## ਬਾਬਾ ਵਿਰਸਾ ਸਿੰਘ ਜੀ ਮਹਾਰਾਜ

ਵੱਲੋਂ



# ਅਸੀਸ

'ਸ੍ਰੀ ਦਸਮ-ਗ੍ਰੰਥ' ਦੀ ਬਾਣੀ ਸਾਡੇ ਪੂਜਨ ਜੋਗ ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਦੀ ਜ਼ਬਾਨ ਵਿਚੋਂ ਆਈ ਏ। ਉਨ੍ਹਾਂ ਦੇ ਗਿਆਨ ਵਿਚੋਂ ਆਈ ਏ। ਉਨ੍ਹਾਂ ਦੀਆਂ ਨਜ਼ਰਾਂ ਵਿਚੋਂ ਆਈ ਏ। ਜਿਹੜਾ ਦਸਵਾਂ ਗ੍ਰੰਥ ਏ, ਸਭਿ ਤੋਂ ਜ਼ਿਆਦਾ ਪਿਆਰਾ ਕੀ ਲਗਦਾ ਮੈਨੂੰ, ਜਿਹੜਾ ਉਹ ਦੇ ਵਿਚ 'ਜਾਪੁ ਸਾਹਿਬ' ਆਇਆ ਹੋਇਆ ਏ। ਤੇ ਮੈਂ ਤਾਂ ਇਹ ਗੱਲ ਕਹਾਂਗਾ ਕਿ ਜਿਹੜਾ ਦਸਵਾਂ ਗ੍ਰੰਥ ਏ, ਉਹ ਦੇ ਵਿਚ ਸ਼ਕ ਨ ਕਰੋ, ਕਿਉਂ? ਇਕ ਐਸੀ ਪਵਿਤਰ ਬਾਨੀ ਉਹ ਦੇ ਵਿਚ ਆਈ ਹੋਈ ਏ, ਜੀਹ ਨੂੰ ਅਸੀਂ 'ਜਾਪੁ ਸਾਹਿਬ' ਕਹਿਨੇ ਆਂ। ਜੀਹ ਨੂੰ, ਇਹ ਨਹੀਂ ਮੈਂ ਕਹਿ ਸਕਦਾ, ਕਿ ਉਹ ਇਕ ਸਿੱਖਾਂ ਦੀ ਚੀਜ਼ ਏ। ਠੀਕ ਹੈ, ਸਾਡੇ ਨਿਤਨੇਮ ਵਿਚ ਆ ਗਿਆ ਏ 'ਜਾਪੁ ਸਾਹਿਬ', ਪਰ 'ਜਾਪੁ ਸਾਹਿਬ' ਜੇ ਅਸੀਂ ਚੰਗੀ ਤਰ੍ਹਾਂ ਵੇਖੀਏ, ਸਾਰੇ ਮਜ਼ਹਬਾਂ ਦਾ ਭੀ ਨਿਚੋੜ ਏ। ਮੈਂ ਤਾਂ ਏਸ ਕਰਕੇ ਕਹਾਂਗਾ ਕਿ ਸਭ ਉਹ ਚੀਜ਼, ਜਿਹੜੀ ਭੀ ਕੋਈ ਦਿਲ ਦੇ ਵਿਚ ਭੁਲੇਖਾ ਕਰਦੀ ਏ, ਉਹ ਕੱਢ ਦਿਓ। ਕੁਝ ਬਾਣੀਆਂ ਉਹ ਦੇ ਵਿਚੋਂ ਲੈ ਕੇ ਪੜ੍ਹ ਲੈਣਾ, ਉਹ ਕਿਉਂ ਚੰਗੀਆਂ ਨੇ ਤੇ ਦੂਜੀਆਂ ਕਿਉਂ ਮਾੜੀਆਂ ਨੇ। ਤੇ ਅਸੀਂ ਸਾਰੀਆਂ ਨੂੰ ਕਿਉਂ ਨਹੀਂ ਮੰਨ ਲੈਂਦੇ। ਇਕ ਨੂੰ ਕਹਿਣਾ, ਤੇਰੀਆਂ ਬਾਹੀਂ ਚੰਗੀਆਂ ਨੇ, ਤੇਰਾ ਸਿਰ ਖਰਾਬ ਏ। ਇਹ ਕੀ ਹੋਇਆ? ਤੇ ਤੁਸੀਂ ਸਾਰੀ ਬਾਡੀ (ਸਰੀਰ) ਨੂੰ ਕਿਉਂ ਨਹੀਂ ਮੰਨਦੇ?

ਇਕ ਸਾਨੂੰ ਸਾਰਿਆਂ ਨੂੰ ਇਹ ਭੁਲੇਖਾ ਏ, ਕਿ ਜਿਹੜੀ ਗੱਲ ਦਾ ਸਾਨੂੰ ਪਤਾ ਨਹੀਂ, ਇਹ ਤਾਂ ਨੰਗੀ ਗੱਲ ਏ। ਹੁਣ ਉਹ ਤਾਂ ਕਹਿੰਦਾ ਏ- 'ਨਾਚ ਕਾ ਨਚਈਯਾ'। ਹੁਣ ਏਸ ਗੱਲ ਨੂੰ ਸਮਝਨਾ ਕਿ ਕਲਗੀਧਰ ਰੱਬ ਨੂੰ ਕਹਿੰਦਾ ਏ ਕਿ ਤੂੰ ਤਾਂ 'ਨਚਾਰ' ਹੈਂ। ਉਹ ਕਿਹੜੀ ਦਿਸ਼ਾ ਵਿਚ ਕਹਿ ਰਿਹਾ ਏ। ਉਹ ਆਪ ਨਚਾਰ ਸਾਰੀ ਦੁਨੀਆਂ ਨੂੰ ਨਚਾ ਰਿਹਾ ਏ। ਏਸ ਕਰਕੇ ਕਿਤੇ ਕਹਿੰਦਾ ਏ 'ਜੋਬਨ ਕਾ ਜਾਲ' ਹੈਂ। ਪਰ ਕਿਉਂ? ਸਾਡੀਆਂ ਕਮਜ਼ੋਰੀਆਂ, ਅਸੀਂ ਸਮਝਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਕਿਵੇਂ ਕਹਿ ਸਕਦਾ ਰੱਬ ਨੂੰ ਕਿ 'ਤੂੰ ਜੋਬਨ ਕਾ ਜਾਲ' ਹੈਂ। 'ਤੂੰ ਨਾਰ ਕਾ ਸਿੰਗਾਰ ਹੈਂ'।

ਇਹ ਗੱਲਾਂ ਦਿਮਾਗ ਵਿਚੋਂ ਕਢੋ। ਗੁਰੂ ਗੋਬਿੰਦ ਸਿੰਘ ਹਰ ਚੀਜ਼ ਨੂੰ ਪੈਦਾ ਕਰਨ ਵਾਲਾ, ਹਰ ਚੀਜ਼ ਨੂੰ ਵੇਖ ਰਿਹਾ ਸੀ। ਤੇ ਹਰ ਚੀਜ਼ ਨੂੰ ਵੇਖ ਕੇ ਤੇ ਬੋਲ ਰਿਹਾ ਸੀ। ਇਨ੍ਹਾਂ ਗੱਲਾਂ ਦੇ ਜਦੋਂ ਉਪਰ ਉਠੋਗੇ, ਤੁਹਾਨੂੰ ਗਿਆਨ ਉਦੋਂ ਹੀ ਆਇਗਾ, ਗੁਰੂ ਗੋਬਿੰਦ ਸਿੰਘ ਦਾ। ਤੁਸੀਂ ਇਨ੍ਹਾਂ ਗੱਲਾਂ ਵਿਚ ਹੀ ਉਲਝੇ ਰਹੇ, ਕਿ ਗੁਰੂ ਗੋਬਿੰਦ ਸਿੰਘ ਆਹ ਥੋੜਾ ਕਹਿ ਸਕਦਾ ਏ। ਗੁਰੂ ਗੋਬਿੰਦ ਸਿੰਘ ਤਾਂ ਸਭਿ ਕੁਝ ਹੀ ਕਹਿ ਸਕਦਾ। ਗੁਰੂ ਗੋਬਿੰਦ ਸਿੰਘ ਅਗੇ ਕੋਈ ਚੀਜ਼ ਢਕੀ ਨਹੀਂ। ਕੋਈ ਚੀਜ਼ ਨੰਗੀ ਨਹੀਂ। ਉਹ ਸਾਰੀਆਂ ਚੀਜ਼ਾਂ ਨੂੰ ਪੈਦਾ ਕਰਦਾ ਏ ਅਤੇ ਸਾਰੀਆਂ ਚੀਜ਼ਾਂ ਨੂੰ ਆਪ ਦੇ ਵਿਚ ਸਮਾ ਲੈਂਦਾ ਏ। ਇਨ੍ਹਾਂ ਗੱਲਾਂ ਨੂੰ ਛਡ ਕੇ ਉਪਰ ਉਠੋ। ਸ਼ਕ ਦਾ ਕੀ ਏ? ਜੇ ਸ਼ਕ ਹੀ ਕਰਨਾ ਏ, ਫੇਰ ਤਾਂ ਬਾਨੀ ਤੇ ਭੀ ਸ਼ਕ ਕਰੋ। ਤੇ ਬਾਨੀ ਵਿਚ ਭੀ ਆਉਂਦਾ ਏ- 'ਇੰਦਰੀ ਕਾ ਬਲ ਥਾਕਾ'। ਏਹ ਤਾਂ ਨੰਗੀ ਗੱਲ ਏ। 'ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ'। ਉਹ ਤਾਂ ਦੁਨੀਆਂ ਦੀ ਗੱਲ ਛਡੋ, ਕਢੋ ਬਾਹਰ ਇਹ ਨੂੰ। 'ਹਰਿ ਪ੍ਰਭੁ ਮੇਰਾ ਚੋਜੀ ਜੀਉ'। ਚੋਜੀ ਕੀ ਏ? ਇਨ੍ਹਾਂ ਗੱਲਾਂ ਤੋਂ ਅਸੀਂ ਉਪਰ ਉਠੀਏ। ਕਿਉਂ? ਬਾਨੀ ਵਿਚ ਭੀ ਬੜਾ ਕੁੱਛ ਲਿਖਿਆ ਹੋਇਆ ਏ। ਉਹ ਬਾਨੀ ਵਿਚ ਜੋ ਲਿਖਿਆ ਏ, ਉਹ ਗਿਆਨ ਲਿਖਿਆ ਏ। 'ਦਸਮ-ਗ੍ਰੰਥ' ਵਿਚ ਭੀ ਜੋ ਲਿਖਿਆ ਏ, ਉਹ ਬ੍ਰਹਮ ਗਿਆਨ ਨਾਲ ਲਿਖਿਆ ਏ। 'ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗ ਕਰੇਈ'। ਜਦੋਂ ਸੇਜ ਤੇ ਆਇਗਾ ਕੰਤ, ਭੋਗ ਉਦੋਂ ਹੀ ਕਰਾਂਗੇ। ਇਹ ਤਾਂ ਬਾਨੀ ਵਿਚ ਹੈ।

ਇਹ ਗੱਲਾਂ ਛਡ ਦਿਓ, ਇਹ ਗੱਲਾਂ ਅਸੀਂ ਨਹੀਂ ਸਮਝ ਸਕਦੇ। ਗੁਰੂ ਗੋਬਿੰਦ ਸਿੰਘ ਜੀ ਕੀ ਸੀ? ਜੋ ਉਹ ਨੇ ਲਿਖਿਆ ਉਸ ਨੂੰ ਮੰਨ ਲਓ। ਸ਼ਕ ਹੀ ਏ। ਹੋਰ ਕੀ ਏ। ਆਹ ਕਿਵੇਂ ਮਹਾਰਾਜ ਲਿਖ ਸਕਦੇ ਨੇ। ਮਹਾਰਾਜ ਤਾਂ ਕਰਤੇ ਨੇ। ਸਭਿ ਕੁਝ ਲਿਖ ਸਕਦੇ ਨੇ, ਹੈ ਕੀ? ਮੇਰੇ ਵਾਸਤੇ ਤਾਂ ਜਿਥੇ ਪਾਤਿਸ਼ਾਹ ਦਾ ਨਾਂ ਆ ਜਾਂਦਾ ਏ ਤੇ ਜਿਥੇ ਜਾਪੁ ਸਾਹਿਬ ਆ ਗਿਆ ਏ, ਅਸੀਂ ਤਾਂ ਉਸ ਜਗਾਹ ਨੂੰ, ਸਾਰੀ ਚੀਜ਼ ਨੂੰ ਪੂਜਾਂਗੇ। ਕਿਉਂ? ਉਹ ਪੂਜਨੀਕ ਏ। ਤੁਸੀਂ 'ਜਾਪੁ ਸਾਹਿਬ' ਕਹਿੰਦੇ ਜੇ ਅੰਮ੍ਰਿਤ ਏ। ਤੇ ਦੂਜੀ ਚੀਜ਼ ਜ਼ਹਿਰ ਏ। ਇਹ ਕਿਵੇਂ ਹੋ ਸਕਦਾ ਏ। ਜੇ 'ਜਾਪੁ ਸਾਹਿਬ' ਅੰਮ੍ਰਿਤ ਏ, ਦੂਜਾ ਸਾਰਾ ਹੀ ਅੰਮ੍ਰਿਤ ਏ। ਤੁਸੀਂ ਕਹਿੰਦੇ ਹੋ ਨਾ ਕਿ 'ਚੌਪਈ' ਚੰਗੀ ਏ, 'ਜਾਪੁ ਸਾਹਿਬ' ਚੰਗਾ ਏ, ਤਾਂ ਬਾਕੀ ਕਿਉਂ ਮਾੜੀ ਏ? ਕਿਉਂ ਤੁਹਾਨੂੰ ਚੰਗੀਆਂ ਨਹੀਂ ਲਗਦੀਆਂ। ਇਹ ਗੱਲ ਭੁਲ ਜਾਓ। 'ਸਾਹਿਬ ਅਕਲੀ ਬਾਹਿਰਾ'- ਬਾਨੀ ਵਿਚ ਕਿਹਾ ਏ ਕਿ ਸਾਹਿਬ ਅਕਲ ਤੋਂ ਉੱਚਾ ਏ। ਤੁਸੀਂ ਅਕਲ ਨਾਲ ਸਮਝਨਾ ਚੌਂਹਦੇ ਹੋ, ਸੋ ਏਹ ਛਡ ਦਿਓ। ਜਿਥੇ ਤੁਹਾਡੀ ਅਕਲ ਖਤਮ ਹੋ ਜਾਂਦੀ ਏ, ਉਥੋਂ ਉਹ ਦਾ ਗਿਆਨ ਸ਼ੁਰੂ ਹੁੰਦਾ ਏ।

ਹੁਣ ਤੁਸੀਂ ਇਹ ਸੋਚ ਸਕਦੇ ਹੋ 'ਜਲੇ ਹਰੀ, ਥਲੇ ਹਰੀ'। ਆਪਨੇ ਆਪ ਨੂੰ ਕਿਵੇਂ ਕਹਿ ਸਕਦਾ ਹੈ ਕਿ ਦਰਖਤ ਵਿਚ ਹਰੀ ਬੈਠਾ ਹੋਇਆ ਏ, ਪਰ ਓਹ ਤਾਂ ਕਹਿ ਰਿਹਾ ਏ। ਅਸੀਂ ਕਹਿ ਸਕਦੇ ਹਾਂ ਕਿ ਸਮੁੰਦਰ ਦੇ ਵਿਚ ਹਰੀ ਏ। ਉਹ ਤਾਂ ਕਹਿ ਰਿਹਾ ਏ ਹਰੀ ਹੈ। ਉਹ ਤਾਂ ਕਹਿ ਰਿਹਾ ਏ- 'ਗਗਨ ਦਮਾਮਾ ਬਾਜਿਓ'। ਹੁਣ ਕਿਥੇ ਗਗਨ ਹੈ ਤੇ ਕਿਥੇ ਦਮਾਮਾ ਹੈ। ਕੀਹ ਨੂੰ ਪਤਾ ਏ? 'ਖੇਤੁ ਜੁ ਮਾਡਿਓ ਸੂਰਮਾ ਅਬ ਜੂਝਨ ਕੋ ਦਾਉ'। ਉਹ ਕਿਥੋਂ ਸੂਰਮਾ ਲੜ ਰਿਹਾ ਏ? ਕਿਹੜੀ ਗੱਲ ਕਰ ਰਿਹਾ ਏ? ਉਹ ਤਾਂ ਕਹਿੰਦਾ ਏ- 'ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ। ਪੈਰਾ ਬਾਝਹੁ ਚਲਣਾ ਵਿਣ ਹਥਾ ਕਰਣਾ। ਜੀਭੈ ਬਾਝਹੁ ਬੋਲਣਾ......' ਉਹ ਕੀ ਚੀਜ਼ ਏ? ਅਖੀਂ ਤੋਂ ਬਿਨਾ ਵੇਖੀਦਾ, ਜ਼ਬਾਨ ਤੋਂ ਬਿਨਾ ਬੋਲੀਦਾ, ਕੰਨਾਂ ਤੋਂ ਬਿਨਾ ਸੁਣੀਦਾ, ਪੈਰਾਂ ਤੋਂ ਬਿਨਾ ਤੁਰੀਦਾ। ਏਹ ਕੀ ਹੋਇਆ? ਏਹ ਤਾਂ ਬਾਨੀ ਵਿਚ ਹੈ। ਇਹ ਦੇ ਅਰਥ ਕਿਵੇਂ ਕਢੇਗਾ? ਤੁਸੀਂ ਏਨਾਂ ਚੀਜ਼ਾਂ ਨੂੰ ਕਿਵੇਂ ਸਮਝੋਗੇ। ਇਹ ਤਾਂ ਐਸੀਆਂ ਗੱਲਾਂ ਨੇ, ਬੰਦਾ ਸ਼ਕ ਹੀ ਕਰੀ ਜਾਏ। ਕਰੀ ਜਾਏ, ਜਿੰਨਾ ਮਰਜੀ ਏ। ਪਰ ਮੇਰੇ ਮਨ ਦੇ ਵਿਚ ਤਾਂ ਹਰ ਚੀਜ਼ ਏ, ਕਿ ਜਿਥੇ ਗੁਰੂ ਗੋਬਿੰਦ ਸਿੰਘ ਦੇ ਬ੍ਰਹਮ ਦਾ ਸਵਾਲ ਏ, ਓਥੇ ਓਹ ਹਰ ਚੀਜ਼ ਦਾ, ਕਾਇਨਾਤ ਦਾ ਓਹ ਮਾਲਕ ਏ। ਕੋਈ ਚੀਜ਼ ਨੰਗੀ ਨਹੀਂ, ਕੋਈ ਢਕੀ ਨਹੀਂ। ਓਹ ਤਾਂ ਭੁਲ ਜਾਓ। ਇਹੋ ਜਿਹੀਆਂ ਗੱਲਾਂ ਵਿਚ ਪੈ ਜਾਓਗੇ ਤਾਂ ਤੁਹਾਨੂੰ ਗਿਆਨ ਨਹੀਂ ਹੋਣਾ। ਬੈਠੇ ਰਹੋ।

'ਸ੍ਰੀ ਦਸਮ-ਗ੍ਰੰਥ' ਨੂੰ ਵਿਆਖਿਆ ਸਹਿਤ ਸਭ ਤਕ ਪੌਂਚਾਣਾ ਹੈ। ਏਹ ਉਤਮ ਕੰਮ ਡਾ. ਰਤਨ ਸਿੰਘ ਜੱਗੀ ਅਤੇ ਡਾ. ਗੁਰਸ਼ਰਨ ਕੌਰ ਜੱਗੀ ਵਲੋਂ ਬੜੀ ਸੁਘੜਤਾ ਨਾਲ ਨਿਭਾਇਆ ਗਿਆ ਏ। ਮੇਰੀ ਉਨ੍ਹਾਂ ਨੂੰ ਅਸੀਸ ਹੈ। ਗੁਰੂ ਮਹਾਰਾਜ ਉਨ੍ਹਾਂ ਨੂੰ ਚੜ੍ਹਦੀ ਕਲਾ ਵਿਚ ਰਖੇ, ਅੰਗ ਸੰਗ ਸਹਾਈ ਹੋਏ।

# ਮੁਖਬੰਧ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਿਰਜੇ ਖਾਲਸਾ ਜੀ ਦਾ ਤਿੰਨ ਸੌਵਾਂ ਜਨਮ ਦਿਨ ੧੩ ਅਪ੍ਰੈਲ, ੧੯੯੯ ਨੂੰ ਦੇਸ਼-ਵਿਦੇਸ਼ ਵਿਚ ਬੜੀ ਸ਼ਰਧਾ ਅਤੇ ਸ਼ਾਨ ਨਾਲ ਮਨਾਇਆ ਜਾ ਰਿਹਾ ਹੈ। ਇਸ ਪਾਵਨ ਦਿਹਾੜੇ ਦੀ ਯਾਦ ਵਿਚ ਸ੍ਰੀਮਾਨ ਸੰਤ ਬਾਬਾ ਵਿਰਸਾ ਸਿੰਘ ਜੀ ਨੇ ਚਾਹਿਆ ਹੈ ਕਿ ਸ੍ਰੀ ਗੁਰੂ ਸਾਹਿਬ ਦੇ ਵਿਅਕਤਿਤਵ, ਚਿੰਤਨ, ਸਾਧਨਾ ਅਤੇ ਕਾਵਿ ਬਾਰੇ ਕਈਆਂ ਭਾਸ਼ਾਵਾਂ ਵਿਚ ਸਾਹਿੱਤ ਲਿਖਵਾਇਆ ਅਤੇ ਛਪਵਾਇਆ ਜਾਏ। ਇਸੇ ਉਦੇਸ਼ ਦੀ ਪੂਰਤੀ ਲਈ ਸ੍ਰੀ ਦਸਮ-ਗ੍ਰੰਥ ਦਾ ਪਾਠ-ਸੰਪਾਦਨ ਅਤੇ ਵਿਆਖਿਆ ਪ੍ਰਕਾਸ਼ਿਤ ਕਰਨ ਦਾ ਯਤਨ ਕੀਤਾ ਗਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਦਾ ਸੰਗ੍ਰਹਿ 'ਦਸਮ-ਗ੍ਰੰਥ' ਦੇ ਨਾਂ ਨਾਲ ਪ੍ਰਸਿੱਧ ਹੈ। ਗੁਰੂ ਸਾਹਿਬ ਦਾ ਆਪਣਾ ਕਾਵਿ ਅਤੇ ਉਨ੍ਹਾਂ ਦੇ ਦਰਬਾਰੀ ਕਵੀਆਂ ਦੁਆਰਾ ਸਿਰਜਿਆ ਸਾਹਿੱਤ 'ਵਿਦਿਆ ਸਾਗਰ' ਨਾਂ ਦੇ ਵਿਸ਼ਾਲ ਗ੍ਰੰਥ ਵਿਚ ਸੰਕਲਿਤ ਕੀਤਾ ਗਿਆ ਜਿਸ ਦਾ ਭਾਰ ਇਤਿਹਾਸਕਾਰਾਂ ਨੇ ਨੌਂ ਮਣ ਮੰਨਿਆ ਹੈ। ਪਰ ਜਦੋਂ ਸੰਨ ੧੭੦੪ ਈ. ਵਿਚ ਗੁਰੂ ਸਾਹਿਬ ਨੇ ਆਨੰਦਪੁਰ ਸਾਹਿਬ ਦਾ ਕਿਲਾ ਛਡਿਆ ਤਾਂ ਅਨੇਕ ਪ੍ਰਕਾਰ ਦੀ ਹੋਰ ਮਹੱਤਵਪੂਰਨ ਸਾਮਗ੍ਰੀ ਦੇ ਨਾਲ ਉਪਰੋਕਤ ਗ੍ਰੰਥ ਵੀ ਸਰਸਾ ਨਦੀ ਵਿਚ ਰੁੜ੍ਹ ਗਿਆ ਦਸਿਆ ਜਾਂਦਾ ਹੈ। ਪਰ ਗੁਰੂ ਸਾਹਿਬ ਦੀਆਂ ਆਪਣੀਆਂ ਰਚਨਾਵਾਂ ਅਤੇ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਦੇ ਨਾਲ-ਨਾਲ ਉਤਾਰੇ ਵੀ ਹੁੰਦੇ ਰਹਿੰਦੇ ਸਨ। ਸ਼ਰਧਾ-ਕਾਰਨ ਗੁਰੂ ਸਾਹਿਬ ਦੀਆਂ ਆਪਣੀਆਂ ਬਾਣੀਆਂ ਦੇ ਉਤਾਰੇ ਹੋਰਨਾਂ ਨਾਲੋਂ ਬਹੁਤ ਅਧਿਕ ਮਾਤ੍ਰਾ ਵਿਚ ਹੋਏ ਸਨ ਅਤੇ ਉਹ ਅਨੇਕ ਸ਼ਰਧਾਲੂਆਂ ਪਾਸ ਸੁਰਖਿਅਤ ਚਲੇ ਆ ਰਹੇ ਸਨ। ਸ੍ਰੀ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਬਾਦ ਉਦਮੀ ਧਰਮ ਸਾਧਕਾਂ ਨੇ ਗੁਰੂ ਸਾਹਿਬ ਦੇ ਕਾਵਿ ਨੂੰ ਸੰਭਾਲਣ ਦਾ ਉਪਰਾਲਾ ਸ਼ੁਰੂ ਕੀਤਾ।

ਸਭ ਤੋਂ ਪਹਿਲਾਂ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਸਿੱਖ ਵਿਦਵਾਨ ਭਾਈ ਮਨੀ ਸਿੰਘ ਨੇ ਬੜੀ ਮਿਹਨਤ ਨਾਲ ਸ੍ਰੀ ਗੁਰੂ ਸਾਹਿਬ ਦੀਆਂ ਰਚਨਵਾਂ ਦੀਆਂ ਪੋਥੀਆਂ ਇਕੱਠੀਆਂ ਕਰਵਾ ਕੇ ਇਕ ਬੀੜ ਤਿਆਰ ਕੀਤੀ ਅਤੇ ਬਾਦ ਵਿਚ ਬਾਬਾ ਦੀਪ ਸਿੰਘ, ਭਾਈ ਸੁਖਾ ਸਿੰਘ ਆਦਿ ਅਨੇਕ ਧਰਮ-ਸਾਧਕਾਂ ਨੇ ਆਪਣੇ ਸਾਧਨਾਂ ਰਾਹੀਂ ਪੋਥੀਆਂ ਇੱਕਠੀਆਂ ਕਰਵਾ ਕੇ ਸ੍ਰੀ ਗੁਰੂ ਸਾਹਿਬ ਦੀ ਬਾਣੀ ਦੀਆਂ ਬੀੜਾਂ ਤਿਆਰ ਕੀਤੀਆਂ। ਇਨ੍ਹਾਂ ਬੀੜਾਂ ਵਿਚ ਹੁਣ ਭਾਈ ਮਨੀ ਸਿੰਘ ਵਾਲੀ ਬੀੜ,

ਸੰਗਰੂਰ ਤੋਸ਼ਾਖਾਨਾ ਵਿਚ ਪਈ ਬੀੜ, ਮੋਤੀ ਬਾਗ ਗੁਰਦੁਆਰਾ, ਪਟਿਆਲਾ ਵਿਚ ਸੁਰਖਿਅਤ ਦਸੀ ਜਾਂਦੀ ਬੀੜ, ਸ੍ਰੀ ਪਟਨਾ ਸਾਹਿਬ ਦੇ ਜਨਮ-ਅਸਥਾਨ (ਹਰਿਮੰਦਿਰ) ਵਿਚ ਸੰਭਾਲੀ ਹੋਈ ਬੀੜ ਆਦਿ ਪ੍ਰਸਿੱਧ ਹਨ। ਇਨ੍ਹਾਂ ਬੀੜਾਂ ਵਿਚ ਨ ਬਾਣੀਆਂ ਦੀ ਤਰਤੀਬ ਇਕ-ਸਮਾਨ ਹੈ ਅਤੇ ਨ ਹੀ ਬਾਣੀਆਂ ਦੀ ਗਿਣਤੀ ਬਰਾਬਰ ਹੈ। ਕਾਰਨ ਇਹ ਹੈ ਕਿ ਜਿਉਂ ਜਿਉਂ ਮੁੱਖੀ ਸਿੰਘਾਂ ਨੂੰ ਉਤਾਰਾ ਪੋਥੀਆਂ ਮਿਲਦੀਆਂ ਗਈਆਂ, ਉਨ੍ਹਾਂ ਨੂੰ ਬੀੜਾਂ ਵਿਚ ਸ਼ਾਮਲ ਕਰ ਲਿਆ ਗਿਆ ਅਤੇ ਜਿਨ੍ਹਾਂ ਸਿੰਘਾਂ ਦੇ ਵਸੀਲੇ ਅਧਿਕ ਸਨ, ਉਹ ਨਿਸਚੇ ਹੀ ਜ਼ਿਆਦਾ ਬਾਣੀਆਂ ਇਕੱਠੀਆਂ ਕਰ ਸਕਣ ਵਿਚ ਸਫਲ ਹੋਏ। ਪਰ ਇਨ੍ਹਾਂ ਬੀੜਾਂ ਵਿਚਲੀਆਂ ਬਹੁਤੀਆਂ ਬਾਣੀਆਂ ਆਪਸ ਵਿਚ ਮੇਲ ਖਾਂਦੀਆਂ ਹਨ ਅਤੇ ਇਕੋ ਸਰੋਤ ਦੀਆਂ ਉਪਜ ਪ੍ਰਤੀਤ ਹੁੰਦੀਆਂ ਹਨ। ਉਚਿਤ ਸੰਪਾਦਨ ਦੀ ਘਾਟ ਕਾਰਨ ਇਨ੍ਹਾਂ ਬੀੜਾਂ ਦੇ ਸਰੂਪ ਅਤੇ ਆਕਾਰ ਬਾਰੇ ਕੁਝ ਵਿਵਾਦ ਚਲਦੇ ਰਹੇ ਅਤੇ ਇਹ ਗ੍ਰੰਥ 'ਬਚਿਤ੍ਰ ਨਾਟਕ' ਦੇ ਨਾਂ ਨਾਲ ਲੋਕਾਂ ਵਿਚ ਪ੍ਰਸਿੱਧ ਰਿਹਾ। ਫਿਰ ਇਸ ਨੂੰ 'ਦਸਵੇਂ ਪਾਤਸ਼ਾਹ ਕਾ ਗ੍ਰੰਥ' ਕਿਹਾ ਜਾਣ ਲਗਿਆ ਅਤੇ ਹੁਣ ਇਹੀ ਗ੍ਰੰਥ 'ਦਸਮ-ਗ੍ਰੰਥ' ਦੇ ਨਾਂ ਨਾਲ ਪ੍ਰਸਿੱਧ ਹੈ।

ਸਿੱਖ-ਜਗਤ ਅਧਿਕ ਤਰ ਜੰਗਾਂ-ਜੁੱਧਾਂ ਵਿਚ ਉਲਝਿਆ ਰਿਹਾ, ਜਿਸ ਕਰ ਕੇ ਇਸ ਗ੍ਰੰਥ ਦਾ ਕੋਈ ਵਿਵਸਥਿਤ ਰੂਪ ਤਿਆਰ ਨ ਕੀਤਾ ਜਾ ਸਕਿਆ। ਸਿੰਘ ਸਭਾ ਅੰਦੋਲਨ ਦੇ ਚਲਣ ਨਾਲ ਧਾਰਮਿਕ ਗ੍ਰੰਥਾਂ ਅਤੇ ਸਿੱਖ ਇਤਿਹਾਸ ਦੀ ਸਾਂਭ-ਸੰਭਾਲ ਵਲ ਵਿਦਵਾਨਾਂ ਦਾ ਧਿਆਨ ਗਿਆ। 'ਗੁਰਮਤਿ ਗ੍ਰੰਥ ਪ੍ਰਚਾਰਕ ਸਭਾ' ਅੰਮ੍ਰਿਤਸਰ ਨੇ ਇਸ ਗ੍ਰੰਥ ਦੀਆਂ ੩੨ ਬੀੜਾਂ ਇਕਠੀਆਂ ਕਰਵਾ ਕੇ ਇਸ ਦੇ ਪਾਠਾਂਤਰਾਂ ਨੂੰ ਸਪਸ਼ਟ ਕੀਤਾ ਅਤੇ ਆਪਣੀ 'ਰਿਪੋਰਟ' ਸੰਨ ੧੮੯੭ ਈ. ਵਿਚ ਪ੍ਰਕਾਸ਼ਿਤ ਕੀਤੀ। ਇਸ ਰਿਪੋਰਟ ਦੀ ਲੋਅ ਵਿਚ ਇਸ ਗ੍ਰੰਥ ਦਾ ਵਰਤਮਾਨ ਸਰੂਪ ਸਾਹਮਣੇ ਆਇਆ ਜਿਸ ਵਿਚ ਬਾਣੀਆਂ ਦੀ ਤਰਤੀਬ ਇਸ ਪ੍ਰਕਾਰ ਹੈ -- (੧) ਜਾਪੁ, (੨) ਅਕਾਲ ਉਸਤਤਿ, (੩) ਬਚਿਤ੍ਰ ਨਾਟਕ (ਅਪਨੀ ਕਥਾ), (੪) ਚੰਡੀ ਚਰਿਤ੍ਰ (ਉਕਤਿ ਬਿਲਾਸ), (੫) ਚੰਡੀ ਚਰਿਤ੍ਰ (ਦੂਜਾ), (੬) ਵਾਰ ਸ੍ਰੀ ਭਗਉਤੀ ਜੀ ਕੀ (ਵਾਰ ਦੁਰਗਾ ਕੀ), (੭) ਗਿਆਨ ਪ੍ਰਬੋਧ, (੮) ਚੌਬੀਸ ਅਵਤਾਰ (ਬਿਸਨਾਵਤਾਰ), (੯) ਉਪ ਅਵਤਾਰ (ਬ੍ਰਹਮਾ ਅਤੇ ਰੁਦ੍ਰ), (੧0) ਸ਼ਬਦ ਹਜ਼ਾਰੇ, (੧੧) ਸਵੈਯੇ, (੧੨) ਖਾਲਸਾ ਮਹਿਮਾ, (੧੩) ਸ਼ਸਤ੍ਰ ਨਾਮਮਾਲਾ, (੧੪) ਚਰਿਤ੍ਰੋਪਾਖਿਆਨ ਅਤੇ (੧੫) ਜ਼ਫ਼ਰਨਾਮਾ - ਹਿਕਾਇਤਾਂ।

ਉਪਰੋਕਤ 'ਰਿਪੋਰਟ' ਵਿਚ ਗਿਆਨੀ ਸਰਦੂਲ ਸਿੰਘ ਨੇ ਸਾਰੇ ਗ੍ਰੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨ ਕੇ ਇਸ ਬਾਰੇ ਹਰ ਪ੍ਰਕਾਰ ਦੇ ਸ਼ੰਕਿਆਂ ਨੂੰ ਖਤਮ ਕਰ ਦਿੱਤਾ। ਪਰ ਫਿਰ ਵੀ ਕਿਤੇ ਕਿਤੇ ਕੋਈ ਨ ਕੋਈ ਸ਼ੰਕਾ ਭਰਿਆ ਲੇਖ ਛਪਦਾ ਰਿਹਾ ਜਿਸ ਦਾ ਸਹੀ ਉਤਰ ਸਿੱਖ ਵਿਦਵਾਨ ਸਮੇਂ ਸਮੇਂ ਸਿਰ ਦਿੰਦੇ ਵੀ ਰਹੇ।

ਸੰਨ ੧੯੦੨ ਈ. (ਮੁਤਾਬਕ ੧੯੫੯ ਬਿ.) ਵਿਚ ਸੰਗਰੂਰ ਨਿਵਾਸੀ ਭਾਈ ਬਿਸ਼ਨ ਸਿੰਘ, ਪੁੱਤਰ ਭਾਈ ਗੁਰਦਿਆਲ ਸਿੰਘ ਆਨੰਦਪੁਰੀ ਨੇ ਇਕ ਪੋਥੀ ('ਦਸਮ ਗ੍ਰੰਥ ਸਾਹਿਬ ਕਿਸ ਨੇ ਬਨਾਯਾ') ਲਿਖ ਕੇ ਸ਼ੈਲੀ ਅਤੇ ਹੋਰ ਅਨੇਕ ਸਬੂਤਾਂ ਦੇ ਆਧਾਰ ਤੇ ਇਸ ਗ੍ਰੰਥ ਨੂੰ ਸਹੀ ਗੁਰੂ ਸਾਹਿਬ ਦੀ ਰਚਨਾ ਸਾਬਤ ਕੀਤਾ। ਸੰਨ ੧੯੩੫ ਈ. ਦੇ ਨੇੜੇ ਤੇੜੇ ਭਾਈ ਸ਼ੇਰ ਸਿੰਘ ਕਸ਼ਮੀਰ ਵਾਲੇ ਨੇ ਆਪਣੀ ਪੁਸਤਕ 'ਦਸ਼ਮੇਸ਼ ਦਰਪਣ' ਵਿਚ ਅਨੇਕ ਪ੍ਰਮਾਣਾਂ ਦੇ ਆਧਾਰ ਤੇ ਦਸਮ-ਗ੍ਰੰਥ ਨੂੰ ਦਸ਼ਮੇਸ਼ ਜੀ ਦੀ ਰਚਨਾ ਸਿੱਧ ਕੀਤਾ। ਇਸ ਤੋਂ ਬਾਦ 'ਅੰਮ੍ਰਿਤ' ਨਾਂ ਦੇ ਰਸਾਲੇ ਦੇ ਸੰਨ ੧੯੩੭ ਈ. ਦੇ ਕੁਝ ਕੁ ਅੰਕਾਂ ਵਿਚ 'ਸ੍ਰੀ ਦਸਮ-ਗ੍ਰੰਥ ਪੁਰ ਖੋਜ ਪੂਰਨ ਵਿਚਾਰ' ਸਿਰਲੇਖ ਅਧੀਨ ਲਖਨਊ ਵਾਲੇ ਡਾ. ਜਸਵੰਤ ਸਿੰਘ ਦੇ ਸਿਲਸਿਲੇਵਾਰ ਲੇਖ ਛਪੇ। ਡਾ. ਸਾਹਿਬ ਨੇ ਬੜੀ ਮਿਹਨਤ ਨਾਲ ਅੰਦਰਲੇ ਪ੍ਰਮਾਣਾਂ ਅਤੇ ਸ਼ੈਲੀ ਦੇ ਤੁਲਨਾਤਮਕ ਅਧਿਐਨ ਦੇ ਆਧਾਰ ਤੇ ਸਾਰੇ 'ਦਸਮ-ਗ੍ਰੰਥ' ਸਾਹਿਬ ਨੂੰ ਗੁਰੂ ਜੀ ਦੀ ਰਚਨਾ ਪ੍ਰਮਾਣਿਤ ਕੀਤਾ।

ਸੰਨ ੧੯੫੫ ਈ. ਵਿਚ ਕਲਕਤੇ ਤੋਂ ਛਪਦੇ 'ਸਿੱਖ ਰਿਵਿਊ' ਵਿਚ ਡਾ. ਤਿਰਲੋਚਨ ਸਿੰਘ ਨੇ 'ਦਸਮ-ਗ੍ਰੰਥ ਦੇ ਸੰਕਲਨ ਦਾ ਇਤਿਹਾਸ' ਬਾਰੇ ਚਾਰ ਲੇਖ ਛਾਪ ਕੇ ਨਿਗਰ ਸਬੂਤਾਂ ਦੇ ਆਧਾਰ ਤੇ ਇਸ ਗ੍ਰੰਥ ਦੀ ਸਾਰੀ ਸਮਗਰੀ ਨੂੰ ਗੁਰੂ ਸਾਹਿਬ ਜੀ ਦੀ ਰਚਨਾ ਦਸਿਆ। ਸੰਨ ੧੯੫੫ ਈ. ਵਿਚ 'ਸਿੱਖ ਹਿਸਟਰੀ ਸੋਸਾਇਟੀ' ਸ੍ਰੀ ਅੰਮ੍ਰਿਤਸਰ ਦੇ ਚੋਟੀ ਦੇ ਵਿਦਵਾਨ ਭਾਈ ਰਣਧੀਰ ਸਿੰਘ ਜੀ ਨੇ 'ਦਸਵੇਂ ਪਾਤਸ਼ਾਹ ਕੇ ਗ੍ਰੰਥ ਦਾ ਇਤਿਹਾਸ' ਨਾਂ ਦੀ ਇਕ ਮਹਤਵਪੂਰਨ ਪੁਸਤਕ ਛਪਵਾਈ ਜਿਸ ਵਿਚ ਉਨ੍ਹਾਂ ਨੇ ਆਪਣੀ ੨੦ ਵਰ੍ਹਿਆਂ ਦੀ ਲਗਾਤਾਰ ਮਿਹਨਤ

ਦੇ ਆਧਾਰ ਤੇ ਅਨੇਕ ਪ੍ਰਮਾਣ ਇਕੱਠੇ ਕੀਤੇ ਅਤੇ ਪੱਕੇ ਤੌਰ ਤੇ ਸਿੱਧ ਕਰ ਦਿੱਤਾ ਕਿ 'ਦਸਮ-ਗ੍ਰੰਥ' ਗੁਰੂ ਸਾਹਿਬ ਜੀ ਦੀ ਰਚਨਾ ਹੈ।

ਸੰਨ ੧੯੫੫ ਈ. ਤੋਂ ਬਾਦ 'ਦਸਮ-ਗ੍ਰੰਥ' ਬਾਰੇ ਪੀ-ਐਚ. ਡੀ. ਪੱਧਰ ਦੀ ਖੋਜ ਹੋਣ ਲਗ ਗਈ। ਸਭ ਤੋਂ ਪਹਿਲਾਂ ਸੰਨ ੧੯੫੮ ਈ. ਵਿਚ ਡਾ. ਧਰਮ ਪਾਲ ਅਸ਼ਟਾ ਨੇ ਅਤੇ ਫਿਰ ਸੰਨ ੧੯੫੯ ਈ. ਵਿਚ ਡਾ. ਹਰਭਜਨ ਸਿੰਘ ਨੇ ਆਪਣੇ

ਆਪਣੇ ਖੋਜ-ਪ੍ਰਬੰਧਾਂ ਵਿਚ ਇਸ ਗ੍ਰੰਥ ਨੂੰ ਗੁਰੂ ਸਾਹਿਬ ਦੀ ਰਚਨਾ ਮੰਨਿਆ ਅਤੇ ਸੰਨ ੧੯੬੧ ਈ. ਵਿਚ ਡਾ. ਪ੍ਰਸਿੰਨੀ ਸਹਿਗਲ ਨੇ ਵੀ ਉਪਰੋਕਤ ਵਿਦਵਾਨਾਂ ਦੀਆਂ ਸਥਾਪਨਾਵਾਂ ਨੂੰ ਆਪਣੇ ਢੰਗ ਨਾਲ ਪੇਸ਼ ਕੀਤਾ। ਇਨ੍ਹਾਂ ਤੋਂ ਬਾਦ ਡਾ. ਰਤਨ ਸਿੰਘ ਜੱਗੀ (ਪੰਜਾਬ ਯੂਨੀ.), ਡਾ. ਮਹੀਪ ਸਿੰਘ (ਆਗਰਾ ਯੂਨੀ.), ਡਾ. ਮਾਲਿਕ ਸਿੰਘ (ਆਗਰਾ ਯੂਨੀ.), ਡਾ. ਲਾਲ ਮਨੋਹਰ ਉਪਾਧਿਆਇ (ਬਨਾਰਸ ਹਿੰਦੂ ਯੂਨੀ.), ਡਾ. ਓਮ ਪ੍ਰਕਾਸ਼ ਭਾਰਦ੍ਵਾਜ (ਕਰੂਕਸ਼ੇਤਰ ਯੂਨੀ.), ਡਾ. ਧਰਮ ਪਾਲ ਮੈਨੀ (ਭਾਗਲਪੁਰ ਯੂਨੀ.), ਡਾ. ਕਮਲਾ ਕੌਸ਼ਲ (ਆਗਰਾ ਯੂਨੀ.), ਡਾ. ਸੁਸ਼ੀਲਾ ਦੇਵੀ (ਪੰਜਾਬ ਯੂਨੀ.), ਡਾ. ਸ਼ਮੀਰ ਸਿੰਘ (ਗੁਰੂ ਨਾਨਕ ਦੇਵ ਯੂਨੀ.), ਡਾ. ਮੋਹਨਜੀਤ ਸਿੰਘ (ਉਸਮਾਨਿਆ ਯੂਨੀ.), ਡਾ. ਭੂਸ਼ਣ ਸਚਦੇਵ (ਪੰਜਾਬ ਯੂਨੀ.), ਡਾ. ਨਿਰਮਲ ਗੁਪਤਾ (ਪੰਜਾਬ ਯੂਨੀ.) ਆਦਿ ਲਗਭਗ ਦੋ ਦਰਜਨ ਵਿਦਵਾਨਾਂ ਨੇ ਇਸ ਗ੍ਰੰਥ ਬਾਰੇ ਆਪਣੇ ਪੀ-ਐਚ. ਡੀ. ਅਥਵਾ ਡੀ. ਲਿਟ. ਦੀ ਡਿਗਰੀ ਲਈ ਖੋਜ-ਪ੍ਰਬੰਧ ਲਿਖੇ ਹਨ ਅਤੇ ਇਤਨੇ ਹੀ ਵਿਦਵਾਨ ਇਸ ਗ੍ਰੰਥ ਨਾਲ ਸੰਬੰਧਿਤ ਖੋਜ-ਕਾਰਜ ਵਿਚ ਰੁਝੇ ਹੋਏ ਹਨ। ਇਨ੍ਹਾਂ ਵਿਚੋਂ ਇਕ ਦੋ ਵਿਦਵਾਨਾਂ ਨੂੰ ਛਡ ਕੇ ਬਾਕੀ ਸਭ ਨੇ 'ਦਸਮ-ਗ੍ਰੰਥ' ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਿਆ ਹੈ। ਇਸ ਸਾਰੇ ਵੇਰਵੇ ਤੋਂ ਭਲੀ-ਭਾਂਤ ਸਪਸ਼ਟ ਹੈ ਕਿ ਇਸ ਗ੍ਰੰਥ ਦੀ ਧਾਰਮਿਕ ਹੀ ਨਹੀਂ, ਸਾਹਿਤਕ ਮਹਾਨਤਾ ਵੀ ਅਦੁੱਤੀ ਹੈ।

ਇਸ ਗ੍ਰੰਥ ਦੀ ਕਵਿਤਾ ਦੇ ਉੱਚੇ ਪਧਰ ਨੂੰ ਵੇਖਕੇ ਵਿਦਵਾਨਾਂ ਨੇ ਬਹੁਤ ਪ੍ਰਸ਼ੰਸਾ ਕੀਤੀ ਹੈ। ਪਰ ਦੁਖ ਦੀ ਗੱਲ ਹੈ ਕਿ ਅਜੇ ਤਕ ਇਸ ਗ੍ਰੰਥ ਦੇ ਪੰਜਾਬੀ ਵਿਚ ਪੰਡਿਤ ਨਰੈਣ ਸਿੰਘ ਅਤੇ ਗਿਆਨੀ ਬਿਸ਼ਨ ਸਿੰਘ ਦੇ ਟੀਕੇ ਹੀ ਉਪਲਬਧ ਹਨ ਜਿਨ੍ਹਾਂ ਦੀਆਂ ਆਪਣੀਆਂ ਸੀਮਾਵਾਂ ਹਨ। ਸਿੱਟੇ ਵਜੋਂ ਇਨ੍ਹਾਂ ਟੀਕਿਆਂ ਨਾਲ ਇਸ ਗ੍ਰੰਥ ਵਿਚ ਵਰਤੀਆਂ ਪੁਰਾਤਨ ਭਾਸ਼ਾਵਾਂ ਅਤੇ ਰਾਜਸਥਾਨ ਦੀ ਡਿੰਗਲ ਭਾਸ਼ਾ-ਸ਼ੈਲੀ ਦੀ ਤਹਿ ਤਕ ਪਹੁੰਚ ਸਕਣਾ ਸਰਲ ਨਹੀਂ। ਹਿੰਦੀ ਵਿਚ ਭੁਵਨ ਵਾਣੀ ਟ੍ਰਸਟ, ਲਖਨਊ ਵਲੋਂ ਡਾ. ਜੋਧ ਸਿੰਘ ਨੇ 'ਦਸਮ-ਗ੍ਰੰਥ' ਦਾ ਟੀਕਾ ਪ੍ਰਕਾਸ਼ਿਤ ਕੀਤਾ ਹੈ। ਪਰ ਦੁਖ ਦੀ ਗੱਲ ਹੈ ਕਿ ਟੀਕਾਕਾਰ ਨੇ ਨ ਬਾਣੀ ਦੀ ਭਾਵਨਾ ਨੂੰ ਠੀਕ ਢੰਗ ਨਾਲ ਸਮਝਿਆ ਹੈ ਅਤੇ ਨ ਹੀ ਅਰਥ ਕਰਨ ਵੇਲੇ ਕਿਸੇ ਤਰ੍ਹਾਂ ਦੇ ਤਾਲ-ਮੇਲ, ਪ੍ਰਸੰਗ ਅਤੇ ਅਲੰਕਾਰਾਂ ਨੂੰ ਸਮਝਿਆ ਹੈ। ਨਤੀਜੇ ਵਜੋਂ ਬੜੀ ਚੰਗੀ ਤਰ੍ਹਾਂ ਅਰਥਾਂ ਦਾ ਅਨਰਥ ਹੋਇਆ ਹੈ। ਇਸ ਲਈ ਖਾਲਸੇ ਦੀ ਤੀਜੀ ਜਨਮ-ਸ਼ਤਾਬਦੀ ਦੇ ਪਵਿਤਰ ਅਵਸਰ ਤੇ ਇਸ ਗ੍ਰੰਥ ਦਾ ਪੰਜਾਬੀ ਅਤੇ ਹਿੰਦੀ ਵਿਚ ਪਰਮਾਣਿਕ ਟੀਕਾ ਛਾਪਣ ਦਾ ਵਿਚਾਰ ਬਣਿਆ ਹੈ ਅਤੇ ਚੋਣਵੀਆਂ ਬਾਣੀਆਂ ਦਾ ਅੰਗ੍ਰੇਜ਼ੀ ਰੂਪ ਵੀ ਸਾਹਮਣੇ

ਲਿਆਣ ਦੀ ਇੱਛਾ ਹੈ, ਤਾਂ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਤ ਨੂੰ ਠੀਕ ਢੰਗ ਅਤੇ ਜੁਗਤ ਨਾਲ ਸਮਝਿਆ ਜਾ ਸਕੇ। ਡਾ. ਰਤਨ ਸਿੰਘ ਜੱਗੀ ਅਤੇ ਡਾ. ਗੁਰਸ਼ਰਨ ਕੌਰ ਜੱਗੀ ਨੂੰ ਸ੍ਰੀ ਬਾਬਾ ਜੀ ਨੇ ਪ੍ਰੇਰਿਤ ਕਰਕੇ ਸ੍ਰੀ 'ਦਸਮ-ਗ੍ਰੰਥ' ਦਾ ਪਾਠ-ਸੰਪਾਦਨ ਅਤੇ ਵਿਆਖਿਆ ਦਾ ਕੰਮ ਸੌਂਪਿਆ ਸੀ, ਜੋ ਉਨ੍ਹਾਂ ਨੇ ਵਿਦਵੱਤਾਪੂਰਨ ਢੰਗ ਨਾਲ ਬਹੁਤ ਮੇਹਨਤ ਕਰਕੇ ਸਿਰੇ ਚੜ੍ਹਾਇਆ ਹੈ ਅਤੇ ਹੁਣ ਸਾਕਾਰ ਰੂਪ ਵਿਚ ਆਪ ਜੀ ਦੇ ਹੱਥਾਂ ਵਿਚ ਹੈ।

**ਗੋਬਿੰਦ ਸਦਨ**

*ਭਾਈ ਕਿਰਪਾਲ ਸਿੰਘ*
*ਨਵੀਂ ਦਿੱਲੀ-30*

# ਭੂਮਿਕਾ

ਸਿੱਖ ਧਰਮ ਅਤੇ ਸਮਾਜ ਵਿਚ ਗੁਰੂ ਗ੍ਰੰਥ ਸਾਹਿਬ ਤੋਂ ਬਾਦ 'ਦਸਮ-ਗ੍ਰੰਥ' ਦਾ ਮਹੱਤਵਪੂਰਨ ਸਥਾਨ ਹੈ। ਆਪਣੇ ਸੰਕਲਨ-ਕਾਲ ਤੋਂ ਲੈ ਕੇ ਅਠਾਰ੍ਹਵੀਂ ਅਤੇ ਉਨ੍ਹੀਵੀਂ ਸਦੀਆਂ ਤਕ ਇਸ ਗ੍ਰੰਥ ਦੀਆਂ ਅਨੇਕਾਂ ਬੀੜਾਂ ਲਿਖੀਆਂ ਅਤੇ ਲਿਖਵਾਈਆਂ ਗਈਆਂ ਹਨ। ਇਸ ਨੂੰ ਬੜੇ ਆਦਰ ਭਾਵ ਨਾਲ ਪੜ੍ਹਿਆ ਪੜ੍ਹਾਇਆ ਜਾਂਦਾ ਰਿਹਾ ਹੈ। ਇਥੋਂ ਤਕ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਲ ਨਾਲ ਇਸ ਗ੍ਰੰਥ ਦਾ ਵੀ ਗੁਰਦੁਆਰਿਆਂ, ਇਤਿਹਾਸਿਕ ਗੁਰੂ-ਧਾਮਾਂ ਵਿਚ ਪ੍ਰਕਾਸ਼ ਹੁੰਦਾ ਰਿਹਾ ਹੈ, ਪਰ ਵੀਹਵੀਂ ਸਦੀ ਦੇ ਸੁਧਾਰਵਾਦੀ ਅੰਦੋਲਨਾਂ ਅਤੇ ਬੌਧਿਕ ਰੁਚੀਆਂ ਨੇ ਇਸ ਗ੍ਰੰਥ ਪ੍ਰਤਿ ਉਪਰਾਮਤਾ ਦੀ ਭਾਵਨਾ ਨੂੰ ਵਿਕਾਸ ਦਿੱਤਾ ਹੈ। ਸਿੱਟੇ ਵਜੋਂ ਆਮ ਗੁਰਦੁਆਰਿਆਂ ਵਿਚੋਂ ਇਸ ਗ੍ਰੰਥ ਦੀਆਂ ਬੀੜਾਂ ਨੂੰ ਹਟਾ ਦਿੱਤਾ ਗਿਆ ਹੈ। ਫਿਰ ਵੀ ਕੁਝ ਕੁ ਇਤਿਹਾਸਿਕ ਗੁਰਦੁਆਰਿਆਂ ਵਿਚ ਇਸ ਦਾ ਪ੍ਰਕਾਸ਼ ਹੁੰਦਾ ਰਿਹਾ ਹੈ ਪਰ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕੀ ਵਿਸਤਾਰ ਕਾਰਨ ਇਸ ਗ੍ਰੰਥ ਦਾ ਪਰੰਪਰਿਕ ਰੀਤ ਵਾਲਾ ਮਹੱਤਵ ਘਟਣ ਲਗ ਗਿਆ ਹੈ। ਪਹਿਲਾਂ ਇਸ ਗ੍ਰੰਥ ਦਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਲ ਹੀ ਕੀਤਾ ਜਾਂਦਾ ਸੀ। ਪੈਪਸੂ ਦੇ ਬਹੁਤ ਸਾਰੇ ਗੁਰਦੁਆਰਿਆਂ ਵਿਚ ਨਿੱਤ ਦੇ ਦੀਵਾਨ ਤੋਂ ਬਾਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਂਗ ਇਸ ਗ੍ਰੰਥ ਤੋਂ ਵੀ ਵਾਕ ਲਿਆ ਜਾਂਦਾ ਸੀ ਅਤੇ ਕੁਝ ਗੁਰੂ-ਧਾਮਾਂ 'ਤੇ ਸੰਗ੍ਰਾਂਦ ਵਾਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਬਾਰਾਮਾਹ ਦੇ ਪਾਠ ਨਾਲ ਇਸ ਗ੍ਰੰਥ ਤੋਂ ਵੀ ਬਾਰਾਮਾਹ ('ਕ੍ਰਿਸ਼ਨਾਵਤਾਰ' ਪ੍ਰਸੰਗ) ਦਾ ਪਾਠ ਕੀਤਾ ਜਾਂਦਾ ਸੀ। ਜਨਮ-ਸਥਾਨ ਹਰਿ ਮੰਦਿਰ ਸਾਹਿਬ (ਪਟਨਾ), ਹਜ਼ੂਰ ਸਾਹਿਬ (ਨਾਂਦੇੜ), ਦਮਦਮਾ ਸਾਹਿਬ (ਤਲਵੰਡੀ ਸਾਬੋ) ਆਦਿ ਕੁਝ ਕੁ ਮਹੱਤਵਪੂਰਨ ਗੁਰੂ-ਧਾਮਾਂ ਵਿਚ ਹੁਣ ਵੀ ਇਸ ਗ੍ਰੰਥ ਦਾ ਪੁਰਾਤਨ ਮਰਯਾਦਾ ਅਨੁਸਾਰ ਪਠਨ-ਪਾਠਨ ਹੁੰਦਾ ਹੈ।

ਜ਼ਫ਼ਰਨਾਮੇ ਨੂੰ ਛੱਡ ਕੇ ਇਸ ਗ੍ਰੰਥ ਵਿਚਲੀਆਂ ਸਾਰੀਆਂ ਰਚਨਾਵਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਨੰਦਪੁਰ ਦੇ ਜੀਵਨ-ਕਾਲ ਤਕ ਹੋਂਦ ਵਿਚ ਆ ਚੁਕੀਆਂ ਸਨ। ਅਜਿਹੀਆਂ ਰਚਨਾਵਾਂ ਦੇ ਨਾਲ ਨਾਲ ਉਤਾਰੇ ਵੀ ਤਿਆਰ ਹੁੰਦੇ ਰਹਿੰਦੇ ਸਨ ਜੋ ਸ਼ਰਧਾਲੂ ਲੋਕ ਆਪਣੇ ਪਾਸ ਆਦਰ ਨਾਲ ਸੰਭਾਲ ਰਖਦੇ ਸਨ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਦਾ ਕਿਲਾ ਛਡਿਆ ਤਾਂ ਅਜਿਹਾ ਬਹੁਤ ਸਾਰਾ ਸਾਹਿੱਤ ਹੜ੍ਹੀ ਹੋਈ ਸਰਸਾ ਨਦੀ ਵਿਚ ਰੁੜ੍ਹ ਗਿਆ। ਸਿੱਖ ਧਰਮ ਦੀ ਰਵਾਇਤ ਅਨੁਸਾਰ ਰੁੜ੍ਹ ਗਏ ਸਾਹਿੱਤ ਦੇ ਕੁਝ ਕੁ ਪੱਤਰੇ ਸਿੱਖਾਂ ਦੇ ਹੱਥ ਲਗੇ ਜੋ

ਖ਼ਾਸ ਦਸਖਤੀ ਪਤਰਿਆਂ ਦੇ ਰੂਪ ਵਿਚ ਕੁਝ ਕੁ ਪੁਰਾਤਨ ਬੀੜਾਂ ਵਿਚ ਲਗੇ ਹੋਏ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਦ ਭਾਈ ਮਨੀ ਸਿੰਘ ਵਰਗੇ ਵਿਦਵਾਨ ਸਿੱਖਾਂ ਨੇ ਉਦਮ ਕਰ ਕੇ ਸ਼ਰਧਾਲੂਆਂ ਪਾਸ ਸੁਰਖਿਅਤ ਪਈਆਂ ਪੋਥੀਆਂ ਤੋਂ ਉਤਾਰੇ ਕਰਵਾ ਕੇ ਉਨ੍ਹਾਂ ਨੂੰ ਸੰਭਾਲਣ ਦੀ ਦ੍ਰਿਸ਼ਟੀ ਤੋਂ ਇਸ ਗ੍ਰੰਥ ਦੇ ਰੂਪ ਵਿਚ ਸੰਕਲਿਤ ਕਰ ਦਿੱਤਾ ਸੀ। ਕਿਉਂਕਿ ਇਸ ਗ੍ਰੰਥ ਦਾ ਸੰਕਲਨ ਇਕ ਨਹੀਂ, ਅਨੇਕ ਵਿਦਵਾਨਾਂ ਨੇ ਵੱਖ ਵੱਖ ਥਾਂਵਾਂ ਤੇ ਸੁਤੰਤਰ ਰੂਪ ਵਿਚ ਕੀਤਾ ਸੀ, ਇਸ ਲਈ ਇਨ੍ਹਾਂ ਬੀੜਾਂ ਵਿਚ ਬਾਣੀਆਂ ਦੀ ਤਰਤੀਬ ਜਾਂ ਕ੍ਰਮ ਇਕ ਸਮਾਨ ਨ ਰਿਹਾ। ਬਾਦ ਵਿਚ ਤਿਆਰ ਕੀਤੀਆਂ ਗਈਆਂ ਬੀੜਾਂ ਵਿਚ ਕੁਝ ਬਾਣੀਆਂ ਅਧਿਕ ਵੀ ਹਨ। ਸ਼ਾਇਦ ਇਨ੍ਹਾਂ ਬਾਣੀਆਂ ਦੀਆਂ ਪੋਥੀਆਂ ਬਾਦ ਵਿਚ ਪ੍ਰਾਪਤ ਹੋਈਆਂ ਹੋਣਗੀਆਂ।

## ਪੁਰਾਤਨ ਬੀੜਾਂ ਦਾ ਵੇਰਵਾ

ਸ਼ੁਰੂ ਵਿਚ ਇਸ ਗ੍ਰੰਥ ਨੂੰ 'ਬਚਿਤ੍ਰ ਨਾਟਕ' ਨਾਂ ਨਾਲ ਯਾਦ ਕੀਤਾ ਜਾਂਦਾ ਸੀ। ਪਰ ਬਾਦ ਵਿਚ ਇਸ ਨੂੰ 'ਦਸਵੇਂ ਪਾਤਿਸ਼ਾਹ ਕਾ ਗ੍ਰੰਥ' ਕਿਹਾ ਜਾਣ ਲਗਿਆ। ਸਹਿਜੇ ਸਹਿਜੇ ਸਰਲ ਅਤੇ ਸੰਖੇਪ ਨਾਂ ਦੀ ਰੁਚੀ ਅਧੀਨ ਇਸ ਨੂੰ 'ਦਸਮ-ਗ੍ਰੰਥ' ਕਿਹਾ ਜਾਣ ਲਗਿਆ ਅਤੇ ਹੁਣ ਇਹੀ ਇਸ ਦਾ ਸਰਬ ਪ੍ਰਚਲਿਤ ਨਾਉਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਸ ਗ੍ਰੰਥ ਦੇ ਮੁਕਾਬਲੇ ਨਿਖੜਵਾਂ ਨਾਉਂ ਦੇਣ ਦੀ ਰੁਚੀ ਦਾ ਵਿਕਾਸ ਵੀ ਹੋਇਆ ਅਤੇ ਉਸ ਨੂੰ 'ਆਦਿ-ਗ੍ਰੰਥ' ਕਿਹਾ ਜਾਣ ਲਗਿਆ। 'ਦਸਮ-ਗ੍ਰੰਥ' ਦੇ ਸਹੀ ਰੂਪ ਨੂੰ ਸਮਝਣ ਲਈ ਇਸ ਦੀਆਂ ਪੁਰਾਤਨ ਬੀੜਾਂ ਬਾਰੇ ਜਾਣਕਾਰੀ ਹੋਣਾ ਆਵੱਸ਼ਕ ਹੈ। ਖੋਜ ਦੌਰਾਨ ਇਸ ਦੀਆਂ ਚਾਰ ਮਹੱਤਵਪੂਰਨ ਬੀੜਾਂ ਵੇਖਣ ਦਾ ਅਵਸਰ ਇਸ ਲੇਖਕ ਨੂੰ ਮਿਲਿਆ ਹੈ। ਉਹ ਚਾਰ ਬੀੜਾਂ ਹਨ -- ਭਾਈ ਮਨੀ ਸਿੰਘ ਵਾਲੀ ਬੀੜ, ਮੋਤੀ ਬਾਗ ਗੁਰਦੁਆਰੇ ਵਾਲੀ ਬੀੜ, ਸੰਗਰੂਰ ਵਾਲੀ ਬੀੜ ਅਤੇ ਪਟਨੇ ਵਾਲੀ ਬੀੜ।

## ਭਾਈ ਮਨੀ ਸਿੰਘ ਵਾਲੀ ਬੀੜ

ਇਹ ਬੀੜ ੧੯੫੯ ਵਿਚ ਮੈਂ ਰਾਜਾ ਗੁਲਾਬ ਸਿੰਘ ਸੇਠੀ ਪਾਸ (੪੭-ਹਨੂਮਾਨ ਰੋਡ, ਨਵੀਂ ਦਿੱਲੀ) ਵੇਖੀ ਸੀ। ਹੁਣ ਇਹ ਉਨ੍ਹਾਂ ਦੇ ਲੜਕੇ ਪਾਸ ਸੁਰਖਿਅਤ ਹੈ। ਰਾਜਾ ਸਾਹਿਬ ਦੇ ਦਸਣ ਅਨੁਸਾਰ ਇਹ ਬੀੜ ਮਹਾਰਾਜਾ ਰਣਜੀਤ ਸਿੰਘ ਦੀ ਮੁਲਤਾਨ ਜਿਤ (੧੮੧੮ ਈ.) ਵੇਲੇ ਕਿਸੇ ਸਿੱਖ ਸੈਨਿਕ ਨੂੰ ਲੁਟ ਵਿਚ ਹੱਥ ਲਗੀ

ਸੀ। ਬਾਦ ਵਿਚ ਮਹਾਰਾਜਾ ਸਾਹਿਬ ਨੇ ਉਸ ਸੈਨਿਕ ਨੂੰ ਆਪਣੀ ਸੈਨਿਕ ਟੁਕੜੀ ਨਾਲ ਹੈਦਰਾਬਾਦ (ਦੱਖਣ) ਭੇਜ ਦਿੱਤਾ। ਉਹ ਸੈਨਿਕ ਆਪਣੇ ਨਾਲ ਇਸ  ਬੀੜ ਨੂੰ ਵੀ ਲੈਂਦਾ ਗਿਆ। ਸੈਨਿਕ ਸਹਾਇਤਾ ਦੀ ਕਾਰਵਾਈ ਉਪਰੰਤ ਉਹ ਸੈਨਿਕ ਹੈਦਰਾਬਾਦ ਰਿਆਸਤ ਦੇ ਨਾਂਦੇੜ ਕਸਬੇ ਵਿਚ ਵਸ ਗਿਆ, ਜਿਥੇ ਹਜ਼ੂਰ ਸਾਹਿਬ ਗੁਰੂ-ਧਾਮ ਸਥਿਤ ਹੈ। ਉਸ ਦੀ ਸੰਤਾਨ ਪੱਕੇ ਤੌਰ ਤੇ ਉਥੇ ਵਸ ਗਈ। ਇਹ ਬੀੜ ਵੀ ਉਨ੍ਹਾਂ ਪਾਸ ਰਹੀ। ਜਮਾਂਦਾਰ ਪਾਰਾ ਸਿੰਘ ਦੇ ਬੁੰਗੇ ਜਾਂ ਡੇਰੇ ਤੇ ਇਹ ਬੀੜ ੧੯੪੪-੪੫ ਤਕ ਸੁਰਖਿਅਤ ਰਹੀ, ਜਦੋਂ ਰਾਜਾ ਗੁਲਾਬ ਸਿੰਘ ਉਥੇ ਗਏ ਅਤੇ ਉਥੋਂ ਬੀੜ ਖਰੀਦ ਕੇ ਲਾਹੌਰ ਆਪਣੇ ਨਿਵਾਸ-ਸਥਾਨ ਤੇ ਲੈ ਗਏ। ਦੇਸ਼ ਵੰਡ ਵੇਲੇ ਰਾਜਾ ਗੁਲਾਬ ਸਿੰਘ ਨਵੀਂ ਦਿੱਲੀ ਆ ਵਸੇ ਅਤੇ ਇਹ ਬੀੜ ਵੀ ਆਪਣੇ ਨਾਲ ਲੈ ਆਏ। ਇਹ ਬੀੜ ਮੁਲਤਾਨ ਕਿਵੇਂ ਪਹੁੰਚੀ? ਇਸ ਬਾਰੇ ਕੋਈ ਜਾਣਕਾਰੀ  ਹੁਣ ਨਹੀਂ ਮਿਲਦੀ।

ਇਸ ਬੀੜ ਵਿਚ 'ਆਦਿ-ਗ੍ਰੰਥ' ਅਤੇ 'ਦਸਮ-ਗ੍ਰੰਥ' ਦੋਹਾਂ ਗ੍ਰੰਥਾਂ ਦੀਆਂ ਬਾਣੀਆਂ ਦਰਜ ਹਨ, ਪਰ ਇਨ੍ਹਾਂ ਦਾ ਕ੍ਰਮ ਰਾਗਾਂ ਅਨੁਸਾਰ ਨਹੀਂ, ਗੁਰੂਆਂ ਅਨੁਸਾਰ ਹੈ। ਹਰ ਗੁਰੂ ਅਤੇ ਭਗਤ ਦੀ ਬਾਣੀ ਇਕੱਠੀ ਹੀ ਲਿਖੀ ਹੈ। 'ਦਸਮ-ਗ੍ਰੰਥ' ਵਾਲੀ ਬਾਣੀ ਦਸਮ ਗੁਰੂ ਦੇ ਨਾਂ ਅਧੀਨ ਇਕੱਠੀ ਹੀ ਦਰਜ ਹੈ। ਉਥੇ ਪ੍ਰਸੰਗ-ਕ੍ਰਮ ਅਨੁਸਾਰ ਅੱਠ ਖ਼ਾਸ ਦਸਖਤੀ ਪੱਤਰੇ ਵੀ ਸੰਗ੍ਰਹਿਤ ਹਨ ਜਿਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਹੱਥ ਦਾ ਲਿਖਿਆ ਮੰਨਿਆ ਜਾਂਦਾ ਹੈ। ਇਨ੍ਹਾਂ ਖ਼ਾਸ ਪਤਰਿਆਂ ਦੇ ਉਤਾਰੇ ਵੀ ਨਾਲ ਹੀ ਲਿਖੇ ਮਿਲਦੇ ਹਨ। ਇਸ ਬੀੜ ਵਿਚੋਂ ਕੋਈ ਅਜਿਹੀ ਅੰਦਰਲੀ ਗਵਾਹੀ ਨਹੀਂ ਮਿਲਦੀ ਜਿਸ ਤੋਂ ਇਸ ਦੇ ਲਿਖਾਰੀ ਜਾਂ ਸੰਕਲਨ-ਕਰਤਾ ਦਾ ਬੋਧ ਹੋ ਸਕੇ, ਨ ਹੀ ਇਸ ਦੇ ਰਚਨਾ-ਕਾਲ ਬਾਰੇ ਕੋਈ ਸੂਚਨਾ ਮਿਲਦੀ ਹੈ। ਬੀੜ ਦੇ ਅੰਤ 'ਤੇ ਇਸ ਦੇ ਉਤਾਰੇ ਦਾ ਸੰਮਤ ੧੭੭0 ਬਿ. ਦਿੱਤਾ ਹੈ। ਪਰ ਇਹ ਸੰਮਤ ਕਿਸੇ ਵੱਖਰੇ ਲਿਖਾਰੀ ਹੱਥੀਂ ਲਿਖਿਆ ਪ੍ਰਤੀਤ ਹੁੰਦਾ ਹੈ ਅਤੇ ਇਸ ਦੇ ਲਿਖਣ ਲਈ ਵਰਤੀ ਗਈ ਸਿਆਹੀ ਵੀ ਕੁਝ ਫਿੱਕੀ ਹੈ। ਕਾਗਜ਼ ਦੀ ਹਾਲਤ, ਹਾਸ਼ੀਏ ਦੀ ਬਨਾਵਟ, ਅੱਖਰਾਂ ਦੇ ਸਰੂਪ, ਅੰਤ ਵਿਚ ਦਿੱਤੀ  ਸਿਆਹੀ ਦੀ ਵਿਧੀ ਆਦਿ ਤੱਥਾਂ ਦੇ ਪ੍ਰਕਾਸ਼ ਵਿਚ ਇਹ ਬੀੜ ਲਗਭਗ ੨੬0 ਜਾਂ ੨੭0 ਵਰ੍ਹੇ ਪੁਰਾਤਨ ਹੈ। ਕੁਝ ਇਕ ਪਤਰਿਆਂ ਨੂੰ ਛੱਡ ਕੇ ਬਾਕੀ ਸਾਰੀ ਬੀੜ ਇਕੋ ਹੀ ਲਿਖਾਰੀ ਦੀ ਲਿਖੀ ਹੈ। ਇਸ ਵਿਚਲੀ ਰਚਨਾ 'ਰਾਮਾਵਤਾਰ' ਦਾ ਕਾਫੀ ਹਿੱਸਾ ਕਿਸੇ ਹੋਰ ਲਿਖਾਰੀ ਦਾ ਲਿਖਿਆ ਹੋਇਆ ਹੈ ਅਤੇ ਇਸ ਸੰਬੰਧ ਵਿਚ ਤੱਤਕਰੇ ਵਿਚ ਉਲੇਖ ਵੀ ਹੋਇਆ ਹੈ। ਇਸ ਬੀੜ ਦੀ ਜਿਲਦ ਬੜੀ ਮਜ਼ਬੂਤ, ਮਖ਼ਮਲ ਨਾਲ ਮੜ੍ਹੀ ਹੋਈ ਹੈ। ਪਰ ਇਹ ਇਸ ਦੀ ਮੂਲ

ਜਿਲਦ ਪ੍ਰਤੀਤ ਨਹੀਂ ਹੁੰਦੀ। ਪੁਰਾਣੇ ਪਤਰਿਆਂ ਦੇ ਗਲ ਜਾਂ ਭੁਰ ਗਏ ਕੰਢਿਆਂ ਨੂੰ ਫਿਰ ਤੋਂ ਕਾਗਜ਼ ਦਾ ਬਾਰਡਰ ਲਗਾ ਕੇ ਨਵੇਂ ਸਿਰਿਓਂ ਜਿਲਦਬੰਦੀ ਕੀਤੀ ਗਈ ਹੈ।

ਸਿੱਖ ਇਤਿਹਾਸ ਅਤੇ ਪਰੰਪਰਾ ਅਨੁਸਾਰ ਇਸ ਬੀੜ ਦਾ ਸੰਬੰਧ ਭਾਈ ਮਨੀ ਸਿੰਘ ਨਾਲ ਜੋੜਿਆ ਜਾਂਦਾ ਹੈ। ਪਰ ਗਿਆਨੀ ਗਿਆਨ ਸਿੰਘ ਦੇ ਕਥਨ ਦੇ ਆਧਾਰ ਤੇ ਇਹ ਬੀੜ ਭਾਈ ਮਨੀ ਸਿੰਘ ਦੁਆਰਾ ਬਣਾਈ ਸਿੱਧ ਨਹੀਂ ਹੁੰਦੀ ਕਿਉਂਕਿ ਜੋ ਬੀੜ ਭਾਈ ਮਨੀ ਸਿੰਘ ਨੇ ਲਿਖੀ ਸੀ ਉਸ ਵਿਚ ਕੇਵਲ ਦਸਮ-ਗ੍ਰੰਥ ਵਾਲੀ ਹੀ ਬਾਣੀ ਸੀ, ਅਤੇ ਉਸ ਦਾ ਅੰਤ ਹਿਕਾਇਤਾਂ ਤੇ ਹੁੰਦਾ ਹੈ:

*ਸਤ੍ਰਾਂ ਸੈ ਅਠਤ੍ਰੈ ਸਾਲ। ਪੰਥ ਇਕਠਾ ਭਯੋ ਬਿਸਾਲ।......*
*ਇਕ ਦਿਨ ਆਗਿਆ ਪੰਥ ਕੀ ਮਨੀ ਸਿੰਘ ਜੀ ਪਾਇ।*
*ਬਾਣੀ ਦਸਮੇਂ ਗੁਰੂ ਕੀ ਸੰਗ੍ਰਹਿ ਕਰ ਧਰ ਭਾਇ। ੨੦।*
*ਏਕ ਜਿਲਦ ਮੈ ਕੀਨੀ ਕਰ ਹੈ। ਤਿਸ ਕਾ ਭੋਗ ਹਕਾਇਤ ਪਰ ਹੈ।*
*(ਪੰਥ ਪ੍ਰਕਾਸ਼, ਪੰਨੇ ੩੦੫-੬)*

ਵਿਚਾਰ ਅਧੀਨ ਇਸ ਬੀੜ ਦਾ ਅੰਤ ਭਾਵੇਂ ਹਿਕਾਇਤਾਂ ਤੇ ਹੀ ਹੋਇਆ ਹੈ, ਪਰ ਇਸ ਵਿਚ ਕੇਵਲ 'ਦਸਮ-ਗ੍ਰੰਥ' ਵਾਲੀ ਬਾਣੀ ਹੀ ਨਹੀਂ, ਸਗੋਂ ਗੁਰੂਆਂ ਅਨੁਸਾਰ ਲਗਭਗ ਸਾਰੀ 'ਆਦਿ-ਗ੍ਰੰਥ' ਵਾਲੀ ਬਾਣੀ ਵੀ ਦਰਜ ਹੈ। ਭਾਈ ਮਨੀ ਸਿੰਘ ਦੀ ਸ਼ਹੀਦੀ ਨਾਲ ਸੰਬੰਧਿਤ ਬੰਦ ਬੰਦ ਕਟਾਏ ਜਾਣ ਵਾਲੇ ਸਰਾਪ ਦੀ ਪਰੰਪਰਿਕ ਗਵਾਹੀ ਅਨੁਸਾਰ ਇਸ ਬੀੜ ਦੇ ਲਿਖੇ ਜਾਣ ਦਾ ਸੰਬੰਧ ਭਾਈ ਮਨੀ ਸਿੰਘ ਨਾਲ ਜੁੜਦਾ ਹੈ। ਇਤਿਹਾਸਿਕ ਤੱਥ ਅਤੇ ਰਵਾਇਤਾਂ ਚਾਹੇ ਸਾਨੂੰ ਕਿਸੇ ਠੋਸ ਨਿਰਣੇ ਤੇ ਪਹੁੰਚਣ ਵਿਚ ਸਹਾਇਕ ਨ ਹੋਣ, ਪਰ ਇਸ ਬੀੜ ਦੇ ਇਤਿਹਾਸਿਕ ਮਹੱਤਵ ਨੂੰ ਭੁਲਾਇਆ ਨਹੀਂ ਜਾ ਸਕਦਾ। ਇਸ ਵਿਚ ਦਸਮ ਗੁਰੂ ਦੇ ਨਾਂ ਅਧੀਨ 'ਦਸਮ-ਗ੍ਰੰਥ' ਦੀ ਬਾਣੀ ਇਸ ਕ੍ਰਮ ਵਿਚ ਦਰਜ ਹੋਈ ਮਿਲਦੀ ਹੈ--(੧) ਜਾਪੁ, (੨) ਬਚਿਤ੍ਰ ਨਾਟਕ, (੩) ਚੰਡੀ ਚਰਿਤ੍ਰ-੧, (੪) ਚੰਡੀ ਚਰਿਤ੍ਰ-੨, (੫) ਚੌਬੀਸ ਅਵਤਾਰ, (੬) ਬ੍ਰਹਮਾਵਤਾਰ, (੭) ਰੁਦ੍ਰਾਵਤਾਰ, (੮) ਪਾਰਸਨਾਥ (ਸਵੈਯੇ ੩੨ ਅਤੇ ਨੌਂ ਸ਼ਬਦ), (੯) ਸਸਤ੍ਰ ਨਾਮ ਮਾਲਾ, (੧੦) ਗਿਆਨ ਪ੍ਰਬੋਧ, (੧੧) ਅਕਾਲ ਉਸਤਤਿ, (੧੨) ਵਾਰ ਦੁਰਗਾ ਕੀ, (੧੩) ਚਰਿਤ੍ਰੋਪਾਖਿਆਨ, (੧੪) ਜ਼ਫ਼ਰਨਾਮਾ (ਹਿਕਾਇਤਾਂ ਸਹਿਤ) ਅਤੇ (੧੫) ਸਦ।

ਧਿਆਨ ਰਹੇ ਕਿ 'ਚਰਿਤ੍ਰੋਪਾਖਿਆਨ' ਤੋਂ ਬਾਦ ਭਗਤ ਬਾਣੀ ਲਿਖੀ ਹੈ ਅਤੇ ਸਿਆਹੀ ਦੀ ਵਿਧੀ ਲਿਖਣ ਉਪਰੰਤ ਫ਼ਾਰਸੀ ਅੱਖਰਾਂ ਵਿਚ ਜ਼ਫ਼ਰਨਾਮਾ ਲਿਖਿਆ ਹੈ। 'ਸਦ' ਬੀੜ ਦੇ ਅੰਤ ਤੇ ਪੱਤਰਾ ੧੦੯੬ ਤੇ ਲਿਖਿਆ ਹੈ।

## ਮੋਤੀ ਬਾਗ ਗੁਰਦੁਆਰੇ ਵਾਲੀ ਬੀੜ

ਇਸ ਬੀੜ ਦਾ ਉਲੇਖ ਗਿਆਨੀ ਗਿਆਨ ਸਿੰਘ ਨੇ ਕੀਤਾ ਹੈ। ਉਨ੍ਹਾਂ ਅਨੁਸਾਰ:

*ਸੁਖਾ ਸਿੰਘ ਗ੍ਰੰਥੀ ਔਰ। ਰਚੀ ਬੀੜ ਪਟਨੇ ਮੈ ਗੌਰ।*
*ਅਠਾਰਾਂ ਸੈ ਬਤੀ ਮਾਹੈ।.....ਪੁਨਾ ਚੜਤ ਸਿੰਘ ਤਾਕੇ ਪੂਤ।*
*ਔਰ ਗ੍ਰੰਥ ਇਕ ਵੈਸਾ ਕੀਓ। ਸੋ ਬਾਬੇ ਹਾਕਮ ਸਿੰਘ ਲੀਓ।*
*ਸੋ ਗੁਰਦੁਆਰੇ ਮੋਤੀ ਬਾਗ। ਹੈ ਅਬ ਹਮਨੇ ਪਿਖ੍ਯੋ ਬਿਲਾਗ।*
*(ਪੰਥ ਪ੍ਰਕਾਸ਼, ਪੰਨਾ ੩੦੬)*

ਉਪਰੋਕਤ ਤੁਕ ਤੋਂ ਸਪਸ਼ਟ ਹੈ ਕਿ ਸੁਖਾ ਸਿੰਘ ਗ੍ਰੰਥੀ ਪਟਨਾ ਸਾਹਿਬ ਵਾਲੇ ਨੇ ਜੋ ਬੀੜ ੧੮੩੨ ਬਿ. ਵਿਚ ਤਿਆਰ ਕੀਤੀ ਸੀ, ਉਸ ਦਾ ਉਤਾਰਾ ਉਸ ਦੇ ਲੜਕੇ ਚੜ੍ਹਤ ਸਿੰਘ ਨੇ ਕੀਤਾ ਅਤੇ ਬਾਬਾ ਹਾਕਮ ਸਿੰਘ ਨੂੰ ਦੇ ਦਿੱਤਾ ਜੋ ਹੁਣ ਮੋਤੀ ਬਾਗ ਗੁਰਦੁਆਰੇ ਵਿਚ ਸੁਰਖਿਅਤ ਹੈ।

ਇਸ ਬੀੜ ਨੂੰ ਮੈਂ ੧੯੫੯ ਵਿਚ ਪਟਿਆਲੇ ਦੇ ਮੋਤੀ ਬਾਗ ਗੁਰਦੁਆਰੇ ਵਿਚ ਦੇਖਿਆ ਅਤੇ ਇਸ ਬਾਰੇ ਹੋਰ ਜਾਣਕਾਰੀ ਹਾਸਲ ਕਰਨ ਲਈ ਬਾਬਾ ਹਾਕਮ ਸਿੰਘ ਦੀ ਸੰਤਾਨ ਵਿਚੋਂ ਬੇਦੀ ਨੱਥਾ ਸਿੰਘ (ਉਦੋਂ ਉਮਰ ਲਗਭਗ ੮੫ ਵਰ੍ਹੇ) ਨੂੰ ਉਨ੍ਹਾਂ ਦੇ ਘਰ ਰਘੂਮਾਜਰਾ ਵਿਚ ਮਿਲਿਆ। ਉਨ੍ਹਾਂ ਦਸਿਆ ਕਿ ਬਾਬਾ ਹਾਕਮ ਸਿੰਘ ਨੇ ਇਹ ਬੀੜ ਪਟਿਆਲਾ ਦੇ ਮਹਾਰਾਜਾ ਮਹਿੰਦਰ ਸਿੰਘ (ਰਾਜਕਾਲ ੧੮੬੨-੭੬ ਈ.) ਨੂੰ ਭੇਂਟ ਕੀਤੀ। ਮਹਾਰਾਜਾ ਸਾਹਿਬ ਨੇ ਇਹ ਬੀੜ ਮੋਤੀ ਬਾਗ ਦੇ ਗੁਰਦੁਆਰੇ ਵਿਚ ਸਥਾਪਿਤ ਕਰਵਾ ਦਿੱਤੀ ਅਤੇ ਬਾਬਾ ਹਾਕਮ ਸਿੰਘ ਦਾ ਬੰਧਾਨ ਨਿਸਚਿਤ ਕਰ

ਦਿੱਤਾ। ਇਹ ਬੰਧਾਨ ਬਾਬਾ ਹਾਕਮ ਸਿੰਘ ਤੋਂ ਬਾਦ ਉਨ੍ਹਾਂ ਦੇ ਵਾਰਸਾਂ ਬਾਬਾ ਰਾਮ ਸਿੰਘ ਅਤੇ ਬੇਦੀ ਨੱਥਾ ਸਿੰਘ ਨੂੰ ਲਗਾਤਾਰ ਮਿਲਦਾ ਰਿਹਾ। ਵਿਚਾਰ ਵਟਾਂਦਰੇ ਦੌਰਾਨ ਬੇਦੀ ਨੱਥਾ ਸਿੰਘ ਨੇ ਇਹ ਵੀ ਦਸਿਆ ਕਿ ਇਹ ਬੀੜ ਅਸਲ ਵਿਚ ਭਾਈ ਨਾਹਰ ਸਿੰਘ ਨੇ ਚੜ੍ਹਤ ਸਿੰਘ ਤੋਂ ਪ੍ਰਾਪਤ ਕੀਤੀ ਅਤੇ ਫਿਰ ਉਹ ਇਸ ਬੀੜ ਨੂੰ ਮਹਾਰਾਜਾ ਰਣਜੀਤ ਸਿੰਘ ਕੋਲ ਲੈ ਗਿਆ। ਮਹਾਰਾਜਾ ਸਾਹਿਬ ਨੇ ਭਾਈ ਨਾਹਰ ਸਿੰਘ ਨੂੰ ਇਸ ਬੀੜ ਦਾ ਸੰਰਖਿਅਕ ਨਿਯੁਕਤ ਕੀਤਾ ਅਤੇ ਇਸ ਨੂੰ ਆਪਣੇ ਨਿਜੀ ਗੁਰਦੁਆਰੇ ਵਿਚ ਸਥਾਪਿਤ ਕਰਵਾਇਆ। ਇਸ ਜ਼ਿੰਮੇਵਾਰੀ ਨੂੰ ਨਿਭਾਉਣ ਲਈ ਬਾਬਾ ਨਾਹਰ ਸਿੰਘ ਨੂੰ ਮਹਾਰਾਜਾ ਸਾਹਿਬ ਨੇ ਪੰਡੋਰੀ ਪਿੰਡ ਵਿਚ ੫00-00 ਰੁਪਏ ਸਾਲਾਨਾ ਆਮਦਨ ਵਾਲੀ ਜਾਗੀਰ ਪ੍ਰਦਾਨ ਕੀਤੀ। ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਉਪਰੰਤ ਹੋਈ ਲਾਹੌਰ ਦਰਬਾਰ ਦੀ ਤਬਾਹੀ ਤੋਂ ਬਾਦ ਬਾਬਾ ਨਾਹਰ ਸਿੰਘ ਇਸ ਬੀੜ ਸਮੇਤ ਆਪਣੇ ਪਿੰਡ ਚਲਾ ਗਿਆ। ਉਸ ਦੀ ਮ੍ਰਿਤੂ ਤੋਂ ਬਾਦ ਇਹ ਬੀੜ ਉਸ ਦੇ ਪੋਤ੍ਰ-ਜਵਾਈ ਬਾਬਾ ਹਾਕਮ ਸਿੰਘ ਦੇ ਹੱਥ ਲਗੀ, ਜਿਸ ਨੂੰ ਉਸ ਨੇ ਮਹਾਰਾਜਾ ਪਟਿਆਲਾ ਦੇ ਭੇਂਟ ਕੀਤਾ। ਡਾ. ਤਰਲੋਚਨ ਸਿੰਘ ਨੇ 'ਸਿੱਖ ਰਿਵੀਊ' ਦੇ ਅਪ੍ਰੈਲ ੧੯੫੫ ਦੇ ਅੰਕ (ਪੰਨਾ ੫੮) ਵਿਚ ਇਸ ਬੀੜ ਦਾ ਸੰਬੰਧ ਬਾਬਾ ਬਿਨੋਦ ਸਿੰਘ ਨਾਲ ਜੋੜਿਆ ਹੈ, ਪਰ ਉਨ੍ਹਾਂ ਦੀ ਇਹ ਗੱਲ ਤੱਥਾਂ ਦੇ ਆਧਾਰ ਤੇ ਸਹੀ ਸਾਬਤ ਨਹੀਂ ਹੁੰਦੀ।

ਇਹ ਬੀੜ ਉਦੋਂ ਗੁਰਦੁਆਰਾ ਮੋਤੀ ਬਾਗ, ਪਟਿਆਲਾ ਦੇ ਉਪਰਲੇ ਗੁੰਬਦ-ਨੁਮਾ ਕਮਰੇ ਵਿਚ ਸੁਰਖਿਅਤ ਸੀ। ਬਾਦ ਵਿਚ, ਦਸਦੇ ਹਨ, ਇਸ ਨੂੰ ਅੰਮ੍ਰਿਤਸਰ (ਸਿੱਖ ਰੈਫ੍ਰੈਂਸ ਲਾਇਬ੍ਰੇਰੀ, ਦਰਬਾਰ ਸਾਹਿਬ) ਭੇਜ ਦਿਤਾ ਗਿਆ। ਬਲੂ ਸਟਾਰ ਓਪਰੇਸ਼ਨ ਤੋਂ ਬਾਦ ਇਸ ਦੀ ਕੋਈ ਸੂਹ ਨਹੀਂ ਮਿਲਦੀ, ਸੰਭਵ ਹੈ ਨਸ਼ਟ ਹੋ ਗਈ ਹੋਵੇ। ਇਸ ਵਿਚ ੭ ਖ਼ਾਸ ਦਸਖਤੀ ਪੱਤਰੇ ਵੀ ਸੰਕਲਿਤ ਸਨ, ਜਿਨ੍ਹਾਂ ਦੇ ਉਤਾਰੇ ਵੀ ਨਾਲ ਦਿੱਤੇ ਹੋਏ ਸਨ। ਕਾਗਜ਼ ਦੇ ਸਰੂਪ, ਹਾਸ਼ੀਏ ਦੀ ਬਨਾਵਟ, ਅੱਖਰਾਂ ਦੀ ਲਿਖਾਵਟ ਆਦਿ ਗੱਲਾਂ ਦੇ ਆਧਾਰ 'ਤੇ ਇਹ ਬੀੜ ੨00 ਵਰ੍ਹੇ ਤੋਂ ਘਟ ਪੁਰਾਣੀ ਸੀ। ਉਂਜ ਵੀ ਇਹ ੧੮੩੨ ਬਿ. (੧੭੭੫ ਈ.) ਵਿਚ ਤਿਆਰ ਕੀਤੀ ਗਈ ਬੀੜ ਦਾ ਉਤਾਰਾ ਸੀ। ਇਸ ਬੀੜ ਵਿਚ ਇਕ ਤੋਂ ਵਧ ਲਿਖਾਰੀਆਂ ਦੀਆਂ ਲਿਖੀਆਂ ਬਾਣੀਆਂ ਦਰਜ ਹੋਣ ਕਾਰਨ ਕਿਸੇ ਇਕ ਹੱਥ ਦੀ ਪ੍ਰਤੀਤ ਨਹੀਂ ਹੁੰਦੀ। ਇਸ ਦੀ ਜਿਲਦ ਮਜ਼ਬੂਤ ਅਤੇ ਹਰੇ ਰੰਗ ਦੀ ਮਖ਼ਮਲ ਨਾਲ ਮੜ੍ਹੀ ਹੋਈ ਸੀ। ਇਸ ਵਿਚ ਬਾਣੀਆਂ ਅਗੇ ਲਿਖੇ ਕ੍ਰਮ ਵਿਚ ਸ਼ਾਮਲ ਕੀਤੀਆਂ ਹੋਈਆਂ ਹਨ--(੧) ਜਾਪੁ, (੨) ਬਚਿਤ੍ਰ ਨਾਟਕ, (੩) ਚੰਡੀ ਚਰਿਤ੍ਰ-੧, (੪) ਚੰਡੀ ਚਰਿਤ੍ਰ-੨, (੫) ਚੌਬੀਸ ਅਵਤਾਰ, (੬) ਬ੍ਰਹਮਾਵਤਾਰ, (੭) ਰੁਦ੍ਰਾਵਤਾਰ, (੮) ਪਾਰਸਨਾਥ, (੯) ਸਸਤ੍ਰ ਨਾਮ ਮਾਲਾ, (੧0) ਅਕਾਲ ਉਸਤਤਿ,

(੧੧) ਗਿਆਨ ਪ੍ਰਬੋਧ, (੧੨) ਵਾਰ ਦੁਰਗਾ ਕੀ, (੧੩) ਚਰਿਤ੍ਰੋਪਾਖਿਆਨ, (੧੪) ਅਸਫੋਟਕ ਕਬਿਤ, (੧੫) ਸਵੈਯੇ ੩੩, (੧੬) ਬਿਸਨਪਦੇ (ਸਬਦ ਹਜ਼ਾਰੇ) (੧੭) ਸਦ ਅਤੇ (੧੮) ਜ਼ਫ਼ਰਨਾਮਾ (ਗੁਰਮੁਖੀ ਅਤੇ ਫ਼ਾਰਸੀ)।

## ਸੰਗਰੂਰ ਵਾਲੀ ਬੀੜ

ਇਹ ਬੀੜ ਗੁਰਦੁਆਰਾ ਡੇਉਡੀ ਸਾਹਿਬ, ਦੀਵਾਨਖ਼ਾਨਾ, ਸੰਗਰੂਰ ਵਿਚ ਸਥਾਪਿਤ ਸੀ। ਸੰਨ ੧੯੬0 ਵਿਚ ਇਸ ਗੁਰਦੁਵਾਰੇ ਦੇ ਗ੍ਰੰਥੀ ਭਾਈ ਨੰਦਨ ਸਿੰਘ ਨੇ ਮੈਨੂੰ ਇਕ ਭੇਂਟ ਵਿਚ ਦਸਿਆ ਸੀ ਕਿ ਜੀਂਦ ਦੇ ਰਾਜਾ ਸਰੂਪ ਸਿੰਘ (੧੮੩੭-੧੮੬੪ ਈ.) ਸੰਨ ੧੮੫੭ ਦੇ ਗਦਰ ਵੇਲੇ ਅੰਗ੍ਰੇਜ਼ ਸਰਕਾਰ ਦੀ ਮੱਦਦ ਲਈ ਦਿੱਲੀ ਗਏ ਸਨ। ਦਿੱਲੀ ਦੇ ਜਿੱਤੇ ਜਾਣ ਤੋਂ ਬਾਦ ਇਕ ਪਠਾਨ ਨੇ ਰਾਜਾ ਸਾਹਿਬ ਨੂੰ ਇਕ ਗੁਰਜ, ਇਕ ਖੜਗ, ਇਕ ਕਟਾਰ ਅਤੇ ਦੋ ਗ੍ਰੰਥ ਭੇਂਟ ਕੀਤੇ। ਇਨ੍ਹਾਂ ਦੋਹਾਂ ਗ੍ਰੰਥਾਂ ਵਿਚੋਂ ਇਕ ਗੁਰੂ ਗ੍ਰੰਥ ਸਾਹਿਬ ਦੀ ਬੀੜ ਸੀ, ਜਿਸ ਨੂੰ ਗੁਰਦੁਆਰਾ ਗੁਰੂ ਤੇਗ ਬਹਾਦਰ, ਜੀਂਦ ਨਗਰ ਵਿਚ ਸਥਾਪਿਤ ਕਰਵਾਇਆ ਗਿਆ, ਪਰ ਅਣਗਹਿਲੀ ਕਰ ਕੇ ਉਸ ਨੂੰ ਦੀਮਕ ਲਗ ਗਈ ਅਤੇ ਅੰਤ ਵਿਚ ਉਸ ਨੂੰ ਜਲ-ਪ੍ਰਵਾਹਿਤ ਕਰ ਦਿੱਤਾ ਗਿਆ। ਦੂਜਾ ਗ੍ਰੰਥ 'ਦਸਮ-ਗ੍ਰੰਥ' ਦੀ ਬੀੜ ਸੀ ਜਿਸ ਨੂੰ ਰਾਜਾ ਸਾਹਿਬ ਨੇ ਸੰਗਰੂਰ ਦੇ ਦੀਵਾਨਖ਼ਾਨੇ ਦੇ ਗੁਰਦੁਆਰੇ ਵਿਚ ਸਥਾਪਿਤ ਕਰਵਾਇਆ ਅਤੇ ਜੋ ਉਥੇ ਹੀ ਸਥਾਪਿਤ ਰਹੀ। ਇਹ ਦੋਵੇਂ ਗ੍ਰੰਥ ਇਕ ਵੱਡੇ ਗ੍ਰੰਥ ਦੇ ਹੀ ਦੋ ਹਿੱਸੇ ਹਨ। ਪਹਿਲੇ ਹਿੱਸੇ (ਆਦਿ-ਗ੍ਰੰਥ) ਦੀ ਪੰਨਾ-ਸੰਖਿਆ ੧ ਤੋਂ ੬00 ਤਕ ਹੈ ਅਤੇ ਦੂਜੇ ਹਿੱਸੇ (ਦਸਮ-ਗ੍ਰੰਥ) ਦੀ ਪੰਨਾ-ਗਿਣਤੀ ੬0੧ ਤੋਂ ੧੧੬੬ ਤਕ ਹੈ। ਦੂਜੇ ਹਿੱਸੇ ਦਾ ਸੁਤੰਤਰ ਸੰਖਿਆ-ਅੰਕ ੧ ਤੋਂ ੫੬੫ ਤਕ ਵੀ ਚਲਦਾ ਹੈ।

ਕਾਗਜ਼ ਦੀ ਪੁਰਾਤਨਤਾ, ਅੱਖਰਾਂ ਦਾ ਸਰੂਪ, ਮਾਤ੍ਰਾਵਾਂ ਦੀ ਬਨਾਵਟ ਆਦਿ ਤੱਥ ਇਸ ਬੀੜ ਨੂੰ ਦੋ ਸੌ ਵਰ੍ਹਿਆਂ ਤੋਂ ਅਧਿਕ ਪ੍ਰਾਚੀਨ ਸਿੱਧ ਕਰਦੇ ਹਨ। ਹਰ ਬਾਣੀ ਜਾਂ ਰਚਨਾ ਦੇ ਮੁਢਲੇ ਅਤੇ ਅੰਤਲੇ ਪੰਨਿਆਂ ਦਾ ਹਾਸ਼ੀਆ ਇਕ ਇੰਚ ਚੌੜਾ ਹੈ ਅਤੇ ਉਸ ਵਿਚ ਭਿੰਨ ਭਿੰਨ ਰੰਗਾਂ ਅਤੇ ਨਮੂਨਿਆਂ ਵਾਲੀਆਂ ਵੇਲਾਂ ਬਣੀਆਂ ਹੋਈਆਂ ਹਨ। ਇਸ ਦੀ ਜਿਲਦ ਬਹੁਤ ਪੁਰਾਣੀ ਹੈ ਅਤੇ ਲਕੜੀ ਅਤੇ ਚਮੜੇ ਦੀ ਬਣੀ ਹੋਈ ਹੈ। ਟੁਟ ਜਾਣ ਤੇ ਫਿਰ ਤੋਂ ਇਸ ਨੂੰ ਲੋਹੇ ਦੀਆਂ ਪੱਤਰੀਆਂ ਲਗਾ ਕੇ ਪਕਾ ਕੀਤਾ ਗਿਆ ਹੈ। ਬੀੜ ਦੀ ਸਮੁੱਚੀ ਹਾਲਤ ਚੰਗੀ ਹੈ।

ਡਾ. ਧਰਮਪਾਲ ਅਸ਼ਟਾ ਨੇ ਆਪਣੀ ਪੁਸਤਕ 'ਦਾ ਪੋਇਟ੍ਰੀ ਆਫ ਦਾ ਦਸਮ ਗ੍ਰੰਥ' ਵਿਚ ਮੰਨਿਆ ਹੈ ਕਿ ਇਹ ਬੀੜ ਭਾਈ ਸੀਹਾਂ ਸਿੰਘ ਨੇ ਮਾਤਾ ਸੁੰਦਰੀ ਦੀ ਨਿਗਰਾਨੀ ਵਿਚ ਦਿੱਲੀ ਵਿਖੇ ਤਿਆਰ ਕੀਤੀ ਸੀ ਅਤੇ ਇਸ ਵਿਚ ਸੰਕਲਿਤ ਬਾਣੀਆਂ ਉਹੀ ਹਨ ਜੋ ਭਾਈ ਮਨੀ ਸਿੰਘ ਨੇ ਝੰਡਾ ਸਿੰਘ ਹੱਥੀਂ ਭੇਜੀਆਂ ਸਨ। ਇਹ ਅਤੇ ਭਾਈ ਮਨੀ ਸਿੰਘ ਦੀ ਬੀੜ ਇਕ ਸਮਾਨ ਹਨ ਅਤੇ ਦੋਹਾਂ ਦਾ ਆਰੰਭ 'ਆਦਿ-ਗ੍ਰੰਥ' ਦੀ ਬਾਣੀ ਤੋਂ ਹੁੰਦਾ ਹੈ। ਪਰ ਸਾਡੀ ਖੋਜ ਅਨੁਸਾਰ ਇਹ ਦੋਵੇਂ ਬੀੜਾਂ ਸਮਾਨ ਨਹੀਂ ਹਨ ਕਿਉਂਕਿ ਭਾਈ ਮਨੀ ਸਿੰਘ ਵਾਲੀ ਬੀੜ 'ਆਦਿ-ਗ੍ਰੰਥ' ਅਤੇ 'ਦਸਮ-ਗ੍ਰੰਥ' ਦੋਹਾਂ ਦਾ ਮਿਲਵਾਂ ਰੂਪ ਹੈ ਅਤੇ ਬਾਣੀਕਾਰਾਂ ਅਨੁਸਾਰ ਬਾਣੀਆਂ ਦਾ ਸੰਕਲਨ ਹੋਇਆ ਹੈ। ਪਰ ਇਸ ਬੀੜ ਵਿਚ 'ਆਦਿ- ਗ੍ਰੰਥ' ਦੀ ਸਾਰੀ ਬਾਣੀ ਉਸੇ ਤਰ੍ਹਾਂ ਸੰਕਲਿਤ ਹੈ ਜਿਵੇਂ 'ਆਦਿ-ਗ੍ਰੰਥ' ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ ਸੀ। ਇਸ ਤੋਂ ਇਲਾਵਾ ਇਸ ਗ੍ਰੰਥ ਵਿਚ 'ਦਸਮ-ਗ੍ਰੰਥ' ਦੀਆਂ ਬਾਣੀਆਂ ਦਾ ਕ੍ਰਮ ਭਾਈ ਮਨੀ ਸਿੰਘ ਵਾਲੀ ਬੀੜ ਨਾਲ ਮੇਲ ਨਹੀਂ ਖਾਂਦਾ। 'ਕ੍ਰਿਸ਼ਨਾਵਤਾਰ' ਦਾ ਭਿੰਨ ਵਸਤੂ-ਵਿਧਾਨ, ਪਾਰਸ ਨਾਥ, ਵਾਰ ਦੁਰਗਾ ਕੀ, ਚੰਡੀ ਚਰਿਤ੍ਰ (ਦੂਜਾ) ਆਦਿ ਬਾਣੀਆਂ ਦਾ ਉਕਾ ਹੀ ਨ ਹੋਣਾ, ਦੱਤਾਵਤਾਰ ਦਾ ਅਪੂਰਨ ਹੋਣਾ ਅਤੇ ਸੰਸਾਹਰ ਸੁਖਮਨਾ, ਵਾਰ ਮਾਲਕੌਂਸ ਕੀ, ਛੱਕਾ ਭਗੌਤੀ ਜੀ ਕਾ, ਅਸਫੋਟਕ ਕਬਿਤ ਆਦਿ ਬਾਣੀਆਂ ਦਾ ਅਧਿਕ ਹੋਣਾ ਆਦਿ ਤੱਥ ਇਸ ਅਤੇ ਭਾਈ ਮਨੀ ਸਿੰਘ ਵਾਲੀ ਬੀੜ ਨੂੰ ਇਕ-ਸਮਾਨ ਸਿੱਧ ਨਹੀਂ ਕਰਦੇ। ਇਸ ਲਈ ਡਾ. ਅਸ਼ਟਾ ਦਾ ਮਤ ਠੀਕ ਨਹੀਂ ਹੈ। ਇਸ ਦਾ ਕਿਸੇ ਇਤਿਹਾਸ ਗ੍ਰੰਥ ਵਿਚ ਵੀ ਉਲੇਖ ਨਹੀਂ ਮਿਲਦਾ।

ਇਸ ਬੀੜ ਵਿਚ ਅਗੇ ਲਿਖੇ ਅਨੁਸਾਰ ਬਾਣੀਆਂ/ਰਚਨਾਵਾਂ ਸੰਕਲਿਤ ਹੋਈਆਂ ਹਨ -- (੧) ਜਾਪੁ, (੨) ਸਸਤ੍ਰ ਨਾਮ ਮਾਲਾ, (੩) ਅਕਾਲ ਉਸਤਤਿ, (੪) ਬਚਿਤ੍ਰ ਨਾਟਕ, (੫) ਚੰਡੀ ਚਰਿਤ੍ਰ-੧, (੬) ਚੌਬੀਸ ਅਵਤਾਰ, (੭) ਬ੍ਰਹਮਾਵਤਾਰ, (੮) ਰੁਦ੍ਰਾਵਤਾਰ, (੯) ਗਿਆਨ ਪ੍ਰਬੋਧ, (੧0) ਚਰਿਤ੍ਰੋਪਾਖਿਆਨ, (੧੧) ਸੰਸਾਹਰ ਸੁਖਮਨਾ, (੧੨) ਵਾਰ ਮਾਲਕੌਂਸ ਕੀ, (੧੩) ਛਕਾ ਭਗੌਤੀ ਜੀ ਕਾ, (੧੪) ਬਿਸਨ-ਪਦੇ, (੧੫) ਜ਼ਫ਼ਰਨਾਮਾ (ਗੁਰਮੁਖੀ ਅਤੇ ਫ਼ਾਰਸੀ ਲਿਪੀ), (੧੬) ਸਵੈਯੇ ੩੩, (੧੭) ਅਸਫੋਟਕ ਕਬਿਤ ਅਤੇ (੧੮) ਸਿਰਲੇਖ ਤੋਂ ਬਿਨਾ ਕੁਝ ਪਦ।

## ਪਟਨੇ ਵਾਲੀ ਬੀੜ

ਇਹ ਬੀੜ ਗੁਰਦੁਆਰਾ ਜਨਮ-ਸਥਾਨ ਪਟਨਾ ਸਾਹਿਬ ਦੇ ਤੋਸ਼ਾਖਾਨੇ ਵਿਚ ਪਈ ਹੈ। ਉਥੇ ਦਸਮ-ਗ੍ਰੰਥ ਦੀਆਂ ਕਈ ਬੀੜਾਂ ਪਈਆਂ ਹਨ। ਉਨ੍ਹਾਂ ਵਿਚੋਂ ਦੋ ਜ਼ਿਆਦਾ

ਪ੍ਰਾਚੀਨ ਹਨ। ਪਰ ਉਨ੍ਹਾਂ ਦੋਹਾਂ ਦੇ ਲਿਖੇ ਜਾਣ ਦੇ ਸਮੇਂ ਬਾਰੇ ਕਿਸੇ ਵਿਚ ਕੋਈ ਜਾਣਕਾਰੀ ਨਹੀਂ ਮਿਲਦੀ। ਇਕ ਬੀੜ ਸਾਧਾਰਨ ਢੰਗ ਨਾਲ ਲਿਖੀ ਹੋਈ ਹੈ (ਇਸ ਦੇ ਕੇਵਲ ਪਹਿਲੇ ਪੰਨੇ ਅੰਕ ੨੧ ਉਤੇ ਵੇਲ ਬਣੀ ਹੋਈ ਹੈ) ਅਤੇ ਦੂਜੀ ਬੀੜ ਦੀ ਹਰ ਇਕ ਰਚਨੋਬਾਣੀ ਦਾ ਪਹਿਲਾ ਪੰਨਾ ਚਿਤਰਮਈ ਹੈ। ਦੋਵੇਂ ਬੀੜਾਂ ਲਗਭਗ ਨੇੜੇ ਤੇੜੇ ਦੇ ਸਮੇਂ ਵਿਚ ਹੀ ਲਿਖੀਆਂ ਗਈਆਂ ਸਨ, ਪਰ ਇਤਿਹਾਸਿਕ ਦ੍ਰਿਸ਼ਟੀ ਤੋਂ ਸਾਧਾਰਨ ਢੰਗ ਨਾਲ ਲਿਖੀ ਬੀੜ ਦਾ ਮਹੱਤਵ ਅਧਿਕ ਹੈ ਕਿਉਂਕਿ ਇਸ ਬੀੜ ਵਿਚ ਖ਼ਾਸ ਦਸਖਤੀ ਪਤਰਿਆਂ ਦੇ ਉਤਾਰੇ ਦੂਜੀ ਬੀੜ ਨਾਲੋਂ ਵੱਧ ਹਨ। ਇਸ ਵਿਚ ਦੂਜੀ ਬੀੜ ਨਾਲੋਂ ਕੁਝ ਬਾਣੀਆਂ ਵੀ ਜ਼ਿਆਦਾ ਹਨ। ਇਸ ਬੀੜ ਦਾ ਪਿਛਲਾ ਇਤਿਹਾਸ ਉਥੇ ਕਿਸੇ ਨੂੰ ਪਤਾ ਨਹੀਂ। ਇਸ ਨੂੰ ਉਹ ਖ਼ਾਸ ਬੀੜ ਵੀ ਨਹੀਂ ਮੰਨਿਆ ਜਾ ਸਕਦਾ ਜਿਸ ਨੂੰ ਪਿਛੇ ਦਸੇ ਗਿਆਨੀ ਗਿਆਨ ਸਿੰਘ ਦੇ ਹਵਾਲੇ ਅਨੁਸਾਰ ਭਾਈ ਸੁਖਾ ਸਿੰਘ ਨੇ ਤਿਆਰ ਕੀਤਾ ਸੀ, ਕਿਉਂਕਿ ਗਿਆਨੀ ਗਿਆਨ ਸਿੰਘ ਵਲੋਂ ਦਸੇ ਤੱਥਾਂ ਨਾਲ ਇਹ ਮੇਲ ਨਹੀਂ ਖਾਂਦੀ।

ਇਸ ਬੀੜ ਵਿਚ ਕੁਲ ੭੧੩ ਪੱਤਰੇ ਹਨ। ਸ਼ੁਰੂ ਵਿਚ ਦੋ ਪੱਤਰੇ ਅੰਕ ਰਹਿਤ ਹਨ। ਪੱਤਰਾ ਅੰਕ ੧ ਤੋਂ ੧੯ ਤਕ, ਸੰਖਿਪਤ ਅਤੇ ਵਿਸਤ੍ਰਿਤ, ਦੋ ਤਰ੍ਹਾਂ ਦਾ ਤੱਤਕਰਾ ਦਿੱਤਾ ਹੈ। ਪੱਤਰਾ ੨੦ ਖਾਲੀ ਹੈ ਅਤੇ ੨੧ ਅੰਕ ਵਾਲੇ ਪੱਤਰੇ ਤੋਂ ਜਾਪੁ ਸਾਹਿਬ ਦਾ ਪਾਠ ਸ਼ੁਰੂ ਹੁੰਦਾ ਹੈ। ਇਸ ਬੀੜ ਦਾ ਪੱਤਰਾ ਅੰਕ ੩੭੦ ਖਾਲੀ ਹੈ ਅਤੇ ਅੰਤ ਵਿਚ ਵੀ ਕੁਝ ਪੱਤਰੇ ਬਿਨਾ ਅੰਕ ਲਗੇ ਖਾਲੀ ਹਨ। ਜਿਲਦ ਦੇ ਬਾਹਰ ਵਾਲਾ ਕਪੜਾ ਪੀਲਾ ਅਤੇ ਮਟਮੈਲਾ ਹੈ ਅਤੇ ਅੰਦਰ ਵਾਲਾ ਬੂਟੀਦਾਰ ਲਾਲ ਹੈ। ਇਸ ਵਿਚ ਮੁਢਲੀਆਂ ਉਕਤੀਆਂ, ਅੰਤਿਮ ਪੁਸ਼ਪਿਕਾਵਾਂ ਅਤੇ ਛੰਦਾਂ ਦੇ ਅੰਕ ਲਾਲ ਸਿਆਹੀ ਨਾਲ ਲਿਖੇ ਹਨ। ਹੜਤਾਲ ਦੀ ਵਰਤੋਂ ਬਹੁਤ ਘੱਟ ਹੋਈ ਹੈ। ਉਪਰ ਅਤੇ ਹੇਠਾਂ ਹਾਸ਼ੀਏ ਦੀਆਂ ਲਕੀਰਾਂ ਨਹੀਂ ਲਗੀਆਂ ਹੋਈਆਂ, ਕੇਵਲ ਥਾਂ ਛਡੀ ਹੋਈ ਮਿਲਦੀ ਹੈ। ਸੱਜੇ ਅਤੇ ਖੱਬੇ ਚਾਰ ਲਕੀਰੀ ਹਾਸ਼ੀਆ ਲਗਿਆ ਹੋਇਆ ਹੈ। ਚੌਹਾਂ ਵਿਚੋਂ ਬਾਹਰਲੀਆਂ ਲਕੀਰਾਂ ਲਾਲ ਹਨ ਅਤੇ ਅੰਦਰਲੀਆਂ ਨੀਲੀਆਂ; ਕਾਗਜ਼ ਵੀ ਪੁਰਾਣਾ ਹੈ। ਇਸ ਬੀੜ ਦੀ ਲਿਪੀ ਦਾ ਸਰੂਪ, ਕਾਗਜ਼ ਦੀ ਪੁਰਾਤਨਤਾ, ਆਦਿ ਤੱਥ ਇਸ ਨੂੰ ਦੋ ਸੌ ਵਰ੍ਹੇ ਤੋਂ ਘਟ ਪੁਰਾਣਾ ਸਿੱਧ ਕਰਦੇ ਹਨ। ਇਹ ਬੀੜ ਇਕੋ ਹੱਥ ਦੀ ਲਿਖੀ ਹੋਈ ਹੈ। ਜਿਸ ਖ਼ਾਸ ਬੀੜ ਦਾ ਜ਼ਿਕਰ ਭਾਈ ਰਣਧੀਰ ਸਿੰਘ ਨੇ ਆਪਣੀ ਪੁਸਤਕ 'ਦਸਵੇਂ ਪਾਤਿਸ਼ਾਹ ਕੇ ਗ੍ਰੰਥ ਦਾ ਇਤਿਹਾਸ' (ਪੰਨੇ ੪੪-੪੫) ਵਿਚ ਕੀਤਾ ਹੈ, ਉਹ ਇਹ ਬੀੜ ਨਹੀਂ ਹੈ ਕਿਉਂਕਿ ਇਨ੍ਹਾਂ ਦੋਹਾਂ ਦੇ ਵੇਰਵੇ ਆਪਸ ਵਿਚ ਮੇਲ ਨਹੀਂ ਖਾਂਦੇ। ਭਾਈ ਰਣਧੀਰ ਸਿੰਘ ਦੁਆਰਾ ਦਸੀ ਬੀੜ ਦੀ ਕਿਤੇ ਸੂਹ ਨਹੀਂ ਮਿਲੀ। ਪਟਨੇ ਵਾਲੀ ਬੀੜ ਵਿਚ

ਰਚਨਾਵਾਂ ਅਗੇ ਲਿਖੇ ਕ੍ਰਮ ਨਾਲ ਦਰਜ ਹੋਈਆਂ ਹਨ--
(੧) ਜਾਪੁ, (੨) ਅਕਾਲ ਉਸਤਤਿ, (੩) ਸਵੈਯੇ ੩੨, (੪) ਬਚਿਤ੍ਰ ਨਾਟਕ, (੫) ਚੌਬੀਸ ਅਵਤਾਰ, (੬) ਚੰਡੀ ਚਰਿਤ੍ਰ-੧, (੭) ਬ੍ਰਹਮਾਵਤਾਰ, (੮) ਗਿਆਨ ਪ੍ਰਬੋਧ, (੯) ਚੰਡੀ ਚਰਿਤ੍ਰ-੨, (੧0) ਰੁਦ੍ਰਾਵਤਾਰ, (੧੧) ਬਿਸਨਪਦੇ, (੧੨) ਛਕਾ ਭਗੌਤੀ ਜੂ ਕਾ, (੧੩) ਸਸਤ੍ਰ ਨਾਮ ਮਾਲਾ, (੧੪) ਵਾਰ ਦੁਰਗਾ ਕੀ, (੧੫) ਚਰਿਤ੍ਰੋਪਾਖਿਆਨ, (੧੬) ਅਸਫੋਟਕ ਕਬਿਤ, (੧੭) ਭਗਵੰਤ ਗੀਤਾ, (੧੮) ਸੰਸਾਹਰ ਸੁਖਮਨਾ, (੧੯) ਸਬਦ (ਰਾਗਾਂ ਵਿਚ ਲਿਖੇ), (੨0) ਵਾਰ ਮਾਲਕੌਂਸ ਕੀ, (੨੧) ਵਾਰ ਭਗਉਤੀ ਜੂ ਕੀ ਅਤੇ (੨੨) ਜ਼ਫ਼ਰਨਾਮਾ (ਗੁਰਮੁਖੀ)।

ਧਿਆਨ ਰਹੇ ਕਿ ਚੰਡੀ ਚਰਿਤ੍ਰ-੧, 'ਕ੍ਰਿਸ਼ਨਾਵਾਤਾਰ' ਪ੍ਰਸੰਗ ਵਿਚ 'ਬਿਰਹ ਨਾਟਕ' ਖੰਡ ਤੋਂ ਬਾਦ ਲਿਖਿਆ ਹੋਇਆ ਹੈ। ਇਸ ਬੀੜ ਵਿਚ ੩੩ ਦੀ ਥਾਂ ੩੨ ਸਵੈਯੇ ਲਿਖੇ ਹਨ ਕਿਉਂਕਿ 'ਜਾਗਤ ਜੋਤਿ ਜਪੈ' ਨਾਲ ਸ਼ੁਰੂ ਹੋਣ ਵਾਲਾ ਪਹਿਲਾ ਸਵੈਯਾ ਅਸਫੋਟਕ ਕਬਿੱਤਾਂ ਨਾਲ ਲਿਖਿਆ ਹੈ। ਕ੍ਰਮ ਅੰਕ ੨੧ ਉਤੇ ਲਿਖੀ 'ਵਾਰ ਭਗਉਤੀ ਜੂ ਕੀ' ਕ੍ਰਮ ਅੰਕ ੧੪ ਨਾਲੋਂ ਵੱਖਰੀ ਹੈ।

ਇਨ੍ਹਾਂ ਚਾਰ ਬੀੜਾਂ ਤੋਂ ਇਲਾਵਾ ਇਸ ਗ੍ਰੰਥ ਦੀਆਂ ਸੈਂਕੜੇ ਹੋਰ ਬੀੜਾਂ ਮਿਲਦੀਆਂ ਹਨ, ਪਰ ਇਤਿਹਾਸਿਕ ਦ੍ਰਿਸ਼ਟੀ ਤੋਂ ਉਨ੍ਹਾਂ ਦਾ ਇਤਨਾ ਮਹੱਤਵ ਨਹੀਂ। ਹਾਂ, ਇਕ ਬੀੜ ਜ਼ਰੂਰ ਧਿਆਨ ਮੰਗਦੀ ਹੈ ਜਿਸ ਦਾ ਉਲੇਖ ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ 'ਦਸਮ ਗ੍ਰੰਥ ਦਰਸ਼ਨ' (ਪੰਨੇ ੨੮-੩0) ਵਿਚ ਕੀਤਾ ਹੈ। ਉਨ੍ਹਾਂ ਨੇ ਇਸ ਬੀੜ ਨੂੰ 'ਆਨੰਦ ਪੁਰੀ ਬੀੜ' ਨਾਂ ਦਿੱਤਾ ਹੈ ਅਤੇ ਇਸ ਨੂੰ ਗਿਆਨੀ ਸੁਰਿੰਦਰ ਸਿੰਘ ਕੰਵਲ, ਤਰਨਤਾਰਨ ਪਾਸ ਸੁਰਖਿਅਤ ਦਸਿਆ ਹੈ। ਇਸ ਬੀੜ ਨੂੰ ਵੇਖਣ ਲਈ ਮੈਂ ਤਰਨਤਾਰਨ ਗਿਆ ਸਾਂ ਪਰ ਕੁਝ ਸਾਲ ਪਹਿਲਾਂ ਇਹ ਬੀੜ ਗਿਆਨੀ ਸੁਰਿੰਦਰ ਸਿੰਘ ਦਾ ਭਰਾ ਸ. ਤਾਰਨ ਇੰਦਰ ਸਿੰਘ ਬੰਬਈ (੩੬, ਪੂਨਮ, ੬੭ ਨਾਪੀਅਨ ਸੀਅ ਰੋਡ, ਬੰਬਈ-੬) ਲੈ ਗਿਆ ਹੈ। ਇਸ ਕਰ ਕੇ ਇਹ ਵਾਚੀ ਨਹੀਂ ਜਾ ਸਕੀ। ਇਸ ਵਿਚ ਕੁਝ ਖ਼ਾਸ ਦਸਖਤੀ ਪੱਤਰੇ ਵੀ ਸੰਕਲਿਤ ਦਸੇ ਜਾਂਦੇ ਹਨ। ਪਰ ਇਸ ਦੀ ਸਹੀ ਜਾਣਕਾਰੀ ਦੇਖਣ ਉਪਰੰਤ ਹੀ ਦਿੱਤੀ ਜਾਣੀ ਸੰਭਵ ਹੈ ਕਿਉਂਕਿ ਪਦਮ ਜੀ ਦੀਆਂ ਦਸੀਆਂ ਕਈ ਗੱਲਾਂ ਹੋਰ ਪੜਤਾਲ ਦੀ ਮੰਗ ਕਰਦੀਆਂ ਹਨ।

ਇਸ ਗ੍ਰੰਥ ਦੀਆਂ ਬੀੜਾਂ ਵਿਚ ਲਿਖਾਰੀਆਂ ਨੇ ਉਤਾਰੇ ਕਰਨ ਵੇਲੇ ਬਹੁਤ ਸਾਰੇ ਪਾਠਾਂਤਰ ਪਾ ਦਿੱਤੇ ਸਨ ਅਤੇ ਪੁਰਾਣੀਆਂ ਬੀੜਾਂ ਵਿਚ ਕ੍ਰਮ ਸੰਬੰਧੀ ਵੀ ਕੁਝ ਅੰਤਰ

ਸਨ। ਇਨ੍ਹਾਂ ਨੂੰ ਦੂਰ ਕਰਨ ਦੇ ਉਦੇਸ਼ ਤੋਂ ‘ਗੁਰਮਤ ਗ੍ਰੰਥ ਪ੍ਰਚਾਰਕ ਸਭਾ’, ਅੰਮ੍ਰਿਤਸਰ ਨੇ ‘ਦਸਮ ਗ੍ਰੰਥ’ ਦੀਆਂ ੩੨ ਬੀੜਾਂ ਇਕਠੀਆਂ ਕਰ ਕੇ ਪਾਠਾਂ ਦੀ ਸੋਧ ਦਾ ਉਪਰਾਲਾ ਕੀਤਾ ਅਤੇ ਸੰਨ ੧੮੯੭ ਈ. (ਸੰ. ੧੯੫੪ ਬਿ.) ਵਿਚ ਆਪਣੀ ਵਿਸਤ੍ਰਿਤ ਰਿਪੋਰਟ ਪ੍ਰਕਾਸ਼ਿਤ ਕੀਤੀ। ਇਹ ਕੰਮ ਨਿਰਸੰਦੇਹ ਸ਼ਲਾਘਾਯੋਗ ਸੀ, ਪਰ ਅਫਸੋਸ ਕਿ ਇਨ੍ਹਾਂ ੩੨ ਬੀੜਾਂ ਵਿਚ ਕੋਈ ਵੀ ਅਤਿ ਪੁਰਾਤਨ ਜਾਂ ਇਤਿਹਾਸਿਕ ਬੀੜ ਨਹੀਂ ਸੀ। ਇਸ ਸੋਧ-ਸੁਧਾਈ ਨਾਲ ਮੁਕਾਬਲਾ ਕਰ ਕੇ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਵਾਲਿਆਂ ਨੇ ਇਸ ਗ੍ਰੰਥ ਦਾ ਪ੍ਰਕਾਸ਼ਨ ਕੀਤਾ। ਹੁਣ ਆਮ ਤੌਰ ਇਹੀ ਸ੍ਵਰੂਪ ਪ੍ਰਾਪਤ ਹੈ ਅਤੇ ਇਸੇ ਨੂੰ ਇਸ ਵਿਆਖਿਆ ਲਈ ਆਧਾਰ ਬਣਾਇਆ ਹੈ ਤਾਂ ਜੋ ਪਾਠਕਾਂ ਨੂੰ ਸਹੂਲਤ ਰਹੇ। ਖੋਜ ਦੌਰਾਨ ਜੋ ਹੋਰ ਪਾਠਾਂਤਰ ਧਿਆਨ ਵਿਚ ਆਏ ਹਨ, ਉਨ੍ਹਾਂ ਵਲ ਪੈਰ-ਟਿੱਪਣੀਆਂ ਵਿਚ ਸੰਕੇਤ ਕਰ ਦਿੱਤਾ ਹੈ। ਇਸ ਤੋਂ ਇਲਾਵਾ ਪਾਠ ਸੰਬੰਧੀ ਹੋਰ ਆਵੱਸ਼ਕ ਸੂਚਨਾ ਵੀ ਪੈਰ-ਟਿਪਣੀਆਂ ਵਿਚ ਦੇ ਦਿੱਤੀ ਹੈ।

ਕੁਲ ੧੪੨੮ ਪੰਨਿਆਂ ਦੇ ਇਸ ਵਡ-ਆਕਾਰੇ ਗ੍ਰੰਥ ਵਿਚ ਹੇਠਾਂ ਲਿਖੇ ਵੇਰਵੇ ਅਨੁਸਾਰ ਬਾਣੀਆਂ ਰਚਨਾਵਾਂ ਦਰਜ ਹਨ:

ਉਪਰੋਕਤ ਸੂਚੀ ਵਿਚੋਂ ਅੰਕ ੧, ੨, ੭, ੧੧ ਵਾਲੀਆਂ ਰਚਨਾਵਾਂ ਦਾ ਸੰਬੰਧ ਭਗਤੀ ਭਾਵਨਾ ਨਾਲ ਹੈ। 'ਸਸਤ੍ਰ ਨਾਮ ਮਾਲਾ' (ਅੰਕ ੧੨) ਵਿਚ ਭਿੰਨ ਭਿੰਨ ਸ਼ਸਤ੍ਰਾਂ-ਅਸਤ੍ਰਾਂ ਦੇ ਨਾਂ ਦੇ ਕੇ ਉਨ੍ਹਾਂ ਦੀ ਪ੍ਰਸ਼ੰਸਾ ਕੀਤੀ ਗਈ ਹੈ। 'ਜ਼ਫ਼ਰਨਾਮਾ' (ਅੰਕ ੧੪) ਮੁਗਲ ਬਾਦਸ਼ਾਹ ਔਰੰਗਜ਼ੇਬ ਨੂੰ ਫ਼ਾਰਸੀ ਵਿਚ ਲਿਖਿਆ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਇਤਿਹਾਸਿਕ ਪੱਤਰ ਹੈ ਅਤੇ ਹਿਕਾਇਤਾਂ (ਅੰਕ ੧੫) ਇਸੇ ਰਚਨਾ ਦੀ ਅੰਤਿਕਾ ਵਜੋਂ ਪ੍ਰਸਿੱਧ ਹਨ। ਚਰਿਤ੍ਰੋਪਾਖਿਆਨ (ਅੰਕ ੧੩) 'ਦਸਮ-ਗ੍ਰੰਥ' ਦੇ ੫੮0 ਪੰਨਿਆਂ ਉਤੇ ਪਸਰੀ ਸੁਤੰਤਰ ਰਚਨਾ ਹੈ। ਇਸ ਵਿਚ ੪0੪ ਚਰਿਤ੍ਰ ਕਥਾਵਾਂ ਵਰਣਿਤ ਹਨ, ਪ੍ਰਧਾਨਤਾ ਇਸਤਰੀ-ਚਰਿਤ੍ਰਾਂ ਦੀ ਹੈ। ਇਸ ਲਈ ਇਸ ਨੂੰ 'ਤ੍ਰਿਆ ਚਰਿਤ੍ਰ' ਨਾਂ ਵੀ ਦਿੱਤਾ ਜਾਂਦਾ ਹੈ। ਇਸ ਵਿਚ ਇਤਿਹਾਸਿਕ, ਪੌਰਾਣਿਕ, ਦੇਸੀ, ਬਦੇਸੀ, ਕਾਲਪਨਿਕ ਆਦਿ ਅਨੇਕ ਚਰਿਤ੍ਰ-ਕਥਾਵਾਂ ਪੌਰਾਣਿਕ ਪਰੰਪਰਾ ਵਿਚ ਲਿਖੀਆਂ ਗਈਆਂ ਹਨ।

ਇਸ ਗ੍ਰੰਥ ਦੀਆਂ ਬਾਕੀ ਰਚਨਾਵਾਂ (ਅੰਕ ੩, ੪, ੫, ੮, ੯, ੧0) ਅਸਲ ਵਿਚ 'ਬਚਿਤ੍ਰ ਨਾਟਕ' ਦਾ ਹੀ ਅੰਗ ਹਨ। 'ਬਚਿਤ੍ਰ ਨਾਟਕ' ਵਿਚਿਤ੍ਰ ਜਾਂ ਅਦਭੁਤ ਲੀਲਾਵਾਂ ਜਾਂ ਚਰਿਤ੍ਰਾਂ ਦਾ ਸੰਗ੍ਰਹਿ ਹੈ। ਇਸ ਵਿਚ ਸਭ ਤੋਂ ਪਹਿਲਾਂ ੧੪ ਅਧਿਆਵਾਂ ਵਿਚ ਲਿਖੀ ਦਸਮ ਗੁਰੂ ਜੀ ਦੀ 'ਅਪਨੀ ਕਥਾ' ਵਰਣਿਤ ਹੈ। ਫਿਰ ਅੱਠ ਅੱਠ ਅਧਿਆਵਾਂ ਵਿਚ ਲਿਖੇ, ਭਿੰਨ ਸ਼ੈਲੀਆਂ ਵਾਲੇ, ਦੋ ਚੰਡੀ-ਚਰਿਤ੍ਰ ਹਨ। ਤਦ-ਉਪਰੰਤ ਵਿਸ਼ਨੂ ਦੇ 'ਚੌਬੀਸ ਅਵਤਾਰ' ਹਨ। ਉਨ੍ਹਾਂ ਪਿਛੋਂ ਬ੍ਰਹਮਾ ਦੇ ਸੱਤ ਅਤੇ ਰੁਦ੍ਰ ਦੇ ਦੋ ਅਵਤਾਰਾਂ ਦਾ ਚਿਤ੍ਰਣ ਹੈ। ਅੰਕ ੬ 'ਤੇ ਦਰਜ 'ਵਾਰ ਸ੍ਰੀ ਭਗਉਤੀ ਜੀ ਕੀ' ਦਾ ਸੰਬੰਧ ਵੀ ਅੰਕ ੪ ਅਤੇ ੫ ਵਾਲੇ ਚੰਡੀ ਚਰਿਤ੍ਰਾਂ ਨਾਲ ਹੈ, ਪਰ ਇਹ ਪੰਜਾਬੀ ਭਾਸ਼ਾ ਵਿਚ ਲਿਖੀ ਹੈ। ਇਹ ਸਾਰੀਆਂ ਰਚਨਾਵਾਂ ਪੌਰਾਣਿਕ ਪਰੰਪਰਾ ਦੀਆਂ ਹਨ।

'ਦਸਮ-ਗ੍ਰੰਥ' ਵਿਚ ਸ਼ਾਮਲ ਸਾਰੀਆਂ ਬਾਣੀਆਂ/ਰਚਨਾਵਾਂ ਦਾ ਸੰਖਿਪਤ ਪਰਿਚਯ ਇਸ ਪ੍ਰਕਾਰ ਹੈ--

## ੧. ਜਾਪੁ ਸਾਹਿਬ

'ਦਸਮ-ਗ੍ਰੰਥ' ਦੀਆਂ ਪੁਰਾਣੀਆਂ ਜਾਂ ਨਵੀਆਂ ਹਰ ਤਰ੍ਹਾਂ ਦੀਆਂ ਬੀੜਾਂ ਵਿਚ ਇਸ ਬਾਣੀ ਨੂੰ ਪ੍ਰਥਮ ਸਥਾਨ ਦਿੱਤਾ ਗਿਆ ਹੈ। ਜਿਵੇਂ ਕਿ ਇਸ ਦੇ ਨਾਂ ਤੋਂ ਸਪਸ਼ਟ ਹੈ, ਇਸ ਦੀ ਰਚਨਾ ਜਪ ਕਰਨ ਲਈ ਕੀਤੀ ਗਈ ਸੀ। ਸਿੱਖ ਧਰਮ ਦੀ ਮਰਯਾਦਾ ਅਨੁਸਾਰ ਇਸ ਦਾ ਪਾਠ ਸਵੇਰ (ਅੰਮ੍ਰਿਤ) ਵੇਲੇ ਕੀਤਾ ਜਾਂਦਾ ਹੈ। ਇਹ ਬਾਣੀ ਅੰਮ੍ਰਿਤ-ਸੰਚਾਰ ਵੇਲੇ ਪੜ੍ਹੀਆਂ ਜਾਣ ਵਾਲੀਆਂ ਬਾਣੀਆਂ ਵਿਚ ਵੀ ਸ਼ਾਮਲ ਹੈ। ਇਸ ਨਾਲ 'ਜੀ' ਅਤੇ 'ਸਾਹਿਬ' ਪਦ ਸਤਿਕਾਰ ਵਜੋਂ ਜੋੜੇ ਜਾਂਦੇ ਹਨ।

ਇਸ ਦੀ ਰਚਨਾ ਕਦ ਹੋਈ? ਇਸ ਬਾਰੇ ਕੋਈ ਗੱਲ ਪੱਕੇ ਤੌਰ ਤੇ ਭਾਵੇਂ ਨਹੀਂ ਕਹੀ ਜਾ ਸਕਦੀ, ਪਰ ਇਤਨਾ ਸਪਸ਼ਟ ਹੈ ਕਿ ਅੰਮ੍ਰਿਤ ਦੀਆਂ ਪੰਜ ਬਾਣੀਆਂ ਵਿਚ ਇਸ ਦੇ ਸ਼ਾਮਲ ਹੋਣ ਕਾਰਨ ਇਸ ਦੀ ਰਚਨਾ ਅੰਮ੍ਰਿਤ ਸੰਚਾਰ ਦੀ ਇਤਿਹਾਸਿਕ ਘਟਨਾ (੧੭੫੬ ਬਿ.--੧੬੯੯ ਈ.) ਤੋਂ ਕਾਫੀ ਪਹਿਲਾਂ ਜ਼ਰੂਰ ਹੋ ਚੁਕੀ ਹੋਵੇਗੀ ਅਤੇ ਸਿੱਖਾਂ ਵਿਚ ਇਸ ਦਾ ਪਾਠ ਕਰਨ ਅਤੇ ਸੁਣਨ ਦੀ ਪਰੰਪਰਾ ਚਲ ਪਈ ਹੋਵੇਗੀ। ਇਸ ਬਾਣੀ ਦੇ ਸਰੂਪ ਤੋਂ ਇੰਜ ਪ੍ਰਤੀਤ ਹੁੰਦਾ ਹੈ ਕਿ ਇਹ ਗੁਰੂ ਸਾਹਿਬ ਨੂੰ ਸਹਿਜ ਸੁਭਾਵਿਕ ਆਪਣੇ ਆਪ ਉਤਰੀ ਹੋਵੇਗੀ। ਇਸ ਦੀ ਸ਼ਬਦਾਵਲੀ ਅਤੇ ਗਤਿਮਾਨਤਾ ਇਤਨੀ ਨਿਰੰਤਰ ਅਤੇ ਅਰੁਕ ਹੈ ਕਿ ਪਰਮਾਤਮਾ ਦੇ ਗੁਣ-ਵਾਚਕ ਸ਼ਬਦ ਸੰਗਲੀ ਦੀਆਂ ਕੜੀਆਂ ਵਾਂਗ ਇਕ ਦੂਜੇ ਵਿਚ ਪਰੁਚੇ ਹੋਏ ਪ੍ਰਤੀਤ ਹੁੰਦੇ ਹਨ। ਸਚਮੁਚ ਇਹ ਪਰਮਾਤਮਾ ਦੇ ਕਰਮ ਪ੍ਰਧਾਨ ਗੁਣਾਂ ਦੀ ਲੰਮੀ ਮਾਲਾ ਹੈ ਜਿਸ ਦੇ ਪਾਠ ਨਾਲ ਜਿਗਿਆਸੂ ਦੀ ਸੁਰਤਿ ਟਿਕਦੀ ਹੈ।

ਇਸ ਬਾਣੀ ਵਿਚ ਪਰਮਾਤਮਾ ਦੇ ਨਿਰਗੁਣੀ ਸਰੂਪ ਨੂੰ ਸਪਸ਼ਟ ਕੀਤਾ ਗਿਆ ਹੈ। ਉਹ ਨਿਰਵਿਕਾਰ, ਨਿਰਾਕਾਰ, ਸਰਬਸ਼ਕਤੀਵਾਨ, ਸੰਸਾਰਿਕ ਪ੍ਰਪੰਚ ਦੀਆਂ ਸੀਮਾਵਾਂ ਤੋਂ ਉੱਚਾ ਹੈ। ਉਹ ਸਿਰਜਕ ਦੇ ਨਾਲ ਨਾਲ ਵਿਨਾਸ਼ਕ ਵੀ ਹੈ। ਉਹ ਸੁੰਦਰ ਅਤੇ ਭਿਆਨਕ ਦੋਹਾਂ ਰੂਪਾਂ ਦਾ ਧਾਰਨੀ ਹੈ। ਉਹ ਦਿਆਲੂ ਅਤੇ ਕਠੋਰ ਦੋਹਾਂ ਤਰ੍ਹਾਂ ਦੀਆਂ ਸਿਫ਼ਤਾਂ ਦਾ ਮਾਲਕ ਹੈ। ਇਸ ਵਿਚ ਵਰਣਿਤ ਪਰਮਾਤਮਾ ਦੀਆਂ ਸਿਫ਼ਤਾਂ ਜਾਂ ਗੁਣਾਂ ਤੋਂ ਇਹ ਸ਼ੰਕਾ ਉਠ ਸਕਦੀ ਹੈ ਕਿ ਨਿਰਗੁਣ ਪਰਮਾਤਮਾ ਵਿਚ ਗੁਣਾਂ ਦੀ

ਕਲਪਨਾ ਕਿਵੇਂ ਕੀਤੀ ਜਾ ਸਕਦੀ ਹੈ। ਪਰ ਧਿਆਨ ਰਹੇ ਕਿ ਇਥੇ ਨਿਰਗੁਣ ਤੋਂ ਭਾਵ ਹੈ ਤ੍ਰੈਗੁਣ (ਸਤੋ, ਰਜੋ ਅਤੇ ਤਮੋ) ਅਤੀਤ, ਇਨ੍ਹਾਂ ਤਿੰਨਾਂ ਗੁਣਾਂ ਦੇ ਪ੍ਰਭਾਵ ਤੋਂ ਪਰੇ। ਇਸ ਲਈ ਨਿਰਗੁਣ ਅਤੇ ਸਗੁਣ (ਸਰਗੁਣ) ਦੇ ਸਿੱਧਾਂਤਿਕ ਘੇਰੇ ਨਾਲ ਇਨ੍ਹਾਂ ਗੁਣਾਂ ਦਾ ਸੰਬੰਧ ਨਹੀਂ ਹੈ। ਇਹ ਤਾਂ ਉਸ ਪਰਮਾਤਮਾ ਦੁਆਰਾ ਕੀਤੇ ਜਾ ਰਹੇ ਕਰਮਾਂ ਦੇ ਆਧਾਰ ਤੇ ਕਲਪਿਤ ਗੁਣ-ਵਾਚਕ ਨਾਂ ਜਾਂ ਵਿਸ਼ੇਸ਼ਣ ਹਨ।

ਪਰਮਾਤਮਾ ਦੇ ਸਰੂਪ ਸੰਬੰਧੀ ਅਧਿਆਤਮਿਕ ਜਗਤ ਵਿਚ ਪ੍ਰਚਲਿਤ ਦੋ ਧਾਰਨਾਵਾਂ--ਨਿਰਗੁਣ ਅਤੇ ਸਗੁਣ ਵਿਚੋਂ ਸਿੱਖ ਧਰਮ ਦੇ ਮੋਢੀ ਗੁਰੂ, ਗੁਰੂ ਨਾਨਕ ਦੇਵ ਜੀ ਨੇ ਨਿਰਗੁਣ ਬ੍ਰਹਮ ਦੀ ਉਪਾਸਨਾ ਦਾ ਪ੍ਰਚਾਰ-ਪ੍ਰਸਾਰ ਕੀਤਾ ਹੈ। ਇਹੀ ਭਾਵਨਾ ਬਾਦ ਵਿਚ ਹੋਏ ਗੁਰੂ ਸਾਹਿਬਾਨ ਨੇ ਅਪਣਾਈ ਹੈ। ਇਸੇ ਭਾਵਨਾ ਦੀ ਸਥਾਪਨਾ ਦਸਮ ਗੁਰੂ ਨੇ 'ਜਾਪੁ' ਵਿਚ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਲਿਖੇ ਮੂਲ ਮੰਤਰ ਦੀ ਵਿਆਖਿਆ 'ਜਪੁ' ਬਾਣੀ ਅਤੇ ਸਮੁੱਚੀ ਗੁਰਬਾਣੀ ਵਿਚ ਹੋਈ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਮੂਲ ਮੰਤਰ ਦੀ ਵਿਆਖਿਆ ਆਪਣੀ ਰੁਚੀ ਅਨੁਸਾਰ ਵਖਰੀ ਰਚਨਾ-ਸ਼ੈਲੀ ਵਿਚ ਸਮੁੱਚੇ 'ਜਾਪੁ' ਵਿਚ ਕੀਤੀ ਹੈ। 'ਨਮਸਤੰ ਸੁ ਏਕੈ' ਵਿਚ ਪਰਮਾਤਮਾ ਦੇ 'ਇਕ' ਹੋਣ ਦੀ ਗੱਲ ਸਪਸ਼ਟ ਹੁੰਦੀ ਹੈ। 'ਓਅੰਕਾਰ' ਦੀ ਪੁਸ਼ਟੀ 'ਓਅੰਕਾਰ ਆਦਿ' ਕਥਨ ਤੋਂ ਹੋ ਜਾਂਦੀ ਹੈ। 'ਸਤਿਨਾਮ' ਦੀ ਗੱਲ 'ਸਦੈਵੰ ਸਰੂਪ ਹੈ' ਤੋਂ ਸਪਸ਼ਟ ਹੋ ਜਾਂਦੀ ਹੈ। ਉਹ ਪਰਮਾਤਮਾ ਕਰਤਾ ਪੁਰਖ ਵੀ ਹੈ। ਸਰਬੰ ਕਰਤਾ, ਜਗ ਕੇ ਕਰਨ ਹੈ, ਅਜੋਨ ਪੁਰਖ ਅਪਾਰ, ਆਦਿ ਉਕਤੀਆਂ ਤੋਂ ਇਸ ਦਾ ਸਮਰਥਨ ਹੋ ਜਾਂਦਾ ਹੈ। 'ਨਿਰਭਉ' ਗੁਣ ਦੀ ਪੁਸ਼ਟੀ ਵਜੋਂ 'ਜਾਪੁ' ਵਿਚ 'ਅਨਭਉ' ਅਤੇ 'ਅਭੈ' ਸ਼ਬਦ ਵਰਤੇ ਗਏ ਹਨ। 'ਨ ਸਤ੍ਰੈ ਨ ਮਿਤ੍ਰੈ' ਕਥਨ ਰਾਹੀਂ ਪਰਮਾਤਮਾ ਦਾ ਨਿਰਵੈਰ ਰੂਪ ਉਘੜਦਾ ਹੈ। ਪਰਮਾਤਮਾ ਲਈ 'ਅਕਾਲ' ਸ਼ਬਦ ਦੀ ਵਰਤੋਂ 'ਜਾਪੁ' ਵਿਚ ਅਨੇਕ ਥਾਂਵਾਂ ਉਤੇ ਹੋਈ ਹੈ। ਉਸ ਨੂੰ 'ਆਦਿ ਰੂਪ ਅਨਾਦ ਮੂਰਤਿ ਅਜੋਨ ਪੁਰਖ ਅਪਾਰ' ਕਹਿ ਕੇ 'ਮੂਰਤਿ' ਸੰਕਲਪ ਵੀ ਸਪਸ਼ਟ ਕਰ ਦਿਤਾ ਗਿਆ ਹੈ। 'ਅਜੂਨੀ' ਸੰਕਲਪ ਦਾ ਸਮਰਥਨ 'ਅਜੋਨ' ਸ਼ਬਦ ਰਾਹੀਂ ਹੋਇਆ ਹੈ। ਪਰਮਾਤਮਾ ਦੇ 'ਸੈਭੰ' ਦੀ ਗੱਲ ਵੀ 'ਜਾਪੁ' ਵਿਚ ਹੋਈ ਹੈ -- 'ਸਯੰਭਵ ਸੁਭੰ ਸਰਬਦਾ ਸਰਬ ਜੁਗਤੇ'। ਸਪਸ਼ਟ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੂਲ ਮੰਤਰ ਦੇ ਸਿੱਧਾਂਤਾਂ ਦੀ ਪੁਨਰ-ਸਥਾਪਨਾ ਕੀਤੀ ਹੈ।

ਪਰਮਾਤਮਾ ਨੂੰ ਨਿਰਗੁਣ ਮੰਨਦੇ ਹੋਇਆਂ ਗੁਰੂ ਜੀ ਨੇ 'ਜਾਪੁ' ਦੇ ਆਰੰਭਿਕ ਛਪੈ ਛੰਦ ਵਿਚ ਸਪਸ਼ਟ ਕੀਤਾ ਹੈ ਕਿ ਪਰਮਾਤਮਾ ਦਾ ਸਰੂਪ ਸੰਸਾਰਿਕ ਵਸਤੂਆਂ

ਦੀ ਤੁਲਨਾ ਦੀ ਪਕੜ ਤੋਂ ਬਾਹਰ ਹੈ। ਉਸ ਦਾ ਕੋਈ ਚਕ੍ਰ, ਚਿੰਨ੍ਹ, ਵਰਣ, ਜਾਤਿ-ਪਾਤਿ, ਰੂਪ, ਰੰਗ, ਰੇਖ-ਭੇਖ ਆਦਿ ਨਹੀਂ ਹੈ। ਇਸ ਲਈ ਉਹ ਵਰਣਨ ਤੋਂ ਪਰੇ ਹੈ। ਉਹ ਅਚਲ ਸਰੂਪ, ਸੁਤੈ ਸਿੱਧ ਪ੍ਰਕਾਸ਼ਮਾਨ ਅਤੇ ਅਸੀਮ ਓਜ ਵਾਲਾ ਹੈ। ਉਹ ਕਰੋੜਾਂ ਇੰਦਰਾਂ ਦਾ ਇੰਦਰ, ਬਾਦਸ਼ਾਹਾਂ ਦਾ ਬਾਦਸ਼ਾਹ ਹੈ। ਸੰਸਾਰ ਦੀਆਂ ਸਾਰੀਆਂ ਸ਼ਕਤੀਆਂ ਉਸ ਨੂੰ 'ਨੇਤਿ ਨੇਤਿ' ਕਹਿ ਕੇ ਬਸ ਕਰ ਜਾਂਦੀਆਂ ਹਨ। ਉਹ ਪਰਮ ਸੱਤਾ ਸਭ ਨੂੰ ਜਾਣਦੀ ਹੈ, ਸਭ ਭੇਖਾਂ ਤੋਂ ਉੱਚੀ ਹੈ। ਉਸ ਦੇ ਸਰੂਪ ਦਾ ਚਿਤ੍ਰਣ ਸ਼ਾਸਤ੍ਰ, ਵੇਦ, ਪੁਰਾਣ ਆਦਿ ਨਹੀਂ ਕਰ ਸਕਦੇ। ਸੰਸਾਰ ਰਚਨਾ ਦਾ ਮੂਲ ਮੁੱਦਾ ਇਕ ਤੋਂ ਅਨੇਕ ਹੋਣ ਦਾ ਹੈ। ਇਸ ਦ੍ਰਿਸ਼ਮਾਨ ਏਕਤਾ ਵਿਚ ਮੂਲ ਜਾਂ ਬੁਨਿਆਦੀ ਤੱਤ੍ਵ ਇਕ ਹੀ ਹੈ। ਸੋਨੇ ਤੋਂ ਗਹਿਣੇ ਬਣਨ ਵਾਂਗ, ਮਿੱਟੀ ਤੋਂ ਬਰਤਨ ਘੜਨ ਵਾਂਗ, ਜਲ ਤੋਂ ਜਲ-ਤਰੰਗ ਪੈਦਾ ਹੋਣ ਵਾਂਗ ਸਾਰੀਆਂ ਵਸਤੂਆਂ ਆਪਣਾ ਵੱਖਰਾ ਵੱਖਰਾ ਰੂਪ ਧਾਰ ਕੇ ਅੰਤ ਵਿਚ ਆਪਣੇ ਮੂਲ ਤੱਤ੍ਵ ਵਿਚ ਹੀ ਸਮਾ ਜਾਂਦੀਆਂ ਹਨ। ਅਨੇਕਤਾ ਦਾ ਕੇਵਲ ਇਹਸਾਸ ਹੈ, ਪਰ ਇਹ ਯਥਾਰਥ ਨਹੀਂ, ਵਾਸਤਵਿਕ ਸੱਤਾ ਤਾਂ ਇਕ ਹੀ ਹੈ--'ਅਨੇਕ ਹੈਂ ਫਿਰ ਏਕ ਹੈਂ'। ਗੁਰੂ ਜੀ ਦੀ ਧਾਰਨਾ ਹੈ ਕਿ ਉਸ ਇਕ ਪਰਮਾਤਮਾ ਨੇ ਜੋ ਅਨੇਕ ਰੂਪ ਧਾਰਨ ਕੀਤੇ ਹੋਏ ਹਨ, ਉਹ ਅਸਲੋਂ ਇਕੋ ਮੂਰਤ ਦੇ ਅਨੇਕ ਦਰਸ਼ਨ ਹਨ। ਪਰਮਾਤਮਾ ਬਾਜੀਗਰ ਵਾਂਗ ਸੰਸਾਰਿਕ ਪ੍ਰਪੰਚ ਦੀ ਖੇਡ ਰਚਦਾ ਹੈ, ਖੇਡ ਖੇਡਣ ਉਪਰੰਤ ਬਾਜੀਗਰ ਵਾਂਗ ਸਾਰੇ ਵਿਖਾਵੇ ਨੂੰ ਸਮੇਟ ਲੈਂਦਾ ਹੈ, ਅਰਥਾਤ ਆਪਣੇ ਵਿਚ ਲੀਨ ਕਰ ਲੈਂਦਾ ਹੈ:

*ਏਕੁ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ।*
*ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕੁ। ੮੧।*

ਅਸਲ ਵਿਚ, ਹਰ ਪ੍ਰਕਾਰ ਦੇ ਪਰਸਪਰ ਵਿਰੋਧੀ ਦਿਸਣ ਵਾਲੇ ਸਰੂਪ ਪਰਮਾਤਮਾ ਦਾ ਹੀ ਵੱਖ ਵੱਖ ਢੰਗਾਂ ਨਾਲ ਹੋਇਆ ਪਸਾਰਾ ਹੈ। ਇਹ ਪਰਮਾਤਮਾ ਦੀ ਸਰਬ ਵਿਆਪਕਤਾ ਹੈ। ਉਹ ਸੰਸਾਰ ਦੇ ਜ਼ੱਰੇ-ਜ਼ੱਰੇ ਵਿਚ ਰਮਿਆ ਹੋਇਆ ਹੈ। ਇਹ ਸਰਬ-ਵਿਆਪਕ ਸਰੂਪ ਹੀ ਨਿਰਗੁਣ ਸਰੂਪ ਦੀ ਆਧਾਰ-ਭੂਮੀ ਹੈ। ਇਸੇ ਕਰ ਕੇ ਗੁਰੂ ਜੀ ਨੇ ਪਰਮਾਤਮਾ ਦੇ ਲਗਭਗ ਸਾਰੇ ਵਾਚਕ ਨਾਂਵਾਂ ਨਾਲ ਸਿਫ਼ਤ ਸਾਲਾਹ ਕੀਤੀ ਹੈ।

ਮੱਧ ਯੁਗ ਦੇ ਸੰਤ ਸਾਹਿੱਤ ਅਤੇ ਗੁਰਬਾਣੀ ਵਿਚ ਪਰਮਾਤਮਾ ਦਾ ਸਰੂਪ ਅਧਿਕਤਰ ਸੌਮ੍ਯ ਜਾਂ ਕੋਮਲ ਰਿਹਾ ਹੈ। ਉਹ ਕ੍ਰਿਪਾਲੂ, ਦਿਆਲੂ, ਭਗਤ-ਵੱਛਲ, ਪ੍ਰਤਿਪਾਲਕ ਅਤੇ ਪਰ-ਉਪਕਾਰੀ ਹੈ। ਪਰ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸਮੇਂ ਤਕ

ਇਤਿਹਾਸਿਕ ਪਰਿਸਥਿਤੀਆਂ ਕਾਫੀ ਬਦਲ ਚੁਕੀਆਂ ਸਨ। ਆਤਮ ਰਖਿਆ ਦਾ ਪ੍ਰਸ਼ਨ ਸਾਹਮਣੇ ਸੀ। ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੇ ਮਹਾ-ਬਲੀਦਾਨਾਂ ਨੇ ਸਿੱਖ ਸਮਾਜ ਨੂੰ ਝੰਜੋੜ ਦਿੱਤਾ ਸੀ। ਭੈ-ਭੀਤ ਅਤੇ ਘਬਰਾਏ ਹੋਏ ਲੋਕਾਂ ਦੇ ਮਨ ਵਿਚ ਵੀਰਤਾ ਦੀ ਭਾਵਨਾ ਦਾ ਸੰਚਾਰ ਕਰਨਾ ਅਤੇ ਧਰਮ-ਯੁੱਧ ਲਈ ਪ੍ਰੇਰਨਾ ਦੇਣਾ ਉਸ ਵਕਤ ਦੇ ਲੋਕ-ਨਾਇਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਜਨ-ਮਾਨਸ ਦੀ ਜ਼ੋਰਦਾਰ ਮੰਗ ਸੀ। ਲੋਕਾਂ ਦੀ ਨਬਜ਼ ਨੂੰ ਪਛਾਣਦੇ ਹੋਇਆਂ ਗੁਰੂ ਜੀ ਨੇ ਪਰਮਾਤਮਾ ਤੋਂ ਜਨਤਾ ਦੇ ਸੰਕਟ ਹਰਨ ਦੀ ਆਸ ਕੀਤੀ। ਪਰਮਾਤਮਾ ਦੇ ਕੋਮਲ ਰੂਪ ਦੇ ਨਾਲ ਜੁਝਾਰੂ ਰੂਪ ਦੀ ਕਲਪਨਾ ਜੁੜਨ ਲਗੀ ਅਤੇ ਭਗਤੀ ਦੇ ਨਾਲ ਸ਼ਕਤੀ ਦਾ ਮੇਲ ਹੋਣ ਲਗਾ। ਭਾਰਤੀ ਧਾਰਮਿਕ ਸਾਹਿੱਤ ਵਿਚ ਪਰਮਾਤਮਾ ਦਾ ਸੰਘਾਰਕ ਪੱਖ ਰੁਦ੍ਰ ਰੂਪ ਰਾਹੀਂ ਪ੍ਰਗਟਾਇਆ ਗਿਆ ਹੈ। ਸੰਸਾਰ ਵਿਚ ਸੰਤੁਲਨ ਦੀ ਸਥਿਤੀ ਬਣਾਈ ਰੱਖਣ ਲਈ ਵਿਰੋਧੀ ਜਾਂ ਵਿਘਨਕਾਰੀ ਸ਼ਕਤੀਆਂ ਨੂੰ ਦਬਾਣਾ ਅਤਿ ਜ਼ਰੂਰੀ ਹੈ। ਇਨ੍ਹਾਂ ਸ਼ਕਤੀਆਂ ਨੂੰ ਅਸੁਰੀ ਜਾਂ ਰਾਖਸ਼ੀ ਸ਼ਕਤੀਆਂ ਕਿਹਾ ਜਾਂਦਾ ਹੈ। 'ਭਗਵਦ ਗੀਤਾ' ਦਾ ਸਿੱਧਾਂਤ ਹੈ ਕਿ ਧਰਮ ਦੀ ਹਾਨੀ ਅਤੇ ਅਧਰਮ ਦੇ ਵਾਧੇ ਨੂੰ ਰੋਕਣ ਲਈ ਕਿਸੇ ਈਸ਼ਵਰੀ ਸ਼ਕਤੀ ਦੀ ਦਖ਼ਲ-ਅੰਦਾਜ਼ੀ ਦੀ ਲੋੜ ਹੁੰਦੀ ਹੈ। ਇਸ ਭਾਵਨਾ ਨੇ ਅਵਤਾਰਵਾਦ ਨੂੰ ਜਨਮ ਦਿੱਤਾ। 'ਜਾਪੁ' ਵਿਚ ਅਵਤਾਰ-ਵਾਦ ਦਾ ਨਿਖੇਧ ਹੈ। ਪਰਮਾਤਮਾ ਤੋਂ ਸੰਸਾਰਿਕ ਸੰਤੁਲਨ ਕਾਇਮ ਰਖਣ ਦੀ ਆਸ ਕੀਤੀ ਗਈ ਹੈ। ਇਸ ਲਈ ਕੋਮਲ ਰੂਪ ਦੇ ਨਾਲ ਨਾਲ ਸੰਘਾਰਕ ਰੂਪ ਦੀ ਕਲਪਨਾ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ ਹੈ ਅਤੇ ਉਨ੍ਹਾਂ ਨੇ ਉਸ ਪਰਮਾਤਮਾ ਦੇ ਅਸ਼ਾਂਤ ਜਾਂ ਭਿਆਨਕ ਰੂਪ ਦੀ ਸਥਾਪਨਾ ਕੀਤੀ ਹੈ। ਉਨ੍ਹਾਂ ਨੇ ਉਸ ਪਰਮਾਤਮਾ ਨੂੰ ਪ੍ਰਨਾਮ ਕੀਤਾ ਹੈ ਜੋ ਯੁੱਧਾਂ ਜਾਂ ਯੁੱਧ, ਯੁੱਧ ਦਾ ਕਰਤਾ ਅਤੇ ਸ਼ਾਂਤ ਰੂਪ ਵਾਲਾ ਹੈ। ਇਸ ਤਰ੍ਹਾਂ ਪਰਮਾਤਮਾ ਇਕੋ ਸਮੇਂ ਵਿਰੋਧੀ ਸ਼ਕਤੀਆਂ ਦਾ ਇਕ-ਸਮਾਨ ਸੁਆਮੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਜਾਪੁ' ਆਦਿ ਰਚਨਾਵਾਂ ਵਿਚ ਪਰਮਾਤਮਾ ਦੇ ਨਾਂ ਵੀ ਵੀਰ-ਨਾਇਕਾਂ ਦੀ ਪਰੰਪਰਾ ਵਿਚ ਰਖੇ ਹਨ, ਜਿਵੇਂ ਅਸਿਪਾਣ, ਸਸਤ੍ਰਪਾਣ, ਅਸਿਧੁਜ, ਅਸਿਕੇਤੁ ਆਦਿ। ਉਸ ਪਰਮਾਤਮਾ ਨੂੰ ਕਲਿਆਣਕਾਰੀ ਅਤੇ ਕਠੋਰ ਕਰਮ ਕਰਨ ਵਾਲਾ ਵੀ ਦਸਿਆ ਹੈ- 'ਨਮੋ ਨਿਤ ਨਰਾਇਣੇ ਕਰੂਰ ਕਰਮੈ'। ਉਹ ਸਭ ਨੂੰ ਜਿਤਣ ਵਾਲਾ ਅਤੇ ਸਭ ਨੂੰ ਭੈ ਦੇਣ ਵਾਲਾ ਹੈ- 'ਨਮੋ ਸਰਬ ਜੀਤੇ। ਨਮੋ ਸਰਬ ਭੀਤੇ।' ਉਹ ਸੁੰਦਰ ਸਰੂਪ ਵਾਲਾ ਪੂਰਨ ਪੁਰਖ ਹੈ ਜੋ ਸਭ ਨੂੰ ਬਣਾਉਂਦਾ ਅਤੇ ਢਾਹੁੰਦਾ ਹੈ:

*ਪਰਮ ਰੂਪ ਪੁਨੀਤ ਮੂਰਤਿ ਪੂਰਨ ਪੁਰਖੁ ਅਪਾਰ।*
*ਸਰਬ ਬਿਸ੍ਵ ਰਚਿਓ ਸੁਯੰਭਵ ਗੜਨ ਭੰਜਨਹਾਰ। ੮੩।*

ਇਸ ਰਚਨਾ ਵਿਚ ਪਰਮਾਤਮਾ ਨੂੰ ਨਾਸ਼ਕ ਇਸ ਲਈ ਮੰਨਿਆ ਗਿਆ ਹੈ ਕਿਉਂਕਿ ਉਸ ਵੇਲੇ ਵੈਰੀਆਂ ਨੂੰ ਨਾਸ਼ ਕਰਨਾ ਜਾਂ ਉਨ੍ਹਾਂ ਤੋਂ ਸੁਰਖਿਅਤ ਹੋਣਾ ਬੜਾ ਜ਼ਰੂਰੀ ਸੀ। ਇਸ ਲੋੜ ਦੀ ਪੂਰਤੀ ਲਈ ਹੀ ਪਰਮਾਤਮਾ ਦੇ ਸਰੂਪ-ਚਿਤ੍ਰਣ ਵਿਚ ਨਵਾਂ ਰੰਗ ਲਿਆਉਂਦਾ ਗਿਆ ਹੈ। ਸਮਾਜ ਵਿਚ ਪਸਰੇ ਅਨਾਚਾਰਾਂ ਕਰ ਕੇ ਪੈਦਾ ਹੋਈ ਮੰਦੀ ਹਾਲਤ ਨੂੰ ਸਾਂਵਿਆਂ ਕਰਨ ਲਈ ਗੋਸਵਾਮੀ ਤੁਲਸੀਦਾਸ ਨੂੰ ਜਿਵੇਂ 'ਰਾਮ ਚਰਿਤ ਮਾਨਸ' ਵਿਚ ਸ੍ਰੀ ਰਾਮ ਚੰਦਰ ਦੇ ਸਰੂਪ ਵਿਚ ਮਰਯਾਦਾ ਪੁਰਸ਼ੋਤਮ ਦੀ ਕਲਪਨਾ ਕਰਨੀ ਪਈ, ਮਹਾਤਮਾ ਸੂਰਦਾਸ ਨੂੰ ਸੰਸਾਰ ਵਿਚ ਪਸਰੀ ਵੈਰਾਗ ਦੀ ਅਤਿਵਾਦਿਤਾ ਖ਼ਤਮ ਕਰਨ ਲਈ 'ਸੂਰਸਾਗਰ' ਵਿਚ ਸ੍ਰੀ ਕ੍ਰਿਸ਼ਨ ਦੇ ਲੋਕ-ਰੰਜਨਕਾਰੀ ਸਰੂਪ ਦਾ ਚਿਤ੍ਰਣ ਕਰਨਾ ਪਿਆ, ਉਸੇ ਤਰ੍ਹਾਂ ਯੁਗ ਦੀਆਂ ਪਰਿਸਥਿਤੀਆਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪਰਮਾਤਮਾ ਵਿਚ ਵੈਰੀ ਸੰਘਾਰਕ ਦੇ ਗੁਣਾਂ ਦੀ ਕਲਪਨਾ ਕਰਨੀ ਪਈ (ਰਿਪੁ ਤਾਪਨ ਹੈ, ਸਤ੍ਰੰ ਪ੍ਰਣਾਸੀ, ਅਰਿ ਘਾਲਯ ਹੈ, ਖਲ ਘਾਇਕ ਹੈ)। ਪਰਮਾਤਮਾ ਦੇ ਸਰੂਪ ਦੀ ਇਸ ਪ੍ਰਕਾਰ ਦੀ ਕਲਪਨਾ ਕਰਨ ਨਾਲ ਭੈ-ਭੀਤ ਸਮਾਜ ਵਿਚ ਵੈਰੀ ਦੇ ਨਸ਼ਟ ਹੋਣ ਦੀ ਉਦੋਂ ਆਸ ਬੱਝੀ ਸੀ ਅਤੇ ਸਿੱਖ ਸ਼ੂਰਵੀਰ ਆਸਵੰਤ ਹੋ ਕੇ ਪਰਮਾਤਮਾ ਨੂੰ ਆਪਣੇ ਪੱਖ ਵਿਚ ਪਾ ਕੇ ਉਤਸਾਹ-ਪੂਰਵਕ ਆਤਮ ਬਲ ਨਾਲ ਯੁੱਧ-ਭੂਮੀ ਵਿਚ ਆਪਣੇ ਜੌਹਰ ਵਿਖਾਉਣ ਦੇ ਸਮਰਥ ਹੋਏ ਸਨ। ਇਸ ਪ੍ਰਕਾਰ ਦੀ ਜੁਝਾਰੂ ਜਾਂ ਰੌਦ੍ਰਮਈ ਕਲਪਨਾ ਨਾਲ ਪਰਮਾਤਮਾ ਦੇ ਸੌਮ੍ਯ ਜਾਂ ਕੋਮਲ ਸਰੂਪ ਦਾ ਵਿਰੋਧ ਨਹੀਂ ਹੁੰਦਾ, ਸਗੋਂ ਉਸ ਦੇ ਦੋਵੇਂ ਪੱਖ ਸਾਹਮਣੇ ਆਉਂਦੇ ਹਨ। ਜਿਥੇ ਕਿਥੇ ਵੀ ਪਰਮਾਤਮਾ ਦਾ ਜੁਝਾਰੂ ਰੂਪ ਚਿਤਰਿਆ ਗਿਆ ਹੈ, ਉਥੇ ਨਾਲ ਹੀ ਸੌਮ੍ਯ ਰੂਪ ਵੀ ਸਪਸ਼ਟ ਕਰ ਦਿੱਤਾ ਗਿਆ ਹੈ। ਇਸ ਤਰ੍ਹਾਂ ਯੁੱਧ ਦੀਆਂ ਪਰਿਸਥਿਤੀਆਂ ਅਨੁਸਾਰ ਪਰਮਾਤਮਾ ਦੇ ਸਰਬ-ਪੱਖੀ ਸਰੂਪ ਦਾ ਚਿਤ੍ਰਣ ਹੋ ਸਕਿਆ ਹੈ। ਆਰੰਭਿਕ ਛਪੈ ਛੰਦ ਵਿਚ ਚਿਤਰੀ ਨਿਰਾਕਾਰ ਪਰਮ-ਸੱਤਾ 'ਜਾਪੁ' ਦੇ ਅੰਤ ਤਕ ਸੰਕਟ ਨੂੰ ਦੂਰ ਕਰਨ ਵਾਲੀ ਅਤੇ ਰਖਿਅਕ ਵੀ ਬਣ ਗਈ ਹੈ:

*ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ।*
*ਸਦਾ ਅੰਗ ਸੰਗੇ ਅਭੰਗੰ ਬਿਭੂਤੇ। ੧੯੯।*

ਇਸ ਰਚਨਾ ਵਿਚ ਗੁਰੂ ਜੀ ਨੇ ਪਰਮਾਤਮਾ ਦੇ ਸਰੂਪ-ਚਿਤ੍ਰਣ ਲਈ ਸਤੋਤ੍ਰ ਕਾਵਿ-ਰੂਪ ਦੀ ਵਰਤੋਂ ਕੀਤੀ ਹੈ। ਸਤੋਤ੍ਰ ਉਹ ਰਚਨਾ ਹੁੰਦੀ ਹੈ ਜਿਸ ਵਿਚ ਇਸ਼ਟ

ਦੇਵ ਦਾ ਸਰੂਪ-ਚਿਤ੍ਰਣ, ਗੁਣ-ਕੀਰਤਨ ਜਾਂ ਉਸਤਤ ਕੀਤੀ ਜਾਏ। ਭਾਰਤੀ ਸਾਹਿੱਤ ਵਿਚ ਉਸਤਤਮਈ ਮੰਤਰਾਂ ਦੀ ਹੋਂਦ ਰਿਗ ਵੇਦ ਵਿਚ ਵੇਖੀ ਜਾ ਸਕਦੀ ਹੈ ਜਿਸ ਦਾ ਵਿਕਾਸ ਬਾਦ ਦੇ ਧਾਰਮਿਕ ਅਤੇ ਪੌਰਾਣਿਕ ਸਾਹਿਤ ਵਿਚ ਹੋਇਆ ਅਤੇ ਫਿਰ ਸੁਤੰਤਰ ਜਾਂ ਮੌਲਿਕ ਰੂਪ ਵਿਚ ਸਤੋਤ੍ਰ ਲਿਖੇ ਜਾਣ ਦੀ ਪਰੰਪਰਾ ਹੀ ਚਲ ਪਈ। ਇਸ ਕਾਵਿ-ਰੂਪ ਵਿਚ ਚੂੰਕਿ ਪਰਮਾਤਮਾ ਦੇ ਨਾਂਵਾਂ, ਗੁਣਾਂ ਜਾਂ ਵਿਸ਼ੇਸ਼ਣਾਂ ਦੀ ਇਕ ਤਰ੍ਹਾਂ ਨਾਲ ਗਣਨਾ-ਸੂਚੀ ਹੁੰਦੀ ਹੈ, ਇਸ ਲਈ ਇਸ ਦਾ ਨਾਂ ਸੰਖਿਆ-ਪਰਕ ਜਾਂ ਗਿਣਤੀ-ਆਧਾਰਿਤ ਵੀ ਰਖਿਆ ਜਾਂਦਾ ਰਿਹਾ ਹੈ, ਜਿਵੇਂ 'ਵਿਸ਼ਣੂ ਸਹੰਸ੍ਰਨਾਮਾ'। ਕਈ ਵਿਦਵਾਨਾਂ ਨੇ 'ਜਾਪੁ' ਨੂੰ 'ਵਿਸ਼ਣੂ ਸਹੰਸ੍ਰਨਾਮਾ' ਦੇ ਤੁਲ ਮੰਨ ਕੇ ਇਸ ਨੂੰ 'ਅਕਾਲ ਸਹੰਸ੍ਰਨਾਮਾ' ਦਾ ਨਾਂ ਦਿੱਤਾ ਹੈ। ਪਰ ਦੋਹਾਂ ਵਿਚ ਬੁਨਿਆਦੀ ਅੰਤਰ ਹੈ। 'ਵਿਸ਼ਣੂ ਸਹੰਸ੍ਰਨਾਮਾ' ਵਿਚ ਵਿਸ਼ਣੂ ਦੀ ਸ਼ਕਤੀ, ਸੌਂਦਰਯ, ਸ਼ੀਲ ਆਦਿ ਦਾ ਵਰਣਨ ਹੈ, ਇਸ ਲਈ ਉਸ ਦੀ ਬਿਰਤੀ ਸਗੁਣਾਤਮਕ ਹੈ, ਪਰ 'ਜਾਪੁ' ਵਿਚ ਯੁਗ ਦੀਆਂ ਪਰਿਸਥਿਤੀਆਂ ਅਨੁਸਾਰ ਨਿਰਗੁਣ ਪਰਮਾਤਮਾ ਦਾ ਸਰੂਪ ਚਿਤਰਿਆ ਗਿਆ ਹੈ। ਇਸਲਾਮ ਧਰਮ ਵਿਚ ਵੀ ਫ਼ਾਰਸੀ ਵਿਚ ਲਿਖੇ ਕੁਝ ਅਜਿਹੇ ਸਤੋਤ੍ਰ ਮਿਲਦੇ ਹਨ ਜਿਨ੍ਹਾਂ ਨੂੰ 'ਹਮਦੋਸਨਾ' ਨਾਂ ਦਿੱਤਾ ਗਿਆ ਹੈ। ਹਮਦੋਸਨਾ ਨਾਲੋਂ 'ਜਾਪੁ' ਵਿਚ ਫ਼ਰਕ ਇਹ ਹੈ ਕਿ ਇਸ ਵਿਚ ਹਰ ਧਰਮ ਦੀਆਂ ਭਾਵਨਾਵਾਂ ਦੀ ਸਮਾਈ ਹੋਈ ਹੈ। ਇਸ ਦੀ ਬਿਰਤੀ ਸਮਨਵੈਕਾਰੀ ਹੈ।

ਗੁਰੂ ਜੀ ਨੇ ਵਿਸ਼ੇਸ਼ ਸ਼ੈਲੀ-ਪ੍ਰਯੋਗਾਂ ਰਾਹੀਂ ਵੀ ਪਰਮਾਤਮਾ ਦੇ ਸਰੂਪ-ਚਿਤ੍ਰਣ ਵਿਚ ਰੁਚੀ ਵਿਖਾਈ ਹੈ। ਇਸ ਪ੍ਰਕਾਰ ਦੀ ਪਹਿਲੀ ਸ਼ੈਲੀ ਵਿਰੋਧਾਤਮਕ ਜਾਂ ਵਿਰੋਧਾਭਾਸਿਕ ਕਥਨਾਂ, ਨਾਂਵਾਂ ਜਾਂ ਅਲੰਕਾਰਾਂ ਦੀ ਯੋਜਨਾ ਵਿਚ ਵੇਖੀ ਜਾ ਸਕਦੀ ਹੈ। ਇਕ ਪਾਸੇ ਪਰਮਾਤਮਾ ਕਲਹ-ਕਰਤਾ ਹੈ ਤਾਂ ਦੂਜੇ ਪਾਸੇ ਸ਼ਾਂਤ ਰੂਪ, ਜੇ ਇਕ ਪਾਸੇ ਉਹ ਸਮੁੱਚ ਹੈ ਤਾਂ ਦੂਜੇ ਪਾਸੇ ਅਣੂ, ਜੇ ਇਕ ਪਾਸੇ ਅੰਧਕਾਰ ਹੈ ਤਾਂ ਦੂਜੇ ਪਾਸੇ ਤੇਜ--'ਨਮੋ ਅੰਧਕਾਰੇ ਨਮੋ ਤੇਜ ਤੇਜੇ'। ਇਸੇ ਤਰ੍ਹਾਂ ਉਹ ਇਕ ਪਾਸੇ ਸੰਘਾਰਕ ਹੈ ਤਾਂ ਦੂਜੇ ਪਾਸੇ ਪ੍ਰਤਿਪਾਲਕ, ਜੇ ਇਕ ਪਾਸੇ ਸੁਕਾਉਣ ਵਾਲਾ ਹੈ ਤਾਂ ਦੂਜੇ ਪਾਸੇ ਭਰਨ ਵਾਲਾ, ਜੇ ਇਕ ਪਾਸੇ ਉਹ ਕਾਲ ਰੂਪ ਹੈ ਤਾਂ ਦੂਜੇ ਪਾਸੇ ਪਾਲਣਹਾਰਾ ਹੈ--'ਕਿ ਸਰਬਤ੍ਰ ਕਾਲੈ। ਕਿ ਸਰਬਤ੍ਰ ਪਾਲੈ'।

ਵਿਸ਼ੇਸ਼ ਸ਼ੈਲੀ ਦਾ ਦੂਜਾ ਰੂਪ ਨਕਾਰਾਤਮਕ ਸ਼ਬਦਾਂ ਦੀ ਵਰਤੋਂ ਵਿਚ ਵੇਖਿਆ ਜਾ ਸਕਦਾ ਹੈ। ਇਸ ਸ਼ੈਲੀ ਪ੍ਰਯੋਗ ਰਾਹੀਂ ਪਰਮਾਤਮਾ ਵਿਚ ਕਿਸੇ ਗੁਣ ਦੀ ਕਲਪਨਾ ਨ ਕਰ ਕੇ ਉਸ ਨੂੰ ਗੁਣਾਂ ਜਾਂ ਵਿਸ਼ੇਸ਼ਣਾਂ ਦੀ ਪ੍ਰਭਾਵ ਸੀਮਾ ਤੋਂ ਪਰੇ ਦਸਿਆ ਗਿਆ

ਹੈ–'ਨ ਰਾਗੇ। ਨ ਰੰਗੇ। ਨ ਰੂਪੇ। ਨ ਰੇਖੇ।' ਇਸ ਰਚਨਾ ਦੇ ਮੁੱਢਲੇ ਛਪੈ ਛੰਦ ਵਿਚ ਵੀ ਇਹ ਸ਼ੈਲੀ ਵਰਤੀ ਗਈ ਹੈ। ਇਸ ਸ਼ੈਲੀ ਨਾਲ ਮੇਲ ਖਾਂਦੀ ਇਕ ਹੋਰ ਸ਼ੈਲੀ ਹੈ ਨਿਸ਼ੇਧਾਤਮਕ। ਇਸ ਪ੍ਰਸੰਗ ਵੇਲੇ ਗੁਰੂ ਜੀ ਨੇ ਪਰਮਾਤਮਾ ਦੇ ਨਾਂਵਾਂ ਜਾਂ ਵਿਸ਼ੇਸ਼ਣਾਂ ਨਾਲ 'ਅ' ਉਪਸਰਗ ਦੀ ਵਰਤੋਂ ਕੀਤੀ ਹੈ। ('ਅਰੂਪ ਹੈਂ। ਅਨੂਪ ਹੈਂ। ਅਜੂ ਹੈਂ। ਅਭੂ ਹੈਂ।') ਇਹ ਸ਼ੈਲੀ ਚਾਚਰੀ ਛੰਦ ਰਾਹੀਂ ਵਿਸ਼ੇਸ਼ ਉਘੜੀ ਹੈ।

ਉਪਰੋਕਤ ਵਰਣਨ-ਸ਼ੈਲੀਆਂ ਤੋਂ ਇਲਾਵਾ ਗੁਰੂ-ਕਵੀ ਨੇ 'ਨਮਸਤੰ' ਜਾਂ 'ਨਮੋ' ਵਰਗੇ ਨਮਸਕਾਰਾਤਮਕ ਸ਼ਬਦਾਂ ਦੀ ਵਰਤੋਂ ਕਰ ਕੇ ਇਕ ਵਿਸ਼ੇਸ਼ ਕਥਨ-ਢੰਗ ਰਾਹੀਂ ਸੰਗੀਤਾਤਮਕਤਾ ਪੈਦਾ ਕੀਤੀ ਹੈ। ਇਸ ਨਾਲ ਜਿਗਿਆਸੂ ਦੇ ਮਨ ਵਿਚ ਇਕ ਪ੍ਰਕਾਰ ਦੀ ਕਰਮਸ਼ੀਲਤਾ ਜਾਂ ਉਦਮ ਕਰਨ ਦੀ ਬਿਰਤੀ ਦਾ ਵਿਕਾਸ ਹੁੰਦਾ ਹੈ ਅਤੇ ਉਹ ਹਰਿ-ਭਗਤੀ ਦੇ ਮਾਰਗ ਉਤੇ ਅਗੇ ਵਧਦਾ ਹੈ। ਕੁਝ ਇਕ ਛੰਦਾਂ ਵਿਚ ਗੁਰੂ ਜੀ ਨੇ ਹਰ ਇਕ ਤੁਕ ਦੇ ਸ਼ੁਰੂ ਵਿਚ 'ਕਿ' ਅਵ੍ਯਯ ਦੀ ਵਰਤੋਂ ਕਰ ਕੇ ਪਰਮਾਤਮਾ ਦੇ ਸਰੂਪ-ਚਿਤ੍ਰਣ ਵਿਚ ਨਵਾਂ ਪ੍ਰਯੋਗ ਕੀਤਾ ਹੈ। ਇਸ 'ਕਿ' ਪਦ ਦਾ ਅਰਥ ਕੁਝ ਟੀਕਾਕਾਰਾਂ ਨੇ 'ਜੋ' ਅਤੇ ਕੁਝ ਨੇ 'ਜਾਂ' ਕੀਤਾ ਹੈ। ਪਹਿਲਾ ਅਰਥ ਸਰਵਨਾਮ ਸੂਚਕ ਹੈ ਅਤੇ ਦੂਜਾ ਅਵ੍ਯਯ ਬੋਧਕ। ਇਸ ਕਿਸਮ ਦਾ ਪ੍ਰਯੋਗ ਭਗਵਤੀ ਛੰਦ ਰਾਹੀਂ ਹੋਇਆ ਹੈ–'ਕਿ ਸਾਹਿਬ ਦਿਮਾਗ ਹੈਂ। ਕਿ ਹੁਸਨਲ ਚਰਾਗ ਹੈਂ। ਕਿ ਕਾਮਲ ਕਰੀਮ ਹੈਂ। ਕਿ ਰਾਜਕ ਰਹੀਮ ਹੈਂ।'

ਪਰਮਾਤਮਾ ਦੇ ਸਰੂਪ-ਵਰਣਨ ਵਿਚ ਇਕ ਵਿਸ਼ੇਸ਼ਤਾ ਇਹ ਵੀ ਵੇਖੀ ਗਈ ਹੈ ਕਿ ਗੁਰੂ-ਕਵੀ ਨੇ ਪਹਿਲਾਂ ਕਿਸੇ ਪ੍ਰਤਿਸ਼ਠਿਤ ਸੱਤਾ ਜਾਂ ਸ਼ਕਤੀ ਦਾ ਉਲੇਖ ਕਰ ਕੇ ਫਿਰ ਪਰਮਾਤਮਾ ਨੂੰ ਉਸ ਤੋਂ ਉਪਰ ਜਾਂ ਸ੍ਰੇਸ਼ਠ ਦਸਿਆ ਹੈ। ਇਸ ਨਾਲ ਤੁਲਨਾਤਮਕ ਵਿਧੀ ਰਾਹੀਂ ਪਰਮਾਤਮਾ ਦੀ ਮਹਾਨਤਾ ਅਤੇ ਸਮਰਥਤਾ ਉਤੇ ਪ੍ਰਕਾਸ਼ ਪੈਂਦਾ ਹੈ, ਜਿਵੇਂ:

*ਨਮੋ ਜੋਗ ਜੋਗੇਸ੍ਵਰੰ ਪਰਮ ਸਿਧੇ।*
*ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿਧੇ। ੫੧।*
*ਨਮੋ ਸਾਹ ਸਾਹੰ ਨਮੋ ਭੂਪ ਭੂਪੇ। ੫੫।*
*ਨਮੋ ਚੰਦ੍ਰ ਚੰਦ੍ਰੇ ਨਮੋ ਭਾਨ ਭਾਨੇ। ੬੭।*

ਪਰਮਾਤਮਾ ਦੇ ਗੁਣਾਂ ਦੇ ਵਰਣਨ ਵਿਚ ਸਤੋਤ੍ਰ ਤੋਂ ਪੈਦਾ ਹੋਣ ਵਾਲੀ ਨੀਰਸਤਾ ਨੂੰ ਖ਼ਤਮ ਕਰਨ ਲਈ ਅਤੇ ਰੋਚਕਤਾ ਦਾ ਸੰਚਾਰ ਕਰਨ ਲਈ ਗੁਰੂ ਜੀ ਨੇ ਜਲਦੀ ਜਲਦੀ ਛੰਦ ਬਦਲੇ ਹਨ। ਇਤਨਾ ਹੀ ਨਹੀਂ, ਨਿੱਕੇ ਨਿੱਕੇ ਅਤੇ ਇਕਹਿਰੇ ਛੰਦਾਂ ਦੀ

ਵਰਤੋਂ ਨਾਲ ਉਪਾਸਕ ਦੇ ਮਨ ਵਿਚ ਹਰਿ-ਭਗਤੀ ਲਈ ਤੀਬਰ ਇੱਛਾ ਪੈਦਾ ਕੀਤੀ ਹੈ।

ਇਸ ਰਚਨਾ ਦੀ ਕੁਲ ਛੰਦ-ਗਿਣਤੀ ੧੯੯ ਹੈ। ਪਰ ਕੁਝ ਵਿਦਵਾਨਾਂ ਨੇ ਇਸ ਨੂੰ ੨00 ਛੰਦਾਂ ਦੀ ਰਚਨਾ ਮੰਨਿਆ ਹੈ ਕਿਉਂਕਿ ਉਨ੍ਹਾਂ ਅਨੁਸਾਰ ਅੰਕ ੧੯੫ ਵਾਲਾ ਭੁਜੰਗ ਪ੍ਰਯਾਤ ਛੰਦ ਅਸਲੋਂ ਦੋ ਅਰਧ ਭੁਜੰਗ ਪ੍ਰਯਾਤ ਛੰਦ ਹਨ। ਪਰ ਸਾਰੀਆਂ ਪੁਰਾਣੀਆਂ ਬੀੜਾਂ ਵਿਚ ਇਸ ਰਚਨਾ ਦੀ ਛੰਦ-ਗਿਣਤੀ ੧੯੯ ਸਹੀ ਹੈ। ਇਸ ਵਿਚ ਕੁਲ ੧0 ਕਿਸਮਾਂ ਦੇ ਛੰਦ ਵਰਤੇ ਗਏ ਹਨ। ਇਨ੍ਹਾਂ ਛੰਦਾਂ ਦਾ ੨੨ ਵਾਰ ਪਰਿਵਰਤਨ ਹੋਇਆ ਹੈ। ਇਸ ਵਿਚਲੇ ਛੰਦਾਂ ਦਾ ਸਰੂਪ ਅਧਿਕਤਰ ਛੋਟਾ ਅਤੇ ਤੀਬਰ ਗਤੀ ਵਾਲਾ ਹੈ। ਪੁਰਾਤਨ ਕਾਲ ਵਿਚ ਸਿੱਖ ਯੁੱਧ-ਵੀਰ ਇਨ੍ਹਾਂ ਛੰਦਾਂ ਦੀ ਚਾਲ ਤੇ ਗੱਤਕੇ ਦੇ ਪੈਂਤੜੇ ਨਿਸਚਿਤ ਕਰਨ ਦੀ ਰੀਤ ਨੂੰ ਅਪਣਾਉਂਦੇ ਸਨ। ਇਸ ਤਰ੍ਹਾਂ ਇਸ ਰਚਨਾ ਦੇ ਛੰਦਾਂ ਦੀ ਯੋਜਨਾ ਸ਼ਸਤ੍ਰ-ਅਭਿਆਸ ਅਤੇ ਯੁੱਧ-ਸੰਘਰਸ਼ ਦੀ ਭੂਮਿਕਾ ਨਿਭਾਉਂਦੀ ਹੈ।

ਇਸ ਰਚਨਾ ਵਿਚ ਗੁਰੂ ਜੀ ਨੇ ਅਨੇਕ ਭਾਸ਼ੀ ਸ਼ਬਦਾਂ ਦੀ ਵਰਤੋਂ ਕਰ ਕੇ ਇਕ ਪਾਸੇ ਇਸ ਦੀ ਭਾਸ਼ਾ ਦਾ ਸੰਬੰਧ ਸੰਸਕ੍ਰਿਤ ਅਤੇ ਹੋਰ ਭਾਰਤੀ ਭਾਸ਼ਾਵਾਂ ਨਾਲ ਜੋੜਿਆ ਹੈ ਅਤੇ ਦੂਜੇ ਪਾਸੇ ਉਸ ਵਿਚ ਅਰਬੀ, ਫ਼ਾਰਸੀ ਆਦਿ ਸਾਮੀ ਭਾਸ਼ਾਵਾਂ ਤੋਂ ਵੀ ਖੁਲ੍ਹ ਕੇ ਸ਼ਬਦਾਵਲੀ ਵਰਤੀ ਗਈ ਹੈ। ਇਹ ਸ਼ਬਦ ਆਪਣੀਆਂ ਭਾਸ਼ਾਵਾਂ ਨਾਲ ਸੰਬੰਧਿਤ ਧਰਮਾਂ ਵਿਚਲੇ ਬ੍ਰਹਮ ਚਿੰਤਨ ਦੇ ਭਾਸ਼ਾਈ ਪ੍ਰਯੋਗਾਂ ਨੂੰ ਨਾਲ ਲੈ ਕੇ ਆਏ ਹਨ। ਇਸ ਤਰ੍ਹਾਂ ਇਸ ਰਚਨਾ ਵਿਚ ਅਨੇਕ ਪਰੰਪਰਾਵਾਂ, ਭਾਵਨਾਵਾਂ, ਧਰਮਾਂ, ਵਿਸ਼ਵਾਸਾਂ ਤੋਂ ਪਰਮਾਤਮਾ ਦੇ ਗੁਣ-ਵਾਚਕ ਸ਼ਬਦਾਂ ਨੂੰ ਇਕ ਥਾਂ ਇਕੱਠਾ ਕਰ ਦਿੱਤਾ ਗਿਆ ਹੈ। ਇਸ ਸ਼ਬਦ-ਸੰਯੋਗ ਨਾਲ ਇਹ ਰਚਨਾ ਸਾਰੇ ਧਰਮਾਂ ਦੀ ਪ੍ਰਤਿਨਿਧਤਾ ਕਰਦੀ ਹੋਈ ਸਰਬ-ਧਰਮ-ਗ੍ਰਾਹੀ ਬਣ ਗਈ ਹੈ। ਅਜਿਹੇ ਸ਼ਬਦ-ਸੁਮੇਲ ਨਾਲ ਭਾਵਾਤਮਕ ਏਕਤਾ ਨੂੰ ਸਰਲਤਾ ਪੂਰਵਕ ਕਾਇਮ ਰਖਿਆ ਜਾ ਸਕਿਆ ਹੈ। ਇਹੀ ਕਾਰਨ ਹੈ ਕਿ ਹਰ ਧਰਮ ਵਾਲੇ ਇਸ ਰਚਨਾ ਵਿਚ ਆਪਣੇ ਧਰਮ ਬਾਰੇ ਗੱਲ ਕਹੀ ਹੋਣ ਦਾ ਇਹਸਾਸ ਕਰਦੇ ਹਨ।

ਕੁਲ ਮਿਲਾ ਕੇ 'ਜਾਪੁ' ਭਗਤੀ ਕਾਵਿ ਦੀ ਇਕ ਉਤਮ ਰਚਨਾ ਹੈ ਜੋ ਨ ਕੇਵਲ ਆਪਣੇ ਰਚਨਾ-ਮਨੋਰਥ ਵਿਚ ਸਫਲ ਹੈ, ਸਗੋਂ ਪਰਮਾਤਮਾ ਦੇ ਸਰੂਪ ਦੀਆਂ ਸੀਮਾਵਾਂ ਦਾ ਵਿਸਤਾਰ ਕਰਦੀ ਹੋਈ ਸਰਬ-ਸਾਂਝੇ ਇਸ਼ਟ ਨੂੰ ਪੇਸ਼ ਕਰਦੀ ਹੈ। ਇਸ ਵਿਚ ਵਰਣਿਤ ਪਰਮਾਤਮਾ ਨਿਰਗੁਣ, ਨਿਰਵਿਕਾਰ, ਨਿਰਾਕਾਰ ਹੋਣ ਤੋਂ ਇਲਾਵਾ ਸੌਮ੍ਯ

ਅਤੇ ਕਠੋਰ, ਸੁੰਦਰ ਅਤੇ ਭਿਆਨਕ, ਸ਼ਾਂਤ ਅਤੇ ਕਰੂਰ ਸਾਰੇ ਗੁਣਾਂ ਦੇ ਸੁਆਮੀ ਹਨ। ਅਜਿਹਾ ਚਿਤ੍ਰਣ ਯੁਗ ਦੀਆਂ ਪਰਿਸਥਿਤੀਆਂ ਕਰ ਕੇ ਹੋਇਆ ਹੈ। ਇਸ ਵਿਚ ਭਗਤੀ ਅਤੇ ਸ਼ਕਤੀ ਦੋਹਾਂ ਤਰ੍ਹਾਂ ਦੀਆਂ ਬਿਰਤੀਆਂ ਦਾ ਸੁੰਦਰ ਸੁਮੇਲ ਹੈ।

## ੨. ਅਕਾਲ ਉਸਤਤਿ

'ਦਸਮ-ਗ੍ਰੰਥ' ਵਿਚ ਸੰਕਲਿਤ ਇਹ ਦੂਜੀ ਭਗਤੀ ਪ੍ਰਧਾਨ ਰਚਨਾ ਹੈ। ਇਸ ਦੇ ਸ਼ੁਰੂ ਵਿਚ 'ਅਕਾਲ ਉਸਤਤਿ' ਆਦਿ ਕਿਸੇ ਪ੍ਰਕਾਰ ਦਾ ਕੋਈ ਨਾਂ ਨਹੀਂ ਦਿੱਤਾ ਹੋਇਆ। ਪੁਰਾਤਨ ਬੀੜਾਂ ਵਿਚ ਕਿਤੇ ਕਿਤੇ ਅਖੀਰ ਤੇ 'ਉਸਤਤ ਸੰਪੂਰਨੰ' ਸ਼ਬਦ ਵੀ ਲਿਖੇ ਹਨ। ਸੰਭਵ ਹੈ ਇਸ ਦੇ ਵਰਣਿਤ ਵਿਸ਼ੇ ਨੂੰ ਧਿਆਨ ਵਿਚ ਰਖ ਕੇ ਕਿਸੇ ਲਿਖਾਰੀ ਜਾਂ ਸੰਗ੍ਰਹਿ-ਕਰਤਾ ਨੇ ਇਸ ਨੂੰ ਵਰਤਮਾਨ ਨਾਂ ਦੇ ਦਿੱਤਾ ਹੋਵੇ।

ਇਸ ਦੇ ਆਰੰਭ ਵਿਚ 'ਉਤਾਰ ਖਾਸੇ ਦਸਖਤ ਕਾ। ਪਾਤਿਸਾਹੀ ੧0' ਉਕਤੀ ਲਿਖੀ ਮਿਲਦੀ ਹੈ। ਉਸ ਤੋਂ ਬਾਦ ਹੇਠ ਲਿਖਿਆ ਛੰਦ (ਉਦਗਾਰ) ਅੰਕਿਤ ਹੋਇਆ ਹੈ

*ਅਕਾਲ ਪੁਰਖ ਕੀ ਰਛਾ ਹਮਨੈ।*
*ਸਰਬ ਲੋਹ ਕੀ ਰਛਿਆ ਹਮਨੈ।*
*ਸਰਬ ਕਾਲ ਜੀ ਦੀ ਰਛਿਆ ਹਮਨੈ।*
*ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ।*

ਇਸ ਤੋਂ ਅਗੇ 'ਆਗੇ ਲਿਖਾਰੀ ਕੇ ਦਸਖਤ' ਉਕਤੀ ਲਿਖੀ ਹੈ। ਇਸ ਤੋਂ ਸਪਸ਼ਟ ਹੈ ਕਿ ਇਸ ਬਾਣੀ ਨੂੰ ਜਦੋਂ 'ਦਸਮ-ਗ੍ਰੰਥ' ਦੇ ਵਰਤਮਾਨ ਰੂਪ ਵਿਚ ਦਰਜ ਕੀਤਾ ਗਿਆ ਤਾਂ ਇਸ ਦਾ ਉਤਾਰਾ ਕਿਸੇ ਅਜਿਹੀ ਪੋਥੀ ਤੋਂ ਕੀਤਾ ਗਿਆ ਜਿਸ ਦੇ ਸ਼ੁਰੂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥਾਂ ਨਾਲ ਲਿਖਿਆ ਉਪਰੋਕਤ ਛੰਦ ਹੋਵੇਗਾ ਅਤੇ ਉਸ ਤੋਂ ਬਾਦ ਦਾ ਸਾਰਾ ਪਾਠ ਕਿਸੇ ਲਿਖਾਰੀ ਦਾ ਲਿਖਿਆ ਹੋਵੇਗਾ।

ਇਸ ਦਾ ਮੂਲ ਪਾਠ 'ਤ੍ਵਪ੍ਰਸਾਦਿ' ਉਕਤੀ ਸਹਿਤ ਚਉਪਈ ਛੰਦ ਦੀ ਵਰਤੋਂ ਨਾਲ ਸ਼ੁਰੂ ਹੁੰਦਾ ਹੈ। ਪਹਿਲੇ ਦਸ ਚਉਪਈ ਛੰਦਾਂ ਵਿਚ ਗੁਰੂ ਜੀ ਦੀ ਬ੍ਰਹਮ ਸੰਬੰਧੀ ਧਾਰਨਾ ਸਪਸ਼ਟ ਹੁੰਦੀ ਹੈ। ਸਭ ਤੋਂ ਪਹਿਲਾਂ 'ਇਕ ਓਅੰਕਾਰ' ਨੂੰ ਪ੍ਰਨਾਮ ਕੀਤਾ ਗਿਆ ਹੈ। 'ਓਅੰਕਾਰ' ਸ਼ਬਦ ਗੁਰਬਾਣੀ ਵਿਚ ਬ੍ਰਹਮ ਦੇ ਵਾਚਕ ਵਜੋਂ ਵਰਤਿਆ ਗਿਆ ਹੈ। 'ਓਅੰਕਾਰ' ਨਾਂ ਦੀ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਓਅੰਕਾਰ ਰਾਹੀਂ ਹੀ ਸ੍ਰਿਸ਼ਟੀ ਦੀ ਉਤਪੱਤੀ ਮੰਨੀ ਹੈ। ਮੂਲ ਮੰਤਰ ਵਿਚ ਇਸ ਨੂੰ ਪ੍ਰਥਮ ਸਥਾਨ

ਦਿੱਤਾ ਗਿਆ ਹੈ। 'ਜਾਪੁ' ਵਿਚ ਵੀ ਇਸ ਨੂੰ ਪਰਮਾਤਮਾ ਦੇ ਨਾਂਵਾਂ ਦੀ ਸੂਚੀ ਵਿਚ ਗਿਣਿਆ ਗਿਆ ਹੈ। ਇਸ ਤੋਂ ਇਲਾਵਾ ਪਰਮਾਤਮਾ ਨੂੰ ਸਰਬ-ਵਿਆਪਕ, ਸਭ ਵਿਚ ਸਮਾਏ ਹੋਏ ਅਤੇ ਘਟ ਘਟ ਵਾਸੀ ਵੀ ਦਸਿਆ ਗਿਆ ਹੈ।

ਦਸ ਚਉਪਈਆਂ ਤੋਂ ਬਾਦ ੧0 ਕਬਿੱਤ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਪਰਮਾਤਮਾ ਦੀ ਸਰਬ-ਵਿਆਪਕਤਾ, ਅਨੇਕ-ਰੂਪਤਾ ਅਤੇ ਫਿਰ ਇਕ-ਰੂਪਤਾ ਆਦਿ ਗੁਣਾਂ ਦਾ ਪਰਿਚਯ ਦਿੱਤਾ ਹੈ। ਇਸ ਸੰਸਾਰ ਵਿਚ ਅਨੇਕ ਤਰ੍ਹਾਂ ਨਾਲ ਪਰਮਾਤਮਾ ਨੂੰ ਯਾਦ ਕੀਤਾ ਜਾਂਦਾ ਹੈ, ਪਰ ਮੂਲ ਭਾਵਨਾ ਅਨੇਕਤਾ ਵਿਚ ਏਕਤਾ ਲੱਭਣ ਦੀ ਰਹੀ ਹੈ।

ਇਸ ਤੋਂ ਅਗੇ ੧0 ਸਵੈਯੇ ਹਨ। ਇਹ ਸਵੈਯੇ 'ਅੰਮ੍ਰਿਤ ਸੰਚਾਰ' ਦੀਆਂ ਪੰਜ ਬਾਣੀਆਂ ਵਿਚ ਵੀ ਸ਼ਾਮਲ ਕੀਤੇ ਜਾਂਦੇ ਹਨ। ਇਸ ਤਰ੍ਹਾਂ ਇਨ੍ਹਾਂ ਦੀ ਰਚਨਾ 'ਅੰਮ੍ਰਿਤ-ਸੰਚਾਰ' ਦੀ ਘਟਨਾ ਤੋਂ ਪਹਿਲਾਂ ਹੋ ਗਈ ਪ੍ਰਤੀਤ ਹੁੰਦੀ ਹੈ। ਇਨ੍ਹਾਂ ਵਿਚ ਵੱਖਰੀਆਂ ਵੱਖਰੀਆਂ ਸਾਧਨਾ ਪ੍ਰਣਾਲੀਆਂ ਦੇ ਬਾਹਰਲੇ ਆਡੰਬਰਾਂ, ਕਰਮ ਕਾਂਡਾਂ, ਸੰਸਾਰਿਕ ਸੁਖਾਂ-ਭੋਗਾਂ ਆਦਿ ਦਾ ਵਰਣਨ ਕਰਕੇ ਪ੍ਰੇਮ-ਪੂਰਵਕ ਪਰਮਾਤਮਾ ਦੀ ਭਗਤੀ ਕਰਨ ਵਲ ਜਿਗਿਆਸੂ ਨੂੰ ਰੁਚਿਤ ਕੀਤਾ ਗਿਆ ਹੈ। ਨਮੂਨੇ ਵਜੋਂ ੨੯ਵਾਂ ਸਵੈਯਾ ਵਿਚਾਰਨਯੋਗ ਹੈ ਜਿਸ ਵਿਚ ਗੁਰੂ ਜੀ ਨੇ ਲਿਖਿਆ ਹੈ ਕਿ ਅੱਖਾਂ ਮੀਚ ਕੇ ਬਗਲੇ ਵਾਂਗ ਧਿਆਨ ਲਗਾਉਣ, ਸੱਤਾਂ ਸਮੁੰਦਰਾਂ ਦੇ ਜਲ ਵਿਚ ਇਸ਼ਨਾਨ ਕਰਨ ਨਾਲ ਅਤੇ ਵਿਅਰਥ ਦੀਆਂ ਵਿਚਾਰ-ਗੋਸ਼ਟਾਂ ਵਿਚ ਸ਼ਾਮਲ ਹੋਣ ਨਾਲ ਪਰਮਾਤਮਾ ਦੀ ਪ੍ਰਾਪਤੀ ਸੰਭਵ ਨਹੀਂ। ਉਸ ਦੀ ਪ੍ਰਾਪਤੀ ਦਾ ਇਕੋ ਇਕ ਮਾਰਗ ਹੈ ਪ੍ਰੇਮ ਜਾਂ ਪ੍ਰੇਮ-ਭਗਤੀ ਜੋ ਹਰ ਪ੍ਰਕਾਰ ਦੇ ਪਾਖੰਡਾਂ ਤੋਂ ਉੱਚੀ ਅਤੇ ਸੱਚੀ ਸਾਧਨਾ ਹੈ।

ਇਸ ਤੋਂ ਅਗੇ ੨0 ਤੋਮਰ ਛੰਦਾਂ ਵਿਚ ਨਿਰਵਿਕਾਰ ਪਰਮਾਤਮਾ ਦਾ ਗੁਣਗਾਨ ਹੈ ਅਤੇ ਉਸ ਦੇ ਮੁਕਾਬਲੇ ਤੇ ਸਾਰੇ ਦੇਵੀ ਦੇਵਤੇ, ਅਵਤਾਰ, ਧਰਮ ਗ੍ਰੰਥ, ਤੀਰਥ ਇਸ਼ਨਾਨ, ਧਾਰਮਿਕ ਅਨੁਸ਼ਠਾਨ ਵਿਅਰਥ ਹਨ। ਇਕ ਪਰਮਾਤਮਾ ਹੀ ਸਰਬ ਸ੍ਰੇਸ਼ਠ ਸ਼ਕਤੀ ਹੈ। ਫਿਰ ੨0 ਲਘੁ ਨਰਾਜ ਛੰਦਾਂ ਰਾਹੀਂ ਪਰਮਾਤਮਾ ਦੀ ਸਰਬ-ਵਿਆਪਕਤਾ ਅਤੇ ਸਰਬ-ਸ਼ਕਤੀਮਾਨਤਾ ਨੂੰ ਸਪਸ਼ਟ ਕਰਦਿਆਂ ਉਸ ਦੀ ਉਪਾਸਨਾ ਵਲ ਜਿਗਿਆਸੂ ਨੂੰ ਪ੍ਰੇਰਿਆ ਗਿਆ ਹੈ। ਇਸ ਤੋਂ ਬਾਦ ੨0 ਕਬਿੱਤ ਹਨ ਜਿਨ੍ਹਾਂ ਵਿਚ ਦੁਨਿਆਵੀ ਪ੍ਰਪੰਚ ਵਿਅਰਥ ਦਸੇ ਗਏ ਹਨ ਅਤੇ ਸਾਰੀਆਂ ਸੰਸਾਰਿਕ ਸ਼ਕਤੀਆਂ ਤੋਂ ਪਰਮਾਤਮਾ ਨੂੰ ਅਪਰ ਅਪਾਰ ਦਸਿਆ ਗਿਆ ਹੈ। ਗੁਰੂ ਜੀ ਵੈਰੀ-ਮਿਤਰ, ਸ੍ਵਧਰਮੀ-ਵਿਧਰਮੀ ਦੇ ਲਗਾਓ ਤੋਂ ਉੱਚੇ ਉਠ ਕੇ ਸੱਚੀ ਭਾਵਨਾ ਨਾਲ ਮਾਨਵਤਾ ਦੇ

ਉਧਾਰਕ ਰੂਪ ਵਿਚ ਪ੍ਰਗਟ ਹੋਏ ਸਨ। ਉਨ੍ਹਾਂ ਲਈ ਮਨੁੱਖ ਮਨੁੱਖ ਵਿਚ ਕੋਈ ਅੰਤਰ ਨਹੀਂ, ਭਾਵੇਂ ਉਹ ਇਸ ਦੇਸ਼ ਦਾ ਹੋਵੇ, ਭਾਵੇਂ ਕਿਸੇ ਹੋਰ ਦੇਸ਼ ਦਾ; ਧਾਰਮਿਕ ਵਿਸ਼ਵਾਸ ਵੀ ਉਨ੍ਹਾਂ ਲਈ ਕੋਈ ਅੰਤਰ ਉਪਸਥਿਤ ਨਹੀਂ ਕਰ ਸਕਦੇ (੮੫)।

ਇਸ ਪ੍ਰਕਰਣ ਤੋਂ ਅਗੇ ੩0 ਭੁਜੰਗ ਪ੍ਰਯਾਤ ਛੰਦ ਹਨ ਜਿਨ੍ਹਾਂ ਵਿਚ ਪਰਮਾਤਮਾ ਦੇ ਨਿਰਵਿਕਾਰ, ਨਿਸ਼ਕਾਮ ਰੂਪ 'ਤੇ ਪ੍ਰਕਾਸ਼ ਪਾਇਆ ਗਿਆ ਹੈ। ਫਿਰ ੨0 ਪਾਧੜੀ ਛੰਦ ਹਨ ਜਿਨ੍ਹਾਂ ਵਿਚ ਅਕਾਲ ਸੱਤਾ ਦੇ ਗੁਣ ਸਪਸ਼ਟ ਕੀਤੇ ਗਏ ਹਨ। ਅਗਲੇ ੨0 ਤੋਟਕ ਛੰਦਾਂ ਵਿਚ ਪਰਮਾਤਮਾ ਦੀ ਸ੍ਰਿਸ਼ਟੀ ਸਿਰਜਨਾ ਵਲ ਸੰਕੇਤ ਕੀਤਾ ਗਿਆ ਹੈ। ਫਿਰ ੨0 ਨਰਾਜ ਅਤੇ ੨0 ਰੂਆਮਲ ਛੰਦਾਂ ਰਾਹੀਂ ਪਰਮਾਤਮਾ ਦੀ ਮਹਾਨਤਾ ਨੂੰ ਦਰਸਾਇਆ ਗਿਆ ਹੈ।

ਇਸ ਤੋਂ ਅਗੇ ੧0 ਦੋਹਰੇ (੨0੧ ਤੋਂ ੨੧0) ਹਨ। ਇਨ੍ਹਾਂ ਵਿਚ ਅਧਿਆਤਮਿਕਤਾ ਸੰਬੰਧੀ ਕੁਝ ਪ੍ਰਸ਼ਨ ਹਨ ਅਤੇ ਉਨ੍ਹਾਂ ਦੇ ਉਤਰਾਂ ਸੰਬੰਧੀ ਧਾਰਨਾ ਹੈ ਕਿ ਸੰਕੇਤ ਰੂਪ ਵਿਚ ਉਹ ਆਪਣੇ ਮੂਲ ਪ੍ਰਸ਼ਨਾਂ ਵਿਚ ਹੀ ਲੁਪਤ ਹਨ। ਇਸ ਪ੍ਰਸੰਗ ਨੂੰ ਬੜੇ ਵਿਸਤਾਰ ਨਾਲ ਸਪਸ਼ਟ ਕਰਦਿਆਂ ਪੰਡਿਤ ਨਰੈਣ ਸਿੰਘ ਨੇ ਆਪਣੇ ਟੀਕੇ ਵਿਚ ਲਿਖਿਆ ਹੈ ਇਹ ਦੋਹਰੇ ਪਹੇਲਿਕਾਲੰਕਾਰ ਵਜੋਂ ਲਿਖੇ ਗਏ ਹਨ। ਇਨ੍ਹਾਂ ਵਿਚ ਜੋ ਬੁਝਾਰਤਾਂ ਪਾਈਆਂ ਗਈਆਂ ਹਨ, ਉਨ੍ਹਾਂ ਦੇ ਉਤਰਾਂ ਵਲ ਵੀ ਸੰਕੇਤ ਵਿਚੋਂ ਹੀ ਮਿਲ ਜਾਂਦਾ ਹੈ। ਪਹੇਲਿਕਾਲੰਕਾਰ ਦੇ ਦੋ ਭੇਦ--ਅਰਥ ਅਤੇ ਵਰਣ-- ਦਸਦੇ ਹੋਇਆਂ ਇਨ੍ਹਾਂ ਦੋਹਰਿਆਂ ਨੂੰ ਵਰਣ-ਪਹੇਲਿਕਾ ਦੇ ਅੰਤਰਲਾਪਿਕਾ ਉਪ-ਭੇਦ ਦੇ ਅੰਤਰਗਤ ਰਖਿਆ ਗਿਆ ਹੈ। ਪਰ ਕੁਝ ਵਿਦਵਾਨਾਂ ਦੀ ਧਾਰਨਾ ਹੈ ਕਿ ਇਨ੍ਹਾਂ ਵਿਚ ਸ਼ੰਕਾਵਾਂ ਉਠਾਈਆਂ ਗਈਆਂ ਹਨ, ਪਰ ਉਨ੍ਹਾਂ ਦਾ ਸਮਾਧਾਨ ਨਹੀਂ ਕੀਤਾ ਗਿਆ। ਇਸ ਤਰ੍ਹਾਂ ਇਹ ਦਸ ਦੋਹਰੇ ਅਕਾਲ ਉਸਤਤਿ ਦੇ ਮੂਲ ਵਿਸ਼ੇ ਤੋਂ ਹੱਟਵੇਂ ਹਨ ਜਿਸ ਕਰਕੇ ਇਸ ਰਚਨਾ ਵਿਚ ਭਾਵ-ਕ੍ਰਮ ਵਿਵਸਥਾ ਦਾ ਅਭਾਵ ਪ੍ਰਤੀਤ ਹੁੰਦਾ ਹੈ। ਇਨ੍ਹਾਂ ਦਾ ਸੰਬੰਧ, ਕੁਝ ਵਿਦਵਾਨਾਂ ਅਨੁਸਾਰ, 'ਗਿਆਨ ਪ੍ਰਬੋਧ' ਰਚਨਾ ਨਾਲ ਬੈਠਦਾ ਹੈ।

ਦੋਹਰਿਆਂ ਤੋਂ ਬਾਦ ੨0 ਦੀਰਘ ਤ੍ਰਿਭੰਗੀ ਛੰਦ ਹਨ। ਇਹ ਵੀ ਅਪ੍ਰਸੰਗਿਕ ਢੰਗ ਨਾਲ ਦਰਜ ਹੋਏ ਪ੍ਰਤੀਤ ਹੁੰਦੇ ਹਨ। ਕਿਉਂਕਿ ਇਨ੍ਹਾਂ ਦਾ ਵਰਣਿਤ ਵਿਸ਼ਾ ਦੇਵੀ ਚੰਡੀ ਦਾ ਗੁਣਗਾਨ ਹੈ ਜਿਸ ਦਾ ਸੰਬੰਧ ਗੁਰੂ ਜੀ ਦੀ ਇਸ਼ਟ-ਭਾਵਨਾ ਨਾਲ ਨਹੀਂ ਹੈ। ਇਸ ਸੰਬੰਧ ਵਿਚ ਕੁਝ ਵਿਦਵਾਨਾਂ ਨੇ ਆਪਣੇ ਵਲੋਂ ਸਪਸ਼ਟੀਕਰਣ ਪੇਸ਼ ਕਰਨ ਦਾ ਯਤਨ ਕੀਤਾ ਹੈ। ਕੁਝ ਦਾ ਮੱਤ ਹੈ ਕਿ ਇਹ ਚੰਡੀ ਚਰਿਤ੍ਰ-੨ ਵਿਚ ਸ਼ਾਮਲ ਹੋਣੇ ਸਨ, ਜੋ ਲਿਖਾਰੀ ਦੀ ਭੁਲ ਨਾਲ ਇਥੇ ਪਾ ਦਿੱਤੇ ਗਏ ਹਨ। ਕੁਝ ਵਿਦਵਾਨਾਂ

ਦੀ ਧਾਰਨਾ ਹੈ ਕਿ ਜਦੋਂ ਗੁਰੂ ਜੀ 'ਅਕਾਲ ਉਸਤਤਿ' ਬਾਣੀ ਦੀ ਰਚਨਾ ਕਰ ਰਹੇ ਸਨ ਉਦੋਂ ਕਾਸ਼ੀ ਤੋਂ ਪੰਡਿਤ ਕਾਸ਼ੀ ਰਾਮ ਆ ਗਿਆ। ਉਸ ਨੇ ਗੁਰੂ ਸਾਹਿਬ ਦੀ ਮਹਾਨਤਾ ਨੂੰ ਪਰਖਣ ਲਈ ਮਨ ਵਿਚ ਵਿਚਾਰ ਕੀਤਾ ਕਿ ਜੇ ਉਹ ਮੈਨੂੰ ਜ਼ਬਾਨੀ ਯਾਦ ਦੁਰਗਾ ਸਤੋਤ੍ਰ ਦਾ ਭਾਸ਼ਾ ਵਿਚ ਕਾਵਿ-ਅਨੁਵਾਦ ਕਰ ਕੇ ਸੁਣਾਉਣ ਤਾਂ ਉਹ ਉਨ੍ਹਾਂ ਦੀ ਮਹਾਨਤਾ ਨੂੰ ਸਵੀਕਾਰ ਕਰਨ ਲਈ ਤਿਆਰ ਹੈ। ਅੰਤਰਯਾਮੀ ਗੁਰੂ ਸਾਹਿਬ ਨੇ ਪੰਡਿਤ ਦੇ ਦਰਬਾਰ ਵਿਚ ਆਉਂਦਿਆਂ ਹੀ ਚੰਡੀ ਸਤੋਤ੍ਰ ਦਾ ਇਨ੍ਹਾਂ ੨0 ਦੀਰਘ ਤ੍ਰਿਭੰਗੀ ਛੰਦਾਂ ਦੇ ਰੂਪ ਵਿਚ ਅਨੁਵਾਦ ਸੁਣਾਉਣਾ ਸ਼ੁਰੂ ਕਰ ਦਿੱਤਾ। ਪੰਡਿਤ ਗੁਰੂ ਸਾਹਿਬ ਦੀ ਪ੍ਰਤਿਭਾ ਤੋਂ ਬਹੁਤ ਪ੍ਰਭਾਵਿਤ ਹੋਇਆ। ਗੁਰੂ ਸਾਹਿਬ ਦੇ ਲਿਖਾਰੀ ਨੇ 'ਅਕਾਲ ਉਸਤਤਿ' ਦੇ ਉਸੇ ਰਚਨਾ-ਕ੍ਰਮ ਵਿਚ ਇਨ੍ਹਾਂ ੨0 ਛੰਦਾਂ ਨੂੰ ਵੀ ਜੋੜ ਦਿੱਤਾ। ਇਨ੍ਹਾਂ ਸਪਸ਼ਟੀਕਰਣਾਂ ਦੇ ਬਾਵਜੂਦ ਇਨ੍ਹਾਂ ੨0 ਛੰਦਾਂ ਅਤੇ ਇਨ੍ਹਾਂ ਤੋਂ ਪਹਿਲਾਂ ੧0 ਦੋਹਰਿਆਂ ਦੀ ਅਪ੍ਰਸੰਗਿਕਤਾ ਦੀ ਸ਼ੰਕਾ ਬਣੀ ਰਹਿੰਦੀ ਹੈ।

ਇਸ ਪਿਛੋਂ ੧੨ ਪਾਧੜੀ ਛੰਦ ਲਿਖੇ ਹਨ ਜਿਨ੍ਹਾਂ ਵਿਚ ਪਰਮਾਤਮਾ ਸੰਬੰਧੀ ਕੁਝ ਬੁਨਿਆਦੀ ਤੱਥ ਅਤੇ ਗਿਆਨ ਆਧਾਰਿਤ ਜਿਗਿਆਸਾ ਪ੍ਰਗਟ ਕੀਤੀ ਗਈ ਹੈ। ਇਸ ਤੋਂ ਅਗੇ ੧0 ਸਵੈਯੇ ਹਨ ਜਿਨ੍ਹਾਂ ਨੂੰ ਕਈ ਸ਼ਰਧਾਲੂ ਅੰਮ੍ਰਿਤ ਬਾਣੀਆਂ ਜਾਂ ਸਵੇਰ ਦੀਆਂ ਬਾਣੀਆਂ ਦੇ ਨਾਲ ਪੜ੍ਹਦੇ ਹਨ। ਇਨ੍ਹਾਂ ਵਿਚ ਪਰਮਾਤਮਾ ਦੇ ਪ੍ਰਤਿਪਾਲਕ ਰੂਪ ਨੂੰ ਸਪਸ਼ਟ ਕਰਦੇ ਹੋਇਆਂ ਉਸ ਦੇ ਵਰਣਨ ਤੋਂ ਬਾਹਰ ਅਨਿਰਵਚਨੀ ਰੂਪ ਉਤੇ ਪ੍ਰਕਾਸ਼ ਪਾਇਆ ਗਿਆ ਹੈ (੨੫੧)।

ਇਸ ਪ੍ਰਕਰਣ ਤੋਂ ਅਗੇ ੧੪ ਕਬਿੱਤ ਹਨ ਜਿਨ੍ਹਾਂ ਵਿਚ ਗੁਰੂ ਜੀ ਨੇ ਅਨੇਕ ਜਾਤਾਂ, ਧਰਮਾਂ, ਸੰਪ੍ਰਦਾਵਾਂ ਦਾ ਉਲੇਖ ਕਰ ਕੇ ਅਤੇ ਅਨੇਕ ਪ੍ਰਕਾਰ ਦੇ ਸੰਸਕ੍ਰਿਤਿਕ, ਭੂਗੋਲਿਕ ਅਤੇ ਭਾਸ਼ਾਈ ਪਰਿਵੇਸ਼ਾਂ ਦਾ ਵਰਣਨ ਕਰ ਕੇ ਉਨ੍ਹਾਂ ਵਖਰੇਵਿਆਂ ਪਿਛੇ ਵੀ ਇਕ ਮਹਾਨ ਸੱਤਾ ਦੀ ਸ਼ਕਤੀ ਦਾ ਹੱਥ ਦਸਿਆ ਹੈ ਅਤੇ ਅਨੇਕਤਾ ਤੋਂ ਏਕਤਾ ਵਲ ਭਾਵ-ਸੰਚਾਰ ਕੀਤਾ ਹੈ। ਇਸ ਤੋਂ ਅਗੇ ਪੰਜ ਪੂਰੇ ਅਤੇ ਇਕ ਅੱਧਾ ਪਾਧੜੀ ਛੰਦ ਹਨ। ਆਖੀਰ ਵਾਲਾ ਛੰਦ ਅੱਧਾ ਕਿਉਂ ਹੈ? ਇਸ ਬਾਰੇ ਕੁਝ ਵਿਦਵਾਨ ਇਹ ਮੰਨਦੇ ਹਨ ਕਿ ਜਦੋਂ ਗੁਰੂ ਜੀ ਇਸ ਛੰਦ ਦੀ ਰਚਨਾ ਕਰਨ ਲਗੇ ਤਾਂ ਕਿਸੇ ਸ਼ੁਭ ਸਮਾਚਾਰ ਦੇ ਪੁਜਣ ਕਰਕੇ ਅੱਧ ਵਿਚ ਹੀ ਛਡ ਕੇ ਉਠ ਗਏ ਜਿਸ ਕਰ ਕੇ ਇਹ ਛੰਦ ਅਪੂਰਨ ਹੀ ਰਿਹਾ। ਕੁਝ ਵਿਦਵਾਨ ਇਸ ਮੱਤ ਦੇ ਹਨ ਕਿ ਇਸ ਰਚਨਾ ਦੇ ੨੬੬ਵੇਂ ਛੰਦ ਦੇ ਅੰਤਿਮ ਚਰਣ--'ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ ਨਾਥ ਕੀਰਤਿ ਤਿਹਾਰੀ ਕੋ ਨ ਪਾਰ ਪਾਈਅਤੁ ਹੈ'--ਦੇ ਅਧਾਰ ਤੇ ਗੁਰੂ ਜੀ ਨੇ ਸਥਾਪਨਾ ਕੀਤੀ ਹੈ

ਕਿ ਪਰਮਾਤਮਾ ਦੀ ਜਿਤਨੀ ਵੀ ਉਸਤਤਿ ਕੀਤੀ ਜਾਏ ਉਹ ਅਪੂਰਨ ਹੈ; ਅਰਥਾਤ ਪਰਮਾਤਮਾ ਦੀ ਉਸਤਤਿ ਅਸੀਮ ਹੈ, ਉਸ ਦਾ ਕੋਈ ਅੰਤ ਨਹੀਂ ਹੈ। ਇਸ ਲਈ ਇਸ ਰਚਨਾ ਦਾ ਅੰਤ ਅਪੂਰਨ ਹੀ ਰਖਿਆ ਗਿਆ ਹੈ। ਪਰ ਇਨ੍ਹਾਂ ਦੋਹਾਂ ਦਲੀਲਾਂ ਵਿਚ ਵਜ਼ਨ ਘਟ ਹੈ। ਮੇਰੀ ਜਾਚੇ ਜਿਸ ਪੋਥੀ ਤੋਂ 'ਅਕਾਲ ਉਸਤਤਿ' ਦੇ ਪਾਠ ਦਾ ਉਤਾਰਾ ਕੀਤਾ ਗਿਆ ਸੀ, ਉਸ ਪੋਥੀ ਦੇ ਅੰਤਿਮ ਪੰਨੇ ਮੁਕੰਮਲ ਨਹੀਂ ਸਨ, ਜੋ ਜਾਂ ਫਟ ਗਏ ਸਨ ਜਾਂ ਗੁੰਮ ਹੋ ਗਏ ਸਨ। ਇਸ ਲਈ ਜਿਥੇ ਅੰਤਿਮ ਪੰਨੇ ਦਾ ਪਾਠ ਮੁਕਿਆ ਉਥੇ ਹੀ ਲਿਖਾਰੀ ਨੇ ਪਾਠ ਲਿਖਣਾ ਮੁਕਾ ਦਿੱਤਾ।

ਸਮੁੱਚੇ ਤੌਰ ਤੇ ਇਸ ਰਚਨਾ ਵਿਚ ਗੁਰੂ ਜੀ ਨੇ ਪਰਮਾਤਮਾ ਦੇ ਨਿਰਾਕਾਰ, ਨਿਰ-ਵਿਕਾਰ, ਨਿਰਗੁਣ, ਸਰਬ-ਵਿਆਪਕ, ਘਟ-ਘਟ ਵਾਸੀ ਰੂਪ ਦਾ ਵਰਣਨ ਕੀਤਾ ਹੈ। ਉਸ ਲਈ ਰਾਜਾ-ਰੰਕ, ਹਾਥੀ-ਕੀੜਾ ਸਭ ਸਮਾਨ ਹਨ। ਉਸ ਦਾ ਆਪਣਾ ਪਰਾਇਆ ਕੋਈ ਨਹੀਂ। ਉਸ ਦੀ ਜੋਤਿ ਹਰ ਪਾਸੇ ਪਸਰੀ ਹੋਈ ਹੈ। ਉਹ ਸਭ ਵਿਚ ਰੰਮਿਆ ਹੋਇਆ, ਸਭ ਤੋਂ ਪਰੇ ਵੀ ਹੈ। ਉਹ ਸਾਰੀ ਸ੍ਰਿਸ਼ਟੀ ਨੂੰ ਬਣਾਉਣ, ਸਥਾਪਿਤ ਕਰਨ ਅਤੇ ਸੰਘਾਰਨ ਦੀ ਸ਼ਕਤੀ ਰਖਦਾ ਹੈ। ਉਸ ਨੂੰ ਪ੍ਰਾਪਤ ਕਰਨ ਦਾ ਸਾਧਨ ਕੇਵਲ ਪ੍ਰੇਮ ਜਾਂ ਪ੍ਰੇਮ-ਭਗਤੀ ਹੈ, ਬਾਕੀ ਦੇ ਸਾਰੇ ਸਾਧਨ ਵਿਅਰਥ ਹਨ, ਪਾਖੰਡ ਹਨ, ਤ੍ਰੈਗੁਣਮਈ ਹਨ, ਵਾਸਨਾਵਾਂ ਦੇ ਸਰੋਤ ਹਨ। ਸੰਸਾਰਿਕ ਪ੍ਰਪੰਚ ਛਿਣ-ਭੰਗਰ ਹੈ, ਉਸ ਵਿਚ ਖਚਿਤ ਹੋਣਾ ਅਨੁਚਿਤ ਹੈ। ਇਨ੍ਹਾਂ ਸਾਰਿਆਂ ਕਰਮ-ਕਾਂਡਾਂ ਅਤੇ ਸਾਧਨਾ-ਵਿਧੀਆਂ ਨੂੰ ਛਡ ਕੇ ਅਨੁਭਵ ਤੋਂ ਪੈਦਾ ਹੋਏ ਗਿਆਨ ਦੀ ਅੱਖ ਨਾਲ ਪਰਮਾਤਮਾ ਦੀ ਵਾਸਤਵਿਕਤਾ ਨੂੰ ਜਾਣਨਾ ਹੀ ਸੱਚੀ ਸਾਧਨਾ ਹੈ।

ਇਸ ਰਚਨਾ ਵਿਚ ਕੁਲ ੨੭੧-੧੨ ਛੰਦ ਹਨ ਜਿਨ੍ਹਾਂ ਲਈ ੧੨ ਕਿਸਮਾਂ ਦੇ ਛੰਦਾਂ ਦੀ ਵਰਤੋਂ ਹੋਈ ਹੈ। ਇਨ੍ਹਾਂ ਵਿਚੋਂ ਕਬਿੱਤ ਅਤੇ ਪਾਧੜੀ ਦੀ ਪ੍ਰਧਾਨਤਾ ਹੈ। ਇਸ ਵਿਚ ੧੭ ਵਾਰ ਛੰਦ-ਪਰਿਵਰਤਨ ਹੋਇਆ ਹੈ। ਇਸ ਵਿਚਲੇ ਛੰਦ ਦੀਰਘ ਆਕਾਰ ਵਾਲੇ ਹਨ ਕਿਉਂਕਿ ਗੁਰੂ-ਕਵੀ ਨੇ ਪਰਮਾਤਮਾ ਦੀ ਮਹਾਨਤਾ ਨੂੰ ਦਲੀਲ ਅਤੇ ਉਕਤੀ ਜੁਗਤੀ ਨਾਲ ਸਮਝਾ ਕੇ ਜਿਗਿਆਸੂ ਨੂੰ ਵਾਸਤਵਿਕਤਾ ਦਾ ਬੋਧ ਕਰਾਇਆ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਇਹ ਰਚਨਾ ਛੰਦਾਂ ਅਨੁਸਾਰ ਵੱਖ ਵੱਖ ਇਕਾਈਆਂ ਵਿਚ ਕੀਤੀ ਗਈ ਸੀ ਅਤੇ ਬਾਦ ਵਿਚ ਉਨ੍ਹਾਂ ਛੰਦਾਂ ਨੂੰ ਇਕ ਸਿਰਲੇਖ ਅਧੀਨ ਇਕੱਠਾ ਕਰ ਦਿੱਤਾ ਗਿਆ। ਇਸ ਗੱਲ ਦੀ ਪੁਸ਼ਟੀ ਇਸ ਰਚਨਾ ਵਿਚ ਦਰਸਾਏ ਦੂਹਰੇ ਗਿਣਤੀ-ਅੰਕਾਂ ਦੇ ਵੇਰਵਿਆਂ ਤੋਂ ਹੋ ਜਾਂਦੀ ਹੈ। ਜੇ ਇਹ ਇਕ ਇਕਾਈ ਵਿਚ ਲਿਖੀ ਰਚਨਾ ਹੁੰਦੀ ਤਾਂ ਦੂਹਰੇ ਅੰਕ ਦੇਣ ਦੀ ਲੋੜ ਹੀ ਨਹੀਂ ਸੀ।

ਇਸ ਅਵਿਤਾਰ-ਕਥਾ ਲਈ ੬0 ਕਿਸਮ ਦੇ ਛੰਦ ਵਰਤੇ ਗਏ ਹਨ। ਕਈ ਛੰਦਾਂ ਦੇ ਨਾਮਾਂਤਰ ਵੀ ਹਨ। ਯੁੱਧ-ਚਿਤ੍ਰਣ ਬੜਾ ਸਜੀਵ ਅਤੇ ਤਦ-ਵਕਤੀ ਸਥਿਤੀਆਂ ਅਨੁਸਾਰ ਹੈ। ਯੁੱਧ-ਚਿਤ੍ਰਣ ਲਈ ਲਘੂ ਛੰਦਾਂ ਦੀ ਵਰਤੋਂ ਕਰ ਕੇ ਗਤਿ ਨੂੰ ਤੀਬਰ ਅਤੇ ਤੀਖਣ ਕੀਤਾ ਗਿਆ ਹੈ। ਭਾਸ਼ਾ ਦੇ ਵਰਣ-ਪ੍ਰਯੋਗ ਰਾਹੀਂ ਸ਼ਬਦਾਂ ਵਿਚ ਯੁੱਧ ਦੀਆਂ ਧੁਨੀਆਂ ਪੈਦਾ ਕੀਤੀਆਂ ਗਈਆਂ ਹਨ। ਮੁੱਖ ਭਾਸ਼ਾ ਬ੍ਰਜ ਹੈ। ਕਿਤੇ ਕਿਤੇ ਅਰਬੀ ਫ਼ਾਰਸੀ ਦੀ ਸ਼ਬਦਾਵਲੀ ਵੀ ਮਿਲਦੀ ਹੈ। ਪੰਜਾਬੀ ਭਾਸ਼ਾ ਦਾ ਪ੍ਰਭਾਵ ਵੀ ਸਪਸ਼ਟ ਹੈ। ਯੁੱਧ-ਚਿਤ੍ਰਣ ਵਿਚ ਅਵਧੀ ਅਤੇ ਰਾਜਸਥਾਨੀ ਭਾਸ਼ਾਵਾਂ ਦਾ ਰੂਪ ਵੀ ਭਾ ਮਾਰਦਾ ਹੈ।

ਇਸ ਅਵਤਾਰ ਪ੍ਰਸੰਗ ਤੋਂ ਬਾਦ ਮੀਰ ਮਹਿਦੀ ਦਾ ਚਰਿਤ੍ਰ ਵਰਣਿਤ ਹੈ। ਯਾਰ੍ਹਾਂ ਤੋਮਰ ਛੰਦਾਂ ਵਿਚ ਲਿਖੀ ਇਸ ਕਥਾ ਵਿਚ ਦਸਿਆ ਗਿਆ ਹੈ ਕਿ ਕਲਕੀ ਅਵਤਾਰ ਦੇ ਅਭਿਮਾਨੀ ਅਤੇ ਅਤਿਆਚਾਰੀ ਹੋਣ ਕਰ ਕੇ ‘ਕਾਲ ਪੁਰਖ’ ਮੀਰ ਮਹਿਦੀ ਨਾਂ ਦੇ ਵਿਅਕਤੀ ਨੂੰ ਪੈਦਾ ਕਰੇਗਾ। ਉਹ ਕਲਕੀ ਨੂੰ ਖ਼ਤਮ ਕਰ ਦੇਵੇਗਾ, ਸਤਿਯੁਗ ਦਾ ਪੁਨਰ ਆਰੰਭ ਹੋਵੇਗਾ। ਮੀਰ ਮਹਿਦੀ ਵੀ ਬਹੁਤ ਹੰਕਾਰੀ ਹੋ ਜਾਵੇਗਾ। ਉਸ ਨੂੰ ਖ਼ਤਮ ਕਰਨ ਲਈ ‘ਕਾਲ ਪੁਰਖ’ ਇਕ ਕੀੜਾ ਉਸ ਦੇ ਕੰਨ ਵਿਚ ਦਾਖਲ ਕਰ ਕੇ ਉਸ ਨੂੰ ਮਾਰ ਦੇਵੇਗਾ।

ਕੁਲ ਮਿਲਾ ਕੇ ‘ਚੌਬੀਸ ਅਵਤਾਰ’ ਨਾਂ ਦੀ ਰਚਨਾ ਵਿਚ ਦਸਿਆ ਗਿਆ ਹੈ ਕਿ ਭਾਰ ਨਾਲ ਦਬੀ ਧਰਤੀ ਆਪਣੇ ਉੱਧਾਰ ਲਈ ਕਾਲ ਪੁਰਖ ਪਾਸ ਜਾਂਦੀ ਹੈ ਜੋ ਉਸ ਦੀ ਸਹਾਇਤਾ ਲਈ ਵਿਸ਼ਣੂ ਨੂੰ ਅਵਤਾਰ ਧਾਰਨ ਕਰਨ ਦਾ ਆਦੇਸ਼ ਦਿੰਦੇ ਹਨ। ਵਿਸ਼ਣੂ ਕੋਈ ਅਵਤਾਰ ਧਾਰ ਕੇ ਧਰਤੀ ਦਾ ਭਾਰ ਹਰਦਾ ਹੈ, ਪਰ ਬਾਦ ਵਿਚ ਜਦੋਂ ਉਹ ਅਵਿਵੇਕੀ ਅਤੇ ਅਤਿਆਚਾਰੀ ਹੋ ਜਾਂਦਾ ਹੈ ਤਾਂ ਉਸ ਦੇ ਹੰਕਾਰ ਨੂੰ ਨ ਸਹਿ ਕੇ ਕਾਲ ਪੁਰਖ ਉਸ ਨੂੰ ਖ਼ਤਮ ਕਰ ਕੇ ਉਸ ਦੀ ਥਾਂ ਕਿਸੇ ਹੋਰ ਅਵਤਾਰ ਨੂੰ ਪ੍ਰਗਟ ਕਰ ਦਿੰਦਾ ਹੈ। ਇਨ੍ਹਾਂ ਅਵਤਾਰਾਂ ਦੀ ਵਿਸ਼ੇਸ਼ਤਾ ਹੈ ਹੰਕਾਰੀ ਹੋਣਾ ਅਤੇ ਅੰਤ ਵਿਚ ਆਪਣੇ ਕਰਮਾਂ ਦੇ ਫਲਸਰੂਪ ਨਸ਼ਟ ਹੋ ਜਾਣਾ। ਇਹ ਅਵਤਾਰ ਯੁੱਧ-ਕਲਾ ਵਿਚ ਪ੍ਰਬੀਨ ਹਨ ਅਤੇ ਯੁੱਧ ਕਰ ਕੇ ਆਪਣੀ ਸਾਖ ਕਾਇਮ ਰਖਦੇ ਹਨ।

## ੯. ਬ੍ਰਹਮਾ ਅਵਤਾਰ

‘ਚੌਬੀਸਾਵਤਾਰ’ ਤੋਂ ਬਾਦ ਬ੍ਰਹਮਾ ਦੇ ਸੱਤ ਅਵਤਾਰਾਂ ਦਾ ਵਰਣਨ ਹੋਇਆ ਹੈ। ਇਹ ਅਵਤਾਰ-ਪ੍ਰਸੰਗ ਵੀ ‘ਬਚਿਤ੍ਰ ਨਾਟਕ’ ਦਾ ਇਕ ਹਿੱਸਾ ਹੈ ਕਿਉਂਕਿ ਇਸ

ਦੀਆਂ ਪੁਸ਼ਪਿਕਾਵਾਂ ਵਿਚ ਅਜਿਹਾ ਸੰਕੇਤ ਮਿਲਦਾ ਹੈ। ਸ਼ੁਰੂ ਵਿਚ ਲਿਖੀ ਪ੍ਰਸਤਾਵਨਾ ਵਿਚ ਵੀ ਰਚੈਤਾ ਨੇ ਇਹੀ ਮੰਨਿਆ ਹੈ (੨੦,੨੧)। ਬ੍ਰਹਮਾ ਦੇ ਅਵਤਾਰ ਧਾਰਨ ਕਰਨ ਦੇ ਪਿਛੇ ਵੀ ਹੰਕਾਰ ਹੀ ਹੈ। 'ਕਾਲ ਪੁਰਖ' ਦੀ ਆਗਿਆ ਨਾਲ ਬ੍ਰਹਮਾ ਨੇ ਵੇਦਾਂ ਦੀ ਜੋ ਰਚਨਾ ਕੀਤੀ, ਉਸ ਨਾਲ ਉਹ ਹੰਕਾਰੀ ਹੋ ਗਿਆ। 'ਕਾਲ ਪੁਰਖ' ਨੇ ਉਸ ਨੂੰ ਧਰਤੀ ਉਤੇ ਭੇਜ ਦਿੱਤਾ। ਉਸ ਨੇ ਲੱਖਾਂ ਵਰ੍ਹੇ ਸੇਵਾ ਕਰ ਕੇ ਮੁੜ 'ਕਾਲ ਪੁਰਖ' ਨੂੰ ਪ੍ਰਸੰਨ ਕੀਤਾ। ਉਸ ਨੂੰ 'ਕਾਲ ਪੁਰਖ' ਨੇ ਆਗਿਆ ਦਿੱਤੀ ਕਿ ਤੂੰ ਸ੍ਰਿਸ਼ਟੀ ਉਤੇ ਸੱਤ ਅਵਤਾਰ ਧਾਰਨ ਕਰ, ਤਦ ਹੀ ਤੇਰੀ ਗਤੀ ਹੋਵੇਗੀ।

'ਕਾਲ ਪੁਰਖ' ਨੇ ਬ੍ਰਹਮਾ ਨੂੰ ਇਹ ਵੀ ਕਿਹਾ ਕਿ ਉਸ ਦੀ ਵਿਸ਼ਨੂ ਨਾਲ ਅਭੇਦਤਾ ਹੈ। ਇਸ ਲਈ ਜਦੋਂ ਵਿਸ਼ਨੂ ਅਵਤਾਰ ਧਾਰਨ ਕਰੇ ਤਾਂ ਉਸ ਦੇ ਕੌਤਕਾਂ ਦਾ ਵਿਸਤਾਰ ਨਾਲ ਵਰਣਨ ਕਰੋ। ਇਹ ਪ੍ਰਸਤਾਵਨਾ ਪਰਮਾਤਮਾ ਦੀ ਸ਼੍ਰੇਸ਼ਠਤਾ ਅਤੇ ਮਹਾਨਤਾ ਉਤੇ ਪ੍ਰਕਾਸ਼ ਪਾਂਦੀ ਹੈ। ਉਹ ਪਰਮ ਸ਼ਕਤੀ ਸਰਬ ਵਿਆਪਕ, ਸਰਬ ਸ਼ਕਤੀਮਾਨ ਅਤੇ ਸਭ ਤੋਂ ਬਲਵਾਨ ਹੈ। ਉਸੇ ਨਿਰਾਕਾਰ, ਨਿਰਵਿਕਾਰ ਦੇ ਚਲਾਏ ਸਾਰੀ ਸ੍ਰਿਸ਼ਟੀ ਚਲ ਰਹੀ ਹੈ। ਇਸ ਵਿਚ ਅਧਿਕਤਰ ਤੋਮਰ ਛੰਦ ਦੀ ਵਰਤੋਂ ਹੋਈ ਹੈ। ਆਖੀਰ ਤੇ ਨਰਾਜ ਛੰਦ ਵਰਤਿਆ ਗਿਆ ਹੈ।

ਬ੍ਰਹਮਾ ਦੇ ਕੁਲ ਅਵਤਾਰ ਸੱਤ ਹਨ --ਬਾਲਮੀਕ, ਕਸਪ, ਸੁਕ੍ਰ, ਬਾਚੇਸ, ਬਿਆਸ, ਸ਼ਾਸਤ੍ਰੋਧਾਰਕ ਅਤੇ ਕਾਲੀਦਾਸ। ਇਹ ਅਵਤਾਰ ਪ੍ਰਸੰਗ ਅਸਲ ਵਿਚ ਨਿੱਕੀਆਂ ਨਿੱਕੀਆਂ ਕਾਵਿ ਟੁਕੜੀਆਂ ਦਾ ਸਮੂਹ ਹੈ। ਬ੍ਰਹਮਾ ਨਾਲ ਸੰਬੰਧਿਤ ਪੁਰਾਣਾਂ ਵਿਚ ਇਸ ਪ੍ਰਕਾਰ ਦੇ ਉਪ-ਅਵਤਾਰਾਂ ਦੀ ਗਿਣਤੀ ਨਹੀਂ ਹੋਈ। ਅਸਲ ਵਿਚ, ਇਹ ਕਵੀ ਦੀ ਨਿਜੀ ਕਲਪਨਾ ਹੈ ਅਤੇ ਬ੍ਰਹਮਾ ਦੇ ਉਹੀ ਅਵਤਾਰ ਨਿਸਚਿਤ ਕੀਤੇ ਹਨ ਜੋ ਵਿਦਿਆ-ਗੁਰੂ, ਆਚਾਰਯ ਜਾਂ ਵਿਦਵਾਨ ਰਿਸ਼ੀ ਹੋਏ ਹਨ।

ਇਸ ਵਿਚ ਲਗਭਗ ੨੦ ਕਿਸਮਾਂ ਦੇ ਛੰਦਾਂ ਦੀ ਵਰਤੋਂ ਹੋਈ ਹੈ। ਸਾਰੇ ਪ੍ਰਸੰਗਾਂ ਦੀ ਭਾਸ਼ਾ ਬ੍ਰਜ ਹੈ। ਕਿਤੇ ਕਿਤੇ ਫ਼ਾਰਸੀ ਅਤੇ ਅਰਬੀ ਦੀ ਸ਼ਬਦਾਵਲੀ ਵਰਤੀ ਵੀ ਮਿਲਦੀ ਹੈ। ਪੰਜਾਬੀ ਦਾ ਵੀ ਕਿਤੇ ਕਿਤੇ ਪ੍ਰਭਾਵ ਹੈ।

## ੧੦. ਰੁਦ੍ਰ ਅਵਤਾਰ

ਬ੍ਰਹਮਾ ਵਾਂਗ ਰੁਦ੍ਰ ਨੇ ਵੀ ਅਵਤਾਰ ਧਾਰਨ ਕੀਤੇ। ਬਾਕੀ ਅਵਤਾਰ ਪ੍ਰਸੰਗਾਂ ਵਿਚ ਇਹ ਸੂਚਨਾ ਦਿੱਤੀ ਮਿਲ ਜਾਂਦੀ ਹੈ ਕਿ ਉਸ ਅਵਤਾਰ ਪਰੰਪਰਾ ਦੇ ਕਿਤਨੇ ਰੂਪ ਹਨ, ਜਿਵੇਂ ਵਿਸ਼ਨੂ ਦੇ ਚੌਬੀਸ ਅਵਤਾਰ ਲਿਖੇ ਗਏ ਹਨ ਅਤੇ ਬ੍ਰਹਮਾ ਦੇ ਸੱਤ।

ਰੁਦ੍ਰ ਦੇ ਕੇਵਲ ਦੋ ਅਵਤਾਰ ਚਿਤਰਿਤ ਹਨ--ਦਤਾਤ੍ਰੇਯ ਅਤੇ ਪਾਰਸ ਨਾਥ। ਇਹ ਕਿਤੇ ਲਿਖਿਆ ਨਹੀਂ ਗਿਆ ਕਿ ਰੁਦ੍ਰ ਦੇ ਕਿਤਨੇ ਉਪ-ਅਵਤਾਰੀ ਰੂਪ ਹਨ। ਪਾਰਸ ਨਾਥ ਦੇ ਅੰਤ ਤੇ ਕੋਈ ਸਮਾਪਨ ਸੂਚਕ ਉਕਤੀ ਵੀ ਨਹੀਂ ਹੈ, ਜਿਸ ਤੋਂ ਇਹ ਪਤਾ ਲਗ ਸਕੇ ਕਿ ਇਹ ਅਵਤਾਰ ਕਥਾ ਸਮਾਪਤ ਹੋ ਗਈ ਹੈ। ਇਸ ਪ੍ਰਕਾਰ ਦਾ ਕੋਈ ਉਲੇਖ ਪਾਠ ਦੇ ਵਿਚ ਵੀ ਨਹੀਂ ਹੋਇਆ ਕਿ ਇਹ ਪ੍ਰਸੰਗ ਕਿਥੇ ਸਮਾਪਤ ਹੁੰਦਾ ਹੈ। ਫਲਸਰੂਪ ਇਸ ਅਵਤਾਰ ਪ੍ਰਸੰਗ ਦੇ ਅਪੂਰਨ ਹੋਣ ਦਾ ਸੰਦੇਹ ਬਣਿਆ ਰਹਿੰਦਾ ਹੈ।

ਰੁਦ੍ਰ ਦੇ ਅਵਤਾਰ ਧਾਰਨ ਕਰਨ ਦਾ ਕਾਰਨ ਬ੍ਰਹਮਾ ਦੇ ਕਾਰਨ ਨਾਲ ਮੇਲ ਖਾਂਦਾ ਹੈ। ਅਧਿਕ ਯੋਗ ਸਾਧਨਾ ਕਰਨ ਕਰ ਕੇ ਰੁਦ੍ਰ ਨੂੰ ਹੰਕਾਰ ਹੋ ਗਿਆ। ਉਹ ਆਪਣੇ ਆਪ ਨੂੰ ਸਰਬ ਸ੍ਰੇਸ਼ਠ ਮੰਨਣ ਲਗ ਗਿਆ। ਉਸ ਦੇ ਹੰਕਾਰ ਕਾਰਨ 'ਕਾਲ ਪੁਰਖ' ਨਾਰਾਜ਼ ਹੋ ਗਿਆ। ਉਸ ਨੇ ਦਸਿਆ ਕਿ ਜੋ ਲੋਕ ਹੰਕਾਰ ਕਰਦੇ ਹਨ, ਉਨ੍ਹਾਂ ਦੀ ਸਥਿਤੀ ਖੂਹ ਵਿਚ ਡਿਗਣ ਵਰਗੀ ਹੁੰਦੀ ਹੈ। ਇਸ ਲਈ ਰੁਦ੍ਰ ਨੂੰ ਸਾਵਧਾਨ ਰਹਿਣਾ ਚਾਹੀਦਾ ਹੈ। 'ਕਾਲ ਪੁਰਖ' ਨੇ ਅਗੇ ਦਸਿਆ ਕਿ ਬ੍ਰਹਮਾ ਨੇ ਗਰਬ ਕੀਤਾ ਤਾਂ ਉਸ ਨੂੰ ਸੱਤ ਅਵਤਾਰ ਧਾਰਨ ਕਰਨੇ ਪਏ ਤਦ ਜਾ ਕੇ ਗੱਲ ਬਣੀ (੪)। ਰੁਦ੍ਰ ਨੇ 'ਕਾਲ ਪੁਰਖ' ਦੀ ਆਗਿਆ ਮੰਨ ਲਈ ਅਤੇ ਅਵਤਾਰ ਧਾਰਨ ਕੀਤੇ।

ਛੇ ਛੰਦਾਂ ਦੀ ਪ੍ਰਸਤਾਵਨਾ ਤੋਂ ਬਾਦ ਦਤਾਤ੍ਰੇਯ ਦਾ ਅਵਤਾਰ ਪ੍ਰਸੰਗ ਸ਼ੁਰੂ ਹੁੰਦਾ ਹੈ ਅਤੇ ਛੰਦਾਂਕ ੪੯੮ ਉਤੇ ਖ਼ਤਮ ਹੁੰਦਾ ਹੈ। ਉਥੇ ਇਸ ਪ੍ਰਸੰਗ ਦੀ ਸਮਾਪਤੀ ਅਤੇ 'ਬਚਿਤ੍ਰ ਨਾਟਕ' ਨਾਲ ਇਸ ਦੇ ਸੰਬੰਧਿਤ ਹੋਣ ਦੀ ਸੂਚਕ ਪੁਸ਼ਪਿਕਾ ਮਿਲਦੀ ਹੈ। ਇਸ ਪ੍ਰਸੰਗ ਵਿਚ ਛੇਵੇਂ ਛੰਦ ਤੋਂ ਅਗੇ ਲਿਖਿਆ ਹੈ ਕਿ ਅਤ੍ਰਿ ਮੁਨੀ ਨੇ ਰੁਦ੍ਰ ਦੀ ਆਰਾਧਨਾ ਕੀਤੀ। ਰੁਦ੍ਰ ਨੇ ਪ੍ਰਸੰਨ ਹੋ ਕੇ ਵਰ ਯਾਚਨਾ ਲਈ ਕਿਹਾ। ਮੁਨੀ ਨੇ ਰੁਦ੍ਰ ਵਰਗੇ ਪੁੱਤਰ ਦੀ ਕਾਮਨਾ ਕੀਤੀ। ਰੁਦ੍ਰ ਨੇ ਵਰ ਪ੍ਰਦਾਨ ਕੀਤਾ। ਅਤ੍ਰਿ ਮੁਨੀ ਨੇ ਘਰ ਆ ਕੇ ਅਨੁਸੂਯਾ ਨਾਂ ਦੀ ਗੁਣਵੰਤੀ ਇਸਤਰੀ ਨਾਲ ਵਿਆਹ ਕੀਤਾ ਜਿਸ ਤੋਂ ਦਤਾਤ੍ਰੇਯ ਨਾਂ ਦਾ ਪੁੱਤਰ ਜੰਮਿਆ। ਇਹ ਅਵਧੂਤ ਦੱਤ ਵੇਦ-ਪਾਠੀ ਅਤੇ ਸ਼ਾਸਤ੍ਰਾਂ ਦਾ ਗਿਆਤਾ ਸੀ। ਸੰਨਿਆਸ ਅਤੇ ਯੋਗ ਦੇ ਮੋਢੀ ਅਤੇ ਅਜਿਤ ਰੁਦ੍ਰ ਦੇ ਅਵਤਾਰ ਵਜੋਂ ਪ੍ਰਸਿੱਧ ਹੋਇਆ। 'ਕਾਲ ਦੇਵ' ਦੀ ਆਗਿਆ ਨਾਲ ਇਹ ਗੁਰੂ ਦੀ ਭਾਲ ਵਿਚ ਨਿਕਲਿਆ ਅਤੇ ਇਕ ਕਰੋੜ ਵਰ੍ਹੇ ਘੋਰ ਤਪਸਿਆ ਕਰਨ ਦੇ ਫਲਸਰੂਪ ਇਸ ਨੇ ੨੪ ਗੁਰੂ ਧਾਰਨ ਕੀਤੇ। ਇਸ ਤੋਂ ਬਾਦ ਦਤਾਤ੍ਰੇਯ ਪਰਮ ਪੁਰਖ ਦੀ ਉਪਾਸਨਾ ਨਾਲ ਸੁਮੇਰ ਪਰਬਤ ਉਤੇ ਚਲਿਆ ਗਿਆ। ਉਸ ਨੇ ਬਹੁਤ ਸਮੇਂ ਤਕ ਤਪ ਕੀਤਾ ਅਤੇ ਅੰਤ ਉਥੇ ਹੀ ਪ੍ਰਾਣਾਂ ਦਾ ਤਿਆਗ ਕੀਤਾ।

ਦਤਾਤ੍ਰੇਯ ਨੇ ਜਿਨ੍ਹਾਂ ਜਿਨ੍ਹਾਂ ਨੂੰ ਗੁਰੂ ਧਾਰਨਾ ਕੀਤਾ, ਉਸ ਦਾ ਮੁੱਖ ਉਦੇਸ਼ ਉਨ੍ਹਾਂ ਵਸਤੂਆਂ/ਵਿਅਕਤੀਆਂ ਦੀ ਆਪਣੇ ਕੰਮ ਵਿਚ ਮਗਨਤਾ ਹੈ। ਪ੍ਰਸਤੁਤ ਪ੍ਰਸੰਗ ਅਨੁਸਾਰ ਭਾਰਤੀ ਸਾਹਿਤ ਵਿਚ ਕਿਤੇ ਕੋਈ ਰੁਦ੍ਰ ਅਵਤਾਰ ਪਰੰਪਰਾ ਦੀ ਕਲਪਨਾ ਨਹੀਂ ਹੋਈ। ਇਸ ਵਿਚ ਕੁਲ ੪੯੮ ਛੰਦ ਲਿਖੇ ਗਏ ਹਨ ਜਿਨ੍ਹਾਂ ਵਿਚ ਵੀਹ ਕਿਸਮਾਂ ਨੂੰ ਵਰਤਿਆ ਗਿਆ ਹੈ। ਇਸ ਦੇ ਸ਼ੁਰੂ ਵਿਚ, ਅਕਾਲ ਗੁਰੂ ਧਾਰਨ ਕਰਨ ਤਕ, ਦੱਤਤ੍ਰੇਯ ਦੇ ਮੁੱਢਲੇ ਜੀਵਨ ਉਤੇ ਵਿਸਥਾਰ ਸਹਿਤ ਪ੍ਰਕਾਸ਼ ਪਾਇਆ ਗਿਆ ਹੈ। ਇਸ ਰਚਨਾ ਦੀ ਭਾਸ਼ਾ ਬ੍ਰਜ ਹੈ ਅਤੇ ਫ਼ਾਰਸੀ, ਪੰਜਾਬੀ, ਅਵਧੀ ਆਦਿ ਭਾਸ਼ਾਵਾਂ ਦਾ ਪ੍ਰਭਾਵ ਵੀ ਵੇਖਿਆ ਜਾ ਸਕਦਾ ਹੈ।

ਕੁਲ ੩੫੮ ਛੰਦਾਂ ਦੀ ਦੂਜੀ ਰਚਨਾ ਵਿਚ ਪਾਰਸ ਨਾਥ ਦੀ ਅਵਤਾਰ ਕਥਾ ਦਾ ਵਰਣਨ ਹੈ ਜੋ ਰੁਦ੍ਰ ਦੇ ਦੂਜੇ ਅਵਤਾਰ ਵਜੋਂ ਚਿਤਰਿਆ ਗਿਆ ਹੈ। ਇਸ ਅਵਤਾਰ ਦੀਆਂ ਪ੍ਰਮੁਖ ਘਟਨਾਵਾਂ ਇਸ ਪ੍ਰਕਾਰ ਹਨ--ਦਤਾਤ੍ਰੇਯ ਤੋਂ ਬਾਦ ਇਕ ਲੱਖ ਦਸ ਵਰ੍ਹੇ 'ਯੋਗ ਦਾ ਭੇਖ' ਜਾਰੀ ਰਿਹਾ। ਯਾਰ੍ਹਵੇਂ ਵਰ੍ਹੇ ਰੋਹ ਪ੍ਰਦੇਸ਼ ਵਿਚ ਪਾਰਸ ਨਾਥ ਦਾ ਅਵਤਾਰ ਹੋਇਆ। ਰੋਹ ਪ੍ਰਦੇਸ਼ ਦੇ ਰਾਜਾ ਨੇ ਪਾਰਸ ਨਾਥ ਤੋਂ ਪ੍ਰਭਾਵਿਤ ਹੋ ਕੇ ਆਪਣੀ ਪੁੱਤਰੀ ਦਾ ਵਿਆਹ ਉਸ ਨਾਲ ਕਰ ਦਿੱਤਾ। ਪਾਰਸ ਨਾਥ ਨੇ ਤਪਸਿਆ ਕਰਕੇ ਦੇਵੀ ਤੋਂ ਦੈਵੀ ਸ਼ਸਤ੍ਰ ਪ੍ਰਾਪਤ ਕੀਤੇ ਅਤੇ ਇਕ ਵੇਦ ਵਿਦਿਆ ਯੱਗ ਕੀਤਾ। ਦੇਵੀ ਦੇ ਵਰਦਾਨ ਕਾਰਨ ਉਸ ਨੂੰ ਸਾਰੀਆਂ ਵਿਦਿਆਵਾਂ ਦਾ ਗਿਆਨ ਅਤੇ ਚਕ੍ਰਵਰਤੀ ਪਦ ਪ੍ਰਾਪਤ ਹੋਇਆ। ਪਾਰਸ ਨਾਥ ਨੇ ਦੱਤ ਦੇ ਅਨੁਯਾਈਆ ਨੂੰ ਘੋਰ ਯੁੱਧ ਕਰਨ ਤੋਂ ਬਾਦ ਹਰਾ ਕੇ ਆਪਣੇ ਧਰਮ ਦਾ ਪ੍ਰਚਾਰ ਕੀਤਾ। ਉਸ ਤੋਂ ਬਾਦ ਪਾਰਸ ਨਾਥ ਨੇ ਭੂਪ-ਮੇਧ ਯੱਗ ਕੀਤਾ, ਮਛਿੰਦ੍ਰ ਨਾਥ ਬ੍ਰਹਮ ਗਿਆਨੀ ਨੂੰ ਮੱਛ ਦੇ ਪੇਟ ਵਿਚੋਂ ਕੱਢਣ ਦਾ ਯਤਨ ਕੀਤਾ, ਅੰਤ ਵਿਚ ਗਿਆਨ ਦੇ ਜਾਲ ਨਾਲ ਉਸ ਮੱਛ ਨੂੰ ਪਕੜਿਆ ਅਤੇ ਵਿਵੇਕ ਦੇ ਛੁਰੇ ਨਾਲ ਉਸ ਦਾ ਪੇਟ ਚੀਰਿਆ ਅਤੇ ਸਮਾਧੀ ਵਿਚ ਬੈਠੇ ਮਛਿੰਦ੍ਰ ਨੂੰ ਬਾਹਰ ਕਢਿਆ। ਗਿਆਨ ਚਰਚਾ ਹੋਣ 'ਤੇ ਮਛਿੰਦ੍ਰ ਨੇ ਅਵਿਵੇਕ ਅਤੇ ਵਿਵੇਕ ਦੇ ਸੈਨਾ-ਨਾਇਕਾਂ ਦਾ ਵਿਸਥਾਰ ਸਹਿਤ ਵਰਣਨ ਕੀਤਾ। ਅਵਿਵੇਕ ਦੇ ਸੈਨਾ-ਨਾਇਕਾਂ ਵਿਚੋਂ ਕੁਝ ਪ੍ਰਮੁਖ ਇਹ ਹਨ--ਕਾਮਦੇਵ, ਮਦ, ਗੁਮਾਨ, ਅਪਮਾਨ, ਅਨਰਥ, ਨਿੰਦਾ, ਕਪਟ, ਲੋਭ, ਮੋਹ, ਹੰਕਾਰ, ਕ੍ਰੋਧ, ਦ੍ਰੋਹ, ਸੰਦੇਹ, ਝੂਠ, ਚਿੰਤਾ, ਸ਼ੰਕਾ, ਅਸੰਤੋਸ਼, ਹਿੰਸਾ, ਚੋਰੀ, ਵਿਭਚਾਰ, ਮਿੱਤਰਦ੍ਰੋਹ, ਰਾਜਦ੍ਰੋਹ, ਈਰਖਾ, ਉਚਾਟ, ਘਾਟ, ਖੇਦ ਆਦਿ। ਇਹ ਅਸਲ ਵਿਚ ਸਭ ਬੁਰਾਈਆਂ ਹਨ ਜੋ ਮਨੁੱਖ ਨੂੰ ਆਪਣੇ ਪ੍ਰਭਾਵ ਵਿਚ ਲੈ ਲੈਂਦੀਆਂ ਹਨ। ਇਨ੍ਹਾਂ ਨੂੰ ਵਿਵੇਕ ਦੇ ਸੈਨਿਕਾਂ ਰਾਹੀਂ ਜਿੱਤਿਆ ਜਾ ਸਕਦਾ ਹੈ। ਵਿਵੇਕ ਦੇ ਸੈਨਾ-ਪਤੀਆਂ ਵਿਚ ਪ੍ਰਮੁਖ ਨਾਂ ਇਹ ਹਨ--

ਧੀਰਜ, ਬ੍ਰਤ, ਸੰਜਮ, ਨਿਯਮ, ਅਰਚਾ, ਪੂਜਾ, ਅਵਿਕਾਰ, ਵਿਦਿਆ, ਲੱਜਾ, ਅਮੋਹ, ਅਲੋਭ, ਅਕਾਮ, ਅਕ੍ਰੋਧ, ਭਗਤੀ, ਪਾਠ, ਸੁਕਰਮ, ਦਾਨ, ਸਤਿ, ਸੰਤੋਖ, ਤਪ, ਪ੍ਰੇਮ, ਧਿਆਨ, ਉਦਮ, ਉਪਕਾਰ, ਸਤਿਸੰਗ ਆਦਿ। ਇਸ ਤੋਂ ਬਾਦ ਇਨ੍ਹਾਂ ਦੋਹਾਂ ਧੜਿਆਂ ਦਾ ਯੁੱਧ ਹੁੰਦਾ ਹੈ ਜੋ ਵੀਹ ਲੱਖ ਵਰ੍ਹਿਆਂ ਤੋਂ ਅਧਿਕ ਸਮੇਂ ਤਕ ਚਲਦਾ ਹੈ, ਪਰ ਕਿਸੇ ਧੜੇ ਨੂੰ ਜਿਤ ਹਾਸਲ ਨਹੀਂ ਹੁੰਦੀ। ਮਛਿੰਦ੍ਰ ਦੇ ਚੁਪ ਹੋਣ 'ਤੇ ਚਰਪਟ ਨੇ ਉਸ ਦੇ ਬਿਆਨ ਨੂੰ ਅਗੇ ਤੋਰਦਿਆਂ ਕਿਹਾ ਕਿ ਵਿਵੇਕ ਅਤੇ ਅਵਿਵੇਕ ਦਾ ਸੰਘਰਸ਼ ਆਦਿ ਕਾਲ ਤੋਂ ਲੈ ਕੇ ਅਜ ਤਕ ਹੋ ਰਿਹਾ ਹੈ। ਅੰਤ ਵਿਚ ਪਾਰਸਨਾਥ ਨੇ ਯੋਗ-ਅਗਨੀ ਵਿਚ ਆਪਣੇ ਆਪ ਨੂੰ ਭਸਮ ਕਰ ਦਿੱਤਾ।

ਇਸ ਅਵਤਾਰ ਕਥਾ ਦਾ ਵਰਣਨ ਭਾਰਤੀ ਸਾਹਿਤ ਜਾਂ ਪੁਰਾਣ ਸਾਹਿਤ ਵਿਚ ਨਹੀਂ ਹੋਇਆ। ਹੋ ਸਕਦਾ ਹੈ ਕਿ ਨਾਥ ਸੰਪ੍ਰਦਾਇ ਦੇ ਮਛਿੰਦ੍ਰ ਅਤੇ ਚਰਪਟ ਨਾਂ ਦੇ ਯੋਗੀਆਂ ਦੀ ਵਾਰਤਾ ਵਿਚ ਹੋਵੇ। ਪਰ ਇਹ ਸਾਰਾ ਵਿਵਰਨ ਕਿਤੇ ਵੀ ਲਿਖਿਆ ਨਹੀਂ ਮਿਲਦਾ। ਸੰਭਵ ਹੈ ਲੌਕਿਕ ਪਰੰਪਰਾ ਰਹੀ ਹੋਵੇ। ਜੈਨ ਮਤ ਦੇ ਤੀਰਥਾਂਕਰਾਂ ਨਾਲ ਵੀ ਇਸ ਦਾ ਕੋਈ ਸੰਬੰਧ ਨਹੀਂ ਹੈ। ਵਿਵੇਕ ਅਤੇ ਅਵਿਵੇਕ ਦਾ ਸੰਘਰਸ਼ ਸ਼ਾਇਦ 'ਪ੍ਰਬੋਧ ਚੰਦ੍ਰੋਦਯ ਨਾਟਕ' ਦੇ ਪ੍ਰਭਾਵ ਕਾਰਨ ਚਿਤਰਿਆ ਗਿਆ ਹੋਵੇ। ਭਾਵੇਂ ਇਸ ਰਚਨਾ ਦਾ ਕੋਈ ਪੌਰਾਣਿਕ ਸਰੋਤ ਨਹੀਂ, ਪਰ ਇਸ ਦਾ ਵਰਣਨ ਉਸੇ ਸ਼ੈਲੀ ਵਿਚ ਹੋਇਆ ਹੈ। ਰਚੈਤਾ ਨੇ ਮਾਨਸਿਕ ਵ੍ਰਿੱਤੀਆਂ ਦਾ ਮਾਨਵੀਕਰਣ ਕਰਕੇ ਦੁਰਵ੍ਰਿੱਤੀਆਂ ਨੂੰ ਤਿਆਗਣ ਅਤੇ ਸਦ-ਵ੍ਰਿੱਤੀਆਂ ਨੂੰ ਗ੍ਰਹਿਣ ਕਰਨ ਦੀ ਪ੍ਰੇਰਨਾ ਪੈਦਾ ਕੀਤੀ ਹੈ। ਵੀਰ ਰਸ ਦੇ ਨਾਲ ਨਾਲ ਸ਼ਿੰਗਾਰ ਰਸ ਅਤੇ ਸ਼ਾਂਤ ਰਸ ਵੀ ਨਿਰੂਪਿਤ ਹੋਏ ਹਨ। ਇਸ ਦੀ ਭਾਸ਼ਾ ਬ੍ਰਜ ਹੈ ਅਤੇ ਮਧੁਰਤਾ ਦੇ ਗੁਣ ਸਭ ਥਾਂ ਮਿਲ ਜਾਂਦੇ ਹਨ। ਇਸ ਵਿਚ ਕੁਲ ੧੬ ਪ੍ਰਕਾਰ ਦੇ ਛੰਦ ਵਰਤੇ ਗਏ ਹਨ, ਜਿਵੇਂ--ਅਖਰ, ਸਵੈਯਾ, ਭਗਵਤੀ, ਨਰਾਜ, ਭੁਜੰਗ ਪ੍ਰਯਾਤ, ਮੋਹਿਨੀ, ਰਸਾਵਲ, ਰੂਆਮਲ, ਰੂਆਲ, ਬਿਸ਼ਨਪਦ ਆਦਿ।

## ੧੧. ਫੁਟਕਲ ਰਚਨਾਵਾਂ

### ਸਬਦ ਹਜਾਰੇ

ਇਹ ਮੂਲ ਵਿਚ ਨੌਂ ਸ਼ਬਦ ਸਨ ਜਿਨ੍ਹਾਂ ਦੀ ਰਚਨਾ ਰਾਗਾਂ ਵਿਚ ਹੋਈ ਹੈ। ਇਨ੍ਹਾਂ ਰਾਗਾਂ ਦੇ ਨਾਂ ਇਸ ਪ੍ਰਕਾਰ ਹਨ--ਰਾਮਕਲੀ, ਸੋਰਠ, ਕਲਿਆਣ, ਤਿਲੰਗ, ਬਿਲਾਵਲ, ਦੇਵਗੰਧਾਰੀ। ਇਨ੍ਹਾਂ ਵਿਚ ਟੇਕ ਲਈ 'ਰਹਾਉ' ਦੀ ਵਰਤੋਂ ਹੋਈ ਹੈ।

ਇਨ੍ਹਾਂ ਦੇ ਲਿਖਣ ਦੀ ਸ਼ੈਲੀ ਬਿਸ਼ਨਪਦਿਆਂ ਨਾਲ ਮੇਲ ਖਾਂਦੀ ਹੈ। ਅਧਿਕਤਰ ਅਧਿਆਤਮਿਕ ਮਾਨਤਾਵਾਂ ਦੀ ਸਥਾਪਨਾ ਕੀਤੀ ਗਈ ਹੈ। ਯੋਗ ਦੇ ਬਾਹਰਲੇ ਅਡੰਬਰਾਂ, ਪਾਖੰਡਾਂ ਦਾ ਖੰਡਨ, ਅਵਤਾਰਵਾਦ ਅਤੇ ਮੂਰਤੀ ਪੂਜਾ ਦਾ ਖੰਡਨ, ਵਾਸਨਾਵਾਂ ਦਾ ਤਿਆਗ ਅਤੇ ਚੰਗੇ ਕਰਮਾਂ ਵਿਚ ਰੁਚੀ ਆਦਿ ਤੇ ਬਲ ਦਿੱਤਾ ਗਿਆ ਹੈ।

ਇਹ ਨੌਂ ਸ਼ਬਦ ਫੁਟਕਲ ਹਨ, ਪਰ ਇੰਜ ਪ੍ਰਤੀਤ ਹੁੰਦਾ ਹੈ ਕਿ 'ਦਸਮ-ਗ੍ਰੰਥ' ਦੀ ਹੀ ਕਿਸੇ ਰਚਨਾ ਨਾਲੋਂ ਨਿਖੜੇ ਹੋਏ ਹਨ ਜਾਂ ਗੁਰੂ ਦਰਬਾਰ ਵਿਚ ਰਚੇ ਗਏ ਕਿਸੇ ਰਚਨਾ ਨਾਲੋਂ ਵੱਖ ਹੋਏ ਹਨ। ਇਨ੍ਹਾਂ ਵਿਚ 'ਖਿਆਲ' ਨਾਂ ਦਾ ਇਕ ਸ਼ਬਦ ਵੀ ਜੋੜ ਦਿੱਤਾ ਗਿਆ ਹੈ ਅਤੇ ਹੁਣ ਇਨ੍ਹਾਂ ਦੀ ਗਿਣਤੀ ੧0 ਲਿਖੀ ਹੈ। ਇਹ ਸ਼ਬਦ ਮਾਛੀਵਾੜੇ ਵਿਚ ਰਚਿਆ ਗਿਆ ਦਸਿਆ ਜਾਂਦਾ ਹੈ। ਇਸ ਵਿਚ ਗੁਰੂ ਜੀ ਨੇ ਆਪਣੇ ਚਾਰ ਸੁਪੁੱਤਰਾਂ, ਮਾਤਾ ਅਤੇ ਅਨੇਕ ਸਿੱਖਾਂ ਦੇ ਮਹਾ ਬਲਿਦਾਨ ਅਤੇ ਆਨੰਦਪੁਰ ਛੱਡਣ ਤੋਂ ਪੈਦਾ ਹੋਈ ਸਥਿਤੀ ਦਾ ਸੁੰਦਰ ਅਤੇ ਹਿਰਦਾ ਹਲੂਣਨ ਵਾਲਾ ਚਿਤ੍ਰਣ ਕੀਤਾ ਹੈ। ਇਸ ਦੀ ਭਾਸ਼ਾ ਪੰਜਾਬੀ ਹੈ।

## ਸਵੈਯੇ

ਇਨ੍ਹਾਂ ਦੀ ਕੁਲ ਗਿਣਤੀ ੩੩ ਹੈ। ਪਹਿਲੇ ਸਵੈਯੇ ਵਿਚ ਖਾਲਸੇ ਦੇ ਸਰੂਪ ਨੂੰ ਸਪਸ਼ਟ ਕੀਤਾ ਗਿਆ ਹੈ ਅਤੇ ਉਸ ਦੇ ਚਾਰ ਪ੍ਰਮੁਖ ਲੱਛਣ ਦਸੇ ਗਏ ਹਨ ਕਿ ਉਹ ਹਰ ਥਾਂ ਜ਼ਾਹਿਰ, ਹਾਜ਼ਰ ਹਜ਼ੂਰ ਦੀ ਪੂਜਾ ਕਰੇ, ਮੜ੍ਹੀ-ਮਸਾਣ-ਕਬਰ ਦੀ ਪੂਜਾ ਤੋਂ ਗੁਰੇਜ਼ ਕਰੇ, ਕਰਮ ਕਾਂਡਾਂ ਦਾ ਤਿਆਗ ਕਰੇ, ਪ੍ਰੇਮ ਭਗਤੀ ਰਾਹੀਂ ਅੰਤਰ ਆਤਮਾ ਵਿਚ ਪਰਮਾਤਮਾ ਦਾ ਅਨੁਭਵ ਕਰੇ:

*ਜਾਗਤ ਜੋਤਿ ਜਪੈ ਨਿਸਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ।*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਠ ਭੂਲ ਨ ਮਾਨੈ।*
*ਤੀਰਥ ਦਾਨ ਦਇਆ ਤਪ ਸੰਜਮ ਏਕੁ ਬਿਨਾ ਨਹਿ ਏਕ ਪਛਾਨੈ।*
*ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ।*

ਇਨ੍ਹਾਂ ਸਵੈਯਾਂ ਵਿਚ ਅਕਾਲ ਉਸਤਤਿ ਦੀ ਭਾਵਨਾ ਮਿਲਦੀ ਹੈ। ਉਹ ਪਰਮਾਤਮਾ ਵੇਦ-ਪੁਰਾਣ-ਕੁਰਾਨ ਆਦਿ ਧਰਮ-ਗ੍ਰੰਥਾਂ ਦੀ ਸੋਚ ਤੋਂ ਉੱਚਾ ਹੈ, ਸਰਬ-ਵਿਆਪਕ ਅਤੇ ਅੰਤਰਜਾਮੀ ਹੈ। ਅਵਤਾਰਵਾਦ ਦੀ ਕਲਪਨਾ ਤੋਂ ਉਹ ਪਰੇ ਹੈ। ਆਪਣੇ ਭਗਤਾਂ ਦੀ ਸਦਾ ਸਹਾਇਤਾ ਕਰਦਾ ਆਇਆ ਹੈ। ਯੋਗੀਆਂ, ਸੰਨਿਆਸੀਆਂ

ਦੇ ਆਚਾਰਾਂ ਦਾ ਖੰਡਨ ਕਰਦੇ ਹੋਇਆਂ ਮੂਰਤੀ ਪੂਜਾ ਪ੍ਰਤਿ ਅਵਿਸ਼ਵਾਸ ਪ੍ਰਗਟਾਇਆ ਗਿਆ ਹੈ ਕਿਉਂਕਿ ਪੱਥਰਾਂ ਵਿਚ ਪਰਮੇਸਰ ਨਹੀਂ ਹੈ। ਉਸੇ ਨੂੰ ਪ੍ਰਭੂ ਕਰ ਕੇ ਪੂਜਣਾ ਚਾਹੀਦਾ ਹੈ ਜਿਸ ਦੇ ਪੂਜਣ ਨਾਲ ਪਾਪ ਕਸ਼ਟ ਮਿਟ ਜਾਣ, ਉਸ ਦਾ ਕੇਵਲ ਨਾਮ ਲੈਣ ਨਾਲ ਹਰ ਪ੍ਰਕਾਰ ਦੇ ਦੁਖ ਖਤਮ ਹੋ ਜਾਣ। ਉਸੇ ਦਾ ਧਿਆਨ ਕਰਨਾ ਹੀ ਠੀਕ ਹੈ, ਬਾਕੀ ਦੇ ਸਭ ਧਰਮ-ਕਰਮ ਫੋਕਟ ਹਨ (੨0)।

ਇਸ ਤੋਂ ਬਾਦ ਭੇਖਧਾਰੀ ਸਾਧਾਂ, ਸੰਨਿਆਸੀਆਂ ਦੇ ਬਾਹਰਲੇ ਆਡੰਬਰਾਂ ਅਤੇ ਉਨ੍ਹਾਂ ਦੀ ਮਾਨਸਿਕਤਾ ਨੂੰ ਸਪਸ਼ਟ ਕੀਤਾ ਗਿਆ ਹੈ। ਇਸ ਪ੍ਰਸੰਗ ਵਿਚ ਮਸੰਦਾਂ ਦੇ ਕ੍ਰਿਤਾਂ ਉਤੇ ਵੀ ਪ੍ਰਕਾਸ਼ ਪਾਇਆ ਗਿਆ ਹੈ। ਕਿਵੇਂ ਮਸੰਦ ਸੇਵਕਾਂ ਉਤੇ ਪ੍ਰਭਾਵ ਪਾ ਕੇ ਉਨ੍ਹਾਂ ਤੋਂ ਅਧਿਕ ਤੋਂ ਅਧਿਕ ਭੇਟਾ ਵਸੂਲ ਕਰਦੇ ਹਨ। ਇਹ ਲੋਕ ਆਪਣੇ ਸੇਵਕਾਂ ਉਤੇ ਪ੍ਰਭਾਵ ਪਾਣ ਲਈ ਅੱਖਾਂ ਵਿਚ ਤੇਲ ਪਾਂਦੇ ਹਨ ਇਹ ਦਸਣ ਲਈ ਕਿ ਪਰਮਾਤਮਾ ਦੇ ਪ੍ਰੇਮ-ਵਿਯੋਗ ਵਿਚ ਉਹ ਕਿਤਨੇ ਲੀਨ ਹਨ। ਧਨਵਾਨ ਸੇਵਕਾਂ ਦੇ ਆਣ ਤੇ ਉਨ੍ਹਾਂ ਨੂੰ ਖੁਦ ਭੋਜਨ ਪਰੋਸਦੇ ਹਨ, ਪਰ ਕਿਸੇ ਨਿਰਧਨ ਦੇ ਮੰਗਣ ਤੇ ਵੀ ਕੁਝ ਨਹੀਂ ਦਿੰਦੇ ਅਤੇ ਨ ਹੀ ਮਿਲਣਾ ਪਸੰਦ ਕਰਦੇ ਹਨ (੩0)। ਅਖੀਰਲੇ ਸਵੈਯਾਂ ਵਿਚ ਸੰਸਾਰਿਕ ਰਿਸ਼ਤਿਆਂ, ਵਸਤੂਆਂ ਅਤੇ ਉਪਲਬਧੀਆਂ ਨੂੰ ਵਿਅਰਥ ਦਸਿਆ ਗਿਆ ਹੈ ਕਿਉਂਕਿ ਪ੍ਰਾਣਾਂ ਦੇ ਨਿਕਲਣ ਨਾਲ ਇਹ ਸਭ ਸੰਬੰਧ ਅਤੇ ਮਾਲਕੀਅਤ ਖ਼ਤਮ ਹੋ ਜਾਂਦੀ ਹੈ। ਸਭ ਨੂੰ ਇਥੋਂ ਇਕਲਿਆਂ ਹੀ ਜਾਣਾ ਹੈ। ਇਸ ਲਈ ਉਸ ਪਰਮਾਤਮਾ ਨੂੰ ਸਦਾ ਯਾਦ ਕਰਨਾ ਚਾਹੀਦਾ ਹੈ। ਇਨ੍ਹਾਂ ਦੀ ਭਾਸ਼ਾ ਸਰਲ ਬ੍ਰਜ ਹੈ ਅਤੇ ਸ਼ੈਲੀ ਪਾਖੰਡ-ਖੰਡਨੀ ਅਤੇ ਉਪਦੇਸ਼ ਪ੍ਰਧਾਨ ਹੈ। ਕਈ ਸ਼ਰਧਾਲੂ ਇਨ੍ਹਾਂ ਨੂੰ ਨਿੱਤ ਦੇ ਪਾਠ ਵਿਚ ਵੀ ਸ਼ਾਮਲ ਕਰਦੇ ਹਨ।

## ਖਾਲਸਾ ਮਹਿਮਾ

ਇਸ ਪ੍ਰਸੰਗ ਅਧੀਨ ਕੁਲ ੪ ਛੰਦ ਹਨ। ਇਸ ਵਿਚ ਇਕ ਬ੍ਰਾਹਮਣ ਨੂੰ ਧਨ-ਦੱਛਣਾ ਅਤੇ ਭੋਜਨ ਦਿੱਤੇ ਜਾਣ ਦਾ ਵਿਸ਼ਵਾਸ ਦਿੱਤਾ ਗਿਆ ਹੈ ਅਤੇ ਖ਼ਾਲਸੇ ਦੀ ਮਹਾਨਤਾ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਸੰਪ੍ਰਦਾਈ ਵਿਦਵਾਨਾਂ ਅਨੁਸਾਰ ਇਨ੍ਹਾਂ ਸਵੈਯਾਂ ਦੀ ਰਚਨਾ ਗੁਰੂ ਜੀ ਵਲੋਂ ਉਦੋਂ ਹੋਈ ਸੀ ਜਦੋਂ ਨੈਨਾ ਦੇਵੀ ਦੇ ਯੱਗ ਉਪਰੰਤ ਹਰ ਪ੍ਰਕਾਰ ਦਾ ਦਾਨ ਸਿੱਖਾਂ ਨੂੰ ਦਿੱਤਾ ਗਿਆ ਅਤੇ ਪੰਡਿਤ ਕੇਸੋ ਦੱਤ ਨੂੰ ਵਾਂਝਿਆ ਰਖਿਆ ਗਿਆ ਜਿਸ ਨੇ ਉਸ ਯੱਗ ਵਿਚ ਵਿਸ਼ੇਸ਼ ਭੂਮਿਕਾ ਨਿਭਾਈ ਸੀ। ਗੁਰੂ ਜੀ ਨੇ ਪੰਡਿਤ ਨੂੰ ਕਿਹਾ ਕਿ ਹੁਣ ਸੋਗ ਖ਼ਤਮ ਕਰੋ ਕਿਉਂਕਿ ਇਸ ਵਿਚ ਮੇਰਾ ਕੋਈ ਕਸੂਰ ਨਹੀਂ। ਤੁਹਾਨੂੰ ਦਿੱਤਾ ਜਾਣ ਵਾਲਾ ਦਾਨ ਅਤੇ ਸਾਮਾਨ ਅਜ ਹੀ ਭਿਜਵਾ ਦਿੱਤਾ

ਜਾਏਗਾ। ਸਿੱਖਾਂ ਨੂੰ ਪਹਿਲ ਮੈਂ ਇਸ ਲਈ ਦਿੱਤੀ ਹੈ ਕਿਉਂਕਿ ਇਨ੍ਹਾਂ ਦੀ ਕ੍ਰਿਪਾ ਨਾਲ ਮੈਂ ਯੁੱਧ ਜਿਤੇ ਹਨ। ਇਨ੍ਹਾਂ ਦੀ ਕ੍ਰਿਪਾ ਕਰਕੇ ਦੁਖ-ਕਲੇਸ਼ ਖ਼ਤਮ ਹੋਏ ਹਨ ਅਤੇ ਹਰ ਪ੍ਰਕਾਰ ਦੀਆਂ ਵਸਤੂਆਂ ਨਾਲ ਘਰ ਭਰੇ ਪਏ ਹਨ। ਇਨ੍ਹਾਂ ਦੀ ਕ੍ਰਿਪਾ ਨਾਲ ਮੈਂ ਵਿਦਿਆ ਪ੍ਰਾਪਤ ਕੀਤੀ ਹੈ ਅਤੇ ਇਨ੍ਹਾਂ ਦੀ ਕ੍ਰਿਪਾ ਨਾਲ ਸਾਰੇ ਵੈਰੀ ਨਸ਼ਟ ਹੋ ਗਏ ਹਨ। ਇਨ੍ਹਾਂ ਦੀ ਕ੍ਰਿਪਾ ਕਰਕੇ ਮੈਂ ਸੁਸ਼ੋਭਿਤ ਹਾਂ, ਨਹੀਂ ਤਾਂ ਮੇਰੇ ਵਰਗੇ ਕਰੋੜਾਂ ਗਰੀਬ ਰੁਲਦੇ ਪਏ ਹਨ (੨)।

ਇਸ ਤੋਂ ਅਗੇ ਗੁਰੂ ਜੀ ਨੇ ਪੰਡਿਤ ਨੂੰ ਵਾਸਤਵਿਕਤਾ ਸਮਝਾਉਂਦੇ ਹੋਇਆਂ ਦਸਿਆ ਹੈ ਕਿ ਅਜਿਹੇ ਉਪਕਾਰੀ ਸਿੱਖਾਂ ਦੀ ਕੀਤੀ ਸੇਵਾ ਮੈਨੂੰ ਚੰਗੀ ਲਗਦੀ ਹੈ, ਇਨ੍ਹਾਂ ਨੂੰ ਦਿੱਤਾ ਦਾਨ ਹੀ ਉਤਮ ਹੈ ਕਿਉਂਕਿ ਅਜਿਹਾ ਦਾਨ ਹੀ ਅਗੇ ਫਲੀਭੂਤ ਹੁੰਦਾ ਹੈ। ਇਨ੍ਹਾਂ ਤੋਂ ਭਿੰਨ ਕਿਸੇ ਹੋਰ ਦੀ ਕੀਤੀ ਸੇਵਾ ਜਾਂ ਦਿੱਤਾ ਦਾਨ ਮੈਨੂੰ ਚੰਗਾ ਨਹੀਂ ਲਗਦਾ। ਇਸ ਲਈ ਤਨ, ਮਨ ਅਤੇ ਧਨ ਤੋਂ ਲੈ ਕੇ ਸਿਰ ਤਕ ਸਭ ਇਨ੍ਹਾਂ ਦੇ ਅਰਪਿਤ ਹੈ। ਅਜਿਹਾ ਸੁਣ ਕੇ ਪੰਡਿਤ ਆਪਣੇ ਮਨ ਵਿਚ ਵਟ ਖਾਂਦਾ ਰਿਹਾ ਅਤੇ ਆਪਣੀ ਰੋਜ਼ੀ ਦੇ ਸਾਧਨ ਨੂੰ ਖੁਸਦਿਆਂ ਵੇਖ ਕੇ ਰੋ ਪਿਆ।

ਬ੍ਰਜ ਭਾਸ਼ਾ ਵਿਚ ਲਿਖੇ ਇਨ੍ਹਾਂ ਤਿੰਨ ਸਵੈਯਾਂ ਅਤੇ ਇਕ ਦੋਹਰੇ ਦਾ ਵਿਸ਼ੇਸ਼ ਮਹੱਤਵ ਹੈ ਕਿਉਂਕਿ ਸਾਰੀ ਭਾਰਤੀ ਅਧਿਆਤਮਿਕ ਪਰੰਪਰਾ ਵਿਚ ਕੇਵਲ ਇਹੀ ਕਥਨ ਅਜਿਹੇ ਹਨ ਜਿਨ੍ਹਾਂ ਵਿਚ ਕੋਈ ਧਰਮ-ਸੰਸਥਾਪਕ ਆਪਣੇ ਸ਼ਿਸ਼ਾਂ ਨੂੰ ਇਤਨਾ ਅਧਿਕ ਮਹੱਤਵ ਦਿੰਦਿਆਂ ਪੁਰਾਣੀਆਂ ਅਤੇ ਰੂੜ੍ਹ ਪਰੰਪਰਾਵਾਂ ਦੀ ਨਿਖੇਧੀ ਕਰਦਾ ਹੈ। ਅਸਲ ਵਿਚ, ਇਨ੍ਹਾਂ ਛੰਦਾਂ ਵਿਚ ਪੁਰਾਣੀਆਂ ਸਥਾਪਨਾਵਾਂ ਦੇ ਤਿਆਗ ਅਤੇ ਨਵੇਂ ਸਿਰਜੇ ਗਏ ਭਾਈਚਾਰੇ ਵਲ ਲੋਕਾਂ ਨੂੰ ਰੁਚਿਤ ਕੀਤਾ ਗਿਆ ਹੈ।

## ੧੨. ਸਸਤ੍ਰ ਨਾਮ ਮਾਲਾ

ਯੁਗ ਦੇ ਵੀਰਤਾਮਈ ਵਾਤਾਵਰਣ ਨੂੰ ਲਗਾਤਾਰ ਕਾਇਮ ਰਖਣ ਅਤੇ ਸ਼ਸਤ੍ਰਾਂ ਅਸਤ੍ਰਾਂ ਦੀ ਸਾਰੀ ਪਿਛੋਕੜ ਤੋਂ ਨਵੇਂ ਸਿੱਖ ਸਮਾਜ ਨੂੰ ਜਾਣੂੰ ਕਰਨ ਦੇ ਉਦੇਸ਼ ਤੋਂ ਇਹ ਰਚਨਾ ਤਿਆਰ ਕੀਤੀ ਗਈ ਪ੍ਰਤੀਤ ਹੁੰਦੀ ਹੈ। ਨਾਮ-ਮਾਲਾ ਤੋਂ ਭਾਵ ਹੈ ਕੋਸ਼। ਨਾਮਕਰਣ ਤੋਂ ਇਹ ਸ਼ਸਤ੍ਰਾਂ ਦੇ ਨਾਂਵਾਂ ਦਾ ਕੋਸ਼ ਸਿੱਧ ਹੁੰਦਾ ਹੈ। ਇਹ ਦ੍ਰਿਸ਼ਟਕੂਟ ਸ਼ੈਲੀ ਵਿਚ ਲਿਖੀ ਗਈ ਹੈ। ਇਸ ਸ਼ੈਲੀ ਰਾਹੀਂ ਗੂੜ੍ਹੇ ਭੇਦ ਭਰੇ ਢੰਗ ਨਾਲ ਗੱਲ ਕਹੀ ਜਾਂਦੀ ਹੈ। ਇਸ ਸ਼ੈਲੀ ਵਿਚ ਰਹੱਸਾਤਮਕ ਕਾਵਿ ਦੀ ਰਚਨਾ ਉਪਨਿਸ਼ਦਾਂ ਤੋਂ ਲੈ ਕੇ ਮੱਧ ਕਾਲ ਦੇ ਸੰਤਾਂ ਦੀਆਂ ਬਾਣੀਆਂ ਵਿਚ ਹੁੰਦੀ ਆਈ ਹੈ, ਪਰ ਸ਼ਸਤ੍ਰਾਂ

ਸੰਬੰਧੀ ਇਸ ਪ੍ਰਕਾਰ ਦੀ ਰਚਨਾ ਆਧੁਨਿਕ ਭਾਰਤੀ ਭਾਸ਼ਾਵਾਂ ਵਿਚ ਆਪਣਾ ਵਿਸ਼ੇਸ਼ ਸਥਾਨ ਅਤੇ ਮਹੱਤਵ ਰਖਦੀ ਹੈ। ਸੰਭਵ ਹੈ ਕਿ ਵੈਰੀ ਕੋਲੋਂ ਸ਼ਸਤ੍ਰਾਂ ਨੂੰ ਲੁਕਾਣ ਜਾਂ ਗੁਪਤ ਰਖਣ ਲਈ ਇਸ ਪ੍ਰਕਾਰ ਦੀ ਨਾਮਾਵਲੀ ਸਿਰਜਨ ਦਾ ਵਿਚਾਰ ਰਚੈਤਾ ਦੇ ਮਨ ਵਿਚ ਰਿਹਾ ਹੋਵੇ। ੧੩੧੮ ਛੰਦਾਂ ਦੀ ਇਸ ਰਚਨਾ ਦੇ ਕੁਲ ਪੰਜ ਅਧਿਆਇ ਹਨ। ਪੰਜਵੇਂ ਅਧਿਆਇ ਦੀ ਪੁਸ਼ਪਿਕਾ ਲਿਖੀ ਹੋਈ ਨਹੀਂ ਮਿਲਦੀ। ਇਸ ਤੋਂ ਸੰਕੇਤ ਮਿਲਦਾ ਹੈ ਕਿ ਇਹ ਰਚਨਾ ਵੀ ਅਧੂਰੀ ਹੈ। ਸੰਭਵ ਹੈ ਕਿ ਕੁਝ ਹੋਰ ਹਿੱਸਾ ਹੁਣ ਗੁੰਮ ਹੋ ਗਿਆ ਹੋਵੇ, ਜਾਂ ਰਚਨਾ ਕਿਸੇ ਕਾਰਨ ਕਰ ਕੇ ਪੂਰੀ ਹੀ ਨ ਹੋ ਸਕੀ ਹੋਵੇ।

ਇਸ ਦੇ ਪਹਿਲੇ ਅਧਿਆਇ ਵਿਚ ਕੁਲ ੨੭ ਛੰਦ ਹਨ ਜਿਨ੍ਹਾਂ ਵਿਚ ਭਗਉਤੀ ਦੀ ਉਸਤਤਿ ਕੀਤੀ ਗਈ ਹੈ। ਉਸ ਸਰਬ ਵਿਆਪਕ, ਮਹਾਨ, ਸਰਬ ਸ੍ਰੇਸ਼ਠ ਸ਼ਕਤੀ ਦੀ ਇਸ ਉਸਤਤਿ ਵਿਚ ਅਨੇਕ ਪ੍ਰਕਾਰ ਦੇ ਸ਼ਸਤ੍ਰਾਂ ਅਸਤ੍ਰਾਂ ਉਤੇ ਭਗਉਤੀ ਦਾ ਆਰੋਪ ਕੀਤਾ ਗਿਆ ਹੈ। ਇਸ ਆਰੋਪ ਤੋਂ ਭਗਉਤੀ ਅਤੇ ਸ਼ਸਤ੍ਰ-ਅਸਤ੍ਰ ਅਭਿੰਨ ਸਿੱਧ ਹੁੰਦੇ ਹਨ।

ਇਸ ਅਧਿਆਇ ਵਿਚ ਉਸ ਵਕਤ ਪ੍ਰਚਲਿਤ ਲਗਭਗ ੩0 ਸ਼ਸਤ੍ਰਾਂ ਅਤੇ ਅਸਤ੍ਰਾਂ ਦੇ ਨਾਂ ਗਿਣਾਏ ਗਏ ਹਨ--ਅਸਿ, ਸਾਂਗ, ਤੀਰ, ਤੁਪਕ, ਸਿਰੋਹੀ, ਸੈਫ, ਨਿਖੰਗ, ਸੈਹਥੀ, ਖੰਡਾ, ਤਬਰ, ਜਮਦਾੜ੍ਹ, ਗੁਰਜ, ਕਟਾਰੀ, ਸੈਲ, ਕਰਦ, ਸਿਪਰ, ਬਜ੍ਰ, ਬਾਂਕ, ਬਿਛੂਆ, ਕਵਚ, ਤਲਵਾਰ, ਗਦਾ, ਚਾਕੂ, ਤੁਫੰਗ, ਖੰਜਰ, ਪਾਟਸ, ਬੁਦਗਾ, ਪਾਸ, ਸ਼ੂਲ ਆਦਿ।

ਦੂਜੇ ਅਧਿਆਇ ਵਿਚ ਕੁਲ ੪੭ ਛੰਦ ਹਨ। ਇਸ ਅਧਿਆਇ ਦੀ ਪੁਸ਼ਪਿਕਾ ਵਿਚ ਇਸ ਦਾ ਸੰਬੰਧ ਚਕ੍ਰ ਨਾਲ ਜੋੜਿਆ ਗਿਆ ਹੈ, ਪਰ ਇਸ ਵਿਚ ਚਕ੍ਰ ਤੋਂ ਇਲਾਵਾ ਤਲਵਾਰ, ਜਮਦਾੜ੍ਹ, ਸੈਹਥੀ, ਬਰਛੀ ਆਦਿ ਦਾ ਵੀ ਵਰਣਨ ਹੋਇਆ ਹੈ। ਇਸ ਦੇ ਮੁੱਢਲੇ ਛੰਦਾਂ ਵਿਚ ਦ੍ਰਿਸ਼ਟਕੂਟ ਦੀ ਪ੍ਰਧਾਨਤਾ ਨਹੀਂ ਹੈ, ਗੱਲ ਸਮਝ ਆ ਜਾਂਦੀ ਹੈ। ਪਰ ਅੱਗੇ ਚਲ ਕੇ ਬਿਨਾ ਪੌਰਾਣਿਕ ਪਿਛੋਕੜ ਦੇ ਅਰਥ ਨੂੰ ਸਮਝ ਸਕਣਾ ਸਰਲ ਨਹੀਂ ਹੈ।

ਤੀਜੇ ਅਧਿਆਇ ਦੇ ੧੭੮ ਛੰਦਾਂ ਵਿਚ ਤੀਰ ਜਾਂ ਬਾਣ ਦੇ ਵੱਖ ਵੱਖ ਨਾਂਵਾਂ ਦਾ ਵਿਵਰਣ ਦਿੱਤਾ ਗਿਆ ਹੈ ਅਤੇ ਉਸ ਤੋਂ ਆਪਣੀ ਜਿਤ ਦੀ ਆਸ ਕੀਤੀ ਗਈ ਹੈ। ਇਨ੍ਹਾਂ ਨਾਂਵਾਂ ਦੀ ਬਣਤਰ ਨੂੰ ਸਪਸ਼ਟ ਕਰਦਿਆਂ ਰਚੈਤਾ ਨੇ ਪਹਿਲਾਂ ਇਕ ਸ਼ਬਦ ਦਸਿਆ ਹੈ, ਫਿਰ ਉਸ ਨਾਲ ਸੰਬੰਧਿਤ ਉਹ ਸ਼ਬਦ ਦਸਿਆ ਹੈ ਜੋ ਉਸ ਦੀ ਮ੍ਰਿਤੂ

ਦਾ ਕਾਰਨ ਸਰੂਪ ਹੈ। ਇਸ ਤਰ੍ਹਾਂ ਪਹਿਲੇ ਸ਼ਬਦ ਦੇ ਬਦਲਣ ਦੇ ਨਾਲ ਨਾਲ ਸ਼ਸਤ੍ਰ ਅਸਤ੍ਰ ਦੇ ਨਾਂਵਾਂ ਦੀ ਗਿਣਤੀ ਵੱਧਦੀ ਜਾਂਦੀ ਹੈ। ਤੀਰ ਦੇ ਇਹ ਨਾਂ ਉਨ੍ਹਾਂ ਵਿਅਕਤੀਆਂ/ਵਸਤੂਆਂ ਨਾਲ ਸੰਬੰਧਿਤ ਹਨ ਜਿਨ੍ਹਾਂ ਦਾ ਸੰਘਾਰ ਬਾਣ/ਤੀਰ ਨਾਲ ਹੋਇਆ ਸੀ ਜਾਂ ਬਾਣ ਚਲਾਣ ਦੀ ਵਿਦਿਆ ਵਿਚ ਨਿਪੁਣ ਸਨ। ਇਸ ਤੋਂ ਇਲਾਵਾ ਧਨੁਸ਼ ਦੁਆਰਾ ਚਲਾਏ ਜਾਣ ਕਾਰਨ ਅਤੇ ਵਿਸ਼ ਵਿਚ ਬੁਝੇ ਹੋਣ ਕਾਰਨ ਇਨ੍ਹਾਂ ਦੋਹਾਂ ਸ਼ਬਦਾਂ ਦੇ ਸੰਯੋਗ ਨਾਲ ਤੀਰ ਦੇ  ਨਾਂ ਬਣਾਏ ਗਏ ਹਨ।

ਚੌਥੇ ਅਧਿਆਇ ਵਿਚ ਪਾਸ ਦੇ ਨਾਂਵਾਂ ਦਾ ਉਲੇਖ ਹੈ। ਇਸ ਵਿਚ ਕੁਲ ੨੦੮ ਛੰਦ ਹਨ। ਇਹ ਨਾਂ ਕਿਸੇ ਦੇ ਸੰਘਾਰ ਕਰਨ ਵਾਲੇ ਦੇ ਨਾਂ ਨਾਲ ਰਿਪੁ, ਅਰਿ ਆਦਿ ਸ਼ਬਦ ਜੋੜ ਕੇ ਬਣਾਏ ਗਏ ਹਨ। ਇਸ ਤੋਂ ਇਲਾਵਾ ਕਿਸੇ ਵਿਅਕਤੀ ਦੁਆਰਾ ਆਮ ਵਰਤੇ ਗਏ ਸ਼ਸਤ੍ਰ ਅਸਤ੍ਰ ਕਾਰਨ ਉਸ ਦੇ ਸੁਆਮੀਪਣ ਨੂੰ ਸਪਸ਼ਟ ਕੀਤਾ ਜਾਂਦਾ ਹੈ। ਇਸ ਲਈ ਵਰੁਣ, ਕਾਲ, ਠਗ ਆਦਿ ਦਾ ਵਿਸ਼ੇਸ਼ ਉਲੇਖ ਹੋਇਆ ਹੈ ਕਿਉਂਕਿ ਪਾਂਸ ਇਨ੍ਹਾਂ ਦਾ ਪ੍ਰਿਯ ਹਥਿਆਰ ਹੈ। ਇਸ ਤਰ੍ਹਾਂ ਦੇ ਅਨੇਕਾਂ ਨਾਂ ਬਣਾਏ ਗਏ ਹਨ।

ਪੰਜਵੇਂ ਅਧਿਆਇ ਵਿਚ ੮੫੮ ਛੰਦ ਹਨ। ਇਹ ਸਭ ਨਾਲੋਂ ਵੱਡਾ ਅਧਿਆਇ ਹੈ। ਇਸ ਵਿਚ ਬੰਦੂਕ ਦੇ ਨਾਂਵਾਂ ਦਾ ਉਲੇਖ ਕੀਤਾ ਗਿਆ ਹੈ। ਇਸ ਦੇ ਅੰਤ ਤੇ ਕੋਈ ਸਮਾਪਤੀ ਸੂਚਕ ਉਕਤੀ ਨਹੀਂ ਦਿੱਤੀ ਗਈ। ਇਸ ਵਿਚ ਕੁਝ ਨਾਂਵਾਂ ਦਾ ਦੋਹਰਾਓ ਵੀ ਹੋਇਆ ਹੈ। ਇਸ ਦੇ ਨਾਂਵਾਂ ਦੇ ਮੋਟੇ ਤੌਰ ਤੇ ਤਿੰਨ ਵਰਗ ਬਣਦੇ ਹਨ--ਸੰਘਾਰਕ ਨਾਂ, ਗੁਣਾਂ ਨਾਲ ਸੰਬੰਧ ਰਖਣ ਵਾਲੇ ਨਾਂ ਅਤੇ ਰੂਪ ਨਾਲ ਸੰਬੰਧ ਰਖਣ ਵਾਲੇ ਨਾਂ। ਬੰਦੂਕ ਸੈਨਾ ਨੂੰ ਨਸ਼ਟ ਕਰਦੀ ਹੈ, ਇਸ ਲਈ ਇਹ ਸੈਨਾ ਦੀ ਦੁਸ਼ਮਣ ਜਾਂ ਵੈਰੀ (ਅਰਿ) ਹੈ। ਇਸੇ ਤਰ੍ਹਾਂ ਘੋੜੇ ਨੂੰ ਮਾਰ ਦਿੰਦੀ ਹੈ, ਇਸ ਲਈ ਉਸ ਦੀ ਵੈਰਨ ਹੈ।

ਕੁਝ ਨਾਂ ਬੰਦੂਕ ਦੇ ਗੁਣਾਂ ਨੂੰ ਸਾਹਮਣੇ ਰਖ ਕੇ ਸਿਰਜੇ ਗਏ ਹਨ। ਮੂੰਹ ਵਿਚ ਅੱਗ ਉਗਲਣ ਵਾਲੀ, ਬਦਲ ਵਾਂਗ ਗਰਜਨਾ ਕਰਨ ਵਾਲੀ, ਆਪਣੇ ਅੰਦਰੋਂ ਗੋਲਾ ਸੁਟਣ ਵਾਲੀ ਜੋ ਵਸਤੂ ਹੈ, ਉਸ ਨੂੰ ਬੰਦੂਕ ਸਮਝਿਆ ਜਾਏ। ਇਸ ਪ੍ਰਕਾਰ ਦੇ ਨਾਂ ਗੁਣ ਵਾਚਕ ਕਹੇ ਜਾ ਸਕਦੇ ਹਨ।

ਇਸ ਰਚਨਾ ਵਿਚ ਕਈ ਸ਼ਬਦਾਂ ਅਤੇ ਉਕਤੀਆਂ ਦਾ ਦੋਹਰਾਉ ਹੋਇਆ ਹੈ, ਪਰ ਇਸ ਸ਼ੈਲੀ ਵਿਚ ਲਿਖਿਆ ਕੋਈ ਹੋਰ ਕਾਵਿ ਭਾਰਤੀ ਸਾਹਿਤ ਵਿਚ ਉਪਲਬਧ ਨਹੀਂ ਹੈ, ਇਸ ਲਈ ਇਸ ਦਾ ਸਥਾਨ ਅਤੇ ਮਹੱਤਵ ਅਦੁੱਤੀ ਹੈ। ਇਸ ਵਿਚ ਦੋਹਰਾਉ ਵੀ ਹੋ ਜਾਣਾ ਸੁਭਾਵਿਕ ਹੈ ਕਿਉਂਕਿ ਬਾਰ ਬਾਰ ਪੌਰਾਣਿਕ ਨਾਂਵਾਂ, ਥਾਂਵਾਂ

ਅਤੇ ਪ੍ਰਸੰਗਾਂ ਨੂੰ ਚਿਤਰਨਾ ਹੈ, ਨਾਲੇ ਪ੍ਰਸੰਗ ਜੋੜਨ ਲਈ ਸ਼ਬਦ ਵੀ ਬਾਰ ਬਾਰ ਉਹੀ ਵਰਤੇ ਜਾਣੇ ਹਨ। ਪੌਰਾਣਿਕ ਵਿਅਕਤੀਆਂ ਨਾਲ ਜੋੜ ਕੇ ਸ਼ਸਤ੍ਰਾਂ ਅਸਤ੍ਰਾਂ ਦੇ ਨ ਕੇਵਲ ਮਹੱਤਵ ਨੂੰ ਵਧਾਇਆ ਗਿਆ ਹੈ, ਸਗੋਂ ਇਨ੍ਹਾਂ ਦੀ ਵਰਤੋਂ ਦਾ ਸੰਬੰਧ ਵਿਰਸੇ ਨਾਲ ਜੋੜ ਕੇ ਵਰਤਮਾਨ ਯੁਗ ਦੇ ਲੋਕਾਂ ਨੂੰ ਉਨ੍ਹਾਂ ਦਾ ਪ੍ਰਯੋਗ ਕਰਨ ਲਈ ਪ੍ਰੇਰਨਾ ਦਿੱਤੀ ਗਈ ਹੈ। ਇਸ ਰਚਨਾ ਵਿਚ ਸੱਤ ਕਿਸਮ ਦੇ ਛੰਦ ਵਰਤੇ ਗਏ ਹਨ--ਦੋਹਰਾ, ਅੜਿਲ, ਚੌਪਈ, ਸੋਰਠਾ, ਰੁਆਮਲ ਆਦਿ। ਪ੍ਰਧਾਨਤਾ ਦੋਹਰੇ ਅਤੇ ਚੌਪਈ ਦੀ ਹੈ। ਛੰਦ-ਪਰਿਵਰਤਨ ਬਹੁਤ ਘਟ ਹੈ। ਇਸ ਦੀ ਮੁੱਖ ਭਾਸ਼ਾ ਬ੍ਰਜ ਹੈ। ਪੰਜਾਬੀ ਤੋਂ ਛੁਟ ਇਸ ਦੀ ਭਾਸ਼ਾ ਉਤੇ ਸੰਸਕ੍ਰਿਤ ਦਾ ਪ੍ਰਭਾਵ ਅਧਿਕ ਹੈ ਕਿਉਂਕਿ ਅਧਿਕਾਂਸ਼ ਨਾਂ ਪੌਰਾਣਿਕ ਸੰਦਰਭ ਦੇ ਹਨ। ਇਹ ਤਤਸਮ ਅਤੇ ਤਦਭਵ ਦੋਹਾਂ ਰੂਪਾਂ ਵਿਚ ਮਿਲਦੇ ਹਨ। ਕਿਤੇ ਕਿਤੇ ਅਰਬੀ ਫ਼ਾਰਸੀ ਦੀ ਸ਼ਬਦਾਵਲੀ ਵੀ ਵਰਤੀ ਮਿਲ ਜਾਂਦੀ ਹੈ, ਪਰ 'ਦਸਮ-ਗ੍ਰੰਥ' ਦੀਆਂ ਹੋਰਨਾਂ ਰਚਨਾਵਾਂ ਤੋਂ ਘਟ। ਇਸ ਦੀ ਭਾਸ਼ਾ ਦ੍ਰਿਸ਼ਟਕੂਟ ਹੋਣ ਕਰ ਕੇ ਕੁਝ ਔਖੀ ਅਤੇ ਅਸਪਸ਼ਟ ਹੈ, ਪਰ ਭਾਰਤੀ ਵਿਰਸੇ ਦੇ ਜਾਣਕਾਰ ਪਾਠਕਾਂ ਲਈ ਕੋਈ ਖ਼ਾਸ ਕਠਿਨਾਈ ਉਪਸਥਿਤ ਨਹੀਂ ਕਰਦੀ।

## ੧੩. ਚਰਿਤ੍ਰੋਪਾਖਿਆਨ

'ਦਸਮ ਗ੍ਰੰਥ' ਦੇ ੫੮0 ਪੰਨਿਆਂ ਵਿਚ ਪਸਰੀ ਇਸ ਰਚਨਾ ਵਿਚ ਚਰਿਤ੍ਰ ਕਥਾਵਾਂ ਦਾ ਸੰਕਲਨ ਹੋਇਆ ਹੈ। ਇਸ ਦੇ ਆਰੰਭ ਵਿਚ 'ਪਾਖ੍ਯਾਨ ਚਰਿਤ੍ਰ' ਨਾਂ ਦਿੱਤਾ ਗਿਆ ਹੈ। ਪਰ ਪੁਸ਼ਪਿਕਾਵਾਂ ਵਿਚ 'ਚਰਿਤ੍ਰ ਪਾਖ੍ਯਾਨ' ਨਾਂ ਲਿਖਿਆ ਮਿਲਦਾ ਹੈ। ਇਸ ਵਿਚਲੇ ਵਰਣਿਤ ਵਿਸ਼ੇ ਦੇ ਆਧਾਰ ਤੇ ਇਸ ਨੂੰ 'ਤ੍ਰੀਆ ਚਰਿਤ੍ਰ' ਵੀ ਕਿਹਾ ਜਾਂਦਾ ਹੈ। 'ਦਸਮ ਗ੍ਰੰਥ' ਦੀ ਇਹ ਇਕ ਵੱਡੇ ਆਕਾਰ ਦੀ ਰਚਨਾ ਹੈ। ਇਸ ਦੀ ਰਚਨਾ ਅੰਦਰਲੀ ਗਵਾਹੀ ਅਨੁਸਾਰ ੧੭੫੩ ਬਿ. ਵਿਚ ਸਤਲੁਜ ਦਰਿਆ ਦੇ ਕੰਢੇ ਹੋਈ ਸੀ।

ਭਾਵੇਂ ਮੋਟੇ ਤੌਰ ਤੇ ਇਸ ਵਿਚ ੪0੫ ਚਰਿਤ੍ਰ-ਕਥਾਵਾਂ ਦੀ ਹੋਂਦ ਮੰਨੀ ਜਾਂਦੀ ਹੈ, ਪਰ ਇਹ ਸਹੀ ਨਹੀਂ ਹੈ ਕਿਉਂਕਿ ੪੯ ਛੰਦਾਂ ਦਾ ਪਹਿਲਾ ਚਰਿਤ੍ਰ ਅਸਲ ਵਿਚ 'ਸ੍ਰੀ ਭਗਉਤੀ ਜੂ ਕਾ ਛੰਦ' ਹੈ। ਇਹ ਤੱਥ ਪੁਰਾਤਨ ਬੀੜਾਂ ਦੇ ਸ਼ੁਰੂ ਵਿਚ ਦਿੱਤੀਆਂ ਉਕਤੀਆਂ ਤੋਂ ਸਪਸ਼ਟ ਹੋ ਜਾਂਦਾ ਹੈ।

ਇਸ ਵਿਚ ਦੇਵੀ ਭਗਵਤੀ ਨੂੰ ਨਮਸਕਾਰ ਕਰਦੇ ਹੋਇਆਂ ਉਸ ਦੇ ਸਰੂਪ, ਸਮਰਥਾ ਅਤੇ ਕਰਤੱਵਾਂ ਉਤੇ ਝਾਤ ਪਾਈ ਗਈ ਹੈ ਅਤੇ ਉਸ ਤੋਂ ਹੀ ਸਾਰੀ ਸ੍ਰਿਸ਼ਟੀ, ਸਾਰੇ ਦੇਵੀ-ਦੇਵਤਿਆਂ ਦੇ ਕੌਤਕਾਂ ਦੀ ਹੋਂਦ ਦਸੀ ਗਈ ਹੈ।

ਇਸਤਰੀ ਦੇ ਚਰਿਤ੍ਰਾਂ ਨੂੰ ਵਰਣਿਤ ਕਰਨ ਵੇਲੇ ਕਵੀ ਨੇ ਸਪਸ਼ਟ ਕਿਹਾ ਹੈ ਕਿ ਗਰਭ ਵਿਚ ਸਥਿਤ ਬੱਚੇ, ਰਾਜੇ ਅਤੇ ਇਸਤਰੀ ਦੇ ਭੇਦ ਨੂੰ ਸਮਝਣਾ ਅਤਿ ਕਠਿਨ ਹੈ, ਪਰ ਭਗਵਤੀ ਦੀ ਕ੍ਰਿਪਾ ਨਾਲ ਹੀ ਕੁਝ ਬਣਾ ਕੇ ਲਿਖਿਆ ਹੈ (੪੪)। ਅਤੇ ਅੰਤ ਤੇ ਵੀ ਰਚੈਤਾ ਜਗਮਾਤਾ ਭਗਵਤੀ ਦੀ ਕ੍ਰਿਪਾ ਦਾ ਉਲੇਖ ਕਰਦਾ ਹੈ। ਇਹ ਇਤਨੀਆਂ ਭੇਦ ਭਰੀਆਂ ਕਥਾਵਾਂ ਹਨ ਅਤੇ ਇਨ੍ਹਾਂ ਵਿਚ ਇਤਨੀਆਂ ਚਾਲਾਕੀ ਭਰੀਆਂ ਰਮਜ਼ਾਂ ਹਨ ਕਿ ਜਿਨ੍ਹਾਂ ਨੂੰ ਜੇ ਗੂੰਗਾ ਸੁਣ ਲਵੇ ਤਾਂ ਉਸ ਨੂੰ ਜੀਭ ਲਗ ਜਾਂਦੀ ਹੈ ਅਤੇ ਜੇ ਮੂਰਖ ਚਿਤ ਲਾ ਕੇ ਸਮਝ ਲਏ ਤਾਂ ਉਸ ਨੂੰ ਚਾਲਾਕੀ ਦੇ ਦਾਉ-ਪੇਚ ਸਮਝ ਆ ਜਾਂਦੇ ਹਨ (੪0੪)।

ਪਹਿਲੇ ਚਰਿਤ੍ਰ ਅੰਕ ਦੇ 'ਦੇਵੀ ਉਸਤਤਿ' ਹੋਣ ਤੋਂ ਇਲਾਵਾ ੩੨੫ਵਾਂ ਚਰਿਤ੍ਰ ਲਿਖਿਆ ਹੋਇਆ ਨਹੀਂ ਮਿਲਦਾ। ਕੁਝ ਚਰਿਤ੍ਰ-ਕਥਾਵਾਂ ਇਕ ਤੋਂ ਅਧਿਕ ਅਧਿਆਵਾਂ ਵਿਚ ਪਸਰੀਆਂ ਹੋਈਆਂ ਹਨ, ਜਿਵੇਂ ਅਨੂਪ ਕੌਰ ਦੇ ਚਰਿਤ੍ਰ ਦਾ ਵਰਣਨ ਤਿੰਨ ਅਧਿਆਵਾਂ (੨੧, ੨੨ ਅਤੇ ੨੩) ਵਿਚ ਹੋਇਆ ਹੈ। ਇਸ ਤਰ੍ਹਾਂ ਅਹਿਲਿਆ ਗੌਤਮ ਦੀ ਕਥਾ ਵੀ ਤਿੰਨ ਅਧਿਆਵਾਂ (੧੧੫, ੧੧੬ ਅਤੇ ੧੧੭) ਵਿਚ ਵਰਣਿਤ ਹੈ। ਇਸ ਤਰ੍ਹਾਂ ਦੇ ਕੁਝ ਹੋਰ ਚਰਿਤ੍ਰ-ਪ੍ਰਸੰਗ ਵੀ ਹਨ। ਸਪਸ਼ਟ ਹੈ ਕਿ ਚਰਿਤ੍ਰ ਸੰਖਿਆ ੪0੪ ਤੋਂ ਘਟ ਹੈ। ਅਨੁਮਾਨ ਹੈ ਕਿ ਇਹ ਗਿਣਤੀ ੩੯੫ ਦੇ ਨੇੜੇ ਤੇੜੇ ਬੈਠੇਗੀ।

ਇਨ੍ਹਾਂ ਚਰਿਤ੍ਰਾਂ ਵਿਚ ਅਧਿਕਤਰ ਇਸਤਰੀ ਚਰਿਤ੍ਰ ਹਨ। ਇਹੀ ਕਾਰਨ ਹੈ ਕਿ ਇਸ ਦਾ ਨਾਂ 'ਤ੍ਰੀਆ ਚਰਿਤ੍ਰ' ਵੀ ਪੈ ਗਿਆ ਹੈ। ਇਸ ਸੰਗ੍ਰਹਿ ਵਿਚ ਕੁਝ ਪੁਰਸ਼ ਚਰਿਤ੍ਰ ਵੀ ਹਨ ਜਿਨ੍ਹਾਂ ਰਾਹੀਂ ਪੁਰਸ਼ ਦੀ ਬਹਾਦਰੀ ਅਤੇ ਚਤੁਰਾਈ ਨੂੰ ਪ੍ਰਗਟਾਇਆ ਗਿਆ ਹੈ, ਜਿਵੇਂ ਚਰਿਤ੍ਰ ਅੰਕ ੧੫, ੧੬, ੨੧, ੨੨, ੨੩ ਆਦਿ।

ਇਹ ਚਰਿਤ੍ਰ ਕਥਾਵਾਂ ਕਿਸੇ ਖ਼ਾਸ ਖੇਤਰ, ਧਰਮ ਜਾਂ ਸਮਾਜ ਨਾਲ ਸੰਬੰਧਿਤ ਨਹੀਂ, ਸਗੋਂ ਵਸ ਲਗਦੇ ਹਰ ਖੇਤਰ ਅਤੇ ਸਮਾਜ ਤੋਂ ਚਰਿਤ੍ਰ ਕਥਾਵਾਂ ਲੈ ਕੇ ਇਕ ਅਜਿਹਾ ਸੰਕਲਨ ਤਿਆਰ ਕੀਤਾ ਗਿਆ ਹੈ ਜੋ ਇਕ ਪ੍ਰਕਾਰ ਦੇ 'ਚਰਿਤ੍ਰ ਵਿਸ਼ਵਕੋਸ਼' ਦੀ ਭੂਮਿਕਾ ਨਿਭਾਉਂਦਾ ਹੈ। ਇਸ ਸੰਗ੍ਰਹਿ ਦੀਆਂ ਕਥਾਵਾਂ ਦੇ ਮੁੱਖ ਸਰੋਤ ਹਨ-- ਮਹਾਭਾਰਤ, ਬੈਤਾਲ ਪਚੀਸੀ, ਸਿੰਘਾਸਨ ਬਤੀਸੀ, ਪੰਚ-ਤੰਤ੍ਰ, ਕਥਾ ਸਰਿਤ ਸਾਗਰ,

ਅਲਫ਼ ਲੈਲਾ, ਅੱਯਾਰ ਦਾਨਿਸ਼, ਤਦ-ਵਕਤੀ ਜਾਂ ਪੂਰਬ-ਵਰਤੀ ਇਤਿਹਾਸਿਕ ਸਮਾਜਿਕ ਘਟਨਾਵਾਂ, ਫਰੰਗੀਆਂ, ਪੁਰਤਗਾਲੀਆਂ ਅਤੇ ਡਚਾਂ ਨਾਲ ਸੰਬੰਧਿਤ ਸੁਣੀਆਂ ਸੁਣਾਈਆਂ ਕਥਾਵਾਂ। ਇਨ੍ਹਾਂ ਕਥਾਵਾਂ ਦੇ ਮੁੱਖ ਪਾਤਰ ਵਿਲਾਸੀ ਰਾਜੇ-ਰਾਣੀਆਂ, ਰਾਜਕੁਮਾਰ-ਰਾਜਕੁਮਾਰੀਆਂ, ਜਾਗੀਰਦਾਰ, ਸਾਧ, ਵੇਸਵਾਵਾਂ, ਵੇਹਲੜ ਅਤੇ ਆਲਸੀ ਯੁਵਕ ਹਨ। ਇਸ ਤਰ੍ਹਾਂ ਇਨ੍ਹਾਂ ਚਰਿਤ੍ਰਾਂ ਦਾ ਖੇਤਰ ਬੜਾ ਵਿਆਪਕ ਹੈ।

ਇਨ੍ਹਾਂ ਦਾ ਰਚਨਾ ਮਨੋਰਥ ਗਿਆਨ ਜਾਂ ਚਤੁਰਾਈ ਵਿਚ ਵਾਧਾ ਕਰਨਾ ਹੈ। ਇਨ੍ਹਾਂ ਤੋਂ ਜਿਥੇ ਕਥਾ-ਪ੍ਰਸੰਗਾਂ ਦਾ ਗਿਆਨ ਮਿਲਦਾ ਹੈ, ਉਥੇ ਨਾਲ ਹੀ ਉਨ੍ਹਾਂ ਵਿਚ ਵਰਣਿਤ ਇਲਾਕਿਆਂ, ਖੇਤਰਾਂ, ਧਰਮਾਂ, ਸਮਾਜਾਂ ਦੀ ਸਭਿਅਤਾ ਅਤੇ ਸੰਸਕ੍ਰਿਤੀ ਦੀ ਜਾਣਕਾਰੀ ਵੀ ਮਿਲਦੀ ਹੈ ਅਤੇ ਇਸ ਤੋਂ ਵੱਧ ਚਤੁਰਾਈ ਦੀ ਪ੍ਰਾਪਤੀ ਹੁੰਦੀ ਹੈ। ਵਿਅਕਤੀ ਦੇ ਚਤੁਰ ਬਣਨ ਨਾਲ ਉਹ ਤ੍ਰੀਆ-ਜਾਲ ਵਿਚ ਫਸਣੋ ਬਚ ਸਕਦਾ ਹੈ ਅਤੇ ਆਪਣੇ ਜੀਵਨ-ਕਰਤੱਵ ਨੂੰ ਨਿਭਾਉਣ ਵਲ ਅਗੇ ਵੱਧ ਸਕਦਾ ਹੈ। 'ਦਸਮ-ਗ੍ਰੰਥ' ਦੀਆਂ ਪੁਰਾਣ-ਕਥਾਵਾਂ ਵਾਂਗ ਇਨ੍ਹਾਂ ਚਰਿਤ੍ਰ-ਕਥਾਵਾਂ ਦੇ ਲਿਖਣ ਦਾ ਮਨੋਰਥ ਨਵੇਂ ਸਿਰਜੇ ਜਾ ਰਹੇ ਸਿੱਖ ਸਮਾਜ ਨੂੰ ਅਜਿਹੀ ਪਾਠ-ਸਾਮਗ੍ਰੀ ਦੇਣੀ ਸੀ ਜਿਸ ਦਾ ਅਧਿਐਨ ਕਰ ਕੇ ਉਹ ਸੰਸਾਰਿਕ ਵਿਵਹਾਰ ਵਿਚ ਸਤਰਕ ਅਤੇ ਸਚੇਤ ਹੋ ਸਕਣ। ਇਸ ਵਿਚ ਬਹੁਤ ਸਾਰੇ ਚਰਿਤ੍ਰਾਂ ਵਿਚ ਕਾਮ-ਕ੍ਰੀੜਾਵਾਂ ਦਾ ਸਪਸ਼ਟ ਅਤੇ ਨਿਸੰਗ ਵਰਣਨ ਹੈ, ਪਰ ਅਜਿਹਾ ਕੁਝ ਪ੍ਰਸੰਗ ਦੀ ਮਜਬੂਰੀ ਕਰ ਕੇ ਹੋਇਆ ਹੈ। ਇਸ ਵਿਚ ਅਨੇਕ ਥਾਂਵਾਂ ਤੇ ਰਹਿਤ-ਨੁਮਾ ਕਥਨ ਅਤੇ ਸਦੀਵੀ ਸਚਾਈਆਂ ਅੰਕਿਤ ਹੋਈਆਂ ਵੀ ਮਿਲਦੀਆਂ ਹਨ।

ਰਾਣੀ ਚਿਤ੍ਰਮਤੀ ਦੁਆਰਾ ਕਾਮੁਕ ਆਰੋਪ ਲਗਾਉਣ 'ਤੇ ਰਾਜਾ ਚਿਤ੍ਰ ਸਿੰਘ ਨੇ ਕ੍ਰੋਧ ਵਿਚ ਆ ਕੇ ਆਪਣੇ ਪੁੱਤਰ ਹਨਵੰਤ ਸਿੰਘ ਨੂੰ ਮਾਰਨ ਦੇ ਆਦੇਸ਼ ਦਿੱਤੇ। ਰਾਜੇ ਦੇ ਮੰਤ੍ਰੀਆਂ ਨੇ ਵਿਚਲੀ ਗੱਲ ਬੁਝ ਲਈ। ਰਾਜੇ ਨੂੰ ਉਨ੍ਹਾਂ ਨੇ ਤ੍ਰੀਆ ਚਰਿਤ੍ਰ ਦੀ ਗੰਭੀਰਤਾ ਬਾਰੇ ਜਾਣਕਾਰ ਕੀਤਾ। ਰਾਜੇ ਨੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ ਅਤੇ ਹਰ ਰੋਜ਼ ਚਰਿਤ੍ਰ-ਕਥਾ ਸੁਣਨ ਸੁਣਾਉਣ ਲਈ ਰਾਜਕੁਮਾਰ ਨੂੰ ਕੈਦਖਾਨੇ ਵਿਚੋਂ ਬੁਲਾ ਲਿਆ ਜਾਂਦਾ। ਇਸ ਤਰ੍ਹਾਂ ਇਹ ਕੰਮ ਨਿਰੰਤਰ ਸ਼ੁਰੂ ਕਰ ਦਿੱਤਾ ਗਿਆ। ਰਾਜਕੁਮਾਰ ਨੂੰ ਬੁਲਾਇਆ ਜਾਂਦਾ ਅਤੇ ਚਰਿਤ੍ਰ ਸੁਣਨ ਤੋਂ ਬਾਦ ਫਿਰ ਵਾਪਸ ਬੰਦੀਖਾਨੇ ਵਿਚ ਭੇਜ ਦਿੱਤਾ ਜਾਂਦਾ। ਜਿਵੇਂ ਕਿ ਚਰਿਤ੍ਰ-ਅੰਕ ੪ ਤੋਂ ੬ ਦੇ ਸ਼ੁਰੂ ਵਿਚ ਮਿਲਦੇ ਸੰਕੇਤ ਤੋਂ ਸਪਸ਼ਟ ਹੈ। ਕਥਾਵਾਂ ਸੁਣਾਉਣ ਦਾ ਕੰਮ ਇਕ ਨਹੀਂ, ਇਕ ਤੋਂ

ਅਧਿਕ ਮੰਤ੍ਰੀਆਂ ਦੇ ਹਵਾਲੇ ਕੀਤਾ ਗਿਆ ਸੀ। ੨੯ਵੀਂ ਕਥਾ ਦੀਆਂ ਆਰੰਭਿਕ ਪੰਕਤੀਆ ਤੋਂ ਇਹ ਗੱਲ ਉਘੜ ਕੇ ਸਾਹਮਣੇ ਆਉਂਦੀ ਹੈ।

ਸਾਰਿਆਂ ਚਰਿਤ੍ਰ ਪ੍ਰਸੰਗਾਂ ਦੀ ਪੁਸ਼ਪਿਕਾ ਤੋਂ 'ਮੰਤ੍ਰੀ ਭੂਪ ਸੰਵਾਦ' ਦੀ ਨਿਰੰਤਰਤਾ ਦਾ ਬੋਧ ਹੁੰਦਾ ਹੈ। ਅੰਤਿਮ ਚਰਿਤ੍ਰ ਦੇ ਅਖੀਰ ਤੇ ਵੀ ਦਿੱਤੀ ਪੁਸ਼ਪਿਕਾ ਤੋਂ ਇਹੀ ਇਹਸਾਸ ਹੁੰਦਾ ਹੈ। ਕੁਝ ਚਰਿਤ੍ਰ-ਪ੍ਰਸੰਗਾਂ ਨੂੰ ਛਡ ਕੇ ਬਾਕੀ ਸਭ ਦਾ ਕੇਂਦਰੀ ਵਿਸ਼ਾ ਇਸਤਰੀ ਦਾ ਚਰਿਤ੍ਰ ਹੈ। ਇਨ੍ਹਾਂ ਕਥਾਵਾਂ ਦੀਆਂ ਨਾਇਕਾਵਾਂ ਛਲ ਕਪਟ ਵਿਚ ਨਿਪੁਣ, ਕਾਮ ਕਲਾ ਦੇ ਅਭਿਆਸ ਵਿਚ ਕੁਸ਼ਲ ਅਤੇ ਸਵੈ-ਨਿਰਭਰ ਸਨ। ਯੁਗ ਦੀਆਂ ਪਰਿਸਥਿਤੀਆਂ ਵਿਚ ਤੰਤ੍ਰ ਸਾਧਨਾ ਦੇ ਪੰਚ ਮਕਾਰਾਂ ਨੇ ਉਸ ਵਕਤ ਦੇ ਸਮਾਜ ਨੂੰ ਕਾਫੀ ਪ੍ਰਭਾਵਿਤ ਕੀਤਾ ਸੀ। ਜਗਨ-ਨਾਥ, ਕੋਨਾਰਕ ਅਤੇ ਖਜੋਰਾਹੋ ਦੇ ਮੰਦਿਰਾਂ ਅਤੇ ਦੇਵਦਾਸੀ ਪਰੰਪਰਾ ਨੇ ਕਾਮ-ਭੋਗ ਅਤੇ ਇਸਤਰੀ ਮਰਦ ਦੇ ਸੰਬੰਧਾਂ ਨੂੰ ਪੂਰੀ ਖੁਲ੍ਹ ਦੇ ਦਿੱਤੀ ਸੀ। ਅਜਿਹੀਆਂ ਪਰੰਪਰਾਵਾਂ ਨਾਲ ਸੰਬੰਧਿਤ ਇਸਤਰੀਆਂ ਸੰਕੋਚ ਨੂੰ ਛਡ ਕੇ ਕਾਮ-ਕਲਾ ਵਿਚ ਪਹਿਲ ਕਰਨ ਨੂੰ ਤਤਪਰ ਹੋ ਚੁਕੀਆਂ ਸਨ। ਮੁਸਲਮਾਨਾਂ ਦੀ ਆਮਦ ਅਤੇ ਉਨ੍ਹਾਂ ਦੀ ਵਿਲਾਸੀ ਰੁਚੀ ਨੇ ਵੀ ਇਸ ਬਿਰਤੀ ਨੂੰ ਵਧਾਇਆ। ਰਾਜਪੂਤ ਰਾਜਿਆਂ ਦੀ ਕਾਮ ਲੋਲੁਪਤਾ ਨੇ ਰਾਜਕੁਮਾਰੀਆਂ ਤਕ ਨੂੰ ਇਸ ਹੋੜ ਵਿਚ ਪਿਛੇ ਨਹੀਂ ਰਹਿਣ ਦਿੱਤਾ। ਰੀਤੀ ਕਾਲ ਦਾ ਸਾਰਾ ਹਿੰਦੀ ਕਾਵਿ ਨਾਇਕ-ਨਾਇਕਾ ਭੇਦ ਅਤੇ ਸ਼ਿੰਗਾਰ ਰਸ ਦੇ ਵਰਣਨ ਵਿਚ ਸਮਾ ਗਿਆ ਸੀ। ਸ੍ਰੀ ਰਾਮ ਅਤੇ ਸ੍ਰੀ ਕ੍ਰਿਸ਼ਨ ਦੀ ਮਧੁਰ ਉਪਾਸਨਾ ਨੇ ਭਗਤੀ ਕਾਵਿ ਨੂੰ ਵੀ ਇਸ ਬਿਰਤੀ ਤੋਂ ਬਚਣ ਨ ਦਿੱਤਾ। ਇਸ ਤਰ੍ਹਾਂ ਉਸ ਵਕਤ ਦੇ ਇਸਤਰੀ ਸਮਾਜ ਵਿਚ ਕਾਮ ਭੋਗ ਦੀ ਭਾਵਨਾ ਵਿਚ ਸੁਤੰਤਰਤਾ ਦੀ ਪ੍ਰਵ੍ਰਿੱਤੀ ਆਪਣੀ ਕੁਝ ਨ ਕੁਝ ਥਾਂ ਬਣਾ ਚੁਕੀ ਸੀ। ਪਰ ਸਮਾਜ ਉਸ ਨੂੰ ਅਜਿਹਾ ਕਰਨ ਤੋਂ ਰੋਕਦਾ ਸੀ। ਉਹ ਬੇਬਸ ਸੀ। ਇਸ ਬੇਬਸੀ ਨੇ ਉਸ ਨੂੰ ਛਲਕਪਟ ਦੇ ਮਾਰਗ 'ਤੇ ਅਗੇ ਵਧਾਇਆ। ਫਿਰ ਉਹ ਪਹਿਲ ਕਰਨ ਲਈ ਤੁਲ ਗਈ। ਉਹ ਆਪਣੇ ਸ਼ਿਕਾਰ ਨੂੰ ਕਿਸੇ ਕੀਮਤ ਤੇ ਹੱਥੋਂ ਨ ਨਿਕਲਣ ਦਿੰਦੀ। ਸਹੇਲੀਆਂ, ਸਖੀਆਂ, ਨੌਕਰਾਣੀਆਂ ਸ਼ਿਕਾਰ ਫਸਾਉਣ ਵਿਚ ਸਹਾਇਕ ਹੁੰਦੀਆਂ, ਨਸ਼ਿਆਂ ਦੇ ਸੇਵਨ ਨਾਲ ਸ਼ਰੀਰਿਕ ਆਨੰਦ ਨੂੰ ਲੰਮਕਾਇਆ ਜਾਂਦਾ। ਚੰਗਾ ਸੰਭੋਗ ਸੁਖ ਨ ਦੇ ਸਕਣ ਵਾਲੇ ਮਰਦ ਨੂੰ ਅਪਮਾਨਿਤ ਕਰਕੇ ਤਿਆਗ ਦਿੱਤਾ ਜਾਂਦਾ ਅਤੇ ਕਾਮ ਭੋਗ ਨੂੰ ਨ ਸਵੀਕਾਰ ਕਰਨ ਵਾਲਿਆਂ ਨੂੰ ਜੁਤੀਆਂ ਮਾਰ ਕੇ 'ਹਾਂ' ਲਈ ਮਜਬੂਰ ਕੀਤਾ ਜਾਂਦਾ। ਇਸ ਰਚਨਾ ਦੀਆਂ ਇਸਤਰੀਆਂ ਮਨਚਾਹੇ ਮਰਦ ਅਗੇ ਸਭ ਕੁਝ ਨਿਛਾਵਰ ਕਰਦੀਆਂ ਹਨ, ਪਰ ਹੈਂਕੜਬਾਜ਼ ਮਰਦ ਜਾਂ ਉਨ੍ਹਾਂ ਦੀ ਇੱਛਾ ਅਨੁਸਾਰ ਨ ਉਤਰਨ ਵਾਲੇ ਮਰਦਾਂ ਦੀ ਚੰਗੀ ਗਤ ਬਣਾਉਂਦੀਆਂ ਹਨ। ਇਥੇ ਮਰਦਾਂ ਨੂੰ ਕਾਮ

ਵਿਚ ਮੂਰਖ ਬਣਾ ਕੇ ਉਨ੍ਹਾਂ ਨੂੰ ਵਰਤਿਆ ਗਿਆ ਹੈ ਅਤੇ ਇਸਤਰੀਆਂ ਬਹੁਤ ਹੀ ਚਤੁਰ, ਸੂਰਬੀਰ, ਅਸੰਭਵ ਨੂੰ ਸੰਭਵ ਕਰ ਵਿਖਾਉਣ ਵਾਲੀਆਂ ਚੁਸਤ ਚਾਲਾਕ ਹਨ। ਇਸ ਤਰ੍ਹਾਂ ਇਹ ਚਰਿਤ੍ਰ-ਕਥਾਵਾਂ ਲਕੀਰ ਤੋਂ ਹਟ ਕੇ ਲਿਖੀਆਂ ਗਈਆਂ ਹਨ ਅਤੇ ਪਾਠਕਾਂ ਨੂੰ ਇਸਤਰੀ ਦੇ ਇਸ ਵਿਕਟ ਅਤੇ ਕਪਟੀ ਪੱਖ ਤੋਂ ਆਗਾਹ ਕਰ ਕੇ ਸਦਾਚਾਰੀ ਬਣਨ ਲਈ ਪ੍ਰੇਰਨਾ ਦਿੱਤੀ ਗਈ ਹੈ।

ਇਨ੍ਹਾਂ ਚਰਿਤ੍ਰਾਂ ਦੇ ਆਕਾਰ-ਪ੍ਰਕਾਰ ਵਿਚ ਕੋਈ ਅਨੁਪਾਤ ਨਹੀਂ ਹੈ। ਕੁਝ ਕੁ ਛੰਦਾਂ ਤੋਂ ਲੈ ਕੇ ੪0੫ ਛੰਦਾਂ ਤਕ ਦੇ ਚਰਿਤ੍ਰ ਮਿਲਦੇ ਹਨ। ਲਗਭਗ ਹਰ ਚਰਿਤ੍ਰ ਵਿਚ ਮੁੱਖ ਪਾਤਰ ਦਾ ਸੰਖੇਪ ਪਰਿਚਯ ਅਤੇ ਅੰਤ ਉਤੇ ਉਸ ਦਾ ਪਰਿਣਾਮ ਅੰਕਿਤ ਹੈ। ਇਸ ਸਮੁੱਚੀ ਰਚਨਾ ਲਈ ੭੫੫੫ ਛੰਦ ਲਿਖੇ ਗਏ ਹਨ। ਇਨ੍ਹਾਂ ਲਈ ੧੬ ਤਰ੍ਹਾਂ ਦੇ ਛੰਦ ਵਰਤੇ ਗਏ ਹਨ। ਚੌਪਈ ਛੰਦ ਦੀ ਵਰਤੋਂ ਲਗਭਗ ਸਾਡੇ ਚਾਰ ਹਜ਼ਾਰ ਵਾਰ ਹੋਈ ਹੈ। ਉਸ ਤੋਂ ਬਾਦ ਦੋਹਰੇ ਅਤੇ ਅੜਿਲ ਦੀ ਵਰਤੋਂ ਹੋਈ ਹੈ। ਛੰਦ ਪਰਿਵਰਤਨ ਬਹੁਤ ਘਟ ਜਾਂ ਨਾਂ-ਮਾਤਰ ਹੈ। ਵੱਡੇ ਤੋਂ ਵੱਡੇ ਚਰਿਤ੍ਰ ਪ੍ਰਸੰਗ ਵਿਚ ਵੀ ਅੱਠ ਤੋਂ ਜ਼ਿਆਦਾ ਕਿਸਮਾਂ ਦੇ ਛੰਦ ਨਹੀਂ ਵਰਤੇ ਗਏ। ਕਿਤੇ ਕਿਤੇ ਸੁੰਦਰ ਯੁੱਧ ਵਰਣਨ ਹੋਇਆ ਮਿਲਦਾ ਹੈ ਜਿਥੇ ਵੀਰ ਰਸ ਦੀ ਸਥਿਤੀ ਬਣੀ ਰਹਿੰਦੀ ਹੈ। ਉਂਜ ਮੁੱਖ ਤੌਰ ਤੇ ਸ਼ਿੰਗਾਰ ਰਸ ਦਾ ਚਿਤ੍ਰਣ ਹੈ। ਕਿਤੇ ਕਿਤੇ ਅਦਭੁਤ ਘਟਨਾਵਾਂ ਕਾਰਨ ਵਿਸਮੈ ਸਥਾਈ ਭਾਵ ਦੀ ਹੋਂਦ ਵੀ ਮਿਲਦੀ ਹੈ। ਇਸ ਦੀ ਪ੍ਰਧਾਨ ਭਾਸ਼ਾ ਬ੍ਰਜ ਹੈ। ਉਸੇ ਦੇ ਵਿਆਕਰਣ ਦੀ ਪਾਲਨਾ ਹੋਈ ਹੈ। ਕਿਤੇ ਕਿਤੇ ਪੰਜਾਬੀ, ਰਾਜਸਥਾਨੀ, ਅਵਧੀ ਦੀ ਸ਼ਬਦਾਵਲੀ ਮਿਲਦੀ ਹੈ। ਫ਼ਾਰਸੀ ਸ਼ਬਦਾਵਲੀ ਦੀ ਵਰਤੋਂ ਵੀ ਖੁਲ੍ਹ ਕੇ ਹੋਈ ਹੈ, ਕੁਝ ਚਰਿਤ੍ਰਾਂ ਦੇ ਵਾਤਾਵਰਣ ਕਰ ਕੇ ਅਤੇ ਕੁਝ ਯੁਗ ਦੀ ਰੁਚੀ ਕਰ ਕੇ।

## ੧੪. ਜ਼ਫ਼ਰਨਾਮਾ

ਗੁਰੂ ਗੋਬਿੰਦ ਸਿੰਘ ਵਲੋਂ ਔਰੰਗਜ਼ੇਬ ਬਾਦਸ਼ਾਹ ਨੂੰ ਲਿਖਿਆ ਇਹ ਪੱਤਰ 'ਦਸਮ ਗ੍ਰੰਥ' ਦੇ ਆਖੀਰ ਤੇ ਸੰਕਲਿਤ ਹੋਇਆ ਹੈ। ਕਈ ਪੁਰਾਤਨ ਬੀੜਾਂ ਵਿਚ ਇਸ ਦਾ ਨਾਂ 'ਜੰਗਨਾਮਾ' ਵੀ ਲਿਖਿਆ ਹੈ। ਇਹ ਪੱਤਰ ਸੰ. ੧੭੬੩ ਬਿ. (੧੭0੬ ਈ.) ਵਿਚ ਮਾਲਵੇ ਦੇ ਕਾਂਗੜ ਪਿੰਡ ਤੋਂ ਲਿਖਿਆ ਗਿਆ ਸੀ ਅਤੇ ਇਸ ਨੂੰ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਹੱਥੀਂ ਬਾਦਸ਼ਾਹ ਨੂੰ ਭੇਜਿਆ ਗਿਆ ਸੀ। ਇਸ ਵਿਚ ਮੁੱਖ ਤੌਰ ਤੇ ਬਾਦਸ਼ਾਹ ਦੇ ਅਯੋਗ ਕੰਮਾਂ ਅਤੇ ਅਨਿਆਇ ਦਾ ਜ਼ਿਕਰ ਕਰ ਕੇ ਫਿਰ ਹਿਤ-ਭਰੀ ਸਿਖਿਆ ਦਿੱਤੀ ਗਈ ਹੈ। ਇਸ ਜ਼ਫ਼ਰਨਾਮੇ ਦੇ ਨਾਲ 'ਦਸਮ-ਗ੍ਰੰਥ' ਵਿਚ ੧੧ ਹਿਕਾਇਤਾਂ ਵੀ ਦਰਜ ਹਨ। ਕੁਝ ਵਿਦਵਾਨ ਇਨ੍ਹਾਂ ਹਿਕਾਇਤਾਂ ਨੂੰ

ਜ਼ਫ਼ਰਨਾਮੇ ਦੀ ਅੰਤਿਕਾ ਜਾਂ ਪਰਿਸ਼ਿਸ਼ਟ ਮੰਨਦੇ ਹਨ ਅਤੇ ਕੁਝ ਦੀ ਧਾਰਨਾ ਹੈ ਕਿ ਇਹ ਸੁਤੰਤਰ ਰਚਨਾ ਹੈ।

ਜ਼ਫ਼ਰਨਾਮੇ ਤੋਂ ਭਾਵ ਹੈ ਵਿਜੈ ਪੱਤਰ ਜਾਂ ਜਿਤ ਦੀ ਚਿੱਠੀ। ਇਸ ਦੇ ਹੁਣ ਕੇਵਲ ੧੧੧ ਛੰਦ ਉਪਲਬਧ ਹਨ। ਪਰ ਅੰਤ ਉਤੇ ਕਿਸੇ ਪ੍ਰਕਾਰ ਦੀ ਸਮਾਪਤੀ ਸੂਚਕ ਉਕਤੀ ਦੇ ਨ ਲਿਖੇ ਹੋਣ ਕਾਰਨ ਇੰਜ ਪ੍ਰਤੀਤ ਹੁੰਦਾ ਹੈ ਕਿ ਇਸ ਦੇ ਅੰਤ ਵਿਚ ਕੁਝ ਛੰਦ ਰਹਿ ਗਏ ਹਨ। ਇਸ ਲਈ ਇਸ ਦੇ ਆਕਾਰ ਬਾਰੇ ਸਹੀ ਸਥਿਤੀ ਦਸਣਾ ਹੁਣ ਸੰਭਵ ਨਹੀਂ, ਕੇਵਲ ਉਪਲਬਧ ੧੧੧ ਛੰਦਾਂ ਨੂੰ ਹੀ ਵਿਚਾਰਨ ਦਾ ਆਧਾਰ ਬਣਾਇਆ ਜਾ ਸਕਦਾ ਹੈ। ਇਸ ਦੇ ਦੋ ਭਾਗ ਹਨ। ਪਹਿਲਾ ਹਿੱਸਾ ਮੰਗਲਾਚਰਣ ਦਾ ਹੈ ਜਿਸ ਵਿਚ ਪਰਮਾਤਮਾ ਦਾ ਗੁਣਗਾਨ ਕੀਤਾ ਗਿਆ ਹੈ। ਉਸ ਦੀ ਸਰਬ-ਵਿਆਪਕਤਾ ਉਤੇ ਅਧਿਕ ਬਲ ਦਿੱਤਾ ਗਿਆ ਹੈ।

ਇਸ ਦੇ ਦੂਜੇ ਭਾਗ ਵਿਚ ੯੯ ਛੰਦ ਹਨ। ਇਸ ਨੂੰ 'ਦਾਸਤਾਨ' ਨਾਂ ਦਿੱਤਾ ਗਿਆ ਹੈ। ਇਸ ਵਿਚ ਬਾਦਸ਼ਾਹ ਦੇ ਸੈਨਾ-ਨਾਇਕਾਂ ਅਤੇ ਹਾਕਮਾਂ ਵਲੋਂ ਵਿਸ਼ਵਾਸਘਾਤ ਕਰ ਕੇ ਗੁਰੂ ਸਾਹਿਬ ਦੀ ਆਨੰਦਪੁਰ ਤੋਂ ਨਿਕਲਦੀ ਸੈਨਾ ਉਤੇ ਕੀਤੇ ਅਚਾਨਕ ਹਮਲੇ ਅਤੇ ਗੁਰੂ ਸਾਹਿਬ ਦੇ ਹੋਏ ਬੇਹਿਸਾਬੇ ਨੁਕਸਾਨ ਦਾ ਉਲੇਖ ਕੀਤਾ ਗਿਆ ਹੈ। ਇਸ ਵਿਚ ਔਰੰਗਜ਼ੇਬ ਦੀ ਵੀਰਤਾ ਅਤੇ ਨਾਲ ਨਾਲ ਧਾਰਮਿਕ ਕਟੜਤਾ ਦਾ ਜ਼ਿਕਰ ਕਰ ਕੇ ਗੁਰੂ ਜੀ ਨੇ ਬਾਦਸ਼ਾਹ ਨੂੰ ਲਾਹਨਤ ਪਾਈ ਕਿ ਉਸ ਦੇ ਅਧਿਕਾਰੀਆਂ ਨੇ ਕਸਮਾਂ ਤੋੜ ਕੇ ਅਧਰਮ ਦਾ ਕਾਰਜ ਕੀਤਾ ਜਿਸ ਦਾ ਅਸਲ ਜ਼ਿੰਮੇਵਾਰ ਬਾਦਸ਼ਾਹ ਖ਼ੁਦ ਹੈ। ਚਿੱਠੀ ਵਿਚ ਬਾਦਸ਼ਾਹ ਨੂੰ ਦਸਿਆ ਗਿਆ ਹੈ ਕਿ ਉਸ ਦਾ ਨ ਤਾਂ ਖ਼ੁਦਾ ਵਿਚ ਯਕੀਨ ਹੈ ਅਤੇ ਨ ਹੀ ਹਜ਼ਰਤ ਮੁਹੰਮਦ ਪ੍ਰਤਿ ਵਿਸ਼ਵਾਸ ਹੈ। ਉਸ ਨੇ ਆਪਣੇ ਪਿਤਾ ਅਤੇ ਭਰਾਵਾਂ ਦੀ ਹਤਿਆ ਕੀਤੀ ਸੀ ਅਤੇ ਹਿੰਦੂਆਂ ਨੂੰ ਵਧ ਚੜ੍ਹ ਕੇ ਮੁਸਲਮਾਨ ਬਣਾਇਆ ਸੀ। ਗੁਰੂ ਜੀ ਨੇ ਉਸ ਨੂੰ ਅਗੇ ਲਿਖਿਆ ਕਿ ਤੂੰ ਆਪਣੀ ਪ੍ਰਜਾ ਨਾਲ ਅਨਿਆਂ ਕੀਤਾ ਹੈ। ਪਰ ਹੁਣ ਤੈਨੂੰ ਨਿਆਂ ਪੂਰਵਕ ਵਿਹਾਰ ਕਰਨਾ ਚਾਹੀਦਾ ਹੈ। ਤੂੰ ਮੇਰੇ ਚਾਰ ਪੁੱਤਰ ਮਾਰ ਦਿੱਤੇ ਪਰ ਕੋਈ ਗੱਲ ਨਹੀਂ ਅਜੇ ਤਾਂ ਮੈਂ ਤੇਰੇ ਮਾਰਨ ਲਈ ਜੀਉਂਦਾ ਹਾਂ। ਤੈਨੂੰ ਚਾਹੀਦਾ ਹੈ ਕਿ ਹੰਕਾਰ ਅਤੇ ਅਭਿਮਾਨ ਨੂੰ ਛੱਡ ਕੇ ਪ੍ਰਜਾ ਦੀ ਸੇਵਾ ਕਰ ਅਤੇ ਪਰਮਾਤਮਾ ਨੂੰ ਸਭ ਤੋਂ ਸ੍ਰੇਸ਼ਠ ਮੰਨ ਕਿਉਂਕਿ ਉਹੀ ਤੇਰੀ ਰਖਿਆ ਕਰਨ ਵਾਲਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਸ਼ਖ਼ਸੀਅਤ ਦਾ ਬੋਧ ਇਸ ਚਿੱਠੀ ਤੋਂ ਬੜੇ ਸੁੰਦਰ ਢੰਗ ਨਾਲ ਹੋ ਜਾਂਦਾ ਹੈ। ਉਨ੍ਹਾਂ ਦੇ ਮਨ ਵਿਚ ਅਪਾਰ ਅਤੇ ਕਦੇ ਨ

ਦੱਬੇ ਜਾ ਸਕਣ ਵਾਲਾ ਉਤਸਾਹ ਹੈ। ਉਹ ਜੋ ਗੱਲ ਕਹਿਣਾ ਚਾਹੁੰਦੇ ਹਨ, ਨਿਝਕ ਹੋ ਕੇ ਕਹਿੰਦੇ ਹਨ। ਉਨ੍ਹਾਂ ਦੇ ਮਨ ਵਿਚ ਕਿਸੇ ਪ੍ਰਕਾਰ ਦਾ ਕੋਈ ਡਰ ਨਹੀਂ ਹੈ। ਉਹ ਨੇਕੀ ਅਤੇ ਨਿਆਇਸ਼ੀਲਤਾ ਵਿਚ ਵਿਸ਼ਵਾਸ ਰਖਣ ਵਾਲੇ ਸੱਚੇ ਲੋਕ-ਨਾਇਕ ਹਨ ਜੋ ਲੜਾਈ ਉਦੋਂ ਤਕ ਹੀ ਚਾਹੁੰਦੇ ਹਨ ਜਦੋਂ ਤਕ ਉਸ ਤੋਂ ਬਿਨਾ ਸਮਸਿਆ ਦਾ ਹਲ ਨ ਹੋ ਸਕੇ।

ਇਹ ਪੱਤਰ ਇਤਨੀ ਈਮਾਨਦਾਰੀ ਅਤੇ ਅਦੁੱਤੀ ਸਾਹਸ ਨਾਲ ਲਿਖਿਆ ਗਿਆ ਸੀ ਕਿ ਇਸ ਦੇ ਸੁਣਨ ਨਾਲ ਬਿਰਧ ਔਰੰਗਜ਼ੇਬ ਦਾ ਕਠੋਰ ਮਨ ਪਸੀਜ ਗਿਆ। ਇਤਿਹਾਸਕਾਰਾਂ ਦਾ ਮਤ ਹੈ ਕਿ ਉਸ ਨੇ ਸੂਬਾ ਲਾਹੌਰ ਅਤੇ ਸੂਬਾ ਸਰਹਿੰਦ ਨੂੰ ਹਦਾਇਤਾਂ ਭੇਜੀਆਂ ਕਿ ਗੁਰੂ ਸਾਹਿਬ ਨਾਲ ਚੰਗਾ ਅਤੇ ਆਦਰ ਭਰਿਆ ਵਿਵਹਾਰ ਕੀਤਾ ਜਾਏ। ਕੁਝ ਇਤਿਹਾਸਕਾਰ ਤਾਂ ਇਥੋਂ ਤਕ ਮੰਨਦੇ ਹਨ ਕਿ ਔਰੰਗਜ਼ੇਬ ਨੂੰ ਆਪਣੀਆਂ ਕਮਜ਼ੋਰੀਆਂ ਅਤੇ ਅਨਿਆਂਕਾਰੀਆਂ ਦਾ ਇਤਨਾ ਡੂੰਘਾ ਇਹਸਾਸ ਹੋਇਆ ਕਿ ਇਸ ਨਮੋਸ਼ੀ ਕਾਰਨ ਹੀ ਉਹ ਦਿਲ ਛਡ ਬੈਠਾ ਅਤੇ ਮਰ ਗਿਆ।

ਇਸ ਜ਼ਫ਼ਰਨਾਮੇ ਦੀ ਭਾਸ਼ਾ ਫ਼ਾਰਸੀ ਹੈ, ਪਰ ਲੋੜ ਅਨੁਸਾਰ ਕਿਤੇ ਕਿਤੇ ਦੇਸੀ ਭਾਸ਼ਾਵਾਂ ਦੇ ਸ਼ਬਦ ਵੀ ਵਰਤ ਲਏ ਗਏ ਹਨ। ਇਸ ਵਿਚ ਫ਼ਾਰਸੀ ਮੁਹਾਵਰੇ ਨੂੰ ਇਤਨੀ ਖ਼ੂਬਸੂਰਤੀ ਨਾਲ ਸੰਜੋਇਆ ਗਿਆ ਹੈ ਕਿ ਕਵੀ ਦੇ ਫ਼ਾਰਸੀ ਗਿਆਨ ਅਤੇ ਉਸ ਵਿਚਲੇ ਸਾਹਿਤਿਕ ਸੋਹਜ ਦਾ ਨਮੂਨਾ ਬਣ ਕੇ ਰਹਿ ਗਿਆ ਹੈ। ਇਸ ਵਿਚ ਵਰਤੇ ਛੰਦ ਦਾ ਤੋਲ ਫ਼ਾਰਸੀ ਮਸਨਵੀਆਂ ਵਿਚ ਵਰਤੇ ਬਹਿਰ ਨਾਲ ਮੇਲ ਖਾਂਦਾ ਹੈ। ਇਸ ਵਿਚ ਕਥਨ-ਸ਼ਕਤੀ ਅਤੇ ਗੱਲ ਨੂੰ ਤੋਰਨ ਦੀ ਪ੍ਰਭਾਵਸ਼ਾਲਤਾ ਇਤਨੀ ਅਧਿਕ ਹੈ ਕਿ ਇਸ ਦੇ ਬਹੁਤੇ ਛੰਦ ਸੁਭਾਸ਼ਿਤ ਬਣ ਗਏ ਹਨ ਅਤੇ ਪੜ੍ਹਨ ਸੁਣਨ ਵਾਲੇ ਉਤੇ ਅਸਰ ਪਾਏ ਬਿਨਾ ਨਹੀਂ ਰਹਿ ਸਕਦੇ। ਇਹੀ ਕਾਰਨ ਹੈ ਕਿ ਔਰੰਗਜ਼ੇਬ ਵਰਗੇ ਕਠੋਰ ਸ਼ਾਸਕ ਵੀ ਇਸ ਵਿਚਲੇ ਵਿਅੰਗ ਅਤੇ ਡਾਂਟ ਦੀ ਤਾਬ ਨ ਲਾ ਸਕੇ ਅਤੇ ਇਕ ਫ਼ਕੀਰ ਗੁਰੂ ਨੂੰ ਸਤਾਉਣ ਦੀ ਗੱਲ ਤੋਂ ਪੈਦਾ ਹੋਣ ਵਾਲੀ ਬੇਇਜ਼ਤੀ ਨੂੰ ਸਹਿਣ ਦੀ ਥਾਂ ਤੇ ਸੰਸਾਰ ਨੂੰ ਤਿਆਗਣਾ ਉਚਿਤ ਸਮਝਿਆ।

## ੧੫. ਹਿਕਾਇਤਾਂ

ਜ਼ਫ਼ਰਨਾਮੇ ਤੋਂ ਬਾਦ 'ਦਸਮ-ਗ੍ਰੰਥ' ਵਿਚ ੧੧ ਹਿਕਾਇਤਾਂ ਵੀ ਦਰਜ ਹਨ। ਇਹ ਫ਼ਾਰਸੀ ਭਾਸ਼ਾ ਵਿਚ ਲਿਖੀਆਂ ਹਨ ਅਤੇ ਇਨ੍ਹਾਂ ਲਈ ੭੫੨ ਬੈਂਤ ਲਿਖੇ ਗਏ ਹਨ। ਹਿਕਾਇਤ ਫ਼ਾਰਸੀ ਦੇ 'ਹਕਾਇਤ' ਸ਼ਬਦ ਦਾ ਤਦਭਵ ਰੂਪ ਹੈ ਅਤੇ ਇਸ ਦਾ

ਅਰਥ ਹੈ ਕਹਾਣੀ ਜਾਂ ਕਿੱਸਾ। ਲਿਖਾਰੀਆਂ ਨੇ ਇਸ ਨੂੰ 'ਦਸਮ-ਗ੍ਰੰਥ' ਵਿਚ ਚੜ੍ਹਾਉਣ ਵੇਲੇ ਜ਼ਫ਼ਰਨਾਮੇ ਨੂੰ ਇਕ ਅੰਕ ਦੇ ਕੇ ਫਿਰ ਹਿਕਾਇਤਾਂ ਦੇ ਅੰਕ ਸ਼ੁਰੂ ਕੀਤੇ ਹਨ। ਇਸ ਲਈ ਹਿਕਾਇਤਾਂ ਦੇ ਅੰਤ ਤੇ ਇਨ੍ਹਾਂ ਦੀ ਸਮੁੱਚੀ ਗਿਣਤੀ ੧੨ ਲਿਖੀ ਹੈ। ਪਰ ਅਸਲ ਵਿਚ ਇਹ ਜ਼ਫ਼ਰਨਾਮੇ ਤੋਂ ਸੁਤੰਤਰ ਰਚਨਾ ਹੈ। ਕੁਝ ਵਿਦਵਾਨ ਇਨ੍ਹਾਂ ਹਿਕਾਇਤਾਂ ਨੂੰ ਜ਼ਫ਼ਰਨਾਮੇ ਦੀ ਅੰਤਿਕਾ ਮੰਨਦੇ ਹਨ। ਪਰ ਨ ਵਸਤੂ ਵਜੋਂ ਅਤੇ ਨ ਭਾਵਨਾ ਵਜੋਂ ਇਨ੍ਹਾਂ ਦੋਹਾਂ ਵਿਚ ਕੋਈ ਸਮਾਨਤਾ ਜਾਂ ਸੰਬੰਧਤਾ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਦੋਹਾਂ ਦੀ ਰਚਨਾ ਫ਼ਾਰਸੀ ਭਾਸ਼ਾ ਵਿਚ ਹੋਣ ਕਾਰਨ ਇਨ੍ਹਾਂ ਨੂੰ ਅੰਤ ਵਿਚ ਇਕੱਠਿਆਂ ਦਰਜ ਕਰ ਦਿੱਤਾ ਗਿਆ। ਇਹ ਅਸਲੋਂ ਚਰਿਤ੍ਰੋਪਾਖਿਆਨ ਦੀਆਂ ਕਹਾਣੀਆਂ ਦੀ ਪਰੰਪਰਾ ਵਿਚ ਫ਼ਾਰਸੀ ਵਿਚ ਲਿਖੀਆਂ ਗਈਆਂ ਹਨ। ਇਨ੍ਹਾਂ ਹਿਕਾਇਤਾਂ ਦਾ ਆਰੰਭ ਪਰਮਾਤਮਾ ਦੇ ਮੰਗਲਾਚਰਣ ਨਾਲ ਹੁੰਦਾ ਹੈ ਅਤੇ ਹਰ ਹਿਕਾਇਤ ਦੇ ਅੰਤ ਵਿਚ ਵਰ ਕਾਮਨਾ ਕੀਤੀ ਗਈ ਹੈ। ਬੈਂਤ ਛੰਦ ਵਿਚ ਲਿਖੀਆਂ ਇਨ੍ਹਾਂ ਦੀ ਭਾਸ਼ਾ ਫ਼ਾਰਸੀ ਹੈ, ਪਰ ਕਿਤੇ ਕਿਤੇ ਬ੍ਰਜ ਭਾਸ਼ਾ ਦਾ ਅਸਰ ਵੀ ਹੈ।

ਉਪਰੋਕਤ ਸਾਰੀਆਂ ਬਾਣੀਆਂ/ਰਚਨਾਵਾਂ ਦੇ ਪਾਠ-ਸੰਪਾਦਨ ਤੋਂ ਬਾਦ ਇਨ੍ਹਾਂ ਦੀ ਵਿਆਖਿਆ ਸਾਹਮਣੇ ਵਾਲੇ ਪੰਨਿਆਂ ਉਤੇ ਕੀਤੀ ਗਈ ਹੈ। ਵਿਆਖਿਆ ਕਰਨ ਵੇਲੇ ਇਸ ਗੱਲ ਦਾ ਧਿਆਨ ਰਖਿਆ ਗਿਆ ਹੈ ਕਿ ਮੂਲ ਪਾਠ ਦੇ ਅਧਿਕ ਤੋਂ ਅਧਿਕ ਨਿਕਟ ਰਿਹਾ ਜਾਏ ਅਤੇ ਅਰਥ ਢੁਕਵੇਂ ਅਤੇ ਸਹੀ ਹੋਣ ਅਤੇ ਆਪਣੇ ਵਲੋਂ ਵਾਧੂ ਵਿਸਤਾਰ ਤੋਂ ਬਚਿਆ ਜਾਏ। ਸਾਨੂੰ ਸੰਤੋਸ਼ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਮਿਹਰ ਸਦਕਾ ਅਤੇ ਸ੍ਰੀ ਮਾਨ ਬਾਬਾ ਵਿਰਸਾ ਸਿੰਘ ਜੀ ਦੀ ਅਸ਼ੀਰਵਾਦ ਨਾਲ ਇਹ ਮਹਾਨ ਕੰਮ ਸਿਰੇ ਚੜ੍ਹ ਸਕਿਆ ਹੈ। ਆਸ ਹੈ ਕਿ ਸ੍ਰੀ ਦਸਮ-ਗ੍ਰੰਥ ਸਾਹਿਬ ਦੇ ਅਧਿਐਨ ਅਤੇ ਸਿੱਖ ਧਰਮ ਦੇ ਮੂਲ ਸਰੋਕਾਰਾਂ ਨੂੰ ਸਮਝਣ ਲਈ ਸਾਡਾ ਇਹ ਯਤਨ ਉਪਯੋਗੀ ਹੋਵੇਗਾ।

ਧੰਨਵਾਦ

ਰਤਨ ਸਿੰਘ ਜੱਗੀ

# ਜਾਪੁ ਸਾਹਿਬ

*ੴ ਵਾਹਿਗੁਰੂ ਜੀ ਕੀ ਫਤਹ*[੧]

## ਜਾਪੁ

*ਸ੍ਰੀ ਮੁਖਵਾਕ ਪਾਤਿਸਾਹੀ ੧੦*

*ਛਪੈ ਛੰਦ। ਤ੍ਵਪ੍ਰਸਾਦਿ*[੨]

ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ।
ਅਚਲ ਮੂਰਤਿ ਅਨਭਵ[੩] ਪ੍ਰਕਾਸ ਅਮਿਤੋਜ ਕਹਿਜੈ।
ਕੋਟਿ ਇੰਦ੍ਰ ਇੰਦ੍ਰਾਣਿ ਸਾਹੁ ਸਾਹਾਣਿ ਗਣਿਜੈ।
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤਿ ਨੇਤਿ ਬਨ ਤ੍ਰਿਣ ਕਹਤ।
ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ। ੧।

*ਭੁਜੰਗ ਪ੍ਰਯਾਤ ਛੰਦ*

ਨਵਸਤ੍ਵੰ ਅਕਾਲੇ। ਨਮਸਤ੍ਵੰ ਕ੍ਰਿਪਾਲੇ।
ਨਮਸਤ੍ਵੰ ਅਰੂਪੇ। ਨਮਸਤ੍ਵੰ ਅਨੂਪੇ। ੧। ੨।
ਨਮਸਤੰ ਅਭੇਖੇ। ਨਮਸਤੰ ਅਲੇਖੇ।
ਨਮਸਤੰ ਅਕਾਏ। ਨਮਸਤੰ ਅਜਾਏ। ੨। ੩।
ਨਮਸਤੰ ਅਗੰਜੇ। ਨਮਸਤੰ ਅਭੰਜੇ।
ਨਮਸਤੰ ਅਨਾਮੇ। ਨਮਸਤੰ ਅਠਾਮੇ। ੩। ੪।
ਨਮਸਤੰ ਅਕਰਮੰ। ਨਮਸਤੰ ਅਧਰਮੰ।
ਨਮਸਤੰ ਅਨਾਮੰ। ਨਮਸਤੰ ਅਧਾਮੰ। ੪। ੫।
ਨਮਸਤੰ ਅਜੀਤੇ। ਨਮਸਤੰ ਅਭੀਤੇ।
ਨਮਸਤੰ ਅਬਾਹੇ। ਨਮਸਤੰ ਅਢਾਹੇ। ੫। ੬।
ਨਮਸਤੰ ਅਨੀਲੇ। ਨਮਸਤੰ ਅਨਾਦੇ।
ਨਮਸਤੰ ਅਛੇਦੇ। ਨਮਸਤੰ ਅਗਾਧੇ। ੬। ੭।
ਨਮਸਤੰ ਅਗੰਜੇ। ਨਮਸਤੰ ਅਭੰਜੇ।
ਨਮਸਤੰ ਉਦਾਰੇ। ਨਮਸਤੰ ਅਪਾਰੇ। ੭। ੮।

---

੧. ਕੁਝ ਬੀੜਾਂ ਵਿਚ ਕਿਤੇ ਕਿਤੇ ਇਸ ਮਾਂਗਲਿਕ ਉਕਤੀ ਤੋਂ ਪਹਿਲਾਂ ਜਾਂ ਪਿਛੋਂ 'ੴ ਸਤਿਗੁਰ ਪ੍ਰਸਾਦਿ' ਸੰਖਿਪਤ ਮੂਲ-ਮੰਤ੍ਰ ਵੀ ਅੰਕਿਤ ਹੈ ੨. ਕਈ ਬੀੜਾਂ ਵਿਚ 'ਛਪੈ ਛੰਦ' ਤ੍ਵਪ੍ਰਸਾਦਿ ਤੋਂ ਬਾਦ ਲਿਖਿਆ ਹੈ ੩. 'ਅਨਭਉ'

# ਜਾਪੁ ਸਾਹਿਬ

*ਸ੍ਰੀ ਵਾਹਿਗੁਰੂ ਜੀ ਕੀ ਫਤਹਿ*

## ਜਾਪੁ

*ਦਸਮ ਗੁਰੂ ਜੀ ਦੇ ਮੁਖ ਤੋਂ ਉਚਾਰੀ ਹੋਈ*

*ਛਪੈ ਛੰਦ : ਤੇਰੀ ਕ੍ਰਿਪਾ ਨਾਲ*

ਜਿਸ ਦਾ ਕੋਈ ਚਿੰਨ੍ਹ, ਚਕ੍ਰ, ਵਰਨ, ਜਾਤਿ ਅਤੇ ਗੋਤ ਨਹੀਂ ਹੈ ਅਤੇ ਜਿਸ ਦੇ ਰੂਪ, ਰੰਗ, ਰੇਖ, ਭੇਖ ਬਾਰੇ ਕੋਈ ਕੁਝ ਨਹੀਂ ਕਹਿ ਸਕਦਾ (ਕਿ ਉਹ) ਕਿਹੋ ਜਿਹਾ ਹੈ। (ਉਸ ਨੂੰ) ਅਚਲ ਸਰੂਪੀ, ਸੁਤਹ ਗਿਆਨ ਦਾ ਪ੍ਰਕਾਸ਼ਕ ਅਤੇ ਅਮਿਤ ਸ਼ਕਤੀ ਵਾਲਾ ਕਿਹਾ ਜਾਂਦਾ ਹੈ। (ਉਹ ਪਰਮ ਸੱਤਾ) ਕਰੋੜਾਂ ਇੰਦਰਾਂ ਦਾ ਇੰਦਰ ਅਤੇ ਸ਼ਾਹਾਂ ਦਾ ਸ਼ਾਹ ਗਿਣਿਆ ਜਾਂਦਾ ਹੈ। (ਉਸ ਨੂੰ) ਤਿੰਨ ਲੋਕਾਂ (ਸੁਅਰਗ, ਮਾਤ ਅਤੇ ਪਾਤਾਲ) ਦੇ ਰਾਜੇ, ਦੇਵਤੇ, ਮਨੁੱਖ, ਦੈਂਤ ਅਤੇ ਬਨਾਂ ਦੇ ਤਿਨਕੇ ਵੀ ਬੇਅੰਤ ਬੇਅੰਤ ਕਹਿੰਦੇ ਹਨ। (ਹੇ ਪ੍ਰਭੂ!) ਤੇਰੇ ਸਾਰੇ ਨਾਂਵਾਂ ਦਾ ਕਥਨ ਕੌਣ ਕਰ ਸਕਦਾ ਹੈ? (ਬਸ ਤੇਰੇ ਕੁਝ ਕੁ) ਕਰਮਾਚਾਰੀ (ਉਪਕਾਰੀ) ਨਾਂਵਾਂ ਦਾ ਚੰਗੀ ਮਤ ਵਾਲਿਆਂ ਨੇ ਵਰਣਨ ਕੀਤਾ ਹੈ। ੧।

*ਭੁਜੰਗ ਪ੍ਰਯਾਤ ਛੰਦ*

ਹੇ ਅਕਾਲ ਪੁਰਖ! ਤੈਨੂੰ ਨਮਸਕਾਰ ਹੈ; ਹੇ ਮੇਹਰਾਂ ਦੇ ਦਾਤੇ! ਤੈਨੂੰ ਨਮਸਕਾਰ ਹੈ; ਹੇ ਰੂਪ-ਰਹਿਤ! ਤੈਨੂੰ ਨਮਸਕਾਰ ਹੈ; ਹੇ ਉਪਮਾ-ਰਹਿਤ! ਤੈਨੂੰ ਨਮਸਕਾਰ ਹੈ। ੨। ਹੇ ਭੇਖ-ਰਹਿਤ! ਤੈਨੂੰ ਨਮਸਕਾਰ ਹੈ; ਹੇ ਲਿਖੇ ਨ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਕਾਇਆ-ਰਹਿਤ! ਤੈਨੂੰ ਨਮਸਕਾਰ ਹੈ; ਹੇ ਅਜਨਮੇ! ਤੈਨੂੰ ਨਮਸਕਾਰ ਹੈ। ੩। ਹੇ ਨਸ਼ਟ ਨ ਹੋ ਸਕਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਨ ਭੰਨੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਨਾਮ-ਰਹਿਤ! ਤੈਨੂੰ ਨਮਸਕਾਰ ਹੈ; ਹੇ ਸਥਾਨ-ਰਹਿਤ! ਤੈਨੂੰ ਨਮਸਕਾਰ ਹੈ। ੪। ਹੇ ਕਰਮ-ਅਤੀਤ! ਤੈਨੂੰ ਨਮਸਕਾਰ ਹੈ; ਹੇ ਧਰਮ-ਅਤੀਤ! ਤੈਨੂੰ ਨਮਸਕਾਰ ਹੈ; ਹੇ ਨਾਮ-ਰਹਿਤ! ਤੈਨੂੰ ਨਮਸਕਾਰ ਹੈ; ਹੇ ਧਾਮ-ਰਹਿਤ! ਤੈਨੂੰ ਨਮਸਕਾਰ ਹੈ। ੫। ਹੇ ਨ ਜਿਤੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਨ ਡਰਾਏ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਨ ਚਲਾਏ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਨ ਢਾਹੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ।੬। ਹੇ ਬਿਨਾ ਰੰਗ ਵਾਲੇ (ਉਜਲੇ)! ਤੈਨੂੰ ਨਮਸਕਾਰ ਹੈ; ਹੇ ਬਿਨਾ ਆਦਿ (ਮੁੱਢ) ਵਾਲੇ! ਤੈਨੂੰ ਨਮਸਕਾਰ ਹੈ; ਹੇ ਨ ਛੇਦੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਨ ਥਾਹ ਪਾਏ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ।੭। ਹੇ ਨ ਨਾਸ਼ ਕੀਤੇ ਜਾ ਸਕਣ ਵਾਲੇ (ਅਵਿਨਾਸ਼ੀ)! ਤੈਨੂੰ ਨਮਸਕਾਰ ਹੈ; ਹੇ ਨ ਤੋੜੇ ਜਾ ਸਕਣ ਵਾਲੇ (ਅਖੰਡ ਸਰੂਪ)! ਤੈਨੂੰ ਨਮਸਕਾਰ ਹੈ; ਹੇ ਉਦਾਰ ਸੁਭਾ ਵਾਲੇ! ਤੈਨੂੰ ਨਮਸਕਾਰ ਹੈ; ਹੇ ਅਪਰ-ਅਪਾਰ! ਤੈਨੂੰ ਨਮਸਕਾਰ ਹੈ।੮।

ਨਮਸਤੰ ਸੁ ਏਕੈ। ਨਮਸਤੰ ਅਨੇਕੈ।
ਨਮਸਤੰ ਅਭੂਤੇ। ਨਮਸਤੰ ਅਜੂਪੇ। ੮। ੯।
ਨਮਸਤੰ ਨ੍ਰਿਕਰਮੇ। ਨਮਸਤੰ ਨ੍ਰਿਭਰਮੇ।
ਨਮਸਤੰ ਨ੍ਰਿਦੇਸੇ। ਨਮਸਤੰ ਨ੍ਰਿਭੇਸੇ। ੯। ੧੦।
ਨਮਸਤੰ ਨ੍ਰਿਨਾਮੇ। ਨਮਸਤੰ ਨ੍ਰਿਕਾਮੇ।
ਨਮਸਤੰ ਨ੍ਰਿਧਾਤੇ। ਨਮਸਤੰ ਨਿਘਾਤੇ। ੧੦। ੧੧।

ਨਮਸਤੰ ਨ੍ਰਿਧੂਤੇ। ਨਮਸਤੰ ਅਭੂਤੇ।
ਨਮਸਤੰ ਅਲੋਕੇ। ਨਮਸਤੰ ਅਸੋਕੇ। ੧੧। ੧੨।
ਨਮਸਤੰ ਨ੍ਰਿਤਾਪੇ। ਨਮਸਤੰ ਅਥਾਪੇ।
ਨਮਸਤੰ ਤ੍ਰਿਮਾਨੇ। ਨਮਸਤੰ ਨਿਧਾਨੇ। ੧੨। ੧੩।
ਨਮਸਤੰ ਅਗਾਹੇ। ਨਮਸਤੰ ਅਬਾਹੇ।
ਨਮਸਤੰ ਤ੍ਰਿਬਰਗੇ। ਨਮਸਤੰ ਅਸਰਗੇ। ੧੩। ੧੪।
ਨਮਸਤੰ ਪ੍ਰਭੋਗੇ। ਨਮਸਤੰ ਸੁਜੋਗੇ।
ਨਮਸਤੰ ਅਰੰਗੇ। ਨਮਸਤੰ ਅਭੰਗੇ। ੧੪। ੧੫।

ਨਮਸਤੰ ਅਗੰਮੇ। ਨਮਸਤਸਤੁ ਰੰਮੇ।
ਨਮਸਤੰ ਜਲਾਸਰੇ। ਨਮਸਤੰ ਨਿਰਾਸਰੇ। ੧੫। ੧੬।
ਨਮਸਤੰ ਅਜਾਤੇ। ਨਮਸਤੰ ਅਪਾਤੇ।
ਨਮਸਤੰ ਅਮਜਬੇ। ਨਮਸਤਸਤੁ ਅਜਬੇ। ੧੬। ੧੭।
ਅਦੇਸੰ ਅਦੇਸੇ। ਨਮਸਤੰ ਅਭੇਸੇ।
ਨਮਸਤੰ ਨ੍ਰਿਧਾਮੇ। ਨਮਸਤੰ ਨ੍ਰਿਬਾਮੇ। ੧੭। ੧੮।

ਨਮੋ ਸਰਬ ਕਾਲੇ। ਨਮੋ ਸਰਬ ਦਿਆਲੇ।
ਨਮੋ ਸਰਬ ਰੂਪੇ। ਨਮੋ ਸਰਬ ਭੂਪੇ। ੧੮। ੧੯।
ਨਮੋ ਸਰਬ ਖਾਪੇ। ਨਮੋ ਸਰਬ ਥਾਪੇ।
ਨਮੋ ਸਰਬ ਕਾਲੇ। ਨਮੋ ਸਰਬ ਪਾਲੇ। ੧੯। ੨੦।
ਨਮਸਤਸਤੁ ਦੇਵੇ। ਨਮਸਤੰ ਅਭੇਵੇ।
ਨਮਸਤੰ ਅਜਨਮੇ। ਨਮਸਤੰ ਸੁਬਨਮੇ। ੨੦। ੨੧।



ਹੇ ਇਕੋ ਇਕ ਰੂਪ ਵਾਲੇ! ਤੈਨੂੰ ਨਮਸਕਾਰ ਹੈ; ਹੇ ਅਨੇਕ ਰੂਪ ਵਾਲੇ! ਤੈਨੂੰ ਨਮਸਕਾਰ ਹੈ; ਹੇ ਭੂਤਾਂ (ਪੰਜ ਤੱਤ੍ਵਾਂ--- ਜਲ, ਧਰਤੀ, ਆਕਾਸ਼, ਵਾਯੂ ਅਤੇ ਅਗਨੀ) ਤੋਂ ਰਹਿਤ! ਤੈਨੂੰ ਨਮਸਕਾਰ ਹੈ; ਹੇ ਬੰਧਨ ਤੋਂ ਰਹਿਤ! ਤੈਨੂੰ ਨਮਸਕਾਰ ਹੈ।੯। ਹੇ ਕਰਮ-ਕਾਂਡਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ; ਹੇ ਭਰਮਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ; ਹੇ ਬਿਨਾ ਕਿਸੇ ਖ਼ਾਸ ਦੇਸ਼ ਵਾਲੇ! ਤੈਨੂੰ ਨਮਸਕਾਰ ਹੈ; ਹੇ ਬਿਨਾ ਕਿਸੇ ਖ਼ਾਸ ਭੇਸ ਵਾਲੇ! ਤੈਨੂੰ ਨਮਸਕਾਰ ਹੈ।੧੦। ਹੇ ਨਾਮ-ਰਹਿਤ! ਤੈਨੂੰ ਨਮਸਕਾਰ ਹੈ; ਹੇ ਕਾਮਨਾ-ਰਹਿਤ! ਤੈਨੂੰ ਨਮਸਕਾਰ ਹੈ; ਹੇ ਤੱਤ੍ਵਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ; ਹੇ ਘਾਤ (ਮਾਰੇ ਜਾਣ) ਤੋਂ ਰਹਿਤ! ਤੈਨੂੰ ਨਮਸਕਾਰ ਹੈ।੧੧।

ਹੇ ਨ ਹਿਲਾਏ ਜਾ ਸਕਣ ਵਾਲੇ (ਅਚਲ ਸਰੂਪ)! ਤੈਨੂੰ ਨਮਸਕਾਰ ਹੈ; ਹੇ ਪੰਜ ਤੱਤ੍ਵਾਂ ਤੋਂ ਨ ਬਣਨ ਵਾਲੇ! ਤੈਨੂੰ ਨਮਸਕਾਰ ਹੈ; ਹੇ ਨ ਵੇਖੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਸੋਗੀ ਨ ਹੋ ਸਕਣ ਵਾਲੇ! ਤੈਨੂੰ ਨਮਸਕਾਰ ਹੈ।੧੨। ਹੇ ਸੰਤਾਪ-ਰਹਿਤ! ਤੈਨੂੰ ਨਮਸਕਾਰ ਹੈ; ਹੇ ਸਥਾਪਨਾ-ਰਹਿਤ! ਤੈਨੂੰ ਨਮਸਕਾਰ ਹੈ; ਹੇ ਤਿੰਨਾਂ ਕਾਲਾਂ (ਅਥਵਾ ਤਿੰਨਾਂ ਲੋਕਾਂ) ਵਿਚ ਮੰਨੇ ਜਾਣ ਵਾਲੇ! ਤੈਨੂੰ ਨਮਸਕਾਰ ਹੈ; ਹੇ (ਸਭ ਦੇ) ਭੰਡਾਰ ਸਰੂਪ! ਤੈਨੂੰ ਨਮਸਕਾਰ ਹੈ।੧੩। ਹੇ ਨ ਪਕੜੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਨ ਚਲਾਏ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਤਿੰਨ ਵਰਗਾਂ (ਧਰਮ, ਅਰਥ ਅਤੇ ਕਾਮ) ਤੋਂ ਰਹਿਤ! ਤੈਨੂੰ ਨਮਸਕਾਰ ਹੈ; ਹੇ ਉਤਪੱਤੀ (ਸਰਗ) ਤੋਂ ਰਹਿਤ! ਤੈਨੂੰ ਨਮਸਕਾਰ ਹੈ।੧੪। ਹੇ ਉਤਮ ਫਲ (ਭੋਗ-ਸਾਮਗ੍ਰੀ) ਦੇਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਸਾਰੀਆਂ ਯੋਗਤਾਵਾਂ ਵਾਲੇ! ਤੈਨੂੰ ਨਮਸਕਾਰ ਹੈ; ਹੇ ਰੰਗ (ਵਰਣ) ਰਹਿਤ! ਤੈਨੂੰ ਨਮਸਕਾਰ ਹੈ; ਹੇ ਅਟੁੱਟ! ਤੈਨੂੰ ਨਮਸਕਾਰ ਹੈ।੧੫।

ਹੇ ਪਹੁੰਚ ਤੋਂ ਪਰੇ! ਤੈਨੂੰ ਨਮਸਕਾਰ ਹੈ; ਹੇ ਸੁੰਦਰ ਸਰੂਪ ਵਾਲੇ! ਤੈਨੂੰ ਨਮਸਕਾਰ ਹੈ; ਹੇ ਜਲ-ਆਸ਼ੇ (ਸਮੁੰਦਰ)! ਤੈਨੂੰ ਨਮਸਕਾਰ ਹੈ; ਹੇ ਬਿਨਾ ਆਸਰੇ ਵਾਲੇ! ਤੈਨੂੰ ਨਮਸਕਾਰ ਹੈ।੧੬। ਹੇ ਜਾਤੀ-ਰਹਿਤ! ਤੈਨੂੰ ਨਮਸਕਾਰ ਹੈ; ਹੇ ਗੋਤ-ਬਰਾਦਰੀ (ਪਾਂਤੀ) ਰਹਿਤ! ਤੈਨੂੰ ਨਮਸਕਾਰ ਹੈ; ਹੇ ਮਜ਼੍ਹਬ ਤੋਂ ਰਹਿਤ! ਤੈਨੂੰ ਨਮਸਕਾਰ ਹੈ; ਹੇ ਅਜਬ ਸਰੂਪ ਵਾਲੇ! ਤੈਨੂੰ ਨਮਸਕਾਰ ਹੈ।੧੭। ਹੇ ਦੇਸ-ਰਹਿਤ (ਸਰਬ-ਵਿਆਪੀ)! ਤੈਨੂੰ ਨਮਸਕਾਰ ਹੈ; ਹੇ ਭੇਸ-ਰਹਿਤ! ਤੈਨੂੰ ਨਮਸਕਾਰ ਹੈ; ਹੇ ਧਾਮ (ਠਿਕਾਣਾ) ਰਹਿਤ! ਤੈਨੂੰ ਨਮਸਕਾਰ ਹੈ; ਹੇ ਮਾਇਆ (ਬਾਮ) ਰਹਿਤ! ਤੈਨੂੰ ਨਮਸਕਾਰ ਹੈ।੧੮।

ਹੇ ਸਾਰਿਆਂ ਦੇ ਕਾਲ-ਸਰੂਪ! ਤੈਨੂੰ ਨਮਸਕਾਰ ਹੈ; ਹੇ ਸਾਰਿਆਂ ਉਤੇ ਦਿਆਲੂ! (ਤੈਨੂੰ) ਨਮਸਕਾਰ ਹੈ; ਹੇ ਸਾਰਿਆਂ ਰੂਪਾਂ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਾਰਿਆਂ ਦੇ ਰਾਜੇ (ਭੂਪ)! (ਤੈਨੂੰ) ਨਮਸਕਾਰ ਹੈ।੧੯। ਹੇ ਸਾਰਿਆਂ ਨੂੰ ਖਪਾਉਣ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਾਰਿਆਂ ਨੂੰ ਸਥਾਪਿਤ ਕਰਨ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਾਰਿਆਂ ਦੇ ਕਾਲ-ਰੂਪ! (ਤੈਨੂੰ) ਨਮਸਕਾਰ ਹੈ; ਹੇ ਸਾਰਿਆਂ ਦੇ ਪਾਲਕ! (ਤੈਨੂੰ) ਨਮਸਕਾਰ ਹੈ।੨੦। ਹੇ (ਕਰਮ-ਫਲ) ਦੇਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਭੇਦ-ਰਹਿਤ! ਤੈਨੂੰ ਨਮਸਕਾਰ ਹੈ; ਹੇ ਜਨਮ-ਰਹਿਤ! ਤੈਨੂੰ ਨਮਸਕਾਰ ਹੈ; ਹੇ ਜਨਮ-ਸਹਿਤ! (ਸੰਤਾਨ ਅਥਵਾ ਪੁੱਤਰ ਰੂਪ ਵਿਚ ਪੈਦਾ ਹੋਣ ਵਾਲੇ-'ਸੁਵਨਮਯ') ਤੈਨੂੰ ਨਮਸਕਾਰ ਹੈ।੨੧।

ਨਮੋ ਸਰਬ ਗਉਨੇ। ਨਮੋ ਸਰਬ ਭਉਨੇ।
ਨਮੋ ਸਰਬ ਰੰਗੇ। ਨਮੋ ਸਰਬ ਭੰਗੇ। ੨੧। ੨੨।
ਨਮੋ ਕਾਲੇ ਕਾਲੇ। ਨਮਸਤਸਤੁ ਦਿਆਲੇ।
ਨਮਸਤੰ ਅਬਰਨੇ। ਨਮਸਤੰ ਅਮਰਨੇ। ੨੨। ੨੩।

ਨਮਸਤੰ ਜਰਾਰੰ। ਨਮਸਤੰ ਕ੍ਰਿਤਾਰੰ।
ਨਮੋ ਸਰਬ ਧੰਧੇ। ਨਮੋ ਸਤ ਅਬੰਧੇ। ੨੩। ੨੪।

ਨਮਸਤੰ ਨ੍ਰਿਸਾਕੇ। ਨਮਸਤੰ ਨ੍ਰਿਬਾਕੇ।
ਨਮਸਤੰ ਰਹੀਮੇ। ਨਮਸਤੰ ਕਰੀਮੇ। ੨੪। ੨੫।
ਨਮਸਤੰ ਅਨੰਤੇ। ਨਮਸਤੰ ਮਹੰਤੇ।
ਨਮਸਤਸਤੁ ਰਾਗੇ। ਨਮਸਤੰ ਸੁਹਾਗੇ। ੨੫। ੨੬।

ਨਮੋ ਸਰਬ ਸੋਖੰ। ਨਮੋ ਸਰਬ ਪੋਖੰ।
ਨਮੋ ਸਰਬ ਕਰਤਾ। ਨਮੋ ਸਰਬ ਹਰਤਾ। ੨੬। ੨੭।
ਨਮੋ ਜੋਗ ਜੋਗੇ। ਨਮੋ ਭੋਗ ਭੋਗੇ।
ਨਮੋ ਸਰਬ ਦਿਆਲੇ। ਨਮੋ ਸਰਬ ਪਾਲੇ। ੨੭। ੨੮।

*ਚਾਚਰੀ ਛੰਦ। ਤ੍ਵਪ੍ਰਸਾਦਿ*

ਅਰੂਪ ਹੈਂ। ਅਨੂਪ ਹੈਂ। ਅਜੂ ਹੈਂ। ਅਭੂ ਹੈਂ। ੧। ੨੯।
ਅਲੇਖ ਹੈਂ। ਅਭੇਖ ਹੈਂ। ਅਨਾਮ ਹੈਂ। ਅਕਾਮ ਹੈਂ। ੨। ੩੦।
ਅਧੇ ਹੈਂ। ਅਭੇ ਹੈਂ। ਅਜੀਤ ਹੈਂ। ਅਭੀਤ ਹੈਂ। ੩। ੩੧।
ਤ੍ਰਿਮਾਨ ਹੈਂ। ਨਿਧਾਨ ਹੈਂ। ਤ੍ਰਿਬਰਗ ਹੈਂ। ਅਸਰਗ ਹੈਂ। ੪। ੩੨।
ਅਨੀਲ ਹੈਂ। ਅਨਾਦਿ ਹੈਂ। ਅਜੇ ਹੈਂ। ਅਜਾਦਿ ਹੈਂ। ੫। ੩੩।

ਅਜਨਮ ਹੈਂ। ਅਬਰਨ ਹੈਂ। ਅਭੂਤ ਹੈਂ। ਅਭਰਨ ਹੈਂ। ੬। ੩੪।
ਅਗੰਜ ਹੈਂ। ਅਭੰਜ ਹੈਂ। ਅਝੂਝ ਹੈਂ। ਅਝੰਝ ਹੈਂ। ੭। ੩੫।
ਅਮੀਕ ਹੈਂ। ਰਫੀਕ ਹੈਂ। ਅਧੰਧ ਹੈਂ। ਅਬੰਧ ਹੈਂ। ੮। ੩੬।
ਨ੍ਰਿਬੂਝ ਹੈਂ। ਅਸੂਝ ਹੈਂ। ਅਕਾਲ ਹੈਂ। ਅਜਾਲ ਹੈਂ। ੯। ੩੭।
ਅਲਾਹ ਹੈਂ। ਅਜਾਹ ਹੈਂ। ਅਨੰਤ ਹੈਂ। ਮਹੰਤ ਹੈਂ। ੧੦। ੩੮।



ਹੇ ਸਾਰਿਆਂ ਸਥਾਨਾਂ ਉਤੇ ਗਵਨ ਕਰਨ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਾਰਿਆਂ ਭੁਵਨਾਂ (ਲੋਕਾਂ) ਵਿਚ ਵਿਆਪਕ ਹੋਣ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਾਰਿਆਂ ਰੰਗਾਂ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਾਰਿਆਂ ਨੂੰ ਲਯ (ਨਸ਼ਟ) ਕਰਨ ਵਾਲੇ! (ਤੈਨੂੰ) ਨਮਸਕਾਰ ਹੈ।੨੨। ਹੇ ਕਾਲ ਦੇ ਵੀ ਕਾਲ! (ਤੈਨੂੰ) ਨਮਸਕਾਰ ਹੈ; ਹੇ ਸਭ ਉਤੇ ਦਇਆ ਕਰਨ ਵਾਲੇ! ਤੈਨੂੰ ਨਮਸਕਾਰ ਹੈ; ਹੇ ਵਰਣਨ ਤੋਂ ਪਰੇ (ਅਕਥਨੀ)! ਤੈਨੂੰ ਨਮਸਕਾਰ ਹੈ; ਹੇ ਮਰਨ ਤੋਂ ਪਰੇ (ਅਮਰ)! ਤੈਨੂੰ ਨਮਸਕਾਰ ਹੈ।੨੩।

ਹੇ ਬੁਢਾਪੇ ਦੇ ਵੈਰੀ (ਬੁਢਾਪੇ ਤੋਂ ਮੁਕਤ)! ਤੈਨੂੰ ਨਮਸਕਾਰ ਹੈ; ਹੇ ਕ੍ਰਿਤ ਕਰਮਾਂ ਦੇ ਵੈਰੀ (ਕਰਮ-ਨਾਸ਼ਕ)! ਤੈਨੂੰ ਨਮਸਕਾਰ ਹੈ; ਹੇ ਸਾਰਿਆਂ ਧੰਧਿਆਂ ਦੇ ਪ੍ਰੇਰਕ! (ਤੈਨੂੰ) ਨਮਸਕਾਰ ਹੈ; ਹੇ ਬੰਧਨਾਂ ਤੋਂ ਮੁਕਤ! ਤੈਨੂੰ ਨਮਸਕਾਰ ਹੈ।੨੪।

ਹੇ ਸਾਕਾਂ-ਸੰਬੰਧਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ; ਹੇ ਡਰ ('ਬਾਕ') ਤੋਂ ਰਹਿਤ! ਤੈਨੂੰ ਨਮਸਕਾਰ ਹੈ; ਹੇ ਰਹਿਮ (ਦਇਆ) ਕਰਨ ਵਾਲੇ! ਤੈਨੂੰ ਨਮਸਕਾਰ ਹੈ; ਹੇ ਬਖ਼ਸ਼ਿਸ਼ (ਕਰਮ) ਕਰਨ ਵਾਲੇ! ਤੈਨੂੰ ਨਮਸਕਾਰ ਹੈ।੨੫। ਹੇ ਅਨੰਤ ਰੂਪ ਵਾਲੇ! ਤੈਨੂੰ ਨਮਸਕਾਰ ਹੈ; ਹੇ ਮਹਾਨ ਰੂਪ ਵਾਲੇ! ਤੈਨੂੰ ਨਮਸਕਾਰ ਹੈ; ਹੇ ਪ੍ਰੇਮ (ਰਾਗ) ਸਰੂਪ! ਤੈਨੂੰ ਨਮਸਕਾਰ ਹੈ; ਹੇ ਚੰਗੇ ਭਾਗਾਂ ਵਾਲੇ! ਤੈਨੂੰ ਨਮਸਕਾਰ ਹੈ।੨੬।

ਹੇ ਸਭ ਨੂੰ ਸੁਕਾਉਣ (ਨਸ਼ਟ ਕਰਨ) ਵਾਲੇ! ਤੈਨੂੰ ਨਮਸਕਾਰ ਹੈ; ਹੇ ਸਭ ਦਾ ਪਾਲਨ (ਪੋਸ਼ਣ) ਕਰਨ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਭ ਦੇ ਸਿਰਜਨਹਾਰ! (ਤੈਨੂੰ) ਨਮਸਕਾਰ ਹੈ; ਹੇ ਸਭ ਨੂੰ ਖ਼ਤਮ (ਹਰਨ) ਕਰਨ ਵਾਲੇ! (ਤੈਨੂੰ) ਨਮਸਕਾਰ ਹੈ।੨੭। ਹੇ ਜੋਗਾਂ ਦੇ ਵੀ ਜੋਗ! (ਤੈਨੂੰ)ਨਮਸਕਾਰ ਹੈ; ਹੇ ਭੋਗਾਂ ਦੇ ਵੀ ਭੋਗ! (ਤੈਨੂੰ) ਨਮਸਕਾਰ ਹੈ; ਹੇ ਸਾਰਿਆਂ ਉਤੇ ਦਇਆ ਕਰਨ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਾਰਿਆਂ ਦੀ ਪਾਲਣਾ ਕਰਨ ਵਾਲੇ! (ਤੈਨੂੰ) ਨਮਸਕਾਰ ਹੈ।੨੮।

*ਚਾਚਰੀ ਛੰਦ। ਤੇਰੀ ਕ੍ਰਿਪਾ ਨਾਲ*

(ਹੇ ਪ੍ਰਭੂ! ਤੂੰ) ਰੂਪ ਤੋਂ ਰਹਿਤ ਹੈਂ, ਉਪਮਾ ਤੋਂ ਰਹਿਤ ਹੈਂ, ਜਨਮ ਤੋਂ ਰਹਿਤ ਹੈਂ, (ਪੰਜ) ਭੂਤਾਂ ਤੋਂ ਰਹਿਤ ਹੈਂ।੨੯। (ਤੂੰ) ਲੇਖ-ਰਹਿਤ ਹੈਂ, ਭੇਖ-ਰਹਿਤ ਹੈਂ, ਨਾਮ-ਰਹਿਤ ਹੈਂ, ਕਾਮਨਾ-ਰਹਿਤ ਹੈਂ।੩੦। (ਤੂੰ) ਧਿਆਨ-ਰਹਿਤ ਹੈਂ, ਭੇਦ-ਰਹਿਤ ਹੈਂ, ਅਜਿਤ ਹੈਂ, ਅਭੈ ਹੈਂ।੩੧। (ਤੂੰ) ਤਿੰਨਾਂ ਲੋਕਾਂ ਵਿਚ ਮੰਨਣਯੋਗ ਹੈਂ, (ਸਭ ਦਾ) ਖ਼ਜ਼ਾਨਾ ਹੈਂ, ਤਿੰਨ ਵਰਗਾਂ (ਧਰਮ, ਅਰਥ ਅਤੇ ਕਾਮ ਜਾਂ ਦੇਵਤਾ, ਦੈਂਤ ਅਤੇ ਮਨੁੱਖ) ਤੋਂ ਰਹਿਤ ਹੈਂ, ਉਤਪਤੀ (ਸਰਗ)- ਰਹਿਤ ਹੈਂ।੩੨। (ਤੂੰ) ਰੰਗ-ਰਹਿਤ (ਅਥਵਾ ਸੰਖਿਆ ਰਹਿਤ) ਹੈਂ, ਆਦਿ-ਰਹਿਤ ਹੈਂ, ਅਜਿਤ ਹੈਂ, ਬ੍ਰਹਮਾ (ਅਜ) ਤੋਂ ਵੀ ਪਹਿਲਾਂ ਦਾ ਹੈਂ।੩੩।

(ਤੂੰ) ਜਨਮ-ਰਹਿਤ ਹੈਂ, ਰੰਗ (ਵਰਨ)-ਰਹਿਤ ਹੈਂ, ਤੱਤ੍ਵ (ਭੂਤ)-ਰਹਿਤ ਹੈਂ, ਪੋਸ਼ਣ (ਭਰਨ)-ਰਹਿਤ ਹੈਂ।੩੪। (ਤੂੰ) ਨਾਸ਼-ਰਹਿਤ ਹੈਂ, ਅਟੁੱਟ ਹੈਂ, ਨਿਰਦੁਅੰਦ (ਝਗੜੇ ਤੋਂ ਮੁਕਤ) ਹੈਂ, ਅਡੋਲ ਹੈਂ।੩੫। (ਤੂੰ) ਅਥਾਹ (ਅਮੀਕ) ਹੈਂ, (ਸਭਨਾਂ ਦਾ) ਸਾਥੀ ਹੈਂ, ਧੰਧਿਆਂ ਤੋਂ ਰਹਿਤ ਹੈਂ, ਬੰਧਨ ਤੋਂ ਰਹਿਤ ਹੈਂ।੩੬। (ਤੂੰ) ਨਿਰਬੂਝ (ਬੁਝੇ ਜਾਣ ਤੋਂ ਪਰੇ) ਹੈਂ, ਅਸੂਝ (ਸਮਝੇ ਜਾਣ ਤੋਂ ਪਰੇ) ਹੈਂ, ਕਾਲ-ਰਹਿਤ ਹੈ, ਮਾਇਆ-ਜਾਲ ਤੋਂ ਮੁਕਤ ਹੈਂ।੩੭। (ਤੂੰ) ਲਾਭ (ਲਾਹ) ਪ੍ਰਾਪਤ ਕਰਨ ਤੋਂ ਮੁਕਤ ਹੈਂ, ਬਿਨਾ ਕਿਸੇ ਸਥਾਨ ਦੇ ਹੈਂ, ਅੰਤ-ਰਹਿਤ ਹੈਂ, ਮਹਾਨਤਾ ਵਾਲਾ ਹੈਂ।੩੮।

ਅਲੀਕ ਹੈਂ। ਨ੍ਰਿਸਰੀਕ ਹੈਂ। ਨ੍ਰਿਲੰਭ ਹੈਂ। ਅਸੰਭ ਹੈਂ। ੧੧। ੩੯।
ਅਗੰਮ ਹੈਂ। ਅਜੰਮ ਹੈਂ। ਅਭੂਤ ਹੈਂ। ਅਛੂਤ ਹੈਂ। ੧੨। ੪੦।
ਅਲੋਕ ਹੈਂ। ਅਸੋਕ ਹੈਂ। ਅਕਰਮ ਹੈਂ। ਅਭਰਮ ਹੈਂ। ੧੩। ੪੧।
ਅਜੀਤ ਹੈਂ। ਅਭੀਤ ਹੈਂ। ਅਬਾਹ ਹੈਂ। ਅਗਾਹ ਹੈਂ। ੧੪। ੪੨।
ਅਮਾਨ ਹੈਂ। ਨਿਧਾਨ ਹੈਂ। ਅਨੇਕ ਹੈਂ। ਫਿਰਿ ਏਕ ਹੈਂ। ੧੫। ੪੩।

### *ਭੁਜੰਗ ਪ੍ਰਯਾਤ ਛੰਦ*

ਨਮੋ ਸਰਬ ਮਾਨੇ। ਸਮਸਤੀ ਨਿਧਾਨੇ।
ਨਮੋ ਦੇਵ ਦੇਵੇ। ਅਭੇਖੀ ਅਭੇਵੇ। ੧। ੪੪।
ਨਮੋ ਕਾਲ ਕਾਲੇ। ਨਮੋ ਸਰਬ ਪਾਲੇ।
ਨਮੋ ਸਰਬ ਗਉਣੇ। ਨਮੋ ਸਰਬ ਭਉਣੇ। ੨। ੪੫।

ਅਨੰਗੀ ਅਨਾਥੇ। ਨ੍ਰਿਸੰਗੀ ਪ੍ਰਮਾਥੇ।
ਨਮੋ ਭਾਨ ਭਾਨੇ। ਨਮੋ ਮਾਨ ਮਾਨੇ। ੩। ੪੬।
ਨਮੋ ਚੰਦ੍ਰੇ ਚੰਦ੍ਰੇ। ਨਮੋ ਭਾਨ ਭਾਨੇ।
ਨਮੋ ਗੀਤ ਗੀਤੇ। ਨਮੋ ਤਾਨ ਤਾਨੇ। ੪। ੪੭।
ਨਮੋ ਨ੍ਰਿਤ ਨ੍ਰਿਤੈ[1]। ਨਮੋ ਨਾਦ ਨਾਦੇ।
ਨਮੋ ਪਾਨ ਪਾਨੇ। ਨਮੋ ਬਾਦ ਬਾਦੇ। ੫। ੪੮।
ਅਨੰਗੀ ਅਨਾਮੇ। ਸਮਸਤੀ ਸਰੂਪੇ।
ਪ੍ਰਭੰਗੀ ਪ੍ਰਮਾਥੇ। ਸਮਸਤੀ ਬਿਭੂਤੇ। ੬। ੪੯।
ਕਲੰਕੰ ਬਿਨਾ ਨੇਹਕਲੰਕੀ[2] ਸਰੂਪੇ।
ਨਮੋ ਰਾਜ ਰਾਜੇਸ੍ਵਰੰ ਪਰਮ ਰੂਪੇ। ੭। ੫੦।[3]

ਨਮੋ ਜੋਗ ਜੋਗੇਸ੍ਵਰੰ ਪਰਮ ਸਿਧੇ।
ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿਧੇ। ੮। ੫੧।
ਨਮੋ ਸਸਤ੍ਰ ਪਾਣੇ। ਨਮੋ ਅਸਤ੍ਰ ਮਾਣੇ।
ਨਮੋ ਪਰਮ ਗਿਆਤਾ। ਨਮੋ ਲੋਕ ਮਾਤਾ। ੯। ੫੨।
ਅਭੇਖੀ ਅਭਰਮੀ ਅਭੋਗੀ ਅਭੁਗਤੇ।
ਨਮੋ ਜੋਗ ਜੋਗੇਸ੍ਵਰੰ ਪਰਮ ਜੁਗਤੇ। ੧੦। ੫੩।
ਨਮੋ ਨਿਤ ਨਾਰਾਇਣੇ ਕ੍ਰੂਰ ਕਰਮੇ।
ਨਮੋ ਪ੍ਰੇਤ ਅਪ੍ਰੇਤ ਦੇਵੇ ਸੁਧਰਮੇ। ੧੧। ੫੪।
ਨਮੋ ਰੋਗ ਹਰਤਾ। ਨਮੋ ਰਾਗ ਰੂਪੇ।
ਨਮੋ ਸਾਹ ਸਾਹੰ। ਨਮੋ ਭੂਪ ਭੂਪੇ। ੧੨। ੫੫।

ਨਮੋ ਦਾਨੇ ਦਾਨੇ। ਨਮੋ ਮਾਨ ਮਾਨੇ।
ਨਮੋ ਰੋਗ ਰੋਗੇ। ਨਮਸਤੰ ਸਨਾਨੇ। ੧੩। ੫੬।

---

੧. 'ਨਿਰਤ ਨਿਰਤੇ' ੨. 'ਨੇ ਕਲੰਕੀ' ੩. ਕੁਝ ਬੀੜਾਂ ਵਿਚ ਛੰਦ ਅੰਕ ੫੦, ੫੩, ੫੯ ਅਤੇ ੬੦ ਨੂੰ ਸੁਤੰਤਰ ਛੰਦ ਰਖਣ ਦੀ ਥਾਂ ਅਗਲੇ ਛੰਦਾਂ ਨਾਲ ਮਿਲਾ ਦਿੱਤਾ ਗਿਆ ਹੈ। ਫਲਸਰੂਪ ਇਥੇ ਗਿਣਤੀ ਵਿਚ ਚਾਰ ਦਾ ਫਰਕ ਪੈ ਗਿਆ ਹੈ



(ਤੂੰ) ਅਸੀਮ (ਲਕੀਰ ਤੋਂ ਮੁਕਤ) ਹੈਂ, ਲਾ-ਸ਼ਰੀਕ ਹੈਂ, ਆਸਰਾ-ਰਹਿਤ ਹੈਂ, ਜਨਮ ਰਹਿਤ (ਸ੍ਵਯੰਭਵ) ਹੈਂ।੩੯। (ਤੂੰ) ਪਹੁੰਚ ਤੋਂ ਪਰੇ ਹੈਂ, ਜਨਮ ਤੋਂ ਰਹਿਤ ਹੈਂ, ਪੰਜ ਭੌਤਿਕ ਹੋਂਦ ਤੋਂ ਪਰੇ ਹੈਂ, ਅਛੋਹ ਹੈਂ।੪੦। (ਤੂੰ) ਅਦ੍ਰਿਸ਼ ਹੈਂ, ਸੋਗ-ਰਹਿਤ ਹੈਂ, ਕਰਮ-ਰਹਿਤ ਹੈਂ, ਭਰਮ-ਰਹਿਤ ਹੈਂ।੪੧। (ਤੂੰ) ਅਜਿਤ ਹੈਂ, ਨਿਡਰ ਹੈਂ, ਅਚਲ (ਵਾਹਨ ਦੁਆਰਾ ਚਲਾਏ ਨ ਜਾ ਸਕਣ ਵਾਲਾ) ਹੈਂ, ਅਥਾਹ (ਸਮੁੰਦਰ ਵਾਂਗ) ਹੈਂ।੪੨। (ਤੂੰ) ਅਮਿਤ ਹੈਂ, (ਸਭ ਦਾ) ਖ਼ਜ਼ਾਨਾ ਹੈਂ, ਅਨੇਕ ਰੂਪਾਂ ਵਾਲਾ ਹੈਂ, ਪਰ ਫਿਰ ਵੀ ਇਕ ਹੈਂ।੪੩।

### *ਭੁਜੰਗ ਪ੍ਰਯਾਤ ਛੰਦ*

ਹੇ ਸਾਰਿਆਂ ਦੁਆਰਾ ਮੰਨੇ ਜਾਣ ਵਾਲੇ ਅਤੇ ਸਾਰੀਆਂ ਨਿਧੀਆਂ ਦੇ ਭੰਡਾਰ! (ਤੈਨੂੰ) ਨਮਸਕਾਰ ਹੈ; ਹੇ ਦੇਵਤਿਆਂ ਦੇ ਦੇਵਤੇ ਅਤੇ ਭੇਖ ਤੇ ਭੇਦ ਤੋਂ ਰਹਿਤ! (ਤੈਨੂੰ) ਨਮਸਕਾਰ ਹੈ।੪੪। ਹੇ ਕਾਲ ਦੇ ਕਾਲ! (ਤੈਨੂੰ) ਨਮਸਕਾਰ ਹੈ, ਹੇ ਸਭ ਦੇ ਪਾਲਕ! (ਤੈਨੂੰ) ਨਮਸਕਾਰ ਹੈ; ਹੇ ਸਭ ਥਾਂ ਗਵਨ ਕਰਨ ਵਾਲੇ! (ਤੈਨੂੰ) ਨਮਸਕਾਰ ਹੈ, ਹੇ ਸਾਰਿਆਂ ਭੁਵਨਾਂ (ਲੋਕਾਂ) ਵਿਚ ਰਹਿਣ ਵਾਲੇ! (ਤੈਨੂੰ) ਨਮਸਕਾਰ ਹੈ।੪੫।

ਹੇ ਦੇਹ (ਅੰਗ) ਰਹਿਤ, ਸੁਆਮੀ (ਨਾਥ) ਰਹਿਤ, ਸੰਗ-ਸਾਥ ਰਹਿਤ, (ਸਭ ਦਾ) ਨਾਸ਼ ਕਰਨ ਵਾਲੇ ਅਤੇ ਸੂਰਜਾਂ ਦੇ ਸੂਰਜ, ਮਾਣਾਂ ਦੇ ਮਾਣ! (ਤੈਨੂੰ) ਨਮਸਕਾਰ ਹੈ।੪੬। ਹੇ ਚੰਦ੍ਰਮਿਆਂ ਦੇ ਚੰਦ੍ਰਮਾ! ਹੇ ਸੂਰਜਾਂ ਦੇ ਸੂਰਜ! ਹੇ ਗੀਤਾਂ ਦੇ ਗੀਤ! ਹੇ ਤਾਨਾਂ ਦੇ ਤਾਨ! (ਤੈਨੂੰ) ਨਮਸਕਾਰ ਹੈ।੪੭। ਹੇ ਨਾਚਾਂ ਦੇ ਨਾਚ! (ਤੈਨੂੰ) ਨਮਸਕਾਰ ਹੈ, ਹੇ ਨਾਦਾਂ ਦੇ ਨਾਦ (ਧ੍ਵਨੀ)! (ਤੈਨੂੰ) ਨਮਸਕਾਰ ਹੈ, ਹੇ ਹੱਥਾਂ ਦੇ ਹੱਥ! (ਤੈਨੂੰ) ਨਮਸਕਾਰ ਹੈ, ਹੇ ਵਾਜਿਆਂ ਦੇ ਵਾਜੇ! (ਤੈਨੂੰ) ਨਮਸਕਾਰ ਹੈ।੪੮। ਹੇ ਅੰਗ-ਰਹਿਤ, ਨਾਮ-ਰਹਿਤ, ਸਭ ਦੇ ਸਰੂਪ, ਦੁਖਦਾਇਕਾਂ ਨੂੰ ਨਸ਼ਟ ਕਰਨ ਵਾਲੇ ਅਤੇ ਸਾਰੀ ਸਾਮਗ੍ਰੀ ਦੇ ਭੰਡਾਰ! (ਤੈਨੂੰ) ਨਮਸਕਾਰ ਹੈ।੪੯। ਹੇ ਕਲੰਕ-ਰਹਿਤ, ਨਿਸ਼ਕਲੰਕ ਸਰੂਪ ਵਾਲੇ, ਰਾਜਿਆਂ ਦੇ ਰਾਜੇ ਅਤੇ ਮਹਾਨ ਰੂਪ ਵਾਲੇ! (ਤੈਨੂੰ) ਨਮਸਕਾਰ ਹੈ।੫੦।

ਹੇ ਜੋਗੀਆਂ ਦੇ ਜੋਗੀ, ਸ੍ਰੇਸ਼ਠ ਸਿੱਧ ਸਰੂਪ! (ਤੈਨੂੰ) ਨਮਸਕਾਰ ਹੈ; ਹੇ ਰਾਜਿਆਂ ਦੇ ਰਾਜੇ, ਮਹਾਨ ਵਡਿਆਈ ਵਾਲੇ! (ਤੈਨੂੰ) ਨਮਸਕਾਰ ਹੈ।੫੧। ਹੇ ਹੱਥ ਵਿਚ ਸ਼ਸਤ੍ਰ ਧਾਰਨ ਕਰਨ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਅਸਤ੍ਰ ਵਰਤਣ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਭ ਕੁਝ ਜਾਣਨ ਵਾਲੇ (ਸਰਵੱਗ)! (ਤੈਨੂੰ) ਨਮਸਕਾਰ ਹੈ; ਹੇ ਜਗਤ ਦੇ ਮਾਤਾ ਸਰੂਪ! (ਤੈਨੂੰ) ਨਮਸਕਾਰ ਹੈ।੫੨। ਹੇ ਭੇਖਾਂ ਤੋਂ ਰਹਿਤ, ਭਰਮਾਂ ਤੋਂ ਰਹਿਤ, ਭੋਗਾਂ ਤੋਂ ਰਹਿਤ ਅਤੇ ਨ ਭੋਗੇ ਜਾ ਸਕਣ ਵਾਲੇ! ਹੇ ਜੋਗਾਂ ਦੇ ਵੀ ਜੋਗ ਅਤੇ ਸ੍ਰੇਸ਼ਠ ਜੁਗਤ ਵਾਲੇ! (ਤੈਨੂੰ) ਨਮਸਕਾਰ ਹੈ।੫੩। ਹੇ ਸਾਰਿਆਂ ਜੀਵਾਂ ਦਾ ਕਲਿਆਣ ਕਰਨ ਵਾਲੇ ਅਤੇ ਭਿਆਨਕ ਕਰਮ ਕਰਨ ਵਾਲੇ, ਪ੍ਰੇਤ-ਅਪ੍ਰੇਤ ਦਾ ਧਰਮ ਅਨੁਸਾਰ ਪਾਲਣ ਕਰਨ ਵਾਲੇ ਦੇਵ ਸਰੂਪ! (ਤੈਨੂੰ) ਨਮਸਕਾਰ ਹੈ।੫੪। ਹੇ ਰੋਗ-ਨਾਸ਼ਕ! (ਤੈਨੂੰ) ਨਮਸਕਾਰ ਹੈ; ਹੇ ਪ੍ਰੇਮ-ਸਰੂਪ! (ਤੈਨੂੰ) ਨਮਸਕਾਰ ਹੈ; ਹੇ ਸ਼ਾਹਾਂ ਦੇ ਸ਼ਾਹ! (ਤੈਨੂੰ) ਨਮਸਕਾਰ ਹੈ; ਹੇ ਰਾਜਿਆਂ ਦੇ ਰਾਜੇ! (ਤੈਨੂੰ) ਨਮਸਕਾਰ ਹੈ।੫੫।

ਹੇ ਦਾਨੀਆਂ ਦੇ ਵੀ ਦਾਨੀ! (ਤੈਨੂੰ) ਨਮਸਕਾਰ ਹੈ; ਹੇ ਮਾਣਾਂ ਦੇ ਮਾਣ! (ਤੈਨੂੰ) ਨਮਸਕਾਰ ਹੈ; ਹੇ ਰੋਗਾਂ ਦੇ ਰੋਗ (ਰੋਗ-ਨਾਸ਼ਕ)! (ਤੈਨੂੰ) ਨਮਸਕਾਰ ਹੈ; ਹੇ ਇਸ਼ਨਾਨ ਸਰੂਪ! ਤੈਨੂੰ ਨਮਸਕਾਰ ਹੈ।੫੬।

ਨਮੋ ਮੰਤ੍ਰ ਮੰਤ੍ਰੰ। ਨਮੋ ਜੰਤ੍ਰ ਜੰਤ੍ਰੰ।
ਨਮੋ ਇਸਟੇ ਇਸਟੇ। ਨਮੋ ਤੰਤ੍ਰ ਤੰਤ੍ਰੰ। ੧੪। ੫੭।
ਸਦਾ ਸਚਿਦਾਨੰਦ ਸਰਬੰ ਪ੍ਰਣਾਸੀ।
ਅਨੂਪੇ ਅਰੂਪੇ ਸਮਸਤੁਲ ਨਿਵਾਸੀ। ੧੫। ੫੮।

ਸਦਾ ਸਿਧਿਦਾ ਬੁਧਿਦਾ ਬ੍ਰਿਧਿ ਕਰਤਾ।
ਅਧੋ ਉਰਧ ਅਰਧੰ ਅਘੰ ਓਘ ਹਰਤਾ।੧੬।੫੯।
ਪਰੰ ਪਰਮ ਪਰਮੇਸ੍ਵਰੰ ਪ੍ਰੋਛਪਾਲੰ।
ਸਦਾ ਸਰਬਦਾ ਸਿਧਿ ਦਾਤਾ ਦਿਆਲੰ।੧੭।੬੦।
ਅਛੇਦੀ ਅਭੇਦੀ ਅਨਾਮੰ ਅਕਾਮੰ।
ਸਮਸਤੋ ਪਰਾਜੀ ਸਮਸਤਸਤੁ ਧਾਮੰ।੧੮।੬੧।

*ਤੇਰਾ ਜੋਰੁ। ਚਾਚਰੀ ਛੰਦ*

ਜਲੇ ਹੈਂ। ਥਲੇ ਹੈਂ। ਅਭੀਤ ਹੈਂ। ਅਭੇ ਹੈਂ। ੧। ੬੨।
ਪ੍ਰਭੂ ਹੈਂ। ਅਜੂ ਹੈਂ। ਅਦੇਸ ਹੈਂ। ਅਭੇਸ ਹੈਂ। ੨। ੬੩।

*ਭੁਜੰਗ ਪ੍ਰਯਾਤ ਛੰਦ। ਤ੍ਵਪ੍ਰਸਾਦਿ*[1]

ਅਗਾਧੇ ਅਬਾਧੇ। ਅਨੰਦੀ ਸਰੂਪੇ।
ਨਮੋ ਸਰਬ ਮਾਨੇ। ਸਮਸਤੀ ਨਿਧਾਨੇ। ੧। ੬੪।
ਨਮਸਤ੍ਵੰ ਨ੍ਰਿਨਾਥੇ। ਨਮਸਤ੍ਵੰ ਪ੍ਰਮਾਥੇ।
ਨਮਸਤ੍ਵੰ ਅਗੰਜੇ। ਨਮਸਤ੍ਵੰ ਅਭੰਜੇ। ੨। ੬੫।
ਨਮਸਤ੍ਵੰ ਅਕਾਲੇ। ਨਮਸਤ੍ਵੰ ਅਪਾਲੇ।
ਨਮੋ ਸਰਬ ਦੇਸੇ। ਨਮੋ ਸਰਬ ਭੇਸੇ। ੩। ੬੬।
ਨਮੋ ਰਾਜ ਰਾਜੇ। ਨਮੋ ਸਾਜ ਸਾਜੇ।
ਨਮੋ ਸਾਹ ਸਾਹੇ। ਨਮੋ ਮਾਹ ਮਾਹੇ। ੪। ੬੭।
ਨਮੋ ਗੀਤ ਗੀਤੇ। ਨਮੋ ਪ੍ਰੀਤਿ ਪ੍ਰੀਤੇ।
ਨਮੋ ਰੋਖ ਰੋਖੇ। ਨਮੋ ਸੋਖ ਸੋਖੇ। ੫। ੬੮।

ਨਮੋ ਸਰਬ ਰੋਗੇ। ਨਮੋ ਸਰਬ ਭੋਗੇ।
ਨਮੋ ਸਰਬ ਜੀਤੰ। ਨਮੋ ਸਰਬ ਭੀਤੰ। ੬। ੬੯।
ਨਮੋ ਸਰਬ ਗਿਆਨੰ। ਨਮੋ ਪਰਮ ਤਾਨੰ।
ਨਮੋ ਸਰਬ ਮੰਤ੍ਰੰ। ਨਮੋ ਸਰਬ ਜੰਤ੍ਰੰ। ੭। ੭੦।
ਨਮੋ ਸਰਬ ਦ੍ਰਿਸੰ। ਨਮੋ ਸਰਬ ਕ੍ਰਿਸੰ।
ਨਮੋ ਸਰਬ ਰੰਗੇ। ਤ੍ਰਿਭੰਗੀ ਅਨੰਗੇ। ੮। ੭੧।

੧. ਕਈ ਬੀੜਾਂ ਵਿਚ 'ਤ੍ਵਪ੍ਰਸਾਦਿ' ਨਹੀਂ ਲਿਖਿਆ



ਹੇ ਮੰਤ੍ਰਾਂ ਦੇ ਮੰਤ੍ਰ! (ਤੈਨੂੰ) ਨਮਸਕਾਰ ਹੈ; ਹੇ ਯੰਤ੍ਰਾਂ ਦੇ ਯੰਤ੍ਰ! (ਤੈਨੂੰ) ਨਮਸਕਾਰ ਹੈ; ਹੇ ਇਸ਼ਟਾਂ ਦੇ ਇਸ਼ਟ! (ਤੈਨੂੰ) ਨਮਸਕਾਰ ਹੈ; ਹੇ ਤੰਤ੍ਰਾਂ ਦੇ ਤੰਤ੍ਰ! (ਤੈਨੂੰ) ਨਮਸਕਾਰ ਹੈ।੫੭। ਹੇ ਸਦਾ ਸੱਤ, ਚਿਤ, ਆਨੰਦ ਸਰੂਪ ਅਤੇ ਸਭ ਦਾ ਨਾਸ਼ ਕਰਨ ਵਾਲੇ! ਹੇ ਉਪਮਾ-ਰਹਿਤ, ਰੂਪ-ਰਹਿਤ ਅਤੇ ਸਭ ਵਿਚ ਨਿਵਾਸ ਕਰ ਰਹੇ! (ਤੈਨੂੰ ਨਮਸਕਾਰ ਹੈ)।੫੮।

ਹੇ ਸਦਾ ਸਿੱਧੀ ਦੇਣ ਵਾਲੇ, ਬੁੱਧੀ ਦੇਣ ਵਾਲੇ ਅਤੇ ਵਾਧਾ ਕਰਨ ਵਾਲੇ, ਸਾਰੇ ('ਓਘ') ਉਤਮ, ਮਧਮ ਅਤੇ ਅਧਮ ਪਾਪਾਂ ('ਅਘੰ') ਨੂੰ ਨਸ਼ਟ ਕਰਨ ਵਾਲੇ! (ਤੈਨੂੰ) ਨਮਸਕਾਰ ਹੈ।੫੯। ਹੇ ਪਰਮ ਸ੍ਰੇਸ਼ਠ ਪਰਮੇਸ਼ਵਰ! (ਤੂੰ ਸਭ ਦੀ) ਪਰੋਖ (ਅਦ੍ਰਿਸ਼) ਰੂਪ ਵਿਚ ਪਾਲਣਾ ਕਰਨ ਵਾਲਾ ਹੈਂ; ਹੇ ਦਿਆਲੂ! (ਤੂੰ) ਸਦਾ ਸਾਰਿਆਂ ਸਮਿਆਂ ਵਿਚ ਸਿੱਧੀਆਂ ਪ੍ਰਦਾਨ ਕਰਨ ਵਾਲਾ ਹੈਂ।੬੦। (ਹੇ ਪ੍ਰਭੂ!) ਨ (ਤੂੰ) ਕਟਿਆ ਜਾ ਸਕਦਾ ਹੈਂ, ਨ ਤੋੜਿਆ ਜਾ ਸਕਦਾ ਹੈਂ, ਤੂੰ ਨਾਮ ਅਤੇ ਕਾਮਨਾ ਤੋਂ ਰਹਿਤ ਹੈਂ; (ਤੂੰ) ਸਾਰੀ ਦੁਨੀਆ ਪੈਦਾ ਕੀਤੀ ਹੈ ਅਤੇ ਸਾਰੀ ਦਾ ਹੀ (ਤੂੰ) ਆਸਰਾ ਹੈਂ।੬੧।

*ਤੇਰਾ ਬਲ। ਚਾਚਰੀ ਛੰਦ*

(ਹੇ ਪ੍ਰਭੂ! ਤੂੰ) ਜਲ ਵਿਚ ਹੈਂ, ਥਲ ਵਿਚ ਹੈਂ, ਅਭੈ ਹੈਂ; (ਤੇਰੇ) ਭੇਦ ਨੂੰ ਨਹੀਂ ਪਾਇਆ ਜਾ ਸਕਦਾ।੬੨। (ਤੂੰ ਸਭ ਦਾ) ਸੁਆਮੀ ਹੈਂ, ਜਨਮ ਤੋਂ ਬਿਨਾ ਹੈਂ, ਦੇਸ ਤੋਂ ਬਿਨਾ ਹੈਂ, ਭੇਸ ਤੋਂ ਬਿਨਾ ਹੈਂ।੬੩।

*ਭੁਜੰਗ ਪ੍ਰਯਾਤ ਛੰਦ। ਤੇਰੀ ਕ੍ਰਿਪਾ ਨਾਲ*

ਹੇ ਅਗਾਧ (ਅਥਾਹ), ਹੇ ਅਬਾਧ (ਅਸੀਮ)! ਹੇ ਆਨੰਦ-ਸਰੂਪ! ਹੇ ਸਾਰਿਆਂ ਦੁਆਰਾ ਮੰਨੇ ਜਾਣ ਵਾਲੇ ਅਤੇ ਸਾਰਿਆਂ (ਗੁਣਾਂ ਅਥਵਾ ਪਦਾਰਥਾਂ) ਦੇ ਖ਼ਜ਼ਾਨੇ! (ਤੈਨੂੰ) ਨਮਸਕਾਰ ਹੈ।੬੪। ਹੇ ਸੁਆਮੀ-ਰਹਿਤ! ਤੈਨੂੰ ਨਮਸਕਾਰ ਹੈ; ਹੇ (ਸਾਰਿਆਂ ਦੇ) ਸੰਘਾਰਕ! ਤੈਨੂੰ ਨਮਸਕਾਰ ਹੈ; ਹੇ ਨ ਨਸ਼ਟ ਕੀਤੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ; ਹੇ ਨ ਭੰਨੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ।੬੫। ਹੇ ਕਾਲ-ਰਹਿਤ! ਤੈਨੂੰ ਨਮਸਕਾਰ ਹੈ; ਹੇ ਪਾਲਕ-ਰਹਿਤ! ਤੈਨੂੰ ਨਮਸਕਾਰ ਹੈ; ਹੇ ਸਾਰੇ ਦੇਸ਼ਾਂ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਾਰੇ ਭੇਸਾਂ ਵਾਲੇ! (ਤੈਨੂੰ) ਨਮਸਕਾਰ ਹੈ।੬੬। ਹੇ ਰਾਜਿਆਂ ਦੇ ਵੀ ਰਾਜੇ! (ਤੈਨੂੰ) ਨਮਸਕਾਰ ਹੈ; ਹੇ ਸਿਰਜਨਹਾਰਾਂ ਦੇ ਵੀ ਸਿਰਜਨਹਾਰ! (ਤੈਨੂੰ) ਨਮਸਕਾਰ ਹੈ; ਹੇ ਸ਼ਾਹਾਂ ਦੇ ਵੀ ਸ਼ਾਹ! (ਤੈਨੂੰ) ਨਮਸਕਾਰ ਹੈ; ਹੇ ਚੰਦ੍ਰਮਿਆਂ ਦੇ ਚੰਦ੍ਰਮਾ ('ਮਾਹ')! (ਤੈਨੂੰ) ਨਮਸਕਾਰ ਹੈ ।੬੭। ਹੇ ਗੀਤਾਂ ਦੇ ਗੀਤ! (ਤੈਨੂੰ) ਨਮਸਕਾਰ ਹੈ; ਹੇ ਪ੍ਰੇਮਾਂ ਦੇ ਪ੍ਰੇਮ (ਪ੍ਰੀਤਵਾਨਾਂ ਦੇ ਪ੍ਰੀਤਵਾਨ)! (ਤੈਨੂੰ) ਨਮਸਕਾਰ ਹੈ; ਹੇ ਰੋਹਾਂ ਦੇ ਰੋਹ (ਰੋਸ)! (ਤੈਨੂੰ) ਨਮਸਕਾਰ ਹੈ; ਹੇ ਸ਼ੋਖਾਂ ਦੇ ਸ਼ੋਖ! (ਤੈਨੂੰ) ਨਮਸਕਾਰ ਹੈ।੬੮।

ਹੇ ਸਰਬ ਰੋਗ-ਸਰੂਪ! (ਤੈਨੂੰ) ਨਮਸਕਾਰ ਹੈ; ਹੇ ਸਰਬ ਭੋਗ-ਰੂਪ! (ਤੈਨੂੰ) ਨਮਸਕਾਰ ਹੈ; ਹੇ ਸਭ ਦੇ ਵਿਜੇਤਾ! (ਤੈਨੂੰ) ਨਮਸਕਾਰ ਹੈ; ਹੇ ਸਭ ਨੂੰ ਭੈ ਦੇਣ ਵਾਲੇ! (ਤੈਨੂੰ) ਨਮਸਕਾਰ ਹੈ।੬੯। ਹੇ ਸਰਬ ਗਿਆਨ-ਸਰੂਪ! (ਤੈਨੂੰ) ਨਮਸਕਾਰ ਹੈ; ਹੇ ਪਰਮ ਤ੍ਰਾਣ-ਸਰੂਪ! (ਤੈਨੂੰ) ਨਮਸਕਾਰ ਹੈ; ਹੇ ਸਰਬ ਮੰਤ੍ਰ-ਸਰੂਪ! (ਤੈਨੂੰ) ਨਮਸਕਾਰ ਹੈ; ਹੇ ਸਰਬ ਯੰਤ੍ਰ-ਸਰੂਪ; (ਤੈਨੂੰ) ਨਮਸਕਾਰ ਹੈ।੭੦। ਹੇ ਸਭ ਨੂੰ ਵੇਖਣ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਭ ਨੂੰ ਆਕਰਸ਼ਿਤ ਕਰਨ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਸਰਬ ਰੰਗ (ਆਨੰਦ) ਸਰੂਪ! (ਤੈਨੂੰ) ਨਮਸਕਾਰ ਹੈ; ਹੇ ਤਿੰਨ ਲੋਕਾਂ ਦੇ ਸੰਘਾਰਕ ਅਤੇ ਨਿਰਾਕਾਰ ਰੂਪ ਵਾਲੇ! (ਤੈਨੂੰ ਨਮਸਕਾਰ ਹੈ)।੭੧।

ਨਮੋ ਜੀਵ ਜੀਵੰ। ਨਮੋ ਬੀਜ ਬੀਜੇ।
ਅਖਿਜੇ ਅਭਿਜੇ। ਸਮਸਤੰ ਪ੍ਰਸਿਜੇ। ੯। ੭੨।
ਕ੍ਰਿਪਾਲੰ ਸਰੂਪੇ। ਕੁਕਰਮੰ ਪ੍ਰਣਾਸੀ।
ਸਦਾ ਸਰਬਦਾ ਰਿਧਿ ਸਿਧੰ ਨਿਵਾਸੀ। ੧੦। ੭੩।

*ਚਰਪਟ ਛੰਦ। ਤ੍ਵਪ੍ਰਸਾਦਿ*

ਅੰਮ੍ਰਿਤ ਕਰਮੇ। ਅੰਬ੍ਰਿਤ ਧਰਮੇ। ਅਖਿਲ ਜੋਗੇ। ਅਚਲ ਭੋਗੇ। ੧। ੭੪।
ਅਚਲ ਰਾਜੇ। ਅਟਲ ਸਾਜੇ। ਅਖਲ[1] ਧਰਮੰ। ਅਲਖ ਕਰਮੰ। ੨। ੭੫।
ਸਰਬੰ ਦਾਤਾ। ਸਰਬੰ ਗਿਆਤਾ। ਸਰਬੰ ਭਾਨੇ। ਸਰਬੰ ਮਾਨੇ। ੩। ੭੬।
ਸਰਬੰ ਪ੍ਰਾਣੰ। ਸਰਬੰ ਤ੍ਰਾਣੰ। ਸਰਬੰ ਭੁਗਤਾ। ਸਰਬੰ ਜੁਗਤਾ। ੪। ੭੭।
ਸਰਬੰ ਦੇਵੰ। ਸਰਬੰ ਭੇਵੰ। ਸਰਬੰ ਕਾਲੇ। ਸਰਬੰ ਪਾਲੇ। ੫। ੭੮।

*ਰੂਆਲ ਛੰਦ। ਤ੍ਵਪ੍ਰਸਾਦਿ*

ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ ਅਪਾਰ।
ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ।
ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ।
ਜਤ੍ਰ ਤਤ੍ਰ ਬਿਰਾਜਹੀ ਅਵਧੂਤ ਰੂਪ ਰਿਸਾਲ। ੧। ੭੯।
ਨਾਮ ਠਾਮ ਨ ਜਾਤਿ ਜਾਕਰ ਰੂਪ ਰੰਗ ਨ ਰੇਖ।
ਆਦਿ ਪੁਰਖ ਉਦਾਰ ਮੂਰਤਿ ਅਜੋਨਿ ਆਦਿ ਅਸੇਖ।
ਦੇਸ ਅਉਰ ਨ ਭੇਸ ਜਾਕਰ ਰੂਪ ਰੇਖ ਨ ਰਾਗ।
ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ। ੨। ੮੦।

ਨਾਮ ਕਾਮ ਬਿਹੀਨ ਪੇਖਤ ਧਾਮ ਹੂੰ ਨਹਿ ਜਾਹਿ।
ਸਰਬ ਮਾਨ ਸਰਬਤ੍ਰ ਮਾਨ ਸਦੈਵ ਮਾਨਤ ਤਾਹਿ।
ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ।
ਖੇਲ ਖੇਲਿ ਅਖੇਲ ਖੇਲਨ ਅੰਤ ਕੋ ਫਿਰਿ ਏਕ। ੩। ੮੧।
ਦੇਵ ਭੇਵ ਨ ਜਾਨਹੀ ਜਿਹ ਬੇਦ ਅਉਰ ਕਤੇਬ।
ਰੂਪ ਰੰਗ ਨ ਜਾਤਿ ਪਾਤਿ ਸੁ ਜਾਨਈ ਕਿਹ ਜੇਬ।
ਤਾਤ ਮਾਤ ਨ ਜਾਤ ਜਾ ਕਰ ਜਨਮ ਮਰਨ ਬਿਹੀਨ।
ਚਕ੍ਰ ਬਕ੍ਰ ਫਿਰੈ ਚਤ੍ਰ[2] ਚਕਿ ਮਾਨ ਹੀ ਪੁਰ ਤੀਨ। ੪। ੮੨।

ਲੋਕ ਚਉਦਹ ਕੇ ਬਿਖੈ ਜਗ ਜਾਪ ਹੀ ਜਿਹ ਜਾਪੁ।
ਆਦਿ ਦੇਵ ਅਨਾਦਿ ਮੂਰਤਿ ਥਾਪਿਓ ਸਬੈ ਜਿਹ ਥਾਪੁ।
ਪਰਮ ਰੂਪ ਪੁਨੀਤ ਮੂਰਤਿ ਪੂਰਨ ਪੁਰਖੁ ਅਪਾਰ।
ਸਰਬ ਬਿਸ੍ਵ ਰਚਿਓ ਸੁਯੰਭਵ ਗੜਨ ਭੰਜਨ ਹਾਰ। ੫। ੮੩।

੧. 'ਅਖਿਲ' ੨. 'ਚਤੁਰ'



ਹੇ ਜੀਵਾਂ ਦੇ ਜੀਵ! (ਤੈਨੂੰ) ਨਮਸਕਾਰ ਹੈ; ਹੇ ਬੀਜਾਂ ਦੇ ਬੀਜ (ਕਾਰਨ ਸਰੂਪ)! (ਤੈਨੂੰ) ਨਮਸਕਾਰ ਹੈ; ਹੇ ਨ ਖਿਝਣ ਵਾਲੇ, ਨ ਭਿਜਣ ਵਾਲੇ (ਘੁਲ ਮਿਲ ਜਾਣ ਵਾਲੇ) ਅਤੇ ਸਾਰਿਆਂ ਉਤੇ ਪ੍ਰਸੰਨ ਹੋਣ ਵਾਲੇ! (ਤੈਨੂੰ ਨਮਸਕਾਰ ਹੈ)।੭੨। ਹੇ ਕ੍ਰਿਪਾਲੂ ਸਰੂਪ ਵਾਲੇ, ਮਾੜੇ ਕਰਮਾਂ ਨੂੰ ਨਸ਼ਟ ਕਰਨ ਵਾਲੇ ਅਤੇ ਸਦਾ ਸਭ ਥਾਂ ਰਿੱਧੀਆਂ ਸਿੱਧੀਆਂ ਦੇ ਮੂਲ-ਸਥਾਨ! (ਤੈਨੂੰ ਨਮਸਕਾਰ ਹੈ)।੭੩।

*ਚਰਪਟ ਛੰਦ। ਤੇਰੀ ਕ੍ਰਿਪਾ ਨਾਲ*

(ਹੇ ਪ੍ਰਭੂ! ਤੂੰ) ਅਮਰ ਕਰਮ ਵਾਲਾ, ਅਖੰਡ ('ਅੰਬ੍ਰਿਤ') ਧਰਮ ਵਾਲਾ, ਸਭ ਨਾਲ ਯੁਕਤ (ਜੁੜਿਆ ਹੋਇਆ) ਅਤੇ ਅਚਲ ਭੋਗ ਸਾਮਗ੍ਰੀ ਵਾਲਾ ਹੈਂ।੭੪। (ਹੇ ਪ੍ਰਭੂ! ਤੂੰ) ਅਚਲ ਰਾਜ ਵਾਲਾ, ਅਟਲ ਸਾਜ (ਸਿਰਜਨਾ) ਵਾਲਾ, ਸਾਰੇ ਧਰਮਾਂ ਵਾਲਾ ਅਤੇ ਅਦ੍ਰਿਸ਼ ਕਰਮਾਂ ਵਾਲਾ ਹੈਂ।੭੫। (ਹੇ ਪ੍ਰਭੂ! ਤੂੰ) ਸਭ ਨੂੰ ਦੇਣ ਵਾਲਾ, ਸਭ ਨੂੰ ਜਾਣਨ ਵਾਲਾ, ਸਭ ਨੂੰ ਪ੍ਰਕਾਸ਼ਮਾਨ ('ਭਾਨੇ') ਕਰਨ ਵਾਲਾ ਅਤੇ ਸਭ ਦੁਆਰਾ ਮੰਨੇ ਜਾਣ ਵਾਲਾ (ਪੂਜਣਯੋਗ) ਹੈਂ।੭੬। (ਹੇ ਪ੍ਰਭੂ! ਤੂੰ) ਸਭ ਦਾ ਪ੍ਰਾਣ ਹੈਂ, ਸਭ ਦਾ ਤ੍ਰਾਣ (ਬਲ) ਹੈਂ, ਸਭ ਨੂੰ ਭੋਗਣ ਵਾਲਾ ਹੈਂ ਅਤੇ ਸਭ ਨਾਲ ਜੁੜਿਆ ਹੋਇਆ ਹੈਂ।੭੭। (ਹੇ ਪ੍ਰਭੂ! ਤੂੰ) ਸਭ ਦਾ ਦੇਵ (ਇਸ਼ਟ) ਹੈਂ, ਸਭ ਦੇ ਭੇਦ ਨੂੰ ਜਾਣਨ ਵਾਲਾ ਹੈਂ, ਸਭ ਦਾ ਕਾਲ ਹੈਂ ਅਤੇ ਸਭ ਦਾ ਪਾਲਕ ਹੈਂ।੭੮।

*ਰੂਆਲ ਛੰਦ। ਤੇਰੀ ਕ੍ਰਿਪਾ ਨਾਲ*

(ਹੇ ਪ੍ਰਭੂ! ਤੂੰ ਸਭ ਦਾ) ਆਦਿ-ਰੂਪ, ਸਭ ਤੋਂ ਪਹਿਲਾਂ ਹੋਣ ਵਾਲਾ ਸਰੂਪ, ਅਯੋਨਿਜ ਅਤੇ ਅਪਰ ਅਪਾਰ ਪੁਰਖ ਹੈਂ; ਸਭ ਦਾ ਮਾਣ, ਤਿੰਨ ਦੇਵਤਿਆਂ ਦੁਆਰਾ ਮੰਨਣਯੋਗ, ਅਭੇਦ ਅਤੇ ਮੁੱਢ-ਕਦੀਮ ਤੋਂ ਉਦਾਰ ਹੈਂ; ਸਭ ਦਾ ਪਾਲਕ, ਸਭ ਦਾ ਨਾਸ਼ਕ ਅਤੇ ਫਿਰ ਸਭ ਦਾ ਕਾਲ-ਰੂਪ ਹੈਂ; ਜਿਥੇ ਕਿਥੇ ਨਿਰਲਿਪਤ ('ਅਵਧੂਤ ਰੂਪ') ਹੋਣ ਤੇ ਵੀ ਪਸੀਜਣ ਵਾਲਾ ਹੋ ਕੇ ਬਿਰਾਜ ਰਿਹਾ ਹੈਂ।੭੯। ਜਿਸ ਦਾ ਨਾਮ, ਧਾਮ, ਜਾਤਿ, ਰੂਪ, ਰੰਗ ਅਤੇ ਰੇਖ ਨਹੀਂ ਹੈ; ਜੋ ਆਦਿ ਪੁਰਖ, ਉਦਾਰ ਸਰੂਪ ਵਾਲਾ, ਅਜੋਨੀ ਅਤੇ ਮੁੱਢ ਤੋਂ ਹੀ ਅਸ਼ੇਸ਼-ਰੂਪ (ਪਰਿਪੂਰਣ) ਹੈ; ਜਿਸ ਦਾ ਦੇਸ, ਭੇਸ, ਰੂਪ, ਰੇਖ ਅਤੇ ਰਾਗ (ਮੋਹ) ਨਹੀਂ ਹੈ; ਜਿਥੇ ਕਿਥੇ ਦਿਸ਼ਾ-ਵਿਦਿਸ਼ਾ (ਚੌਹਾਂ ਪਾਸੇ) ਵਿਚ ਪ੍ਰੇਮ ਰੂਪ ਹੋ ਕੇ ਪਸਰਿਆ ਹੋਇਆ ਹੈ।੮੦।

ਜੋ ਨਾਮ, ਕਾਮਨਾ ਤੋਂ ਬਿਨਾ ਦਿਸਦਾ ਹੈ, ਜਿਸ ਦਾ ਕੋਈ ਘਰ-ਘਾਟ ਨਹੀਂ ਹੈ; ਜੋ ਸਭ ਦਾ ਮਾਣ ਅਤੇ ਸਭ ਦੁਆਰਾ ਮਾਨਿਆ ਜਾਣ ਵਾਲਾ ਅਤੇ ਜਿਸ ਨੂੰ ਸਦਾ (ਅਸੀਂ) ਮੰਨਦੇ ਹਾਂ; ਉਹ ਇਕ ਰੂਪ ਵਾਲਾ, ਪਰ ਅਨੇਕ ਰੂਪਾਂ ਵਿਚ ਦਿਸਣ ਵਾਲਾ ਅਤੇ ਅਨੇਕ ਰੂਪਾਂ ਨੂੰ ਕਰਨ ਵਾਲਾ ਹੈ; ਖੇਡ ਖੇਡ ਕੇ ਫਿਰ ਅਖੇਡਣ ਦੀ ਅਵਸਥਾ ਹੋ ਕੇ ਅੰਤ ਨੂੰ ਫਿਰ ਇਕ ਹੋ ਜਾਂਦਾ ਹੈ।੮੧। (ਜਿਸ ਦਾ) ਭੇਦ ਦੇਵਤੇ, ਵੇਦ ਅਤੇ ਕਤੇਬ (ਸਾਮੀ ਧਰਮ ਪੁਸਤਕਾਂ) ਨਹੀਂ ਜਾਣਦੇ; (ਜਿਸ ਦਾ) ਰੂਪ, ਰੰਗ, ਜਾਤਿ-ਪਾਤਿ ਪਤਾ ਨਹੀਂ ਕਿਹੋ ਜਿਹਾ ਹੈ; ਜਿਸ ਦਾ ਪਿਤਾ, ਮਾਤਾ ਅਤੇ ਜਾਤਿ ਨਹੀਂ ਹੈ ਅਤੇ ਜੋ ਜਨਮ-ਮਰਨ ਦੇ ਚੱਕਰ ਤੋਂ ਰਹਿਤ ਹੈ; ਜਿਸ (ਦੇ ਹੁਕਮ) ਦਾ ਤੇਜ਼ੀ ਨਾਲ ਘੁੰਮਦਾ ਹੋਇਆ ('ਬਕ੍ਰ') ਚੱਕਰ ਚੌਹਾਂ ਚੱਕਾਂ ਵਿਚ ਭੌਂਦਾ ਫਿਰਦਾ ਹੈ ਅਤੇ (ਜਿਸ ਦਾ ਹੁਕਮ) ਤਿੰਨਾਂ ਲੋਕਾਂ ਵਿਚ ਮੰਨਿਆ ਜਾਂਦਾ ਹੈ।੮੨।

ਜਿਸ ਦਾ ਜਾਪ ਚੌਦਾਂ ਲੋਕਾਂ ਦੇ ਸਾਰੇ ਜਗਤ ਵਿਚ ਹੋ ਰਿਹਾ ਹੈ; ਜੋ ਆਦਿ ਦੇਵ, ਆਦਿ (ਮੁੱਢ) ਤੋਂ ਰਹਿਤ ਸਰੂਪ ਵਾਲਾ ਅਤੇ ਜਿਸ ਨੇ ਸਾਰੀ ਸ੍ਰਿਸ਼ਟੀ (ਸਥਾਪਨਾ) ਨੂੰ ਸਥਾਪਿਤ ਕੀਤਾ ਹੋਇਆ ਹੈ; ਜੋ ਪਰਮ ਸ੍ਰੇਸ਼ਠ ਰੂਪ ਵਾਲਾ, ਪਵਿਤਰ ਸਰੂਪ ਵਾਲਾ ਅਤੇ ਪੂਰਨ ਤੇ ਅਪਾਰ ਪੁਰਖ ਹੈ; ਜਿਸ ਆਪਣੇ ਆਪ ਹੋਣ ਵਾਲੇ (ਸ੍ਵਯੰਭੂ) ਨੇ ਸਾਰੇ ਜਗਤ ਨੂੰ ਰਚਿਆ ਹੈ ਅਤੇ ਸਭ ਨੂੰ ਬਣਾਉਣ ਅਤੇ ਢਾਹਣ ਵਾਲਾ ਹੈ।੮੩।

ਕਾਲ ਹੀਨ ਕਲਾ ਸੰਜੁਗਤਿ ਅਕਾਲ ਪੁਰਖ ਅਦੇਸ।
ਧਰਮ ਧਾਮ ਸੁ ਭਰਮ ਰਹਤ ਅਭੂਤ ਅਲਖ ਅਭੇਸ।
ਅੰਗ ਰਾਗ ਨ ਰੰਗ ਜਾ ਕਹਿ ਜਾਤਿ ਪਾਤਿ ਨ ਨਾਮ।
ਗਰਬ ਗੰਜਨ ਦੁਸਟ ਭੰਜਨ ਮੁਕਤ ਦਾਇਕ ਕਾਮ। ੬। ੮੪।

ਆਪ ਰੂਪ ਅਮੀਕ ਅਨਉਸਤਤਿ ਏਕ ਪੁਰਖੁ ਅਵਧੂਤ।
ਗਰਬ ਗੰਜਨ ਸਰਬ ਭੰਜਨ ਆਦਿ ਰੂਪ ਅਸੂਤ।
ਅੰਗ ਹੀਨ ਅਭੰਗ ਅਨਾਤਮ ਏਕ ਪੁਰਖੁ ਅਪਾਰ।
ਸਰਬ ਲਾਇਕ ਸਰਬ ਘਾਇਕ ਸਰਬ ਕੋ ਪ੍ਰਤਿਪਾਰ। ੭। ੮੫।

ਸਰਬ ਗੰਤਾ ਸਰਬ ਹੰਤਾ ਸਰਬ ਤੇ ਅਨਭੇਖ।
ਸਰਬ ਸਾਸਤ੍ਰ ਨ ਜਾਨਹੀ ਜਿਹ ਰੂਪ ਰੰਗੁ ਅਰੁ ਰੇਖ।
ਪਰਮ ਬੇਦ ਪੁਰਾਣ ਜਾਕਹਿ ਨੇਤਿ ਭਾਖਤ ਨਿਤ।
ਕੋਟਿ ਸਿੰਮ੍ਰਿਤਿ ਪੁਰਾਨ ਸਾਸਤ੍ਰ ਨ ਆਵਈ ਵਹੁ ਚਿਤਿ। ੮। ੮੬।

*ਮਧੁਭਾਰ ਛੰਦ। ਤ੍ਵਪ੍ਰਸਾਦਿ*

ਗੁਨ ਗਨ ਉਦਾਰ। ਮਹਿਮਾ ਅਪਾਰ।
ਆਸਨ ਅਭੰਗ। ਉਪਮਾ ਅਨੰਗ। ੧। ੮੭।
ਅਨਭਉ ਪ੍ਰਕਾਸ। ਨਿਸ ਦਿਨ ਅਨਾਸ।
ਆਜਾਨੁ ਬਾਹੁ। ਸਾਹਾਨੁ ਸਾਹੁ। ੨। ੮੮।
ਰਾਜਾਨ ਰਾਜ। ਭਾਨਾਨ ਭਾਨੁ।
ਦੇਵਾਨ ਦੇਵ। ਉਪਮਾ ਮਹਾਨ। ੩। ੮੯।
ਇੰਦ੍ਰਾਨ ਇੰਦ੍ਰ। ਬਾਲਾਨ ਬਾਲ।
ਰੰਕਾਨ ਰੰਕ। ਕਾਲਾਨ ਕਾਲ। ੪। ੯0।
ਅਨਭੂਤ ਅੰਗ। ਆਭਾ ਅਭੰਗ।
ਗਤਿ ਮਿਤਿ ਅਪਾਰ। ਗੁਨ ਗਨ ਉਦਾਰ। ੫। ੯੧।
ਮੁਨਿ ਗਨ ਪ੍ਰਨਾਮ। ਨਿਰਭੈ ਨ੍ਰਿਕਾਮ।
ਅਤਿ ਦੁਤਿ ਪ੍ਰਚੰਡ। ਮਿਤਿ ਗਤਿ ਅਖੰਡ। ੬। ੯੨।
ਆਲਿਸ੍ਯ ਕਰਮ। ਆਦ੍ਰਿਸ੍ਯ ਧਰਮ।
ਸਰਬਾ ਭਰਣਾਢ੍ਯ। ਅਨਡੰਡ ਬਾਢ੍ਯ। ੭। ੯੩।

*ਚਾਚਰੀ ਛੰਦ। ਤ੍ਵਪ੍ਰਸਾਦਿ*

ਗੁਬਿੰਦੇ। ਮੁਕੰਦੇ। ਉਦਾਰੇ। ਅਪਾਰੇ। ੧। ੯੪।
ਹਰੀਅੰ। ਕਰੀਅੰ। ਨ੍ਰਿਨਾਮੇ। ਅਕਾਮੇ। ੨। ੯੫।



(ਉਸ) ਕਾਲ-ਰਹਿਤ, ਕਲਾ (ਸ਼ਕਤੀ) ਸਹਿਤ ਅਕਾਲ ਪੁਰਖ ਨੂੰ ਨਮਸਕਾਰ ਹੈ; ਉਹ ਧਰਮ ਦਾ ਸਰੋਤ, ਭਰਮ ਤੋਂ ਰਹਿਤ, ਪੰਜ ਤੱਤ੍ਵਾਂ ਤੋਂ ਨਿਆਰਾ, ਅਦ੍ਰਿਸ਼ ਅਤੇ ਭੇਸ-ਰਹਿਤ ਹੈ; ਜਿਸ ਨੂੰ ਸ਼ਰੀਰ ਦਾ ਮੋਹ ਨਹੀਂ, ਜਿਸ ਦਾ ਕੋਈ ਰੰਗ, ਜਾਤਿ-ਪਾਤਿ ਜਾਂ ਨਾਮ ਨਹੀਂ ਹੈ; ਜੋ ਹੰਕਾਰ ਨੂੰ ਨਸ਼ਟ ਕਰਨ ਵਾਲਾ ਹੈ, ਦੁਸ਼ਟਾਂ ਦਾ ਦਮਨ ਕਰਨ ਵਾਲਾ, ਮੁਕਤੀਦਾਤਾ ਅਤੇ ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈ।੮੪।

ਜੋ ਆਪਣੇ ਰੂਪ ਵਾਲਾ ਆਪ ਹੀ ਹੈ, ਅਤਿ ਗੰਭੀਰ ਹੈ, ਉਸਤਤ ਤੋਂ ਉੱਚਾ ਹੈ, (ਮਾਇਆ ਤੋਂ ਅਪ੍ਰਭਾਵਿਤ ਰੂਪ ਵਾਲਾ) ਪਵਿਤਰ ਇਕੋ ਇਕ ਪੁਰਸ਼ ਹੈ; ਹੰਕਾਰ ਨੂੰ ਤੋੜਨ ਵਾਲਾ, ਸਭ ਨੂੰ ਭੰਨਣ ਵਾਲਾ ਆਦਿ ਰੂਪ ਅਤੇ ਅਜਨਮਾ ਹੈ; ਉਹ ਸ਼ਰੀਰ-ਰਹਿਤ, ਨਾਸ਼-ਰਹਿਤ ਅਤੇ ਆਤਮਾ ਰਹਿਤ ਇਕ ਅਪਾਰ ਪੁਰਸ਼ ਹੈ; ਉਹ ਸਭ ਕੁਝ ਕਰਨ ਦੇ ਯੋਗ, ਸਭ ਦਾ ਸੰਘਾਰਕ ਅਤੇ ਸਭ ਦਾ ਪਾਲਣਹਾਰ ਹੈ।੮੫।

ਉਸ ਦੀ ਸਭ ਤਕ ਪਹੁੰਚ ਹੈ, ਉਹ ਸਭ ਦਾ ਸੰਘਾਰਕ ਅਤੇ ਸਭ ਤੋਂ ਨਿਰਾਲਾ ('ਅਨਭੇਖ') ਹੈ; ਉਸ ਦੇ ਰੂਪ ਰੰਗ ਅਤੇ ਆਕਾਰ ('ਰੇਖ') ਨੂੰ ਸਾਰੇ ਸ਼ਾਸਤ੍ਰ ਜਾਣਦੇ ਤਕ ਨਹੀਂ, ਉਸ ਦਾ ਵੇਦ, ਪੁਰਾਣ (ਆਦਿ ਸਾਰੇ ਧਰਮ ਗ੍ਰੰਥ) ਸ੍ਰੇਸ਼ਠ ਅਤੇ ਬੇਅੰਤ ਰੂਪ ਵਿਚ ਸਦਾ ਵਰਣਨ ਕਰਦੇ ਹਨ। ਕਰੋੜਾਂ ਸਮ੍ਰਿਤੀਆਂ, ਪੁਰਾਣਾਂ ਅਤੇ ਸ਼ਾਸਤ੍ਰਾਂ ਦੁਆਰਾ ਉਹ ਚਿਤਵਿਆ ਨਹੀਂ ਜਾ ਸਕਦਾ।੮੬।

*ਮਧੁਭਾਰ ਛੰਦ। ਤੇਰੀ ਕ੍ਰਿਪਾ ਨਾਲ*

(ਹੇ ਪ੍ਰਭੂ! ਤੂੰ) ਉਦਾਰਤਾ ਆਦਿ ਗੁਣਾਂ ਦਾ ਸਮੂਹ ਹੈਂ, ਅਪਾਰ ਮਹਿਮਾ ਵਾਲਾ ਹੈਂ, ਸਥਿਰ ਆਸਣ ਵਾਲਾ ਹੈਂ, ਤੇਰੀ ਉਪਮਾ ਨਿਰਾਧਾਰ (ਅਨੰਗ) ਹੈ।੮੭। (ਹੇ ਪ੍ਰਭੂ! ਤੂੰ) ਸੁਤਹ ਗਿਆਨ ਦਾ ਪ੍ਰਕਾਸ਼ਕ ਹੈਂ ਅਤੇ ਰਾਤ ਦਿਨ ਨਸ਼ਟ ਨ ਹੋਣ ਵਾਲਾ ਹੈਂ, ਗੋਡਿਆਂ ਤਕ ਲੰਬੀਆਂ ਬਾਂਹਵਾਂ ਵਾਲਾ ਹੈਂ, ਸ਼ਾਹਾਂ ਦਾ ਸ਼ਾਹ (ਸਭ ਤੋਂ ਉਪਰ) ਹੈਂ।੮੮। (ਹੇ ਪ੍ਰਭੂ! ਤੂੰ) ਰਾਜਿਆਂ ਦਾ ਰਾਜਾ ਹੈਂ, ਸੂਰਜਾਂ ਦਾ ਸੂਰਜ ਹੈਂ, ਦੇਵਤਿਆਂ ਦਾ ਦੇਵਤਾ ਹੈਂ, ਮਹਾਨ ਉਪਮਾ ਵਾਲਾ ਹੈਂ।੮੯। (ਹੇ ਪ੍ਰਭੂ! ਤੂੰ) ਇੰਦਰਾਂ ਦਾ ਇੰਦਰ ਹੈਂ, ਬਾਲਾਂ ਦਾ ਬਾਲ (ਸਰਲ ਸੁਭਾ ਵਾਲਾ) ਹੈਂ, ਗਰੀਬਾਂ ਦਾ ਵੀ ਗਰੀਬ ਹੈਂ, ਕਾਲਾਂ ਦਾ ਵੀ ਕਾਲ ਹੈਂ।੯0। (ਹੇ ਪ੍ਰਭੂ! ਤੇਰਾ) ਸ਼ਰੀਰ (ਪੰਜ) ਭੂਤਾਂ ਤੋਂ ਬਿਨਾ ਹੈ, (ਤੇਰੀ) ਚਮਕ ਸਥਾਈ (ਅਭੰਗ) ਹੈ, ਗਤੀ ਅਤੇ ਸੀਮਾ ਅਪਾਰ ਹੈ, (ਤੂੰ) ਉਦਾਰਤਾ ਆਦਿ ਗੁਣਾਂ ਦਾ ਸਮੂਹ ਹੈਂ।੯੧। (ਹੇ ਪ੍ਰਭੂ! ਤੈਨੂੰ) ਸਾਰੇ ਮੁਨੀ ਪ੍ਰਨਾਮ ਕਰਦੇ ਹਨ, (ਤੂੰ) ਭੈ-ਰਹਿਤ ਅਤੇ ਨਿਸ਼ਕਾਮ ਹੈਂ, (ਤੇਰਾ) ਤੇਜ-ਪ੍ਰਕਾਸ਼ ਅਤਿਅੰਤ ਪ੍ਰਚੰਡ ਹੈ, (ਤੇਰੀ) ਗਤੀ ਅਤੇ ਸੀਮਾ ਅਖੰਡ (ਸਥਿਰ) ਹੈ।੯੨। (ਹੇ ਪ੍ਰਭੂ! ਤੇਰੇ) ਸਾਰੇ ਕਰਮ ਬਿਨਾ ਕੀਤੇ ਹੋ ਰਹੇ ਹਨ, ਤੇਰਾ ਧਰਮ ਆਦਰਸ਼ ਰੂਪ ('ਆਦ੍ਰਿਸ੍ਯ') ਹੈ, (ਤੂੰ) ਸਭ ਦਾ ਪ੍ਰਤਿਪਾਲਕ ਹੈਂ, ਨਿਸ਼ਚੇ ਹੀ ਬਿਨਾ ਦੰਡ ਦੇ ਹੈਂ।੯੩।

*ਚਾਚਰੀ ਛੰਦ। ਤੇਰੀ ਕ੍ਰਿਪਾ ਨਾਲ*

(ਹੇ ਪ੍ਰਭੂ! ਤੂੰ) ਸਾਰੀ ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ, ਸਭ ਨੂੰ ਮੁਕਤੀ ਦੇਣ ਵਾਲਾ, ਉਦਾਰ-ਚਿਤ ਅਤੇ ਅਪਰ-ਅਪਾਰ ਹੈਂ।੯੪। (ਹੇ ਪ੍ਰਭੂ! ਤੂੰ) ਸਾਰਿਆਂ ਜੀਵਾਂ ਦਾ ਨਾਸ਼ ਕਰਨ ਵਾਲਾ, ਸਾਰਿਆਂ ਨੂੰ ਬਣਾਉਣ ਵਾਲਾ, ਨਾਮ ਤੋਂ ਰਹਿਤ ਅਤੇ ਕਾਮਨਾਵਾਂ ਤੋਂ ਮੁਕਤ ਹੈਂ।੯੫।

*ਭੁਜੰਗ ਪ੍ਰਯਾਤ ਛੰਦ*

ਚਤ੍ਰ ਚਕ੍ਰ ਕਰਤਾ। ਚਤ੍ਰ ਚਕ੍ਰ ਹਰਤਾ।
ਚਤ੍ਰ ਚਕ੍ਰ ਦਾਨੇ। ਚਤ੍ਰ ਚਕ੍ਰ ਜਾਨੇ। ੧। ੯੬।
ਚਤ੍ਰ ਚਕ੍ਰ ਵਰਤੀ। ਚਤ੍ਰ ਚਕ੍ਰ ਭਰਤੀ।
ਚਤ੍ਰ ਚਕ੍ਰ ਪਾਲੇ। ਚਤ੍ਰ ਚਕ੍ਰ ਕਾਲੇ। ੨। ੯੭।
ਚਤ੍ਰ ਚਕ੍ਰ ਪਾਸੇ। ਚਤ੍ਰ ਚਕ੍ਰ ਵਾਸੇ।
ਚਤ੍ਰ ਚਕ੍ਰ ਮਾਨ੍ਯੈ। ਚਤ੍ਰ ਚਕ੍ਰ ਦਾਨ੍ਯੈ। ੩। ੯੮।

*ਚਾਚਰੀ ਛੰਦ*

ਨ ਸਤ੍ਰੈ। ਨ ਮਿਤ੍ਰੈ। ਨ ਭਰਮੰ। ਨ ਭਿਤ੍ਰੈ। ੧। ੯੯।
ਨ ਕਰਮੰ। ਨ ਕਾਏ। ਅਜਨਮੰ। ਅਜਾਏ। ੨। ੧੦੦।
ਨ ਚਿਤ੍ਰੈ। ਨ ਮਿਤ੍ਰੈ। ਪਰੇ ਹੈ। ਪਵਿਤ੍ਰੈ। ੩। ੧੦੧।
ਪ੍ਰਿਥੀਸੈ। ਅਦੀਸੈ। ਅਦ੍ਰਿਸੈ। ਅਕ੍ਰਿਸੈ। ੪। ੧੦੨।

*ਭਗਵਤੀ ਛੰਦ। ਤ੍ਵਪ੍ਰਸਾਦਿ ਕਥਤੇ*

ਕਿ ਆਛਿਜ ਦੇਸੈ। ਕਿ ਆਭਿਜ ਭੇਸੈ।
ਕਿ ਆਗੰਜ ਕਰਮੈ। ਕਿ ਆਭੰਜ ਭਰਮੈ। ੧। ੧੦੩।
ਕਿ ਆਭਿਜ ਲੋਕੈ। ਕਿ ਆਦਿਤ ਸੋਕੈ।
ਕਿ ਅਵਧੂਤ ਬਰਨੈ। ਕਿ ਬਿਭੂਤ ਕਰਨੈ। ੨। ੧੦੪।
ਕਿ ਰਾਜੰ ਪ੍ਰਭਾ ਹੈਂ। ਕਿ ਧਰਮ ਧੁਜਾ ਹੈਂ।
ਕਿ ਆਸੋਕ ਬਰਨੈ। ਕਿ ਸਰਬਾ ਅਭਰਨੈ। ੩। ੧੦੫।
ਕਿ ਜਗਤੰ ਕ੍ਰਿਤੀ ਹੈਂ। ਕਿ ਛਤ੍ਰੰ ਛਤ੍ਰੀ ਹੈਂ।
ਕਿ ਬ੍ਰਹਮੰ ਸਰੂਪੈ। ਕਿ ਅਨਭਉ ਅਨੂਪੈ। ੪। ੧੦੬।
ਕਿ ਆਦਿ ਅਦੇਵ ਹੈਂ। ਕਿ ਆਪਿ ਅਭੇਵ ਹੈਂ।
ਕਿ ਚਿਤ੍ਰੰ ਬਿਹੀਨੈ। ਕਿ ਏਕੈ ਅਧੀਨੈ। ੫। ੧੦੭।

ਕਿ ਰੋਜੀ ਰਜਾਕੈ। ਰਹੀਮੈ ਰਿਹਾਕੈ।
ਕਿ ਪਾਕ ਬਿਐਬ ਹੈਂ। ਕਿ ਗੈਬੁਲ ਗੈਬ ਹੈਂ। ੬। ੧੦੮।
ਕਿ ਅਫਵੁਲ[1] ਗੁਨਾਹ ਹੈਂ। ਕਿ ਸਾਹਾਨ ਸਾਹ ਹੈਂ।
ਕਿ ਕਾਰਨ ਕੁਨਿੰਦ ਹੈਂ। ਕਿ ਰੋਜੀ ਦਿਹਿੰਦ ਹੈਂ। ੭। ੧੦੯।
ਕਿ ਰਾਜਕ ਰਹੀਮ ਹੈਂ। ਕਿ ਕਰਮੰ ਕਰੀਮ ਹੈਂ।
ਕਿ ਸਰਬੰ ਕਲੀ ਹੈਂ। ਕਿ ਸਰਬੰ ਦਲੀ ਹੈਂ। ੮। ੧੧੦।
ਕਿ ਸਰਬਤ੍ਰ ਮਾਨਿਯੈ। ਕਿ ਸਰਬਤ੍ਰ ਦਾਨਿਯੈ।
ਕਿ ਸਰਬਤ੍ਰ ਗਉਨੈ। ਕਿ ਸਰਬਤ੍ਰ ਭਉਨੈ। ੯। ੧੧੧।
ਕਿ ਸਰਬਤ੍ਰ ਦੇਸੈ। ਕਿ ਸਰਬਤ੍ਰ ਭੇਸੈ।
ਕਿ ਸਰਬਤ੍ਰ ਰਾਜੈ। ਕਿ ਸਰਬਤ੍ਰ ਸਾਜੈ। ੧੦। ੧੧੨।

੧. 'ਅਫੁਅਲ'



*ਭੁਜੰਗ ਪ੍ਰਯਾਤ ਛੰਦ*

(ਹੇ ਪ੍ਰਭੂ! ਤੂੰ) ਚੌਹਾਂ ਚੱਕਾਂ (ਦਿਸ਼ਾਵਾਂ) ਦਾ ਕਰਤਾ ਅਤੇ ਸੰਘਾਰਕ ਹੈਂ, ਸਭ ਨੂੰ ਦੇਣ ਵਾਲਾ ਅਤੇ ਸਭ ਨੂੰ ਜਾਣਨ ਵਾਲਾ ਹੈਂ।੯੬। (ਹੇ ਪ੍ਰਭੂ! ਤੂੰ) ਚੌਹਾਂ ਚੱਕਾਂ ਵਿਚ ਵਿਚਰਨ ਵਾਲਾ ਅਤੇ ਪੋਸ਼ਣ ਕਰਨ ਵਾਲਾ ਹੈਂ, ਸਭ ਦੀ ਪਾਲਨਾ ਕਰਨ ਵਾਲਾ ਅਤੇ ਸਭ ਦਾ ਨਾਸ਼ ਕਰਨ ਵਾਲਾ ਹੈਂ।੯੭। (ਹੇ ਪ੍ਰਭੂ! ਤੂੰ) ਚੌਹਾਂ ਚੱਕਾਂ ਵਾਲਿਆਂ ਦੇ ਕੋਲ ਹੈਂ, ਚੌਹਾਂ ਚੱਕਾਂ ਵਿਚ ਵਸਦਾ ਹੈਂ, ਚੌਹਾਂ ਚੱਕਾਂ ਵਿਚ ਤੇਰੀ ਮਾਨਤਾ ਹੈ, ਚੌਹਾਂ ਚੱਕਾਂ ਨੂੰ ਦੇਣ ਵਾਲਾ ਹੈਂ।੯੮।

*ਚਾਚਰੀ ਛੰਦ*

(ਹੇ ਪ੍ਰਭੂ! ਤੇਰਾ) ਨ ਕੋਈ ਵੈਰੀ ਹੈ, ਨ ਕੋਈ ਮਿਤਰ ਹੈ, (ਤੈਨੂੰ) ਨ ਕੋਈ ਭਰਮ ਹੈ ਅਤੇ ਨ ਹੀ ਕੋਈ ਡਰ ਹੈ।੯੯। (ਹੇ ਪ੍ਰਭੂ! ਤੇਰਾ) ਨ ਕੋਈ ਕਰਮ ਹੈ, ਨ ਸ਼ਰੀਰ ਹੈ, (ਤੂੰ) ਨ ਜਨਮ ਲੈਂਦਾ ਹੈਂ, (ਤੇਰਾ) ਨ ਕੋਈ ਸਥਾਨ ਹੈ।੧੦੦। (ਹੇ ਪ੍ਰਭੂ! ਤੇਰਾ) ਨ ਕੋਈ ਚਿਤਰ ਹੈ, ਨ ਕੋਈ ਮਿਤਰ ਹੈ, ਤੂੰ ਸਭ ਤੋਂ ਪਰੇ ਅਤੇ ਸ਼ੁੱਧ-ਸਰੂਪ ਹੈਂ।੧੦੧। (ਹੇ ਪ੍ਰਭੂ! ਤੂੰ) ਪ੍ਰਿਥਵੀ ਦਾ ਸੁਆਮੀ ਹੈਂ, ਅਣਦਿਸ ਹੈਂ, ਦ੍ਰਿਸ਼ਟਮਾਨ ਨਹੀਂ ਹੈ, ਬਲ-ਹੀਨ ਨਹੀਂ ਹੈਂ।੧੦੨।

*ਭਗਵਤੀ ਛੰਦ। ਤੇਰੀ ਕ੍ਰਿਪਾ ਨਾਲ ਕਹਿੰਦਾ ਹਾਂ*

(ਹੇ ਪ੍ਰਭੂ!) ਤੇਰਾ ਦੇਸ (ਸਥਾਨ) ਨਾਸ਼-ਰਹਿਤ ਹੈ, ਤੇਰਾ ਸਰੂਪ (ਭੇਸ) ਸਦੀਵੀ ਹੈ, ਤੇਰਾ ਕਰਮ ਨਸ਼ਟ ਨਹੀਂ ਹੁੰਦਾ, ਤੂੰ ਭਰਮਾਂ ਨੂੰ ਤੋੜਨ ਵਾਲਾ ਹੈਂ।੧੦੩। (ਹੇ ਪ੍ਰਭੂ!) ਤੂੰ ਤਿੰਨਾਂ ਲੋਕਾਂ ਤੋਂ ਨਿਰਲੇਪ ਹੈਂ, ਤੂੰ ਸੂਰਜ ('ਆਦਿਤ') ਦੇ ਤੇਜ ਨੂੰ ਖ਼ਤਮ ਕਰ ਸਕਦਾ ਹੈਂ, ਤੂੰ ਪਵਿਤਰ (ਮਾਇਆ ਤੋਂ ਅਪ੍ਰਭਾਵਿਤ) ਰੰਗ (ਸਰੂਪ) ਵਾਲਾ ਹੈਂ, ਤੂੰ ਐਸ਼ਵਰਜ (ਵਿਭੂਤੀਆਂ) ਦਾ ਕਰਤਾ ਹੈਂ।੧੦੪। (ਹੇ ਪ੍ਰਭੂ!) ਤੂੰ ਰਾਜਿਆਂ ਦਾ ਤੇਜ ਹੈਂ, ਤੂੰ ਧਰਮਾਂ ਦਾ ਨਿਸ਼ਾਨ (ਝੰਡਾ) ਹੈਂ, ਤੂੰ ਸ਼ੋਕ-ਰਹਿਤ ਸਰੂਪ ਵਾਲਾ ਹੈਂ, ਤੂੰ ਸਾਰਿਆਂ ਦਾ ਸ਼ਿੰਗਾਰ ਹੈਂ।੧੦੫। (ਹੇ ਪ੍ਰਭੂ!) ਤੂੰ ਜਗਤ ਦਾ ਕਰਤਾ ਹੈਂ, ਤੂੰ ਛਤ੍ਰੀਆਂ (ਵੀਰਾਂ) ਦਾ ਵੀ ਛਤ੍ਰੀ ਹੈਂ, ਤੂੰ ਬ੍ਰਹਮ-ਸਰੂਪੀ ਹੈਂ, ਤੂੰ ਭੈ-ਰਹਿਤ ਅਤੇ ਉਪਮਾ-ਰਹਿਤ ਹੈਂ।੧੦੬। (ਹੇ ਪ੍ਰਭੂ!) ਤੂੰ ਮੁੱਢ-ਕਦੀਮ ਤੋਂ ਨਿਰਨਾਥ (ਬਿਨਾ ਕਿਸੇ ਹੋਰ ਸੁਆਮੀ ਤੋਂ) ਹੈਂ, ਤੂੰ ਆਪ ਭੇਦ-ਰਹਿਤ ਹੈਂ, ਤੂੰ ਚਿਤਰ (ਸਰੂਪ) ਤੋਂ ਬਿਨਾ ਹੈਂ, ਤੂੰ ਇਕੋ ਆਪਣੇ ਅਧੀਨ ਹੀ ਹੈਂ।੧੦੭।

(ਹੇ ਪ੍ਰਭੂ!) ਤੂੰ ਸਭ ਨੂੰ ਨਿੱਤ ਰੋਜ਼ੀ ਦਿੰਦਾ ਹੈਂ, ਤੂੰ ਸਭ ਨੂੰ ਕ੍ਰਿਪਾ ਪੂਰਵਕ ਖ਼ਲਾਸੀ ਦਿੰਦਾ ਹੈਂ, ਤੂੰ ਪਵਿਤਰ ਅਤੇ ਦੋਸ਼-ਰਹਿਤ ਹੈਂ, ਤੂੰ ਗੁਪਤ ਤੋਂ ਵੀ ਗੁਪਤ ਹੈਂ।੧੦੮। (ਹੇ ਪ੍ਰਭੂ!) ਤੂੰ ਪਾਪਾਂ ਨੂੰ ਖਿਮਾ ਕਰਨ ਵਾਲਾ ('ਅਫਵੁਲ') ਹੈਂ, ਤੂੰ ਸ਼ਾਹਾਂ ਦਾ ਸ਼ਾਹ ਹੈਂ, ਤੂੰ ਸਭ ਕਾਰਨਾਂ ਦਾ ਕਰਤਾ ਹੈਂ, ਤੂੰ ਸਭ ਨੂੰ ਰੋਜ਼ੀ ਦੇਣ ਵਾਲਾ ਹੈਂ।੧੦੯। (ਹੇ ਪ੍ਰਭੂ!) ਤੂੰ ਸਭ ਨੂੰ ਰੋਜ਼ੀ ਦੇਣ ਵਾਲਾ ਅਤੇ ਦਿਆਲੂ ਹੈਂ, ਤੂੰ ਮਿਹਰਾਂ ਕਰਨ ਵਾਲਾ ਬਖ਼ਸ਼ਣਹਾਰ ਹੈਂ, ਤੂੰ ਸਾਰੀਆਂ ਸ਼ਕਤੀਆਂ ਵਾਲਾ ਹੈਂ ਅਤੇ ਸਾਰਿਆਂ ਦਾ ਸੰਘਾਰਕ ਹੈਂ।੧੧੦। (ਹੇ ਪ੍ਰਭੂ!) ਸਭ ਥਾਂ ਤੇਰੀ ਮਾਨਤਾ ਹੈ, ਤੂੰ ਸਭ ਨੂੰ ਦੇਣ ਵਾਲਾ ਹੈਂ, ਤੂੰ ਸਭ ਥਾਂ ਗਮਨ ਕਰਦਾ ਹੈਂ ਅਤੇ ਸਾਰਿਆਂ ਭੁਵਨਾਂ (ਲੋਕਾਂ) ਵਿਚ ਮੌਜੂਦ ਹੈਂ।੧੧੧। (ਹੇ ਪ੍ਰਭੂ!) ਤੂੰ ਸਾਰਿਆਂ ਦੇਸ਼ਾਂ ਵਿਚ ਹੈਂ, ਤੂੰ ਸਾਰਿਆਂ ਭੇਸਾਂ ਵਿਚ ਹੈਂ, ਤੂੰ ਸਭ ਥਾਂ ਰਾਜ ਕਰਦਾ ਹੈਂ (ਬਿਰਾਜਮਾਨ ਹੈਂ), ਤੂੰ ਹੀ ਸਭ ਨੂੰ ਸਿਰਜਦਾ ਹੈਂ।੧੧੨।

ਕਿ ਸਰਬਤ੍ਰ ਦੀਨੈ। ਕਿ ਸਰਬਤ੍ਰ ਲੀਨੈ।
ਕਿ ਸਰਬਤ੍ਰ ਜਾਹੋ। ਕਿ ਸਰਬਤ੍ਰ ਭਾਹੋ। ੧੧। ੧੧੩।
ਕਿ ਸਰਬਤ੍ਰ ਦੇਸੈ। ਕਿ ਸਰਬਤ੍ਰ ਭੇਸੈ।
ਕਿ ਸਰਬਤ੍ਰ ਕਾਲੈ। ਕਿ ਸਰਬਤ੍ਰ ਪਾਲੈ। ੧੨। ੧੧੪।
ਕਿ ਸਰਬਤ੍ਰ ਹੰਤਾ। ਕਿ ਸਰਬਤ੍ਰ ਗੰਤਾ।
ਕਿ ਸਰਬਤ੍ਰ ਭੇਖੀ। ਕਿ ਸਰਬਤ੍ਰ ਪੇਖੀ। ੧੩। ੧੧੫।
ਕਿ ਸਰਬਤ੍ਰ ਕਾਜੈ। ਕਿ ਸਰਬਤ੍ਰ ਰਾਜੈ।
ਕਿ ਸਰਬਤ੍ਰ ਸੋਖੈ। ਕਿ ਸਰਬਤ੍ਰ ਪੋਖੈ। ੧੪। ੧੧੬।

ਕਿ ਸਰਬਤ੍ਰ ਤ੍ਰਾਣੈ। ਕਿ ਸਰਬਤ੍ਰ ਪ੍ਰਾਣੈ।
ਕਿ ਸਰਬਤ੍ਰ ਦੇਸੈ। ਕਿ ਸਰਬਤ੍ਰ ਭੇਸੈ। ੧੫। ੧੧੭।
ਕਿ ਸਰਬਤ੍ਰ ਮਾਨਿਯੈ। ਸਦੈਵੰ ਪ੍ਰਧਾਨਿਯੈ।
ਕਿ ਸਰਬਤ੍ਰ ਜਾਪਿਯੈ। ਕਿ ਸਰਬਤ੍ਰ ਥਾਪਿਯੈ। ੧੬। ੧੧੮।
ਕਿ ਸਰਬਤ੍ਰ ਭਾਨੈ। ਕਿ ਸਰਬਤ੍ਰ ਮਾਨੈ।
ਕਿ ਸਰਬਤ੍ਰ ਇੰਦ੍ਰੈ। ਕਿ ਸਰਬਤ੍ਰ ਚੰਦ੍ਰੈ। ੧੭। ੧੧੯।
ਕਿ ਸਰਬੰ ਕਲੀਮੈ। ਕਿ ਪਰਮੰ ਫਹੀਮੈ।
ਕਿ ਆਕਿਲ ਅਲਾਮੈ। ਕਿ ਸਾਹਿਬ ਕਲਾਮੈ। ੧੮। ੧੨੦।

ਕਿ ਹੁਸਨਲ ਵਜੂ ਹੈਂ। ਤਮਾਮੁਲ ਰੁਜੂ ਹੈਂ।
ਹਮੇਸੁਲ ਸਲਾਮੈ। ਸਲੀਖਤ ਮੁਦਾਮੈ। ੧੯। ੧੨੧।
ਗਨੀਮੁਲ ਸਿਕਸਤੈ। ਗਰੀਬੁਲ ਪਰਸਤੈ।
ਬਿਲੰਦੁਲ ਮਕਾਨੈ। ਜਮੀਨਲ ਜਮਾਨੈ। ੨੦। ੧੨੨।
ਤਮੀਜੁਲ ਤਮਾਮੈ। ਰੁਜੂਅਲ ਨਿਧਾਨੈ।
ਹਰੀਫੁਲ ਅਜੀਮੈ। ਰਜਾਇਕ ਯਕੀਨੈ। ੨੧। ੧੨੩।
ਅਨੇਕੁਲ ਤਰੰਗ ਹੈਂ। ਅਭੇਦ ਹੈਂ ਅਭੰਗ ਹੈਂ।
ਅਜੀਜਲ ਨਿਵਾਜ ਹੈਂ। ਗਨੀਮੁਲ ਖਿਰਾਜ ਹੈਂ। ੨੨। ੧੨੪।
ਨਿਰੁਕਤ ਸਰੂਪ ਹੈਂ। ਤ੍ਰਿਮੁਕਤਿ ਬਿਭੂਤਿ ਹੈਂ।
ਪ੍ਰਭੁਗਤਿ ਪ੍ਰਭਾ ਹੈਂ। ਸੁਜੁਗਤਿ ਸੁਧਾ ਹੈਂ। ੨੩। ੧੨੫।

ਸਦੈਵੰ ਸਰੂਪ ਹੈਂ। ਅਭੇਦੀ ਅਨੂਪ ਹੈਂ।
ਸਮਸਤੋਪਰਾਜ ਹੈਂ। ਸਦਾ ਸਰਬ ਸਾਜ ਹੈਂ। ੨੪। ੧੨੬।
ਸਮਸਤੁਲ ਸਲਾਮ ਹੈਂ। ਸਦੈਵੁਲ ਅਕਾਮ ਹੈਂ।
ਨ੍ਰਿਬਾਧ ਸਰੂਪ ਹੈਂ। ਅਗਾਧ[1] ਅਨੂਪ ਹੈਂ। ੨੫। ੧੨੭।
ਓਅੰ ਆਦਿ ਰੂਪੇ। ਅਨਾਦਿ ਸਰੂਪੇ।
ਅਨੰਗੀ ਅਨਾਮੇ। ਤ੍ਰਿਭੰਗੀ ਤ੍ਰਿਕਾਮੇ। ੨੬। ੧੨੮।

੧. 'ਅਗਾਧ ਹੈਂ'



(ਹੇ ਪ੍ਰਭੂ!) ਤੂੰ ਸਭ ਨੂੰ ਦਿੰਦਾ ਹੈਂ, ਸਭ ਤੋਂ ਲੈਂਦਾ ਹੈਂ, ਸਭ ਥਾਂਵਾਂ 'ਤੇ ਤੇਰੀ ਪ੍ਰਭੁਤਾ (ਤੇਜ) ਹੈ, ਸਭ ਥਾਂ ਤੇਰੀ ਹੀ ਸੋਭਾ (ਪ੍ਰਕਾਸ਼) ਹੈ।੧੧੩। (ਹੇ ਪ੍ਰਭੂ!) ਤੂੰ ਸਾਰਿਆਂ ਦੇਸਾਂ ਅਤੇ ਭੇਸਾਂ ਵਿਚ ਹੈਂ, ਤੂੰ ਸਭ ਦਾ ਕਾਲ ਅਤੇ ਸਭ ਦਾ ਪਾਲਕ ਹੈਂ।੧੧੪। (ਹੇ ਪ੍ਰਭੂ!) ਤੂੰ ਸਭ ਦਾ ਸੰਘਾਰਕ ਹੈਂ, ਸਭ ਤਕ ਤੇਰੀ ਪਹੁੰਚ ਹੈ, ਤੂੰ ਸਾਰਿਆਂ ਭੇਖਾਂ ਵਿਚ ਹੈਂ ਅਤੇ ਸਾਰਿਆਂ ਨੂੰ ਵੇਖਣ ਵਾਲਾ ਹੈਂ।੧੧੫। (ਹੇ ਪ੍ਰਭੂ!) ਤੂੰ ਸਭ ਦਾ ਕਾਰਜ (ਭਾਵ ਕਾਰਨ) ਸਰੂਪ ਹੈ, ਤੂੰ ਸਭ ਥਾਂ ਸੋਭ ਰਿਹਾ ਹੈਂ, ਤੂੰ ਸਭ ਨੂੰ ਸੁਕਾਉਂਦਾ (ਨਸ਼ਟ ਕਰਦਾ) ਹੈਂ, ਤੂੰ ਸਭ ਦੀ ਪਾਲਨਾ ਕਰਦਾ ਹੈਂ।੧੧੬।

(ਹੇ ਪ੍ਰਭੂ!) ਤੂੰ ਸਭ ਦਾ ਤ੍ਰਾਣ (ਬਲ) ਹੈਂ, ਤੂੰ ਸਭ ਦਾ ਪ੍ਰਾਣ ਹੈਂ, ਤੂੰ ਸਭ ਦੇਸ਼ਾਂ ਵਿਚ ਮੌਜੂਦ ਹੈਂ ਅਤੇ ਸਾਰਿਆਂ ਭੇਸਾਂ ਵਿਚ ਸਥਿਤ ਹੈਂ।੧੧੭। (ਹੇ ਪ੍ਰਭੂ!) ਤੂੰ ਸਭ ਥਾਂ ਮੰਨਿਆ ਜਾਂਦਾ ਹੈਂ (ਪੂਜਣਯੋਗ ਹੈਂ), ਸਦਾ ਤੂੰ ਹੀ ਪ੍ਰਧਾਨ ਹੈਂ, ਤੂੰ ਸਭ ਥਾਂਵਾਂ ਤੇ ਜਪਿਆ ਜਾਂਦਾ ਹੈਂ, ਸਭ ਥਾਂਵਾਂ ਵਿਚ ਤੂੰ ਹੀ ਸਥਿਤ ਹੈਂ।੧੧੮। (ਹੇ ਪ੍ਰਭੂ!) ਤੂੰ ਸਭ ਦਾ ਪ੍ਰਕਾਸ਼ਕ (ਸੂਰਜ) ਹੈਂ, ਤੂੰ ਸਭ ਦਾ ਮਾਣ ਹੈਂ, ਤੂੰ ਸਭ ਦਾ ਰਾਜਾ (ਇੰਦਰ) ਹੈਂ ਅਤੇ ਸਭ ਨੂੰ ਸ਼ਾਂਤੀ ਦੇਣ ਵਾਲਾ (ਚੰਦ੍ਰਮਾ) ਹੈਂ।੧੧੯। (ਹੇ ਪ੍ਰਭੂ!) ਤੂੰ ਸਭ ਦਾ ਬੋਲ (ਕਲਾਮ) ਹੈਂ, ਤੂੰ ਸ੍ਰੇਸ਼ਠ ਬੁੱਧੀਮਾਨ ਹੈਂ, ਤੂੰ ਵੱਡਾ ਅਕਲਮੰਦ ਹੈਂ, ਤੂੰ ਬੋਲੀਆਂ (ਕਲਾਮ) ਦਾ ਸੁਆਮੀ ਹੈਂ।੧੨੦।

(ਹੇ ਪ੍ਰਭੂ!) ਤੂੰ ਸੁੰਦਰਤਾ (ਹੁਸਨ) ਦੀ ਮੂਰਤੀ (ਵਜੂਦ) ਹੈਂ, ਤੂੰ ਸਭ ਵਲ ਧਿਆਨ ('ਰੁਜੂ') ਦੇਣ ਵਾਲਾ ਹੈਂ, ਤੂੰ ਹਮੇਸ਼ਾ ਸਲਾਮਤ ਰਹਿਣ ਵਾਲਾ ਹੈਂ, ਤੂੰ ਸਥਿਰ ਸੰਤਾਨ ('ਸਲੀਖਤ') ਵਾਲਾ ਹੈਂ।੧੨੧। (ਹੇ ਪ੍ਰਭੂ!) ਤੂੰ ਵੱਡਿਆਂ ਵੈਰੀਆਂ ਨੂੰ ਹਰਾਉਣ ਵਾਲਾ ਹੈਂ, ਤੂੰ ਗਰੀਬਾਂ ਦਾ ਪਾਲਨਹਾਰ ('ਪਰਸਤੈ') ਹੈਂ, ਤੇਰਾ ਸਥਾਨ (ਮਕਾਨ) ਬਹੁਤ ਉੱਚਾ ਹੈ, ਤੂੰ ਧਰਤੀ ਅਤੇ ਆਕਾਸ਼ ਵਿਚ (ਭਾਵ ਸਭ ਵਿਚ) ਵਿਆਪਤ ਹੈਂ।੧੨੨। (ਹੇ ਪ੍ਰਭੂ!) ਤੂੰ ਸਭ ਨੂੰ ਪਛਾਣਨ ਵਾਲਾ (ਤਮੀਜ਼ ਕਰਨ ਵਾਲਾ) ਵਿਵੇਕੀ ਹੈਂ, ਤੂੰ ਸਭ ਵਲ ਧਿਆਨ ਦੇਣ (ਰੁਜੂ ਕਰਨ) ਵਾਲੀ ਰੁਚੀ ਦਾ ਭੰਡਾਰ ਹੈਂ, ਤੂੰ (ਸਭ ਦਾ) ਵੱਡਾ ਮਿਤਰ ਹੈਂ, ਤੂੰ ਨਿਸਚੇ ਹੀ (ਸਭ ਨੂੰ) ਰੋਜ਼ੀ ਦਿੰਦਾ ਹੈਂ।੧੨੩। (ਹੇ ਪ੍ਰਭੂ!) ਤੂੰ ਅਨੇਕ ਲਹਿਰਾਂ ਵਾਲਾ (ਸਾਗਰ) ਹੈਂ, ਤੇਰਾ ਭੇਦ ਨਹੀਂ ਪਾਇਆ ਜਾ ਸਕਦਾ, ਤੂੰ ਨਾਸ਼-ਰਹਿਤ ਹੈਂ, ਤੂੰ ਪਿਆਰਿਆਂ (ਅਜੀਜ਼ਾਂ) ਨੂੰ ਵਡਿਆਉਣ ਵਾਲਾ ਹੈਂ, ਤੂੰ ਵੈਰੀਆਂ (ਗਨੀਮਾਂ) ਤੋਂ ਕਰ ('ਖ਼ਿਰਾਜ') ਵਸੂਲ ਕਰਨ ਵਾਲਾ ਹੈਂ (ਅਰਥਾਤ ਸਭ ਤੇਰੇ ਅਧੀਨ ਹਨ)।੧੨੪। (ਹੇ ਪ੍ਰਭੂ!) ਤੇਰਾ ਸਰੂਪ ਬਿਆਨ ਰਹਿਤ ਹੈ, ਤੇਰੀ ਵਿਭੂਤੀ (ਸੰਪੱਤੀ) ਮਾਇਆ ਦੇ ਤਿੰਨਾਂ ਗੁਣਾਂ ਤੋਂ ਪਰੇ ਹੈ, ਤੇਰੇ ਹੀ ਪ੍ਰਤਾਪ ਤੋਂ ਉਪਭੋਗੀ ਸਾਮਗ੍ਰੀ ਪੈਦਾ ਹੋਈ ਹੈ, ਤੂੰ ਅੰਮ੍ਰਿਤ ('ਸੁਧਾ') ਨਾਲ ਸੰਯੁਕਤ ਹੈਂ।੧੨੫।

(ਹੇ ਪ੍ਰਭੂ!) ਤੇਰਾ ਸਰੂਪ ਸਦੀਵੀ ਹੈ, ਭੇਦ ਅਤੇ ਉਪਮਾ ਤੋਂ ਰਹਿਤ ਹੈ, ਤੂੰ ਸਭ ਨੂੰ ਉਪਜਾਉਣ ਵਾਲਾ ਹੈਂ ਅਤੇ ਸਭ ਨੂੰ ਸੁਸਜਿਤ ਕਰਨ ਵਾਲਾ ਹੈਂ। ੧੨੬। (ਹੇ ਪ੍ਰਭੂ!) ਤੂੰ ਸਾਰਿਆਂ ਦੁਆਰਾ ਪ੍ਰਨਾਮ ਕਰਨ ਯੋਗ ਹੈਂ, ਤੂੰ ਸਦਾ ਕਾਮਨਾਵਾਂ ਤੋਂ ਮੁਕਤ ਹੈਂ, ਤੂੰ (ਹਰ ਪ੍ਰਕਾਰ ਦੀਆਂ) ਰੁਕਾਵਟਾਂ ਤੋਂ ਰਹਿਤ ਸਰੂਪ ਵਾਲਾ ਹੈਂ, ਨ ਤੇਰਾ ਪਾਰਾਵਾਰ ਪਾਇਆ ਜਾ ਸਕਦਾ ਹੈ ਅਤੇ ਨ ਹੀ ਤੇਰੀ ਉਪਮਾ ਦਿੱਤੀ ਜਾ ਸਕਦੀ ਹੈ।੧੨੭। (ਹੇ ਪ੍ਰਭੂ!) ਤੂੰ ਓਅੰਕਾਰ ਸਰੂਪ ਅਤੇ ਸਭ ਦਾ ਆਦਿ ਹੈਂ, ਤੂੰ ਸਾਰਿਆਂ ਦਾ ਸਰੋਤ-ਰੂਪ ਹੈਂ, ਤੂੰ ਸ਼ਰੀਰ ਤੋਂ ਬਿਨਾ ('ਅਨੰਗ') ਅਤੇ ਨਾਮ ਤੋਂ ਰਹਿਤ ਹੈਂ, ਤੂੰ ਤਿੰਨਾਂ ਲੋਕਾਂ ਦਾ ਵਿਨਾਸ਼ਕ ਅਤੇ ਤਿੰਨਾਂ ਲੋਕਾਂ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈਂ।੧੨੮।

ਤ੍ਰਿਬਰਗੰ ਤ੍ਰਿਬਾਧੇ। ਅਗੰਜੇ ਅਗਾਧੇ।
ਸੁਭੰ ਸਰਬ ਭਾਗੇ। ਸੁ ਸਰਬਾਨੁਰਾਗੇ। ੨੭। ੧੨੯।
ਤ੍ਰਿਭੁਗਤ ਸਰੂਪ ਹੈਂ। ਅਛਿਜ ਹੈਂ ਅਛੂਤ ਹੈਂ।
ਕਿ ਨਰਕੰ ਪ੍ਰਣਾਸ ਹੈਂ। ਪ੍ਰਿਥੀਉਲ ਪ੍ਰਵਾਸ ਹੈਂ। ੨੮। ੧੩੦।
ਨਿਰੁਕਤਿ ਪ੍ਰਭਾ ਹੈਂ। ਸਦੈਵੰ ਸਦਾ ਹੈਂ।
ਬਿਭੁਗਤਿ ਸਰੂਪ ਹੈਂ। ਪ੍ਰਜੁਗਤਿ ਅਨੂਪ ਹੈਂ। ੨੯। ੧੩੧।
ਨਿਰੁਕਤਿ ਸਦਾ ਹੈਂ। ਬਿਭੁਗਤਿ ਪ੍ਰਭਾ ਹੈਂ।
ਅਨਉਕਤਿ ਸਰੂਪ ਹੈਂ। ਪ੍ਰਜੁਗਤਿ ਅਨੂਪ ਹੈਂ। ੩੦। ੧੩੨।

*ਚਾਚਰੀ ਛੰਦ*

ਅਭੰਗ ਹੈਂ। ਅਨੰਗ ਹੈਂ।
ਅਭੇਖ ਹੈਂ। ਅਲੇਖ ਹੈਂ। ੧। ੧੩੩।
ਅਭਰਮ ਹੈਂ। ਅਕਰਮ ਹੈਂ।
ਅਨਾਦਿ ਹੈਂ। ਜੁਗਾਦਿ ਹੈਂ। ੨। ੧੩੪।
ਅਜੈ ਹੈਂ। ਅਬੈ ਹੈਂ।
ਅਭੂਤ ਹੈਂ। ਅਧੂਤ ਹੈਂ। ੩। ੧੩੫।
ਅਨਾਸ ਹੈਂ। ਉਦਾਸ ਹੈਂ।
ਅਧੰਧ ਹੈਂ। ਅਬੰਧ ਹੈਂ। ੪। ੧੩੬।

ਅਭਗਤ ਹੈਂ। ਬਿਰਕਤ ਹੈਂ।
ਅਨਾਸ ਹੈਂ। ਪ੍ਰਕਾਸ ਹੈਂ। ੫। ੧੩੭।
ਨਿਚਿੰਤ ਹੈਂ। ਸੁਨਿੰਤ ਹੈਂ।
ਅਲਿਖ ਹੈਂ। ਅਦਿਖ ਹੈਂ। ੬। ੧੩੮।
ਅਲੇਖ ਹੈਂ। ਅਭੇਖ ਹੈਂ।
ਅਢਾਹ ਹੈਂ। ਅਗਾਹ ਹੈਂ। ੭। ੧੩੯।
ਅਸੰਭ ਹੈਂ। ਅਗੰਭ ਹੈਂ।
ਅਨੀਲ ਹੈਂ। ਅਨਾਦਿ ਹੈਂ। ੮। ੧੪੦।
ਅਨਿਤ ਹੈਂ। ਸੁਨਿਤ ਹੈਂ।
ਅਜਾਤ ਹੈਂ। ਅਜਾਦਿ ਹੈਂ। ੯। ੧੪੧।

*ਚਰਪਟ ਛੰਦ। ਤ੍ਵਪ੍ਰਸਾਦਿ*

ਸਰਬੰ ਹੰਤਾ। ਸਰਬੰ ਗੰਤਾ।
ਸਰਬੰ ਖਿਆਤਾ। ਸਰਬੰ ਗਿਆਤਾ। ੧। ੧੪੨।
ਸਰਬੰ ਹਰਤਾ। ਸਰਬੰ ਕਰਤਾ।
ਸਰਬੰ ਪ੍ਰਾਣੰ। ਸਰਬੰ ਤ੍ਰਾਣੰ। ੨। ੧੪੩ ।
ਸਰਬੰ ਕਰਮੰ। ਸਰਬੰ ਧਰਮੰ।
ਸਰਬੰ ਜੁਗਤਾ। ਸਰਬੰ ਮੁਕਤਾ। ੩। ੧੪੪।



(ਹੇ ਪ੍ਰਭੂ!) ਤੂੰ ਤਿੰਨ ਵਰਗਾਂ (ਅਰਥ, ਧਰਮ ਅਤੇ ਕਾਮ) ਵਾਲਾ ਅਤੇ ਤਿੰਨਾਂ ਲੋਕਾਂ ਨੂੰ ਬੰਨ੍ਹਣ ਵਾਲਾ (ਅਧੀਨ ਰਖਣ ਵਾਲਾ) ਹੈਂ, ਤੂੰ ਨਾਸ਼ ਤੋਂ ਰਹਿਤ ਅਤੇ ਅਥਾਹ ਹੈਂ, ਤੂੰ (ਸੰਸਾਰ ਦੇ) ਸਾਰਿਆਂ ਹਿੱਸਿਆਂ ਵਿਚ ਸ਼ੋਭਾਇਮਾਨ ਹੈਂ, ਤੂੰ ਸਭ ਨੂੰ ਪਿਆਰ ਕਰਨ ਵਾਲਾ ਹੈਂ।੧੨੯। (ਹੇ ਪ੍ਰਭੂ!) ਤੇਰਾ ਸਰੂਪ ਤਿੰਨਾਂ ਲੋਕਾਂ ਨੂੰ ਭੋਗਣ ਵਾਲਾ (ਆਨੰਦ-ਦਾਇਕ) ਹੈ, ਤੇਰਾ ਰੂਪ ਵਿਨਾਸ਼ (ਛਿਜਣ) ਤੋਂ ਰਹਿਤ ਅਤੇ ਪਵਿਤਰ ਹੈ, ਤੂੰ ਨਰਕ ਨੂੰ ਨਸ਼ਟ ਕਰਨ ਵਾਲਾ ਅਤੇ ਪ੍ਰਿਥਵੀ ਉਤੇ ਨਿਵਾਸ ਕਰਨ ਵਾਲਾ ਹੈਂ।੧੩੦। (ਹੇ ਪ੍ਰਭੂ!) ਨ ਵਰਣਨ ਕੀਤੇ ਜਾ ਸਕਣ ਵਾਲਾ ਤੇਰਾ ਤੇਜ ਹੈ, ਤੂੰ ਸਦਾ ਵਰਤਮਾਨ ਹੈਂ, ਤੂੰ ਹੀ ਸਾਰੀ ਭੋਗਣਯੋਗ ਸਾਮਗ੍ਰੀ ਹੈਂ, ਤੂੰ ਸਾਰਿਆਂ ਨਾਲ ਸੰਯੁਕਤ ਅਤੇ ਉਪਮਾ ਤੋਂ ਰਹਿਤ ਹੈਂ। ੧੩੧। (ਹੇ ਪ੍ਰਭੂ!) ਤੂੰ ਸਦਾ ਵਰਣਨ ਤੋਂ ਪਰੇ ਹੈਂ, ਤੇਰੀ ਸੋਭਾ ਵੱਖ ਵੱਖ ਤਰ੍ਹਾਂ ਦੀ ਹੈ, ਤੇਰਾ ਸਰੂਪ ਉਕਤੀ-ਜੁਗਤੀ ਤੋਂ ਰਹਿਤ ਹੈ, ਤੂੰ ਸਭ ਨਾਲ ਸੰਯੁਕਤ ਹੈਂ ਅਤੇ ਉਪਮਾ ਦੇਣ ਦੀ ਸੀਮਾ ਤੋਂ ਪਰੇ ਹੈਂ।੧੩੨।

*ਚਾਚਰੀ ਛੰਦ*

(ਹੇ ਪ੍ਰਭੂ!) ਤੂੰ ਨਾਸ਼-ਰਹਿਤ ਹੈਂ, ਤੂੰ ਸ਼ਰੀਰ ਰਹਿਤ ਹੈਂ, ਤੂੰ ਭੇਖ ਤੋਂ ਬਿਨਾ ਹੈਂ, ਤੂੰ ਲੇਖੇ ਤੋਂ ਬਾਹਰ ਹੈਂ।੧੩੩। (ਹੇ ਪ੍ਰਭੂ!) ਤੂੰ ਭਰਮ-ਰਹਿਤ ਹੈਂ, ਤੂੰ ਕਰਮ-ਰਹਿਤ ਹੈਂ, ਤੂੰ ਆਦਿ ਤੋਂ ਬਿਨਾ ਹੈਂ, ਤੂੰ ਯੁਗਾਂ ਦੇ ਆਰੰਭ ਤੋਂ ਪਹਿਲਾਂ ਦਾ ਹੈਂ।੧੩੪। (ਹੇ ਪ੍ਰਭੂ!) ਤੂੰ ਜਿਤਿਆ ਨਹੀਂ ਜਾ ਸਕਦਾ, ਤੂੰ ਆਯੂ-ਰਹਿਤ ਹੈਂ, ਤੂੰ ਪੰਜ ਤੱਤ੍ਵਾਂ ਤੋਂ ਮੁਕਤ ਹੈਂ, ਤੂੰ ਡੁਲਾਇਮਾਨ ਨਹੀਂ ਹੁੰਦਾ।੧੩੫। (ਹੇ ਪ੍ਰਭੂ!) ਤੂੰ ਨਾਸ਼-ਰਹਿਤ ਹੈਂ, ਤੂੰ (ਸਭ ਤੋਂ) ਉਪਰਾਮ ਹੈਂ, ਤੂੰ ਸੰਸਾਰਿਕ ਧੰਧਿਆਂ ਤੋਂ ਪਰੇ ਹੈਂ, ਤੂੰ ਬੰਧਨਾਂ ਤੋਂ ਮੁਕਤ ਹੈਂ।੧੩੬।

(ਹੇ ਪ੍ਰਭੂ!) ਤੂੰ ਕਿਸੇ ਦੀ ਭਗਤੀ ਨਹੀਂ ਕਰਦਾ, ਤੂੰ ਵਿਰਕਤ ਹੈਂ, ਤੂੰ ਇੱਛਾ (ਆਸ) ਤੋਂ ਮੁਕਤ ਹੈਂ, ਤੂੰ ਪ੍ਰਕਾਸ਼ ਰੂਪ ਹੈਂ।੧੩੭। (ਹੇ ਪ੍ਰਭੂ!) ਤੂੰ ਚਿੰਤਾ ਤੋਂ ਮੁਕਤ ਹੈਂ, ਤੂੰ ਸਦਾ ਸਦੀਵੀ ਹੈਂ, ਤੂੰ ਲਿਖਿਆ ਨਹੀਂ ਜਾ ਸਕਦਾ, ਤੂੰ ਵੇਖਿਆ ਨਹੀਂ ਜਾ ਸਕਦਾ।੧੩੮। (ਹੇ ਪ੍ਰਭੂ!) ਤੂੰ ਲੇਖੇ ਤੋਂ ਬਾਹਰ ਹੈਂ, ਤੂੰ ਭੇਖਾਂ ਤੋਂ ਰਹਿਤ ਹੈਂ, ਤੈਨੂੰ ਕੋਈ ਡਿਗਾ (ਢਾਹ) ਨਹੀਂ ਸਕਦਾ (ਜਾਂ ਤੇਰਾ ਕੋਈ ਕੰਢਾ ਜਾਂ ਕਿਨਾਰਾ ਨਹੀਂ ਹੈ), ਤੇਰਾ ਕੋਈ ਪਾਰਾਵਾਰ ਨਹੀਂ ਹੈ।੧੩੯। (ਹੇ ਪ੍ਰਭੂ!) ਤੂੰ ਜਨਮ ('ਸੰਭ') ਤੋਂ ਰਹਿਤ ਹੈਂ, ਤੂੰ (ਮਨ-ਬਾਣੀ ਦੀ) ਪਹੁੰਚ ਤੋਂ ਪਰੇ ਹੈਂ, ਤੂੰ ਗਿਣਤੀ ਦੀ ਸੀਮਾ ਤੋਂ ਪਰੇ ਹੈਂ, ਤੇਰਾ ਕੋਈ ਆਦਿ ਨਹੀਂ ਹੈ।੧੪੦। (ਹੇ ਪ੍ਰਭੂ!) ਤੂੰ ਸਦੀਵੀ ਰੂਪ ਵਾਲਾ ਹੈਂ, ਤੂੰ ਸਦਾ ਕਾਇਮ-ਦਾਇਮ ਹੈਂ, ਤੂੰ ਜਨਮ-ਮਰਨ ਤੋਂ ਮੁਕਤ ਹੈਂ, ਤੂੰ ਸਦਾ ਆਜ਼ਾਦ (ਸੁਤੰਤਰ) ਹੈਂ।੧੪੧।

*ਚਰਪਟ ਛੰਦ। ਤੇਰੀ ਕ੍ਰਿਪਾ ਨਾਲ*

(ਹੇ ਪ੍ਰਭੂ!) ਤੂੰ ਸਭ ਨੂੰ ਮਾਰਨ ਵਾਲਾ ਹੈਂ, ਤੂੰ ਸਭ ਨੂੰ ਜਾਣਨ ਵਾਲਾ ਹੈ, ਤੂੰ ਸਭ ਵਿਚ ਪ੍ਰਸਿੱਧ ('ਖਿਆਤਾ') ਹੈਂ, ਤੂੰ ਸਭ ਬਾਰੇ ਜਾਣਕਾਰ ਹੈਂ।੧੪੨। (ਹੇ ਪ੍ਰਭੂ!) ਤੂੰ ਸਭ ਦਾ ਜੀਵਨ ਲੈਣ ਵਾਲਾ ਅਤੇ ਸਭ ਦਾ ਕਰਤਾ ਹੈਂ, ਤੂੰ ਸਭ ਦਾ ਪ੍ਰਾਣ (ਜੀਵਨ) ਅਤੇ ਸਭ ਦਾ ਤ੍ਰਾਣ (ਬਲ) ਹੈਂ।੧੪੩। (ਹੇ ਪ੍ਰਭੂ!) ਤੂੰ ਸਭ ਦਾ ਕਰਮ-ਸਰੂਪ ਹੈਂ, ਤੂੰ ਸਭ ਧਰਮਾਂ ਵਿਚ ਮੌਜੂਦ ਹੈਂ, ਤੂੰ ਸਭ ਨਾਲ ਸੰਯੁਕਤ ਹੈਂ ਅਤੇ ਸਾਰਿਆਂ ਤੋਂ ਮੁਕਤ ਹੈਂ।੧੪੪।

*ਰਸਾਵਲ ਛੰਦ। ਤ੍ਵਪ੍ਰਸਾਦਿ*

ਨਮੋ ਨਰਕ ਨਾਸੇ। ਸਦੈਵੰ ਪ੍ਰਕਾਸੇ।
ਅਨੰਗੰ[1] ਸਰੂਪੇ। ਅਭੰਗੰ[2] ਬਿਭੂਤੇ। ੧। ੧੪੫।
ਪ੍ਰਮਾਥੰ ਪ੍ਰਮਾਥੇ। ਸਦਾ ਸਰਬ ਸਾਥੇ।
ਅਗਾਧ ਸਰੂਪੇ। ਨ੍ਰਿਬਾਧ ਬਿਭੂਤੇ। ੨। ੧੪੬।
ਅਨੰਗੀ ਅਨਾਮੇ। ਤ੍ਰਿਭੰਗੀ ਤ੍ਰਿਕਾਮੇ।
ਨ੍ਰਿਭੰਗੀ ਸਰੂਪੇ। ਸਰਬੰਗੀ ਅਨੂਪੇ। ੩। ੧੪੭।
ਨ ਪੋਤ੍ਰੈ ਨ ਪੁਤ੍ਰੈ। ਨ ਸਤ੍ਰੈ ਨ ਮਿਤ੍ਰੈ।
ਨ ਤਾਤੈ ਨ ਮਾਤੈ। ਨ ਜਾਤੈ ਨ ਪਾਤੈ। ੪। ੧੪੮।
ਨ੍ਰਿਸਾਕੰ ਸਰੀਕ ਹੈਂ। ਅਮਿਤੋ ਅਮੀਕ ਹੈਂ।
ਸਦੈਵੰ ਪ੍ਰਭਾ ਹੈਂ। ਅਜੈ ਹੈਂ ਅਜਾ ਹੈਂ। ੫। ੧੪੯।

*ਭਗਵਤੀ ਛੰਦ। ਤ੍ਵਪ੍ਰਸਾਦਿ*

ਕਿ ਜਾਹਿਰ ਜਹੂਰ ਹੈਂ। ਕਿ ਹਾਜਿਰ ਹਜੂਰ ਹੈਂ।
ਹਮੇਸੁਲ ਸਲਾਮ ਹੈਂ। ਸਮਸਤੁਲ ਕਲਾਮ ਹੈਂ। ੧। ੧੫੦।
ਕਿ ਸਾਹਿਬ ਦਿਮਾਗ ਹੈਂ। ਕਿ ਹੁਸਨੁਲ ਚਰਾਗ ਹੈਂ।
ਕਿ ਕਾਮਲ ਕਰੀਮ ਹੈਂ। ਕਿ ਰਾਜਕ ਰਹੀਮ ਹੈਂ। ੨। ੧੫੧।[3]
ਕਿ ਰੋਜੀ ਦਿਹਿੰਦ ਹੈਂ। ਕਿ ਰਾਜਕ ਰਹਿੰਦ ਹੈਂ।
ਕਰੀਮੁਲ ਕਮਾਲ ਹੈਂ। ਕਿ ਹੁਸਨੁਲ ਜਮਾਲ ਹੈਂ। ੩। ੧੫੨।
ਗਨੀਮੁਲ ਖਿਰਾਜ ਹੈਂ। ਗਰੀਬੁਲ ਨਿਵਾਜ ਹੈਂ।
ਹਰੀਫੁਲ ਸਿਕੰਨ ਹੈਂ। ਹਿਰਾਸੁਲ ਫਿਕੰਨ ਹੈਂ। ੪। ੧੫੩।
ਕਲੰਕੰ ਪ੍ਰਣਾਸ ਹੈਂ। ਸਮਸਤੁਲ ਨਿਵਾਸ ਹੈਂ।
ਅਗੰਜੁਲ ਗਨੀਮ ਹੈਂ। ਰਜਾਇਕ ਰਹੀਮ ਹੈ। ੫। ੧੫੪।
ਸਮਸਤੁਲ ਜੁਬਾਂ ਹੈਂ। ਕਿ ਸਾਹਿਬ ਕਿਰਾ ਹੈਂ।
ਕਿ ਨਰਕੰ ਪ੍ਰਣਾਸ ਹੈਂ। ਬਹਿਸਤੁਲ ਨਿਵਾਸ ਹੈਂ। ੬। ੧੫੫।

ਕਿ ਸਰਬੁਲ ਗਵੰਨ ਹੈਂ। ਹਮੇਸੁਲ ਰਵੰਨ ਹੈ।
ਤਮਾਮੁਲ ਤਮੀਜ ਹੈਂ। ਸਮਸਤੁਲ ਅਜੀਜ ਹੈਂ। ੭। ੧੫੬।
ਪਰੰ ਪਰਮ ਈਸ ਹੈਂ। ਸਮਸਤੁਲ ਅਦੀਸ ਹੈਂ।
ਅਦੇਸੁਲ ਅਲੇਖ ਹੈਂ। ਹਮੇਸੁਲ ਅਭੇਖ ਹੈਂ। ੮। ੧੫੭।
ਜਮੀਨੁਲ ਜਮਾਂ ਹੈਂ। ਅਮੀਕੁਲ[4] ਇਮਾਂ ਹੈਂ।
ਕਰੀਮੁਲ ਕਮਾਲ ਹੈਂ। ਕਿ ਜੁਰਅਤ ਜਮਾਲ ਹੈਂ। ੯। ੧੫੮।
ਕਿ ਅਚਲੰ ਪ੍ਰਕਾਸ ਹੈਂ। ਕਿ ਅਮਿਤੋ ਸੁਬਾਸ ਹੈਂ।
ਕਿ ਅਜਬ ਸਰੂਪ ਹੈਂ। ਕਿ ਅਮਿਤੋ ਬਿਭੂਤਿ ਹੈਂ। ੧੦। ੧੫੯।

---

੧ 'ਅਨੰਗੀ' ੨. 'ਅਭੰਗੀ' ੩. ਕਈ ਬੀੜਾਂ ਵਿਚ ਇਥੇ ਛੰਦ ਅੰਕ ਨ ਦੇ ਕੇ ਅੱਠ ਚਰਣਾਂ ਤੋਂ ਬਾਦ ਛੰਦ ਅੰਕ ੧੫੦ ਦਿੱਤਾ ਹੋਇਆ ਹੈ ਜਿਸ ਕਰਕੇ ਛੰਦ ਗਿਣਤੀ ਇਕ ਘਟ ਹੋ ਗਈ ਹੈ ੪. 'ਅਨੀਕੁਲ'



*ਰਸਾਵਲ ਛੰਦ। ਤੇਰੀ ਕ੍ਰਿਪਾ ਨਾਲ*

ਹੇ ਨਰਕਾਂ ਨੂੰ ਨਸ਼ਟ ਕਰਨ ਵਾਲੇ! ਹੇ ਸਦਾ ਪ੍ਰਕਾਸ਼ਿਤ ਰਹਿਣ ਵਾਲੇ! ਹੇ ਸ਼ਰੀਰ-ਰਹਿਤ ਰੂਪ ਵਾਲੇ! ਹੇ ਨਸ਼ਟ ਨ ਹੋਣ ਵਾਲੀ ਸੰਪੱਤੀ ਵਾਲੇ! (ਤੈਨੂੰ) ਨਮਸਕਾਰ ਹੈ।੧੪੫। ਹੇ ਦੁਖ ਦੇਣ ਵਾਲਿਆਂ ਨੂੰ ਨਸ਼ਟ ਕਰਨ ਵਾਲੇ! ਹੇ ਸਦਾ ਸਭ ਦੇ ਮੱਦਦਗਾਰ ਹੋਣ ਵਾਲੇ! ਹੇ ਸਦਾ ਅਗਾਧ ਸਰੂਪ ਵਾਲੇ! ਹੇ ਨਿਰਵਿਘਨ ਸੰਪੱਤੀ ਵਾਲੇ! (ਤੈਨੂੰ ਨਮਸਕਾਰ ਹੈ)।੧੪੬। ਹੇ ਅੰਗ (ਸ਼ਰੀਰ) ਅਤੇ ਨਾਮ ਤੋਂ ਰਹਿਤ! ਹੇ ਤਿੰਨਾਂ ਲੋਕਾਂ ਨੂੰ ਨਸ਼ਟ ਕਰਨ ਵਾਲੇ ਅਤੇ ਤਿੰਨਾਂ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲੇ! ਹੇ ਅਵਿਨਾਸ਼ੀ ਸਰੂਪ ਵਾਲੇ! ਹੇ ਸਾਰਿਆਂ ਦੇ ਸਾਥੀ ਅਤੇ ਉਪਮਾ ਤੋਂ ਰਹਿਤ! (ਤੈਨੂੰ ਨਮਸਕਾਰ ਹੈ)।੧੪੭। (ਹੇ ਪ੍ਰਭੂ!) ਤੇਰਾ ਨ ਕੋਈ ਪੁੱਤਰ ਹੈ ਅਤੇ ਨ ਹੀ ਪੋਤਰਾ, ਨ ਕੋਈ ਵੈਰੀ ਹੈ ਅਤੇ ਨ ਹੀ ਕੋਈ ਮਿਤਰ ਹੈ, ਨ ਤੇਰਾ ਕੋਈ ਪਿਤਾ ਹੈ ਨ ਮਾਤਾ, ਨ ਤੇਰੀ ਕੋਈ ਜਾਤਿ ਹੈ ਅਤੇ ਨ ਹੀ ਭਾਈਚਾਰਾ।੧੪੮। (ਹੇ ਪ੍ਰਭੂ!) ਤੇਰਾ ਨ ਤਾਂ ਕੋਈ ਸਾਕ ਹੈ, ਨ ਹੀ ਸ਼ਰੀਕ ਹੈ, ਤੂੰ ਅਮਿਤ ਅਤੇ ਅਪਾਰ ਹੈਂ, ਤੂੰ ਸਦਾ ਪ੍ਰਕਾਸ਼ਮਾਨ ਹੈਂ, ਤੂੰ ਅਜਿਤ ਅਤੇ ਅਜਨਮਾ ਹੈਂ।੧੪੯।

*ਭਗਵਤੀ ਛੰਦ। ਤੇਰੀ ਕ੍ਰਿਪਾ ਨਾਲ*

(ਹੇ ਪ੍ਰਭੂ!) ਤੂੰ ਪ੍ਰਗਟ ਰੂਪ ਵਿਚ ਪ੍ਰਕਾਸ਼ਮਾਨ ਹੈਂ, ਤੂੰ ਸਾਹਮਣੇ ਮੌਜੂਦ ਹੈਂ, ਤੂੰ ਹਮੇਸ਼ਾ ਸਲਾਮਤ ਹੈਂ ਅਤੇ ਸਭ ਵਿਚ ਤੇਰੇ ਹੀ ਬੋਲ ('ਕਲਾਮ') ਹਨ।੧੫੦। (ਹੇ ਪ੍ਰਭੂ!) ਤੂੰ ਸ੍ਰੇਸ਼ਠ ਬੁੱਧੀ ਦਾ ਮਾਲਕ ਹੈਂ, ਤੂੰ ਹੁਸਨ ਦਾ ਦੀਪਕ ਹੈਂ, ਤੂੰ ਪਰਮ ਬਖਸ਼ਿੰਦ ਹੈਂ, ਤੂੰ ਰੋਜ਼ੀ ਦੇਣ ਵਾਲਾ ਦਿਆਲੂ ਹੈਂ।੧੫੧। (ਹੇ ਪ੍ਰਭੂ!) ਤੂੰ ਰੋਜ਼ੀ ਦੇਣ ਵਾਲਾ ਹੈਂ, ਤੂੰ ਮੁਕਤੀ ਪ੍ਰਦਾਨ ਕਰਨ ਵਾਲਾ ਦਇਆਵਾਨ ਹੈਂ, ਤੂੰ ਸ੍ਰੇਸ਼ਠ ('ਕਮਾਲ') ਕ੍ਰਿਪਾਲੂ ਹੈਂ, ਤੂੰ ਅਤਿਅੰਤ ਸੁੰਦਰ ਹੈਂ।੧੫੨। (ਹੇ ਪ੍ਰਭੂ!) ਤੂੰ ਵੈਰੀਆਂ ਤੋਂ ਵੀ ਕਰ ਵਸੂਲਣ ਵਾਲਾ ਹੈਂ (ਅਰਥਾਤ ਸਭ ਨੂੰ ਅਧੀਨ ਰਖਣ ਵਾਲਾ ਹੈਂ), ਤੂੰ ਗ਼ਰੀਬਾਂ ਨੂੰ ਵਡਿਆਉਣ ਵਾਲਾ ਹੈਂ, ਤੂੰ ਵੈਰੀਆਂ ਦਾ ਨਾਸ਼ਕ ਹੈਂ, ਤੂੰ ਭੈ ਨੂੰ ਪਰੇ ਸੁਟਣ ਵਾਲਾ ('ਫਿਕੰਨ') ਹੈਂ।੧੫੩। (ਹੇ ਪ੍ਰਭੂ!) ਤੂੰ ਕਲੰਕ ਨੂੰ ਨਸ਼ਟ ਕਰਨ ਵਾਲਾ ਹੈਂ, ਤੂੰ ਸਾਰਿਆਂ ਵਿਚ ਵਸਦਾ ਹੈਂ, ਤੂੰ ਵੈਰੀਆਂ ('ਗਨੀਮ') ਤੋਂ ਨਸ਼ਟ ਹੋਣ ਵਾਲਾ ਨਹੀਂ ਹੈਂ, ਤੂੰ ਸਭ ਨੂੰ ਰੋਜ਼ੀ ਦੇਣ ਵਾਲਾ ਮਿਹਰਬਾਨ ਹੈਂ।੧੫੪। (ਹੇ ਪ੍ਰਭੂ!) ਤੂੰ ਸਾਰਿਆਂ ਦੀ ਬੋਲੀ ਹੈਂ (ਅਰਥਾਤ ਸਭ ਵਿਚ ਤੂੰ ਹੀ ਬੋਲ ਰਿਹਾ ਹੈਂ), ਤੂੰ ਸ਼ੁਭ ਸ਼ਗਨਾਂ ('ਕਿਰਾ') ਦਾ ਸੁਆਮੀ ਹੈਂ, ਤੂੰ ਨਰਕਾਂ ਨੂੰ ਨਸ਼ਟ ਕਰਨ ਵਾਲਾ ਹੈਂ, ਤੂੰ ਬਹਿਸ਼ਤ (ਸੁਅਰਗ) ਵਿਚ ਨਿਵਾਸ ਕਰਦਾ ਹੈਂ।੧੫੫।

(ਹੇ ਪ੍ਰਭੂ!) ਤੂੰ ਸਭ ਵਿਚ ਗਮਨ ਕਰਦਾ ਹੈਂ, ਤੂੰ ਹਮੇਸ਼ਾ (ਸਭ ਵਿਚ) ਵਿਆਪਤ ਹੋਣ ਵਾਲਾ ਹੈਂ, ਤੂੰ ਸਭ ਦੀ ਪਛਾਣ ਰਖਦਾ ਹੈਂ, ਤੂੰ ਸਭ ਦਾ ਪਿਆਰਾ ਹੈਂ।੧੫੬। (ਹੇ ਪ੍ਰਭੂ!) ਤੂੰ ਪਰਮ ਸ੍ਰੇਸ਼ਠ ਸੁਆਮੀ ਹੈਂ, ਤੂੰ ਸਭ ਲਈ ਅਦ੍ਰਿਸ਼ ਹੈਂ, ਤੂੰ ਦੇਸਾਂ ਤੋਂ ਰਹਿਤ ਅਤੇ ਲੇਖੇ ਤੋਂ ਰਹਿਤ ਹੈਂ, ਤੂੰ ਸਦਾ ਭੇਖਾਂ ਤੋਂ ਰਹਿਤ ਹੈਂ।੧੫੭। (ਹੇ ਪ੍ਰਭੂ!) ਤੂੰ ਧਰਤੀ ਅਤੇ ਆਕਾਸ਼ ਵਿਚ ਵਿਆਪਤ ਹੈਂ, ਤੂੰ ਗਹਿਰ ਗੰਭੀਰ ਧਰਮ ਵਾਲਾ ਹੈਂ, ਤੂੰ ਸ੍ਰੇਸ਼ਠ ਕ੍ਰਿਪਾਲੂ ਹੈਂ, ਤੂੰ ਸਾਹਸ ('ਜੁਰਅਤ') ਦਾ ਤੇਜ ਹੈਂ।੧੫੮। (ਹੇ ਪ੍ਰਭੂ!) ਤੂੰ ਅਚਲ ਪ੍ਰਕਾਸ਼ ਵਾਲਾ ਹੈਂ, ਤੂੰ ਅਮਿਤ ਸੁਗੰਧ ਵਾਲਾ ਹੈਂ, ਤੂੰ ਅਦਭੁਤ ਰੂਪ ਵਾਲਾ ਹੈਂ, ਤੂੰ ਅਸੀਮ ਸੰਪੱਤੀ ਵਾਲਾ ਹੈਂ।੧੫੯।

ਕਿ ਅਮਿਤੋ ਪਸਾ ਹੈਂ। ਕਿ ਆਤਮ ਪ੍ਰਭਾ ਹੈਂ।
ਕਿ ਅਚਲੰ ਅਨੰਗ ਹੈਂ। ਕਿ ਅਮਿਤੋ ਅਭੰਗ ਹੈਂ। ੧੧। ੧੯੦।

*ਮਧੁਭਾਰ ਛੰਦ। ਤ੍ਵਪ੍ਰਸਾਦਿ*

ਮੁਨਿ ਮਨਿ ਪ੍ਰਨਾਮ। ਗੁਨਿ ਗਨ ਮੁਦਾਮ।
ਅਰਿ ਬਰ ਅਗੰਜ। [1]ਹਰਿ ਨਰ ਪ੍ਰਭੰਜ[1]। ੧। ੧੯੧।
ਅਨ ਗਨ ਪ੍ਰਨਾਮ। ਮੁਨਿ ਮਨਿ ਸਲਾਮ।
ਹਰਿ ਨਰ ਅਖੰਡ। ਬਰ ਨਰ ਅਮੰਡ। ੨। ੧੯੨।
ਅਨਭਵ ਅਨਾਸ। ਮੁਨਿ ਮਨਿ ਪ੍ਰਕਾਸ।
ਗੁਨਿ ਗਨ ਪ੍ਰਨਾਮ। ਜਲ ਥਲ ਮੁਦਾਮ। ੩। ੧੯੩।
ਅਨਛਿਜ ਅੰਗ। ਆਸਨ ਅਭੰਗ।
ਉਪਮਾ ਅਪਾਰ। ਗਤਿ ਮਿਤਿ ਉਦਾਰ। ੪। ੧੯੪।
ਜਲ ਥਲ ਅਮੰਡ। ਦਿਸ ਵਿਸ ਅਭੰਡ।
ਜਲ ਥਲ ਮਹੰਤ। ਦਿਸ ਵਿਸ ਬਿਅੰਤ। ੫। ੧੯੫।

ਅਨਭਵ ਅਨਾਸ। ਧ੍ਰਿਤ ਧਰ ਧੁਰਾਸ।
ਆਜਾਨ ਬਾਹੁ। ਏਕੈ ਸਦਾਹੁ। ੬। ੧੯੬।
ਓਅੰਕਾਰ ਆਦਿ। ਕਥਨੀ ਅਨਾਦਿ।
ਖਲ ਖੰਡ ਖਿਆਲ। ਗੁਰ ਬਰ ਅਕਾਲ। ੭। ੧੯੭।

ਘਰਿ ਘਰਿ ਪ੍ਰਨਾਮ। ਚਿਤ ਚਰਨ ਨਾਮ।
ਅਨਛਿਜ ਗਾਤ। ਆਜਿਜ ਨ ਬਾਤ। ੮। ੧੯੮।
ਅਨਝੰਝ ਗਾਤ। ਅਨਰੰਜ ਬਾਤ।
ਅਨਟੁਟ ਭੰਡਾਰ। ਅਨਠਟ ਅਪਾਰ। ੯। ੧੯੯।
ਆਡੀਠ ਧਰਮ। ਅਤਿ ਢੀਠ ਕਰਮ।
ਅਨਬ੍ਰਣ ਅਨੰਤ। ਦਾਤਾ ਮਹੰਤ। ੧੦। ੨੦੦।

*ਹਰਿ ਬੋਲ ਮਨਾ ਛੰਦ। ਤ੍ਵਪ੍ਰਸਾਦਿ*

ਕਰੁਣਾਲਯ ਹੈਂ। ਅਰਿ ਘਾਲਯ ਹੈਂ।
ਖਲ ਖੰਡਨ ਹੈਂ। ਮਹਿ ਮੰਡਨ ਹੈਂ। ੧। ੨੦੧।
ਜਗਤੇਸ੍ਵਰ ਹੈਂ। ਪਰਮੇਸ੍ਵਰ ਹੈਂ।
ਕਲਿ ਕਾਰਣ ਹੈਂ। ਸਰਬ ਉਬਾਰਣ ਹੈਂ। ੨। ੨੦੨।
ਧ੍ਰਿਤ ਕੇ ਧਰਣ ਹੈਂ। ਜਗ ਕੇ ਕਰਣ ਹੈਂ।
ਮਨ ਮਾਨਿਯ ਹੈਂ। ਜਗ ਜਾਨਿਯ ਹੈਂ। ੩। ੨੦੩।
ਸਰਬੰ ਭਰ ਹੈਂ। ਸਰਬੰ ਕਰ ਹੈਂ।
ਸਰਬ ਪਾਸਿਯ ਹੈਂ। ਸਰਬ ਨਾਸਿਯ ਹੈਂ। ੪। ੨੦੪।

---
੧. 'ਨਰ ਬਰ ਅਭੰਜ'



(ਹੇ ਪ੍ਰਭੂ!) ਤੂੰ ਅਸੀਮ ਪਸਾਰ ਵਾਲਾ ਹੈਂ, ਤੂੰ ਆਪਣੇ ਆਪ ਪ੍ਰਕਾਸ਼ਵਾਨ ਹੈਂ, ਤੂੰ ਅਚਲ ਅਤੇ ਸ਼ਰੀਰ-ਰਹਿਤ ਹੈਂ, ਤੂੰ ਅਨੰਤ ਅਤੇ ਅਵਿਨਾਸ਼ੀ ਹੈਂ।੧੯੦।

*ਮਧੁਭਾਰ ਛੰਦ। ਤੇਰੀ ਕ੍ਰਿਪਾ ਨਾਲ*

(ਹੇ ਪ੍ਰਭੂ!)ਤੈਨੂੰ ਮੁਨੀ ਮਨ ਵਿਚ ਪ੍ਰਨਾਮ ਕਰਦੇ ਹਨ, ਤੂੰ ਸਦਾ ਗੁਣਾਂ ਦਾ ਸੁਆਮੀ ਹੈ, ਤੂੰ ਵੱਡੇ ਵੈਰੀਆਂ ਲਈ ਵੀ ਅਜਿਤ ਹੈਂ, ਹੇ ਹਰਿ! (ਤੂੰ) ਸਭ ਮਨੁੱਖਾਂ ਨੂੰ ਨਸ਼ਟ ਕਰਨ ਦੇ ਸਮਰਥ ਹੈਂ।੧੯੧। (ਹੇ ਪ੍ਰਭੂ!) ਤੈਨੂੰ ਅਨੇਕ ਜੀਵ ਜੁਹਾਰ ਕਰਦੇ ਹਨ, ਤੈਨੂੰ ਮੁਨੀ ਲੋਕ ਮਨ ਵਿਚ ਪ੍ਰਨਾਮ ਕਰਦੇ ਹਨ, ਹੇ ਹਰਿ! (ਤੂੰ) ਨ ਖੰਡਿਤ ਕੀਤੇ ਜਾ ਸਕਣ ਵਾਲਾ ਨਰ ਸ੍ਰੇਸ਼ਠ ਹੈਂ, ਤੂੰ ਬਿਨਾ ਸਥਾਪਿਤ ਕੀਤੇ ਸ੍ਰੇਸ਼ਠ ਪੁਰਸ਼ ਹੈਂ।੧੯੨। (ਹੇ ਪ੍ਰਭੂ!) ਤੂੰ ਨ ਨਸ਼ਟ ਹੋਣ ਵਾਲੇ ਸੁਤਹ ਗਿਆਨ ਵਾਲਾ ਹੈਂ, ਤੂੰ ਮੁਨੀਆਂ ਦੇ ਮਨ ਦਾ ਪ੍ਰਕਾਸ਼ (ਗਿਆਨ) ਵੀ ਹੈਂ, ਹੇ ਗੁਣਾਂ ਦੇ ਭੰਡਾਰ! (ਤੈਨੂੰ ਮੇਰਾ) ਪ੍ਰਨਾਮ ਹੈ, ਤੂੰ ਜਲ ਥਲ ਵਿਚ ਸਦਾ ਮੌਜੂਦ ਹੈਂ। ੧੯੩। (ਹੇ ਪ੍ਰਭੂ!) ਤੇਰਾ ਸਰੂਪ ਛਿਜਣ ਵਾਲਾ ਨਹੀਂ ਹੈ, ਤੇਰਾ ਆਸਨ ਅਚਲ ਹੈ, ਤੇਰੀ ਉਪਮਾ ਅਪਾਰ ਹੈ, ਤੇਰੀ ਚਾਲ ਅਤੇ ਸੀਮਾ ਅਤਿ ਉਦਾਰ ਹੈ।੧੯੪। (ਹੇ ਪ੍ਰਭੂ!) ਤੂੰ ਜਲ-ਥਲ ਵਿਚ ਸ਼ੋਭਾਇਮਾਨ ਹੈਂ, ਤੂੰ ਦਿਸ਼ਾ-ਵਿਦਿਸ਼ਾ ਵਿਚ ਅਨਿੰਦ ਹੈਂ, ਤੂੰ ਜਲ-ਥਲ ਦਾ ਸੁਆਮੀ ਹੈਂ, ਤੂੰ ਦਿਸ਼ਾ-ਵਿਦਿਸ਼ਾ ਵਿਚ ਬਿਨਾ ਅੰਤ ਦੇ ਹੈਂ।੧੯੫।

(ਹੇ ਪ੍ਰਭੂ!) ਤੇਰਾ ਸੁਤਹ ਗਿਆਨ ਨਸ਼ਟ ਹੋਣ ਵਾਲਾ ਨਹੀਂ, ਤੂੰ ਧੀਰਜ-ਧਾਰੀਆਂ ਦਾ ਧੁਰਾ ਹੈਂ, ਤੂੰ ਦੇਵਤਿਆਂ ਦਾ ਪ੍ਰੇਰਕ ਹੈਂ (ਜਾਂ ਗੋਡਿਆਂ ਤਕ ਲੰਬੀਆਂ ਭੁਜਾਵਾਂ ਵਾਲਾ ਹੈਂ), ਤੂੰ ਸਦਾ ਇਕੋ ਇਕ ਹੈਂ।੧੯੬। (ਹੇ ਪ੍ਰਭੂ!) ਤੂੰ ਆਦਿ ਤੋਂ ਓਅੰਕਾਰ ਸਰੂਪ ਹੈਂ, ਤੇਰਾ ਵਰਣਨ ਕਥਨ ਤੋਂ ਪਰੇ ਹੈ, ਤੂੰ ਫੁਰਨੇ ਵਿਚ ਹੀ ਦੁਸ਼ਟਾਂ ('ਖਲ') ਨੂੰ ਨਸ਼ਟ ਕਰ ਸਕਦਾ ਹੈਂ, ਤੂੰ ਸਭ ਤੋਂ ਵੱਡਾ ਅਤੇ ਕਾਲ ਤੋਂ ਪਰੇ ਹੈਂ।੧੯੭।

(ਹੇ ਪ੍ਰਭੂ!) ਤੈਨੂੰ ਘਰ ਘਰ ਵਿਚ ਪ੍ਰਨਾਮ ਹੁੰਦਾ ਹੈ, (ਹਰ ਇਕ ਜੀਵ ਦੇ) ਚਿੱਤ ਵਿਚ ਤੇਰੇ ਚਰਨਾਂ ਦਾ ਧਿਆਨ ਅਤੇ ਤੇਰੇ ਨਾਮ ਦਾ ਸਿਮਰਨ ਹੈ, ਤੇਰਾ ਸ਼ਰੀਰ ਕਦੇ ਨਾਸ਼ ਹੋਣ ਵਾਲਾ ਨਹੀਂ ਹੈਂ, ਤੂੰ ਕਿਸੇ ਗੱਲ ਲਈ ਵੀ ਅਸਮਰਥ (ਆਜਿਜ਼) ਨਹੀਂ।੧੯੮। (ਹੇ ਪ੍ਰਭੂ!) ਤੂੰ ਅਡੋਲ ਸ਼ਰੀਰ ਵਾਲਾ ਹੈਂ, ਤੂੰ ਕਿਸੇ ਵੀ ਗੱਲ ਤੇ ਕ੍ਰੋਧਿਤ ਨਹੀਂ ਹੁੰਦਾ, ਤੂੰ ਅਮੁਕ ਭੰਡਾਰ ਵਾਲਾ ਹੈਂ, ਤੂੰ ਨ ਸਥਾਪਿਤ ਕੀਤਾ ਜਾ ਸਕਣ ਵਾਲਾ ਅਪਾਰ ਹੈਂ।੧੯੯। (ਹੇ ਪ੍ਰਭੂ!) ਤੂੰ ਅਦ੍ਰਿਸ਼ਟ ਕਰਤੱਵ ('ਧਰਮ') ਵਾਲਾ ਹੈਂ, ਤੇਰੇ ਕਰਮ ਬੜੇ ਦ੍ਰਿੜ੍ਹ ਹਨ, ਤੈਨੂੰ ਕੋਈ ਸਟ ਨਹੀਂ ਮਾਰ ਸਕਦਾ, ਤੂੰ ਅਨੰਤ ਹੈਂ, ਤੂੰ ਮਹਾਨ ਦਾਤਾ ਹੈਂ।੨੦੦।

*ਹਰਿ ਬੋਲ ਮਨਾ ਛੰਦ। ਤੇਰੀ ਕ੍ਰਿਪਾ ਨਾਲ*

(ਹੇ ਪ੍ਰਭੂ!) ਤੂੰ ਕ੍ਰਿਪਾ ('ਕਰੁਣਾ') ਦਾ ਘਰ ਹੈਂ, ਤੂੰ ਦੁਸ਼ਮਣਾਂ ਦਾ ਨਾਸ਼ ਕਰਨ ਵਾਲਾ ਹੈਂ, ਤੂੰ ਦੁਸ਼ਟਾਂ ਨੂੰ ਮਾਰਨ ਵਾਲਾ ਹੈਂ, ਤੂੰ ਧਰਤੀ ਦਾ ਸ਼ਿੰਗਾਰ ਹੈਂ।੨੦੧। (ਹੇ ਪ੍ਰਭੂ!) ਤੂੰ ਜਗਤ ਦਾ ਸੁਆਮੀ ਹੈਂ, ਤੂੰ ਸ੍ਰੇਸ਼ਠ ਈਸ਼ਵਰ ਹੈਂ, ਤੂੰ ਕਲ-ਕਲੇਸ਼ ਦਾ ਮੂਲ ਕਾਰਨ ਹੈਂ, ਤੂੰ ਸਭ ਨੂੰ ਬਚਾਉਣ ਵਾਲਾ ਹੈਂ।੨੦੨। (ਹੇ ਪ੍ਰਭੂ!) ਤੂੰ ਧਰਤੀ ਨੂੰ ਧਾਰਨ ਕਰਨ ਵਾਲਾ (ਸਹਾਰਾ) ਹੈਂ, ਤੂੰ ਜਗਤ ਦਾ ਕਾਰਨ ਸਰੂਪ ਹੈਂ, ਤੈਨੂੰ ਸਾਰੀ ਸ੍ਰਿਸ਼ਟੀ ਮਨ ਵਿਚ ਮੰਨਦੀ ਹੈ, ਤੂੰ ਜਗਤ ਦੁਆਰਾ ਜਾਣਨ ਯੋਗ ਹੈਂ।੨੦੩। (ਹੇ ਪ੍ਰਭੂ!) ਤੂੰ ਸਭ ਦੀ ਪਾਲਨਾ ਕਰਨ ਵਾਲਾ ਹੈਂ, ਤੂੰ ਸਭ ਦਾ ਕਰਤਾ ਹੈਂ, ਤੂੰ ਸਭ ਦੇ ਕੋਲ ਹੈਂ, ਤੂੰ ਸਭ ਦਾ ਸੰਘਾਰਕ ਵੀ ਹੈਂ।੨੦੪।

ਕਰੁਣਾਕਰ ਹੈਂ। ਬਿਸੁੰਭਰ ਹੈਂ।
ਸਰਬੇਸ੍ਵਰ ਹੈਂ। ਜਗਤੇਸ੍ਵਰ ਹੈਂ। ੫। ੧੭੫।
ਬ੍ਰਹਮੰਡਸ ਹੈਂ। ਖਲ ਖੰਡਸ ਹੈਂ।
ਪਰ ਤੇ ਪਰ ਹੈਂ। ਕਰੁਣਾਕਰ ਹੈਂ। ੬। ੧੭੬।

ਅਜਪਾ ਜਪ ਹੈਂ। ਅਥਪਾ ਥਪ ਹੈਂ।
ਅਕ੍ਰਿਤਾਕ੍ਰਿਤ ਹੈਂ। ਅਮ੍ਰਿਤਾਮ੍ਰਿਤ ਹੈਂ। ੭। ੧੭੭।
ਅਮ੍ਰਿਤਾਮ੍ਰਿਤ ਹੈਂ। ਕਰੁਣਾ ਕ੍ਰਿਤ ਹੈਂ।
ਅਕ੍ਰਿਤਾਕ੍ਰਿਤ ਹੈਂ। ਧਰਣੀ ਧ੍ਰਿਤ ਹੈਂ। ੮। ੧੭੮।
ਅਮਿਤੇਸ੍ਵਰ ਹੈਂ। ਪਰਮੇਸ੍ਵਰ ਹੈਂ।
ਅਕ੍ਰਿਤਾਕ੍ਰਿਤ ਹੈਂ। ਅਮ੍ਰਿਤਾਮ੍ਰਿਤ ਹੈਂ। ੯। ੧੭੯।
ਅਜਬਾਕ੍ਰਿਤ ਹੈਂ। ਅਮ੍ਰਿਤਾਮ੍ਰਿਤ ਹੈਂ।
ਨਰ ਨਾਇਕ ਹੈਂ। ਖਲ ਘਾਇਕ ਹੈਂ। ੧੦। ੧੮੦।

ਬਿਸੁੰਭਰ ਹੈਂ। ਕਰੁਣਾਲਯ ਹੈਂ।
ਨ੍ਰਿਪ ਨਾਇਕ ਹੈਂ। ਸਰਬ ਪਾਇਕ ਹੈਂ। ੧੧। ੧੮੧।
ਭਵ ਭੰਜਨ ਹੈਂ। ਅਰਿ ਗੰਜਨ ਹੈਂ।
ਰਿਪੁ ਤਾਪਨ ਹੈਂ। ਜਪੁ ਜਾਪਨ ਹੈਂ। ੧੨। ੧੮੨।
ਅਕਲੰਕ੍ਰਿਤ ਹੈਂ। ਸਰਬਾਕ੍ਰਿਤ ਹੈਂ।
ਕਰਤਾ ਕਰ ਹੈਂ। ਹਰਤਾ ਹਰਿ ਹੈਂ। ੧੩। ੧੮੩।
ਪਰਮਾਤਮ ਹੈਂ। ਸਰਬਾਤਮ ਹੈਂ।
ਆਤਮ ਬਸ ਹੈਂ। ਜਸ ਕੇ ਜਸ ਹੈਂ। ੧੪। ੧੮੪।

*ਭੁਜੰਗ ਪ੍ਰਯਾਤ ਛੰਦ*

ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ।
ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ।
ਨਮੋ ਅੰਧਕਾਰੇ ਨਮੋ ਤੇਜ ਤੇਜੇ।
ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ। ੧। ੧੮੫।

ਨਮੋ ਰਾਜਸੰ ਤਾਮਸੰ ਸਾਂਤਿ ਰੂਪੇ।
ਨਮੋ ਪਰਮ ਤਤੰ ਅਤਤੰ ਸਰੂਪੇ।
ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ।
ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ।੨।੧੮੬।

ਨਮੋ ਜੁਧ ਜੁਧੇ ਨਮੋ ਗਿਆਨੇ ਗਿਆਨੇ।
ਨਮੋ ਭੋਜ ਭੋਜੇ ਨਮੋ ਪਾਨ ਪਾਨੇ।
ਨਮੋ ਕਲਹ ਕਰਤਾ ਨਮੋ ਸਾਂਤਿ ਰੂਪੇ।
ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ। ੩। ੧੮੭।



(ਹੇ ਪ੍ਰਭੂ!) ਤੂੰ ਕ੍ਰਿਪਾ ('ਕਰੁਣਾ') ਕਰਨ ਵਾਲਾ ਹੈਂ, ਤੂੰ ਸੰਸਾਰ ਦਾ ਭਰਨ-ਪੋਸ਼ਣ ਕਰਨ ਵਾਲਾ ਹੈਂ, ਤੂੰ ਸਭ ਦਾ ਸੁਆਮੀ ਹੈਂ, ਤੂੰ ਜਗਤ ਦਾ ਈਸ਼ਵਰ (ਮਾਲਕ) ਹੈਂ।੧੭੫। (ਹੇ ਪ੍ਰਭੂ!) ਤੂੰ ਸਾਰੇ ਜਗਤ ਦਾ ਜੀਵਨ-ਰੂਪ ਹੈਂ, ਤੂੰ ਦੁਸ਼ਟਾਂ ਦਾ ਨਾਸ਼ ਕਰਨ ਵਾਲਾ ਹੈਂ, ਤੂੰ ਪਰੇ ਤੋਂ ਪਰੇ ਹੈਂ, ਤੂੰ ਕ੍ਰਿਪਾ ('ਕਰੁਣਾ') ਕਰਨ ਵਾਲਾ ਹੈਂ।੧੭੬।

(ਹੇ ਪ੍ਰਭੂ!) ਤੂੰ ਜਪਾਂ ਤੋਂ ਪਰੇ ਹੈਂ (ਤੈਨੂੰ ਜਪਾਂ ਦੁਆਰਾ ਜਪਿਆ ਨਹੀਂ ਜਾ ਸਕਦਾ), ਤੂੰ ਸਥਾਪਨਾ ਤੋਂ ਪਰੇ ਹੈਂ (ਦੇਵ-ਮੂਰਤੀਆਂ ਵਾਂਗ ਸਥਾਪਿਤ ਨਹੀਂ ਕੀਤਾ ਜਾ ਸਕਦਾ), ਤੂੰ ਕੀਤੇ ਜਾਣ ਤੋਂ ਪਰੇ ਹੈਂ (ਤੈਨੂੰ ਬਣਾਇਆ-ਸਿਰਜਿਆ ਨਹੀਂ ਜਾ ਸਕਦਾ), ਤੂੰ ਮ੍ਰਿਤੂ ਤੋਂ ਪਰੇ ਹੈਂ (ਅਮ੍ਰਿਤ ਹੈਂ)।੧੭੭। (ਹੇ ਪ੍ਰਭੂ!) ਤੂੰ ਅਮਰ ਹੈਂ, ਤੂੰ ਕ੍ਰਿਪਾ ਸਰੂਪ ਹੈਂ, ਤੂੰ ਸਿਰਜਿਆ ਨਹੀਂ ਜਾ ਸਕਦਾ, ਤੂੰ ਧਰਤੀ ਨੂੰ ਧਾਰਨ ਕਰਨ ਵਾਲਾ ਹੈਂ।੧੭੮। (ਹੇ ਪ੍ਰਭੂ!) ਤੂੰ ਅਮਿਤ ਸੀਮਾ ਦਾ ਮਾਲਕ ਹੈਂ, ਤੂੰ ਸ੍ਰੇਸ਼ਠ ਸੁਆਮੀ ਹੈਂ, ਤੇਰਾ ਸਰੂਪ ਬਣਾਇਆ ਨਹੀਂ ਜਾ ਸਕਦਾ, ਤੂੰ ਅਮਰਾਂ ਦਾ ਅਮਰ ਹੈਂ।੧੭੯। (ਹੇ ਪ੍ਰਭੂ!) ਤੂੰ ਅਜੀਬ ਸਰੂਪ ਵਾਲਾ ਹੈਂ, ਤੂੰ ਅਮਰਾਂ ਦਾ ਵੀ ਅਮਰ ਹੈਂ; ਤੂੰ ਮਨੁੱਖਾਂ ਦਾ ਨਾਇਕ ਹੈਂ, ਤੂੰ ਦੁਸ਼ਟਾਂ ਦਾ ਸੰਘਾਰਕ ਹੈਂ।੧੮੦।

(ਹੇ ਪ੍ਰਭੂ!) ਤੂੰ ਸ੍ਰਿਸ਼ਟੀ ਦਾ ਭਰਨ-ਪੋਸ਼ਣ ਕਰਨ ਵਾਲਾ ਹੈਂ, ਤੂੰ ਕ੍ਰਿਪਾ (ਕਰੁਣਾ) ਦਾ ਘਰ ਹੈਂ, ਤੂੰ ਰਾਜਿਆਂ ਦਾ ਸੁਆਮੀ ਹੈਂ, ਤੂੰ ਸਭ ਨੂੰ ਪਾਲਣ ਵਾਲਾ (ਰਖਿਅਕ) ਹੈਂ।੧੮੧। (ਹੇ ਪ੍ਰਭੂ!) ਤੂੰ ਜਨਮ-ਮਰਨ ਦੇ ਚੱਕਰ ਨੂੰ ਨਸ਼ਟ ਕਰਨ ਵਾਲਾ ਹੈਂ, ਤੂੰ ਵੈਰੀਆਂ ਨੂੰ ਮਾਰਨ ਵਾਲਾ ਹੈਂ, ਤੂੰ ਦੁਸ਼ਮਣਾਂ ਨੂੰ ਦੁਖ ਦੇਣ ਵਾਲਾ ਹੈ, ਤੂੰ ਖੁਦ ਆਪਣਾ ਜਪ ਜਪਾਉਣ ਵਾਲਾ ਵੀ ਹੈਂ।੧੮੨। (ਹੇ ਪ੍ਰਭੂ!) ਤੂੰ ਕਲੰਕ-ਰਹਿਤ ਹੈਂ, ਤੂੰ ਸਭ ਦਾ ਕਰਤਾ ਹੈ, ਤੂੰ ਕਰਤਿਆਂ ਦਾ ਵੀ ਕਰਤਾ ਹੈਂ, ਤੂੰ ਮਾਰਨ ਵਾਲਿਆਂ ਦਾ ਵੀ ਮਾਰਨ ਵਾਲਾ ਹੈਂ।੧੮੩। (ਹੇ ਪ੍ਰਭੂ!) ਤੂੰ ਪਾਰਬ੍ਰਹਮ ਹੈਂ, ਤੂੰ ਸਭ ਦੀ ਆਤਮਾ (ਜਾਂ ਸਭ ਵਿਚ ਵਿਆਪਤ) ਹੈਂ, ਤੂੰ ਆਪਣੇ ਹੀ ਵਸ ਵਿਚ ਹੈਂ, ਤੂੰ ਯਸ਼ਾਂ ਦਾ ਵੀ ਯਸ਼ ਹੈਂ।੧੮੪।

*ਭੁਜੰਗ ਪ੍ਰਯਾਤ ਛੰਦ*

ਹੇ ਸੂਰਜਾਂ ਦੇ ਸੂਰਜ! (ਤੈਨੂੰ) ਨਮਸਕਾਰ ਹੈ; ਹੇ ਚੰਦ੍ਰਮਿਆਂ ਦੇ ਚੰਦ੍ਰਮਾ! (ਤੈਨੂੰ) ਨਮਸਕਾਰ ਹੈ; ਹੇ ਰਾਜਿਆਂ ਦੇ ਰਾਜੇ! (ਤੈਨੂੰ) ਨਮਸਕਾਰ ਹੈ; ਹੇ ਇੰਦਰਾਂ ਦੇ ਇੰਦਰ! (ਤੈਨੂੰ) ਨਮਸਕਾਰ ਹੈ; ਹੇ ਅੰਧਕਾਰ ਸਰੂਪ! (ਤੈਨੂੰ) ਨਮਸਕਾਰ ਹੈ; ਹੇ ਤੇਜਾਂ ਦੇ ਤੇਜ! (ਤੈਨੂੰ) ਨਮਸਕਾਰ ਹੈ; ਹੇ ਸਮੂਹਾਂ ਦੇ ਸਮੂਹ! (ਤੈਨੂੰ) ਨਮਸਕਾਰ ਹੈ; ਹੇ (ਸੂਖਮ) ਬੀਜਾਂ ਦੇ ਬੀਜ! (ਤੈਨੂੰ) ਨਮਸਕਾਰ ਹੈ।੧੮੫।

ਹੇ ਰਜੋ, ਤਮੋ ਅਤੇ ਸਤੋ ਰੂਪ! (ਤੈਨੂੰ) ਨਮਸਕਾਰ ਹੈ; ਹੇ ਪਰਮ ਤੱਤ੍ਵ ਅਤੇ ਪੰਜ ਤੱਤ੍ਵਾਂ ਤੋਂ ਰਹਿਤ ਸਰੂਪ ਵਾਲੇ! (ਤੈਨੂੰ) ਨਮਸਕਾਰ ਹੈ; ਹੇ ਜੋਗਾਂ ਦੇ ਵੀ ਜੋਗ! (ਤੈਨੂੰ) ਨਮਸਕਾਰ ਹੈ; ਹੇ ਗਿਆਨਾਂ ਦੇ ਵੀ ਗਿਆਨ! (ਤੈਨੂੰ) ਨਮਸਕਾਰ ਹੈ, ਹੇ ਮੰਤ੍ਰਾਂ ਦੇ ਵੀ ਮੰਤ੍ਰ! (ਤੈਨੂੰ) ਨਮਸਕਾਰ ਹੈ; ਹੇ ਧਿਆਨਾਂ ਦੇ ਵੀ ਧਿਆਨ! (ਤੈਨੂੰ) ਨਮਸਕਾਰ ਹੈ।੧੮੬।

ਹੇ ਯੁੱਧਾਂ ਦੇ ਯੁੱਧ! (ਤੈਨੂੰ) ਨਮਸਕਾਰ ਹੈ; ਹੇ ਗਿਆਨਾਂ ਦੇ ਵੀ ਗਿਆਨ! (ਤੈਨੂੰ) ਨਮਸਕਾਰ ਹੈ; ਹੇ ਭੋਜਾਂ ਦੇ ਵੀ ਭੋਜ! (ਤੈਨੂੰ) ਨਮਸਕਾਰ ਹੈ; ਤੇ ਪੇਯਾਂ (ਪੀਣਯੋਗ ਪਦਾਰਥ) ਦੇ ਪੇਯ! (ਤੈਨੂੰ) ਨਮਸਕਾਰ ਹੈ; ਹੇ ਕਲਹ ਦੇ ਕਾਰਨ ਸਰੂਪ! (ਤੈਨੂੰ) ਨਮਸਕਾਰ ਹੈ; ਹੇ ਸ਼ਾਂਤੀ-ਸਰੂਪ! (ਤੈਨੂੰ) ਨਮਸਕਾਰ ਹੈ; ਹੇ ਇੰਦਰਾਂ ਦੇ ਵੀ ਇੰਦਰ, (ਤੈਨੂੰ) ਨਮਸਕਾਰ ਹੈ; ਹੇ ਆਦਿ-ਰਹਿਤ ਸੰਪੱਤੀ ਵਾਲੇ! (ਤੈਨੂੰ ਨਮਸਕਾਰ ਹੈ)।੧੮੭।

ਕਲੰਕਾਰ ਰੂਪੇ ਅਲੰਕਾਰ ਅਲੰਕੇ।
ਨਮੋ ਆਸ ਆਸੇ ਨਮੋ ਬਾਕ ਬੰਕੇ।
ਅਭੰਗੀ ਸਰੂਪੇ ਅਨੰਗੀ ਅਨਾਮੇ।
ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ। ੪। ੧੮੮।

*ਏਕ ਅਛਰੀ ਛੰਦ*

ਅਜੈ। ਅਲੈ। ਅਭੈ। ਅਬੈ। ੧। ੧੮੯।
ਅਭੂ। ਅਜੂ। ਅਨਾਸ। ਅਕਾਸ। ੨। ੧੯੦।
ਅਗੰਜ। ਅਭੰਜ। ਅਲਖ। ਅਭਖ। ੩। ੧੯੧।
ਅਕਾਲ। ਦਿਆਲ। ਅਲੇਖ। ਅਭੇਖ। ੪। ੧੯੨।

ਅਨਾਮ। ਅਕਾਮ। ਅਗਾਹ। ਅਢਾਹ। ੫। ੧੯੩।
ਅਨਾਥੇ। ਪ੍ਰਮਾਥੇ। ਅਜੋਨੀ। ਅਮੋਨੀ। ੬। ੧੯੪।
ਨ ਰਾਗੇ। ਨ ਰੰਗੇ। ਨ ਰੂਪੇ। ਨ ਰੇਖੇ। ੭। ੧੯੫।
ਅਕਰਮੰ। ਅਭਰਮੰ। ਅਗੰਜੇ। ਅਲੇਖੇ। ੮। ੧੯੬।

*ਭੁਜੰਗ ਪ੍ਰਯਾਤ ਛੰਦ*

ਨਮਸਤੁਲ ਪ੍ਰਨਾਮੇ ਸਮਸਤੁਲ ਪ੍ਰਣਾਸੇ।
ਅਗੰਜੁਲ ਅਨਾਮੇ ਸਮਸਤੁਲ ਨਿਵਾਸੇ।
ਨਿਰਕਾਮੰ ਬਿਭੂਤੇ ਸਮਸਤੁਲ ਸਰੂਪੇ।
ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ। ੧। ੧੯੭।

ਸਦਾ ਸਚਿਦਾਨੰਦ ਸਤ੍ਰੰ ਪ੍ਰਣਾਸੀ।
ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ।
ਅਜਾਇਬ ਬਿਭੂਤੇ ਗਜਾਇਬ ਗਨੀਮੇ।
ਹਰੀਅੰ ਕਰੀਅੰ ਕਰੀਮਲੁ ਰਹੀਮੇ। ੨। ੧੯੮।

ਚਤ੍ਰ ਚਕ੍ਰ ਵਰਤੀ ਚਤ੍ਰ ਚਕ੍ਰ ਭੁਗਤੇ।
ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ।
ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ।
ਸਦਾ ਅੰਗ ਸੰਗੇ ਅਭੰਗੰ ਬਿਭੂਤੇ। ੩ । ੧੯੯।[1]

---
੧. ਇਸ ਬਾਣੀ ਦੀ ਛੰਦ-ਸੰਖਿਆ ਵਿਚ ਪਿਛੇ ਦਸੇ ਗਏ ਵਾਧੇ ਘਾਟੇ ਕਾਰਨ ਕਈ ਬੀੜਾਂ ਵਿਚ ਕੁਲ ਗਿਣਤੀ ੧੯੬ ਅਤੇ ਕਈਆਂ ਵਿਚ ੧੯੮ ਦਿੱਤੀ ਹੈ



ਹੇ ਦੋਸ਼ਾਂ ਤੋਂ ਮੁਕਤ ਰੂਪ ਵਾਲੇ! (ਤੈਨੂੰ ਨਮਸਕਾਰ ਹੈ), ਹੇ ਸ਼ਿੰਗਾਰਾਂ ਦੇ ਵੀ ਸ਼ਿੰਗਾਰ! (ਤੈਨੂੰ ਨਮਸਕਾਰ ਹੈ); ਹੇ ਮੁਖਾਂ ਦੇ ਵੀ ਮੁਖ (ਜਾਂ ਆਸ਼ਾਵਾਂ ਦੇ ਵੀ ਆਸ਼ਯ); (ਤੈਨੂੰ) ਨਮਸਕਾਰ ਹੈ; ਹੇ ਬਾਣੀ ('ਬਾਕ') ਦੇ ਵੀ ਸ਼ਿੰਗਾਰ! (ਤੈਨੂੰ) ਨਮਸਕਾਰ ਹੈ। ਹੇ ਨਾਸ਼-ਰਹਿਤ ਰੂਪ ਵਾਲੇ! ਹੇ ਨਿਰਾਕਾਰ ਅਤੇ ਨਾਮ-ਰਹਿਤ ਰੂਪ ਵਾਲੇ! (ਤੈਨੂੰ ਨਮਸਕਾਰ ਹੈ); ਹੇ ਤਿੰਨਾਂ ਲੋਕਾਂ ਨੂੰ ਤਿੰਨਾਂ ਕਾਲਾਂ ਵਿਚ ਨਸ਼ਟ ਕਰਨ ਵਾਲੇ! ਹੇ ਦੇਹ-ਰਹਿਤ! ਹੇ ਕਾਮਨਾਵਾਂ ਤੋਂ ਮੁਕਤ! (ਤੈਨੂੰ ਨਮਸਕਾਰ ਹੈ)।੧੮੮।

*ਏਕ ਅਛਰੀ ਛੰਦ*

(ਹੇ ਪ੍ਰਭੂ! ਤੂੰ) ਅਜਿਤ, ਅਵਿਨਾਸ਼ੀ, ਨਿਰਭੈ ਅਤੇ ਕਾਲ ਦੇ ਪ੍ਰਭਾਵ ਤੋਂ ਪਰੇ ਹੈਂ।੧੮੯। (ਹੇ ਪ੍ਰਭੂ! ਤੂੰ) ਅਜਨਮਾ, ਅਜੂਨੀ, ਨਾਸ਼-ਰਹਿਤ, ਸੋਗ ('ਕਾਸ') ਰਹਿਤ ਹੈਂ।੧੯੦। (ਹੇ ਪ੍ਰਭੂ! ਤੂੰ) ਨ ਨਸ਼ਟ ਹੋਣ ਵਾਲਾ, ਨ ਟੁੱਟਣ ਵਾਲਾ, ਨ ਜਾਣਿਆ ਜਾ ਸਕਣ ਵਾਲਾ ਅਤੇ ਖਾਣ ਦੀ ਲੋੜ ਤੋਂ ਮੁਕਤ ਹੈਂ।੧੯੧। (ਹੇ ਪ੍ਰਭੂ! ਤੂੰ) ਕਾਲ-ਰਹਿਤ, ਦਿਆਲੂ, ਲੇਖੇ ਤੋਂ ਰਹਿਤ ਅਤੇ ਭੇਖ ਤੋਂ ਰਹਿਤ ਹੈਂ।੧੯੨।

(ਹੇ ਪ੍ਰਭੂ! ਤੂੰ) ਨਾਮ-ਰਹਿਤ, ਕਾਮਨਾ-ਰਹਿਤ, ਥਾਹ-ਰਹਿਤ ਅਤੇ ਅਪਰ ਅਪਾਰ ਹੈਂ।੧੯੩। (ਹੇ ਪ੍ਰਭੂ! ਤੂੰ) ਸੁਆਮੀ-ਰਹਿਤ, ਨਾਸ਼ਕ-ਰਹਿਤ, ਜੂਨ-ਰਹਿਤ ਅਤੇ ਮੋਨ-ਰਹਿਤ ਹੈਂ।੧੯੪। (ਹੇ ਪ੍ਰਭੂ! ਤੂੰ) ਮੋਹ-ਰਹਿਤ, ਰੰਗ-ਰੂਪ-ਰੇਖ ਤੋਂ ਪਰੇ ਹੈਂ।੧੯੫। (ਹੇ ਪ੍ਰਭੂ! ਤੂੰ) ਕਰਮਾਂ ਅਤੇ ਭਰਮਾਂ ਤੋਂ ਰਹਿਤ ਹੈਂ, ਨਾਸ਼ ਅਤੇ ਲੇਖੇ ਤੋਂ ਪਰੇ ਹੈਂ।੧੯੬।

*ਭੁਜੰਗ ਪ੍ਰਯਾਤ ਛੰਦ*

ਸਭਨਾਂ ਦੁਆਰਾ ਨਮਸਕਾਰੇ ਜਾਣ ਵਾਲੇ (ਉਸ ਪ੍ਰਭੂ ਨੂੰ) ਮੇਰਾ ਪ੍ਰਨਾਮ ਹੈ, ਜੋ ਸਭ ਦਾ ਸੰਘਾਰਕ ਹੈ, ਨਾਸ਼ ਤੋਂ ਪਰੇ ਹੈ, ਨਾਮ ਤੋਂ ਰਹਿਤ ਹੈ ਅਤੇ ਸਭ ਵਿਚ ਵਸਦਾ ਹੈ। ਕਾਮਨਾਵਾਂ ਤੋਂ ਰਹਿਤ ਸੰਪੱਤੀ ਵਾਲੇ ਅਤੇ ਸਾਰਿਆਂ ਦੇ ਸਰੂਪ ਵਾਲੇ (ਪ੍ਰਭੂ ਨੂੰ ਮੇਰਾ ਪ੍ਰਨਾਮ ਹੈ)। ਉਹ ਕੁਕਰਮਾਂ ਨੂੰ ਨਸ਼ਟ ਕਰਨ ਵਾਲਾ ਅਤੇ ਸ਼ੁਭ ਧਰਮ ਨੂੰ ਸੁਸਜਿਤ ਕਰਨ ਵਾਲਾ ਹੈ।੧੯੭।

(ਹੇ ਪ੍ਰਭੂ! ਤੂੰ) ਸਦਾ ਚੇਤਨ ਅਤੇ ਆਨੰਦ-ਸਰੂਪ ਹੈਂ ਅਤੇ ਵੈਰੀਆਂ ਨੂੰ ਨਸ਼ਟ ਕਰਨ ਵਾਲਾ ਹੈਂ। (ਤੂੰ) ਮਿਹਰ ਕਰਨ ਵਾਲਾ, ਕਰਨਹਾਰ ਅਤੇ ਸਭ ਵਿਚ ਨਿਵਾਸ ਕਰਨ ਵਾਲਾ ਹੈਂ। (ਤੂੰ) ਅਦਭੁਤ ਸੰਪੱਤੀ ਵਾਲਾ, ਦੁਸ਼ਮਣਾਂ ਉਤੇ ਕਹਿਰ ਢਾਉਣ ਵਾਲਾ, ਨਾਸ਼ ਕਰਨ ਵਾਲਾ, ਸਿਰਜਨ ਵਾਲਾ, ਕ੍ਰਿਪਾ ਕਰਨ ਵਾਲਾ ਅਤੇ ਦਇਆ ਕਰਨ ਵਾਲਾ ਹੈਂ।੧੯੮।

ਚੌਹਾਂ ਚੱਕਾਂ ਵਿਚ ਵਿਚਰਨ ਵਾਲਾ, ਚੌਹਾਂ ਚੱਕਾਂ ਨੂੰ ਭੋਗਣ ਵਾਲਾ, ਆਪਣੇ ਆਪ ਸ਼ੋਭਾਇਮਾਨ ਹੋਣ ਵਾਲਾ, ਸਦਾ ਹੀ ਸਭ ਨਾਲ ਸੰਯੁਕਤ ਰਹਿਣ ਵਾਲਾ ਹੈਂ; ਬੁਰੇ ਸਮੇਂ ਨੂੰ ਨਸ਼ਟ ਕਰਨ ਵਾਲਾ ਅਤੇ ਦਿਆਲੂ ਸਰੂਪ ਵਾਲਾ ਹੈਂ; (ਤੂੰ) ਸਦਾ ਅੰਗ-ਸੰਗ ਰਹਿੰਦਾ ਹੈਂ ਅਤੇ ਨ ਨਸ਼ਟ ਹੋਣ ਵਾਲੀ ਸੰਪੱਤੀ ਬਖ਼ਸ਼ਦਾ ਹੈਂ।੧੯੯।

# ਅਕਾਲ ਉਸਤਤਿ

*ੴ ਸਤਿਗੁਰ ਪ੍ਰਸਾਦਿ*

*ਸ੍ਰੀ ਭਗਉਤੀ ਜੀ ਸਹਾਇ*

*ਉਤਾਰ ਖਾਸੇ ਦਸਖਤ ਕਾ। ਪਾਤਿਸਾਹੀ ੧੦।*[੧]

ਅਕਾਲ ਪੁਰਖ ਕੀ ਰਛਾ ਹਮਨੈ। ਸਰਬ ਲੋਹ ਕੀ ਰਛਿਆ ਹਮਨੈ।
ਸਰਬ ਕਾਲ ਜੀ ਦੀ[੨] ਰਛਿਆ ਹਮਨੈ। ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ।

*ਆਗੇ ਲਿਖਾਰੀ ਕੇ ਦਸਖਤ*[੩]

*ਤ੍ਵਪ੍ਰਸਾਦਿ। ਚਉਪਈ*

ਪ੍ਰਣਵੋ ਆਦਿ ਏਕੰਕਾਰਾ। ਜਲ ਥਲ ਮਹੀਅਲ ਕੀਓ ਪਸਾਰਾ।
ਆਦਿ ਪੁਰਖ ਅਬਗਤਿ ਅਬਿਨਾਸੀ। ਲੋਕ ਚਤ੍ਰ ਦਸਿ ਜੋਤ ਪ੍ਰਕਾਸੀ। ੧।
ਹਸਤਿ ਕੀਟ ਕੇ ਬੀਚ ਸਮਾਨਾ। ਰਾਵ ਰੰਕ ਜਿਹ ਇਕਸਰ ਜਾਨਾ।
ਅਦ੍ਵੈ ਅਲਖ ਪੁਰਖ ਅਬਿਗਾਮੀ। ਸਭ ਘਟ ਘਟ ਕੇ ਅੰਤਰਜਾਮੀ। ੨।
ਅਲਖ ਰੂਪ ਅਛੈ ਅਨਭੇਖਾ। ਰਾਗ ਰੰਗ ਜਿਹ ਰੂਪ ਨ ਰੇਖਾ।
ਬਰਨ ਚਿਹਨ ਸਭਹੂੰ ਤੇ ਨਿਆਰਾ। ਆਦਿ ਪੁਰਖ ਅਦ੍ਵੈ ਅਬਿਕਾਰਾ। ੩।
ਬਰਨ ਚਿਹਨ ਜਿਹ ਜਾਤਿ ਨ ਪਾਤਾ। ਸਤ੍ਰ ਮਿਤ੍ਰ ਜਿਹ ਤਾਤ ਨ ਮਾਤਾ।
ਸਭ ਤੇ ਦੂਰਿ ਸਭਨ ਤੇ ਨੇਰਾ। ਜਲਿ ਥਲਿ ਮਹੀਅਲਿ ਜਾਹਿ ਬਸੇਰਾ। ੪।

ਅਨਹਦ ਰੂਪ ਅਨਾਹਦ ਬਾਨੀ। ਚਰਨ ਸਰਨਿ ਜਿਹ ਬਸਤ ਭਵਾਨੀ।
ਬ੍ਰਹਮਾ ਬਿਸਨੁ ਅੰਤੁ ਨਹੀ ਪਾਇਓ। ਨੇਤਿ ਨੇਤਿ ਮੁਖ ਚਾਰ ਬਤਾਇਓ। ੫।
ਕੋਟਿ ਇੰਦ੍ਰ ਉਪਇੰਦ੍ਰ ਬਨਾਏ। ਬ੍ਰਹਮ ਰੁਦ੍ਰ ਉਪਾਇ ਖਪਾਏ।
ਲੋਕ ਚਤ੍ਰ ਦਸ ਖੇਲ ਰਚਾਇਓ। ਬਹੁਰਿ ਆਪ ਹੀ ਬੀਚ ਮਿਲਾਇਓ। ੬।

ਦਾਨਵ ਦੇਵ ਫਨਿੰਦ ਅਪਾਰਾ। ਗੰਧ੍ਰਬ ਜਛ ਰਚੇ ਸੁਭ ਚਾਰਾ।
ਭੂਤ ਭਵਿਖ ਭਵਾਨ ਕਹਾਨੀ। ਘਟ ਘਟ ਕੇ ਪਟ ਪਟ ਕੀ ਜਾਨੀ। ੭।

---

੧. ਪੁਰਾਤਨ ਬੀੜਾਂ ਵਿਚ ਇਨ੍ਹਾਂ ਮਾਂਗਲਿਕ ਉਕਤੀਆਂ ਵਿਚ ਫ਼ਰਕ ਹਨ, ਪਰ ਤੱਥ-ਗਤ ਕੋਈ ਵਿਸ਼ੇਸ਼ ਅੰਤਰ ਨਹੀਂ ਹੈ ੨. 'ਕੀ' ੩. ਕਈ ਬੀੜਾਂ ਵਿਚ ਇਹ ਉਕਤੀ ਨਹੀਂ ਹੈ

# ਅਕਾਲ ਉਸਤਤਿ

*ੴ ਸਤਿਗੁਰ ਪ੍ਰਸਾਦਿ*

*ਸ੍ਰੀ ਭਗਉਤੀ ਜੀ ਸਹਾਇ*

ਉਤਾਰਾ ਖਾਸ ਦਸਖਤ (ਲਿਖਤ) ਦਾ-ਪਾਤਿਸ਼ਾਹੀ ੧੦

ਸਾਨੂੰ ਅਕਾਲ ਪੁਰਖ ਦੀ ਰਖਿਆ ਹੈ, ਸਾਨੂੰ ਸਰਬ ਲੋਹ ਰੂਪ (ਸ਼ਕਤੀ ਪੁੰਜ, ਪ੍ਰਭੂ) ਦੀ ਰਖਿਆ ਹੈ, ਸਾਨੂੰ ਸਭ ਦੇ ਕਾਲ (ਪ੍ਰਭੂ) ਦੀ ਰਖਿਆ ਹੈ, ਸਾਨੂੰ ਸਦਾ ਸਰਬ ਲੋਹ ਸਰੂਪ ਦੀ ਰਖਿਆ ਹੈ।[੧]

*ਅਗੇ ਲਿਖਾਰੀ ਦੇ ਦਸਖਤ (ਲਿਖਤ)*

*ਤੇਰੀ ਕ੍ਰਿਪਾ ਨਾਲ। ਚਉਪਈ*

(ਮੈਂ) ਸਭ ਤੋਂ ਪਹਿਲਾਂ ਓਅੰਕਾਰ ਸਰੂਪ ਨੂੰ ਪ੍ਰਨਾਮ ਕਰਦਾ ਹਾਂ (ਜਿਸ ਨੇ) ਜਲ, ਥਲ ਅਤੇ ਆਕਾਸ਼ ਦਾ ਪਸਾਰ ਕੀਤਾ ਹੈ। ਉਹ ਆਦਿ ਪੁਰਖ, ਦੇਹ-ਰਹਿਤ ਅਤੇ ਅਵਿਨਾਸ਼ੀ ਹੈ ਅਤੇ ਚੌਦਾਂ ਲੋਕਾਂ ਨੂੰ (ਉਸ ਨੇ ਆਪਣੀ) ਜੋਤਿ ਨਾਲ ਪ੍ਰਕਾਸ਼ਮਾਨ ਕਰ ਰਖਿਆ ਹੈ।੧। ਜੋ ਹਾਥੀ ਤੋਂ ਲੈ ਕੇ ਕੀੜੇ ਤਕ (ਸਭ ਵਿਚ) ਸਮਾਇਆ ਹੋਇਆ ਹੈ ਅਤੇ ਰਾਜੇ ਤੇ ਭਿਖਾਰੀ ਨੂੰ ਇਕ-ਸਮਾਨ ਸਮਝਦਾ ਹੈ, ਉਹ ਦ੍ਵੈਤ-ਰਹਿਤ, ਅਦ੍ਰਿਸ਼ ਪੁਰਸ਼ ਵਾਸਤਵਿਕਤਾ ਦਾ ਗਿਆਨਵਾਨ ਅਤੇ ਹਰ ਇਕ ਦੇ ਦਿਲ ਦੀਆਂ ਜਾਣਨ ਵਾਲਾ ਹੈ।੨। ਉਹ ਦਿਸਣ ਤੋਂ ਪਰੇ, ਨ ਨਸ਼ਟ ਹੋਣ ਵਾਲਾ ਅਤੇ ਭੇਖਾਂ ਤੋਂ ਰਹਿਤ ਹੈ, ਉਸ ਦਾ ਕਿਸੇ ਪ੍ਰਤਿ ਮੋਹ (ਨਹੀਂ ਹੈ, ਉਸ ਦਾ), ਰੰਗ ਰੂਪ ਜਾਂ ਰੇਖਾ ਨਹੀਂ ਹੈ, ਉਹ ਵਰਨ, ਚਿੰਨ੍ਹ (ਆਦਿ) ਸਭ ਤੋਂ ਨਿਆਰਾ ਹੈ; ਉਹ ਆਦਿ ਪੁਰਖ, ਅਦ੍ਵੈਤ-ਸਰੂਪ ਅਤੇ ਵਿਕਾਰਾਂ ਤੋਂ ਰਹਿਤ ਹੈ।੩। ਜਿਸ ਦੇ ਵਰਨ, ਚਿੰਨ੍ਹ, ਜਾਤਿ ਅਤੇ ਬਰਾਦਰੀ ਨਹੀਂ ਹੈ, ਜਿਸ ਦੇ ਵੈਰੀ, ਮਿਤਰ, ਮਾਤਾ ਅਤੇ ਪਿਤਾ ਨਹੀਂ ਹਨ, ਜੋ ਸਭ ਤੋਂ ਦੂਰ ਅਤੇ ਸਭ ਦੇ ਨੇੜੇ ਹੈ, ਜਿਸ ਦਾ ਜਲ, ਥਲ ਅਤੇ ਆਕਾਸ਼ ਵਿਚ ਨਿਵਾਸ ਹੈ।੪।

ਉਸ ਦਾ ਸਰੂਪ ਸੀਮਾ-ਰਹਿਤ (ਅਪਰ ਅਪਾਰ) ਅਤੇ ਉਸ ਦੀ ਬਾਣੀ ਬਿਨਾ ਕਿਸੇ ਆਘਾਤ ਤੋਂ ਪੈਦਾ ਹੋਣ ਵਾਲੀ ਹੈ। ਉਸ ਦੇ ਚਰਨਾਂ ਦੀ ਓਟ ਵਿਚ ਮਾਇਆ ('ਭਵਾਨੀ') ਵਸਦੀ ਹੈ। ਬ੍ਰਹਮਾ ਅਤੇ ਵਿਸ਼ਣੂ ਨੇ ਉਸ ਦਾ ਅੰਤ ਨਹੀਂ ਪਾਇਆ ਸਗੋਂ (ਬ੍ਰਹਮਾ ਨੇ ਆਪਣੇ) ਚੌਹਾਂ ਮੁੱਖਾਂ ਤੋਂ ਉਸ ਨੂੰ ਬੇਅੰਤ ਬੇਅੰਤ (ਨੇਤਿ ਨੇਤਿ) ਕਿਹਾ ਹੈ।੫। ਉਸ ਨੇ ਕਰੋੜਾਂ ਇੰਦਰ ਅਤੇ ਉਪਇੰਦਰ (ਵਾਮਨ ਅਵਤਾਰ) ਪੈਦਾ ਕੀਤੇ ਹਨ, ਉਸ ਨੇ ਬ੍ਰਹਮਾ, ਰੁਦ੍ਰ (ਸ਼ਿਵ) ਨੂੰ ਸਿਰਜਿਆ ਅਤੇ ਸੰਘਾਰਿਆ ਹੈ; ਉਸ ਨੇ ਚੌਦਾਂ ਲੋਕਾਂ ਦੀ ਖੇਡ ਰਚੀ ਹੋਈ ਹੈ ਅਤੇ ਫਿਰ ਆਪਣੇ ਵਿਚ ਹੀ ਉਸ ਨੂੰ ਸਮੇਟ ਲੈਂਦਾ ਹੈ।੬।

ਉਸ ਨੇ ਬੇਅੰਤ ਦੈਂਤ, ਦੇਵਤੇ, ਸ਼ੇਸ਼ਨਾਗ, ਗੰਧਰਬ ਅਤੇ ਸ਼ੁਭ ਆਚਾਰ ਵਾਲੇ ਯਕਸ਼ਾਂ ਦੀ ਰਚਨਾ ਕੀਤੀ; ਭੂਤ, ਭਵਿਸ਼ ਅਤੇ ਵਰਤਮਾਨ (ਦੀਆਂ ਘਟਨਾਵਾਂ) ਦੀ ਕਥਾ ਕਹਾਣੀ ਵੀ ਉਹ ਆਪ ਹੀ ਹੈ; ਉਹ ਹਰ ਇਕ ਸ਼ਰੀਰ ਦੀ ਗੁਪਤ ਤੋਂ ਗੁਪਤ ਗੱਲ ਨੂੰ ਜਾਣਦਾ ਹੈ।੭।

---

੧. ਇਹ ਅੰਸ਼ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਹੱਥਾਂ ਨਾਲ ਲਿਖਿਆ ਹੋਇਆ ਅਤੇ ਇਸ ਤੋਂ ਬਾਦ ਦਾ ਪਾਠ ਲਿਖਾਰੀ ਦੀ ਕਲਮ ਵਿਚ ਲਿਖਿਆ ਹੋਇਆ ਮੰਨਿਆ ਜਾਂਦਾ ਹੈ

ਤਾਤ ਮਾਤ ਜਿਹ ਜਾਤਿ ਨ ਪਾਤਾ। ਏਕ ਰੰਗ ਕਾਹੂੰ ਨਹਿ ਰਾਤਾ।
ਸਰਬ ਜੋਤਿ ਕੇ ਬੀਚ ਸਮਾਨਾ। ਸਭਹੂੰ ਸਰਬ ਠੌਰਿ ਪਹਿਚਾਨਾ। ੮।
ਕਾਲ ਰਹਿਤ ਅਨਕਾਲ ਸਰੂਪਾ। ਅਲਖ ਪੁਰੁਖ ਅਵਿਗਤਿ ਅਵਧੂਤਾ।
ਜਾਤਿ ਪਾਤਿ ਜਿਹ ਚਿਹਨ ਨ ਬਰਨਾ। ਅਬਿਗਤਿ ਦੇਵ ਅਛੈ ਅਨਭਰਮਾ। ੯।
ਸਭ ਕੋ ਕਾਲ ਸਭਨ ਕੋ ਕਰਤਾ। ਰੋਗ ਸੋਗ ਦੋਖਨ ਕੋ ਹਰਤਾ।
ਏਕ ਚਿਤ ਜਿਹ ਇਕ ਛਿਨ ਧਿਆਇਓ। ਕਾਲ ਫਾਸਿ ਕੇ ਬੀਚ ਨ ਆਇਓ। ੧੦।

*ਤ੍ਵਪ੍ਰਸਾਦਿ। ਕਬਿਤ*

ਕਤਹੂੰ ਸੁਚੇਤ ਹੁਇ ਕੈ ਚੇਤਨਾ ਕੋ ਚਾਰੁ ਕੀਓ
ਕਤਹੂੰ ਅਚਿੰਤ ਹੁਇ ਕੈ ਸੋਵਤ ਅਚੇਤ ਹੋ।
ਕਤਹੂੰ ਭਿਖਾਰੀ ਹੁਇ ਕੈ ਮਾਂਗਤ ਫਿਰਤ ਭੀਖ
ਕਹੂੰ ਮਹਾ ਦਾਨਿ ਹੁਇ ਕੈ ਮਾਂਗਿਓ ਧਨ ਦੇਤ ਹੋ।
ਕਹੂੰ ਮਹਾ ਰਾਜਨ ਕੋ ਦੀਜਤ ਅਨੰਤ ਦਾਨ
ਕਹੂੰ ਮਹਾ ਰਾਜਨ ਤੇ ਛੀਨ ਛਿਤ ਲੇਤ ਹੋ।
ਕਹੂੰ ਬੇਦਿ ਰੀਤਿ ਕਹੂੰ ਤਾ ਸਿਉ ਬਿਪਰੀਤਿ
ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ[੧] ਸਮੇਤ ਹੋ। ੧। ੧੧।

ਕਹੂੰ ਜਛ ਗੰਧ੍ਰਬ ਉਰਗ ਕਹੂੰ ਬਿਦਿਆਧਰ
ਕਹੂੰ ਭਏ ਕਿੰਨਰ ਪਿਸਾਚ ਕਹੂੰ ਪ੍ਰੇਤ ਹੋ।
ਕਹੂੰ ਹੋਇ ਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ
ਕਹੂੰ ਹੋਇ ਕੇ ਤੁਰਕਾ ਪੁਕਾਰੇ ਬਾਂਗ ਦੇਤ ਹੋ।
ਕਹੂੰ ਕੋਕ ਕਾਬਿ ਹੁਇ ਕੈ ਪੁਰਾਨ ਕੋ ਪੜਤ ਮਤਿ
ਕਤਹੂੰ ਕੁਰਾਨ ਕੋ ਨਿਦਾਨ ਜਾਨ ਲੇਤ ਹੋ।
ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ[੧] ਸਮੇਤ ਹੋ। ੨। ੧੨।

ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ
ਕਹੂੰ ਦਾਨਵਾਨ ਕੋ ਗੁਮਾਨ ਮਤਿ ਦੇਤ ਹੋ।
ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ ਸੀ
ਕਹੂੰ ਇੰਦ੍ਰ ਪਦਵੀ ਛਪਾਇ ਛੀਨ ਲੇਤ ਹੋ।
ਕਤਹੂੰ ਬਿਚਾਰ ਅਬਿਚਾਰ ਕੋ ਬਿਚਾਰਤ ਹੋ
ਕਹੂੰ ਨਿਜ ਨਾਰਿ ਪਰਨਾਰਿ ਕੇ ਨਿਕੇਤ ਹੋ।
ਕਹੂੰ ਬੇਦ ਰੀਤਿ ਕਹੂੰ ਤਾਂ ਸਿਉ ਬਿਪਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ[੧] ਸਮੇਤ ਹੋ। ੩। ੧੩।

ਕਹੂੰ ਸਸਤ੍ਰ ਧਾਰੀ ਕਹੂੰ ਬਿਦਿਆ ਕੇ ਬਿਚਾਰੀ
ਕਹੂੰ ਮਾਰੁਤ ਅਹਾਰੀ ਕਹੂੰ ਨਾਰ ਕੇ ਨਿਕੇਤ ਹੋ।

---
੧. 'ਸੁਰਗੁਨ', 'ਸੁਰਗਨ'



ਉਸ ਦਾ ਨ ਕੋਈ ਪਿਤਾ ਹੈ, ਨ ਮਾਤਾ, ਨ ਉਸ ਦੀ ਕੋਈ ਜਾਤਿ ਹੈ ਅਤੇ ਨ ਹੀ ਬਰਾਦਰੀ; ਉਹ ਕਿਸੇ ਇਕ ਨਾਲ (ਵਿਸ਼ੇਸ਼ ਰੂਪ ਵਿਚ) ਸੰਬੰਧਿਤ ਨਹੀਂ ਹੈ। ਉਹ ਸਭ ਦੀਆਂ ਜੋਤਾਂ ਵਿਚ ਸਮਾਇਆ ਹੋਇਆ ਹੈ; (ਮੈਂ) ਉਸ ਨੂੰ ਸਭ ਵਿਚ ਅਤੇ ਸਾਰੀਆਂ ਥਾਂਵਾਂ ਵਿਚ (ਵਸਦਾ ਹੋਇਆ) ਪਛਾਣਿਆ ਹੈ।੮। ਉਹ ਕਾਲ (ਮ੍ਰਿਤੂ) ਤੋਂ ਪਰੇ ਅਤੇ ਉਸ ਦਾ ਸਰੂਪ ਕਾਲ (ਦੀਆਂ ਸੀਮਾਵਾਂ) ਤੋਂ ਮੁਕਤ ਹੈ; ਉਹ ਨ ਜਾਣਿਆ ਜਾ ਸਕਣ ਵਾਲਾ, ਅਵਿਅਕਤ, ਮਾਇਆਵੀ ਪ੍ਰਭਾਵ ਤੋਂ ਮੁਕਤ ਪੁਰਸ਼ ਹੈ। ਉਸ ਦੀ ਜਾਤਿ, ਬਰਾਦਰੀ, ਚਿੰਨ੍ਹ ਅਤੇ ਵਰਨ ਨਹੀਂ ਹੈ। ਉਹ ਅਵਿਅਕਤ, ਅਵਿਨਾਸ਼ੀ ਅਤੇ ਭਰਮਾਂ ਤੋਂ ਰਹਿਤ ਪਰਮ-ਸੱਤਾ ਹੈ।੯। ਉਹ ਸਭ ਦਾ ਨਾਸ਼ ਕਰਨ ਵਾਲਾ ਅਤੇ ਸਭ ਦਾ ਸਿਰਜਕ ਹੈ; ਉਹ ਰੋਗ, ਸੋਗ ਅਤੇ ਦੋਖਾਂ (ਪਾਪਾਂ) ਨੂੰ ਨਾਸ਼ ਕਰਨ ਵਾਲਾ ਹੈ। ਉਸ ਦਾ ਜਿਸ ਨੇ ਇਕਾਗ੍ਰ ਚਿੱਤ ਇਕ ਛਿਣ ਲਈ ਵੀ ਧਿਆਨ ਕੀਤਾ ਹੈ, ਉਹ ਫਿਰ ਕਾਲ (ਮ੍ਰਿਤੂ) ਦੇ ਫੰਧੇ ਵਿਚ ਨਹੀਂ ਫਸਦਾ।੧੦।

*ਤੇਰੀ ਕ੍ਰਿਪਾ ਨਾਲ। ਕਬਿਤ*

(ਹੇ ਪ੍ਰਭੂ! ਤੂੰ) ਕਿਤੇ ਸੁਚੇਤ ਹੋ ਕੇ ਚੇਤਨਾ ਨੂੰ ਸੁੰਦਰ (ਮਨੋਹਰ) ਬਣਾਇਆ ਹੈ ਅਤੇ ਕਿਤੇ ਨਿਸਚਿੰਤ ਹੋ ਕੇ ਘੂਕ ਸੁੱਤਾ ਹੋਇਆ ਹੈਂ। ਕਿਤੇ ਤੂੰ ਭਿਖਾਰੀ ਬਣ ਕੇ ਭਿਖਿਆ ਮੰਗਦਾ ਫਿਰਦਾ ਹੈਂ ਅਤੇ ਕਿਤੇ ਮਹਾਦਾਨੀ ਬਣ ਕੇ ਮੂੰਹ-ਮੰਗਿਆ ਧਨ ਦਿੰਦਾ ਹੈਂ। ਕਿਤੇ ਮਹਾਰਾਜਿਆਂ ਨੂੰ ਵੀ ਅਨੰਤ (ਨਿੱਧੀਆਂ) ਦਾਨ ਦਿੰਦਾ ਹੈਂ ਅਤੇ ਕਿਤੇ ਮਹਾਰਾਜਿਆਂ ਤੋਂ ਧਰਤੀ (ਦੀ ਬਾਦਸ਼ਾਹੀ) ਖੋਹ ਲੈਂਦਾ ਹੈਂ। ਕਿਤੇ ਤੂੰ ਵੇਦਾਂ ਦੀ ਰੀਤ ਅਨੁਸਾਰੀ ਹੈਂ ਅਤੇ ਕਿਤੇ ਉਨ੍ਹਾਂ ਤੋਂ ਉਲਟ ਹੈਂ, ਕਿਤੇ ਤੂੰ ਤਿੰਨਾਂ ਗੁਣਾਂ ਤੋਂ ਪਰੇ ਅਤੇ ਕਿਤੇ ਸਾਰੇ ਗੁਣਾਂ ਨਾਲ ਯੁਕਤ ਹੈਂ।੧੧।

ਕਿਤੇ ਤੂੰ ਯਕਸ਼, ਗੰਧਰਬ, ਸੱਪ ('ਉਰਗ') ਅਤੇ ਵਿਦਿਆਧਰ ਹੈਂ, ਕਿਤੇ ਕਿੰਨਰ, ਪਿਸ਼ਾਚ ਅਤੇ ਪ੍ਰੇਤ ਆਦਿ ਹੈਂ। ਕਿਤੇ ਨੂੰ ਹਿੰਦੂ ਹੋ ਕੇ ਗਾਇਤ੍ਰੀ ਦਾ ਗੁਪਤ ਜਾਪ ਕਰਨ ਵਾਲਾ ਹੈਂ; ਅਤੇ ਕਿਤੇ ਮੁਸਲਮਾਨ ਹੋ ਕੇ ਉੱਚੀ ਆਵਾਜ਼ ਵਿਚ ਬਾਂਗ ਦਿੰਦਾ ਹੈਂ। ਕਿਤੇ ਤੂੰ ਕੋਕ ਕਵੀ (ਵਿਦਵਾਨ ਪੰਡਿਤ) ਹੋ ਕੇ ਪੁਰਾਣ ਦੇ ਮਤ ਨੂੰ ਪੜ੍ਹਨ ਵਾਲਾ ਹੈਂ, ਕਦੇ ਕੁਰਾਨ ਦੇ ਤੱਤ੍ਵ-ਸਾਰ ਨੂੰ ਸਮਝਣ ਵਾਲਾ ਹੈਂ। ਕਿਤੇ ਤੂੰ ਵੇਦ ਦੀ ਮਰਯਾਦਾ (ਰੀਤ) ਹੈਂ ਅਤੇ ਕਿਤੇ ਉਸ ਦੇ ਬਿਲਕੁਲ ਉਲਟ ਹੈਂ। ਕਿਤੇ ਤੂੰ ਤਿੰਨ ਗੁਣਾਂ ਤੋਂ ਪਰੇ ਹੈਂ ਅਤੇ ਕਿਤੇ ਸਾਰੇ ਗੁਣਾਂ ਨਾਲ ਯੁਕਤ ਹੈਂ।੧੨।

(ਹੇ ਪ੍ਰਭੂ!) ਕਿਤੇ ਤੁਸੀਂ ਦੇਵਤਿਆਂ ਦੀ ਸਭਾ (ਦੀਵਾਨ) ਵਿਚ ਬਿਰਾਜਮਾਨ ਹੋ ਅਤੇ ਕਿਤੇ ਦੈਂਤਾਂ ਨੂੰ ਹੰਕਾਰ ਦੀ ਸਲਾਹ ਦੇ ਰਹੇ ਹੋ। ਕਿਤੇ ਤੁਸੀਂ ਇੰਦਰ ਰਾਜਾ ਨੂੰ ਇੰਦਰ-ਪਦ ਪ੍ਰਦਾਨ ਕਰ ਰਹੇ ਹੋ ਅਤੇ ਕਿਤੇ ਇੰਦਰ-ਪਦ ਖੋਹ ਕੇ ਲੁਕਾ ਲੈਂਦੇ ਹੋ। ਕਿਤੇ ਸੁਵਿਚਾਰਾਂ ਨੂੰ ਅਤੇ ਕਿਤੇ ਕੁਵਿਚਾਰਾਂ ਨੂੰ ਵਿਚਾਰਦੇ ਹੋ ਅਤੇ ਕਿਤੇ ਨਿਜ-ਨਾਰੀ ਅਤੇ ਕਿਤੇ ਪਰ-ਨਾਰੀ ਦੇ (ਪਿਆਰ ਦੇ) ਕੇਂਦਰ (ਘਰ) ਹੋ। ਕਿਤੇ ਵੇਦਾਂ ਦੀ ਰੀਤ (ਮਰਯਾਦਾ) ਹੋ ਅਤੇ ਕਿਤੇ ਉਸ ਤੋਂ ਉਲਟ ਹੋ, ਕਿਤੇ ਤਿੰਨਾਂ ਗੁਣਾਂ ਤੋਂ ਪਰੇ ਅਤੇ ਕਿਤੇ ਸਾਰੇ ਗੁਣਾਂ ਨਾਲ ਯੁਕਤ ਹੋ।੧੩।

(ਹੇ ਪ੍ਰਭੂ!) ਕਿਤੇ ਤੁਸੀਂ ਸ਼ਸਤ੍ਰਧਾਰੀ (ਯੋਧਾ) ਹੋ, ਕਿਤੇ ਵਿਦਿਆ ਦਾ ਵਿਚਾਰ ਕਰਨ ਵਾਲੇ (ਵਿਦਵਾਨ) ਹੋ, ਕਿਤੇ ਪੌਣ (ਮਾਰਤ) ਦਾ ਆਹਾਰ ਕਰਨ ਵਾਲੇ (ਸ਼ਿਵ) ਹੋ ਅਤੇ ਕਿਤੇ ਜਲ (ਨਾਰ) ਵਿਚ ਨਿਵਾਸ ਕਰਨ ਵਾਲੇ (ਵਿਸ਼ਨੂ-ਨਾਰਾਇਣ) ਹੋ। ਕਿਤੇ ਤੁਸੀਂ ਦੇਵ

ਕਹੂੰ ਦੇਵਬਾਨੀ ਕਹੂੰ ਸਾਰਦਾ ਭਵਾਨੀ
ਕਹੂੰ ਮੰਗਲਾ ਮ੍ਰਿੜਾਨੀ ਕਹੂੰ ਸਿਆਮ ਕਹੂੰ ਸੇਤ ਹੋ।
ਕਹੂੰ ਧਰਮ ਧਾਮੀ ਕਹੂੰ ਸਰਬ ਠਉਰ ਗਾਮੀ
ਕਹੂੰ ਜਤੀ ਕਹੂੰ ਕਾਮੀ ਕਹੂੰ ਦੇਤ ਕਹੂੰ ਲੇਤ ਹੋ।
ਕਹੂੰ ਬੇਦ ਰੀਤਿ ਕਹੂੰ ਤਾ ਸਿਉ ਬਿਪਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ[1] ਸਮੇਤ ਹੋ। ੪। ੧੪।

ਕਹੂੰ ਜਟਾਧਾਰੀ ਕਹੂੰ ਕੰਠੀ ਧਰੇ ਬ੍ਰਹਮਚਾਰੀ
ਕਹੂੰ ਜੋਗ ਸਾਧੀ ਕਹੂੰ ਸਾਧਨਾ ਕਰਤ ਹੋ।
ਕਹੂੰ ਕਾਨ ਫਾਰੇ ਕਹੂੰ ਡੰਡੀ ਹੁਇ ਪਧਾਰੇ
ਕਹੂੰ ਫੂਕਿ ਫੂਕਿ ਪਾਵਨ ਕੌ ਪ੍ਰਿਥੀ ਪੈ ਧਰਤ ਹੋ।
ਕਤਹੂੰ ਸਿਪਾਹੀ ਹੁਇ ਕੈ ਸਾਧਤ ਸਿਲਾਹਨ ਕੌ
ਕਹੂੰ ਛਤ੍ਰੀ ਹੁਇ ਕੈ ਅਰਿ ਮਾਰਤ ਮਰਤ ਹੋ।
ਕਹੂੰ ਭੂਮਿ ਭਾਰ ਕੌ ਉਤਾਰਤ ਹੋ ਮਹਾਰਾਜ
ਕਹੂੰ ਭਵ ਭੂਤਨ ਕੀ ਭਾਵਨਾ ਭਰਤ ਹੋ। ੫। ੧੫।

ਕਹੂੰ ਗੀਤ ਨਾਦ ਕੇ ਨਿਦਾਨ ਕੌ ਬਤਾਵਤ ਹੋ
ਕਹੂੰ ਨ੍ਰਿਤਕਾਰੀ ਚਿਤ੍ਰਕਾਰੀ ਕੇ ਨਿਧਾਨ ਹੋ।
ਕਤਹੂੰ ਪਯੂਖ ਹੁਇ ਕੈ ਪੀਵਤ ਪਿਵਾਵਤ ਹੋ
ਕਤਹੂੰ ਮਯੂਖ ਊਖ ਕਹੂੰ ਮਦਿ ਪਾਨਿ ਹੋ।
ਕਹੂੰ ਮਹਾ ਸੂਰ ਹੁਇ ਕੈ ਮਾਰਤ ਮਵਾਸਨ ਕੌ
ਕਹੂੰ ਮਹਾਦੇਵ ਦੇਵਤਾਨ ਕੇ ਸਮਾਨ ਹੋ।
ਕਹੂੰ ਮਹਾਦੀਨ ਕਹੂੰ ਦ੍ਰਬ ਕੇ ਅਧੀਨ
ਕਹੂੰ ਬਿਦਿਆ ਮੈ ਪ੍ਰਬੀਨ ਕਹੂੰ ਭੂਮਿ ਕਹੂੰ ਭਾਨੁ[2] ਹੋ। ੬।੧੬।

ਕਹੂੰ ਅਕਲੰਕ ਕਹੂੰ ਮਾਰੁਤ ਮਯੰਕ
ਕਹੂੰ ਪੂਰਨ ਪ੍ਰਜੰਕ ਕਹੂੰ ਸੁਧਤਾ ਕੀ ਸਾਰ ਹੋ।
ਕਹੂੰ ਦੇਵ ਧਰਮ ਕਹੂੰ ਸਾਧਨਾ ਕੇ ਹਰਮ
ਕਹੂੰ ਕੁਤਸਤਿ ਕੁਕਰਮ ਕਹੂੰ ਧਰਮ ਕੇ ਪ੍ਰਕਾਰ ਹੋ।
ਕਹੂੰ ਪਉਨਹਾਰੀ ਕਹੂੰ ਬਿਦਿਆ ਕੇ ਬੀਚਾਰੀ
ਕਹੂੰ ਜੋਗੀ[3] ਜਤੀ ਬ੍ਰਹਮਚਾਰੀ ਨਰ ਕਹੂੰ ਨਾਰਿ ਹੋ।
ਕਹੂੰ ਛਤ੍ਰਧਾਰੀ ਕਹੂੰ ਛਾਲਾ ਧਰੇ ਛੈਲ ਭਾਰੀ
ਕਹੂੰ ਛਕਵਾਰੀ ਕਹੂੰ ਛਲ ਕੇ ਪ੍ਰਕਾਰ ਹੋ। ੭। ੧੭।

ਕਹੂੰ ਗੀਤ ਕੇ ਗਵਯਾ ਕਹੂੰ ਬੇਨੁ ਕੇ ਬਜਯਾ
ਕਹੂੰ ਨ੍ਰਿਤ ਕੇ ਨਚਯਾ ਕਹੂੰ ਨਰ ਕੋ ਅਕਾਰ ਹੋ।
ਕਹੂੰ ਬੇਦ ਬਾਨੀ ਕਹੂੰ ਕੋਕ ਕੀ ਕਹਾਨੀ

੧. 'ਸੁਰਗੁਨ', 'ਸੁਰਗਨ' ੨. 'ਭਾਨ' ੩. 'ਜੋਗ', 'ਜੋਗਿ'



ਬਾਣੀ (ਆਕਾਸ਼ ਬਾਣੀ) ਹੋ, ਕਿਤੇ ਸਰਸਵਤੀ ਅਤੇ ਪਾਰਬਤੀ ਹੋ, ਕਿਤੇ ਦੁਰਗਾ ਅਤੇ ਸ਼ਿਵਾ (ਮ੍ਰਿੜਾਨੀ) ਹੋ ਅਤੇ ਕਿਤੇ ਤੁਸੀਂ ਕਾਲੇ ਰੰਗ ਵਾਲੀ ਹੋ ਅਤੇ ਕਿਤੇ ਸਫ਼ੈਦ ਵਰਣ ਵਾਲੀ ਹੋ। ਕਿਤੇ ਧਰਮ-ਧਾਮ (ਧਰਮ ਦੀ ਮਰਯਾਦਾ ਰਖਣ ਵਾਲੇ) ਹੋ ਅਤੇ ਕਿਤੇ ਸਭ ਥਾਂ ਵਿਚਰਨ ਕਰਨ ਵਾਲੇ (ਸਰਬ ਵਿਆਪੀ) ਹੋ, ਕਿਤੇ ਜਤ-ਸਤ ਧਾਰਨ ਕਰਨ ਵਾਲੇ ਹੋ ਅਤੇ ਕਿਤੇ ਕਾਮ ਵਿਚ ਖੁਸ਼ (ਉਲਾਸੀ) ਹੋ; ਕਿਤੇ ਦਾਨ ਦੇਣ ਵਾਲੇ ਹੋ ਅਤੇ ਕਿਤੇ ਦਾਨ ਲੈਣ ਵਾਲੇ ਹੋ। ਕਿਤੇ ਤੁਸੀਂ ਵੇਦ-ਰੀਤ ਨੂੰ ਪਾਲਣ ਵਾਲੇ ਹੋ ਅਤੇ ਕਿਤੇ ਇਸ ਤੋਂ ਉਲਟ ਹੋ, ਕਿਤੇ ਤਿੰਨਾਂ ਗੁਣਾਂ (ਰਜੋ, ਸਤੋ, ਤਮੋ) ਤੋਂ ਪਰੇ ਹੋ ਅਤੇ ਕਿਤੇ ਇੰਨ੍ਹਾਂ ਗੁਣਾਂ ਨਾਲ ਸੰਯੁਕਤ ਹੋ।੧੪।

(ਹੇ ਪ੍ਰਭੂ!) ਕਿਤੇ ਤੁਸੀਂ ਜਟਾਧਾਰੀ (ਸਾਧੂ) ਹੋ ਅਤੇ ਕਿਤੇ ਗਲ ਵਿਚ ਕੰਠੀ ਧਾਰਨ ਕਰਨ ਵਾਲੇ ਬ੍ਰਹਮਚਾਰੀ (ਰਾਮਾਨੰਦੀ ਸਾਧੂ) ਹੋ, ਕਿਤੇ ਜੋਗ ਨੂੰ ਸਾਧ ਲਿਆ ਹੈ ਅਤੇ ਕਿਤੇ (ਜੋਗ) ਸਾਧਨਾ ਕਰ ਰਹੇ ਹੋ। ਕਿਤੇ ਤੁਸੀਂ ਕੰਨ ਪਾਟੇ ਜੋਗੀ ਹੋ, ਕਿਤੇ ਡੰਡਾ-ਧਾਰੀ (ਸੰਨਿਆਸੀ) ਹੋ ਕੇ ਵਿਚਰ ਰਹੇ ਹੋ, ਕਿਤੇ ਫੂਕ ਫੂਕ ਕੇ ਪੈਰਾਂ ਨੂੰ ਧਰਤੀ ਉਤੇ ਧਰਨ ਵਾਲੇ (ਜੈਨ ਸਾਧੂ) ਹੋ। ਕਿਤੇ ਸਿਪਾਹੀ ਹੋ ਕੇ ਸ਼ਸਤ੍ਰਾਂ ('ਸਿਲਾਹਨ') ਦਾ ਅਭਿਆਸ ਕਰ ਰਹੇ ਹੋ ਅਤੇ ਕਿਤੇ ਛਤ੍ਰੀ (ਯੋਧਾ) ਰੂਪ ਹੋ ਕੇ ਵੈਰੀ ਨੂੰ ਮਾਰਦੇ ਅਤੇ ਮਰਦੇ ਹੋ। ਕਿਤੇ ਮਹਾਰਾਜੇ ਦਾ ਰੂਪ ਧਾਰ ਕੇ ਧਰਤੀ ਉਪਰੋਂ ਜ਼ੁਲਮ ਦੇ ਭਾਰ ਨੂੰ ਉਤਾਰਦੇ ਹੋ ਅਤੇ ਕਿਤੇ ਜਗਤ ਦੇ ਜੀਵਾਂ ਦੀ ਇੱਛਾਂ ਨੂੰ ਪੂਰਾ ਕਰਦੇ ਹੋ।੧੫।

ਕਿਤੇ ਤੁਸੀਂ ਗੀਤ ਅਤੇ ਨਾਦ ਦੇ ਢੰਗਾਂ ('ਨਿਦਾਨ') ਨੂੰ ਦਸਣ ਵਾਲੇ ਹੋ ਅਤੇ ਕਿਤੇ ਨਾਚ ਕਲਾ ਅਤੇ ਚਿੱਤਰਕਲਾ ਦੇ ਭੰਡਾਰ ਹੋ। ਕਿਤੇ ਤੁਸੀਂ ਅੰਮ੍ਰਿਤ ਅਥਵਾ ਸੋਮ ਰਸ ('ਪਯੂਖ') ਹੋ ਕੇ (ਉਸ ਨੂੰ) ਪੀਂਦੇ ਅਤੇ ਪਿਲਾਂਦੇ ਹੋ ਅਤੇ ਕਿਤੇ ਤੁਸੀਂ ਮਾਖੀਉਂ ਅਤੇ ਕਿਤੇ ਗੰਨੇ ਦਾ ਰਸ ਹੋ ਅਤੇ ਕਿਤੇ ਮਦਿਰਾ ਦਾ ਪਾਨ ਕਰਨ ਵਾਲੇ ਹੋ। ਕਿਤੇ ਤੁਸੀਂ ਮਹਾਨ ਸੂਰਮੇ ਬਣ ਕੇ ਬਾਗੀਆਂ ('ਮਵਾਸਨ') ਨੂੰ ਮਾਰਦੇ ਹੋ ਅਤੇ ਕਿਤੇ ਤੁਸੀਂ ਦੇਵਤਿਆਂ ਦੇ ਵੀ ਮਹਾ ਦੇਵ ਵਰਗੇ ਹੋ। ਕਿਤੇ ਤੁਸੀਂ ਅਤਿ ਕੰਗਾਲ ਹੋ ਅਤੇ ਕਿਤੇ ਧਨਾਢ ਹੋ, ਕਿਤੇ ਵਿਦਿਆ ਵਿਚ ਪ੍ਰਬੀਨ ਹੋ ਅਤੇ ਕਿਤੇ ਧਰਤੀ ਅਤੇ ਕਿਤੇ ਸੂਰਜ ਹੋ।੧੬।

(ਹੇ ਪ੍ਰਭੂ!), ਤੁਸੀਂ ਕਿਤੇ ਕਲੰਕ ਤੋਂ ਬਿਨਾ ਹੋ ਅਤੇ ਕਿਤੇ ਚੰਦ੍ਰਮਾ ('ਮਯੰਕ') ਨੂੰ ਮਾਰਨ ਵਾਲੇ (ਕਲੰਕਿਤ ਕਰਨ ਵਾਲੇ ਗੌਤਮ ਰਿਸ਼ੀ) ਹੋ, ਕਿਤੇ ਤੁਸੀਂ ਇਸਤਰੀ ਸਹਿਤ ਪਲੰਘ ਵਾਲੇ (ਗ੍ਰਿਹਸਤੀ) ਹੋ ਅਤੇ ਕਿਤੇ ਤੁਸੀਂ ਸ਼ੁੱਧਤਾ ਦਾ ਸਾਰ-ਤੱਤ੍ਵ ਹੋ (ਅਰਥਾਤ ਸੁਖ-ਸੁਵਿਧਾ ਤੋਂ ਪਰੇ ਹੋ), ਕਿਤੇ ਤੁਸੀਂ ਦੇਵ-ਧਰਮੀ ਹੋ ਅਤੇ ਕਿਤੇ ਵਸੀਲਿਆਂ (ਸਾਧਨਾਂ) ਦੇ ਮਹੱਲ (ਭੰਡਾਰ) ਹੋ, ਕਿਤੇ ਨਿੰਦਾਯੋਗ ਕੁਕਰਮ (ਕਰਨ ਵਾਲੇ) ਹੋ ਅਤੇ ਕਿਤੇ ਧਰਮ ਦੇ ਅਨੇਕ ਢੰਗ ਹੋ। ਕਿਤੇ ਪੌਣ ਦਾ ਆਹਾਰ ਕਰਨ ਵਾਲੇ ਹੋ, ਕਿਤੇ ਵਿਦਿਆ ਦਾ ਵਿਚਾਰ ਕਰਨ ਵਾਲੇ (ਵਿਦਵਾਨ) ਹੋ, ਕਿਤੇ ਜੋਗੀ, ਜਤੀ, ਬ੍ਰਹਮਚਾਰੀ, ਪੁਰਸ਼ ਅਤੇ ਨਾਰੀ ਹੋ। ਕਿਤੇ ਛਤ੍ਰਧਾਰੀ (ਰਾਜੇ), ਮ੍ਰਿਗਛਾਲਾ-ਧਾਰੀ (ਸੰਨਿਆਸੀ) ਹੋ, ਕਿਤੇ ਬਹੁਤ ਸੁੰਦਰ ਨੌਜਵਾਨ ਅਤੇ ਕਿਤੇ ਨਿਰਬਲ ਸ਼ਰੀਰ ਵਾਲੇ ('ਛਕਵਾਰੀ') ਅਤੇ ਕਿਤੇ ਛਲ ਦੇ ਅਨੇਕ ਰੂਪ ਹੋ।੧੭।

ਕਿਤੇ ਗੀਤਾਂ ਦੇ ਗਾਣ ਵਾਲੇ ਹੋ, ਕਿਤੇ ਬੰਸਰੀ ਵਜਾਉਣ ਵਾਲੇ ਹੋ, ਕਿਤੇ ਨਾਚ ਦੇ ਨਚਾਰ ਹੋ ਅਤੇ ਕਿਤੇ ਨਰ ਸਰੂਪ ਵਾਲੇ ਹੋ। ਕਿਤੇ ਤੁਸੀਂ ਵੇਦ-ਬਾਣੀ ਹੋ, ਕਿਤੇ ਕਾਮ ਦੇ ਭੇਦਾਂ ਦਾ ਬ੍ਰਿੱਤਾਂਤ ਹੋ, ਕਿਤੇ ਰਾਜੇ ਹੋ, ਕਿਤੇ ਰਾਣੀ ਹੋ ਅਤੇ ਕਿਤੇ ਤੁਸੀਂ ਇਸਤਰੀ ਦੇ ਵੱਖ ਵੱਖ ਸਰੂਪ ਹੋ। ਕਿਤੇ ਬੰਸਰੀ ਵਜਾਉਣ ਵਾਲੇ, ਕਿਤੇ ਗਊਆਂ ਨੂੰ ਚਰਾਉਣ ਵਾਲੇ,

ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰਿ ਕੇ ਪ੍ਰਕਾਰ ਹੋ।
ਕਹੂੰ ਬੇਨ ਕੇ ਬਜਯਾ ਕਹੂੰ ਧੇਨ ਕੇ ਚਰਯਾ
ਕਹੂੰ ਲਾਖਨ ਲਵਯਾ ਕਹੂੰ ਸੁੰਦਰ ਕੁਮਾਰ ਹੋ।
ਸੁਧਤਾ ਕੀ ਸਾਨ ਹੋ ਕਿ ਸੰਤਨ ਕੇ ਪ੍ਰਾਨ ਹੋ
ਕਿ ਦਾਤਾ ਮਹਾ ਦਾਨਿ ਹੋ ਕਿ ਨ੍ਰਿਦੋਖੀ ਨਿਰੰਕਾਰ ਹੋ। ੮। ੧੮।

ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ
ਕਿ ਭੂਪਨ ਕੇ ਭੂਪ ਹੋ ਕਿ ਦਾਤਾ ਮਹਾ ਦਾਨ ਹੋ।
ਪ੍ਰਾਨ ਕੇ ਬਚਯਾ ਦੂਧ ਪੂਤ ਕੇ ਦਿਵਯਾ
ਰੋਗ ਸੋਗ ਕੇ ਮਿਟਯਾ ਕਿਧੌਂ ਮਾਨੀ ਮਹਾ ਮਾਨ ਹੋ।
ਬਿਦਿਆ ਕੇ ਬਿਚਾਰ ਹੋ ਕਿ ਅਦ੍ਵੈ ਅਵਤਾਰ ਹੋ
ਕਿ ਸਿਧਤਾ ਕੀ ਸੂਰਤਿ ਹੋ ਕਿ ਸੁਧਤਾ ਕੀ ਸਾਨ ਹੋ।
ਜੋਬਨ ਕੇ ਜਾਲ ਹੋ ਕਿ ਕਾਲ ਹੂੰ ਕੇ ਕਾਲ ਹੋ
ਕਿ ਸਤ੍ਰਨ ਕੇ ਸੂਲ ਹੋ ਕਿ ਮਿਤ੍ਰਨ ਕੇ ਪ੍ਰਾਨ ਹੋ। ੯। ੧੯।

ਕਹੂੰ ਬ੍ਰਹਮਬਾਦ ਕਹੂੰ ਬਿਦਿਆ ਕੋ ਬਿਖਾਦ
ਕਹੂੰ ਨਾਦ ਕੇ ਨਿਨਾਦ[1] ਕਹੂੰ ਪੂਰਨ ਭਗਤ ਹੋ।
ਕਹੂੰ ਬੇਦ ਰੀਤਿ ਕਹੂੰ ਬਿਦਿਆ ਕੀ ਪ੍ਰਤੀਤਿ
ਕਹੂੰ ਨੀਤਿ ਅਉ ਅਨੀਤਿ ਕਹੂੰ ਜ੍ਵਾਲਾ ਸੀ ਜਗਤ ਹੋ।
ਪੂਰਨ ਪ੍ਰਤਾਪ ਕਹੂੰ ਇਕਾਤੀ[2] ਕੋ ਜਾਪ ਕਹੂੰ
ਤਾਪ ਕੋ ਅਤਾਪ ਕਹੂੰ ਜੋਗ ਤੇ ਡਿਗਤ ਹੋ।
ਕਹੂੰ ਬਰ ਦੇਤ ਕਹੂੰ ਛਲ ਸੋ ਛਿਨਾਇ ਲੇਤ
ਸਰਬ ਕਾਲਿ ਸਰਬ ਠੌਰਿ ਏਕ ਸੇ ਲਗਤ ਹੋ। ੧੦। ੨੦।

*ਤ੍ਵਪ੍ਰਸਾਦਿ। ਸ੍ਵੈਯੇ*

ਸ੍ਰਾਵਗ ਸੁਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰਿ ਜੋਗਿ ਜਤੀ ਕੇ।
ਸੂਰ ਸੁਰਾਰਦਨ ਸੁਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ।
ਸਾਰੇ ਹੀ ਦੇਸ ਕੋ ਦੇਖਿ ਰਹਿਯੋ ਮਤ ਕੋਊ ਨ ਦੇਖੀਅਤ ਪ੍ਰਾਨ ਪਤੀ ਕੇ।
ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ ਏਕ ਰਤੀ ਬਿਨੁ ਏਕ ਰਤੀ ਕੇ। ੧। ੨੧।
ਮਾਤੇ ਮਤੰਗ ਜਰੇ ਜਰ ਸੰਗਿ ਅਨੂਪ ਉਤੰਗ ਸੁਰੰਗ ਸਵਾਰੇ।
ਕੋਟਿ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ।
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ।
ਏਤੇ ਭਏ ਤੋ ਕਹਾ ਭਏ ਭੂਪਤਿ ਅੰਤ ਕੈ ਨਾਗੇ[3] ਹੀ ਪਾਇ ਪਧਾਰੇ। ੨। ੨੨।

---
੧.'ਨਨਾਦ' ੨. 'ਏਕਾਂਤੀ' ੩. 'ਨਾਂਗੇ'



ਕਿਤੇ (ਵਿਅਰਥ ਦੀਆਂ) ਤੋਹਮਤਾਂ ਲਗਵਾਉਣ ਵਾਲੇ ਅਤੇ ਕਿਤੇ ਸੁੰਦਰ ਕੁਮਾਰ ਹੋ। ਕਿਤੇ ਤੁਸੀਂ ਪਵਿਤਰਤਾ ਦੀ ਸ਼ਾਨ ਹੋ, ਜਾਂ ਸੰਤਾਂ ਦੇ ਪ੍ਰਾਣ ਹੋ ਜਾਂ ਮਹਾਨ ਦਾਨ ਦੇਣ ਵਾਲੇ ਦਾਨੀ ਹੋ ਜਾਂ ਨਿਰਦੋਸ਼ ਨਿਰਾਕਾਰ ਹੋ।੧੮।

(ਹੇ ਪ੍ਰਭੂ!) ਤੁਸੀਂ ਨਿਰੋਗ ਅਤੇ ਅਰੂਪ ਹੋ ਜਾਂ ਸੁੰਦਰ ਸਰੂਪ ਵਾਲੇ ਹੋ, ਜਾਂ ਰਾਜਿਆਂ ਦੇ ਰਾਜੇ ਹੋ ਜਾਂ ਮਹਾਨ ਦਾਨ ਕਰਨ ਵਾਲੇ ਦਾਨੀ ਹੋ। ਤੁਸੀਂ ਪ੍ਰਾਣਾਂ ਦੀ ਰਖਿਆਂ ਕਰਨ ਵਾਲੇ ਹੋ ਜਾਂ ਦੁੱਧ ਪੁੱਤਰ ਬਖਸ਼ਣ ਵਾਲੇ ਹੋ ਜਾਂ ਰੋਗ ਅਤੇ ਸੋਗ ਨੂੰ ਮਿਟਾਉਣ ਵਾਲੇ ਹੋ ਜਾਂ ਵੱਡੇ ਅਭਿਮਾਨ ਵਾਲੇ ਅਭਿਮਾਨੀ ਹੋ। ਤੁਸੀਂ ਵਿਦਿਆ ਦਾ ਵਿਚਾਰ (ਵਿਦਵਾਨ) ਹੋ ਜਾਂ ਅਦ੍ਵੈਤ-ਸਰੂਪ ਵਾਲੇ ਹੋ, ਜਾਂ ਸਿੱਧੀਆਂ ਦੀ ਪ੍ਰਤਿਮੂਰਤੀ ਹੋ, ਜਾਂ ਸ਼ੁੱਧਤਾ ਦਾ ਗੌਰਵ ਹੋ। ਤੁਸੀਂ ਜਵਾਨੀ ਦੇ ਜਾਲ (ਆਕਰਸ਼ਿਤ ਕਰ ਕੇ ਮੋਹ ਬੰਧਨ ਵਿਚ ਫਸਾਉਣ ਵਾਲੇ) ਹੋ, ਜਾਂ ਕਾਲ ਦੇ ਵੀ ਕਾਲ ਹੋ, ਜਾਂ ਵੈਰੀਆਂ ਲਈ ਪੀੜਾਕਾਰੀ ਹੋ, ਜਾਂ ਮਿਤਰਾਂ ਲਈ ਪ੍ਰਾਣ-ਰੂਪ ਹੋ।੧੯।

ਕਿਤੇ ਤੁਸੀਂ ਬ੍ਰਹਮ ਸੰਬੰਧੀ ਵਿਚਾਰ-ਚਰਚਾ ਹੋ, ਜਾਂ ਵਿਦਿਆ ਦੇ ਤਰਕ-ਵਿਤਰਕ ਹੋ, ਜਾਂ ਕਿਤੇ ਅਨਹਦ ਨਾਦ ਦੀ ਧੁਨ ਹੋ, ਜਾਂ ਕਿਤੇ (ਅਨਹਦ ਨਾਦ ਦੀ ਧੁਨ ਵਿਚ) ਪੂਰੀ ਤਰ੍ਹਾਂ ਲੀਨ ਭਗਤ ਹੋ। ਕਿਤੇ ਤੁਸੀਂ ਵੇਦ-ਰੀਤ ਦੇ ਪਾਲਕ ਹੋ, ਕਿਤੇ ਵਿਦਿਆ ਦੀ ਪ੍ਰਤੀਤੀ (ਵਿਸ਼ਵਾਸ) ਹੋ, ਕਿਤੇ ਨੀਤੀ ਹੋ ਅਤੇ ਕਿਤੇ ਅਨੀਤੀ ਹੋ ਅਤੇ ਕਿਤੇ ਅੱਗ ਵਾਂਗ ਚਮਕਦੇ ਹੋ। ਕਿਤੇ ਪੂਰਨ ਪ੍ਰਤਾਪ ਵਾਲੇ ਹੋ, ਕਿਤੇ ਏਕਾਂਤ-ਵਾਸੀ (ਸਾਧਕ) ਦੇ ਜਾਪ ਹੋ, ਕਿਤੇ ਤਪਸਿਆ (ਦੁਆਰਾ ਪ੍ਰਾਪਤ ਨ ਕੀਤੇ ਜਾ ਸਕਣ ਵਾਲੇ) ਅਕਾਲ ਪੁਰਖ (ਅਤਾਪ) ਹੋ ਅਤੇ ਕਿਤੇ ਜੋਗ-ਸਾਧਨਾ ਤੋਂ ਡਿਗਣ ਵਾਲੇ ਹੋ। ਕਿਤੇ ਵਰ ਦੇਣ ਵਾਲੇ ਹੋ ਕਿਤੇ ਛਲ ਨਾਲ ਖੋਹ ਲੈਣ ਵਾਲੇ ਹੋ, (ਮੈਨੂੰ) ਸਭ ਸਮਿਆਂ ਵਿਚ ਅਤੇ ਸਭਨਾਂ ਠਿਕਾਣਿਆਂ ਵਿਚ ਇਕ-ਸਮਾਨ ਪ੍ਰਤੀਤ ਹੁੰਦੇ ਹੋ।੨੦।

*ਤੇਰੀ ਕ੍ਰਿਪਾ ਨਾਲ। ਸ੍ਵੈਯੇ*

(ਹੇ ਪ੍ਰਭੂ! ਮੈਂ) ਬੁੱਧ ਅਤੇ ਜੈਨ ਮਤ ਨੂੰ ਮੰਨਣ ਵਾਲੇ ਸ਼੍ਰਾਵਕਾਂ, ਕਰਮਕਾਂਡੀਆਂ, ਸਿੱਧਾਂ, ਜੋਗੀਆਂ ਅਤੇ ਜਤੀਆਂ ਦੇ ਸਿੱਧਾਂਤਿਕ ਵਿਚਾਰਾਂ (ਘਰਾਂ) ਨੂੰ ਘੋਖ ਲਿਆ ਹੈ; ਸੂਰਵੀਰਾਂ, (ਦੇਵਤਿਆਂ ਦੇ ਵੈਰੀ) ਦੈਂਤਾਂ ਅਤੇ ਸ਼ੁੱਧ ਅੰਮ੍ਰਿਤ (ਸੁਧਾ) ਪਾਨ ਕਰਨ ਵਾਲੇ ਦੇਵਤਿਆਂ ਅਤੇ ਅਨੇਕ ਪ੍ਰਕਾਰ ਦੇ ਸੰਤਾਂ ਦੀਆਂ ਮੰਡਲੀਆਂ ਨੂੰ (ਤੁਰ ਫਿਰ ਕੇ ਵੇਖ ਲਿਆ ਹੈ); ਸਾਰਿਆਂ ਦੇਸਾਂ ਦੇ ਮਤ-ਮਤਾਂਤਰਾਂ ਨੂੰ ਵੇਖ ਲਿਆ ਹੈ ਪਰ ਕੋਈ ਵੀ ਅਜਿਹਾ ਨਹੀਂ ਵੇਖਿਆ ਜੋ (ਸੱਚੇ ਅਰਥਾਂ ਵਿਚ) ਪਰਮਾਤਮਾ ਦਾ ਬਣਿਆ ਹੋਵੇ (ਅਰਥਾਤ ਅਧਿਆਤਮਿਕ ਕਰਤੱਵ ਪ੍ਰਤਿ ਸਚੇਤ ਹੋਵੇ)। (ਸਚ ਤਾਂ ਇਹ ਹੈ ਕਿ) ਪਰਮਾਤਮਾ ਦੀ ਕ੍ਰਿਪਾ ਦੀ ਭਾਵਨਾ ਅਤੇ ਇਕ ਮਾਤਰ ਪ੍ਰੀਤ (ਰਤੀ ਤੋਂ ਬਿਨਾ) (ਇਹ ਸਾਰੇ) ਇਕ ਰਤੀ ਦੇ ਵੀ ਨਹੀਂ ਹਨ (ਅਰਥਾਤ ਤੁੱਛ ਹਨ)।੨੧। ਸੋਨੇ ਨਾਲ ਜੜ੍ਹੇ ਹੋਏ, ਉੱਚੇ ਅਕਾਰ ਪ੍ਰਕਾਰ ਵਾਲੇ ਸੰਧੂਰ ਨਾਲ ਸੰਵਾਰੇ ਹੋਏ ਅਨੂਪਮ ਮਸਤ ਹਾਥੀ ਹੋਣ; ਹਿਰਨਾਂ ਵਾਂਗ ਕੁਦਣ ਅਤੇ ਪੌਣ ਦੀ ਤੇਜ਼ੀ ਨੂੰ ਵੀ ਪਿਛੇ ਛੱਡਣ ਵਾਲੇ ਕਰੋੜਾਂ ਘੋੜੇ ਹੋਣ; (ਦੁਆਰ 'ਤੇ ਖੜੇ) ਵੱਡੀਆਂ ਭੁਜਾਵਾਂ ਵਾਲੇ ਰਾਜੇ ਚੰਗੀ ਤਰ੍ਹਾਂ ਨਾਲ ਸਿਰ ਨਿਵਾਉਂਦੇ ਹੋਣ, ਜਿਨ੍ਹਾਂ ਦੀ ਕਿ ਗਿਣਤੀ ਵੀ ਨ ਕੀਤੇ ਜਾ ਸਕਦੀ ਹੋਵੇ; ਅਜਿਹੇ (ਪ੍ਰਤਾਪੀ) ਰਾਜਾ ਬਣ ਗਏ, ਤਾਂ ਕੀ ਹੋਇਆ, (ਕਿਉਂਕਿ) ਅੰਤ ਵਿਚ ਤਾਂ ਨੰਗੇ ਪੈਰੀਂ ਹੀ (ਇਸ ਸੰਸਾਰ ਤੋਂ) ਜਾਣਾ ਹੁੰਦਾ ਹੈ।੨੨।

ਜੀਤ ਫਿਰੇ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ।
ਗੁੰਜਤ ਗੂੜ[1] ਗਜਾਨ ਕੇ ਸੁੰਦਰ ਹਿੰਸਤਤ[2] ਹੀ ਹਯ ਰਾਜ ਹਜਾਰੇ।
ਭੂਤ ਭਵਿਖ ਭਵਾਨ ਕੇ ਭੂਪਤਿ ਕਉਨ ਗਨੈ ਨਹੀ ਜਾਤ ਬਿਚਾਰੇ।
ਸ੍ਰੀਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕੋ ਅੰਤ ਕੇ ਧਾਮ ਸਿਧਾਰੇ। ੩। ੨੩।
ਤੀਰਥ ਨ੍ਹਾਨ[3] ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੇ।
ਬੇਦ ਪੁਰਾਨ ਕਤੇਬ ਕੁਰਾਨ ਜਿਮੀਨ ਜਮਾਨ ਸਬਾਨ ਕੇ ਪੇਖੇ।
ਪਉਨ ਅਹਾਰ ਜਤੀ ਜਤ ਧਾਰਿ ਸਬੈ ਸੁ ਬਿਚਾਰ ਹਜਾਰਕ ਦੇਖੇ।
ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ। ੪। ੨੪।

ਸੁਧ ਸਿਪਾਹੀ ਦੁਰੰਤ ਦੁਬਾਹ ਸੁ ਸਾਜਿ ਸਨਾਹ ਦੁਰਜਾਨ ਦਲੈਂਗੇ।
ਭਾਰੀ ਗੁਮਾਨ ਭਰੇ ਮਨ ਮੈ ਕਰਿ ਪਰਬਤ ਪੰਖ ਹਲੈ ਨ ਹਲੈਂਗੇ।
ਤੋਰਿ ਅਰੀਨ ਮਰੋਰਿ ਮਵਾਸਨ ਮਾਤੇ ਮਤੰਗਨ ਮਾਨ ਮਲੈਂਗੇ।
ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗਿ ਜਹਾਨੁ ਨਿਦਾਨ ਚਲੈਂਗੇ। ੫। ੨੫।

ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛਯਾ।
ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲਯਾ।
ਗਾੜੇ ਗੜ੍ਹਾਨ ਕੇ ਤੋੜਨਹਾਰ ਸੁ ਬਾਤਨ ਹੀ ਚਕ ਚਾਰ ਲਵਯਾ।
ਸਾਹਿਬੁ ਸ੍ਰੀ ਸਭ ਕੋ ਸਿਰਨਾਇਕ ਜਾਚਕ ਅਨੇਕ ਸੁ ਏਕ ਦਿਵਯਾ। ੬। ੨੬।

ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿਖ ਭਵਾਨ ਜਪੈਂਗੇ।
ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ ਥਾਪ ਥਪੈਂਗੇ।
ਪੁੰਨ ਪ੍ਰਤਾਪਨ ਬਾਢਿ ਜੈਤ ਧੁਨਿ ਪਾਪਨ ਕੈ ਬਹੁ ਪੁੰਜ ਖਪੈਂਗੇ।
ਸਾਧ ਸਮੂਹ ਪ੍ਰਸੰਨ ਫਿਰੈ ਜਗਿ ਸਤ੍ਰ ਸਭੈ ਅਵਿਲੋਕਿ ਚਪੈਂਗੇ। ੭। ੨੭।
ਮਾਨਵ ਇੰਦ੍ਰ ਗਜਿੰਦ੍ਰ ਨਰਾਧਿਪ ਜੌਨ ਤ੍ਰਿਲੋਕ ਕੋ ਰਾਜੁ ਕਰੈਂਗੇ।
ਕੋਟਿ ਇਸਨਾਨ ਗਜਾਦਿਕ ਦਾਨਿ ਅਨੇਕ ਸੁਅੰਬਰ ਸਾਜਿ ਬਰੈਂਗੇ।
ਬ੍ਰਹਮ ਮਹੇਸੁਰ ਬਿਸਨੁ ਸਚੀਪਤਿ ਅੰਤਿ ਫਸੇ ਜਮ ਫਾਸਿ ਪਰੈਂਗੇ।
ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰਿ ਨ ਦੇਹ ਧਰੈਂਗੇ। ੮। ੨੮।

---
੧. 'ਗੂੜ੍ਹ' ੨. 'ਹੰਸਤ' ੩. 'ਨ੍ਹਾਨ'



(ਜਿਨ੍ਹਾਂ ਨੇ) ਸਾਰੇ ਦੇਸ-ਦੇਸਾਂਤਰਾਂ ਨੂੰ ਜਿਤ ਲਿਆ ਹੋਵੇ ਅਤੇ ਜਿਨ੍ਹਾਂ ਦੇ (ਰਾਜ-ਮਹੱਲ ਅਗੇ) ਢੋਲ, ਮ੍ਰਿਦੰਗ ਅਤੇ ਨਗਾਰੇ ਵਜਦੇ ਹੋਣ; ਸੁੰਦਰ ਹਾਥੀਆਂ ਦੇ ਸਮੂਹ ਚਿੰਘਾੜਦੇ ਹੋਣ ਅਤੇ ਹਜ਼ਾਰਾਂ ਹੀ ਸ੍ਰੇਸ਼ਠ ਘੋੜੇ ਹਿਣਕਦੇ ਹੋਣ; (ਅਜਿਹੇ ਮਹੱਤਵ ਵਾਲੇ) ਭੂਤ, ਭਵਿਖ ਅਤੇ ਵਰਤਮਾਨ ਤਿੰਨਾਂ ਕਾਲਾਂ ਵਿਚ ਇਤਨੇ ਰਾਜੇ ਹੋਏ ਹਨ ਕਿ ਜਿਨ੍ਹਾਂ ਨੂੰ ਵਿਚਾਰਿਆ ਨਹੀਂ ਜਾ ਸਕਦਾ (ਅਰਥਾਤ ਅਣਗਿਣਤ ਹਨ); ਪਰ ਮਾਇਆ ਦੇ ਸੁਆਮੀ ਪ੍ਰਭੂ ਦੇ ਸਿਮਰਨ ਤੋਂ ਬਿਨਾ ਅੰਤ ਨੂੰ ਯਮਰਾਜ ਦੇ ਘਰ ਚਲੇ ਗਏ ਹਨ।੨੩। (ਜੇ ਕੋਈ) ਤੀਰਥ ਇਸ਼ਨਾਨ, ਦਇਆ, ਦਾਨ, (ਵਿਕਾਰਾਂ ਤੋਂ ਬਚਣ ਦੇ) ਸੰਜਮ, ਨੇਮ ਅਤੇ ਹੋਰ ਅਨੇਕਾਂ ਵਿਸ਼ੇਸ਼ ਕਰਮ ਕਰਨ ਵਾਲੇ; ਵੇਦਾਂ, ਪੁਰਾਣਾਂ, ਕਤੇਬਾਂ ਅਤੇ ਕੁਰਾਨ ਆਦਿ ਧਰਤੀ ਉਤੇ ਉਪਲਬਧ ਸਾਰਿਆਂ ਸਮਿਆਂ ਦੇ (ਧਰਮ ਗ੍ਰੰਥਾਂ ਨੂੰ) ਘੋਖਣ ਵਾਲੇ; ਪੌਣ ਦਾ ਆਹਾਰ ਕਰਨ ਅਤੇ ਜਤ-ਸਤ ਧਾਰ ਕੇ ਜਤੀ ਬਣਨ ਵਾਲੇ ਹਜ਼ਾਰਾਂ ਹੀ ਵਿਚਾਰ ਪੂਰਵਕ ਵੇਖੇ ਹਨ; ਪਰ ਮਾਇਆ ਦੇ ਸੁਆਮੀ ਪ੍ਰਭੂ ਦੇ ਭਜਨ ਅਤੇ ਪ੍ਰੇਮ ('ਰਤੀ') ਤੋਂ ਬਿਨਾ ਰਾਜੇ ਵੀ (ਪਰਮਾਤਮਾ ਦੇ ਦੁਆਰ ਤੇ) ਪ੍ਰਵਾਨ ਨਹੀਂ ਹਨ।੨੪।

ਚੰਗੀ ਸਿਖੀ ਹੋਈ ਫੌਜ ਜਿਸ ਦੇ ਸਾਰੇ ਸਿਪਾਹੀਆਂ (ਦੀ ਸ਼ਕਤੀ) ਦਾ ਕੋਈ ਅੰਤ ਨ ਹੋਵੇ ਅਤੇ ਜੋ ਕਵਚ ਸਜਾ ਕੇ ਵੈਰੀਆਂ ਨੂੰ ਦਲਣ ਵਾਲੇ ਹੋਣ; ਉਹ (ਸ਼ੂਰਵੀਰ) ਆਪਣੇ ਮਨ ਵਿਚ ਭਾਰੀ ਗੁਮਾਨ ਭਰਨ ਵਾਲੇ ਹੋਣ ਕਿ ਪਰਬਤ ਭਾਵੇਂ ਖੰਭ ਲਾ ਕੇ (ਆਪਣੇ ਸਥਾਨ ਤੋਂ) ਹਿਲ ਜਾਣ, (ਪਰ ਉਹ ਯੋਧੇ ਰਣ ਵਿਚੋਂ) ਹਿਲਣ ਵਾਲੇ ਨ ਹੋਣ; ਉਹ ਵੈਰੀਆਂ ਨੂੰ ਤੋੜਨ ਵਾਲੇ, ਬਾਗੀਆਂ ਨੂੰ ਮਰੋੜਨ ਵਾਲੇ ਅਤੇ ਮਸਤ ਹਾਥੀਆਂ ਦੀ ਮਸਤੀ ਨੂੰ ਮਲ ਸੁਟਣ ਵਾਲੇ ਹੋਣ; ਪਰ ਮਾਇਆ ਦੇ ਸੁਆਮੀ ਪਰਮਾਤਮਾ ਦੀ ਕ੍ਰਿਪਾ ਤੋਂ ਬਿਨਾ (ਅਜਿਹੇ ਬਲਵਾਨ ਸੂਰਮੇ ਵੀ) ਅੰਤ ਵਿਚ ਸੰਸਾਰ ਨੂੰ ਤਿਆਗ ਕੇ ਚਲੇ ਜਾਣਗੇ।੨੫।

ਅਪਾਰ ਸ਼ਕਤੀ ਵਾਲੇ ਸ਼ੂਰਵੀਰ ਅਤੇ ਬਹੁਤ ਬਲਵਾਨ ਜੋ ਬਿਨਾ ਵਿਚਾਰੇ (ਸੰਕੋਚ ਕੀਤੇ) ਸ਼ਸਤ੍ਰਾਂ ਦੀ ਧਾਰ ਨੂੰ ਸਹਾਰਦੇ ਹਨ; ਕਈ ਦੇਸਾਂ ਨੂੰ ਤੋੜਦੇ ਹਨ, ਬਾਗੀਆਂ ਨੂੰ ਦਲ ਦਿੰਦੇ ਹਨ ਅਤੇ ਮਸਤ ਹਾਥੀਆਂ ਦਾ ਹੰਕਾਰ ਮਲ ਦਿੰਦੇ ਹਨ; ਜੋ ਦ੍ਰਿੜ੍ਹ ਕਿਲਿਆਂ ਨੂੰ ਤੋੜਨ ਵਾਲੇ ਹਨ ਅਤੇ ਗੱਲਾਂ ਵਿਚ ਹੀ ਜੋ ਚੌਹਾਂ ਚੱਕਾਂ ਨੂੰ ਜਿਤ ਲੈਣ ਦੀ ਸਮਰਥਾ ਰਖਦੇ ਹਨ; ਪਰ ਮਾਇਆ ਦਾ ਸੁਆਮੀ ਪ੍ਰਭੂ ਉਨ੍ਹਾਂ ਸਭਨਾਂ ਦਾ ਮਾਲਕ ਹੈ, (ਉਸ ਦੇ ਦਰ ਤੇ) ਇਹ ਸਾਰੇ ਜਾਚਕ ਹਨ ਅਤੇ ਉਹ ਇਕ ਹੀ ਦੇਣ ਵਾਲਾ ਹੈ।੨੬।

ਦੈਂਤ, ਦੇਵ ਤੇ ਨਾਗ ਅਤੇ ਰਾਖਸ਼ ਵੀ ਜਿਸ ਨੂੰ ਤਿੰਨਾਂ ਕਾਲਾਂ (ਭੂਤ, ਭਵਿਖ, ਵਰਤਮਾਨ) ਵਿਚ ਜਪਦੇ ਹਨ; ਜੋ ਪਲ ਹੀ ਪਲ ਵਿਚ ਜਲ-ਥਲ ਦੇ ਸਾਰੇ ਜੀਵਾਂ ਦੀ ਸਥਾਪਨਾ ਕਰ ਦਿੰਦਾ ਹੈ; ਜਿਸ ਦੇ ਸਿਮਰਨ ਨਾਲ ਪੁੰਨਾਂ ਦੀ ਪ੍ਰਚੰਡਤਾ ਵਧ ਜਾਂਦੀ ਹੈ ਅਤੇ ਜਿਸ ਦੇ ਜੈਘੋਸ਼ ਨੂੰ ਸੁਣ ਕੇ ਪਾਪਾਂ ਦੇ ਸਮੂਹ ਨਸ਼ਟ ਹੋ ਜਾਂਦੇ ਹਨ; (ਉਸ ਦੇ ਪ੍ਰਤਾਪ ਨੂੰ) ਵੇਖ ਕੇ ਸਾਰੇ ਸੰਤ ਜਗਤ ਵਿਚ ਪ੍ਰਸੰਨਤਾ-ਪੂਰਵਕ ਫਿਰਦੇ ਹਨ ਅਤੇ ਉਨ੍ਹਾਂ ਨੂੰ ਵੇਖ ਕੇ ਵੈਰੀ ਲੋਕ ਨਸ਼ਟ ਹੋ ਜਾਂਦੇ ਹਨ।੨੭। ਜੋ ਮਨੁੱਖ, ਇੰਦਰ, ਗਜਿੰਦਰ, ਕੁਬੇਰ ਵਾਂਗ ਤਿੰਨ ਲੋਕਾਂ ਉਤੇ ਰਾਜ ਕਰਦੇ ਹਨ; ਜੋ ਕਰੋੜਾਂ ਤੀਰਥਾਂ ਦਾ ਇਸ਼ਨਾਨ ਕਰਕੇ ਹਾਥੀ ਆਦਿ ਦਾਨ ਕਰਦੇ ਹਨ ਅਤੇ ਅਨੇਕ ਸੁਅੰਬਰਾਂ ਦੀ ਵਿਵਸਥਾ ਕਰ ਕੇ (ਇਸਤਰੀਆਂ ਨੂੰ) ਵਰਦੇ ਹਨ; ਪਰ ਜੇ ਉਹ ਬ੍ਰਹਮਾ, ਮਹੇਸ਼ ਅਤੇ ਵਿਸ਼ਣੂ ਅਤੇ ਇੰਦਰ (ਸਚੀ-ਪਤੀ) (ਦਾ ਧਿਆਨ ਧਰਦੇ ਹਨ, ਤਾਂ) ਅੰਤ ਵਿਚ ਜਮਰਾਜ ਦੇ ਫੰਧੇ ਵਿਚ ਫਸਦੇ ਹਨ; ਜਿਹੜੇ ਪੁਰਸ਼ ਮਾਇਆ ਦੇ ਸੁਆਮੀ ਪਰਮਾਤਮਾ ਦੇ ਚਰਨਾਂ ਦੀ ਛੋਹ ਪ੍ਰਾਪਤ ਕਰਦੇ ਹਨ, ਉਹ ਮਨੁੱਖ ਫਿਰ ਦੇਹ ਧਾਰਨ ਨਹੀਂ ਕਰਨਗੇ (ਭਾਵ ਆਵਾਗਵਣ ਦੇ ਚੱਕਰ ਤੋਂ ਮੁਕਤ ਹੋ ਜਾਣਗੇ)।੨੮।

ਕਹਾ ਭਯੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧ੍ਯਾਨ ਲਗਾਇਓ।
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ।
ਬਾਸੁ ਕੀਓ ਬਿਖਿਆਨ ਸੋ ਬੈਠ ਕੇ ਐਸੇ ਹੀ ਐਸ ਸੋ ਬੈਸ ਬਿਤਾਇਓ।
ਸਾਚੁ ਕਹੌ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ। ੯। ੨੯।

ਕਾਹੂੰ ਲੈ ਪਾਹਨ ਪੂਜ ਧਰਿਓ ਸਿਰਿ ਕਾਹੂੰ ਲੈ ਲਿੰਗੁ ਗਰੇ ਲਟਕਾਇਓ।
ਕਾਹੂੰ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂੰ ਪਛਾਹ ਕੋ ਸੀਸ ਨਿਵਾਇਓ।
ਕੋਊ ਬੁਤਾਨ ਕੌ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੌ ਪੂਜਨ ਧਾਇਓ।
ਕੂਰ ਕ੍ਰਿਆ ਉਰਝਿਓ ਸਭ ਹੀ ਜਗੁ ਸ੍ਰੀ ਭਗਵਾਨ ਕੌ ਭੇਦੁ ਨ ਪਾਇਓ। ੧੦।੩੦।

*ਤ੍ਵਪ੍ਰਸਾਦਿ। ਤੋਮਰ ਛੰਦ*

ਹਰਿ ਜਨਮ ਮਰਨ ਬਿਹੀਨ। ਦਸ ਚਾਰ ਚਾਰ ਪ੍ਰਬੀਨ।
ਅਕਲੰਕ ਰੂਪ ਅਪਾਰ। ਅਨਛਿਜ ਤੇਜ ਉਦਾਰ। ੧। ੩੧।
ਅਨਭਿਜ ਰੂਪ ਦੁਰੰਤ। ਸਭ ਜਗਤ ਭਗਤ ਮਹੰਤ।
ਜਸ ਤਿਲਕ ਭੂ ਭ੍ਰਿਤ ਭਾਨੁ। ਦਸ ਚਾਰ ਚਾਰ ਨਿਧਾਨ। ੨। ੩੨।
ਅਕਲੰਕ ਰੂਪ ਅਪਾਰ। ਸਭ ਲੋਕ ਸੋਕ ਬਿਦਾਰ।
ਕਲ ਕਾਲ ਕਰਮ ਬਿਹੀਨ। ਸਭ ਕਰਮ ਧਰਮ ਪ੍ਰਬੀਨ। ੩। ੩੩।
ਅਨਖੰਡ ਅਤੁਲ ਪ੍ਰਤਾਪ। ਸਭ ਥਾਪਿਓ ਜਿਹ ਥਾਪ।
ਅਨਖੇਦ ਭੇਦ ਅਛੇਦ। ਮੁਖਚਾਰ ਗਾਵਤ ਬੇਦ। ੪। ੩੪।
ਜਿਹ ਨੇਤਿ ਨਿਗਮ ਕਹੰਤ। ਮੁਖਚਾਰ ਬਕਤ ਬਿਅੰਤ।
ਅਨਭਿਜ ਅਤੁਲ ਪ੍ਰਤਾਪ। ਅਨਖੰਡ ਅਮਿਤ ਅਥਾਪ। ੫। ੩੫।

ਜਿਹ ਕੀਨ ਜਗਤ ਪਸਾਰ। ਰਚਿਓ ਬਿਚਾਰਿ ਬਿਚਾਰਿ।
ਅਨੰਤ ਰੂਪ ਅਖੰਡ। ਅਤੁਲ ਪ੍ਰਤਾਪ ਪ੍ਰਚੰਡ। ੬। ੩੬।
ਜਿਹ ਅੰਡ ਤੇ ਬ੍ਰਹਮੰਡ। ਕੀਨੇ ਸੁ ਚੌਦਹ ਖੰਡ।
ਸਭ ਕੀਨ[1] ਜਗਤ ਪਸਾਰ। ਅਬਿਯਕਤ[2] ਰੂਪ ਉਦਾਰ। ੭। ੩੭।
ਜਿਹ ਕੋਟਿ ਇੰਦ੍ਰ ਨ੍ਰਿਪਾਰ। ਕਈ ਬ੍ਰਹਮ ਬਿਸਨ ਬਿਚਾਰ।
ਕਈ ਰਾਮ ਕ੍ਰਿਸਨ ਰਸੂਲ। ਬਿਨ ਭਗਤਿ ਕੋ ਨ ਕਬੂਲ। ੮। ੩੮।

---

੧. 'ਕੀਨੋ' ੨. 'ਅਬਿਯੁਕਤ', 'ਅਬਿਅਕਤ'



ਕੀ ਹੋਇਆ ਜੇ ਕੋਈ ਦੋਵੇਂ ਅੱਖਾਂ ਬੰਦ ਕਰ ਕੇ ਬੈਠ ਗਿਆ ਅਤੇ ਬਗਲੇ ਵਾਂਗ ਧਿਆਨ ਲਗਾ ਲਿਆ; ਜੇ ਕੋਈ (ਉਮਰ ਭਰ) ਸੱਤ ਸਮੁੰਦਰਾਂ ਵਿਚ ਇਸ਼ਨਾਨ ਕਰਦਾ ਫਿਰਿਆ (ਤਾਂ ਇਹ ਸਮਝ ਲਿਆ ਜਾਵੇ ਕਿ) ਉਸ ਦਾ ਲੋਕ ਵੀ ਗਿਆ ਅਤੇ ਪਰਲੋਕ ਵੀ (ਉਸ ਨੇ) ਗੰਵਾਂ ਲਿਆ; ਬਾਨ-ਪ੍ਰਸਤੀ (ਬਿਖਿਆਨ-ਵੈਖਾਨਸ) ਹੋ ਕੇ ਜੰਗਲਾਂ ਵਿਚ ਨਿਵਾਸ ਕੀਤਾ, ਉਨ੍ਹਾਂ ਨੇ ਵੀ ਇਸ ਤਰ੍ਹਾਂ ਆਪਣੀ ਸਾਰੀ ਉਮਰ (ਵਿਅਰਥ ਵਿਚ) ਬਿਤਾ ਦਿੱਤੀ; (ਮੈਂ) ਸਚ ਕਹਿੰਦਾ ਹਾਂ, ਸਾਰੇ (ਧਿਆਨ ਨਾਲ) ਸੁਣ ਲਵੋ ਕਿ ਜਿੰਨ੍ਹਾਂ ਨੇ ਪਰਮਾਤਮਾ ਨਾਲ ਪ੍ਰੇਮ ਦਾ ਸੰਬੰਧ ਜੋੜਿਆ ਹੈ, ਉਨ੍ਹਾਂ ਨੇ ਹੀ ਉਸ ਨੂੰ ਪ੍ਰਾਪਤ ਕੀਤਾ ਹੈ।੨੯।

ਕਿਸੇ ਨੇ ਸਾਲਗ੍ਰਾਮ ਨੂੰ ਪੂਜ ਕੇ ਸਿਰ ਉਤੇ ਧਾਰਨ ਕਰ ਲਿਆ ਹੈ ਅਤੇ ਕਿਸੇ ਨੇ ਸ਼ਿਵਲਿੰਗ ਲੈ ਕੇ ਗਲੇ ਵਿਚ ਲਟਕਾ ਲਿਆ ਹੈ; ਕਿਸੇ ਨੇ ਪਰਮਾਤਮਾ ਨੂੰ ਪੂਰਬ ਦਿਸ਼ਾ ਵਿਚ ਜਾਣਿਆ ਹੈ ਅਤੇ ਕਿਸੇ ਨੇ ਪੱਛਮ ਵਲ ਸਿਰ ਨਿਵਾਇਆ ਹੈ; ਕੋਈ ਮੂਰਖ ਬੁਤਾਂ (ਮੂਰਤੀ) ਨੂੰ ਪੂਜ ਰਿਹਾ ਹੈ ਅਤੇ ਕੋਈ ਕਬਰਾਂ ਨੂੰ ਪੂਜਦਾ ਫਿਰਦਾ ਹੈ; ਸਾਰਾ ਸੰਸਾਰ ਕੂੜੀ ਕ੍ਰਿਆ ਵਿਚ ਉਲਝਿਆ ਹੋਇਆ ਹੈ, ਪਰ ਮਾਇਆ ਦੇ ਸੁਆਮੀ ਦਾ ਕਿਸੇ ਨੇ ਵੀ ਭੇਦ ਨਹੀਂ ਪਾਇਆ ਹੈ।੩੦।

*ਤੇਰੀ ਕ੍ਰਿਪਾ ਨਾਲ। ਤੋਮਰ ਛੰਦ*

ਪਰਮਾਤਮਾ ਜਨਮ-ਮਰਨ ਤੋਂ ਰਹਿਤ ਹੈ, ਅਠਾਰ੍ਹਾਂ ਵਿਦਿਆਵਾਂ (ਚਾਰ ਵੇਦ, ਛੇ ਵੇਦਾਂਗ, ਮੀਮਾਂਸਾ, ਨਿਆਇ, ਪੁਰਾਣ, ਸਮ੍ਰਿਤੀਆਂ, ਆਯੁਰਵੇਦ, ਧਨੁਰਵੇਦ, ਗੰਧਰਵ ਵੇਦ ਅਤੇ ਨੀਤੀ ਸ਼ਾਸਤ੍ਰ) ਵਿਚ ਪ੍ਰਬੀਨ ਹੈ, ਨਿਸ਼ਕਲੰਕ ਰੂਪ ਵਾਲਾ ਅਪਰ ਅਪਾਰ ਹੈ, ਉਸ ਉਦਾਰ ਸਰੂਪ ਵਾਲੇ ਦਾ ਤੇਜ ਕਦੇ ਨਸ਼ਟ ਨਹੀਂ ਹੁੰਦਾ।੩੧। (ਉਹ) ਅਭਿਜ ਰੂਪ ਵਾਲਾ ਸਭ ਵਿਚ ਲੁਕਿਆ ਹੋਇਆ (ਦੁਰੰਤ) ਹੈ, ਸਾਰੇ ਜਗਤ ਦੇ ਭਗਤਾਂ ਦਾ ਸ਼ਿਰੋਮਣੀ ਹੈ, ਜਸ ਦਾ ਟਿਕਾ ਹੈ, ਭੂਮੀ ਅਤੇ ਸੂਰਜ ਦਾ ਆਧਾਰ (ਭ੍ਰਿਤ) ਹੈ, ਅਠਾਰ੍ਹਾਂ ਸਿੱਧੀਆਂ ਦਾ ਭੰਡਾਰ ਹੈ।੩੨। (ਉਹ) ਕਲੰਕ-ਰਹਿਤ ਅਪਰ ਅਪਾਰ ਹੈ, ਸਾਰਿਆਂ ਲੋਕਾਂ ਦੇ ਸੋਗ ਨੂੰ ਨਸ਼ਟ ਕਰਨ ਵਾਲਾ ਹੈ, ਕਲਿਯੁਗ ਦੇ ਕਰਮਕਾਂਡਾਂ ਤੋਂ ਪਰੇ ਹੈ ਅਤੇ ਸਾਰੇ ਧਰਮ-ਕਰਮਾਂ ਵਿਚ ਪ੍ਰਬੀਨ ਹੈ।੩੩। (ਉਸ ਦਾ) ਪ੍ਰਤਾਪ ਅਖੰਡ ਅਤੇ ਅਤੁਲ (ਨ ਤੁਲਨਾਇਆ ਜਾ ਸਕਣ ਵਾਲਾ) ਹੈ, (ਉਸ ਨੇ) ਸਭ ਸਥਾਪਨਾਵਾਂ ਨੂੰ ਸਥਾਪਿਤ ਕਰ ਰਖਿਆ ਹੈ, (ਉਸ) ਖੇਦ ਤੋਂ ਰਹਿਤ ਦਾ ਭੇਦ ਖੋਲ੍ਹਿਆ ਨਹੀਂ ਜਾ ਸਕਦਾ; ਚਾਰ ਮੁਖਾਂ ਵਾਲਾ ਬ੍ਰਹਮਾ (ਉਸ ਨੂੰ) ਵੇਦਾਂ ਦੁਆਰਾ ਗਾਉਂਦਾ ਹੈ।੩੪। ਜਿਸ ਨੂੰ ਵੇਦ ('ਨਿਗਮ') ਨੇਤਿ ਨੇਤਿ (ਬੇਅੰਤ ਬੇਅੰਤ) ਕਹਿੰਦੇ ਹਨ, ਚਾਰ ਮੁਖਾਂ ਵਾਲਾ ਬ੍ਰਹਮਾ ਜਿਸ ਨੂੰ ਬੇਅੰਤ ਬੇਅੰਤ ਦਸਦਾ ਹੈ, ਜੋ ਅਭਿਜ (ਨਿਰਲਿਪਤ) ਅਤੇ ਅਤੁਲ ਪ੍ਰਤਾਪ ਵਾਲਾ ਹੈ, ਉਹ ਨ ਖੰਡਿਆ ਜਾ ਸਕਣ ਵਾਲਾ, ਸੀਮਾ ਵਿਚ ਨ ਬੰਨ੍ਹਿਆ ਜਾ ਸਕਣ ਵਾਲਾ ਅਤੇ ਸਥਾਪਿਤ ਨ ਕੀਤਾ ਜਾ ਸਕਣ ਵਾਲਾ ਹੈ।੩੫।

ਜਿਸ ਨੇ ਜਗਤ ਦਾ ਪਸਾਰ ਕੀਤਾ ਹੈ, (ਜਿਸ ਨੇ ਹਰ ਇਕ) ਵਿਚਾਰ ਨੂੰ ਵਿਚਾਰ-ਪੂਰਵਕ ਰਚਿਆ ਹੈ, ਜੋ ਅਨੰਤ ਅਤੇ ਅਖੰਡ ਰੂਪ ਵਾਲਾ ਹੈ ਅਤੇ ਜਿਸ ਦਾ ਪ੍ਰਤਾਪ ਅਤੁਲ ਅਤੇ ਪ੍ਰਚੰਡ ਹੈ।੩੬। ਜਿਸ ਨੇ ਅੰਡੇ ਤੋਂ ਬ੍ਰਹਿਮੰਡ (ਦੀ ਰਚਨਾ ਕੀਤੀ ਹੈ), ਫਿਰ ਚੌਦਾਂ ਖੰਡਾਂ ਨੂੰ ਸਿਰਜਿਆ ਹੈ ਅਤੇ ਸਾਰੇ ਜਗਤ ਦਾ ਪਸਾਰ ਪਸਾਰਿਆ ਹੈ, (ਉਹ) ਅਵਿਅਕਤ (ਅਕਥਨੀ) ਰੂਪ ਵਾਲਾ (ਪ੍ਰਭੂ) ਉਦਾਰ ਹੈ।੩੭। ਜਿਸ ਨੇ ਕਰੋੜਾਂ ਇੰਦਰ ਵਰਗੇ ਰਾਜੇ ਬਣਾਏ ਹਨ ਅਤੇ ਕਈ ਬ੍ਰਹਮਾ, ਵਿਸ਼ਨੂ ਦੀ ਵਿਚਾਰ ਪੂਰਵਕ (ਰਚਨਾ ਕੀਤੀ ਹੈ), ਕਈ ਰਾਮ, ਕ੍ਰਿਸ਼ਣ, ਰਸੂਲ ਆਦਿ (ਪੈਦਾ ਕੀਤੇ ਹਨ), ਪਰ ਬਿਨਾ ਭਗਤੀ ਉਸ ਦੇ ਦੁਆਰ ਤੇ ਕੋਈ ਪ੍ਰਵਾਨ ਨਹੀਂ ਹੁੰਦਾ।੩੮।

ਕਈ ਸਿੰਧ ਬਿੰਧ ਨਗਿੰਦ੍ਰ। ਕਈ ਮਛ ਕਛ ਫਨਿੰਦ੍ਰ।
ਕਈ ਦੇਵਿ ਆਦਿ ਕੁਮਾਰਿ। ਕਈ ਕ੍ਰਿਸਨ ਬਿਸਨ ਅਵਤਾਰ। ੯।੩੯।
ਕਈ ਇੰਦ੍ਰ ਬਾਰ ਬੁਹਾਰ। ਕਈ ਬੇਦ ਅਉ ਮੁਖਚਾਰ।
ਕਈ ਰੁਦ੍ਰ ਛੁਦ੍ਰ ਸਰੂਪ। ਕਈ ਰਾਮ ਕ੍ਰਿਸਨ ਅਨੂਪ। ੧੦। ੪੦।

ਕਈ ਕੋਕ ਕਾਬਿ ਭਣੰਤ। ਕਈ ਬੇਦ ਭੇਦ ਕਹੰਤ।
ਕਈ ਸਾਸਤ੍ਰ ਸਿੰਮ੍ਰਿਤਿ ਬਖਾਨ। ਕਹੂੰ ਕਥਤ ਹੀ ਸੁ ਪੁਰਾਨ। ੧੧। ੪੧।
ਕਈ ਅਗਨਹੋਤ੍ਰ[1] ਕਰੰਤ। ਕਈ ਉਰਧ ਤਾਪ ਦੁਰੰਤ।
ਕਈ ਉਰਧ ਬਾਹੁ ਸੰਨਿਆਸ। ਕਹੂੰ ਜੋਗ ਭੇਸ ਉਦਾਸ। ੧੨। ੪੨।
ਕਹੂੰ ਨਿਵਲੀ ਕਰਮ ਕਰੰਤ। ਕਹੂੰ ਪਉਨ ਅਹਾਰ ਦੁਰੰਤ।
ਕਹੂੰ ਤੀਰਥ ਦਾਨ ਅਪਾਰ। ਕਹੂੰ ਜਗ ਕਰਮ ਉਦਾਰ। ੧੩। ੪੩।

ਕਹੂੰ ਅਗਨਹੋਤ੍ਰ[1] ਅਨੂਪ। ਕਹੂੰ ਨਿਆਇ ਰਾਜ ਬਿਭੂਤ।
ਕਹੂੰ ਸਾਸਤ੍ਰ ਸਿੰਮ੍ਰਿਤ ਰੀਤਿ। ਕਹੂੰ ਬੇਦ ਸਿਉ ਬਿਪ੍ਰੀਤਿ। ੧੪। ੪੪।
ਕਈ ਦੇਸਿ ਦੇਸਿ ਫਿਰੰਤ। ਕਈ ਏਕ ਠੌਰ ਇਸਥੰਤ।
ਕਹੂੰ ਕਰਤ ਜਲ ਮਹਿ ਜਾਪ। ਕਹੂੰ ਸਹਤ ਤਨ ਪਰ ਤਾਪ। ੧੫। ੪੫।
ਕਹੂੰ ਬਾਸ ਬਨਹਿ ਕਰੰਤ। ਕਹੂੰ ਤਾਪ ਤਨਹਿ ਸਹੰਤ।
ਕਹੂੰ ਗ੍ਰਿਹਸਤ ਧਰਮ ਅਪਾਰ। ਕਹੂੰ ਰਾਜ ਨੀਤਿ ਉਦਾਰ। ੧੬। ੪੬।

ਕਹੂੰ ਰੋਗ ਰਹਤ ਅਭਰਮ। ਕਹੂੰ ਕਰਮ ਕਰਤ ਅਕਰਮ।
ਕਹੂੰ ਸੇਖ ਬ੍ਰਹਮ ਸਰੂਪ। ਕਹੂੰ ਨੀਤਿ ਰਾਜ ਅਨੂਪ। ੧੭। ੪੭।
ਕਹੂੰ ਰੋਗ ਸੋਗ ਬਿਹੀਨ। ਕਹੂੰ ਏਕ ਭਗਤਿ ਅਧੀਨ।
ਕਹੂੰ ਰੰਕ ਰਾਜਕੁਮਾਰ। ਕਹੂੰ ਬੇਦ ਬਿਆਸ ਅਵਤਾਰ। ੧੮। ੪੮।
ਕਈ ਬ੍ਰਹਮ ਬੇਦ ਰਟੰਤ। ਕਈ ਸੇਖ ਨਾਮ ਉਚਰੰਤ।
ਬੈਰਾਗਿ ਕਹੂੰ ਸਨਿਆਸਿ। ਕਹੂੰ ਫਿਰਤਿ ਰੂਪ ਉਦਾਸਿ। ੧੯। ੪੯।
ਸਭ ਕਰਮ ਫੋਕਟ ਜਾਨ। ਸਭ ਧਰਮ ਨਿਹਫਲ ਮਾਨ।
ਬਿਨੁ ਏਕ ਨਾਮ ਅਧਾਰ। ਸਭ ਕਰਮ ਭਰਮ ਬਿਚਾਰ। ੨੦। ੫੦।

*ਤ੍ਵਪ੍ਰਸਾਦਿ। ਲਘੁਨਰਾਜ[2] ਛੰਦ*

ਜਲੇ ਹਰੀ। ਥਲੇ ਹਰੀ। ਉਰੇ ਹਰੀ। ਬਨੇ ਹਰੀ। ੧। ੫੧।
ਗਿਰੇ ਹਰੀ। ਗੁਫੇ ਹਰੀ। ਛਿਤੇ ਹਰੀ। ਨਭੇ ਹਰੀ। ੨। ੫੨।
ਈਹਾ ਹਰੀ। ਊਹਾ[3] ਹਰੀ। ਜਿਮੀ ਹਰੀ। ਜਮਾ ਹਰੀ। ੩। ੫੩।
ਅਲੇਖ ਹਰੀ। ਅਭੇਖ ਹਰੀ। ਅਦੋਖ ਹਰੀ। ਅਦ੍ਵੈਖ ਹਰੀ। ੪। ੫੪।

੧. 'ਅਗਨਿਹੋਤ' ੨. 'ਲਘੁਨਿਰਾਜ' ੩. 'ਊਹਾਂ'



ਜਿਸ ਨੇ ਕਈ ਸਮੁੰਦਰ, ਸੁਮੇਰ ਵਰਗੇ ਪਰਬਤ (ਬਣਾਏ ਹਨ), ਕਈ ਮੱਛ, ਕੱਛ ਅਤੇ ਸ਼ੇਸ਼ਨਾਗ (ਰਚੇ ਹਨ), ਕਈ ਦੇਵਤੇ ਅਤੇ ਸਨਕਾਦਿਕ (ਸਿਰਜੇ ਹਨ), ਕਈ ਕ੍ਰਿਸ਼ਣ, ਵਿਸ਼ਣੂ ਆਦਿ ਅਵਤਾਰਾਂ ਨੂੰ ਅਵਤਰਿਤ ਕੀਤਾ ਹੈ।੩੯। ਉਸ ਦੇ ਦੁਆਰ ਉਤੇ ਕਈ ਇੰਦਰ ਝਾੜੂ ਦਿੰਦੇ ਹਨ, ਕਈ ਵੇਦ ਅਤੇ ਬ੍ਰਹਮਾ ਹਨ, ਕਈ ਤੁੱਛ ਰੂਪ ਵਾਲੇ ਰੁਦ੍ਰ ਹਨ, ਕਈ ਅਨੂਪਮ ਰੂਪ ਵਾਲੇ ਕ੍ਰਿਸ਼ਣ ਅਤੇ ਰਾਮ ਹਨ।੪੦।

ਕਈ ਕੋਕ-ਸ਼ਾਸਤ੍ਰ ਅਤੇ ਕਾਵਿ ਨੂੰ ਪੜ੍ਹਦੇ ਹਨ, ਕਈ ਵੇਦਾਂ ਦੇ ਰਹੱਸ ਨੂੰ ਪ੍ਰਗਟ ਕਰਦੇ ਹਨ (ਵਿਆਖਿਆ ਕਰਦੇ ਹਨ), ਕਿਤਨੇ ਹੀ ਸ਼ਾਸਤ੍ਰਾਂ ਅਤੇ ਸਮ੍ਰਿਤੀਆਂ ਦਾ ਬਖਾਨ ਕਰਦੇ ਹਨ, ਅਤੇ ਕਿਤਨੇ ਹੀ ਪੁਰਾਣਾਂ ਦੀ ਕਥਾ ਕਰਦੇ ਹਨ।੪੧। ਕਿਤਨੇ ਹੀ ਹੋਮ ਕਰਦੇ ਹਨ, ਕਿਤਨੇ ਹੀ ਪੁਠੇ ਲਟਕ ਕੇ ਕਠਿਨ ਤਪ ਕਰਦੇ ਹਨ, ਕਈ ਬਾਂਹਵਾਂ ਨੂੰ ਉੱਚਾ ਉਠਾ ਕੇ (ਤਪਸਿਆ ਕਰਨ ਵਾਲੇ) ਸੰਨਿਆਸੀ ਹਨ, ਕਈ ਜੋਗੀਆਂ ਦੇ ਭੇਸ ਵਿਚ ਨਿਰਲਿਪਤ ਫਿਰਦੇ ਹਨ।੪੨। ਕਿਤੇ ਕੋਈ ਨੌਲੀ-ਕਰਮ ਕਰਦੇ ਹਨ, ਕਿਤੇ ਕੋਈ ਕਠਿਨ ਪੌਣ-ਆਹਾਰ ਕਰਦੇ ਹਨ, ਕਈ ਤੀਰਥਾਂ ਉਤੇ ਅਪਾਰ ਦਾਨ ਕਰਦੇ ਹਨ ਅਤੇ ਕਈ ਉਦਾਰਤਾ ਪੂਰਵਕ ਯੱਗ-ਕਰਮ ਕਰਦੇ ਹਨ।੪੩।

ਕਿਤੇ ਅਨੂਪ ਹਵਨ ('ਅਗਨੀ-ਹੋਤ੍ਰ') ਹੁੰਦੇ ਹਨ, ਕਿਤੇ ਰਾਜ-ਸੰਪਦਾ ਕਾਰਨ ਨਿਆਂ ਹੁੰਦਾ ਹੈ, ਕਿਤੇ ਸ਼ਾਸਤ੍ਰਾਂ ਅਤੇ ਸਮ੍ਰਿਤੀਆਂ ਦੀ ਵਿਧੀ ਹੁੰਦੀ ਹੈ ਅਤੇ ਕਿਤੇ ਵੇਦਾਂ ਦੇ ਉਲਟ ਰੀਤਾਂ ਹੁੰਦੀਆਂ ਹਨ।੪੪। ਕਈ ਦੇਸ-ਦੇਸਾਂਤਰਾਂ ਵਿਚ ਫਿਰਦੇ ਹਨ, ਕਈ ਇਕੋ ਸਥਾਨ ਉਤੇ ਸਥਿਤ ਹਨ, ਕਈ ਪਾਣੀ ਵਿਚ (ਖੜੇ ਹੋ ਕੇ) ਜਾਪ ਕਰਦੇ ਹਨ, ਕਈ ਸ਼ਰੀਰ ਉਤੇ ਧੁਪ ('ਤਾਪ') ਸਹਿਨ ਕਰਦੇ ਹਨ।੪੫। ਕਿਤੇ (ਕਈ) ਬਨਾਂ ਵਿਚ ਵਾਸ ਕਰਦੇ ਹਨ, ਕਿਤੇ (ਕਈ) ਸ਼ਰੀਰ ਉਤੇ ਗਰਮੀ ਸਹਿੰਦੇ ਹਨ, ਕਿਤੇ (ਕਈ) ਗ੍ਰਿਹਸਥ ਧਰਮ ਦੀ ਪਾਲਨਾ ਕਰਦੇ ਹਨ ਅਤੇ ਕਈ ਰਾਜਨੀਤੀ ਦਾ ਉਦਾਰਤਾ ਪੂਰਵਕ ਨਿਰਵਾਹ ਕਰਦੇ ਰਹੇ ਹਨ।੪੬।

ਕਿਤੇ (ਕਈ) ਰੋਗ ਅਤੇ ਭਰਮ ਤੋਂ ਰਹਿਤ ਹਨ, ਕਿਤੇ (ਕਈ) ਨ ਕੀਤੇ ਜਾਣ ਵਾਲੇ ਕਰਮ ਕਰਦੇ ਹਨ, ਕਿਤੇ (ਕਈ) ਸ਼ੇਸ਼ਨਾਗ ਬ੍ਰਹਮ-ਸਰੂਪ ਹਨ, ਕਿਤੇ ਅਨੂਪਮ ਨੀਤੀਵਾਨ ਹਨ।੪੭। ਕਿਤੇ ਰੋਗ ਅਤੇ ਸੋਗ ਤੋਂ ਰਹਿਤ ਹਨ, ਕਿਤੇ (ਕਈ) ਇਕ-ਮਾਤਰ ਭਗਤੀ ਦੇ ਵਸ ਵਿਚ ਹਨ, ਕਿਤੇ (ਕਈ) ਨਿਰਧਨ (ਅਤੇ ਕਿਤੇ) ਰਾਜ ਕੁਮਾਰ ਹਨ, ਕਿਤੇ (ਕਈ) ਵੇਦ ਵਿਆਸ ਦਾ ਅਵਤਾਰ ਹਨ।੪੮। ਕਈ ਬ੍ਰਹਮੇ ਵੇਦਾਂ ਨੂੰ ਪੜ੍ਹ ਰਹੇ ਹਨ, ਕਈ ਸ਼ੇਸ਼ਨਾਗ ਨਾਮ ਦਾ ਉੱਚਾਰਨ ਕਰ ਰਹੇ ਹਨ; ਕਿਤੇ (ਕੋਈ) ਵੈਰਾਗੀ ਹੈ ਅਤੇ ਕਿਤੇ ਸੰਨਿਆਸੀ, ਕਿਤੇ ਕੋਈ (ਤਪਸਵੀ) ਸੰਸਾਰ ਤੋਂ ਉਪਰਾਮ ਹੋ ਕੇ ਫਿਰ ਰਿਹਾ ਹੈ।੪੯। (ਪਿਛੇ ਦਸੇ) ਸਾਰੇ ਕਰਮ ਵਿਅਰਥ ਸਮਝੋ, ਸਾਰੇ ਧਰਮ ਨਿਸਫਲ ਮਨੋ, ਇਕ ਨਾਮ ਦੇ ਆਧਾਰ ਤੋਂ ਬਿਨਾ ਸਾਰੇ ਕਰਮਾਂ ਨੂੰ ਭਰਮ ਮਾਤਰ ਸਮਝਣਾ ਚਾਹੀਦਾ ਹੈ।੫੦।

*ਤੇਰੀ ਕ੍ਰਿਪਾ ਨਾਲ। ਲਘੁ ਨਰਾਜ ਛੰਦ*

ਜਲ ਵਿਚ ਹਰੀ ਹੈ, ਥਲ ਵਿਚ ਹਰੀ ਹੈ, ਹਿਰਦੇ ਵਿਚ ਹਰੀ ਹੈ ਅਤੇ ਜੰਗਲਾਂ ਵਿਚ ਵੀ ਹਰੀ ਹੀ ਹੈ।੫੧। ਪਰਬਤਾਂ ਵਿਚ ਹਰੀ ਹੈ, ਗੁਫਾਵਾਂ ਵਿਚ ਹਰੀ ਹੈ, ਧਰਤੀ ('ਛਿਤ') ਵਿਚ ਹਰੀ ਹੈ, ਆਕਾਸ਼ ਵਿਚ ਹਰੀ ਹੈ।੫੨। ਇਸ ਲੋਕ ਵਿਚ ਹਰੀ ਹੈ, ਪਰਲੋਕ ਵਿਚ ਹਰੀ ਹੈ, ਜ਼ਮੀਨ ਉਤੇ ਹਰੀ ਹੈ, ਆਕਾਸ਼ ਵਿਚ ਵੀ ਹਰੀ ਹੈ।੫੩। ਹਰੀ ਲੇਖ ਤੋਂ ਬਿਨਾ ਹੈ, ਹਰੀ ਭੇਖ ਤੋਂ ਬਿਨਾ ਹੈ, ਹਰੀ ਦੋਖ ਤੋਂ ਬਿਨਾ ਹੈ, ਹਰੀ ਦ੍ਵੈਤਭਾਵ ਤੋਂ ਬਿਨਾ ਹੈ।੫੪।

ਅਕਾਲ ਹਰੀ। ਅਪਾਲ ਹਰੀ। ਅਛੇਦ ਹਰੀ। ਅਭੇਦ ਹਰੀ। ੫। ੫੫।
ਅਜੰਤ੍ਰ ਹਰੀ। ਅਮੰਤ੍ਰ ਹਰੀ। ਸੁਤੇਜ ਹਰੀ। ਅਤੰਤ੍ਰ ਹਰੀ। ੬। ੫੬।
ਅਜਾਤਿ ਹਰੀ। ਅਪਾਤਿ ਹਰੀ। ਅਮਿਤ[1] ਹਰੀ। ਅਮਾਤ ਹਰੀ। ੭। ੫੭।

ਅਰੋਗ ਹਰੀ। ਅਸੋਗ[2] ਹਰੀ। ਅਭਰਮ ਹਰੀ। ਅਕਰਮ ਹਰੀ। ੮। ੫੮।
ਅਜੈ ਹਰੀ। ਅਭੈ ਹਰੀ। ਅਭੇਦ ਹਰੀ। ਅਛੇਦ ਹਰੀ। ੯। ੫੯।
ਅਖੰਡ ਹਰੀ। ਅਭੰਡ ਹਰੀ। ਅਡੰਡ ਹਰੀ। ਪ੍ਰਚੰਡ ਹਰੀ। ੧੦। ੬੦।

ਅਤੇਵ ਹਰੀ। ਅਭੇਵ ਹਰੀ। ਅਜੇਵ ਹਰੀ। ਅਛੇਵ ਹਰੀ। ੧੧। ੬੧।
ਭਜੋ ਹਰੀ। ਥਪੋ ਹਰੀ। ਤਪੋ ਹਰੀ। ਜਪੋ ਹਰੀ। ੧੨। ੬੨।
ਜਲਸ ਤੁਹੀ। ਥਲਸ ਤੁਹੀ। ਨਦਿਸ ਤੁਹੀ। ਨਦਸ ਤੁਹੀ। ੧੩। ੬੩।
ਬ੍ਰਿਛਸ ਤੁਹੀ। ਪਤਸ ਤੁਹੀ। ਛਿਤਸ ਤੁਹੀ। ਉਰਧਸ ਤੁਹੀ। ੧੪। ੬੪।
ਭਜਸ ਤੁਅੰ। ਭਜਸ ਤੁਅੰ। ਰਟਸ ਤੁਅੰ। ਠਟਸ ਤੁਅੰ। ੧੫। ੬੫।

ਜਿਮੀ ਤੁਹੀ। ਜਮਾ ਤੁਹੀ। ਮਕੀ ਤੁਹੀ। ਮਕਾ ਤੁਹੀ। ੧੬। ੬੬।
ਅਭੂ ਤੁਹੀ। ਅਭੈ ਤੁਹੀ। ਅਛੂ ਤੁਹੀ। ਅਛੈ ਤੁਹੀ। ੧੭। ੬੭।
ਜਤਸ ਤੁਹੀ। ਬ੍ਰਤਸ ਤੁਹੀ। ਗਤਸ ਤੁਹੀ। ਮਤਸ ਤੁਹੀ। ੧੮। ੬੮।
ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ। ੧੯। ੬੯।
ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ। ੨੦। ੭੦।

*ਤ੍ਵਪ੍ਰਸਾਦਿ। ਕਬਿਤੁ*

ਖੂਕ ਮਲਹਾਰੀ ਗਜ ਗਦਾਹਾ ਬਿਭੂਤ ਧਾਰੀ
ਗਿਦੂਆ ਮਸਾਨ ਬਾਸ ਕਰਿਓਈ ਕਰਤ ਹੈ।
ਘੁਘੂ ਮਟਬਾਸੀ ਲਗੇ ਡੋਲਤ ਉਦਾਸੀ ਮ੍ਰਿਗ
ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ।
ਬਿੰਦ ਕੇ ਸਧਯਾ ਤਾਹਿ ਹੀਜ ਕੀ ਬਡਯਾ ਦੇਤ
ਬੰਦਰਾ ਸਦੀਵ ਪਾਇ ਨਾਗੇ ਈ ਫਿਰਤ ਹੈ।
ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ
ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈ।੧।੭੧।

੧. 'ਅਮਿਤ੍ਰ' ੨. 'ਅਸੋਕ'



ਹਰੀ ਕਾਲ-ਰਹਿਤ ਹੈ, ਹਰੀ ਪਾਲਣ-ਪੋਸ਼ਣ ਤੋਂ ਰਹਿਤ ਹੈ, ਹਰੀ ਛੇਦਿਆਂ ਨਹੀਂ ਜਾ ਸਕਦਾ, ਹਰੀ ਦਾ ਭੇਦ ਨਹੀਂ ਪਾਇਆ ਜਾ ਸਕਦਾ।੫੫। ਹਰੀ ਜੰਤ੍ਰਾਂ ਤੋਂ ਰਹਿਤ ਹੈ, ਹਰੀ ਮੰਤ੍ਰਾਂ ਤੋਂ ਰਹਿਤ ਹੈ, ਹਰੀ ਵੱਡੇ ਤੇਜ ਵਾਲਾ ਹੈ, ਹਰੀ ਤੰਤ੍ਰਾਂ ਤੋਂ ਰਹਿਤ ਹੈ।੫੬। ਹਰੀ ਜਨਮ ਤੋਂ ਰਹਿਤ ਹੈ, ਹਰੀ ਬਰਾਦਰੀ ਤੋਂ ਰਹਿਤ (ਅਪਾਤਿ) ਹੈ, ਹਰੀ ਮਿਤਰ ਤੋਂ ਬਿਨਾ ਹੈ, ਹਰੀ ਮਾਤਾ ਤੋਂ ਬਿਨਾ ਹੈ।੫੭।

ਹਰੀ ਰੋਗ ਤੋਂ ਰਹਿਤ ਹੈ, ਹਰੀ ਸੋਗ ਤੋਂ ਰਹਿਤ ਹੈ, ਹਰੀ ਭਰਮ ਤੋਂ ਰਹਿਤ ਹੈ, ਹਰੀ ਕਰਮਾਂ ਤੋਂ ਵੀ ਪਰੇ ਹੈ।੫੮। ਹਰੀ ਅਜਿਤ ਹੈ, ਹਰੀ ਭੈ-ਰਹਿਤ ਹੈ, ਹਰੀ ਭੇਦ (ਖੰਡ ਖੰਡ ਕਰਨ ਦੀ ਕ੍ਰਿਆ) ਤੋਂ ਰਹਿਤ ਹੈ, ਹਰੀ ਨਾਸ਼ ਤੋਂ ਰਹਿਤ ਹੈ।੫੯। ਹਰੀ ਖੰਡਿਆ ਨਹੀਂ ਜਾ ਸਕਦਾ, ਹਰੀ ਭੰਡਿਆ ਨਹੀਂ ਜਾ ਸਕਦਾ, ਹਰੀ ਨੂੰ ਦੰਡਿਤ ਨਹੀਂ ਕੀਤਾ ਜਾ ਸਕਦਾ, ਹਰੀ ਪ੍ਰਚੰਡ ਤੇਜ ਵਾਲਾ ਹੈ।੬੦।

ਹਰੀ ਬਹੁਤ ਮਹਾਨ ਹੈ, ਹਰੀ ਦਾ ਭੇਦ ਨਹੀਂ ਪਾਇਆ ਜਾ ਸਕਦਾ, ਹਰੀ ਅਜਿਤ ਹੈ, ਹਰੀ ਛੇਦਿਆ ਨਹੀਂ ਜਾ ਸਕਦਾ।੬੧। ਹਰੀ ਦਾ ਭਜਨ ਕਰੋ, ਹਰੀ ਨੂੰ (ਹਿਰਦੇ ਵਿਚ) ਟਿਕਾਓ, ਹਰੀ ਦੀ ਤਪਸਿਆ ਕਰੋ, ਹਰੀ ਦਾ ਜਾਪ ਕਰੋ।੬੨। (ਹੇ ਹਰੀ!) ਤੂੰ ਹੀ ਜਲ ਹੈਂ, ਤੂੰ ਹੀ ਥਲ ਹੈਂ, ਤੂੰ ਹੀ ਨਦੀ ਹੈਂ, ਤੂੰ ਹੀ ਸਮੁੰਦਰ ਹੈਂ।੬੩। ਤੂੰ ਹੀ ਬ੍ਰਿਛ ਹੈਂ, ਤੂੰ ਹੀ ਪੱਤਰ ਹੈਂ, ਤੂੰ ਹੀ ਧਰਤੀ ਹੈ ਅਤੇ ਤੂੰ ਹੀ ਆਕਾਸ਼ ਹੈਂ।੬੪। (ਮੈਂ) ਤੈਨੂੰ ਭਜਦਾ ਹਾਂ, ਤੈਨੂੰ ਭਜਦਾ ਹਾਂ, ਤੈਨੂੰ ਜਪਦਾ ਹਾਂ, ਤੈਨੂੰ ਹੀ ਸੁਰਤਿ ਵਿਚ ਟਿਕਾਉਂਦਾ ਹਾਂ।੬੫।

ਤੂੰ ਹੀ ਜ਼ਮੀਨ ਹੈਂ, ਤੂੰ ਹੀ ਆਕਾਸ਼ ਹੈਂ, ਤੂੰ ਹੀ ਮਕਾਨ ਵਾਲਾ ਹੈ ਅਤੇ ਖ਼ੁਦ ਹੀ ਮਕਾਨ ਹੈਂ।੬੬। ਤੂੰ ਹੀ ਜਨਮ ਤੋਂ ਬਿਨਾ ਹੈਂ, ਤੂੰ ਹੀ ਡਰ ਤੋਂ ਰਹਿਤ ਹੈਂ, ਤੂੰ ਹੀ ਛੋਹ ਤੋਂ ਪਰੇ ਹੈਂ, ਤੂੰ ਹੀ ਨਾਸ਼ ਤੋਂ ਮੁਕਤ ਹੈਂ।੬੭। ਤੂੰ ਹੀ ਜਤ ਹੈਂ, ਤੂੰ ਹੀ ਬ੍ਰਤ ਹੈਂ, ਤੂੰ ਹੀ ਗਤੀ ਹੈਂ ਅਤੇ ਤੂੰ ਹੀ ਗਿਆਨ ਹੈ।੬੮। ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ।੬੯। ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ (ਅਰਥਾਤ ਸਭ ਕੁਝ ਸਭ ਪਾਸੇ ਤੂੰ ਹੀ ਤੂੰ ਹੈਂ)।੭੦।

*ਤੇਰੀ ਕ੍ਰਿਪਾ ਨਾਲ। ਕਬਿੱਤ*

(ਜੇ ਅਘੋਰੀਆਂ ਵਾਂਗ ਮਲ ਖਾਂਦਿਆਂ ਮੁਕਤੀ ਮਿਲਦੀ ਤਾਂ) ਸੂਰ ਮਲ ਖਾਂਦਾ ਹੈ; (ਜੇ ਵਿਭੂਤੀ ਮਲਣ ਨਾਲ ਮੁਕਤੀ ਮਿਲਦੀ ਤਾਂ) ਹਾਥੀ ਅਤੇ ਖੋਤੇ ਖੇਹ ਵਿਚ ਵਲਿਦਦੇ ਹਨ; ( ਜੇ ਮਸਾਣਾਂ ਵਿਚ ਰਿਹਾਂ ਮੁਕਤੀ ਮਿਲਦੀ ਤਾਂ) ਗਿਦੜ ਮਸਾਣਾਂ ਵਿਚ ਹੀ ਰਿਹਾ ਕਰਦੇ ਹਨ (ਉਨ੍ਹਾਂ ਨੂੰ ਮੁਕਤੀ ਕਿਉਂ ਨਹੀਂ ਮਿਲਦੀ); (ਜੇ ਮਠਾਂ ਵਿਚ ਵਸ ਕੇ ਮੁਕਤੀ ਮਿਲਦੀ ਤਾਂ) ਉਲੂ ਮਠਾਂ ਵਿਚ ਹੀ ਵਸਦੇ ਹਨ; (ਜੇ ਭਰਮਣ ਕਰਦਿਆਂ ਮੁਕਤੀ ਮਿਲਦੀ ਤਾਂ) ਪਸ਼ੂ ('ਮ੍ਰਿਗ') ਸਦਾ ਉਦਾਸੀਆਂ ਵਾਂਗ ਫਿਰਦੇ ਰਹਿੰਦੇ ਹਨ; (ਜੇ ਮੋਨ ਧਾਰਨ ਕਰਨ ਨਾਲ ਮੁਕਤੀ ਮਿਲਦੀ ਤਾਂ) ਬ੍ਰਿਛ ਸਦਾ ਮੋਨ ਧਾਰਿਆਂ ਹੀ ਮਰ ਜਾਂਦੇ ਹਨ; (ਜੇ) ਵੀਰਜ ਦੇ ਸਾਧਿਆਂ (ਬ੍ਰਹਮਚਰਯ ਨੂੰ ਪਾਲਿਆਂ) (ਮੁਕਤੀ ਮਿਲਦੀ) ਤਾਂ ਉਨ੍ਹਾਂ ਨੂੰ ਹੀਜੜੇ ਦੀ ਤੁਲਨਾ ਦੇਣੀ ਚਾਹੀਦੀ ਹੈ; (ਜੇ ਨੰਗੇ ਪੈਰੀ ਫਿਰਨ ਨਾਲ ਮੁਕਤੀ ਮਿਲਦੀ, ਤਾਂ) ਬੰਦਰ ਸਦਾ ਨੰਗੇ ਪੈਰੀਂ ਫਿਰਦੇ ਹਨ (ਉਨ੍ਹਾਂ ਨੂੰ ਮੁਕਤੀ ਕਿਉਂ ਨਹੀਂ ਮਿਲਦੀ); ਇਸਤਰੀ ਦੇ ਅਧੀਨ ਅਤੇ ਕਾਮ ਕ੍ਰੋਧ ਆਦਿ ਵਿਸ਼ਿਆਂ ਵਿਚ ਪੂਰੀ ਤਰ੍ਹਾਂ ਲਿਪਤ ਤੁੱਛ (ਵਿਅਕਤੀ) ਇਕ ਬ੍ਰਹਮ ਗਿਆਨ ਤੋਂ ਬਿਨਾ ਕਿਵੇਂ ਭਵ-ਸਾਗਰ ਤੋਂ ਤਰ ਸਕਦੇ ਹਨ।੭੧।

ਭੂਤ ਬਨਚਾਰੀ ਛਿਤ ਛਉਨਾ ਸਭੈ ਦੁਧਾਧਾਰੀ
ਪਉਨ ਕੇ ਅਹਾਰੀ ਸੁ ਭੁਜੰਗ ਜਾਨੀਅਤੁ ਹੈ।
ਤ੍ਰਿਣ ਕੇ ਭਛਯਾ ਧਨ ਲੋਭ ਕੇ ਤਜਯਾ
ਤੇ ਤੋ ਗਊਅਨ ਕੇ ਜਯਾ ਬ੍ਰਿਖਭਯਾ ਮਾਨੀਅਤੁ ਹੈ।
ਨਭ ਕੇ ਉਡਯਾ ਤਾਹਿ ਪੰਛੀ ਕੀ ਬਡਯਾ ਦੇਤ
ਬਗੁਲਾ ਬਿੜਾਲ ਬ੍ਰਿਕ ਧਿਆਨੀ ਠਾਨੀਅਤੁ ਹੈ।
ਜੇਤੋ ਬਡੇ ਗਿਆਨੀ ਤਿਨੋ ਜਾਨੀ ਪੈ ਬਖਾਨੀ ਨਾਹਿ
ਐਸੇ ਨ ਪ੍ਰਪੰਚ ਮਨਿ ਭੂਲਿ ਆਨੀਅਤੁ ਹੈ। ੨। ੭੨।

ਭੂਮਿ ਕੇ ਬਸਯਾ ਤਾਹਿ ਭੂਚਰੀ ਕੈ ਜਯਾ ਕਹੈ
ਨਭ ਕੇ ਉਡਯਾ ਸੋ ਚਿਰਯਾ ਕੈ ਬਖਾਨੀਐ।
ਫਲ ਕੇ ਭਛਯਾ ਤਾਹਿ ਬਾਂਦਰੀ ਕੇ ਜਯਾ ਕਹੈ
ਆਦਿਸ[1] ਫਿਰਯਾ ਤੇਤੋ ਭੂਤ ਕੇ ਪਛਾਨੀਐ।
ਜਲ ਕੇ ਤਰਯਾ ਕੌ ਗੰਗੇਰੀ ਸੀ ਕਹਤ ਜਗ
ਆਗ ਕੇ ਭਛਯਾ ਸੋ ਚਕੋਰ ਸਮ ਮਾਨੀਐ।
ਸੂਰਜ ਸਿਵਯਾ ਤਾਹਿ ਕਉਲ ਕੀ ਬਡਯਾ ਦੇਤ
ਚੰਦ੍ਰਮਾ ਸਿਵਯਾ ਕੌ ਕਵੀ ਕੈ ਪਹਿਚਾਨੀਐ। ੩। ੭੩।

ਨਾਰਾਇਣ ਕਛ ਮਛ ਤੇਂਦੂਆ[2] ਕਹਤ ਸਭ
ਕਉਲਨਾਭਿ ਕਉਲ ਜਿਹ ਤਾਲ ਮੈ ਰਹਤੁ ਹੈ।
ਗੋਪੀਨਾਥ ਗੂਜਰ ਗੋਪਾਲ ਸਬੈ ਧੇਨਚਾਰੀ
ਰਿਖੀਕੇਸ ਨਾਮ ਕੈ ਮਹੰਤ ਲਹੀਅਤ ਹੈ।
ਮਾਧਵ ਭਵਰ ਔ ਅਟੇਰੂ ਕੌ ਕਨਯਾ ਨਾਮ
ਕੰਸ ਕੇ ਬਧਯਾ ਜਮਦੂਤ ਕਹੀਅਤੁ ਹੈ।
ਮੂੜ ਰੂੜਿ ਪੀਟਤ ਨ ਗੂੜਤਾ ਕੌ ਭੇਦ ਪਾਵੈ
ਪੂਜਤ ਨ ਤਾਹਿ ਜਾ ਕੇ ਰਾਖੇ ਰਹੀਅਤੁ ਹੈ। ੪। ੭੪।

ਬਿਸ੍ਵਪਾਲ ਜਗਤ ਕਾਲ ਦੀਨ ਦਿਆਲ ਬੈਰੀ ਸਾਲ
ਸਦਾ ਪ੍ਰਤਿਪਾਲ ਜਮ ਜਾਲ ਤੇ ਰਹਤੁ ਹੈ।
ਜੋਗੀ ਜਟਾਧਾਰੀ ਸਤੀ ਸਾਚੇ ਬੜੇ ਬ੍ਰਹਮਚਾਰੀ
ਧਿਆਨ ਕਾਜ ਭੂਖ ਪਿਆਸ ਦੇਹ ਪੈ ਸਹਤ ਹੈ।

੧. 'ਅਦਿਸ' ੨. 'ਤਿੰਦੂਆ'



ਭੂਤ ਬਨ ਵਿਚ ਫਿਰਨ ਵਾਲੇ ਹਨ, ਧਰਤੀ ('ਛਿਤ') ਉਤੇ ਸਾਰੇ ਛੋਟੇ ਬੱਚੇ (ਮਾਂ ਦੇ) ਦੁੱਧ ਉਤੇ ਪਲਦੇ ਹਨ, ਪੌਣ ਨੂੰ ਆਹਾਰ ਬਣਾਉਣ ਵਾਲੇ ਸੱਪ ਅਖਵਾਉਂਦੇ ਹਨ; ਘਾਹ ਖਾਣ ਵਾਲਿਆਂ ਅਤੇ ਧਨ ਦੇ ਲੋਭ ਨੂੰ ਤਿਆਗਣ ਵਾਲਿਆਂ ਨੂੰ ਗਊਆਂ ਦੇ ਜਾਏ ਬਲਦ ਹੀ ਮੰਨਣਾ ਚਾਹੀਦਾ ਹੈ (ਕਿਉਂਕਿ ਉਹ ਸਿਰ ਸੁਟ ਕੇ ਬਿਨਾ ਕਿਸੇ ਲਾਲਸਾ ਦੇ ਕੰਮ ਕਰੀ ਜਾਂਦੇ ਹਨ); (ਜੋ ਸਿੱਧੀਆਂ ਦੇ ਬਲ ਤੇ) ਆਕਾਸ਼ ਵਿਚ ਉਡਦੇ ਹਨ, ਉਨ੍ਹਾਂ ਨੂੰ ਪੰਛੀ ਦੀ ਉਪਮਾ ਦੇਣੀ ਚਾਹੀਦੀ ਹੈ ਅਤੇ ਬਗਲੇ, ਬਿੱਲੇ ਤੇ ਬਘਿਆੜ ਨੂੰ ਧਿਆਨੀ ਕਹਿਣਾ ਚਾਹੀਦਾ ਹੈ (ਕਿਉਂਕਿ ਉਹ ਸ਼ਿਕਾਰ ਦੀ ਤਾਕ ਵਿਚ ਅੱਖਾਂ ਬੰਦ ਕਰ ਕੇ ਬੈਠੇ ਰਹਿੰਦੇ ਹਨ); ਜਿਤਨੇ ਵੀ ਵੱਡੇ ਵੱਡੇ ਗਿਆਨੀ ਹੋਏ ਹਨ, ਉਨ੍ਹਾਂ ਨੇ (ਇਨ੍ਹਾਂ ਦਿਖਾਵਿਆਂ ਦੀ ਅਸਲੀਅਤ ਨੂੰ) ਸਮਝ ਲਿਆ, ਪਰ ਦਸਿਆ ਕੁਝ ਨਹੀਂ, (ਇਸ ਲਈ ਅਸੀਂ ਗਜ ਵਜ ਕੇ ਕਹਿੰਦੇ ਹਾਂ ਕਿ) ਅਜਿਹੇ ਪ੍ਰਪੰਚਾਂ ਅਥਵਾ ਪਾਖੰਡਾਂ ਨੂੰ ਭੁਲ ਕੇ ਵੀ ਮਨ ਵਿਚ ਨਹੀਂ ਲਿਆਉਣਾ ਚਾਹੀਦਾ।੭੨।

ਭੂਮੀ ਉਤੇ ਵਸਣ ਵਾਲਿਆਂ ਨੂੰ ਭੂਚਰੀ ('ਘੀਸ') ਦੇ ਜਾਏ ਕਹਿਣਾ ਚਾਹੀਦਾ ਹੈ ਅਤੇ ਆਕਾਸ਼ ਵਿਚ ਉਡਣ ਵਾਲਿਆਂ ਨੂੰ ਚਿੜੀਆਂ ਕਹਿਣਾ ਚਾਹੀਦਾ ਹੈ; ਫਲਾਂ ਦੇ ਖਾਣ ਵਾਲਿਆਂ ਨੂੰ ਬਾਂਦਰੀ ਦੇ ਪੈਦਾ ਕੀਤੇ ਕਹਿਣਾ ਚਾਹੀਦਾ ਹੈ ਅਤੇ ਅਦ੍ਰਿਸ਼ਟ ਰੂਪ ਵਿਚ ਫਿਰਨ ਵਾਲਿਆਂ ਨੂੰ ਭੂਤ ਸਮਝਣਾ ਚਾਹੀਦਾ ਹੈ; ਪਾਣੀ ਵਿਚ ਤਰਨ ਵਾਲਿਆਂ ਨੂੰ ਜਗਤ 'ਜਲ-ਜੁਲਾਹਾ' ਹੀ ਕਹਿੰਦਾ ਹੈ (ਕਿਉਂਕਿ ਉਡਣ ਵਾਲਾ ਉਹ ਕੀੜਾ ਜਲ ਉਤੇ ਹੀ ਤਾਣਾ ਤਣਦਾ ਰਹਿੰਦਾ ਹੈ) ਅਤੇ ਅੱਗ ਖਾਣ ਵਾਲੇ ਨੂੰ ਚਕੋਰ ਵਰਗਾ ਸਮਝਣਾ ਚਾਹੀਦਾ ਹੈ; ਸੂਰਜ ਦੇ ਉਪਾਸਕ ਨੂੰ ਕਮਲ ਫੁਲ ਦੀ ਉਪਮਾ ਦੇਣੀ ਚਾਹੀਦੀ ਹੈ ਅਤੇ ਚੰਦ੍ਰਮਾ ਦੇ ਉਪਾਸਕ ਨੂੰ ਕਮਲਨੀ ਸਮਝਣਾ ਚਾਹੀਦਾ ਹੈ (ਕਿਉਂਕਿ ਇਹ ਕ੍ਰਮਵਾਰ ਸੂਰਜ ਅਤੇ ਚੰਦ੍ਰਮਾ ਨੂੰ ਵੇਖ ਕੇ ਖਿੜਦੇ ਜਾਂ ਵਿਗਸਦੇ ਹਨ)।੭੩।

(ਜੇ ਜਲ ਵਿਚ ਨਿਵਾਸ ਕਰਨ ਵਾਲੇ ਨੂੰ ਨਾਰਾਇਣ ਕਿਹਾ ਜਾਣਾ ਹੈ ਤਾਂ) ਸਾਰਿਆਂ ਕਛੂਆਂ, ਮੱਛਾਂ ਅਤੇ ਤੇਂਦੂਆਂ ਨੂੰ ਨਾਰਾਇਣ ਕਿਹਾ ਜਾਵੇਗਾ, (ਜੇ ਵਿਸ਼ਣੂ ਨੂੰ 'ਕੌਲ-ਨਾਭੀ' ਆਖਦੇ ਹਨ ਤਾਂ) ਜਿਸ ਤਾਲਾਬ ਵਿਚ ਕਮਲ ਪੈਦਾ ਹੁੰਦੇ ਹਨ, ਕੀ ਉਹ ਕੌਲ-ਨਾਭੀ ਨਹੀਂ ਹੈ; (ਜੇ ਉਸ ਪਰਮ-ਸੱਤਾ ਦਾ ਨਾਂ) ਗੋਪੀਨਾਥ ਹੈ ਤਾਂ ਸਾਰੇ ਗੁਜਰ ਅਤੇ ਗਊਆਂ ਦੇ ਪਾਲਕ ਗਵਾਲੇ ਗੋਪੀਆਂ ਦੇ ਪਤੀ (ਨਹੀਂ ਹਨ), ਜੇ (ਉਸ ਦਾ ਨਾਮ ਰਿਖੀਕੇਸ਼ ਹੈ ਤਾਂ) ਰਿਖੀਕੇਸ਼ ਨਾਂ ਦੇ ਕਈ ਮਹੰਤ ਵੇਖੇ ਜਾਂਦੇ ਹਨ; (ਜੇ ਉਸ ਦਾ ਨਾਂ ਮਾਧਵ ਯਦੂਵੰਸ਼ੀ ਕ੍ਰਿਸ਼ਣ ਹੈ ਤਾਂ ਭੌਰੇ ਦਾ ਨਾਂ ਵੀ) ਮਾਧਵ ਹੈ, (ਜੇ ਉਸ ਦਾ ਨਾਂ ਕਨ੍ਹੱਯਾ ਹੈ ਤਾਂ ਲੰਮੀਆਂ ਟੰਗਾਂ ਵਾਲੀ) ਮਕੜੀ ਦਾ ਨਾਂ ਵੀ ਕਨ੍ਹੱਯਾ ਹੈ ਅਤੇ (ਜੇ ਉਸ ਦਾ ਨਾਂ ਕੰਸ-ਬਧਕ ਹੈ ਤਾਂ) ਕੰਸ ਨੂੰ ਮਾਰਨ ਵਾਲਾ ਜਮਦੂਤ ਵੀ ਕੰਸ-ਬਧਕ ਹੈ; ਅਗਿਆਨੀ ਲੋਕ ਕੇਵਲ ਪਰੰਪਰਾ (ਲਕੀਰ ਦੀ ਫਕੀਰੀ) ਨੂੰ ਪਾਲਦੇ ਹਨ, (ਪਰ) ਬ੍ਰਹਮਗਿਆਨ ਦੇ ਰਹੱਸ ਨੂੰ ਸਮਝਦੇ ਨਹੀਂ ਅਤੇ ਉਸ ਨੂੰ ਪੂਜਦੇ ਨਹੀਂ ਜਿਸ ਦੇ ਰਖਿਆਂ (ਸੰਸਾਰ ਵਿਚ) ਰਹੀਦਾ ਹੈ।੭੪।

(ਜੋ ਪਰਮਾਤਮਾ) ਵਿਸ਼ਵ ਦਾ ਪਾਲਕ ਅਤੇ ਜਗਤ ਦਾ ਕਾਲ-ਸਰੂਪ ਹੈ, ਦੀਨਾਂ ਉਤੇ ਦਿਆਲੂ ਅਤੇ ਵੈਰੀਆਂ ਲਈ ਦੁਖਦਾਇਕ ਹੈ, (ਹਰ ਇਕ ਦੀ) ਸਦਾ ਪਾਲਨਾ ਕਰਦਾ ਹੈ ਅਤੇ ਜਮ ਦੇ ਜਾਲ ਦੇ ਪ੍ਰਭਾਵ ਤੋਂ ਮੁਕਤ ਹੈ। (ਕਈ) ਜਟਾਧਾਰੀ ਜੋਗੀ, ਸੱਚੇ ਸਤੀ ਅਤੇ ਵੱਡੇ ਬ੍ਰਹਮਚਾਰੀ (ਉਸ ਪ੍ਰਭੂ ਦੇ) ਧਿਆਨ ਲਈ ਭੁਖ ਅਤੇ ਪਿਆਸ ਨੂੰ ਆਪਣੇ ਸ਼ਰੀਰ ਉਤੇ ਸਹਿਨ ਕਰਦੇ ਹਨ। (ਉਸ ਦੇ ਗਿਆਨ ਦੀ ਪ੍ਰਾਪਤੀ ਲਈ ਕਈ) ਨੌਲਿ ਕਰਮ,

ਨਿਉਲੀ ਕਰਮ ਜਲ ਹੋਮ ਪਾਵਕ ਪਵਨ ਹੋਮ
ਅਧੋ ਮੁਖ ਏਕ ਪਾਇ ਠਾਢੇ ਨਿਬਹਤ ਹੈ।
ਮਾਨਵ ਫਨਿੰਦ ਦੇਵ ਦਾਨਵ ਨ ਪਾਵੈ ਭੇਦ
ਬੇਦ ਔ ਕਤੇਬ ਨੇਤਿ ਨੇਤਿ ਕੈ ਕਹਤ ਹੈ। ੫। ੨੫।

ਨਾਚਤ ਫਿਰਤ ਮੋਰ ਬਾਦਰ ਕਰਤ ਘੋਰ
ਦਾਮਿਨੀ ਅਨੇਕ ਭਾਉ ਕਰਿਓ ਈ ਕਰਤ ਹੈ।
ਚੰਦ੍ਰਮਾ ਤੇ ਸੀਤਲ ਨ ਸੂਰਜ ਕੇ ਤਪਤ ਤੇਜ
ਇੰਦ੍ਰ ਸੌ ਨ ਰਾਜਾ ਭਵ ਭੂਮਿ ਕੌ ਭਰਤ ਹੈ।
ਸਿਵ ਸੇ ਤਪਸੀ ਆਦਿ ਬ੍ਰਹਮਾ ਸੇ ਨ ਬੇਦਚਾਰੀ
ਸਨਤ ਕੁਮਾਰ ਸੀ ਤਪਸਿਆ ਨ ਅਨਤ ਹੈ।
ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ ਸਦਾ
ਜੁਗਨ ਕੀ ਚਉਕਰੀ ਫਿਰਾਏ ਈ ਫਿਰਤ ਹੈ। ੬। ੨੬।

ਏਕ ਸਿਵ ਭਏ ਏਕ ਗਏ ਏਕ ਫੇਰ ਭਏ
ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ।
ਬ੍ਰਹਮਾ ਅਰੁ ਬਿਸਨੁ ਕੇਤੇ ਬੇਦ ਔ ਪੁਰਾਨ ਕੇਤੇ
ਸਿੰਮ੍ਰਿਤ ਸਮੂਹਨ ਕੇ ਹੁਇ ਹੁਇ ਬਿਤਏ ਹੈ।
ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ
ਅੰਸਾ ਅਵਤਾਰ ਕੇਤੇ ਕਾਲ ਬਸਿ ਭਏ ਹੈ।
ਪੀਰ ਔ ਪਿਕਾਬਰ[1] ਕੇਤੇ ਗਨੇ ਨ ਪਰਤ ਏਤੇ
ਭੂਮਿ ਹੀ ਤੇ ਹੁਇ ਕੈ ਫੇਰਿ ਭੂਮਿ ਹੀ ਮਿਲਏ ਹੈ।੭।੨੭।

ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ
ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ।
ਬਡੇ ਬਡੇ ਰਾਜਨ ਕੇ ਦਾਬਤਿ ਫਿਰਤਿ ਦੇਸ
ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤੁ ਹੈ।
ਮਾਨ ਸੇ ਮਹੀਪ ਅਉ ਦਿਲੀਪ ਕੈਸੇ[2] ਛਤ੍ਰਧਾਰੀ
ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈ।
ਦਾਰਾ ਸੇ ਦਲੀਸਰ[3] ਦ੍ਰੁਰਜੋਧਨ ਸੇ ਮਾਨਧਾਰੀ
ਭੋਗਿ ਭੋਗਿ ਭੂਮਿ ਅੰਤਿ ਭੂਮਿ ਮੈ ਮਿਲਤ ਹੈ। ੮। ੨੮।

ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ
ਪੋਸਤੀ ਅਨੇਕਦਾ ਨਿਵਾਵਤ ਹੈ ਸੀਸ ਕੌ।

੧. ਪਿਗਾਂਬਰ' ੨. 'ਜੈਸੇ' ੩. 'ਦਲੀਸਤ'



(ਕਰਦੇ ਹਨ ਅਤੇ ਕਈ) ਜਲ, ਅਗਨੀ ਅਤੇ ਪੌਣ ਨਾਲ ਸੰਬੰਧਿਤ ਹੋਮ (ਕਰਦੇ ਹਨ ਅਤੇ ਕਈ) ਮੂਧੇ ਮੂੰਹ ਲਟਕ ਕੇ (ਅਤੇ ਕਈ) ਇਕ ਪੈਰ ਤੇ ਖੜੇ ਹੋ ਕੇ (ਸਮੇਂ ਨੂੰ) ਗੁਜ਼ਾਰਦੇ ਹਨ। (ਉਸ ਦਾ) ਭੇਦ ਮਨੁੱਖ, ਸ਼ੇਸ਼ਨਾਗ, ਦੇਵਤੇ ਅਤੇ ਦੈਂਤ ਨਹੀਂ ਪਾ ਸਕਦੇ ਅਤੇ ਵੇਦ ਤੇ ਕਤੇਬ ਵੀ ਬੇਅੰਤ ਬੇਅੰਤ ਕਹਿੰਦੇ ਹਨ।੨੫।

(ਜੇ ਪਰਮਾਤਮਾ ਨ੍ਰਿਤ-ਭਗਤੀ ਕਰਨ ਨਾਲ ਮਿਲਦਾ ਹੋਵੇ ਤਾਂ) ਮੋਰ ਨਚਦਾ ਰਹਿੰਦਾ ਹੈ; (ਜੇ ਪਰਮਾਤਮਾ ਨਰਸਿੰਘੇ ਵਜਾਉਣ ਨਾਲ ਮਿਲਦਾ ਹੋਵੇ ਤਾਂ) ਬਦਲ ਗਜਦੇ ਰਹਿੰਦੇ ਹਨ; (ਅਤੇ ਜੇ ਪਰਮਾਤਮਾ ਰਾਸ-ਲੀਲਾ ਨਾਲ ਮਿਲਦਾ ਹੋਵੇ ਤਾਂ) ਬਿਜਲੀ ਅਨੇਕ ਹਾਵ-ਭਾਵ ਕਰਦੀ ਹੀ ਰਹਿੰਦੀ ਹੈ। (ਜੇ ਪਰਮਾਤਮਾ ਸ਼ਾਂਤੀ ਧਾਰਿਆਂ ਮਿਲਦਾ ਹੋਵੇ ਤਾਂ) ਚੰਦ੍ਰਮਾ ਤੋਂ ਕੋਈ ਠੰਡਾ ਨਹੀਂ ਹੈ, (ਜੇ ਉਹ ਗਰਮੀ ਸਹਾਰਿਆ ਮਿਲਦਾ ਹੋਵੇ ਤਾਂ) ਸੂਰਜ ਵਰਗੇ ਤਪਦੇ ਤੇਜ ਵਾਲਾ ਕੋਈ ਨਹੀਂ ਹੈ (ਅਤੇ ਜੇ ਲੋਕਾਂ ਨੂੰ ਮਾਲ-ਧਨ ਨਾਲ ਭਰਨ ਨਾਲ ਕਿਸੇ ਰਾਜੇ ਨੂੰ ਪਰਮਾਤਮਾ ਮਿਲਦਾ ਹੋਵੇ ਤਾਂ) ਇੰਦਰ ਵਰਗਾ ਜਗਤ ਅਤੇ ਧਰਤੀ ਨੂੰ ਭਰਨ ਵਾਲਾ ਕੋਈ ਰਾਜਾ ਨਹੀਂ ਹੈ। (ਜੇ ਤਪ ਕੀਤਿਆਂ ਮਿਲਦਾ ਹੋਵੇ ਤਾਂ) ਸ਼ਿਵ ਵਰਗਾ (ਕੋਈ) ਤਪਸੀ ਨਹੀਂ (ਤੇ ਜੇ ਵੇਦ ਪੜ੍ਹਿਆਂ ਮਿਲਦਾ ਹੋਵੇ ਤਾਂ) ਬ੍ਰਹਮਾ ਵਰਗਾ ਵੇਦ-ਵਿਚਾਰੀ ਕੋਈ ਨਹੀਂ ਹੈ ਅਤੇ (ਜੇ ਤਪਸਿਆ ਕੀਤਿਆਂ ਮਿਲਦਾ ਹੋਵੇ ਤਾਂ) ਸਨਤ ਕੁਮਾਰ ਵਰਗੀ ਤਪਸਿਆ ਕਿਸੇ ਹੋਰ ਨੇ ਨਹੀਂ ਕਰਨੀ। ਗਿਆਨ ਤੋਂ ਵਾਂਝੇ ਲੋਕ, ਕਾਲ ਦੇ ਫੰਧੇ ਵਿਚ ਫਸੇ ਲੋਕ ਸਦਾ ਯੁਗਾਂ ਦੀ ਚੌਕੜੀ ਦੇ ਫਿਰਾਏ ਫਿਰਦੇ ਰਹਿੰਦੇ ਹਨ (ਅਰਥਾਤ ਆਵਾਗਵਣ ਵਿਚ ਉਲਝੇ ਰਹਿੰਦੇ ਹਨ)।੨੬।

ਇਕ ਸ਼ਿਵ ਹੋਏ ਉਹ ਵੀ ਗਏ, ਇਕ ਫਿਰ ਹੋਏ (ਉਹ ਵੀ ਚਲੇ ਗਏ), ਰਾਮ ਚੰਦਰ, ਕ੍ਰਿਸ਼ਣ ਵਰਗੇ ਅਵਤਾਰ ਵੀ ਅਨੇਕਾਂ ਹੋਏ। ਕਿਤਨੇ ਹੀ ਬ੍ਰਹਮਾ ਅਤੇ ਵਿਸ਼ਣੂ (ਹੋਏ), ਕਿਤਨੇ ਹੀ ਵੇਦ ਅਤੇ ਪੁਰਾਨ (ਹੋਏ), ਅਤੇ ਸਮ੍ਰਿਤੀਆਂ ਦੇ ਸਮੂਹ ਹੋ ਹੋ ਕੇ ਬੀਤ ਗਏ ਹਨ। ਕਿਤਨੇ ਹੀ (ਧਰਮ ਦੀ ਰਖਿਆ ਕਰਨ ਵਾਲੇ) ਮੁਆਵਨੁੱਦੀਨ ਅਤੇ ਮਦਾਰ (ਸ਼ੇਖ ਬਦੀਹੁੱਦੀਨ ਕਨੌਜੀ ਵਰਗੇ ਦਰਵੇਸ਼), ਕਿਤਨੇ ਹੀ ਅਸ਼੍ਵਨੀ ਕਮਾਰ, ਕਿਤਨੇ ਹੀ ਅੰਸ਼-ਅਵਤਾਰ (ਇਸ ਸੰਸਾਰ ਵਿਚ ਆ ਕੇ) ਕਾਲ ਵਸ ਹੋ ਗਏ ਹਨ। ਕਿਤਨੇ ਹੀ ਪੀਰ ਅਤੇ ਪੈਗੰਬਰ (ਹੋਏ ਹਨ, ਜੋ) ਇਤਨੇ ਹਨ ਕਿ ਗਿਣੇ ਨਹੀਂ ਜਾ ਸਕਦੇ, ਉਹ (ਸਾਰੇ) ਭੂਮੀ ਉਤੇ ਪੈਦਾ ਹੋ ਕੇ ਫਿਰ ਭੂਮੀ ਵਿਚ ਹੀ ਸਮਾ ਗਏ ਹਨ।੨੭।

ਜੋਗੀ, ਜਤੀ, ਬ੍ਰਹਮਚਾਰੀ ਅਤੇ ਵੱਡੇ ਵੱਡੇ ਛਤ੍ਰਧਾਰੀ (ਰਾਜੇ) ਹੋਏ ਹਨ, ਜੋ ਕਈ ਕੋਹਾਂ ਤਕ ਛਤ੍ਰਾਂ ਦੀ ਛਾਂ ਹੇਠਾਂ ਹੀ ਚਲਦੇ ਹਨ (ਸੰਕੇਤ ਦੁਰਯੋਧਨ ਵਲ ਹੈ ਜੋ ਭੀਸ਼ਮ ਪਿਤਾਮਾ ਨੂੰ ਮਿਲਣ ਲਈ ੪੮ ਕੋਹ ਛਤ੍ਰਾਂ ਦੀ ਛਾਂ ਹੇਠ ਚਲ ਕੇ ਗਿਆ ਸੀ); ਜੋ ਵੱਡਿਆਂ ਵੱਡਿਆਂ ਰਾਜਿਆਂ ਦੇ ਦੇਸ਼ ਨੂੰ ਦਬਾਂਦੇ ਫਿਰਦੇ ਸਨ ਅਤੇ ਵੱਡਿਆਂ ਵੱਡਿਆਂ ਰਾਜਿਆਂ ਦੇ ਹੰਕਾਰ ਨੂੰ ਦਲਦੇ ਫਿਰਦੇ ਸਨ; ਮਾਨਧਾਤਾ ਵਰਗੇ ਰਾਜੇ ਅਤੇ ਦਲੀਪ ਵਰਗੇ ਛਤ੍ਰਧਾਰੀ ਜੋ ਆਪਣੀਆਂ ਭੁਜਾਵਾਂ ਦਾ ਬਹੁਤ ਮਾਣ ਕਰਦੇ ਸਨ; ਦਾਰਾ ਵਰਗੇ ਰਾਜੇ ('ਦਿਲੀਸਰ') ਅਤੇ ਦੁਰਯੋਧਨ ਵਰਗੇ ਹੰਕਾਰੀ (ਜੋ ਭੋਗਾਂ ਨੂੰ) ਭੋਗ ਭੋਗ ਕੇ ਅੰਤ ਵਿਚ ਧਰਤੀ ਵਿਚ ਹੀ ਮਿਲ ਗਏ ਹਨ।੨੮।

(ਜੇ ਸਿਜਦਾ ਕੀਤਿਆਂ ਪਰਮਾਤਮਾ ਪ੍ਰਸੰਨ ਹੁੰਦਾ ਹੋਵੇ ਤਾਂ) ਤੋਪਚੀ ਕਪਟ ਸਹਿਤ ਅਨੇਕ ਵਾਰ (ਗੋਲਾ ਦਾਗਣ ਲਈ) ਸਿਜਦਾ ਕਰਦੇ ਹਨ ਅਤੇ ਪੋਸਤੀ ਵੀ ਅਨੇਕ ਵਾਰ ਸਿਰ ਨਿਵਾਉਂਦਾ ਹੈ। ਕੀ ਹੋਇਆ ਜੇ ਕੋਈ ਪਹਿਲਵਾਨ ਅਨੇਕ ਡੰਡ ਕਢਦਾ ਹੈ ਪਰ

ਕਹਾ ਭਇਓ ਮਲ ਜੌ ਪੈ ਕਾਢਤ ਅਨੇਕ ਡੰਡ
ਸੋ ਤੌ ਨ ਡੰਡੌਤ ਅਸਟਾਂਗ ਅਥਿਤੀਸ ਕੌ।
ਕਹਾ ਭਇਓ ਰੋਗੀ ਜੋ ਪੈ ਡਾਰ੍ਯੋ ਰਹ੍ਯੋ ਉਰਧ ਮੁਖਿ
ਮਨ ਤੇ ਨ ਮੂੰਡ ਨਿਹੁਰਾਯੋ[1] ਆਦਿ ਈਸ ਕੌ।
ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ
ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੌ। ੯। ੭੯।

ਸੀਸ ਪਟਕਤ ਜਾ ਕੇ ਕਾਨ ਮੈ ਖਜੂਰਾ ਧਸੈ
ਮੂੰਡ ਛਟਕਤ ਮਿਤ੍ਰ ਪੁਤ੍ਰ ਹੂੰ ਕੇ ਸੋਕ ਸੌ।
ਆਕ ਕੋ ਚਰਯਾ ਫਲ ਫੂਲ ਕੋ ਭਛਯਾ
ਸਦਾ ਬਨ ਕੋ ਭ੍ਰਮਯਾ ਅਉਰ ਦੂਸਰੋ ਨ ਬੋਕ ਸੌ।
ਕਹਾ ਭਯੋ ਭੇਡ ਜਉ ਘਸਤ ਸੀਸ ਬ੍ਰਿਛਨ ਸੌ
ਮਾਟੀ ਕੋ ਭਛਯਾ ਬੋਲ ਪੂਛ ਲੀਜੈ ਜੋਕ ਸੌ।
ਕਾਮਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ
ਏਕ ਭਾਵਨਾ ਬਿਹੀਨ ਕੈਸੇ ਭੇਟੈ ਪਰਲੋਕ ਸੌ। ੧੦। ੮੦।

ਨਾਚਿਓ ਈ ਕਰਤ ਮੋਰ ਦਾਦਰ ਕਰਤ ਸੋਰ
ਸਦਾ ਘਨਘੋਰ ਘਨ ਕਰਿਓ ਈ ਕਰਤ ਹੈ।
ਏਕ ਪਾਇ ਠਾਢੇ ਸਦਾ ਬਨ ਮੈ ਰਹਤ ਬ੍ਰਿਛ
ਫੂਕਿ ਫੂਕਿ ਪਾਵ ਭੂਮਿ ਸ੍ਰਾਵਗ ਧਰਤ ਹੈ।
ਪਾਹਨ ਅਨੇਕ ਜੁਗ ਏਕ ਠਉਰ ਬਾਸੁ ਕਰੈ
ਕਾਗ ਅਉਰ ਚੀਲ ਦੇਸਿ ਦੇਸਿ ਬਿਚਰਤ ਹੈ।
ਗਿਆਨ ਕੇ ਬਿਹੀਨ ਮਹਾ ਦਾਨ ਮੈ ਨ ਹੂਜੈ ਲੀਨ
ਭਾਵਨਾ ਬਿਹੀਨ ਦੀਨ ਕੈਸੇ ਕੈ ਤਰਤ ਹੈ। ੧੧। ੮੧।

ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ
ਕਹੂੰ ਸਨਿਆਸਿ ਭੇਸ ਬਨ ਕੈ ਦਿਖਾਵਈ।
ਕਹੂੰ ਪਉਨਹਾਰੀ ਕਹੂੰ ਬੈਠੇ ਲਾਇ ਤਾਰੀ
ਕਹੂੰ ਲੋਭ ਕੀ ਖੁਮਾਰੀ ਸੌ ਅਨੇਕ ਗੁਨ ਗਾਵਈ।
ਕਹੂੰ ਬ੍ਰਹਮਚਾਰੀ ਕਹੂੰ ਹਾਥ ਪੈ ਲਗਾਵੇ ਬਾਰੀ
ਕਹੂੰ ਡੰਡਧਾਰੀ ਹੁਇ ਕੈ ਲੋਗਨ ਭ੍ਰਮਾਵਈ।
ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੋ
ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ। ੧੨। ੮੨।

੧. 'ਨਿਹਰਾਯੋ'



ਉਸ ਨੂੰ ਈਸ਼ਵਰ ('ਅਥਿਤੀਸ') ਅਗੇ ਕੀਤਾ ਅਸ਼ਟਾਂਗ ਡੰਡੌਤ ਨਹੀਂ ਕਿਹਾ ਜਾ ਸਕਦਾ। ਕੀ ਹੋਇਆ (ਜੇ ਕੋਈ ਜੋਗੀ) ਰੋਗੀ ਵਾਂਗ ਉਪਰ ਵਲ ਮੂੰਹ ਕਰ ਕੇ ਪਿਆ ਰਹੇ, (ਕੀ ਹੋਇਆ ਜੇ ਕੋਈ ਜੋਗੀ ਸਿਰ ਮੁਨਾਈ ਫਿਰਦਾ ਰਹੇ ਜਦੋਂ ਤਕ) ਮਨ ਨੂੰ ਮੁੰਨ ਕੇ (ਸਵੱਛ ਕਰ ਕੇ) ਪਰਮਾਤਮਾ ਦੇ ਦਰਸ਼ਨ (ਧਿਆਨ) ਨਹੀਂ ਕਰਦਾ। (ਜੋ) ਕਾਮਨਾਵਾਂ ਦੇ ਅਧੀਨ, ਛਲ-ਕਪਟ ਵਿਚ ਪ੍ਰਬੀਨ ਅਤੇ ਇਕ (ਪਰਮਾਤਮਾ) ਦੀ ਭਾਵਨਾ ਤੋਂ ਸਖਣੇ ਹਨ, ਉਹ ਪਰਮਾਤਮਾ ਨੂੰ ਕਿਵੇਂ ਪ੍ਰਾਪਤ ਕਰ ਸਕਦੇ ਹਨ।੭੯।

(ਜੇ ਸਿਰ ਦੇ ਪਟਕਿਆਂ ਪਰਮਾਤਮਾ ਮਿਲਦਾ ਹੋਵੇ, ਤਾਂ) ਜਿਸ ਦੇ ਕੰਨ ਵਿਚ ਕੰਨ-ਖਜੂਰਾ ਵੜ ਗਿਆ ਹੋਵੇ ਉਹ ਵੀ ਸਿਰ ਪਟਕਦਾ ਹੈ (ਅਤੇ ਜੇ ਪਰਮਾਤਮਾ ਸਿਰ ਨੂੰ ਪਿਟਣ ਨਾਲ ਮਿਲਦਾ ਹੋਵੇ ਤਾਂ) ਮਿਤਰ ਅਤੇ ਪੁੱਤਰ ਦੇ ਮਰਨ ਦੇ ਸੋਗ ਵਿਚ ਵੀ ਸਿਰ ਪਿਟਿਆ ਜਾਂਦਾ ਹੈ। (ਜੇ ਪਰਮਾਤਮਾ ਬਨ ਵਿਚ ਵਿਚਰਨ ਅਤੇ ਫਲ-ਫੁਲ ਖਾਣ ਨਾਲ ਮਿਲਦਾ ਹੋਵੇ ਤਾਂ) ਅੱਕ ਨੂੰ ਖਾਣ ਵਾਲੇ, ਫਲ-ਫੁਲ ਨੂੰ ਭੱਛਣ ਵਾਲੇ, ਅਤੇ ਸਦਾ ਬਨ ਵਿਚ ਫਿਰਨ ਵਾਲੇ ਬਕਰੇ (ਬੋਕ) ਵਰਗਾ ਕੋਈ ਹੋਰ ਦੂਜਾ ਨਹੀਂ ਹੈ। ਕੀ ਹੋਇਆ ਜੇ ਭੇਡ ਸਦਾ ਆਪਣਾ ਸਿਰ ਬ੍ਰਿਛਾਂ ਨਾਲ ਰਗੜਦੀ ਫਿਰਦੀ ਹੈ (ਪਰ ਮੱਥਾ ਰਗੜਨ ਨਾਲ ਪ੍ਰਭੂ ਨਹੀਂ ਮਿਲਦਾ) ਅਤੇ ਜੇ ਮਿੱਟੀ ਦੇ ਖਾਧਿਆਂ (ਪਰਮਾਤਮਾ ਮਿਲਦਾ ਹੁੰਦਾ ਤਾਂ) ਮਿੱਟੀ ਨੂੰ ਖਾਣ ਵਾਲੀ ਜੋਕ ਨੂੰ ਪੁਛ ਵੇਖੋ। ਜੋ ਵਿਅਕਤੀ ਕਾਮਨਾਵਾਂ ਦੇ ਅਧੀਨ ਹੈ ਅਤੇ ਕਾਮ-ਕ੍ਰੋਧ ਵਿਚ ਪ੍ਰਬੀਨ ਹੈ, (ਪਰ) ਇਕ ਭਾਵਨਾ ਤੋਂ ਵਾਂਝਿਆ ਹੈ ਤਾਂ ਉਹ ਬ੍ਰਹਮਲੋਕ ('ਪਰਲੋਕ') ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ।੮੦।

(ਜੇ ਨੱਚਣ ਅਤੇ ਸ਼ੋਰ ਪਾਉਣ ਨਾਲ ਪਰਮਾਤਮਾ ਮਿਲਦਾ ਹੋਵੇ ਤਾਂ) ਮੋਰ ਨਚਿਆ ਕਰਦਾ ਹੈ ਅਤੇ ਡੱਡੂ ਰੌਲਾ ਪਾਉਂਦੇ ਹਨ ਅਤੇ ਬਦਲ ਸਦਾ ਗਜਿਆ ਕਰਦੇ ਹਨ। (ਜੇ ਇਕ ਪੈਰ ਉਤੇ ਖੜੋਤਿਆਂ ਪਰਮਾਤਮਾ ਮਿਲਦਾ ਹੋਵੇ ਤਾਂ) ਬਨ ਵਿਚ ਬ੍ਰਿਛ ਸਦਾ ਇਕ ਪੈਰ ਦੇ ਭਾਰ ਤੇ ਖੜੇ ਰਹਿੰਦੇ ਹਨ (ਅਤੇ ਜੇ ਜੀਵਾਂ ਨੂੰ ਦੁਖ ਨ ਦਿੱਤਿਆਂ ਪ੍ਰਭੂ ਮਿਲਦਾ ਹੋਵੇ ਤਾਂ) ਸ੍ਰੇਵੜੇ ਧਰਤੀ ਉਤੇ ਹੂੰਝ ਹੂੰਝ (ਫੂਕ ਫੂਕ ਕੇ) ਪੈਰ ਧਰਦੇ ਹਨ। (ਜੇ ਇਕ ਸਥਾਨ ਉਤੇ ਟਿਕੇ ਰਹਿਣ ਨਾਲ ਪ੍ਰਭੂ ਮਿਲਦਾ ਹੋਵੇ ਤਾਂ) ਪੱਥਰ ਅਨੇਕ ਯੁਗਾਂ ਤਕ ਇਕ ਥਾਂ ਉਤੇ ਵਾਸ ਕਰਦੇ ਹਨ ਅਤੇ (ਜੇ ਘੁੰਮਣ ਫਿਰਨ ਨਾਲ ਪ੍ਰਭੂ ਮਿਲਦਾ ਹੋਵੇ ਤਾਂ) ਕਾਂ ਅਤੇ ਇੱਲਾਂ (ਸਦਾ) ਦੇਸ-ਦੇਸਾਂਤਰਾਂ ਵਿਚ ਵਿਚਰਦੇ ਰਹਿੰਦੇ ਹਨ। (ਜਿਵੇਂ) ਬ੍ਰਹਮ ਗਿਆਨ ਤੋਂ ਰਹਿਤ ਵਿਅਕਤੀ ਮਹਾਦਾਨੀ (ਪਰਮਾਤਮਾ) ਵਿਚ ਲੀਨ ਨਹੀਂ ਹੋ ਸਕਦਾ, ਉਸੇ ਤਰ੍ਹਾਂ ਪ੍ਰੇਮ ਅਤੇ ਸ਼ਰਧਾ ਤੋਂ ਸਖਣੇ ਵਿਅਕਤੀ (ਸੰਸਾਰ ਸਾਗਰ ਨੂੰ) ਕਿਵੇਂ ਤਰ ਸਕਦੇ ਹਨ।੮੧।

ਜਿਵੇਂ ਇਕ ਬਹੁਰੂਪੀਆ ਕਦੇ ਜੋਗੀ ਅਤੇ ਕਦੇ ਬੈਰਾਗੀ ਬਣਦਾ ਹੈ ਅਤੇ ਕਦੇ ਸੰਨਿਆਸੀ ਭੇਸ ਧਾਰਨ ਕਰ ਕੇ ਵਿਖਾਉਂਦਾ ਹੈ। ਕਦੇ ਪੌਣ-ਆਹਾਰੀ ਅਤੇ ਕਦੇ ਸਮਾਧੀ ('ਤਾਰੀ'-ਤਾੜੀ) ਲਗਾ ਕੇ ਬੈਠਦਾ ਹੈ ਅਤੇ ਕਦੇ ਲੋਭ ਦੀ ਖੁਮਾਰੀ ਕਾਰਨ ਅਨੇਕ ਗੁਣ ਗਾਉਂਦਾ ਹੈ। ਕਦੇ ਬ੍ਰਹਮਚਾਰੀ ਹੁੰਦਾ ਹੈ, ਕਦੇ ਹੱਥ ਉਤੇ ਖੇਤੀ ਜੰਮਾ ਕੇ ਵਿਖਾਉਂਦਾ ਹੈ ਅਤੇ ਕਦੇ ਦੰਡਧਾਰੀ ਬਣ ਕੇ ਲੋਕਾਂ ਨੂੰ ਭਰਮਾਉਂਦਾ ਹੈ। (ਜੋ) ਕਾਮਨਾਵਾਂ ਦੇ ਵਸ ਹੋ ਕੇ ਨਚਦਾ ਹੈ, (ਭਲਾ) ਗਿਆਨ ਤੋਂ ਬਿਨਾ ਕੇਵਲ ਨੱਚਣ ਨਾਲ ਕਿਵੇਂ ਬ੍ਰਹਮ-ਲੋਕ ਦੀ ਪ੍ਰਾਪਤੀ ਹੋ ਸਕਦੀ ਹੈ।੮੨।

ਪੰਚ ਬਾਰ ਗੀਦਰ ਪੁਕਾਰੇ ਪਰੇ ਸੀਤ ਕਾਲ
ਕੁੰਚਰ ਅਉ ਗਦਹਾ ਅਨੇਕਦਾ ਪ੍ਰਕਾਰ ਹੀ।
ਕਹਾ ਭਯੋ ਜੋ ਪੈ ਕਲਵਤ੍ਰ ਲੀਓ ਕਾਸੀ ਬੀਚ
ਚੀਰਿ ਚੀਰਿ ਚੋਰਟਾ ਕੁਠਾਰਨ ਸੋ ਮਾਰਹੀ।
ਕਹਾ ਭਇਓ ਫਾਸੀ ਡਾਰਿ ਬੂਡਿਓ ਜੜ ਗੰਗਧਾਰਿ
ਡਾਰਿ ਡਾਰਿ ਫਾਸਿ ਠਗ ਮਾਰਿ ਮਾਰਿ ਡਾਰਹੀ।
ਡੂਬੇ ਨਰਕ ਧਾਰਿ ਮੂੜ ਗਿਆਨ ਕੇ ਬਿਨਾ ਬਿਚਾਰ
ਭਾਵਨਾ ਬਿਹੀਨ ਕੈਸੇ ਗਿਆਨ ਕੋ ਬਿਚਾਰਹੀ। ੧੩। ੯੩।

ਤਾਪ ਕੇ ਸਹੇ ਤੇ ਜੋ ਪੈ ਪਾਈਐ ਅਤਾਪ ਨਾਥ
ਤਾਪਨਾ ਅਨੇਕ ਤਨ ਘਾਇਲ ਸਹਤ ਹੈ।
ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ
ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈ।
ਨਭ ਕੇ ਉਡੇ ਤੇ ਜੋ ਪੈ ਨਾਰਾਇਣ ਪਾਈਯਤ
ਅਨਲ ਅਕਾਸ ਪੰਛੀ ਡੋਲਬੋ ਕਰਤ ਹੈ।
ਆਗ ਮੈ ਜਰੇ ਤੇ ਗਤਿ ਰਾਂਡ ਕੀ ਪਰਤ ਕਰਿ
ਪਤਾਲ ਕੇ ਬਾਸੀ ਕਿਉ ਭੁਜੰਗ ਨ ਤਰਤ ਹੈ। ੧੪। ੯੪।

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ।
ਹਿੰਦੂ ਤੁਰਕ ਕੋਊ ਰਾਫਿਜੀ ਇਮਾਮ ਸਾਫੀ
ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ।
ਕਰਤਾ ਕਰੀਮ ਸੋਈ ਰਾਜਿਕ ਰਹੀਮ ਓਈ
ਦੂਸਰੋ ਨ ਭੇਦ ਕੋਈ ਭੂਲਿ ਭ੍ਰਮ ਮਾਨਬੋ।
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ। ੧੫। ੯੫।

ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ।
ਦੇਵਤਾ ਅਦੇਵ ਜਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ
ਖਾਕ ਬਾਦ ਆਤਿਸ ਔ ਆਬ ਕੋ ਰਲਾਉ ਹੈ।
ਅਲਹ ਅਭੇਖ ਸੋਈ ਪੁਰਾਨ ਅਉ ਕੁਰਾਨ ਓਈ
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ। ੧੬। ੯੬।



(ਜਿਵੇਂ) ਸਰਦੀ ਦੀ ਰੁਤ ਵਿਚ ਗਿਦੜ ਪੰਜ ਵੇਲੇ ਹੁਆਂ ਹੁਆਂ ਕਰਦਾ ਹੈ ਅਤੇ ਹਾਥੀ ਤੇ ਖੋਤਾ ਅਨੇਕਾਂ ਵਾਰ ਚਿੰਘਾੜਦੇ ਅਤੇ ਹੀਂਗਦੇ ਹਨ (ਪਰ ਉਨ੍ਹਾਂ ਨੂੰ ਕੁਝ ਵੀ ਹਾਸਲ ਨਹੀਂ ਹੁੰਦਾ)। ਕੀ ਹੋਇਆ ਜੇ ਕਰ ਕਾਸ਼ੀ (ਬਨਾਰਸ) ਵਿਚ ਕਲਵਤ੍ਰ (ਨਾਲ ਸ਼ਰੀਰ ਚਿਰਵਾ) ਲਿਆ (ਕਿਉਂਕਿ ਕਈ ਵਾਰ) ਚੋਰ ਨੂੰ ਵੀ ਕੁਹਾੜੀਆਂ ਨਾਲ ਚੀਰ ਚੀਰ ਕੇ ਮਾਰ ਦਿੱਤਾ ਜਾਂਦਾ ਹੈ। ਕੀ ਹੋਇਆ (ਜੇ ਕੋਈ) ਮੂਰਖ (ਆਪਣੇ ਗਲ ਵਿਚ) ਫਾਹੀ ਪਾ ਕੇ ਗੰਗਾ ਦੀ ਧਾਰਾ ਵਿਚ ਰੁੜ ਗਿਆ ਹੈ (ਕਿਉਂਕਿ ਕਈ ਵਾਰ) ਠਗ ਲੋਗ (ਰਾਹੀਆਂ ਨੇ ਗਲੇ ਵਿਚ) ਫਾਹੀ ਪਾ ਕੇ ਮਾਰ ਦਿੰਦੇ ਹਨ। ਗਿਆਨ ਨੂੰ ਬਿਨਾ ਵਿਚਾਰੇ (ਕਈ) ਮੂਰਖ ਵਿਅਕਤੀ ਨਰਕ ਦੀ ਧਾਰਾ ਵਿਚ ਡੁਬ ਜਾਂਦੇ ਹਨ (ਕਿਉਂਕਿ) ਭਾਵਨਾ ਤੋਂ ਬਿਨਾ ਗਿਆਨ ਨੂੰ (ਕਿਵੇਂ) ਵਿਚਾਰਿਆ ਜਾ ਸਕਦਾ ਹੈ।੯੩।

ਜੇ ਕਰ ਸ਼ਰੀਰਕ ਦੁਖ (ਤਾਪ) ਸਹਾਰਨ ਨਾਲ ਦੁਖਾਂ ਤੋਂ ਉੱਚੇ ਸੁਆਮੀ ਨਾਲ ਮੇਲ ਹੋ ਸਕਦਾ ਹੋਵੇ, ਤਾਂ ਘਾਇਲ ਵਿਅਕਤੀ ਅਨੇਕ ਪ੍ਰਕਾਰ ਦੇ ਦੁਖ (ਤਾਪ) ਸ਼ਰੀਰ ਉਤੇ ਸਹਿਨ ਕਰਦਾ ਹੈ। ਜੇ ਜਪੁ ਕੀਤਿਆਂ ਜਪ-ਅਤੀਤ ਪਰਮਾਤਮਾ ਨੂੰ ਪਾਇਆ ਜਾ ਸਕਦਾ ਹੋਵੇ ਤਾਂ ਪੂਦਨਾ (ਇਕ ਵਿਸ਼ੇਸ਼ ਪੰਛੀ) ਸਦਾ 'ਤੁਹੀ-ਤੁਹੀ' ਉਚਾਰਦਾ ਰਹਿੰਦਾ ਹੈ। ਆਕਾਸ਼ ਵਿਚ ਉਡਣ ਨਾਲ ਜੇ ਨਾਰਾਇਣ ਪ੍ਰਾਪਤ ਹੋ ਸਕਦਾ ਹੋਵੇ ਤਾਂ ਅਨਲ ਪੰਛੀ (ਸਦਾ) ਆਕਾਸ਼ ਵਿਚ ਹੀ ਉਡਾਰੀਆਂ ਲਗਾਉਂਦਾ ਰਹਿੰਦਾ ਹੈ। ਜੇ ਅੱਗ ਵਿਚ ਸੜਨ ਨਾਲ ਮੁਕਤੀ ਮਿਲਦੀ ਹੁੰਦੀ (ਤਾਂ) ਅੱਗ ਵਿਚ ਵਿਧਵਾ ਨੂੰ ਪਤੀ ਨਾਲ ਸਤੀ ਹੋਣ ਤੇ ਮੁਕਤੀ ਮਿਲਣੀ ਚਾਹੀਦੀ ਹੈ (ਅਤੇ ਜੇ ਗੁਫਾ ਵਿਚ ਰਹਿਣ ਨਾਲ ਮੁਕਤੀ ਮਿਲਦੀ ਹੋਵੇ ਤਾਂ) ਪਾਤਾਲ ਵਿਚ ਨਿਵਾਸ ਕਰਨ ਵਾਲੇ ਸੱਪ ਕਿਉਂ ਮੁਕਤ ਨਹੀਂ ਹੁੰਦੇ।੯੪।

ਕੋਈ (ਰਾਮਾਨੰਦੀ) ਬੈਰਾਗੀ ਬਣਿਆ ਹੋਇਆ ਹੈ, ਕੋਈ ਸੰਨਿਆਸੀ ਅਤੇ ਕੋਈ ਜੋਗੀ ਬਣ ਗਿਆ ਹੈ, ਕੋਈ ਬ੍ਰਹਮਚਾਰੀ ਅਤੇ ਕੋਈ ਜਤੀ ਦਿਸਦਾ ਹੈ। ਕੋਈ ਹਿੰਦੂ ਹੈ, ਕੋਈ ਤੁਰਕ, ਕੋਈ ਸ਼ੀਆ ('ਰਾਫ਼ਜੀ') ਹੈ ਅਤੇ ਕੋਈ ਸੁੰਨੀ ('ਇਮਾਮਸਾਫੀ'), (ਪਰ) ਸਾਰੇ ਮਨੁੱਖ ਦੀ ਪੈਦਾਇਸ਼ ਅਥਵਾ ਜਾਤਿ ਹਨ (ਇਸ ਲਈ ਇਨ੍ਹਾਂ ਸਾਰਿਆਂ ਨੂੰ) ਇਕੋ ਜਿਹਾ ਸਮਝਣਾ ਚਾਹੀਦਾ ਹੈ। (ਸਭ ਦਾ) ਕਰਤਾ ਉਹੀ ਕ੍ਰਿਪਾਲੂ ਹੈ ਅਤੇ ਰੋਜ਼ੀ ਦੇਣ ਵਾਲਾ ਦਿਆਲੂ ਵੀ ਉਹੀ ਹੈ। (ਇਨ੍ਹਾਂ ਵਿਚ) ਹੋਰ ਕੋਈ ਅੰਤਰ ਸਮਝਣ ਦੇ ਭਰਮ ਵਿਚ ਨਹੀਂ ਪੈਣਾ ਚਾਹੀਦਾ। ਇਕੋ ਦੀ ਹੀ ਸੇਵਾ (ਕਰੋ) (ਕਿਉਂਕਿ) ਸਭ ਦਾ (ਉਹ) ਗੁਰੂ ਇਕੋ ਹੀ ਹੈ, ਸਾਰੇ ਇਕੋ ਦਾ ਸਰੂਪ ਹਨ, (ਸਾਰਿਆਂ ਵਿਚ) ਇਕੋ ਜੋਤਿ ਸਮਝਣੀ ਚਾਹੀਦੀ ਹੈ।੯੫।

ਮੰਦਿਰ ਅਤੇ ਮਸਜਿਦ ਉਹੀ ਹੈ ਅਤੇ ਪੂਜਾ ਅਤੇ ਨਮਾਜ਼ ਵੀ ਉਹੀ ਹੈ, ਮਨੁੱਖ ਸਾਰੇ ਇਕ ਹਨ, ਪਰ ਅਨੇਕਤਾ ਦਾ ਭੁਲੇਖਾ ਪੈਂਦਾ ਹੈ। ਦੇਵਤੇ, ਦੈਂਤ, ਯਕਸ਼, ਗੰਧਰਬ, ਮੁਸਲਮਾਨ ਅਤੇ ਹਿੰਦੂ (ਜੋ ਭਿੰਨ ਭਿੰਨ ਪ੍ਰਤੀਤ ਹੁੰਦੇ ਹਨ, ਇਸ ਦਾ ਕਾਰਨ ਅਸਲ ਵਿਚ) ਵਖਰੇ ਵਖਰੇ ਦੇਸਾਂ ਦੇ ਪਹਿਰਾਵੇ ਦਾ ਪ੍ਰਭਾਵ ਹੈ। (ਸਭ ਦੀਆਂ) ਅੱਖਾਂ ਇਕੋ ਜਿਹੀਆਂ ਹਨ, ਕੰਨ ਇਕੋ ਜਿਹੇ ਹਨ, ਸ਼ਰੀਰ ਇਕੋ ਜਿਹੇ ਹਨ ਅਤੇ ਬੋਲਣ ਸ਼ਕਤੀ ਇਕ ਸਮਾਨ ਹੈ (ਕਿਉਂਕਿ ਸਾਰਿਆਂ ਦੀ ਰਚਨਾ) ਮਿੱਟੀ, ਪੌਣ (ਬਾਦ), ਅਗਨੀ ਅਤੇ ਜਲ ਦੇ ਮੇਲ ਨਾਲ ਹੋਈ ਹੈ। ਅੱਲਾਹ (ਇਸਲਾਮੀ ਪਰਮ ਸੱਤਾ) ਅਤੇ ਅਭੇਖ (ਹਿੰਦੂ ਪਰਮ ਸੱਤਾ) ਉਹੀ ਹੈ, ਕੁਰਾਨ ਅਤੇ ਪੁਰਾਣ ਵੀ ਉਹੀ ਹੈ (ਕਿਉਂਕਿ) ਇਹ ਸਾਰੇ ਇਕ ਦਾ ਹੀ ਸਰੂਪ ਹਨ ਅਤੇ ਸਾਰਿਆਂ ਦੀ ਬਨਾਵਟ ਇਕ-ਸਮਾਨ ਹੈ।੯੬।

ਜੈਸੇ ਏਕ ਆਗ ਤੇ ਕਨੂਕਾ ਕੋਟਿ ਆਗਿ ਉਠੈ
ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ।
ਜੈਸੇ ਏਕ ਧੂਰਿ ਤੇ ਅਨੇਕ ਧੂਰਿ ਪੂਰਤ ਹੈ
ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ।
ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈ
ਪਾਨਿ ਕੇ ਤਰੰਗ ਸਬੈ ਪਾਨਿ ਹੀ ਕਹਾਹਿੰਗੇ।
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ
ਤਾਹੀ ਤੇ ਉਪਜਿ ਸਬੈ ਤਾਹੀ ਮੈ ਸਮਾਹਿੰਗੇ। ੧੭। ੮੭।

ਕੇਤੇ ਕਛ ਮਛ ਕੇਤੇ ਉਨ ਕਉ ਕਰਤ ਭਛ
ਕੇਤੇ ਅਛ ਬਛ ਹੁਇ ਸਪਛ ਉਡ ਜਾਹਿੰਗੇ।
ਕੇਤੇ ਨਭ ਬੀਚ ਅਛ ਪਛ ਕਉ ਕਰੈਂਗੇ ਭਛ
ਕੇਤਕ ਪ੍ਰਤਛ ਹੁਇ ਪਚਾਇ ਖਾਇ ਜਾਹਿੰਗੇ।
ਜਲ ਕਹਾ ਥਲ ਕਹਾ ਗਗਨ ਕੇ ਗਉਨ ਕਹਾ
ਕਾਲ ਕੇ ਬਨਾਏ ਸਬੈ ਕਾਲ ਹੀ ਚਬਾਹਿੰਗੇ।
ਤੇਜ ਜਿਉ ਅਤੇਜ ਮੈ ਅਤੇਜ ਜੈਸੇ ਤੇਜ ਲੀਨ
ਤਾਹੀ ਤੇ ਉਪਜਿ ਸਬੈ ਤਾਹੀ ਮੈ ਸਮਾਹਿੰਗੇ। ੧੮। ੮੮।

ਕੂਕਤ ਫਿਰਤ ਕੇਤੇ ਰੋਵਤ ਮਰਤ ਕੇਤੇ
ਜਲ ਮੈ ਡੁਬਤ ਕੇਤੇ ਆਗ ਮੈ ਜਰਤ ਹੈ।
ਕੇਤੇ ਗੰਗਬਾਸੀ ਕੇਤੇ ਮਦੀਨਾ ਮਕਾ ਨਿਵਾਸੀ
ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈ।
ਕਰਵਤ ਸਹਤ ਕੇਤੇ ਭੂਮਿ ਮੈ ਗਡਤ ਕੇਤੇ
ਸੂਆ ਪੈ ਚੜਤ[1] ਕੇਤੇ ਦੁਖ ਕਉ ਭਰਤ ਹੈ।
ਗੈਨ ਮੈ ਉਡਤ ਕੇਤੇ ਜਲ ਮੈ ਰਹਤ ਕੇਤੇ
ਗਿਆਨ ਕੇ ਬਿਹੀਨ ਜਕਿ ਜਾਰੇ ਈ ਮਰਤ ਹੈ। ੧੯। ੮੯।

ਸੋਧਿ ਹਾਰੇ ਦੇਵਤਾ ਬਿਰੋਧ ਹਾਰੇ ਦਾਨੋ ਬਡੇ
ਬੋਧਿ ਹਾਰੇ ਬੋਧਕ ਪ੍ਰਬੋਧਿ ਹਾਰੇ ਜਾਪਸੀ।
ਘਸਿ ਹਾਰੇ ਚੰਦਨ ਲਗਾਇ ਹਾਰੇ ਚੋਆ ਚਾਰ
ਪੂਜ ਹਾਰੇ ਪਾਹਨ ਚਢਾਇ ਹਾਰੇ ਲਾਪਸੀ।
ਗਾਹਿ ਹਾਰੇ ਗੋਰਨ ਮਨਾਇ ਹਾਰੇ ਮੜੀ ਮਟ
ਲੀਪ ਹਾਰੇ ਭੀਤਨ ਲਗਾਇ ਹਾਰੇ ਛਾਪਸੀ।
ਗਾਇ ਹਾਰੇ ਗੰਧ੍ਰਬ ਬਜਾਇ ਹਾਰੇ ਕਿੰਨਰ ਸਭ
ਪਚਿ ਹਾਰੇ ਪੰਡਿਤ ਤਪੰਤਿ ਹਾਰੇ ਤਾਪਸੀ। ੨੦। ੯੦।

*ਤ੍ਵਪ੍ਰਸਾਦਿ। ਭੁਜੰਗ ਪ੍ਰਯਾਤ[2] ਛੰਦ*

ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ। ਨ ਮੋਹੰ ਨ ਕ੍ਰੋਹੰ ਨ ਦ੍ਰੋਹੰ ਨ ਦ੍ਵੈਖੰ।
ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ। ਨ ਮਿਤ੍ਰੰ ਨ ਸਤ੍ਰੰ ਨ ਪਿਤ੍ਰ ਨ ਮਾਤੰ। ੧। ੯੧।

੧. 'ਚਢਤ' ੨. 'ਪ੍ਰਜਾਤ'



ਜਿਵੇਂ ਅੱਗ ਤੋਂ ਕਰੋੜਾਂ ਚਿਣਗਾਂ ('ਕਨੂਕਾ') ਪੈਦਾ ਹੁੰਦੀਆਂ ਹਨ ਅਤੇ ਵੱਖਰੀ ਵੱਖਰੀ ਹੋਂਦ ਦਰਸਾ ਕੇ ਫਿਰ ਅੱਗ ਵਿਚ ਹੀ ਮਿਲ ਜਾਂਦੀਆਂ ਹਨ; ਜਿਵੇਂ ਧੂੜ ਵਿਚੋਂ ਅਨੇਕ ਜ਼ੱਰੇ ਪੈਦਾ ਹੁੰਦੇ ਹਨ ਅਤੇ ਧੂੜ ਦੇ ਉਹ ਜ਼ੱਰੇ ਫਿਰ ਧੂੜ ਵਿਚ ਹੀ ਸਮਾ ਜਾਂਦੇ ਹਨ; ਜਿਵੇਂ ਇਕ ਸਮੁੰਦਰ ਤੋਂ ਕਰੋੜਾਂ ਤਰੰਗਾਂ ਪੈਦਾ ਹੁੰਦੀਆਂ ਹਨ, ਪਰ ਪਾਣੀ ਦੀਆਂ ਸਾਰੀਆਂ ਲਹਿਰਾਂ ਪਾਣੀ ਹੀ ਅਖਵਾਉਂਦੀਆਂ ਹਨ; ਤਿਵੇਂ ਉਸ ਵਿਰਾਟ ਪਰਮਾਤਮਾ ਤੋਂ ਸੂਖਮ ਅਤੇ ਸਥੂਲ (ਜੜ-ਚੇਤਨ) ਪੈਦਾ ਹੋ ਕੇ, ਉਸ ਤੋਂ ਉਪਜ ਕੇ ਫਿਰ ਉਸੇ ਵਿਚ ਸਮਾ ਜਾਂਦੇ ਹਨ।੮੭।

ਕਿਤਨੇ ਹੀ ਕੱਛੂ ਅਤੇ ਮੱਛ ਹਨ, ਕਿਤਨੇ ਹੀ ਉਨ੍ਹਾਂ ਨੂੰ ਖਾਣ ਵਾਲੇ ਹਨ, ਕਿਤਨੇ ਹੀ ਗਰੁੜ, ਅਨਲ ਆਦਿ ਪੰਛੀ, ਖੰਭਾਂ ਵਾਲੇ ਹੋ ਕੇ ਉਡ ਜਾਣਗੇ। ਕਿਤਨੇ ਹੀ ਆਕਾਸ਼ ਵਿਚ ਗਰੁੜ, ਅਨਲ ਆਦਿ ਪੰਛੀਆਂ ਦਾ ਭੱਛਣ ਕਰਨਗੇ ਅਤੇ ਕਿਨੇ ਹੀ ਪ੍ਰਗਟ ਹੋ ਕੇ (ਉਨ੍ਹਾਂ ਨੂੰ) ਖਾ ਕੇ ਪਚਾ ਜਾਣਗੇ। ਕੀ ਜਲ (ਵਾਸੀ), ਕੀ ਥਲ ਵਾਸੀ ਅਤੇ ਕੀ ਆਕਾਸ਼ ਵਿਚ ਵਿਚਰਨ ਵਾਲੇ ਸਭ ਕਾਲ ਦੇ ਬਣਾਏ ਹੋਏ ਹਨ ਅਤੇ ਕਾਲ ਦੁਆਰਾ ਹੀ ਨਸ਼ਟ ਕੀਤੇ ਜਾਣਗੇ। ਜਿਵੇਂ ਪ੍ਰਕਾਸ਼ ਅੰਧਕਾਰ ਵਿਚ ਅਤੇ ਅੰਧਕਾਰ ਪ੍ਰਕਾਸ਼ ਵਿਚ ਲੀਨ ਹੈ, ਉਸੇ ਤਰ੍ਹਾਂ ਉਸ ਤੋਂ ਪੈਦਾ ਹੋ ਕੇ ਸਭ ਉਸੇ (ਪਰਮ ਸੱਤਾ) ਵਿਚ ਸਮਾ ਜਾਣਗੇ।੮੮।

ਕਿਤਨੇ ਹੀ ਕੂਕਦੇ ਫਿਰਦੇ ਹਨ, ਕਿਤਨੇ ਹੀ ਰੋਂਦੇ ਮਰ ਜਾਂਦੇ ਹਨ, ਕਿਤਨੇ ਹੀ ਜਲ ਵਿਚ ਡੁਬਦੇ ਹਨ ਅਤੇ ਕਿਤਨੇ ਹੀ ਅੱਗ ਵਿਚ ਸੜ ਜਾਂਦੇ ਹਨ, ਕਿਤਨੇ ਹੀ ਗੰਗਾ-ਵਾਸੀ ਹਨ ਅਤੇ ਕਿਤਨੇ ਹੀ ਮੱਕੇ-ਮਦੀਨੇ ਦੇ ਨਿਵਾਸੀ ਹਨ ਅਤੇ ਕਿਤਨੇ ਹੀ ਉਦਾਸੀਨ ਹੋ ਕੇ ਭੌਂਦੇ ਫਿਰਦੇ ਹਨ, ਕਿਤਨੇ ਹੀ (ਕਾਸ਼ੀ ਵਿਚ) ਆਰੇ (ਦੀ ਧਾਰ) ਸਹਿੰਦੇ ਹਨ ਅਤੇ ਕਿਤਨੇ ਹੀ ਧਰਤੀ ਵਿਚ (ਆਪਣੇ ਆਪ ਨੂੰ) ਗਡਵਾ ਲੈਂਦੇ ਹਨ ਅਤੇ ਕਿਤਨੇ ਹੀ ਸੂਲਾਂ ਦੀ ਸੇਜ (ਸੂਆ) ਉਤੇ ਚੜ੍ਹ ਕੇ ਦੁਖ ਨੂੰ ਸਹਿਨ ਕਰਦੇ ਹਨ, ਕਿਤਨੇ ਹੀ ਆਕਾਸ਼ ਵਿਚ (ਰਿੱਧੀਆਂ ਸਿੱਧੀਆਂ ਦੀ ਸ਼ਕਤੀ ਨਾਲ) ਉਡਦੇ ਹਨ ਅਤੇ ਕਿਤਨੇ ਹੀ ਜਲ ਵਿਚ ਰਹਿੰਦੇ ਹਨ, ਕਿਤਨੇ ਹੀ ਗਿਆਨ ਤੋਂ ਸਖਣੇ ਲੋਕ ਮਚਦੀ (ਜਕ) ਅਗਨੀ ਵਿਚ ਸੜ ਮਰਦੇ ਹਨ।੮੯।

(ਉਸ ਪਰਮਾਤਮਾ ਨੂੰ ਪ੍ਰਾਪਤ ਕਰਨ ਲਈ) ਦੇਵਤੇ ਖੋਜ ਕਰ ਕਰ ਕੇ ਹਾਰ ਗਏ, ਵਿਰੋਧੀ ਭਾਵ ਨੂੰ ਪਸਾਰਨ ਵਾਲੇ ਵੱਡੇ ਵੱਡੇ ਦੈਂਤ ਹਾਰ ਗਏ, ਬੁੱਧੀਮਾਨ ਬੁੱਧੀ ਦੀਆਂ ਅਟਕਲਾਂ ਲਗਾ ਲਗਾ ਕੇ ਹਾਰ ਗਏ ਅਤੇ ਜਪ ਕਰਨ ਵਾਲੇ ਸੂਝਵਾਨ ਵੀ ਹਾਰ ਗਏ, ਚੰਦਨ ਘਿਸਾਣ ਵਾਲੇ (ਪੁਜਾਰੀ) ਹਾਰ ਗਏ, ਉਤਮ ਸੁਗੰਧਿਤ ਪਦਾਰਥ ਲਗਾਉਣ ਵਾਲੇ ਹਾਰ ਗਏ, ਮੂਰਤੀਆਂ ('ਪਾਹਨ') ਨੂੰ ਪੂਜਣ ਵਾਲੇ ਹਾਰ ਗਏ, ਅਤੇ ਮਿੱਠੀ ਲੇਟੀ (ਦਾ ਪ੍ਰਸਾਦ) ਚੜ੍ਹਾਉਣ ਵਾਲੇ ਵੀ ਹਾਰ ਗਏ, ਕਬਰਾਂ ਵਿਚ ਫਿਰ ਫਿਰ ਕੇ ਥਕ ਗਏ, ਮੜ੍ਹੀਆਂ ਅਤੇ ਮਠਾਂ ਨੂੰ ਮਨਾਉਣ ਵਾਲੇ ਵੀ ਹਾਰ ਗਏ, ਕੰਧਾਂ (ਵਿਚ ਲਗੀਆਂ ਹਨੂਮਾਨ ਆਦਿ ਦੀਆਂ ਮੂਰਤੀਆਂ ਨੂੰ) ਲਿੰਬਦੇ ਲਿੰਬਦੇ ਵੀ ਹਾਰ ਗਏ ਅਤੇ ਧਾਰਮਿਕ ਜਾਂ ਸੰਪ੍ਰਦਾਇਕ ਠੱਪੇ (ਛਾਪੇ) ਵੀ ਲਗਵਾ ਲਗਵਾ ਕੇ ਹਾਰ ਗਏ, ਗੰਧਰਬ ਗਾ ਗਾ ਕੇ ਹਾਰ ਗਏ, ਸਾਰੇ ਕਿੰਨਰ (ਇਕ ਦੇਵ-ਜੂਨੀ) ਵੀ ਸਾਜ਼ ਵਜਾ ਵਜਾ ਕੇ ਹਾਰ ਗਏ, ਪੰਡਿਤ ਅਤੇ ਤਪਸਵੀ ਤਪ ਕਰ ਕਰ ਕੇ ਹਾਰ ਗਏ (ਪਰ ਪਰਮਾਤਮਾ ਨੂੰ ਪ੍ਰਾਪਤ ਨਹੀਂ ਕਰ ਸਕੇ)।੯੦।

*ਤੇਰੀ ਕ੍ਰਿਪਾ ਨਾਲ। ਭੁੰਜਗ ਪ੍ਰਯਾਤ ਛੰਦ*

(ਹੇ ਪ੍ਰਭੂ! ਤੇਰਾ ਕਿਸੇ ਨਾਲ ਨ ਤਾਂ ਵਿਸ਼ੇਸ਼) ਪ੍ਰੇਮ ਹੈ, ਨ ਤੇਰਾ ਕੋਈ ਰੰਗ ਹੈ, ਨ ਰੂਪ ਹੈ, ਨ ਰੇਖ ਹੈ, ਨ (ਕਿਸੇ ਨਾਲ ਕੋਈ ਵਿਸ਼ੇਸ਼) ਮੋਹ ਹੈ, ਨ ਕ੍ਰੋਧ ਹੈ, ਨ ਧ੍ਰੋਹ ਹੈ, ਨ ਦ੍ਵੈਸ਼ ਹੈ, ਨ (ਕੋਈ ਵਿਸ਼ੇਸ਼) ਕਰਮ ਹੈ, ਨ ਭਰਮ ਹੈ, ਨ ਜਨਮ ਹੈ, ਨ ਜਾਤਿ ਹੈ, ਨ (ਕੋਈ ਵਿਸ਼ੇਸ਼) ਮਿਤਰ ਹੈ, ਨ ਵੈਰੀ ਹੈ, ਨ ਪਿਉ ਹੈ ਅਤੇ ਨ ਮਾਤਾ ਹੈ।੯੧।

ਨ ਨੇਹੰ ਨ ਗੇਹੰ ਨ ਕਾਮੰ ਨ ਧਾਮੰ। ਨ ਪੁਤ੍ਰੰ ਨ ਮਿਤ੍ਰੰ ਨ ਸਤ੍ਰੰ ਨ ਭਾਮੰ।
ਅਲੇਖੰ ਅਭੇਖੰ ਅਜੋਨੀ ਸਰੂਪੰ। ਸਦਾ ਸਿਧਿਦਾ ਬੁਧਿਦਾ ਬ੍ਰਿਧਿ ਰੂਪੰ। ੨। ੯੨।
ਨਹੀ ਜਾਨ ਜਾਈ ਕਛੂ ਰੂਪ ਰੇਖੰ। ਕਹਾ ਬਾਸ ਤਾਕੋ ਫਿਰੈ ਕਉਨ ਭੇਖੰ।
ਕਹਾ ਨਾਮ ਤਾ ਕੋ ਕਹਾ ਕੈ ਕਹਾਵੈ। ਕਹਾ ਕੈ ਬਖਾਨੋ ਕਹੈ ਮੋ ਨ ਆਵੈ। ੩। ੯੩।

ਨ ਰੋਗੰ ਨ ਸੋਗੰ ਨ ਮੋਹੰ ਨ ਮਾਤੰ। ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ।
ਅਦ੍ਵੈਖੰ ਅਭੇਖੰ ਅਜੋਨੀ ਸਰੂਪੇ। ਨਮੋ ਏਕ ਰੂਪੇ ਨਮੋ ਏਕ ਰੂਪੇ। ੪। ੯੪।
ਪਰੇਅੰ ਪਰਾ ਪਰਮ ਪ੍ਰਗਿਆ ਪ੍ਰਕਾਸੀ। ਅਛੇਦੰ ਅਛੈ ਆਦਿ ਅਦ੍ਵੈ ਅਬਿਨਾਸੀ।
ਨ ਜਾਤੰ ਨ ਪਾਤੰ ਨ ਰੂਪੰ ਨ ਰੰਗੇ। ਨਮੋ ਆਦਿ ਅਭੰਗੇ ਨਮੋ ਆਦਿ ਅਭੰਗੇ। ੫। ੯੫।

ਕਿਤੇ ਕ੍ਰਿਸਨ ਸੇ ਕੀਟ ਕੋਟੈ ਉਪਾਏ। ਉਸਾਰੇ ਗੜੇ ਫੇਰਿ ਮੇਟੇ ਬਨਾਏ।
ਅਗਾਧੇ ਅਭੈ ਆਦਿ ਅਦ੍ਵੈ ਅਬਿਨਾਸੀ। ਪਰੇਅੰ ਪਰਾ ਪਰਮ ਪੂਰਨ ਪ੍ਰਕਾਸੀ। ੬। ੯੬।

ਨ ਆਧੰ ਨ ਬਿਆਧੰ ਅਗਾਧੰ ਸਰੂਪੇ। ਅਖੰਡਿਤ ਪ੍ਰਤਾਪ ਆਦਿ ਅਛੇ ਬਿਭੂਤੇ।
ਨ ਜਨਮੰ ਨ ਮਰਨੰ ਨ ਬਰਨੰ ਨ ਬਿਆਧੇ। ਅਖੰਡੇ ਪ੍ਰਚੰਡੇ ਅਦੰਡੇ ਅਸਾਧੇ। ੭। ੯੭।

ਨ ਨੇਹੰ ਨ ਗੇਹੰ ਸਨੇਹੰ ਨ ਸਾਥੇ। ਉਦੰਡੇ ਅਮੰਡੇ ਪ੍ਰਚੰਡੇ ਪ੍ਰਮਾਥੇ।
ਨ ਜਾਤੇ ਨ ਪਾਤੇ ਨ ਸਤ੍ਰੇ ਨ ਮਿਤ੍ਰੇ। ਸੁ ਭੂਤੇ ਭਵਿਖੇ ਭਵਾਨੇ ਅਚਿਤ੍ਰੇ। ੮। ੯੮।

ਨ ਰਾਯੰ ਨ ਰੰਕੰ ਨ ਰੂਪੰ ਨ ਰੇਖੰ। ਨ ਲੋਭੰ ਨ ਅਛੋਭੰ ਅਭੂਤੰ ਅਭੇਖੰ।
ਨ ਸਤ੍ਰੰ ਨ ਮਿਤ੍ਰੰ ਨ ਨੇਹੰ ਨ ਗੇਹੰ। ਸਦੈਵੰ ਸਦਾ ਸਰਬ ਸਰਬਤ੍ਰ[੧] ਸਨੇਹੰ। ੯। ੯੯।
ਨ ਕਾਮੰ ਨ ਕ੍ਰੋਧੰ ਨ ਲੋਭੰ ਨ ਮੋਹੰ। ਅਜੋਨੀ ਅਛੈ ਆਦਿ ਅਦ੍ਵੈ ਅਜੋਹੰ।
ਨ ਜਨਮੰ ਨ ਮਰਨੰ ਨ ਬਰਨੰ ਨ ਬਿਆਧੰ। ਨ ਰੋਗੰ ਨ ਸੋਗੰ ਅਭੈ ਨਿਰਬਿਖਾਧੰ। ੧੦।੧੦੦।

---

੧. 'ਸਰਬਤ'



(ਤੇਰਾ ਕਿਸੇ ਨਾਲ ਕੋਈ ਵਿਸ਼ੇਸ਼) ਸਨੇਹ ਨਹੀਂ ਹੈ, ਨ ਘਰ ਹੈ, ਨ ਕਾਮਨਾ ਹੈ, ਨ ਠਿਕਾਣਾ ਹੈ, ਨ ਪੁੱਤਰ ਹੈ, ਨ ਮਿਤਰ ਹੈ, ਨ ਵੈਰੀ ਹੈ, ਨ ਇਸਤਰੀ। (ਤੁਸੀਂ) ਅਲੇਖ, ਅਭੇਖ, ਅਜੂਨੀ ਸਰੂਪ ਵਾਲੇ ਹੋ। ਸਦਾ ਸਿੱਧੀ ਦੇਣ ਵਾਲੇ, ਬੁੱਧੀ ਦੇਣ ਵਾਲੇ ਅਤੇ ਮਹਾਨ ਰੂਪ ਵਾਲੇ ਹੋ।੯੨। (ਉਸ ਪ੍ਰਭੂ ਦੀ) ਕੁਝ ਕੁ ਵੀ ਰੂਪ-ਰੇਖਾ ਨਹੀਂ ਜਾਣੀ ਜਾਂਦੀ, ਉਸ ਦਾ ਵਾਸਾ ਕਿਥੇ ਹੈ ਅਤੇ ਕਿਸ ਭੇਖ ਵਿਚ ਫਿਰਦਾ ਹੈ, ਉਸ ਦਾ ਕੀ ਨਾਂ ਹੈ ਅਤੇ ਕਿਥੋਂ ਦਾ ਕਿਹਾ ਜਾਂਦਾ ਹੈ, (ਉਸ ਬਾਰੇ) ਕੀ ਕਹਿ ਕੇ ਦਸਾਂ (ਕਿਉਂਕਿ ਉਹ) ਕਹਿਣੇ ਵਿਚ ਨਹੀਂ ਆਉਂਦਾ।੯੩।

(ਉਸ ਨੂੰ) ਨ ਰੋਗ ਹੈ, ਨ ਸੋਗ ਹੈ, ਨ ਮੋਹ ਹੈ, ਨ ਖ਼ੁਮਾਰ ('ਮਾਤੰ') ਹੈ, ਨ ਕਰਮ ਹੈ, ਨ ਭਰਮ ਹੈ, ਨ ਜਨਮ ਹੈ, ਨ ਜਾਤਿ ਹੈ, (ਉਹ) ਦ੍ਵੈਸ਼-ਰਹਿਤ, ਭੇਖ ਰਹਿਤ, ਅਤੇ ਅਜੂਨੀ ਸਰੂਪ ਵਾਲਾ ਹੈ, (ਉਸ) ਇਕ ਰੂਪ ਵਾਲੇ ਨੂੰ ਨਮਸਕਾਰ ਹੈ, ਇਕ ਰੂਪ ਵਾਲੇ ਨੂੰ ਨਮਸਕਾਰ ਹੈ।੯੪। (ਉਹ ਪਰਮ ਸੱਤਾ) ਪਰੇ ਤੋਂ ਪਰੇ ਹੈ, ਸ੍ਰੇਸ਼ਠ ਬੁੱਧੀ ('ਪ੍ਰਗਿਆ') ਨੂੰ ਪ੍ਰਕਾਸ਼ਿਤ ਕਰਨ ਵਾਲੀ ਹੈ, ਛੇਦਨ ਤੋਂ ਰਹਿਤ, ਨਾਸ਼ ਤੋਂ ਰਹਿਤ, ਮੁੱਢ ਕਦੀਮੀ, ਦ੍ਵੈਤ ਤੋਂ ਰਹਿਤ ਅਤੇ ਅਵਿਨਾਸ਼ੀ ਹੈ। (ਉਸ ਦੀ) ਨ ਜਾਤਿ ਹੈ, ਨ ਬਰਾਦਰੀ ਹੈ, ਨ ਰੂਪ ਹੈ ਅਤੇ ਨ ਹੀ ਰੰਗ, (ਉਸ) ਮੁੱਢ ਕਦੀਮੀ ਅਤੇ ਨਾਸ਼ ਤੋਂ ਰਹਿਤ ਨੂੰ ਨਮਸਕਾਰ ਹੈ।੯੫।

(ਉਸ ਨੇ) ਕ੍ਰਿਸ਼ਨ ਵਰਗੇ ਕਿਤਨੇ ਹੀ ਕਰੋੜਾਂ ਕੀੜੇ ਪੈਦਾ ਕੀਤੇ ਹਨ। (ਪਹਿਲਾਂ) ਉਸਾਰੇ, (ਫਿਰ ਧਰਤੀ ਵਿਚ) ਗਡ ਦਿੱਤੇ, ਫਿਰ ਬਣਾਏ ਅਤੇ ਮਿਟਾ ਦਿੱਤੇ। (ਉਹ ਪਰਮਾਤਮਾ) ਅਤਿ ਗੰਭੀਰ, ਭੈ-ਰਹਿਤ, ਆਦਿ, ਦ੍ਵੈਤ-ਰਹਿਤ ਅਵਿਨਾਸ਼ੀ ਹੈ। (ਉਹ) ਪਰੇ ਤੋਂ ਪਰੇ, ਪਰਮ ਸ੍ਰੇਸ਼ਠ ਅਤੇ ਪੂਰਨ ਪ੍ਰਕਾਸ਼ਮਈ ਹੈ।੯੬।

(ਉਸ ਪਰਮਾਤਮਾ ਨੂੰ) ਨ ਆਧਿ (ਮਾਨਸਿਕ ਬੀਮਾਰੀ) ਹੈ, ਨ ਬਿਆਧਿ (ਸ਼ਰੀਰਕ ਰੋਗ ਹੈ), (ਉਹ) ਅਤਿ ਗੰਭੀਰ (ਅਗਾਧ) ਰੂਪ ਵਾਲਾ ਹੈ, (ਉਹ) ਅਖੰਡ ਪ੍ਰਤਾਪ ਵਾਲਾ, ਆਦਿ ਸਰੂਪ ਅਤੇ ਨ ਨਸ਼ਟ ਹੋਣ ਵਾਲੀ ਸੰਪੱਤੀ (ਵਿਭੂਤੀ) ਵਾਲਾ ਹੈ। (ਉਸ ਦਾ) ਨ ਜਨਮ ਹੁੰਦਾ ਹੈ, ਨ ਮਰਨ ਹੁੰਦਾ ਹੈ, ਨ ਕੋਈ ਰੰਗ (ਵਰਨ) ਹੈ ਅਤੇ ਨ ਹੀ ਰੋਗ ਹੈ। (ਉਹ) ਅਖੰਡ, ਪ੍ਰਚੰਡ, ਅਦੰਡ (ਜਿਸ ਨੂੰ ਦੰਡ ਨ ਦਿੱਤਾ ਜਾ ਸਕੇ) ਅਤੇ ਅਸਾਧ ਹੈ।੯੭।

(ਉਸ ਨੂੰ) ਨ (ਕੋਈ ਵਿਸ਼ੇਸ਼) ਨੇਹ ਹੈ, ਨ (ਉਸ ਦਾ) ਕੋਈ ਘਰ, ਨ ਕੋਈ ਸਨੇਹੀ ਹੈ ਅਤੇ ਨ ਹੀ ਸਾਥੀ; (ਉਹ) ਨਿਡਰ, ਸਾਜ-ਸਜਾਵਟ ਤੋਂ ਪਰੇ, ਪ੍ਰਚੰਡ ਅਤੇ (ਵਿਰੋਧੀਆਂ ਦਾ) ਨਾਸ਼ ਕਰਨ ਵਾਲਾ ਹੈ। (ਉਸ ਦੀ) ਨ ਜਾਤਿ ਹੈ, ਨ ਬਰਾਦਰੀ, (ਉਸ ਦਾ) ਨ ਕੋਈ ਵੈਰੀ ਹੈ ਅਤੇ ਨ ਹੀ ਮਿਤਰ। (ਉਹ) ਭੂਤ, ਵਰਤਮਾਨ ਅਤੇ ਭਵਿਖ ਵਿਚ ਮੌਜੂਦ ਹੈ ਅਤੇ ਨਿਰਾਕਾਰ (ਅਚਿਤ੍ਰ) ਰੂਪ ਵਾਲਾ ਹੈ।੯੮।

(ਉਹ) ਨ ਰਾਜਾ ਹੈ, ਨ ਭਿਖਾਰੀ ਹੈ, (ਉਸ ਦਾ) ਨ ਕੋਈ ਰੂਪ ਹੈ ਨ ਰੇਖਾ। (ਉਸ ਨੂੰ) ਨ ਕੋਈ ਲੋਭ ਹੈ, ਨ ਦੁਖ ਹੈ, (ਉਹ) ਸ਼ਰੀਰ (ਭੂਤ) ਰਹਿਤ ਅਤੇ ਭੇਖ-ਰਹਿਤ ਹੈ। (ਉਸਦਾ) ਨ ਕੋਈ ਵੈਰੀ ਹੈ, ਨ ਮਿੱਤਰ, ਨ ਸਨੇਹ ਹੈ ਅਤੇ ਨ ਹੀ ਕੋਈ ਘਰ ਹੈ। (ਉਹ) ਸਦੀਵੀ, ਹਮੇਸ਼ਾ ਸਭ ਵਿਚ ਵਿਆਪਤ ਅਤੇ ਸਭ ਨਾਲ ਸਨੇਹ ਕਰਨ ਵਾਲਾ ਹੈ।੯੯। (ਉਸ ਨੂੰ) ਨ ਕੋਈ ਕਾਮਨਾ ਹੈ, ਨ ਕ੍ਰੋਧ ਹੈ, ਨ ਲੋਭ ਹੈ ਅਤੇ ਨ ਹੀ ਮੋਹ। (ਉਹ) ਅਜੂਨੀ, ਨਸ਼ਟ ਨ ਕੀਤੇ ਜਾ ਸਕਣ ਵਾਲਾ, ਮੁੱਢ ਕਦੀਮੀ, ਅਦ੍ਵੈਤ ਅਤੇ ਅਦਿਖ ਸਰੂਪ ਵਾਲਾ ਹੈ। (ਉਹ) ਨ ਜੰਮਦਾ ਹੈ ਨ ਮਰਦਾ ਹੈ, (ਉਸ ਦਾ) ਨ ਕੋਈ ਰੰਗ ਹੈ, ਨ ਹੀ ਕਲੰਕ ਹੈ, (ਉਸ ਨੂੰ) ਨ ਕੋਈ ਰੋਗ ਹੈ ਅਤੇ ਨ ਹੀ ਸੋਗ ਹੈ। (ਉਹ) ਅਭੈ ਅਤੇ ਵਾਦ-ਵਿਵਾਦ ਤੋਂ ਰਹਿਤ ਹੈ।੧੦੦।

ਅਛੇਦੰ ਅਭੇਦੰ ਅਕਰਮੰ ਅਕਾਲੰ।
ਅਖੰਡੰ ਅਭੰਡੰ ਪ੍ਰਚੰਡੰ ਅਪਾਲੰ।
ਨ ਤਾਤੰ ਨ ਮਾਤੰ ਨ ਜਾਤੰ ਨ ਕਾਯੰ।
ਨ ਨੇਹੰ ਨ ਗੇਹੰ ਨ ਭਰਮੰ ਨ ਭਾਯੰ। ੧੧। ੧੦੧।
ਨ ਰੂਪੰ ਨ ਭੂਪੰ ਨ ਕਾਯੰ ਨ ਕਰਮੰ।
ਨ ਤ੍ਰਾਸੰ ਨ ਪ੍ਰਾਸੰ ਨ ਭੇਦੰ ਨ ਭਰਮੰ।
ਸਦੈਵੰ ਸਦਾ ਸਿਧਿ ਬ੍ਰਿਧੰ ਸਰੂਪੇ।
ਨਮੋ ਏਕ ਰੂਪੇ ਨਮੋ ਏਕ ਰੂਪੇ। ੧੨। ੧੦੨।

ਨ੍ਰਿਉਕਤੰ ਪ੍ਰਭਾ ਆਦਿ ਅਨੁਕਤੰ ਪ੍ਰਤਾਪੇ।
ਅਜੁਗਤੰ ਅਛੈ ਆਦਿ ਅਵਿਕਤੰ ਅਥਾਪੇ।
ਬਿਭੁਗਤੰ ਅਛੈ ਆਦਿ ਅਛੈ ਸਰੂਪੇ।
ਨਮੋ ਏਕ ਰੂਪੇ ਨਮੋ ਏਕ ਰੂਪੇ। ੧੩। ੧੦੩।
ਨ ਨੇਹੰ ਨ ਗੇਹੰ ਨ ਸੋਕੰ ਨ ਸਾਕੰ।
ਪਰੇਅੰ ਪਵਿਤ੍ਰੰ ਪੁਨੀਤੰ ਅਤਾਕੰ।
ਨ ਜਾਤੰ ਨ ਪਾਤੰ ਨ ਮਿਤ੍ਰੰ ਨ ਮੰਤ੍ਰੇ।
ਨਮੋ ਏਕ ਤੰਤ੍ਰੇ[1] ਨਮੋ ਏਕ ਤੰਤ੍ਰੇ। ੧੪। ੧੦੪।

ਨ ਧਰਮੰ ਨ ਭਰਮੰ ਨ ਸਰਮੰ ਨ ਸਾਕੇ।
ਨ ਬਰਮੰ ਨ ਚਰਮੰ ਨ ਕਰਮੰ ਨ ਬਾਕੇ।
ਨ ਸਤ੍ਰੰ ਨ ਮਿਤ੍ਰੰ ਨ ਪੁਤ੍ਰੰ ਸਰੂਪੇ।
ਨਮੋ ਆਦਿ ਰੂਪੇ ਨਮੋ ਆਦਿ ਰੂਪੇ। ੧੫। ੧੦੫।
ਕਹੂੰ ਕੰਜ ਕੇ ਮੰਜ ਕੇ ਭਰਮਿ ਭੂਲੇ।
ਕਹੂੰ ਰੰਕ ਕੇ ਰਾਜ ਕੇ ਧਰਮ ਅਲੂਲੇ।
ਕਹੂੰ ਦੇਸ ਕੇ ਭੇਸ ਕੇ ਧਰਮ ਧਾਮੇ।
ਕਹੂੰ ਰਾਜ ਕੇ ਸਾਜ ਕੇ ਬਾਜ ਤਾਮੇ। ੧੬। ੧੦੬।

ਕਹੂੰ ਅਛ੍ਰ ਕੇ ਪਛ੍ਰ ਕੇ ਸਿਧ ਸਾਧੇ।
ਕਹੂੰ ਸਿਧ ਕੇ ਬੁਧਿ ਕੇ ਬ੍ਰਿਧ ਲਾਧੇ।
ਕਹੂੰ ਅੰਗ ਕੇ ਰੰਗ ਕੇ ਸੰਗਿ ਦੇਖੇ।
ਕਹੂੰ ਜੰਗ ਕੇ ਰੰਗ ਕੇ ਰੰਗ ਪੇਖੇ। ੧੭। ੧੦੭।
ਕਹੂੰ ਧਰਮ ਕੇ ਕਰਮ ਕੇ ਹਰਮ ਜਾਨੇ।
ਕਹੂੰ ਧਰਮ ਕੇ ਕਰਮ ਕੇ ਭਰਮ ਮਾਨੇ।
ਕਹੂੰ ਚਾਰੁ ਚੇਸਟਾ ਕਹੂੰ ਚਿਤ੍ਰ ਰੂਪੰ।
ਕਹੂੰ ਪਰਮ ਪ੍ਰਗ੍ਯਾ ਕਹੂੰ ਸਰਬ ਭੂਪੰ। ੧੮। ੧੦੮।

੧. 'ਤੰਤੇ'



(ਉਹ) ਅਛੇਦ, ਅਭੇਦ, ਨਿਸ਼ਕਰਮਾ ਅਤੇ ਕਾਲ-ਰਹਿਤ ਹੈ; ਅਖੰਡ, ਅਭੰਡ (ਭੰਡੇ ਜਾਣ ਤੋਂ ਉੱਚਾ), ਪ੍ਰਚੰਡ ਅਤੇ ਅਪਾਲ (ਬਿਨਾ ਕਿਸੇ ਦੁਆਰਾ ਪਾਲੇ ਜਾਣ ਵਾਲਾ) ਹੈ। (ਉਸ ਦਾ) ਨ ਕੋਈ ਪਿਤਾ ਹੈ, ਨ ਮਾਤਾ, ਨ ਜਨਮ ਹੈ ਅਤੇ ਨ ਹੀ ਦੇਹੀ। (ਉਸ ਦਾ) ਨ ਕਿਸੇ ਨਾਲ (ਕੋਈ ਵਿਸ਼ੇਸ਼) ਸਨੇਹ ਹੈ, ਨ ਕੋਈ ਘਰ ਹੈ, ਨ ਕੋਈ ਭਰਮ ਹੈ ਅਤੇ ਨ ਹੀ ਭਾਵਨਾ ਹੈ।੧੦੧। (ਉਸ ਦਾ) ਨ ਕੋਈ ਰੂਪ ਹੈ, ਨ ਹੀ (ਉਸ ਉਪਰ ਕੋਈ) ਰਾਜਾ ਹੈ, ਨ ਕੋਈ ਕਾਇਆ ਹੈ ਅਤੇ ਨ ਹੀ ਕਰਮ। (ਉਸ ਨੂੰ) ਨ ਕੋਈ ਡਰ ਹੈ, ਨ ਝਗੜਾ ਜਾਂ ਬਖੇੜਾ ਹੈ, ਨ ਕੋਈ ਭੇਦ ਹੈ ਅਤੇ ਨ ਹੀ ਭਰਮ। (ਉਹ) ਨਿੱਤ ਹੈ, ਸਦਾ-ਸਿੱਧ ਹੈ ਅਤੇ ਬਿਰਧ ਰੂਪ ਵਾਲਾ ਹੈ। (ਉਸ) ਇਕ ਰੂਪ ਵਾਲੇ ਨੂੰ ਨਮਸਕਾਰ ਹੈ, (ਉਸ) ਇਕ ਰੂਪ ਵਾਲੇ ਨੂੰ ਨਮਸਕਾਰ ਹੈ।੧੦੨।

(ਹੇ ਪ੍ਰਭੂ! ਤੂੰ) ਨ ਕਹੀ ਜਾ ਸਕਣ ਵਾਲੀ ਪ੍ਰਭਾ ਦਾ ਸੁਆਮੀ ਹੈਂ, ਆਦਿ ਕਾਲ ਤੋਂ ਹੀ ਨ ਕਥਨ ਕੀਤੇ ਜਾ ਸਕਣ ਵਾਲੇ ਪ੍ਰਤਾਪ ਵਾਲਾ ਹੈਂ, (ਤੂੰ ਕਿਸੇ ਹੋਰ ਦੇ ਧਿਆਨ ਨਾਲ) ਸੰਯੁਕਤ ਨਹੀਂ, (ਤੂੰ) ਨ ਛੇਦੇ ਜਾ ਸਕਣ ਵਾਲਾ, ਮੁੱਢ ਕਦੀਮੀ, ਵਿਕਾਰ-ਰਹਿਤ ਅਤੇ ਥਾਪਿਆ ਨ ਜਾ ਸਕਣ ਵਾਲਾ ਹੈਂ। ਨ ਭੋਗੇ ਜਾ ਸਕਣ ਵਾਲੇ, ਨਾਸ਼ ਨ ਹੋ ਸਕਣ ਵਾਲੇ, ਮੁੱਢ ਕਦੀਮੀ, ਵਿਨਾਸ਼ ਤੋਂ ਉਪਰ ਸਰੂਪ ਵਾਲੇ, ਇਕ ਰੂਪ ਵਾਲੇ (ਤੈਨੂੰ) ਨਮਸਕਾਰ ਹੈ, ਇਕ ਰੂਪ ਵਾਲੇ (ਤੈਨੂੰ) ਨਮਸਕਾਰ ਹੈ।੧੦੩। (ਹੇ ਪ੍ਰਭੂ! ਤੇਰਾ) ਨ ਕਿਸੇ ਨਾਲ ਸਨੇਹ ਹੈ, ਨ ਘਰ ਹੈ, ਨ ਸੋਗ ਹੈ ਅਤੇ ਨ ਹੀ ਸਾਕ, (ਤੂੰ) ਪਰੇ ਤੋਂ ਪਰੇ, ਪਵਿਤਰ, ਪਾਵਨ ਅਤੇ ਸੁਤੰਤਰ (ਅਤਾਕ) ਹੈਂ। (ਤੇਰੀ) ਨ ਕੋਈ ਜਾਤਿ ਹੈ, ਨ ਬਰਾਦਰੀ ਹੈ, ਨ ਮਿਤਰ ਹੈ ਅਤੇ ਨ ਹੀ ਸਲਾਹਕਾਰ (ਮੰਤ੍ਰੀ) ਹੈ। (ਹੇ) ਇਕ-ਤੰਤ੍ਰ ਰਾਜ ਵਾਲੇ! (ਤੈਨੂੰ) ਨਮਸਕਾਰ ਹੈ, ਨਮਸਕਾਰ ਹੈ।੧੦੪।

(ਹੇ ਪ੍ਰਭੂ! ਤੇਰਾ) ਨ ਧਰਮ ਹੈ, ਨ ਭਰਮ ਹੈ, ਨ ਸਾਧਨਾ ਹੈ ਅਤੇ ਨ ਹੀ ਸਾਕ-ਸੰਬੰਧ ਹੈ। (ਤੇਰਾ) ਨ ਕੋਈ ਕਵਚ ('ਬਰਮੰ') ਹੈ, ਨ ਢਾਲ ('ਚਰਮੰ') ਹੈ, ਨ ਕਰਮ ਹੈ ਅਤੇ ਨ ਹੀ ਡਰ (ਬਾਕ-ਫ਼ਾਰਸੀ ਸ਼ਬਦ) ਹੈ। (ਤੇਰਾ) ਨ ਕੋਈ ਵੈਰੀ, ਹੈ, ਨ ਮਿਤਰ ਹੈ, ਨ ਪੁੱਤਰ ਹੈ, (ਤੂੰ ਅਜਿਹੇ) ਸਰੂਪ ਵਾਲਾ ਹੈਂ। ਹੇ ਆਦਿ ਸਰੂਪ! (ਤੈਨੂੰ) ਨਮਸਕਾਰ ਹੈ, ਨਮਸਕਾਰ ਹੈ।੧੦੫। (ਹੇ ਪ੍ਰਭੂ! ਤੂੰ) ਕਿਤੇ ਕਮਲ ('ਕੰਜ') ਦੀ ਸੁਗੰਧੀ ('ਮੰਜ') ਦੇ ਭਰਮ ਵਿਚ ਭੁਲੇ (ਭੌਰੇ ਵਾਂਗ ਮੁੰਡਰਾ ਰਿਹਾ ਹੈਂ), ਕਿਤੇ (ਤੂੰ) ਭਿਖਾਰੀ ਦੇ ਸੁਭਾ ਵਿਚ ਅਤੇ ਕਿਤੇ (ਤੂੰ) ਰਾਜੇ ਦੇ ਸੁਭਾ ਵਿਚ ਸਥਿਰ ਹੈਂ। (ਤੂੰ) ਕਿਸੇ ਦੇਸ ਦੇ ਭੇਸ ਅਤੇ ਧਰਮ ਦਾ ਠਿਕਾਣਾ (ਅਰਥਾਤ ਘਰ) ਹੈਂ। ਕਿਤੇ (ਤੂੰ) ਰਾਜ ਦੀ ਸਾਜ-ਸਜਾਵਟ ਹੈਂ ਅਤੇ ਕਿਤੇ (ਉਸ ਰਾਜ ਦੇ) ਬਾਜ਼ ਦਾ ਖਾਧ-ਪਦਾਰਥ (ਮਾਸ ਦਾ ਟੁਕੜਾ) ਹੈਂ।੧੦੬।

ਕਿਤੇ (ਤੂੰ) ਅੱਖਰਾਂ ਦੇ ਉਪਸਰਗਾਂ (ਪ੍ਰਤ੍ਯਯਾਂ) ਦੁਆਰਾ ਸਿੱਧ ਕੀਤਾ ਹੋਇਆ ਹੈਂ ਅਤੇ ਕਿਤੇ (ਤੂੰ) ਸਿੱਧ ਪੁਰਸ਼ ਹੈਂ ਅਤੇ ਕਿਤੇ ਬੁੱਧੀ ਨੂੰ ਪ੍ਰਾਪਤ ਕਰਨ ਵਾਲਾ ਵੱਡਾ ਬੁੱਧੀਮਾਨ ਹੈਂ। ਕਿਤੇ (ਤੂੰ) ਇਸਤਰੀ ਦੇ ਸੰਯੋਗ ਦੀ ਮੌਜ ਵਿਚ ਦਿਸਦਾ ਹੈਂ ਅਤੇ ਕਿਤੇ ਯੁੱਧ ਦੇ ਉਤਸਾਹ ਦੀ ਮਸਤੀ ਵਿਚ ਵਿਖਾਈ ਦਿੰਦਾ ਹੈਂ।੧੦੭। ਕਿਤੇ (ਤੁਸੀਂ) ਧਰਮ-ਕਰਮ ਦੇ ਨਿਵਾਸ-ਸਥਾਨ ਹੋ, ਕਿਤੇ (ਤੁਸੀਂ) ਧਰਮ-ਕਰਮ ਨੂੰ ਭਰਮ ਮੰਨਣ ਵਾਲੇ ਹੋ। ਕਿਤੇ (ਤੁਸੀਂ) ਸੁੰਦਰ ਚੇਸ਼ਟਾ (ਕਰਦੇ ਹੋ ਅਤੇ) ਕਿਤੇ ਚਿਤਰ ਵਰਗੇ ਹੋ। ਕਿਤੇ (ਤੁਸੀਂ) ਸ੍ਰੇਸ਼ਠ ਬੁੱਧੀ ਵਾਲੇ ਹੋ ਅਤੇ ਕਿਤੇ ਸਾਰਿਆਂ ਦੇ ਰਾਜੇ ਹੋ।੧੦੮।

ਕਹੂੰ ਨੇਹ ਗ੍ਰੇਹੰ[1] ਕਹੂੰ ਦੇਹ ਦੋਖੰ। ਕਹੂੰ ਅਉਖਧੀ ਰੋਗ ਕੇ ਸੋਕ ਸੋਖੰ।
ਕਹੂੰ ਦੇਵ ਬਿਦ੍ਯਾ ਕਹੂੰ ਦੈਤ ਬਾਨੀ। ਕਹੂੰ ਜਛ ਗੰਧ੍ਰਬ ਕਿੰਨਰ ਕਹਾਨੀ। ੧੯। ੧੦੯।
ਕਹੂੰ ਰਾਜਸੀ ਸਾਤਕੀ ਤਾਮਸੀ ਹੋ। ਕਹੂੰ ਜੋਗ ਬਿਦ੍ਯਾ ਧਰੇ ਤਾਪਸੀ ਹੋ।
ਕਹੂੰ ਰੋਗ ਹਰਤਾ ਕਹੂੰ ਜੋਗ ਜੁਗਤੰ। ਕਹੂੰ ਭੂਮਿ ਕੀ ਭੁਗਤ ਮੈ ਭਰਮ ਭੁਗਤੰ। ੨੦। ੧੧੦।

ਕਹੂੰ ਦੇਵ ਕੰਨਿਆ ਕਹੂੰ ਦਾਨਵੀ ਹੋ। ਕਹੂੰ ਜਛ ਬਿਦਿਆ ਧਰੇ ਮਾਨਵੀ ਹੋ।
ਕਹੂੰ ਰਾਜਸੀ ਹੋ ਕਹੂੰ ਰਾਜ ਕੰਨਿਆ। ਕਹੂੰ ਸ੍ਰਿਸਿਟ ਕੀ ਪ੍ਰਿਸਟ ਕੀ ਰਿਸਟ ਪੰਨਿਆ। ੨੧। ੧੧੧।
ਕਹੂੰ ਬੇਦ ਬਿਦ੍ਯਾ ਕਹੂੰ ਬਿਓਮ ਬਾਨੀ। ਕਹੂੰ ਕੋਕ ਕੀ ਕਾਬਿ ਕਥੈ ਕਹਾਨੀ।
ਕਹੂੰ ਅਦ੍ਰ ਸਾਰੰ ਕਹੂੰ ਭਦ੍ਰ ਰੂਪੰ। ਕਹੂੰ ਮਦ੍ਰ ਬਾਨੀ ਕਹੂੰ ਛਦ੍ਰ[2] ਸਰੂਪੰ। ੨੨। ੧੧੨।
ਕਹੂੰ ਬੇਦ ਬਿਦਿਆ ਕਹੂੰ ਕਾਬਿ ਰੂਪੰ। ਕਹੂੰ ਚੇਸਟਾ ਚਾਰ ਚਿਤ੍ਰੰ ਸਰੂਪੰ।
ਕਹੂੰ ਪਰਮ ਪੁਰਾਨ ਕੋ ਪਾਰ ਪਾਵੈ। ਕਹੂੰ ਬੈਠਿ ਕੁਰਾਨ ਕੇ ਗੀਤ ਗਾਵੈ। ੨੩। ੧੧੩।

ਕਹੂੰ ਸੁਧ ਸੇਖੰ ਕਹੂੰ ਬ੍ਰਹਮ ਧਰਮੰ। ਕਹੂੰ ਬ੍ਰਿਧ ਅਵਸਥਾ ਕਹੂੰ ਬਾਲ ਕਰਮੰ[3]।
ਕਹੂੰ ਜੁਆ[4] ਸਰੂਪੰ ਜਰਾ ਰਹਤ ਦੇਹੰ। ਕਹੂੰ ਨੇਹ ਦੇਹੰ ਕਹੂੰ ਤਿਆਗ ਗ੍ਰੇਹੰ[5]। ੨੪। ੧੧੪।
ਕਹੂੰ ਜੋਗ ਭੋਗੰ ਕਹੂੰ ਰੋਗ ਰਾਗੰ। ਕਹੂੰ ਰੋਗ ਹਰਤਾ ਕਹੂੰ ਭੋਗ ਤਿਆਗੰ।
ਕਹੂੰ ਰਾਜ ਸਾਜੰ ਕਹੂੰ ਰਾਜ ਰੀਤੰ। ਕਹੂੰ ਪੂਰਣ ਪ੍ਰਗਿਆ ਕਹੂੰ ਪਰਮ ਪ੍ਰੀਤੰ। ੨੫। ੧੧੫।

ਕਹੂੰ ਆਰਬੀ ਤੋਰਕੀ ਪਾਰਸੀ ਹੋ। ਕਹੂੰ ਪਹਲਵੀ ਪਸਤਵੀ ਸੰਸਕ੍ਰਿਤੀ ਹੋ।
ਕਹੂੰ ਦੇਸ ਭਾਖਿਆ ਕਹੂੰ ਦੇਵ ਬਾਨੀ। ਕਹੂੰ ਰਾਜ ਬਿਦਿਆ ਕਹੂੰ ਰਾਜਧਾਨੀ। ੨੬। ੧੧੬।
ਕਹੂੰ ਮੰਤ੍ਰ ਬਿਦਿਆ ਕਹੂੰ ਤੰਤ੍ਰ ਸਾਰੰ। ਕਹੂੰ ਜੰਤ੍ਰ ਰੀਤੰ ਕਹੂੰ ਸਸਤ੍ਰ ਧਾਰੰ।
ਕਹੂੰ ਹੋਮ ਪੂਜਾ ਕਹੂੰ ਦੇਵ ਅਰਚਾ। ਕਹੂੰ ਪਿੰਗੁਲਾ ਚਾਰਣੀ ਗੀਤ ਚਰਚਾ। ੨੭। ੧੧੭।

ਕਹੂੰ ਬੀਨ ਬਿਦਿਆ ਕਹੂੰ ਗਾਨ ਗੀਤੰ। ਕਹੂੰ ਮਲੇਛ ਭਾਖਿਆ ਕਹੂੰ ਬੇਦ ਰੀਤੰ।
ਕਹੂੰ ਨ੍ਰਿਤ ਬਿਦਿਆ ਕਹੂੰ ਨਾਗ ਬਾਨੀ। ਕਹੂੰ ਗਾਰੜੂ ਗੂੜ ਕਥੇ ਕਹਾਨੀ। ੨੮। ੧੧੮।

੧. 'ਗੇਹੰ' ੨. 'ਛਿਦ੍ਰ' ੩. 'ਧਰਮੰ' ੪. 'ਜੁਆਨ' ੫. 'ਗੇਹੰ'



ਕਿਤੇ (ਤੁਸੀਂ) ਪ੍ਰੇਮ ਨੂੰ ਗ੍ਰਹਿਣ ਕਰਨ ਵਾਲੇ ਹੋ, ਕਿਤੇ ਤੁਸੀਂ ਦੇਹੀ ਦੇ ਰੋਗ ਹੋ। ਕਿਤੇ ਔਸ਼ਧੀ ਹੋ ਕੇ ਰੋਗ ਦੇ ਦੁਖ ਨੂੰ ਨਸ਼ਟ (ਸੋਖੰ) ਕਰਦੇ ਹੋ। ਕਿਤੇ (ਤੁਸੀਂ) ਦੇਵਤਿਆਂ ਦੀ ਵਿਦਿਆ ਹੋ ਅਤੇ ਕਿਤੇ ਦੈਂਤਾਂ ਦੇ ਬੋਲ ਹੋ। ਕਿਤੇ (ਤੁਸੀਂ) ਯਕਸ਼, ਗੰਧਰਬ, ਕਿੰਨਰ ਆਦਿ ਦੇਵਤਿਆਂ ਦੇ ਬ੍ਰਿੱਤਾਂਤ ਹੋ।੧੦੯। ਕਿਤੇ (ਤੁਸੀਂ) ਰਜੋ ਗੁਣੀ, ਕਿਤੇ ਸਤੋ ਗੁਣੀ ਅਤੇ ਕਿਤੇ ਤਮੋ ਗੁਣੀ ਹੋ। ਕਿਤੇ (ਤੁਸੀਂ) ਯੋਗ ਵਿਦਿਆ ਨੂੰ ਧਾਰਨ ਕਰਨ ਵਾਲੇ ਤਪਸਵੀ ਹੋ। ਕਿਤੇ (ਤੁਸੀਂ) ਰੋਗ-ਰਹਿਤ ਹੋ ਅਤੇ ਕਿਤੇ ਜੋਗ ਨਾਲ ਜੁੜੇ ਹੋਏ ਹੋ। ਕਿਤੇ ਤੁਸੀਂ ਭੂਮੀ ਦੀਆਂ ਭੋਗਣਯੋਗ ਵਸਤੂਆਂ ਨੂੰ ਭੋਗਣ ਦੇ ਭਰਮ ਵਿਚ ਲਿਪਤ (ਦਿਸਦੇ ਹੋ)।੧੧੦।

ਕਿਤੇ (ਤੁਸੀਂ) ਦੇਵ-ਪੁੱਤਰੀ ਹੋ ਅਤੇ ਕਿਤੇ ਦੈਂਤ-ਪੁੱਤਰੀ ਹੋ। ਕਿਤੇ (ਤੁਸੀਂ) ਯਕਸ਼ ਦੀ ਪੁੱਤਰੀ ਹੋ ਅਤੇ ਕਿਤੇ ਵਿਦਿਆ-ਧਾਰੀ ਮਨੁੱਖ ਪੁੱਤਰੀ ਹੋ। ਕਿਤੇ (ਤੁਸੀਂ) ਪਟ-ਰਾਣੀ ਹੋ ਅਤੇ ਕਿਤੇ ਰਾਜ-ਕੰਨਿਆ ਹੋ, ਕਿਤੇ (ਤੁਸੀਂ) ਸ੍ਰਿਸ਼ਟੀ ਦੇ ਥਲੇ ਪਾਤਾਲ ਦੀ ਉਤਮ ਪਨੰਗ ਪੁੱਤਰੀ (ਪੰਨਿਆ-ਨਾਗ ਪੁੱਤਰੀ) ਹੋ।੧੧੧। ਕਿਤੇ (ਤੁਸੀਂ) ਵੇਦ-ਵਿਦਿਆ ਹੋ, ਕਿਤੇ ਆਕਾਸ਼-ਬਾਣੀ ਹੋ, ਕਿਤੇ ਕੋਕ ਸ਼ਾਸਤ੍ਰ ਦੀ ਕਾਵਿ-ਕਥਾ ਹੋ। ਕਿਤੇ (ਤੁਸੀਂ) ਲੋਹਾ ਹੋ ਅਤੇ ਕਿਤੇ ਸੋਨਾ। ਕਿਤੇ (ਤੁਸੀਂ) ਮੰਗਲਮਈ ਬੋਲ ਹੋ ਅਤੇ ਕਿਤੇ ਘਟੀਆ ਕਿਸਮ ਦੇ ਸ਼ਬਦ ਹੋ।੧੧੨। ਕਿਤੇ (ਤੁਸੀਂ) ਵੇਦ-ਵਿਦਿਆ ਹੋ, ਕਿਤੇ ਕਾਵਿ ਰੂਪ ਹੋ। ਕਿਤੇ (ਤੁਸੀਂ) ਸੁੰਦਰ ਚੇਸ਼ਟਾ ਕਰਨ ਵਾਲੇ ਸਾਕਾਰ ਰੂਪ ਹੋ। ਕਿਤੇ (ਤੁਸੀਂ) ਸ੍ਰੇਸ਼ਠ ਪੁਰਾਣਾਂ (ਦੇ ਸਿੱਧਾਂਤਾਂ) ਦੇ ਭੇਦ ਨੂੰ ਪਾਣ ਵਾਲੇ ਹੋ ਅਤੇ ਕਿਤੇ ਬੈਠ ਕੇ ਕੁਰਾਨ ਦੀਆਂ ਆਇਤਾਂ ਪੜ੍ਹਦੇ ਹੋ।੧੧੩।

ਕਿਤੇ (ਤੁਸੀਂ) ਪੱਕੇ ਸ਼ੇਖ ਹੋ ਅਤੇ ਕਿਤੇ ਬ੍ਰਾਹਮਣ ਦੇ ਧਰਮ ਦੀ ਪਾਲਨਾ ਕਰਨ ਵਾਲੇ ਹੋ। ਕਿਤੇ (ਤੁਸੀਂ) ਬਿਰਧ ਅਵਸਥਾ ਵਾਲੇ ਹੋ ਅਤੇ ਕਿਤੇ ਬਾਲਾਂ ਵਾਲੀ ਚੇਸ਼ਟਾ ਕਰਨ ਵਾਲੇ ਹੋ। ਕਿਤੇ (ਤੁਸੀਂ) ਜਵਾਨ ਰੂਪ ਵਾਲੇ ਹੋ ਅਤੇ ਕਿਤੇ ਬੁਢਾਪੇ ਤੋਂ ਰਹਿਤ ਸ਼ਰੀਰ ਵਾਲੇ ਹੋ। ਕਿਤੇ ਦੇਹ ਨੂੰ ਪਿਆਰ ਕਰਨ ਵਾਲੇ ਹੋ ਅਤੇ ਕਿਤੇ ਘਰ ਨੂੰ ਤਿਆਗਣ ਵਾਲੇ ਹੋ।੧੧੪। ਕਿਤੇ ਜੋਗ ਨੂੰ ਭੋਗਦੇ ਹੋ (ਅਰਥਾਤ ਜੋਗ-ਸਾਧਨਾ ਰਾਹੀਂ ਸ਼ਰੀਰ ਨੂੰ ਨਿਰੋਗ ਰਖਦੇ ਹੋ) ਅਤੇ ਕਿਤੇ ਰੋਗ ਨਾਲ ਨਿਘ ਰਖਦੇ ਹੋ। ਕਿਤੇ ਰੋਗ ਹਰਨ ਵਾਲੇ ਹੋ ਅਤੇ ਕਿਤੇ ਭੋਗਾਂ ਦਾ ਤਿਆਗ ਕਰਨ ਵਾਲੇ ਹੋ। ਕਿਤੇ (ਤੁਸੀਂ) ਰਾਜਸੀ ਠਾਠ ਵਾਲੇ ਹੋ ਅਤੇ ਕਿਤੇ ਰਾਜ ਦੇ ਐਸ਼ਵਰਜ ਤੋਂ ਸਖਣੇ ਹੋ। ਕਿਤੇ (ਤੁਸੀਂ) ਪੂਰੀ ਬੁੱਧੀਮਾਨਤਾ ਵਾਲੇ ਹੋ ਅਤੇ ਕਿਤੇ ਉਤਮ ਪ੍ਰੇਮ ਕਰਨ ਵਾਲੇ ਹੋ।੧੧੫।

ਕਿਤੇ (ਤੁਸੀਂ) ਅਰਬੀ (ਭਾਸ਼ਾ) ਹੋ, ਕਿਤੇ ਤੁਰਕੀ ਅਤੇ ਕਿਤੇ ਪਾਰਸੀ ਹੋ। ਕਿਤੇ ਤੁਸੀਂ ਪਹਿਲਵੀ ਹੋ। ਕਿਤੇ ਪਸਤੋ ਹੋ ਅਤੇ ਕਿਤੇ ਸੰਸਕ੍ਰਿਤ ਹੋ। ਕਿਤੇ ਤੁਸੀਂ ਜਨਸਾਧਾਰਣ ਦੀ ਭਾਸ਼ਾ ਹੋ ਅਤੇ ਕਿਤੇ ਦੇਵ-ਬੋਲੀ ਹੋ। ਕਿਤੇ (ਤੁਸੀਂ) ਰਾਜ ਦੀ ਵਿਦਿਆ ਹੋ ਅਤੇ ਕਿਤੇ (ਖੁਦ ਹੀ) ਰਾਜਧਾਨੀ ਹੋ।੧੧੬। ਕਿਤੇ (ਤੁਸੀਂ) ਮੰਤ੍ਰ-ਵਿਦਿਆ ਹੋ ਅਤੇ ਕਿਤੇ ਤੰਤ੍ਰਾਂ ਦਾ ਸਾਰ ਹੋ। ਕਿਤੇ ਯੰਤ੍ਰਾਂ ਦਾ ਗਿਆਨ ਕਰਾਉਣ ਵਾਲੀ ਵਿਦਿਆ ਹੋ ਅਤੇ ਕਿਤੇ ਧਨੁਰ (ਤੀਰ-ਕਮਾਨ) ਵਿਦਿਆ ਨੂੰ ਧਾਰਨ ਕਰਨ ਵਾਲੇ ਹੋ। ਕਿਤੇ (ਤੁਸੀਂ) ਹੋਮ ਅਤੇ ਪੂਜਾ (ਦੀ ਵਿਦਿਆ ਹੋ ਅਤੇ ਕਿਤੇ) ਦੇਵਤਿਆਂ ਦੇ ਪੂਜਣ (ਦੀ ਵਿਦਿਆ ਹੋ)। ਕਿਤੇ (ਤੁਸੀਂ) ਛੰਦ-ਸ਼ਾਸਤ੍ਰ ਹੋ ਅਤੇ ਕਿਤੇ ਸੰਗੀਤ ਦੀ ਚਰਚਾ ਕਰਨ ਵਾਲੇ ਹੋ।੧੧੭।

ਕਿਤੇ (ਤੁਸੀਂ) ਵੀਣਾ ਵਜਾਉਣ ਦੀ ਵਿਦਿਆ ਹੋ ਅਤੇ ਕਿਤੇ ਸੰਗੀਤ ਦੀ ਵਿਦਿਆ ਹੋ। ਕਿਤੇ (ਤੁਸੀਂ) ਮੁਸਲਮਾਨੀ ਦੇਸਾਂ ਦੀ ਭਾਸ਼ਾ ਹੋ ਅਤੇ ਕਿਤੇ (ਤੁਸੀਂ) ਵੇਦ ਦੀ ਮਰਯਾਦਾ (ਨੂੰ ਕਾਇਮ ਕਰਨ ਵਾਲੀ ਭਾਸ਼ਾ ਹੋ)। ਕਿਤੇ (ਤੁਸੀਂ) ਨਾਚ-ਵਿਦਿਆ ਹੋ ਅਤੇ ਕਿਤੇ ਨਾਗ-ਵੰਸ਼ ਦੀ ਬੋਲੀ ਹੋ। ਕਿਤੇ (ਤੁਸੀਂ) ਸੱਪ ਦੀ ਜ਼ਹਿਰ ਨੂੰ ਦੂਰ ਕਰਨ ਵਾਲੀ ਮੰਤ੍ਰ-ਵਿਦਿਆ ਹੋ।੧੧੮।

ਕਹੂੰ ਅਛਰਾ ਪਛਰਾ ਮਛਰਾ ਹੋ।
ਕਹੂੰ ਬੀਰ ਬਿਦਿਆ ਅਭੂਤੰ ਪ੍ਰਭਾ ਹੋ।
ਕਹੂੰ ਛੈਲ ਛਾਲਾ ਧਰੇ ਛਤ੍ਰਧਾਰੀ।
ਕਹੂੰ ਰਾਜ ਸਾਜੰ ਧਿਰਾਜਾਧਿਕਾਰੀ। ੨੯। ੧੧੯।
ਨਮੋ ਨਾਥ ਪੂਰੇ ਸਦਾ ਸਿਧ ਦਾਤਾ।
ਅਛੇਦੀ ਅਛੈ ਆਦਿ ਅਦ੍ਵੈ ਬਿਧਾਤਾ।
ਨ ਤ੍ਰਸਤੰ ਨ ਗ੍ਰਸਤੰ ਸਮਸਤੰ ਸਰੂਪੇ।
ਨਮਸਤੰ ਨਮਸਤੰ ਤੁਅਸਤੰ ਅਭੂਤੇ। ੩੦। ੧੨੦।

*ਤ੍ਵਪ੍ਰਸਾਦਿ। ਪਾਧੜੀ ਛੰਦ*

ਅਬ੍ਯਕਤ ਤੇਜ ਅਨਭਉ ਪ੍ਰਕਾਸ। ਅਛੈ ਸਰੂਪ ਅਦ੍ਵੈ ਅਨਾਸ।
ਅਨਤੁਟ ਤੇਜ ਅਨਖੁਟ ਭੰਡਾਰ। ਦਾਤਾ ਦੁਰੰਤ ਸਰਬੰ ਪ੍ਰਕਾਰ। ੧। ੧੨੧।
ਅਨਭੂਤ ਤੇਜ ਅਨਛਿਜ ਗਾਤ। ਕਰਤਾ ਸਦੀਵ ਹਰਤਾ ਸਨਾਤ।
ਆਸਨ ਅਡੋਲ ਅਨਭੂਤ ਕਰਮ। ਦਾਤਾ ਦਇਆਲ ਅਨਭੂਤ ਧਰਮ। ੨। ੧੨੨।

ਜਿਹ ਸਤ੍ਰ ਮਿਤ੍ਰ ਨਹੀ ਜਨਮ ਜਾਤਿ। ਜਿਹ ਪੁਤ੍ਰ ਭ੍ਰਾਤ[1] ਨਹੀ ਮਿਤ੍ਰ ਮਾਤ।
ਜਿਹ ਕਰਮ ਭਰਮ ਨਹੀ ਧਰਮ ਧਿਆਨ। ਜਿਹ ਨੇਹ ਗੇਹ ਨਹੀ ਬਿਓਤਬਾਨ। ੩। ੧੨੩।
ਜਿਹ ਜਾਤਿ ਪਾਤਿ ਨਹੀ ਸਤ੍ਰ ਮਿਤ੍ਰ। ਜਿਹ ਨੇਹ ਗੇਹ ਨਹੀ ਚਿਹਨ ਚਿਤ੍ਰ।
ਜਿਹ ਰੰਗ ਰੂਪ ਨਹੀ ਰਾਗ ਰੇਖ। ਜਿਹ ਜਨਮ ਜਾਤਿ ਨਹੀ ਭਰਮ ਭੇਖ। ੪। ੧੨੪।

ਜਿਹ ਕਰਮ ਭਰਮ ਨਹੀ ਜਾਤਿ ਪਾਤਿ। ਨਹੀ ਨੇਹ ਗੇਹ ਨਹੀ ਪਿਤ੍ਰ ਮਾਤ।
ਜਿਹ ਨਾਮ ਥਾਮ ਨਹੀ ਬਰਗ ਬਿਆਧ। ਜਿਹ ਰੋਗ ਸੋਗ ਨਹੀ ਸਤ੍ਰ ਸਾਧ। ੫। ੧੨੫।
ਜਿਹ ਤ੍ਰਾਸ ਵਾਸ ਨਹੀ ਦੇਹ ਨਾਸ। ਜਿਹ ਆਦਿ ਅੰਤ ਨਹੀ ਰੂਪ ਰਾਸਿ।
ਜਿਹ ਰੋਗ ਸੋਗ ਨਹੀ ਜੋਗ ਜੁਗਤਿ। ਜਿਹ ਤ੍ਰਾਸ ਆਸ ਨਹੀ ਭੂਮਿ ਭੁਗਤ। ੬। ੧੨੬।

ਜਿਹ ਕਾਲ ਬਿਆਲ ਕਟਿਓ ਨ ਅੰਗ। ਅਛੈ ਸਰੂਪ ਅਖੈ ਅਭੰਗ।
ਜਿਹ ਨੇਤਿ ਨੇਤਿ ਉਚਰੰਤ ਬੇਦ। ਜਿਹ ਅਲਖ ਰੂਪ ਕਥਤ ਕਤੇਬ। ੭। ੧੨੭।
ਜਿਹ ਅਲਖ ਰੂਪ ਆਸਨ ਅਡੋਲ। ਜਿਹ ਅਮਿਤ ਤੇਜ ਅਛੈ ਅਤੋਲ।
ਜਿਹ ਧਿਆਨ ਕਾਜ ਮੁਨਿ[2] ਜਨ ਅਨੰਤ। ਕਈ ਕਲਪ ਜੋਗ ਸਾਧਤ ਦੁਰੰਤ। ੮। ੧੨੮।

੧. 'ਵਿਤ੍ਰ' ੨.'ਮੁਨ'



ਕਿਤੇ (ਤੁਸੀਂ) ਇਸ ਲੋਕ ਦੀ ਸੁੰਦਰੀ, ਕਿਤੇ ਸਵਰਗ ਦੀ ਸੁੰਦਰੀ ਅਤੇ ਕਿਤੇ ਪਾਤਾਲ ਦੀ ਸੁੰਦਰੀ ਹੋ। ਕਿਤੇ (ਤੁਸੀਂ) ਵੀਰ-ਵਿਦਿਆ ਹੋ ਅਤੇ ਕਿਤੇ ਭੌਤਿਕਤਾ ਤੋਂ ਉੱਚੀ ਸੁੰਦਰਤਾ ਵਾਲੇ ਹੋ। ਕਿਤੇ (ਤੁਸੀਂ) ਸੁੰਦਰ ਨੌਜਵਾਨ ਹੋ, ਕਿਤੇ ਮ੍ਰਿਗਛਾਲਾ (ਧਾਰਨ ਕਰਨ ਵਾਲੇ ਸਾਧੂ ਹੋ) ਅਤੇ ਕਿਤੇ ਛਤ੍ਰ ਧਾਰਨ ਕਰਨ ਵਾਲੇ (ਰਾਜੇ) ਹੋ। ਕਿਤੇ (ਤੁਸੀਂ) ਸ਼ਾਹੀ ਠਾਠ-ਬਾਠ ਵਾਲੇ ਰਾਜ ਅਧਿਰਾਜ ਹੋ।੧੧੯। ਹੇ ਪੂਰਨ ਸੁਆਮੀ! (ਤੈਨੂੰ) ਨਮਸਕਾਰ ਹੈ, ਤੂੰ ਸਦਾ ਸਿੱਧੀਆਂ ਦਾ ਦਾਤਾ ਹੈਂ, ਤੂੰ ਅਛੇਦ, ਅਛੈ (ਨਾਸ਼ਹੀਨ), ਮੁੱਢ ਕਦੀਮੀ, ਅਦ੍ਵੈਤ-ਸਰੂਪ ਅਤੇ ਸਭ ਦੀ ਸਿਰਜਨਾ ਕਰਨ ਵਾਲਾ ਹੈਂ। (ਹੇ ਪ੍ਰਭੂ!) ਨ ਤੂੰ ਡਰਦਾ ਹੈ, ਨ ਕਿਸੇ ਤੋਂ ਪਕੜਿਆ ਜਾਂਦਾ ਹੈ ਅਤੇ ਤੇਰੇ ਵਿਚ ਸਾਰਿਆਂ ਦੇ ਸਰੂਪ ਸਮਾਏ ਹੋਏ ਹਨ। ਹੇ ਅਚਰਜ ਰੂਪ ਵਾਲੇ! ਤੈਨੂੰ ਨਮਸਕਾਰ ਹੈ, ਨਮਸਕਾਰ ਹੈ।੧੨੦।

*ਤੇਰੀ ਕ੍ਰਿਪਾ ਨਾਲ। ਪਾਧੜੀ ਛੰਦ*

(ਹੇ ਪ੍ਰਭੂ! ਤੁਸੀਂ) ਬਿਨਾ ਆਕਾਰ ਦੇ ਤੇਜ ਅਤੇ ਅਨੁਭਵ ਦੁਆਰਾ ਪ੍ਰਾਪਤ ਹੋਣ ਵਾਲੇ ਗਿਆਨ (ਪ੍ਰਕਾਸ਼) ਹੋ, ਨਾਸ਼-ਰਹਿਤ, ਅਦ੍ਵੈਤ ਅਤੇ ਆਸ਼ਾ-ਰਹਿਤ ਸਰੂਪ ਵਾਲੇ ਹੋ। ਤੁਹਾਡਾ ਤੇਜ ਅਟੁਟ ਹੈ ਅਤੇ ਭੰਡਾਰ ਅਖੁਟ ਹੈ ਅਤੇ ਹਰ ਤਰ੍ਹਾਂ ਨਾਲ ਬੇਅੰਤ ਦਾਤੇ ਹੋ।੧੨੧। (ਹੇ ਪ੍ਰਭੂ! ਤੇਰਾ) ਤੇਜ ਅਸਚਰਜਮਈ ਹੈ, ਤੇਰਾ ਸ਼ਰੀਰ ਨ ਛਿਝਣ ਵਾਲਾ ਹੈ। (ਤੂੰ) ਸਭ ਦਾ ਕਰਤਾ ਅਤੇ ਨੀਚਾਂ ਨੂੰ ਖ਼ਤਮ ਕਰਨ ਵਾਲਾ ਹੈਂ। (ਤੇਰਾ) ਆਸਣ ਅਡੋਲ ਹੈ ਅਤੇ ਤੇਰਾ ਕਰਮ ਵਿਸਮਾਦੀ ਹੈ (ਤੂੰ) ਦਾਤਾ ਦਿਆਲੂ ਅਤੇ ਅਦਭੁਤ ਧਰਮ ਵਾਲਾ ਹੈਂ।੧੨੨।

(ਹੇ ਪ੍ਰਭੂ! ਤੂੰ ਉਹ ਹੈਂ) ਜਿਸ ਦਾ ਕੋਈ ਵੈਰੀ, ਮਿਤਰ, ਜਨਮ, ਜਾਤਿ ਨਹੀਂ ਹੈ, ਜਿਸ ਦਾ ਕੋਈ ਪੁੱਤਰ, ਭਰਾ, ਦੋਸਤ ਅਤੇ ਮਾਤਾ ਨਹੀਂ ਹੈ, ਜਿਸ ਦਾ ਕੋਈ ਕਰਮ, ਭਰਮ, ਧਰਮ ਅਤੇ ਧਿਆਨ ਨਹੀਂ ਹੈ, ਜੋ ਘਰ ਦੇ ਮੋਹ ਅਤੇ ਜੁਗਤਾਂ ਬਣਾਉਣ ਤੋਂ ਪਰੇ ਹੈ।੧੨੩। ਜਿਸ ਦੀ ਕੋਈ ਜਾਤਿ, ਬਰਾਦਰੀ, ਵੈਰੀ ਅਤੇ ਮਿਤਰ ਨਹੀਂ ਹੈ, ਜਿਸ ਨੂੰ ਕਿਸੇ ਪ੍ਰਕਾਰ ਦੇ ਘਰ ਦੇ ਮੋਹ ਦੀ ਕੋਈ ਪਕੜ ਨਹੀਂ ਹੈ ਅਤੇ ਨ ਹੀ ਕੋਈ ਚਿੰਨ੍ਹ-ਚਿਤਰ ਹੈ। ਜਿਸ ਦਾ ਰੰਗ, ਰੂਪ, ਪ੍ਰੇਮ, ਰੇਖਾ, ਜਨਮ, ਜਾਤਿ ਅਤੇ ਭੇਖ ਦਾ ਕੋਈ ਭਰਮ ਨਹੀਂ ਹੈ।੧੨੪।

ਜਿਸ ਵਿਚ ਕਰਮ, ਜਾਤਿ, ਬਰਾਦਰੀ ਦਾ ਕੋਈ ਭਰਮ ਭੁਲੇਖਾ ਨਹੀਂ ਹੈ, (ਜਿਸ ਨੂੰ) ਘਰ, ਪਿਤਾ ਅਤੇ ਮਾਤਾ ਦਾ ਸਨੇਹ ਨਹੀਂ ਹੈ; ਜੋ ਨਾਂ, ਥਾਂ, ਵਰਗ ਆਦਿ ਵੰਡੀਆਂ (ਦੇ ਬਖੇੜੇ) ਤੋਂ ਪਰੇ ਹੈ, ਜਿਸ ਨੂੰ (ਕੋਈ) ਰੋਗ-ਸੋਗ ਨਹੀਂ ਹੈ ਅਤੇ ਜਿਸ ਦਾ ਨ ਹੀ (ਕੋਈ) ਵੈਰੀ ਅਤੇ ਸੱਜਨ ਹੈ।੧੨੫। ਜਿਸ ਨੂੰ ਕਿਸੇ ਪ੍ਰਕਾਰ ਦਾ ਕੋਈ ਡਰ ਨਹੀਂ ਅਤੇ ਨ ਹੀ (ਜਿਸ ਦੀ) ਦੇਹ ਨਸ਼ਟ ਹੁੰਦੀ ਹੈ। ਜਿਸ ਦਾ ਨ ਕੋਈ ਆਦਿ ਹੈ, ਨ ਅੰਤ ਅਤੇ ਨ ਹੀ ਕਿਸੇ ਪ੍ਰਕਾਰ ਦੇ ਰੂਪ ਦਾ ਭੰਡਾਰ ਹੈ। ਜਿਸ ਵਿਚ ਨ ਰੋਗ, ਨ ਸੋਗ ਅਤੇ ਨ ਹੀ ਜੋਗ ਦੀ ਜੁਗਤ ਹੈ, ਜਿਸ ਨੂੰ ਆਸ਼ਾਵਾਂ (ਦੇ ਨ ਪੂਰਨ ਹੋ ਸਕਣ) ਦਾ ਕੋਈ ਡਰ ਹੈ ਅਤੇ ਨ ਹੀ ਭੂਮੀ ਦੇ ਭੋਗਾਂ ਦੀ (ਕੋਈ ਲਾਲਸਾ ਹੈ)।੧੨੬।

(ਤੂੰ ਉਹ ਹੈ) ਜਿਸ ਦੇ ਸ਼ਰੀਰ ਨੂੰ ਕਾਲ ਰੂਪੀ ਸੱਪ ਨੇ ਡਸਿਆ ਨਹੀਂ, ਜਿਸ ਦਾ ਸਰੂਪ ਵਿਨਾਸ਼ ਤੋਂ ਰਹਿਤ, ਖ਼ਤਮ ਹੋਣ ਤੋਂ ਪਰੇ ਅਤੇ ਵਿਘਨ ਤੋਂ ਮੁਕਤ ਹੈ, ਜਿਸ ਨੂੰ ਵੇਦ ਬੇਅੰਤ-ਬੇਅੰਤ ਉਚਾਰਦੇ ਹਨ, ਜਿਸ ਨੂੰ ਕਤੇਬਾਂ ਅਲੱਖ ਰੂਪ ਦਸਦੀਆਂ ਹਨ।੧੨੭। ਜਿਸ ਦਾ ਰੂਪ ਅਲਖ ਹੈ ਅਤੇ ਆਸਣ ਅਡੋਲ ਹੈ, ਜਿਸ ਦਾ ਤੇਜ ਅਮਿਤ ਹੈ ਅਤੇ ਜੋ ਨਾਸ਼-ਰਹਿਤ ਅਤੇ ਅਤੋਲ ਹੈ। ਜਿਸ ਦੇ ਦਰਸ਼ਨ (ਧਿਆਨ) ਲਈ ਕਈ ਕਲਪਾਂ ਤੋਂ (ਦੀਰਘ ਕਾਲ ਤੋਂ) ਬੇਅੰਤ ਮੁਨੀ ਲੋਕ ਕਠਿਨ ਯੋਗ-ਸਾਧਨਾ ਕਰਦੇ ਆ ਰਹੇ ਹਨ।੧੨੮।

ਤਨ ਸੀਤ ਘਾਮ ਬਰਖਾ ਸਹੰਤ। ਕਈ ਕਲਪ ਏਕ ਆਸਨ ਬਿਤੰਤ।
ਕਈ ਜਤਨ ਜੋਗ ਬਿਦਿਆ ਬਿਚਾਰਿ। ਸਾਧੰਤ ਤਦਪਿ ਪਾਵਤ ਨ ਪਾਰ। ੯। ੧੨੯।
ਕਈ ਉਰਧ ਬਾਹ ਦੇਸਨ ਭ੍ਰਮੰਤ। ਕਈ ਉਰਧ ਮਧ ਪਾਕ ਝੁਲੰਤ।
ਕਈ ਸਿਮ੍ਰਿਤ ਸਾਸਤ੍ਰ ਉਚਰੰਤ ਬੇਦ। ਕਈ ਕੋਕ ਕਾਬਿ ਕਥਤ ਕਤੇਬ। ੧੦। ੧੩੦।

ਕਈ ਅਗਨਿਹੋਤ੍ਰ[1] ਕਈ ਪਉਨ ਅਹਾਰ। ਕਈ ਕਰਤ ਕੋਟ ਮ੍ਰਿਤ ਕੋ ਅਹਾਰ।
ਕਈ ਕਰਤ ਸਾਕ ਪੈ ਪਤ੍ਰ ਭਛ। ਨਹੀ ਤਦਪਿ ਦੇਵ ਹੋਵਤ ਪ੍ਰਤਛ। ੧੧। ੧੩੧।
ਕਈ ਗੀਤ ਗਾਨ ਗੰਧ੍ਰਬ ਰੀਤਿ। ਕਈ ਬੇਦ ਸਾਸਤ੍ਰ ਬਿਦਿਆ ਪ੍ਰਤੀਤਿ।
ਕਹੂੰ ਬੇਦ ਰੀਤਿ ਜਗ ਆਦਿ ਕਰਮ। ਕਹੂੰ ਅਗਨਿਹੋਤ੍ਰ[1] ਕਹੂੰ ਤੀਰਥ ਧਰਮ। ੧੨। ੧੩੨।

ਕਈ ਦੇਸਿ ਦੇਸਿ ਭਾਖਾ ਰਟੰਗ। ਕਈ ਦੇਸਿ ਦੇਸਿ ਬਿਦਿਆ ਪੜੰਤ।
ਕਈ ਕਰਤ ਭਾਤਿ ਭਾਤਨ ਬਿਚਾਰ। ਨਹੀ ਨੇਕੁ ਤਾਸੁ ਪਾਯਤ ਨ ਪਾਰ। ੧੩। ੧੩੩।
ਕਈ ਤੀਰਥ ਤੀਰਥ ਭਰਮਤ ਸੁ ਭਰਮ। ਕਈ ਅਗਨਿਹੋਤ੍ਰ[1] ਕਈ ਦੇਵ ਕਰਮ।
ਕਈ ਕਰਤ ਬੀਰ ਬਿਦਿਆ ਬਿਚਾਰ। ਨਹੀ ਤਦਪਿ ਤਾਸੁ ਪਾਯਤ ਨ[2] ਪਾਰ। ੧੪। ੧੩੪।

ਕਹੂੰ ਰਾਜਰੀਤਿ ਕਹੂੰ ਜੋਗ ਧਰਮ। ਕਈ ਸਿੰਮ੍ਰਿਤ ਸਾਸਤ੍ਰ ਉਚਰਤ ਸੁਕਰਮ।
ਨਿਉਲੀ ਆਦਿ ਕਰਮ ਕਹੂੰ ਹਸਤਿ ਦਾਨ। ਕਹੂੰ ਅਸ੍ਵਮੇਧ[3] ਮਖ ਕੋ ਬਖਾਨ। ੧੫। ੧੩੫।
ਕਹੂੰ ਕਰਤ ਬ੍ਰਹਮ ਬਿਦਿਆ ਬਿਚਾਰ। ਕਹੂੰ ਜੋਗ ਰੀਤਿ ਕਹੂੰ ਬਿਰਧਿ ਚਾਰਿ।
ਕਹੂੰ ਕਰਤ ਜਛ ਗੰਧਰਬ ਗਾਨ। ਕਹੂੰ ਧੂਪ ਦੀਪ ਕਹੂੰ ਅਰਘ ਦਾਨ। ੧੬। ੧੩੬।

ਕਹੂੰ ਪਿਤ੍ਰ ਕਰਮ ਕਹੂੰ ਬੇਦ ਰੀਤਿ। ਕਹੂੰ ਨ੍ਰਿਤ ਨਾਚ ਕਹੂੰ ਗਾਨ ਗੀਤ।
ਕਹੂੰ ਕਰਤ ਸਾਸਤ੍ਰ ਸਿੰਮ੍ਰਿਤਿ ਉਚਾਰ। ਕਈ ਭਜਤ ਏਕ ਪਗ ਨਿਰਾਧਾਰ। ੧੭। ੧੩੭।
ਕਈ ਨੇਹ ਦੇਹ ਕਈ ਗੇਹ ਵਾਸ। ਕਈ ਭ੍ਰਮਤ ਦੇਸ ਦੇਸਨ ਉਦਾਸ।
ਕਈ ਜਲ ਨਿਵਾਸ ਕਈ ਅਗਨਿ ਤਾਪ। ਕਈ ਜਪਤ ਉਰਧ ਲਟਕੰਤ ਜਾਪ। ੧੮। ੧੩੮।

ਕਈ ਜਪਤ ਜੋਗ ਕਲਪੰ ਪ੍ਰਜੰਤ। ਨਹੀ ਤਦਪਿ ਤਾਸ ਪਾਯਤ[4] ਨ ਅੰਤ।
ਕਈ ਕਰਤ ਕੋਟ ਬਿਦਿਆ ਬਿਚਾਰ। ਨਹੀ ਤਦਪਿ ਦਿਸਟਿ ਦੇਖੇ ਮੁਰਾਰਿ। ੧੯। ੧੩੯।

੧. 'ਅਗਨਹੋਤ' ੨. 'ਨਿ' ੩. 'ਅਸੁਮੇਧ' ੪. 'ਪਾਇਤਨਿ'



(ਕਈ ਲੋਕ) ਸ਼ਰੀਰ ਉਤੇ ਸਰਦੀ, ਗਰਮੀ ਅਤੇ ਬਰਖਾ ਸਹਿੰਦੇ ਹਨ, ਇਕੋ ਆਸਣ ਉਤੇ ਬੈਠਿਆਂ ਕਈ ਕਲਪ ਬਤੀਤ ਕਰ ਦਿੰਦੇ ਹਨ, ਜੋਗ ਵਿਦਿਆ ਨੂੰ ਸਾਧਣ ਦੇ ਅਨੇਕ ਯਤਨ ਕਰਦੇ ਹਨ, ਪਰ ਫਿਰ ਵੀ (ਤੇਰਾ) ਪਾਰ ਨਹੀਂ ਪਾ ਸਕਦੇ।੧੨੯। ਕਈ ਬਾਂਹਾਂ ਖੜੀਆਂ ਕਰ ਕੇ ਦੇਸ-ਦੇਸਾਂਤਰਾਂ ਵਿਚ ਘੁੰਮਦੇ ਹਨ, ਕਈ ਮੂਧੇ ਹੋ ਕੇ ਅਗਨੀ ਵਿਚ ਲਟਕਦੇ ਹਨ, ਕਈ ਸਮ੍ਰਿਤੀਆਂ, ਸ਼ਾਸਤ੍ਰਾਂ ਅਤੇ ਵੇਦਾਂ ਨੂੰ ਉਚਾਰਦੇ ਹਨ, ਕਈ ਕਾਮ-ਸ਼ਾਸਤ੍ਰ, ਕਾਵਿ ਅਤੇ ਕਤੇਬਾਂ ਦਾ ਵਿਖਿਆਨ ਕਰਦੇ ਹਨ।੧੩੦।

ਕਈ ਹਵਨ ਕਰਦੇ ਹਨ, ਕਈ ਪੌਣ ਦਾ ਆਹਾਰ ਕਰਦੇ ਹਨ, ਕਈ ਕਰੋੜਾਂ ਮਿੱਟੀ ਦਾ ਆਹਾਰ ਕਰਦੇ ਹਨ, ਕਈ ਕੇਵਲ ਸਾਗ, ਦੁੱਧ ਜਾਂ ਪੱਤਰਾਂ ਦਾ ਭੱਛਣ ਕਰਦੇ ਹਨ, ਪਰ ਤਾਂ ਵੀ (ਉਨ੍ਹਾਂ ਨੂੰ) ਪਰਮਾਤਮਾ ਪ੍ਰਤੱਖ (ਹੋ ਕੇ ਦਰਸ਼ਨ) ਨਹੀਂ ਦਿੰਦਾ।੧੩੧। ਕਈ ਗੰਧਰਬਾਂ ਵਾਂਗ ਗੀਤ ਗਾਉਂਦੇ ਹਨ, ਕਈ ਵੇਦ-ਸ਼ਾਸਤ੍ਰ ਦੀ ਵਿਦਿਆ ਉਤੇ ਨਿਸਚਾ ਕਰਦੇ ਹਨ, ਕਈ ਵੇਦ ਦੀ ਰੀਤ ਨਾਲ ਯੱਗ ਆਦਿ ਕਰਮ ਕਰਦੇ ਹਨ, ਕਈ ਹਵਨ ਕਰਦੇ ਹਨ ਅਤੇ ਕਈ ਤੀਰਥਾਂ ਉਤੇ ਜਾ ਕੇ ਧਰਮ ਦੇ ਕਾਰਜ ਕਰਦੇ ਹਨ।੧੩੨।

ਕਈ ਦੇਸ ਦੇਸ ਦੀ ਬੋਲੀ ਬੋਲਦੇ ਹਨ, ਕਈ ਦੇਸ ਦੇਸ ਦੀ ਵਿਦਿਆ ਪੜ੍ਹਦੇ ਹਨ, ਕਈ ਭਾਂਤ ਭਾਂਤ ਦੇ ਵਿਚਾਰ ਕਰਦੇ ਹਨ, (ਪਰ ਫਿਰ ਵੀ) ਉਸ ਦਾ ਰਤਾ ਕੁ ਭੇਦ ਪ੍ਰਾਪਤ ਨਹੀਂ ਕਰ ਸਕਦੇ।੧੩੩। ਕਈ ਲੋਕ ਭਰਮ-ਵਸ ਅਨੇਕ ਤੀਰਥਾਂ ਉਤੇ ਭੌਂਦੇ ਫਿਰਦੇ ਹਨ, ਕਈ ਹਵਨ ਅਤੇ ਕਈ ਦੇਵ-ਕਰਮ ਕਰਦੇ ਹਨ ਅਤੇ ਕਈ (ਬਵੰਜਾ) ਵੀਰਾਂ ਦੀ ਵਿਦਿਆ ਦਾ ਵਿਚਾਰ ਕਰਦੇ ਹਨ, (ਪਰ) ਤਾਂ ਵੀ ਉਸ (ਪਰਮ-ਸੱਤਾ) ਦਾ ਪਾਰ ਨਹੀਂ ਪਾ ਸਕਦੇ।੧੩੪।

(ਕਈ) ਕਿਸੇ ਰਾਜ-ਰੀਤ (ਦੀ ਪਾਲਨਾ ਕਰ ਰਹੇ ਹਨ ਅਤੇ ਕਈ) ਜੋਗ-ਧਰਮ (ਦਾ ਅਭਿਆਸ ਕਰ ਰਹੇ ਹਨ), ਕਈ ਸਮ੍ਰਿਤੀਆਂ, ਸ਼ਾਸਤ੍ਰਾਂ ਦੇ ਉੱਚਾਰਨ ਦਾ ਸ਼ੁਭ ਕਰਮ ਕਰ ਰਹੇ ਹਨ, (ਕਈ) ਨੌਲੀ ਆਦਿ ਕਰਮ (ਕਰ ਰਹੇ ਹਨ ਅਤੇ) ਕਿਤੇ ਹਾਥੀ ਦਾਨ ਕੀਤੇ ਜਾ ਰਹੇ ਹਨ ਅਤੇ ਕਿਤੇ ਅਸ਼੍ਵਮੇਧ ਯੱਗ ਦੀ ਮਹਿਮਾ ਗਾਈ ਜਾ ਰਹੀ ਹੈ।੧੩੫। ਕਿਤੇ (ਕੋਈ) ਬ੍ਰਹਮ ਵਿਦਿਆ ਦਾ ਵਿਚਾਰ ਕਰਦੇ ਹਨ ਅਤੇ ਕਿਤੇ (ਕੋਈ) ਜੋਗ ਰੀਤ (ਦੀ ਪਾਲਨਾ ਕਰ ਰਹੇ ਹਨ) ਅਤੇ ਕਿਤੇ ਸ੍ਰੇਸ਼ਠ ਅਤੇ ਮਹਾਨ ਆਚਾਰ ਕਰ ਰਹੇ ਹਨ, ਕਿਤੇ ਯਕਸ਼ ਅਤੇ ਗੰਧਰਬ ਵਾਂਗ ਗਾ ਰਹੇ ਹਨ, ਕਿਤੇ (ਕੋਈ) ਧੂਪ, ਦੀਪਕ (ਆਦਿ ਸਜਾ ਕੇ) ਆਰਤੀ ਕਰ ਰਹੇ ਹਨ ਅਤੇ ਕਿਤੇ (ਕੋਈ) ਅਰਘ ਦਾਨ ਕਰ ਰਹੇ ਹਨ।੧੩੬।

ਕਿਤੇ (ਕੋਈ) ਵੇਦ ਰੀਤ ਅਨੁਸਾਰ ਪਿਤਰੀ ਕਰਮ (ਕਰ ਰਿਹਾ ਹੈ) ਅਤੇ ਕਿਤੇ ਕੋਈ ਤਾਲ ਤੇ ਨਾਚ (ਕਰ ਰਿਹਾ ਹੈ ਅਤੇ) ਕਿਤੇ (ਕੋਈ) . ਗੀਤ ਗਾ ਰਿਹਾ ਹੈ, ਕਿਤੇ (ਕੋਈ) ਸ਼ਾਸਤ੍ਰਾਂ ਅਤੇ ਸਮ੍ਰਿਤੀਆਂ ਦਾ ਉਚਾਰਨ (ਕਰ ਰਿਹਾ ਹੈ) ਅਤੇ ਕਿਤੇ (ਕੋਈ) ਇਕ ਪੈਰ ਉਤੇ ਖੜੋ ਕੇ ਨਿਰਾਧਾਰ ਭਜਨ ਕਰ ਰਿਹਾ ਹੈ।੧੩੭। ਕਈ ਸ਼ਰੀਰ ਨਾਲ ਮੋਹ ਕਰਦੇ ਹਨ ਅਤੇ ਕਈ ਘਰ ਵਿਚ ਨਿਵਾਸ ਕਰਦੇ ਹਨ, ਕਈ ਉਦਾਸੀਨ ਹੋ ਕੇ ਦੇਸ-ਦੇਸਾਂਤਰਾਂ ਵਿਚ ਘੁੰਮਦੇ ਫਿਰਦੇ ਹਨ, ਕਈ ਜਲ ਵਿਚ ਵਸਦੇ ਹਨ ਅਤੇ ਕਈ ਅਗਨੀ ਤਪਦੇ ਹਨ, ਕਈ ਮੂਧੇ ਲਟਕ ਕੇ ਜਾਪ ਜਪਦੇ ਹਨ।੧੩੮।

ਕਈ (ਲੋਕ) ਕਲਪਾਂ (ਜਿੰਨੇ ਲੰਬੇ ਸਮੇਂ) ਤਕ ਜੋਗ-ਸਾਧਨਾਂ ਕਰਦੇ ਹਨ, ਤਾਂ ਵੀ ਉਸ (ਪ੍ਰਭੂ) ਦਾ ਅੰਤ ਨਹੀਂ ਪਾ ਸਕਦੇ। ਕਈ ਕਰੋੜਾਂ ਵਿਦਿਆਵਾਂ ਦਾ ਵਿਚਾਰ ਕਰਦੇ ਹਨ, ਤਾਂ ਵੀ ਪਰਮਾਤਮਾ ਦਾ ਦਰਸ਼ਨ ਨਹੀਂ ਕਰ ਸਕਦੇ।੧੩੯।

ਬਿਨੁ ਭਗਤਿ ਸਕਤਿ ਨਹੀ ਪਰਤ ਪਾਨ। ਬਹੁ ਕਰਤ ਹੋਮ ਅਰੁ ਜਗ ਦਾਨ।
ਬਿਨੁ ਏਕ ਨਾਮੁ ਇਕ ਚਿਤ ਲੀਨ। ਫੋਕਟੋ ਸਰਬ ਧਰਮਾ ਬਿਹੀਨ। ੨੦। ੧੪੦।

*ਤ੍ਵਪ੍ਰਸਾਦਿ। ਤੋਟਕ ਛੰਦ*

ਜੈ ਜੰਪਹਿ[1] ਜੁਗਣ ਜੂਹ[2] ਜੁਅੰ। ਭੈ ਕੰਪਹਿ[3] ਮੇਰੁ ਪਯਾਲ ਭੁਅੰ।
ਤਪ ਤਾਪਸ ਸਰਬ ਜਲੇਰੁ ਥਲੰ। ਧੰਨਿ[4] ਉਚਰਤ ਇੰਦ੍ਰ ਕੁਮੇਰ ਬਲੰ। ੧। ੧੪੧।
ਅਨਖੇਦ ਸਰੂਪ ਅਭੇਦ ਅਭਿਅੰ। ਅਨਖੰਡ ਅਭੂਤ ਅਛੇਦ ਅਛਿਅੰ।
ਅਨਕਾਲ ਅਪਾਲ ਦਿਆਲ ਅਸੁਅੰ। ਜਿਹ ਠਟੀਅੰ ਮੇਰ ਅਕਾਸ ਭੁਅੰ। ੨। ੧੪੨।

ਅਨਖੰਡ ਅਮੰਡ ਪ੍ਰਚੰਡ ਨਰੰ। ਜਿਹ ਰਚੀਅੰ ਦੇਵ ਅਦੇਵ ਬਰੰ।
ਸਭ ਕੀਨੀ[5] ਦੀਨ ਜਮੀਨੁ ਜਮਾਂ। ਜਿਹ ਰਚੀਅੰ ਸਰਬ ਮਕੀਨੁ ਮਕਾਂ। ੩। ੧੪੩।
ਜਿਹ ਰਾਗ ਨ ਰੂਪ ਨ ਰੇਖ ਰੁਖੰ। ਜਿਹ ਤਾਪ ਨ ਸਾਪ ਨ ਸੋਕ ਸੁਖੰ।
ਨ ਰੋਗ ਨ ਸੋਗ ਨ ਭੋਗ ਭੁਯੰ[6]। ਜਿਹ ਖੇਦ ਨ ਭੇਦ ਨ ਛੇਦ ਛਯੰ। ੪। ੧੪੪।

ਜਿਹ ਜਾਤਿ ਨ ਪਾਤਿ ਨ ਮਾਤ ਪਿਤੰ। ਜਿਹ ਰਚੀਅੰ ਛਤ੍ਰੀ ਛਤ੍ਰ ਛਿਤੰ।
ਜਿਹ ਰਾਗ ਨ ਰੇਖ ਨ ਰੋਗ ਭਣੰ। ਜਿਹ ਦ੍ਵੈਖ ਨ ਦਾਗ ਨ ਦੋਖ ਗਣੰ। ੫।੧੪੫।
ਜਿਹ ਅੰਡਹ ਤੇ ਬ੍ਰਹਮੰਡ ਰਚਿਓ। ਦਸ ਚਾਰ ਕਰੀ ਨਵ ਖੰਡ ਸਚਿਓ।
ਰਜ ਤਾਮਸ ਤੇਜ ਅਤੇਜ ਕੀਓ। ਅਨਭਉ ਪਦ ਆਪ ਪ੍ਰਚੰਡ ਲੀਓ। ੬। ੧੪੬।

ਸ੍ਰਿਅ ਸਿੰਧਰੁ ਬਿੰਧ ਨਗਿੰਧ ਨਗੰ[7]। ਸ੍ਰਿਅ ਜਛ ਗੰਧ੍ਰਬ ਫਨਿੰਦ ਭੁਜੰ।
ਰਚਿ ਦੇਵ ਅਦੇਵ ਅਭੇਵ ਨਗੰ। ਨਰਪਾਲ ਨ੍ਰਿਪਾਲ ਕਰਾਲ ਤ੍ਰਿਗੰ। ੭।੧੪੭।
ਕਈ ਕੀਟ ਪਤੰਗ ਭੁਜੰਗ ਨਰੰ। ਰਚਿ ਅੰਡਜ ਸੇਤਜ ਉਤਭੁਜੰ।
ਕੀਏ ਦੇਵ ਅਦੇਵ ਸਰਾਧ ਪਿਤੰ। ਅਨਖੰਡ ਪ੍ਰਤਾਪ ਪ੍ਰਚੰਡ ਗਤੰ। ੮। ੧੪੮।

ਪ੍ਰਭ ਜਾਤਿ ਨ ਪਾਤਿ ਨ ਜੋਤਿ ਜੁਤੰ। ਜਿਹ ਤਾਤ ਨ ਮਾਤ ਨ ਭ੍ਰਾਤ ਸੁਤੰ।
ਜਿਹ ਰੋਗ ਨ ਸੋਗ ਨ ਭੋਗ ਭੁਅੰ। ਜਿਹ ਜੰਪਹਿ ਕਿੰਨਰ ਜਛ ਜੁਅੰ। ੯। ੧੪੯।

---

੧. 'ਜੰਪਹੁ' ੨. 'ਜੂਅ' ੩. 'ਕੰਪਹੁ' ੪. 'ਧਨ' ੫. 'ਕੀਨੇ ੬. 'ਭੁਜੰਗ' ੭. 'ਨਗੀ'



ਬਿਨਾ ਭਗਤੀ ਦੀ ਸ਼ਕਤੀ ਦੇ (ਪਰਮਾਤਮਾ) ਹੱਥ ਨਹੀਂ ਆਉਂਦਾ, ਭਾਵੇਂ ਬਹੁਤ ਹੋਮ, ਯੱਗ ਅਤੇ ਦਾਨ (ਕਿਉਂ ਨ) ਕੀਤੇ ਜਾਣ। ਬਿਨਾ ਇਕ ਨਾਮ ਵਿਚ ਇਕਾਗਰ ਚਿੱਤ ਮਗਨ ਹੋਏ, ਸਾਰੇ ਧਰਮ (ਵਾਸਤਵਿਕ ਧਰਮ-ਕਰਮ ਤੋਂ) ਵਾਂਝੇ ਹਨ।੧੪੦।

*ਤੇਰੀ ਕ੍ਰਿਪਾ ਨਾਲ। ਤੋਟਕ ਛੰਦ*

ਸਾਰੇ ਮਿਲ ਕੇ (ਉਸ ਪ੍ਰਭੂ) ਦੀ ਜੈ ਜੈ ਕਾਰ ਕਰਦੇ ਹਨ, (ਜਿਸ ਦੇ) ਭੈ ਨਾਲ ਮੇਰੂ ਪਰਬਤ, ਪਾਤਾਲ ਅਤੇ ਧਰਤੀ ਕੰਬਦੇ ਹਨ। ਜਲਾਂ ਥਲਾਂ ਦੇ ਸਾਰੇ ਤਪਸਵੀ (ਜਿਸ ਨੂੰ ਪ੍ਰਾਪਤ ਕਰਨ ਲਈ) ਤਪ ਕਰਦੇ ਹਨ (ਅਤੇ ਜਿਸ ਨੂੰ) ਇੰਦਰ, ਕੁਬੇਰ ਅਤੇ ਬਾਲੀ ਰਾਜਾ, ਧੰਨ ਧੰਨ ਕਹਿੰਦੇ ਹਨ।੧੪੧। (ਜੋ) ਖੇਦ-ਰਹਿਤ ਸਰੂਪ ਵਾਲਾ, ਅਭੇਦ ਅਤੇ ਅਭੈ ਹੈ, ਅਖੰਡ ਭੌਤਿਕ ਤੱਤ੍ਵਾਂ ਤੋਂ ਰਹਿਤ, ਛੇਦ-ਰਹਿਤ ਅਤੇ ਨਾਸ਼-ਰਹਿਤ ਹੈ, ਜੋ ਖੁਦ ਕਾਲ ਤੋਂ ਬਿਨਾ, (ਕਿਸੇ ਪ੍ਰਕਾਰ ਦੀ) ਪਾਲਨਾ ਤੋਂ ਪਰੇ, ਨਿਰ ਅਭਿਮਾਨ ਅਤੇ ਦਿਆਲੂ ਹੈ, ਜਿਸ ਨੇ ਸੁਮੇਰ ਪਰਬਤ, ਆਕਾਸ਼ ਅਤੇ ਧਰਤੀ ਨੂੰ ਸਥਿਤ ਕੀਤਾ ਹੋਇਆ ਹੈ।੧੪੨।

(ਜੋ) ਅਖੰਡ, ਸਥਾਪਨਾ-ਰਹਿਤ, ਪ੍ਰਚੰਡ ਤੇਜ ਵਾਲਾ ਪੁਰਸ਼ ਹੈ, ਜਿਸ ਨੇ ਦੇਵਤਿਆਂ, ਦੈਂਤਾਂ ਦੀ ਚੰਗੀ ਤਰ੍ਹਾਂ ਰਚਨਾ ਕੀਤੀ ਹੈ, (ਜਿਸ ਨੇ) ਸਾਰੀ ਧਰਤੀ ਅਤੇ ਆਕਾਸ਼ (ਦੀ ਸਾਜਨਾ ਕਰ ਕੇ ਆਪਣੇ) ਅਧੀਨ ਕੀਤਾ ਹੈ, ਜਿਸ ਨੇ ਸਾਰੇ ਮਕਾਨ ਅਤੇ ਮਕਾਨਾਂ ਵਿਚ ਰਹਿਣ ਵਾਲੇ ਪੈਦਾ ਕੀਤੇ ਹਨ।੧੪੩। ਜਿਸ ਦਾ (ਕਿਸੇ ਨਾਲ ਵਿਸ਼ੇਸ਼) ਪ੍ਰੇਮ ਨਹੀਂ, ਨ ਹੀ ਰੂਪ-ਰੇਖਾ ਅਤੇ ਸ਼ਕਲ (ਮੇਲ ਖਾਂਦੀ ਹੈ), ਜਿਸ ਨੂੰ ਤਾਪ, ਸਰਾਪ ਅਤੇ ਨ ਹੀ ਦੁਖ ਅਤੇ ਸੁਖ ਹੈ, ਜਿਸ ਨੂੰ ਨ ਰੋਗ ਹੈ, ਨ ਸੋਗ ਅਤੇ ਨ ਹੀ ਭੂਮੀ ਦੇ ਭੋਗਾਂ (ਦੀ ਚਿੰਤਾ ਹੈ), ਜਿਸ ਨੂੰ . ਖੇਦ, ਭੇਦ, ਦ੍ਵੈਸ਼ ਅਤੇ ਨਸ਼ਟ ਹੋਣ ਦਾ ਡਰ ਨਹੀਂ ਹੈ।੧੪੪।

ਜਿਸ ਦੀ ਨ ਜਾਤਿ ਹੈ, ਨ ਬਰਾਦਰੀ ਅਤੇ ਨ ਹੀ ਮਾਤਾ ਅਤੇ ਪਿਤਾ ਹੈ, ਜਿਸ ਨੇ ਧਰਤੀ ('ਛਿਤੰ') ਉਤੇ ਛਤ੍ਰ ਧਾਰਨ ਕਰਨ ਵਾਲੇ ਛਤ੍ਰੀ ਪੈਦਾ ਕੀਤੇ ਹਨ, ਜਿਸ ਨੂੰ ਪ੍ਰੇਮ ਤੋਂ ਰਹਿਤ, ਰੂਪ-ਰੇਖਾ ਤੋਂ ਬਿਨਾ ਅਤੇ ਰੋਗ-ਰਹਿਤ ਕਿਹਾ ਜਾਂਦਾ ਹੈ, ਜੋ ਦ੍ਵੈਸ਼ ਦੇ ਦਾਗ ਅਤੇ ਦੁਖ (ਦੇ ਕਲੰਕ) ਤੋਂ ਮੁਕਤ ਸਮਝਿਆ ਜਾਂਦਾ ਹੈ।੧੪੫। ਜਿਸ ਨੇ ਅੰਡੇ ਤੋਂ ਬ੍ਰਹਿਮੰਡ ਬਣਾਇਆ ਹੈ, (ਜਿਸ ਨੇ) ਚਾਰ ਦਿਸ਼ਾਵਾਂ ਅਤੇ ਨੌਂ ਖੰਡਾਂ ਦੀ ਰਚਨਾ ਕੀਤੀ ਹੈ, (ਜਿਸ ਨੇ) ਰਜੋ, ਤਮੋ ਅਤੇ ਤੇਜ-ਅਤੇਜ (ਪ੍ਰਕਾਸ਼ ਅਤੇ ਅੰਧਕਾਰ) ਦੀ ਰਚਨਾ ਕੀਤੀ ਹੈ; (ਉਸ ਨੇ) ਆਪਣੇ ਆਪ ਹੀ ਅਨੁਭਵ ਤੋਂ ਪ੍ਰਚੰਡ ਪ੍ਰਕਾਸ਼ ਕੀਤਾ ਹੈ।੧੪੬।

(ਜਿਸ ਨੇ) ਸਮੁੰਦਰ ਅਤੇ ਵਿੰਧਿਆਚਲ, ਸੁਮੇਰ ਪਰਬਤਾਂ ਨੂੰ ਬਣਾਇਆ ਹੈ, (ਜਿਸ ਨੇ) ਯਕਸ਼, ਗੰਧਰਬ, ਸ਼ੇਸ਼ਨਾਗ ਅਤੇ ਸੱਪਾਂ ਦੀ ਸਿਰਜਨਾ ਕੀਤੀ ਹੈ, (ਜਿਸ ਨੇ) ਦੇਵਤਿਆਂ, ਦੈਂਤਾਂ ਅਤੇ ਬ੍ਰਹਮਾ, ਵਿਸ਼ਨੂ ('ਅਭੇਵ') ਅਤੇ ਐਰਾਵਤ ਹਾਥੀ ਦੀ ਰਚਨਾ ਕੀਤੀ ਹੈ ਅਤੇ ਮਨੁੱਖਾਂ ਨੂੰ ਪਾਲਣ ਵਾਲੇ ਰਾਜਿਆਂ ਅਤੇ ਭਿਆਨਕ ਜੀਵਾਂ (ਸੱਪ ਜਾਂ ਵਹਿਸ਼ੀ ਪਸ਼ੂ) ਦੀ ਸਿਰਜਨਾ ਕੀਤੀ ਹੈ।੧੪੭। (ਜਿਸ ਨੇ) ਕਈ ਕਰੋੜਾਂ ਪਤੰਗੇ, ਸੱਪ, ਅਤੇ ਮਨੁੱਖ (ਬਣਾਏ ਹਨ ਅਤੇ), ਅੰਡੇ, ਪਸੀਨੇ ਤੋਂ ਪੈਦਾ ਹੋਣ ਵਾਲੀਆਂ ਵਸਤੂਆਂ ਅਤੇ ਬਨਸਪਤੀ ਦੀ ਰਚਨਾ ਕੀਤੀ ਹੈ, (ਜਿਸ ਨੇ ਅਨੇਕਾਂ) ਮਾੜੇ ਅਤੇ ਚੰਗੇ, ਸਰਾਧ ਅਤੇ ਪਿਤਰ ਬਣਾਏ ਹਨ, (ਜਿਸ ਦਾ) ਅਖੰਡ ਪ੍ਰਤਾਪ ਅਤੇ ਪ੍ਰਚੰਡ ਚਾਲ-ਢਾਲ ਹੈ।੧੪੮।

(ਜਿਸ) ਪ੍ਰਭੂ ਦੀ ਨ ਜਾਤਿ ਹੈ, ਨ ਬਰਾਦਰੀ ਹੈ, (ਜੋ ਆਪਣੀ) ਜੋਤਿ ਕਾਰਨ ਸਭ ਨਾਲ ਯੁਕਤ ਹੈ, ਜਿਸ ਦਾ ਨ ਪਿਤਾ ਹੈ, ਨ ਮਾਤਾ, ਨ ਭਰਾ ਹੈ, ਨ ਪੁੱਤਰ; ਜਿਸ ਨੂੰ ਨ ਰੋਗ ਹੈ, ਨ ਸੋਗ ਅਤੇ ਨ ਹੀ ਧਰਤੀ ਦੇ ਭੋਗਾਂ (ਦੀ ਚਿੰਤਾ ਹੈ); ਜਿਸ ਨੂੰ (ਸਾਰੇ) ਕਿੰਨਰ ਅਤੇ ਯਕਸ਼ ਜਪਦੇ ਹਨ।੧੪੯।

ਨਰ ਨਾਰਿ ਨਪੁੰਸਕ ਜਾਹਿ ਕੀਏ। ਗਣ ਕਿੰਨਰ ਜਛ ਭੁਜੰਗ ਦੀਏ।
ਗਜ ਬਾਜ ਰਥਾਦਿਕ ਪਾਤਿ ਗਨੰ। ਭਵਿ ਭੂਤ ਭਵਿਖ ਭਵਾਨ ਤੁਅੰ। ੧੦। ੧੫੦।

ਜਿਹ ਅੰਡਜ ਸੇਤਜ ਜੇਰ ਰਜੰ। ਰਚਿ ਭੂਮਿ ਅਕਾਸ ਪਤਾਲ ਜਲੰ।
ਰਚਿ ਪਾਵਕ ਪਉਨ ਪ੍ਰਚੰਡ ਬਲੀ। ਬਨਿ ਜਾਸੁ ਕੀਓ ਫਲ ਫੂਲ ਕਲੀ।੧੧।੧੫੧।
ਭੂਅ ਮੇਰੁ ਅਕਾਸ ਨਿਵਾਸ ਛਿਤੰ। ਰਚਿ ਰੋਜ ਇਕਾਦਸ ਚੰਦ ਬ੍ਰਿਤੰ।
ਦੁਤਿ ਚੰਦ ਦਿਨੀਸਰ[1] ਦੀਪ ਦਈ। ਜਿਹ ਪਾਵਕ ਪਉਨ ਪ੍ਰਚੰਡ ਮਈ।੧੨।੧੫੨।

ਜਿਹ ਖੰਡ ਅਖੰਡ ਪ੍ਰਚੰਡ ਕੀਏ। ਜਿਹ ਛਤ੍ਰਿ ਉਪਾਇ ਛਿਪਾਇ ਦੀਏ।
ਜਿਹ ਲੋਕ ਚਤੁਰਦਾਸ ਚਾਰੁ ਰਚੇ। ਨਰ ਗੰਧ੍ਰਬ ਦੇਵ ਅਦੇਵ ਸਚੇ। ੧੩। ੧੫੩।
ਅਨਧੂਤ ਅਭੂਤ ਅਛੂਤ ਮਤੰ। ਅਨਗਾਧਿ ਅਬ੍ਯਾਧਿ ਅਨਾਦਿ ਗਤੰ।
ਅਨਖੇਦ ਅਭੇਦ ਅਛੇਦ[2] ਨਰੰ। ਜਿਹ ਚਾਰੁ ਚਤੁਰਦਿਸ ਚਕ੍ਰ ਫਿਰੰ। ੧੪। ੧੫੪।

ਜਿਹ ਰਾਗ ਨ ਰੰਗ ਨ ਰੇਖ ਰੁਗੰ। ਜਿਹ ਸੋਗ ਨ ਭੋਗ ਨ ਜੋਗ ਜੁਗੰ।
ਭੂਅ ਭੰਜਨ ਗੰਜਨ ਆਦਿ ਸਿਰੰ। ਜਿਹ ਬੰਦਤ ਦੇਵ ਅਦੇਵ ਨਰੰ। ੧੫। ੧੫੫।
ਗਣ ਕਿੰਨਰ ਜਛ ਭੁਜੰਗ ਰਚੇ। ਮਣਿ ਮਾਣਿਕ ਮੋਤੀ ਲਾਲ ਸਚੇ।
ਅਨਭੰਜ ਪ੍ਰਭਾ ਅਨਗੰਜ ਬ੍ਰਿਤੰ। ਜਿਹ ਪਾਰ ਨ ਪਾਵਤ ਪੂਰ ਮਤੰ। ੧੬। ੧੫੬।

ਅਨਖੰਡ ਸਰੂਪ ਅਡੰਡ ਪ੍ਰਭਾ। ਜੈ ਜੰਪਤ ਬੇਦ ਪੁਰਾਨ ਸਭਾ।
ਜਿਹ ਬੇਦ ਕਤੇਬ ਅਨੰਤ ਕਹੈ। ਜਿਹ ਭੂਤ ਅਭੂਤ ਨ ਭੇਦ ਲਹੈ। ੧੭। ੧੫੭।
ਜਿਹ ਬੇਦ ਪੁਰਾਨ ਕਤੇਬ ਜਪੈ। ਸੁਤ ਸਿੰਧੁ ਅਧੋਮੁਖ ਤਾਪ ਤਪੈ।
ਕਈ ਕਲਪਨ ਲੌ ਤਪ ਤਾਪ ਕਰੈ। ਨਹੀ ਨੈਕੁ ਕ੍ਰਿਪਾਨਿਧਿ ਪਾਨਿ ਪਰੈ। ੧੮। ੧੫੮।

ਜਿਹ ਫੋਕਟ ਧਰਮ ਸਭੈ ਤਜ ਹੈ। ਇਕ ਚਿਤ ਕ੍ਰਿਪਾਨਿਧਿ ਕੋ ਭਜ ਹੈ।
ਤੇਊ ਯਾ ਭਵ ਸਾਗਰ ਕੋ ਤਰ ਹੈ। ਭਵਿ ਭੂਲਿ ਨ ਦੇਹ ਪੁਨਰ ਧਰ ਹੈ। ੧੯। ੧੫੯।
ਇਕ ਨਾਮ ਬਿਨਾ ਨਹੀ ਕੋਟਿ ਬ੍ਰਿਤੀ। ਇਮ ਬੇਦ ਉਚਾਰਤ ਸਾਰਸੁਤੀ।
ਜੋਊ ਵਾ ਰਸ ਕੇ ਚਸਕੇ ਰਸ ਹੈ। ਤੇਊ ਭੂਲਿ ਨ ਕਾਲ ਫੰਧਾ ਫਸ ਹੈ। ੨੦। ੧੬੦।

---
੧. 'ਦਿਨੀਸਹ' ੨. 'ਮਛੇਦ'



(ਜਿਸ ਨੇ) ਇਸਤਰੀਆਂ, ਪੁਰਸ਼ ਅਤੇ ਹੀਜੜੇ ਪੈਦਾ ਕੀਤੇ ਹਨ, ਸਾਰੇ ਕਿੰਨਰਾਂ, ਯਕਸ਼ਾਂ ਅਤੇ ਸੱਪਾਂ ਨੂੰ ਜਨਮ ਦਿੱਤਾ ਹੈ, (ਜਿਸ ਨੇ) ਹਾਥੀ, ਘੋੜੇ, ਰਥ ਆਦਿ ਅਤੇ ਪੈਦਲਾਂ ਦੇ ਸਮੂਹ (ਪੈਦਾ ਕੀਤੇ ਹਨ)। ਤੂੰ ਹੀ ਭੂਤ, ਭਵਿਖ ਅਤੇ ਵਰਤਮਾਨ ਵਿਚ ਮੌਜੂਦ ਹੈਂ।੧੫੦।

ਜਿਸ ਨੇ ਅੰਡਜ, ਸੇਤਜ ਅਤੇ ਜੇਰਜ (ਵਾਲੀਆਂ ਚਾਰ ਖਾਣੀਆਂ ਦੀ) ਰਚਨਾ ਕੀਤੀ ਹੈ, (ਜਿਸ ਨੇ) ਭੂਮੀ, ਆਕਾਸ਼, ਪਾਤਾਲ ਅਤੇ ਜਲ ਦੀ ਸਿਰਜਨਾ ਕੀਤੀ ਹੈ ਅਤੇ ਵੱਡੇ ਤੇਜ ਵਾਲੀ ਅੱਗ ਅਤੇ ਪ੍ਰਚੰਡ ਪੌਣ ਨੂੰ ਪੈਦਾ ਕੀਤਾ ਹੈ, ਜਿਸ ਨੇ ਜੰਗਲ, ਫਲ, ਫੁਲ ਅਤੇ ਕਲੀਆਂ ਨੂੰ ਬਣਾਇਆ ਹੈ।੧੫੧। (ਜਿਸ ਨੇ) ਭੂਮੀ, ਸੁਮੇਰ ਪਰਬਤ ਅਤੇ ਆਕਾਸ਼ (ਦੀ ਸਿਰਜਨਾ ਕਰ ਕੇ) ਧਰਤੀ ਨੂੰ ਨਿਵਾਸ ਦਾ ਸਾਧਨ ਬਣਾਇਆ, (ਫਿਰ) ਰੋਜ਼ੇ, ਇਕਾਦਸ਼ੀ (ਆਦਿ ਵਰਤਾਂ) ਦੀ ਚੰਦ੍ਰਮਾ (ਦੀ ਤਿਥੀਆਂ ਅਨੁਸਾਰ) ਰਚਨਾ ਕੀਤੀ, ਚੰਦ੍ਰਮਾ ਅਤੇ ਸੂਰਜ ਰੂਪੀ ਦੀਵਿਆਂ ਦਾ ਪ੍ਰਕਾਸ਼ ਦਿੱਤਾ ਅਤੇ ਜਿਸ ਨੇ ਅਗਨੀ ਅਤੇ ਪੌਣ ਵਰਗੀਆਂ ਪ੍ਰਚੰਡ (ਸ਼ਕਤੀਆਂ ਦਾ ਨਿਰਮਾਣ ਕੀਤਾ)।੧੫੨।

ਜਿਸ ਨੇ ਅਖੰਡ ਅਤੇ ਪ੍ਰਚੰਡ ਖੰਡਾਂ ਦੀ ਰਚਨਾ ਕੀਤੀ ਅਤੇ ਨਛੱਤ੍ਰਾਂ ਦੀ ਰਚਨਾ ਕਰ ਕੇ (ਫਿਰ ਸੂਰਜ ਦੇ ਤੇਜ ਸਾਹਮਣੇ) ਲੁਕਾ ਦਿੱਤੇ; ਜਿਸ ਨੇ ਸੁੰਦਰ ਚੌਦਾਂ ਲੋਕਾਂ ਦੀ ਰਚਨਾ ਕੀਤੀ ਅਤੇ ਗਣ, ਗੰਧਰਬ, ਦੇਵਤੇ, ਦੈਂਤ ਸਿਰਜੇ।੧੫੩। (ਉਹ) ਸ਼ੁੱਧ ਸਰੂਪ, ਭੌਤਿਕ ਤੱਤ੍ਵਾਂ ਤੋਂ ਪਰੇ ਅਤੇ ਅਣਛੋਹੀ ਸੂਝ-ਬੂਝ ਵਾਲਾ ਹੈ; ਅਗਾਧ, ਦੁੱਖਾਂ ਤੋਂ ਰਹਿਤ ਅਤੇ ਅਨਾਦਿ ਕਾਲ ਤੋਂ ਗਤੀਮਾਨ ਹੈ; ਕਸ਼ਟ ਤੋਂ ਬਿਨਾ, ਅਭੇਦ, ਅਛੇਦ ਪੁਰਸ਼ ਹੈ; ਜਿਸ ਦਾ ਚੌਦਾਂ ਲੋਕਾਂ ਵਿਚ ਸੁੰਦਰ ਚੱਕਰ ਫਿਰਦਾ ਹੈ।੧੫੪।

ਜਿਸ ਦਾ (ਕੋਈ) ਰਾਗ, ਰੰਗ, ਆਕਾਰ ਨਹੀਂ ਹੈ, ਨ ਕੋਈ ਰੋਗ ਹੈ, ਜਿਸ ਨੂੰ ਨ (ਕੋਈ) ਸੋਗ, ਭੋਗ ਹੈ ਅਤੇ ਨ ਹੀ ਜੋਗ ਨਾਲ ਸੰਬੰਧਿਤ ਹੈ, (ਜੋ) ਭੂਮੀ ਦਾ ਨਾਸ਼ ਕਰਨ ਵਾਲਾ ਅਤੇ ਮੁੱਢ ਕਦੀਮ ਤੋਂ ਇਸ ਦੀ ਸਿਰਜਨਾ ਕਰਨ ਵਾਲਾ ਹੈ, ਜਿਸ ਦੀ ਦੇਵਤੇ, ਦੈਂਤ ਅਤੇ ਮਨੁੱਖ ਬੰਦਨਾ ਕਰਦੇ ਹਨ।੧੫੫। (ਜਿਸ ਨੇ) ਗਣ, ਕਿੰਨਰ, ਯਕਸ਼ ਅਤੇ ਸੱਪ ਰਚੇ ਹਨ; ਮਣੀਆਂ, ਮਾਣਕ, ਮੋਤੀ, ਲਾਲ ਸਾਜੇ ਹਨ; (ਜੋ) ਨ ਘਟਣ ਵਾਲੀ ਸ਼ੋਭਾ ਅਤੇ ਅਮੁਕ ਬ੍ਰਿੱਤਾਂਤ ਵਾਲਾ ਹੈ; ਜਿਸ ਦਾ ਅੰਤ ਪੂਰਨ ਬੁੱਧੀਮਾਨ ਵੀ ਨਹੀਂ ਪਾ ਸਕਦੇ।੧੫੬।

(ਜਿਸ ਦਾ) ਸਰੂਪ ਅਖੰਡ ਅਤੇ ਸ਼ੋਭਾ ਅਰੁਕ ਹੈ, ਸਾਰੇ ਵੇਦ ਅਤੇ ਪੁਰਾਣ (ਜਿਸ ਦੀ) ਜੈ ਜੈ ਜਪਦੇ ਹਨ, ਜਿਸ ਨੂੰ ਵੇਦ ਅਤੇ ਕਤੇਬ ਬੇਅੰਤ ਬੇਅੰਤ ਕਹਿੰਦੇ ਹਨ, ਜਿਸ ਦਾ ਸਥੂਲ ਅਤੇ ਸੂਖਮ ਕੋਈ ਵੀ ਭੇਦ ਨਹੀਂ ਪਾ ਸਕਦਾ। ੧੫੭। ਜਿਸ ਨੂੰ ਵੇਦ, ਪੁਰਾਨ ਅਤੇ ਕਤੇਬ ਜਪਦੇ ਹਨ, ਸਮੁੰਦਰ ਦਾ ਪੁੱਤਰ (ਚੰਦ੍ਰਮਾ ਜਿਸ ਦਾ) ਮੂਧੇ ਮੂੰਹ ਤਪ ਕਰ ਰਿਹਾ ਹੈ; ਕਈ (ਸਾਧਕ) ਕਲਪਾਂ ਜਿੰਨੇ ਲੰਬੇ ਸਮੇਂ ਤੋਂ ਤਪਸਿਆ ਵਿਚ ਮਗਨ ਹਨ, (ਪਰ ਉਨ੍ਹਾਂ ਦੇ) ਕ੍ਰਿਪਾਨਿਧ (ਪ੍ਰਭੂ) ਬਿਲਕੁਲ ਹੱਥ ਨਹੀਂ ਲਗ ਰਿਹਾ।੧੫੮।

ਜਿਹੜੇ ਲੋਕ ਸਾਰੇ ਵਿਅਰਥ ਧਰਮ ਕਾਰਜ ਛਡ ਦਿੰਦੇ ਹਨ ਅਤੇ ਇਕਾਗਰ ਮਨ ਨਾਲ ਪਰਮਾਤਮਾ ਨੂੰ ਜਪਦੇ ਹਨ, ਉਹੀ (ਲੋਕ) ਭਵ-ਸਾਗਰ ਨੂੰ ਤਰਦੇ ਹਨ, ਫਿਰ . ਭੁਲ ਕੇ ਵੀ ਜਗਤ ਵਿਚ ਸ਼ਰੀਰ ਧਾਰਨ ਨਹੀਂ ਕਰਦੇ (ਭਾਵ ਮੁਕਤ ਹੋ ਜਾਂਦੇ ਹਨ)।੧੫੯। ਇਕ ਨਾਮ (ਦੇ ਸਿਮਰਨ) ਤੋਂ ਬਿਨਾ ਕਰੋੜਾਂ ਵਰਤਾਂ (ਨਾਲ ਮੁਕਤੀ) ਨਹੀਂ ਹੁੰਦੀ, ਇਸ ਪ੍ਰਕਾਰ ਦੇ ਵੇਦਾਂ ਦੇ ਕਥਨ ਸਰਸਵਤੀ ਉਚਾਰਦੀ ਹੈ। ਜਿਨ੍ਹਾਂ ਨੂੰ ਉਸ ਰਸ ਦਾ ਚਸਕਾ ਲਗ ਗਿਆ ਹੈ, ਉਹ ਭੁਲ ਕੇ ਵੀ ਕਾਲ ਦੇ ਫੰਧੇ ਵਿਚ ਨਹੀਂ ਫਸਦਾ।੧੬੦।

*ਤ੍ਵਪ੍ਰਸਾਦਿ। ਨਰਾਜ ਛੰਦ*

ਅਗੰਜ ਆਦਿ ਦੇਵ ਹੈ ਅਭੰਜ ਭੰਜ ਜਾਨੀਐ।
ਅਭੂਤ ਭੂਤ ਹੈ ਸਦਾ ਅਗੰਜ ਗੰਜ ਮਾਨੀਐ।
ਅਦੇਵ ਦੇਵ ਹੈ ਸਦਾ ਅਭੇਵ ਭੇਵ ਨਾਥ ਹੈ।
ਸਮਸਤ ਸਿਧਿ ਬ੍ਰਿਧਿਦਾ ਸਦੀਵ ਸਰਬ ਸਾਥ ਹੈ। ੧। ੧੬੧।

ਅਨਾਥ ਨਾਥ ਨਾਥ ਹੈ ਅਭੰਜ ਭੰਜ ਹੈ ਸਦਾ।
ਅਗੰਜ ਗੰਜ ਗੰਜ ਹੈ ਸਦੀਵ ਸਿਧਿ ਬ੍ਰਿਧਿਦਾ।
ਅਨੂਪ ਰੂਪ ਸਰੂਪ ਹੈ ਅਛਿਜ ਤੇਜ ਮਾਨੀਐ।
ਸਦੀਵ ਸਿਧਿ ਸੁਧਿ ਦਾ ਪ੍ਰਤਾਪ ਪਤ੍ਰ ਜਾਨੀਐ। ੨। ੧੬੨।

ਨ ਰਾਗ ਰੰਗ ਰੂਪ ਹੈ ਨ ਰੋਗ ਰਾਗ ਰੇਖ ਹੈ।
ਅਦੋਖ ਅਦਾਗ ਅਦਗ ਹੈ ਅਭੂਤ ਅਭ੍ਰਮ ਅਭੇਖ ਹੈ।
ਨ ਤਾਤ ਮਾਤ ਜਾਤਿ ਹੈ ਨ ਪਾਤਿ ਚਿਹਨ ਬਰਨ ਹੈ।
ਅਦੇਖ ਅਸੇਖ ਅਭੇਖ ਹੈ ਸਦੀਵ ਬਿਸੁ ਭਰਨ ਹੈ। ੩। ੧੬੩।

ਬਿਸ੍ਵੰਭਰ ਬਿਸੁਨਾਥ ਹੈ ਬਿਸੇਖ ਬਿਸ੍ਵ ਭਰਨ ਹੈ।
ਜਿਮੀ ਜਮਾਨ ਕੇ ਬਿਖੈ ਸਦੀਵ ਕਰਮ ਭਰਮ ਹੈ।
ਅਦ੍ਵੈਖ ਹੈ ਅਭੇਖ ਹੈ ਅਲੇਖ ਨਾਥ ਜਾਨੀਐ।
ਸਦੀਵ ਸਰਬ ਠਉਰ ਮੈ ਬਿਸੇਖ ਆਨ ਮਾਨੀਐ। ੪।੧੬੪।

ਨ ਜੰਤ੍ਰ ਮੈ ਨ ਤੰਤ੍ਰ ਮੈ ਨ ਮੰਤ੍ਰ ਬਸਿ ਆਵਈ।
ਪੁਰਾਨ ਔ ਕੁਰਾਨ ਨੇਤਿ ਨੇਤਿ ਕੈ ਬਤਾਵਈ।
ਨ ਕਰਮ ਮੈ ਨ ਧਰਮ ਮੈ ਨ ਭਰਮ ਮੈ ਬਤਾਈਐ।
ਅਗੰਜ ਆਦਿ ਦੇਵ ਹੈ ਕਹੋ ਸੁ ਕੈਸਿ ਪਾਈਐ। ੫। ੧੬੫।

ਜਿੰਮੀ ਜਮਾਨ ਕੇ ਬਿਖੈ ਸਮਸਤ ਏਕ ਜੋਤਿ ਹੈ।
ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ।
ਨ ਹਾਨ ਹੈ ਨ ਬਾਨ ਹੈ ਸਮਾਨ ਰੂਪ ਜਾਨੀਐ।
ਮਕੀਨ ਅਉ ਮਕਾਨਿ ਅਪ੍ਰਮਾਨ ਤੇਜ ਮਾਨੀਐ। ੬।੧੬੬।[1]

ਨ ਦੇਹ ਹੈ ਨ ਗੇਹ ਹੈ ਨ ਜਾਤਿ ਹੈ ਨ ਪਾਤਿ ਹੈ।
ਨ ਮੰਤ੍ਰਿ ਹੈ ਨ ਮਿਤ੍ਰ ਹੈ ਨ ਤਾਤ ਹੈ ਨ ਮਾਤ ਹੈ।
ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ।
ਨ ਦੋਖ ਹੈ ਨ ਦਾਗ ਹੈ ਨ ਦ੍ਵੈਖ ਹੈ ਨ ਦੇਹ ਹੈ। ੭। ੧੬੭।

੧. ਇਸ ਤੋਂ ਬਾਦ ਕੁਝ ਬੀੜਾਂ ਵਿਚ 'ਨਰਾਜ ਛੰਦ' ਦੋਬਾਰਾ ਲਿਖਿਆ ਹੈ



*ਤੇਰੀ ਕ੍ਰਿਪਾ ਨਾਲ। ਨਰਾਜ ਛੰਦ*

(ਉਸ ਪਰਮਾਤਮਾ ਨੂੰ) ਮੁੱਢ ਤੋਂ ਹੀ ਅਟੁੱਟ ਅਤੇ ਨ ਨਸ਼ਟ ਕੀਤੇ ਜਾ ਸਕਣ ਵਾਲਿਆਂ ਨੂੰ ਵੀ ਨਸ਼ਟ ਕਰਨ ਵਾਲਾ ਜਾਣਿਆ ਜਾਂਦਾ ਹੈ; (ਉਹ) ਸਦਾ ਸੂਖਮ, ਸਥੂਲ ਹੈ ਅਤੇ ਨ ਟੁੱਟ ਸਕਣ ਵਾਲਿਆਂ ਨੂੰ ਤੋੜਨ ਵਾਲਾ ਸਮਝਿਆ ਜਾਂਦਾ ਹੈ; (ਉਹ) ਸਦਾ ਦੇਵ ਅਤੇ ਅਦੇਵ (ਦੈਂਤ) ਹੈ ਅਤੇ ਭੇਦ-ਯੁਕਤ ਅਤੇ ਭੇਦ-ਰਹਿਤ (ਗਿਆਨ ਦਾ) ਸੁਆਮੀ ਹੈ; ਸਾਰੀਆਂ ਸਿੱਧੀਆਂ ਨੂੰ ਵਿਕਸਿਤ ਕਰਨ ਵਾਲਾ ਅਤੇ ਸਦਾ ਸਭ ਦਾ ਸਾਥੀ ਹੈ।੧੬੧।

(ਉਹ) ਪਰਮਾਤਮਾ ਸਦਾ ਅਨਾਥਾਂ ਦਾ ਨਾਥ (ਸੁਆਮੀ) ਹੈ; ਨ ਭੰਨੇ ਜਾ ਸਕਣ ਵਾਲਿਆਂ ਨੂੰ ਭੰਨਣ ਵਾਲਾ ਹੈ; (ਉਹ) ਖ਼ਜ਼ਾਨਿਆਂ ਤੋਂ ਵਾਂਝਿਆਂ ਨੂੰ ਸਦਾ ਖ਼ਜ਼ਾਨੇ ਬਖਸ਼ਣ ਵਾਲਾ ਹੈ ਅਤੇ ਸਿੱਧੀਆਂ ਵਿਚ ਵਾਧਾ ਕਰਨ ਵਾਲਾ ਹੈ; (ਉਸ ਦਾ) ਸਰੂਪ ਉਪਮਾ ਤੋਂ ਰਹਿਤ ਰੂਪ ਵਾਲਾ ਹੈ ਅਤੇ (ਉਸ ਨੂੰ) ਅਮੁਕ ਤੇਜ ਵਾਲਾ ਸਮਝਿਆ ਜਾਂਦਾ ਹੈ; (ਉਸ ਨੂੰ) ਸਦਾ ਸ਼ੁੱਧ ਬੁੱਧੀ ਦੇਣ ਵਾਲਾ ਅਤੇ ਪ੍ਰਤਾਪ ਦਾ ਪ੍ਰਮਾਣ-ਪੱਤਰ ਮੰਨਿਆ ਜਾਂਦਾ ਹੈ।੧੬੨।

(ਉਸ ਨੂੰ) ਨ ਮੋਹ ('ਰਾਗ') ਹੈ ਅਤੇ ਨ ਹੀ (ਉਸ ਦਾ ਕੋਈ) ਰੂਪ-ਰੰਗ ਹੈ ਅਤੇ ਨ ਹੀ ਰੋਗ ਅਤੇ ਮਮਤਾ ਦੀ ਕੋਈ ਲਕੀਰ ਹੈ। (ਉਹ) ਦੋਸ਼-ਰਹਿਤ, ਬੇ-ਦਾਗ, ਸਾੜ-ਰਹਿਤ, ਭੌਤਿਕ ਤੱਤ੍ਵਾਂ ਤੋਂ ਮੁਕਤ ਅਤੇ ਭਰਮਾਂ ਤੇ ਭੇਖਾਂ ਤੋਂ ਪਰੇ ਹੈ। (ਉਸ ਦਾ) ਨ ਪਿਤਾ ਹੈ, ਨ ਮਾਤਾ, ਨ ਜਾਤਿ ਹੈ ਅਤੇ ਨ ਬਰਾਦਰੀ, ਨ ਹੀ ਕੋਈ ਚਿੰਨ੍ਹ ਜਾਂ ਵਰਨ ਹੈ। (ਉਹ) ਅਦ੍ਰਿਸ਼ਟ, ਅਨੰਤ (ਅਸ਼ੇਸ਼), ਭੇਖ-ਰਹਿਤ ਅਤੇ ਸਦਾ ਸੰਸਾਰ ਦੀ ਪਾਲਨਾ ਕਰਨ ਵਾਲਾ ਹੈ।੧੬੩।

(ਉਹ) ਜਗਤ ਨੂੰ ਭਰਨ ਵਾਲਾ ਅਤੇ ਉਸ ਦਾ ਸੁਆਮੀ ਹੈ ਅਤੇ ਵਿਸ਼ੇਸ਼ ਰੂਪ ਵਿਚ ਸੰਸਾਰ ਦੀ ਪਾਲਨਾ ਕਰਨ ਵਾਲਾ ਹੈ। (ਉਹ) ਧਰਤੀ ਅਤੇ ਆਕਾਸ਼ ਵਿਚਾਲੇ ਸਦਾ ਹੋਣ ਵਾਲੇ ਕਰਮਾਂ ਦਾ ਸੰਯੋਜਕ ਹੈ। ਉਸ ਨੂੰ ਦ੍ਵੈਸ਼-ਰਹਿਤ, ਭੇਖ-ਰਹਿਤ, ਲੇਖੇ ਤੋਂ ਬਿਨਾ ਸੁਆਮੀ ਸਮਝਣਾ ਚਾਹੀਦਾ ਹੈ। (ਉਸ ਨੂੰ) ਸਾਰੀਆਂ ਥਾਂਵਾਂ ਵਿਚ ਵਿਸ਼ੇਸ਼ ਰੂਪ ਵਿਚ ਸਦਾ ਮੌਜੂਦ ਮੰਨਣਾ ਚਾਹੀਦਾ ਹੈ।੧੬੪।

(ਉਹ) ਨ ਯੰਤ੍ਰ ਦੇ ਵਸ ਵਿਚ ਆਉਂਦਾ ਹੈ, ਨ ਤੰਤ੍ਰ ਅਤੇ ਮੰਤ੍ਰ ਦੇ ਕਾਬੂ ਹੁੰਦਾ ਹੈ। (ਉਸ ਨੂੰ) ਪੁਰਾਣ ਅਤੇ ਕੁਰਾਨ ਬੇਅੰਤ ਬੇਅੰਤ ਕਹਿੰਦੇ ਹਨ। (ਉਹ) ਨ ਕਰਮ ਵਿਚ, ਨ ਧਰਮ ਵਿਚ ਅਤੇ ਨ ਭਰਮ ਵਿਚ (ਲੁਪਤ) ਦਸਿਆ ਜਾਂਦਾ ਹੈ। ਨਾਸ ਤੋਂ ਰਹਿਤ ਉਹ ਆਦਿ ਦੇਵ ਨੂੰ ਦਸੋ ਕਿਸ ਤਰ੍ਹਾਂ ਪਾਇਆ ਜਾ ਸਕਦਾ ਹੈ।੧੬੫।

ਧਰਤੀ ਅਤੇ ਆਕਾਸ਼ ਵਿਚ ਸਭ ਥਾਂ (ਜਿਸ ਦੀ) ਇਕ ਜੋਤਿ (ਪਸਰੀ ਹੋਈ) ਹੈ; ਜੋ ਨ ਘਟਦੀ ਹੈ, ਨ ਵੱਧਦੀ ਹੈ ਅਤੇ ਨ ਘਟਦੀ-ਵਧਦੀ ਦੋਵੇਂ ਹੈ; (ਉਹ ਜੋਤਿ) ਨ ਘਾਟੇ ਵਾਲੀ ਹੈ, ਨ ਬਨਾਵਟ ਵਾਲੀ ਹੈ, (ਉਸ ਨੂੰ) ਸਮਾਨ ਰੂਪ ਵਾਲਾ ਸਮਝਣਾ ਚਾਹੀਦਾ ਹੈ; ਉਸ ਨੂੰ ਮਕਾਨਾਂ ਅਤੇ ਮਕਾਨਾਂ ਵਿਚ ਵਸਣ ਵਾਲਿਆਂ ਵਿਚ ਬੇ-ਮਿਸਾਲ ਪ੍ਰਕਾਸ਼ ਮੰਨਣਾ ਚਾਹੀਦਾ ਹੈ।੧੬੬।

(ਉਸ ਦਾ) ਨ ਸ਼ਰੀਰ ਹੈ, ਨ ਘਰ ਹੈ, ਨ ਜਾਤਿ ਹੈ ਅਤੇ ਨ ਹੀ ਬਰਾਦਰੀ; (ਉਸ ਦਾ) ਨ (ਕੋਈ) ਸਲਾਹਕਾਰ ਹੈ, ਨ ਮਿਤਰ ਹੈ, ਨ ਪਿਤਾ ਹੈ ਅਤੇ ਨ ਹੀ ਮਾਤਾ ਹੈ; (ਉਸ ਦਾ) ਨ (ਕੋਈ) ਅੰਗ-ਸਾਕ ਹੈ, ਨ ਰੰਗ ਹੈ, ਨ ਕਿਸੇ ਸੰਗੀ-ਸਾਥੀ ਦਾ ਸਨੇਹ ਹੈ; (ਉਸ ਨੂੰ) ਨ ਦੋਸ਼ ਹੈ, ਨ ਕਲੰਕ ਹੈ, ਨ ਦ੍ਵੈਸ਼ ਹੈ, ਨ ਦੇਹ ਹੈ।੧੬੭।

ਨ ਸਿੰਘ ਹੈ ਨ ਸ੍ਯਾਰ ਹੈ ਨ ਰਾਉ ਹੈ ਨ ਰੰਕ ਹੈ।
ਨ ਮਾਨ ਹੈ ਨ ਮੌਤ ਹੈ ਨ ਸਾਕ ਹੈ ਨ ਸੰਕ ਹੈ।
ਨ ਜਛ ਹੈ ਨ ਗੰਧ੍ਰਬ ਹੈ ਨ ਨਰੁ ਹੈ ਨ ਨਾਰਿ ਹੈ।
ਨ ਚੋਰ ਹੈ ਨ ਸਾਹ ਹੈ ਨ ਸਾਹ ਕੋ ਕੁਮਾਰ ਹੈ। ੮। ੧੬੮।

ਨ ਨੇਹ ਹੈ ਨ ਗੇਹ ਹੈ ਨ ਦੇਹ ਕੋ ਬਨਾਉ ਹੈ।
ਨ ਛਲ ਹੈ ਨ ਛਿਦ੍ਰ ਹੈ ਨ ਛਲ ਕੋ ਮਿਲਾਉ ਹੈ।
ਨ ਤੰਤ੍ਰ ਹੈ ਨ ਮੰਤ੍ਰ ਹੈ ਨ ਜੰਤ੍ਰ[1] ਕੋ ਸਰੂਪ ਹੈ।
ਨ ਰਾਗ ਹੈ ਨ ਰੰਗ ਹੈ ਨ ਰੇਖ ਹੈ ਨ ਰੂਪ ਹੈ। ੯। ੧੬੯।

ਨ ਜੰਤ੍ਰ ਹੈ ਨ ਮੰਤ੍ਰ ਹੈ ਨ ਤੰਤ੍ਰ ਕੋ ਬਨਾਉ ਹੈ।
ਨ ਛਲ ਹੈ ਨ ਛਿਦ੍ਰ ਹੈ ਨ ਛਾਇਆ ਕੋ ਮਿਲਾਉ[2] ਹੈ।
ਨ ਰਾਗ ਹੈ ਨ ਰੰਗ ਹੈ ਨ ਰੂਪ ਹੈ ਨ ਰੇਖ ਹੈ।
ਨ ਕਰਮ ਹੈ ਨ ਧਰਮ ਹੈ ਅਜਨਮ ਹੈ ਅਭੇਖ ਹੈ। ੧੦। ੧੭੦।

ਨ ਤਾਤ ਹੈ ਨ ਮਾਤ ਹੈ ਅਖ੍ਯਾਲ ਅਖੰਡ ਰੂਪ ਹੈ।
ਅਛੇਦ ਹੈ ਅਭੇਦ ਹੈ ਨ ਰੰਕ ਹੈ ਨ ਭੂਪ ਹੈ।
ਪਰੇ ਹੈ ਪਵਿਤ੍ਰ ਹੈ ਪੁਨੀਤ ਹੈ ਪੁਰਾਨ ਹੈ।
ਅਗੰਜ ਹੈ ਅਭੰਜ ਹੈ ਕਰੀਮ ਹੈ ਕੁਰਾਨ ਹੈ। ੧੧। ੧੭੧।

ਅਕਾਲ ਹੈ ਅਪਾਲ ਹੈ ਖਿਆਲ ਹੈ ਅਖੰਡ ਹੈ।
ਨ ਰੋਗ ਹੈ ਨ ਸੋਗ ਹੈ ਨ ਭੇਦ ਹੈ ਨ ਭੰਡ ਹੈ।
ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ।
ਪ੍ਰਿਯਾ ਹੈ ਪਵਿਤ੍ਰ ਹੈ ਪੁਨੀਤ ਹੈ ਪ੍ਰਮਾਥ ਹੈ। ੧੨। ੧੭੨।

ਨ ਸੀਤ ਹੈ ਨ ਸੋਕ[3] ਹੈ ਨ ਘ੍ਰਾਮ ਹੈ ਨ ਘਾਮ ਹੈ।
ਨ ਲੋਭ ਹੈ ਨ ਮੋਹ ਹੈ ਨ ਕ੍ਰੋਧ ਹੈ ਨ ਕਾਮ ਹੈ।
ਨ ਦੇਵ ਹੈ ਨ ਦੈਤ ਹੈ ਨ ਨਰ ਕੋ ਸਰੂਪ ਹੈ।
ਨ ਛਲ ਹੈ ਨ ਛਿਦ੍ਰ ਹੈ ਨ ਛਿਦ੍ਰ ਕੀ ਬਿਭੂਤ ਹੈ। ੧੩। ੧੭੩।

ਨ ਕਾਮ ਹੈ ਨ ਕ੍ਰੋਧ ਹੈ ਨ ਲੋਭ ਹੈ ਨ ਮੋਹ ਹੈ।
ਨ ਦ੍ਵੈਖ ਹੈ ਨ ਭੇਖ ਹੈ ਨ ਦੁਈ ਹੈ ਨ ਦ੍ਰੋਹ ਹੈ।
ਨ ਕਾਲ ਹੈ ਨ ਬਾਲ ਹੈ ਸਦੀਵ ਦਿਆਲ ਰੂਪ ਹੈ।
ਅਗੰਜ ਹੈ ਅਭੰਜ ਹੈ ਅਭਰਮ ਹੈ ਅਭੂਤ ਹੈ। ੧੪। ੧੭੪।

ਅਛੇਦ ਛੇਦ ਹੈ ਸਦਾ ਅਗੰਜ ਗੰਜ ਗੰਜ ਹੈ।
ਅਭੂਤ ਭੇਖ ਹੈ ਬਲੀ ਅਰੂਪ ਰਾਗ ਰੰਗ ਹੈ।
ਨ ਦ੍ਵੈਖ ਹੈ ਨ ਭੇਖ ਹੈ ਨ ਕਾਮ ਕ੍ਰੋਧ ਕਰਮ ਹੈ।
ਨ ਜਾਤਿ ਹੈ ਨ ਪਾਤਿ ਹੈ ਨ ਚਿਤ੍ਰ ਚਿਹਨ ਬਰਨ ਹੈ। ੧੫। ੧੭੫।



(ਉਹ) ਨ ਸ਼ੇਰ ਹੈ, ਨ ਗਿਦੜ ਹੈ, ਨ ਰਾਜਾ ਹੈ, ਨ ਭਿਖਾਰੀ ਹੈ; (ਉਸ ਨੂੰ) ਨ ਮਾਣ ਹੈ, ਨ ਮੌਤ, ਨ ਸਾਕ ਹੈ ਅਤੇ ਨ ਹੀ ਸ਼ੰਕਾ ਹੈ; ਨ ਯਕਸ਼ ਹੈ, ਨ ਗੰਧਰਬ ਹੈ, ਨ ਨਰ ਹੈ ਅਤੇ ਨ ਹੀ ਨਾਰੀ ਹੈ; ਨ ਚੋਰ ਹੈ, ਨ ਸ਼ਾਹ ਹੈ ਅਤੇ ਨ ਹੀ ਸ਼ਾਹੂਕਾਰ ਦਾ ਪੁੱਤਰ ਹੈ।੧੬੮।

(ਉਸ ਨੂੰ) ਨ ਮੋਹ ਹੈ, ਨ (ਉਸ ਦਾ) ਘਰ ਹੈ, ਨ ਸ਼ਰੀਰ ਹੈ ਅਤੇ ਨ ਹੀ ਬਨਾਵਟ ਹੈ; (ਉਸ ਵਿਚ) ਨ (ਕੋਈ) ਛਲ ਹੈ, ਨ ਛਿਦ੍ਰ (ਸੂਰਾਖ਼) ਹੈ, ਨ ਹੀ ਛਲ ਨਾਲ ਉਸ ਦਾ ਕੋਈ ਮੇਲ ਹੈ; (ਉਹ) ਨ ਤੰਤ੍ਰ ਹੈ, ਨ ਮੰਤ੍ਰ ਹੈ ਅਤੇ ਨ ਯੰਤ੍ਰ ਦਾ ਸਰੂਪ ਹੈ; (ਉਸ ਨੂੰ) ਨ ਮੋਹ ਹੈ, ਨ ਰੰਗ ਹੈ, (ਉਸ ਦਾ) ਨ ਆਕਾਰ ਹੈ ਅਤੇ ਨ ਹੀ (ਕੋਈ) ਸਰੂਪ ਹੈ।੧੬੯।

(ਉਹ) ਨ ਯੰਤ੍ਰ (ਦੇ ਵਸ) ਹੈ, ਨ ਮੰਤ੍ਰ ਅਤੇ ਨ ਤੰਤ੍ਰ ਦੁਆਰਾ ਬਣਿਆ ਹੈ, (ਉਹ) ਨ ਛਲ ਹੈ, ਨ ਛਿਦ੍ਰ (ਸੂਰਾਖ਼) ਹੈ ਅਤੇ ਨ ਮਾਇਆ ('ਛਾਇਆ') ਨਾਲ (ਉਸ ਦਾ) ਮੇਲ ਹੈ; (ਉਹ) ਨ ਮੋਹ ਹੈ, ਨ ਰੰਗ ਹੈ, ਨ ਰੂਪ ਵਾਲਾ ਹੈ ਅਤੇ ਨ ਹੀ ਆਕਾਰ ਵਾਲਾ ਹੈ; (ਉਹ) ਨ ਕਰਮ ਹੈ, ਨ ਧਰਮ ਹੈ, (ਉਹ) ਅਜਨਮਾ ਅਤੇ ਭੇਖ ਤੋਂ ਰਹਿਤ ਹੈ।੧੭੦।

(ਉਸ ਦਾ) ਨ ਪਿਤਾ ਹੈ, ਨ ਮਾਤਾ, (ਉਹ) ਖਿਆਲ ਤੋਂ ਉੱਚਾ ਅਖੰਡ ਰੂਪ ਵਾਲਾ ਹੈ। (ਉਹ) ਅਛੇਦ ਅਤੇ ਅਭੇਦ ਹੈ, (ਉਹ) ਨ ਭਿਖਾਰੀ ਹੈ ਅਤੇ ਨ ਹੀ ਰਾਜਾ। (ਉਹ ਸਭ ਤੋਂ) ਪਰੇ ਹੈ, ਪਵਿਤਰ ਹੈ, ਸਵੱਛ ਹੈ ਅਤੇ ਪੁਰਾਤਨ ਹੈ। (ਉਹ) ਨ ਨਾਸ਼ ਹੁੰਦਾ ਹੈ, ਨ ਟੁੱਟਦਾ ਹੈ, ਉਹ ਕ੍ਰਿਪਾਲੂ ਹੈ, ਪਵਿਤਰ ਧਰਮ-ਗ੍ਰੰਥ (ਕੁਰਾਨ) ਹੈ।੧੭੧।

(ਉਹ) ਕਾਲ-ਰਹਿਤ, ਪਾਲਣਾ-ਰਹਿਤ ਹੈ, (ਉਹ) ਚਿੰਤਨ (ਦਾ ਨਿਸ਼ਾਣਾ) ਹੈ ਅਤੇ ਅਖੰਡ ਸਰੂਪ ਵਾਲਾ ਹੈ। (ਉਸ ਨੂੰ) ਨ ਰੋਗ ਹੈ, ਨ ਸੋਗ ਹੈ, ਨ ਰਹੱਸਪੂਰਨ ਹੈ ਅਤੇ ਨ ਹੀ ਨਸ਼ਰ ਕੀਤੇ ਜਾਣ ਵਾਲਾ ਹੈ। ਉਸ ਦਾ ਨ (ਕੋਈ) ਅੰਗ (ਸ਼ਰੀਰ) ਹੈ, ਨ ਰੰਗ ਹੈ, ਨ (ਕੋਈ) ਸੰਗ-ਸਾਥ ਹੈ। (ਉਹ) ਪਿਆਰਾ ਹੈ, ਪਵਿਤਰ ਹੈ, ਸਵੱਛ ਹੈ ਅਤੇ (ਸਭ ਨੂੰ) ਅਧੀਨ ਰਖਣ ਵਾਲਾ ਹੈ।੧੭੨।

(ਉਹ) ਨ ਸਰਦੀ ਹੈ, ਨ ਗਰਮੀ ਹੈ, ਨ ਛਾਂ ਹੈ ਅਤੇ ਨ ਧੁਪ ਹੈ; (ਉਹ) ਨ ਲੋਭ ਹੈ, ਨ ਮੋਹ ਹੈ, ਨ ਕ੍ਰੋਧ ਹੈ ਅਤੇ ਨ ਹੀ ਕਾਮਨਾ ਹੈ। (ਉਹ) ਨ ਦੇਵਤਾ ਹੈ, ਨ ਦੈਂਤ ਹੈ ਅਤੇ ਨ ਪੁਰਖ ਸਰੂਪ ਵਾਲਾ ਹੈ। (ਉਸ ਵਿਚ) ਨ ਕੋਈ ਛਲ ਹੈ, ਨ ਛਿਦ੍ਰ ਹੈ ਅਤੇ ਨ ਹੀ ਨੁਕਸਾਂ ਵਾਲੀ ਵਿਭੂਤੀ (ਸੰਪੱਤੀ) ਹੈ।੧੭੩।

(ਉਸ ਨੂੰ) ਨ ਕਾਮ ਹੈ, ਨ ਕ੍ਰੋਧ ਹੈ, ਨ ਲੋਭ ਹੈ, ਨ ਮੋਹ ਹੈ, ਨ ਦ੍ਵੈਸ਼ ਹੈ, ਨ ਭੇਖ ਹੈ, ਨ ਦੂਈ ਦਾ ਭਾਵ ਹੈ ਅਤੇ ਨ ਧੋਖਾ ਹੈ। (ਉਹ) ਨ ਕਾਲ ਹੈ, ਨ ਬਾਲਕ ਹੈ, ਸਦਾ ਦਿਆਲੂ ਰੂਪ ਵਾਲਾ ਹੈ। (ਉਹ) ਅਗੰਜ ਹੈ, ਅਭੰਜ ਹੈ, ਭਰਮ ਅਤੇ ਪੰਜ ਭੂਤਾਂ ਤੋਂ ਉੱਚਾ ਹੈ।੧੭੪।

(ਉਹ) ਸਦਾ ਅਛੇਦ ਨੂੰ ਵੀ ਛੇਦਣ ਵਾਲਾ ਹੈ ਅਤੇ ਨਸ਼ਟ ਨ ਹੋਣ ਵਾਲਿਆਂ ਦਾ ਵੀ ਨਾਸ਼ਕ ਹੈ। ਤੱਤ੍ਵਾਂ ਤੋਂ ਬਿਨਾ ਵੀ ਉਹ ਬਲਵਾਨ ਸਰੂਪ ਵਾਲਾ ਹੈ ਅਤੇ ਉਹ ਰਾਗ-ਰੰਗ ਅਤੇ ਰੂਪ-ਰਹਿਤ ਹੈ। (ਉਸ ਵਿਚ) ਨ ਦ੍ਵੈਸ਼ ਹੈ, ਨ ਭੇਖ ਹੈ ਅਤੇ ਨ ਹੀ ਕਾਮ, ਕ੍ਰੋਧ ਅਤੇ ਕਰਮ ਹੈ। (ਉਸ ਦੀ) ਨ (ਕੋਈ) ਜਾਤਿ ਹੈ, ਨ ਬਰਾਦਰੀ ਹੈ ਅਤੇ ਨ ਹੀ (ਕੋਈ) ਚਿਤਰ, ਚਿੰਨ੍ਹ ਅਤੇ ਵਰਨ ਹੈ।੧੭੫।

---
੧. 'ਜੰਤ' ੨. 'ਪ੍ਰਭਾਉ' ੩. 'ਉਸਨ'

ਬਿਅੰਤ ਹੈ ਅਨੰਤ ਹੈ ਅਨੰਤ ਤੇਜ ਜਾਨੀਐ।
ਅਭੂਮਿ ਅਭਿਜ ਹੈ ਸਦਾ ਅਛਿਜ ਤੇਜ ਮਾਨੀਐ।
ਨ ਆਧਿ ਹੈ ਨ ਬਿਆਧਿ ਹੈ ਅਗਾਧ ਰੂਪ ਲੇਖੀਐ।
ਅਦੋਖ ਹੈ ਅਦਾਗ ਹੈ ਅਛੈ ਪ੍ਰਤਾਪ ਪੇਖੀਐ। ੧੬। ੧੭੬।

ਨ ਕਰਮ ਹੈ ਨ ਭਰਮ ਹੈ ਨ ਧਰਮ ਕੋ ਪ੍ਰਭਾਉ ਹੈ।
ਨ ਜੰਤ੍ਰ ਹੈ ਨ ਤੰਤ੍ਰ ਹੈ ਨ ਮੰਤ੍ਰ ਕੋ ਰਲਾਉ ਹੈ।
ਨ ਛਲ ਹੈ ਨ ਛਿਦ੍ਰ ਹੈ ਨ ਛਿਦ੍ਰ ਕੇ ਸਰੂਪ ਹੈ।
ਅਭੰਗ ਹੈ ਅਨੰਗ ਹੈ ਅਗੰਜ ਸੀ ਬਿਭੂਤਿ ਹੈ। ੧੭। ੧੭੭।

ਨ ਕਾਮ ਹੈ ਨ ਕ੍ਰੋਧ ਹੈ ਨ ਲੋਭ ਮੋਹ ਕਾਰ ਹੈ।
ਨ ਆਧਿ ਹੈ ਨ ਗਾਧ[੧] ਹੈ ਨ ਬਿਆਧ[੧] ਕੋ ਬਿਚਾਰ ਹੈ।
ਨ ਰਾਗ ਰੰਗ ਰੂਪ ਹੈ ਨ ਰੂਪ ਰੇਖ ਰਾਰ[੨] ਹੈ।
ਨ ਹਾਉ ਹੈ ਨ ਭਾਉ ਹੈ ਨ ਦਾਉ ਕੋ ਪ੍ਰਕਾਰ ਹੈ। ੧੮।੧੭੮।

ਗਜਾਧਪੀ ਨਰਾਧਪੀ ਕਰੰਤ ਸੇਵ ਹੈ ਸਦਾ।
ਸਿਤਸਪਤੀ[੩] ਤਪਸਪਤੀ ਬਨਸਪਤੀ ਜਪਸ ਸਦਾ।
ਅਗਸਤ ਆਦਿ ਜੇ ਬੜੇ ਤਪਸਪਤੀ ਬਿਸੇਖੀਐ।
ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ। ੧੯। ੧੭੯।

ਅਗਾਧ ਆਦਿ ਦੇਵ ਕੀ ਅਨਾਦਿ ਬਾਤ ਮਾਨੀਐ।
ਨ ਜਾਤਿ ਪਾਤਿ ਮੰਤ੍ਰਿ[੪] ਮਿਤ੍ਰ ਸਤ੍ਰ ਸਨੇਹ ਜਾਨੀਐ।
ਸਦੀਵ ਸਰਬ ਲੋਕ ਕੋ ਕ੍ਰਿਪਾਲ ਖਿਆਲ ਮੈ ਰਹੈ।
ਤੁਰੰਤ ਦ੍ਰੋਹ ਦੇਹ ਕੇ ਅਨੰਤ ਭਾਤਿ ਸੋ ਦਹੈ। ੨੦। ੧੮੦।

*ਤ੍ਵਪ੍ਰਸਾਦਿ। ਰੂਆਮਲ ਛੰਦ*

ਰੂਪ ਰਾਗ ਨ ਰੇਖ ਰੰਗ ਨ ਜਨਮ ਮਰਨ ਬਿਹੀਨ।
ਆਦਿ ਨਾਥ ਅਗਾਧ ਪੁਰਖ ਸੁ ਧਰਮ ਕਰਮ ਪ੍ਰਬੀਨ।
ਜੰਤ੍ਰ ਮੰਤ੍ਰ ਨ ਤੰਤ੍ਰ ਜਾ ਕੋ ਆਦਿ ਪੁਰਖ ਅਪਾਰ।
ਹਸਤਿ ਕੀਟ ਬਿਖੈ ਬਸੈ ਸਬ ਠਉਰ ਮੈ ਨਿਰਧਾਰ। ੧। ੧੮੧।

ਜਾਤਿ ਪਾਤਿ ਨ ਤਾਤ ਜਾ ਕੋ ਮੰਤ੍ਰ ਮਾਤ ਨ ਮਿਤ੍ਰ।
ਸਰਬ ਠਉਰ ਬਿਖੈ ਰਮਿਓ ਜਿਹ ਚਕ੍ਰ ਚਿਹਨ ਨ ਚਿਤ੍ਰ।
ਆਦਿ ਦੇਵ ਉਦਾਰ ਮੂਰਤਿ ਅਗਾਧ ਨਾਥ ਅਨੰਤ।
ਆਦਿ ਅੰਤਿ ਨ ਜਾਨੀਐ ਅਬਿਖਾਦ ਦੇਵ ਦੁਰੰਤ। ੨। ੧੮੨।

੧. 'ਬਿਆਧ ਹੈ ਅਗਾਧ' ੨. 'ਕਾਰ', 'ਰਾਗ' ੩. 'ਸਿਤਸੁਤੀ' ੪. 'ਮੰਤ੍ਰ'



(ਉਹ) ਬੇਅੰਤ ਹੈ, ਅਨੰਤ ਹੈ, (ਉਸ ਨੂੰ) ਬੇਅੰਤ ਤੇਜ ਵਾਲਾ ਜਾਣਨਾ ਚਾਹੀਦਾ ਹੈ। (ਉਹ) ਖ਼ਾਕੀ (ਪਾਰਥਿਵ) ਨਹੀਂ ਹੈ, ਪ੍ਰਭਾਵਿਤ ਹੋਣ ਵਾਲਾ ਨਹੀਂ ਹੈ, (ਉਸ ਨੂੰ) ਸਦਾ ਨ ਛਿਝਣ ਵਾਲਾ ਤੇਜ ਮੰਨਣਾ ਚਾਹੀਦਾ ਹੈ। (ਉਸ ਨੂੰ) ਨ ਮਾਨਸਿਕ ਰੋਗ ਹੈ, ਨ ਸ਼ਰੀਰਕ ਰੋਗ ਹੈ; (ਉਸ ਨੂੰ) ਅਗਾਧ ਰੂਪ ਵਾਲਾ ਗਿਣਨਾ ਚਾਹੀਦਾ ਹੈ। (ਉਹ) ਦੋਖ ਤੋਂ ਬਿਨਾ ਹੈ, ਦਾਗ ਤੋਂ ਰਹਿਤ ਹੈ, (ਉਸ ਨੂੰ) ਸਦਾ ਨਸ਼ਟ ਨ ਹੋਣ ਵਾਲੇ ਪ੍ਰਤਾਪ ਵਾਲਾ ਵੇਖਣਾ ਚਾਹੀਦਾ ਹੈ।੧੭੬।

(ਉਸ ਵਿਚ) ਨ ਕਰਮ ਹੈ, ਨ ਭਰਮ ਹੈ; (ਉਸ ਉਤੇ) ਨ ਧਰਮ ਦਾ ਪ੍ਰਭਾਵ ਹੈ। ਉਹ ਨ ਯੰਤ੍ਰਾਂ ਵਿਚ, ਨ ਤੰਤ੍ਰਾਂ ਵਿਚ ਅਤੇ ਨ ਹੀ ਮੰਤ੍ਰਾਂ ਵਿਚ ਰਲਿਆ ਹੋਇਆ ਹੈ। (ਉਹ) ਨ ਛਲ ਹੈ, ਨ ਛਿਦ੍ਰ ਹੈ ਅਤੇ ਨ ਹੀ ਛਿਦ੍ਰ (ਨੁਕਸ) ਵਾਲਾ ਸਰੂਪ ਰਖਦਾ ਹੈ। (ਉਹ) ਨਾਸ਼ ਤੋਂ ਬਿਨਾ, ਸ਼ਰੀਰ ਤੋਂ ਬਿਨਾ ਅਤੇ ਨਸ਼ਟ ਨ ਹੋਣ ਵਾਲੀ ਸੰਪਦਾ ਹੈ।੧੭੭।

(ਉਸ ਨੂੰ) ਨ ਕਾਮ ਹੈ, ਨ ਕ੍ਰੋਧ ਹੈ ਅਤੇ ਨ ਲੋਭ, ਮੋਹ ਅਤੇ ਹੰਕਾਰ ('ਕਾਰ') ਹੈ। ਉਹ ਨ ਆਧਿ ਹੈ, ਨ ਹੀ (ਕਿਸੇ ਪ੍ਰਾਪਤੀ ਦੀ ਉਸ ਨੂੰ) ਚਾਹ ('ਗਾਧ') ਹੈ ਅਤੇ ਨ ਹੀ ਵਿਆਧਿ ਦਾ ਵਿਚਾਰ ਹੈ। (ਉਹ) ਨ ਰੰਗ, ਰਾਗ ਅਤੇ ਸਰੂਪ ਵਾਲਾ ਹੈ, ਨ ਹੀ ਰੂਪ-ਰੇਖਾ ਦੀ ਕੋਈ ਰੜਕ ਹੈ। (ਉਸ ਵਿਚ) ਨ ਹਾਵ-ਭਾਵ ਹੈ ਅਤੇ ਨ ਹੀ ਦਾਉ-ਪੇਚ ਦਾ ਕੋਈ ਢੰਗ ਹੈ।੧੭੮।

(ਜਿਸ ਦੀ) (ਐਰਾਵਤ ਦਾ ਸੁਆਮੀ) ਇੰਦਰ ਅਤੇ (ਨਰਾਂ ਦਾ ਸੁਆਮੀ) ਕੁਬੇਰ ਸਦਾ ਸੇਵਾ ਕਰਦੇ ਹਨ; (ਜਿਸ ਦਾ) ਚੰਦ੍ਰਮਾ ('ਸਿਤਸਪਤੀ'), ਸੂਰਜ ਅਤੇ ਵਰੁਣ ਸਦਾ ਜਪ ਕਰਦੇ ਹਨ, ਅਗਸਤ ਆਦਿ ਵੱਡੇ ਵੱਡੇ ਵਿਸ਼ੇਸ਼ ਤਪਸਵੀ (ਸਭ ਉਸ ਨੂੰ) ਬੇਅੰਤ ਬੇਅੰਤ ਬੇਅੰਤ ਕਹਿੰਦੇ ਵੇਖੇ ਗਏ ਹਨ।੧੭੯।

ਉਸ ਅਗਾਧ, ਆਦਿ ਦੇਵ ਦੀ ਗੱਲ (ਬ੍ਰਿੱਤਾਂਤ) ਅਨਾਦਿ ਹੈ। (ਉਸ ਦੀ) ਨ ਜਾਤਿ ਹੈ, ਨ ਬਰਾਦਰੀ ਹੈ, ਨ ਹੀ (ਉਸ ਦਾ ਕੋਈ) ਸਲਾਹਕਾਰ, ਮਿਤਰ, ਵੈਰੀ ਅਤੇ ਸਨੇਹੀ ਸਮਝਣਾ ਚਾਹੀਦਾ ਹੈ। (ਜੋ ਵਿਅਕਤੀ) ਸਦਾ ਸਭ ਲੋਕਾਂ ਉਤੇ ਕ੍ਰਿਪਾਲੂ (ਪਰਮ ਸੱਤਾ) ਨੂੰ ਆਪਣੇ ਧਿਆਨ ਵਿਚ ਰਖਦੇ ਹਨ, (ਉਨ੍ਹਾਂ ਦੀ) ਦੇਹ ਦੇ ਅਨੇਕ ਤਰ੍ਹਾਂ ਦੇ ਦੁਖ ਤੁਰਤ ਹੀ ਸੜ ਜਾਂਦੇ ਹਨ।੧੮੦।

*ਤੇਰੀ ਕ੍ਰਿਪਾ ਨਾਲ। ਰੂਆਮਲ ਛੰਦ*

(ਜਿਸ ਦਾ) ਰੂਪ, ਰਾਗ, ਰੇਖਾ ਅਤੇ ਰੰਗ ਨਹੀਂ ਹੈ ਅਤੇ (ਜੋ) ਜਨਮ-ਮਰਨ ਤੋਂ ਰਹਿਤ ਹੈ, (ਜੋ) ਮੁੱਢ-ਕਦੀਮ ਦਾ ਸਭ ਦਾ ਸੁਆਮੀ, ਅਗਾਧ ਪੁਰਖ ਹੈ ਅਤੇ ਧਰਮ ਕਰਮ ਵਿਚ ਪ੍ਰਬੀਨ ਹੈ; (ਜਿਸ ਨੂੰ) ਯੰਤ੍ਰ, ਮੰਤ੍ਰ ਅਤੇ ਤੰਤ੍ਰ ਆਦਿ (ਵਸ ਵਿਚ ਨਹੀਂ) ਕਰ ਸਕਦੇ ਅਤੇ ਜੋ ਆਦਿ ਪੁਰਖ ਅਤੇ ਅਪਾਰ ਹੈ; (ਜੋ) ਹਾਥੀ ਤੋਂ ਲੈ ਕੇ ਕੀੜੇ ਤਕ ਵਿਚ ਵਸਦਾ ਹੈ ਅਤੇ ਜੋ ਸਾਰੀਆਂ ਥਾਂਵਾਂ ਵਿਚ ਬਿਨਾ ਕਿਸੇ ਆਧਾਰ ਦੇ ਮੌਜੂਦ ਹੈ।੧੮੧।

ਜਿਸ ਦੀ (ਕੋਈ) ਜਾਤਿ, ਬਰਾਦਰੀ, ਪਿਤਾ, ਮਾਤਾ, ਸਲਾਹਕਾਰ ਅਤੇ ਮਿਤਰ ਨਹੀਂ ਹੈ; ਜੋ ਸਭ ਥਾਂਵਾਂ ਵਿਚ ਰਮਣ ਕਰ ਰਿਹਾ ਹੈ ਅਤੇ ਜਿਸ ਦਾ ਕੋਈ ਚਿੰਨ੍ਹ-ਚੱਕਰ ਅਤੇ ਸਰੂਪ ('ਚਿਤ੍ਰ') ਨਹੀਂ ਹੈ; (ਜੋ) ਆਦਿ-ਦੇਵ, ਉਦਾਰ ਸੁਭਾ ਵਾਲਾ, ਅਗਾਧ ਅਤੇ ਅਨੰਤ ਸੁਆਮੀ ਹੈ; (ਜਿਸ ਦੇ) ਆਦਿ ਅਤੇ ਅੰਤ ਦਾ ਪਤਾ ਨਹੀਂ (ਅਤੇ ਜੋ) ਬਖੇੜਿਆਂ ਤੋਂ ਮੁਕਤ ਅਤੇ ਬੇਅੰਤ ਇਸ਼ਟ-ਦੇਵ ਹੈ।੧੮੨।

ਦੇਵ ਭੇਵ ਨ ਜਾਨਹੀ ਜਿਸ ਮਰਮ ਬੇਦ ਕਤੇਬ।
ਸਨਕ ਅਉ ਸਨਕੇਸੁ ਨੰਦਨ ਪਾਵਹੀ ਨ ਹਸੇਬ।
ਜਛ ਕਿੰਨਰ ਮਛ ਮਾਨਸ ਮੁਰਗ ਉਰਗ ਅਪਾਰ।
ਨੇਤਿ ਨੇਤਿ ਪੁਕਾਰਹੀ ਸਿਵ ਸਕ੍ਰ ਔ ਮੁਖਚਾਰ। ੩। ੧੯੩।

ਸਰਬ ਸਪਤ ਪਤਾਰ ਕੇ ਤਰਿ ਜਾਪਹੀ ਜਿਹ ਜਾਪ।
ਆਦਿ ਦੇਵ ਅਗਾਧਿ ਤੇਜ ਅਨਾਦਿ ਮੂਰਤਿ ਅਤਾਪ।
ਜੰਤ੍ਰ ਮੰਤ੍ਰ ਨ ਆਵਈ ਕਰਿ ਤੰਤ੍ਰ ਮੰਤ੍ਰ ਨ ਕੀਨ।
ਸਰਬ ਠਉਰ ਰਹਿਓ ਬਿਰਾਜ ਧਿਰਾਜ ਰਾਜ ਪ੍ਰਬੀਨ। ੪।੧੯੪।

ਜਛ ਗੰਧ੍ਰਬ ਦੇਵ ਦਾਨੋ ਨ ਬ੍ਰਹਮ ਛਤ੍ਰੀਅਨ ਮਾਹਿ।
ਬੈਸਨੰ ਕੇ ਬਿਖੈ ਬਿਰਾਜੈ ਸੂਦ੍ਰ ਭੀ ਵਹ ਨਾਹਿ।
ਗੂੜ ਗਉਡ ਨ ਭੀਲ ਭੀ ਕਰ ਬ੍ਰਹਮ ਸੇਖ ਸਰੂਪ।
ਰਾਤਿ ਦਿਵਸ ਨ ਮਧ ਉਰਧ ਨ ਭੂਮਿ ਅਕਾਸ ਅਨੂਪ। ੫। ੧੯੫।

ਜਾਤਿ ਜਨਮ ਨ ਕਾਲ ਕਰਮ ਨ ਧਰਮ ਕਰਮ ਬਿਹੀਨ।
ਤੀਰਥ ਜਾਤ੍ਰ ਨ ਦੇਵ ਪੂਜਾ ਗੋਰ ਕੇ ਨ ਅਧੀਨ।
ਸਰਬ ਸਪਤ ਪਤਾਰ ਕੇ ਤਰਿ ਜਾਨੀਐ ਜਿਹ ਜੋਤਿ।
ਸੇਸ ਨਾਮ ਸਹੰਸਫਨਿ ਨਹਿ ਨੇਤ ਪੂਰਨ ਹੋਤ। ੬। ੧੯੬।

ਸੋਧਿ ਸੋਧਿ ਹਟੇ ਸਭੈ ਸੁਰ ਬਿਰੋਧ ਦਾਨਵ ਸਰਬ।
ਗਾਇ ਗਾਇ ਹਟੇ ਗੰਧ੍ਰਬ ਗਵਾਇ ਕਿੰਨਰ ਗਰਬ।
ਪੜਤ ਪੜਤ ਥਕੇ ਮਹਾ ਕਬਿ ਗੜਤ ਗਾੜ ਅਨੰਤ।
ਹਾਰ ਹਾਰ[1] ਕਹਿਓ ਸਭੂ ਮਿਲਿ ਨਾਮ ਨਾਮ ਦੁਰੰਤ। ੭। ੧੯੭।

ਬੇਦ ਭੇਦ ਨ ਪਾਇਓ ਲਖਿਓਨ ਸੇਬ ਕਤੇਬ।
ਦੇਵ ਦਾਨੋ ਮੂੜ ਮਾਨੋ ਜਛ ਨ ਜਾਨੈ ਜੇਬ।
ਭੂਤ ਭਬ[2] ਭਵਾਨ ਭੂਪਤਿ ਆਦਿ ਨਾਥ ਅਨਾਥ।
ਅਗਨਿ ਬਾਇ ਜਲੇ ਥਲੇ ਮਹਿ ਸਰਬ ਠਉਰ ਨਿਵਾਸ।੮।੧੯੮।

ਦੇਹ ਗੇਹ ਨ ਨੇਹ ਸਨੇਹਿ[3] ਅਬੇਹ ਨਾਕ ਅਜੀਤ।
ਸਰਬ ਗੰਜਨ[4] ਸਰਬ ਭੰਜਨ ਸਰਬ ਤੇ ਅਨਭੀਤ।
ਸਰਬ ਕਰਤਾ ਸਰਬ ਹਰਤਾ ਸਰਬ ਦਯਾਲ ਅਦ੍ਵੈਖ।
ਚਕ੍ਰ ਚਿਹਨ ਨ ਬਰਨ ਜਾ ਕੋ ਜਾਤਿ ਪਾਤਿ ਨ ਭੇਖ। ੯। ੧੯੯।

੧. 'ਹਰਿ ਹਰਿ' ੨. 'ਭਯ' ੩. 'ਸਨਹਿ' ੪. 'ਮੰਜਨ'



ਜਿਸ ਦਾ ਭੇਦ ਦੇਵਤੇ ਨਹੀਂ ਜਾਣਦੇ ਅਤੇ (ਨ ਹੀ ਉਸ ਦਾ) ਰਹੱਸ ਵੇਦ ਅਤੇ ਕਤੇਬ ਪਾ ਸਕੇ ਹਨ। ਬ੍ਰਹਮਾ ('ਸਨਕੇਸ'), ਸਨਕ, ਆਦਿ ਸੇਵਾ ਕਰ ਕੇ ਜਿਸ ਦਾ ਅਨੁਮਾਨ ਨਹੀਂ ਲਗਾ ਸਕੇ। ਯਕਸ਼, ਕਿੰਨਰ, ਮੱਛ, ਮਨੁੱਖ, ਪੰਛੀ ('ਮੁਰਗ'), ਸੱਪ (ਆਦਿ ਉਸ ਦੇ ਭੇਦ ਨੂੰ ਨਹੀਂ ਪਾ ਸਕੇ) ਸ਼ਿਵ, ਇੰਦਰ ('ਸਕ੍ਰ'), ਬ੍ਰਹਮਾ (ਜਿਸ ਨੂੰ) ਬੇਅੰਤ ਬੇਅੰਤ ਕਹਿੰਦੇ ਹਨ।੧੯੩।

ਸਾਰੇ ਸੱਤਾਂ ਪਾਤਾਲਾਂ ਦੇ ਹੇਠਾਂ ਜਿਸ ਦਾ ਜਾਪ ਜਪਿਆ ਜਾਂਦਾ ਹੈ, (ਉਹ) ਆਦਿ ਦੇਵ ਅਗਾਧ ਤੇਜ ਵਾਲਾ, ਅਨਾਦਿ ਸਰੂਪ ਵਾਲਾ ਅਤੇ ਦੁਖਾਂ ਤੋਂ ਰਹਿਤ ਹੈ, (ਉਹ) ਯੰਤ੍ਰ, ਮੰਤ੍ਰ ਨਾਲ ਹੱਥ ਨਹੀਂ ਆਉਂਦਾ, ਤੰਤ੍ਰ-ਮੰਤ੍ਰ ਨਾਲ ਵਸ ਨਹੀਂ ਕੀਤਾ ਜਾ ਸਕਦਾ। (ਉਹ) ਸਭ ਦਾ ਸੁਆਮੀ ਸਾਰੇ ਸਥਾਨਾਂ ਵਿਚ ਪ੍ਰਬੀਨਤਾ-ਪੂਰਵਕ ਬਿਰਾਜਮਾਨ ਹੈ।੧੯੪।

(ਉਹ) ਯਕਸ਼ਾਂ, ਗੰਧਰਬਾਂ, ਦੇਵਤਿਆਂ, ਦੈਂਤਾ, ਬ੍ਰਾਹਮਣਾਂ, ਛਤ੍ਰੀਆਂ ਵਿਚ ਨਹੀਂ ਹੈ; ਉਹ ਵੈਸ਼ਣਵਾਂ ਅਤੇ ਸ਼ੂਦਰਾਂ ਵਿਚ ਵੀ ਨਹੀਂ ਬਿਰਾਜਦਾ। (ਉਹ) ਨ ਗੰਭੀਰ ਗੌੜ, ਭਿਆਨਕ ਭੀਲ ਅਤੇ ਬ੍ਰਾਹਮਣ ਤੇ ਸ਼ੇਖ ਦੇ ਸਰੂਪ ਵਿਚ ਹੈ। (ਉਹ) ਅਨੁਪਮ ਨ ਰਾਤ ਦਿਨ ਵਿਚ ਹੈ ਅਤੇ ਨ ਹੀ ਪਾਤਾਲ, ਧਰਤੀ ਅਤੇ ਆਕਾਸ਼ ਵਿਚ ਹੈ।੧੯੫।

(ਜਿਸ ਦੀ) ਨ ਜਾਤਿ ਹੈ, ਨ ਜਨਮ ਹੈ, ਨ ਮ੍ਰਿਤੂ ਹੈ, ਨ ਕਰਮ ਹੈ ਅਤੇ (ਜੋ) ਨ ਧਰਮ-ਕਰਮ ਤੋਂ ਰਹਿਤ ਹੈ। (ਜੋ) ਤੀਰਥ-ਯਾਤ੍ਰਾ, ਦੇਵ-ਪੂਜਾ ਅਤੇ ਮੜ੍ਹੀ-ਮਸਾਣਾਂ ਦੀ ਪੂਜਾ ਦੇ ਅਧੀਨ ਵੀ ਨਹੀਂ ਹੈ, ਜਿਸ ਦੀ ਜੋਤਿ ਸਾਰੇ ਸੱਤਾਂ ਪਾਤਾਲਾਂ ਦੇ ਹੇਠਾਂ ਜਾਣੀ ਜਾਂਦੀ ਹੈ। ਹਜ਼ਾਰ ਫਨਾਂ ਵਾਲਾ ਸ਼ੇਸ਼ਨਾਗ ਵੀ ਨਿਤ ਨਵੇਂ ਨਾਂਵਾਂ ਨਾਲ (ਉਸ ਦੇ) ਸਾਰੇ ਨਾਂ ਸਿਮਰ ਨਹੀਂ ਸਕਿਆ ਹੈ। ੧੯੬।

ਸਾਰੇ ਦੇਵਤੇ (ਉਸ ਨੂੰ) ਲਭ ਲਭ ਕੇ ਥਕ ਗਏ ਹਨ ਅਤੇ ਸਾਰੇ ਦੈਂਤ ਵਿਰੋਧ ਕਰ ਕਰ ਕੇ (ਹਾਰ ਗਏ ਹਨ)। (ਉਸ ਨੂੰ) ਗਾਉਂਦੇ ਗਾਉਂਦੇ ਗੰਧਰਬ ਥਕ ਗਏ ਹਨ ਅਤੇ ਕਿੰਨਰ ( ਵੀ ਵਾਜੇ ਵਜਾ ਵਜਾ ਕੇ) ਆਪਣਾ ਗੌਰਵ ਗੰਵਾ ਚੁਕੇ ਹਨ। ਮਹਾ ਕਵੀ ਵੀ ਅਨੰਤ ਕਾਵਿ ਰਚ ਕੇ ਅਤੇ ਉਨ੍ਹਾਂ ਨੂੰ ਪੜ੍ਹ ਪੜ੍ਹ ਕੇ ਥਕ ਗਏ ਹਨ। (ਪਰ) ਹਾਰ ਕੇ ਸਭ ਇਸ ਨਤੀਜੇ ਉਤੇ ਪਹੁੰਚੇ ਹਨ ਕਿ (ਉਸ ਪਰਮਾਤਮਾ ਦੇ ਸਾਰੇ) ਨਾਂਵਾਂ ਦਾ ਅੰਤ ਪਾ ਸਕਣਾ ਬਹੁਤ ਔਖਾ ਹੈ।੧੯੭।

(ਉਸ ਦਾ) ਵੇਦਾਂ ਨੇ ਭੇਦ ਨਹੀਂ ਪਾਇਆ ਅਤੇ ਨ ਕਤੇਬਾਂ ਨੇ (ਉਸ) ਸੇਵਾ ਕਰਨ ਯੋਗ ਦਾ ਅੰਤ ਵੇਖਿਆ ਹੈ। ਜਿਸ ਦੀ ਸ਼ਕਲ ('ਜੇਬ') ਨੂੰ ਯਕਸ਼ ਨਹੀਂ ਜਾਣ ਸਕੇ ਅਤੇ ਦੇਵਤੇ ਅਤੇ ਦੈਂਤ ਮਾਨੋ (ਜਾਣਨ ਦਾ ਯਤਨ ਕਰਦੇ ਕਰਦੇ) ਮੂਰਖ ਸਿੱਧ ਹੋ ਗਏ ਹੋਣ। (ਉਹ ਪ੍ਰਭੂ) ਭੂਤ, ਭਵਿਖ ਅਤੇ ਵਰਤਮਾਨ ਦਾ ਰਾਜਾ ਹੈ ਅਤੇ ਆਦਿ ਨਾਥ ਅਤੇ ਨਾਸ਼ ਤੋਂ ਰਹਿਤ ਹੈ। (ਉਸ ਦਾ) ਅਗਨੀ, ਵਾਯੂ, ਜਲ, ਥਲ ਆਦਿ ਸਭਨਾਂ ਸਥਾਨਾਂ ਵਿਚ ਵਾਸਾ ਹੈ।੧੯੮।

(ਜਿਸ ਦਾ) ਸ਼ਰੀਰ ਅਤੇ ਘਰ ਨਾਲ ਸਨੇਹ ਨਹੀਂ ਹੈ ਅਤੇ ਜੋ ਅਜਿਤ ਅਤੇ ਨ ਵਿੰਨ੍ਹੇ ਜਾ ਸਕਣ ਵਾਲਾ ਸੁਆਮੀ ਹੈ। (ਜੋ) ਸਭ ਨੂੰ ਨਸ਼ਟ ਕਰਨ ਵਾਲਾ, ਸਭ ਨੂੰ ਤੋੜਨ ਵਾਲਾ ਅਤੇ ਸਭ ਦੇ ਡਰ ਤੋਂ ਰਹਿਤ ਹੈ। (ਜੋ) ਸਭ ਦਾ ਕਰਤਾ, ਸਭ ਦਾ ਨਾਸ਼ਕ, ਸਭ ਉਤੇ ਦਿਆਲੂ ਅਤੇ ਅਦ੍ਵੈਸ਼ ਹੈ। ਜਿਸ ਦਾ ਚੱਕਰ, ਚਿੰਨ੍ਹ ਅਤੇ ਵਰਨ ਨਹੀਂ, ਨ ਹੀ (ਕੋਈ) ਜਾਤਿ, ਬਰਾਦਰੀ ਅਤੇ ਭੇਖ ਹੈ।੧੯੯।

ਰੂਪ ਰੇਖ ਨ ਰੰਗ ਜਾ ਕੋ ਰਾਗ ਰੂਪ ਨ ਰੰਗ।
ਸਰਬ ਲਾਇਕ ਸਰਬ ਘਾਇਕ ਸਰਬ ਤੇ ਅਨਭੰਗ।
ਸਰਬ ਦਾਤਾ ਸਰਬ ਗਿਆਤਾ ਸਰਬ ਕੋ ਪ੍ਰਤਿਪਾਲ।
ਦੀਨਬੰਧੁ ਦਯਾਲ ਸੁਆਮੀ ਆਦਿ ਦੇਵ ਅਪਾਲ। ੧੦। ੧੯੦।

ਦੀਨਬੰਧੁ ਪ੍ਰਬੀਨ ਸ੍ਰੀਪਤਿ ਸਰਬ ਕੋ ਕਰਤਾਰ।
ਬਰਨ ਚਿਹਨ ਨ ਚਕ੍ਰ ਜਾਕੋ ਚਕ੍ਰ ਚਿਹਨ ਅਕਾਰ।
ਜਾਤਿ ਪਾਤਿ ਨ ਗੋਤ੍ਰ ਗਾਥਾ ਰੂਪ ਰੇਖ ਨ ਬਰਨ।
ਸਰਬ ਦਾਤਾ ਸਰਬ ਗ੍ਯਾਤਾ ਸਰਬ ਭੂਅ ਕੋ ਭਰਨ। ੧੧। ੧੯੧।

ਦੁਸਟ ਗੰਜਨ ਸਤ੍ਰ ਭੰਜਨ ਪਰਮ ਪੁਰਖ ਪ੍ਰਮਾਥ।
ਦੁਸਟ ਹਰਤਾ ਸ੍ਰਿਸਟ ਕਰਤਾ ਜਗਤ ਮੈ ਜਿਹ ਗਾਥ।
ਭੂਤ ਭਬ ਭਵਿਖ ਭਵਾਨ ਪ੍ਰਮਾਨ ਦੇਵ ਅਗੰਜ।
ਆਦਿ ਅੰਤ ਅਨਾਦਿ ਸ੍ਰੀਪਤਿ ਪਰਮ ਪੁਰਖ ਅਭੰਜ। ੧੨। ੧੯੨।

ਧਰਮ ਕੇ ਅਨ ਕ੍ਰਮ ਜੇਤਕ ਕੀਨ ਤਉਨ ਪਸਾਰ।
ਦੇਵ ਅਦੇਵ ਗੰਧਰਬ ਕਿੰਨਰ ਮਛ ਕਛ ਅਪਾਰ।
ਭੂਮਿ ਅਕਾਸ ਜਲੇ ਥਲੇ ਮਹਿ ਮਾਨੀਐ ਜਿਹ ਨਾਮੁ।
ਦੁਸਟ ਹਰਤਾ ਪੁਸਟ ਕਰਤਾ ਸ੍ਰਿਸਟਿ ਹਰਤਾ ਕਾਮ। ੧੩। ੧੯੩।

ਦੁਸਟ ਹਰਨਾ ਸ੍ਰਿਸਟ ਕਰਨਾ ਦਯਾਲ ਲਾਲ ਗੋਬਿੰਦ।
ਮਿਤ੍ਰ ਪਾਲਕ ਸਤ੍ਰ ਘਾਲਕ ਦੀਨ ਦਯਾਲ ਮੁਕੰਦ।
ਅਘਉ ਡੰਡਣ ਦੁਸਟ ਖੰਡਣ ਕਾਲ ਹੂੰ ਕੇ ਕਾਲ।
ਦੁਸਟ ਹਰਣੰ ਪੁਸਟ ਕਰਣੰ ਸਰਬ ਕੇ ਪ੍ਰਤਿਪਾਲ। ੧੪। ੧੯੪।

ਸਰਬ ਕਰਤਾ ਸਰਬ ਹਰਤਾ ਸਰਬ ਕੇ[1] ਅਨਕਾਮ।
ਸਰਬ ਖੰਡਣ ਸਰਬ ਦੰਡਣ ਸਰਬ ਕੇ ਨਿਜ ਭਾਮ[2]।
ਸਰਬ ਭੁਗਤਾ ਸਰਬ ਜੁਗਤਾ ਸਰਬ ਕਰਮ ਪ੍ਰਬੀਨ।
ਸਰਬ ਖੰਡਣ ਸਰਬ ਦੰਡਣ ਸਰਬ ਕਰਮ ਅਧੀਨ। ੧੫। ੧੯੫।

ਸਰਬ ਸਿੰਮ੍ਰਿਤਨ ਸਰਬ ਸਾਸਤ੍ਰਨ ਸਰਬ ਬੇਦ ਬਿਚਾਰ।
ਦੁਸਟ ਹਰਤਾ ਬਿਸ੍ਵ ਭਰਤਾ ਆਦਿ ਰੂਪ ਅਪਾਰ।
ਦੁਸਟ ਦੰਡਣ ਪੁਸਟ ਖੰਡਣ ਆਦਿ ਦੇਵ ਅਖੰਡ।
ਭੂਮਿ ਅਕਾਸ ਜਲੇ ਥਲੇ ਮਹਿ ਜਪਤ ਜਾਪ ਅਮੰਡ। ੧੬। ੧੯੬।

੧.'ਤੇ' ੨. 'ਧਾਮ'



ਜਿਸ ਦਾ ਰੂਪ, ਰੇਖ ਅਤੇ ਰੰਗ ਨਹੀਂ ਹੈ ਅਤੇ ਨ ਹੀ ਰਾਗ-ਰੰਗ ਅਤੇ ਰੂਪ ਹੈ। (ਜੋ) ਸਭ ਕੁਝ ਕਰਨ ਦੇ ਸਮਰਥ ਅਤੇ ਸਭ ਦਾ ਸੰਘਾਰਕ ਅਤੇ ਅਜਿਤ ਹੈ। (ਉਹ) ਸਭ ਦਾ ਦਾਤਾ, ਸਭ ਨੂੰ ਜਾਣਨ ਵਾਲਾ ਅਤੇ ਸਭ ਦੀ ਪਾਲਨਾ ਕਰਨ ਵਾਲਾ ਹੈ। (ਉਹ ਸਭ) ਦੀਨਾਂ ਦਾ ਬੰਧੂ, ਦਿਆਲੂ ਸੁਭਾ ਵਾਲਾ ਸੁਆਮੀ ਅਤੇ ਕਿਸੇ ਦੀ ਪਾਲਨਾ ਤੋਂ ਰਹਿਤ ਆਦਿ ਦੇਵ ਹੈ।੧੯੦।

(ਉਹ) ਪਰਮਾਤਮਾ ਦੀਨਾਂ ਦਾ ਬੰਧੂ, ਪ੍ਰਬੀਨ, ਮਾਇਆ ਦਾ ਪਤੀ ਅਤੇ ਸਭ ਦਾ ਕਰਤਾ ਹੈ; ਜਿਸ ਦਾ (ਕੋਈ) ਵਰਨ, ਚਿੰਨ੍ਹ-ਚੱਕਰ, ਮੁਹਾਂਦਰਾ ਅਤੇ ਸ਼ਰੀਰ ਨਹੀਂ ਹੈ; (ਜਿਸ ਦੀ) ਜਾਤਿ ਬਰਾਦਰੀ, ਗੋਤ ਦੀ (ਕੋਈ) ਗਾਥਾ ਨਹੀਂ ਹੈ ਅਤੇ ਨ ਹੀ (ਕੋਈ) ਰੂਪ ਰੇਖਾ ਜਾਂ ਵਰਨ ਹੈ; (ਉਹ) ਸਭ ਨੂੰ ਦੇਣ ਵਾਲਾ, ਸਭ ਨੂੰ ਜਾਣਨ ਵਾਲਾ ਅਤੇ ਸਾਰੀ ਭੂਮੀ ਦਾ ਪਾਲਣ ਪੋਸ਼ਣ ਕਰਨ ਵਾਲਾ ਹੈ।੧੯੧।

(ਉਹ) ਦੁਸ਼ਟਾਂ ਨੂੰ ਮਾਰਨ ਵਾਲਾ, ਦੁਸ਼ਮਣਾਂ ਨੂੰ ਨਸ਼ਟ ਕਰਨ ਵਾਲਾ ਅਤੇ (ਸੰਸਾਰ ਦੇ ਸਮਰਥਾਵਾਨਾਂ ਨੂੰ) ਕੁਚਲਣ ਵਾਲਾ ਪਰਮ ਪੁਰਖ ਹੈ। (ਉਹ) ਦੁਸ਼ਟਾਂ ਨੂੰ ਮਾਰਨ ਵਾਲਾ, ਸ੍ਰਿਸ਼ਟੀ ਦਾ ਕਰਤਾ ਹੈ ਅਤੇ ਜਿਸ ਦੀ ਕਥਾ ਜਗਤ ਵਿਚ ਪ੍ਰਸਿੱਧ ਹੈ। (ਉਹ) ਅਨਸ਼ਵਰ ਪਰਮ-ਸੱਤਾ ਭੂਤ, ਭਵਿਖ ਅਤੇ ਵਰਤਮਾਨ (ਤਿੰਨਾਂ ਕਾਲਾਂ) ਤਕ ਮੌਜੂਦ ਹੈ। ਅਤੇ (ਉਹ) ਆਦਿ ਤੋਂ ਅੰਤ ਤਕ ਅਨਾਦਿ, ਮਾਇਆ ਦਾ ਪਤੀ, ਨਾਸ਼ ਤੋਂ ਰਹਿਤ ਪਰਮ ਪੁਰਸ਼ ਹੈ।੧੯੨।

ਧਰਮ ਅਤੇ ਧਰਮ ਨਾਲ ਸੰਬੰਧਿਤ ਹੋਰ ਜਿਤਨੇ ਕਰਮ ਹਨ, ਉਨ੍ਹਾਂ ਦਾ ਪਸਾਰਾ (ਉਸੇ ਨੇ) ਕੀਤਾ ਹੈ; ਅਪਾਰ ਦੇਵਤਿਆਂ, ਦੈਂਤਾ, ਗੰਦਰਬਾਂ, ਕਿੰਨਰਾਂ, ਮੱਛਾਂ, ਕੱਛਾਂ ਆਦਿ (ਦਾ ਰਚੈਤਾ ਵੀ ਉਹੀ ਹੈ)। ਭੂਮੀ, ਆਕਾਸ਼, ਜਲ ਥਲ ਵਿਚ ਜਿਸ ਦੇ ਨਾਮ ਦੀ ਮਹਿਮਾ ਹੈ। ਦੁਸ਼ਟਾਂ ਨੂੰ ਮਾਰਨਾ, (ਸਾਧੂ ਪੁਰਸ਼ਾਂ ਨੂੰ) ਦ੍ਰਿੜ੍ਹ ਕਰਨਾ ਅਤੇ ਸ੍ਰਿਸ਼ਟੀ ਦਾ ਨਾਸ਼ ਕਰਨਾ (ਉਸ ਦਾ) ਕੰਮ ਹੈ।੧੯੩।

(ਉਹ) ਦੁਸ਼ਟਾਂ ਦਾ ਨਾਸ਼ਕ, ਸ੍ਰਿਸ਼ਟੀ ਦਾ ਕਰਤਾ, ਦਿਆਲੂ ਅਤੇ ਪਿਆਰਾ ਗੋਬਿੰਦ ਹੈ। (ਉਹ) ਮਿਤਰਾਂ ਦੀ ਪਾਲਨਾ ਕਰਨ ਵਾਲਾ, ਵੈਰੀਆਂ ਨੂੰ ਨਸ਼ਟ ਕਰਨ ਵਾਲਾ, ਦੀਨ-ਦਿਆਲ ਅਤੇ ਮੁਕਤੀਦਾਤਾ ਹੈ। ਪਾਪੀਆਂ ਨੂੰ ਦੰਡ ਦੇਣ ਵਾਲਾ, ਦੁਸ਼ਟਾਂ ਨੂੰ ਚੂਰ ਚੂਰ ਕਰਨ ਵਾਲਾ ਅਤੇ ਕਾਲ ਦਾ ਵੀ ਕਾਲ ਹੈ। ਦੁਸ਼ਟਾਂ ਦਾ ਦਮਨ ਕਰਨ ਵਾਲਾ, (ਭਲੇ ਪੁਰਸ਼ਾਂ ਨੂੰ) ਪੁਸ਼ਟ ਕਰਨ ਵਾਲਾ ਅਤੇ ਸਭ ਦਾ ਪ੍ਰਤਿਪਾਲਕ ਹੈ।੧੯੪।

(ਉਹ) ਸਭ ਦਾ ਕਰਤਾ, ਸਭ ਦਾ ਨਾਸ਼ਕ ਅਤੇ ਸਭ ਦੀਆਂ ਕਾਮਨਾਵਾਂ (ਪੂਰੀਆਂ ਕਰਨ ਵਾਲਾ ਹੈ)। ਸਭ ਦਾ ਖੰਡਨ ਕਰਨ ਵਾਲਾ, ਸਭ ਨੂੰ ਦੰਡ ਦੇਣ ਵਾਲਾ ਅਤੇ ਸਭ ਦਾ ਨਿਜੀ ਪ੍ਰਕਾਸ਼ ('ਭਾਮ') ਹੈ (ਅਰਥਾਤ ਸਭ ਵਿਚ ਉਸ ਦੀ ਜੋਤਿ ਮੌਜੂਦ ਹੈ)। ਸਭ ਨੂੰ ਭੋਗਣ ਵਾਲਾ, ਸਾਰੀਆਂ ਜੁਗਤਾਂ ਅਤੇ ਕਰਮਾਂ ਵਿਚ ਪ੍ਰਬੀਨ ਹੈ। (ਉਹ) ਸਭ ਦਾ ਨਾਸ਼ਕ, ਸਭ ਦਾ ਦੰਡਕ ਹੈ ਅਤੇ ਸਾਰੇ ਕਰਮ (ਉਸ ਦੇ) ਅਧੀਨ ਹਨ।੧੯੫।

(ਉਹੀ) ਸਾਰੀਆਂ ਸਮ੍ਰਿਤੀਆਂ, ਸਾਰੇ ਸ਼ਾਸਤ੍ਰਾਂ ਅਤੇ ਸਾਰੇ ਵੇਦਾਂ ਦਾ (ਸਮੁੱਚਾ) ਵਿਚਾਰ ਹੈ। ਦੁਸ਼ਟਾਂ ਨੂੰ ਮਾਰਨ ਵਾਲਾ, ਜਗਤ ਦੀ ਪਾਲਨਾ ਕਰਨ ਵਾਲਾ ਅਤੇ ਅਪਾਰ ਆਦਿ ਰੂਪ ਵਾਲਾ ਹੈ। (ਉਹ) ਦੁਸ਼ਟਾਂ ਨੂੰ ਦੰਡ ਦੇਣ ਵਾਲਾ ਅਤੇ ਬਲਵਾਨਾਂ (ਪੁਸ਼ਟਾਂ) ਦਾ ਸੰਘਾਰਕ ਅਖੰਡ ਆਦਿ ਦੇਵ ਹੈ। ਧਰਤੀ, ਆਕਾਸ਼, ਜਲ, ਥਲ ਵਿਚ ਖ਼ੁਦ ਸਥਾਪਿਤ ਹੋਣ ਵਾਲੇ ('ਅਮੰਡ') ਦਾ ਜਾਪ ਜਪਿਆ ਜਾ ਰਿਹਾ ਹੈ।੧੯੬।

ਸ੍ਰਿਸਟਚਾਰ ਬਿਚਾਰ ਜੇਤੇ ਜਾਨੀਐ ਸਬਿਚਾਰ[੧]।
ਆਦਿ ਦੇਵ ਅਪਾਰ ਸ੍ਰੀ ਪਤਿ ਦੁਸਟ ਪੁਸਟ ਪ੍ਰਹਾਰ।
ਅੰਨ ਦਾਤਾ ਗ੍ਯਾਨ ਗਿਆਤਾ ਸ੍ਰਬ ਮਾਨ ਮਹਿੰਦ੍ਰ।
ਬੇਦ ਬਿਆਸ ਕਰੇ ਕਈ ਦਿਨ ਕੋਟਿ ਇੰਦ੍ਰ ਉਪਿੰਦ੍ਰ। ੧੭। ੧੯੭।

ਜਨਮ ਜਾਤਾ ਕਰਮ ਗ੍ਯਾਤਾ ਧਰਮ ਚਾਰੁ ਬਿਚਾਰ।
ਬੇਦ ਭੇਵ ਨ ਪਾਵਈ ਸਿਵ ਰੁਦ੍ਰ ਅਉ ਮੁਖਚਾਰ।
ਕੋਟਿ ਇੰਦ੍ਰ ਉਪਇੰਦ੍ਰ ਬਿਆਸ[੨] ਸਨਕ[੩] ਸਨਤ[੪] ਕੁਮਾਰ।
ਗਾਇ ਗਾਇ ਥਕੇ ਸਭੇ ਗੁਨ ਚਕ੍ਰਤ ਭੇ ਮੁਖਚਾਰ। ੧੮। ੧੯੮।

ਆਦਿ ਅੰਤਿ ਨ ਮਧ ਜਾ ਕੋ ਭੂਤ ਭਬ ਭਵਾਨ।
ਸਤਿ ਦੁਆਪਰ ਤ੍ਰਿਤੀਆ ਕਲਿਜੁਗ ਚਤ੍ਰ ਕਾਲ ਪ੍ਰਧਾਨ।
ਧਿਆਇ ਧਿਆਇ ਥਕੇ ਮਹਾ ਮੁਨ ਗਾਇ ਗੰਧ੍ਰਬ ਅਪਾਰ।
ਹਾਰਿ ਹਾਰਿ ਥਕੇ ਸਭੈ ਨਹੀ ਪਾਈਐ ਤਿਹ ਪਾਰ। ੧੯। ੧੯੯।

ਨਾਰਦ ਆਦਿਕ ਬੇਦ ਬਿਆਸਕ[੫] ਮੁਨਿ ਮਹਾਨ ਅਨੰਤ।
ਧਿਆਇ ਧਿਆਇ ਥਕੇ ਸਭੈ ਕਰਿ ਕੋਟਿ ਕਸਟ ਦੁਰੰਤ।
ਗਾਇ ਗਾਇ ਥਕੇ ਗੰਧ੍ਰਬ ਨਾਰਿ ਅਪਛ੍ਰ ਅਪਾਰ।
ਸੋਧਿ ਸੋਧਿ ਥਕੇ ਮਹਾ ਸੁਰ ਪਾਇਓ ਨਹਿ ਪਾਰ। ੨੦। ੨੦੦।

*ਤ੍ਵਪ੍ਰਸਾਦਿ। ਦੋਹਰਾ*

ਏਕ ਸਮੇ ਸ੍ਰੀ ਆਤਮਾ ਉਚਰਿਓ ਮਤਿ ਸਿਉ ਬੈਨ।
ਸਭ ਪ੍ਰਤਾਪ ਜਗਦੀਸ ਕੋ ਕਹਹੁ ਸਕਲ ਬਿਧਿ ਤੈਨ। ੧। ੨੦੧।
ਕੋ ਆਤਮਾ ਸਰੂਪ ਹੈ ਕਹਾ ਸ੍ਰਿਸਟਿ ਕੋ ਬਿਚਾਰ।
ਕਉਨ ਧਰਮ ਕੋ ਕਰਮ ਹੈ ਕਹਹੁ ਸਕਲ ਬਿਸਥਾਰ। ੨। ੨੦੨।

ਕਹਾ[੬] ਜੀਤਬ ਕਹਾ ਮਰਨ ਹੈ ਕਵਨ ਸੁਰਗ ਕਹਾ ਨਰਕ।
ਕੋ ਸੁਘੜਾ ਕੋ ਮੂੜਤਾ ਕਹਾ ਤਰਕ ਅਵਤਰਕ। ੩। ੨੦੩।
ਕੋ ਨਿੰਦਾ ਜਸ ਹੈ ਕਵਨ ਕਵਨ ਪਾਪ ਕਹਾ ਧਰਮ।
ਕਵਨ ਜੋਗ ਕੋ ਭੋਗ ਹੈ ਕਵਨ ਕਰਮ ਅਪਕਰਮ। ੪। ੨੦੪।

ਕਹਹੁ ਸੁਸ੍ਰਮ ਕਾ ਸੌ[੭] ਕਹਹਿ ਦਮ ਕੋ ਕਹਾ ਕਹੰਤ।
ਕੋ ਸੂਰਾ ਦਾਤਾ ਕਵਨ ਕਹਹੁ ਤੰਤ ਕੋ ਮੰਤ। ੫। ੨੦੫।
ਕਹਾ ਰੰਕ ਰਾਜਾ ਕਵਨ ਹਰਖ ਸੋਗ ਹੈ ਕਵਨ।
ਕੋ ਰੋਗੀ ਰਾਗੀ ਕਵਨ ਕਹਹੁ ਤਤੁ ਮੁਹਿ ਤਵਨ। ੬। ੨੦੬।

---

੧. 'ਸਬਚਾਰ', 'ਸੁਬਿਚਾਰ' ੨.'ਬਿਆਸਜ' ੩.'ਜਨਕ' ੪.'ਸੰਤ' ੫.'ਬਿਆਸ' ੬.'ਕਹੰ', 'ਕਹਿ' ੭.'ਕੋ'



ਜਿਤਨੇ ਵੀ ਸ਼ਿਸ਼ਟਾਚਾਰ ਅਤੇ ਵਿਚਾਰ ਹਨ, ਵਿਚਾਰ ਪੂਰਵਕ ਸਮਝ ਲਈਏ ਕਿ (ਉਹ ਸਾਰੇ ਉਸੇ ਵਿਚ ਸਥਿਤ ਹਨ)। (ਉਹ) ਆਦਿ ਦੇਵ, ਅਪਾਰ, ਮਾਇਆ ਦਾ ਪਤੀ ਅਤੇ ਬਲਵਾਨ ਦੁਸ਼ਟਾਂ ਨੂੰ ਮਾਰਨ ਵਾਲਾ ਹੈ। (ਉਹ) ਅੰਨ-ਦਾਤਾ, ਗਿਆਨ ਕਰਾਉਣ ਵਾਲਾ ਅਤੇ ਸਾਰਿਆਂ ਰਾਜਿਆਂ ਦਾ ਮਾਣ ਹੈ। (ਉਸ ਨੇ) ਕਿਤਨੇ ਹੀ ਵੇਦ-ਵਿਆਸ, ਕਰੋੜਾਂ ਇੰਦਰ ਅਤੇ ਉਪੇਂਦਰ (ਬਾਵਨ ਅਵਤਾਰ) ਬਣਾਏ ਹਨ।੧੯੭।

(ਉਹ) ਜਨਮ-ਜਨਮਾਂਤਰਾਂ ਦੀ ਗੱਲ ਜਾਣਨ ਵਾਲਾ, ਕਰਮ-ਕਾਂਡਾਂ ਦਾ ਗਿਆਤਾ ਅਤੇ ਧਰਮ ਦਾ ਚੰਗਾ ਵਿਚਾਰਕ ਹੈ। (ਜਿਸ ਦਾ) ਵੇਦ, ਸ਼ਿਵ, ਰੁਦ੍ਰ ਅਤੇ ਬ੍ਰਹਮਾ ਰਹੱਸ ਨਹੀਂ ਜਾਣ ਸਕੇ, ਕਰੋੜਾਂ ਇੰਦਰ, ਉਪੇਂਦਰ (ਬਾਵਨ ਅਵਤਾਰ), ਵਿਆਸ, ਸਨਕ-ਸੰਤ ਕੁਮਾਰ ਆਦਿ ਸਭ (ਉਸ ਦੇ) ਗੁਣ ਗਾ ਗਾ ਕੇ ਥਕ ਗਏ ਹਨ ਅਤੇ ਬ੍ਰਹਮਾ ਹੈਰਾਨ ਹੋ ਗਿਆ ਹੈ।੧੯੮।

(ਉਸ) ਦਾ ਆਦਿ, ਅੰਤ ਅਤੇ ਮੱਧ ਅਤੇ ਭੂਤ, ਭਵਿਖ ਅਤੇ ਵਰਤਮਾਨ (ਕੁਝ ਵੀ ਨਹੀਂ ਹੈ), ਉਹ ਸਤਯੁਗ, ਦੁਆਪਰ, ਤ੍ਰੇਤਾ ਅਤੇ ਕਲਿਯੁਗ ਚੌਹਾਂ ਕਾਲਾਂ ਵਿਚ ਪ੍ਰਧਾਨ ਹੈ। ਉਸ ਨੂੰ ਮਹਾ ਮੁਨੀ ਆਰਾਧਦੇ ਆਰਾਧਦੇ ਥਕ ਗਏ ਹਨ ਅਤੇ ਅਪਾਰ ਗੰਧਰਬ ਗਾ ਗਾ ਕੇ ਹਾਰ ਗਏ ਹਨ। ਸਭ ਹਾਰ ਹਾਰ ਕੇ ਥਕ ਗਏ ਹਨ ਪਰ ਕੋਈ ਵੀ ਉਸ ਦਾ ਪਾਰ ਨਹੀਂ ਪਾ ਸਕਿਆ।੧੯੯।

ਨਾਰਦ, ਵੇਦ-ਵਿਆਸ ਆਦਿ ਬੇਅੰਤ ਮਹਾਨ ਮੁਨੀ ਕਰੋੜਾਂ ਕਸ਼ਟ ਪੂਰਨ ਔਖੇ ਯਤਨ ਵਾਲੀ (ਉਸ ਦੀ) ਆਰਾਧਨਾ ਕਰਦੇ ਕਰਦੇ ਥਕ ਗਏ ਹਨ; ਗਾ ਗਾ ਕੇ ਗੰਧਰਬ ਥਕ ਗਏ ਹਨ ਅਤੇ ਬੇਅੰਤ ਅਪੱਛਰਾਵਾਂ ਵੀ ਨਚ ਨਚ ਕੇ (ਥਕ ਗਈਆਂ ਹਨ), ਪ੍ਰਧਾਨ ਦੇਵਤੇ (ਉਸ ਨੂੰ) ਲਭ ਲਭ ਕੇ ਥਕ ਗਏ ਹਨ, (ਪਰ ਉਸ ਦਾ) ਪਾਰ ਨਹੀਂ ਪਾ ਸਕੇ।੨੦੦।

*ਤੇਰੀ ਕ੍ਰਿਪਾ ਨਾਲ। ਦੋਹਰਾ*

ਇਕ ਵਾਰ ਸ੍ਰੀ ਆਤਮਾ ਨੇ ਬੁੱਧੀ ਪ੍ਰਤਿ (ਇਸ ਤਰ੍ਹਾਂ) ਬਚਨ ਕੀਤਾ ਕਿ ਤੁਸੀਂ ਚੰਗੀ ਤਰ੍ਹਾਂ (ਉਸ) ਜਗਦੀਸ਼ ਦਾ ਸਾਰਾ ਪ੍ਰਤਾਪ (ਮੈਨੂੰ) ਦਸੋ।੨੦੧। ਆਤਮਾ ਦਾ ਸਰੂਪ ਕੀ ਹੈ ਅਤੇ ਸ੍ਰਿਸ਼ਟੀ ਦਾ ਵਿਚਾਰ ਕਿਵੇਂ ਹੈ? ਧਰਮ ਦਾ ਕਰਮ ਕਿਹੜਾ ਹੈ? ਇਸ ਨੂੰ ਵਿਸਤਾਰ ਨਾਲ ਦਸੋ।੨੦੨।

ਜੀਉਣਾ ਕੀ ਹੈ, ਮਰਨਾ ਕੀ ਹੈ, ਸਵਰਗ ਕੀ ਹੈ ਅਤੇ ਨਰਕ ਦੀ ਹੈ? ਸੁਘੜ ਕੌਣ ਹੈ, ਮੂਰਖ ਕੌਣ ਹੈ, ਤਰਕ ਕੀ ਹੈ ਅਤੇ ਅਵਿਤਰਕ (ਬੇਦਲੀਲੀ) ਕੀ ਹੈ?।੨੦੩। ਨਿੰਦਾ ਕੀ ਹੈ, ਯਸ਼ ਕੀ ਹੈ, ਪਾਪ ਕੀ ਹੈ, ਧਰਮ ਕੀ ਹੈ? ਯੋਗ ਕੀ ਹੈ, ਭੋਗ ਕੀ ਹੈ, ਸੁਕਰਮ ਕੀ ਹੈ ਅਤੇ ਕੁਕਰਮ ਕੀ ਹੈ?।੨੦੪।

ਦਸੋ, ਤਪਸਿਆ ਕਿਸ ਨੂੰ ਕਹਿੰਦੇ ਹਨ ਅਤੇ (ਇੰਦਰੀਆਂ ਦਾ) ਦਮਨ ਕਿਸ ਨੂੰ ਕਹਿੰਦੇ ਹਨ? ਸੂਰਮਾ ਕੌਣ ਹੈ, ਦਾਤਾ ਕੌਣ ਹੈ, ਤੰਤ੍ਰ ਕੀ ਹੈ ਅਤੇ ਮੰਤ੍ਰ ਕੀ ਹੈ?।੨੦੫। ਕੌਣ ਭਿਖਾਰੀ ਹੈ, ਕੌਣ ਰਾਜਾ ਹੈ? ਅਤੇ ਹਰਖ ਅਤੇ ਸੋਗ ਕੀ ਹੈ? ਰੋਗੀ ਕੌਣ ਹੈ ਅਤੇ ਸੰਸਾਰ ਵਿਚ ਲਿਪਤ ('ਰਾਗੀ') ਕੌਣ ਹੈ? ਉਸ ਦੀ ਅਸਲੀਅਤ ਮੈਨੂੰ ਦਸੋ।੨੦੬।

ਕਵਨ ਰਿਸਟ ਕੋ ਪੁਸਟ ਹੈ ਕਹਾ ਸ੍ਰਿਸਟ ਕੋ ਬਿਚਾਰ।
ਕਵਨ ਧ੍ਰਿਸਟ ਕੋ ਭ੍ਰਿਸਟ ਹੈ ਕਹੋ ਸਕਲ ਬਿਸਥਾਰ। ੭। ੨੦੭।
ਕਹਾ ਕਰਮ[1] ਕੋ ਕਰਮ ਹੈ ਕਹਾ ਭਰਮ ਕੋ ਨਾਸ।
ਕਹਾ ਚਿਤਨ ਕੀ ਚੇਸਟਾ ਕਹਾ ਅਚੇਤ ਪ੍ਰਕਾਸ। ੮। ੨੦੮।

ਕਹਾ ਨੇਮ ਸੰਜਮ ਕਹਾ ਕਹਾ ਗਿਆਨ ਅਗਿਆਨ।
ਕੋ ਰੋਗੀ ਸੋਗੀ ਕਵਨ ਕਹਾ ਧਰਮ ਕੀ ਹਾਨਿ। ੯। ੨੦੯।
ਕੋ ਸੂਰ[2] ਸੁੰਦਰ ਕਵਨ ਕਹਾ ਜੋਗ ਕੋ ਸਾਰ।
ਕੋ ਦਾਤਾ ਗਿਆਨੀ ਕਵਨ ਕਹੋ ਬਿਚਾਰ ਬਿਚਾਰਿ। ੧੦। ੨੧੦।[3]

*ਤ੍ਵਪ੍ਰਸਾਦਿ। ਦੀਘਰ ਤ੍ਰਿਭੰਗੀ ਛੰਦ*

ਦੁਰਜਨ ਦਲ ਦੰਡਣ ਅਸੁਰ ਬਿਹੰਡਣ ਦੁਸਟ ਨਿਕੰਦਣ ਆਦਿ ਬ੍ਰਿਤੇ।
ਚਛਰਾਸੁਰ ਮਾਰਣ ਪਤਿਤ ਉਧਾਰਣ ਨਰਕ ਨਿਵਾਰਣ ਗੂੜ ਗਤੇ[4]।
ਅਛੇ ਅਖੰਡੇ ਤੇਜ ਪ੍ਰਚੰਡੇ ਖੰਡ ਉਦੰਡੇ ਅਲਖ ਮਤੇ।
ਜੈ ਜੈ ਹੋਸੀ ਮਹਿਖਾਸੁਰਿ ਮਰਦਨ ਰੰਮ ਕਪਰਦਨ ਛਤ੍ਰ ਛਿਤੇ। ੧। ੨੧੧।

ਆਸੁਰੀ ਬਿਹੰਡਣ ਦੁਸਟ ਨਿਕੰਦਣ ਪੁਸਟ ਉਦੰਡਣ ਰੂਪ ਅਤੇ।
ਚੰਡਾਸੁਰ ਚੰਡਣ ਮੁੰਡ ਬਿਹੰਡਣ ਧੂਮ੍ਰ ਬਿਧੁੰਸਣ ਮਹਿਖ ਮਤੇ।
ਦਾਨਵ ਪ੍ਰਹਾਰਨ ਨਰਕ ਨਿਵਾਰਨ ਅਧਮ ਉਧਾਰਨ ਉਰਧ ਅਧੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਰੰਮ ਕਪਰਦਨ ਆਦਿ ਬ੍ਰਿਤੇ।੨।੨੧੨।

ਡਾਵਰੂ ਡਵੰਕੈ ਬਬਰ ਬਵੰਕੈ ਭੁਜਾ ਫਰੰਕੈ ਤੇਜ[5] ਬਰੰ।
ਲੰਕੁੜੀਆ ਫਾਧੈ ਆਯੁਧ ਬਾਧੈ ਸੈਨ ਬਿਮਰਦਨ ਕਾਲ ਅਸੁਰੰ।
ਅਸਟਾਯੁਧ ਚਮਕੈ ਭੂਖਨ ਦਮਕੈ ਅਤਿ ਸਿਤ ਝਮਕੈ ਫੰਕ ਫੰਣੰ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਰੰਮ ਕਪਰਦਨ ਦੈਤ ਜਿਣੰ। ੩। ੨੧੩।

ਚੰਡਾਸੁਰ ਚੰਡਣ ਮੁੰਡ ਬਿਮੁੰਡਣ ਖੰਡ ਅਖੰਡਣ ਖੂਨ ਖਿਤੇ।
ਦਾਮਿਨੀ ਦਮੰਕਣ ਧੁਜਾ ਫਰੰਕਣ ਫਣੀ[6] ਫੁੰਕਾਰਣ ਜੋਧ ਜਿਤੇ।
ਸਰ ਧਾਰ ਬਿਬਰਖਣ ਦੁਸਟ ਪ੍ਰਕਰਖਣ ਪੁਸਟ ਪ੍ਰਹਰਖਣ ਦੁਸਟ ਮਥੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਭੂਮਿ ਆਕਾਸ ਤਲ[7] ਉਰਧ ਅਧੇ।੪।੨੧੪।

---

੧. 'ਭਰਮ' ੨. 'ਸੂਰਾ' ੩. ਕੁਝ ਬੀੜਾਂ ਵਿਚ ਇਹ ਦਸ ਦੋਹਰੇ ਅਗਲੇ ੨੦ ਦੀਰਘ ਤ੍ਰਿਭੰਗੀ ਛੰਦਾਂ ਤੋਂ ਬਾਦ ਦਰਜ ਕੀਤੇ ਮਿਲਦੇ ਹਨ ੪. 'ਮਤੇ' ੫. 'ਤੇਬ' ੬. 'ਫਣੀਅਰ' ੭. 'ਰਸਾਤਲ'



ਰਜਿਆ ਹੋਇਆ ਕੌਣ ਹੈ, ਬਲਵਾਨ ਕੌਣ ਹੈ ਅਤੇ ਸ੍ਰਿਸ਼ਟੀ (ਦੀ ਰਚਨਾ ਦਾ) ਵਿਚਾਰ ਕੀ ਹੈ? ਢੀਠ ਕੌਣ ਹੈ, ਭ੍ਰਸ਼ਟ ਕੌਣ ਹੈ? ਸਾਰੀ (ਗੱਲ ਮੈਨੂੰ) ਵਿਸਤਾਰ ਸਹਿਤ ਦਸੋ।੨੦੭। ਕਰਨ ਯੋਗ ਕਰਮ ਕਿਹੜਾ ਹੈ ਅਤੇ ਭਰਮ ਦਾ ਨਾਸ਼ ਕਿਵੇਂ ਹੁੰਦਾ ਹੈ? ਚਿੰਤਨ ਕੀ ਹੈ, ਚੇਸ਼ਟਾ ਕੀ ਹੈ ਅਤੇ ਅਚਿੰਤ੍ਯ ਦਾ ਪ੍ਰਕਾਸ਼ ਕੀ ਹੈ?।੨੦੮।

ਨਿਯਮ ਕੀ ਹੈ, ਸੰਜਮ ਕੀ ਹੈ, ਗਿਆਨ ਅਤੇ ਅਗਿਆਨ ਕੀ ਹੈ? ਰੋਗੀ ਕੌਣ ਹੈ, ਸੋਗੀ ਕੌਣ ਹੈ ਅਤੇ ਧਰਮ ਦੀ ਹਾਨੀ ਕਿਥੇ ਹੁੰਦੀ ਹੈ।੨੦੯। ਸੂਰਮਾ ਕੌਣ ਹੈ, ਸੁੰਦਰ ਕੌਣ ਹੈ ਅਤੇ ਯੋਗ ਦਾ ਸਾਰ ਕੀ ਹੈ? ਕਰਤਾ ਕੌਣ ਹੈ, ਗਿਆਨੀ ਕੌਣ ਹੈ? ਇਨ੍ਹਾਂ ਦਾ ਵਿਚਾਰ-ਅਵਿਚਾਰ (ਮੈਨੂੰ) ਦਸੋ।੨੧੦।

*ਤੇਰੀ ਕ੍ਰਿਪਾ ਨਾਲ। ਦੀਰਘ ਤ੍ਰਿਭੰਗੀ ਛੰਦ*

ਦੁਸ਼ਟਾਂ ਦੇ ਦਲਾਂ ਨੂੰ ਦੰਡ ਦੇਣਾ, ਦੈਂਤਾਂ ਨੂੰ ਨਸ਼ਟ ਕਰਨਾ ਅਤੇ ਦੁਰਜਨਾਂ ਨੂੰ ਜੜ੍ਹੋਂ ਪੁਟਣਾ (ਜਿਸ ਦਾ) ਆਦਿ ਕਾਲ ਤੋਂ ਸੁਭਾ ਹੈ; ਚਿੱਛਰ ਦੈਂਤ ਨੂੰ ਮਾਰਨ ਵਾਲੀ, ਪਾਪੀਆਂ ਦਾ ਉੱਧਾਰ ਕਰਨ ਵਾਲੀ, ਨਰਕਾਂ ਤੋਂ ਬਚਾਉਣ ਵਾਲੀ (ਜਿਸ ਦੀ) ਗਤੀ ਬਹੁਤ ਗੰਭੀਰ ਹੈ; (ਹੇ) ਨ ਨਸ਼ਟ ਹੋਣ ਵਾਲੀ, ਨ ਖੰਡਿਤ ਹੋਣ ਵਾਲੀ, ਪ੍ਰਚੰਡ ਤੇਜ ਵਾਲੀ, ਘਮੰਡੀਆਂ ਨੂੰ ਖੰਡ ਖੰਡ ਕਰਨ ਵਾਲੀ ਅਤੇ ਗੁਝੇ ਵਿਚਾਰਾਂ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ, ਸੁੰਦਰ ਕੇਸਾਂ ਦਾ ਜੂੜਾ ਕਰਨ ਵਾਲੀ ਅਤੇ ਪ੍ਰਿਥਵੀ ਉਤੇ ਛੱਤਰ ਪਸਾਰਨ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੧੧।

(ਹੇ) ਦੈਂਤਾਂ ਨੂੰ ਮਾਰਨ ਵਾਲੀ, ਦੁਸ਼ਟਾਂ ਨੂੰ ਜੜ੍ਹੋਂ ਪੁਟਣ ਵਾਲੀ, ਅਤਿਅੰਤ ਬਲਵਾਨ ਭੁਜਾਵਾਂ ਵਾਲੇ ਰੂਪ ਵਾਲੀ, ਚੰਡ ਦੈਂਤ ਨੂੰ ਮਾਰਨ ਵਾਲੀ, ਮੁੰਡ (ਦੈਂਤ) ਨੂੰ ਨਸ਼ਟ ਕਰਨ ਵਾਲੀ, ਧੂਮ੍ਰ ਲੋਚਨ ਨੂੰ ਖ਼ਤਮ ਕਰਨ ਵਾਲੀ ਅਤੇ ਮਹਿਖਾਸੁਰ ਦੇ ਮੱਥੇ ਨੂੰ ਫੋੜਨ ਵਾਲੀ, ਦੈਂਤਾਂ ਦਾ ਸੰਘਾਰ ਕਰਨ ਵਾਲੀ, ਨਰਕਾਂ ਤੋਂ ਬਚਾਉਣ ਵਾਲੀ, ਪਾਪੀਆਂ ਦਾ ਉੱਧਾਰ ਕਰਨ ਵਾਲੀ, ਆਕਾਸ਼ ਅਤੇ ਪਾਤਾਲ ਵਿਚ ਵਿਆਪਕ ਰੂਪ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ ਸੁੰਦਰ ਕੇਸਾਂ ਦਾ ਜੂੜਾ ਕਰਨ ਵਾਲੀ ਆਦਿ ਬਿਰਤੀ! (ਤੇਰੀ) ਜੈ ਜੈਕਾਰ ਹੋਵੇ।੨੧੨।

(ਜਿਸ ਦਾ) ਡਉਰੂ ਡਮ ਡਮ ਕਰ ਕੇ ਵਜਦਾ ਹੈ, ਬਬਰ ਸ਼ੇਰ ਬੁਕਦਾ ਹੈ, ਅਤਿ ਅਧਿਕ ਤੇਜਸਵੀ ਭੁਜਾਵਾਂ ਫਰਕਦੀਆਂ ਹਨ। ਸ਼ਸਤ੍ਰ ਸਜਾ ਕੇ ਹਨੂਮਾਨ ਤੇਰੇ ਅਗੇ ਛਾਲਾਂ ਮਾਰਦਾ ਜਾ ਰਿਹਾ ਹੈ ਮਾਨੋ ਦੈਂਤਾਂ ਦੀ ਸੈਨਾ ਨੂੰ ਨਸ਼ਟ ਕਰਨ ਲਈ ਕਾਲ ਰੂਪ ਹੋਵੇ। (ਤੇਰੇ) ਅੱਠ (ਹੱਥਾਂ ਵਿਚ) ਸ਼ਸਤ੍ਰ ਚਮਕਦੇ ਹਨ, ਗਹਿਣੇ ਲਿਸ਼ਕ ਰਹੇ ਹਨ, (ਮਾਨੋ) ਅਤਿ ਚਿੱਟੇ (ਸੱਪ ਵੈਰੀਆਂ) ਨੂੰ ਫੁੰਕਾਰ ਰਹੇ ਹੋਣ। (ਹੇ) ਮਹਿਖਾਸੁਰ ਦੈਂਤ ਨੂੰ ਮਾਰਨ ਵਾਲੀ, ਸੁੰਦਰ ਕੇਸਾਂ ਦਾ ਜੂੜਾ ਕਰਨ ਵਾਲੀ ਅਤੇ ਦੈਂਤਾਂ ਨੂੰ ਜਿਤਣ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੧੩।

(ਹੇ) ਯੁੱਧ-ਭੂਮੀ ਵਿਚ ਚੰਡ ਦੈਂਤ ਨੂੰ ਮਾਰਨ ਵਾਲੀ, ਮੁੰਡ ਦੈਂਤ ਨੂੰ ਖ਼ਤਮ ਕਰਨ ਵਾਲੀ ਅਤੇ ਟੋਟੇ ਨ ਕੀਤੇ ਜਾ ਸਕਣ ਵਾਲਿਆਂ ਦੇ ਟੋਟੇ ਕਰਨ ਵਾਲੀ, ਬਿਜਲੀ ਵਾਂਗ ਚਮਕਣ ਵਾਲੀ, ਝੂਲਦੇ ਝੰਡਿਆਂ ਵਾਲੀ, ਸੱਪ ਵਾਂਗ ਸ਼ੂਕਦੇ ਤੀਰਾਂ ਵਾਲੀ ਅਤੇ ਯੋਧਿਆਂ ਨੂੰ ਜਿਤਣ ਵਾਲੀ, ਤੀਰਾਂ ਦਾ ਮੀਂਹ ਵਸਾਉਣ ਵਾਲੀ, ਦੁਸ਼ਟਾਂ ਨੂੰ ਘਸੀਟ ਘਸੀਟ ਕੇ ਮਾਰਨ ਵਾਲੀ, ਬਲਵਾਨ ਯੋਧਿਆਂ ਨੂੰ ਪ੍ਰਸੰਨ ਕਰਨ ਵਾਲੀ ਅਤੇ ਦੁਸ਼ਟਾਂ ਨੂੰ ਮਿਧਣ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ, ਭੂਮੀ, ਆਕਾਸ਼, ਪਾਤਾਲ, ਉਪਰ ਹੇਠਾਂ ਸਭ ਵਿਚ ਵਿਆਪਤ! (ਤੇਰੀ) ਜੈ ਜੈਕਾਰ ਹੋਵੇ।੨੧੪।

ਦਾਮਿਨੀ ਪ੍ਰਹਾਸਨ ਸੁਛਬਿ ਨਿਵਾਸਨ ਸ੍ਰਿਸਟਿ ਪ੍ਰਕਾਸਨ ਗੂੜ ਗਤੇ।
ਰਕਤਾਸੁਰ ਆਚਨ ਜੁਧ ਪ੍ਰਮਾਚਨ ਨ੍ਰਿਦੈ ਨਰਾਚਨ ਧਰਮ ਬ੍ਰਿਤੇ।
ਸ੍ਰੋਣੰਤ ਅਚਿੰਤੀ[1] ਅਨਲ ਬਿਵੰਤੀ ਜੋਗ ਜਯੰਤੀ ਖੜਗ ਧਰੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਪਾਪ ਬਿਨਾਸਨ ਧਰਮ ਕਰੇ। ੫। ੨੧੫।

ਅਘ ਓਘ ਨਿਵਾਰਨ ਦੁਸਟ ਪ੍ਰਜਾਰਨ ਸ੍ਰਿਸਟਿ ਉਬਾਰਨ ਸੁਧ ਮਤੇ।
ਫਣੀਅਰ ਫੁੰਕਾਰਨ ਬਾਘ ਬੁਕਾਰਣ ਸਸਤ੍ਰ ਪ੍ਰਹਾਰਣ ਸਾਧ ਮਤੇ।
ਸੈਹਥੀ ਸਨਾਹਨਿ ਅਸਟ ਪ੍ਰਬਾਹਨ ਬੋਲ ਨਿਬਾਹਨ ਤੇਜ ਅਤੁਲੰ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਭੂਮਿ ਅਕਾਸ ਪਤਾਲ ਜਲੰ। ੬। ੨੧੬।

ਚਾਚਰਿ ਚਮਕਾਰਨ ਛਿਛੁਰ ਹਾਰਨ [2]ਧੂਮ ਧੁਕਾਰਨ[2] ਦ੍ਰਪ ਮਥੇ।
ਦਾੜਵੀ ਪ੍ਰਦੰਤੇ ਜੋਗ ਜਯੰਤੇ ਮਨੁਜ ਮਥੰਤੇ ਗੂੜ ਕਥੇ।
ਕਰਮ ਪ੍ਰਣਾਸਨ ਚੰਦ[3] ਪ੍ਰਕਾਸਨ ਸੂਰਜ ਪ੍ਰਤੇਜਨ ਅਸਟਭੁਜੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਭਰਮ ਬਿਨਾਸਨ ਧਰਮ ਧੁਜੇ। ੭। ੨੧੭।

ਘੁੰਘਰੂ ਘਮੰਕਣ ਸਸਤ੍ਰ ਝਮੰਕਣ ਫਣੀਅਰ ਫੁੰਕਾਰਣ ਧਰਮ ਧੁਜੇ।
ਅਸਟਾਟ ਪ੍ਰਹਾਸਨ ਸ੍ਰਿਸਟਿ ਨਿਵਾਸਨ ਦੁਸਟ ਪ੍ਰਣਾਸਨ ਚਕ੍ਰ ਗਤੇ।
ਕੇਸਰੀ ਪ੍ਰਵਾਹੇ ਸੁਧ ਸਨਾਹੇ ਅਗਮ ਅਥਾਹੇ ਏਕ ਬ੍ਰਿਤੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਕੁਮਾਰਿ ਅਗਾਧ ਬ੍ਰਿਤੇ। ੮। ੨੧੮।

ਸੁਰ ਨਰ ਮੁਨਿ ਬੰਦਨ ਦੁਸਟ ਨਿਕੰਦਨ ਭ੍ਰਿਸਟ ਬਿਨਾਸਨ ਮ੍ਰਿਤ ਮਥੇ।
ਕਾਵਰੂ ਕੁਮਾਰੇ ਅਧਮ ਉਧਾਰੇ ਨਰਕ ਨਿਵਾਰੇ ਆਦਿ ਕਥੇ।
ਕਿੰਕਣੀ ਪ੍ਰਸੋਹਣਿ ਸੁਰ ਨਰ ਮੋਹਣਿ ਸਿੰਘਾਰੋਹਣਿ ਬਿਤਲ ਤਲੇ।
ਜੈ ਜੈ ਹੋਸੀ ਸਭ ਠਉਰਿ ਨਿਵਾਸਨ ਬਾਇ ਪਤਾਲ ਅਕਾਸ ਅਨਲੇ। ੯। ੨੧੯।

੧. 'ਅਚੰਤੀ' ੨. 'ਧੂਪ ਧਖਾਰਨ' ੩. 'ਚੰਡ'



ਹੇ ਬਿਜਲੀ ਦੀ ਚਮਕ ਵਰਗੇ ਹਾਸੇ ਵਾਲੀ, ਅਤਿ ਸੁੰਦਰਤਾ ਵਿਚ ਨਿਵਾਸ ਕਰਨ ਵਾਲੀ (ਅਤਿਅੰਤ ਸੁੰਦਰੀ), ਸ੍ਰਿਸ਼ਟੀ ਦਾ ਪ੍ਰਕਾਸ਼ ਕਰਨ ਵਾਲੀ, ਗੰਭੀਰ ਗਤੀ ਵਾਲੀ, ਦੈਂਤਾਂ ਦਾ ਲਹੂ ਪੀਣ ਵਾਲੀ, ਯੁੱਧ ਵਿਚ ਉਤਸਾਹ ਵਧਾਉਣ ਵਾਲੀ, ਜ਼ਾਲਮਾਂ ਨੂੰ ਖਾ ਜਾਣ ਵਾਲੀ, ਧਾਰਮਿਕ ਬਿਰਤੀ ਵਾਲੀ, ਲਹੂ ਪੀਣ ਵਾਲੀ, ਅਗਨੀ ਉਗਲਣ ਵਾਲੀ, ਯੋਗ-ਮਾਇਆ ਨੂੰ ਜਿਤਣ ਵਾਲੀ ਅਤੇ ਖੜਗ ਧਾਰਨ ਕਰਨ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ, ਪਾਪਾਂ ਦਾ ਨਾਸ਼ ਕਰਨ ਵਾਲੀ, ਧਰਮ ਦੀ ਸਥਾਪਨਾ ਕਰਨ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੧੫।

(ਹੇ) ਸਾਰੇ ਪਾਪਾਂ ਨੂੰ ਖ਼ਤਮ ਕਰਨ ਵਾਲੀ, ਦੁਸ਼ਟਾਂ ਨੂੰ ਸਾੜਨ ਵਾਲੀ, ਸ੍ਰਿਸ਼ਟੀ ਦਾ ਉੱਧਾਰ ਕਰਨ ਵਾਲੀ ਅਤੇ ਸ਼ੁੱਧ ਮਤ ਵਾਲੀ, (ਗਲ ਵਿਚ ਪਾਏ) ਫੁੰਕਾਰਦੇ ਸੱਪਾਂ ਵਾਲੀ, ਸ਼ੇਰ ਨੂੰ ਬੁਕਾਉਣ ਵਾਲੀ, ਸ਼ਸਤ੍ਰਾਂ ਨੂੰ ਚਲਾਉਣ ਵਾਲੀ ਅਤੇ ਸਾਧੂ ਮਤ ਵਾਲੀ, ਸੈਹਥੀ (ਆਦਿ ਸ਼ਸਤ੍ਰ) ਅੱਠਾਂ ਭੁਜਾਵਾਂ ਨਾਲ ਚਲਾਉਣ ਵਾਲੀ, ਕਵਚ ਧਾਰਨ ਕਰਨ ਵਾਲੀ, ਬੋਲਾਂ ਨੂੰ ਪੂਰਾ ਕਰਨ ਵਾਲੀ ਅਤੇ ਅਤੁੱਲ ਤੇਜ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ ਅਤੇ ਭੂਮੀ, ਆਕਾਸ਼, ਪਾਤਾਲ ਅਤੇ ਜਲ ਵਿਚ (ਨਿਵਾਸ ਕਰਨ ਵਾਲੀ! ਤੇਰੀ) ਜੈ ਜੈਕਾਰ ਹੋਵੇ।੨੧੬।

(ਹੇ ਯੁੱਧ-ਭੂਮੀ ਵਿਚ) ਸ਼ਸਤ੍ਰ ਨੂੰ ਚਮਕਾਉਣ ਵਾਲੀ, ਚਿੱਛੁਰ ਰਾਖਸ਼ ਨੂੰ ਮਾਰਨ ਵਾਲੀ, ਧੂਮ੍ਰਲੋਚਨ ਦੈਂਤ ਨੂੰ (ਬੋਟੀ ਬੋਟੀ ਕਰ ਕੇ) ਮਾਰਨ ਵਾਲੀ; ਅਤੇ (ਵੈਰੀਆਂ ਦੇ) ਹੰਕਾਰ ਨੂੰ ਮੱਥਣ ਵਾਲੀ, ਅਨਾਰ ਦੇ ਦਾਣਿਆਂ ਵਰਗੇ (ਸੋਹਣੇ ਅਤੇ ਪੱਕੇ) ਦੰਦਾਂ ਵਾਲੀ, ਯੋਗ-ਮਾਇਆ ਕਾਰਨ ਜਿਤਣ ਵਾਲੇ ਮਨੁੱਖਾਂ ਨੂੰ ਰਗੜਨ ਵਾਲੀ ਅਤੇ ਗੂੜ੍ਹ ਬ੍ਰਿੱਤਾਂਤ ਵਾਲੀ, ਕਰਮਾਂ ਨੂੰ ਨਸ਼ਟ ਕਰਨ ਵਾਲੀ, ਚੰਦ੍ਰਮਾ ਵਰਗੇ ਪ੍ਰਕਾਸ਼ ਵਾਲੀ, ਸੂਰਜ ਨਾਲੋਂ ਵੀ ਤੀਬਰ ਤੇਜ ਵਾਲੀ, ਅਤੇ ਅੱਠ ਭੁਜਾਵਾਂ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ, ਭਰਮਾਂ ਨੂੰ ਨਸ਼ਟ ਕਰਨ ਵਾਲੀ ਅਤੇ ਧਰਮ ਦੀ ਧੁਜਾ! (ਤੇਰੀ) ਜੈ ਜੈਕਾਰ ਹੋਵੇ।੨੧੭।

(ਹੇ ਯੁੱਧ-ਭੂਮੀ ਵਿਚ) ਪੈਰਾਂ ਦੇ ਘੁੰਘਰੂ ਛਣਕਾਉਣ ਵਾਲੀ, ਸ਼ਸਤ੍ਰਾਂ ਨੂੰ ਚਮਕਾਉਣ ਵਾਲੀ, ਸੱਪਾਂ ਦੀ ਫੁੰਕਾਰ ਵਾਲੀ ਅਤੇ ਧਰਮ ਦੀ ਧੁਜਾ ਦੇ ਸਰੂਪ ਵਾਲੀ, ਠਾਹ-ਠਾਹ ਕਰ ਕੇ ਹੱਸਣ ਵਾਲੀ, ਸ੍ਰਿਸ਼ਟੀ ਵਿਚ ਨਿਵਾਸ ਕਰਨ ਵਾਲੀ, ਦੁਸ਼ਟਾਂ ਦਾ ਨਾਸ਼ ਕਰਨ ਵਾਲੀ ਅਤੇ ਚੌਹਾਂ ਚੱਕਾਂ ਵਿਚ ਗਤਿਮਾਨ ਹੋਣ ਵਾਲੀ, ਸ਼ੇਰ ਉਤੇ ਸਵਾਰੀ ਕਰਨ ਵਾਲੀ, ਪੱਕੇ ਕਵਚ ਵਾਲੀ, ਅਗੰਮ ਅਤੇ ਅਗਾਧ ਸਰੂਪ ਵਾਲੀ, ਇਕੋ ਜਿਹੇ ਸੁਭਾ ਵਾਲੀ, ਮਹਿਖਾਸੁਰ ਦੈਂਤ ਨੂੰ ਮਾਰਨ ਵਾਲੀ, ਆਦਿ ਕੁਮਾਰੀ ਅਤੇ ਅਗਾਧ ਬਿਰਤੀ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੧੮।

ਦੇਵਤਿਆਂ, ਮਨੁੱਖਾਂ ਅਤੇ ਮੁਨੀਆਂ ਤੋਂ ਬੰਦਨਾ ਕਰਾਉਣ ਵਾਲੀ, ਦੁਸ਼ਟਾਂ ਦਾ ਨਾਸ਼ ਕਰਨ ਵਾਲੀ, ਭ੍ਰਸ਼ਟ ਵਿਅਕਤੀਆਂ ਨੂੰ ਖ਼ਤਮ ਕਰਨ ਵਾਲੀ ਅਤੇ ਮੌਤ ਨੂੰ ਵੀ ਮਸਲ ਦੇਣ ਵਾਲੀ, ਹੇ ਕਾਵਰੂ ਦੀ ਕੁਮਾਰੀ (ਕਾਮੱਖਿਆ ਦੇਵੀ!) ਤੂੰ ਨੀਚਾਂ ਨੂੰ ਤਾਰਨ ਵਾਲੀ, ਨਰਕਾਂ ਤੋਂ ਬਚਾਉਣ ਵਾਲੀ, ਮੁੱਢ-ਕਦੀਮ ਤੋਂ ਹੀ ਇਸੇ ਬਿਰਤੀ ਵਾਲੀ, ਲਕ ਨਾਲ ਘੁੰਘਰੂਆਂ ਵਾਲੀ ਤੜਾਗੀ ਬੰਨ੍ਹਣ ਵਾਲੀ, ਦੇਵਤਿਆਂ ਅਤੇ ਮਨੁੱਖਾਂ ਨੂੰ ਮੋਹਣ ਵਾਲੀ, ਸ਼ੇਰ ਦੀ ਸਵਾਰੀ ਕਰਨ ਵਾਲੀ ਅਤੇ ਬਿਤਲ (ਦੂਜਾ ਪਾਤਾਲ) ਤਕ ਵਿਚਰਨ ਵਾਲੀ, ਪੌਣ, ਪਾਤਾਲ, ਆਕਾਸ਼ ਅਤੇ ਅਗਨੀ ਵਿਚ ਸਭ ਥਾਂ ਨਿਵਾਸ ਕਰਨ ਵਾਲੀ ਹੈਂ, (ਤੇਰੀ) ਜੈ ਜੈਕਾਰ ਹੋਵੇ।੨੧੯।

ਸੰਕਟੀ ਨਿਵਾਰਣ ਅਧਮ ਉਧਾਰਣ ਤੇਜ ਪ੍ਰਕਰਖਣ[1] ਤੁੰਦ ਤਬੇ।
ਦੁਖ ਦੋਖ ਦਹੰਤੀ ਜੁਆਲ ਜਯੰਤੀ ਆਦਿ ਅਨਾਦਿ ਅਗਾਧ ਅਛੇ।
ਸੁਧਤਾ ਸਮਰਪਣ ਤਰਕ ਬਿਤਰਕਣ ਤਪਤ ਪ੍ਰਤਾਪਣ ਜਪਤ ਜਿਵੈ।
ਜੈ ਜੈ ਹੋਸੀ ਸਸਤ੍ਰ ਪ੍ਰਕਰਖਣ ਆਦਿ ਅਨੀਲ ਅਗਾਧਿ[2] ਅਭੈ। ੧੦। ੨੨੦।

ਚੰਚਲਾ ਚਖੰਗੀ ਅਲਕ ਭੁਜੰਗੀ ਤੁੰਦ ਤੁਰੰਗਣ ਤਿਛ ਸਰੇ।
ਕਰਕਸਾ ਕੁਠਾਰੇ ਨਰਕ ਨਿਵਾਰੇ ਅਧਮ ਉਧਾਰੇ ਤੂਰ ਭਜੇ।
ਦਾਮਿਨੀ ਦਮੰਕੇ ਕੇਹਰਿ ਲੰਕੇ ਆਦਿ ਅਤੰਕੇ ਕ੍ਰੂਰ ਕਥੇ।
ਜੈ ਜੈ ਹੋਸੀ ਰਕਤਾਸੁਰ ਖੰਡਣ ਸੁੰਭ ਚਕ੍ਰਤਨ ਨਿਸੁੰਭ ਮਥੇ। ੧੧। ੨੨੧।

ਬਾਰਿਜ ਬਿਲੋਚਨ ਬ੍ਰਿਤਨ ਬਿਮੋਚਨ ਸੋਚ ਬਿਸੋਚਨ ਕਉਚ ਕਸੇ।
ਦਾਮਿਨੀ ਪ੍ਰਹਾਸੇ ਸੁਕ ਸਰ ਨਾਸੇ ਸੁਬ੍ਰਿਤ ਸੁਬਾਸੇ ਦੁਸਟ ਗ੍ਰਸੇ।
ਚੰਚਲਾ ਪ੍ਰਿਅੰਗੀ ਬੇਦ ਪ੍ਰਸੰਗੀ ਤੇਜ ਤੁਰੰਗੀ ਖੰਡ ਅਸੁਰੰ[3]।
ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਅਨਾਦਿ ਅਗਾਧਿ ਉਰਧੰ। ੧੨। ੨੨੨।

ਘੰਟਕਾ ਬਿਰਾਜੈ[4] ਰੁਣਝੁਣ ਬਾਜੈ ਭ੍ਰਮ ਭੈ ਭਾਜੈ ਸੁਨਤ ਸੁਰੰ।
ਕੋਕਿਲ ਸੁਨਿ ਲਾਜੈ ਕਿਲਬਿਖ ਭਾਜੈ ਸੁਖ ਉਪਰਾਜੈ ਮਧਿ ਉਰੰ।
ਦੁਰਜਨ ਦਲ ਦਝੈ ਮਨ ਤਨ ਰਿਝੈ ਸਭੈ ਨ ਭਜੈ ਰੋਹਰਣੰ[5]।
ਜੈ ਜੈ ਹੋਸੀ ਮਹਿਖਾਸੁਰ ਮਰਦਨ ਚੰਡ ਚਕ੍ਰਤਨ ਆਦਿ ਗੁਰੰ। ੧੩। ੨੨੩।

ਚਾਚਰੀ ਪ੍ਰਜੋਧਨ ਦੁਸਟ ਬਿਰੋਧਨ ਰੋਸ ਅਰੋਧਨ ਕ੍ਰੂਰ ਬ੍ਰਿਤੇ।
ਧੂਮ੍ਰਾਛ ਬਿਧੁੰਸਨ ਪ੍ਰਲੈ ਪ੍ਰਜੁੰਸਨ ਜਗਿ ਬਿਧੁੰਸਨ ਸੁਧ ਮਤੇ।
ਜਾਲਪਾ ਜਯੰਤੀ ਸਤ੍ਰੁ ਮਥੰਤੀ ਦੁਸਟ ਪ੍ਰਦਾਹਨ ਗਾੜ ਮਤੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਜੁਗਾਦਿ ਅਗਾਧਿ ਗਤੇ। ੧੪। ੨੨੪।

ਖਤ੍ਰਿਆਣਿ ਖਤੰਗੀ ਅਭੈ ਅਭੰਗੀ ਆਦਿ ਅਨੰਗੀ ਅਗਾਧਿ ਗਤੇ।
ਬ੍ਰਿੜਲਾਛ ਬਿਹੰਡਣ ਚਛਰ ਦੰਡਣ ਤੇਜ ਪ੍ਰਚੰਡਣ ਆਦਿ ਬ੍ਰਿਤੇ।
ਸੁਰ ਨਰ ਪ੍ਰਤਿਪਾਰਣ ਪਤਿਤ ਉਧਾਰਣ ਦੁਸਟ ਨਿਵਾਰਣ ਦੋਖ ਹਰੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਬਿਸ ਬਿਧੁੰਸਨ ਸ੍ਰਿਸਟਿ ਕਰੇ। ੧੫। ੨੨੫।

੧. 'ਪ੍ਰਕਾਰਣ' ੨. 'ਅਨਾਦ' ੩. 'ਸੁਰੰ' ੪. 'ਬਿਗਜੈ' ੫. 'ਹਰੋਹਰੰ'



(ਹੇ) ਦੁੱਖਾਂ ਨੂੰ ਦੂਰ ਕਰਨ ਵਾਲੀ, ਨੀਚਾਂ ਦਾ ਉੱਧਾਰ ਕਰਨ ਵਾਲੀ, ਅਤਿ ਅਧਿਕ ਤੇਜ ਵਾਲੀ, ਕ੍ਰੋਧੀ (ਤੁੰਦ) ਸੁਭਾ ਵਾਲੀ, ਦੁਖਾਂ-ਦੋਖਾਂ ਨੂੰ ਸਾੜਨ ਵਾਲੀ, ਅਗਨੀ ਵਾਂਗ ਮਚਣ ਵਾਲੀ, ਆਦਿ ਅਨਾਦਿ ਕਾਲ ਤੋਂ ਅਗਾਧ ਅਤੇ ਅਛੇਦ ਕਹੀ ਜਾਣ ਵਾਲੀ, ਸ਼ੁੱਧਤਾ ਅਰਪਨ ਕਰਨ ਵਾਲੀ, ਤਰਕਾਂ ਨੂੰ ਰਦ ਕਰਨ ਵਾਲੀ, ਤਪਦੇ ਤੇਜ ਵਾਲੀ, ਜਪਣ ਵਾਲਿਆਂ ਨੂੰ ਜਿਵਾਉਣ ਵਾਲੀ, ਸ਼ਸਤ੍ਰਾਂ ਨੂੰ ਚਲਾਉਣ ਵਾਲੀ ਅਤੇ ਆਦਿ, ਅਨੀਲ (ਗਿਣਤੀ ਤੋਂ ਪਰੇ), ਅਗਾਧ ਅਤੇ ਅਭੈ ਸਰੂਪ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੨੦।

ਚੰਚਲ ਨੈਣਾਂ ਅਤੇ ਅੰਗਾਂ ਵਾਲੀ, ਸੱਪਣੀਆਂ ਵਰਗੀਆਂ ਜ਼ੁਲਫ਼ਾਂ ਵਾਲੀ, ਫੁਰਤੀਲੇ ਘੋੜੇ ਵਾਂਗ ਤਿਖੀ ਅਤੇ ਤੇਜ਼ ਤੀਰਾਂ ਵਾਲੀ, ਤਿਖਾ ਕੁਹਾੜਾ ਧਾਰਨ ਕਰਨ ਵਾਲੀ, ਨਰਕਾਂ ਤੋਂ ਬਚਾਉਣ ਵਾਲੀ, ਪਾਪੀਆਂ ਨੂੰ ਤਾਰਨ ਵਾਲੀ ਅਤੇ ਲੰਬੀਆਂ ਬਾਂਹਵਾਂ ਵਾਲੀ, ਬਿਜਲੀ ਵਰਗੀ ਚਮਕ ਵਾਲੀ, ਸ਼ੇਰ ਵਰਗੇ ਪਤਲੇ ਲਕ ਵਾਲੀ, ਮੁੱਢ ਤੋਂ ਭਿਆਨਕ ਅਤੇ ਕਠੋਰ ਕਥਾ ਵਾਲੀ, ਰਕਤਬੀਜ ਦਾ ਨਾਸ਼ ਕਰਨ ਵਾਲੀ, ਸ਼ੁੰਭ ਨੂੰ ਚੀਰਨ ਵਾਲੀ, ਨਿਸ਼ੁੰਭ ਨੂੰ ਮਿਧਣ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੨੧।

(ਹੇ) ਕਮਲ ਵਰਗੀਆਂ ਅੱਖਾਂ ਵਾਲੀ, ਸੋਗ ਅਤੇ ਉਦਾਸੀ ਨੂੰ ਮਿਟਾਉਣ ਵਾਲੀ, ਫਿਕਰਾਂ ਨੂੰ ਖ਼ਤਮ ਕਰਨ ਵਾਲੀ ਅਤੇ ਸ਼ਰੀਰ ਉਤੇ ਕਵਚ ਕਸਣ ਵਾਲੀ, ਬਿਜਲੀ ਵਾਂਗ ਹੱਸਣ ਵਾਲੀ, ਤੋਤੇ ਵਰਗੇ ਨਕ ਵਾਲੀ, ਸੁਵ੍ਰਿੱਤੀਆਂ ਨੂੰ ਸੰਪੁਸ਼ਟ ਕਰਨ ਵਾਲੀ ਅਤੇ ਦੁਸ਼ਟਾਂ ਨੂੰ ਗ੍ਰਸਣ ਵਾਲੀ, ਬਿਜਲੀ ਵਰਗੇ ਸੁੰਦਰ ਸ਼ਰੀਰ ਵਾਲੀ, ਵੇਦ ਦੇ ਪ੍ਰਸੰਗ ਵਾਲੀ, ਤੇਜ਼ ਘੋੜੀ ਦੀ ਚਾਲ ਵਾਲੀ, ਦੈਂਤਾਂ ਦਾ ਖੰਡਨ ਕਰਨ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ ਅਤੇ ਆਦਿ, ਅਨਾਦਿ, ਅਗਾਧ, ਉਪਰ ਨੂੰ ਉਠਣ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੨੨।

(ਜਿਸ ਦੇ ਲਕ ਨਾਲ) ਬੰਨ੍ਹੀਆਂ ਕਿੰਨਕੀਆਂ ਜੋ ਇਕ-ਸਮਾਨ ਵਜਦੀਆਂ ਹਨ, ਜਿਨ੍ਹਾਂ ਦੇ ਸੁਰ ਨੂੰ ਸੁਣ ਕੇ ਭਰਮ ਅਤੇ ਭੈ ਭਜ ਜਾਂਦੇ ਹਨ; ਉਸ ਆਵਾਜ਼ ਨੂੰ ਸੁਣ ਕੇ ਕੋਇਲ ਵੀ ਸ਼ਰਮਾਉਂਦੀ ਹੈ, ਪਾਪ ਦੂਰ ਹੋ ਜਾਂਦੇ ਹਨ, ਹਿਰਦੇ ਵਿਚ ਸੁਖ (ਸ਼ਾਂਤੀ) ਪੈਦਾ ਹੁੰਦੀ ਹੈ; (ਹੇ) ਦੁਰਜਨਾਂ ਦੀ ਫ਼ੌਜ ਨੂੰ ਮਾਰਨ ਵਾਲੀ, ਤਨ ਮਨ ਵਿਚ ਰੀਝਣ ਵਾਲੀ ਅਤੇ ਭੈ ਨਾਲ ਯੁੱਧ-ਭੂਮੀ ਤੋਂ ਨ ਭੱਜਣ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ, ਚੰਡ ਰਾਖਸ਼ ਨੂੰ ਚੀਰਨ ਵਾਲੀ, ਆਦਿ-ਕਾਲ ਤੋਂ ਪੂਜੀ ਜਾਣ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੨੩।

(ਹੇ) ਚੰਗੇ ਸ਼ਸਤ੍ਰਾਂ ਵਾਲੀ, ਦੁਸ਼ਟਾਂ ਦਾ ਵਿਰੋਧ ਕਰਨ ਵਾਲੀ, ਰੋਹ ਨਾਲ ਵੈਰੀਆਂ ਨੂੰ ਰੋਕਣ ਵਾਲੀ, ਕਠੋਰ ਸੁਭਾ ਵਾਲੀ, ਧੂਮ੍ਰਨੈਨ ਰਾਖਸ਼ ਦਾ ਨਾਸ਼ ਕਰਨ ਵਾਲੀ, ਪਰਲੋ ਪੈਦਾ ਕਰਨ ਵਾਲੀ (ਪਰਲੋ ਮਚਾਉਣ ਵਾਲੀ), ਜਗਤ ਦਾ ਵਿਨਾਸ਼ ਕਰਨ ਵਾਲੀ, ਸ਼ੁੱਧ ਮਤ ਵਾਲੀ, ਜਾਲਪਾ ਪਰਬਤ ਨੂੰ ਜਿਤਣ ਵਾਲੀ (ਭਾਵ ਜਾਲਪਾ ਦੇਵੀ), ਵੈਰੀਆਂ ਨੂੰ ਬਰਬਾਦ ਕਰਨ ਵਾਲੀ, ਦੁਸ਼ਟਾਂ ਨੂੰ ਸਾੜਨ ਵਾਲੀ, ਅਤੇ ਅਤਿ ਅਧਿਕ ਮਸਤੀ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ, ਆਦਿ-ਜੁਗਾਦਿ ਤੋਂ ਅਗਾਧ ਗਤੀ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੨੪।

(ਹੇ) ਛਤ੍ਰੀਆਂ ਵਰਗੇ ਬਾਣਾਂ ਵਾਲੀ, ਭੈ ਨੂੰ ਨ ਮੰਨਣ ਵਾਲੀ, ਨਸ਼ਟ ਨ ਹੋ ਸਕਣ ਵਾਲੀ, ਮੁੱਢ ਤੋਂ ਹੀ ਸ਼ਰੀਰ-ਰਹਿਤ ਰੂਪ ਵਾਲੀ ਅਤੇ ਅਗਾਧ ਚਾਲ-ਢਾਲ ਵਾਲੀ, ਬ੍ਰਿੜਲਾਛ ਦੈਂਤ ਨੂੰ ਮਾਰਨ ਵਾਲੀ, ਚਿੱਛਰ ਰਾਖਸ਼ ਨੂੰ ਦੰਡ ਦੇਣ ਵਾਲੀ, ਪ੍ਰਚੰਡ ਤੇਜ ਵਾਲੀ, ਸ਼ੁਰੂ ਤੋਂ ਹੀ ਅਜਿਹੀ ਬਿਰਤੀ ਵਾਲੀ, ਦੇਵਤਿਆਂ ਅਤੇ ਮਨੁੱਖਾਂ ਨੂੰ ਪਾਲਣ ਵਾਲੀ, ਪਤਿਤਾਂ ਦਾ ਉੱਧਾਰ ਕਰਨ ਵਾਲੀ, ਦੁਸ਼ਟਾਂ ਨੂੰ ਖ਼ਤਮ ਕਰਨ ਵਾਲੀ ਅਤੇ ਦੋਖਾਂ ਨੂੰ ਹਰਨ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ, ਵਿਸ਼ਵ ਨੂੰ ਨਸ਼ਟ ਕਰਨ ਵਾਲੀ ਅਤੇ ਸ੍ਰਿਸ਼ਟੀ ਦੀ ਸਿਰਜਨਾ ਕਰਨ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੨੫।

ਦਾਮਿਨੀ ਪ੍ਰਕਾਸੇ ਉਨਤ[1] ਨਾਸੇ ਜੋਤਿ ਪ੍ਰਕਾਸੇ ਅਤੁਲ ਬਲੇ।
ਦਾਨਵੀ ਪ੍ਰਕਰਖਣ ਸਰ ਵਰ ਵਰਖਣ ਦੁਸਟ ਪ੍ਰਧਰਖਣ ਬਿਤਲ ਤਲੇ।
ਅਸਟਾਯੁਧ ਬਾਹਣ ਬੋਲ ਨਿਬਾਹਣ ਸੰਤ ਪਨਾਹਣ ਗੂੜ੍ਹ ਗਤੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਅਨਾਦਿ ਅਗਾਧਿ ਬ੍ਰਿਤੇ। ੧੬। ੨੨੬।

ਦੁਖ ਦੋਖ ਪ੍ਰਭਛਣ ਸੇਵਕ ਰਛਣ ਸੰਤ ਪ੍ਰਤਛਣ ਸੁਧ ਸਰੇ।
ਸਾਰੰਗ ਸਨਾਹੇ ਦੁਸਟ ਪ੍ਰਦਾਹੇ ਅਰਿ ਦਲ ਗਾਹੇ[2] ਦੋਖ ਹਰੇ।
ਗੰਜਨ ਗੁਮਾਨੇ ਅਤੁਲ ਪ੍ਰਵਾਨੇ ਸੰਤਿ ਜਮਾਨੇ ਆਦਿ ਅੰਤੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਸਾਧ ਪ੍ਰਦਛਨ ਦੁਸਟ ਹੰਤੇ। ੧੭। ੨੨੭।

ਕਾਰਣ ਕਰੀਲੀ ਗਰਬ ਗਹੀਲੀ ਜੋਤਿ ਜਿਤੀਲੀ ਤੁੰਦ ਮਤੇ।
ਅਸਟਾਇਧ ਚਮਕਣ ਸਸਤ੍ਰ ਝਮਕਣ ਦਾਮਿਨਿ ਦਮਕਣ ਆਦਿ ਬ੍ਰਿਤੇ।
ਡੁਕਡੁਕੀ ਡਮੰਕੈ ਬਾਘ ਬਬੰਕੈ ਭੁਜਾ ਫਰੰਕੈ ਸੁਧ ਗਤੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਜੁਗਾਦਿ ਅਨਾਦਿ ਮਤੇ। ੧੮।੨੨੮।

ਚਛਰਾਸੁਰ ਮਾਰਣ ਨਰਕ ਨਿਵਾਰਣ ਪਤਿਤ ਉਧਾਰਣ ਏਕ ਭਟੇ।
ਪਾਪਾਨ ਬਿਹੰਡਨ ਦੁਸਟ ਪ੍ਰਚੰਡਨ ਖੰਡ ਅਖੰਡਣ ਕਾਲ ਕਟੇ।
ਚੰਦ੍ਰਾਨਨ ਚਾਰੈ ਨਰਕ ਨਿਵਾਰੈ ਪਤਿਤ ਉਧਾਰੈ ਮੁੰਡ ਮਥੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਧੂਮ੍ਰ ਬਿਧੁੰਸਨ ਆਦਿ ਕਥੇ। ੧੯। ੨੨੯।

ਰਕਤਾਸੁਰ ਮਰਦਨ ਚੰਡ ਚਕ੍ਰਦਨ ਦਾਨਵ ਅਰਦਨ ਬਿੜਾਲ ਬਧੇ।
ਸਰ ਧਾਰ ਬਿਬਰਖਣ ਦੁਰਜਨ ਧਰਖਣ ਅਤੁਲ ਅਮਰਖਣ ਧਰਮ ਧੁਜੇ।
ਧੂਮ੍ਰਾਛ ਬਿਧੁੰਸਨ ਸ੍ਰੋਣਤ ਚੁੰਸਨ ਸੁੰਭ ਨਿਪਾਤ ਨਿਸੁੰਭ ਮਥੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਅਨੀਲ ਅਗਾਧਿ ਕਥੇ। ੨੦। ੨੩੦।

੧. 'ਉਨਤਨ' ੨. 'ਸਾਰੇ'



(ਹੇ) ਬਿਜਲੀ ਵਰਗੇ ਪ੍ਰਕਾਸ਼ ਵਾਲੀ, ਉਚੇ-ਲੰਬੇ ਨਕ ਵਾਲੀ, ਚਮਕਦੇ (ਚੇਹਰੇ ਦੇ) ਪ੍ਰਕਾਸ਼ ਵਾਲੀ ਅਤੇ ਅਤੁੱਲ ਬਲ ਵਾਲੀ, ਦੈਂਤਾਂ ਦੀ ਫ਼ੌਜ ਨੂੰ (ਯੁੱਧ-ਭੂਮੀ ਵਿਚ) ਮਧੋਲਣ ਵਾਲੀ, ਚੰਗੇ ਤੀਰਾਂ ਦੀ ਵਰਖਾ ਕਰਨ ਵਾਲੀ, ਦੁਸ਼ਟਾਂ ਨੂੰ ਧਮਕਾਉਣ ਵਾਲੀ ਅਤੇ ਵਿਤਲ (ਦੂਜਾ ਪਾਤਾਲ) ਤਕ ਪਸਰਨ ਵਾਲੀ, ਅੱਠ ਕਿਸਮਾਂ ਦੇ ਹੱਥਿਆਰਾਂ ਨੂੰ ਚਲਾਉਣ ਵਾਲੀ, ਬੋਲਾਂ ਨੂੰ ਨਿਭਾਉਣ ਵਾਲੀ, ਸੰਤਾਂ ਨੂੰ ਓਟ ਦੇਣ ਵਾਲੀ ਅਤੇ ਗੰਭੀਰ ਗਤੀ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ, ਆਦਿ-ਅਨਾਦਿ ਕਾਲ ਤੋਂ ਅਗਾਧ ਸੁਭਾ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੨੬।

(ਹੇ) ਦੁਖਾਂ ਅਤੇ ਦੋਖਾਂ ਨੂੰ ਖਾ ਜਾਣ ਵਾਲੀ, ਸੇਵਕਾਂ ਦੀ ਰਖਿਆ ਕਰਨ ਵਾਲੀ, ਸੰਤਾਂ ਨੂੰ ਪ੍ਰਤੱਖ ਹੋਣ ਵਾਲੀ, ਤਿਖੇ ਤੀਰਾਂ ਵਾਲੀ (ਜਾਂ ਸ਼ੁੱਧ ਸਰੋਵਰ ਵਾਲੀ), ਤਲਵਾਰ ਅਤੇ ਕਵਚ ਧਾਰਨ ਕਰਨ ਵਾਲੀ, ਦੁਸ਼ਟਾਂ ਨੂੰ ਸਾੜਨ ਵਾਲੀ, ਵੈਰੀਆਂ ਦੇ ਦਲ ਨੂੰ ਲਿਤਾੜਨ ਵਾਲੀ, ਦੋਖਾਂ ਨੂੰ ਦੂਰ ਕਰਨ ਵਾਲੀ, ਹੰਕਾਰ ਨੂੰ ਨਸ਼ਟ ਕਰਨ ਵਾਲੀ, ਅਤੁੱਲ ਪ੍ਰਵਾਨਿਆਂ ਵਾਲੀ, ਅੰਤ ਸਮੇਂ ਜ਼ਾਮਨ ਵਜੋਂ ਪੇਸ਼ ਆਉਣ ਵਾਲੀ, ਆਦਿ ਤੋਂ ਅੰਤ ਤਕ ਪਸਰਨ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ, ਸਾਧੂ ਰੁਚੀਆਂ ਵਾਲਿਆਂ ਨੂੰ ਪ੍ਰਤੱਖ ਹੋਣ ਵਾਲੀ ਅਤੇ ਦੁਸ਼ਟਾਂ ਨੂੰ ਮਾਰਨ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੨੭।

(ਹੇ) ਸਭ ਕਾਰਨਾਂ ਨੂੰ ਕਰਨ ਵਾਲੀ, ਹੰਕਾਰ ਨੂੰ ਨਾਸ਼ ਕਰਨ ਵਾਲੀ, ਜੋਤਿ ਵਾਲੇ (ਸੂਰਜ) ਨੂੰ ਜਿਤਣ ਵਾਲੀ ਅਤੇ ਤੀਖਣ ਮਤ ਵਾਲੀ, ਅੱਠ ਸ਼ਸਤ੍ਰਾਂ ਨੂੰ ਚਮਕਾਉਣ ਵਾਲੀ, ਸ਼ਸਤ੍ਰਾਂ ਨੂੰ ਦਮਕਾਉਣ ਵਾਲੀ, ਬਿਜਲੀ ਵਾਂਗ ਲਿਸ਼ਕਣ ਵਾਲੀ, ਆਦਿ ਕਾਲ ਤੋਂ ਅਜਿਹੇ ਸੁਭਾ ਵਾਲੀ, ਹੱਥ ਨਾਲ ਡੁਗਡੁਗੀ ਵਜਾਉਣ ਵਾਲੀ, ਸ਼ੇਰ ਨੂੰ ਬੁਕਾਉਣ ਵਾਲੀ, ਫੜਕਦੀਆਂ ਬਾਂਹਵਾਂ ਵਾਲੀ ਅਤੇ ਸ਼ੁੱਧ ਚਾਲ ਵਾਲੀ, ਮਹਿਖਾਸੁਰ ਦਾ ਮਰਦਨ ਕਰਨ ਵਾਲੀ ਅਤੇ ਆਦਿ ਅਨਾਦਿ ਜੁਗਾਦਿ (ਇਕ-ਸਮਾਨ) ਮਤ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੨੮।

(ਹੇ) ਚਿੱਛਰ ਦੈਂਤ ਨੂੰ ਮਾਰਨ ਵਾਲੀ, ਨਰਕਾਂ ਤੋਂ ਬਚਾਉਣ ਵਾਲੀ, ਪਤਿਤਾਂ ਦਾ ਉੱਧਾਰ ਕਰਨ ਵਾਲੀ, ਸੁਭਟ ਸ਼ਕਤੀ ਵਾਲੀ, ਪਾਪਾਂ ਨੂੰ ਨਸ਼ਟ ਕਰਨ ਵਾਲੀ, ਦੁਸ਼ਟਾਂ ਨੂੰ ਚੰਡਣ ਵਾਲੀ, ਨ ਖੰਡਿਤ ਹੋ ਸਕਣ ਵਾਲਿਆਂ ਦਾ ਖੰਡਨ ਕਰਨ ਵਾਲੀ ਅਤੇ ਮ੍ਰਿਤੂ ਨੂੰ ਵੀ ਕਟਣ ਵਾਲੀ, ਚੰਦ੍ਰਮਾ ਨਾਲੋਂ ਵੀ ਸੁੰਦਰ ਮੁਖ ਵਾਲੀ, ਨਰਕਾਂ ਤੋਂ ਛੁਟਕਾਰਾ ਦਿਵਾਉਣ ਵਾਲੀ, ਪਾਪੀਆਂ ਨੂੰ ਤਾਰਨ ਵਾਲੀ, ਮੁੰਡ ਦੈਂਤ ਦਾ ਵਿਨਾਸ਼ ਕਰਨ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ, ਧੂਮ੍ਰਲੋਚਨ ਦਾ ਵਿਨਾਸ਼ ਕਰਨ ਵਾਲੀ, ਆਦਿ ਕਾਲ ਤੋਂ ਇਸੇ ਪ੍ਰਸੰਗ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੨੯।

(ਹੇ) ਰਕਤ ਬੀਜ ਰਾਖਸ਼ ਨੂੰ ਮਾਰਨ ਵਾਲੀ, ਚੰਡ ਦੈਂਤ ਨੂੰ ਚੀਰਨ ਵਾਲੀ, ਦਾਨਵਾਂ ਨੂੰ ਦਲਣ ਵਾਲੀ, ਬਿੜਾਲ ਦੈਂਤ ਦਾ ਬੱਧ ਕਰਨ ਵਾਲੀ, ਤੇਜ਼ ਤੀਰਾਂ ਦੀ ਝੜੀ ਲਗਾਉਣ ਵਾਲੀ, ਦੁਰਜਨਾਂ ਨੂੰ ਧਮਕਾਉਣ ਵਾਲੀ, ਅਤੁਲ ਕ੍ਰੋਧ ਵਾਲੀ ਅਤੇ ਧਰਮ ਦੀ ਧੁਜਾ ਮੰਨੀ ਜਾਣ ਵਾਲੀ, ਧੂਮ੍ਰ-ਨੈਨ ਦਾ ਨਾਸ਼ ਕਰਨ ਵਾਲੀ (ਰਕਤ ਬੀਜ ਦਾ) ਲਹੂ ਪੀਣ ਵਾਲੀ, ਸੁੰਭ ਨੂੰ ਮਾਰਨ ਵਾਲੀ, ਨਿਸੁੰਭ ਨੂੰ ਮੱਥਣ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ ਅਤੇ ਆਦਿ-ਕਾਲ ਤੋਂ ਅਣਗਿਣਤ ਅਤੇ ਅਗਾਧ ਪ੍ਰਸੰਗ ਵਾਲੀ! (ਤੇਰੀ) ਜੈ ਜੈਕਾਰ ਹੋਵੇ।੨੩੦।

*ਤ੍ਵਪ੍ਰਸਾਦਿ। ਪਾਧੜੀ ਛੰਦ*

ਤੁਮ ਕਹੋ ਦੇਵ ਸਰਬੰ ਬਿਚਾਰ। ਜਿਮ ਕੀਓ ਆਪਿ ਕਰਤੇ ਪਸਾਰ।
ਜਦਪਿ ਅਭੂਤ ਅਨਭੈ ਅਨੰਤ। ਤਉ ਕਹੋ ਜਥਾ ਮਤਿ ਤ੍ਰੈਣ ਤੰਤ। ੧। ੨੩੧।
ਕਰਤਾ ਕਰੀਮ ਕਾਦਿਰ ਕ੍ਰਿਪਾਲ। ਅਦ੍ਵੈ ਅਭੂਤ ਅਨਭੈ ਦਿਆਲ।
ਦਾਤਾ ਦੁਰੰਤ ਦੁਖ ਦੋਖ ਰਹਤ। ਜਿਹ ਨੇਤਿ ਨੇਤਿ ਸਭ ਬੇਦ ਕਹਤ। ੨। ੨੩੨।

ਕਈ ਊਚ ਨੀਚ ਕੀਨੋ ਬਨਾਉ। ਸਭ ਵਾਰ ਪਾਰ ਜਾ ਕੋ ਪ੍ਰਭਾਉ।
ਸਭ ਜੀਵ ਜੰਤ ਜਾਨੰਤ ਜਾਹਿ। ਮਨ ਮੂੜ ਕਿਉ ਨ ਸੇਵੰਤ ਤਾਹਿ। ੩। ੨੩੩।
ਕਈ ਮੂੜ ਪਤ੍ਰ[1] ਪੂਜਾ ਕਰੰਤ। ਕਈ ਸਿਧ ਸਾਧੁ ਸੂਰਜ ਸਿਵੰਤ।
ਕਈ ਪਲਟਿ ਸੂਰਜ ਸਿਜਦਾ ਕਰਾਇ। ਪ੍ਰਭ ਏਕ ਰੂਪ ਦ੍ਵੈ ਕੈ ਲਖਾਇ। ੪। ੨੩੪।

ਅਨਛਿਜ ਤੇਜ ਅਨਭੈ ਪ੍ਰਕਾਸ। ਦਾਤਾ ਦੁਰੰਤ ਅਦ੍ਵੈ ਅਨਾਸ।
ਸਭ ਰੋਗ ਸੋਗ ਤੇ ਰਹਤ ਰੂਪ। ਅਨਭੈ ਅਕਾਲ ਅਛੈ ਸਰੂਪ। ੫। ੨੩੫।
ਕਰੁਣਾ ਨਿਧਾਨ ਕਾਮਿਲ ਕ੍ਰਿਪਾਲ। ਦੁਖ ਦੋਖ ਹਰਤ[2] ਦਾਤਾ ਦਿਆਲ।
ਅੰਜਨ ਬਿਹੀਨ ਅਨਭੰਜ ਨਾਥ। ਜਲ ਥਲ ਪ੍ਰਭਾਉ ਸਰਬਤ੍ਰ ਸਾਥ। ੬। ੨੩੬।

ਜਿਹ ਜਾਤਿ ਪਾਤਿ ਨਹੀ ਭੇਦ ਭਰਮ। ਜਿਹ ਰੰਗ ਰੂਪ ਨਹੀ ਏਕ ਧਰਮ।
ਜਿਹ ਸਤ੍ਰ ਮਿਤ੍ਰ ਦੋਊ ਏਕ ਸਾਰ। ਅਛੈ[3] ਸਰੂਪ ਅਬਿਚਲ ਅਪਾਰ। ੭। ੨੩੭।
ਜਾਨੀ ਨ ਜਾਇ ਜਿਹ ਰੂਪ ਰੇਖ। ਕਹਿ ਬਾਸੁ ਤਾਸੁ ਕਹਿ ਕਉਨੁ ਭੇਖ।
ਕਹਿ ਨਾਮ ਤਾਸੁ ਹੈ ਕਵਨ ਜਾਤਿ। ਜਿਹ ਸਤ੍ਰ ਮਿਤ੍ਰ ਨਹੀ ਪੁਤ੍ਰ ਭ੍ਰਾਤ। ੮। ੨੩੮।

ਕਰੁਣਾ ਨਿਧਾਨ ਕਾਰਣ ਸਰੂਪ। ਜਿਹ ਚਕ੍ਰ ਚਿਹਨ ਨਹੀ ਰੰਗ ਰੂਪ।
ਜਿਹ ਖੇਦ ਭੇਦ ਨਹੀ ਕਰਮ ਕਾਲ। ਸਭ ਜੀਵ ਜੰਤ ਕੀ ਕਰਤ ਪਾਲ। ੯। ੨੩੯।
ਉਰਧੰ ਬਿਰਹਤ ਸਿਧ ਸਰੂਪ। ਬੁਧੰ ਅਪਾਲ ਜੁਧੰ ਅਨੂਪ।
ਜਿਹ ਰੂਪ ਰੇਖ ਨਹੀ ਰੰਗ ਰਾਗ। ਅਨਛਿਜ ਤੇਜ ਅਨਭਿਜ ਅਦਾਗ। ੧੦। ੨੪੦।

੧. 'ਪਾਤਰ', 'ਪਿਤ੍ਰ' ੨. 'ਰਹਤ' ੩. 'ਅਛ੍ਹ'



*ਤੇਰੀ ਕ੍ਰਿਪਾ ਨਾਲ। ਪਾਧੜੀ ਛੰਦ*

ਹੇ ਦੇਵ! ਤੁਸੀਂ ਇਹ ਸਭ ਵਿਚਾਰ ਪੂਰਵਕ ਦਸੋ ਕਿ ਕਰਤੇ ਨੇ (ਸਾਰੀ ਸ੍ਰਿਸ਼ਟੀ ਦਾ) ਪਸਾਰ ਕਿਵੇਂ ਕੀਤਾ ਹੈ? ਭਾਵੇਂ (ਉਹ) ਭੌਤਿਕ ਤੱਤ੍ਵਾਂ ਤੋਂ ਪਰੇ, ਭੈ-ਰਹਿਤ ਅਤੇ ਬੇਅੰਤ ਹੈ ਤਾਂ ਵੀ ਆਪਣੀ ਜਿਹੋ ਜਿਹੀ ਬੁੱਧੀ ਹੈ, ਉਸ ਦੀ ਵਿਵਸਥਾ ਦਸਦਾ ਹਾਂ।੨੩੧। (ਉਹ ਪਰਮਾਤਮਾ ਸਭ ਦਾ) ਕਰਤਾ ਹੈ, ਬਖ਼ਸ਼ਿਸ਼ ਕਰਨ ਵਾਲਾ ਹੈ, ਸ਼ਕਤੀ ਵਾਲਾ ਹੈ, ਕ੍ਰਿਪਾਲੂ ਹੈ, ਅਦ੍ਵੈਤ ਰੂਪ ਹੈ, ਤੱਤ੍ਵਾਂ ਦੀ ਰਚਨਾ ਤੋਂ ਪਰੇ ਹੈ, ਡਰ ਤੋਂ ਰਹਿਤ ਹੈ, ਦਇਆ ਕਰਨ ਵਾਲਾ ਹੈ, ਬੇਅੰਤ ਦਾਤਾ ਹੈ, ਦੁਖਾਂ-ਦੋਖਾਂ ਤੋਂ ਰਹਿਤ ਹੈ, ਜਿਸ ਨੂੰ ਸਾਰੇ ਵੇਦ ਬੇਅੰਤ ਬੇਅੰਤ ਕਹਿੰਦੇ ਹਨ।੨੩੨।

(ਉਸ ਨੇ) ਕਈ ਉਚੇ ਤੇ ਨੀਵੇਂ ਬਣਾਉ ਬਣਾਏ ਹਨ, ਉਰਾਰ ਪਾਰ (ਉਸੇ ਦਾ) ਪ੍ਰਭਾਵ ਹੈ, ਜੋ ਸਾਰੇ ਜੀਵਾਂ ਜੰਤੂਆਂ ਦੀ ਗਤਿਵਿਧੀ ਨੂੰ ਜਾਣਦਾ ਹੈ। (ਹੇ) ਮੂਰਖ ਮਨ! (ਫਿਰ) ਉਸ ਨੂੰ ਕਿਉਂ ਨਹੀਂ ਸਿਮਰਦਾ।੨੩੩। ਕਈ ਮੂਰਖ (ਬਿਲ ਜਾਂ ਤੁਲਸੀ ਦੇ) ਪੱਤਰਾਂ ਨਾਲ (ਉਸ ਦੀ) ਪੂਜਾ ਕਰਦੇ ਹਨ; ਕਈ ਸਿੱਧ ਸਾਧਕ ਸੂਰਜ ਦੀ ਸੇਵਾ ਕਰਦੇ ਹਨ; ਕਈ ਸੂਰਜ ਦੇ ਉਲਟ (ਪੱਛਮ) ਵਲ ਸਿਜਦਾ ਕਰਦੇ ਹਨ; ਪ੍ਰਭੂ ਤਾਂ ਇਕ ਰੂਪ ਵਾਲਾ ਹੈ, (ਫਿਰ ਉਸ ਨੂੰ) ਦ੍ਵੈਤ ਰੂਪ ਵਿਚ ਕਿਵੇਂ ਵੇਖਿਆ ਜਾ ਸਕਦਾ ਹੈ।੨੩੪।

(ਉਹ ਪ੍ਰਭੂ) ਨ ਛਿੱਜਣ ਵਾਲੇ ਤੇਜ ਵਾਲਾ ਹੈ ਅਤੇ ਉਹ ਸੁਤਹ-ਸਿੱਧ ਪ੍ਰਕਾਸ਼ਿਤ ਹੋਣ ਵਾਲਾ ਹੈ; ਬੇਅੰਤ ਦਾਤਾ ਹੈ, ਅਦ੍ਵੈਤ ਸਰੂਪ ਅਤੇ ਨਾਸ਼-ਰਹਿਤ ਹੈ; ਉਹ ਸਭ ਰੋਗਾਂ ਸੋਗਾਂ ਤੋਂ ਰਹਿਤ ਰੂਪ ਵਾਲਾ ਹੈ; ਭੈ-ਰਹਿਤ, ਕਾਲ-ਰਹਿਤ, ਨਾਸ਼-ਰਹਿਤ ਸਰੂਪ ਵਾਲਾ ਹੈ।੨੩੫। (ਉਹ) ਕ੍ਰਿਪਾ ਦਾ ਖ਼ਜ਼ਾਨਾ ਹੈ, ਪੂਰਨ ਕ੍ਰਿਪਾਲੂ ਹੈ, ਦੁਖ-ਦੋਖ ਨੂੰ ਨਸ਼ਟ ਕਰਨ ਵਾਲਾ ਹੈ, ਦਿਆਲੂ ਦਾਤਾ ਹੈ, ਮਾਇਆ ਤੋਂ ਰਹਿਤ ਅਤੇ ਅਟੁੱਟ ਸੁਆਮੀ ਹੈ। (ਉਸ ਦਾ) ਜਲ-ਥਲ ਵਿਚ ਪ੍ਰਭਾਵ ਹੈ ਅਤੇ ਸਭ ਨਾਲ (ਰਮਣ ਕਰਨ ਵਾਲਾ) ਹੈ।੨੩੬।

ਜਿਸ ਦੀ ਕੋਈ ਜਾਤਿ, ਬਰਾਦਰੀ ਅਤੇ ਭਰਮ ਭੇਦ ਨਹੀਂ; ਜਿਸ ਦਾ ਕੋਈ ਰੰਗ-ਰੂਪ ਨਹੀਂ ਹੈ ਅਤੇ ਕੇਵਲ ਇਕੋ ਹੀ ਧਰਮ (ਕਰਤੱਵ) ਵਾਲਾ ਹੈ। ਜਿਸ ਲਈ ਵੈਰੀ ਅਤੇ ਮਿਤਰ ਦੋਵੇਂ ਇਕ-ਸਮਾਨ ਹਨ। (ਉਸ ਦਾ) ਸਰੂਪ ਨਾਸ਼-ਰਹਿਤ, ਅਪਾਰ ਅਤੇ ਸਥਿਰ ਹੈ।੨੩੭। ਜਿਸ ਦੀ ਰੂਪ-ਰੇਖਾ ਜਾਣੀ ਨਹੀਂ ਜਾਂਦੀ। ਉਸ ਦਾ ਵਾਸ ਕਿਥੇ ਹੈ, ਉਸ ਦਾ ਭੇਸ ਕਿਹੜਾ ਹੈ, ਉਸ ਦਾ ਨਾਮ ਕੀ ਹੈ ਅਤੇ ਉਸ ਦੀ ਜਾਤਿ ਕੀ ਹੈ? (ਉਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ) ਜਿਸ ਦਾ ਨ ਕੋਈ ਵੈਰੀ ਹੈ, ਨ ਮਿਤਰ ਹੈ, ਨ ਪੁੱਤਰ ਅਤੇ ਭਰਾ ਹੈ।੨੩੮।

(ਉਹ) ਕ੍ਰਿਪਾ ਦਾ ਖ਼ਜ਼ਾਨਾ ਹੈ (ਅਤੇ ਸਾਰੀ ਸ੍ਰਿਸ਼ਟੀ ਦਾ) ਕਾਰਨ ਸਰੂਪ ਹੈ; ਜਿਸ ਦਾ ਕੋਈ ਚਿੰਨ੍ਹ-ਚੱਕਰ ਅਤੇ ਰੂਪ-ਰੰਗ ਨਹੀਂ ਹੈ; ਜੋ ਖੇਦ, ਭੇਦ, ਕਾਲ ਅਤੇ ਕਰਮ ਤੋਂ ਪਰੇ ਹੈ; ਜੋ ਸਭ ਜੀਵ-ਜੰਤੂਆਂ ਦੀ ਪਾਲਨਾ ਕਰਦਾ ਹੈ।੨੩੯। ਜੋ ਉਚਾਣ-ਨੀਵਾਣ (ਵਾਧ-ਘਾਟ) ਤੋਂ ਬਿਨਾ ਅਤੇ ਸਿੱਧ (ਕਾਮਲ) ਸਰੂਪ ਵਾਲਾ ਹੈ; (ਉਹ) ਅਪਾਰ ਬੁੱਧੀ ਵਾਲਾ ਅਤੇ ਅਨੂਪ ਯੁੱਧ ਕਰਨ ਵਾਲਾ ਹੈ; ਜਿਸ ਦਾ ਕੋਈ ਰੂਪ, ਰੇਖਾ ਅਤੇ ਰਾਗ-ਰੰਗ ਨਹੀਂ ਹੈ; (ਜਿਸ ਦਾ) ਤੇਜ ਨ ਛਿੱਜਣ ਵਾਲਾ ਅਤੇ ਜੋ ਨ ਪ੍ਰਭਾਵਿਤ ਹੋਣ ਵਾਲਾ ਹੈ ਅਤੇ ਨ ਹੀ ਕਲੰਕਿਤ ਹੋਣ ਵਾਲਾ ਹੈ।੨੪੦।

ਜਲ ਥਲ ਮਹੀਪ ਬਨ[1] ਤਨ ਦੁਰੰਤ। ਜਿਹ ਨੇਤਿ ਨੇਤਿ ਨਿਸਿ ਦਿਨ ਉਚਰੰਤ।
ਪਾਇਓ ਨ ਜਾਇ ਜਿਹ ਪੈਰਿ ਪਾਰ। ਦੀਨਾਨ ਦੋਖ ਦਹਿਤਾ ਉਦਾਰ। ੧੧। ੨੪੧।
ਕਈ ਕੋਟਿ ਇੰਦ੍ਰ ਜਿਹ ਪਾਨਿਹਾਰ। ਕਈ ਕੋਟਿ ਰੁਦ੍ਰ ਜੁਗੀਆ ਦੁਆਰ।
ਕਈ ਬੇਦ ਬਿਆਸ ਬ੍ਰਹਮਾ ਅਨੰਤ। ਜਿਹ ਨੇਤਿ ਨੇਤਿ ਨਿਸਿ ਦਿਨ ਉਚਰੰਤ। ੧੨। ੨੪੨।

*ਤ੍ਵਪ੍ਰਸਾਦਿ। ਸ੍ਵੈਯੇ*

ਦੀਨਿਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰਿ ਗਨੀਮਨ ਗਾਰੈ।
ਪਛ ਪਸੂ ਨਗ ਨਾਗ ਨਰਾਧਿਪ ਸਰਬ ਸਮੈ ਸਭ ਕੋ ਪ੍ਰਤਿਪਾਰੈ।
ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲਿ ਕੇ ਨਹੀ ਕਰਮ ਬਿਚਾਰੈ।
ਦੀਨ ਦਇਆਲ ਦਇਆਨਿਧਿ ਦੋਖਨ ਦੇਖਤ ਹੈ ਪਰੁ ਦੇਤ ਨ ਹਾਰੈ। ੧। ੨੪੩।

ਦਾਹਤ ਹੈ ਦੁਖ ਦੋਖਨ ਕੌ ਦਲ ਦੁਜਨ ਕੇ ਪਲ ਮੈ ਦਲ ਡਾਰੈ।
ਖੰਡ ਅਖੰਡ ਪ੍ਰਚੰਡ ਪ੍ਰਹਾਰਨ ਪੂਰਨ ਪ੍ਰੇਮ ਕੀ ਪ੍ਰੀਤਿ ਸੰਭਾਰੈ।
ਪਾਰੁ ਨ ਪਾਇ ਸਕੈ ਪਦਮਾਪਤਿ ਬੇਦ ਕਤੇਬ ਅਭੇਦ ਉਚਾਰੈ।
ਰੋਜ ਹੀ ਰਾਜ ਬਿਲੋਕਤ ਰਾਜਿਕ ਰੋਖਿ ਰੂਹਾਨ ਕੀ ਰੋਜੀ ਨ ਟਾਰੈ। ੨। ੨੪੪।

ਕੀਟ ਪਤੰਗ ਕੁਰੰਗ ਭੁਜੰਗਮ ਭੂਤ ਭਵਿਖ ਭਵਾਨ ਬਨਾਏ।
ਦੇਵ ਅਦੇਵ ਖਪੇ ਅਹੰਮੇਵ[2] ਨ ਭੇਵ ਲਖਿਓ ਭ੍ਰਮ ਸਿਉ ਭਰਮਾਏ।
ਬੇਦ ਪੁਰਾਨ ਕਤੇਬ ਕੁਰਾਨ ਹਸੇਬ ਥਕੇ ਕਰ ਹਾਥਿ ਨ ਆਏ।
ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਦਮਾਪਤਿ ਪਾਏ। ੩। ੨੪੫।

ਆਦਿ ਅਨੰਤ ਅਗਾਧਿ ਅਦ੍ਵੈਖ ਸੁ ਭੂਤ ਭਵਿਖ ਭਵਾਨ ਅਭੈ ਹੈ।
ਅੰਤਿ ਬਿਹੀਨ ਅਨਾਤਮ ਆਪ ਅਦਾਗ ਅਦੋਖ ਅਛਿਦ੍ਰ ਅਛੈ ਹੈ।
ਲੋਗਨ ਕੇ ਕਰਤਾ ਹਰਤਾ ਜਲ ਮੈ ਥਲ ਮੈ ਭਰਤਾ ਪ੍ਰਭ ਵੈ ਹੈ।
ਦੀਨ ਦਇਆਲ ਦਇਆ ਕਰ ਸ੍ਰੀਪਤਿ ਸੁੰਦਰ ਸ੍ਰੀ ਪਦਮਾਪਤਿ ਏ ਹੈ। ੪। ੨੪੬।

ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਰੋਗ ਨ ਸੋਗ ਨ ਭੋਗ ਨ ਭੈ ਹੈ।
ਦੇਹ ਬਿਹੀਨ ਸਨੇਹ ਸਭੋ ਤਨ ਨੇਹ ਬਿਰਕਤ ਅਗੇਹ ਅਛੈ ਹੈ।
ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ।
ਕਾਹੇ ਕੋ ਡੋਲਤ ਹੈ ਤੁਮਰੀ ਸੁਧਿ ਸੁੰਦਰ ਸ੍ਰੀ ਪਦਮਾਪਤਿ ਲੈ ਹੈ। ੫। ੨੪੭।

੧. 'ਮਹਿਬਨ' ੨. 'ਹੰਮੇਵ'



(ਉਹ) ਜਲ-ਥਲ ਦਾ ਰਾਜਾ ਅਤੇ ਬਨਾਂ ਤੇ ਸ਼ਰੀਰਾਂ ਵਿਚ ਬੇਅੰਤ (ਰੂਪ ਵਿਚ ਪਸਰਿਆ ਹੋਇਆ ਹੈ); ਜਿਸ ਨੂੰ ਰਾਤ-ਦਿਨ ਬੇਅੰਤ ਬੇਅੰਤ ਕਹੀਦਾ ਹੈ। ਜਿਸ ਦਾ ਦੂਜਾ ਕੰਢਾ ('ਪਾਰ') ਨਹੀਂ ਪਾਇਆ ਜਾ ਸਕਦਾ। ਉਹ ਉਦਾਰ ਸਰੂਪ ਵਾਲਾ ਦੀਨਾਂ-ਦੁਖੀਆਂ ਦਾ ਦੋਖ ਹਰਨ ਵਾਲਾ ਹੈ।੨੪੧। ਜਿਸ ਦੇ ਕਈ ਕਰੋੜਾਂ ਇੰਦਰ ਪਾਣੀ ਭਰਦੇ ਹਨ (ਸੇਵਾ ਕਰਦੇ ਹਨ); ਕਈ ਕਰੋੜ ਰੁਦਰ ਉਸ ਦੇ ਦੁਆਰ ਨਾਲ ਜੁੜੇ ਹੋਏ ਹਨ; ਕਈ ਵੇਦ-ਵਿਆਸ ਅਤੇ ਬੇਸ਼ੁਮਾਰ ਬ੍ਰਹਮਾ ਜਿਸ ਨੂੰ ਰਾਤ ਦਿਨ ਬੇਅੰਤ ਬੇਅੰਤ (ਕਹਿ ਕੇ) ਉਚਾਰਦੇ ਹਨ।੨੪੨।

*ਤੇਰੀ ਕ੍ਰਿਪਾ ਨਾਲ। ਸ੍ਵੈਯੇ*

(ਉਹ ਪ੍ਰਭੂ) ਦੀਨਾਂ-ਦੁਖੀਆਂ ਦੀ ਸਦਾ ਪ੍ਰਤਿਪਾਲਨਾ ਕਰਦਾ ਹੈ, ਸੰਤਾਂ ਨੂੰ ਉਬਾਰਦਾ ਹੈ ਅਤੇ ਅਤਿਆਚਾਰੀਆਂ ਦਾ ਵਿਨਾਸ਼ ਕਰਦਾ ਹੈ। ਪੰਛੀਆਂ, ਪਸ਼ੂਆਂ, ਪਹਾੜਾਂ, ਸੱਪਾਂ ਅਤੇ ਰਾਜਿਆਂ ਦੀ ਸਭ ਵੇਲੇ ਪ੍ਰਤਿਪਾਲਨਾ ਕਰਦਾ ਹੈ। (ਜੋ) ਜਲ-ਥਲ (ਵਿਚਲੇ ਜੀਵਾਂ) ਦਾ ਪਲ ਵਿਚ ਹੀ ਪਾਲਣ ਪੋਸ਼ਣ ਕਰਦਾ ਹੈ ਅਤੇ ਕਲਿ-ਕਾਲ (ਵਿਚ ਹੋਣ ਵਾਲਿਆਂ ਦਾ) ਕਰਮ ਨਹੀਂ ਵਿਚਾਰਦਾ। ਉਹ ਦੀਨ-ਦਿਆਲ, ਦਇਆ ਦਾ ਸਮੁੰਦਰ, ਦੋਖਾਂ ਨੂੰ ਦੇਖ ਕੀ ਵੀ ਦੇਣੋ ਸੰਕੋਚ ਨਹੀਂ ਕਰਦਾ।੨੪੩।

ਦੁਖਾਂ ਅਤੇ ਦੋਖਾਂ ਨੂੰ ਸਾੜਦਾ ਹੈ ਅਤੇ ਦੁਰਜਨਾਂ ਦੇ ਦਲਾਂ ਨੂੰ ਪਲ ਭਰ ਵਿਚ ਦਲ-ਮਲ ਦਿੰਦਾ ਹੈ। ਜੋ ਨ ਖੰਡੇ ਜਾ ਸਕਣ ਵਾਲਿਆਂ ਦਾ ਨਾਸ਼ ਕਰਨ ਵਾਲਾ, ਪ੍ਰਚੰਡ ਤੇਜ ਵਾਲਿਆਂ ਉਤੇ ਪ੍ਰਹਾਰ ਕਰਨ ਵਾਲਾ ਅਤੇ ਨਿਸ਼ਕਾਮ ਪ੍ਰੇਮ ਦੀ ਪ੍ਰੀਤ ਨੂੰ ਪਾਲਣ ਵਾਲਾ ਹੈ। (ਜਿਸ ਦਾ) ਪਾਰ ਵਿਸ਼ਨੂ ਨਹੀਂ ਪਾ ਸਕਦਾ ਅਤੇ ਵੇਦ-ਕਤੇਬ (ਉਸ ਨੂੰ) ਅਭੇਦ (ਜਿਸ ਦਾ ਰਹੱਸ ਨ ਸਮਝਿਆ ਜਾ ਸਕੇ) ਕਹਿੰਦੇ ਹਨ। ਹਰ ਰੋਜ਼ ਪਰਮਾਤਮਾ ਸਾਡੇ ਗੁਪਤ ਭੇਦਾਂ ਨੂੰ ਵੇਖਦਾ ਹੈ, ਪਰ ਗੁੱਸੇ ਵਿਚ ਆ ਕੇ ਜੀਵਾਂ ਦੀ ਰੋਜ਼ੀ ਬੰਦ ਨਹੀਂ ਕਰਦਾ।੨੪੪।

(ਜਿਸ ਨੇ) ਕੀੜੇ, ਪਤੰਗੇ, ਹਿਰਨ, ਸੱਪ, ਭੂਤਕਾਲ, ਵਰਤਮਾਨ ਕਾਲ ਅਤੇ ਭਵਿਸ਼ਤ ਕਾਲ ਬਣਾਏ ਹਨ; ਦੇਵਤੇ ਅਤੇ ਦੈਂਤ ਹੰਕਾਰ ਕਾਰਨ ਖੱਪ ਗਏ, (ਕਿਸੇ ਨੇ ਉਸਦਾ) ਭੇਦ ਨ ਪਾਇਆ, (ਉਹ) ਭਰਮਾਂ ਵਿਚ ਹੀ ਭਰਮਦੇ ਰਹੇ। ਵੇਦ, ਪੁਰਾਣ, ਕਤੇਬ, ਕੁਰਾਨ ਆਦਿ (ਧਰਮ ਪੁਸਤਕਾਂ) ਬਹੁਤ ਗਿਣਤੀ-ਮਿਣਤੀ ਕਰਦੀਆਂ (ਹਿਸਾਬ ਲਗਾਉਂਦੀਆਂ) ਹਾਰ ਗਈਆਂ, ਪਰ (ਉਨ੍ਹਾਂ ਦੇ) ਹੱਥ ਕੁਝ ਨ ਆਇਆ। ਪੂਰਨ ਪ੍ਰੇਮ ਦੇ ਪ੍ਰਭਾਵ ਤੋਂ ਬਿਨਾ (ਦਸੋ) ਕਿਸ ਨੇ ਪਰਮਾਤਮਾ ਨੂੰ ਪ੍ਰਤਿਸ਼ਠਾ ਸਹਿਤ ਪ੍ਰਾਪਤ ਕੀਤਾ ਹੈ।੨੪੫।

(ਉਹ ਪ੍ਰਭੂ) ਸਭ ਦਾ ਆਦਿ, ਅਨੰਤ, ਅਗਾਧ, ਦ੍ਵੈਸ਼-ਰਹਿਤ ਅਤੇ ਭੂਤ, ਭਵਿਖਤ ਅਤੇ ਵਰਤਮਾਨ ਤਿੰਨਾਂ ਕਾਲਾਂ ਵਿਚ ਭੈ-ਰਹਿਤ ਹੈ। (ਉਹ) ਅੰਤ ਤੋਂ ਰਹਿਤ, ਖ਼ੁਦ ਅਨਾਤਮ, ਦਾਗ ਤੋਂ ਬਿਨਾ, ਦੋਖ ਤੋਂ ਰਹਿਤ, ਛਿਦ੍ਰ ਤੋਂ ਬਿਨਾ ਅਤੇ ਨਾਸ਼ ਤੋਂ ਮੁਕਤ ਹੈ। (ਉਹ) ਲੋਕਾਂ ਦਾ ਕਰਤਾ ਵੀ ਹੈ ਅਤੇ ਹਰਤਾ ਵੀ, ਜਲ-ਥਲ ਵਿਚ (ਸਾਰੇ ਜੀਵਾਂ ਦੀ) ਪਾਲਣਾ ਕਰਨ ਵਾਲਾ ਉਹੀ ਪ੍ਰਭੂ ਹੈ। ਦੀਨ-ਦਿਆਲ, ਦਇਆ ਦੀ ਖਾਣ, ਮਾਇਆ ਦਾ ਸੁਆਮੀ ਸੁੰਦਰ ਪ੍ਰਭੂ ਉਹੀ ਹੈ।੨੪੬।

(ਜਿਸ ਨੂੰ) ਕਾਮ, ਕ੍ਰੋਧ, ਲੋਭ, ਮੋਹ, ਰੋਗ, ਸੋਗ, ਭੋਗ ਅਤੇ ਭੈ ਨਹੀਂ ਹੈ, (ਜੋ) ਦੇਹ-ਰਹਿਤ, ਸਭ ਨਾਲ ਸਨੇਹ ਕਰਨ ਵਾਲਾ, ਮੋਹ ਤੋਂ ਵਿਰਕਤ, ਘਰ ਤੋਂ ਬਿਨਾ ਅਤੇ ਨਾਸ਼ ਤੋਂ ਰਹਿਤ ਹੈ। (ਜੋ) ਚੇਤਨ ਜੀਵਾਂ ਨੂੰ ਦਿੰਦਾ ਹੈ, ਜੜ ਵਸਤੂਆਂ ਨੂੰ ਦਿੰਦਾ ਹੈ, ਜ਼ਮੀਨ (ਵਿਚ ਰਹਿਣ ਵਾਲਿਆਂ) ਨੂੰ ਦਿੰਦਾ ਹੈ, ਆਕਾਸ਼ (ਵਿਚ ਵਿਚਰਨ ਵਾਲਿਆਂ ਨੂੰ) ਦਿੰਦਾ ਹੈ। (ਹੇ ਪ੍ਰਾਣੀ! ਤੂੰ) ਕਿਉਂ ਡੋਲ ਰਿਹਾ ਹੈ, ਤੇਰੀ ਖ਼ਬਰ ਸੁੰਦਰ ਪਰਮਾਤਮਾ ਲੈ ਰਿਹਾ ਹੈ।੨੪੭।

ਰੋਗਨ ਤੇ ਅਰੁ ਸੋਗਨ ਤੇ ਜਲ ਜੋਗਨ ਤੇ ਬਹੁ ਭਾਤਿ ਬਚਾਵੈ।
ਸਤ੍ਰੁ ਅਨੇਕ ਚਲਾਵਤ ਘਾਵ ਤਊ ਤਨਿ ਏਕੁ ਨ ਲਾਗਨ ਪਾਵੈ।
ਰਾਖਤ ਹੈ ਅਪਨੋ ਕਰੁ ਦੈ ਕਰਿ ਪਾਪ ਸਬੂਹ ਨ ਭੇਟਨ ਪਾਵੈ।
ਔਰ ਕੀ ਬਾਤ ਕਹਾ ਕਹ[1] ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ। ੬। ੨੪੮।

ਜਛ ਭੁਜੰਗ ਸੁ ਦਾਨਵ ਦੇਵ ਅਭੇਵ ਤੁਮੈ ਸਭ ਹੀ ਕਰਿ ਧਿਆਵੈ।
ਭੂਮਿ ਅਕਾਸ ਪਤਾਲ ਰਸਾਤਲ ਜਛ ਭੁਜੰਗ ਸਭੈ ਸਿਰ ਨਿਆਵੈ।
ਪਾਇ ਸਕੈ ਨਹੀ ਪਾਰ ਪ੍ਰਭਾ ਹੂੰ ਕੋ ਨੇਤਿ ਹੀ [2]ਨੇਤਹ ਬੇਦ[2] ਬਤਾਵੈ।
ਖੋਜ ਥਕੈ ਸਭ ਹੀ ਖੁਜੀਆ ਸੁਰ ਹਾਰ ਪਰੇ ਹਰਿ ਹਾਥਿ ਨ ਆਵੈ। ੭। ੨੪੯।

ਨਾਰਦ ਸੇ ਚਤੁਰਾਨਨ ਸੇ ਰੁਮਨਾਰਿਖ ਸੇ ਸਭਹੂੰ ਮਿਲਿ ਗਾਇਓ।
ਬੇਦ ਕਤੇਬ ਨ ਭੇਦ ਲਖਿਓ ਸਭ ਹਾਰਿ ਪਰੇ ਹਰਿ ਹਾਥਿ ਨ ਆਇਓ।
ਪਾਇ ਸਕੈ ਨਹੀ ਪਾਰ ਉਮਾਪਤਿ ਸਿਧ ਸਨਾਥ ਸਨੰਤਨ ਧਿਆਇਓ।
ਧਿਆਨ ਧਰੋ ਤਿਹ ਕੋ ਮਨ ਮੈ ਜਿਹ ਕੋ ਅਮਿਤੋਜ ਸਭੈ ਜਗਿ ਛਾਇਓ। ੮। ੨੫੦।

ਬੇਦ ਪੁਰਾਨ ਕਤੇਬ ਕੁਰਾਨ ਅਭੇਦ ਨ੍ਰਿਪਾਨ ਸਭੈ ਪਚਿਹਾਰੇ।
ਭੇਦ ਨ ਪਾਇ ਸਕਿਓ ਅਨਭੇਦ ਕੋ ਖੇਦਤ ਹੈ ਅਨਛੇਦ ਪੁਕਾਰੇ।
ਰਾਗ ਨ ਰੂਪ ਨ ਰੇਖ ਨ ਰੰਗ ਨ ਸਾਕ ਨ ਸੋਗ ਨ ਸੰਗ ਤਿਹਾਰੇ।
ਆਦਿ ਅਨਾਦਿ ਅਗਾਧਿ ਅਭੇਖ ਅਦ੍ਵੈਖ ਜਪਿਓ ਤਿਨ ਹੀ ਕੁਲ ਤਾਰੇ। ੯। ੨੫੧।

ਤੀਰਥ ਕੋਟ ਕੀਏ ਇਸਨਾਨ ਦੀਏ ਬਹੁ ਦਾਨ ਮਹਾ ਬ੍ਰਤ[3] ਧਾਰੇ।
ਦੇਸ ਫਿਰਿਓ ਕਰ ਭੇਸ ਤਪੋਧਨ ਕੇਸ ਧਰੇ ਨ ਮਿਲੇ ਹਰਿ ਪਿਆਰੇ।
ਆਸਨ ਕੋਟਿ ਕਰੇ ਅਸਟਾਂਗ ਧਰੇ ਬਹੁ ਨਿਆਸ ਕਰੇ ਮੁਖ ਕਾਰੇ।
ਦੀਨ ਦਇਆਲ ਅਕਾਲ ਭਜੇ ਬਿਨੁ ਅੰਤ ਕੋ ਅੰਤ ਕੇ ਧਾਮ ਸਿਧਾਰੇ। ੧੦। ੨੫੨।

*ਤ੍ਵਪ੍ਰਸਾਦਿ। ਕਬਿਤੁ*

ਅਤ੍ਰ ਕੇ ਚਲਯਾ ਛਿਤ੍ਰ ਛਤ੍ਰ ਕੇ ਧਰਯਾ
ਛਤ੍ਰਧਾਰੀਓ ਕੇ ਛਲਯਾ ਮਹਾ ਸਤ੍ਰਨ ਕੇ ਸਾਲ ਹੈਂ।
ਦਾਨ ਕੇ ਦਿਵਯਾ ਮਹਾ ਮਾਨ ਕੇ ਬਢਯਾ
ਅਵਸਾਨ ਕੇ ਦਿਵਯਾ ਹੈਂ ਕਟਯਾ ਜਮ ਜਾਲ ਹੈਂ।
ਜੁਧ ਕੇ ਜਿਤਯਾ ਅਉ ਬਿਰੁਧ ਕੇ ਮਿਟਯਾ

---

੧. 'ਕਹੋਂ' ੨. 'ਨੇਤ ਅਭੇਤ', 'ਨੇਤਹ ਭੇਦ' ੩. 'ਬ੍ਰਿਤ'



(ਉਹ) ਰੋਗਾਂ ਤੋਂ, ਸੋਗਾਂ ਤੋਂ, ਜਲ ਦੇ ਜੀਵ-ਜੰਤੂਆਂ ਤੋਂ ਅਨੇਕ ਢੰਗਾਂ ਨਾਲ ਬਚਾਉਂਦਾ ਹੈ। ਵੈਰੀ ਅਨੇਕ ਵਾਰ (ਹਥਿਆਰ) ਚਲਾਵੇ, (ਪਰ) ਤਾਂ ਵੀ ਉਸ ਦੇ ਸ਼ਰੀਰ ਉਤੇ ਇਕ ਨਹੀਂ ਲਗ ਸਕਦਾ। (ਉਹ ਸਭ ਨੂੰ) ਆਪਣਾ ਹੱਥ ਦੇ ਕੇ ਰਖਦਾ ਹੈ ਅਤੇ ਸਾਰੇ ਪਾਪ ਉਸ ਤਕ ਪਹੁੰਚ ਹੀ ਨਹੀਂ ਸਕਦੇ। (ਹੇ ਜਿਗਿਆਸੂ!) ਤੈਨੂੰ ਹੋਰਾਂ ਦੀ ਗੱਲ ਕੀ ਕਹਾਂ, ਉਹ (ਮਾਤਾ ਦੇ) ਪੇਟ ਵਿਚ ਗਰਭ ਦੌਰਾਨ ਵੀ ਬਚਾਉਂਦਾ ਹੈ।੨੪੮।

(ਹੇ ਪ੍ਰਭੂ!) ਯਕਸ਼, ਸੱਪ, ਦੈਂਤ ਅਤੇ ਦੇਵਤੇ ਆਦਿ ਸਾਰੇ ਤੁਹਾਨੂੰ ਅਭੇਦ ਕਰ ਕੇ ਧਿਆਉਂਦੇ ਹਨ। ਭੂਮੀ, ਆਕਾਸ਼, ਪਾਤਾਲ, ਰਸਾਤਲ ਆਦਿ (ਵਿਚ ਵਸਣ ਵਾਲੇ ਸਾਰੇ ਜੀਵ) ਅਤੇ ਯਕਸ਼, ਸੱਪ ਆਦਿ ਸਾਰੇ (ਤੈਨੂੰ) ਸੀਸ ਨਿਵਾਉਂਦੇ ਹਨ। ਕੋਈ ਵੀ (ਤੇਰੀ) ਪ੍ਰਭੁਤਾ ਦਾ ਪਾਰ ਨਹੀਂ ਪਾ ਸਕਦਾ ਅਤੇ ਵੇਦ ਵੀ (ਤੈਨੂੰ) ਬੇਅੰਤ ਬੇਅੰਤ ਕਹਿੰਦੇ ਹਨ। ਸਾਰੇ ਖੋਜੀ ਦੇਵਤੇ ਖੋਜ ਕਰਦੇ ਥਕ ਗਏ, ਹਾਰ ਗਏ, (ਪਰ) ਪ੍ਰਭੂ ਕਿਸੇ ਦੇ ਵੀ (ਹੱਥ) ਨਹੀਂ ਆਇਆ।੨੪੯।

ਨਾਰਦ ਵਰਗਿਆਂ, ਬ੍ਰਹਮਾ ਜਿਹਿਆਂ, ਰੋਮਹਰਸ਼ਣ ਰਿਸ਼ੀ ਵਰਗਿਆਂ ਸਭਨਾਂ ਨੇ ਮਿਲ ਕੇ ਯਸ਼ ਗਾਇਆ ਹੈ। ਵੇਦਾਂ, ਕਤੇਬਾਂ (ਦੇ ਪੜ੍ਹਨ ਵਾਲਿਆਂ ਨੇ) ਉਸ ਨੂੰ ਵੇਖਿਆ ਨਹੀਂ। ਸਭ (ਯਤਨ ਕਰ ਕਰ ਕੇ) ਹਾਰ ਗਏ ਹਨ, ਪਰ ਪਰਮਾਤਮਾ ਕਿਸੇ ਦੇ ਵੀ ਹੱਥ ਨਹੀਂ ਆਇਆ। (ਉਸ ਦਾ) ਅੰਤ ਸ਼ਿਵ ਵੀ ਪ੍ਰਾਪਤ ਨਹੀਂ ਕਰ ਸਕਿਆ, ਸਿੱਧਾਂ, ਨਾਥਾਂ ਸਹਿਤ ਬ੍ਰਹਮਾ-ਪੁੱਤਰਾਂ ਨੇ ਵੀ ਸਿਮਰਨ ਕੀਤਾ ਹੈ। (ਹੇ ਪ੍ਰਾਣੀ!) ਉਸ ਦਾ ਮਨ ਵਿਚ ਧਿਆਨ ਧਰੋ ਕਿਉਂਕਿ ਉਸ ਦਾ ਅਮਿਤ ਤੇਜ ਸਾਰੇ ਜਗਤ ਵਿਚ ਪਸਰਿਆ ਹੋਇਆ ਹੈ।੨੫੦।

ਵੇਦ, ਪੁਰਾਣ, ਕਤੇਬ, ਕੁਰਾਨ ਅਤੇ ਰਾਜੇ ਨ ਭੇਦੇ ਜਾ ਸਕਣ ਵਾਲੇ ਪਰਮਾਤਮਾ (ਨੂੰ ਪ੍ਰਾਪਤ ਕਰਨ ਦਾ ਯਤਨ ਕਰਦੇ ਰਹੇ ਪਰ) ਥਕ ਗਏ। ਉਸ ਅਭੇਦ ਪਰਮਾਤਮਾ ਦੇ ਭੇਦ ਨੂੰ ਪ੍ਰਾਪਤ ਨ ਕਰ ਸਕੇ, ਉਹ ਦੁਖੀ ਹੋ ਕੇ (ਉਸ ਪਰਮ ਸੱਤਾ ਨੂੰ) 'ਅਛੇਦ' (ਨਾਂ ਨਾਲ) ਯਾਦ ਕਰਦੇ ਹਨ। (ਜਿਸ ਦਾ) ਨ ਰਾਗ ਹੈ, ਨ ਰੂਪ-ਰੇਖਾ ਹੈ, ਨ ਕੋਈ ਰੰਗ ਹੈ, ਨ ਸਾਕ ਹੈ, ਨ ਸੋਗ ਹੈ, ਉਹ ਪ੍ਰਭੂ ਸਦਾ ਤੇਰੇ ਸੰਗ ਹੈ। (ਜੋ) ਆਦਿ, ਅਨਾਦਿ, ਅਗਾਧ, ਅਭੇਖ, ਅਦ੍ਵੈਸ਼ (ਪ੍ਰਭੂ) ਨੂੰ ਜਪਦਾ ਹੈ, ਉਹ ਆਪਣੀ ਕੁਲ ਹੀ ਤਾਰ ਲੈਂਦਾ ਹੈ।੨੫੧।

(ਕੋਈ ਜਿਗਿਆਸੂ ਭਾਵੇਂ) ਕਰੋੜਾਂ ਤੀਰਥਾਂ ਦਾ ਇਸ਼ਨਾਨ ਕਰੇ, ਬਹੁਤ ਦਾਨ ਦੇਵੇ ਅਤੇ ਮਹਾਨ ਬ੍ਰਤ ਧਾਰਨ ਕਰੇ; ਤਪਸਵੀਆਂ ਵਾਲਾ ਭੇਖ ਧਾਰ ਕੇ ਦੇਸ-ਦੇਸਾਂਤਰਾਂ ਵਿਚ ਫਿਰਦਾ ਰਹੇ, ਕੇਸ (ਜਟਾਵਾਂ) ਧਾਰਨ ਕਰ ਲਏ, (ਪਰ ਤਾਂ ਵੀ) ਪਿਆਰਾ ਹਰਿ ਨਹੀਂ ਮਿਲਦਾ; ਕਰੋੜਾਂ ਆਸਨ ਕਰੇ, ਜੋਗ ਦੇ ਅੱਠ ਅੰਗ ਧਾਰਨ ਕਰੇ, ਬਹੁਤ ਤਿਆਗ ਕਰੇ ਅਤੇ (ਦੀਵਾਨੇ ਸਾਧੂਆਂ ਵਾਂਗ) ਮੂੰਹ ਕਾਲੇ ਕਰੇ; (ਪਰ) ਦੀਨ-ਦਿਆਲ, ਅਕਾਲ ਸਰੂਪ ਵਾਲੇ ਪਰਮਾਤਮਾ ਨੂੰ ਭਜੇ ਬਿਨਾ (ਉਹ) ਅੰਤ ਨੂੰ ਯਮਰਾਜ ਦੇ ਘਰ ਜਾਂਦੇ ਹਨ।੨੫੨।

*ਤੇਰੀ ਕ੍ਰਿਪਾ ਨਾਲ। ਕਬਿੱਤ*

ਹੇ ਪ੍ਰਭੂ! (ਤੂੰ) ਅਸਤ੍ਰਾਂ ਨੂੰ ਚਲਾਉਣ ਵਾਲਾ, ਧਰਤੀ ਦੇ ਛਤ੍ਰ ਨੂੰ ਧਾਰਨ ਕਰਨ ਵਾਲਾ, ਛਤ੍ਰ-ਧਾਰੀਆਂ (ਰਾਜਿਆਂ) ਨੂੰ ਛੱਲਣ ਵਾਲਾ ਅਤੇ ਪ੍ਰਬਲ ਵੈਰੀਆਂ ਨੂੰ ਸਲ੍ਹਣ ਵਾਲਾ ਹੈਂ। (ਤੂੰ) ਦਾਨ ਦੇਣ ਵਾਲਾ, ਬਹੁਤ ਮਾਣ ਵਧਾਉਣ ਵਾਲਾ, ਹੋਸ਼-ਹਵਾਸ ਦੇਣ ਵਾਲਾ ਅਤੇ ਜਮਾਂ ਦਾ ਜਾਲ ਕੱਟਣ ਵਾਲਾ ਹੈਂ। (ਤੂੰ) ਯੁੱਧ ਨੂੰ ਜਿਤਣ ਵਾਲਾ, ਵਿਰੋਧ ਨੂੰ ਮਿਟਾਉਣ

ਮਹਾ ਬੁਧਿ ਕੇ ਦਿਵਯਾ ਮਹਾ ਮਾਨ ਹੂੰ ਕੇ ਮਾਨ ਹੈਂ।
ਗਿਆਨ ਹੂੰ ਕੇ ਗਿਆਤਾ ਮਹਾ ਬੁਧਿਤਾ ਕੇ ਦਾਤਾ ਦੇਵ
ਕਾਲ ਹੂੰ ਕੇ ਕਾਲ ਮਹਾ ਕਾਲ ਹੂੰ ਕੇ ਕਾਲ ਹੈਂ। ੧। ੨੫੩।

ਪੂਰਬੀ ਨ ਪਾਰ ਪਾਵੈ ਹਿੰਗੁਲਾ ਹਿਮਾਲੇ ਧਿਆਵੈ
ਗੋਰਿ ਗਰਦੇਜੀ ਗੁਨ ਗਾਵੈ ਤੇਰੇ ਨਾਮ ਹੈਂ।
ਜੋਗੀ ਜੋਗ ਸਾਧੈ ਪਉਨ ਸਾਧਨਾ ਕਿਤੇਕ ਬਾਧੈ
ਆਰਬ ਕੇ ਆਰਬੀ ਅਰਾਧੇ ਤੇਰੇ ਨਾਮ ਹੈਂ।
ਫਰਾਂ ਕੇ ਫਿਰੰਗੀ ਮਾਨੈ ਕੰਧਾਰੀ ਕੁਰੈਸੀ ਜਾਨੈ
ਪਛਮ ਕੇ ਪਛਮੀ ਪਛਾਨੈ ਨਿਜ ਕਾਮ ਹੈਂ।
ਮਰਹਟਾ ਮਘੇਲੇ ਤੇਰੀ ਮਨ ਸੋ ਤਪਸਿਆ ਕਰੈ
ਦ੍ਰਿੜਵੈ ਤਿਲੰਗੀ ਪਹਚਾਨੇ ਧਰਮ ਧਾਮ ਹੈਂ। ੨। ੨੫੪।

ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾ ਵਾਲੀ
ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈ ਚਲਤ ਹੈਂ।
ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ ਬੀਰ
ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ।
ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨ੍ਯਾਵੈ
ਤਿਬਤੀ ਧਿਆਇ ਦੋਖ ਦੇਹ ਕੇ ਦਲਤ ਹੈਂ।
ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ[੧] ਪਾਇਓ
ਸਰਬ ਧਨ ਧਾਮ ਫਲ ਫੂਲ ਸੋ ਫਲਤ ਹੈਂ। ੩। ੨੫੫।

ਦੇਵ ਦੇਵਤਾਨ ਕੌ ਸੁਰੇਸ ਦਾਨਵਾਨ ਕੌ
ਮਹੇਸ ਗੰਗ ਧਾਨ ਕੌ ਅਭੇਸ ਕਹੀਅਤੁ ਹੈਂ।
ਰੰਗ ਮੈ ਰੰਗੀਨ ਰਾਗ ਰੂਪ ਮੈ ਪ੍ਰਬੀਨ
ਔਰ ਕਾਹੂੰ ਪੈ ਨ ਦੀਨ ਸਾਧ ਅਧੀਨ ਕਹੀਅਤੁ ਹੈਂ।
ਪਾਈਐ ਨ ਪਾਰੁ ਤੇਜ ਪੁੰਜ ਮੈ ਅਪਾਰ
ਸਰਬ ਬਿਦਿਆ ਕੇ ਉਦਾਰ ਹੈਂ ਅਪਾਰ ਕਹੀਅਤੁ ਹੈਂ।
ਹਾਥੀ ਕੀ ਪੁਕਾਰ ਪਲ ਪਾਛੇ ਪਹੁੰਚਤ ਤਾਹਿ
ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤੁ ਹੈਂ। ੪। ੨੫੬।

ਕੇਤੇ ਇੰਦ੍ਰ ਦੁਆਰਾ ਕੇਤੇ ਬ੍ਰਹਮਾ ਮੁਖਚਾਰ
ਕੇਤੇ ਕ੍ਰਿਸਨ ਅਵਤਾਰ ਕੇਤੇ ਰਾਮ ਕਹੀਅਤੁ ਹੈਂ।
ਕੇਤੇ ਸਸਿ ਰਾਸੀ ਕੇਤੇ ਸੂਰਜ ਪ੍ਰਕਾਸੀ
ਕੇਤੇ ਮੁੰਡੀਆ ਉਦਾਸੀ ਜੋਗ ਦੁਆਰ ਦਹੀਅਤੁ ਹੈਂ।
ਕੇਤੇ ਮਹਾਦੀਨ ਕੇਤੇ ਬਿਆਸ ਸੇ ਪ੍ਰਬੀਨ
ਕੇਤੇ ਕੁਮੇਰ ਕੁਲੀਨ ਕੇਤੇ ਜਛ ਕਹੀਅਤੁ ਹੈਂ।
ਕਰਤੇ ਹੈ ਬਿਚਾਰ ਪੈ ਨ ਪੂਰਨ ਕੋ ਪਾਵੈ ਪਾਰ
ਤਾਹੀ ਤੇ ਅਪਾਰ ਨਿਰਾਧਾਰ ਲਹੀਅਤੁ ਹੈਂ। ੫। ੨੫੭।

---
੧. 'ਪ੍ਰਾਪਤ'



ਵਾਲਾ, ਸ੍ਰੇਸ਼ਠ ਬੁੱਧੀ ਦੇਣ ਵਾਲਾ, ਮਹਾਨ ਮਾਨਾਂ ਦਾ ਵੀ ਮਾਨ ਹੈਂ। (ਤੂੰ) ਗਿਆਨ ਨੂੰ ਜਾਣਨ ਵਾਲਾ, ਮਹਾਨ ਬੁੱਧੀ ਦੇਣ ਵਾਲਾ, ਕਾਲਾਂ ਦਾ ਕਾਲ ਅਤੇ ਮਹਾਕਾਲ ਦਾ ਵੀ ਕਾਲ ਹੈਂ।੨੫੩।

ਪੂਰਵ ਦੇਸਾਂ ਦੇ ਨਿਵਾਸੀ (ਤੇਰਾ) ਅੰਤ ਨਹੀਂ ਪਾ ਸਕੇ, ਹਿੰਗਲਾਜ (ਮਕਰਾਨ ਇਲਾਕੇ ਦੇ ਨਿਵਾਸੀ) ਅਤੇ ਹਿਮਾਲੇ (ਦੇ ਨਿਵਾਸੀ) ਤੈਨੂੰ ਸਿਮਰਦੇ ਹਨ। ਗੋਰ ਅਤੇ ਗੁਰਦੇਜ਼ੀ (ਇਨ੍ਹਾਂ ਇਲਾਕਿਆਂ ਦੇ ਵਾਸੀ) ਤੇਰੇ ਨਾਮ ਦੇ ਗੁਣ ਗਾਉਂਦੇ ਹਨ; ਜੋਗੀ (ਤੈਨੂੰ ਖੁਸ਼ ਕਰਨ ਲਈ) ਜੋਗ-ਸਾਧਨਾ ਕਰਦੇ ਹਨ, ਪ੍ਰਾਣਾਯਾਮ (ਪੌਣ ਦੀ ਸਾਧਨਾ) ਵਿਚ ਕਿਤਨੇ ਕੁ ਲਗੇ ਹੋਏ ਹਨ ਅਤੇ ਅਰਬ ਦੇਸ਼ ਦੇ ਅਰਬੀ ਲੋਕ ਤੇਰੇ ਨਾਮ ਦੀ ਆਰਾਧਨਾ ਕਰਦੇ ਹਨ। ਫਰਾਂਸ ਦੇਸ਼ ਦੇ ਫਰਾਂਸੀਸੀ (ਤੈਨੂੰ) ਮੰਨਦੇ ਹਨ, ਕੰਧਾਰੀ ਅਤੇ ਕੁਰੇਸ਼ੀ ਵੀ (ਤੈਨੂੰ) ਜਾਣਦੇ ਹਨ ਅਤੇ ਪੱਛਮ ਦਿਸ਼ਾ ਦੇ ਪੱਛਮੀ (ਲੋਕ ਵੀ ਤੇਰੇ ਨਾਮ ਦੀ ਆਰਾਧਨਾ ਨੂੰ ਹੀ) ਆਪਣਾ ਕਰਤੱਵ ਸਮਝਦੇ ਹਨ। ਮਹਾਰਾਸ਼ਟਰ ਦੇ ਨਿਵਾਸੀ, ਮਗਧ ਦੇਸ਼ ਦੇ ਵਾਸੀ ਮਨ ਤੋਂ ਤੇਰੀ ਤਪਸਿਆ ਕਰਦੇ ਹਨ; ਦ੍ਰਾਵਿੜ ਅਤੇ ਤਿਲੰਗ ਦੇਸ਼ ਦੇ ਵਾਸੀ (ਵੀ ਤੈਨੂੰ) ਧਰਮ-ਧਾਮ ਵਜੋਂ ਪਛਾਣਦੇ ਹਨ।੨੫੪।

ਬੰਗਾਲ ਪ੍ਰਦੇਸ਼ ਦੇ ਬੰਗਾਲੀ, ਫਿਰੰਗ ਦੇਸ਼ ਦੇ ਫਰੰਗੀ ਅਤੇ ਦਿੱਲੀ ਦੇ ਦਿਲਵਾਲੀ (ਆਦਿ ਸਾਰੇ) ਤੇਰੀ ਆਗਿਆ ਵਿਚ ਚਲਦੇ ਹਨ। ਰੁਹੇਲ ਖੰਡ ਦੇ ਰੁਹੇਲੇ, ਮਗਧ ਪ੍ਰਦੇਸ਼ ਦੇ ਮਘੇਲੇ, ਬੰਗਾਲੀ ਤੇ ਬੁੰਦੇਲ ਖੰਡ ਦੇ ਯੁੱਧ ਵੀਰ (ਤੇਰਾ ਨਾਮ ਜਪਦੇ ਹੋਏ) ਪਾਪਾਂ ਦੇ ਸਮੂੱਚ ਨੂੰ ਨਸ਼ਟ ਕਰ ਦਿੰਦੇ ਹਨ। ਗੋਰਖੇ (ਤੇਰਾ) ਗੁਣ ਗਾਉਂਦੇ ਹਨ; ਚੀਨ ਅਤੇ ਮਚੀਨ ਦੇ ਨਿਵਾਸੀ (ਤੈਨੂੰ) ਸਿਰ ਝੁਕਾਉਂਦੇ ਹਨ ਅਤੇ ਤਿਬਤੀ ਲੋਕ ਵੀ (ਤੇਰੀ) ਆਰਾਧਨਾ ਕਰ ਕੇ ਆਪਣੇ ਸ਼ਰੀਰ ਦੇ ਦੋਖਾਂ ਨੂੰ ਨਸ਼ਟ ਕਰਦੇ ਹਨ। ਜਿਨ੍ਹਾਂ ਨੇ (ਹੇ ਪ੍ਰਭੂ!) ਤੈਨੂੰ ਜਪਿਆ ਹੈ, ਉਨ੍ਹਾਂ ਨੇ (ਤੇਰਾ) ਪੂਰਾ ਪ੍ਰਤਾਪ ਪਾ ਲਿਆ ਹੈ ਅਤੇ ਉਨ੍ਹਾਂ ਦਾ ਘਰ ਬਾਹਰ ਫੂਲਾਂ ਫਲਾਂ ਅਤੇ ਧਨ ਨਾਲ ਭਰਪੂਰ ਹੋ ਗਿਆ ਹੈ।੨੫੫।

(ਤੂੰ) ਦੇਵਤਿਆਂ (ਨੂੰ ਸਿਖਿਆ ਦੇਣ ਲਈ) ਬ੍ਰਹਸਪਤੀ, ਦੈਂਤਾਂ (ਨੂੰ ਮਾਰਨ ਲਈ) ਇੰਦਰ, ਗੰਗਾ ਨੂੰ ਧਾਰਨ ਕਰਨ ਲਈ ਸ਼ਿਵ ਬਣ ਜਾਂਦਾ ਹੈਂ, (ਤੈਨੂੰ) ਉਂਜ ਭੇਸ-ਰਹਿਤ ਹੀ ਕਿਹਾ ਜਾਂਦਾ ਹੈ। (ਤੂੰ) ਰੰਗ ਵਿਚ ਰੰਗਤ ਹੈਂ, ਰਾਗ ਰੂਪ ਵਿਚ ਬਹੁਤ ਪ੍ਰਬੀਨ ਹੈਂ ਅਤੇ ਕਿਸੇ ਦੇ ਅਧੀਨ ਨਹੀਂ ਹੈਂ, ਪਰ ਸੰਤਾਂ ਦੇ ਵਸ ਵਿਚ ਦਸਿਆ ਜਾਂਦਾ ਹੈ। (ਤੇਰਾ) ਪਾਰ ਨਹੀਂ ਪਾਇਆ ਜਾ ਸਕਦਾ, (ਤੂੰ) ਅਪਾਰ ਤੇਜ ਦਾ ਸਮੂੱਚ ਹੈਂ, ਸਾਰੀ ਵਿਦਿਆ ਦਾ ਉਦਾਰ (ਸੁਆਮੀ) ਹੈਂ, ਅਤੇ (ਤੈਨੂੰ) ਅਪਾਰ ਕਿਹਾ ਜਾਂਦਾ ਹੈ। (ਤੇਰੇ ਕੋਲ) ਹਾਥੀ ਦੀ ਚਿੰਘਾੜ ਪਲ ਭਰ ਬਾਦ ਪਹੁੰਚਦੀ ਹੈ, ਪਰ ਕੀੜੀ ਦੀ ਪੁਕਾਰ ਪਹਿਲਾਂ ਸੁਣੀ ਜਾਂਦੀ ਹੈ।੨੫੬।

(ਤੇਰੇ) ਦੁਆਰ ਉਤੇ ਕਿਤਨੇ ਇੰਦਰ, ਕਿਤਨੇ ਹੀ ਚਾਰ ਮੁਖਾਂ ਵਾਲੇ ਬ੍ਰਹਮੇ, ਕਿਤਨੇ ਹੀ ਕ੍ਰਿਸ਼ਨ ਅਵਤਾਰ ਅਤੇ ਕਿਤਨੇ ਹੀ ਰਾਮ ਅਵਤਾਰ (ਖੜੋਤੇ) ਦਸੇ ਜਾਂਦੇ ਹਨ। ਕਿਤਨੇ ਹੀ ਚੰਦ੍ਰਮੇ (ਅਤੇ ਉਨ੍ਹਾਂ ਦੀਆਂ) ਰਾਸ਼ੀਆਂ, ਕਿਤਨੇ ਹੀ ਪ੍ਰਕਾਸ਼ ਕਰਨ ਵਾਲੇ ਸੂਰਜ, ਕਿਤਨੇ ਹੀ ਉਦਾਸੀ, ਸੰਨਿਆਸੀ, ਜੋਗੀ (ਤੇਰੇ) ਦੁਆਰ (ਉਤੇ ਬੈਠੇ) ਧੂਣੀ ਬਾਲ ਰਹੇ ਹਨ। ਕਿਤਨੇ ਹੀ ਮੁਹੰਮਦ (ਮਹਾਦੀਨ) ਹਨ, ਕਿਤਨੇ ਹੀ ਵਿਆਸ ਵਰਗੇ ਨਿਪੁਣ ਹਨ, ਕਿਤਨੇ ਹੀ ਕੁਬੇਰੇ, ਕਿਤਨੇ ਹੀ ਕੁਲੀਨ ਅਤੇ ਕਿਤਨੇ ਹੀ ਯਕਸ਼ ਅਖਵਾਉਂਦੇ ਹਨ। (ਇਹ ਸਭ ਤੇਰਾ) ਵਿਚਾਰ ਕਰਦੇ ਹਨ, ਪਰ ਪੂਰਨ (ਬ੍ਰਹਮ) ਦਾ ਪਾਰ ਨਹੀਂ ਪਾ ਸਕਦੇ, ਇਸੇ ਕਰ ਕੇ (ਤੈਨੂੰ) ਅਪਾਰ ਅਤੇ ਨਿਰਾਧਾਰ ਸਮਝਿਆ ਜਾਂਦਾ ਹੈ।੨੫੭।

ਪੂਰਨ ਅਵਤਾਰ ਨਿਰਾਧਾਰ ਹੈ ਨ ਪਾਰਾਵਾਰ
ਪਾਈਐ ਨ ਪਾਰ ਪੈ ਅਪਾਰ ਕੈ ਬਖਾਨੀਐ।
ਅਦ੍ਵੈ ਅਬਿਨਾਸੀ ਪਰਮ ਪੂਰਨ ਪ੍ਰਕਾਸੀ
ਮਹਾ ਰੂਪ ਹੂੰ ਕੇ ਰਾਸੀ ਹੈ ਅਨਾਸੀ ਕੈ ਕੈ ਮਾਨੀਐ।
ਜੰਤ੍ਰ ਹੂੰ ਨ ਜਾਤਿ ਜਾ ਕੀ ਬਾਪ ਹੂੰ ਨ ਮਾਇ ਤਾ ਕੀ
ਪੂਰਨ ਪ੍ਰਭਾ ਕੀ ਸੁ ਛਟਾ ਕੈ ਅਨੁਮਾਨੀਐ।
ਤੇਜ ਹੂੰ ਕੋ ਤੰਤ੍ਰ ਹੈ ਕਿ ਰਾਜਸੀ ਕੋ ਜੰਤ੍ਰ ਹੈ
ਮੋਹਨੀ ਕੋ ਮੰਤ੍ਰ ਹੈ ਨਿਜੰਤ੍ਰ ਕੈ ਕੈ ਜਾਨੀਐ।੬।੨੫੮।

ਤੇਜ ਹੂੰ ਕੋ ਤਰੁ ਹੈ ਕਿ ਰਾਜਸੀ ਕੋ ਸਰੁ ਹੈ
ਸੁਧਤਾ ਕੋ ਘਰੁ ਹੈ ਕਿ ਸਿਧਤਾ ਕੀ ਸਾਰੁ ਹੈ।
ਕਾਮਨਾ ਕੀ ਖਾਨ ਹੈ ਕਿ ਸਾਧਨਾ ਦੀ ਸਾਨ ਹੈ
ਬਿਰਕਤਤਾ ਕੀ ਬਾਨ ਹੈ ਕਿ ਬੁਧਿ ਕੋ ਉਦਾਰ ਹੈ।
ਸੁੰਦਰ ਸਰੂਪ ਹੈ ਕਿ ਭੂਪਨ ਕੋ ਭੂਪ ਹੈ
ਕਿ ਰੂਪ ਹੂੰ ਕੋ ਰੂਪ ਹੈ ਕੁਮਤਿ ਕੋ ਪ੍ਰਹਾਰੁ ਹੈ।
ਦੀਨਨ ਕੋ ਦਾਤਾ ਹੈ ਗਨੀਮਨ ਕੋ ਗਾਰਕ ਹੈ
ਸਾਧਨ ਕੋ ਰਛਕ ਹੈ ਗੁਨਨ ਕੋ ਪਹਾਰੁ ਹੈ।੭।੨੫੯।

ਸਿਧਿ ਕੋ ਸਰੂਪ ਹੈ ਕਿ ਬੁਧਿ ਕੋ ਬਿਭੂਤਿ ਹੈ
ਕਿ ਕ੍ਰੁਧ ਕੋ ਅਭੂਤ ਹੈ ਕਿ ਅਛੈ ਅਬਿਨਾਸੀ ਹੈ।
ਕਾਮ ਕੋ ਕੁਨਿੰਦਾ ਹੈ ਕਿ ਖੂਬੀ ਕੋ ਦਿਹੰਦਾ ਹੈ
ਗਨੀਮਨ ਗਿਰਿੰਦਾ ਹੈ ਕਿ ਤੇਜ ਕੋ ਪ੍ਰਕਾਸੀ ਹੈ।
ਕਾਲ ਹੂੰ ਕੇ ਕਾਲ ਹੈ ਕਿ ਸਤ੍ਰੁਨ ਕੇ ਸਾਲ ਹੈ
ਕਿ ਮਿਤ੍ਰਨ ਕੋ ਪੋਖਤ ਹੈ ਕਿ ਬ੍ਰਿਧਤਾ ਕੇ ਬਾਸੀ ਹੈ।
ਜੋਗ ਹੂੰ ਕੋ ਜੰਤ੍ਰ ਹੈ ਕਿ ਤੇਜ ਹੂੰ ਕੋ ਤੰਤ੍ਰ ਹੈ
ਕਿ ਮੋਹਨੀ ਕੋ ਮੰਤ੍ਰ ਹੈ ਕਿ ਪੂਰਨ ਪ੍ਰਕਾਸੀ ਹੈ। ੮। ੨੬0।

ਰੂਪ ਕੋ ਨਿਵਾਸ ਹੈ ਕਿ ਬੁਧਿ ਕੋ ਪ੍ਰਕਾਸ ਹੈ
ਕਿ ਸਿਧਤਾ ਕੋ ਬਾਸ ਹੈ ਕਿ ਬੁਧਿ ਹੂੰ ਕੇ ਘਰੁ ਹੈ।
ਦੇਵਨ ਕੋ ਦੇਵ ਹੈ ਨਿਰੰਜਨ ਅਭੇਵ ਹੈ
ਅਦੇਵਨ ਕੋ ਦੇਵ ਹੈ ਕਿ ਸੁਧਤਾ ਕੋ ਸਰੁ ਹੈ।
ਜਾਨ ਕੋ ਬਚਯਾ ਹੈ ਇਮਾਨ ਕੋ ਦਿਵਯਾ ਹੈ
ਜਮਜਾਲ ਕੋ ਕਟਯਾ ਹੈ ਕਿ ਕਾਮਨਾ ਕੋ ਕਰੁ ਹੈ।
ਤੇਜ ਕੋ ਪ੍ਰਚੰਡ ਹੈ ਅਖੰਡਣ ਕੋ ਖੰਡ ਹੈ
ਮਹੀਪਨ ਕੋ ਮੰਡ ਹੈ ਕਿ ਇਸਤ੍ਰੀ ਹੈ ਨ ਨਰੁ ਹੈ। ੯। ੨੬੧।

ਬਿਸ੍ਵ ਕੋ ਭਰਨ ਹੈ ਕਿ ਅਪਦਾ ਕੋ ਹਰਨ ਹੈ
ਕਿ ਸੁਖ ਕੋ ਕਰਨ ਹੈ ਕਿ ਤੇਜ ਕੋ ਪ੍ਰਕਾਸ ਹੈ।
ਪਾਈਐ ਨ ਪਾਰ ਪਾਰਾਵਾਰ ਹੂੰ ਕੋ ਪਾਰ ਜਾ ਕੋ
ਕੀਜਤ ਬਿਚਾਰ ਸੁ ਬਿਚਾਰ ਕੋ ਨਿਵਾਸ ਹੈ।



(ਹੇ ਪਰਮਾਤਮਾ! ਤੂੰ) ਪੂਰਨ ਅਵਤਾਰ ਹੋ ਕੇ ਵੀ ਨਿਰਾਧਾਰ ਹੈਂ (ਕਿਉਂਕਿ ਤੇਰਾ) ਆਰ-ਪਾਰ ਨਹੀਂ ਪਾਇਆ ਜਾ ਸਕਦਾ, ਨ ਹੀ ਤੇਰਾ ਕੋਈ (ਪਰਲੇ ਪਾਸੇ ਦਾ) ਕੰਢਾ ਹੈ, (ਇਸ ਲਈ ਤੈਨੂੰ) ਅਪਾਰ ਕਿਹਾ ਜਾਂਦਾ ਹੈ। (ਤੂੰ) ਅਦ੍ਵੈਤ, ਅਵਿਨਾਸ਼ੀ, ਸ੍ਰੇਸ਼ਠ ਅਤੇ ਪੂਰਨ ਪ੍ਰਕਾਸ਼ ਵਾਲਾ ਹੈਂ, (ਤੂੰ) ਮਹਾਨ ਰੂਪ ਦਾ ਭੰਡਾਰ ਹੈਂ, (ਇਸ ਲਈ ਤੈਨੂੰ) ਨਾਸ-ਰਹਿਤ ਸਮਝਣਾ ਚਾਹੀਦਾ ਹੈ। ਜਿਸ ਦਾ ਕੋਈ ਢਾਂਚਾ (ਯੰਤ੍ਰ) ਨਹੀਂ ਹੈ, ਨ ਜਾਤਿ ਹੈ, ਨ ਹੀ ਉਸ ਦਾ ਪਿਤਾ ਅਤੇ ਮਾਤਾ ਹੈ। (ਉਸ ਨੂੰ) ਪੂਰਨ ਜੋਤਿ ਹੀ ਝਲਕ ਅਨੁਮਾਨਣਾ ਚਾਹੀਦਾ ਹੈ। (ਉਹ) ਤੇਜ ਦਾ ਤੰਤ੍ਰ ਹੈ, ਰਾਜਨੀਤੀ ਦਾ ਯੰਤ੍ਰ ਹੈ, ਜਾਂ ਮੋਹਿਤ ਕਰਨ ਵਾਲੀ ਸ਼ਕਤੀ ਦਾ ਮੰਤ੍ਰ ਹੈ, ਜਾਂ ਸਭ ਦੇ ਪ੍ਰੇਰਕ ਵਜੋਂ ਸਮਝਿਆ ਜਾਂਦਾ ਹੈ।੨੫੮।

(ਹੇ ਪ੍ਰਭੂ! ਤੂੰ) ਤੇਜ ਦਾ ਮਹਾਨ ਬ੍ਰਿਛ ਹੈਂ, ਜਾਂ ਰਾਜਨੀਤੀ ਦਾ ਗਤਿਸ਼ੀਲ ਸਰੋਵਰ ਹੈਂ, ਜਾਂ ਸ਼ੁੱਧਤਾ ਦਾ ਘਰ ਹੈਂ ਜਾਂ ਸਿੱਧੀਆਂ ਦਾ ਸਾਰ-ਤੱਤ੍ਵ ਹੈਂ। (ਤੂੰ) ਕਾਮਨਾ ਦੀ ਖਾਣ ਹੈਂ, ਜਾਂ ਸਾਧਨਾ ਦੀ ਸ਼ੋਭਾ ਹੈਂ, ਜਾਂ ਵੈਰਾਗ ਦਾ ਸੁਭਾ ਹੈਂ, ਜਾਂ ਉਦਾਰ ਬੁੱਧੀ ਵਾਲਾ ਹੈਂ। (ਤੂੰ) ਸੁੰਦਰ ਸਰੂਪ ਵਾਲਾ ਹੈਂ, ਜਾਂ ਰਾਜਿਆਂ ਦਾ ਰਾਜਾ ਹੈਂ, ਜਾਂ ਰੂਪ ਦਾ ਵੀ ਰੂਪ ਹੈਂ, ਜਾਂ ਕੁਬੁੱਧੀ ਨੂੰ ਨਸ਼ਟ ਕਰਨ ਵਾਲਾ ਹੈਂ। (ਤੂੰ) ਦੀਨਾਂ ਨੂੰ ਦੇਣ ਵਾਲਾ ਹੈਂ, ਜਾਂ ਵੈਰੀਆਂ ਨੂੰ ਨਸ਼ਟ ਕਰਨ ਵਾਲਾ ਹੈਂ ਜਾਂ ਸਾਧੂਆਂ ਦਾ ਰਖਿਅਕ ਹੈਂ, ਜਾਂ ਗੁਣਾਂ ਦਾ ਪਹਾੜ ਹੈਂ।੨੫੯।

(ਤੂੰ) ਮੁਕਤੀ (ਸਿੱਧੀ) ਦਾ ਸਰੂਪ ਹੈਂ, ਜਾਂ ਬੁੱਧੀ ਦੀ ਸੰਪਦਾ ਹੈਂ, ਜਾਂ ਕ੍ਰੋਧ ਨੂੰ ਖ਼ਤਮ ਕਰਨ ਵਾਲਾ ਹੈਂ, ਜਾਂ ਅਮਰ ਅਤੇ ਅਵਿਨਾਸ਼ੀ ਹੈਂ। (ਤੂੰ) ਕਾਰਜ ਕਰਨ ਵਾਲਾ ਹੈਂ, ਜਾਂ ਵਿਸ਼ਿਸ਼ਟਤਾ ਦੇਣ ਵਾਲਾ ਹੈਂ, ਜਾਂ ਵੈਰੀਆਂ ਨੂੰ ਗਰਕ ਕਰਨ ਵਾਲਾ ਹੈਂ, ਜਾਂ ਤੇਜ ਨੂੰ ਪ੍ਰਕਾਸ਼ਿਤ ਕਰਨ ਵਾਲਾ ਹੈਂ। (ਤੂੰ) ਕਾਲ ਦਾ ਵੀ ਕਾਲ ਹੈਂ, ਜਾਂ ਵੈਰੀਆਂ ਨੂੰ ਦੁਖ ਦੇਣ ਵਾਲਾ ਹੈਂ, ਜਾਂ ਮਿਤਰਾਂ ਨੂੰ ਪੁਸ਼ਟ ਕਰਨ ਵਾਲਾ ਹੈਂ, ਜਾਂ ਵਾਧੇ (ਵਿਕਾਸ) ਦੀ ਖਾਣ (‘ਬਾਸੀ’) ਹੈਂ। (ਤੂੰ) ਜੋਗ ਦਾ ਯੰਤ੍ਰ ਹੈਂ, ਜਾਂ ਤੇਜ ਦਾ ਤੰਤ੍ਰ ਹੈਂ, ਜਾਂ ਮੋਹਿਤ ਕਰ ਲੈਣ ਵਾਲਾ ਮੰਤ੍ਰ ਹੈਂ, ਜਾਂ ਪੂਰਨ ਪ੍ਰਕਾਸ਼ ਹੈਂ।੨੬0।

(ਤੂੰ) ਰੂਪ ਦਾ ਘਰ ਹੈਂ, ਜਾਂ ਬੁੱਧੀ ਦਾ ਪ੍ਰਕਾਸ਼ ਹੈਂ, ਜਾਂ ਮੁਕਤੀ (‘ਸਿਧਤਾ’) ਦਾ ਨਿਵਾਸ ਹੈਂ, ਜਾਂ ਬੁੱਧੀ ਦਾ ਠਿਕਾਣਾ ਹੈਂ। (ਤੂੰ) ਦੇਵਤਿਆਂ ਦਾ ਦੇਵਤਾ ਹੈਂ, ਜਾਂ ਮਾਇਆ-ਰਹਿਤ ਅਤੇ ਭੇਦ-ਰਹਿਤ ਹੈਂ, ਜਾਂ ਦੈਂਤਾਂ (ਅਦੇਵਾਂ) ਦਾ ਵੀ ਦੇਵਤਾ ਹੈਂ, ਜਾਂ ਸ਼ੁੱਧਤਾ ਦਾ ਸਰੋਵਰ ਹੈਂ। (ਤੂੰ ਭਗਤਾਂ ਦੀ) ਜਾਨ ਨੂੰ ਬਚਾਉਣ ਵਾਲਾ ਹੈਂ, ਜਾਂ ਈਮਾਨ ਨੂੰ ਦੇਣ ਵਾਲਾ ਹੈਂ, ਜਾਂ ਯਮ-ਕਾਲ ਨੂੰ ਕੱਟਣ ਵਾਲਾ ਹੈਂ, ਜਾਂ ਕਾਮਨਾਵਾਂ ਨੂੰ ਪੂਰਾ ਕਰਨ ਵਾਲਾ ਹੈਂ। (ਤੂੰ) ਤੇਜ ਨੂੰ ਪ੍ਰਚੰਡ ਕਰਨ ਵਾਲਾ ਹੈਂ, ਜਾਂ ਨ ਖੰਡੇ ਜਾ ਸਕਣ ਵਾਲਿਆਂ ਨੂੰ ਖੰਡਿਤ ਕਰਨ ਵਾਲਾ ਹੈਂ, ਜਾਂ ਰਾਜਿਆਂ ਨੂੰ ਸਥਾਪਿਤ ਕਰਨ ਵਾਲਾ ਹੈਂ, ਜਾਂ ਨ ਇਸਤਰੀ ਹੈਂ ਨ ਪੁਰਸ਼।੨੬੧।

(ਤੂੰ) ਵਿਸ਼ਵ ਦਾ ਭਰਨ-ਪੋਸ਼ਣ ਕਰਨ ਵਾਲਾ ਹੈਂ, ਜਾਂ ਬਿਪਤਾ ਨੂੰ ਹਰਨ ਵਾਲਾ ਹੈਂ, ਜਾਂ ਸੁਖ ਦਾ ਕਾਰਨ ਰੂਪ ਹੈਂ ਜਾਂ ਤੇਜ ਦਾ ਪ੍ਰਕਾਸ਼ ਹੈਂ। ਜਿਸ ਦਾ ਪਾਰ ਉਰਾਰ ਜਾਂ ਪਰਲਾ ਕੰਢਾ ਜਾਣਿਆ ਨਹੀਂ ਜਾ ਸਕਦਾ, ਜੇ ਵਿਚਾਰ ਕਰੀਏ ਤਾਂ (ਤੂੰ) ਵਿਚਾਰਾਂ ਦਾ ਵੀ ਘਰ ਹੈਂ। ਹਿੰਗਲਾਜ ਅਤੇ ਹਿਮਾਲੇ (ਦੇ ਨਿਵਾਸੀ ਤੈਨੂੰ) ਗਾਉਂਦੇ ਹਨ, ਹਬਸ਼ੀ ਅਤੇ

ਹਿੰਗੁਲਾ ਹਿਮਾਲੈ ਗਾਵੈ ਅਬਸੀ ਹਲਬੀ ਧਿਆਵੈ
ਪੂਰਬੀ ਨ ਪਾਰ ਪਾਵੈ ਆਸਾ ਤੇ ਅਨਾਸ ਹੈ।
ਦੇਵਨ ਕੋ ਦੇਵ ਮਹਾਦੇਵ ਹੂੰ ਕੇ ਦੇਵ ਹੈ
ਨਿਰੰਜਨ ਅਭੇਵ ਨਾਥ ਅਦ੍ਵੈ ਅਬਿਨਾਸਿ ਹੈ। ੧੦। ੨੬੨।

ਅੰਜਨ ਬਿਹੀਨ ਹੈ ਨਿਰੰਜਨ ਪ੍ਰਬੀਨ ਹੈ
ਕਿ ਸੇਵਕ ਅਧੀਨ ਹੈ ਕਟਯਾ ਜਮ ਜਾਲ ਕੇ।
ਦੇਵਨ ਕੇ ਦੇਵ ਮਹਾਦੇਵ ਹੂੰ ਕੇ ਦੇਵ ਨਾਥ
ਭੂਮਿ ਕੇ ਭੁਜਯਾ ਹੈ ਮੁਹੀਯਾ ਮਹਾ ਬਾਲ ਕੇ।
ਰਾਜਨ ਕੇ ਰਾਜਾ ਮਹਾ ਸਾਜ ਹੂੰ ਕੇ ਸਾਜਾ
ਮਹਾ ਜੋਗ ਹੂੰ ਕੇ ਜੋਗ ਹੈ ਧਰਯਾ ਦ੍ਰੁਮ ਛਾਲ ਕੇ।
ਕਾਮਨਾ ਕੇ ਕਰ ਹੈ ਕੁਬੁਧਿਤਾ[1] ਕੋ ਹਰ ਹੈ
ਕਿ ਸਿਧਤਾ ਕੇ ਸਾਥੀ ਹੈ ਕਿ ਕਾਲ ਹੈ ਕੁਚਾਲ ਕੇ। ੧੧। ੨੬੩।

ਛੀਰ ਕੈਸੀ ਛੀਰਾਵਧਿ ਛਾਛ ਕੈਸੀ ਛਤ੍ਰਾਨੇਰ
ਛਪਾਕਰ ਕੈਸੀ ਛਬਿ ਕਾਲਇੰਦ੍ਰ ਕੇ ਕੂਲ ਕੈ।
ਹੰਸਨੀ [2]ਸੀ ਸੀਹਾ ਰੂਮ ਹੀਰਾ ਸੀ[2] ਹੁਸੈਨਾਬਾਦ
ਗੰਗਾ ਕੈਸੀ ਧਾਰ ਚਲੀ ਸਾਤ ਸਿੰਧ[3] ਰੂਲ ਕੈ।
ਪਾਰਾ ਸੀ ਪਲਾਊਗਢ ਰੂਪਾ[4] ਕੈਸੀ ਰਾਮਪੁਰ
ਸੋਰਾ ਸੀ ਸੁਰੰਗਾਬਾਦ ਨੀਕੇ ਰਹੀ ਝੂਲ ਕੈ।
ਚੰਪਾ ਸੀ ਚੰਦੇਰੀ[5] ਕੋਟ ਚਾਂਦਨੀ ਸੀ ਚਾਂਦਾਗੜਿ
ਕੀਰਤਿ ਤਿਹਾਰੀ ਰਹੀ[6] ਮਾਲਤੀ ਸੀ ਫੂਲ ਕੈ। ੧੨। ੨੬੪।

ਫਟਕ ਸੀ ਕੈਲਾਸ ਕਮਾਊਗੜ ਕਾਸੀਪੁਰ
ਸੀਸਾ ਸੀ ਸੁਰੰਗਾਬਾਦਿ ਨੀਕੈ ਸੋਹੀਅਤੁ ਹੈ।
ਹਿਮਾ ਸੀ ਹਿਮਾਲੈ ਹਰ ਹਾਰ ਸੀ ਹਲਬਾਨੇਰ
ਹੰਸ ਕੈਸੀ ਹਾਜੀਪੁਰ ਦੇਖੇ ਮੋਹੀਅਤੁ ਹੈ।
ਚੰਦਨ ਸੀ ਚੰਪਾਵਤੀ ਚੰਦ੍ਰਮਾ ਸੀ ਚੰਦ੍ਰਾਗਿਰ
ਚਾਂਦਨੀ ਸੀ ਚਾਂਦਗੜ ਜਉਨ ਜੋਹੀਅਤੁ ਹੈ।
ਗੰਗਾ ਸਮ ਗੰਗ ਧਾਰਿ ਬਕਾਨਿ ਸੀ ਬਿਲੰਦਾਬਾਦਿ
ਕੀਰਤਿ ਤਿਹਾਰੀ[7] ਕੀ ਉਜੀਆਰੀ ਸੋਹੀਅਤੁ ਹੈ। ੧੩। ੨੬੫।

ਫਰਾਸੀ ਫਿਰੰਗੀ ਫਰਾਸੀਸ ਕੇ ਦੁਰੰਗੀ
ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈ।
ਭਖਰੀ ਕੰਧਾਰੀ ਗੋਰਿ ਗਖਰੀ ਗਰਦੇਜਾਚਾਰੀ
ਪਉਨ ਕੇ ਅਹਾਰੀ ਤੇਰੋ ਨਾਮੁ ਧਿਆਈਅਤੁ ਹੈ।
ਪੂਰਬ ਪਲਾਊ ਕਾਮਰੂਪ ਅਉ ਕਮਾਊ
ਸਰਬ ਠਉਰ ਮੈ ਬਿਰਾਜੈ ਜਹਾ ਜਹਾ ਜਾਈਅਤੁ ਹੈ।
ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ ਨਾਥ
ਕੀਰਤਿ ਤਿਹਾਰੀ ਕੋ ਨ ਪਾਰ ਪਾਈਅਤੁ ਹੈ। ੧੪। ੨੬੬।

---

੧.'ਕਿਬੁਧਿਤਾ' ੨.'ਸੀਸੀ ਹਾਰੂ ਹਮੀਰਾਸੀ' ੩.'ਸੰਧ' ੪.'ਰੇਪਾ' ੫.'ਚੰਦੋਰੀ' ੬.'ਵਹੀ' ੭.'ਹਿਤਾਰੀ



ਹਲਬੀ (ਹਲਬ-ਈਰਾਨ ਨਗਰ ਦੇ ਵਾਸੀ) ਧਿਆਉਂਦੇ ਹਨ, ਪੂਰਬ ਦੇ ਨਿਵਾਸੀਆਂ ਨੇ ਵੀ (ਤੇਰਾ) ਅੰਤ ਨਹੀਂ ਪਾਇਆ, (ਤੂੰ ਹਰ ਪ੍ਰਕਾਰ ਦੀਆਂ) ਆਸ਼ਾਵਾਂ ਤੋਂ ਰਹਿਤ ਹੈਂ। (ਤੂੰ) ਦੇਵਤਿਆਂ ਦਾ ਵੀ ਦੇਵਤਾ, ਮਹਾਦੇਵ ਦਾ ਵੀ ਦੇਵ ਹੈਂ, (ਤੂੰ) ਮਾਇਆ-ਰਹਿਤ, ਭੇਦ-ਰਹਿਤ, ਦ੍ਵੈਤ-ਰਹਿਤ, ਵਿਨਾਸ਼-ਰਹਿਤ ਸੁਆਮੀ ਹੈਂ।੨੬੨।

(ਤੂੰ) ਕਾਲਿਮਾ ਤੋਂ ਰਹਿਤ ਹੈਂ ਅਤੇ ਮਾਇਆ ਤੋਂ ਰਹਿਤ ਨਿਪੁਣ ਹੈਂ, (ਤੂੰ) ਸੇਵਕਾਂ ਦੇ ਅਧੀਨ ਹੈਂ ਅਤੇ (ਉਨ੍ਹਾਂ ਦੇ) ਜਮ-ਜਾਲ ਨੂੰ ਕਟਣ ਵਾਲਾ ਹੈਂ। (ਤੂੰ) ਦੇਵਤਿਆਂ ਦਾ ਦੇਵਤਾ ਅਤੇ ਮਹਾਦੇਵ ਦਾ ਦੇਵਤਾ ਹੈ, (ਤੂੰ) ਧਰਤੀ ਨੂੰ ਭੋਗਣ ਵਾਲਾ ਅਤੇ ਮਹਾਨ ਬਾਲਿਕਾਵਾਂ ਨੂੰ ਵੀ ਮੋਹ ਲੈਣ ਵਾਲਾ ਹੈਂ। (ਤੂੰ) ਰਾਜਿਆਂ ਦਾ ਵੀ ਰਾਜਾ, ਮਹਾਨ ਸਾਜ-ਸਜਾਵਟਾਂ ਦਾ ਸਾਜ ਹੈਂ। ਮਹਾਨ ਜੋਗੀਆਂ ਦਾ ਵੀ ਜੋਗੀ ਹੈਂ ਅਤੇ ਬ੍ਰਿਛਾਂ ਦੀ ਛਿਲ (ਦੇ ਬਸਤ੍ਰ) ਧਾਰਨ ਕਰਨ ਵਾਲਾ ਹੈਂ। (ਤੂੰ) ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈਂ, ਜਾਂ ਕੁਬੁੱਧਤਾ ਨੂੰ ਹਰਨ ਵਾਲਾ ਹੈਂ, ਜਾਂ ਸਿੱਧੀਆਂ ਦਾ ਸਾਥੀ (ਮਾਲਕ) ਹੈਂ, ਜਾਂ ਸਾਰੀਆਂ ਕੁਚਾਲਾਂ ਨੂੰ ਖ਼ਤਮ ਕਰਨ ਵਾਲਾ ਹੈਂ।੨੬੩।

(ਤੇਰੀ ਕੀਰਤੀ) ਛੀਰ-ਸਮੁੰਦਰ ਵਿਚ ਦੁੱਧ ਵਰਗੀ, ਛਤ੍ਰਪੁਰ ਵਿਚ ਲੱਸੀ ਵਰਗੀ, ਜਮਨਾ ਦੇ ਕੰਢੇ ਉਤੇ ਚੰਦ੍ਰਮਾ ਦੀ ਸੁੰਦਰਤਾ ਵਰਗੀ, ਸੀਹਾ-ਰੂਮ (ਨਗਰੀ) ਵਿਚ ਹੰਸਨੀ ਜਿਹੀ, ਹੁਸੈਨਾਬਾਦ ਵਿਚ ਹੀਰੇ ਜਿਹੀ ਅਤੇ ਸੱਤਾਂ ਸਮੁੰਦਰਾਂ ਦੇ ਸਮੁੱਚ ਨੂੰ (ਲਜਾਉਣ ਵਾਲੀ) ਗੰਗਾ ਦੀ ਧਾਰਾ ਜਿਹੀ, ਪਲਾਊਗੜ ਵਿਚ ਪਾਰੇ ਵਰਗੀ, ਰਾਮਪੁਰ ਵਿਚ ਚਾਂਦੀ ਜਿਹੀ, ਸਾਰੰਗਪੁਰ ਵਿਚ ਸ਼ੋਰੇ ਜਿਹੀ (ਸਫ਼ੈਦ ਤੇਰੀ ਕੀਰਤੀ) ਚੰਗੀ ਤਰ੍ਹਾਂ ਵਿਆਪਤ ਹੋ ਰਹੀ ਹੈ। ਚੰਦੇਰੀ ਦੇ ਕਿਲੇ ਵਿਚ ਚੰਬੇ ਦੇ ਸਮਾਨ, ਚਾਂਦਾਗੜ੍ਹ ਵਿਚ ਚਾਂਦਨੀ ਵਰਗੀ, ਤੇਰੀ ਕੀਰਤੀ ਮਾਲਤੀ ਦੇ ਫੂਲ ਵਾਂਗ (ਹਰ ਥਾਂ ਪਸਰ ਰਹੀ ਹੈ)।੨੬੪।

ਕੈਲਾਸ਼, ਕਮਾਊਗੜ ਅਤੇ ਕਾਸ਼ੀਪੁਰ ਵਿਚ ਸਫਟਿਕ ਵਾਂਗ, ਸੁਰੰਗਾਬਾਦ ਵਿਚ ਸ਼ੀਸ਼ੇ ਵਾਂਗ (ਤੇਰੀ ਕੀਰਤੀ) ਸ਼ੁਭਾਇਮਾਨ ਹੈ। ਹਿਮਾਲਾ ਪਰਬਤ ਵਿਚ ਬਰਫ਼ ਵਾਂਗ, ਹਲਬ ਨਗਰ ਵਿਚ ਸ਼ਿਵ ਦੇ (ਚਿੱਟੇ ਸੱਪ ਦੇ) ਹਾਰ ਵਾਂਗ, ਹਾਜੀਪੁਰ ਵਿਚ ਹੰਸ ਵਾਂਗ (ਤੇਰੀ ਕੀਰਤੀ ਕੇਵਲ) ਵੇਖਣ ਨਾਲ ਹੀ ਮੋਹਿਤ ਕਰ ਲੈਂਦੀ ਹੈ। ਚੰਪਾਵਤੀ ਵਿਚ ਚੰਦਨ ਜਿਹੀ, ਚੰਦ੍ਰਾਗਿਰੀ ਵਿਚ ਚੰਦ੍ਰਮਾ ਜਿਹੀ ਅਤੇ ਚਾਂਦਗੜ੍ਹ ਵਿਚ ਚਾਂਦਨੀ ਵਰਗੀ (ਸਫ਼ੇਦ ਤੇਰੀ) ਸ਼ੋਭਾ ਵੇਖੀ ਜਾਂਦੀ ਹੈ। ਗੰਗਾ ਦੀ ਧਾਰ ਵਿਚ ਗੰਗਾ ਵਾਂਗ (ਸ਼ੁੱਧ), ਬਿਲੰਦਾਬਾਦ ਵਿਚ ਬਗਲਿਆਂ ਵਾਂਗ ਤੇਰੀ ਕੀਰਤੀ ਦੀ ਸੋਭਾ ਸੋਭ ਰਹੀ ਹੈ।੨੬੫।

ਪਾਰਸੀ, ਫਰੰਗੀ, ਫਰਾਂਸ ਦੇ ਦੋਰੰਗੇ ਲੋਕ, ਮਕਰਾਨ ਦੇਸ਼ ਦੇ ਨਿਵਾਸੀ (ਮ੍ਰਿਦੰਗੀ) ਆਦਿ ਤੇਰੇ ਹੀ ਗੀਤ ਗਾਉਂਦੇ ਹਨ। ਭਖਰੀ (ਭਖਰ ਦੇ ਨਿਵਾਸੀ), ਕੰਧਾਰੀ, ਗੋਰੀ, ਗਖੜੀ ਅਤੇ 'ਗਰਦੇਜ਼' ਦੇਸ਼ ਵਿਚ ਵਿਚਰਨ ਵਾਲੇ ਅਤੇ ਪੌਣ ਦਾ ਆਹਾਰ ਕਰਨ ਵਾਲੇ ਤੇਰੇ ਨਾਮ ਦੀ ਆਰਾਧਨਾ ਕਰਦੇ ਹਨ। ਪੂਰਬ ਦੇ ਪਲਾਊ, ਕਾਮਰੂਪ ਅਤੇ ਕੁਮਾਊ ਪ੍ਰਦੇਸ਼, ਜਿਥੇ ਜਿਥੇ ਵੀ ਜਾਈਦਾ ਹੈ, ਉਨ੍ਹਾਂ ਸਾਰੀਆਂ ਥਾਂਵਾਂ ਤੇ (ਤੂੰ ਹੀ) ਬਿਰਾਜ ਰਿਹਾ ਹੈਂ। (ਹੇ) ਪੂਰਨ ਪ੍ਰਤਾਪ ਵਾਲੇ ਅਤੇ ਯੰਤ੍ਰਾਂ-ਮੰਤ੍ਰਾਂ ਦੇ ਪ੍ਰਭਾਵ ਤੋਂ ਰਹਿਤ ਸੁਆਮੀ! ਤੇਰੀ ਕੀਰਤੀ ਦਾ ਕੋਈ ਪਾਰ ਨਹੀਂ ਪਾ ਸਕਦਾ।੨੬੬।

*ਤ੍ਵਪ੍ਰਸਾਦਿ। ਪਾਧੜੀ ਛੰਦ*

ਅਦ੍ਵੈ ਅਨਾਸ ਆਸਨ ਅਡੋਲ। ਅਦ੍ਵੈ ਅਨੰਤ ਉਪਮਾ ਅਤੋਲ।
ਅਛੈ ਸਰੂਪ ਅਬ੍ਯਕਤ ਨਾਥ। ਆਜਾਨੁਬਾਹੁ ਸਰਬਾ ਪ੍ਰਮਾਥ। ੧। ੨੬੭।
ਜਹ ਤਹ ਮਹੀਪ ਬਨ ਤਿਨ ਪ੍ਰਫੁਲ। ਸੋਭਾ ਬਸੰਤ ਜਹ ਤਹ ਪ੍ਰਜੁਲ।
ਬਨ ਤਨ ਦੁਰੰਤ ਖਗ ਮ੍ਰਿਗ ਮਹਾਨ। ਜਹ ਤਹ ਪ੍ਰਫੁਲ ਸੁੰਦਰ[1] ਸੁਜਾਨ। ੨। ੨੬੮।

ਫੁਲਤੰ ਪ੍ਰਫੁਲ ਲਹਿਲਹਤ ਮਉਰ। ਸਿਰਿ ਢੁਲਹਿ ਜਾਨੁ ਮਨਮਥਹ ਚਉਰ।
ਕੁਦਰਤਿ ਕਮਾਲ ਰਾਜਿਕ ਰਹੀਮ। ਕਰੁਣਾਨਿਧਾਨ ਕਾਮਿਲ ਕਰੀਮ। ੩। ੨੬੯।
ਜਹ ਤਹ ਬਿਲੋਕਿ ਤਹ ਤਹ ਪ੍ਰਸੋਹ। ਆਜਾਨੁਬਾਹੁ ਅਮਿਤੋਜ ਮੋਹ।
ਰੋਸੰ ਬਿਰਹਤ ਕਰੁਣਾਨਿਧਾਨ। ਜਹ ਤਹ ਪ੍ਰਫੁਲ ਸੁੰਦਰ ਸੁਜਾਨ। ੪। ੨੭੦।

ਬਨ ਤਿਨ[2] ਮਹੀਪ ਜਲ ਥਲ ਮਹਾਨ। ਜਹ ਤਹ ਪ੍ਰਸੋਹ ਕਰੁਣਾਨਿਧਾਨ।
ਜਗਮਗਤ ਤੇਜ ਪੂਰਨ ਪ੍ਰਤਾਪ। ਅੰਬਰ ਜਮੀਨ ਜਿਹ ਜਪਤ ਜਾਪ। ੫। ੨੭੧।
ਸਾਤੋ ਅਕਾਲ ਸਾਤੋ ਪਤਾਰ। ਬਿਥਰਿਓ ਅਦ੍ਰਿਸਟ ਜਿਹ ਕਰਮ ਜਾਰ। ੬। ੨੭੨।[3]



*ਤੇਰੀ ਕ੍ਰਿਪਾ ਨਾਲ। ਪਾਧੜੀ ਛੰਦ*

(ਤੂੰ) ਦ੍ਵੈਤ-ਰਹਿਤ, ਨਾਸ਼-ਰਹਿਤ, ਅਡੋਲ ਆਸਨ ਵਾਲਾ ਹੈਂ; ਦ੍ਵੈਤ ਤੋਂ ਮੁਕਤ, ਅੰਤ ਤੋਂ ਬਿਨਾ ਅਤੇ ਅਤੁਲ ਉਪਮਾ ਵਾਲਾ ਹੈਂ। (ਤੂੰ) ਨਸ਼ਟ ਨ ਹੋਣ ਵਾਲਾ ਅਵਿਅਕਤ ਨਾਥ ਹੈਂ। ਅਜਾਨਬਾਹੁ ਅਤੇ ਹੋਰ ਸਾਰਿਆਂ ਨੂੰ ਮਿਧਣ ਵਾਲਾ ਹੈਂ।੨੬੭। ਜਿਥੇ ਕਿਥੇ ਬਨ, ਤ੍ਰਿਣ ਆਦਿ ਪ੍ਰਫੁਲਿਤ ਹਨ (ਉਨ੍ਹਾਂ ਦਾ ਤੂੰ) ਰਾਜਾ ਹੈਂ। ਜਿਥੇ ਕਿਥੇ ਤੂੰ ਬਸੰਤ ਦੀ ਸ਼ੋਭਾ ਵਾਂਗ ਚਮਕ ਰਿਹਾ ਹੈਂ। ਬੇਸ਼ੁਮਾਰ ਬਨਾਂ ਅਤੇ ਤ੍ਰਿਣਾਂ ਅਤੇ ਪੰਛੀਆਂ ਤੇ ਜੰਗਲੀ ਪਸ਼ੂਆਂ ਵਿਚ ਤੂੰ ਮਹਾਨ (ਮੌਜੂਦ) ਹੈਂ। (ਤੂੰ) ਸੁੰਦਰ ਸੁਜਾਨ ਜਿਥੇ ਕਿਥੇ ਪ੍ਰਫੁਲਿਤ ਹੋ ਰਿਹਾ ਹੈਂ।੨੬੮।

ਪ੍ਰਫੁਲਿਤ ਫੁਲਾਂ (ਅਤੇ ਉਸ ਵਿਚ ਚਮਕਦੀ ਪੁਸ਼ਪ-ਧੂਲ) ਦਾ ਮੁਕਟ (ਤੇਰੇ ਸਿਰ ਉਤੇ) ਸੁਸ਼ੋਭਿਤ ਹੈ, ਮਾਨੋ ਕਾਮਦੇਵ ਸਿਰ ਉਤੇ ਚੌਰ ਕਰ ਰਿਹਾ ਹੋਵੇ। (ਤੂੰ) ਕਮਾਲ ਕੁਦਰਤ ਵਾਲਾ, ਰਹਿਮ ਕਰਨ ਵਾਲਾ, ਸਭ ਨੂੰ ਰੋਜ਼ੀ ਦੇਣ ਵਾਲਾ, ਦਇਆ ਦਾ ਭੰਡਾਰ ਅਤੇ ਪੂਰਨ ਬਖ਼ਸ਼ਿਸ਼ ਕਰਨ ਵਾਲਾ ਹੈਂ।੨੬੯। (ਮੈਂ) ਜਿਥੇ ਕਿਥੇ ਵੇਖਦਾ ਹਾਂ, ਉਥੇ ਉਥੇ ਹੀ (ਤੂੰ) ਫਬ ਰਿਹਾ ਹੈਂ। (ਤੂੰ) ਲੰਬੀਆਂ ਭੁਜਾਵਾਂ ਵਾਲਾ, ਅਮਿਤ ਬਲ ਵਾਲਾ ਅਤੇ ਮੋਹ ਲੈਣ ਵਾਲਾ ਹੈਂ। (ਤੂੰ) ਕ੍ਰੋਧ ਤੋਂ ਰਹਿਤ ਅਤੇ ਦਇਆ ਦਾ ਭੰਡਾਰ ਹੈਂ। (ਹੇ) ਸੁੰਦਰ ਸੁਜਾਨ! (ਤੂੰ) ਜਿਥੇ ਕਿਥੇ ਪ੍ਰਫੁਲਿਤ ਹੋ ਰਿਹਾ ਹੈਂ।੨੭੦।

(ਤੂੰ) ਬਨਾਂ ਅਤੇ ਤਿਨਕਿਆਂ ਦਾ ਰਾਜਾ ਹੈਂ ਅਤੇ ਜਲ-ਥਲ ਵਿਚ ਮਹਾਨ ਹੈਂ। ਜਿਥੇ ਕਿਥੇ ਹੇ ਕਰੁਣਾ-ਨਿਧਾਨ! (ਤੇਰੀ) ਸੋਭਾ (ਪਸਰੀ ਹੋਈ ਹੈ)। (ਤੇਰਾ) ਪੂਰਨ ਤੇਜ ਅਤੇ ਪ੍ਰਤਾਪ ਜਗਮਗਾ ਰਿਹਾ ਹੈ। ਆਕਾਸ਼ ਅਤੇ ਧਰਤੀ ਵਿਚ (ਤੇਰਾ ਹੀ) ਜਾਪ ਜਪਿਆ ਜਾ ਰਿਹਾ ਹੈ।੨੭੧। ਸੱਤਾਂ ਆਕਾਸ਼ਾਂ ਅਤੇ ਸੱਤਾਂ ਪਾਤਾਲਾਂ ਵਿਚ ਤੇਰੀ ਕ੍ਰਿਪਾ ਦਾ ਜਾਲ ਅਦ੍ਰਿਸ਼ਟ ਰੂਪ ਵਿਚ ਫੈਲਿਆ ਹੋਇਆ ਹੈ।੨੭੨।

---

੧. 'ਸੁੰਦੰ' ੨. 'ਤਨ' ੩. ਇਸ ਛੰਦ ਦੇ ਕੇਵਲ ਦੋ ਚਰਣ ਦਿੱਤੇ ਹੋਣ ਕਾਰਨ ਅਧੂਰਾ ਪ੍ਰਤੀਤ ਹੁੰਦਾ ਹੈ। ਕਈ ਬੀੜਾਂ ਵਿਚ ਅੰਤ ਤੇ 'ਉਸਤਤ ਸੰਪੂਰਨੰ' ਉਕਤੀ ਵੀ ਲਿਖ ਦਿੱਤੀ ਗਈ ਹੈ

# ਬਚਿਤ੍ਰ ਨਾਟਕ

*ੴ ਸਤਿਗੁਰ ਪ੍ਰਸਾਦਿ।*

*ਅਥ ਬਚਿਤ੍ਰ ਨਾਟਕ ਗ੍ਰੰਥ ਲਿਖ੍ਯਤੇ।*

ਸ੍ਰੀ ਮੁਖਵਾਕ ਪਾਤਸਾਹੀ ੧੦[੧]

*ਤ੍ਵਪ੍ਰਸਾਦਿ[੨] । ਦੋਹਰਾ*

ਨਮਸਕਾਰ ਸ੍ਰੀ ਖੜਗ ਕੋ ਕਰੌਂ[੩] ਸੁ ਹਿਤੁ ਚਿਤੁ ਲਾਇ।
ਪੂਰਨ ਕਰੌਂ[੩] ਗਿਰੰਥ ਇਹੁ ਤੁਮ ਮੁਹਿ ਕਰਹੁ ਸਹਾਇ। ੧।

## ਸ੍ਰੀ ਕਾਲ ਜੀ ਕੀ ਉਸਤਤਿ।[੪]

*ਤ੍ਰਿਭੰਗੀ ਛੰਦ*

ਖਗ ਖੰਡ ਬਿਹੰਡੰ ਖਲਦਲ ਖੰਡੰ ਅਤਿ ਰਣ ਮੰਡੰ ਬਰਬੰਡੰ।
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨੁ ਪ੍ਰਭੰ।
ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ।
ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ। ੨।

*ਭੁਜੰਗ ਪ੍ਰਯਾਤ ਛੰਦ*

ਸਦਾ ਏਕ ਜੋਤ੍ਯੰ ਅਜੂਨੀ ਸਰੂਪੰ। ਮਹਾਦੇਵ ਦੇਵੰ ਮਹਾ ਭੂਪ ਭੂਪੰ।
ਨਿਰੰਕਾਰ ਨਿਤ੍ਯੰ ਨਿਰੂਪੰ ਨ੍ਰਿਬਾਣੰ। ਕਲੰ ਕਾਰਣੇਯੰ ਨਮੋ ਖੜਗਪਾਣੰ। ੩।
ਨਿਰੰਕਾਰ ਨ੍ਰਿਬਿਕਾਰ ਨਿਤ੍ਯੰ ਨਿਰਾਲੰ। ਨ ਬ੍ਰਿਧੰ ਬਿਸੇਖੰ ਨ ਤਰੁਨੰ ਨ ਬਾਲੰ।
ਨ ਰੰਕੰ ਨ ਰਾਯੰ ਨ ਰੂਪੰ ਨ ਰੇਖੰ। ਨ ਰੰਗੰ ਨ ਰਾਗੰ ਅਪਾਰੰ ਅਭੇਖੰ। ੪।

ਨ ਰੂਪੰ ਨ ਰੇਖੰ ਨ ਰੰਗੰ ਨ ਰਾਗੰ। ਨ ਨਾਮੰ ਨ ਠਾਮੰ ਮਹਾ ਜੋਤਿ ਜਾਗੰ।
ਨ ਦ੍ਵੈਖੰ ਨ ਭੇਖੰ ਨਿਰੰਕਾਰ ਨਿਤ੍ਯੰ। ਮਹਾ ਜੋਗ ਜੋਗੰ ਸੁ ਪਰਮੰ ਪਵਿਤ੍ਯੰ। ੫।
ਅਜੇਯੰ ਅਭੇਯੰ ਅਨਾਮੰ ਅਠਾਮੰ। ਮਹਾਜੋਗ ਜੋਗੰ ਮਹਾ ਕਾਮ ਕਾਮੰ।
ਅਲੇਖੰ ਅਭੇਖੰ ਅਨੀਲੰ ਅਨਾਦੰ। ਪਰੇਯੰ ਪਵਿਤ੍ਰੰ ਸਦਾ ਨ੍ਰਿਬਿਖਾਦੰ। ੬।

---

੧. ਪੁਰਾਤਨ ਬੀੜਾਂ ਵਿਚ ਇਨ੍ਹਾਂ ਮਾਂਗਲਿਕ ਉਕਤੀਆਂ ਵਿਚ ਆਪਸੀ ਫ਼ਰਕ ਹੈ। ਕਿਤੇ ਕਿਤੇ ਸੰਖਿਪਤ ਮੂਲ-ਮੰਤ੍ਰ ਦੀ ਥਾਂ 'ੴ ਸ੍ਰੀ ਵਾਹਗੁਰੂ ਜੀ ਕੀ ਫਤੇ' ਉਕਤੀ ਲਿਖੀ ਹੈ। 'ਗ੍ਰੰਥ' ਦਾ ਸ਼ਬਦ-ਜੋੜ 'ਗਿਰੰਥੇ' ਅੰਕਿਤ ਹੈ ੨. ਕੁਝ ਬੀੜਾਂ ਵਿਚ ਇਸ ਤੋਂ ਬਾਦ 'ਕਥਯਤੇ' ਪਾਠ ਅਧਿਕ ਹੈ ੩. 'ਕਰੋਂ' ੪. ਕਈ ਬੀੜਾਂ ਵਿਚ ਇਹ ਉਕਤੀ 'ਤ੍ਰਿਭੰਗੀ ਛੰਦ' ਤੋਂ ਬਾਦ ਲਿਖੀ ਹੈ

# ਬਚਿਤ੍ਰ ਨਾਟਕ

*ੴ ਸਤਿਗੁਰ ਪ੍ਰਸਾਦ*

*ਹੁਣ ਬਚਿਤ੍ਰ ਨਾਟਕ ਗ੍ਰੰਥ ਲਿਖਦੇ ਹਾਂ*

*ਪਾਤਸ਼ਾਹੀ ੧੦ ਦੇ ਸ੍ਰੀ ਮੁਖ ਤੋਂ*

*ਤੇਰੀ ਕ੍ਰਿਪਾ ਨਾਲ। ਦੋਹਰਾ*

(ਮੈਂ) ਸ੍ਰੀ ਖੜਗ ਨੂੰ ਹਿਤ-ਚਿਤ ਨਾਲ ਨਮਸਕਾਰ ਕਰਦਾ ਹਾਂ। ਜੇ ਤੁਸੀਂ ਮੇਰੀ ਸਹਾਇਤਾ ਕਰੋ ਤਾਂ (ਮੈਂ) ਇਸ ਗ੍ਰੰਥ ਨੂੰ ਪੂਰਾ ਕਰ ਲਵਾਂਗਾ।੧।

## ਸ੍ਰੀ ਕਾਲ ਜੀ ਦੀ ਉਸਤਤ

*ਤ੍ਰਿਭੰਗੀ ਛੰਦ*

ਤਲਵਾਰ ਚੰਗੀ ਤਰ੍ਹਾਂ ਟੁਕੜੇ ਟੁਕੜੇ ਕਰਦੀ ਹੈ, ਦੁਸ਼ਟਾਂ ਦੇ ਦਲਾਂ ਨੂੰ ਨਸ਼ਟ ਕਰਦੀ ਹੈ, ਯੁੱਧ ਨੂੰ ਸੁਸਜਤਿ ਕਰਦੀ ਹੈ, (ਅਜਿਹੀ) ਬਲਵਾਨ ਹੈ। ਇਹ ਅਖੰਡ ਤੇਜ ਵਾਲੀ ਭੁਜ-ਦੰਡ ਹੈ, ਪ੍ਰਚੰਡ ਤੇਜ ਵਾਲੀ ਹੈ, ਅਤੇ ਸੂਰਜ ਦੀ ਸ਼ੋਭਾ ਦੀ ਜੋਤਿ ਨੂੰ ਫਿਕਿਆਂ ਕਰ ਦਿੰਦੀ ਹੈ। (ਇਹ) ਸੰਤਾਂ ਨੂੰ ਸੁਖ ਦੇਣ ਵਾਲੀ, ਮਾੜੀ ਬੁੱਧੀ ਨੂੰ ਦਲਣ ਵਾਲੀ, ਪਾਪਾਂ ਦਾ ਨਾਸ਼ ਕਰਨ ਵਾਲੀ ਹੈ, (ਮੈਂ) ਇਸ ਦੀ ਸ਼ਰਨ ਵਿਚ ਹਾਂ। ਹੇ ਜਗ ਦਾ ਕਾਰਨ ਸਰੂਪ ! ਤੇਰੀ ਜੈ-ਜੈਕਾਰ ਹੋਵੇ, (ਕਿਉਂਕਿ ਤੂੰ) ਸ੍ਰਿਸ਼ਟੀ ਨੂੰ ਉਬਾਰਨ ਵਾਲੀ ਅਤੇ ਮੇਰੀ ਪਾਲਣਾ ਕਰਨ ਵਾਲੀ ਹੈਂ, (ਤਾਂ ਤੇ ਤੇਰੀ) ਹੇ ਤੇਗ! ਜੈ ਜੈ ਹੋਵੇ।੨।

*ਭੁਜੰਗ ਪ੍ਰਯਾਤ ਛੰਦ*

(ਹੇ ਪ੍ਰਭੂ ! ਤੂੰ) ਸਦਾ ਇਕ-ਜੋਤਿ ਵਾਲਾ ਅਤੇ ਅਜਨਮੇ ਸਰੂਪ ਵਾਲਾ ਹੈਂ। (ਤੂੰ) ਮਹਾਦੇਵਾਂ ਦਾ ਵੀ ਦੇਵ ਅਤੇ ਵੱਡਿਆਂ ਰਾਜਿਆਂ ਦਾ ਵੀ ਰਾਜਾ ਹੈਂ। (ਤੂੰ) ਨਿਰਾਕਾਰ, ਨਿੱਤ, ਰੂਪ-ਰਹਿਤ ਅਤੇ ਨਿਰਵਾਣ ਸਰੂਪ ਹੈਂ। (ਤੂੰ) ਸ਼ਕਤੀ ਦਾ ਕਾਰਨ ਰੂਪ ਹੈਂ, (ਹੇ) ਖੜਗਧਾਰੀ! (ਤੈਨੂੰ) ਨਮਸਕਾਰ ਹੈ। ੩। (ਹੇ ਪ੍ਰਭੂ! ਤੂੰ) ਨਿਰਾਕਾਰ, ਨਿਰ-ਵਿਕਾਰ, ਸਦੀਵੀ ਅਤੇ ਨਿਰਾਲਾ ਹੈਂ। (ਤੂੰ) ਖ਼ਾਸ ਤੌਰ ਤੇ ਨ ਬੁੱਢਾ ਹੈਂ, ਨ ਜਵਾਨ ਹੈਂ ਅਤੇ ਨ ਹੀ ਬਾਲਕ ਹੈਂ। (ਤੂੰ) ਨ ਕੰਗਾਲ ਹੈਂ, ਨ ਰਾਜਾ ਹੈਂ, (ਤੇਰਾ) ਨ ਰੂਪ ਹੈ ਅਤੇ ਨ ਹੀ ਰੇਖ ਹੈ। (ਤੇਰਾ) ਨ (ਕੋਈ) ਰੰਗ ਹੈ, ਨ ਸਨੇਹ ('ਰਾਗੰ') ਹੈ, ਨ ਪਾਰ ਹੈ ਅਤੇ ਨ ਹੀ ਭੇਖ ਹੈ ।੪।

(ਹੇ ਪ੍ਰਭੂ! ਤੇਰਾ) ਨ ਰੂਪ ਹੈ, ਨ ਰੇਖ ਹੈ, ਨ ਰੰਗ ਹੈ ਅਤੇ ਨ ਹੀ ਸਨੇਹ ('ਰਾਗੰ') ਹੈ; ਨ ਨਾਮ ਹੈ, ਨ ਠਿਕਾਣਾ ਹੈ, (ਬਸ) ਜਗਣ ਵਾਲੀ (ਤੂੰ) ਮਹਾ ਜੋਤਿ ਹੈਂ। ਨ (ਤੇਰੇ ਵਿਚ) ਦ੍ਵੈਸ਼ ਹੈ, ਨ ਭੇਖ ਹੈ, (ਤੂੰ) ਆਕਾਰ ਤੋਂ ਬਿਨਾ ਸਦੀਵੀ ਰੂਪ ਵਾਲਾ ਹੈਂ। (ਤੂੰ) ਮਹਾ ਯੋਗ ਦਾ ਵੀ ਯੋਗ ਅਤੇ ਪਰਮ ਪਵਿੱਤਰ ਹੈਂ। ੫। (ਹੇ ਪ੍ਰਭੂ ! ਤੂੰ) ਅਜਿਤ, ਭੈ-ਰਹਿਤ, ਬਿਨਾ ਨਾਮ ਅਤੇ ਸਥਾਨ ਦੇ ਹੈਂ। (ਤੂੰ) ਮਹਾ ਯੋਗ ਦਾ ਵੀ ਯੋਗ ਅਤੇ ਮਹਾ ਕਾਮਨਾਵਾਂ ਦੀ ਵੀ ਕਾਮਨਾ ਹੈਂ। (ਤੂੰ) ਲੇਖੇ ਤੋਂ ਬਾਹਰ, ਭੇਖ ਤੋਂ ਬਿਨਾ, ਗਿਣਤੀ ਤੋਂ ਰਹਿਤ ਅਤੇ ਬਿਨਾ ਕਿਸੇ ਮੁੱਢ ਦੇ ਹੈਂ। (ਤੂੰ ਸਭ ਤੋਂ) ਪਰੇ ਹੈਂ, ਪਵਿਤਰ ਹੈਂ ਅਤੇ ਸਦਾ ਵਿਵਾਦਾਂ ਤੋਂ ਰਹਿਤ ਹੈਂ। ੬।

ਸੁਆਦੰ ਅਨਾਦੰ ਅਨੀਲੰ ਅਨੰਤੰ। ਅਦ੍ਵੈਖੰ ਅਭੇਖੰ ਮਹੇਸੰ ਮਹੰਤੰ।
ਨ ਰੋਖੰ ਨ ਸੋਖੰ ਨ ਦ੍ਰੋਹੰ ਨ ਮੋਹੰ। ਨ ਕਾਮੰ ਨ ਕ੍ਰੋਧੰ ਅਜੋਨੀ ਅਜੋਹੰ। ੭।
ਪਰੇਯੰ ਪਵਿਤ੍ਰੰ ਪੁਨੀਤੰ ਪੁਰਾਣੰ। ਅਜੇਯੰ ਅਭੇਯੰ ਭਵਿਖ੍ਯੰ ਭਵਾਣੰ।
ਨ ਰੋਗੰ ਨ ਸੋਗੰ ਸੁ ਨਿਤ੍ਯੰ ਨਵੀਨੰ। ਅਜਾਯੰ ਸਹਾਯੰ ਪਰਮੰ ਪ੍ਰਬੀਨੰ। ੮।

ਸੁ ਭੂਤੰ ਭਵਿਖ੍ਯੰ ਭਵਾਨੰ ਭਵੇਯੰ। ਨਮੋ ਨ੍ਰਿਬਕਾਰੰ ਨਮੋ ਨ੍ਰਿਜੁਰੇਯੰ।
ਨਮੋ ਦੇਵ ਦੇਵੰ ਨਮੋ ਰਾਜ ਰਾਜੰ। ਨਿਰਾਲੰਬ[1] ਨਿਤ੍ਯੰ ਸੁ ਰਾਜਾਧਿਰਾਜੰ।੯।
ਅਲੇਖੰ ਅਭੇਖੰ ਅਭੂਤੰ ਅਦ੍ਵੈਖੰ। ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ।
ਮਹਾ ਦੇਵ ਦੇਵ ਮਹਾ ਜੋਗ ਜੋਗੰ। ਮਹਾ ਕਾਮ ਕਾਮੰ ਮਹਾ ਭੋਗ ਭੋਗੰ। ੧੦।

ਕਹੂੰ ਰਾਜਸੰ ਤਾਮਸੰ ਸਾਤਕੇਯੰ। ਕਹੂੰ ਨਾਰਿ ਕੋ ਰੂਪ ਧਾਰੇ ਨਰੇਯੰ।
ਕਹੂੰ ਦੇਵੀਯੰ ਦੇਵਤੰ ਦਈਤ ਰੂਪੰ। ਕਹੂੰ ਰੂਪੰ ਅਨੇਕ ਧਾਰੇ ਅਨੂਪੰ। ੧੧।
ਕਹੂੰ ਫੂਲ ਹ੍ਵੈ ਕੈ ਭਲੇ ਰਾਜ ਫੂਲੇ। ਕਹੂੰ ਭਵਰ ਹ੍ਵੈ ਕੈ ਭਲੀ ਭਾਤਿ ਭੂਲੇ।
ਕਹੂੰ ਪਵਨ ਹ੍ਵੈ ਕੈ ਬਹੇ ਬੇਗਿ ਐਸੇ। ਕਹੇ ਮੋ ਨ ਆਵੇ ਕਥੌਂ[2] ਤਾਹਿ ਕੈਸੇ। ੧੨।

ਕਹੂੰ ਨਾਦ ਹ੍ਵੈ ਕੈ ਭਲੀ ਭਾਂਤਿ ਬਾਜੇ। ਕਹੂੰ ਪਾਰਧੀ ਹ੍ਵੈ ਧਰੇ ਬਾਨ ਰਾਜੇ।
ਕਹੂੰ ਮ੍ਰਿਗ ਹ੍ਵੈ ਕੈ ਭਲੀ ਭਾਤਿ ਮੋਹੇ। ਕਹੂੰ ਕਾਮਕੀ ਜਿਉ ਧਰੇ ਰੂਪ ਸੋਹੇ। ੧੩।
ਨਹੀ ਜਾਨਿ ਜਾਈ ਕਛੂ ਰੂਪ ਰੇਖੰ। ਕਹਾ ਬਾਸ ਤਾ ਕੋ ਫਿਰੈ ਕਉਨ ਭੇਖੰ।
ਕਹਾ ਨਾਮ ਤਾ ਕੋ ਕਹਾ ਕੈ ਕਹਾਵੈ। ਕਹਾ ਮੈ ਬਖਾਨੋ ਕਹੇ ਮੋ ਨ ਆਵੈ। ੧੪।

ਨ ਤਾਕੋ ਕੋਈ ਤਾਤ ਮਾਤੰ ਨ ਭਾਯੰ। ਨ ਪੁਤ੍ਰੰ ਨ ਪੌਤ੍ਰੰ ਨ ਦਾਯਾ ਨ ਦਾਯੰ।
ਨ ਨੇਹੰ ਨ ਗੇਹੰ ਨ ਸੈਨੰ ਨ ਸਾਥੰ। ਮਹਾ ਰਾਜ ਰਾਜੰ ਮਹਾ ਨਾਥ ਨਾਥੰ। ੧੫।
ਪਰਮੰ ਪੁਰਾਨੰ ਪਵਿਤ੍ਰੰ ਪਰੇਯੰ। ਅਨਾਦੰ ਅਨੀਲੰ ਅਸੰਭੰ ਅਜੇਯੰ।
ਅਭੇਦੰ ਅਛੇਦੰ ਪਵਿਤ੍ਰੰ ਪ੍ਰਮਾਥੰ। ਮਹਾ ਦੀਨ ਦੀਨੰ ਮਹਾ ਨਾਥ ਨਾਥੰ। ੧੬।

੧. 'ਨਰਾਲੰਬ' ੨. 'ਕਥੋਂ'



(ਤੂੰ) ਸਭ ਦਾ ਆਦਿ ਹੈਂ, ਆਪ ਬਿਨਾ ਕਿਸੇ ਆਦਿ ਦੇ ਹੈਂ; ਗਿਣਤੀ ਤੋਂ ਪਰੇ ਅਤੇ ਬੇਅੰਤ ਹੈਂ। (ਤੂੰ) ਦ੍ਵੈਸ਼-ਰਹਿਤ, ਭੇਖ-ਰਹਿਤ, ਧਰਤੀ ਦਾ ਸੁਆਮੀ ਅਤੇ ਅਤਿ ਮਹਾਨ ਹੈਂ। (ਤੂੰ) ਨ ਗੁੱਸੇ ਹੁੰਦਾ ਹੈਂ, ਨ ਸੁਕਦਾ ਹੈਂ, ਨ ਤੇਰੇ ਵਿਚ ਦਗਾ ਅਤੇ ਨ ਹੀ ਮੋਹ ਹੈ। ਨ (ਤੇਰੇ ਵਿਚ) ਕਾਮਨਾ ਹੈ, ਨ ਕ੍ਰੋਧ ਹੈ, (ਤੂੰ) ਅਜੂਨੀ ਅਤੇ ਅਦ੍ਰਿਸ਼ ਹੈਂ ।੭। (ਤੂੰ ਮਨ ਅਤੇ ਬਾਣੀ ਤੋਂ) ਪਰੇ ਹੈਂ; ਪਵਿਤਰ, ਪਾਵਨ ਅਤੇ ਪੁਰਾਤਨ ਹੈਂ। (ਤੂੰ) ਅਜਿਤ ਅਤੇ ਭੈ-ਰਹਿਤ ਹੈਂ; (ਤੂੰ) ਵਰਤਮਾਨ ਅਤੇ ਭਵਿਖਤ ਵਿਚ (ਮੌਜੂਦ) ਹੈਂ। (ਤੂੰ) ਰੋਗ-ਸੋਗ ਤੋਂ ਰਹਿਤ ਅਤੇ ਸਦਾ ਨਵੀਨ ਹੈਂ। (ਤੂੰ) ਜਨਮ ਨਹੀਂ ਲੈਂਦਾ, (ਸਭ ਦਾ) ਸਹਾਇਕ ਹੈਂ, ਸ੍ਰੇਸ਼ਠ ਅਤੇ ਨਿਪੁਣ ਹੈਂ। ੮।

(ਤੂੰ) ਭੂਤ, ਭਵਿਖਤ ਅਤੇ ਵਰਤਮਾਨ ਵਿਚ ਮੌਜੂਦ ਹੈਂ। (ਹੇ) ਵਿਕਾਰਾਂ ਤੋਂ ਰਹਿਤ! (ਤੈਨੂੰ) ਨਮਸਕਾਰ ਹੈ, (ਹੇ) ਰੋਗਾਂ ਤੋਂ ਰਹਿਤ! (ਤੈਨੂੰ) ਨਮਸਕਾਰ ਹੈ। (ਹੇ) ਦੇਵਤਿਆਂ ਦੇ ਦੇਵਤਾ! (ਤੈਨੂੰ) ਨਮਸਕਾਰ ਹੈ, (ਹੇ) ਰਾਜਿਆਂ ਦੇ ਰਾਜੇ! ਤੈਨੂੰ ਨਮਸਕਾਰ ਹੈ। (ਹੇ ਪ੍ਰਭੂ! ਤੂੰ) ਆਧਾਰ-ਰਹਿਤ, ਸਦੀਵੀ, ਰਾਜਿਆਂ ਦਾ ਵੀ ਰਾਜਾ ਹੈਂ। ੯। (ਹੇ ਪ੍ਰਭੂ ! ਤੂੰ) ਲੇਖੇ ਤੋਂ ਬਾਹਰ, ਭੇਖ ਤੋਂ ਰਹਿਤ, ਭੌਤਿਕਤਾ ਤੋਂ ਉੱਚਾ, ਦ੍ਵੈਸ਼ ਤੋਂ ਪਰੇ ਹੈਂ। (ਤੇਰਾ) ਨ ਰਾਗ ਹੈ, ਨ ਰੰਗ ਅਤੇ ਨ ਰੂਪ ਹੈ, ਨ ਰੇਖ ਹੈ। (ਤੂੰ) ਮਹਾਦੇਵਾਂ ਦਾ ਵੀ ਦੇਵ ਅਤੇ ਯੋਗਾਂ ਦਾ ਵੀ ਯੋਗ ਹੈਂ। (ਤੂੰ) ਕਾਮਨਾਵਾਂ ਦੀ ਵੀ ਕਾਮਨਾ ਅਤੇ ਮਹਾ ਭੋਗਾਂ ਦਾ ਵੀ ਭੋਗ ਹੈਂ। ੧੦।

(ਹੇ ਪ੍ਰਭੂ ! ਤੂੰ) ਕਿਤੇ ਰਜੋ, ਸਤੋ ਅਤੇ ਤਮੋ (ਗੁਣਾਂ ਵਾਲਾ) ਹੈਂ, ਕਿਤੇ ਇਸਤਰੀ (ਮੋਹਿਨੀ) ਦਾ ਰੂਪ ਧਾਰਨ ਕਰਨ ਵਾਲਾ ਨਰ (ਵਿਸ਼ਣੂ) ਹੈਂ। (ਤੂੰ) ਕਿਤੇ ਦੇਵੀ, ਕਿਤੇ ਦੇਵਤਾ ਅਤੇ ਕਿਤੇ ਦੈਂਤ ਰੂਪ ਹੈਂ ਅਤੇ ਕਿਤੇ (ਤੂੰ) ਅਨੇਕ ਅਨੁਪਮ ਰੂਪ ਧਾਰਨ ਕੀਤੇ ਹੋਏ ਹਨ। ੧੧। (ਤੂੰ) ਕਿਤੇ ਫੁਲ ਹੋ ਕੇ ਚੰਗੀ ਤਰ੍ਹਾਂ ਖਿੜਿਆ ਹੋਇਆ ਸੋਭ ਰਿਹਾ ਹੈਂ, ਕਿਤੇ ਭੌਰਾ ਹੋ ਕੇ ਪੂਰੀ ਬੇਖ਼ਬਰੀ ਨਾਲ (ਫੁਲਾਂ ਵਿਚ) ਭੁਲਿਆ ਫਿਰਦਾ ਹੈਂ। ਕਿਤੇ (ਤੂੰ) ਪੌਣ ਹੋ ਕੇ ਅਜਿਹੀ ਤੇਜ਼ੀ ਨਾਲ ਚਲ ਰਿਹਾ ਹੈਂ; ਮੈਥੋਂ ਕਿਹਾ ਨਹੀਂ ਜਾਂਦਾ, ਉਸ (ਸਥਿਤੀ) ਦਾ ਕਥਨ ਕਿਵੇਂ ਕਰਾਂ।੧੨।

(ਤੂੰ) ਕਿਤੇ ਨਾਦ ਹੋ ਕੇ ਭਲੀ ਭਾਂਤ ਵਜ ਰਿਹਾ ਹੈਂ, ਕਿਤੇ ਸ਼ਿਕਾਰੀ ਹੋ ਕੇ (ਕਮਾਨ ਉਤੇ) ਤੀਰ ਰਖ ਕੇ ਸੋਭ ਰਿਹਾ ਹੈਂ। ਕਿਤੇ ਹਿਰਨ ਹੋ ਕੇ ਪੂਰੀ ਤਰ੍ਹਾਂ ਮੋਹਿਤ ਹੋ ਰਿਹਾ ਹੈਂ; ਕਿਤੇ 'ਰਤੀ' (ਕਾਮ ਦੀ ਪਤਨੀ) ਵਾਂਗ ਸੁੰਦਰ ਰੂਪ ਧਾਰ ਕੇ ਸੋਭ ਰਿਹਾ ਹੈਂ। ੧੩। ਉਸ ਦਾ ਸਰੂਪ ਅਤੇ ਆਕਾਰ ਕੁਝ ਵੀ ਜਾਣਿਆ ਨਹੀਂ ਜਾ ਸਕਦਾ। ਉਸਦਾ ਵਾਸਾ ਕਿਥੇ ਹੈ ਅਤੇ ਕਿਹੜੇ ਭੇਸ ਵਿਚ ਫਿਰਦਾ ਹੈ ? ਉਸਦਾ ਨਾਮ ਕੀ ਹੈ ਅਤੇ ਕਿਥੋਂ ਦਾ ਅਖਵਾਉਂਦਾ ਹੈ ? ਮੈਂ ਕੀ ਵਰਣਨ ਕਰਾਂ (ਕਿਉਂਕਿ) ਮੈਥੋਂ ਕਿਹਾ ਨਹੀਂ ਜਾਂਦਾ। ੧੪।

ਉਸਦਾ ਨ ਕੋਈ ਪਿਤਾ ਹੈ, ਨ ਮਾਤਾ ਹੈ ਅਤੇ ਨ ਹੀ ਭਰਾ ਹੈ। ਨ (ਉਸ ਦਾ ਕੋਈ) ਪੁੱਤਰ ਹੈ, ਨ ਪੋਤਰਾ ਹੈ, ਨ ਕੋਈ ਦਾਈ ਹੈ ਅਤੇ ਨ ਹੀ ਦਾਇਆ (ਖਿਡਾਵਾ) ਹੈ। (ਉਸ ਨੂੰ) ਨ ਸਨੇਹ ਹੈ, (ਉਸ ਦਾ) ਨ ਘਰ ਹੈ, ਨ ਫ਼ੌਜ ਹੈ ਅਤੇ ਨ ਹੀ ਸਾਥ ਹੈ; (ਉਹ) ਰਾਜਿਆਂ ਦਾ ਮਹਾਰਾਜਾ ਅਤੇ ਨਾਥਾਂ ਦਾ ਵੀ ਮਹਾਨਾਥ ਹੈ। ੧੫। (ਉਹ) ਪਰਮ ਸ੍ਰੇਸ਼ਠ ਹੈ, ਪੁਰਾਤਨ ਹੈ, ਪਵਿਤਰ ਹੈ ਅਤੇ (ਮਨ-ਬਾਣੀ ਤੋਂ) ਪਰੇ ਹੈ। ਆਦਿ ਤੋਂ ਰਹਿਤ, ਗਿਣਤੀ ਤੋਂ ਬਿਨਾ, ਜਨਮ ਤੋਂ ਰਹਿਤ ਅਤੇ ਜਿਤੇ ਜਾਣ ਤੋਂ ਮੁਕਤ ਹੈ। (ਉਹ) ਭੇਦ-ਰਹਿਤ, ਛੇਦਣ ਤੋਂ ਬਿਨਾ, ਪਵਿਤਰ ਅਤੇ ਬਲਵਾਨ ਹੈ। (ਉਹ) ਧਰਮੀਆਂ ਦਾ ਵੀ ਵੱਡਾ ਧਰਮੀ ਹੈ ਅਤੇ ਨਾਥਾਂ ਦਾ ਵੀ ਮਹਾਨ ਨਾਥ ਹੈ।੧੬।

ਅਦਾਗੰ ਅਦਗੰ ਅਲੇਖੰ ਅਭੇਖੰ। ਅਨੰਤੰ ਅਨੀਲੰ ਅਰੂਪੰ ਅਦ੍ਵੈਖੰ।
ਮਹਾ ਤੇਜ ਤੇਜੰ ਮਹਾ ਜ੍ਵਾਲ ਜ੍ਵਾਲੰ। ਮਹਾ ਤੰਤ੍ਰ ਮੰਤ੍ਰ ਮਹਾ ਕਾਲ ਕਾਲੰ। ੧੭।
ਕਰੰ ਬਾਮ ਚਾਪਿਯੰ ਕ੍ਰਿਪਾਣੰ ਕਰਾਲੰ। ਮਹਾ ਤੇਜ ਤੇਜੰ ਬਿਰਾਜੈ ਬਿਸਾਲੰ।
ਮਹਾ ਦਾੜ ਦਾੜੰ ਸੁ ਸੋਹੰ ਅਪਾਰੰ। ਜਿਨੈ ਚਰਬੀਯੰ ਜੀਵ ਜਗ੍ਯੰ ਹਜਾਰੰ। ੧੮।

ਡਮਾ ਡੰਡ ਡਉਰੂ ਸਿਤਾਸੇਤ ਛਤ੍ਰੰ। ਹਾਹਾ ਹੂਹ ਹਾਸੰ ਝਮਾ ਝਮ ਅਤ੍ਰੰ।
ਮਹਾ ਘੋਰ ਸਬਦੰ ਬਜੇ ਸੰਖ ਐਸੰ। ਪ੍ਰਲੈ ਕਾਲ ਕੇ ਕਾਲ ਕੀ ਜ੍ਵਾਲ ਜੈਸੰ। ੧੯।

*ਰਸਾਵਲ ਛੰਦ*

ਘਣੰ ਘੰਟ ਬਾਜੰ। ਧੁਣੰ ਮੇਘ ਲਾਜੰ।
ਭਯੋ ਸਦ ਏਵੰ। ਹੜਿਯੋ ਨੀਰ ਧੇਵੰ। ੨੦।
ਘੁਰੰ ਘੁੰਘਰੇਯੰ। ਧੁਣੰ ਨੇਵਰੇਯੰ।
ਮਹਾ ਨਾਦ ਨਾਦੰ। ਸੁਰੰ ਨਿਰਬਿਖਾਦੰ। ੨੧।

ਸਿਰੰ ਮਾਲ ਰਾਜੰ। ਲਖੇ ਰੁਦ੍ਰ ਲਾਜੰ।
ਸੁਭੇ ਚਾਰ ਚਿਤ੍ਰੰ। ਪਰਮੰ ਪਵਿਤ੍ਰੰ। ੨੨।
ਮਹਾ ਗਰਜ ਗਰਜੰ। ਸੁਣੇ ਦੂਤ ਲਰਜੰ।
ਸ੍ਰਵੰ ਸ੍ਰੋਣ ਸੋਹੰ। ਮਹਾ ਮਾਨ ਮੋਹੰ। ੨੩।

*ਭੁਜੰਗ ਪ੍ਰਯਾਤ ਛੰਦ*

ਸ੍ਰਿਜੇ ਸੇਤਜੰ ਜੇਰਜੰ ਉਤਭੁਜੇਵੰ। ਰਚੇ ਅੰਡਜੰ ਖੰਡ ਬ੍ਰਹਮੰਡ ਏਵੰ।
ਦਿਸਾ ਬਿਦਿਸਾਯੰ ਜਿਮੀ ਆਸਮਾਣੰ। ਚਤੁਰ ਬੇਦ ਕਥ੍ਯੰ ਕੁਰਾਣੰ ਪੁਰਾਣੰ। ੨੪।
ਰਚੇ ਰੈਣ ਦਿਵਸੰ ਥਪੇ ਸੂਰ ਚੰਦ੍ਰੰ। ਠਟੇ ਦਈਵ ਦਾਨੋ ਰਚੇ ਬੀਰ ਬਿੰਦ੍ਰੰ।
ਕਰੀ ਲੋਹ ਕਲਮੰ ਲਿਖ੍ਯੋ ਲੇਖ ਮਾਥੰ। ਸਬੈ ਜੇਰ ਕੀਨੇ ਬਲੀ ਕਾਲ ਹਾਥੰ। ੨੫।

ਕਈ ਮੇਟਿ ਡਾਰੇ ਉਸਾਰੇ ਬਨਾਏ। ਉਪਾਰੇ ਗੜੇ ਫੇਰਿ ਮੇਟੇ ਉਪਾਏ।
ਕ੍ਰਿਆ ਕਾਲ ਜੂ ਕੀ ਕਿਨੂ ਨ ਪਛਾਨੀ। ਘਨਿਯੋ ਪੈ ਬਿਹੈ ਹੈ ਘਨਿਯੋ ਪੈ ਬਿਹਾਨੀ। ੨੬।
ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ। ਕਿਤੇ ਰਾਮ ਸੇ ਮੇਟਿ ਡਾਰੇ ਉਪਾਏ।
ਮਹਾਦੀਨ ਕੇਤੇ ਪ੍ਰਿਥੀ ਮਾਝਿ ਹੂਏ। ਸਮੈ ਆਪਨੀ ਆਪਨੀ ਅੰਤਿ ਮੂਏ। ੨੭।



(ਉਹ) ਦਾਗ-ਰਹਿਤ, ਫ਼ਰੇਬ-ਰਹਿਤ, ਲੇਖੇ ਤੋਂ ਪਰੇ ਅਤੇ ਭੇਖ ਤੋਂ ਰਹਿਤ ਹੈ। (ਉਹ) ਅਨੰਤ, ਅਨੀਲ (ਗਿਣਤੀ ਤੋਂ ਪਰੇ) ਅਰੂਪ ਅਤੇ ਦ੍ਵੈਸ਼ ਰਹਿਤ ਹੈ। (ਉਹ) ਤੇਜਾਂ ਵਿਚ ਮਹਾਤੇਜ ਅਤੇ ਅਗਨੀਆਂ ਵਿਚ ਮਹਾ ਅਗਨੀ ਹੈ। (ਉਹ) ਮੰਤ੍ਰਾਂ ਵਿਚ ਮਹਾ ਮੰਤ੍ਰ ਅਤੇ ਕਾਲਾਂ ਦਾ ਮਹਾ-ਕਾਲ ਹੈ।੧੭। (ਜਿਸ ਦੇ) ਖਬੇ ਹੱਥ ਵਿਚ ਧਨੁਸ਼ (ਅਤੇ ਸਜੇ ਹੱਥ ਵਿਚ) ਭਿਆਨਕ ਤਲਵਾਰ ਹੈ। ਤੇਜਾਂ ਦਾ ਵੀ ਮਹਾ ਤੇਜ ਹੋ ਕੇ ਵਿਸ਼ਾਲ ਰੂਪ ਵਿਚ ਬਿਰਾਜਮਾਨ ਹੈ। (ਉਹ) ਦਾੜ੍ਹਾਂ ਦਾ ਵੀ ਮਹਾ ਦਾੜ੍ਹ (ਆਪਣੇ) ਅਪਾਰ ਰੂਪ ਵਿਚ ਸੁਭਾਇਮਾਨ ਹੈ ਜਿਸ ਨੇ ਯੱਗਾਂ (ਜਾਂ ਜਗਤ) ਦੇ ਹਜ਼ਾਰਾਂ ਜੀਵਾਂ ਨੂੰ ਚਬ ਲਿਆ ਹੈ।੧੮।

(ਮਹਾ ਕਾਲ ਦਾ) ਡਉਰੂ ਡੰਮ ਡੰਮ ਕਰ ਕੇ ਵਜਦਾ ਹੈ, ਅਤੇ (ਉਸ ਦਾ) ਕਾਲੇ ਅਤੇ ਚਿੱਟੇ ਰੰਗ ਦਾ ਛਤ੍ਰ ਹੈ। (ਉਹ) ਹਾਹਾ-ਹੂਹੂ ਕਰ ਕੇ ਹਸ ਰਿਹਾ ਹੈ ਅਤੇ (ਉਸਦੇ) ਅਸਤ੍ਰ ਚਮਕ ਰਹੇ ਹਨ। ਮਹਾ ਘੋਰ ਧੁੰਨ ਨਾਲ ਸੰਖ ਅਜਿਹੇ ਵਜਦੇ ਹਨ ਜਿਵੇਂ ਪਰਲੋ ਦੀ ਮ੍ਰਿਤੂ ਦੀ ਜਵਾਲਾ ਭੜਕ ਰਹੀ ਹੋਵੇ। ੧੯।

*ਰਸਾਵਲ ਛੰਦ*

ਘਨਘੋਰ ਆਵਾਜ਼ ਨਾਲ ਘੰਟੇ ਵਜਦੇ ਹਨ (ਜਿਨ੍ਹਾਂ ਦੀ) ਧੁੰਨ ਸੁਣ ਕੇ ਬਦਲ ਸ਼ਰਮਿੰਦੇ ਹੁੰਦੇ ਹਨ। ਅਜਿਹਾ ਸ਼ਬਦ ਹੁੰਦਾ ਹੈ, ਮਾਨੋ ਸਮੁੰਦਰ ਵਿਚ ਬਾੜ੍ਹ ਆ ਗਈ ਹੋਵੇ।੨੦। ਘੁੰਘਰੂਆਂ ਦੀ ਆਵਾਜ਼ ਆ ਰਹੀ ਹੈ, ਝਾਂਝਰਾਂ ਦਾ ਸ਼ਬਦ ਹੋ ਰਿਹਾ ਹੈ। ਅਜਿਹੇ ਨਾਦਾਂ ਵਿਚ (ਉਸ ਦੇ) ਮਹਾ ਨਾਦ ਦਾ ਸਵਰ ਦੁਖ-ਕਲੇਸ਼ ਤੋਂ ਮੁਕਤ ਕਰਦਾ ਹੋਇਆ (ਚੜ੍ਹਦੀ ਕਲਾ ਵਿਚ ਰਖਦਾ ਹੈ)। ੨੧।

(ਉਸ ਦੇ) ਸਿਰ ਤੇ ਮਾਲਾ ਸੁਭਾਇਮਾਨ ਹੈ ਜਿਸ ਨੂੰ ਵੇਖ ਕੇ ਰੁਦਰ ਵੀ ਸ਼ਰਮਿੰਦਾ ਹੁੰਦਾ ਹੈ। (ਇਸ ਤਰ੍ਹਾਂ ਉਸ ਦੀ) ਸੁੰਦਰ ਮੂਰਤ ਸੋਭਦੀ ਹੈ ਜੋ ਬਹੁਤ ਪਵਿੱਤਰ ਹੈ। ੨੨। (ਉਸ ਦੀ) ਮਹਾਨ ਗਰਜ ਨੂੰ ਸੁਣ ਕੇ ਯਮ-ਦੂਤ ਕੰਬਣ ਲਗ ਜਾਂਦੇ ਹਨ। (ਉਸ ਦੇ ਗੱਲੇ ਵਿਚ ਪਈ ਨਰ-ਮੁੰਡ-ਮਾਲਾ ਵਿਚੋਂ) ਚੋਂਦਾ ਹੋਇਆ ਲਹੂ (ਇਤਨਾ) ਸੋਭ ਰਿਹਾ ਹੈ ਕਿ ਮਹਾਮਾਨ ਵਾਲਿਆਂ ਨੂੰ ਵੀ ਮੋਹ ਲੈਂਦਾ ਹੈ। ੨੩।

*ਭੁਜੰਗ ਪ੍ਰਯਾਤ ਛੰਦ*

(ਉਸ ਨੇ) ਸੇਤਜ, ਜੇਰਜ ਅਤੇ ਉਤਭੁਜ ਦੀ ਸਿਰਜਨਾ ਕੀਤੀ ਹੈ। ਇਸੇ ਤਰ੍ਹਾਂ ਅੰਡਜ ਤੋਂ ਖੰਡਾਂ ਬ੍ਰਹਿਮੰਡਾਂ ਦੀ ਰਚਨਾ ਕੀਤੀ ਹੈ। (ਉਸ ਨੇ ਹੀ) ਦਿਸ਼ਾ, ਵਿਦਿਸ਼ਾ, ਜ਼ਮੀਨ ਅਤੇ ਆਸਮਾਨ (ਬਣਾਏ ਹਨ) ਅਤੇ ਚਾਰ ਵੇਦਾਂ, ਕੁਰਾਨ ਅਤੇ ਪੁਰਾਣਾਂ ਦਾ ਕਥਨ ਕੀਤਾ ਹੈ।੨੪। (ਉਸ ਨੇ) ਦਿਨ ਰਾਤ ਦੀ ਰਚਨਾ ਕੀਤੀ ਅਤੇ ਸੂਰਜ ਤੇ ਚੰਦ੍ਰਮਾ ਨੂੰ ਸਥਾਪਿਤ ਕੀਤਾ ਹੈ। ਦੇਵਤਿਆਂ ਅਤੇ ਦੈਂਤਾਂ ਨੂੰ ਬਣਾਇਆ ਅਤੇ ਬਹੁਤ ਵੱਡੇ ਵੀਰ ਸੂਰਮੇ ਪੈਦਾ ਕੀਤੇ ਹਨ। ਲੋਹ-ਕਲਮ (ਤਕਦੀਰ ਦੀ ਤਖ਼ਤੀ) ਬਣਾਈ ਅਤੇ (ਸਭ ਦੇ) ਮੱਥੇ ਉਤੇ ਲੇਖ ਲਿਖਿਆ ਅਤੇ ਕਾਲ ਦੇ ਬਲਵਾਨ ਹੱਥ ਨੇ ਸਭ ਨੂੰ ਅਧੀਨ ਕੀਤਾ ਹੈ। ੨੫।

(ਉਸ ਨੇ) ਕਈ ਮਿਟਾ ਦਿੱਤੇ ਅਤੇ ਫਿਰ ਉਸਾਰ ਕੇ ਬਣਾ ਦਿੱਤੇ। (ਇਸ ਤਰ੍ਹਾਂ ਸ੍ਰਿਸ਼ਟੀ ਨੂੰ) ਉਖਾੜਿਆ, ਬਣਾਇਆ, ਫਿਰ ਮੇਟਿਆ ਅਤੇ ਪੈਦਾ ਕੀਤਾ। ਕਾਲ ਜੀ ਦੀ ਕ੍ਰਿਆ (ਕਾਰਵਾਈ) ਨੂੰ ਕਿਸੇ ਨਹੀਂ ਪਛਾਣਿਆ। ਬਹੁਤਿਆਂ ਉਤੇ ਬੀਤ ਚੁਕੀ ਹੈ ਅਤੇ ਬਹੁਤਿਆਂ ਉਤੇ ਬੀਤੀ ਹੈ। ੨੬। (ਉਸ ਨੇ) ਕਿਤਨੇ ਹੀ ਕ੍ਰਿਸ਼ਨ ਵਰਗੇ ਕਰੋੜਾਂ ਬਣਾਏ, ਕਿਤਨੇ ਹੀ ਰਾਮ ਵਰਗੇ ਪੈਦਾ ਕੀਤੇ ਅਤੇ ਮਿਟਾ ਦਿੱਤੇ, ਕਿਤਨੇ ਹੀ ਮੁਹੰਮਦ (ਮਹਾਦੀਨ) ਧਰਤੀ ਉਤੇ ਹੋਏ, ਸਾਰੇ ਹੀ ਆਪਣੇ ਆਪਣੇ ਸਮੇਂ (ਵਿਚ ਹੋ ਕੇ) ਅੰਤ ਵਿਚ ਸਮਾ ਗਏ।੨੭।

ਜਿਤੇ ਅਉਲੀਆ ਅੰਬੀਆ ਹੋਇ ਬੀਤੇ। ਤਿਤ੍ਯੋ ਕਾਲ ਜੀਤਾ ਨ ਤੇ ਕਾਲੇ ਜੀਤੇ।
ਜਿਤੇ ਰਾਮ ਸੇ ਕ੍ਰਿਸਨ ਹੁਇ ਬਿਸਨੁ ਆਏ। ਤਿਤ੍ਯੋ ਕਾਲ ਖਾਪਿਓ ਨ ਤੇ ਕਾਲ ਘਾਏ। ੨੮।
ਜਿਤੇ ਇੰਦ੍ਰ ਸੇ ਚੰਦ੍ਰ ਸੇ ਹੋਤ ਆਏ। ਤਿਤ੍ਯੋ ਕਾਲ ਖਾਪਾ ਨ ਤੇ ਕਾਲਿ ਘਾਏ।
ਜਿਤੇ ਅਉਲੀਆ ਅੰਬੀਆ ਗਉਸ ਹ੍ਵੈ ਹੈਂ। ਸਭੈ ਕਾਲ ਕੇ ਅੰਤ ਦਾੜਾ ਤਲੈ ਹੈ। ੨੯।

ਜਿਤੇ ਮਾਨਧਾਤਾਦਿ ਰਾਜਾ ਸੁਹਾਏ। ਸਭੈ ਬਾਧਿ ਕੈ ਕਾਲ ਜੇਲੈ ਚਲਾਏ।
ਜਿਨੈ ਨਾਮ ਤਾ ਕੋ ਉਚਾਰੋ ਉਬਾਰੇ। ਬਿਨਾ ਸਾਮ ਤਾ ਕੀ ਲਖੇ ਕੋਟਿ ਮਾਰੇ। ੩੦।

*ਤ੍ਵਪ੍ਰਸਾਦਿ[1]। ਰਸਾਵਲ ਛੰਦ*

ਚਮਕਹਿ ਕ੍ਰਿਪਾਣੰ। ਅਭੂਤੰ ਭਯਾਣੰ। ਧੁਣੰ ਨੇਵਰਾਣੰ। ਘੁਰੰ ਘੁੰਘ੍ਰਯਾਣੰ। ੩੧।
ਚਤੁਰ ਬਾਹ ਚਾਰੰ। ਨਿਜੂਟੰ[2] ਸੁਧਾਰੰ। ਗਦਾ ਪਾਸ ਸੋਹੰ। ਜਮੰ ਮਾਨ ਮੋਹੰ। ੩੨।

ਸੁਭੰ ਜੀਭ ਜੁਆਲੰ। ਸੁ ਦਾੜਾ ਕਰਾਲੰ। ਬਜੀ ਬੰਬ ਸੰਖੰ। ਉਠੇ ਨਾਦੰ ਬੰਖੰ। ੩੩।
ਸੁਭੰ ਰੂਪ ਸਿਆਮੰ। ਮਹਾ ਸੋਭ ਧਾਮੰ। ਛਬੇ ਚਾਰੁ ਚਿੰਤ੍ਰੰ। ਪਰੇਅੰ ਪਵਿਤ੍ਰੰ। ੩੪।

*ਭੁਜੰਗ ਪ੍ਰਯਾਤ ਛੰਦ*

ਸਿਰੰ ਸੇਤ ਛਤ੍ਰੰ ਸੁ ਸੁਭ੍ਰੰ ਬਿਰਾਜੰ। ਲਖੇ ਛੈਲ ਛਾਇਆ ਕਰੇ ਤੇਜ ਲਾਜੰ।
ਬਿਸਾਲ[3] ਲਾਲ ਨੈਨੰ ਮਹਾਰਾਜ ਸੋਹੰ। ਢਿਗੰ ਅੰਸੁਮਾਲੰ ਹਸੰ ਕੋਟਿ ਕ੍ਰੋਹੰ। ੩੫।
ਕਹੂੰ ਰੂਪ ਧਾਰੇ ਮਹਾਰਾਜ ਸੋਹੰ। ਕਹੂੰ ਦੇਵ ਕੰਨਿਆਨਿ ਕੇ ਮਾਨ ਮੋਹੰ।
ਕਹੂੰ ਬੀਰ ਹ੍ਵੈ ਕੇ ਧਰੇ ਬਾਨ ਪਾਨੰ। ਕਹੂੰ ਭੂਪ ਹ੍ਵੈ ਕੈ ਬਜਾਏ ਨਿਸਾਨੰ। ੩੬।

*ਰਸਾਵਲ ਛੰਦ*

ਧਨੁਰ ਬਾਨ ਧਾਰੇ। ਛਕੇ ਛੈਲ ਭਾਰੇ।
ਲਏ ਖਗ ਐਸੇ। ਮਹਾਬੀਰ ਜੈਸੇ। ੩੭।
ਜੁਰੇ ਜੰਗ ਜੋਰੰ। ਕਰੇ ਜੁਧ ਘੋਰੰ।
ਕ੍ਰਿਪਾ ਨਿਧਿ ਦਿਆਲੰ। ਸਦਾਯੰ ਕ੍ਰਿਪਾਲੰ। ੩੮।

੧. ਕਈ ਬੀੜਾਂ ਵਿਚ ਇਹ ਉਕਤੀ ਛੰਦਾਂ ਦੇ ਨਾਂਵਾਂ ਤੋਂ ਬਾਦ ਲਿਖੀ ਹੈ ੨. 'ਨ੍ਰਿਜੁਟੰ' ੩. 'ਬਿਸਾ'



ਜਿਤਨੇ ਵੀ ਧਰਮ-ਆਗੂ ਅਥਵਾ ਪੈਗ਼ੰਬਰ ਹੋ ਚੁਕੇ ਹਨ, ਉਨ੍ਹਾਂ (ਸਭ ਨੂੰ) ਕਾਲ ਨੇ ਜਿਤਿਆ ਹੈ ਪਰ ਉਹ ਕਾਲ ਨੂੰ ਨਹੀਂ ਜਿਤ ਸਕੇ। ਜਿਤਨੇ ਵੀ ਵਿਸ਼ਣੂ ਦੇ (ਅਵਤਾਰ ਰੂਪ ਵਿਚ) ਕ੍ਰਿਸ਼ਨ ਅਤੇ ਰਾਮ ਵਰਗੇ ਆਏ, ਉਨ੍ਹਾਂ ਸਭ ਨੂੰ ਕਾਲ ਨੇ ਖਪਾ ਦਿੱਤਾ, ਪਰ ਉਹ ਕਾਲ ਦਾ ਨਾਸ਼ ਨਹੀਂ ਕਰ ਸਕੇ।।੨੮। ਜਿਤਨੇ ਵੀ ਇੰਦਰ ਅਤੇ ਚੰਦ੍ਰਮਾ ਵਰਗੇ ਹੋਏ, ਉਨ੍ਹਾਂ ਸਭ ਨੂੰ ਕਾਲ ਨੇ ਖਪਾ ਦਿੱਤਾ, ਪਰ ਕਾਲ ਨੂੰ ਨ ਖ਼ਤਮ ਕਰ ਸਕੇ। ਜਿਤਨੇ ਔਲੀਏ, ਅਤੇ ਹੋਰ ਮੁਸਲਮਾਨ ਦਰਵੇਸ਼ ਹੋਏ ਹਨ, ਉਹ ਸਭ ਕਾਲ ਦੀਆਂ ਦਾੜ੍ਹਾਂ ਹੇਠਾਂ ਚਿੱਥੇ ਗਏ ਹਨ।੨੯।

ਜਿਤਨੇ ਵੀ ਮਾਨਧਾਤਾ ਆਦਿ ਸ਼ੋਭਾਸ਼ਾਲੀ ਰਾਜੇ ਹੋਏ ਹਨ (ਉਨ੍ਹਾਂ) ਸਭ ਨੂੰ ਬੰਨ੍ਹ ਕੇ ਕਾਲ ਨੇ ਆਪਣੇ ਅਧੀਨ (ਜੇਲੈ) ਕਰ ਕੇ ਰਖਿਆ ਹੈ। ਜਿਨ੍ਹਾਂ ਨੇ ਉਸ ਦਾ ਨਾਮ ਉੱਚਾਰਿਆ ਹੈ, (ਉਨ੍ਹਾਂ ਦਾ) ਉੱਧਾਰ ਹੋ ਗਿਆ ਹੈ, ਬਿਨਾ ਉਸ (ਕਾਲ) ਦੀ ਸ਼ਰਨ ਵਿਚ ਗਿਆਂ, ਕਰੋੜਾਂ ਮਾਰੇ ਗਏ ਵੇਖੇ ਹਨ। ੩੦।

*ਤੇਰੀ ਕ੍ਰਿਪਾ ਨਾਲ। ਰਸਾਵਲ ਛੰਦ*

(ਮਹਾਕਾਲ ਦੇ ਹੱਥ ਵਿਚ) ਤਲਵਾਰ ਚਮਕਦੀ ਹੈ ਜੋ ਬਹੁਤ ਹੀ ਭਿਆਨਕ ਹੈ। (ਉਸ ਦੀਆਂ) ਝਾਂਝਰਾਂ ਦਾ ਸ਼ਬਦ ਹੁੰਦਾ ਹੈ ਅਤੇ ਘੁੰਘਰੂਆਂ ਦੀ ਛਣਕਾਰ ਹੁੰਦੀ ਹੈ। ੩੧। ਉਸ ਦੀਆਂ ਚਾਰ ਸੁੰਦਰ ਬਾਂਹਵਾਂ ਹਨ, (ਸਿਰ ਉਤੇ) ਸੁੰਦਰ ਜੂੜਾ ਸਜਿਆ ਹੋਇਆ ਹੈ। (ਉਸ) ਕੋਲ ਗਦਾ ਸੁਸ਼ੋਭਿਤ ਹੈ ਜੋ ਜਮ ਦੇ ਮਾਨ ਨੂੰ ਮੋਹ ਰਹੀ ਹੈ (ਪ੍ਰਭਾਵਿਤ ਕਰ ਰਹੀ ਹੈ)।੩੨।

ਅੱਗ ਵਾਂਗ ਜੀਭ ਸੋਭ ਰਹੀ ਹੈ, ਦਾੜ੍ਹਾਂ ਬਹੁਤ ਭਿਆਨਕ ਹਨ। ਧੌਂਸੇ ਅਤੇ ਸੰਖ ਵਜ ਰਹੇ ਹਨ, (ਉਨ੍ਹਾਂ ਵਿਚ) ਸਮੁੰਦਰ ਦੀ ਗਰਜ ਵਰਗਾ ਨਾਦ ਨਿਕਲਦਾ ਹੈ।੩੩। (ਉਸ ਦਾ) ਸਾਂਵਲਾ ਰੂਪ ਸੋਭ ਰਿਹਾ ਹੈ (ਜੋ) ਮਹਾਨ ਸੋਭਾ ਦਾ ਘਰ ਹੈ। (ਉਸ ਦਾ ਚਿੱਤਰ) ਸੁੰਦਰ ਚਿੱਤਰ ਵਰਗਾ ਹੈ (ਜੋ ਮਨ ਬਾਣੀ ਤੋਂ) ਪਰੇ (ਅਤਿਅੰਤ) ਪਵਿਤਰ ਹੈ।੩੪।

*ਭੁਜੰਗ ਪ੍ਰਯਾਤ ਛੰਦ*

(ਉਸ ਦੇ) ਸਿਰ ਉਤੇ ਸੁੰਦਰ ਸਫੈਦ ਛਤ੍ਰ ਸੋਭਦਾ ਹੈ (ਜਿਸ ਦੀ) ਛਵੀ ਨੂੰ ਵੇਖ ਕੇ ਤੇਜ (ਪ੍ਰਕਾਸ਼) ਵੀ ਲਜਾ ਰਿਹਾ ਹੈ। (ਉਸ) ਮਹਾਨ ਰਾਜੇ ਦੇ ਵਿਸ਼ਾਲ ਲਾਲ ਲੋਚਨ ਸੋਭਦੇ ਹਨ (ਜਿਨ੍ਹਾਂ ਦੇ) ਸਾਹਮਣੇ ਕਰੋੜਾਂ ਸੂਰਜ ('ਅੰਸੁਮਾਲੰ') ਹੀਣਤਾ ('ਹਸੰ') ਨੂੰ ਪ੍ਰਾਪਤ ਹੋ ਕੇ ਕ੍ਰਿਝਦੇ ਹਨ (ਅਰਥਾਤ ਆਪਣੀ ਚਮਕ ਗੰਵਾ ਲੈਂਦੇ ਹਨ) ।੩੫। ਕਿਤੇ (ਉਹ) ਵੱਡੇ ਰਾਜੇ ਦਾ ਰੂਪ ਧਾਰ ਕੇ ਸੋਭ ਰਿਹਾ ਹੈ। ਕਿਤੇ ਅਪੱਛਰਾਂ ਦੇ ਮਾਨ ਨੂੰ ਮੋਹ ਰਿਹਾ ਹੈ। ਕਿਤੇ ਸੂਰਵੀਰ ਹੋ ਕੇ (ਉਸ ਨੇ) ਹੱਥ ਵਿਚ ਬਾਣ ਧਾਰਨ ਕੀਤੇ ਹੋਏ ਹਨ। ਕਿਤੇ ਰਾਜਾ ਹੋ ਕੇ ਧੌਂਸਾ ਵਜਾ ਰਿਹਾ ਹੈ। ੩੬।

*ਰਸਾਵਲ ਛੰਦ*

(ਉਸ ਨੇ) ਤੀਰ ਕਮਾਨ ਧਾਰਨ ਕੀਤੀ ਹੋਈ ਹੈ ਅਤੇ ਸ੍ਰੇਸ਼ਠ ਯੁੱਧ-ਵੀਰ ਵਾਂਗ ਫਬ ਰਿਹਾ ਹੈ। ਹੱਥ ਵਿਚ ਤਲਵਾਰ ਇੰਜ ਧਾਰਨ ਕੀਤੀ ਹੋਈ ਹੈ, ਜਿਵੇਂ ਕੋਈ ਵੱਡਾ ਸੂਰਮਾ ਹੁੰਦਾ ਹੈ।੩੭। (ਉਹ ਜਦੋਂ ਕਦੇ) ਜ਼ੋਰ ਨਾਲ ਜੰਗ ਵਿਚ ਜੁਟਦਾ ਹੇ (ਤਾਂ) ਭਿਆਨਕ ਯੁੱਧ ਕਰਦਾ ਹੈ। (ਉਹ) ਕ੍ਰਿਪਾ ਦਾ ਸਮੁੰਦਰ ਅਤੇ ਦਇਆ ਦਾ ਘਰ ਹੈ। (ਉਹ) ਹਮੇਸ਼ਾਂ ਹੀ ਕ੍ਰਿਪਾਲੂ ਹੈ।੩੮।

ਸਦਾ ਏਕ ਰੂਪੰ। ਸਭੈ ਲੋਕ ਭੂਪੰ।
ਅਜੇਅੰ ਅਜਾਯੰ। ਸਰਨਿਯੰ ਸਹਾਯੰ। ੩੯।
ਤਪੈ ਖਗ ਪਾਨੰ। ਮਹਾ ਲੋਕ ਦਾਨੰ।
ਭਵਿਖਿਅੰ ਭਵੇਅੰ। ਨਮੋ ਨਿਰਜੁਰੇਅੰ। ੪੦।

ਮਧੋ ਮਾਨ ਮੁੰਡੰ। ਸੁਭੰ ਰੁੰਡ ਝੁੰਡੰ।
ਸਿਰੰ ਸੇਤ ਛਤ੍ਰੰ। ਲਸੰ ਹਾਥ ਅਤ੍ਰੰ। ੪੧।
ਸੁਣੇ ਨਾਦ ਭਾਰੀ। ਤ੍ਰਸੈ ਛਤ੍ਰਧਾਰੀ।
ਦਿਸਾ ਬਸਤ੍ਰ ਰਾਜੰ। ਸੁਣੇ ਦੋਖ ਭਾਜੰ। ੪੨।

ਸੁਣੇ ਗਦ ਸਦੰ। ਅਨੰਤੰ ਬੇਹਦੰ।
ਘਟਾ ਜਾਣੁ ਸਿਆਮੰ। ਦੁਤੰ ਅਭਿਰਾਮੰ। ੪੩।
ਚਤੁਰ ਬਾਹ ਚਾਰੰ। ਕਰੀਟੰ ਸੁਧਾਰੰ।
ਗਦਾ ਸੰਖ ਚਕ੍ਰੰ। ਦਿਪੈ ਕ੍ਰੂਰ ਬਕ੍ਰੰ। ੪੪।

*ਨਰਾਜ ਛੰਦ*

ਅਨੂਪ ਰੂਪ ਰਾਜਿਅੰ। ਨਿਹਾਰ ਕਾਮ ਲਾਜਿਯੰ।
ਅਲੋਕ ਲੋਕ ਸੋਭਿਅੰ। ਬਿਲੋਕ ਲੋਕ ਲੋਭਿਅੰ। ੪੫।
ਚਮਕਿ ਚੰਦ੍ਰ ਸੀਸਿਯੰ। ਰਹਿਯੋ ਲਜਾਇ ਈਸਯੰ।
ਸੁ ਸੋਭ ਨਾਗ ਭੂਖਣੰ। ਅਨੇਕ ਦੁਸਟ ਦੂਖਣੰ। ੪੬।

ਕ੍ਰਿਪਾਣ ਪਾਣ ਧਾਰੀਯੰ। ਕਰੋਰ ਪਾਪ ਟਾਰੀਯੰ।
ਗਦਾ ਗ੍ਰਿਸਟ ਪਾਣਿਯੰ। ਕਮਾਣ ਬਾਣ ਤਾਣਿਯੰ। ੪੭।
ਸਬਦ ਸੰਖ ਬਜਿਯੰ। ਘਣੰਕਿ ਘੁੰਮਰ ਗਜਿਯੰ।
ਸਰਨਿ ਨਾਥ ਤੋਰੀਯੰ। ਉਬਾਰ ਲਾਜ ਮੋਰੀਯੰ। ੪੮।

ਅਨੇਕ ਰੂਪ ਸੋਹੀਯੰ। ਬਿਸੇਖ ਦੇਵ ਮੋਹੀਯੰ।
ਅਦੇਵ ਦੇਵ ਦੇਵਲੰ। ਕ੍ਰਿਪਾ ਨਿਧਾਨ ਕੇਵਲੰ। ੪੯।
ਸੁ ਆਦਿ ਅੰਤਿ ਏਕਿਯੰ। ਧਰੇ ਸਰੂਪ ਅਨੇਕਿਯੰ।
ਕ੍ਰਿਪਾਣ ਪਾਣ ਰਾਜਈ। ਬਿਲੋਕ ਪਾਪ ਭਾਜਈ। ੫੦।

ਅਲੰਕ੍ਰਿਤ ਸੁ ਦੇਹਯੰ। ਤਨੋ ਮਨੋ ਕਿ ਮੋਹਿਯੰ।
ਕਮਾਣ ਬਾਣ ਧਾਰਹੀ। ਅਨੇਕ ਸਤ੍ਰ ਟਾਰਹੀ। ੫੧।
ਘਮਕਿ ਘੁੰਘਰੰ ਸੁਰੰ। ਨਵੰ ਨਨਾਦ ਨੂਪਰੰ।
ਪ੍ਰਜੁਆਲ ਬਿਜੁਲੰ ਜੁਲੰ। ਪਵਿਤ੍ਰ ਪਰਮ ਨਿਰਮਲੰ। ੫੨।



(ਉਹ) ਸਦਾ ਇਕ ਰੂਪ ਵਾਲਾ ਹੈ। (ਉਹ) ਸਾਰਿਆਂ ਲੋਕਾਂ ਦਾ ਰਾਜਾ ਹੈ। (ਉਹ) ਜਿਤਿਆ ਨਹੀਂ ਜਾ ਸਕਦਾ ਅਤੇ ਜਨਮ ਵਿਚ ਨਹੀਂ ਆਉਂਦਾ। (ਉਹ) ਸ਼ਰਨ ਆਇਆਂ ਦੀ ਸਹਾਇਤਾ ਕਰਦਾ ਹੈ। ੩੯। (ਉਸ ਦੇ) ਹੱਥ ਵਿਚ ਤਲਵਾਰ ਤਪ ਰਹੀ ਹੈ (ਅਰਥਾਤ ਚਲਣ ਲਈ ਉਤਾਵਲੀ ਹੈ), (ਉਹ) ਲੋਕਾਂ ਵਿਚ ਵੱਡਾ ਦਾਨੀ ਹੈ। ਵਰਤਮਾਨ ਅਤੇ ਭਵਿਖਤ ਕਾਲ ਵਿਚ (ਜਿਸ ਦੇ) ਜੋੜ ਦਾ ਕੋਈ ਨਹੀਂ, (ਉਸ ਪਰਮ-ਸੱਤਾ ਨੂੰ ਮੈਂ) ਨਮਸਕਾਰ ਕਰਦਾ ਹਾਂ।੪੦।

ਮਧੁ ਦੈਂਤ ਦੇ ਮਾਨ ਨੂੰ ਖ਼ਤਮ ਕਰਨ ਵਾਲਾ ਅਤੇ ਧੜਾਂ ਦੇ ਸਮੂਹ ਵਿਚ ਸੋਭਣ ਵਾਲਾ ਹੈ। (ਉਸ ਦੇ) ਸਿਰ ਉਤੇ ਸਫੈਦ ਛਤ੍ਰ (ਝੁਲਦਾ ਹੈ) ਅਤੇ ਹੱਥ ਵਿਚ ਅਸਤ੍ਰ ਲਿਸ਼ਕਦੇ ਹਨ।੪੧। (ਉਸ ਦੇ) ਭਾਰੀ ਨਾਦ ਨੂੰ ਸੁਣ ਕੇ ਛਤ੍ਰਧਾਰੀ ਰਾਜੇ ਵੀ ਭੈਭੀਤ ਹੋ ਜਾਂਦੇ ਹਨ। ਦਿਸ਼ਾਵਾਂ ਹੀ (ਉਸ ਦੇ) ਬਸਤ੍ਰ ਹਨ (ਅਰਥਾਤ ਉਹ ਨਗਨ ਹੈ), (ਉਸ ਦਾ ਨਾਂ) ਸੁਣਦਿਆਂ ਹੀ ਦੋਖ ਭਜ ਜਾਂਦੇ ਹਨ।੪੨।

(ਉਸ ਦੀ) ਗਦਾ ਦੀ ਆਵਾਜ਼ ਨੂੰ ਸੁਣ ਕੇ ਅਨੰਤ ਅਤੇ ਬੇਹੱਦ (ਡਰ ਪੈਦਾ ਹੋ ਜਾਂਦਾ ਹੈ), ਮਾਨੋ ਕਾਲੀ ਘਟਾ (ਚੜ੍ਹੀ ਹੋਵੇ) ਜਿਸ ਦੀ ਸ਼ੋਭਾ ਬਹੁਤ ਮਨੋਹਰ ਹੈ।੪੩। (ਉਸ ਦੀਆਂ) ਸੁੰਦਰ ਚਾਰ ਬਾਂਹਵਾਂ ਹਨ ਅਤੇ (ਸਿਰ ਉਤੇ) ਮੁਕਟ ਧਾਰਨ ਕੀਤਾ ਹੋਇਆ ਹੈ। (ਉਸ ਦਾ) ਗਦਾ, ਸੰਖ, ਚੱਕਰ ਅਤੇ ਭਿਆਨਕ ਤੇ ਟੇਢੀਆਂ (ਭਵਾਂ) ਲਿਸ਼ਕ ਰਹੀਆਂ ਹਨ।੪੪।

*ਨਰਾਜ ਛੰਦ*

(ਤੇਰਾ) ਅਨੂਪਮ ਰੂਪ ਸੋਭ ਰਿਹਾ ਹੈ (ਜਿਸ ਨੂੰ) ਵੇਖ ਕੇ ਕਾਮ-ਦੇਵ ਵੀ ਲਜਾ ਰਿਹਾ ਹੈ। (ਤੇਰੀ) ਅਲੌਕਿਕ (ਸ਼ੋਭਾ) ਲੋਕਾਂ ਵਿਚ ਸ਼ੁਭਾਇਮਾਨ ਹੈ ਅਤੇ (ਉਸ ਨੂੰ) ਵੇਖ ਕੇ ਲੋਕ ਲੁਭਾਇਮਾਨ ਹੋ ਰਹੇ ਹਨ।੪੫। (ਤੇਰੇ) ਸਿਰ ਉਤੇ ਚੰਦ੍ਰਮਾ ਚਮਕ ਰਿਹਾ ਹੈ (ਜਿਸ ਨੂੰ) ਵੇਖ ਕੇ ਸ਼ਿਵ ਸ਼ਰਮਿੰਦਾ ਹੋ ਰਿਹਾ ਹੈ। (ਤੂੰ) ਨਾਗਾਂ ਦੇ ਗਹਿਣੇ ਪਾਏ ਹੋਏ ਹਨ (ਜੋ) ਅਨੇਕ ਦੁਸ਼ਟਾਂ ਨੂੰ ਦੁਖ ਦੇਣ ਵਾਲੇ ਹਨ। ੪੬।

(ਤੂੰ) ਹੱਥ ਵਿਚ ਤਲਵਾਰ ਧਾਰਨ ਕੀਤੀ ਹੋਈ ਹੈ (ਜੋ) ਕਰੋੜਾਂ ਪਾਪਾਂ ਨੂੰ ਹਟਾ ਦਿੰਦੀ ਹੈ। (ਤੂੰ) ਹੱਥ ਵਿਚ ਵੱਡੀ ਗਦਾ (ਧਾਰਨ ਕੀਤੀ ਹੋਈ ਹੈ) ਅਤੇ ਕਮਾਨ ਵਿਚ ਬਾਣ ਤਣਿਆ ਹੋਇਆ ਹੈ।੪੭। (ਤੇਰੇ) ਸੰਖ ਦੇ ਵਜਣ ਨਾਲ ਪੈਦਾ ਹੋਣ ਵਾਲਾ ਸ਼ਬਦ ਬਦਲਾਂ ਦੀ ਗੜਕ ਵਰਗਾ ਹੈ। ਹੇ ਨਾਥ! (ਮੈਂ) ਤੇਰੀ ਸ਼ਰਨ ਵਿਚ ਹਾਂ, ਮੇਰੀ ਲਾਜ ਰਖ ਲਵੋ।੪੮।

(ਹੇ ਪ੍ਰਭੂ ! ਤੂੰ) ਅਨੇਕ ਰੂਪਾਂ ਵਿਚ ਸੋਭ ਰਿਹਾ ਹੈਂ, ਵਿਸ਼ੇਸ਼ ਦੇਵਤਿਆਂ ਨੂੰ ਮੋਹਣ ਵਾਲਾ ਹੈਂ, ਦੇਵਤਿਆਂ ਅਤੇ ਦੈਂਤਾਂ ਦਾ ਪੂਜਾ-ਧਾਮ ਹੈਂ, ਨਿਰੋਲ ਕ੍ਰਿਪਾ ਦਾ ਭੰਡਾਰ ਹੈਂ।੪੯। (ਤੂੰ) ਆਦਿ ਤੋਂ ਅੰਤ ਤਕ ਇਕ-ਸਮਾਨ ਹੈਂ, (ਤੂੰ) ਅਨੇਕ ਰੂਪ ਧਾਰਨ ਕੀਤੇ ਹੋਏ ਹਨ। (ਤੇਰੇ) ਹੱਥ ਵਿਚ ਕ੍ਰਿਪਾਨ ਸੋਭ ਰਹੀ ਹੈ, ਜਿਸ ਨੂੰ ਵੇਖ ਕੇ ਪਾਪ ਭਜ ਜਾਂਦੇ ਹਨ।੫੦।

(ਤੇਰੀ) ਦੇਹ (ਗਹਿਣਿਆਂ ਨਾਲ) ਸ਼ਿੰਗਾਰੀ ਹੋਈ ਹੈ (ਜੋ) ਤਨ ਅਤੇ ਮਨ ਨੂੰ ਮੋਹ ਲੈਂਦੀ ਹੈ। (ਤੂੰ) ਕਮਾਨ ਵਿਚ ਬਾਣ ਧਰਿਆ ਹੋਇਆ ਹੈ, (ਜੋ) ਅਨੇਕ ਵੈਰੀਆਂ ਨੂੰ ਭਜਾ ਦਿੰਦਾ ਹੈ।੫੧। (ਤੇਰੇ) ਘੁੰਘਰੂਆਂ ਅਤੇ ਨਵੀਆਂ ਝਾਂਝਰਾਂ ਦੀ ਆਵਾਜ਼ ਨਿਕਲ ਰਹੀ ਹੈ। (ਤੇਰੀ) ਚਮਕ ਬਿਜਲੀ ਦੀ ਜਵਾਲਾ ਵਰਗੀ ਹੈ (ਜੋ) ਪਰਮ ਪਵਿਤਰ ਅਤੇ ਨਿਰਮਲ ਹੈ।੫੨।

*ਤ੍ਵਪ੍ਰਸਾਦਿ।[1] ਤੋਟਕ ਛੰਦ*

ਨਵ ਨੇਵਰ ਨਾਦ ਸੁਰੰ ਨ੍ਰਿਮਲੰ। ਮੁਖ ਬਿਜੁਲ ਜੁਆਲ ਘਣੰ ਪ੍ਰਜੁਲੰ[2]।
ਮਦਰਾ ਕਰ ਮਤ ਮਹਾ ਭਭਕੰ। ਬਨ ਮੈ ਮਨੋ ਬਾਘ ਬਚਾ ਬਬਕੰ। ੫੩।
ਭਵ ਭੂਤ ਭਵਿਖ ਭਵਾਨ ਭਵੰ। ਕਲ ਕਾਰਣ ਉਬਾਰਣ ਏਕ ਤੁਵੰ।
ਸਭ ਠੌਰ ਨਿਰੰਤਰ ਨਿਤ ਨਯੰ। ਮ੍ਰਿਦ ਮੰਗਲ ਰੂਪ ਤੁਯੰ ਸੁਭਯੰ। ੫੪।

ਦ੍ਰਿੜ ਦਾੜ ਕਰਾਲ ਦ੍ਵੈ ਸੇਤ ਉਧੰ। ਜਿਹ ਭਾਜਤ ਦੁਸਟ ਬਿਲੋਕ ਜੁਧੰ।
ਮਦ ਮਤ ਕ੍ਰਿਪਾਣ ਕਰਾਲ ਧਰੰ। ਜਯ ਸਦ ਸੁਰਾਸੁਰਯੰ ਉਚਰੰ। ੫੫।
ਨਵ ਕਿੰਕਣ ਨੇਵਰ ਨਾਦ ਹੂੰਅੰ। ਚਲ ਚਾਲ ਸਭਾਚਲ ਕੰਪ ਭੂਅੰ।
ਘਣ ਘੁੰਘਰ ਘੰਟਣ ਘੋਰ ਸੁਰੰ। ਚਰ ਚਾਰ ਚਰਾਚਰਯੰ ਹੁਹਰੰ। ੫੬।

ਚਲ ਚੌਦਹੂੰ ਚਕ੍ਰਨ ਚਕ੍ਰ ਫਿਰੰ। ਬਢਵੰ ਘਟਵੰ ਹਰੀਅੰ ਸੁਭਰੰ।
ਜਗ ਜੀਵ ਜਿਤੇ ਜਲਯੰ ਥਲਯੰ। ਅਸ ਕੋ ਜੁ ਤਵਾਇਸਿਅੰ ਮਲਯੰ। ੫੭।
ਘਟ ਭਾਦਵ ਮਾਸ ਕੀ ਜਾਣ ਸੁੱਭ। ਤਨ ਸਾਵਰੇ ਰਾਵਰੇਅੰ ਹੁਲਸੰ।
ਰਦ ਪੰਗਤਿ ਦਾਮਿਨੀਅੰ ਦਮੰਕੰ। ਘਟ ਘੁੰਘਰ ਘੰਟ ਸੁਰ ਘਮਕੰ। ੫੮।

*ਭੁਜੰਗ ਪ੍ਰਯਾਤ ਛੰਦ*

ਘਟਾ ਸਾਵਣੰ ਜਾਣ ਸ੍ਯਾਮੰ ਸੁਹਾਯੰ। ਮਣੀ ਨੀਲ ਨਗਿਯੰ ਲਖ ਸੀਸ ਨਿਆਯੰ।
ਮਹਾ ਸੁੰਦਰ ਸ੍ਯਾਮੰ ਮਹਾ ਅਭਿਰਾਮੰ। ਮਹਾ ਰੂਪ ਰੂਪੰ ਮਹਾ ਕਾਮ ਕਾਮੰ। ੫੯।
ਫਿਰੈ ਚਕ੍ਰ ਚਉਦਹ ਪੁਰੀਯੰ ਮਧਿਆਣੰ। ਇਸੋ ਕੌਨ ਬੀਯੰ ਫਿਰੈ ਆਇਸਾਣੰ।
ਕਹੋ ਕੁੰਟ ਕੌਨੇ ਬਿਖੈ ਭਾਜ ਬਾਚੇ। ਸਭੰ ਸੀਸ ਕੇ ਸੰਗ ਸ੍ਰੀ ਕਾਲ ਨਾਚੈ। ੬0।

ਕਰੇ ਕੋਟ ਕੋਊ ਧਰੈ ਕੋਟਿ ਓਟੰ। ਬਚੈਗੋ ਨ ਕਿਉ ਹੂੰ ਕਰੈ ਕਾਲ ਚੋਟੰ।
ਲਿਖ ਜੰਤ੍ਰ ਕੇਤੇ ਪੜੰ ਮੰਤ੍ਰ ਕੋਟੰ। ਬਿਨਾ ਸਰਨਿ ਤਾਕੀ[3] ਨਹੀ ਓਰ ਓਟੰ। ੬੧।
ਲਿਖੰ ਜੰਤ੍ਰ ਥਾਕੇ ਪੜੰ ਮੰਤ੍ਰ ਹਾਰੈ। ਕਰੇ ਕਾਲ ਕੇ ਅੰਤ ਲੈ ਕੇ ਬਿਚਾਰੇ।
ਕਿਤਿਓ ਤੰਤ੍ਰ ਸਾਧੇ ਜੁ ਜਨਮ ਬਿਤਾਇਓ। ਭਏ ਫੋਕਟੰ ਕਾਜ ਏਕੈ ਨ ਆਇਓ। ੬੨।

੧. ਕਈ ਬੀੜਾਂ ਵਿਚ ਇਹ ਉਕਤੀ ਛੰਦਾਂ ਦੇ ਨਾਂਵਾਂ ਤੋਂ ਬਾਦ ਲਿਖੀ ਹੈ। ੨. 'ਪ੍ਰਜਲੰ' ੩. 'ਤਾਕਿ'



*ਤੇਰੀ ਕ੍ਰਿਪਾ ਨਾਲ। ਤੋਟਕ ਛੰਦ*

(ਤੇਰੀਆਂ) ਝਾਂਝਰਾਂ ਵਿਚ ਨਿਰਮਲ ਨਾਦ ਨਿਕਲਦਾ ਹੈ, (ਤੇਰਾ) ਮੁਖ ਬਦਲਾਂ ਦੀ ਬਿਜਲੀ ਦੀ ਅੱਗ ਵਾਂਗ ਲਿਸ਼ਕਦਾ ਹੈ। (ਤੇਰੀ) ਭਭਕ ਸ਼ਰਾਬ ਪੀ ਕੇ ਮਸਤ ਹੋਏ ਹਾਥੀ ਵਰਗੀ ਹੈ, ਮਾਨੋ ਜੰਗਲ ਵਿਚ ਸ਼ੇਰ ਦਾ ਬੱਚਾ ਦਹਾੜ ਰਿਹਾ ਹੋਵੇ।੫੩। (ਤੂੰ) ਭੂਤ, ਭਵਿਖਤ ਅਤੇ ਵਰਤਮਾਨ ਤਿੰਨਾਂ ਕਾਲਾਂ ਵਿਚ ਜਗਤ ਨੂੰ ਪੈਦਾ ਕਰਨ ਵਾਲਾ ਹੈਂ ਅਤੇ ਕਲਿਯੁਗ ਵਿਚ ਉਬਾਰਨ ਦਾ ਇਕ (ਤੂੰ) ਹੀ ਕਾਰਨ ਰੂਪ ਹੈਂ। (ਤੂੰ) ਸਭ ਥਾਂਵਾਂ ਵਿਚ ਨਿਰੰਤਰ, ਨਿੱਤ ਨਵੇਂ ਰੂਪ ਵਿਚ ਹੈਂ, ਕੋਮਲ ਅਤੇ ਮੰਗਲਮਈ ਰੂਪ ਵਿਚ ਤੂੰ ਹੀ ਸੋਭ ਰਿਹਾ ਹੈਂ। ੫੪।

(ਤੇਰੀਆਂ) ਦੋ ਭਿਆਨਕ ਅਤੇ ਦ੍ਰਿੜ੍ਹ ਚਿੱਟੀਆਂ ਉਚੀਆਂ ਦਾੜ੍ਹਾਂ ਹਨ ਜਿਨ੍ਹਾਂ ਨੂੰ ਦੁਸ਼ਟ ਵੇਖ ਕੇ ਯੁੱਧ-ਭੂਮੀ ਵਿਚੋਂ ਭਜ ਜਾਂਦੇ ਹਨ। (ਤੂੰ) ਸ਼ਰਾਬ ਨਾਲ ਮਸਤ ਹੋ ਕੇ ਹੱਥ ਵਿਚ ਭਿਆਨਕ ਤਲਵਾਰ ਧਾਰਨ ਕੀਤੀ ਹੋਈ ਹੈ। ਦੇਵਤੇ ਅਤੇ ਦੈਂਤ ਸਦਾ (ਤੇਰੀ) ਜੈ ਜੈ ਕਾਰ ਕਰਦੇ ਹਨ। ੫੫। (ਜਦੋਂ ਤੇਰੀ) ਤੜਾਗੀ ਅਤੇ ਝਾਂਝਰਾਂ ਦੇ ਮਿਲਵੇਂ ਨਵੇਂ ਰੂਪ ਵਾਲਾ ਨਾਦ ਹੁੰਦਾ ਹੈ (ਤਾਂ) ਸਾਰੇ ਪਰਬਤ ਚਲਾਇਮਾਨ ਹੋ ਜਾਂਦੇ ਹਨ ਅਤੇ ਧਰਤੀ ਕੰਬਣ ਲਗ ਜਾਂਦੀ ਹੈ। ਜਦੋਂ (ਤੇਰੇ) ਘੁੰਘਰੂਆਂ ਦੀ ਉੱਚੀ ਆਵਾਜ਼ ਨਿਕਲਦੀ ਹੈ (ਤਾਂ) ਚੌਹਾਂ ਦਿਸ਼ਾਵਾਂ ਦੇ ਜੜ੍ਹ-ਚੇਤਨ ਘਬਰਾ ਜਾਂਦੇ ਹਨ ।੫੬।

ਚੌਦਾਂ ਲੋਕਾਂ ਵਿਚ (ਤੇਰਾ ਹੀ) ਚੱਕਰ ਚਲਦਾ ਹੈ (ਜਿਸ ਨਾਲ ਤੂੰ) ਵਧਿਆ ਹੋਇਆਂ ਨੂੰ ਘਟਾ ਦਿੰਦਾ ਹੈਂ ਅਤੇ ਸਖਣਿਆਂ ਨੂੰ ਚੰਗੀ ਤਰ੍ਹਾਂ ਭਰ ਦਿੰਦਾ ਹੈਂ। ਜਗਤ ਦੇ ਜਲ-ਥਲ ਵਿਚ ਜਿਤਨੇ ਜੀਵ ਹਨ, (ਉਨ੍ਹਾਂ ਵਿਚ) ਅਜਿਹਾ ਕਿਹੜਾ ਹੈ ਜੋ ਤੇਰੀ ਆਗਿਆ ਨੂੰ ਮੇਟ (ਮਲ) ਦੇਵੇ। ੫੭। ਜਿਵੇਂ ਭਾਦੋਂ ਮਹੀਨੇ ਦੀ ਘਟਾ ਸੋਭਦੀ ਹੈ ਉਸੇ ਤਰ੍ਹਾਂ ਤੇਰਾ ਸਾਂਵਲਾ ਸ਼ਰੀਰ ਚਮਕਦਾ ਹੈ। (ਤੇਰੇ) ਦੰਦਾਂ ਦੀ ਪਾਲ ਬਿਜਲੀ ਵਾਂਗ ਚਮਕਦੀ ਹੈ ਅਤੇ ਘੁੰਘਰੂਆਂ ਤੇ ਘੰਟਿਆਂ ਦੀ ਧੁਨੀ ਬਦਲਾਂ ਦੀ ਗਰਜ ਵਾਂਗ ਹੈ। ੫੮।

*ਭੁਜੰਗ ਪ੍ਰਯਾਤ ਛੰਦ*

(ਤੇਰਾ) ਸਾਂਵਲਾ ਸਰੂਪ ਸ਼ੁਭਾਇਮਾਨ ਹੈ, ਮਾਨੋ ਸਾਵਣ ਦੀ ਘਟਾ ਹੋਵੇ। (ਤੇਰੇ ਇਸ ਸਾਂਵਲੇ ਰੂਪ ਨੂੰ) ਵੇਖ ਕੇ ਨੀਲ ਮਣੀਆਂ ਨੇ ਸਿਰ ਝੁਕਾ ਦਿੱਤਾ ਹੈ (ਭਾਵ ਤੇਰੇ ਸਾਂਵਲੇਪਨ ਦੀ ਸ਼ੋਭਾ ਦੇ ਮੁਕਾਬਲੇ ਆਪਣੇ ਸਰੂਪ ਨੂੰ ਹੀਨ ਸਮਝਿਆ ਹੈ)। (ਤੇਰਾ) ਮਹਾਨ ਸੁੰਦਰ ਸਾਂਵਲਾ ਸਰੂਪ ਮਨ ਨੂੰ ਲੁਭਾਉਣ ਵਾਲਾ ਹੈ। (ਤੂੰ) ਰੂਪਾਂ ਦਾ ਮਹਾ ਰੂਪ ਅਤੇ ਕਾਮਾਂ ਦਾ ਵੀ ਮਹਾ ਕਾਮ ਹੈ। ੫੯। ਚੌਦਾਂ ਪੁਰੀਆਂ ਵਿਚਾਲੇ (ਤੇਰਾ) ਚੱਕਰ ਚਲਦਾ ਹੈ। ਅਜਿਹਾ ਦੂਜਾ ਕੌਣ ਹੈ ? ਜੋ (ਤੇਰੀ) ਆਗਿਆ ਨੂੰ ਮੋੜ ਸਕੇ। ਦਸੋ, ਕਿਹੜੀ ਦਿਸ਼ਾ ਵਲ (ਉਹ) ਭਜ ਕੇ ਬਚ ਸਕਦਾ ਹੈ। (ਕਿਉਂਕਿ) ਸਭਨਾਂ ਦੇ ਸਿਰ ਉਤੇ ਕਾਲ ਨਚ ਰਿਹਾ ਹੈ।੬0।

(ਭਾਵੇਂ) ਕੋਈ ਕਿਲ੍ਹੇ ਬਣਾ ਲਏ ਅਤੇ (ਉਨ੍ਹਾਂ) ਕਿਲਿਆਂ ਦੀ ਓਟ ਲੈ ਲਏ, (ਪਰ ਜਦੋਂ) ਕਾਲ ਚੋਟ ਕਰੇਗਾ (ਉਹ) ਕਿਸੇ ਤਰ੍ਹਾਂ ਬਚ ਨਹੀਂ ਸਕੇਗਾ। (ਭਾਵੇਂ ਕੋਈ) ਕਿਤਨੇ ਹੀ ਯੰਤ੍ਰ ਲਿਖ ਲਏ ਅਤੇ ਕਰੋੜਾਂ ਮੰਤ੍ਰ ਪੜ੍ਹ ਲਏ, ਬਿਨਾ ਉਸ ਦੀ ਸ਼ਰਨ ਦੇ ਹੋਰ ਕੋਈ ਓਟ ਨਹੀਂ ਹੈ।੬੧। ਯੰਤ੍ਰ ਲਿਖਣ ਵਾਲੇ ਥਕ ਗਏ ਅਤੇ ਮੰਤ੍ਰ ਪੜ੍ਹਨ ਵਾਲੇ ਹਾਰ ਗਏ। ਜਨਮ ਤੋਂ ਅੰਤ ਕਾਲ ਤਕ ਵਿਚਾਰ ਕਰਦੇ ਰਹੇ, ਕਿਤਨੇ ਹੀ ਤੰਤ੍ਰ ਸਾਧ ਲਏ, ਇਨ੍ਹਾਂ ਕਰਮਾਂ ਵਿਚ ਜਨਮ ਹੀ ਬਿਤਾ ਦਿੱਤੇ, ਪਰ ਇਹ ਸਾਰੇ (ਉਦਮ) ਵਿਅਰਥ ਹੋ ਗਏ, ਇਕ ਵੀ ਕੰਮ ਨ ਆਇਆ।੬੨।

ਕਿਤੇ ਨਾਸ ਮੂੰਦੇ ਭਏ ਬ੍ਰਹਮਚਾਰੀ। ਕਿਤੇ ਕੰਠ ਕੰਠੀ ਜਟਾ ਸੀਸ ਧਾਰੀ।
ਕਿਤੇ ਚੀਰ ਕਾਨੰ ਜੁਗੀਸੰ ਕਹਾਯੰ। ਸਭੇ ਫੋਕਟੰ ਧਰਮ ਕਾਮੰ ਨ ਆਯੰ। ੬੩।
ਮਧੁ ਕੀਟਭੰ ਰਾਛਸੇਸੰ ਬਲੀਅੰ। ਸਮੇ ਆਪਨੀ ਕਾਲ ਤੇਊ ਦਲੀਅੰ।
ਭਏ ਸੁੰਭ ਨੈਸੁੰਭ ਸ੍ਰੋਣੰਤਬੀਜੰ। ਤੇਊ ਕਾਲ ਕੀਨੇ ਪੁਰੇਜੇ ਪੁਰੇਜੰ। ੬੪।

ਬਲੀ ਪ੍ਰਿਥੀਅੰ ਮਾਨਧਾਤਾ ਮਹੀਪੰ। ਜਿਨੈ ਰਥ ਚਕ੍ਰੰ ਕੀਏ ਸਾਤ ਦੀਪੰ।
ਭੁਜੰ ਭੀਮ ਭਰਥੰ ਜਗੰ ਜੀਤ ਡੰਡਿਯੰ। ਤਿਨੈ ਅੰਤ ਕੇ ਅੰਤ ਕੌ ਕਾਲ ਖੰਡਿਯੰ। ੬੫।
ਜਿਨੈ ਦੀਪ ਦੀਪੰ ਦੁਹਾਈ ਫਿਰਾਈ। ਭੁਜਾ ਦੰਡ ਦੈ ਛੋਣਿ ਛਤ੍ਰੰ ਛਿਨਾਈ।
ਕਰੇ ਜਗ ਕੋਟੰ ਜਸੰ ਅਨਿਕ ਲੀਤੇ। ਵਹੈ ਬੀਰ ਬੰਕੇ ਬਲੀ ਕਾਲ ਜੀਤੇ। ੬੬।

ਕਈ ਕੋਟ ਲੀਨੇ ਜਿਨੈ ਦੁਰਗ ਢਾਹੇ। ਕਿਤੇ ਸੂਰਬੀਰਾਨ ਕੇ ਸੈਨ ਗਾਹੇ।
ਕਈ ਜੰਗ ਕੀਨੇ ਸੁ ਸਾਕੇ ਪਵਾਰੇ। ਵਹੈ ਦੀਨ ਦੇਖੈ ਗਿਰੇ ਕਾਲ ਮਾਰੇ। ੬੭।
ਜਿਨੈ ਪਾਤਿਸਾਹੀ ਕਰੀ ਕੋਟਿ ਜੁਗਿਯੰ। ਰਸੰ ਆਨਰਸੰ ਭਲੀ ਭਾਤਿ ਭੁਗਿਯੰ।
ਵਹੈ ਅੰਤ ਕੋ ਪਾਵ ਨਾਗੇ ਪਧਾਰੇ। ਗਿਰੇ ਦੀਨ ਦੇਖੇ ਹਠੀ ਕਾਲ ਮਾਰੇ। ੬੮।

ਜਿਨੈ ਖੰਡੀਅੰ ਦੰਡ ਧਾਰੰ ਅਪਾਰੰ। ਕਰੇ ਚੰਦ੍ਰਮਾ ਸੂਰ ਚੇਰੇ ਦੁਆਰੰ।
ਜਿਨੈ ਇੰਦ੍ਰ ਸੇ ਜੀਤ ਕੇ ਛੋਡਿ ਡਾਰੇ। ਵਹੈ ਦੀਨ ਦੇਖੇ ਗਿਰੇ ਕਾਲ ਮਾਰੇ। ੬੯।

*ਰਸਾਵਲ ਛੰਦ*

ਜਿਤੇ ਰਾਮ ਹੁਏ। ਸਭੈ ਅੰਤਿ ਮੂਏ। ਜਿਤੇ ਕ੍ਰਿਸਨ ਹ੍ਵੈ ਹੈ। ਸਭੈ ਅੰਤਿ ਜੈ ਹੈ। ੭੦।
ਜਿਤੇ ਦੇਵ ਹੋਸੀ। ਸਭੈ ਅੰਤ ਜਾਸੀ। ਜਿਤੇ ਬੋਧ ਹ੍ਵੈ ਹੈ। ਸਭੈ ਅੰਤਿ ਛੈ ਹੈ। ੭੧।
ਜਿਤੇ ਦੇਵ ਰਾਯੰ। ਸਭੈ ਅੰਤ ਜਾਯੰ। ਜਿਤੇ ਦਈਤ ਏਸੰ। ਤਿਤ੍ਯੋ ਕਾਲ ਲੇਸੰ। ੭੨।

ਨਰਸਿੰਘਾਵਤਾਰੰ। ਵਹੇ ਕਾਲ ਮਾਰੰ। ਬਡੋ ਡੰਡਧਾਰੀ। ਹਣਿਓ ਕਾਲ ਭਾਰੀ। ੭੩।
ਦਿਜੰ ਬਾਵਨੇਯੰ। ਹਣ੍ਯੋ ਕਾਲ ਤੇਯੰ। ਮਹਾ ਮਛ ਮੁੰਡੰ। ਫਧਿਓ ਕਾਲ ਝੁੰਡੰ। ੭੪।
ਜਿਤੇ ਹੋਇ ਬੀਤੇ। ਤਿਤੇ ਕਾਲ ਜੀਤੇ। ਜਿਤੇ ਸਰਨਿ ਜੈ ਹੈ। ਤਿਤਿਓ ਰਾਖਿ ਲੈਹੈ। ੭੫।



ਕਈ ਨਾਸਾਂ ਬੰਦ ਕਰ ਕੇ ਬ੍ਰਹਮਚਾਰੀ ਹੋ ਗਏ, ਕਈਆਂ ਨੇ ਗਲ ਵਿਚ ਕੰਠੀ ਅਤੇ ਸਿਰ ਉਤੇ ਜਟਾਵਾਂ ਧਾਰੀਆਂ, ਕਈਆਂ ਨੇ ਕੰਨ ਪੜਵਾ ਕੇ (ਆਪਣੇ ਆਪ ਨੂੰ) ਯੋਗੀ-ਰਾਜ ਅਖਵਾਇਆ, (ਪਰ ਇਹ) ਸਾਰੇ ਧਰਮ ਫੋਕੇ ਹਨ (ਅਤੇ ਅੰਤ ਕਾਲ ਨੂੰ) ਕਿਸੇ ਕੰਮ ਨਹੀਂ ਆਉਂਦੇ।੬੩। ਮਧੁ ਅਤੇ ਕੈਟਭ ਵਰਗੇ ਬਲਵਾਨ ਮਹਾਨ ਰਾਖਸ਼ ਹੋਏ ਹਨ, (ਪਰ) ਆਪਣੀ ਵਾਰੀ 'ਤੇ ਕਾਲ ਨੇ ਉਨ੍ਹਾਂ ਨੂੰ ਮਸਲ ਦਿੱਤਾ। ਸ਼ੁੰਭ, ਨਿਸ਼ੁੰਭ ਅਤੇ ਰਕਤ-ਬੀਜ (ਵਰਗੇ ਰਾਖਸ਼) ਹੋਏ ਹਨ, (ਪਰ) ਉਨ੍ਹਾਂ ਨੂੰ ਵੀ ਕਾਲ ਨੇ ਪੁਰਜ਼ਾ ਪੁਰਜ਼ਾ ਕਰ ਕੇ (ਮਾਰਿਆ ਹੈ)।੬੪।

ਬਲੀ, ਪ੍ਰਿਥੂ ਅਤੇ ਮਾਨਧਾਤਾ ਵਰਗੇ ਮਹਾਨ ਰਾਜੇ ਹੋਏ ਹਨ ਜਿਨ੍ਹਾਂ ਨੇ (ਆਪਣੇ) ਰਥ ਦੇ ਪਹੀਆਂ ਨਾਲ ਸੱਤ ਦੀਪਾਂ ਦੀ ਸਿਰਜਨਾ ਕੀਤੀ ਸੀ, (ਇਸੇ ਤਰ੍ਹਾਂ) ਭੀਮ ਨੇ (ਆਪਣੀਆਂ) ਭੁਜਾਵਾਂ (ਦੇ ਜ਼ੋਰ ਤੇ) ਮਹਾਭਾਰਤ (ਦੀ ਜੰਗ ਵਿਚ) ਜਗਤ ਜਿਤਣ (ਜਿਤਨਾ ਗੌਰਵ ਪ੍ਰਾਪਤ ਕੀਤਾ) ਅਤੇ (ਸਾਰਿਆਂ ਵਿਰੋਧੀਆਂ ਨੂੰ) ਦੰਡ ਦਿੱਤਾ, (ਪਰ) ਉਨ੍ਹਾਂ ਨੂੰ ਵੀ ਅੰਤ ਵਿਚ ਯਮਰਾਜ ਨੇ ਕਾਲ ਦੁਆਰਾ ਮਰਵਾ ਦਿੱਤਾ।੬੫। ਜਿਨ੍ਹਾਂ ਨੇ ਦੀਪ-ਦੀਪਾਂਤਰਾਂ ਵਿਚ (ਆਪਣੀ) ਦੁਹਾਈ ਫਿਰਾਈ ਅਤੇ (ਆਪਣੀਆਂ) ਭੁਜਾਵਾਂ ਦੇ ਬਲ ਨਾਲ ਛਤ੍ਰੀਆਂ ਤੋਂ ਧਰਤੀ ਖੋਹ ਲਈ, ਕਰੋੜਾਂ ਯੱਗ ਕਰਕੇ ਅਨੇਕ ਤਰ੍ਹਾਂ ਦੇ ਯਸ਼ ਪ੍ਰਾਪਤ ਕੀਤੇ, (ਪਰ) ਉਨ੍ਹਾਂ ਬਾਂਕੇ ਸੂਰਮਿਆਂ ਨੂੰ ਵੀ ਬਲਵਾਨ ਕਾਲ ਨੇ ਜਿਤ ਲਿਆ।੬੬।

ਜਿਨ੍ਹਾਂ ਨੇ ਕਈ ਕਰੋੜ ਕਿਲੇ ਜਿਤ ਲਏ ਜਾਂ ਢਾਹ ਦਿੱਤੇ, ਕਿਤਨੇ ਹੀ ਸੂਰਬੀਰਾਂ ਦੀਆਂ ਸੈਨਾਵਾਂ ਨੂੰ ਮਧੋਲ ਦਿੱਤਾ, ਕਿਤਨੇ ਹੀ ਯੁੱਧ ਲੜੇ ਅਤੇ ਅਦੁੱਤੀ ਸਾਕੇ ਕੀਤੇ ਜਾਂ ਸੰਘਰਸ਼ (ਰਚਾਏ), ਉਹ ਵਿਚਾਰੇ ਵੀ ਕਾਲ ਦੇ ਮਾਰੇ ਡਿਗੇ ਹੋਏ ਵੇਖੇ ਹਨ।੬੭। ਜਿਨ੍ਹਾਂ ਨੇ ਕਰੋੜਾਂ ਯੁਗਾਂ ਤਕ ਬਾਦਸ਼ਾਹੀ ਕੀਤੀ ਅਤੇ ਰਸਾਂ ਕਸਾਂ ਦਾ ਚੰਗੀ ਤਰ੍ਹਾਂ ਸੇਵਨ ਕੀਤਾ, ਉਹ ਵੀ ਅੰਤ ਨੂੰ ਨੰਗੇ ਪੈਰੀਂ ਹੀ ਗਏ, (ਉਨ੍ਹਾਂ) ਵਿਚਾਰਿਆਂ ਨੂੰ ਹਠੀ ਕਾਲ ਦਾ ਮਾਰਿਆ ਹੋਇਆ ਡਿਗਿਆ ਵੇਖਿਆ ਹੈ।੬੮।

ਜਿਨ੍ਹਾਂ ਨੇ ਅਪਾਰ ਦੰਡਧਾਰੀਆਂ ਨੂੰ ਨਸ਼ਟ ਕਰ ਦਿੱਤਾ, ਚੰਦ੍ਰਮਾ ਅਤੇ ਸੂਰਜ ਨੂੰ ਆਪਣੇ ਦੁਆਰ ਤੇ ਦਾਸ ਬਣਾ ਲਿਆ, ਜਿਨ੍ਹਾਂ ਨੇ ਇੰਦਰ ਵਰਗਿਆਂ ਨੂੰ ਜਿਤ ਕੇ ਛੱਡ ਦਿੱਤਾ, ਉਹ ਕਾਲ ਦੇ ਮਾਰੇ ਹੋਏ ਦੀਨ ਅਵਸਥਾ ਵਿਚ ਵੇਖੇ ਹਨ।੬੯।

*ਰਸਾਵਲ ਛੰਦ*

ਜਿਤਨੇ ਵੀ ਰਾਮ (ਆਦਿ ਅਵਤਾਰ) ਹੋਏ ਹਨ, ਸਾਰੇ ਅੰਤ ਨੂੰ ਸਰੀਰ ਤਿਆਗ ਗਏ ਹਨ। ਜਿਤਨੇ ਕ੍ਰਿਸ਼ਨ (ਵਰਗੇ ਅਵਤਾਰ) ਹੋਏ ਹਨ, ਸਾਰੇ ਅੰਤ ਵਿਚ ਚਲੇ ਗਏ ਹਨ।੭੦। (ਭਵਿਸ਼ ਵਿਚ) ਜਿਤਨੇ ਦੇਵਤੇ ਹੋਣਗੇ, (ਉਹ) ਸਾਰੇ ਅੰਤ ਵਿਚ ਚਲੇ ਜਾਣਗੇ। ਜਿਤਨੇ ਵੀ ਬੁੱਧ (ਵਰਗੇ ਮਹਾਪੁਰਸ਼) ਹੋਏ ਹਨ, (ਉਹ) ਸਾਰੇ ਅੰਤ ਨੂੰ ਨਸ਼ਟ ਹੋ ਗਏ ਹਨ।੭੧। ਜਿਤਨੇ ਦੇਵ-ਰਾਜ (ਹੋਏ ਹਨ), (ਉਹ) ਸਾਰੇ ਅੰਤ ਨੂੰ ਚਲੇ ਗਏ ਹਨ। ਜਿਤਨੇ ਵੀ ਦੈਂਤ-ਰਾਜ (ਹੋਏ ਹਨ) ਉਨ੍ਹਾਂ ਨੂੰ ਕਾਲ ਨੇ ਲੈ ਲਿਆ ਹੈ (ਨਸ਼ਟ ਕਰ ਦਿੱਤਾ ਹੈ।)।੭੨।

ਨਰ ਸਿੰਘ ਵਰਗੇ ਅਵਤਾਰ ਨੂੰ ਵੀ ਕਾਲ ਨੇ ਮਾਰ ਦਿੱਤਾ। ਵੱਡੇ ਵੱਡੇ ਦੰਡ-ਧਾਰੀਆਂ ਦਾ ਵੀ ਬਲਵਾਨ ਕਾਲ ਨੇ ਨਾਸ਼ ਕਰ ਦਿੱਤਾ।੭੩। (ਅਵਤਾਰ ਰੂਪ) ਬਾਵਨ ਬ੍ਰਾਹਮਣ ਨੂੰ ਵੀ ਕਾਲ ਨੇ ਮਾਰ ਦਿੱਤਾ। ਵੱਡੇ ਸਿਰ ਵਾਲੇ ਮੱਛ ਅਵਤਾਰ ਨੂੰ ਵੀ ਕਾਲ ਨੇ ਜਾਲ (ਝੁੰਡੰ) ਵਿਚ ਫਸਾ ਲਿਆ।੭੪। ਜਿਤਨੇ ਵੀ (ਵੱਡੇ ਵੱਡੇ) ਹੋ ਚੁਕੇ ਹਨ, ਉਨ੍ਹਾਂ ਨੂੰ ਕਾਲ ਨੇ ਜਿਤ ਲਿਆ ਹੈ। ਜਿਤਨੇ (ਮਹਾਕਾਲ ਦੀ) ਸ਼ਰਨ ਵਿਚ ਜਾਣਗੇ, ਉਨ੍ਹਾਂ (ਸਾਰਿਆਂ ਨੂੰ) ਬਚਾ ਲਏਗਾ।੭੫।

*ਭੁਜੰਗ ਪ੍ਰਯਾਤ ਛੰਦ*

ਬਿਨਾ ਸਰਨਿ ਤਾਕੀ ਨ ਅਉਰੈ ਉਪਾਯੰ। ਕਹਾ ਦੇਵ ਦਈਤੰ ਕਹਾ ਰੰਕ ਰਾਯੰ।
ਕਹਾ ਪਾਤਿਸਾਹੰ ਕਹਾ ਉਮਰਾਯੰ। ਬਿਨਾ ਸਰਨਿ[1] ਤਾਕੀ ਨ ਕੋਟੈ ਉਪਾਯੰ। ੭੬।
ਜਿਤੇ ਜੀਵ ਜੰਤੰ ਸੁ ਦੁਨੀਅੰ ਉਪਾਯੰ। ਸਭੈ ਅੰਤਿਕਾਲੰ ਬਲੀ ਕਾਲਿ ਘਾਯੰ।
ਬਿਨਾ ਸਰਨਿ ਤਾਕੀ ਨਹੀ ਔਰ ਓਟੰ। ਲਿਖੇ ਜੰਤ੍ਰ ਕੇਤੇ ਪੜੇ ਮੰਤ੍ਰ ਕੋਟੰ। ੭੭।

*ਨਰਾਜ ਛੰਦ*

ਜਿਤੇਕਿ ਰਾਜ ਰੰਕਯੰ। ਹਨੇ ਸੁ ਕਾਲ ਬੰਕਯੰ।
ਜਿਤੇਕਿ ਲੋਕ ਪਾਲਯੰ। ਨਿਦਾਨ ਕਾਲ ਦਾਲਯੰ। ੭੮।
ਕ੍ਰਿਪਾਲ ਪਾਣਿ ਜੇ ਜਪੈ। ਅਨੰਤ ਥਾਟ ਤੇ ਥਾਪੈ।
ਜਿਤੇਕਿ ਕਾਲ ਧਿਆਇ ਹੈ। ਜਗਤਿ ਜੀਤ ਜਾਇ ਹੈ। ੭੯।

ਬਚਿਤ੍ਰ ਚਾਰ ਚਿਤ੍ਰਯੰ। ਪਰਮਯੰ ਪਵਿਤ੍ਰਯੰ।
ਅਲੋਕ ਰੂਪ ਰਾਜਿਯੰ। ਸੁਣੇ ਸੁ ਪਾਪ ਭਾਜਿਯੰ। ੮੦।
ਬਿਸਾਲ ਲਾਲ ਲੋਚਨੰ। ਬਿਅੰਤ ਪਾਪ ਮੋਚਨੰ।
ਚਮਕ ਚੰਦ੍ਰ ਚਾਰਯੰ। ਅਘੀ ਅਨੇਕ ਤਾਰਯੰ। ੮੧।

*ਰਸਾਵਲ ਛੰਦ*

ਜਿਤੇ ਲੋਕ ਪਾਲੰ। ਤਿਤੇ ਜੇਰ ਕਾਲੰ।
ਜਿਤੇ ਸੂਰ ਚੰਦ੍ਰੰ। ਕਹਾ ਇੰਦ੍ਰ ਬਿੰਦ੍ਰੰ। ੮੨।

*ਭੁਜੰਗ ਪ੍ਰਯਾਤ ਛੰਦ*

ਫਿਰੈ ਚੌਦਹੂੰ ਲੋਕਯੰ ਕਾਲ ਚਕ੍ਰੰ। ਸਭੈ ਨਾਥ ਨਾਥੇ ਭ੍ਰਮੰ ਭਉਹ ਬਕ੍ਰੰ।
ਕਹਾ ਰਾਮ ਕ੍ਰਿਸਨੰ ਕਹਾ ਚੰਦ ਸੂਰੰ। ਸਭੈ ਹਾਥ ਬਾਧੇ ਖਰੇ ਕਾਲ ਹਜੂਰੰ। ੮੩।

*ਸ੍ਵੈਯਾ*

ਕਾਲ ਹੀ ਪਾਇ ਭਯੋ ਭਗਵਾਨ ਸੁ ਜਾਗਤ ਯਾ ਜਗ ਜਾਕੀ ਕਲਾ ਹੈ।
ਕਾਲ ਹੀ ਪਾਇ ਭਯੋ ਬ੍ਰਹਮਾ ਸਿਵ ਕਾਲ ਹੀ ਪਾਇ ਭਯੋ ਜੁਗੀਆ ਹੈ।
ਕਾਲ ਹੀ ਪਾਇ ਸੁਰਾਸੁਰ ਗੰਧ੍ਰਬ ਜਛ ਭੁਜੰਗ ਦਿਸਾ ਬਿਦਿਸਾ ਹੈ।
ਅਉਰ ਸੁਕਾਲ ਸਭੈ ਬਸਿ ਕਾਲ ਕੇ ਏਕ ਹੀ ਕਾਲ ਅਕਾਲ ਸਦਾ ਹੈ। ੮੪।

੧. 'ਓਟਿ'



*ਭੁਜੰਗ ਪ੍ਰਯਾਤ ਛੰਦ*

ਉਸ (ਮਹਾਕਾਲ) ਦੀ ਸ਼ਰਨ (ਵਿਚ ਗਏ ਤੋਂ) ਬਿਨਾ ਹੋਰ ਕੋਈ ਉਪਾ ਨਹੀਂ ਹੈ (ਕਾਲ ਤੋਂ ਬਚਣ ਦਾ)। ਕੀ ਦੇਵਤੇ ਅਤੇ ਦੈਂਤ, ਕੀ ਕੰਗਾਲ ਅਤੇ ਰਾਜੇ, ਕੀ ਬਾਦਸ਼ਾਹ, ਕੀ ਅਮੀਰ (ਖ਼ਾਨਦਾਨੀ), (ਸਭ) ਉਸ ਦੀ ਓਟ ਤੋਂ ਬਿਨਾ ਕਰੋੜਾਂ ਉਪਾ (ਕਰਨ ਨਾਲ ਵੀ ਕਾਲ ਦੀ ਮਾਰ ਤੋਂ ਬਚ) ਨਹੀਂ ਸਕਦੇ।੭੬। ਜਿਤਨੇ ਵੀ ਜੀਵ ਜੰਤ (ਉਸ ਨੇ) ਦੁਨੀਆ ਵਿਚ ਪੈਦਾ ਕੀਤੇ ਹਨ, (ਉਹ) ਸਾਰੇ ਅੰਤ ਸਮੇਂ ਬਲਵਾਨ ਕਾਲ ਨੇ ਮਾਰ ਦਿੱਤੇ ਹਨ। ਉਸ ਦੀ ਸ਼ਰਨ ਤੋਂ ਬਿਨਾ (ਬਚਣ ਦੀ) ਹੋਰ ਕੋਈ ਓਟ ਨਹੀਂ ਹੈ, (ਭਾਵੇਂ) ਕਿਤਨੇ ਹੀ ਯੰਤ੍ਰ ਲਿਖ ਲਏ ਜਾਣ ਜਾਂ ਮੰਤ੍ਰ ਪੜ੍ਹ ਲਏ ਜਾਣ।੭੭।

*ਨਰਾਜ ਛੰਦ*

ਜਿਤਨੇ ਵੀ ਰਾਜੇ ਅਤੇ ਰੰਕ ਹੋਏ ਹਨ, (ਉਨ੍ਹਾਂ ਨੂੰ) ਟੇਢੀ ਚਾਲ ਵਾਲੇ ਕਾਲ ਨੇ ਮਾਰ ਦਿੱਤਾ ਹੈ। ਜਿਤਨੇ ਲੋਕ-ਪਾਲ (ਹੋਏ ਹਨ, ਉਨ੍ਹਾਂ ਨੂੰ) ਅੰਤ ਵਿਚ ਕਾਲ ਨੇ ਦਲ ਦਿੱਤਾ ਹੈ।੭੮। ਜਿਹੜੇ ਕ੍ਰਿਪਾਨ ਨੂੰ ਹੱਥ ਵਿਚ ਧਾਰਨ ਕਰਨ ਵਾਲੇ (ਮਹਾਕਾਲ) ਨੂੰ ਜਪਦੇ ਹਨ, (ਉਹ ਰਖਿਆ ਲਈ) ਬੇਸ਼ੁਮਾਰ ਸਾਧਨ ਜੁਟਾ ਲੈਂਦੇ ਹਨ। ਜਿਤਨੇ ਵੀ ਕਾਲ (ਮਹਾਕਾਲ) ਨੂੰ ਧਿਆਉਂਦੇ ਹਨ, ਉਹ ਜਗਤ ਉਤੇ ਜਿਤ ਪ੍ਰਾਪਤ ਕਰ ਕੇ ਜਾਂਦੇ ਹਨ।੭੯।

(ਜਿਸ ਦਾ) ਸਰੂਪ ਬਚਿਤ੍ਰ ਅਤੇ ਸੁੰਦਰ ਹੈ ਅਤੇ ਬਹੁਤ ਪਵਿਤਰ ਹੈ, (ਜੋ) ਅਲੌਕਿਕ ਰੂਪ ਵਿਚ ਸਜ ਰਿਹਾ ਹੈ, (ਉਸ ਦਾ ਨਾਂ) ਸੁਣ ਕੇ ਪਾਪ ਭਜ ਜਾਂਦੇ ਹਨ।੮੦। (ਉਸ ਦੇ) ਵਿਸ਼ਾਲ ਅਤੇ ਲਾਲ ਨੇਤਰ ਬੇਅੰਤ ਪਾਪਾਂ ਨੂੰ ਨਸ਼ਟ ਕਰਨ ਵਾਲੇ ਹਨ। (ਉਸ ਦੇ ਸਰੂਪ ਦੀ) ਚੰਦ੍ਰਮਾ ਤੋਂ ਵੀ ਸੁੰਦਰ ਚਮਕ ਨੇ ਅਨੇਕ ਪਾਪੀ ਤਾਰੇ ਹਨ।੮੧।

*ਰਸਾਵਲ ਛੰਦ*

ਜਿਤਨੇ ਲੋਕ ਪਾਲ ਹਨ, ਉਹ ਸਾਰੇ ਕਾਲ ਦੇ ਅਧੀਨ ਹਨ। ਜਿਤਨੇ ਸੂਰਜ ਤੇ ਚੰਦ੍ਰਮੇ ਹਨ ਅਤੇ ਕੀ ਇੰਦਰਾਂ ਦੇ ਸਮੁੱਚ ਹਨ (ਸਭ ਕਾਲ ਦੇ ਵਸ ਵਿਚ ਹਨ)।੮੨।

*ਭੁਜੰਗ ਪ੍ਰਯਾਤ ਛੰਦ*

ਚੌਦਾਂ ਲੋਕਾਂ ਵਿਚ ਕਾਲ ਦਾ ਚੱਕਰ ਚਲਦਾ ਹੈ। (ਉਸ ਨੇ) ਟੇਢੀ ਭੌਂ ਫਿਰਾ ਕੇ ਸਾਰੇ ਨਾਥਾਂ ਨੂੰ ਨਥ ਲਿਆ ਹੈ। ਕੀ ਰਾਮ ਅਤੇ ਕ੍ਰਿਸ਼ਨ, ਕੀ ਚੰਦ੍ਰਮਾ ਅਤੇ ਸੂਰਜ, ਸਾਰੇ ਕਾਲ ਦੀ ਹਜ਼ੂਰੀ ਵਿਚ ਹੱਥ ਬੰਨ੍ਹੀ ਖੜੋਤੇ ਹਨ।੮੩।

*ਸ੍ਵੈਯਾ*

ਕਾਲ (ਸਮਾਂ) ਪਾ ਕੇ ਹੀ ਭਗਵਾਨ (ਵਿਸ਼ਣੂ) ਹੋਇਆ ਜਿਸ ਦੀ ਕਲਾ (ਸ਼ਕਤੀ) ਨਾਲ ਇਹ ਜਗਤ ਜਾਗ ਰਿਹਾ ਹੈ (ਗਤੀਮਾਨ ਹੈ)। ਕਾਲ ਪਾ ਕੇ ਹੀ ਬ੍ਰਹਮਾ ਪ੍ਰਗਟ ਹੋਇਆ ਅਤੇ ਕਾਲ ਹੀ ਪਾ ਕੇ ਸ਼ਿਵ ਯੋਗੀ ਹੋਇਆ। ਕਾਲ ਹੀ ਪਾ ਕੇ ਦੇਵਤੇ, ਦੈਂਤ, ਗੰਧਰਬ, ਯਕਸ਼, ਸੱਪ, ਦਿਸ਼ਾਵਾਂ ਅਤੇ ਵਿਦਿਸ਼ਾਵਾਂ ਹੋਂਦ ਵਿਚ ਆਈਆਂ। ਹੋਰ ਜੋ ਵਰਤਮਾਨ ਪਦਾਰਥ ('ਸੁਕਾਲ') ਹਨ, ਉਹ ਸਾਰੇ ਕਾਲ ਦੇ ਵਸ ਵਿਚ ਹਨ, ਬਸ ਇਕੋ ਮਹਾਕਾਲ ਹੀ ਕਾਲ ਦੇ ਪ੍ਰਭਾਵ ਤੋਂ ਰਹਿਤ ਹੈ।੮੪।

*ਭੁਜੰਗ ਪ੍ਰਯਾਤ ਛੰਦ*

ਨਮੋ ਦੇਵ ਦੇਵੰ ਨਮੋ ਖੜਗ ਧਾਰੰ। ਸਦਾ ਏਕ ਰੂਪੰ ਸਦਾ ਨਿਰਬਿਕਾਰੰ।
ਨਮੋ ਰਾਜਸੰ ਸਾਤਕੰ ਤਾਮਸੇਅੰ। ਨਮੋ ਨਿਰਬਿਕਾਰੰ ਨਮੋ ਨਿਰਜੁਰੇਅੰ। ੮੫।

*ਰਸਾਵਲ ਛੰਦ*

ਨਮੋ ਬਾਣ ਪਾਣੰ। ਨਮੋ ਨਿਰਭਯਾਣੰ।
ਨਮੋ ਦੇਵ ਦੇਵੰ। ਭਵਾਣੰ ਭਵੇਅੰ। ੮੬।

*ਭੁਜੰਗ ਪ੍ਰਯਾਤ ਛੰਦ*

ਨਮੋ ਖਗ ਖੰਡੰ ਕ੍ਰਿਪਾਣ ਕਟਾਰੰ। ਸਦਾ ਏਕ ਰੂਪੰ ਸਦਾ ਨਿਰਬਿਕਾਰੰ।
ਨਮੋ ਬਾਣ ਪਾਣੰ ਨਮੋ ਦੰਡ ਧਾਰਿਯੰ। ਜਿਨੈ ਚੌਦਹੂੰ ਲੋਕ ਜੋਤੰ ਬਿਥਾਰਿਯੰ। ੮੭।
ਨਮਸਕਾਰਯੰ ਮੋਰ ਤੀਰੰ ਤੁਫੰਗੰ। ਨਮੋ ਖਗ ਅਦਗੰ ਅਭੈਅੰ ਅਭੰਗੰ।
ਗਦਾਯੰ ਗ੍ਰਿਸਟੰ ਨਮੋ ਸੈਹਥੀਅੰ। ਜਿਨੈ ਤੁਲੀਯੰ ਬੀਰ ਬੀਯੋ ਨ ਬੀਅੰ। ੮੮।

*ਰਸਾਵਲ ਛੰਦ*

ਨਮੋ ਚਕ੍ਰ ਪਾਣੰ। ਅਭੂਤੰ ਭਯਾਣੰ।
ਨਮੋ ਉਗ੍ਰਦਾੜੰ। ਮਹਾ ਗ੍ਰਿਸਟ ਗਾੜੰ। ੮੯।
ਨਮੋ ਤੀਰ ਤੋਪੰ। ਜਿਨੈ ਸਤ੍ਰ ਘੋਪੰ।
ਨਮੋ ਧੋਪ ਪਟੰ। ਜਿਨੇ ਦੁਸਟ ਦਟੰ। ੯0।
ਜਿਤੇ ਸਸਤ੍ਰ ਨਾਮੰ। ਨਮਸਕਾਰ ਤਾਮੰ।
ਜਿਤੇ ਅਸਤ੍ਰ ਭੇਯੰ। ਨਮਸਕਾਰ ਤੇਯੰ। ੯੧।

*ਸ੍ਵੈਯਾ*

ਮੇਰੁ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋ ਸੋ।
ਭੂਲ ਛਿਮੋ ਹਮਰੀ ਪ੍ਰਭ ਆਪਨ ਭੂਲਨਹਾਰ ਕਹੂੰ ਕੋਊ ਮੋ ਸੋ।
ਸੇਵ ਕਰੀ ਤੁਮਰੀ ਤਿਨ ਕੇ ਸਭ ਹੀ ਗ੍ਰਿਹ ਦੇਖੀਅਤ ਦ੍ਰਬ ਭਰੋ ਸੋ।
ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ। ੯੨।
ਸੁੰਭ ਨਿਸੁੰਭ ਸੇ ਕੋਟ ਨਿਸਚਾਰ ਜਾਹਿ ਛਿਨੇਕ ਬਿਖੈ ਹਨਿ ਡਾਰੇ।
ਧੂਮਰ ਲੋਚਨ ਚੰਡ ਅਉ ਮੁੰਡ ਸੇ ਮਾਹਿਖ ਸੇ ਪਲ ਬੀਚ ਨਿਵਾਰੇ[1]।
ਚਾਮਰ ਸੇ ਰਣਿ ਚਿਛਰ ਸੇ ਰਕਤਿਛਣ ਸੇ ਝਟ ਦੈ ਝਝਕਾਰੇ।
ਐਸੋ ਸੁ ਸਾਹਿਬੁ ਪਾਇ ਕਹਾ ਪਰਵਾਹ ਰਹੀ ਇਹ ਦਾਸ ਤਿਹਾਰੇ। ੯੩।

੧. 'ਪਛਾਰੇ'



*ਭੁਜੰਗ ਪ੍ਰਯਾਤ ਛੰਦ*

(ਹੇ) ਦੇਵਤਿਆਂ ਦੇ ਦੇਵਤੇ! (ਤੈਨੂੰ) ਨਮਸਕਾਰ ਹੈ, ਹੇ ਖੜਗਧਾਰੀ! (ਤੈਨੂੰ) ਨਮਸਕਾਰ ਹੈ। (ਤੂੰ) ਸਦਾ ਇਕ ਰੂਪ ਵਿਚ ਰਹਿਣ ਵਾਲਾ ਅਤੇ ਵਿਕਾਰਾਂ ਤੋਂ ਰਹਿਤ ਹੈਂ। (ਹੇ) ਰਜੋ, ਸਤੋ ਅਤੇ ਤਮੋ ਗੁਣਾਂ ਵਾਲੇ! (ਤੈਨੂੰ) ਨਮਸਕਾਰ ਹੈ। (ਹੇ) ਵਿਕਾਰਾਂ ਤੋਂ ਰਹਿਤ ! (ਤੈਨੂੰ) ਨਮਸਕਾਰ ਹੈ, ਹੇ ਰੋਗਾਂ ਤੋਂ ਰਹਿਤ ! (ਤੈਨੂੰ) ਨਮਸਕਾਰ ਹੈ।੮੫।

*ਰਸਾਵਲ ਛੰਦ*

(ਹੇ) ਹੱਥ ਵਿਚ ਬਾਣ ਧਾਰਨ ਕਰਨ ਵਾਲੇ ! (ਤੈਨੂੰ) ਨਮਸਕਾਰ ਹੈ। (ਹੇ) ਡਰ ਤੋਂ ਰਹਿਤ ! (ਤੈਨੂੰ) ਨਮਸਕਾਰ ਹੈ। ਹੇ ਦੇਵਤਿਆਂ ਦੇ ਦੇਵਤੇ! (ਤੈਨੂੰ) ਨਮਸਕਾਰ ਹੈ। (ਜਿਸ ਦੀ) ਜਗਤ ਵਿਚ ਹੋਂਦ ਹੈ, (ਉਸ ਨੂੰ ਨਮਸਕਾਰ ਹੈ)।੮੬।

*ਭੁਜੰਗ ਪ੍ਰਯਾਤ ਛੰਦ*

(ਹੇ) ਤਲਵਾਰ, ਖੰਡੇ, ਕ੍ਰਿਪਾਨ ਅਤੇ ਕਟਾਰ ਦੇ ਸਰੂਪ ਵਾਲੇ ! (ਤੈਨੂੰ) ਨਮਸਕਾਰ ਹੈ। (ਹੇ) ਸਦਾ ਇਕ ਰੂਪ ਅਤੇ ਵਿਕਾਰਾਂ ਤੋਂ ਰਹਿਤ! (ਤੈਨੂੰ) ਨਮਸਕਾਰ ਹੈ। (ਹੇ) ਹੱਥ ਵਿਚ ਬਾਣ ਧਾਰਨ ਕਰਨ ਵਾਲੇ! (ਤੈਨੂੰ) ਨਮਸਕਾਰ ਹੈ। (ਹੇ) ਦੰਡ (ਸੋਟਾ) ਧਾਰਨ ਕਰਨ ਵਾਲੇ! (ਤੈਨੂੰ) ਨਮਸਕਾਰ ਹੈ। ਜਿਸ ਨੇ ਚੌਦਾਂ ਲੋਕਾਂ ਵਿਚ ਆਪਣੀ ਜੋਤਿ ਨੂੰ ਪਸਾਰਿਆ ਹੋਇਆ ਹੈ (ਉਸ ਨੂੰ ਨਮਸਕਾਰ ਹੈ)।੮੭। (ਹੇ) ਤੀਰ ਅਤੇ ਬੰਦੂਕ ਸਰੂਪ ! ਮੇਰੀ (ਤੈਨੂੰ) ਨਮਸਕਾਰ ਹੈ। (ਹੇ) ਦਾਗ-ਰਹਿਤ, ਭੈ-ਰਹਿਤ, ਅਟੁੱਟ ਖੜਗ ਦੇ ਸਰੂਪ ਵਾਲੇ! (ਤੈਨੂੰ) ਨਮਸਕਾਰ ਹੈ। (ਹੇ) ਵੱਡੀ ਗਦਾ ਅਤੇ ਸੈਹੱਥੀ ਦੇ ਸਰੂਪ ਵਾਲੇ! (ਤੈਨੂੰ) ਨਮਸਕਾਰ ਹੈ। ਜਿਸ ਦੇ ਬਰਾਬਰ ਕੋਈ ਹੋਰ ਦੂਜਾ ਸੂਰਮਾ ਨਹੀਂ ਹੈ (ਉਸ ਨੂੰ ਨਮਸਕਾਰ ਹੈ)।੮੮।

*ਰਸਾਵਲ ਛੰਦ*

ਹੇ ਚੱਕਰ ਨੂੰ ਹੱਥ ਵਿਚ ਧਾਰਨ ਕਰਨ ਵਾਲੇ ! (ਤੈਨੂੰ) ਨਮਸਕਾਰ ਹੈ। (ਹੇ) ਤੱਤ੍ਵਾਂ ਤੋਂ ਬਿਨਾ ਹੋਂਦ ਵਾਲੇ ! (ਤੈਨੂੰ ਨਮਸਕਾਰ ਹੈ)। (ਹੇ) ਵੱਡੀਆਂ, ਤਿਖੀਆਂ ਅਤੇ ਮਜ਼ਬੂਤ ਦਾੜ੍ਹਾਂ ਵਾਲੇ ! (ਤੈਨੂੰ) ਨਮਸਕਾਰ ਹੈ।੮੯। ਜਿਸ ਤੀਰਾਂ ਤੇ ਤੋਪਾਂ ਵਾਲੇ ਨੇ ਵੈਰੀਆਂ ਨੂੰ ਮਾਰਿਆ ਹੈ, (ਉਸ ਨੂੰ) ਨਮਸਕਾਰ ਹੈ। ਜਿਸ ਨੇ ਸਿਧੀ ਤਲਵਾਰ ਅਤੇ ਕਿਰਚ ਨਾਲ ਦੁਸ਼ਟਾਂ ਨੂੰ ਡਾਂਟਿਆ ਹੈ (ਉਸ ਨੂੰ) ਨਮਸਕਾਰ ਹੈ। ੯0। ਜਿਤਨੇ ਵੀ ਨਾਂਵਾਂ ਵਾਲੇ ਸ਼ਸਤ੍ਰ ਹਨ, ਉਨ੍ਹਾਂ ਨੂੰ ਨਮਸਕਾਰ ਹੈ। ਜਿਤਨੇ ਵੀ ਅਸਤ੍ਰ ਹਨ, ਉਨ੍ਹਾਂ ਨੂੰ ਨਮਸਕਾਰ ਹੈ।੯੧।

*ਸ੍ਵੈਯਾ*

ਮੇਰੇ ਵਰਗੇ ਤਿਨਕੇ ਨੂੰ ਸੁਮੇਰ ਪਰਬਤ ਬਣਾਉਣ ਵਾਲੇ ਗਰੀਬ-ਨਿਵਾਜ ਤੇਰੇ ਵਰਗਾ ਹੋਰ ਕੋਈ ਦੂਜਾ ਨਹੀਂ ਹੈ। ਹੇ ਪ੍ਰਭੂ! ਆਪ ਮੇਰੀ ਭੁਲ ਬਖਸ਼ ਦਿਓ (ਕਿਉਂਕਿ) ਮੇਰੇ ਵਰਗਾ ਹੋਰ ਕੋਈ ਭੁਲਣਹਾਰ ਨਹੀਂ ਹੈ। (ਜਿਨ੍ਹਾਂ ਨੇ) ਤੇਰੀ ਸੇਵਾ ਕੀਤੀ ਹੈ, ਉਨ੍ਹਾਂ ਸਾਰਿਆਂ ਦੇ ਘਰ ਦੌਲਤ ਨਾਲ ਭਰੇ ਹੋਏ ਦਿਸਦੇ ਹਨ। ਇਸ ਕਲਿਯੁਗ ਵਿਚ (ਮੈਨੂੰ) (ਮਹਾ) ਕਾਲ ਦੀ ਕ੍ਰਿਪਾਨ ਅਤੇ ਭਾਰੀਆਂ ਭੁਜਾਵਾਂ ਦਾ ਵੱਡਾ ਭਰੋਸਾ ਹੈ। ੯੨। ਜਿਸ ਨੇ ਸੁੰਭ-ਨਿਸੁੰਭ ਵਰਗੇ ਕਰੋੜਾਂ ਰਾਖਸ਼ ਛਿਣ ਭਰ ਵਿਚ ਨਸ਼ਟ ਕਰ ਦਿੱਤੇ ਹਨ; ਧੂਮ੍ਰਲੋਚਨ, ਚੰਡ ਮੁੰਡ ਅਤੇ ਮਹਿਖਾਸੁਰ ਵਰਗੇ (ਦੈਂਤ) ਪਲ ਵਿਚ ਹੀ ਖ਼ਤਮ ਕਰ ਦਿੱਤੇ ਹਨ; ਚਾਮਰ, ਚਿੱਛਰ, ਲਾਲ ਅੱਖਾਂ ਵਾਲੇ ਦੈਂਤ ਯੁੱਧ-ਭੂਮੀ ਵਿਚ ਜਲਦੀ ਹੀ ਝਾੜ ਸੁਟੇ ਹਨ; ਅਜਿਹੇ ਮਾਲਕ ਨੂੰ ਪ੍ਰਾਪਤ ਕਰ ਕੇ ਤੁਹਾਡੇ ਇਸ ਦਾਸ ਨੂੰ ਕਾਹਦੀ ਪਰਵਾਹ ਰਹੀ ਹੈ।੯੩।

ਮੁੰਡਹੁ ਸੇ ਮਧੁ ਕੀਟਭ ਸੇ ਮੁਰ ਸੇ ਅਘ ਸੇ ਜਿਨਿ ਕੋਟਿ ਦਲੇ ਹੈ।
ਓਟਿ ਕਰੀ ਕਬਹੂੰ ਨ ਜਿਨੈ ਰਣਿ ਚੋਟ ਪਰੀ ਪਗ ਦ੍ਵੈ ਨ ਟਲੇ ਹੈ।
ਸਿੰਧੁ ਬਿਖੈ ਜੇ ਨ ਬੂਡੇ ਨਿਸਚਾਰ ਪਾਵਕ ਬਾਣ ਬਹੇ ਨ ਜਲੇ ਹੈ।
ਤੇ ਅਸਿ ਤੋਰਿ ਬਿਲੋਕਿ ਅਲੋਕ ਸੁ ਲਾਜ ਕੋ ਛਾਡ ਕੈ ਭਾਜਿ ਚਲੇ ਹੈ। ੯੪।

ਰਾਵਣ ਸੇ ਮਹਿਰਾਵਣ ਸੇ ਘਟਕਾਨਹੁ ਸੇ ਪਲ ਬੀਚ ਪਛਾਰੇ।
ਬਾਰਦ ਨਾਦ ਅਕੰਪਨ ਸੇ ਜਗ ਜੰਗ ਜੁਰੈ ਜਿਨ ਸਿਉ ਜਮ ਹਾਰੇ।
ਕੁੰਭ ਅਕੁੰਭ ਸੇ ਜੀਤ ਸਭੈ ਜਗਿ ਸਾਤਹੂੰ ਸਿੰਧ ਹਥਿਆਰ ਪਖਾਰੇ।
ਜੇ ਜੇ ਹੁਤੇ ਅਕਟੇ ਬਿਕਟੇ ਸੁ ਕਟੇ ਕਰਿ ਕਾਲ ਕ੍ਰਿਪਾਨ ਕੇ ਮਾਰੇ। ੯੫।

ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ ਤੋ ਕਿਹ ਕੁੰਟ ਕਹੋ ਭਜਿ ਜਾਈਯੈ।
ਆਗੇ ਹੂੰ ਕਾਲ ਧਰੇ ਅਸਿ ਗਾਜਤ ਛਾਜਤ ਹੈ ਜਿਹ ਤੇ ਨਸਿ ਅਈਯੈ।
ਐਸੇ ਨ ਕੈ ਗਯੋ ਕੋਈ ਸੁ ਦਾਵ ਰੇ ਜਾਹਿ ਉਪਾਵ ਸੋ ਘਾਵ ਬਚਈਐ।
ਜਾਤੇ ਨ ਛੂਟੀਐ ਮੂੜ ਕਹੂੰ ਹਸਿ ਤਾਕੀ ਨ ਕਿਉ ਸਰਣਾਗਤਿ ਜਈਯੈ। ੯੬।

ਕ੍ਰਿਸਨ ਅਉ ਬਿਸਨੁ ਜਪੇ ਤੁਹਿ ਕੋਟਿਕ ਰਾਮ ਰਹੀਮ ਭਲੀ ਬਿਧਿ ਧਿਆਯੋ।
ਬ੍ਰਹਮ ਜਪਿਓ ਅਰੁ ਸੰਭੁ ਥਪਿਓ ਤਹਿ ਤੇ ਤੁਹਿਕੋ ਕਿਨ ਹੂੰ ਨ ਬਚਾਯੋ।
ਕੋਟਿ ਕਰੀ ਤਪਸਾ ਦਿਨ ਕੋਟਿਕ ਕਾਹੂ ਨ ਕੌਡੀ ਕੋ ਕਾਮ ਕਢਾਯੋ।
ਕਾਮ ਕਾ ਮੰਤ੍ਰ ਕਸੀਰੇ ਕੇ ਕਾਮ ਨ ਕਾਲ ਕੋ ਘਾਉ ਕਿਨਹੂੰ ਨ ਬਚਾਯੋ। ੯੭।

ਕਾਹੇ ਕੋ ਕੂਰ ਕਰੇ ਤਪਸਾ ਇਨ ਕੀ ਕੋਊ ਕੌਡੀ ਕੇ ਕਾਮ ਨ ਐਹੈ।
ਤੋਹਿ ਬਚਾਇ ਸਕੈ ਕਹੁ ਕੈਸੇ ਕੈ ਆਪਨ ਘਾਵ ਬਚਾਇ ਨ ਐਹੈ।
ਕੋਪ ਕਰਾਲ ਕੀ ਪਾਵਕ ਕੁੰਡ ਮੈ ਆਪਿ ਟੰਗਿਓ ਤਿਮ ਤੋਹਿ ਟੰਗੈ ਹੈ।
ਚੇਤ ਰੇ ਚੇਤ ਅਜੋ ਜੀਅ ਮੈ ਜੜ ਕਾਲ ਕ੍ਰਿਪਾ ਬਿਨੁ ਕਾਮ ਨ ਐਹੈ। ੯੮।

ਤਾਹਿ ਪਛਾਨਤ ਹੈ ਨ ਮਹਾ ਪਸੁ ਜਾ ਕੋ ਪ੍ਰਤਾਪੁ ਤਿਹੂੰ ਪੁਰ ਮਾਹੀ।
ਪੂਜਤ ਹੈ ਪਰਮੇਸਰ ਕੈ ਜਿਹ ਕੈ ਪਰਸੈ ਪਰਲੋਕ ਪਰਾਹੀ।
ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਈ।
ਪਾਇ ਪਰੋ ਪਰਮੇਸਰ ਕੇ ਜੜ ਪਾਹਨ ਮੈ ਪਰਮੇਸਰ ਨਾਹੀ। ੯੯।



ਮੁੰਡ ਵਰਗੇ, ਮਧੁ-ਕੈਟਭ ਜਿਹੇ, ਮੁਰ ਅਤੇ ਅਘ ਵਰਗੇ ਕਰੋੜਾਂ (ਦੈਂਤ) ਜਿਸ ਨੇ ਮਾਰ ਦਿੱਤੇ ਹਨ, ਜਿਸ ਨੇ ਯੁੱਧ ਵਿਚ ਕਦੀ (ਵੈਰੀ ਦੇ ਪ੍ਰਹਾਰ ਤੋਂ ਬਚਣ ਲਈ) ਓਟ ਨਹੀਂ ਲਈ ਅਤੇ ਜੋ (ਸ਼ਸਤ੍ਰ ਦੀ) ਚੋਟ ਲਗਣ ਤੇ ਯੁੱਧ ਵਿਚ ਦੋ ਕਦਮ ਵੀ ਹਿਲਣ ਵਾਲਾ ਨਹੀਂ ਹੈ, ਜੋ ਦੈਂਤ ਸਮੁੰਦਰ ਵਿਚ ਡੁਬ ਨਹੀਂ ਸਕੇ ਅਤੇ ਅਗਨ-ਬਾਣ ਚਲਣ ਤੇ ਵੀ ਸੜ ਨਹੀਂ ਸਕੇ, ਉਹ ਵੀ ਤੇਰੀ ਅਲੌਕਿਕ ਤਲਵਾਰ ਨੂੰ ਵੇਖ ਕੇ ਲੱਜਾ ਨੂੰ ਤਿਆਗ ਕੇ ਭਜ ਗਏ ਹਨ। ੯੪।

ਰਾਵਣ, ਮਹਿਰਾਵਣ ਅਤੇ ਕੁੰਭਕਰਨ ਵਰਗੇ (ਜਿਸ ਨੇ) ਪਲ ਭਰ ਵਿਚ ਮਾਰ ਦਿੱਤੇ; ਮੇਘਨਾਦ ਅਤੇ ਅਕੰਪਨ ਵਰਗੇ ਯੋਧੇ, ਜਿਨ੍ਹਾਂ ਨਾਲ ਜਗਤ ਵਿਚ ਯੁੱਧ ਕਰ ਕੇ ਯਮ ਵੀ ਹਾਰ ਜਾਂਦਾ ਹੈ, ਕੁੰਭ ਅਤੇ ਅਕੁੰਭ ਵਰਗੇ (ਯੋਧੇ ਜਿਨ੍ਹਾਂ ਨੇ) ਸਾਰੇ ਸੰਸਾਰ ਨੂੰ ਜਿਤ ਕੇ ਸੱਤਾਂ ਸਮੁੰਦਰਾਂ ਵਿਚ ਆਪਣੇ ਹਥਿਆਰ ਸਾਫ਼ ਕੀਤੇ ਸਨ, (ਇਹ ਤੇ) ਅਜਿਹੇ ਹੋਰ ਆਕੜਖਾਨ ਅਤੇ ਕਠੋਰ (ਦੈਂਤ) ਕਾਲ ਦੀ ਕ੍ਰਿਪਾਨ ਨਾਲ ਕਟ ਕੇ ਮਾਰੇ ਗਏ।੯੫।

ਜੇ ਕਾਲ ਤੋਂ ਭਜ ਕੇ ਕਿਤੇ ਬਚਿਆ ਜਾ ਸਕਦਾ ਹੋਵੇ, ਤਾਂ (ਦਸੋ) ਕਿਹੜੀ ਦਿਸ਼ਾ ਨੂੰ ਭਜ ਕੇ ਚਲੇ ਜਾਈਐ। (ਜਿਧਰ ਜਾਈਏ ਉਧਰ) ਅਗੇ ਹੀ ਕਾਲ ਤਲਵਾਰ ਧਾਰੇ ਗੱਜਦਾ ਹੋਇਆ ਸੋਭ ਰਿਹਾ ਹੈ ਜਿਸ ਕਰ ਕੇ (ਵਾਪਸ) ਭਜ ਆਈਦਾ ਹੈ। ਕੋਈ ਵੀ ਅਜਿਹਾ ਦਾਉ ਦਸ ਨਹੀਂ ਸਕਿਆ ਜਿਸ ਦੇ ਉਪਾ ਨਾਲ (ਕਾਲ ਦੀ) ਚੋਟ ਤੋਂ ਬਚ ਸਕੀਏ। ਹੇ ਮੂਰਖ ! ਜਿਸ ਤੋਂ ਕਿਸੇ ਤਰ੍ਹਾਂ ਛੁਟਿਆ ਨਹੀਂ ਜਾ ਸਕਦਾ, ਉਸ ਦੀ ਸ਼ਰਨ ਵਿਚ ਖੁਸ਼ੀ ਖੁਸ਼ੀ ਕਿਉਂ ਨ ਜਾਇਆ ਜਾਏ। ੯੬।

(ਹੇ ਜਿਗਿਆਸੂ !) ਤੂੰ ਕ੍ਰਿਸ਼ਨ ਅਤੇ ਵਿਸ਼ਣੂ ਆਦਿ ਕਰੋੜਾਂ (ਦੇਵਤਿਆਂ ਨੂੰ) ਜਪਿਆ ਹੈ ਅਤੇ ਰਾਮ ਤੇ ਰਹੀਮ ਨੂੰ ਚੰਗੀ ਤਰ੍ਹਾਂ ਧਿਆਇਆ ਹੈ, (ਤੂੰ) ਬ੍ਰਹਮਾ ਨੂੰ ਜਪਿਆ ਹੈ, ਅਤੇ ਸ਼ਿਵ ਦੀ ਆਰਾਧਨਾ ਕੀਤੀ ਹੈ ਤਾਂ ਵੀ ਤੈਨੂੰ ਕਿਸੇ ਨੇ ਵੀ ਨਹੀਂ ਬਚਾਇਆ। (ਤੂੰ) ਕਰੋੜਾਂ (ਇਸ਼ਟ-ਦੇਵਾਂ ਦੀ) ਕਰੋੜਾਂ ਦਿਨ ਤਪਸਿਆ ਕੀਤੀ, ਪਰ ਕਿਸ ਨੇ ਵੀ (ਤੇਰਾ) ਕੌਡੀ ਦਾ ਕੰਮ ਵੀ ਨਹੀਂ ਕਢਾਇਆ। ਕਾਮਨਾ-ਭਰਿਆ ਮੰਤ੍ਰ ਦੰਮੜੀ ਦੇ ਮੁੱਲ ਦਾ ਨਹੀਂ, (ਕਿਉਂਕਿ) ਕਿਸੇ ਨੇ ਵੀ ਕਾਲ ਦੀ ਚੋਟ ਤੋਂ ਬਚਾਉਣਾ ਨਹੀਂ ਹੈ। ੯੭।

ਇਨ੍ਹਾਂ ਦੀ ਕੂੜੀ ਤਪਸਿਆ ਕਿਸ ਲਈ ਕਰਦਾ ਹੈਂ; (ਇਨ੍ਹਾਂ ਵਿਚੋਂ) ਕੋਈ ਕੌਡੀ ਦੇ ਕੰਮ ਵੀ ਨਹੀਂ ਆਉਣ ਵਾਲਾ। (ਉਹ) ਤੈਨੂੰ ਭਲਾ ਕਿਵੇਂ ਬਚਾ ਸਕੇਗਾ, ਜੋ ਆਪਣੇ ਆਪ ਨੂੰ (ਕਾਲ ਦੀ) ਚੋਟ ਤੋਂ ਨਹੀਂ ਬਚਾ ਸਕਦਾ। ਗੁੱਸੇ ਨਾਲ ਭਿਆਨਕ ਹੋਏ (ਕਾਲ ਦੇ) ਅਗਨੀ-ਕੁੰਡ ਵਿਚ (ਇਹ ਸਾਰੇ) ਆਪ ਟੰਗੇ ਹੋਏ ਹਨ, ਤੈਨੂੰ ਵੀ ਉਸੇ ਤਰ੍ਹਾਂ ਟੰਗਵਾ ਦੇਣਗੇ। ਹੇ ਮੂਰਖ ! ਹੋਸ਼ ਕਰ ਅਤੇ ਹੁਣ ਵੀ ਦਿਲ ਵਿਚ ਸਮਝ ਲੈ ਕਿ ਕਾਲ ਦੀ ਕ੍ਰਿਪਾ ਤੋਂ ਬਿਨਾ (ਹੋਰ ਕੋਈ ਉਪਾ ਵੀ) ਕੰਮ ਆਉਣ ਵਾਲਾ ਨਹੀਂ ਹੈ।੯੮।

ਹੇ ਮਹਾ ਪਸ਼ੂ! ਉਸ ਨੂੰ (ਤੂੰ) ਨਹੀਂ ਪਛਾਣਦਾ ਜਿਸ ਦਾ ਪ੍ਰਤਾਪ ਤਿੰਨਾਂ ਲੋਕਾਂ ਵਿਚ ਵਿਆਪਤ ਹੈ। (ਤੂੰ ਉਨ੍ਹਾਂ ਨੂੰ) ਪਰਮੇਸ਼ਵਰ ਕਰ ਕੇ ਪੂਜਦਾ ਹੈਂ, ਜਿਨ੍ਹਾਂ ਨੂੰ ਛੋਹਣ ਨਾਲ (ਭਾਵ ਪੂਜਣ ਨਾਲ) ਪਰਲੋਕ ਤੋਂ ਹੋਰ ਵੀ ਦੂਰ ਹੋ ਜਾਵੇਂਗਾ। (ਤੂੰ) ਪਰਮਾਰਥ ਸਮਝ ਕੇ ਜੋ ਪਾਪ ਕਰਦਾ ਹੈਂ, ਉਨ੍ਹਾਂ (ਘੋਰ) ਪਾਪਾਂ ਨੂੰ ਵੇਖ ਕੇ ਅਤਿ ਰੂਪ ਵਾਲੇ ਪਾਪ ਵੀ ਲੱਜਾ ਜਾਂਦੇ ਹਨ। ਹੇ ਮੂਰਖ ! (ਤੂੰ) ਪਰਮੇਸ਼ਵਰ ਦੇ ਪੈਰੀਂ ਪੈ, (ਇਨ੍ਹਾਂ ਪੱਥਰਾਂ ਦੇ ਪੈਰੀਂ ਨ ਪੈ ਕਿਉਂਕਿ) ਪੱਥਰਾਂ ਵਿਚ ਪਰਮੇਸ਼ਵਰ ਨਹੀਂ ਹੈ।੯੯।

ਮੋਨ ਭਜੇ ਨਹੀ ਮਾਨ ਤਜੇ ਨਹੀ ਭੇਖ ਸਜੇ ਨਹੀ ਮੂੰਡ ਮੁੰਡਾਏ।
ਕੰਠਿ ਨ ਕੰਠੀ ਕਠੋਰ ਧਰੈ ਨਹੀ ਸੀਸ ਜਟਾਨ ਕੇ ਜੂਟ ਸੁਹਾਏ।
ਸਾਚੁ ਕਹੋ ਸੁਨਿ ਲੈ ਚਿਤੁ ਦੈ ਬਿਨੁ ਦੀਨ ਦਿਆਲ ਕੀ ਸਾਮ ਸਿਧਾਏ।
ਪ੍ਰੀਤਿ ਕਰੇ ਪ੍ਰਭੁ ਪਾਯਤ ਹੈ ਕਿਰਪਾਲ ਨ ਭੀਜਤ ਲਾਂਡ[1] ਕਟਾਏ। ੧੦੦।

ਕਾਗਦ ਦੀਪ ਸਭੈ ਕਰਿ ਕੈ ਅਰ ਸਾਤ ਸਮੁੰਦ੍ਰਨ ਕੀ ਮਸੁ ਕੈਹੋ।
ਕਾਟਿ ਬਨਾਸਪਤੀ ਸਿਗਰੀ ਲਿਖਬੇ ਹੂੰ ਕੇ ਲੇਖਨ ਕਾਜਿ ਬਨੈਹੋ।
ਸਾਰਸੁਤੀ ਬਕਤਾ ਕਰਿ ਕੈ ਜੁਗ ਕੋਟਿ ਗਨੇਸ ਕੈ ਹਾਥਿ ਲਿਖੈਹੋ।
ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕੁ ਰਿਝੈਹੋ। ੧੦੧।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸ੍ਰੀ ਕਾਲ ਜੀ ਕੀ ਉਸਤਤਿ*
*ਪ੍ਰਿਥਮ ਧਿਆਇ ਸੰਪੂਰਨੰ ਸਤੁ ਸੁਭਮ ਸਤੁ। ੧।*[2]

## ਕਵਿ ਬੰਸ ਵਰਣਨ[3]

*ਚੌਪਈ*

ਤੁਮਰੀ ਮਹਿਮਾ ਅਪਰ ਅਪਾਰਾ। ਜਾ ਕਾ ਲਹਿਓ ਨ ਕਿਨ ਹੂੰ ਪਾਰਾ।
ਦੇਵ ਦੇਵ ਰਾਜਨ ਕੇ ਰਾਜਾ। ਦੀਨ ਦਿਆਲ ਗਰੀਬ ਨਿਵਾਜਾ। ੧।

*ਦੋਹਰਾ*

ਮੂਕ ਊਚਰੈ ਸਾਸਤ੍ਰ ਖਟਿ ਪਿੰਗ ਗਿਰਨ ਚੜਿ ਜਾਇ।
ਅੰਧ ਲਖੈ ਬਧਰੋ ਸੁਨੈ ਜੋ ਕਾਲ ਕ੍ਰਿਪਾ ਕਰਾਇ। ੨।

*ਚੌਪਈ*

ਕਹਾ ਬੁਧਿ ਪ੍ਰਭ ਤੁਛ ਹਮਾਰੀ। ਬਰਨਿ ਸਕੈ ਮਹਿਮਾ ਜੁ ਤਿਹਾਰੀ।
ਹਮ ਨ ਸਕਤ ਕਰਿ ਸਿਫਤ ਤੁਮਾਰੀ। ਆਪ ਲੇਹੁ ਤੁਮ ਕਥਾ ਸੁਧਾਰੀ। ੩।
ਕਹਾ ਲਗੈ ਇਹੁ ਕੀਟ ਬਖਾਨੈ। ਮਹਿਮਾ ਤੋਰਿ ਤੁਹੀ ਪ੍ਰਭ ਜਾਨੈ।
ਪਿਤਾ ਜਨਮ ਜਿਮ ਪੂਤ ਨ ਪਾਵੈ। ਕਹਾ ਤਵਨ ਕਾ ਭੇਦ ਬਤਾਵੈ। ੪।

ਤੁਮਰੀ ਪ੍ਰਭਾ ਤੁਮੈ ਬਨਿ ਆਈ। ਅਉਰਨ ਤੇ ਨਹੀ ਜਾਤ ਬਤਾਈ।
ਤੁਮਰੀ ਕ੍ਰਿਆ ਤੁਮ ਹੀ ਪ੍ਰਭ ਜਾਨੋ। ਊਚ ਨੀਚ ਕਸ ਸਕਤ ਬਖਾਨੋ। ੫।
ਸੇਸ ਨਾਗ ਸਿਰ ਸਹਸ ਬਨਾਈ। ਦ੍ਵੈ ਸਹੰਸ ਰਸਨਾਹ ਸੁਹਾਈ।
ਰਟਤ ਅਬ ਲਗੇ ਨਾਮ ਅਪਾਰਾ। ਤੁਮਰੋ ਤਊ ਨ ਪਾਵਤ ਪਾਰਾ। ੬।

---

੧. 'ਲਿੰਗ' ੨. ਇਨ੍ਹਾਂ ਉਕਤੀਆਂ ਵਿਚ ਕਿਤੇ ਕਿਤੇ ਕੁਝ ਅੰਤਰ ਵੀ ਮਿਲਦਾ ਹੈ, ਪਰ ਬੁਨਿਆਦੀ ਫਰਕ ਨਹੀਂ
੩. ਕੁਝ ਬੀੜਾਂ ਵਿਚ 'ਸੋਢੀ ਬੰਸ ਉਤਪਤੀ ਵਰਣਨ' ਲਿਖਿਆ ਹੈ ਅਤੇ ਕੁਝ ਬਿਨਾ ਇਸ ਉਕਤੀ ਦੀਆਂ ਹਨ।



(ਉਸ ਨੂੰ) ਮੋਨ ਰੂਪ ਵਿਚ ਭਜਣ ਨਾਲ, ਮਾਣ (ਹੰਕਾਰ) ਛੱਡਣ ਨਾਲ, ਭੇਖ ਧਾਰਨ ਕਰਨ ਨਾਲ ਅਤੇ ਸਿਰ ਮੂੰਹ ਮੁਨਾਉਣ ਨਾਲ (ਪ੍ਰਾਪਤ) ਨਹੀਂ ਕੀਤਾ ਜਾ ਸਕਦਾ। ਗਲ ਵਿਚ ਕੰਠੀ ਧਾਰਨ ਕਰਨ ਨਾਲ, ਕਠੋਰ ਤਪਸਿਆ ਕਰਨ ਨਾਲ ਅਤੇ ਸਿਰ ਉਤੇ ਜਟਾਵਾਂ ਦਾ ਜੂੜਾ ਬਣਾਉਣ ਨਾਲ (ਉਸ ਨੂੰ) ਨਹੀਂ (ਮਿਲਿਆ ਜਾ ਸਕਦਾ)। ਸੱਚ ਕਹਿੰਦਾ ਹਾਂ, ਚਿਤ ਦੇ ਕੇ ਸੁਣ ਲਵੋ ਕਿ ਬਿਨਾ ਦੀਨ-ਦਿਆਲ ਦੀ ਸ਼ਰਨ ਗਏ (ਕਿਸੇ ਹੋਰ ਉਪਾ ਰਾਹੀਂ ਗਤਿ ਨਹੀਂ ਹੁੰਦੀ)। ਪ੍ਰੀਤ ਕਰਨ ਨਾਲ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਸੁੰਨਤ ਆਦਿ ਕਰਾਉਣ ਨਾਲ ਪਰਮਾਤਮਾ ਪ੍ਰਸੰਨ ਨਹੀਂ ਹੁੰਦਾ। ੧੦੦।

ਸਾਰੇ ਦੀਪਾਂ ਨੂੰ ਕਾਗਜ਼ ਬਣਾ ਕੇ ਅਤੇ ਸੱਤਾਂ ਸਮੁੰਦਰਾਂ ਦੀ ਸਿਆਹੀ ਬਣਾ ਲਈਏ, ਸਾਰੀ ਬਨਸਪਤੀ ਨੂੰ ਕਟ ਕੇ ਲਿਖਣ ਲਈ ਲੇਖਣ ਸਾਮਗ੍ਰੀ (ਕਲਮਾਂ) ਬਣਾ ਲਈਏ; ਸਰਸਵਤੀ ਦੇਵੀ ਖੁਦ ਬੋਲਣ ਵਾਲੀ ਹੋਵੇ ਅਤੇ ਕਰੋੜਾਂ ਯੁਗਾਂ ਤਕ ਗਣੇਸ਼ ਦੇ ਹੱਥੀਂ (ਉਪਮਾ) ਲਿਖਵਾਈ ਜਾਏ (ਪਰ) ਕਾਲ ਦੀ ਕ੍ਰਿਪਾ ਤੋਂ ਬਿਨਾ, ਹੇ ਪ੍ਰਭੂ ! ਕੋਈ ਵੀ ਬੇਨਤੀ ਤੈਨੂੰ ਥੋੜਾ ਜਿੰਨਾ ਵੀ ਰਿਝਾ ਨਹੀਂ ਸਕਦੀ।੧੦੧।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਸ੍ਰੀ ਕਾਲ ਜੀ ਕੀ ਉਸਤਤਿ ਨਾਂ ਵਾਲਾ*
*ਪਹਿਲਾ ਅਧਿਆਇ ਸੰਪੂਰਨ ਹੁੰਦਾ ਹੈ ਸਭ ਸ਼ੁਭ ਹੈ।੧।*

## ਕਵੀ-ਬੰਸ ਦਾ ਵਰਣਨ

*ਚੌਪਈ*

(ਹੇ ਪ੍ਰਭੂ!) ਤੇਰੀ ਮਹਿਮਾ ਅਪਰ ਅਪਾਰ ਹੈ ਜਿਸ ਦਾ ਕੋਈ ਪਾਰ ਨਹੀਂ ਪਾ ਸਕਦਾ। (ਤੂੰ) ਦੇਵਤਿਆਂ ਦਾ ਦੇਵਤਾ ਅਤੇ ਰਾਜਿਆਂ ਦਾ ਰਾਜਾ ਹੈਂ। (ਤੂੰ) ਦੀਨਾਂ (ਵਿਚਾਰਿਆਂ) ਉਤੇ ਦਇਆ ਕਰਨ ਵਾਲਾ ਅਤੇ ਗਰੀਬਾਂ ਨੂੰ ਵਡਿਆਉਣ ਵਾਲਾ ਹੈਂ।੧।

*ਦੋਹਰਾ*

ਜੇ ਕਾਲ ਦੀ ਕ੍ਰਿਪਾ ਹੋਵੇ, ਤਾਂ ਗੁੰਗਾ ਛੇ ਸ਼ਾਸਤ੍ਰ ਉੱਚਾਰਨ ਲਗ ਜਾਂਦਾ ਹੈ, ਪਿੰਗਲਾ ਪਰਬਤਾਂ ਉਤੇ ਚੜ੍ਹ ਜਾਂਦਾ ਹੈ, ਅੰਨ੍ਹਾ ਵੇਖਣ ਲਗ ਪੈਂਦਾ ਹੈ ਅਤੇ ਬੋਲਾ ਸੁਣਨ ਦੇ ਸਮਰਥ ਹੋ ਜਾਂਦਾ ਹੈ।੨।

*ਚੌਪਈ*

ਹੇ ਪ੍ਰਭੂ ! ਮੇਰੀ ਤੁਛ ਬੁੱਧੀ ਵਿਚ ਕਿਥੋਂ (ਇਤਨੀ ਸ਼ਕਤੀ ਹੈ ਕਿ) ਤੇਰੀ ਮਹਿਮਾ ਦਾ ਕਥਨ ਕਰ ਸਕੇ। ਮੈਂ ਤੇਰੀ ਸਿਫ਼ਤ ਨਹੀਂ ਕਰ ਸਕਦਾ। ਤੁਸੀਂ ਆਪ ਹੀ (ਮੇਰੇ ਲਿਖੇ ਇਸ) ਬ੍ਰਿੱਤਾਂਤ ਨੂੰ ਸੁਧਾਰ ਲਵੋ।੩। ਇਹ ਕੀਟ (ਤੇਰੀ ਮਹਿਮਾ ਦਾ) ਕਿਥੋਂ ਤਕ ਬਖਾਨ ਕਰੇ। ਹੇ ਪ੍ਰਭੂ ! ਤੇਰੀ ਮਹਿਮਾ ਤੂੰ ਹੀ ਜਾਣਦਾ ਹੈਂ। ਜਿਵੇਂ ਪਿਤਾ ਦੇ ਜਨਮ ਦਾ ਭੇਦ ਪੁੱਤਰ ਨਹੀਂ ਪਾ ਸਕਦਾ, (ਉਸੇ ਤਰ੍ਹਾਂ) ਤੇਰਾ ਭੇਦ (ਮੈਂ) ਕਿਵੇਂ ਦਸ ਸਕਦਾ ਹਾਂ। ੪।

ਤੇਰੀ ਪ੍ਰਭਾ ਦਾ ਬਖਾਨ ਤੂੰ ਆਪ ਹੀ ਕਰ ਸਕਦਾ ਹੈਂ, ਹੋਰਨਾਂ ਤੋਂ (ਉਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ। ਹੇ ਪ੍ਰਭੂ ! ਤੂੰ ਹੀ ਆਪਣੀ ਕ੍ਰਿਆ (ਗਤਿਵਿਧੀ) ਨੂੰ ਜਾਣਦਾ ਹੈਂ। (ਮੈਂ ਉਸ ਦਾ) ਵਧ ਘਟ ਕਿਵੇਂ ਬਖਾਨ ਕਰ ਸਕਦਾ ਹਾਂ। ੫। (ਤੂੰ) ਸ਼ੇਸ਼ਨਾਗ ਦੇ ਹਜ਼ਾਰ ਸਿਰ ਬਣਾਏ ਹਨ, (ਉਸ ਦੀਆਂ) ਦੋ ਹਜ਼ਾਰ ਜੀਭਾਂ ਸੋਭ ਰਹੀਆਂ ਹਨ। (ਉਹ) ਹੁਣ ਤਕ (ਤੇਰੇ) ਅਪਾਰ ਨਾਂਵਾਂ ਨੂੰ ਰਟ ਰਿਹਾ ਹੈ, ਫਿਰ ਵੀ (ਉਹ) ਤੇਰੇ ਨਾਂਵਾਂ ਦਾ ਅੰਤ ਨਹੀਂ ਪਾ ਸਕਿਆ ਹੈ। ੬।

ਤੁਮਰੀ ਕ੍ਰਿਆ ਕਹਾ ਕੋਊ ਕਹੈ। ਸਮਝਤ ਬਾਤ ਉਰਝਿ ਮਤਿ ਰਹੈ।
ਸੂਛਮ ਰੂਪ ਨ ਬਰਨਾ ਜਾਈ। ਬਿਰਧੁ ਸਰੂਪਹਿ ਕਹੋ ਬਨਾਈ। ੭।
ਤੁਮਰੀ ਪ੍ਰੇਮ ਭਗਤਿ ਜਬ ਗਹਿਹੋ। ਛੋਰਿ ਕਥਾ ਸਭ ਹੀ ਤਬ ਕਹਿ ਹੋ।
ਅਬ ਮੈ ਕਹੋ ਸੁ ਅਪਨੀ ਕਥਾ। ਸੋਢੀ ਬੰਸ ਉਪਜਿਆ ਜਥਾ। ੮।

*ਦੋਹਰਾ*

ਪ੍ਰਥਮ ਕਥਾ ਸੰਛੇਪ ਤੇ ਕਹੋ ਸੁ ਹਿਤ ਚਿਤੁ ਲਾਇ।
ਬਹੁਰਿ ਬਡੋ ਬਿਸਥਾਰ ਕੈ ਕਹਿਹੌ ਸਭੈ ਸੁਨਾਇ। ੯।

*ਚੌਪਈ*

ਪ੍ਰਿਥਮ ਕਾਲ ਜਬ ਕਰਾ ਪਸਾਰਾ। ਓਅੰਕਾਰ ਤੇ ਸ੍ਰਿਸਟਿ ਉਪਾਰਾ।
ਕਾਲਸੈਨ ਪ੍ਰਥਮੈ ਭਇਓ ਭੂਪਾ। ਅਧਿਕ ਅਤੁਲ ਬਲਿ ਰੂਪ ਅਨੂਪਾ। ੧0।
ਕਾਲਕੇਤੁ ਦੂਸਰ ਭੂਅ ਭਇਓ। ਕ੍ਰੂਰਬਰਸ[1] ਤੀਸਰ ਜਗਿ ਠਯੋ।
ਕਾਲਧੁਜ ਚਤੁਰਥ ਨ੍ਰਿਪ ਸੋਹੈ। ਜਿਹ ਤੇ ਭਯੋ ਜਗਤ ਸਭ ਕੋ ਹੈ। ੧੧।

ਸਹਸਰਾਛ ਜਾ ਕੋ ਸੁਭ ਸੋਹੈ। ਸਹਸ ਪਾਦ ਜਾ ਕੇ ਤਨਿ ਮੋਹੈ।
ਸੇਖ ਨਾਗ ਪਰ ਸੋਇਬੋ ਕਰੈ। ਜਗ ਤਿਹ ਸੇਖ ਸਾਇ ਉਚਰੈ। ੧੨।
ਏਕ ਸ੍ਰਵਣ ਤੇ ਮੈਲ ਨਿਕਾਰਾ। ਤਾ ਤੇ ਮਧੁ ਕੀਟਭ ਤਨ ਧਾਰਾ।
ਦੁਤੀਆ ਕਾਨ ਤੇ ਮੈਲ ਨਿਕਾਰੀ। ਤਾ ਤੇ ਭਈ ਸ੍ਰਿਸਟਿ ਇਹ ਸਾਰੀ। ੧੩।

ਤਿਨ ਕੋ ਕਾਲ ਬਹੁਰਿ ਬਧ ਕਰਾ। ਤਿਨ ਕੋ ਮੇਦ ਸਮੁੰਦ ਮੋ ਪਰਾ।
ਚਿਕਨ ਤਾਸ ਜਲ ਪਰ ਤਿਰ ਰਹੀ। ਮੇਧਾ ਨਾਮ ਤਬਹਿ ਤੇ ਕਹੀ। ੧੪।
ਸਾਧ ਕਰਮ ਜੇ ਪੁਰਖ ਕਮਾਵੈ। ਨਾਮ ਦੇਵਤਾ ਜਗਤ ਕਹਾਵੈ।
ਕੁਕ੍ਰਿਤ ਕਰਮ ਜੇ ਜਗ ਮੈ ਕਰਹੀ। ਨਾਮ ਅਸੁਰ ਤਿਨ ਕੋ ਸਭ ਧਰ ਹੀ। ੧੫।

ਬਹੁ ਬਿਸਥਾਰ ਕਹ ਲਗੈ ਬਖਾਨੀਅਤ। ਗ੍ਰੰਥ ਬਢਨ ਤੇ ਅਤਿ ਡਰੁ ਮਾਨੀਅਤ।
ਤਿਨ ਤੇ ਹੋਤ ਬਹੁਤ ਨ੍ਰਿਪ ਆਏ। ਦਛ ਪ੍ਰਜਾਪਤਿ ਜਿਨ ਉਪਜਾਏ। ੧੬।
ਦਸ ਸਹੰਸ ਤਿਹਿ ਗ੍ਰਿਹ ਭਈ ਕੰਨਿਆ। ਜਿਹ ਸਮਾਨ ਕਹ ਲਗੈ ਨ ਅੰਨਿਆ।
ਕਾਲ ਕ੍ਰਿਆ ਐਸੀ ਤਹ ਭਈ। ਤੇ ਸਭ ਬਿਆਹ ਨਰੇਸਨ ਦਈ। ੧੭।

*ਦੋਹਰਾ*

ਬਨਤਾ ਕਦ੍ਰੂ ਦਿਤਿ ਅਦਿਤਿ ਏ ਰਿਖ ਬਰੀ ਬਨਾਇ।
ਨਾਗ ਨਾਗਰਿਪੁ ਦੇਵ ਸਭ ਦਈਤ ਲਏ ਉਪਜਾਇ। ੧੮।

*ਚੌਪਈ*

ਤਾਤੇ ਸੂਰਜ ਰੂਪ ਕੋ ਧਰਾ। ਜਾਤੇ ਬੰਸ ਪ੍ਰਚੁਰ ਰਵਿ ਕਰਾ।
ਜੌ ਤਿਨ ਕੇ ਕਹਿ ਨਾਮ ਸੁਨਾਊ। ਕਥਾ ਬਢਨ ਤੇ ਅਧਿਕ ਡਰਾਊ। ੧੯।

੧. 'ਕ੍ਰੋਰਬਰਸ'



ਤੇਰੀ ਕ੍ਰਿਆ ਦਾ ਕੋਈ ਕਿਥੋਂ ਤਕ ਵਰਣਨ ਕਰੇ। (ਤੇਰੀ) ਗੱਲ ਸਮਝਣ ਨਾਲ ਹੀ ਬੁੱਧੀ ਚਕਰਾ ਜਾਂਦੀ ਹੈ। (ਤੇਰੇ) ਸੂਖਮ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ, (ਫਿਰ ਵੀ ਹਠ ਕਰਕੇ ਤੇਰੇ) ਵਿਰਾਟ ਰੂਪ ਦਾ ਕਥਨ ਕਰਦਾ ਹਾਂ।੭। ਜਦੋਂ ਤੇਰੀ ਪ੍ਰੇਮ-ਭਗਤੀ ਪ੍ਰਾਪਤ ਹੋਵੇਗੀ, ਤਦੋਂ ਹੀ ਸਾਰੀ ਕਥਾ ਮੁਢੋਂ ਕਹਾਂਗਾ। ਹੁਣ ਮੈਂ (ਕੇਵਲ) ਆਪਣੀ ਕਥਾ ਕਹਿੰਦਾ ਹਾਂ ਜਿਸ ਤਰ੍ਹਾਂ ਕਿ ਸੋਢੀ ਬੰਸ (ਸੰਸਾਰ ਵਿਚ) ਪੈਦਾ ਹੋਇਆ ਹੈ।੮।

*ਦੋਹਰਾ*

ਪਹਿਲਾਂ (ਮੈਂ) ਹਿਤ-ਚਿਤ ਲਗਾ ਕੇ ਸੰਖੇਪ ਵਿਚ ਕਥਾ ਕਹਿੰਦਾ ਹਾਂ। ਫਿਰ ਵੱਡੇ ਵਿਸਤਾਰ ਨਾਲ ਸਭ ਨੂੰ ਸੁਣਾਵਾਂਗਾ।੯।

*ਚੌਪਈ*

ਜਦੋਂ ਕਾਲ ਨੇ ਸਭ ਤੋਂ ਪਹਿਲਾਂ ਪ੍ਰਸਾਰ ਕੀਤਾ, ਤਦੋਂ ਓਅੰਕਾਰ ਤੋਂ ਸ੍ਰਿਸ਼ਟੀ ਨੂੰ ਪੈਦਾ ਕੀਤਾ। ਕਾਲ ਸੈਣ (ਨਾਂ ਦਾ) ਪਹਿਲਾ ਰਾਜਾ ਹੋਇਆ ਜੋ ਅਧਿਕ ਬਲ ਵਾਲਾ, ਅਤੁੱਲ ਰੂਪ ਵਾਲਾ ਅਤੇ ਅਨੁਪਮ ਸੀ। ੧0। ਕਾਲ ਕੇਤ (ਨਾਂ ਦਾ) ਦੂਜਾ ਰਾਜਾ ਹੋਇਆ, ਜਗਤ ਵਿਚ ਤੀਜਾ (ਰਾਜਾ) ਕ੍ਰੂਰ-ਬਰਸ ਪੈਦਾ ਹੋਇਆ। ਕਾਲ ਧੁਜ ਚੌਥਾ ਰਾਜਾ ਸੁਸ਼ੋਭਿਤ ਹੋਇਆ ਜਿਸ ਤੋਂ ਜਗਤ ਦਾ ਸਭ ਕੁਝ ਹੋਂਦ ਵਿਚ ਆਇਆ।੧੧।

ਜਿਸ ਦੇ (ਸ਼ਰੀਰ ਉਤੇ) ਹਜ਼ਾਰ ਅੱਖਾਂ ਸ਼ੋਭਾ ਦਿੰਦੀਆਂ ਹਨ, ਜਿਸ ਦੇ ਸ਼ਰੀਰ ਉਤੇ ਹਜ਼ਾਰ ਪੈਰ ਮੌਜੂਦ ਹਨ, (ਜੋ) ਸ਼ੇਸ਼ਨਾਗ (ਦੀ ਸੇਜਾ) ਉਤੇ ਸੌਂਦਾ ਹੈ, ਉਸਨੂੰ ਜਗਤ 'ਸੇਖ ਸਾਇ' (ਸ਼ੇਸ਼ਸ਼ਈ) ਕਹਿੰਦਾ ਹੈ। ੧੨। (ਉਸ ਨੇ) ਇਕ ਕੰਨ ਤੋਂ ਮੈਲ ਕੱਢੀ, ਉਸ ਤੋਂ ਮਧੁ ਅਤੇ ਕੈਟਭ ਨੇ ਸ਼ਰੀਰ ਧਾਰਨ ਕੀਤੇ। ਉਸ ਨੇ ਦੂਜੇ ਕੰਨ ਵਿਚੋਂ ਮੈਲ ਕੱਢੀ, ਉਸ ਤੋਂ ਇਹ ਸਾਰੀ ਸ੍ਰਿਸ਼ਟੀ ਬਣੀ।੧੩।

ਫਿਰ ਕਾਲ ਨੇ ਉਨ੍ਹਾਂ (ਮਧੁ ਅਤੇ ਕੈਟਭ) ਦਾ ਵੱਧ ਕੀਤਾ। ਉਨ੍ਹਾਂ ਦੀ ਮਿਝ (ਮੇਦ) ਸਮੁੰਦਰ ਵਿਚ ਡਿੱਗੀ, ਉਸ ਦੀ ਚਿਕਨਾਈ ਜਲ ਉਤੇ ਤਰਦੀ ਰਹੀ, ਤਦ ਤੋਂ (ਧਰਤੀ ਦਾ) ਨਾਂ 'ਮੇਧਾ' ਕਿਹਾ ਜਾਣ ਲਗਿਆ। ੧੪। ਜੋ ਪੁਰਸ਼ ਭਲੇ ('ਸਾਧ') ਕਰਮ ਕਰਦਾ ਹੈ, ਉਹ ਦੇਵਤਾ ਨਾਂ ਨਾਲ ਜਾਣਿਆ ਜਾਂਦਾ ਹੈ। ਜਿਹੜਾ ਸੰਸਾਰ ਵਿਚ ਮਾੜੇ ਕਰਮ ਕਰਦਾ ਹੈ, ਸਾਰੇ ਉਨ੍ਹਾਂ ਦਾ ਨਾਂ ਦੈਂਤ ('ਅਸੁਰ') ਰਖ ਦਿੰਦੇ ਹਨ।੧੫।

ਵਿਸਤਾਰ ਬਹੁਤ ਹੈ, ਕਿਥੋਂ ਤਕ ਬਖਾਨ ਕਰਾਂ (ਕਿਉਂਕਿ) ਗ੍ਰੰਥ ਦੇ ਵਧਣ ਦਾ ਬਹੁਤ ਡਰ ਲਗਦਾ ਹੈ। ਉਨ੍ਹਾਂ ਤੋਂ (ਅਗੇ) ਬਹੁਤ ਰਾਜੇ ਹੋਏ ਜਿਨ੍ਹਾਂ ਨੇ ਦਕਸ਼ ਪ੍ਰਜਾਪਤੀ ਨੂੰ ਪੈਦਾ ਕੀਤਾ। ੧੬। ਉਸ ਦੇ ਘਰ ਦਸ ਹਜ਼ਾਰ ਲੜਕੀਆਂ ਨੇ ਜਨਮ ਲਿਆ ਜਿਨ੍ਹਾਂ ਵਰਗੀ (ਸੁੰਦਰ) ਹੋਰ ਕੋਈ ਨਹੀਂ ਲਗਦੀ ਸੀ। ਉਦੋਂ ਕਾਲ ਨੇ ਅਜਿਹੀ ਖੇਡ ਵਰਤਾਈ (ਕਿ ਉਸ ਨੇ) ਸਾਰੀਆਂ (ਲੜਕੀਆਂ) ਰਾਜਿਆਂ ਨੂੰ ਵਿਆਹ ਦਿੱਤੀਆਂ।੧੭।

*ਦੋਹਰਾ*

ਬਨਿਤਾ, ਕਦਰੂ, ਦਿਤਿ, ਅਦਿਤਿ ਚਾਰੇ (ਕਸ਼ਯਪ) ਰਿਸ਼ੀ ਨੇ ਵਿਆਹ ਲਈਆਂ (ਜਿਨ੍ਹਾਂ ਤੋਂ) ਸਾਰੇ ਸੱਪ (ਕਦਰੂ ਤੋਂ), ਗਰੁੜ (ਬਨਿਤਾ ਤੋਂ), ਦੇਵਤੇ (ਅਦਿਤਿ ਤੋਂ) ਅਤੇ ਦੈਂਤ (ਦਿਤਿ ਤੋਂ) (ਰਿਸ਼ੀ ਨੇ) ਪੈਦਾ ਕਰ ਲਏ।੧੮।

*ਚੌਪਈ*

ਉਨ੍ਹਾਂ (ਬੱਚਿਆਂ) ਵਿਚੋਂ ਕਿਸੇ ਨੇ ਸੂਰਜ ਦਾ ਰੂਪ ਧਾਰਨ ਕੀਤਾ ਜਿਸ ਤੋਂ ਸੂਰਜ ਬੰਸ ਦਾ ਵਿਸਤਾਰ ਹੋਇਆ। ਜੇ ਉਨ੍ਹਾਂ ਦੇ (ਬੰਸ਼ ਦੇ ਰਾਜਿਆਂ ਦੇ) ਨਾਂ ਸੁਣਾਵਾਂ ਤਾਂ ਕਥਾ ਦੇ ਵਧਣ ਦਾ ਬਹੁਤ ਡਰ ਲਗਦਾ ਹੈ। ੧੯।

ਤਿਨ ਕੇ ਬੰਸ ਬਿਖੈ ਰਘੁ ਭਯੋ। ਰਘੁ ਬੰਸਹਿ ਜਿਹ [੧]ਜਗਹਿ ਚਲਯੋ[੧] ।
ਤਾਤੇ ਪੁਤ੍ਰ ਹੋਤ ਭਯੋ ਅਜੁ ਬਰੁ। ਮਹਾ ਰਥੀ ਅਰੁ ਮਹਾ ਧਨੁਰਧਰ। ੨੦।
ਜਬ ਤਿਨ ਭੇਸ ਜੋਗ ਕੋ ਲਯੋ। ਰਾਜ ਪਾਟ ਦਸਰਥ ਕੋ ਦਯੋ।
ਹੋਤ ਭਯੋ ਵਹਿ ਮਹਾ ਧੁਨੁਰਧਰ। ਤੀਨ ਤ੍ਰਿਆਨ ਬਰਾ ਜਿਹ ਰੁਚਿ ਕਰ। ੨੧।

ਪ੍ਰਿਥਮ ਜਯੋ ਤਿਹ ਰਾਮੁ ਕੁਮਾਰਾ। ਭਰਥ ਲਛਮਨ ਸਤ੍ਰ ਬਿਦਾਰਾ।
ਬਹੁਤ ਕਾਲ ਤਿਨ ਰਾਜ ਕਮਾਯੋ। ਕਾਲ ਪਾਇ ਸੁਰ ਪੁਰਹਿ ਸਿਧਾਯੋ। ੨੨।
ਸੀਅ ਸੁਤ ਬਹੁਰਿ ਭਏ ਦੁਇ ਰਾਜਾ। ਰਾਜ ਪਾਟ ਉਨ ਹੀ ਕਉ ਛਾਜਾ।
ਮਦ੍ਰ ਦੇਸ ਏਸ੍ਵਰਜਾ ਬਰੀ ਜਬ। ਭਾਤਿ ਭਾਤਿ ਕੇ ਜਗ ਕੀਏ ਤਬ। ੨੩।

ਤਹੀ ਤਿਨੈ ਬਾਧੇ ਦੁਇ ਪੁਰਵਾ। ਏਕ ਕਸੂਰ ਦੁਤੀਯ ਲਹੁਰਵਾ।
ਅਧਕ ਪੁਰੀ ਤੇ ਦੋਊ ਬਿਰਾਜੀ। ਨਿਰਖਿ ਲੰਕ ਅਮਰਾਵਤਿ ਲਾਜੀ। ੨੪।
ਬਹੁਤ ਕਾਲ ਤਿਨ ਰਾਜੁ ਕਮਾਯੋ। ਜਾਲ ਕਾਲ ਤੇ ਅੰਤਿ ਫਸਾਯੋ।
ਤਿਨ ਕੇ ਪੁਤ੍ਰ ਪੌਤ੍ਰ ਜੇ ਵਏ। ਰਾਜ ਕਰਤ ਇਹ ਜਗ ਕੋ ਭਏ। ੨੫।

ਕਹਾ ਲਗੇ ਤੇ ਬਰਨ ਸੁਨਾਊਂ। ਤਿਨ ਕੇ ਨਾਮ ਨ ਸੰਖਿਆ ਪਾਊਂ।
ਹੋਤ ਚਹੂੰ ਜੁਗ ਮੈ ਜੇ ਆਏ। ਤਿਨ ਕੇ ਨਾਮ ਨ ਜਾਤ ਗਨਾਏ। ੨੬।
ਜੋ ਅਬ ਤਵ ਕਿਰਪਾ ਬਲ ਪਾਊਂ। ਨਾਮ ਜਥਾ ਮਤਿ ਭਾਖਿ ਸੁਨਾਊਂ।
ਕਾਲ ਕੇਤ ਅਰੁ ਕਾਲਰਾਇ ਭਨਿ। ਜਿਨ ਕੇ ਭਏ ਪੁਤ੍ਰ ਘਰਿ ਅਨਗਨ। ੨੭।

ਕਾਲ ਕੇਤ ਭਯੋ ਬਲੀ ਅਪਾਰਾ। ਕਾਲਰਾਇ ਜਿਨਿ ਨਗਰ ਨਿਕਾਰਾ।
ਭਾਜਿ ਸਨੌਢ ਦੇਸਿ ਤੇ ਗਏ। ਤਹੀ ਭੂਪਜਾ ਬਿਆਹਤ ਭਏ। ੨੮।
ਤਿਹ ਤੇ ਪੁਤ੍ਰ ਭਯੋ ਜੋ ਧਾਮਾ। ਸੋਢੀ ਰਾਇ ਧਰਾ ਤਿਹਿ ਨਾਮਾ।
ਬੰਸ ਸਨੌਢ ਤਦਿਨ ਤੇ ਥੀਆ। ਪਰਮ ਪਵਿਤ੍ਰ ਪੁਰਖ ਜੂ ਕੀਆ। ੨੯।

ਤਾ ਤੇ ਪੁਤ੍ਰ ਪੌਤ੍ਰ ਹੁਇ ਆਇ। ਤੇ ਸੋਢੀ ਸਭ ਜਗਤਿ ਕਹਾਏ।
ਜਗ ਮੈ ਅਧਿਕ ਸੁ ਭਏ ਪ੍ਰਸਿਧਾ। ਦਿਨ ਦਿਨ ਤਿਨ ਕੇ ਧਨ ਕੀ ਬ੍ਰਿਧਾ। ੩੦।
ਰਾਜ ਕਰਤ ਭਏ ਬਿਬਿਧ ਪ੍ਰਕਾਰਾ। ਦੇਸ ਦੇਸ ਕੇ ਜੀਤ ਨ੍ਰਿਪਾਰਾ।
ਜਹਾ ਤਹਾ ਤਿਹ ਧਰਮ ਚਲਾਯੋ। ਅਤ੍ਰ ਪਤ੍ਰ ਕਹ ਸੀਸਿ ਢੁਰਾਯੋ। ੩੧।

ਰਾਜਸੂਅ ਬਹੁ ਬਾਰਨ ਕੀਏ। ਜੀਤਿ ਜੀਤਿ ਦੇਸੇਸ੍ਵਰ ਲੀਏ।
ਬਾਜਮੇਧ ਬਹੁ ਬਾਰਨ ਕਰੇ। ਸਕਲ ਕਲੂਖ ਨਿਜ ਕੁਲ ਕੇ ਹਰੇ। ੩੨।
ਬਹੁਤ ਬੰਸ ਮੈ ਬਢੋ ਬਿਖਾਧਾ। ਮੇਟ ਨ ਸਕਾ ਕੋਊ ਤਿਹ ਸਾਧਾ।
ਬਿਚਰੇ ਬੀਰ ਬਨੈਤੁ ਅਖੰਡਲ। ਗਹਿ ਗਹਿ ਚਲੇ ਭਿਰਨ ਰਨ ਮੰਡਲ। ੩੩।

੧. 'ਜਗ ਉਚਰਿਯੋ'



ਉਸ (ਸੂਰਜ) ਦੇ ਬੰਸ ਵਿਚ ਰਘੂ (ਨਾਂ ਦਾ ਰਾਜਾ) ਹੋਇਆ ਜਿਸ ਤੋਂ ਜਗਤ ਵਿਚ ਰਘੂਬੰਸ ਚਲਿਆ। ਉਸਦਾ 'ਅਜ' ਨਾਂ ਦਾ ਸ੍ਰੇਸ਼ਠ ਪੁੱਤਰ ਪੈਦਾ ਹੋਇਆ ਜੋ ਮਹਾਰਥੀ ਅਤੇ ਮਹਾਨ ਧਨੁਸ਼ਧਾਰੀ ਸੀ।੨੦। ਜਦੋਂ ਉਸ ਨੇ ਯੋਗ ਦਾ ਭੇਖ ਲਿਆ ਤਾਂ ਰਾਜ-ਪਾਟ (ਆਪਣੇ ਪੁੱਤਰ)) ਦਸ਼ਰਥ ਨੂੰ ਸੌਂਪ ਦਿੱਤਾ। ਉਹ ਵੀ ਮਹਾਨ ਧਨੁਸ਼ਧਾਰੀ ਸੀ, ਉਸ ਨੇ ਆਪਣੀ ਖੁਸ਼ੀ ਨਾਲ ਤਿੰਨ ਇਸਤਰੀਆਂ ਨਾਲ ਵਿਆਹ ਕੀਤਾ। ੨੧।

ਪਹਿਲੀ (ਰਾਣੀ ਕੌਸ਼ਲਿਆ) ਨੇ ਰਾਮ ਨਾਂ ਦੇ ਕੁਮਾਰ ਨੂੰ ਜਨਮ ਦਿੱਤਾ। (ਬਾਕੀ ਦੋ ਰਾਣੀਆਂ ਕੈਕਈ ਅਤੇ ਸੁਮਿਤ੍ਰਾ ਨੇ) ਭਰਤ, ਲੱਛਮਣ ਅਤੇ ਸ਼ਤਰੂਘਨ (ਨੂੰ ਜਨਮ ਦਿੱਤਾ)। ਉਨ੍ਹਾਂ ਨੇ ਬਹੁਤ ਚਿਰ ਤਕ ਰਾਜ ਕਮਾਇਆ, (ਪਰ) ਸਮਾਂ ਆਉਣ ਤੇ ਦੇਵ-ਲੋਕ ਨੂੰ ਚਲੇ ਗਏ। ੨੨। ਫਿਰ ਸੀਤਾ ਦੇ ਦੋਵੇਂ ਪੁੱਤਰ (ਲਵ ਅਤੇ ਕੁਸ਼) ਰਾਜਾ ਬਣੇ ਅਤੇ ਰਾਜ-ਪਾਟ ਉਨ੍ਹਾਂ ਨੂੰ ਬਹੁਤ ਫਬਿਆ। ਜਦੋਂ ਉਨ੍ਹਾਂ ਨੇ ਮਦ੍ਰ ਦੇਸ਼ (ਪੰਜਾਬ) ਦੀਆਂ ਰਾਜ-ਕੁਮਾਰੀਆਂ ਵਿਆਹੀਆਂ ਤਾਂ ਭਾਂਤ ਭਾਂਤ ਦੇ ਯੱਗ ਕੀਤੇ ।੨੩।

ਉਥੇ (ਪੰਜਾਬ ਵਿਚ) ਉਨ੍ਹਾਂ ਨੇ ਦੋ ਨਗਰ ਵਸਾਏ (ਜਿਨ੍ਹਾਂ ਵਿਚੋਂ) ਇਕ ਦਾ ਨਾਂ ਕਸੂਰ ਅਤੇ ਦੂਜੇ ਦਾ ਨਾਂ ਲਾਹੌਰ (ਲਵਪੁਰਾ-ਲਹੁਰਵਾ) ਪਿਆ। ਉਹ ਦੋਵੇਂ ਨਗਰ ਬਹੁਤ ਸ਼ੋਭਾਸ਼ਾਲੀ ਸਨ (ਜਿਨ੍ਹਾਂ ਨੂੰ) ਵੇਖ ਕੇ ਲੰਕਾ ਅਤੇ ਅਮਰਾਵਤੀ (ਇੰਦਰਪੁਰੀ) ਵੀ ਲਜਾਂਦੀਆਂ ਸਨ।੨੪। ਉਨ੍ਹਾਂ ਦੋਹਾਂ ਨੇ ਬਹੁਤ ਸਮੇਂ ਤਕ ਰਾਜ ਕੀਤਾ, (ਪਰ) ਅੰਤ ਵਿਚ ਕਾਲ ਨੇ (ਉਨ੍ਹਾਂ ਨੂੰ ਆਪਣੇ) ਜਾਲ ਵਿਚ ਫਸਾ ਲਿਆ। ਉਨ੍ਹਾਂ ਦੇ ਜੋ ਪੁੱਤਰ ਪੋਤਰੇ ਹੋਏ, ਉਹ ਵੀ ਇਸ ਜਗਤ ਵਿਚ ਰਾਜ ਕਰਦੇ ਰਹੇ। ੨੫।

ਕਿਥੋਂ ਤਕ (ਉਨ੍ਹਾਂ ਦੇ ਹਾਲ ਦਾ) ਵਰਣਨ ਕਰ ਕੇ ਸੁਣਾਵਾਂ, ਉਨ੍ਹਾਂ ਦੇ ਨਾਂਵਾਂ ਦੀ ਗਿਣਤੀ ਹੀ ਨਹੀਂ ਹੋ ਸਕਦੀ। ਚੌਹਾਂ ਯੁਗਾਂ ਵਿਚ ਜੋ (ਰਾਜੇ ਹੁੰਦੇ) ਆਏ, ਉਨ੍ਹਾਂ ਦੇ ਨਾਂ ਗਿਣਾਏ ਨਹੀਂ ਜਾ ਸਕਦੇ।੨੬। ਜੇ ਹੁਣ ਤੇਰੀ ਕ੍ਰਿਪਾ ਨਾਲ ਬਲ ਪ੍ਰਾਪਤ ਕਰਾਂ (ਤਾਂ ਉਨ੍ਹਾਂ ਦੇ) ਨਾਂ ਯਥਾ-ਬੁੱਧੀ ਆਖ ਸੁਣਾਵਾਂ। ਕਾਲ ਕੇਤੁ ਅਤੇ ਕਾਲ ਰਾਇ (ਦੇ ਨਾਂ) ਲੈਂਦਾ ਹਾਂ ਜਿਨ੍ਹਾਂ ਦੇ ਘਰ ਅਣਗਿਣਤ ਪੁੱਤਰ ਪੈਦਾ ਹੋਏ। ੨੭।

ਕਾਲ ਕੇਤੁ ਬਹੁਤ ਬਲਵਾਨ ਹੋਇਆ ਜਿਸ ਨੇ ਕਾਲ ਰਾਇ ਨੂੰ ਨਗਰ ਤੋਂ ਕਢ ਦਿੱਤਾ। ਉਥੋਂ ਉਹ ਭਜ ਕੇ ਸਨੌਢ ਦੇਸ਼ ਨੂੰ ਚਲਿਆ ਗਿਆ ਅਤੇ ਉਥੋਂ ਦੀ ਰਾਜ-ਕੁਮਾਰੀ ਨਾਲ (ਉਸ ਦਾ) ਵਿਆਹ ਹੋਇਆ।੨੮। ਉਸ (ਰਾਜ ਕੁਮਾਰੀ) ਤੋਂ ਘਰ ਵਿਚ ਜੋ ਪੁੱਤਰ ਪੈਦਾ ਹੋਇਆ, ਉਸ ਦਾ ਨਾਂ ਸੋਢੀ ਰਾਇ ਰਖਿਆ। ਉਸ ਦਿਨ ਤੋਂ ਸਨੌਢ ਬੰਸ ਚਲਿਆ (ਜੋ) ਪਰਮ ਪਵਿਤਰ ਪੁਰਸ਼ (ਪਰਮਾਤਮਾ) ਨੇ ਸਾਜਿਆ ਸੀ। ੨੯।

ਉਸ (ਸੋਢੀ ਰਾਇ) ਤੋਂ ਜੋ ਪੁੱਤਰ ਪੋਤਰੇ ਹੁੰਦੇ ਆਏ, ਉਹ (ਸਭ) ਜਗਤ ਵਿਚ ਸੋਢੀ ਅਖਵਾਏ। ਜਗਤ ਵਿਚ ਉਹ ਬਹੁਤ ਪ੍ਰਸਿੱਧ ਹੋ ਗਏ ਅਤੇ ਉਨ੍ਹਾਂ ਦੇ ਘਰ (ਦਿਨੋ ਦਿਨ) ਧਨ ਦਾ ਵਾਧਾ ਹੁੰਦਾ ਰਿਹਾ। ੩੦। (ਉਨ੍ਹਾਂ ਨੇ) ਅਨੇਕ ਤਰ੍ਹਾਂ ਨਾਲ ਰਾਜ ਕੀਤਾ ਅਤੇ ਦੇਸ਼-ਦੇਸ਼ਾਂਤਰਾਂ ਦੇ ਰਾਜੇ ਜਿੱਤ ਲਏ। ਜਿਥੇ ਕਿਥੇ ਉਨ੍ਹਾਂ ਨੇ ਧਰਮ ਦਾ ਵਿਸਤਾਰ ਕੀਤਾ ਅਤੇ ਸਿਰ ਉਤੇ ਛਤ੍ਰ ਝੁਲਵਾਇਆ।੩੧।

(ਉਨ੍ਹਾਂ ਨੇ) ਬਹੁਤ ਵਾਰ ਰਾਜਸੂਯ ਯੱਗ ਕੀਤੇ ਅਤੇ ਦੇਸ਼ਾਂ ਦੇ ਸੁਆਮੀਆਂ (ਰਾਜਿਆਂ) ਨੂੰ ਜਿੱਤ ਲਿਆ। (ਉਨ੍ਹਾਂ ਨੇ) ਬਹੁਤ ਵਾਰ ਅਸ਼੍ਵਮੇਧ ਯੱਗ ਵੀ ਕੀਤੇ ਅਤੇ ਆਪਣੀ ਕੁਲ ਦੇ ਸਾਰੇ ਪਾਪ ਨਸ਼ਟ ਕਰ ਦਿੱਤੇ।੩੨। ਫਿਰ (ਉਨ੍ਹਾਂ ਦੀ) ਬੰਸ ਵਿਚ ਝਗੜਾ ਬਹੁਤ ਵਧ ਗਿਆ ਜਿਸ ਨੂੰ ਕੋਈ ਵੀ ਭਲਾ ਪੁਰਸ਼ ਮੇਟ ਨ ਸਕਿਆ। ਬਾਂਕੇ ਵੀਰ ਯੋਧਿਆਂ ਦੇ ਸਮੂਹ ਫਿਰਨ ਲਗੇ ਅਤੇ ਸ਼ਸਤ੍ਰ ਫੜ ਫੜ ਕੇ ਯੁੱਧ-ਭੂਮੀ ਨੂੰ ਤੁਰ ਪਏ।੩੩।

ਧਨ ਅਰੁ ਭੂਮਿ ਪੁਰਾਤਨ ਬੈਰਾ। ਜਿਨ ਕਾ ਮੂਆ ਕਰਤਿ ਜਗ ਘੇਰਾ।
ਮੋਹ ਬਾਦ ਅਹੰਕਾਰ ਪਸਾਰਾ। ਕਾਮ ਕ੍ਰੋਧ ਜੀਤਾ ਜਗ ਸਾਰਾ। ੩੪।

*ਦੋਹਰਾ*

ਧਨਿ ਧਨਿ ਧਨ ਕੋ ਭਾਖੀਐ ਜਾ ਕਾ ਜਗਤੁ ਗੁਲਾਮੁ।
ਸਭ ਨਿਰਖਤ ਯਾ ਕੋ ਫਿਰੈ ਸਭ ਚਲ ਕਰਤ ਸਲਾਮ। ੩੫।

*ਚੌਪਈ*

ਕਾਲ ਨ ਕੋਊ ਕਰਨ ਸੁਮਾਰਾ। ਬੈਰ ਬਾਦ ਅਹੰਕਾਰ ਪਸਾਰਾ।
ਲੋਭ ਮੂਲ ਇਹ ਜਗ ਕੋ ਹੂਆ। ਜਾ ਸੋ ਚਾਹਤ ਸਭੈ ਕੋ ਮੂਆ। ੩੬।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸੁਭ ਬੰਸ ਬਰਨਨੰ ਦੁਤੀਯਾ*
*ਧਿਆਇ ਸੰਪੂਰਨਮ ਸਤੁ ਸੁਭਮ ਸਤੁ। ੨। ੧੩੭।*

*ਭੁਜੰਗ ਪ੍ਰਯਾਤ ਛੰਦ*

ਰਚਾ ਬੈਰ ਬਾਦੰ ਬਿਧਾਤੇ ਅਪਾਰੰ। ਜਿਸੈ ਸਾਧਿ ਸਾਕਿਓ ਨ ਕੋਊ ਸੁਧਾਰੰ।
ਬਲੀ ਕਾਮ ਰਾਯੰ ਮਹਾ ਲੋਭ ਮੋਹੰ। ਗਯੋ ਕਉਨ ਬੀਰੰ ਸੁ ਯਾ[1] ਤੇ ਅਲੋਹੰ। ੧।
ਤਹਾ ਬੀਰ ਬੰਕੇ ਬਕੈ ਆਪ ਮਧੰ। ਉਠੇ ਸਸਤ੍ਰ ਲੈ ਲੈ ਮਚਾ ਜੁਧ ਸੁਧੰ।
ਕਹੂੰ ਖਪਰੀ ਖੋਲ ਖੰਡੇ ਅਪਾਰੰ। ਮਚੈ[2] ਬੀਰ ਬੈਤਾਲ ਡਉਰੂ ਡਕਾਰੰ। ੨।

ਕਹੂੰ ਈਸ ਸੀਸੰ ਪੁਐ ਰੁੰਡ ਮਾਲੰ। ਕਹੂੰ ਡਾਕ ਡਉਰੂ ਕਹੂੰਕੰ ਬਿਤਾਲੰ।
ਚਵੀ ਚਾਵਡੀਅੰ ਕਿਲੰਕਾਰ ਕੰਕੰ[3]। ਗੁਥੀ ਲੁਥ ਜੁਥੇ ਬਹੈ ਬੀਰ ਬੰਕੰ[4]। ੩।
ਪਰੀ ਕੁਟ ਕੁਟੰ ਰੁਲੇ ਤਛ ਮੁਛੰ। ਰਹੇ ਹਾਥ ਡਾਰੇ ਉਭੈ [5]ਉਰਧ ਮੁਛੰ[5]।
ਕਹੂੰ ਖੋਪਰੀ ਖੋਲ ਖਿੰਗੰ[6] ਖਤੰਗੰ। ਕਹੂੰ ਖਤ੍ਰੀਅੰ ਖਗ ਖੇਤੰ ਨਿਖੰਗੰ। ੪।

ਚਵੀ ਚਾਂਵਡੀ ਡਾਕਨੀ ਡਾਕ ਮਾਰੈ। ਕਹੂੰ ਭੈਰਵੀ ਭੂਤ ਭੈਰੋ ਬਕਾਰੈ।
ਕਹੂੰ ਬੀਰ ਬੈਤਾਲ ਬੰਕੇ ਬਿਹਾਰੰ। ਕਹੂੰ ਭੂਤ ਪ੍ਰੇਤੰ ਹਸੈ ਮਾਸਹਾਰੰ। ੫।

*ਰਸਾਵਲ ਛੰਦ*

ਮਹਾ ਬੀਰ ਗਜੇ। ਸੁਣ ਮੇਘ ਲਜੇ।
ਝੰਡਾ ਗਡ ਗਾਢੇ। ਮੰਡੇ ਰੋਸ ਬਾਢੇ। ੬।

---

੧. 'ਸਾਂ' ੨. 'ਨਚੈ' ੩. 'ਕਾਕੰ' ੪. 'ਬਾਂਕੰ' ੫. 'ਉਧ ਮੁਛੰ' ੬. 'ਖੰਗ'



ਧਨ ਅਤੇ ਧਰਤੀ ਦਾ ਪੁਰਾਣਾ ਵੈਰ ਹੈ ਜਿਨ੍ਹਾਂ ਦਾ ਘੇਰਿਆ ਹੋਇਆ ਸਾਰਾ ਜਗਤ ਮਰ ਰਿਹਾ ਹੈ। ਮੋਹ ਅਤੇ ਹੰਕਾਰ ਹੀ (ਇਸ) ਝਗੜੇ ਦੇ ਪ੍ਰਸਾਰ (ਦੇ ਕਾਰਨ ਹਨ) ਅਤੇ ਕਾਮ-ਕ੍ਰੋਧ ਨੇ ਸਾਰਾ ਜਗਤ ਜਿਤ ਲਿਆ ਹੈ।੩੪।

*ਦੋਹਰਾ*

ਧਨ ਨੂੰ ਧੰਨ ਧੰਨ ਕਹਿਣਾ ਚਾਹੀਦਾ ਹੈ ਜਿਸ ਦਾ (ਸਾਰਾ) ਜਗਤ ਗੁਲਾਮ ਹੈ ਅਤੇ ਜਿਸ ਨੂੰ ਸਾਰੇ ਝਾਕਦੇ ਫਿਰਦੇ ਹਨ ਅਤੇ (ਧਨਵਾਨਾਂ ਦੇ ਘਰਾਂ ਨੂੰ) ਚਲ ਕੇ ਪ੍ਰਨਾਮ ਕਰਦੇ ਹਨ।੩੫।

*ਚੌਪਈ*

ਕਾਲ ਦਾ ਕੋਈ ਸ਼ੁਮਾਰ ਨਹੀਂ ਹੈ ਜਿਸ ਨੇ ਵੈਰ, ਵਿਵਾਦ ਅਤੇ ਹੰਕਾਰ ਨੂੰ ਜਨਮ ਦਿੱਤਾ ਹੈ। ਲੋਭ ਇਸ ਜਗਤ ਦਾ ਮੂਲ (ਆਧਾਰ) ਬਣ ਗਿਆ ਹੈ ਜਿਸ ਦੀ ਚਾਹਤ ਕਰਕੇ ਸਭ ਮਰ ਰਹੇ ਹਨ।੩੬।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਸੁਭ ਬੰਸ ਬਰਨਨ' ਦੇ ਨਾਂ ਵਾਲਾ ਦੂਜਾ*
*ਅਧਿਆਇ (ਸੰਪੂਰਨ ਹੁੰਦਾ ਹੈ) ਸਭ ਸ਼ੁਭ ਹੈ। ੨। ੧੩੭।*

*ਭੁਜੰਗ ਪ੍ਰਯਾਤ ਛੰਦ*

ਵਿਧਾਤਾ ਨੇ ਕਈ ਤਰ੍ਹਾਂ ਦੇ ਵੈਰ ਅਤੇ ਵਿਵਾਦ ਰਚ ਦਿੱਤੇ ਜਿਸ ਨੂੰ ਕੋਈ ਸਾਧੂ ਪੁਰਸ਼ (ਨੇਕ ਆਦਮੀ) ਸੁਧਾਰ ਨ ਸਕਿਆ। ਮਹਾਬਲੀ ਕਾਮ, ਲੋਭ, ਮੋਹ ਆਦਿ ਵਿਕਾਰਾਂ ਦੇ ਹਥਿਆਰਾਂ ਦੀ ਮਾਰ ਤੋਂ ਭਲਾ ਕੌਣ ਸੂਰਵੀਰ ਬਚ ਕੇ ਗਿਆ ਹੈ?।੧। ਉਥੇ (ਰਣ-ਭੂਮੀ ਵਿਚ) ਬਾਂਕੇ ਸੂਰਮੇ ਆਪਸ ਵਿਚ ਕੌੜੇ ਬਚਨ ਬੋਲ ਰਹੇ ਹਨ। (ਉਹ) ਸ਼ਸਤ੍ਰ ਲੈ ਲੈ ਕੇ ਉਠਦੇ ਹਨ ਅਤੇ ਘੋਰ ਯੁੱਧ ਕਰਦੇ ਹਨ। ਕਿਤੇ ਖਪਰੇ (ਚੌੜੇ ਫਲ ਵਾਲਾ ਤੀਰ), ਖੋਲ ਅਤੇ ਖੰਡੇ ਧਾਰਨ ਕਰਨ ਵਾਲੇ (ਇਕ ਦੂਜੇ ਨੂੰ ਮਾਰ ਰਹੇ ਹਨ), ਕਿਤੇ ਬੀਰ ਬੈਤਾਲ ਡਉਰੂ ਵਜਾ ਵਜਾ ਕੇ ਨਚਦੇ ਹਨ।੨।

ਕਿਤੇ ਸ਼ਿਵ ਸਿਰਾਂ (ਰੁੰਡਾਂ) ਨੂੰ ਮਾਲਾ ਵਿਚ ਪਰੋਂਦਾ ਹੈ। ਕਿਤੇ ਡਾਕਣੀਆਂ (ਊਲ ਜਲੂਲ) ਬੋਲਦੀਆਂ ਹਨ ਅਤੇ ਕਿਤੇ ਬੈਤਾਲ ਕੂਕਦੇ ਹਨ। ਕਿਤੇ ਚਮੁੰਡਣਾਂ ਬੋਲਦੀਆਂ ਹਨ ਅਤੇ ਕਿਤੇ ਇੱਲਾਂ ਕਿਲਕਾਰੀਆਂ ਮਾਰਦੀਆਂ ਹਨ। ਕਿਤੇ ਬਾਂਕੇ ਸੂਰਬੀਰਾਂ ਦੀਆਂ ਲਾਸ਼ਾਂ ਗੁੱਥਮਗੁੱਥਾ ਹੋ ਰਹੀਆਂ ਹਨ। ੩। ਬਹੁਤ ਕੁਟ ਮਾਰ ਹੋਈ ਹੈ, (ਸੂਰਮਿਆਂ ਦੇ ਸ਼ਰੀਰਾਂ ਦੇ) ਟੋਟੇ ਰੁਲਦੇ ਹਨ। (ਕਿਤੇ) ਦੋਵੇਂ ਹੱਥ ਮੁੱਛਾਂ ਉਤੇ ਰਖੇ (ਹੋਇਆਂ ਮੁਰਦੇ ਯੁੱਧ-ਭੂਮੀ ਵਿਚ ਰੁਲ ਰਹੇ ਹਨ)। ਕਿਤੇ ਖੋਪੜੀ ਨੂੰ ਬਚਾਉਣ ਵਾਲੇ ਖੋਲ ਅਤੇ ਧਨੁਖ-ਬਾਣ ਰੁਲ ਰਹੇ ਹਨ, ਕਿਤੇ ਸੂਰਬੀਰਾਂ ਦੀਆਂ ਤਲਵਾਰਾਂ ਅਤੇ ਤੀਰਾਂ ਦੇ ਭੱਥੇ ਰੁਲ ਰਹੇ ਹਨ। ੪।

ਕਿਤੇ ਚਮੁੰਡਣਾਂ ਬੋਲਦੀਆਂ ਹਨ ਅਤੇ ਡਾਕਣੀਆਂ ਡਕਾਰਦੀਆਂ ਹਨ। ਕਿਤੇ ਭੈਰਵੀ, ਭੂਤ ਅਤੇ ਭੈਰੋ ਭੱਭਕਾਂ ਮਾਰ ਰਹੇ ਹਨ। ਕਿਤੇ ਬੀਰ ਬੈਤਾਲ ਆਕੜ ਕੇ ('ਬੰਕੇ') ਫਿਰਦੇ ਹਨ ਅਤੇ ਕਿਤੇ ਭੂਤ-ਪ੍ਰੇਤ ਅਤੇ ਮਾਸਹਾਰੀ ਜੀਵ ਹਸ ਰਹੇ ਹਨ। ੫।

*ਰਸਾਵਲ ਛੰਦ*

ਵਡੇ ਸੂਰਮੇ ਗਜ ਰਹੇ ਹਨ (ਜਿਨ੍ਹਾਂ ਦੀ ਗਰਜ ਨੂੰ) ਸੁਣ ਕੇ ਬਦਲ ਵੀ ਲੱਜਾ ਰਹੇ ਹਨ। (ਉਨ੍ਹਾਂ ਨੇ ਆਪਣੇ) ਝੰਡੇ ਪੱਕੀ ਤਰ੍ਹਾਂ ਗਡੇ ਹੋਏ ਹਨ (ਜਿਨ੍ਹਾਂ ਨੂੰ ਵੇਖ ਕੇ ਵਿਰੋਧੀ ਵੈਰੀ ਦਲਾਂ ਦੇ ਸੂਰਮੇ) ਰੋਹ ਵਧਾ ਕੇ (ਯੁੱਧ ਵਿਚ) ਜੁਟੇ ਹੋਏ ਹਨ।੬।

ਕ੍ਰਿਪਾਣੰ ਕਟਾਰੰ। ਭਿਰੇ ਰੋਸ ਧਾਰੰ।
ਮਹਾਬੀਰ ਬੰਕੰ। ਭਿਰੇ ਭੂਮਿ ਹੰਕੰ। ੭।
ਮਚੇ ਸੂਰ ਸਸਤ੍ਰੰ। ਉਠੀ ਝਾਰ ਅਸਤ੍ਰੰ।
ਕ੍ਰਿਪਾਣੰ ਕਟਾਰੰ। ਪਰੀ ਲੋਹ ਮਾਰੰ। ੮।

*ਭੁਜੰਗ ਪ੍ਰਯਾਤ ਛੰਦ*

ਹਲਬੀ ਜੁਨਬੀ ਸਰੋਹੀ ਦੁਧਾਰੀ।
ਬਹੀ ਕੋਪ ਕਾਤੀ ਕ੍ਰਿਪਾਣੰ ਕਟਾਰੀ।
ਕਹੂੰ ਸੈਹਥੀਅੰ ਕਹੂੰ ਸੁਧ ਸੇਲੰ।
ਕਹੂੰ ਸੇਲ ਸਾਂਗੰ ਭਲੀ ਰੇਲ ਪੇਲੰ। ੯।

*ਨਰਾਜ ਛੰਦ*

ਸਰੋਖ ਸੁਰ ਸਾਜਿਅੰ। ਬਿਸਾਰਿ ਸੰਕ ਬਾਜਿਅੰ।
ਨਿਸੰਕ ਸਸਤ੍ਰ ਮਾਰਹੀਂ। ਉਤਾਰਿ ਅੰਗ ਡਾਰਹੀਂ। ੧੦।
ਕਛੂ ਨ ਕਾਨ ਰਾਖੀਂ। ਸੁ ਮਾਰਿ ਮਾਰਿ ਭਾਖਹੀਂ।
ਸੁ ਹਾਕ ਹਾਠ ਰੇਲਿਯੰ। ਅਨੰਤ ਸਸਤ੍ਰ ਝੇਲਿਯੰ। ੧੧।

ਹਜਾਰ ਹੂਰਿ ਅੰਬਰੰ। ਬਿਰੁਧ ਕੈ ਸੁਅੰਬਰੰ।
ਕਰੂਰ ਭਾਤ ਡੋਲਹੀ। ਸੁ ਮਾਰੁ ਮਾਰ ਬੋਲਹੀ। ੧੨।
ਕਹੂਕਿ ਅੰਗ ਕਟੀਅੰ। ਕਹੂੰ ਸਰੋਹ ਪਟੀਅੰ।
ਕਹੂੰ ਸਮਾਸ ਮੁਛੀਅੰ। ਗਿਰੇ ਸੁ ਤਛ ਮੁਛੀਅੰ। ੧੩।

ਢਮਕ ਢੋਲ ਢਾਲਿਯੰ। ਹਰੋਲ ਹਾਲ ਚਾਲਿਯੰ।
ਝਟਾਕ ਝਟ ਬਾਹੀਅੰ। ਸੁ ਬੀਰ ਸੈਨ ਗਾਹੀਅੰ। ੧੪।
ਨਿਵੰ ਨਿਸਾਣ ਬਾਜਿਅੰ। ਸੁ ਬੀਰ ਧੀਰ ਗਾਜਿਅੰ।
ਕ੍ਰਿਪਾਲ ਬਾਣ ਬਾਹੀ ਹੀ। ਅਜਾਤ ਅੰਗ ਲਾਹ ਹੀ। ੧੫।

ਬਿਰੁਧ ਕ੍ਰੁਧ ਰਾਜਿਯੰ। ਨ ਚਾਰ ਪੈਰ ਭਾਜਿਯੰ।
ਸੰਭਾਰਿ ਸਸਤ੍ਰ ਗਾਜ ਹੀ। ਸੁ ਨਾਦ ਮੇਘ ਲਾਜ ਹੀ। ੧੬।
ਹਲੰਕ ਹਾਕ ਮਾਰ ਹੀ। ਸਰਕ ਸਸਤ੍ਰ ਝਾਰ ਹੀ।
ਭਿਰੇ ਬਿਸਾਰਿ ਸੋਕਿਯੰ। ਸਿਧਾਰ ਦੇਵ ਲੋਕਿਯੰ। ੧੭।

ਰਿਸੇ ਬਿਰੁਧ ਬੀਰਿਯੰ। ਸੁ ਮਾਰਿ ਝਾਰਿ ਤੀਰਿਯੰ।
ਸਬਦ ਸੰਖ ਬਜਿਯੰ। ਸੁ ਬੀਰ ਧੀਰ ਸਜਿਯੰ। ੧੮।



(ਸੂਰਮੇ) ਰੋਸ ਵਧਾ ਕੇ ਕ੍ਰਿਪਾਨਾਂ ਅਤੇ ਕਟਾਰਾਂ ਨਾਲ ਲੜਦੇ ਹਨ। (ਅਨੇਕ) ਬਾਂਕੇ ਮਹਾਨ ਯੋਧੇ ਧਰਤੀ ਨੂੰ ਕੰਬਾਉਂਦੇ ਹੋਏ (ਇਕ ਦੂਜੇ ਨਾਲ) ਭਿੜ ਰਹੇ ਹਨ।੭। ਸੂਰਮਿਆਂ ਦੇ ਸ਼ਸਤ੍ਰ ਚਲਣ ਲਗੇ ਹਨ ਅਤੇ ਅਸਤ੍ਰਾਂ ਦੇ ਚਲਣ ਨਾਲ ਚਿਣਗਾਂ ਨਿਕਲਣ ਲਗੀਆਂ ਹਨ। ਕ੍ਰਿਪਾਨਾਂ, ਕਟਾਰਾਂ ਅਤੇ ਲੋਹੇ (ਦੇ ਬਣੇ ਹੋਰ ਸ਼ਸਤ੍ਰਾਂ ਦੇ) ਖ਼ੂਬ ਪ੍ਰਹਾਰ ਹੋਏ ਹਨ।੮।

*ਭੁਜੰਗ ਪ੍ਰਯਾਤ ਛੰਦ*

ਕਿਤੇ ਹਲਬ ਦੀ, ਕਿਤੇ ਜਨਬ ਦੀ, ਕਿਤੇ ਸਰੋਹੀ ਤਲਵਾਰ ਅਤੇ ਕਿਤੇ ਦੋਧਾਰੀ ਤਲਵਾਰ, ਕਿਤੇ ਛੁਰੀ, ਕ੍ਰਿਪਾਨ ਅਤੇ ਕਟਾਰ (ਆਪਣੇ ਧਾਰਕਾਂ ਦੁਆਰਾ) ਕ੍ਰੋਧ ਨਾਲ ਵਾਹੀਆਂ ਜਾ ਰਹੀਆਂ ਹਨ। ਕਿਤੇ ਸੈਹੱਥੀਆਂ ਨਾਲ ਅਤੇ ਕਿਤੇ ਨੇਜ਼ਿਆਂ ਨਾਲ (ਲੜਾਈ ਹੋ ਰਹੀ ਹੈ) ਅਤੇ ਕਿਤੇ ਨੇਜ਼ਿਆਂ ਅਤੇ ਬਰਛੀਆਂ ਨਾਲ ਧਕਮਧੱਕੀ ਹੋ ਰਹੀ ਹੈ।੯।

*ਨਰਾਜ ਛੰਦ*

ਰੋਹ ਨਾਲ ਸੂਰਮੇ ਸੱਜੇ ਹੋਏ ਹਨ ਅਤੇ ਸ਼ੰਕਾ ਨੂੰ ਭੁਲਾ ਕੇ ਖ਼ੂਬ ਭਿੜ ਰਹੇ ਹਨ। ਨਿਸੰਗ ਹੋ ਕੇ ਸ਼ਸਤ੍ਰ ਮਾਰਦੇ ਹਨ ਅਤੇ (ਵਿਰੋਧੀਆਂ ਦੇ) ਅੰਗ ਉਤਾਰਦੇ ਜਾ ਰਹੇ ਹਨ।੧੦। ਕਿਸੇ ਦੀ ਕੋਈ ਪਰਵਾਹ ਨਹੀਂ ਕਰਦੇ, ਬਸ ਮਾਰੋ-ਮਾਰੋ ਹੀ ਬੋਲਦੇ ਹਨ। ਲਲਕਾਰਾ ਮਾਰ ਕੇ (ਵਿਰੋਧੀ ਨੂੰ) ਧੱਕ ਲੈ ਜਾਂਦੇ ਹਨ ਅਤੇ ਅਨੰਤ ਸ਼ਸਤ੍ਰਾਂ ਦੇ ਵਾਰਾਂ ਨੂੰ ਸਹਿੰਦੇ ਹਨ।੧੧।

ਹਜ਼ਾਰਾਂ ਹੂਰਾਂ ਆਕਾਸ਼ (ਵਿਚ ਵਿਚਰ ਰਹੀਆਂ ਹਨ) ਅਤੇ ਯੁੱਧ-ਭੂਮੀ (ਬਿਰੁਧ) ਨੂੰ ਸੁਅੰਬਰ ਬਣਾ ਕੇ (ਵੀਰਗਤੀ ਪ੍ਰਾਪਤ ਕਰਨ ਵਾਲੇ ਸੂਰਮਿਆਂ ਨੂੰ ਵਰਦੀਆਂ ਹਨ)। (ਸੂਰਮੇ ਯੁੱਧ-ਭੂਮੀ ਵਿਚ) ਭਿਆਨਕ ਢੰਗ ਨਾਲ ਡੋਲਦੇ ਫਿਰਦੇ ਹਨ ਅਤੇ (ਮੂੰਹੋਂ) ਮਾਰੋ-ਮਾਰੋ ਹੀ ਬੋਲਦੇ ਹਨ। ੧੨। ਕਿਸੇ ਦੇ ਅੰਗ ਕਟੇ ਗਏ ਹਨ। ਕਿਸੇ ਦੇ ਵਾਲ (ਸੁਰੋਹ) ਪੁਟੇ ਗਏ ਹਨ। ਕਿਸੇ ਦਾ ਮਾਸ ਕਟਿਆ ਗਿਆ ਹੈ ਅਤੇ (ਕਿਤੇ ਕੋਈ) ਵਢਿਆ-ਟੁਕਿਆ ਡਿਗਿਆ ਪਿਆ ਹੈ। ੧੩।

ਢਾਲਾਂ ਤੇ ਢੋਲ ਢੰਮ-ਢੰਮ ਵਜਦੇ ਹਨ ਅਤੇ (ਸੈਨਾ ਦੇ) ਮੂਹਰਲੇ (ਹਿੱਸੇ ਦੇ ਸੈਨਿਕ) ਮੌਜ-ਮਸਤੀ ਵਿਚ ਚਲ ਰਹੇ ਹਨ। ਸੂਰਮੇ ਫੁਰਤੀ ਨਾਲ (ਹਥਿਆਰ) ਚਲਾਉਂਦੇ ਹਨ ਅਤੇ ਸੈਨਾ ਨੂੰ ਗਾਹੁੰਦੇ ਹਨ। ੧੪। ਨਵੇਂ ਧੌਂਸੇ ਵਜਦੇ ਹਨ, ਧੀਰਜਵਾਨ ਸੂਰਮੇ ਗਜਦੇ ਹਨ, ਕ੍ਰਿਪਾਨਾਂ ਅਤੇ ਤੀਰ ਚਲਾਉਂਦੇ ਹਨ ਅਤੇ ਅਛੋਪਲੇ ਹੀ ਅੰਗ ਵੱਢ ਸੁਟਦੇ ਹਨ।੧੫।

ਯੁੱਧ-ਭੂਮੀ (ਵਿਚ ਸੂਰਮੇ) ਕ੍ਰੋਧਿਤ ਹੋ ਕੇ ਸ਼ੁਭਾਇਮਾਨ ਹਨ ਅਤੇ ਚਾਰ ਕਦਮ ਵੀ (ਇਧਰ-ਉਧਰ) ਨਹੀਂ ਭਜਦੇ। ਸ਼ਸਤ੍ਰਾਂ ਨੂੰ ਸੰਭਾਲ ਕੇ ਗਜਦੇ ਹਨ (ਉਨ੍ਹਾਂ ਦੇ ਗੱਜਣ ਦੀ) ਆਵਾਜ਼ ਨੂੰ ਸੁਣ ਕੇ ਮੇਘ ਵੀ ਸ਼ਰਮਿੰਦੇ ਹੁੰਦੇ ਹਨ।੧੬। ਭਿਆਨਕ ਲਲਕਾਰੇ ਮਾਰਦੇ ਹਨ ਅਤੇ (ਨਾਲ ਹੀ) 'ਸੜੱਕ' ਦੀ ਆਵਾਜ਼ ਕਰਦੇ ਸ਼ਸਤ੍ਰ ਚਲਾ ਦਿੰਦੇ ਹਨ। ਸੋਗ ਨੂੰ ਭੁਲਾ ਕੇ ਲੜਦੇ ਹਨ ਅਤੇ (ਵੀਰ-ਗਤੀ ਪਾ ਕੇ) ਸੁਅਰਗ ਲੋਕ ਨੂੰ ਜਾਂਦੇ ਹਨ। ੧੭।

ਵਿਰੋਧੀ ਧਿਰਾਂ ਦੇ ਸੂਰਮੇ ਬਹੁਤ ਕ੍ਰੋਧਿਤ ਹਨ ਤੇ ਤੀਰਾਂ ਦੀ ਮਾਰ ਨਾਲ (ਪਰ-ਪੱਖ ਵਾਲਿਆਂ ਨੂੰ) ਝਾੜ ਦਿੰਦੇ ਹਨ। ਸੰਖ ਦੇ ਵਜਣ ਦੀ ਧੁਨ ਆਉਂਦੀ ਹੈ ਅਤੇ ਸੂਰਮੇ ਧੀਰਜ ਨਾਲ ਸੁਸਜਿਤ ਹੁੰਦੇ ਹਨ। ੧੮।

*ਰਸਾਵਲ ਛੰਦ*

ਤੁਰੀ ਸੰਖ ਬਾਜੇ। ਮਹਾਬੀਰ ਸਾਜੇ।
ਨਚੇ ਤੁੰਦ ਤਾਜੀ। ਮਚੇ ਸੂਰ ਗਾਜੀ। ੧੯।
ਝਿਮੀ ਤੇਜ ਤੇਗੰ। ਮਨੋ ਬਿਜ ਬੇਗੰ।
ਉਠੈ ਨਦ ਨਾਦੰ। ਧੁਨ ਨ੍ਰਿਬਿਖਾਦੰ। ੨੦।

ਤੁਟੇ ਖਗ ਖੋਲੰ। ਮੁਖੰ ਮਾਰ ਬੋਲੰ।
ਧਕਾ ਧੀਕ ਧਕੰ। ਗਿਰੇ ਹਕ ਬਕੰ। ੨੧।
ਦਲੰ ਦੀਹ ਗਾਹੰ। ਅਧੋ ਅੰਗ ਲਾਹੰ।
ਪ੍ਰਯੋਘੰ ਪ੍ਰਹਾਰੰ। ਬਕੈ ਮਾਰ ਮਾਰੰ। ੨੨।

ਨਦੀ ਰਕਤ ਪੂਰੰ। ਫਿਰੀ ਗੈਣਿ ਹੂਰੰ।
ਗਜੇ ਗੈਣਿ ਕਾਲੀ। ਹਸੀ ਖਪਰਾਲੀ। ੨੩।
ਮਹਾ ਸੂਰ ਸੋਹੰ। ਮੰਡੇ ਲੋਹ ਕ੍ਰੋਹੰ।
ਮਹਾ ਗਰਬ ਗਜਿਯੰ। ਧੁਣੰ ਮੇਘ ਲਜਿਯੰ। ੨੪।

ਛਕੇ ਲੋਹ ਛਕੰ। ਮੁਖੰ ਮਾਰ ਬਕੰ।
ਮੁਖੰ ਮੁਛ ਬੰਕੰ। ਭਿਰੇ ਛਾਡ ਸੰਕੰ। ੨੫।
ਹਕੰ ਹਾਕ ਬਾਜੀ[1]। ਘਿਰੀ ਸੈਣ ਸਾਜੀ[2]।
ਚਿਰੇ ਚਾਰ ਢੂਕੇ। ਮੁਖੰ ਮਾਰ ਕੂਕੇ। ੨੬।

ਰੁਕੇ ਸੂਰ ਸੰਗੰ। ਮਨੋ ਸਿੰਧੁ ਗੰਗੰ।
ਢਹੇ ਢਾਲ ਢਕੰ। ਕ੍ਰਿਪਾਣ ਕੜਕੰ। ੨੭।
ਹਕੰ ਹਾਕ ਬਾਜੀ। ਨਚੇ ਤੁੰਦ ਤਾਜੀ।
ਰਸੰ ਰੁਦ੍ਰ ਪਾਗੇ। ਭਿਰੇ ਰੋਸ ਜਾਗੇ। ੨੮।

ਗਿਰੇ ਸੁਧ ਸੇਲੰ। ਭਈ ਰੇਲ ਪੇਲੰ।
ਪਲੰਹਾਰ ਨਚੇ। ਰਣੰ ਬੀਰ ਮਚੇ। ੨੯।
ਹਸੇ ਮਾਸਹਾਰੀ। ਨਚੇ ਭੂਤ ਭਾਰੀ।
ਮਹਾ ਢੀਠ ਢੂਕੇ। ਮੁਖੰ ਮਾਰ ਕੂਕੇ। ੩੦।

ਗਜੈ ਗੈਣ ਦੇਵੀ। ਮਹਾ ਅੰਸ ਭੇਵੀ।
ਭਲੇ ਭੂਤ ਨਾਚੰ। ਰਸੰ ਰੁਦ੍ਰ ਰਾਚੰ। ੩੧।
ਭਿਰੈ ਬੈਰ ਰੁਝੈ। ਮਹਾ ਜੋਧ ਜੁਝੈ।
ਝੰਡਾ ਗਡ ਗਾਢੇ। ਬਜੇ ਬੈਰ ਬਾਢੇ। ੩੨।

ਗਜੰ ਗਾਹ ਬਾਧੇ। ਧਨੁਰ ਬਾਨ ਸਾਧੇ।
ਬਹੇ ਆਪ ਮਧੰ। ਗਿਰੇ ਅਧ ਅਧੰ। ੩੩।

੧. 'ਬਜੀ' ੨. 'ਸਜੀ'



*ਰਸਾਵਲ ਛੰਦ*

ਬਿਗਲ ਅਤੇ ਸੰਖ ਵਜ ਰਹੇ ਹਨ। ਵੱਡੇ ਸੂਰਮੇ ਸਜ ਰਹੇ ਹਨ। ਤੇਜ਼ ਚਾਲ ਵਾਲੇ ਘੋੜੇ ਨਚ ਰਹੇ ਹਨ ਅਤੇ ਧਰਮ-ਵੀਰ ਸੂਰਮੇ ਮਸਤ ਹੋਏ ਫਿਰ ਰਹੇ ਹਨ। ੧੯। ਤੇਜ਼ ਤਲਵਾਰਾਂ ਚਮਕ ਰਹੀਆਂ ਹਨ, ਮਾਨੋ ਬਿਜਲੀ ਤੇਜ਼ੀ ਨਾਲ ਚਲ ਰਹੀ ਹੋਵੇ। ਧੌਂਸਿਆਂ (ਨਦ) ਦੀ ਆਵਾਜ਼ ਆ ਰਹੀ ਹੈ। ਇਹ ਧੁਨ ਨਿਰੰਤਰ (ਸੁਣਾਈ ਦੇ ਰਹੀ ਹੈ)। ੨੦।

(ਕਿਤੇ) ਤਲਵਾਰਾਂ ਅਤੇ ਸਿਰ ਦੇ ਖੋਲ ਟੁੱਟੇ ਪਏ ਹਨ, (ਕਿਤੇ ਸੂਰਮੇ) ਮੂੰਹ ਤੋਂ ਮਾਰੋ-ਮਾਰੋ ਬੋਲ ਰਹੇ ਹਨ। ਕਿਤੇ ਧਕਮਧੱਕੀ ਹੋ ਰਹੀ ਹੈ, ਕਿਤੇ ਹੱਕੇ-ਬੱਕੇ ਹੋਏ (ਸੂਰਮੇ) ਡਿਗੇ ਹੋਏ ਹਨ।੨੧। (ਕਿਤੇ) ਵੱਡਿਆਂ ਦਲਾਂ ਨੂੰ ਲਤਾੜਿਆ ਜਾ ਰਿਹਾ ਹੈ, (ਕਿਤੇ) ਅੱਧੇ ਅੰਗ ਵਢੇ ਜਾ ਰਹੇ ਹਨ, (ਕਿਤੇ ਵੀਰ) ਲੋਹੇ ਦੀ ਗਦਾ ਮਾਰਦੇ ਹਨ ਅਤੇ (ਕਿਤੇ) ਮਾਰੋ-ਮਾਰੋ ਕਹਿੰਦੇ ਹਨ।੨੨।

ਲਹੂ ਨਾਲ ਨਦੀ ਭਰ ਗਈ ਹੈ, ਆਕਾਸ਼ ਵਿਚ ਹੂਰਾਂ ਵਿਚਰਦੀਆਂ ਹਨ। ਕਾਲੀ ਦੇਵੀ ਆਸਮਾਨ ਵਿਚ ਗਜ ਰਹੀ ਹੈ ਅਤੇ ਖੱਪਰ ਭਰ ਕੇ ਪੀਣ ਵਾਲੀਆਂ (ਕਲਜੋਗਣਾਂ) ਹਸਦੀਆਂ ਹਨ।੨੩। ਵੱਡੇ ਸੂਰਮੇ ਸੋਭਦੇ ਹਨ, ਜੋ ਜੰਗ ਵਿਚ ਕ੍ਰੋਧ ਨਾਲ ਭੜਕੇ ਹੋਏ ਹਨ। ਵੱਡੇ ਹੰਕਾਰ ਨਾਲ ਗਜਦੇ ਹਨ (ਜਿਨ੍ਹਾਂ ਦੀ) ਆਵਾਜ਼ (ਸੁਣ ਕੇ) ਬਦਲ ਵੀ ਸ਼ਰਮਿੰਦਾ ਹੁੰਦਾ ਹੈ।੨੪।

(ਸੂਰਮੇ) ਸ਼ਸਤ੍ਰਾਂ ਦੀ ਸਾਜ ਸਜਾਵਟ ਨਾਲ ਸੱਜੇ ਹੋਏ ਹਨ ਅਤੇ ਮੂੰਹ ਤੋਂ ਮਾਰੋ-ਮਾਰੋ ਬੋਲਦੇ ਹਨ। (ਸੂਰਮਿਆਂ ਦੇ) ਮੂੰਹ ਉਤੇ ਕੁੰਡਲੀਆਂ ਮੁੱਛਾਂ ਹਨ ਅਤੇ ਨਿਸੰਗ ਹੋ ਕੇ ਲੜ ਰਹੇ ਹਨ। ੨੫। (ਯੋਧਿਆਂ ਨੇ) ਘੋੜਿਆਂ (ਬਾਜੀ) ਨੂੰ ਹਕ ਕੇ ਸੈਨਾ ਨੂੰ ਘੇਰ ਲਿਆ ਹੈ, ਚਿੜ੍ਹੇ ਹੋਏ (ਸੂਰਮੇ) ਚੌਹਾਂ ਪਾਸਿਆਂ ਤੋਂ ਢੁਕ ਰਹੇ ਹਨ ਅਤੇ ਮੂੰਹ ਤੋਂ ਮਾਰੋ-ਮਾਰੋ ਬੋਲ ਰਹੇ ਹਨ। ੨੬।

ਸਾਂਗਾਂ ਨਾਲ ਸੂਰਮੇ ਅਟਕੇ ਹੋਏ ਹਨ, ਮਾਨੋ ਸਮੁੰਦਰ ਨਾਲ ਗੰਗਾ ਮਿਲ ਗਈ ਹੋਵੇ। (ਕਈ) ਢਾਲਾਂ ਦੇ ਓਹਲੇ ਲੁਕ ਗਏ ਹਨ ਅਤੇ (ਢਾਲ ਉਤੇ ਵਜਣ ਕਾਰਨ) ਕ੍ਰਿਪਾਨਾਂ ਨੂੰ ਕੜਕਾ ਦਿੰਦੇ ਹਨ। ੨੭। ਘੋੜਿਆਂ ਨੂੰ ਲਲਕਾਰਿਆ ਜਾਂ ਹੱਕਿਆ ਜਾ ਰਿਹਾ ਹੈ, ਉਹ ਤੇਜ਼ ਚਾਲ ਵਾਲੇ ਘੋੜੇ ਨਚਦੇ ਹਨ। (ਸੂਰਮੇ) ਰੌਦਰ ਰਸ ਵਿਚ ਰੰਗੇ ਹੋਏ ਹਨ ਅਤੇ ਕ੍ਰੋਧਿਤ ਹੋਣ ਤੇ ਲੜ ਰਹੇ ਹਨ।੨੮।

ਤਿਖੇ ਨੇਜ਼ਿਆਂ ਨਾਲ (ਸੂਰਮੇ) ਡਿਗੇ ਪਏ ਹਨ ਅਤੇ (ਉਨ੍ਹਾਂ ਵਿਚ) ਧਕਮਧੱਕੀ ਹੋ ਰਹੀ ਹੈ। ਮਾਸਾਹਾਰੀ ਜੀਵ ਨਚ ਰਹੇ ਹਨ ਅਤੇ ਯੁੱਧ ਵਿਚ ਸੂਰਮੇ ਚਾਉ ਨਾਲ ਜੁਟੇ ਹੋਏ ਹਨ।੨੯। ਮਾਸ ਖਾਣ ਵਾਲੇ ਹਸ ਰਹੇ ਹਨ ਅਤੇ ਵਡੇ ਭੂਤ ਨਚ ਰਹੇ ਹਨ। ਬਹੁਤੇ ਨਿਡਰ (ਯੋਧੇ ਭਿੜਨ ਲਈ) ਉਲ੍ਹਰੇ ਹੋਏ ਹਨ ਅਤੇ ਮੁਖ ਵਿਚੋਂ ਮਾਰੋ-ਮਾਰੋ ਬੋਲ ਰਹੇ ਹਨ। ੩੦।

ਆਕਾਸ਼ ਵਿਚ ਦੇਵੀ ਗਜ ਰਹੀ ਹੈ ਜੋ ਮਹਾਕਾਲ ਤੋਂ ਪੈਦਾ ਹੋਈ ਹੈ (ਅਰਥਾਤ ਮਹਾਕਾਲ ਦੀ ਸ਼ਕਤੀ ਹੈ)। ਭੂਤ ਚੰਗੀ ਤਰ੍ਹਾਂ ਨਚ ਰਹੇ ਹਨ ਅਤੇ ਰੌਦਰ ਰਸ ਵਿਚ ਮਗਨ ਹਨ।੩੧। (ਵੀਰ ਸੈਨਿਕ) ਵੈਰ ਨਾਲ ਭਰੇ-ਪੀਤੇ ਭਿੜ ਰਹੇ ਅਤੇ ਵੱਡੇ ਯੋਧੇ ਜੂਝ ਰਹੇ ਹਨ। ਦ੍ਰਿੜ੍ਹਤਾ ਨਾਲ ਝੰਡੇ ਗਡ ਰਹੇ ਹਨ ਅਤੇ ਵੈਰ ਵਧਾ ਕੇ ਲਲਕਾਰੇ ਮਾਰ ਰਹੇ ਹਨ।੩੨।

ਸਿਰ ਉਤੇ ਭੂਖਣ ਸਜਾਏ ਹੋਏ ਹਨ ਅਤੇ ਤੀਰ-ਕਮਾਨਾਂ ਸਾਧੀਆਂ ਹੋਈਆਂ ਹਨ। ਆਪਸ ਵਿਚ (ਤੀਰ) ਚਲਾਉਂਦੇ ਹਨ ਅਤੇ ਅੱਧੇ ਅੱਧੇ ਟੁਕੜੇ ਹੋ ਕੇ ਡਿਗ ਪੈਂਦੇ ਹਨ।੩੩।

ਗਜੰ ਬਾਜ ਜੁਝੈ। ਬਲੀ ਬੈਰ ਰੁਝੈ।
ਨ੍ਰਿਭੈ ਸਸਤ੍ਰ ਬਾਹੈ। ਉਭੈ ਜੀਤ ਚਾਹੈ। ੩੪।
ਗਜੇ ਆਨਿ ਗਾਜੀ। ਨਚੇ ਤੁੰਦ ਤਾਜੀ।
ਹਕੰ ਹਾਕ ਬਜੀ। ਫਿਰੈ ਸੈਨ ਭਜੀ। ੩੫।

ਮਦੰ ਮਤ ਮਾਤੇ। ਰਸੰ ਰੁਦ੍ਰ ਰਾਤੇ।
ਗਜੰ ਜੂਹ ਸਾਜੇ। ਭਿਰੇ ਰੋਸ ਬਾਜੇ। ੩੬।
ਝਮੀ ਤੇਜ ਤੇਗੰ। ਘਣੰ ਬਿਜ ਬੇਗੰ।
ਬਹੈ ਬਾਰ ਬੈਰੀ। ਜਲੰ ਜਿਉ ਗੰਗੈਰੀ। ੩੭।
ਅਪੋ ਆਪ ਬਾਹੰ। ਉਭੈ ਜੀਤ ਚਾਹੰ।
ਰਸੰ ਰੁਦ੍ਰ ਰਾਤੇ। ਮਹਾ ਮਤ ਮਾਤੇ। ੩੮।

*ਭੁਜੰਗ ਛੰਦ*

ਮਚੇ ਬੀਰ ਬੀਰੰ ਅਭੂਤੰ ਭਯਾਣੰ। ਬਜੀ ਭੇਰਿ ਭੰਕਾਰ ਧੁਕੇ ਨਿਸਾਨੰ।
ਨਵੰ ਨਦ ਨੀਸਾਣ ਗਜੇ ਗਹੀਰੰ। ਫਿਰੈ ਰੁੰਡ ਮੁੰਡ ਤਨੰ ਤਛ ਤੀਰੰ। ੩੯।

ਬਹੇ ਖਗ ਖੇਤੰ ਖਿਆਲੰ ਖਤੰਗੰ। ਰੁਲੇ ਤਛ ਮੁਛੰ ਮਹਾ ਜੋਧ ਜੰਗੰ।
ਬੰਧੈ ਬੀਰ ਬਾਨਾ ਬਡੇ ਐਠਿਵਾਰੇ। ਘੁਮੈ ਲੋਹ ਘੁਟੰ ਮਨੋ ਮਤਵਾਰੇ। ੪੦।

ਉਠੀ ਕੂਹ ਜੂਹੰ ਸਮਰਿ ਸਾਰ ਬਜਿਯੰ। ਕਿਧੋ ਅੰਤ ਕੇ ਕਾਲ ਕੋ ਮੇਘ ਗਜਿਯੰ।
ਭਈ ਤੀਰ ਭੀਰੰ ਕਮਾਣੰ ਕੜਕਿਯੰ। ਬਜੇ ਲੋਹ ਕ੍ਰੋਹੰ ਮਹਾ ਜੰਗਿ ਮਚਿਯੰ। ੪੧।

ਬਿਰਚੇ ਮਹਾ ਜੁਧ ਜੋਧਾ ਜੁਆਣੰ। ਖੁਲੇ ਖਗ ਖਤ੍ਰੀ ਅਭੂਤੰ ਭਯਾਣੰ।
ਬਲੀ ਜੁਝ ਰੁਝੈ ਰਸੰ ਰੁਦ੍ਰ ਰਤੇ। ਮਿਲੇ ਹਥ ਬਖੰ ਮਹਾ ਤੇਜ ਤਤੇ। ੪੨।

ਝਮੀ ਤੇਜ ਤੇਗੰ ਸੁ ਰੋਸੰ ਪ੍ਰਹਾਰੰ। ਰੁਲੇ ਰੁੰਡ ਮੁੰਡੰ ਉਠੀ ਸਸਤ੍ਰ ਝਾਰੰ।
ਬਬਕੰਤ ਬੀਰੰ ਭਭਕੰਤ ਘਾਯੰ। ਮਨੋ ਜੁਧ ਇੰਦ੍ਰੰ ਜੁਟਿਓ ਬ੍ਰਿਤਰਾਯੰ। ੪੩।

ਮਹਾ ਜੁਧ ਮਚਿਯੰ ਮਹਾ ਸੂਰ ਗਾਜੇ। ਆਪੋ ਆਪ ਮੈ ਸਸਤ੍ਰ ਸੋਂ ਸਸਤ੍ਰ ਬਾਜੇ।
ਉਠੇ ਝਾਰ ਸਾਂਗੰ ਮਚੇ ਲੋਹ ਕ੍ਰੋਹੰ। ਮਨੋ ਖੇਲ ਬਾਸੰਤ ਮਾਹੰਤ ਸੋਹੰ। ੪੪।



ਹਾਥੀ ਅਤੇ ਘੋੜੇ ਵੀ ਜੂਝ ਰਹੇ ਹਨ ਅਤੇ ਸੂਰਵੀਰ ਵੀ ਵੈਰ ਵਿਚ ਰੁਝੇ ਹੋਏ ਹਨ। ਨਿਰਭੈ ਹੋ ਕੇ ਸ਼ਸਤ੍ਰ ਚਲਾਉਂਦੇ ਹਨ ਅਤੇ ਦੋਹਾਂ (ਪਾਸਿਆਂ ਦੇ ਸੂਰਮੇ ਆਪਣੀ ਹੀ) ਜਿਤ ਚਾਹੁੰਦੇ ਹਨ।੩੪। ਅਣਖ ਵਾਲੇ ਸੂਰਮੇ ਗਜ ਰਹੇ ਹਨ। ਤਿਖੀ ਚਾਲ ਵਾਲੇ ਘੋੜੇ ਨਚ ਰਹੇ ਹਨ। ਲਲਕਾਰੇ ਤੇ ਲਲਕਾਰਾ ਵਜ ਰਿਹਾ ਹੈ ਅਤੇ ਸੈਨਾ (ਇਧਰ ਉਧਰ) ਭਜੀ ਫਿਰਦੀ ਹੈ। ੩੫।

(ਸੂਰਮੇ) ਸ਼ਰਾਬ ਨਾਲ ਮਸਤੇ ਹੋਏ ਹਨ। ਰੌਦਰ ਰਸ ਵਿਚ ਪੂਰੀ ਤਰ੍ਹਾਂ ਮਗਨ ਹਨ। ਹਾਥੀ ਦੇ ਝੁੰਡ ਸਜੇ ਹਨ ਅਤੇ ਰੋਸ ਵਧਾ ਕੇ ਭਿੜ ਰਹੇ ਹਨ।੩੬। ਤੇਜ਼ ਤਲਵਾਰਾਂ ਇਸ ਤਰ੍ਹਾਂ ਚਮਕ ਰਹੀਆਂ ਹਨ ਜਿਵੇਂ ਬਦਲਾਂ ਵਿਚ ਬਿਜਲੀ ਦੀ ਚਾਲ ਹੋਵੇ। ਵੈਰੀਆਂ ਦੇ ਘੋੜੇ ਇਉਂ ਨਸੇ ਫਿਰਦੇ ਹਨ ਜਿਉਂ ਜਲ ਉਤੇ ਗੰਗੈਰੀ (ਜਲ ਜੁਲਾਹਾ) ਭਜਿਆ ਫਿਰਦਾ ਹੈ।੩੭। ਆਪਸ ਵਿਚ (ਆਹਮੋ ਸਾਹਮਣੇ ਸ਼ਸਤ੍ਰ) ਚਲਾਉਂਦੇ ਹਨ। ਦੋਵੇਂ ਪਾਸੇ (ਆਪਣੀ ਆਪਣੀ) ਜਿਤ ਚਾਹੁੰਦੇ ਹਨ। ਰੌਦਰ ਰਸ ਵਿਚ ਰਤੇ ਹੋਏ ਹਨ। (ਨਸ਼ੇ ਵਿਚ) ਬਹੁਤ ਮਸਤ ਹੋਏ ਹੋਏ ਹਨ। ੩੮।

*ਭੁਜੰਗ ਛੰਦ*

ਸੂਰਮੇ ਸੂਰਮਿਆਂ ਨਾਲ ਲੜਦੇ ਹੋਏ ਅਲੌਕਿਕ ਅਤੇ ਭਿਆਨਕ ਹੋ ਗਏ ਹਨ। ਵਜਦੀਆਂ ਭੇਰੀਆਂ ਦੀ ਭੁੰਕਾਰ ਅਤੇ ਧੌਂਸਿਆਂ ਦੀ (ਧੁੰਕਾਰ) ਸੁਣਾਈ ਦਿੰਦੀ ਹੈ। ਨਵੇਂ ਧੌਂਸਿਆਂ ਦੇ ਵਜਣ ਨਾਲ ਗੰਭੀਰ ਸ਼ਬਦ ਨਿਕਲਦਾ ਹੈ ਅਤੇ ਰੁੰਡ, ਮੁੰਡ ਅਤੇ ਤੀਰਾਂ ਨਾਲ ਪੱਛੇ ਹੋਏ ਸ਼ਰੀਰ (ਯੁੱਧ-ਭੂਮੀ ਵਿਚ ਇਧਰ ਉਧਰ) ਫਿਰ ਰਹੇ ਹਨ।੩੯।

ਯੁੱਧ-ਭੂਮੀ ਵਿਚ ਤਲਵਾਰ ਚਲਦੀ ਹੈ, ਤੀਰਾਂ (ਖਤੰਗ) ਦੀ ਸ਼ਿਸ਼ਤਾਂ (ਖਿਆਲੰ) ਬੰਨ੍ਹ ਕੇ (ਬੌਛਾੜ) ਹੁੰਦੀ ਹੈ। ਵੱਡੇ ਵੱਡੇ ਯੋਧੇ ਵੱਢੇ ਕਟੇ (ਰਣ ਵਿਚ) ਰੁਲ ਰਹੇ ਹਨ। ਵਡੇ ਆਕੜਖਾਨ ਯੋਧਿਆਂ ਨੇ (ਸ਼ਹਾਦਤ ਦੇ) ਬਾਣੇ ਸਜਾਏ ਹੋਏ ਹਨ। ਉਹ ਸ਼ਸਤ੍ਰਾਂ (ਲੋਹ) ਦੇ ਵਾਰ ਸਹਿ ਕੇ (ਘੁਟ ਭਰ ਕੇ) ਯੁੱਧ-ਭੂਮੀ ਵਿਚ ਮਤਵਾਲੇ ਹੋਏ ਫਿਰਦੇ ਹਨ। ੪੦।

ਯੁੱਧ-ਭੂਮੀ ਵਿਚ ਸ਼ਸਤ੍ਰਾਂ ਦੇ (ਇਕ ਦੂਜੇ ਉਤੇ) ਵਜਣ ਨਾਲ ਹਰ ਪਾਸੇ ਰੌਲਾ ਪੈ ਗਿਆ ਹੈ ਜਿਵੇਂ ਕਿਤੋਂ ਪਰਲੋ ਦੇ ਸਮੇਂ ਦੇ ਬਦਲ ਗਜ ਰਹੇ ਹਨ। ਤੀਰਾਂ ਦੀ ਬੌਛਾੜ ਲਗ ਗਈ ਹੈ ਅਤੇ ਕਮਾਨਾਂ ਕੜਕਣ ਲਗ ਗਈਆਂ ਹਨ। ਕ੍ਰੋਧ ਨਾਲ ਸ਼ਸਤ੍ਰ (ਇਕ ਦੂਜੇ ਉਤੇ) ਵਜਦੇ ਹਨ ਅਤੇ ਵੱਡਾ ਯੁੱਧ ਮਚਿਆ ਹੋਇਆ ਹੈ। ੪੧।

ਜਵਾਨ ਸੂਰਮਿਆਂ ਨੇ ਵਡਾ ਯੁੱਧ ਰਚ ਦਿੱਤਾ ਹੈ। ਮਿਆਨ ਵਿਚੋਂ ਤਲਵਾਰਾਂ ਕਢ ਕੇ ਸੂਰਮੇ ਅਦੁੱਤੀ ਅਤੇ ਭਿਆਨਕ (ਰੂਪ ਵਾਲੇ) ਹੋ ਗਏ ਹਨ। ਰੌਦਰ ਰਸ ਵਿਚ ਰਤੇ ਹੋਏ ਬਲਵਾਨ ਯੋਧੇ ਯੁੱਧ ਵਿਚ ਰੁਝ ਗਏ ਹਨ ਅਤੇ ਪ੍ਰਚੰਡ ਰੂਪ ਧਾਰ ਕੇ (ਇਕ ਦਲ ਦੇ ਵੈਰੀ ਦੂਜੇ ਦਲ ਨਾਲ) ਗੁਥਮ-ਗੁੱਥਾ ਹੋ ਗਏ ਹਨ।੪੨।

ਤੇਜ਼ ਤਲਵਾਰਾਂ ਚਮਕਦੀਆਂ ਹਨ, ਗੁੱਸੇ ਨਾਲ ਵਾਰ ਹੁੰਦੇ ਹਨ, ਰੁੰਡ ਮੁੰਡ ਰੁਲ ਰਹੇ ਹਨ, ਸ਼ਸਤ੍ਰਾਂ (ਦੇ ਵਜਣ ਨਾਲ) ਅੱਗ (ਦੀਆਂ ਚਿੰਗਾਰੀਆਂ) ਨਿਕਲਦੀਆਂ ਹਨ। ਸੂਰਮੇ ਭਭਕਾਂ ਮਾਰ ਰਹੇ ਹਨ, ਘਾਵਾਂ ਤੋਂ ਲਹੂ ਭਕ ਭਕ (ਕਰ ਕੇ ਨਿਕਲ ਰਿਹਾ ਹੈ); ਇੰਜ ਪ੍ਰਤੀਤ ਹੁੰਦਾ ਹੈ ਕਿ ਇੰਦਰ ਅਤੇ ਵ੍ਰਿਤਾਸੁਰ ਦਾ ਯੁੱਧ ਹੋ ਰਿਹਾ ਹੋਵੇ।੪੩।

ਮਹਾ ਯੁੱਧ ਮਚ ਗਿਆ ਹੈ, ਵਡੇ ਸੂਰਮੇ ਗਜ ਰਹੇ ਹਨ, ਸ਼ਸ਼ਤ੍ਰ ਇਕ ਦੂਜੇ ਉਤੇ ਆਹਮੋ ਸਾਹਮਣੇ ਵਜਦੇ ਹਨ। ਬਰਛੀਆਂ (ਦੇ ਲਗਣ ਨਾਲ ਉਨ੍ਹਾਂ ਵਿਚੋਂ) ਚਿੰਗਾਰੀਆਂ ਨਿਕਲ ਰਹੀਆਂ ਹਨ, ਕ੍ਰੋਧ ਵਿਚ ਸ਼ਸਤ੍ਰ ਵਜ ਰਹੇ ਹਨ, ਮਾਨੋ ਸ੍ਰੇਸ਼ਠ ਪੁਰਸ਼ ਬਸੰਤ (ਹੋਲੀ) ਦੀ ਖੇਡ ਵਿਚ ਸੋਭ ਰਹੇ ਹੋਣ।੪੪।

*ਰਸਾਵਲ ਛੰਦ*

ਜਿਤੇ ਬੈਰ ਰੁਝੰ। ਤਿਤੇ ਅੰਤਿ ਜੁਝੰ।
ਜਿਤੇ ਖੇਤਿ ਭਾਜੇ। ਤਿਤੇ ਅੰਤਿ ਲਾਜੇ। ੪੫।
ਤੁਟੇ ਦੇਹ ਬਰਮੰ। ਛੁਟੀ ਹਾਥ ਚਰਮੰ।
ਕਹੂੰ ਖੇਤਿ ਖੋਲੰ। ਗਿਰੇ ਸੂਰ ਟੋਲੰ। ੪੬।

ਕਹੂੰ ਮੁਛ ਮੁਖੰ। ਕਹੂੰ ਸਸਤ੍ਰ ਸਖੰ।
ਕਹੂੰ ਖੋਲ ਖਗੰ। ਕਹੂੰ ਪਰਮ ਪਗੰ। ੪੭।
ਗਹੇ ਮੁਛ ਬੰਕੀ। ਮੰਡੇ ਆਨ ਹੰਕੀ।
ਢਕਾ ਢੁਕ ਢਾਲੰ। ਉਠੇ ਹਾਲ ਚਾਲੰ। ੪੮।

*ਭੁਜੰਗ ਪ੍ਰਯਾਤ ਛੰਦ*

ਖੁਲੇ ਖਗ ਖੂਨੀ ਮਹਾਬੀਰ ਖੇਤੰ।
ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ।
ਬਜੇ ਡੰਗ ਡਉਰੂ ਉਠੇ ਨਾਦ ਸੰਖੰ।
ਮਨੋ ਮਲ ਜੁਟੇ ਮਹਾ ਹਥ ਬਖੰ। ੪੯।

*ਛਪੈ ਛੰਦ*

ਜਿਨਿ ਸੂਰਨ ਸੰਗ੍ਰਾਮ ਸਬਲ ਸਮੁਹਿ ਹ੍ਵੈ ਮੰਡਿਓ।
ਤਿਨ ਸੁਭਟਨ ਤੇ ਏਕ ਕਾਲ ਕੋਊ ਜੀਅਤ ਨ ਛਡਿਓ।
ਸਬ ਖਤ੍ਰੀ ਖਗ ਖੰਡਿ ਖੇਤਿ ਤੇ ਭੂ ਮੰਡਪ ਅਹੁਟੇ[1]।
ਸਾਰ ਧਾਰਿ ਧਰਿ ਧੂਮ ਮੁਕਤਿ ਬੰਧਨ ਤੇ ਛੁਟੇ।
ਹ੍ਵੈ ਟੂਕ ਟੂਕ ਜੁਝੇ ਸਬੈ ਪਾਵ ਨ ਪਾਛੇ ਡਾਰੀਯੰ।
ਜੈ ਕਾਰ ਅਪਾਰ ਸੁਧਾਰ ਹੁੰਅ ਬਾਸਵ ਲੋਕ ਸਿਧਾਰੀਯੰ[2]। ੫੦।

*ਚੌਪਈ*

ਇਹ ਬਿਧਿ ਮਚਾ ਘੋਰ ਸੰਗ੍ਰਾਮਾ। ਸਿਧਏ ਸੂਰ ਸੂਰ ਕੇ ਧਾਮਾ।
ਕਹਾ ਲਗੈ ਵਹ ਕਥੋ ਲਰਾਈ। ਆਪਨ ਪ੍ਰਭਾ ਨ ਬਰਨੀ ਜਾਈ। ੫੧।

*ਭੁਜੰਗ ਪ੍ਰਯਾਤ ਛੰਦ*

ਲਵੀ ਸਰਬ ਜੀਤੇ ਕੁਸੀ ਸਰਬ ਹਾਰੇ। ਬਚੇ ਜੇ ਬਲੀ ਪ੍ਰਾਨ ਲੈ ਕੇ ਸਿਧਾਰੇ।
ਚਤੁਰ ਬੇਦ ਪਠਿਯੰ ਕੀਯੋ ਕਾਸਿ ਬਾਸੰ। ਘਨੇ ਬਰਖ ਕੀਨੇ ਤਹਾ ਹੀ ਨਿਵਾਸੰ। ੫੨।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਲਵੀ ਕੁਸੀ ਜੁਧ ਬਰਨਨੰ ਤ੍ਰਿਤੀਆ ਧਿਆਉ ਸਮਾਪਤਮ ਸਤੁ ਸੁਭਮ ਸਤੁ। ੩। ੧੯੯।*

੧. 'ਪਹੁਟੇ' ੨. 'ਪਧਾਰੀਯੰ'



*ਰਸਾਵਲ ਛੰਦ*

ਜਿਤਨੇ (ਸੂਰਮੇ) ਵੈਰ ਭਾਵ ਨਾਲ (ਯੁੱਧ ਵਿਚ) ਰੁਝੇ ਸਨ, ਉਹ ਸਾਰੇ ਅੰਤ ਵਿਚ ਮਾਰੇ ਗਏ ਹਨ। ਜਿਤਨੇ ਯੁੱਧ-ਭੂਮੀ ਤੋਂ ਭਜੇ ਹਨ, ਉਹ ਅੰਤ ਵਿਚ ਸ਼ਰਮਿੰਦੇ ਹੋਏ ਹਨ।੪੫। (ਸੂਰਮਿਆਂ ਦੀਆਂ) ਦੇਹਾਂ ਉਪਰਲੇ ਕਵਚ ਟੁਟ ਗਏ ਹਨ, ਹੱਥੋਂ ਢਾਲਾਂ ਛੁਟ ਗਈਆਂ ਹਨ। ਯੁੱਧ-ਭੂਮੀ ਵਿਚ ਕਿਤੇ ਸਿਰ ਦੇ ਟੋਪ ਪਏ ਹਨ ਅਤੇ ਕਿਤੇ ਸੂਰਮਿਆਂ ਦੇ ਦਲ ਡਿਗੇ ਪਏ ਹਨ।੪੬।

ਕਿਤੇ ਮੁੱਛਾਂ ਵਾਲੇ ਮੁਖੜੇ (ਡਿਗੇ ਪਏ ਹਨ) ਅਤੇ ਕਿਤੇ ਖਾਲੀ ਸ਼ਸਤ੍ਰ ਹੀ ਪਾਏ ਹਨ। ਕਿਤੇ ਤਲਵਾਰਾਂ ਦੇ ਮਿਆਨ ਪਏ ਹਨ ਅਤੇ ਕਿਤੇ (ਸੂਰਮਿਆਂ ਦੀਆਂ) ਵੱਡੀਆਂ ਵੱਡੀਆਂ ਪੱਗਾਂ ਪਈਆਂ ਹਨ (ਜਾਂ ਵੱਡੇ ਵੱਡੇ ਪੈਰ ਪਏ ਹਨ)।੪੭। (ਕਿਤੇ) ਬਾਂਕੀਆਂ ਮੁੱਛਾਂ ਵਾਲਿਆਂ ਹੰਕਾਰੀ ਯੋਧਿਆਂ ਨੇ (ਹਥਿਆਰ) ਧਾਰਨ ਕਰ ਕੇ ਫਿਰ ਯੁੱਧ ਸ਼ੁਰੂ ਕਰ ਦਿੱਤਾ ਹੈ। ਢਾਲਾਂ ਇਕ ਦੂਜੇ ਉਤੇ ਵਜ ਰਹੀਆਂ ਹਨ ਅਤੇ ਹਾਲ-ਦੁਹਾਈ ਮਚ ਗਈ ਹੈ।੪੮।

*ਭੁਜੰਗ ਪ੍ਰਯਾਤ ਛੰਦ*

ਸੂਰਮਿਆਂ ਨੇ ਖ਼ੂਨੀ ਤਲਵਾਰਾਂ ਮਿਆਨ ਵਿਚੋਂ ਕਢ ਲਈਆਂ ਹਨ। ਬੀਰ-ਬੈਤਾਲ, ਭੂਤ ਅਤੇ ਪ੍ਰੇਤ ਆਦਿ (ਯੁੱਧ-ਭੂਮੀ ਵਿਚ) ਨਚ ਰਹੇ ਹਨ। ਡਉਰੂ ਡੰਕ ਡੰਕ ਕਰ ਕੇ ਵਜ ਰਹੇ ਹਨ, ਸੰਖਾਂ ਦੀ ਘੋਰ ਆਵਾਜ਼ ਉਠ ਰਹੀ ਹੈ, ਮਾਨੋ ਪਹਿਲਵਾਨ ਇਕ ਦੂਜੇ ਨਾਲ ਗੁਥਮ-ਗੁਥਾ ਹੋ ਰਹੇ ਹੋਣ।੪੯।

*ਛਪੈ ਛੰਦ*

ਜਿਨ੍ਹਾਂ ਸੂਰਮਿਆਂ ਨੇ ਸਾਹਮਣੇ ਡਟ ਕੇ ਯੁੱਧ ਮਚਾਇਆ ਸੀ, ਉਨ੍ਹਾਂ ਯੋਧਿਆਂ ਵਿਚੋਂ ਕਾਲ ਨੇ ਇਕ ਵੀ ਜੀਉਂਦਾ ਨਹੀਂ ਛਡਿਆ। ਸਾਰੇ ਸ਼ੂਰਵੀਰ ਖੜਗਾਂ ਨਾਲ ਖੰਡਿਤ ਹੋ ਕੇ ਭੂ-ਮੰਡਪ ਵਿਚ ਥਕੇ ਪਏ ('ਅਹੁਟੇ') ਹਨ ਅਤੇ ਧੂੰਏ ਤੋਂ ਬਿਨਾ (ਅੱਗ) ਵਰਗੇ ਹਥਿਆਰਾਂ (ਲੋਹੇ) ਦੀ ਧਾਰ ਸਹਿ ਕੇ ਸੰਸਾਰਿਕ ਬੰਧਨਾਂ ਤੋਂ ਛੁਟ ਗਏ ਹਨ। ਟੁਕੜੇ ਟੁਕੜੇ ਹੋ ਕੇ ਸਾਰੇ ਮਾਰੇ ਗਏ ਹਨ ਪਰ ਕਿਸੇ ਨੇ ਵੀ ਪੈਰ ਪਿਛੇ ਨਹੀਂ ਕੀਤਾ। (ਉਨ੍ਹਾਂ ਦਾ) ਜਗਤ ਵਿਚ ਅਪਾਰ ਜੈ-ਜੈ-ਕਾਰ ਹੋਇਆ ਹੈ ਅਤੇ ਉਹ ਇੰਦਰ-ਲੋਕ (ਸੁਅਰਗ) ਨੂੰ ਚਲੇ ਗਏ ਹਨ।੫੦।

*ਚੌਪਈ*

ਇਸ ਤਰ੍ਹਾਂ ਘੋਰ ਯੁੱਧ ਮਚਿਆ ਅਤੇ ਸ਼ੂਰਵੀਰ ਸੂਰਮਿਆਂ ਦੇ ਘਰ ਚਲੇ ਗਏ (ਅਰਥਾਤ ਮਾਰੇ ਗਏ)। ਉਸ ਲੜਾਈ ਦਾ ਕਿਥੋਂ ਤਕ ਕਥਨ ਕਰਾਂ, ਆਪਣੇ (ਬੰਸ ਦੀ) ਕੀਰਤੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੫੧।

*ਭੁਜੰਗ ਪ੍ਰਯਾਤ ਛੰਦ*

ਲਵ-ਬੰਸ ਵਾਲੇ ਸਾਰੇ ਜਿਤ ਗਏ ਅਤੇ ਕੁਸ਼-ਬੰਸ ਵਾਲੇ ਸਾਰੇ ਹਾਰ ਗਏ। ਜੋ ਬਲਵਾਨ ਬਚ ਗਏ, ਉਹ ਆਪਣੇ ਪ੍ਰਾਣ ਲੈ ਕੇ ਭਜ ਗਏ। ਉਨ੍ਹਾਂ ਨੇ ਕਾਸ਼ੀ ਵਿਚ ਨਿਵਾਸ ਕੀਤਾ ਅਤੇ ਚੌਹਾਂ ਵੇਦਾਂ ਨੂੰ ਪੜ੍ਹ ਲਿਆ। (ਉਨ੍ਹਾਂ ਨੇ) ਬਹੁਤ ਵਰ੍ਹਿਆਂ ਤਕ ਉਥੇ ਹੀ ਨਿਵਾਸ ਕੀਤਾ।੫੨।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਲਵੀ ਕੁਸ਼ੀ ਜੁਧ ਬਰਨਨੰ' ਨਾਂ ਵਾਲਾ ਤੀਜਾ ਅਧਿਆਇ ਸਮਾਪਤ ਹੁੰਦਾ ਹੈ ਸਭ ਸ਼ੁਭ ਹੈ।੩।੧੯੯।*

*ਭੁਜੰਗ ਪ੍ਰਯਾਤ ਛੰਦ*

ਜਿਨੈ ਬੇਦ ਪਠਿਯੋ ਸੁ ਬੇਦੀ ਕਹਾਏ। ਤਿਨੈ ਧਰਮ ਕੈ ਕਰਮ ਨੀਕੇ ਚਲਾਏ।
ਪਠੇ ਕਾਗਦੰ ਮਦ੍ਰ ਰਾਜਾ ਸੁਧਾਰੰ। ਆਪੋ ਆਪ ਮੋ ਬੈਰ ਭਾਵੰ ਬਿਸਾਰੰ। ੧।

ਨ੍ਰਿਪੰ ਮੁਕਲਿਯੰ ਦੂਤ ਸੋ ਕਾਸਿ ਆਯੰ। ਸਬੈ ਬੇਦਿਯੰ ਭੇਦ ਭਾਖੇ ਸੁਨਾਯੰ।
ਸਬੈ ਬੇਦ ਪਾਠੀ ਚਲੇ ਮਦ੍ਰ ਦੇਸੰ। ਪ੍ਰਨਾਮ ਕੀਯੋ ਆਨ ਕੈ ਕੈ ਨਰੇਸੰ। ੨।

ਧੁਨੰ ਬੇਦ ਕੀ ਭੂਪ ਤਾ ਤੇ ਕਰਾਈ। ਸਬੈ ਪਾਸ ਬੈਠੇ ਸਭਾ ਬੀਚ ਭਾਈ।
ਪੜੇ ਸਾਮ ਬੇਦ ਜੁਜਰ ਬੇਦ ਕਥੰ। ਰਿਗੰ ਬੇਦ ਪਠਿਯੰ ਕਰੇ ਭਾਵ ਹਥੰ। ੩।

*ਰਸਾਵਲ ਛੰਦ*

ਅਥਰ੍ਬ ਬੇਦ ਪਠਿਯੰ। ਸੁਨੈ ਪਾਪ ਨਠਿਯੰ।
ਰਹਾ ਰੀਝ ਰਾਜਾ। ਦੀਆ ਸਰਬ ਸਾਜਾ। ੪।
ਲਯੋ ਬਨ ਬਾਸੰ। ਮਹਾ ਪਾਪ ਨਾਸੰ।
ਰਿਖੰ ਭੇਸ ਕੀਯੰ। ਤਿਸੈ ਰਾਜ ਦੀਯੰ। ੫।
ਰਹੇ ਹੋਰਿ ਲੋਗੰ। ਤਜੇ ਸਰਬ ਸੋਗੰ।
ਧਨੰ ਧਾਮ ਤਿਆਗੇ। ਪ੍ਰਭੰ ਪ੍ਰੇਮ ਪਾਗੇ। ੬।

*ਅੜਿਲ*

ਬੇਦੀ ਭਯੋ ਪ੍ਰਸੰਨ ਰਾਜ ਕਹ ਪਾਇਕੈ। ਦੇਤ ਭਯੋ ਬਰਦਾਨ ਹੀਐ ਹੁਲਸਾਇਕੈ।
ਜਬ ਨਾਨਕ ਕਲ ਮੈ ਹਮ ਆਨਿ ਕਹਾਇ ਹੈ। ਹੋ ਜਗਤ ਪੂਜ ਕਰਿ ਤੋਹਿ ਪਰਮ ਪਦੁ ਪਾਇ ਹੈ।੭।

*ਦੋਹਰਾ*

ਲਵੀ ਰਾਜ ਦੇ ਬਨਿ ਗਹੇ ਬੇਦੀਅਨ ਕੀਨੋ ਰਾਜ।
ਭਾਤਿ ਭਾਤਿ ਤਨਿ ਭੋਗੀਯੰ ਭੂਅ ਕਾ ਸਕਲ ਸਮਾਜ। ੮।

*ਚੌਪਈ*

ਤ੍ਰਿਤੀਯ ਬੇਦ ਸੁਨਬੋ ਤੁਮ ਕੀਆ। ਚਤੁਰ ਬੇਦ ਸੁਨਿ ਭੂਅ ਕੋ ਦੀਆ।
ਤੀਨ ਜਨਮ ਹਮਹੂੰ ਜਬ ਧਰਿ ਹੈ। ਚੌਥੇ ਜਨਮ ਗੁਰੂ ਤੁਹਿ ਕਰਿ ਹੈ। ੯।
ਉਤ ਰਾਜਾ ਕਾਨਨਹਿ ਸਿਧਾਯੋ। ਇਤ ਇਨ ਰਾਜ ਕਰਤ ਸੁਖ ਪਾਯੋ।
ਕਹਾ ਲਗੇ ਕਰਿ ਕਥਾ ਸੁਨਾਊ। ਗ੍ਰੰਥ ਬਢਨ ਤੇ ਅਧਿਕ ਡਰਾਊ। ੧੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬੇਦ ਪਾਠ ਭੇਟ ਰਾਜ ਚਤੁਰਥ ਧਿਆਇ ਸਮਾਪਤਮ ਸਤੁ ਸੁਭਮ ਸਤੁ। ੪। ੧੯੯।*



*ਭੁਜੰਗ ਪ੍ਰਯਾਤ ਛੰਦ*

ਜਿਨ੍ਹਾਂ (ਕੁਸ਼-ਬੰਸੀਆਂ ਨੇ) ਵੇਦਾਂ ਦਾ ਪਾਠ ਕੀਤਾ ਉਹ ਵੇਦੀ (ਬੇਦੀ) ਅਖਵਾਉਣ ਲਗੇ; ਉਨ੍ਹਾਂ ਨੇ ਧਰਮ ਦੇ ਚੰਗੇ ਕੰਮਾਂ ਦੀ ਪਿਰਤ ਪਾਈ। (ਇਧਰ) ਮਦ੍ਰ ਦੇਸ ਦੇ (ਲਵ-ਬੰਸੀ) ਰਾਜੇ ਨੇ ਚਿੱਠੀ ਲਿਖ ਕੇ (ਕਾਸ਼ੀ) ਭੇਜੀ ਕਿ ਸਾਨੂੰ ਆਪੋ ਆਪਣਾ ਵੈਰ ਭਾਵ ਭੁਲਾ ਦੇਣਾ ਚਾਹੀਦਾ ਹੈ।੧।

ਰਾਜੇ ਦਾ ਜੋ ਦੂਤ (ਚਿੱਠੀ ਦੇ ਕੇ) ਭੇਜਿਆ ਗਿਆ ਸੀ, ਉਹ ਕਾਸ਼ੀ ਪਹੁੰਚਿਆ ਅਤੇ ਬੇਦੀਆਂ ਨੂੰ (ਚਿੱਠੀ ਦੇ) ਸਾਰੇ ਭਾਵ ਅਤੇ ਸਮਾਚਾਰ ਕਹਿ ਦਿੱਤੇ। (ਦੂਤ ਦੀ ਗੱਲ ਸੁਣ ਕੇ) ਸਾਰੇ ਵੇਦ-ਪਾਠੀ ਮਦ੍ਰ ਦੇਸ (ਪੰਜਾਬ) ਵਲ ਤੁਰ ਪਏ। ਉਨ੍ਹਾਂ ਨੇ ਆ ਕੇ (ਲਵ-ਬੰਸੀਆਂ ਦੇ ਰਾਜੇ ਨੂੰ) ਪ੍ਰਨਾਮ ਕੀਤਾ।੨।

ਰਾਜੇ ਨੇ ਉਨ੍ਹਾਂ ਤੋਂ ਵੇਦ-ਧੁਨ ਕਰਵਾਈ (ਵੇਦਾਂ ਦਾ ਪਾਠ ਕਰਵਾਇਆ) ਅਤੇ ਸਾਰੇ ਭਰਾ ਸਭਾ ਵਿਚ ਇਕੱਠੇ ਬੈਠੇ। (ਪਹਿਲਾਂ ਉਨ੍ਹਾਂ ਨੇ) ਸਾਮ ਵੇਦ ਪੜ੍ਹਿਆ, ਫਿਰ ਯਜੁਰ ਵੇਦ ਦਾ ਵਰਣਨ ਕੀਤਾ। ਇਸ ਪਿਛੋਂ ਰਿਗ ਵੇਦ ਦਾ ਪਾਠ ਕੀਤਾ ਅਤੇ (ਰਾਜੇ ਅਤੇ ਲਵ-ਬੰਸੀਆਂ ਨੇ ਵੇਦਾਂ ਦੇ ਸਾਰੇ) ਭਾਵ ਸਮਝ ਲਏ।੩।

*ਰਸਾਵਲ ਛੰਦ*

(ਜਦੋਂ ਕੁਸ਼-ਬੰਸੀਆਂ ਨੇ) ਅਥਰਵ ਵੇਦ ਦਾ ਪਾਠ ਕੀਤਾ (ਤਾਂ ਉਸ ਨੂੰ ਸੁਣ ਕੇ) ਸਭ ਦਾ ਵੈਰ (ਪਾਪ) ਖ਼ਤਮ ਹੋ ਗਿਆ। ਰਾਜਾ ਪ੍ਰਸੰਨ ਹੋ ਗਿਆ ਅਤੇ (ਉਸ ਨੇ) ਸਾਰਾ ਰਾਜ-ਪਾਟ ਦੇ ਦਿੱਤਾ।੪। (ਰਾਜੇ ਨੇ) ਬਨਬਾਸ ਲੈ ਲਿਆ, (ਉਸ ਦੇ) ਮਹਾ ਪਾਪ ਨਸ਼ਟ ਹੋ ਗਏ। (ਉਸ ਨੇ) ਰਿਸ਼ੀ-ਭੇਸ ਧਾਰਨ ਕਰ ਲਿਆ ਅਤੇ ਉਨ੍ਹਾਂ (ਕੁਸ਼-ਬੰਸੀਆਂ) ਨੂੰ ਰਾਜ ਦੇ ਦਿੱਤਾ।੫। (ਰਾਜੇ ਨੂੰ ਬਨ ਜਾਣੋ) ਲੋਕੀਂ ਹੋੜਦੇ ਰਹੇ (ਪਰ ਉਸ ਨੇ) ਸਾਰੇ ਸੋਗ (ਤਨਾਉ) ਛਡ ਦਿੱਤੇ। ਧਨ-ਦੌਲਤ ਅਤੇ ਘਰ-ਬਾਰ ਤਿਆਗ ਦਿੱਤੇ ਅਤੇ ਪ੍ਰਭੂ ਦੇ ਪਿਆਰ ਵਿਚ ਰੰਗਿਆ ਗਿਆ।੬।

*ਅੜਿਲ*

ਬੇਦੀ (ਕੁਸ਼-ਬੰਸੀ) ਰਾਜ ਨੂੰ ਪ੍ਰਾਪਤ ਕਰ ਕੇ ਪ੍ਰਸੰਨ ਹੋ ਗਏ ਅਤੇ ਦਿਲੋਂ ਖੁਸ਼ ਹੋ ਕੇ ਵਰਦਾਨ ਦੇਣ ਲਗੇ ਕਿ ਜਦੋਂ ਅਸੀਂ ਕਲਿਯੁਗ ਵਿਚ 'ਨਾਨਕ' ਅਖਵਾਵਾਂਗੇ ਤਾਂ ਤੁਹਾਨੂੰ ਜਗਤ ਦਾ ਪੂਜਣ ਯੋਗ ਬਣਾ ਕੇ ਪਰਮ-ਪਦ ਪ੍ਰਾਪਤ ਕਰਾਂਗੇ।੭।

*ਦੋਹਰਾ*

ਲਵ-ਬੰਸੀ ਰਾਜ ਦੇ ਕੇ ਬਨ ਨੂੰ ਚਲ ਗਏ ਅਤੇ ਬੇਦੀਆਂ (ਕੁਸ਼-ਬੰਸੀਆਂ) ਨੇ ਰਾਜ ਕੀਤਾ। ਉਨ੍ਹਾਂ ਨੇ ਵਖ ਵਖ ਢੰਗਾਂ ਨਾਲ ਭੂਮੀ ਦੇ ਸਾਰੇ ਸੁਖਾਂ ਨੂੰ ਭੋਗਿਆ।੮।

*ਚੌਪਈ*

(ਹੇ ਰਾਜਨ !) ਤੂੰ ਤਿੰਨਾਂ ਵੇਦਾਂ ਨੂੰ (ਧਿਆਨ ਨਾਲ) ਸੁਣਿਆ ਅਤੇ ਚੌਥਾ ਵੇਦ ਸੁਣ ਕੇ ਧਰਤੀ ਦਾ ਦਾਨ ਕਰ ਦਿੱਤਾ। ਅਸੀਂ ਜਦੋਂ ਤਿੰਨ ਜਨਮ ਧਾਰਨ ਕਰ ਲਵਾਂਗੇ, ਤਾਂ ਚੌਥੇ ਜਨਮ ਵਿਚ ਤੈਨੂੰ ਗੁਰੂ ਧਾਰਨ ਕਰਾਂਗੇ। ੯। ਉਧਰ (ਸੋਢੀ) ਰਾਜਾ ਬਨ ਨੂੰ ਚਲਾ ਗਿਆ, ਇਧਰ ਇਨ੍ਹਾਂ (ਬੇਦੀਆਂ) ਨੇ ਰਾਜ ਕਰਦਿਆਂ ਸੁਖ ਨੂੰ ਪ੍ਰਾਪਤ ਕੀਤਾ। ਕਿਥੋਂ ਤਕ ਇਹ ਕਥਾ ਨੂੰ ਸੁਣਾਵਾਂ (ਕਿਉਂਕਿ) ਗ੍ਰੰਥ ਦੇ ਵਡੇ ਹੋ ਜਾਣ ਦਾ ਬਹੁਤ ਡਰ ਲਗਦਾ ਹੈ।੧੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਬੇਦ ਪਾਠ ਭੇਟ ਰਾਜ' ਚੌਥਾ ਅਧਿਆਇ ਸਮਾਪਤ ਹੁੰਦਾ ਹੈ ਸਭ ਸ਼ੁਭ ਹੈ।੪।੧੯੯।*

*ਨਰਾਜ ਛੰਦ*

ਬਹੁਰਿ ਬਿਖਾਧ ਬਾਧਿਯੰ। ਕਿਨੀ ਨ ਤਾਹਿ ਸਾਧਿਯੰ।
ਕਰੰਮ ਕਾਲ ਯੋ ਭਈ। ਸੁ ਭੂਮਿ ਬੰਸ ਤੇ ਗਈ। ੧।

*ਦੋਹਰਾ*

ਬਿਪ੍ਰ ਕਰਤ ਭਏ ਸੂਦ੍ਰ ਬ੍ਰਿਤਿ ਛਤ੍ਰੀ ਬੈਸਨ ਕਰਮ।
ਬੈਸ ਕਰਤ ਭਏ ਛਤ੍ਰਿ ਬ੍ਰਿਤਿ ਸੂਦ੍ਰ ਸੁ ਦਿਜ ਕੋ ਧਰਮ। ੨।

*ਚੌਪਈ*

ਬੀਸ ਗਾਵ ਤਿਨ ਕੇ ਰਹਿ ਗਏ। ਜਿਨ ਮੋ ਕਰਤ ਕ੍ਰਿਸਾਨੀ ਭਏ।
ਬਹੁਤ ਕਾਲ ਇਹ ਭਾਤਿ ਬਿਤਾਯੋ। ਜਨਮ ਸਮੈ ਨਾਨਕ ਕੋ ਆਯੋ।੩।

*ਦੋਹਰਾ*

ਤਿਨ ਬੇਦੀਯਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ।
ਸਭ ਸਿਖਨ ਕੋ ਸੁਖ ਦਏ ਜਹ[੧] ਤਹ ਭਏ ਸਹਾਇ। ੪।

*ਚੌਪਈ*

ਤਿੰਨ ਇਹ ਕਲ ਮੋ ਧਰਮ ਚਲਾਯੋ। ਸਭ ਸਾਧਨ ਕੋ ਰਾਹੁ ਬਤਾਯੋ।
ਜੋ ਤਾਕੇ ਮਾਰਗ ਮਹਿ ਆਏ। ਤੇ ਕਬਹੂੰ ਨਹਿ ਪਾਪ ਸੰਤਾਏ। ੫।
ਜੇ ਜੇ ਪੰਥ ਤਵਨ ਕੇ ਪਰੇ। ਪਾਪ ਤਾਪ ਤਿਨ ਕੇ ਪ੍ਰਭ ਹਰੇ।
ਦੂਖ ਭੂਖ ਕਬਹੂੰ ਨ ਸੰਤਾਏ। ਜਾਲ ਕਾਲ ਕੇ ਬੀਚ ਨ ਆਏ। ੬।

ਨਾਨਕ ਅੰਗਦ ਕੋ ਬਪੁ ਧਰਾ। ਧਰਮ ਪ੍ਰਚੁਰਿ ਇਹ ਜਗ ਮੋ ਕਰਾ।
ਅਮਰ ਦਾਸ ਪੁਨਿ ਨਾਮ ਕਹਾਯੋ। ਜਨੁ ਦੀਪਕ ਤੇ ਦੀਪ ਜਗਾਯੋ। ੭।
ਜਬ ਬਰਦਾਨਿ ਸਮੈ ਵਹੁ ਆਵਾ। ਰਾਮਦਾਸ ਤਬ ਗੁਰੂ ਕਹਾਵਾ।
ਤਿਹ ਬਰਦਾਨਿ ਪੁਰਾਤਨਿ ਦੀਆ। ਅਮਰਦਾਸਿ ਸੁਰਪੁਰਿ ਮਗ ਲੀਆ। ੮।

ਸ੍ਰੀ ਨਾਨਕ ਅੰਗਦਿ ਕਰਿ ਮਾਨਾ। ਅਮਰ ਦਾਸ ਅੰਗਦ ਪਹਿਚਾਨਾ।
ਅਮਰ ਦਾਸ ਰਾਮਦਾਸ ਕਹਾਯੋ। ਸਾਧਨ ਲਖਾ ਮੂੜ ਨਹਿ ਪਾਯੋ। ੯।

ਭਿੰਨ ਭਿੰਨ ਸਭਹੂੰ ਕਰਿ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ।
ਜਿਨ ਜਾਨਾ ਤਿਨ ਹੀ ਸਿਧਿ ਪਾਈ। ਬਿਨੁ ਸਮਝੇ ਸਿਧਿ ਹਾਥਿ ਨ ਆਈ।੧੦।

੧. 'ਜਤ'



*ਨਰਾਜ ਛੰਦ*

ਫਿਰ (ਬੇਦੀਆਂ ਵਿਚ) ਝਗੜਾ ਵਧ ਗਿਆ, ਉਸ ਨੂੰ ਕੋਈ ਵੀ ਠੀਕ ਨ ਕਰ ਸਕਿਆ। ਕਾਲ-ਚੱਕਰ ਇੰਜ ਚਲਿਆ ਕਿ ਉਹ ਭੂਮੀ (ਬੇਦੀ) ਬੰਸ ਤੋਂ ਖੁਸ ਗਈ।੧।

*ਦੋਹਰਾ*

ਬ੍ਰਾਹਮਣ ਸੂਦਰਾਂ ਦੇ ਕਰਮ ਕਰਨ ਲਗ ਗਏ ਅਤੇ ਛਤ੍ਰੀਆਂ ਨੇ ਵੈਸ਼ਾਂ ਦਾ ਕਰਮ ਅਪਣਾ ਲਿਆ। ਵੈਸ਼ ਛਤ੍ਰੀਆਂ ਦਾ ਕਰਮ ਕਰਨ ਲਗ ਪਏ ਅਤੇ ਸ਼ੂਦਰਾਂ ਨੇ ਬ੍ਰਾਹਮਣਾਂ ਦਾ ਧਰਮ ਅਪਣਾ ਲਿਆ।੨।

*ਚੌਪਈ*

(ਕਰਮ ਭ੍ਰਸ਼ਟ ਹੋਣ ਕਾਰਨ) ਉਨ੍ਹਾਂ ਕੋਲ (ਕੇਵਲ) ਵੀਹ ਪਿੰਡ ਰਹਿ ਗਏ, ਜਿਨ੍ਹਾਂ ਵਿਚ (ਉਨ੍ਹਾਂ ਨੇ) ਕ੍ਰਿਸਾਨੀ ਦਾ ਕੰਮ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਬਹੁਤ ਸਾਰਾ ਸਮਾਂ ਬੀਤਣ ਉਪਰੰਤ (ਗੁਰੂ) ਨਾਨਕ ਦੇ ਜਨਮ ਦਾ ਵਕਤ ਆ ਗਿਆ। ੩।

*ਦੋਹਰਾ*

ਉਨ੍ਹਾਂ ਬੇਦੀਆਂ ਦੀ ਕੁਲ ਵਿਚ (ਗੁਰੂ) ਨਾਨਕ ਰਾਇ ਪ੍ਰਗਟ ਹੋਏ, ਜਿਨ੍ਹਾਂ ਨੇ ਸਾਰਿਆਂ ਸਿੱਖਾਂ ਨੂੰ ਸੁਖ ਦਿੱਤਾ ਅਤੇ ਜਿਥੇ ਕਿਥੇ (ਭੀੜ ਬਣੀ ਤਾਂ) ਸਹਾਇਤਾ ਕੀਤੀ।੪।

*ਚੌਪਈ*

ਉਨ੍ਹਾਂ (ਗੁਰੂ ਨਾਨਕ ਦੇਵ) ਨੇ ਕਲਿਯੁਗ ਵਿਚ ਧਰਮ ਚੱਕਰ ਚਲਾਇਆ ਅਤੇ ਸਾਰੇ ਸਾਧੂ ਸੁਭਾ ਵਾਲਿਆਂ ਨੂੰ ਸਹੀ ਮਾਰਗ ਦਸਿਆ। ਜੋ (ਲੋਕ) ਉਨ੍ਹਾਂ ਦੇ ਦਸੇ ਧਰਮ ਮਾਰਗ ਵਿਚ ਆ ਗਏ, ਉਨ੍ਹਾਂ ਨੂੰ (ਫਿਰ) ਪਾਪ ਨੇ ਕਦੇ ਪਰੇਸ਼ਾਨ ਨਹੀਂ ਕੀਤਾ। ੫। ਜੋ ਜੋ (ਲੋਕ) ਉਨ੍ਹਾਂ ਦੇ ਦਸੇ ਧਰਮ ਮਾਰਗ ਉਤੇ ਪੈ ਗਏ ਤਾਂ ਉਨ੍ਹਾਂ ਦੇ ਪਾਪਾਂ ਅਤੇ ਦੋਖਾਂ ਨੂੰ ਪਰਮਾਤਮਾ ਨੇ ਹਰ ਲਿਆ। (ਉਨ੍ਹਾਂ ਨੂੰ) ਦੁਖ ਅਤੇ ਭੁਖ ਕਦੇ ਵੀ ਨਹੀਂ ਸਤਾਉਂਦੀ ਅਤੇ ਉਹ ਕਾਲ ਦੇ ਜਾਲ ਵਿਚ ਨਹੀਂ ਫਸਦੇ।੬।

(ਗੁਰੂ) ਨਾਨਕ ਨੇ (ਗੁਰੂ) ਅੰਗਦ (ਦੇ ਰੂਪ ਵਿਚ ਦੂਜਾ) ਸ਼ਰੀਰ ਧਾਰਨ ਕੀਤਾ ਅਤੇ ਇਸ ਜਗਤ ਵਿਚ ਧਰਮ ਦਾ ਪ੍ਰਚਾਰ ਕੀਤਾ। ਫਿਰ (ਤੀਜੇ ਰੂਪ ਵਿਚ ਉਹ ਗੁਰੂ) ਅਮਰਦਾਸ ਅਖਵਾਏ, ਮਾਨੋ ਦੀਪਕ ਨਾਲ ਦੀਪਕ ਜਗਾ ਲਿਆ ਗਿਆ ਹੋਵੇ।੭। ਜਦ ਵਰਦਾਨ ਦਾ ਉਹ ਸਮਾਂ ਆ ਗਿਆ ਤਾਂ ਰਾਮਦਾਸ ਗੁਰੂ ਪਦਵੀ ਨਾਲ ਸੁਸ਼ੋਭਿਤ ਹੋਏ। ਉਨ੍ਹਾਂ ਨੂੰ (ਗੁਰੂ) ਅਮਰਦਾਸ ਪੁਰਾਤਨ ਵਰਦਾਨ ਦੇ ਕੇ (ਆਪ) ਸੁਅਰਗ ਨੂੰ ਚਲੇ ਗਏ।੮।

ਗੁਰੂ ਨਾਨਕ ਦੇਵ ਨੂੰ ਅੰਗਦ ਤੇ ਗੁਰੂ ਅੰਗਦ ਨੂੰ ਅਮਰਦਾਸ (ਵਜੋਂ) ਮੰਨਿਆ ਗਿਆ ਅਤੇ (ਗੁਰੂ) ਅਮਰਦਾਸ ਨੂੰ (ਗੁਰੂ) ਰਾਮਦਾਸ ਕਰ ਕੇ ਜਾਣਿਆ ਗਿਆ। ਸਾਧੂ ਲੋਕਾਂ ਨੇ (ਇਸ ਭੇਦ ਨੂੰ) ਸਮਝ ਲਿਆ, ਪਰ ਮੂਰਖ ਪਛਾਣ ਨਹੀਂ ਸਕੇ।੯।

ਸਭ ਲੋਕਾਂ ਨੇ (ਇਨ੍ਹਾਂ ਨੂੰ) ਭਿੰਨ ਭਿੰਨ ਕਰ ਕੇ ਜਾਣਿਆ ਹੈ, (ਪਰ) ਕਿਸੇ ਵਿਰਲੇ ਨੇ (ਚੌਹਾਂ ਨੂੰ) ਇਕ ਰੂਪ ਕਰ ਕੇ ਪਛਾਣਿਆ ਹੈ। ਜਿਨ੍ਹਾਂ ਨੇ (ਇਨ੍ਹਾਂ ਨੂੰ ਇਕ ਰੂਪ ਕਰਕੇ) ਜਾਣਿਆ ਹੈ, ਉਨ੍ਹਾਂ ਨੇ ਹੀ ਮੁਕਤੀ (ਸਿੱਧੀ) ਪ੍ਰਾਪਤ ਕੀਤੀ ਹੈ। (ਇਸ ਭੇਦ ਨੂੰ) ਸਮਝੇ ਬਿਨਾ ਮੁਕਤੀ ਹੱਥ ਨਹੀਂ ਲਗਦੀ।੧੦।

ਰਾਮਦਾਸ ਹਰਿ ਸੋ ਮਿਲਿ ਗਏ। ਗੁਰਤਾ ਦੇਤ ਅਰਜੁਨਹਿ ਭਏ।
ਜਬ ਅਰਜੁਨ ਪ੍ਰਭ ਲੋਕਿ ਸਿਧਾਏ। ਹਰਿ ਗੋਬਿੰਦ ਤਿਹ ਠਾ ਠਹਰਾਏ। ੧੧।
ਹਰਿਗੋਬਿੰਦ ਪ੍ਰਭ ਲੋਕਿ ਸਿਧਾਰੇ। ਹਰੀ ਰਾਇ ਤਿਹ ਠਾ ਬੈਠਾਰੇ।
ਹਰੀ ਕ੍ਰਿਸਨਿ ਤਿਨ ਕੇ ਸੁਤ ਵਏ। ਤਿਨ ਤੇ ਤੇਗ ਬਹਾਦੁਰ ਭਏ। ੧੨।

ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨ ਹੇਤਿ ਇਤੀ ਜਿਨਿ ਕਰੀ। ਸੀਸੁ ਦੀਯਾ ਪਰੁ ਸੀ ਨ ਉਚਰੀ। ੧੩।
ਧਰਮ ਹੇਤ ਸਾਕਾ ਜਿਨਿ ਕੀਆ। ਸੀਸੁ ਦੀਆ ਪਰੁ ਸਿਰਰੁ ਨ ਦੀਆ।
ਨਾਟਕ ਚੇਟਕ ਕੀਏ ਕੁਕਾਜਾ। ਪ੍ਰਭ ਲੋਗਨ ਕਹ ਆਵਤ ਲਾਜਾ। ੧੪।

*ਦੋਹਰਾ*

ਠੀਕਰ ਫੋਰਿ ਦਿਲੀਸ ਸਿਰਿ ਪ੍ਰਭ ਪੁਰਿ ਕੀਯਾ ਪਯਾਨ।
ਤੇਗ ਬਹਾਦੁਰ ਸੀ ਕ੍ਰਿਆ ਕਰੀ ਨ ਕਿਨਹੂੰ ਆਨਿ। ੧੫।
ਤੇਗ ਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ[1] ਜਗ ਭਯੋ ਜੈ ਜੈ ਜੈ ਸੁਰ ਲੋਕਿ। ੧੬।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਪਾਤਸਾਹੀ ਬਰਨਨੰ ਨਾਮ ਪੰਚਮੋ ਧਿਆਉ ਸਮਾਪਤਮ ਸਤ ਸੁਭਮ ਸਤੁ। ੫। ੨੧੫।*

*ਚੌਪਈ*

ਅਬ ਮੈ ਅਪਨੀ ਕਥਾ ਬਖਾਨੋ। ਤਪ ਸਾਧਤ ਜਿਹ ਬਿਧਿ ਮੁਹਿ ਆਨੋ।
ਹੇਮ ਕੁੰਟ ਪਰਬਤ ਹੈ ਜਹਾਂ। ਸਪਤ ਸ੍ਰਿੰਗ ਸੋਭਿਤ ਹੈ ਤਹਾਂ। ੧।
ਸਪਤਸ੍ਰਿੰਗ ਤਿਹ ਨਾਮੁ ਕਹਾਵਾ। ਪੰਡੁ ਰਾਜ ਜਹ ਜੋਗੁ ਕਮਾਵਾ।
ਤਹ ਹਮ ਅਧਿਕ ਤਪਸਿਆ ਸਾਧੀ। ਮਹਾਕਾਲ ਕਾਲਕਾ ਅਰਾਧੀ। ੨।

ਇਹ ਬਿਧਿ ਕਰਤ ਤਪਸਿਆ ਭਯੋ। ਦ੍ਵੈ ਤੇ ਏਕ ਰੂਪ ਹ੍ਵੈ ਗਯੋ।
ਤਾਤ ਮਾਤ ਮੁਰ ਅਲਖ ਅਰਾਧਾ। ਬਹੁ ਬਿਧਿ ਜੋਗ ਸਾਧਨਾ ਸਾਧਾ। ੩।
ਤਿਨ ਜੋ ਕਰੀ ਅਲਖ ਕੀ ਸੇਵਾ। ਤਾ ਤੇ ਭਏ ਪ੍ਰਸੰਨਿ ਗੁਰਦੇਵਾ।
ਤਿਨ ਪ੍ਰਭ ਜਬ ਆਇਸੁ ਮੁਹਿ ਦੀਆ। ਤਬ ਹਮ ਜਨਮ ਕਲੂ ਮਹਿ ਲੀਆ। ੪।

ਚਿਤ ਨ ਭਯੋ ਹਮਰੋ ਆਵਨ ਕਹਿ। ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ।
ਜਿਉ ਤਿਉ ਪ੍ਰਭ ਹਮ ਕੋ ਸਮਝਾਯੋ। ਇਮ ਕਹਿ ਕੈ ਇਹ ਲੋਕਿ ਪਠਾਯੋ। ੫।

੧. 'ਭੂਅ ਲੋਕਿ'



(ਗੁਰੂ) ਰਾਮਦਾਸ ਹਰਿ ਨਾਲ ਅਭੇਦ ਹੋ ਗਏ ਅਤੇ ਗੁਰਿਆਈ (ਗੁਰੂ) ਅਰਜਨ ਨੂੰ ਦੇ ਗਏ। ਜਦੋਂ (ਗੁਰੂ) ਅਰਜਨ ਪ੍ਰਭੂ-ਲੋਕ ਨੂੰ ਚਲੇ ਗਏ, (ਤਾਂ) ਉਨ੍ਹਾਂ ਦੀ ਥਾਂ ਤੇ (ਗੁਰੂ) ਹਰਿਗੋਬਿੰਦ ਨੂੰ ਠਹਿਰਾਇਆ ਗਿਆ।੧੧। ਜਦੋਂ (ਗੁਰੂ) ਹਰਿਗੋਬਿੰਦ ਪਰਮਾਤਮਾ ਪਾਸ ਚਲੇ ਗਏ, (ਤਾਂ ਗੁਰੂ) ਹਰੀ ਰਾਇ ਨੂੰ ਉਨ੍ਹਾਂ ਦੇ ਸਥਾਨ ਉਤੇ ਬਿਠਾਇਆ ਗਿਆ। ਉਨ੍ਹਾਂ ਦੇ ਪੁੱਤਰ (ਗੁਰੂ) ਹਰਿ ਕ੍ਰਿਸ਼ਨ ਹੋਏ। ਉਨ੍ਹਾਂ ਤੋਂ ਬਾਦ (ਗੁਰੂ) ਤੇਗ ਬਹਾਦੁਰ ਹੋਏ।੧੨।

(ਗੁਰੂ) ਤੇਗ ਬਹਾਦੁਰ ਨੇ ਉਨ੍ਹਾਂ (ਬ੍ਰਾਹਮਣਾਂ) ਦੇ ਤਿਲਕ ਅਤੇ ਜੰਞੂ ਦੀ ਰਖਿਆ ਕੀਤੀ। (ਇਸ ਰੂਪ ਵਿਚ ਉਨ੍ਹਾਂ ਨੇ) ਕਲਿਯੁਗ ਵਿਚ ਇਕ ਵੱਡਾ ਸਾਕਾ ਕਰ ਵਿਖਾਇਆ। ਸਾਧੂ-ਪੁਰਸ਼ਾਂ ਲਈ ਜਿਨ੍ਹਾਂ ਨੇ (ਕੁਰਬਾਨੀ) ਦੀ ਹਦ ਕਰ ਦਿੱਤੀ ਕਿ ਸੀਸ ਦੇ ਦਿੱਤਾ, ਪਰ (ਮੂੰਹੋਂ) ਸੀ ਤਕ ਨਹੀਂ ਕੱਢੀ।੧੩। ਧਰਮ (ਦੀ ਰਖਿਆ) ਲਈ ਜਿਨ੍ਹਾਂ ਨੇ ਅਜਿਹਾ ਸਾਕਾ ਕੀਤਾ ਕਿ ਸੀਸ ਦੇ ਦਿੱਤਾ, ਪਰ (ਧਰਮ ਉਤੇ ਅਟਲ ਰਹਿਣ ਦਾ) ਹਠ ਨਹੀਂ ਛਡਿਆ। (ਧਰਮ-ਕਰਮ ਕਰਨ ਲਈ) ਜੋ (ਸਾਧਕ) ਨਾਟਕ ਅਤੇ ਚੇਟਕ ਕਰਦੇ ਹਨ (ਅਜਿਹੇ ਪ੍ਰਪੰਚਾਂ ਨੂੰ ਵੇਖ ਕੇ) ਹਰਿ-ਭਗਤਾਂ ਨੂੰ ਸ਼ਰਮ ਆਉਂਦੀ ਹੈ (ਪਰ ਗੁਰੂ ਜੀ ਨੇ ਹਰ ਗੱਲ ਸਚ ਕਰ ਵਿਖਾਈ)।੧੪।

*ਦੋਹਰਾ*

(ਗੁਰੂ ਜੀ ਨੇ ਸ਼ਰੀਰ ਰੂਪੀ) ਠੀਕਰਾ ਦਿੱਲੀ ਦੇ ਬਾਦਸ਼ਾਹ (ਔਰੰਗਜ਼ੇਬ) ਦੇ ਸਿਰ ਉਤੇ ਭੰਨ ਕੇ ਪ੍ਰਭੂ-ਲੋਕ ਲਈ ਪ੍ਰਸਥਾਨ ਕੀਤੀ। (ਗੁਰੂ) ਤੇਗ ਬਹਾਦੁਰ ਵਰਗਾ ਮਹਾਨ ਕਾਰਜ ਕਿਸੇ ਹੋਰ ਤੋਂ ਨਹੀਂ ਹੋਇਆ।੧੫। (ਗੁਰੂ) ਤੇਗ ਬਹਾਦੁਰ ਦੇ ਚਲਾਣੇ ਦੇ ਕੌਤੁਕ ਨਾਲ ਸਾਰੇ ਜਗਤ ਵਿਚ ਸੋਗ ਛਾ ਗਿਆ। ਜਗਤ ਵਿਚ ਹਾ-ਹਾ-ਕਾਰ ਮਚ ਗਿਆ, ਪਰ ਦੇਵ-ਪੁਰੀ ਵਿਚ ਜੈ-ਜੈ-ਕਾਰ ਹੋਣ ਲਗ ਗਿਆ।੧੬।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਪਾਤਸ਼ਾਹੀ ਬਰਣਨ' ਨਾਂ ਵਾਲੇ ਪੰਜਵੇਂ ਅਧਿਆਇ ਦੀ ਸਮਾਪਤੀ ਹੁੰਦੀ ਹੈ, ਸਭ ਸ਼ੁਭ ਹੈ।੫।੨੧੫।*

*ਚੌਪਈ*

ਹੁਣ ਮੈਂ ਆਪਣੀ ਵਾਰਤਾ ਦਾ ਬਖਾਨ ਕਰਦਾ ਹਾਂ, ਜਿਸ ਤਰ੍ਹਾਂ ਮੈਨੂੰ ਤਪ ਕਰਦੇ ਨੂੰ ਲਿਆਉਂਦਾ ਗਿਆ। ਜਿਥੇ ਹੇਮਕੁੰਟ ਪਰਬਤ ਹੈ ਅਤੇ ਜਿਥੇ ਸੱਤ (ਪਰਬਤੀ) ਚੋਟੀਆਂ ਸੁਭਾਇਮਾਨ ਹਨ।੧। ਉਸ (ਸਥਾਨ ਦਾ) ਨਾਂ 'ਸਪਤਸ੍ਰਿੰਗ' ਕਿਹਾ ਜਾਣ ਲਗਿਆ ਜਿਥੇ ਪਾਂਡਵਾਂ ਨੇ ਰਾਜ-ਯੋਗ ਦੀ ਸਾਧਨਾ ਕੀਤੀ ਸੀ। ਉਸ ਥਾਂ ਤੇ ਅਸੀਂ ਬਹੁਤ ਅਧਿਕ ਤਪਸਿਆ ਕੀਤੀ ਅਤੇ ਮਹਾਕਾਲ ਅਤੇ ਕਾਲਿਕਾ ਦੀ ਆਰਾਧਨਾ ਕੀਤੀ।੨।

ਇਸ ਤਰ੍ਹਾਂ ਤਪਸਿਆ ਕਰਦੇ ਰਹੇ (ਅਤੇ ਅੰਤ ਵਿਚ ਤਪਸਿਆ ਦੇ ਫਲਸਰੂਪ) ਦ੍ਵੈਤ ਤੋਂ ਅਦ੍ਵੈਤ ਰੂਪ ਹੋ ਗਏ। ਮੇਰੇ ਮਾਤਾ ਪਿਤਾ ਨੇ ਪਰਮਾਤਮਾ ਦੀ ਆਰਾਧਨਾ ਕੀਤੀ ਅਤੇ ਬਹੁਤ ਤਰ੍ਹਾਂ ਦੀ ਯੋਗ-ਸਾਧਨਾ ਕੀਤੀ।੩। ਉਨ੍ਹਾਂ ਨੇ ਅਲੱਖ (ਪਰਮਾਤਮਾ) ਦੀ ਜੋ ਸੇਵਾ ਕੀਤੀ, ਉਸ ਕਰਕੇ ਗੁਰਦੇਵ( ਪ੍ਰਭੂ) ਪ੍ਰਸੰਨ ਹੋਏ। ਉਸ ਪ੍ਰਭੂ ਨੇ ਜਦੋਂ ਮੈਨੂੰ ਆਗਿਆ ਦਿੱਤੀ ਤਦੋਂ ਅਸੀਂ ਕਲਿਯੁਗ ਵਿਚ ਜਨਮ ਲਿਆ। ੪।

ਸਾਡਾ ਆਉਣ ਨੂੰ ਚਿੱਤ ਨਹੀਂ ਕਰਦਾ ਸੀ ਕਿਉਂਕਿ (ਸਾਡੀ) ਸੁਰਤਿ ਪ੍ਰਭੂ ਦੇ ਚਰਨਾਂ ਵਿਚ ਲਗੀ ਹੋਈ ਸੀ। ਜਿਵੇਂ ਕਿਵੇਂ ਪ੍ਰਭੂ ਨੇ ਸਾਨੂੰ ਸਮਝਾਇਆ ਅਤੇ ਇਸ ਤਰ੍ਹਾਂ ਕਹਿ ਕੇ ਇਸ ਲੋਕ ਵਿਚ ਭੇਜਿਆ।੫।

*ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ*
*ਚੌਪਈ*

ਜਬ ਪਹਿਲੇ ਹਮ ਸ੍ਰਿਸਟਿ ਬਨਾਈ। ਦਈਤ ਰਚੇ ਦੁਸਟ ਦੁਖ ਦਾਈ।
ਤੇ ਭੁਜ ਬਲ ਬਵਰੇ ਹ੍ਵੈ ਗਏ। ਪੂਜਤ ਪਰਮ ਪੁਰਖ ਰਹਿ ਗਏ। ੬।
ਤੇ ਹਮ ਤਮਕਿ ਤਨਿਕ ਮੋ ਖਾਪੇ। ਤਿਨ ਕੀ ਠਉਰ ਦੇਵਤਾ ਥਾਪੇ।
ਤੇ ਭੀ ਬਲਿ ਪੂਜਾ ਉਰਝਾਏ। ਆਪਨ ਹੀ ਪਰਮੇਸੁਰ ਕਹਾਏ। ੭।

ਮਹਾਦੇਵ ਅਚੁਤ ਕਹਵਾਯੋ। ਬਿਸਨ ਆਪ ਹੀ ਕੋ ਠਹਰਾਯੋ।
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ। ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ। ੮।
ਤਬ ਸਾਖੀ ਪ੍ਰਭ ਅਸਟ ਬਨਾਏ। ਸਾਖ ਨਮਿਤ ਦੇਬੇ ਠਹਿਰਾਏ।
ਤੇ ਕਹੈ ਕਰੋ ਹਮਾਰੀ ਪੂਜਾ। ਹਮ ਬਿਨੁ ਅਵਰੁ ਨ ਠਾਕੁਰੁ ਦੂਜਾ। ੯।

ਪਰਮ ਤਤ ਕੋ ਜਿਨ ਨ ਪਛਾਨਾ। ਤਿਨ ਕਰਿ ਈਸੁਰ ਤਿਨ ਕਹੁ[1] ਮਾਨਾ।
ਕੇਤੇ ਸੂਰ ਚੰਦ ਕਹੁ ਮਾਨੈ। ਅਗਨਹੋਤ੍ਰ ਕਈ ਪਵਨ ਪ੍ਰਮਾਨੈ। ੧੦।
ਕਿਨ ਹੂੰ ਪ੍ਰਭੁ ਪਾਹਿਨ ਪਹਿਚਾਨਾ। ਨ੍ਹਾਤ ਕਿਤੇ ਜਲ ਕਰਤ ਬਿਧਾਨਾ।
ਕੇਤਿਕ ਕਰਮ ਕਰਤ ਡਰਪਾਨਾ। ਧਰਮ ਰਾਜ ਕੋ ਧਰਮ ਪਛਾਨਾ। ੧੧।

ਜੇ ਪ੍ਰਭ ਸਾਖ ਨਮਿਤ ਠਹਰਾਏ। ਤੇ ਹਿਆਂ ਆਇ ਪ੍ਰਭੂ ਕਹਵਾਏ।
ਤਾਕੀ ਬਾਤ ਬਿਸਰ ਜਾਤੀ ਭੀ। ਅਪਨੀ ਅਪਨੀ ਪਰਤ ਸੋਭ ਭੀ। ੧੨।
ਜਬ ਪ੍ਰਭ ਕੋ ਨ ਤਿਨੈ ਪਹਿਚਾਨਾ। ਤਬ ਹਰਿ ਇਨ ਮਨੁਛਨ ਠਹਰਾਨਾ।
ਤੇ ਭੀ ਬਸਿ ਮਮਤਾ ਹੁਇ ਗਏ। ਪਰਮੇਸੁਰ ਪਾਹਨ ਠਹਰਏ। ੧੩।

ਤਬ ਹਰਿ ਸਿਧ ਸਾਧ ਠਹਿਰਾਏ। ਤਿਨ ਭੀ ਪਰਮ ਪੁਰਖੁ ਨਹਿ ਪਾਏ।
ਜੇ ਕੋਈ ਹੋਤਿ ਭਯੋ ਜਗਿ ਸਿਆਨਾ। ਤਿਨ ਤਿਨ ਅਪਨੋ ਪੰਥੁ ਚਲਾਨਾ। ੧੪।
ਪਰਮ ਪੁਰਖ ਕਿਨਹੂੰ ਨਹ ਪਾਯੋ। ਬੈਰ ਬਾਦ ਹੰਕਾਰ ਬਢਾਯੋ।
ਪੇਡ ਪਾਤ ਆਪਨ ਤੇ ਜਲੈ। ਪ੍ਰਭ ਕੈ ਪੰਥ ਨ ਕੋਊ ਚਲੈ। ੧੫।

ਜਿਨਿ ਜਿਨਿ ਤਨਿਕਿ ਸਿਧ ਕੋ ਪਾਯੋ। ਤਿਨਿ ਤਿਨਿ ਅਪਨਾ ਰਾਹੁ ਚਲਾਯੋ।
ਪਰਮੇਸੁਰ ਨ ਕਿਨਹੂੰ ਪਹਿਚਾਨਾ। ਮਮ ਉਚਾਰਿ ਤੇ ਭਯੋ ਦਿਵਾਨਾ। ੧੬।
ਪਰਮਤਤ ਕਿਨਹੂੰ ਨ ਪਛਾਨਾ। ਆਪ ਆਪ ਭੀਤਰਿ ਉਰਝਾਨਾ।
ਤਬ ਜੇ ਜੇ ਰਿਖਿ ਰਾਜ ਬਨਾਏ। ਤਿਨ ਆਪਨ ਪੁਨਿ ਸਿੰਮ੍ਰਿਤ ਚਲਾਏ। ੧੭।

---
੧. 'ਹੀ'



*ਅਕਾਲ ਪੁਰਖ ਨੇ ਇਸ ਕੀਟ ਪ੍ਰਤਿ (ਇਸ ਤਰ੍ਹਾਂ) ਕਿਹਾ --*
*ਚੌਪਈ*

ਜਦੋਂ ਪਹਿਲਾਂ ਅਸੀਂ ਸ੍ਰਿਸ਼ਟੀ ਬਣਾਈ, (ਸਭ ਤੋਂ ਪਹਿਲਾਂ) ਦੁਸ਼ਟ ਅਤੇ ਦੋਖੀ ਦੈਂਤਾਂ ਦੀ ਰਚਨਾ ਕੀਤੀ। ਉਹ ਆਪਣੇ ਭੁਜ-ਬਲ 'ਤੇ ਪਾਗਲ ਹੋ ਗਏ ਅਤੇ ਪਰਮਾਤਮਾ ਦੀ ਪੂਜਾ ਕਰਨੋ ਹਟ ਗਏ।੬। ਉਨ੍ਹਾਂ ਨੂੰ ਅਸੀਂ ਕ੍ਰੋਧਵਾਨ ਹੋ ਕੇ ਛਿਣ ਭਰ ਵਿਚ ਖਪਾ ਦਿੱਤਾ। ਉਨ੍ਹਾਂ ਦੀ ਥਾਂ ਤੇ ਦੇਵਤਿਆਂ ਦੀ ਸਥਾਪਨਾ ਕੀਤੀ। ਉਹ ਵੀ ਆਪਣੀ ਬਲੀ ਅਤੇ ਪੂਜਾ ਵਿਚ ਉਲਝ ਗਏ ਅਤੇ ਆਪਣੇ ਆਪ ਨੂੰ ਹੀ ਪਰਮੇਸ਼ਵਰ ਅਖਵਾਉਣ ਲਗੇ।੭।

ਸ਼ਿਵ ਨੇ (ਆਪਣੇ ਆਪ ਨੂੰ) ਅਡਿਗ ('ਅਚੁਤ') ਅਖਵਾਇਆ ਅਤੇ ਵਿਸ਼ਣੂ ਨੇ ਆਪਣੇ ਆਪ ਨੂੰ (ਪਰਮੇਸ਼ਵਰ) ਸਥਾਪਿਤ ਕੀਤਾ। ਬ੍ਰਹਮਾ ਨੇ ਖੁਦ ਨੂੰ ਪਾਰਬ੍ਰਹਮ ਦਸਿਆ ਅਤੇ ਪ੍ਰਭੂ ਨੂੰ ਪ੍ਰਭੂ ਕਰ ਕੇ ਕਿਸੇ ਨੇ ਵੀ ਨਹੀਂ ਜਾਣਿਆ। ੮। ਤਦ (ਪਰਮਾਤਮਾ ਨੇ) ਅੱਠ ਸਾਖੀ (ਚੰਦ੍ਰਮਾ, ਸੂਰਜ, ਪ੍ਰਿਥਵੀ, ਧ੍ਰੁਵ, ਅਗਨੀ, ਪਵਨ, ਪ੍ਰਤ੍ਯੂਸ਼ ਅਤੇ ਪ੍ਰਭਾਸ) ਬਣਾਏ ਅਤੇ ਸਾਖ (ਗਵਾਹੀ) ਦੇਣ ਲਈ ਸਥਾਪਿਤ ਕੀਤੇ। (ਉਨ੍ਹਾਂ ਨੇ ਵੀ) ਕਹਿਣਾ ਸ਼ੁਰੂ ਕਰ ਦਿੱਤਾ ਕਿ ਸਾਡੀ ਪੂਜਾ ਕਰੋ (ਕਿਉਂਕਿ) ਸਾਡੇ ਤੋਂ ਬਿਨਾ ਕੋਈ ਠਾਕੁਰ ਨਹੀਂ ਹੈ।੯।

ਜਿਨ੍ਹਾਂ ਨੇ ਪਰਮ-ਤੱਤ੍ਵ ਨੂੰ ਨਹੀਂ ਪਛਾਣਿਆ, ਉਨ੍ਹਾਂ ਨੇ ਅੱਠਾਂ ਸਾਖੀਆਂ ਨੂੰ ਈਸ਼ਵਰ ਕਰ ਕੇ ਮੰਨ ਲਿਆ। ਕਿਤਨੇ ਹੀ ਚੰਦ੍ਰਮਾ ਅਤੇ ਸੂਰਜ ਨੂੰ ਮੰਨਣ ਲਗੇ। ਕਈ ਅਗਨੀ ਹੋਤ੍ਰ ਕਰਦੇ ਰਹੇ ਅਤੇ ਕਈ ਪੌਣ ਨੂੰ ਮਾਨਤਾ ਦਿੰਦੇ ਰਹੇ।੧੦। ਕਈਆਂ ਨੇ ਪੱਥਰ ਨੂੰ ਪ੍ਰਭੂ ਕਰ ਕੇ ਪਛਾਣਿਆ ਅਤੇ ਕਈ ਜਲ ਵਿਚ ਇਸ਼ਨਾਨ ਕਰਨ ਦਾ ਵਿਧਾਨ ਕਰਦੇ ਰਹੇ। ਕਈ ਕਰਮ ਕਰਦਿਆਂ ਡਰਦੇ ਰਹੇ ਅਤੇ ਕਈਆਂ ਨੇ ਧਰਮਰਾਜ ਨੂੰ ਹੀ ਪਰਮਾਤਮਾ ਸਮਝਣ ਦਾ ਵਿਚਾਰ ਪ੍ਰਚਲਿਤ ਕੀਤਾ।੧੧।

ਜੋ ਪ੍ਰਭੂ ਨੇ ਸਾਖੀ ਦੇਣ ਲਈ ਸਥਾਪਿਤ ਕੀਤੇ ਸਨ, ਉਹ ਇਥੇ ਆ ਕੇ ਪ੍ਰਭੂ ਅਖਵਾਉਣ ਲਗੇ। (ਉਨ੍ਹਾਂ ਨੂੰ) ਪ੍ਰਭੂ ਦੀ ਗੱਲ ਹੀ ਭੁਲ ਗਈ ਅਤੇ ਆਪਣੀ ਆਪਣੀ ਸ਼ੋਭਾ ਵਿਚ ਹੀ ਲਗੇ ਰਹੇ।੧੨। ਜਦੋਂ ਉਨ੍ਹਾਂ ਨੇ ਪ੍ਰਭੂ ਨੂੰ ਨ ਪਛਾਣਿਆ ਤਾਂ ਹਰਿ ਨੇ ਇਨ੍ਹਾਂ ਮਨੁੱਖਾਂ ਨੂੰ ਕਾਇਮ ਕੀਤਾ। ਉਹ ਵੀ ਮਮਤਾ ਦੇ ਵਸ ਹੋ ਗਏ ਅਤੇ ਪਰਮੇਸ਼ਵਰ ਨੂੰ ਮੂਰਤੀ ਵਿਚ ਮੰਨਣਾ ਸ਼ੁਰੂ ਕੀਤਾ।੧੩।

ਤਦ ਹਰਿ ਨੇ ਸਿੱਧ ਅਤੇ ਸਾਧ ਪੈਦਾ ਕੀਤੇ (ਪਰ) ਉਨ੍ਹਾਂ ਨੇ ਵੀ ਪਰਮਾਤਮਾ ਨੂੰ ਪ੍ਰਾਪਤ ਨਹੀਂ ਕੀਤਾ। ਜੇ ਕੋਈ ਜਗਤ ਵਿਚ ਸਿਆਣਾ ਹੋਇਆ ਤਾਂ ਉਸ ਨੇ ਵੀ ਆਪਣਾ ਆਪਣਾ (ਵਖਰਾ) ਪੰਥ ਚਲਾਇਆ।੧੪। ਪਰਮ ਪੁਰਖ ਕਿਸੇ ਨੇ ਪ੍ਰਾਪਤ ਨਹੀਂ ਕੀਤਾ (ਸਗੋਂ) ਵੈਰ, ਵਾਦ-ਵਿਵਾਦ ਅਤੇ ਹੰਕਾਰ ਵਧਾ ਲਿਆ (ਜਿਵੇਂ) ਬ੍ਰਿਛਾਂ ਦੇ ਪੱਤਰ ਆਪਣੇ ਆਪ ਹੀ ਜਲਣ ਲਗਦੇ ਹਨ (ਉਸੇ ਤਰ੍ਹਾਂ ਉਹ ਲੋਕ ਆਪਣੇ ਵਿਕਾਰਾਂ ਕਾਰਨ ਸੜ ਗਏ) ਪਰ ਪਰਮਾਤਮਾ ਦੇ ਮਾਰਗ ਉਤੇ ਕੋਈ ਨਹੀਂ ਚਲਿਆ।੧੫।

ਜਿਸ ਜਿਸ ਨੇ ਰਤਾ ਕੁ ਸਿੱਧੀ ਪ੍ਰਾਪਤ ਕੀਤੀ ਹੈ, ਉਸ ਨੇ ਆਪਣਾ ਆਪਣਾ ਮਾਰਗ ਚਲਾ ਲਿਆ ਹੈ। ਪਰਮੇਸ਼ਵਰ ਨੂੰ ਕਿਸੇ ਨੇ ਨਹੀਂ ਪਛਾਣਿਆ ਅਤੇ ਆਪਣੀ ਉਪਾਸਨਾ ਕਾਰਨ (ਸਭ) ਦਿਵਾਨੇ ਹੋ ਗਏ।੧੬। ਪਰਮ-ਸੱਤਾ ਨੂੰ ਕਿਸੇ ਨੇ ਨਹੀਂ ਪਛਾਣਿਆ, ਆਪਣੇ ਆਪ ਵਿਚ ਹੀ ਉਲਝ ਗਏ। ਤਦ ਜੋ ਜੋ ਰਾਜ ਰਿਸ਼ੀ ਬਣਾਏ ਗਏ, ਉਨ੍ਹਾਂ ਨੇ ਫਿਰ ਆਪਣੀਆਂ ਸਮ੍ਰਿਤੀਆਂ (ਧਰਮ-ਮਰਯਾਦਾ ਦੀਆਂ ਪੁਸਤਕਾਂ) ਦਾ ਪ੍ਰਚਲਨ ਕਰ ਦਿੱਤਾ।੧੭।

ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ। ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ।
ਜਿਨ ਮਨੁ ਹਰ ਚਰਨਨ ਠਹਰਾਯੋ। ਸੋ ਸਿੰਮ੍ਰਿਤਨ ਕੇ ਰਾਹ ਨ ਆਯੋ। ੧੮।
ਬ੍ਰਹਮਾ ਚਾਰ ਹੀ ਬੇਦ ਬਨਾਏ। ਸਰਬ ਲੋਕ ਤਿਹ ਕਰਮ ਚਲਾਏ।
ਜਿਨ ਕੀ ਲਿਵ ਹਰਿ ਚਰਨਨ ਲਾਗੀ। ਤੇ ਬੇਦਨ ਤੇ ਭਏ ਤਿਆਗੀ। ੧੯।

ਜਿਨ ਮਤਿ ਬੇਦ ਕਤੇਬਨ ਤਿਆਗੀ। ਪਾਰਬ੍ਰਹਮ ਕੇ ਭੇ ਅਨੁਰਾਗੀ।
ਤਿਨ ਕੇ ਗੂੜ ਮਤਿ ਜੇ ਚਲਹੀ। ਭਾਤਿ ਅਨੇਕ ਦੂਖ ਸੋ ਦਲਹੀ। ੨੦।
ਜੇ ਜੇ ਸਹਿਤ ਜਾਤਨ ਸੰਦੇਹਿ। ਪ੍ਰਭ ਕੇ ਸੰਗਿ ਨ ਛੋਡਤ ਨੇਹ।
ਤੇ ਤੇ ਪਰਮ ਪੁਰੀ ਕਹਿ ਜਾਹੀ। ਤਿਨ ਹਰਿ ਸਿਉ ਅੰਤਰੁ ਕਿਛੁ ਨਾਹੀ। ੨੧।

ਜੇ ਜੇ ਜੀਯ ਜਾਤਨ ਤੇ ਡਰੇ। ਪਰਮ ਪੁਰੁਖ ਤਜਿ ਤਿਨ ਮਗਿ ਪਰੇ।
ਤੇ ਤੇ ਨਰਕ ਕੁੰਡ ਮੋ ਪਰਹੀ। ਬਾਰ ਬਾਰ ਜਗ ਮੋ ਬਪੁ ਧਰਹੀ। ੨੨।
ਤਬ ਹਰਿ ਬਹੁਰਿ ਦਤ ਉਪਜਾਇਓ। ਤਿਨ ਭੀ ਅਪਨਾ ਪੰਥੁ ਚਲਾਇਓ।
ਕਰ ਮੋ ਨਖ ਸਿਰ ਜਟਾ ਸਵਾਰੀ। ਪ੍ਰਭ ਕੀ ਕ੍ਰਿਆ ਕਛੁ ਨ ਬਿਚਾਰੀ। ੨੩।

ਪੁਨਿ ਹਰਿ ਗੋਰਖ ਕੋ ਉਪਰਾਜਾ। ਸਿਖ ਕਰੇ ਤਿਨ ਹੂ ਬਡ ਰਾਜਾ।
ਸ੍ਰਵਨ ਫਾਰਿ ਮੁਦ੍ਰਾ ਦੁਐ ਡਾਰੀ। ਹਰਿ ਕੀ ਪ੍ਰਤਿ ਰੀਤਿ ਨ ਬਿਚਾਰੀ। ੨੪।
ਪੁਨਿ ਹਰਿ ਰਾਮਾਨੰਦ ਕੋ ਕਰਾ। ਭੇਸ ਬੈਰਾਗੀ ਕੋ ਜਿਨਿ ਧਰਾ।
ਕੰਠੀ ਕੰਠਿ ਕਾਠ ਕੀ ਡਾਰੀ। ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ। ੨੫।

ਜੇ ਪ੍ਰਭ ਪਰਮ ਪੁਰੁਖ ਉਪਜਾਏ। ਤਿਨ ਤਿਨ ਅਪਨੇ ਰਾਹ ਚਲਾਏ।
ਮਹਾਦੀਨ ਤਬਿ ਪ੍ਰਭ ਉਪਰਾਜਾ। ਅਰਬ ਦੇਸ ਕੋ ਕੀਨੋ ਰਾਜਾ। ੨੬।
ਤਿਨ ਭੀ ਏਕੁ ਪੰਥੁ ਉਪਰਾਜਾ। ਲਿੰਗ ਬਿਨਾ ਕੀਨੇ ਸਭ ਰਾਜਾ।
ਸਭ ਤੇ ਅਪਨਾ ਨਾਮੁ ਜਪਾਯੋ। ਸਤਿ ਨਾਮੁ ਕਾਹੂੰ ਨ ਦ੍ਰਿੜਾਯੋ। ੨੭।

ਸਭ ਅਪਨੀ ਅਪਨੀ ਉਰਝਾਨਾ। ਪਾਰਬ੍ਰਹਮ ਕਾਹੂੰ ਨ ਪਛਾਨਾ।
ਤਪ ਸਾਧਤ ਹਰਿ ਮੋਹਿ ਬੁਲਾਯੋ। ਇਮ ਕਹਿ ਕੈ ਇਹ ਲੋਕ ਪਠਾਯੋ। ੨੮।

*ਅਕਾਲ ਪੁਰਖ ਬਾਚ*
*ਚੌਪਈ*

ਮੈ ਅਪਨਾ ਸੁਤ ਤੋਹਿ ਨਿਵਾਜਾ। ਪੰਥੁ ਪ੍ਰਚੁਰ ਕਰਬੇ ਕਹ ਸਾਜਾ।
ਜਾਹਿ ਤਹਾ ਤੈ ਧਰਮੁ ਚਲਾਇ। ਕਬੁਧਿ ਕਰਨ ਤੇ ਲੋਕ ਹਟਾਇ। ੨੯।



ਜਿਹੜੇ ਜਿਹੜੇ (ਉਨ੍ਹਾਂ) ਸਮ੍ਰਿਤੀਆਂ ਵਿਚ ਪ੍ਰੇਮ ਪਾਣ ਲਗ ਗਏ, ਉਨ੍ਹਾਂ ਨੇ (ਸੱਚੀ) ਅਧਿਆਤਮਿਕ ਸਾਧਨਾ ਦਾ ਤਿਆਗ ਕਰ ਦਿੱਤਾ। ਜਿਨ੍ਹਾਂ ਨੇ ਆਪਣਾ ਮਨ ਹਰਿ ਚਰਨਾਂ ਨਾਲ ਜੋੜਿਆ, ਉਹ ਸਮ੍ਰਿਤੀਆਂ ਦੇ (ਧਰਮ) ਮਾਰਗ ਉਤੇ ਨਹੀਂ ਚਲੇ।੧੮। ਬ੍ਰਹਮਾ ਨੇ ਚਾਰ ਵੇਦਾਂ ਦੀ ਰਚਨਾ ਕੀਤੀ ਅਤੇ ਸਾਰੇ ਲੋਕਾਂ ਨੂੰ (ਵੇਦ ਅਨੁਸਾਰੀ) ਕਰਮ ਮਾਰਗ ਉਤੇ ਤੋਰਿਆ। (ਪਰ) ਜਿਨ੍ਹਾਂ ਦੀ ਲਿਵ ਹਰਿ-ਚਰਨਾਂ ਨਾਲ ਲਗ ਗਈ, ਉਨ੍ਹਾਂ ਨੇ ਵੇਦਾਂ (ਦੇ ਮਾਰਗ ਦਾ) ਤਿਆਗ ਕਰ ਦਿੱਤਾ।੧੯।

ਜਿਨ੍ਹਾਂ ਨੇ ਵੇਦਾਂ ਅਤੇ ਕਤੇਬਾਂ ਦੀ ਵਿਚਾਰਧਾਰਾ (ਮਤ) ਨੂੰ ਤਿਆਗ ਦਿੱਤਾ, (ਉਹ) ਪਾਰਬ੍ਰਹਮ ਦੇ (ਸੱਚੇ ਅਰਥਾਂ ਵਿਚ) ਪ੍ਰੇਮੀ ਹੋ ਗਏ। ਜੇ (ਕੋਈ) ਪਾਰਬ੍ਰਹਮ ਦੇ ਗੰਭੀਰ ਸਿੱਧਾਂਤਾਂ ਅਨੁਸਾਰ ਚਲੇਗਾ, ਉਹ (ਆਪਣੇ) ਅਨੇਕ ਪ੍ਰਕਾਰ ਦੇ ਦੁਖਾਂ ਨੂੰ ਨਸ਼ਟ ਕਰ ਦੇਵੇਗਾ।੨੦। ਜਿਹੜੇ ਜਿਹੜੇ (ਸਾਧਕ) ਸ਼ਰੀਰ ਉਤੇ ਕਸ਼ਟ ('ਜਾਤਨ') ਸਹਿਨ ਕਰਦੇ ਹਨ ਪਰ ਪਰਮਾਤਮਾ ਨਾਲੋਂ ਪਿਆਰ ਨਹੀਂ ਤੋੜਦੇ, ਉਹ ਸਭ ਪਰਮਾਤਮਾ ਦੇ ਦੁਆਰ (ਪਰਮ-ਪੁਰੀ) ਉਤੇ ਜਾਣਗੇ। ਉਨ੍ਹਾਂ ਦਾ ਹਰਿ ਨਾਲੋਂ ਕੋਈ ਅੰਤਰ ਨਹੀਂ ਰਹਿ ਜਾਂਦਾ (ਅਰਥਾਤ ਅਦ੍ਵੈਤ ਅਵਸਥਾ ਨੂੰ ਪ੍ਰਾਪਤ ਕਰਦੇ ਹਨ)।੨੧।

ਜਿਹੜੇ ਜਿਹੜੇ ਸਾਧਕ ਕਸ਼ਟਾਂ ਤੋਂ ਡਰੇ ਹਨ ਅਤੇ ਪਰਮ-ਪੁਰਖ (ਦਾ ਅਧਿਆਤਮੀ ਮਾਰਗ) ਛੱਡ ਕੇ ਵੇਦਾਂ ਦੇ ਮਾਰਗ ਉਤੇ ਪੈ ਗਏ ਹਨ, ਉਹ ਸਾਰੇ ਨਰਕ-ਕੁੰਡ ਵਿਚ ਪੈਣਗੇ ਅਤੇ ਜਗਤ ਵਿਚ ਮੁੜ ਮੁੜ ਕੇ ਸ਼ਰੀਰ ਧਾਰਨ ਕਰਨਗੇ। ੨੨। ਤਦ ਫਿਰ ਹਰਿ ਨੇ ਦੱਤਾਤ੍ਰੇਯ ਨੂੰ ਉਤਪੰਨ ਕੀਤਾ, ਉਸ ਨੇ ਵੀ ਆਪਣਾ ਧਰਮ-ਮਾਰਗ ਚਲਾ ਦਿੱਤਾ। (ਉਸ ਨੇ) ਹੱਥਾਂ ਵਿਚ ਨਹੁੰ ਅਤੇ ਸਿਰ ਉਤੇ ਜਟਾਵਾਂ ਸੰਵਾਰ ਲਈਆਂ ਅਤੇ ਪ੍ਰਭੂ ਦੀ ਕਰਨੀ ਬਾਰੇ ਜ਼ਰਾ ਵਿਚਾਰ ਨ ਕੀਤਾ।੨੩।

ਫਿਰ ਹਰਿ ਨੇ ਗੋਰਖ-ਨਾਥ ਨੂੰ ਉਤਪੰਨ ਕੀਤਾ, ਉਸ ਨੇ ਵਡੇ ਵਡੇ ਰਾਜਿਆਂ ਨੂੰ ਆਪਣਾ ਸੇਵਕ ਬਣਾ ਲਿਆ। (ਉਸ ਨੇ) ਕੰਨ ਪਾੜ ਕੇ ਦੋ ਮੁੰਦਰਾਂ ਪਾ ਦਿੱਤੀਆਂ, ਪਰ ਪਰਮਾਤਮਾ ਦੇ ਪ੍ਰੇਮ ਦੀ ਰੀਤ ਨੂੰ ਨ ਵਿਚਾਰਿਆ।੨੪। ਫਿਰ ਹਰਿ ਨੇ ਰਾਮਾਨੰਦ ਨੂੰ ਪੈਦਾ ਕੀਤਾ ਜਿਸ ਨੇ ਬੈਰਾਗੀ ਭੇਖ ਧਾਰਨ ਕਰ ਲਿਆ। ਗੱਲ ਵਿਚ ਕਾਠ ਦੀ ਕੰਠੀ ਪਾ ਲਈ, ਪਰ (ਉਸ ਨੇ ਵੀ) ਪ੍ਰਭੂ ਦੀ ਕ੍ਰਿਆ ਦਾ ਕੁਝ ਵੀ ਵਿਚਾਰ ਨਹੀਂ ਕੀਤਾ।੨੫।

ਪ੍ਰਭੂ ਨੇ ਜਿਹੜੇ ਜਿਹੜੇ ਮਹਾ ਪੁਰਖ ਪੈਦਾ ਕੀਤੇ, ਉਨ੍ਹਾਂ ਨੇ ਆਪਣੇ ਆਪਣੇ (ਧਰਮ) ਮਾਰਗ ਚਲਾਏ। ਤਦ ਪ੍ਰਭੂ ਨੇ ਹਜ਼ਰਤ ਮੁਹੰਮਦ ('ਮਹਾਦੀਨ') ਨੂੰ ਪੈਦਾ ਕੀਤਾ ਅਤੇ ਉਸ ਨੂੰ ਅਰਬ ਦੇਸ਼ ਦਾ ਰਾਜਾ ਬਣਾਇਆ।੨੬। ਉਸ ਨੇ ਵੀ ਇਕ ਧਰਮ ਚਲਾ ਦਿੱਤਾ ਅਤੇ ਸਾਰਿਆਂ ਰਾਜਿਆਂ ਦੀ ਸੁੰਨਤ (ਖ਼ਤਨਾ) ਕਰਾ ਦਿੱਤੀ। ਸਾਰਿਆਂ ਤੋਂ ਆਪਣਾ ਨਾਮ ਜਪਵਾਇਆ ਪਰ ਸਤਿਨਾਮ ਕਿਸੇ ਨੂੰ ਦ੍ਰਿੜ੍ਹ ਨ ਕਰਾਇਆ।੨੭।

ਸਾਰੇ ਆਪਣੀ ਆਪਣੀ (ਵਿਚਾਰਧਾਰਾ ਵਿਚ) ਉਲਝੇ ਰਹੇ, ਕਿਸੇ ਨੇ ਵੀ ਪਾਰਬ੍ਰਹਮ ਨੂੰ ਨਹੀਂ ਪਛਾਣਿਆ। ਮੈਨੂੰ ਤਪ ਕਰਦੇ ਨੂੰ ਹਰਿ ਨੇ ਬੁਲਾਇਆ ਅਤੇ ਇਸ ਤਰ੍ਹਾਂ ਕਹਿ ਕੇ ਇਸ ਲੋਕ ਵਿਚ ਭੇਜਿਆ।੨੮।

*ਅਕਾਲ ਪੁਰਖ ਨੇ ਕਿਹਾ --*
*ਚੌਪਈ*

ਮੈਂ ਤੈਨੂੰ ਆਪਣੇ ਪੁੱਤਰ ਵਜੋਂ ਗੌਰਵ ਬਖ਼ਸ਼ਿਆ ਹੈ ਅਤੇ ਪੰਥ ਦਾ ਪ੍ਰਚਾਰ ਕਰਨ ਲਈ ਸੁਸਜਿਤ ਕੀਤਾ ਹੈ। ਉਥੇ ਜਾ ਕੇ ਤੂੰ ਧਰਮ-ਚੱਕਰ ਚਲਾਉਣਾ ਹੈ ਅਤੇ ਦੁਰਮਤਿ ਕਰਨ ਤੋਂ ਲੋਕਾਂ ਨੂੰ ਹਟਾਉਣਾ ਹੈ।੨੯।

*ਕਬਿਬਾਚ*

*ਦੋਹਰਾ*

ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਯਾਇ।
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ।੩੦।

*ਚੌਪਈ*

ਇਹ ਕਾਰਨਿ ਪ੍ਰਭ ਮੋਹਿ ਪਠਾਯੋ। ਤਬ ਮੈ ਜਗਤਿ ਜਨਮੁ ਧਰਿ ਆਯੋ।
ਜਿਮ ਤਿਨ ਕਹੀ ਇਨੈ ਤਿਮ ਕਹਿਹੋਂ। ਅਉਰ ਕਿਸੁ ਤੇ ਬੈਰ ਨ ਗਹਿਹੋਂ। ੩੧।
ਜੋ ਹਮ ਕੋ ਪਰਮੇਸੁਰ ਉਚਰਿ ਹੈ। ਤੇ ਸਭ ਨਰਕਿ ਕੁੰਡ ਮਹਿ ਪਰਿ ਹੈ।
ਮੋ ਕੋ ਦਾਸੁ ਤਵਨ ਕਾ ਜਾਨੋ। ਯਾ ਮੈ ਭੇਦੁ ਨ ਰੰਚ ਪਛਾਨੋ। ੩੨।
ਮੈ ਹੋ ਪਰਮ ਪੁਰਖ ਕੋ ਦਾਸਾ। ਦੇਖਨਿ ਆਯੋ ਜਗਤ ਤਮਾਸਾ।
ਜੋ ਪ੍ਰਭ ਜਗਤਿ ਕਹਾ ਸੋ ਕਹਿ ਹੋ। ਮ੍ਰਿਤ ਲੋਗ ਤੇ ਮੋਨਿ ਨ ਰਹਿ ਹੋ। ੩੩।

*ਨਰਾਜ ਛੰਦ*

ਕਹਿਯੋ ਪ੍ਰਭੂ ਸੁ ਭਾਖਿਹੋਂ। ਕਿਸੂ ਨ ਕਾਨ ਰਾਖਿਹੋਂ।
ਕਿਸੂ ਨ ਭੇਖ ਭੀਜਹੋਂ। ਅਲੇਖ ਬੀਜ ਬੀਜਹੋਂ। ੩੪।
ਪਖਾਣ ਪੂਜਿਹੋਂ ਨਹੀ। ਨ ਭੇਖ ਭੀਜਹੋਂ ਕਹੀ।
ਅਨੰਤ ਨਾਮੁ ਗਾਇਹੋਂ। ਪਰਮ ਪੁਰਖ ਪਾਇਹੋਂ। ੩੫।

ਜਟਾ ਨ ਸੀਸ ਧਾਰਿਹੋਂ। ਨ ਮੁੰਦ੍ਰਕਾ ਸੁ ਧਾਰਿਹੋਂ।
ਨ ਕਾਨਿ ਕਾਹੂੰ ਕੀ ਧਰੋ। ਕਹਿਯੋ ਪ੍ਰਭੂ ਸੁ ਮੈ ਕਰੋ। ੩੬।
ਭਜੋ ਸੁ ਏਕੁ ਨਾਮਯੰ। ਜੁ ਕਾਮ ਸਰਬ ਠਾਮਯੰ।
ਨ ਜਾਪ ਆਨ ਕੋ ਜਪੋ। ਨ ਅਉਰ ਥਾਪਨਾ ਥਪੋ। ੩੭।

ਬਿਅੰਤਿ ਨਾਮੁ ਧਿਆਇਹੋਂ। ਪਰਮ ਜੋਤਿ ਪਾਇਹੋਂ।
ਨ ਧਿਆਨ ਆਨ ਕੋ ਧਰੋ। ਨ ਨਾਮੁ ਆਨਿ ਉਚਰੋ। ੩੮।
ਤਵਿਕ ਨਾਮ ਰਤਿਯੰ। ਨ ਆਨ ਮਾਨ ਮਤਿਯੰ।
ਪਰਮ ਧਿਆਨ ਧਾਰੀਯੰ। ਅਨੰਤ ਪਾਪ ਟਾਰੀਯੰ। ੩੯।
ਤੁਮੇਵ ਰੂਪ ਰਾਚਿਯੰ। ਨ ਆਨ ਦਾਨ ਮਾਚਿਯੰ।
ਤਵਿਕ ਨਾਮੁ ਉਚਾਰੀਯੰ। ਅਨੰਤ ਦੂਖ ਟਾਰੀਯੰ। ੪੦।

*ਚੌਪਈ*

ਜਿਨਿ ਜਿਨਿ ਨਾਮੁ ਤਿਹਾਰੋ ਧਿਆਇਆ। ਦੂਖ ਪਾਪ ਤਿਨ ਨਿਕਟਿ ਨ ਆਇਆ।
ਜੇ ਜੇ ਅਉਰ ਧਿਆਨ ਕੋ ਧਰਹੀ। ਬਹਿਸਿ ਬਹਿਸਿ ਬਾਦਨ ਤੇ ਮਰਹੀ। ੪੧।



*ਕਵੀ ਨੇ ਕਿਹਾ --*

*ਦੋਹਰਾ*

ਮੈਂ ਹੱਥ ਜੋੜ ਕੇ ਖੜਾ ਹੋ ਗਿਆ ਅਤੇ ਸਿਰ ਨੀਵਾਂ ਕਰ ਕੇ ਬੇਨਤੀ ਕੀਤੀ ਕਿ ਜਦੋਂ ਤੁਸੀਂ ਸਹਾਇਤਾ ਕਰੋਗੇ ਤਾਂ ਜਗਤ ਵਿਚ (ਨਿਸਚੇ ਹੀ) ਪੰਥ ਦਾ ਵਿਕਾਸ ਹੋਏਗਾ।੩੦।

*ਚੌਪਈ*

ਇਸ ਕਾਰਨ ਪ੍ਰਭੂ ਨੇ ਮੈਨੂੰ (ਇਸ ਜਗਤ ਵਿਚ) ਭੇਜਿਆ ਹੈ ਅਤੇ ਤਦ ਹੀ ਮੈਂ ਜਗਤ ਵਿਚ ਜਨਮ ਲਿਆ ਹੈ। ਜਿਵੇਂ ਪ੍ਰਭੂ ਨੇ ਕਿਹਾ ਹੈ, ਉਸੇ ਤਰ੍ਹਾਂ ਜਗਤ ਨੂੰ ਕਹਾਂਗਾ; ਹੋਰ ਕਿਸੇ ਨਾਲ ਵੈਰ ਨਹੀਂ ਪਾਲਾਂਗਾ।੩੧। ਜੋ ਲੋਕ ਸਾਨੂੰ ਪਰਮੇਸ਼ਵਰ ਕਹਿਣਗੇ, ਉਹ ਸਾਰੇ ਨਰਕ-ਕੁੰਡ ਵਿਚ ਪੈਣਗੇ। ਮੈਨੂੰ ਪਰਮੇਸ਼ਵਰ ਦਾ ਦਾਸ ਸਮਝੋ। ਇਸ (ਗੱਲ) ਵਿਚ ਜ਼ਰਾ ਜਿੰਨਾ ਵੀ ਫ਼ਰਕ ਨ ਸਮਝੋ।੩੨। ਮੈਂ ਤਾਂ ਪਰਮ-ਪੁਰਖ (ਪਰਮਾਤਮਾ) ਦਾ ਦਾਸ ਹਾਂ ਅਤੇ ਜਾਗਤਿਕ ਪ੍ਰਪੰਚ ਦਾ ਤਮਾਸ਼ਾ ਦੇਖਣ ਆਇਆ ਹਾਂ। ਪ੍ਰਭੂ ਨੇ ਜੋ ਕਿਹਾ ਹੈ, ਉਹੀ ਜਗਤ ਵਿਚ ਕਹਾਂਗਾ ਅਤੇ ਮਰਨ-ਸ਼ੀਲ ਸੰਸਾਰ (ਤੋਂ ਕਿਸੇ ਤਰ੍ਹਾਂ ਡਰ ਕੇ) ਮੌਨ ਨਹੀਂ ਰਹਾਂਗਾ।੩੩।

*ਨਰਾਜ ਛੰਦ*

ਪ੍ਰਭੂ ਨੇ (ਜੋ ਕੁਝ) ਕਿਹਾ ਹੈ, ਉਹੀ (ਮੈਂ) ਕਹਾਂਗਾ, ਕਿਸੇ ਦੀ ਵੀ ਪਰਵਾਹ ਨਹੀਂ ਰਖਾਂਗਾ। ਕਿਸੇ ਭੇਖ ਤੋਂ ਪ੍ਰਭਾਵਿਤ ਨਹੀਂ ਹੋਵਾਂਗਾ ਅਤੇ ਪ੍ਰਭੂ ('ਅਲੇਖ' ਦੇ ਨਾਂ ਦਾ) ਬੀਜ ਬੀਜਾਂਗਾ (ਅਰਥਾਤ ਪ੍ਰਚਾਰ ਕਰਾਂਗਾ) ।੩੪। ਮੈਂ ਪੱਥਰ-ਪੂਜ ਨਹੀਂ ਹਾਂ ਅਤੇ ਨ ਹੀ (ਕਿਸੇ ਵਿਸ਼ੇਸ਼) ਭੇਖ ਵਿਚ ਭਿਜਣ ਵਾਲਾ ਹਾਂ। (ਮੈਂ) ਪ੍ਰਭੂ ਦੇ ਨਾਮ ਦਾ ਸਿਮਰਨ ਕਰਾਂਗਾ ਅਤੇ ਪਰਮ ਪੁਰਖ ਨੂੰ ਪ੍ਰਾਪਤ ਕਰਾਂਗਾ।੩੫।

(ਮੈਂ) ਸੀਸ ਉਤੇ ਜਟਾਵਾਂ ਧਾਰਨ ਨਹੀਂ ਕਰਾਂਗਾ ਅਤੇ ਨ ਹੀ (ਕੰਨਾਂ ਵਿਚ) ਮੁੰਦਰਾਂ ਪਾਵਾਂਗਾ। ਮੈਂ ਕਿਸੇ ਦੀ ਪਰਵਾਹ ਨਹੀਂ ਕਰਾਂਗਾ, ਜੋ ਪ੍ਰਭੂ ਨੇ ਕਿਹਾ ਹੈ, ਉਹੀ ਕਰਾਂਗਾ।੩੬। (ਮੈਂ ਕੇਵਲ) ਇਕ (ਪ੍ਰਭੂ ਦੇ) ਨਾਮ ਦਾ ਭਜਨ ਕਰਾਂਗਾ ਜੋ ਸਾਰਿਆਂ ਸਥਾਨਾਂ ਉਤੇ ਕੰਮ ਆਉਣ ਵਾਲਾ ਹੈ। (ਮੈਂ) ਕਿਸੇ ਹੋਰ ਦਾ ਜਾਪ ਨਹੀਂ ਜਪਾਂਗਾ ਅਤੇ ਨ ਹੀ ਹੋਰ ਕੋਈ ਸਥਾਪਨਾ ਕਰਾਂਗਾ।੩੭।

(ਮੈਂ) ਪ੍ਰਭੂ (ਬੇਅੰਤ) ਦੇ ਨਾਮ ਦਾ ਸਿਮਰਨ ਕਰਾਂਗਾ ਅਤੇ (ਉਸ) ਪਰਮ-ਜੋਤਿ ਨੂੰ ਪ੍ਰਾਪਤ ਕਰਾਂਗਾ। (ਮੈਂ) ਕਿਸੇ ਹੋਰ (ਇਸ਼ਟ-ਦੇਵ ਦਾ) ਧਿਆਨ ਨਹੀਂ ਧਰਾਂਗਾ ਅਤੇ ਨ ਹੀ (ਕਿਸੇ) ਦੂਜੇ ਦਾ ਨਾਮ ਉਚਾਰਾਂਗਾ।੩੮। ਤੇਰੇ ਇਕ ਨਾਮ ਵਿਚ (ਪੂਰੀ ਤਰ੍ਹਾਂ) ਰੰਗਿਆ ਜਾਵਾਂਗਾ, ਹੋਰ ਕਿਸੇ ਮਾਨ-ਸਨਮਾਨ ਵਿਚ ਮਗਨ ਨਹੀਂ ਹੋਵਾਂਗਾ। (ਮੈਂ ਪਰਮਾਤਮਾ ਦੇ) ਸ੍ਰੇਸ਼ਠ ਧਿਆਨ ਨੂੰ (ਹਿਰਦੇ ਵਿਚ) ਧਾਰਨ ਕਰਾਂਗਾ ਅਤੇ (ਇਸ ਤਰ੍ਹਾਂ ਕਰਨ ਨਾਲ) ਅਨੇਕ ਪਾਪਾਂ ਨੂੰ ਟਾਲ ਦਿਆਂਗਾ।੩੯। ਤੇਰੇ ਹੀ ਰੂਪ ਵਿਚ ਲੀਨ ਹੋਵਾਂਗਾ, ਹੋਰ ਕਿਸੇ ਦੇ ਦਾਨ ਵਿਚ ਰੁਚਿਤ ਨਹੀਂ ਹੋਵਾਂਗਾ। ਤੇਰੇ ਹੀ ਇਕ ਨਾਮ ਨੂੰ ਉਚਾਰਾਂਗਾ ਅਤੇ ਬੇਅੰਤ ਦੁਖਾਂ ਨੂੰ ਦੂਰ ਕਰ ਦਿਆਂਗਾ।੪੦।

*ਚੌਪਈ*

ਜਿਸ ਜਿਸ ਨੇ ਤੇਰੇ ਨਾਮ ਦੀ ਆਰਾਧਨਾ ਕੀਤੀ ਹੈ, ਉਸ ਦੇ ਨੇੜੇ ਦੁਖ ਅਤੇ ਪਾਪ ਨਹੀਂ ਆਉਂਦੇ ਹਨ। ਜਿਹੜੇ ਜਿਹੜੇ ਹੋਰਨਾਂ ਦੇ ਧਿਆਨ ਨੂੰ ਧਾਰਦੇ ਹਨ, ਉਹ (ਅਧਿਆਤਮਿਕ) ਝਗੜਿਆਂ ਵਿਚ ਬਹਿਸ ਬਹਿਸ ਕੇ ਮਰਦੇ ਹਨ।੪੧।

ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵਿ ਪਠਾਏ।
ਜਹਾ ਤਹਾ ਤੁਮ ਧਰਮ ਬਿਥਾਰੋ। ਦੁਸਟ ਦੋਖਯਨਿ ਪਕਰਿ ਪਛਾਰੋ। ੪੨।
ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ। ਦੁਸਟ ਸਭਨ ਕੋ ਮੂਲ ਉਪਾਰਿਨ। ੪੩।

ਜੇ ਜੇ ਭਏ ਪਹਿਲ ਅਵਤਾਰਾ। ਆਪੁ ਆਪੁ ਤਿਨ ਜਾਪੁ ਉਚਾਰਾ।
ਪ੍ਰਭ ਦੋਖੀ ਕੋਈ ਨ ਬਿਦਾਰਾ। ਧਰਮ ਕਰਨ ਕੋ ਰਾਹੁ ਨ ਡਾਰਾ। ੪੪।
ਜੇ ਜੇ ਗਉਸ ਅੰਬੀਆ ਭਏ। ਮੈ ਮੈ ਕਰਤ ਜਗਤ ਤੇ ਗਏ।
ਮਹਾਪੁਰਖ ਕਾਹੂੰ ਨ ਪਛਾਨਾ। ਕਰਮ ਧਰਮ ਕੋ ਕਛੂ ਨ ਜਾਨਾ। ੪੫।

ਅਵਰਨ ਕੀ ਆਸਾ ਕਿਛੁ ਨਾਹੀ। ਏਕੈ ਆਸ ਧਰੋ ਮਨ ਮਾਹੀ।
ਆਨ ਆਸ ਉਪਜਤ ਕਿਛੁ ਨਾਹੀ। ਵਾ ਕੀ ਆਸ ਧਰੋ ਮਨ ਮਾਹੀ। ੪੬।

*ਦੋਹਰਾ*

ਕੋਈ ਪੜਤਿ ਕੁਰਾਨ ਕੋ ਕੋਈ ਪੜਤ ਪੁਰਾਨ।
ਕਾਲ ਨ ਸਕਤ ਬਚਾਇਕੈ ਫੋਕਟ ਧਰਮ ਨਿਦਾਨ।੪੭।

*ਚੌਪਈ*

ਕਈ ਕੋਟਿ ਮਿਲਿ ਪੜਤ ਕੁਰਾਨਾ। ਬਾਚਤ ਕਿਤੇ ਪੁਰਾਨ ਅਜਾਨਾ।
ਅੰਤਿ ਕਾਲਿ ਕੋਈ ਕਾਮ ਨ ਆਵਾ। ਦਾਵ ਕਾਲ ਕਾਹੂੰ ਨ ਬਚਾਵਾ। ੪੮।
ਕਿਉ ਨ ਜਪੋ ਤਾ ਕੋ ਤੁਮ ਭਾਈ। ਅੰਤਿ ਕਾਲਿ ਜੋ ਹੋਇ ਸਹਾਈ।
ਫੋਕਟ ਧਰਮ ਲਖੋ ਕਰ ਭਰਮਾ। ਇਨ ਤੇ ਸਰਤ ਨ ਕੋਈ ਕਰਮਾ। ੪੯।

ਇਹ ਕਾਰਨਿ ਪ੍ਰਭ ਹਮੈ ਬਨਾਯੋ। ਭੇਦੁ ਭਾਖਿ ਇਹ ਲੋਕ ਪਠਾਯੋ।
ਜੋ ਤਿਨ ਕਹਾ ਸੁ ਸਭਨ ਉਚਰੋ। ਡਿੰਭ ਵਿੰਭ ਕਛੁ ਨੈਕ ਨ ਕਰੋ। ੫੦।

*ਰਸਾਵਲ ਛੰਦ*

ਨ ਜਟਾ ਮੁੰਡਿ ਧਾਰੌ। ਨ ਮੁੰਦ੍ਰਕਾ ਸਵਾਰੌ।
ਜਪੋ ਤਾਸ ਨਾਮੰ। ਸਰੈ ਸਰਬ ਕਾਮੰ। ੫੧।
ਨ ਨੈਨੰ ਮਿਚਾਉ। ਨ ਡਿੰਭੰ ਦਿਖਾਉ।
ਨ ਕੁਕਰਮੰ ਕਮਾਉ। ਨ ਭੇਖੀ ਕਹਾਉ। ੫੨।

*ਚੌਪਈ*

ਜੇ ਜੇ ਭੇਖ ਸੁ ਤਨ ਮੈ ਧਾਰੈ। ਤੇ ਪ੍ਰਭ ਜਨ ਕਛੁ ਕੈ ਨ ਬਿਚਾਰੈ।
ਸਮਝ ਲੇਹੁ ਸਭ ਜਨ ਮਨ ਮਾਹੀ। ਡਿੰਭਨ ਮੈ ਪਰਮੇਸੁਰ ਨਾਹੀ। ੫੩।



ਇਹੀ ਕੰਮ (ਕਰਨ ਲਈ) ਅਸੀਂ ਜਗਤ ਵਿਚ ਆਏ ਹਾਂ, ਧਰਮ (ਦੇ ਪ੍ਰਸਾਰ) ਲਈ ਨਿਰਾਕਾਰ (ਗੁਰਦੇਵ) ਨੇ ਭੇਜਿਆ ਹੈ। ਜਿਥੇ ਕਿਥੇ (ਸਰਬਤ੍ਰ) ਤੁਸੀਂ ਧਰਮ ਦਾ ਵਿਸਤਾਰ ਕਰੋ ਅਤੇ ਦੁਸ਼ਟਾਂ ਅਤੇ ਦੋਖੀਆਂ ਨੂੰ ਪਕੜ ਕੇ ਪਛਾੜ ਦਿਓ।੪੨। ਇਸੇ ਕੰਮ ਲਈ ਅਸੀਂ ਜਨਮ ਧਾਰਨ ਕੀਤਾ ਹੈ। ਹੇ ਸਾਧੂ ਪੁਰਸ਼ੋ ! ਇਸ ਨੂੰ ਚੰਗੀ ਤਰ੍ਹਾਂ ਮਨ ਵਿਚ ਸਮਝ ਲਵੋ। (ਇਸ ਤਰ੍ਹਾਂ ਸਾਡਾ ਕਰਤੱਵ ਹੈ ਕਿ) ਧਰਮ ਨੂੰ ਚਲਾਇਆ ਜਾਏ ਅਤੇ ਸੰਤਾਂ ਦਾ ਉੱਧਾਰ ਕੀਤਾ ਜਾਏ ਅਤੇ ਸਾਰਿਆਂ ਦੁਸ਼ਟਾਂ ਨੂੰ ਜੜ੍ਹੋਂ ਪੁਟਿਆ ਜਾਏ।੪੩।

ਜਿਹੜੇ ਜਿਹੜੇ ਪਹਿਲੇ ਅਵਤਾਰ ਹੋਏ ਹਨ, ਉਨ੍ਹਾਂ ਨੇ ਆਪਣੇ ਆਪਣੇ (ਨਾਮ ਦਾ) ਜਾਪ ਕਰਵਾਇਆ ਹੈ। ਕਿਸੇ ਵੀ ਪ੍ਰਭੂ-ਦੋਖੀ ਦਾ ਨਾਸ਼ ਨਹੀਂ ਕੀਤਾ ਅਤੇ ਨ ਹੀ (ਲੋਕਾਂ ਨੂੰ) ਧਰਮ ਕਰਨ ਵਾਲੇ ਰਾਹ ਉਤੇ ਪਾਇਆ ਹੈ।੪੪। ਜਿਹੜੇ ਜਿਹੜੇ ਪੀਰ-ਫ਼ਕੀਰ ਅਤੇ ਨੱਬੀ ਹੋਏ ਹਨ, (ਉਹ ਸਾਰੇ) ਮੈਂ ਮੈਂ ਕਰਦਿਆਂ ਜਗਤ ਤੋਂ ਗਏ ਹਨ। ਕਿਸੇ ਨੇ ਵੀ ਮਹਾ-ਪੁਰਖ (ਪ੍ਰਭੂ) ਨੂੰ ਨਹੀਂ ਪਛਾਣਿਆ ਅਤੇ ਧਰਮ-ਕਰਮ ਨੂੰ ਵੀ ਕੁਝ ਨਹੀਂ ਜਾਣਿਆ।੪੫।

ਹੋਰਨਾਂ ਦੀ ਆਸ ਦਾ ਕੁਝ ਵੀ (ਮਹੱਤਵ) ਨਹੀਂ ਹੈ, ਇਕੋ (ਨਿਰੰਕਾਰ) ਦੀ ਆਸ ਨੂੰ ਮਨ ਵਿਚ ਧਾਰਨ ਕਰੋ। ਹੋਰਨਾਂ (ਦੇਵੀ-ਦੇਵਤਿਆਂ) ਦੀ ਆਸ ਤੋਂ ਕੁਝ ਵੀ ਹਾਸਲ ਨਹੀਂ ਹੁੰਦਾ। (ਇਸ ਲਈ ਕੇਵਲ) ਉਸ ਪ੍ਰਭੂ ਦੀ ਆਸ ਨੂੰ ਮਨ ਵਿਚ ਧਾਰਨ ਕਰੋ।੪੬।

*ਦੋਹਰਾ*

ਕੋਈ ਕੁਰਾਨ ਨੂੰ ਪੜ੍ਹਦਾ ਹੈ ਅਤੇ ਕੋਈ ਪੁਰਾਣ ਪੜ੍ਹਦਾ ਹੈ। (ਪਰ) ਇਹ ਸਭ ਵਿਅਰਥ ਧਾਰਮਿਕ ਉਪਚਾਰ ਹਨ ਅਤੇ ਕਾਲ ਤੋਂ ਬਚਾ ਨਹੀਂ ਸਕਦੇ।੪੭।

*ਚੌਪਈ*

ਕਈ ਕਰੋੜਾਂ (ਲੋਕ) ਮਿਲ ਕੇ ਕੁਰਾਨ ਪੜ੍ਹਦੇ ਹਨ ਅਤੇ (ਕਈ) ਅਣਜਾਣ ਲੋਕ ਪੁਰਾਣਾਂ ਨੂੰ ਵਾਚਦੇ ਹਨ, (ਪਰ) ਅੰਤ-ਕਾਲ (ਇਨ੍ਹਾਂ ਵਿਚੋਂ) ਕੋਈ ਵੀ ਕੰਮ ਨਹੀਂ ਆਉਂਦਾ (ਕਿਉਂਕਿ) ਕਾਲ ਦੇ ਦਾਓ ਤੋਂ ਕੋਈ ਵੀ ਬਚਾ ਨਹੀਂ ਸਕਦਾ।੪੮। ਹੇ ਭਾਈ ! ਤੂੰ ਉਸ ਦੀ ਆਰਾਧਨਾ ਕਿਉਂ ਨਹੀਂ ਕਰਦਾ ਜੋ ਅੰਤ-ਕਾਲ ਸਹਾਇਕ ਹੁੰਦਾ ਹੈ। ਫੋਕਟ ਧਰਮਾਂ ਨੂੰ ਭਰਮ ਸਮਝੋ (ਕਿਉਂਕਿ) ਇਨ੍ਹਾਂ ਤੋਂ ਕੋਈ ਵੀ ਕੰਮ ਰਾਸ ਨਹੀਂ ਆ ਸਕਦਾ। ੪੯।

ਇਸ ਕਰਕੇ ਪ੍ਰਭੂ ਨੇ ਸਾਡੀ ਸਿਰਜਣਾ ਕੀਤੀ ਹੈ ਅਤੇ (ਇਹ ਸਾਰਾ) ਭੇਦ ਦਸ ਕੇ ਇਸ ਲੋਕ ਵਿਚ ਭੇਜਿਆ ਹੈ। ਜੋ ਉਸ ਨੇ ਕਿਹਾ ਹੈ, (ਕੇਵਲ) ਉਹੀ ਸਾਰਿਆਂ ਨੂੰ ਦਸਾਂਗਾ ਅਤੇ ਕੋਈ ਵੀ ਪਾਖੰਡ ਆਦਿ ਬਿਲਕੁਲ ਨਹੀਂ ਕਰਾਂਗਾ।੫੦।

*ਰਸਾਵਲ ਛੰਦ*

(ਮੈਂ) ਨ ਸਿਰ ਉਤੇ ਜਟਾਵਾਂ ਧਾਰਨ ਕਰਾਂਗਾ, ਨ (ਕੰਨਾਂ ਵਿਚ) ਮੁੰਦਰਾਂ ਪਾਵਾਂਗਾ, (ਕੇਵਲ) ਉਸ ਦੇ ਨਾਮ ਨੂੰ ਜਪਾਂਗਾ, (ਜਿਸ ਕਰਕੇ) ਸਾਰੇ ਕੰਮ ਸਿਰੇ ਚੜ੍ਹਦੇ ਹਨ।੫੧। ਨ ਅੱਖਾਂ ਮੀਟ ਕੇ (ਬੈਠਾਂਗਾ), ਨ ਹੀ ਕੋਈ ਪਾਖੰਡ ਜਾਂ ਆਡੰਬਰ ਦਿਖਾਵਾਂਗਾ। ਨ ਕੋਈ ਮਾੜਾ ਕਰਮ ਕਰਾਂਗਾ ਅਤੇ ਨ ਹੀ (ਕੋਈ ਵਿਸ਼ੇਸ਼) ਭੇਖਧਾਰੀ ਅਖਵਾਵਾਂਗਾ।੫੨।

*ਚੌਪਈ*

ਜੋ ਜੋ (ਸਾਧਕ) ਸ਼ਰੀਰ ਉਤੇ (ਕੋਈ ਨ ਕੋਈ) ਭੇਖ ਧਾਰਨ ਕਰਦੇ ਹਨ, ਉਨ੍ਹਾਂ (ਭੇਖਧਾਰੀਆਂ ਨੂੰ) ਸੱਚੇ ਸਾਧਕ (ਪ੍ਰਭੂ-ਜਨ) ਕੁਝ ਵੀ ਨਹੀਂ ਸਮਝਦੇ। ਸਭ ਲੋਕ (ਇਸ ਗੱਲ ਨੂੰ ਚੰਗੀ ਤਰ੍ਹਾਂ) ਆਪਣੇ ਮਨ ਵਿਚ ਸਮਝ ਲੈਣ ਕਿ ਪਾਖੰਡਾਂ ਵਿਚ ਪਰਮੇਸ਼ਵਰ ਨਹੀਂ ਹੈ (ਅਰਥਾਤ ਪਾਖੰਡੀਆਂ ਨੂੰ ਪਰਮਾਤਮਾ ਪ੍ਰਾਪਤ ਨਹੀਂ ਹੁੰਦਾ)।੫੩।

ਜੇ ਜੇ ਕਰਮ ਕਰਿ ਡਿੰਭ ਦਿਖਾਹੀ। ਤਿਨ ਪਰਲੋਕਨ ਮੋ ਗਤਿ ਨਾਹੀ।
ਜੀਵਤ ਚਲਤ ਜਗਤ ਕੇ ਕਾਜਾ। ਸ੍ਵਾਂਗ ਦੇਖਿ ਕਰਿ ਪੂਜਤ ਰਾਜਾ। ੫੪।

ਸੁਆਂਗਨ ਮੈ ਪਰਮੇਸੁਰ ਨਾਹੀ। ਖੋਜਿ ਫਿਰੈ ਸਭ ਹੀ ਕੋ ਕਾਹੀ।
ਅਪਨੋ ਮਨੁ ਕਰ ਮੋ ਜਿਹ ਆਨਾ। ਪਾਰਬ੍ਰਹਮ ਕੋ ਤਿਨੀ ਪਛਾਨਾ। ੫੫।

*ਦੋਹਰਾ*

ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਿ ਕੀਨ।
ਅੰਤਿ ਕਾਲਿ ਕਾਤੀ ਕਟਿਯੋ ਬਾਸੁ ਨਰਕ ਮੋ ਲੀਨ। ੫੬।

*ਚੌਪਈ*

ਜੇ ਜੇ ਜਗ ਕੋ ਡਿੰਭ ਦਿਖਾਵੈ। ਲੋਗਨ ਮੂੰਡਿ ਅਧਿਕ ਸੁਖ ਪਾਵੈ।
ਨਾਸਾ ਮੂੰਦ ਕਰੈ ਪਰਣਾਮੰ। ਫੋਕਟ ਧਰਮ ਨ ਕਉਡੀ ਕਾਮੰ। ੫੭।
ਫੋਕਟ ਧਰਮ ਜਿਤੇ ਜਗ ਕਰਹੀ। ਨਰਕਿ ਕੁੰਡ ਭੀਤਰ ਤੇ ਪਰਹੀ।
ਹਾਥ ਹਲਾਏ ਸੁਰਗਿ ਨ ਜਾਹੂ। ਜੋ ਮਨੁ ਜੀਤ ਸਕਾ ਨਹਿ ਕਾਹੂ। ੫੮।

*ਕਬਿਬਾਚ*

*ਦੋਹਰਾ*

ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੋ ਜਗ ਮਾਹਿ।
ਜੋ ਤਿਹ ਪ੍ਰਭ ਕੋ ਧਿਆਇ ਹੈ ਅੰਤਿ ਸੁਰਗ ਕੋ ਜਾਹਿ। ੫੯।

*ਦੋਹਰਾ*

ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ।
ਜਲ ਤੇ ਉਪਜਿ ਤਰੰਗ ਜਿਉ ਜਲ ਹੀ ਬਿਖੈ ਸਮਾਹਿ। ੬੦।

*ਚੌਪਈ*

ਜੇ ਜੇ ਬਾਦਿ ਕਰਤ ਹੰਕਾਰਾ। ਤਿਨ ਤੇ ਭਿੰਨ ਰਹਤ ਕਰਤਾਰਾ।
ਬੇਦ ਕਤੇਬ ਬਿਖੈ ਹਰਿ ਨਾਹੀ। ਜਾਨ ਲੇਹੁ ਹਰਿ ਜਨ ਮਨ ਮਾਹੀ। ੬੧।
ਆਂਖ ਮੂੰਦਿ ਕੋਊ ਡਿੰਭ ਦਿਖਾਵੈ। ਆਂਧਰ ਕੀ ਪਦਵੀ ਕਹ ਪਾਵੈ।
ਆਂਖਿ ਮੀਚ ਮਗੁ ਸੂਝਿ ਨ ਜਾਈ। ਤਾਹਿ ਅਨੰਤ ਮਿਲੈ ਕਿਮ ਭਾਈ। ੬੨।

ਬਹੁ ਬਿਸਥਾਰ ਕਹ ਲਉ ਕੋਈ ਕਹੈ। ਸਮਝਤ ਬਾਤਿ ਥਕਤਿ ਹੁਐ ਰਹੇ।
ਰਸਨਾ ਧਰੈ ਕਈ ਜੋ ਕੋਟਾ। ਤਦਪਿ ਗਨਤ ਤਿਹ ਪਰਤ ਸੁ ਤੋਟਾ। ੬੩।



ਜਿਹੜੇ ਜਿਹੜੇ (ਲੋਕ) ਕਰਮ ਕਰ ਕੇ ਪਾਖੰਡ ਵਿਖਾਉਂਦੇ ਹਨ, ਉਨ੍ਹਾਂ ਲੋਕਾਂ ਦੀ ਪਰਲੋਕ ਵਿਚ ਗਤੀ ਨਹੀਂ ਹੁੰਦੀ। (ਉਨ੍ਹਾਂ ਦੇ) ਜੀਉਂਦਿਆਂ ਸੰਸਾਰਿਕ ਕੰਮ ਚਲਦੇ ਰਹਿੰਦੇ ਹਨ (ਅਰਥਾਤ ਮਾਨ ਮਰਯਾਦਾ ਬਣੀ ਰਹਿੰਦੀ ਹੈ) ਅਤੇ ਉਨ੍ਹਾਂ ਦੇ (ਬਾਹਰਲੇ) ਸਾਂਗ ਨੂੰ ਵੇਖ ਕੇ (ਕਈ) ਰਾਜੇ ਵੀ (ਉਨ੍ਹਾਂ ਦੀ) ਪੂਜਾ ਕਰਨ ਲਗ ਜਾਂਦੇ ਹਨ।੫੪।

(ਪਰ ਸੱਚੀ ਗੱਲ ਇਹ ਹੈ ਕਿ)ਸਾਂਗਾਂ ਰਾਹੀਂ ਪਰਮੇਸ਼ਵਰ ਨਹੀਂ ਮਿਲਦਾ (ਭਾਵੇਂ) ਸਾਰੇ ਲੋਕ ਕਿਤੇ ਵੀ (ਕਿਉਂ ਨ) ਖੋਜਦੇ ਫਿਰਨ। ਜਿਨ੍ਹਾਂ ਨੇ ਆਪਣੇ ਮਨ ਨੂੰ ਹੱਥ (ਕਾਬੂ) ਵਿਚ ਕਰ ਲਿਆ ਹੈ, ਉਨ੍ਹਾਂ ਨੇ ਹੀ ਬ੍ਰਹਮ ਨੂੰ ਪਛਾਣਿਆ ਹੈ।੫੫।

*ਦੋਹਰਾ*

(ਜਿਨ੍ਹਾਂ ਨੇ) ਜਗਤ ਨੂੰ ਭੇਖ ਵਿਖਾ ਕੇ, ਲੋਕਾਂ ਨੂੰ ਵਸ ਵਿਚ ਕਰ ਲਿਆ ਹੈ, (ਉਹ) ਅੰਤ ਸਮੇਂ ਕਾਲ ਦੀ ਛੁਰੀ ਨਾਲ ਕਟੇ ਹੋਏ ਨਰਕਾਂ ਵਿਚ ਜਾਣਗੇ।੫੬।

*ਚੌਪਈ*

ਜੋ ਜੋ ਜਗਤ ਨੂੰ ਪਾਖੰਡ ਵਿਖਾਉਂਦੇ ਹਨ ਅਤੇ ਲੋਕਾਂ ਦਾ ਸਿਰ ਮੁਨ ਕੇ ਬਹੁਤ ਸੁਖ ਪ੍ਰਾਪਤ ਕਰਦੇ ਹਨ। ਜੋ ਨਾਸਾਂ ਨੂੰ ਬੰਦ ਕਰਕੇ ਪ੍ਰਨਾਮ ਕਰਦੇ ਹਨ, (ਉਨ੍ਹਾਂ ਦੇ) ਇਹ ਧਰਮ-ਕਰਮ ਕੌਡੀ ਦੇ ਕੰਮ ਦੇ ਨਹੀਂ।੫੭। ਜਗਤ ਵਿਚ (ਜਿਤਨੇ ਵੀ) ਫੋਕਟ ਧਰਮ ਆਚਾਰ ਕਰਦੇ ਹਨ, ਉਹ (ਸਭ) ਨਰਕ-ਕੁੰਡ ਵਿਚ ਪੈਂਦੇ ਹਨ। (ਕੇਵਲ) ਹੱਥ ਹਿਲਾਉਣ ਨਾਲ ਸੁਅਰਗ ਨਹੀਂ ਜਾ ਸਕੀਦਾ, ਜਦ ਤਕ ਕੋਈ ਮਨ ਉਤੇ ਜਿਤ ਪ੍ਰਾਪਤ ਨਹੀਂ ਕਰ ਸਕਦਾ।੫੮।

*ਕਵੀ ਨੇ ਕਿਹਾ --*

*ਦੋਹਰਾ*

ਜੋ ਪ੍ਰਭੂ ਨੇ ਮੈਨੂੰ ਕਿਹਾ, ਉਹੀ ਮੈਂ ਜਗਤ ਵਿਚ ਕਹਿ ਰਿਹਾ ਹਾਂ। ਜੋ ਉਸ ਪ੍ਰਭੂ ਦਾ ਸਿਮਰਨ ਕਰਨਗੇ, ਉਹੀ ਅੰਤ ਵਿਚ ਸੁਅਰਗ ਨੂੰ ਜਾਣਗੇ।੫੯।

*ਦੋਹਰਾ*

ਹਰਿ ਅਤੇ ਹਰਿ-ਜਨ (ਸਾਧਕ) ਦੋਵੇਂ ਇਕ ਹਨ, (ਉਨ੍ਹਾਂ ਵਿਚ) ਕੋਈ ਹੋਰ ਵਿਚਾਰ ਨਹੀਂ ਹੈ। ਜਿਵੇਂ ਜਲ ਤੋਂ ਤਰੰਗ ਪੈਦਾ ਹੋ ਕੇ ਫਿਰ ਜਲ ਵਿਚ ਹੀ ਸਮਾ ਜਾਂਦੀ ਹੈ (ਅਰਥਾਤ ਉਹ ਪ੍ਰਭੂ ਤੋਂ ਪੈਦਾ ਹੋ ਕੇ ਫਿਰ ਪ੍ਰਭੂ ਵਿਚ ਹੀ ਸਮਾ ਜਾਂਦੇ ਹਨ)।੬੦।

*ਚੌਪਈ*

ਜੋ ਜੋ ਹੰਕਾਰ-ਵਸ ਹੋ ਕੇ ਵਾਦ-ਵਿਵਾਦ ਕਰਦੇ ਹਨ, ਉਨ੍ਹਾਂ ਤੋਂ ਪਰਮਾਤਮਾ (ਹਮੇਸ਼ਾਂ) ਵਖ ਰਹਿੰਦਾ ਹੈ। ਵੇਦਾਂ ਕਤੇਬਾਂ ਵਿਚ ਪਰਮਾਤਮਾ ਨਹੀਂ ਹੈ। (ਇਸ ਤੱਥ ਨੂੰ) ਹਰਿ-ਜਨ ਆਪਣੇ ਮਨ ਵਿਚ ਚੰਗੀ ਤਰ੍ਹਾਂ ਜਾਣ ਲੈਣ।੬੧। ਜੇ ਕੋਈ ਅੱਖਾਂ ਬੰਦ ਕਰ ਕੇ ਪਾਖੰਡ ਕਰਦਾ ਹੈ, ਤਾਂ ਉਹ ਅੰਨ੍ਹਿਆਂ ਦਾ ਪਦ ਪ੍ਰਾਪਤ ਕਰਦਾ ਹੈ। ਅੱਖਾਂ ਮੀਟਣ ਨਾਲ (ਜਦ) ਰਸਤਾ ਹੀ ਨਹੀਂ ਦਿਸਦਾ ਤਾਂ ਹੇ ਭਾਈ ! ਉਸ ਨੂੰ ਪਰਮਾਤਮਾ ਕਿਵੇਂ ਮਿਲੇਗਾ।੬੨।

ਬਹੁਤ ਵਿਸਤਾਰ ਨਾਲ ਕੋਈ ਕਿਥੋਂ ਤਕ ਕਹੇ (ਕਿਉਂਕਿ) (ਅਧਿਆਤਮਿਕ ਭੇਦ ਦੀ) ਗੱਲ ਸਮਝਣ ਤਕ (ਸਾਧਕ) ਥਕ ਜਾਂਦਾ ਹੈ। ਜੇ ਕੋਈ ਕਰੋੜਾਂ ਜੀਭਾਂ ਧਾਰਨ ਕਰ ਲਏ, ਤਾਂ ਵੀ (ਉਸ ਦੇ ਨਾਮਾਂ ਅਥਵਾ ਗੁਣਾਂ ਦੀ) ਗਿਣਤੀ ਕਰਦਿਆਂ, ਘਾਟ ਹੀ ਮਹਿਸੂਸ ਹੋਵੇਗੀ।੬੩।

*ਦੋਹਰਾ*

ਜਬ ਆਇਸੁ ਪ੍ਰਭ ਕੋ ਭਯੋ ਜਨਮੁ ਧਰਾ ਜਗ ਆਇ।
ਅਬ ਮੈ ਕਥਾ ਸੰਛੇਪ ਤੇ ਸਬਹੂੰ ਕਹਤ ਸੁਨਾਇ। ੬੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਮਮ ਆਗਿਆ ਕਾਲ ਜਗ ਪ੍ਰਵੇਸ ਕਰਨੰ ਨਾਮ ਖਸਟਮੋ ਧਯਾਇ ਸਮਾਪਤਮ ਸਤੁ ਸੁਭਮ ਸਤੁ। ੬। ੨੭੯।*

*ਅਥ ਕਬਿ ਜਨਮ ਕਥਨੰ।*

*ਚੌਪਈ*

ਮੁਰ ਪਿਤ ਪੂਰਬਿ ਕਿਯਸਿ ਪਯਾਨਾ। ਭਾਤਿ ਭਾਤਿ ਕੇ ਤੀਰਥਿ ਨ੍ਹਾਨਾ।
ਜਬ ਹੀ ਜਾਤਿ ਤ੍ਰਿਬੇਣੀ ਭਏ। ਪੁੰਨ ਦਾਨ ਦਿਨ ਕਰਤ ਬਿਤਏ। ੧।
ਤਹੀ ਪ੍ਰਕਾਸ ਹਮਾਰਾ ਭਯੋ। ਪਟਨਾ ਸਹਰ ਬਿਖੈ ਭਵ ਲਯੋ।
ਮਦ੍ਰ ਦੇਸ ਹਮ ਕੋ ਲੇ ਆਏ। ਭਾਤਿ ਭਾਤਿ ਦਾਈਅਨ ਦੁਲਰਾਏ। ੨।
ਕੀਨੀ ਅਨਿਕ ਭਾਤਿ ਤਨ ਰਛਾ। ਦੀਨੀ ਭਾਤਿ ਭਾਤਿ ਕੀ ਸਿਛਾ।
ਜਬ ਹਮ ਧਰਮ ਕਰਮ ਮੋ ਆਇ। ਦੇਵ ਲੋਕਿ ਤਬ ਪਿਤਾ ਸਿਧਾਏ। ੩।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਬਿ ਜਨਮ ਬਰਨਨੰ ਨਾਮ ਸਪਤਮੋ ਧਿਆਇ ਸਮਾਤਪਮ ਸਤੁ ਸੁਭਮ ਸਤੁ। ੭। ੨੮੨।*

*ਅਥ ਰਾਜ ਸਾਜ ਕਥਨੰ*

*ਚੌਪਈ*

ਰਾਜ ਸਾਜ ਹਮ ਪਰ ਜਬ ਆਯੋ। ਜਥਾ ਸਕਤਿ ਤਬ ਧਰਮੁ ਚਲਾਯੋ।
ਭਾਤਿ ਭਾਤਿ ਬਨਿ ਖੇਲਿ ਸਿਕਾਰਾ। ਮਾਰੇ ਰੀਛ ਰੋਝ ਝੰਖਾਰਾ। ੧।
ਦੇਸ ਚਾਲ ਹਮ ਤੇ ਪੁਨਿ ਭਈ। ਸਹਰ ਪਾਵਟਾ ਕੀ ਸੁਧਿ ਲਈ।
ਕਾਲਿੰਦ੍ਰੀ ਤਟਿ ਕਰੇ ਬਿਲਾਸਾ। ਅਨਿਕ ਭਾਤਿ ਕੇ ਪੇਖਿ ਤਮਾਸਾ। ੨।
ਤਹ ਕੇ ਸਿੰਘ ਘਨੇ ਚੁਨਿ ਮਾਰੇ। ਰੋਝ ਰੀਛ ਬਹੁ ਭਾਤਿ ਬਿਦਾਰੇ।
ਫਤੇ ਸਾਹ ਕੋਪਾ ਤਬਿ ਰਾਜਾ। ਲੋਹ ਪਰਾ ਹਮ ਸੋ ਬਿਨੁ ਕਾਜਾ। ੩।

*ਭੁਜੰਗ ਪ੍ਰਯਾਤ ਛੰਦ*

ਤਹਾ ਸਾਹ ਸ੍ਰੀਸਾਹ ਸੰਗ੍ਰਾਮ ਕੋਪੇ। ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ।
ਹਠੀ ਜੀਤਮਲੰ ਸੁ ਗਾਜੀ ਗੁਲਾਬੰ। ਰਣੰ ਦੇਖੀਐ ਰੰਗ ਰੂਪੰ ਸਹਾਬੰ। ੪।
ਹਠਿਯੋ ਮਾਹਰੀਚੰਦਯੰ ਗੰਗਰਾਮੰ। ਜਿਨੇ ਕਿਤੀਯੰ ਜਿਤੀਯੰ ਫੌਜ ਤਾਮੰ।
ਕੁਪੇ ਲਾਲ ਚੰਦੰ ਕੀਏ ਲਾਲ ਰੂਪੰ। ਜਿਨੈ ਗੰਜੀਯੰ ਗਰਬ ਸਿੰਘ ਅਨੂਪੰ। ੫।

ਕੁਪਿਯੋ ਮਾਹਰੂ ਕਾਹਰੂ ਰੂਪ ਧਾਰੇ। ਜਿਨੈ ਖਾਨ ਖਾਵੀਨੀਯੰ ਖੇਤ ਮਾਰੇ।
ਕੁਪਿਓ ਦੇਵਤੇਸੰ ਦਯਾਰਾਮ ਜੁਧੰ। ਕੀਯੰ ਦ੍ਰੋਣ ਕੀ ਜਿਉ ਮਹਾ ਜੁਧ ਸੁਧੰ। ੬।



*ਦੋਹਰਾ*

ਜਦੋਂ ਪ੍ਰਭੂ ਦੀ ਆਗਿਆ ਹੋਈ ਤਾਂ (ਮੈਂ) ਇਸ ਸੰਸਾਰ ਵਿਚ ਜਨਮ ਲਿਆ। ਹੁਣ ਮੈਂ ਕਥਾ ਨੂੰ ਸੰਖੇਪ ਨਾਲ ਸਾਰਿਆਂ ਨੂੰ ਕਹਿ ਕੇ ਸੁਣਾਉਂਦਾ ਹਾਂ।੬੪।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਮਮ ਆਗਿਆ ਕਾਲ ਜਗ ਪ੍ਰਵੇਸ਼ ਕਰਨਾ' ਨਾਂ ਦਾ ਛੇਵਾਂ ਅਧਿਆਇ ਸਮਾਪਤ ਹੁੰਦਾ ਹੈ, ਸਭ ਸ਼ੁਭ ਹੈ।੬।੨੭੯।*

*ਹੁਣ ਕਵੀ ਦੇ ਜਨਮ ਦਾ ਕਥਨ --*

*ਚੌਪਈ*

ਮੇਰੇ ਪਿਤਾ (ਭਾਵ ਗੁਰੂ ਤੇਗ ਬਹਾਦੁਰ) ਨੇ ਪੂਰਬ ਵਲ ਜਾਣਾ ਕੀਤਾ ਅਤੇ ਭਿੰਨ ਭਿੰਨ ਤੀਰਥਾਂ ਉਤੇ ਇਸ਼ਨਾਨ ਕੀਤਾ। ਜਦ ਉਹ ਤ੍ਰਿਵੇਣੀ (ਪ੍ਰਯਾਗ) ਪਹੁੰਚੇ, (ਤਾਂ ਉਥੇ) ਪੁੰਨ-ਦਾਨ ਕਰਦਿਆਂ ਕਈ ਦਿਨ ਬਿਤਾ ਦਿੱਤੇ।੧। ਉਥੇ ਹੀ ਸਾਡਾ ਪ੍ਰਕਾਸ਼ ਹੋਇਆ (ਅਰਥਾਤ ਗਰਭ-ਸਥਿਤ ਹੋਏ) ਅਤੇ ਪਟਨਾ ਸ਼ਹਿਰ ਵਿਚ ਜਨਮ ਹੋਇਆ। (ਪੂਰਬ ਤੋਂ) ਸਾਨੂੰ ਮਦ੍ਰ ਦੇਸ਼ (ਪੰਜਾਬ) ਵਿਚ ਲੈ ਆਏ ਅਤੇ ਤਰ੍ਹਾਂ ਤਰ੍ਹਾਂ ਦਾਈਆਂ ਨੇ ਲਾਡ ਕਰਕੇ (ਵੱਡਾ ਕੀਤਾ)।੨। ਅਨੇਕ ਤਰ੍ਹਾਂ ਨਾਲ (ਮੇਰੇ) ਸ਼ਰੀਰ ਦੀ ਰਖਿਆ ਕੀਤੀ ਗਈ ਅਤੇ ਕਈ ਤਰ੍ਹਾਂ ਦੀ ਸਿਖਿਆ ਦਿੱਤੀ ਗਈ। ਜਦ ਅਸੀਂ ਧਰਮ ਕਰਮ (ਨੂੰ ਸਮਝਣ ਦੇ) ਯੋਗ ਹੋਏ ਤਾਂ ਪਿਤਾ ਜੀ ਦੇਵ-ਲੋਕ ਨੂੰ ਚਲੇ ਗਏ (ਭਾਵ ਸ਼ਹੀਦ ਹੋ ਗਏ)।੩।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ 'ਕਬਿ ਜਨਮ ਕਥਨ' ਨਾਂ ਦਾ ਸੱਤਵਾਂ ਅਧਿਆਇ ਸਮਾਪਤ ਹੋਇਆ, ਸਭ ਸ਼ੁਭ ਹੈ।੭।।੨੮੨।*

*ਹੁਣ ਰਾਜ-ਸਾਜ ਦਾ ਕਥਨ --*

*ਚੌਪਈ*

ਜਦੋਂ ਗੁਰਗੱਦੀ (ਰਾਜ) ਦੀ ਜ਼ਿਮੇਵਾਰੀ ਸਾਡੇ ਉਤੇ ਪਈ ਤਾਂ (ਅਸਾਂ) ਆਪਣੀ ਵਿਤ ਅਨੁਸਾਰ ਧਰਮ ਦਾ ਪ੍ਰਚਲਨ ਕੀਤਾ। ਬਨ ਵਿਚ ਤਰ੍ਹਾਂ ਤਰ੍ਹਾਂ ਦੇ ਸ਼ਿਕਾਰ ਕੀਤੇ ਅਤੇ ਰਿਛ, ਰੋਝ (ਨੀਲਗਾਏ) ਅਤੇ ਬਾਰਾਹ ਸਿੰਘੇ ਮਾਰੇ।੧। ਫਿਰ ਸਾਨੂੰ ਦੇਸ (ਆਨੰਦਪੁਰ) ਤੋਂ ਜਾਣਾ ਪਿਆ ਅਤੇ ਪਾਂਵਟਾ ਨਗਰ ਵਲ ਚਲੇ ਗਏ। (ਉਥੇ) ਜਮਨਾ ਨਦੀ ਦੇ ਕੰਢੇ (ਅਨੇਕ) ਕੌਤਕ ਕੀਤੇ ਅਤੇ ਕਈ ਤਰ੍ਹਾਂ ਦੇ ਤਮਾਸ਼ੇ ਵੇਖੇ।੨। ਉਥੋਂ (ਦੇ ਜੰਗਲ ਵਿਚੋਂ) ਅਨੇਕ ਸ਼ੇਰ ਚੁਣ ਚੁਣ ਕੇ ਮਾਰੇ ਅਤੇ ਕਈ ਤਰ੍ਹਾਂ ਦੇ ਰਿਛਾਂ ਅਤੇ ਨੀਲਗਾਵਾਂ (ਰੋਝ) ਨੂੰ ਮਾਰਿਆ। ਤਦ ਫਤੇ ਸ਼ਾਹ ਰਾਜਾ (ਸਾਡੇ ਨਾਲ) ਖ਼ਫ਼ਾ ਹੋ ਗਿਆ, (ਫਲਸਰੂਪ) ਬਿਨਾ ਕਿਸੇ ਕਾਰਨ ਸਾਡੇ ਨਾਲ ਜੰਗ ਹੋ ਗਈ।੩।

*ਭੁਜੰਗ ਪ੍ਰਯਾਤ ਛੰਦ*

ਉਥੇ ਯੁੱਧ ਵਿਚ ਸ੍ਰੀ ਸੰਗੋ ਸ਼ਾਹ ਕ੍ਰੋਧ ਵਿਚ ਆ ਗਏ ਅਤੇ ਪੰਜਾਂ ਭਰਾਵਾਂ (ਬੀਬੀ ਵੀਰੋ ਦੇ ਪੁੱਤਰਾਂ) ਨੇ ਧਰਤੀ ਉਤੇ ਪੈਰ ਜਮਾ ਦਿੱਤੇ (ਅਰਥਾਤ ਯੁੱਧ ਲਈ ਡਟ ਗਏ)। ਜੀਤ ਮਲ ਹਠੀ ਯੋਧਾ ਸੀ ਅਤੇ ਗੁਲਾਬ (ਰਾਇ) ਪਰਮ ਸੂਰਮਾ ਸੀ। ਯੁੱਧ ਦਾ ਰੰਗ ਵੇਖ ਕੇ (ਉਨ੍ਹਾਂ ਨੂੰ) ਲਾਲੀਆਂ ਚੜ੍ਹ ਗਈਆਂ।੪। ਮਾਹਰੀ ਚੰਦ ਅਤੇ ਗੰਗਾ ਰਾਮ ਡਟ ਕੇ ਲੜੇ, ਜਿਨ੍ਹਾਂ ਨੇ ਕਿਤਨੀਆਂ ਹੀ ਫ਼ੌਜਾਂ ਨੂੰ ਜਿਤ ਕੇ (ਸ਼ਿਕਾਰੀ ਜਾਨਵਰਾਂ ਲਈ ਉਨ੍ਹਾਂ ਦਾ) ਖਾਜਾ (ਤਾਮ) ਬਣਾ ਦਿੱਤਾ। ਲਾਲ ਚੰਦ ਕ੍ਰੋਧਵਾਨ ਹੋ ਕੇ ਸੂਹੇ-ਲਾਲ ਹੋ ਗਏ ਜਿਨ੍ਹਾਂ ਨੇ ਅਨੂਪਮ ਸ਼ੇਰਾਂ ਦਾ ਹੰਕਾਰ ਤੋੜ ਦਿੱਤਾ ਸੀ।੫।

ਮਾਹਰੀ ਚੰਦ ਨੇ ਕ੍ਰੋਧਵਾਨ ਹੋ ਕੇ ਭਿਆਨਕ ਰੂਪ ਧਾਰਨ ਕਰ ਲਿਆ ਜਿਨ੍ਹਾਂ ਨੇ ਵਡੇ ਵਡੇ ਖਬੀ ਖ਼ਾਨਾਂ ਨੂੰ ਮਾਰਿਆ ਸੀ। ਯੁੱਧ ਵਿਚ ਦਯਾ ਰਾਮ ਬ੍ਰਾਹਮਣ ਨੇ ਵੀ ਬਹੁਤ ਕ੍ਰੋਧ ਕੀਤਾ ਅਤੇ ਦ੍ਰੋਣਾਚਾਰਯ ਵਰਗਾ (ਭਿਆਨਕ) ਯੁੱਧ ਮਚਾਇਆ।੬।

ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ। ਹਠੀ ਖਾਨ ਹਯਾਤ ਕੇ ਸੀਸ ਝਾਰੀ।
ਉਠੀ ਛਿਛਿ ਇਛੰ ਕਢਾ ਮੇਝ ਜੋਰੰ। ਮਨੋ ਮਾਖਨੰ ਮਟਕੀ ਕਾਨ੍ਹ ਫੋਰੰ।੭।
ਤਹਾ ਨੰਦ ਚੰਦੰ ਕੀਯੋ ਕੋਪ ਭਾਰੋ। ਲਗਾਈ ਬਰਛੀ ਕ੍ਰਿਪਾਣੰ ਸੰਭਾਰੋ।
ਤੁਟੀ ਤੇਗ ਤ੍ਰਿਖੀ ਕਢੇ ਜਮਦਢੰ । ਹਠੀ ਰਾਖੀਯੰ ਲਜ ਬੰਸੰ ਸਨਢੰ। ੮।

ਤਹਾ ਮਾਤਲੇਯੰ ਕ੍ਰਿਪਾਲੰ ਕ੍ਰੁਧੰ। ਛਕਿਯੋ ਛੋਭ ਛਤ੍ਰੀ ਕਰਿਯੋ ਜੁਧ ਸੁਧੰ।
ਸਹੇ ਦੇਹ ਆਪੰ ਮਹਾਬੀਰ ਬਾਣੰ। ਕਰਿਯੋ ਖਾਨ ਬਾਨੀਨ ਖਾਲੀ ਪਲਾਣੰ। ੯।
ਹਠਿਯੋ ਸਾਹਿਬੰ ਚੰਦ ਖੇਤੰ ਖਤ੍ਰਿਆਣੰ। ਹਨੇ ਖਾਨ ਖੂਨੀ ਖੁਰਾਸਾਨ ਭਾਨੰ।
ਤਹਾ ਬੀਰ ਬੰਕੇ ਭਲੀ ਭਾਤਿ ਮਾਰੇ। ਬਚੇ ਪ੍ਰਾਨ ਲੈ ਕੇ ਸਿਪਾਹੀ ਸਿਧਾਰੇ। ੧0।

ਤਹਾ ਸਾਹ ਸੰਗ੍ਰਾਮ ਕੀਨੇ ਅਖਾਰੇ। ਘਨੇ ਖੇਤ ਮੋ ਖਾਨ ਖੂਨੀ ਲਤਾਰੇ।
ਨ੍ਰਿਪੰ ਗੋਪਲਾਯੰ ਖਰੋ ਖੇਤ ਗਾਜੈ। ਮ੍ਰਿਗਾ ਝੁੰਡ ਮਧਿਯੰ ਮਨੋ ਸਿੰਘ ਰਾਜੇ। ੧੧।
ਤਹਾ ਏਕ ਬੀਰੰ ਹਰੀ ਚੰਦ ਕੋਪ੍ਯੋ। ਭਲੀ ਭਾਤਿ ਸੋ ਖੇਤ ਮੋ ਪਾਵ ਰੋਪ੍ਯੋ।
ਮਹਾ ਕ੍ਰੋਧ ਕੇ ਤੀਰ ਤੀਖੇ ਪ੍ਰਹਾਰੇ। ਲਗੈ ਜੌਨਿ ਕੇ ਤਾਹਿ ਪਾਰੇ ਪਧਾਰੇ। ੧੨।

*ਰਸਾਵਲ ਛੰਦ*

ਹਰੀ ਚੰਦ ਕ੍ਰੁਧੰ। ਹਨੇ ਸੂਰ ਸੁਧੰ।
ਭਲੇ ਬਾਣ ਬਾਹੇ। ਬਡੇ ਸੈਨ ਗਾਹੇ। ੧੩।
ਰਸੰ ਰੁਦ੍ਰ ਰਾਚੇ। ਮਹਾ ਲੋਹ ਮਾਚੇ।
ਹਨੇ ਸਸਤ੍ਰ ਧਾਰੀ। ਲਿਟੇ ਭੂਪ ਭਾਰੀ। ੧੪।

ਤਬੈ ਜੀਤ ਮਲੰ। ਹਰੀ ਚੰਦ ਭਲੰ।
ਹ੍ਰਿਦੈ ਐਂਚ ਮਾਰਿਯੋ। ਸੁ ਖੇਤੰ ਉਤਾਰਿਯੋ। ੧੫।
ਲਗੇ ਬੀਰ ਬਾਣੰ। ਰਿਸਿਯੋ ਤੇਜਿ ਮਾਣੰ।
ਸਮੂਹ ਬਾਜ ਡਾਰੇ। ਸੁਵਰਗੰ ਸਿਧਾਰੇ। ੧੬।

*ਭੁਜੰਗ ਪ੍ਰਯਾਤ ਛੰਦ*

ਖੁਲੈ ਖਾਨ ਖੂਨੀ ਖੁਰਾਸਾਨ ਖਗੰ। ਪਰੀ ਸਸਤ੍ਰ ਧਾਰੰ ਉਠੀ ਝਾਲ ਅਗੰ।
ਭਈ ਤੀਰ ਭੀਰੰ ਕਮਾਣੰ ਕੜਕੇ। ਗਿਰੇ ਬਾਜ ਤਾਜੀ ਲਗੇ ਧੀਰ ਧਕੇ। ੧੭।
ਬਜੀ ਭੇਰ ਭੁੰਕਾਰ ਧੁਕੇ ਨਗਾਰੇ। ਦੁਹੂੰ ਓਰਤੇ ਬੀਰ ਬੰਕੇ ਬਕਾਰੇ।
ਕਰੇ ਬਾਹੁ ਆਘਾਤ ਸਸਤ੍ਰੰ ਪ੍ਰਹਾਰੰ। ਡਕੀ ਡਾਕਣੀ ਚਾਵਡੀ ਚੀਤਕਾਰੰ। ੧੮।



(ਮਹੰਤ) ਕ੍ਰਿਪਾਲ ਦਾਸ ਨੇ ਕ੍ਰੋਧਵਾਨ ਹੋ ਕੇ ਸੋਟਾ ਸੰਭਾਲਿਆ ਅਤੇ ਹਠਵਾਨ ਨੇ ਹਯਾਤ ਖ਼ਾਨ ਦੇ ਸਿਰ ਉਤੇ ਝਾੜ ਦਿੱਤਾ ਜਿਸ ਦੇ ਜ਼ੋਰ ਨਾਲ (ਹਯਾਤ ਖ਼ਾਨ ਦੀ) ਮਿਝ ਕਢ ਦਿੱਤੀ ਅਤੇ ਉਸ ਦੀਆਂ ਛਿਟਾਂ ਇੰਜ ਉਠੀਆਂ ਮਾਨੋ ਕਾਨ੍ਹ ਨੇ ਮੱਖਣ ਦੀ ਮਟਕੀ ਭੰਨ ਦਿੱਤੀ ਹੋਵੇ। ੭। ਉਥੇ (ਉਸੇ ਵੇਲੇ ਦੀਵਾਨ) ਨੰਦ ਚੰਦ ਨੇ ਬਹੁਤ ਕ੍ਰੋਧ ਕੀਤਾ ਅਤੇ ਬਰਛੀ ਨਾਲ ਵਾਰ ਕੀਤਾ ਅਤੇ ਕ੍ਰਿਪਾਨ ਨੂੰ ਸੰਭਾਲਿਆ। (ਲੜਦਿਆਂ ਲੜਦਿਆਂ) ਤਿਖੀ ਤਲਵਾਰ ਟੁੱਟ ਗਈ ਅਤੇ ਉਸ ਨੇ ਕਟਾਰ ਕਢ ਲਈ। (ਇਸ ਤਰ੍ਹਾਂ ਉਸ) ਦ੍ਰਿੜ੍ਹ ਸੂਰਮੇ ਨੇ ਸੋਢੀ ਬੰਸ ਦੀ ਲਾਜ ਰਖ ਲਈ।੮।

ਤਦੋਂ ਮਾਮਾ ਕ੍ਰਿਪਾਲ ਨੇ ਕ੍ਰੋਧ ਕੀਤਾ ਅਤੇ ਛਾਤ੍ਰ-ਤੇਜ ਵਿਚ ਰੰਗੀਜ ਕੇ ਉਨ੍ਹਾਂ ਨੇ ਭਿਆਨਕ ਯੁੱਧ ਕੀਤਾ। ਉਸ ਮਹਾ ਬੀਰ ਨੇ ਆਪਣੇ ਸ਼ਰੀਰ ਉਤੇ ਬਾਣ ਸਹਾਰੇ ਪਰ ਬਾਂਕੇ ਖ਼ਾਨਾਂ ਦੇ (ਘੋੜਿਆਂ ਦੀਆਂ) ਕਾਠੀਆਂ (ਸਵਾਰਾਂ ਤੋਂ) ਸਖਣੀਆਂ ਕਰ ਦਿੱਤੀਆਂ।੯। ਹਠੀ ਸਾਹਿਬ ਚੰਦ ਪੂਰੇ ਛਾਤ੍ਰ-ਪੁਣੇ ਨਾਲ ਯੁੱਧ-ਭੂਮੀ (ਵਿਚ ਲੜਿਆ ਅਤੇ) ਖੁਰਾਸਾਨ ਦੇ ਤੇਜਸਵੀ ਅਤੇ ਖ਼ੂਨਖਾਰ ਖ਼ਾਨਾਂ ਨੂੰ ਮਾਰਿਆ। ਉਥੇ ਬਾਂਕੇ ਸੂਰਮਿਆਂ ਨੂੰ ਚੰਗੀ ਤਰ੍ਹਾਂ ਮਾਰ ਦਿੱਤਾ। (ਕੇਵਲ ਉਹੀ) ਬਚੇ ਜੋ ਪ੍ਰਾਣ ਲੈ ਕੇ ਭਜ ਗਏ। ੧0।

ਉਥੇ ਸੰਗੋ ਸ਼ਾਹ ਨੇ ਯੁੱਧ (ਦੇ ਕਰਤਬ ਵਿਖਾਉਣ ਲਈ) ਅਖਾੜਾ ਬਣਾ ਦਿੱਤਾ ਅਤੇ ਬਹੁਤ ਸਾਰੇ ਖ਼ੂਨਖ਼ਾਰ ਪਠਾਣਾਂ ਨੂੰ ਮਿਧ ਦਿੱਤਾ। (ਉਸ ਵੇਲੇ ਗੁਲੇਰੀਆ) ਰਾਜਾ ਗੋਪਾਲ ਯੁੱਧ-ਭੂਮੀ ਵਿਚ ਖੜੋ ਕੇ ਗਜ ਰਿਹਾ ਸੀ ਮਾਨੋ ਹਿਰਨਾਂ ਦੇ ਝੁੰਡ ਵਿਚ ਸ਼ੇਰ ਸੋਭ ਰਿਹਾ ਹੋਵੇ।੧੧। ਉਦੋਂ ਇਕ ਸੂਰਮੇ ਹਰੀ ਚੰਦ ਨੇ ਕ੍ਰੋਧ ਕੀਤਾ ਅਤੇ ਚੰਗੀ ਤਰ੍ਹਾਂ ਨਾਲ ਯੁੱਧ-ਭੂਮੀ ਵਿਚ ਪੈਰ ਗਡ ਦਿੱਤੇ। (ਉਸ ਨੇ) ਬਹੁਤ ਕ੍ਰੋਧ ਕਰ ਕੇ ਤਿਖੇ ਤੀਰ ਚਲਾਏ ਕਿ ਜਿਨ੍ਹਾਂ ਨੂੰ ਲਗੇ ਉਹ (ਸੰਸਾਰ ਤੋਂ) ਪਰਲੇ ਪਾਸੇ ਚਲੇ ਗਏ। ੧੨।

*ਰਸਾਵਲ ਛੰਦ*

ਹਰੀ ਚੰਦ ਨੇ ਕ੍ਰੋਧ ਕਰ ਕੇ ਚੰਗੇ ਸੂਰਮੇ ਮਾਰ ਦਿੱਤੇ। ਉਸ ਨੇ ਤੀਰਾਂ ਦੀ ਚੰਗੀ ਵਾਛੜ ਲਗਾਈ ਅਤੇ ਵਡੇ ਵਡੇ ਸੈਨਿਕਾਂ ਨੂੰ ਮਿਧ ਸੁਟਿਆ।੧੩। (ਉਹ) ਰੌਦਰ ਰਸ ਵਿਚ (ਪੂਰੀ ਤਰ੍ਹਾਂ) ਮਗਨ ਸੀ, (ਇਸ ਲਈ) ਘੋਰ ਯੁੱਧ ਹੋਇਆ ਸੀ। ਸ਼ਸਤ੍ਰ-ਧਾਰੀਆਂ ਨੂੰ (ਉਸ ਨੇ) ਮਾਰ ਦਿੱਤਾ ਅਤੇ ਵਡੇ ਵਡੇ ਰਾਜਿਆਂ ਨੂੰ (ਧਰਤੀ ਉਤੇ) ਲਿਟਾ ਦਿੱਤਾ।੧੪।

ਤਦੋਂ (ਸਾਡੇ ਸੂਰਮੇ) ਜੀਤ ਮੱਲ ਨੇ ਭਾਲਾ ਲੈ ਕੇ ਹਰੀ ਚੰਦ ਦੇ ਹਿਰਦੇ ਵਿਚ ਤਣ ਕੇ ਮਾਰਿਆ ਅਤੇ ਉਸ ਨੂੰ ਭੁੰਜੇ ਸੁਟ ਦਿੱਤਾ।੧੫। ਵੀਰ-ਯੋਧਿਆਂ ਨੂੰ ਤੀਰ ਲਗਦੇ ਅਤੇ ਉਹ ਅਗਨੀ ਵਾਂਗ (ਤੇਜਿ ਮਾਣੰ) ਲਹੂ ਨਾਲ ਲਾਲ ਹੋ ਜਾਂਦੇ। ਉਹ ਸਾਰੇ ਘੋੜਿਆਂ ਨੂੰ ਛਡ ਕੇ ਸੁਅਰਗ ਨੂੰ ਸਿਧਾਰ ਜਾਂਦੇ।੧੬।

*ਭੁਜੰਗ ਪ੍ਰਯਾਤ ਛੰਦ*

ਖ਼ੂਨਖ਼ਾਰ ਪਠਾਣਾਂ ਨੇ ਖੁਰਾਸਾਨ ਦੀਆਂ ਨੰਗੀਆਂ ਤਲਵਾਰਾਂ (ਸੂਤੀਆਂ ਹੋਈਆਂ ਸਨ) ਅਤੇ ਸ਼ਸਤ੍ਰਾਂ ਦੇ (ਇਕ ਦੂਜੇ ਉਤੇ) ਵਜਣ ਨਾਲ ਅੱਗ ਦੀਆਂ ਚਿੰਗਾਰੀਆਂ ਨਿਕਲਦੀਆਂ ਸਨ। (ਆਕਾਸ਼ ਵਿਚ) ਤੀਰਾਂ ਦੀ ਭੀੜ ਲਗ ਗਈ ਸੀ ਅਤੇ ਕਮਾਨਾਂ ਕੜ ਕੜ ਕਰਨ ਲਗੀਆਂ ਸਨ। ਧੀਰਜ ਵਾਲੇ ਸੂਰਮਿਆਂ ਦੇ ਧੱਕੇ ਵਜਣ ਨਾਲ ਕਈ ਅਰਬੀ ਘੋੜੇ ਡਿਗ ਰਹੇ ਸਨ।੧੭। ਭੇਰੀਆਂ ਭੂੰ-ਭੂੰ ਕਰ ਕੇ ਵਜ ਰਹੀਆਂ ਸਨ ਅਤੇ ਨਗਾਰੇ ਧੁੰਕਾਰ (ਪਾ ਰਹੇ ਸਨ)। ਦੋਹਾਂ ਪਾਸਿਆਂ ਤੋਂ ਬਾਂਕੇ ਵੀਰ ਲਲਕਾਰੇ ਮਾਰ ਰਹੇ ਸਨ, ਬਾਂਹਵਾਂ ਨੂੰ ਉਲਾਰ ਕੇ ਸ਼ਸਤ੍ਰਾਂ ਨਾਲ ਸਟ ਮਾਰਦੇ ਸਨ (ਅਤੇ ਯੁੱਧ-ਸਥਲ ਵਿਚ) ਡਾਕਣੀਆਂ ਡਕਾਰ ਰਹੀਆਂ ਸਨ ਅਤੇ ਚਾਮੁੰਡੀਆਂ ਚੀਕਾਂ ਮਾਰ ਰਹੀਆਂ ਸਨ।੧੮।

*ਦੋਹਰਾ*

ਕਹਾ ਲਗੇ ਬਰਨਨ ਕਰੌ ਮਚਿਯੋ ਜੁਧੁ ਅਪਾਰ।
ਜੇ ਲੁਝੇ ਜੁਝੇ ਸਬੈ ਭਜੇ ਸੂਰ ਹਜਾਰ। ੧੯।

*ਭੁਜੰਗ ਪ੍ਰਯਾਤ ਛੰਦ*

ਭਜਿਯੋ ਸਾਹ ਪਾਹਾੜ ਤਾਜੀ ਤ੍ਰਿਪਾਯੰ। ਚਲਿਯੋ ਬੀਰੀਯਾ ਤੀਰੀਯਾ ਨ ਚਲਾਯੰ।
ਜਸੋ ਡਢਵਾਲੰ ਮਧੁਕਰ ਸੁ ਸਾਹੰ। ਭਜੇ ਸੰਗਿ ਲੈ ਕੈ ਸੁ ਸਾਰੀ ਸਿਪਾਹੰ। ੨੦।

ਚਕ੍ਰਤ ਚੌਪਿਯੋ ਚੰਦ ਗਾਜੀ ਚੰਦੇਲੰ। ਹਠੀ ਹਰੀ ਚੰਦੰ ਗਹੇ ਹਾਥ ਸੇਲੰ।
ਕਰਿਯੋ ਸੁਆਮ ਧਰਮ ਮਹਾ ਰੋਸ ਰੁਝਿਯੰ। ਗਿਰਿਯੋ ਟੂਕ ਟੂਕ ਹ੍ਵੈ ਇਸੋ ਸੂਰ ਝੁਝਿਯੰ। ੨੧।

ਤਹਾ ਖਾਨ ਨੈਜਾਬਤੈ ਆਨ ਕੈ ਕੈ। ਹਨਿਓ ਸਾਹ ਸੰਗ੍ਰਾਮ ਕੋ ਸਸਤ੍ਰ ਲੈ ਕੈ।
ਕਿਤੈ ਖਾਨ ਬਾਨੀਨ ਹੂੰ ਅਸਤ੍ਰ ਝਾਰੇ। ਸਹੀ ਸਾਹ ਸੰਗ੍ਰਾਮ ਸੁਰਗੰ ਸਿਧਾਰੇ। ੨੨।

*ਦੋਹਰਾ*

ਮਾਰਿ ਨਿਜਾਬਤ ਖਾਨ ਕੋ ਸੰਗੋ ਜੁਝੈ ਜੁਝਾਰ।
ਹਾ ਹਾ ਇਹ ਲੋਕੈ ਭਇਓ ਸੁਰਗ ਲੋਕ ਜੈਕਾਰ। ੨੩।

*ਭੁਜੰਗ ਪ੍ਰਯਾਤ ਛੰਦ*

ਲਖੈ ਸਾਹ ਸੰਗ੍ਰਾਮ ਜੁਝੇ ਜੁਝਾਰੰ। ਤਵੰ ਕੀਟ ਬਾਣੰ ਕਮਾਣੰ ਸੰਭਾਰੰ।
ਹਨਿਯੋ ਏਕ ਖਾਨੰ ਖਿਆਲੰ ਖਤੰਗੰ। ਡਸਿਯੋ ਸਤ੍ਰ ਕੋ ਜਾਨੁ ਸ੍ਯਾਮੰ ਭੁਜੰਗ। ੨੪।

ਗਿਰਿਯੋ ਭੂਮਿ ਸੋ ਬਾਣ ਦੂਜੋ ਸੰਭਾਰਿਯੋ। ਮੁਖੰ ਭੀਖਨੰ ਖਾਨ ਕੇ ਤਾਨਿ ਮਾਰਿਯੋ।
ਭਜਿਯੋ ਖਾਨ ਖੂਨੀ ਰਹਿਯੋ ਖੇਤਿ ਤਾਜੀ। ਤਜੇ ਪ੍ਰਾਣ ਤੀਜੇ ਲਗੈ ਬਾਣ ਬਾਜੀ। ੨੫।

ਛੁਟੀ ਮੂਰਛਨਾ ਹਰੀ ਚੰਦੰ ਸੰਭਾਰੋ। ਗਹੇ ਬਾਣ ਕਾਮਾਣ ਭੇ ਐਚ ਮਾਰੇ।
ਲਗੇ ਅੰਗਿ ਜਾ ਕੇ ਰਹੇ ਨ ਸੰਭਾਰੰ। ਤਨੰ ਤਿਆਗ ਤੇ ਦੇਵ ਲੋਕੰ ਪਧਾਰੰ। ੨੬।

ਦੁਯੰ ਬਾਣ ਖੈਚੇ ਇਕੰ ਬਾਰਿ ਮਾਰੇ। ਬਲੀ ਬੀਰ ਬਾਜੀਨ ਤਾਜੀ ਬਿਦਾਰੇ।
ਜਿਸੈ ਬਾਨ ਲਾਗੈ ਰਹੇ ਨ ਸੰਭਾਰੰ। ਤਨੰ ਬੇਧਿ ਕੈ ਤਾਹਿ ਪਾਰੰ ਸਿਧਾਰੰ। ੨੭।



*ਦੋਹਰਾ*

ਕਿਥੋਂ ਤਕ ਵਰਣਨ ਕਰਾਂ, ਭਿਆਨਕ ਯੁੱਧ ਹੋਇਆ ਸੀ। ਜਿਹੜੇ (ਸੂਰਮੇ) ਲੜੇ ਸਨ (ਉਹ) ਸਾਰੇ ਮਾਰੇ ਗਏ ਸਨ ਅਤੇ ਹਜ਼ਾਰਾਂ ਯੋਧੇ (ਯੁੱਧ-ਭੂਮੀ ਵਿਚੋਂ) ਭਜ ਗਏ ਸਨ।੧੯।

*ਭੁਜੰਗ ਪ੍ਰਯਾਤ ਛੰਦ*

(ਆਖਰ) ਪਹਾੜੀ ਰਾਜਾ (ਫਤਿਹ ਸ਼ਾਹ) ਘੋੜੇ ਨੂੰ ਟਪੋਸੀ ਮਰਵਾ ਕੇ ਭਜ ਗਿਆ। ਭਜੇ ਜਾਂਦੇ ਉਤੇ (ਸਾਡੇ) ਵੀਰਾਂ ਨੇ (ਕੋਈ) ਤੀਰ ਨ ਚਲਾਇਆ। (ਉਸ ਪਿਛੋਂ) ਜਸੋ ਵਾਲੀਆ ਅਤੇ ਡੱਡਵਾਲੀਆ ਮਧੁਕਰ ਸ਼ਾਹ (ਯੁੱਧ ਲਈ ਨ ਡਟ ਸਕੇ ਅਤੇ) ਆਪਣੀ ਸਾਰੀ ਸੈਨਾ ਲੈ ਕੇ ਭਜ ਗਏ। ੨੦।

(ਇਸ ਸਥਿਤੀ ਤੋਂ) ਹੈਰਾਨ ਹੋ ਕੇ ਯੁੱਧ-ਵੀਰ ਚੰਦੇਲੀਆ (ਰਾਜਾ) ਜੋਸ਼ ਵਿਚ ਆਇਆ। (ਉਧਰੋਂ) ਹਠੀ ਹਰੀਚੰਦ ਹੱਥ ਵਿਚ ਬਰਛਾ ਫੜ ਕੇ (ਆਇਆ)। ਅਧਿਕ ਗੁੱਸੇ ਵਿਚ ਆ ਉਸ ਨੇ ਸੁਆਮੀ ਪ੍ਰਤਿ ਵਫ਼ਾਦਾਰੀ ਨੂੰ ਨਿਭਾਇਆ ਅਤੇ ਲੜਦੇ ਹੋਇਆਂ ਟੋਟੇ ਟੋਟੇ ਹੋ ਕੇ ਡਿਗ ਪਿਆ।੨੧।

ਉਸ ਵੇਲੇ ਨਜ਼ਾਬਤ ਖ਼ਾਨ ਨੇ ਆ ਕੇ ਅਤੇ ਸ਼ਸਤ੍ਰ ਲੈ ਕੇ ਸੰਗੋਸ਼ਾਹ ਨੂੰ ਮਾਰਿਆ। (ਉਸ ਨੇ ਵੀ ਉਸ) ਬਾਂਕੇ ਖ਼ਾਨ ਉਤੇ ਕਿਤਨੇ ਅਸਤ੍ਰ ਚਲਾਏ ਅਤੇ ਇਸ ਤਰ੍ਹਾਂ ਸੰਗੋ ਸ਼ਾਹ ਸੁਅਰਗ ਸਿਧਾਰ ਗਿਆ।੨੨।

*ਦੋਹਰਾ*

ਨਜ਼ਾਬਤ ਖ਼ਾਨ ਨੂੰ ਮਾਰ ਕੇ ਜੁਝਾਰੂ ਸੰਗੋ ਸ਼ਾਹ ਵੀ ਜੂਝ ਮਰਿਆ। (ਉਸ ਦੇ ਮਰਨ ਨਾਲ) ਇਸ ਲੋਕ ਵਿਚ ਹਾ-ਹਾਕਾਰ ਮਚ ਗਿਆ, ਪਰ ਸੁਅਰਗ ਲੋਕ ਵਿਚ ਜੈ-ਜੈਕਾਰ ਹੋਣ ਲਗ ਪਿਆ।੨੩।

*ਭੁਜੰਗ ਪ੍ਰਯਾਤ ਛੰਦ*

ਸੰਗੋ ਸ਼ਾਹ ਨੂੰ ਯੁੱਧ ਵਿਚ ਲੜਦਿਆਂ ਅਤੇ ਵੀਰ-ਗਤੀ ਪ੍ਰਾਪਤ ਕਰਦਿਆਂ ਵੇਖ ਕੇ, ਤੁਹਾਡੇ (ਇਸ) ਕੀਟ (ਭਾਵ ਕਵੀ ਨੇ) ਹੱਥ ਵਿਚ ਤੀਰ ਕਮਾਨ ਫੜੀ ਅਤੇ ਸ਼ਿਸ਼ਤ ਬੰਨ੍ਹ ਕੇ ਇਕ ਖ਼ਾਨ ਨੂੰ ਤੀਰ ਨਾਲ ਮਾਰ ਦਿੱਤਾ ਮਾਨੋ ਵੈਰੀ ਨੂੰ ਕਾਲੇ ਸੱਪ ਨੇ ਡਸ ਲਿਆ ਹੋਵੇ।੨੪।

ਉਹ ਧਰਤੀ ਉਤੇ ਡਿਗ ਪਿਆ (ਅਤੇ ਅਸਾਂ) ਦੂਜਾ ਬਾਣ ਸੰਭਾਲਿਆ ਅਤੇ ਭੀਖਨ ਖ਼ਾਨ ਦੇ ਮੁਖ ਵਿਚ ਕਸ ਕੇ ਮਾਰਿਆ। (ਉਹ) ਖ਼ੂਨਖ਼ਾਰ ਖ਼ਾਨ (ਆਪ ਤਾਂ) ਭਜ ਗਿਆ (ਪਰ ਉਸ ਦਾ) ਘੋੜਾ ਯੁੱਧ-ਭੂਮੀ ਵਿਚ ਹੀ ਰਿਹਾ। (ਸਾਡੇ) ਤੀਜੇ ਬਾਣ ਦੇ ਲਗਣ ਨਾਲ ਘੋੜੇ ਨੇ ਪ੍ਰਾਣ ਤਿਆਗ ਦਿੱਤੇ।੨੫।

(ਇਤਨੀ ਦੇਰ ਵਿਚ) ਹਰੀ ਚੰਦ ਦੀ ਬੇਹੋਸ਼ੀ ਦੂਰ ਹੋ ਗਈ (ਅਤੇ ਉਸ ਨੇ ਆਪਣੇ ਆਪ ਨੂੰ) ਸੰਭਾਲਿਆ ਅਤੇ ਤੀਰ-ਕਮਾਨ ਫੜ ਕੇ ਖਿਚ ਖਿਚ ਕੇ ਤੀਰ ਮਾਰਨ ਲਗਿਆ। (ਉਸ ਦੇ ਤੀਰ) ਜਿਸ ਦੇ ਸ਼ਰੀਰ (ਅੰਗ) ਵਿਚ ਲਗੇ, (ਉਹ ਆਪਣੇ ਆਪ ਨੂੰ) ਸੰਭਾਲ ਨ ਸਕਿਆ ਅਤੇ ਦੇਹ ਨੂੰ ਤਿਆਗ ਕੇ ਸੁਅਰਗ ਸਿਧਾਰ ਗਿਆ ।੨੬।

(ਉਹ) ਦੋ ਦੋ ਬਾਣ ਇਕੋ ਵੇਲੇ ਖਿਚ ਕੇ ਮਾਰਦਾ ਸੀ ਅਤੇ ਬਲਵਾਨ ਸੂਰਮਿਆਂ ਅਤੇ ਅਰਬੀ ਘੋੜਿਆਂ ਨੂੰ ਵਿੰਨ੍ਹੀ ਜਾ ਰਿਹਾ ਸੀ। ਜਿਸ ਨੂੰ ਤੀਰ ਲਗਦਾ ਸੀ ਉਸ ਨੂੰ (ਸ਼ਰੀਰ ਦੀ) ਸੰਭਾਲ ਨਹੀਂ ਰਹਿੰਦੀ ਸੀ ਅਤੇ (ਤੀਰ) ਉਸ ਦੇ ਸ਼ਰੀਰ ਨੂੰ ਵਿੰਨ੍ਹ ਕੇ ਪਾਰ ਨਿਕਲ ਜਾਂਦਾ ਸੀ।੨੭।

ਸਬੈ ਸ੍ਵਾਮ ਧਰਮੰ ਸੁ ਬੀਰੰ ਸੰਭਾਰੇ। ਡਕੀ ਡਾਕਣੀ ਭੂਤ ਪ੍ਰੇਤੰ ਬਕਾਰੇ।
ਹਸੈ ਬੀਰ ਬੈਤਾਲ ਔ ਸੁਧ ਸਿਧੰ। ਚਵੀ ਚਾਵੰਡੀਯੰ ਉਡੀ ਗਿਧ ਬ੍ਰਿਧੰ। ੨੮।

ਹਰੀਚੰਦ ਕੋਪੇ ਕਮਾਣੰ ਸੰਭਾਰੰ। ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ।
ਦੁਤੀਯ ਤਾਕ ਕੈ ਤੀਰ ਮੋ ਕੋ ਚਲਾਯੋ। ਰਖਿਓ ਦਈਵ ਮੈ ਕਾਨਿ ਛ੍ਵੈਕੈ ਸਿਧਾਯੰ।੨੯।

ਤ੍ਰਿਤੀਯ ਬਾਣ ਮਾਰਿਯੋ ਸੁ ਪੇਟੀ ਮਝਾਰੰ। ਬਿਧਿਅੰ ਚਿਲਕਤੰ ਦੁਆਲ ਪਾਰੰ ਪਧਾਰੰ।
ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ। ਕਲੰ ਕੇਵਲੰ ਜਾਨ ਦਾਸੰ ਬਚਾਯੰ। ੩੦।

*ਰਸਾਵਲ ਛੰਦ*

ਜਬੈ ਬਾਣ ਲਾਗ੍ਯੋ। ਤਬੈ ਰੋਸ ਜਾਗ੍ਯੋ।
ਕਰ ਲੈ ਕਮਾਣੰ। ਹਨੰ ਬਾਣ ਤਾਣੰ। ੩੧।
ਸਬੈ ਬੀਰ ਧਾਏ। ਸਰੋਘੰ ਚਲਾਏ।
ਤਬੈ ਤਾਕਿ ਬਾਣੰ। ਹਨ੍ਯੋ ਏਕ ਜੁਆਣੰ। ੩੨।
ਹਰੀ ਚੰਦ ਮਾਰੇ। ਸੁ ਜੋਧਾ ਲਤਾਰੇ।
ਸੁ ਕਾਰੋੜ ਰਾਯੰ। ਵਹੈ ਕਾਲ ਘਾਯੰ। ੩੩।
ਰਣੰ ਤਿਆਗਿ ਭਾਗੇ। ਸਬੈ ਤ੍ਰਾਸ ਪਾਗੇ।
ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ। ੩੪।
ਰਣੰ ਜੀਤਿ ਆਏ। ਜਯੰ ਗੀਤ ਗਾਏ।
ਧਨੰਧਾਰ ਬਰਖੇ। ਸਬੈ ਸੂਰ ਹਰਖੇ। ੩੫।

*ਦੋਹਰਾ*

ਜੁਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਵ।
ਕਾਹਲੂਰ ਮੈ ਬਾਧਿਯੋ ਆਨਿ ਅਨੰਦ ਪੁਰ ਗਾਵ। ੩੬।
ਜੇ ਜੇ ਨਰ ਤਹ ਨ ਭਿਰੇ ਦੀਨੇ ਨਗਰ ਨਿਕਾਰ।
ਜੇ ਤਿਹ ਠਉਰ ਭਲੇ ਭਿਰੇ ਤਿਨੇ ਕਰੀ ਪ੍ਰਤਿਪਾਰ। ੩੭।

*ਚੌਪਈ*

ਬਹਤ ਦਿਵਸ ਇਹ ਭਾਤਿ ਬਿਤਾਏ।
ਸੰਤ ਉਬਾਰਿ ਦੁਸਟ ਸਭ ਘਾਏ।
ਟਾਂਗ ਟਾਂਗ ਕਰਿ ਹਨੇ ਨਿਦਾਨਾ।
ਕੂਕਰ ਜਿਮਿ ਤਿਨ ਤਜੇ ਪ੍ਰਾਨਾ। ੩੮।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਰਾਜ ਸਾਜ ਕਥਨੰ ਭੰਗਾਣੀ ਜੁਧ ਬਰਨਨੰ ਨਾਮ ਅਸਟਮੋ ਧਿਆਇ ਸਮਾਪਤੰ ਸਤੁ ਸੁਭਮ ਸਤੁ। ੮। ੩੨੦।*



ਸਾਰਿਆ ਸੂਰਮਿਆਂ ਨੇ ਆਪਣੇ ਸੁਆਮੀ ਧਰਮ ਨੂੰ ਨਿਭਾਇਆ। ਡਾਕਣੀਆਂ ਡਕਾਰਦੀਆਂ ਸਨ, ਭੂਤਾਂ-ਪ੍ਰੇਤਾਂ ਨੇ ਡੰਡ ਪਾਈ ਹੋਈ ਸੀ। ਬੀਰ-ਬੈਤਾਲ ਅਤੇ (ਸ਼ਿਵ ਦੇ) ਸਿੱਧ ਸੇਵਕ ਹਸ ਰਹੇ ਸਨ। ਚਾਮੁੰਡੀਆਂ ਚਿਕਾਰੇ ਮਾਰ ਰਹੀਆਂ ਸਨ ਅਤੇ ਵੱਡੀਆਂ ਗਿੱਧਾਂ ਉਡ ਰਹੀਆਂ ਸਨ।੨੮।

ਹਰੀ ਚੰਦ ਨੇ ਗੁੱਸੇ ਵਿਚ ਆ ਕੇ ਕਮਾਨ ਨੂੰ ਫੜਿਆ ਅਤੇ ਪਹਿਲੇ ਤੀਰ ਦਾ ਵਾਰ ਕਸ ਕੇ (ਸਾਡੇ) ਘੋੜੇ ਉਤੇ ਕੀਤਾ। (ਫਿਰ) ਦੂਜਾ ਤੀਰ ਸ਼ਿਸ਼ਤ ਬੰਨ੍ਹ ਕੇ ਮੇਰੇ ਉਤੇ ਚਲਾਇਆ। ਪ੍ਰਭੂ ਨੇ ਮੇਰੀ ਰਖਿਆ ਕੀਤੀ (ਅਤੇ ਉਹ ਤੀਰ ਮੇਰੇ) ਕੰਨ ਨੂੰ ਛੋਹ ਕੇ ਲੰਘ ਗਿਆ। ੨੯।

(ਉਸ ਨੇ) ਤੀਜਾ ਬਾਣ ਪੇਟੀ ਵਿਚ ਮਾਰਿਆ ਜੋ 'ਚਿਲਕਤ' (ਰੇਸ਼ਮੀ ਬਸਤ੍ਰ) ਨੂੰ ਵਿੰਨ੍ਹ ਕੇ ਪੇਟੀ ਦੇ ਤਸਮੇ ('ਦੁਆਲ') ਤੋਂ ਪਰਲੇ ਪਾਸੇ ਨਿਕਲ ਗਿਆ। (ਉਸ ਦੀ) ਚੁੰਜ ਤਵੱਚਾ ਵਿਚ ਚੁਭੀ ਪਰ ਕੋਈ ਜ਼ਖ਼ਮ ਨ ਹੋਇਆ। ਕੇਵਲ ਪ੍ਰਭੂ (ਕਲੰ) ਨੇ (ਆਪਣੇ) ਦਾਸ ਦੀ ਜਾਨ ਬਚਾਈ।੩੦।

*ਰਸਾਵਲ ਛੰਦ*

(ਸਾਨੂੰ) ਜਦੋਂ ਬਾਣ ਲਗਿਆ, ਤਦੋਂ ਰੋਹ ਜਾਗ ਪਿਆ। (ਅਸਾਂ) ਹੱਥ ਵਿਚ ਕਮਾਨ ਲੈ ਕੇ ਖਿਚ ਕੇ ਤੀਰ ਮਾਰਿਆ।੩੧। (ਜਦੋਂ ਅਸੀਂ) ਬਹੁਤੇ ਤੀਰ ਚਲਾਏ ਤਾਂ (ਵੈਰੀ ਦਲ ਦੇ) ਸਾਰੇ ਸੂਰਮੇ ਭਜ ਗਏ (ਫਿਰ) ਸ਼ਿਸ਼ਤ ਬੰਨ੍ਹ ਕੇ (ਅਸੀਂ) ਤੀਰ (ਚਲਾਇਆ) ਅਤੇ ਇਕ ਜੁਆਨ ਨੂੰ ਮਾਰ ਦਿੱਤਾ।੩੨।

ਹਰੀ ਚੰਦ ਨੂੰ ਮਾਰ ਲਿਆ, (ਉਸ ਦੇ) ਯੋਧਿਆਂ ਨੂੰ ਲਿਤਾੜ ਸੁਟਿਆ। (ਜੋ) ਕਾਰੋੜ ਰਾਇ (ਨਾਂ ਦਾ) ਰਾਜਾ ਸੀ, ਉਸ ਨੂੰ ਵੀ ਕਾਲ ਨੇ ਮਾਰ ਦਿੱਤਾ।੩੩। (ਫਲਸਰੂਪ ਰਾਜੇ) ਯੁੱਧ-ਭੂਮੀ ਨੂੰ ਛਡ ਕੇ ਭਜ ਗਏ, ਸਾਰੇ ਅਤਿਅੰਤ ਭੈਭੀਤ ਸਨ। ਮੇਰੀ ਜਿਤ ਹੋ ਗਈ। (ਸਭ ਕੁਝ) ਕਾਲ ਦੀ ਕ੍ਰਿਪਾ ਕਰਕੇ (ਹੋਇਆ) ।੩੪। ਯੁੱਧ ਨੂੰ ਜਿਤ ਕੇ (ਅਸੀਂ ਵਾਪਸ) ਪਰਤੇ ਅਤੇ ਜਿਤ ਦੇ ਗੀਤ ਗਾਏ। ਧਨ ਦਾ ਮੀਂਹ ਵਸਾ ਦਿੱਤਾ, (ਜਿਸ ਕਰਕੇ) ਸਾਰੇ ਸੂਰਮੇ ਪ੍ਰਸੰਨ ਹੋ ਗਏ। ੩੫।

*ਦੋਹਰਾ*

ਜਦ (ਮੇਰੇ ਸੈਨਿਕ) ਯੁੱਧ ਜਿਤ ਕੇ ਆਏ (ਤਾਂ) ਉਨ੍ਹਾਂ ਦੇ ਨਗਰ (ਪੁਰ) ਵਿਚ ਪੈਰ ਨ ਟਿਕੇ। ਕਹਿਲੂਰ (ਦੀ ਰਿਆਸਤ ਵਿਚ) ਆ ਕੇ ਆਨੰਦਪੁਰ ਪਿੰਡ ਨੂੰ ਆਬਾਦ ਕੀਤਾ।੩੬। ਜਿਹੜੇ ਜਿਹੜੇ ਆਦਮੀ ਉਥੇ (ਭੰਗਾਣੀ ਵਿਚ) ਨਹੀਂ ਲੜੇ ਸਨ, ਉਨ੍ਹਾਂ ਨੂੰ ਨਗਰ ਤੋਂ ਕੱਢ ਦਿੱਤਾ। ਜਿਹੜੇ ਉਸ ਥਾਂ ਚੰਗੀ ਤਰ੍ਹਾਂ ਲੜੇ ਸਨ, ਉਨ੍ਹਾਂ ਦੀ (ਚੰਗੀ) ਪ੍ਰਤਿਪਾਲਣਾ ਕੀਤੀ।੩੭।

*ਚੌਪਈ*

ਇਸ ਤਰ੍ਹਾਂ ਬਹੁਤ ਦਿਨ ਬਤੀਤ ਹੋ ਗਏ। ਸੰਤਾਂ ਨੂੰ ਉਚਿਆ ਕੇ ਸਾਰੇ ਦੁਸ਼ਟ ਮਾਰ ਦਿੱਤੇ। ਉਨ੍ਹਾਂ ਮੂਰਖਾਂ ਨੂੰ ਟੰਗ ਟੰਗ ਕੇ ਮਾਰ ਦਿੱਤਾ, ਉਨ੍ਹਾਂ ਨੇ ਕੁਤਿਆਂ ਵਾਂਗ ਪ੍ਰਾਣ ਛੱਡੇ।੩੮।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਰਾਜ-ਸਾਜ ਕਥਨ' ਅਤੇ 'ਭੰਗਾਣੀ ਜੁਧ ਬਰਨਨੰ' ਨਾਂ ਦਾ ਅੱਠਵਾਂ ਅਧਿਆਇ ਸਮਾਪਤ ਹੁੰਦਾ ਹੈ, ਸਭ ਸ਼ੁਭ ਹੈ।੮।੩੨੦।*

## ਅਥ ਨਉਦਨ ਕਾ ਜੁਧ ਬਰਨਨੰ

*ਚੌਪਈ*

ਬਹੁਤ ਕਾਲ ਇਹ ਭਾਤਿ ਬਿਤਾਯੋ। ਮੀਆ ਖਾਨ ਜੰਮੂ ਕਹ ਆਯੋ।
ਅਲਿਫ ਖਾਨ ਨਾਦੌਣ ਪਠਾਵਾ। ਭੀਮਚੰਦ ਤਨ ਬੈਰ ਬਢਾਵਾ। ੧।
ਜੁਧ ਕਾਜ ਨ੍ਰਿਪ ਹਮੈ ਬੁਲਾਯੋ। ਆਪਿ ਤਵਨ ਕੀ ਓਰ ਸਿਧਾਯੋ।
ਤਿਨ ਕਠ ਗੜ੍ਹ ਨਵਰਸ ਪਰ ਬਾਧੋ। ਤੀਰ ਤੁਫੰਗ ਨਰੇਸਨ ਸਾਧੋ। ੨।

*ਭੁਜੰਗ ਪ੍ਰਯਾਤ[1] ਛੰਦ*

ਤਹਾ ਰਾਜ ਸਿੰਘ ਬਲੀ ਭੀਮ ਚੰਦੰ। ਚੜਿਓ ਰਾਮ ਸਿੰਘ ਮਹਾ ਤੇਜਵੰਦੰ।
ਸੁਖੰਦੇਵ ਗਾਜੀ ਜਸਰੋਟ ਰਾਜੰ। ਚੜੇ ਕ੍ਰੁਧ ਕੀਨੇ ਕਰੇ ਸਰਬ ਕਾਜੰ। ੩।
ਪ੍ਰਿਥੀਚੰਦ ਚਢਿਓ ਡਢੇ ਡਢਵਾਰੰ। ਚਲੇ ਸਿਧ ਹੁਐ ਕਾਰ ਰਾਜੰ ਸੁਧਾਰੰ।
ਕਰੀ ਢੂਕ ਢੋਅੰ ਕਿਰਪਾਲ ਚੰਦੰ। ਹਟਾਏ ਸਬੈ ਮਾਰਿ ਕੈ ਬੀਰ ਬ੍ਰਿੰਦੰ। ੪।

ਦੁਤੀਯ ਢੋਅ ਢੂਕੇ ਵਹੈ ਮਾਰਿ ਉਤਾਰੀ। ਖਰੇ ਦਾਂਤ ਪੀਸੇ ਛੁਭੈ ਛਤ੍ਰਧਾਰੀ।
ਉਤੈ ਵੈ ਖਰੇ ਬੀਰ ਬੰਬੈ ਬਜਾਵੈ। ਤਰੇ ਭੂਪ ਠਾਢੇ ਬਡੋ ਸੋਕੁ ਪਾਵੈ। ੫।
ਤਬੈ ਭੀਮਚੰਦੰ ਕੀਯੋ ਕੋਪ ਆਪੰ। ਹਨੂਮਾਨ ਕੈ ਮੰਤ੍ਰ ਕੋ ਮੁਖਿ ਜਾਪੰ।
ਸਬੈ ਬੀਰ ਬੋਲੈ ਹਮੈ ਭੀ ਬੁਲਾਯੰ। ਤਬੈ ਢੋਅ ਕੈ ਕੈ ਸੁ ਨੀਕੈ ਸਿਧਾਯੰ।੬।

ਸਬੈ ਕੋਪ ਕੈ ਕੈ ਮਹਾ ਬੀਰ ਢੂਕੈ। ਚਲੈ ਬਾਰਿਬੈ ਬਾਰ ਕੋ ਜਿਉ ਭਭੂਕੈ।
ਤਹਾ ਬਿਝੁੜਿਆਲੰ ਹਠਿਯੋ ਬੀਰ ਦਿਆਲੰ। ਉਠਿਯੋ ਸੈਨ ਲੈ ਸੰਗਿ ਸਾਰੀ ਕ੍ਰਿਪਾਲੰ।੭।

*ਮਧੁਭਾਰ ਛੰਦ*

ਕੁਪਿਓ ਕ੍ਰਿਪਾਲ। ਨਚੇ ਮਰਾਲ। ਬਜੇ ਬਜੰਤ। ਕਰੂਰੰ ਅਨੰਤ। ੮।
ਜੁਝੰਤ ਜੁਆਣ। ਬਾਹੈ ਕ੍ਰਿਪਾਣ। ਜੀਅ ਧਾਰਿ ਕ੍ਰੋਧ। ਛਡੇ ਸਰੋਘ। ੯।
ਲੁਝੈ ਨਿਦਾਣ। ਤਜੰਤ ਪ੍ਰਾਣ। ਗਿਰ ਪਰਤ ਭੂਮਿ। ਜਣੁ ਮੇਘ ਝੂਮਿ। ੧੦।

*ਰਸਾਵਲ ਛੰਦ*

ਕ੍ਰਿਪਾਲ ਕੋਪਿਯੰ। ਹਠੀ ਪਾਵ ਰੋਪਿਯੰ।
ਸਰੋਘੰ ਚਲਾਏ। ਬਡੇ ਬੀਰ ਘਾਏ। ੧੧।
ਹਣੈ ਛਤ੍ਰਧਾਰੀ। ਲਿਟੇ ਭੂਪ ਭਾਰੀ।
ਮਹਾ ਨਾਦ ਬਾਜੇ। ਭਲੇ ਸੂਰ ਗਾਜੇ। ੧੨।

---
੧. 'ਭੁਜੰਗ'



## ਹੁਣ ਨਦੌਣ ਦੇ ਯੁੱਧ ਦਾ ਕਥਨ

*ਚੌਪਈ*

ਇਸ ਤਰ੍ਹਾਂ ਬਹੁਤ ਸਮਾਂ ਬਤੀਤ ਹੋਇਆ। (ਦਿੱਲੀ ਤੋਂ) ਮੀਆਂ ਖ਼ਾਨ (ਮਾਲੀਆ ਵਸੂਲਣ ਲਈ) ਜੰਮੂ ਵਲ ਆਇਆ। (ਉਸ ਨੇ) ਅਲਫ਼ ਖ਼ਾਨ ਨੂੰ ਨਾਦੌਣ ਭੇਜਿਆ, (ਉਸ ਨੇ ਕਹਿਲੂਰ ਦੇ ਰਾਜੇ) ਭੀਮ ਚੰਦ ਨਾਲ ਵੈਰ ਵਧਾ ਲਿਆ।੧। (ਅਲਫ਼ ਖ਼ਾਨ ਨਾਲ) ਜੂਝਣ ਲਈ ਰਾਜੇ ਨੇ ਸਾਨੂੰ ਬੁਲਾਇਆ ਅਤੇ ਆਪ ਉਸ ਵਲ ਅਗੇ ਵਧਿਆ। ਅਲਫ਼ ਖ਼ਾਨ ਨੇ ਨਵਰਸ (ਨਾਂ ਵਾਲੇ ਟਿੱਲੇ) ਉਤੇ ਕਾਠ ਦਾ ਕਿਲ (ਮੋਰਚਾ) ਬਣਾ ਲਿਆ। (ਇਧਰ ਭੀਮ ਚੰਦ ਦੇ ਮੱਦਦਗਾਰ) ਰਾਜਿਆਂ ਨੇ ਵੀ ਤੀਰਾਂ ਅਤੇ ਬੰਦੂਕਾਂ ਦੀਆਂ ਸ਼ਿਸ਼ਤਾਂ ਬੰਨ੍ਹ ਲਈਆ।੨।

*ਭੁਜੰਗ ਪ੍ਰਯਾਤ ਛੰਦ*

ਉਥੇ ਭੀਮ ਚੰਦ ਨਾਲ ਬਲਵਾਨ ਰਾਜਾ ਰਾਜ ਸਿੰਘ ਅਤੇ ਮਹਾ ਤੇਜਵੰਤ ਰਾਮ ਸਿੰਘ ਨੇ ਚੜ੍ਹਾਈ ਕੀਤੀ। ਜਸਰੋਟ ਦਾ ਪ੍ਰਤਾਪੀ ਰਾਜਾ ਸੁਖਦੇਵ ਵੀ ਕ੍ਰੋਧਵਾਨ ਹੋ ਕੇ ਚੜ੍ਹਿਆ (ਅਤੇ ਯੁੱਧ ਦੀ) ਸਾਰੀ ਤਿਆਰੀ ਕਰ ਲਈ।੩। ਢਾਢਾ ਬਲਵਾਨ ਪ੍ਰਿਥੀਚੰਦ ਡਢਵਾਲੀਆ ਚੜ੍ਹਿਆ। (ਇਹ ਸਾਰੇ) ਤਿਆਰ ਹੋ ਕੇ ਰਾਜੇ ਦਾ ਕੰਮ ਸੰਵਾਰਨ ਲਈ ਚੜ੍ਹੇ। ਕ੍ਰਿਪਾਲ ਚੰਦ ਨੇ ਨੇੜੇ ਢੁਕ ਕੇ ਹਮਲਾ ਕੀਤਾ ਅਤੇ ਸੂਰਮਿਆਂ ਦੇ ਜੁੱਟਾਂ ਨੂੰ ਮਾਰ ਕੇ ਪਿਛੇ ਕੀਤਾ।੪।

ਦੂਜੀ ਵਾਰ ਮੁਕਾਬਲੇ ਲਈ ਢੁਕੇ, (ਉਨ੍ਹਾਂ ਨੂੰ) ਮਾਰ ਕੇ ਹੇਠਾਂ ਉਤਾਰ ਦਿੱਤਾ। (ਹੇਠਾਂ) ਪਹਾੜੀ ਰਾਜੇ ਕ੍ਰੋਧ ਨਾਲ ਦੰਦ ਪੀਹ ਰਹੇ ਸਨ। ਉਧਰ ਉਹ ਯੋਧੇ ਧੌਂਸੇ ਵਜਾ ਰਹੇ ਸਨ। ਹੇਠਾਂ ਰਾਜੇ ਖੜੋ ਕੇ ਸੋਗ ਪਾਲ ਰਹੇ ਸਨ (ਅਰਥਾਤ ਦੁਖੀ ਹੋ ਕੇ ਕ੍ਰੋਧ ਕਰ ਰਹੇ ਸਨ)।੫। ਤਦੋਂ ਭੀਮ ਚੰਦ ਨੇ ਆਪ ਕ੍ਰੋਧ ਕੀਤਾ ਅਤੇ ਮੂੰਹ ਨਾਲ ਹਨੂਮਾਨ ਦੇ ਮੰਤ੍ਰ ਦਾ ਜਾਪ ਕੀਤਾ। ਸਾਰਿਆਂ ਸੂਰਮਿਆਂ ਨੂੰ ਸਦ ਲਿਆ ਅਤੇ ਸਾਨੂੰ ਵੀ ਬੁਲਾਇਆ। ਤਦੋਂ (ਸਭ) ਇਕੱਠ ਹੋ ਕੇ ਚੰਗੀ ਤਰ੍ਹਾਂ (ਯੁੱਧ ਲਈ) ਅਗੇ ਵਧੇ।੬।

ਸਾਰੇ ਮਹਾਨ ਯੋਧੇ ਕ੍ਰੋਧ ਕਰ ਕੇ ਅਗੇ ਢੁਕੇ ਜਿਵੇਂ ਵਾੜ ਨੂੰ ਸਾੜਨ ਲਈ ਅੱਗ ਦੇ ਅਲੰਬੇ ਚਲੇ ਹਨ। ਉਥੇ ਬਿੱਝੜ ਵਾਲੀਆ ਵੀਰ ਦਿਆਲ ਚੰਦ ਅਤੇ (ਕਾਂਗੜੇ ਦਾ) ਕ੍ਰਿਪਾਲ ਚੰਦ ਸਾਰੀ ਫੌਜ ਨੂੰ ਨਾਲ ਲੈ ਕੇ ਚੜ੍ਹ ਆਏ।੭।

*ਮਧੁਭਾਰ ਛੰਦ*

ਕ੍ਰਿਪਾਲ ਚੰਦ ਕ੍ਰੋਧਵਾਨ ਹੋਇਆ। (ਉਸ ਨੇ) ਘੋੜੇ ਨੂੰ ਨਚਾਇਆ। ਯੁੱਧ ਦੇ ਵਾਜੇ ਵਜਣ ਲਗੇ (ਅਤੇ ਸਾਰਾ ਵਾਤਾਵਰਣ) ਭਿਆਨਕ ਬਣ ਗਿਆ।੮। ਸੂਰਮੇ ਲੜਨ ਲਗੇ, ਕ੍ਰਿਪਾਨਾਂ ਚਲਾਣ ਲਗੇ। ਮਨ ਵਿਚ ਕ੍ਰੋਧਵਾਨ ਹੋ ਕੇ ਤੀਰਾਂ ਦੀ ਬਰਖਾ ਕਰਨ ਲਗੇ।੯। (ਜੋ) ਲੜਦੇ ਹਨ, ਅੰਤ ਵਿਚ ਉਹ ਪ੍ਰਾਣ ਤਿਆਗਦੇ ਹਨ। ਧਰਤੀ ਉਤੇ ਡਿਗ ਪੈਂਦੇ ਹਨ ਮਾਨੋ ਬਦਲ ਝੂਮ ਕੇ ਆ ਗਏ ਹੋਣ।੧੦।

*ਰਸਾਵਲ ਛੰਦ*

ਕ੍ਰਿਪਾਲ ਚੰਦ ਕ੍ਰੋਧਵਾਨ ਹੋਇਆ, (ਉਸ) ਯੁੱਧਵੀਰ ਨੇ ਪੈਰ ਜਮਾ ਲਿਆ, ਬਹੁਤ ਅਧਿਕ ਤੀਰ ਚਲਾਏ ਅਤੇ ਵੱਡੇ ਵੱਡੇ ਸੂਰਮੇ ਮਾਰ ਦਿੱਤੇ।੧੧। ਛਤ੍ਰਧਾਰੀ (ਰਾਜੇ) ਮਾਰ ਦਿੱਤੇ, (ਫਲਸਰੂਪ) ਵੱਡੇ ਵੱਡੇ ਰਾਜੇ ਧਰਤੀ ਉਤੇ ਲੇਟ ਗਏ। ਧੌਂਸੇ ਵਜ ਰਹੇ ਸਨ ਅਤੇ ਤਕੜੇ ਸੂਰਮੇ ਗਜ ਰਹੇ ਸਨ।੧੨।

ਕ੍ਰਿਪਾਲੰ ਕ੍ਰੁਧੰ। ਕੀਯੋ ਜੁਧ ਸੁੱਧੰ।
ਮਹਾਬੀਰ ਗਜੇ। ਮਹਾ ਸਾਰ ਬਜੇ। ੧੩।
ਕਰੋ ਜੁਧ ਚੰਡ। ਸੁਨਿਯੋ ਨਾਵ ਖੰਡੰ।
ਚਲਿਯੋ ਸਸਤ੍ਰ ਬਾਹੀ। ਰਜੌਤੀ ਨਿਬਾਹੀ। ੧੪।

*ਦੋਹਰਾ*

ਕੋਪ ਭਰੇ ਰਾਜਾ ਸਬੈ ਕੀਨੋ ਜੁਧ ਉਪਾਇ।
ਸੈਨ ਕਟੋਚਨ ਕੀ ਤਬੈ ਘੇਰ ਲਈ ਅਰ ਰਾਇ। ੧੫।

*ਭੁਜੰਗ ਛੰਦ*

ਚਲੇ ਨਾਂਗਲੂ ਪਾਂਗਲੂ ਵੇਦੜੋਲੰ। ਜਸਵਾਰੇ ਗੁਲੇਰੇ ਚਲੇ ਬਾਂਧ ਟੋਲੰ।
ਤਹਾ ਏਕ ਬਾਜਿਯੋ ਮਹਾਬੀਰ ਦਿਆਲੰ। ਰਖੀ ਲਾਜ ਜੌਨੈ ਸਬੈ ਬਿਝੜਵਾਲੰ। ੧੬।

ਤਵੰ ਕੀਟ ਤੌ ਲੌ ਤੁਫੰਗੰ ਸੰਭਾਰੋ। ਹ੍ਰਿਦੈ ਏਕ ਰਾਵੰਤ ਕੇ ਤਕਿ ਮਾਰੋ।
ਗਿਰਿਯੋ ਝੂਮਿ ਭੂਮੈ ਕਰਿਯੋ ਜੁਧ ਸੁਧੰ। ਤਊ ਮਾਰੁ ਬੋਲ੍ਯੋ ਮਹਾ ਮਾਨਿ ਕ੍ਰੋਪੰ। ੧੭।

ਤਜਿਯੋ ਤੁਪਕੰ ਬਾਨ ਪਾਨੰ ਸੰਭਾਰੇ। ਚਤੁਰ ਬਾਨਯੰ ਲੈ ਸੁ ਸਬਿਯੰ ਪ੍ਰਹਾਰੇ।
ਤ੍ਰਿਯੋ ਬਾਣ ਲੈ ਬਾਮ ਪਾਣੰ ਚਲਾਏ। ਲਗੈ ਯਾ ਲਗੈ ਨਾ ਕਛੂ ਜਾਨਿ ਪਾਏ। ੧੮।

ਸੁ ਤਊ ਲਉ ਦਈਵ ਜੁਧ ਕੀਨੋ ਉਝਾਰੰ। ਤਿਨੈ ਖੇਦ ਕੈ ਬਾਰਿ ਕੇ ਬੀਚ ਡਾਰੰ।
ਪਰੀ ਮਾਰ ਬੁੰਗੰ ਛੁਟੀ ਬਾਣ ਗੋਲੀ। ਮਨੋ ਸੂਰ ਬੈਠੇ ਭਲੀ ਖੇਲ ਹੋਲੀ। ੧੯।

ਗਿਰੇ ਬੀਰ ਭੂਮੰ ਸਰੰ ਸਾਂਗ ਪੇਲੰ। ਰੰਗੇ ਸ੍ਰੋਣ ਬਸਤ੍ਰੰ ਮਨੋ ਫਾਗ ਖੇਲੰ।
ਲੀਯੋ ਜੀਤਿ ਬੈਰੀ ਕੀਆ ਆਨਿ ਡੇਰੰ। ਤੇਊ ਜਾਇ ਪਾਰੰ ਰਹੇ ਬਾਰਿ ਕੇਰੰ। ੨੦।

ਭਈ ਰਾਤ੍ਰਿ ਗੁਬਾਰ ਕੇ ਅਰਧ ਜਾਮੰ। ਤਬੈ ਛੋਰਿਗੇ ਬਾਰ ਦੇਵੈ ਦਮਾਮੰ।
ਸਬੈ ਰਾਤ੍ਰਿ ਬੀਤੀ ਉਦ੍ਯੋ ਦਿਉਸ ਰਾਣੰ। ਚਲੇ ਬੀਰ ਚਾਲਾਕ ਖਗੰ ਖਿਲਾਣੰ। ੨੧।

ਭਜ੍ਯੋ ਅਲਿਫ ਖਾਨੰ ਨ ਖਾਨਾ ਸੰਭਾਰਿਯੋ। ਭਜੇ ਔਰ ਬੀਰੰ ਨ ਧੀਰੰ ਬਿਚਾਰਿਯੋ।
ਨਦੀ ਪੈ ਦਿਨੰ ਅਸਟ ਕੀਨੇ ਮੁਕਾਮੰ। ਭਲੀ ਭਾਤ ਦੇਖੈ ਸਬੈ ਰਾਜ ਧਾਮੰ। ੨੨।



ਕ੍ਰਿਪਾਲ ਚੰਦ ਨੇ ਕ੍ਰੋਧਵਾਨ ਹੋ ਕੇ ਚੰਗਾ ਯੁੱਧ ਕੀਤਾ। ਮਹਾ ਵੀਰ ਗੱਜਦੇ ਸਨ ਅਤੇ ਬਹੁਤ ਸ਼ਸਤ੍ਰ (ਇਕ ਦੂਜੇ ਉਤੇ) ਵਜਦੇ ਸਨ।੧੩। ਅਜਿਹਾ ਪ੍ਰਚੰਡ ਯੁੱਧ ਹੋਇਆ (ਜਿਸ ਦਾ ਸ਼ੋਰ) ਨੌਂ ਖੰਡਾਂ ਵਿਚ ਸੁਣਿਆ ਗਿਆ। (ਕ੍ਰਿਪਾਲ ਚੰਦ) ਸ਼ਸਤ੍ਰ ਚਲਾਉਂਦਾ ਹੋਇਆ ਅਗੇ ਤੁਰਦਾ ਗਿਆ। (ਉਸ ਨੇ) ਰਾਜਪੂਤੀ ਮਰਯਾਦਾ ਨੂੰ ਚੰਗੀ ਤਰ੍ਹਾਂ ਨਿਭਾਇਆ।।੧੪।

*ਦੋਹਰਾ*

ਸਾਰਿਆਂ ਰਾਜਿਆਂ ਨੇ ਕ੍ਰੋਧਿਤ ਹੋ ਕੇ ਯੁੱਧ ਦੀ ਵਿਉਂਤ ਬਣਾਈ ਅਤੇ ਕਟੋਚੀਆਂ ਦੀ ਸੈਨਾ ਨੂੰ ਭੀਮ ਚੰਦ ('ਅਰਿ-ਰਾਇ') ਨੇ ਘੇਰ ਲਿਆ।੧੫।

*ਭੁਜੰਗ ਛੰਦ*

ਨਾਂਗਲੂ, ਪਾਂਗਲੂ, ਵੇਦੜੋਲ, ਜਸਵਾਲ, ਗੁਲੇਰੀਏ (ਵਖ ਵਖ ਰਿਆਸਤਾਂ ਦੇ ਰਾਜਪੂਤ) ਸੈਨਿਕ ਦਲ ਬਣਾ ਕੇ ਚਲ ਪਏ। ਉਦੋਂ ਹੀ (ਵਿਰੋਧੀ ਦਲ ਵਲੋਂ) ਦਿਆਲ ਨਾਂ ਦਾ ਇਕ ਵੱਡਾ ਬਲਵਾਨ ਗਜਿਆ, ਜਿਸ ਨੇ ਬਿਝੜਵਾਲਿਆਂ ਦੀ ਲਾਜ ਰਖ ਲਈ।੧੬।

(ਹੇ ਪ੍ਰਭੂ!) ਤੇਰੇ ਸੇਵਕ ਨੇ ਵੀ ਉਸ ਵੇਲੇ ਇਕ ਬੰਦੂਕ ਨੂੰ ਸੰਭਾਲਿਆ ਅਤੇ ਸ਼ਿਸ਼ਤ ਬੰਨ੍ਹ ਕੇ ਇਕ ਰਾਜੇ ਦੀ ਛਾਤੀ ਵਿਚ ਦਾਗ ਦਿੱਤੀ। (ਉਹ) ਭੰਵਾਟੀ ਖਾ ਕੇ ਧਰਤੀ ਉਤੇ ਡਿਗ ਪਿਆ (ਪਰ ਉਸ ਨੇ) ਚੰਗਾ ਯੁੱਧ ਕੀਤਾ (ਕਿਉਂਕਿ) ਉਦੋਂ ਵੀ ਉਸ ਅਣਖੀਲੇ ਨੇ ਕ੍ਰੋਧ ਕਰ ਕੇ ਮਾਰੋ-ਮਾਰੋ ਹੀ ਕਿਹਾ ਸੀ।੧੭।

(ਫਿਰ) ਬੰਦੂਕ ਛਡ ਕੇ (ਮੈਂ) ਬਾਣ ਹੱਥ ਵਿਚ ਲੈ ਲਏ। ਚਾਰ ਬਾਣ ਲੈ ਕੇ ਸਜੇ ਹੱਥ ਨਾਲ ਛਡੇ ਅਤੇ ਤਿੰਨ ਬਾਣ ਖਬੇ ਹੱਥ ਨਾਲ ਚਲਾਏ। ਉਹ ਤੀਰ (ਕਿਸੇ ਨੂੰ) ਲਗੇ ਜਾਂ ਨ ਲਗੇ, (ਇਸ ਬਾਰੇ) ਕੁਝ ਪਤਾ ਨਹੀਂ।੧੮।

ਤਦ ਤਕ ਪ੍ਰਭੂ ਨੇ ਯੁੱਧ ਨੂੰ ਸਮਾਪਤ ਕਰ ਦਿੱਤਾ ਅਤੇ ਉਨ੍ਹਾਂ (ਵੈਰੀਆਂ) ਨੂੰ ਖਦੇੜ ਕੇ (ਨਦੀ ਦੇ) ਜਲ ਵਿਚ ਸੁਟ ਦਿੱਤਾ। (ਉਪਰੋਂ) ਟਿਬਿਆਂ ਤੋਂ ਗੋਲੀਆਂ ਅਤੇ ਬਾਣਾਂ ਦੀ ਅਜਿਹੀ ਬੌਛਾੜ ਹੋਈ ਮਾਨੋ (ਹੇਠਲੇ ਘਾਇਲ ਸੂਰਮੇ) ਚੰਗੀ ਤਰ੍ਹਾਂ ਹੋਲੀ ਖੇਡ ਕੇ ਬੈਠੇ ਹੋਣ।੧੯।

ਤੀਰਾਂ ਅਤੇ ਬਰਛੀਆਂ ਨਾਲ ਪਰੋਤੇ ਹੋਏ ਯੁੱਧ-ਵੀਰ ਧਰਤੀ ਉਤੇ ਡਿਗੇ ਪਏ ਸਨ। (ਉਨ੍ਹਾਂ ਦੇ) ਬਸਤ੍ਰ ਲਹੂ ਨਾਲ ਰੰਗੇ ਹੋਏ ਸਨ ਮਾਨੋ ਫਾਗ ਖੇਡ ਕੇ (ਆਰਾਮ ਕਰ ਰਹੇ ਹੋਣ)। ਵੈਰੀ ਨੂੰ ਜਿਤ ਲਿਆ ਅਤੇ ਆ ਕੇ ਡੇਰੇ (ਵਿਚ ਬਿਸ੍ਰਾਮ ਕੀਤਾ।)। (ਅਤੇ) ਵੈਰੀ ਨਦੀ ਦੇ ਪਾਰ ਜਾ ਕੇ ਪੈ ਗਏ।੨੦।

ਹਨੇਰੀ ਰਾਤ ਦਾ ਅੱਧਾ ਕੁ ਪਹਿਰ ਬੀਤਿਆ ਤਾਂ (ਉਹ) ਲਕੜ ਦੀ ਬਣੀ ਵਾੜ (ਅਸਥਾਈ ਕੋਟ) ਛਡ ਗਏ ਅਤੇ ਧੌਂਸਾ ਵਜਾਉਣ ਦੀ (ਜ਼ਿਮੇਵਾਰੀ ਨਗਾਰਚੀ ਨੂੰ ਸੌਂਪ ਗਏ)। ਸਾਰੀ ਰਾਤ ਬੀਤ ਗਈ ਅਤੇ ਸੂਰਜ ('ਦਿਉਸ ਰਾਣੰ') ਚੜ੍ਹ ਆਇਆ। (ਸਾਡੇ ਪਾਸੇ ਤੋਂ) ਫੁਰਤੀਲੇ ਵੀਰ ਤਲਵਾਰਾਂ ਘੁੰਮਾਉਂਦੇ ਚਲ ਪਏ।੨੧।

ਅਲਫ਼ ਖ਼ਾਨ ਭਜ ਗਿਆ, (ਉਸ ਨੇ ਆਪਣਾ) ਸਾਜ਼-ਸਾਮਾਨ ਵੀ ਨ ਸੰਭਾਲਿਆ। (ਉਸ ਦੇ ਸਾਥੀ) ਹੋਰ ਵੀਰ ਵੀ ਧੀਰਜ ਧਰੇ ਬਿਨਾ ਭਜ ਗਏ। (ਅਸਾਂ) ਅੱਠ ਦਿਨ ਨਦੀ ਦੇ ਕੰਢ ਡੇਰਾ ਕੀਤਾ ਅਤੇ ਚੰਗੀ ਤਰ੍ਹਾਂ ਸਾਰੇ ਰਾਜ-ਮਹੱਲਾਂ ਨੂੰ ਵੇਖਿਆ।੨੨।

*ਚੌਪਈ*

ਇਤ ਹਮ ਹੋਇ ਬਿਦਾ ਘਰਿ ਆਏ। ਸੁਲਹ ਨਮਿਤ ਵੈ ਉਤਹਿ ਸਿਧਾਏ।
ਸੰਧਿ ਇਨੈ ਉਨ ਕੈ ਸੰਗਿ ਕਈ। ਹੇਤ ਕਥਾ ਪੂਰਨ ਇਤ ਭਈ। ੨੩।

*ਦੋਹਰਾ*

ਆਲਸੂਨ ਕਹ ਮਾਰਿਕੈ ਇਹ ਦਿਸਿ ਕੀਯੋ ਪਯਾਨ।
ਭਾਤਿ ਅਨੇਕਨ ਕੇ ਕਰੇ ਪੁਰਿ ਅਨੰਦ ਸੁਖ ਆਨਿ। ੨੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਦੌਨ ਜੁਧ ਬਰਨਨੰ ਨਾਮ ਨੌਮੋ ਧਿਆਇ ਸਮਾਪਤਮ ਸਤੁ ਸੁਭਮ ਸਤੁ। ੯। ੩੪੪।*

*ਚੌਪਈ*

ਬਹੁਤ ਬਰਖ ਇਹ ਭਾਤਿ ਬਿਤਾਏ। ਚੁਨਿ ਚੁਨਿ ਚੋਰ ਸਬੈ ਗਹਿ ਘਾਏ।
ਕੇਤਕਿ ਭਾਜਿ ਸਹਿਰ ਤੇ ਗਏ। ਭੂਖਿ ਮਰਤ ਫਿਰਿ ਆਵਤ ਭਏ। ੧।
ਤਬ ਲੌ ਖਾਨ ਦਿਲਾਵਰ ਆਏ। ਪੂਤ ਆਪਨ ਹਮ ਓਰਿ ਪਠਾਏ।
ਦ੍ਵੈਕ ਘਰੀ ਬੀਤੀ ਨਿਸਿ ਜਬੈ। ਚੜਤ ਕਰੀ ਖਾਨਨ ਮਿਲਿ ਤਬੈ।੨।

ਜਬ ਦਲ ਪਾਰ ਨਦੀ ਕੇ ਆਯੋ। ਆਨਿ ਆਲਮੈ ਹਮੈ ਜਗਾਯੋ।
ਸੋਰੁ ਪਰਾ ਸਭ ਹੀ ਨਰ ਜਾਗੇ। ਗਹਿ ਗਹਿ ਸਸਤ੍ਰ ਬੀਰ ਰਿਸ ਪਾਗੇ। ੩।
ਛੂਟਨ ਲਗੀ ਤੁਫੰਗੈ ਤਬਹੀ। ਗਹਿ ਗਹਿ ਸਸਤ੍ਰ ਰਿਸਾਨੇ ਸਬਹੀ।
ਕ੍ਰੂਰ ਭਾਤਿ ਤਿਨ ਕਰੀ ਪੁਕਾਰਾ। ਸੋਰੁ ਸੁਨਾ ਸਰਤਾ ਕੈ ਪਾਰਾ। ੪।

*ਭੁਜੰਗ ਪ੍ਰਯਾਤ ਛੰਦ*

ਬਜੀ ਭੈਰ ਭੁੰਕਾਰ ਧੁੰਕੈ ਨਗਾਰੇ। ਮਹਾ ਬੀਰ ਬਾਨੈਤ ਬੰਕੇ ਬਕਾਰੇ।
ਭਏ ਬਾਹੁ ਆਘਾਤ ਨਚੇ ਮਰਾਲੰ। ਕ੍ਰਿਪਾ ਸਿੰਧੁ ਕਾਲੀ ਗਰਜੀ ਕਰਾਲੰ। ੫।
ਨਦੀਯੰ ਲਖ੍ਯੋ ਕਾਲਰਾਤ੍ਰ ਸਮਾਨੰ। ਕਰੇ ਸੂਰਮਾ ਸੀਤਿ ਪਿੰਗੰ ਪ੍ਰਮਾਨੰ।
ਇਤੇ ਬੀਰ ਗਜੇ ਭਏ ਨਾਦ ਭਾਰੇ। ਭਜੇ ਖਾਨ ਖੂਨੀ ਬਿਨਾ ਸਸਤ੍ਰ ਝਾਰੇ। ੬।

*ਨਰਾਜ ਛੰਦ*

ਨਿਲਜ ਖਾਨ ਭਜਿਯੋ। ਕਿਨੀ ਨ ਸਸਤ੍ਰ ਸਜਿਯੋ।
ਸੁ ਤਿਆਗ ਖੇਤ ਕੋ ਚਲੇ। ਸੁਬੀਰ ਬੀਰਹਾ ਭਲੇ। ੭।
ਚਲੇ ਤੁਰੇ ਤੁਰਾਇ ਕੈ। ਸਕੈ ਨ ਸਸਤ੍ਰ ਉਠਾਇ ਕੈ।
ਨ ਲੈ ਹਥਿਆਰ ਗਜਹੀ। ਨਿਹਾਰਿ ਨਾਰਿ ਲਜਹੀ।੮।



*ਚੌਪਈ*

ਇਧਰ ਅਸੀਂ (ਭੀਮ ਚੰਦ ਤੋਂ) ਵਿਦਾ ਹੋ ਕੇ ਘਰ (ਆਨੰਦਪੁਰ) ਪਰਤੇ ਅਤੇ ਉਧਰ ਉਹ (ਭੀਮ ਚੰਦ ਆਦਿ) ਸੰਧੀ ਕਰਨ ਲਈ ਗਏ। ਇਨ੍ਹਾਂ ਨੇ ਉਨ੍ਹਾਂ ਨਾਲ ਸੰਧੀ ਕਰ ਲਈ ਅਤੇ (ਇਹ) ਸਹਾਇਤਾ ਦੇਣ ਵਾਲੀ ਕਥਾ ਇਥੇ ਸੰਪੂਰਨ ਹੋ ਗਈ।੨੩।

*ਦੋਹਰਾ*

ਰਸਤੇ ਵਿਚ ਪੈਂਦੇ ਆਲਸ਼ੂਨ (ਨਾਂ ਦੇ ਪਿੰਡ) ਨੂੰ ਜਿਤ ਕੇ (ਅਸੀਂ) ਇਸ ਪਾਸੇ ਵਲ ਚਲ ਪਏ ਅਤੇ ਆਨੰਦਪੁਰ ਆ ਕੇ ਅਨੇਕ ਤਰ੍ਹਾਂ ਦੇ ਸੁਖ ਮਾਣੇ।੨੪।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਨਦੌਨ ਜੁਧ ਬਰਨਨੰ' ਨਾਂ ਵਾਲੇ ਨੌਵੇਂ ਅਧਿਆਇ ਦੀ ਸਮਾਪਤੀ ਹੁੰਦੀ ਹੈ, ਸਭ ਸ਼ੁਭ ਹੈ।੯।੩੪੪।*

*ਚੌਪਈ*

ਬਹੁਤ ਵਰ੍ਹੇ ਇਸ ਤਰ੍ਹਾਂ (ਸੁਖ ਨਾਲ) ਬਤੀਤ ਕੀਤੇ। (ਅਤੇ ਇਲਾਕੇ ਵਿਚੋਂ) ਲਭ ਲਭ ਕੇ ਸਾਰੇ ਚੋਰ ਪਕੜ ਕੇ ਮਾਰ ਦਿੱਤੇ। ਕਈ ਆਨੰਦਪੁਰ ਨਗਰ ਤੋਂ ਭਜ ਗਏ। ਕਈ ਭੁਖੇ ਮਰਦਿਆਂ ਪਰਤ ਆਏ।੧। ਤਦ (ਲਾਹੌਰ ਦੇ ਸੂਬੇਦਾਰ) ਦਲਾਵਰ ਖ਼ਾਨ ਪਾਸ (ਅਲਫ਼ ਖ਼ਾਨ) ਆਇਆ। (ਉਸ ਨੇ ਸਾਰਾ ਬ੍ਰਿੱਤਾਂਤ ਸੁਣ ਕੇ) ਆਪਣੇ ਪੁੱਤਰ ਨੂੰ ਸਾਡੇ ਕੋਲ ਭੇਜਿਆ। ਜਦੋਂ ਦੋ ਕੁ ਘੜੀਆਂ ਰਾਤ ਬੀਤ ਗਈ ਤਾਂ ਪਠਾਣਾਂ ਨੇ ਮਿਲ ਕੇ (ਸਾਡੇ ਉਤੇ) ਚੜ੍ਹਾਈ ਕਰ ਦਿੱਤੀ।੨।

ਜਦੋਂ ਵੈਰੀ-ਦਲ ਨਦੀ ਤੋਂ ਪਾਰ ਆ ਗਿਆ ਤਾਂ ਡਿਉਡੀ ਦੇ ਸਰਦਾਰ ਆਲਮ (ਸ਼ਾਹ ਸਿੰਘ) ਨੇ ਸਾਨੂੰ ਜਗਾਇਆ। ਸ਼ੋਰ ਪੈਣ ਤੇ ਸਭ ਸੈਨਿਕ ਜਾਗ ਗਏ ਅਤੇ ਵੀਰ-ਰਸ ਨਾਲ ਮਤੇ ਹੋਏ ਸ਼ਸਤ੍ਰ ਫੜ ਫੜ ਕੇ (ਅਗੇ ਵਧੇ) ।੩। ਤਦੋਂ ਬੰਦੂਕਾਂ ਚਲਣ ਲਗੀਆਂ ਅਤੇ ਸ਼ਸਤ੍ਰ ਫੜ ਫੜ ਕੇ ਸਾਰੇ (ਸੈਨਿਕ) ਕ੍ਰੋਧਵਾਨ ਹੋਣ ਲਗੇ। ਉਨ੍ਹਾਂ (ਪਠਾਣਾਂ) ਨੇ ਭਿਆਨਕ ਰੌਲਾ ਪਾ ਦਿੱਤਾ। ਨਦੀ ਦੇ ਪਰਲੇ ਪਾਸਿਓਂ (ਅਸੀਂ) ਸ਼ੋਰ ਸੁਣਿਆ।੪।

*ਭੁਜੰਗ ਪ੍ਰਯਾਤ ਛੰਦ*

ਭੇਰੀਆਂ ਭੂੰ ਭੂੰ ਕਰ ਕੇ ਵਜੀਆਂ ਅਤੇ ਨਗਾਰੇ ਗੂੰਜਣ ਲਗੇ। ਬਾਂਕੇ ਤੀਰ-ਅੰਦਾਜ਼ ਅਤੇ ਬਲਵਾਨ ਯੋਧੇ ਲਲਕਾਰੇ ਮਾਰਦੇ (ਯੁੱਧ-ਭੂਮੀ ਵਿਚ ਨਿਤਰੇ)। (ਉਲਰੀਆਂ ਹੋਈਆਂ) ਬਾਂਹਵਾਂ ਦੀਆਂ ਸੱਟਾ (ਇਕ ਦੂਜੀ ਤੇ) ਵਜੀਆਂ (ਭਾਵ ਸ਼ਸਤ੍ਰ ਚਲਣ ਲਗੇ) ਅਤੇ ਘੋੜੇ ਨਚਣ ਲਗੇ। ਰਣ-ਭੂਮੀ (ਕ੍ਰਿਪਾ ਸਿੰਧੁ-ਖੋਪੜੀਆਂ ਦਾ ਸਮੁੰਦਰ) ਵਿਚ ਭਿਆਨਕ ਕਾਲੀ ਗੱਜੀ ।੫। (ਉਨ੍ਹਾਂ ਪਠਾਣਾਂ ਨੇ) ਨਦੀ ਨੂੰ ਕਾਲ-ਰਾਤ੍ਰੀ ਵਾਂਗ ਸਮਝਿਆ, (ਨਾਲੇ ਨਦੀ ਦੇ) ਠੰਡੇ (ਜਲ ਨੇ) ਸੂਰਮਿਆਂ ਨੂੰ ਪਿੰਗਲਿਆਂ ਵਰਗਾ ਬਣਾ ਦਿੱਤਾ। ਇਧਰੋਂ ਸੂਰਮੇ ਗਜੇ ਅਤੇ ਭਿਆਨਕ ਨਾਦ ਹੋਣ ਲਗੇ। (ਉਧਰ) ਖ਼ੂਨਖ਼ਾਰ ਖ਼ਾਨ ਬਿਨਾ ਸ਼ਸਤ੍ਰ ਚਲਾਏ ਭਜ ਗਏ।੬।

*ਨਰਾਜ ਛੰਦ*

ਨਿਰਲਜ ਖ਼ਾਨ ਭਜ ਗਿਆ। (ਉਸ ਦੀ ਸੈਨਾ ਵਿਚੋਂ) ਕਿਸੇ ਨੇ ਵੀ ਸ਼ਸਤ੍ਰ ਧਾਰਨ ਨ ਕੀਤੇ। ਉਹ ਰਣ-ਭੂਮੀ ਨੂੰ ਤਿਆਗ ਕੇ ਚਲੇ ਗਏ ਜੋ (ਆਪਣੇ ਆਪ ਨੂੰ) ਤਕੜੇ ਗਾਜ਼ੀ ਅਖਵਾਉਂਦੇ ਸਨ।੭। (ਉਹ) ਘੋੜੇ ਭਜਾ ਕੇ ਚਲੇ ਗਏ। (ਉਨ੍ਹਾਂ ਵਿਚੋਂ ਕੋਈ ਵੀ) ਸ਼ਸਤ੍ਰ ਨ ਉਠਾ ਸਕਿਆ। ਨ ਹੀ (ਉਹ) ਹਥਿਆਰ ਲੈ ਕੇ ਗੱਜੇ। (ਉਨ੍ਹਾਂ ਨੂੰ) ਵੇਖ ਕੇ ਨਾਰੀਆਂ ਵੀ ਸ਼ਰਮਾਉਣ ਲਗੀਆਂ।੮।

*ਦੋਹਰਾ*

ਬਰਵਾ ਗਾਉ ਉਜਾਰ ਕੈ ਕਰੇ ਮੁਕਾਮ ਭਲਾਨ।
ਪ੍ਰਭ ਬਲ ਹਮੈ ਨ ਛੁਇ ਸਕੈ ਭਾਜਤ ਭਏ ਨਿਦਾਨ। ੯।
ਤਵ ਬਲਿ ਈਹਾ ਨ ਪਰੇ ਸਕੈ ਬਰਵਾ ਹਨਾ ਰਿਸਾਇ।
ਸਾਲਿਨ ਰਸ ਜਿਮ ਬਾਨੀਯ ਰੋਰਨ ਖਾਤ ਬਨਾਇ। ੧੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਖਾਨਜਾਦੇ ਕੋ ਆਗਮਨ ਤ੍ਰਾਸਿਤ ਉਠ ਜੈਬੋ ਬਰਨਨੰ ਨਾਮ ਦਸਮੋ ਧਯਾਇ ਸਮਾਪਤਮ ਸਤੁ ਸੁਭਮ ਸਤੁ। ੧੦। ੩੫੪।*

## ਹੁਸੈਨੀ ਜੁਧ ਕਥਨੰ

*ਭੁਜੰਗ ਪ੍ਰਯਾਤ ਛੰਦ*

ਗਯੋ ਖ਼ਾਨਜਾਦਾ ਪਿਤਾ ਪਾਸ ਭਜੰ। ਸਕੈ ਜ੍ਵਾਬੁ ਦੈ ਨ ਹਨੇ ਸੂਰ ਲਜੰ।
ਤਹਾ ਠੋਕਿ ਬਾਹਾ ਹੁਸੈਨੀ ਗਰਜਿਯੰ। ਸੂਰ ਲੈ ਲੈ ਸਿਲਾ ਸਾਜ ਸਜਿਯੰ। ੧।
ਕਰਿਯੋ ਜੋਰਿ ਸੈਨੰ ਹੁਸੈਨੀ ਪਯਾਨੰ। ਪ੍ਰਥਮ ਕੂਟਿ ਕੈ ਲੂਟ ਲੀਨੇ ਅਵਾਨੰ।
ਪੁਨਰਿ ਡਢਵਾਲੰ ਕੀਯੋ ਜੀਤਿ ਜੇਰੰ। ਕਰੇ ਬੰਦਿ ਕੈ ਰਾਜ ਪੁਤ੍ਰਾਨ ਚੇਰੰ। ੨।
ਪੁਨਰਿ ਦੂਨ ਕੋ ਲੂਟ ਲੀਨੋ ਸੁਧਾਰੰ। ਕੋਈ ਸਾਮੁਹੇ ਹ੍ਵੈ ਸਕਿਯੋ ਨ ਗਵਾਰੰ।
ਲੀਯੋ ਛੀਨ ਅੰਨੰ ਦਲੰ ਬਾਟਿ ਦੀਯੰ। ਮਹਾ ਮੂੜਿਯੰ ਕੁਤਸਤੰ ਕਾਜ ਕੀਯੰ। ੩।

*ਦੋਹਰਾ*

ਕਿਤਕ ਦਿਵਸ ਬੀਤਤ ਭਏ ਕਰਤ ਉਸੈ ਉਤਪਾਤ।
ਗੁਆਲੇਰੀਯਨ ਕੀ ਪਰਤ ਭੀ ਆਨਿ ਮਿਲਨ ਕੀ ਬਾਤ। ੪।
ਜੌ ਦਿਨ ਦੁਇਕ ਨ ਵੇ ਮਿਲਤ ਤਬ ਆਵਤ ਅਰਿਰਾਇ।
ਕਾਲਿ ਤਿਨੂ ਕੈ ਘਰ ਬਿਖੈ ਡਾਰੀ ਕਲਹ ਬਨਾਇ। ੫।

*ਚੌਪਈ*

ਗੁਆਲੇਰੀਯਾ ਮਿਲਨ ਕਹੁ ਆਏ। ਰਾਮ ਸਿੰਘ ਭੀ ਸੰਗਿ ਸਿਧਾਏ।
ਚਤੁਰਥ ਆਨਿ ਮਿਲਤ ਭਏ ਜਾਮੰ। ਫੂਟਿ ਗਈ ਲਖਿ ਨਜਰਿ ਗੁਲਾਮੰ। ੬।

*ਦੋਹਰਾ*

ਜੈਸੇ ਰਵਿ ਕੇ ਤੇਜ ਤੇ ਰੇਤ ਅਧਿਕ ਤਪਤਾਇ।
ਰਵਿ ਬਲ ਛੁਦ੍ਰ ਨ ਜਾਨਈ ਆਪਨ ਹੀ ਗਰਬਾਇ। ੭।

*ਚੌਪਈ*

ਤੈਸੇ ਹੀ ਫੂਲ ਗੁਲਾਮ ਜਾਤਿ ਭਯੋ। ਤਿਨੈ ਨ ਦ੍ਰਿਸਟ ਤਰੇ ਆਨਤ ਭਯੋ।
ਕਹਲੂਰੀਯਾ ਕਟੌਚ ਸੰਗਿ ਲਹਿ। ਜਾਨਾ ਆਨ ਨ ਮੋ ਸਰਿ ਮਹਿ ਮਹਿ। ੮।



(ਉਨ੍ਹਾਂ ਨੇ ਰਸਤੇ ਵਿਚ ਪੈਂਦੇ) ਬਰਵਾ ਨਾਂ ਦੇ ਪਿੰਡ ਨੂੰ ਉਜਾੜਿਆ ਅਤੇ ਭਲਾਨ ਨਾਂ ਦੇ ਪਿੰਡ ਵਿਚ ਠਿਕਾਣਾ ਕੀਤਾ। ਪਰਮਾਤਮਾ ਦੀ ਕ੍ਰਿਪਾ ਨਾਲ (ਉਹ) ਮੂਰਖ ਸਾਨੂੰ ਛੋਹ ਤਕ ਨ ਸਕੇ ਅਤੇ ਭਜ ਗਏ। ੯। ਤੇਰੀ ਕ੍ਰਿਪਾ ਕਰਕੇ (ਉਹ) ਆਨੰਦਪੁਰ ਉਤੇ ਤਾਂ ਹਮਲਾ ਨ ਕਰ ਸਕੇ, (ਪਰ) ਗੁੱਸੇ ਵਿਚ ਆ ਕੇ ਬਰਵਾ ਨੂੰ ਉਜਾੜ ਦਿੱਤਾ, ਜਿਵੇਂ ਮਾਸ ਦੇ ਰਸ ਦੀ (ਇੱਛਾ ਕਰਨ ਵਾਲਾ) ਬਾਣੀਆ (ਮਾਸ ਤਾਂ ਖਾ ਨਹੀਂ ਸਕਦਾ) ਪਰ ਰੋੜਿਆਂ (ਦਾ ਸਾਲਨ) ਬਣਾ ਕੇ ਖਾਂਦਾ ਹੈ।੧੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਖਾਨਜਾਦੇ ਕੋ ਤ੍ਰਾਸਿਤ ਉਠ ਜੈਬੋ ਬਰਨਨੰ' ਨਾਂ ਵਾਲਾ ਦਸਵਾਂ ਅਧਿਆਇ ਸਮਾਪਤ ਹੁੰਦਾ ਹੈ, ਸਭ ਸ਼ੁਭ ਹੈ। ੧੦।੩੫੪।*

## ਹੁਸੈਨੀ ਜੁਧ ਦੇ ਹਾਲ ਦਾ ਕਥਨ

*ਭੁਜੰਗ ਪ੍ਰਯਾਤ ਛੰਦ*

ਖ਼ਾਨਜ਼ਾਦਾ ਭਜ ਕੇ ਪਿਤਾ ਕੋਲ ਗਿਆ। ਸੂਰਮਿਆਂ ਦੇ ਮਾਰੇ ਜਾਣ ਦੀ ਸ਼ਰਮਿੰਦਗੀ ਕਰਕੇ (ਪਿਉ ਨੂੰ ਕੋਈ) ਉੱਤਰ ਨ ਦੇ ਸਕਿਆ। (ਤਦੋਂ) ਉਥੇ ਬਾਂਹਵਾਂ ਨੂੰ ਠੋਕਦਾ ਹੋਇਆ ਹੁਸੈਨੀ ਗਜਿਆ ਅਤੇ ਸਾਰਿਆਂ ਸੂਰਮਿਆਂ ਨੂੰ ਨਾਲ ਲੈ ਕੇ ਸ਼ਸਤ੍ਰ ਅਤੇ ਕਵਚ ਸਜਾ ਲਏ।੧। ਸੈਨਾ ਨੂੰ ਇਕੱਠਾ (ਜੋਰ) ਕਰ ਕੇ ਹੁਸੈਨੀ ਨੇ ਪ੍ਰਸਥਾਨ ਕੀਤਾ। ਪਹਿਲਾਂ ਪਹਾੜ ਦੇ (ਨਿਵਾਸੀਆਂ ਦੇ) ਘਰਾਂ ਨੂੰ ਲੁਟ ਲਿਆ। ਫਿਰ ਡਢਵਾਲ (ਦੇ ਰਾਜੇ) ਨੂੰ ਜਿਤ ਕੇ ਅਧੀਨ ਕੀਤਾ ਅਤੇ ਕਈਆਂ ਰਾਜਪੂਤਾਂ ਨੂੰ ਬੰਦੀ ਅਤੇ ਗੁਲਾਮ ਬਣਾ ਲਿਆ।੨। ਫਿਰ ਘਾਟੀ (ਦੂਨ ) ਨੂੰ ਚੰਗੀ ਤਰ੍ਹਾਂ ਲੁਟ ਲਿਆ। ਕੋਈ ਵੀ ਮੂਰਖ (ਪਹਾੜੀ ਰਾਜਾ) ਉਸ ਦਾ ਸਾਹਮਣਾ ਨ ਕਰ ਸਕਿਆ। (ਉਸ ਨੇ ਲੋਕਾਂ ਤੋਂ) ਅੰਨ ਖੋਹ ਲਿਆ ਅਤੇ (ਆਪਣੀ) ਸੈਨਾ ਵਿਚ ਵੰਡ ਦਿੱਤਾ। (ਉਸ) ਮਹਾ ਮੂਰਖ (ਹੁਸੈਨੀ) ਨੇ (ਇਹ) ਘਿਨੌਣਾ ਕੰਮ ਕੀਤਾ।੩।

*ਦੋਹਰਾ*

ਉਸ ਨੂੰ (ਅਜਿਹਾ) ਉਪਦਰ ਕਰਦਿਆਂ ਕਈ ਦਿਨ ਬੀਤ ਗਏ ਅਤੇ ਗੁਲੇਰੀਆਂ ਨੂੰ ਵੀ (ਉਸ ਨਾਲ) ਮਿਲਣ ਦੀ ਲੋੜ ਆ ਪਈ।੪। ਜੇ ਦੋ ਕੁ ਦਿਨ (ਉਹ ਹੁਸੈਨੀ ਨੂੰ) ਨ ਮਿਲਦੇ ਤਾਂ ਵੈਰੀ (ਇਧਰ) ਆ ਜਾਂਦਾ। ਕਾਲ ਨੇ ਉਨ੍ਹਾਂ ਦੇ ਘਰ ਵਿਚ ਹੀ ਲੜਾਈ ਦੀ ਜੁਗਤ ਬਣਾ ਦਿੱਤੀ।੫।

*ਚੌਪਈ*

(ਜਦੋਂ) ਗੁਲੇਰੀਆ (ਹੁਸੈਨੀ ਨੂੰ) ਮਿਲਣ ਆਇਆ ਤਾਂ ਰਾਮ ਸਿੰਘ ਵੀ ਉਸ ਦੇ ਨਾਲ ਗਿਆ। ਚੌਥੇ ਪਹਿਰ ਆ ਕੇ ਉਹ ਮਿਲੇ। ਉਨ੍ਹਾਂ ਨੂੰ ਵੇਖ ਕੇ ਹੁਸੈਨੀ ('ਗੁਲਾਮ') ਦੀ ਨਜ਼ਰ ਫਟ ਗਈ (ਅਰਥਾਤ ਬਹੁਤ ਹੰਕਾਰ ਹੋ ਗਿਆ)।੬।

*ਦੋਹਰਾ*

ਜਿਵੇਂ ਸੂਰਜ ਦੇ ਤੇਜ ਨਾਲ ਰੇਤ ਬਹੁਤ ਤਪ ਜਾਂਦੀ ਹੈ, (ਉਹ) ਨੀਚ (ਰੇਤ) ਸੂਰਜ ਦੇ ਬਲ ਨੂੰ ਨਹੀਂ ਜਾਣਦੀ ਅਤੇ ਆਪਣੇ ਆਪ ਵਿਚ ਗਰਬੀਆ ਰਹਿੰਦੀ ਹੈ।੭।

*ਚੌਪਈ*

ਉਸੇ ਤਰ੍ਹਾਂ ਗੁਲਾਮ (ਹੁਸੈਨੀ) ਫੁਲ ਕੇ (ਅੰਨ੍ਹਾ ਹੋ) ਗਿਆ ਅਤੇ ਉਨ੍ਹਾਂ ਨੂੰ ਨਜ਼ਰ ਥਲੇ ਹੀ ਨ ਲਿਆਂਦਾ। ਕਹਿਲੂਰੀਏ (ਭੀਮ ਚੰਦ) ਅਤੇ ਕਟੌਚ (ਕ੍ਰਿਪਾਲ ਚੰਦ) ਨੂੰ ਇਕੱਠਿਆਂ ਵੇਖ ਕੇ (ਉਸ ਨੇ) ਸਮਝਿਆ ਕਿ ਮੇਰੇ ਵਰਗਾ ਧਰਤੀ ਉਤੇ ਹੋਰ ਕੋਈ ਨਹੀਂ।੮।

ਤਿਨ ਜੋ ਧਨ ਆਨੋ ਥੋ ਸਾਥਾ। ਤੇ ਦੇ ਰਹੇ ਹੁਸੈਨੀ ਹਾਥਾ।
ਦੇਤ ਲੇਤ ਆਪਨ ਕੁਰਰਾਨੇ। ਤੇ ਧੰਨਿ ਲੈ ਨਿਜਿ ਧਾਮ ਸਿਧਾਨੇ। ੯।
ਚੇਰੋ ਤਬੈ ਤੇਜ ਤਨ ਤਯੋ। ਭਲਾ ਬੁਰਾ ਕਛੁ ਲਖਤ ਨ ਭਯੋ।
ਛੰਦਬੰਦ ਨਹ ਨੈਕੁ ਬਿਚਾਰਾ। ਜਾਤ ਭਯੋ ਦੇ ਤਬਹਿ ਨਗਾਰਾ। ੧੦।

ਦਾਵ ਘਾਵ ਤਿਨ ਨੈਕੁ ਨ ਕਹਾ। ਸਿੰਘਹਿ ਘੇਰਿ ਸਸਾ ਕਹੁ ਡਰਾ।
ਪੰਦ੍ਰਹ ਪਹਰਿ ਗਿਰਦ ਤਿਹ ਕੀਯੋ। ਖਾਨ ਪਾਨਿ ਤਿਨ ਜਾਨ ਨ ਦੀਯੋ। ੧੧।
ਖਾਨ ਪਾਨ ਬਿਨੁ ਸੂਰ ਰਿਸਾਏ। ਸਾਮ ਕਰਨ ਹਿਤ ਦੂਤ ਪਠਾਏ।
ਦਾਸ ਨਿਰਖਿ ਸੰਗ ਸੈਨ ਪਠਾਨੀ। ਫੂਲਿ ਗਯੋ ਤਿਨ ਕੀ ਨਹੀ ਮਾਨੀ। ੧੨।

ਦਸ ਸਹੰਸ੍ਰ ਅਬ ਹੀ ਕੈ ਦੈਹੂ। ਨਾਤਰ ਮੀਚ ਮੂੰਡ ਪਰ ਲੈਹੂ।
ਸਿੰਘ ਸੰਗਤੀਯਾ ਤਹਾ ਪਠਾਏ। ਗੋਪਾਲੈ ਸੁ ਧਰਮ ਦੇ ਲ੍ਯਾਏ। ੧੩।
ਤਿਨ ਕੇ ਸੰਗਿ ਨ ਉਨ ਕੀ ਬਨੀ। ਤਬ ਕ੍ਰਿਪਾਲ ਚਿਤ ਮੋ ਇਹ ਗਨੀ।
ਐਸਿ ਘਾਤਿ ਫਿਰਿ ਹਾਥ ਨ ਐ ਹੈ। ਸਬਹੂੰ ਫੇਰਿ ਸਮੋ ਛਲਿ ਜੈ ਹੈ। ੧੪।

ਗੋਪਾਲੇ ਸੁ ਅਬੈ ਗਹਿ ਲੀਜੈ। ਕੈਦ ਕੀਜੀਐ ਕੈ ਬਧ ਕੀਜੈ।
ਤਨਿਕ ਭਨਕ ਜਬ ਤਿਨ ਸੁਨਿ ਪਾਈ। ਨਿਜ ਦਲ ਜਾਤ ਭਯੋ ਭਟ ਰਾਈ। ੧੫।

*ਮਧੁਭਾਰ ਛੰਦ*

ਜਬ ਗਯੋ ਗੁਪਾਲ। ਕੁਪਿਯੋ ਕ੍ਰਿਪਾਲ। ਹਿੰਮਤ ਹੁਸੈਨ। ਜੁੰਮੈ ਲੁਝੈਨ। ੧੬।
ਕਰਿ ਕੈ ਗੁਮਾਨ। ਜੁੰਮੈ ਜੁਆਨ। ਬਜੇ ਤਬਲ। ਦੁੰਦਭ ਦਬਲ। ੧੭।
ਬਜੇ ਨਿਸਾਣ। ਨਚੇ ਕਿਕਾਣ। ਬਾਹੈ ਤੜਾਕ। ਉਠੈ ਕੜਾਕ। ੧੮।

ਬਜੇ ਨਿਸੰਗ। ਗਜੇ ਨਿਹੰਗ। ਛੁਟੈ ਕ੍ਰਿਪਾਨ। ਲਿਟੈ ਜੁਆਨ। ੧੯।
ਤੁਪਕ ਤੜਾਕ। ਕੈਬਰ ਕੜਾਕ। ਸੈਹਥੀ ਸੜਾਕ। ਛੋਹੀ ਛੜਾਕ। ੨੦।

ਗਜੇ ਸੁਬੀਰ। ਬਜੇ ਗਹੀਰ। ਬਿਚਰੇ ਨਿਹੰਗ। ਜੈਸੇ ਪਲੰਗ। ੨੧।
ਹੁਕੇ ਕਿਕਾਣ। ਧੁਕੇ ਨਿਸਾਣ। ਬਾਹੈ ਤੜਾਕ। ਝਲੈ ਝੜਾਕ। ੨੨।



ਉਨ੍ਹਾਂ (ਗੁਪਾਲ ਅਤੇ ਰਾਮ ਸਿੰਘ) ਨੇ ਆਪਣੇ ਨਾਲ ਜੋ ਧਨ ਲਿਆਂਦਾ ਸੀ ਉਹ ਹੁਸੈਨੀ ਦੇ ਹੱਥ ਵਿਚ ਦੇ ਰਹੇ ਸਨ। ਦਿੰਦਿਆਂ ਲੈਂਦਿਆਂ ਆਪਸ ਵਿਚ ਤਕਰਾਰ ਹੋ ਗਿਆ। (ਫਲਸਰੂਪ ਉਹ ਦੋਵੇਂ) ਧਨ ਲੈ ਕੇ ਆਪਣੇ ਆਪਣੇ ਘਰਾਂ ਨੂੰ ਪਰਤ ਗਏ।੯। ਤਦ (ਉਸ) ਗੁਲਾਮ (ਹੁਸੈਨੀ) ਦਾ ਸ਼ਰੀਰ ਗੁੱਸੇ ਨਾਲ ਤਪ ਗਿਆ ਅਤੇ (ਆਪਣਾ) ਚੰਗਾ ਮੰਦਾ ਕੁਝ ਵੀ ਨ ਵਿਚਾਰਿਆ। (ਉਸ ਨੇ) ਕੋਈ ਰਾਜਨੈਤਿਕ ਚਾਲ ਨ ਸੋਚੀ ਅਤੇ ਤੁਰਤ ਧੌਂਸਾ ਵਜਾ ਕੇ (ਗੁਪਾਲ ਉਤੇ) ਜਾ ਪਿਆ।੧੦।

ਉਸ ਨੇ ਰਤਾ ਜਿੰਨਾ ਵੀ ਕੋਈ ਦਾਉ-ਪੇਚ ਨ ਕੀਤਾ। (ਉਸ ਨੇ ਗੁਪਾਲ ਨੂੰ ਇੰਜ ਜਾ ਡਰਾਇਆ ਜਿਵੇਂ) ਸ਼ੇਰ ਨੂੰ ਘੇਰ ਕੇ ਸਹਿਆ ਡਰਾਉਣਾ ਚਾਹੁੰਦਾ ਹੋਵੇ। ਪੰਦ੍ਰਹਾਂ ਪਹਿਰ ਉਸ ਨੇ ਘੇਰਾ ਘਤੀ ਰਖਿਆ ਅਤੇ ਖਾਣ ਪੀਣ (ਦੀ ਕੋਈ ਚੀਜ਼ ਅੰਦਰ) ਜਾਣ ਨ ਦਿੱਤੀ।੧੧। ਖਾਣ ਪੀਣ ਤੋਂ ਬਿਨਾ ਸੂਰਮੇ ਕ੍ਰੋਧਵਾਨ ਹੋ ਗਏ। (ਉਨ੍ਹਾਂ ਨੇ) ਸੰਧੀ ਕਰਨ ਲਈ ਦੂਤ ਭੇਜੇ। ਗੁਲਾਮ (ਹੁਸੈਨੀ) ਆਪਣੇ ਨਾਲ ਆਈ ਪਠਾਣਾਂ ਦੀ ਸੈਨਾ ਨੂੰ ਵੇਖ ਦੇ ਹੰਕਾਰਿਆ ਗਿਆ ਅਤੇ ਉਨ੍ਹਾਂ ਦੀ ਕੋਈ (ਵੀ ਗੱਲ) ਨ ਮੰਨੀ।੧੨।

(ਹੁਸੈਨੀ ਨੇ ਸਪਸ਼ਟ ਕੀਤਾ ਕਿ) ਹੁਣ ਹੀ ਦਸ ਹਜ਼ਾਰ ਰੁਪਿਆ ਦਿਉ ਨਹੀਂ ਤਾਂ ਸਿਰ ਉਤੇ ਮੌਤ ਆਈ ਸਮਝੋ। (ਇਹ ਸੁਣ ਕੇ ਰਾਜਾ ਗੁਪਾਲ ਘਰ ਪਰਤ ਆਇਆ ਅਤੇ ਬਾਗੀ ਹੋ ਬੈਠਾ) (ਭੀਮ ਚੰਦ ਨੇ) ਸੰਗਤੀਆ ਸਿੰਘ ਨੂੰ ਉਸ ਕੋਲ ਭੇਜਿਆ (ਜੋ) ਗੁਪਾਲ ਨੂੰ ਧਰਮ-ਸਾਖੀ ਦੇ ਕੇ ਲੈ ਆਇਆ। ੧੩। ਗੋਪਾਲ ਦੀ ਭੀਮ ਚੰਦ ਨਾਲ ਨ ਬਣੀ ਤਾਂ ਕ੍ਰਿਪਾਲ ਨੇ ਮਨ ਵਿਚ ਵਿਚਾਰਿਆ ਕਿ ਅਜਿਹਾ ਮੌਕਾ ਫਿਰ ਹੱਥ ਨਹੀਂ ਆਉਣਾ। ਸਮੇ ਦਾ ਗੇੜ ਸਭ ਨੂੰ ਛਲ ਜਾਵੇਗਾ।੧੪।

ਗੋਪਾਲ ਨੂੰ ਹੁਣੇ ਹੀ ਫੜ ਲਈਏ, ਕੈਦ ਕਰ ਰਖੀਏ ਜਾਂ ਮਾਰ ਦੇਈਏ। (ਇਸ ਗੱਲ ਦੀ) ਕੁਝ ਭਿਣਕ ਜਦ ਗੋਪਾਲ ਨੂੰ ਪਈ, ਤਾਂ ਉਹ ਸੂਰਮਾ ਆਪਣੀ ਸੈਨਾ ਵਿਚ ਚਲਾ ਗਿਆ।੧੫।

*ਮਧੁਭਾਰ ਛੰਦ*

ਜਦ ਗੋਪਾਲ ਚੰਦ ਚਲਾ ਗਿਆ, ਤਦ ਕ੍ਰਿਪਾਲ ਕ੍ਰੋਧਿਤ ਹੋਇਆ। ਹਿੰਮਤ ਕਰਕੇ ਹੁਸੈਨੀ (ਵਲੋਂ) ਲੜਨ ਲਈ ਤੁਰ ਪਿਆ।੧੬। ਹੰਕਾਰ ਕਰਕੇ ਸੂਰਮੇ ਚਲ ਪਏ। ਧੌਂਸੇ ਅਤੇ ਨਗਾਰੇ ਖ਼ੂਬ ਵਜਣ ਲਗੇ।੧੭। ਨਗਾਰੇ ਵਜਣ ਲਗੇ, ਘੋੜੇ ਨਚਣ ਲਗੇ। ਸ਼ਿਸ਼ਤ ਬੰਨ੍ਹ ਕੇ (ਤੀਰ) ਚਲਾਏ ਜਾਂਦੇ ਅਤੇ ਕੜ-ਕੜ (ਦੀ ਧੁਨ) ਉਠਦੀ।੧੮।

ਨਿਸੰਗ ਹੋ ਕੇ (ਯੋਧੇ ਧੌਂਸੇ) ਵਜਾਉਂਦੇ ਹਨ ਅਤੇ ਮਹਾਨ ਯੋਧੇ (ਨਿਹੰਗ) ਗਜਦੇ ਹਨ। ਕ੍ਰਿਪਾਨਾਂ ਚਲਦੀਆਂ ਹਨ ਅਤੇ ਯੋਧੇ ਧਰਤੀ ਉਤੇ ਲੇਟਦੇ ਹਨ।੧੯। ਬੰਦੂਕਾਂ ਤੜ ਤੜ ਕਰਦੀਆਂ ਹਨ, ਤੀਰ ਕੜ ਕੜ ਕਰਦੇ ਹਨ। ਸੈਹੱਥੀਆਂ 'ਸਰਰ' (ਦੀ ਆਵਾਜ਼ ਨਾਲ ਵਜਦੀਆਂ ਹਨ) ਅਤੇ ਛੱਵੀਆਂ ਛੜ-ਛੜ ਕਰਦੀਆਂ ਹਨ।੨੦।

ਸੂਰਬੀਰ ਗਜਦੇ ਹਨ। ਗੰਭੀਰ (ਗਰਜ ਕਰਨ ਵਾਲੇ ਨਗਾਰੇ) ਵਜਦੇ ਹਨ। ਸੂਰਮੇ (ਨਿਹੰਗ ਯੁੱਧ-ਭੂਮੀ ਵਿਚ ਇੰਜ) ਵਿਚਰਦੇ ਹਨ ਜਿਵੇਂ (ਬਨ ਵਿਚ) ਚਿਤਰਾ (ਫਿਰਦਾ ਹੈ)।੨੧। ਘੋੜੇ ਹਿਣਕਦੇ ਹਨ, ਧੌਂਸੇ ਧੁਕਦੇ ਹਨ। (ਇਕ ਪਾਸਿਓਂ ਸੂਰਮੇ) ਤੜ ਤੜ (ਕਰਦੇ ਸ਼ਸਤ੍ਰ) ਚਲਾਉਂਦੇ ਹਨ (ਅਤੇ ਦੂਜੇ ਪਾਸਿਓਂ ਸੂਰਮੇ ਉਨ੍ਹਾਂ ਦੇ) ਵਾਰਾਂ ਨੂੰ ਝਲਦੇ ਹਨ।੨੨।

ਜੁਝੇ ਨਿਹੰਗ। ਲਿਟੈ ਮਲੰਗ। ਖੁਲ੍ਹੇ ਕਿਸਾਰ। ਜਨੁ ਜਟਾ ਧਾਰ। ੨੩।
ਸਜੇ ਰਜਿੰਦ੍ਰ। ਗਜੇ ਗਜਿੰਦ੍ਰ। ਉੱਤਰੇ ਖਾਨ। ਲੈ ਲੈ ਕਮਾਨ। ੨੪।

*ਤ੍ਰਿਭੰਗੀ ਛੰਦ*

ਕੁਪਿਯੋ ਕ੍ਰਿਪਾਲੰ ਸਜਿ ਮਰਾਲੰ ਬਾਹ ਬਿਸਾਲ ਧਰਿ ਢਾਲੰ।
ਧਾਏ ਸਭ ਸੂਰੰ ਰੂਪ ਕਰੂਰੰ ਮਚਕਤ ਨੂਰੰ ਮੁਖਿ ਲਾਲੰ।
ਲੈ ਲੈ ਸੁ ਕ੍ਰਿਪਾਨੰ ਬਾਣ ਕਮਾਣੰ ਸਜੇ ਜੁਆਨੰ ਤਨ ਤਤੰ।
ਰਣਿ ਰੰਗ ਕਲੋਲੰ ਮਾਰ ਹੀ ਬੋਲੈ ਜਨੁ ਗਜ ਡੋਲੰ ਬਨਿ ਮਤੰ। ੨੫।

*ਭੁਜੰਗ ਪ੍ਰਯਾਤ ਛੰਦ*

ਤਬੈ ਕੋਪੀਯੰ ਕਾਂਗੜੇਸੰ ਕਟੋਚੰ। ਮੁਖੰ ਰਕਤ ਨੈਨੰ ਤਜੇ ਸਰਬ ਸੋਚੰ।
ਉਤੈ ਉਠੀਯੰ ਖਾਨ ਖੇਤੰ ਖਤੰਗੰ। ਮਨੋ ਬਿਹਚਰੇ ਮਾਸ ਹੇਤੰ ਪਲੰਗੰ। ੨੬।

ਬਜੀ ਭੇਰ ਭੁੰਕਾਰ ਤੀਰੰ ਤੜਕੇ। ਮਿਲੇ ਹਥਿ ਬੰਥੰ ਕ੍ਰਿਪਾਣੰ ਕੜਕੇ।
ਬਜੇ ਜੰਗ ਨੀਸਾਣ ਕਥੇ ਕਥੀਰੰ। ਫਿਰੈ ਰੁੰਡ ਮੁਡੰ ਤਨੰ ਤਛ ਤੀਰੰ। ੨੭।

ਉਠੈ ਟੋਪ ਟੂਕੰ ਗੁਰਜੈ ਪ੍ਰਹਾਰੇ। ਰੁਲੇ ਲੁਥ ਜੁਥੰ ਗਿਰੇ ਬੀਰ ਮਾਰੇ।
ਪਰੈ ਕਤੀਯੰ ਘਾਤ ਨਿਰਘਾਤ ਬੀਰੰ। ਫਿਰੈ ਰੁਡ ਮੁੰਡੰ ਤਨੰ ਤਨ ਤੀਰੰ। ੨੮।

ਬਹੀ ਬਾਹੁ ਆਘਾਤ ਨਿਰਘਾਤ ਬਾਣੰ। ਉਠੇ ਨਦ ਨਾਦੰ ਕੜਕੇ ਕ੍ਰਿਪਾਣੰ।
ਛਕੇ ਛੋਭ ਛਤ੍ਰ ਤਜੈ ਬਾਣ ਰਾਜੀ। ਬਹੇ ਜਾਹਿ[1] ਖਾਲੀ ਫਿਰੈ ਛੂਛ ਤਾਜੀ। ੨੯।

ਜੁਟੇ ਆਪ ਮੈ ਬੀਰ ਬੀਰੰ ਜੁਝਾਰੇ। ਮਨੋ ਗਜ ਜੁਟੈ ਦੰਤਾਰੇ ਦੰਤਾਰੇ।
ਕਿਧੋ ਸਿੰਘ ਸੋ ਸਾਰਦੂਲੰ ਅਰੁਝੇ। ਤਿਸੀ ਭਾਤਿ ਕਿਰਪਾਲ ਗੋਪਾਲ ਜੁਝੇ। ੩੦।

ਹਰੀ ਸਿੰਘ ਧਾਯੋ ਤਹਾ ਏਕ ਬੀਰੰ। ਸਹੇ ਦੇਹ ਆਪੰ ਭਲੀ ਭਾਤਿ ਤੀਰੰ।
ਮਹਾ ਕੋਪ ਕੈ ਬੀਰ ਬ੍ਰਿੰਦੰ ਸੰਘਾਰੇ। ਬਡੋ ਜੁਧ ਕੈ ਦੇਵ ਲੋਕੰ ਪਧਾਰੇ। ੩੧।

੧. 'ਤਾਹੀ'



(ਯੁੱਧ ਵਿਚ) ਲੜ ਕੇ (ਵੀਰ-ਗਤੀ ਪ੍ਰਾਪਤ ਕਰ ਚੁਕੇ) ਮਹਾਨ ਯੋਧੇ ਮਲੰਗਾਂ ਵਾਂਗ ਲੇਟ ਪਏ ਹਨ। (ਉਨ੍ਹਾਂ ਦੇ) ਵਾਲ ਖੁਲ੍ਹੇ ਹਨ ਮਾਨੋ (ਉਹ) ਜੱਟਾਧਾਰੀ ਸਾਧੂ ਹੋਣ।੨੩। ਮਹਾਨ ਰਾਜੇ ਸਜੇ ਹੋਏ ਹਨ ਅਤੇ ਵਡੇ ਹਾਥੀ ਗਜ ਰਹੇ ਹਨ। (ਉਨ੍ਹਾਂ ਉਤੋਂ) ਖ਼ਾਨ ਕਮਾਨ ਲੈ ਲੈ ਕੇ ਉਤਰ ਰਹੇ ਹਨ।੨੪।

*ਤ੍ਰਿਭੰਗੀ ਛੰਦ*

ਕ੍ਰੋਧਿਤ ਕ੍ਰਿਪਾਲ ਚੰਦ ਨੇ ਘੋੜੇ ਨੂੰ ਸਜਾਇਆ ਅਤੇ ਵਿਸ਼ਾਲ ਬਾਂਹਵਾਂ ਵਿਚ ਢਾਲ ਧਾਰਨ ਕੀਤੀ। ਸਾਰੇ ਸੂਰਮੇ (ਹਮਲਾ ਕਰਨ ਲਈ) ਅਗੇ ਵਧਦੇ ਹਨ, ਉਨ੍ਹਾਂ ਦਾ ਰੂਪ ਭਿਆਨਕ ਹੈ ਅਤੇ ਉਨ੍ਹਾਂ ਦੇ ਲਾਲ ਮੂੰਹਾਂ ਉਤੇ ਨੂਰ ਚਮਕਦਾ ਹੈ। ਕ੍ਰਿਪਾਨਾਂ ਲੈ ਕੇ, ਤੀਰ ਕਮਾਨਾਂ ਨੂੰ ਸਜਾ ਕੇ ਗੁੱਸੈਲੇ ਜਵਾਨ ਰਣ-ਭੂਮੀ ਵਿਚ ਕਲੋਲ (ਕਰਦੇ ਹਨ ਅਤੇ ਮੂੰਹ ਵਿਚੋਂ) ਮਾਰੋ-ਮਾਰੋ ਹੀ ਬੋਲਦੇ ਹਨ, ਮਾਨੋ ਮਸਤ ਹਾਥੀ ਬਨ ਵਿਚ ਡੋਲਦੇ ਹੋਣ।੨੫।

*ਭੁਜੰਗ ਪ੍ਰਯਾਤ ਛੰਦ*

ਤਦੋਂ ਕਾਂਗੜੇ ਦਾ ਰਾਜਾ (ਕ੍ਰਿਪਾਲ ਚੰਦ) ਕਟੋਚ ਕ੍ਰੋਧਵਾਨ ਹੋਇਆ। (ਉਸ ਦਾ) ਮੂੰਹ ਅਤੇ ਅੱਖਾਂ ਲਾਲ ਹੋ ਗਈਆਂ ਅਤੇ (ਉਸ ਨੇ) ਸਭ ਪ੍ਰਕਾਰ ਦੀ ਸੋਚ ਛਡ ਦਿੱਤੀ। ਉਧਰੋਂ (ਹੁਸੈਨੀ ਦੇ ਸਾਥੀ) ਪਠਾਣ ਮੈਦਾਨੇ-ਜੰਗ ਵਿਚ ਤੀਰ ਲੈ ਕੇ ਖੜੋਤੇ ਹੋਏ ਹਨ ਮਾਨੋ ਮਾਸ ਲਈ ਚਿਤਰੇ ਫਿਰਦੇ ਹੋਣ।੨੬।

ਭੇਰੀਆਂ ਭੂੰ ਭੂੰ ਕਰ ਕੇ ਵਜਦੀਆਂ ਹਨ, ਤੀਰ ਤੜ ਤੜ ਕਰਦੇ ਹਨ। (ਕਈ ਸੂਰਮੇ) ਗੁੱਥਮ-ਗੁੱਥਾ ਹਨ (ਅਤੇ ਕਿਤੇ) ਤਲਵਾਰਾਂ ਕੜਕ ਰਹੀਆਂ ਹਨ। (ਕਿਤੇ) ਜੰਗ ਵਿਚ ਧੌਂਸੇ ਵਜਦੇ ਹਨ (ਅਤੇ ਕਿਤੇ) ਢਾਢੀ ਵਾਰਾਂ ਗਾਉਂਦੇ ਹਨ। (ਕਿਤੇ) ਧੜ ਅਤੇ ਸਿਰ ਅਤੇ ਕਿਤੇ ਤੀਰਾਂ ਨਾਲ ਪੱਛੇ ਹੋਏ ਸ਼ਰੀਰ ਫਿਰਦੇ ਹਨ।੨੭।

(ਕਿਤੇ) ਟੋਪਾਂ ਉਤੇ ਗੁਰਜਾਂ ਦੇ ਵਾਰ ਨਾਲ ਟਕ-ਟਕ (ਦੀ ਆਵਾਜ਼) ਉਠਦੀ ਹੈ। (ਕਿਤੇ) ਲੋਥਾਂ ਦੇ ਢੇਰ ਰੁਲਦੇ ਹਨ (ਅਤੇ ਕਿਤੇ) ਮਾਰੇ ਹੋਏ ਯੁੱਧ-ਵੀਰ ਡਿਗੇ ਪਏ ਹਨ। (ਕਿਤੇ) ਪਤਲੀਆਂ ਤਲਵਾਰ ਦੀਆਂ ਲਗਾਤਾਰ ਸੱਟਾਂ ਨਾਲ ਸੂਰਵੀਰਾਂ (ਦੇ ਸ਼ਰੀਰਾਂ ਉਤੇ ਜ਼ਖਮ ਲਗੇ ਹੋਏ ਹਨ)। (ਕਿਤੇ) ਧੜ ਅਤੇ ਸਿਰ ਅਤੇ ਤੀਰਾਂ ਨਾਲ ਪਛੇ ਹੋਏ ਸ਼ਰੀਰ ਫਿਰਦੇ ਹਨ।੨੮।

ਬਾਂਹਵਾਂ ਦੇ ਝਟਕਿਆਂ ਨਾਲ ਲਗਾਤਾਰ ਤੀਰ ਚਲ ਰਹੇ ਹਨ। ਤਲਵਾਰਾਂ (ਦੇ ਚਲਣ ਨਾਲ) ਕੜ ਕੜ ਦੇ ਗੰਭੀਰ ਨਾਦ ਉਠ ਰਹੇ ਹਨ। ਕ੍ਰੋਧਿਤ ਸੂਰਮੇ ਤੀਰਾਂ ਦੀਆਂ ਲੜੀਆਂ ਛਡ ਰਹੇ ਹਨ। ਜਿਨ੍ਹਾਂ ਨੂੰ (ਤੀਰ) ਲਗਦੇ ਹਨ, ਉਨ੍ਹਾਂ ਦੇ ਘੋੜੇ (ਸਵਾਰਾਂ ਤੋਂ) ਸਖਣੇ ਫਿਰਦੇ ਹਨ। ੨੯।

(ਕਿਤੇ) ਆਪਸ ਵਿਚ ਸੂਰਮੇ ਗੁੱਥਮ ਗੁੱਥਾ ਹਨ, ਮਾਨੋ ਵਡੇ ਦੰਦਾਂ ਵਾਲੇ ਹਾਥੀ ਆਪਸ ਵਿਚ ਉਲਝੇ ਹੋਣ। (ਜਿਵੇਂ) ਸ਼ੇਰ ਨਾਲ ਸ਼ੇਰ ਭਿੜਦਾ ਹੋਵੇ, ਉਸ ਤਰ੍ਹਾਂ ਕ੍ਰਿਪਾਲ ਚੰਦ ਅਤੇ ਗੋਪਾਲ ਚੰਦ (ਆਪਸ ਵਿਚ) ਜੁਝ ਰਹੇ ਸਨ।੩੦।

ਤਦੋਂ (ਹੁਸੈਨੀ ਦਲ ਦਾ) ਹਰੀ ਸਿੰਘ ਯੋਧਾ ਧਾਵਾ ਕਰ ਕੇ ਆਇਆ। (ਉਸ ਨੇ) ਆਪਣੇ ਸ਼ਰੀਰ ਉਤੇ ਤੀਰਾਂ ਦੀ (ਬੌਛਾੜ) ਚੰਗੀ ਤਰ੍ਹਾਂ ਸਹੀ। (ਉਸ ਨੇ) ਕ੍ਰੋਧ ਕਰ ਕੇ ਬਹੁਤ ਸੂਰਮੇ ਮਾਰ ਦਿੱਤੇ ਅਤੇ ਬਹੁਤ ਤਕੜਾ ਯੁੱਧ ਕਰਕੇ ਸੁਅਰਗ ਚਲਾ ਗਿਆ।੩੧।

ਹਠਿਯੋ ਹਿਮਤੰ ਕਿੰਮਤੰ ਲੈ ਕ੍ਰਿਪਾਨੰ। ਲਏ ਗੁਰਜ ਚਲੰ ਸੁ ਜਲਾਲ ਖਾਨੰ।
ਹਠੇ ਸੂਰਮਾ ਮਤ ਜੋਧਾ ਜੁਝਾਰੰ। ਪਰੀ ਕੁਟ ਕੁਟੰ ਉਠੀ ਸਸਤ੍ਰ ਝਾਰੰ। ੩੨।

*ਰਸਾਵਲ ਛੰਦ*

ਜਸੰਵਾਲ ਧਾਏ। ਤੁਰੰਗੰ ਨਚਾਏ।
ਲਯੋ ਘੇਰਿ ਹੁਸੈਨੀ। ਹਨ੍ਯੋ ਸਾਂਗ ਪੈਨੀ। ੩੩।
ਤਿਨੂ ਬਾਣ ਬਾਹੇ। ਬਡੇ ਸੈਨ ਗਾਹੇ।
ਜਿਸੈ ਅੰਗਿ ਲਾਗ੍ਯੋ। ਤਿਸੇ ਪ੍ਰਾਣ ਤ੍ਯਾਗ੍ਯੋ।੩੪।

ਜਬੈ ਘਾਵ ਲਾਗ੍ਯੋ। ਤਬੈ ਕੋਪ ਜਾਗ੍ਯੋ।
ਸੰਭਾਰੀ ਕਮਾਣੰ। ਹਣੇ ਬੀਰ ਬਾਣੰ। ੩੫।
ਚਹੂੰ ਓਰ ਢੂਕੇ। ਮੁਖੰ ਮਾਰ ਕੂਕੇ।
ਨ੍ਰਿਭੈ ਸਸਤ੍ਰ ਬਾਹੈ। ਦੋਊ ਜੀਤ ਚਾਹੈ। ੩੬।

ਰਿਸੇ ਖਾਨ ਜਾਦੇ। ਮਹਾ ਮਦ ਮਾਦੇ।
ਮਹਾ ਬਾਣ ਬਰਖੇ। ਸਭੈ ਸੂਰ ਹਰਖੇ। ੩੭।
ਕਰੈ ਬਾਣ ਅਰਚਾ। ਧਨੁਰ ਬੇਦ ਚਰਚਾ।
ਸੁ ਸਾਂਗੰ ਸਮ੍ਹਾਲੰ। ਕਰੈ ਤਉਨ ਠਾਮੰ। ੩੮।

ਬਲੀ ਬੀਰ ਰੁਝੇ। ਸਮੁਹ ਸਸਤ੍ਰ ਜੁਝੇ।
ਲਗੈ ਧੀਰ ਧਕੈ। ਕ੍ਰਿਪਾਣੰ ਝਨਕੈ। ੩੯।
ਕੜਕੈ ਕਮਾਣੰ। ਝਣਕੈ ਕ੍ਰਿਪਾਣੰ।
ਕੜਕਾਰ ਛੁਟੈ। ਝਣੰਕਾਰ ਉਠੈ। ੪੦।

ਹਠੀ ਸਸਤ੍ਰ ਝਾਰੇ। ਨ ਸੰਕਾ ਬਿਚਾਰੇ।
ਕਰੇ ਤੀਰ ਮਾਰੰ। ਫਿਰੈ ਲੋਹ ਧਾਰੰ। ੪੧।
ਨਦੀ ਸ੍ਰੋਣ ਪੂਰੰ। ਫਿਰੈ ਗੈਣਿ ਹੂਰੰ।
ਉਭੇ ਖੇਤ ਪਾਲੰ। ਬਕੇ ਬਿਕਰਾਲੰ। ੪੨।

*ਪਾਧੜੀ ਛੰਦ*

ਤਹ ਹੜ ਹੜਾਇ ਹਸੇ ਮਸਾਣ। ਲਿਟੇ ਗਜਿੰਦ੍ਰ ਛੁਟੇ ਕਿਕਰਾਣ।
ਜੁਟੇ ਸੁ ਬੀਰ ਤਹ ਕੜਕ ਜੰਗ। ਛੁਟੀ ਕ੍ਰਿਪਾਣ ਬੁਠੇ ਖਤੰਗ। ੪੩।

ਡਾਕਨ ਡਹਕਿ ਚਾਵਡ ਚਿਕਾਰ। ਕਾਕੰ ਕਹਕਿ ਬਜੈ ਦੁਧਾਰ।
ਖੋਲੰ ਖੜਕਿ ਤੁਪਕਿ ਤੜਾਕਿ। ਸੈਥੰ ਸੜਕ ਧਕੰ ਧਹਾਕਿ। ੪੪।



(ਰਾਜਿਆਂ ਵਲੋਂ) ਹਿੰਮਤ ਸਿੰਘ ਅਤੇ ਕਿੰਮਤ ਸਿੰਘ ਨਾਂ ਦੇ ਕੜੀਅਲ ਯੋਧੇ ਕ੍ਰਿਪਾਨਾਂ ਲੈ ਕੇ ਆਏ। (ਹੁਸੈਨੀ ਦੇ ਦਲ ਵਲੋਂ) ਜਲਾਲ ਖ਼ਾਨ ਗੁਰਜ ਲੈ ਕੇ ਚਲਿਆ। ਉਹ ਜੁਝਾਰੂ ਯੋਧੇ ਅਭਿਮਾਨ ਨਾਲ ਮਸਤੇ ਹੋਏ ਖ਼ੂਬ ਲੜੇ। (ਸ਼ਸਤ੍ਰਾਂ ਦੇ) ਲਗਾਤਾਰ ਵਾਰਾਂ ਨਾਲ ਸ਼ਸਤ੍ਰਾਂ ਤੋਂ ਚਿੰਗਾਰੀਆਂ ਨਿਕਲਣ ਲਗੀਆਂ।੩੨।

*ਰਸਾਵਲ ਛੰਦ*

ਜਸਵਾਲ (ਦਾ ਰਾਜਾ ਕੇਸਰੀ ਚੰਦ) ਘੋੜਾ ਨਚਾਉਂਦਾ ਹੋਇਆ ਅਗੇ ਵਧਿਆ। (ਉਸ ਨੇ) ਹੁਸੈਨੀ ਨੂੰ ਘੇਰ ਲਿਆ ਅਤੇ ਤਿਖੀ ਬਰਛੀ ਦਾ ਵਾਰ ਕੀਤਾ।੩੩। ਹੁਸੈਨੀ ਨੇ (ਅਗੋਂ) ਤੀਰ ਚਲਾਏ ਅਤੇ ਬਹੁਤ ਸੈਨਾ ਲਿਤਾੜ ਦਿੱਤੀ। (ਤੀਰ) ਜਿਸ ਦੇ ਸ਼ਰੀਰ ਵਿਚ ਲਗਦਾ ਹੈ, ਉਸੇ ਦੇ ਪ੍ਰਾਣ ਨਿਕਲ ਜਾਂਦੇ ਹਨ।੩੪।

(ਜਿਸ ਕਿਸੇ ਨੂੰ) ਜਦੋਂ ਜ਼ਖਮ ਲਗਦਾ ਹੈ ਤਾਂ (ਉਸ ਦਾ) ਕ੍ਰੋਧ ਭੜਕ ਪੈਂਦਾ ਹੈ। (ਉਹ ਫਿਰ) ਕਮਾਨ ਸੰਭਾਲ ਕੇ ਸੂਰਮਿਆਂ ਨੂੰ ਬਾਣਾਂ ਨਾਲ ਮਾਰੀ ਜਾਂਦਾ ਹੈ।੩੫। (ਸੂਰਮੇ) ਚੌਹਾਂ ਪਾਸਿਆਂ ਤੋਂ ਅਗੇ ਢੁਕਦੇ ਹਨ ਅਤੇ ਮੂੰਹ ਤੋਂ ਮਾਰੋ-ਮਾਰੋ ਪੁਕਾਰਦੇ ਹਨ। (ਉਹ) ਨਿਰਭੈ ਹੋ ਕੇ ਸ਼ਸਤ੍ਰ ਚਲਾਉਂਦੇ ਹਨ ਅਤੇ ਦੋਵੇਂ (ਆਪਣੀ ਆਪਣੀ) ਜਿਤ ਪ੍ਰਾਪਤ ਕਰਨ ਦੇ ਚਾਹਵਾਨ ਹੁੰਦੇ ਹਨ।੩੬।

ਪਠਾਣ ਸੈਨਿਕ ਕ੍ਰੋਧਿਤ ਹੋ ਗਏ। ਹੈਂਕੜ ਨਾਲ ਹੰਕਾਰੇ ਗਏ। ਤੀਰਾਂ ਦੀ ਬਰਖਾ ਹੋਣ ਲਗੀ। ਸਾਰੇ ਸੂਰਮੇ ਪ੍ਰਸੰਨ ਹੋ ਗਏ।੩੭। (ਉਹ ਦ੍ਰਿਸ਼ ਅਜਿਹਾ ਸੀ) ਮਾਨੋ ਬਾਣ (ਸੁਗੰਧਿਤ ਪਦਾਰਥਾਂ ਦੀ) ਅਰਚਾ (ਛਿੜਕਾਉ) ਕਰ ਰਹੇ ਹੋਣ। (ਧਨੁਸ਼ਾਂ ਦੀ ਟੰਕਾਰ ਨਾਲ) ਧਨੁਰ ਵੇਦ ਦਾ ਪਾਠ ਹੋ ਰਿਹਾ ਸੀ। ਉਸ ਥਾਂ ਤੇ (ਵੇਦ-ਪਾਠ ਦਾ) ਕੋਈ ਰੂਪਕ ਖੇਡਿਆ ਜਾ ਰਿਹਾ ਸੀ।੩੮।

(ਉਸ ਕੰਮ ਵਿਚ) ਬਲਵਾਨ ਵੀਰ ਰੁਝੇ ਹੋਏ ਸਨ। ਸਾਰੇ ਸ਼ਸਤ੍ਰਾਂ ਨਾਲ ਜੂਝ ਰਹੇ ਸਨ। ਧੀਰਜਵਾਨ (ਸੂਰਮਿਆਂ) ਦੇ ਧਕੇ ਵਜ ਰਹੇ ਸਨ ਅਤੇ ਕ੍ਰਿਪਾਨਾਂ ਛਣਕ ਰਹੀਆਂ ਸਨ।੩੯। ਕਮਾਨਾਂ ਕੜਕਦੀਆਂ ਸਨ। ਕ੍ਰਿਪਾਨਾਂ ਛਣਕਦੀਆਂ ਸਨ। ਕੜਾਕ ਕੜਾਕ (ਤੀਰ) ਚਲਦੇ ਸਨ। (ਹਰ ਪਾਸੇ) ਝਣਕਾਰ (ਦਾ ਨਾਦ) ਪੈਦਾ ਹੋ ਰਿਹਾ ਸੀ। ੪੦।

ਹਠੀ (ਸੂਰਮੇ) ਸ਼ਸਤ੍ਰਾਂ ਦਾ ਵਾਰ ਕਰਦੇ ਸਨ। (ਮਨ ਵਿਚ) ਕੋਈ ਸ਼ੰਕਾ ਨਹੀਂ ਵਿਚਾਰਦੇ ਸਨ। ਤੀਰ (ਇਤਨੇ ਅਧਿਕ) ਚਲਾਏ ਜਾ ਰਹੇ ਸਨ ਮਾਨੋ ਲੋਹੇ ਦੀ ਬਰਖਾ ਹੋ ਰਹੀ ਹੋਵੇ।੪੧। ਨਦੀ ਲਹੂ ਨਾਲ ਪੂਰੀ ਗਈ ਹੈ। ਆਕਾਸ਼ ਵਿਚ ਹੂਰਾਂ ਵਿਚਰ ਰਹੀਆਂ ਹਨ। ਦੋਹਾਂ ਪਾਸਿਆਂ ਤੋਂ ਮੁੱਖੀ ਸੂਰਮੇ ਭਿਆਨਕ ਆਵਾਜ਼ਾਂ ਕਢ ਰਹੇ ਹਨ।੪੨।

*ਪਾਧੜੀ ਛੰਦ*

ਉਥੇ ਮਸਾਣ ਖਿੜ ਖਿੜ ਕੇ ਹਸ ਰਹੇ ਸਨ। (ਕਿਤੇ) ਹਾਥੀ ਡਿਗੇ ਪਏ ਸਨ ਅਤੇ ਘੋੜੇ ਖੁਲ੍ਹੇ ਫਿਰਦੇ ਸਨ। ਉਥੇ ਘੋਰ ਯੁੱਧ ਵਿਚ ਸੂਰਮੇ ਜੁਟੇ ਹੋਏ ਸਨ। (ਕਿਤੇ) ਤਲਵਾਰਾਂ ਚਲ ਰਹੀਆਂ ਸਨ ਅਤੇ ਬਾਣ ਵਰ੍ਹ ਰਹੇ ਸਨ।੪੩।

(ਕਿਤੇ) ਡਾਕਣੀਆਂ ਡਕਾਰ ਰਹੀਆਂ ਸਨ ਅਤੇ ਚਾਵੰਡੀਆਂ ਚੀਖ਼ ਰਹੀਆਂ ਸਨ। ਕਿਤੇ ਕਾਂਵਾਂ ਦੀ ਕੁਰਲਾਹਟ ਪੈ ਰਹੀ ਸੀ ਅਤੇ ਕਿਤੇ ਦੁਧਾਰੇ (ਖੰਡੇ) ਵਜ ਰਹੇ ਸਨ। (ਕਿਤੇ) ਲੋਹੇ ਦੇ ਟੋਪ ਖੜਕ ਰਹੇ ਸਨ ਅਤੇ (ਕਿਤੇ) ਬੰਦੂਕਾਂ ਤੜਾਕ ਰਹੀਆਂ ਸਨ। (ਕਿਤੇ) ਸੈਹੱਥੀਆਂ ਸਰਕ ਰਹੀਆਂ ਸਨ ਅਤੇ (ਕਿਤੇ) ਧੱਕਮ-ਧੱਕੀ ਹੋ ਰਹੀ ਸੀ।੪੪।

*ਭੁਜੰਗ ਪ੍ਰਯਾਤ ਛੰਦ*

ਤਹਾ ਆਪ ਕੀਨੋ ਹੁਸੈਨੀ ਉਤਾਰੰ। ਸਭੂ ਹਾਥਿ ਬਾਣੰ ਕਮਾਣੰ ਸੰਭਾਰੰ।
ਰੁਪੇ ਖਾਨ ਖੂਨੀ ਕਰੈ ਲਾਗ ਜੁਧੰ। ਮੁਖੰ ਰਕਤ ਨੈਣੰ ਭਰੇ ਸੂਰ ਕ੍ਰੁਧੰ। ੪੫।

ਜਗਿਯੋ ਜੰਗ ਜਾਲਮ ਸੁ ਜੋਧੰ ਜੁਝਾਰੰ। ਬਹੇ ਬਾਣ ਬਾਂਕੇ ਬਰਛੀ ਦੁਧਾਰੰ।
ਮਿਲੇ ਬੀਰ ਬੀਰੰ ਮਹਾ ਧੀਰ ਬੰਕੇ। ਧਕਾ ਧਕਿ ਸੈਥੰ ਕ੍ਰਿਪਾਣੰ ਝਨੰਕੇ। ੪੬।

ਭਏ ਢੋਲ ਢੰਕਾਰ ਨਦੰ ਨਫੀਰੰ। ਉਠੇ ਬਾਹੁ ਆਘਾਤ ਗਜੈ ਸੁਬੀਰੰ।
ਨਵੰ ਨਦ ਨੀਸਾਨ ਬਜੇ ਅਪਾਰੰ। ਰੁਲੇ ਤਛ ਮੁਛੰ ਉਠੀ ਸਸਤ੍ਰ ਝਾਰੰ। ੪੭।

ਟਕਾ ਟੁਕ ਟੋਪੰ ਢਕਾ ਢੁਕ ਢਾਲੰ। ਮਹਾ ਬੀਰ ਬਾਨੈਤ ਬਕੈ ਬਿਕ੍ਰਾਲੰ।
ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ। [1]ਨਚੀ ਡਾਕਿਣੀ ਜੋਗਨੀ ਉਰਧ ਹੇਤੰ[1]। ੪੮।

ਛੁਟੀ ਜੋਗਤਾਰੀ ਮਹਾਰੁਦ੍ਰ ਜਾਗੇ। ਡਗਿਯੋ ਧਿਆਨ ਬ੍ਰਹਮੰ ਸਭੈ ਸਿਧ ਭਾਗੇ।
ਹਸੇ ਕਿੰਨਰੰ ਜਛ ਬਿਦਿਆਧਰੇਯੰ। ਨਚੀ ਅਛਰਾ ਪਛਰਾ ਚਾਰਣੇਯੰ। ੪੯।

ਪਰਿਯੋ ਘੋਰ ਜੁਧੰ ਸੁ ਸੈਨਾ ਪਰਾਨੀ। ਤਹਾ ਖਾਂ ਹੁਸੈਨੀ ਮੰਡਿਓ ਬੀਰ ਬਾਨੀ।
ਉਤੈ ਬੀਰ ਧਾਏ ਸੁ ਬੀਰੰ ਜਸ੍ਵਾਰੰ। ਸਬੈ ਬਿਉਤ ਡਾਰੇ ਬਗਾ ਸੇ ਅਸ੍ਵਾਰੰ। ੫0।

ਤਹਾ ਖਾਂ ਹੁਸੈਨੀ ਰਹਿਯੋ ਏਕ ਠਾਂਢੰ। ਮਨੋ ਜੁਧ ਖੰਭੰ ਰਣਭੂਮ ਗਾਡੰ।
ਜਿਸੈ ਕੋਪ ਕੈ ਕੈ ਹਠੀ ਬਾਣਿ ਮਾਰਿਯੋ। ਤਿਸੈ ਛੇਦ ਕੈ ਪੈਲ ਪਾਰੇ ਪਧਾਰਿਯੋ। ੫੧।

ਸਹੇ ਬਾਣ ਸੂਰੰ ਸਭੈ ਆਣ ਢੂਕੈ। ਚਹੂੰ ਓਰ ਤੈ ਮਾਰ ਹੀ ਮਾਰ ਕੂਕੈ।
ਭਲੀ ਭਾਤਿ ਸੋ ਅਸਤ੍ਰ ਅਉ ਸਸਤ੍ਰ ਝਾਰੇ। ਗਿਰੇ ਭਿਸਤ ਕੋ ਖਾਂ ਹੁਸੈਨੀ ਸਿਧਾਰੇ।੫੨।

---
੧. 'ਮਚੀ ਡਾਕਣੀ ਜੋਗਣੀ ਮਾਸ ਹੇਤੰ'



*ਭੁਜੰਗ ਪ੍ਰਯਾਤ ਛੰਦ*

ਤਦੋਂ ਹੁਸੈਨੀ ਖੁਦ (ਜੰਗ ਕਰਨ ਲਈ) ਨਿਤਰਿਆ। (ਉਸ ਦੇ) ਸਾਰੇ (ਸਾਥੀਆਂ ਨੇ) ਹੱਥਾਂ ਵਿਚ ਤੀਰ ਅਤੇ ਕਮਾਨਾਂ ਸੰਭਾਲੀਆਂ ਹੋਈਆ ਸਨ। ਖ਼ੂਨਖ਼ਾਰ ਪਠਾਣ ਯੁੱਧ ਕਰਨ ਲਈ ਡਟ ਗਏ। ਕ੍ਰੋਧ ਕਰ ਕੇ (ਸਾਰਿਆਂ) ਸੂਰਮਿਆਂ ਦੇ ਮੂੰਹ ਅਤੇ ਅੱਖਾਂ ਲਾਲ ਹੋ ਗਈਆਂ ਸਨ।੪੫।

ਕਠੋਰ ਅਤੇ ਭਿਆਨਕ ਯੋਧਿਆਂ (ਦੇ ਮਨ ਵਿਚ) ਜੰਗ (ਦੀ ਬਿਰਤੀ) ਜਾਗ ਪਈ। ਸੁੰਦਰ ਤਿਖੇ ਤੀਰ, ਬਰਛੀਆਂ ਅਤੇ ਦੁਧਾਰੇ (ਖੰਡੇ) ਚਲਦੇ ਹਨ। ਵਡੇ ਵਡੇ ਸੂਰਮੇ ਧੀਰਜਵਾਨ ਬਾਂਕੇ ਸੂਰਮਿਆਂ ਨਾਲ ਗੁੱਥਮ-ਗੁੱਥਾ ਹੁੰਦੇ ਹਨ। (ਕਿਤੇ) ਸੈਹੱਥੀਆਂ ਨਾਲ ਧਕਮ-ਧਕੀ ਹੋ ਰਹੀ ਹੈ, (ਕਿਤੇ) ਤਲਵਾਰਾਂ ਦੀ ਛਣਕਾਰ ਹੋ ਰਹੀ ਹੈ।੪੬।

(ਕਿਤੇ) ਢੋਲਾਂ ਦੀ ਢਮਕਾਰ ਅਤੇ ਤੂਤੀਆਂ ਦੀ ਆਵਾਜ਼ ਪੈਦਾ ਹੋ ਰਹੀ ਹੈ। (ਕਿਤੇ) ਬਾਂਹਵਾਂ ਦੀ ਸੱਟ (ਨਾਲ ਧੁਨ) ਉਠਦੀ ਹੈ ਅਤੇ (ਕਿਤੇ) ਸੂਰਬੀਰ ਗਜਦੇ ਹਨ। ਧੌਂਸਿਆਂ ਦੇ ਵਜਣ ਤੋਂ ਕਈ ਪ੍ਰਕਾਰ ਦੀਆਂ ਨਵੇਕਲੀਆਂ ਆਵਾਜ਼ਾਂ ਨਿਕਲਦੀਆਂ ਹਨ। ਵਢੇ ਟੁਕੇ (ਸੂਰਵੀਰ) ਰੁਲ ਰਹੇ ਹਨ ਅਤੇ ਸ਼ਸਤ੍ਰਾਂ (ਦੇ ਵਜਣ ਨਾਲ) ਚਿੰਗਾਰੀਆਂ ਉਠਦੀਆਂ ਹਨ।੪੭।

(ਲੋਹੇ ਦੇ) ਟੋਪਾਂ ਦੀ ਟਕ-ਟਕ ਅਤੇ ਢਾਲਾਂ ਦੀ ਢਕ-ਢਕ (ਦੀਆਂ ਅਵਾਜ਼ਾਂ ਸੁਣਾਈ ਦਿੰਦੀਆਂ ਹਨ)। ਮਹਾਵੀਰ ਅਤੇ ਬਾਂਕੇ ਤੀਰ-ਅੰਦਾਜ਼ ਭਿਆਨਕ (ਰੂਪ ਧਾਰ ਰਹੇ ਹਨ)। ਬੀਰ-ਬੈਤਾਲ, ਭੂਤ ਅਤੇ ਪ੍ਰੇਤ ਨਚ ਰਹੇ ਹਨ। ਆਕਾਸ਼-ਵਾਸੀ ਡਾਕਣੀਆਂ, ਜੋਗਣਾਂ ਨਚ ਰਹੀਆਂ ਹਨ।੪੮।

(ਭਿਆਨਕ ਯੁੱਧ ਕਾਰਨ) ਮਹਾ ਰੁਦਰ (ਸ਼ਿਵ) ਦੀ ਯੋਗ-ਸਮਾਧੀ ਭੰਗ ਹੋ ਜਾਣ ਨਾਲ (ਉਹ) ਜਾਗ ਪਿਆ ਹੈ; ਬ੍ਰਹਮਾ ਦਾ ਧਿਆਨ ਉਚਕ ਗਿਆ ਹੈ, ਅਤੇ ਸਾਰੇ ਸਿੱਧ (ਆਪਣਿਆਂ ਠਿਕਾਣਿਆਂ ਤੋਂ) ਭਜ ਗਏ ਹਨ। ਕਿੰਨਰ, ਯਕਸ਼, ਵਿਦਿਆਧਰ (ਆਦਿ ਦੇਵਤੇ) ਹਸ ਰਹੇ ਹਨ ਅਤੇ ਮਾਤ ਲੋਕ ਦੀਆਂ ਸੁੰਦਰ ਯੁਵਤੀਆਂ, ਅਪੱਛਰਾਵਾਂ ਅਤੇ ਚਾਰਣਾਂ ਦੀਆਂ ਇਸਤਰੀਆਂ ਨਚ ਰਹੀਆਂ ਹਨ।੪੯।

ਘੋਰ ਯੁੱਧ ਹੋਣ ਕਾਰਨ ਸੈਨਾ ਭਜਣ ਲਗੀ। ਉਥੇ (ਉਦੋਂ) ਹੁਸੈਨੀ ਖ਼ਾਨ ਨੇ (ਯੁੱਧ) ਮੰਡਿਆ ਅਤੇ ਸੂਰਮਿਆਂ ਵਾਲੇ ਬੋਲ (ਉਚਾਰੇ-ਭਾਵ ਗਜਿਆ)। ਉਧਰ ਬਹਾਦੁਰ ਜਸਵਾਰੀਆਂ ਨੇ ਧਾਵਾ ਬੋਲ ਦਿੱਤਾ। (ਉਨ੍ਹਾਂ ਨੇ) ਸਾਰਿਆਂ ਸਵਾਰਾਂ ਨੂੰ ਕਪੜਿਆਂ ਵਾਂਗ ਵਿਉਂਤ ਦਿੱਤਾ (ਅਰਥਾਤ ਕਤਰ ਦਿੱਤਾ।)।੫0।

ਉਥੇ ਇਕ ਹੁਸੈਨੀ ਖ਼ਾਨ ਹੀ ਡਟਿਆ ਖੜਾ ਰਿਹਾ, ਮਾਨੋ ਰਣ-ਭੂਮੀ ਵਿਚ ਯੁੱਧ ਦਾ ਖੰਭਾ ਗਡਿਆ ਹੋਵੇ। (ਉਹ) ਹਠੀਲਾ ਯੋਧਾ ਕ੍ਰੋਧਵਾਨ ਹੋ ਕੇ ਜਿਸ ਨੂੰ ਤੀਰ ਮਾਰਦਾ ਹੈ, ਉਸ ਨੂੰ ਛੇਹ ਕੇ ਤੀਰ ਪਰਲੇ ਪਾਸੇ ਨਿਕਲ ਜਾਂਦਾ ਹੈ।੫੧।

(ਉਸ) ਸੂਰਮੇ ਨੇ (ਆਪਣੇ ਉਤੇ ਸਾਰੇ) ਬਾਣ ਸਹਾਰੇ। (ਫਿਰ) ਸਾਰੇ (ਉਸ ਦੇ) ਨੇੜੇ ਆ ਪਹੁੰਚੇ ਅਤੇ ਚੌਹਾਂ ਪਾਸਿਆਂ ਤੋਂ ਮਾਰੋ-ਮਾਰੋ ਬੋਲਣ ਲਗੇ। (ਹੁਸੈਨੀ ਨੇ) ਚੰਗੀ ਤਰ੍ਹਾਂ ਅਸਤ੍ਰ ਅਤੇ ਸ਼ਸਤ੍ਰ ਚਲਾਏ, (ਪਰ ਅੰਤ ਵਿਚ) ਹੁਸੈਨੀ ਖ਼ਾਨ ਡਿਗਿਆ ਅਤੇ ਬਹਿਸ਼ਤ ਨੂੰ ਚਲਿਆ ਗਿਆ।੫੨।

*ਦੋਹਰਾ*

ਜਬੈ ਹੁਸੈਨੀ ਜੁਝਿਯੋ ਭਯੋ ਸੂਰ ਮਨ ਰੋਸੁ।
ਭਾਜਿ ਚਲੇ ਅਵਰੈ ਸਬੈ ਉਠਿਯੋ ਕਟੋਚਨ ਜੋਸ। ੫੩।

*ਚੌਪਈ*

ਕੋਪਿ ਕਟੋਚਿ ਸਬੈ ਮਿਲਿ ਧਾਏ। ਹਿੰਮਤਿ ਕਿੰਮਤਿ ਸਹਿਤ ਰਿਸਾਏ।
ਹਰੀ ਸਿੰਘ ਤਬ ਕੀਯਾ ਉਠਾਨਾ। ਚੁਨਿ ਚੁਨਿ ਹਨੇ ਪਖਰੀਯਾ ਜੁਆਨਾ। ੫੪।

*ਨਰਾਜ ਛੰਦ*

ਤਬੈ ਕਟੋਚ ਕੋਪੀਯੰ। ਸੰਭਾਰ ਪਾਵ ਰੋਪੀਯੰ।
ਸਰਕ ਸਸਤ੍ਰ ਝਾਰ ਹੀ। ਸੁ ਮਾਰਿ ਮਾਰਿ ਉਚਾਰ ਹੀ। ੫੫।
ਚੰਦੇਲ ਚੌਪੀਯੰ ਤਬੈ। ਰਿਸਾਤ ਧਾਤ ਭੇ ਸਬੈ।
ਜਿਤੇ ਗਏ ਸੁ ਮਾਰੀਯੰ। ਬਚੇ ਤਿਤੇ ਸਿਧਾਰੀਯੰ। ੫੬।

*ਦੋਹਰਾ*

ਸਾਤ ਸਵਾਰਨ ਕੈ ਸਹਿਤ ਜੁਝੇ ਸੰਗਤ ਰਾਇ।
ਦਰਸੋ ਸੁਨਿ ਜੁਝੈ ਤਿਨੈ ਬਹੁਰਿ ਜੁਝਤ ਭਯੋ ਆਇ। ੫੭।
ਹਿੰਮਤ ਹੂੰ ਉਤਰਿਯੋ ਤਹਾ ਬੀਰ ਖੇਤ ਮਝਾਰ।
ਕੇਤਨ ਕੇ ਤਨਿ ਘਾਇ ਸਹਿ ਕੇਤਨਿ ਕੇ ਤਨਿ ਝਾਰਿ। ੫੮।
ਬਾਜ ਤਹਾ ਜੂਝਤ ਭਯੋ ਹਿੰਮਤ ਗਯੋ ਪਰਾਇ।
ਲੋਥ ਕ੍ਰਿਪਾਲਹਿ ਕੀ ਨਮਿਤ ਕੋਪਿ ਪਰੇ ਅਰਿ ਰਾਇ। ੫੯।

*ਰਸਾਵਲ ਛੰਦ*

ਬਲੀ ਬੈਰ ਰੁਝੈ। ਸਮੁਹਿ ਸਾਰ ਜੁਝੈ।
ਕ੍ਰਿਪਾ ਰਾਮ ਗਾਜੀ। ਲਰਿਯੋ ਸੈਨ ਭਾਜੀ। ੬੦।
ਮਹਾ ਸੈਨ ਗਾਹੈ। ਨ੍ਰਿਭੈ ਸਸਤ੍ਰ ਬਾਹੈ।
ਘਨਿਯੋ ਕਾਲ ਕੈ ਕੈ। ਚਲੈ ਜਸ ਲੈ ਕੈ। ੬੧।

ਬਜੇ ਸੰਖ ਨਾਦੰ। ਸੁਰੰ ਨਿਰਬਿਖਾਦੰ।
ਬਜੇ ਡੌਰ ਡਢੰ। ਹਠੇ ਸਸਤ੍ਰ ਕਢੰ। ੬੨।
ਪਰੀ ਭੀਰ ਭਾਰੀ। ਜੁਝੈ ਛਤ੍ਰ ਧਾਰੀ।
ਮੁਖੰ ਮੁਛ ਬੰਕੰ। ਮੰਡੇ ਬੀਰ ਹੰਕੰ। ੬੩।
ਮੁਖੰ ਮਾਰਿ ਬੋਲੈ। ਰਣੰ ਭੂਮਿ ਡੋਲੈ।
ਹਥਿਯਾਰੰ ਸੰਭਾਰੈ। ਉਭੈ ਬਾਜ ਡਾਰੈ। ੬੪।



*ਦੋਹਰਾ*

ਜਦੋਂ ਹੁਸੈਨੀ ਮਾਰਿਆ ਗਿਆ, (ਤਾਂ ਪਠਾਣ) ਸੂਰਮਿਆਂ ਦੇ ਮਨ ਵਿਚ ਬਹੁਤ ਕ੍ਰੋਧ ਪੈਦਾ ਹੋਇਆ। ਹੋਰ ਸਾਰੇ ਤਾਂ ਭਜ ਗਏ, (ਪਰ) ਕਟੋਚਾਂ (ਦੇ ਮਨ) ਵਿਚ ਬੁਹਤ ਜੋਸ਼ ਪੈਦਾ ਹੋਇਆ।੫੩।

*ਚੌਪਈ*

ਸਾਰੇ ਕਟੋਚੀਆਂ ਨੇ ਕ੍ਰੋਧਵਾਨ ਹੋ ਕੇ ਧਾਵਾ ਬੋਲਿਆ। ਹਿੰਮਤ ਅਤੇ ਕਿੰਮਤ ਨੇ ਵੀ ਬਹੁਤ ਰੋਸ ਕੀਤਾ। ਤਦ ਹਰੀ ਸਿੰਘ ਨੇ ਹਮਲਾ ਕਰ ਦਿੱਤਾ ਅਤੇ ਚੁਣ ਚੁਣ ਕੇ ਘੋੜ-ਸਵਾਰਾਂ ਨੂੰ ਮਾਰ ਦਿੱਤਾ।੫੪।

*ਨਰਾਜ ਛੰਦ*

ਤਦੋਂ ਕਟੋਚਾਂ ਨੇ ਕ੍ਰੋਧਿਤ ਹੋ ਕੇ ਅਤੇ ਸੰਭਲ ਕੇ (ਯੁੱਧ-ਭੂਮੀ ਵਿਚ) ਪੈਰ ਗਡ ਦਿੱਤੇ। ਸਰਕ ਸਰਕ ਕਰਦੇ ਸ਼ਸਤ੍ਰ ਚਲਾਉਂਦੇ ਸਨ ਅਤੇ ਮੂੰਹੋਂ 'ਮਾਰੋ-ਮਾਰੋ' ਬੋਲਦੇ ਸਨ।੫੫। ਤਦੋਂ (ਹੁਸੈਨੀ ਦੀ ਮੱਦਦ ਨੂੰ ਆਏ) ਚੰਦੇਲ ਰਾਜਪੂਤਾਂ ਨੂੰ (ਵੀ ਜੰਗ ਦਾ) ਚਾਉ ਚੜ੍ਹਿਆ। ਗੁੱਸੇ ਵਿਚ ਆ ਕੇ ਸਭ ਨੇ ਧਾਵਾ ਬੋਲ ਦਿੱਤਾ। ਜਿਤਨੇ ਵੀ (ਵਿਰੋਧੀਆਂ ਸਾਹਮਣੇ ਗਏ) ਮਾਰੇ ਗਏ। ਉਥੇ ਉਹੀ ਬਚੇ (ਜੋ ਜੰਗ ਵਿਚੋਂ) ਖਿਸਕ ਗਏ ਸਨ।੫੬।

*ਦੋਹਰਾ*

ਸੱਤਾਂ ਸਵਾਰਾਂ ਸਹਿਤ ਸੰਗਤ ਰਾਇ ਵੀ ਮਾਰਿਆ ਗਿਆ। ਦਰਸੋ (ਨਾਂ ਦੇ ਸਾਡੇ ਸੇਵਕ ਨੇ) ਜਦੋਂ ਉਨ੍ਹਾਂ ਦੇ ਜੂਝਣ ਦੀ (ਖ਼ਬਰ) ਸੁਣੀ (ਤਾਂ ਉਹ ਵੀ) ਬਹੁਤ ਲੜਦਾ ਹੋਇਆ ਮਾਰਿਆ ਗਿਆ।੫੭। ਉਥੇ ਹਿੰਮਤ ਨਾਂ ਦਾ ਸੂਰਮਾ ਵੀ ਰਣ-ਭੂਮੀ ਵਿਚ ਆ ਗਿਆ। (ਉਸ ਨੇ) ਕਿਤਨਿਆਂ ਦੇ (ਆਪਣੇ) ਸ਼ਰੀਰ ਉਤੇ ਜਖ਼ਮ ਸਹੇ ਅਤੇ ਕਿਤਨਿਆਂ ਦੇ ਸ਼ਰੀਰ ਉਤੇ (ਆਪਣੇ ਸ਼ਸਤ੍ਰਾਂ) ਦੇ ਵਾਰ ਕੀਤੇ।੫੮। (ਉਸ ਦਾ) ਘੋੜਾ ਉਥੇ ਮਾਰਿਆ ਗਿਆ ਅਤੇ ਹਿੰਮਤ (ਆਪ) ਭਜ ਗਿਆ। ਕ੍ਰਿਪਾਲ ਚੰਦ ਦੀ ਲੋਥ ਲੈਣ ਲਈ ਵੈਰੀ-ਰਾਜੇ (ਭੀਮ ਚੰਦ ਆਦਿ) ਕ੍ਰੋਧਵਾਨ ਹੋ ਗਏ।੫੯।

*ਰਸਾਵਲ ਛੰਦ*

ਸੂਰਮੇ ਵੈਰ (ਕੱਢਣ ਲਈ) ਲੜਾਈ ਵਿਰ ਰੁਝ ਗਏ ਅਤੇ ਸ਼ਸਤ੍ਰਾਂ ਦੇ ਸਨਮੁਖ ਹੋ ਕੇ ਜੂਝਣ ਲਗੇ। ਕ੍ਰਿਪਾ ਰਾਮ ਸੂਰਮਾ (ਅਜਿਹਾ) ਲੜਿਆ ਕਿ ਸਾਰੀ ਸੈਨਾ ਭਜ ਗਈ।੬੦। (ਉਹ) ਵਡੀ ਸੈਨਾ ਨੂੰ ਲਿਤਾੜਦਾ ਹੈ ਅਤੇ ਨਿਰਭੈ ਹੋ ਕੇ ਸ਼ਸਤ੍ਰ ਚਲਾਉਂਦਾ ਹੈ। ਬਹੁਤਿਆਂ ਦੀ ਮੌਤ (ਦਾ ਕਾਰਨ) ਬਣ ਕੇ, ਯਸ਼ ਹਾਸਲ ਕਰਦਾ (ਖ਼ੁਦ ਵੀ ਕਾਲ ਵਸ ਹੋ ਕੇ) ਚਲਾ ਗਿਆ।੬੧।

ਸੰਖ ਅਤੇ ਧੌਂਸੇ ਵਜਦੇ ਹਨ ਅਤੇ ਲਗਾਤਾਰ ਧੁਨਾਂ ਨਿਕਲ ਰਹੀਆਂ ਹਨ। ਡੌਰੂ ਅਤੇ ਡੱਫਾਂ ਵੱਜਦੀਆਂ ਹਨ। ਹਠੀਲੇ ਸੂਰਮੇ ਸ਼ਸਤ੍ਰ ਕਢਦੇ ਹਨ।੬੨। ਬਹੁਤ ਭੀੜ ਮਚ ਗਈ ਹੈ। ਕਈ ਛਤ੍ਰਧਾਰੀ (ਰਾਜੇ) ਮਾਰੇ ਗਏ ਹਨ। ਮੂੰਹ ਉਤੇ ਸੁੰਦਰ ਮੁੱਛਾਂ ਵਾਲੇ ਸੂਰਵੀਰ ਲਲਕਾਰੇ ਮਾਰ ਰਹੇ ਹਨ।੬੩। ਮੂੰਹੋ ਮਾਰੋ-ਮਾਰੋ ਬੋਲਦੇ ਹਨ। ਰਣ-ਭੂਮੀ ਵਿਚ ਵਿਚਰ ਰਹੇ ਹਨ। ਹਥਿਆਰਾਂ ਨੂੰ ਸੰਭਾਲ ਕੇ ਦੋਹਾਂ ਪਾਸਿਆਂ (ਦੇ ਸੂਰਮੇ) ਘੋੜੇ ਭਜਾਉਂਦੇ ਹਨ।੬੪।

*ਦੋਹਰਾ*

ਰਣ ਜੁਝਤ ਕਿਰਪਾਲ ਕੈ ਨਾਚਤ ਭਯੋ ਗੁਪਾਲ।
ਸੈਨ ਸਬੈ ਸਿਰਦਾਰ ਦੈ ਭਾਜਤ ਭਈ ਬਿਹਾਲ। ੬੫।
ਖਾਨ ਹੁਸੈਨ ਕ੍ਰਿਪਾਲ ਕੇ ਹਿੰਮਤ ਰਣਿ ਜੁਝੰਤ।
ਭਾਜਿ ਚਲੇ ਜੋਧਾ ਸਬੈ ਜਿਮ ਦੇ ਮੁਕਟ ਮਹੰਤ। ੬੬।

*ਚੌਪਈ*

ਇਹ ਬਿਧਿ ਸਤ੍ਰ ਸਬੈ ਚੁਨਿ ਮਾਰੇ। ਗਿਰੇ ਆਪਨੇ ਸੂਰ ਸੰਭਾਰੇ।
ਤਹ ਘਾਇਲ ਹਿਮੰਤ ਕਹ ਲਹਾ। ਰਾਮ ਸਿੰਘ ਗੋਪਾਲ ਸਿਉ ਕਹਾ। ੬੭।

ਜਿਨਿ ਹਿੰਮਤ ਅਸ ਕਲਹ ਬਢਾਯੋ। ਘਾਇਲ ਆਜੁ ਹਾਥ ਵਹ ਆਯੋ।
ਜਬ ਗੁਪਾਲ ਐਸੇ ਸੁਨਿ ਪਾਵਾ। ਮਾਰਿ ਦੀਯੋ ਜੀਅਤ ਨ ਉਠਾਵਾ। ੬੮।

ਜੀਤ ਭਈ ਰਨ ਭਯੋ ਉਜਾਰਾ[1] । ਸਿਮ੍ਰਿਤ ਕਰਿ ਸਭ ਘਰੋ ਸਿਧਾਰਾ।
ਰਾਖਿ ਲੀਯੋ ਹਮ ਕੋ ਜਗਰਾਈ। ਲੋਹ ਘਟਾ ਅਨ ਤੇ ਬਰਸਾਈ। ੬੯।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਹੁਸੈਨ ਬਧਹ ਕ੍ਰਿਪਾਲ ਹਿੰਮਤ ਸੰਗਤੀਆ ਬਧ ਬਰਨਨੰ ਨਾਮ ਗਿਆਰਮੋ ਧਿਆਇ ਸਮਾਪਤਮ ਸਤੁ ਸੁਭਮ ਸਤੁ। ੧੧। ਅਫਜੂ। ੪੨੩।*

*ਚੌਪਈ*

ਜੁਧ ਭਯੋ ਇਹ ਭਾਤਿ ਅਪਾਰਾ। ਤੁਰਕਨ ਕੋ ਮਾਰਿਯੋ ਸਿਰਦਾਰਾ।
ਰਿਸ ਤਨ ਖਾਨ ਦਿਲਾਵਰ ਤਏ। ਇਤੈ ਸਊਰ ਪਠਾਵਤ ਭਏ। ੧।

ਉਤੈ ਪਠਿਓ ਉਨਿ ਸਿੰਘ ਜੁਝਾਰਾ। ਤਿਹ ਭਲਾਨ ਤੇ ਖੇਦਿ ਨਿਕਾਰਾ।
ਇਤ ਗਜ ਸਿੰਘ ਪੰਮਾ ਦਲ ਜੋਰਾ। ਧਾਇ ਪਰੇ ਤਿਨ ਉਪਰ ਭੋਰਾ। ੨।

ਉਤੈ ਜੁਝਾਰ ਸਿੰਘ ਭਯੋ ਆਡਾ। ਜਿਮ ਰਨ ਖੰਭ ਭੂਮਿ ਰਨਿ ਗਾਡਾ।
ਗਾਡਾ ਚਲੈ ਨ ਹਾਡਾ ਚਲਿ ਹੈ। ਸਾਮੁਹਿ ਸੇਲ ਸਮਰ ਮੋ ਝਲਿ ਹੈ। ੩।

ਬਾਟਿ ਚੜੈ ਦਲ ਦੋਊ ਜੁਝਾਰਾ। ਉਤੇ ਚੰਦੇਲ ਇਤੇ ਜਸਵਾਰਾ।
ਮੰਡਿਯੋ ਬੀਰ ਖੇਤ ਮੋ ਜਧਾ। ਉਪਜਿਯੋ ਸਮਰ ਸੂਰਮਨ ਕ੍ਰੁਧਾ। ੪।

ਕੋਪ ਭਰੇ ਦੋਊ ਦਿਸ ਭਟ ਭਾਰੇ। ਇਤੈ ਚੰਦੇਲ ਉਤੈ ਜਸਵਾਰੇ।
ਢੋਲ ਨਗਾਰੇ ਬਜੇ ਅਪਾਰਾ। ਭੀਮ ਰੂਪ ਭੈਰੋ ਭਭਕਾਰਾ। ੫।

[1] 'ਉਝਾਰਾ'



*ਦੋਹਰਾ*

ਰਣ-ਭੂਮੀ ਵਿਚ ਕ੍ਰਿਪਾਲ ਚੰਦ ਦੇ ਜੂਝਣ ਨਾਲ ਗੋਪਾਲ ਚੰਦ (ਖੁਸ਼ੀ ਨਾਲ) ਨਚਣ ਲਗਿਆ। ਦੋਹਾਂ ਸਰਦਾਰਾਂ (ਹੁਸੈਨੀ ਅਤੇ ਕ੍ਰਿਪਾਲ ਚੰਦ) ਦੀ ਸਾਰੀ ਸੈਨਾ ਬੇਹਾਲ ਹੋ ਕੇ ਭਜ ਗਈ।੬੫। ਹੁਸੈਨੀ ਖ਼ਾਨ, ਕ੍ਰਿਪਾਲ ਚੰਦ ਅਤੇ ਹਿੰਮਤ ਦੇ ਰਣ ਵਿਚ ਮਾਰੇ ਜਾਣ ਕਰ ਕੇ ਸਾਰੇ ਯੋਧੇ (ਉਥੋਂ) ਭਜ ਚਲੇ ਜਿਵੇਂ (ਕਿਸੇ) ਮਹੰਤ ਨੂੰ ਮੁਕਟ ਦੇ ਕੇ ਲੋਕੀਂ ਚਲੇ ਜਾਂਦੇ ਹਨ।੬੬।

*ਚੌਪਈ*

ਇਸ ਤਰ੍ਹਾਂ (ਗੋਪਾਲ ਚੰਦ ਨੇ) ਸਾਰੇ ਵੈਰੀ ਚੁਣ ਚੁਣ ਕੇ ਮਾਰੇ (ਅਤੇ ਫਿਰ) ਡਿਗੇ ਹੋਏ ਆਪਣੇ ਸੂਰਮੇ ਸੰਭਾਲੇ। ਉਥੇ ਘਾਇਲ ਹੋਏ ਹਿੰਮਤ ਨੂੰ ਵੇਖ ਕੇ ਰਾਮ ਸਿੰਘ ਨੇ ਗੋਪਾਲ ਚੰਦ ਨੂੰ ਕਿਹਾ।੬੭।

ਜਿਸ ਹਿੰਮਤ ਨੇ ਅਜਿਹਾ ਵੈਰ ਵਧਾਇਆ ਸੀ, ਅਜ ਉਹ ਘਾਇਲ (ਅਵਸਥਾ ਵਿਚ ਸਾਡੇ) ਹੱਥ ਲਗਾ ਹੈ। ਜਦ ਗੋਪਾਲ ਚੰਦ ਨੇ ਅਜਿਹਾ ਸੁਣਿਆ ਤਾਂ (ਉਸ ਨੇ ਹਿੰਮਤ ਨੂੰ ) ਮਾਰ ਦਿੱਤਾ ਅਤੇ ਜੀਊਂਦਾ ਨ ਉਠਣ ਦਿੱਤਾ।੬੮।

(ਪਹਾੜੀ ਰਾਜਿਆਂ ਦੀ) ਜਿਤ ਹੋ ਗਈ ਅਤੇ ਰਣ-ਭੂਮੀ ਖਿੰਡ ਗਈ। (ਯੁੱਧ ਦੀਆਂ ਘਟਨਾਵਾਂ ਨੂੰ) ਚੇਤੇ ਕਰਦੇ ਸਭ (ਸੈਨਿਕ) ਘਰੋ-ਘਰੀਂ ਚਲੇ ਗਏ। ਸਾਨੂੰ ਪਰਮਾਤਮਾ ਨੈ ਰਖ ਲਿਆ ਅਤੇ ਸ਼ਸਤ੍ਰਾਂ ਦਾ ਬਦਲ (ਲੋਹ-ਘਟਾ) ਹੋਰ ਥਾਂ ਤੇ ਵਰ੍ਹਾ ਦਿੱਤਾ।੬੯।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਹੁਸੈਨੀ ਬਧ ਕ੍ਰਿਪਾਲ ਹਿੰਮਤ ਸੰਗਤੀਆਂ ਬਧ ਬਰਨਨੰ' ਨਾਂ ਦਾ ਗਿਆਰ੍ਹਵਾਂ ਅਧਿਆਇ ਸਮਾਪਤ ਹੁੰਦਾ ਹੈ, ਸਭ ਸ਼ੁਭ ਹੈ।੧੧।੪੨੩।*

*ਚੌਪਈ*

ਇਸ ਤਰ੍ਹਾਂ ਨਾਲ ਵਡਾ ਯੁੱਧ ਹੋਇਆ ਜਿਸ ਵਿਚ ਤੁਰਕਾਂ ਦੇ ਮੁੱਖੀਆਂ ਨੂੰ ਮਾਰ ਦਿੱਤਾ ਗਿਆ। (ਫਲਸਰੂਪ) ਦਿਲਾਵਰ ਖ਼ਾਨ ਨੇ ਕ੍ਰੋਧ ਨਾਲ ਲਾਲ-ਪੀਲਾ ਹੋ ਕੇ ਇਧਰ ਸਵਾਰਾਂ (ਦਾ ਦਲ) ਭੇਜ ਦਿੱਤਾ।੧।

ਉਥੋਂ (ਦੂਜੇ ਪਾਸਿਓਂ) ਉਨ੍ਹਾਂ ਨੇ ਜੁਝਾਰ ਸਿੰਘ ਨੂੰ ਭੇਜਿਆ। (ਉਸ ਨੇ) ਭਲਾਨ (ਨਾਮਕ ਕਸਬੇ) ਤੋਂ ਉਨ੍ਹਾਂ ਨੂੰ (ਸ਼ਾਹੀ ਫੌਜ ਨੂੰ) ਭਜਾ ਦਿੱਤਾ। ਇਧਰੋਂ ਗਜ ਸਿੰਘ ਅਤੇ ਪੰਮਾ (ਪਰਮਾਨੰਦ) ਨੇ ਸੈਨਾ ਇਕੱਠੀ ਕੀਤੀ ਅਤੇ ਪ੍ਰਭਾਤ ਵੇਲੇ ਉਨ੍ਹਾਂ ਉਤੇ ਜਾ ਪਏ।੨।

ਉਧਰ ਜੁਝਾਰ ਸਿੰਘ (ਰਣ-ਭੂਮੀ ਵਿਚ) ਇੰਜ ਡਟ ਗਿਆ ਮਾਨੋ ਯੁੱਧ-ਭੂਮੀ ਵਿਚ ਕਿਸੇ ਨੇ ਖੰਭਾ ਗਡ ਦਿੱਤਾ ਹੋਵੇ। ਗਡਿਆ ਹੋਇਆ (ਝੰਡਾ) ਤਾਂ ਭਾਵੇਂ ਹਿਲ ਜਾਏ, ਪਰ ਹਾਡਾ (ਜਾਤਿ ਦਾ ਰਾਜਪੂਤ ਯੁੱਧ-ਭੂਮੀ ਵਿਚੋਂ) ਹਿਲਣ ਵਾਲਾ ਨਹੀਂ ਹੈ। ਯੁੱਧ ਵਿਚ ਸਾਹਮਣਿਓਂ ਬਰਛੇ ਨੂੰ ਝਲਦਾ ਹੈ।੩।

ਸੂਰਮਿਆਂ ਦੇ ਦੋਵੇਂ ਦਲ ਵੰਡ ਕੇ (ਇਕ ਦੂਜੇ ਉਤੇ) ਚੜ੍ਹ ਆਏ। ਉਧਰੋਂ ਚੰਦੇਲ (ਜਾਤਿ ਦਾ ਰਾਜਾ) ਅਤੇ ਇਧਰੋਂ ਜਸਵਾਲ ਦਾ ਰਾਜਾ ਸੀ। ਯੁੱਧ-ਵੀਰਾਂ ਨੇ ਰਣ-ਭੂਮੀ ਵਿਚ ਯੁੱਧ ਮਚਾ ਦਿੱਤਾ। ਯੁੱਧ ਵਿਚ ਸੂਰਮਿਆਂ ਦੇ ਮਨ ਵਿਚ ਬਹੁਤ ਕ੍ਰੋਧ ਪੈਦਾ ਹੋਇਆ।੪।

ਦੋਹਾਂ ਪਾਸਿਆਂ ਦੇ ਮਹਾਨ ਸੂਰਮੇ ਕ੍ਰੋਧਵਾਨ ਹੋ ਗਏ। ਇਧਰ ਚੰਦੇਲ ਅਤੇ ਉਧਰ ਜਸਵਾਲ ਸਨ। ਬਹੁਤ ਅਧਿਕ ਢੋਲ ਅਤੇ ਨਗਾਰੇ ਵਜੇ। ਭਿਆਨਕ ਰੂਪ ਵਾਲਾ ਭੈਰੋ ਵੀ ਲਲਕਾਰ ਰਿਹਾ ਹੈ।੫।

*ਰਸਾਵਲ ਛੰਦ*

ਧੁਣੰ ਢੋਲ ਬਜੇ। ਮਹਾ ਸੂਰ ਗਜੇ।
ਕਰੇ ਸਸਤ੍ਰ ਘਾਵੰ। ਚੜੇ ਚਿਤ ਚਾਵੰ। ੬।
ਨ੍ਰਿਭੈ ਬਾਜ ਡਾਰੈ। ਪਰਘੈ ਪ੍ਰਹਾਰੇ।
ਕਰੇ ਤੇਗ ਘਾਯੰ। ਚੜੇ ਚਿਤ ਚਾਯੰ। ੭।
ਬਕੈ ਮਾਰ ਮਾਰੰ। ਨ ਸੰਕਾ ਬਿਚਾਰੰ।
ਰੁਲੈ ਤਛ ਮੁਛੰ। ਕਰੈ ਸੁਰਗ ਇਛੰ। ੮।

*ਦੋਹਰਾ*

ਨੈਕ ਨ ਰਨ ਤੇ ਮੁਰਿ ਚਲੇ ਕਰੈ ਨਿਡਰ ਹ੍ਵੈ ਘਾਇ।
ਗਿਰਿ ਗਿਰਿ ਪਰੈ ਪਵੰਗ ਤੇ ਬਰੇ ਬਰੰਗਨ ਜਾਇ।੯।

*ਚੌਪਈ*

ਇਹ ਬਿਧਿ ਹੋਤ ਭਯੋ ਸੰਗ੍ਰਾਮਾ। ਜੂਝੇ ਚੰਦ ਨਰਾਇਨ ਨਾਮਾ।
ਤਬ ਜੁਝਾਰ ਏਕਲ ਹੀ ਧਯੋ। ਬੀਰਨ ਘੇਰਿ ਦਸੋ ਦਿਸਿ ਲਯੋ। ੧੦।

*ਦੋਹਰਾ*

ਧਸ੍ਯੋ ਕਟਕ ਮੈ ਝਟਕ ਦੈ ਕਛੂ ਨ ਸੰਕ ਬਿਚਾਰ।
ਗਾਹਤ ਭਯੋ ਸੁਭਟਨ ਬਡਿ ਬਾਹਤਿ ਭਯੋ ਹਥਿਆਰ।੧੧।

*ਚੌਪਈ*

ਇਹ ਬਿਧਿ ਘਨੇ ਘਰਨ ਕੋ ਗਾਰਾ। ਭਾਤਿ ਭਾਤਿ ਕੇ ਕਰੇ ਹਥਿਯਾਰਾ।
ਚੁਨਿ ਚੁਨਿ ਬੀਰ ਪਖਰੀਆ ਮਾਰੇ। ਅੰਤਿ ਦੇਵਪੁਰਿ ਆਪ ਪਧਾਰੇ।੧੨।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਜੁਝਾਰ ਸਿੰਘ ਜੁਧ ਬਰਨਨੰ ਨਾਮ ਦ੍ਵਾਦਸਮੋ ਧਿਆਇ ਸਮਾਪਤਮ ਸਤੁ ਸੁਭਮ ਸਤੁ। ੧੨। ੪੩੫।*

## ਸਹਜਾਦੇ ਕੋ ਆਗਮਨ ਮਦ੍ਰ ਦੇਸ

*ਚੌਪਈ*

ਇਹ ਬਿਧਿ ਸੋ ਬਧ ਭਯੋ ਜੁਝਾਰਾ। ਆਨ ਬਸੇ ਤਬ ਧਾਮਿ ਲੁਝਾਰਾ।
ਤਬ ਅਉਰੰਗ ਮਨ ਮਾਹਿ ਰਿਸਾਵਾ। ਮਦ੍ਰ ਦੇਸ ਕੋ ਪੂਤ ਪਠਾਵਾ। ੧।
ਤਿਹ ਆਵਤ ਸਭ ਲੋਕ ਡਰਾਨੇ। ਬਡੇ ਬਡੇ ਗਿਰਿ ਹੇਰਿ ਲੁਕਾਨੇ।
ਹਮ ਹੂੰ ਲੋਗਨ ਅਧਿਕ ਡਰਾਯੋ। ਕਾਲ ਕਰਮ ਕੋ ਮਰਮ ਨ ਪਾਯੋ। ੨।



*ਰਸਾਵਲ ਛੰਦ*

ਢੋਲ ਵਜਣ ਦੀ ਧੁੰਨ ਸੁਣ ਕੇ ਵਡੇ ਸੂਰਮੇ ਗਜਦੇ ਹਨ। ਸ਼ਸਤ੍ਰ ਨਾਲ ਜ਼ਖ਼ਮ ਕਰਨ ਨਾਲ ਉਨ੍ਹਾਂ ਦੇ ਚਿਤ ਵਿਚ ਚਾਉ ਚੜ੍ਹਦਾ ਹੈ।੬।

ਨਿਰਭੈ ਹੋ ਕੇ ਘੋੜੇ ਭਜਾ ਰਹੇ ਹਨ। ਗੁਰਜਾਂ ਦੇ ਵਾਰ ਕਰ ਰਹੇ ਹਨ। ਤਲਵਾਰਾਂ ਨਾਲ ਘਾਉ ਕਰਦੇ ਹਨ ਅਤੇ (ਉਨ੍ਹਾਂ ਦੇ) ਚਿਤ ਵਿਚ ਚਾਉ ਚੜ੍ਹਦਾ ਹੈ।੭।

(ਮੂੰਹੋਂ) ਮਾਰੋ-ਮਾਰੋ ਪੁਕਾਰਦੇ ਹਨ। ਕਿਸੇ ਪ੍ਰਕਾਰ ਦਾ ਕੋਈ ਸੰਗ ਸੰਕੋਚ ਨਹੀਂ ਵਿਚਾਰਦੇ। (ਕਈ ਯੋਧੇ) ਕਟੇ ਵਢੇ ਹੋਏ ਰੁਲ ਰਹੇ ਹਨ ਅਤੇ ਸੁਅਰਗ ਜਾਣ ਦੀ ਇੱਛਾ ਕਰ ਰਹੇ ਹਨ।੮।

*ਦੋਹਰਾ*

(ਸੂਰਮੇ) ਜ਼ਰਾ ਜਿੰਨਾ ਵੀ ਯੁੱਧ ਤੋਂ ਮੁੜਦੇ ਨਹੀਂ ਅਤੇ ਨਿਡਰ ਹੋ ਕੇ ਘਾਉ ਕਰਦੇ ਹਨ। (ਉਹ) ਘੋੜਿਆਂ ਤੋਂ ਡਿਗ ਡਿਗ ਪੈਂਦੇ ਹਨ (ਅਤੇ ਪਰਲੋਕ ਵਿਚ) ਅਪੱਛਰਾਵਾਂ ਨੂੰ ਜਾ ਕੇ ਵਰਦੇ ਹਨ।੯।

*ਚੌਪਈ*

ਇਸ ਢੰਗ ਦਾ ਸੰਗ੍ਰਾਮ ਹੋਇਆ (ਜਿਸ ਵਿਚ) ਨਰਾਇਨ ਚੰਦ ਨਾਂ (ਵਾਲਾ ਸੂਰਮਾ) ਮਾਰਿਆ ਗਿਆ। ਤਦ ਜੁਝਾਰ (ਸਿੰਘ) ਇਕਲਾ ਹੀ ਧਾ ਕੇ ਪਿਆ, (ਉਸ ਨੂੰ) ਦਸਾਂ ਦਿਸ਼ਾਵਾਂ ਤੋਂ (ਵੈਰੀ) ਸੂਰਮਿਆਂ ਨੇ ਘੇਰ ਲਿਆ।੧੦।

*ਦੋਹਰਾ*

(ਜੁਝਾਰ ਸਿੰਘ ਚਿਤ ਵਿਚ) ਬਿਨਾ ਕੋਈ ਸ਼ੰਕਾ ਵਿਚਾਰੇ ਝਟਕ ਕੇ (ਵੈਰੀ ਦੀ) ਫ਼ੌਜ ਵਿਚ ਜਾ ਧਸਿਆ। ਵਡੇ ਵਡੇ ਯੋਧਿਆਂ ਨੂੰ ਗਾਹ ਦਿੱਤਾ ਅਤੇ (ਚੰਗੀ ਤਰ੍ਹਾਂ ਨਾਲ) ਹਥਿਆਰ ਵਾਹੇ।੧੧।

*ਚੌਪਈ*

ਇਸ ਤਰ੍ਹਾਂ (ਉਸ ਨੇ) ਬਹੁਤ ਸਾਰੇ ਘਰਾਂ ਨੂੰ ਬਰਬਾਦ ਕੀਤਾ ਅਤੇ ਭਾਂਤ-ਭਾਂਤ ਦੇ ਹਥਿਆਰਾਂ ਨਾਲ ਵਾਰ ਕੀਤੇ। ਚੁਣ ਚੁਣ ਕੇ ਘੋੜ-ਚੜ੍ਹੇ ਸੂਰਮੇ ਮਾਰ ਦਿੱਤੇ ਅਤੇ ਅੰਤ ਵਿਚ ਆਪ ਸੁਅਰਗ ਨੂੰ ਚਲਾ ਗਿਆ।੧੨।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਜੁਝਾਰ ਸਿੰਹ ਜੁਧ ਬਰਨਨੰ' ਨਾਂ ਵਾਲੇ ਬਾਰ੍ਹਵੇਂ ਅਧਿਆਏ ਦੀ ਸਮਾਪਤੀ ਹੁੰਦੀ ਹੈ, ਸਭ ਸ਼ੁਭ ਹੈ।੧੨।੪੩੫।*

## ਸ਼ਹਜਾਦੇ ਦਾ ਮਦ੍ਰ (ਪੰਜਾਬ) ਦੇਸ਼ ਵਿਚ ਆਉਣਾ

*ਚੌਪਈ*

ਇਸ ਤਰ੍ਹਾਂ ਨਾਲ ਜਦੋਂ ਜੁਝਾਰ ਸਿੰਘ ਮਾਰਿਆ ਗਿਆ ਤਾਂ ਲੜਾਕੇ ਯੋਧੇ (ਆਪਣੇ) ਘਰਾਂ ਵਿਚ ਜਾ ਟਿਕੇ। ਤਦ ਔਰੰਗਜ਼ੇਬ ਮਨ ਵਿਚ ਕ੍ਰੋਧਵਾਨ ਹੋਇਆ। (ਉਸ ਨੇ) ਪੰਜਾਬ ਵਲ ਆਪਣੇ ਪੁੱਤਰ ਨੂੰ ਭੇਜਿਆ।੧। ਉਸ ਦੇ ਆਣ ਨਾਲ ਸਭ ਲੋਕ ਭੈਭੀਤ ਹੋ ਗਏ। ਵਡੇ ਵਡੇ (ਰਾਜੇ) ਪਹਾੜ ਲਭ ਕੇ (ਵਿਚ ਜਾ) ਲੁਕੇ। ਸਾਨੂੰ ਵੀ ਲੋਕਾਂ ਨੇ ਬਹੁਤ ਡਰਾਇਆ, (ਪਰ ਉਨ੍ਹਾਂ ਵਿਚੋਂ ਕਿਸੇ ਨੇ ਵੀ) ਕਾਲ-ਕਰਮ ਦੇ ਭੇਦ ਨੂੰ ਨ ਪਾਇਆ (ਕਿ ਉਸ ਦੀ) ਗਤੀ ਕਿਵੇਂ ਹੈ।੨।

ਕਿਤਕ ਲੋਕ ਤਜਿ ਸੰਗਿ ਸਿਧਾਰੇ। ਜਾਇ ਬਸੇ ਗਿਰਿਵਰ ਜਹ ਭਾਰੇ।
ਚਿਤ ਮੂਜੀਯਨ ਕੋ ਅਧਿਕ ਡਰਾਨਾ। ਤਿਨੈ ਉਬਾਰ ਨ ਅਪਨਾ ਜਾਨਾ। ੩।
ਤਬ ਅਉਰੰਗ ਜੀਅ ਮਾਝ ਰਿਸਾਏ। ਏਕ ਅਹਦੀਆ ਈਹਾ ਪਠਾਏ।
ਹਮ ਤੇ ਭਾਜਿ ਬਿਮੁਖ ਜੇ ਗਏ। ਤਿਨ ਕੇ ਧਾਮ ਗਿਰਾਵਤ ਭਏ। ੪।

ਜੇ ਆਪਨੇ ਗੁਰ ਤੇ ਮੁਖ ਫਿਰ ਹੈ। ਈਹਾ ਊਹਾ ਤਿਨ ਕੇ ਗ੍ਰਿਹਿ ਗਿਰਿ ਹੈ।
ਇਹਾ ਉਪਹਾਸ ਨ ਸੁਰਪੁਰਿ ਬਾਸਾ। ਸਭ ਬਾਤਨ ਤੇ ਰਹੇ ਨਿਰਾਸਾ। ੫।
ਦੂਖ ਭੂਖ ਤਿਨ ਕੋ ਰਹੈ ਲਾਗੀ। ਸੰਤ ਸੇਵ ਤੇ ਜੋ ਹੈ ਤਿਆਗੀ।
ਜਗਤ ਬਿਖੈ ਕੋਈ ਕਾਮ ਨ ਸਰਹੀ। ਅੰਤਹਿ ਕੁੰਡ ਨਰਕ ਕੀ ਪਰਹੀ। ੬।

ਤਿਨ ਕੋ ਸਦਾ ਜਗਤਿ ਉਪਹਾਸਾ। ਅੰਤਹਿ ਕੁੰਡ ਨਰਕ ਕੀ ਬਾਸਾ।
ਗੁਰ ਪਗ ਤੇ ਜੇ ਬੇਮੁਖ ਸਿਧਾਰੇ। ਈਹਾ ਊਹਾ ਤਿਨ ਕੇ ਮੁਖ ਕਾਰੇ। ੭।
ਪੁਤ੍ਰ ਪਉਤ੍ਰ ਤਿਨ ਕੇ ਨਹੀ ਫਰੈ। ਦੁਖ ਦੈ ਮਾਤ ਪਿਤਾ ਕੋ ਮਰੈ।
ਗੁਰ ਦੋਖੀ ਸਗ ਕੀ ਮ੍ਰਿਤੁ ਪਾਵੈ। ਨਰਕ ਕੁੰਡ ਡਾਰੇ ਪਛੁਤਾਵੈ। ੮।

ਬਾਬੇ ਕੇ ਬਾਬਰ ਕੇ ਦੋਊ। ਆਪ ਕਰੈ ਪਰਮੇਸਰ ਸੋਊ।
ਦੀਨਸਾਹ ਇਨ ਕੋ ਪਹਿਚਾਨੋ। ਦੁਨੀਪਤਿ ਉਨ ਕੋ ਅਨੁਮਾਨੋ। ੯।
ਜੋ ਬਾਬੇ ਕੋ ਦਾਮ ਨ ਦੈ ਹੈ। ਤਿਨ ਤੇ ਗਹਿ ਬਾਬਰ ਕੇ ਲੈ ਹੈ।
ਦੈ ਦੈ ਤਿਨ ਕੋ ਬਡੀ ਸਜਾਇ। ਪੁਨਿ ਲੈ ਹੈ ਗ੍ਰਹਿ ਲੂਟ ਬਨਾਇ। ੧੦।

ਜਬ ਹ੍ਵੈ ਹੈ ਬੇਮੁਖ ਬਿਨਾ ਧਨ। ਤਬਿ ਚੜਿ ਹੈ ਸਿਖਨ ਕਹ ਮਾਗਨ।
ਜੇ ਜੇ ਸਿਖ ਤਿਨੈ ਧਨ ਦੈ ਹੈ। ਲੂਟਿ ਮਲੇਛ ਤਿਨੂ ਕੌ ਲੈ ਹੈ। ੧੧।
ਜਬ ਹੁਇ ਹੈ ਤਿਨ ਦਰਬ ਬਿਨਾਸਾ। ਤਬ ਧਰਿ ਹੈ ਨਿਜਿ ਗੁਰ ਕੀ ਆਸਾ।
ਜਬ ਤੇ ਗੁਰ ਦਰਸਨ ਕੋ ਐ ਹੈ। ਤਬ ਤਿਨ ਕੋ ਗੁਰ ਮੁਖਿ ਨ ਲਗੈ ਹੈ। ੧੨।

ਬਿਦਾ ਬਿਨਾ ਜੈਹੈ ਤਬ ਧਾਮੰ। ਸਰਿ ਹੈ ਕੋਈ ਨ ਕੋਈ ਤਿਨ ਕੋ ਕਾਮੰ।
ਗੁਰ ਦਰਿ ਢੋਈ ਨ ਪ੍ਰਭੂ ਪੁਰਿ ਵਾਸਾ। ਦੁਹੂੰ ਠਉਰ ਤੇ ਰਹੇ ਨਿਰਾਸਾ। ੧੩।
ਜੇ ਜੇ ਗੁਰ ਚਰਨਨ ਰਤ ਹ੍ਵੈ ਹੈ। ਤਿਨ ਕੋ ਕਸਟਿ ਨ ਦੇਖਨ ਪੈ ਹੈ।
ਰਿਧਿ ਸਿਧਿ ਤਿਨ ਕੇ ਗ੍ਰਿਹ ਮਾਹੀ। ਪਾਪ ਤਾਪ ਛ੍ਵੈ ਸਕੈ ਨ ਛਾਹੀ। ੧੪।

ਤਿਹ ਮਲੇਛ ਛ੍ਵੈ ਹੈ ਨਹੀ ਛਾਹਾ। ਅਸਟ ਸਿਧ ਹ੍ਵੈ ਹੈ ਘਰਿ ਮਾਹਾ।
ਹਾਸ ਕਰਤ ਜੋ ਉਦਮ ਉਠੈ ਹੈ। ਨਵੋ ਨਿਧਿ ਤਿਨ ਕੇ ਘਰਿ ਐ ਹੈ। ੧੫।



ਕਿਤਨੇ ਲੋਕ (ਸਾਡਾ) ਸਾਥ ਛਡ ਕੇ ਚਲੇ ਗਏ ਅਤੇ (ਉਥੇ) ਜਾ ਵਸੇ ਜਿਥੇ ਵਡੇ ਪਹਾੜ ਸਨ। (ਉਨ੍ਹਾਂ) ਕਾਇਰਾਂ ਦਾ ਚਿਤ ਬਹੁਤ ਭੈਭੀਤ ਹੋ ਗਿਆ। ਉਨ੍ਹਾਂ ਨੇ (ਸਾਡੇ ਕੋਲ ਟਿਕੇ ਰਹਿਣ ਵਿਚ) ਆਪਣੀ ਸੁਰਖਿਆ ਨ ਸਮਝੀ।੩। ਤਦ ਔਰੰਗਜ਼ੇਬ (ਆਪਣੇ) ਮਨ ਵਿਚ ਬਹੁਤ ਕ੍ਰੋਧਵਾਨ ਹੋਇਆ ਅਤੇ ਇਕ ਅਹਿਦੀ (ਕਰ ਵਸੂਲਣ ਵਾਲਾ ਅਧਿਕਾਰੀ) ਇਥੇ (ਆਨੰਦਪੁਰ)) ਭੇਜਿਆ। ਸਾਡੇ ਕੋਲੋਂ ਬੇਮੁਖ ਹੋ ਕੇ ਜੋ ਭਜ ਗਏ ਸਨ, ਉਨ੍ਹਾਂ ਦੇ ਘਰ (ਅਹਿਦੀਏ ਨੇ) ਢਵਾ ਦਿੱਤੇ।੪।

ਜੋ ਆਪਣੇ ਗੁਰੂ ਤੋਂ ਮੁਖ ਮੋੜ ਲੈਂਦੇ ਹਨ, ਉਨ੍ਹਾਂ ਦੇ ਘਰ ਇਥੇ ਅਤੇ ਉਥੇ (ਲੋਕ ਅਤੇ ਪਰਲੋਕ) ਵਿਚ ਨਸ਼ਟ ਹੋ ਜਾਂਦੇ ਹਨ। ਇਥੇ (ਉਨ੍ਹਾਂ ਨੂੰ) ਮਖ਼ੌਲ ਹੁੰਦੇ ਹਨ ਅਤੇ ਸੁਅਰਗ ਵਿਚ ਨਿਵਾਸ ਨਹੀਂ ਮਿਲਦਾ। ਸਾਰੀਆਂ ਗੱਲਾਂ ਤੋਂ ਨਿਰਾਸ਼ ਹੀ ਰਹਿੰਦੇ ਹਨ।੫। ਦੁਖ ਅਤੇ ਭੁਖ ਉਨ੍ਹਾਂ ਨੂੰ (ਸਦਾ) ਲਗੀ ਰਹਿੰਦੀ ਹੈ ਜਿਹੜੇ ਸੰਤ-ਸੇਵਾ ਤੋਂ ਕਤਰਾਉਂਦੇ ਹਨ। (ਉਨ੍ਹਾਂ ਦਾ) ਸੰਸਾਰ ਵਿਚ ਕੋਈ ਕੰਮ ਨਹੀਂ ਸਰਦਾ, ਅੰਤ ਵਿਚ ਉਹ ਨਰਕ-ਕੁੰਡ ਵਿਚ ਜਾ ਡਿਗਦੇ ਹਨ।੬।

ਉਨ੍ਹਾਂ ਦੀ ਜਗਤ ਸਦਾ ਹਾਸੀ ਕਰਦਾ ਹੈ ਅਤੇ ਅੰਤ ਵਿਚ (ਉਨ੍ਹਾਂ ਨੂੰ) ਨਰਕ-ਕੁੰਡ ਵਿਚ ਨਿਵਾਸ ਮਿਲਦਾ ਹੈ। ਗੁਰੂ-ਚਰਨਾਂ ਤੋਂ ਜੋ ਬੇਮੁਖ ਹੁੰਦੇ ਹਨ, ਲੋਕ-ਪਰਲੋਕ ਵਿਚ ਉਨ੍ਹਾਂ ਦੇ ਮੂੰਹ ਕਾਲੇ ਹੁੰਦੇ ਹਨ।੭। ਉਨ੍ਹਾਂ ਦੇ ਪੁੱਤਰ-ਪੋਤਰੇ ਵੀ ਨਹੀਂ ਫਲਦੇ ਅਤੇ ਮਾਤਾ-ਪਿਤਾ ਨੂੰ (ਜੁਦਾਈ ਦਾ) ਦੁਖ ਦੇ ਕੇ ਮਰ ਜਾਂਦੇ ਹਨ। ਗੁਰੂ ਦੇ ਦੋਖੀ ਕੁੱਤੇ ਦੀ ਮੌਤੇ ਮਰਨਗੇ। ਜਦੋਂ (ਉਨ੍ਹਾਂ ਨੂੰ) ਨਰਕ ਕੁੰਡ ਵਿਚ ਸੁਟਿਆ ਜਾਵੇਗਾ (ਤਾਂ ਉਹ) ਪਛਤਾਉਣਗੇ।੮।

ਬਾਬੇ (ਗੁਰੂ ਨਾਨਕ ਦੇਵ) ਦੇ (ਗੱਦੀਦਾਰਾਂ) ਅਤੇ ਬਾਬਰ (ਬਾਦਸ਼ਾਹ) ਦੇ (ਵਾਰਸਾਂ) ਦੋਹਾਂ ਨੂੰ ਆਪ ਪਰਮੇਸ਼ਵਰ ਨੇ ਸਿਰਜਿਆ ਹੈ। ਇਨ੍ਹਾਂ ਨੂੰ ਧਰਮ ਦਾ ਬਾਦਸ਼ਾਹ ਸਮਝੋ ਅਤੇ ਉਨ੍ਹਾਂ ਨੂੰ ਦੁਨੀਆ ਦਾ ਬਾਦਸ਼ਾਹ ਵਿਚਾਰੋ।੯। ਜੋ ਬਾਬੇ (ਦੇ ਧਰਮ-ਪ੍ਰਚਾਰ) ਲਈ ਧਨ ਭੇਟ ਨਹੀਂ ਕਰਨਗੇ, ਉਨ੍ਹਾਂ ਤੋਂ ਬਾਬਰ ਵਾਲੇ ਪਕੜ ਕੇ ਲੈ ਲੈਣਗੇ। ਉਨ੍ਹਾਂ ਨੂੰ ਵੱਡੀ ਸਜ਼ਾ ਦੇ ਦੇ ਕੇ, ਫਿਰ (ਉਨ੍ਹਾਂ ਦੇ) ਘਰ ਚੰਗੀ ਤਰ੍ਹਾਂ ਲੁਟ ਲੈਣਗੇ।੧੦।

ਜਦ (ਉਹ) ਬੇਮੁਖ (ਮਸੰਦ) ਧਨ ਤੋਂ ਵਾਂਝੇ ਜਾਣਗੇ, ਤਦ ਫਿਰ (ਉਹ) ਸਿੱਖਾਂ ਪਾਸੋਂ ਮੰਗਣ ਚੜ੍ਹਨਗੇ। ਜਿਹੜੇ ਜਿਹੜੇ ਸਿੱਖ ਉਨ੍ਹਾਂ ਨੂੰ ਧਨ ਦੇਣਗੇ, ਉਨ੍ਹਾਂ ਨੂੰ ਮਲੇਛ ਲੁਟ ਲੈਣਗੇ।੧੧। ਜਦੋਂ ਉਨ੍ਹਾਂ ਦਾ ਧਨ ਨਸ਼ਟ ਹੋ ਜਾਵੇਗਾ, ਤਦੋਂ (ਉਹ) ਆਪਣੇ ਗੁਰੂ ਦੀ ਆਸ ਕਰਨਗੇ (ਅਰਥਾਤ ਗੁਰੂ ਦੀ ਸ਼ਰਨ ਵਿਚ ਆਉਣਗੇ)। ਜਦ ਉਹ ਗੁਰੂ-ਦਰਸ਼ਨਾਂ ਲਈ ਆਉਣਗੇ, ਤਦ ਉਨ੍ਹਾਂ ਨੂੰ ਗੁਰੂ ਮੂੰਹ ਨਹੀਂ ਲਗਾਵੇਗਾ।੧੨।

ਤਦ (ਉਹ ਸਿੱਖ ਗੁਰੂ ਦੀ) ਆਗਿਆ ਤੋਂ ਬਿਨਾ ਘਰਾਂ ਨੂੰ ਪਰਤਣਗੇ, ਉਨ੍ਹਾਂ ਦਾ ਕੋਈ ਕੰਮ ਵੀ ਸਿਰੇ ਨਹੀਂ ਚੜ੍ਹੇਗਾ। (ਜਿਨ੍ਹਾਂ ਨੂੰ) ਗੁਰੂ ਦੇ ਦਰ ਉਤੇ ਢੋਈ ਨਹੀਂ (ਮਿਲਦੀ ਉਨ੍ਹਾਂ ਨੂੰ) ਪ੍ਰਭੂ ਦੇ ਦੁਆਰ ਉਤੇ ਵੀ ਨਿਵਾਸ ਨਹੀਂ ਮਿਲਦਾ। ਉਹ ਦੋਹਾਂ ਪਾਸਿਆਂ ਤੋਂ ਨਿਰਾਸ ਰਹਿੰਦੇ ਹਨ।੧੩। ਜੋ ਜੋ (ਲੋਕ) ਗੁਰੂ-ਚਰਨਾਂ ਦੇ ਨਾਲ ਪ੍ਰੀਤ ਲਗਾਉਂਦੇ ਹਨ, ਉਨ੍ਹਾਂ ਵਲ ਕਸ਼ਟ ਵੇਖ ਵੀ ਨਹੀਂ ਸਕਦਾ। ਉਨ੍ਹਾਂ ਦੇ ਘਰ ਵਿਚ ਰਿੱਧੀਆਂ ਸਿੱਧੀਆਂ ਸਦਾ ਮੌਜੂਦ ਰਹਿੰਦੀਆਂ ਹਨ। ਪਾਪ ਅਤੇ ਤਾਪ (ਉਨ੍ਹਾਂ ਦੀ) ਪਰਛਾਈ ਨੂੰ ਵੀ ਛੋਹ ਨਹੀਂ ਸਕਦੇ।੧੪।

ਮਲੇਛ (ਲੋਕ) ਉਨ੍ਹਾਂ ਦੀ ਛਾਇਆ ਨੂੰ ਵੀ ਛੋਹ ਨਹੀਂ ਸਕਦੇ। ਅੱਠ ਸਿੱਧੀਆਂ (ਉਨ੍ਹਾਂ ਦੇ) ਘਰ ਵਿਚ ਰਹਿੰਦੀਆਂ ਹਨ। ਹਾਸਾ ਕਰਦਿਆਂ (ਸਹਿਜ ਸੁਭਾਵਿਕ) ਜਿਹੜੇ ਉਦਮ (ਲਈ ਕਦਮ) ਉਠਾਉਂਦੇ ਹਨ, ਨੌ ਨਿੱਧਾਂ ਉਨ੍ਹਾਂ ਦੇ ਘਰੀਂ ਆ ਜਾਂਦੀਆਂ ਹਨ।੧੫।

ਮਿਰਜਾ ਬੇਗ ਹੁਤੇ ਤਿਹ ਨਾਮੰ। ਜਿਨਿ ਢਾਹੇ ਬੇਮੁਖਨ[1] ਕੇ ਧਾਮੰ।
ਸਭ ਸਨਮੁਖ ਗੁਰ ਆਪ ਬਚਾਏ। ਤਿਨ ਕੇ ਬਾਰ ਨ ਬਾਂਕਨ ਪਾਏ। ੧੬।
ਉਤ ਅਉਰੰਗ ਜੀਯ ਅਧਿਕ ਰਿਸਾਯੋ। ਚਾਰ ਅਹਦੀਯਨ ਅਉਰ ਪਠਾਯੋ।
ਜੇ ਬੇਮੁਖ ਤਾ ਤੇ ਬਚਿ ਆਏ। ਤਿਨ ਕੇ ਗ੍ਰਿਹ ਪੁਨਿ ਇਨੈ ਗਿਰਾਏ। ੧੭।

ਜੇ ਤਜਿ ਭਜੇ ਹੁਤੇ ਗੁਰ ਆਨਾ। ਤਿਨ ਪੁਨਿ ਗੁਰੂ ਅਹਦੀਅਹਿ ਜਾਨਾ।
ਮੂਤ੍ਰ ਡਾਰ ਤਿਨ ਸੀਸ ਮੁੰਡਾਏ। ਪਾਹੁਰਿ ਜਾਨਿ ਗ੍ਰਿਹਹਿ ਲੈ ਆਏ। ੧੮।

ਜੇ ਜੇ ਭਾਜਿ ਹੁਤੇ ਬਿਨੁ ਆਇਸੁ। ਕਹੋ ਅਹਦੀਅਹਿ ਕਿਨੈ ਬਤਾਇਸੁ।
ਮੂੰਡ ਮੂੰਡਿ ਕਰਿ ਸਹਰਿ ਫਿਰਾਏ। ਕਾਰ ਭੇਟ ਜਨੁ ਲੈਨ ਸਿਧਾਏ। ੧੯।

ਪਾਛੈ ਲਾਗਿ ਲਰਿਕਵਾ ਚਲੇ। ਜਾਨੁਕ ਸਿਖ ਸਖਾ ਹੈ ਭਲੇ।
ਛਿਕੇ ਤੋਬਰਾ ਬਦਨ ਚੜਾਏ। ਜਨੁ ਗ੍ਰਿਹਿ ਖਾਨ ਮਲੀਦਾ ਆਏ। ੨੦।

ਮਸਤਕਿ ਸੁਭੇ ਪਨਹੀਯਨ ਘਾਇ। ਜਨੁ ਕਰਿ ਟੀਕਾ ਦਏ ਬਲਾਇ।
ਸੀਸ ਈਂਟ ਕੇ ਘਾਇ ਕਰੇਹੀ। ਜਨੁ ਤਿਨੁ ਭੇਟ ਪੁਰਾਤਨ ਦੇਹੀ। ੨੧।

*ਦੋਹਰਾ*

ਕਬਹੂੰ ਰਣ ਜੁਝਯੋ ਨਹੀ ਕਛੁ ਦੈ ਜਸੁ ਨਹੀ ਲੀਨ।
ਗਾਵ ਬਸਤਿ ਜਾਨ੍ਯੋ ਨਹੀ ਜਮ ਸੋ ਕਿਨ ਕਹਿ ਦੀਨ। ੨੨।

*ਚੌਪਈ*

ਇਹ ਬਿਧਿ ਤਿਨੋ ਭਯੋ ਉਪਹਾਸਾ। ਸਭ ਸੰਤਨ ਮਿਲਿ ਲਖਿਓ ਤਮਾਸਾ।
ਸੰਤਨ ਕਸਟ ਨ ਦੇਖਨ ਪਾਯੋ। ਆਪ ਹਾਥ ਦੈ ਨਾਥਿ ਬਚਾਯੋ। ੨੩।

*ਚਾਰਣੀ। ਦੋਹਿਰਾ*

ਜਿਸ ਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ।
ਛ੍ਵੈ ਨ ਸਕੈ ਤਿਹ ਛਾਹਿ ਕੌ ਨਿਹਫਲ ਜਾਇ ਗਵਾਰ। ੨੪।
ਜੇ ਸਾਧੂ ਸਰਨੀ ਪਰੇ ਤਿਨ ਕੇ ਕਵਣ ਬਿਚਾਰ।
ਦੰਤਿ ਜੀਭ ਜਿਮ ਰਾਖਿ ਹੈ ਦੁਸਟ ਅਰਿਸਟ ਸੰਘਾਰਿ। ੨੫।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਾਹਜਾਦੇ ਵ ਅਹਦੀ ਆਗਮਨ ਬਰਨਨੰ ਨਾਮ ਤ੍ਰੌਦਸਮੋ ਧਿਆਇ ਸਮਾਪਤਮ ਸਤੁ ਸੁਭਮ ਸਤੁ। ੧੩। ੪੬੦।*

[1] 'ਬੇਮੁਖ'



ਉਸ (ਅਹਿਦੀਏ ਦਾ) ਨਾਂ ਮਿਰਜ਼ਾ ਬੇਗ ਸੀ ਜਿਸ ਨੇ ਗੁਰੂ ਤੋਂ ਬੇਮੁਖ ਹੋਇਆਂ ਦੇ ਘਰ ਢਾਹੇ ਸਨ। ਸਾਰੇ ਸਨਮੁਖ ਸਿੱਖਾਂ ਨੂੰ ਗੁਰੂ ਨੇ ਆਪ ਬਚਾ ਲਿਆ, ਉਨ੍ਹਾਂ ਦਾ ਵਾਲ ਵੀ ਵਿੰਗਾ ਨ ਹੋ ਸਕਿਆ।੧੬। ਉਧਰ ਔਰੰਗਜ਼ੇਬ ਮਨ ਵਿਚ ਅਧਿਕ ਕ੍ਰੋਧਵਾਨ ਹੋਇਆ। (ਉਸ ਨੇ) ਚਾਰ ਅਹਿਦੀਏ ਹੋਰ ਭੇਜ ਦਿੱਤੇ। ਜੋ ਬੇਮੁਖ ਉਸ (ਮਿਰਜ਼ਾ ਬੇਗ) ਤੋਂ ਬਚ ਨਿਕਲੇ ਸਨ, ਉਨ੍ਹਾਂ ਦੇ ਘਰ ਫਿਰ ਇਨ੍ਹਾਂ ਨੇ ਆ ਕੇ ਢਵਾ ਦਿੱਤੇ।੧੭।

ਜਿਹੜੇ ਗੁਰੂ ਦੀ ਓਟ ਛਡ ਕੇ ਭਜੇ ਸਨ, ਉਨ੍ਹਾਂ ਨੇ ਫਿਰ ਅਹਿਦੀਆਂ ਨੂੰ ਗੁਰੂ ਮੰਨ ਲਿਆ। (ਅਹਿਦੀਆਂ ਨੇ) ਪਿਸ਼ਾਬ ਪਾ ਕੇ (ਉਨ੍ਹਾਂ ਦੇ) ਸਿਰ ਮੁੰਨਵਾ ਦਿੱਤੇ। (ਇਸ ਨੂੰ) ਪਾਹੁਲ ਸਮਝ ਕੇ (ਉਹ) ਘਰਾਂ ਨੂੰ ਪਰਤੇ।੧੮।

ਜਿਹੜੇ ਜਿਹੜੇ (ਗੁਰੂ ਦੀ) ਆਗਿਆ ਤੋਂ ਬਿਨਾ (ਆਨੰਦਪੁਰੋਂ) ਭਜੇ ਸਨ, ਦਸੋ, (ਉਨ੍ਹਾਂ ਬਾਰੇ) ਅਹਿਦੀਆਂ ਨੂੰ ਕਿਸ ਨੇ ਦਸਿਆ (ਅਰਥਾਤ ਅਗੰਮੀ ਸ਼ਕਤੀ ਦੇ ਪ੍ਰੇਰੇ ਅਹਿਦੀਏ ਉਨ੍ਹਾਂ ਪਿਛੇ ਲਗ ਗਏ)। (ਉਨ੍ਹਾਂ ਨੂੰ) ਮੁੰਨ ਮੁੰਨ ਕੇ ਸ਼ਹਿਰ ਵਿਚ ਫਿਰਾਇਆ, ਮਾਨੋ ਕਾਰ-ਭੇਟ ਉਗਰਾਹੁਣ ਲਈ ਤੁਰੇ ਹੋਣ।੧੯।

ਉਨ੍ਹਾਂ ਦੇ ਪਿਛੇ ਜੋ ਬੱਚੇ (ਓਇ ਓਇ ਕਰਦੇ) ਚਲ ਰਹੇ ਸਨ, ਮਾਨੋ (ਉਹ ਉਨ੍ਹਾਂ ਦੇ) ਚੰਗੇ ਸਿੱਖ-ਸੇਵਕ ਹੋਣ। (ਉਨ੍ਹਾਂ ਦੇ) ਮੂੰਹ ਉਤੇ ਤੋਬਰੇ ਖਿਚ ਕੇ ਚੜ੍ਹਾ ਦਿੱਤੇ ਸਨ, ਮਾਨੋ ਘਰੋਂ ਮਲੀਦਾ (ਨਿਹਾਰੀ, ਰਾਤਬ) ਖਾਣ ਨੂੰ ਆਇਆ ਹੋਵੇ।੨੦।

(ਉਨ੍ਹਾਂ ਸਾਰਿਆਂ ਦੇ ਮੱਥਿਆਂ ਉਤੇ ਜੁਤੀਆਂ (ਪੈਣ) ਦੇ ਨਿਸ਼ਾਨ ਸਨ, ਮਾਨੋ (ਅਹਿਦੀਆਂ-ਗੁਰੂ ਨੇ ਉਨ੍ਹਾਂ ਨੂੰ) ਤਿਲਕ ਲਗਾਏ ਹੋਣ। ਜੋ (ਉਨ੍ਹਾਂ ਦੇ) ਸਿਰ ਉਤੇ ਇਟਾਂ ਦੇ ਘਾਉ ਕਰਦੇ ਹਨ, ਮਾਨੋ (ਕੋਈ) ਪਿਛਲੀ (ਬਾਕੀ ਰਹਿੰਦੀ) ਭੇਂਟ ਦਿੱਤੀ ਹੋਵੇ।੨੧।

*ਦੋਹਰਾ*

(ਜਿਹੜੇ) ਕਦੇ ਯੁੱਧ ਵਿਚ ਲੜੇ ਨਹੀਂ, ਅਤੇ ਕੁਝ ਦਾਨ ਕਰ ਕੇ ਵੀ ਯਸ਼ ਨਹੀਂ ਖਟਿਆ, (ਉਨ੍ਹਾਂ ਨੂੰ) ਪਿੰਡ ਵਸਦਿਆਂ ਵੀ ਕੋਈ ਨਹੀਂ ਜਾਣਦਾ, (ਫਿਰ ਪਤਾ ਨਹੀਂ) ਯਮਰਾਜ ਨੂੰ (ਉਨ੍ਹਾਂ ਬਾਰੇ) ਕਿਸ ਨੇ ਕਹਿ ਦਿੱਤਾ ਹੈ।੨੨।

*ਚੌਪਈ*

ਉਨ੍ਹਾਂ (ਬੇਮੁਖਾਂ ਨਾਲ) ਇਸ ਤਰ੍ਹਾਂ ਦਾ ਮਖੌਲ ਹੋਇਆ। ਸਾਰੇ ਸੰਤਾਂ (ਗੁਰਸਿੱਖਾਂ) ਨੇ ਰਲ ਕੇ (ਇਹ) ਤਮਾਸ਼ਾ ਵੇਖਿਆ। ਸੰਤਾਂ ਨੂੰ ਕਸ਼ਟ ਵੇਖਣਾ ਵੀ ਨ ਪਿਆ, ਆਪ ਪ੍ਰਭੂ ਨੇ (ਉਨ੍ਹਾਂ ਨੂੰ) ਹੱਥ ਦੇ ਕੇ ਬਚਾਇਆ।੨੩।

*ਚਾਰਣੀ। ਦੋਹਰਾ*

ਜਿਸ ਨੂੰ ਪ੍ਰਭੂ (ਖੁਦ) ਰਖੇਗਾ, ਤਾਂ ਦੁਸ਼ਮਣ ਵਿਚਾਰੇ ਦੀ ਕੀ ਮਜਾਲ ਹੈ? ਉਸ ਦੀ ਪਰਛਾਈ ਨੂੰ ਵੀ ਨਹੀਂ ਛੋਹ ਸਕਦਾ, (ਉਸ) ਮੂਰਖ ਦਾ (ਯਤਨ) ਨਿਸਫਲ ਜਾਂਦਾ ਹੈ।੨੪। ਜਿਹੜੇ ਸੰਤਾਂ ਦੀ ਸ਼ਰਨ ਵਿਚ ਪਏ ਹਨ, ਉਨ੍ਹਾਂ ਦਾ ਕੀ ਵਿਚਾਰ ਕਹੀਏ? (ਉਨ੍ਹਾਂ ਦੀ ਰਖਿਆ) ਦੰਦਾਂ ਵਿਚ ਰਹਿੰਦੀ ਜੀਭ ਵਾਂਗ ਹੁੰਦੀ ਹੈ ਅਤੇ ਉਨ੍ਹਾਂ ਦੀਆਂ ਬਿਪਤਾਵਾਂ ਅਤੇ ਦੁਸ਼ਟ ਨਸ਼ਟ ਹੋ ਜਾਂਦੇ ਹਨ।੨੫।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਸ਼ਾਹਜ਼ਾਦੇ ਵ ਆਹਦੀ ਆਗਮਨ ਬਰਨਨੰ' ਨਾਂ ਵਾਲੇ ਤੇਰ੍ਹਵੇਂ ਅਧਿਆਇ ਦੀ ਸਮਾਪਤੀ ਹੁੰਦੀ ਹੈ, ਸਭ ਸ਼ੁਭ ਹੈ।੧੩।੪੬੦।*

*ਚੌਪਈ*

ਸਰਬ ਕਾਲ ਸਭ ਸਾਧ ਉਬਾਰੇ। ਦੁਖੁ ਦੈ ਕੈ ਦੋਖੀ ਸਭ ਮਾਰੇ।
ਅਦਭੁਤਿ ਗਤਿ ਭਗਤਨ ਦਿਖਰਾਈ। ਸਭ ਸੰਕਟ ਤੇ ਲਏ ਬਚਾਈ। ੧।
ਸਭ ਸੰਕਟ ਤੇ ਸੰਤ ਬਚਾਏ। ਸਭ ਕੰਟਕ ਕੰਟਕ ਜਿਮ ਘਾਏ।
ਦਾਸ ਜਾਨ ਮੁਰਿ ਕਰੀ ਸਹਾਇ। ਆਪ ਹਾਥੁ ਦੈ ਲਯੋ ਬਚਾਇ। ੨।

ਅਬ ਜੋ ਜੋ ਮੈ ਲਖੇ ਤਮਾਸਾ। ਸੋ ਸੋ ਕਰੋ ਤੁਮੈ ਅਰਦਾਸਾ।
ਜੋ ਪ੍ਰਭ ਕ੍ਰਿਪਾ ਕਟਾਛਿ ਦਿਖੈ ਹੈ। ਸੋ ਤਵ ਦਾਸ ਉਚਾਰਤ ਜੈ ਹੈ। ੩।
ਜਿਹ ਜਿਹ ਬਿਧ ਮੈ ਲਖੇ ਤਮਾਸਾ। ਚਹਤ ਤਿਨ ਕੋ ਕੀਯੋ ਪ੍ਰਕਾਸਾ।
ਜੋ ਜੋ ਜਨਮ ਪੂਰਬਲੇ ਹੇਰੇ। ਕਹਿਹੋ ਸੁ ਪ੍ਰਭੁ ਪਰਾਕ੍ਰਮ ਤੇਰੇ। ੪।

ਸਰਬ ਕਾਲ ਹੈ ਪਿਤਾ ਅਪਾਰਾ। ਦੇਬਿ ਕਾਲਿਕਾ ਮਾਤ ਹਮਾਰਾ।
ਮਨੂਆ ਗੁਰ ਮੁਰਿ ਮਨਸਾ ਮਾਈ। ਜਿਨਿ ਮੋਕੋ ਸੁਭ ਕ੍ਰਿਆ ਪੜਾਈ। ੫।
ਜਬ ਮਨਸਾ ਮਨ ਮਯਾ ਬਿਚਾਰੀ। ਗੁਰੁ ਮਨੂਆ ਕਹ ਕਹ੍ਯੋ ਸੁਧਾਰੀ।
ਜੇ ਜੇ ਚਰਿਤ ਪੁਰਾਤਨ ਲਹੇ। ਤੇ ਤੇ ਅਬ ਚਹੀਅਤ ਹੈ ਕਹੇ। ੬।

ਸਰਬ ਕਾਲ ਕਰੁਣਾ ਤਬ ਭਰੇ। ਸੇਵਕ ਜਾਨਿ ਦਯਾ ਰਸ ਢਰੇ।
ਜੋ ਜੋ ਜਨਮੁ ਪੂਰਬਲੋ ਭਯੋ। ਸੋ ਸੋ ਸਭ ਸਿਮਰਣ ਕਰਿ ਦਯੋ। ੭।
ਮੋਕੋ ਇਤੀ ਹੁਤੀ ਕਹ ਸੁਧੰ। ਜਸ ਪ੍ਰਭ ਦਈ ਕ੍ਰਿਪਾ ਕਰਿ ਬੁਧੰ।
ਸਰਬ ਕਾਲ ਤਬ ਭਏ ਦਇਆਲਾ। ਲੋਹ ਰਛ ਹਮ ਕੋ ਸਬ ਕਾਲਾ। ੮।

ਸਰਬ ਕਾਲ ਰਛਾ ਸਭ ਕਾਲ। ਲੋਹ ਰਛ ਸਰਬਦਾ ਬਿਸਾਲ।
ਢੀਠ ਭਯੋ ਤਵ ਕ੍ਰਿਪਾ[1] ਲਖਾਈ। ਐਂਡੋ ਫਿਰੇ ਸਭਨ ਭਯੋ ਰਾਈ। ੯।

ਜਿਹ ਜਿਹ ਬਿਧਿ ਜਨਮਨ ਸੁਧਿ ਆਈ। ਤਿਮ ਤਿਮ ਕਹੇ ਗਿਰੰਥ ਬਨਾਈ।
ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ। ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ। ੧੦।
ਪਹਿਲੇ ਚੰਡੀ ਚਰਿਤ੍ਰ ਬਨਾਯੋ। ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।
ਛੋਰ ਕਥਾ ਤਬ ਪ੍ਰਥਮ ਸੁਨਾਈ। ਅਬ ਚਾਹਤ ਫਿਰ ਕਰੌ ਬਡਾਈ। ੧੧।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਰਬ ਕਾਲ ਕੀ ਬੇਨਤੀ ਬਰਨਨੰ ਨਾਮ ਚੌਦਸਮੋ ਧਿਆਇ ਸਮਾਪਤਮ ਸਤੁ ਸੁਭਮ ਸਤੁ। ੧੪। ੪੭੧।[2]*

੧. 'ਕ੍ਰਿਪਾਲ' ੨. ਛਪੀਆਂ ਹੋਈਆਂ ਬੀੜਾਂ ਅਤੇ ਕਈ ਪੁਰਾਤਨ ਬੀੜਾਂ ਵਿਚ ਇਹ ਅੰਤ ਸੂਚਕ ਉਕਤੀ ਨਹੀਂ ਲਿਖੀ



*ਚੌਪਈ*

(ਪ੍ਰਭੂ ਨੇ) ਸਾਰਿਆਂ ਸਮਿਆਂ ਵਿਚ ਸਾਧੂ ਪੁਰਸ਼ਾਂ ਦਾ ਉੱਧਾਰ ਕੀਤਾ ਹੈ ਅਤੇ ਸਾਰੇ ਦੋਖੀਆਂ ਨੂੰ ਦੁਖ ਦੇ ਦੇ ਕੇ ਮਾਰਿਆ ਹੈ। (ਉਸ ਨੇ ਆਪਣੀ) ਅਦਭੁਤ ਗਤੀ ਦਾ ਅਹਿਸਾਸ ਭਗਤਾਂ ਨੂੰ ਕਰਾਇਆ ਹੈ ਅਤੇ ਸਾਰੇ ਸੰਕਟਾਂ ਤੋਂ (ਉਨ੍ਹਾਂ ਨੂੰ) ਬਚਾ ਲਿਆ ਹੈ।੧। ਸਾਰਿਆਂ ਸੰਕਟਾਂ ਤੋਂ ਸੰਤਾਂ ਨੂੰ ਬਚਾਇਆ ਹੈ ਅਤੇ ਸਾਰਿਆਂ ਸੰਕਟਾਂ ਨੂੰ ਕੰਡਿਆਂ ਵਾਂਗ ਦੂਰ ਕਰ ਦਿੱਤਾ ਹੈ। ਦਾਸ ਜਾਣ ਕੇ ਮੇਰੀ ਸਹਾਇਤਾ ਕੀਤੀ ਹੈ ਆਪਣਾ ਹੱਥ ਦੇ ਕੇ ਬਚਾ ਲਿਆ ਹੈ।੨।

ਹੁਣ ਮੈਂ ਜਿਹੜੇ ਜਿਹੜੇ ਤਮਾਸ਼ੇ ਵੇਖੇ ਹਨ, ਉਹ ਸਾਰੇ (ਮੈਂ) ਤੁਹਾਡੇ ਅਗੇ ਪੇਸ਼ ਕਰਦਾ ਹਾਂ। ਹੇ ਪ੍ਰਭੂ! ਜੇਕਰ ਤੁਸੀਂ ਮਿਹਰ ਦੀ ਦ੍ਰਿਸ਼ਟੀ ਕਰੋਗੇ ਤਾਂ ਤੁਹਾਡਾ ਦਾਸ ਉਚਾਰਦਾ ਜਾਵੇਗਾ।੩। ਜਿਸ ਜਿਸ ਤਰ੍ਹਾਂ ਦੇ ਮੈਂ ਤਮਾਸ਼ੇ ਵੇਖੇ ਹਨ, ਉਨ੍ਹਾਂ ਦਾ (ਜਗਤ ਵਿਚ) ਪ੍ਰਕਾਸ਼ ਕਰਨਾ ਚਾਹੁੰਦਾ ਹਾਂ। ਜਿਹੜੇ ਜਿਹੜੇ ਪੂਰਬਲੇ ਜਨਮ (ਮੈਂ) ਵੇਖੇ ਹਨ, ਉਨ੍ਹਾਂ ਨੂੰ, ਹੇ ਪ੍ਰਭੂ! ਤੇਰੇ ਬਲ ਨਾਲ ਕਹਿੰਦਾ ਹਾਂ।੪।

ਸਭ ਦਾ ਕਾਲ (ਸਰਬ ਕਾਲ) ਅਪਾਰ (ਪ੍ਰਭੂ ਸਾਡਾ) ਪਿਤਾ ਹੈ ਅਤੇ (ਉਸ ਦੀ ਸ਼ਕਤੀ) ਦੇਵੀ ਕਾਲਿਕਾ ਸਾਡੀ ਮਾਤਾ ਹੈ। ਮਨ ਮੇਰਾ ਗੁਰੂ ਅਤੇ ਮਨਸ਼ਾ (ਕਾਮਨਾ) ਮੇਰੀ ਮਾਈ (ਗੁਰੂ ਪਤਨੀ) ਹੈ ਜਿਨ੍ਹਾਂ ਨੇ ਮੈਨੂੰ ਸਾਰੀ ਕਾਵਿ-ਕ੍ਰਿਆ ਸਿਖਾਈ ਹੈ।੫। ਜਦ ਮਨ ਨੇ (ਆਪਣੇ ਉਤੇ) ਮਨਸਾ ਦੀ ਕ੍ਰਿਪਾ ਵਿਚਾਰੀ ਤਦ ਮਨ ਰੂਪੀ ਗੁਰੂ ਦੇ ਕਥਨ ਨੂੰ ਸੁਧਾਰ ਕੇ ਕਹਿੰਦਾ ਹਾਂ। ਜਿਹੜੇ ਜਿਹੜੇ (ਮੈਂ) ਪੁਰਾਤਨ ਜਨਮ ਵੇਖੇ ਹਨ, ਉਹ ਉਹ (ਮੈਂ) ਹੁਣ ਕਹਿਣੇ ਚਾਹੁੰਦਾ ਹਾਂ।੬।

ਤਦ ਸਰਬ-ਕਾਲ ਕਰੁਣਾ ਨਾਲ ਭਰ ਗਏ ਅਤੇ ਸੇਵਕ ਜਾਣ ਕੇ ਦਇਆ ਦੇ ਰਸ ਨਾਲ ਪਸੀਜ ਗਏ। ਜਿਹੜੇ ਜਿਹੜੇ ਪੂਰਬਲੇ ਜਨਮ ਹੋਏ ਸਨ, ਉਹ ਸਾਰੇ ਯਾਦ ਕਰਾ ਦਿੱਤੇ ਹਨ।੭। ਮੈਨੂੰ ਇਤਨੀ ਸੋਝੀ ਭਲਾ ਕਿਥੇ ਸੀ ਜਿਸ ਤਰ੍ਹਾਂ ਦੀ ਬੁੱਧੀ ਪ੍ਰਭੂ ਨੇ ਕ੍ਰਿਪਾ ਕਰ ਕੇ (ਮੈਨੂੰ) ਦਿੱਤੀ ਹੈ। ਤਦ ਸਰਬ-ਕਾਲ (ਮੇਰੇ ਉਤੇ) ਦਿਆਲੂ ਹੋ ਗਏ ਅਤੇ ਸਭ ਸਮਿਆਂ ਵਿਚ (ਸਾਨੂੰ) ਸ਼ਸਤ੍ਰ ਦੀ ਰਖਿਆ ਪ੍ਰਦਾਨ ਕੀਤੀ।੮।

ਸਰਬ-ਕਾਲ ਦੀ (ਮੈਨੂੰ) ਸਭ ਸਮਿਆਂ ਵਿਚ ਰਖਿਆ ਹੈ। ਸਦਾ (ਉਸ) ਵਿਸ਼ਾਲ (ਪ੍ਰਭੂ ਦੀ) ਸ਼ਸਤ੍ਰ ਰੂਪ ਰਖਿਆ ਮਿਲ ਰਹੀ ਹੈ। ਜਦੋਂ (ਆਪਣੇ ਉਪਰ) ਤੇਰੀ ਕ੍ਰਿਪਾ ਦਿਸ ਪਈ, ਤਾਂ (ਮੈਂ) ਨਿਡਰ ਹੋ ਗਿਆ ਅਤੇ (ਆਪਣੇ ਆਪ ਨੂੰ) ਸਭ ਦਾ ਰਾਜਾ ਸਮਝ ਕੇ ਐਂਠਿਆ ਫਿਰਦਾ ਹਾਂ।੯।

ਜਿਸ ਜਿਸ ਤਰ੍ਹਾਂ (ਪੂਰਬਲੇ) ਜਨਮਾਂ ਦੀ ਸੁਰਤ ਆਈ, ਉਸੇ ਤਰ੍ਹਾਂ ਕਹਿ ਕੇ ਗ੍ਰੰਥ ਬਣਾਏ ਹਨ। ਸਭ ਤੋਂ ਪਹਿਲਾਂ ਸਤਿਯੁਗ ਨੂੰ ਜਿਸ ਤਰ੍ਹਾਂ ਵੇਖਿਆ, (ਉਸ ਤਰ੍ਹਾਂ) ਪਹਿਲਾਂ ਦੇਵੀ-ਚਰਿਤ੍ਰ ਨੂੰ ਕਥਨ ਕੀਤਾ।੧੦।

ਪਹਿਲਾਂ ਚੰਡੀ-ਚਰਿਤ੍ਰ ਬਣਾਇਆ ਹੈ। (ਉਸ ਦੀ ਕਥਾ) ਨਹੁੰ ਤੋਂ ਲੈ ਕੇ ਚੋਟੀ ਤਕ (ਆਦਿ ਤੋਂ ਅੰਤ ਤਕ) ਕ੍ਰਮਵਾਰ ਕਹਿ ਕੇ ਵਰਣਨ ਕੀਤੀ ਹੈ। ਆਦਿ-ਕਾਲ ਦੀ (ਮੁੱਢ ਕਦੀਮ ਦੀ) ਕਥਾ (ਮੈਂ) ਪਹਿਲਾਂ ਸੁਣਾਈ ਹੈ। ਹੁਣ ਫਿਰ ਵਡਿਆਈ ਕਰਨੀ ਚਾਹੁੰਦਾ ਹਾਂ।੧੧।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਸਰਬ ਕਾਲ ਦੀ ਬੇਨਤੀ ਬਰਨੰਨ' ਨਾਂ ਦੇ ਚੌਦਵੇਂ ਅਧਿਆਇ ਦੀ ਸਮਾਪਤੀ ਹੁੰਦੀ ਹੈ, ਸਭ ਸ਼ੁਭ ਹੈ।੧੪। ੪੭੧।*

# ਚੰਡੀ ਚਰਿਤ੍ਰ (ਉਕਤਿ ਬਿਲਾਸ)

*ੴ ਵਾਹਿਗੁਰੂ ਜੀ ਕੀ ਫਤਹਿ।*
*ਸ੍ਰੀ ਭਗਉਤੀ ਜੀ ਸਹਾਇ।*
*ਅਥ ਚੰਡੀ ਚਰਿਤ੍ਰ ਉਕਤਿ ਬਿਲਾਸ ਲਿਖ੍ਯਤੇ।*
*ਪਾਤਿਸਾਹੀ ੧੦।* [1]

*ਸ੍ਵੈਯਾ*

ਆਦਿ ਅਪਾਰ ਅਲੇਖ ਅਨੰਤ ਅਕਾਲ ਅਭੇਖ ਅਲਖ ਅਨਾਸਾ।
ਕੈ ਸਿਵ ਸਕਤ ਦਏ ਸ੍ਰੁਤਿ ਚਾਰ ਰਜੋ ਤਮ ਸਤ[2] ਤਿਹੂੰ ਪੁਰ ਬਾਸਾ।
ਦਿਉਸ ਨਿਸਾ ਸਸਿ ਸੂਰ ਕੇ ਦੀਪਕ ਸ੍ਰਿਸਟਿ ਰਚੀ ਪੰਚ ਤਤ ਪ੍ਰਕਾਸਾ।
ਬੈਰ ਬਢਾਇ ਲਰਾਇ ਸੁਰਾਸੁਰ ਆਪਹਿ ਦੇਖਤ ਬੈਠ ਤਮਾਸਾ। ੧।

*ਦੋਹਰਾ*

ਕ੍ਰਿਪਾ ਸਿੰਧੁ ਤੁਮਰੀ ਕ੍ਰਿਪਾ ਜੋ ਕਛ[3] ਮੋ ਪਰਿ ਹੋਏ।
ਰਚੋ ਚੰਡਿਕਾ ਕੀ ਕਥਾ ਬਾਣੀ ਸੁਭ ਸਭ ਹੋਇ। ੨।
ਜੋਤਿ ਜਗਮਗੇ ਜਗਤ ਮੈ ਚੰਡ ਚਮੁੰਡ ਪ੍ਰਚੰਡ।
ਭੁਜ ਦੰਡਨ ਦੰਡਨਿ ਅਸੁਰ ਮੰਡਨ ਭੁਇ ਨਵ ਖੰਡ। ੩।

*ਸ੍ਵੈਯਾ*

ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡਿ ਤੁਹੀ ਹੈ।
ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸੁਤਾ ਜਹ ਦੇਖੋ ਉਹੀ ਹੈ।
ਤਾਮਸਤਾ ਮਮਤਾ ਨਮਤਾ ਕਵਿਤਾ ਕਵਿ ਕੇ ਮਨ ਮਧਿ ਗੁਹੀ ਹੈ।
ਕੀਨੋ ਹੈ ਕੰਚਨ ਲੋਹ ਜਗਤ੍ਰ ਮੈ ਪਾਰਸ ਮੂਰਤਿ ਜਾਹਿ ਛੁਹੀ ਹੈ। ੪।

*ਦੋਹਰਾ*

ਪ੍ਰਮੁਦ ਕਰਨ ਸਭ ਭੈ ਹਰਨ ਨਾਮੁ ਚੰਡਿਕਾ ਜਾਸੁ।
ਰਚੋ ਚਰਿਤ੍ਰ ਬਚਿਤ੍ਰ ਤੁਅ ਕਰੋ ਸਬੁਧਿ ਪ੍ਰਕਾਸ।੫।

---

੧. ਇਨ੍ਹਾਂ ਉਕਤੀਆਂ ਵਿਚ ਵਖ ਵਖ ਬੀੜਾਂ ਵਿਚ ਅੰਤਰ ਹੈ, ਪਰ ਅਧਿਕਤਰ ਇਸ ਪਾਠ ਵਾਲੀਆਂ ਉਕਤੀਆਂ ਹੀ ਲਿਖੀਆਂ ਮਿਲਦੀਆਂ ਹਨ। ੨. 'ਸਤੇ' ੩. 'ਕੁਝ'

# ਚੰਡੀ ਚਰਿਤ੍ਰ (ਉਕਤਿ-ਬਿਲਾਸ)

*ੴ ਵਾਹਿਗੁਰੂ ਜੀ ਕੀ ਫਤਹਿ*
*ਸ੍ਰੀ ਭਗਉਤੀ ਜੀ ਸਹਾਇ*
*ਹੁਣ ਚੰਡੀ ਚਰਿਤ੍ਰ (ਉਕਤਿ-ਬਿਲਾਸ) ਲਿਖਦੇ ਹਾਂ*
*ਪਾਤਿਸ਼ਾਹੀ ੧੦*

*ਸ੍ਵੈਯਾ*

(ਜੋ ਸਾਰਿਆਂ ਦਾ) ਮੁੱਢ, ਪਾਰ-ਰਹਿਤ, ਲਿਖੇ ਜਾਣ ਤੋਂ ਪਰੇ, ਬੇਅੰਤ, ਕਾਲ-ਰਹਿਤ, ਭੇਖ-ਰਹਿਤ, ਨ ਵੇਖੇ ਜਾ ਸਕਣ ਵਾਲਾ ਅਤੇ ਨਾਸ਼-ਰਹਿਤ ਹੈ; (ਜਿਸ ਨੇ) ਸ਼ਿਵ-ਸ਼ਕਤੀ, ਚਾਰ ਵੇਦ, ਰਜੋ-ਤਮੋ-ਸਤੋ ਤਿੰਨ ਗੁਣ ਦਿੱਤੇ ਹਨ ਅਤੇ ਤਿੰਨ ਲੋਕਾਂ ਵਿਚ ਵਾਸ ਕੀਤਾ ਹੋਇਆ ਹੈ; (ਜਿਸ ਨੇ) ਦਿਨ, ਰਾਤ, ਸੂਰਜ, ਚੰਦ੍ਰਮਾ ਵਰਗੇ ਦੀਪਕ (ਬਣਾਏ ਹਨ) ਅਤੇ ਪੰਜ ਤੱਤ੍ਵਾਂ ਦਾ ਪ੍ਰਕਾਸ਼ ਕਰ ਕੇ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ; (ਜੋ) ਦੇਵਤਿਆਂ ਅਤੇ ਦੈਂਤਾਂ ਵਿਚ ਵੈਰ ਵਧਾ ਕੇ (ਉਨ੍ਹਾਂ ਨੂੰ ਆਪਸ ਵਿਚ) ਲੜਾਉਂਦਾ ਹੈ ਅਤੇ ਆਪ (ਇਨ੍ਹਾਂ ਤੋਂ ਅਲਗ ਥਲਗ) ਬੈਠਾ ਤਮਾਸ਼ਾ ਵੇਖ ਰਿਹਾ ਹੈ।੧।

*ਦੋਹਰਾ*

ਹੇ ਕ੍ਰਿਪਾ ਦੇ ਸਾਗਰ! ਜੇ ਤੇਰੀ ਕੁਝ ਕ੍ਰਿਪਾ ਮੇਰੇ ਉਤੇ ਹੋਏ, (ਤਾਂ) ਦੁਰਗਾ ਦੀ ਕਥਾ ਦੀ ਰਚਨਾ ਕਰਾਂ (ਅਤੇ) ਸਾਰੀ ਕਵਿਤਾ ('ਬਾਣੀ') ਸ੍ਰੇਸ਼ਠ ਹੋ ਜਾਏ।੨। (ਜਿਸ ਦੀ) ਜੋਤਿ ਜਗਤ ਵਿਚ ਜਗਮਗਾ ਰਹੀ ਹੈ, (ਜੋ) ਚੰਡ ਅਤੇ ਮੁੰਡ (ਨੂੰ ਮਾਰਨ ਵਾਲੀ ਬਹੁਤ) ਪ੍ਰਚੰਡ ਹੈ, (ਜਿਸ ਦੀਆਂ) ਭੁਜਾਵਾਂ ਦੇ ਡੰਡੇ ਦੈਂਤਾਂ ਨੂੰ ਦੰਡ ਦੇਣ ਵਾਲੇ ਹਨ ਅਤੇ (ਜੋ) ਧਰਤੀ ਦੇ ਨੌਂ ਖੰਡਾਂ ਨੂੰ ਸੁਸੱਜਿਤ ਕਰਨ ਵਾਲੀ ਹੈ।੩।

*ਸ੍ਵੈਯਾ*

ਲੋਕਾਂ ਨੂੰ ਤਾਰਨ ਵਾਲੀ, ਪ੍ਰਿਥਵੀ ਦਾ ਉੱਧਾਰ ਕਰਨ ਵਾਲੀ, ਦੈਂਤਾਂ ਨੂੰ ਸੰਘਾਰਨ ਵਾਲੀ ਅਤੇ ਪ੍ਰਚੰਡ (ਸਰੂਪ ਵਾਲੀ) ਤੂੰ ਹੀ ਹੈਂ। (ਜਗਤ ਦੇ) ਕਾਰਨ ਰੂਪ ਵਿਸ਼ਣੂ ਦੀ ਸ਼ਕਤੀ ਲੱਛਮੀ ਅਤੇ ਸ਼ਿਵ ਦੀ ਸ਼ਕਤੀ ਰੂਪ ਪਾਰਬਤੀ ਜਿਥੇ ਵੇਖੋ ਉਹੀ ਹੈ। (ਤੂੰ ਹੀ) ਤਮੋ, ਰਜੋ ਅਤੇ ਸਤੋ ਤਿੰਨਾਂ ਗੁਣਾਂ (ਦੇ ਸਾਰ ਰੂਪ) ਕਵਿਤਾ ਕਵੀ ਦੇ ਮਨ ਵਿਚ ਗੁੰਦੀ ਹੈ। (ਤੂੰ) ਪਾਰਸ-ਮੂਰਤੀ (ਜਿਸ ਨੂੰ) ਜਗਤ ਵਿਚ ਛੋਹ ਗਈ, ਉਹ ਲੋਹੇ ਤੋਂ ਸੋਨਾ ਬਣ ਗਿਆ।੪।

*ਦੋਹਰਾ*

(ਜੋ) ਸਭ ਨੂੰ ਪ੍ਰਸੰਨ ਕਰਨ ਵਾਲੀ ਅਤੇ ਸਭ ਦੇ ਭੈ ਨੂੰ ਦੂਰ ਕਰਨ ਵਾਲੀ ਹੈ ਅਤੇ ਜਿਸ ਦਾ ਨਾਂ ਚੰਡਿਕਾ ਹੈ, (ਉਸ ਦੇ) ਅਲੌਕਿਕ ਚਰਿਤ੍ਰ ਦੀ ਰਚਨਾ ਕਰਾਂ ਜੇ ਤੂੰ (ਮੈਨੂੰ) ਉੱਤਮ ਬੁੱਧੀ ਦਾ ਪ੍ਰਕਾਸ਼ ਕਰੇਂ।੫।

*ਪੁਨਹਾ*

ਆਇਸ ਅਬ ਜੋ ਹੋਇ ਗ੍ਰੰਥ ਤਉ ਮੈ ਰਚੌ।
ਰਤਨ ਪ੍ਰਮੁਦ ਕਰ ਬਚਨ ਚੀਨਿ ਤਾ ਮੈ ਗਚੌ।
ਭਾਖਾ ਸੁਭ ਸਭ ਕਰਹੋ ਧਰਿਹੋ ਕ੍ਰਿਤ ਮੈ।
ਅਦਭੁਤਿ ਕਥਾ ਅਪਾਰ ਸਮਝ ਕਰਿ ਚਿਤ ਮੈ।੬।

*ਸ੍ਵੈਯਾ*

ਤ੍ਰਾਸ ਕੁਟੰਬ ਕੇ ਹੁਇ ਕੈ ਉਦਾਸ ਅਵਾਸ ਕੋ ਤਿਆਗਿ ਬਸਿਓ ਬਨਿ ਰਾਈ।
ਨਾਮ ਸੁਰਥ ਮੁਨੀਸਰ ਬੇਖ ਸਮੇਤ ਸਮਾਧਿ ਸਮਾਧਿ ਲਗਾਈ।
ਚੰਡ ਅਖੰਡ ਖੰਡੇ ਕਰ ਕੋਪ ਭਈ ਸੁਰ ਰਛਨ ਕੋ ਸਮੁਹਾਈ।
ਬੂਝਹੁ ਜਾਇ ਤਿਨੈ ਤੁਮ ਸਾਧ ਅਗਾਧਿ ਕਥਾ ਕਿਹ ਭਾਤਿ ਸੁਨਾਈ। ੭।

*ਤੋਟਕ ਛੰਦ। ਮੁਨੀਸੁਰੋਵਾਚ*

ਹਰਿ ਸੋਇ ਰਹੈ ਸਜਿ ਸੈਨ ਤਹਾ। ਜਲ ਜਾਲ ਕਰਾਲ ਬਿਸਾਲ ਜਹਾ।
ਭਯੋ ਨਾਭਿ ਸਰੋਜ ਤੇ ਬਿਸੁ ਕਰਤਾ। ਸ੍ਰੁਤ ਮੈਲ ਤੇ ਦੈਤ ਰਚੇ ਜੁਗਤਾ। ੮।

ਮਧੁ ਕੈਟਭ ਨਾਮ ਧਰੇ ਤਿਨ ਕੇ। ਅਤਿ ਦੀਰਘ ਦੇਹ ਭਏ ਜਿਨ ਕੇ।
ਤਿਨ ਦੇਖਿ ਲੁਕੇਸ ਡਰਿਓ ਹੀਅ ਮੈ। ਜਗਮਾਤ ਕੋ ਧਿਆਨੁ ਧਰਿਯੋ ਜੀਅ ਮੈ।੯।

*ਦੋਹਰਾ*

ਛੁਟੀ ਚੰਡਿ ਜਾਗੈ ਬ੍ਰਹਮ ਕਰਿਓ ਜੁਧ ਕੋ ਸਾਜੁ।
ਦੈਤ ਸਭੈ ਘਟਿ ਜਾਹਿ ਜਿਉ ਬਢੈ ਦੇਵਤਨ ਰਾਜ।੧੦।

*ਸ੍ਵੈਯਾ*

ਜੁਧ ਕਰਿਓ ਤਿਨ ਸੋ ਭਗਵੰਤਿ ਨ ਮਾਰ ਸਕੈ ਅਤਿ ਦੈਤ ਬਲੀ ਹੈ।
ਸਾਲ ਭਏ ਤਿਨ ਪੰਚ ਹਜਾਰ ਦੁਹੂੰ ਲਰਤੇ ਨਹਿ ਬਾਹ ਟਲੀ ਹੈ।
ਦੈਤਨ ਰੀਝ ਕਹਿਓ ਬਰ ਮਾਂਗ ਕਹਿਓ ਹਰਿ ਸੀਸਨ ਦੇਹੁ ਭਲੀ ਹੈ।
ਧਾਰਿ ਉਰੂ ਪਰਿ ਚਕ੍ਰ ਸੋ ਕਾਟ ਕੈ ਜੋਤ ਲੈ ਆਪਨੈ ਅੰਗਿ ਮਲੀ ਹੈ। ੧੧।



*ਪੁਨਹਾ*

ਹੁਣ ਜੇ (ਤੇਰੀ) ਆਗਿਆ ਹੋਏ, ਤਾਂ ਮੈਂ ਗ੍ਰੰਥ ਦੀ ਰਚਨਾ ਕਰਾਂ। ਪ੍ਰਸੰਨ ਕਰਨ ਵਾਲੇ ਰਤਨਾਂ ਦੇ ਤੁਲ ਬਚਨਾਂ ਨੂੰ ਚੁਣ ਕੇ ਉਸ ਵਿਚ ਜੜ੍ਹਾਂ। ਸਭ ਸ਼ੁਭ ਭਾਖਾ ਕਰ ਕੇ (ਇਸ) ਰਚਨਾ ਵਿਚ ਧਰਾਂ। (ਅਤੇ) ਅਪਾਰ ਤੇ ਅਨੋਖੀ ਕਥਾ ਨੂੰ ਚਿਤ ਵਿਚ ਸਮਝ ਕੇ (ਉਸ ਦੀ ਰਚਨਾ ਕਰਾਂ)।੬।

*ਸ੍ਵੈਯਾ*

ਪਰਿਵਾਰ ਦੇ ਡਰ ਤੋਂ ਉਦਾਸ ਹੋ ਕੇ ਰਾਜੇ ਨੇ ਘਰ ਛਡ ਦਿੱਤਾ ਅਤੇ ਬਨ ਵਿਚ ਜਾ ਵਸਿਆ। 'ਸੁਰਥ' ਨਾਂ ਅਤੇ ਮੁਨੀਸ਼ਵਰ ਭੇਖ ਵਾਲੇ (ਉਸ ਰਾਜੇ ਨੇ ਸਮਾਨ ਗੁਣਾਂ ਨੂੰ ਧਾਰਨ ਕਰਨ ਵਾਲੇ) 'ਸਮਾਧਿ' (ਵੈਸ਼) ਨਾਲ ਵਿਚਾਰ ਕੀਤਾ ਕਿ ਚੰਡੀ (ਨਾਂ ਵਾਲੀ) ਨ ਖੰਡੇ ਜਾ ਸਕਣ ਵਾਲੇ ਦੈਂਤਾਂ ਦਾ ਕ੍ਰੋਧ ਕਰਕੇ ਖੰਡਨ ਕਰਨ ਵਾਲੀ ਦੇਵਤਿਆਂ ਦੀ ਰਖਿਆ ਲਈ (ਕਿਵੇਂ) ਸਾਹਮਣੇ ਪ੍ਰਗਟ ਹੋਈ। ਉਹ (ਦੋਵੇਂ 'ਮੇਧਸ' ਰਿਸ਼ੀ ਪਾਸ) ਜਾ ਕੇ ਪੁਛਦੇ ਹਨ, ਕਿ ਹੇ ਸਾਧੂ ਪੁਰਸ਼! (ਚੰਡੀ ਦੀ) ਅਗਾਧ ਕਥਾ ਕਿਸ ਪ੍ਰਕਾਰ ਦੀ ਹੈ? (ਸਾਨੂੰ) ਸੁਣਾਓ।੭।

*ਤੋਟਕ ਛੰਦ। ਮੁਨੀ ਨੇ ਕਿਹਾ --*

ਜਿਥੇ ਸੇਜਾ (ਸੈਨ) ਨੂੰ ਸਜਾ ਕੇ ਹਰਿ (ਵਿਸ਼ਨੂ) ਸੌਂ ਰਿਹਾ ਸੀ ਅਤੇ ਜਿਥੇ ਜਲ ਦਾ ਫੈਲਾਉ ਬਹੁਤ ਭਿਆਨਕ ਅਤੇ ਵਿਸ਼ਾਲ ਸੀ, (ਉਥੇ ਵਿਸ਼ਨੂ ਦੀ) ਨਾਭੀ ਤੋਂ ਕਮਲ-ਫੁਲ ਪੈਦਾ ਹੋਇਆ ਅਤੇ (ਉਸ ਵਿਚੋਂ) ਵਿਸ਼ਵ ਦਾ ਕਰਤਾ (ਬ੍ਰਹਮਾ) ਉਤਪੰਨ ਹੋਇਆ। (ਉਸ ਦੇ) ਕੰਨਾਂ ਦੀ ਮੈਲ ਤੋਂ ਦੋ ਦੈਂਤਾਂ ਦੀ ਰਚਨਾ ਹੋਈ।੮।

ਉਨ੍ਹਾਂ (ਦੋਹਾਂ ਦੈਂਤਾਂ) ਦੇ ਨਾਂ ਮਧੁ ਅਤੇ ਕੈਟਭ ਰਖੇ ਗਏ ਜਿਨ੍ਹਾਂ ਦੇ ਸ਼ਰੀਰ ਬਹੁਤ ਵਡੇ ਹੋ ਗਏ। ਉਨ੍ਹਾਂ ਨੂੰ ਵੇਖ ਕੇ ਬ੍ਰਹਮਾ (ਲੁਕੇਸ) ਮਨ ਵਿਚ ਬਹੁਤ ਡਰਿਆ। (ਉਸ ਨੇ ਤੁਰਤ) ਮਨ ਵਿਚ ਜਗ-ਮਾਤਾ (ਦੁਰਗਾ) ਦਾ ਧਿਆਨ ਧਰਿਆ।੯।

*ਦੋਹਰਾ*

(ਉਸ ਵੇਲੇ) ਯੋਗ-ਨਿੰਦ੍ਰਾ (ਚੰਡ) ਖੁਲ੍ਹੀ, ਵਿਸ਼ਨੂ ਜਾਗੇ ਅਤੇ ਯੁੱਧ ਦੀ ਤਿਆਰੀ ਕੀਤੀ। ਜਿਸ ਤਰ੍ਹਾਂ ਦੈਂਤ ਘਟ ਜਾਣ ਅਤੇ ਦੇਵਤਿਆਂ ਦਾ ਰਾਜ ਵੱਧੇ (ਇਸ ਪ੍ਰਕਾਰ ਦੇ ਯਤਨ ਕਰਨ ਲਗੇ)।੧੦।

*ਸ੍ਵੈਯਾ*

ਵਿਸ਼ਨੂ ਨੇ ਉਨ੍ਹਾਂ ਨਾਲ ਯੁੱਧ ਕੀਤਾ, (ਪਰ) ਮਾਰ ਨ ਸਕੇ (ਕਿਉਂਕਿ) ਦੈਂਤ ਅਤਿ ਬਲਵਾਨ ਸਨ। ਉਨ੍ਹਾਂ ਦੋਹਾਂ (ਵਿਸ਼ਨੂ ਅਤੇ ਦੈਂਤਾਂ) ਨੂੰ ਲੜਦਿਆਂ ਪੰਜ ਹਜ਼ਾਰ ਸਾਲ ਬੀਤ ਗਏ, (ਪਰ ਕਿਸੇ ਦੀ ਵੀ) ਬਾਂਹ ਨ ਥਕੀ (ਅਰਥਾਤ ਲਗਾਤਾਰ ਯੁੱਧ ਕਰਦੇ ਰਹੇ)। ਦੈਂਤਾਂ ਨੇ (ਵਿਸ਼ਨੂ ਦੇ ਪਰਾਕ੍ਰਮ ਤੋਂ) ਪ੍ਰਸੰਨ ਹੋ ਕੇ ਕਿਹਾ ਕਿ (ਤੂੰ ਕੋਈ) ਵਰ ਮੰਗ। (ਉੱਤਰ ਵਿਚ) ਹਰਿ ਨੇ ਕਿਹਾ ਕਿ ਸਿਰ ਦੇ ਦਿਓ। (ਦੈਂਤਾਂ ਨੇ ਕਿਹਾ ਕਿ) ਚੰਗੀ ਗੱਲ ਹੈ। (ਵਿਸ਼ਨੂ ਨੇ ਉਨ੍ਹਾਂ ਦੇ ਸਿਰਾਂ ਨੂੰ) ਪੱਟਾਂ ਉਤੇ ਰਖ ਕੇ ਸੁਦਰਸ਼ਨ-ਚੱਕਰ ਨਾਲ ਕਟ ਦਿੱਤਾ ਅਤੇ (ਉਨ੍ਹਾਂ ਦੀ) ਜੋਤਿ ਨੂੰ ਲੈ ਕੇ (ਵਿਸ਼ਨੂ ਨੇ ਆਪਣੇ ਹੀ) ਸ਼ਰੀਰ ਵਿਚ ਮਿਲਾ ਲਈ।੧੧।

*ਸੋਰਠਾ*

ਦੇਵਨ ਥਾਪਿਓ ਰਾਜ ਮਧੁ ਕੈਟਭ ਕੋ ਮਾਰ ਕੈ।
ਦੀਨੋ ਸਕਲ ਸਮਾਜ ਬੈਕੁੰਠਗਾਮੀ ਹਰਿ ਭਏ। ੧੨।

*ਇਤਿ ਸ੍ਰੀ ਮਾਰਕੰਡੇ ਪੁਰਾਨੇ ਚੰਡੀ ਚਰਿਤ੍ਰ ਉਕਤਿ ਬਿਲਾਸ ਮਧੁ ਕੈਟਭ ਬਧਹਿ ਪ੍ਰਥਮ ਧਯਾਇ ਸਮਾਪਤਮ ਸਤੁ ਸੁਭਮ ਸਤੁ। ੧।[1]*

*ਪੁਨਹਾ*

ਬਹੁਰਿ ਭਇਓ ਮਹਖਾਸੁਰ ਤਿਨ ਤੋ ਕਿਆ ਕੀਆ।
ਭੁਜਾ ਜੋਰਿ ਕਰਿ ਜੁਧੁ ਜੀਤ ਸਭ ਜਗੁ ਲੀਆ।
ਸੁਰ ਸਮੂਹ ਸੰਘਾਰੇ ਰਣਹਿ ਪਚਾਰ ਕੈ।
ਟੂਕਿ ਟੂਕਿ ਕਰਿ ਡਾਰੇ ਆਯੁਧ ਧਾਰ ਕੈ। ੧੩।

*ਸ੍ਵੈਯਾ*

ਜੁਧ ਕਰਿਯੋ ਮਹਿਖਾਸੁਰ ਦਾਨਵ ਮਾਰਿ ਸਭੈ ਸੁਰ ਸੈਨ ਗਿਰਾਇਓ।
ਕੈ ਕੈ ਦੁ ਟੂਕ ਦਏ ਅਰਿ ਖੇਤਿ ਮਹਾ ਬਰਬੰਡ ਮਹਾ ਰਨ ਪਾਇਓ।
ਸ੍ਰਉਣਤ ਰੰਗ ਸਨਿਓ ਨਿਸਰਿਓ ਜਸੁ ਇਆ ਛਬਿ ਕੋ ਮਨ ਮੈ ਇਹਿ ਆਇਓ।
ਮਾਰਿ ਕੈ ਛਤ੍ਰਨਿ ਕੁੰਡ ਕੈ ਛੇਤ੍ਰ ਮੈ ਮਾਨਹੁ ਪੈਠਿ ਕੈ ਰਾਮਜੂ ਨਾਇਓ। ੧੪।

ਲੈ ਮਹਖਾਸੁਰ ਅਸਤ੍ਰ ਸੁ ਸਸਤ੍ਰ ਸਬੈ ਕਲਵਤ੍ਰ ਜਿਉ ਚੀਰ ਕੈ ਡਾਰੈ।
ਲੁਥ ਪੈ ਲੁਥ ਰਹੀ ਗੁਥਿ ਜੁਥਿ ਗਿਰੇ ਗਿਰ ਸੇ ਰਥ ਸੇਂਧਵ ਭਾਰੇ।
ਗੂਦ ਸਨੇ ਸਿਤ ਲੋਹੂ ਮੈ ਲਾਲ ਕਰਾਲ ਪਰੇ ਰਨ ਮੈ ਗਜ ਕਾਰੇ।
ਜਿਉ ਦਰਜੀ ਜਮ ਮ੍ਰਿਤ ਕੇ ਸੀਤ ਮੈ ਬਾਗੇ ਅਨੇਕ ਕਤਾ ਕਰਿ ਡਾਰੇ। ੧੫।

ਲੈ ਸੁਰ ਸੰਗ ਸਬੈ ਸੁਰਪਾਲ ਸੁ ਕੋਪ ਕੇ ਸਤ੍ਰ ਕੀ ਸੈਨ ਪੈ ਧਾਏ।
ਦੈ ਮੁਖ ਢਾਰ ਲੀਏ ਕਰਵਾਰ ਹਕਾਰ ਪਚਾਰ ਪ੍ਰਹਾਰ ਲਗਾਏ।
ਸ੍ਰਉਨ ਮੈ ਦੈਤ ਸੁਰੰਗ ਭਏ ਕਬਿ ਨੇ ਮਨ ਭਾਉ ਇਹੈ ਛਬਿ ਪਾਏ।
ਰਾਮ ਮਨੋ ਰਨ ਜੀਤ ਕੈ ਭਾਲਕ ਦੈ ਸਿਰਪਾਉ ਸਬੈ ਪਹਰਾਏ। ੧੬।

ਘਾਇਲ ਘੂਮਤ ਹੈ ਰਨ ਮੈ ਇਕ ਲੋਟਤ ਹੈ ਧਰਨੀ ਬਿਲਲਾਤੇ।
ਦਉਰਤ ਬੀਚ ਕਬੰਧ ਫਿਰੈ ਜਿਹ ਦੇਖਤ ਕਾਇਰ ਹੈ ਡਰ ਪਾਤੇ।
ਇਯੋ ਮਹਿਖਾਸੁਰ ਜੁਧੁ ਕੀਯੋ ਤਬ ਜੰਬੁਕ ਗਿਰਝ ਭਏ ਰੰਗ ਰਾਤੇ।
ਸ੍ਰੋਨ ਪ੍ਰਵਾਹ ਮੈ ਪਾਇ ਪਸਾਰ ਕੈ ਸੋਏ ਹੈ ਸੁਰ ਮਨੋ ਮਦ ਮਾਤੇ। ੧੭।

੧. ਕਈਆਂ ਬੀੜਾਂ ਵਿਚ ਇਹ ਪੁਸ਼ਪਿਕਾ ਨਹੀਂ ਲਿਖੀ ਹੋਈ



*ਸੋਰਠਾ*

ਮਧੁ ਅਤੇ ਕੈਟਭ ਨੂੰ ਮਾਰ ਕੇ ਦੇਵਤਿਆਂ ਦੇ ਰਾਜ ਦੀ ਸਥਾਪਨਾ ਕੀਤੀ। ਰਾਜ-ਭਾਗ ਦੀ ਸਾਰੀ ਸਾਮਗ੍ਰੀ ਦੇ ਕੇ ਵਿਸ਼ਣੂ ਬੈਕੁੰਠ ਚਲੇ ਗਏ।੧੨।

*ਇਥੇ ਸ੍ਰੀ ਮਾਰਕੰਡੇ ਪੁਰਾਨ ਦੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਦੇ 'ਮਧੁ ਕੈਟਭ ਦੇ ਮਾਰੇ ਜਾਣ ਵਾਲੇ' ਪਹਿਲੇ ਅਧਿਆਇ ਦੀ ਸਮਾਪਤੀ ਹੈ, ਸਭ ਸ਼ੁਭ ਹੈ।੧।*

*ਪੁਨਹਾ*

ਫਿਰ ਮਹਿਖਾਸੁਰ (ਝੋਟੇ ਦੀ ਸ਼ਕਲ ਵਾਲਾ ਦੈਂਤ) ਹੋਇਆ। ਉਸ ਨੇ ਕੀ ਕੀਤਾ? (ਉਸ ਦਾ ਵਰਣਨ ਇਸ ਪ੍ਰਕਾਰ ਹੈ)। ਉਸ ਨੇ ਭੁਜਾਵਾਂ ਦੇ ਬਲ ਨਾਲ ਯੁੱਧ ਕਰ ਕੇ ਸਾਰੇ ਸੰਸਾਰ ਨੂੰ ਜਿਤ ਲਿਆ। (ਉਸ ਨੇ) ਰਣ-ਭੂਮੀ ਵਿਚ ਵੰਗਾਰ ਕੇ ਦੇਵਤਿਆਂ ਦਾ ਸਮੂਹਿਕ ਸੰਘਾਰ ਕੀਤਾ। ਹਥਿਆਰ ਧਾਰਨ ਕਰ ਕੇ (ਸਾਰਿਆਂ ਨੂੰ) ਟੋਟੇ ਟੋਟੇ ਕਰ ਸੁਟਿਆ।੧੩।

*ਸ੍ਵੈਯਾ*

ਮਹਿਖਾਸੁਰ ਦੈਂਤ ਨੇ ਯੁੱਧ ਕੀਤਾ ਅਤੇ ਸਾਰੀ ਦੇਵ-ਸੈਨਾ ਨੂੰ ਮਾਰ ਸੁਟਿਆ। ਵਡੇ ਵਡੇ ਵੈਰੀਆਂ ਨੂੰ ਦੋ ਦੋ ਟੋਟੇ ਕਰ ਕੇ ਯੁੱਧ-ਭੂਮੀ ਵਿਚ ਡਿਗਾ ਦਿੱਤਾ ਅਤੇ (ਉਸ) ਮਹਾਬਲੀ ਨੇ ਘਮਸਾਨ ਯੁੱਧ ਕੀਤਾ। ਲਹੂ ਦੇ ਰੰਗ ਵਿਚ ਲਥ-ਪਥ ਹੋਇਆ (ਉਹ ਯੁੱਧ-ਭੂਮੀ ਤੋਂ) ਬਾਹਰ ਨਿਕਲਿਆ। (ਉਸ ਦੀ ਇਸ ਸੁੰਦਰਤਾ ਨੂੰ ਵੇਖ ਕੇ) ਕਵੀ ਦੇ ਮਨ ਵਿਚ ਇਹ ਆਈ ਮਾਨੋ ਛਤ੍ਰੀ ਰਾਜਿਆਂ ਨੂੰ ਮਾਰ ਕੇ ਕੁਰੁਕਸ਼ੇਤ੍ਰ ਦੇ (ਲਹੂ ਦੇ) ਕੁੰਡ ਵਿਚੋਂ ਪਰਸ਼ੁਰਾਮ ਇਸ਼ਨਾਨ ਕਰ ਕੇ ਨਿਕਲਿਆ ਹੋਵੇ।੧੪।

ਮਹਿਖਾਸੁਰ ਨੇ ਅਸਤ੍ਰ ਅਤੇ ਸ਼ਸਤ੍ਰ ਲੈ ਕੇ ਸਾਰੇ (ਵੈਰੀਆਂ) ਨੂੰ ਕਲਵਤਰ ਵਾਂਗ ਚੀਰ ਕੇ ਸੁਟ ਦਿੱਤਾ। ਲੋਥਾਂ ਉਤੇ ਲੋਥਾਂ ਗੁੱਛਾ-ਮੁੱਛਾ ਹੋਈਆਂ ਪਈਆਂ ਹਨ ਅਤੇ ਪਰਬਤਾਂ ਜਿੰਨੇ ਵਡੇ ਰਥ ਅਤੇ ਘੋੜੇ ਡਿਗੇ ਪਏ ਹਨ। ਚਿੱਟੀ ਮਿਝ ਅਤੇ ਲਾਲ ਲਹੂ ਨਾਲ ਲਿਬੜੇ ਕਾਲੇ ਭਿਆਨਕ ਹਾਥੀ ਯੁੱਧ-ਭੂਮੀ ਵਿਚ ਡਿਗੇ ਪਏ ਹਨ। (ਉਹ) ਯਮ ਦੇ ਮਾਰੇ ਹੋਏ ਇੰਜ ਲਗਦੇ ਹਨ ਜਿਵੇਂ ਸਰਦੀ ਦੀ ਰੁਤ ਵਿਚ ਦਰਜ਼ੀ ਅਨੇਕ ਕਪੜੇ ਕਟ ਕੇ ਸੁਟਦਾ ਹੈ।੧੫।

ਇੰਦਰ ਸਾਰਿਆਂ ਦੇਵਤਿਆਂ ਨੂੰ (ਆਪਣੇ) ਨਾਲ ਲੈ ਕੇ ਕ੍ਰੋਧਵਾਨ ਹੋਇਆ ਵੈਰੀ ਦੀ ਸੈਨਾ ਉਤੇ ਜਾ ਪਿਆ। ਮੂੰਹ ਅਗੇ ਢਾਲ ਦੇ ਕੇ ਅਤੇ (ਹੱਥ ਵਿਚ) ਤਲਵਾਰ ਲੈ ਕੇ ਲਲਕਾਰ ਅਤੇ ਵੰਗਾਰ ਕੇ (ਅਜਿਹੇ) ਵਾਰ ਕੀਤੇ ਕਿ ਲਹੂ ਨਾਲ ਦੈਂਤ ਲਾਲ ਹੋ ਗਏ। ਉਨ੍ਹਾਂ ਦੀ ਸੁੰਦਰਤਾ ਨੂੰ ਵੇਖ ਕੇ ਕਵੀ ਦੇ ਮਨ ਵਿਚ ਇਹ ਭਾਵ ਆਇਆ ਮਾਨੋ ਰਾਮਚੰਦ੍ਰ ਨੇ ਜੰਗ ਜਿਤ ਕੇ ਸਾਰਿਆਂ ਰਿੱਛਾਂ ਨੂੰ ਸਿਰੋਪਾਉ ਪਵਾਏ ਹੋਣ।੧੬।

(ਕਈ ਯੋਧੇ) ਰਣ-ਭੂਮੀ ਵਿਚ ਘਾਇਲ ਘੁੰਮਦੇ ਹਨ ਅਤੇ ਕਈ ਧਰਤੀ ਉਤੇ ਪਏ ਕਰਾਹ ਰਹੇ ਹਨ। (ਰਣ-ਭੂਮੀ) ਵਿਚ ਧੜ ('ਕਬੰਧ') ਦੌੜਦੇ ਫਿਰਦੇ ਹਨ ਜਿਨ੍ਹਾਂ ਨੂੰ ਵੇਖਕੇ ਡਰਪੋਕ ਡਰ ਰਹੇ ਹਨ। ਜਦੋਂ ਮਹਿਖਾਸੁਰ ਨੇ ਇਸ ਪ੍ਰਕਾਰ ਦਾ ਯੁੱਧ ਕੀਤਾ ਤਦੋਂ ਗਿਦੜ (ਜੰਬੁਕ) ਅਤੇ ਗਿਰਝਾਂ (ਅਧਿਕ ਖਾਧ-ਪਦਾਰਥ ਮਿਲਣ ਕਾਰਨ) ਖੁਸ਼ ਹੋ ਗਈਆਂ। ਸੂਰਮੇ ਲਹੂ ਦੇ ਹੜ੍ਹ ਵਿਚ (ਪਏ ਇੰਜ ਪ੍ਰਤੀਤ ਹੁੰਦੇ ਹਨ) ਮਾਨੋ ਸ਼ਰਾਬ ਪੀ ਕੇ ਮਤਵਾਲੇ ਪੈਰ ਪਸਾਰ ਕੇ ਸੁੱਤੇ ਪਏ ਹੋਣ।੧੭।

ਜੁਧੁ ਕੀਓ ਮਹਖਾਸੁਰ ਦਾਨਵ ਦੇਖਤ ਭਾਨੁ ਚਲੇ ਨਹੀ ਪੰਥਾ।
ਸ੍ਰੋਨ ਸਮੂਹ ਚਲਿਓ ਲਖਿ ਕੈ ਚਤੁਰਾਨਨ ਭੂਲਿ ਗਏ ਸਭ ਗ੍ਰੰਥਾ।
ਮਾਸ ਨਿਹਾਰ ਕੈ ਗ੍ਰਿਝ ਰੜੈ ਚਟਸਾਰ ਪੜੈ ਜਿਮੁ ਬਾਰਕ ਸੰਥਾ।
ਸਾਰਸੁਤੀ ਤਟਿ ਲੈ ਭਟ ਲੋਥ ਸ੍ਰਿੰਗਾਲ ਕਿ ਸਿਧ ਬਨਾਵ ਕੰਥਾ। ੧੮।

*ਦੋਹਰਾ*

ਅਗਨਤ ਮਾਰੇ ਗਨੈ ਕੋ ਭਜੈ ਜੁ ਸੁਰ ਕਰਿ ਤ੍ਰਾਸ।
ਧਾਰਿ ਧਿਆਨ ਮਨ ਸਿਵਾ ਕੋ ਤਕੀ ਪੁਰੀ ਕੈਲਾਸ। ੧੯।
ਦੇਵਨ ਕੋ ਧਨੁ ਧਾਮ ਸਭ ਦੈਤਨ ਲੀਓ ਛਿਨਾਇ।
ਦਏ ਕਾਢਿ ਸੁਰ ਧਾਮ ਤੇ ਬਸੇ ਸਿਵ ਪੁਰੀ ਜਾਇ। ੨੦।
ਕਿਤਕਿ ਦਿਵਸ ਬੀਤੇ ਤਹਾ ਨ੍ਹਾਵਨ ਨਿਕਸੀ ਦੇਵਿ।
ਬਿਧਿ ਪੂਰਬ ਸਭ ਦੇਵਤਨ ਕਰੀ ਦੇਵਿ ਕੀ ਸੇਵ। ੨੧।

*ਰੇਖਤਾ*

ਕਰੀ ਹੈ ਹਕੀਕਤਿ ਮਾਲੂਮ ਖੁਦ ਦੇਵੀ ਸੇਤੀ ਲੀਆ ਮਹਖਾਸੁਰ ਹਮਾਰਾ ਛੀਨ ਧਾਮ ਹੈ।
ਕੀਜੈ ਸੋਈ ਬਾਤ ਮਾਤ ਤੁਮ ਕਉ ਸੁਹਾਤ ਸਭ ਸੇਵਕਿ ਕਦੀਮ ਤਕਿ ਆਏ ਤੇਰੀ ਸਾਮ ਹੈ।
ਦੀਜੈ ਬਾਜਿ ਦੇਸ ਹਮੈ ਮੇਟੀਐ ਕਲੇਸ ਲੇਸ ਕੀਜੀਏ ਅਭੇਸ ਉਨੈ ਬਡੋ ਯਹ ਕਾਮ ਹੈ।
ਕੂਕਰ ਕੋ ਮਾਰਤ ਨ ਕੋਊ ਨਾਮ ਲੈ ਕੇ ਤਾਹਿ ਮਾਰਤ ਹੈ ਤਾਕੋ ਲੈ ਕੇ ਖਾਵੰਦ ਕੋ ਨਾਮ ਹੈ। ੨੨।

*ਦੋਹਰਾ*

ਸੁਨਤ ਬਚਨ ਏ ਚੰਡਿਕਾ ਮਨ ਮੈ ਉਠੀ ਰਿਸਾਇ।
ਸਭ ਦੈਤਨ ਕੋ ਛੈ ਕਰਉ ਬਸਉ ਸਿਵਪੁਰੀ ਜਾਇ। ੨੩।
ਦੈਤਨ ਕੇ ਬਧ ਕੋ ਜਬੈ ਚੰਡੀ ਕੀਓ ਪ੍ਰਕਾਸ।
ਸਿੰਘ ਸੰਖ ਅਉ ਅਸਤ੍ਰ ਸਭ ਸਸਤ੍ਰ ਆਇਗੇ ਪਾਸਿ। ੨੪।
ਦੈਤ ਸੰਘਾਰਨ ਕੇ ਨਮਿਤ ਕਾਲ ਜਨਮੁ ਇਹ ਲੀਨ।
ਸਿੰਘ ਚੰਡਿ ਬਾਹਨ ਭਇਓ ਸਤ੍ਰਨ ਕਉ ਦੁਖੁ ਦੀਨ। ੨੫।

*ਸ੍ਵੈਯਾ*

ਦਾਰੁਨ ਦੀਰਘੁ ਦਿਗਜ ਸੇ ਬਲਿ ਸਿੰਘਹਿ ਕੇ ਬਲ ਸਿੰਘ ਧਰੇ ਹੈ।
ਰੋਮ ਮਨੋ ਸਰ ਕਾਲਹਿ ਕੇ ਜਨ ਪਾਹਨ ਪੀਤ ਪੈ ਬ੍ਰਿਛ ਹਰੇ ਹੈ।
ਮੇਰ ਕੇ ਮਧਿ ਮਨੋ ਜਮਨਾ ਲਰਿ ਕੇਤਕੀ ਪੁੰਜ ਪੈ ਭ੍ਰਿੰਗ ਢਰੇ ਹੈ।
ਮਾਨੋ ਮਹਾ ਪ੍ਰਿਥ ਲੈਕੇ ਕਮਾਨ ਸੁ ਭੂਧਰ ਭੂਮ ਤੇ ਨਿਆਰੇ[1] ਕਰੇ ਹੈ। ੨੬।

---

੧. 'ਨਿਆਇ'



ਮਹਿਖਾਸੁਰ ਦੈਂਤ ਦੇ ਕੀਤੇ ਯੁੱਧ ਨੂੰ ਵੇਖ ਕੇ ਸੂਰਜ ਵੀ ਆਪਣਾ ਰਸਤਾ ਭੁਲ ਗਿਆ। ਲਹੂ ਦੇ ਪ੍ਰਵਾਹ ਨੂੰ ਚਲਦਾ ਵੇਖ ਕੇ ਬ੍ਰਹਮਾ ਸਾਰੇ ਵੇਦ ('ਗ੍ਰੰਥ') ਭੁਲ ਗਿਆ। ਮਾਸ ਨੂੰ ਵੇਖਕੇ ਗਿਰਝਾਂ (ਇਸ ਤਰ੍ਹਾਂ) ਬੋਲਦੀਆਂ ਹਨ ਜਿਵੇਂ ਬਾਲਕ ਪਾਠਸ਼ਾਲਾ ਵਿਚ ਪੜ੍ਹ ਰਹੇ ਹਨ। ਗਿਦੜ ਸੂਰਮਿਆਂ ਦੀਆਂ ਲੋਥਾਂ ਇੰਜ ਲੈ ਜਾ ਰਹੇ ਹਨ ਜਿਵੇਂ ਸਰਸਵਤੀ ਦੇ ਕੰਢੇ ਸਿੱਧ ਕੰਥਾ ਬਣਾਉਣ ਲਈ (ਬ੍ਰਿਛਾਂ ਦੀਆਂ ਛਿਲਾਂ ਲੈ ਜਾ ਰਹੇ ਹਨ)।੧੮।

*ਦੋਹਰਾ*

ਅਣਗਿਣਤ (ਦੇਵਤੇ) ਮਾਰੇ ਗਏ, (ਉਨ੍ਹਾਂ ਨੂੰ) ਕੌਣ ਗਿਣੇ? ਜਿਹੜੇ ਦੇਵਤੇ ਡਰ ਕੇ ਭਜੇ ਸਨ (ਉਨ੍ਹਾਂ ਨੇ) ਮਨ ਵਿਚ ਦੁਰਗਾ ('ਸਿਵਾ') ਦਾ ਧਿਆਨ ਧਰ ਕੇ ਕੈਲਾਸ਼-ਪੁਰੀ ਜਾ ਤਕੀ।੧੯। ਦੇਵਤਿਆਂ ਦੇ ਸਾਰੇ ਧਨ ਅਤੇ ਧਾਮ ਨੂੰ ਦੈਂਤਾਂ ਨੇ ਖੋਹ ਲਿਆ। (ਉਨ੍ਹਾਂ ਨੂੰ) ਸੁਅਰਗ ਵਿਚੋਂ ਕਢ ਦਿੱਤਾ ਅਤੇ ਉਹ ਕੈਲਾਸ਼ ('ਸਿਵਪੁਰੀ') ਵਿਚ ਰਹਿਣ ਲਗੇ।੨੦। (ਦੈਂਤਾਂ ਦੁਆਰਾ ਭਜਾਏ ਹੋਏ) ਦੇਵਤਿਆਂ ਨੂੰ (ਸ਼ਿਵ ਪੁਰੀ ਵਿਚ ਟਿਕਿਆਂ) ਜਦੋਂ ਕੁਝ ਦਿਨ ਬੀਤ ਗਏ, (ਤਦੋਂ ਇਕ ਦਿਨ) ਇਸ਼ਨਾਨ ਕਰਨ ਲਈ ਦੇਵੀ (ਨਦੀ ਉਪਰ) ਆ ਨਿਕਲੀ। ਸਭ ਦੇਵਤਿਆਂ ਨੇ ਮਿਲ ਕੇ ਵਿਧੀ ਪੂਰਵਕ ਦੇਵੀ ਦੀ ਸੇਵਾ ਕੀਤੀ।੨੧।

*ਰੇਖਤਾ*

(ਦੇਵਤਿਆਂ ਨੇ) ਖੁਦ ਦੇਵੀ ਨੂੰ ਸਾਰੀ ਅਸਲੀਅਤ ਦਸੀ ਕਿ ਮਹਿਖਾਸੁਰ ਨੇ ਸਾਡਾ ਘਰ ਖੋਹ ਲਿਆ ਹੈ। ਹੇ ਮਾਤਾ! ਓਹੀ ਗੱਲ ਕਰੋ ਜੋ ਤੁਹਾਨੂੰ ਚੰਗੀ ਲਗਦੀ ਹੈ। (ਅਸੀਂ) ਸਾਰੇ (ਤੁਹਾਡੇ) ਮੁੱਢ ਕਦੀਮ ਦੇ ਸੇਵਕ ਤੁਹਾਡੀ ਸ਼ਰਨ ਤਕ ਕੇ ਆਏ ਹਾਂ। ਸਾਨੂੰ (ਸਾਡਾ) ਦੇਸ਼ ਅਤੇ ਘਰ-ਬਾਰ ਵਾਪਸ ਕਰਾ ਦਿਉ ਅਤੇ ਕਲੇਸ਼ ਮਿਟਾ ਦਿਉ ਅਤੇ ਉਨ੍ਹਾਂ (ਦੈਂਤਾਂ ਨੂੰ) ਬੇਹਾਲ (ਅਭੇਸ) ਕਰ ਦਿਉ, ਇਹੀ (ਸਾਡਾ) ਬਹੁਤ ਵੱਡਾ ਕੰਮ ਹੈ। ਕੁੱਤੇ ਨੂੰ ਮਾਰਦਿਆਂ ਕੋਈ ਉਸ ਦਾ ਨਾਂ ਨਹੀਂ ਲੈਂਦਾ ਸਗੋਂ ਉਸ ਨੂੰ ਮਾਰਦਿਆਂ (ਉਸ ਦੇ) ਮਾਲਕ ਦਾ ਨਾਂ ਲਿਆ ਜਾਂਦਾ ਹੈ।੨੨।

*ਦੋਹਰਾ*

ਇਹ ਬਚਨ ਸੁਣ ਕੇ ਚੰਡੀ ਮਨ ਵਿਚ ਕ੍ਰੋਧਿਤ ਹੋ ਉਠੀ (ਅਤੇ ਕਹਿਣ ਲਗੀ) ਸਾਰਿਆਂ ਦੈਂਤਾਂ ਨੂੰ ਨਾਸ਼ ਕਰਕੇ ਹੀ ਸ਼ਿਵ-ਪੁਰੀ ਵਿਚ ਵਸਾਂਗੀ।੨੩। ਦੈਂਤਾਂ ਨੂੰ ਮਾਰਨ ਦੀ ਜਦੋਂ ਚੰਡੀ ਨੇ (ਪ੍ਰਤਿਗਿਆ) ਪ੍ਰਗਟ ਕੀਤੀ (ਤਦੋਂ) ਸਿੰਘ, ਸੰਖ ਅਤੇ ਹੋਰ ਸਾਰੇ ਅਸਤ੍ਰ ਅਤੇ ਸ਼ਸਤ੍ਰ (ਉਸ) ਕੋਲ ਆ ਗਏ।੨੪। ਦੈਂਤਾਂ ਨੂੰ ਨਸ਼ਟ ਕਰਨ ਲਈ ਕਾਲ ਹੀ ਨੇ ਇਹ ਜਨਮ ਲਿਆ ਹੋਵੇ। ਵੈਰੀਆਂ ਨੂੰ ਦੁਖ ਦੇਣ ਲਈ ਸਿੰਘ ਚੰਡੀ ਦਾ ਵਾਹਨ ਬਣਿਆ।੨੫।

*ਸ੍ਵੈਯਾ*

(ਦੇਵੀ ਦਾ ਵਾਹਨ) ਸ਼ੇਰ ਦਿਗਜ (ਦਿਸ਼ਾਵਾਂ ਦੇ ਹਾਥੀ) ਜਿੰਨਾ ਭਿਆਨਕ ਅਤੇ ਵਡੇ ਆਕਾਰ ਵਾਲਾ ਹੈ ਅਤੇ ਬੱਬਰ ਸ਼ੇਰ ਜਿਤਨਾ ਉਸ ਵਿਚ ਬਲ ਹੈ। (ਉਸ ਦੇ) ਵਾਲ ਮਾਨੋ ਕਾਲ ਦੇ ਤੀਰ ਹੋਣ ਅਥਵਾ ਪੀਲੇ ਪਹਾੜ ਉਤੇ ਬ੍ਰਿਛ ਖੜੋਤੇ ਹੋਣ। (ਪਿਠ ਉਤੇ ਕਾਲੇ ਵਾਲਾਂ ਦੀ ਲਕੀਰ ਇੰਜ ਪ੍ਰਤੀਤ ਹੁੰਦੀ ਹੈ) ਮਾਨੋ ਸੁਮੇਰ ਪਰਬਤ ਵਿਚੋਂ ਯਮਨਾ ਦੀ ਧਾਰ (ਨਿਕਲਦੀ ਹੋਵੇ) ਅਤੇ (ਸ਼ਰੀਰ ਉੱਤੇ ਕਾਲੇ ਦਾਗ) ਮਾਨੋ ਪੀਲੀ ਚਮੇਲੀ ਦੇ ਫੁੱਲਾਂ ਦੇ ਗੁਛਿਆਂ ਉਤੇ ਭੌਰੇ ਲਿਪਟੇ ਹੋਏ ਹੋਣ। (ਸ਼ੇਰ ਦੇ ਸੁਡੌਲ ਅੰਗ ਇੰਜ ਪ੍ਰਤੀਤ ਹੁੰਦੇ ਹਨ) ਮਾਨੋ ਮਹਾਰਾਜ ਪ੍ਰਿਥੂ ਨੇ ਕਮਾਨ ਲੈ ਕੇ ਧਰਤੀ ਉਤੇ ਪਰਬਤ ਵਖਰੇ ਕਰ ਕੇ ਰਖੇ ਹੋਣ।੨੬।

*ਦੋਹਰਾ*

ਘੰਟਾ ਗਦਾ ਤ੍ਰਿਸੂਲ ਅਸਿ ਸੰਖ ਸਰਾਸਨ ਬਾਨ।
ਚਕ੍ਰ ਬਕ੍ਰ ਕਰ ਮੈ ਲੀਏ ਜਨੁ ਗ੍ਰੀਖਮ ਰਿਤੁ ਭਾਨੁ। ੨੭।
ਚੰਡ ਕੋਪ ਕਰਿ ਚੰਡਿਕਾ ਏ ਆਯੁਧ ਕਰਿ ਲੀਨ।
ਨਿਕਟਿ ਬਿਕਟਿ ਪੁਰ ਦੈਤ ਕੇ ਘੰਟਾ ਕੀ ਧੁਨਿ ਕੀਨ। ੨੮।

ਸੁਨਿ ਘੰਟਾ ਕੇਹਰਿ ਸਬਦਿ ਅਸੁਰਨ ਅਸਿ ਰਨ ਲੀਨ।
ਚੜੇ ਕੋਪ ਕੈ ਜੂਥ ਹੁਇ ਜਤਨ ਜੁਧ ਕੋ ਕੀਨ। ੨੯।
ਪੈਤਾਲੀਸ ਪਦਮ ਅਸੁਰ ਸਜ੍ਯੋ ਕਟਕ ਚਤੁਰੰਗਿ।
ਕਛੁ ਬਾਏ ਕਛੁ ਦਾਹਨੈ ਕਛੁ ਭਟ ਨ੍ਰਿਪ ਕੇ ਸੰਗਿ। ੩੦।
ਭਏ ਇਕਠੇ ਦਲ ਪਦਮ ਦਸ ਪੰਦ੍ਰਹ ਅਰੁ ਬੀਸ।
ਪੰਦ੍ਰਹ ਕੀਨੇ ਦਾਹਨੇ ਦਸ ਬਾਏ ਸੰਗਿ ਬੀਸ। ੩੧।

*ਸ੍ਵੈਯਾ*

ਦਉਰ ਸਬੈ ਇਕ ਬਾਰ ਹੀ ਦੈਤ ਸੁ ਆਏ ਹੈ ਚੰਡ ਕੇ ਸਾਮੁਹੇ ਕਾਰੇ।
ਲੈ ਕਰਿ ਬਾਨ ਕਮਾਨਨ ਤਾਨਿ ਘਨੇ ਅਰੁ ਕੋਪ ਸੋ ਸਿੰਘ ਪ੍ਰਹਾਰੇ।
ਚੰਡ ਸੰਭਾਰਿ ਤਬੈ ਕਰਵਾਰ ਹਕਾਰ ਕੈ ਸਤ੍ਰ ਸਮੂਹ ਨਿਵਾਰੇ।
ਖਾਂਡਵ ਜਾਰਨ ਕੋ ਅਗਨੀ ਤਿਹ ਪਾਰਥ ਨੈ ਜਨੁ ਮੇਘ ਬਿਡਾਰੇ। ੩੨।

*ਦੋਹਰਾ*

ਦੈਤ ਕੋਪ ਇਕ ਸਾਮੁਹੇ ਗਇਓ ਤੁਰੰਗਮ ਡਾਰਿ।
ਸਨਮੁਖ ਦੇਵੀ ਕੇ ਭਇਓ ਸਲਭ ਦੀਪ ਅਨੁਹਾਰ। ੩੩।

*ਸ੍ਵੈਯਾ*

ਬੀਰ ਬਲੀ ਸਿਰਦਾਰ ਦੈਈਤ ਸੁ ਕ੍ਰੋਧ ਕੈ ਮਿਯਾਨ ਤੇ ਖਗੁ ਨਿਕਾਰਿਓ।
ਏਕ ਦਇਓ ਤਨਿ ਚੰਡ ਪ੍ਰਚੰਡ ਕੈ ਦੂਸਰ ਕੇਹਰਿ ਕੇ ਸਿਰ ਝਾਰਿਓ।
ਚੰਡ ਸੰਭਾਰਿ ਤਬੈ ਬਲੁ ਧਾਰਿ ਲਇਓ ਗਹਿ ਨਾਰਿ ਧਰਾ ਪਰ ਮਾਰਿਓ।
ਜਿਉ ਧੁਬੀਆ ਸਰਤਾ ਤਟਿ ਜਾਇ ਕੇ ਲੈ ਪਟ ਕੋ ਪਟ ਸਾਥ ਪਛਾਰਿਓ। ੩੪।

*ਦੋਹਰਾ*

ਦੇਵੀ ਮਾਰਿਓ ਦੈਤ ਇਉ ਲਰਿਓ ਜੁ ਸਨਮੁਖ ਆਇ।
ਪੁਨਿ ਸਤ੍ਰਨਿ ਕੀ ਸੈਨ ਮੈ ਧਸੀ ਸੁ ਸੰਖ ਬਜਾਇ। ੩੫।

*ਸ੍ਵੈਯਾ*

ਲੈਕਰਿ ਚੰਡਿ ਕੁਵੰਡ ਪ੍ਰਚੰਡ ਮਹਾ ਬਰਬੰਡ ਤਬੈ ਇਹ ਕੀਨੋ।
ਏਕ ਹੀ ਬਾਰ ਨਿਹਾਰਿ ਹਕਾਰਿ ਸੁਧਾਰਿ ਬਿਦਾਰ ਸਭੈ ਦਲ ਦੀਨੋ।
ਦੈਤ ਘਨੇ ਰਨ ਮਾਹਿ ਹਨੇ ਲਖਿ ਸ੍ਰੋਨ ਸਨੇ ਕਵਿ ਇਉ ਮਨੁ ਚੀਨੋ।
ਜਿਉ ਖਗਰਾਜ ਬਡੋ ਅਹਿਰਾਜ ਸਮਾਜ ਕੇ ਕਾਟਿ ਕਤਾ ਕਰਿ ਲੀਨੋ। ੩੬।



*ਦੋਹਰਾ*

(ਚੰਡੀ ਨੇ) ਘੰਟਾ, ਗਦਾ, ਤ੍ਰਿਸ਼ੂਲ, ਤਲਵਾਰ, ਸੰਖ, ਕਮਾਨ, ਬਾਣ ਅਤੇ ਭਿਆਨਕ ਚੱਕਰ (ਆਦਿ ਸ਼ਸਤ੍ਰ ਅਤੇ ਅਸਤ੍ਰ) ਆਪਣੇ ਹੱਥਾਂ ਵਿਚ ਫੜ ਲਏ ਹਨ ਅਤੇ (ਉਸ ਦਾ ਸਰੂਪ ਇਤਨਾ ਪ੍ਰਚੰਡ ਪ੍ਰਤੀਤ ਹੋਣ ਲਗਿਆ ਹੈ) ਮਾਨੋ ਗਰਮੀ ਦੀ ਰੁਤ ਦਾ ਸੂਰਜ ਹੋਵੇ।੨੭। ਪ੍ਰਚੰਡ ਕ੍ਰੋਧ ਕਰਕੇ ਚੰਡੀ ਨੇ ਇਨ੍ਹਾਂ ਹਥਿਆਰਾਂ ਨੂੰ ਆਪਣੇ ਹੱਥ ਵਿਚ ਲਿਆ ਅਤੇ ਭਿਆਨਕ ਦੈਂਤ ਦੇ ਨਗਰ ਦੇ ਨੇੜੇ ਜਾ ਕੇ ਘੰਟੇ ਦੀ ਆਵਾਜ਼ ਕੀਤੀ।੨੮।

ਘੰਟੇ ਅਤੇ ਸ਼ੇਰ ਦੇ (ਦਹਾੜਨ ਦੇ) ਸ਼ਬਦ ਸੁਣ ਕੇ ਦੈਂਤਾਂ ਨੇ ਰਣ ਵਿਚ ਤਲਵਾਰਾਂ ਖਿਚ ਲਈਆਂ। ਕ੍ਰੋਧਵਾਨ ਹੋ ਕੇ (ਸਾਰੇ ਦੈਂਤ) ਇਕੱਠੇ ਹੋ ਗਏ ਅਤੇ ਯੁੱਧ ਦੀ ਵਿਵਸਥਾ ਕੀਤੀ।੨੯। ਮਹਿਖਾਸੁਰ ਨੇ ਦੈਂਤਾਂ ਦੀ ੪੫ ਪਦਮ ਚਤੁਰੰਗਣੀ ਸੈਨਾ ਇਕੱਠੀ ਕੀਤੀ। ਕੁਝ ਖਬੇ, ਕੁਝ ਸਜੇ ਅਤੇ ਕੁਝ ਮਹਿਖਾਸੁਰ (ਯੋਧਿਆਂ ਦੇ ਰਾਜੇ) ਦੇ ਨਾਲ (ਚੜ੍ਹੇ ਹਨ)।੩੦। ਇਹ ਤਿੰਨੋਂ ਦਲ ਦਸ, ਪੰਦ੍ਰਹ ਅਤੇ ਵੀਹ ਪਦਮਾਂ ਦੇ ਹਨ (ਜਿਨ੍ਹਾਂ ਵਿਚੋਂ) ਪੰਦ੍ਰਹ ਸਜੇ ਵਲ, ਦਸ ਖਬੇ ਪਾਸੇ ਅਤੇ ਵੀਹ (ਦੈਂਤਾਂ ਦੇ ਰਾਜੇ ਨੇ ਆਪਣੇ ਨਾਲ ਰਖੇ)।੩੧।

*ਸ੍ਵੈਯਾ*

ਉਹ ਸਾਰੇ ਕਾਲੇ ਦੈਂਤ ਇਕੋ ਵਾਰ ਹੀ ਭਜ ਕੇ ਚੰਡੀ ਦੇ ਸਾਹਮਣੇ ਆ ਗਏ। ਬਹੁਤਿਆਂ ਨੇ ਹੱਥ ਵਿਚ ਕਮਾਨਾਂ ਅਤੇ ਤੀਰ ਕਸ ਕੇ ਕ੍ਰੋਧ ਨਾਲ ਸ਼ੇਰ ਨੂੰ ਮਾਰੇ। ਚੰਡੀ ਨੇ ਤਦੋਂ ਤਲਵਾਰ ਲੈ ਕੇ ਅਤੇ ਲਲਕਾਰਾ ਮਾਰ ਕੇ ਸਾਰਿਆਂ ਵੈਰੀਆਂ ਨੂੰ ਦੂਰ ਕਰ ਦਿੱਤਾ ਮਾਨੋ ਖਾਂਡਵ ਬਨ ਦੀ ਅਗਨੀ (ਨੂੰ ਬੁਝਾਉਣ ਲਈ ਆਏ) ਬਦਲਾਂ ਨੂੰ ਅਰਜਨ (ਪਾਰਥ) ਨੇ ਖਿੰਡਾ ਦਿੱਤਾ ਹੋਵੇ।੩੨।

*ਦੋਹਰਾ*

ਇਕ ਦੈਂਤ ਕ੍ਰੋਧਵਾਨ ਹੋ ਕੇ ਘੋੜਾ ਦੌੜਾਉਂਦਿਆਂ (ਦੇਵੀ ਦੇ) ਸਾਹਮਣੇ ਗਿਆ ਜਿਵੇਂ ਦੀਪਕ ਦੇ ਸਾਹਮਣੇ ਪਤੰਗਾ ਜਾਂਦਾ ਹੈ।੩੩।

*ਸ੍ਵੈਯਾ*

ਦੈਂਤਾਂ ਦੇ ਬਲਵਾਨ ਸਰਦਾਰ ਸੂਰਵੀਰ ਨੇ ਕ੍ਰੋਧਿਤ ਹੋ ਕੇ ਮਿਆਨ ਵਿਚੋਂ ਤਲਵਾਰ ਕੱਢੀ। (ਉਸ ਨੇ) ਇਕ ਵਾਰ ਪ੍ਰਚੰਡ ਚੰਡੀ ਦੇ ਸ਼ਰੀਰ ਉਤੇ ਕੀਤਾ ਅਤੇ ਦੂਜਾ ਸ਼ੇਰ ਦੇ ਸਿਰ ਉਤੇ। ਚੰਡੀ ਨੇ ਸੰਭਲ ਕੇ ਅਤੇ ਬਲ ਧਾਰ ਕੇ (ਦੈਂਤ ਨੂੰ) ਧੌਣੋਂ ਪਕੜ ਕੇ ਧਰਤੀ ਉਤੇ ਪਟਕਾ ਮਾਰਿਆ, ਜਿਵੇਂ ਧੋਬੀ ਨਦੀ ਦੇ ਕੰਢੇ ਜਾ ਕੇ ਬਸਤ੍ਰ ਨੂੰ ਲੈ ਕੇ ਪਟੜੇ ਨਾਲ ਪਛਾੜਦਾ ਹੈ।੩੪।

*ਦੋਹਰਾ*

ਜੋ ਦੈਂਤ ਦੇਵੀ ਦੇ ਸਨਮੁਖ ਆ ਕੇ ਲੜਿਆ ਸੀ (ਉਸ ਨੂੰ) ਦੇਵੀ ਨੇ ਇਸ ਤਰ੍ਹਾਂ ਮਾਰ ਦਿੱਤਾ ਅਤੇ ਫਿਰ ਸੰਖ ਵਜਾ ਕੇ ਵੈਰੀਆਂ ਦੀ ਸੈਨਾ ਵਿਚ ਜਾ ਵੜੀ।੩੫।

*ਸ੍ਵੈਯਾ*

ਤਦ ਚੰਡੀ ਨੇ ਹੱਥ ਵਿਚ ਪ੍ਰਚੰਡ ਅਤੇ ਪ੍ਰਬਲ ਕਮਾਨ (ਕੁਵੰਡ) ਲੈ ਕੇ ਇਹ ਕੀਤਾ ਕਿ ਇਕੋ ਹੀ ਵਾਰ ਵੇਖ ਕੇ ਅਤੇ ਲਲਕਾਰਾ ਮਾਰ ਕੇ (ਵੈਰੀ ਦੇ) ਸਾਰੇ ਦਲ ਨੂੰ ਖਧੇੜ ਦਿੱਤਾ। ਬਹੁਤੇ ਦੈਂਤ ਰਣ-ਭੂਮੀ ਵਿਚ ਹੀ ਮਾਰ ਦਿੱਤੇ, ਜਿਨ੍ਹਾਂ ਨੂੰ ਲਹੂ ਵਿਚ ਲਿਬੜੇ ਵੇਖ ਕੇ ਕਵੀ ਨੇ ਮਨ ਵਿਚ ਇਉਂ ਵਿਚਾਰਿਆ ਜਿਵੇਂ ਗਰੁੜ (ਖਗ ਰਾਜ) ਨੇ ਸੱਪਾਂ ਦੇ ਸਮੂਹ (ਸਮਾਜ) ਨੂੰ ਕਟ ਕੇ ਟੋਟੇ ਟੋਟੇ ਕਰ ਦਿੱਤਾ ਹੈ।੩੬।

*ਦੋਹਰਾ*

ਦੇਵੀ ਮਾਰੇ ਦੈਤ ਬਹੁ ਪ੍ਰਬਲ ਨਿਬਲ ਸੇ ਕੀਨ।
ਸਸਤ੍ਰ ਧਾਰਿ ਕਰਿ ਕਰਨ ਮੈ ਚਮੂੰ ਚਾਲ ਕਰਿ ਦੀਨ। ੩੭।
ਭਜੀ ਚਮੂੰ ਮਹਖਾਸੁਰੀ ਤਕੀ ਸਰਨਿ ਨਿਜ ਈਸ।
ਧਾਇ ਜਾਇ ਤਿਨ ਇਉ ਕਹਿਓ ਹਨਿਓ ਪਦਮ ਭਟ ਬੀਸ। ੩੮।
ਸੁਨਿ ਮਹਖਾਸੁਰ ਮੂੜ ਮਤਿ ਮਨ ਮੈ ਉਠਿਓ ਰਿਸਾਇ।
ਆਗਿਆ ਦੀਨੀ ਸੈਨ ਕੋ ਘੇਰੋ ਦੇਵੀ ਜਾਇ। ੩੯।

*ਸ੍ਵੈਯਾ*

ਬਾਤ ਸੁਨੀ ਪ੍ਰਭ ਕੀ ਸਭ ਸੈਨਹਿ ਸੂਰ ਮਿਲੇ ਇਕੁ ਮੰਤ੍ਰ ਕਰਿਓ ਹੈ।
ਜਾਇ ਪਰੇ ਚਹੂੰ ਓਰ ਤੇ ਧਾਇਕੈ ਠਾਟ ਇਹੈ ਮਨ ਮਧਿ ਕਰਿਓ ਹੈ।
ਮਾਰ ਹੀ ਮਾਰ ਪੁਕਾਰ ਪਰੇ ਅਸਿ ਲੈ ਕਰਿ ਮੈ ਦਲੁ ਇਉ ਬਿਹਰਿਓ ਹੈ।
ਘੇਰਿ ਲਈ ਚਹੂੰ ਓਰ ਤੇ ਚੰਡਿ ਸੁ ਚੰਦ ਮਨੋ ਪਰਵੇਖ ਪਰਿਓ ਹੈ। ੪੦।

ਦੇਖਿ ਚਮੂੰ ਮਹਖਾਸੁਰ ਕੀ ਕਰਿ ਚੰਡ ਕੁਵੰਡ ਪ੍ਰਚੰਡ ਧਰਿਓ ਹੈ।
ਦਛਨ ਬਾਮ ਚਲਾਇ ਘਨੇ ਸਰ ਕੋਪ ਭਯਾਨਕ ਜੁਧੁ ਕਰਿਓ ਹੈ।
ਭੰਜਨ ਭੇ ਅਰਿ ਕੇ ਤਨ ਤੇ ਛੁਟ ਸ੍ਰਉਨ ਸਮੂਹ ਧਰਾਨਿ ਪਰਿਓ ਹੈ।
ਆਠਵੋ ਸਿੰਧੁ ਪਚਾਯੋ ਹੁਤੋ ਮਨੋ ਯਾ ਰਨ ਮੈ ਬਿਧਿ ਨੇ ਉਗਰਿਓ ਹੈ।੪੧।

*ਦੋਹਰਾ*

ਕੋਪ ਭਈ ਅਰਿ ਦਲ ਬਿਖੈ ਚੰਡੀ ਚਕ੍ਰ ਸੰਭਾਰਿ।
ਏਕ ਮਾਰਿ ਕੈ ਦ੍ਵੈ ਕੀਏ ਦ੍ਵੈ ਤੇ ਕੀਨੇ ਚਾਰ। ੪੨।

*ਸ੍ਵੈਯਾ*

ਇਹ ਭਾਤਿ ਕੋ ਜੁਧੁ ਕਰਿਓ ਸੁਨਿ ਕੈ ਕਵਲਾਸ ਮੈ ਧਿਆਨ ਛੁਟਿਓ ਹਰਿਕਾ।
ਪੁਨਿ ਚੰਡ ਸੰਭਾਰ ਉਭਾਰ ਗਦਾ ਧੁਨਿ ਸੰਖ ਬਜਾਇ ਕਰਿਓ ਖਰਕਾ।
ਸਿਰ ਸਤ੍ਰੁਨਿ ਕੇ ਪਰ ਚਕ੍ਰ ਪਰਿਓ ਛੁਟਿ ਐਸੇ ਬਹਿਓ ਕਰਿ ਕੇ ਬਰਕਾ।
ਜਨੁ ਖੇਲ ਕੋ ਸਰਤਾ ਤਟਿ ਜਾਇ ਚਲਾਵਤ ਹੈ ਛਿਛਲੀ ਲਰਕਾ। ੪੩।

*ਦੋਹਰਾ*

ਦੇਖ ਚਮੂੰ ਮਹਿਖਾਸੁਰੀ ਦੇਵੀ ਬਲਹਿ ਸੰਭਾਰਿ।
ਕਛੁ ਸਿੰਘਹਿ ਕਛੁ ਚਕ੍ਰ ਸੋ ਡਾਰੇ ਸਭੈ ਸੰਘਾਰਿ। ੪੪।
ਇਕ ਭਾਜੈ ਨ੍ਰਿਪ ਪੈ ਗਏ ਕਹਿਓ ਹਤੀ ਸਭ ਸੈਨ।
ਇਉ ਸੁਨਿ ਕੈ ਕੋਪਿਓ ਅਸੁਰ ਚੜਿ ਆਇਓ ਰਨ ਐਨ। ੪੫।



*ਦੋਹਰਾ*

ਦੇਵੀ ਨੇ ਬਹੁਤ ਸਾਰੇ ਦੈਂਤ ਮਾਰ ਦਿੱਤੇ ਅਤੇ ਪ੍ਰਬਲ (ਦੈਂਤਾਂ) ਨੂੰ ਨਿਰਬਲ ਕਰ ਦਿੱਤਾ ਤੇ ਹੱਥਾਂ ਵਿਚ ਸ਼ਸਤ੍ਰ ਧਾਰ ਕੇ ਸੈਨਾ ਵਿਚ ਭਾਜੜ ਪਾ ਦਿੱਤੀ।੩੭। ਮਹਿਖਾਸੁਰ ਦੀ ਫੌਜ ਭਜ ਗਈ ਅਤੇ (ਆਪਣੇ) ਸੁਆਮੀ ਦੀ ਸ਼ਰਨ ਜਾ ਤਕੀ। ਭਜ ਕੇ ਗਇਆਂ ਨੇ ਇੰਜ ਕਿਹਾ ਕਿ (ਦੇਵੀ ਨੇ ਸਾਡੇ) ਵੀਹ ਪਦਮ ਸੂਰਮੇ ਮਾਰ ਦਿੱਤੇ ਹਨ।੩੮। (ਇਹ) ਸੁਣ ਕੇ ਮੂੜ੍ਹ ਮਤ ਵਾਲਾ ਮਹਿਖਾਸੁਰ ਮਨ ਵਿਚ ਕ੍ਰੋਧ ਕਰ ਕੇ ਉਠਿਆ। (ਉਸ ਨੇ) ਸੈਨਾ ਨੂੰ ਹੁਕਮ ਦਿੱਤਾ ਕਿ ਜਾ ਕੇ ਦੇਵੀ ਨੂੰ ਘੇਰ ਲਵੋ।੩੯।

*ਸ੍ਵੈਯਾ*

ਸਾਰੀ ਸੈਨਾ ਨੇ ਆਪਣੇ ਸੁਆਮੀ (ਮਹਿਖਾਸੁਰ) ਦੀ ਗੱਲ ਸੁਣੀ ਅਤੇ ਸਾਰੇ ਸੂਰਮਿਆਂ ਨੇ ਮਿਲ ਕੇ ਇਕ ਸਲਾਹ ਕੀਤੀ। (ਉਨ੍ਹਾਂ) ਮਨ ਵਿਚ ਇਹ ਦ੍ਰਿੜ੍ਹ ਨਿਰਣਾ ਕੀਤਾ ਕਿ ਚੌਹਾਂ ਪਾਸਿਆਂ ਤੋਂ ਧਾ ਕੇ (ਦੇਵੀ ਉਤੇ) ਜਾ ਪਈਏ। (ਬਸ ਫਿਰ) ਹੱਥ ਵਿਚ ਤਲਵਾਰਾਂ ਲੈ ਕੇ 'ਮਾਰ ਲੌ, ਮਾਰ ਲੌ' ਪੁਕਾਰਦੀ ਹੋਈ (ਦੈਂਤ) ਸੈਨਾ ਇਉਂ ਵਿਚਰਨ ਲਗੀ ਅਤੇ ਚੌਹਾਂ ਪਾਸਿਆਂ ਤੋਂ ਚੰਡੀ ਨੂੰ ਘੇਰ ਲਿਆ ਮਾਨੋ ਚੰਦ੍ਰਮਾ ਨੂੰ ਪਰਵਾਰ ਪਿਆ ਹੋਵੇ।੪੦।

ਮਹਿਖਾਸੁਰ ਦੀ ਸੈਨਾ ਨੂੰ ਵੇਖ ਕੇ ਚੰਡੀ ਨੇ ਹੱਥ ਵਿਚ ਮਜ਼ਬੂਤ ਧਨੁਸ਼ ਧਾਰਨ ਕਰ ਲਿਆ। (ਚੰਡੀ ਨੇ) ਸਜੇ ਅਤੇ ਖਬੇ ਹੱਥ ਨਾਲ ਬਹੁਤ ਤੀਰ ਚਲਾ ਕੇ ਕ੍ਰੋਧ ਨਾਲ ਭਿਆਨਕ ਯੁੱਧ ਕੀਤਾ। ਵੈਰੀਆਂ ਦੇ ਸ਼ਰੀਰਾਂ ਦੇ ਵਿੰਨ੍ਹੇ ਜਾਣ ਤੇ (ਉਨ੍ਹਾਂ ਵਿਚੋਂ ਨਿਕਲਿਆ) ਲਹੂ ਸਾਰੀ ਧਰਤੀ ਉਤੇ ਆਣ ਪਿਆ ਮਾਨੋ ਵਿਧਾਤਾ ਨੇ ਜੋ ਅੱਠਵਾਂ ਸਮੁੰਦਰ (ਆਪਣੇ ਅੰਦਰ) ਪਚਾਇਆ ਹੋਇਆ ਸੀ, ਉਹ ਇਸ ਯੁੱਧ ਵਿਚ ਉਗਲ ਦਿੱਤਾ ਹੋਵੇ।੪੧।

*ਦੋਹਰਾ*

ਵੈਰੀਆਂ ਦੇ ਦਲ ਵਿਚ ਕ੍ਰੋਧਿਤ ਹੋਈ ਚੰਡੀ ਨੇ ਚੱਕਰ ਨੂੰ ਧਾਰਨ ਕੀਤਾ ਅਤੇ ਇਕ ਤੋਂ ਦੋ ਅਤੇ ਦੋ ਤੋਂ ਚਾਰ (ਵੈਰੀਆਂ ਦੇ) ਟੋਟੇ ਕਰ ਦਿੱਤੇ।੪੨।

*ਸ੍ਵੈਯਾ*

ਇਸ ਪ੍ਰਕਾਰ ਦੇ ਕੀਤੇ ਯੁੱਧ (ਦੀ ਗੱਲ) ਸੁਣ ਕੇ ਕੈਲਾਸ਼ ਵਿਚ ਸ਼ਿਵ ਦਾ ਧਿਆਨ ਛੁਟ ਗਿਆ। ਫਿਰ ਚੰਡੀ ਨੇ ਗਦਾ ਸੰਭਾਲ ਕੇ ਉਭਾਰਿਆ ਅਤੇ ਸੰਖ ਦੀ ਧੁਨ ਵਜਾ ਕੇ ਗਰਜਨ ਕੀਤੀ। ਵੈਰੀਆਂ ਦੇ ਸਿਰ ਉਤੇ ਹੱਥ ਦੇ ਜ਼ੋਰ ਨਾਲ ਚਲਾਇਆ ਚੱਕਰ ਇਸ ਤਰ੍ਹਾਂ ਛੁਟ ਕੇ ਪਿਆ ਮਾਨੋ ਨਦੀ ਦੇ ਕੰਢੇ ਖੇਡਣ ਲਈ ਬਾਲਕ ਠੀਕਰੀ ਚਲਾਉਂਦਾ ਹੋਵੇ।੪੩।

*ਦੋਹਰਾ*

ਮਹਿਖਾਸੁਰ ਦੀ ਫੌਜ ਨੂੰ ਵੇਖ ਕੇ ਦੇਵੀ ਨੇ (ਆਪਣੇ) ਬਲ ਨੂੰ ਸੰਭਾਲਿਆ ਅਤੇ ਕੁਝ ਸ਼ੇਰ ਰਾਹੀਂ ਅਤੇ ਕੁਝ ਚੱਕਰ ਨਾਲ ਸਭ ਨੂੰ ਮਾਰ ਦਿੱਤਾ।੪੪। ਕੁਝ (ਸੈਨਿਕ) ਭਜ ਕੇ ਰਾਜੇ (ਮਹਿਖਾਸੁਰ) ਕੋਲ ਗਏ ਅਤੇ ਕਿਹਾ ਕਿ ਸਾਰੀ ਸੈਨਾ ਮਾਰੀ ਗਈ ਹੈ। ਇਹ ਸੁਣ ਕੇ ਦੈਂਤ ਕ੍ਰੋਧਵਾਨ ਹੋਇਆ ਅਤੇ ਰਣ-ਭੂਮੀ ਵਿਚ ਚੜ੍ਹ ਕੇ ਆ ਗਿਆ।੪੫।

*ਸ੍ਵੈਯਾ*

ਜੁਝ ਪਰੀ ਸਭ ਸੈਨ ਲਖੀ ਜਬ ਤੌ ਮਹਖਾਸੁਰ ਖਗ ਸੰਭਾਰਿਓ।
ਚੰਡਿ ਪ੍ਰਚੰਡ ਕੇ ਸਾਮੁਹਿ ਜਾਇ ਭਇਆਨਕ ਭਾਲਕ ਜਿਉ ਭਭਕਾਰਿਓ।
ਮੁਗਦਰੁ ਲੈ ਅਪਨੇ ਕਰਿ ਚੰਡਿ ਸੁ ਕੈ ਬਰਿ ਤਾ ਤਨ ਊਪਰਿ ਡਾਰਿਓ।
ਜਿਉ ਹਨੁਮਾਨ ਉਖਾਰਿ ਪਹਾਰ ਕੋ ਰਾਵਨ ਕੇ ਉਰ ਭੀਤਰ ਮਾਰਿਓ। ੪੬।

ਫੇਰ ਸਰਾਸਨ ਕੋ ਗਹਿ ਕੈ ਕਰਿ ਬੀਰ ਹਨੇ ਤਿਨ ਪਾਨਿ ਨ ਮੰਗੇ।
ਘਾਇਲ ਘੂਮ ਪਰੇ ਰਨ ਮਾਹਿ ਕਰਾਹਤ ਹੈ ਗਿਰ ਸੇ ਗਜ ਲੰਗੇ।
ਸੂਰਨ ਕੇ ਤਨ ਕਉਚਨ ਸਾਥਿ ਪਰੇ ਧਰਿ ਭਾਉ ਉਠੇ ਤਹ ਚੰਗੇ।
ਜਾਨੋ ਦਵਾ ਬਨ ਮਾਝ ਲਗੇ ਤਹ ਕੀਟਨ ਭਛ ਕੌ ਦਉਰੇ ਭੁਜੰਗੇ। ੪੭।

ਕੋਪ ਭਰੀ ਰਨਿ ਚੰਡਿ ਪ੍ਰਚੰਡ ਸੁ ਪ੍ਰੇਰ ਕੇ ਸਿੰਘ ਧਸੀ ਰਨ ਮੈ।
ਕਰਵਾਰ ਲੈ ਲਾਲ ਕੀਏ ਅਰਿ ਖੇਤਿ ਲਗੀ ਬੜਵਾਨਲ ਜਿਉ ਬਨ ਮੈ।
ਤਬ ਘੇਰਿ ਲਈ ਚਹੂੰ ਓਰ ਤੇ ਦੈਤਨ ਇਉ ਉਪਮਾ ਉਪਜੀ ਮਨ ਮੈ।
ਮਨੁ ਤੇ ਤਨੁ ਤੇਜੁ ਚਲਿਓ ਜਗਮਾਤ ਕੋ ਦਾਮਨਿ ਜਾਨ ਚਲੇ ਘਨ ਮੈ। ੪੮।

ਫੂਟ ਗਈ ਧੁਜਨੀ ਸਗਰੀ ਅਸਿ ਚੰਡ ਪ੍ਰਚੰਡ ਜਬੈ ਕਰਿ ਲੀਨੋ।
ਦੈਤ ਮਰੈ ਨਹਿ ਬੇਖ ਕਰੈ ਬਹੁਤਉ ਬਰਬੰਡ ਮਹਾਬਲ ਕੀਨੋ।
ਚਕ੍ਰ ਚਲਾਇ ਦਇਓ ਕਰਿ ਤੇ ਸਿਰ ਸਤ੍ਰ ਕੋ ਮਾਰ ਜੁਦਾ ਕਰ ਦੀਨੋ।
ਸ੍ਰੋਨਤ ਧਾਰ ਚਲੀ ਨਭ ਕੋ ਜਨੁ ਸੂਰ ਕੋ ਰਾਮ ਜਲਾਜਲ ਦੀਨੋ। ੪੯।

ਸਬ ਸੂਰ ਸੰਘਾਰ ਦਏ ਤਿਹ ਖੇਤਿ ਮਹਾ ਬਰਬੰਡ ਪਰਾਕ੍ਰਮ ਕੈ।
ਤਹ ਸ੍ਰੋਨਤ ਸਿੰਧੁ ਭਇਓ ਧਰਨੀ ਪਰਿ ਪੁੰਜ ਗਿਰੇ ਅਸਿ ਕੈ ਧਮ ਕੈ।
ਜਗਮਾਤ ਪ੍ਰਤਾਪ ਹਨੇ ਸੁਰ ਤਾਪ ਸੁ ਦਾਨਵ ਸੈਨ ਗਈ ਜਮ ਕੈ।
ਬਹੁਰੋ ਅਰਿ ਸਿੰਧੁਰ ਕੇ ਦਲ ਪੈਠ ਕੈ ਦਾਮਿਨਿ ਜਿਉ ਦੁਰਗਾ ਦਮਕੈ। ੫੦।

*ਦੋਹਰਾ*

ਜਬ ਮਹਖਾਸੁਰ ਮਾਰਿਓ ਸਬ ਦੈਤਨ ਕੋ ਰਾਜ।
ਤਬ ਕਾਇਰ ਭਾਜੇ ਸਬੈ ਛਾਡਿਓ ਸਕਲ ਸਮਾਜ। ੫੧।



*ਸ੍ਵੈਯਾ*

ਜਦ ਮਹਿਖਾਸੁਰ ਨੇ (ਆਪਣੀ) ਸਾਰੀ ਸੈਨਾ ਨੂੰ ਜੂਝ ਮਰਿਆ ਵੇਖਿਆ ਤਾਂ ਉਸਨੇ ਖੰਡਾ ਫੜ ਲਿਆ ਅਤੇ ਪ੍ਰਚੰਡ ਚੰਡੀ ਦੇ ਸਾਹਮਣੇ ਜਾ ਕੇ ਭਿਆਨਕ ਰਿਛ ਵਾਂਗ ਭਬਕ ਮਾਰਨ ਲਗਿਆ। ਚੰਡੀ ਨੇ ਹੱਥ ਵਿਚ ਮੁਗਦਰ ਲੈ ਕੇ ਬਲ-ਪੂਰਵਕ ਉਸ ਦੇ ਸ਼ਰੀਰ ਉਤੇ (ਇਉਂ) ਸੁਟਿਆ ਜਿਉਂ ਹਨੂਮਾਨ ਨੇ ਪਹਾੜ ਨੂੰ ਉਖਾੜ ਕੇ ਰਾਵਣ ਦੀ ਛਾਤੀ ਵਿਚ ਮਾਰਿਆ ਸੀ।੪੬।

ਫਿਰ (ਚੰਡੀ ਨੇ) ਧਨੁਸ਼ ਹੱਥ ਵਿਚ ਫੜ ਕੇ (ਜਿਨ੍ਹਾਂ) ਸੂਰਵੀਰਾਂ ਨੂੰ ਤੀਰ ਮਾਰੇ ਉਨ੍ਹਾਂ ਨੇ ਪਾਣੀ ਵੀ ਨ ਮੰਗਿਆ। ਜ਼ਖਮੀ (ਯੋਧੇ) ਘੁਮੇਰੀ ਖਾਂਦੇ ਹੋਏ ਯੁੱਧ-ਭੂਮੀ ਵਿਚ ਡਿਗ ਰਹੇ ਸਨ ਅਤੇ ਪਰਬਤਾਂ ਜਿੰਨੇ ਵੱਡੇ ਹਾਥੀ ਲੰਗੜੇ ਹੋ ਕੇ ਕਰਾਹ ਰਹੇ ਸਨ। ਕਵਚਾਂ ਨਾਲ ਢਕੇ ਸੂਰਮਿਆਂ ਦੇ ਸ਼ਰੀਰ ਧਰਤੀ ਉਤੇ ਪਏ (ਵੇਖ ਕੇ ਕਵੀ ਦੇ ਮਨ ਵਿਚ) ਚੰਗੇ ਭਾਵ ਪੈਦਾ ਹੋਏ, ਮਾਨੋ ਬਨ ਵਿਚ ਅੱਗ ਲਗ ਜਾਣ ਨਾਲ ਉਥੇ ਕੀੜਿਆਂ ਨੂੰ ਖਾਣ ਲਈ ਸੱਪ ਭਜੇ ਫਿਰਦੇ ਹੋਣ।੪੭।

ਗੁੱਸੇ ਨਾਲ ਭਰੀ ਪ੍ਰਚੰਡ ਚੰਡੀ ਸ਼ੇਰ ਨੂੰ ਪ੍ਰੇਰ ਕੇ ਯੁੱਧ ਵਿਚ ਜਾ ਵੜੀ ਅਤੇ ਤਲਵਾਰ ਲੈ ਕੇ ਵੈਰੀਆਂ (ਦੇ ਜ਼ਖਮਾਂ ਤੋਂ ਨਿਕਲੇ ਲਹੂ ਨਾਲ) ਭੂਮੀ ਨੂੰ ਲਾਲ ਕਰ ਦਿੱਤਾ ਜਿਵੇਂ ਬਨ ਵਿਚ ਅੱਗ ਲਗੀ ਹੋਵੇ। ਤਦੋਂ (ਦੇਵੀ ਨੂੰ) ਦੈਂਤਾਂ ਨੇ ਚੌਹਾਂ ਪਾਸਿਆਂ ਤੋਂ ਘੇਰ ਲਿਆ। (ਉਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾਂ ਉਪਮਾ ਪੈਦਾ ਹੋਈ ਕਿ ਦੇਵੀ ਮਾਤਾ ਦਾ ਤਨ ਮਨ (ਦੀ ਗਤਿ) ਨਾਲੋਂ ਵੀ ਤੇਜ਼ ਚਲ ਰਿਹਾ ਹੈ ਜਾਂ ਇੰਜ ਸਮਝੋ ਕਿ ਕਾਲੇ ਬਦਲਾਂ ਵਿਚ ਬਿਜਲੀ ਚਲਦੀ ਹੋਵੇ।੪੮।

ਜਦੋਂ ਪ੍ਰਚੰਡ ਚੰਡੀ ਨੇ ਹੱਥ ਵਿਚ ਤਲਵਾਰ ਧਾਰਨ ਕੀਤੀ ਤਾਂ (ਮਹਿਖਾਸੁਰ ਦੀ) ਸਾਰੀ ਫ਼ੌਜ ਖੇਰੂੰ ਖੇਰੂੰ ਹੋ ਗਈ। ਦੈਂਤ (ਅਸਲੋਂ) ਮਰ ਨਹੀਂ ਰਹੇ ਸਨ (ਸਗੋਂ) ਬਹੁਤ ਰੂਪ ਧਾਰ ਕੇ (ਯੁੱਧ ਪਰਾਕ੍ਰਮ ਵਿਚ ਰੁਚਿਤ ਸਨ), ਤਦੋਂ ਬਲਵਾਨ (ਚੰਡੀ) ਨੇ ਅਤਿ ਅਧਿਕ ਬਲ ਨੂੰ ਸੰਜੋਇਆ ਅਤੇ (ਆਪਣੇ) ਹੱਥ ਨਾਲ ਚੱਕਰ ਚਲਾ ਦਿੱਤਾ ਜਿਸ ਨੇ ਵੈਰੀ ਨੂੰ ਮਾਰ ਕੇ ਉਸ ਦਾ ਸਿਰ (ਧੜ ਤੋਂ) ਵਖਰਾ ਕਰ ਦਿੱਤਾ। (ਉਸ ਦੇ) ਲਹੂ ਦੀ ਧਾਰ ਆਕਾਸ਼ ਵਲ (ਇਉਂ) ਚਲੀ ਮਾਨੋ ਪਰਸ਼ੁਰਾਮ ਨੇ ਸੂਰਜ ਨੂੰ ਜਲਾਂਜਲੀ ਦਿੱਤੀ ਹੋਵੇ।੪੯।

ਮਹਾ ਪ੍ਰਚੰਡ (ਚੰਡੀ) ਨੇ ਪਰਾਕ੍ਰਮ ਕਰ ਕੇ ਯੁੱਧ ਵਿਚ ਸਾਰਿਆਂ ਯੋਧਿਆਂ ਨੂੰ ਮਾਰ ਦਿੱਤਾ। ਉਥੇ ਧਰਤੀ ਉਤੇ ਲਹੂ ਦਾ ਸਮੁੰਦਰ ਬਣ ਗਿਆ ਅਤੇ ਤਲਵਾਰ ਦੀ ਧਮਕ ਨਾਲ ਹੀ (ਦੈਂਤਾਂ ਦੇ) ਸਮੂਹ ਡਿਗ ਪਏ। ਜਗਤ ਮਾਤਾ (ਚੰਡੀ) ਦੇ ਪ੍ਰਤਾਪ ਨਾਲ ਦੇਵਤਿਆਂ ਦਾ ਸੰਕਟ (ਤਾਪ) ਨਸ਼ਟ ਹੋ ਗਿਆ ਅਤੇ ਦੈਂਤਾਂ ਦੀ ਸੈਨਾ ਜਮ-ਲੋਕ ਨੂੰ ਚਲੀ ਗਈ। ਫਿਰ ਦੁਰਗਾ ਦੇਵੀ ਵੈਰੀਆਂ ਦੇ ਦਲ ਰੂਪੀ ਬਦਲ ਵਿਚ ਬਿਜਲੀ ਵਾਂਗ ਦਮਕਣ ਲਗੀ।੫੦।

*ਦੋਹਰਾ*

ਜਦੋਂ ਸਾਰਿਆਂ ਦੈਂਤਾਂ ਦਾ ਰਾਜਾ ਮਹਿਖਾਸੁਰ ਮਾਰਿਆ ਗਿਆ ਤਦੋਂ ਸਾਰੇ ਕਾਇਰ (ਦੈਂਤ) ਸਭ ਕੁਝ ਛਡ ਛਡਾ ਕੇ ਭਜ ਗਏ।੫੧।

*ਕਬਿਤੁ*

ਮਹਾਬੀਰ ਕਹਰੀ ਦੁਪਹਰੀ ਕੋ ਭਾਨੁ ਮਾਨੋ
ਦੇਵਨ ਕੇ ਕਾਜ ਦੇਵੀ ਡਾਰਿਓ ਦੈਤ ਮਾਰਿ ਕੈ।
ਅਉਰ ਦਲੁ ਭਾਜਿਓ ਜੈਸੇ ਪਾਹੁਨ ਹੂੰ ਤੇ ਭਾਜੇ ਮੇਘ
ਇੰਦ੍ਰ ਦੀਨੋ ਰਾਜ ਬਲੁ ਆਪਨੋ ਸੋ ਧਾਰਿ ਕੈ।
ਦੇਸ ਦੇਸ ਕੇ ਨਰੇਸ ਡਾਰੈ ਹੈ ਸੁਰੇਸ ਪਾਇ
ਕੀਨੋ ਅਭਖੇਕ ਸੁਰ ਮੰਡਲ ਬਿਚਾਰਿ ਕੈ।
ਈਹਾ ਭਈ ਗੁਪਤਿ ਪ੍ਰਗਟਿ ਜਾਇ ਤਹਾ ਭਈ
ਜਹਾ ਬੈਠੇ ਹਰਿ ਹਰਿਅੰਬਰਿ ਕੋ ਡਾਰਿ ਕੈ। ੫੨।

*ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਮਹਖਾਸੁਰ ਬਧਹਿ ਨਾਮ ਦੁਤੀਆ ਧਿਆਇ ਸਮਾਪਤਮ ਸਤੁ ਸੁਭਮ ਸਤੁ। ੨।*

*ਦੋਹਰਾ*

ਲੋਪ ਚੰਡਕਾ ਹੋਇ ਗਈ ਸੁਰਪਤਿ ਕੌ ਦੇ ਰਾਜ।
ਦਾਨਵ ਮਾਰਿ ਅਭੇਖ ਕਰਿ ਕੀਨੇ ਸੰਤਨ ਕਾਜ। ੫੩।

*ਸ੍ਵੈਯਾ*

ਯਾਤੇ ਪ੍ਰਸੰਨ ਭਏ ਹੈ ਮਹਾ ਮੁਨ ਦੇਵਨ ਕੇ ਤਪ ਮੈ ਸੁਖ ਪਾਵੈ।
ਜਗ੍ਯ ਕਰੈ ਇਕ ਬੇਦ ਰਰੈ ਭਵ ਤਾਪ ਹਰੈ ਮਿਲਿ ਧਿਆਨਹਿ ਲਾਵੈ।
ਝਾਲਰ ਤਾਲ ਮ੍ਰਿਦੰਗ ਉਪੰਗ ਰਬਾਬ ਲੀਏ ਸੁਰ ਸਾਜ ਮਿਲਾਵੈ।
ਕਿੰਨਰ ਗੰਧ੍ਰਬ ਗਾਨ ਕਰੈ ਗਨਿ ਜਛ ਅਪਛਰ ਨਿਰਤ ਦਿਖਾਵੈ। ੫੪।

ਸੰਖਨ ਕੀ ਧੁਨ ਘੰਟਨਿ ਕੀ ਕਰਿ ਫੂਲਨ ਕੀ ਬਰਖਾ ਬਰਖਾਵੈ।
ਆਰਤੀ ਕੋਟਿ ਕਰੈ ਸੁਰ ਸੁੰਦਰਿ ਪੇਖ ਪੁਰੰਦਰ ਕੇ ਬਲਿ ਜਾਵੈ।
ਦਾਨਤ ਦਛਨ[੧] ਦੈ ਕੈ ਪ੍ਰਦਛਨ ਭਾਲ ਮੈ ਕੁੰਕਮ ਅਛਤ ਲਾਵੈ।
ਹੋਤ ਕੁਲਾਹਲ ਦੇਵਪੁਰੀ ਮਿਲ ਦੇਵਨ ਕੇ ਕੁਲਿ ਮੰਗਲ ਗਾਵੈ। ੫੫।

*ਦੋਹਰਾ*

ਐਸੇ ਚੰਡ ਪ੍ਰਤਾਪ ਤੇ ਦੇਵਨ ਬਢਿਓ ਪ੍ਰਤਾਪ।
ਤੀਨ ਲੋਕ ਜੈ ਜੈ ਕਰੈ ਰਰੈ ਨਾਮੁ ਸਤਿ ਜਾਪ। ੫੬।
ਇਸੀ ਭਾਤਿ ਸੋ ਦੇਵਤਨ ਰਾਜ ਕੀਯੋ ਸੁਖ ਮਾਨਿ।
ਬਹੁਰ ਸੁੰਭ ਨੈਸੁੰਭ ਦੁਇ ਦੈਤ ਬਡੇ ਬਲਿਵਾਨ। ੫੭।

ਇੰਦ੍ਰ ਲੋਕ ਕੇ ਰਾਜ ਹਿਤ ਚੜਿ ਧਾਏ ਨ੍ਰਿਪ ਸੁੰਭ।
ਸੈਨਾ ਚਤੁਰੰਗਨਿ ਰਚੀ ਪਾਇਕ ਰਥ ਹੈ ਕੁੰਭ। ੫੮।

੧. 'ਦਾਨ ਤਛਨ', 'ਦਾਨ ਤਤਛਨ'



*ਕਬਿੱਤ*

ਦੁਪਹਿਰ ਦੇ ਸੂਰਜ ਵਾਂਗ ਕ੍ਰੋਧਵਾਨ ਮੰਨੇ ਜਾਣ ਵਾਲੇ ਮਹਾਬਲੀ ਦੈਂਤ (ਮਹਿਖਾਸੁਰ) ਨੂੰ ਦੇਵੀ ਨੇ ਦੇਵਤਿਆਂ ਦੇ ਹਿਤ (ਕਾਰਜ) ਲਈ ਮਾਰ ਦਿੱਤਾ। ਹੋਰ (ਬਾਕੀ ਰਹਿੰਦੀ ਦੈਂਤ) ਸੈਨਾ (ਇੰਜ) ਭਜ ਗਈ ਜਿਵੇਂ ਪਵਨ ਨਾਲ ਬਦਲ ਭਜ ਜਾਂਦੇ ਹਨ (ਖਿੰਡ ਜਾਂਦੇ ਹਨ) ਅਤੇ (ਦੇਵੀ ਨੇ) ਆਪਣੇ ਬਲ ਨਾਲ ਇੰਦਰ ਨੂੰ ਰਾਜ ਦਿੱਤਾ। ਦੇਸ਼-ਦੇਸ਼ਾਂਤਰਾਂ ਦੇ ਰਾਜਿਆਂ ਨੂੰ ਇੰਦਰ ਦੇ ਚਰਨੀ ਪਾ ਦਿੱਤਾ ਅਤੇ ਸਾਰਿਆਂ ਦੇਵਤਿਆਂ ਨਾਲ ਸਲਾਹ ਕਰ ਕੇ ਇੰਦਰ ਨੂੰ ਰਾਜ-ਤਿਲਕ ਦਿੱਤਾ। ਇਥੋਂ (ਦੇਵੀ) ਗੁਪਤ ਹੋ ਗਈ ਅਤੇ ਉਥੇ ਜਾ ਕੇ ਪ੍ਰਗਟ ਹੋਈ ਜਿਥੇ ਸ਼ਿਵ ਸ਼ੇਰ ਦੀ ਖਲ੍ਹ (ਹਰਿ-ਅੰਬਰ) ਨੂੰ ਵਿਛਾ ਕੇ ਬੈਠਾ ਸੀ।੫੨।

*ਇਥੇ ਸ੍ਰੀ ਮਾਰਕੰਡੇ ਪੁਰਾਣ ਦੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ (ਪ੍ਰਸੰਗ) ਦੇ 'ਮਹਿਖਾਸੁਰ ਵਧ' ਨਾਂ ਵਾਲੇ ਦੂਜੇ ਅਧਿਆਇ ਦੀ ਸਮਾਪਤੀ ਸਭ ਸ਼ੁਭ ਹੈ।੨।*

*ਦੋਹਰਾ*

ਇੰਦਰ ਨੂੰ ਰਾਜ ਦੇ ਕੇ ਚੰਡੀ ਲੋਪ ਹੋ ਗਈ। (ਚੰਡੀ ਨੇ) ਦੈਂਤਾਂ ਨੂੰ ਮਾਰ ਕੇ ਬੇਹਾਲ ਕੀਤਾ ਅਤੇ ਸੰਤਾਂ (ਦੀ ਰਖਿਆ ਦਾ) ਕਾਰਜ ਕੀਤਾ।੫੩।

*ਸ੍ਵੈਯਾ*

(ਦੈਂਤਾਂ ਦੇ ਨਸ਼ਟ ਹੋ ਜਾਣ ਨਾਲ) ਵਡੇ ਵਡੇ ਮੁਨੀ ਪ੍ਰਸੰਨ ਹੋ ਗਏ ਹਨ ਅਤੇ ਦੇਵਤਿਆਂ ਦੇ ਤੇਜ-ਪ੍ਰਤਾਪ ਵਿਚ ਸੁਖ ਪ੍ਰਾਪਤ ਕਰਨ ਲਗੇ ਹਨ। (ਕਈ) ਯੱਗ ਕਰਦੇ ਹਨ, ਕਈ ਵੇਦ ਪਾਠ ਕਰਦੇ ਹਨ, (ਕਈ) ਸੰਸਾਰ ਦਾ ਦੁਖ ਦੂਰ ਕਰਨ ਲਈ ਮਿਲ ਕੇ (ਹਰਿ ਵਿਚ) ਧਿਆਨ ਲਗਾਉਂਦੇ ਹਨ। (ਦੇਵਤੇ) ਘੰਟੇ, ਛੈਣੇ, ਮ੍ਰਿਦੰਗ, ਉਪੰਗ (ਇਕ ਪ੍ਰਕਾਰ ਦਾ ਵਾਜਾ), ਰਬਾਬ ਆਦਿ ਜਿਤ ਦੇ ਸਾਜ਼ਾਂ ਨੂੰ ਲੈ ਕੇ ਇਕ-ਸੁਰ ਕਰਦੇ ਹਨ। (ਕਿਤੇ) ਕਿੰਨਰ ਅਤੇ ਗੰਧਰਬ ਗਾ ਰਹੇ ਹਨ ਅਤੇ (ਕਿਤੇ) ਯਕਸ਼ ਅਤੇ ਅਪੱਛਰਾਵਾਂ ਨਾਚ ਕਰਕੇ ਵਿਖਾ ਰਹੀਆਂ ਹਨ।੫੪।

ਸੰਖਾਂ ਅਤੇ ਘੰਟਿਆਂ ਦੀ ਗੁੰਜਾਰ ਕਰ ਕੇ ਫੂਲਾਂ ਦੀ ਬਰਖਾ ਕਰ ਰਹੇ ਹਨ। (ਕਿਤਨੇ ਹੀ) ਸੁੰਦਰ ਦੇਵਤੇ ਆਰਤੀ ਕਰ ਰਹੇ ਹਨ ਅਤੇ ਇੰਦਰ ਨੂੰ ਵੇਖ ਕੇ ਬਲਿਹਾਰੇ ਜਾਂਦੇ ਹਨ। (ਉਦੋਂ) ਦਾਨ ਅਤੇ ਦੱਛਣਾ ਦੇ ਕੇ ਪ੍ਰਦਖਣਾ ਕਰਦੇ ਹੋਏ ਇੰਦਰ ਦੇ ਮੱਥੇ ਉਤੇ ਕੇਸਰ ਅਤੇ ਚਾਵਲਾਂ (ਦਾ ਤਿਲਕ) ਲਗਾਉਂਦੇ ਹਨ। (ਇਸ ਤਰ੍ਹਾਂ) ਦੇਵਤਿਆਂ ਦੀ ਨਗਰੀ ਵਿਚ ਧੁੰਮ ਪੈ ਰਹੀ ਹੈ ਅਤੇ ਦੇਵਤਿਆਂ ਦੀਆਂ ਕੁਲਾਂ ਮਿਲ ਕੇ ਮੰਗਲਮਈ ਗੀਤ ਗਾ ਰਹੀਆਂ ਹਨ।੫੫।

*ਦੋਹਰਾ*

ਇਸ ਤਰ੍ਹਾਂ ਚੰਡੀ ਦੇ ਪ੍ਰਤਾਪ ਨਾਲ ਦੇਵਤਿਆਂ ਦਾ ਪ੍ਰਤਾਪ ਵੱਧ ਗਿਆ ਅਤੇ ਤਿੰਨੇ ਲੋਕ ਦੇਵੀ ਦੀ ਜੈ-ਜੈ-ਕਾਰ ਕਰਦੇ ਹੋਏ ('ਮਾਰਕੰਡੇਯ ਪੁਰਾਣ' ਦੀ) ਸੱਤਸਈ (ਵਿਚਲੇ) ਨਾਂਵਾਂ (ਦੇ ਸਤੋਤ੍ਰ ਦਾ) ਜਾਪ ਕਰਨ ਲਗੇ।੫੬। ਇਸ ਤਰ੍ਹਾਂ ਦੇਵਤਿਆਂ ਨੇ ਰਾਜ ਕੀਤਾ ਅਤੇ ਸੁਖ ਮਾਣਿਆ। ਫਿਰ ਸੁੰਭ-ਨਿਸੁੰਭ (ਨਾਂ ਵਾਲੇ) ਦੋ ਵਡੇ ਬਲਵਾਨ ਦੈਂਤ (ਪੈਦਾ ਹੋ ਗਏ)।੫੭।

ਇੰਦਰ-ਲੋਕ ਦਾ ਰਾਜ ਪ੍ਰਾਪਤ ਕਰਨ ਲਈ ਰਾਜਾ ਸੁੰਭ ਪੈਦਲ, ਰਥ ਅਤੇ ਹਾਥੀਆਂ ਵਾਲੀ ਚਤੁਰੰਗਣੀ ਸੈਨਾ ਸਜਾ ਕੇ ਚੜ੍ਹ ਆਇਆ।੫੮।

*ਸ੍ਵੈਯਾ*

ਬਾਜਤ ਡੰਕ ਪੁਰੀ ਧੁਨ ਕਾਨਿ ਸੁ ਸੰਕਿ ਪੁਰੰਦਰ ਮੂੰਦਤ ਪਉਰੈ।
ਸੂਰ ਮੈ ਨਾਹਿ ਰਹੀ ਦੁਤਿ ਦੇਖਿ ਕੇ ਜੁਧ ਕੋ ਦੈਤ ਭਏ ਇਕ ਠਉਰੈ।
ਕਾਂਪ ਸਮੁੰਦ੍ਰ ਉਠੇ ਸਿਗਰੇ ਬਹੁ ਭਾਰ ਭਈ ਧਰਨੀ ਗਤਿ ਅਉਰੈ।
ਮੇਰੁ ਹਲਿਓ ਦਹਲਿਓ ਸੁਰ ਲੋਕ ਜਬੈ ਦਲ ਸੁੰਭ ਨਿਸੁੰਭ ਕੇ ਦਉਰੈ। ੫੯।

*ਦੋਹਰਾ*

ਦੇਵ ਸਭੈ ਮਿਲਿ ਕੇ ਤਬੈ ਗਏ ਸਕ੍ਰ ਪਹਿ ਧਾਇ।
ਕਹਿਓ ਦੈਤ ਆਏ ਪ੍ਰਬਲ ਕੀਜੈ ਕਹਾ ਉਪਾਇ। ੬੦।
ਸੁਨਿ ਕੋਪਿਓ ਸੁਰਪਾਲ ਤਬ ਕੀਨੋ ਜੁਧ ਉਪਾਇ।
ਸੇਖ ਦੇਵ ਗਨ ਜੇ ਹੁਤੇ ਤੇ ਸਭ ਲੀਏ ਬੁਲਾਇ। ੬੧।

*ਸ੍ਵੈਯਾ*

ਭੂਮਿ ਕੋ ਭਾਰ ਉਤਾਰਨ ਕੋ ਜਗਦੀਸ ਬਿਚਾਰ ਕੈ ਜੁਧੁ ਠਟਾ।
ਗਰਜੈ ਮਦਮਤ ਕਰੀ ਬਦਰਾ ਬਗ ਪੰਤਿ ਲਸੈ ਜਨ ਦੰਤ ਗਟਾ।
ਪਹਰੈ ਤਨਤ੍ਰਾਨ ਫਿਰੈ ਤਹ ਬੀਰ ਲੀਏ ਬਰਛੀ ਕਰਿ ਬਿਜੁ ਛਟਾ।
ਦਲ ਦੈਤਨ ਕੋ ਅਰਿ ਦੇਵਨ ਪੈ ਉਮਡਿਓ ਮਾਨੋ ਘੋਰ ਘਮੰਡ ਘਟਾ। ੬੨।

*ਦੋਹਰਾ*

ਸਗਲ ਦੈਤ ਇਕਠੇ ਭਏ ਕਰਿਯੋ ਜੁਧ ਕੋ ਸਾਜ।
ਅਮਰਪੁਰੀ ਮਹਿ ਜਾਇਕੈ ਘੇਰਿ ਲੀਓ ਸੁਰ ਰਾਜ। ੬੩।

*ਸ੍ਵੈਯਾ*

ਖੋਲਿ ਕੈ ਦੁਆਰਾ ਕਿਵਾਰ ਸਭੈ ਨਿਕਸੀ ਅਸੁਰਾਰਿ ਕੀ ਸੈਨ ਚਲੀ।
ਰਨ ਮੈ ਤਬ ਆਨਿ ਇਕਤ੍ਰ ਭਏ ਲਖਿ ਸਤ੍ਰ ਕੀ ਪਤ੍ਰਿ ਜਿਉ ਸੈਨ ਹਲੀ।
ਦ੍ਰੁਮ ਦੀਰਘ ਜਿਉ ਗਜ ਬਾਜ ਹਲੇ ਰਥ ਪਾਇਕ ਜਿਉ ਫਲ ਫੂਲ ਕਲੀ।
ਦਲ ਸੁੰਭ ਕੋ ਮੇਘ ਬਿਡਾਰਨ ਕੋ ਨਿਕਸਿਉ ਮਘਵਾ ਮਾਨੋ ਪਉਨ ਬਲੀ। ੬੪।

ਇਹ ਕੋਪ ਪੁਰੰਦਰ ਦੇਵ ਚੜੇ ਉਤ ਜੁਧ ਕੋ ਸੁੰਭ ਚੜੇ ਰਨ ਮੈ।
ਕਰ ਬਾਨ ਕਮਾਨ ਕ੍ਰਿਪਾਨ ਗਦਾ ਪਹਿਰੇ ਤਨ ਤ੍ਰਾਨ ਤਬੈ ਤਨ ਮੈ।



*ਸ੍ਵੈਯਾ*

(ਦੈਂਤਾਂ ਦੀ ਫ਼ੌਜ ਦੇ) ਡੰਕੇ ਦੇ ਵਜਣ ਦੀ ਆਵਾਜ਼ ਜਦ ਇੰਦਰ ਦੇ ਕੰਨ ਵਿਚ ਪਈ ਤਾਂ ਉਸ ਨੇ ਸ਼ੰਕਾਵਾਨ ਹੋ ਕੇ (ਇੰਦਰਪੁਰੀ) ਦੇ ਦਰਵਾਜ਼ੇ ਬੰਦ ਕਰ ਲਏ। ਦੈਂਤਾਂ ਨੂੰ ਯੁੱਧ ਲਈ ਇਕ ਥਾਂ ਇਕੱਠੇ ਹੋਇਆਂ ਵੇਖ ਕੇ ਸੂਰਜ ਵਿਚਲੀ ਜੋਤਿ ਵੀ ਛੀਣ ਹੋ ਗਈ (ਅਰਥਾਤ ਦੈਂਤਾਂ ਦੇ ਇਕੱਠੇ ਹੋਣ ਨਾਲ ਉਠੀ ਧੂੜ ਨੇ ਸੂਰਜ ਦੀ ਰੌਸ਼ਨੀ ਨੂੰ ਢਕ ਦਿੱਤਾ।) ਸਾਰੇ ਸਮੁੰਦਰ ਕੰਬਣ ਲਗ ਗਏ ਅਤੇ ਬਹੁਤੇ ਭਾਰ ਕਾਰਨ ਧਰਤੀ ਦੀ ਹਾਲਤ ਵੀ ਹੋਰ ਜਿਹੀ ਹੋ ਗਈ। ਸੁਮੇਰ ਪਰਬਤ ਹਿਲ ਗਿਆ, ਇੰਦਰ ਲੋਕ ਸਹਿਮ ਗਿਆ ਜਦੋਂ ਸੁੰਭ-ਨਿਸੁੰਭ ਦੀ ਸਾਰੀ ਫ਼ੌਜ ਨੇ ਚੜ੍ਹਾਈ ਕਰ ਦਿੱਤੀ।੫੯।

*ਦੋਹਰਾ*

ਤਦ ਸਾਰੇ ਦੇਵਤੇ ਮਿਲ ਕੇ ਇੰਦਰ (ਸਕ੍ਰ) ਕੋਲ ਗਏ ਅਤੇ ਕਿਹਾ ਕਿ ਪ੍ਰਬਲ ਦੈਂਤ ਚੜ੍ਹ ਆਏ ਹਨ, (ਉਨ੍ਹਾਂ ਤੋਂ ਬਚਣ ਦਾ) ਕੋਈ ਉਪਾ ਕਰੋ।੬੦। (ਇਹ ਗੱਲ) ਸੁਣ ਕੇ ਇੰਦਰ ਕ੍ਰੋਧਵਾਨ ਹੋਇਆ ਅਤੇ ਤਦੋਂ ਹੀ ਯੁੱਧ ਦਾ ਉਪਾ ਕੀਤਾ। (ਜਿਤਨੇ ਹੋਰ) ਬਾਕੀ ਦੇਵ-ਸਮੂਹ ਸਨ, ਉਨ੍ਹਾਂ ਸਾਰਿਆਂ ਨੂੰ ਬੁਲਾ ਲਿਆ।੬੧।

*ਸ੍ਵੈਯਾ*

ਭੂਮੀ ਦਾ ਭਾਰ ਉਤਾਰਨ ਲਈ ਜਗਤ ਦੇ ਈਸ਼ਵਰ ਨੇ ਵਿਚਾਰ-ਪੂਰਵਕ ਯੁੱਧ ਦਾ ਸਾਂਗ ਬਣਾਇਆ। ਮਦ (ਸ਼ਰਾਬ) ਦੀ ਮਸਤੀ ਵਿਚ ਹਾਥੀ ਬਦਲਾਂ ਵਾਂਗ ਗਜਦੇ ਹਨ ਅਤੇ ਉਨ੍ਹਾਂ ਦੇ ਦੰਦ (ਇੰਜ ਲਗਦੇ ਸਨ) ਮਾਨੋ ਬਗਲਿਆਂ ਦੀਆਂ ਕਤਾਰਾਂ ਚਮਕ ਰਹੀਆਂ ਹੋਣ। ਉਥੇ ਕਵਚ-ਧਾਰੀ ਸੂਰਵੀਰ ਹੱਥ ਵਿਚ ਬਰਛੇ ਧਾਰਨ ਕੀਤੇ ਹੋਇਆਂ (ਇੰਜ) ਫਿਰਦੇ ਹਨ (ਮਾਨੋ) ਬਿਜਲੀ ਦੀ ਲਿਸ਼ਕ ਪੈ ਰਹੀ ਹੋਵੇ। ਦੈਂਤਾਂ ਦਾ ਦਲ ਆਪਣੇ ਵੈਰੀ ਦੇਵਤਿਆਂ ਉਤੇ (ਇੰਜ) ਉਮਡ ਪਿਆ ਮਾਨੋ ਘੋਰ ਕਾਲੀ ਘਟਾ (ਛਾ ਗਈ) ਹੋਵੇ।੬੨।

*ਦੋਹਰਾ*

ਸਾਰੇ ਦੈਂਤਾਂ ਨੇ ਇਕੱਠੇ ਹੋ ਕੇ ਯੁੱਧ ਦਾ ਵਿਧਾਨ ਕੀਤਾ ਅਤੇ ਅਮਰਪੁਰੀ (ਇੰਦਰਪੁਰੀ) ਵਿਚ ਜਾ ਕੇ ਇੰਦਰ ਨੂੰ ਘੇਰ ਲਿਆ।੬੩।

*ਸ੍ਵੈਯਾ*

ਸਾਰਿਆਂ ਦਰਵਾਜ਼ਿਆਂ ਦੇ ਬੂਹੇ ਖੋਲ੍ਹ ਕੇ ਦੇਵਤਿਆਂ ਦੀ ਸੈਨਾ ਨਿਕਲ ਕੇ ਚਲ ਪਈ। ਤਦ (ਉਹ ਸਾਰੇ) ਯੁੱਧ-ਭੂਮੀ ਵਿਚ ਆ ਕੇ ਇਕੱਠੇ ਹੋ ਗਏ। (ਉਨ੍ਹਾਂ ਨੂੰ ਆਇਆਂ) ਵੇਖ ਕੇ ਵੈਰੀਆਂ (ਦੈਂਤਾਂ) ਦੀ ਸੈਨਾ (ਪਿੱਪਲ ਦੇ) ਪੱਤਰ ਵਾਂਗ ਡੁਲਾਇਮਾਨ ਹੋ ਗਈ। ਹਾਥੀ ਵਡਿਆਂ ਦਰਖਤਾਂ ਵਾਂਗ, ਘੋੜੇ ਫਲਾਂ ਵਾਂਗ, ਰਥ ਫੁਲਾਂ ਵਾਂਗ ਅਤੇ ਪੈਦਲ ਸਿਪਾਹੀ ਕਲੀਆਂ ਵਾਂਗ ਹਿਲਣ ਲਗ ਗਏ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੁੰਭ ਦੇ ਸੈਨਾ ਰੂਪੀ ਬਦਲ ਨੂੰ ਖਿੰਡਾਉਣ ਲਈ ਇੰਦਰ ਰੂਪੀ ਤੇਜ਼ ਹਵਾ ਚਲੀ ਹੋਵੇ।੬੪।

ਇਧਰੋਂ ਕ੍ਰੋਧਵਾਨ ਹੋ ਕੇ ਇੰਦਰ ਅਤੇ ਹੋਰ ਦੇਵਤੇ ਚੜ੍ਹੇ ਅਤੇ ਉਧਰੋਂ ਯੁੱਧ ਲਈ ਸੁੰਭ ਰਣ-ਭੂਮੀ ਵਿਚ ਆ ਜੰਮਿਆ। ਉਦੋਂ (ਸਾਰਿਆਂ ਨੇ) ਹੱਥ ਵਿਚ ਤੀਰ-ਕਮਾਨ, ਕ੍ਰਿਪਾਨ, ਗਦਾ (ਫੜੇ ਹੋਏ ਸਨ) ਅਤੇ ਸ਼ਰੀਰ ਉਤੇ ਕਵਚ ('ਤਨ-ਤ੍ਰਾਨ') ਧਾਰਨ ਕੀਤੇ ਹੋਏ ਸਨ। ਤਦ ਦੋਹਾਂ ਪਾਸਿਆਂ ਤੋਂ ਮਾਰੋ ਮਾਰ ਮੱਚ ਗਈ ਅਤੇ ਸੂਰਮਿਆਂ ਦੇ ਮਨ ਵਿਚ ਕਿਸੇ ਪ੍ਰਕਾਰ

ਤਬ ਮਾਰ ਮਚੀ ਦੁਹੂੰ ਓਰਨ ਤੇ ਨ ਰਹਿਓ ਭ੍ਰਮ ਸੂਰਨ ਕੇ ਮਨ ਮੈ।
ਬਹੁ ਜੰਬੁਕ ਗ੍ਰਿਝ ਚਲੈ ਸੁਨਿ ਕੈ ਅਤਿ ਮੋਦ ਬਢਿਓ ਸਿਵ ਕੇ ਗਨ ਮੈ। ੬੫।

ਰਾਜ ਪੁਰੰਦਰ ਕੋਪ ਕੀਓ ਇਤਿ ਜੁਧ ਕੋ ਦੈਤ ਜੁਰੇ ਉਤ ਕੈਸੇ।
ਸਿਆਮ ਘਟਾ ਘੁਮਰੀ ਘਨ ਘੋਰ ਕੈ ਘੇਰਿ ਲੀਓ ਹਰਿ ਕੋ ਰਵਿ ਤੈਸੇ।
ਸਕ੍ਰ ਕਮਾਨ ਕੇ ਬਾਨ ਲਗੇ ਸਰ ਫੋਕ ਲਸੈ ਅਰਿ ਕੇ ਉਰਿ ਐਸੇ।
ਮਾਨੋ ਪਹਾਰ ਕਰਾਰ ਮੈ ਚੋਂਚ ਪਸਾਰਿ ਰਹੇ ਸਿਸੁ ਸਾਰਕ ਜੈਸੇ। ੬੬।

ਬਾਨ ਲਗੇ ਲਖ ਸੁੰਭ ਦਈਤ ਧਸੇ ਰਨ ਲੈ ਕਰਵਾਰਨ ਕੋ।
ਰੰਗਭੂਮਿ ਮੈ ਸਤ੍ਰੁ ਗਿਰਾਇ ਦਏ ਬਹੁ ਸ੍ਰਉਨ ਬਹਿਓ ਅਸੁਰਾਨ ਕੋ।
ਪ੍ਰਗਟੇ ਗਨ ਜੰਬੁਕ ਗ੍ਰਿਝ ਪਿਸਾਚ ਸੁ ਯੌ ਰਨ ਭਾਤਿ ਪੁਕਾਰਨ ਕੋ।
ਸੁ ਮਨੋ ਭਟ ਸਾਰਸੁਤੀ ਤਟਿ ਨਾਤ ਹੈ ਪੂਰਬ ਪਾਪ ਉਤਾਰਨ ਕੋ। ੬੭।

ਜੁਧ ਨਿਸੁੰਭ ਭਇਆਨ ਰਚਿਓ ਅਸ ਆਗੇ ਨ ਦਾਨਵ ਕਾਹੂ ਕਰਿਓ ਹੈ।
ਲੋਥਨ ਊਪਰਿ ਲੋਥ ਪਰੀ ਤਹ ਗੀਧ ਸ੍ਰਿੰਗਾਲਨਿ ਮਾਸੁ ਚਰਿਓ ਹੈ।
ਗੂਦ ਬਹੈ ਸਿਰ ਕੇਸਨ ਤੇ ਸਿਤ ਪੁੰਜ ਪ੍ਰਵਾਹ ਧਰਾਨਿ ਪਰਿਓ ਹੈ।
ਮਾਨਹੁ ਜਟਾਧਰ ਕੀ ਜਟ ਤੇ ਜਨੁ ਰੋਸ ਕੈ ਗੰਗ ਕੋ ਨੀਰ ਢਰਿਓ ਹੈ। ੬੮।

ਬਾਰ ਸਿਵਾਰ ਭਏ ਤਿਹ ਠਉਰ ਸੁ ਫੇਨ ਜਿਉ ਛਤ੍ਰ ਫਿਰੇ ਤਰਤਾ।
ਕਰ ਅੰਗੁਲਕਾ ਸਫਰੀ ਤਲਫੈ ਭੁਜ ਕਾਟਿ ਭੁਜੰਗ ਕਰੇ ਕਰਤਾ।
ਹਯ ਨਕ੍ਰ ਧੁਜਾ ਦ੍ਰੁਮ ਸ੍ਰਉਣਤ ਨੀਰ ਮੈ ਚਕ੍ਰ ਜਿਉ ਚਕ੍ਰ ਫਿਰੈ ਗਰਤਾ।
ਤਬ ਸੁੰਭ ਨਿਸੁੰਭ ਦੁਹੂੰ ਮਿਲਿ ਦਾਨਵ ਮਾਰ ਕਰੀ ਰਨ ਮੈ ਸਰਤਾ। ੬੯।

*ਦੋਹਰਾ*

ਸੁਰ ਹਾਰੈ ਜੀਤੈ ਅਸੁਰ ਲੀਨੋ ਸਕਲ ਸਮਾਜ।
ਦੀਨੋ ਇੰਦ੍ਰ ਭਜਾਇ ਕੈ ਮਹਾ ਪ੍ਰਬਲ ਦਲ ਸਾਜਿ। ੭੦।

*ਸ੍ਵੈਯਾ*

ਛੀਨ ਭੰਡਾਰ ਲਇਓ ਹੈ ਕੁਬੇਰ ਤੇ ਸੇਸਹੂੰ ਤੇ ਮਨਿ ਮਾਲ ਛੁਡਾਈ।
ਜੀਤ ਲੁਕੇਸ ਦਿਨੇਸ ਨਿਸੇਸ ਗਨੇਸ[1] ਜਲੇਸ ਦੀਓ ਹੈ ਭਜਾਈ।
ਲੋਕ ਕੀਏ ਤਿਨ ਤੀਨਹੁ ਆਪਨੇ ਦੈਤ ਪਠੇ ਤਹ ਦੈ ਠਕੁਰਾਈ।
ਜਾਇ ਬਸੇ ਸੁਰ ਧਾਮ ਤੇਊ ਤਿਨ ਸੁੰਭ ਨਿਸੁੰਭ ਕੀ ਫੇਰੀ ਦੁਹਾਈ। ੭੧।

੧. 'ਗਿਰੇਸ'



ਦਾ ਕੋਈ ਭਰਮ ਨ ਰਿਹਾ। (ਯੁੱਧ ਛਿੜਨ ਦੀ ਗੱਲ) ਸੁਣ ਕੇ ਬਹੁਤ ਸਾਰੇ ਗਿਦੜ ਅਤੇ ਗਿਰਝਾਂ (ਮਾਸ ਭੱਛਣ ਲਈ) ਤੁਰ ਪਈਆਂ ਅਤੇ ਸ਼ਿਵ-ਗਣਾਂ ਦੇ ਮਨ ਵਿਚ ਵੀ ਪ੍ਰਸੰਨਤਾ ਦੀ ਲਹਿਰ ਦੌੜ ਗਈ।੬੫।

ਇਧਰੋਂ ਰਾਜਾ ਇੰਦਰ ਨੇ ਕ੍ਰੋਧ ਕੀਤਾ ਅਤੇ ਉਧਰੋਂ ਯੁੱਧ ਲਈ ਦੈਂਤ ਕਿਵੇਂ ਜੁੜੇ? ਜਿਵੇਂ ਘਨਘੋਰ ਕਾਲੀਆਂ ਘਟਾਵਾਂ ਨੇ ਘੁਮੇਰੀ ਪਾ ਕੇ ਇੰਦਰ ਰੂਪੀ ਸੂਰਜ (ਦੇ ਰਥ) ਨੂੰ ਘੇਰ ਲਿਆ ਹੋਵੇ। ਇੰਦਰ ਦੇ ਧਨੁਸ਼ ਤੋਂ ਨਿਕਲੇ ਹੋਏ ਤੀਰਾਂ ਦੇ ਬਾਗੜੇ (ਪਿਛਲੇ ਹਿੱਸੇ) ਵੈਰੀਆਂ ਦੀਆਂ ਛਾਤੀਆਂ ਵਿਚ ਇੰਜ ਚਮਕ ਰਹੇ ਹਨ ਮਾਨੋ ਪਹਾੜ ਦੀ ਦਰਾੜ ਵਿਚੋਂ ਮੈਨਾ (ਸਾਰਕ) ਦੇ ਬੱਚੇ ਜਿਵੇਂ ਚੁੰਜਾਂ ਪਸਾਰ ਰਹੇ ਹੋਣ।੬੬।

ਸੁੰਭ ਨੂੰ ਤੀਰ ਲਗੇ ਵੇਖ ਕੇ ਦੈਂਤ ਤਲਵਾਰਾਂ ਖਿਚ ਕੇ ਯੁੱਧ-ਭੂਮੀ ਵਿਚ ਧਸ ਗਏ। ਰਣ-ਭੂਮੀ ਵਿਚ ਵੈਰੀਆਂ ਨੂੰ ਡਿਗਾ ਦਿੱਤਾ ਅਤੇ ਦੇਵਤਿਆਂ ਦਾ ਬਹੁਤ ਖ਼ੂਨ ਵਗਿਆ। ਯੁੱਧ-ਖੇਤਰ ਵਿਚ ਗਣ, ਗਿਦੜ, ਗਿਰਝਾਂ ਤੇ ਪਿਸਾਚ ਸ਼ੋਰ ਪਾਣ ਲਈ ਇਸ ਤਰ੍ਹਾਂ ਪ੍ਰਗਟ ਹੋ ਗਏ ਮਾਨੋ ਸੂਰਮੇ (ਪਿਛਲਿਆਂ ਜਨਮਾਂ ਦੇ) ਪਾਪਾਂ ਨੂੰ ਉਤਾਰਨ ਲਈ ਸਰਸਵਤੀ (ਨਦੀ) ਦੇ ਕੰਢੇ ਉਤੇ ਇਸ਼ਨਾਨ ਕਰ ਰਹੇ ਹੋਣ।੬੭।

(ਸੁੰਭ ਅਤੇ) ਨਿਸੁੰਭ ਭਰਾਵਾਂ ਨੇ ਅਜਿਹਾ ਭਿਆਨਕ ਯੁੱਧ ਸ਼ੁਰੂ ਕੀਤਾ ਕਿ ਇਸ ਤਰ੍ਹਾਂ ਦਾ ਪਹਿਲਾਂ ਕਿਸੇ ਦੈਂਤ ਨੇ ਨਹੀਂ ਕੀਤਾ ਸੀ। ਲੋਥਾਂ ਉਤੇ ਲੋਥਾਂ ਚੜ੍ਹ ਗਈਆਂ ਸਨ ਅਤੇ ਉਥੇ (ਉਨ੍ਹਾਂ ਦਾ) ਮਾਸ ਗਿਰਝਾਂ ਅਤੇ ਗਿਦੜ ਖਾ ਰਹੇ ਸਨ। (ਕਈਆਂ ਦੇ) ਸਿਰਾਂ ਦੇ ਵਾਲਾਂ ਵਿਚੋਂ ਸਫ਼ੈਦ ਮਿਝ ਵਗ ਕੇ ਧਰਤੀ ਉਤੇ ਪੈ ਰਹੀ ਹੈ, ਮਾਨੋ ਸ਼ਿਵ ('ਜਟਾਧਰ') ਦੀਆਂ ਜਟਾਵਾਂ ਤੋਂ ਗੁੱਸੇ ਨਾਲ ਗੰਗਾ-ਜਲ ਡਿਗ ਰਿਹਾ ਹੋਵੇ।੬੮।

ਉਸ ਥਾਂ (ਸੂਰਮਿਆਂ ਦੇ ਵਾਲ) ਕਾਈ ('ਸਿਵਾਰ') ਵਾਂਗ ਅਤੇ (ਸੂਰਮਿਆਂ ਦੇ) ਛਤ੍ਰ ਝਗ ਵਾਂਗ ਤਰਦੇ ਫਿਰਦੇ ਸਨ। ਹੱਥਾਂ ਦੀਆਂ ਉਂਗਲਾਂ ਮੱਛੀਆਂ ਦੇ ਰੂਪ ਵਿਚ ਤੜਪਦੀਆਂ ਹਨ ਅਤੇ ਕਟੀਆਂ ਹੋਈਆਂ ਬਾਂਹਵਾਂ ਨੂੰ ਕਰਤਾ ਨੇ ਸੱਪਾਂ ਦਾ ਰੂਪ ਦਿੱਤਾ ਹੈ। (ਉਸ) ਲਹੂ ਦੀ ਨਦੀ ਵਿਚ (ਮਰੇ ਹੋਏ) ਘੋੜੇ ਮਗਰ ਮੱਛਾਂ ਵਾਂਗ ਹਨ, ਝੰਡੇ ਬ੍ਰਿਛਾਂ ਵਰਗੇ ਹਨ, (ਰਥ ਦੇ ਪਹੀਇਆਂ ਦੇ) ਚੱਕਰ ਪਾਣੀ ਵਿਚ ਪੈਣ ਵਾਲੇ ਘੁੰਮਰ-ਘੇਰ ਹਨ। ਤਦ ਸੁੰਭ ਅਤੇ ਨਿਸੁੰਭ ਦੋਹਾਂ ਦੈਂਤਾਂ ਨੇ ਮਿਲ ਕੇ ਇਤਨੀ ਘੋਰ ਮਾਰ ਮਚਾਈ ਮਾਨੋ ਯੁੱਧ-ਭੂਮੀ (ਖ਼ੂਨ ਦੀ) ਨਦੀ ਬਣਾ ਦਿੱਤੀ ਹੋਵੇ।੬੯।

*ਦੋਹਰਾ*

(ਉਸ ਯੁੱਧ ਵਿਚ) ਦੇਵਤੇ ਹਾਰ ਗਏ ਅਤੇ ਦੈਂਤ ਜਿਤ ਗਏ ਅਤੇ (ਉਨ੍ਹਾਂ ਨੇ ਦੇਵਤਿਆਂ ਦਾ) ਸਾਰਾ ਸਾਮਾਨ ਹਥਿਆ ਲਿਆ। (ਦੈਂਤਾਂ ਨੇ) ਮਹਾਨ ਸ਼ਕਤੀਸ਼ਾਲੀ ਦਲ ਸਾਜ ਕੇ ਇੰਦਰ ਨੂੰ ਭਜਾ ਦਿੱਤਾ।੭੦।

*ਸ੍ਵੈਯਾ*

(ਦੈਂਤਾਂ ਨੇ) ਕੁਬੇਰ ਤੋਂ ਖ਼ਜ਼ਾਨਾ ਲੁਟ ਲਿਆ ਅਤੇ ਸ਼ੇਸ਼-ਨਾਗ ਤੋਂ ਮਣੀਆਂ ਦੀ ਮਾਲਾ ਖੋਹ ਲਈ। ਬ੍ਰਹਮਾ ('ਲੁਕੇਸ'), ਸੂਰਜ, ਚੰਦ੍ਰਮਾ ('ਨਿਸੇਸ'), ਗਣੇਸ਼ ਅਤੇ ਵਰੁਣ ਨੂੰ ਜਿਤ ਕੇ ਭਜਾ ਦਿੱਤਾ। (ਉਨ੍ਹਾਂ ਨੇ) ਤਿੰਨੋਂ ਲੋਕ (ਜਿਤ ਕੇ) ਆਪਣੇ ਵਸ ਵਿਚ ਕਰ ਲਏ ਅਤੇ (ਉਥੇ) ਹਕੂਮਤ ਕਰਨ ਲਈ ਦੈਂਤ-ਸਰਦਾਰ ਭੇਜ ਦਿੱਤੇ। ਉਹ ਸਾਰੇ ਦੇਵਤਿਆਂ ਦੇ ਠਿਕਾਣਿਆਂ ਵਿਚ ਜਾ ਵਸੇ ਅਤੇ ਉਨ੍ਹਾਂ ਨੇ ਸੁੰਭ ਨਿਸੁੰਭ ਦੀ ਦੁਹਾਈ ਫਿਰਾ ਦਿੱਤੀ।੭੧।

*ਦੋਹਰਾ*

ਖੇਤ ਜੀਤ ਦੈਤਨ ਲੀਓ ਗਏ ਦੇਵਤੇ ਭਾਜ।
ਇਹੈ ਬਿਚਾਰਿਓ ਮਨ ਬਿਖੈ ਲੇਹੁ ਸਿਵਾ ਤੇ ਰਾਜ। ੭੨।

*ਸ੍ਵੈਯਾ*

ਦੇਵ ਸੁਰੇਸ ਦਿਨੇਸ ਨਿਸੇਸ ਮਹੇਸ ਪੁਰੀ ਮਹਿ ਜਾਇ ਬਸੇ ਹੈ।
ਭੇਸ ਬੁਰੇ ਤਹਾ ਜਾਇ ਦੁਰੇ ਸਿਰ ਕੇਸ ਜੁਰੇ ਰਨ ਤੇ ਜੁ ਤ੍ਰਸੇ ਹੈ।
ਹਾਲ ਬਿਹਾਲ ਮਹਾ ਬਿਕਰਾਲ ਸੰਭਾਲ ਨਹੀ ਜਨੁ ਕਾਲ ਗ੍ਰਸੇ ਹੈ।
ਬਾਰ ਹੀ ਬਾਰ ਪੁਕਾਰ ਕਰੀ ਅਤਿ ਆਰਤਵੰਤ ਦਰੀਨਿ ਧਸੇ ਹੈ। ੭੩।

ਕਾਨ ਸੁਨੀ ਧੁਨਿ ਦੇਵਨ ਕੀ ਸਭ ਦਾਨਵ ਮਾਰਨ ਕੋ ਪ੍ਰਨ ਕੀਨੋ।
ਹੁਇ ਕੈ ਪ੍ਰਤਛ ਮਹਾ ਬਰ ਚੰਡਿ ਸੁ ਕ੍ਰੁਧ ਹ੍ਵੈ ਜੁਧ ਬਿਖੈ ਮਨ ਦੀਨੋ।
ਭਾਲ ਕੋ ਫੋਰ ਕੈ ਕਾਲੀ ਭਈ ਲਖਿ ਤਾ ਛਬਿ ਕੋ ਕਬਿ ਕੋ ਮਨ ਭੀਨੋ।
ਦੈਤ ਸਮੂਹਿ ਬਿਨਾਸਨ ਕੋ ਜਮ ਰਾਜ ਤੇ ਮ੍ਰਿਤ ਮਨੋ ਭਵ ਲੀਨੋ। ੭੪।

ਪਾਨ ਕ੍ਰਿਪਾਨ ਧਰੇ ਬਲਵਾਨ ਸੁ ਕੋਪ ਕੈ ਬਿਜੁਲ ਜਿਉ ਗਰਜੀ ਹੈ।
ਮੇਰੁ ਸਮੇਤ ਹਲੇ ਗਰੂਏ ਗਿਰ ਸੇਸ ਕੇ ਸੀਸ ਧਰਾ ਲਰਜੀ ਹੈ।
ਬ੍ਰਹਮ ਧਨੇਸ ਦਿਨੇਸ ਡਰਿਓ ਸੁਨ ਕੈ ਹਰਿ ਕੀ ਛਤੀਆ ਤਰਜੀ ਹੈ।
ਚੰਡ ਪ੍ਰਚੰਡ ਅਖੰਡ ਲੀਏ ਕਰਿ ਕਾਲਿਕਾ ਕਾਲ ਹੀ ਜਿਉ ਅਰਜੀ ਹੈ। ੭੫।

*ਦੋਹਰਾ*

ਨਿਰਖ ਚੰਡਕਾ[1] ਤਾਸ ਕੋ ਤਬੈ ਬਚਨ ਇਹ ਕੀਨ।
ਹੇ ਪੁਤ੍ਰੀ ਤੂੰ ਕਾਲਿਕਾ ਹੋਹੁ ਜੁ ਮੁਝ ਮੈ ਲੀਨ। ੭੬।
ਸੁਨਤ ਬਚਨ ਯਹ ਚੰਡਿ ਕੋ ਤਾ ਮਹਿ ਗਈ ਸਮਾਇ।
ਜਿਉ ਗੰਗਾ ਕੀ ਧਾਰ ਮੈ ਜਮੁਨਾ ਪੈਠੀ ਧਾਇ। ੭੭।

*ਸ੍ਵੈਯਾ*

ਬੈਠ ਤਬੈ ਗਿਰਿਜਾ ਅਰੁ ਦੇਵਨ ਬੁਧਿ ਇਹੈ ਮਨ ਮਧਿ ਬਿਚਾਰੀ।
ਜੁਧ ਕੀਏ ਬਿਨੁ ਫੇਰ ਫਿਰੈ ਨਹਿ ਭੂਮਿ ਸਭੈ ਅਪਨੀ ਅਵਧਾਰੀ।
ਇੰਦ੍ਰ ਕਹਿਓ ਅਬ ਢੀਲ ਬਨੇ ਨਹਿ ਮਾਤ ਸੁਨੋ ਯਹ ਬਾਤ ਹਮਾਰੀ।
ਦੈਤਨ ਕੇ ਬਧ ਕਾਜ ਚਲੀ ਰਣਿ ਚੰਡ ਪ੍ਰਚੰਡ ਭੁਜੰਗਨਿ ਕਾਰੀ। ੭੮।

1. 'ਅੰਬਿਕਾ'



*ਦੋਹਰਾ*

ਦੈਂਤਾਂ ਨੇ ਯੁੱਧ-ਭੂਮੀ ਵਿਚ ਜਿਤ ਪ੍ਰਾਪਤ ਕਰ ਲਈ ਅਤੇ ਦੇਵਤੇ ਭਜ ਗਏ। (ਦੇਵਤਿਆਂ ਨੇ) ਮਨ ਵਿਚ ਇਹ ਵਿਚਾਰ ਕੀਤਾ ਕਿ ਚੰਡੀ ('ਸਿਵਾ') ਰਾਹੀਂ (ਫਿਰ ਤੋਂ) ਰਾਜ ਪ੍ਰਾਪਤ ਕਰ ਲਿਆ ਜਾਏ।੭੨।

*ਸ੍ਵੈਯਾ*

ਇੰਦਰ ('ਸੁਰੇਸ'), ਸੂਰਜ, ਚੰਦ੍ਰਮਾ, ਆਦਿ (ਸਾਰੇ) ਦੇਵਤੇ ਸ਼ਿਵਪੁਰੀ ਵਿਚ ਜਾ ਵਸੇ ਹਨ। ਯੁੱਧ ਦੇ ਡਰੋਂ (ਦੇਵਤੇ) ਬੁਰੇ ਹਾਲ ਉਥੇ ਜਾ ਕੇ ਲੁਕੇ (ਦੁਰੇ) ਹਨ ਅਤੇ (ਨ ਵਾਹਣ ਕਾਰਨ ਉਨ੍ਹਾਂ ਦੇ) ਵਾਲ ਜੁੜ ਗਏ ਹਨ। ਹਾਲੋਂ ਬਿਹਾਲ ਹੋ ਕੇ ਬਹੁਤ ਕੁਰੂਪ ਹੋ ਗਏ ਹਨ, (ਉਨ੍ਹਾਂ ਨੂੰ ਸ਼ਰੀਰ ਦੀ) ਸੁਧ ਹੀ ਨਹੀਂ ਰਹੀ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਮੌਤ ਦੇ ਗ੍ਰਸੇ ਹੋਏ ਹੋਣ। ਬਾਰ ਬਾਰ (ਰਖਿਆ ਲਈ) ਪੁਕਾਰਦੇ ਹੋਏ ਪੀੜਤ ਅਵਸਥਾ ਵਿਚ (ਕੈਲਾਸ਼ ਪਰਬਤ ਦੀਆਂ) ਕੰਦਰਾਵਾਂ ਵਿਚ ਵੜੇ ਹੋਏ ਹਨ।੭੩।

(ਜਦ ਚੰਡੀ ਨੇ) ਦੇਵਤਿਆਂ ਦੀ ਕੁਰਲਾਹਟ ਕੰਨਾਂ ਨਾਲ ਸੁਣੀ (ਤਦ) ਸਾਰਿਆਂ ਦੈਂਤਾਂ ਨੂੰ ਮਾਰਨ ਦੀ ਪ੍ਰਤਿਗਿਆ ਕੀਤੀ। ਮਹਾ ਬਲਵਾਨ ਚੰਡੀ ਪ੍ਰਤਖ ਹੋਈ ਅਤੇ ਕ੍ਰੋਧਵਾਨ ਹੋ ਕੇ ਯੁੱਧ ਵਲ ਮਨ ਨੂੰ ਮੋੜਿਆ। (ਦੁਰਗਾ ਦਾ) ਮੱਥਾ ਫੋੜ ਕੇ ਕਾਲੀ ਪ੍ਰਗਟ ਹੋਈ ਜਿਸ ਦੀ ਛਵੀ ਨੂੰ ਵੇਖ ਕੇ ਕਵੀ ਦਾ ਮਨ (ਇਹ ਉਪਮਾ ਦੇਣ ਲਈ) ਲਲਚਾਇਆ; ਮਾਨੋ ਦੈਂਤਾਂ ਦੇ ਸਮੂਹ ਦਾ ਵਿਨਾਸ਼ ਕਰਨ ਲਈ ਯਮ-ਰਾਜ ਤੋਂ ਮ੍ਰਿਤੂ ਨੇ ਜਨਮ ਲਿਆ ਹੋਵੇ।੭੪।

ਬਲਵਾਨ (ਕਾਲੀ) ਹੱਥ ਵਿਚ ਤਲਵਾਰ ਫੜ ਕੇ ਕ੍ਰੋਧ ਨਾਲ ਬਿਜਲੀ ਵਾਂਗ ਗਰਜੀ ਹੈ। (ਉਸ ਦੀ ਗਰਜਨਾ ਨਾਲ) ਸੁਮੇਰ ਪਰਬਤ ਸਮੇਤ ਵਡੇ ਵਡੇ ('ਗਰੂਏ') ਪਹਾੜ ਹਿਲ ਗਏ ਹਨ ਅਤੇ ਸ਼ੇਸ਼-ਨਾਗ ਦੇ ਸਿਰ ਉਤੇ ਟਿਕੀ ਧਰਤੀ ਵੀ ਕੰਬ ਗਈ ਹੈ। (ਉਸ ਗਰਜ ਨੂੰ) ਸੁਣ ਕੇ ਬ੍ਰਹਮਾ, ਕੁਬੇਰ, ਸੂਰਜ ਆਦਿ ਡਰ ਗਏ ਹਨ ਅਤੇ ਵਿਸ਼ਣੂ (ਹਰਿ) ਦੀ ਛਾਤੀ ਵੀ ਧੜਕਣ ਲਗ ਗਈ ਹੈ। ਪ੍ਰਚੰਡ ਤਿਖੀ ਅਖੰਡ (ਤਲਵਾਰ) ਹੱਥ ਵਿਚ ਲੈ ਕੇ ਕਾਲਕਾ ਕਾਲ ਵਾਂਗ ਪ੍ਰਗਟ ਹੋਈ ਹੈ।੭੫।

*ਦੋਹਰਾ*

ਚੰਡਿਕਾ ਨੇ ਉਸ (ਕਾਲਕਾ) ਨੂੰ ਵੇਖ ਕੇ ਤਦੋਂ ਇਹ ਬਚਨ ਕੀਤਾ ਕਿ ਹੇ ਪੁੱਤਰੀ ਕਾਲਕਾ! ਤੂੰ ਮੇਰੇ ਵਿਚ ਲੀਨ ਹੋ ਜਾ।੭੬। ਚੰਡੀ ਦੇ ਇਹ ਬਚਨ ਸੁਣ ਕੇ (ਕਾਲਕਾ) ਉਸ ਵਿਚ ਸਮਾ ਗਈ ਜਿਵੇਂ ਗੰਗਾ ਦੇ ਵਹਿਣ ਵਿਚ ਜਮਨਾ ਜਾ ਮਿਲਦੀ ਹੈ।੭੭।

*ਸ੍ਵੈਯਾ*

ਤਦ ਦੁਰਗਾ ਅਤੇ ਦੇਵਤਿਆਂ ਨੇ ਬੈਠ ਕੇ ਮਨ ਵਿਚ ਵਿਚਾਰ ਕੀਤਾ ਕਿ ਯੁੱਧ ਕੀਤੇ ਬਿਨਾ ਫਿਰ (ਉਹ) ਸਾਰੀ ਭੂਮੀ ਨਹੀਂ ਪਰਤਦੀ (ਜਿਸ ਉਤੇ) ਆਪਣਾ ਅਧਿਕਾਰ ਸੀ। ਇੰਦਰ ਨੇ ਕਿਹਾ ਕਿ ਹੇ ਮਾਤਾ! ਮੇਰੀ ਇਹ ਗੱਲ ਸੁਣੋ, ਹੁਣ ਢਿਲ ਕੀਤਿਆਂ ਨਹੀਂ ਬਣਦੀ। (ਫਲਸਰੂਪ) ਕਾਲੀ ਸੱਪਣੀ ਵਾਂਗ ਪ੍ਰਚੰਡ ਚੰਡੀ ਦੈਂਤ ਦੇ ਸੰਘਾਰ ਲਈ ਯੁੱਧ-ਭੂਮੀ ਨੂੰ ਚਲ ਪਈ।੭੮।

ਕੰਚਨ ਸੇ ਤਨ ਖੰਜਨ ਸੇ ਦ੍ਰਿਗ ਕੰਜਨ ਕੀ ਸੁਖਮਾ ਸਕੁਚੀ ਹੈ।
ਲੈ ਕਰਤਾਰ ਸੁਧਾ ਕਰ ਮੈ ਮਧ ਮੂਰਤਿ ਸੀ ਅੰਗ ਅੰਗ ਰਚੀ ਹੈ।
ਆਨਨ ਕੀ ਸਰ ਕੋ ਸਸਿ ਨਾਹਿਨ ਅਉਰ ਕਛੂ ਉਪਮਾ ਨ ਬਚੀ ਹੈ।
ਸ੍ਰਿੰਗ ਸੁਮੇਰ ਕੇ ਚੰਡਿ ਬਿਰਾਜਤ ਮਾਨੋ ਸਿੰਘਾਸਨ ਬੈਠੀ ਸਚੀ ਹੈ। ੭੯।

### *ਦੋਹਰਾ*

ਐਸੇ ਸ੍ਰਿੰਗ ਸੁਮੇਰ ਕੇ ਸੋਭਤ ਚੰਡਿ ਪ੍ਰਚੰਡ।
ਚੰਦ੍ਰਹਾਸ ਕਰਿ ਬਰ ਧਰੇ ਜਨ ਜਮ ਲੀਨੇ ਦੰਡ। ੯੦।
ਕਿਸੀ ਕਾਜ ਕੋ ਦੈਤ ਇਕ ਆਇਓ ਹੈ ਤਿਹ ਠਾਇ।
ਨਿਰਖ ਰੂਪ ਬਰੁ ਚੰਡਿ ਕੋ ਗਿਰਿਓ ਮੂਰਛਾ ਖਾਹਿ। ੯੧।
ਉਠਿ ਸੰਭਾਰਿ ਕਰ ਜੋਰ ਕੈ ਕਹੀ ਚੰਡ ਸੋ ਬਾਤ।
ਨ੍ਰਿਪਤਿ ਸੁੰਭ ਕੋ ਭ੍ਰਾਤ ਹੌ ਕਹ੍ਯੋ ਬਚਨ ਸੁਕਚਾਤ। ੯੨।
ਤੀਨ ਲੋਕ ਜਿਨਿ ਬਸਿ ਕੀਏ ਅਤਿ ਬਲ ਭੁਜਾ ਅਖੰਡ।
ਐਸੋ ਭੂਪਤਿ ਸੁੰਭ ਹੈ ਤਾਹਿ ਬਰੇ ਬਰਿ ਚੰਡ। ੯੩।
ਸੁਨਿ ਰਾਕਸ ਕੀ ਬਾਤ ਕੋ ਦੇਵੀ ਉੱਤਰ ਦੀਨ।
ਜੁਧ ਕਰੈ ਬਿਨੁ ਨਹਿ ਬਰੋ ਸੁਨਹੁ ਦੈਤ ਮਤਹੀਨ। ੯੪।
ਇਹ ਸੁਨਿ ਦਾਨਵ ਚਪਲ ਗਤਿ ਗਇਓ ਸੁੰਭ ਕੇ ਪਾਸ।
ਪਰਿ ਪਾਇਨ ਕਰ ਜੋਰ ਕੈ ਕਰੀ ਏਕ ਅਰਦਾਸ। ੯੫।
ਅਉਰ ਰਤਨ ਨ੍ਰਿਪ ਧਾਮ ਤੁਅ ਤ੍ਰੀਆ ਰਤਨ ਤੇ ਹੀਨ।
ਬਧੂ ਏਕ ਬਨ ਮੈ ਬਸੈ ਤਿਹ ਤੁਮ ਬਰੋ ਪ੍ਰਬੀਨ। ੯੬।

### *ਸੋਰਠਾ*

ਸੁਨੀ ਮਨੋਹਰਿ ਬਾਤ ਨ੍ਰਿਪ ਬੂਝਿਓ ਪੁਨਿ ਤਾਹਿ ਕੋ।
ਮੋਸੋ ਕਹਿਯੈ ਭ੍ਰਾਤ ਬਰਨਨ ਤਾਹਿ ਸਰੀਰ ਕੋ। ੯੭।

### *ਸ੍ਵੈਯਾ*

ਹਰਿ ਸੋ ਮੁਖ ਹੈ ਹਰਿਤੀ ਦੁਖ ਹੈ ਅਲਿਕੈ ਹਰ ਹਾਰ ਪ੍ਰਭਾ ਹਰਿਨੀ ਹੈ।
ਲੋਚਨ ਹੈ ਹਰਿ ਸੇ ਸਰਸੇ ਹਰਿ ਸੇ ਭਰੁਟੇ ਹਰਿਸੀ ਬਰੁਨੀ ਹੈ।
ਕੇਹਰਿ ਸੋ ਕਰਿਹਾ ਚਲਬੋ ਹਰਿ ਪੈ ਹਰਿ ਕੀ ਹਰਿਨੀ ਤਰਨੀ ਹੈ।
ਹੈ ਕਰ ਮੈ ਹਰਿ ਪੈ ਹਰਿ ਸੋ ਹਰਿ ਰੂਪ ਕੀਏ ਹਰਕੀ ਧਰਨੀ ਹੈ। ੯੮।



(ਦੇਵੀ ਦਾ) ਸੋਨੇ ਵਰਗਾ (ਚਮਕਦਾਰ) ਸ਼ਰੀਰ, ਮਮੋਲੇ (ਪੰਛੀ) ਵਰਗੀਆਂ (ਸੁੰਦਰ) ਅੱਖਾਂ ਹਨ ਅਤੇ (ਉਸ ਦੀ) ਸੁੰਦਰਤਾ ਨੂੰ ਵੇਖ ਕੇ ਕਮਲ ਦੀ ਕੋਮਲਤਾ ਸ਼ਰਮਾ ਰਹੀ ਹੈ। (ਇੰਜ ਪ੍ਰਤੀਤ ਹੁੰਦਾ ਹੈ ਕਿ) ਕਰਤਾਰ ਨੇ ਅੰਮ੍ਰਿਤ ('ਸੁਧਾ') ਨੂੰ ਹੱਥ ਵਿਚ ਲੈ ਕੇ ਉਸ ਦੀ ਪੁਤਲੀ ਬਣਾ ਕੇ ਅੰਗ-ਅੰਗ ਦੀ ਰਚਨਾ ਕੀਤੀ ਹੋਵੇ। (ਉਸ ਦੇ) ਮੁਖ ਦੇ ਬਰਾਬਰ ਚੰਦ੍ਰਮਾ ਨਹੀਂ ਹੈ ਅਤੇ (ਇਸ ਤੋਂ ਛੁਟ) ਹੋਰ ਕੋਈ ਉਪਮਾ (ਬਾਕੀ) ਬਚੀ ਨਹੀਂ ਹੈ। (ਅਜਿਹੀ) ਚੰਡੀ ਸੁਮੇਰ ਪਰਬਤ ਦੀ ਚੋਟੀ ਉਤੇ ਬੈਠੀ ਹੈ ਮਾਨੋ ਸਿੰਘਾਸਨ ਉਤੇ ਸਚੀ (ਇੰਦਰ ਦੀ ਪਤਨੀ) ਬੈਠੀ ਹੋਵੇ।੭੯।

### *ਦੋਹਰਾ*

ਸੁਮੇਰ ਪਰਬਤ ਉਤੇ ਪ੍ਰਚੰਡ ਚੰਡੀ ਹੱਥ ਵਿਚ ਸੁੰਦਰ ਤਲਵਾਰ ਧਾਰਨ ਕੀਤੇ ਹੋਇਆਂ ਇੰਜ ਸੁਸ਼ੋਭਿਤ ਹੈ ਮਾਨੋ ਯਮਰਾਜ ਨੇ ਹੱਥ ਵਿਚ ਡੰਡਾ ਲਿਆ ਹੋਇਆ ਹੋਵੇ।੯੦। ਉਸ ਵੇਲੇ ਕੋਈ ਦੈਂਤ ਕਿਸੇ ਕੰਮ ਉਥੇ ਆ ਗਿਆ ਅਤੇ ਚੰਡੀ ਦੇ ਸੁੰਦਰ ਸਰੂਪ ਨੂੰ ਵੇਖ ਕੇ ਬੇਸੁਧ ਹੋ ਕੇ ਡਿਗ ਪਿਆ।੯੧।

(ਉਹ ਆਪਣੇ ਆਪ ਨੂੰ) ਸੰਭਾਲ ਕੇ ਉਠਿਆ ਅਤੇ ਹੱਥ ਜੋੜ ਕੇ ਚੰਡੀ ਨੂੰ ਬੇਨਤੀ ਕੀਤੀ ਕਿ ਮੈਂ ਰਾਜੇ ਸੁੰਭ ਦਾ ਭਰਾ ਹਾਂ। ਫਿਰ ਝਕਦੇ ਹੋਇਆਂ ਬੋਲਿਆ।੯੨। ਕਿ ਜਿਸ ਨੇ ਆਪਣੀਆਂ ਦ੍ਰਿੜ੍ਹ ਭੁਜਾਵਾਂ ਦੇ ਬਲ ਨਾਲ ਤਿੰਨ ਲੋਕਾਂ ਨੂੰ ਵਸ ਵਿਚ ਕਰ ਲਿਆ ਹੈ, ਅਜਿਹੇ ਰਾਜੇ ਸੁੰਭ ਨੂੰ ਹੇ ਸੁੰਦਰ ਦੇਵੀ! ਤੂੰ ਵਰ ਲੈ।੯੩।

(ਉਸ) ਦੈਂਤ ਦੀ ਗੱਲ ਸੁਣ ਕੇ ਦੇਵੀ ਨੇ ਉਤਰ ਦਿੱਤਾ ਕਿ ਹੇ ਬੁੱਧੀ-ਹੀਨ ਦੈਂਤ! ਸੁਣ, ਮੈਂ ਯੁੱਧ ਕੀਤੇ ਬਿਨਾ (ਉਸ ਨੂੰ) ਨਹੀਂ ਵਰਾਂਗੀ (ਭਾਵ ਯੁੱਧ ਵਿਚ ਜਿਤ ਕੇ ਹੀ ਮੈਨੂੰ ਵਰਿਆ ਜਾ ਸਕਦਾ ਹੈ)।੯੪। ਇਹ (ਗੱਲ) ਸੁਣ ਕੇ ਦੈਂਤ ਬਿਜਲੀ ਦੀ ਗਤੀ ਨਾਲ ਸੁੰਭ ਕੋਲ ਗਿਆ। ਪੈਰੀਂ ਪੈ ਕੇ ਅਤੇ ਹੱਥ ਜੋੜ ਕੇ (ਉਸ ਨੇ) ਇਕ ਅਰਜ਼ ਕੀਤੀ।੯੫।

ਹੇ ਰਾਜਨ! ਤੇਰੇ ਘਰ ਵਿਚ ਹੋਰ ਸਾਰੇ ਰਤਨ ਹਨ, ਪਰ (ਤੇਰਾ ਘਰ) ਇਸਤਰੀ ਰਤਨ ਤੋਂ ਸਖਣਾ ਹੈ। ਇਕ ਇਸਤਰੀ ਬਨ ਵਿਚ ਵਸਦੀ ਹੈ, ਹੇ ਪ੍ਰਬੀਨ (ਰਾਜੇ)! ਤੁਸੀਂ ਉਸ ਨੂੰ ਵਰ ਲਵੋ।੯੬।

### *ਸੋਰਠਾ*

ਰਾਜੇ ਸੁੰਭ ਨੇ ਇਹ ਮਨਮੋਹਕ ਗੱਲ ਸੁਣੀ (ਤਾਂ ਉਸ ਨੇ) ਫਿਰ ਪੁਛਿਆ ਕਿ ਹੇ ਭਰਾ! ਤੂੰ ਮੈਨੂੰ ਉਸ ਦੇ ਸ਼ਰੀਰ (ਦੀ ਸੁੰਦਰਤਾ ਦਾ) ਬ੍ਰਿੱਤਾਂਤ ਸੁਣਾ।੯੭।

### *ਸ੍ਵੈਯਾ*

(ਉਸ ਇਸਤਰੀ ਦਾ) ਮੁਖ ਚੰਦ੍ਰਮਾ ਵਰਗਾ ਹੈ, ਦੁਖ ਨੂੰ ਦੂਰ ਕਰਨ ਵਾਲੀ ਹੈ ਅਤੇ (ਉਸ ਦੀਆਂ ਲੰਬੀਆਂ) ਜ਼ੁਲਫ਼ਾਂ ਸ਼ਿਵ ਦੇ (ਗਲ ਵਿਚ ਪਏ ਹੋਏ ਸੱਪਾਂ ਦੇ) ਹਾਰ ਦੀ ਸੁੰਦਰਤਾ ਨੂੰ ਮਾਤ ਪਾਉਂਦੀਆਂ ਹਨ। (ਉਸ ਦੀਆਂ) ਅੱਖਾਂ ਖਿੜੇ ਹੋਏ ਕਮਲ ਦੇ ਫੁਲ ਵਰਗੀਆਂ ਹਨ, ਭਰਵਟੇ ਕਮਾਨ ਵਰਗੇ ਹਨ ਅਤੇ ਦ੍ਰਿਸ਼ਟੀ ਤੀਰ ਵਰਗੀ ਹੈ। ਲਕ ਸ਼ੇਰ ਵਰਗਾ (ਪਤਲਾ) ਹੈ, ਚਾਲ ਹਾਥੀ ਵਰਗੀ ਹੈ ਅਤੇ ਕਾਮਦੇਵ ਦੀ ਪਤਨੀ ਰਤਿ ਦੀ ਸ਼ੋਭਾ ਨੂੰ ਦੂਰ ਕਰਨ ਵਾਲੀ ਹੈ (ਭਾਵ ਉਸ ਤੋਂ ਅਧਿਕ ਸੁੰਦਰ ਹੈ)। (ਉਸ ਦੇ) ਹੱਥ ਵਿਚ ਤਲਵਾਰ ਹੈ, ਸ਼ੇਰ ਉਤੇ (ਸਵਾਰ) ਹੈ, ਸੂਰਜ ਵਰਗੇ ਤੇਜਸਵੀ ਰੂਪ ਵਾਲੀ ਹੈ ਅਤੇ ਸ਼ਿਵ ਦੀ ਪਤਨੀ ਹੈ।੯੮।

*ਕਬਿਤੁ*

ਮੀਨ ਮੁਰਝਾਨੇ ਕੰਜ ਖੰਜਨ ਖਿਸਾਨੇ ਅਲਿ
ਫਿਰਤ ਦਿਵਾਨੇ ਬਨਿ ਡੋਲੈ ਜਿਤ ਤਿਤਹੀ।
ਕੀਰ ਅਉ ਕਪੋਤ ਬਿੰਬ ਕੋਕਿਲਾ ਕਲਾਪੀ ਬਨਿ
ਲੂਟੇ ਫੂਟੇ ਫਿਰੈ ਮਨਿ ਚੈਨ ਹੂੰ ਨ ਕਿਤਹੀ।
ਦਾਰਿਮ ਦਰਕ ਗਇਓ ਪੇਖਿ ਦਸਨਨਿ ਪਾਤਿ
ਰੂਪ ਹੀ ਕੀ ਕ੍ਰਾਂਤਿ ਜਗਿ ਫੈਲ ਰਹੀ ਸਿਤਹੀ।
ਐਸੀ ਗੁਨ ਸਾਗਰ ਉਜਾਗਰ ਸੁ ਨਾਗਰਿ ਹੈ
ਲੀਨੋ ਮਨ ਮੇਰੋ ਹਰਿ ਨੈਨ ਕੋਰਿ ਚਿਤਹੀ। ੮੯।

*ਦੋਹਰਾ*

ਬਾਤ ਦੈਤ ਕੀ ਸੁੰਭ ਸੁਨਿ ਬੋਲਿਓ ਕਛੁ ਮੁਸਕਾਤ।
ਚਤੁਰ ਦੂਤ ਕੋਊ ਭੇਜੀਏ ਲਖਿ ਆਵੈ ਤਿਹ ਘਾਤ। ੯੦।
ਬਹੁਰਿ ਕਹੀ ਉਨ ਦੈਤ ਅਬ ਕੀਜੈ ਏਕ ਬਿਚਾਰ।
ਜੋ ਲਾਇਕ ਭਟ ਸੈਨ ਮੈ ਭੇਜਹੁ ਦੈ ਅਧਿਕਾਰ। ੯੧।

*ਸ੍ਵੈਯਾ*

ਬੈਠੋ ਹੁਤੋ ਨ੍ਰਿਪ ਮਧਿ ਸਭਾ ਉਠਿ ਕੈ ਕਰਿ ਜੋਰਿ ਕਹਿਓ ਮਮ ਜਾਊ।
ਬਾਤਨ ਤੇ ਰਿਝਵਾਇ ਮਿਲਾਇ ਹੋ ਨਾਤਰਿ ਕੇਸਨ ਤੇ ਗਹਿ ਲਿਆਊ।
ਕ੍ਰੁਧ੍ਰ ਕਰੇ ਤਬ ਜੁਧੁ ਕਰ ਰਣਿ ਸ੍ਰਉਣਤ ਕੀ ਸਰਤਾਨ ਬਹਾਊ।
ਲੋਚਨ ਧੂਮ ਕਹੈ ਬਲ ਆਪਨੋ ਸ੍ਵਾਸਨ ਸਾਥ ਪਹਾਰ ਉਡਾਊ। ੯੨।

*ਦੋਹਰਾ*

ਉਠੇ ਬੀਰ ਕੋ ਦੇਖ ਕੈ ਸੁੰਭ ਕਹੀ ਤੁਮ ਜਾਹੁ।
ਰੀਝੈ ਆਵੈ ਆਨੀਓ ਖੀਝੇ ਜੁਧ ਕਰਾਹੁ। ੯੩।
ਤਹਾ ਧੂਮ੍ਰ ਲੋਚਨ ਚਲੇ ਚਤੁਰੰਗਨ ਦਲੁ ਸਾਜਿ।
ਗਿਰ ਘੇਰਿਓ ਘਨ ਘਟਾ ਜਿਉ ਗਰਜ ਗਰਜ ਗਜਰਾਜ। ੯੪।
ਧੂਮ੍ਰ ਨੈਨ ਗਿਰ ਰਾਜ ਤਟਿ ਊਚੇ ਕਹੀ ਪੁਕਾਰਿ।
ਕੈ ਬਰੁ ਸੁੰਭ ਨ੍ਰਿਪਾਲ ਕੋ ਕੈ ਲਰ ਚੰਡਿ ਸੰਭਾਰਿ। ੯੫।
ਰਿਪੁ ਕੇ ਬਚਨ ਸੁੰਨਤ ਹੀ ਸਿੰਘ ਭਈ ਅਸਵਾਰ।
ਗਿਰ ਤੇ ਉਤਰੀ ਬੇਗ ਦੈ ਕਰਿ ਆਯੁਧ ਸਭ ਧਾਰਿ। ੯੬।

*ਸ੍ਵੈਯਾ*

ਕੋਪ ਕੈ ਚੰਡ ਪ੍ਰਚੰਡ ਚੜੀ ਇਤ ਕ੍ਰੁਧੁ ਕੈ ਧੂਮ੍ਰ ਚੜੈ ਉਤ ਸੈਨੀ।
ਬਾਨ ਕ੍ਰਿਪਾਨਨ ਮਾਰ ਮਚੀ ਤਬ ਦੇਵੀ ਲਈ ਬਰਛੀ ਕਰਿ ਪੈਨੀ।



*ਕਬਿੱਤ*

(ਹੇ ਰਾਜਨ! ਉਸ ਦੀਆਂ ਚੰਚਲ) ਅੱਖਾਂ ਨੂੰ (ਵੇਖ ਕੇ) ਮੱਛੀ ਸ਼ਰਮਾਉਂਦੀ ਹੈ, ਕਮਲ ਤੇ ਖੰਜਨ ਲਜਾਉਂਦੇ ਹਨ ਅਤੇ ਭੌਰੇ ਦਿਵਾਨੇ ਹੋਏ ਬਨ ਵਿਚ ਇਧਰ ਉਧਰ ਫਿਰਦੇ ਹਨ। (ਨਕ ਨੂੰ ਵੇਖ ਕੇ) ਤੋਤੇ, (ਗਰਦਨ ਨੂੰ ਵੇਖ ਕੇ) ਕਬੂਤਰ, (ਹੋਠਾਂ ਨੂੰ ਵੇਖ ਕੇ) ਕੁੰਦਰੁ ਫਲ, (ਬੋਲਾਂ ਨੂੰ ਸੁਣ ਕੇ) ਕੋਇਲ, ਅਤੇ ਮੋਰ (ਕਲਾਪੀ) ਆਪਣੇ ਮਨ ਦਾ ਚੈਨ ਖੋਹ ਕੇ ਬਨ ਵਿਚ ਲੁਟੇ ਪੁਟੇ ਫਿਰਦੇ ਹਨ। (ਉਸ ਦੇ) ਦੰਦਾਂ ਦੀ ਪੰਕਤੀ ਨੂੰ ਵੇਖ ਕੇ ਅਨਾਰ ਫਟ ਗਿਆ ਹੈ ਅਤੇ ਰੂਪ ਦੀ ਸ਼ੋਭਾ (ਕ੍ਰਾਂਤ) ਜਗਤ ਵਿਚ ਪ੍ਰਕਾਸ਼ ਰੂਪ ਵਿਚ ਪਸਰੀ ਹੋਈ ਹੈ। ਉਹ ਸੁੰਦਰੀ (ਨਾਗਰ) ਅਜਿਹੇ ਗੁਣਾਂ ਦਾ ਸਮੁੰਦਰ ਪ੍ਰਗਟਾਉਂਦੀ ਹੈ। (ਉਸ ਨੇ) ਅੱਖਾਂ ਦੀ ਕਟਾਛ ਨਾਲ ਮੇਰੇ ਮਨ ਨੂੰ ਮੋਹ ਲਿਆ ਹੈ।੮੯।

*ਦੋਹਰਾ*

(ਉਸ) ਦੈਂਤ ਦੀ ਗੱਲ ਸੁਣ ਕੇ ਰਾਜਾ ਸੁੰਭ ਕੁਝ ਮੁਸਕਰਾ ਕੇ ਕਹਿਣ ਲਗਾ ਕਿ ਕਿਸੇ ਸਿਆਣੇ ਦੂਤ ਨੂੰ ਭੇਜਿਆ ਜਾਵੇ ਜੋ ਉਸ ਨੂੰ ਕਾਬੂ ਕਰਨ ਦਾ ਦਾਉ ਵੇਖ ਆਵੇ।੯੦। ਫਿਰ ਉਸ ਦੈਂਤ ਨੇ ਕਿਹਾ ਕਿ ਹੁਣ ਇਕ ਵਿਚਾਰ ਕਰੋ ਕਿ ਫ਼ੌਜ ਵਿਚ ਜੋ ਸੂਰਮਾ ਇਸ (ਕੰਮ ਲਈ) ਯੋਗ ਹੋਵੇ (ਉਸ ਨੂੰ) ਅਧਿਕਾਰ ਸਹਿਤ ਭੇਜਿਆ ਜਾਵੇ।੯੧।

*ਸ੍ਵੈਯਾ*

(ਉਸ ਵੇਲੇ) ਰਾਜੇ ਦੀ ਸਭਾ ਵਿਚ ਬੈਠੇ (ਧੂਮ੍ਰਲੋਚਨ ਨੇ) ਨੇ ਉਠ ਕੇ ਹੱਥ ਬੰਨ੍ਹ ਕੇ ਕਿਹਾ -- 'ਮੈਂ ਜਾਵਾਂਗਾ'। ਗੱਲਾਂ ਨਾਲ (ਚੰਡੀ ਨੂੰ) ਫੁਸਲਾ ਕੇ (ਤੁਹਾਨੂੰ) ਮਿਲਾ ਦਿਆਂਗਾ, ਨਹੀਂ ਤਾਂ ਵਾਲਾਂ ਤੋਂ ਪਕੜ ਕੇ ਲੈ ਆਵਾਂਗਾ। (ਜੇ ਉਹ) ਕ੍ਰੋਧ ਕਰੇਗੀ ਤਾਂ ਯੁੱਧ ਕਰਾਂਗਾ ਅਤੇ ਰਣ-ਭੂਮੀ ਵਿਚ ਲਹੂ ਦੀਆਂ ਨਦੀਆਂ ਵਹਾ ਦਿਆਂਗਾ। ਧੂਮ੍ਰਲੋਚਨ (ਸੁੰਭ ਦੀ ਸਭਾ ਵਿਚ) ਆਪਣਾ ਬਲ ਦਸਣ ਲਗਾ ਕਿ (ਮੈਂ) ਫੂਕਾਂ ਨਾਲ ਹੀ (ਸੁਮੇਰ) ਪਰਬਤ ਉਡਾ ਦਿਆਂਗਾ।੯੨।

*ਦੋਹਰਾ*

(ਇਸ ਤਰ੍ਹਾਂ) ਖੜੋਤੇ ਹੋਏ ਯੁੱਧਵੀਰ (ਧੂਮ੍ਰਲੋਚਨ) ਨੂੰ ਵੇਖ ਕੇ ਸੁੰਭ ਨੇ ਕਿਹਾ □ ਤੂੰ ਜਾ, ਜੇ ਖੁਸ਼ੀ ਨਾਲ ਆਵੇ ਤਾਂ ਲੈ ਆਈਂ, ਅਤੇ ਜੇ ਖਿਝੇ ਤਾਂ ਯੁੱਧ ਕਰੀਂ।੯੩। ਉਦੋਂ ਧੂਮ੍ਰਲੋਚਨ ਚਾਰ ਪ੍ਰਕਾਰ ਦੀ ਸੈਨਾ ਨੂੰ ਤਿਆਰ ਕਰ ਕੇ ਚਲ ਪਿਆ ਤੇ (ਸੁਮੇਰ) ਪਰਬਤ ਨੂੰ ਕਾਲੀ ਘਟਾ ਵਾਂਗ ਘੇਰ ਲਿਆ ਅਤੇ ਗਜਰਾਜ ਦੇ ਸਮਾਨ ਗੱਜਣ ਲਗਾ।੯੪।

ਧੂਮ੍ਰਲੋਚਨ ਨੇ ਸੁਮੇਰ (ਗਿਰ ਰਾਜ) ਕੋਲ ਜਾ ਕੇ ਉੱਚੀ ਆਵਾਜ਼ ਵਿਚ ਕਿਹਾ □ (ਹੇ ਦੇਵੀ!) ਜਾਂ ਤਾਂ ਰਾਜੇ ਸੁੰਭ ਨੂੰ ਵਰ ਲੈ ਜਾਂ ਫਿਰ ਯੁੱਧ ਕਰਨ ਲਈ ਤਿਆਰ ਹੋ ਜਾ।੯੫। ਵੈਰੀ ਦੇ ਬੋਲ ਸੁਣਦਿਆਂ ਹੀ (ਚੰਡੀ ਦੇਵੀ) ਸ਼ੇਰ ਉਤੇ ਸਵਾਰ ਹੋ ਗਈ ਅਤੇ ਸਾਰੇ ਸ਼ਸਤ੍ਰ-ਅਸਤ੍ਰ ਹੱਥਾਂ ਵਿਚ ਧਾਰਨ ਕਰ ਕੇ ਛੇਤੀ ਨਾਲ ਪਹਾੜੋਂ ਹੇਠਾਂ ਉਤਰ ਆਈ।੯੬।

*ਸ੍ਵੈਯਾ*

ਇਧਰੋਂ ਕ੍ਰੋਧਵਾਨ ਹੋ ਕੇ ਪ੍ਰਚੰਡ ਚੰਡੀ ਚੜ੍ਹੀ ਅਤੇ ਉਧਰੋਂ ਧੂਮ੍ਰਲੋਚਨ ਗੁੱਸੇ ਨਾਲ ਸੈਨਾ ਲੈ ਕੇ ਚੜ੍ਹ ਆਇਆ। ਤੀਰਾਂ ਅਤੇ ਤਲਵਾਰਾਂ ਦੀ ਖੂਬ ਮਾਰ ਮਚੀ, ਤਦ ਦੇਵੀ ਨੇ ਤੀਖਣ ਬਰਛੀ ਹੱਥ ਵਿਚ ਫੜ ਲਈ। ਭਜ ਕੇ ਵੈਰੀ ਦੇ ਮੁਖ ਵਿਚ (ਧਸਾ) ਦਿੱਤੀ।

ਦਉਰ ਦਈ ਅਰਿ ਕੇ ਮੁਖਿ ਮੈ ਕਟਿ ਓਠ ਦਏ ਜਿਮੁ ਲੋਹ ਕੋ ਛੈਨੀ।
ਦਾਤ ਗੰਗਾ ਜਮੁਨਾ ਤਨ ਸਿਆਮ ਸੋ ਲੋਹੂ ਬਹਿਓ ਤਿਨ ਮਾਹਿ ਤ੍ਰਿਬੈਨੀ। ੯੭।

ਘਾਉ ਲਗੈ ਰਿਸਕੈ ਦ੍ਰਿਗ ਧੂਮ੍ਰ ਸੁ ਕੈ ਬਲਿ ਆਪਨੋ ਖਗੁ ਸੰਭਾਰਿਓ।
ਬੀਸ ਪਚੀਸਕੁ ਵਾਰ ਕਰੇ ਤਿਨ ਕੇਹਰਿ ਕੋ ਪਗੁ ਨੈਕੁ ਨ ਹਾਰਿਓ।
ਧਾਇ ਗਦਾ ਗਹਿ ਫੇਰਿ ਕੈ ਫਉਜ ਕੋ ਘਾਉ ਸਿਵਾ ਸਿਰਿ ਦੈਤ ਕੇ ਮਾਰਿਓ।
ਸ੍ਰਿੰਗ ਧਰਾਧਰ ਊਪਰ ਕੋ ਜਨੁ ਕੋਪ ਪੁਰੰਦ੍ਰ ਨੈ ਬਜ੍ਰ ਪ੍ਰਹਾਰਿਓ। ੯੮।

ਲੋਚਨ ਧੂਮ ਉਠੈ ਕਿਲਕਾਰ ਲਏ ਸੰਗ ਦੈਤਨ ਕੇ ਕੁਰਮਾ।
ਗਹਿ ਪਾਨਿ ਕ੍ਰਿਪਾਨ ਅਚਾਨਕ ਤਾਨਿ ਲਗਾਈ ਹੈ ਕੇਹਰਿ ਕੇ ਉਰ ਮਾ।
ਹਰਿ ਚੰਡਿ ਲਇਓ ਬਰਿ ਕੈ ਕਰ ਤੇ ਅਰੁ ਮੁੰਡ ਕਟਿਓ ਅਸੁਰੰ ਪੁਰ ਮਾ।
ਮਾਨੋ ਆਧੀ ਬਹੇ ਧਰਨੀ ਪਰ ਛੂਟੀ ਖਜੂਰ ਤੇ ਟੂਟ ਪਰਿਓ ਖੁਰਮਾ। ੯੯।

*ਦੋਹਰਾ*

ਧੂਮ੍ਰ ਨੈਨ ਜਬ ਮਾਰਿਓ ਦੇਵੀ ਇਹ ਪਰਕਾਰ।
ਅਸੁਰ ਸੈਨ ਬਿਨੁ ਚੈਨ ਹੁਇ ਕੀਨੋ ਹਾਹਾਕਾਰ। ੧੦੦।

*ਇਤਿ ਸ੍ਰੀ ਮਾਰਕੰਡੇ ਪੁਰਾਣੇ ਚੰਡੀ ਚਰਿਤ੍ਰ ਉਕਤਿ ਬਿਲਾਸ ਧੂਮ੍ਰ ਨੈਨ ਬਧਹਿ ਨਾਮ ਤ੍ਰਿਤੀਆ ਧਿਆਇ ਸਮਾਪਤਮ ਸਤੁ ਸੁਭਮ ਸਤੁ। ੩।*[1]

*ਸ੍ਵੈਯਾ*

ਸੋਰੁ ਸੁਨਿਓ ਜਬ ਦੈਤਨ ਕੋ ਤਬ ਚੰਡਿ ਪ੍ਰਚੰਡ ਤਚੀ ਅਖੀਆਂ।
ਹਰ ਧਿਆਨ ਛੁਟਿਓ ਮੁਨਿ ਕੋ ਸੁਨਿ ਕੈ ਧੁਨਿ ਟੂਟਿ ਖਗੇਸ ਗਈ ਪਖੀਆਂ।
ਦ੍ਰਿਗ ਜੁਆਲ ਬਢੀ ਬੜਵਾਨਲ ਜਿਉ ਕਵਿ ਨੇ ਉਪਮਾ ਤਿਹ ਕੀ ਲਖੀਆਂ।
ਸਭੁ ਛਾਰ ਭਇਓ ਦਲੁ ਦਾਨਵ ਕੋ ਜਿਮੁ ਘੂਮਿ ਹਲਾਹਲ ਕੀ ਮਖੀਆਂ। ੧੦੧।

*ਦੋਹਰਾ*

ਅਉਰ ਸਕਲ ਸੈਨਾ ਜਰੀ ਬਚਿਓ ਸੁ ਏਕੈ ਪ੍ਰੇਤੁ।
ਚੰਡਿ ਬਚਾਇਓ ਜਾਨਿ ਕੈ ਅਉਰਨ ਮਾਰਨ ਹੇਤੁ। ੧੦੨।
ਭਾਜਿ ਨਿਸਾਚਰ ਮੰਦ ਮਤਿ ਕਹੀ ਸੁੰਭਹਿ ਜਾਇ।
ਧੂਮ੍ਰ ਨੈਨ ਸੈਨਾ ਸਹਿਤ ਡਾਰਿਓ ਚੰਡਿ ਖਪਾਇ। ੧੦੩।
ਸਕਲ ਕਟੇ ਭਟ ਕਟਕ ਕੇ ਪਾਇਕ ਰਥ ਹੈ ਕੁੰਭ।
ਯੌ ਸੁਨਿ ਬਚਨ ਅਚਰਜ ਹ੍ਵੈ ਕੋਪ ਕੀਓ ਨ੍ਰਿਪ ਸੁੰਭ। ੧੦੪।

---

੧. ਕਈ ਪੁਰਾਤਨ ਬੀੜਾਂ ਵਿਚ ਇਹ ਪੁਸ਼ਪਿਕਾ ਛੰਦਾਂਕ ੧੦੨ ਤੋਂ ਬਾਦ ਲਿਖੀ ਹੈ ਅਤੇ ਕਈਆਂ ਵਿਚ ਲਿਖੀ ਹੀ ਨਹੀਂ ਹੈ



(ਉਸ ਨੇ ਵੈਰੀ ਦੇ) ਹੋਠਾਂ ਨੂੰ (ਇਸ ਤਰ੍ਹਾਂ) ਕਟ ਦਿੱਤਾ ਜਿਵੇਂ ਲੋਹੇ ਨੂੰ ਛੈਣੀ (ਕਟ ਦਿੰਦੀ ਹੈ।) (ਉਸ) ਦੈਂਤ ਦੇ ਦੰਦ ਗੰਗਾ ਵਰਗੇ ਸਫ਼ੈਦ, ਸ਼ਰੀਰ ਜਮਨਾ ਵਾਂਗ ਕਾਲਾ ਅਤੇ ਉਨ੍ਹਾਂ ਵਿਚ ਲਹੂ ਤ੍ਰਿਬੇਣੀ ਵਾਂਗ ਵਗ ਰਿਹਾ ਸੀ।੯੭।

ਜ਼ਖ਼ਮ ਲਗਦਿਆਂ ਹੀ ਧੂਮ੍ਰਲੋਚਨ ਨੇ ਕ੍ਰੋਧਵਾਨ ਹੋ ਕੇ ਪੂਰੀ ਸ਼ਕਤੀ ਨਾਲ ਤਲਵਾਰ ਨੂੰ ਖਿਚ ਲਿਆ। ਉਸ ਨੇ (ਚੰਡੀ ਉਤੇ) ਵੀਹ ਪੰਝੀ ਵਾਰ ਕੀਤੇ ਪਰ ਸ਼ੇਰ ਦਾ ਪੈਰ ਜ਼ਰਾ ਨ ਥਿੜਕਿਆ। (ਉਧਰੋਂ) ਚੰਡੀ ਨੇ ਗਦਾ ਧਾਰਨ ਕਰ ਕੇ ਅਤੇ ਫੌਜ (ਦੀ ਸਫ਼) ਨੂੰ ਤੋੜ ਕੇ ਦੈਂਤ ਦੇ ਸਿਰ ਵਿਚ ਮਾਰਿਆ, ਮਾਨੋ ਇੰਦਰ ਨੇ ਕ੍ਰੋਧਵਾਨ ਹੋ ਕੇ ਪਹਾੜ ਦੀ ਚੋਟੀ ਉਤੇ ਬਜ੍ਰ ਦੀ ਸੱਟ ਮਾਰੀ ਹੋਵੇ।੯੮।

(ਗਦਾ ਦੀ ਸਟ ਵਜਦਿਆਂ ਹੀ) ਧੂਮ੍ਰਲੋਚਨ ਚੀਖ਼ ਉਠਿਆ ਅਤੇ ਦੈਂਤਾਂ ਦਾ ਦਲ (ਕੁਰਮਾ) ਨਾਲ ਲੈ ਕੇ ਅਤੇ ਹੱਥ ਵਿਚ ਤਲਵਾਰ ਧਾਰਨ ਕਰਕੇ ਅਚਾਨਕ ਜ਼ੋਰ ਨਾਲ ਸ਼ੇਰ ਦੀ ਛਾਤੀ ਵਿਚ ਮਾਰ ਦਿੱਤੀ। ਚੰਡੀ ਨੇ ਵੀ ਹੱਥ ਵਿਚ ਤਲਵਾਰ ਫੜ ਲਈ ਅਤੇ ਜ਼ੋਰ ਨਾਲ (ਮਾਰੀ ਜਿਸ ਕਰਕੇ) ਵੈਰੀ ਦਾ ਸਿਰ ਕਟ ਗਿਆ ਅਤੇ ਦੈਂਤ-ਪੁਰੀ ਵਿਚ (ਜਾ ਡਿਗਿਆ) ਮਾਨੋ ਹਨੇਰੀ ਦੇ ਚਲਣ ਨਾਲ ਖਜੂਰ ਦੇ ਬ੍ਰਿਛ ਤੋਂ ਖਜੂਰਾਂ ਟੁਟ ਕੇ ਧਰਤੀ ਉਤੇ ਡਿਗੀਆਂ ਹੋਣ।੯੯।

*ਦੋਹਰਾ*

ਜਦੋਂ ਦੇਵੀ ਨੇ ਧੂਮ੍ਰਲੋਚਨ ਨੂੰ ਇਸ ਤਰ੍ਹਾਂ ਮਾਰ ਦਿੱਤਾ (ਉਦੋਂ) ਦੈਂਤਾਂ ਦੀ ਸੈਨਾ ਬੇਚੈਨ ਹੋ ਕੇ ਹਾਹਾਕਾਰ ਕਰਨ ਲਗ ਪਈ।੧੦੦।

*ਇਥੇ ਸ੍ਰੀ ਮਾਰਕੰਡੇ ਪੁਰਾਨ ਦੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਦੇ 'ਧੂਮ੍ਰਨੈਨ ਬਧ' ਨਾਂ ਦਾ ਤੀਜਾ ਅਧਿਆਇ ਸਮਾਪਤ ਹੋਇਆ ਸਭ ਸ਼ੁਭ ਹੈ।੩।*

*ਸ੍ਵੈਯਾ*

(ਦੇਵੀ ਨੇ) ਜਦ ਦੈਂਤਾਂ ਦਾ ਸ਼ੋਰ ਸੁਣਿਆ ਤਦ ਪ੍ਰਚੰਡ ਚੰਡੀ ਨੇ ਕ੍ਰੋਧ ਭਰੀ ਦ੍ਰਿਸ਼ਟੀ ਨਾਲ ਘੂਰਿਆ। ਉਸ ਦੀ (ਗਰਜਨਾ ਦੀ) ਧੁਨ ਸੁਣ ਕੇ ਸ਼ਿਵ ਦਾ ਧਿਆਨ ਛੁਟ ਗਿਆ ਅਤੇ ਪੰਛੀਆਂ ਦੇ ਰਾਜੇ (ਗਰੁੜ) ਦੀਆਂ ਖੰਭੜੀਆਂ ਟੁਟ ਗਈਆਂ। (ਚੰਡੀ ਦੀਆਂ) ਅੱਖਾਂ ਦੀ ਜਵਾਲਾ ਬੜਵਾਨਲ (ਸਮੁੰਦਰੀ ਅੱਗ) ਵਾਂਗ ਵਧ ਗਈ, ਕਵੀ ਨੇ ਉਸ ਦੀ ਉਪਮਾ (ਇਸ ਤਰ੍ਹਾਂ) ਮਹਿਸੂਸ ਕੀਤੀ ਕਿ ਦੈਂਤਾਂ ਦਾ ਸਾਰਾ ਦਲ (ਇੰਜ ਸੜ ਕੇ) ਸੁਆਹ ਹੋ ਗਿਆ ਜਿਵੇਂ ਜ਼ਹਿਰ (ਹਲਾਹਲ) ਉਪਰ ਘੁੰਮਣ ਵਾਲੀਆਂ ਮੱਖੀਆਂ (ਨਸ਼ਟ ਹੋ ਜਾਂਦੀਆਂ ਹਨ)।੧੦੧।

*ਦੋਹਰਾ*

ਹੋਰ ਸਾਰੀ ਸੈਨਾ ਸੜ ਗਈ, (ਕੇਵਲ) ਇਕ ਦੈਂਤ ਹੀ ਬਚਿਆ। (ਉਸ ਨੂੰ) ਹੋਰਨਾਂ ਨੂੰ ਮਾਰਨ ਲਈ ਚੰਡੀ ਨੇ ਜਾਣ ਬੁਝ ਕੇ ਬਚਾਇਆ।੧੦੨। (ਉਹ) ਮੂਰਖ ਦੈਂਤ ਭਜ ਕੇ ਸੁੰਭ ਕੋਲ ਗਿਆ ਅਤੇ ਕਹਿਣ ਲਗਾ ਕਿ ਸੈਨਾ ਸਹਿਤ ਧੂਮ੍ਰਲੋਚਨ ਨੂੰ ਚੰਡੀ ਨੇ ਨਸ਼ਟ ਕਰ ਦਿੱਤਾ ਹੈ।੧੦੩। ਫੌਜ ਦੇ ਸਾਰੇ ਸੂਰਮੇ-ਪੈਦਲ, ਰਥਾਂ, ਘੋੜਿਆਂ ਅਤੇ ਹਾਥੀਆਂ ਤੇ ਸਵਾਰ--ਮਾਰੇ ਗਏ ਹਨ। ਇਹ ਬਚਨ ਸੁਣ ਕੇ ਹੈਰਾਨ ਹੋਏ ਰਾਜੇ ਸੁੰਭ ਨੇ ਕ੍ਰੋਧ ਕੀਤਾ।੧੦੪।

ਚੰਡ ਮੁੰਡ ਦ੍ਵੈ ਦੈਤ ਤਬ ਲੀਨੇ ਸੁੰਭਿ ਹਕਾਰਿ।
ਚਲਿ ਆਏ ਨ੍ਰਿਪ ਸਭਾ ਮਹਿ ਕਰਿ ਲੀਨੇ ਅਸਿ ਢਾਰ। ੧੦੫।
ਅਭਬੰਦਨ ਦੋਨੋ ਕੀਓ ਬੈਠਾਏ ਨ੍ਰਿਪ ਤੀਰਿ।
ਪਾਨ ਦਏ ਮੁਖ ਤੇ ਕਹਿਓ ਤੁਮ ਦੋਨੋ ਮਮ ਬੀਰ। ੧੦੬।

ਨਿਜ ਕਟ ਕੋ ਫੈਂਟਾ ਦਇਓ ਅਰੁ ਜਮਧਰ ਕਰਵਾਰ।
ਲਿਆਵਹੁ ਚੰਡੀ ਬਾਧ ਕੈ ਨਾਤਰ ਡਾਰੋ ਮਾਰ। ੧੦੭।

*ਸ੍ਵੈਯਾ*

ਕੋਪ ਚੜੇ ਰਨਿ ਚੰਡ ਅਉ ਮੁੰਡ ਸੁ ਲੈ ਚਤੁਰੰਗਨ ਸੈਨ ਭਲੀ।
ਤਬ ਸੇਸ ਕੇ ਸੀਸ ਧਰਾ ਲਰਜੀ ਜਨੁ ਮਧਿ ਤਰੰਗਨਿ ਨਾਵ ਹਲੀ।
ਖੁਰ ਬਾਜਨ ਧੂਰ ਉਡੀ ਨਭਿ ਕੋ ਕਵਿ ਕੇ ਮਨ ਤੇ ਉਪਮਾ ਨ ਟਲੀ।
ਭਵ ਭਾਰ ਅਪਾਰ ਨਿਵਾਰਨ ਕੋ ਧਰਨੀ ਮਨੋ ਬ੍ਰਹਮ ਕੇ ਲੋਕ ਚਲੀ। ੧੦੮।

*ਦੋਹਰਾ*

ਚੰਡ ਮੁੰਡ ਦੈਤਨ ਦੁਹੂੰ ਸਬਨ ਪ੍ਰਬਲ ਦਲੁ ਲੀਨ।
ਨਿਕਟਿ ਜਾਇ ਗਿਰ ਘੇਰਿਕੈ ਮਹਾ ਕੁਲਾਹਲ ਕੀਨ। ੧੦੯।

*ਸ੍ਵੈਯਾ*

ਜਬ ਕਾਨ ਸੁਨੀ ਧੁਨਿ ਦੈਤਨ ਕੀ ਤਬ ਕੋਪੁ ਕੀਓ ਗਿਰਜਾ ਮਨ ਮੈ।
ਚੜਿ ਸਿੰਘ ਸੁ ਸੰਖ ਬਜਾਇ ਚਲੀ ਸਭਿ ਆਯੁਧ ਧਾਰ ਤਬੈ ਤਨ ਮੈ।
ਗਿਰ ਤੇ ਉਤਰੀ ਦਲ ਬੈਰਨ ਕੈ ਪਰ ਯੌ ਉਪਮਾ ਉਪਜੀ ਮਨ ਮੈ।
ਨਭ ਤੇ ਬਹਰੀ ਲਖਿ ਛੂਟ ਪਰੀ ਜਨੁ ਕੂਕ ਕੁਲੰਗਨ ਕੇ ਗਨ ਮੈ। ੧੧੦।

ਚੰਡ ਕੁਵੰਡ ਤੇ ਬਾਨ ਛੁਟੇ ਇਕ ਤੇ ਦਸ ਸਉ ਤੇ ਸਹੰਸ ਤਹ ਬਾਢੇ।
ਲਛਕੁ ਹੁਇ ਕਰਿ ਜਾਇ ਲਗੇ ਤਨ ਦੈਤਨ ਮਾਝ ਰਹੇ ਗਡਿ ਗਾਢੇ।
ਕੋ ਕਵਿ ਤਾਹਿ ਸਰਾਹ ਕਰੈ ਅਤਿਸੈ ਉਪਮਾ ਜੁ ਭਈ ਬਿਨੁ ਕਾਢੇ।
ਫਾਗੁਨਿ ਪਉਨ ਕੇ ਗਉਨ ਭਏ ਜਨੁ ਪਾਤੁ ਬਿਹੀਨ ਰਹੇ ਤਰੁ ਠਾਢੇ। ੧੧੧।

ਮੁੰਡ ਲਈ ਕਰਵਾਰ ਹਕਾਰ ਕੈ ਕੇਹਰਿ ਕੇ ਅੰਗ ਅੰਗ ਪ੍ਰਹਾਰੇ।
ਫਿਰ ਦਈ ਤਨ ਦਉਰ ਕੇ ਗਉਰਿ ਕੋ ਘਾਇਲ ਕੈ ਨਿਕਸੀ ਅੰਗ ਧਾਰੇ।
ਸ੍ਰੋਉਨ ਭਰੀ ਥਹਰੈ ਕਰਿ ਦੈਤ ਕੇ ਕੋ ਉਪਮਾ ਕਵਿ ਅਉਰ ਬਿਚਾਰੇ।
ਪਾਨ ਗੁਮਾਨ ਸੋ ਖਾਇ ਅਘਾਇ ਮਨੋ ਜਮੁ ਆਪੁਨੀ ਜੀਭ ਨਿਹਾਰੇ। ੧੧੨।



ਸੁੰਭ ਨੇ ਤਦ ਚੰਡ ਅਤੇ ਮੁੰਡ ਨਾਂ ਦੇ ਦੋਹਾਂ ਦੈਂਤਾਂ ਨੂੰ ਬੁਲਾ ਲਿਆ, (ਜੋ) ਰਾਜੇ ਦੀ ਸਭਾ ਵਿਚ ਹੱਥਾਂ ਵਿਚ ਤਲਵਾਰਾਂ ਅਤੇ ਢਾਲਾਂ ਲੈ ਕੇ ਆ ਗਏ।੧੦੫। ਦੋਹਾਂ ਨੇ (ਰਾਜੇ ਨੂੰ) ਪ੍ਰਨਾਮ ('ਅਭਬੰਦਨ') ਕੀਤਾ, ਰਾਜੇ ਨੇ (ਉਨ੍ਹਾਂ ਨੂੰ) ਆਪਣੇ ਕੋਲ ਬਿਠਾ ਲਿਆ ਅਤੇ ਪਾਨ (ਦਾ ਬੀੜਾ) ਦਿੰਦਿਆਂ ਹੋਇਆਂ ਮੁਖ ਤੋਂ ਕਿਹਾ ਕਿ ਤੁਸੀਂ ਦੋਵੇਂ ਮੇਰੇ ਬਲਵਾਨ ਯੋਧਾ ਹੋ।੧੦੬।

(ਰਾਜੇ ਨੇ) ਆਪਣਾ ਕਮਰ-ਕੱਸਾ ਅਤੇ ਕਟਾਰ ਤੇ ਤਲਵਾਰ (ਉਨ੍ਹਾਂ ਨੂੰ) ਦਿੱਤੀਆਂ (ਅਤੇ ਕਿਹਾ ਕਿ) ਚੰਡੀ ਨੂੰ ਬੰਨ੍ਹ ਲਿਆਓ, ਨਹੀਂ ਤਾਂ ਮਾਰ ਦਿਓ।੧੦੭।

*ਸ੍ਵੈਯਾ*

ਚੰਡ ਅਤੇ ਮੁੰਡ ਕ੍ਰੋਧਵਾਨ ਹੋ ਕੇ ਸ੍ਰੇਸ਼ਠ ਚਤੁਰੰਗਨੀ ਸੈਨਾ ਲੈ ਕੇ (ਚੰਡੀ ਨਾਲ) ਯੁੱਧ ਕਰਨ ਲਈ (ਚੜ੍ਹ ਚਲੇ)। ਤਦ ਸ਼ੇਸ਼ਨਾਗ ਦੇ ਸਿਰ ਉਪਰਲੀ ਧਰਤੀ ਡੋਲ ਗਈ ਮਾਨੋ ਨਦੀ ('ਤਰੰਗਨਿ') ਵਿਚ ਬੇੜੀ ਡੋਲਦੀ ਹੋਵੇ। ਘੋੜਿਆਂ ਦੇ ਖੁਰਾਂ ਨਾਲ ਆਕਾਸ਼ ਵਲ ਉਡੀ ਧੂੜ (ਨੂੰ ਵੇਖ ਕੇ) ਕਵੀ ਦੇ ਮਨ ਵਿਚੋਂ ਉਪਮਾ ਦੇਣ ਦਾ ਵਿਚਾਰ ਦੂਰ ਨ ਹੋਇਆ; ਮਾਨੋ ਸੰਸਾਰ ਦੇ ਅਪਾਰ ਭਾਰ ਨੂੰ ਉਤਾਰਨ ਲਈ ਧਰਤੀ ਬ੍ਰਹਮ-ਲੋਕ ਨੂੰ ਚਲੀ ਹੋਵੇ।੧੦੮।

*ਦੋਹਰਾ*

ਚੰਡ ਅਤੇ ਮੁੰਡ ਦੋਹਾਂ ਦੈਂਤਾਂ ਨੇ (ਆਪਣੇ ਨਾਲ) ਬਲਵਾਨ ਅਤੇ ਪ੍ਰਬਲ ਸੂਰਮਿਆਂ ਦਾ ਦਲ ਲੈ ਲਿਆ। ਪਰਬਤ ਦੇ ਨੇੜੇ ਜਾ ਕੇ ਘੇਰਾ ਪਾ ਲਿਆ ਅਤੇ ਖੂਬ ਹੱਲਾ-ਗੁੱਲਾ ਮਚਾ ਦਿੱਤਾ।੧੦੯।

*ਸ੍ਵੈਯਾ*

ਜਦ ਦੈਂਤਾਂ ਦਾ ਰੌਲਾ ਕੰਨਾਂ ਨਾਲ ਸੁਣਿਆ ਤਾਂ ਦੁਰਗਾ ਨੇ ਆਪਣੇ ਮਨ ਵਿਚ ਕ੍ਰੋਧ ਕੀਤਾ। ਤਦੋਂ ਸ਼ਰੀਰ ਉਤੇ ਸਾਰੇ ਅਸਤ੍ਰ-ਸ਼ਸਤ੍ਰ ਸਜਾ ਕੇ, ਸੰਖ ਵਜਾਉਂਦੀ ਹੋਈ ਸ਼ੇਰ ਉਤੇ ਚੜ੍ਹ ਕੇ (ਯੁੱਧ ਲਈ ਵਧ) ਚਲੀ। ਪਰਬਤ ਤੋਂ ਉਤਰ ਕੇ ਵੈਰੀਆਂ ਦੇ ਦਲ ਉਤੇ (ਇੰਜ) ਪਈ ਜਿਸ ਦੀ ਉਪਮਾ (ਮੇਰੇ) ਮਨ ਵਿਚ ਇਹ ਪੈਦਾ ਹੋਈ ਮਾਨੋ ਕੂੰਜਾਂ ਦੀ ਡਾਰ ਨੂੰ ਵੇਖ ਕੇ ਆਕਾਸ਼ ਤੋਂ ਬਾਜ਼ ਨੇ ਝਪਟਾ ਮਾਰਿਆ ਹੋਵੇ।੧੧੦।

ਚੰਡੀ ਦੀ ਕਮਾਨ ਤੋਂ ਛੁੱਟੇ ਤੀਰ ਇਕ ਤੋਂ ਦਸ ਅਤੇ ਸੌ ਤੋਂ ਹਜ਼ਾਰ (ਦੀ ਗਿਣਤੀ ਵਿਚ) ਵਧੀ ਜਾ ਰਹੇ ਸਨ। ਅਤੇ ਫਿਰ ਲੱਖਾਂ ਹੋ ਕੇ ਦੈਂਤਾਂ ਦੇ ਤਨ ਵਿਚ ਵਜਦੇ ਸਨ ਅਤੇ ਪਕੇ ਤੌਰ ਤੇ (ਉਥੇ) ਗਡੇ ਜਾਂਦੇ ਸਨ। ਕਿਹੜਾ ਕਵੀ ਉਨ੍ਹਾਂ ਦੀ ਸਿਫ਼ਤ ਕਰ ਸਕਦਾ ਹੈ? ਉਨ੍ਹਾਂ ਨੂੰ ਬਿਨਾ ਕਢਿਆਂ (ਦੀ ਸਥਿਤੀ ਦੀ) ਵਡੀ ਉਪਮਾ ਇਉਂ ਬਣਦੀ ਹੈ ਮਾਨੋ ਫੱਗਣ ਦੀ ਹਵਾ ਦੇ ਚਲਣ ਨਾਲ ਪਤਰਾਂ ਤੋਂ ਵਾਂਝੇ ਬ੍ਰਿਛ ਖੜੋਤੇ ਹੋਣ।੧੧੧।

ਮੁੰਡ (ਨਾਂ ਦੇ ਦੈਂਤ ਨੇ) ਤਲਵਾਰ ਫੜ ਕੇ ਅਤੇ ਲਲਕਾਰਾ ਮਾਰ ਕੇ ਸ਼ੇਰ ਦੇ ਅੰਗ ਪ੍ਰਤਿ ਅੰਗ ਉਤੇ ਵਾਰ ਕੀਤਾ। ਫਿਰ ਭਜ ਕੇ ਦੁਰਗਾ ('ਗਉਰਿ') ਦੇ ਸ਼ਰੀਰ ਵਿਚ (ਤਲਵਾਰ) ਮਾਰੀ (ਜਿਸ ਨਾਲ ਉਸ ਦੇ) ਅੰਗ ਵਿਚੋਂ (ਲਹੂ ਦੀ) ਧਾਰ ਨਿਕਲੀ। ਲਹੂ ਨਾਲ ਲਿਬੜੀ (ਤਲਵਾਰ) ਦੈਂਤ ਦੇ ਹੱਥ ਵਿਚ ਥਰਥਰਾ ਰਹੀ ਸੀ। (ਇਸ ਦੀ ਉਪਮਾ) ਕੋਈ ਹੋਰ ਕਵੀ ਪਿਆ ਵਿਚਾਰੇ (ਪਰ ਸਾਨੂੰ ਤਾਂ ਇੰਜ ਲਗਦੀ ਹੈ) ਮਾਨੋ ਪੇਟ ਭਰਨ ਪਿਛੋਂ ਜਮਰਾਜ ਪਾਨ ਖਾ ਕੇ ਗੁਮਾਨ ਨਾਲ ਆਪਣੀ ਜੀਭ ਵੇਖ ਰਿਹਾ ਹੋਵੇ।੧੧੨।

ਘਾਉ ਕੈ ਦੈਤ ਚਲਿਓ ਜਬ ਹੀ ਤਬ ਦੇਵੀ ਨਿਖੰਗ ਤੇ ਬਾਨ ਸੁ ਕਾਢੇ।
ਕਾਨ ਪ੍ਰਮਾਨ ਲਉ ਖੈਚ ਕਮਾਨ ਚਲਾਵਤ ਏਕ ਅਨੇਕ ਹੁਇ ਬਾਢੇ।
ਮੁੰਡ ਲੈ ਢਾਲ ਦਈ ਮੁਖ ਓਟਿ ਧਸੇ ਤਿਹ ਮਧਿ ਰਹੇ ਗਡਿ ਗਾਢੇ।
ਮਾਨਹੁ ਕੂਰਮ ਪੀਠ ਪੈ ਨੀਠ ਭਏ ਸਹਸ ਫਨਿ ਕੇ ਫਨ ਠਾਢੇ। ੧੧੩।

ਸਿੰਘਹਿ ਪ੍ਰੇਰ ਕੈ ਆਗੈ ਭਈ ਕਰਿ ਮੈ ਅਸਿ ਲੈ ਬਰ ਚੰਡ ਸੰਭਾਰਿਓ।
ਮਾਰਿ ਕੇ ਧੂਰਿ ਕੀਏ ਚਕਚੂਰ ਗਿਰੇ ਅਰਿ ਪੂਰ ਮਹਾ ਰਨ ਪਾਰਿਓ।
ਫੇਰਿ ਕੇ ਘੇਰਿ ਲਇਓ ਰਨ ਮਾਹਿ ਸੁ ਮੁੰਡ ਕੋ ਮੁੰਡ ਜੁਦਾ ਕਰਿ ਮਾਰਿਓ।
ਐਸੇ ਪਰਿਓ ਧਰਿ ਊਪਰ ਜਾਇ ਜਿਉ ਬੇਲਹਿ ਤੇ ਕਦੂਆ ਕਟਿ ਡਾਰਿਓ। ੧੧੪।

ਸਿੰਘ ਚੜੀ ਮੁਖ ਸੰਖ ਬਜਾਵਤ ਜਿਉ ਘਨ ਮੈ ਤੜਤਾ ਦੁਤਿ ਮੰਡੀ।
ਚਕ੍ਰ ਚਲਾਇ ਗਿਰਾਇ ਦਇਓ ਅਰਿ ਭਾਜਤ ਦੈਤ ਬਡੇ ਬਰਬੰਡੀ।
ਭੂਤ ਪਿਸਾਚਨਿ ਮਾਸ ਅਹਾਰ ਕਰੈ ਕਿਲਕਾਰ ਖਿਲਾਰ ਕੇ ਝੰਡੀ।
ਮੁੰਡ ਕੋ ਮੁੰਡ ਉਤਾਰ ਦਇਓ ਅਬ ਚੰਡ ਕੋ ਹਾਥ ਲਗਾਵਤ ਚੰਡੀ। ੧੧੫।

ਮੁੰਡ ਮਹਾ ਰਨ ਮਧਿ ਹਨਿਓ ਫਿਰ ਕੈ ਬਰ ਚੰਡਿ ਤਬੈ ਇਹ ਕੀਨੋ।
ਮਾਰਿ ਬਿਦਾਰ ਦਈ ਸਭ ਸੈਣ ਸੁ ਚੰਡਿਕਾ ਚੰਡ ਸੋ ਆਹਵ ਕੀਨੋ।
ਲੈ ਬਰਛੀ ਕਰ ਮੈ ਅਰਿ ਕੋ ਸਿਰ ਕੈ ਬਰੁ ਮਾਰਿ ਜੁਦਾ ਕਰਿ ਦੀਨੋ।
ਲੈ ਕੇ ਮਹੇਸ ਤ੍ਰਿਸੂਲ ਗਨੇਸ ਕੋ ਰੁੰਡ ਕੀਓ ਜਨੁ ਮੁੰਡ ਬਿਹੀਨੋ। ੧੧੬।

*ਇਤਿ ਸ੍ਰੀ ਬਚਿਤ੍ਰ ਨਾਟਕੇ ਸ੍ਰੀ ਚੰਡੀ ਚਰਿਤ੍ਰੋ ਚੰਡ ਮੁੰਡ ਬਧਹਿ*
*ਚਤੁਰਥ ਧਯਾਇ ਸਮਾਪਤਮ ਸਤੁ ਸੁਭਮ ਸਤੁ। ੪।*

*ਸੋਰਠਾ*

ਘਾਇਲ ਘੂਮਤ ਕੋਟਿ ਜਾਇ ਪੁਕਾਰੇ ਸੁੰਭ ਪੈ।
ਮਾਰੇ ਦੇਵੀ ਘੋਟਿ ਸੁਭਟ ਕਟਕ ਕੇ ਬਿਕਟ ਅਤਿ। ੧੧੭।

*ਦੋਹਰਾ*

ਰਾਜ ਗਾਤ ਕੇ ਬਾਤਿ ਇਹ ਕਹੀ ਜੁ ਤਾਹੀ ਠਉਰ।
ਮਰਿ ਹੋ ਜੀਅਤਿ ਨ ਛਾਡਿ ਹੋ ਕਹਿਓ ਸਤਿ ਨਹਿ ਅਉਰ। ੧੧੮।

ਤੁੰਡ ਸੁੰਭ ਕੇ ਚੰਡਿਕਾ ਚਢਿ ਬੋਲੀ ਇਹ ਭਾਇ।
ਮਾਨੋ ਆਪਨੀ ਮ੍ਰਿਤ ਕੋ ਲੀਨੋ ਅਸੁਰ ਬੁਲਾਇ। ੧੧੯।

੧. ਕਈਆਂ ਬੀੜਾਂ ਵਿਚ ਇਥੋਂ ਤਕ ਇਸ ਪੁਸ਼ਪਿਕਾ ਦਾ ਪਾਠ ਇਸ ਤਰ੍ਹਾਂ ਹੈ- *'ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ'*



ਜਦੋਂ ਦੈਂਤ (ਦੇਵੀ ਨੂੰ) ਜ਼ਖ਼ਮੀ ਕਰਕੇ (ਵਾਪਸ) ਚਲਿਆ ਤਦੋਂ ਦੇਵੀ ਨੇ ਭੱਥੇ ਵਿਚੋਂ ਤੀਰ ਕੱਢ ਲਿਆ। ਕਮਾਨ ਨੂੰ ਕੰਨ ਤਕ ਖਿਚ ਕੇ ਇਕ ਤੀਰ ਚਲਾਇਆ ਜੋ ਵਧ ਕੇ ਅਨੇਕ ਹੋ ਗਏ। ਮੁੰਡ (ਦੈਂਤ) ਨੇ ਢਾਲ ਲੈ ਕੇ ਮੂੰਹ ਨੂੰ ਓਟ ਦਿੱਤੀ, (ਪਰ ਉਹ ਤੀਰ ਢਾਲ) ਵਿਚ ਧਸ ਕੇ ਉਥੇ ਹੀ ਗਡੇ ਗਏ ਮਾਨੋ ਕੱਛੂ ਦੀ ਪਿਠ ਉਤੇ ਬੈਠੇ ਸ਼ੇਸ਼ਨਾਗ ਦੇ ਫਨ ਖੜੋਤੇ ਹੋਣ।੧੧੩।

ਸ਼ੇਰ ਨੂੰ ਪ੍ਰੇਰ ਕੇ ਚੰਡੀ ਆਪਣੇ ਹੱਥ ਵਿਚ ਮਜ਼ਬੂਤ (ਬਰ) ਤਲਵਾਰ ਸੂਤ ਕੇ ਅਗੇ ਹੋਈ। ਉਸ ਨੇ ਵੈਰੀਆਂ ਦੇ ਸਮੂਹ (ਪੂਰ) ਨੂੰ ਚਕਨਾਚੂਰ ਕਰ ਕੇ ਧੂੜ ਵਿਚ ਰੋਲ ਦਿੱਤਾ ਅਤੇ ਘਮਸਾਨ ਯੁੱਧ ਮਚਾਇਆ। (ਫਿਰ) ਘੁੰਮ ਕੇ ਮੁੰਡ ਦੈਂਤ ਨੂੰ ਰਣ-ਭੂਮੀ ਵਿਚ ਘੇਰ ਲਿਆ ਅਤੇ ਉਸ ਦਾ ਸਿਰ (ਧੜ ਨਾਲੋਂ) ਵੱਖ ਕਰ ਦਿੱਤਾ। (ਉਹ) ਧਰਤੀ ਉਪਰ ਇੰਜ ਜਾ ਕੇ ਡਿਗਿਆ ਜਿਵੇਂ ਵੇਲ ਨਾਲੋਂ ਕਦੂ ਕਟ ਕੇ ਸੁਟਿਆ ਜਾਂਦਾ ਹੈ।੧੧੪।

ਸ਼ੇਰ ਉਤੇ ਸਵਾਰ ਅਤੇ ਮੂੰਹ ਨਾਲ ਸੰਖ ਵਜਾਉਂਦੀ ਹੋਈ (ਦੇਵੀ ਇੰਜ ਲਗ ਰਹੀ ਸੀ) ਜਿਵੇਂ ਬਦਲਾਂ ਵਿਚ ਬਿਜਲੀ ਦੀ ਚਮਕ ਫਬ ਰਹੀ ਹੈ। ਚਕ੍ਰ ਚਲਾ ਕੇ (ਉਸ ਨੇ) ਵੈਰੀ ਨੂੰ ਡਿਗਾ ਦਿੱਤਾ ਅਤੇ ਵਡੇ ਵਡੇ ਬਲਵਾਨ ਦੈਂਤ ਭਜ ਗਏ। ਭੂਤ ਅਤੇ ਪਿਸ਼ਾਚ ਮਾਸ ਖਾ ਰਹੇ ਸਨ ਅਤੇ ਸਿਰ ਦੇ ਵਾਲ ਖਿਲਾਰ ਕੇ ਕਿਲਕਾਰੀਆਂ ਮਾਰਦੇ ਸਨ। (ਚੰਡੀ ਨੇ) ਮੁੰਡ ਦੈਂਤ ਦਾ ਸਿਰ ਉਤਾਰ ਦਿੱਤਾ, ਹੁਣ ਚੰਡ (ਦੈਂਤ) ਨੂੰ ਹੱਥ ਲਾਉਂਦੀ ਹੈ (ਅਰਥਾਤ ਯੁੱਧ ਕਰਦੀ ਹੈ)।੧੧੫।

ਮੁੰਡ ਨੂੰ ਰਣ ਵਿਚ ਮਾਰ ਕੇ ਪ੍ਰਚੰਡ ਚੰਡੀ ਨੇ ਤਦ ਇਹ ਕੀਤਾ ਕਿ ਚੰਡ (ਦੈਂਤ) ਨਾਲ ਯੁੱਧ ਕਰ ਕੇ (ਉਸ ਦੀ) ਸਾਰੀ ਸੈਨਾ ਨੂੰ ਮਾਰ ਕੇ ਨਸ਼ਟ ਕਰ ਦਿੱਤਾ। ਹੱਥ ਵਿਚ ਬਰਛੀ ਲੈ ਕੇ ਵੈਰੀ ਦੇ ਸਿਰ ਵਿਚ ਜ਼ੋਰ ਨਾਲ ਮਾਰ ਕੇ (ਉਸ ਨੂੰ ਧੜ ਨਾਲੋਂ) ਵਖ ਕਰ ਦਿੱਤਾ, ਮਾਨੋ ਸ਼ਿਵ ਨੇ ਤ੍ਰਿਸ਼ੂਲ ਲੈ ਕੇ ਗਣੇਸ਼ ਦੇ ਧੜ ਨੂੰ ਸਿਰ ਤੋਂ ਬਿਨਾ ਕਰ ਦਿੱਤਾ ਹੋਵੇ।੧੧੬।

*ਇਥੇ ਬਚਿਤ੍ਰ ਨਾਟਕ ਦੇ ਸ੍ਰੀ ਚੰਡੀ ਚਰਿਤ੍ਰ ਪ੍ਰਸੰਗ ਦੇ 'ਚੰਡ ਮੁੰਡ ਬਧ'*
*ਨਾਂ ਦਾ ਚੌਥਾ ਅਧਿਆਇ ਸਮਾਪਤ ਹੋਇਆ ਸਭ ਸ਼ੁਭ ਹੈ।੪।*

*ਸੋਰਠਾ*

ਤੜਪਦੇ ਹੋਏ ਕਰੋੜਾਂ ਘਾਇਲਾਂ (ਦੈਂਤਾਂ) ਨੇ ਜਾ ਕੇ ਸੁੰਭ (ਦੈਂਤ ਰਾਜੇ) ਅਗੇ ਪੁਕਾਰ ਕੀਤੀ ਕਿ ਦੇਵੀ ਨੇ (ਸਾਡੇ) ਬਲਵਾਨ ਯੋਧੇ ਅਤੇ ਭਿਆਨਕ ਸੈਨਾ ਦਲ ਮਾਰ ਦਿੱਤੇ ਹਨ।੧੧੭।

*ਦੋਹਰਾ*

ਦੈਂਤ ਰਾਜੇ ਨੇ ਉਸੇ ਸਥਾਨ ਤੇ ਮੂੰਹ ('ਗਾਤ') ਤੋਂ ਇਹ ਗੱਲ ਕਹੀ ਕਿ (ਮੈਂ ਉਸ ਨੂੰ) ਮਾਰਾਂਗਾ, ਜੀਉਂਦਾ ਨਹੀਂ ਛਡਾਂਗਾ। ਸਚ ਕਹਿੰਦਾ ਹਾਂ, ਨ ਕਿ ਕੁਝ ਹੋਰ ਕਹਿੰਦਾ ਹਾਂ (ਝੂਠ ਨਹੀਂ ਬੋਲਦਾ)।੧੧੮।

ਇਸ ਭਾਵ ਨਾਲ ਚੰਡੀ ਸੁੰਭ ਦੇ ਮੂੰਹ ਵਿਚ ਸਥਿਤ ਹੋ ਕੇ ਬੋਲੀ, ਮਾਨੋ ਦੈਂਤ ਨੇ ਆਪਣੀ ਮੌਤ ਨੂੰ (ਖ਼ੁਦ) ਬੁਲਾਇਆ ਹੋਵੇ।੧੧੯।

ਸੁੰਭ ਨਿਸੁੰਭ ਸੁ ਦੁਹੂੰ ਮਿਲ ਬੈਠਿ ਮੰਤ੍ਰ ਤਬ ਕੀਨ।
ਸੈਨਾ ਸਕਲ ਬੁਲਾਇ ਕੈ ਸੁਭਟ ਬੀਰ ਚੁਨ ਲੀਨ। ੧੨੦।
ਰਕਤਬੀਜ ਕੋ ਭੇਜੀਏ ਮੰਤ੍ਰਨ ਕਹੀ ਬਿਚਾਰ।
ਪਾਥਰ ਜਿਉ ਗਿਰਿ ਡਾਰ ਕੇ ਚੰਡਹਿ ਹਨੈ ਹਕਾਰਿ। ੧੨੧।

*ਸੋਰਠਾ*

ਭੇਜੋ ਕੋਊ ਦੂਤ ਗ੍ਰਹ ਤੇ ਲਿਆਵੈ ਤਾਹਿ ਕੋ।
ਜੀਤਿਓ ਜਿਨਿ ਪੁਰਹੂਤ ਭੁਜਬਲਿ ਜਾ ਕੇ ਅਮਿਤ ਹੈ। ੧੨੨।

*ਦੋਹਰਾ*

ਸ੍ਰੋਣਤ ਬਿੰਦ ਪੈ ਦੈਤ ਇਕੁ ਗਇਓ ਕਰੀ ਅਰਦਾਸਿ।
ਰਾਜ ਬੁਲਾਵਤ ਸਭਾ ਮੈ ਬੇਗ ਚਲੋ ਤਿਹ ਪਾਸਿ। ੧੨੩।
ਰਕਤ ਬੀਜ ਨ੍ਰਿਪ ਸੁੰਭ ਕੋ ਕੀਨੋ ਆਨਿ ਪ੍ਰਨਾਮ।
ਅਸੁਰ ਸਭਾ ਮਧਿ ਭਾਉ ਕਰਿ ਕਹਿਓ ਕਰਹੁ ਮਮ ਕਾਮ। ੧੨੪।

*ਸ੍ਵੈਯਾ*

ਸ੍ਰਉਣਤ ਬਿੰਦ ਕੋ ਸੁੰਭ ਨਿਸੁੰਭ ਬੁਲਾਇ ਬੈਠਾਇ ਕੈ ਆਦਰੁ ਕੀਨੋ।
ਦੈ ਸਿਰਤਾਜ ਬਡੇ ਗਜਰਾਜ ਸੁ ਬਾਜ ਦਏ ਰਿਝਵਾਇ ਕੈ ਲੀਨੋ।
ਪਾਨ ਲੈ ਦੈਤ ਕਹੀ ਇਹ ਚੰਡ ਕੋ ਰੁੰਡ ਕਰੋ ਅਬ ਮੁੰਡ ਬਿਹੀਨੋ।
ਐਸੇ ਕਹਿਓ ਤਿਨ ਮਧਿ ਸਭਾ ਨ੍ਰਿਪ ਰੀਝ ਕੈ ਮੇਘ ਅਡੰਬਰ ਦੀਨੋ। ੧੨੫।

ਸ੍ਰੋਣਤ ਬਿੰਦ ਕੋ ਸੁੰਭ ਨਿਸੁੰਭ ਕਹਿਓ ਤੁਮ ਜਾਹੁ ਮਹਾ ਦਲੁ ਲੈ ਕੈ।
ਛਾਰ ਕਰੋ ਗਰੂਏ ਗਿਰ ਰਾਜਹਿ ਚੰਡਿ ਪਚਾਰਿ ਹਨੋ ਬਲੁ ਕੈ ਕੈ।
ਕਾਨਨ ਮੈ ਨ੍ਰਿਪ ਕੀ ਸੁਨੀ ਬਾਤ ਰਿਸਾਤ ਚਲਿਓ ਚੜਿ ਉਪਰ ਗੈ ਕੈ।
ਮਾਨੋ ਪ੍ਰਤਛ ਹੋਇ ਅੰਤਿਕ ਦੰਤਿ ਕੋ ਲੈ ਕੈ ਚਲਿਓ ਰਨਿ ਹੇਤ ਜੁ ਛੈ ਕੈ। ੧੨੬।

ਬੀਜ ਰਕਤ੍ਰ ਸੁ ਬੰਬ ਬਜਾਇ ਕੈ ਆਗੈ ਕੀਏ ਗਜ ਬਾਜ ਰਥਈਆ।
ਏਕ ਤੇ ਏਕ ਮਹਾ ਬਲਿ ਦਾਨਵ ਮੇਰ ਕੋ ਪਾਇਨ ਸਾਥ ਮਥਈਆ।
ਦੇਖਿ ਤਿਨੇ ਸੁਭ ਅੰਗ ਸੁ ਦੀਰਘ ਕਉਚ ਸਜੇ ਕਟਿ ਬਾਧਿ ਭਥਈਆ।
ਲੀਨੇ ਕਮਾਨਨ ਬਾਨ ਕ੍ਰਿਪਾਨ ਸਮਾਨ ਕੈ ਸਾਥ ਲਏ ਜੋ ਸਥਈਆ। ੧੨੭।



ਤਦ ਸੁੰਭ ਅਤੇ ਨਿਸੁੰਭ ਦੋਹਾਂ ਨੇ ਬੈਠ ਕੇ ਸਲਾਹ ਕੀਤੀ ਅਤੇ ਸਾਰੀ ਸੈਨਾ ਨੂੰ ਬੁਲਾ ਕੇ (ਉਸ ਵਿਚੋਂ) ਸ੍ਰੇਸ਼ਠ ਯੋਧੇ ਚੁਣ ਲਏ।੧੨੦।

ਮੰਤ੍ਰੀਆਂ ਨੇ ਵਿਚਾਰਪੂਰਵਕ ਕਿਹਾ ਕਿ (ਇਸ ਕੰਮ ਲਈ) ਰਕਤਬੀਜ ਨੂੰ ਭੇਜਿਆ ਜਾਏ (ਕਿਉਂਕਿ ਉਹ) ਚੰਡੀ ਨੂੰ ਲਲਕਾਰ ਕੇ ਪੱਥਰ ਵਾਂਗ ਪਰਬਤ ਤੋਂ ਹੇਠਾਂ ਸੁਟ ਕੇ ਮਾਰ ਦੇਵੇਗਾ।੧੨੧।

*ਸੋਰਠਾ*

(ਰਾਜੇ ਸੁੰਭ ਨੇ ਕਿਹਾ ਕਿ) ਕਿਸੇ ਦੂਤ (ਸੰਦੇਸ਼ ਵਾਹਕ) ਨੂੰ ਭੇਜੋ (ਜੋ) ਉਸ ਨੂੰ ਘਰੋਂ (ਸਦ) ਲਿਆਵੇ, ਜਿਸ ਨੇ ਇੰਦਰ ('ਪੁਰਹੂਤ') ਨੂੰ ਜਿਤ ਲਿਆ, ਉਸ ਦੀਆਂ ਭੁਜਾਵਾਂ ਵਿਚ ਅਮਿਤ ਸ਼ਕਤੀ ਹੈ।੧੨੨।

*ਦੋਹਰਾ*

ਰਕਤ-ਬੀਜ ਕੋਲ ਜਾ ਕੇ ਇਕ ਦੈਂਤ ਨੇ ਬੇਨਤੀ ਕੀਤੀ ਕਿ ਰਾਜਾ (ਸੁੰਭ) ਸਭਾ ਵਿਚ ਬੁਲਾਉਂਦਾ ਹੈ, (ਤੁਸੀਂ) ਜਲਦੀ ਹੀ ਉਸ ਕੋਲ ਚਲੋ।੧੨੩। ਰਕਤ-ਬੀਜ ਨੇ ਰਾਜੇ ਸੁੰਭ ਨੂੰ ਆ ਕੇ ਪ੍ਰਨਾਮ ਕੀਤਾ। ਦੈਂਤਾ ਦੀ ਸਭਾ ਵਿਚ (ਸੱਜੇ ਬੈਠੇ ਰਾਜੇ ਨੇ) ਪ੍ਰੇਮ ਪੂਰਵਕ ਕਿਹਾ ਕਿ ਮੇਰਾ ਇਕ ਕੰਮ ਕਰੋ।੧੨੪।

*ਸ੍ਵੈਯਾ*

ਰਕਤ-ਬੀਜ ਨੂੰ ਬੁਲਾ ਕੇ ਸੁੰਭ-ਨਿਸੁੰਭ ਨੇ ਆਦਰ ਸਹਿਤ ਬਿਠਾਇਆ ਅਤੇ (ਸਿਰ ਉਤੇ ਧਾਰਨ ਕਰਨ ਲਈ) ਮੁਕਟ, ਵਡੇ ਹਾਥੀ ਅਤੇ ਘੋੜੇ ਦਿੱਤੇ (ਜਿਨ੍ਹਾਂ ਨੂੰ ਦੈਂਤ ਨੇ) ਪ੍ਰਸੰਨਤਾ ਪੂਰਵਕ ਗ੍ਰਹਿਣ ਕਰ ਲਿਆ। (ਰਾਜੇ ਕੋਲੋਂ) ਪਾਨ (ਦਾ ਬੀੜਾ) ਲੈ ਕੇ ਦੈਂਤ (ਰਕਤ-ਬੀਜ) ਨੇ ਕਿਹਾ ਕਿ ਚੰਡੀ ਦੇ ਧੜ ਨਾਲੋਂ ਹੁਣੇ ਸਿਰ ਵਖਰਾ ਕਰ ਦਿੰਦਾ ਹਾਂ। (ਜਦੋਂ) ਉਸ ਨੇ ਇਸ ਤਰ੍ਹਾਂ ਸਭਾ ਵਿਚ ਕਿਹਾ (ਤਾਂ) ਰਾਜੇ ਨੇ ਪ੍ਰਸੰਨ ਹੋ ਕੇ ਛਤਰੀ ਵਾਲੀ ਅੰਬਾਰੀ ('ਮੇਘ-ਅਡੰਬਰ') ਬਖ਼ਸ਼ ਦਿੱਤੀ।੧੨੫।

ਸੁੰਭ ਅਤੇ ਨਿਸੁੰਭ ਨੇ ਰਕਤ-ਬੀਜ ਨੂੰ ਕਿਹਾ ਕਿ ਤੁਸੀਂ ਬਹੁਤ ਸਾਰੀ ਫ਼ੌਜ ਲੈ ਕੇ ਜਾਉ ਅਤੇ ਜਿਸ ਵਡੇ ਪਰਬਤ ਉਤੇ ਚੰਡੀ ਬੈਠੀ ਹੈ, (ਉਸ ਨੂੰ) ਮਿੱਟੀ ਕਰ ਦਿਉ ਅਤੇ ਬਲ ਪੂਰਵਕ ਚੰਡੀ ਨੂੰ ਲਲਕਾਰ ਕੇ ਮਾਰ ਦਿਉ। ਕੰਨਾਂ ਨਾਲ ਰਾਜੇ (ਸੁੰਭ) ਦੀ ਗੱਲ ਸੁਣ ਕੇ (ਰਕਤ-ਬੀਜ) ਗੁੱਸੇ ਨਾਲ ਭਰਿਆ ਹਾਥੀ ਉਤੇ ਚੜ੍ਹ ਕੇ ਤੁਰ ਪਿਆ ਮਾਨੋ ਜਮਰਾਜ ('ਅੰਤਕ') ਰੂਪ ਹਾਥੀ ਪ੍ਰਗਟ ਹੋ ਕੇ ਦੈਂਤ (ਰਕਤ-ਬੀਜ) ਨੂੰ ਨਸ਼ਟ ਕਰਨ ਲਈ ਰਣ-ਭੂਮੀ ਨੂੰ ਚਲਿਆ ਹੋਵੇ।੧੨੬।

ਰਕਤ-ਬੀਜ ਨੇ ਨਗਾਰਾ ਵਜਾ ਕੇ ਹਾਥੀਆਂ, ਘੋੜਿਆਂ ਅਤੇ ਰਥਾਂ ਨੂੰ ਅਗੇ ਕੀਤਾ। (ਉਹ) ਦੈਂਤ ਇਕ ਤੋਂ ਇਕ ਵੱਧ ਕੇ ਬਲਵਾਨ ਸਨ (ਜੋ) ਪੈਰਾਂ ਨਾਲ ਸੁਮੇਰ ਪਰਬਤ ਨੂੰ ਮਿਧ ਸਕਦੇ ਸਨ। ਉਨ੍ਹਾਂ ਦੇ ਸੋਹਣੇ ਅਤੇ ਵਡੇ ਸ਼ਰੀਰਾਂ ਨੂੰ ਵੇਖੋ (ਜਿਨ੍ਹਾਂ ਉਤੇ) ਕਵਚ ਪਾਏ ਹੋਏ ਹਨ ਅਤੇ ਲਕ ਨਾਲ ਭੱਥੇ ਬੰਨ੍ਹੇ ਹੋਏ ਹਨ (ਅਤੇ ਜਿਨ੍ਹਾਂ ਨੇ) ਕਮਾਨਾਂ, ਬਾਣ ਅਤੇ ਕ੍ਰਿਪਾਨਾਂ ਆਦਿ (ਜੰਗੀ) ਸਾਮਾਨ ਲਿਆ ਹੋਇਆ ਹੈ। (ਅਜਿਹੇ ਬਲਵਾਨ) ਸਾਥੀਆਂ ਨੂੰ (ਉਹ) ਨਾਲ ਲੈ ਕੇ ਜਾ ਰਿਹਾ ਹੈ।੧੨੭।

*ਦੋਹਰਾ*

ਰਕਤ ਬੀਜ ਦਲ ਸਾਜ ਕੈ ਉਤਰੇ ਤਟਿ ਗਿਰਿ ਰਾਜ।
ਸ੍ਰਵਣਿ ਕੁਲਾਹਲ ਸੁਨਿ ਸਿਵਾ ਕਰਿਓ ਜੁਧ ਕੋ ਸਾਜ। ੧੨੮।

*ਸੋਰਠਾ*

ਹੁਇ ਸਿੰਘਹਿ ਅਸਵਾਰ ਗਾਜ ਗਾਜ ਕੈ ਚੰਡਿਕਾ।
ਚਲੀ ਪ੍ਰਬਲ ਅਸਿ ਧਾਰਿ ਰਕਤਿ ਬੀਜ ਕੇ ਬਧ ਨਮਿਤ। ੧੨੯।

*ਸ੍ਵੈਯਾ*

ਆਵਤ ਦੇਖ ਕੇ ਚੰਡਿ ਪ੍ਰਚੰਡ ਕੋ ਸ੍ਰੋਣਤਬਿੰਦ ਮਹਾ ਹਰਖਿਓ ਹੈ।
ਆਗੇ ਹ੍ਵੈ ਸਤ੍ਰੁ ਧਸੈ ਰਨ ਮਧਿ ਸੁ ਕ੍ਰੁਧ ਕੇ ਜੁਧਹਿ ਕੋ ਸਰਖਿਓ ਹੈ।
ਲੈ ਉਮਡਿਓ ਦਲੁ ਬਾਦਲੁ ਸੋ ਕਵਿ ਨੈ ਜਸੁ ਇਆ ਛਬਿ ਕੋ ਪਰਖਿਓ ਹੈ।
ਤੀਰ ਚਲੈ ਇਮ ਬੀਰਨ ਕੇ ਬਹੁ ਮੇਘ ਮਨੋ ਬਲੁ ਕੈ ਬਰਖਿਓ ਹੈ।੧੩੦।

ਬੀਰਨ ਕੇ ਕਰ ਤੇ ਛੁਟਿ ਤੀਰ ਸਰੀਰਨ ਚੀਰ ਕੇ ਪਾਰਿ ਪਰਾਨੇ।
ਤੋਰ ਸਰਾਸਨ ਫੋਰ ਕੈ ਕਉਚਨ ਮੀਨਨ ਕੇ ਰਿਪੁ ਜਿਉ ਥਹਰਾਨੇ।
ਘਾਉ ਲਗੇ ਤਨ ਚੰਡਿ ਅਨੇਕ ਸੁ ਸ੍ਰਉਣ ਚਲਿਓ ਬਹਿ ਕੈ ਸਰਤਾਨੇ।
ਮਾਨਹੁ ਫਾਰਿ ਪਹਾਰ ਹੂੰ ਕੋ ਸੁਤ ਤਛਕ ਕੇ ਨਿਕਸੇ ਕਰ ਬਾਨੇ। ੧੩੧।

ਬੀਰਨ ਕੇ ਕਰ ਤੇ ਛੁਟਿ ਤੀਰ ਸੁ ਚੰਡਿਕਾ ਸਿੰਘਨ ਜਿਉ ਭਭਕਾਰੀ।
ਲੈ ਕਰਿ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਚਕ੍ਰ ਛੁਰੀ ਅਉ ਕਟਾਰੀ।
ਕਾਟ ਕੈ ਦਾਮਨ ਛੇਦ ਕੈ ਭੇਦ ਕੈ ਸਿੰਧੁਰ ਕੀ ਕਰੀ ਭਿੰਨ ਅੰਬਾਰੀ।
ਮਾਨਹੁ ਆਗ ਲਗਾਇ ਹਨੂ ਗੜ ਲੰਕ ਅਵਾਸ ਕੀ ਡਾਰੀ ਅਟਾਰੀ। ੧੩੨।

ਤੋਰ ਕੈ ਮੋਰ ਕੈ ਦੈਤਨ ਕੇ ਮੁਖ ਘੋਰ ਕੇ ਚੰਡਿ ਮਹਾ ਅਸਿ ਲੀਨੋ।
ਜੋਰ ਕੈ ਕੋਰ ਕੈ ਠੋਰ ਕੈ ਬੀਰ ਸੁ ਰਾਛਸ ਕੋ ਹਤਿ ਕੈ ਤਿਹ ਦੀਨੋ।
ਖੋਰ ਕੈ ਤੋਰ ਕੈ ਬੋਰ ਕੈ ਦਾਨਵ ਲੈ ਤਿਨ ਕੇ ਕਰੇ ਹਾਡ ਚਬੀਨੋ।
ਸ੍ਰਉਣ ਕੋ ਪਾਨ ਕਰਿਓ ਜਿਉ ਦਵਾ ਹਰਿ ਸਾਗਰ ਕੋ ਜਲ ਜਿਉ ਰਿਖਿ ਪੀਨੋ। ੧੩੩।

ਚੰਡਿ ਪ੍ਰਚੰਡ ਕੁਵੰਡ ਕਰੰ ਗਹਿ ਜੁਧ ਕਰਿਓ ਨ ਗਨੇ ਭਟ ਆਨੇ।
ਮਾਰਿ ਦਈ ਸਭ ਦੈਤ ਚਮੂੰ ਤਿਹ ਸ੍ਰਉਣਤ ਜੰਬੁਕ ਗ੍ਰਿਝ ਅਘਾਨੇ।
ਭਾਲ ਭਇਆਨਕ ਦੇਖਿ ਭਵਾਨੀ ਕੋ ਦਾਨਵ ਇਉ ਰਨ ਛਾਡਿ ਪਰਾਨੇ।
ਪਉਨ ਕੇ ਗਉਨ ਕੇ ਤੇਜ ਪ੍ਰਤਾਪ ਤੇ ਪੀਪਰ ਕੇ ਜਿਉ ਪਾਤ ਉਡਾਨੇ। ੧੩੪।



*ਦੋਹਰਾ*

ਰਕਤ-ਬੀਜ ਨੇ ਫ਼ੌਜ ਨੂੰ (ਹਰ ਪਖੋਂ) ਤਿਆਰ ਕਰ ਕੇ ਸੁਮੇਰ ਪਰਬਤ ਕੋਲ ਜਾ ਕੇ ਡੇਰਾ ਕੀਤਾ। (ਦੂਜੇ ਪਾਸੇ) ਚੰਡੀ ਨੇ (ਦੈਂਤਾਂ ਦੀ ਆਮਦ ਦਾ) ਰੌਲਾ ਸੁਣ ਕੇ ਯੁੱਧ ਲਈ ਤਿਆਰੀ ਕੀਤੀ।੧੨੮।

*ਸੋਰਠਾ*

ਬਿਜਲੀ ਵਾਂਗ ਕੜਕਦੀ ਹੋਈ ਚੰਡੀ ਸ਼ੇਰ ਉਤੇ ਸਵਾਰ ਹੋ ਕੇ ਅਤੇ ਤਲਵਾਰ ਧਾਰਨ ਕਰ ਕੇ ਰਕਤ-ਬੀਜ ਨੂੰ ਮਾਰਨ ਲਈ ਚਲ ਪਈ।੧੨੯।

*ਸ੍ਵੈਯਾ*

ਪ੍ਰਚੰਡ ਚੰਡੀ ਨੂੰ ਆਉਂਦਾ ਵੇਖ ਕੇ ਰਕਤ-ਬੀਜ ਬਹੁਤ ਪ੍ਰਸੰਨ ਹੋਇਆ ਅਤੇ ਅਗੇ ਹੋ ਕੇ ਵੈਰੀ-ਦਲ ਵਿਚ ਧਸ ਗਿਆ। (ਫਿਰ) ਕ੍ਰੋਧ ਕਰ ਕੇ ਜੰਗ ਲਈ (ਹੋਰ) ਅਗੇ ਵਧਿਆ। ਉਹ ਬਦਲਾਂ ਵਰਗੇ ਸੈਨਾ-ਦਲਾਂ ਨੂੰ ਲੈ ਕੇ ਚਲਿਆ। (ਉਸ ਦੀ) ਛਬ ਨੂੰ ਵੇਖ ਕੇ ਕਵੀ ਨੇ ਇੰਜ ਪਛਾਣਿਆ ਹੈ ਕਿ ਸੂਰਮਿਆਂ ਦੇ ਤੀਰ ਇੰਜ ਚਲਦੇ ਹਨ ਮਾਨੋ ਬਦਲ ਬਹੁਤ ਜ਼ੋਰ ਲਾ ਕੇ ਵਰ੍ਹ ਰਹੇ ਹੋਣ।੧੩੦।

ਯੋਧਿਆਂ ਦੇ ਹੱਥਾਂ ਵਿਚੋਂ ਛੁਟ ਕੇ ਤੀਰ (ਵੈਰੀਆਂ ਦੇ) ਸ਼ਰੀਰਾਂ ਵਿਚੋਂ ਪਾਰ ਹੋ ਜਾਂਦੇ ਹਨ। ਕਮਾਨਾਂ ਨੂੰ ਤੋੜ ਕੇ, ਕਵਚਾਂ ਨੂੰ ਫੋੜ ਕੇ ਮੱਛੀਆਂ ਦੇ ਵੈਰੀ (ਦਧੀਰੇ ਪੰਛੀ ਵਾਂਗ ਤੀਰ ਸਿਰਾਂ ਉਤੇ) ਮੁੰਡਰਾ ਰਹੇ ਹਨ। ਚੰਡੀ ਦੇ ਸ਼ਰੀਰ ਉਤੇ ਲਗੇ ਕਈ ਜ਼ਖ਼ਮਾਂ ਵਿਚੋਂ ਲਹੂ ਨਦੀਆਂ ਵਾਂਗ ਵਗ ਰਿਹਾ ਹੈ ਮਾਨੋ ਪਰਬਤ ਨੂੰ ਫਾੜ ਕੇ ਸੱਪ (ਸੁਤ-ਤੱਛਕ) ਰੂਪ ਵਟਾ ਕੇ ਨਿਕਲੇ ਹੋਣ।੧੩੧।

(ਜਦੋਂ) ਵੀਰ-ਯੋਧਿਆਂ ਦੇ ਹੱਥੋਂ ਤੀਰ ਛੁਟੇ ਤਾਂ ਚੰਡੀ ਨੇ ਸ਼ੇਰਨੀ ਵਾਂਗ ਭਬਕ ਮਾਰੀ ਅਤੇ ਹੱਥਾਂ ਵਿਚ ਧਨੁਸ਼, ਬਾਣ, ਤਲਵਾਰ, ਗਦਾ, ਚਕਰ ਅਤੇ ਛੁਰੀ-ਕਟਾਰੀ (ਆਦਿ ਸ਼ਸਤ੍ਰ) ਧਾਰਨ ਕਰ ਲਏ। (ਵੈਰੀ ਦਲ ਦੇ ਅੰਬਾਰੀ ਨੂੰ ਕਸਣ ਵਾਲੇ) ਰੱਸੇ ਕਟ ਦਿੱਤੇ, ਤੰਗ ਤੋੜ ਦਿੱਤਾ ਅਤੇ ਹਾਥੀ ਦੀ ਅੰਬਾਰੀ ਉਸ ਤੋਂ ਵੱਖਰੀ ਕਰ ਦਿੱਤੀ, ਮਾਨੋ ਹਨੂਮਾਨ ਨੇ ਲੰਕਾ ਦੇ ਕਿਲ੍ਹੇ ਨੂੰ ਅੱਗ ਲਾ ਕੇ ਮਹੱਲ ਦੀ ਅਟਾਰੀ ਹੇਠਾਂ ਸੁਟ ਦਿੱਤੀ ਹੋਵੇ।੧੩੨।

ਚੰਡੀ ਨੇ (ਹੱਥ ਵਿਚ) ਤਲਵਾਰ ਧਾਰਨ ਕਰ ਕੇ ਦੈਂਤਾਂ ਦੇ ਭਿਆਨਕ ਮੁਖਾਂ ਨੂੰ ਤੋੜ ਮਰੋੜ ਦਿੱਤਾ। (ਜਿਹੜੇ) ਦੈਂਤ ਕਤਾਰਾਂ ਬੰਨ੍ਹ ਕੇ ਅਗੇ ਠਿਲ੍ਹ ਕੇ ਆਏ ਸਨ, ਉਨ੍ਹਾਂ ਨੂੰ (ਦੇਵੀ ਨੇ) ਮਾਰ ਦਿੱਤਾ। (ਪਹਿਲਾਂ ਦੇਵੀ ਨੇ) ਦੈਂਤਾਂ ਨੂੰ ਭੈਭੀਤ ਕਰਕੇ (ਡਰ ਵਿਚ) ਡੋਬ ਕੇ ਉਤਸਾਹ-ਹੀਨ ਕਰ ਦਿੱਤਾ ਅਤੇ ਫਿਰ ਉਨ੍ਹਾਂ ਦੀਆਂ ਹੱਡੀਆਂ ਦਾ ਚਬੀਨਾ ਬਣਾ ਦਿੱਤਾ ਅਤੇ (ਉਨ੍ਹਾਂ ਦੇ) ਲਹੂ ਨੂੰ ਪੀ ਲਿਆ ਜਿਵੇਂ ਜੰਗਲ ਦੀ ਅੱਗ ਨੂੰ ਸ੍ਰੀ ਕ੍ਰਿਸ਼ਨ ਨੇ ਅਤੇ ਅਗਸਤ ਰਿਸ਼ੀ ਨੇ ਸਮੁੰਦਰ ਦੇ ਜਲ ਨੂੰ ਪੀ ਲਿਆ ਸੀ।੧੩੩।

ਪ੍ਰਚੰਡ ਚੰਡੀ ਨੇ ਹੱਥ ਵਿਚ ਧਨੁਸ਼ ਪਕੜ ਕੇ (ਉਥੇ) ਆਏ ਹੋਏ ਅਨਗਿਣਤ ਯੋਧਿਆਂ ਨਾਲ ਯੁੱਧ ਕੀਤਾ। (ਦੈਂਤਾਂ ਦੀ) ਸਾਰੀ ਫ਼ੌਜ ਮਾਰ ਦਿੱਤੀ। ਉਨ੍ਹਾਂ ਦੇ ਲਹੂ ਨਾਲ ਗਿਦੜ ਅਤੇ ਗਿਰਝਾਂ ਰਜ ਗਈਆਂ। ਚੰਡੀ ਦੇ ਭਿਆਨਕ ਮੱਥੇ (ਅਥਵਾ ਮੁਖ) ਨੂੰ ਵੇਖ ਕੇ ਦੈਂਤ ਰਣ-ਭੂਮੀ ਨੂੰ ਇਸ ਤਰ੍ਹਾਂ ਛਡ ਕੇ ਭਜ ਗਏ ਜਿਸ ਤਰ੍ਹਾਂ ਤੇਜ਼ ਹਵਾ ਦੇ ਜ਼ੋਰ ਨਾਲ ਚਲਣ ਤੇ ਪਿੱਪਲ ਤੇ ਪੱਤਰ ਉਡ ਜਾਂਦੇ ਹਨ।੧੩੪।

ਆਹਵ ਮੈ ਖਿਝ ਕੈ ਬਰ ਚੰਡ ਕਰੰ ਧਰ ਕੈ ਹਰਿ ਪੈ ਅਰਿ ਮਾਰੇ।
ਏਕਨ ਤੀਰਨ ਚਕ੍ਰ ਗਦਾ ਹਤਿ ਏਕਨ ਕੇ ਤਨ ਕੇਹਰਿ ਫਾਰੇ।
ਹੈ ਦਲ ਗੈ ਦਲ ਪੈਦਲ ਘਾਇ ਕੈ ਮਾਰ ਰਥੀ ਬਿਰਥੀ ਕਰ ਡਾਰੇ।
ਸਿੰਧੁਰ ਐਸੇ ਪਰੇ ਤਿਹ ਠਉਰ ਜਿਉ ਭੂਮ ਮੈ ਭੂਮਿ ਗਿਰੇ ਗਿਰ ਭਾਰੇ। ੧੩੫।

*ਦੋਹਰਾ*

ਰਕਤ ਬੀਜ ਕੀ ਚਮੂੰ ਸਭ ਭਾਗੀ ਕਰਿ ਤਿਹ ਤ੍ਰਾਸ।
ਕਹਿਓ ਦੈਤ ਪੁਨਿ ਘੇਰ ਕੈ ਕਰੋ ਚੰਡਿ ਕੋ ਨਾਸ। ੧੩੬।

*ਸ੍ਵੈਯਾ*

ਕਾਨਨ ਮੈ ਸੁਨਿ ਕੈ ਇਹ ਬਾਤ ਸੁ ਬੀਰ ਫਿਰੇ ਕਰ ਮੈ ਅਸਿ ਲੈ ਲੈ।
ਚੰਡਿ ਪ੍ਰਚੰਡ ਸੋ ਜੁਧੁ ਕਰਿਓ ਬਲਿ ਕੈ ਅਤ ਹੀ ਮਨ ਕ੍ਰੁਧਤ[1] ਹ੍ਵੈ ਕੈ।
ਘਾਉ ਲਗੈ ਤਿਨ ਕੇ ਤਨ ਮੈ ਇਮ ਸ੍ਰਉਣ ਗਿਰਿਓ ਧਰਨੀ ਪਰੁ ਚੁਐ ਕੈ।
ਆਗ ਲਗੇ ਜਿਮੁ ਕਾਨਨ ਮੈ ਤਨ ਤਿਉ ਰਹੀ ਬਾਨਨ ਕੀ ਧੁਨਿ ਹ੍ਵੈ ਕੈ। ੧੩੭।

ਆਇਸ ਪਾਇ ਕੈ ਦਾਨਵ ਕੋ ਦਲ ਚੰਡਿ ਕੇ ਸਾਮੁਹੇ ਆਇ ਅਰਿਓ ਹੈ।
ਢਾਰ ਅਉ ਸਾਂਗ ਕ੍ਰਿਪਾਨਨਿ ਲੈ ਕਰ ਮੈ ਬਰ ਬੀਰਨ ਜੁਧ ਕਰਿਓ ਹੈ।
ਫੇਰ ਫਿਰੇ ਨਹਿ ਆਹਵ ਤੇ ਮਨ ਮਹਿ ਤਿਹ ਧੀਰਜ ਗਾਢੋ ਧਰਿਓ ਹੈ।
ਰੋਕ ਲਈ ਚਹੂੰ ਓਰ ਤੇ ਚੰਡਿ ਸੁ ਭਾਨ ਮਨੋ ਪਰਬੇਖ ਪਰਿਓ ਹੈ। ੧੩੮।

ਕੋਪ ਕੈ ਚੰਡਿ ਪ੍ਰਚੰਡ ਕੁਵੰਡ ਮਹਾ ਬਲ ਕੈ ਬਲਵੰਡ ਸੰਭਾਰਿਓ।
ਦਾਮਿਨਿ ਜਿਉ ਘਨ ਸੇ ਦਲ ਪੈਠਿਕੈ ਕੈ ਪੁਰਜੇ ਪੁਰਜੇ ਦਲੁ ਮਾਰਿਓ।
ਬਾਨਨਿ ਸਾਥ ਬਿਦਾਰ ਦਏ ਅਰਿ ਤਾ ਛਬਿ ਕੋ ਕਵਿ ਭਾਉ ਬਿਚਾਰਿਓ।
ਸੂਰਜ ਕੀ ਕਿਰਨੇ ਸਰਮਾਸਹਿ ਰੇਨ ਅਨੇਕ ਤਹਾ ਕਰਿ ਡਾਰਿਓ। ੧੩੯।

ਚੰਡਿ ਚਮੂੰ ਬਹੁ ਦੈਤਨ ਕੀ ਹਤਿ ਫੇਰਿ ਪ੍ਰਚੰਡ ਕੁਵੰਡ ਸੰਭਾਰਿਓ।
ਬਾਨਨ ਸੋ ਦਲ ਫੋਰ ਦਇਓ ਬਲ ਕੈ ਬਰ ਸਿੰਘ ਮਹਾ ਭਭਕਾਰਿਓ।
ਮਾਰ ਦਏ ਸਿਰਦਾਰ ਬਡੇ ਧਰਿ ਸ੍ਰਉਣ ਬਹਾਇ ਬਡੋ ਰਨ ਪਾਰਿਓ।
ਏਕ ਕੇ ਸੀਸ ਦਇਓ ਧਨੁ ਯੌ ਜਨੁ ਕੋਪ ਕੈ ਗਾਜ ਨੇ ਮੰਡਪ ਮਾਰਿਓ। ੧੪੦।

*ਦੋਹਰਾ*

ਚੰਡਿ ਚਮੂੰ ਸਭ ਦੈਤ ਕੀ ਐਸੇ ਦਈ ਸੰਘਾਰਿ।
ਪਉਨ ਪੂਤ ਜਿਉ ਲੰਕ ਕੋ ਡਾਰਿਓ ਬਾਗ ਉਖਾਰਿ। ੧੪੧।

੧. 'ਕ੍ਰੋਧਿਤ', 'ਕ੍ਰੋਧਤ'



ਯੁੱਧ ਵਿਚ ਖਿਝ ਕੇ ਚੰਡੀ ਨੇ ਹੱਥ ਵਿਚ ਤਲਵਾਰ ਫੜ ਕੇ ਵੈਰੀ ਮਾਰ ਦਿੱਤੇ। ਕਈਆਂ ਨੂੰ ਤੀਰਾਂ ਨਾਲ, ਚੱਕਰ ਅਤੇ ਗਦਾ ਨਾਲ ਮਾਰ ਦਿੱਤਾ ਅਤੇ ਕਈਆਂ ਦੇ ਸ਼ਰੀਰ ਨੂੰ ਸ਼ੇਰ ਨੇ ਪਾੜ ਦਿੱਤਾ। ਘੋੜਿਆਂ ਅਤੇ ਹਾਥੀਆਂ ਉਤੇ ਸਵਾਰ ਸੈਨਾ ਅਤੇ ਪੈਦਲ (ਫ਼ੌਜ) ਨੂੰ ਮਾਰ ਦਿੱਤਾ ਅਤੇ ਰਥਾਂ ਵਾਲਿਆਂ ਨੂੰ ਰਥਾਂ ਤੋਂ ਵਾਂਝਿਆ ਕਰ ਦਿੱਤਾ। ਉਥੇ ਹਾਥੀ ਇਸ ਤਰ੍ਹਾਂ ਡਿਗੇ ਪਏ ਸਨ ਜਿਸ ਤਰ੍ਹਾਂ ਧਰਤੀ ਦੇ ਹਿਲਣ ਨਾਲ ਵਡੇ ਵਡੇ ਪਰਬਤ ਡਿਗੇ ਹੋਏ ਹਨ।੧੩੫।

*ਦੋਹਰਾ*

ਰਕਤ-ਬੀਜ ਦੀ ਸਾਰੀ ਫ਼ੌਜ ਉਸ (ਚੰਡੀ ਦੇ) ਡਰ ਕਾਰਨ ਭਜ ਗਈ। ਦੈਂਤ ਨੇ ਫਿਰ (ਫ਼ੌਜ ਨੂੰ) ਇੱਕਠਾ ਕਰ ਕੇ ਕਿਹਾ ਕਿ ਚੰਡੀ ਨੂੰ ਨਸ਼ਟ ਕਰ ਦਿਓ।੧੩੬।

*ਸ੍ਵੈਯਾ*

ਕੰਨਾਂ ਨਾਲ ਇਹ ਗੱਲ ਸੁਣ ਕੇ ਹੱਥਾਂ ਵਿਚ ਤਲਵਾਰਾਂ ਲਈ ਵੀਰ (ਦੈਂਤ) ਮੁੜ ਪਏ ਅਤੇ ਬਹੁਤ ਕ੍ਰੋਧਵਾਨ ਹੋ ਕੇ ਪ੍ਰਚੰਡ ਚੰਡੀ ਨਾਲ ਜ਼ੋਰਦਾਰ ਯੁੱਧ ਕੀਤਾ। ਉਨ੍ਹਾਂ ਦੇ ਸ਼ਰੀਰ ਤੇ ਲਗੇ ਜ਼ਖ਼ਮਾਂ ਵਿਚੋਂ ਲਹੂ ਚੋ ਚੋ ਕੇ ਧਰਤੀ ਉਤੇ ਇਸ ਤਰ੍ਹਾਂ ਡਿਗਦਾ ਹੈ (ਜਿਸ ਤਰ੍ਹਾਂ ਝਰਨਿਆਂ ਵਿਚੋਂ ਜਲ ਡਿਗਦਾ ਹੈ), ਜਿਵੇਂ ਜੰਗਲ ਵਿਚ ਅੱਗ ਲਗਣ ਨਾਲ (ਤਿੜ ਤਿੜ ਦੀ ਆਵਾਜ਼ ਆਉਂਦੀ ਹੈ) ਤਿਵੇਂ ਸ਼ਰੀਰ ਉਤੇ ਤੀਰ ਵਜਣ ਦੀ ਧੁਨੀ ਹੋ ਰਹੀ ਹੈ।੧੩੭।

(ਰਕਤ-ਬੀਜ ਦੀ) ਆਗਿਆ ਪ੍ਰਾਪਤ ਕਰ ਕੇ ਦੈਂਤਾਂ ਦੀ ਫ਼ੌਜ ਚੰਡੀ ਦੇ ਸਾਹਮਣੇ ਆ ਕੇ ਡਟ ਗਈ। ਹੱਥਾਂ ਵਿਚ ਢਾਲਾਂ, ਬਰਛੀਆਂ ਅਤੇ ਤਲਵਾਰਾਂ ਲੈ ਕੇ ਬਲਵਾਨ ਯੋਧਿਆਂ ਨੇ ਯੁੱਧ ਕਰਨਾ ਸ਼ੁਰੂ ਕਰ ਦਿੱਤਾ। ਉਹ (ਦੈਂਤ) ਧੀਰਜ ਨੂੰ ਚੰਗੀ ਤਰ੍ਹਾਂ ਮਨ ਵਿਚ ਦ੍ਰਿੜ੍ਹ ਕਰਕੇ ਜੰਗ ਤੋਂ ਹਟਾਇਆਂ ਵੀ ਨਹੀਂ ਹਟਦੇ ਹਨ। (ਉਨ੍ਹਾਂ ਨੇ) ਚੰਡੀ ਨੂੰ ਚੌਹਾਂ ਪਾਸਿਆਂ ਤੋਂ ਇਸ ਤਰ੍ਹਾਂ ਘੇਰਿਆ ਹੋਇਆ ਹੈ ਮਾਨੋ ਸੂਰਜ ਨੂੰ ਪਰਿਵੇਖ (ਚਾਨਣ ਦਾ ਘੇਰਾ) ਪਿਆ ਹੋਇਆ ਹੋਵੇ।੧੩੮।

ਕ੍ਰੋਧਵਾਨ ਹੋ ਕੇ ਪ੍ਰਚੰਡ ਚੰਡੀ ਨੇ ਪੂਰੀ ਸ਼ਕਤੀ ਨਾਲ ਦ੍ਰਿੜ੍ਹ ਧਨੁਸ਼ ਨੂੰ ਧਾਰਨ ਕੀਤਾ ਅਤੇ (ਵੈਰੀ) ਸੈਨਾ ਵਿਚ ਦਾਖ਼ਲ ਹੋ ਕੇ (ਉਸ ਨੂੰ) ਪੁਰਜ਼ੇ ਪੁਰਜ਼ੇ ਕਰ ਦਿੱਤਾ ਜਿਵੇਂ ਬਦਲਾਂ ਦੇ ਸਮੂਹ ਵਿਚ ਬਿਜਲੀ (ਚਮਕਦੀ ਹੈ)। ਵੈਰੀਆਂ ਨੂੰ ਤੀਰਾਂ ਨਾਲ ਨਸ਼ਟ ਕਰ ਦਿੱਤਾ, ਉਸ ਨਜ਼ਾਰੇ ਲਈ ਕਵੀ ਦੇ ਮਨ ਵਿਚ ਇਹ ਆਇਆ ਜਿਵੇਂ ਸੂਰਜ ਦੀਆਂ ਕਿਰਨਾਂ ਨਾਲ ਕੋਹਰੇ ਦੇ ਜਲ-ਕਣ ਉਡ ਜਾਂਦੇ ਹਨ (ਤਿਵੇਂ ਤੀਰਾਂ ਨੇ ਵੈਰੀਆਂ ਦੇ ਸ਼ਰੀਰਾਂ ਦੇ ਤੂੰਬੇ ਅਥਵਾ ਚੀਥੜੇ) ਉਡਾ ਦਿੱਤੇ ਹਨ।੧੩੯।

ਚੰਡੀ ਨੇ ਦੈਂਤਾਂ ਦੀ ਬਹੁਤ ਸਾਰੀ ਸੈਨਾ ਮਾਰ ਕੇ ਫਿਰ ਪ੍ਰਚੰਡ ਧਨੁਸ਼ ਨੂੰ ਧਾਰਨ ਕੀਤਾ। ਬਾਣਾਂ ਨਾਲ (ਵੈਰੀ ਦੀ) ਸੈਨਾ ਪਾੜ ਦਿੱਤੀ ਅਤੇ ਬਲਵਾਨ ਸ਼ੇਰ ਵੀ ਜ਼ੋਰ ਨਾਲ ਦਹਾੜ੍ਹਿਆ। ਵਡੇ ਵਡੇ (ਸੈਨਿਕ) ਸਰਦਾਰ ਮਾਰ ਦਿੱਤੇ ਅਤੇ ਧਰਤੀ ਉਤੇ ਲਹੂ ਵਹਾ ਕੇ ਤਕੜਾ ਯੁੱਧ ਕੀਤਾ। ਇਕ (ਦੈਂਤ) ਦੇ ਸਿਰ ਉਤੇ ਇਸ ਤਰ੍ਹਾਂ ਧਨੁਸ਼ ਮਾਰਿਆ ਮਾਨੋ ਬਿਜਲੀ ਨੇ ਕ੍ਰੋਧ ਕਰ ਕੇ ਮਹੱਲ ਢਾਹ ਦਿੱਤਾ ਹੋਵੇ।੧੪੦।

*ਦੋਹਰਾ*

ਦੈਂਤ ਦੀ ਸਾਰੀ ਫ਼ੌਜ ਨੂੰ ਚੰਡੀ ਨੇ ਇਸ ਤਰ੍ਹਾਂ ਨਸ਼ਟ ਕਰ ਦਿੱਤਾ ਜਿਸ ਤਰ੍ਹਾਂ ਹਨੂਮਾਨ ('ਪਉਨ-ਪੂਤ') ਨੇ ਲੰਕਾ ਦਾ ਬਾਗ ਪੁਟ ਸੁਟਿਆ ਸੀ।੧੪੧।

*ਸ੍ਵੈਯਾ*

ਗਾਜ ਕੈ ਚੰਡਿ ਮਹਾਬਲਿ ਮੇਘ ਸੀ ਬੂੰਦਨ ਜਿਉ ਅਰਿ ਪੈ ਸਰ ਡਾਰੇ।
ਦਾਮਿਨਿ ਸੋ ਖਗ ਲੈ ਕਰਿ ਮੈ ਬਹੁ ਬੀਰ ਅਧੰ ਧਰ ਕੈ ਧਰਿ ਮਾਰੇ।
ਘਾਇਲ ਘੂਮ ਪਰੇ ਤਿਹ ਇਉ ਉਪਮਾ ਮਨ ਮੈ ਕਵਿ ਯੌ ਅਨੁਸਾਰੇ।
ਸ੍ਰਉਨ ਪ੍ਰਵਾਹ ਮਨੋ ਸਰਤਾ ਤਿਹ ਮਧਿ ਧਸੀ ਕਰਿ ਲੋਥ ਕਰਾਰੇ। ੧੪੨।

ਐਸੇ ਪਰੇ ਧਰਨੀ ਪਰ ਬੀਰ ਸੁ ਕੈ ਕੈ ਦੁਖੰਡ ਜੁ ਚੰਡਿਹਿ ਡਾਰੇ।
ਲੋਥਨ ਉਪਰ ਲੋਥ ਗਿਰੀ ਬਹਿ ਸ੍ਰਉਣ ਚਲਿਓ ਜਨੁ ਕੋਟ ਪਨਾਰੇ।
ਲੈ ਕਰਿ ਬਿਯਾਲ ਸੋ ਬਿਯਾਲ ਬਜਾਵਤ ਸੋ ਉਪਮਾ ਕਵਿ ਯੌ ਮਨਿ ਧਾਰੇ।
ਮਾਨੋ ਮਹਾ ਪ੍ਰਲਏ ਬਹੇ ਪਉਨ ਸੋ ਆਪਸਿ ਮੈ ਭਿਰ ਹੈ ਗਿਰਿ ਭਾਰੇ। ੧੪੩।

ਲੈ ਕਰ ਮੈ ਅਸਿ ਦਾਰੁਨ ਕਾਮ ਕਰੇ ਰਨ ਮੈ ਅਰਿ ਸੋ ਅਰਿਣੀ ਹੈ।
ਸੂਰ ਹਨੇ ਬਲਿ ਕੈ ਬਲੁਵਾਨ ਸੁ ਸ੍ਰਉਨ ਚਲਿਓ ਬਹਿ ਬੈਤਰਨੀ ਹੈ।
ਬਾਹ ਕਟੀ ਅਧ ਬੀਚ ਤੇ ਸੁੰਡ ਸੀ ਸੋ ਉਪਮਾ ਕਵਿ ਨੇ ਬਰਨੀ ਹੈ।
ਆਪਸਿ ਮੈ ਲਰ ਕੈ ਸੁ ਮਨੋ ਗਿਰਿ ਤੇ ਗਿਰੀ ਸਰਪ ਕੀ ਦੁਇ ਘਰਨੀ ਹੈ। ੧੪੪।

*ਦੋਹਰਾ*

ਸਕਲ ਪ੍ਰਬਤ ਦਲ ਦੈਤ ਕੋ ਚੰਡੀ ਦਇਓ ਭਜਾਇ।
ਪਾਪ ਤਾਪ ਹਰਿ ਜਾਪ ਤੇ ਜੈਸੇ ਜਾਤ ਪਰਾਇ। ੧੪੫।

*ਸ੍ਵੈਯਾ*

ਭਾਨੁ ਤੇ ਜਿਉ ਤਮ ਪਉਨ ਤੇ ਜਿਉ ਘਨੁ ਮੋਰ ਤੇ ਜਿਉ ਫਨਿ ਤਿਉ ਸੁਕਚਾਨੇ।
ਸੂਰ ਤੇ ਕਾਤੁਰੁ ਕੂਰ ਤੇ ਚਾਤੁਰੁ ਸਿੰਘ ਤੇ ਸਾਤੁਰ ਏਣਿ ਡਰਾਨੇ।
ਸੂਮ ਤੇ ਜਿਉ ਜਸੁ ਬਿਓਗ ਤੇ ਜਿਉ ਰਸੁ ਪੂਤ ਕਪੂਤ ਤੇ ਜਿਉ ਬੰਸੁ ਹਾਨੇ।
ਧਰਮ ਜਿਉ ਕ੍ਰਧ ਤੇ ਭਰਮ ਸੁਬੁਧ ਤੇ ਚੰਡ ਕੇ ਜੁਧ ਤੇ ਦੈਤ ਪਰਾਨੇ। ੧੪੬।

ਫੇਰ ਫਿਰੈ ਸਭ ਜੁਧ ਕੇ ਕਾਰਨ ਲੈ ਕਰਵਾਨ ਕ੍ਰਧ ਹੁਇ ਧਾਏ।
ਏਕ ਲੈ ਬਾਨ ਕਮਾਨਨ ਤਾਨ ਕੈ ਤੁਰਨ ਤੇਜ ਤੁਰੰਗ ਤੁਰਾਏ।
ਧੂਰਿ ਉਡੀ ਖੁਰ ਪੂਰਨ ਤੇ ਪਥ ਉਰਧ ਹੁਇ ਰਵਿ ਮੰਡਲ ਛਾਏ।
ਮਾਨਹੁ ਫੇਰ ਰਚੇ ਬਿਧਿ ਲੋਕ ਧਰਾ ਖਟ ਆਠ ਅਕਾਸ ਬਨਾਏ। ੧੪੭।



*ਸ੍ਵੈਯਾ*

ਬਲਵਾਨ ਚੰਡੀ ਨੇ ਬਦਲ ਵਾਂਗ ਗੱਜ ਕੇ ਤੀਰਾਂ ਨੂੰ ਬੂੰਦਾਂ ਵਾਂਗ ਵੈਰੀ ਉਤੇ ਸੁਟਿਆ। ਬਿਜਲੀ ਵਰਗੀ ਤਲਵਾਰ ਹੱਥ ਵਿਚ ਲੈ ਕੇ ਬਹੁਤ ਸੂਰਮਿਆਂ ਦੇ ਅੱਧੇ ਅੱਧੇ ਟੁਕੜੇ ਕਰ ਕੇ ਧਰਤੀ ਉਤੇ ਸੁਟ ਦਿੱਤੇ। ਜ਼ਖ਼ਮੀ ਭੁਆਟਣੀ ਖਾ ਕੇ ਉਥੇ ਇਸ ਤਰ੍ਹਾਂ ਡਿਗੇ ਹੋਏ ਹਨ, (ਉਨ੍ਹਾਂ ਉਤੇ) ਕਵੀ ਮਨ ਵਿਚ ਇੰਜ ਉਪਮਾ ਢੁਕਾਉਂਦਾ ਹੈ, ਮਾਨੋ ਲਹੂ ਦਾ ਪ੍ਰਵਾਹ ਨਦੀ ਹੋਵੇ ਅਤੇ ਉਸ ਵਿਚ ਧਸੀਆਂ ਲੋਥਾਂ ਕੰਢੇ ਹੋਣ।੧੪੨।

ਇਸ ਤਰ੍ਹਾਂ ਚੰਡੀ ਦੁਆਰਾ ਦੋ ਦੋ ਟੁਕੜੇ ਕੀਤੇ ਸੂਰਵੀਰ ਧਰਤੀ ਉਤੇ ਪਏ ਹਨ। ਲੋਥਾਂ ਉਤੇ ਲੋਥ ਡਿਗੀ ਹੋਈ ਹੈ, ਲਹੂ ਇਸ ਤਰ੍ਹਾਂ ਵਗ ਰਿਹਾ ਹੈ ਮਾਨੋ ਕਰੋੜਾਂ ਪਰਨਾਲੇ ਵਗ ਰਹੇ ਹੋਣ। (ਭੂਤ/ਗਣ) ਹੱਥ ਵਿਚ ਹਾਥੀ ਨੂੰ ਲੈ ਕੇ (ਦੂਜੇ) ਹਾਥੀ ਨਾਲ ਟਕਰਾਉਂਦੇ ਹਨ, ਉਸ ਦ੍ਰਿਸ਼ ਦੀ ਉਪਮਾ ਕਵੀ ਦੇ ਮਨ ਵਿਚ ਇਸ ਪ੍ਰਕਾਰ ਆਈ ਹੈ, ਮਾਨੋ ਮਹਾ ਪਰਲੋ ਵੇਲੇ ਹਵਾ ਦੇ ਚਲਣ ਨਾਲ ਵਡੇ ਵਡੇ ਪਹਾੜ ਆਪਸ ਵਿਚ ਟਕਰਾ ਰਹੇ ਹੋਣ।੧੪੩।

ਹੱਥ ਵਿਚ ਵੈਰੀ ਦੀ ਵੈਰਨ ਤਲਵਾਰ ਨੂੰ ਲਏ ਜਾਣ ਤੇ (ਉਹ) ਯੁੱਧ-ਭੂਮੀ ਵਿਚ ਭਿਆਨਕ ਕੰਮ ਕਰਦੀ ਹੈ। ਬਲਵਾਨ ਸੂਰਮਿਆਂ ਨੂੰ ਬਲ-ਪੂਰਵਕ ਮਾਰ ਦਿੱਤਾ ਗਿਆ ਅਤੇ ਲਹੂ ਵੈਤਰਨੀ ਨਦੀ ਹੋ ਕੇ ਵਗਣ ਲਗਿਆ। ਸੁੰਡ ਵਰਗੀ ਬਾਂਹ ਅੱਧ ਵਿਚਾਲਿਓਂ ਕਟੀ ਹੋਈ ਪਈ ਹੈ, ਉਸ ਦੀ ਉਪਮਾ ਕਵੀ ਨੂੰ ਇੰਜ ਸੁਝੀ ਹੈ, ਮਾਨੋ ਪਰਬਤ ਉਤੋਂ ਸ਼ੇਸ਼ ਨਾਗ ਦੀਆਂ ਦੋ ਪਤਨੀਆਂ ਲੜ ਕੇ ਡਿਗ ਪਈਆਂ ਹੋਣ।੧੪੪।

*ਦੋਹਰਾ*

ਦੈਂਤ ਦੇ ਸਾਰੇ ਪ੍ਰਬਲ ਦਲ ਨੂੰ ਚੰਡੀ ਨੇ (ਮਾਰ ਕੇ ਇਸ ਤਰ੍ਹਾਂ) ਭਜਾ ਦਿੱਤਾ, ਜਿਸ ਤਰ੍ਹਾਂ ਹਰਿ-ਜਾਪ ਨਾਲ ਪਾਪ ਅਤੇ ਤਾਪ ਦੂਰ ਹੋ ਜਾਂਦੇ ਹਨ।੧੪੫।

*ਸ੍ਵੈਯਾ*

ਜਿਵੇਂ ਸੂਰਜ ਤੋਂ ਹਨੇਰਾ, ਜਿਵੇਂ ਹਵਾ ਤੋਂ ਬਦਲ, ਜਿਵੇਂ ਮੋਰ ਤੋਂ ਫਨੀਅਰ ਡਰ ਜਾਂਦੇ ਹਨ (ਸੁੰਗੜ ਜਾਂਦੇ ਹਨ), ਤਿਵੇਂ ਸੂਰਮੇ ਤੋਂ ਕਾਇਰ, ਝੂਠ ਤੋਂ ਸਿਆਣਪ ਅਤੇ ਸ਼ੇਰ ਤੋਂ ਹਿਰਨ ('ਏਣਿ') ਤੁਰਤ ('ਸਾਤੁਰ') ਭੈਭੀਤ ਹੋ ਜਾਂਦੇ ਹਨ। ਜਿਵੇਂ ਕੰਜੂਸ ਤੋਂ ਯਸ਼, ਜਿਵੇਂ ਵਿਯੋਗ ਤੋਂ ਆਨੰਦ ਅਤੇ ਜਿਵੇਂ ਕੁਪੁੱਤਰ ਤੋਂ ਖ਼ਾਨਦਾਨ ਦਾ ਨੁਕਸਾਨ ਹੁੰਦਾ ਹੈ ਅਤੇ ਕ੍ਰੋਧ ਤੋਂ ਧਰਮ ਦਾ, ਸੁਬੁੱਧ ਤੋਂ ਭਰਮ (ਭਜ ਜਾਂਦਾ ਹੈ, ਉਵੇਂ) ਚੰਡੀ ਦੇ ਯੁੱਧ ਤੋਂ ਦੈਂਤ ਨਸ ਜਾਂਦੇ ਹਨ।੧੪੬।

ਯੁੱਧ ਲਈ ਫਿਰ ਸਭ ਮੁੜ ਪਏ ਅਤੇ ਕ੍ਰੋਧਵਾਨ ਹੋ ਕੇ (ਹੱਥ ਵਿਚ) ਤਲਵਾਰਾਂ ਧਾਰਨ ਕਰਦੇ ਹੋਇਆਂ ਹਮਲਾਵਰ ਹੋਏ। ਕਈ ਹੱਥਾਂ ਵਿਚ ਤੀਰ ਲੈ ਕੇ ਅਤੇ ਕਮਾਨਾਂ ਵਿਚ ਕਸ ਕੇ ਛੇਤੀ ਨਾਲ ਘੋੜਿਆਂ ਨੂੰ ਤੋਰਦੇ ਹਨ। (ਘੋੜਿਆਂ ਦੇ) ਸੁੰਮਾਂ ਨਾਲ ਉਡੀ ਧੂੜ ਨੇ ਉਪਰਲੇ ਰਸਤੇ (ਆਕਾਸ਼) ਵਿਚ ਪਸਰ ਕੇ ਸੂਰਜ ਦੇ ਮੰਡਲ ਨੂੰ ਲੁਕਾ ਦਿੱਤਾ ਹੈ, ਮਾਨੋ ਬ੍ਰਹਮਾ ਨੇ ਫਿਰ ਲੋਕਾਂ ਦੀ ਰਚਨਾ ਕੀਤੀ ਹੈ (ਜਿਨ੍ਹਾਂ ਵਿਚ) ਛੇ ਧਰਤੀਆਂ ਅਤੇ ਅੱਠ ਆਕਾਸ਼ ਬਣਾਏ ਹਨ।੧੪੭।

ਚੰਡ ਪ੍ਰਚੰਡ ਕੁਵੰਡ ਲੈ ਬਾਨਨਿ ਦੈਤਨ ਕੇ ਤਨ ਤੂਲਿ ਜਿਉ ਤੂੰਬੇ।
ਮਾਰ ਗਇੰਦ ਦਏ ਕਰਵਾਰ ਲੈ ਦਾਨਵ ਮਾਨ ਗਇਓ ਉਡ ਪੂੰਬੇ।
ਬੀਰਨ ਕੇ ਸਿਰ ਕੀ ਸਿਤ ਪਾਗ ਚਲੀ ਬਹਿ ਸ੍ਰੋਨਤ ਊਪਰ ਖੂੰਬੇ।
ਮਾਨਹੁ ਸਾਰਸੁਤੀ ਕੇ ਪ੍ਰਵਾਹ ਮੈ ਸੂਰਨ ਕੇ ਜਸ ਕੈ ਉਠੇ ਬੂੰਬੇ। ੧੪੮।

ਦੇਤਨ ਸਾਥ ਗਦਾ ਗਹਿ ਹਾਥਿ ਸੁ ਕ੍ਰੁਧ ਹ੍ਵੈ ਜੁਧੁ ਨਿਸੰਗ ਕਰਿਓ ਹੈ।
ਪਾਨਿ ਕ੍ਰਿਪਾਨ ਲਏ ਬਲਵਾਨ ਸੁ ਮਾਰ ਤਬੈ ਦਲ ਛਾਰ ਕਰਿਓ ਹੈ।
ਪਾਗ ਸਮੇਤ ਗਿਰਿਓ ਸਿਰ ਏਕ ਕੋ ਭਾਉ ਇਹੇ ਕਬਿ ਤਾ ਕੋ ਧਰਿਓ ਹੈ।
ਪੂਰਨਿ ਪੁੰਨ ਪਏ ਨਭ ਤੇ ਸੁ ਮਨੋ ਭੁਅ ਟੂਟ ਨਛਤ੍ਰ ਪਰਿਓ ਹੈ। ੧੪੯।

ਬਾਰਿਦ ਬਾਰਨ ਜਿਉ ਨਿਰਵਾਰਿ ਮਹਾ ਬਲ ਧਾਰਿ ਤਬੇ ਇਹ ਕੀਆ।
ਪਾਨਿ ਲੈ ਬਾਨ ਕਮਾਨ ਕੋ ਤਾਨਿ ਸੰਘਾਰ ਸਨੇਹ ਤੇ ਸ੍ਰਉਨਤ ਪੀਆ।
ਏਕ ਗਏ ਕੁਮਲਾਇ ਪਰਾਇ ਕੈ ਏਕਨ ਕੋ ਧਰਕਿਓ ਤਨਿ ਹੀਆ।
ਚੰਡ ਕੇ ਬਾਨ ਕਿਧੋ ਕਰ ਭਾਨਹਿ ਦੇਖਿ ਕੈ ਦੈਤ ਗਈ ਦੁਤਿ ਦੀਆ। ੧੫੦।

ਲੈ ਕਰ ਮੈ ਅਸਿ ਕੋਪ ਭਈ ਅਤਿ ਧਾਰ ਮਹਾ ਬਲ ਕੋ ਰਨ ਪਾਰਿਓ।
ਦਉਰ ਕੈ ਠਉਰ ਹਤੇ ਬਹੁ ਦਾਨਵ ਏਕ ਗਇੰਦ੍ਰ ਬਡੋ ਰਨਿ ਮਾਰਿਓ।
ਕਉਤਕਿ ਤਾ ਛਬਿ ਕੋ ਰਨ ਪੇਖਿ ਤਬੈ ਕਬਿ ਇਉ ਮਨ ਮਧਿ ਬਿਚਾਰਿਓ।
ਸਾਗਰ ਬਾਂਧਨ ਕੇ ਸਮਏ ਨਲ ਮਾਨੋ ਪਹਾਰ ਉਖਾਰ ਕੇ ਡਾਰਿਓ। ੧੫੧।

*ਦੋਹਰਾ*

ਮਾਰ ਜਬੈ ਸੈਨਾ ਲਈ ਤਬੈ ਦੈਤ ਇਹ ਕੀਨ।
ਸਸਤ੍ਰ ਧਾਰ ਕਰਿ ਚੰਡਿ ਕੇ ਬਧਿਬੇ ਕੋ ਮਨ ਦੀਨ। ੧੫੨।

*ਸ੍ਵੈਯਾ*

ਬਾਹਨਿ ਸਿੰਘ ਭਇਆਨਕ ਰੂਪ ਲਖਿਓ ਸਭ ਦੈਤ ਮਹਾ ਡਰ ਪਾਇਓ।
ਸੰਖ ਲੀਏ ਕਰਿ ਚਕ੍ਰ ਅਉ ਬਕ੍ਰ ਸਰਾਸਨ ਪਤ੍ਰ ਬਚਿਤ੍ਰ ਬਨਾਇਓ।
ਧਾਇ ਭੁਜਾ ਬਲ ਆਪਨ ਹ੍ਵੈ ਹਮ ਸੋ ਤਿਨਯੌ ਅਤਿ ਜੁਧੁ ਮਚਾਇਓ।
ਕ੍ਰੋਧ ਕੈ ਸ੍ਰਉਣਤ ਬਿੰਦ ਕਹੈ ਰਨਿ ਇਆਹੀ ਤੇ ਚੰਡਿਕਾ ਨਾਮ ਕਹਾਇਓ। ੧੫੩।



ਪ੍ਰਚੰਡ ਚੰਡੀ ਨੇ ਧਨੁਸ਼ ਲੈ ਕੇ ਬਾਣਾਂ ਨਾਲ ਦੈਂਤਾਂ ਦੇ ਸ਼ਰੀਰਾਂ ਨੂੰ ਰੂੰ ਵਾਂਗ ਤੂੰਬੇ ਤੂੰਬੇ ਕਰ ਦਿੱਤਾ ਹੈ। (ਚੰਡੀ ਨੇ) ਤਲਵਾਰ ਨਾਲ (ਦੈਂਤ-ਦਲ ਦੇ) ਹਾਥੀਆਂ ਨੂੰ ਮਾਰ ਦਿੱਤਾ ਹੈ। (ਫਲਸਰੂਪ) ਦੈਂਤਾਂ ਦਾ ਹੰਕਾਰ ਅੱਕ ਦੀਆਂ ਬੁੱਢੀਆਂ ਵਾਂਗ ਉਡ-ਪੁਡ ਗਿਆ ਹੈ। ਸੂਰਮਿਆਂ ਦੇ ਸਿਰਾਂ ਦੀਆਂ ਸਫ਼ੈਦ ਪਗੜੀਆਂ ਲਹੂ ਉਤੇ ਖੁੰਬਾਂ ਵਾਂਗ ਵਹਿ ਰਹੀਆਂ ਹਨ। (ਇਹ ਦ੍ਰਿਸ਼ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਰਸਵਤੀ ਨਦੀ ਦੇ ਪ੍ਰਵਾਹ ਵਿਚ ਸੂਰਮਿਆਂ ਦੇ ਯਸ਼ ਦੇ ਬੁਲਬੁਲੇ (ਬੂੰਬੇ) ਉਠ ਰਹੇ ਹੋਣ।੧੪੮।

(ਫਿਰ ਚੰਡੀ ਨੇ) ਹੱਥ ਵਿਚ ਗਦਾ ਧਾਰਨ ਕਰ ਕੇ ਕ੍ਰੋਧ ਨਾਲ ਨਿਸੰਗ ਹੋ ਕੇ ਦੈਂਤਾਂ ਨਾਲ ਯੁੱਧ ਸ਼ੁਰੂ ਕਰ ਦਿੱਤਾ। ਹੱਥ ਵਿਚ ਮਜ਼ਬੂਤ ਤਲਵਾਰ ਲੈ ਕੇ (ਦੈਂਤਾਂ ਦੇ) ਦਲ ਨੂੰ ਮਾਰ ਕੇ ਮਿੱਟੀ ਵਿਚ ਮਿਲਾ ਦਿੱਤਾ। ਇਕ ਦੈਂਤ ਦਾ ਪਗੜੀ ਸਮੇਤ ਸਿਰ ਡਿਗਿਆ ਹੋਇਆ ਹੈ, (ਉਸ ਦਾ) ਭਾਵ ਕਵਿਤਾ ਵਿਚ (ਕਵੀ ਨੇ) ਇੰਜ ਬਿਆਨ ਕੀਤਾ ਹੈ, ਮਾਨੋ ਪੁੰਨਾਂ ਦੇ ਪੂਰੇ ਹੋਣ ਤੇ ਆਕਾਸ਼ ਤੋਂ ਤਾਰਾ (ਨਛੱਤ੍ਰ) ਟੁਟ ਕੇ ਧਰਤੀ ਉਤੇ ਡਿਗਿਆ ਹੋਵੇ।੧੪੯।

ਤਦ (ਚੰਡੀ ਨੇ) ਬਹੁਤ ਅਧਿਕ ਬਲ ਇਕੱਠਾ ਕਰ ਕੇ ਬਦਲਾਂ ਵਰਗੇ ਹਾਥੀਆਂ ਨੂੰ ਖਿੰਡਾਉਣ ਦਾ ਕੰਮ ਕੀਤਾ। ਹੱਥ ਵਿਚ ਤੀਰ ਲੈ ਕੇ, ਕਮਾਨ ਨੂੰ ਖਿਚ ਕੇ ਮਾਰਿਆ ਹੈ ਅਤੇ ਸਨੇਹ ਪੂਰਵਕ ਲਹੂ ਪੀਤਾ। (ਇਹ ਵੇਖ ਕੇ) ਇਕ ਤਾਂ ਘਬਰਾ ਕੇ ਨਸ ਗਏ ਹਨ ਅਤੇ ਇਕਨਾਂ ਦੇ ਤਨ ਵਿਚ ਦਿਲ ਧੜਕਨ ਲਗ ਗਿਆ। ਚੰਡੀ ਦੇ ਤੀਰ ਹਨ ਅਥਵਾ ਸੂਰਜ ਦੀਆਂ ਕਿਰਨਾਂ ਹਨ (ਜਿਨ੍ਹਾਂ ਨੂੰ) ਵੇਖ ਕੇ ਦੈਂਤਾਂ ਦੇ ਦੀਵਿਆਂ ਦੀ ਰੌਸ਼ਨੀ ਚਲੀ ਗਈ ਹੈ।੧੫੦।

(ਚੰਡੀ ਨੇ) ਹੱਥ ਵਿਚ ਤਲਵਾਰ ਲੈ ਕੇ ਅਤੇ ਕ੍ਰੋਧਵਾਨ ਹੋ ਕੇ ਅਤਿ ਅਧਿਕ ਬਲ ਸਹਿਤ ਘੋਰ ਯੁੱਧ ਮਚਾਇਆ। ਆਪਣੀ ਥਾਂ ਤੋਂ ਅਗੇ ਵੱਧ ਕੇ ਬਹੁਤੇ ਦੈਂਤਾਂ ਅਤੇ ਇਕ ਵੱਡੇ ਹਾਥੀ ਨੂੰ ਰਣ ਵਿਚ ਮਾਰਿਆ। ਰਣ ਵਿਚ ਉਸ ਕੌਤਕ ਦੇ ਨਜ਼ਾਰੇ ਨੂੰ ਵੇਖ ਕੇ ਤਦ ਕਵੀ ਨੇ ਮਨ ਵਿਚ ਇੰਜ ਵਿਚਾਰਿਆ ਮਾਨੋ ਸਮੁੰਦਰ ਨੂੰ ਬੰਨ੍ਹ ਮਾਰਨ ਵੇਲੇ ਨਲ ਨੇ ਪਰਬਤ ਪੁਟ ਕੇ ਸੁਟ ਦਿੱਤਾ ਹੋਵੇ।੧੫੧।

*ਦੋਹਰਾ*

ਜਦੋਂ (ਚੰਡੀ ਨੇ ਦੈਂਤਾਂ ਦੀ) ਫ਼ੌਜ ਮਾਰ ਲਈ, ਤਦੋਂ (ਰਕਤ-ਬੀਜ) ਨੇ ਇਹ ਕੰਮ ਕੀਤਾ ਕਿ ਸ਼ਸਤ੍ਰ ਧਾਰਨ ਕਰ ਕੇ ਚੰਡੀ ਨੂੰ ਮਾਰਨ ਦਾ (ਖਿਆਲ) ਮਨ ਵਿਚ ਲਿਆਉਂਦਾ।੧੫੨।

*ਸ੍ਵੈਯਾ*

ਸ਼ੇਰ ਦੀ ਸਵਾਰ (ਚੰਡੀ) ਦਾ ਭਿਆਨਕ ਰੂਪ ਵੇਖ ਕੇ ਸਾਰੇ ਦੈਂਤਾਂ ਨੇ ਬਹੁਤ ਡਰ ਮੰਨਿਆ ਹੈ। (ਦੇਵੀ ਨੇ) ਹੱਥ ਵਿਚ ਸੰਖ ਅਤੇ ਚੱਕਰ ਲਿਆ ਹੋਇਆ ਹੈ ਅਤੇ ਟੇਢੀ ਧਨੁਸ਼ ਉਤੇ ਖੰਭਾਂ ਵਾਲਾ ਤੀਰ (ਪਤ੍ਰ) ਬਹੁਤ ਵਿਚਿਤ੍ਰ ਢੰਗ ਨਾਲ ਸਜਾਇਆ ਹੋਇਆ ਹੈ। ਰਕਤ-ਬੀਜ ਕ੍ਰੋਧਵਾਨ ਹੋ ਕੇ ਅਗੇ ਵਧਿਆ ਅਤੇ (ਚੰਡੀ ਨੂੰ) ਇੰਜ ਕਹਿਣ ਲਗਿਆ ਕਿ ਜੇ ਤੇਰੀਆਂ ਭੁਜਾਵਾਂ ਵਿਚ ਬਲ ਹੈ ਤਾਂ ਰਣ ਵਿਚ ਮੇਰੇ ਨਾਲ ਯੁੱਧ ਮਚਾ। (ਅਗੋਂ ਚੰਡੀ ਨੇ ਉਤਰ ਦਿੱਤਾ ਕਿ) ਇਸੇ ਕਰ ਕੇ ਤਾਂ (ਮੈਂ ਆਪਣਾ ਨਾਂ) ਚੰਡਿਕਾ ਅਖਵਾਇਆ ਹੈ।੧੫੩।

ਮਾਰਿ ਲਇਓ ਦਲਿ ਅਉਰ ਭਜਿਓ ਤਬ ਕੋਪ ਕੇ ਆਪਨ ਹੀ ਸੁ ਭਿਰਿਓ ਹੈ।
ਚੰਡਿ ਪ੍ਰਚੰਡਿ ਸੋ ਜੁਧੁ ਕਰਿਓ ਅਸਿ ਹਾਥਿ ਛੁਟਿਓ ਮਨ ਨਾਹਿ ਗਿਰਿਓ ਹੈ।
ਲੈ ਕੇ ਕੁਵੰਡ ਕਰੰ ਬਲ ਧਾਰ ਕੈ ਸ੍ਰੋਨ ਸਮੂਹ ਮੈ ਐਸੇ ਤਰਿਓ ਹੈ।
ਦੇਵ ਅਦੇਵ ਸਮੁੰਦ੍ਰ ਮਥਿਓ ਮਾਨੋ ਮੇਰ ਕੋ ਮਧਿ ਧਰਿਓ ਸੁ ਫਿਰਿਓ ਹੈ। ੧੫੪।

ਕ੍ਰੁਧ ਕੈ ਜੁਧ ਕੇ ਦੈਤ ਬਲੀ ਨਦ ਸ੍ਰੋਨ ਕੋ ਤੈਰ ਕੇ ਪਾਰ ਪਧਾਰਿਓ।
ਲੈ ਕਰਵਾਰ ਅਉ ਢਾਰ ਸੰਭਾਰ ਕੈ ਸਿੰਘ ਕੋ ਦਉਰ ਕੈ ਜਾਇ ਹਕਾਰਿਓ।
ਆਵਤ ਪੇਖ ਕੈ ਚੰਡਿ ਕੁਵੰਡ ਤੇ ਬਾਨ ਲਗਿਓ ਤਨ ਮੂਰਛ ਪਾਰਿਓ।
ਰਾਮ ਕੇ ਭ੍ਰਾਤਨ ਜਿਉ ਹਨੂਮਾਨ ਕੋ ਸੈਲ ਸਮੇਤ ਧਰਾ ਪਰ ਡਾਰਿਓ। ੧੫੫।

ਫੇਰ ਉਠਿਓ ਕਰਿ ਲੈ ਕਰਵਾਰ ਕੋ ਚੰਡ ਪ੍ਰਚੰਡ ਸਿਉ ਜੁਧ ਕਰਿਓ ਹੈ।
ਘਾਇਲ ਕੈ ਤਨ ਕੇਹਰ ਤੇ ਬਹਿ ਸ੍ਰਉਨ ਸਮੂਹ ਧਰਾਨਿ ਪਰਿਓ ਹੈ।
ਸੋ ਉਪਮਾ ਕਬਿ ਨੇ ਬਰਨੀ ਮਨ ਕੀ ਹਰਨੀ ਤਿਹ ਨਾਉ ਧਰਿਓ ਹੈ।
ਗੇਰੂ ਨਗੰ ਪਰ ਕੈ ਬਰਖਾ ਧਰਨੀ ਪਰਿ ਮਾਨਹੁ ਰੰਗ ਢਰਿਓ ਹੈ। ੧੫੬।

ਸ੍ਰੋਣਤ ਬਿੰਦ੍ਰ ਸੋ ਚੰਡਿ ਪ੍ਰਚੰਡ ਸੁ ਜੁਧ ਕਰਿਓ ਰਨ ਮਧ ਰੁਹੇਲੀ।
ਪੈ ਦਲ ਮੈ ਦਲ ਮੀਜ ਦਇਓ ਤਿਲ ਤੇ ਜਿਮੁ ਤੇਲ ਨਿਕਾਰਤ ਤੇਲੀ।
ਸ੍ਰੋਉਣ ਪਰਿਓ ਧਰਨੀ ਪਰ ਚ੍ਵੈ ਰੰਗਰੇਜ ਕੀ ਰੇਨੀ ਜਿਉ ਫੂਟ ਕੈ ਫੈਲੀ।
ਘਾਉ ਲਸੈ ਤਨ ਦੈਤ ਕੇ ਯੌ ਜਨੁ ਦੀਪਕ ਮਧਿ ਫਨੂਸ ਕੀ ਥੈਲੀ। ੧੫੭।

ਸ੍ਰਉਣਤ ਬਿੰਦ ਕੋ ਸ੍ਰਉਣ ਪਰਿਓ ਧਰਿ ਸ੍ਰਉਨਤ ਬਿੰਦ ਅਨੇਕ ਭਏ ਹੈ।
ਚੰਡਿ ਪ੍ਰਚੰਡ ਕੁਵੰਡਿ ਸੰਭਾਰਿ ਕੇ ਬਾਨਨ ਸਾਥਿ ਸੰਘਾਰ ਦਏ ਹੈ।
ਸ੍ਰਉਨ ਸਮੂਹ ਸਮਾਇ ਗਏ ਬਹੁਰੋ ਸੁ ਭਏ ਹਤਿ ਫੇਰਿ ਲਏ ਹੈ।
ਬਾਰਿਦ ਧਾਰ ਪਰੈ ਧਰਨੀ ਮਾਨੋ ਬਿਬੰਰ ਹ੍ਵੈ ਮਿਟ ਕੈ ਜੁ ਗਏ ਹੈ। ੧੫੮।

ਜੇਤਕ ਸ੍ਰਉਨ ਕੀ ਬੂੰਦ ਗਿਰੈ ਰਨਿ ਤੇਤਕ ਸ੍ਰਉਨਤ ਬਿੰਦ ਹ੍ਵੈ ਆਈ।
ਮਾਰ ਹੀ ਮਾਰ ਪੁਕਾਰਿ ਹਕਾਰ ਕੈ ਚੰਡਿ ਪ੍ਰਚੰਡਿ ਕੇ ਸਾਮੁਹਿ ਧਾਈ।
ਪੇਖਿ ਕੈ ਕੌਤੁਕ ਤਾ ਛਿਨ ਮੈ ਕਵਿ ਨੇ ਮਨ ਮੈ ਉਪਮਾ ਠਹਰਾਈ।
ਮਾਨਹੁ ਸੀਸ ਮਹਲ ਕੇ ਬੀਚ ਸੁ ਮੂਰਤਿ ਏਕ ਅਨੇਕ ਕੀ ਝਾਈ। ੧੫੯।



(ਜਦੋਂ ਰਕਤ-ਬੀਜ ਦਾ) ਦਲ ਮਾਰਿਆ ਗਿਆ ਅਤੇ (ਬਾਕੀ ਦਾ) ਭਜ ਗਿਆ ਤਦੋਂ ਆਪ ਹੀ ਕ੍ਰੋਧਵਾਨ ਹੋ ਕੇ (ਚੰਡੀ ਨਾਲ) ਯੁੱਧ ਕਰਨ ਲਗਿਆ। (ਉਸ ਨੇ) ਪ੍ਰਚੰਡ ਚੰਡੀ ਨਾਲ ਯੁੱਧ ਕੀਤਾ (ਅਤੇ ਉਸ ਦੇ ਹੱਥੋਂ) ਤਲਵਾਰ ਛੁੱਟ ਗਈ, ਪਰ ਉਸ ਦਾ ਮਨੋਬਲ ਨ ਡਿਗਿਆ। ਹੱਥ ਵਿਚ ਧਨੁਸ਼ ਧਾਰਨ ਕਰ ਕੇ ਅਤੇ ਪੂਰੀ ਸ਼ਕਤੀ ਇਕੱਠੀ ਕਰ ਕੇ ਲਹੂ ਦੇ ਸਾਗਰ ਵਿਚ ਇੰਜ ਤਰਿਆ ਹੈ ਮਾਨੋ ਦੇਵਤਿਆਂ ਅਤੇ ਦੈਂਤਾਂ ਨੇ ਸਮੁੰਦਰ ਰਿੜਕਿਆ ਹੋਵੇ ਅਤੇ ਉਸ ਵਿਚ ਸੁਮੇਰ ਪਰਬਤ ਦੇ ਸਮਾਨ (ਮਧਾਣੇ ਵਾਂਗ ਰਕਤ-ਬੀਜ) ਫਿਰਿਆ ਹੋਵੇ।੧੫੪।

ਬਲਵਾਨ ਦੈਂਤ ਨੇ ਕ੍ਰਧਿਤ ਹੋ ਕੇ ਯੁੱਧ ਲਈ ਲਹੂ ('ਸ੍ਰੋਨ') ਦੀ ਨਦੀ ਨੂੰ ਤਰ ਕੇ ਪਾਰ ਕੀਤਾ। ਤਲਵਾਰ ਅਤੇ ਢਾਲ ਨੂੰ ਸੰਭਾਲ ਕੇ ਦੌੜਦੇ ਹੋਇਆਂ ਸ਼ੇਰ ਨੂੰ ਜਾ ਲਲਕਾਰਿਆ। (ਉਸ ਨੂੰ) ਆਉਂਦਿਆਂ ਵੇਖ ਕੇ ਚੰਡੀ ਨੇ ਧਨੁਸ਼ ਨਾਲ ਤੀਰ (ਸਾਧ ਕੇ ਮਾਰਿਆ ਜਿਸ ਦੇ) ਲਗਦਿਆਂ ਹੀ (ਦੈਂਤ ਦੇ) ਸ਼ਰੀਰ ਨੂੰ ਮੂਰਛਿਤ ਕਰ ਦਿੱਤਾ, ਜਿਵੇਂ ਰਾਮ ਦੇ ਛੋਟੇ ਭਰਾ (ਭਰਤ) ਨੇ (ਸੰਜੀਵਨੀ ਬੂਟੀ ਵਾਲੇ) ਪਰਬਤ ਸਹਿਤ ਹਨੂਮਾਨ ਨੂੰ ਧਰਤੀ ਉਤੇ ਡਿਗਾ ਦਿੱਤਾ ਸੀ।੧੫੫।

ਹੱਥ ਵਿਚ ਤਲਵਾਰ ਲੈ ਕੇ ਫਿਰ ਉਠਿਆ ਅਤੇ ਪ੍ਰਚੰਡ ਚੰਡੀ ਨਾਲ ਯੁੱਧ ਕਰਨਾ ਸ਼ੁਰੂ ਕਰ ਦਿੱਤਾ। (ਉਸ ਨੇ) ਸ਼ੇਰ ਨੂੰ ਘਾਇਲ ਕਰ ਦਿੱਤਾ ਹੈ ਅਤੇ (ਉਸ ਦੇ ਜ਼ਖ਼ਮ ਤੋਂ) ਬਹੁਤ ਸਾਰਾ ਲਹੂ ਧਰਤੀ ਉਤੇ ਡੁਲ੍ਹ ਗਿਆ। (ਉਸ ਦੀ) ਉਪਮਾ ਕਵੀ ਨੇ ਵਰਣਿਤ ਕੀਤੀ ਹੈ, ਉਸ ਦਾ ਨਾਂ 'ਮਨ ਨੂੰ ਹਰਨ ਵਾਲੀ' (ਮਨ ਮੋਹਕ) ਰਖ ਦਿੱਤਾ ਹੈ, ਮਾਨੋ ਗੇਰੂ ਦੇ ਪਰਬਤ (ਨਗ) ਉਤੇ ਵਰਸ਼ਾ (ਹੋਣ ਕਰ ਕੇ) ਧਰਤੀ ਉਤੇ (ਉਸ ਦਾ) ਰੰਗ ਡੁਲ੍ਹ ਗਿਆ ਹੋਵੇ।੧੫੬।

ਕ੍ਰੋਧਵਾਨ ਹੋ ਕੇ ਪ੍ਰਚੰਡ ਚੰਡੀ ਨੇ ਯੁੱਧ-ਭੂਮੀ ਵਿਚ ਰਕਤ-ਬੀਜ ਨਾਲ ਘੋਰ ਲੜਾਈ ਲੜੀ। (ਵੈਰੀ ਦੇ) ਦਲ ਵਿਚ ਵੜ ਕੇ ਪਲ ਵਿਚ ਹੀ ਮਿਧ ਦਿੱਤਾ ਹੈ ਜਿਵੇਂ ਤਿਲਾਂ ਤੋਂ ਤੇਲੀ ਤੇਲ ਕੱਢਦਾ ਹੈ। ਧਰਤੀ ਉਤੇ ਲਹੂ ਇਸ ਤਰ੍ਹਾਂ ਚੋਇਆ ਪਿਆ ਸੀ ਜਿਵੇਂ ਲਿਲਾਰੀ ('ਰੰਗਰੇਜ਼') ਦੀ ਰੰਗ ਦੀ ਮਟਕੀ ('ਰੇਨੀ') ਟੁਟ ਕੇ ਫੈਲ ਗਈ ਹੈ। ਦੈਂਤ (ਰਕਤ-ਬੀਜ) ਦੇ ਸ਼ਰੀਰ ਉਤੇ ਜ਼ਖ਼ਮ ਇੰਜ ਲਿਸ਼ਕ ਰਹੇ ਹਨ ਮਾਨੋ ਫ਼ਾਨੂਸ (ਝਾੜ) ਦੀ ਥੈਲੀ ਵਿਚ ਦੀਵੇ ਜਗ ਰਹੇ ਹੋਣ।੧੫੭।

ਰਕਤ-ਬੀਜ ਦਾ ਲਹੂ ਧਰਤੀ ਉਤੇ ਪਿਆ ਹੈ (ਤਾਂ ਉਸ ਤੋਂ) ਅਨੇਕ ਰਕਤ-ਬੀਜ ਪੈਦਾ ਹੋ ਗਏ ਹਨ। ਪ੍ਰਚੰਡ ਚੰਡੀ ਨੇ ਧਨੁਸ਼ ਨੂੰ ਸੰਭਾਲ ਕੇ ਬਾਣਾਂ ਨਾਲ (ਸਾਰੇ) ਮਾਰ ਦਿੱਤੇ ਹਨ। (ਜਦੋਂ) ਸਾਰੇ ਰਕਤ-ਬੀਜ ਸਮੇਟ ਦਿੱਤੇ ਗਏ, (ਤਦੋਂ) ਫਿਰ (ਹੋਰ) ਹੋ ਗਏ ਹਨ (ਅਤੇ ਉਨ੍ਹਾਂ ਨੂੰ ਵੀ ਫਿਰ ਚੰਡੀ ਨੇ) ਮਾਰ ਦਿੱਤਾ। ਮਾਨੋ ਮੀਂਹ ਪੈਣ ਨਾਲ ਧਰਤੀ ਤੋਂ ਬੁਲਬੁਲੇ ਪੈਦਾ ਹੁੰਦੇ ਹੋਣ, ਮਿਟਦੇ ਹੋਏ ਚਲੇ ਜਾਂਦੇ ਹੋਣ।੧੫੮।

ਜਿਤਨੀਆਂ ਲਹੂ ਦੀਆਂ ਬੂੰਦਾਂ ਰਣ-ਭੂਮੀ ਵਿਚ ਡਿਗਦੀਆਂ ਹਨ ਉਤਨੇ ਹੀ ਰਕਤ-ਬੀਜ ਪੈਦਾ ਹੋ ਜਾਂਦੇ ਹਨ। (ਦੈਂਤ) ਮਾਰੋ-ਮਾਰੋ ਪੁਕਾਰਦੇ ਹੋਏ ਲਲਕਾਰੇ ਮਾਰਦੇ ਪ੍ਰਚੰਡ ਚੰਡੀ ਦੇ ਸਾਹਮਣੇ ਢੁਕਦੇ ਹਨ। ਉਸ ਛਿਣ ਦੇ ਕੌਤਕ ਨੂੰ ਵੇਖ ਕੇ ਕਵੀ ਦੇ ਮਨ ਵਿਚ ਉਪਮਾ ਸੁਝਦੀ ਹੈ ਮਾਨੋ ਸ਼ੀਸ਼ ਮਹੱਲ ਵਿਚ ਇਕੋ ਮੂਰਤ ਅਨੇਕ ਦਾ ਝਾਉਲਾ ਦਿੰਦੀ ਹੋਵੇ।੧੫੯।

ਸ੍ਰਉਨਤ ਬਿੰਦ ਅਨੇਕ ਉਠੇ ਰਨਿ ਕ੍ਰੁਧ ਕੈ ਜੁਧ ਕੋ ਫੇਰ ਜੁਟੈ ਹੈ।
ਚੰਡਿ ਪ੍ਰਚੰਡਿ ਕਮਾਨ ਤੇ ਬਾਨ ਸੁ ਭਾਨੁ ਕੀ ਅੰਸ ਸਮਾਨ ਛੁਟੈ ਹੈ।
ਮਾਰਿ ਬਿਦਾਰ ਦਏ ਸੁ ਭਏ ਫਿਰਿ ਲੈ ਮੁੰਗਰਾ ਜਿਮੁ ਧਾਨ ਕੁਟੈ ਹੈ।
ਚੰਡ ਦਏ ਸਿਰ ਖੰਡ ਜੁਦੇ ਕਰਿ ਬਿਲਨ ਤੇ ਜਨ ਬਿਲ ਤੁਟੈ ਹੈ। ੧੯੦।

ਸ੍ਰਉਨਤ ਬਿੰਦ ਅਨੇਕ ਭਏ ਅਸਿ ਲੈ ਕਰਿ ਚੰਡਿ ਸੁ ਐਸੇ ਉਠੇ ਹੈ।
ਬੂੰਦਨ ਤੇ ਉਠਿ ਕੈ ਬਹੁ ਦਾਨਵ ਬਾਨਨ ਬਾਰਿਦ ਜਾਨੁ ਵੁਠੇ ਹੈ।
ਫੇਰਿ ਕੁਵੰਡਿ ਪ੍ਰਚੰਡਿ ਸੰਭਾਰ ਕੈ ਬਾਨ ਪ੍ਰਹਾਰ ਸੰਘਾਰ ਸੁਟੇ ਹੈ।
ਐਸੇ ਉਠੇ ਫਿਰਿ ਸ੍ਰਉਨ ਤੇ ਦੈਤ ਸੁ ਮਾਨਹੁ ਸੀਤ ਤੇ ਰੋਮ ਉਠੇ ਹੈ। ੧੯੧।

ਸ੍ਰਉਨਤ ਬਿੰਦ ਭਏ ਇਕਠੇ ਬਰ ਚੰਡਿ ਪ੍ਰਚੰਡ ਕੇ ਘੇਰਿ ਲਇਓ ਹੈ।
ਚੰਡਿ ਅਉ ਸਿੰਘ ਦੁਹੂੰ ਮਿਲ ਕੈ ਸਬ ਦੈਤਨ ਕੋ ਦਲ ਮਾਰ ਦਇਓ ਹੈ।
ਫੇਰਿ ਉਠੇ ਧੁਨਿ ਕੇ ਕਰਿ ਕੈ ਸੁਨਿ ਕੈ ਮੁਨਿ ਕੋ ਛੁਟਿ ਧਿਆਨੁ ਗਇਓ ਹੈ।
ਭੂਲ ਗਏ ਸੁਰ ਕੇ ਅਸਵਾਨ ਗੁਮਾਨ ਨ ਸ੍ਰਉਨਤ ਬਿੰਦ ਗਇਓ ਹੈ। ੧੯੨।

*ਦੋਹਰਾ*

ਰਕਤਬੀਜ ਸੋ ਚੰਡਿਕਾ ਇਉ ਕੀਨੋ ਬਰ ਜੁਧੁ।
ਅਗਨਤ ਭਏ ਦਾਨਵ ਤਬੈ ਕਛੁ ਨ ਬਸਾਇਓ ਕ੍ਰੁਧ। ੧੯੩।

*ਸ੍ਵੈਯਾ*

ਪੇਖਿ ਦਸੋ ਦਿਸ ਤੇ ਬਹੁ ਦਾਨਵ ਚੰਡਿ ਪ੍ਰਚੰਡ ਤਚੀ ਅਖੀਆ।
ਤਬ ਲੈ ਕੇ ਕ੍ਰਿਪਾਨ ਜੁ ਕਾਟ ਦਏ ਅਰਿ ਫੂਲ ਗੁਲਾਬ ਕੀ ਜਿਉ ਪਖੀਆ।
ਸ੍ਰਉਨ ਕੀ ਛੀਟ ਪਰੀ ਤਨ ਚੰਡਿ ਕੇ ਸੋ ਉਪਮਾ ਕਵਿ ਨੇ ਲਖੀਆ।
ਜਨੁ ਕੰਚਨ ਮੰਦਿਰ ਮੈ ਜਰੀਆ ਜਰਿ ਲਾਲ ਮਨੀ ਜੁ ਬਨਾ ਰਖੀਆ। ੧੯੪।

ਕ੍ਰੁਧ ਕੈ ਜੁਧ ਕਰਿਓ ਬਹੁ ਚੰਡਿ ਨ ਏਤੋ ਕਰਿਓ ਮਧੁ ਸੋ ਅਬਿਨਾਸੀ।
ਦੈਤਨ ਕੇ ਬਧ ਕਾਰਨ ਕੋ ਨਿਜ ਭਾਲ ਤੇ ਜੁਆਲ ਕੀ ਲਾਟ ਨਿਕਾਸੀ।
ਕਾਲੀ ਪ੍ਰਤਛ ਭਈ ਤਿਹ ਤੇ ਰਨਿ ਫੈਲ ਰਹੀ ਭਯ ਭੀਰੁ ਪ੍ਰਭਾ ਸੀ।
ਮਾਨਹੁ ਸ੍ਰਿੰਗ ਸੁਮੇਰ ਕੋ ਫੋਰਿ ਕੈ ਧਾਰ ਪਰੀ ਧਰਿ ਪੈ ਜਮੁਨਾ ਸੀ। ੧੯੫।

ਮੇਰੁ ਹਲਿਓ ਦਹਲਿਓ ਸੁਰਲੋਕੁ ਦਸੋ ਦਿਸ ਭੂਧਰ ਭਾਜਤ ਭਾਰੀ।
ਚਾਲਿ ਪਰਿਓ ਤਿਹ ਚਉਦਹਿ ਲੋਕ ਮੈ ਬ੍ਰਹਮ ਭਇਓ ਮਨ ਮੈ ਭ੍ਰਮ ਭਾਰੀ।



ਅਨੇਕਾਂ ਰਕਤ-ਬੀਜ ਯੁੱਧ-ਭੂਮੀ ਵਿਚ ਉਠ ਕੇ ਕ੍ਰੋਧ ਨਾਲ ਫਿਰ ਜੰਗ ਵਿਚ ਜੁੱਟ ਗਏ ਹਨ। ਪ੍ਰਚੰਡ ਚੰਡੀ ਦੀ ਕਮਾਨ ਤੋਂ ਸੂਰਜ ਦੀਆਂ ਕਿਰਨਾਂ (ਅੰਸ) ਵਾਂਗ ਤੀਰ ਛੁਟਦੇ ਹਨ। (ਚੰਡੀ ਨੇ ਉਨ੍ਹਾਂ ਨੂੰ) ਮਾਰ ਕੇ ਨਸ਼ਟ ਕਰ ਦਿੱਤਾ ਹੈ, (ਪਰ) ਉਹ ਫਿਰ ਹੋਰ ਹੋ ਗਏ ਹਨ। (ਦੇਵੀ ਉਨ੍ਹਾਂ ਨੂੰ ਇੰਜ ਕੁਟਦੀ ਹੈ) ਜਿਵੇਂ ਮੋਹਲੇ ਨਾਲ ਧਾਨ ਕੁਟੀਂਦੇ ਹਨ। ਚੰਡੀ ਨੇ ਖੰਡੇ ਨਾਲ (ਉਨ੍ਹਾਂ ਦੇ) ਸਿਰ ਇੰਜ ਵਖਰੇ ਕਰ ਦਿੱਤੇ ਹਨ ਮਾਨੋ ਬਿਲ-ਬ੍ਰਿਛ ਨਾਲੋਂ ਬਿਲ-ਫਲ ਟੁਟੇ ਹੋਣ।੧੯੦।

ਰਕਤ-ਬੀਜ ਅਨੇਕ ਪੈਦਾ ਹੋ ਕੇ, ਤਲਵਾਰਾਂ ਫੜ ਕੇ ਚੰਡੀ ਵਲ ਇਸ ਤਰ੍ਹਾਂ ਉਠ ਕੇ (ਵਧਦੇ ਹਨ)। ਲਹੂ ਦੀਆਂ ਬੂੰਦਾਂ ਤੋਂ (ਦੈਂਤ) ਪੈਦਾ ਹੋ ਰਹੇ ਹਨ (ਅਤੇ ਉਹ ਇੰਜ) ਤੀਰ (ਚਲਾਉਂਦੇ ਹਨ) ਮਾਨੋ ਬਦਲਾਂ ਨੇ ਝੜੀ ਲਾਈ ਹੋਵੇ। ਪ੍ਰਚੰਡ (ਚੰਡੀ) ਨੇ ਫਿਰ ਧਨੁਸ਼ ਸੰਭਾਲ ਕੇ ਤੀਰਾਂ ਦੀ ਮਾਰ ਨਾਲ ਸਾਰੇ ਸੰਘਾਰ ਦਿੱਤੇ ਹਨ। (ਪਰ) ਫਿਰ ਲਹੂ ਤੋਂ ਦੈਂਤ ਇੰਜ ਉਠ ਰਹੇ ਹਨ ਮਾਨੋ ਠੰਡ ਨਾਲ ਰੋਮ ਖੜੇ ਹੋ ਗਏ ਹੋਣ।੧੯੧।

ਸਾਰੇ ਰਕਤ-ਬੀਜ ਇਕੱਠੇ ਹੋ ਗਏ ਹਨ ਅਤੇ ਜ਼ੋਰ ਨਾਲ ਪ੍ਰਚੰਡ ਚੰਡੀ ਨੂੰ ਘੇਰ ਲਿਆ ਹੈ। ਚੰਡੀ ਅਤੇ ਸ਼ੇਰ ਨੇ ਮਿਲ ਕੇ ਦੈਂਤਾਂ ਦੀ ਸਾਰੀ ਸੈਨਾ ਨੂੰ ਮਾਰ ਦਿੱਤਾ ਹੈ। (ਉਨ੍ਹਾਂ ਨੇ) ਫਿਰ ਉਠ ਕੇ ਅਜਿਹੀ ਧੁਨ ਕੀਤੀ (ਜਿਸ ਨੂੰ) ਸੁਣ ਕੇ ਮੁਨੀਆਂ ਦਾ ਧਿਆਨ ਛੁਟ ਗਿਆ ਹੈ। ਦੇਵਤਿਆਂ ਦੀ ਹੋਸ਼ ਗੁੰਮ ਹੋ ਗਈ ਹੈ, ਪਰ ਰਕਤ-ਬੀਜ ਦਾ ਗੁਮਾਨ ਨਹੀਂ ਮਿਟਿਆ ਹੈ।੧੯੨।

*ਦੋਹਰਾ*

ਰਕਤ-ਬੀਜ ਨਾਲ ਚੰਡੀ ਨੇ ਇਸ ਤਰ੍ਹਾਂ ਦਾ ਸ੍ਰੇਸ਼ਠ ਯੁੱਧ ਕੀਤਾ, ਪਰ ਤਦ ਹੀ ਅਣਗਿਣਤ ਦੈਂਤ ਪੈਦਾ ਹੋ ਗਏ (ਅਤੇ ਉਨ੍ਹਾਂ ਉਤੇ ਦੇਵੀ ਦੇ) ਕ੍ਰੋਧ ਦਾ ਕੋਈ ਵਸ ਨ ਚਲਿਆ।੧੯੩।

*ਸ੍ਵੈਯਾ*

ਦਸਾਂ ਦਿਸ਼ਾਵਾਂ ਤੋਂ ਬਹੁਤ ਸਾਰੇ ਦੈਂਤਾਂ ਨੂੰ ਵੇਖ ਕੇ ਪ੍ਰਚੰਡ ਚੰਡੀ ਨੇ ਅੱਖਾਂ ਤਣ ਲਈਆਂ। ਤਦੋਂ ਤਲਵਾਰ ਲੈ ਕੇ ਗੁਲਾਬ ਦੀਆਂ ਪੰਖੜੀਆਂ ਵਾਂਗ ਵੈਰੀਆਂ ਨੂੰ ਕਟ ਦਿੱਤਾ। ਚੰਡੀ ਦੇ ਸ਼ਰੀਰ ਉਤੇ ਲਹੂ ਦੀ (ਇਕ) ਛਿਟ ਆ ਪਈ, ਉਸ (ਦ੍ਰਿਸ਼ ਦੀ) ਉਪਮਾ ਕਵੀ ਨੂੰ ਇਹ ਸੁਝੀ ਮਾਨੋ ਸੋਨੇ ਦੇ ਘਰ ('ਮੰਦਿਰ') ਵਿਚ ਜੜੀਏ ਨੇ ਸੋਨੇ ('ਜਰਿ') ਵਿਚ ਲਾਲ ਮਣੀ ਫਬਾ ਕੇ ਰਖੀ ਹੋਵੇ।੧੯੪।

ਚੰਡੀ ਨੇ ਬਹੁਤ ਕ੍ਰੋਧ ਕਰ ਕੇ ਯੁੱਧ ਕੀਤਾ ਅਤੇ ਇਸ ਤਰ੍ਹਾਂ ਕੀਤਾ (ਜਿਵੇਂ) ਮਧੁ (ਦੈਂਤ) ਨਾਲ ਵਿਸ਼ਣੂ (ਅਬਿਨਾਸ਼ੀ ਨੇ ਕੀਤਾ ਸੀ)। ਦੈਂਤਾਂ ਦੇ ਮਾਰਨ ਲਈ (ਚੰਡੀ ਨੇ) ਆਪਣੇ ਮੱਥੇ ਤੋਂ ਅੱਗ ਦੀ (ਇਕ) ਲਾਟ ਕਢ ਲਈ। ਉਸ (ਲਾਟ) ਤੋਂ ਕਾਲੀ ਪ੍ਰਗਟ ਹੋਈ (ਜੋ) ਯੁੱਧ-ਭੂਮੀ ਵਿਚ ਡਰਪੋਕਾਂ ਲਈ ਭੈ ਦੀ ਚਮਕ ਬਣ ਕੇ ਪਸਰ ਗਈ ਹੈ। (ਅਥਵਾ ਕਾਲੀ ਇੰਜ ਪ੍ਰਗਟ ਹੋਈ) ਮਾਨੋ ਸੁਮੇਰ ਪਰਬਤ ਦੀ ਚੋਟੀ ਨੂੰ ਭੰਨ ਕੇ ਧਰਤੀ ਉਤੇ ਜਮਨਾ ਦੀ ਧਾਰ ਪਈ ਹੋਵੇ।੧੯੫।

(ਉਸ ਵੇਲੇ) ਸੁਮੇਰ ਪਰਬਤ ਹਿਲ ਗਿਆ, ਦੇਵ-ਨਗਰੀ ਸਹਿਮ ਗਈ ਅਤੇ ਦਸਾਂ ਦਿਸ਼ਾਵਾਂ ਵਿਚ ਵਡੇ-ਵਡੇ ਪਰਬਤ ਭਜਣ ਲਗ ਪਏ। ਚੌਦਾਂ ਲੋਕਾਂ ਵਿਚ ਹਲ-ਚਲ ਮਚ ਗਈ ਅਤੇ ਬ੍ਰਹਮਾ ਦੇ ਮਨ ਵਿਚ ਵੀ ਭਾਰੀ ਭਰਮ ਪੈਦਾ ਹੋ ਗਿਆ। ਸ਼ਿਵ ('ਜਟੀ') ਦਾ

ਧਿਆਨ ਰਹਿਓ ਨ ਜਟੀ ਸੁ ਫਟੀ ਧਰਿ ਯੌ ਬਲਿ ਕੈ ਰਨ ਮੈ ਕਿਲਕਾਰੀ।
ਦੈਤਨ ਕੇ ਬਧਿ ਕਾਰਨ ਕੋ ਕਰਿ ਕਾਲ ਸੀ ਕਾਲੀ ਕ੍ਰਿਪਾਨ ਸੰਭਾਰੀ। ੧੬੬।

*ਦੋਹਰਾ*

ਚੰਡੀ ਕਾਲੀ ਦੁਹੂੰ ਮਿਲਿ ਕੀਨੋ ਇਹੈ ਬਿਚਾਰ।
ਹਉ ਹਨਿ ਹੋ ਤੂ ਸ੍ਰਉਨ ਪੀ ਅਰਿ ਦਲਿ ਡਾਰਹਿ ਮਾਰਿ। ੧੬੭।

*ਸ੍ਵੈਯਾ*

ਕਾਲੀ ਅਉ ਕੇਹਰਿ ਸੰਗਿ ਲੈ ਚੰਡਿ ਸੁ ਘੇਰੇ ਸਬੈ ਬਨ ਜੈਸੇ ਦਵਾ ਪੈ।
ਚੰਡਿ ਕੇ ਬਾਨਨ ਤੇਜ ਪ੍ਰਭਾਵ ਤੇ ਦੈਤ ਜਰੈ ਜੈਸੇ ਈਟ ਅਵਾ ਪੈ।
ਕਾਲਿਕਾ ਸ੍ਰਉਨ ਪੀਓ ਤਿਨ ਕੋ ਕਵਿ ਨੇ ਮਨ ਮੈ ਲੀਯੋ ਭਾਉ ਭਵਾ ਪੈ।
ਮਾਨਹੁ ਸਿੰਧੁ ਕੇ ਨੀਰ ਸਬੈ ਮਿਲਿ ਧਾਇ ਕੈ ਜਾਇ ਪਰੋ ਹੈ ਤਵਾ ਪੈ। ੧੬੮।

ਚੰਡਿ ਹਨੇ ਅਰੁ ਕਾਲਿਕਾ ਕੋਪ ਕੈ ਸ੍ਰਉਨਤ ਬਿੰਦਨ ਸੋ ਇਹ ਕੀਨੋ।
ਖਗ ਸੰਭਾਰ ਹਕਾਰ ਤਬੈ ਕਿਲਕਾਰ ਬਿਦਾਰ ਸਭੈ ਦਲੁ ਦੀਨੋ।
ਆਮਿਖ ਸ੍ਰੋਨ ਅਚਿਓ ਬਹੁ ਕਾਲਿਕਾ ਤਾ ਛਬਿ ਮੈ ਕਵਿ ਇਉ ਮਨਿ ਚੀਨੋ।
ਮਾਨੋ ਛੁਧਾਤਰੁ ਹੁਇ ਕੈ ਮਨੁਛ ਸੁ ਸਾਲਨ ਲਾਸਹਿ ਸੋ ਬਹੁ ਪੀਨੋ। ੧੬੯।

ਜੁਧ ਰਕਤ੍ਰ ਬੀਜ ਕਰਿਯੋ ਧਰਨੀ ਪਰ ਸੋ ਸੁਰ ਦੇਖਤ ਸਾਰੇ।
ਜੇਤਕ ਸ੍ਰੋਨ ਕੀ ਬੂੰਦ ਗਿਰੈ ਉਠਿ ਤੇਤਕ ਰੂਪ ਅਨੇਕਹਿ ਧਾਰੇ।
ਜੁਗਨਿ ਆਨਿ ਫਿਰੀ ਚਹੂੰ ਓਰ ਤੇ ਸੀਸ ਜਟਾ ਕਰਿ ਖਪਰ ਭਾਰੇ।
ਸ੍ਰੋਨਤ ਬੂੰਦ ਪਰੈ ਅਚਵੈ ਸਭ ਖਗ ਲੈ ਚੰਡ ਪ੍ਰਚੰਡ ਸੰਭਾਰੇ। ੧੭੦।

ਕਾਲੀ ਅਉ ਚੰਡਿ ਕੁਵੰਡ ਸੰਭਾਰ ਕੇ ਦੈਤ ਸੋ ਜੁਧ ਨਿਸੰਗ ਸਜਿਓ ਹੈ।
ਮਾਰ ਮਹਾ ਰਨ ਮਧ ਭਈ ਪਹਰੇਕ ਲਉ ਸਾਰ ਸੋ ਸਾਰ ਬਜਿਓ ਹੈ।
ਸ੍ਰਉਨਤ ਬਿੰਦ ਗਿਰਿਓ ਧਰਨੀ ਪਰ ਇਉ ਅਸਿ ਸੋ ਅਰਿ ਸੀਸ ਭਜਿਓ ਹੈ।
ਮਾਨੋ ਅਤੀਤ ਕਰਿਯੋ ਚਿਤ ਕੇ ਧਨਵੰਤ ਸਭੈ ਨਿਜ ਮਾਲ ਤਜਿਓ ਹੈ।੧੭੧।

*ਸੋਰਠਾ*

ਚੰਡੀ ਦਇਓ ਬਿਦਾਰ ਸ੍ਰਉਨ ਪਾਨ ਕਾਲੀ ਕਰਿਓ।
ਛਿਨ ਮੈ ਡਾਰਿਓ ਮਾਰ ਸ੍ਰਉਨਤ ਬਿੰਦ ਦਾਨਵ ਮਹਾ। ੧੭੨।

*ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਰਕਤ ਬੀਜ ਬਧਹਿ ਨਾਮ ਪੰਚਮੋ ਧਿਆਇ ਸਮਾਪਤਮ ਸਤੁ ਸੁਭਮ ਸਤੁ। ੫।*



ਧਿਆਨ ਵੀ ਲਗਿਆ ਨ ਰਹਿ ਸਕਿਆ, ਅਤੇ ਧਰਤੀ ਵੀ ਫਟ ਗਈ (ਜਦੋਂ) ਬਲ ਪੂਰਵਕ (ਚੰਡੀ ਨੇ) ਕਿਲਕਾਰੀ ਮਾਰੀ। ਦੈਂਤਾਂ ਦੇ ਮਾਰਨ ਲਈ ਕਾਲੀ ਨੇ ਹੱਥ ਵਿਚ ਕਾਲ-ਸਮਾਨ ਕ੍ਰਿਪਾਨ ਨੂੰ ਧਾਰਨ ਕਰ ਲਿਆ।੧੬੬।

*ਦੋਹਰਾ*

ਚੰਡੀ ਅਤੇ ਕਾਲੀ ਨੇ ਮਿਲ ਕੇ ਇਹ ਵਿਚਾਰ ਬਣਾਇਆ ਕਿ ਮੈਂ (ਚੰਡੀ) ਮਾਰਦੀ ਹਾਂ ਅਤੇ ਤੂੰ (ਕਾਲੀ) ਲਹੂ ਪੀਂਦੀ ਜਾ। (ਇਸ ਤਰ੍ਹਾਂ ਅਸੀਂ) ਵੈਰੀ ਦਲ ਮਾਰ ਦਿਆਂਗੇ।੧੬੭।

*ਸ੍ਵੈਯਾ*

ਕਾਲੀ ਅਤੇ ਸ਼ੇਰ ਨੂੰ ਨਾਲ ਲੈ ਕੇ ਚੰਡੀ ਨੇ ਸਾਰੇ (ਰਕਤ-ਬੀਜਾਂ ਨੂੰ) ਘੇਰ ਲਿਆ ਜਿਵੇਂ (ਬਨ ਨੂੰ) ਦਾਵਾ ਅਗਨੀ ਪੈ ਜਾਂਦੀ ਹੈ। ਚੰਡੀ ਦੇ ਬਾਣਾਂ ਦੇ ਤੇਜ ਦੇ ਪ੍ਰਭਾਵ ਕਾਰਨ ਦੈਂਤ (ਇਸ ਤਰ੍ਹਾਂ) ਸੜ ਗਏ ਜਿਸ ਤਰ੍ਹਾਂ ਇਟਾਂ ਆਵੇ ਵਿਚ (ਸੜਦੀਆਂ ਹਨ)। ਕਾਲਕਾ ਨੇ ਉਨ੍ਹਾਂ ਦਾ ਲਹੂ ਪੀ ਲਿਆ, ਕਵੀ ਦੇ ਮਨ ਵਿਚ (ਇਸ ਦ੍ਰਿਸ਼ ਨੂੰ ਵੇਖ ਕੇ) ਭਵਾਨੀ (ਭਵਾ) ਪ੍ਰਤਿ ਇਹ ਭਾਵ ਪੈਦਾ ਹੋਇਆ ਮਾਨੋ ਸਮੁੰਦਰ ਦਾ ਸਾਰਾ ਜਲ ਮਿਲ ਕੇ (ਗਰਮ) ਤਵੇ ਉਤੇ ਜਾ ਪਿਆ ਹੋਵੇ (ਕਿਉਂਕਿ ਜਲ ਗਰਮ ਤਵੇ ਉਤੇ ਪੈਂਦਿਆਂ ਹੀ ਖ਼ਤਮ ਹੋ ਜਾਂਦਾ ਹੈ)।੧੬੮।

ਚੰਡੀ ਨੇ ਮਾਰਿਆ ਅਤੇ ਕਾਲਕਾ ਨੇ ਕ੍ਰੋਧਵਾਨ ਹੋ ਕੇ ਰਕਤ-ਬੀਜਾਂ ਨਾਲ ਇਸ ਤਰ੍ਹਾਂ ਕੀਤਾ ਤਦੋਂ ਤਲਵਾਰ ਸੰਭਾਲ ਕੇ ਅਤੇ ਵੰਗਾਰ ਕੇ ਕਿਲਕ ਮਾਰ ਕੇ ਸਾਰੇ (ਦੈਂਤ) ਦਲ ਨਸ਼ਟ ਕਰ ਦਿੱਤੇ। ਕਾਲਕਾ ਨੇ ਬਹੁਤ ਮਾਸ ਖਾਇਆ ਅਤੇ ਲਹੂ ਪੀਤਾ, ਇਸ (ਦ੍ਰਿਸ਼) ਦੀ ਛਬੀ ਕਵੀ ਦੇ ਮਨ ਵਿਚ ਇੰਜ ਪਈ ਮਾਨੋ ਭੁਖ ਨਾਲ ਆਤੁਰ ਹੋਏ ਮਨੁੱਖ ਨੇ ਬਹੁਤ ਸਾਰਾ ਸ਼ੋਰਬਾ ਪੀਤਾ ਹੋਵੇ ਅਤੇ ਸਲੂਣਾ ਖਾਇਆ ਹੋਵੇ।੧੬੯।

ਰਕਤ-ਬੀਜ ਨੇ ਧਰਤੀ ਉਤੇ ਜੋ ਯੁੱਧ ਕੀਤਾ, ਉਸ ਨੂੰ ਸਾਰੇ ਦੇਵਤੇ ਵੇਖਦੇ ਸਨ। ਲਹੂ ਦੀਆਂ ਜਿਤਨੀਆਂ ਵੀ ਬੂੰਦਾਂ ਡਿਗਦੀਆਂ ਸਨ, (ਉਨ੍ਹਾਂ ਤੋਂ) ਅਨੇਕ ਰੂਪ ਧਾਰ ਕੇ (ਦੈਂਤ) ਉਠ ਖੜੋਂਦੇ ਸਨ। ਜੋਗਣੀਆਂ ਚੌਹਾਂ ਪਾਸਿਆਂ ਵਲ ਪਸਰ ਗਈਆਂ ਸਨ (ਜਿਨ੍ਹਾਂ ਦੇ) ਸਿਰ ਉਤੇ ਜਟਾਵਾਂ ਹਨ ਅਤੇ ਹੱਥਾਂ ਵਿਚ ਵੱਡੇ ਵੱਡੇ ਖੱਪਰ ਹਨ। (ਜਿਹੜੀਆਂ) ਲਹੂ ਦੀ ਬੂੰਦ (ਖੱਪਰਾਂ ਵਿਚ) ਪੈਂਦੀਆਂ ਹਨ (ਉਹ) ਸਾਰੀਆਂ ਪੀ ਜਾਂਦੀਆਂ ਹਨ ਅਤੇ ਪ੍ਰਚੰਡ ਚੰਡੀ ਤਲਵਾਰ ਨਾਲ (ਸਭ ਨੂੰ) ਮਾਰਦੀ ਜਾਂਦੀ ਹੈ।੧੭੦।

ਕਾਲੀ ਅਤੇ ਚੰਡੀ ਨੇ ਧਨੁਸ਼ ਧਾਰਨ ਕਰ ਕੇ ਦੈਂਤ ਨਾਲ ਨਿਸੰਗ ਯੁੱਧ ਮਚਾਇਆ। ਯੁੱਧ ਵਿਚ ਬਹੁਤ ਮਾਰੋ ਮਾਰ ਹੋਈ, ਇਕ ਪਹਿਰ ਤਕ ਲੋਹੇ ਨਾਲ ਲੋਹਾ ਖੜਕਿਆ। ਰਕਤ-ਬੀਜ ਧਰਤੀ ਉਤੇ ਡਿਗ ਪਿਆ ਅਤੇ ਤਲਵਾਰ ਨਾਲ ਵੈਰੀ (ਦੈਂਤ) ਦਾ ਸਿਰ ਕਟਿਆ ਗਿਆ, ਮਾਨੋ ਧਨਵਾਨ ਨੇ ਚਿੱਤ ਨੂੰ ਵੈਰਾਗੀ ਕਰ ਕੇ ਸਾਰਾ ਮਾਲ-ਧਨ ਤਿਆਗ ਦਿੱਤਾ ਹੋਵੇ।੧੭੧।

*ਸੋਰਠਾ*

ਚੰਡੀ ਨੇ (ਰਕਤ-ਬੀਜ ਨੂੰ) ਪਾੜ ਦਿੱਤਾ ਹੈ ਅਤੇ ਕਾਲੀ ਨੇ ਲਹੂ ਪੀਤਾ ਹੈ। (ਇਸ ਤਰ੍ਹਾਂ ਦੋਹਾਂ ਨੇ ਮਿਲ ਕੇ) ਵੱਡੇ ਦੈਂਤ ਰਕਤ-ਬੀਜ ਨੂੰ ਛਿਣ ਭਰ ਵਿਚ ਮਾਰ ਸੁਟਿਆ ਹੈ।੧੭੨।

*ਇਥੇ ਸ੍ਰੀ ਮਾਰਕੰਡੇ ਪੁਰਾਣ ਦੇ ਚੰਡੀ ਚਰਿਤ੍ਰ ਉਕਤੀ ਬਿਲਾਸ ਪ੍ਰਸੰਗ ਦੇ 'ਰਕਤ-ਬੀਜ ਬਧ' ਨਾਂ ਵਾਲਾ ਪੰਜਵਾਂ ਅਧਿਆਇ ਸਮਾਪਤ ਹੋਇਆ ਸਭ ਸ਼ੁਭ ਹੈ।੫।*

*ਸ੍ਵੈਯਾ*

ਤੁਛ ਬਚੇ ਭਜ ਕੈ ਰਨ ਤਿਆਗ ਕੈ ਸੁੰਭ ਨਿਸੁੰਭ ਪੈ ਜਾਇ ਪੁਕਾਰੇ।
ਸ੍ਰੋਉਨਤ ਬੀਜ ਹਨਿਓ ਦੁਹ ਨੇ ਮਿਲਿ ਅਉਰ ਮਹਾ ਭਟ ਮਾਰ ਬਿਦਾਰੇ।
ਇਉ ਸੁਨਿ ਕੈ ਉਨਿ ਕੇ ਮੁਖ ਤੇ ਤਬ ਬੋਲਿ ਉਠਿਓ ਕਰਿ ਖਗ ਸੰਭਾਰੇ।
ਇਉ ਹਨਿ ਹੋ ਬਰ ਚੰਡਿ ਪ੍ਰਚੰਡਿ ਅਜਾ ਬਨ ਮੈ ਜਿਮ ਸਿੰਘ ਪਛਾਰੇ। ੧੭੩।

*ਦੋਹਰਾ*

ਸਕਲ ਕਟਕ ਕੇ ਭਟਨ ਕੋ ਦਇਓ ਜੁਧ ਕੋ ਸਾਜ।
ਸਸਤ੍ਰ ਪਹਰ ਕੈ ਇਉ ਕਹਿਓ ਹਨਿਹੋ ਚੰਡਹਿ ਆਜ। ੧੭੪।

*ਸ੍ਵੈਯਾ*

ਕੋਪ ਕੈ ਸੁੰਭ ਨਿਸੁੰਭ ਚਢੇ ਧੁਨਿ ਦੁੰਦਭਿ ਕੀ ਦਸਹੂੰ ਦਿਸ ਧਾਈ।
ਪਾਇਕ ਅਗ੍ਰ ਭਏ ਮਧਿ ਬਾਜ ਰਥੀ ਰਥ ਸਾਜ ਕੈ ਪਾਤਿ ਬਨਾਈ।
ਮਾਤੇ ਮਤੰਗ ਕੇ ਪੁੰਜਨ ਊਪਰਿ ਸੁੰਦਰ ਤੁੰਗ ਧੁਜਾ ਫਹਰਾਈ।
ਸਕ੍ਰ ਸੋ ਜੁਧ ਕੇ ਹੇਤ ਮਨੋ ਧਰਿ ਛਾਡਿ ਸਪਛ ਉਡੇ ਗਿਰਰਾਈ। ੧੭੫।

*ਦੋਹਰਾ*

ਸੁੰਭ ਨਿਸੁੰਭ ਬਨਾਇ ਦਲੁ ਘੇਰਿ ਲਇਓ ਗਿਰਰਾਜ।
ਕਵਚ ਅੰਗ ਕਸਿ ਕੋਪ ਕਰਿ ਉਠੇ ਸਿੰਘ ਜਿਉ ਗਾਜ। ੧੭੬।

*ਸ੍ਵੈਯਾ*

ਸੁੰਭ ਨਿਸੁੰਭ ਸੁ ਬੀਰ ਬਲੀ ਮਨਿ ਕੋਪ ਭਰੇ ਰਨ ਭੂਮਹਿ ਆਏ।
ਦੇਖਨ ਮੈ ਸੁਭ ਅੰਗ ਉਤੰਗ ਤੁਰਾ ਕਰਿ ਤੇਜ ਧਰਾ ਪਰ ਧਾਏ।
ਧੂਰ ਉਡੀ ਤਬ ਤਾ ਛਿਨ ਮੈ ਤਿਹ ਕੇ ਕਨਕਾ[1] ਪਗ ਸੋ ਲਪਟਾਏ।
ਠਉਰ ਅਡੀਠ ਕੇ ਜੈ ਕਰਬੇ ਕਹਿ ਤੇਜਿ ਮਨੋ ਮਨ ਸੀਖਨ ਆਏ। ੧੭੭।

*ਦੋਹਰਾ*

ਚੰਡਿ ਕਾਲਿਕਾ ਸ੍ਰਵਨ ਮੈ ਤਨਿਕ ਭਨਕ ਸੁਨਿ ਲੀਨ।
ਉਤਰਿ ਸ੍ਰਿੰਗ ਗਿਰ ਰਾਜ ਤੇ ਮਹਾ ਕੁਲਾਹਲਿ[2] ਕੀਨ। ੧੭੮।

---
੧. 'ਕਨ ਤਾ' ੨. 'ਪ੍ਰਬਲ ਬਲ'



*ਸ੍ਵੈਯਾ*

ਥੋੜੇ ਬਚੇ-ਖੁਚੇ (ਦੈਂਤ) ਰਣ-ਭੂਮੀ ਨੂੰ ਛਡ ਕੇ ਭਜਦੇ ਹੋਏ ਸੁੰਭ ਅਤੇ ਨਿਸੁੰਭ ਕੋਲ ਜਾ ਕੇ ਪੁਕਾਰਨ ਲਗੇ (ਕਿ ਚੰਡੀ ਅਤੇ ਕਾਲੀ) ਦੋਹਾਂ ਨੇ ਮਿਲ ਕੇ ਰਕਤ-ਬੀਜ ਨੂੰ ਮਾਰ ਦਿੱਤਾ ਹੈ ਅਤੇ ਹੋਰ ਵੀ ਨਾਮੀ ਸੂਰਮੇ ਮਾਰ ਕੇ ਨਸ਼ਟ ਕਰ ਦਿੱਤੇ ਹਨ। ਉਨ੍ਹਾਂ ਦੇ ਮੂੰਹ ਤੋਂ ਇਸ ਤਰ੍ਹਾਂ ਸੁਣ ਕੇ ਤਦੋਂ (ਰਾਜਾ ਸੁੰਭ) ਹੱਥ ਵਿਚ ਖੜਗ ਨੂੰ ਸੰਭਾਲਦਿਆਂ ਹੋਇਆਂ ਬੋਲ ਉਠਿਆ (ਮੈਂ) ਪ੍ਰਚੰਡ ਚੰਡੀ ਨੂੰ ਬਲ-ਪੂਰਵਕ ਇਸ ਤਰ੍ਹਾਂ ਮਾਰਾਂਗਾ ਜਿਵੇਂ ਬਨ ਵਿਚ ਸ਼ੇਰ ਬਕਰੀ ਨੂੰ ਪਟਕਾਉਂਦਾ ਹੈ।੧੭੩।

*ਦੋਹਰਾ*

ਸਾਰੀ ਸੈਨਾ ਦੇ ਸੈਨਿਕਾਂ ਨੂੰ ਯੁੱਧ ਦਾ ਸਾਮਾਨ (ਸ਼ਾਸਤ੍ਰ-ਅਸਤ੍ਰ ਆਦਿ) ਦੇ ਦਿੱਤਾ। (ਸੁੰਭ ਨੇ) ਸ਼ਸਤ੍ਰ ਧਾਰਨ ਕਰ ਕੇ ਇੰਜ ਕਿਹਾ ਕਿ (ਮੈਂ) ਚੰਡੀ ਨੂੰ ਅਜ ਹੀ ਮਾਰਾਂਗਾ।੧੭੪।

*ਸ੍ਵੈਯਾ*

ਕ੍ਰੋਧਵਾਨ ਹੋ ਕੇ ਸੁੰਭ ਅਤੇ ਨਿਸੁੰਭ (ਦੋਹਾਂ ਭਰਾਵਾਂ) ਨੇ ਚੜ੍ਹਾਈ ਕਰ ਦਿੱਤੀ ਅਤੇ ਨਗਾਰਿਆਂ ਦੀ ਧੁਨ ਦਸਾਂ ਦਿਸ਼ਾਵਾਂ ਵਿਚ ਪਸਰ ਗਈ। ਸਭ ਤੋਂ ਅਗੇ ਪੈਦਲ (ਸੈਨਿਕ) ਹੋਏ, ਮੱਧ ਵਿਚ ਘੋੜ-ਚੜ੍ਹੇ (ਅਤੇ ਫਿਰ) ਰਥਾਂ ਵਾਲਿਆਂ ਨੇ ਚੰਗੀ ਤਰ੍ਹਾਂ ਕਤਾਰਾਂ ਬਣਾ ਲਈਆਂ। ਮਸਤ ਹਾਥੀਆਂ ਦੇ ਝੁੰਡਾਂ ਉਤੇ ਸੁੰਦਰ ਉੱਚੀਆਂ ਧੁਜਾਂ ਝੂਲ ਰਹੀਆਂ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇੰਦਰ (ਸਕ੍ਰ) ਨਾਲ ਯੁੱਧ ਕਰਨ ਲਈ ਖੰਭਾਂ ਵਾਲੇ (ਸਪੱਛ) ਵਡੇ ਵਡੇ ਪਰਬਤ ਧਰਤੀ ਨੂੰ ਛਡ ਕੇ ਉਡੇ (ਜਾ ਰਹੇ ਹੋਣ)।੧੭੫।

*ਦੋਹਰਾ*

ਸੁੰਭ ਅਤੇ ਨਿਸੁੰਭ ਨੇ ਦਲਾਂ ਦੀ ਵਿਉਂਤ ਕਰਕੇ ਸੁਮੇਰ ਪਰਬਤ ('ਗਿਰ ਰਾਜ') ਨੂੰ ਘੇਰ ਲਿਆ ਹੈ ਅਤੇ ਸ਼ਰੀਰਾਂ ਉਤੇ ਕਵਚਾਂ ਨੂੰ ਕਸ ਕੇ ਅਤੇ ਕ੍ਰੋਧਿਤ ਹੋ ਕੇ ਸ਼ੇਰ ਵਾਂਗ ਗਜ ਉਠੇ ਹਨ।੧੭੬।

*ਸ੍ਵੈਯਾ*

ਅਤਿ ਬਲਵਾਨ ਸੂਰਮੇ ਸੁੰਭ ਅਤੇ ਨਿਸੁੰਭ ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਆਏ ਹਨ। ਦੇਖਣ ਵਿਚ (ਜਿਨ੍ਹਾਂ ਦੇ) ਸ਼ਰੀਰ ਸ਼ੁਭ ਹਨ (ਉਹ) ਉੱਚੇ ਘੋੜਿਆਂ (ਉਤੇ ਸਵਾਰ) ਤੇਜ਼ੀ ਨਾਲ ਧਰਤੀ ਉਤੇ ਭਜੇ ਜਾ ਰਹੇ ਹਨ। ਤਦੋਂ ਧੂੜ ਉਡੀ ਹੈ ਅਤੇ ਉਸੇ ਛਿਣ ਵਿਚ ਉਸ ਦੇ ਜ਼ੱਰੇ ਉਨ੍ਹਾਂ ਦੇ ਖੁਰਾਂ ਨੂੰ ਜਾ ਲਗੇ ਹਨ (ਅਰਥਾਤ ਖੁਰਾਂ ਨਾਲ ਧੂੜ ਚੰਬੜ ਗਈ ਹੈ)। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅਣਦਿਸਦੀ ਥਾਂ (ਸੁਅਰਗ) ਨੂੰ ਜਿਤਣ ਲਈ (ਖੁਰਾਂ ਤੋਂ) ਤੀਬਰਤਾ ਸਿਖਣ ਵਾਸਤੇ ਜ਼ੱਰਿਆਂ ਦੇ ਰੂਪ ਵਿਚ ਮਨੁੱਖੀ ਮਨ ਸਿਖਿਆ ਲੈਣ ਆਏ ਹੋਣ।੧੭੭।

*ਦੋਹਰਾ*

(ਦੂਜੇ ਪਾਸੇ) ਚੰਡੀ ਅਤੇ ਕਾਲੀ ਨੇ ਵੀ ਕੰਨਾਂ ਨਾਲ ਥੋੜੀ ਬਿੜਕ ਸੁਣ ਲਈ। (ਇਸ ਲਈ ਉਨ੍ਹਾਂ ਨੇ) ਸੁਮੇਰ ਪਰਬਤ ਦੀ ਚੋਟੀ ਤੋਂ ਉਤਰ ਕੇ ਖੂਬ ਹਲਾ-ਗੁਲਾ ਮਚਾ ਦਿੱਤਾ ਹੈ।੧੭੮।

*ਸ੍ਵੈਯਾ*

ਆਵਤ ਦੇਖਿ ਕੈ ਚੰਡ ਪ੍ਰਚੰਡਿ ਕੋ ਕੋਪ ਕਰਿਓ ਮਨ ਮੈ ਅਤਿ ਦਾਨੋ।
ਨਾਸ ਕਰੋ ਇਹ ਕੋ ਛਿਨ ਮੈ ਕਰਿ ਬਾਨ ਸੰਭਾਰ ਬਡੋ ਧਨੁ ਤਾਨੋ।
ਕਾਲੀ ਕੇ ਬਕ੍ਰ ਬਿਲੋਕਨ ਤੇ ਸੁ ਉਠਿਓ ਮਨ ਮੈ ਭ੍ਰਮ ਜਿਉ ਜਮ ਜਾਨੋ।
ਬਾਨ ਸਮੂਹ ਚਲਾਇ ਦਏ ਕਿਲਕਾਰ ਉਠਿਓ ਜੁ ਪ੍ਰਲੈ ਘਨ ਮਾਨੋ। ੧੭੯।

ਬੈਰਨ ਕੇ ਘਨ ਸੇ ਦਲ ਪੈਠਿ ਲਇਓ ਕਰਿ ਮੈ ਧਨੁ ਸਾਇਕੁ ਐਸੇ।
ਸਿਆਮ ਪਹਾਰ ਸੇ ਦੈਤ ਹਨੇ ਤਮ ਜੈਸੇ ਹਰੇ ਰਵਿ ਕੀ ਕਿਰਨੈ ਸੇ।
ਭਾਜ ਗਈ ਧੁਜਨੀ ਡਰਿ ਕੈ ਕਬਿ ਕੋਊ ਕਹੈ ਤਿਹ ਕੀ ਛਬਿ ਕੈਸੇ।
ਭੀਮ ਕੋ ਸ੍ਰਉਨ ਭਰਿਓ ਮੁਖ ਦੇਖਿ ਕੈ ਛਾਡਿ ਚਲੇ ਰਨ ਕਉਰਉ ਜੈਸੇ। ੧੮੦।

*ਕਬਿਤੁ*

ਆਗਿਆ ਪਾਇ ਸੁੰਭ ਕੀ ਸੁ ਮਹਾਬੀਰ ਧੀਰ ਜੋਧੇ ਆਏ ਚੰਡਿ ਉਪਰ ਸੁ ਕ੍ਰੋਧ ਕੈ ਬਨੀ ਠਨੀ।
ਚੰਡਿਕਾ ਲੈ ਬਾਨ ਅਉ ਕਮਾਨ ਕਾਲੀ ਕਿਰਪਾਨ ਛਿਨ ਮਧਿ ਕੈ ਕੈ ਬਲ ਸੁੰਭ ਕੀ ਹਨੀ ਅਨੀ।
ਡਰਤ ਜਿ ਖੇਤ ਮਹਾ ਪ੍ਰੇਤ ਕੀਨੇ ਬਾਨਨ ਸੋ ਬਿਚਲ ਬਿਥਰ ਐਸੇ ਭਾਜਗੀ ਅਨੀ ਕਿਨੀ।
ਜੈਸੇ ਬਾਰੂਥਲ ਮੈ ਸਬੂਹ ਬਹੇ ਪਉਨ ਹੂੰ ਕੇ ਧੂਰ ਉਡਿ ਚਲੇ ਹੁਇ ਕੇ ਕੋਟਿਕ ਕਨੀ ਕਨੀ। ੧੮੧।

*ਸ੍ਵੈਯਾ*

ਖਗ ਲੈ ਕਾਲੀ ਅਉ ਚੰਡੀ ਕੁਵੰਡਿ ਬਿਲੋਕ ਕੈ ਦਾਨਵ ਇਉ ਦਬਟੇ ਹੈ।
ਕੇਤਕ ਚਾਬ ਗਈ ਮੁਖਿ ਕਾਲਿਕਾ ਕੇਤਿਨ ਕੇ ਸਿਰ ਚੰਡਿ ਕਟੇ ਹੈ।
ਸ੍ਰਉਨਤ ਸਿੰਧੁ ਭਇਓ ਧਰ ਮੈ ਰਨ ਛਾਡ ਗਏ ਇਕ ਦੈਤ ਫਟੇ ਹੈ।
ਸੁੰਭ ਪੈ ਜਾਇ ਕਹੀ ਤਿਨ ਇਉ ਬਹੁ ਬੀਰ ਮਹਾ ਤਿਹ ਠਉਰ ਲਟੇ ਹੈ।੧੮੨।

*ਦੋਹਰਾ*

ਦੇਖਿ ਭਇਆਨਕ ਜੁਧ ਕੋ ਕੀਨੋ ਬਿਸਨੁ ਬਿਚਾਰ।
ਸਕਤਿ ਸਹਾਇਤ ਕੇ ਨਮਿਤ ਭੇਜੀ ਰਨਹਿ ਮੰਝਾਰ। ੧੮੩।

*ਸ੍ਵੈਯਾ*

ਆਇਸ ਪਾਇ ਸਭੈ ਸਕਤੀ ਚਲਿ ਕੈ ਤਹਾ ਚੰਡਿ ਪ੍ਰਚੰਡ ਪੈ ਆਈ।
ਦੇਵੀ ਕਹਿਓ ਤਿਨ ਕੋ ਕਰ ਆਦਰੁ ਆਈ ਭਲੇ ਜਨੁ ਬੋਲਿ ਪਠਾਈ।
ਤਾ ਛਬਿ ਕੀ ਉਪਮਾ ਅਤਿ ਹੀ ਕਵਿ ਨੇ ਅਪਨੇ ਮਨ ਮੈ ਲਖਿ ਪਾਈ।
ਮਾਨਹੁ ਸਾਵਨ ਮਾਸ ਨਦੀ ਚਲਿ ਕੈ ਜਲ ਰਾਸਿ ਮੈ ਆਨਿ ਸਮਾਈ। ੧੮੪।



*ਸ੍ਵੈਯਾ*

ਪ੍ਰਚੰਡ ਚੰਡੀ ਨੂੰ ਆਉਂਦਿਆਂ ਵੇਖ ਕੇ (ਸ਼ੁੰਭ) ਦੈਂਤ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ। ਇਸ (ਦੇਵੀ) ਨੂੰ ਛਿਣ ਵਿਚ ਨਸ਼ਟ ਕਰ ਦੇਵਾਂਗਾ। (ਇਹ ਭਾਵ ਮਨ ਵਿਚ ਧਾਰ ਕੇ) ਬਾਣ ਨੂੰ ਸੰਭਾਲ ਕੇ ਵਡੇ ਧਨੁਸ਼ ਵਿਚ ਖਿਚਿਆ। ਕਾਲੀ ਦੇ ਮੁਖ (ਬਕ੍ਰ) ਨੂੰ ਵੇਖਣ ਨਾਲ (ਉਸ ਦੇ) ਮਨ ਵਿਚ ਭਰਮ ਪੈਦਾ ਹੋਇਆ ਕਿ (ਇਹ) ਜਮ ਵਰਗਾ ਹੈ। (ਫਿਰ ਵੀ ਉਸ ਨੇ) ਸਾਰੇ ਬਾਣ ਚਲਾ ਦਿੱਤੇ ਅਤੇ (ਇਸ ਤਰ੍ਹਾਂ) ਚੀਖ਼ ਉਠਿਆ ਮਾਨੋ ਪਰਲੋ ਵੇਲੇ ਦੇ ਬਦਲ (ਗਜਦੇ ਹੋਣ)।੧੭੯।

ਵੈਰੀਆਂ ਦੇ ਬਦਲ ਵਰਗੇ ਦਲ ਵਿਚ ਵੜ ਕੇ (ਚੰਡੀ ਨੇ) ਹੱਥ ਵਿਚ ਧਨੁਸ਼-ਬਾਣ ਫੜ ਲਿਆ। ਕਾਲੇ ਪਰਬਤ ਵਰਗੇ ਦੈਂਤ (ਇਸ ਤਰ੍ਹਾਂ) ਮਾਰ ਦਿੱਤੇ ਜਿਸ ਤਰ੍ਹਾਂ ਸੂਰਜ ਦੀਆਂ ਕਿਰਨਾਂ ਨਾਲ ਹਨੇਰਾ ਖ਼ਤਮ ਹੋ ਜਾਂਦਾ ਹੈ। (ਚੰਡੀ ਦੇ) ਡਰ ਨਾਲ (ਦੈਂਤ) ਸੈਨਾ ਭਜ ਗਈ, ਉਸ ਦੀ ਛਬੀ ਨੂੰ ਕੋਈ ਕਵੀ ਕਿਵੇਂ ਕਹਿ ਸਕਦਾ ਹੈ, ਜਿਵੇਂ ਭੀਮ ਦੇ ਲਹੂ ਭਰੇ ਮੂੰਹ ਨੂੰ ਵੇਖ ਕੇ ਕੌਰਵ ਰਣ-ਭੂਮੀ ਨੂੰ ਛਡ ਚਲੇ ਹਨ।੧੮੦।

*ਕਬਿੱਤ*

ਸੁੰਭ ਦੀ ਆਗਿਆ ਪ੍ਰਾਪਤ ਕਰ ਕੇ ਮਹਾਬਲੀ ਅਤੇ ਧੀਰਜਵਾਨ ਯੋਧੇ ਕ੍ਰੋਧ-ਪੂਰਵਕ ਸਜ-ਧਜ ਕੇ ਚੰਡੀ ਉਪਰ ਚੜ੍ਹ ਆਏ। ਚੰਡੀ ਨੇ ਧਨੁਸ਼ ਅਤੇ ਬਾਣ ਅਤੇ ਕਾਲੀ ਨੇ ਕ੍ਰਿਪਾਨ ਧਾਰਨ ਕਰ ਕੇ ਬਲ-ਪੂਰਵਕ ਛਿਣ ਵਿਚ ਹੀ ਸ਼ੁੰਭ ਦੀ ਸੈਨਾ (ਅਨੀ) ਨੂੰ ਮਾਰ ਦਿੱਤਾ। ਡਰ ਦੇ ਮਾਰੇ ਯੁੱਧ-ਭੂਮੀ ਛਡ ਗਏ, (ਉਨ੍ਹਾਂ ਨੂੰ) ਬਾਣਾਂ (ਦੀ ਮਾਰ) ਨਾਲ ਭੂਤਨੇ ਬਣਾ ਦਿੱਤਾ ਅਤੇ ਵਿਚਲਿਤ (ਦੈਂਤ) ਸੈਨਾ ਇਸ ਤਰ੍ਹਾਂ ਖਿੰਡ-ਪੁੰਡ ਗਈ ਜਿਸ ਤਰ੍ਹਾਂ ਰੇਤ ਦੇ ਥਲ ਵਿਚ ਹਵਾ ਦੇ ਝੌਂਕੇ ('ਸਬੂਹ') ਨਾਲ ਧੂੜ ਦੇ ਕਰੋੜਾਂ ਜ਼ੱਰੇ ਉਡਣ ਲਗ ਜਾਂਦੇ ਹਨ।੧੮੧।

*ਸ੍ਵੈਯਾ*

ਕਾਲੀ ਨੇ ਖੜਗ ਅਤੇ ਚੰਡੀ ਨੇ ਧਨੁਸ਼ ਲੈ ਕੇ ਦੈਂਤ ਨੂੰ ਵੇਖ ਕੇ ਇਉਂ ਦਬਕਾਇਆ ਹੈ। ਕਈਆਂ ਨੂੰ ਕਾਲੀ ਮੂੰਹ ਨਾਲ ਚੱਬ ਗਈ ਹੈ ਅਤੇ ਕਈਆਂ ਦੇ ਸਿਰ ਚੰਡੀ ਨੇ ਕਟ ਦਿੱਤੇ ਹਨ। ਧਰਤੀ ਉਤੇ ਲਹੂ ਦਾ ਸਮੁੰਦਰ ਬਣ ਗਿਆ ਹੈ। (ਕਈ ਦੈਂਤ) ਰਣ-ਭੂਮੀ ਛਡ ਗਏ ਹਨ (ਅਤੇ ਕਈ) ਦੈਂਤ ਜ਼ਖ਼ਮੀ ਹੋਏ ਪਏ ਹਨ। (ਜੋ ਯੁੱਧ ਵਿਚੋਂ ਭਜ ਕੇ ਗਏ ਹਨ) ਉਨ੍ਹਾਂ ਨੇ ਸੁੰਭ ਕੋਲ ਜਾ ਕੇ ਇਉਂ (ਗੱਲ) ਕਹੀ (ਕਿ) ਬਹੁਤ ਸਾਰੇ ਮਹਾਨ ਯੋਧੇ ਰਣ-ਭੂਮੀ ਵਿਚ ਲੇਟੇ ਪਏ ਹਨ (ਅਰਥਾਤ ਮਾਰੇ ਗਏ ਹਨ)।੧੮੨।

*ਦੋਹਰਾ*

(ਇਸ ਤਰ੍ਹਾਂ ਦੇ) ਭਿਆਨਕ ਯੁੱਧ ਨੂੰ ਵੇਖ ਕੇ ਵਿਸ਼ਨੂ ਨੇ ਵਿਚਾਰ ਕੀਤਾ ਅਤੇ (ਚੰਡੀ ਦੀ) ਸਹਾਇਤਾ ਲਈ (ਸਾਰੀਆਂ) ਦੇਵ-ਸ਼ਕਤੀਆਂ ਰਣ-ਭੂਮੀ ਵਿਚ ਭੇਜ ਦਿੱਤੀਆਂ।੧੮੩।

*ਸ੍ਵੈਯਾ*

(ਵਿਸ਼ਨੂ ਦੀ) ਆਗਿਆ ਪ੍ਰਾਪਤ ਕਰ ਕੇ (ਦੇਵਤਿਆਂ ਦੀ) ਸਾਰੀ ਸ਼ਕਤੀ ਚਲ ਕੇ ਉਥੇ ਪ੍ਰਚੰਡ ਚੰਡੀ ਕੋਲ ਆ ਗਈ। ਉਨ੍ਹਾਂ ਦਾ ਆਦਰ ਕਰ ਕੇ ਦੇਵੀ ਨੇ 'ਜੀਉ ਆਇਆਂ' ਕਿਹਾ ਮਾਨੋ ਬੁਲਾਵਾ ਭੇਜ ਕੇ (ਮੰਗਵਾਈਆਂ ਹੋਣ)। ਉਸ (ਸਮੇਂ ਦੀ) ਛਬੀ ਦੀ ਉਪਮਾ ਕਵੀ ਨੇ ਆਪਣੇ ਮਨ ਵਿਚ (ਚੰਗੀ ਤਰ੍ਹਾਂ) ਜਾਣ ਲਈ, ਮਾਨੋ ਸਾਵਣ ਦੇ ਮਹੀਨੇ ਵਿਚ ਨਦੀ ਚਲ ਕੇ ਸਮੁੰਦਰ ਵਿਚ ਆ ਸਮਾਈ ਹੋਵੇ।੧੮੪।

ਦੇਖਿ ਮਹਾ ਦਲ ਦੇਵਨ ਕੋ ਬਰ ਬੀਰ ਸੁ ਸਾਮੁਹੇ ਜੁਧ ਕੋ ਧਾਏ।
ਬਾਨਨਿ ਸਾਥਿ ਹਨੇ ਬਲੁ ਕੈ ਰਨ ਮੈ ਬਹੁ ਆਵਤ ਬੀਰ ਗਿਰਾਏ।
ਦਾੜਨ ਸਾਥਿ ਚਬਾਇ ਗਈ ਕਲਿ ਅਉਰ ਗਹੈ ਚਹੂੰ ਓਰਿ ਬਗਾਏ।
ਰਾਵਨ ਸੋ ਰਿਸ ਕੈ ਰਨ ਮੈ ਪਤਿ ਭਾਲਕ ਜਿਉ ਗਿਰਰਾਜ ਚਲਾਏ। ੧੯੫।

ਫੇਰ ਲੈ ਪਾਨਿ ਕ੍ਰਿਪਾਨ ਸੰਭਾਰ ਕੈ ਦੈਤਨ ਸੋ ਬਹੁ ਜੁਧ ਕਰਿਓ ਹੈ।
ਮਾਰ ਬਿਦਾਰ ਸੰਘਾਰ ਦਏ ਬਹੁ ਭੂਮਿ ਪਰੇ ਭਟ ਸ੍ਰਉਨ ਝਰਿਓ ਹੈ।
ਗੂਦ ਬਹਿਓ ਅਰਿ ਸੀਸਨ ਤੇ ਕਵਿ ਨੇ ਤਿਹ ਕੋ ਇਹ ਭਾਉ ਧਰਿਓ ਹੈ।
ਮਾਨੋ ਪਹਾਰ ਕੇ ਸ੍ਰਿੰਗਹੁ ਤੇ ਧਰਨੀ ਪਰ ਆਨਿ ਤੁਸਾਰ ਪਰਿਓ ਹੈ। ੧੯੬।

*ਦੋਹਰਾ*

ਭਾਗ ਗਈ ਧੁਜਨੀ ਸਭੈ ਰਹਿਓ ਨ ਕਛੂ ਉਪਾਉ।
ਸੁੰਭ ਨਿਸੁੰਭਹਿ ਸੋ ਕਹਿਓ ਦਲ ਲੈ ਤੁਮ ਹੂੰ ਜਾਉ। ੧੯੭।

*ਸ੍ਵੈਯਾ*

ਮਾਨ ਕੈ ਸੁੰਭ ਕੋ ਬੋਲ ਨਿਸੁੰਭੁ ਚਲਿਓ ਦਲ ਸਾਜਿ ਮਹਾ ਬਲਿ ਐਸੇ।
ਭਾਰਥ ਜਿਉ ਰਨ ਮੈ ਰਿਸਿ ਪਾਰਥਿ ਕ੍ਰੁਧ ਕੈ ਜੁਧ ਕਰਿਓ ਕਰਨੈ ਸੇ।
ਚੰਡਿ ਕੇ ਬਾਨ ਲਗੇ ਬਹੁ ਦੈਤ ਕਉ ਫੋਰਿ ਕੈ ਪਾਰ ਭਏ ਤਨ ਕੈਸੇ।
ਸਾਵਨ ਮਾਸ ਕ੍ਰਿਸਾਨ ਕੇ ਖੇਤਿ ਉਗੇ ਮਨੋ ਧਾਨ ਕੇ ਅੰਕੁਰ ਜੈਸੇ। ੧੯੮।

ਬਾਨਨ ਸਾਥ ਗਿਰਾਇ ਦਏ ਬਹੁਰੋ ਅਸਿ ਲੈ ਕਰਿ ਇਉ ਰਨ ਕੀਨੋ।
ਮਾਰਿ ਬਿਦਾਰਿ ਦਈ ਧੁਜਨੀ ਸਭ ਦਾਨਵ ਕੋ ਬਲੁ ਹੁਇ ਗਇਓ ਛੀਨੋ।
ਸ੍ਰਉਨ ਸਮੂਹਿ ਪਰਿਓ ਤਿਹ ਠਉਰ ਤਹਾ ਕਵਿ ਨੇ ਜਸੁ ਇਉ ਮਨ ਚੀਨੋ।
ਸਾਤ ਹੂੰ ਸਾਗਰ ਕੋ ਰਚਿ ਕੈ ਬਿਧਿ ਆਠਵੋ ਸਿੰਧੁ ਕਰਿਓ ਹੈ ਨਵੀਨੋ। ੧੯੯।

ਲੈ ਕਰ ਮੈ ਅਸਿ ਚੰਡਿ ਪ੍ਰਚੰਡ ਸੁ ਕ੍ਰੁਧ ਭਈ ਰਨ ਮਧ ਲਰੀ ਹੈ।
ਫੋਰ ਦਈ ਚਤੁਰੰਗ ਚਮੂੰ ਬਲੁ ਕੈ ਬਹੁ ਕਾਲਿਕਾ ਮਾਰਿ ਧਰੀ ਹੈ।
ਰੂਪ ਦਿਖਾਇ ਭਇਆਨਕ ਇਉ ਅਸੁਰੰਪਤਿ ਭ੍ਰਾਤ ਕੀ ਕ੍ਰਾਂਤਿ ਹਰੀ ਹੈ।
ਸ੍ਰਉਨ ਸੋ ਲਾਲ ਭਈ ਧਰਨੀ ਸੁ ਮਨੋ ਅੰਗ ਸੂਹੀ ਕੀ ਸਾਰੀ ਕਰੀ ਹੈ। ੧੯੦।

ਦੈਤ ਸੰਭਾਰਿ ਸਭੈ ਅਪਨੋ ਬਲਿ ਚੰਡਿ ਸੋ ਜੁਧ ਕੋ ਫੇਰਿ ਅਰੇ ਹੈ।
ਆਯੁਧ ਧਾਰਿ ਲਰੈ ਰਨ ਇਉ ਜਨੁ ਦੀਪਕ ਮਧਿ ਪਤੰਗ ਪਰੇ ਹੈ।
ਚੰਡ ਪ੍ਰਚੰਡ ਕੁਵੰਡ ਸੰਭਾਰਿ ਸਭੈ ਰਨ ਮਧਿ ਦੁ ਟੂਕ ਕਰੇ ਹੈ।
ਮਾਨੋ ਮਹਾ ਬਨ ਮੈ ਬਰ ਬ੍ਰਿਛਨ ਕਾਟਿ ਕੈ ਬਾਢੀ ਜੁਦੇ ਕੈ ਧਰੇ ਹੈ। ੧੯੧।



ਦੇਵਤਿਆਂ ਦੇ ਵਡੇ ਦਲ ਨੂੰ ਵੇਖ ਕੇ ਸ਼ਕਤੀਸ਼ਾਲੀ ਵੀਰ (ਦੈਂਤ) ਯੁੱਧ ਕਰਨ ਲਈ ਸਾਹਮਣੇ ਆ ਗਏ। (ਉਨ੍ਹਾਂ ਦੈਂਤ) ਵੀਰਾਂ ਨੂੰ ਆਉਂਦੇ ਹੋਇਆਂ (ਵੇਖ ਕੇ ਚੰਡੀ ਨੇ) ਬਲ-ਪੂਰਵਕ ਤੀਰਾਂ ਨਾਲ ਰਣ ਵਿਚ ਮਾਰ ਦਿੱਤਾ। (ਉਨ੍ਹਾਂ ਵਿਚੋਂ ਕਈਆਂ ਨੂੰ) ਕਾਲੀ ਦਾੜ੍ਹਾਂ ਨਾਲ ਚਬ ਗਈ ਅਤੇ (ਕਈ) ਹੋਰਾਂ ਨੂੰ ਫੜ-ਫੜ ਕੇ ਚੌਹਾਂ ਪਾਸਿਆਂ ਵਿਚ ਸੁਟ ਦਿੱਤਾ, ਜਿਵੇਂ ਰਾਵਣ ਨਾਲ ਗੁੱਸੇ ਹੋ ਕੇ ਜਾਮਵੰਤ (ਭਾਲਕ-ਪਤਿ) ਨੇ ਯੁੱਧ ਵਿਚ ਵਡੇ ਵਡੇ ਪਰਬਤ ਸੁਟੇ ਹੋਣ।੧੯੫।

ਫਿਰ (ਕਾਲੀ ਨੇ) ਹੱਥ ਵਿਚ ਕ੍ਰਿਪਾਨ ਸੰਭਾਲ ਕੇ ਦੈਂਤਾਂ ਨਾਲ ਬਹੁਤ ਯੁੱਧ ਕੀਤਾ ਹੈ। (ਤਲਵਾਰ ਨਾਲ) ਬਹੁਤ (ਸੂਰਮੇ) ਕਟ ਵਢ ਸੁਟੇ ਹਨ ਅਤੇ ਭੂਮੀ ਉਤੇ ਡਿਗੇ ਪਏ (ਸੂਰਮਿਆਂ ਦੇ ਸ਼ਰੀਰਾਂ ਵਿਚੋਂ) ਲਹੂ ਵਗ ਰਿਹਾ ਹੈ। ਵੈਰੀਆਂ ਦੇ ਸ਼ਰੀਰਾਂ ਵਿਚੋਂ ਵਗਦੀ ਮਿਝ (ਨੂੰ ਵੇਖ ਕੇ) ਕਵੀ ਨੇ ਇਹ ਭਾਵ ਕਢਿਆ ਹੈ ਮਾਨੋ ਪਰਬਤ ਦੀ ਚੋਟੀ ਤੋਂ ਧਰਤੀ ਉਤੇ ਬਰਫ਼ ('ਤੁਸਾਰ') ਡਿਗ ਪਈ ਹੋਵੇ।੧੯੬।

*ਦੋਹਰਾ*

ਜਦੋਂ ਕੋਈ ਉਪਾ ਨ ਰਿਹਾ (ਤਾਂ ਦੈਂਤਾਂ ਦੀ) ਸਾਰੀ ਸੈਨਾ ਭਜ ਗਈ। (ਉਸ ਵੇਲੇ) ਸੁੰਭ ਨੇ ਨਿਸੁੰਭ ਨੂੰ ਕਿਹਾ ਕਿ ਤੂੰ ਹੀ ਦਲ ਲੈ ਕੇ (ਲੜਨ ਲਈ) ਜਾ।੧੯੭।

*ਸ੍ਵੈਯਾ*

ਸੁੰਭ ਦੇ ਬੋਲ (ਹੁਕਮ) ਮੰਨ ਕੇ ਮਹਾਬਲੀ ਨਿਸੁੰਭ ਆਪਣਾ ਦਲ ਸਜਾ ਕੇ ਇਸ ਤਰ੍ਹਾਂ ਤੁਰ ਪਿਆ ਜਿਸ ਤਰ੍ਹਾਂ ਮਹਾਭਾਰਤ (ਦੀ ਜੰਗ ਵੇਲੇ) ਅਰਜਨ ('ਪਾਰਥਿ') ਨੇ ਕ੍ਰੋਧ ਪੂਰਵਕ ਕਰਨ ਨਾਲ ਯੁੱਧ ਕੀਤਾ ਸੀ। ਚੰਡੀ ਦੇ ਬਹੁਤ ਸਾਰੇ ਬਾਣ ਦੈਂਤ ਨੂੰ ਲਗੇ, ਉਹ ਤਨ ਨੂੰ ਚੀਰ ਕੇ ਕਿਸ ਤਰ੍ਹਾਂ ਪਾਰ ਹੋ ਗਏ, ਮਾਨੋ ਸਾਵਣ ਦੇ ਮਹੀਨੇ ਵਿਚ ਕਿਸਾਨ ਦੇ ਖੇਤ ਵਿਚ ਧਾਨ ਦੇ ਅੰਕੁਰ ਨਿਕਲੇ ਹੋਣ।੧੯੮।

(ਪਹਿਲਾਂ) ਬਾਣਾਂ ਨਾਲ ਡਿਗਾ ਦਿੱਤਾ ਅਤੇ ਫਿਰ ਹੱਥ ਵਿਚ ਤਲਵਾਰ ਲੈ ਕੇ ਇਸ ਤਰ੍ਹਾਂ ਯੁੱਧ ਕੀਤਾ ਕਿ ਸਾਰੀ (ਦੈਂਤ) ਸੈਨਾ ਨੂੰ ਮਾਰ ਕੇ ਨਸ਼ਟ ਕਰ ਦਿੱਤਾ, (ਫਲਸਰੂਪ) ਵੈਰੀ ਦੀ ਸ਼ਕਤੀ ਮੱਠੀ ਪੈ ਗਈ। ਉਸ ਸਥਾਨ ਉਤੇ ਬਹੁਤ ਅਧਿਕ ਲਹੂ ਪਿਆ ਹੋਇਆ ਹੈ। (ਉਸ ਦਾ) ਯਸ਼ ਕਵੀ ਨੇ ਮਨ ਵਿਚ ਇਸ ਤਰ੍ਹਾਂ ਜਾਣਿਆ ਹੈ ਮਾਨੋ ਸੱਤਾਂ ਸਮੁੰਦਰਾਂ ਨੂੰ ਬਣਾ ਕੇ ਬ੍ਰਹਮਾ ਨੇ (ਲਹੂ ਦਾ) ਅੱਠਵਾਂ ਨਵਾਂ ਸਮੁੰਦਰ ਬਣਾਇਆ ਹੋਵੇ।੧੯੯।

ਪ੍ਰਚੰਡ ਚੰਡੀ ਹੱਥ ਵਿਚ ਤਲਵਾਰ ਧਾਰਨ ਕਰ ਕੇ ਕ੍ਰੋਧਿਤ ਹੋਈ ਰਣ ਵਿਚ ਲੜ ਰਹੀ ਹੈ ਅਤੇ ਚਤੁਰੰਗਣੀ ਸੈਨਾ ਨੂੰ ਬਲ-ਪੂਰਵਕ ਨਸ਼ਟ ਕਰ ਦਿੱਤਾ ਹੈ। ਕਾਲੀ ਨੇ ਵੀ ਬਹੁਤ (ਫ਼ੌਜ) ਮਾਰ ਸੁਟੀ ਹੈ। ਇਸ ਤਰ੍ਹਾਂ ਭਿਆਨਕ ਰੂਪ ਵਿਖਾ ਕੇ ਨਿਸੁੰਭ (ਅਸੁਰ ਪਤੀ ਭ੍ਰਾਤ) ਦੀ ਚਮਕ ਨੂੰ ਨਸ਼ਟ ਕਰ ਦਿੱਤਾ ਹੈ। ਲਹੂ ਨਾਲ ਧਰਤੀ ਲਾਲ ਹੋ ਗਈ ਹੈ, ਮਾਨੋ (ਧਰਤੀ ਨੇ) ਸੂਹੇ ਰੰਗ ਦੀ ਸਾੜ੍ਹੀ ਪਾਈ ਹੋਈ ਹੋਵੇ।੧੯੦।

ਸਾਰੇ ਦੈਂਤ ਆਪਣਾ ਬਲ (ਸੰਭਾਲ ਕੇ) ਚੰਡੀ ਨਾਲ ਯੁੱਧ ਕਰਨ ਲਈ ਫਿਰ ਡਟੇ ਹੋਏ ਹਨ। ਸ਼ਸਤ੍ਰ ਧਾਰ ਕੇ ਯੁੱਧ-ਭੂਮੀ ਵਿਚ ਇੰਜ ਲੜ ਰਹੇ ਹਨ ਮਾਨੋ ਦੀਵੇ ਵਿਚ ਪਤੰਗੇ ਪੈ ਰਹੇ ਹੋਣ। ਪ੍ਰਚੰਡ ਚੰਡੀ ਨੇ ਧਨੁਸ਼ ਸੰਭਾਲ ਕੇ ਸਭ ਦੇ ਰਣ ਵਿਚ ਦੋ ਦੋ ਟੋਟੇ ਕਰ ਦਿੱਤੇ ਹਨ, ਮਾਨੋ ਮਹਾ ਬਨ ਵਿਚ ਤ੍ਰਿਖਾਣ ਨੇ ਵਡੇ ਵਡੇ ਬ੍ਰਿਛ ਕਟ ਕੇ ਵਖਰੇ ਰਖੇ ਹੋਣ।੧੯੧।

ਮਾਰ ਲਇਓ ਦਲੁ ਅਉਰ ਭਜਿਓ ਮਨ ਮੈ ਤਬ ਕੋਪ ਨਿਸੁੰਭ ਕਰਿਓ ਹੈ।
ਚੰਡਿ ਕੇ ਸਾਮੁਹੇ ਆਨਿ ਅਰਿਓ ਅਤਿ ਜੁਧੁ ਕਰਿਓ ਪਗੁ ਨਾਹਿ ਟਰਿਓ ਹੈ।
ਚੰਡਿ ਕੇ ਬਾਨ ਲਗਿਓ ਮੁਖ ਦੈਤ ਕੇ ਸ੍ਰਉਨ ਸਮੂਹ ਧਰਾਨਿ ਪਰਿਓ ਹੈ।
ਮਾਨਹੁ ਰਾਹੁ ਗ੍ਰਸਿਓ ਨਭਿ ਭਾਨੁ ਸੁ ਸ੍ਰਉਨਤ ਕੋ ਅਤਿ ਬਉਨ ਕਰਿਓ ਹੈ।੧੯੨।

ਸਾਂਗ ਸੰਭਾਰਿ ਕਰੰ ਬਲੁ ਧਾਰ ਕੈ ਚੰਡਿ ਦਈ ਰਿਪੁ ਭਾਲ ਮੈ ਐਸੇ।
ਜੋਰ ਕੈ ਫੋਰ ਗਈ ਸਿਰ ਤ੍ਰਾਨ ਕੋ ਪਾਰ ਭਈ ਪਟ ਫਾਰਿ ਅਨੈਸੇ।
ਸ੍ਰਉਨ ਕੀ ਧਾਰ ਚਲੀ ਪਥ ਊਰਧ ਸੋ ਉਪਮਾ ਸੁ ਭਈ ਕਹੁ ਕੈਸੇ।
ਮਾਨੋ ਮਹੇਸ ਕੇ ਤੀਸਰੇ ਨੈਨ ਕੀ ਜੋਤ ਉਦੋਤ ਭਈ ਖੁਲ ਤੈਸੇ। ੧੯੩।

ਦੈਤ ਨਿਕਾਸ ਕੈ ਸਾਂਗ ਵਹੈ ਬਲਿ ਕੈ ਤਬ ਚੰਡਿ ਪ੍ਰਚੰਡ ਕੇ ਦੀਨੀ।
ਜਾਇ ਲਗੀ ਤਿਹ ਕੇ ਮੁਖ ਮੈ ਬਹਿ ਸ੍ਰਉਨ ਪਰਿਓ ਅਤਿ ਹੀ ਛਬਿ ਕੀਨੀ।
ਇਉ ਉਪਮਾ ਉਪਜੀ ਮਨ ਮੈ ਕਬਿ ਨੇ ਇਹ ਭਾਤਿ ਸੋਈ ਕਹਿ ਦੀਨੀ।
ਮਾਨਹੁ ਸਿੰਘਲ ਦੀਪ ਕੀ ਨਾਰਿ ਗਰੇ ਮੈ ਤੰਬੋਰ ਕੀ ਪੀਕ ਨਵੀਨੀ। ੧੯੪।

ਜੁਧੁ ਨਿਸੁੰਭ ਕਰਿਓ ਅਤਿ ਹੀ ਜਸੁ ਇਆ ਛਬਿ ਕੋ ਕਬਿ ਕੋ ਬਰਨੈ।
ਨਹਿ ਭੀਖਮ ਦ੍ਰੋਣਿ ਕ੍ਰਿਪਾ ਅਰੁ ਦ੍ਰੋਣਜ ਭੀਮ ਨ ਅਰਜਨ ਅਉ ਕਰਨੈ।
ਬਹੁ ਦਾਨਵ ਕੇ ਤਨ ਸ੍ਰਉਨ ਕੀ ਧਾਰ ਛੁਟੀ ਸੁ ਲਗੇ ਸਰ ਕੇ ਫਰਨੈ।
ਜਨੁ ਰਾਤਿ ਕੈ ਦੂਰਿ ਬਿਭਾਸ ਦਸੋ ਦਿਸ ਫੈਲਿ ਚਲੀ ਰਵਿ ਕੀ ਕਿਰਨੈ। ੧੯੫।

ਚੰਡਿ ਲੈ ਚਕ੍ਰ ਧਸੀ ਰਨ ਮੈ ਰਿਸਿ ਕ੍ਰੁਧ ਕੀਓ ਬਹੁ ਦਾਨਵ ਮਾਰੇ।
ਫੇਰਿ ਗਦਾ ਗਹਿ ਕੈ ਲਹਿ ਕੈ ਚਹਿ ਕੈ ਰਿਪੁ[1] ਸੈਨ ਹਤੀ ਲਲਕਾਰੇ।
ਲੈ ਕਰ ਖਗ ਅਦਗ ਮਹਾ ਸਿਰ ਦੈਤਨ ਕੇ ਬਹੁ ਭੂ ਪਰ ਝਾਰੇ।
ਰਾਮ ਕੇ ਜੁਧ ਸਮੇ ਹਨੂਮਾਨਿ ਜੁਆਨ ਮਨੋ ਗਰੂਏ ਗਿਰ ਡਾਰੇ। ੧੯੬।

ਦਾਨਵ ਏਕ ਬਡੋ ਬਲਵਾਨ ਕ੍ਰਿਪਾਨ ਲੈ ਪਾਨਿ ਹਕਾਰ ਕੈ ਧਾਇਓ।
ਕਾਢੁ ਕੈ ਖਗ ਸੁ ਚੰਡਿਕਾ ਮਿਆਨ ਤੇ ਤਾ ਤਨ ਬੀਚ ਭਲੇ ਬਰਿ ਲਾਇਓ।
ਟੂਟ ਪਰਿਓ ਸਿਰ ਵਾ ਧਰਿ ਤੇ ਜਸੁ ਇਆ ਛਬਿ ਕੋ ਕਵਿ ਕੇ ਮਨਿ ਆਇਓ।
ਊਚ ਧਰਾਧਰ ਊਪਰ ਤੇ ਗਿਰਿਓ ਕਾਕ ਕਰਾਲ ਭੁਜੰਗਮ ਖਾਇਓ। ੧੯੭।

੧. 'ਫਿਰ'



(ਜਦੋਂ ਕੁਝ) ਦਲ ਮਾਰ ਲਿਆ ਗਿਆ ਅਤੇ ਹੋਰ ਭਜ ਗਿਆ ਤਦੋਂ ਨਿਸ਼ੁੰਭ ਨੇ ਮਨ ਵਿਚ ਕ੍ਰੋਧ ਕੀਤਾ ਅਤੇ ਚੰਡੀ ਦੇ ਸਾਹਮਣੇ ਆ ਕੇ ਡਟ ਗਿਆ। (ਉਸ ਨੇ) ਖ਼ੂਬ ਯੁੱਧ ਕੀਤਾ ਅਤੇ ਇਕ ਕਦਮ ਵੀ ਪਿਛੇ ਨ ਹਟਾਇਆ। ਚੰਡੀ ਦੇ ਬਾਣ ਦੈਂਤ ਦੇ ਮੁਖ ਵਿਚ ਲਗੇ ਤਾਂ ਬਹੁਤ ਸਾਰਾ ਲਹੂ ਧਰਤੀ ਉਤੇ ਆ ਪਿਆ ਮਾਨੋ ਆਕਾਸ਼ ਵਿਚ ਰਾਹੂ ਨੇ ਸੂਰਜ ਨੂੰ ਗ੍ਰਸ ਲਿਆ ਹੋਵੇ ਅਤੇ (ਸੂਰਜ ਨੇ) ਲਹੂ ਦੀ ਵਡੀ ਉਲਟੀ ਕੀਤੀ ਹੋਵੇ।੧੯੨।

(ਦੇਵੀ ਨੇ) ਹੱਥ ਵਿਚ ਸਾਂਗ ਨੂੰ ਧਾਰਨ ਕਰ ਕੇ ਅਤੇ ਸਾਰਾ ਬਲ ਅਰਜਿਤ ਕਰ ਕੇ ਵੈਰੀ (ਦੈਂਤ) ਦੇ ਮਸਤਕ ਵਿਚ ਇਸ ਤਰ੍ਹਾਂ ਖੋਭੀ, (ਜੋ) ਜ਼ੋਰ ਨਾਲ ਸਿਰ ਦੇ ਲੋਹੇ ਦੇ ਟੋਪ ਨੂੰ ਫੋੜ ਗਈ ਅਤੇ (ਸਾਂਗ ਦੀ) ਚੁੰਜ ਪਟਕੇ ਨੂੰ ਪਾੜ ਕੇ ਪਾਰ ਹੋ ਗਈ। (ਦੈਂਤ ਦੇ ਮੱਥੇ ਤੋਂ) ਲਹੂ ਦੀ ਧਾਰ (ਨਿਕਲ ਕੇ) ਉਪਰ ਵਲ ਚਲੀ, ਉਸ ਦੀ ਉਪਮਾ ਕਿਸ ਤਰ੍ਹਾਂ ਦੀ ਹੋਈ, ਮਾਨੋ ਸ਼ਿਵ ਦੇ ਤੀਜੇ ਨੈਨ ਦੇ ਖੁਲ੍ਹਣ ਨਾਲ (ਉਸ ਦੀ) ਜੋਤਿ ਪ੍ਰਗਟ ਹੋਈ ਹੋਵੇ।੧੯੩।

ਉਹੀ ਸਾਂਗ (ਆਪਣੇ ਸ਼ਰੀਰ ਤੋਂ) ਕਢ ਕੇ ਦੈਂਤ ਨੇ ਜ਼ੋਰ ਨਾਲ ਪ੍ਰਚੰਡ ਚੰਡੀ ਨੂੰ ਮਾਰੀ। (ਉਹ ਸਾਂਗ) ਉਸ (ਦੁਰਗਾ) ਦੇ ਮੂੰਹ ਵਿਚ ਜਾ ਲਗੀ, (ਫਲਸਰੂਪ) ਬਹੁਤ ਸਾਰਾ ਲਹੂ ਵਗਿਆ ਅਤੇ ਉਸ ਨੇ ਬਹੁਤ ਸ਼ੋਭਾ ਵਧਾਈ ਹੈ। ਕਵੀ ਦੇ ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ, ਉਹ ਇਸ ਤਰ੍ਹਾਂ ਕਹਿ ਦਿੱਤੀ ਮਾਨੋ ਪਦਮਿਨੀ (ਸਿੰਗਲਾਦੀਪ ਦੀ ਇਸਤਰੀ) ਦੇ ਗਲੇ ਵਿਚ ਪਾਨ ਦੀ ਤਾਜ਼ਾ ਥੁਕ ਦਿਸ ਰਹੀ ਹੋਵੇ।੧੯੪।

ਨਿਸ਼ੁੰਭ ਨੇ ਬਹੁਤ ਯੁੱਧ ਕੀਤਾ ਹੈ, ਇਸ ਛਬੀ ਦਾ ਯਸ਼ ਕਿਹੜਾ ਕਵੀ ਵਰਣਨ ਕਰ ਸਕਦਾ ਹੈ? ਭੀਸ਼ਮ, ਦ੍ਰੋਣਾਚਾਰੀਆ ਅਤੇ ਕ੍ਰਿਪਾਚਾਰੀਆ ਨੇ (ਵੀ ਅਜਿਹਾ ਯੁੱਧ) ਨਹੀਂ (ਕੀਤਾ) ਅਤੇ ਨ ਹੀ ਭੀਮ, ਅਰਜਨ ਅਤੇ ਕਰਨ (ਨੇ ਕੀਤਾ ਹੈ) (ਇਹ ਸਾਰੇ ਮਹਾਭਾਰਤ ਦੇ ਪ੍ਰਮੁਖ ਯੋਧੇ ਹਨ)। ਬਹੁਤ ਸਾਰੇ ਦੈਂਤਾਂ ਦੇ ਤਨ ਵਿਚੋਂ ਲਹੂ ਦੀਆਂ ਤੱਤੀਰੀਆਂ ਫੁਟ ਰਹੀਆਂ ਹਨ (ਕਿਉਂਕਿ ਉਨ੍ਹਾਂ ਨੂੰ) ਤੀਰਾਂ ਦੀਆਂ ਮੁਖੀਆਂ (ਫਲ) ਲਗੀਆਂ ਹੋਈਆਂ ਹਨ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਤ ਨੂੰ ਦੂਰ ਕਰਨ ਲਈ ਪ੍ਰਭਾਤ ਵੇਲੇ ਸੂਰਜ ਦੀਆਂ ਕਿਰਨਾਂ ਦਸਾਂ ਦਿਸ਼ਾਵਾਂ ਵਿਚ ਪਸਰ ਚਲੀਆਂ ਹੋਣ।੧੯੫।

ਚੰਡੀ ਚੱਕਰ ਲੈ ਕੇ ਰਣ-ਭੂਮੀ ਵਿਚ ਧਸ ਗਈ ਅਤੇ ਕ੍ਰੋਧਵਾਨ ਹੋ ਕੇ ਬਹੁਤ ਦੈਂਤ ਮਾਰ ਦਿੱਤੇ। ਫਿਰ ਗਦਾ ਫੜ ਕੇ, ਵੇਖ ਕੇ, ਚਾਹ ਕੇ ਵੈਰੀ ਦੀ ਸੈਨਾ ਨੂੰ ਲਲਕਾਰ ਕੇ ਮਾਰਿਆ। (ਹੱਥ ਵਿਚ) ਡਾਢੀ ਲਿਸ਼ਕਵੀਂ ('ਅਦਗ') ਵੱਡੀ ਖੜਗ ਲੈ ਕੇ ਦੈਂਤਾਂ ਦੇ ਸਿਰਾਂ ਉਤੇ ਮਾਰੀ ਅਤੇ (ਉਨ੍ਹਾਂ ਨੂੰ) ਧਰਤੀ ਉਤੇ (ਖਿੰਡਾ ਦਿੱਤਾ)। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਰਾਮ ਚੰਦਰ ਦੇ ਯੁੱਧ ਵੇਲੇ ਹਨੂਮਾਨ ਨੇ ਵਡੇ ਵਡੇ ਪਰਬਤ ਲਿਆ ਕੇ ਸੁਟੇ ਹੋਣ।੧੯੬।

ਇਕ ਬਹੁਤ ਬਲਵਾਨ ਦੈਂਤ ਹੱਥ ਵਿਚ ਕ੍ਰਿਪਾਨ ਲੈ ਕੇ ਲਲਕਾਰਾ ਮਾਰਦਾ ਹੋਇਆ ਅਗੇ ਵਧਿਆ। (ਅਗੋਂ) ਚੰਡੀ ਨੇ ਮਿਆਨ ਵਿਚੋਂ ਖੜਗ ਕਢ ਕੇ ਪੂਰੇ ਜ਼ੋਰ ਨਾਲ ਉਸ ਦੇ ਸ਼ਰੀਰ ਉਤੇ ਵਾਰ ਕੀਤਾ। ਉਸ ਦਾ ਸਿਰ ਟੁੱਟ ਕੇ ਧਰਤੀ ਉਤੇ ਡਿਗ ਪਿਆ। ਇਸ ਛਬੀ ਦਾ ਯਸ਼ ਕਵੀ ਦੇ ਮਨ ਵਿਚ ਇੰਜ ਆਇਆ ਮਾਨੋ ਉੱਚੇ ਪਰਬਤ ਉਤੋਂ ਭਿਆਨਕ ਸੱਪ ਦਾ ਖਾਧਾ ਹੋਇਆ ਕਾਂ (ਧਰਤੀ ਉਤੇ) ਡਿਗ ਪਿਆ ਹੋਵੇ।੧੯੭।

ਬੀਰ ਨਿਸੁੰਭ ਕੋ ਦੈਤ ਬਲੀ ਇਕ ਪ੍ਰੇਰਿ ਤੁਰੰਗ ਗਇਓ ਰਨਿ ਸਾਮੁਹਿ।
ਦੇਖਤ ਧੀਰਜ ਨਾਹਿ ਰਹੈ ਅਬਿ ਕੋ ਸਮਰਥ ਹੈ ਬਿਕ੍ਰਮ ਜਾ ਮਹਿ।
ਚੰਡਿ ਲੈ ਪਾਨਿ ਕ੍ਰਿਪਾਨ ਹਨੇ ਅਰਿ ਫੇਰਿ ਦਈ ਸਿਰ ਦਾਨਵ ਤਾ ਮਹਿ।
ਮੁੰਡਹਿ ਤੁੰਡਹਿ ਰੁੰਡਹਿ ਚੀਰਿ ਪਲਾਨ ਕਿਕਾਨ ਧਸੀ ਬਸੁਧਾ ਮਹਿ। ੧੯੮।

ਇਉ ਜਬ ਦੈਤ ਹਤਿਓ ਬਰ ਚੰਡਿ ਸੁ ਅਉਰ ਚਲਿਓ ਰਨ ਮਧਿ ਪਚਾਰੇ।
ਕੇਹਰਿ ਕੇ ਸਮੁਹਾਇ ਰਿਸਾਇ ਕੈ ਧਾਇ ਕੈ ਘਾਇ ਦੁ ਤੀਨਕ ਝਾਰੇ।
ਚੰਡਿ ਲਈ ਕਰਵਾਰ ਸੰਭਾਰ ਹਕਾਰ ਕੈ ਸੀਸ ਦਈ ਬਲੁ ਧਾਰੇ।
ਜਾਇ ਪਰਿਓ ਸਿਰ ਦੂਰ ਪਰਾਇ ਜਿਉ ਟੂਟਤ ਅੰਬੁ ਬਯਾਰ ਕੇ ਮਾਰੇ। ੧੯੯।

ਜਾਨਿ ਨਿਦਾਨ ਕੋ ਜੁਧੁ ਬਨਿਓ ਰਨਿ ਦੈਤ ਸਬੂਹ ਸਬੈ ਉਠਿ ਧਾਏ।
ਸਾਰ ਸੋ ਸਾਰ ਕੀ ਮਾਰ ਮਚੀ ਤਬ ਕਾਇਰ ਛਾਡ ਕੈ ਖੇਤ ਪਰਾਏ।
ਚੰਡਿ ਕੇ ਖਗ ਗਦਾ ਲਗਿ ਦਾਨਵ ਰੰਚਕ ਰੰਚਕ ਹੁਇ ਤਨ ਆਏ।
ਮੁੰਗਰ ਲਾਇ ਹਲਾਇ ਮਨੋ ਤਰੁ ਕਾਛੀ ਨੇ ਪੇਡ ਤੇ ਤੂਤ ਗਿਰਾਏ। ੨੦੦।

ਪੇਖਿ ਚਮੂੰ ਬਹੁ ਦੈਤਨ ਕੀ ਪੁਨਿ ਚੰਡਿਕਾ ਆਪਨੇ ਸਸਤ੍ਰ ਸੰਭਾਰੇ।
ਬੀਰਨ ਕੇ ਤਨ ਚੀਰਿ ਪਚੀਰ ਸੇ ਦੈਤ ਹਕਾਰ ਪਛਾਰਿ ਸੰਘਾਰੇ।
ਘਾਉ ਲਗੇ ਤਿਨ ਕੋ ਰਨ ਭੂਮਿ ਮੈ ਟੂਟ ਪਰੇ ਧਰ ਤੇ ਸਿਰ ਨਿਆਰੇ।
ਜੁਧ ਸਮੈ ਸੁਤ ਭਾਨ ਮਨੋ ਸਸਿ ਕੇ ਸਭ ਟੂਕ ਜੁਦੇ ਕਰ ਡਾਰੇ। ੨੦੧।

ਚੰਡਿ ਪ੍ਰਚੰਡ ਤਬੈ ਬਲ ਧਾਰਿ ਸੰਭਾਰਿ ਲਈ ਕਰਵਾਰ ਕਰੀ ਕਰਿ।
ਕੋਪ ਦਈਅ ਨਿਸੁੰਭ ਕੇ ਸੀਸਿ ਬਹੀ ਇਹ ਭਾਤ ਰਹੀ ਤਰਵਾ ਤਰਿ।
ਕਉਨ ਸਰਾਹਿ ਕਰੈ ਕਹਿ ਤਾ ਛਿਨ ਸੋ ਬਿਬ ਹੋਇ ਪਰੈ ਧਰਨੀ ਪਰ।
ਮਾਨਹੁ ਸਾਰ ਕੀ ਤਾਰ ਲੈ ਹਾਥਿ ਚਲਾਈ ਹੈ ਸਾਬੁਨ ਕੋ ਸਬੁਨੀਗਰ। ੨੦੨।

*ਇਤਿ ਸ੍ਰੀ ਮਾਰਕੰਡੇ ਪੁਰਾਨੇ ਚੰਡੀ ਚਰਿਤ੍ਰ ਉਕਤਿ ਬਿਲਾਸ ਨਿਸੁੰਭ ਬਧਹਿ ਖਸਟਮੋ ਧਿਆਇ ਸਮਾਪਤਮ। ੬।*

*ਦੋਹਰਾ*

ਜਬ ਨਿਸੁੰਭ ਰਨਿ ਮਾਰਿਓ ਦੇਵੀ ਇਹ ਪਰਕਾਰ।
ਭਾਜਿ ਦੈਤ ਇਕ ਸੁੰਭ ਪੈ ਗਇਓ ਤੁਰੰਗਮ ਡਾਰਿ। ੨੦੩।
ਆਨਿ ਸੁੰਭ ਪੈ ਤਿਨ ਕਹੀ ਸਕਲ ਜੁਧ ਕੀ ਬਾਤ।
ਤਬ ਭਾਜੇ ਦਾਨਵ ਸਭੈ ਮਾਰਿ ਲਇਓ ਤੁਅ ਭ੍ਰਾਤ। ੨੦੪।



ਵੀਰ (ਨਾਇਕ) ਨਿਸ਼ੁੰਭ ਦਾ ਇਕ ਬਲਵਾਨ ਦੈਂਤ, ਘੋੜਾ ਭਜਾ ਕੇ ਰਣਭੂਮੀ ਵਿਚ (ਦੇਵੀ ਦੇ) ਸਾਹਮਣੇ ਆ ਗਿਆ। (ਜਿਸ ਨੂੰ) ਵੇਖਦਿਆਂ ਧੀਰਜ ਨਹੀਂ ਰਹਿੰਦਾ, ਹੁਣ ਕਿਹੜਾ ਸਮਰਥ ਹੈ ਜਾਂ ਕਿਸ ਵਿਚ ਤਾਕਤ ਹੈ (ਜੋ ਉਸ ਦੈਂਤ ਨਾਲ ਯੁੱਧ ਕਰੇ)। ਚੰਡੀ ਨੇ ਹੱਥ ਵਿਚ ਕ੍ਰਿਪਾਨ ਲੈ ਕੇ (ਬਹੁਤ ਸਾਰੇ) ਵੈਰੀ ਮਾਰ ਦਿੱਤੇ ਅਤੇ ਫਿਰ (ਉਹ ਕ੍ਰਿਪਾਨ) ਉਸ ਦੈਂਤ ਦੇ ਸਿਰ (ਵਲ) ਚਲਾ ਦਿੱਤੀ। (ਉਹ ਕ੍ਰਿਪਾਨ ਦੈਂਤ ਦੇ) ਸਿਰ ਨੂੰ, ਮੂੰਹ ਨੂੰ, ਧੜ ਨੂੰ, (ਘੋੜੇ ਦੇ) ਪਲਾਣੇ ਨੂੰ, ਘੋੜੇ (ਕਿਕਾਨ) ਨੂੰ ਚੀਰ ਕੇ ਧਰਤੀ ਵਿਚ ਜਾ ਕੇ ਧਸ ਗਈ ਹੈ।੧੯੮।

ਇਸ ਤਰ੍ਹਾਂ ਜਦੋਂ ਬਲਵਾਨ ਚੰਡੀ ਨੇ ਦੈਂਤ ਨੂੰ ਮਾਰ ਦਿੱਤਾ, (ਤਾਂ ਇਕ) ਹੋਰ (ਦੈਂਤ) ਲਲਕਾਰਦਾ ਹੋਇਆ ਰਣ ਵਲ ਚਲਿਆ। ਸ਼ੇਰ ਦੇ ਸਾਹਮਣੇ ਜਾ ਕੇ ਕ੍ਰੋਧਿਤ ਹੋ ਕੇ, ਭਜ ਕੇ ਦੋ ਤਿੰਨ ਜ਼ਖ਼ਮ ਲਗਾ ਦਿੱਤੇ। ਚੰਡੀ ਨੇ ਤਲਵਾਰ ਸੰਭਾਲ ਲਈ ਅਤੇ ਪੂਰੇ ਜ਼ੋਰ ਨਾਲ ਲਲਕਾਰ ਕੇ (ਉਸ ਦੇ) ਸਿਰ ਵਲ ਚਲਾ ਦਿੱਤੀ। (ਉਸ ਦਾ) ਸਿਰ (ਕਟ ਕੇ) ਦੂਰ ਜਾ ਪਿਆ, ਜਿਵੇਂ ਹਵਾ ਦੇ ਝੋਕੇ ਨਾਲ ਅੰਬ ਟੁਟ ਕੇ (ਜਾ ਪੈਂਦਾ ਹੈ)।੧੯੯।

ਅੰਤ ਦਾ ਯੁੱਧ ਮਚਿਆ ਜਾਣ ਕੇ ਦੈਂਤਾਂ ਦੇ ਸਾਰੇ ਦਲ ਉਠ ਕੇ ਰਣ ਵਲ ਭਜ ਪਏ ਹਨ। ਲੋਹੇ ਨਾਲ ਲੋਹਾ ਵਜਦਾ ਹੈ, ਉਦੋਂ ਕਾਇਰ ਲੋਕ ਯੁੱਧ-ਭੂਮੀ ਛਡ ਕੇ ਭਜ ਜਾਂਦੇ ਹਨ। ਚੰਡੀ ਦੀ ਖੜਗ ਅਤੇ ਗਦਾ ਵਜਣ ਨਾਲ ਦੈਂਤਾਂ ਦੇ ਸ਼ਰੀਰ ਪੁਰਜ਼ਾ ਪੁਰਜ਼ਾ ਹੋ ਗਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੋਟਾ ਮਾਰ ਕੇ ਅਤੇ ਬ੍ਰਿਛ ਨੂੰ ਝੂਣ ਕੇ ਮਾਲੀ ਨੇ ਬ੍ਰਿਛ ਤੋਂ ਤੂਤ ਡਿਗਾਏ ਹੋਣ।੨੦੦।

ਦੈਂਤਾਂ ਦੀ ਬਹੁਤੀ ਸੈਨਾ ਵੇਖ ਕੇ ਚੰਡੀ ਨੇ ਫਿਰ ਆਪਣੇ ਸ਼ਸਤ੍ਰ ਸੰਭਾਲੇ ਹਨ। ਸੂਰਮਿਆਂ ਦੇ ਸ਼ਰੀਰ ਚੰਦਨ ਦੀਆਂ ਗੇਲੀਆਂ ਵਾਂਗ ਚੀਰ (ਦਿੱਤੇ ਹਨ) ਅਤੇ ਦੈਂਤਾਂ ਨੂੰ ਵੰਗਾਰ ਕੇ ਪਟਕਾ ਮਾਰਿਆ ਹੈ। ਉਨ੍ਹਾਂ ਨੂੰ ਰਣ-ਭੂਮੀ ਵਿਚ ਘਾਓ ਲਗੇ ਹਨ (ਅਤੇ ਉਨ੍ਹਾਂ ਦੇ) ਸਿਰ ਧੜ ਨਾਲੋਂ ਅਲਗ ਹੋ ਕੇ ਡਿਗੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਯੁੱਧ ਦੇ ਸਮੇਂ (ਸੂਰਜ ਦੇ ਪੁੱਤਰ) ਛਨਿਛਰ ਨੇ ਚੰਦ੍ਰਮਾ ਦੇ ਸਾਰੇ ਟੁਕੜੇ ਵਖਰੇ ਵਖਰੇ ਕਰ ਕੇ ਸੁਟ ਦਿੱਤੇ ਹੋਣ।੨੦੧।

ਉਸ ਵੇਲੇ ਪ੍ਰਚੰਡ ਚੰਡੀ ਨੇ ਪੂਰੀ ਸ਼ਕਤੀ ਨਾਲ ਦ੍ਰਿੜ੍ਹਤਾ (ਕਰੀ) ਪੂਰਵਕ ਤਲਵਾਰ ਸੰਭਾਲ ਲਈ ਅਤੇ ਕ੍ਰੋਧ ਕਰ ਕੇ ਨਿਸ਼ੁੰਭ ਦੇ ਸਿਰ (ਉਤੇ ਚਲਾ ਦਿੱਤੀ), ਜੋ ਪੈਰਾਂ ਦੇ ਤਲਵਿਆਂ ਤਕ ਜਾ ਪਹੁੰਚੀ। ਕੌਣ ਕਹਿ ਕੇ ਸ਼ਲਾਘਾ ਕਰ ਸਕਦਾ ਹੈ ਉਸ ਛਿਣ (ਦੇ ਵਾਰ) ਦੀ (ਕਿ ਉਹ ਦੈਂਤ) ਦੋ ਫਾੜ ਹੋ ਕੇ ਧਰਤੀ ਉਤੇ ਡਿਗ ਪਿਆ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਾਬਣ ਬਣਾਉਣ ਵਾਲੇ ਨੇ ਹੱਥ ਵਿਚ ਲੋਹੇ ਦੀ ਤਾਰ ਲੈ ਕੇ ਸਾਬਨ ਉਤੇ ਚਲਾਈ ਹੈ (ਅਤੇ ਉਸ ਦੇ ਦੋ ਟੁਕੜੇ ਹੋ ਗਏ ਹਨ)।੨੦੨।

*ਇਥੇ ਸ੍ਰੀ ਮਾਰਕੰਡੇ ਪੁਰਾਣ ਦੇ ਚੰਡੀ-ਚਰਿਤ੍ਰ ਉਕਤਿ ਬਿਲਾਸ ਪ੍ਰਸੰਗ ਦੇ 'ਨਿਸ਼ੁੰਭ-ਬਧ' ਨਾਮਕ ਛੇਵੇਂ ਅਧਿਆਇ ਦੀ ਸਮਾਪਤੀ ਹੁੰਦੀ ਹੈ।੬।*

*ਦੋਹਰਾ*

ਜਦੋਂ ਇਸ ਤਰ੍ਹਾਂ ਦੇਵੀ ਨੇ ਨਿਸ਼ੁੰਭ (ਦੈਂਤ) ਨੂੰ ਮਾਰ ਦਿੱਤਾ, ਤਦੋਂ ਇਕ ਦੈਂਤ ਘੋੜੇ ਉਤੇ ਸਵਾਰ ਹੋ ਕੇ ਸ਼ੁੰਭ ਕੋਲ ਭਜ ਕੇ ਗਿਆ।੨੦੩। ਉਸ ਨੇ ਆ ਕੇ ਸ਼ੁੰਭ ਕੋਲ ਯੁੱਧ ਦੀ ਸਾਰੀ ਵਾਰਤਾ ਕਹੀ (ਕਿ ਜਦੋਂ) ਤੇਰੇ ਭਰਾ (ਨਿਸ਼ੁੰਭ) ਨੂੰ (ਦੇਵੀ ਨੇ) ਮਾਰ ਲਿਆ, ਤਦੋਂ ਸਾਰੇ ਦੈਂਤ (ਰਣ-ਭੂਮੀ) ਵਿਚੋਂ ਭਜ ਆਏ।੨੦੪।

*ਸ੍ਵੈਯਾ*

ਸੁੰਭ ਨਿਸੁੰਭ ਹਨਿਓ ਸੁਨਿ ਕੈ ਬਰ ਬੀਰਨ ਕੇ ਚਿਤਿ ਛੋਭ ਸਮਾਇਓ।
ਸਾਜਿ ਚੜਿਓ ਗਜ ਬਾਜ ਸਮਾਜ ਕੈ ਦਾਨਵ ਪੁੰਜ ਲੀਏ ਰਨ ਆਇਓ।
ਭੂਮਿ ਭਇਆਨਕ ਲੋਥ ਪਰੀ ਲਖਿ ਸ੍ਰੋਨ ਸਮੂਹ ਮਹਾ ਬਿਸਮਾਇਓ।
ਮਾਨਹੁ ਸਾਰਸੁਤੀ ਉਮਡੀ ਜਲੁ ਸਾਗਰ ਕੇ ਮਿਲਿਬੇ ਕਹੁ ਧਾਇਓ। ੨੦੫।

ਚੰਡ ਪ੍ਰਚੰਡਿ ਸੁ ਕੇਹਰਿ ਕਾਲਿਕਾ ਅਉ ਸਕਤੀ ਮਿਲਿ ਜੁਧ ਕਰਿਓ ਹੈ।
ਦਾਨਵ ਸੈਨ ਹਤੀ ਇਨਹੂੰ ਸਭ ਇਉ ਕਹਿ ਕੈ ਮਨਿ ਕੋਪ ਭਰਿਓ ਹੈ।
ਬੰਧੁ ਕਬੰਧ ਪਰਿਓ ਅਵਲੋਕ ਕੈ ਸੋਕ ਕੈ ਪਾਇ ਨ ਆਗੈ ਧਰਿਓ ਹੈ।
ਧਾਇ ਸਕਿਓ ਨ ਭਇਓ ਭਇ ਭੀਤਹ ਚੀਤਹ ਮਾਨਹੁ ਲੰਗੁ ਪਰਿਓ ਹੈ। ੨੦੬।

ਫੇਰਿ ਕਹਿਓ ਦਲ ਕੋ ਜਬ ਸੁੰਭ ਸੁ ਮਾਨਿ ਚਲੇ ਤਬ ਦੈਤ ਘਨੇ।
ਗਜਰਾਜ ਸੁ ਬਾਜਨ ਕੇ ਅਸਵਾਰ ਰਥੀ ਰਥੁ ਪਾਇਕ ਕਉਨ ਗਨੈ।
ਤਹਾ ਘੇਰ ਲਈ ਚਹੂੰ ਓਰ ਤੇ ਚੰਡਿ ਮਹਾ ਤਨ ਕੇ ਤਨ ਦੀਹ ਬਨੈ।
ਮਨੋ ਭਾਨੁ ਕੋ ਛਾਇ ਲਇਓ ਉਮਡੈ ਘਨ ਘੋਰ ਘਮੰਡ ਘਟਾਨਿ ਸਨੈ। ੨੦੭।

*ਦੋਹਰਾ*

ਚਹੂੰ ਓਰਿ ਘੇਰੋ ਪਰਿਓ ਤਬੈ ਚੰਡ ਇਹ ਕੀਨ।
ਕਾਲੀ ਸੋ ਹਸਿ ਤਿਨ ਕਹੀ ਨੈਨ ਸੈਨ ਕਰਿ ਦੀਨ। ੨੦੮।

*ਕਬਿਤੁ*

ਕੇਤੇ ਮਾਰਿ ਡਾਰੇ ਅਉ ਕੇਤਕ ਚਬਾਇ ਡਾਰੇ ਕੇਤਕ ਬਗਾਇ ਡਾਰੇ ਕਾਲੀ ਕੋਪ ਤਬ ਹੀ।
ਬਾਜ ਗਜ ਭਾਰੇ ਤੇ ਤੋ ਨਖਨ ਸੋ ਫਾਰਿ ਡਾਰੇ ਐਸੇ ਰਨ ਭੈ ਕਰ ਨ ਭਇਓ ਆਗੈ ਕਬ ਹੀ।
ਭਾਗੇ ਬਹੁ ਬੀਰ ਕਾਹੂੰ ਸੁਧ ਨ ਰਹੀ ਸਰੀਰ ਹਾਲ ਚਾਲ ਪਰੀ ਮਰੇ ਆਪਸ ਮੈ ਦਬ ਹੀ।
ਪੇਖਿ ਸੁਰ ਰਾਇ ਮਨਿ ਹਰਖ ਬਢਾਇ ਸੁਰ ਪੁਜੰਨ ਬੁਲਾਇ ਕਰੈ ਜੈਜੈਕਾਰ ਸਬ ਹੀ। ੨੦੯।

ਕ੍ਰੋਧਮਾਨ ਭਇਓ ਕਹਿਓ ਰਾਜਾ ਸਭ ਦੈਤਨ ਕੋ ਐਸੋ ਜੁਧੁ ਕੀਨੋ ਕਾਲੀ ਡਾਰਿਯੋ ਬੀਰ ਮਾਰ ਕੈ।
ਬਲ ਕੋ ਸੰਭਾਰਿ ਕਰਿ ਲੀਨੀ ਕਰਵਾਰ ਢਾਰ ਪੈਠੋ ਰਨ ਮਧਿ ਮਾਰੁ ਮਾਰੁ ਇਉ ਉਚਾਰ ਕੈ।
ਸਾਥ ਭਏ ਸੁੰਭ ਕੇ ਸੁ ਮਹਾ ਬੀਰ ਧੀਰ ਜੋਧੇ ਲੀਨੇ ਹਥਿਆਰ ਆਪ ਆਪਨੇ ਸੰਭਾਰ ਕੈ।
ਐਸੇ ਚਲੇ ਦਾਨੋ ਰਵਿ ਮੰਡਲ ਛਪਾਨੋ ਮਾਨੋ ਸਲਭ ਉਡਾਨੋ ਪੁੰਜ ਪੰਖਨ ਸੁ ਧਾਰ ਕੈ। ੨੧੦।



*ਸ੍ਵੈਯਾ*

ਸ਼ੁੰਭ ਨੇ ਨਿਸ਼ੁੰਭ ਦਾ ਮਾਰਿਆ ਜਾਣਾ ਸੁਣਿਆ (ਤਾਂ ਉਸ) ਬਲਵਾਨ ਦੇ ਚਿਤ ਵਿਚ ਕ੍ਰੋਧ ਭਰ ਗਿਆ। (ਉਹ) ਹਾਥੀਆਂ ਅਤੇ ਘੋੜਿਆਂ ਦੇ ਸਮੂਹ ਨੂੰ ਸਜਾ ਕੇ ਚੜ੍ਹ ਚਲਿਆ ਅਤੇ ਦੈਂਤਾਂ ਦੇ ਦਲ ਨਾਲ ਲੈ ਕੇ ਰਣ-ਭੂਮੀ ਵਿਚ ਆ ਡਟਿਆ। (ਉਸ) ਭਿਆਨਕ ਯੁੱਧ-ਭੂਮੀ ਵਿਚ ਪਈਆਂ ਲੋਥਾਂ ਅਤੇ ਲਹੂ ਦੇ ਛਪੜ (ਸਮੂਹ) ਨੂੰ ਵੇਖ ਕੇ (ਰਾਜਾ ਸ਼ੁੰਭ ਆਪਣੇ ਮਨ ਵਿਚ) ਬਹੁਤ ਹੈਰਾਨ ਹੋਇਆ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਲਹੂ ਨਾਲ ਭਰੀ) ਸਰਸਵਤੀ ਨਦੀ ਉਮਡ ਕੇ ਸਾਗਰ ਦੇ ਜਲ ਵਿਚ ਮਿਲਣ ਜਾ ਰਹੀ ਹੋਵੇ।੨੦੫।

ਪ੍ਰਚੰਡ ਚੰਡੀ, ਸ਼ੇਰ, ਕਾਲੀ ਅਤੇ ਦੇਵ-ਸ਼ਕਤੀਆਂ ਨੇ ਮਿਲ ਕੇ ਯੁੱਧ ਕੀਤਾ ਹੈ। 'ਇਨ੍ਹਾਂ ਨੇ ਦੈਂਤਾਂ ਦੀ ਸਾਰੀ ਸੈਨਾ ਮਾਰ ਦਿੱਤੀ ਹੈ' -- ਇਹ ਕਹਿ ਕੇ (ਸ਼ੁੰਭ ਦਾ) ਮਨ ਕ੍ਰੋਧ ਨਾਲ ਭਰ ਗਿਆ। ਭਰਾ (ਨਿਸ਼ੁੰਭ) ਦਾ ਪਿਆ ਹੋਇਆ ਧੜ ਵੇਖ ਕੇ ਦੁਖ ਨਾਲ (ਉਸ ਨੇ) ਅਗੇ ਪੈਰ ਨਹੀਂ ਧਰਿਆ। (ਉਹ ਇਤਨਾ) ਭੈ ਭੀਤ ਹੋ ਗਿਆ ਕਿ (ਅਗੇ) ਚਲ ਨ ਸਕਿਆ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਚਿਤਰੇ ਨੂੰ ਲੰਗ ਪੈ ਗਿਆ ਹੋਵੇ।੨੦੬।

ਜਦੋਂ ਫਿਰ ਸ਼ੁੰਭ ਨੇ ਫ਼ੌਜ ਨੂੰ ਹੁਕਮ ਦਿੱਤਾ ਤਦੋਂ ਬਹੁਤ ਸਾਰੇ ਦੈਂਤ ਮੰਨ ਕੇ (ਯੁੱਧ ਨੂੰ) ਚਲ ਪਏ। ਵਡੇ ਵਡੇ ਹਾਥੀਆਂ ਅਤੇ ਘੋੜਿਆਂ ਦੇ ਸਵਾਰ, ਰਥਾਂ ਵਾਲੇ, ਰਥ ਅਤੇ ਪੈਦਲ ਸੈਨਾ (ਦੀ ਕੌਣ) ਗਿਣਤੀ ਕਰ ਸਕਦਾ ਹੈ। ਵੱਡੇ ਸ਼ਰੀਰਾਂ ਵਾਲੇ ਦੈਂਤਾਂ ਨੇ ਉਥੇ ਚੌਹਾਂ ਪਾਸਿਆਂ ਤੋਂ ਮਹਾਨ ਚੰਡੀ ਨੂੰ ਘੇਰ ਲਿਆ ਹੈ (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਮਡੇ ਹੋਏ ਘਣੇ ਬਦਲਾਂ ਦੀਆਂ ਗਜਦੀਆਂ ਹੋਈਆਂ ਘਟਾਵਾਂ ਨੇ ਸੂਰਜ ਨੂੰ ਢਕ ਲਿਆ ਹੋਵੇ।੨੦੭।

*ਦੋਹਰਾ*

ਜਦੋਂ ਚੌਹਾਂ ਪਾਸਿਆਂ ਤੋਂ ਘੇਰਾ ਪੈ ਗਿਆ ਤਦੋਂ ਚੰਡੀ ਨੇ ਇਹ ਕੰਮ ਕੀਤਾ ਕਿ ਹਸ ਕੇ ਕਾਲੀ ਨੂੰ ਕਿਹਾ ਅਤੇ ਅੱਖਾਂ ਨਾਲ ਸੰਕੇਤ ਕਰ ਦਿੱਤਾ।੨੦੮।

*ਕਬਿੱਤ*

(ਚੰਡੀ ਦੇ ਸੰਕੇਤ ਕਰਨ ਤੇ) ਕਾਲੀ ਨੇ ਕ੍ਰੋਧ ਕਰ ਕੇ ਕਿਤਨੇ ਹੀ ਮਾਰ ਦਿੱਤੇ, ਕਿਤਨੇ ਹੀ ਚਬ ਸੁਟੇ ਅਤੇ ਕਿਤਨੇ ਹੀ (ਚੁਕ ਕੇ) ਪਰੇ ਸੁਟ ਦਿੱਤੇ। ਵਡੇ ਵਡੇ ਹਾਥੀ ਅਤੇ ਘੋੜੇ ਤਾਂ ਨਹੁੰਆਂ ਨਾਲ ਚੀਰ ਸੁਟੇ। ਅਜਿਹਾ ਭਿਆਨਕ ਯੁੱਧ ਅਗੇ ਕਦੇ ਵੀ ਨਹੀਂ ਹੋਇਆ ਸੀ। ਬਹੁਤ ਸੂਰਮੇ ਭਜ ਚਲੇ, ਕਿਸੇ ਨੂੰ ਸ਼ਰੀਰ ਦੀ ਵੀ ਸੁਧ ਨ ਰਹੀ। (ਅਜਿਹੀ) ਹਲ-ਚਲ ਮਚੀ ਕਿ (ਅਨੇਕ ਸੂਰਮੇ) ਆਪਸ ਵਿਚ ਹੀ (ਇਕ ਦੂਜੇ ਦੇ ਹੇਠਾਂ ਆ ਕੇ) ਦਬ ਕੇ ਮਰ ਗਏ। ਦੇਵਤਿਆਂ ਦਾ ਰਾਜਾ ਇੰਦਰ (ਦੈਂਤਾਂ ਨੂੰ ਮਰਦਾ) ਵੇਖ ਕੇ ਮਨ ਵਿਚ ਪ੍ਰਸੰਨ ਹੋਇਆ ਅਤੇ ਦੇਵਤਿਆਂ ਦੇ ਸਾਰੇ ਟੋਲਿਆਂ ਨੂੰ ਬੁਲਾ ਬੁਲਾ ਕੇ ਜੈ ਜੈ ਕਾਰ ਕਰਨ ਲਗਾ।੨੦੯।

ਸਾਰਿਆਂ ਦੈਂਤਾਂ ਨੂੰ ਕ੍ਰੋਧਵਾਨ ਹੋ ਕੇ ਰਾਜਾ ਸ਼ੁੰਭ ਨੇ ਕਿਹਾ ਕਿ ਕਾਲੀ ਨੇ ਅਜਿਹਾ ਯੁੱਧ ਕੀਤਾ ਹੈ ਅਤੇ ਸੂਰਮਿਆਂ ਨੂੰ ਮਾਰ ਸੁਟਿਆ ਹੈ। (ਸ਼ੁੰਭ ਨੇ ਆਪਣੇ) ਬਲ ਨੂੰ ਸੰਭਾਲ ਕੇ ਹੱਥ ਵਿਚ ਤਲਵਾਰ ਅਤੇ ਢਾਲ ਪਕੜ ਲਈ ਅਤੇ ਮਾਰੋ ਮਾਰੋ ਬੋਲਦਾ ਯੁੱਧ-ਭੂਮੀ ਵਿਚ ਵੜ ਗਿਆ। ਮਹਾਨ ਬਲਵਾਨ ਅਤੇ ਧੀਰਜਵਾਨ ਯੋਧੇ ਆਪਣੇ ਆਪਣੇ ਸ਼ਸਤ੍ਰ ਸੰਭਾਲ ਕੇ ਸ਼ੁੰਭ ਦੇ ਨਾਲ ਤੁਰ ਪਏ। ਦੈਂਤ ਇਸ ਤਰ੍ਹਾਂ ਚਲ ਪਏ ਮਾਨੋ ਸੂਰਜ-ਮੰਡਲ ਨੂੰ ਲੁਕੋਣ ਲਈ ਟਿਡੀ ਦਲ ਖੰਭ ਧਾਰਨ ਕਰ ਕੇ ਉਡਿਆ ਜਾ ਰਿਹਾ ਹੋਵੇ।੨੧੦।

*ਸ੍ਵੈਯਾ*

ਦਾਨਵ ਸੈਨ ਲਖੈ ਬਲਵਾਨ ਸੁ ਬਾਹਨਿ ਚੰਡਿ ਪ੍ਰਚੰਡ ਭ੍ਰਮਾਨੋ।
ਚਕ੍ਰ ਅਲਾਤ ਕੀ ਬਾਤ ਬਘੂਰਨ ਛਤ੍ਰ ਨਹੀ ਸਮ ਅਉ ਖਰਸਾਨੋ।
ਤਾਰਿਨ ਮਾਹਿ ਸੁ ਐਸੋ ਫਿਰਿਓ ਜਨ ਭਉਰ ਨਹੀ ਸਰਤਾਹਿ ਬਖਾਨੋ।
ਅਉਰ ਨਹੀ ਉਪਮਾ ਉਪਜੈ ਸੁ ਦੁਹੂੰ ਰੁਖ ਕੇਹਰਿ ਕੇ ਮੁਖ ਮਾਨੋ। ੨੧੧।

ਜੁਧੁ ਮਹਾ ਅਸੁਰੰਗਨਿ ਸਾਥਿ ਭਇਓ ਤਬ ਚੰਡਿ ਪ੍ਰਚੰਡਹਿ ਭਾਰੀ।
ਸੈਨ ਅਪਾਰ ਹਕਾਰਿ ਸੁਧਾਰਿ ਬਿਦਾਰਿ ਸੰਘਾਰਿ ਦਈ ਰਨਿ ਕਾਰੀ।
ਖੇਤ ਭਇਓ ਤਹਾ ਚਾਰ ਸਉ ਕੋਸ ਲਉ ਸੋ ਉਪਮਾ ਕਵਿ ਦੇਖਿ ਬਿਚਾਰੀ।
ਪੂਰਨ ਏਕ ਘਰੀ ਨ ਪਰੀ ਜਿ ਗਿਰੇ ਧਰਿ ਪੈ ਥਰ ਜਿਉ ਪਤਝਾਰੀ। ੨੧੨।

ਮਾਰਿ ਚਮੂੰ ਚਤੁਰੰਗ ਲਈ ਤਬ ਲੀਨੋ ਹੈ ਸੁੰਭ ਚਮੁੰਡ ਕੋ ਆਗਾ।
ਚਾਲ ਪਰਿਓ ਅਵਨੀ ਸिਗਰੀ ਹਰ ਜੂ ਹਰਿ ਆਸਨ ਤੇ ਉਠਿ ਭਾਗਾ।
ਸੂਖ ਗਇਓ ਤ੍ਰਸ ਕੈ ਹਰਿ ਹਾਰਿ ਸੁ ਸੰਕਤਿ ਅੰਕ ਮਹਾ ਭਇਓ ਜਾਗਾ।
ਲਾਗ ਰਹਿਓ ਲਪਟਾਇ ਗਰੇ ਮਧਿ ਮਾਨਹੁ ਮੁੰਡ ਕੀ ਮਾਲ ਕੋ ਤਾਗਾ। ੨੧੩।

ਚੰਡਿ ਕੇ ਸਾਮੁਹਿ ਆਇਕੈ ਸੁੰਭ ਕਹਿਓ ਮੁਖਿ ਸੋ ਇਹ ਮੈ ਸਭ ਜਾਨੀ।
ਕਾਲੀ ਸਮੇਤ ਸਭੈ ਸਕਤੀ ਮਿਲਿ ਦੀਨੋ ਖਪਾਇ ਸਭੈ ਦਲੁ ਬਾਨੀ।
ਚੰਡਿ ਕਹਿਓ ਮੁਖ ਤੇ ਉਨ ਕੋ ਤੇਊ ਤਾ ਛਿਨ ਗਉਰ ਕੇ ਮਧਿ ਸਮਾਨੀ।
ਜਿਉ ਸਰਤਾ ਕੇ ਪ੍ਰਵਾਹ ਕੇ ਬੀਚ ਮਿਲੇ ਬਰਖਾ ਬਹੁ ਬੂੰਦਨ ਪਾਨੀ। ੨੧੪।

ਕੈ ਬਲਿ ਚੰਡਿ ਮਹਾ ਰਨ ਮਧਿ ਸੁ ਲੈ ਜਮਦਾੜ ਕੀ ਤਾ ਪਰਿ ਲਾਈ।
ਬੈਠ ਗਈ ਅਰਿ ਕੇ ਉਰ ਮੈ ਤਿਹ ਸ੍ਰਉਨਤ ਜੁਗਨਿ ਪੂਰਿ ਅਘਾਈ।
ਦੀਰਘ ਜੁਧ ਬਿਲੋਕ ਕੈ ਬੁਧਿ ਕਵੀਸ੍ਵਰ ਕੇ ਮਨ ਮੈ ਇਹ ਆਈ।
ਲੋਥ ਪੈ ਲੋਥ ਗਈ ਪਰ ਇਉ ਸੁ ਮਨੋ ਸੁਰ ਲੋਗ ਕੀ ਸੀਢੀ ਬਨਾਈ। ੨੧੫।

ਸੁੰਭ ਚਮੂੰ ਸੰਗ ਚੰਡਿਕਾ ਕ੍ਰੁਧ ਕੈ ਜੁਧ ਅਨੇਕਨਿ ਵਾਰਿ ਮਚਿਓ ਹੈ।
ਜੰਬੁਕ ਜੁਗਨਿ ਗ੍ਰਿਝ ਮਜੂਰ ਰਕਤ੍ਰ ਕੀ ਕੀਚ ਮੈ ਈਸ ਨਚਿਓ ਹੈ।
ਲੁਥ ਪੈ ਲੁਥ ਸੁ ਭੀਤੈ ਭਈ ਸਿਤ ਗੂਦ ਅਉ ਮੇਦ ਲੈ ਤਾਹਿ ਗਚਿਓ ਹੈ।
ਭਉਨ ਰੰਗੀਨ ਬਨਾਇ ਮਨੋ ਕਰਿਮਾਵਿਸੁ ਚਿਤ੍ਰ ਬਚਿਤ੍ਰ ਰਚਿਓ ਹੈ। ੨੧੬।



*ਸ੍ਵੈਯਾ*

ਦੈਂਤ (ਸ਼ੁੰਭ) ਦੀ ਬਲਵਾਨ ਸੈਨਾ ਨੂੰ ਵੇਖ ਕੇ ਪ੍ਰਚੰਡ ਚੰਡੀ ਨੇ (ਆਪਣੇ) ਵਾਹਨ (ਸ਼ੇਰ) ਨੂੰ (ਇਸ ਤਰ੍ਹਾਂ) ਘੁੰਮਾਇਆ ਕਿ ਉਸ ਦੇ ਸਮਾਨ ਆਤਸ਼ਬਾਜ਼ੀ ਦੀ ਚੱਕਰੀ, ਵਾ-ਵਰੋਲੇ ਦੀ ਹਵਾ, (ਰਾਜ ਸਿੰਘਾਸਨ ਦਾ) ਛੱਤਰ ਅਤੇ (ਸ਼ਸਤ੍ਰ) ਤੇਜ਼ ਕਰਨ ਵਾਲੀ ਸਾਣ ਵੀ (ਨਹੀਂ ਘੁੰਮ ਸਕਦੀ)। ਉਸ ਰਣ-ਭੂਮੀ ਵਿਚ ਉਹ (ਸ਼ੇਰ) ਇਸ ਤਰ੍ਹਾਂ ਫਿਰਿਆ ਹੈ ਕਿ ਨਦੀ ਦੇ ਭੰਵਰ ਨੂੰ ਵੀ ਉਸ ਦੇ ਸਮਾਨ ਨਹੀਂ ਕਿਹਾ ਜਾ ਸਕਦਾ। (ਇਸ ਸੰਬੰਧ ਵਿਚ) ਹੋਰ (ਤਾਂ ਕੋਈ) ਉਪਮਾ ਪੈਦਾ ਨਹੀਂ ਹੋਈ (ਪਰ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦੋਹਾਂ ਪਾਸੇ ਸ਼ੇਰ ਦਾ ਹੀ ਮੂੰਹ ਹੋਵੇ।੨੧੧।

ਤਦੋਂ ਦੈਂਤਾਂ ਦੇ ਵਡੇ ਸਮੂਹ ਨਾਲ ਪ੍ਰਚੰਡ ਚੰਡੀ ਦਾ ਭਾਰੀ ਯੁੱਧ ਹੋਇਆ। (ਦੈਂਤਾਂ ਦੀ) ਬੇਹਿਸਾਬੀ ਸੈਨਾ ਨੂੰ ਵੰਗਾਰ ਕੇ, ਖ਼ਬਰਦਾਰ ਅਤੇ ਸਾਵਧਾਨ ਕਰ ਕੇ ਕਾਲੀ ਨੇ ਰਣ ਵਿਚ ਨਸ਼ਟ ਕਰ ਦਿੱਤਾ। ਉਥੇ ਚਾਰ ਸੌ ਕੋਹਾਂ ਤਕ ਯੁੱਧ-ਭੂਮੀ ਬਣ ਗਈ ਸੀ, ਉਸ (ਦ੍ਰਿਸ਼) ਨੂੰ ਵੇਖ ਕੇ ਕਵੀ ਨੇ (ਇਹ) ਉਪਮਾ ਵਿਚਾਰੀ ਹੈ ਕਿ (ਅਜੇ) ਇਕ ਘੜੀ ਵੀ ਪੂਰੀ ਨਹੀਂ ਗੁਜ਼ਰੀ ਸੀ ਕਿ ਧਰਤੀ ਉਤੇ ਬਲਵਾਨ (ਦੈਂਤ) (ਇਸ ਤਰ੍ਹਾਂ) ਡਿਗੇ ਹਨ ਜਿਸ ਤਰ੍ਹਾਂ ਪਤਝੜ (ਵਿਚ ਪੱਤਰ ਡਿਗਦੇ ਹਨ)।੨੧੨।

(ਜਦੋਂ) ਚਤੁਰੰਗਣੀ ਸੈਨਾ ਮਾਰੀ ਗਈ ਤਦੋਂ ਸ਼ੁੰਭ ਚੰਡੀ ਦੇ ਅਗੇ ਆ ਡਟਿਆ। (ਉਸ ਵੇਲੇ) ਸਾਰੀ ਧਰਤੀ ਉਤੇ ਹਲਚਲ ਮਚ ਗਈ ਅਤੇ ਸ਼ਿਵ ਸ਼ੇਰ ਦੀ ਖਲ ਦੇ ਆਸਣ (ਹਰਿ ਆਸਨ) ਤੋਂ ਉਠ ਕੇ ਨਸ ਪਿਆ। ਡਰ ਨਾਲ ਸ਼ਿਵ ਦੇ ਗਲੇ ਦਾ ਹਾਰ (ਰੂਪੀ ਸੱਪ) ਸੁਕ ਗਿਆ ਅਤੇ ਦਿਲ ਵਿਚ ਬਹੁਤ ਡਰ ਪੈਦਾ ਹੋ ਜਾਣ ਕਾਰਨ ਸੁੰਗੜ ਗਿਆ। (ਉਹ ਸੱਪ) ਗਲੇ ਨਾਲ ਇਸ ਤਰ੍ਹਾਂ ਚੰਬੜ ਗਿਆ ਹੈ ਮਾਨੋ ਮੁੰਡਾਂ ਦੀ ਮਾਲਾ ਦਾ ਧਾਗਾ ਹੋਵੇ।੨੧੩।

ਚੰਡੀ ਦੇ ਸਾਹਮਣੇ ਆ ਕੇ ਸ਼ੁੰਭ (ਦੈਂਤ) ਨੇ ਮੁਖ ਤੋਂ (ਇਹ) ਕਿਹਾ ਕਿ ਸਾਰੀ ਗੱਲ ਮੈ ਜਾਣ ਲਈ ਹੈ। (ਹੇ ਚੰਡੀ! ਤੂੰ) ਕਾਲੀ ਸਮੇਤ ਸਾਰੀਆਂ ਸ਼ਕਤੀਆਂ ਨੂੰ ਨਾਲ ਮਿਲਾ ਕੇ ਸਾਰੇ ਦਲਾਂ ਦੇ ਬਾਨੀਆਂ (ਮੁਖੀਆਂ) ਨੂੰ ਨਸ਼ਟ ਕਰ ਦਿੱਤਾ ਹੈ। (ਇਹ ਸੁਣ ਕੇ) ਚੰਡੀ ਨੇ ਮੂੰਹ ਤੋਂ ਉਨ੍ਹਾਂ (ਸਾਰੀਆਂ ਸ਼ਕਤੀਆਂ) ਨੂੰ ਕਿਹਾ (ਕਿ ਮੇਰੇ ਵਿਚ ਸਮਾ ਜਾਉ) ਅਤੇ ਉਹ ਉਸੇ ਵੇਲੇ ਚੰਡੀ ਦੇ ਵਿਚ ਸਮਾ ਗਈਆਂ ਜਿਵੇਂ ਬਰਖਾ ਦੀਆਂ ਬਹੁਤ ਬੂੰਦਾਂ ਦਾ ਜਲ ਨਦੀ ਦੇ ਪ੍ਰਵਾਹ ਵਿਚ ਮਿਲ ਜਾਂਦਾ ਹੈ।੨੧੪।

ਮਹਾਨ ਚੰਡੀ ਨੇ ਯੁੱਧ-ਭੂਮੀ ਵਿਚ ਬਲ ਪੂਰਵਕ ਕਟਾਰ ('ਜਮਦਾੜ') ਲੈ ਕੇ ਉਸ ਉਤੇ ਚਲਾਈ। (ਉਹ ਕਟਾਰ) ਵੈਰੀ ਦੀ ਛਾਤੀ ਵਿਚ ਧਸ ਗਈ। ਉਸ ਦੇ ਲਹੂ ਨਾਲ ਜੋਗਣਾਂ ਪੂਰੀ ਤਰ੍ਹਾਂ ਰਜ ਗਈਆਂ। (ਉਸ) ਦੀਰਘ ਯੁੱਧ ਨੂੰ ਵੇਖ ਕੇ ਕਵੀਸ਼ਰ ਦੇ ਮਨ ਵਿਚ ਇਹ ਵਿਚਾਰ ('ਬੁਧਿ') ਆਇਆ ਕਿ ਲੋਥ ਉਤੇ ਲੋਥ ਇਸ ਤਰ੍ਹਾਂ ਪੈ ਗਈ ਮਾਨੋ ਸੁਅਰਗ (ਤਕ ਚੜ੍ਹ ਜਾਣ ਲਈ) ਪੌੜੀ ਬਣਾਈ ਗਈ ਹੋਵੇ।੨੧੫।

ਚੰਡੀ ਨੇ ਕ੍ਰੋਧਵਾਨ ਹੋ ਕੇ ਸ਼ੁੰਭ ਦੀ ਸੈਨਾ ਨਾਲ ਅਨੇਕਾਂ ਵਾਰ ਯੁੱਧ ਮਚਾਇਆ। (ਇਕ ਰੂਪਕ ਅਨੁਸਾਰ) ਗਿਦੜ, ਜੋਗਣਾਂ ਅਤੇ ਗਿਰਝਾਂ ਮਜ਼ਦੂਰ ਹਨ ਅਤੇ ਲਹੂ ਦੇ ਚਿਕੜ (ਰੂਪੀ ਗਾਰੇ ਵਿਚ) ਸ਼ਿਵ ਨਚਿਆ ਹੈ (ਅਰਥਾਤ ਘਾਣੀ ਘੋਲੀ ਹੈ)। ਲੋਥ ਉਤੇ ਚੜ੍ਹੀ ਲੋਥ ਕੰਧ ਬਣੀ ਹੋਈ ਹੈ ਅਤੇ ਸਫ਼ੈਦ ਮਿਝ ਅਤੇ ਚਰਬੀ ਨਾਲ ਉਪਰ ਕਲੀ ਕੀਤੀ ਹੋਈ ਹੈ। (ਇਹ ਰਣ-ਭੂਮੀ ਨਹੀਂ) ਮਾਨੋ ਵਿਸ਼ਵਕਰਮਾ ('ਕਰਿਮਾਵਿਸੁ') ਨੇ ਰੰਗੀਨ ਮਕਾਨ ਬਣਾ ਕੇ ਉਤੇ ਵਿਚਿਤ੍ਰ ਚਿਤਰਾਂ ਦੀ ਸਿਰਜਨਾ ਕੀਤੀ ਹੋਵੇ।੨੧੬।

ਦ੍ਵੰਦ ਸੁ ਜੁਧ ਭਇਓ ਰਨ ਮੈ ਉਤ ਸੁੰਭ ਇਤੈ ਬਰ ਚੰਡਿ ਸੰਭਾਰੀ।
ਘਾਇ ਅਨੇਕ ਭਏ ਦੁਹੂੰ ਕੈ ਤਨਿ ਪਉਰਖ ਗਯੋ ਸਭ ਦੈਤ ਕੋ ਹਾਰੀ।
ਹੀਨ ਭਈ ਬਲ ਤੇ ਭੁਜ ਕਾਂਪਤ ਸੋ ਉਪਮਾ ਕਵਿ ਐਸਿ ਬਿਚਾਰੀ।
ਮਾਨਹੁ ਗਾਰੜੂ ਕੇ ਬਲ ਤੇ ਲਈ ਪੰਚ ਮੁਖੀ ਜੁਗ ਸਾਪਨਿ ਕਾਰੀ। ੨੧੭।

ਕੋਪ ਭਈ ਬਰ ਚੰਡਿ ਮਹਾ ਬਹੁ ਜੁਧੁ ਕਰਿਓ ਰਨ ਮੈ ਬਲ ਧਾਰੀ।
ਲੈ ਕੈ ਕ੍ਰਿਪਾਨ ਮਹਾ ਬਲਵਾਨ ਪਚਾਰ ਕੈ ਸੁੰਭ ਕੇ ਊਪਰ ਝਾਰੀ।
ਸਾਰ ਸੋ ਸਾਰ ਕੀ ਸਾਰ ਬਜੀ ਝਨਕਾਰ ਉਠੀ ਤਿਹ ਤੇ ਚਿਨਗਾਰੀ।
ਮਾਨਹੁ ਭਾਦਵ ਮਾਸ ਕੀ ਰੈਨਿ ਲਸੈ ਪਟਬੀਜਨ ਕੀ ਚਮਕਾਰੀ। ੨੧੮।

ਘਾਇਨ ਤੇ ਬਹੁ ਸ੍ਰਉਨ ਪਰਿਓ ਬਲ ਛੀਨ ਭਇਓ ਨ੍ਰਿਪ ਸੁੰਭ ਕੋ ਕੈਸੇ।
ਜੋਤਿ ਘਟੀ ਮੁਖ ਕੀ ਤਨ ਕੀ ਮਨੋ ਪੂਰਨ ਤੇ ਪਰਿਵਾ ਸਸਿ ਜੈਸੇ।
ਚੰਡਿ ਲਇਓ ਕਰਿ ਸੁੰਭ ਉਠਾਇ ਕਹਿਓ ਕਵਿ ਨੇ ਮੁਖਿ ਤੇ ਜਸੁ ਐਸੇ।
ਰਛਕ ਗੋਧਨ ਕੇ ਹਿਤ ਕਾਨ੍ਹ ਉਠਾਇ ਲਇਓ ਗਿਰਿ ਗੋਧਨੁ ਜੈਸੇ। ੨੧੯।

*ਦੋਹਰਾ*

ਕਰ ਤੇ ਗਿਰਿ ਧਰਨੀ ਪਰਿਓ ਧਰਿ ਤੇ ਗਇਓ ਅਕਾਸਿ।
ਸੁੰਭ ਸੰਘਾਰਨ ਕੇ ਨਮਿਤ ਗਈ ਚੰਡਿ ਤਿਹ ਪਾਸ। ੨੨੦।

*ਸ੍ਵੈਯਾ*

ਬੀਚ ਤਬੈ ਨਭ ਮੰਡਲ ਚੰਡਿਕਾ ਜੁਧ ਕਰਿਓ ਜਿਮ ਆਗੇ ਨ ਹੋਊ।
ਸੂਰਜ ਚੰਦੁ ਨਿਛਤ੍ਰ ਸਚੀਪਤਿ ਅਉਰ ਸਭੈ ਸੁਰ ਪੇਖਤ ਸੋਊ।
ਖੈਚ ਕੈ ਮੁੰਡ ਦਈ ਕਰਵਾਰ ਕੀ ਏਕ ਕੋ ਮਾਰਿ ਕੀਏ ਤਬ ਦੋਊ।
ਸੁੰਭ ਦੁ ਟੂਕ ਹ੍ਵੈ ਭੂਮਿ ਪਰਿਓ ਤਨ ਜਿਉ ਕਲਵਤ੍ਰ ਸੋ ਚੀਰਤ ਕੋਊ। ੨੨੧।

*ਦੋਹਰਾ*

ਸੁੰਭ ਮਾਰ ਕੈ ਚੰਡਿਕਾ ਉਠੀ ਸੁ ਸੰਖ ਬਜਾਇ।
ਤਬ ਧੁਨਿ ਘੰਟਾ ਕੀ ਕਰੀ ਮਹਾ ਮੋਦ ਮਨਿ ਪਾਇ। ੨੨੨।

ਦੈਤ ਰਾਜ ਛਿਨ ਮੈ ਹਨਿਓ ਦੇਵੀ ਇਹ ਪਰਕਾਰ।
ਅਸਟ ਕਰਨ ਮਹਿ ਸਸਤ੍ਰ ਗਹਿ ਸੈਨਾ ਦਈ ਸੰਘਾਰ। ੨੨੩।

*ਸ੍ਵੈਯਾ*

ਚੰਡਿ ਕੇ ਕੋਪ ਨ ਓਪ ਰਹੀ ਰਨ ਮੈ ਅਸਿ ਧਾਰਿ ਭਈ ਸਮੁਹਾਈ।
ਮਾਰਿ ਬਿਦਾਰਿ ਸੰਘਾਰਿ ਦਏ ਤਬ ਭੂਪ ਬਿਨਾ ਕਰੈ ਕਉਨ ਲਰਾਈ।



ਰਣ-ਭੂਮੀ ਵਿਚ ਦੁਅੰਦ-ਯੁੱਧ ਹੋ ਰਿਹਾ ਹੈ। ਇਧਰ ਪ੍ਰਚੰਡ ਚੰਡੀ ਅਤੇ ਉਧਰ ਸ਼ੁੰਭ ਡਟੇ ਹੋਏ ਹਨ। ਦੋਹਾਂ ਦੇ ਸ਼ਰੀਰ ਉਤੇ ਅਨੇਕ ਜ਼ਖ਼ਮ ਲਗੇ ਹੋਏ ਹਨ, (ਪਰੰਤੂ) ਦੈਂਤ ਦੀ ਸਾਰੀ ਸ਼ਕਤੀ ('ਪਉਰਖ') ਹਾਰ ਗਈ ਹੈ। ਬਲ-ਹੀਨ ਹੋ ਕੇ (ਸ਼ੁੰਭ ਦੀਆਂ) ਭੁਜਾਵਾਂ ਕੰਬਣ ਲਗ ਗਈਆਂ ਹਨ। ਉਸ (ਦ੍ਰਿਸ਼ ਦੀ) ਉਪਮਾ ਕਵੀ ਨੇ ਇਸ ਪ੍ਰਕਾਰ ਵਿਚਾਰੀ ਹੈ, ਮਾਨੋ ਪੰਜ ਮੂੰਹਾਂ ਵਾਲੀਆਂ ਦੋ ਕਾਲੀਆਂ ਸੱਪਣੀਆਂ ਗਾਰੁੜੂ (ਮੰਤਰ) ਦੇ ਪ੍ਰਭਾਵ (ਬਲ) ਕਾਰਨ (ਬੇਸੁਧ ਹੋ ਕੇ) ਲਟਕ ਰਹੀਆਂ ਹੋਣ।੨੧੭।

ਮਹਾਨ ਅਤੇ ਬਲਵਾਨ ਚੰਡੀ ਨੇ ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਬਲ-ਪੂਰਵਕ ਯੁੱਧ ਕੀਤਾ। (ਉਸ) ਮਹਾ ਬਲਵਾਨ (ਚੰਡੀ) ਨੇ ਕ੍ਰਿਪਾਨ ਲੈ ਕੇ ਲਲਕਾਰਦੇ ਹੋਇਆਂ ਸ਼ੁੰਭ ਉਪਰ ਸੁਟ ਦਿੱਤੀ। (ਤਲਵਾਰ ਦੇ) ਲੋਹੇ (ਸਾਰ) ਨਾਲ (ਦੂਜੇ ਦੀ ਤਲਵਾਰ ਦੇ) ਲੋਹੇ ਦੀ ਧਾਰ ਵਜੀ, ਉਸ ਤੋਂ ਛਣਕਾਰ ਹੋਈ ਅਤੇ ਚਿੰਗਾਰੀਆਂ (ਨਿਕਲੀਆਂ), ਮਾਨੋ ਭਾਦਰੋਂ ਮਹੀਨੇ ਦੀ ਰਾਤ (ਵਿਚ) ਜੁਗਨੂੰਆਂ (ਪਟਬੀਜਨ) ਦੀ ਚਮਕ ਹੋ ਰਹੀ ਹੋਵੇ।੨੧੮।

ਜ਼ਖ਼ਮਾਂ ਵਿਚੋਂ ਬਹੁਤ ਲਹੂ ਵਗ ਗਿਆ, (ਫਲਸਰੂਪ) ਸ਼ੁੰਭ ਰਾਜੇ ਦਾ ਬਲ ਛੀਣ ਹੋ ਗਿਆ। ਕਿਸ ਤਰ੍ਹਾਂ? ਮੁਖ ਦੀ ਜੋਤਿ ਅਤੇ ਸ਼ਰੀਰ ਦੀ ਸ਼ਕਤੀ ਇਸ ਤਰ੍ਹਾਂ ਘਟ ਗਈ ਮਾਨੋ ਪੂਰਨਮਾਸੀ (ਤੋਂ ਬਾਦ) ਜਿਵੇਂ ਏਕਮ ਦੇ ਚੰਦ੍ਰਮਾ (ਦੀ ਚਮਕ ਘਟ ਜਾਂਦੀ ਹੋਵੇ)। ਚੰਡੀ ਨੇ ਸ਼ੁੰਭ ਨੂੰ ਹੱਥ ਨਾਲ ਉਠਾ ਲਿਆ। (ਉਸ ਦੀ) ਸਿਫ਼ਤ ਕਵੀ ਦੇ ਆਪਣੇ ਮੁਖ ਤੋਂ ਇਸ ਪ੍ਰਕਾਰ ਕਹੀ ਹੈ ਕਿ ਜਿਸ ਤਰ੍ਹਾਂ ਗਊਆਂ ਦੀ ਰਖਿਆ ਲਈ ਸ੍ਰੀ ਕ੍ਰਿਸ਼ਨ ਨੇ ਗੋਵਰਧਨ ਪਰਬਤ ਚੁਕ ਲਿਆ ਸੀ।੨੧੯।

*ਦੋਹਰਾ*

(ਚੰਡੀ ਦੇ) ਹੱਥ ਵਿਚੋਂ (ਸ਼ੁੰਭ) ਧਰਤੀ ਉਤੇ ਡਿਗ ਪਿਆ ਅਤੇ ਧਰਤੀ ਤੋਂ ਆਕਾਸ਼ ਨੂੰ ਚਲਾ ਗਿਆ। ਸ਼ੁੰਭ ਨੂੰ ਮਾਰਨ ਲਈ ਚੰਡੀ ਉਸ ਕੋਲ ਚਲੀ ਗਈ।੨੨੦।

*ਸ੍ਵੈਯਾ*

ਤਦੋਂ ਆਕਾਸ਼-ਮੰਡਲ ਦੇ ਵਿਚਾਲੇ ਚੰਡੀ ਨੇ (ਇਸ ਤਰ੍ਹਾਂ ਦਾ) ਯੁੱਧ ਕੀਤਾ, ਜਿਸ ਤਰ੍ਹਾਂ ਦਾ ਅਗੇ ਕਦੇ ਨਹੀਂ ਹੋਇਆ ਹੈ। ਸੂਰਜ, ਚੰਦ੍ਰਮਾ, ਤਾਰੇ ('ਨਿਛਤ੍ਰ'), ਇੰਦਰ ('ਸਚੀਪਤਿ') ਅਤੇ ਹੋਰ ਸਾਰੇ ਦੇਵਤੇ ਉਸ (ਯੁੱਧ) ਨੂੰ ਵੇਖ ਰਹੇ ਹਨ। (ਚੰਡੀ ਨੇ) ਤਲਵਾਰ ਖਿਚ ਕੇ (ਸ਼ੁੰਭ ਦੇ) ਸਿਰ ਵਿਚ ਮਾਰੀ ਅਤੇ ਤਦੋਂ ਇਕ ਨੂੰ ਮਾਰ ਕੇ ਦੋ (ਟੁਕੜੇ) ਕਰ ਦਿੱਤੇ। ਸ਼ੁੰਭ (ਦਾ ਸ਼ਰੀਰ) ਦੋ ਟੋਟੇ ਹੋ ਕੇ ਧਰਤੀ ਉਤੇ (ਇੰਜ) ਡਿਗ ਪਿਆ, ਜਿਵੇਂ ਕੋਈ ਆਰੇ ਨਾਲ ਚੀਰਿਆ ਗਿਆ ਹੈ।੨੨੧।

*ਦੋਹਰਾ*

ਸ਼ੁੰਭ ਨੂੰ ਮਾਰ ਕੇ ਚੰਡੀ ਉਠੀ ਅਤੇ ਸੰਖ ਵਜਾਇਆ। ਤਦੋਂ ਮਨ ਵਿਚ ਬਹੁਤ ਪ੍ਰਸੰਨ ਹੋ ਕੇ ਘੰਟਿਆਂ ਦੀ ਧੁਨੀ ਕੀਤੀ।੨੨੨।

ਦੇਵੀ ਨੇ ਇਸ ਤਰ੍ਹਾਂ ਦੈਂਤ ਰਾਜੇ ਨੂੰ ਛਿਣ ਭਰ ਵਿਚ ਮਾਰ ਦਿੱਤਾ (ਅਤੇ ਫਿਰ) ਅੱਠਾਂ ਹੱਥਾਂ ਵਿਚ ਸ਼ਸਤ੍ਰ ਧਾਰਨ ਕਰਕੇ (ਦੈਂਤਾਂ ਦੀ) ਸੈਨਾ ਨੂੰ ਨਸ਼ਟ ਕਰ ਦਿੱਤਾ।੨੨੩।

*ਸ੍ਵੈਯਾ*

(ਜਦੋਂ) ਚੰਡੀ ਤਲਵਾਰ ਧਾਰਨ ਕਰ ਕੇ ਰਣ ਵਿਚ ਸਾਹਮਣੇ ਹੋਈ (ਤਦੋਂ ਉਸ ਦੇ) ਕ੍ਰੋਧ (ਦੀ ਕੋਈ) ਬਰਾਬਰੀ ਕਰ ਸਕਣ ਵਾਲਾ ਨ ਰਿਹਾ। (ਜਦੋਂ ਸਭ ਨੂੰ) ਮਾਰ ਕੇ ਨਸ਼ਟ-ਭ੍ਰਸ਼ਟ ਕਰ ਦਿੱਤਾ, ਤਦੋਂ ਰਾਜੇ ਤੋਂ ਬਿਨਾ (ਭਲਾ) ਲੜਾਈ ਕਰਨ ਦੇ ਕੌਣ (ਸਮਰਥ

ਕਾਂਪ ਉਠੇ ਅਰਿ ਤ੍ਰਾਸ ਹੀਏ ਧਰਿ ਛਾਡਿ ਦਈ ਸਭ ਪਉਰਖਤਾਈ।
ਦੈਤ ਚਲੈ ਤਜਿ ਖੇਤ ਇਉ ਜੈਸੇ ਬਡੇ ਗੁਨ ਲੋਭ ਤੇ ਜਾਤ ਪਰਾਹੀ। ੨੨੪।

*ਇਤਿ ਸ੍ਰੀ ਮਾਰਕੰਡੇ ਪੁਰਾਣੇ ਚੰਡੀ ਚਰਿਤ੍ਰੇ ਸੁੰਭ ਬਧਹਿ*
*ਨਾਮ ਸਪਤਮੋ ਧਿਆਯ ਸੰਪੂਰਨੰ। ੭।*

*ਸ੍ਵੈਯਾ*

ਭਾਜਿ ਗਇਓ ਮਘਵਾ ਜਿਨ ਕੇ ਡਰ ਬ੍ਰਹਮ ਤੇ ਆਦਿ ਸਭੈ ਭੈ ਭੀਤੇ।
ਤੇਈ ਵੈ ਦੈਤ ਪਰਾਇ ਗਏ ਰਨਿ ਹਾਰ ਨਿਹਾਰ ਭਏ ਬਲੁ ਰੀਤੇ।
ਜੰਬੁਕ ਗ੍ਰਿਝ ਨਿਰਾਸ ਭਏ ਬਨ ਬਾਸ ਗਏ ਜੁਗ ਜਾਮਨ ਬੀਤੇ।
ਸੰਤ ਸਹਾਇ ਸਦਾ ਜਗ ਮਾਇ ਸੁ ਸੁੰਭ ਨਿਸੁੰਭ ਬਡੇ ਅਰਿ ਜੀਤੈ। ੨੨੫।

ਦੇਵ ਸਭੈ ਮਿਲਿ ਕੈ ਇਕ ਠਉਰ ਸੁ ਅਛਤ ਕੁੰਕਮ ਚੰਦਨ ਲੀਨੋ।
ਤਛਨ ਲਛਨ ਦੈ ਕੈ ਪ੍ਰਦਛਨ ਟੀਕਾ ਸੁ ਚੰਡਿ ਕੇ ਭਾਲ ਮੈ ਦੀਨੋ।
ਤਾ ਛਬਿ ਕੋ ਉਪਜ੍ਯੋ ਤਹ ਭਾਵ ਇਹੈ ਕਵਿ ਨੇ ਮਨ ਮੈ ਲਖਿ ਲੀਨੋ।
ਮਾਨਹੁ ਚੰਦ ਕੈ ਮੰਡਲ ਮੈ ਸੁਭ ਮੰਗਲ ਆਨਿ ਪ੍ਰਵੇਸਹਿ ਕੀਨੋ। ੨੨੬।

*ਕਬਿਤੁ*

ਮਿਲਿ ਕੇ ਸੁ ਦੇਵਨ ਬਡਾਈ ਕਰੀ ਕਾਲਿਕਾ ਕੀ
ਏਹੋ ਜਗ ਮਾਤ ਤੈ ਤੋ ਕਟਿਓ ਬਡੋ ਪਾਪੁ ਹੈ।
ਦੈਤਨ ਕੇ ਮਾਰ ਰਾਜ ਦੀਨੋ ਤੈ ਸੁਰੇਸ ਹੂੰ ਕੋ
ਬਡੋ ਜਸੁ ਲੀਨੇ ਜਗਿ ਤੇਰੋ ਈ ਪ੍ਰਤਾਪੁ ਹੈ।
ਦੇਤ ਹੈ ਅਸੀਸ ਦਿਜ ਰਾਜ ਰਿਖਿ ਬਾਰਿ ਬਾਰਿ
ਤਹਾ ਹੀ ਪੜਿਓ ਹੈ ਬ੍ਰਹਮ ਕਉਚ ਹੂੰ ਕੋ ਜਾਪ ਹੈ।
ਐਸੇ ਜਸੁ ਪੂਰ ਰਹਿਓ ਚੰਡਿਕਾ ਕੋ ਤੀਨ ਲੋਕਿ
ਜੈਸੇ ਧਾਰ ਸਾਗਰ ਮੈ ਗੰਗਾ ਜੀ ਕੋ ਆਪੁ ਹੈ। ੨੨੭।

*ਸ੍ਵੈਯਾ*

ਦੇਹਿ ਅਸੀਸ ਸਭੈ ਸੁਰ ਨਾਰਿ ਸੁਧਾਰਿ ਕੈ ਆਰਤੀ ਦੀਪ ਜਗਾਇਓ।
ਫੂਲ ਸੁਗੰਧ ਸੁਅਛਤ ਦਛਨ ਜਛਨ ਜੀਤ ਕੋ ਗੀਤ ਸੁ ਗਾਇਓ।
ਧੂਪ ਜਗਾਇ ਕੈ ਸੰਖ ਬਜਾਇ ਕੈ ਸੀਸ ਨਿਵਾਇ ਕੈ ਬੈਨ ਸੁਨਾਇਓ।
ਹੇ ਜਗ ਮਾਇ ਸਦਾ ਸੁਖ ਦਾਇ ਤੈ ਸੁੰਭ ਕੋ ਘਾਇ ਬਡੋ ਜਸੁ ਪਾਇਓ। ੨੨੮।

ਸਕ੍ਰਹਿ ਸਾਜਿ ਸਮਾਜ ਦੈ ਚੰਡ ਸੁ ਮੋਦ ਮਹਾ ਮਨ ਮਾਹਿ ਰਈ ਹੈ।
ਸੂਰ ਸਸੀ ਨਭਿ ਥਾਪ ਕੈ ਤੇਜੁ ਦੇ ਆਪ ਤਹਾ ਤੇ ਸੁ ਲੋਪ ਭਈ ਹੈ।



ਹੈ)। ਹਿਰਦੇ ਵਿਚ ਡਰ ਧਾਰ ਕੇ ਵੈਰੀ ਕੰਬ ਗਏ ਅਤੇ ਸਾਰੀ ਮਰਦਾਨਗੀ (ਪਉਰਖਤਾਈ) ਛਡ ਦਿੱਤੀ। (ਤਦੋਂ) ਦੈਂਤ ਯੁੱਧ-ਖੇਤਰ ਛਡ ਕੇ ਇਸ ਤਰ੍ਹਾਂ ਭਜ ਚਲੇ ਜਿਸ ਤਰ੍ਹਾਂ ਲੋਭ ਤੋਂ ਵੱਡੇ (ਸ੍ਰੇਸ਼ਠ) ਗੁਣ ਦੂਰ ਹੋ ਜਾਂਦੇ ਹਨ।੨੨੪।

*ਇਥੇ ਸ੍ਰੀ ਮਾਰਕੰਡੇ ਪੁਰਾਣ ਦੇ ਚੰਡੀ ਚਰਿਤ੍ਰ ਉਕਤੀ ਬਿਲਾਸ ਪ੍ਰਸੰਗ ਦੇ*
*'ਸੁੰਭ-ਵਧ' ਨਾਂ ਦੇ ਸੱਤਵਾਂ ਅਧਿਆਇ ਦੀ ਸਮਾਪਤੀ।੭।*

*ਸ੍ਵੈਯਾ*

ਜਿਨ੍ਹਾਂ ਦੇ ਡਰ ਤੋਂ ਇੰਦਰ ('ਮਘਵਾ') ਭਜ ਗਿਆ ਸੀ ਅਤੇ ਬ੍ਰਹਮਾ ਅਤੇ ਹੋਰ ਸਾਰੇ ਦੇਵਤੇ ਭੈਭੀਤ ਸਨ, ਉਹੀ ਦੈਂਤ ਰਣ-ਭੂਮੀ ਵਿਚ ਆਪਣੀ ਹਾਰ ਵੇਖ ਕੇ ਬਲ-ਹੀਨ ਹੋਏ ਭਜ ਗਏ ਹਨ। ਗਿਦੜ ਅਤੇ ਗਿਰਝਾਂ ਨਿਰਾਸ ਹੋ ਕੇ ਬਨਾਂ ਵਿਚ ਰਹਿਣ ਲਈ ਚਲੇ ਗਏ ਹਨ ਅਤੇ (ਇਸ ਸਾਰੇ ਸਾਕੇ ਨੂੰ ਹੋਇਆਂ ਅਜੇ) ਦੋ ਪਹਿਰ ਵੀ ਨਹੀਂ ਬੀਤੇ ਹਨ। ਸੰਤਾਂ ਦੀ ਸਦਾ ਸਹਾਇਕ ਜਗਮਾਤਾ (ਚੰਡੀ) ਨੇ ਸ਼ੁੰਭ ਅਤੇ ਨਿਸ਼ੁੰਭ ਵਡੇ ਵੈਰੀ ਜਿਤ ਲਏ ਹਨ।੨੨੫।

ਸਾਰੇ ਦੇਵਤਿਆਂ ਨੇ ਇਕ ਥਾਂ ਇਕਤਰ ਹੋ ਕੇ ਅਤੇ ਚਾਵਲ ਕੇਸਰ ਤੇ ਚੰਦਨ ਲੈ ਕੇ ਉਸੇ ਵੇਲੇ ਲੱਖਾਂ ਨੇ ਹੀ ਪ੍ਰਦਖਣਾ ਦੇ ਕੇ ਚੰਡੀ ਦੇ ਮੱਥੇ ਉਤੇ ਤਿਲਕ ਲਗਾ ਦਿੱਤਾ। ਉਸ (ਵੇਲੇ ਦੀ) ਛਬੀ (ਨੂੰ ਵੇਖ ਕੇ) ਜੋ ਭਾਵ ਪੈਦਾ ਹੋਇਆ, ਉਸ ਨੂੰ ਕਵੀ ਨੇ (ਆਪਣੇ) ਮਨ ਵਿਚ ਇਸ ਤਰ੍ਹਾਂ ਜਾਣਿਆ, ਮਾਨੋ ਚੰਦਰ-ਮੰਡਲ ਵਿਚ ਸ਼ੁਭ ਮੰਗਲ ਨੇ ਆ ਕੇ ਪ੍ਰਵੇਸ਼ ਕੀਤਾ ਹੋਵੇ (ਅਰਥਾਤ ਸੁਖਦਾਇਕ ਸਥਿਤੀ ਪੈਦਾ ਹੋ ਗਈ ਹੈ)।੨੨੬।

*ਕਬਿੱਤ*

(ਸਾਰੇ) ਦੇਵਤਿਆਂ ਨੇ ਮਿਲ ਕੇ ਦੇਵੀ (ਕਾਲਕਾ) ਦੀ ਵਡਿਆਈ ਕੀਤੀ ਕਿ ਹੇ ਜਗਤਮਾਤਾ! ਤੂੰ ਤਾਂ (ਸਾਡਾ) ਵੱਡਾ ਪਾਪ ਕਟ ਦਿੱਤਾ ਹੈ। (ਤੂੰ) ਦੈਂਤਾਂ ਨੂੰ ਮਾਰ ਕੇ ਰਾਜੇ ਇੰਦਰ ('ਸੁਰੇਸ') ਨੂੰ (ਸੁਅਰਗ ਦਾ) ਰਾਜ ਦਿੱਤਾ ਹੈ। (ਅਜਿਹਾ ਕਰ ਕੇ ਤੂੰ) ਬਹੁਤ ਯਸ਼ ਖਟਿਆ ਹੈ (ਅਤੇ ਇਸ ਲਈ) ਜਗ ਵਿਚ ਤੇਰਾ ਹੀ ਪ੍ਰਤਾਪ (ਪਸਰਿਆ ਹੋਇਆ) ਹੈ। ਬ੍ਰਹਮ-ਰਿਸ਼ੀ ('ਦਿਜ ਰਾਜ'), ਰਾਜ-ਰਿਸ਼ੀ ਬਾਰ ਬਾਰ ਅਸੀਸਾਂ ਦਿੰਦੇ ਹਨ ਅਤੇ ਉਥੇ ਹੀ 'ਬ੍ਰਹਮ-ਕਵਚ' (ਦੁਰਗਾ ਦੀ ਉਸਤਤ ਵਿਚ ਬ੍ਰਹਮਾ ਵਲੋਂ ਉਚਾਰਿਆ ਸਤੋਤ੍ਰ) ਜਾਪ ਨੂੰ ਪੜ੍ਹਿਆ ਗਿਆ ਹੈ। ਤਿੰਨਾਂ ਲੋਕਾਂ ਵਿਚ ਚੰਡੀ ਦਾ ਯਸ਼ ਇਸ ਤਰ੍ਹਾਂ ਪੂਰਿਆ ਜਾ ਰਿਹਾ ਹੈ ਜਿਸ ਤਰ੍ਹਾਂ ਸਮੁੰਦਰ ਦੀਆਂ ਲਹਿਰਾਂ ਵਿਚ ਗੰਗਾ ਜੀ ਦਾ ਜਲ ('ਆਪੁ') ਪੂਰੀ ਤਰ੍ਹਾਂ ਮਿਲ ਜਾਂਦਾ ਹੈ।੨੨੭।

*ਸ੍ਵੈਯਾ*

ਸਾਰੀਆਂ ਦੇਵ-ਇਸਤਰੀਆਂ (ਚੰਡੀ ਨੂੰ) ਅਸੀਸਾਂ ਦਿੰਦੀਆਂ ਹਨ ਅਤੇ ਆਰਤੀ ਸਿਰਜ ਕੇ ਉਸ ਵਿਚ ਦੀਪਕ ਜਗਾਏ ਹਨ। ਫੁਲਾਂ ਦੀ ਸੁਗੰਧੀ ਅਤੇ ਚਾਵਲ ਵਾਰਦੀਆਂ ('ਦੱਛਨ') ਹਨ ਅਤੇ ਯਕਸ਼-ਇਸਤਰੀਆਂ ('ਜੱਛਨ') ਜਿਤ ਦੇ ਗੀਤ ਸੁਣਾਉਂਦੀਆਂ ਹਨ। ਧੂਪ ਜਗਾ ਕੇ, ਸੰਖ ਵਜਾ ਕੇ, ਸਿਰ ਝੁਕਾ ਕੇ ਬੇਨਤੀ ਕਰਦੀਆਂ ਹਨ ਕਿ ਹੇ ਜਗਤ-ਮਾਤਾ! ਤੂੰ ਸਦਾ ਸੁਖ ਦੇਣ ਵਾਲੀ ਹੈਂ। ਤੂੰ ਸ਼ੁੰਭ ਨੂੰ ਮਾਰ ਕੇ ਵੱਡਾ ਯਸ਼ ਖਟਿਆ ਹੈ।੨੨੮।

ਇੰਦਰ ('ਸਕ੍ਰ') ਨੂੰ ਰਾਜ ਦਾ ਸਾਮਾਨ ਦੇ ਕੇ ਚੰਡੀ ਮਨ ਵਿਚ ਬਹੁਤ ਖੁਸ਼ ਹੋ ਰਹੀ ਹੈ। ਸੂਰਜ ਅਤੇ ਚੰਦ੍ਰਮਾ ਨੂੰ ਆਕਾਸ਼ ਵਿਚ ਸਥਿਤ ਕਰ ਕੇ ਅਤੇ ਤੇਜ ਪ੍ਰਦਾਨ ਕਰ ਕੇ (ਚੰਡੀ) ਆਪ ਉਥੋਂ ਲੋਪ ਹੋ ਗਈ। ਆਕਾਸ਼ ਵਿਚ (ਸੂਰਜ ਅਤੇ ਚੰਦ੍ਰਮਾ ਦਾ) ਪ੍ਰਕਾਸ਼ ਵਧ

ਬੀਚ ਅਕਾਸ ਪ੍ਰਕਾਸ ਬਢਿਓ ਤਿਹ ਕੀ ਉਪਮਾ ਮਨ ਤੇ ਨ ਗਈ ਹੈ।
ਧੂਰਿ ਕੈ ਪੂਰ ਮਲੀਨ ਹੁਤੋ ਰਵਿ ਮਾਨਹੁ ਚੰਡਿਕਾ ਓਪ ਦਈ ਹੈ। ੨੨੯।

*ਕਬਿਤੁ*

ਪ੍ਰਥਮ ਮਧੁ ਕੈਟ ਮਦ ਮਥਨ ਮਹਿਖਾਸੁਰੈ ਮਾਨ ਮਰਦਨ ਕਰਨ ਤਰੁਨਿ ਬਰ ਬੰਡਕਾ।
ਧੂਮ੍ਰ ਦ੍ਰਿਗ ਧਰਨ ਧਰਿ ਧੂਰਿ ਧਾਨੀ ਕਰਨ ਚੰਡ ਅਰੁ ਮੁੰਡ ਕੇ ਮੁੰਡ ਖੰਡ ਖੰਡਕਾ।
ਰਕਤ ਬੀਰਜ ਹਰਨ ਰਕਤ ਭਛਨ ਕਰਨ ਦਰਨ ਅਨਸੁੰਭ ਰਨਿ ਰਾਰ ਰਿਸ ਮੰਡਕਾ।
ਸੰਭ ਬਲੁ ਧਾਰ ਸੰਘਾਰ ਕਰਵਾਰ ਕਰਿ ਸਕਲ ਖਲੁ ਅਸੁਰ ਦਲੁ ਜੈਤ ਜੈ ਚੰਡਿਕਾ। ੨੩੦।

*ਸ੍ਵੈਯਾ*

ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋ।
ਨ ਡਰੋ ਅਰਿ ਸੋ ਜਬ ਜਾਇ ਲਰੋ ਨਿਸਚੈ ਕਰਿ ਅਪੁਨੀ ਜੀਤ ਕਰੋ।
ਅਰੁ ਸਿਖ ਹੌ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋ।
ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋ। ੨੩੧।[੧]

ਚੰਡਿ ਚਰਿਤ੍ਰ ਕਵਿਤਨ ਮੈ ਬਰਨਿਓ ਸਭ ਹੀ ਰਸ ਰੁਦ੍ਰਮਈ ਹੈ।
ਏਕ ਤੇ ਏਕ ਰਸਾਲ ਭਇਓ ਨਖ ਤੇ ਸਿਖ ਲਉ ਉਪਮਾ ਸੁ ਨਈ ਹੈ।
ਕਉਤਕ ਹੇਤੁ ਕਰੀ ਕਵਿ ਨੇ ਸਤਿਸਯ ਕੀ ਕਥਾ ਇਹ ਪੂਰੀ ਭਈ ਹੈ।
ਜਾਹਿ ਨਮਿਤ ਪੜੈ ਸੁਨਿ ਹੈ ਨਰ ਸੋ ਨਿਸਚੈ ਕਰਿ ਤਾਹਿ ਦਈ ਹੈ। ੨੩੨।

*ਦੋਹਰਾ*

ਗ੍ਰੰਥ ਸਤਿ ਸਇਆ ਕੋ ਕਰਿਓ ਜਾ ਸਮ ਅਵਰੁ ਨ ਕੋਇ।
ਜਿਹ ਨਮਿਤ ਕਵਿ ਨੇ ਕਹਿਓ ਸੁ ਦੇਹ ਚੰਡਿਕਾ ਸੋਇ। ੨੩੩।

*ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰੇ ਉਕਤਿ ਬਿਲਾਸ ਦੇਵ ਸੁਰੇਸ ਸਹਿਤ ਜੈਕਾਰ ਸਬਦ ਕਰਾ ਅਸਟਮੋ ਧਿਆਇ ਸਮਾਪਤਮ ਸਤੁ ਸੁਭਮ ਸਤੁ। ੮।*[੨]

੧. ਕਈ ਪੁਰਾਤਨ ਬੀੜਾਂ ਵਿਚ ਇਹ ਸਵੈਯਾ ਅੰਤ ਉਤੇ ਅੰਕ ੨੩੩ ਨਾਲ ਆਇਆ ਹੈ। ੨. ਬਹੁਤੀਆਂ ਬੀੜਾਂ ਵਿਚ ਇਹ ਅਧਿਆਇ ਅੰਤ ਸੂਚਕ ਪੁਸ਼ਪਿਕਾ ਨਹੀਂ ਲਿਖੀ ਹੈ



ਗਿਆ। ਉਸ (ਦ੍ਰਿਸ਼) ਦੀ ਉਪਮਾ ਕਵੀ ਦੇ ਮਨ ਤੋਂ ਭੁਲੀ ਨਹੀਂ ਹੈ। (ਲੜਾਈ ਵੇਲੇ ਉਠੀ) ਧੂੜ ਦੇ ਪਸਰਨ ਕਰ ਕੇ ਸੂਰਜ ('ਰਵਿ') ਮਲੀਨ ਹੋ ਗਿਆ ਸੀ, ਮਾਨੋ ਚੰਡੀ ਨੇ (ਆਪਣਾ) ਤੇਜ ਪ੍ਰਦਾਨ ਕਰ ਕੇ (ਉਸ ਨੂੰ ਫਿਰ ਤੋਂ ਚਮਕਦਾਰ ਬਣਾ ਦਿੱਤਾ ਹੋਵੇ)।੨੨੯।

*ਕਬਿੱਤ*

ਪਹਿਲਾਂ ਮਧੁ ਅਤੇ ਕੈਟਭ (ਦੈਂਤਾਂ) ਦਾ ਘਮੰਡ ਤੋੜਨ ਵਾਲੀ, ਫਿਰ ਮਹਿਖਾਸੁਰ ਦਾ ਮਾਣ ਮਸਲਣ ਵਾਲੀ, ਵਰ ਦੇਣ ਵੇਲੇ ਸੰਕੋਚ ਨ ਕਰਨ ਵਾਲੀ, ਧੂਮ੍ਰਲੋਚਨ ਵਰਗੇ ਨਾਇਕ ('ਧਰਨਧਰਿ') ਨੂੰ ਧਰਤੀ ਉਤੇ ਪਟਕਣ ਵਾਲੀ ਅਤੇ ਚੰਡ ਅਤੇ ਮੁੰਡ ਦੇ ਸਿਰਾਂ ਨੂੰ ਟੋਟੇ ਟੋਟੇ ਕਰਨ ਵਾਲੀ, ਰਕਤ-ਬੀਜ ਨੂੰ ਮਾਰਨ ਅਤੇ (ਉਸ ਦਾ) ਲਹੂ ਪੀਣ ਵਾਲੀ, ਵੈਰੀਆਂ ਨੂੰ ਦਲਣ ਵਾਲੀ, ਨਿਸੁੰਭ ਨਾਲ ਕ੍ਰੋਧਿਤ ਹੋ ਕੇ ਜੰਗ ਕਰਨ ਵਾਲੀ, ਸੁੰਭ ਨੂੰ ਬਲ-ਪੂਰਵਕ ਤਲਵਾਰ ਨਾਲ ਸੰਘਾਰਨ ਵਾਲੀ ਅਤੇ ਸਾਰੇ ਦੁਸ਼ਟ ਦੈਂਤਾਂ ਦੇ ਦਲ ਨੂੰ ਜਿਤਣ ਵਾਲੀ ਚੰਡੀ ਦੀ ਜੈ ਹੋਵੇ।੨੩੦।

*ਸ੍ਵੈਯਾ*

ਹੇ ਸ਼ਿਵਾ! ਮੈਨੂੰ ਇਹ ਵਰ ਦੇ ਕਿ (ਮੈਂ) ਸ਼ੁਭ ਕੰਮਾਂ (ਨੂੰ ਕਰਨੋਂ) ਨ ਟਲਾਂ। ਜਦੋਂ ਵੈਰੀ ਨਾਲ (ਰਣ-ਭੂਮੀ ਵਿਚ ਜਾ ਕੇ) ਲੜਾਂ ਤਾਂ (ਜ਼ਰਾ) ਨ ਡਰਾਂ ਅਤੇ ਨਿਸ਼ਚੇ ਹੀ ਆਪਣੀ ਜਿਤ ਪ੍ਰਾਪਤ ਕਰਾਂ। ਅਤੇ ਆਪਣੇ ਮਨ ਨੂੰ ਸਿਖਿਆ ਦੇਵਾਂ ਕਿ ਮੈਨੂੰ (ਸਦਾ) ਇਹ ਲਾਲਚ (ਬਣਿਆ ਰਹੇ ਕਿ ਮੈਂ) ਤੇਰੇ ਗੁਣਾਂ ਨੂੰ ਉਚਾਰਦਾ ਰਹਾਂ। ਅਤੇ ਜਦੋਂ ਉਮਰ ਦਾ ਅੰਤਿਮ ਸਮਾਂ ਆ ਜਾਏ ਤਾਂ ਅਤਿ ਦੇ ਯੁੱਧ ਵਿਚ ਲੜਦਾ ਹੋਇਆ ਮਰ ਜਾਵਾਂ।੨੩੧।

ਚੰਡੀ-ਚਰਿਤ੍ਰ ਕਵਿਤਾ ਵਿਚ ਕਥਨ ਕੀਤਾ ਹੈ। (ਇਹ) ਸਾਰੀ (ਕਵਿਤਾ) ਰੌਦਰ-ਰਸ ਵਿਚ ਲਿਖੀ ਹੈ। ਇਕ ਤੋਂ ਇਕ (ਉਕਤੀ) ਰਸ ਭਰਪੂਰ ਹੈ ਅਤੇ ਆਦਿ ਤੋਂ ਅੰਤ ਤਕ (ਪੈਰਾਂ ਦੇ ਨਹੁੰਆਂ ਤੋਂ ਸਿਰ ਦੀ ਚੋਟੀ ਤਕ) ਹਰ ਉਪਮਾ ਨਵੀਂ ਹੈ। ਕਵੀ ਨੇ ਮਾਨਸਿਕ ਵਿਲਾਸ ('ਕਉਤਕ') ਲਈ ਇਕ ਕਾਵਿ-ਰਚਨਾ ਕੀਤੀ ਹੈ। 'ਸਤਸਈ' ਦੀ ਇਹ ਪੂਰੀ ਕਥਾ ਵਰਣਿਤ ਹੈ। ਜਿਸ (ਮਨੋਰਥ) ਲਈ (ਕੋਈ) ਪੁਰਸ਼ (ਇਸ ਰਚਨਾ ਨੂੰ) ਪੜ੍ਹੇ ਅਤੇ ਸੁਣੇਗਾ, ਉਸ ਨੂੰ ਅੱਵਸ਼ ਹੀ (ਦੇਵੀ) ਉਹੀ (ਵਰ) ਪ੍ਰਦਾਨ ਕਰੇਗੀ।੨੩੨।

*ਦੋਹਰਾ*

(ਮੈਂ) 'ਸਤਸਈ' (ਦੁਰਗਾ ਸਪਤਸ਼ਤੀ) ਗ੍ਰੰਥ ਦੀ ਰਚਨਾ ਕੀਤੀ ਹੈ ਜਿਸ ਦੇ ਸਮਾਨ ਹੋਰ ਕੋਈ (ਗ੍ਰੰਥ) ਨਹੀਂ ਹੈ। ਹੇ ਚੰਡਿਕਾ! ਜਿਸ ਮਨੋਰਥ ਲਈ ਕਵੀ ਨੇ (ਇਹ ਕਥਾ) ਕਹੀ ਹੈ, ਉਸ ਦਾ ਉਹੀ (ਮਨੋਰਥ) ਪੂਰਾ ਕਰੋ।੨੩੩।

*ਇਥੇ ਸ੍ਰੀ ਮਾਰਕੰਡੇ ਪੁਰਾਣ ਦੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਪ੍ਰਸੰਗ ਦੇ 'ਦੇਵ ਸੁਰੇਸ ਸਹਿਤ ਜੈ ਜੈ ਕਾਰਾ' ਅੱਠਵਾਂ ਅਧਿਆਇ ਸਮਾਪਤ ਹੋਇਆ ਸਭ ਸ਼ੁਭ ਹੈ।੮।*

# ਚੰਡੀ ਚਰਿਤ੍ਰ-੨

*ਸ੍ਰੀ ਭਗਉਤੀ ਜੀ ਸਹਾਇ।*

*ਅਥ ਚੰਡੀ ਚਰਿਤ੍ਰ ਲਿਖ੍ਯਤੇ।* [੧]

*ਨਰਾਜ ਛੰਦ*

ਮਹਿਖ ਦਈਤ ਸੂਰਯੰ। ਬਢਿਯੋ ਸੋ ਲੋਹ ਪੂਰਯੰ।
ਸੁ ਦੇਵ ਰਾਜ ਜੀਤਯੰ। ਤ੍ਰਿਲੋਕ ਰਾਜ ਕੀਤਯੰ। ੧।

ਭਜੇ ਸੁ ਦੇਵਤਾ ਤਬੈ। ਇਕਤ੍ਰ ਹੋਇ ਕੈ ਸਬੈ।
ਮਹੇਸੁਰਾਚਲੰ ਬਸੇ। ਬਿਸੇਖ ਚਿਤ ਮੋ ਤ੍ਰਸੇ। ੨।
ਜੁਗੇਸ ਭੇਸ ਧਾਰ ਕੈ। ਭਜੇ ਹਥਿਯਾਰ ਡਾਰ ਕੈ।
ਪੁਕਾਰ ਆਰਤੰ ਚਲੈ। ਬਿਸੂਰ ਸੂਰਮਾ ਭਲੇ। ੩।
ਬਰਖ ਕਿਤੇ ਤਹਾ ਰਹੇ। ਸੁ ਦੁਖ ਦੇਹ ਮੋ ਸਹੇ।
ਜਗਤ੍ਰ ਮਾਤਿ ਧਿਆਇਯੰ। ਸੁ ਜੈਤ ਪਤ੍ਰ ਪਾਇਯੰ। ੪।
ਪ੍ਰਸੰਨ ਦੇਵਤਾ ਭਏ। ਚਰੰਨ ਪੂਜਬੇ ਧਏ।
ਸਨੰਮੁਖਾਨ ਠਢੀਯੰ। ਪ੍ਰਣਾਮ ਪਾਠ ਪਢੀਯੰ। ੫।

*ਰਸਾਵਲ ਛੰਦ*

ਤਬੈ ਦੇਵ ਧਾਏ। ਸਭੋ ਸੀਸ ਨਿਆਏ। ਸੁਮਨ ਧਾਰ ਬਰਖੇ। ਸਬੈ ਸਾਧ ਹਰਖੇ। ੬।
ਕਰੀ ਦੇਬਿ ਅਰਚਾ। ਬ੍ਰਹਮ ਬੇਦ ਚਰਚਾ। ਜਬੈ ਪਾਇ ਲਾਗੈ। ਤਬੈ ਸੋਗ ਭਾਗੇ। ੭।

ਬਿਨੰਤੀ ਸੁਨਾਈ। ਭਵਾਨੀ ਰਿਝਾਈ। ਸਬੈ ਸਸਤ੍ਰ ਧਾਰੀ। ਕਰੀ ਸਿੰਘ ਸੁਆਰੀ। ੮।
ਕਰੇ ਘੰਟ ਨਾਦੰ। ਧੁਨੰ ਨਿਰਬਿਖਾਦੰ। ਸੁਨੋ ਦਈਤ ਰਾਜੰ। ਸਜਿਯੋ ਜੁਧ ਸਾਜੰ। ੯।

ਚੜਿਯੋ ਰਾਛਸੇਸੰ। ਰਚੇ ਚਾਰ ਅਨੇਸੰ। ਬਲੀ ਚਾਮਰੇਵੰ। ਹਠੀ ਚਿਛੁਰੇਵੰ। ੧੦।
ਬਿੜਾਲਛ ਬੀਰੰ। ਚੜੇ ਬੀਰ ਧੀਰੰ। ਬੜੇ ਇਖੁ ਧਾਰੀ। ਘਟਾ ਜਾਨ ਕਾਰੀ। ੧੧।

---

੧. ਪੁਰਾਣੀਆਂ ਬੀੜਾਂ ਵਿਚ ਮਾਂਗਲਿਕ ਉਕਤੀਆਂ ਵਿਚ ਕੁਝ ਫ਼ਰਕ ਹਨ। ਛਪੀਆਂ ਹੋਈਆਂ ਬੀੜਾਂ ਵਿਚ ਸੰਖਿਪਤ ਮੂਲ-ਮੰਤ੍ਰ ਵੀ ਸ਼ੁਰੂ ਵਿਚ ਅੰਕਿਤ ਕਰ ਦਿੱਤਾ ਗਿਆ ਹੈ। ਪਟਨਾ ਵਾਲੀ ਬੀੜ ਵਿਚ ਉਕਤੀ ਇਸ ਤਰ੍ਹਾਂ ਹੈ -- *'੧ਓ ਅਥ ਚੰਡੀ ਚਰਿਤ੍ਰ ਤ੍ਰਾਂਬੀ ਮਹਾਤਮ ਲਿਖਿਯਤੇ'*।

# ਚੰਡੀ ਚਰਿਤ੍ਰ-੨

*ਸ੍ਰੀ ਭਗਉਤੀ ਜੀ ਸਹਾਇ*

*ਹੁਣ ਚੰਡੀ ਚਰਿਤ੍ਰ ਲਿਖਦੇ ਹਾਂ*

*ਨਰਾਜ ਛੰਦ*

ਮਹਿਖਾਸੁਰ (ਨਾਂ ਦੇ) ਦੈਂਤ ਸੂਰਮੇ ਨੇ (ਆਪਣੀ ਸ਼ਕਤੀ) ਵਧਾ ਲਈ, ਉਹ ਲੋਹੇ (ਦੇ ਕਵਚ ਨਾਲ) ਪੂਰੀ ਤਰ੍ਹਾਂ ਢਕਿਆ ਹੋਇਆ ਸੀ। ਉਸ ਨੇ ਇੰਦਰ ਨੂੰ ਜਿਤ ਲਿਆ ਅਤੇ ਤਿੰਨਾਂ ਲੋਕਾਂ ਉਤੇ ਆਪਣਾ ਰਾਜ ਸਥਾਪਿਤ ਕਰ ਦਿੱਤਾ।੧।

ਤਦੋਂ ਸਾਰੇ ਦੇਵਤੇ ਭਜ ਗਏ ਅਤੇ ਇਕੱਠੇ ਹੋ ਕੇ ਸ਼ਿਵ ਦੇ ਪਰਬਤ (ਕੈਲਾਸ਼) ਉਤੇ ਜਾ ਵਸੇ। ਉਹ ਚਿੱਤ ਵਿਚ ਬਹੁਤ ਡਰੇ ਹੋਏ ਸਨ।੨। ਹਥਿਆਰ ਸੁਟ ਕੇ ਅਤੇ ਜੋਗੀਆਂ ਦਾ ਰੂਪ ਧਾਰ ਕੇ ਉਹ ਭਜ ਗਏ। ਦੁਖੀ ਅਵਸਥਾ ਵਿਚ ਪੁਕਾਰਦੇ ਹੋਏ ਚੰਗੇ ਚੰਗੇ ਸੂਰਮੇ ਝੂਰਦੇ ਤੁਰੇ ਜਾ ਰਹੇ ਸਨ।੩।

ਸ਼ਰੀਰ ਉਤੇ ਦੁਖ ਸਹਾਰਦੇ ਹੋਏ ਉਹ ਕਿਤਨੇ ਹੀ ਵਰ੍ਹੇ ਉਥੇ ਰਹੇ ਅਤੇ ਜਿਤ ਦਾ ਪ੍ਰਵਾਨਾ ਪ੍ਰਾਪਤ ਕਰਨ ਲਈ ਜਗਤ ਮਾਤਾ (ਦੇਵੀ) ਦਾ ਧਿਆਨ ਧਰਦੇ ਰਹੇ।੪। (ਦੇਵੀ ਦੇ ਪ੍ਰਗਟ ਹੋਣ ਤੇ) ਦੇਵਤੇ ਪ੍ਰਸੰਨ ਹੋ ਗਏ ਅਤੇ ਉਸ ਦੇ ਚਰਨਾਂ ਨੂੰ ਪੂਜਣ ਲਈ ਅਗੇ ਵਧੇ। (ਦੇਵੀ ਦੇ) ਸਾਹਮਣੇ ਆ ਕੇ ਖੜੋ ਗਏ ਅਤੇ ਪ੍ਰਨਾਮ ਕਰ ਕੇ (ਦੇਵੀ ਸਤੋਤ੍ਰ ਦਾ) ਪਾਠ ਪੜ੍ਹਨ ਲਗੇ।੫।

*ਰਸਾਵਲ ਛੰਦ*

ਤਦੋਂ ਦੇਵਤੇ (ਹੋਰ ਅਗੇ) ਵਧੇ, ਸਭ ਨੇ (ਦੇਵੀ ਅਗੇ) ਸੀਸ ਝੁਕਾਏ। ਫੁਲਾਂ ਦੀ ਬਰਖਾ ਹੋਣ ਲਗੀ, ਸਾਰੇ ਸਾਧੂ ਲੋਕ ਪ੍ਰਸੰਨ ਹੋਏ।੬। (ਸਾਰਿਆਂ ਨੇ) ਦੇਵੀ ਦੀ ਪੂਜਾ ਕੀਤੀ, ਬ੍ਰਹਮਾ ਨੇ ਵੇਦਾਂ ਦਾ ਪਾਠ ਕੀਤਾ। ਜਦੋਂ (ਦੇਵੀ ਦੇ) ਚਰਨਾਂ ਦੀ ਛੋਹ ਪ੍ਰਾਪਤ ਕੀਤੀ, ਤਦੋਂ (ਸਾਰਿਆਂ ਦੇ) ਦੁਖ (ਸੋਗ) ਦੂਰ ਹੋ ਗਏ।੭।

(ਦੇਵਤਿਆਂ ਨੇ) ਆਪਣੀ ਵਿਥਿਆ ਸੁਣਾਈ, ਦੇਵੀ ਪ੍ਰਸੰਨ ਹੋ ਗਈ। (ਤਦ ਦੇਵੀ ਨੇ) ਸਾਰੇ ਸ਼ਸਤ੍ਰ ਧਾਰਨ ਕੀਤੇ ਅਤੇ ਸ਼ੇਰ ਉਤੇ ਸਵਾਰ ਹੋ ਗਈ।੮। ਘੰਟਿਆਂ ਨੂੰ ਵਜਾਇਆ ਜਿਨ੍ਹਾਂ ਵਿਚੋਂ ਲਗਾਤਾਰ ਧੁਨੀ ਨਿਕਲਣ ਲਗੀ। (ਉਸ ਧੁਨੀ ਨੂੰ) ਦੈਂਤ-ਰਾਜ (ਮਹਿਖਾਸੁਰ) ਨੇ ਸੁਣਦਿਆਂ ਹੀ ਯੁੱਧ ਦੀ ਤਿਆਰੀ ਕਰ ਲਈ।੯।

ਰਾਖਸ਼ਾਂ ਦੇ ਰਾਜੇ (ਮਹਿਖਾਸੁਰ) ਨੇ ਚੜ੍ਹਾਈ ਕਰ ਦਿੱਤੀ ਅਤੇ (ਆਪਣੀ ਫ਼ੌਜ ਦੇ) ਚਾਰ ਸੈਨਾਪਤੀ (ਅਨੇ) ਬਣਾ ਦਿੱਤੇ। (ਜਿੰਨ੍ਹਾਂ ਵਿਚੋਂ ਇਕ) ਬਲੀ ਚਾਮਰ ਸੀ, (ਦੂਜਾ) ਹਠੀ ਚਿਛੁਰ ਸੀ।੧੦। ਅਤੇ (ਤੀਜਾ) ਬਹਾਦਰ ਬਿੜਾਲਛ ਸੀ। (ਉਨ੍ਹਾਂ) ਬੜੇ ਧੀਰਜਵਾਨ ਯੋਧਿਆਂ ਨੇ ਚੜ੍ਹਾਈ ਕੀਤੀ; (ਉਹ) ਬਹੁਤ ਵੱਡੇ ਧਨੁਸ਼ਧਾਰੀ ਸਨ (ਅਤੇ ਉਨ੍ਹਾਂ ਦੀ ਸੈਨਾ ਇਸ ਤਰ੍ਹਾਂ ਚੜ੍ਹੀ ਸੀ) ਮਾਨੋ ਕਾਲੀਆਂ ਘਟਾਵਾਂ ਚੜ੍ਹੀਆਂ ਹੋਣ।੧੧।

*ਦੋਹਰਾ*

ਬਾਣਿ ਜਿਤੇ ਰਾਛਸਨਿ ਮਿਲਿ ਛਾਡਤ ਭਏ ਅਪਾਰ।
ਫੂਲਮਾਲ ਹੁਐ ਮਾਤ ਉਰਿ ਸੋਭੇ ਸਭੇ ਸੁਧਾਰ। ੧੨।

*ਭੁਜੰਗ ਪ੍ਰਯਾਤ ਛੰਦ*

ਜਿਤੇ ਦਾਨਵੌ ਬਾਨ ਪਾਨੀ ਚਲਾਏ। ਤਿਤੇ ਦੇਵਤਾ ਆਪਿ ਕਾਟੇ ਬਚਾਏ।
ਕਿਤੇ ਢਾਲ ਢਾਹੇ ਕਿਤੇ ਪਾਸ ਪੇਲੇ। ਭਰੇ ਬਸਤ੍ਰ ਲੋਹੂ ਜਨੋ ਫਾਗ ਖੇਲੈ। ੧੩।

ਦ੍ਰੁਗਾ ਹੂੰ ਕੀਯੰ ਖੇਤ ਧੁੰਕੇ ਨਗਾਰੇ। ਕਰੰ ਪਟਿਸੰ ਪਰਿਘ ਪਾਸੀ ਸੰਭਾਰੇ।
ਤਹਾ ਗੋਫਨੈ ਗੁਰਜ ਗੋਲੇ ਸੰਭਾਰੈ। ਹਠੀ ਮਾਰ ਹੀ ਮਾਰ ਕੈ ਕੈ ਪੁਕਾਰੈ। ੧੪।

ਤਬੇ ਅਸਟ ਹਾਥੰ[1] ਹਥਿਯਾਰੰ ਸੰਭਾਰੇ। ਸਿਰੰ ਦਾਨਵੇਂਦ੍ਰਾਨ ਕੇ ਤਾਕਿ ਝਾਰੇ।
ਬਬਕਿਯੋ ਬਲੀ ਸਿੰਘ ਜੁਧੰ ਮਝਾਰੰ। ਕਰੇ ਖੰਡ ਖੰਡੰ ਸੁ ਜੋਧਾ ਅਪਾਰੰ। ੧੫।

*ਤੋਟਕ ਛੰਦ*

ਤਬ ਦਾਨਵ ਰੋਸ ਭਰੇ ਸਬ ਹੀ। ਜਗਮਾਤ ਕੇ ਬਾਣ ਲਗੈ ਜਬ ਹੀ।
ਬਿਬਿਧਾਯੁਧ ਲੈ ਸੁ ਬਲੀ ਹਰਖੇ। ਘਨ ਬੂੰਦਨ ਜਿਯੋ ਬਿਸਖੰ ਬਰਖੇ। ੧੬।

ਜਨੁ ਘੋਰ ਕੈ ਸਿਆਮ ਘਟਾ ਘੁਮਡੀ। ਅਸੁਰੇਸ ਅਨੀਕਨਿ ਤ੍ਯੋ ਉਮਿਡੀ।
ਜਗਮਾਤ ਬਿਰੂਥਨਿ ਮੋ ਧਸਿ ਕੈ। ਧਨੁ ਸਾਇਕ ਹਾਥ ਗਹਿਯੋ ਹਸਿ ਕੈ। ੧੭।

ਰਣ ਕੁੰਜਰ ਪੁੰਜ ਗਿਰਾਇ ਦੀਏ। ਇਕ ਖੰਡ ਅਖੰਡ ਦੁਖੰਡ ਕੀਏ।
ਸਿਰ ਏਕਨਿ ਚੋਟ ਨਿਫੋਟ ਬਹੀ। ਤਰਵਾਰ ਹੁਐ ਤਰਵਾਰ ਰਹੀ। ੧੮।

ਤਨ ਝਝਰ ਹੁਐ ਰਣ ਭੂਮਿ ਗਿਰੇ। ਇਕ ਭਾਜ ਚਲੇ ਫਿਰ ਕੈ ਨ ਫਿਰੇ।
ਇਕਿ ਹਾਥ ਹਥਿਆਰ ਲੈ ਆਨਿ ਬਹੇ। ਲਰਿ ਕੈ ਮਰਿ ਕੈ ਗਿਰਿ ਖੇਤਿ ਰਹੇ। ੧੯।

*ਨਰਾਜ ਛੰਦ*

ਤਹਾ ਸੁ ਦੈਤ ਰਾਜਯੰ। ਸਜੇ ਸੋ ਸਰਬ ਸਾਜਯੰ।
ਤੁਰੰਗ ਆਪ ਬਾਹੀਯੰ। ਬਧੰ ਸੁ ਮਾਤ ਚਾਹੀਯੰ। ੨੦।

ਤਬੈ ਦ੍ਰੁਗਾ ਬਕਾਰਿ ਕੈ। ਕਮਾਣ ਬਾਣ ਧਾਰਿ ਕੈ।
ਸੁ ਘਾਵ ਚਾਮਰੰ ਕੀਯੋ। ਉਤਾਰ ਹਸਤਿ ਤੇ ਦੀਯੋ। ੨੧।

---
੧. 'ਅਸਟਾ'



*ਦੋਹਰਾ*

ਰਾਖਸ਼ਾਂ ਨੇ ਇਕੱਠੇ ਹੋ ਕੇ ਜਿਤਨੇ ਵੀ ਅਣਗਿਣਤ ਬਾਣ ਛਡੇ ਸਨ, ਉਹ ਸਾਰੇ ਦੁਰਗਾ ਦੇ ਗਲੇ (ਉਰ) ਵਿਚ ਫੁਲਾਂ ਦੀ ਮਾਲਾ ਬਣ ਕੇ ਸੋਭ ਰਹੇ ਸਨ।੧੨।

*ਭੁਜੰਗ ਪ੍ਰਯਾਤ ਛੰਦ*

ਜਿਤਨੇ ਵੀ ਬਾਣ ਦਾਨਵਾਂ ਨੇ ਆਪਣੇ ਹੱਥਾਂ ਨਾਲ ਚਲਾਏ, ਉਤਨੇ ਹੀ ਦੇਵੀ ਨੇ ਕਟ ਕੇ ਆਪਣੇ ਆਪ ਨੂੰ ਬਚਾ ਲਿਆ। ਕਿਤਨਿਆਂ (ਦੈਂਤਾਂ) ਨੂੰ ਢਾਲ ਮਾਰ ਕੇ ਢਾਹ ਲਿਆ ਅਤੇ ਕਿਤਨਿਆਂ ਨੂੰ ਪਾਸ਼ (ਫੰਧੇ) ਵਿਚ ਫਸਾ ਲਿਆ। (ਉਨ੍ਹਾਂ ਦੇ) ਬਸਤ੍ਰ ਲਹੂ ਨਾਲ ਲਿਬੜੇ ਹੋਏ ਸਨ ਮਾਨੋ ਹੋਲੀ ਖੇਡ ਰਹੇ ਹੋਣ।੧੩।

ਦੁਰਗਾ ਨੇ ਰਣ ਮੰਡਿਆ ਅਤੇ ਨਗਾਰੇ ਵਜੇ। ਉਸ ਨੇ ਹੱਥਾਂ ਵਿਚ ਪਟਾ, ਕੁਹਾੜਾ ('ਪਰਿਘ') ਅਤੇ ਫੰਧਾ ('ਪਾਸੀ') ਆਦਿ ਫੜੇ ਹੋਏ ਸਨ। ਉਥੇ ਹਠੀ (ਦੈਂਤ ਸੂਰਬੀਰਾਂ ਨੇ) ਹੱਥ ਵਿਚ ਕਮੰਦਾਂ ('ਗੋਫਨੈ'), ਗੁਰਜ ਤੇ ਗੋਲੇ ਆਦਿ ਧਾਰਨ ਕਰ ਕੇ 'ਮਾਰੋ-ਮਾਰੋ' ਪੁਕਾਰਨਾ ਸ਼ੁਰੂ ਕਰ ਦਿੱਤਾ।੧੪।

ਤਦੋਂ ਅੱਠ ਭੁਜਾਵਾਂ ਵਾਲੀ (ਦੇਵੀ ਨੇ) ਅੱਠਾਂ ਹੱਥਾਂ ਵਿਚ ਹਥਿਆਰ ਫੜ ਲਏ ਅਤੇ ਦਾਨਵਾਂ ਦੇ ਮੁਖੀਆਂ ਦੇ ਸਿਰਾਂ ਨੂੰ ਨਿਸ਼ਾਣਾ ਬਣਾ ਕੇ ਚਲਾ ਦਿੱਤੇ। ਉੱਧਰ ਯੁੱਧ ਵਿਚ ਬਲਵਾਨ ਸ਼ੇਰ ਭਬਕਣ ਲਗਾ ਅਤੇ ਅਣਗਿਣਤ ਯੋਧਿਆਂ ਨੂੰ ਟੋਟੇ ਟੋਟੇ ਕਰ ਦਿੱਤਾ।੧੫।

*ਤੋਟਕ ਛੰਦ*

ਜਦੋਂ ਦੁਰਗਾ ਦੇ ਬਾਣ (ਉਨ੍ਹਾਂ ਦੈਂਤਾਂ ਨੂੰ) ਲਗੇ ਤਦੋਂ ਸਾਰੇ ਦਾਨਵ ਗੁੱਸੇ ਨਾਲ ਭਰ ਗਏ। ਅਨੇਕ ਪ੍ਰਕਾਰ ਦੇ ਸ਼ਸਤ੍ਰ ਲੈ ਕੇ ਬਹਾਦਰ (ਦੈਂਤ) ਪ੍ਰਸੰਨ ਹੋ ਗਏ ਅਤੇ ਬਦਲ ਦੀਆਂ ਕਣੀਆਂ ਵਾਂਗ ਤੀਰ ਚਲਾਉਣ ਲਗੇ।੧੬।

ਜਿਵੇਂ ਘਨਘੋਰ ਕਾਲੀਆਂ ਘਟਨਾਵਾਂ ਚੜ੍ਹਦੀਆਂ ਹੋਣ ਤਿਵੇਂ ਰਾਖਸ਼ਾਂ ਦੀਆਂ ਸੈਨਾਵਾਂ ('ਅਨੀਕਨਿ') ਉਮਡ ਪਈਆਂ। ਦੇਵੀ ਨੇ ਵੈਰੀਆ ਦੀਆਂ ਫ਼ੌਜਾਂ ('ਬਿਰੂਥਨਿ') ਵਿਚ ਧਸ ਕੇ ਅਤੇ ਹਸ ਕੇ ਹੱਥ ਵਿਚ ਧਨੁਸ਼-ਬਾਣ ਫੜ ਲਿਆ।੧੭।

ਰਣ-ਭੂਮੀ ਵਿਚ (ਦੇਵੀ ਨੇ) ਹਾਥੀਆਂ ਦੇ ਝੁੰਡ ('ਪੁੰਜ') ਡਿਗਾ ਦਿੱਤੇ ਅਤੇ ਨ ਖੰਡੇ ਜਾ ਸਕਣ ਵਾਲਿਆਂ ਨੂੰ ਦੋ-ਖੰਡ ਕਰ ਦਿੱਤਾ। ਇਕਨਾਂ ਦੇ ਸਿਰਾਂ ਉਤੇ (ਅਜਿਹੀ) ਪ੍ਰਤੱਖ ਸਟ ਵਜੀ ਕਿ ਤਲਵਾਰ (ਲਹੂ ਨਾਲ) ਪੂਰੀ ਤਰ੍ਹਾਂ ਗੜੁਚ ਹੋ ਗਈ।੧੮।

(ਕਈਆਂ ਦੇ) ਸ਼ਰੀਰ ਛਾਨਣੀ ਵਾਂਗ ਛੇਕ ਛੇਕ ਹੋ ਕੇ ਰਣ-ਭੂਮੀ ਵਿਚ ਡਿਗ ਪਏ। ਕਈ (ਯੋਧੇ ਰਣ-ਭੂਮੀ ਵਿਚੋਂ) ਭਜ ਨਿਕਲੇ ਅਤੇ ਮੋੜਨ ਤੇ ਵੀ ਨ ਮੁੜੇ। ਕਈ ਹੱਥਾਂ ਵਿਚ ਸ਼ਸਤ੍ਰ ਲੈ ਕੇ (ਯੁੱਧ-ਭੂਮੀ ਵਿਚ) ਆ ਵੜੇ ਅਤੇ ਲੜਦੇ ਹੋਏ ਮਰ ਕੇ ਯੁੱਧ-ਖੇਤਰ ਵਿਚ ਡਿਗ ਪਏ।੧੯।

*ਨਰਾਜ ਛੰਦ*

ਤਦੋਂ ਦੈਂਤ ਰਾਜੇ ਨੇ (ਯੁੱਧ ਦਾ) ਸਾਰਾ ਸਾਜ ਸਜਾਇਆ ਅਤੇ ਘੋੜੇ ਨੂੰ ਆਪ ਅਗੇ ਵਧਾਉਂਦੇ ਹੋਏ ਦੇਵੀ (ਦੇ ਸਾਹਮਿਣੇ ਪਹੁੰਚ ਕੇ) ਉਸ ਨੂੰ ਮਾਰਨਾ ਚਾਹਿਆ।੨੦।

ਤਦੋਂ ਦੁਰਗਾ ਨੇ ਲਲਕਾਰਾ ਮਾਰ ਕੇ ਧਨੁਸ਼-ਬਾਣ (ਹੱਥ ਵਿਚ) ਲੈ ਲਿਆ ਅਤੇ ਚਾਮਰ (ਨਾਂ ਦੇ ਸੈਨਾਪਤੀ ਨੂੰ) ਘਾਇਲ ਕਰ ਦਿੱਤਾ ਤੇ ਹਾਥੀ ਤੋਂ ਹੇਠਾਂ ਸੁਟ ਦਿੱਤਾ।੨੧।

*ਭੁਜੰਗ ਪ੍ਰਯਾਤ ਛੰਦ*

ਤਬੈ ਬੀਰ ਕੋਪੰ ਬਿੜਾਲਾਛ ਨਾਮੰ। ਸਜੇ ਸਸਤ੍ਰ ਦੇਹੰ ਚਲੋ ਜੁਧ ਧਾਮੰ।
ਸਿਰੰ ਸਿੰਘ ਕੇ ਆਨਿ ਘਾਯੰ ਪ੍ਰਹਾਰੰ। ਬਲੀ ਸਿੰਘ ਸੋ ਹਾਥ ਸੋ ਮਾਰਿ ਡਾਰੰ। ੨੨।

ਬਿੜਾਲਾਛ ਮਾਰੇ ਸੁ ਪਿੰਗਾਛ ਧਾਏ। ਦ੍ਰੁਗਾ ਸਾਮੁਹੇ ਬੋਲ ਬਾਂਕੇ ਸੁਨਾਏ।
ਕਰੀ ਅਭ੍ਰ ਜੁਯੋ ਗਰਜ ਕੈ ਬਾਣ ਬਰਖੰ। ਮਹਾ ਸੂਰ ਬੀਰੰ ਭਰੇ ਜੁਧ ਹਰਖੰ। ੨੩।

ਤਬੈ ਦੇਵੀਅੰ ਪਾਨਿ ਬਾਣੰ ਸੰਭਾਰੰ। ਹਨਿਯੋ ਦੁਸਟ ਕੇ ਘਾਇ ਸੀਸੰ ਮਝਾਰੰ।
ਗਿਰਿਯੋ ਝੂਮਿ ਭੂਮੰ ਗਏ ਪ੍ਰਾਣ ਛੁਟੰ। ਮਨੋ ਮੇਰ ਕੋ ਸਾਤਵੋਂ ਸ੍ਰਿੰਗ ਟੁਟੰ। ੨੪।

ਗਿਰੈ ਬੀਰ ਪਿੰਗਾਛ ਦੇਬੀ ਸੰਘਾਰੇ। ਚਲੇ ਅਉਰੁ ਬੀਰੰ ਹਥਿਆਰੰ ਉਘਾਰੇ।
ਤਬੈ ਰੋਸਿ ਦੇਬਿਯੰ ਸਰੋਘੰ ਚਲਾਏ। ਬਿਨਾ ਪ੍ਰਾਨ ਕੇ ਜੁਧ ਮਧੰ ਗਿਰਾਏ। ੨੫।

*ਚੌਪਈ*

ਜੇ ਜੇ ਸਤ੍ਰੁ ਸਾਮੁਹੇ ਆਏ। ਸਬੈ ਦੇਵਤਾ ਮਾਰਿ ਗਿਰਾਏ।
ਸੈਨਾ ਸਕਲ ਜਬੈ ਹਨਿ ਡਾਰੀ। ਆਸੁਰੇਸ ਕੋਪਾ ਅਹੰਕਾਰੀ। ੨੬।

ਆਪ ਜੁਧ ਤਬ ਕੀਆ ਭਵਾਨੀ। ਚੁਨਿ ਚੁਨਿ ਹਨੈ ਪਖਰੀਆ ਬਾਨੀ।
ਕ੍ਰੋਧ ਜੁਆਲ ਮਸਤਕ ਤੇ ਬਿਗਸੀ। ਤਾਤੇ ਆਪ ਕਾਲਿਕਾ ਨਿਕਸੀ। ੨੭।

*ਮਧੁਭਾਰ ਛੰਦ*

ਮੁਖਿ ਬਮਤ ਜੁਆਲ। ਨਿਕਸੀ ਕਪਾਲਿ।
ਮਾਰੇ ਗਜੇਸ। ਛੁਟੇ ਹੈਏਸ। ੨੮।

ਛੁਟੰਤ ਬਾਣ। ਝਮਕਤ ਕ੍ਰਿਪਾਣ।
ਸਾਂਗੰ ਪ੍ਰਹਾਰ। ਖੇਲਤ ਧਮਾਰ। ੨੯।

ਬਾਹੈ ਨਿਸੰਗ। ਉਠੇ ਝੜੰਗ।
ਤੁਪਕ ਤੜਾਕ। ਉਠਤ ਕੜਾਕ। ੩੦।



*ਭੁਜੰਗ ਪ੍ਰਯਾਤ ਛੰਦ*

ਤਦੋਂ ਬਿੜਾਲਾਛ ਨਾਂ ਵਾਲਾ ਸੂਰਵੀਰ ਕ੍ਰੋਧਿਤ ਹੋਇਆ ਅਤੇ ਸ਼ਰੀਰ ਉਤੇ ਸ਼ਸਤ੍ਰ ਸਜਾ ਕੇ ਯੁੱਧ-ਭੂਮੀ ਨੂੰ ਚਲ ਪਿਆ। (ਦੈਂਤ ਨੇ) ਸ਼ੇਰ ਦੇ ਸਿਰ ਉਤੇ ਸਟ ਮਾਰ ਕੇ (ਉਸ ਨੂੰ) ਘਾਇਲ ਕਰ ਦਿੱਤਾ, ਪਰ ਬਲਵਾਨ ਸ਼ੇਰ ਨੇ ਉਸ ਨੂੰ ਪੰਜੇ (ਹੱਥ) ਨਾਲ ਹੀ ਮਾਰ ਦਿੱਤਾ।੨੨।

ਬਿੜਾਲਾਛ ਦੇ ਮਾਰੇ ਜਾਣ ਤੇ ਪਿੰਗਾਛ (ਨਾਂ ਦਾ ਦੈਂਤ) ਭਜ ਕੇ ਆਇਆ। (ਉਸ ਨੇ) ਦੁਰਗਾ ਦੇ ਸਾਹਮਣੇ ਪਹੁੰਚ ਕੇ ਵਿਅੰਗ ਭਰੇ ਬੋਲ ਸੁਣਾਏ ਅਤੇ ਬਦਲ (ਅਭ੍ਰ) ਵਾਂਗ ਗਰਜ ਕੇ ਬਾਣਾਂ ਦੀ ਬਰਖਾ ਕੀਤੀ। (ਉਹ) ਮਹਾਨ ਸੂਰਬੀਰ ਯੁੱਧ ਵਿਚ ਆਨੰਦਿਤ ਹੋ ਗਿਆ।੨੩।

ਤਦੋਂ ਦੇਵੀ ਨੇ ਹੱਥ ਵਿਚ ਬਾਣ ਸੰਭਾਲ ਲਏ ਅਤੇ ਦੁਸ਼ਟ ਦੇ ਸਿਰ ਵਿਚ ਮਾਰ ਕੇ ਘਾਇਲ ਕਰ ਦਿੱਤਾ। ਉਹ ਭੁਆਟਣੀ ਖਾ ਕੇ ਧਰਤੀ ਉਤੇ ਡਿਗ ਪਿਆ ਅਤੇ (ਉਸ ਦੇ) ਪ੍ਰਾਣ ਨਿਕਲ ਗਏ। (ਇੰਜ ਪ੍ਰਤੀਤ ਹੋ ਰਿਹਾ ਸੀ) ਮਾਨੋ ਸੁਮੇਰ ਪਰਬਤ ਦੀ ਸੱਤਵੀਂ ਚੋਟੀ ਟੁਟ ਗਈ ਹੋਵੇ।੨੪।

(ਜਦੋਂ) ਦੇਵੀ ਦੇ ਮਾਰੇ ਪਿੰਗਾਛ (ਜਿਹੇ) ਯੋਧੇ ਡਿਗੇ, ਤਦੋਂ ਹੋਰ ਯੋਧੇ ਸ਼ਸਤ੍ਰ ਉਲ੍ਹਾਰ ਕੇ (ਯੁੱਧ-ਭੂਮੀ ਵਲ) ਚਲ ਪਏ। ਤਦੋਂ ਦੇਵੀ ਨੇ ਕ੍ਰੋਧਵਾਨ ਹੋ ਕੇ ਬਹੁਤ ਸਾਰੇ ਤੀਰ (ਸਰ-ਓਘ) ਚਲਾਏ (ਅਤੇ ਸੂਰਬੀਰਾਂ ਨੂੰ) ਪ੍ਰਾਣਾਂ ਤੋਂ ਸਖਣਾ ਕਰ ਕੇ ਯੁੱਧ-ਭੂਮੀ ਵਿਚ ਡਿਗਾ ਦਿੱਤਾ।੨੫।

*ਚੌਪਈ*

ਜਿਹੜੇ ਜਿਹੜੇ ਵੈਰੀ (ਦੈਂਤ) ਸਾਹਮਣੇ ਆਏ, (ਉਨ੍ਹਾਂ) ਸਾਰਿਆਂ ਨੂੰ ਦੇਵੀ ਨੇ ਮਾਰ ਸੁਟਿਆ। ਜਦੋਂ ਸਾਰੀ (ਵੈਰੀ) ਸੈਨਾ ਮਾਰ ਦਿੱਤੀ ਗਈ, (ਤਦੋਂ) ਹੰਕਾਰੀ ਦੈਂਤ-ਰਾਜ ('ਆਸੁਰੇਸ') ਕ੍ਰੋਧਿਤ ਹੋ ਗਿਆ।੨੬।

ਤਦ ਭਵਾਨੀ ਨੇ ਆਪ ਯੁੱਧ ਕੀਤਾ ਅਤੇ ਚੁਣ ਚੁਣ ਕੇ ਕਵਚ-ਧਾਰੀਆਂ ('ਪਖਰੀਆ') ਨੂੰ ਬਾਣਾਂ ਨਾਲ ਮਾਰ ਦਿੱਤਾ। (ਦੇਵੀ ਦੇ) ਮਸਤਕ ਤੋਂ ਕ੍ਰੋਧ ਦੀ ਅਗਨੀ ਪ੍ਰਗਟ ਹੋਈ, ਜਿਸ ਵਿਚੋਂ ਆਪ ਕਾਲਕਾ ਦੇਵੀ ਨਿਕਲੀ।੨੭।

*ਮਧੁਭਾਰ ਛੰਦ*

(ਦੇਵੀ ਦੁਰਗਾ ਦੇ) ਮੱਥੇ ਤੋਂ ਨਿਕਲੀ (ਕਾਲਕਾ) ਦੇ ਮੂੰਹ ਵਿਚੋਂ ਅਗਨੀ ਨਿਕਲ ਰਹੀ ਸੀ। (ਉਸ ਨੇ) ਹਾਥੀਆਂ ਦੇ ਸਵਾਰਾਂ ਨੂੰ ਮਾਰ ਦਿੱਤਾ ਅਤੇ ਘੋੜਿਆਂ ਦੇ ਸੁਆਮੀਆਂ ਨੂੰ (ਘੋੜਿਆਂ ਤੋਂ) ਵਿਛੋੜ ਦਿੱਤਾ (ਅਰਥਾਤ ਮਾਰ ਦਿੱਤਾ)।੨੮।

(ਯੁੱਧ ਵਿਚ) ਬਾਣ ਚਲ ਰਹੇ ਸਨ, ਤਲਵਾਰਾਂ ਚਮਕ ਰਹੀਆਂ ਹਨ। ਬਰਛਿਆਂ ਦੇ ਵਾਰ ਹੋ ਰਹੇ ਸਨ, (ਮਾਨੋ ਸੂਰਮੇ) ਧਮਾਲ (ਨਾਚ) ਪਾ ਰਹੇ ਹੋਣ।੨੯।

(ਦੈਂਤ) ਨਿਸੰਗ ਹੋ ਕੇ (ਸ਼ਸਤ੍ਰ) ਚਲਾ ਰਹੇ ਸਨ। (ਉਨ੍ਹਾਂ ਦੇ ਵਜਣ ਨਾਲ) ਫੁਲਝੜੀਆਂ ਪ੍ਰਗਟ ਹੁੰਦੀਆਂ ਸਨ। ਬੰਦੂਕਾਂ ਤੋਂ ਤੜ-ਤੜ ਦੀ (ਆਵਾਜ਼) ਲਿਕਲ ਰਹੀ ਸੀ ਅਤੇ (ਗੋਲੀਆਂ ਵਰ੍ਹਨ ਨਾਲ) ਕਾੜ-ਕਾੜ (ਦੀ ਧੁਨ) ਉਠ ਰਹੀ ਹੈ।੩੦।

ਬਰਕੰਤ ਮਾਇ। ਭਭਕੰਤ ਘਾਇ।
ਜੁਝੇ ਜੁਆਣ। ਨਚੇ ਕਿਕਾਣ। ੩੧।

*ਰੂਆਮਲ ਛੰਦ*

ਧਾਈਯੋ ਅਸੁਰੇਂਦ੍ਰ ਤਹਿ ਨਿਜ ਕੋਪ ਓਪ ਬਢਾਇ।
ਸੰਗ ਲੈ ਚਤੁਰੰਗ ਸੈਨਾ ਸੁਧ[1] ਸਸਤ੍ਰ ਨਚਾਇ।
ਦੇਬਿ ਸਸਤ੍ਰ ਲਗੈ ਗਿਰੈ ਰਣਿ ਰੁਝਿ ਜੁਝਿ ਜੁਆਣ।
ਪੀਲਰਾਜ ਫਿਰੇ ਕਹੂੰ ਰਣ ਸੁਛ ਛੁਛ ਕਿਕਾਣ। ੩੨।

ਚੀਰ ਚਾਮਰ ਪੁੰਜ ਕੁੰਜਰ ਬਾਜ ਰਾਜ ਅਨੇਕ।
ਸਸਤ੍ਰ ਅਸਤ੍ਰ ਸੁਭੇ ਕਹੂੰ ਸਰਦਾਰ ਸੁਆਰ ਅਨੇਕ।
ਤੇਗੁ ਤੀਰ ਤੁਫੰਗ ਤਬਰ ਕੁਹੁਕਬਾਨ ਅਨੰਤ।
ਬੇਧਿ ਬੇਧਿ ਗਿਰੈ ਬਰਛਿਨ ਸੂਰ ਸੋਭਾਵੰਤ। ੩੩।

ਗ੍ਰਿਧ ਬ੍ਰਿਧ ਉਡੇ ਤਹਾ ਫਿਕਰੰਤ ਸੁਆਨ ਸ੍ਰਿੰਗਾਲ।
ਮਤ ਦੰਤਿ ਸਪਛ ਪਬੈ ਕੰਕ ਬੰਕ ਰਸਾਲ।
ਛੁਦ੍ਰ ਮੀਨ ਛੁਰੁਧ੍ਰਕਾ ਅਰੁ ਚਰਮ ਕਛਪ ਅਨੰਤ।
ਨਕ੍ਰ ਬਕ੍ਰ ਸੁ ਬਰਮ ਸੋਭਿਤ ਸ੍ਰੋਣ ਨੀਰ ਦੁਰੰਤ। ੩੪।

ਨਵ ਸੂਰ ਨਵਕਾ ਸੇ ਰਥੀ ਅਤਿ ਰਥੀ ਜਾਨੁ ਜਹਾਜ।
ਲਾਦਿ ਲਾਦਿ ਮਨੋ ਚਲੇ ਧਨ ਧੀਰ ਬੀਰ ਸਲਾਜ।
ਮੋਲੁ ਬੀਚ ਫਿਰੈ ਚੁਕਾਤ ਦਲਾਲ ਖੇਤ ਖਤੰਗ।
ਗਾਹਿ ਗਾਹਿ ਫਿਰੇ ਫਵਜਨਿ ਝਾਰਿ ਦਿਰਬ ਨਿਖੰਗ।੩੫।

ਅੰਗ ਭੰਗ ਗਿਰੇ ਕਹੂੰ ਬਹੁ ਰੰਗ ਰੰਗਿਤ ਬਸਤ੍ਰ।
ਚਰਮ ਬਰਮ ਸੁਭੰ ਕਹੂੰ ਰਣੰ ਸਸਤ੍ਰ ਰੁ ਅਸਤ੍ਰ।
ਮੁੰਡ ਤੁੰਡ ਧੁਜਾ ਪਤਾਕਾ ਟੂਕ ਟਾਕ ਅਰੇਕ।
ਜੂਝ ਜੂਝ ਪਰੇ ਸਬੈ ਅਰਿ ਬਾਚਿਯੋ ਨਹੀ ਏਕ। ੩੬।

ਕੋਪ ਕੈ ਮਹਿਖੇਸ ਦਾਨੋ ਧਾਈਯੋ ਤਿਹ ਕਾਲ।
ਅਸਤ੍ਰ ਸਸਤ੍ਰ ਸੰਭਾਰ ਸੂਰੋ ਰੂਪ ਕੈ ਬਿਕਰਾਲ।
ਕਾਲ ਪਾਣਿ ਕ੍ਰਿਪਾਣ ਲੈ ਤਿਹ ਮਾਰਿਯੋ ਤਤਕਾਲ।
ਜੋਤਿ ਜੋਤਿ ਬਿਖੈ ਮਿਲੀ ਤਜ ਬ੍ਰਹਮਰੰਧ੍ਰਿ ਉਤਾਲ।੩੭।

[1] ‘ਯੁਧ’



ਦੇਵੀ ਮਾਤਾ ਲਲਕਾਰਦੀ ਸੀ, ਜ਼ਖਮਾਂ (ਵਿਚੋਂ ਲਹੂ) ਬਘ-ਬਘ ਕਰ ਕੇ ਨਿਕਲ ਰਿਹਾ ਸੀ। ਸੂਰਮੇ ਲੜ ਰਹੇ ਸਨ, ਘੋੜੇ ਨਚ ਰਹੇ ਸਨ।੩੧।

*ਰੂਆਮਲ ਛੰਦ*

ਤਦੋਂ ਦੈਂਤ ਰਾਜਾ ਕ੍ਰੋਧਿਤ ਹੋ ਕੇ ਆਪਣੀ ਸ਼ਕਤੀ ਨੂੰ ਵਧਾਉਂਦਾ ਹੋਇਆ ਚਤੁਰੰਗਣੀ ਸੈਨਾ ਨੂੰ ਨਾਲ ਲੈ ਕੇ (ਅਗੇ ਵਧਿਆ ਜਿਸ ਦੇ ਸੈਨਿਕ) ਹਥਿਆਰਾਂ ਨੂੰ ਘੁੰਮਾ ਰਹੇ ਸਨ। (ਉਹ ਸੈਨਿਕ) ਦੇਵੀ ਦੇ ਸ਼ਸਤ੍ਰ ਲਗਣ ਨਾਲ ਰਣ ਵਿਚ ਜੂਝਦੇ ਹੋਏ ਡਿਗ ਪਏ ਸਨ। ਰਣ ਵਿਚ ਕਿਤੇ ਗਜ-ਰਾਜ ਅਤੇ ਕਿਤੇ ਸੁੰਦਰ ਘੋੜੇ (ਸਵਾਰਾਂ ਤੋਂ) ਵਿਛੁੰਨੇ (ਛੂਛ) ਫਿਰ ਰਹੇ ਸਨ।੩੨।

(ਯੁੱਧ-ਭੂਮੀ ਵਿਚ ਕਿਤੇ) ਬਸਤ੍ਰ, ਚੌਰਾਂ ਅਤੇ ਹਾਥੀਆਂ ਦੇ ਝੁੰਡ ਅਤੇ ਅਨੇਕ ਸ੍ਰੇਸ਼ਠ ਘੋੜੇ ਅਤੇ ਕਿਤੇ ਅਸਤ੍ਰ-ਸ਼ਸਤ੍ਰਾਂ ਨਾਲ ਸਜੇ ਸਰਦਾਰ ਅਤੇ ਸਵਾਰ (ਡਿਗੇ ਪਏ ਸਨ) (ਕਿਤੇ) ਤਲਵਾਰਾਂ, ਤੀਰ, ਬੰਦੂਕਾਂ, ਕੁਹਾੜੇ, (ਸੀਟੀ ਦੀ ਆਵਾਜ਼ ਕਢਣ ਵਾਲੇ) ਕੁਹੁਕ ਬਾਣ (ਖਿੰਡੇ) ਪਏ ਸਨ ਅਤੇ ਕਿਤੇ ਬਰਛਿਆਂ ਨਾਲ ਵਿੰਨ੍ਹੇ ਹੋਏ ਸੂਰਬੀਰ ਡਿਗੇ ਹੋਏ ਸ਼ੋਭਾ ਪਾ ਰਹੇ ਸਨ।੩੩।

ਉਥੇ (ਯੁੱਧ-ਭੂਮੀ ਵਿਚ) ਵਡੀਆਂ ਵਡੀਆਂ ਗਿਧਾਂ ਉਡ ਰਹੀਆਂ ਸਨ ਅਤੇ ਕੁੱਤੇ ਤੇ ਗਿਦੜ ਬੋਲ (‘ਫਿਕਰੰਤ’) ਰਹੇ ਸਨ। (ਡਿਗੇ ਹੋਏ) ਮਸਤ ਹਾਥੀ ਪੱਖਾਂ ਵਾਲੇ ਪਰਬਤਾਂ (ਵਰਗੇ ਲਗਦੇ ਸਨ ਅਤੇ ਉਨ੍ਹਾਂ ਉਤੇ ਬੈਠੇ) ਕਾਂ ਨੋਕੀਲੀ ਦਭ (‘ਰਸਾਲ’) (ਜਿਹੇ ਪ੍ਰਤੀਤ ਹੁੰਦੇ ਸਨ)। ਛੋਟੀਆਂ ਛੁਰੀਆਂ ਨਿੱਕੀਆਂ ਮੱਛੀਆਂ ਜਿਹੀਆਂ ਸਨ ਅਤੇ ਅਨੰਤ ਢਾਲਾਂ ਕੱਛੂਆਂ ਵਾਂਗ ਸਨ। ਕਵਚ (‘ਬਰਮ’) ਭਿਆਨਕ ਮਗਰਮੱਛ ਵਰਗੇ ਸੋਭ ਰਹੇ ਸਨ ਅਤੇ ਲਹੂ ਅਥਾਹ ਪਾਣੀ ਦੀ ਨਦੀ ਦੇ ਸਮਾਨ ਸੀ।੩੪।

ਨਵੇਂ (ਨੌਜਵਾਨ) ਸੂਰਮੇ ਬੇੜੀਆਂ ਜਿਹੇ ਸਨ ਅਤੇ ਰਥੀ-ਮਹਾਰਥੀ ਜਹਾਜ਼ ਸਨ, ਮਾਨੋ ਸੂਰਮੇ ਲਾਜ ਰਖਦੇ ਹੋਏ ਧੀਰਜ ਦੇ ਧਨ ਨੂੰ ਲਦ ਲਦ ਕੇ ਜਾ ਰਹੇ ਹੋਣ। ਯੁੱਧ-ਭੂਮੀ ਵਿਚ ਤੀਰ ਦਲਾਲਾਂ ਵਾਂਗ ਮੁਲ ਚੁਕਾਉਣ ਲਈ ਘੁੰਮ ਰਹੇ ਸਨ। ਫ਼ੌਜਾਂ (ਯੁੱਧ-ਭੂਮੀ ਵਿਚ) ਤਰਕਸ਼ਾਂ ਤੋਂ (ਤੀਰਾਂ-ਰੂਪੀ) ਧਨ ਨੂੰ ਚੁਕਾ ਕੇ ਇਧਰ ਉਧਰ ਦੌੜੀਆਂ ਫਿਰ ਰਹੀਆਂ ਸਨ।੩੫।

ਕਿਤੇ (ਸ਼ਰੀਰਾਂ ਨਾਲੋਂ) ਕਟੇ ਹੋਏ ਅੰਗ ਡਿਗੇ ਪਏ ਸਨ, ਕਿਤੇ ਬਹੁਰੰਗੀ ਬਸਤ੍ਰ (ਪਏ ਸਨ)। ਰਣ-ਭੂਮੀ ਵਿਚ ਕਿਤੇ ਢਾਲ, ਕਵਚ ਅਤੇ ਕਿਤੇ ਅਸਤ੍ਰ-ਸ਼ਸਤ੍ਰ ਪਏ ਸ਼ੋਭ ਰਹੇ ਸਨ। ਕਿਤੇ ਸਿਰ ਮੂੰਹ ਅਤੇ ਕਿਤੇ ਝੰਡੇ-ਝੰਡੀਆਂ ਟੁਟ-ਫੁਟੇ ਵਖ ਵਖ ਹੋਏ (ਡਿਗੇ ਹੋਏ ਸਨ)। ਸਾਰੇ ਵੈਰੀ ਲੜ ਲੜ ਕੇ ਡਿਗੇ ਪਏ ਸਨ ਅਤੇ ਕੋਈ ਇਕ ਵੀ ਬਚਿਆ ਨਹੀਂ ਸੀ।੩੬।

ਉਸ ਵੇਲੇ ਕ੍ਰੋਧਵਾਨ ਹੋ ਕੇ ਮਹਿਖਾਸੁਰ ਦੈਂਤ ਨੇ ਧਾਵਾ ਕੀਤਾ। ਉਸ ਨੇ ਅਸਤ੍ਰ-ਸ਼ਸਤ੍ਰ ਧਾਰਨ ਕਰ ਕੇ ਭਿਆਨਕ ਰੂਪ ਬਣਾ ਲਿਆ। ਕਾਲੀ ਦੇਵੀ ਨੇ ਹੱਥ ਵਿਚ ਕ੍ਰਿਪਾਨ ਲੈ ਕੇ ਉਸ ਨੂੰ ਤੁਰੰਤ ਮਾਰ ਦਿੱਤਾ। (ਦੈਂਤ ਦੀ) ਜੋਤਿ ਉਸ ਦੇ ਦਸਮ-ਦੁਆਰ (‘ਬ੍ਰਹਮ-ਰੰਧ੍ਰਿ’) ਛੱਡ ਕੇ ਛੇਤੀ ਨਾਲ ਪਰਮ ਜੋਤਿ ਵਿਚ ਵਿਲੀਨ ਹੋ ਗਈ।੩੭।

*ਦੋਹਰਾ*

ਮਹਿਖਾਸੁਰ ਕਹ ਮਾਰ ਕਰਿ ਪ੍ਰਫੁਲਤ ਭੀ ਜਗ ਮਾਇ।
ਤਾ ਦਿਨ ਤੇ ਮਹਿਖੇ ਬਲੈ ਦੇਤ ਜਗਤ ਸੁਖ ਪਾਇ। ੩੮।

*ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਮਹਿਖਾਸੁਰ ਬਧਹ*
*ਪ੍ਰਥਮ ਧਿਆਇ ਸੰਪੂਰਨੰਮ ਸਤੁ ਸੁਭਮ ਸਤੁ। ੧।*

## ਅਥ ਧੂਮਨੈਨ ਜੁਧ ਕਥਨ[1]

*ਕੁਲਕ ਛੰਦ*

ਦੇਵ ਸੁ ਤਬ ਗਾਜੀਯ। ਅਨਹਦ ਬਾਜੀਯ।
ਭਈ ਬਧਾਈ। ਸਭ ਸੁਖਦਾਈ। ੧। ੩੯।
ਦੁੰਦਭ ਬਾਜੇ। ਸਭ ਸੁਰ ਗਾਜੇ।
ਕਰਤ ਬਡਾਈ। ਸੁਮਨ ਬ੍ਰਖਾਈ। ੨। ੪੦।
ਕੀਨੀ ਬਹੁ ਅਰਚਾ। ਜਸ ਧੁਨਿ ਚਰਚਾ।
ਪਾਇਨ ਲਾਗੇ। ਸਭ ਦੁਖ ਭਾਗੇ। ੩। ੪੧।
ਗਾਏ ਜੈ ਕਰਖਾ। ਪੁਹਪਨਿ ਬਰਖਾ।
ਸੀਸ ਨਿਵਾਏ। ਸਭ ਸੁਖ ਪਾਏ। ੪। ੪੨।

*ਦੋਹਰਾ*

ਲੋਪ ਚੰਡਿਕਾ ਜੁ ਭਈ ਦੈ ਦੇਵਨ ਕੋ ਰਾਜੁ।
ਬਹੁਰ ਸੁੰਭ ਨੈਸੁੰਭ ਦੁਐ ਦੈਤ ਬੜੇ ਸਿਰਤਾਜ। ੫। ੪੩।

*ਚੌਪਈ*

ਸੁੰਭ ਨਿਸੁੰਭ ਚੜੇ ਲੈ ਕੈ ਦਲ। ਅਰਿ ਅਨੇਕ ਜੀਤੇ ਜਿਨ[2] ਜਲਿ ਥਲਿ।
ਦੇਵ ਰਾਜ ਕੋ ਰਾਜ ਛਿਨਾਵਾ। ਸੇਸਿ ਮੁਕਟ ਮਨਿ ਭੇਟ ਪਠਾਵਾ। ੬। ੪੪।
ਛੀਨ ਲਯੋ ਅਲਕੇਸ ਭੰਡਾਰਾ। ਦੇਸ ਦੇਸ ਕੇ ਜੀਤਿ ਨ੍ਰਿਪਾਰਾ।
ਜਹਾ ਤਹਾ ਕਰ ਦੈਤ ਪਠਾਏ। ਦੇਸ ਬਿਦੇਸ ਜੀਤੇ ਫਿਰ ਆਏ। ੭। ੪੫।

*ਦੋਹਰਾ*

ਦੇਵ ਸਬੈ ਤ੍ਰਾਸਤਿ ਭਏ ਮਨ ਮੋ ਕੀਯੋ ਬਿਚਾਰ।
ਸਰਨ ਭਵਾਨੀ ਕੀ ਸਬੈ ਭਾਜਿ ਪਰੇ ਨਿਰਧਾਰ। ੮। ੪੬।

*ਨਰਾਜ ਛੰਦ*

ਸੁ ਤ੍ਰਾਸ ਦੇਵ ਭਾਜੀਅੰ। ਬਸੇਖ ਲਾਜ ਲਾਜੀਅੰ।
ਬਿਸਿਖ ਕਾਰਮੰ ਕਸੈ। ਸੁ ਦੇਵ ਲੋਕ ਮੋ ਬਸੈ। ੯। ੪੭।
ਤਬੈ ਪ੍ਰਕੋਪ ਦੇਬਿ ਹੁਐ। ਚਲੀ ਸੁ ਸਸਤ੍ਰ ਅਸਤ੍ਰ ਲੈ।
ਸੁ ਮੁਦ ਪਾਨਿ ਪਾਨ ਕੈ। ਗਜੀ ਕ੍ਰਿਪਾਨ ਪਾਨਿ ਲੈ। ੧੦। ੪੮।

੧. 'ਬਰਨਨ' ੨. 'ਜਨ'



*ਦੋਹਰਾ*

ਮਹਿਖਾਸੁਰ ਨੂੰ ਮਾਰ ਕੇ ਦੇਵੀ ਬਹੁਤ ਪ੍ਰਸੰਨ ਹੋਈ। ਉਸ ਦਿਨ ਤੋਂ ਸੁਖ ਪ੍ਰਾਪਤੀ ਲਈ ਜਗਤ ਵਿਚ ਝੋਟੇ ਦੀ ਬਲੀ ਦਿੱਤੀ ਜਾਣ ਲਗੀ।੩੮।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਚੰਡੀ ਚਰਿਤ੍ਰ ਪ੍ਰਸੰਗ ਦੇ 'ਮਹਿਖਾਸੁਰ-ਬਧ' ਨਾਂ*
ਦੇ ਪਹਿਲੇ ਅਧਿਆਇ ਦੀ ਸੁਭ ਸਮਾਪਤੀ।੧।

## ਹੁਣ ਧੂਮ੍ਰ ਨੈਨ ਦੇ ਯੁੱਧ ਦਾ ਕਥਨ

*ਕੁਲਕ ਛੰਦ*

ਤਦੋਂ ਦੇਵੀ ਗਜਣ ਲਗੀ। ਲਗਾਤਾਰ ਵਾਜੇ ਵਜਣ ਲਗੇ। ਸਭ ਨੂੰ ਖੁਸ਼ੀ ਦੇਣ ਵਾਲੀ ਵਧਾਈ ਹੋਣ ਲਗੀ।੩੯। ਧੌਂਸੇ ਵਜਣ ਲਗੇ ਅਤੇ ਸਾਰੇ ਦੇਵਤੇ ਗਜਣ ਲਗੇ। (ਸਭ ਦੇਵੀ ਉਤੇ) ਫੁਲਾਂ ਦੀ ਬਰਖਾ ਕਰਦੇ ਹੋਏ ਵਡਿਆਈ ਕਰਨ ਲਗੇ।੪੦।

(ਉਨ੍ਹਾਂ ਨੇ ਦੇਵੀ ਦੀ) ਬਹੁਤ ਪੂਜਾ ਕੀਤੀ ਅਤੇ ਯਸ਼-ਗਾਨ ਕੀਤਾ। (ਦੇਵੀ ਦੇ) ਪੈਰੀਂ ਲਗੇ; (ਫਲਸਰੂਪ ਉਨ੍ਹਾਂ ਦੇ) ਸਾਰੇ ਦੁਖ ਦੂਰ ਹੋ ਗਏ।੪੧। ਜਿਤ ਦੇ ਛੰਦ (ਕਰਖਾ) ਗਾਉਣ ਲਗੇ ਅਤੇ ਫੁਲਾਂ ਦੀ ਬਰਖਾ ਕਰਨ ਲਗੇ। (ਉਨ੍ਹਾਂ ਨੇ ਦੇਵੀ ਅਗੇ) ਸੀਸ ਝੁਕਾਏ (ਅਤੇ ਅਜਿਹਾ ਕਰਕੇ) ਸਭ ਤਰ੍ਹਾਂ ਦੇ ਸੁਖ ਪ੍ਰਾਪਤ ਕੀਤੇ।੪੨।

*ਦੋਹਰਾ*

ਦੇਵਤਿਆਂ ਨੂੰ ਰਾਜ ਦੇ ਕੇ ਚੰਡਿਕਾ ਜੀ ਲੋਪ ਹੋ ਗਈ। ਫਿਰ ਸ਼ੁੰਭ-ਨਿਸ਼ੁੰਭ ਨਾਂ ਦੇ ਦੋ ਦੈਂਤ ਸ਼ਿਰੋਮਣੀ (ਬਣ ਕੇ) ਜ਼ੋਰ ਪਕੜ ਗਏ।੪੩।

*ਚੌਪਈ*

ਸ਼ੁੰਭ ਅਤੇ ਨਿਸ਼ੁੰਭ ਫ਼ੌਜ ਲੈ ਕੇ ਚੜ੍ਹ ਪਏ ਜਿਨ੍ਹਾਂ ਨੇ ਜਲ ਅਤੇ ਥਲ ਦੇ ਅਨੇਕਾਂ ਵੈਰੀਆਂ ਨੂੰ ਜਿਤ ਲਿਆ। ਜਿਨ੍ਹਾਂ ਨੇ ਇੰਦਰ ਦਾ ਰਾਜ ਖੋਹ ਲਿਆ (ਅਤੇ ਜਿਨ੍ਹਾਂ ਨੂੰ) ਸ਼ੇਸ਼ਨਾਗ ਨੇ ਸਿਰ ਦੀ ਮਣੀ ਭੇਟਾ ਵਜੋਂ ਭੇਜੀ।੪੪।

(ਜਿਨ੍ਹਾਂ ਨੇ) ਕੁਬੇਰ ('ਅਲਕੇਸ') ਦਾ ਖ਼ਜ਼ਾਨਾ ਖੋਹ ਲਿਆ ਅਤੇ ਦੇਸ-ਦੇਸਾਂਤਰਾਂ ਦੇ ਰਾਜੇ ਜਿਤ ਲਏ। (ਉਨ੍ਹਾਂ ਨੇ) ਜਿਥੇ ਕਿਥੇ ਦੈਂਤਾਂ ਨੂੰ ਭੇਜਿਆ ਜੋ ਦੇਸਾਂ-ਵਿਦੇਸਾਂ ਨੂੰ ਜਿਤ ਕੇ ਪਰਤ ਆਏ।੪੫।

*ਦੋਹਰਾ*

ਸਾਰਿਆਂ ਦੇਵਤਿਆਂ ਨੇ ਭੈ-ਭੀਤ ਹੋ ਕੇ ਮਨ ਵਿਚ ਵਿਚਾਰ ਕੀਤਾ। (ਆਖਿਰ) ਸਾਰੇ ਨਿਆਸਰੇ ਹੋ ਕੇ ਭਜ ਕੇ ਦੇਵੀ ਦੀ ਸ਼ਰਨ ਵਿਚ ਜਾ ਪਏ।੪੬।

*ਨਰਾਜ ਛੰਦ*

ਦੇਵਤੇ ਡਰ ਨਾਲ ਭਜ ਰਹੇ ਸਨ। ਵਿਸ਼ੇਸ਼ ਰੂਪ ਵਿਚ ਲਜਿਤ ਹੋ ਰਹੇ ਸਨ। ਜ਼ਹਿਰੀਲੇ ਤੀਰਾਂ ('ਬਿਸਿਖ') ਅਤੇ ਕਮਾਨਾਂ ('ਕਾਰਮੰ') ਨੂੰ ਕਸੇ ਹੋਇਆਂ ਦੇਵੀ ਦੇ ਲੋਕ ਵਿਚ ਜਾ ਵਸੇ ਸਨ।੪੭। ਤਦੋਂ ਦੇਵੀ ਬਹੁਤ ਕ੍ਰੋਧਵਾਨ ਹੋਈ ਅਤੇ ਅਸਤ੍ਰ-ਸ਼ਸਤ੍ਰ ਲੈ ਕੇ (ਯੁੱਧ ਲਈ) ਚਲ ਪਈ। ਖੁਸ਼ੀ ਨਾਲ ਮਦਿਰਾ ('ਪਾਨਿ') ਨੂੰ ਪੀ ਕੇ ਅਤੇ ਹੱਥ ਵਿਚ ਕ੍ਰਿਪਾਨ ਲੈ ਕੇ ਗਰਜੀ।੪੮।

*ਰਸਾਵਲ ਛੰਦ*

ਸੁਨੀ ਦੇਵ ਬਾਨੀ। ਚੜੀ ਸਿੰਘ ਰਾਨੀ।
ਸੁਭੰ ਸਸਤ੍ਰ ਧਾਰੇ। ਸਭੇ ਪਾਪ ਟਾਰੇ। ੧੧। ੪੯।
ਕਰੋ ਨਦ ਨਾਦੰ। ਮਹਾ ਮਦ ਮਾਦੰ।
ਭਯੋ ਸੰਖ ਸੋਰੰ। ਸੁਨਿਯੋ ਚਾਰ ਓਰੰ। ੧੨। ੫੦।

ਉਤੇ ਦੈਤ ਧਾਏ। ਬਡੀ ਸੈਨ ਲਿਆਏ।
ਮੁਖੰ ਰਕਤ ਨੈਣੰ। ਬਕੇ ਬੰਕ ਬੈਣੰ। ੧੩। ੫੧।
ਚਵੰ ਚਾਰ ਢੂਕੇ। ਮੁਖੰ ਮਾਰੁ ਕੂਕੇ।
ਲਏ ਬਾਣ ਪਾਣੰ। ਸੁ ਕਾਤੀ ਕ੍ਰਿਪਾਣੰ। ੧੪। ੫੨।

ਮੰਡੇ ਮਧ ਜੰਗੰ। ਪ੍ਰਹਾਰੰ ਖਤੰਗੰ।
ਕਰਉਤੀ ਕਟਾਰੰ। ਉਠੀ ਸਸਤ੍ਰ ਝਾਰੰ। ੧੫। ੫੩।
ਮਹਾ ਬੀਰ ਢਾਏ। ਸਰੋਘੰ ਚਲਾਏ।
ਕਰੈ ਬਾਰਿ ਬੈਰੀ। ਫਿਰੇ ਜ੍ਯੋ ਗੰਗੈਰੀ। ੧੬। ੫੪।

*ਭੁਜੰਗ ਪ੍ਰਯਾਤ ਛੰਦ*

ਉਧਿਤ[1] ਸਟਾਯੰ ਉਤੈ ਸਿੰਘ ਧਾਯੋ। ਇਤੇ ਸੰਖ ਲੈ ਹਾਥਿ ਦੇਵੀ ਬਜਾਯੋ।
ਪੁਰੀ ਚਉਦਹੂੰਯੰ ਰਹਿਯੋ ਨਾਦ ਪੂਰੰ। ਚਮਕਿਯੋ ਮੁਖੰ ਜੁਧ ਕੇ ਮਧਿ ਨੂਰੰ। ੧੭। ੫੫।

ਤਬੈ ਧੂਮ੍ਰ ਨੈਣੰ ਮਚਿਯੋ ਸਸਤ੍ਰ ਧਾਰੀ। ਲਏ ਸੰਗ ਜੋਧਾ ਬਡੇ ਬੀਰ ਭਾਰੀ।
ਲਯੋ ਬੇੜ੍ਹਿ ਪਬੰ ਕੀਯੋ ਨਾਦ ਉਚੰ। ਸੁਣੇ ਗਰਭਣੀਆਨਿ ਕੇ ਗਰਭ ਮੁਚੰ। ੧੮। ੫੬।

ਸੁਣਿਯੋ ਨਾਦ ਸ੍ਰਵਣੰ ਕੀਯੋ ਦੇਵਿ ਕੋਪੰ। ਸਜੇ ਚਰਮ ਬਰਮੰ ਧਰੇ ਸੀਸਿ ਟੋਪੰ।
ਭਈ ਸਿੰਘ ਸੁਆਰੰ ਕੀਯੋ ਨਾਦ ਉਚੰ। ਸੁਨੇ ਦੀਹ ਦਾਨਵਾਨ ਕੇ ਮਾਨ ਮੁਚੰ। ੧੯। ੫੭।

ਮਹਾ ਕੋਪਿ ਦੇਵੀ ਧਸੀ ਸੈਨ ਮਧੰ। ਕਰੇ ਬੀਰ ਬੰਕੇ ਤਹਾ ਅਧੁ ਅਧੰ।
ਜਿਸੈ ਧਾਇ ਕੈ ਸੂਲ ਸੈਥੀ ਪ੍ਰਹਾਰਿਯੋ। ਤਿਨੇ ਫੇਰਿ ਪਾਣੰ ਨ ਬਾਣੰ ਸੰਭਾਰਿਯੋ। ੨੦। ੫੮।

*ਰਸਾਵਲ ਛੰਦ*

ਜਿਸੈ ਬਾਣ ਮਾਰ੍ਯੋ। ਤਿਸੈ ਮਾਰਿ ਡਾਰ੍ਯੋ। ਜਿਤੈ ਸਿੰਘ ਧਾਯੋ। ਤਿਤੈ ਸੈਨ ਘਾਯੋ। ੨੧। ੫੯।
ਜਿਤੈ ਘਾਇ ਡਾਲੇ। ਤਿਤੈ ਘਾਰਿ ਘਾਲੇ। ਸਮੁਹਿ ਸਤ੍ਰ ਆਯੋ। ਸੁ ਜਾਨੇ ਨ ਪਾਯੋ। ੨੨। ੬੦।

---
੧. 'ਕਰੋਧਤ'



*ਰਸਾਵਲ ਛੰਦ*

ਦੇਵਤਿਆਂ ਦੀ ਗੱਲ ਸੁਣ ਕੇ ਦੇਵੀ ਸ਼ੇਰ ਉਤੇ ਸਵਾਰ ਹੋ ਗਈ। (ਉਸ ਨੇ ਹਰ ਤਰ੍ਹਾਂ ਨਾਲ) ਸ਼ੁਭ ਸ਼ਸਤ੍ਰਾਂ ਨੂੰ ਧਾਰਨ ਕਰ ਲਿਆ ਜੋ ਸਭ ਤਰ੍ਹਾਂ ਦੇ ਪਾਪਾਂ ਨੂੰ ਮਿਟਾਉਣ ਵਾਲੇ ਸਨ।੪੯। (ਦੇਵੀ ਨੇ ਹੁਕਮ ਦੇ ਕੇ) ਵਡੇ ਨਗਾਰਿਆਂ ਤੋਂ ਨਾਦ ਕਰਵਾਇਆ ਜੋ ਬਹੁਤ ਮਦ-ਮਸਤ ਕਰ ਦੇਣ ਵਾਲਾ ਸੀ। (ਉਸ ਵੇਲੇ) ਸੰਖਾਂ ਦਾ ਸ਼ੋਰ ਹੋਇਆ ਜੋ ਚੌਹਾਂ ਪਾਸੇ ਸੁਣਿਆਂ ਗਿਆ।੫੦।

ਉਧਰੋਂ ਬਹੁਤ ਵਡੀ ਸੈਨਾ ਲੈ ਕੇ ਦੈਂਤ ਅਗੇ ਵਧੇ। ਉਹ ਲਾਲ ਅੱਖਾਂ ਨਾਲ ਮੂੰਹੋਂ ਚੁਭਵੇਂ ਬੋਲ ਬੋਲਣ ਲਗੇ।੫੧। ਚੌਹਾਂ ਪਾਸਿਆਂ ਤੋਂ (ਫੌਜਾਂ) ਨੇੜੇ ਹੋਈਆਂ ਅਤੇ (ਸੂਰਬੀਰ) ਮੂੰਹੋਂ ਮਾਰੋ-ਮਾਰੋ ਬੋਲਣ ਲਗੇ। ਉਨ੍ਹਾਂ ਨੇ ਹੱਥ ਵਿਚ ਤੀਰ, ਤਲਵਾਰਾਂ ਅਤੇ ਛੁਰੀਆਂ ਲਈਆਂ ਹੋਈਆਂ ਸਨ।੫੨।

(ਉਹ) ਜੰਗ ਵਿਚ ਜੁਟ ਗਏ, ਤੀਰਾਂ ਦੀ ਬਰਖਾ ਕਰਨ ਲਗੇ। ਤਲਵਾਰਾਂ ('ਕਰਉਤੀ'), ਕਟਾਰਾਂ ਆਦਿ ਸ਼ਸਤ੍ਰਾਂ (ਦੇ ਵਜਣ ਨਾਲ) ਫੁਲਝੜੀਆਂ ਉਠਣ ਲਗੀਆਂ।੫੩। ਮਹਾ ਬਲਵਾਨ ਅਗੇ ਵਧੇ। ਬਹੁਤ ਅਧਿਕ ਤੀਰ ਚਲਾਉਣ ਲਗੇ। ਵੈਰੀ ਉਤੇ (ਇਸ ਤਰ੍ਹਾਂ ਤੀਬਰਤਾ ਨਾਲ) ਵਾਰ ਕਰਦੇ ਸਨ ਜਿਵੇਂ ਜਲ-ਭੌਰਾ ('ਗੰਗੈਰੀ') (ਜਲ ਵਿਚ ਤੇਜ਼ੀ ਨਾਲ) ਫਿਰਦਾ ਹੈ।੫੪।

*ਭੁਜੰਗ ਪ੍ਰਯਾਤ ਛੰਦ*

ਉਧਰ ਵਾਲਾਂ ਦੇ ਗੁਛੇ ਵਾਲੀ ਪੂੰਛ ਉੱਚੀ ਕਰ ਕੇ ਸ਼ੇਰ ਅਗੇ ਵਧਿਆ। ਇਧਰ ਦੇਵੀ ਨੇ ਹੱਥ ਵਿਚ ਸੰਖ ਲੈ ਕੇ ਵਜਾਇਆ। (ਜਿਸ ਦੀ) ਧੁਨੀ ਚੌਦਾਂ ਲੋਕਾਂ ਵਿਚ ਗੂੰਜਣ ਲਗੀ (ਅਤੇ ਦੇਵੀ ਦੇ) ਮੁਖ ਵਿਚਲਾ ਨੂਰ ਯੁੱਧ-ਭੂਮੀ ਵਿਚ ਚਮਕਣ ਲਗਾ।੫੫।

ਤਦੋਂ ਧੂਮ੍ਰ ਨੈਣ ਸ਼ਸਤ੍ਰ ਧਾਰ ਕੇ (ਯੁੱਧ ਲਈ) ਅਗੇ ਵਧਿਆ। (ਉਸ ਨੇ) ਆਪਣੇ ਨਾਲ ਵੱਡੇ ਯੋਧੇ ਲਏ ਹੋਏ ਸਨ। (ਉਸ ਨੇ) ਪਰਬਤ ਨੂੰ ਘੇਰਾ ਪਾ ਕੇ ਉੱਚਾ ਨਾਦ ਕੀਤਾ ਜਿਸ ਨੂੰ ਸੁਣ ਕੇ ਗਰਭਵਤੀ ਇਸਤਰੀਆਂ ਦੇ ਗਰਭ-ਪਾਤ ਹੋ ਜਾਂਦੇ ਸਨ।੫੬।

ਦੇਵੀ (ਨੇ ਕੰਨਾਂ ਨਾਲ ਨਾਦ ਸੁਣ ਕੇ) ਬਹੁਤ ਕ੍ਰੋਧਵਾਨ ਹੋਈ ਅਤੇ ਸਿਰ ਉਤੇ (ਲੋਹੇ ਦਾ) ਟੋਪ ਰਖ ਕੇ ਢਾਲ ਅਤੇ ਕਵਚ ਸਜਾ ਲਿਆ। (ਉਹ) ਸ਼ੇਰ ਉਤੇ ਸਵਾਰ ਹੋ ਗਈ ਅਤੇ ਉੱਚਾ ਨਾਦ ਕੀਤਾ (ਜਿਸ ਨੂੰ) ਸੁਣ ਕੇ ਵਡੇ ਵਡੇ ਰਾਖਸ਼ਾਂ ਦੀ ਹੈਂਕੜ ਨਸ਼ਟ ਹੋ ਗਈ।੫੭।

ਦੇਵੀ ਬਹੁਤ ਕ੍ਰੋਧਵਾਨ ਹੋ ਕੇ ਸੈਨਾ ਵਿਚ ਧਸ ਗਈ ਅਤੇ ਉਥੇ ਸਜੀਲੇ ਯੋਧਿਆਂ ਨੂੰ ਅਧੋ-ਅਧ ਵਢ ਦਿੱਤਾ। ਜਿਸ ਉਤੇ (ਵੀ ਦੇਵੀ ਨੇ) ਭਜ ਕੇ ਤ੍ਰਿਸ਼ੂਲ ਜਾਂ ਸੈਹੱਥੀ ਚਲਾਈ, ਉਸ ਨੇ ਫਿਰ ਹੱਥ ਵਿਚ ਬਾਣ ਨੂੰ ਨ ਫੜਿਆ।੫੮।

*ਰਸਾਵਲ ਛੰਦ*

ਜਿਸ ਨੂੰ ਵੀ (ਦੇਵੀ ਨੇ) ਬਾਣ ਮਾਰਿਆ, ਉਸ ਨੂੰ ਮਾਰ ਸੁਟਿਆ। ਜਿਧਰ ਵਲ ਸ਼ੇਰ ਜਾਂਦਾ ਹੈ, ਉਧਰ ਹੀ ਫ਼ੌਜ ਨਸ਼ਟ ਹੋ ਜਾਂਦੀ ਹੈ।੫੯। ਜਿਤਨੇ ਵੀ (ਦੈਂਤ) ਮਾਰੇ ਗਏ, ਉਤਨਿਆਂ ਨੂੰ ਹੀ (ਪਰਬਤਾਂ ਦੀਆਂ) ਦਰਾੜਾਂ ਵਿਚ ਸੁਟ ਦਿੱਤਾ (ਅਥਵਾ ਬੈਕੁੰਠ ਵਾਲੇ ਘਰ ਵਿਚ ਭੇਜ ਦਿੱਤਾ)। ਜਿਤਨੇ ਵੀ ਵੈਰੀ ਸਾਹਮਣੇ ਆਏ, ਉਹ ਪਰਤ ਨ ਸਕੇ।੬੦।

ਜਿਤੇ ਜੁਝ ਰੁਝੇ। ਤਿਤੇ ਅੰਤ ਜੁਝੇ। ਜਿਨੈ ਸਸਤ੍ਰ ਘਾਲੇ। ਤਿਤੇ ਮਾਰ ਡਾਲੇ। ੨੩। ੬੧।
ਤਬੈ ਮਾਤ ਕਾਲੀ। ਤਪੀ ਤੇਜ ਜੁਵਾਲੀ। ਜਿਸੈ ਘਾਵ ਡਾਰਿਯੋ। ਸੁ ਸੁਰਗੰ ਸਿਧਾਰਿਯੋ।੨੪।੬੨।
ਘਰੀ ਅਧ ਮਧੰ। ਹਨਿਯੋ ਸੈਨ ਸੁਧੰ। ਹਨਿਯੋ ਧੂਮ੍ਰ ਨੈਣੰ। ਸੁਨਿਯੋ ਦੇਵ ਗੈਣੰ। ੨੫। ੬੩।

*ਦੋਹਰਾ*

ਭਜੀ ਬਿਰੂਥਨਿ ਦਾਨਵੀ ਗਈ ਭੂਪ ਕੇ ਪਾਸ।
ਧੂਮ੍ਰਨੈਣ ਕਾਲੀ ਹਨਿਯੋ ਭਜੀਯੋ ਸੈਨ ਨਿਰਾਸ। ੨੬। ੬੪।

*ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰ ਧੂਮ੍ਰਨੈਨ ਬਧਤ*
*ਦੁਤੀਆ ਧਿਆਇ ਸੰਪੂਰਨਮ ਸਤੁ ਸੁਭਮ ਸਤੁ। ੨।*

## ਅਥ ਚੰਡ ਮੁੰਡ ਜੁਧ ਕਥਨੰ

*ਦੋਹਰਾ*

ਇਹ ਬਿਧ ਦੈਤ ਸੰਘਾਰ ਕਰ ਧਵਲਾ ਚਲੀ ਅਵਾਸ।
ਜੋ ਯਹ ਕਥਾ ਪੜੈ ਸੁਨੈ ਰਿਧਿ ਸਿਧਿ ਗ੍ਰਿਹਿ ਤਾਸ। ੧। ੬੫।

*ਚੌਪਈ*

ਧੂਮ੍ਰਨੈਣ ਜਬ ਸੁਣੇ ਸੰਘਾਰੇ। ਚੰਡ ਮੁੰਡ ਤਬ ਭੂਪਿ ਹਕਾਰੇ।
ਬਹੁ ਬਿਧਿ ਕਰ ਪਠਏ ਸਨਮਾਨਾ। ਹੈ ਗੈ ਪਤਿ ਦੀਏ ਰਥ ਨਾਨਾ। ੨। ੬੬।

ਪ੍ਰਿਥਮ ਨਿਰਖਿ ਦੇਬੀਅਹਿ ਜੇ ਆਏ। ਤੇ ਧਵਲਾ ਗਿਰਿ ਓਰਿ ਪਠਾਏ।
ਤਿਨ ਕੀ ਤਨਿਕ ਭਨਕ ਸੁਨਿ ਪਾਈ। ਨਿਸਿਰੀ ਸਸਤ੍ਰ ਅਸਤ੍ਰ ਲੈ ਮਾਈ। ੩। ੬੭।

*ਰੂਆਲ ਛੰਦ*

ਸਾਜਿ ਸਾਜਿ ਚਲੇ ਤਹਾ ਰਣਿ ਰਾਛਸੇਂਦ੍ਰ ਅਨੇਕ।
ਅਰਧ ਮੁੰਡਿਤ ਮੁੰਡਿਤੇਕ ਜਟਾ ਧਰੇ ਸੁ ਅਰੇਕ।
ਕੋਪਿ ਓਪੰ ਦੈ ਸਬੈ ਕਰਿ ਸਸਤ੍ਰ ਅਸਤ੍ਰ ਨਚਾਇ।
ਧਾਇ ਧਾਇ ਕਰੈ ਪ੍ਰਹਾਰਨ ਤਿਛ ਤੇਗ ਕੰਪਾਇ। ੪। ੬੮।

ਸਸਤ੍ਰ ਅਸਤ੍ਰ ਲਗੇ ਜਿਤੇ ਸਬ ਫੂਲ ਮਾਲ ਹੁਐ ਗਏ।
ਕੋਪ ਓਪ ਬਿਲੋਕਿ ਅਤਿਭੁਤ ਦਾਨਵੰ ਬਿਸਮੈ ਭਏ।
ਦਉਰ ਦਉਰ ਅਨੇਕ ਆਯੁਧ ਫੇਰਿ ਫੇਰਿ ਪ੍ਰਹਾਰਹੀ।
ਜੂਝਿ ਜੂਝਿ ਗਿਰੈ ਅਰੇਕ ਸੁ ਮਾਰ ਮਾਰ ਪੁਕਾਰਹੀ। ੫। ੬੯।



ਜਿਤਨੇ ਵੀ ਯੁੱਧ ਵਿਚ ਲਗੇ, ਉਹ ਸਾਰੇ ਅੰਤ ਵਿਚ ਮਾਰੇ ਗਏ। ਜਿਤਨਿਆਂ ਨੇ ਵੀ ਸ਼ਸਤ੍ਰ ਫੜੇ ਹੋਏ ਸਨ, ਉਤਨਿਆਂ ਨੂੰ ਹੀ (ਦੇਵੀ ਨੇ) ਮਾਰ ਦਿੱਤਾ।੬੧। ਤਦੋਂ ਕਾਲੀ ਮਾਤਾ ਅਗਨੀ ਦੇ ਤੇਜ ਵਾਂਗ ਤਪ ਉਠੀ। ਜਿਸ ਨੂੰ (ਉਸ ਨੇ) ਘਾਇਲ ਕੀਤਾ, ਉਹ ਸੁਅਰਗ ਸਿਧਾਰ ਗਿਆ।੬੨। (ਦੈਂਤਾਂ ਦੀ) ਸਾਰੀ ਸੈਨਾ ਨੂੰ ਅੱਧੀ ਘੜੀ ਵਿਚ ਮਾਰ ਦਿੱਤਾ। ਧੂਮ੍ਰ ਨੈਣ ਨੂੰ ਮਾਰ ਦਿੱਤਾ। (ਇਹ ਗੱਲ) ਦੇਵਤਿਆਂ ਨੇ ਆਕਾਸ਼ ਵਿਚ ਸੁਣੀ।੬੩।

*ਦੋਹਰਾ*

ਦੈਂਤਾਂ ਦੀ ਫ਼ੌਜ ('ਬਿਰੂਥਨਿ') ਭਜ ਕੇ (ਆਪਣੇ) ਰਾਜੇ ਕੋਲ ਗਈ (ਅਤੇ ਜਾ ਕੇ ਕਹਿਣ ਲਗੀ ਕਿ) ਕਾਲੀ ਨੇ ਧੂਮ੍ਰ ਨੈਣ ਨੂੰ ਮਾਰ ਦਿੱਤਾ ਹੈ ਅਤੇ (ਸਾਡੀ) ਸੈਨਾ ਨਿਰਾਸ ਹੋ ਕੇ ਭਜ ਆਈ ਹੈ।੬੪।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਚੰਡੀ-ਚਰਿਤ੍ਰ ਪ੍ਰਸੰਗ ਦੇ 'ਧੂਮ੍ਰਨੈਣ ਬਧ'*
*ਨਾਂ ਵਾਲੇ ਦੂਜੇ ਅਧਿਆਇ ਦੀ ਸੁਭ ਸਮਾਪਤੀ।੨।*

## ਹੁਣ ਚੰਡ ਅਤੇ ਮੁੰਡ ਦੇ ਯੁੱਧ ਦਾ ਕਥਨ

*ਦੋਹਰਾ*

ਇਸ ਤਰ੍ਹਾਂ ਦੈਂਤਾਂ ਨੂੰ ਮਾਰ ਕੇ ਦੁਰਗਾ ਆਪਣੇ ਨਿਵਾਸ ਨੂੰ ਚਲੀ ਗਈ। ਜੋ (ਵਿਅਕਤੀ) ਇਸ ਕਥਾ ਨੂੰ ਪੜ੍ਹੇ ਜਾਂ ਸੁਣੇਗਾ, ਉਸ ਦੇ ਘਰ ਵਿਚ ਰਿੱਧੀਆਂ-ਸਿੱਧੀਆਂ ਦੀ ਪ੍ਰਾਪਤੀ ਹੋਵੇਗੀ।੬੫।

*ਚੌਪਈ*

(ਸੁੰਭ ਨੇ) ਜਦੋਂ ਧੂਮ੍ਰਨੈਣ ਦੇ ਮਾਰੇ ਜਾਣ ਬਾਰੇ ਸੁਣਿਆ ਤਾਂ ਰਾਜੇ ਨੇ ਚੰਡ ਅਤੇ ਮੁੰਡ ਨੂੰ (ਯੁੱਧ ਲਈ) ਬੁਲਾਇਆ। (ਉਨ੍ਹਾਂ ਦਾ) ਬਹੁਤ ਤਰ੍ਹਾਂ ਨਾਲ ਸਨਮਾਨ ਕਰਕੇ ਘੋੜਿਆਂ, ਹਾਥੀਆਂ ਅਤੇ ਅਨੇਕ ਤਰ੍ਹਾਂ ਦੇ ਰਥਾਂ ਨਾਲ ਸੁਸਜਿਤ ਕੀਤਾ।੬੬।

ਜਿਹੜੇ ਪਹਿਲਾਂ ਦੇਵੀ ਨੂੰ ਵੇਖ ਆਏ ਸਨ, ਉਨ੍ਹਾਂ ਨੂੰ ਕੈਲਾਸ਼ ਪਰਬਤ ਵਲ (ਸਥਿਤੀ ਬਾਰੇ ਜਾਣਕਾਰੀ ਹਾਸਲ ਕਰਨ ਲਈ) ਭੇਜਿਆ। ਉਨ੍ਹਾਂ ਦੇ (ਆਉਣ ਦੀ) ਮਾੜੀ ਜਿਨੀ ਭਿਣਕ ਦੇਵੀ ਦੇ ਕੰਨਾਂ ਵਿਚ ਪਈ ਤਾਂ ਉਹ ਅਸਤ੍ਰ-ਸ਼ਸਤ੍ਰ ਲੈ ਕੇ (ਯੁੱਧ ਲਈ) ਨਿਕਲ ਪਈ।੬੭।

*ਰੂਆਲ ਛੰਦ*

ਅਨੇਕ ਰਾਖਸ਼ ਸੈਨਾਪਤੀ ਸਜ-ਧਜ ਕੇ ਯੁੱਧ-ਭੂਮੀ ਲਈ ਚਲ ਪਏ। (ਕਈਆਂ ਦੇ) ਪੂਰੇ ਅਤੇ (ਕਈਆਂ ਦੇ) ਅੱਧੇ ਸਿਰ ਮੁੰਨੇ ਹੋਏ ਸਨ ਅਤੇ ਕਈਆਂ ਨੇ ਜੱਟਾਂ ਧਾਰਨ ਕੀਤੀਆਂ ਹੋਈਆਂ ਸਨ। ਉਹ ਸਾਰੇ ਕ੍ਰੋਧਵਾਨ ਹੋ ਕੇ ਅਸਤ੍ਰ-ਸ਼ਸਤ੍ਰ ਹੱਥਾਂ ਵਿਚ ਨਚਾ ਰਹੇ ਸਨ ਅਤੇ ਦੌੜ ਦੌੜ ਕੇ ਤਿਖੀਆਂ ਤਲਵਾਰਾਂ ਨੂੰ ਕੰਬਾ ਕੰਬਾ ਕੇ ਵਾਰ ਕਰ ਰਹੇ ਸਨ।੬੮।

ਜਿਤਨੇ ਵੀ ਅਸਤ੍ਰ-ਸ਼ਸਤ੍ਰ (ਦੇਵੀ ਨੂੰ) ਲਗੇ, ਉਹ ਸਭ ਫੁੱਲਾਂ ਦੀ ਮਾਲਾ ਬਣ ਗਏ। ਕ੍ਰੋਧਵਾਨ ਹੋਏ ਦਾਨਵ (ਇਸ) ਅਜੀਬ (ਕੌਤਕ) ਨੂੰ ਵੇਖ ਕੇ ਹੈਰਾਨ ਹੋ ਗਏ। (ਉਹ) ਦੌੜ ਦੌੜ ਕੇ ਅਨੇਕ ਸ਼ਸਤ੍ਰਾਂ ਨਾਲ ਬਾਰ ਬਾਰ ਪ੍ਰਹਾਰ ਕਰ ਰਹੇ ਸਨ। (ਉਨ੍ਹਾਂ ਵਿਚੋਂ ਕੋਈ) ਲੜ ਲੜ ਕੇ ਡਿਗਦੇ ਹੋਏ ਮਾਰੋ-ਮਾਰੋ ਪੁਕਾਰ ਰਹੇ ਸਨ।੬੯।

ਰੇਲਿ ਰੇਲਿ ਚਲੇ ਹਏਂਦ੍ਰਨ ਪੇਲਿ ਪੇਲਿ ਗਜੇਂਦ੍ਰ।
ਝੇਲਿ ਝੇਲਿ ਅਨੰਤ ਆਯੁਧ ਹੇਲਿ ਹੇਲਿ ਰਿਪੇਂਦ੍ਰ।
ਗਾਹਿ ਗਾਹਿ ਫਿਰੇ ਫਵਜਨ ਬਾਹਿ ਬਾਹਿ ਖਤੰਗ।
ਅੰਗ ਭੰਗ ਗਿਰੇ ਕਹੂੰ ਰਣਿ ਰੰਗ ਸੂਰ ਉਤੰਗ। ੬। ੨੦।

ਝਾਰਿ ਝਾਰਿ ਫਿਰੇ ਸਰੋਤਮ ਡਾਰਿ ਝਾਰਿ ਕ੍ਰਿਪਾਨ।
ਸੈਲ ਸੇ ਰਣਿ ਪੁੰਜ ਕੁੰਜਰ ਸੂਰ ਸੀਸ ਬਖਾਨ।
ਬਕ੍ਰ ਨਕ੍ਰ ਭੁਜਾ ਸੁ ਸੋਭਿਤ ਚਕ੍ਰ ਸੇ ਰਥ ਚਕ੍ਰ।
ਕੇਸ ਪਾਸਿ ਸਿਬਾਲ ਸੋਹਤ ਅਸਥ ਚੂਰ ਸਰਕ੍ਰ। ੭। ੨੧।

ਸਜਿ ਸਜਿ ਚਲੇ ਹਥਿਆਰਨ ਗਜਿ ਗਜਿ ਗਜੇਂਦ੍ਰ।
ਬਜਿ ਬਜਿ ਸਬਜ ਬਾਜਨ ਭਜਿ ਭਜਿ ਹਏਂਦ੍ਰ।
ਮਾਰ ਮਾਰ ਪੁਕਾਰ ਕੈ ਹਥੀਆਰ ਹਾਥਿ ਸੰਭਾਰ।
ਧਾਇ ਧਾਇ ਪਰੇ ਨਿਸਾਚ ਬਾਇ ਸੰਖ ਅਪਾਰ। ੮। ੨੨।

ਸੰਖ ਗੋਯਮੰ ਗਜੀਯੰ ਅਰੁ ਸਜੀਯੰ ਰਿਪੁਰਾਜ।
ਭਾਜਿ ਭਾਜਿ ਚਲੇ ਕਿਤੇ ਤਜਿ ਲਾਜ ਬੀਰ ਨਿਲਾਜ।
ਭੀਮ ਭੇਰੀ ਭੁੰਕੀਅੰ ਅਰੁ ਧੁੰਕੀਅੰ ਸੁ ਨਿਸਾਣ।
ਗਾਹਿ ਗਾਹਿ ਫਿਰੇ ਫਵਜਨ ਬਾਹਿ ਬਾਹਿ ਗਦਾਣ। ੯। ੨੩।

ਬੀਰ ਕੰਗਨੇ ਬੰਧਹੀ ਅਰੁ ਅਛਰੈ ਸਿਰ ਤੇਲੁ।
ਬੀਰ ਬੀਨਿ ਬਰੇ ਬਰੰਗਨ ਡਾਰਿ ਡਾਰਿ ਫੁਲੇਲ।
ਘਾਲਿ ਘਾਲਿ ਬਿਵਾਨ ਲੇਗੀ ਫੇਰਿ ਫੇਰਿ ਸੁ ਬੀਰ।
ਕੂਦਿ ਕੂਦਿ ਪਰੇ ਤਹਾ ਤੇ ਝਾਗਿ ਝਾਗਿ ਸੁ ਤੀਰ। ੧੦। ੨੪।

ਹਾਕਿ ਹਾਕਿ ਲਰੇ ਤਹਾ ਰਣਿ ਰੀਝਿ ਰੀਝਿ ਭਟੇਂਦ੍ਰ।
ਜੀਤਿ ਜੀਤਿ ਲਯੋ ਜਿਨੈ ਕਈ ਬਾਰ ਇੰਦ੍ਰ ਉਪੇਂਦ੍ਰ।
ਕਾਟਿ ਕਾਟਿ ਦਏ ਕਪਾਲੀ ਬਾਟਿ ਬਾਟਿ ਦਿਸਾਨ।
ਡਾਟਿ ਡਾਟਿ ਕਰਿ ਦਲੰ ਸੁਰ ਪਗੁ ਪਬ ਪਿਸਾਨ। ੧੧। ੨੫।

ਧਾਇ ਧਾਇ ਸੰਘਾਰੀਅੰ ਰਿਪੁ ਰਾਜ ਬਾਜ ਅਨੰਤ।
ਸ੍ਰੋਣ ਕੀ ਸਰਤਾ ਉਠੀ ਰਣ ਮਧਿ ਰੂਪ ਦੁਰੰਤ।
ਬਾਣ ਅਉਰ ਕਮਾਣ ਸੈਹਥੀ ਸੂਲ ਤਿਛ ਕੁਠਾਰ।
ਚੰਡ ਮੁੰਡ ਹਣੇ ਦੋਊ ਕਰਿ ਕੋਪ ਕਾਲਿ ਕ੍ਰਵਾਰ। ੧੨। ੨੬।



ਘੋੜ-ਚੜ੍ਹੇ ਸੈਨਾ-ਨਾਇਕ (ਘੋੜਿਆਂ ਨੂੰ) ਅਗੇ ਵਧਾ-ਵਧਾ ਕੇ ਚਲ ਰਹੇ ਸਨ ਅਤੇ ਹਾਥੀ-ਚੜ੍ਹੇ ਸੈਨਾਪਤੀ (ਹਾਥੀਆਂ ਨੂੰ) ਅਗੇ ਨੂੰ ਠੇਲ੍ਹ ਰਹੇ ਸਨ। ਅਨੰਤ ਸ਼ਸਤ੍ਰਾਂ (ਦੀ ਮਾਰ ਨੂੰ) ਝਲਦੇ ਹੋਏ ਵੈਰੀਆਂ ਦੇ ਸੈਨਾਪਤੀ ਹੱਲੇ ਤੇ ਹੱਲਾ ਬੋਲਦੇ ਸਨ। (ਉਹ ਹਾਥੀ ਅਤੇ ਘੋੜ-ਚੜ੍ਹੇ) ਫ਼ੌਜਾਂ ਨੂੰ ਗਾਹ ਗਾਹ ਕੇ ਹੱਥਾ ਨਾਲ ਤੀਰ ਚਲਾਉਂਦੇ ਸਨ। ਕਈ ਸ੍ਰੇਸ਼ਠ ਸੂਰਮੇ ਅੰਗ ਕਟਵਾ ਕੇ ਰਣ-ਭੂਮੀ ਵਿਚ ਡਿਗੇ ਪਏ ਸਨ।੨੦।

ਉਤਮ ਕਿਸਮ ਦੇ ਤੀਰਾਂ ਨਾਲ (ਵੈਰੀ ਸੈਨਿਕਾਂ ਨੂੰ) ਝਾੜਦੇ ਫਿਰਦੇ ਸਨ, ਕਿਤੇ ਕ੍ਰਿਪਾਨਾਂ ਨਾਲ (ਇਕ ਦੂਜੇ ਨੂੰ) ਝਾੜ ਕੇ ਸੁਟ ਰਹੇ ਸਨ। (ਰਣ-ਭੂਮੀ ਦੇ ਦ੍ਰਿਸ਼ ਦਾ ਰੂਪਕ ਦੁਆਰਾ ਵਰਣਨ ਕਰਦਿਆਂ ਕਵੀ ਲਿਖਦਾ ਹੈ ਕਿ) ਰਣ ਵਿਚ ਹਾਥੀਆਂ ਦਾ ਝੁੰਡ ਪਰਬਤ ਹਨ ਅਤੇ ਸੂਰਮਿਆਂ ਦੇ ਸਿਰ ਪੱਥਰ ਹਨ। ਵਿੰਗੀਆਂ ਬਾਂਹਵਾਂ ਮਗਰਮੱਛ ਹਨ ਅਤੇ ਰੱਥਾਂ ਦੇ ਗੋਲਾਕਾਰ ਪਹੀਏ ਕਛੂਏ ਸੋਭ ਰਹੇ ਹਨ। ਕੇਸ ਅਤੇ ਫੰਧੇ ਕਾਈ ਜਿਹੇ ਦਿਖ ਰਹੇ ਹਨ। ਹੱਡੀਆਂ ਦਾ ਚੂਰਾ ਹੀ ਰੇਤ ਹੈ।੨੧।

ਹਾਥੀਆਂ ਉਤੇ ਸਵਾਰ ਸੈਨਾਪਤੀ ਹਥਿਆਰਾਂ ਨੂੰ ਸਜਾ ਸਜਾ ਕੇ ਗਜ ਵਜ ਕੇ ਚਲ ਰਹੇ ਹਨ। ਵਾਜਿਆਂ ਨੂੰ ਵਜਾਉਂਦੇ ਹੋਏ, ਘੋੜ-ਚੜ੍ਹੇ ਸੈਨਾਪਤੀ ਘੋੜਿਆਂ ਨੂੰ ਭਜਾਈ ਜਾ ਰਹੇ ਹਨ। ਹੱਥਾਂ ਵਿਚ ਹਥਿਆਰ ਸੰਭਾਲ ਕੇ ਅਤੇ 'ਮਾਰੋ ਮਾਰੋ' ਪੁਕਾਰਦੇ ਹੋਏ ਰਾਖਸ਼ ਸੰਖ ਵਜਾਉਂਦੇ ਹੋਏ ਭਜ ਭਜ ਕੇ ਪ੍ਰਹਾਰ ਕਰਦੇ ਹਨ।੨੨।

ਸੰਖ ਅਤੇ ਰਣ-ਸਿੰਘੇ ('ਗੋਯਮੰ') ਗਰਜ ਰਹੇ ਹਨ ਤੇ ਵੈਰੀਆਂ ਦੇ ਰਾਜੇ ਸਜ ਰਹੇ ਹਨ। ਕਿਤਨੇ ਵੀਰ-ਯੋਧਾ ਲਾਜ ਛਡ ਕੇ ਨਿਰਲੱਜ ਹੋਏ ਭਜੇ ਫਿਰਦੇ ਹਨ। ਵੱਡੀਆਂ ਭੇਰੀਆਂ ਵਜ ਰਹੀਆਂ ਹਨ ਅਤੇ ਧੌਂਸੇ ਧੁੱਕ ਧੁੱਕ ਕਰ ਰਹੇ ਹਨ। (ਵੀਰ ਸੈਨਿਕ) ਫ਼ੌਜਾਂ ਨੂੰ ਗਾਹਉਂਦੇ ਫਿਰਦੇ ਹਨ ਅਤੇ (ਆਪਣੀਆਂ) ਗਦਾਵਾਂ ਨੂੰ ਚਲਾਉਂਦੇ ਫਿਰਦੇ ਹਨ।੨੩।

ਵੀਰ ਯੋਧੇ (ਯੁੱਧ ਕਰਨ ਲਈ) ਗਾਨੇ ਬੰਨ੍ਹਦੇ ਹਨ ਅਤੇ ਅਪੱਛਰਾਵਾਂ (ਉਨ੍ਹਾਂ ਦੇ) ਸਿਰ ਵਿਚ ਤੇਲ ਝਸਦੀਆਂ ਹਨ। ਹੂਰਾਂ-ਪਰੀਆਂ ਉਨ੍ਹਾਂ ਦੇ ਸਿਰਾਂ ਵਿਚ ਫੁਲੇਲ ਪਾ ਪਾ ਕੇ ਉਨ੍ਹਾਂ ਨੂੰ ਚੁਣ ਚੁਣ ਕੇ ਵਰਦੀਆਂ ਹਨ। (ਉਨ੍ਹਾਂ ਨੂੰ) ਵਿਮਾਨਾਂ ਵਿਚ ਬਿਠਾ ਕੇ (ਸੁਅਰਗ ਨੂੰ) ਲੈ ਜਾ ਰਹੀਆਂ ਹਨ ਅਤੇ ਉਹ ਵੀਰ-ਯੋਧੇ ਵਿਮਾਨਾਂ ਵਿਚੋਂ ਬਾਰ ਬਾਰ ਕੁਦ ਕੁਦ ਕੇ ਪੈਂਦੇ ਹਨ ਅਤੇ ਤੀਰਾਂ ਨੂੰ ਝਾਗ ਝਾਗ (ਕੇ ਅਗੇ ਵਧਦੇ ਹਨ)।੨੪।

ਵੀਰ-ਯੋਧੇ ਲਲਕਾਰ ਕੇ ਉਥੇ ਯੁੱਧ ਵਿਚ ਰੀਝ ਰੀਝ ਕੇ ਲੜਦੇ ਹਨ ਜਿਨ੍ਹਾਂ ਨੇ ਕਈ ਵਾਰ ਇੰਦਰ ਅਤੇ ਉਪੇਂਦਰ ਨੂੰ ਜਿਤ ਲਿਆ ਹੈ (ਅਤੇ ਆਪਣੇ ਸਿਰ) ਕਟ ਕਟ ਦੇ ਕਪਾਲੀ (ਸ਼ਿਵ) ਨੂੰ ਭੇਟ ਕੀਤੇ ਹਨ (ਅਤੇ ਉਸ ਨੇ ਅਗੋਂ) ਦਸਾਂ ਦਿਸ਼ਾਵਾਂ ਵਿਚ ਵੰਡ ਦਿੱਤੇ ਹਨ। (ਇਨ੍ਹਾਂ ਦੈਂਤ ਸੂਰਮਿਆਂ ਨੇ) ਦੇਵਤਿਆਂ ਦੇ ਦਲਾਂ ਨੂੰ ਡਾਂਟ ਡਾਂਟ ਕੇ ਪੈਰਾਂ ਨਾਲ ਪਰਬਤ ਵਾਂਗ ਪੀਸ ਦਿੱਤਾ ਹੈ।੨੫।

ਵੈਰੀ ਭਜ ਭਜ ਕੇ ਵੈਰੀ ਰਾਜੇ ਦੇ ਅਨੇਕਾਂ ਘੋੜਿਆਂ ਨੂੰ ਸੰਘਾਰ ਰਹੇ ਹਨ। ਰਣ-ਭੂਮੀ ਵਿਚ ਬਹੁਤ ਭਿਆਨਕ ਰੂਪ ਵਾਲੀ ਲਹੂ ਦੀ ਨਦੀ ਚਲ ਪਈ ਹੈ (ਜਿਸ ਵਿਚ) ਬਾਣ, ਕਮਾਨ, ਸੈਹੱਥੀ, ਤ੍ਰਿਸ਼ੂਲ ਅਤੇ ਤਿਖੇ ਕੁਹਾੜੇ (ਰੁੜ੍ਹੇ ਜਾ ਰਹੇ ਹਨ)। ਕਾਲੀ ਨੇ ਕ੍ਰੋਧਵਾਨ ਹੋ ਕੇ ਤਲਵਾਰ ਨਾਲ ਚੰਡ ਅਤੇ ਮੁੰਡ ਦੋਹਾਂ ਦੈਂਤਾਂ ਨੂੰ ਮਾਰ ਦਿੱਤਾ ਹੈ।੨੬।

*ਦੋਹਰਾ*

ਚੰਡ ਮੁੰਡ ਮਾਰੇ ਦੋਊ ਕਾਲੀ ਕੋਪਿ ਕ੍ਵਾਰਿ।
ਅਉਰ ਜਿਤੀ ਸੈਨਾ ਹੁਤੀ ਛਿਨ ਮੋ ਦਈ ਸੰਘਾਰ। ੧੩। ੭੭।

*ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਚੰਡ ਮੁੰਡ ਬਧਹ*
*ਤ੍ਰਿਤਯੋ ਧਿਆਇ ਸੰਪੂਰਨਮ ਸਤੁ ਸੁਭਮ ਸਤ। ੩।*

## ਅਥ ਰਕਤ ਬੀਰਜ ਜੁਧ ਕਥਨੰ

*ਸੋਰਠਾ*

ਸੁਨੀ ਭੂਪ ਇਮ ਗਾਥ ਚੰਡ ਮੁੰਡ ਕਾਲੀ ਹਨੇ।
ਬੈਠ ਭ੍ਰਾਤ ਸੋ ਭ੍ਰਾਤ ਮੰਤ੍ਰ ਕਰਤ ਇਹ ਬਿਧਿ ਭਏ। ੧। ੭੮।

*ਚੌਪਈ*

ਰਕਤਬੀਜ ਤਪ ਭੂਪਿ ਬੁਲਾਯੋ। ਅਮਿਤ ਦਰਬੁ ਦੇ ਤਹਾ ਪਠਾਯੋ।
ਬਹੁ ਬਿਧਿ ਦਈ ਬਿਰੂਥਨ ਸੰਗਾ। ਹੈ ਗੈ ਰਥ ਪੈਦਲ ਚਤੁਰੰਗਾ। ੨। ੭੯।

ਰਕਤਬੀਜ ਦੈ ਚਲਿਯੋ ਨਗਾਰਾ। ਦੇਵ ਲੋਗ ਲਉ ਸੁਨੀ ਪੁਕਾਰਾ।
ਕੰਪੀ ਭੂਮਿ ਗਗਨ ਥਹਰਾਨਾ। ਦੇਵਨ ਜੁਤਿ ਦਿਵਰਾਜ ਡਰਾਨਾ। ੩। ੮0।

ਧਵਲਾ ਗਿਰਿ ਕੇ ਜਬ ਤਟ ਆਇ। ਦੁੰਦਭਿ ਢੋਲ ਮ੍ਰਿਦੰਗ ਬਜਾਏ।
ਜਬ ਹੀ ਸੁਨਾ ਕੁਲਾਹਲ ਕਾਨਾ। ਉਤਰੀ ਸਸਤ੍ਰ ਅਸਤ੍ਰ ਲੈ ਨਾਨਾ। ੪। ੮੧।

ਛਹਬਰ ਲਾਇ ਬਰਖੀਯੰ ਬਾਣੰ। ਬਾਜ ਰਾਜ ਅਰੁ ਗਿਰੇ ਕਿਕਾਣੰ।
ਢਹਿ ਢਹਿ ਪਰੇ ਸੁਭਟ ਸਿਰਦਾਰਾ। ਜਨੁ ਕਰ ਕਟੈ ਬਿਰਛ ਸੰਗ ਆਰਾ। ੫। ੮੨।

ਜੇ ਜੇ ਸਤ੍ਰ ਸਾਮੁਹੇ ਭਏ। ਬਹੁਰ ਜੀਅਤ ਗ੍ਰਿਹ ਕੇ ਨਹੀ ਗਏ।
ਜਿਹ ਪਰ ਪਰਤ ਭਈ ਤਰਵਾਰਾ। ਇਕਿ ਇਕਿ ਤੇ ਭਏ ਦੋ ਦੋ ਚਾਰਾ। ੬। ੮੩।

*ਭੁਜੰਗ ਪ੍ਰਯਾਤ ਛੰਦ*

ਝਿਮੀ ਤੇਜ ਤੇਗੰ ਸੁਰੋਸੰ ਪ੍ਰਹਾਰੰ। ਖਿਮੀ ਦਾਮਿਨੀ ਜਾਣ ਭਾਦੋ ਮਝਾਰੰ।
ਉਦੇ ਨਦ ਨਾਦੰ ਕੜਕੇ ਕਮਾਣੰ। ਮਚਿਯੋ ਲੋਹ ਕ੍ਰੋਹੰ ਅਭੂਤੰ .ਭਯਾਣੰ। ੭। ੮੪।

ਬਜੇ ਭੇਰਿ ਭੇਰੀ ਜੁਝਾਰੇ ਝਣੰਕੇ। ਪਰੀ ਕੁਟ ਕੁਟੰ ਲਗੇ ਧੀਰ ਧਕੇ।
ਚਵੀ ਚਾਵਡੀਯੰ ਨਫੀਰੰ ਰਣੰਕੰ। ਮਨੋ ਬਿਚਰੰ ਬਾਘ ਬੰਕੇ ਬਬਕੰ। ੮। ੮੫।

ਉਤੇ ਕੋਪੀਯੰ ਸ੍ਰੋਣਬਿੰਦੰ ਸੁ ਬੀਰੰ। ਪ੍ਰਹਾਰੇ ਭਲੀ ਭਾਤਿ ਸੋ ਆਨਿ ਤੀਰੰ।
ਉਤੇ ਦਉਰ ਦੇਵੀ ਕਰਿਯੋ ਖਗ ਪਾਤੰ। ਗਰਿਯੋ ਮੂਰਛਾ ਹੁਐ ਭਯੋ ਜਾਨੁ ਘਾਤੰ। ੯। ੮੬।



*ਦੋਹਰਾ*

ਕਾਲੀ ਨੇ ਕ੍ਰੋਧਿਤ ਹੋ ਕੇ ਤਲਵਾਰ ਨਾਲ ਚੰਡ ਅਤੇ ਮੁੰਡ ਦੋਹਾਂ ਨੂੰ ਮਾਰ ਦਿੱਤਾ। ਹੋਰ ਜਿੰਨੀ ਵੀ (ਦੈਂਤ) ਸੈਨਾ ਸੀ, (ਉਸ ਨੂੰ) ਛਿਣ ਭਰ ਵਿਚ ਮਾਰ ਮੁਕਾਇਆ।੭੭।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਚੰਡੀ ਚਰਿਤ੍ਰ ਪ੍ਰਸੰਗ ਵਿਚ 'ਚੰਡ-ਮੁੰਡ ਬਧ'*
*ਨਾਂ ਦੇ ਤੀਜੇ ਅਧਿਆਇ ਦੀ ਸ਼ੁਭ ਸਮਾਪਤੀ।੩।*

## ਹੁਣ ਰਕਤ-ਬੀਜ ਦੇ ਯੁੱਧ ਦਾ ਕਥਨ

*ਸੋਰਠਾ*

ਜਦ ਦੈਂਤ-ਰਾਜ ਨੇ ਇਹ ਗੱਲ ਸੁਣੀ ਕਿ ਕਾਲੀ ਨੇ ਚੰਡ ਅਤੇ ਮੁੰਡ ਨੂੰ ਮਾਰ ਦਿੱਤਾ ਹੈ (ਤਾਂ) ਦੋਹਾਂ ਭਰਾਵਾਂ ਨੇ ਬੈਠ ਕੇ ਇਸ ਤਰ੍ਹਾਂ ਸਲਾਹ ਕੀਤੀ।੭੮।

*ਚੌਪਈ*

ਤਦ ਰਾਜੇ ਨੇ (ਆਪਣੇ ਕੋਲ) ਰਕਤ-ਬੀਜ ਨੂੰ ਬੁਲਾਇਆ। ਬਹੁਤ ਧਨ ਦੇ ਕੇ ਉਸ ਨੂੰ ਭੇਜ ਦਿੱਤਾ। ਉਸ ਨੂੰ ਬਹੁਤ ਤਰ੍ਹਾਂ ਦੀ ਸੈਨਾ ('ਬਿਰੂਥਨ') ਵੀ ਨਾਲ ਦਿੱਤੀ ਜੋ ਘੋੜੇ, ਹਾਥੀ, ਰਥ ਅਤੇ ਪੈਦਲ ਚਾਰ ਪ੍ਰਕਾਰ ਦੀ ਸੀ।੭੯।

ਰਕਤ-ਬੀਜ ਨਗਾਰਾ ਵਜਾ ਕੇ ਚਲਿਆ (ਜਿਸ ਦੀ) ਆਵਾਜ਼ ਦੇਵ ਲੋਕ ਤਕ ਸੁਣੀ ਗਈ। ਧਰਤੀ ਕੰਬ ਗਈ ਅਤੇ ਆਕਾਸ਼ ਥਰਕਣ ਲਗ ਗਿਆ। ਦੇਵਤਿਆਂ ਸਮੇਤ ਇੰਦਰ ਵੀ ਡਰ ਗਿਆ।੮0।

ਜਦੋਂ (ਉਹ ਦੈਂਤ) ਕੈਲਾਸ਼ ਪਰਬਤ ਦੇ ਨੇੜੇ ਆਏ (ਤਦੋਂ) ਧੌਂਸੇ, ਢੋਲ ਅਤੇ ਮ੍ਰਿਦੰਗ ਵਜਾ ਦਿੱਤੇ। ਜਿਉਂ ਹੀ (ਦੇਵੀ ਨੇ) ਉਨ੍ਹਾਂ ਦਾ ਰੌਲਾ ਕੰਨਾਂ ਨਾਲ ਸੁਣਿਆ (ਤਿਉਂ ਹੀ ਦੇਵੀ) ਅਨੇਕ ਤਰ੍ਹਾਂ ਦੇ ਅਸਤ੍ਰ ਅਤੇ ਸ਼ਸਤ੍ਰ ਲੈ ਕੇ (ਪਰਬਤ ਤੋਂ ਹੇਠਾਂ) ਉਤਰੀ।੮੧।

(ਉਸ ਨੇ) ਬਾਣਾਂ ਦੀ ਛਹਿਬਰ ਲਾ ਦਿੱਤੀ (ਜਿਸ ਕਰਕੇ) ਘੋੜ-ਸਵਾਰ ਅਤੇ ਘੋੜੇ ਡਿਗ ਪਏ। ਚੰਗੇ ਸੂਰਮੇ ਅਤੇ ਸੈਨਿਕ-ਨਾਇਕ ਡਿਗਣ ਲਗ ਗਏ, ਮਾਨੋ (ਬਾਢੀਆਂ ਨੇ) ਆਰਿਆਂ ਨਾਲ ਬ੍ਰਿਛ ਕਟ ਕੇ ਸੁੱਟੇ ਹੋਣ।੮੨।

ਜਿਹੜੇ ਜਿਹੜੇ ਵੈਰੀ (ਦੇਵੀ ਦੇ) ਸਾਹਮਣੇ ਆਏ, (ਉਹ) ਮੁੜ ਜੀਉਂਦੇ ਘਰ ਨੂੰ ਨ ਪਰਤੇ। ਜਿਨ੍ਹਾਂ ਉਤੇ (ਦੇਵੀ ਦੀ) ਤਲਵਾਰ ਦਾ ਵਾਰ ਹੋ ਗਿਆ (ਉਹ) ਇਕ ਇਕ ਤੋਂ ਦੋ ਦੋ ਅਤੇ ਦੋ ਦੋ ਤੋਂ ਚਾਰ ਚਾਰ (ਟੁਕੜੇ ਹੋ ਕੇ ਕਟੇ ਗਏ)।੮੩।

*ਭੁਜੰਗ ਪ੍ਰਯਾਤ ਛੰਦ*

ਕ੍ਰੋਧਵਾਨ ਹੋ ਕੇ ਤੇਜ਼ ਤਲਵਾਰ ਦਾ ਵਾਰ ਕਰਨ ਨਾਲ (ਉਹ ਇੰਜ) ਚਮਕੀ ਮਾਨੋ ਭਾਦੋਂ (ਦੇ ਮਹੀਨੇ) ਵਿਚ ਬਿਜਲੀ ਚਮਕ ਰਹੀ ਹੋਵੇ। ਧੌਂਸਿਆਂ ਤੋਂ ਗੰਭੀਰ ਧੁਨੀ ਅਤੇ ਕਮਾਨਾਂ ਤੋਂ ਕੜਾਕ (ਦੀ ਆਵਾਜ਼) ਪੈਦਾ ਹੋ ਰਹੀ ਹੈ। (ਯੁੱਧ-ਭੂਮੀ ਵਿਚ) ਪੂਰੇ ਕ੍ਰੋਧ ਨਾਲ ਭਿਆਨਕ ਅਤੇ ਬੇਮਿਸਾਲ ਸ਼ਸਤ੍ਰ-ਸੰਘਰਸ਼ ਮਚਿਆ ਹੋਇਆ ਹੈ।੮੪।

(ਯੁੱਧ ਵਿਚ) ਭੇਰ ਅਤੇ ਭੇਰੀਆਂ ਵਜ ਰਹੀਆਂ ਹਨ ਅਤੇ ਵੀਰ-ਯੋਧੇ (ਸ਼ਸਤ੍ਰਾਂ ਨੂੰ) ਛਣਕਾਂ ਰਹੇ ਹਨ। ਕਰਕੁਟ ਮੱਚੀ ਹੋਈ ਹੈ ਅਤੇ ਧੀਰਜਵਾਨ (ਯੋਧਿਆਂ ਨੂੰ ਵੀ) ਧੱਕੇ ਵਜ ਰਹੇ ਹਨ। ਇਲਾਂ ਬੋਲ ਰਹੀਆਂ ਹਨ ਅਤੇ ਤੂਤੀਆਂ ਵਜ ਰਹੀਆਂ ਹਨ ਮਾਨੋ ਭਿਆਨਕ (ਬੰਕੇ) ਸ਼ੇਰ ਭਬਕਦੇ ਹੋਏ ਵਿਚਰ ਰਹੇ ਹੋਣ।੮੫।

ਇਧਰੋਂ ਸੂਰਬੀਰ ਰਕਤਬੀਜ ਕ੍ਰੋਧਿਤ ਹੋ ਕੇ ਆਇਆ ਅਤੇ ਤੀਰਾਂ ਦਾ ਚੰਗੀ ਤਰ੍ਹਾਂ ਹਮਲਾ ਕਰ ਦਿੱਤਾ। ਉਧਰੋਂ ਦੇਵੀ ਨੇ ਭਜ ਕੇ ਤਲਵਾਰ ਦਾ ਵਾਰ ਕੀਤਾ ਕਿ (ਦੈਂਤ) ਮੂਰਛਿਤ ਹੋ ਕੇ ਡਿਗ ਪਿਆ, ਮਾਨੋ ਮਰ ਗਿਆ ਹੋਵੇ।੮੬।

ਛੁਟੀ ਮੂਰਛਨਾਯੰ ਮਹਾਬੀਰ ਗਜਿਯੋ। ਘਰੀ ਚਾਰ ਲਉ ਸਾਰ ਸੋ ਸਾਰ ਬਜਿਯੋ।
ਲਗੇ ਬਾਣ ਸ੍ਰੋਣੰ ਗਿਰਿਯੋ ਭੂਮਿ ਜੁਧੇ। ਉਠੇ ਬੀਰ ਤੇਤੇ ਕੀਏ ਨਾਦ ਕ੍ਰੁਧੰ। ੧੦। ੮੭।

ਉਠੇ ਬੀਰ ਜੇਤੇ ਤਿਤੇ ਕਾਲ ਕੂਟੇ। ਪਰੇ ਚਰਮ ਬਰਮੰ ਕਹੂੰ ਗਾਤ ਟੂਟੇ।
ਜਿਤੀ ਭੂਮਿ ਮਧੰ ਪਰੀ ਸ੍ਰੋਣ ਧਾਰੰ। ਜਗੇ ਸੂਰ ਤੇਤੇ ਕੀਏ ਮਾਰ ਮਾਰੰ। ੧੧। ੮੮।

ਪਰੀ ਕੁਟ ਕੁਟੰ ਰੁਲੇ ਤਛ ਮੁਛੰ। ਕਹੂੰ ਮੁੰਡ ਤੁੰਡੰ ਕਹੂੰ ਮਾਸੁ ਮੁਛੰ।
ਭਯੋ ਚਾਰ ਸੈ ਕੋਸ ਲਉ ਬੀਰ ਖੇਤੰ। ਬਿਦਾਰੇ ਪਰੇ ਬੀਰ ਬ੍ਰਿੰਦੂੰ ਬਿਚੇਤੰ। ੧੨। ੮੯।

*ਰਸਾਲਵ ਛੰਦ*

ਚਹੂੰ ਓਰ ਢੂਕੇ। ਮੁਖੰ ਮਾਰੁ ਕੂਕੇ।
ਝੰਡਾ ਗਡ ਗਾਢੇ। ਮਚੇ ਰੋਸ ਬਾਢੇ। ੧੩। ੯੦।

ਭਰੇ ਬੀਰ ਹਰਖੰ। ਕਰੀ ਬਾਣ ਬਰਖੰ।
ਚਵੰ ਚਾਰ ਢੁਕੇ। ਪਛੇ ਆਹੁ ਰੁਕੇ। ੧੪। ੯੧।

ਪਰੀ ਸਸਤ੍ਰ ਝਾਰੰ। ਚਲੀ ਸ੍ਰੋਣ ਧਾਰੰ।
ਉਠੇ ਬੀਰ ਮਾਨੀ। ਧਰੇ ਬਾਨ ਹਾਨੀ। ੧੫। ੯੨।

ਮਹਾ ਰੋਸਿ ਗਜੇ। ਤੁਰੀ ਨਾਦ ਬਜੇ।
ਭਏ ਰੋਸ ਭਾਰੀ। ਮਚੇ ਛਤ੍ਰਧਾਰੀ। ੧੬। ੯੩।

ਹਕੰ ਹਾਕ ਬਜੀ। ਫਿਰੈ ਸੈਣ ਭਜੀ।
ਪਰਿਯੋ ਲੋਹ ਕ੍ਰੋਹੰ। ਛਕੇ ਸੂਰ ਸੋਹੰ। ੧੭। ੯੪।

ਗਿਰੇ ਅੰਗ ਭੰਗੰ। ਦਵੰ ਜਾਨੁ ਦੰਗੰ।
ਕੜੰਕਾਰ ਛੁਟੇ। ਝਣਕਾਰ ਉਠੇ। ੧੮। ੯੫।

ਕਟਾ ਕਟ ਬਾਹੇ। ਉਭੈ ਜੀਤ ਚਾਹੈ।
ਮਹਾ ਮਦ ਮਾਤੇ। ਤਪੇ ਤੇਜ ਤਾਤੇ। ੧੯। ੯੬।

ਰਸੰ ਰੁਦ੍ਰ ਰਾਚੇ। ਉਭੈ ਜੁਧ ਮਾਚੇ।
ਕਰੈ ਬਾਣ ਅਰਚਾ। ਧਨੁਰ ਬੇਦ ਚਰਚਾ। ੨੦। ੯੭।

ਮਚੇ ਬੀਰ ਬੀਰੰ। ਉਠੀ ਝਾਰ ਤੀਰੰ।
ਗਲੋ ਗਡ ਫੋਰੈ। ਨਹੀ ਨੈਨ ਮੋਰੈ। ੨੧। ੯੮।



ਜਦੋਂ (ਉਸ ਦੀ) ਮੂਰਛਨਾ ਟੁਟੀ ਤਾਂ ਮਹਾਵੀਰ (ਦੈਂਤ) ਗੱਜਿਆ ਅਤੇ ਚਾਰ ਘੜੀਆਂ ਤਕ ਲੋਹੇ ਨਾਲ ਲੋਹਾ ਖੜਕਿਆ। ਬਾਣ ਲਗਣ ਨਾਲ ਯੁੱਧ-ਭੂਮੀ (ਵਿਚ ਰਕਤ-ਬੀਜ ਦਾ ਜਿਤਨਾ) ਲਹੂ ਡਿਗਿਆ ਉਤਨੇ ਹੀ (ਹੋਰ) ਵੀਰ-ਯੋਧਾ ਪੈਦਾ ਹੋ ਗਏ ਅਤੇ ਕ੍ਰੋਧ ਨਾਲ ਲਲਕਾਰਨ ਲਗ ਗਏ।੮੭।

ਜਿਤਨੇ ਵੀਰ-ਯੋਧੇ (ਉਸ ਵੇਲੇ ਲਹੂ ਦੀਆਂ ਬੂੰਦਾਂ ਤੋਂ) ਪੈਦਾ ਹੋਏ, ਉਤਨੇ ਹੀ ਕਾਲੀ ਨੇ ਮਾਰ ਦਿੱਤੇ। (ਯੁੱਧ-ਭੂਮੀ ਵਿਚ) ਕਿਤੇ ਢਾਲਾਂ, ਕਵਚ ਅਤੇ ਕਿਤੇ ਕਟੇ ਹੋਏ ਸ਼ਰੀਰ ਪਏ ਹੋਏ ਸਨ। ਯੁੱਧ-ਭੂਮੀ ਵਿਚ ਜਿਤਨੀਆਂ ਵੀ ਲਹੂ ਦੀਆਂ ਬੂੰਦਾਂ ਡਿਗਦੀਆਂ ਸਨ, ਉਤਨੇ ਹੀ (ਉਨ੍ਹਾਂ ਵਿਚੋਂ ਹੋਰ ਰਕਤਬੀਜ) ਸੂਰਮੇ ਪੈਦਾ ਹੋ ਕੇ ਮਾਰੋ-ਮਾਰੋ ਪੁਕਾਰਦੇ ਸਨ।੮੮।

ਖ਼ੂਬ ਮਾਰ-ਕੁਟ ਹੋਈ ਹੈ, (ਸੂਰਵੀਰ) ਟੋਟੇ ਟੋਟੇ ਹੋ ਕੇ ਡਿਗੇ ਪਏ ਹਨ। ਕਿਤੇ ਸਿਰ, ਕਿਤੇ ਮੂੰਹ ਅਤੇ ਕਿਤੇ ਮਾਸ ਦੇ ਲੋਥੜੇ ਰੁਲ ਰਹੇ ਹਨ। ਚਾਰ ਸੌ ਕੋਹਾਂ ਤਕ ਯੁੱਧ-ਭੂਮੀ ਪਸਰ ਗਈ ਹੈ (ਜਿਸ ਵਿਚ) ਬਹੁਤ ਸਾਰੇ ਸੂਰਮੇ ਅਚੇਤ ('ਬਿਦਾਰੇ') ਅਤੇ ਬੇਸੁਰਤ ਪਏ ਹਨ।੮੯।

*ਰਸਾਵਲ ਛੰਦ*

(ਵੀਰ ਯੋਧੇ) ਚੌਹਾਂ ਪਾਸਿਆਂ ਤੋਂ ਢੁਕ ਰਹੇ ਹਨ। ਮੂੰਹੋਂ ਮਾਰੋ-ਮਾਰੋ ਕੂਕਦੇ ਹਨ। ਪੱਕੀ ਤਰ੍ਹਾਂ ਝੰਡੇ ਗਡੇ ਹੋਏ ਹਨ। ਕ੍ਰੋਧ ਵਧਾ ਕੇ (ਯੁੱਧ ਵਿਚ) ਗਹਿ-ਗਚ ਹਨ।੯੦।

ਸੂਰਬੀਰ ਖ਼ੁਸ਼ੀ ਨਾਲ ਭਰੇ ਹੋਏ ਹਨ ਅਤੇ ਤੀਰਾਂ ਦੀ ਬਰਖਾ ਕਰਦੇ ਹਨ। ਚੌਹਾਂ (ਪਾਸਿਆਂ ਤੋਂ) ਚਾਰ ਪ੍ਰਕਾਰ ਦੀ ਸੈਨਾ ਢੁਕ ਰਹੀ ਹੈ ਅਤੇ (ਆਪਣੇ ਆਪਣੇ) ਪੱਖਾਂ ਵਿਚ ਹੀ ਰੁਕੀ ਹੋਈ ਹੈ।੯੧।

ਸ਼ਸਤ੍ਰਾਂ ਦੀ (ਖ਼ੂਬ) ਝਾੜ ਪਈ, (ਫਲਸਰੂਪ) ਲਹੂ ਦੀ ਨਦੀ ਵਗ ਚਲੀ। ਅਭਿਮਾਨੀ ਵੀਰ-ਸੈਨਿਕ ਉਠ ਖੜੋਤੇ ਹਨ (ਜਿਨ੍ਹਾਂ ਨੇ ਆਪਣੇ) ਹੱਥ ਬਾਣਾਂ ਉਤੇ ਧਰੇ ਹੋਏ ਹਨ।੯੨।

(ਉਹ) ਬਹੁਤ ਕ੍ਰੋਧ ਨਾਲ ਗੱਜ ਰਹੇ ਹਨ। ਤੁਰੀਆਂ ਅਤੇ ਧੌਂਸੇ ਵਜ ਰਹੇ ਹਨ। ਅਤਿ-ਅਧਿਕ ਕ੍ਰੋਧਵਾਨ ਹੋ ਕੇ (ਵੱਡੇ) ਛਤ੍ਰਧਾਰੀ (ਯੁੱਧ-ਕਾਰਜ ਵਿਚ) ਮਗਨ ਹਨ।੯੩।

ਲਲਕਾਰੇ ਤੇ ਲਲਕਾਰਾ ਮਾਰਿਆ ਜਾ ਰਿਹਾ ਹੈ, ਸੈਨਾ (ਯੁੱਧ-ਭੂਮੀ ਵਿਚ) ਭਜੀ ਫਿਰਦੀ ਹੈ। ਕ੍ਰੋਧ ਪੂਰਵਕ ਲੋਹੇ ਨਾਲ ਲੋਹਾ ਖੜਕ ਰਿਹਾ ਹੈ। ਯੋਧੇ (ਯੁੱਧ ਵਿਚ) ਮਤੇ ਹੋਏ ਸੋਭ ਰਹੇ ਹਨ।੯੪।

ਟੁਟੇ ਹੋਏ ਅੰਗ ਡਿਗੇ ਪਏ (ਇੰਜ) ਲਗਦੇ ਹਨ, ਮਾਨੋ ਅੰਗਾਰੇ ਦਗ ਦਗ ਕਰ ਰਹੇ ਹੋਣ। ਕਾੜ ਕਾੜ ਕਰਦੇ ਤੀਰ ਛੁਟਦੇ ਹਨ ਅਤੇ ਝਣਕਾਰ ਪੈਦਾ ਹੁੰਦੀ ਹੈ।੯੫।

ਕਟਾਕਟ (ਸ਼ਸਤ੍ਰ) ਚਲ ਰਹੇ ਹਨ ਅਤੇ ਦੋਹਾਂ ਪਾਸਿਆਂ ਤੋਂ (ਵੀਰ-ਯੋਧੇ ਆਪਣੀ) ਜਿਤ ਦੇ ਚਾਹਵਾਨ (ਬਣੇ ਹੋਏ) ਹਨ। (ਉਹ) ਬਹੁਤ ਮਦ-ਮਸਤ ਹਨ ਅਤੇ ਆਪਣੇ ਤੇਜ ਨਾਲ ਬਹੁਤ ਤਪੇ ਹੋਏ ਹਨ।੯੬।

ਦੋਹਾਂ ਪਾਸਿਆਂ ਤੋਂ ਰੌਦਰ ਰਸ ਵਿਚ ਰਚੇ ਹੋਏ ਯੁੱਧ ਕਰ ਰਹੇ ਹਨ। (ਉਹ) ਬਾਣਾਂ ਦੀ ਭੇਟਾ ਚੜ੍ਹਾ ਰਹੇ ਹਨ ਅਤੇ ਧਨੁਰ-ਵੇਦ ਦੀ ਚਰਚਾ ਹੋ ਰਹੀ ਹੈ।੯੭।

ਸੂਰਮੇ ਵੀਰਤਾ (ਦਾ ਪ੍ਰਦਰਸ਼ਨ ਕਰਨ ਵਿਚ) ਮਸਤ ਹਨ ਅਤੇ ਬਾਣਾਂ ਦੀ ਝੜੀ ਲਗੀ ਹੋਈ ਹੈ। ਚਕ੍ਰ-ਵਿਯੂਹ ਨੂੰ ਤੋੜਦੇ ਹਨ (ਅਤੇ ਉਸ ਵੱਲੋਂ) ਅੱਖ ਮੋੜਦੇ ਨਹੀਂ ਹਨ।੯੮।

ਸਮੂਹ ਸਸਤ੍ਰ ਬਰਖੇ। ਮਹਿਖੁਆਸੁ ਕਰਖੇ।
ਕਰੈ ਤੀਰ ਮਾਰੰ। ਬਹੈ ਲੋਹ ਧਾਰੰ। ੨੨। ੯੯।

ਨਦੀ ਸ੍ਰੋਣ ਪੂਰੰ। ਫਿਰੀ ਗੈਣ ਹੂਰੰ।
ਗਜੈ ਗੈਣਿ ਕਾਲੀ। ਹਸੀ ਖਪਰਾਲੀ। ੨੩। ੧੦੦।

ਕਹੂੰ ਬਾਜ ਮਾਰੇ। ਕਹੂੰ ਸੂਰ ਭਾਰੇ।
ਕਹੂੰ ਚਰਮ ਟੂਟੈ। ਫਿਰੇ ਗਜ ਫੂਟੈ। ੨੪। ੧੦੧।

ਕਹੂੰ ਬਰਮ ਬੇਧੇ। ਕਹੂੰ ਚਰਮ ਛੇਦੇ।
ਕਹੂੰ ਪੀਲ ਪਰਮੰ। ਕਟੇ ਬਾਜ ਬਰਮੰ। ੨੫। ੧੦੨।

ਬਲੀ ਬੈਰ ਰੁਝੇ। ਸਮੁਹਿ ਸਾਰ ਜੁਝੇ।
ਲਖੇ ਬੀਰ ਖੇਤੰ। ਨਚੇ ਭੂਤ ਪ੍ਰੇਤੰ। ੨੬। ੧੦੩।

ਨਚੇ ਮਾਸ ਹਾਰੀ। ਹਸੇ ਬ੍ਯੋਮਚਾਰੀ।
ਕਿਲਕ ਕਾਰ ਕੰਕੰ। ਮਚੇ ਬੀਰ ਬੰਕੰ। ੨੭। ੧੦੪।

ਛੁਭੇ ਛਤ੍ਰਧਾਰੀ। ਮਹਿਖੁਆਸ ਚਾਰੀ।
ਉਠੇ ਛਿਛ ਇਛੰ। ਚਲੇ ਤੀਰ ਤਿਛੰ। ੨੮। ੧੦੫।

ਗਣੰ ਗਾਂਧ੍ਰਬੇਯੰ। ਚਰੰ ਚਾਰਣੇਸੰ।
ਹਸੇ ਸਿਧ ਸਿਧੰ। ਮਚੇ ਬੀਰ ਕ੍ਰੁਧੰ। ੨੯। ੧੦੬।

ਡਕਾ ਡਕ ਡਾਕੈ। ਹਕਾ ਹਕ ਹਾਕੈ।
ਭਕਾ ਭੁੰਕ ਭੇਰੀ। ਡਮਕ ਡਾਕ ਡੇਰੀ। ੩੦। ੧੦੭।

ਮਹਾ ਬੀਰ ਗਾਜੇ। ਨਵੰ ਨਾਦ ਬਾਜੇ।
ਧਰਾ ਗੋਮ ਗਜੇ। ਦ੍ਰੁਗਾ ਦੈਤ ਬਜੇ। ੩੧। ੧੦੮।

*ਬਿਜੈ ਛੰਦ*

ਜੇਤਕ ਬਾਣ ਚਲੇ ਅਰਿ ਓਰ ਤੇ ਫੂਲ ਕੀ ਮਾਲ ਹੁਐ ਕੰਠਿ ਬਿਰਾਜੇ।
ਦਾਨਵ ਪੁੰਗਵ ਪੇਖਿ ਅਚੰਭਵ ਛੋਡਿ ਭਜੇ ਰਣ ਏਕ ਨ ਗਾਜੇ।
ਕੁੰਜਰ ਪੁੰਜ ਗਿਰੇ ਤਿਹ ਠਉਰ ਭਰੇ ਸਭ ਸ੍ਰੋਣਤ ਪੈ ਗਨ ਤਾਜੇ।
ਜਾਨੁਕ ਨੀਰਧ ਮਧਿ ਛਪੇ ਭ੍ਰਮਿ ਭੂਧਰ ਕੇ ਭਯ ਤੇ ਨਗ ਭਾਜੇ। ੩੨। ੧੦੯।

*ਮਨੋਹਰ ਛੰਦ*

ਸ੍ਰੀ ਜਗਨਾਥ ਕਮਾਨ ਲੈ ਹਾਥਿ ਪ੍ਰਮਾਥਨਿ ਸੰਖ ਪ੍ਰਜੁਯੋ ਜਬ ਜੁਧੰ।
ਗਾਤਹ ਸੈਣ ਸੰਘਾਰਤ ਸੂਰ ਬਬਕਤਿ ਸਿੰਘ ਭ੍ਰਮੁਯੋ ਰਣਿ ਕ੍ਰੁਧੰ।



ਸਾਹਮਣੇ ਹੋ ਕੇ ਸ਼ਸਤ੍ਰ ਚਲਾਉਂਦੇ ਹਨ ਅਤੇ ਧਨੁਸ਼ਾਂ ('ਮਹਿਖੁਆਸ') ਉਤੇ ਚਿੱਲਾ ਚੜ੍ਹਾਉਂਦੇ ਹਨ। ਤੀਰਾਂ ਦੀ ਮਾਰ ਕਰਦੇ ਹਨ ਅਤੇ ਲਹੂ ਦੀ ਧਾਰਾ ਵਗਦੀ ਹੈ।੯੯।

ਲਹੂ ਨਾਲ ਨਦੀ ਭਰ ਗਈ ਹੈ, ਆਕਾਸ਼ ਵਿਚ ਹੂਰਾਂ ਫਿਰ ਰਹੀਆਂ ਹਨ, ਕਾਲੀ ਆਸਮਾਨ ਵਿਚ ਗੱਜ ਰਹੀ ਹੈ ਅਤੇ ਖੱਪਰ ਵਾਲੀਆਂ (ਜੋਗਣਾਂ) ਹਸ ਰਹੀਆਂ ਹਨ।੧੦੦।

ਕਿਤੇ ਘੋੜੇ ਮੋਏ ਪਏ ਹਨ, ਕਿਤੇ ਵਡੇ ਸੂਰਮੇ (ਡਿਗੇ ਪਏ ਹਨ), ਕਿਤੇ ਢਾਲਾਂ ਟੁਟੀਆਂ ਪਈਆਂ ਹਨ ਅਤੇ ਕਿਤੇ ਘਾਇਲ ਹਾਥੀ ਫਿਰ ਰਹੇ ਹਨ।੧੦੧।

ਕਿਤੇ ਕਵਚ ਵਿੰਨ੍ਹੇ (ਪਏ ਹਨ), ਕਿਤੇ ਢਾਲਾਂ ਟੁੱਟੀਆਂ ਪਈਆਂ ਹਨ, ਕਿਤੇ ਵਡੇ ਹਾਥੀ (ਕਟੇ ਪਏ ਹਨ) ਅਤੇ ਕਿਤੇ ਘੋੜਿਆਂ ਦੇ ਕਵਚ (ਬਰਮੰ) ਕੁਟੇ ਪਏ ਹਨ।੧੦੨।

ਸੂਰਮੇ ਵੈਰ-ਭਾਵ ਨਾਲ ਰੁਝੇ ਹੋਏ ਹਨ, ਸਾਰੇ ਸ਼ਸਤ੍ਰ ਨਾਲ ਜੂਝ ਰਹੇ ਹਨ। ਯੋਧਿਆਂ ਨੂੰ ਯੁੱਧ-ਭੂਮੀ ਵਿਚ ਵੇਖ ਕੇ ਭੂਤ ਅਤੇ ਪ੍ਰੇਤ ਨਚ ਰਹੇ ਹਨ।੧੦੩।

ਮਾਸਾਹਾਰੀ ਨਚ ਰਹੇ ਹਨ, ਆਕਾਸ਼ ਵਿਚ ਵਿਚਰਨ ਵਾਲੇ ਹਸ ਰਹੇ ਹਨ, ਕਾਂ ('ਕੰਕੰ') ਕਿਲਕਾਰੀਆਂ ਮਾਰਦੇ ਹਨ ਅਤੇ ਬਲਵਾਨ ਯੋਧੇ ਪੂਰੀ ਮਸਤੀ ਨਾਲ (ਯੁੱਧ-ਕਾਰਜ ਵਿਚ) ਮਗਨ ਹਨ।੧੦੪।

ਛਤ੍ਰਧਾਰੀ (ਸੈਨਾ-ਨਾਇਕ) ਕ੍ਰੋਧ (ਨਾਲ ਭਰੇ ਹੋਏ ਹਨ), ਧਨੁਸ਼ਾਂ ('ਮਹਿਖੁਆਸ') ਵਿਚੋਂ ਤੀਰ ਚਲਾਉਂਦੇ ਹਨ। ਤਿਖੇ ਤੀਰਾਂ ਦੇ ਲਗਣ ਨਾਲ (ਸ਼ਰੀਰਾਂ ਵਿਚੋਂ ਲਹੂ ਦੀਆਂ) ਛਿੱਟਾਂ ਉਠਦੀਆਂ ਹਨ।੧੦੫।

ਗਣ, ਗੰਧਰਬ, ਦੂਤ (ਚਰ), ਚਾਰਨ ਅਤੇ ਸਿੱਧੀਆਂ ਵਾਲੇ ਸਿੱਧ ਹਸ ਰਹੇ ਹਨ ਅਤੇ ਕ੍ਰੋਧਿਤ ਵੀਰ-ਯੋਧੇ (ਯੁੱਧ ਕਰਮ ਵਿਚ) ਮਗਨ ਹਨ।੧੦੬।

ਡਾਕਣੀਆਂ ਡਕਾਰ ਰਹੀਆਂ ਹਨ, (ਯੋਧੇ) ਲਲਕਾਰੇ ਤੇ ਲਲਕਾਰਾ ਮਾਰ ਰਹੇ ਹਨ, ਭੇਰੀਆਂ ਭਕ-ਭਕ ਦੀ ਧੁਨੀ ਨਾਲ ਵਜ ਰਹੀਆਂ ਹਨ ਅਤੇ ਡੁਗਡੁਗੀਆਂ ਡਮ-ਡਮ ਦੀ ਆਵਾਜ਼ (ਕਢ ਰਹੀਆਂ ਹਨ)।੧੦੭।

ਸੂਰਵੀਰ ਗਜਦੇ ਹਨ, ਨਵੇਂ ਨਵੇਂ ਨਗਾਰੇ ਵਜਦੇ ਹਨ, ਰਣ-ਭੂਮੀ ਵਿਚ ਡਫਾਂ ਗੂੰਜ ਉਠ ਰਹੀ ਹੈ ਅਤੇ ਦੁਰਗਾ ਨਾਲ ਦੈਂਤ ਲੜ ਰਹੇ ਹਨ।੧੦੮।

*ਬਿਜੈ ਛੰਦ*

ਵੈਰੀ ਪੱਖ ਤੋਂ ਜਿਤਨੇ ਵੀ ਬਾਣ ਚਲੇ, (ਉਹ ਸਾਰੇ) ਫੁਲਾਂ ਦੀ ਮਾਲਾ ਹੋ ਕੇ (ਦੇਵੀ ਦੇ) ਗਲੇ ਵਿਚ ਸੁਭਾਇਮਾਨ ਹੋ ਗਏ ਹਨ। ਦੈਂਤਾਂ ਦੀ ਫੌਜ ('ਪੁੰਗਵ') ਇਸ ਅਚੰਭੇ ਨੂੰ ਵੇਖ ਕੇ ਰਣ-ਭੂਮੀ ਤੋਂ ਭਜ ਚਲੀ ਹੈ, ਕੋਈ ਇਕ ਵੀ ਡਟਿਆ ਨਹੀਂ ਰਿਹਾ। ਉਸ ਸਥਾਨ ਉਤੇ ਹਾਥੀਆਂ ਦੇ ਝੁੰਡ ਡਿਗੇ ਪਏ ਹਨ ਅਤੇ ਘੋੜਿਆਂ ਦੇ ਸਮੂਹ ਲਹੂ ਨਾਲ ਲਿਬੜੇ ਡਿਗੇ ਹੋਏ ਹਨ, ਮਾਨੋ ਇੰਦਰ ('ਭੂਧਰ') ਦੇ ਡਰ ਦੇ ਭ੍ਰਮ ਕਰਕੇ ਭਜੇ ਹੋਏ ਪਰਬਤ ਸਮੁੰਦਰ ਵਿਚ ਛਿਪੇ ਹੋਏ ਹੋਣ।੧੦੯।

*ਮਨੋਹਰ ਛੰਦ*

ਸ੍ਰੀ ਜਗਤਮਾਤਾ ਨੇ ਹੱਥ ਵਿਚ ਕਮਾਨ ਲੈ ਕੇ ਅਤੇ ਸੰਖ ਵਜਾ ਕੇ ਭਿਆਨਕ ('ਪ੍ਰਮਾਥਿਨ') ਯੁੱਧ ਕੀਤਾ। (ਉਹ) ਸੈਨਾ ਨੂੰ ਗਾਹ ਰਹੀ ਸੀ ਅਤੇ ਸੂਰਮਿਆਂ ਨੂੰ ਮਾਰਦੀ ਜਾ ਰਹੀ ਸੀ। ਸ਼ੇਰ ਵੀ ਕ੍ਰੋਧਵਾਨ ਹੋ ਕੇ ਰਣ-ਭੂਮੀ ਵਿਚ ਭਬਕਦਾ ਫਿਰ ਰਿਹਾ ਸੀ। (ਉਸ

ਕਉਚਹਿ ਭੇਦਿ ਅਭੇਦਿਤ ਅੰਗ ਸੁਰੰਗ ਉਤੰਗ ਸੋ ਸੋਭਿਤ ਸੁਧੰ।
ਮਾਨੋ ਬਿਸਾਲ ਬੜਵਾਨਲ ਜੁਆਲ ਸਮੁਦ੍ਰ ਕੇ ਮਧਿ ਬਿਰਾਜਤ ਉਧੰ। ੩੩।੧੧੦।

*ਬਿਜੈ ਛੰਦ*

ਪੂਰ ਰਹੀ ਭਵਿ ਭੂਰ ਧਨੁਰ ਧੁਨਿ ਧੂਰ ਉਡੀ ਨਭ ਮੰਡਲ ਛਾਯੋ।
ਨੂਰ ਭਰੇ ਮੁਖ ਮਾਰਿ ਗਿਰੇ ਰਣਿ ਹੂਰਨ ਹੇਰਿ ਹੀਯੋ ਹੁਲਸਾਯੋ।
ਪੂਰਣ ਰੋਸ ਭਰੇ ਅਰਿ ਤੂਰਣ ਪੂਰਿ ਪਰੇ ਰਣ ਭੂਮਿ ਸੁਹਾਯੋ।
ਚੂਰ ਭਏ ਅਰਿ ਰੂਰੇ ਗਿਰੇ ਭਟ ਚੂਰਣ ਜਾਨੁਕ ਬੈਦ ਬਨਾਯੋ। ੩੪। ੧੧੧।

*ਸੰਗੀਤ ਭੁਜੰਗ ਪ੍ਰਯਾਤ ਛੰਦ*

ਕਾਗੜਦੰ[1] ਕਾਤੀ ਕਟਾਰੀ ਕੜਾਕੰ। ਤਾਗੜਦੰ ਤੀਰੰ ਤੁਪਕੰ ਤੜਾਕੰ।
ਝਾਗੜਦੰ ਨਾਗੜਦੰ ਬਾਗੜਦੰ ਬਾਜੇ। ਗਾਗੜਦੰ ਗਾਜੀ ਮਹਾ ਗਜ ਗਾਜੇ। ੩੫। ੧੧੨।

ਸਾਗੜਦੰ ਸੂਰੰ ਕਾਗੜਦੰਗ ਕੋਪੰ। ਪਾਗੜਦੰ ਪਰਮੰ ਰਣੰ ਪਾਵ ਰੋਪੰ।
ਸਾਗੜਦੰ ਸਸਤ੍ਰੰ ਝਾਗੜਦੰ ਝਾਰੈ। ਬਾਗੜਦੰ ਬੀਰੰ ਡਾਗੜਦੰ ਡਕਾਰੇ। ੩੬। ੧੧੩।

ਚਾਗੜਦੰ ਚਉਪੇ ਬਾਗੜਦੰ ਬੀਰੰ। ਮਾਗੜਦੰ ਮਾਰੇ ਤਨੰ[2] ਤਿਛ ਤੀਰੰ।
ਗਾਗੜਦੰ ਗਜੇ ਸੁ ਬਜੇ ਗਹੀਰੈ। ਕਾਗੜੰ ਕਵੀਯਾਨ ਕਥੈ ਕਥੀਰੈ। ੩੭। ੧੧੪।

ਦਾਗੜਦੰ ਦਾਨੋ ਭਾਗੜਦੰ ਭਾਜੇ। ਗਾਗੜਦੰ ਗਾਜੀ ਜਾਗੜਦੰ ਗਾਜੇ।
ਦਾਗੜਦੰ ਛਉਹੀ ਛੂਰੇ ਪ੍ਰੇ ਛੜਾਕੇ। ਤਾਗੜਦੰ ਤੀਰੰ ਤੁਪਕੰ ਤੜਾਕੇ। ੩੮। ੧੧੫।

ਗਾਗੜਦੰ ਗੋਮਾਯ ਗਜੇ ਗਹੀਰੰ। ਸਾਗੜਦੰ ਸੰਖੰ ਨਾਗੜਦੰ ਨਫੀਰੰ।
ਬਾਗੜਦੰ ਬਾਜੇ ਬਜੇ ਬੀਰ ਖੇਤੰ। ਨਾਗੜਦੰ ਨਾਚੇ ਸੁ ਭੂਤੰ ਪਰੇਤੰ। ੩੯। ੧੧੬।

ਤਾਗੜਦੰ ਤੀਰੰ ਬਾਗੜਦੰ ਬਾਣੰ। ਕਾਗੜਦੰ ਕਾਤੀ ਕਟਾਰੀ ਕ੍ਰਿਪਾਣੰ।
ਨਾਗੜਦੰ ਨਾਦੰ ਬਾਗੜਦੰ ਬਾਜੇ। ਸਾਗੜਦੰ ਸੂਰੰ ਰਾਗੜਦੰ ਰਾਜੇ। ੪੦। ੧੧੭।

ਸਾਗੜਦੰ ਸੰਖੰ ਨਾਗੜਦੰ ਨਫੀਰੰ। ਗਾਗੜਦੰ ਗੋਮਾਯ ਗਜੇ ਗਹੀਰੰ।
ਨਾਗੜਦੰ ਨਗਾਰੇ ਬਾਗੜਦੰ ਬਾਜੇ। ਜਾਗੜਦੰ ਜੋਧਾ ਗਾਗੜਦੰ ਗਾਜੇ। ੪੧। ੧੧੮।

---

੧. ਕਾਗੜਦੰਗ'। ਕਈ ਬੀੜਾਂ ਵਿਚ 'ਕ' ਤੋਂ ਬਾਦ 'ਗ' ਅੱਖਰ ਵਾਧੂ ਲਿਖਿਆ ਮਿਲਦਾ ਹੈ ੨. 'ਤਨੀ'



ਨੇ ਸੈਨਿਕਾਂ ਦੇ) ਸ਼ਰੀਰ ਨਾਲ ਚਿਪਕੇ ਹੋਏ (ਅਭੇਦਿਤ ਅੰਗ) ਕਵਚਾਂ ਨੂੰ ਭੰਨ ਦਿੱਤਾ ਅਤੇ (ਜ਼ਖ਼ਮਾਂ ਵਿਚੋਂ ਨਿਕਲਦਾ ਹੋਇਆ) ਲਹੂ (ਕਵਚਾਂ) ਉਪਰ ਸੋਭ ਰਿਹਾ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਵਿਸ਼ਾਲ ਸਮੁੰਦਰੀ ਅਗਨੀ ਦੀ ਲਾਟ ਉਪਰ ਨੂੰ ਉਠ ਰਹੀ ਹੋਵੇ।੧੧੦।

*ਬਿਜੈ ਛੰਦ*

ਧਨੁਸ਼ ਦੀ ਧੁਨੀ ਸੰਸਾਰ (ਭਵ) ਵਿਚ ਵਿਆਪਤ ਹੋ ਗਈ ਅਤੇ (ਸੈਨਿਕਾਂ ਦੇ ਚਲਣ ਨਾਲ) ਧੂੜ ਉਡ ਕੇ ਆਕਾਸ਼ ਵਿਚ ਛਾ ਗਈ। (ਯੋਧਿਆਂ ਦੇ) ਤੇਜਸਵੀ ਮੁਖ (ਸ਼ਸਤ੍ਰਾਂ ਦੀ) ਮਾਰ ਖਾ ਕੇ ਰਣ-ਭੂਮੀ ਵਿਚ ਡਿਗੇ ਪਏ ਸਨ, ਉਨ੍ਹਾਂ ਨੂੰ ਵੇਖ ਕੇ ਹੂਰਾਂ ਦੇ ਹਿਰਦੇ ਵਿਚ ਚਾਉ ਚੜ੍ਹ ਗਿਆ ਸੀ। ਕ੍ਰੋਧ ਨਾਲ ਪੂਰੀ ਤਰ੍ਹਾਂ ਭਰੇ ਹੋਏ ਬਹੁਤ ਸਾਰੇ (ਤੂਰਣ) ਵੈਰੀ ਰਣ-ਭੂਮੀ ਵਿਚ ਪਏ ਸ਼ੋਭਾ ਪਾ ਰਹੇ ਸਨ, ਵੈਰੀ ਦਲ ਦੇ ਚੂਰ ਚੂਰ ਹੋਏ ਸੁੰਦਰ (ਰੂਰੇ) ਸੂਰਮੇ (ਇੰਜ) ਡਿਗੇ ਪਏ ਸਨ ਮਾਨੋ ਵੈਦ ਨੇ ਚੂਰਣ ਬਣਾਇਆ ਹੋਵੇ।੧੧੧।

*ਸੰਗੀਤ ਭੁਜੰਗ ਪ੍ਰਯਾਤ ਛੰਦ*

ਛੁਰੀਆਂ ਅਤੇ ਕਟਾਰੀਆਂ ਕੜਕੜ ਕਰ ਰਹੀਆਂ ਸਨ, ਤੀਰ ਤਾੜ ਤਾੜ ਕਰ ਰਹੇ ਸਨ ਅਤੇ ਬੰਦੂਕਾਂ ਤੜਾਕ ਤੜਾਕ ਕਰ ਰਹੀਆਂ ਸਨ। ਸਟ ਵਜਣ ਨਾਲ ਨਗਾਰਿਆਂ ਵਿਚੋਂ ਜ਼ੋਰ ਦੀ ਆਵਾਜ਼ ਨਿਕਲਦੀ ਸੀ। ਗੜ ਗੜ ਦੀ ਧੁਨੀ ਨਾਲ ਸੂਰਵੀਰ ('ਗਾਜੀ') ਜ਼ੋਰ ਨਾਲ ਗਜਦੇ ਸਨ।੧੧੨।

ਸੜਸੜਾਟ ਕਰਦੇ ਸੂਰਮੇ ਕ੍ਰੋਧ ਨਾਲ ਕੜਕ ਰਹੇ ਸਨ, ਰਣ ਵਿਚ ਪੂਰੀ ਤਕੜਾਈ ਨਾਲ ਪੈਰ ਜਮਾਏ ਹੋਏ ਸਨ, ਸਾੜ ਸਾੜ ਕਰਦੇ ਸ਼ਸਤ੍ਰ ਝਟਪਟ ਝਾੜ ਰਹੇ ਸਨ ਅਤੇ ਬਾਗੜ ਦੇਸ਼ ਦੇ ਸੂਰਮੇ ਡਕਾਰ ਰਹੇ ਸਨ।੧੧੩।

ਬਾਗੜ ਦੇਸ਼ ਦੇ ਵੀਰ ਜੋਸ਼ ('ਚਉਪ') ਨਾਲ ਲਲਕਾਰਦੇ ਸਨ, ਮਾੜਿਆਂ ਦੇ ਸ਼ਰੀਰ ਵਿਚ ਤਿਖੇ ਤੀਰ ਮਾਰਦੇ ਸਨ, ਵੱਡੇ ਵੱਡੇ ਨਗਾਰੇ ਜ਼ੋਰ ਨਾਲ ਗਰਜਦੇ ਸਨ ਅਤੇ ਕਵੀ ਕੜਾਕੇਦਾਰ ਛੰਦ ('ਕਥੀਰੈ') ਗਾ ਰਹੇ ਸਨ। ੧੧੪।

ਭਗੌੜੇ ਦੈਂਤ ਦਗੜ ਦਗੜ ਕਰ ਕੇ ਭਜ ਰਹੇ ਸਨ, ਸੂਰਵੀਰ ਜਗਹ ਜਗਹ ਗੜ ਗੜ ਕਰਦੇ ਗਜ ਰਹੇ ਸਨ, ਛੁਰੀਆਂ ਅਤੇ ਛਵੀਆਂ ਦੇ ਛਾੜ ਛਾੜ ਕਰਦੇ ਛੜਾਕੇ ਪੈਂਦੇ ਹਨ ਅਤੇ ਤੀਰਾਂ ਦੇ ਤੜਾਕੇ ਤੇ ਬੰਦੂਕਾਂ ਦੇ ਗੜਾਕੇ ਹੁੰਦੇ ਸਨ।੧੧੫।

ਗੜ ਗੜ ਕਰਦੇ ਰਣਸਿੰਗੇ ਜ਼ੋਰ ਨਾਲ ਗਜ ਰਹੇ ਸਨ, ਸੰਖਾਂ ਦੀ ਆਵਾਜ਼ ਅਤੇ ਤੂਤੀਆਂ ਦੀ ਧੁਨੀ ਹੋ ਰਹੀ ਸੀ, ਸੂਰਮੇ ਬਾਗੜ ਦੇਸ਼ ਦੇ ਵਾਜੇ ਵਜਾ ਰਹੇ ਸਨ ਅਤੇ ਭੂਤ-ਪ੍ਰੇਤ ਨੰਗੇ ਹੋ ਕੇ ਨਚ ਰਹੇ ਸਨ।੧੧੬।

ਦੋ ਖੰਭੀਏ ਬਾਣ ਤੜ ਤੜ ਕਰਦੇ ਚਲਦੇ ਸਨ; ਛੁਰੀਆਂ, ਕਟਾਰੀਆਂ ਅਤੇ ਕ੍ਰਿਪਾਨਾਂ ਦੀ ਕੜਕਾਰ ਹੁੰਦੀ ਸੀ; ਬਾਗੜ ਦੇਸ਼ ਦੇ ਨਗਾਰਿਆਂ ਵਿਚੋਂ ਧੁਨੀ ਨਿਕਲਦੀ ਸੀ ਅਤੇ ਸਾਰੇ ਸੂਰਮੇ (ਇਨ੍ਹਾਂ ਨਗਾਰਿਆਂ ਦੇ) ਨਾਦ ਵਿਚ ਮਗਨ (ਹੋ ਕੇ ਯੁੱਧ ਕਰ ਰਹੇ ਸਨ)।੧੧੭।

ਸੰਖਾਂ ਦੀ ਆਵਾਜ਼ ਅਤੇ ਤੂਤੀਆਂ ਦੀ ਧੁਨੀ ਹੋ ਰਹੀ ਸੀ, ਰਣਸਿੰਗੇ ਬਹੁਤ ਗੰਭੀਰ ਨਾਦ ਕਢ ਰਹੇ ਸਨ, ਬਾਗੜ ਦੇਸ਼ ਦੇ ਵਾਜੇ ਅਤੇ ਨਗਾਰੇ ਵਜ ਰਹੇ ਸਨ ਅਤੇ ਸੂਰਮੇ ਜਗਹ ਜਗਹ ਗਜ ਰਹੇ ਸਨ।੧੧੮।

*ਨਰਾਜ ਛੰਦ*

ਜਿਤੇਕੁ ਰੂਪ ਧਾਰੀਯੰ। ਤਿਤੇਕੁ ਦੇਬਿ ਮਾਰੀਯੰ।
ਜਿਤੇਕੇ ਰੂਪ ਧਾਰਹੀ। ਤਿਤਿਓ ਦ੍ਰੁਗਾ ਸੰਘਾਰਹੀ। ੪੨। ੧੧੯।

ਜਿਤੇਕੁ ਸਸਤ੍ਰ ਵਾ ਝਰੇ। ਪ੍ਰਵਾਹ ਸ੍ਰੋਨ ਕੇ ਪਰੇ।
ਜਿਤੀਕਿ ਬਿੰਦਕਾ ਗਿਰੈ। ਸੁ ਪਾਨ ਕਾਲਿਕਾ ਕਰੈ। ੪੩। ੧੨੦।

*ਰਸਾਵਲ ਛੰਦ*

ਹੂਓ ਸ੍ਰੋਣ ਹੀਨੰ। ਭਯੋ ਅੰਗ ਛੀਨੰ।
ਗਿਰਿਯੋ ਅੰਤਿ ਝੂਮੰ। ਮਨੋ ਮੇਘ ਭੂਮੰ। ੪੪। ੧੨੧।

ਸਬੇ ਦੇਵ ਹਰਖੇ। ਸੁਮਨ ਧਾਰ ਬਰਖੇ।
ਰਕਤ ਬਿੰਦ ਮਾਰੇ। ਸਬੈ ਸੰਤ ਉਬਾਰੇ। ੪੫। ੧੨੨।

*ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਰਕਤ ਬੀਰਜ ਬਧਹ*
*ਚਤੁਰਥ ਧਿਆਯ ਸੰਪੂਰਨਮ ਸਤੁ ਸੁਭਮ ਸਤੁ। ੪।*

## ਅਥ ਨਿਸੁੰਭ ਜੁਧ ਕਥਨੰ

*ਦੋਹਰਾ*

ਸੁੰਭ ਨਿਸੁੰਭ ਸੁਨਿਯੋ ਜਬੈ ਰਕਤਬੀਰਜ ਕੋ ਨਾਸ।
ਆਪ ਚੜਤ ਭੈ ਜੋਰਿ ਦਲ ਸਜੇ ਪਰਸੁ ਅਰੁ ਪਾਸਿ। ੧। ੧੨੩।

*ਭੁਜੰਗ ਪ੍ਰਯਾਤ ਛੰਦ*

ਚੜੇ ਸੁੰਭ ਨੈਸੁੰਭ ਸੂਰਾ ਅਪਾਰੰ।
ਉਠੇ ਨਦ ਨਾਦੰ ਸੁ ਧਉਸਾ ਧੁਕਾਰੰ।
ਭਈ ਅਸਟ ਸੈ ਕੋਸ ਲਉ ਛਤ੍ਰ ਛਾਯੰ।
ਭਜੇ ਚੰਦ ਸੂਰੰ ਡਰਿਯੋ ਦੇਵ ਰਾਯੰ। ੨।੧੨੪।

ਭਕਾ ਭੁੰਕ ਭੇਰੀ ਢਕਾ ਢੁੰਕ ਢੋਲੰ।
ਫਟੀ ਨਖ ਸਿੰਘ ਮੁਖੰ ਡਢ ਕੋਲੰ।
ਡਮਾ ਡੰਮਿ ਡਉਰੂ ਡਕਾ ਡੁੰਕ ਡੰਕੰ।
ਰੜੇ ਗ੍ਰਿਧ ਬ੍ਰਿਧੰ ਕਿਲਕਾਰ ਕੰਕੰ। ੩। ੧੨੫।

ਖੁਰੰ ਖੇਹ ਉਠੀ ਰਹਿਯੋ ਗੈਨ ਪੂਰੰ।
ਦਲੇ ਸਿੰਧੁ ਬਿਧੰ ਭਏ ਪਬ ਚੂਰੰ।
ਸੁਣੋ ਸੋਰ ਕਾਲੀ ਗਹੈ ਸਸਤ੍ਰ ਪਾਣੰ।
ਕਿਲਕਾਰ ਜੇਮੀ ਹਨੇ ਜੰਗ ਜੁਆਣੰ। ੪। ੧੨੬।



*ਨਰਾਜ ਛੰਦ*

(ਰਕਤ-ਬੀਜ ਦੇ ਲਹੂ ਦੇ ਤੁਪਕੇ) ਜਿਤਨੇ ਵੀ ਰੂਪ ਧਾਰਦੇ ਸਨ, ਉਤਨੇ ਹੀ ਦੇਵੀ ਮਾਰ ਦਿੰਦੀ ਸੀ। ਜਿਤਨੇ ਰੂਪ (ਉਹ ਹੋਰ) ਧਾਰਨਗੇ, (ਉਹ ਸਾਰੇ) ਦੇਵੀ ਮਾਰ ਦੇਵੇਗੀ।੧੧੯।

ਉਸ ਨੂੰ ਜਿਤਨੇ ਸ਼ਸਤ੍ਰ ਵਜਦੇ ਹਨ, ਲਹੂ ਦੇ ਪ੍ਰਵਾਹ ਚਲ ਪੈਂਦੇ ਸਨ। (ਲਹੂ) ਦੀਆਂ ਜਿਤਨੀਆਂ ਬੂੰਦਾਂ ਡਿਗਦੀਆਂ ਸਨ, ਉਹ ਕਾਲਕਾ ਪੀ ਲੈਂਦੀ ਸੀ।੧੨੦।

*ਰਸਾਵਲ ਛੰਦ*

(ਰਕਤਬੀਜ) ਲਹੂ ਤੋਂ ਸਖਣਾ ਹੋ ਗਿਆ ਅਤੇ (ਉਸ ਦਾ) ਸ਼ਰੀਰ ਨਿਰਬਲ ਹੋ ਗਿਆ। ਅੰਤ ਵਿਚ (ਉਹ) ਭੁਆਟਣੀ ਖਾ ਕੇ ਡਿਗ ਪਿਆ, ਮਾਨੋ ਧਰਤੀ ਉਤੇ ਬਦਲ ਡਿਗ ਰਿਹਾ ਹੋਵੇ।੧੨੧।

ਸਾਰੇ ਦੇਵਤੇ ਖੁਸ਼ ਹੋਏ ਅਤੇ ਫੁਲਾਂ ਦੀ ਬਰਖਾ ਕਰਨ ਲਗੇ। ਰਕਤਬੀਜ ਨੂੰ ਮਾਰ ਕੇ ਸਾਰਿਆਂ ਸੰਤਾਂ ਨੂੰ (ਸੰਕਟ ਤੋਂ) ਬਚਾ ਲਿਆ।੧੨੨।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਚੰਡੀ-ਚਰਿਤ੍ਰ ਪ੍ਰਸੰਗ ਦੇ 'ਰਕਤਬੀਜ-ਬਧ'*
*ਨਾਂ ਦੇ ਚੌਥੇ ਅਧਿਆਇ ਦੀ ਸ਼ੁਭ ਸਮਾਪਤੀ।੪।*

## ਹੁਣ ਨਿਸ਼ੁੰਭ ਦੇ ਯੁੱਧ ਦਾ ਕਥਨ

*ਦੋਹਰਾ*

ਸੁੰਭ ਅਤੇ ਨਿਸੁੰਭ ਨੇ ਜਦੋਂ ਰਕਤਬੀਜ ਦੇ ਮਾਰੇ ਜਾਣ (ਦੀ ਗੱਲ) ਸੁਣੀ (ਤਦੋਂ) ਆਪ ਸੈਨਾ ਇਕੱਠੀ ਕਰਕੇ ਅਤੇ ਕੁਹਾੜਿਆਂ ਅਤੇ ਫੰਧਿਆਂ ਨਾਲ ਸੁਸਜਿਤ ਹੋ ਕੇ (ਦੋਵੇਂ) ਚੜ੍ਹ ਪਏ।੧੨੩।

*ਭੁਜੰਗ ਪ੍ਰਯਾਤ ਛੰਦ*

ਅਪਾਰ ਸ਼ਕਤੀ ਵਾਲੇ ਸੂਰਵੀਰ ਸੁੰਭ ਅਤੇ ਨਿਸੁੰਭ ਨੇ ਚੜ੍ਹਾਈ ਕਰ ਦਿੱਤੀ। (ਉਨ੍ਹਾਂ ਦੀ ਸੈਨਾ ਵਲੋਂ) ਧੌਂਸਿਆਂ ਅਤੇ ਨਗਾਰਿਆਂ ਦੀ ਧੁਨੀ ਗੂੰਜਣ ਲਗੀ। ਅੱਠ ਸੌ ਕੋਹਾਂ ਤਕ ਛਤਰਾਂ ਦੀ ਛਾਂ ਹੋ ਗਈ। (ਉਸ ਸਥਿਤੀ ਨੂੰ ਵੇਖ ਕੇ) ਸੂਰਜ ਅਤੇ ਚੰਦ੍ਰਮਾ ਭਜ ਗਏ ਅਤੇ ਇੰਦਰ ਵੀ ਡਰ ਗਿਆ।੧੨੪।

ਭੇਰੀਆਂ ਦੀ ਭਕ-ਭਕ ਅਤੇ ਢੋਲਾਂ ਦੀ ਢਾਂ-ਢਾਂ ਦੀ (ਆਵਾਜ਼ ਹੋਣ ਲਗੀ)। ਸ਼ੇਰ ਦੇ ਨਹੁੰਆਂ ਨਾਲ (ਧਰਤੀ ਇੰਜ) ਫਟ ਗਈ (ਜਿਵੇਂ) ਸੂਰ (ਕੋਲੰ) ਨੇ ਆਪਣੇ ਹੁੱਡ ਨਾਲ (ਪੁਟੀ ਹੋਈ ਹੁੰਦੀ ਹੈ)। ਡੌਰੂ ਡੰਮ ਡੰਮ ਕਰ ਰਹੇ ਸਨ (ਅਤੇ ਨਗਾਰਿਆਂ ਉਤੇ) ਡੱਗੇ ਡਕ ਡਕ ਕਰ ਕੇ (ਵਜ ਰਹੇ ਸਨ)। ਵਡੇ ਆਕਾਰ ਵਾਲੀਆਂ ਗਿਧਾਂ ਬੋਲ (ਰੜੰ) ਰਹੀਆਂ ਸਨ ਅਤੇ ਕਾਂ ਕਿਲਕਾਰੀਆਂ ਮਾਰ ਰਹੇ ਸਨ।੧੨੫।

(ਘੋੜਿਆਂ ਦੇ) ਖੁਰਾਂ ਨਾਲ (ਇਤਨੀ) ਗਰਦ ਉਠੀ ਕਿ ਸਾਰਾ ਆਕਾਸ਼ ਭਰ ਗਿਆ। (ਉਨ੍ਹਾਂ ਦੇ ਪੈਰਾਂ ਹੇਠਾਂ) ਸਮੁੰਦਰ ਅਤੇ ਪਰਬਤ ('ਬਿਧੰ') ਦਲੇ ਗਏ ਅਤੇ ਛੋਟੇ ਪਰਬਤ ਚੂਰਨ ਬਣ ਗਏ। ਕਾਲੀ ਨੇ ਸ਼ੋਰ ਸੁਣਦਿਆਂ ਹੀ ਹੱਥ ਵਿਚ ਸ਼ਸਤ੍ਰ ਧਾਰਨ ਕਰ ਲਏ ਅਤੇ ਜੈ-ਘੋਸ਼ ('ਜੇਮੀ ਕਿਲਕਾਰ') ਕਰਦੀ ਹੋਈ ਨੇ ਯੁੱਧ ਵਿਚ ਸੂਰਵੀਰਾਂ ਨੂੰ ਮਾਰ ਦਿੱਤਾ।੧੨੬।

*ਰਸਾਵਲ ਛੰਦ*

ਗਜੇ ਬੀਰ ਗਾਜੀ। ਤੁਰੇ ਤੁੰਦ ਤਾਜੀ।
ਮਹਿਖੁਆਸ ਕਰਖੇ। ਸਰੰ ਧਾਰ ਬਰਖੇ। ੫। ੧੨੭।
ਇਤੇ ਸਿੰਘ ਗਜਿਯੋ। ਮਹਾ ਸੰਖ ਬਜਿਯੋ।
ਰਹਿਯੋ ਨਾਦ ਪੂਰੰ। ਛੁਹੀ ਗੈਣਿ ਧੂਰੰ। ੬। ੧੨੮।

ਸਬੈ ਸਸਤ੍ਰ ਸਾਜੇ। ਘਣੰ ਜੇਮ ਗਾਜੇ।
ਚਲੇ ਤੇਜ ਤੈ ਕੈ। ਅਨੰਤ ਸਸਤ੍ਰ ਲੈ ਕੈ। ੭। ੧੨੯।
ਚਹੂੰ ਓਰ ਢੂਕੇ। ਮੁਖੰ ਮਾਰ ਕੂਕੇ।
ਅਨੰਤ ਸਸਤ੍ਰ ਬਜੇ। ਮਹਾ ਬੀਰ ਗਜੇ। ੮। ੧੩੦।

ਮੁਖੰ ਨੈਣ ਰਕਤੰ। ਧਰੇ ਪਾਣਿ ਸਕਤੰ।
ਕੀਏ ਕ੍ਰੋਧ ਉਠੇ। ਸਰੰ ਬ੍ਰਿਸਟਿ ਬੁਠੇ। ੯। ੧੩੧।
ਕਿਤੇ ਦੁਸਟ ਕੁਟੇ। ਅਨੰਤਾਸਤ੍ਰ ਛੂਟੇ।
ਕਰੀ ਬਾਣ ਬਰਖੰ। ਭਰੀ ਦੇਬਿ ਹਰਖੰ। ੧੦। ੧੩੨।

*ਬੇਲੀ ਬਿੰਦ੍ਰਮ ਛੰਦ*

ਕਹ ਕਹ ਸੁ ਕੂਕਤ ਕੰਕੀਯੰ। ਬਹਿ ਬਹਤ ਬੀਰ ਸੁ ਬੰਕੀਯੰ।
ਲਹ ਲਹਤ ਬਾਣਿ ਕ੍ਰਿਪਾਣਯੰ। ਗਹ ਗਹਤ ਪ੍ਰੇਤ ਮਸਾਣਯੰ। ੧੧। ੧੩੩।

ਡਹ ਡਹਤ ਡਵਰ ਡਮੰਕਯੰ। ਲਹ ਲਹਤ ਤੇਗ ਤ੍ਰਮੰਕਯੰ।
ਧ੍ਰਮ ਧ੍ਰਮਤ ਸਾਂਗ ਧਮੰਕਯੰ। ਬਬਕੰਤ ਬੀਰ ਸੁ ਬੰਕਯੰ। ੧੨। ੧੩੪।

ਛੁਟਕੰਤ ਬਾਣ ਕਮਾਣਯੰ। ਹਰਰੰਤ ਖੇਤ ਖਤ੍ਰਾਣਯੰ।
ਡਹਕੰਤ ਡਾਮਰ ਡੰਕਣੀ। ਕਹ ਕਹਕ ਕੂਕਤ ਜੁਗਣੀ। ੧੩। ੧੩੫।

ਉਫਟੰਤ ਸ੍ਰੋਣਤ ਛਿਛਯੰ। ਬਰਖੰਤ ਸਾਇਕ ਤਿਛਯੰ।
ਬਬਕੰਤ ਬੀਰ ਅਨੇਕਯੰ। ਫਿਕਰੰਤ ਸਿਆਰ ਬਸੇਖਯੰ। ੧੪। ੧੩੬।

ਹਰਖੰਤ ਸ੍ਰੋਣਤਿ ਰੰਗਣੀ। ਬਿਹਰੰਤ ਦੇਬਿ ਅਭੰਗਣੀ।
ਬਬਕੰਤ ਕੇਹਰ ਡੋਲ ਹੀ। ਰਣਿ ਅਭੰਗ ਕਲੋਲ ਹੀ। ੧੫। ੧੩੭।

ਢਮ ਢਮਤ ਢੋਲ ਢਮਕਯੰ। ਧਮ ਧਮਤ ਸਾਂਗ ਧਮਕਯੰ।
ਬਹ ਬਹਤ ਕ੍ਰੁਧ ਕ੍ਰਿਪਾਣਯੰ। ਜੁਝੈਤ ਜੋਧ ਜੁਆਣਯੰ। ੧੬। ੧੩੮।

*ਦੋਹਰਾ*

ਭਜੀ ਚਮੂੰ ਸਬ ਦਾਨਵੀ ਸੁੰਭ ਨਿਰਖ ਨਿਜ ਲੈਣ।
ਨਿਕਟ ਬਿਕਟ ਭਟ ਜੇ ਹੁਤੇ ਤਿਨ ਪ੍ਰਤਿ ਬੁਲਿਯੋ ਬੈਣ। ੧੭। ੧੩੯।



*ਰਸਾਵਲ ਛੰਦ*

ਵਿਜੈਸ਼ਾਲੀ ਯੋਧੇ ਗਜ ਰਹੇ ਸਨ ਅਤੇ ਤੇਜ਼ੀ ਨਾਲ ਘੋੜੇ ਦੌੜਾਉਂਦੇ ਸਨ। ਧਨੁਸ਼ਾਂ ('ਮਹਿਖੁਆਸ') ਨੂੰ ਖਿਚ ਰਹੇ ਸਨ ਅਤੇ ਬਾਣਾਂ ਦੀ ਝੜੀ ਲਗਾ ਰਹੇ ਸਨ।੧੨੭। ਇਧਰੋਂ ਸ਼ੇਰ ਗਜਿਆ (ਮਾਨੋ) ਵੱਡਾ ਸੰਖ ਵਜਿਆ ਹੋਵੇ। (ਉਸ ਦੀ ਗਰਜ ਦੀ) ਧੁਨੀ ਹਰ ਪਾਸੇ ਪਸਰ ਗਈ ਅਤੇ ਧੂੜ ਆਕਾਸ਼ ਤਕ ਪਹੁੰਚ ਗਈ।੧੨੮।

ਸਾਰੇ ਸ਼ਸਤ੍ਰ ਸਜਾਏ ਹੋਏ ਸਨ, ਬਦਲ ਵਾਂਗ ਗਜ ਰਹੇ ਸਨ। (ਸੂਰਵੀਰ) ਕ੍ਰੋਧਵਾਨ ਹੋ ਕੇ ਅਤੇ ਅਨੰਤ ਸ਼ਸਤ੍ਰ ਲੈ ਕੇ (ਚਲ ਰਹੇ ਸਨ)। ੧੨੯। ਚੌਹਾਂ ਪਾਸਿਆਂ ਤੋਂ (ਸੂਰਮੇ) ਆਣ ਢੁੱਕੇ ਸਨ ਅਤੇ ਮੂੰਹਾਂ ਤੋਂ ਮਾਰੋ ਮਾਰੋ ਪੁਕਾਰ ਰਹੇ ਸਨ। ਬੇਹਿਸਾਬੇ ਸ਼ਸਤ੍ਰ ਵਜ ਰਹੇ ਸਨ ਅਤੇ ਮਹਾਨ ਯੋਧੇ ਗਜ ਰਹੇ ਸਨ।੧੩੦।

(ਉਨ੍ਹਾਂ ਸੂਰਵੀਰਾਂ ਦੇ) ਮੂੰਹ ਅਤੇ ਅੱਖਾਂ ਲਾਲ ਸਨ ਅਤੇ ਹੱਥਾਂ ਵਿਚ ਬਰਛੇ ('ਸਕਤੰ') ਧਾਰਨ ਕੀਤੇ ਹੋਏ ਸਨ। (ਉਹ) ਕ੍ਰੋਧ ਕਰ ਕੇ ਡਟ ਗਏ ਸਨ ਅਤੇ ਤੀਰਾਂ ਦੀ ਬਰਖਾ ਕਰ ਰਹੇ ਸਨ।੧੩੧। ਕਿਤਨੇ ਹੀ ਦੁਸ਼ਟ ਕੁਟੇ ਜਾ ਚੁਕੇ ਹਨ ਅਤੇ ਅਨੇਕਾਂ ਅਸਤ੍ਰ ਚਲ ਰਹੇ ਸਨ। ਬਾਣਾਂ ਦੀ ਬਰਖਾ ਕੀਤੀ ਜਾ ਰਹੀ ਸੀ। ਦੇਵੀ ਆਨੰਦਿਤ ਹੋ ਰਹੀ ਸੀ।੧੩੨।

*ਬੇਲੀ ਬਿਦ੍ਰਮ ਛੰਦ*

ਕਉਏ ਕਾਂ ਕਾਂ ਕਰ ਕੇ ਸ਼ੋਰ ਕਰ ਰਹੇ ਸਨ ਅਤੇ ਬਾਂਕੇ ਯੋਧੇ ਬਹਿ ਬਹਿ ਕਰਦੇ (ਸ਼ਸਤ੍ਰ) ਵਾਹ ਰਹੇ ਸਨ। ਬਾਣ ਅਤੇ ਕ੍ਰਿਪਾਨਾਂ ਲਹ-ਲਹ ਕਰ ਕੇ (ਚਮਕ ਰਹੀਆਂ ਸਨ) ਅਤੇ ਪ੍ਰੇਤ ਮੁਰਦਿਆਂ ('ਮਸਾਣ') ਨੂੰ ਪਕੜ ਪਕੜ ਕੇ ਛਕਦੇ ('ਗਹਤ') ਸਨ।੧੩੩।

ਡਹਿ ਡਹਿ ਕਰ ਕੇ ਡਉਰੂ ਡਮਕਦੇ ਸਨ ਅਤੇ ਲਹ ਲਹ ਕਰਕੇ ਤੇਗਾਂ ਚਮਕਦੀਆਂ ('ਤ੍ਰਮੰਕਯੰ') ਸਨ। ਧ੍ਰਮ ਧ੍ਰਮ ਕਰਕੇ ਬਰਛਿਆਂ ਦੇ ਧਮਾਕੇ ਹੁੰਦੇ ਸਨ। ਬਾਂਕੇ ਸੂਰਵੀਰ ਬੜਕਾਂ ਮਾਰਦੇ ਸਨ।੧੩੪।

ਕਮਾਨਾਂ ਵਿਚੋਂ ਛੁਟਦੇ ਬਾਣ ਯੁੱਧ ਵਿਚ ਛਤ੍ਰੀਆਂ ਨੂੰ ਹੈਰਾਨ ਕਰ ਰਹੇ ਹਨ। ਡਾਕਣੀਆਂ ਡਮਰੂ (ਦੀ ਧੁਨੀ ਸੁਣ ਕੇ) ਡਕਾਰ ਰਹੀਆਂ ਸਨ ਅਤੇ ਜੋਗਣਾਂ ਕਹਿ-ਕਹਿ ਕਰਕੇ ਕੂਕ ਰਹੀਆਂ ਹਨ।੧੩੫।

ਲਹੂ ਦੀਆਂ ਛਿਟਾਂ ਉਠਦੀਆਂ ਸਨ। ਤਿਖੇ ਤੀਰਾਂ ਦੀ ਬਰਖਾ ਹੁੰਦੀ ਸੀ। ਅਨੇਕਾਂ ਵੀਰ-ਸੈਨਿਕ ਬੜ੍ਹਕ ਰਹੇ ਸਨ ਅਤੇ ਗਿਦੜ ਹੁੰਕਾਰ ('ਫਿਕਰੰਤ') ਰਹੇ ਸਨ।੧੩੬।

ਲਹੂ ਵਿਚ ਰੰਗਣ ਵਾਲੀ ਅਤੇ ਨਸ਼ਟ ਨ ਹੋ ਸਕਣ ਵਾਲੀ ਦੇਵੀ ਪ੍ਰਸੰਨ ਹੋ ਕੇ ਫਿਰ ਰਹੀ ਸੀ। ਸ਼ੇਰ ('ਕੇਹਰ') ਦਹਾੜਦਾ ਹੋਇਆ ਘੁੰਮ ਰਿਹਾ ਸੀ ਅਤੇ ਰਣ-ਭੂਮੀ ਵਿਚ ਨਿਰੰਤਰ ਕਲੋਲ ਕਰ ਰਿਹਾ ਸੀ।੧੩੭।

ਢੋਲਾਂ ਦੀ ਢੰਮ ਢੰਮ ਢੰਮਕ ਹੋ ਰਹੀ ਸੀ, ਬਰਛਿਆਂ ਦੀ ਧੰਮ ਧੰਮ ਦੀ ਧਮਕ ਹੋ ਰਹੀ ਸੀ। (ਵੀਰ ਯੋਧੇ) ਕ੍ਰੋਧ ਨਾਲ ਬਹਿ ਬਹਿ ਕਰਦੀਆਂ ਕ੍ਰਿਪਾਨਾਂ ਚਲਾਉਂਦੇ ਸਨ ਅਤੇ ਯੋਧੇ ਯੁੱਧ ਵਿਚ ਜੂਝ ਰਹੇ ਸਨ।੧੩੮।

*ਦੋਹਰਾ*

ਦੈਂਤਾਂ ਦੀ ਸਾਰੀ ਸੈਨਾ ਭਜ ਗਈ, (ਇਹ ਸਥਿਤੀ) ਸੁੰਭ ਨੇ ਆਪਣੀਆਂ ਅੱਖਾਂ ਨਾਲ ਵੇਖ ਲਈ। (ਉਸ ਦੇ) ਨੇੜੇ ਜਿਤਨੇ ਵੀ ਲੜਾਕੇ ਸੂਰਮੇ (ਮੌਜੂਦ ਸਨ), ਉਨ੍ਹਾਂ ਪ੍ਰਤਿ (ਇਸ ਤਰ੍ਹਾਂ) ਬਚਨ ਬੋਲਿਆ।੧੩੯।

*ਨਰਾਜ ਛੰਦ*

ਨਿਸੁੰਭ ਸੁੰਭ ਕੋਪ ਕੈ। ਪਠਿਯੋ ਸੁ ਪਾਵ ਰੋਪ ਕੈ।
ਕਹਿਯੋ ਕਿ ਸੀਘ੍ਰ ਜਾਈਯੋ। ਦ੍ਰੁਗਾਹਿ ਬਾਧ ਲ੍ਯਾਈਯੋ। ੧੮। ੧੪੦।
ਸੁ ਸੈਣ ਸਜਿ ਕੈ। ਸਕੋਪ ਸੂਰ ਗਜਿ ਕੈ।
ਉਠੈ ਬਜੰਤ੍ਰ ਬਾਜਿ ਕੈ। ਚਲਿਯੋ ਸੁਰੇਸੁ ਭਾਜਿ ਕੈ। ੧੯। ੧੪੧।
ਅਨਤ ਸੂਰ ਸੰਗਿ ਲੈ। ਚਲਿਯੋ ਸੁ ਦੁੰਦਭੀਨ ਦੈ।
ਹਕਾਰਿ ਸੂਰਮਾ ਭਰੇ। ਬਿਲੋਕਿ ਦੇਵਤਾ ਡਰੇ। ੨੦। ੧੪੨।

*ਮਧੁਭਾਰ ਛੰਦ*

ਕੰਪਿਯੋ ਸੁਰੇਸ। ਬੁਲਿਯੋ ਮਹੇਸ।
ਕਿਨੋ ਬਿਚਾਰ। ਪੁਛੇ ਜੁਝਾਰ। ੨੧। ੧੪੩।
ਕੀਜੈ ਸੁ ਮਿਤ੍ਰ। ਕਉਨੇ ਚਰਿਤ੍ਰ।
ਜਾਤੇ ਸੁ ਮਾਇ। ਜੀਤੈ ਬਨਾਇ। ੨੨। ੧੪੪।
ਸਕਤੈ ਨਿਕਾਰ। ਭੇਜੋ ਅਪਾਰ।
ਸਤ੍ਰੁਨ ਜਾਇ। ਹਨਿ ਹੈ ਰਿਸਾਇ। ੨੩। ੧੪੫।
ਸੋਈ ਕਾਮ ਕੀਨ। ਦੇਵਨ ਪ੍ਰਬੀਨ।
ਸਕਤੈ ਨਿਕਾਰਿ। ਭੇਜੀ ਅਪਾਰ। ੨੪।੧੪੬।

*ਬ੍ਰਿਧ ਨਰਾਜ ਛੰਦ*

ਚਲੀ ਸਕਤਿ ਸੀਘ੍ਰ ਸ੍ਰੀ ਕ੍ਰਿਪਾਣਿ ਪਾਣਿ ਧਾਰ ਕੈ।
ਉਠੇ ਸੁ ਗ੍ਰਿਧ ਬ੍ਰਿਧ ਡਉਰ ਡਾਕਣੀ ਡਕਾਰ ਕੈ।
ਹਸੇ ਸੁ ਰੰਗ ਕੰਕ ਬੰਕਯੰ ਕਬੰਧ ਅੰਧ ਉਠਹੀ।
ਬਿਸੇਖ ਦੇਵਤਾ ਰੁ ਬੀਰ ਬਾਣ ਧਾਰ ਬੁਠਹੀ। ੨੫।੧੪੭।

*ਰਸਾਵਲ ਛੰਦ*

ਸਬੈ ਸਕਤਿ ਐ ਕੈ। ਚਲੀ ਸੀਸ ਨਿਐ ਕੈ।
ਮਹਾ ਅਸਤ੍ਰ ਧਾਰੇ। ਮਹਾ ਬੀਰ ਮਾਰੇ। ੨੬। ੧੪੮।
ਮੁਖੰ ਰਕਤ ਨੈਣੰ। ਬਕੈ ਬੰਕ ਬੈਣੰ।
ਧਰੇ ਅਸਤ੍ਰ ਪਾਣੰ। ਕਟਾਰੀ ਕ੍ਰਿਪਾਣੰ। ੨੭। ੧੪੯।
ਉਤੈ ਦੈਤ ਗਾਜੇ। ਤੁਰੀ ਨਾਦ ਬਾਜੇ।
ਧਾਰੇ ਚਾਰ ਚਰਮੰ। ਸੁਜੇ ਕ੍ਰੂਰ ਬਰਮੰ। ੨੮। ੧੫੦।
ਚਹੂੰ ਓਰ ਗਰਜੇ। ਸਬੈ ਦੇਵ ਲਰਜੇ।
ਛੁਟੇ ਤਿਛ ਤੀਰੰ। ਕਟੇ ਚਉਰ ਚੀਰੰ। ੨੯। ੧੫੧।



*ਨਰਾਜ ਛੰਦ*

ਕ੍ਰੋਧ ਨਾਲ ਸੁੰਭ ਨੇ ਧਰਤੀ ਉਤੇ ਪੈਰ ਗਡਦੇ ਹੋਇਆਂ ਨਿਸੁੰਭ ਨੂੰ ਭੇਜਿਆ ਅਤੇ ਕਿਹਾ ਕਿ ਜਲਦੀ ਜਾਓ ਅਤੇ ਦੁਰਗਾ ਨੂੰ ਬੰਨ੍ਹ ਲਿਆਓ।੧੪੦।

ਉਹ ਸੈਨਾ ਨੂੰ ਸਜਾ ਕੇ ਕ੍ਰੋਧਵਾਨ ਹੋਇਆ ਅਤੇ ਚੜ੍ਹ ਪਿਆ। (ਸੈਨਿਕ) ਵਾਜੇ ਵਜਾਉਂਦੇ ਹੋਏ ਡਟ ਗਏ। (ਉਨ੍ਹਾਂ ਦੀ ਚੜ੍ਹਤ ਨੂੰ ਵੇਖ ਕੇ) ਇੰਦਰ ਭਜ ਚਲਿਆ।੧੪੧।

ਅਣਗਿਣਤ ਸੂਰਮਿਆਂ ਨੂੰ ਨਾਲ ਲੈ ਕੇ ਅਤੇ ਧੌਂਸਿਆਂ ਨੂੰ ਵਜਾ ਕੇ (ਨਿਸੁੰਭ) ਚੜ੍ਹ ਪਿਆ। ਸਾਰਿਆਂ ਸੂਰਮਿਆਂ ਨੂੰ ਬੁਲਾ ਕੇ ਇਕੱਠਾ ('ਭਰੇ') ਕਰ ਲਿਆ (ਜਿੰਨ੍ਹਾਂ ਨੂੰ) ਵੇਖ ਕੇ ਦੇਵਤੇ ਡਰ ਗਏ।੧੪੨।

*ਮਧੁਭਾਰ ਛੰਦ*

ਇੰਦਰ ਕੰਬ ਗਿਆ, ਮਹੇਸ਼ ਨੇ (ਉਸ ਨੂੰ) ਕੋਲ ਬੁਲਾਇਆ, (ਆਪਸ ਵਿਚ) ਸਲਾਹ ਕੀਤੀ ਅਤੇ ਸੈਨਿਕਾਂ ਬਾਰੇ ਪੁਛਿਆ।੧੪੩। ਹੇ ਮਿਤਰ! ਉਹ ਕਿਹੜਾ ਕੌਤਕ ਕਰੀਏ ਜਿਸ ਨਾਲ ਦੁਰਗਾ ਮਾਤਾ ਦੀ ਚੰਗੀ ਤਰ੍ਹਾਂ ਜਿਤ ਹੋ ਜਾਏ।੧੪੪। (ਆਪਣੀਆਂ ਅਪਾਰ) ਸ਼ਕਤੀਆਂ ਨੂੰ ਕਢ ਲਵੋ ਅਤੇ (ਯੁੱਧ ਵਿਚ) ਭੇਜ ਦਿਓ (ਤਾਂ ਜੋ) ਜਾ ਕੇ ਕ੍ਰੋਧ ਨਾਲ ਵੈਰੀਆਂ ਨੂੰ ਮਾਰ ਦੇਣ।੧੪੫। (ਉਨ੍ਹਾਂ) ਪ੍ਰਬੀਨ ਦੇਵਤਿਆਂ ਨੇ ਓਹੀ ਕੰਮ ਕੀਤਾ। (ਆਪਣੀਆਂ) ਅਪਾਰ ਸ਼ਕਤੀਆਂ ਕਢ ਕੇ ਭੇਜ ਦਿੱਤੀਆਂ।੧੪੬।

*ਬ੍ਰਿਧ ਨਰਾਜ ਛੰਦ*

(ਉਹ) ਸ਼ਕਤੀਆਂ ਤੁਰਤ ਹੱਥਾਂ ਵਿਚ ਤਲਵਾਰਾਂ ਧਾਰਨ ਕਰ ਕੇ (ਯੁੱਧ-ਭੂਮੀ ਵਲ) ਚਲ ਪਈਆਂ। (ਉਨ੍ਹਾਂ ਨੂੰ ਤੁਰਦਿਆਂ ਵੇਖ ਕੇ) ਵੱਡੇ ਵੱਡੇ ਗਿੱਧ ਡੌਰ ਭੌਰ ਹੋ ਕੇ ਅਤੇ ਡਾਕਣੀਆਂ ਡਕਾਰ ਕੇ ਤੁਰ ਪਈਆਂ। ਵਡੇ ਆਕਾਰ ਵਾਲੇ ਕਾਂ ਹਸਣ ਲਗੇ ਅਤੇ ਧੜ ਵੀ ਅੰਨ੍ਹੇ ਵਾਹ ਉਠਣ ਲਗੇ। ਬਹੁਤ ਸਾਰੇ ਦੇਵਤੇ ਅਤੇ ਸੂਰਵੀਰ ਬਾਣਾਂ ਦੀ ਬਰਖਾ ਕਰਨ ਲਗੇ।੧੪੭।

*ਰਸਾਵਲ ਛੰਦ*

(ਦੇਵਤਿਆਂ ਦੀਆਂ) ਸਾਰੀਆਂ ਸ਼ਕਤੀਆਂ ਨੇ ਆ ਕੇ ਸੀਸ ਝੁਕਾਏ ਅਤੇ (ਯੁੱਧ ਲਈ) ਚਾਲੇ ਪਾ ਦਿੱਤੇ। (ਉਨ੍ਹਾਂ ਨੇ) ਮਹਾਨ ਅਸਤ੍ਰ ਧਾਰ ਕੇ ਵੱਡੇ ਵੱਡੇ ਸੂਰਮਿਆਂ ਨੂੰ ਮਾਰ ਦਿੱਤਾ।੧੪੮।

(ਉਨ੍ਹਾਂ ਦੇ) ਮੂੰਹਾਂ ਅਤੇ ਅੱਖਾਂ ਵਿਚੋਂ ਲਹੂ ਉਤਰ ਰਿਹਾ ਸੀ ਅਤੇ ਕਠੋਰ ਬਚਨ ਬੋਲ ਰਹੀਆਂ ਸਨ। (ਉਨ੍ਹਾਂ ਨੇ) ਹੱਥਾਂ ਵਿਚ ਅਸਤ੍ਰ ਅਤੇ ਕਟਾਰਾਂ ਤੇ ਕ੍ਰਿਪਾਨਾਂ ਫੜੀਆਂ ਹੋਈਆਂ ਸਨ।੧੪੯।

ਉਧਰੋਂ ਦੈਂਤ ਗਜਦੇ ਸਨ, ਤੁਰੀਆਂ ਤੇ ਧੌਂਸੇ ਵਜਦੇ ਸਨ, ਹੱਥਾਂ ਵਿਚ ਸੁੰਦਰ ਢਾਲਾਂ ਧਾਰਨ ਕੀਤੀਆਂ ਹੋਈਆਂ ਸਨ ਅਤੇ ਕਠੋਰ ਕਵਚ ਪਹਿਨੇ ਹੋਏ ਸਨ।੧੫੦।

ਚੌਹਾਂ ਪਾਸਿਆਂ ਤੋਂ (ਦੈਂਤ) ਗਜ ਰਹੇ ਹਨ, (ਉਨ੍ਹਾਂ ਦੀ ਗਰਜ ਨੂੰ ਸੁਣ ਕੇ) ਸਾਰੇ ਦੇਵਤੇ ਕੰਬ ਰਹੇ ਸਨ। ਤੀਖਣ ਤੀਰ ਛੁਟ ਰਹੇ ਸਨ ਅਤੇ (ਉਨ੍ਹਾਂ ਦੇ ਲਗਣ ਨਾਲ) ਚੌਰਾਂ ਅਤੇ ਬਸਤ੍ਰ ਕਟੇ ਜਾ ਰਹੇ ਸਨ।੧੫੧।

ਰੁਸੰ ਰੁਦ੍ਰ ਰਤੇ। ਮਹਾ ਤੇਜ ਤਤੇ।
ਕਰੀ ਬਾਣ ਬਰਖੰ। ਭਰੀ ਦੇਬਿ ਹਰਖੰ। ੩੦। ੧੫੨।

ਇਤੇ ਦੇਬਿ ਮਾਰੇ। ਉਤੈ ਸਿੰਘੁ ਫਾਰੈ।
ਗਣੰ ਗੂੜ ਗਰਜੈ। ਸਬੈ ਦੈਤ ਲਰਜੇ। ੩੧। ੧੫੩।

ਭਈ ਬਾਣ ਬਰਖਾ। ਗਏ ਜੀਤਿ ਕਰਖਾ।
ਸਬੈ ਦੁਸਟ ਮਾਰੇ। ਮਈਯਾ ਸੰਤ ਉਬਾਰੇ। ੩੨।੧੫੪।

ਨਿਸੁੰਭੰ ਸੰਘਾਰਿਯੋ। ਦਲੰ ਦੈਤ ਮਾਰਿਯੋ।
ਸਬੈ ਦੁਸਟ ਭਾਜੇ। ਇਤੈ ਸਿੰਘ ਗਾਜੇ। ੩੩। ੧੫੫।

ਭਈ ਪੁਹਪ ਬਰਖਾ। ਗਾਏ ਜੀਤ ਕਰਖਾ।
ਜਯੰ ਸੰਤ ਜੰਪੇ। ਤ੍ਰਸੇ ਦੈਤ ਕੰਪੇ। ੩੪। ੧੫੬।

*ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਨਿਸੁੰਭ ਬਧਹ*
*ਪੰਚਮੋ ਧਿਆਇ ਸੰਪੂਰਨਮ ਸਤੁ ਸੁਭਮ ਸਤੁ। ੫।*

## ਅਥ ਸੁੰਭ ਜੁਧ ਕਥਨੰ

*ਭੁਜੰਗ ਪ੍ਰਯਾਤ ਛੰਦ*

ਲਘੁੰ ਭ੍ਰਾਤ ਜੁਝਿਯੋ ਸੁਨਿਯੋ ਸੁੰਭ ਰਾਯੰ।
ਸਜੈ ਸਸਤ੍ਰ ਅਸਤ੍ਰੰ ਚੜਿਯੋ ਚਉਪ ਚਾਯੰ।
ਭਯੋ ਨਾਦ ਉਚੰ ਰਹਿਯੋ ਪੂਰ ਗੈਣੰ।
ਤ੍ਰਸੰ ਦੇਵਤਾ ਦੈਤ ਕੰਪਿਯੋ ਤ੍ਰਿਨੈਣੰ। ੧। ੧੫੭।

ਡਰਿਯੋ ਚਾਰ ਬਕਤ੍ਰੰ ਟਰਿਯੋ ਦੇਵ ਰਾਜੰ।
ਡਿਗੇ ਪਬ ਸਰਬੰ ਸ੍ਰਜੇ ਸੁਭ ਸਾਜੰ।
ਪਰੇ ਹੂਹ ਦੈ ਕੈ ਭਰੇ ਲੋਹ ਕ੍ਰੋਹੰ।
ਮਨੋ ਮੇਰ ਕੋ ਸਾਤਵੋ ਸ੍ਰਿੰਗ ਸੋਹੰ। ੨। ੧੫੮।

ਸਜਿਯੋ ਸੈਨ ਸੁਭੰ ਕੀਯੋ ਨਾਦ ਉਚੰ।
ਸੁਣੈ ਗਰਭਣੀਆਨ ਕੇ ਗਰਭ ਮੁਚੰ।
ਪਰਿਯੋ ਲੋਹ ਕ੍ਰੋਹੰ ਉਠੀ ਸਸਤ੍ਰ ਝਾਰੰ।
ਚਵੀ ਚਾਵਡੀ ਡਾਕਣੀਯੰ ਡਕਾਰੰ। ੩। ੧੫੯।

ਬਹੇ ਸਸਤ੍ਰ ਅਸਤ੍ਰੰ ਕਟੇ ਚਰਮ ਬਰਮੰ।
ਭਲੇ ਕੈ ਨਿਬਾਹਿਯੋ ਭਟੰ ਸੁਆਮਿ ਧਰਮੰ।
ਉਠੀ ਕੂਹ ਜੂਹੰ ਗਿਰੇ ਚਉਰ ਚੀਰੰ।
ਰੁਲੇ ਤਛ ਮੁਛੰ ਪਰੀ ਗਛ ਤੀਰੰ। ੪। ੧੬੦।

ਗਿਰੇ ਅੰਕੁਸੰ ਬਾਰੁਣੰ ਬੀਰ ਖੇਤੰ।
ਨਚੇ ਕੰਧ ਹੀਣੰ ਕਬੰਧੰ ਅਚੇਤੰ।
ਉਡੈ ਗ੍ਰਿਧ ਬ੍ਰਿਧੰ ਰੜੈ ਕੰਕ ਬੰਕੰ।
ਭਕਾ ਭੁੰਕ ਭੇਰੀ ਡਾਹ ਡੂਹ ਡੰਕੰ। ੫। ੧੬੧।



(ਸਾਰੇ) ਰੌਦਰ ਰਸ ਵਿਚ ਮਸਤ ਸਨ ਅਤੇ ਬਹੁਤ ਅਧਿਕ ਤੇਜ ਨਾਲ ਭੜਕੇ ਹੋਏ ਸਨ। ਬਾਣਾਂ ਦੀ ਬਰਖਾ ਕਰਦੇ ਸਨ। ਦੇਵੀ ਆਨੰਦ ਨਾਲ ਭਰਪੂਰ ਸੀ। ੧੫੨।

ਇਧਰੋਂ ਦੇਵੀ ਮਾਰ ਰਹੀ ਸੀ, ਉਧਰੋਂ ਸ਼ੇਰ ਪਾੜ ਰਿਹਾ ਹੈ। (ਸ਼ਿਵ) ਗਣਾਂ ਦੀ ਗੰਭੀਰ ਗਰਜਨਾ ਹੋ ਰਹੀ ਸੀ (ਜਿਸ ਕਰਕੇ) ਸਾਰੇ ਦੈਂਤ ਕੰਬ ਰਹੇ ਸਨ।੧੫੩।

ਬਾਣਾਂ ਦੀ ਬਰਖਾ ਹੋ ਰਹੀ ਸੀ, ਜਿਤ ਦੇ ਛੰਦ ਗਾਏ ਜਾ ਰਹੇ ਸਨ, ਸਾਰੇ ਦੁਸ਼ਟ ਮਾਰ ਦਿੱਤੇ ਗਏ ਸਨ ਅਤੇ ਮਾਤਾ ਦੁਰਗਾ ਨੇ ਸੰਤਾਂ ਦਾ ਉੱਧਾਰ ਕਰ ਦਿੱਤਾ ਸੀ।੧੫੪।

ਨਿਸੁੰਭ ਨੂੰ ਸੰਘਾਰ ਦਿੱਤਾ ਗਿਆ ਸੀ, ਦੈਂਤਾਂ ਦੇ (ਸਾਰੇ) ਦਲ ਮਾਰੇ ਜਾ ਚੁਕੇ ਸਨ, ਸਾਰੇ ਦੁਸ਼ਟ ਭਜ ਗਏ ਸਨ ਅਤੇ ਇਧਰ ਸ਼ੇਰ ਗਜ ਰਿਹਾ ਸੀ।੧੫੫।

ਫੁਲਾਂ ਦੀ ਬਰਖਾ ਹੋਣ ਲਗ ਗਈ, ਜਿਤ ਦੇ ਛੰਦ ਗਾਏ ਜਾਣ ਲਗੇ। ਸੰਤ ਲੋਕ (ਦੁਰਗਾ ਦੀ) ਜੈ-ਜੈ-ਕਾਰ ਕਰ ਰਹੇ ਸਨ ਅਤੇ ਦੈਂਤ ਡਰ ਨਾਲ ਕੰਬ ਰਹੇ ਸਨ।੧੫੬।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਚੰਡੀ-ਚਰਿਤ੍ਰ ਦੇ ਪ੍ਰਸੰਗ ਦਾ 'ਨਿਸੁੰਭ-ਬਧ'*
*ਨਾਂ ਵਾਲਾ ਪੰਜਵਾਂ ਅਧਿਆਇ ਸਮਾਪਤੀ ੫।*

## ਹੁਣ ਸੁੰਭ ਦੇ ਯੁੱਧ ਦਾ ਕਥਨ

*ਭੁਜੰਗ ਪ੍ਰਯਾਤ ਛੰਦ*

ਰਾਜ ਸੁੰਭ ਨੇ (ਜਦੋਂ) ਛੋਟੇ ਭਰਾ ਦੇ ਮਾਰੇ ਜਾਣ ਦੀ ਗੱਲ ਸੁਣੀ (ਤਦੋਂ ਉਸ ਨੇ) ਅਸਤ੍ਰ ਅਤੇ ਸ਼ਸਤ੍ਰ ਸਜਾਏ ਅਤੇ ਬੜੇ ਚਾਉ ਨਾਲ (ਯੁੱਧ ਲਈ) ਚੜ੍ਹ ਚਲਿਆ। ਬਹੁਤ ਜ਼ੋਰ ਦਾ ਨਾਦ ਹੋਇਆ (ਜਿਸ ਨਾਲ) ਸਾਰਾ ਆਕਾਸ਼ ਗੂੰਜ ਉਠਿਆ। (ਉਸ) ਦੈਂਤ ਕੋਲੋਂ ਦੇਵਤੇ ਡਰ ਗਏ ਅਤੇ ਸ਼ਿਵ ('ਤ੍ਰਿਨੈਣੰ') ਵੀ ਕੰਬ ਗਿਆ।੧੫੭।

ਬ੍ਰਹਮਾ ('ਚਾਰ ਬਕਤ੍ਰੰ') ਡਰ ਗਿਆ ਅਤੇ ਦੇਵਰਾਜ ਇੰਦਰ ਵੀ ਡੋਲ ਗਿਆ। ਸਾਰੇ ਪਰਬਤ ਡਿਗ ਪਏ ਸਨ। (ਉਸ ਦੈਂਤ ਨੇ) ਚੰਗੀ ਤਰ੍ਹਾਂ ਸੈਨਿਕ ਸਾਜ ਸਜਾਇਆ ਹੋਇਆ ਸੀ। (ਉਹ) ਕ੍ਰੋਧ ਨਾਲ ਲਾਲ ਹੋਏ ਹੂ-ਹਾ ਕਰਦੇ (ਇੰਜ ਲਗ ਰਹੇ ਸਨ) ਮਾਨੋ ਸੁਮੇਰ ਪਰਬਤ ਦੀ ਸੱਤਵੀਂ ਚੋਟੀ ਹੋਵੇ।੧੫੮।

ਸੁੰਭ ਨੇ ਸੈਨਾ ਸਜਾਈ ਅਤੇ ਉੱਚਾ ਨਾਦ ਕੀਤਾ (ਜਿਸ ਨੂੰ) ਸੁਣ ਕੇ ਗਰਭਿਤ ਇਸਤਰੀਆਂ ਦੇ ਗਰਭ-ਪਾਤ ਹੋ ਗਏ। ਕ੍ਰੋਧਵਾਨ (ਸ਼ੂਰਵੀਰਾਂ ਦਾ) ਲੋਹਾ ਖੜਕਣ ਲਗਿਆ ਅਤੇ ਸ਼ਸਤ੍ਰ (ਦੇ ਵਜਣ ਨਾਲ) ਚਿੰਗਾਰੀਆਂ ਉਠਣ ਲਗੀਆਂ। ਚੁੜੇਲਾਂ ਬੋਲ ਰਹੀਆਂ ਸਨ ਅਤੇ ਡਾਕਣੀਆਂ ਡਕਾਰ ਰਹੀਆਂ ਸਨ।੧੫੯।

ਅਸਤ੍ਰ ਅਤੇ ਸ਼ਸਤ੍ਰ ਚਲ ਰਹੇ ਸਨ ਅਤੇ ਢਾਲਾਂ ਤੇ ਕਵਚ ('ਬਰਮੰ') ਕਟੇ ਜਾ ਰਹੇ ਸਨ। ਸੂਰਮੇ ਸੁਆਮੀ-ਧਰਮ ਨੂੰ ਚੰਗੀ ਤਰ੍ਹਾਂ ਨਿਭਾ ਰਹੇ ਸਨ। ਰਣ-ਭੂਮੀ ਵਿਚ ਸ਼ੋਰ ਮਚ ਗਿਆ ਸੀ ਅਤੇ ਚੌਰ ਅਤੇ ਬਸਤ੍ਰ ਡਿਗ ਰਹੇ ਸਨ। ਵੱਢੇ ਟੁੱਕੇ (ਸ਼ਰੀਰ) ਰੁਲ ਰਹੇ ਸਨ ਅਤੇ ਤੀਰਾਂ ਦੀ ਬੌਛਾੜ ਹੋ ਰਹੀ ਸੀ।੧੬੦।

ਰਣ-ਭੂਮੀ ਵਿਚ ਅੰਕੁਸ਼, ਹਾਥੀ ('ਬਾਰਣੰ') ਅਤੇ ਸੂਰਵੀਰ ਡਿਗ ਰਹੇ ਸਨ, ਮੋਢਿਆਂ ਤੋਂ ਬਿਨਾ ਧੜ ਅਚੇਤ ਨਚ ਰਹੇ ਸਨ, ਵੱਡੀਆਂ ਗਿੱਧਾਂ ਉਡ ਰਹੀਆਂ ਸਨ ਅਤੇ ਭਿਆਨਕ ਕਾਂ ਸ਼ੋਰ ਪਾ ਰਹੇ ਸਨ। ਭੇਰੀਆਂ ਤੋਂ ਭਕ-ਭਕ ਅਤੇ ਡਗਿਆਂ ਤੋਂ ਡਹਿ-ਡਹਿ ਆਵਾਜ਼ ਨਿਕਲ ਰਹੀ ਸੀ।੧੬੧।

ਟਕਾ ਟੁਕ ਟੋਪੰ ਢਕਾ ਢੁਕ ਢਾਲੰ।
ਤਛਾ ਮੁਛ ਤੇਗੰ ਬਕੇ ਬਿਕਰਾਲੰ।
ਹਲਾ ਚਾਲ ਬੀਰੰ ਧਮਾ ਧੰਮਿ ਸਾਂਗੰ।
ਪਰੀ ਹਾਲ ਹੂਲੰ ਸੁਣਿਯੋ ਲੋਗ ਨਾਗੰ। ੬। ੧੬੨।

ਡਕੀ ਡਾਗਣੀ ਜੋਗਣੀਯੰ ਬਿਤਾਲੰ।
ਨਚੇ ਕੰਧ ਹੀਣੰ ਕਬੰਧੰ ਕਪਾਲੰ।
ਹਸੇ ਦੇਵ ਸਰਬੰ ਰਿਸ੍ਯੋ ਦਾਨਵੇਸੰ।
ਕਿਧੋ ਅਗਨਿ ਜੁਆਲੰ ਭਯੋ ਆਪ ਭੇਸੰ। ੭। ੧੬੩।

*ਦੋਹਰਾ*

ਸੁੰਭਾਸੁਰ ਜੇਤਿਕੁ ਅਸੁਰ ਪਠਏ ਕੋਪੁ ਬਢਾਇ।
ਤੇ ਦੇਬੀ ਸੋਖਤ ਕਰੇ ਬੂੰਦ ਤਵਾ ਕੀ ਨਿਆਇ। ੮। ੧੬੪।

*ਨਰਾਜ ਛੰਦ*

ਸੁ ਬੀਰ ਸੈਣ ਸਜਿ ਕੈ। ਚੜਿਯੋ ਸੁ ਕੋਪ ਗਜਿ ਕੈ।
ਚਲਿਯੋ ਸੁ ਸਸਤ੍ਰ ਧਾਰ ਕੈ। ਪੁਕਾਰ ਮਾਰੁ ਮਾਰ ਕੈ। ੯। ੧੬੫।

*ਸੰਗੀਤ ਮਧੁਭਾਰ ਛੰਦ*

ਕਾਗੜਦੰ ਕੜਾਕ। ਤਾਗੜਦੰ ਤੜਾਕ।
ਸਾਗੜਦੰ ਸੁ ਬੀਰ। ਗਾਗੜਦੰ ਗਹੀਰ। ੧੦। ੧੬੬।
ਨਾਗੜਦੰ ਨਿਸਾਣ। ਜਾਗੜਦੰ ਜੁਆਣ।
ਨਾਗੜਦੀ ਨਿਹੰਗ। ਪਾਗੜਦੀ ਪਲੰਗ। ੧੧। ੧੬੭।

ਤਾਗੜਦੀ ਤਮਕਿ। ਲਾਗੜਦੀ ਲਹਕਿ।
ਕਾਗੜਦੰ ਕ੍ਰਿਪਾਣ। ਬਾਹੈ ਜੁਆਣ। ੧੨। ੧੬੮।
ਖਾਗੜਦੀ ਖਤੰਗ। ਨਾਗੜਦੀ ਨਿਹੰਗ।
ਛਾਗੜਦੀ ਛੁਟੰਤ। ਆਗੜਦੀ ਉਡੰਤ। ੧੩। ੧੬੯।

ਪਾਗੜਦੀ ਪਵੰਗ। ਸਾਗੜਦੀ ਸੁਭੰਗ।
ਜਾਗੜਦੀ ਜੁਆਣ। ਝਾਗੜਦੀ ਜੁਝਾਣਿ। ੧੪। ੧੭੦।
ਝਾਗੜਦੀ ਝੜੰਗ। ਕਾਗੜਦੀ ਕੜੰਗ।
ਤਾਗੜਦੀ ਤੜਾਕ। ਚਾਗੜਦੀ ਚਟਾਕ। ੧੫। ੧੭੧।

ਘਾਗੜਦੀ ਘਬਾਕ। ਭਾਗੜਦੀ ਭਭਾਕ।
ਕਾਗੜਦੰ ਕਪਾਲਿ। ਨਚੀ ਬਿਕ੍ਰਾਲ। ੧੬। ੧੭੨।

*ਨਰਾਜ ਛੰਦ*

ਅਨੰਤ ਦੁਸਟ ਮਾਰੀਯੰ। ਬਿਅੰਤ ਸੋਕ ਟਾਰੀਯੰ।
ਕਮੰਧ ਅੰਧ ਉਠੀਯੰ। ਬਿਸੇਖ ਬਾਣ ਬੁਠੀਯੰ। ੧੭। ੧੭੩।



ਟਕ-ਟਕ ਟੋਪਾਂ ਦੀ, ਢਕ-ਢਕ ਢਾਲਾਂ ਦੀ (ਆਵਾਜ਼ ਆ ਰਹੀ ਸੀ), ਤਲਵਾਰਾਂ ਭਿਆਨਕ ਸ਼ਬਦ ਕਰਦੀਆਂ ਹੋਈਆਂ ਵਢਾ-ਟੁਕੀ ਕਰ ਰਹੀਆਂ ਸਨ। ਵੀਰ ਯੋਧਿਆ ਵਿਚ ਹਿਲ ਜੁਲ ਹੋ ਰਹੀ ਸੀ ਅਤੇ ਬਰਛਿਆਂ (ਦੇ ਲਗਣ ਨਾਲ) ਧੰਮ ਧੰਮ (ਦੀ ਆਵਾਜ਼ ਨਿਕਲ ਰਹੀ ਸੀ)। ਇਤਨਾ ਹਲਾ-ਗੁਲਾ ਹੋ ਰਿਹਾ ਸੀ ਕਿ ਪਾਤਾਲ (ਨਾਗ ਲੋਕ) ਵਿਚ ਸੁਣਾਈ ਪੈ ਰਿਹਾ ਸੀ।੧੬੨।

ਡਾਕਣੀਆਂ, ਜੋਗਣਾਂ ਅਤੇ ਬੈਤਾਲ ਬੋਲਦੇ ਸਨ, ਬਿਨਾ ਸਿਰ ਅਤੇ ਮੋਢਿਆਂ ਦੇ ਧੜ ਨਚ ਰਹੇ ਸਨ। ਸਾਰੇ ਦੇਵਤੇ ਹਸ ਰਹੇ ਸਨ ਅਤੇ ਦੈਂਤ ਰਾਜਾ ਕ੍ਰੋਧਵਾਨ ਹੋ ਰਿਹਾ ਸੀ, ਮਾਨੋ ਉਸ ਦਾ ਸਰੂਪ ਅਗਨੀ ਦੀ ਲਾਟ ਵਰਗਾ ਹੋਵੇ।੧੬੩।

*ਦੋਹਰਾ*

ਸੁੰਭ ਦੈਂਤ ਨੇ ਕ੍ਰੋਧ ਵਧਾ ਕੇ ਜਿਤਨੇ ਵੀ ਦੈਂਤ (ਯੁੱਧ-ਭੂਮੀ) ਵਿਚ ਭੇਜੇ ਸਨ, ਉਨ੍ਹਾਂ ਨੂੰ ਦੇਵੀ ਨੇ ਇਸ ਤਰ੍ਹਾਂ ਨਸ਼ਟ ਕਰ ਦਿੱਤਾ ਜਿਵੇਂ ਤੱਤੇ ਤਵੇ ਉਤੇ ਪੈਂਦਿਆਂ (ਪਾਣੀ ਦੀ) ਬੂੰਦ ਸੁਕ ਜਾਂਦੀ ਹੈ।੧੬੪।

*ਨਰਾਜ ਛੰਦ*

ਚੰਗਿਆਂ ਸੂਰਵੀਰਾਂ ਦੀ ਫ਼ੌਜ ਸਜਾ ਕੇ, ਪੂਰੇ ਕ੍ਰੋਧ ਨਾਲ ਗਜਦਾ ਹੋਇਆ (ਸੁੰਭ) ਚੜ੍ਹ ਪਿਆ। ਉਹ ਸ਼ਸਤ੍ਰ ਧਾਰ ਕੇ ਅਤੇ ਮਾਰੋ ਮਾਰੋ ਪੁਕਾਰਦਾ ਹੋਇਆ ਚਲ ਪਿਆ।੧੬੫।

*ਸੰਗੀਤ ਮਧੁਭਾਰ ਛੰਦ*

ਕੜਾਕ-ਕੜਾਕ ਅਤੇ ਤਾੜ-ਤਾੜ ਦੀ ਧੁਨੀ ਹੋ ਰਹੀ ਸੀ। ਸੂਰਵੀਰ ਗੜਗੜ ਕਰਦੇ ਹੋਏ ਗਰਜ ਰਹੇ ਸਨ।੧੬੬। ਨਾਦ ਕਰ ਰਹੇ ਸਨ, ਜੁਆਨ ਜੂਝ ਰਹੇ ਸਨ, ਮਗਰਮੱਛਾਂ ('ਨਿਹੰਗ') ਵਾਂਗ ਇਕ ਦੂਜੇ ਨੂੰ ਪਕੜਦੇ ਸਨ ਅਤੇ ਚਿਤਰਿਆਂ ਵਾਂਗ ਉਛਲ ਕੇ ਪੈਂਦੇ ਸਨ।੧੬੭।

ਗੁੱਸੇ ਨਾਲ ਤਾੜਦੇ ਹੋਏ ਦਗ-ਦਗ ਕਰੇ ਰਹੇ ਸਨ। ਸੂਰਵੀਰ ਕਠੋਰ ਕ੍ਰਿਪਾਨਾਂ ਨੂੰ ਚਲਾ ਰਹੇ ਸਨ।੧੬੮। ਖਰ-ਖਰ ਕਰਦੇ ਤੀਰ ('ਖਤੰਗ') ਸੂਰਮਿਆਂ (ਨਿਹੰਗਾਂ) ਨੇ ਫੜੇ ਹੋਏ ਸਨ, ਛੜ-ਛੜ ਕਰਦੇ ਛੁਟਦੇ ਸਨ ਅਤੇ ਅਗੋਂ ਆਣ ਵਾਲਿਆਂ ਨੂੰ ਉਡਾਉਂਦੇ ਜਾਂਦੇ ਸਨ।੧੬੯।

ਪਗੜੀਆਂ ਵਾਲੇ (ਯੋਧੇ), ਘੋੜੇ ('ਪਵੰਗ') ਅਤੇ ਸੁੰਦਰ ਅੰਗਾਂ ਵਾਲੇ ਸੂਰਮੇ ਜਗਹ ਜਗਹ ਉਤੇ ਜੁਆਨ ਝਗੜਦੇ ਅਤੇ ਜੂਝਦੇ ਸਨ।੧੭੦। ਝੜ-ਝੜ ਕਰਦੇ ਝੜਦੇ ਸਨ, ਕੜ-ਕੜ ਕਰਦੇ ਕੜਕਦੇ ਸਨ, ਤੜ-ਤੜ ਕਰਦੇ (ਗੋਲੇ) ਨਿਕਲਦੇ ਸਨ ਅਤੇ ਚੜ-ਚੜ ਕਰਦੇ (ਬਰਛੇ) ਵਜਦੇ ਸਨ।੧੭੧।

ਘੜ-ਘੜ (ਪੇਟ ਵਿਚ ਗੋਲੇ) ਵਜਦੇ ਸਨ, ਭੜ-ਭੜ ਕਰਦੇ (ਜ਼ਖਮਾਂ ਦੇ) ਮੂੰਹ ਖੁਲਦੇ ਸਨ। (ਯੁੱਧ-ਭੂਮੀ ਵਿਚ) ਭਿਆਨਕ ਰੂਪ ਧਾਰਨ ਕਰਕੇ ਕਪਾਲੀ (ਕਾਲਕਾ) ਨਚ ਰਹੀ ਸੀ।੧੭੨।

*ਨਰਾਜ ਛੰਦ*

ਅਨੰਤ ਦੁਸ਼ਟਾਂ ਨੂੰ ਮਾਰ ਕੇ (ਦੁਰਗਾ ਨੇ) ਬੇਅੰਤ ਦੁਖ ਦੂਰ ਕਰ ਦਿੱਤੇ ਸਨ। ਅੰਨ੍ਹੇ ਵਾਹ ਧੜ ਉਠ ਰਹੇ ਸਨ ਅਤੇ ਵਿਸ਼ੇਸ਼ ਢੰਗ ਨਾਲ ਤੀਰ ਚਲਾਉਂਦੇ ਸਨ।੧੭੩।

ਕੜਕਾ ਕਰਮੁਕੰ ਉਧੰ। ਸੜਾਕ ਸੈਹਥੀ ਜੁਧੰ।
ਬਿਅੰਤ ਬਾਣਿ ਬਰਖਯੰ। ਬਿਸੇਖ ਬੀਰ ਪਰਖਯੰ। ੧੮। ੧੭੪।

*ਸੰਗੀਤ ਨਰਾਜ ਛੰਦ*

ਕੜਾ ਕੜੀ ਕ੍ਰਿਪਾਣਯੰ।
ਜਟਾ ਜੁਟੀ ਜੁਆਣਯੰ।
ਸੁਬੀਰ ਜਾਗੜਦੰ ਜਗੇ।
ਲੜਾਕ ਲਾਗੜਦੰ ਪਗੇ। ੧੯।੧੭੫।

*ਰਸਾਵਲ[1] ਛੰਦ*

ਝਮੀ ਤੇਗ ਝਟੰ। ਛੁਰੀ ਛਿਪ੍ਰ ਛੁਟੰ।
ਗੁਰੰ ਗੁਰਜ ਗਟੰ। ਪਲੰਗੰ ਪਿਸਟੰ। ੨੦। ੧੭੬।

ਕਿਤੇ ਸ੍ਰੋਣ ਚਟੰ। ਕਿਤੇ ਸੀਸ ਫੁਟੰ।
ਕਹੂੰ ਹੂਹ ਛੁਟੰ। ਕਹੂੰ ਬੀਰ ਉਠੰ। ੨੧। ੧੭੭।

ਕਹੂੰ ਧੂਰਿ ਲੁਟੰ। ਕਿਤੇ ਮਾਰ ਰਟੰ।
ਭਣੈ ਜਸ ਭਟੰ। ਕਿਤੇ ਪੇਟ ਫਟੰ। ੨੨। ੧੭੮।

ਭਜੇ ਛਤ੍ਰਿ ਥਟੰ। ਕਿਤੇ ਖੂਨ ਖਟੰ।
ਕਿਤੇ ਦੁਸਟ ਦਟੰ। ਫਿਰੇ ਜੁਯੋ ਹਰਟੰ। ੨੩। ੧੭੯।

ਸਜੇ ਸੂਰ ਸਾਰੇ। ਮਹਿਖੁਆਸ ਧਾਰੇ।
ਲਏ ਖਗਆਰੇ। ਮਹਾ ਰੋਹ ਵਾਰੇ। ੨੪। ੧੮੦।

ਸਹੀ ਰੂਪ ਕਾਰੇ। ਮਨੋ ਸਿੰਧੁ ਖਾਰੇ।
ਕਈ ਬਾਰ ਗਾਰੀ। ਸੁ ਮਾਰੰ ਉਚਾਰੇ। ੨੫। ੧੮੧।

ਭਵਾਨੀ ਪਛਾਰੇ। ਜਵਾ ਜੇਮਿ ਜਾਰੇ।
ਬਡੇਈ ਲੁਝਾਰੇ। ਹੁਤੇ ਜੇ ਹੀਏ ਵਾਰੇ। ੨੬। ੧੮੨।

ਇਕੰ ਬਾਰ ਟਾਰੇ। ਠਮੰ ਠੋਕਿ ਠਾਰੇ।
ਬਲੀ ਮਾਰ ਡਾਰੇ। ਢਮਕੇ ਢਢਾਰੇ। ੨੭। ੧੮੩।

ਬਹੇ ਬਾਣਣਿਆਰੇ। ਕਿਤੈ ਤੀਰ ਤਾਰੇ।
ਲਖੇ ਹਾਥ ਬਾਰੇ। ਦਿਵਾਨੇ ਦਿਦਾਰੇ। ੨੮।੧੮੪।

ਹਣੇ ਭੂਮਿ ਪਾਰੇ। ਕਿਤੇ ਸਿੰਘ ਫਾਰੇ।
ਕਿਤੇ ਆਪੁ ਬਾਰੇ। ਜਿਤੇ ਦੈਤ ਭਾਰੇ। ੨੯। ੧੮੫।

---
੧. 'ਬਿਰਾਜ'



ਧਨੁਸਾਂ ('ਕਰਮੁਕੰ') ਦੀ ਕੜਾਕ-ਕੜਾਕ ਦੀ ਉੱਚੀ ਧੁਨੀ ਅਤੇ ਸੜ-ਸੜ ਕਰਦੀਆਂ ਸੈਹੱਥੀਆਂ ਦੀ ਆਵਾਜ਼ ਹੋ ਰਹੀ ਸੀ। ਬੇਅੰਤ (ਸੂਰਮੇ) ਬਾਣਾਂ ਦੀ ਬਰਖਾ ਕਰਦੇ ਸਨ ਅਤੇ ਵਿਸ਼ੇਸ਼ ਸੂਰਮਿਆਂ ਦੀ ਪਰਖ ਹੋ ਰਹੀ ਸੀ।੧੭੪।

*ਸੰਗੀਤ ਨਰਾਜ ਛੰਦ*

ਕ੍ਰਿਪਾਨਾਂ ਦੀ ਕੜ-ਕੜ ਦੀ (ਆਵਾਜ਼) ਹੁੰਦੀ ਸੀ, ਜੁਆਨ (ਇਕ-ਦੂਜੇ ਨਾਲ) ਗੁਥਮ ਗੁਥਾ ਹੋ ਰਹੇ ਸਨ। ਸੂਰਵੀਰ ਉਤੇਜਿਤ ਸਨ ਅਤੇ ਲੜਾਕਿਆਂ ਨਾਲ ਆ ਕੇ ਲੜ ਰਹੇ ਸਨ।੧੭੫।

*ਰਸਾਵਲ ਛੰਦ*

(ਸੂਰਮੇ) ਝਟ-ਪਟ ਤੇਗਾਂ ਚਮਕਾਉਂਦੇ ਸਨ, ਛੁਰੀਆਂ ਨੂੰ ਤੇਜ਼ੀ ਨਾਲ ਚਲਾਉਂਦੇ ਸਨ, ਭਾਰੀ (ਗੁਰੰ) ਗੁਰਜਾਂ ਨੂੰ ਗਟ-ਗਟ ਕਰਦੇ ਸ਼ੇਰ ਦੀ ਪਿਠ ਉਤੇ ਮਾਰਦੇ ਸਨ।੧੭੬।

ਕਿਤੇ (ਗਿਦੜ ਆਦਿ ਸੂਰਮਿਆਂ ਦਾ) ਲਹੂ ਚਟ ਰਹੇ ਸਨ, ਕਿਤੇ ਸਿਰ ਫੁਟੇ ਪਏ ਸਨ, ਕਿਤੇ ਹਲਾ-ਗੁਲਾ ਹੋ ਰਿਹਾ ਹੈ ਅਤੇ ਕਿਤੇ ਵੀਰ ਯੋਧੇ ਫਿਰ ਉਠ ਖੜੋਤੇ ਸਨ।੧੭੭।

ਕਿਤੇ (ਸੂਰਮੇ) ਧੂੜ ਵਿਚ ਲੇਟੇ ਪਏ ਸਨ, ਕਿਤੇ ਮਾਰੋ-ਮਾਰੋ ਬੋਲ ਰਹੇ ਸਨ, ਕਿਤੇ ਭੱਟ ਲੋਕ ਯਸ਼ ਗਾ ਰਹੇ ਸਨ ਅਤੇ ਕਿਤੇ ਪਾਟੇ ਹੋਏ ਪੇਟ ਪਏ ਸਨ।੧੭੮।

ਕਿਤੇ ਛਤਰਾਂ ਨੂੰ ਧਾਰਨ ਕਰਨ ਵਾਲੇ ਭਜੇ ਜਾਂਦੇ ਸਨ, ਕਿਤੇ ਖ਼ੂਨ ਵਹਾਇਆ ਜਾ ਰਿਹਾ ਸੀ ('ਖਟੰ'), ਕਿਤੇ ਦੁਸ਼ਟਾਂ ਨੂੰ ਨਸ਼ਟ ਕੀਤਾ ਜਾ ਰਿਹਾ ਸੀ ਅਤੇ ਕਿਤੇ (ਵੀਰ ਯੋਧੇ) ਹਰਟ ਵਾਂਗ ਫਿਰ ਰਹੇ ਹਨ।੧੭੯।

ਸਾਰੇ ਸੂਰਵੀਰ ਸਜੇ ਹੋਏ ਸਨ, (ਹੱਥ ਵਿਚ) ਧਨੁਸ਼ ('ਮਹਿਖੁਆਸ') ਧਾਰੇ ਹੋਏ ਸਨ, (ਹੱਥ ਵਿਚ) ਤਿਖੇ ਖੰਡੇ ਲਏ ਹੋਏ ਸਨ ਅਤੇ ਬਹੁਤ ਕ੍ਰੋਧ ਵਾਲੇ ਸਨ।੧੮੦।

(ਉਹ) ਠੀਕ ਇਸ ਤਰ੍ਹਾਂ ਦੇ ਕਾਲੇ ਸਨ ਮਾਨੋ ਖਾਰਾ ਸਮੁੰਦਰ ਹੋਵੇ। (ਭਾਵੇਂ ਦੁਰਗਾ ਨੇ ਉਨ੍ਹਾਂ ਨੂੰ) ਕਈ ਵਾਰ ਨਸ਼ਟ ਕੀਤਾ ਸੀ (ਪਰ ਉਹ ਫਿਰ ਵੀ) ਮਾਰੋ-ਮਾਰੋ ਪੁਕਾਰਦੇ ਸਨ।੧੮੧।

ਜਿਹੜੇ ਬਹੁਤ ਲੜਾਕੇ ਅਤੇ ਤਕੜੇ ਹੌਂਸਲੇ ਵਾਲੇ ਸਨ। ਭਵਾਨੀ ਨੇ (ਉਨ੍ਹਾਂ ਨੂੰ) ਪਛਾੜ ਦਿੱਤਾ, ਜਿਵੇਂ ਜਵਾਹੇ ਨੂੰ (ਚੌਮਾਸੇ ਦੀ ਬਰਖਾ) ਸਾੜ ਦਿੰਦੀ ਹੈ।੧੮੨।

(ਦੇਵੀ ਨੇ ਦੈਂਤ ਵੀਰਾਂ ਨੂੰ) ਇਕ ਵਾਰ ਤਾਂ ਉਖਾੜ ਸੁਟਿਆ ਸੀ ਅਤੇ ਮਾਰ-ਮਾਰ ਕੇ ਠੰਡਾ ਕਰ ਦਿੱਤਾ ਸੀ। (ਬੜੇ ਬੜੇ) ਬਲਵਾਨਾਂ ਨੂੰ ਮਾਰ ਦਿੱਤਾ ਸੀ। ਢੱਢਾਂ ਦੀ ਢੰਮ ਢੰਮ ਦੀ (ਧੁਨੀ ਲਗਾਤਾਰ ਹੋ ਰਹੀ ਹੈ)।੧੮੩।

ਅਣੀਆਰੇ ਤੀਰ ਚਲਦੇ ਸਨ, (ਉਨ੍ਹਾਂ) ਤੀਰਾਂ ਨੇ ਕਿਤਨੇ (ਯੁੱਧਵੀਰ) (ਯੁੱਧ ਰੂਪੀ ਨਦੀ ਤੋਂ) ਪਾਰ ਕਰ ਦਿੱਤੇ ਸਨ। ਕਈ ਬਲਵਾਨ ਯੋਧੇ (ਦੇਵੀ ਨੂੰ) ਵੇਖ ਕੇ ਸੁੱਧ-ਬੁੱਧ ਭੁਲਾ ਬੈਠੇ ਸਨ।੧੮੪।

(ਦੇਵੀ ਨੇ) ਕਈਆਂ (ਦੈਂਤਾਂ) ਨੂੰ ਮਾਰ ਕੇ ਭੂਮੀ ਉਤੇ ਪਾ ਦਿੱਤਾ ਅਤੇ ਕਈਆਂ ਨੂੰ ਸ਼ੇਰ ਨੇ ਪਾੜ ਸੁਟਿਆ। ਕਿਤਨੇ ਹੀ ਵਡੇ ਵਡੇ ਹੰਕਾਰੀ ਦੈਂਤਾਂ ਨੂੰ (ਦੇਵੀ ਨੇ) ਆਪ ਜਿਤ ਲਿਆ।੧੮੫।

ਤਿਤੇ ਅੰਤ ਹਾਰੇ। ਬਡੇਈ ਅੜਿਆਰੇ।
ਖਰੇਈ ਬਰਿਆਰੇ। ਕਰੂਰੰ ਕਰਾਰੇ। ੩੦। ੧੮੬।

ਲਪਕੇ ਲਲਾਹੇ। ਅਰੀਲੇ ਅਰਿਆਰੇ।
ਹਣੇ ਕਾਲ ਕਾਰੇ। ਭਜੇ ਰੋਹ ਵਾਰੇ। ੩੧। ੧੮੭।

*ਦੋਹਰਾ*

ਇਹ ਬਿਧਿ ਦੁਸਟ ਪ੍ਰਜਾਰ ਕੈ ਸਸਤ੍ਰ ਅਸਤ੍ਰ ਕਰਿ ਲੀਨ।
ਬਾਣ ਬੂੰਦ ਪ੍ਰਿਥਮੈ ਸਿੰਘ ਨਾਦ ਪੁਨਿ ਕੀਨ। ੩੨। ੧੮੮।

*ਰਸਾਵਲ ਛੰਦ*

ਸੁਣਿਯੋ ਸੁੰਭ ਰਾਯੰ। ਚੜਿਯੋ ਚਉਪ ਚਾਯੰ।
ਸਜੇ ਸਸਤ੍ਰ ਪਾਣੰ। ਚੜੇ ਜੰਗਿ ਜੁਆਣੰ। ੩੩। ੧੮੯।

ਲਗੈ ਢੋਲ ਢੰਕੇ। ਕਮਾਣੰ ਕੜੰਕੇ।
ਭਏ ਨਦ ਨਾਦੰ। ਧੁਣੰ ਨਿਰਬਿਖਾਦੰ। ੩੪। ੧੯੦।

ਚਮਕੀ ਕ੍ਰਿਪਾਣੰ। ਹਠੇ ਤੇਜ ਮਾਣੰ।
ਮਹਾਬੀਰ ਹੁੰਕੇ। ਸੁ ਨੀਸਾਣ ਦੁੰਕੇ। ੩੫। ੧੯੧।

ਚਹੂੰ ਓਰ ਗਰਜੇ। ਸਬੇ ਦੇਵ ਲਰਜੇ।
ਸਰੰ ਧਾਰ ਬਰਖੇ। ਮਈਯਾ ਪਾਣ ਪਰਖੇ। ੩੬। ੧੯੨।

*ਚੌਪਈ*

ਜੇ ਲਏ ਸਸਤ੍ਰ ਸਾਮੁਹੇ ਧਏ। ਤਿਤੇ ਨਿਧਨ ਕਹੁੰ ਪ੍ਰਾਪਤਿ ਭਏ।
ਝਮਕਤ ਭਈ ਅਸਨ ਕੀ ਧਾਰਾ। ਭਭਕੇ ਰੁੰਡ ਮੁੰਡ ਬਿਕਰਾਰਾ। ੩੭। ੧੯੩।

*ਦੋਹਰਾ*

ਹੈ ਗੈ ਰਥ ਪੈਦਲ ਕਟੇ ਬਚਿਯੋ ਨ ਜੀਵਤ ਕੋਇ।
ਤਬ ਆਪੇ ਨਿਕਸਿਯੋ ਨ੍ਰਿਪਤਿ ਸੁੰਭ ਕਰੈ ਸੋ ਹੋਇ। ੩੮। ੧੯੪।

*ਚੌਪਈ*

ਸਿਵ ਦੂਤੀ ਇਤਿ ਦ੍ਰੁਗਾ ਬੁਲਾਈ। ਕਾਨ ਲਾਗਿ ਨੀਕੈ ਸਮੁਝਾਈ।
ਸਿਵ ਕੋ ਭੇਜ ਦੀਜੀਐ ਤਹਾ। ਦੈਤ ਰਾਜ ਇਸਥਿਤ ਹੈ ਜਹਾ। ੩੯। ੧੯੫।

ਸਿਵ ਦੂਤੀ ਜਬ ਇਮ ਸੁਨ ਪਾਵਾ। ਸਿਵਹਿੰ ਦੂਤ ਕਰਿ ਉਤੈ ਪਠਾਵਾ।
ਸਿਵ ਦੂਤੀ ਤਾਤੇ ਭਯੋ ਨਾਮਾ। ਜਾਨਤ ਸਕਲ ਪੁਰਖ ਅਰੁ ਬਾਮਾ। ੪੦। ੧੯੬।



ਉਹ ਸਾਰੇ ਅੰਤ ਨੂੰ ਹਾਰ ਗਏ ਜਿਹੜੇ ਬਹੁਤ ਅੜੀਅਲ ਸਨ, ਖਰੂਦੀ ਅਤੇ ਧਕਾ ਕਰਨ ਵਾਲੇ ਸਨ, ਕਠੋਰ ਅਤੇ ਜ਼ਾਲਮ ਸਨ।੧੮੬।

(ਜਿਨ੍ਹਾਂ ਦੇ) ਮੱਥੇ ਚਮਕਦੇ ਸਨ, ਅੜੀਅਲ ਅਤੇ ਆਕੜਖਾਨ ਸਨ, (ਉਨ੍ਹਾਂ) ਕਾਲਿਆਂ (ਦੈਂਤਾਂ) ਨੂੰ ਕਾਲਕਾ ਨੇ ਮਾਰ ਦਿੱਤਾ ਅਤੇ ਬਹੁਤ ਕ੍ਰੋਧ ਕਰਨ ਵਾਲੇ (ਰਣ-ਭੂਮੀ ਵਿਚੋਂ) ਭਜ ਗਏ।੧੮੭।

*ਦੋਹਰਾ*

ਇਸ ਤਰ੍ਹਾਂ ਦੁਸ਼ਟਾਂ ਨੂੰ ਨਸ਼ਟ ਕਰ ਕੇ (ਦੇਵੀ ਨੇ) ਹੱਥ ਵਿਚ ਅਸਤ੍ਰ ਅਤੇ ਸ਼ਸਤ੍ਰ ਫੜ ਲਏ। ਪਹਿਲਾਂ (ਬਰਖਾ ਦੀਆਂ) ਬੂੰਦਾਂ ਵਾਂਗ ਬਾਣਾਂ (ਦੀ ਵਾਛੜ ਲਾਈ) ਅਤੇ ਫਿਰ ਸਿੰਘ-ਨਾਦ ਕੀਤਾ।੧੮੮।

*ਰਸਾਵਲ ਛੰਦ*

(ਜਦੋਂ) ਸੁੰਭ ਰਾਜੇ ਨੇ (ਇਹ) ਸੁਣਿਆ ਤਾਂ ਬੜੇ ਉਤਸਾਹ ਨਾਲ (ਜੰਗ ਕਰਨ ਲਈ) ਚੜ੍ਹ ਪਿਆ। ਹੱਥਾਂ ਵਿਚ ਸ਼ਸਤ੍ਰ ਸਜਾ ਕੇ (ਦੈਂਤ) ਸੈਨਿਕ ਯੁੱਧ ਲਈ ਨਿਕਲ ਪਏ।੧੮੯।

ਢੋਲਾਂ ਉਤੇ ਡਗੇ ਵਜਣ ਲਗੇ, ਕਮਾਨਾਂ ਕੜਕਣ ਲਗੀਆਂ, ਧੌਂਸਿਆ ਦੇ ਨਾਦ ਹੋਣ ਲਗੇ, (ਅਤੇ ਉਨ੍ਹਾਂ ਦੀ) ਧੁਨੀ ਲਗਾਤਾਰ ਹੋਣ ਲਗੀ।੧੯੦।

ਕ੍ਰਿਪਾਨਾਂ ਚਮਕ ਰਹੀਆਂ ਸਨ। ਹਠੀ ਯੋਧੇ (ਆਪਣੇ) ਤੇਜ ਉਤੇ ਮਾਣ ਕਰ ਰਹੇ ਸਨ, ਧੌਂਸਿਆਂ ਦੀ ਗੂੰਜ ਉਠ ਰਹੀ ਸੀ।੧੯੧।

ਚੌਹਾਂ ਪਾਸਿਆਂ ਤੋਂ (ਦੈਂਤ) ਗਰਜ ਰਹੇ ਸਨ, ਸਾਰੇ ਦੇਵਤੇ ਕੰਬ ਰਹੇ ਸਨ, ਬਾਣਾਂ ਦੀ ਬਰਖਾ ਹੋ ਰਹੀ ਸੀ, ਮਾਤਾ ਦੁਰਗਾ ਦੇ ਹੱਥਾਂ (ਦਾ ਮਜ਼ਾ ਦੈਂਤ) ਚਖ ਰਹੇ ਸਨ।੧੯੨।

*ਚੌਪਈ*

ਜਿਹੜੇ (ਦੈਂਤ) ਸ਼ਸਤ੍ਰ ਲੈ ਕੇ (ਦੁਰਗਾ ਦੇ) ਸਾਹਮਣੇ ਆਏ, ਉਨ੍ਹਾਂ (ਸਾਰਿਆਂ ਦੀ) ਮ੍ਰਿਤੂ ਹੋ ਗਈ। ਕ੍ਰਿਪਾਨਾਂ ('ਅਸਨ') ਦੀ ਧਾਰ ਚਮਕਾਂ ਮਾਰ ਰਹੀ ਸੀ। ਸਿਰ ਅਤੇ ਧੜ ਭਿਆਨਕ ਢੰਗ ਨਾਲ ਭਬਕ ਰਹੇ ਸਨ।੧੯੩।

*ਦੋਹਰਾ*

ਘੋੜੇ, ਹਾਥੀ, ਰਥ ਅਤੇ ਪੈਦਲ (ਚੌਹਾਂ ਤਰ੍ਹਾਂ ਦੀ ਸੈਨਾ) ਕਟ ਦਿੱਤੀ ਗਈ ਸੀ (ਉਨ੍ਹਾਂ ਵਿਚੋਂ) ਕੋਈ ਵੀ ਜਿਉਂਦਾ ਨਹੀਂ ਬਚਿਆ ਸੀ। ਤਦ ਦੈਂਤ ਰਾਜਾ ਆਪ ਨਿਤਰਿਆ। (ਇੰਜ ਪ੍ਰਤੀਤ ਹੋਣ ਲਗਾ ਕਿ ਹੁਣ ਜੋ ਉਹ ਕਰੇਗਾ) ਉਹੀ ਹੋਏਗਾ।੧੯੪।

*ਚੌਪਈ*

ਦੇਵੀ ਦੁਰਗਾ ਨੇ ਆਪਣੇ ਕੋਲ ਸ਼ਿਵ-ਦੂਤੀ ਨੂੰ ਬੁਲਾਇਆ। (ਉਸ ਨੂੰ) ਕੰਨ ਵਿਚ (ਇਹ ਗੱਲ) ਚੰਗੀ ਤਰ੍ਹਾਂ ਸਮਝਾਈ ਕਿ ਸ਼ਿਵ ਨੂੰ ਉਥੇ ਭੇਜ ਦਿਓ ਜਿਥੇ ਦੈਂਤ-ਰਾਜਾ ਖੜੋਤਾ ਹੈ।੧੯੫।

ਸ਼ਿਵ-ਦੂਤੀ ਨੇ ਜਦ ਇਹ ਸੁਣਿਆ (ਤਦ) ਸ਼ਿਵ ਨੂੰ ਦੂਤ ਬਣਾ ਕੇ ਉਥੇ ਭੇਜ ਦਿੱਤਾ। ਤਦ ਤੋਂ (ਦੁਰਗਾ ਦਾ) ਨਾਂ ਸ਼ਿਵ-ਦੂਤੀ ਪੈ ਗਿਆ। ਇਸ ਗੱਲ ਨੂੰ ਸਭ ਇਸਤਰੀਆਂ ਅਤੇ ਮਰਦ ਜਾਣਦੇ ਹਨ।੧੯੬।

ਸਿਵ ਕਹੀ ਦੈਤ ਰਾਜ ਸੁਨਿ ਬਾਤਾ। ਇਹ ਬਿਧਿ ਕਹਿਯੋ ਤੁਮਹੁ ਜਗਮਾਤਾ।
ਦੇਵਨ ਕੇ ਦੈ ਕੈ ਠਕੁਰਾਈ। ਕੈ ਮਾਂਡਹੁ ਹਮ ਸੰਗ ਲਰਾਈ। ੪੧। ੧੯੭।

ਦੈਤ ਰਾਜ ਇਹ ਬਾਤ ਨ ਮਾਨੀ। ਆਪ ਚਲੇ ਜੁਝਨ ਅਭਿਮਾਨੀ।
ਗਰਜਤ ਕਾਲਿ ਕਾਲ ਜ੍ਯੋ ਜਹਾ। ਪ੍ਰਾਪਤਿ ਭਯੋ ਅਸੁਰ ਪਤਿ ਤਹਾ। ੪੨।੧੯੮।

ਚਮਕੀ ਤਹਾ ਅਸਨ ਕੀ ਧਾਰਾ। ਨਾਚੇ ਭੂਤ ਪ੍ਰੇਤ ਬੈਤਾਰਾ।
ਫਰਕੇ ਅੰਧ ਕਬੰਧ ਅਚੇਤਾ। ਭਿਭਰੇ ਭਈਰਵ ਭੀਮ ਅਨੇਕਾ। ੪੩। ੧੯੯।

ਤੁਰਹੀ ਢੋਲ ਨਗਾਰੇ ਬਾਜੇ। ਭਾਤਿ ਭਾਤਿ ਜੋਧਾ ਰਣਿ ਗਾਜੈ।
ਢਡਿ ਡਫ ਡਮਰੁ ਡੁਗਡੁਗੀ ਘਨੀ। ਨਾਇ ਨਫੀਰੀ ਜਾਤ ਨ ਗਨੀ। ੪੪। ੨੦੦।

*ਮਧੁਭਾਰ ਛੰਦ*

ਹੁੰਕੇ ਕਿਕਾਣ। ਧੁੰਕੇ ਨਿਸਾਣ।
ਸਜੇ ਸੁ ਬੀਰ। ਗਜੇ ਗਹੀਰ। ੪੫। ੨੦੧।
ਝੁਕੇ ਨਿਝਕ। ਬਜੇ ਉਬਕ।
ਸਜੇ ਸੁਬਾਹ। ਅਛੈ ਉਛਾਹ[੧]। ੪੬। ੨੦੨।

ਕਟੇ ਕਿਕਾਣ। ਫੁਟੈ ਚਵਾਣ।
ਸੂਲੰ ਸੜਾਕ। ਉਠੇ ਕੜਾਕ। ੪੭। ੨੦੩।
ਗਜੇ ਜੁਆਣ। ਬਜੇ ਨਿਸਾਣਿ।
ਸਜੇ ਰਜੇਂਦ੍ਰ। ਗਜੇ ਗਜੇਂਦ੍ਰ। ੪੮। ੨੦੪।

*ਭੁਜੰਗ ਪ੍ਰਯਾਤ ਛੰਦ*

ਫਿਰੇ ਬਾਜੀਯੰ ਤਾਜੀਯੰ ਇਤ ਉਤੰ। ਗਜੇ ਬਾਰਣੰ ਦਾਰੁਣੰ ਰਾਜ ਪੁਤ੍ਰੰ।
ਬਜੇ ਸੰਖ ਭੇਰੀ ਉਠੈ ਸੰਖ ਨਾਦੰ। ਰਣੰਕੈ ਨਫੀਰੀ ਧੁਣ ਨਿਰਬਿਖਾਦੰ। ੪੯।੨੦੫।

ਕੜਕੇ ਕ੍ਰਿਪਾਣੰ ਸੜਕਾਰ ਸੇਲੰ। ਉਠੀ ਕੂਹ ਜੂਹੰ ਭਈ ਰੇਲ ਪੇਲੰ।
ਰੁਲੇ ਤਛ ਮੁਛੰ ਗਿਰੇ ਚਉਰ ਚੀਰੰ। ਕਹੂੰ ਹਥ ਮਥੰ ਕਹੂੰ ਬਰਮ ਬੀਰੰ। ੫੦। ੨੦੬।

*ਰਸਾਵਲ ਛੰਦ*

ਬਲੀ ਬੈਰ ਰੁਝੇ। ਸਮੂਹ ਸਾਰ ਜੁਝੇ।
ਸੰਭਾਰੇ ਹਥੀਯਾਰੰ। ਬਕੈ ਮਾਰੁ ਮਾਰੰ। ੫੧। ੨੦੭।
ਸਬੈ ਸਸਤ੍ਰ ਸਜੇ। ਮਹਾਬੀਰ ਗਜੇ।
ਸਰੰ ਓਘ ਛੁਟੇ। ਕੜਕਾਰੁ ਉਠੇ। ੫੨। ੨੦੮।

੧. 'ਉਤਾਹ'



ਸ਼ਿਵ ਨੇ (ਜਾ ਕੇ) ਕਿਹਾ ਕਿ ਹੇ ਦੈਂਤ-ਰਾਜੇ, (ਮੇਰੀ) ਗੱਲ ਸੁਣ, ਤੈਨੂੰ ਦੁਰਗਾ ਮਾਤਾ ਨੇ ਇਸ ਤਰ੍ਹਾਂ ਕਿਹਾ ਹੈ ਕਿ ਜਾਂ ਤਾਂ ਦੇਵਤਿਆਂ ਨੂੰ ਬਾਦਸ਼ਾਹੀ ਦੇ ਦਿਉ ਜਾਂ ਫਿਰ ਮੇਰੇ ਨਾਲ ਯੁੱਧ ਕਰੋ।੧੯੭।

ਦੈਂਤ-ਰਾਜੇ ਨੇ ਇਹ ਗੱਲ ਨ ਮੰਨੀ। (ਉਹ) ਅਭਿਮਾਨੀ (ਦੁਰਗਾ ਨਾਲ) ਲੜਨ ਲਈ ਆਪ ਤੁਰ ਪਿਆ। ਜਿਥੇ ਕਾਲਕਾ ਕਾਲ ਵਾਂਗ ਗਰਜ ਰਹੀ ਸੀ, ਉਥੇ ਦੈਂਤ-ਰਾਜਾ ਜਾ ਪਹੁੰਚਿਆ।੧੯੮।

ਉਥੇ ਕ੍ਰਿਪਾਨਾਂ ਦੀ ਧਾਰ ਚਮਕ ਪਈ। ਭੂਤ, ਪ੍ਰੇਤ ਅਤੇ ਬੈਤਾਲ ਨਚਣ ਲਗ ਪਏ। ਅੰਨ੍ਹੇਵਾਹ ਧੜ ਅਚੇਤ ਹੋ ਕੇ ਤੜਫਣ ਲਗੇ। ਅਨੇਕਾਂ ਭਿਆਨਕ ਅਤੇ ਵੱਡੇ ਆਕਾਰ ਵਾਲੇ ਭੈਰੋ ਬੋਲਣ ਲਗ ਗਏ।੧੯੯।

ਤੁਰੀਆਂ, ਢੋਲ, ਨਗਾਰੇ ਵਜਣ ਲਗੇ, ਭਾਂਤ ਭਾਂਤ ਦੇ ਯੋਧੇ ਰਣ-ਭੂਮੀ ਵਿਚ ਗਜਣ ਲਗੇ। ਅਣਗਿਣਤ ਢੱਢਾਂ, ਡੱਫਾਂ, ਡਮਰੂ ਅਤੇ ਡੁਗਡੁਗੀਆਂ, ਸ਼ਹਿਨਾਈਆਂ, ਤੂਤੀਆਂ ਵਜਣ ਲਗ ਗਈਆਂ।੨੦੦।

*ਮਧੁਭਾਰ ਛੰਦ*

ਘੋੜੇ ਹਿਣਕ ਰਹੇ ਸਨ, ਧੌਂਸੇ ਗੂੰਜ ਰਹੇ ਸਨ, ਸੂਰਮੇ ਸੱਜੇ ਹੋਏ ਸਨ, ਗੰਭੀਰ (ਸੁਰ ਨਾਲ) ਗਜ ਰਹੇ ਸਨ।੨੦੧। ਨਿਝੱਕ ਹੋ ਕੇ (ਇਕ ਦੂਜੇ ਉਤੇ) ਝੁਕੇ ਹੋਏ ਸਨ, ਸਚੇਤ ਯੋਧੇ ('ਉਬਕ') ਭਿੜ ਰਹੇ ਸਨ, ਸੁੰਦਰ ਯੋਧੇ ਸੱਜੇ ਹੋਏ ਸਨ, ਅਪੱਛਰਾਵਾਂ ਦਾ ਉਤਸਾਹ ਵਧ ਰਿਹਾ ਸੀ।੨੦੨।

(ਕਈ) ਘੋੜੇ ਕਟੇ ਪਏ ਸਨ, (ਕਈਆਂ ਦੇ) ਮੂੰਹ ਫਟੇ ਪਏ ਸਨ। (ਕਿਤੇ) ਤ੍ਰਿਸ਼ੂਲ ਦੀ ਸੜਾਕ ਹੁੰਦੀ ਸੀ ਅਤੇ (ਕਿਤੇ) ਕੜਾਕ (ਦੀ ਆਵਾਜ਼) ਉਠਦੀ ਸੀ।੨੦੩। ਜੁਆਨ ਗੱਜ ਰਹੇ ਸਨ, ਧੌਂਸੇ ਵਜ ਰਹੇ ਸਨ, ਰਾਜੇ ਸਜੇ ਹੋਏ ਸਨ, ਹਾਥੀਆਂ ਵਾਲੇ ਸੈਨਾਪਤੀ ਗਜ ਰਹੇ ਸਨ।੨੦੪।

*ਭੁਜੰਗ ਪ੍ਰਯਾਤ ਛੰਦ*

ਉਤਮ ਅਰਬੀ ਘੋੜੇ ਇਧਰ ਉਧਰ ਫਿਰਦੇ ਸਨ, ਰਾਜ-ਪੁੱਤਰਾਂ ਦੇ ਹਾਥੀ ਭਿਆਨਕ ਢੰਗ ਨਾਲ ਗਰਜ ਰਹੇ ਸਨ। ਭੇਰੀਆਂ ਅਤੇ ਸੰਖ ਵਜ ਰਹੇ ਹਨ ਅਤੇ ਸੰਖਾਂ ਵਿਚ ਨਾਦ ਨਿਕਲ ਰਿਹਾ ਸੀ। ਤੂਤੀਆਂ ਦੀ ਧੁਨੀ ਨਿਰੰਤਰ ਚਲ ਰਹੀ ਸੀ। ੨੦੫।

ਤਲਵਾਰਾਂ ਕੜ-ਕੜ ਕਰਦੀਆਂ ਸਨ, ਬਰਛੇ ਸੜ-ਸੜ ਕਰਦੇ ਸਨ। ਯੁੱਧ-ਭੂਮੀ ਵਿਚ ਰੌਲਾ ਪੈ ਗਿਆ ਸੀ, ਧਕਮ-ਧਕੀ ਹੋ ਰਹੀ ਸੀ। (ਕਿਤੇ) ਸ਼ਰੀਰ ਦੇ ਟੋਟੇ ਰੁਲ ਰਹੇ ਸਨ ਅਤੇ ਕਿਤੇ ਚੌਰ ਅਤੇ ਬਸਤ੍ਰ ਡਿਗੇ ਪਏ ਸਨ। ਕਿਤੇ ਹੱਥ ਅਤੇ ਸਿਰ ਅਤੇ ਕਿਤੇ ਯੋਧਿਆਂ ਦੇ ਕਵਚ ('ਬਰਮ') (ਡਿਗੇ ਪਏ ਸਨ।)।੨੦੬।

*ਰਸਾਵਲ ਛੰਦ*

ਬਲਵਾਨ ਸੂਰਮੇ ਵੈਰ ਭਾਵ ਨਾਲ ਉਲਝ ਪਏ ਸਨ, ਸਾਰੇ ਸ਼ਸਤ੍ਰਾਂ ਨਾਲ ਜੂਝ ਰਹੇ ਸਨ, ਹਥਿਆਰਾਂ ਨੂੰ ਸੰਭਾਲ ਕੇ ਮਾਰੋ-ਮਾਰੋ ਦਾ ਰੌਲਾ ਪਾ ਰਹੇ ਸਨ।੨੦੭। ਸਾਰੇ ਮਹਾਨ ਯੋਧੇ ਸ਼ਸਤ੍ਰ ਸਜਾ ਕੇ ਗਰਜ ਰਹੇ ਸਨ। ਤੀਰਾਂ ਦੀ ਵਾਛੜ ਹੋ ਰਹੀ ਸੀ, ਕਾੜ-ਕਾੜ (ਦੀ ਧੁਨੀ) ਉਠ ਰਹੀ ਸੀ।੨੦੮।

ਬਜੈ ਬਾਦ੍ਰਿਤੇਅੰ। ਹਸੈ ਗਾਧ੍ਰਬੇਅੰ।
ਝੰਡਾ ਗਡ ਜੁਟੇ। ਸਰੰ ਸੰਜ ਫੁਟੇ। ੫੩। ੨੦੯।
ਚਹੂੰ ਓਰ ਉਠੇ। ਸਰੰ ਬ੍ਰਿਸਟ ਬੁਠੇ।
ਕਰੋਧੀ ਕਰਾਲੰ। ਬਕੈ ਬਿਕਰਾਲੰ। ੫੪। ੨੧੦।

*ਭੁਜੰਗ ਪ੍ਰਯਾਤ ਛੰਦ*

ਕਿਤੇ ਕੁਠੀਅੰ ਬੁਠੀਅੰ ਬ੍ਰਿਸਟ ਬਾਣੰ। ਰਣੰ ਡੁਲੀਯੰ ਬਾਜ ਖਾਲੀ ਪਲਾਣੰ।
ਜੁਝੇ ਜੋਧਿਯੰ ਬੀਰ ਦੇਵੰ ਅਦੇਵੰ। ਸਭੇ ਸਸਤ੍ਰ ਸਾਜਾ ਮਨੋ ਸਾਂਤਨੇਵੰ। ੫੫। ੨੧੧।

ਗਜੇ ਗਜੀਯੰ ਸਰਬ ਸਜੇ ਪਵੰਗੰ। ਜੁਧੰ ਜੁਟੀਯੰ ਜੋਧ ਛੁਟੇ ਖਤੰਗੰ।
ਤੜਕੇ ਤਬਲੰ ਝੜੰਕੇ ਕ੍ਰਿਪਾਣੰ। ਸੜਕਾਰ ਸੇਲੰ ਰਣੰਕੇ ਨਿਸਾਣੰ। ੫੬। ੨੧੨।

ਢਮਾ ਢਮ ਢੋਲੰ ਢਲਾ ਢੁਕ ਢਾਲੰ। ਗਹਾ ਜੂਹ ਗਜੇ ਹਯੰ ਹਲਚਾਲੰ।
ਸਟਾ ਸਟ ਸੈਲੰ ਖਹਾ ਖੂਨਿ ਖਗੰ। ਤੁਟੇ ਚਰਮ ਬਰਮੰ ਉਠੇ ਨਾਲ ਅਗੰ। ੫੭।੨੧੩।

ਉਠੇ ਅਗਿ ਨਾਲੰ ਖਹੇ ਖੋਲ ਖਗੰ। ਨਿਸਾ ਮਾਵਸੀ ਜਾਣੁ ਮਾਸਾਣ ਜਗੰ।
ਡਕੀ ਡਾਕਣੀ ਡਾਮਰੂ ਡਉਰ ਡਕੰ। ਨਚੇ ਬੀਰ ਬੈਤਾਲ ਭੂਤੰ ਭਭਕੰ। ੫੮। ੨੧੪।

*ਬੇਲੀ ਬਿਦ੍ਰਮ ਛੰਦ*

ਸਰਬ ਸਸਤ੍ਰ[1] ਆਵਤ ਭੇ ਜਿਤੇ। ਸਭ ਕਾਟਿ ਦੀਨ ਦ੍ਰੁਗਾ ਤਿਤੇ।
ਅਰਿ ਅਉਰ ਜੇਤਿਕੁ ਡਾਰੀਅੰ। ਤੇਉ ਕਾਟਿ ਭੂਮਿ ਉਤਾਰੀਅੰ। ੫੯। ੨੧੫।

ਸਰ ਆਪ ਕਾਲੀ ਛੰਡੀਅੰ। ਸਰਬਾਸਤ੍ਰ ਸਤ੍ਰ ਬਿਹੰਡੀਅੰ।
ਸਸਤ੍ਰ ਹੀਨ ਜਬੈ ਨਿਹਾਰਿਯੋ। ਜੈ ਸਬਦ ਦੇਵਨ ਉਚਾਰਿਯੋ। ੬੦।੨੧੬।

ਨਭਿ ਮਧਿ ਬਾਜਨ ਬਾਜਹੀ। ਅਵਿਲੋਕਿ ਦੇਵਾ ਗਾਜਹੀ।
ਲਖਿ ਦੇਵ ਬਾਰੰ ਬਾਰਹੀ। ਜੈ ਸਬਦ ਸਰਬ ਪੁਕਾਰਹੀ। ੬੧। ੨੧੭।

ਰਣਿ ਕੋਪਿ ਕਾਲ ਕਰਾਲੀਯੰ। ਖਟ ਅੰਗ ਪਾਣਿ ਉਛਾਲੀਯੰ।
ਸਿਰਿ ਸੁੰਭ ਹਥ ਦੁਛੰਡੀਯੰ। ਇਕ ਚੋਟਿ ਦੁਸਟ ਬਿਹੰਡੀਯੰ। ੬੨। ੨੧੮।

੧. 'ਸਤ੍ਰ'



ਵਾਜੇ ਵਜ ਰਹੇ ਸਨ, ਗੰਧਰਬ ਹਸ ਰਹੇ ਸਨ, (ਸੂਰਮੇ) ਝੰਡੇ ਗਡ ਕੇ (ਆਪਸ ਵਿਚ) ਜੁਟੇ ਹੋਏ ਸਨ, ਤੀਰਾਂ ਨਾਲ ਕਵਚ ਫੁਟ ਰਹੇ ਸਨ।੨੦੯। (ਸੂਰਵੀਰ) ਚੌਹਾਂ ਪਾਸਿਆਂ ਤੋਂ ਖੜੋ ਗਏ ਸਨ, ਤੀਰਾਂ ਦੀ ਬਰਖਾ ਕਰ ਰਹੇ ਸਨ, ਕ੍ਰੋਧੀ ਅਤੇ ਭਿਆਨਕ (ਵੀਰ ਯੋਧੇ) ਬਕਵਾਦ ਕਰ ਰਹੇ ਸਨ।੨੧੦।

*ਭੁਜੰਗ ਪ੍ਰਯਾਤ ਛੰਦ*

ਕਿਤੇ (ਵੀਰ) ਕੁਠੇ ਜਾ ਰਹੇ ਸਨ, (ਕਿਤੇ) ਬਾਣਾਂ ਦਾ ਮੀਂਹ ਵਰ੍ਹ ਰਿਹਾ ਸੀ। (ਕਿਤੇ) ਰਣ-ਭੂਮੀ ਵਿਚ ਖਾਲੀ ਕਾਠੀਆਂ ਵਾਲੇ ਘੋੜੇ ਫਿਰਦੇ ਸਨ, ਦੈਂਤ ਅਤੇ ਦੇਵਤੇ ਸੂਰਮੇ (ਆਪਸ ਵਿਚ) ਲੜ ਰਹੇ ਸਨ। ਸਭ ਨੇ ਸ਼ਸਤ੍ਰ ਸਜਾਏ ਹੋਏ ਸਨ। ( ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਭੀਸ਼ਣ ਪਿਤਾਮਾ ('ਸਾਂਤਨੇਵੰ') ਹੋਣ।੨੧੧।

ਸਾਰੇ ਗਾਜੀ ਗਰਜਦੇ ਸਨ, (ਉਨ੍ਹਾਂ ਦੇ) ਘੋੜੇ ਸਜੇ ਹੋਏ ਸਨ, ਯੋਧੇ ਯੁੱਧ ਵਿਚ ਜੁਟੇ ਹੋਏ ਸਨ ਅਤੇ ਤੀਰ ਛੁਟ ਰਹੇ ਸਨ, ਤਬਲੇ ਵਜਦੇ ਸਨ, ਕ੍ਰਿਪਾਨਾਂ ਝਟਕ ਰਹੀਆਂ ਸਨ, ਬਰਛੇ ਸਰੜ ਸਰੜ ਕਰਦੇ ਸਨ, ਧੌਂਸੇ ਗੂੰਜਦੇ ਸਨ।੨੧੨।

ਢਮ-ਢਮ ਢੋਲ ਅਤੇ ਢਕ-ਢਕ ਢਾਲਾਂ (ਵਜ ਰਹੀਆਂ ਸਨ)। ਹਾਥੀਆਂ ('ਗਹਾ') ਦੇ ਸਮੂਹ ਗਰਜ ਰਹੇ ਸਨ ਅਤੇ ਘੋੜਿਆਂ ਵਿਚ ਹਲ-ਚਲ ਮਚੀ ਹੋਈ ਸੀ। ਬਰਛਿਆਂ ਦੀ ਸਟ ਤੇ ਸਟ ਪੈ ਰਹੀ ਸੀ, ਖੂਨ ਰੰਗੀਆਂ ਤਲਵਾਰਾਂ (ਆਪਸ ਵਿਚ) ਖਹਿੰਦੀਆਂ ਸਨ। ਢਾਲਾਂ ਅਤੇ ਕਵਚ ਟੁਟੇ ਪਏ ਸਨ ਅਤੇ ਬੰਦੂਕਾਂ ਵਿਚੋਂ ਅੱਗ ਨਿਕਲ ਰਹੀ ਸੀ।੨੧੩।

(ਸਿਰ ਦੇ) ਟੋਪਾਂ (ਖੋਲ) ਉਤੇ ਤਲਵਾਰਾਂ ਵਜਦੀਆਂ ਸਨ ਅਤੇ ਅੱਗ ਦੀਆਂ ਚਿੰਗਾਰੀਆਂ ਨਿਕਲਦੀਆਂ ਸਨ, ਮਾਨੋ ਮਸਿਆ ਦੀ ਰਾਤ ('ਨਿਸਾ') ਸਮਝ ਕੇ ਭੂਤ-ਪ੍ਰੇਤ ਜਾਗ ਪਏ ਹੋਣ। ਡਾਕਣੀਆਂ ਡਕਾਰਨ ਲਗੀਆਂ ਸਨ ਅਤੇ ਡਮਰੂ ਡਕ-ਡਕ ਕਰਦੇ ਵਜ ਰਹੇ ਸਨ। ਬੀਰ, ਬੈਤਾਲ ਅਤੇ ਭੂਤ ਭਭਕਾਂ ਮਾਰਦੇ ਹੋਏ ਨਚ ਰਹੇ ਸਨ।੨੧੪।

*ਬੇਲੀ ਬਿਦ੍ਰਮ ਛੰਦ*

ਜਿਤਨੇ ਵੀ ਸ਼ਸਤ੍ਰਾਂ (ਦੇ ਵਾਰ) ਹੋ ਰਹੇ ਸਨ, ਉਤਨੇ ਹੀ ਦੁਰਗਾ ਨੇ ਸਭ ਕਟ ਦਿੱਤੇ ਸਨ। ਹੋਰ ਵੀ ਜਿਤਨੇ (ਅਸਤ੍ਰ) ਵੈਰੀ ਸੁਟਦੇ ਸਨ, ਉਨ੍ਹਾਂ ਨੂੰ ਕਟ ਕੇ ਭੂਮੀ ਉਤੇ ਸੁਟ ਦਿੰਦੀ ਸੀ।੨੧੫।

ਕਾਲੀ ਨੇ ਆਪ ਬਾਣ ਛਡੇ ਸਨ, ਵੈਰੀ ਦੇ ਸਾਰੇ ਅਸਤ੍ਰ ਤੋੜ ਫੋੜ ਦਿੱਤੇ ਸਨ। ਜਦੋਂ (ਦੇਵਤਿਆਂ ਨੇ ਸੁੰਭ ਨੂੰ) ਸ਼ਸਤ੍ਰਾਂ ਤੋਂ ਬਿਨਾ ਵੇਖਿਆ, (ਤਦੋਂ) ਦੇਵਤਿਆਂ ਨੇ (ਦੁਰਗਾ ਦਾ) ਜੈ-ਘੋਸ਼ ਕਰ ਦਿੱਤਾ।੨੧੬।

ਆਕਾਸ਼ ਵਿਚ ਵਾਜੇ ਵਜਦੇ ਸਨ ਅਤੇ (ਇਹ ਦ੍ਰਿਸ਼) ਵੇਖ ਕੇ ਦੇਵਤੇ ਗਜਣ ਲਗ ਗਏ ਸਨ। ਸਾਰੇ ਦੇਵਤੇ (ਦੇਵੀ ਨੂੰ) ਬਾਰ ਬਾਰ ਵੇਖ ਕੇ ਜੈ ਦਾ ਘੋਸ਼ ਕਰਨ ਲਗ ਗਏ ਸਨ।੨੧੭।

ਰਣ-ਭੂਮੀ ਵਿਚ ਕਾਲੀ ਕ੍ਰੋਧ ਨਾਲ ਭਿਆਨਕ ਰੂਪ ਧਾਰ ਕੇ ਫਿਰ ਰਹੀ ਸੀ। (ਉਸ ਨੇ) ਛੇ ਹੱਥਾਂ ਅਤੇ ਭੁਜਾਵਾਂ ਨੂੰ ਉਤੇ ਉਛਾਲਿਆ ਹੋਇਆ ਸੀ। ਫਿਰ ਸੁੰਭ ਕੇ ਸਿਰ ਵਿਚ ਦੋਵੇਂ ਹੱਥ ਦੇ ਮਾਰੇ, ਇਕੋ ਸਟ ਨਾਲ ਦੁਸ਼ਟ ਨੂੰ ਮਾਰ ਮੁਕਾਇਆ।੨੧੮।

*ਦੋਹਰਾ*

ਜਿਮ ਸੁੰਭਾਸੁਰ ਕੋ ਹਨਾ ਅਧਿਕ ਕੋਪ ਕੈ ਕਾਲਿ।
ਤ੍ਯੋ ਸਾਧਨ ਕੇ ਸਤ੍ਰੁ ਸਭ ਚਾਬਤ ਜਾਹ ਕਰਾਲ। ੬੩। ੨੧੯।

*ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਸੁੰਭ ਬਧਹ*
*ਖਸਟਮੋ ਧਿਆਯ ਸੰਪੂਰਨਮ ਸਤੁ ਸੁਭਮ ਸਤੁ। ੬।*

## ਅਥ ਜੈਕਾਰ ਸਬਦ ਕਥਨੰ

*ਬੇਲੀ ਬਿਦ੍ਰਮ ਛੰਦ*

ਜੈ ਸਬਦ ਦੇਵ ਪੁਕਾਰ ਹੀ। ਸਬ ਫੂਲਿ ਫੂਲਨ ਡਾਰ ਹੀ।
ਘਨਸਾਰ ਕੁੰਕਮ ਲਿਆਇ ਕੈ। ਟੀਕਾ ਦੀਯ ਹਰਖਾਇ ਕੈ। ੧। ੨੨੦।

*ਚੌਪਈ*

ਉਸਤਤਿ ਸਬ ਹੂੰ ਕਰੀ ਅਪਾਰਾ। ਬ੍ਰਹਮ ਕਵਚ ਕੋ ਜਾਪ ਉਚਾਰਾ।
ਸੰਤ ਸੰਬੂਹ ਪ੍ਰਫੁਲਤ ਭਏ। ਦੁਸਟ ਅਰਿਸਟ ਨਾਸ ਹੁਐ ਗਏ। ੨। ੨੨੧।

ਸਾਧਨ ਕੋ ਸੁਖ ਬਢੇ ਅਨੇਕਾ। ਦਾਨਵ ਦੁਸਟ ਨ ਬਾਚਾ ਏਕਾ।
ਸੰਤ ਸਹਾਇ ਸਦਾ ਜਗ ਮਾਈ। ਜਹ ਤਹ ਸਾਧਨ ਹੋਇ ਸਹਾਈ। ੩। ੨੨੨।

## ਦੇਵੀ ਜੂ ਕੀ ਉਸਤਤਿ

*ਭੁਜੰਗ ਪ੍ਰਯਾਤ ਛੰਦ*

ਨਮੋ ਜੋਗ ਜ੍ਵਾਲੰ ਧਰੀਯੰ ਜੁਆਲੰ।
ਨਮੋ ਸੁੰਭ ਹੰਤੀ ਨਮੋ ਕਰੂਰ ਕਾਲੰ।
ਨਮੋ ਸ੍ਰੋਣ ਬੀਰਜਾਰਦਨੀ ਧੂਮ੍ਰ ਹੰਤੀ।
ਨਮੋ ਕਾਲਿਕਾ ਰੂਪ ਜੁਆਲਾ ਜਯੰਤੀ। ੪। ੨੨੩।

ਨਮੋ ਅੰਬਿਕਾ ਜੰਭਹਾ ਜੋਤਿ ਰੂਪਾ।
ਨਮੋ ਚੰਡ ਮੁੰਡਾਰਦਨੀ ਭੂਪਿ ਭੂਪਾ।
ਨਮੋ ਚਾਮਰੰ ਚੀਰਣੀ ਚਿਤ੍ਰ ਰੂਪੰ।
ਨਮੋ ਪਰਮ ਪ੍ਰਗਿਯਾ ਬਿਰਾਜੈ ਅਨੂਪੰ। ੫। ੨੨੪।

ਨਮੋ ਪਰਮ ਰੂਪਾ ਨਮੋ ਕ੍ਰੂਰ ਕਰਮਾ।
ਨਮੋ ਰਾਜਸਾ ਸਾਤਕਾ ਪਰਮ ਬਰਮਾ।
ਨਮੋ ਮਹਿਖ ਦਈਤ ਕੋ ਅੰਤ ਕਰਣੀ।
ਨਮੋ ਤੋਖਣੀ ਸੋਖਣੀ ਸਰਬ ਇਰਣੀ। ੬। ੨੨੫।

ਬਿੜਾਲਾਛ ਹੰਤੀ ਕਰੂਰਾਛ ਘਾਯਾ।
ਦਿਜਗਿ ਦਯਾਰਦਨੀਅੰ ਨਮੋ ਜੋਗ ਮਾਯਾ।



*ਦੋਹਰਾ*

ਹੇ ਕਾਲੀ। ਜਿਵੇਂ (ਤੂੰ) ਬਹੁਤ ਕ੍ਰੋਧ ਕਰ ਕੇ ਸੁੰਭ ਦੈਂਤ ਨੂੰ ਮਾਰਿਆ ਸੀ, (ਤਿਵੇਂ) ਸੰਤਾਂ ਦੇ ਸਾਰੇ ਵੈਰੀਆਂ ਨੂੰ ਭਿਆਨਕ ਰੂਪ ਧਾਰ ਕੇ ਚਬ ਜਾਇਆ ਕਰ।੨੧੯।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ 'ਚੰਡੀ-ਚਰਿਤ੍ਰ' ਪ੍ਰਸੰਗ ਦੇ 'ਸੁੰਭ-ਬਧ'*
*ਨਾਂ ਦੇ ਛੇਵੇਂ ਅਧਿਆਇ ਦੀ ਸ਼ੁਭ ਸਮਾਪਤੀ।੬।*

## ਹੁਣ ਜੈਕਾਰ ਸ਼ਬਦ ਦਾ ਕਥਨ

*ਬੇਲੀ ਬਿਦ੍ਰਮ ਛੰਦ*

ਦੇਵਤੇ ਜੈ-ਜੈ-ਕਾਰ ਦੇ ਸ਼ਬਦ ਬੋਲਦੇ ਸਨ, ਸਭ ਖੁਸ਼ ਹੋ ਕੇ ਫੁਲ ਸੁਟਦੇ ਸਨ। ਕੇਸਰ ਅਤੇ ਚੰਦਨ ਲਿਆ ਕੇ (ਦੇਵਤਿਆਂ ਨੇ) ਖੁਸ਼ੀ ਨਾਲ (ਦੇਵੀ ਨੂੰ) ਤਿਲਕ ਕਰ ਦਿੱਤਾ।੨੨੦।

*ਚੌਪਈ*

ਸਭ ਨੇ ਮਿਲ ਕੇ (ਦੇਵੀ ਦੀ) ਬਹੁਤ ਉਸਤਤ ਕੀਤੀ। 'ਬ੍ਰਹਮ-ਕਵਚ' ਜਾਪ ਨੂੰ ਪੜ੍ਹਿਆ। ਸਾਰੇ ਸੰਤ ਆਨੰਦਿਤ ਹੋ ਗਏ ਕਿਉਂਕਿ ਸਾਰੇ ਵੱਡੇ ਦੁਸ਼ਟਾਂ ਦਾ ਨਾਸ਼ ਹੋ ਗਿਆ ਸੀ।੨੨੧।

ਸਾਧਾਂ (ਦੇਵਤਿਆਂ) ਦਾ ਸੁਖ ਅਨੇਕ ਤਰ੍ਹਾਂ ਨਾਲ ਵਧਣ ਲਗਿਆ ਕਿਉਂਕਿ ਇਕ ਵੀ ਦੁਸ਼ਟ ਦਾਨਵ ਬਾਕੀ ਨਹੀਂ ਬਚਿਆ। ਜਗਤ ਮਾਤਾ (ਦੇਵੀ) ਸਦਾ ਸੰਤਾਂ ਦੀ ਸਹਾਇਕ ਹੈ ਅਤੇ ਜਿਥੇ ਕਿਥੇ ਉਨ੍ਹਾਂ ਦੀ ਸਹਾਇਕ ਹੁੰਦੀ ਹੈ।੨੨੨।

## ਦੇਵੀ ਜੀ ਦੀ ਉਸਤਤ

*ਭੁਜੰਗ ਪ੍ਰਯਾਤ ਛੰਦ*

ਯੋਗ-ਅਗਨੀ ਦੀ ਅਗਨੀ ਨੂੰ ਧਾਰਨ ਕਰਨ ਵਾਲੀ (ਦੇਵੀ) ਨੂੰ ਨਮਸਕਾਰ ਹੈ; ਸੁੰਭ ਨੂੰ ਮਾਰਨ ਵਾਲੀ ਨੂੰ ਨਮਸਕਾਰ ਹੈ; ਭਿਆਨਕ ਕਾਲ-ਰੂਪਣੀ ਨੂੰ ਨਮਸਕਾਰ ਹੈ; ਰਕਤਬੀਜ ਨੂੰ ਮਾਰਨ ਵਾਲੀ ਅਤੇ ਧੂਮ੍ਰਲੋਚਨ ਨੂੰ ਨਸ਼ਟ ਕਰਨ ਵਾਲੀ ਨੂੰ ਨਮਸਕਾਰ ਹੈ; ਜੁਆਲਾ ਰੂਪ ਵਾਲੀ ਅਤੇ ਜੇਤੂ ਕਾਲਕਾ ਨੂੰ ਨਮਸਕਾਰ ਹੈ।੨੨੩।

ਅੰਬਕਾ, ਜੰਭਹਾ (ਜੰਭ ਦੈਂਤ ਨੂੰ ਮਾਰਨ ਵਾਲੀ) ਅਤੇ ਜੋਤ-ਸਰੂਪ ਨੂੰ ਨਮਸਕਾਰ ਹੈ; ਚੰਡ-ਮੁੰਡ ਨੂੰ ਮਾਰਨ ਵਾਲੀ ਅਤੇ ਰਾਜ-ਰਾਜੇਸ਼੍ਵਰੀ ਨੂੰ ਨਮਸਕਾਰ ਹੈ; ਚਾਮਰ ਦੈਂਤ ਨੂੰ ਚੀਰਨ ਵਾਲੀ ਚਿਤਰ-ਰੂਪਣੀ ਨੂੰ ਨਮਸਕਾਰ ਹੈ; ਉਪਮਾ ਤੋਂ ਰਹਿਤ ਬਿਰਾਜਣ ਵਾਲੀ ਪਰਮ-ਪ੍ਰਗਿਆ ਨੂੰ ਨਮਸਕਾਰ ਹੈ।੨੨੪।

ਪਰਮ-ਰੂਪਾ ਨੂੰ ਨਮਸਕਾਰ ਹੈ; ਭਿਆਨਕ ਕਰਮ ਕਰਨ ਵਾਲੀ ਨੂੰ ਨਮਸਕਾਰ ਹੈ; ਰਜੋ, ਸਤੋ (ਆਦਿ ਗੁਣਾਂ ਨੂੰ ਧਾਰਨ ਕਰਨ ਵਾਲੀ) ਅਤੇ ਸ੍ਰੇਸ਼ਠ ਕਵਚ (ਬਰਮਾ) ਵਾਲੀ ਨੂੰ ਨਮਸਕਾਰ ਹੈ; ਮਹਿਖਲੇ ਦੈਂਤ ਦਾ ਅੰਤ ਕਰਨ ਵਾਲੀ ਨੂੰ ਨਮਸਕਾਰ ਹੈ; ਸਭ ਨੂੰ ਤ੍ਰਿਪਤ ਕਰਨ ਵਾਲੀ, ਸੁਕਾਉਣ ਵਾਲੀ ਅਤੇ ਪ੍ਰੇਰਨ ਵਾਲੀ ਨੂੰ ਨਮਸਕਾਰ ਹੈ।੨੨੫।

ਬਿੜਾਲਾਛ (ਦੈਂਤ) ਨੂੰ ਮਾਰਨ ਵਾਲੀ ਅਤੇ ਕਰੂਰਾਛ (ਦੈਂਤ) ਨੂੰ ਨਸ਼ਟ ਕਰਨ ਵਾਲੀ, ਬ੍ਰਾਹਮਣਾਂ ਦੇ ਮੁਖੀ (ਬ੍ਰਹਮਾ) ਉਤੇ ਪਸੀਜਣ ਵਾਲੀ ('ਅਰਦਨੀਅੰ') ਅਤੇ ਯੋਗ-

ਨਮੋ ਭਈਰਵੀ ਭਾਰਗਵੀਅੰ ਭਵਾਨੀ।
ਨਮੋ ਜੋਗ ਜ੍ਵਾਲੰ ਧਰੀ ਸਰਬ ਮਾਨੀ। ੭। ੨੨੬।

ਅਧੀ ਉਰਧਵੀ ਆਪ ਰੂਪਾ ਅਪਾਰੀ।
ਰਮਾ ਰਸਟਰੀ ਕਾਮ ਰੂਪਾ ਕੁਮਾਰੀ।
ਭਵੀ ਭਾਵਨੀ ਭਈਰਵੀ ਭੀਮ ਰੂਪਾ।
ਨਮੋ ਹਿੰਗੁਲਾ ਪਿੰਗੁਲਾਯੰ ਅਨੂਪਾ। ੮। ੨੨੭।

ਨਮੋ ਜੁਧਨੀ ਕ੍ਰੁਧਨੀ ਕ੍ਰੂਰ ਕਰਮਾ।
ਮਹਾ ਬੁਧਿਨੀ ਸਿਧਿਨੀ ਸੁਧ ਕਰਮਾ।
ਪਰੀ ਪਦਮਿਨੀ ਪਾਰਬਤੀ ਪਰਮ ਰੂਪਾ।
ਸਿਵੀ ਬਾਸਵੀ ਬ੍ਰਾਹਮੀ ਰਿਧ ਕੂਪਾ। ੯। ੨੨੮।

ਮਿੜਾ ਮਾਰਜਨੀ ਸੂਰਤਵੀ ਮੋਹ ਕਰਤਾ।
ਪਰਾ ਪਸਟਣੀ ਪਾਰਬਤੀ ਦੁਸਟ ਹਰਤਾ।
ਨਮੋ ਹਿੰਗੁਲਾ ਪਿੰਗੁਲਾ ਤੋਤਲਾਯੰ।
ਨਮੋ ਕਾਰਤਿਕ੍ਯਾਨੀ ਸਿਵਾ ਸੀਤਲਾਯੰ। ੧੦। ੨੨੯।

ਭਵੀ ਭਾਰਗਵੀਯੰ ਨਮੋ ਸਸਤ੍ਰ ਪਾਣੰ।
ਨਮੋ ਅਸਤ੍ਰ ਧਰਤਾ ਨਮੋ ਤੇਜ ਮਾਣੰ।
ਜਯਾ ਅਜਯਾ ਚਰਮਣੀ ਚਾਵਡਾਯੰ।
ਕ੍ਰਿਪਾ ਕਾਲਿਕਾਯੰ ਨਯੰ ਨਿਤਿ ਨਿਆਯੰ। ੧੧। ੨੩੦।

ਨਮੋ ਚਾਪਣੀ ਚਰਮਣੀ ਖੜਗ ਪਾਣੰ।
ਗਦਾ ਪਾਨਿਣੀ ਚਕ੍ਰਣੀ ਚਿਤ੍ਰ ਮਾਣੰ।
ਨਮੋ ਸੂਲਣੀ ਸਹਥੀ ਪਾਨਿ ਮਾਤਾ।
ਨਮੋ ਗਿਆਨ ਬਿਗਿਆਨ ਕੀ ਗਿਆਨ ਗਿਆਤਾ। ੧੨। ੨੩੧।

ਨਮੋ ਪੋਖਣੀ ਸੋਖਣੀਅੰ ਮ੍ਰਿੜਾਲੀ।
ਨਮੋ ਦੁਸਟ ਦੋਖਾਰਦਨੀ ਰੂਪ ਕਾਲੀ।
ਨਮੋ ਜੋਗ ਜੁਆਲਾ ਨਮੋ ਕਾਰਤਿਕ੍ਯਾਨੀ।
ਨਮੋ ਅੰਬਿਕਾ ਤੋਤਲਾ ਸ੍ਰੀ ਭਵਾਨੀ। ੧੩। ੨੩੨।

ਨਮੋ ਦੋਖਦਾਹੀ ਨਮੋ ਦੁਖ੍ਯ ਹਰਤਾ।
ਨਮੋ ਸਸਤ੍ਰਣੀ ਅਸਤ੍ਰਣੀ ਕਰਮ ਕਰਤਾ।
ਨਮੋ ਰਿਸਟਣੀ ਪੁਸਟਣੀ ਪਰਮ ਜੁਆਲਾ।
ਨਮੋ ਤਾਰੁਣੀਅੰ ਨਮੋ ਬ੍ਰਿਧ ਬਾਲਾ। ੧੪। ੨੩੩।



ਮਾਇਆ ਨੂੰ ਨਮਸਕਾਰ ਹੈ; ਭੈਰਵੀ, ਭਾਰਗਵੀ ਅਤੇ ਭਵਾਨੀ ਨੂੰ ਨਮਸਕਾਰ ਹੈ; ਯੋਗ-ਅਗਨੀ ਨੂੰ ਧਾਰਨ ਕਰਨ ਵਾਲੀ ਅਤੇ ਸਭ ਤੋਂ ਮਾਨਤਾ ਪ੍ਰਾਪਤ ਕਰਨ ਵਾਲੀ ਨੂੰ ਨਮਸਕਾਰ ਹੈ।੨੨੬।

ਉਪਰ-ਹੇਠਾਂ ਵਿਚ ਵਿਆਪਤ ਹੋਣ ਵਾਲੀ ਅਪਾਰ-ਰੂਪਾ (ਨੂੰ ਨਮਸਕਾਰ ਹੈ); ਸਭ ਨੂੰ ਆਨੰਦ ਦੇਣ ਵਾਲੀ ('ਰਮਾ'), ਰਾਜ-ਸਾਜ ('ਰਸਟਰੀ') ਕਰਨ ਵਾਲੀ, ਕਾਮ ਰੂਪ ਵਾਲੀ (ਕਾਮਾਖਿਆ) ਕੁਮਾਰੀ (ਨੂੰ ਨਮਸਕਾਰ ਹੈ); ਭਵਾਨੀ, ਸ਼ਰਧਾ, ਭੈਰਵੀ ਅਤੇ ਭੀਮਾ (ਨੂੰ ਨਮਸਕਾਰ ਹੈ); ਹਿੰਗੁਲਾ, ਪਿੰਗੁਲਾ ਅਤੇ ਅਨੂਪਮਾ ਨੂੰ ਨਮਸਕਾਰ ਹੈ।੨੨੭।

ਯੁੱਧ ਕਰਨ ਵਾਲੀ, ਕ੍ਰੋਧ ਕਰਨ ਵਾਲੀ, ਭਿਆਨਕ ਕਰਮ ਕਰਨ ਵਾਲੀ ਨੂੰ ਨਮਸਕਾਰ ਹੈ; ਮਹਾਨ ਬੁੱਧੀ ਵਾਲੀ, ਸਿੱਧੀਆਂ ਵਾਲੀ ਅਤੇ ਸ਼ੁੱਧ ਕਰਮਾਂ ਵਾਲੀ (ਨੂੰ ਨਮਸਕਾਰ ਹੈ); ਅਪੱਛਰਾ, ਪਦਮਨੀ ਅਤੇ ਪਾਰਬਤੀ ਵਰਗੇ ਪਰਮ ਰੂਪਾਂ ਵਾਲੀ (ਨੂੰ ਨਮਸਕਾਰ ਹੈ); ਸ਼ਿਵ-ਸ਼ਕਤੀ, ਇੰਦਰ-ਸ਼ਕਤੀ (ਬਾਸਵੀ), ਬ੍ਰਹਮਾ-ਸ਼ਕਤੀ ਅਤੇ ਕੁਬੇਰ-ਸ਼ਕਤੀ ('ਰਿਧ-ਕੂਪਾ') (ਨੂੰ ਨਮਸਕਾਰ ਹੈ)।੨੨੮।

ਮਿੜਾ (ਮ੍ਰਿੜ ਰੁਦ੍ਰ ਦੀ ਸ਼ਕਤੀ), ਮਾਰਜਨੀ (ਦੋਸ਼ਾਂ ਨੂੰ ਦੂਰ ਕਰਨ ਵਾਲੀ), ਸੂਰਤਵੀ (ਦਇਆ ਕਰਨ ਵਾਲੀ) ਅਤੇ ਮੋਹ ਕਰਨ ਵਾਲੀ (ਨੂੰ ਨਮਸਕਾਰ ਹੈ), ਪਰਾ (ਬ੍ਰਹਮ-ਵਿਦਿਆ), ਪਸਟਣੀ (ਪ੍ਰਸੰਨ ਹੋਣ ਵਾਲੀ), ਪਾਰਬਤੀ ਅਤੇ ਦੁਸ਼ਟਾਂ ਨੂੰ ਮਾਰਨ ਵਾਲੀ (ਨੂੰ ਨਮਸਕਾਰ ਹੈ); ਹਿੰਗੁਲਾ, ਪਿੰਗੁਲਾ ਅਤੇ ਤੋਤਲਾ ਨੂੰ ਨਮਸਕਾਰ ਹੈ; ਕਾਰਤਿਕਯਾਨੀ (ਕਾਰਤੀਕੇਯ-ਸ਼ਕਤੀ), ਸ਼ਿਵਾ ਅਤੇ ਸੀਤਲਾ ਨੂੰ ਨਮਸਕਾਰ ਹੈ।੨੨੯।

ਭਵੀ (ਯਮ-ਸ਼ਕਤੀ), ਭਾਰਗਵੀ (ਭ੍ਰਿਗੁ-ਸ਼ਕਤੀ), ਅਤੇ ਸ਼ਸਤ੍ਰ ਧਾਰਨ ਕਰਨ ਵਾਲੀ ਨੂੰ ਨਮਸਕਾਰ ਹੈ; ਅਸਤ੍ਰ ਧਾਰਨ ਕਰਨ ਵਾਲੀ ਨੂੰ ਨਮਸਕਾਰ ਹੈ; ਤੇਜ ਨੂੰ ਮਾਣ ਦੇਣ ਵਾਲੀ ਨੂੰ ਨਮਸਕਾਰ ਹੈ; ਜਿਤ ਪ੍ਰਾਪਤ ਕਰਨ ਵਾਲੀ, ਨ ਜਿਤੇ ਜਾ ਸਕਣ ਵਾਲੀ, ਚੁੜੇਲਾਂ ਨੂੰ ਚਬਣ ਵਾਲੀ (ਨੂੰ ਨਮਸਕਾਰ ਹੈ); ਕ੍ਰਿਪਾ (ਕਰਨ ਵਾਲੀ), ਕਾਲਕਾ ਰੂਪ ਵਾਲੀ, ਨਿੱਤ ਨਵੇਂ ਅਤੇ ਨਿਆਇਸ਼ੀਲ ਰੂਪ ਵਾਲੀ ਨੂੰ ਨਮਸਕਾਰ ਹੈ।੨੩੦।

ਹੱਥ ਵਿਚ ਧਨੁਸ਼ ਧਾਰਨ ਕਰਨ ਵਾਲੀ ('ਚਾਪਣੀ'), ਢਾਲ ਧਾਰਨ ਕਰਨ ਵਾਲੀ ('ਚਰਮਣੀ'), ਹੱਥ ('ਪਾਣੰ') ਵਿਚ ਖੜਗ ਧਾਰਨ ਕਰਨ ਵਾਲੀ ਨੂੰ ਨਮਸਕਾਰ ਹੈ; ਹੱਥ ਵਿਚ ਗਦਾ ਫੜਨ ਵਾਲੀ, ਚੱਕਰ ਧਾਰਨ ਕਰਨ ਵਾਲੀ ਅਤੇ ਚਿਤਰ ਸਰੂਪੀ ਨੂੰ ਨਮਸਕਾਰ ਹੈ; ਹੱਥ ਵਿਚ ਤ੍ਰਿਸ਼ੂਲ ਧਾਰਨ ਕਰਨ ਵਾਲੀ ਅਤੇ ਸੈਹੱਥੀ ਫੜਨ ਵਾਲੀ ਮਾਤਾ ਨੂੰ ਨਮਸਕਾਰ ਹੈ; ਗਿਆਨ ਅਤੇ ਵਿਗਿਆਨ ਦੇ ਗਿਆਨ ਨੂੰ ਜਾਣਨ ਵਾਲੀ ਨੂੰ ਨਮਸਕਾਰ ਹੈ।੨੩੧।

ਪਾਲਨ ਕਰਨ ਵਾਲੀ, ਸੁਕਾਉਣ ਵਾਲੀ ਅਤੇ ਮ੍ਰਿੜਾਲੀ (ਮੁਰਦਿਆਂ ਦੀ ਸਵਾਰੀ ਕਰਨ ਵਾਲੀ) ਨੂੰ ਨਮਸਕਾਰ ਹੈ; ਦੁਸ਼ਟਾਂ ਨੂੰ ਦੁਖ ਦੇਣ ਲਈ ਕਾਲੀ ਦਾ ਰੂਪ ਧਾਰਨ ਕਰਨ ਵਾਲੀ ਨੂੰ ਨਮਸਕਾਰ ਹੈ; ਯੋਗ-ਅਗਨੀ ਨੂੰ ਨਮਸਕਾਰ ਹੈ; ਕਾਰਤੀਕੇਯ ਸ਼ਕਤੀ ਨੂੰ ਨਮਸਕਾਰ ਹੈ; ਅੰਬਕਾ, ਤੋਤਲਾ ਅਤੇ ਸ੍ਰੀ ਭਵਾਨੀ ਨੂੰ ਨਮਸਕਾਰ ਹੈ।੨੩੨।

ਦੁਖਾਂ ਨੂੰ ਸਾੜਨ ਵਾਲੀ ਨੂੰ ਨਮਸਕਾਰ ਹੈ, ਦੁਖਾਂ ਨੂੰ ਹਰਨ ਵਾਲੀ ਨੂੰ ਨਮਸਕਾਰ ਹੈ; ਅਸਤ੍ਰਾਂ ਅਤੇ ਸ਼ਸਤ੍ਰਾਂ ਨਾਲ ਕਰਮ ਕਰਨ ਵਾਲੀ ਨੂੰ ਨਮਸਕਾਰ ਹੈ; ਪ੍ਰਸੰਨ ਕਰਨ ਵਾਲੀ ('ਰਿਸਟਣੀ'), ਪੁਸ਼ਟ ਕਰਨ ਵਾਲੀ ਅਤੇ ਪਰਮ ਤੇਜ ਵਾਲੀ ਨੂੰ ਨਮਸਕਾਰ ਹੈ; (ਸਦਾ) ਜੁਆਨ ਰੂਪ ਵਾਲੀ ਨੂੰ ਨਮਸਕਾਰ ਹੈ; ਬਿਰਧ ਅਤੇ ਬਾਲ ਰੂਪ ਵਾਲੀ ਨੂੰ ਨਮਸਕਾਰ ਹੈ।੨੩੩।

ਨਮੋ ਸਿੰਘਬਾਹੀ ਨਮੋਦਾੜ ਗਾੜੰ।
ਨਮੋ ਖਗ ਦਗੰ ਝਮਾ ਝਮ ਬਾੜੰ।
ਨਮੋ ਰੂੜਿ ਗੂੜੰ ਨਮੋ ਸਰਬ ਬਿਆਪੀ।
ਨਮੋ ਨਿਤ ਨਾਰਾਇਣੀ ਦੁਸਟ ਖਾਪੀ। ੧੫। ੨੩੪।

ਨਮੋ ਰਿਧਿ ਰੂਪੰ ਨਮੋ ਸਿਧ ਕਰਣੀ।
ਨਮੋ ਪੋਖਣੀ ਸੋਖਣੀ ਸਰਬ ਭਰਣੀ।
ਨਮੋ ਆਰਜਨੀ ਮਾਰਜਨੀ ਕਾਲ ਰਾਤ੍ਰੀ।
ਨਮੋ ਜੋਗ ਜ੍ਵਾਲੰ ਧਰੀ ਸਰਬ ਦਾਤ੍ਰੀ। ੧੬। ੨੩੫।

ਨਮੋ ਪਰਮ ਪਰਮੇਸ੍ਵਰੀ ਧਰਮ ਕਰਣੀ।
ਨਈ ਨਿਤ ਨਾਰਾਇਣੀ ਦੁਸਟ ਦਰਣੀ।
ਛਲਾ ਆਛਲਾ ਈਸੁਰੀ ਜੋਗ ਜੁਆਲੀ।
ਨਮੋ ਬਰਮਣੀ ਚਰਮਣੀ ਕ੍ਰੂਰ ਕਾਲੀ। ੧੭। ੨੩੬।

ਨਮੋ ਰੇਚਕਾ ਪੂਰਕਾ ਪ੍ਰਾਤ ਸੰਧਿਆ।
ਜਿਨੈ ਮੋਹ ਕੈ ਚਉਦਹੂੰ ਲੋਗ ਬੰਧਿਆ।
ਨਮੋ ਅੰਜਨੀ ਗੰਜਨੀ ਸਰਬ ਅਸਤ੍ਰਾ।
ਨਮੋ ਧਾਰਣੀ ਬਾਰਣੀ ਸਰਬ ਸਸਤ੍ਰਾ। ੧੮। ੨੩੭।

ਨਮੋ ਅੰਜਨੀ ਗੰਜਨੀ ਦੁਸਟ ਗਰਬਾ।
ਨਮੋ ਤੋਖਣੀ ਪੋਖਣੀ ਸੰਤ ਸਰਬਾ।
ਨਮੋ ਸਕਤਣੀ ਸੂਲਣੀ ਖੜਗ ਪਾਣੀ।
ਨਮੋ ਤਾਰਣੀ ਕਾਰਣੀਅੰ ਕ੍ਰਿਪਾਣੀ। ੧੯। ੨੩੮।

ਨਮੋ ਰੂਪ ਕਾਲੀ ਕਪਾਲੀ ਅਨੰਦੀ।
ਨਮੋ ਚੰਦ੍ਰਣੀ ਭਾਨੁਵੀਅੰ ਗੁਬਿੰਦੀ।
ਨਮੋ ਛੈਲ ਰੂਪਾ ਨਮੋ ਦੁਸਟ ਦਰਣੀ।
ਨਮੋ ਕਾਰਣੀ ਤਾਰਣੀ ਸ੍ਰਿਸਟ ਭਰਣੀ। ੨੦। ੨੩੯।

ਨਮੋ ਹਰਖਣੀ ਬਰਖਣੀ ਸਸਤ੍ਰ ਧਾਰਾ।
ਨਮੋ ਤਾਰਣੀ ਕਾਰਣੀਯੰ ਅਪਾਰਾ।
ਨਮੋ ਜੋਗਣੀ ਭੋਗਣੀ ਪ੍ਰੰਮ ਪ੍ਰਗਿਯਾ।
ਨਮੋ ਦੇਵ ਦਈਤਯਾਇਣੀ ਦੇਵਿ ਦੁਰਗਿਯਾ। ੨੧।੨੪੦।



ਸ਼ੇਰ ਦੀ ਸਵਾਰੀ ਕਰਨ ਵਾਲੀ ਨੂੰ ਨਮਸਕਾਰ ਹੈ; ਦ੍ਰਿੜ੍ਹ ਦਾੜ੍ਹਾਂ ਵਾਲੀ ਨੂੰ ਨਮਸਕਾਰ ਹੈ; ਹੱਥ ਵਿਚ ਝਮ ਝਮ ਚਮਕਦੀ ਤਲਵਾਰ ਰੂਪਾ ਨੂੰ ਨਮਸਕਾਰ ਹੈ; ਅਤਿਅੰਤ ਗੂੜ੍ਹ ਰੂਪ ਵਾਲੀ ਅਤੇ ਸਰਬ-ਵਿਆਪੀ ਰੂਪ ਵਾਲੀ ਨੂੰ ਨਮਸਕਾਰ ਹੈ; ਨਿੱਤ ਦੁਸ਼ਟਾਂ ਨੂੰ ਖਪਾਉਣ ਵਾਲੀ ਨਾਰਾਇਣੀ (ਦੁਰਗਾ) ਨੂੰ ਨਮਸਕਾਰ ਹੈ।੨੩੪।

ਰਿਧੀ-ਭਰਪੂਰ ਰੂਪ ਵਾਲੀ ਨੂੰ ਨਮਸਕਾਰ ਹੈ; (ਸਾਰੇ ਕੰਮ) ਸਿੱਧ ਕਰਨ ਵਾਲੀ ਨੂੰ ਨਮਸਕਾਰ ਹੈ; ਪਾਲਣ ਕਰਨ ਵਾਲੀ, ਸੁਕਾਉਣ ਵਾਲੀ ਅਤੇ ਸਭ ਨੂੰ ਭਰਨ ਵਾਲੀ ਨੂੰ ਨਮਸਕਾਰ ਹੈ; ਉਜਲੇ ਰੂਪ ਵਾਲੀ (ਆਰਜਨੀ), ਪਾਪਾਂ ਤੋਂ ਸ਼ੁੱਧ ਕਰਨ ਵਾਲੀ (ਮਾਰਜਨੀ), ਪਰਲੋ ਦੀ ਕਾਲ-ਰਾਤ੍ਰੀ ਵਾਲੇ ਰੂਪ ਵਰਗੀ ਨੂੰ ਨਮਸਕਾਰ ਹੈ; ਯੋਗ ਅਗਨੀ ਨੂੰ ਧਾਰਨ ਕਰਨ ਵਾਲੀ ਅਤੇ ਸਭ ਨੂੰ ਦੇਣ ਵਾਲੀ ('ਸਰਬ ਦਾਤ੍ਰੀ') ਨੂੰ ਨਮਸਕਾਰ ਹੈ।੨੩੫।

ਸ੍ਰੇਸ਼ਠ ਐਸ਼ਵਰਜ ਵਾਲੀ ('ਪਰਮੇਸ੍ਵਰੀ') ਅਤੇ ਧਰਮਾਚਾਰ ਕਰਨ ਵਾਲੀ ਨੂੰ ਨਮਸਕਾਰ ਹੈ; ਨਿੱਤ ਨਵੀਂ ਅਤੇ ਦੁਸ਼ਟਾਂ ਨੂੰ ਦਰੜਨ ਵਾਲੀ ਦੁਰਗਾ (ਨੂੰ ਨਮਸਕਾਰ ਹੈ); (ਸਭ ਨੂੰ) ਛੱਲਣ ਵਾਲੀ, (ਕਿਸੇ ਤੋਂ ਵੀ) ਨ ਛਲੀ ਜਾ ਸਕਣ ਵਾਲੀ, ਸ਼ਿਵ-ਸ਼ਕਤੀ ('ਈਸੁਰੀ') ਅਤੇ ਯੋਗ-ਅਗਨੀ (ਨੂੰ ਨਮਸਕਾਰ ਹੈ); ਕਵਚ ਨੂੰ ਧਾਰਨ ਕਰਨ ਵਾਲੀ ('ਬਰਮਣੀ'), ਢਾਲ ਨੂੰ ਧਾਰਨ ਕਰਨ ਵਾਲੀ, ਭਿਆਨਕ ਰੂਪ ਵਾਲੀ ਕਾਲੀ ਨੂੰ ਨਮਸਕਾਰ ਹੈ।੨੩੬।

ਖਾਲੀ ਕਰਨ ਵਾਲੀ ('ਰੇਚਕਾ'), ਭਰਨ ਵਾਲੀ ('ਪੂਰਕਾ'), ਸਵੇਰ ਅਤੇ ਸੰਧਿਆ ਰੂਪ ਵਾਲੀ ਨੂੰ ਨਮਸਕਾਰ ਹੈ; ਜਿਸ ਨੇ ਮੋਹ ਕਾਰਨ ਚੌਦਾਂ ਲੋਕਾਂ ਨੂੰ ਬੰਨ੍ਹਿਆ ਹੋਇਆ ਹੈ (ਉਸ ਨੂੰ ਨਮਸਕਾਰ ਹੈ); ਸਭ ਪ੍ਰਕਾਰ ਦੇ ਅਸਤ੍ਰਾਂ ਨੂੰ ਨਸ਼ਟ ਕਰਨ ਵਾਲੀ ਮਾਇਆ ('ਅੰਜਨੀ') ਨੂੰ ਨਮਸਕਾਰ ਹੈ; ਸਾਰੇ ਸ਼ਸਤ੍ਰ ਨੂੰ ਧਾਰਨ ਕਰਨ ਵਾਲੀ (ਅਤੇ ਉਨ੍ਹਾਂ ਨੂੰ) ਹਟਾਉਣ ਵਾਲੀ ('ਬਾਰਣੀ') ਨੂੰ ਨਮਸਕਾਰ ਹੈ।੨੩੭।

ਦੁਸ਼ਟਾਂ ਦੇ ਹੰਕਾਰ ਨੂੰ ਨਸ਼ਟ ਕਰਨ ਵਾਲੀ ਮਾਇਆ ('ਅੰਜਨੀ') ਨੂੰ ਨਮਸਕਾਰ ਹੈ; ਸਾਰਿਆਂ ਸੰਤਾਂ ਨੂੰ ਪ੍ਰਸੰਨ ਕਰਨ ਅਤੇ ਭਰਨ ਵਾਲੀ ਨੂੰ ਨਮਸਕਾਰ ਹੈ; ਹੱਥ ਵਿਚ ਸ਼ਕਤੀ ਧਾਰਨ ਕਰਨ ਵਾਲੀ, ਤ੍ਰਿਸ਼ੂਲ ਨੂੰ ਫੜਨ ਵਾਲੀ ਅਤੇ ਤਲਵਾਰ ਪਕੜਨ ਵਾਲੀ ਨੂੰ ਨਮਸਕਾਰ ਹੈ; (ਸਭ ਨੂੰ) ਤਾਰਨ ਵਾਲੀ, (ਸਭ ਦੇ) ਕਾਰਨ ਸਰੂਪ ਵਾਲੀ ਅਤੇ ਕ੍ਰਿਪਾਨ-ਰੂਪਾ ਨੂੰ ਨਮਸਕਾਰ ਹੈ।੨੩੮।

ਕਾਲੀ, ਕਪਾਲੀ ਅਤੇ ਆਨੰਦ-ਰੂਪਾ ਨੂੰ ਨਮਸਕਾਰ ਹੈ; ਚੰਦਰ-ਸ਼ਕਤੀ, ਸੂਰਜ-ਸ਼ਕਤੀ ਅਤੇ ਧਰਤੀ ਨੂੰ ਧਾਰਨ ਕਰਨ ਵਾਲੀ ('ਗੁਬਿੰਦੀ') ਨੂੰ ਨਮਸਕਾਰ ਹੈ; ਜੁਆਨ ਰੂਪ ਵਾਲੀ ਅਤੇ ਦੁਸ਼ਟਾਂ ਨੂੰ ਦਲਣ ਵਾਲੀ ਨੂੰ ਨਮਸਕਾਰ ਹੈ; (ਸਭ ਕੁਝ) ਕਰਨ ਵਾਲੀ, (ਸਭ ਨੂੰ) ਤਾਰਨ ਵਾਲੀ ਅਤੇ ਸਾਰੀ ਸ੍ਰਿਸ਼ਟੀ ਦਾ ਪੋਸ਼ਣ ਕਰਨ ਵਾਲੀ ਨੂੰ ਨਮਸਕਾਰ ਹੈ।੨੩੯।

ਹਰਖ ਦੇਣ ਵਾਲੀ, ਸ਼ਸਤ੍ਰਾਂ ਦੀ ਧਾਰ ਦੀ ਬਰਖਾ ਕਰਨ ਵਾਲੀ ਨੂੰ ਨਮਸਕਾਰ ਹੈ; (ਸਭ ਨੂੰ) ਤਾਰਨ ਵਾਲੀ ਅਤੇ ਅਪਾਰ ਕਾਰਨ ਰੂਪ ਵਾਲੀ ਨੂੰ ਨਮਸਕਾਰ ਹੈ; ਯੋਗ ਵਾਲੀ, ਭੋਗ ਵਾਲੀ ਅਤੇ ਬ੍ਰਹਮ-ਵਿਦਿਆ ('ਪ੍ਰੰਮ ਪ੍ਰਗਿਯਾ') ਨੂੰ ਨਮਸਕਾਰ ਹੈ; ਦੇਵਤਿਆਂ ਅਤੇ ਦੈਂਤਾਂ ਨੂੰ ਅਨੁਸ਼ਾਸਨ ਵਿਚ ਰਖਣ ਵਾਲੀ ('ਆਯਣੀ') ਅਤੇ ਦੁਰਗ ਦੈਂਤ ਨੂੰ ਮਾਰਨ ਵਾਲੀ ਦੇਵੀ ਨੂੰ ਨਮਸਕਾਰ ਹੈ।੨੪੦।

ਨਮੋ ਘੋਰਿ ਰੂਪਾ ਨਮੋ ਚਾਰੁ ਨੈਣਾ।
ਨਮੋ ਸੂਲਣੀ ਸੈਥਣੀ ਬਕ੍ਰ ਬੈਣਾ।
ਨਮੋ ਬ੍ਰਿਧ ਬੁਧੰ ਕਰੀ ਜੋਗ ਜੁਆਲਾ।
ਨਮੋ ਚੰਡ ਮੁੰਡੀ ਮ੍ਰਿੜਾ ਕ੍ਰੂਰ ਕਾਲਾ। ੨੨। ੨੪੧।

ਨਮੋ ਦੁਸਟ ਪੁਸਟਾਰਦਨੀ ਛੇਮ ਕਰਣੀ।
ਨਮੋ ਦਾੜ ਗਾੜਾ ਧਰੀ ਦੁਖ੍ਯ ਹਰਣੀ।
ਨਮੋ ਸਾਸਤ੍ਰ ਬੇਤਾ ਨਮੋ ਸਸਤ੍ਰ ਗਾਮੀ।
ਨਮੋ ਜਛ ਬਿਦਿਆ ਧਰੀ ਪੂਰਣ ਕਾਮੀ। ੨੩। ੨੪੨।

ਰਿਪੰ ਤਾਪਣੀ ਜਾਪਣੀ ਸਰਬ ਲੋਗਾ।
ਥਪੇ ਖਾਪਣੀ ਥਾਪਣੀ ਸਰਬ ਸੋਗਾ।
ਨਮੋ ਲੰਕੁੜੇਸੀ ਨਮੋ ਸਕਤਿ ਪਾਣੀ।
ਨਮੋ ਕਾਲਿਕਾ ਖੜਗ ਪਾਣੀ ਕ੍ਰਿਪਾਣੀ। ੨੪। ੨੪੩।

ਨਮੋ ਲੰਕੁੜੈਸਾ ਨਮੋ ਨਾਗ੍ਰ ਕੋਟੀ।
ਨਮੋ ਕਾਮ ਰੂਪਾ ਕਮਿਛਿਆ ਕਰੋਟੀ।
ਨਮੋ ਕਾਲ ਰਾਤ੍ਰੀ ਕਪਰਦੀ ਕਲਿਆਣੀ।
ਮਹਾ ਰਿਧਣੀ ਸਿਧ ਦਾਤੀ ਕ੍ਰਿਪਾਣੀ। ੨੫। ੨੪੪।

ਨਮੋ ਚਤੁਰ ਬਾਹੀ ਨਮੋ ਅਸਟ ਬਾਹਾ।
ਨਮੋ ਪੋਖਣੀ ਸਰਬ ਆਲਮ ਪਨਾਹਾ।
ਨਮੋ ਅੰਬਿਕਾ ਜੰਭਹਾ ਕਾਰਤਕ੍ਯਾਨੀ।
ਮ੍ਰਿੜਾਲੀ ਕਪਰਦੀ ਨਮੋ ਸ੍ਰੀ ਭਵਾਨੀ। ੨੬। ੨੪੫।

ਨਮੋ ਦੇਵ ਅਰਦ੍ਯਾਰਦਨੀ ਦੁਸਟ ਹੰਤੀ।
ਸਿਤਾ ਅਸਿਤਾ ਰਾਜ ਕ੍ਰਾਂਤੀ ਅਨੰਤੀ।
ਜੁਆਲਾ ਜਯੰਤੀ ਅਲਾਸੀ ਅਨੰਦੀ।
ਨਮੋ ਪਾਰਬ੍ਰਹਮੀ ਹਰੀ ਸੀ ਮੁਕੰਦੀ। ੨੭। ੨੪੬।

ਜਯੰਤੀ ਨਮੋ ਮੰਗਲਾ ਕਾਲਕਾਯੰ।
ਕਪਾਲੀ ਨਮੋ ਭਦ੍ਰਕਾਲੀ ਸਿਵਾਯੰ।
ਦੁਗਾਯੰ ਛਿਮਾਯੰ ਨਮੋ ਧਾਤ੍ਰੀਏਯੰ।
ਸੁਆਹਾ ਸੁਧਾਯੰ ਨਮੋ ਸੀਤਲੇਯੰ। ੨੮। ੨੪੭।

ਨਮੋ ਚਰਬਣੀ ਸਰਬ ਧਰਮੰ ਧੁਜਾਯੰ।
ਨਮੋ ਹਿੰਗੁਲਾ ਪਿੰਗੁਲਾ ਅੰਬਿਕਾਯੰ।
ਨਮੋ ਦੀਰਘ ਦਾੜਾ ਨਮੋ ਸਿਆਮ ਬਰਣੀ।
ਨਮੋ ਅੰਜਨੀ ਗੰਜਨੀ ਦੈਤ ਦਰਣੀ। ੨੯। ੨੪੮।



ਭਿਆਨਕ ਰੂਪ ਵਾਲੀ ਨੂੰ ਨਮਸਕਾਰ ਹੈ; ਸੁੰਦਰ ਨੈਨਾਂ ਵਾਲੀ ਨੂੰ ਨਮਸਕਾਰ ਹੈ; ਤ੍ਰਿਸ਼ੂਲ ਵਾਲੀ, ਸੈਹੱਥੀ ਵਾਲੀ, ਕੁਰੱਖ਼ਤ ਬੋਲਾਂ ਵਾਲੀ ਨੂੰ ਨਮਸਕਾਰ ਹੈ; ਬੁੱਧੀ ਨੂੰ ਵਧਾਉਣ ਵਾਲੀ ਯੋਗ-ਅਗਨੀ ਰੂਪਾ ਨੂੰ ਨਮਸਕਾਰ ਹੈ; ਚੰਡ ਅਤੇ ਮੁੰਡ ਨੂੰ ਮਾਰਨ ਵਾਲੀ, ਮੁਰਦਿਆਂ ਦੀ ਸਵਾਰੀ ਕਰਨ ਵਾਲੀ ('ਮ੍ਰਿੜਾ') ਅਤੇ ਭਿਆਨਕ ਕਾਲ ਰੂਪ ਵਾਲੀ ਨੂੰ ਨਮਸਕਾਰ ਹੈ।੨੪੧।

ਰਿਸ਼ਟ-ਪੁਸ਼ਟ (ਦੁਸ਼ਟਾਂ ਨੂੰ) ਨਸ਼ਟ ਕਰਨ ਵਾਲੀ ਅਤੇ ਕਲਿਆਣ ਕਰਨ ਵਾਲੀ ਨੂੰ ਨਮਸਕਾਰ ਹੈ; ਦ੍ਰਿੜ੍ਹ ਦਾੜ੍ਹਾਂ ਧਾਰਨ ਕਰਨ ਵਾਲੀ ਅਤੇ ਦੁਖਾਂ ਨੂੰ ਹਰਨ ਵਾਲੀ ਨੂੰ ਨਮਸਕਾਰ ਹੈ; ਸ਼ਾਸਤ੍ਰ ਜਾਣਨ ਵਾਲੀ ਨੂੰ ਨਮਸਕਾਰ ਹੈ; ਸ਼ਸਤ੍ਰ ਚਲਾਉਣ ਵਾਲੀ ਨੂੰ ਨਮਸਕਾਰ ਹੈ। ਯਕਸ਼-ਵਿਦਿਆ ਧਾਰਨ ਕਰਨ ਵਾਲੀ ਅਤੇ ਕਾਮਨਾਵਾਂ ਨੂੰ ਪੂਰਾ ਕਰਨ ਵਾਲੀ ਨੂੰ ਨਮਸਕਾਰ ਹੈ।੨੪੨।

ਵੈਰੀ ('ਰਿਪੰ') ਨੂੰ ਤਪਾਉਣ ਵਾਲੀ, ਸਾਰਿਆਂ ਲੋਕਾਂ ਲਈ ਜਪਣ-ਯੋਗ (ਨੂੰ ਨਮਸਕਾਰ ਹੈ); (ਸ੍ਰਿਸ਼ਟੀ ਦੀਆਂ ਸਾਰੀਆਂ) ਸਥਾਪਨਾਵਾਂ ਨੂੰ ਖਪਾਉਣ ਵਾਲੀ ਅਤੇ ਸਾਰਿਆਂ ਸੋਗਾਂ ਦੀ ਸਥਾਪਨਾ ਕਰਨ ਵਾਲੀ (ਨੂੰ ਨਮਸਕਾਰ ਹੈ); ਹਨੂਮਾਨ ਦੀ ਸ਼ਕਤੀ ('ਲੰਕੁੜੇਸੀ') ਦੁਰਗਾ ਨੂੰ ਨਮਸਕਾਰ ਹੈ; ਹੱਥ ਵਿਚ ਬਰਛੀ ਪਕੜਨ ਵਾਲੀ ਨੂੰ ਨਮਸਕਾਰ ਹੈ; ਹੱਥ ਵਿਚ ਖੜਗ ਧਾਰਨ ਕਰਨ ਵਾਲੀ ਕਾਲਿਕਾ ਅਤੇ ਕ੍ਰਿਪਾਨ-ਰੂਪਾ ਨੂੰ ਨਮਸਕਾਰ ਹੈ।੨੪੩।

ਹਨੂਮਾਨ ਦੀ ਸ਼ਕਤੀ ('ਲੰਕੁੜੇਸੀ') ਦੁਰਗਾ ਨੂੰ ਨਮਸਕਾਰ ਹੈ; ਜੁਆਲ-ਮੁਖੀ ਨੂੰ ਨਮਸਕਾਰ ਹੈ; ਕਾਮ-ਰੂਪਾ, ਕਾਮਾਖਿਆ ਅਤੇ ਕਾਲੀ ਦੇਵੀ ਨੂੰ ਨਮਸਕਾਰ ਹੈ; ਕਾਲੀ ਰਾਤ ਵਰਗੀ, ਸਿਰ ਉਪਰ ਜੂੜਾ ਬੰਨ੍ਹਣ ਵਾਲੀ ('ਕਪਰਦੀ'), ਕਲਿਆਣ ਕਰਨ ਵਾਲੀ ਨੂੰ ਨਮਸਕਾਰ ਹੈ; ਮਹਾ-ਰਿੱਧੀ ਦੇਣ ਵਾਲੀ, ਸਿੱਧੀ ਪ੍ਰਦਾਨ ਕਰਨ ਵਾਲੀ ਅਤੇ ਕ੍ਰਿਪਾਨ ਧਾਰਨ ਕਰਨ ਵਾਲੀ ਨੂੰ ਨਮਸਕਾਰ ਹੈ।੨੪੪।

ਚਾਰ ਭੁਜਾਵਾਂ ਵਾਲੀ ਨੂੰ ਨਮਸਕਾਰ ਹੈ, ਅੱਠ ਬਾਂਹਵਾਂ ਵਾਲੀ ਨੂੰ ਨਮਸਕਾਰ ਹੈ; ਸਾਰੀ ਦੁਨੀਆ ਦਾ ਪੋਸ਼ਣ ਕਰਨ ਵਾਲੀ ਨੂੰ ਨਮਸਕਾਰ ਹੈ; ਅੰਬਕਾ, ਜੰਭ ਰਾਖਸ਼ ਨੂੰ ਮਾਰਨ ਵਾਲੀ, ਕਾਰਤੀਕੇਯ ਦੀ ਸ਼ਕਤੀ ਨੂੰ ਨਮਸਕਾਰ ਹੈ; ਮੁਰਦੇ ਉਤੇ ਸਵਾਰੀ ਕਰਨ ਵਾਲੀ, ਸਿਰ ਉਤੇ ਜੂੜਾ ਕਰਨ ਵਾਲੀ ਸ੍ਰੀ ਭਵਾਨੀ ਨੂੰ ਨਮਸਕਾਰ ਹੈ।੨੪੫।

ਦੇਵਤਿਆਂ ਨੂੰ ਦੁਖ ਦੇਣ ਵਾਲਿਆਂ ਦਾ ਨਾਸ਼ ਕਰਨ ਵਾਲੀ ਨੂੰ ਨਮਸਕਾਰ ਹੈ; ਗੋਰੇ, ਕਾਲੇ ਅਤੇ ਰਾਜ-ਗਰਦੀ ਆਦਿ ਅਨੰਤ ਰੂਪਾਂ ਵਾਲੀ (ਨੂੰ ਨਮਸਕਾਰ ਹੈ); ਜੁਆਲਾ ਰੂਪ ਵਾਲੀ, ਵਿਜਈ, ਲਾਸਯ ਨਾਚ ਨਚਣ ਵਾਲੀ ਅਤੇ ਆਨੰਦ ਪ੍ਰਦਾਨ ਕਰਨ ਵਾਲੀ (ਨੂੰ ਨਮਸਕਾਰ ਹੈ), ਪਾਰਬ੍ਰਹਮ ਦੀ ਸ਼ਕਤੀ, ਹਰੀ ਵਰਗੀ ਅਤੇ ਮੁਕਤੀ ਦੇਣ ਵਾਲੀ ਨੂੰ ਨਮਸਕਾਰ ਹੈ।੨੪੬।

ਜਯੰਤੀ, ਮੰਗਲਾ ਅਤੇ ਕਾਲਿਕਾ ਨੂੰ ਨਮਸਕਾਰ ਹੈ; ਕਪਾਲੀ, ਭਦ੍ਰਕਾਲੀ ਅਤੇ ਸ਼ਿਵਾ ਨੂੰ ਨਮਸਕਾਰ ਹੈ; ਦੁਰਗਾ, ਸ਼ਾਂਤ-ਰੂਪ ਅਤੇ ਧਾਤ੍ਰੀ ਨੂੰ ਨਮਸਕਾਰ ਹੈ; ਸਵਾਹਾ (ਅਗਨੀ-ਰੂਪਾ), ਸੁਧਾ (ਅੰਮ੍ਰਿਤ-ਰੂਪਾ) ਅਤੇ ਸੀਤਲਾ ਨੂੰ ਨਮਸਕਾਰ ਹੈ।੨੪੭।

ਸਭ ਨੂੰ ਚਬਣ ਵਾਲੀ ਅਤੇ ਧਰਮ-ਧੁਜਾ ਰੂਪ ਵਾਲੀ ਨੂੰ ਨਮਸਕਾਰ ਹੈ; ਹਿੰਗੁਲਾ, ਪਿੰਗੁਲਾ ਅਤੇ ਅੰਬਕਾ ਨੂੰ ਨਮਸਕਾਰ ਹੈ; ਲੰਬੀਆਂ ਦਾੜ੍ਹਾਂ ਵਾਲੀ ਨੂੰ ਨਮਸਕਾਰ ਹੈ, ਕਾਲੇ ਰੰਗ ਵਾਲੀ ਨੂੰ ਨਮਸਕਾਰ ਹੈ; ਅੰਜਨੀ, ਗੰਜਨੀ ਅਤੇ ਦੈਂਤਾਂ ਨੂੰ ਦਲਣ ਵਾਲੀ ਨੂੰ ਨਮਸਕਾਰ ਹੈ।੨੪੮।

ਨਮੋ ਅਰਧ ਚੰਦ੍ਰਾਇਣੀ ਚੰਦ੍ਰਚੂੜੰ।
ਨਮੋ ਇੰਦ੍ਰ ਉਰਧਾ ਨਮੋ ਦਾੜ ਗੂੜੰ।
ਸਸੰ ਸੇਖਰੀ ਚੰਦ੍ਰਭਾਲਾ ਭਵਾਨੀ।
ਭਵੀ ਭੈਹਰੀ ਭੂਤਰਾਟੀ ਕ੍ਰਿਪਾਨੀ। ੩੦। ੨੪੯।

ਕਲੀ ਕਾਰਣੀ ਕਰਮ ਕਰਤਾ ਕਮਛ੍ਯਾ।
ਪਰੀ ਪਦਮਿਨੀ ਪੂਰਣੀ ਸਰਬ ਇਛ੍ਯਾ।
ਜਯਾ ਜੋਗਣੀ ਜਗ ਕਰਤਾ ਜਯੰਤੀ।
ਸੁਭਾ ਸੁਆਮਣੀ ਸ੍ਰਿਸਟਜਾ ਸਤ੍ਰੁਹੰਤੀ। ੩੧। ੨੫੦।

ਪਵਿਤ੍ਰੀ ਪੁਨੀਤਾ ਪੁਰਾਣੀ ਪਰੇਯੰ।
ਪ੍ਰਭੀ ਪੂਰਣੀ ਪਾਰਬ੍ਰਹਮੀ ਅਜੈਯੰ।
ਅਰੂਪੰ ਅਨੂਪੰ ਅਨਾਮੰ ਅਠਾਮੰ।
ਅਭੀਅੰ ਅਜੀਤੰ ਮਹਾ ਧਰਮ ਧਾਮੰ। ੩੨। ੨੫੧।

ਅਛੇਦੰ ਅਭੇਦੰ ਅਕਰਮੰ ਸੁ ਧਰਮੰ।
ਨਮੋ ਬਾਣ ਪਾਣੀ ਧਰੇ ਚਰਮ ਬਰਮੰ।
ਅਜੇਯੰ ਅਭੇਯੰ ਨਿਰੰਕਾਰ ਨਿਤ੍ਯੰ।
ਨਿਰੂਪੰ ਨਿਰਬਾਣੰ ਨਮਿਤ੍ਯੰ ਅਕ੍ਰਿਤ੍ਯੰ। ੩੩। ੨੫੨।

ਗੁਰੀ ਗਉਰਜਾ ਕਾਮਗਾਮੀ ਗੁਪਾਲੀ।
ਬਲੀ ਬੀਰਣੀ ਬਾਵਨਾ ਜਗ੍ਯਾ ਜੁਆਲੀ।
ਨਮੋ ਸਤ੍ਰੁ ਚਰਬਾਇਣੀ ਗਰਬ ਹਰਣੀ।
ਨਮੋ ਤੋਖਣੀ ਸੋਖਣੀ ਸਰਬ ਭਰਣੀ। ੩੪। ੨੫੩।

ਪਿਲੰਗੀ ਪਵੰਗੀ ਨਮੋ ਚਰਚਿਤੰਗੀ।
ਨਮੋ ਭਾਵਨੀ ਭੂਤ ਹੰਤਾ ਭੜਿੰਗੀ।
ਨਮੋ ਭੀਮਿ ਸਰੂਪਾ ਨਮੋ ਲੋਕ ਮਾਤਾ।
ਭਵੀ ਭਾਵਨੀ ਭਵਿਖ੍ਯਾਤ ਬਿਧਾਤਾ। ੩੫। ੨੫੪।

ਪ੍ਰਭੀ[1] ਪੂਰਣੀ ਪਰਮ ਰੂਪੰ ਪਵਿਤ੍ਰੀ।
ਪਰੀ ਪੋਖਣੀ ਪਾਰਬ੍ਰਹਮੀ ਗਇਤ੍ਰੀ।
ਜਟੀ ਜੁਆਲ ਪਰਚੰਡ ਮੁੰਡੀ ਚਮੁੰਡੀ।
ਬਰੰਦਾਇਣੀ ਦੁਸਟ ਖੰਡੀ ਅਖੰਡੀ। ੩੬। ੨੫੫।

੧. 'ਪ੍ਰਭਾ'



ਅੱਧੇ ਚੰਦ੍ਰਮਾ ਨੂੰ ਧਾਰਨ ਕਰਨ ਵਾਲੀ ਅਤੇ ਚੰਦ੍ਰਮਾ ਨੂੰ ਆਪਣਾ ਮੁਕਟ ਬਣਾਉਣ ਵਾਲੀ ਨੂੰ ਨਮਸਕਾਰ ਹੈ; ਇੰਦਰ-ਉਰਧਾ (ਇੰਦਰ ਅਥਵਾ ਬਦਲਾਂ ਨੂੰ ਸ਼ਕਤੀ ਪ੍ਰਦਾਨ ਕਰਨ ਵਾਲੀ) ਨੂੰ ਨਮਸਕਾਰ ਹੈ, ਭਿਆਨਕ ਦਾੜ੍ਹਾਂ ਵਾਲੀ ਨੂੰ ਨਮਸਕਾਰ ਹੈ; ਚੰਦਰ ਨੂੰ ਮੱਥੇ ਉਤੇ ਧਾਰਨ ਕਰਨ ਵਾਲੀ, ਚੰਦ੍ਰ-ਭਾਲਾ ਅਤੇ ਭਵਾਨੀ ਨੂੰ ਨਮਸਕਾਰ ਹੈ; ਭਵੀ, ਭੈਰਵੀ, ਭੂਤ-ਰਾਣੀ ਅਤੇ ਕ੍ਰਿਪਾਨੀ ਨੂੰ ਨਮਸਕਾਰ ਹੈ।੨੪੯।

ਕਲਿਯੁਗ ਦੇ ਕਾਰਨ ਅਤੇ ਕਾਰਜ ਦੇ ਕਰਨ ਵਾਲੀ ਕਾਮਾਖਿਆ ਦੇਵੀ ਨੂੰ ਨਮਸਕਾਰ ਹੈ; ਅਪੱਛਰਾ, ਪਦਮਨੀ ਅਤੇ ਸਾਰੀਆਂ ਇੱਛਾਵਾਂ ਨੂੰ ਪੂਰਨ ਕਰਨ ਵਾਲੀ ਨੂੰ ਨਮਸਕਾਰ ਹੈ; (ਸਭ ਨੂੰ) ਜਿਤਣ ਵਾਲੀ ਯੋਗਿਨੀ ਅਤੇ ਯੱਗ ਕਰਨ ਵਾਲੀ ਜਯੰਤੀ ਨੂੰ ਨਮਸਕਾਰ ਹੈ; ਸ਼ੋਭਾ ਦੀ ਮਾਲਕ, ਸ੍ਰਿਸ਼ਟੀ ਦੀ ਸਿਰਜਨਾ ਕਰਨ ਵਾਲੀ ਅਤੇ ਵੈਰੀ ਨੂੰ ਮਾਰਨ ਵਾਲੀ ਨੂੰ ਨਮਸਕਾਰ ਹੈ।੨੫੦।

(ਤੂੰ) ਪਵਿਤਰ, ਪੁਨੀਤ, ਪੁਰਾਤਨ, ਸਮਝ ਤੋਂ ਪਰੇ ('ਪਰੇਯੰ'), ਪ੍ਰਭੁਤਾ ਵਾਲੀ, ਪਰਿਪੂਰਣ, ਪਾਰਬ੍ਰਹਮ ਦੀ ਸ਼ਕਤੀ, ਅਜਿਤ, ਰੂਪ-ਰਹਿਤ, ਉਪਮਾ-ਰਹਿਤ, ਨਾਮ ਰਹਿਤ, ਸਥਾਨ-ਰਹਿਤ, ਡਰ ਤੋਂ ਰਹਿਤ, ਜਿਤੀ ਨ ਜਾ ਸਕਣ ਵਾਲੀ ਅਤੇ ਮਹਾਨ ਧਰਮਾਂ ਦਾ ਘਰ ਹੈਂ।੨੫੧।

(ਤੂੰ) ਅਛੇਦ (ਨ ਛੇਦੇ ਜਾ ਸਕਣ ਵਾਲੀ), ਅਭੇਦ, ਅਕਰਮ ਅਤੇ ਸੁਧਰਮ ਹੈਂ, ਬਾਣ ਅਤੇ ਢਾਲ ਨੂੰ ਹੱਥ ਵਿਚ ਧਾਰਨ ਕਰਨ ਵਾਲੀ ਅਤੇ ਕਵਚ-ਧਾਰੀ ਨੂੰ ਨਮਸਕਾਰ ਹੈ; ਅਜਿਤ, ਅਭੇਦ, ਨਿਰਾਕਾਰ, ਸਦੀਵੀ ਹੈ; ਰੂਪ ਤੋਂ ਬਿਨਾ, ਸ੍ਵ-ਭਾਵ ਤੋਂ ਰਹਿਤ, (ਸਭ ਦਾ) ਨਿਮਿਤ ਕਾਰਨ ਅਤੇ ਬਿਨਾ ਕੀਤਿਆਂ ਹੋਣ ਵਾਲੀ (ਨੂੰ ਨਮਸਕਾਰ ਹੈ)।੨੫੨।

ਗੌਰੀ, ਗਿਰਜਾ, ਕਾਮ-ਗਾਮੀ (ਕਾਮਨਾ ਜਾਣਨ ਵਾਲੀ), ਗੁਪਾਲੀ (ਧਰਤੀ ਨੂੰ ਪਾਲਣ ਵਾਲੀ), ਬਲਵਾਨ, ਬੀਰਣੀ, ਬਾਵਨੀ, ਯੱਗ ਦੀ ਅਗਨੀ (ਦੀ ਪਵਿਤਰਤਾ) ਵਾਲੀ (ਨੂੰ ਨਮਸਕਾਰ ਹੈ); ਵੈਰੀਆਂ ਨੂੰ ਚਬ ਜਾਣ ਵਾਲੀ ਅਤੇ ਹੰਕਾਰ ਤੋੜਨ ਵਾਲੀ ਨੂੰ ਨਮਸਕਾਰ ਹੈ; ਸਭ ਨੂੰ ਪ੍ਰਸੰਨ ਕਰਨ ਵਾਲੀ, ਸੁਕਾਉਣ ਵਾਲੀ ਅਤੇ ਭਰਨ ਵਾਲੀ ਨੂੰ ਨਮਸਕਾਰ ਹੈ।੨੫੩।

ਸ਼ੇਰ ਉਤੇ ਘੋੜੇ ਵਾਂਗ ਸਵਾਰੀ ਕਰਨ ਵਾਲੀ ਅਤੇ ਪੂਜੇ ਜਾਣ ਯੋਗ ਅੰਗਾਂ ਵਾਲੀ ਨੂੰ ਨਮਸਕਾਰ ਹੈ; ਸ਼ਰਧਾ ਰੂਪਾ, ਭੂਤਾਂ ਨੂੰ ਮਾਰਨ ਵਾਲੀ ਅਤੇ ਯੁੱਧ ਕਰਨ ਵਾਲੀ ਨੂੰ ਨਮਸਕਾਰ ਹੈ; ਭਿਆਨਕ ਰੂਪ ਵਾਲੀ ਨੂੰ ਨਮਸਕਾਰ ਹੈ; ਜਗਤ ਮਾਤਾ ਨੂੰ ਨਮਸਕਾਰ ਹੈ; ਸ਼ਿਵ ਦੀ ਸ਼ਕਤੀ, ਸ਼ਰਧਾ ਰੂਪਾ, ਜਗਤ ਵਿਚ ਪ੍ਰਸਿੱਧ ਅਤੇ ਬ੍ਰਹਮਾ ਦੀ ਸ਼ਕਤੀ ਨੂੰ ਨਮਸਕਾਰ ਹੈ।੨੫੪।

ਪ੍ਰਭੁਤਾ ਵਾਲੀ, ਸਰਬਤ੍ਰ ਪਰਿਪੂਰਨ, ਪਰਮ ਪਵਿਤਰ ਰੂਪ ਵਾਲੀ (ਨੂੰ ਨਮਸਕਾਰ ਹੈ); ਅਪੱਛਰਾ, ਪੋਸ਼ਣ ਕਰਨ ਵਾਲੀ, ਪਾਰਬ੍ਰਹਮ ਦੀ ਸ਼ਕਤੀ ਅਤੇ ਗਾਇਤ੍ਰੀ (ਨੂੰ ਨਮਸਕਾਰ ਹੈ); ਜੱਟਾਂ ਵਾਲੇ ਸ਼ਿਵ ਦੇ ਤੇਜ ਵਾਲੀ, ਚੰਡ-ਮੁੰਡ ਨੂੰ ਮਾਰਨ ਵਾਲੀ ਚਮੁੰਡੀ (ਨੂੰ ਨਮਸਕਾਰ ਹੈ); ਵਰ ਦੇਣ ਵਾਲੀ, ਦੁਸ਼ਟਾਂ ਦਾ ਖੰਡਨ ਕਰਨ ਵਾਲੀ ਅਖੰਡ-ਸਰੂਪਾ (ਨੂੰ ਨਮਸਕਾਰ ਹੈ)।੨੫੫।

ਸਬੈ ਸੰਤ ਉਬਾਰੀ ਬਰੰ ਬ੍ਯੂਹ ਦਾਤਾ।
ਨਮੋ ਤਾਰਣੀ ਕਾਰਣੀ ਲੋਕ ਮਾਤਾ।
ਨਮਸਤ੍ਯੰ ਨਮਸਤ੍ਯੰ ਨਮਸਤ੍ਯੰ ਭਵਾਨੀ।
ਸਦਾ ਰਾਖ ਲੈ ਮੁਹਿ ਕ੍ਰਿਪਾ ਕੈ ਕ੍ਰਿਪਾਨੀ। ੩੭।੨੫੬।

*ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਦੇਵੀ ਜੂ ਕੀ ਉਸਤਤ ਬਰਨਨੰ ਨਾਮ ਸਪਤਮੋ ਧਿਆਯ ਸੰਪੂਰਨਮ ਸਤੁ ਸੁਭਮ ਸਤੁ। ੭।*

## ਅਥ ਚੰਡੀ ਚਰਿਤ੍ਰ ਉਸਤਤ ਬਰਨਨੰ

*ਭੁਜੰਗ ਪ੍ਰਯਾਤ ਛੰਦ*

ਭਰੈ ਜੋਗਣੀ ਪਤ੍ਰ ਚਉਸਠ ਚਾਰੰ।
ਚਲੀ ਠਾਮ ਠਾਮੰ ਡਕਾਰੰ ਡਕਾਰੰ।
ਭਰੇ ਨੇਹ ਗੇਹੰ ਗਏ ਕੰਕ ਬੰਕੰ।
ਰੁਲੇ ਸੂਰਬੀਰੰ ਅਹਾੜੰ ਨ੍ਰਿਸੰਕੰ। ੧। ੨੫੭।

ਚਲੇ ਨਾਰਦਉ ਹਾਥਿ ਬੀਨਾ ਸੁਹਾਏ।
ਬਨੇ ਬਾਰਦੀ ਡੰਕ ਡਉਰੂ ਬਜਾਏ।
ਗਿਰੇ ਬਾਜਿ ਗਾਜੀ ਗਜੀ ਬੀਰ ਖੇਤੰ।
ਰੁਲੇ ਤਛ ਮੁਛੰ ਨਚੇ ਭੂਤ ਪ੍ਰੇਤੰ। ੨। ੨੫੮।

ਨਚੇ ਬੀਰ ਬੈਤਾਲ ਅਧੰ ਕਮਧੰ।
ਬਧੇ ਬਧ ਗੋਪਾ ਗੁਲਿਤ੍ਰਾਣ ਬਧੰ।
ਭਏ ਸਾਧੁ ਸੰਬੂਹ ਭੀਤੰ ਅਭੀਤੇ।
ਨਮੋ ਲੋਕ ਮਾਤਾ ਭਲੇ ਸਤ੍ਰੁ ਜੀਤੇ। ੩। ੨੫੯।

ਪੜੇ ਮੂੜ ਯਾ ਕੋ ਧਨੰ ਧਾਮ ਬਾਢੇ।
ਸੁਨੈ ਸੂਮ ਸੋਫੀ ਲਰੈ ਜੁਧ ਗਾਢੈ।
ਜਗੈ ਰੈਣਿ ਜੋਗੀ ਜਪੈ ਜਾਪ ਯਾ ਕੋ।
ਧਰੈ ਪਰਮ ਜੋਗੰ ਲਹੈ ਸਿਧਤਾ ਕੋ। ੪। ੨੬੦।

ਪੜੈ ਯਾਹਿ ਬਿਦ੍ਯਾਰਥੀ ਬਿਦ੍ਯਾ ਹੇਤੰ।
ਲਹੈ ਸਰਬ ਸਾਸਤ੍ਰਾਨ ਕੋ ਮਦ ਚੇਤੰ।
ਜਪੈ ਜੋਗ ਸੰਨ੍ਯਾਸ ਬੈਰਾਗ ਕੋਈ।
ਤਿਸੈ ਸਰਬ ਪੁੰਨ੍ਯਾਨ ਕੋ ਪੁੰਨਿ ਹੋਈ। ੫। ੨੬੧।

*ਦੋਹਰਾ*

ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐਹੈ ਸੰਤ।
ਅੰਤ ਲਹੈਗੇ ਮੁਕਤਿ ਫਲੁ ਪਾਵਹਿਗੇ ਭਗਵੰਤ। ੬।੨੬੨

*ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਚੰਡੀ ਚਰਿਤ੍ਰ ਉਸਤਤਿ ਬਰਨਨੰ ਨਾਮ ਅਸਟਮੋ ਧਿਆਯ ਸੰਪੂਰਨਮ ਸਤੁ ਸੁਭਮ ਸਤੁ। ੮।*



ਹੇ ਸਾਰਿਆਂ ਸੰਤਾਂ ਨੂੰ ਉਬਾਰਨ ਵਾਲੀ, ਸਾਰਿਆਂ (ਬ੍ਯੂਹ) ਨੂੰ ਵਰ ਦੇਣ ਵਾਲੀ (ਤੈਨੂੰ ਨਮਸਕਾਰ ਹੈ); (ਸਭ ਨੂੰ) ਤਾਰਨ ਵਾਲੀ, ਕਾਰਨ-ਸਰੂਪਾ ਅਤੇ ਲੋਕ ਮਾਤਾ ਤੈਨੂੰ ਨਮਸਕਾਰ ਹੈ; ਹੇ! ਭਵਾਨੀ ਤੈਨੂੰ ਬਾਰ ਬਾਰ ਨਮਸਕਾਰ ਹੈ। ਹੇ ਕ੍ਰਿਪਾ ਕਰਨ ਵਾਲੀ! ਕ੍ਰਿਪਾ ਪੂਰਵਕ ਮੇਰੀ ਸਦਾ ਹੀ ਰਖਿਆ ਕਰ।੨੫੬।

*ਇਥੇ ਸ੍ਰੀ ਬਚਿਤ੍ਰ ਨਾਟਕ ਵਿਚ ਚੰਡੀ ਚਰਿਤ੍ਰ ਪ੍ਰਸੰਗ ਦੇ 'ਦੇਵੀ ਜੀ ਕੀ ਉਸਤਤ-ਵਰਣਨ' ਨਾਂ ਦੇ ਸੱਤਵੇਂ ਅਧਿਆਇ ਦੀ ਸ਼ੁਭ ਸਮਾਪਤੀ।੭।*

## ਹੁਣ ਚੰਡੀ ਚਰਿਤ੍ਰ ਦੀ ਉਸਤਤ ਦਾ ਵਰਣਨ

*ਭੁਜੰਗ ਪ੍ਰਯਾਤ ਛੰਦ*

ਚੌਂਠ ਜੋਗਣਾਂ ਨੇ (ਲਹੂ ਨਾਲ) ਚੰਗੀ ਤਰ੍ਹਾਂ ('ਚਾਰੰ') ਖੱਪਰ ਭਰੇ ਹੋਏ ਹਨ ਅਤੇ ਡਕਾਰ ਤੇ ਡਕਾਰ ਮਾਰਦੀਆਂ ਥਾਂ-ਥਾਂ ਚਲ ਰਹੀਆਂ ਹਨ। (ਆਪਣੇ) ਘਰਾਂ ਪ੍ਰਤਿ ਨੇਹ ਨਾਲ ਭਰੇ ਹੋਏ ਭਿਆਨਕ ('ਬੰਕੰ') ਕਾਂ ਚਲੇ ਗਏ ਸਨ ਅਤੇ ਸੂਰਵੀਰ ਯੁੱਧ-ਭੂਮੀ (ਅਹਾੜੰ) ਵਿਚ ਨਿਸੰਗ ਰੁਲ ਰਹੇ ਸਨ।੨੫੭।

ਹੱਥ ਵਿਚ ਬੀਣਾ ਲਏ ਨਾਰਦ ਵੀ ਚਲਿਆ ਗਿਆ ਸੀ। ਸਜੇ ਹੋਏ ਬਲਦ ਵਾਲਾ (ਬਾਰਦੀ-ਸ਼ਿਵ) ਡਕ-ਡਕ ਡਉਰੂ ਵਜਾ ਰਿਹਾ ਸੀ, ਯੁੱਧ-ਭੂਮੀ ਵਿਚ ਘੋੜਿਆਂ ਅਤੇ ਹਾਥੀਆਂ ਵਾਲੇ ਸੂਰਵੀਰ ('ਗਾਜੀ') ਡਿਗੇ ਪਏ ਸਨ। ਵੱਢੇ ਟੁੱਕੇ (ਮੁਰਦੇ) ਰੁਲ ਰਹੇ ਸਨ ਅਤੇ ਭੂਤ ਪ੍ਰੇਤ ਨਚ ਰਹੇ ਸਨ।੨੫੮।

ਅੱਧੇ ਕਟੇ ਹੋਏ ਧੜ ਅਤੇ ਬੀਰ-ਬੈਤਾਲ ਨਚ ਰਹੇ ਸਨ; (ਜਿਨ੍ਹਾਂ ਨੇ ਵੈਰੀ ਨੂੰ) ਮਾਰਨ ਲਈ (ਹੱਥਾਂ ਨਾਲ) ਗੋਪੀਏ ਬੰਨ੍ਹੇ ਹੋਏ ਹਨ ਅਤੇ ਹੱਥਾਂ ਉਤੇ ਵੈਰੀ ਨੂੰ ਮਾਰਨ ਲਈ ਲੋਹੇ ਦੇ ਦਸਤਾਨੇ ('ਗੁਲਿਤ੍ਰਾਣ') ਪਾਏ ਹੋਏ ਸਨ, ਮਾਰੇ ਗਏ ਹਨ; ਸਾਰੇ ਸਾਧੂ ਡਰ ਤੋਂ ਨਿਡਰ ਹੋ ਗਏ ਹਨ; ਲੋਕ-ਮਾਤਾ ਨੂੰ ਨਮਸਕਾਰ ਹੈ (ਜਿਸ ਨੇ) ਚੰਗੀ ਤਰ੍ਹਾਂ ਵੈਰੀਆਂ ਉਤੇ ਜਿਤ ਪ੍ਰਾਪਤ ਕਰ ਲਈ ਹੈ।੨੫੯।

(ਜੋ ਕੋਈ) ਮੂਰਖ ਵੀ ਇਸ (ਚਰਿਤ੍ਰ) ਨੂੰ ਪੜ੍ਹੇਗਾ (ਉਸ ਦੇ) ਘਰ ਧੰਨ ਦਾ ਵਾਧਾ ਹੋਵੇਗਾ; (ਜੇ ਕੋਈ) ਸੋਫੀ (ਪਰਹੇਜ਼ਗਾਰ) ਅਤੇ ਸੂਮ (ਕੰਜੂਸ) ਸੁਣੇਗਾ, (ਉਹ ਵੀਰ-ਰਸ ਦੇ ਸੰਚਾਰ ਕਾਰਨ) ਤਕੜਾ ਯੁੱਧ ਕਰੇਗਾ; (ਜੋ) ਯੋਗੀ ਰਾਤ ਜਾਗ ਕੇ ਇਸ ਦਾ ਜਾਪ ਕਰੇਗਾ, (ਉਹ) ਸ੍ਰੇਸ਼ਠ ਯੋਗ ਨੂੰ ਧਾਰਨ ਕਰੇਗਾ ਅਤੇ ਸਿੱਧੀ ਨੂੰ ਪ੍ਰਾਪਤ ਕਰੇਗਾ।੨੬੦।

ਵਿਦਿਆ ਲਈ (ਜੋ) ਵਿਦਿਆਰਥੀ ਇਸ ਨੂੰ ਪੜ੍ਹੇਗਾ, (ਉਹ) ਸਾਰਿਆਂ ਸ਼ਾਸਤ੍ਰਾਂ ਦੇ ਗਿਆਨ ਨੂੰ ਪ੍ਰਾਪਤ ਕਰ ਲਏਗਾ। (ਜੋ) ਕੋਈ ਯੋਗੀ, ਸੰਨਿਆਸੀ ਅਥਵਾ ਬੈਰਾਗੀ (ਇਸ ਨੂੰ) ਜਪੈਗਾ, ਉਸ ਨੂੰ ਸਾਰਿਆਂ ਪੁੰਨਾਂ ਦਾ ਪੁੰਨ ਪ੍ਰਾਪਤ ਹੋਵੇਗਾ।੨੬੧।

*ਦੋਹਰਾ*

(ਹੇ ਦੇਵੀ ਮਾਤਾ!) ਜੋ ਜੋ ਸੰਤ ਨਿੱਤ ਉਠ ਕੇ ਤੇਰਾ ਧਿਆਨ ਧਰਨਗੇ, (ਉਹ) ਅੰਤ ਵਿਚ ਮੁਕਤੀ ਰੂਪੀ ਫਲ ਪ੍ਰਾਪਤ ਕਰਨਗੇ ਅਤੇ ਭਗਵਾਨ ਨੂੰ ਪ੍ਰਾਪਤ ਕਰ ਲੈਣਗੇ, (ਅਰਥਾਤ ਭਗਵਾਨ ਨਾਲ ਅਭੇਦ ਹੋ ਜਾਣਗੇ)।੨੬੨।

*ਇਥੇ ਸ੍ਰੀ ਬਚਿਤ੍ਰ-ਨਾਟਕ ਦੇ ਚੰਡੀ-ਚਰਿਤ੍ਰ ਪ੍ਰਸੰਗ ਵਿਚ 'ਚੰਡੀ ਚਰਿਤ੍ਰ-ਉਸਤਤ-ਵਰਣਨ'. ਨਾਂ ਦੇ ਅੱਠਵਾਂ ਅਧਿਆਇ ਦੀ ਸ਼ੁਭ ਸਮਾਪਤੀ।੮।*

# ਵਾਰ ਦੁਰਗਾ ਕੀ

*ੴ ਸਤਿਗੁਰ ਪ੍ਰਸਾਦਿ।*

*ਸ੍ਰੀ ਭਗਉਤੀ ਜੀ ਸਹਾਇ।*

*ਅਥ ਵਾਰ ਦੁਰਗਾ ਕੀ ਲਿਖ੍ਯਤੇ।* [1]

*ਪਾਤਿਸਾਹੀ ੧੦*[2]

*ਪਉੜੀ*

ਪ੍ਰਥਮਿ ਭਗਉਤੀ ਸਿਮਰਕੈ ਗੁਰੂ ਨਾਨਕ ਲਈ ਧਿਆਇ।
ਅੰਗਦ[3] ਗੁਰੂ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ।
ਅਰਜੁਨ ਹਰਿਗੋਬਿੰਦ ਨੋ ਸਿਮਰੋ ਸ੍ਰੀ ਹਰਿ ਰਾਇ।
ਸ੍ਰੀ ਹਰਿ ਕ੍ਰਿਸਨਿ ਧਿਆਇਐ ਜਿਸੁ ਡਿਠੇ ਸਭੁ ਦੁਖੁ ਜਾਇ।
ਤੇਗ ਬਹਾਦੁਰ ਸਿਮਰੀਐ ਘਰਿ ਨੌਨਿਧ ਆਵੈ ਧਾਇ।
ਸਭ ਥਾਈ ਹੋਇ ਸਹਾਇ। ੧।

ਖੰਡਾ ਪ੍ਰਥਮਿ ਮਨਾਇਕੈ[4] ਜਿਨ ਸਭ ਸੈਸਾਰ ਉਪਾਇਆ।
ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤਿ ਦਾ ਖੇਲੁ[5] ਬਣਾਇਆ।[6]
ਸਿੰਧੁ ਪਰਬਤ ਮੇਦਨੀ ਬਿਨੁ ਥੰਮਾ ਗਗਨ ਰਹਾਇਆ।
ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ।
ਤੈ ਹੀ ਦੁਰਗਾ ਸਾਜਿਕੈ ਦੈਤਾ ਦਾ ਨਾਸ ਕਰਾਇਆ।
ਤੈਥੋ ਹੀ ਬਲੁ ਰਾਮ ਲੈ ਨਾਲ ਬਾਣਾ ਰਾਵਣੁ[7] ਘਾਇਆ।
ਤੈਥੋ ਹੀ ਬਲੁ ਕ੍ਰਿਸਨ ਲੈ ਕੰਸ ਕੇਸੀ ਪਕੜਿ ਗਿਰਾਇਆ।
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨ ਤਾਇਆ।
ਕਿਨੈ ਤੇਰਾ ਅੰਤ ਨ ਪਾਇਆ। ੨।

ਸਾਧੂ ਸਤਿਜੁਗ ਬੀਤਿਆ ਅਧਸੀਲੀ ਤ੍ਰੇਤਾ ਆਇਆ।
ਨਚੀ ਕਲਿ ਸਰੋਸਰੀ ਕਲਿ ਨਾਰਦ ਡਉਰੂ ਵਾਇਆ।
ਅਭਿਮਾਨ ਉਤਾਰਨ ਦਿਉਤਿਆ ਮਹਿਖਾਸੁਰ ਸੁੰਭ ਉਪਾਇਆ।
ਜੀਤ ਲਏ ਤਿਨਿ ਦੇਵਤੇ ਤਿਹੁ ਲੋਕੀ ਰਾਜੁ ਕਮਾਇਆ।

---

੧. ਪੁਰਾਤਨ ਬੀੜਾਂ ਵਿਚ ਇਸ ਵਾਰ ਦਾ ਇਹੀ ਨਾਂ ਲਿਖਿਆ ਹੈ, ਪਰ ਹੁਣ ਪ੍ਰਚਲਿਤ ਹੈ -- 'ਵਾਰ ਸ੍ਰੀ ਭਗਉਤੀ ਜੀ ਕੀ', 'ਚੰਡੀ ਦੀ ਵਾਰ' ੨. ਭਾਈ ਮਨੀ ਸਿੰਘ ਵਾਲੀ ਬੀੜ ਵਿਚ 'ਸ੍ਰੀ ਮੁਖ ਬਾਕ ਪਾਤਸਾਹੀ ੧੦' ਲਿਖਿਆ ਹੈ ੩. ਇਸ ਤੋਂ ਪਹਿਲਾਂ 'ਫਿਰ' ਪਾਠ ਵੀ ਕੁਝ ਬੀੜਾਂ ਵਿਚ ਹੈ ੪ 'ਸਾਜਿਕੈ' ੫. ਇਸ ਤੋਂ ਬਾਦ 'ਰਚਾਇ' ਪਾਠ ਵੀ ਕੁਝ ਬੀੜਾਂ ਵਿਚ ਆਇਆ ਹੈ ੬. ਇਸ ਤੋਂ ਅਗੇ ਇਕ ਤੁਕ ਵਾਧੂ ਹੈ 'ਚੌਦਾ ਤਬਕੈ ਬਣਾਇ ਕੈ ਕੁਦਰਤਿ ਦਾ ਖੇਲੁ ਦਿਖਾਇਆ' ੭. 'ਦਹਿਸਰ'

# ਵਾਰ ਦੁਰਗਾ ਕੀ

*ੴ ਸਤਿਗੁਰ ਪ੍ਰਸਾਦਿ*

*ਸ੍ਰੀ ਭਗਉਤੀ ਜੀ ਸਹਾਇ*

*ਹੁਣ ਵਾਰ ਦੁਰਗਾ ਕੀ ਲਿਖਦੇ ਹਾਂ*

*ਪਾਤਸ਼ਾਹੀ ੧੦*

*ਪਉੜੀ*

(ਸਭ ਤੋਂ) ਪਹਿਲਾਂ ਭਗੌਤੀ ਨੂੰ ਸਿਮਰਦਾ ਹਾਂ ਅਤੇ ਫਿਰ ਗੁਰੂ ਨਾਨਕ ਦੇਵ ਨੂੰ ਯਾਦ ਕਰਦਾ ਹਾਂ। (ਫਿਰ) ਗੁਰੂ ਅੰਗਦ, (ਗੁਰੂ) ਅਮਰਦਾਸ ਅਤੇ (ਗੁਰੂ) ਰਾਮਦਾਸ (ਨੂੰ ਸਿਮਰਦਾ ਹਾਂ ਕਿ ਮੇਰੇ) ਸਹਾਈ ਹੋਣ। (ਗੁਰੂ) ਅਰਜਨ ਦੇਵ, (ਗੁਰੂ) ਹਰਿਗੋਬਿੰਦ ਅਤੇ (ਗੁਰੂ) ਸ੍ਰੀ ਹਰਿ ਰਾਇ ਨੂੰ ਸਿਮਰਦਾ ਹਾਂ। (ਫਿਰ ਗੁਰੂ) ਸ੍ਰੀ ਹਰਿਕ੍ਰਿਸ਼ਨ ਨੂੰ ਆਰਾਧਦਾ ਹਾਂ ਜਿਨ੍ਹਾਂ ਦੇ ਦਰਸ਼ਨ ਕਰਨ ਨਾਲ ਸਾਰੇ ਦੁਖ ਦੂਰ ਹੋ ਜਾਂਦੇ ਹਨ। (ਗੁਰੂ) ਤੇਗ ਬਹਾਦਰ ਦੇ ਸਿਮਰਨ ਨਾਲ ਨੌ ਨਿੱਧਾਂ (ਖ਼ਜ਼ਾਨੇ) (ਘਰ ਵਿਚ) ਭਜਦੀਆਂ ਚਲੀਆਂ ਆਉਂਦੀਆਂ ਹਨ। (ਸਾਰੇ ਗੁਰੂ ਮੈਨੂੰ) ਸਭ ਥਾਈਂ ਸਹਾਇਕ ਹੋਣ।੧।

ਪਰਮ-ਸੱਤਾ ਨੇ (ਸਭ ਤੋਂ) ਪਹਿਲਾਂ ਖੜਗ (ਰੂਪੀ ਸ਼ਕਤੀ) ਨੂੰ ਸਿਰਜ ਕੇ (ਫਿਰ) ਸਾਰੇ ਸੰਸਾਰ ਦੀ ਰਚਨਾ ਕੀਤੀ। ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਨੂੰ ਪੈਦਾ ਕਰਕੇ (ਫਿਰ) ਕੁਦਰਤ ਦੀ ਖੇਡ ਰਚ ਕੇ ਬਣਾਈ। ਸਮੁੰਦਰ, ਪਰਬਤ ਅਤੇ ਧਰਤੀ (ਬਣਾਈ ਅਤੇ) ਬਿਨਾ ਥੰਮਾਂ ਦੇ ਆਕਾਸ਼ ਨੂੰ ਸਥਿਤ (ਕਰਨ ਦੀ ਵਿਵਸਥਾ ਕੀਤੀ)। (ਫਿਰ) ਦੈਂਤ ਅਤੇ ਦੇਵਤੇ ਸਿਰਜੇ ਅਤੇ ਉਨ੍ਹਾਂ ਅੰਦਰ ਵੈਰ-ਵਿਵਾਦ ਪੈਦਾ ਕੀਤਾ । ਤੂੰ ਹੀ ਦੁਰਗਾ ਦੀ ਸਿਰਜਨਾ ਕਰਕੇ (ਉਸ ਤੋਂ) ਦੈਂਤਾਂ ਦਾ ਨਾਸ਼ ਕਰਵਾਇਆ। ਤੇਰੇ ਤੋਂ ਹੀ ਰਾਮ ਚੰਦਰ ਨੇ ਬਲ ਪ੍ਰਾਪਤ ਕਰ ਕੇ ਬਾਣਾਂ ਨਾਲ ਰਾਵਣ ਦਾ ਵੱਧ ਕੀਤਾ। ਤੇਰੇ ਤੋਂ ਹੀ ਬਲ ਲੈ ਕੇ ਕ੍ਰਿਸ਼ਨ ਨੇ ਕੰਸ ਨੂੰ ਵਾਲਾਂ ਤੋਂ ਪਕੜ ਕੇ (ਅਰਥਾਂਤਰ ਕੇਸੀ ਪਹਿਲਵਾਨ ਨੂੰ) ਡਿਗਾਇਆ ਸੀ। ਵਡਿਆਂ ਵਡਿਆਂ ਮੁਨੀਆਂ ਅਤੇ ਦੇਵਤਿਆਂ ਨੇ ਕਈ ਯੁਗਾਂ ਤਕ ਤਪਸਿਆ ਕੀਤੀ, (ਪਰ ਉਨ੍ਹਾਂ ਵਿਚੋਂ) ਕਿਸੇ ਨੇ ਤੇਰਾ ਅੰਤ ਪ੍ਰਾਪਤ ਨਹੀਂ ਕੀਤਾ।੨।

ਸਾਧੂ ਰੁਚੀਆਂ ਵਾਲਾ ਸਤਿਯੁਗ ਬੀਤ ਗਿਆ ਅਤੇ ਅੱਧੇ ਸ਼ੀਲ (ਉੱਤਮਤਾ) ਵਾਲਾ ਤ੍ਰੇਤਾ-ਯੁਗ ਆ ਗਿਆ। (ਹਰ ਇਕ ਦੇ) ਸਿਰ ਉਤੇ ਕਲਹ-ਕਲੇਸ਼ ਸਵਾਰ ਹੋ ਗਿਆ ਅਤੇ ਕਲ ਅਤੇ ਨਾਰਦ ਨੇ ਡਉਰੂ ਵਜਾ ਦਿੱਤਾ। ਦੇਵਤਿਆਂ ਦਾ ਅਭਿਮਾਨ ਉਤਾਰਨ ਲਈ (ਪਰਮ-ਸੱਤਾ ਨੇ) ਮਹਿਖਾਸੁਰ ਅਤੇ ਸ਼ੁੰਭ (ਨਾਂ ਦੇ ਦੈਂਤਾਂ) ਨੂੰ ਪੈਦਾ ਕਰ ਦਿੱਤਾ। (ਉਨ੍ਹਾਂ ਨੇ) ਦੇਵਤਿਆਂ ਨੂੰ ਜਿਤ ਲਿਆ ਅਤੇ ਤਿੰਨਾਂ ਲੋਕਾਂ ਵਿਚ (ਆਪਣਾ) ਰਾਜ ਸਥਾਪਿਤ ਕਰ ਦਿੱਤਾ। (ਮਹਿਖਾਸੁਰ ਨੇ ਆਪਣੇ ਆਪ ਨੂੰ) ਵੱਡਾ ਸੂਰਵੀਰ ਅਖਵਾ ਕੇ ਸਿਰ ਉਤੇ ਛਤਰ

ਵਡਾ ਬੀਰ ਅਖਾਇ ਕੈ ਸਿਰ ਉਪਰਿ ਛਤ੍ਰ ਫਿਰਾਇਆ।
ਦਿਤਾ ਇੰਦ੍ਰ ਨਿਕਾਲ ਕੇ ਤਿਨਿ ਗਿਰ ਕੈਲਾਸੁ ਤਕਾਇਆ।
ਡਰ ਕੈ ਹਥੋਂ ਦਾਨਵੀ[੧] ਦਿਲ ਅੰਦਰਿ ਤ੍ਰਾਸ ਵਧਾਇਆ।
ਪਾਸ ਦੁਰਗਾ ਦੇ ਇੰਦ੍ਰ ਆਇਆ। ੩।

ਇਕ[੨] ਦਿਹਾੜੈ ਆਈ ਨ੍ਹਾਵਣ ਦੁਰਗ ਸਾਹ। ਇੰਦ੍ਰ[੩] ਬ੍ਰਿਥਾ ਸੁਣਾਈ ਆਪਣੇ ਹਾਲ ਦੀ।
ਛੀਨਿ ਲਈ ਠਕੁਰਾਈ ਸਾਤੇ ਦਾਨਵੀ। ਲੋਕੀ ਤਿਹੀ ਫਿਰਾਈ ਦੋਹੀ ਆਪਣੀ।
ਬੈਠੇ ਵਾਇ ਵਧਾਈ ਤੇ ਅਮਰਾਵਤੀ। ਦਿਤੇ ਦੇਵ ਭਜਾਈ ਸਭਨਾ ਰਾਕਸਾ।
ਕਿਨੈ ਨ ਜਿਤਿਆ ਜਾਈ ਮਹਿਖੈ ਦੈਤ ਨੂੰ। ਤੇਰੀ ਸਾਮ ਤਕਾਈ ਦੇਵੀ ਦੁਰਗਸਾਹ। ੪।

ਦੁਰਗਾ ਬੈਣ ਸੁਣੰਦੀ ਹਸੀ ਹੜ ਹੜਾਇ। ਓਹੀ ਸੀਹੁ ਬੁਲਾਇਆ ਰਾਕਸ ਭਖਣਾ।
ਚਿੰਤਾ ਕਰਹੁ ਨ ਕਾਈ ਦੇਵਾ ਨੂੰ ਆਖਿਆ। ਰੋਹ ਹੋਈ ਮਹਾਮਾਈ ਰਾਕਸਿ ਮਾਰਣੇ। ੫।

*ਦੋਹਰਾ*

ਰਾਕਸ ਆਏ ਰੋਹਲੇ ਖੇਤਿ ਭਿੜਨ ਕੇ ਚਾਇ।
ਲਸਕਨਿ ਤੇਗਾ ਬਰਛੀਆ ਸੂਰਜ ਨਦਰਿ ਨ ਪਾਇ। ੬।

*ਪਉੜੀ*

ਦੁਹਾ ਕੰਧਾਰਾ ਮੁਹਿ ਜੁੜੇ ਢੋਲ ਸੰਖ ਨਗਾਰੇ ਬਜੇ।
ਰਾਕਸ ਆਏ ਰੋਹਲੇ ਤਰਵਾਰੀ ਬਖਤਰ ਸਜੇ।
ਜੁਟੇ ਸਉਹੇ ਜੁਧ ਨੋ ਇਕ ਜਾਤਿ ਨ ਜਾਣਨਿ ਭਜੇ।
ਖੇਤ ਅੰਦਰ ਜੋਧੇ ਗਜੇ। ੭।

ਜੰਗ ਮੁਸਾਫਾ ਬਜਿਆ ਰਣਿ ਘੁਰੇ ਨਗਾਰੇ ਚਾਵਲੇ।
ਝੂਲਨਿ ਨੇਜੇ ਬੈਰਕਾ ਨੀਸਾਣ ਲਸਨਿ[੪] ਲਸਾਵਲੇ।
ਢੋਲ ਨਗਾਰੇ ਪਉਣਦੇ ਊਘਨ ਜਾਣੁ ਜਟਾਵਲੇ।
[੫]ਦੁਰਗਾ ਦਾਨੋ ਰਣਿ ਡਹੇ ਖੇਤ ਵਜਨਿ ਨਾਦ ਭੀਹਾਵਲੇ[੫]।
ਬੀਰ[੬] ਪ੍ਰੋਤੇ ਬ੍ਰਛੀਏ ਜਣੁ ਡਾਲ ਚਮੁਟੇ ਆਵਲੇ।
ਇਕ ਵਢੇ ਤੇਗੀ ਤੜਫੀਅਨ ਮਦ ਪੀਤੇ ਲੋਟਨਿ ਬਾਵਲੇ।[੭]
ਇਕ [੮]ਚੁਣਿ ਚੁਣਿ[੮] ਝਾੜਹੁ ਕਢੀਅਨ ਰੇਤ ਵਿਚੋ ਸੋਇਨਾ ਡਾਵਲੇ।
ਗਦਾ ਤ੍ਰਿਸੂਲਾ ਬਰਛੀਆ[੯] ਤੀਰ ਵਗਨਿ ਖਰੇ ਉਤਾਵਲੇ।
ਜਣੁ ਡਸੇ ਭੁਯੰਗਮ ਸਾਵਲੇ ਮਰਿ ਜਾਵਨਿ ਬੀਰ ਰੋਹਾਵਲੇ। ੮।

---

੧. 'ਦਾਨਵਾਂ' ੨. 'ਇਕਤ' ੩. ਕੁਝ ਬੀੜਾਂ ਵਿਚ ਇਥੇ ਪਾਠ 'ਦੇਵੀ' ਦਿੱਤਾ ਹੈ ੪. 'ਝੁਲੇ' ੫. 'ਦੁਰਗਾ ਦਾਨੋ ਰਣਿ ਡਹੇ ਖੇਤ ਵਜਨਿ ਨਾਦ ਭੀਹਾਵਲੇ' ੬. ਕੁਝ ਬੀੜਾਂ ਵਿਚ ਇਸ ਤੋਂ ਪਹਿਲਾਂ 'ਇਕ' ਸ਼ਬਦ ਵਾਧੂ ਹੈ ੭. ਇਹ ਤੁਕ ਕਈ ਬੀੜਾਂ ਵਿਚ ਨਹੀਂ ਲਿਖੀ ੮. 'ਚੁਣਿ' ੯. 'ਸੈਹਥੀਆਂ'



ਧਾਰਨ ਕਰ ਲਿਆ। (ਉਸ ਨੇ) ਇੰਦਰ ਨੂੰ (ਇੰਦਰਪੁਰੀ ਤੋਂ) ਕਢ ਦਿੱਤਾ। ਉਹ (ਆਪਣੀ ਸਹਾਇਤਾ ਲਈ) ਕੈਲਾਸ਼ ਪਰਬਤ (ਸਥਿਤ ਦੇਵੀ ਦੁਰਗਾ) ਵਲ ਵੇਖਣ ਲਗਾ। ਦੈਂਤਾ ਦੇ ਹੱਥੋਂ ਡਰ ਕੇ (ਇੰਦਰ ਨੇ ਆਪਣੇ) ਹਿਰਦੇ ਵਿਚ (ਦੈਂਤਾਂ ਦਾ) ਡਰ ਬਹੁਤ ਵਧਾ ਲਿਆ। (ਫਰਿਆਦ ਅਥਵਾ ਸਹਾਇਤਾ ਨਿਮਿਤ) ਇੰਦਰ ਦੁਰਗਾ ਕੋਲ ਆਇਆ।੩।

ਇਕ ਦਿਨ (ਜਦੋਂ) ਦੁਰਗਾ ਦੇਵੀ ਨਹਾਉਣ ਲਈ ਆਈ, (ਤਦੋਂ) ਇੰਦਰ ਨੇ ਆਪਣੇ ਹਾਲ ਦੀ (ਦੁਖ ਭਰੀ) ਵਿਥਿਆ ਸੁਣਾਈ। (ਕਿ) ਸਾਡੇ ਤੋਂ ਦੈਂਤਾਂ ਨੇ ਰਾਜ ਖੋਹ ਲਿਆ ਹੈ। (ਉਨ੍ਹਾਂ ਨੇ) ਤਿੰਨਾਂ ਲੋਕਾਂ ਵਿਚ ਆਪਣੀ ਦੁਹਾਈ ਫਿਰਾ ਦਿੱਤੀ ਹੈ। (ਉਹ) ਅਮਰਾਵਤੀ (ਸੁਅਰਗਪੁਰੀ) ਵਿਚ ਬੈਠੇ (ਖੁਸ਼ੀ ਦੇ) ਵਾਜੇ ਵਜਾ ਰਹੇ ਹਨ। ਰਾਖਸ਼ਾਂ ਨੇ ਸਾਰੇ ਦੇਵਤੇ (ਅਮਰਾਪੁਰੀ ਤੋਂ) ਭਜਾ ਦਿੱਤੇ ਹਨ। (ਕਿਉਂਕਿ) ਕਿਸੇ ਤੋਂ ਵੀ ਮਹਿਖਾਸੁਰ ਜਿਤਿਆ ਨਹੀਂ ਜਾ ਸਕਿਆ। ਹੇ ਦੁਰਗਾ ਦੇਵੀ! ਇਸ ਕਰਕੇ (ਮੈਂ ਹੁਣ) ਤੇਰੀ ਸ਼ਰਨ ਵਿਚ ਆਇਆ ਹਾਂ।੪।

ਦੁਰਗਾ (ਇੰਦਰ ਦੇ) ਬੋਲ ਸੁਣ ਕੇ ਖਿੜ-ਖਿੜ ਹਸਣ ਲਗ ਪਈ। ਉਸ ਨੇ ਰਾਖਸ਼ਾਂ ਨੂੰ ਖਾਣ ਵਾਲਾ ਸ਼ੇਰ ਮੰਗਵਾ ਲਿਆ ਅਤੇ ਦੇਵਤਿਆਂ ਨੂੰ ਕਿਹਾ ਕਿ (ਤੁਸੀਂ) ਕੋਈ ਚਿੰਤਾ ਨ ਕਰੋ। ਦੁਰਗਾ ਦੇਵੀ ਰਾਖਸ਼ਾਂ ਨੂੰ ਮਾਰਨ ਲਈ ਕ੍ਰੋਧਵਾਨ ਹੋ ਗਈ।੫।

*ਦੋਹਰਾ*

ਕ੍ਰੋਧਵਾਨ ਰਾਖਸ਼ ਯੁੱਧ ਕਰਨ ਦੀ ਚਾਹ ਨਾਲ ਰਣ-ਭੂਮੀ ਵਿਚ ਆ ਗਏ। (ਉਨ੍ਹਾਂ ਦੀ ਫੌਜ ਦੀਆਂ) ਤਲਵਾਰਾਂ ਅਤੇ ਬਰਛੀਆਂ (ਇਤਨੀਆਂ) ਲਿਸ਼ਕ ਰਹੀਆਂ ਸਨ ਕਿ ਸੂਰਜ ਵੀ ਨਜ਼ਰ ਨਹੀਂ ਸੀ ਆਉਂਦਾ।੬।

*ਪਉੜੀ*

ਦੋਹਾਂ (ਧਿਰਾਂ ਦੀਆਂ ਮੂਹਰਲੀਆਂ) ਕਤਾਰਾਂ ਆਹਮਣੇ ਸਾਹਮਣੇ ਡੱਟ ਗਈਆਂ ਅਤੇ ਢੋਲ, ਸੰਖ ਤੇ ਨਗਾਰੇ ਵਜਣ ਲਗੇ। ਰਾਖਸ਼ ਕ੍ਰੋਧ ਨਾਲ ਭਰੇ ਹੋਏ ਅਤੇ ਤਲਵਾਰਾਂ ਤੇ ਕਵਚਾਂ ਨਾਲ ਸਜੇ ਹੋਏ (ਯੁੱਧ-ਭੂਮੀ ਵਿਚ) ਆ ਗਏ। ਇਕੋ ਤਰ੍ਹਾਂ ('ਜਾਤਿ') ਦੇ (ਸੂਰਮੇ) ਆਹਮੋ-ਸਾਹਮਣੇ ਯੁੱਧ ਵਿਚ ਜੁਟੇ ਹੋਏ ਸਨ, (ਜੋ) ਭਜਣਾ ਨਹੀਂ ਸਨ ਜਾਣਦੇ। ਮੈਦਾਨੇ-ਜੰਗ ਵਿਚ ਯੋਧੇ ਗੱਜ ਰਹੇ ਸਨ।੭।

ਯੁੱਧ ਦਾ ਘੰਟਾ (ਜੰਗ) ਖੜਕਿਆ ਅਤੇ ਰਣ ਵਿਚ ਚਾਉ ਨੂੰ ਵਧਾਉਣ ਵਾਲੇ ਨਗਾਰੇ ਵੱਜਣ ਲਗ ਗਏ। ਨੇਜ਼ਿਆਂ ਨਾਲ ਬੰਨ੍ਹੀਆਂ ਝੰਡੀਆਂ ਅਥਵਾ ਫੁੰਮਣ ਝੂਲਣ ਲਗੇ ਸਨ ਅਤੇ ਚਮਕੀਲੇ ਨਿਸ਼ਾਨ (ਝੰਡੇ) ਲਿਸ਼ਕਾਂ ਮਾਰਦੇ ਸਨ। ਢੋਲ ਅਤੇ ਨਗਾਰੇ ਗੂੰਜਦੇ (ਪਉਣਦੇ) ਸਨ; (ਇੰਜ ਪ੍ਰਤੀਤ ਹੁੰਦਾ ਸੀ) ਮਾਨੋਂ ਬਬਰ ਸ਼ੇਰ ('ਜਟਾਵਲੇ') ਬੁਕ ਰਹੇ ਹੋਣ। ਦੁਰਗਾ ਅਤੇ ਦੈਂਤ ਯੁੱਧ ਵਿਚ ਜੁਟ ਗਏ ਸਨ ਅਤੇ ਰਣ-ਭੂਮੀ ਵਿਚ ਭਿਆਨਕ ਧੌਂਸੇ (ਨਾਦ) ਵੱਜ ਰਹੇ ਸਨ। (ਯੁੱਧ ਵਿਚ) ਵੀਰ-ਯੋਧੇ ਬਰਛੀਆਂ ਨਾਲ ਇੰਜ ਪਰੁਚੇ ਹੋਏ ਸਨ ਮਾਨੋ ਡਾਲੀ ਨਾਲ ਆਂਵਲੇ ਚਮੁਟੇ ਹੋਏ ਹੋਣ। ਇਕ ਤਲਵਾਰ ਨਾਲ ਵੱਢੇ ਹੋਏ (ਧਰਤੀ ਉਤੇ ਇਸ ਤਰ੍ਹਾਂ) ਤੜਫ ਰਹੇ ਸਨ, ਮਾਨੋ ਸ਼ਰਾਬ ਪੀ ਕੇ ਮਤਵਾਲੇ ਵਾਂਗ ਲੋਟ-ਪੋਟ ਹੋ ਰਹੇ ਹੋਣ। ਇਕਨਾਂ ਨੂੰ ਝਾੜੀਆਂ ਵਿਚੋਂ ਚੁਣ-ਚੁਣ ਕੇ (ਇੰਜ) ਕਢਿਆ ਜਾ ਰਿਹਾ ਸੀ (ਜਿਵੇਂ) ਰੇਤ ਵਿਚ ਨਿਆਰੀਏ ਸੋਨਾ ਕਢਦੇ ਹਨ। ਗਦਾ, ਤ੍ਰਿਸ਼ੂਲ, ਤੀਰ, ਬਰਛੀਆਂ ਬਹੁਤ ਤੇਜ਼ੀ ਨਾਲ ਚਲ ਰਹੀਆਂ ਸਨ, ਮਾਨੋ ਕਾਲੇ ਨਾਗ ਡੰਗਦੇ ਹੋਣ, (ਜਿੰਨ੍ਹਾਂ ਦੇ ਲਗਣ ਨਾਲ) ਰੋਹ ਵਾਲੇ ਵੀਰ ਮਰਦੇ ਜਾ ਰਹੇ ਸਨ।੮।

ਵੇਖਣ ਚੰਡਿ ਪ੍ਰਚੰਡ ਨੋ ਰਣਿ ਘੁਰੇ ਨਗਾਰੇ। ਧਾਏ ਰਾਕਸ ਰੋਹਲੇ ਚਉਗਿਰਦੇ ਭਾਰੇ।
ਹਥੀ ਤੇਗਾ ਪਕੜਿਕੈ ਰਣਿ ਭਿੜੇ ਕਰਾਰੇ। ਕਦੇ ਨ ਨਠੈ ਜੁਧ ਤੇ[1] ਜੋਧੇ ਜੁਝਾਰੇ।
ਦਿਲ ਵਿਚ ਰੋਹ ਬਢਾਇ ਕੈ ਮਾਰੁ ਮਾਰੁ ਪੁਕਾਰੇ। ਮਾਰੇ ਚੰਡਿ ਪ੍ਰਚੰਡ ਨੈ ਬੀਰ ਖੇਤਿ ਉਤਾਰੇ।
ਮਾਰੇ ਜਾਪਨਿ ਬਿਜੁਲੀ ਸਿਰ ਭਾਰਿ ਮੁਨਾਰੇ। ੯।

ਚੋਟ ਪਈ ਦਮਾਮੇ ਦਲਾ ਮੁਕਾਬਲਾ। ਦੇਵੀ ਦਸਤਿ ਨਚਾਈ ਸੀਹਣਿ ਸਾਰ ਦੀ।
ਪੇਟਿ ਮਲੰਦੇ ਲਾਈ ਮਹਿਖੇ ਦੈਤ ਨੋ। ਗੁਰਦੇ ਆਂਦਾ ਖਾਈ ਨਾਲ ਰੁਕੜੇ[2]।
ਜੇਹੀ ਦਿਲ ਵਿਚ ਆਈ ਕਹੀ ਸੁਣਾਇਕੈ। ਚੋਟੀ ਜਾਣੁ ਦਿਖਾਈ ਤਾਰੇ ਧੂਮਕੇਤਿ। ੧੦।

ਚੋਟਾ ਪਵਨਿ ਨਗਾਰੇ[3] ਅਣੀਆ ਜੁਟੀਆ। ਧੂਹਿ ਲਈਆ ਤਰਵਾਰੀ ਦੇਵਾ ਦਾਨਵਾ।
ਵਾਹਨਿ ਵਾਰੋ ਵਾਰੀ ਸੂਰੇ ਸੰਘਰੇ। ਵਗੈ ਰਤੁ ਝੁਲਾਰੀ ਜਿਉ ਗੇਰੂ ਬਾਬੁਤ੍ਰਾ।
ਵੇਖਨਿ ਬੈਠਿ ਅਟਾਰੀ ਨਾਰੀ ਰਾਕਸਾ। ਪਾਈ ਧੂਮ ਸਵਾਰੀ ਦੁਰਗਾ ਦਾਨਵੀ। ੧੧।

ਲਖ ਨਗਾਰੇ ਵਜਨਿ ਆਮ੍ਹੋ ਸਾਹਮਣੇ। ਰਾਕਸ ਰਣਹੁੰ ਨ ਭਜਨਿ ਰੋਹੇ ਰੋਹਲੇ।
ਸੀਹਾ ਵਾਗੂੰ ਗਜਣ ਸਭੇ ਸੂਰਮੇ। ਤਣਿ ਤਣਿ ਕੈਬਰ ਛਡਨਿ ਦੁਰਗਾ ਸਾਮ੍ਹਣੇ। ੧੨।

ਘੁਰੇ ਨਗਾਰੇ ਡੋਹਰੇ ਰਣਿ ਸੰਗਲੀਆਲੇ। ਧੂੜਿ ਲਪੇਟੇ ਧੂਹਰੇ ਸਰਦਾਰ ਜਟਾਲੇ।
ਉਖਲੀਆ ਨਾਸਾ ਜਿਨਾ ਮੂੰਹਿ ਜਾਪਨ ਆਲੇ। ਧਾਏ ਦੇਵੀ ਸਾਮ੍ਹਣੇ ਬੀਰ[4] ਮੁਛਲੀਆਲੇ।
ਸੁਰਪਤਿ ਜੇਹੇ ਲੜਿ ਹਟੇ ਬੀਰ ਟਲੇ ਨ ਟਾਲੇ। ਗਜੇ ਦੁਰਗਾ ਘੇਰਿ ਕੈ ਜਣੁ ਘਣੀਅਰੁ ਕਾਲੇ। ੧੩।

ਚੋਟ ਪਈ ਖਰਚਾਮੀ ਦਲਾ ਮੁਕਾਬਲਾ। ਘੇਰਿ ਲਈ ਵਰਿਆਮੀ ਦੁਰਗਾ ਆਇ ਕੈ।
ਰਾਖਸ ਬਡੈ ਅਲਾਮੀ ਭਜ ਨ ਜਾਣਦੇ। ਅੰਤਿ ਹੋਏ ਸੁਰਗਾਮੀ ਮਾਰੇ ਦੇਵਤਾ[5]। ੧੪।

ਅਗਣਤ ਘੁਰੇ ਨਗਾਰੇ ਦਲਾ ਭਿੜੰਦਿਆ। ਪਾਏ ਮਹਖਲ ਭਾਰੇ ਦੇਵਾ ਦਾਨਵਾ।
ਵਾਹਨਿ ਫਟ ਕਰਾਰੇ ਰਾਕਸ ਰੋਹਲੇ। ਜਾਪਨਿ ਤੇਗੀ ਆਰੇ ਮਿਆਨੋ ਧੂਹੀਆ।

---

੧. ਇਸ ਤੋਂ ਬਾਦ 'ਵਡ' ਸ਼ਬਦ ਵੀ ਕੁਝ ਬੀੜਾਂ ਵਿਚ ਵਾਧੂ ਹੈ ੨. ਕੁਝ ਬੀੜਾਂ ਵਿਚ ਇਹ ਤੁਕ ਵਾਧੂ ਹੈ 'ਲੈਂਦੀ ਅਘਾਂ ਸਿਧਾਈ ਫਿਫਰ ਕਾਲਜਾ'। ੩. 'ਨਗਾਰੀ' ੪. 'ਵਡ' ੫. 'ਦੇਵਤੇ'



ਪ੍ਰਚੰਡ ਚੰਡੀ ਨੂੰ ਵੇਖਦਿਆਂ ਹੀ ਰਣ-ਭੂਮੀ ਵਿਚ (ਦੈਂਤਾਂ ਦੇ) ਨਗਾਰੇ ਗੂੰਜਣ ਲਗੇ। ਕ੍ਰੋਧਵਾਨ ਰਾਖਸ਼ਾਂ ਨੇ ਚੌਹਾਂ ਪਾਸਿਆਂ ਤੋਂ ਦੌੜ ਕੇ ਚੰਡੀ ਨੂੰ ਘੇਰ ਲਿਆ। (ਰਾਖਸ਼) ਹੱਥਾਂ ਵਿਚ ਤਲਵਾਰਾਂ ਲੈ ਕੇ ਰਣ ਵਿਚ ਕਰੜੇ ਹੋ ਕੇ ਲੜ ਰਹੇ ਸਨ। (ਉਹ) ਜੁਝਾਰੂ ਯੋਧੇ ਕਦੇ ਵੀ ਯੁੱਧ ਤੋਂ ਭਜੇ ਨਹੀਂ ਸਨ। ਦਿਲ ਵਿਚ (ਅਥਵਾ ਦਲ ਵਿਚ) ਕ੍ਰੋਧ ਵਧਾ ਕੇ ਮਾਰੋ-ਮਾਰੋ ਪੁਕਾਰਦੇ ਸਨ। ਪ੍ਰਚੰਡ ਚੰਡੀ ਨੇ (ਰਾਖਸ਼) ਸੂਰਮਿਆਂ ਨੂੰ ਮਾਰ ਕੇ ਸਥਰ ਲਾਹ ਦਿੱਤੇ ਸਨ, ਮਾਨੋ ਬਿਜਲੀ ਦੇ ਮਾਰੇ ਹੋਏ ਮੁਨਾਰੇ ਸਿਰ ਭਾਰ (ਡਿਗੇ ਪਏ) ਹੋਣ।੯।

ਧੌਂਸੇ ਉਤੇ ਸਟ ਵਜਦੇ ਸਾਰ ਫ਼ੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। (ਉਸ ਵੇਲੇ) ਦੇਵੀ ਨੇ ਹੱਥ ਵਿਚ ਲੋਹੇ ਦੀ ਸ਼ੇਰਨੀ (ਤਲਵਾਰ) ਨੂੰ ਨਚਾਇਆ ਅਤੇ ਆਕੀ ਹੋਏ ('ਮਲੰਦੇ') ਮਹਿਖਾਸੁਰ ਦੇ ਪੇਟ ਵਿਚ ਮਾਰ ਦਿੱਤੀ (ਜੋ) ਗੁਰਦੇ, ਆਂਦਰਾਂ ਅਤੇ ਪਸਲੀਆਂ ('ਰੁਕੜੇ') ਨੂੰ ਖਾਂਦੀ (ਚੀਰਦੀ) ਹੋਈ (ਦੂਜੇ ਪਾਸੇ ਨਿਕਲ ਗਈ)। (ਉਸ ਨੂੰ ਵੇਖ ਕੇ) ਜਿਹੋ ਜਿਹੀ ਗੱਲ (ਮੇਰੇ) ਦਿਲ ਵਿਚ ਫੁਰੀ (ਉਹੀ) ਸੁਣਾ ਕੇ ਕਹਿੰਦਾ ਹਾਂ, ਮਾਨੋ ਬੋਦੀ ਵਾਲੇ (ਧੂਮ ਕੇਤੂ) ਤਾਰੇ ਨੇ ਚੋਟੀ ਵਿਖਾਈ ਹੋਵੇ।੧੦।

ਨਗਾਰੇ ਉਤੇ ਸੱਟਾਂ ਵਜਦਿਆਂ ਹੀ ਸੈਨਿਕ ਕਤਾਰਾਂ ('ਅਣੀਆਂ') ਆਪਸ ਵਿਚ ਉਲਝ ਗਈਆਂ। ਦੇਵਤਿਆਂ ਅਤੇ ਦੈਂਤਾਂ ਨੇ ਤਲਵਾਰਾਂ ਖਿਚ ਲਈਆਂ ਸਨ ਅਤੇ (ਉਨ੍ਹਾਂ ਨੂੰ) ਯੁੱਧ-ਭੂਮੀ ਵਿਚ ਸੂਰਵੀਰ ਵਾਰੋ ਵਾਰੀ ਚਲਾਉਂਦੇ ਸਨ। ਲਹੂ ਦੇ ਪਰਨਾਲੇ (ਇੰਜ) ਵਗਦੇ ਸਨ ਜਿਵੇਂ ਗੇਰੂ ਰੰਗਾ ਪਾਣੀ ਡਿਗਦਾ ਹੈ (ਬ+ਆਬ+ਉਤਰਾ)। ਰਾਖਸ਼ਾਂ ਦੀਆਂ ਇਸਤਰੀਆਂ ਅਟਾਰੀਆਂ ਵਿਚ ਬੈਠ ਕੇ (ਯੁੱਧ ਦਾ ਰੰਗ-ਢੰਗ) ਦੇਖ ਰਹੀਆਂ ਸਨ। ਦੁਰਗਾ ਅਤੇ ਦੈਂਤਾਂ ਦੀਆਂ ਸਵਾਰੀਆਂ ਨੇ ਵੀ ਧੁੰਮ ਮਚਾਈ ਹੋਈ ਸੀ।੧੧।

(ਯੁੱਧ-ਭੂਮੀ ਵਿਚ) ਲਖਾਂ ਧੌਂਸੇ ਆਹਮੋ ਸਾਹਮਣੇ ਵਜਦੇ ਸਨ। ਕ੍ਰੋਧ ਨਾਲ ਭਰੇ ਹੋਏ ਗੁਸੈਲ ਰਾਖਸ਼ ਰਣ-ਭੂਮੀ ਵਿਚੋਂ ਭਜਦੇ ਨਹੀਂ ਸਨ। ਸਾਰੇ ਸੂਰਮੇ ਸ਼ੇਰਾਂ ਵਾਂਗ ਗਜ ਰਹੇ ਸਨ ਅਤੇ ਦੁਰਗਾ ਉਤੇ (ਪੂਰੀ ਤਰ੍ਹਾਂ) ਤਣ-ਤਣ ਕੇ ਤੀਰ ਛਡ ਰਹੇ ਸਨ।੧੨।

ਸੰਗਲਾਂ ਨਾਲ ਬੰਨ੍ਹੇ ਦੋਹਰੇ ਧੌਂਸੇ ਯੁੱਧ-ਭੂਮੀ ਵਿਚ ਵਜ ਰਹੇ ਸਨ। ਜਟਾ-ਧਾਰੀ (ਰਾਖਸ਼) ਸੈਨਾ ਨਾਇਕ ਧੂੜ ਨਾਲ ਧੂਸਰਿਤ ਹੋਏ ਪਏ ਸਨ, ਜਿਨ੍ਹਾਂ ਦੀਆਂ ਨਾਸਾਂ ਉਖਲੀਆਂ ਅਤੇ ਮੂੰਹ ਆਲੇ ਜਾਪਦੇ ਸਨ। (ਉਹ) ਮੁਛੈਲ ਸੂਰਵੀਰ ਦੇਵੀ ਦੇ ਸਾਹਮਣੇ ਭਜ ਕੇ ਆਏ ਸਨ। (ਉਨ੍ਹਾਂ ਨਾਲ) ਇੰਦਰ (ਸੁਰਪਤਿ) ਵਰਗੇ ਲੜ ਹਟੇ ਸਨ, ਪਰ (ਉਹ) ਵੀਰ (ਯੁੱਧ ਭੂਮੀ ਵਿਚੋਂ ਕਿਸੇ ਤੋਂ) ਹਟਾਇਆਂ ਹਟਦੇ ਨਹੀਂ ਹਨ। (ਉਹ) ਦੁਰਗਾ ਨੂੰ ਘੇਰ ਕੇ (ਇੰਜ) ਗੱਜ ਰਹੇ ਹਨ ਮਾਨੋ ਕਾਲੇ ਬਦਲ (ਗਰਜ ਰਹੇ) ਹੋਣ।੧੩।

ਖੋਤੇ ਦੇ ਚੰਮ ਨਾਲ ਮੜ੍ਹੇ ਹੋਏ ਧੌਂਸੇ ਉਤੇ ਚੋਟ ਪਈ (ਅਰਥਾਂਤਰ-ਚੰਮ ਦੇ ਬਣੇ ਹੋਏ ਡੰਡੇ ਨਾਲ ਧੌਂਸੇ ਉਤੇ ਸਟ ਪਈ) ਤਾਂ ਦਲਾਂ ਵਿਚ ਮੁਕਾਬਲਾ ਸ਼ੁਰੂ ਹੋ ਗਿਆ। ਸੂਰਵੀਰਾਂ ਨੇ ਆ ਕੇ ਦੁਰਗਾ ਨੂੰ ਘੇਰ ਲਿਆ। ਰਾਖਸ਼ ਬਹੁਤ ਬਲਸ਼ਾਲੀ ਸਨ (ਜੋ ਯੁੱਧ ਵਿਚੋਂ) ਭਜਣਾ ਜਾਣਦੇ ਹੀ ਨਹੀਂ ਸਨ। ਦੇਵੀ ਦੇ ਮਾਰੇ ਹੋਏ ਰਾਖਸ਼ ਅੰਤ ਵਿਚ ਸੁਅਰਗ ਨੂੰ ਚਲੇ ਗਏ।੧੪।

ਸੈਨਿਕ ਦਲਾਂ ਦੇ ਲੜਦਿਆਂ ਹੀ ਅਣਗਿਣਤ ਨਗਾਰੇ ਗੂੰਜਣ ਲਗ ਗਏ। ਦੇਵਤਿਆਂ ਅਤੇ ਦੈਂਤਾਂ ਨੇ ਝੋਟਿਆਂ (ਵਾਂਗ) ਭਾਰੀ ਊਧਮ ਮਚਾਇਆ ਹੋਇਆ ਸੀ। ਗੁੱਸੇ ਨਾਲ ਭਰੇ ਹੋਏ ਰਾਖਸ਼ ਕਰਾਰੇ ਫੱਟ ਲਗਾ ਰਹੇ ਹਨ। (ਉਨ੍ਹਾਂ ਦੁਆਰਾ) ਮਿਆਨਾਂ ਵਿਚੋਂ ਕੱਢੀਆਂ ਹੋਈਆਂ ਤਲਵਾਰਾਂ ਆਰੇ ਪ੍ਰਤੀਤ ਹੋ ਰਹੀਆਂ ਸਨ। ਯੁੱਧ-ਭੂਮੀ ਵਿਚ (ਡਿਗੇ ਹੋਏ

ਜੋਧੇ ਵਡੇ ਮੁਨਾਰੇ ਜਾਪਨ ਖੇਤ ਵਿਚ। ਦੇਵੀ ਆਪ ਸਵਾਰੇ ਪਬਾਂ ਜਵੇਹਣੇ।
ਕਦੇ ਨ ਆਖਨਿ ਹਾਰੇ ਧਾਵਨਿ ਸਾਮ੍ਹਣੇ। ਦੁਰਗਾ ਸਭੇ ਸੰਘਾਰੇ ਰਾਖਸ ਖੜਗ ਲੈ। ੧੫।

ਉਮਲ ਲਥੇ ਜੋਧੇ ਮਾਰੂ ਵਜਿਆ। ਬਦਲ ਜਿਉ ਮਹਿਖਾਸੁਰ ਰਣ ਵਿਚ ਗਜਿਆ।
ਇੰਦ੍ਰ ਜੇਹਾ ਜੋਧਾ ਮੈਥੋ ਭਜਿਆ। ਕਉਣ ਵਿਚਾਰੀ ਦਰਗਾ ਜਿਨਿ ਰਣ ਸਜਿਆ। ੧੬।

ਵਜੇ ਢੋਲ ਨਗਾਰੇ ਦਲਾ ਮੁਕਾਬਲਾ। ਤੀਰ ਫਿਰੈ ਰੈਬਾਰੇ ਆਮ੍ਹੋ ਸਾਮ੍ਹਣੇ।
ਅਗਣਤ ਬੀਰ ਸੰਘਾਰੇ ਲਗਦੀ ਕੈਬਰੀ। ਡਿਗੇ ਜਾਣ ਮੁਨਾਰੇ ਮਾਰੈ ਬਿਜੁ ਦੈ।
ਖੁਲ੍ਹੀ ਵਾਲੀ ਦੈਤ ਅਹਾੜੇ ਸਭੇ ਸੂਰਮੇ। ਸੁਤੇ ਜਾਣੁ ਜਟਾਰੇ ਭੰਗਾ ਖਾਇ ਕੈ। ੧੭।

ਦੁਹਾ ਕੰਧਾਰਾ ਮੁੰਹ[੧] ਜੁੜੇ ਨਾਲ[੨] ਧਉਸਾ[੩] ਭਾਰੀ।
ਕੜਕਿ ਉਠਿਆ ਫਉਜ ਤੇ ਵਡਾ[੪] ਹੰਕਾਰੀ।
[੫]ਲੈ ਕੈ ਚਲਿਆ[੫] ਸੂਰਮੇ ਨਾਲਿ ਵਡੇ ਹਜਾਰੀ।
ਮਿਆਨੋ[੬] ਖੰਡਾ ਧੂਹਿਆ ਮਹਿਖਾਸੁਰ ਭਾਰੀ।
ਉਮਲ ਲਥੇ ਸੂਰਮੇ ਮਾਰ ਮਚੀ ਕਰਾਰੀ।
ਚਲੇ ਜਾਪਨਿ ਰਤ ਦੇ ਸਲਲੇ ਜਟਧਾਰੀ। ੧੮।

ਸਟ ਪਈ ਜਮਧਾਣੀ ਦਲਾ ਮੁਕਾਬਲਾ।
ਧੂਹਿ ਲਈ ਕਿਰਪਾਣੀ ਦੁਰਗਾ ਮਿਆਨ ਤੇ।
ਚੰਡੀ ਰਾਕਸ ਖਾਣੀ ਵਾਹੀ ਦੈਤ ਨੂੰ[੭]।
ਕੋਪਰ ਚੂਰਿ ਚਵਾਣੀ ਲਥੀ ਕਰਗ ਲੈ।
ਪਾਖਰ ਤੁਰਾ ਪਲਾਣੀ ਰੜਕੀ ਧਰਤਿ ਜਾਇ।
ਲੈਦੀ ਅਘਾ ਸਿਧਾਣੀ ਸਿੰਗਾ ਧਉਲ ਦਿਆ।
ਕੂਰਮ ਸਿਰ ਲਹਲਾਣੀ ਦੁਸਮਨ ਮਾਰ ਕੈ।
ਵਢੇ ਗੰਨ ਤਿਖਾਣੀ ਮੂਏ ਖੇਤ ਵਿਚ।
ਰਣ ਵਿਚ ਘਤੀ ਘਾਣੀ ਲੋਹੂ ਮਿਝ ਦੀ।
ਚਾਰੇ ਜੁਗ ਕਹਾਣੀ ਚਲਗਿ ਤੇਗ ਦੀ।
ਵਿਧਣ[੮] ਖੇਤਿ ਵਿਹਾਣੀ ਮਹਿਖੇ ਦੈਤ ਨੂੰ।੧੯।

ਇਤੀ ਮਹਿਖਾਸੁਰ ਦੈਤ ਮਾਰੇ ਦੁਰਗਾ ਆਇਆ।[੯]
ਚਉਦਹ ਲੋਕਾਂ ਰਾਣੀ ਸਿੰਘ ਨਚਾਇਆ।

੧. 'ਮੁਹਿ' ੨. 'ਸੂਲ' ੩. 'ਧਗ' ੪. 'ਵਡਹ' ੫. 'ਚਲਿਆ ਲੈ ਕੇ' ੬. 'ਮਿਆਨਹੁੰ' ੭.'ਨੋ' ੮. ਬਿਧਣ ੯. ਇਹ ਤੁਕ ਕੁਝ ਬੀੜਾਂ ਵਿਚ ਨਹੀਂ ਹੈ



ਸੂਰਵੀਰ) ਵਡਿਆਂ ਮੁਨਾਰਿਆਂ ਵਰਗੇ (ਡਿਗੇ ਹੋਏ) ਲਗਦੇ ਸਨ। ਪਰਬਤਾਂ ਵਰਗੇ (ਦੈਂਤਾਂ ਨੂੰ) ਦੇਵੀ ਨੇ ਆਪ ਮਾਰਿਆ ਸੀ (ਜੋ)) ਕਦੇ ਵੀ ਮੂੰਹ ਵਿਚੋਂ 'ਹਾਰ ਗਏ' ਨਹੀਂ ਕਹਿੰਦੇ ਸਨ (ਅਤੇ ਦੇਵੀ ਦੇ) ਸਾਹਮਣੇ (ਸਦਾ) ਡਟਦੇ ਸਨ। ਦੁਰਗਾ ਨੇ ਸਾਰਿਆਂ ਰਾਖਸ਼ਾਂ ਨੂੰ ਖੜਗ ਲੈ ਕੇ ਮਾਰ ਦਿੱਤਾ।੧੫।

ਜੰਗੀ ਨਗਾਰੇ (ਮਾਰੂ) ਦੇ ਵਜਣ ਕਰ ਕੇ ਚਾਉ ਨਾਲ ਭਰੇ ਯੋਧੇ (ਯੁੱਧ-ਭੂਮੀ ਵਿਚ) ਨਿਤਰ ਆਏ। ਬਦਲ ਵਾਂਗ ਮਹਿਖਾਸੁਰ ਰਣ ਵਿਚ ਗਜਿਆ (ਅਤੇ ਬੜਕ ਮਾਰਨ ਲਗਾ ਕਿ) ਇੰਦਰ ਵਰਗਾ ਯੋਧਾ ਮੇਰੇ ਕੋਲੋਂ ਭਜ ਗਿਆ ਹੈ। (ਫਿਰ) ਵਿਚਾਰੀ ਦੁਰਗਾ ਕੌਣ ਹੈ? ਜਿਸ ਨੇ (ਮੇਰੇ ਨਾਲ) ਯੁੱਧ ਕਰਨ (ਦੀ ਹਿੰਮਤ ਕੀਤੀ ਹੈ)।੧੬।

ਢੋਲ ਅਤੇ ਨਗਾਰੇ ਵਜੇ ਅਤੇ ਦਲਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਆਹਮੋ ਸਾਹਮਣੇ ਹੋ ਕੇ ਤੀਰ ਅਗਵਾਈ ('ਰੈਬਾਰੇ') ਕਰ ਰਹੇ ਸਨ। ਤੀਰਾਂ ਦੇ ਲਗਣ ਨਾਲ ਅਣਗਿਣਤ ਵੀਰ ਮਾਰੇ ਗਏ ਸਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਿਜਲੀ ਦੇ ਮਾਰੇ ਹੋਏ ਮੁਨਾਰੇ ਡਿਗੇ ਪਏ ਹੋਣ। ਸਾਰੇ ਦੈਂਤ ਸੂਰਮੇ ਖੁਲ੍ਹੇ ਹੋਏ ਵਾਲਾਂ ਨਾਲ ਹਾ-ਹਾ-ਕਾਰ ਮਚਾ ਰਹੇ ਸਨ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਜਟਾਵਾਂ ਵਾਲੇ ਸਾਧ ਭੰਗਾਂ ਖਾ ਕੇ ਸੁਤੇ ਪਏ ਹੋਣ।੧੭।

ਭਾਰੀ ਧੌਂਸਿਆ (ਦੇ ਵਜਦਿਆਂ ਹੀ) ਦੋਹਾਂ ਪਾਸਿਆਂ ਦੀਆਂ ਕਤਾਰਾਂ ਆਹਮੋ ਸਾਹਮਣੇ ਡਟ ਗਈਆਂ। ਫ਼ੌਜ ਵਿਚੋਂ ਵੱਡਾ ਹੰਕਾਰੀ (ਸੂਰਮਾ ਮਹਿਖਾਸੁਰ) ਕੜਕ ਉਠਿਆ ਅਤੇ (ਆਪਣੇ) ਨਾਲ ਹਜ਼ਾਰਾਂ ਵਡੇ ਵਡੇ ਸੂਰਮੇ ਲੈ ਕੇ ਚਲ ਪਿਆ (ਹਜ਼ਾਰੀ ਦਾ ਅਰਥ ਹਜ਼ਾਰ-ਹਜ਼ਾਰ ਸੈਨਿਕਾਂ ਉਤੇ ਕਮਾਨ ਕਰਨ ਵਾਲੇ ਸੈਨਾ-ਨਾਇਕ ਵੀ ਹੋ ਸਕਦਾ ਹੈ)। ਮਹਿਖਾਸੁਰ ਨੇ ਮਿਆਨ ਵਿਚੋਂ ਭਾਰੀ ਖੰਡਾ ਖਿਚ ਲਿਆ। (ਯੁੱਧ-ਭੂਮੀ ਵਿਚ) ਉਤਸਾਹ ਨਾਲ ਭਰੇ ਹੋਏ ਸੂਰਮੇ ਉਤਰ ਆਏ ਅਤੇ ਤਕੜੀ ਮਾਰ-ਕਾਟ ਸ਼ੁਰੂ ਹੋ ਗਈ। (ਉਨ੍ਹਾਂ ਦੇ ਸਿਰਾਂ ਵਿਚੋਂ ਇਉਂ) ਲਹੂ ਵਗ ਰਿਹਾ ਸੀ (ਜਿਉਂ) ਸ਼ਿਵ ਦੀਆਂ ਜਟਾਵਾਂ ਵਿਚੋਂ (ਗੰਗਾ ਦੇ) ਜਲ ਦੀਆਂ ਧਾਰਾਂ ਵਗ ਰਹੀਆਂ ਹੋਣ।੧੮।

ਦੋਹਰੇ ਨਗਾਰੇ (ਜਮਧਾਣੀ) ਉਤੇ ਸੱਟ ਵਜੀ ਅਤੇ ਦਲਾਂ ਵਿਚ ਮੁਕਾਬਲਾ ਸ਼ੁਰੂ ਹੋ ਗਿਆ। ਦੇਵੀ ਦੁਰਗਾ ਨੇ ਮਿਆਨ ਤੋਂ ਕ੍ਰਿਪਾਨ ਧੂਹ ਲਈ। ਚੰਡੀ ਨੇ ਰਾਖਸ਼ਾਂ ਦਾ ਨਾਸ਼ ਕਰਨ ਵਾਲੀ (ਤਲਵਾਰ) ਦੈਂਤ ਉਤੇ ਚਲਾਈ। (ਉਹ ਤਲਵਾਰ ਦੈਂਤ ਦੀ) ਖੋਪਰੀ ਅਤੇ ਮੂੰਹ ਨੂੰ ਚੂਰ-ਚੂਰ ਕਰਦੀ ਪਿੰਜਰ ('ਕਰਗ') ਤਕ ਧਸ ਗਈ। (ਫਿਰ) (ਘੋੜੇ ਉਪਰ ਪਾਈ ਹੋਈ ਲੋਹੇ ਦੀ) ਝੁਲ ਅਤੇ ਕਾਠੀ (ਨੂੰ ਚੀਰਦੀ ਹੋਈ) ਧਰਤੀ ਉਤੇ ਜਾ ਵਜੀ। (ਉਥੋਂ) ਲਹਿੰਦੀ ਹੋਈ (ਧਰਤੀ ਨੂੰ ਚੁਕੀ ਖੜੇ) ਬਲਦ ਦੇ ਸਿੰਗਾਂ ਤਕ ਜਾ ਪਹੁੰਚੀ। (ਇਸ ਤਰ੍ਹਾਂ) ਦੁਸ਼ਮਨ ਨੂੰ ਮਾਰ ਕੇ ਕਛੂਏ ਦੇ ਸਿਰ ਵਿਚ ਚਮਕੀ। (ਦੈਂਤ ਇਸ ਤਰ੍ਹਾਂ) ਯੁੱਧ-ਭੂਮੀ ਵਿਚ ਮਰੇ ਪਏ ਸਨ (ਜਿਵੇਂ) ਤਿਖਾਣ ਨੇ (ਲਕੜੀ ਦੇ) ਮੋਛੇ ਵੱਢ ਦੇ (ਸੁਟੇ ਹਨ)। ਰਣ-ਭੂਮੀ ਵਿਚ ਲਹੂ ਅਤੇ ਮਿਝ ਦੀ ਘਾਣੀ ਬਣੀ ਪਈ ਸੀ। (ਦੇਵੀ ਦੀ) ਤਲਵਾਰ ਦੀ ਕਹਾਣੀ ਚੌਂਹਾਂ ਯੁਗਾਂ ਤਕ ਚਲੇਗੀ। ਮਹਿਖਾਸੁਰ ਨੂੰ ਯੁੱਧ-ਭੂਮੀ ਵਿਚ ਦੁਖਦਾਇਕ ਸਮਾਂ (ਬਿੱਧਣ) ਕਟਣਾ ਪਿਆ।੧੯।

ਇਸ ਤਰ੍ਹਾਂ ਮਹਿਖਾਸੁਰ ਦੈਂਤ ਨੂੰ ਮਾਰ ਕੇ ਦੁਰਗਾ ਆ ਗਈ। ਚੌਦਾਂ ਲੋਕਾਂ ਦੀ ਰਾਣੀ (ਦੇਵੀ ਨੇ ਪ੍ਰਸੰਨ ਹੋ ਕੇ ਆਪਣੇ ਵਾਹਨ) ਸ਼ੇਰ ਨੂੰ ਨਚਾਇਆ। ਦੇਵੀ ਦੁਰਗਾ ਨੇ

ਮਾਰੇ ਵੀਰ ਜਟਾਣੀ ਦਲ ਵਿਚਿ ਅਗਲੇ।
[1]ਮੰਗਣ ਨਾਹੀ ਪਾਣੀ ਦਲੀ ਹੰਕਾਰਿ ਕੈ ।[1]
[2]ਜਣੁ ਕਰੀ ਸਮਾਇ ਪਠਾਣੀ ਸੁਣਿ ਕੈ ਰਾਗੁ ਨੂੰ।[2]
[3]ਰਤੁ ਦੇ ਹੜ੍ਹਵਾਣੀ ਚਲੇ ਬੀਰ ਖੇਤ।[3]
ਪੀਤਾ ਫੁਲ ਅਯਾਣੀ ਘੂਮਣਿ ਸੂਰਮੇ।੨੦।

ਹੋਈ ਲੋਪ ਭਵਾਨੀ ਦੇਵਾ ਨੂੰ ਰਾਜੁ ਦੇ[4]। ਈਸਰ ਦੀ ਬਰਦਾਨੀ ਹੋਈ ਜਿਤੁ ਦਿਨ।
[5]ਸੁੰਭ ਨਿਸੁੰਭ ਗੁਮਾਨੀ ਜਨਮੇ ਸੂਰਮੇ[5]। ਇੰਦ੍ਰ ਦੀ ਰਾਜਧਾਨੀ ਤਕੀ ਜਿਤਣੀ। ੨੧।

ਇੰਦ੍ਰ ਪੁਰੀ ਤੇ ਧਾਵਣਾ ਵਡ ਜੋਧੀ ਮਤਾ ਪਕਾਇਆ।
ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜੁ ਬਣਾਇਆ।
ਜੁੰਮੇ ਕਟਕ ਅਛੂਹਣੀ ਅਸਮਾਨ ਗਰਦੈ ਛਾਇਆ।
ਰੋਹਿ ਸੁੰਭ ਨਿਸੁੰਭ ਸਿਧਾਇਆ। ੨੨।

ਸੁੰਭ ਨਿਸੁੰਭ ਅਲਾਇਆ ਵਡ ਜੋਧੀ ਸੰਘਰ ਵਾਏ।
ਰੋਹ ਦਿਖਾਲੀ ਦਿਤੀਆ ਵਰਿਆਮੀ ਤੁਰੇ ਨਚਾਏ।
ਘੁਰੇ ਦਮਾਮੇ ਦੋਹਰੇ ਜਮ ਬਾਹਣ ਜਿਉ ਅਰੜਾਏ।
ਦੇਉ ਦਾਨੋ ਲੁਝਣ ਆਏ। ੨੩।

ਦਾਨੋ ਦੇਉ ਅਨਾਗੀ ਸੰਘਰੁ ਰਚਿਆ। ਫੁਲ ਖਿੜੇ ਜਣੁ ਬਾਗੀ ਬਾਣੈ ਜੋਧਿਆ।
ਭੂਤਾ ਇਲਾ ਕਾਗੀ ਗੋਸਤ ਭਖਿਆ। ਹੁਮੜ ਧੁਮੜ ਜਾਗੀ ਘਤੀ ਸੂਰਿਆ। ੨੪।

ਸਟ ਪਈ ਨਗਾਰੇ ਦਲਾ ਮੁਕਾਬਲਾ। [6]ਦਿਤੇ ਦੇਉ ਭਜਾਈ ਮਿਲ ਕੈ ਰਾਕਸੀ।[6]
ਲੋਕੀ ਤਿਹੀ ਫਿਰਾਹੀ ਦੋਹੀ ਆਪਣੀ। ਦੁਰਗਾ ਦੀ[7] ਸਾਮ ਤਕਾਈ ਦੇਵਾ ਡਰਦਿਆ।
ਆਦੀ ਚੰਡਿ ਚੜਾਈ ਉਤੇ ਰਾਕਸਾ। ੨੫।

ਆਈ ਫੇਰਿ ਭਵਾਨੀ ਖਬਰੀ ਪਾਈਆ। ਦੈਤ ਵਡੇ ਅਭਿਮਾਨੀ ਹੋਏ ਇਕਠੇ।
ਲੋਚਨ ਧੂਮ ਗੁਮਾਨੀ ਰਾਇ ਬੁਲਾਇਆ। ਵਡਾ ਜਗ ਵਿਚ ਦਾਨੋ ਆਪ ਕਹਾਇਆ[8]।
ਚੋਟ ਪਈ ਖਰਚਾਮੀ ਦੁਰਗਾ ਲਿਆਵਣੀ। ੨੬।

ਕੜਕਿ ਉਠੀ ਰਣਿ ਚੰਡੀ ਫਉਜਾ ਦੇਖਿ ਕੈ। ਧੂਹਿ ਮਿਆਨੋ ਖੰਡਾ ਧਾਈ ਸਾਮ੍ਹਣੇ।
ਸਭੇ ਬੀਰ ਸੰਘਾਰੇ ਧੂਮਰ ਨੈਣ ਦੇ। ਜਣੁ ਲੈ ਕਟੇ ਆਰੇ ਦਰਖਤ ਬਾਢੀਆ। ੨੭।

---

੧. 'ਇਕ ਨ ਮੰਗਣ ਪਾਣੀ ਰਣੈ ਹੰਕਾਰਿ ਕੈ' ੨. 'ਜਾਣੁ ਸਮਾਇ ਪਠਾਣੀ ਪਾਈ ਰਾਗੁ ਸੁਣਿ' ੩. 'ਰਤੁ ਵਹੀ ਹੜ੍ਹਵਾਣੀ ਅੰਦਰ ਖੇਤਦੈ' ੪. 'ਦੇਇ' ੫. 'ਫਿਰਿ ਸੁੰਭ ਨਿਸੁੰਭ ਗੁਮਾਨੀ ਜਨਮੇ ਸੂਰਮੇ'। ਇਹ ਤੁਕ ਕੁਝ ਬੀੜਾਂ ਵਿਚ ਦੂਜੀ ਤੋਂ ਪਹਿਲਾਂ ਆਈ ਹੈ। ੬. 'ਚੋਟ ਦਮਾਮੇ ਪਈ ਦੇਵਾਂ ਦਾਨਵਾਂ। ਖੇਤਹੂੰ ਦਏ ਭਜਾਈ ਦੈਂਤੀ ਦੇਵਤੇ' ੭. 'ਦੇਵੀ' ੮. 'ਅਖਾਂਵਦਾ'



(ਦੈਂਤਾਂ ਦੇ) ਦਲਾਂ ਵਿਚੋਂ ਬਹੁਤ ਸਾਰੇ ਜਟਾਧਾਰੀ ਵੀਰ (ਦੈਂਤਾਂ ਨੂੰ) ਦਲ ਵਿਚ ਮਾਰ ਦਿੱਤਾ। (ਰਣ ਵਿਚ ਵੈਰੀ) ਦਲ ਨੂੰ ਲਲਕਾਰਦੇ ਹੋਏ (ਸੂਰਵੀਰ) ਪਾਣੀ ਤਕ ਨਹੀਂ ਮੰਗਦੇ ਸਨ। (ਉਹ ਯੁੱਧ ਵਿਚ ਇਤਨੇ ਮਗਨ ਸਨ) ਮਾਨੋ ਪਠਾਣ ਰਾਗ ਨੂੰ ਸੁਣ ਕੇ ਮਸਤ (ਸਮਾਇ) ਹੋ ਗਿਆ ਹੋਵੇ। ਰਣ-ਭੂਮੀ ਵਿਚ ਵੀਰ ਯੋਧਿਆਂ ਦੇ ਲਹੂ ਦਾ ਹੜ੍ਹ ਆ ਗਿਆ। ਇਆਣਾ (ਵਿਅਕਤੀ) ਫੁਲ ਪੀਣ ਤੇ (ਜਿਵੇਂ ਝੂਮਦਾ ਹੈ, ਉਸ ਤਰ੍ਹਾਂ) ਸੂਰਮੇ ਝੂਮ ਰਹੇ ਸਨ।੨੦।

ਦੇਵਤਿਆਂ ਨੂੰ ਰਾਜ ਦੇ ਕੇ ਭਵਾਨੀ ਲੋਪ ਹੋ ਗਈ। ਉਧਰ ਜਿਸ ਦਿਨ ਸ਼ਿਵ ਦੀ ਵਰਦਾਨੀ (ਘੜੀ) ਆ ਪਹੁੰਚੀ, ਤਦੋਂ ਸ਼ੁੰਭ-ਨਿਸ਼ੁੰਭ (ਨਾਂ ਦੇ) ਅਭਿਮਾਨੀ ਸੂਰਮੇ ਪੈਦਾ ਹੋ ਗਏ, (ਜਿਨ੍ਹਾਂ ਨੇ) ਇੰਦਰ ਦੀ ਰਾਜਧਾਨੀ ਨੂੰ ਜਿਤਣ ਦੀ ਇੱਛਾ ਨਾਲ ਵੇਖਿਆ।੨੧।

ਵਡਿਆਂ (ਰਾਖਸ਼) ਯੋਧਿਆਂ ਨੇ ਇੰਦਰਪੁਰੀ ਉਤੇ ਹਮਲਾ ਕਰਨ ਦਾ ਵਿਚਾਰ ਕੀਤਾ (ਯੋਜਨਾ ਬਣਾਈ)। ਕਵਚ, ਪਟੇਲਾਂ (ਮੂੰਹ ਨੂੰ ਢਕਣ ਦੀ ਲੋਹੇ ਦੀ ਜਾਲੀ) ਅਤੇ ਪਾਖਰਾਂ (ਲੋਹੇ ਦੀ ਜਾਲੀ ਦੀਆਂ ਬਣੀਆਂ ਘੋੜਿਆਂ ਦੀਆਂ ਝੁਲਾਂ) (ਨੂੰ ਲੈ ਕੇ) ਲੜਾਈ ਦੀ ਤਿਆਰੀ ਸ਼ੁਰੂ ਕਰ ਦਿੱਤੀ। ਅਛੂਹਣੀ ਸੈਨਾ (ਇਕੱਠੀ ਹੋ ਕੇ) ਚਲ ਪਈ, (ਉਸ ਦੇ ਚਲਣ ਨਾਲ) ਘਟਾ ਨੇ ਆਕਾਸ਼ ਨੂੰ ਢਕ ਲਿਆ। ਰੋਹ ਨਾਲ ਭਰੇ ਹੋਏ ਸ਼ੁੰਭ ਅਤੇ ਨਿਸ਼ੁੰਭ (ਯੁੱਧ ਲਈ) ਤੁਰ ਪਏ।੨੨।

ਸ਼ੁੰਭ ਅਤੇ ਨਿਸ਼ੁੰਭ ਨੇ ਆਦੇਸ਼ ਦਿੱਤਾ (ਤਾਂ) ਵੱਡੇ ਸੂਰਮਿਆਂ ਨੇ (ਯੁੱਧ ਦਾ) ਬਿਗਲ ਵਜਾ ਦਿੱਤਾ। (ਹਰ ਪਾਸੇ) ਰੋਹ ਦਾ ਵਾਤਾਵਰਨ ਬਣ ਗਿਆ ਅਤੇ ਸੂਰਵੀਰਾਂ ਨੇ ਘੋੜੇ ਨਚਾਉਣੇ ਸ਼ੁਰੂ ਕਰ ਦਿੱਤੇ। ਦੋਹਰੇ ਨਗਾਰੇ ਗੂੰਜਣ ਲਗੇ ਜਿਵੇਂ ਝੋਟਾ ('ਜਮ-ਬਾਹਣ') ਅਰੜਾਉਂਦਾ ਹੈ। ਦੇਵਤੇ ਅਤੇ ਦੈਂਤ ਯੁੱਧ ਕਰਨ ਲਈ ਆਣ ਢੁਕੇ।੨੩।

ਦੈਂਤਾਂ ਅਤੇ ਦੇਵਤਿਆਂ ਨੇ ਨਿਰੰਤਰ (ਬਿਨਾ ਨਾਗੇ ਦੇ) ਯੁੱਧ ਮਚਾ ਦਿੱਤਾ। ਯੋਧਿਆਂ ਦੇ ਬਾਣੇ (ਇਸ ਤਰ੍ਹਾਂ ਪ੍ਰਤੀਤ ਹੁੰਦੇ ਹਨ) ਮਾਨੋ ਬਾਗ ਵਿਚ ਫੁਲ ਖਿੜੇ ਹੋਣ। ਭੂਤਾਂ, ਇਲਾਂ ਤੇ ਕਾਵਾਂ ਨੇ (ਖ਼ੂਬ) ਮਾਸ ਖਾਇਆ ਸੀ। ਸੂਰਮਿਆਂ ਨੇ ਸ਼ੋਰ ਮਚਾਇਆ ਹੋਇਆ ਸੀ।੨੪।

ਨਗਾਰੇ ਉਤੇ ਚੋਟ ਵਜੀ ਤਾਂ ਸੈਨਿਕ ਦਲਾਂ ਦਾ ਯੁੱਧ ਆਰੰਭ ਹੋ ਗਿਆ। ਰਾਖਸ਼ਾਂ ਨੇ ਮਿਲ ਕੇ ਦੇਵਤਿਆਂ ਨੂੰ (ਯੁੱਧ-ਭੂਮੀ ਵਿਚੋਂ) ਭਜਾ ਦਿੱਤਾ। (ਦੈਂਤਾ ਨੇ) ਤਿੰਨਾਂ ਲੋਕਾਂ ਵਿਚ ਆਪਣੀ ਦੁਹਾਈ ਫਿਰਾ ਦਿੱਤੀ। ਭੈ-ਭੀਤ ਹੋਏ ਦੇਵਤਿਆਂ ਨੂੰ ਦੁਰਗਾ ਦੀ ਸ਼ਰਨ (ਸਾਮ) ਵਿਚ ਜਾਣਾ ਪਿਆ। (ਅਤੇ) ਰਾਖਸ਼ਾਂ ਉਤੇ ਚੰਡੀ ਚੜ੍ਹਾ ਲਿਆਉਂਦੀ।੨੫।

ਭਵਾਨੀ ਫਿਰ ਆ ਗਈ। (ਇਸ ਪ੍ਰਕਾਰ ਦਾ) ਸਮਾਚਾਰ (ਜਦੋਂ ਦੈਂਤਾਂ ਨੂੰ) ਪ੍ਰਾਪਤ ਹੋਇਆ (ਤਾਂ ਸਾਰੇ) ਵੱਡੇ ਅਭਿਮਾਨੀ ਦੈਂਤ ਇਕੱਠੇ ਹੋ ਗਏ। (ਰਾਖਸ਼ਾਂ ਦੇ) ਰਾਜੇ (ਸ਼ੁੰਭ) ਨੇ ਅਭਿਮਾਨੀ ਧੂਮ੍ਰ-ਲੋਚਨ ਨੂੰ ਬੁਲਾਇਆ (ਜੋ) ਜਗਤ ਵਿਚ ਆਪਣੇ ਆਪ ਨੂੰ ਵੱਡਾ ਦੈਂਤ ਅਖਵਾਉਂਦਾ ਸੀ। (ਧੂਮ੍ਰਲੋਚਨ ਨੇ) ਦੂਹਰੇ ਨਗਾਰੇ (ਖਰਚਾਮੀ) ਉਤੇ ਸਟ ਮਾਰ ਕੇ (ਕਿਹਾ ਕਿ ਮੈਂ) ਦੁਰਗਾ ਨੂੰ (ਬੰਨ੍ਹ ਕੇ) ਲਿਆਉਣਾ ਹੈ।੨੬।

ਰਣ-ਭੂਮੀ ਵਿਚ (ਦੈਂਤਾਂ ਦੀਆਂ) ਫ਼ੌਜਾਂ ਵੇਖ ਕੇ ਚੰਡੀ ਕੜਕ ਉਠੀ। ਮਿਆਨ ਵਿਚੋਂ ਖੰਡਾ ਖਿਚ ਕੇ (ਦੈਂਤ ਦੇ) ਸਾਹਮਣੇ ਹੋ ਗਈ। (ਉਸ ਨੇ) ਧੂਮ੍ਰ ਨੈਨ ਦੇ ਸਾਰੇ ਸੂਰਮੇ ਮਾਰ ਦਿੱਤੇ; (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਤ੍ਰਖਾਣਾਂ ਨੇ ਆਰੇ ਲੈ ਕੇ ਬ੍ਰਿਛ ਕਟ ਦਿੱਤੇ ਹੋਣ।੨੭।

ਚੋਬੀ ਧਉਸ ਵਜਾਈ ਦਲਾ ਮੁਕਾਬਲਾ। ਰੋਹਿ ਭਵਾਨੀ ਆਈ ਉਤੈ ਰਾਖਸਾ।
ਖਬੇ ਦਸਤ ਨਚਾਈ [1]ਸੀਹਣ ਸਾਰ ਦੀ[1]। ਬਹੁਤਿਆ ਦੇ ਤਨਿ ਲਾਈ ਕੀਤੀ ਰੰਗੁਲੀ।
ਭਾਈਆ ਮਾਰਨਿ ਭਾਈ ਦੁਰਗਾ ਜਾਣਿ ਕੈ। ਰੋਹੈ ਹੋਇ ਚਲਾਈ ਰਾਕਸਿ ਰਾਇ ਨੋ।
ਜਮਪੁਰਿ ਦੀਆ ਪਠਾਈ ਲੋਚਨਧੂਮ ਨੋ। ਜਾਪੇ ਦਿਤੀ ਸਾਈ ਮਾਰਣ ਸੁੰਭ ਦੀ। ੨੮।

ਭੰਨੇ[2] ਦੈਤ ਪੁਕਾਰੇ ਰਾਜੇ ਸੁੰਭ ਥੈ। ਲੋਚਨ ਧੂਮ ਸੰਘਾਰੇ ਸਣੇ ਸਿਪਾਹੀਆ।
ਚੁਣਿ ਚੁਣਿ ਜੋਧੇ ਮਾਰੇ ਅੰਦਰ ਖੇਤ ਦੈ। ਜਾਪਨਿ ਅੰਬਰਿ ਤਾਰੇ ਡਿਗਨਿ[3] ਸੂਰਮੇ।
ਗਿਰੇ[4] ਪਰਬਤ ਭਾਰੇ ਮਾਰੇ ਬ੍ਰਿਜੁ ਦੇ। ਦੈਤਾ ਦੇ ਦਲ ਹਾਰੇ ਦਹਸਤ ਖਾਇ ਕੈ।
ਬਚੇ ਸੁ ਮਾਰੇ ਮਾਰੇ ਰਹਦੇ[5] ਰਾਇ ਥੈ। ੨੯। [6]

ਰੋਹੈ ਹੋਇ ਬੁਲਾਏ ਰਾਕਸ ਸੁੰਭ ਨੈ। [7]ਬੈਠੇ ਮਤਾ[7] ਪਕਾਏ ਦੇਵੀ ਲਿਆਵਣੀ।
ਚੰਡ ਅਰੁ ਮੁੰਡ ਪਠਾਏ ਬਹੁਤਾ[8] ਕਟਕ ਦੈ। [9]ਜਾਪੇ ਛਪਰ ਛਾਏ ਬਣੀਆ ਕੇਜਮਾ।
ਜੇਤੇ ਰਾਇ ਬੁਲਾਇ ਚਲੇ ਜੁਧ ਨੋ।[9] ਜਣੁ ਜਮਿ ਪਕੜਿ ਚਲਾਏ ਸਭੇ ਮਾਰਣੇ। ੩੦।

ਢੋਲ ਨਗਾਰੇ ਵਾਏ ਦਲਾ ਮੁਕਾਬਲਾ। ਰੋਹਿ ਰੁਹੇਲੇ ਆਏ ਉਤੇ ਰਾਕਸਾ।
ਸਭਨੀ ਤੁਰੇ ਨਚਾਏ ਬਰਛੇ ਪਕੜਿ ਕੈ[10]। ਬਹੁਤੇ ਮਾਰਿ ਗਿਰਾਏ ਅੰਦਰਿ ਖੇਤ ਦੈ।
ਤੀਰੀ ਛਹਬਰ ਲਾਏ ਬੁਠੀ ਦੇਵਤਾ। ੩੧।

ਭੇਰੀ ਸੰਖ ਬਜਾਏ ਸੰਘਰ ਰਚਿਆ[11]। ਤਣਿ ਤਣਿ ਤੀਰ ਚਲਾਏ ਦੁਰਗਾ ਧਨੁਖ ਲੈ।
ਜਿਨ੍ੀ ਦਸਤ ਉਠਾਏ[12] ਰਹੇ ਨ ਜੀਵਦੇ। ਚੰਡ ਅਰੁ ਮੁੰਡ ਖਪਾਏ ਦੋਨੋ ਦੇਵਤਾ[13]। ੩੨।[14]

ਸੁੰਭ ਨਿਸੁੰਭ ਰਿਸਾਏ ਮਾਰੇ ਦੈਤ ਸੁਣਿ। ਜੋਧੇ ਸਭੈ ਬੁਲਾਏ ਆਪਣੀ ਮਜਲਸੈ।
ਜਿਨ੍ੀ ਦੈਵ ਭਜਾਏ ਇੰਦ੍ਰ ਜੇਵਹੇ। ਤੇਈ ਮਾਰਿ ਗਿਰਾਏ ਪਲ ਵਿਚ ਦੇਵਤੇ।

---

੧. 'ਬਾਢ ਦੁਆਂਗ ਲੈ' ੨ 'ਭਨਣ' ੩. 'ਡਿਗਦੇ' ੪ 'ਜਾਣ ਕਰਿ' ੫. ਕਈਆਂ ਬੀੜਾਂ ਵਿਚ ਇਹ ਸ਼ਬਦ ਨਹੀਂ ਹੈ ੬. ਕੁਝ ਬੀੜਾਂ ਵਿਚ ਇਸ ਪਿਛੇ ਇਤਿ ਸੂਚਕ ਉਕਤੀ ਲਿਖੀ ਹੈ ਜਿਵੇਂ 'ਇਤਿ ਲੋਚਨਧੂਮ ਜੂਝਿਆ। ਅਥ ਚੰਡ ਮੁੰਡ ਜੁਧ' ੭. 'ਬਹਿ ਕਰਿ ਮਤੇ' ੮. 'ਬਾਹਲਾ' ੯. 'ਜਾਪਨਿ ਘਣੀਅਰ ਛਾਏ ਬਖਤ੍ਰ ਸੂਰਿਆਂ। ਤੇਗਾਂ ਲਕਿ ਵਲ੍ਹਾਏ ਜਾਸਨਿ ਜੁਧ ਨੋਂ'। ੧0. ਕੁਝ ਬੀੜਾਂ ਵਿਚ ਇਸ ਤੋਂ ਅਗੇ ਇਕ ਪੰਕਤੀ ਇਹ ਵੀ ਹੈ -- 'ਸੂਲ ਹਵਾਰੇ ਛਾਏ ਬਣੀਆਂ ਕੇਜਮਾਂ' ੧੧. 'ਮਚਿਆ' ੧੨. 'ਉਚਾਏ' ੧੩. 'ਦੋਵੈਂ ਦੇਵਤੇ' ੧੪. ਇਸ ਤੋਂ ਅਗੇ ਪ੍ਰਸੰਗ ਸਮਾਪਤੀ ਦੀ ਸੂਚਨਾ ਦਿੱਤੀ ਵੀ ਮਿਲਦੀ ਹੈ- 'ਇਤਿ ਚੰਡ ਮੁੰਡ ਜੁਝੈ' 'ਅਥ ਸ੍ਰੋਤਤਬਿੰਦ ਦਾ ਜੁਧ'



ਨਗਾਰਚੀ ('ਚੋਬੀ') ਨੇ ਧੌਂਸਾ ਵਜਾਇਆ, ਦਲਾਂ ਦਾ ਮੁਕਾਬਲਾ (ਸ਼ੁਰੂ ਹੋ ਗਿਆ)। ਦੁਰਗਾ ਵੀ ਕ੍ਰੋਧਿਤ ਹੋ ਕੇ ਰਾਖਸਾਂ ਉਪਰ ਆ ਚੜ੍ਹੀ। (ਦੇਵੀ ਨੇ) ਖਬੇ ਹੱਥ ਵਿਚ ਲੋਹੇ ਦੀ ਸ਼ੇਰਨੀ (ਤਲਵਾਰ) ਨਚਾਈ ਅਤੇ ਬਹੁਤਿਆਂ ਦੇ ਸ਼ਰੀਰਾਂ ਉਤੇ ਮਾਰ ਕੇ (ਉਸ ਨੂੰ) ਰਾਂਗਲਾ ਕਰ ਦਿੱਤਾ। (ਘਮਸਾਨ ਯੁੱਧ ਵਿਚ ਅਤਿਅੰਤ ਮਗਨ ਪਰ ਘਬਰਾਏ ਹੋਏ) ਰਾਖਸ਼ ਆਪਣੇ ਭਰਾ ਰਾਖਸ਼ਾਂ ਨੂੰ ਹੀ ਦੇਵੀ ਸਮਝ ਕੇ ਮਾਰੀ ਜਾਂਦੇ ਸਨ। (ਦੇਵੀ ਨੇ) ਗੁੱਸੇ ਵਿਚ ਆ ਕੇ ਰਾਖਸ਼ ਰਾਜੇ (ਧੂਮ੍ਰ-ਨੈਨ) ਉਤੇ ਤਲਵਾਰ ਚਲਾ ਦਿੱਤੀ। (ਫਲਸਰੂਪ) ਧੂਮ੍ਰ□ਨੈਨ ਨੂੰ ਯਮ-ਪੁਰੀ ਵਲ ਭੇਜ ਦਿੱਤਾ। ਇੰਜ ਪ੍ਰਤੀਤ ਹੁੰਦਾ ਹੈ ਕਿ ਸ਼ੁੰਭ ਨੂੰ ਮਾਰਨ ਦੀ ਸਾਈ ਦਿੱਤੀ ਹੋਵੇ।੨੮।

(ਰਣ-ਭੂਮੀ ਤੋਂ) ਭਜੇ ਹੋਏ ਰਾਖਸ਼ ਰਾਜੇ ਸ਼ੁੰਭ ਕੋਲ (ਜਾ ਕੇ) ਪੁਕਾਰਨ ਲਗੇ ਕਿ (ਦੇਵੀ ਨੇ) ਧੂਮ੍ਰ-ਨੈਨ ਨੂੰ ਸਿਪਾਹੀਆਂ ਸਮੇਤ ਮਾਰ ਦਿੱਤਾ ਹੈ। (ਇਸ ਤੋਂ ਇਲਾਵਾ ਉਸ ਨੇ) ਰਣ ਖੇਤਰ ਵਿਚ ਚੁਣ ਚੁਣ ਕੇ (ਹੋਰ ਵੀ ਬਹੁਤ ਸਾਰੇ) ਯੋਧੇ ਮਾਰੇ ਹਨ। (ਉਥੇ) ਸੂਰਮੇ ਆਕਾਸ਼ ਤੋਂ ਡਿਗਦੇ ਹੋਏ ਤਾਰਿਆ ਜਿਹੇ ਪ੍ਰਤੀਤ ਹੁੰਦੇ ਸਨ। (ਜਾਂ ਫਿਰ) ਬਿਜਲੀ ਦੇ ਮਾਰੇ ਹੋਏ ਵਡੇ ਵਡੇ ਪਰਬਤ ਡਿਗੇ ਪਏ ਸਨ। (ਚੰਡੀ ਦੀ) ਦਹਿਸ਼ਤ ਨਾਲ ਹੀ ਦੈਂਤਾਂ ਦੇ ਦਲ ਹਾਰ ਗਏ ਸਨ। (ਉਹੀ) ਬਚੇ ਸਨ ਜੋ ਮਾੜੇ ਸਨ (ਕਿਉਂਕਿ ਉਹ) ਮਾੜੇ ਰਾਖਸ਼ ਰਾਜੇ ਦੀ ਸ਼ਰਨ ਵਿਚ ਰਹਿੰਦੇ ਸਨ (ਨਹੀਂ ਤਾਂ ਉਹ ਵੀ ਮਾਰੇ ਜਾਂਦੇ)।੨੯।

ਰਾਖਸ਼ ਰਾਜੇ (ਸ਼ੁੰਭ) ਨੇ ਗੁੱਸੇ ਨਾਲ ਭਰ ਕੇ (ਸਭ ਨੂੰ) ਬੋਲਾਇਆ। (ਸਾਰਿਆਂ ਨੇ) ਬੈਠ ਕੇ ਸਲਾਹ ਕੀਤੀ ਕਿ ਦੁਰਗਾ (ਨੂੰ ਬੰਨ੍ਹ ਕੇ) ਲਿਆਉਂਦਾ ਜਾਏ। (ਫਿਰ) ਚੰਡ ਅਤੇ ਮੁੰਡ ਨੂੰ ਬਹੁਤ ਸਾਰੀ ਸੈਨਾ ਦੇ ਕੇ (ਰਣ-ਭੂਮੀ ਵਲ) ਭੇਜਿਆ ਗਿਆ (ਜਿਨ੍ਹਾਂ ਦੀਆਂ ਅਣਗਿਣਤ) ਤਲਵਾਰਾਂ (ਨੂੰ ਵੇਖ ਕੇ ਇਉਂ) ਪ੍ਰਤੀਤ ਹੋਇਆ ਮਾਨੋ ਛਪਰਾਂ ਦਾ ਪਸਾਰਾ ਕਰ ਦਿੱਤਾ ਗਿਆ ਹੋਵੇ। ਰਾਜੇ ਨੇ ਜਿਤਨੇ ਰਾਖਸ਼ ਬੁਲਾਏ ਸਨ, (ਉਹ) ਸਾਰੇ ਯੁੱਧ ਨੂੰ ਚਲ ਪਏ ਮਾਨੋ ਸਾਰਿਆ ਨੂੰ ਮਾਰਨ ਲਈ ਯਮਪੁਰੀ ਨੂੰ ਭੇਜ ਦਿੱਤਾ ਗਿਆ ਹੋਵੇ।੩0।

(ਨਗਾਰਚੀਆਂ ਨੇ) ਢੋਲ ਅਤੇ ਨਗਾਰੇ ਵਜਾਏ ਅਤੇ ਦਲਾਂ ਵਿਚ ਮੁਕਾਬਲਾ ਸ਼ੁਰੂ ਹੋ ਗਿਆ। ਰੋਹ ਨਾਲ ਭਰੇ ਹੋਏ ਰਾਖਸ਼ ਉਥੇ ਚੜ੍ਹ ਆਏ। ਸਭ ਨੇ ਬਰਛੀਆਂ ਪਕੜ ਕੇ ਘੋੜੇ ਨਚਾਏ। (ਦੇਵੀ ਨੇ ਉਨ੍ਹਾਂ ਵਿਚੋਂ) ਬਹੁਤੇ ਯੁੱਧ-ਭੂਮੀ ਵਿਚ ਮਾਰ ਕੇ ਡਿਗਾ ਦਿੱਤੇ। ਦੇਵੀ ਨੇ ਪ੍ਰਸੰਨ ਹੋ ਕੇ ਤੀਰਾਂ ਦੀ ਝੜੀ ਲਾਈ ਹੋਈ ਸੀ।੩੧।

ਦੁਰਗਾ ਨੇ ਭੇਰੀਆਂ ਸੰਖ ਵਜਾ ਕੇ ਯੁੱਧ ਸ਼ੁਰੂ ਕਰ ਦਿੱਤਾ ਅਤੇ ਧਨੁਸ਼ ਲੈ ਕੇ ਖਿਚ ਖਿਚ ਕੇ ਤੀਰ ਚਲਾਏ। ਜਿਨ੍ਹਾਂ ਨੇ (ਦੇਵੀ ਵਲ) ਹੱਥ ਉਲ੍ਹਾਰਿਆ, (ਉਨ੍ਹਾਂ ਵਿਚੋਂ ਕੋਈ ਵੀ) ਜੀਉਂਦਾ ਨ ਰਿਹਾ। ਦੇਵੀ ਨੇ ਚੰਡ ਅਤੇ ਮੁੰਡ ਨੂੰ ਨਸ਼ਟ ਕਰ ਦਿੱਤਾ।੩੨।

ਦੈਂਤਾਂ ਦੇ ਮਾਰੇ ਜਾਣ (ਦੀ ਗੱਲ) ਸੁਣ ਕੇ ਸ਼ੁੰਭ ਅਤੇ ਨਿਸੁੰਭ ਕ੍ਰੋਧਿਤ ਹੋ ਗਏ। (ਉਨ੍ਹਾਂ ਨੇ) ਆਪਣੀ ਮਜਲਸ ਵਿਚ ਸਾਰੇ ਯੋਧੇ ਬੁਲਾ ਲਏ (ਅਤੇ ਕਿਹਾ ਕਿ) ਜਿਨ੍ਹਾਂ ਨੇ ਇੰਦਰ ਵਰਗੇ ਦੇਵਤੇ ਭਜਾਏ ਹੋਏ ਸਨ, ਉਨ੍ਹਾਂ (ਚੰਡ ਅਤੇ ਮੁੰਡ) ਨੂੰ ਵੀ ਦੇਵੀ ਨੇ ਪਲ ਵਿਚ ਮਾਰ ਸੁਟਿਆ ਹੈ। ਉਨ੍ਹਾਂ ਦਾ ਧਿਆਨ ਕਰਕੇ (ਮਜਲਸ ਵਿਚ ਇਕੱਠੇ ਹੋਏ ਯੋਧਿਆਂ ਨੇ ਗਮ ਵਿਚ ਡੁਬ ਕੇ) ਹੱਥ ਤੇ ਹੱਥ ਮਾਰੇ। ਫਿਰ ਰਾਜੇ (ਸ਼ੁੰਭ) ਨੇ ਰਕਤ-ਬੀਜ ਨੂੰ (ਪਾਨ ਦਾ) ਬੀੜਾ ਦੇ ਕੇ (ਯੁੱਧ-ਭੂਮੀ ਵਲ) ਤੋਰਿਆ। (ਰਾਖਸ਼ਾਂ ਨੇ) ਕਵਚ ਅਤੇ ਪਟੇਲੇ (ਮੂੰਹ ਨੂੰ ਢਕਣ ਲਈ ਲੋਹੇ ਦੀਆਂ ਜਾਲੀਆਂ) ਨੂੰ ਧਾਰਨ ਕੀਤਾ ਹੋਇਆ ਸੀ (ਅਤੇ ਉਨ੍ਹਾਂ ਦੀਆਂ)

ਦਸਤੀ ਦਸਤ ਵਜਾਏ ਉਨ੍ਹਾ ਚਿਤ ਕਰਿ। [੧]ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇ ਦੇ[੧]।
ਸੰਜ ਪਟੈਲਾ ਪਾਏ ਚਿਲਕਤ ਟੋਪੀਆ। [੨]ਲੁਝਣ ਨੂੰ ਅਰੜਾਏ ਰਾਕਸ ਰੋਹਲੇ।
ਕਿਨੈ ਨ ਕਦੇ ਹਟਾਏ ਜੁਧ ਮਚਾਇਕੈ। [੩]ਮਿਲਿ ਤੇਈ ਦਾਨੋ ਆਏ ਹੁਣ ਸੰਘਰ ਵੇਖਣਾ[੩]। ੩੩।

ਦੈਤੀ ਡੰਡ ਉਭਾਰੀ ਨੇੜੇ ਆਇਕੈ। [੪]ਸਿੰਘ ਕਰੀ ਅਸਵਾਰੀ[੪] ਦੁਰਗਾ ਸੋਰ ਸੁਣਿ।
ਖਬੇ ਦਸਤ ਉਭਾਰੀ ਗਦਾ ਫਿਰਾਇ ਕੈ। [੫]ਸੈਨਾ ਸਭ[੫] ਸੰਘਾਰੀ ਸ੍ਰਣਵਤ ਬੀਜ ਦੀ।
ਜਣੁ ਮਦ ਖਾਇ ਮਦਾਰੀ ਘੂਮਨ ਸੂਰਮੇ। ਅਗਣਤ ਪਾਉ ਪਸਾਰੀ ਰੁਲੇ ਅਹਾੜ ਵਿਚਿ।
ਜਣੁ ਕਰਿ ਖੇਲਿ ਖਿਲਾਰੀ ਸੁਤੇ ਫਾਗ ਨੋ। ੩੪।

ਸ੍ਰਣਵਤ ਬੀਜ ਹਕਾਰੇ ਰਹਿੰਦੇ ਸੂਰਮੇ। ਜੋਧੇ ਵਡੇ ਮੁਨਾਰੇ ਦਿਸਣ ਖੇਤ ਵਿਚ।
ਸਭਨੀ ਦਸਤ ਉਭਾਰੇ ਤੇਗਾ ਧੂਹਿ ਕੈ। ਮਾਰੋ ਮਾਰੁ ਪੁਕਾਰੇ ਆਏ ਸਾਮ੍ਹਣੇ।
ਸੰਜਾ ਤੇ ਠਣਕਾਰੇ ਤੇਗੀ ਉਭਰੇ। [੬]ਘਾਟ ਘੜਨਿ ਠਠਿਆਰੇ ਜਾਣਿ ਬਣਾਇ ਕੇ[੬]। ੩੫।

ਸਟ ਪਈ ਜਮਧਾਣੀ ਦਲਾ ਮੁਕਾਬਲਾ। ਘੂਮਰੁ ਬਰਗਸਤਾਣੀ ਰਣ ਵਿਚ ਘਤਿਓ।
ਸਣੇ ਤੁਰਾ[੭] ਪਲਾਣੀ ਡਿਗਣ ਸੂਰਮੇ। ਉਠਿ ਉਠਿ ਮੰਗਨਿ ਪਾਣੀ ਘਾਇਲ ਘੂਮਦੇ।
ਏਵਡ ਮਾਰੁ ਵਿਹਾਣੀ ਉਤੈ ਰਾਕਸਾ। ਬਿਜਲਿ ਜਿਉ ਝਰਲਾਣੀ ਉਠੀ[੮] ਦੇਵਤਾ। ੩੬।

ਚੋਬੀ ਧਉਸ ਉਭਾਰੀ [੯]ਦਲਾ ਮੁਕਾਬਲਾ[੯]। [੧0]ਸਭੋ ਸੈਨਾ ਮਰੀ ਪਲ ਵਿਚ ਦਾਨਵੀ[੧0]।
ਦੁਰਗਾ ਦਾਨੋ ਮਾਰੇ[੧੧] ਰੋਹ ਬਢਾਇ ਕੈ। ਸਿਰ ਵਿਚ ਤੇਗ ਵਗਾਈ ਸ੍ਰੋਣਵਤਬੀਜ ਦੈ। ੩੭।

ਅਗਣਤ ਦਾਨੋ ਭਾਰੇ ਹੋਏ ਲੋਹੂਆ। [੧੨]ਜੋਧੇ ਜੇਡ[੧੨] ਮੁਨਾਰੇ ਅੰਦਰਿ ਖੇਤ ਦੇ।
ਦੁਰਗਾ ਨੋ ਲਲਕਾਰੇ ਆਏ ਸਾਮ੍ਹਣੇ। ਦੁਰਗਾ ਸਭੇ ਸੰਘਾਰੇ ਰਾਕਸ ਆਵਦੇ।
ਰਤੂ ਦੇ ਪਰਨਾਲੇ ਤਿਨ ਤੇ ਭੁਇੰ ਪਏ। ਉਠੇ ਕਾਰਣਿਆਰੇ ਰਾਕਸ ਹੜਹੜਾਇ। ੩੮।

ਧਗਾ ਸੰਗਲੀਆਲੀ ਸੰਘਰ ਵਾਇਆ। ਬਰਛੀ ਬੁੰਬਲਿਆਲੀ ਸੂਰੇ ਸੰਘਰੇ।
ਭੇੜ ਪਇਆ ਬੀਰਾਲੀ ਦੁਰਗਾ ਦਾਨਵੀ। ਮਾਰ ਮਚੀ ਮੁਹਰਾਲੀ ਅੰਦਰਿ ਖੇਤ ਦੇ।

---

੧. 'ਤਾਂ ਸ੍ਰੋਣਤ ਬਿੰਦ ਚਬਾਏ ਬੀੜੇ ਰਾਇ ਦੇ' ੨. ਕੁਝ ਬੀੜਾਂ ਵਿਚ ਇਸ ਤੋਂ ਅਗੇ ਇਕ ਇਹ ਤੁਕ ਵੀ ਲਿਖੀ ਹੈ -- ਜਾਪਨਿ ਛੱਪਰ ਛਾਏ ਸੋਹਨ ਕੇਜਮਾਂ ੩. 'ਤੇ ਮਿਲਿ ਦਾਨੋ ਆਏ ਸੰਘਰ ਵੇਖਣਾ' ੪. 'ਕੀਤੀ ਸਿੰਘ ਸੁਵਾਰੀ' ੫. 'ਬਹਲੀ ਸੈਨ' ੬. 'ਠਾਟ ਜਿਵੈ ਠਠਿਆਰੇ ਘੜਨਿ ਬਣਾਇ ਕੇ' ੭. 'ਤੁਰੰਗ' ੮.'ਦੇਖੀ' ੯. 'ਸੰਘਰੁ ਮਚਿਆ' ੧0. 'ਪਲ ਵਿਚ ਸਭੋ ਮਾਰੀ 'ਗਾਹੀ' ਸੈਨਾ ਦਾਨਵੀ'। ਇਸ ਤੋਂ ਅਗੇ ਇਕ ਤੁਕ ਇਹ ਵੀ ਲਿਖੀ ਹੈ--'ਖਬੇ ਦਸਤਿ ਉਸਾਰੀ ਸੀਹਣਿ ਸਾਰ ਦੀ' ੧੧. 'ਦਾਹੀ' ੧੨. 'ਜਾਪਨਿ ਜੇਡ'



ਟੋਪੀਆਂ ਚਮਕ ਰਹੀਆਂ ਸਨ। (ਉਹ) ਕ੍ਰੋਧਵਾਨ ਰਾਖਸ਼ ਯੁੱਧ ਕਰਨ ਲਈ ਅਰੜਾ ਰਹੇ ਸਨ। (ਜਿਨ੍ਹਾਂ ਯੋਧਿਆਂ ਨੂੰ) ਯੁੱਧ ਮਚਾ ਦੇਣ (ਤੋਂ ਬਾਦ) ਕੋਈ ਹਟਾ ਨਹੀਂ ਸਕਿਆ, ਉਹੀ ਰਾਖਸ਼ ਮਿਲ ਕੇ (ਯੁੱਧ ਮਚਾਉਣ ਲਈ) ਆ ਗਏ ਸਨ, ਹੁਣ ਯੁੱਧ (ਦਾ ਦ੍ਰਿਸ਼) ਵੇਖਣਾ।੩੩।

ਦੈਂਤਾਂ ਨੇ ਨੇੜੇ ਆ ਕੇ ਬਹੁਤ ਰੌਲਾ (ਪਾ ਦਿੱਤਾ)। (ਉਨ੍ਹਾਂ ਦੀ ਆਮਦ ਦਾ) ਸ਼ੋਰ ਸੁਣ ਕੇ ਦੁਰਗਾ ਸ਼ੇਰ ਉਤੇ ਸਵਾਰ ਹੋ ਗਈ। (ਉਸ ਨੇ) ਗਦਾਂ ਨੂੰ ਘੁੰਮਾ ਕੇ ਖਬੇ ਹੱਥ ਵਿਚ ਉਲਾਰਿਆ ਅਤੇ ਰਕਤ-ਬੀਜ ਦੀ ਸਾਰੀ ਸੈਨਾ ਮਾਰ ਦਿੱਤੀ। ਸੂਰਮੇ ਰਣ ਵਿਚ (ਇਉਂ) ਘੁੰਮ ਰਹੇ ਹਨ ਮਾਨੋ ਅਮਲੀ ('ਮਦਾਰੀ') ਨਸ਼ਾ ਕਰ ਕੇ (ਘੁੰਮ ਰਿਹਾ ਹੋਵੇ)। ਅਣਗਿਣਤ (ਦੈਂਤ) ਪੈਰ ਪਸਾਰੇ ਹੋਇਆਂ ਜੰਗ ਦੇ ਮੈਦਾਨ ਵਿਚ ਰੁਲ ਰਹੇ ਸਨ। (ਇੰਜ) ਪ੍ਰਤੀਤ ਹੁੰਦਾ ਹੈ ਕਿ ਖਿਡਾਰੀ ਹੋਲੀ ਖੇਡ ਕੇ ਸੁਤੇ ਪਏ ਹੋਣ।੩੪।

ਰਕਤ-ਬੀਜ ਨੇ ਬਾਕੀ ਬਚੇ ਸੂਰਮਿਆਂ ਨੂੰ ਬੁਲਾ ਲਿਆ। ਰਣ-ਭੂਮੀ ਵਿਚ ਮੁਨਾਰਿਆਂ ਵਰਗੇ ਯੋਧਿਆਂ ਨੇ ਤਲਵਾਰਾਂ ਖਿਚ ਕੇ ਹੱਥਾਂ (ਬਾਂਹਵਾਂ) ਨੂੰ ਉਲਾਰ ਲਿਆ। (ਉਹ ਸਾਰੇ) ਮਾਰੋ-ਮਾਰੋ ਕਹਿੰਦੇ ਦੇਵੀ ਦੇ ਸਾਹਮਣੇ ਆਣ (ਡਟੇ)। ਉਲਰੀਆਂ ਹੋਈਆਂ ਤਲਵਾਰਾਂ ਕਵਚਾਂ (ਉਪਰ ਵਜਣ ਤੇ ਇੰਜ) ਠਣਕਾਰ (ਦੀ ਧੁਨੀ) ਕਰ ਰਹੀਆਂ ਸਨ ਮਾਨੋ ਠਠਿਆਰ ਭਾਂਡੇ ਬਣਾਉਣ ਦੀ ਕ੍ਰਿਆ ਕਰ ਰਹੇ ਹੋਣ।੩੫।

ਦੂਹਰੇ ਧੌਂਸਿਆਂ ਉਪਰ ਸਟ ਪਈ ਅਤੇ ਫੌਜਾਂ ਵਿਚ ਮੁਕਾਬਲਾ ਸ਼ੁਰੂ ਹੋ ਗਿਆ। (ਦੇਵੀ ਨੇ ਦੈਂਤਾਂ ਦੇ) ਦਲ ਵਿਚ (ਅਜਿਹੀ) ਉਧੜ-ਧੁੰਮੀ ('ਘੁਮਰ') ਮਚਾਈ (ਕਿ) ਭਾਜੜਾਂ ('ਬਰਗਸਤਾਣੀ') ਪੈ ਗਈਆਂ। (ਯੁੱਧ-ਭੂਮੀ) ਵਿਚ ਸੂਰਮੇ ਘੋੜਿਆਂ ਅਤੇ ਪਲਾਣਿਆਂ (ਲੋਹੇ ਦੀਆਂ ਝੁਲਾਂ) ਸਹਿਤ ਡਿਗ ਰਹੇ ਸਨ। ਘਾਇਲ ਹੋਏ ਘੁੰਮਦੇ ਫਿਰਦੇ ਸੂਰਮੇ ਉਠ ਉਠ ਕੇ ਪਾਣੀ ਮੰਗ ਰਹੇ ਸਨ। ਰਾਖਸ਼ਾਂ ਉਤੇ ਇਤਨੀ ਮਾਰ ਪਈ ਜਿਵੇਂ ਦੇਵੀ ਬਿਜਲੀ ਬਣ ਕੇ (ਦੈਂਤਾ ਦੇ ਦਲ ਉਤੇ) ਕੜਕ ਕੇ ਡਿਗੀ ਹੈ।੩੬।

ਨਗਾਰਚੀ ਨੇ ਨਗਾਰਾ ਗੁੰਜਾਇਆ ('ਉਭਾਰੀ') ਅਤੇ ਫ਼ੌਜਾਂ ਵਿਚ ਮੁਕਾਬਲਾ ਸ਼ੁਰੂ ਹੋ ਗਿਆ। ਪਲ ਵਿਚ ਦੈਂਤਾਂ ਦੀ ਸਾਰੀ ਸੈਨਾ ਮਾਰੀ ਗਈ। ਦੁਰਗਾ ਨੇ ਰੋਹ ਵਧਾ ਕੇ ਦੈਂਤਾਂ ਨੂੰ ਮਾਰਿਆ (ਅਤੇ ਆਖੀਰ ਵਿਚ) ਰਕਤ-ਬੀਜ ਦੇ ਸਿਰ ਵਿਚ ਵੀ ਤਲਵਾਰ ਦੇ ਮਾਰੀ।੩੭।

ਅਣਗਿਣਤ ਵਡੇ ਦੈਂਤ ਲਹੂ-ਲੁਹਾਨ ਹੋ ਗਏ। ਰਣ-ਖੇਤਰ ਵਿਚ ਯੋਧੇ ਮੁਨਾਰਿਆਂ ਜੇਡੇ (ਦਿਸ ਪੈਂਦੇ ਸਨ)। (ਉਹ) ਸਾਹਮਣੇ ਆ ਕੇ ਦੁਰਗਾ ਨੂੰ ਲਲਕਾਰਦੇ ਸਨ। (ਇਸ ਤਰ੍ਹਾਂ) ਆਉਂਦੇ ਹੋਏ ਸਾਰਿਆਂ ਰਾਖਸ਼ਾਂ ਨੂੰ ਦੁਰਗਾ ਨੇ ਮਾਰ ਦਿੱਤਾ। ਉਨ੍ਹਾਂ ਦੇ (ਸ਼ਰੀਰਾਂ ਵਿਚੋਂ ਨਿਕਲਦੇ) ਲਹੂ ਦੇ ਪਰਨਾਲੇ ਧਰਤੀ ਉਤੇ ਪੈ ਰਹੇ ਸਨ (ਅਤੇ ਉਨ੍ਹਾਂ ਦੇ ਲਹੂ ਵਿਚੋਂ ਹੋਰ) ਲੜਾਕੂ ਰਾਖਸ਼ ਠਾਹ ਠਾਹ ਹਸਦੇ ਹੋਏ ਉਠ ਰਹੇ ਸਨ।੩੮।

ਸੰਗਲਾਂ ਨਾਲ ਬੰਨ੍ਹੇ ਨਗਾਰਿਆਂ ਤੋਂ ਜੰਗ ਦਾ ਨਾਦ ਨਿਕਲਿਆ। ਫੁੰਮਣਾਂ ਵਾਲੀਆਂ ਬਰਛੀਆਂ ਲੈ ਕੇ ਸੂਰਮੇ ਯੁੱਧ ਕਰਨ ਲਗੇ। ਦੇਵੀ ਅਤੇ ਦੈਂਤਾਂ ਵਿਚਾਲੇ ਬਹਾਦਰੀ ('ਬੀਰਾਲੀ') ਵਾਲਾ ਯੁੱਧ ਮਚਿਆ ਹੋਇਆ ਸੀ। ਯੁੱਧ-ਭੂਮੀ ਵਿਚ ਅਤਿ ਅਧਿਕ ਮਾਰ ਮਚੀ ਹੋਈ ਸੀ, ਮਾਨੋ (ਸੂਰਮੇ) ਨਟਾਂ ਵਾਂਗ ਢੋਲ ਵਜਾ ਕੇ ਛਾਲਾਂ ਮਾਰ ਰਹੇ ਹੋਣ। ਲੋਥਾਂ ਵਿਚ ਕਟਾਰਾਂ (ਜਮਧੜ) ਖੁਭੀਆਂ ਹੋਈਆਂ ਇੰਜ ਪ੍ਰਤੀਤ ਹੋ ਰਹੀਆਂ ਹਨ ਜਿਵੇਂ ਲਾਲ

ਜਣੁ ਨਟ ਲਥੇ ਛਾਲੀ ਢੋਲ ਵਜਾਇਕੈ। ਲੋਹੂ[1] ਫਾਥੀ ਜਾਲੀ ਲੋਥੀ ਜਮਧੜੀ।
ਘਣ ਵਿਚਿ ਜਿਉ ਚੰਚਾਲੀ ਤੇਗਾ ਹਸੀਆਂ। ਘੁੰਮਰਿਆਰ ਸਿਆਲੀ ਬਣੀਆ ਕੇਜਮਾ। ੩੯।

ਧਗਾ ਸੂਲ ਬਜਾਈਆ ਦਲਾ ਮੁਕਾਬਲਾ। ਧੂਹਿ ਮਿਆਨੇ ਲਈਆ ਜੁਆਨੀ ਸੂਰਮੀ।
ਸ੍ਰੋਣਵਤਬੀਜਿ ਵਧਾਈਆ ਅਗਣਤ ਸੂਰਤਾ। ਦੁਰਗਾ ਸਉਹੈ ਆਈਆ ਰੋਹਿ ਬਢਾਇਕੈ[2]।
[3]ਸਭਨੀ ਆਨ[3] ਵਗਾਈਆ ਤੇਗਾ ਧੂਹ ਕੈ। ਦੁਰਗਾ ਸਭ ਬਚਾਈਆ ਢਾਲ ਸੰਭਾਲ ਕੈ।
ਦੇਵੀ ਆਪ ਚਲਾਈਆ ਤਕਿ ਤਕਿ ਦਾਨਵੀ। ਲੋਹੂ ਨਾਲ ਡੁਬਾਈਆ ਤੇਗਾ ਨੰਗੀਆ।
ਸਾਰਸੁਤੀ ਜਣੁ ਨ੍ਹਾਈਆ ਮਿਲ ਕੈ ਦੇਵੀਆ। ਸਭੇ ਮਾਰਿ ਗਿਰਾਈਆ ਅੰਦਰਿ ਖੇਤ ਦੇ।
ਤਿਦੂੰ ਫੇਰਿ ਸਵਾਈਆ ਹੋਈਆ ਸੂਰਤਾ। ੪੦।

ਸੂਰੀ ਸੰਘਰੁ ਰਚਿਆ ਢੋਲ ਸੰਖ ਨਗਾਰੇ ਵਾਇਕੈ।
ਚੰਡਿ ਚਿਤਾਰੀ ਕਾਲਿਕਾ ਮਨਿ [4]ਬਾਹਲਾ ਰੋਹ ਬਢਾਇਕੈ[4]।
ਨਿਕਲੀ ਮਥਾ ਫੋੜਿਕੈ ਜਣੁ ਫਤਹਿ [5]ਨੀਸਾਨ ਬਜਾਇਕੈ[5]।
ਜਾਗਿ ਸੁ ਜੁੰਮੀ ਜੁਧ ਨੋ ਜਰਵਾਣਾ ਜਣੁ ਮਰੜਾਇਕੈ।
ਰਣੁ ਵਿਚਿ ਘੇਰਾ ਘਤਿਆ ਜਣੁ ਸੀਂਹ ਤੁਰਿਆ ਗਣਣਾਇਕੈ।
[6]ਆਪ ਵਿਸੂਲਾ ਹੋਇਆ[6] ਤਿਹੁੰ ਲੋਕਾ ਤੈ ਖੁਣਸਾਇਕੈ।
ਰੋਹ[7] ਸਿਧਾਇਆ ਚਕ੍ਰ ਪਾਣਿ ਕਰਿ ਨੰਦਗ ਖੜਗ ਉਠਾਇਕੈ।
[8]ਰਾਕਸ ਬੈਠੇ[8] ਰੋਹਲੇ ਤੀਰ ਤੇਗੀ ਛਹਬਰ ਲਾਇਕੈ।
ਬਹੁਤ ਪਛਾੜੇ ਰਾਕਸਾ ਦਲ ਦੈਤਾ ਅੰਦਰ ਜਾਇਕੈ।
ਬਹੁ ਕੇਸੀ ਪਕੜਿ ਪਛਾੜਿਅਨਿ[9] ਤਿਨ ਅੰਦਰ ਧੂੰਮ ਰਚਾਇਕੈ।
ਵਡੇ ਵਡੇ ਚੁਣਿ ਸੂਰਮੇ ਗਹਿ ਕੋਟੀ ਦਏ ਚਲਾਇਕੈ।
ਰਣਿ ਕਾਲੀ ਗੁਸਾ ਖਾਇਕੈ। ੪੧।

ਦੁਹਾ ਕੰਧਾਰਾ ਮੁਹ ਜੁੜੇ ਅਣੀਆ ਚੋਈਆ[10] ।
ਧੂਹਿ ਕ੍ਰਿਪਾਨਾ ਤ੍ਰਿਖੀਆ ਨਾਲਿ ਲੋਹੂ ਧੋਈਆਂ।
ਹੂਰਾ ਸ੍ਰੋਣਤਬੀਜ ਨੋ ਘਤਿ ਘੇਰ ਖਲੋਈਆ[11]।
ਲਾੜਾ ਵੇਖਣਿ ਲਾੜੀਆ ਚਉਗਿਰਦੈ ਹੋਈਆਂ। ੪੨।

ਚੋਬੀ ਧਉਸੀ ਪਾਈਆ ਦਲਾ ਭਿੜੰਦਿਆ। ਦਸਤੀ ਧੂਹਿ ਨਚਾਈਆ ਤੇਗਾ ਤਿਖੀਆਂ।
ਸੂਰਿਆ ਦੇ ਤਨਿ ਲਾਈਆ ਗੋਸਤ ਗਿਧੀਆਂ। ਵਿਧਣ ਰਾਤੀ ਆਈਆਂ ਮਰਦਾ ਘੋੜਿਆਂ।

---

੧. 'ਰੋਹੂ' ੨. 'ਵਧਾਇਕੈ' ੩. 'ਸਭਨਾ ਆਦਿ' ੪. 'ਬਹਲਾ ਰੋਹ ਵਧਾਇ ਕੈ' ੫. 'ਨਿਸਾਨੀ ਆਇਕੈ' ੬. 'ਜਣੁ ਆਪ ਵਿਸੂਲਾਆਇਆ' ੭. 'ਜਣੁ ਰੋਹ' ੮. 'ਬੁਠੇ ਰਾਕਸ' ੯. 'ਪਛਾੜਿਓਸੁ' ੧੦. 'ਵਿਰਚੋਈਆਂ' ੧੧. 'ਖੜੋਈਆਂ'



ਰੰਗ ਦੀ ਮੱਛਲੀ ਜਾਲੀ ਵਿਚ ਫਸੀ ਹੋਵੇ। ਤਲਵਾਰਾਂ (ਇਉਂ) ਚਮਕ ਰਹੀਆਂ ਸਨ ਜਿਵੇਂ ਬਦਲਾਂ ਵਿਚ ਬਿਜਲੀ (ਲਿਸ਼ਕਦੀ ਹੈ)। (ਜਾਂ ਫਿਰ ਯੁੱਧ-ਭੂਮੀ ਵਿਚ ਵੀਰਾਂ ਦੀਆਂ) ਤਲਵਾਰਾਂ (ਇਸ ਤਰ੍ਹਾਂ) ਸੋਭ ਰਹੀਆਂ ਸਨ (ਜਿਵੇਂ) ਸਿਆਲ ਦੀ ਰੁਤ ਵਿਚ (ਆਕਾਸ਼ ਵਿਚ) ਧੁੰਧ (ਘੁੰਮਰ ਆਰਿ) ਪਸਰੀ ਹੋਈ ਹੈ।੩੯।

ਡੱਗੇ ਨਾਲ ਨਗਾਰਾ ਵਜਾਇਆ ਗਿਆ ਅਤੇ ਦਲਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਬਲਵਾਨ ਸੂਰਮਿਆਂ ਨੇ (ਤਲਵਾਰਾਂ) ਮਿਆਨਾਂ ਵਿਚੋਂ ਖਿਚ ਲਈਆਂ। ਰਕਤ-ਬੀਜ ਨੇ (ਆਪਣੀਆਂ) ਅਣਗਿਣਤ ਸੂਰਤਾਂ ਵਧਾ ਲਈਆਂ। (ਉਹ ਸਾਰੀਆਂ ਸੂਰਤਾਂ) ਗੁੱਸਾ ਵਧਾ ਕੇ ਦੁਰਗਾ ਦੇ ਸਾਹਮਣੇ ਆ ਰਹੀਆਂ ਸਨ। (ਉਨ੍ਹਾਂ) ਸਾਰੀਆਂ ਨੇ ਤਲਵਾਰਾਂ ਖਿਚ ਕੇ (ਦੇਵੀ ਉਤੇ) ਚਲਾ ਦਿੱਤੀਆਂ। ਦੁਰਗਾ ਨੇ ਢਾਲ ਲੈ ਕੇ ਸਭ ਤੋਂ (ਆਪਣੇ ਆਪ ਨੂੰ) ਬਚਾ ਲਿਆ। (ਫਿਰ) ਦੇਵੀ ਨੇ (ਦੈਂਤ-ਸੂਰਤਾਂ ਨੂੰ) ਵੇਖ ਵੇਖ ਕੇ (ਤਲਵਾਰਾਂ) ਚਲਾਈਆਂ। (ਉਸ ਨੇ ਦੈਂਤਾਂ ਦੇ) ਲਹੂ ਨਾਲ ਨੰਗੀਆਂ ਤਲਵਾਰਾਂ ਭਿਉਂ ਲਈਆਂ। (ਇਉਂ ਪ੍ਰਤੀਤ ਹੁੰਦਾ ਹੈ) ਮਾਨੋ ਦੇਵੀਆਂ ਨੇ ਮਿਲ ਕੇ ਸਰਸਵਤੀ ਨਦੀ ਵਿਚ ਇਸ਼ਨਾਨ ਕੀਤਾ ਹੋਵੇ। (ਦੇਵੀ ਨੇ ਰਕਤ-ਬੀਜ ਦੀਆਂ ਸਾਰੀਆਂ ਸੂਰਤਾਂ ਨੂੰ) ਯੁੱਧ-ਭੂਮੀ ਵਿਚ ਮਾਰ ਕੇ ਡਿਗਾ ਦਿੱਤਾ ਹੈ। (ਪਰ ਰਕਤ-ਬੀਜ ਦੀਆਂ ਸੂਰਤਾਂ) ਅਗੇ ਨਾਲੋਂ ਵੀ ਸਵਾਈਆਂ ਹੋ ਗਈਆਂ।੪੦।

ਸੂਰਵੀਰਾਂ ਨੇ ਢੋਲ, ਸੰਖ ਅਤੇ ਨਗਾਰੇ ਵਜਾ ਕੇ ਯੁੱਧ ਸ਼ੁਰੂ ਕਰ ਦਿੱਤਾ ਹੈ। ਚੰਡੀ ਨੇ (ਆਪਣੇ) ਮਨ ਵਿਚ ਬਹਤੁ ਰੋਹ ਵਧਾ ਕੇ ਕਾਲਕਾ ਦਾ ਧਿਆਨ ਕੀਤਾ। (ਚੰਡੀ ਦਾ) ਮੱਥਾ ਫੋੜ ਕੇ (ਕਾਲਕਾ ਉਸ ਵਿਚੋਂ ਇਉਂ) ਨਿਕਲੀ ਮਾਨੋ ਜਿਤ ਦਾ ਧੌਂਸਾ ਵਜਾ ਕੇ ਨਿਕਲੀ ਹੋਵੇ। ਅਗਨੀ ('ਜਾਗਿ') ਰੂਪੀ ਕਾਲਕਾ ਯੁੱਧ ਕਰਨ ਲਈ ਚਲ ਪਈ ਮਾਨੋ ਸ਼ਿਵ (ਮਰੜਾਇ) ਤੋਂ ਵੀਰ ਭਦ੍ਰ (ਪੈਦਾ ਹੋਇਆ ਹੋਵੇ)। (ਕਾਲਕਾ ਨੇ) ਰਣ ਵਿਚ ਅਜਿਹਾ ਘੇਰਾ ਪਾ ਦਿੱਤਾ (ਜਾਂ ਰੌਲਾ ਪਾ ਦਿੱਤਾ ਹੈ) ਮਾਨੋ ਸ਼ੇਰ ਗਰਜਦਾ ਹੋਵੇ। ਤਿੰਨਾਂ ਲੋਕਾਂ ਉਤੇ ਖਿਝ ਕੇ ਆਪ ਬਹੁਤ ਕ੍ਰੋਧਵਾਨ ਹੋ ਗਿਆ। (ਦੁਰਗਾ ਅਤੇ ਕਾਲਕਾ) ਹੱਥ ਵਿਚ ਚਕਰ ਅਤੇ ਨੰਦਗ ਨਾਂ ਦੀ ਤਲਵਾਰ ਚੁਕ ਕੇ ਗੁੱਸੇ ਨਾਲ ਭਰੀਆਂ ਚਲ ਪਈਆਂ। ਅਗੇ ਕ੍ਰੋਧਵਾਨ ਰਾਖਸ਼ ਤੀਰਾਂ ਅਤੇ ਤਲਵਾਰਾਂ ਦੀ ਝੜੀ ਲਾਈ ਬੈਠੇ ਸਨ। ਦੈਂਤਾਂ ਦੇ ਦਲ ਦੇ ਅੰਦਰ ਜਾ ਕੇ (ਦੁਰਗਾ ਅਤੇ ਕਾਲਕਾ ਨੇ) ਰਾਖਸ਼ਾਂ ਨੂੰ ਪਕੜ ਕੇ ਪਛਾੜ ਸੁਟਿਆ। ਬਹੁਤਿਆਂ ਨੂੰ ਵਾਲਾਂ ਤੋਂ ਪਕੜ ਕੇ ਪਟਕਾ ਸੁਟਿਆ ਅਤੇ ਉਨ੍ਹਾਂ (ਦੇ ਦਲ ਵਿਚ) ਊਧਮ ਮਚਾ ਦਿੱਤਾ। ਵੱਡੇ ਵੱਡੇ ਸੂਰਮਿਆਂ ਨੂੰ ਚੁਣ ਕੇ ਅਤੇ ਕਰੋੜਾਂ ਨੂੰ ਪਕੜ ਕੇ ਦੂਰ ਸੁਟ ਦਿੱਤਾ। ਰਣ-ਭੂਮੀ ਵਿਚ ਗੁੱਸਾ ਖਾ ਕੇ (ਕਾਲਕਾ ਨੇ ਅਜਿਹਾ ਕੁਝ ਕੀਤਾ)।੪੧।

(ਸੂਰਮਿਆਂ ਦੀਆਂ) ਦੋਵੇਂ ਕਤਾਰਾਂ ਆਹਮੋ ਸਾਹਮਣੇ ਡਟ ਗਈਆਂ ਸਨ ਅਤੇ ਤਿਖੀਆਂ ਬਰਛੀਆਂ ਵਿਚੋਂ ਲਹੂ ਚੋ ਰਿਹਾ ਸੀ। (ਸੂਰਮਿਆਂ ਨੇ) ਤੇਜ਼ ਤਲਵਾਰਾਂ ਖਿਚ ਕੇ ਲਹੂ ਨਾਲ ਧੋਈਆਂ ਸਨ। (ਇੰਜ ਪ੍ਰਤੀਤ ਹੁੰਦਾ ਹੈ ਕਿ) ਹੂਰਾਂ ਰਕਤ-ਬੀਜ ਨੂੰ ਘੇਰ ਕੇ ਖਲੋ ਗਈਆਂ ਹਨ, (ਜਿਵੇਂ) ਲਾੜੇ ਨੂੰ ਵੇਖਣ ਲਈ ਸੁੰਦਰੀਆਂ ਚੌਹਾਂ ਪਾਸੇ ਹੋ ਗਈਆਂ ਹੋਣ।੪੨।

ਨਗਾਰਚੀ ਨੇ ਧੌਂਸੇ (ਉਤੇ ਚੋਟ ਮਾਰੀ ਅਤੇ) ਦੋਹਾਂ ਦਲਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। (ਸੂਰਵੀਰਾਂ ਨੇ) ਹੱਥਾਂ ਵਿਚ ਤਿਖੀਆਂ ਤਲਵਾਰਾਂ ਖਿਚ ਕੇ ਨੰਗੀਆਂ ਨਚਾਈਆਂ ਅਤੇ ਮਾਸ (ਨੂੰ ਖਾਣ ਲਈ) ਗਿਝੀਆਂ ਹੋਈਆਂ ਨੂੰ ਸੂਰਮਿਆਂ ਦੇ ਸ਼ਰੀਰਾਂ ਵਿਚ ਲਗਾ ਦਿੱਤਾ। ਮਰਦਾਂ ਅਤੇ ਘੋੜਿਆਂ ਨੂੰ ਦੁਖਦਾਇਕ ਰਾਤਾਂ ਆ ਗਈਆਂ। ਜੋਗਣਾਂ ਮਿਲ ਕੇ ਭਜੀਆਂ ਆ ਰਹੀਆਂ ਸਨ ਕਿਉਂਕਿ (ਉਨ੍ਹਾਂ ਨੇ) ਲਹੂ ਪੀਣਾ ਸੀ। ਦੇਵੀ ਨੇ ਦੈਂਤਾਂ ਦੀਆਂ

ਜੋਗਣੀਆ ਮਿਲਿ ਧਾਈਆਂ ਲੋਹੂ ਭਖਣਾ। ਸਭੇ ਮਾਰਿ ਹਟਾਈਆ ਫਉਜਾ ਦਾਨਵਾ।
ਭਜਦੀ ਕਥਾ ਸੁਣਾਈਆਂ ਰਾਜੇ ਸੁੰਭ ਨੋ। ਭੁਈ ਨ ਪਉਣੈ ਪਾਈਆਂ ਬੂੰਦਾ ਰਕਤ ਦੀਆ।
ਕਾਲੀ ਖੇਤ ਖਪਾਈਆਂ ਸਭੈ ਸੂਰਤਾ। ਬਹੁਤੀ ਸਿਰੀ ਵਿਹਾਈਆ ਘੜੀਆ ਕਾਲ ਦੀਆ।
ਜਾਣੁ ਨ ਜਾਏ ਮਾਈਆ ਜੂਝੇ ਸੂਰਮੇ। ੪੩।[੧]

ਸੁੰਭ ਸੁਣੀ ਕਰਹਾਲੀ ਸ੍ਰੋਣਤ ਬੀਜ ਦੀ। ਰਣ ਵਿਚਿ ਕਿਨੈ ਨ ਝਾਲੀ ਦੁਰਗਾ ਆਵਦੀ।
ਬਹੁਤੇ ਬੀਰ ਜਟਲੀ ਉਠੇ ਆਖਿ ਕੈ। ਚੋਟਾਂ ਪਾਨ[੨] ਤਬਾਲੀ ਜਾਸਨ[੩] ਜੁਧ ਨੋ।
ਥਰ ਥਰ ਪਿਰਥੀ ਹਾਲੀ ਦਲਾ ਚੜੰਦਿਆਂ। ਨਾਉ ਜਿਵੈ ਹੈ ਹਾਲੀ ਸਹ ਦਰਿਆਉ ਵਿਚਿ।
ਧੂੜਿ ਉਤਾਹਾ ਘਾਲੀ ਖੁਰੀ ਤਰੰਗਮਾਂ। ਜਾਣ ਪੁਕਾਰੂ ਚਾਲੀ ਧਰਤੀ ਇੰਦ੍ਰ ਥੈ। ੪੪।

ਆਹਰੁ ਮਿਲਿਆ ਆਹਰੀਆ[੪] ਸੈਨ ਸੂਰਿਆ ਸਾਜੀ।
ਚਲੇ ਸਉਹੈ ਦੁਰਗਸਾਹ ਜਣੁ ਕਾਬੇ ਹਾਜੀ।
ਤੀਰੀ ਤੇਗੀ ਜਮਧੜੀ ਰਣਿ ਵੰਡੀ ਭਾਜੀ।
ਇਕ ਘੁਮਨਿ ਘਾਇਲ ਸੂਰਮੇ ਜਣੁ ਮਕਤਬਿ ਕਾਜੀ।
ਇਕ ਬੀਰ ਪਰੋਤੇ ਬਰਛੀਐ ਜਿਉ ਝੁਕਿ ਪਉਨ ਨਵਾਜੀ।
ਇਕ ਦੇਵੀ ਸਉਹੈ ਖੁਣਸ ਕੈ ਖੁਣਸਾਇਨ ਤਾਜੀ।
[੫]ਇਕ ਧਾਵਨਿ ਜਾਪਨਿ ਸਾਮ੍ਹਣੇ ਜਿਉ[੫] ਭੁਖਿਆਏ ਪਾਜੀ।
ਕਦੇ ਨ ਰਜੇ ਜੁਧ ਤੇ ਰਜਿ ਹੋਏ ਰਾਜੀ। ੪੫।

ਬਜੇ ਸੰਗਲੀਆਲੇ ਸੰਘਰਿ ਡੋਹਰੇ। ਖੇਤ ਡਹੇ ਜਟਾਲੇ ਹਾਠਾ ਜੋੜਿਕੈ।
ਨੇਜੇ ਬੰਬਲਿਆਲੇ ਦਿਸਿਨਿ ਓਰੜੈ। ਚਲੇ ਜਾਣ ਜਟਾਲੇ ਨ੍ਾਵਣੇ ਗੰਗ ਦੇ। ੪੬।

ਦੁਰਗਾ ਅਤੇ ਦਾਨਵੀ ਸੂਲ ਹੋਈਆਂ ਕੰਗਾਂ।
ਵਾਛੜ ਘਤੀ ਸੂਰਿਆਂ ਵਿਚ ਖੇਤ ਖਤੰਗਾਂ।
ਧੂਹਿ ਕ੍ਰਿਪਾਣਾਂ[੬] ਤਿਖੀਆਂ ਬਢਿ ਲਾਹਨਿ ਅੰਗਾਂ।
ਪਹਿਲਾ ਦਲਾ ਮਿਲੰਦਿਆਂ[੭] ਭੇੜੁ ਪਾਇਆ ਨਿਹੰਗਾਂ।੪੭।

ਓਰੜਿ ਫਉਜਾ ਆਈਆਂ ਬੀਰ ਚੜੇ ਕੰਧਾਰੀ। ਸੜਕਿ ਮਿਆਨਹੁਂ ਕਢੀਆ ਤਿਖੀਆ ਤਰਵਾਰੀ।
ਕੜਕਿ ਉਠੇ ਰਣ ਮਚਿਆ ਵਡੇ ਹੰਕਾਰੀ। ਸਿਰ ਧੜ ਬਾਹਾ ਗਨਲੇ ਫੁਲ ਜੇਹੇ ਬਾੜੀ[੮]।
ਜਣੁਕਰਿ ਕਟੇ[੯] ਬਾਢੀਆਂ ਰੁਖ ਚੰਦਨਿ ਆਰੀ। ੪੮।

੧. ਇਸ ਤੋਂ ਅਗੇ ਆਰੰਭ ਸੂਚਕ ਇਹ ਉਕਤੀ ਵੀ ਕਿਸੇ ਕਿਸੇ ਬੀੜ ਵਿਚ ਲਿਖੀ ਹੈ -- 'ਅਥ ਨਿਸੁੰਭ ਜੁਧ' ੨. 'ਪਾਇ' ੩. 'ਜਾਸਹ' ੪. 'ਦਿਲਾਵਰਾਂ' ੫. 'ਧਾਵਨਿ ਜਾਪਨਿ ਸਾਮ੍ਹਣੇ' ੬. 'ਵਾਹਨਿ ਤੇਗਾਂ' ੭. 'ਮਿਲਦੀ ਫਉਜੀ ਸੂਰਿਆਂ' ੮. 'ਬਾਰੀ' ੯. 'ਵਢੇ'



ਫ਼ੌਜਾਂ ਮਾਰ ਕੇ ਹਟਾ ਦਿੱਤੀਆਂ ਸਨ। (ਉਨ੍ਹਾਂ ਨੇ) ਭਜ ਕੇ ਰਾਜੇ ਸੁੰਭ ਨੂੰ ਸਾਰੀਆਂ ਗੱਲਾਂ ਦਸੀਆਂ ਸਨ (ਕਿ ਕਾਲਕਾ ਨੇ ਰਕਤ-ਬੀਜ ਦੇ) ਲਹੂ ਦੀਆਂ ਬੂੰਦਾ ਧਰਤੀ ਉਤੇ ਪੈਣ ਹੀ ਨਹੀਂ ਦਿੱਤੀਆਂ। ਕਾਲਕਾ ਨੇ ਯੁੱਧ-ਭੂਮੀ ਵਿਚ (ਰਕਤ-ਬੀਜ ਦੇ ਲਹੂ ਤੋਂ ਪੈਦਾ ਹੋਈਆਂ) ਸੂਰਤਾਂ ਨਸ਼ਟ ਕਰ ਦਿੱਤੀਆਂ। ਬਹੁਤਿਆਂ ਦੇ ਸਿਰ ਤੇ ਕਾਲ ਦੀ ਘੜੀਆਂ ਬੀਤੀਆਂ ਸਨ। (ਇਤਨੇ ਸੂਰਮੇ ਮਾਰੇ ਗਏ ਹਨ ਕਿ) ਲਗਦਾ ਹੈ (ਉਨ੍ਹਾਂ ਨੂੰ) ਮਾਂਵਾਂ ਨੇ ਜੰਮਿਆ ਹੀ ਨਹੀਂ ਸੀ।੪੩।

ਸੁੰਭ ਨੇ ਰਕਤ-ਬੀਜ ਦੀ ਮਾੜੀ ਖ਼ਬਰ ਸੁਣੀ। (ਇਹ ਵੀ ਸੁਣਿਆ ਕਿ) ਰਣ-ਭੂਮੀ ਵਿਚ ਆਉਂਦੀ ਹੋਈ ਦੁਰਗਾ ਦੀ ਝਾਲ ਕਿਸੇ ਨ ਝਲੀ। (ਉਦੋਂ ਹੀ) ਬਹੁਤ ਜਟਾਧਾਰੀ ਵੀਰ (ਰਾਖਸ਼ ਇਹ) ਕਹਿੰਦੇ ਹੋਏ ਉਠੇ ਕਿ ਨਗਾਰਿਆਂ ਉਤੇ ਚੋਟਾਂ ਲਾ ਦਿਓ (ਕਿਉਂਕਿ ਉਹ) ਯੁੱਧ ਨੂੰ ਜਾਣਗੇ। (ਰਾਖਸ਼ਾਂ ਦੇ) ਦਲਾਂ ਦੀ ਚੜ੍ਹਤਲ ਨਾਲ ਧਰਤੀ ਥਰ-ਥਰ ਕੰਬਣ ਲਗ ਗਈ ਜਿਵੇਂ ਸ਼ਹੁ ਦਰਿਆ ਵਿਚ ਨੌਕਾ ਹਿਲਦੀ ਹੈ। ਘੋੜਿਆਂ ਦੇ ਖੁਰਾਂ ਨੇ ਧੂੜ ਉਪਰ ਵਲ ਉਡਾ ਦਿੱਤੀ ਮਾਨੋ ਧਰਤੀ ਪੁਕਾਰ ਕਰਨ ਲਈ ਇੰਦਰ ਕੋਲ ਚਲੀ ਹੋਵੇ।੪੪।

ਉਦਮੀਆਂ ਨੂੰ ਰੁਝੇਵਾਂ ਮਿਲ ਗਿਆ ਅਤੇ ਸੂਰਮਿਆਂ ਨੇ ਸੈਨਾ ਸਜਾ ਲਈ। (ਉਹ) ਦੁਰਗਾ ਦੇ ਸਾਹਮਣੇ ਇਸ ਤਰ੍ਹਾਂ ਚਲੇ ਸਨ ਮਾਨੋ ਹਾਜੀ ਕਾਬੇ (ਵਲ ਜਾਂਦੇ ਹੋਣ)। ਤੀਰਾਂ, ਤਲਵਾਰਾਂ ਅਤੇ ਕਟਾਰਾਂ ('ਜਮਧੜੀ') ਦੀ ਰਣ ਵਿਚ ਭਾਜੀ ਵੰਡੀ ਗਈ। ਇਕ ਜ਼ਖਮੀ ਹੋਏ ਸੂਰਮੇ (ਰਣ ਵਿਚ ਇਉਂ) ਘੁੰਮ ਰਹੇ ਸਨ ਮਾਨੋ ਮਦਰਸੇ ਵਿਚ ਕਾਜ਼ੀ (ਕੁਰਾਨ ਪੜ੍ਹਾਉਂਦਾ ਘੁੰਮ ਰਿਹਾ ਹੋਵੇ)। ਇਕ ਵੀਰ ਯੋਧੇ ਬਰਛੀਆਂ ਨਾਲ ਪਰੁਚੇ (ਇਉਂ ਅਗੇ ਨੂੰ ਝੁਕੇ ਹੋਏ ਸਨ) ਜਿਵੇਂ ਨਮਾਜ਼ੀ (ਨਮਾਜ਼ ਪੜ੍ਹਨ ਵੇਲੇ) ਝੁਕਦੇ ਹਨ। ਇਕ (ਸੂਰਮੇ) ਕ੍ਰੋਧਵਾਨ ਹੋ ਕੇ ਘੋੜੇ ਨੂੰ ਚਮਕਾ ਦੇ ਦੁਰਗਾ ਦੇ ਸਾਹਮਣੇ ਜਾਂਦੇ ਸਨ, ਇਕ ਦੁਰਗਾ ਦੇ ਸਾਹਮਣੇ ਇਸ ਤਰ੍ਹਾਂ ਧਾ ਕੇ ਜਾਂਦੇ ਹਨ, ਜਿਵੇਂ ਭੁਖੇ ਪਾਜੀ ਹਨ। (ਉਹ ਯੋਧੇ) ਕਦੇ ਵੀ ਯੁੱਧ ਕਰਕੇ ਰਜਦੇ ਨਹੀਂ ਸਨ ਅਤੇ ਨ ਹੀ ਖੁਸ਼ ਹੁੰਦੇ ਸਨ।੪੫।

ਸੰਗਲਾਂ ਵਾਲੇ ਦੂਹਰੇ ਨਗਾਰੇ ('ਸੰਘਰਿ') ਵਜ ਰਹੇ ਸਨ। ਜਟਾਧਾਰੀ ਯੋਧੇ ਕਤਾਰਾਂ ਬੰਨ੍ਹ ਕੇ ਯੁੱਧ ਵਿਚ ਜੁਟ ਗਏ ਸਨ। ਫੁੰਮਣਾਂ ਵਾਲੇ ਨੇਜ਼ੇ (ਇਉਂ) ਉਲਰੇ ਹੋਏ ਦਿਸ ਰਹੇ ਸਨ ਮਾਨੋ ਸਾਧੂ ਲੋਕ ('ਜਟਾਲੇ') ਗੰਗਾ ਨਹਾਉਣ ਨੂੰ ਚਲੇ ਹੋਣ।੪੬।

ਦੁਰਗਾ ਅਤੇ ਦੈਂਤਾਂ ਦੇ ਦਲ (ਇਕ ਦੂਜੇ ਦੇ ਸਾਹਮਣੇ) ਡਟ ਗਏ (ਅਰਥਾਤ ਸੂਲ ਵਾਂਗ ਚੁੱਭਣ ਲਗ ਗਏ)। ਸੂਰਮਿਆਂ ਨੇ ਰਣ-ਭੂਮੀ ਵਿਚ ਤੀਰਾਂ ('ਖਤੰਗਾਂ') ਦੀ ਵਾਛੜ ਲਗਾ ਦਿੱਤੀ। ਤਿਖੀਆਂ ਤਲਵਾਰਾਂ ਨੂੰ ਖਿਚ ਕੇ ਅੰਗਾਂ ਨੂੰ ਲਗਾਉਂਦੇ ਸਨ ਅਤੇ ਵਢ ਦਿੰਦੇ ਸਨ। ਫ਼ੌਜਾਂ ਦੇ ਮਿਲਦਿਆਂ ਹੀ ਪਹਿਲਾਂ ਭੇੜ ਬਹੁਤ ਦਲੇਰ ਯੋਧਿਆਂ ('ਨਿਹੰਗਾਂ') ਵਿਚ ਹੋਇਆ।੪੭।

ਫ਼ੌਜਾਂ ਉਲਰ ਕੇ ਆ ਗਈਆਂ ਸਨ ਅਤੇ ਵੀਰ ਯੋਧਿਆਂ ਨੇ ਕਤਾਰਾਂ ਬੰਨ੍ਹ ਕੇ ਚੜ੍ਹਾਈ ਕੀਤੀ ਸੀ। (ਉਨ੍ਹਾਂ ਨੇ) ਸੜਕ ਸੜਕ ਕਰਦੀਆਂ ਤਿਖੀਆਂ ਤਲਵਾਰਾਂ ਮਿਆਨਾਂ ਵਿਚੋਂ ਖਿਚ ਲਈਆਂ। ਵੱਡੇ ਹੰਕਾਰ ਵਾਲੇ ਸੂਰਮੇ ਕੜਕ ਉਠੇ ਅਤੇ (ਘੋਰ) ਯੁੱਧ ਸ਼ੁਰੂ ਹੋ ਗਿਆ। ਸਿਰ, ਧੜ ਅਤੇ ਬਾਂਹਵਾਂ ਦੇ ਟੁਕੜੇ (ਯੁੱਧ-ਭੂਮੀ ਵਿਚ ਇੰਜ ਪਏ ਹਨ) ਜਿਵੇਂ ਬਗੀਚੀ ਵਿਚ ਫੁਲ ਖਿੜੇ ਹੋਏ ਹੋਣ। (ਜਾਂ) ਇੰਜ ਪ੍ਰਤੀਤ ਹੁੰਦਾ ਹੈ ਕਿ ਤ੍ਰਖਾਣਾਂ ਨੇ ਆਰੀਆਂ ਨਾਲ ਚੰਦਨ ਦੇ ਬ੍ਰਿਛ ਕਟ-ਕਟ ਕੇ (ਸੁਟੇ ਹੋਣ)।੪੮।

ਦੁਹਾਂ ਕੰਧਾਰਾ ਮੁਹਿ ਜੁੜੇ ਰਣਿ ਸਟ ਪਈ ਖਰਵਾਰ ਕਉ।
[1]ਤਕ ਤਕ[1] ਕੈਬਰ ਦੁਰਗਸਾਹ ਤਕਿ ਮਾਰੈ ਭਲੇ ਜੁਝਾਰ ਕਉ।
ਪੈਦਲ ਮਾਰੇ ਹਾਥੀਆ ਸੰਗਿ ਰਥ ਗਿਰੇ ਅਸਵਾਰ ਕਉ।
ਸੋਹਨਿ ਸੰਜਾ ਬਾਗੜਾ ਜਣੁ ਲਗੇ ਫੁਲ ਅਨਾਰ ਕਉ।
ਗੁਸੇ ਆਈ ਕਾਲਿਕਾ ਹਥ ਸਜੇ ਲੈ ਤਰਵਾਰ ਕਉ।[2]
ਏਦੂੰ ਪਾਰੋ ਓਤ ਪਾਰ ਹਰਿਨਾਕਸਿ[3] ਕਈ ਹਜ਼ਾਰ ਕਉ।
ਜਿਣਿ ਇਕੋ ਰਹੀ ਕੰਧਾਰ ਕਉ। ਸਦ ਰਹਮਤਿ ਤੇਰੇ ਵਾਰ ਕਉ।੪੯।

[4]ਦੁਹਾ ਕੰਧਾਰਾ ਮੁਹਿ ਜੁੜੇ ਸਟ[4] ਪਈ ਜਮਧਾਣ ਕਉ।
ਤਦਿ ਖਿੰਗ ਨਿਸੁੰਭ ਨਚਾਇਆ ਡਾਲਿ ਉਪਰ ਬਰਗੁਸਤਾਣ ਕਉ।
ਫੜੀ ਬਿਲੰਦ ਮੰਗਾਇਓਸੁ ਫਰਮਾਇਸ ਕਰਿ ਮੁਲਤਾਨ ਕਉ।
[5]ਗੁਸੇ ਆਈ ਸਾਮ੍ਹਣੇ ਰਣ[5] ਅੰਦਰ ਘਤਣ ਘਾਣ ਕਉ।
ਅਗੇ ਤੇਗ ਵਗਾਈ ਦੁਰਗਸਾਹ [6]ਬਢਿ ਸੁੰਭਨ ਬਹੀ[6] ਪਲਾਣ ਕਉ।
[7]ਰੜਕੀ ਜਾਇ ਕੈ ਧਰਤ ਕਉ[7] ਬਢਿ ਪਾਖਰ ਬਢਿ ਕਿਕਾਣ ਕਉ।
ਬੀਰ ਪਲਾਣੋ ਡਿਗਿਆ ਕਰਿ ਸਿਜਦਾ ਸੁੰਭ ਸੁਜਾਣ ਕਉ।
ਸਾਬਾਸ ਸਲੋਣੇ ਖਾਨ ਕਉ। ਸਦ ਸਾਬਾਸ ਤੇਰੇ ਤਾਣ ਕਉ।
ਤਾਰੀਫਾ ਪਾਨ ਚਬਾਣ ਕਉ। ਸਦ ਰਹਮਤ ਕੈਫਾ ਖਾਣ ਕਉ[8]।
ਸਦ ਰਹਮਤ ਤੁਰੇ ਨਚਾਣ ਕਉ[9]।੫੦।

[10]ਦੁਰਗਾ ਅਤੇ ਦਾਨਵੀ ਗਹਿ[10] ਸੰਘਰ ਕਥੇ।
ਓਰੜ ਉਠੇ[11] ਸੂਰਮੇ ਆਇ ਡਾਹੈ ਮਥੇ।
ਕਟਿ ਤੁੰਫੰਗੀ ਕੈਬਰੀ ਦਲ ਸਾਹਿਬ ਨਿਕਥੇ।
ਵੇਖਣਿ ਜੰਗ ਫਰੇਸਤੇ ਅਸਮਾਨਹੁੰ ਲਥੇ। ੫੧।

[12]ਦੋਹਾਂ ਕੰਧਾਰਾ ਮੁਹ ਜੁੜੇ ਦਲ[12] ਘੁਰੇ ਨਗਾਰੇ। ਓਰੜਿ ਆਏ ਸੂਰਮੇ [13]ਸਿਰਦਾਰ ਰਣਿਆਰੇ[13]।
ਲੈ ਲੈ ਤੇਗਾ ਬਰਛੀਆ ਹਥਿਆਰ ਉਭਾਰੇ। ਟੋਪ ਪਟੇਲਾ ਪਾਖਰਾ ਗਲਿ ਸੰਜ ਸਵਾਰੇ।
[14]ਲੈ ਕੇ ਬਰਛੀ ਦੁਰਗਸਾਹ[14] ਬਹੁ ਦਾਨਵ ਮਾਰੇ। ਚੜੇ ਰਥੀ ਗਜ ਘੋੜਿਈ ਮਾਰਿ ਭੁਇ ਤੇ ਡਾਰੇ।
ਜਣੁ ਹਲਵਾਈ ਸੀਖ ਨਾਲ ਬਿੰਨ੍ਹ ਵੜੇ ਉਤਾਰੇ। ੫੨।

---

੧. 'ਤਣਿ ਤਣਿ' ੨. ਇਹ ਤੁਕ ਕਈਆਂ ਬੀੜਾਂ ਵਿਚ ਇਸ ਸਥਾਨ ਤੋਂ ਦੋ ਤੁਕਾਂ ਪਹਿਲਾਂ ਲਿਖੀ ਹੈ। ਕੁਝ ਪਾਠਾਂਤਰ ਵੀ ਹੈ – 'ਗੁਸੇ ਆਈ ਕਾਲਿਕਾ ਹਥਿ ਸਜੇ ਲੈ ਤਰਵਾਰ ਕਉ' ੩. 'ਹਣਿਰਾਕਸ' ੪. 'ਓਰੜਿ ਫਉਜਾਂ ਆਈਆਂ ਰਣਿ ਚੋਟ' ੫. 'ਜੁੰਮੈ ਸਉਹੈਂ ਕਾਲਿਕਾ ਖੇਤ' ੬. 'ਵਢਿ ਵਹੀ ਨਿਸੁੰਭ' ੭. 'ਉਹ ਠਹਕੀ ਧਰਤੀ ਜਾਇ ਕੈ' ੮. ਕੁਝ ਬੀੜਾਂ ਵਿਚ ਇਹ ਅੰਤ ਸੂਚਕ ਅਤੇ ਅਗਲੇ ਅਧਿਆਇ ਦੀ ਆਰੰਭ ਸੂਚਕ ਉਕਤੀ ਲਿਖੀ ਮਿਲਦੀ ਹੈ ੯. ਇਹ ਪੰਕਤੀ ਕਈਆਂ ਬੀੜਾਂ ਵਿਚ ਤਿੰਨ ਪੰਕਤੀਆਂ ਪਹਿਲਾਂ ਲਿਖੀ ਹੈ ੧੦. 'ਦੇਵੀ ਦਾਨੋ ਰਣਿ ਡਹੈ ਰੋਹਿ' ੧੧. 'ਆਏ' ੧੨. 'ਦੋਹਾਂ ਕੰਧਾਰਾ ਮੁਹ ਜੁੜੇ ਦਲ' ੧੩. 'ਰਣ ਕਾਰਣਿਆਰੇ' ੧੪. 'ਬਰਛੀ ਲੈ ਕੇ ਦੁਰਗਸਾਹ'



ਜਦੋਂ ਵੱਡੇ ਨਗਾਰੇ ('ਖਰਵਾਰ') ਉਤੇ ਸੱਟ ਪਈ ਤਾ ਦੋਹਾਂ ਪਾਸਿਆਂ ਦੀਆਂ ਸੈਨਿਕ) ਟੁਕੜੀਆਂ ਆਹਮੋ ਸਾਹਮਣੇ ਹੋ ਗਈਆਂ। ਦੁਰਗਾ ਨੇ ਤਕ ਤਕ ਕੇ ਚੰਗਿਆਂ ਸੂਰਮਿਆਂ ਨੂੰ ਤੀਰ ਮਾਰੇ। ਪੈਦਲਾਂ ਨੂੰ ਮਾਰਿਆ ਅਤੇ ਹਾਥੀਆਂ ਅਤੇ ਰਥਾਂ ਸਮੇਤ (ਉਨ੍ਹਾਂ ਦੇ) ਸਵਾਰਾਂ ਨੂੰ ਮਾਰਿਆ। (ਸੂਰਮਿਆਂ ਦੇ) ਕਵਚਾਂ ਵਿਚ (ਤੀਰਾਂ ਦੀਆਂ) ਬਾਗੜਾਂ ਇਉਂ ਸ਼ੋਭ ਰਹੀਆਂ ਹਨ, ਮਾਨੋ ਅਨਾਰ (ਦੇ ਬ੍ਰਿਛ) ਨੂੰ ਫੁਲ ਲਗੇ ਹੋਣ। ਸਜੇ ਹੱਥ ਵਿਚ ਤਲਵਾਰ ਲੈ ਕੇ ਕਾਲਕਾ ਗੁੱਸੇ ਵਿਚ ਆਈ। (ਦੈਂਤ ਫ਼ੌਜ ਦੇ) ਇਕ ਪਾਸਿਓਂ ਦੂਜੇ ਪਾਸੇ ਵਲ (ਨਿਕਲਦੀ ਗਈ ਅਤੇ) ਹਰਨਾਕਸ਼ ਵਰਗੇ ਕਈ ਹਜ਼ਾਰਾਂ ਰਾਖਸ਼ਾਂ ਨੂੰ ਨਸ਼ਟ ਕਰ ਦਿੱਤਾ। ਇਕਲਿਆਂ ਹੀ ਦੇਵੀ (ਦੈਂਤਾਂ ਦੇ) ਦਲ ਨੂੰ ਜਿਤ ਰਹੀ ਸੀ। (ਦੇਵੀ ਦੇ) ਵਾਰ ਨੂੰ ਸਦਾ ਸ਼ਾਬਾਸ਼ ਹੈ (ਜਾਂ ਕਵੀ ਦੇਵੀ ਦੇ ਵਾਰ ਤੋਂ ਕੁਰਬਾਨ ਹੈ)।੪੯।

(ਜਦੋਂ ਨਗਾਰੇ ਉਤੇ ਸਟ ਵਜੀ ਤਦੋਂ) ਦੋਹਾਂ (ਪਾਸਿਆਂ ਦੀਆਂ) ਫੌਜਾਂ ਆਹਮਣੇ ਸਾਹਮਣੇ ਹੋ ਗਈਆਂ। ਤਦੋਂ ਨਿਸੁੰਭ ਨੇ (ਆਪਣੇ) ਨੁਕਰੇ ਘੋੜੇ ਉਤੇ ਲੋਹੇ ਦਾ ਝੁਲ ('ਬਰਗਸਤਾਣ') ਪਾ ਕੇ ਨਚਾਇਆ। ਚੌੜੀ ਫਟੀ ਵਾਲੀ ਵੱਡੀ ਕਮਾਨ (ਉਸ ਨੇ) ਹੱਥ ਵਿਚ ਪਕੜ ਲਈ (ਜੋ ਉਸ ਨੇ) ਉਚੇਚੀ ਫ਼ੁਰਮਾਇਸ਼ ਕਰ ਕੇ ਮੁਲਤਾਨ ਤੋਂ ਮੰਗਵਾਈ ਸੀ। (ਉਧਰੋਂ) ਗੁੱਸੇ ਨਾਲ ਭਰੀ ਹੋਈ (ਦੁਰਗਾ) ਰਣ ਵਿਚ ਘਮਸਾਨ ਮਚਾਉਣ ਲਈ (ਰਾਖਸ਼ ਦੇ) ਸਾਹਮਣੇ ਆ ਗਈ। ਦੁਰਗਾ ਨੇ ਅਗੋਂ ਹੋ ਕੇ ਅਜਿਹੀ ਤਲਵਾਰ ਚਲਾਈ ਕਿ (ਉਹ) ਨਿਸ਼ੁੰਭ ਨੂੰ ਵੱਢ ਕੇ ਕਾਠੀ ('ਪਲਾਣੋ') ਤੋਂ ਵੀ ਪਾਰ ਨਿਕਲ ਗਈ। (ਅਤੇ ਫਿਰ) ਪਾਖਰ (ਲੋਹੇ ਦੀਆਂ ਤਾਰਾਂ ਦੀ ਬਣੀ ਝੁਲ) ਨੂੰ ਫਾੜ ਕੇ ਅਤੇ ਘੋੜੇ ਨੂੰ ਵਢ ਕੇ ਧਰਤੀ ਵਿਚ ਜਾ ਵਜੀ। ਵੀਰ-ਯੋਧਾ (ਨਿਸੁੰਭ) ਕਾਠੀ ਤੋਂ (ਇਸ ਤਰ੍ਹਾਂ ਹੇਠਾਂ ਨੂੰ) ਡਿਗਿਆ ਮਾਨੋ ਸੂਝਵਾਨ ਸ਼ੁੰਭ ਨੂੰ ਸਿਜਦਾ ਕਰਦਾ ਹੋਵੇ। (ਕਾਵਿ-ਨਿਆਂ ਅਧੀਨ ਕਵੀ ਨੇ ਦੈਂਤ ਨਾਇਕ ਨੂੰ ਅਸੀਸ ਦਿੱਤੀ) ਸਾਂਵਲੇ ਰੰਗ ਵਾਲੇ ਖ਼ਾਨ ਨੂੰ ਸ਼ਾਬਾਸ਼ ਹੈ (ਸਲੋਣੇ ਖਾਨ ਦਾ ਅਰਥਾਂਤਰ 'ਸਲੂਣੇ ਖਾਣ ਵਾਲਾ'), ਤੇਰੇ ਤ੍ਰਾਣ ਨੂੰ ਵੀ ਸ਼ਾਬਾਸ਼ ਹੈ, ਤੇਰਾ ਪਾਨ ਚਬਾਉਣਾ ਵੀ ਸ਼ਲਾਘਾ ਯੋਗ ਹੈ, ਤੇਰੇ ਨਸ਼ੇ ਕਰਨ ਦੀ (ਬਾਣ) ਨੂੰ ਵੀ ਸ਼ਾਬਾਸ਼ ਹੈ, ਤੇਰੇ ਘੋੜਾ ਨਚਾਉਣ (ਦੀ ਵਿਧੀ) ਨੂੰ ਵੀ ਸ਼ਾਬਾਸ਼ ਹੈ।੫੦।

ਦੁਰਗਾ ਅਤੇ ਦੈਂਤਾਂ ਦਾ ਯੁੱਧ-ਭੂਮੀ ਨੂੰ ਗਾਂਹਦਿਆਂ ਫਿਰਨਾ ਕਥਨ-ਯੋਗ ਹੈ (ਸ਼ਲਾਘਾ ਯੋਗ ਹੈ)। ਸੂਰਮਿਆਂ ਨੇ ਉਲਰ ਕੇ ਲੜਨ ਲਈ ਮੱਥੇ ਆਣ ਡਾਹੇ ਹਨ। (ਇਹ ਸ਼ੂਰਵੀਰ) ਬੰਦੂਕਾਂ ਅਤੇ ਬਾਣਾਂ ('ਕੈਬਰੀ') ਨਾਲ ਕਟ ਕੇ ਦਲ ਨੂੰ ਗਾਂਹਣ ਲਈ ਨਿਕਲੇ ਹਨ। (ਅਜਿਹਾ ਅਦੁੱਤੀ) ਯੁੱਧ ਵੇਖਣ ਲਈ ਫਰਿਸ਼ਤੇ ਆਸਮਾਨ ਤੋਂ (ਹੇਠਾਂ ਉਤਰ ਆਏ ਹਨ)।੫੧।

ਨਗਾਰਿਆਂ ਦੇ ਗੂੰਜਣ ਨਾਲ ਦੋਹਾਂ ਦਲਾਂ ਦੀਆਂ ਕਤਾਰਾਂ ਆਹਮੋ ਸਾਹਮਣੇ ਹੋ ਗਈਆਂ। ਵੱਡੇ ਵੱਡੇ ਜੁਝਾਰੂ ਸੈਨਾ-ਨਾਇਕ ਉਲਰ ਕੇ (ਯੁੱਧ ਵਿਚ) ਆ ਗਏ। (ਉਨ੍ਹਾਂ ਨੇ) ਤਲਵਾਰਾਂ ਅਤੇ ਬਰਛੀਆਂ ਆਦਿ ਹਥਿਆਰਾਂ ਨੂੰ ਉਲਾਰ ਲਿਆ ਸੀ। ਅਤੇ (ਸਿਰਾਂ ਉਤੇ) ਟੋਪ, (ਮੂੰਹ ਤੇ) ਪਟੇਲ, (ਘੋੜੇ ਉਤੇ) ਪਾਖਰ ਅਤੇ ਗਲ ਵਿਚ ਕਵਚ ਪਾਏ ਹੋਏ ਸਨ। ਦੁਰਗਾ ਨੇ ਬਰਛੀ ਲੈ ਬਹੁਤ ਸਾਰੇ ਦੈਂਤ ਮਾਰ ਦਿੱਤੇ ਸਨ। ਰਥਾਂ, ਹਾਥੀਆਂ ਅਤੇ ਘੋੜਿਆਂ ਉਪਰ ਚੜ੍ਹਿਆਂ ਹੋਇਆਂ ਨੂੰ ਮਾਰ ਕੇ ਧਰਤੀ ਉਤੇ ਸੁੱਟ ਦਿੱਤਾ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਹਲਵਾਈ ਨੇ ਸੀਖ ਨਾਲ ਵਿੰਨ੍ਹ ਕੇ ਵੜੇ ਲਾਹੇ ਹੋਣ।੫੨।

[1]ਦੁਹਾ ਕੰਧਾਰਾ ਮੁਹਿ ਜੁੜੇ ਨਾਲ ਧਉਸਾ ਭਾਰੀ[1]।
ਲਈ ਭਗਉਤੀ ਦੁਰਗਸਾਹਿ ਵਰ ਜਾਗਣਿ ਭਾਰੀ।
ਲਾਈ ਰਾਜੇ ਸੁੰਭ ਨੋ ਰਤ ਪੀਐ ਪਿਆਰੀ।
ਸੁੰਭ ਪਾਲਾਣੋ[2] ਡਿਗਿਆ ਉਪਮਾ ਵੀਚਾਰੀ।
ਡੁਬਿ ਰਤੂ ਨਾਲਹੁ ਨਿਕਲੀ ਬਰਛੀ ਦੋ ਧਾਰੀ।
ਜਾਣੁ ਰਜਾਦੀ ਉਤੀ ਪੈਨ੍ਹਿ ਸੂਹੀ ਸਾੜ੍ਹੀ। ੫੩।[3]

ਦੁਰਗਾ ਅਤੇ ਦਾਨਵੀ ਭੇੜ ਪਇਆ ਸਬਾਹੀਂ।
ਸਸਤ੍ਰ ਪਜੂਤੇ ਦੁਰਗਸਾਹ ਗਹਿ ਸਭਨੀ ਬਾਹੀਂ।
ਸੁੰਭ ਨਿਸੁੰਭ ਸੰਘਾਰਿਆ ਵਥ ਜੇ ਹੈ ਸਾਹੀਂ।
ਫਉਜਾ ਰਾਕਸ ਆਰੀਆਂ[4] ਵੇਖ ਰੋਵਨਿ ਧਾਹੀਂ।
ਮੁਹਿ[5] ਕੜੂਚੇ ਘਾਹੁ ਦੇ ਛਡਿ ਘੋੜੇ ਰਾਹੀਂ।
ਭਜਦੇ ਹੋਇ ਮਾਰੀਅਨ[6] ਮੁੜਿ ਝਾਕਨਿ ਨਾਹੀਂ। ੫੪।

ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ।
ਇੰਦ੍ਰ ਸਦਿ ਬੁਲਾਇਆ[7] ਰਾਜ ਅਭਿਖੇਖ ਨੋ।
ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੇ।
ਚਉਦੀ ਲੋਕੀ ਛਾਇਆ ਜਸੁ ਜਗਮਾਤ ਦਾ।
ਦੁਰਗਾ ਪਾਠ ਬਣਾਇਆ ਸਭੇ ਪਉੜੀਆ।
ਫੇਰਿ ਨ ਜੂਨੀ ਆਇਆ ਜਿਨਿ ਇਹ ਗਾਇਆ। ੫੫।

*ਇਤਿ ਸ੍ਰੀ ਦੁਰਗਾ ਕੀ ਵਾਰ ਸਮਾਪਤੰ ਸਤੁ ਸੁਭਮ ਸਤੁ।*[8]



ਭਾਰੀ ਨਗਾਰੇ ਦੇ ਵਜਣ ਨਾਲ ਦੋਹਾਂ ਧਿਰਾਂ ਦੀਆਂ ਫ਼ੌਜਾਂ ਆਹਮੋ-ਸਾਹਮਣੇ ਹੋਈਆਂ। ਦੁਰਗਾ ਨੇ ਹੱਥ ਵਿਚ ਬਰਛੀ (ਭਗਉਤੀ) ਲੈ ਲਈ ਜੋ ਦਗਦੀ ਹੋਈ ਅਗਨੀ 'ਵਰਜਾਗਨਿ' ਦੇ ਸਮਾਨ ਚਮਕਦੀ ਸੀ। (ਉਹ) ਬਰਛੀ (ਦੇਵੀ ਨੇ) ਰਾਜੇ ਸ਼ੁੰਭ ਨੂੰ ਮਾਰ ਦਿੱਤੀ (ਜੋ) ਪਿਆਰੀ (ਉਸ ਦੇ) ਲਹੂ ਨੂੰ ਪੀ ਰਹੀ ਸੀ। ਸ਼ੁੰਭ ਕਾਠੀ ਤੋਂ ਡਿਗ ਪਿਆ, (ਉਹ ਦ੍ਰਿਸ਼ ਨੂੰ ਵੇਖ ਕੇ ਕਵੀ ਨੂੰ ਇੰਜ) ਉਪਮਾ ਸੁਝੀ (ਕਿ ਜੋ) ਦੋ ਧਾਰੀ ਬਰਛੀ ਲਹੂ ਨਾਲ ਲਿਬੜ ਕੇ ਬਾਹਰ ਨਿਕਲੀ ਹੈ, (ਉਹ) ਮਾਨੋ ਰਾਜ-ਕੁਮਾਰੀ ('ਰਜਾਦੀ') ਲਾਲ ਰੰਗ ਦੀ ਸਾੜ੍ਹੀ ਪਾ ਕੇ (ਮਹੱਲ ਤੋਂ) ਉਤਰੀ ਹੋਵੇ।੫੩।

ਦੁਰਗਾ ਅਤੇ ਦੈਂਤਾਂ ਦਾ ਤੜਕਸਾਰ ਯੁੱਧ ਸ਼ੁਰੂ ਹੋਇਆ। ਦੁਰਗਾ ਨੇ ਸਾਰਿਆਂ ਹੱਥਾਂ ਵਿਚ ਮਜ਼ਬੂਤੀ ਨਾਲ ਸ਼ਸਤ੍ਰ ਪਕੜ ਲਏ। ਸ਼ੁੰਭ ਨਿਸ਼ੁੰਭ ਵਰਗੇ ਨਾਮੀ ਯੋਧਿਆਂ ਨੂੰ ਮਾਰ ਸੁਟਿਆ। ਅਸਮਰਥ ਦੈਂਤ ਫ਼ੌਜਾਂ (ਹਾਰ ਨੂੰ) ਵੇਖ ਕੇ ਧਾਹਾਂ (ਮਾਰ ਕੇ) ਰੋ ਰਹੇ ਸਨ। (ਬਹੁਤੇ ਦੈਂਤ) ਮੂੰਹ ਵਿਚ ਘਾਹ ਦੇ ਤੀਲੇ ਦੇ ਕੇ ਅਤੇ ਘੋੜਿਆਂ ਨੂੰ ਰਾਹ ਵਿਚ ਹੀ ਛਡ ਕੇ (ਦੇਵੀ ਦੇ ਸਾਹਮਣੇ ਆਪਣੀ ਅਸਮਰਥਾ ਪ੍ਰਗਟ ਕਰਨ ਲਗੇ)। ਭਜਦੇ ਜਾਂਦੇ ਦੈਂਤ ਵੀ (ਦੇਵੀ ਦੁਆਰਾ ਮਾਰੇ ਜਾ ਰਹੇ ਸਨ, (ਪਰ ਉਹ) ਪਿਛੇ ਮੁੜ ਕੇ ਝਾਕਦੇ ਤਕ ਨਹੀਂ ਸਨ।੫੪।

(ਦੇਵੀ ਨੇ) ਸ਼ੁੰਭ ਅਤੇ ਨਿਸ਼ੁੰਭ ਨੂੰ ਯਮ-ਲੋਕ ਨੂੰ ਤੋਰ ਦਿੱਤਾ ਅਤੇ ਇੰਦਰ ਨੂੰ ਰਾਜ-ਤਿਲਕ ('ਅਭਿਖੇਖ') ਦੇਣ ਲਈ ਸਦ ਲਿਆ। ਰਾਜੇ ਇੰਦਰ ਦੇ ਸਿਰ ਉਤੇ ਛਤ੍ਰ ਫਿਰਾ ਦਿੱਤਾ। (ਇਸ ਤਰ੍ਹਾਂ)) ਚੌਦਾਂ ਲੋਕਾਂ ਵਿਚ ਜਗਤ-ਮਾਤਾ (ਦੁਰਗਾ) ਦਾ ਯਸ਼ ਛਾ ਗਿਆ। ਦੁਰਗਾ (ਸਪਤਸ਼ਤੀ) ਦਾ ਪਾਠ (ਇਸ ਵਾਰ ਦੀਆਂ) ਸਾਰੀਆਂ ਪਉੜੀਆਂ ਵਿਚ ਰਚਿਆ ਹੈ। ਜੋ ਇਸ (ਪਾਠ) ਨੂੰ ਗਾਏਗਾ (ਉਹ) ਫਿਰ ਆਵਾਗਵਣ ਦੇ ਚਕਰਾਂ ਵਿਚ ਨਹੀਂ ਪਏਗਾ।੫੫।

*ਇਥੇ ਸ੍ਰੀ ਦੁਰਗਾ ਦੀ ਵਾਰ ਦੀ ਸ਼ੁਭ ਸਮਾਪਤੀ। ਸਭ ਸ਼ੁਭ ਹੈ।*

੧. 'ਭੇੜ ਮਚਿਆ ਕਲਿ ਉਮਲੀ ਸੂਲ ਧਗ ਉਭਾਰੀ' ੨. 'ਪਲਾਣਹੁੰ' ੩. ਕੁਝ ਬੀੜਾਂ ਵਿਚ ਇਸ ਤੋਂ ਬਾਦ ਅਧਿਆਇ ਅੰਤ ਦੀ ਉਕਤੀ ਲਿਖੀ ਹੈ □ 'ਇਤਿ ਰਾਜਾ ਸੁੰਭ ਦੁਰਗਾ ਕੇ ਹਥ ਤੇ ਜੁਝਿਆ' ੪. 'ਆਲੀਆਂ' ੫. 'ਮੁਹੀਂ' ੬. 'ਜਾਂਦੇ' ੭. 'ਮੰਗਾਇਆ' ੮. ਇਹ ਅੰਤ ਸੂਚਕ ਉਕਤੀ ਬਹੁਤੀਆਂ ਬੀੜਾਂ ਵਿਚ ਨਹੀਂ ਲਿਖੀ ਹੋਈ

# ਗਿਆਨ ਪ੍ਰਬੋਧ

*ੴ ਸਤਿਗੁਰ ਪ੍ਰਸਾਦਿ।*

*ਸ੍ਰੀ ਭਗਉਤੀ ਜੀ ਸਹਾਇ।*[1]

ਅਥ ਗਿਆਨ ਪ੍ਰਬੋਧ ਗ੍ਰੰਥ ਲਿਖ੍ਯਤੇ।

ਪਾਤਿਸਾਹੀ ੧੦

*ਭੁਜੰਗ ਪ੍ਰਯਾਤ ਛੰਦ। ਤ੍ਵਪ੍ਰਸਾਦਿ*

ਨਮੋ ਨਾਥ ਪੂਰੇ ਸਦਾ ਸਿਧ ਕਰਮੰ। ਅਛੇਦੀ ਅਭੇਦੀ ਸਦਾ ਏਕ ਧਰਮੰ।
ਕਲੰਕੰ ਬਿਨਾ ਨਿਹਕਲੰਕੀ ਸਰੂਪੇ। ਅਛੇਦੰ ਅਭੇਦੰ ਅਖੇਦੰ ਅਨੂਪੇ। ੧।

ਨਮੋ ਲੋਕ ਲੋਕੇਸ੍ਵਰੰ ਲੋਕ ਨਾਥੇ। ਸਦੈਵੰ ਸਦਾ ਸਰਬ ਸਾਥੰ ਅਨਾਥੇ।
ਨਮੋ ਏਕ ਰੂਪੰ ਅਨੇਕੰ ਸਰੂਪੇ। ਸਦਾ ਸਰਬ ਸਾਹੰ ਸਦਾ ਸਰਬ ਭੂਪੇ। ੨।
ਅਛੇਦੰ ਅਭੇਦੰ ਅਨਾਮੰ ਅਠਾਮੰ। ਸਦਾ ਸਰਬਦਾ ਸਿਧਦਾ ਬੁਧਿ ਧਾਮੰ।
ਅਜੰਤ੍ਰੰ ਅਮੰਤ੍ਰੰ ਅਕੰਤ੍ਰੰ ਅਭਰੰਮੰ। ਅਖੇਦੰ ਅਭੇਦੰ ਅਛੇਦੰ ਅਕਰਮੰ। ੩।

ਅਗਾਧੇ ਅਬਾਧੇ ਅਗੰਤੰ ਅਨੰਤੰ। ਅਲੇਖੰ ਅਭੇਖੰ ਅਭੂਤੰ ਅਗੰਤੰ।
ਨ ਰੰਗੰ ਨ ਰੂਪੰ ਨ ਜਾਤੰ ਨ ਪਾਤੰ। ਨ ਸਤ੍ਰੋ ਨ ਮਿਤ੍ਰੋ ਨ ਪੁਤ੍ਰੋ ਨ ਮਾਤੰ। ੪।

ਅਭੂਤੰ ਅਭੰਗੰ ਅਭਿਖੰ ਭਵਾਨੰ। ਪਰੇਯੰ ਪੁਨੀਤੰ ਪਵਿਤ੍ਰੰ ਪ੍ਰਧਾਨੰ।
ਅਗੰਜੇ ਅਭੰਜੇ ਅਕਾਮੰ ਅਕਰਮੰ। ਅਨੰਤੇ ਬਿਅੰਤੇ ਅਭੂਮੇ ਅਭਰਮੰ। ੫।

ਨਹੀ ਜਾਨ ਜਾਈ ਕਛੂ ਰੂਪ ਰੇਖੰ। ਕਹਾ ਬਾਸੁ ਤਾ ਕੋ ਫਿਰੈ ਕਉਨ ਭੇਖੰ।
ਕਹਾ ਨਾਮ ਤਾ ਕੋ ਕਹਾ ਕੈ ਕਹਾਵੈ। ਕਹਾ ਮੈ ਬਖਾਨੋ ਕਹੈ ਮੈ ਨ ਆਵੈ। ੬।

---

੧. ਇਸ ਮਾਂਗਲਿਕ ਉਕਤੀ ਵਿਚ ਕਿਤੇ ਕਿਤੇ ਅੰਤਰ ਹੈ, ਜਿਵੇਂ 'ਸ੍ਰੀ ਅਕਾਲ ਪੁਰਖ ਤਵ ਪ੍ਰਤਾਪ', 'ਅਕਾਲ ਪੁਰਖ ਤੇਰੀ ਸਰਣਿ' ਆਦਿ

# ਗਿਆਨ ਪ੍ਰਬੋਧ

*ੴ ਸਤਿਗੁਰ ਪ੍ਰਸਾਦਿ*

*ਸ੍ਰੀ ਭਗਉਤੀ ਜੀ ਸਹਾਇ*

*ਹੁਣ ਗਿਆਨ ਪ੍ਰਬੋਧ ਗ੍ਰੰਥ ਲਿਖਦੇ ਹਾਂ*

ਪਾਤਸ਼ਾਹੀ ੧੦

*ਭੁਜੰਗ ਪ੍ਰਯਾਤ ਛੰਦ। ਤੇਰੀ ਕ੍ਰਿਪਾ ਨਾਲ*

ਹੇ ਪੂਰੇ ਨਾਥ ! (ਤੈਨੂੰ) ਨਮਸਕਾਰ ਹੈ। (ਤੂੰ) ਸਦਾ ਕਰਮਾਂ ਨੂੰ ਸਿੱਧ ਕਰਨ ਵਾਲ ਹੈਂ; ਅਛੇਦ (ਨ ਛੇਦਿਆ ਜਾ ਸਕਣ ਵਾਲਾ), ਅਭੇਦ (ਨ ਵਿੰਨ੍ਹਿਆ ਜਾ ਸਕਣ ਵਾਲਾ) ਅਤੇ ਸਦਾ ਇਕ ਧਰਮ (ਸੁਭਾ) ਵਾਲਾ ਹੈਂ; ਕਲੰਕ ਤੋਂ ਬਿਨਾ ਨਿਸ਼ਕਲੰਕ ਸਰੂਪ ਵਾਲਾ ਹੈਂ; ਅਛੇਦ, ਅਭੇਦ, ਅਖੇਦ (ਖੇਦ-ਰਹਿਤ) ਅਤੇ ਅਨੂਪ ਹੈਂ।੧।

ਹੇ ਸਾਰੇ ਲੋਕਾਂ ਦੇ ਸੁਆਮੀ ਅਤੇ ਲੋਕ-ਨਾਥ! (ਤੈਨੂੰ) ਨਮਸਕਾਰ ਹੈ। (ਤੂੰ) ਸਦਾ ਸਭ ਦਾ ਸਾਥੀ ਅਤੇ ਸੁਆਮੀ ਤੋਂ ਬਿਨਾ ਹੈਂ। (ਤੂੰ) ਇਕ ਰੂਪ ਵਾਲਾ ਹੁੰਦਾ ਹੋਇਆ ਵੀ ਅਨੇਕ ਸਰੂਪਾਂ ਵਾਲਾ ਹੈਂ; (ਤੈਨੂੰ) ਨਮਸਕਾਰ ਹੈ। (ਤੂੰ) ਸਦਾ ਸਭਦਾ ਬਾਦਸ਼ਾਹ ਅਤੇ ਹਮੇਸ਼ਾ ਸਭ ਦਾ ਰਾਜਾ ਹੈਂ।੨। (ਤੂੰ) ਅਛੇਦ, ਅਭੇਦ, ਅਨਾਮ (ਨਾਮ-ਰਹਿਤ) ਅਤੇ ਅਠਾਮ (ਸਥਾਨ-ਰਹਿਤ) ਹੈਂ, ਸਦਾ ਸਭ ਨੂੰ ਦੇਣ ਵਾਲਾ, ਸਿੱਧੀ ਪ੍ਰਦਾਨ ਕਰਨ ਵਾਲਾ ਅਤੇ ਬੁੱਧੀ ਦਾ ਘਰ ਹੈਂ; ਜੰਤਰ ਤੋਂ ਰਹਿਤ, ਮੰਤਰ ਤੋਂ ਮੁਕਤ, ਕ੍ਰਿਆ ਤੋਂ ਪਰੇ ਅਤੇ ਭਰਮ ਤੋਂ ਉੱਚਾ ਹੈਂ; ਅਖੇਦ, ਅਭੇਦ, ਅਛੇਦ, ਅਤੇ ਅਕਰਮ (ਕਰਮਾਂ ਤੋਂ ਬਿਨਾ) ਹੈਂ।੩।

(ਤੂੰ) ਅਗਾਧ (ਜਿਸ ਦੀ ਥਾਹ ਨ ਪਾਈ ਜਾ ਸਕੇ), ਅਬਾਧ (ਜੋ ਪਕੜਿਆ ਨ ਜਾ ਸਕੇ), ਅਗੰਤ (ਜੋ ਗਮਨ ਨਹੀਂ ਕਰਦਾ) ਅਤੇ ਅਨੰਤ (ਅੰਤ ਤੋਂ ਰਹਿਤ) ਹੈਂ; ਅਲੇਖ (ਜੋ ਲਿਖਿਆ ਅਥਵਾ ਲਖਿਆ ਨਹੀਂ ਜਾ ਸਕਦਾ), ਅਭੇਖ (ਭੇਖ ਤੋਂ ਰਹਿਤ), ਅਭੂਤ (ਪੰਜ ਭੂਤਾਂ ਤੋਂ ਪਰੇ) ਅਤੇ ਅਗੰਤ ਹੈਂ; (ਤੇਰਾ) ਨ ਰੰਗ ਹੈ, ਨ ਰੂਪ, ਨ ਜਾਤਿ ਹੈ, ਨ ਪਾਤਿ, ਨ ਸ਼ਤਰੂ ਹੈ, ਨ ਮਿਤਰ ਹੈ, ਨ ਪੁੱਤਰ ਹੈ ਅਤੇ ਨ ਮਾਤਾ ਹੈ। ੪।

(ਤੂੰ) ਅਭੂਤ, ਅਭੰਗ ( ਨ ਭੰਨਿਆ ਜਾ ਸਕਣ ਵਾਲਾ), ਅਭਿਖ (ਭਵਿਖਤ ਕਾਲ ਜਾਂ ਭਿਖਿਆ ਤੋਂ ਰਹਿਤ ) ਅਤੇ ਸਭ ਥਾਂ ਆਪ ਹੀ ਵਰਤਮਾਨ ਹੈਂ; (ਤੂੰ) ਸਭ ਤੋਂ ਪਰੇ, ਸਵੱਛ, ਪਵਿੱਤਰ ਅਤੇ ਸਰਬ-ਪ੍ਰਮੁਖ ਹੈਂ; ਅਗੰਜ (ਜਿਸ ਦਾ ਨਾਸ਼ ਨ ਹੋਵੇ), ਅਭੰਜ (ਜੋ ਭੰਨਿਆ ਨ ਜਾ ਸਕੇ), ਅਕਾਮ (ਕਾਮਨਾ ਰਹਿਤ) ਅਤੇ ਅਕਰਮ (ਕਰਮਾਂ ਤੋਂ ਮੁਕਤ) ਹੈਂ; ਅਨੰਤ, ਬੇਅੰਤ, ਅਭੂਮ (ਧਰਤੀ ਤੋਂ ਪਰੇ) ਅਤੇ ਅਭਰਮ (ਭਰਮਾਂ ਤੋਂ ਰਹਿਤ) ਹੈਂ।੫।

(ਉਸ ਦਾ) ਕੁਝ ਵੀ ਰੂਪ ਅਤੇ ਆਕਾਰ ਜਾਣਿਆ ਨਹੀਂ ਜਾ ਸਕਦਾ, (ਨ ਇਹ ਪਤਾ ਲਗਦਾ ਹੈ ਕਿ) ਉਸ ਦਾ ਵਾਸ ਕਿਥੇ ਹੈ ਅਤੇ ਕਿਹੜੇ ਭੇਸ ਵਿਚ ਫਿਰ ਰਿਹਾ ਹੈ; ਉਸ ਦਾ ਕੀ ਨਾਂ ਹੈ ਅਤੇ ਕੀ ਕਰ ਕੇ ਜਾਣਿਆ ਜਾਂਦਾ ਹੈ। ਮੈਂ (ਉਸ ਦਾ) ਕੀ ਬਖਾਨ ਕਰਾਂ (ਕਿਉਂਕਿ ਉਹ) ਕਥਨ ਵਿਚ ਨਹੀਂ ਆਉਂਦਾ।੬।

ਅਜੋਨੀ ਅਜੈ ਪਰਮ ਰੂਪੀ ਪ੍ਰਧਾਨੈ। ਅਛੇਦੀ ਅਭੇਦੀ ਅਰੂਪੀ ਮਹਾਨੈ।
ਅਸਾਧੇ ਅਗਾਧੇ ਅਗੰਜੁਲ ਗਨੀਮੇ। ਅਰੰਜੁਲ ਅਰਾਧੇ ਰਹਾਕੁਲ ਰਹੀਮੇ। ੭।

ਸਦਾ ਸਰਬਦਾ ਸਿਧਦਾ ਬੁਧਿ ਦਾਤਾ। ਨਮੋ ਲੋਕ ਲੋਕੇਸ੍ਵਰੰ ਲੋਕ ਗ੍ਯਾਤਾ।
ਅਛੇਦੀ ਅਭੈ ਆਦਿ ਰੂਪੰ[1] ਅਨੰਤੰ। ਅਛੇਦੀ ਅਛੈ ਆਦਿ ਅਦ੍ਵੈ ਦੁਰੰਤੰ। ੮।

*ਨਰਾਜ ਛੰਦ*

ਅਨੰਤ ਆਦਿ ਦੇਵ ਹੈ। ਬਿਅੰਤ ਭਰਮ ਭੇਵ ਹੈ।
ਅਗਾਧਿ ਬਿਆਧਿ ਨਾਸ ਹੈ। ਸਦੈਵ ਸਰਬ ਪਾਸ ਹੈ। ੧। ੯।
ਬਚਿਤ੍ਰ ਚਿਤ੍ਰ ਚਾਪ ਹੈ। ਅਖੰਡ ਦੁਸਟ ਖਾਪ ਹੈ।
ਅਭੇਦ ਆਦਿ ਕਾਲ ਹੈ। ਸਦੈਵ ਸਰਬ ਪਾਲ ਹੈ। ੨। ੧੦।

ਅਖੰਡ ਚੰਡ ਰੂਪ ਹੈ। ਪ੍ਰਚੰਡ ਸਰਬ ਸ੍ਰੂਪ ਹੈ।
ਕਾਲ ਹੂੰ ਕੇ ਕਾਲ ਹੈ। ਸਦੈਵ ਰਛਪਾਲ ਹੈ। ੩। ੧੧।
ਕ੍ਰਿਪਾਲ ਦਿਆਲ ਰੂਪ ਹੈ। ਸਦੈਵ ਸਰਬ ਭੂਪ ਹੈ।
ਅਨੰਤ ਸਰਬ ਆਸ ਹੈ। ਪਰੇਵ ਪਰਮ ਪਾਸ ਹੈ। ੪। ੧੨।
ਅਦ੍ਰਿਸਟ ਅੰਤ੍ਰ ਧਿਆਨ ਹੈ। ਸਦੈਵ ਸਰਬ ਮਾਨ ਹੈ।
ਕ੍ਰਿਪਾਲ ਕਾਲ ਹੀਨ ਹੈ। ਸਦੈਵ ਸਾਧ ਅਧੀਨ ਹੈ। ੫। ੧੩।

ਭਜਸ ਤੁਯੰ। ਭਜਸ ਤੁਯੰ। ਰਹਾਉ।
ਅਗਾਧਿ ਬਿਆਧਿ ਨਾਸਨੰ। ਪਰੇਯੰ ਪਰਮ ਉਪਾਸਨੰ।
ਤ੍ਰਿਕਾਲ ਲੋਕ ਮਾਨ ਹੈ। ਸਦੈਵ ਪੁਰਖ ਪਰਧਾਨ ਹੈ। ੬। ੧੪।
ਤਥਸ ਤੁਯੰ। ਤਥਸ ਤੁਯੰ। ਰਹਾਉ।
ਕ੍ਰਿਪਾਲ ਦਿਆਲ ਕਰਮ ਹੈ। ਅਗੰਜ ਭੰਜ ਭਰਮ ਹੈ।
ਤ੍ਰਿਕਾਲ ਲੋਕ ਪਾਲ ਹੈ। ਸਦੈਵ ਸਰਬ ਦਿਆਲ ਹੈ। ੭। ੧੫।
ਜਪਸ ਤੁਯੰ। ਜਪਸ ਤੁਯੰ। ਰਹਾਉ।
ਮਹਾਨ ਮੋਨ ਮਾਨ ਹੈ। ਪਰੇਵ ਪਰਮ ਪ੍ਰਧਾਨ ਹੈ।
ਪੁਰਾਨ ਪ੍ਰੇਤ ਨਾਸਨੰ। ਸਦੈਵ ਸਰਬ ਪਾਸਨੰ। ੮। ੧੬।
ਪ੍ਰਚੰਡ ਅਖੰਡ ਮੰਡਲੀ। ਉਦੰਡ ਰਾਜ ਸੁ ਥਲੀ।
ਜਗੰਤ ਜੋਤਿ ਜੁਆਲਕਾ। ਜਲੰਤ ਦੀਪ ਮਾਲਕਾ। ੯। ੧੭।

੧. 'ਰੂਪੀ'



(ਉਹ) ਜੂਨਾਂ ਵਿਚ ਨਹੀਂ ਆਉਂਦਾ, ਜਿਤਿਆ ਨਹੀਂ ਜਾ ਸਕਦਾ, ਪਰਮ ਰੂਪ ਵਾਲਾ ਅਤੇ (ਸਭ ਦਾ) ਮੁਖੀ ਹੈ; ਅਛੇਦ, ਅਭੇਦ, ਅਰੂਪ ਅਤੇ ਮਹਾਨ ਹੈ; ਅਸਾਧ, ਅਗਾਧ ਅਤੇ ਵੈਰੀਆਂ ਤੋਂ ਮਾਰੇ ਨ ਜਾ ਸਕਣ ਵਾਲਾ ਹੈ; (ਉਹ) ਆਰਾਧਕ ਨੂੰ ਰੰਜ ਤੋਂ ਮੁਕਤ ਕਰਨ ਵਾਲਾ ਅਤੇ ਰਿਹਾ (ਆਜ਼ਾਦ) ਕਰਾਉਣ ਵਾਲਾ ਦਿਆਲੂ ਹੈ।੭।

ਸਦਾ ਸਭ ਨੂੰ ਦੇਣ ਵਾਲਾ, ਸਿੱਧੀ ਪ੍ਰਦਾਨ ਕਰਨ ਵਾਲਾ ਅਤੇ ਬੁੱਧੀ ਦੇਣ ਵਾਲਾ ਹੈ। (ਉਸ) ਸਾਰਿਆਂ ਲੋਕਾਂ ਦੇ ਸੁਆਮੀ ਅਤੇ ਸਾਰਿਆਂ ਲੋਕਾਂ ਨੂੰ ਜਾਣਨ ਵਾਲੇ ਨੂੰ ਨਮਸਕਾਰ ਹੈ। (ਉਹ) ਅਛੇਦ, ਭੈ-ਰਹਿਤ, ਆਦਿ-ਰੂਪ ਵਾਲਾ ਅਤੇ ਅਨੰਤ ਹੈ। ਅਛੇਦ, ਅਛੈ (ਨਸ਼ਟ ਨ ਹੋਣ ਵਾਲਾ), ਆਦਿ-ਰੂਪ, ਅਦ੍ਵੈਤ-ਸਰੂਪ ਅਤੇ ਕਠਨਤਾ ਨਾਲ ਪ੍ਰਾਪਤ ਹੋਣ ਵਾਲਾ (ਦੁਰੰਤੰ) ਹੈ।੮।

*ਨਰਾਜ ਛੰਦ*

(ਤੂੰ) ਅੰਤ ਤੋਂ ਬਿਨਾ ਅਤੇ ਆਦਿ-ਦੇਵ ਹੈਂ; ਬੇਅੰਤ ਅਤੇ ਭਰਮਾਂ ਤੋਂ ਭਿੰਨ ਹੈ; ਅਗਾਧ ਅਤੇ ਵਿਆਧੀਆਂ ਦਾ ਨਾਸ਼ਕ ਹੈਂ; ਸਦਾ ਸਭ ਦੇ ਕੋਲ ਹੈ।੯।

(ਤੇਰੀ) ਕਮਾਨ ('ਚਾਪ') ਦਾ ਸਰੂਪ ('ਚਿਤ੍ਰ') ਅਲੌਕਿਕ ਹੈ (ਸੰਕੇਤ ਇੰਦਰ-ਧਨੁਸ਼ ਵਲ ਹੈ); (ਤੂੰ) ਅਖੰਡ ਰੂਪ ਵਾਲਾ ਅਤੇ ਦੁਸ਼ਟਾਂ ਨੂੰ ਨਸ਼ਟ ਕਰਨ ਵਾਲਾ ਹੈਂ, (ਤੂੰ) ਨ ਭੇਦਿਆ ਜਾ ਸਕਣਾ ਵਾਲਾ ਅਤੇ ਆਦਿ-ਕਾਲ ਵਾਲਾ ਹੈਂ; ਸਦਾ ਸਭ ਦੀ ਪਾਲਣਾ ਕਰਨ ਵਾਲਾ ਹੈਂ।੧੦।

(ਤੂੰ) ਅਖੰਡ ਅਤੇ ਪ੍ਰਚੰਡ ਰੂਪ ਵਾਲਾ ਹੈਂ; ਬਹੁਤ ਤੇਜ ਵਾਲਾ ਅਤੇ ਸਰਬ ਸਰੂਪਾਂ ਵਾਲਾ ਹੈਂ; ਕਾਲ ਦਾ ਵੀ ਕਾਲ ਹੈਂ; ਸਦਾ ਹੀ ਰਖਿਆ ਕਰਨ ਵਾਲਾ ਹੈਂ।੧੧। (ਤੂੰ) ਕ੍ਰਿਪਾਲੂ ਅਤੇ ਦਿਆਲੂ ਰੂਪ ਵਾਲਾ ਹੈਂ; ਸਦਾ ਸਭ ਦਾ ਰਾਜਾ ਹੈਂ; ਅਨੰਤ ਅਤੇ ਸਭ ਦੀਆਂ ਆਸ਼ਾਵਾਂ (ਪੂਰੀਆਂ ਕਰਨ ਵਾਲਾ) ਹੈਂ; ਬਹੁਤ ਪਰੇ ਵੀ ਹੈ ਅਤੇ ਬਹੁਤ ਨੇੜੇ ਵੀ।੧੨।

(ਤੂੰ) ਅਦ੍ਰਿਸ਼ਟ (ਨ ਦਿਖਣ ਵਾਲਾ) ਅਤੇ (ਸਭ ਦੇ)ਧਿਆਨ ਵਿਚ (ਸਥਿਤ) ਹੈਂ; ਸਦਾ ਸਭ ਦਾ ਮਾਣ ਹੈਂ; ਕ੍ਰਿਪਾਲੂ ਅਤੇ ਕਾਲ ਤੋਂ ਰਹਿਤ ਹੈਂ; ਸਦਾ ਸੰਤਾਂ ਦੇ ਅਧੀਨ ਹੈਂ।੧੩।

(ਇਸ ਲਈ ਮੈਂ ਸਦਾ) ਤੈਨੂੰ ਭਜਦਾ ਹਾਂ, ਤੈਨੂੰ ਸਿਮਰਦਾ ਹਾਂ। ਰਹਾਉ। (ਤੂੰ) ਅਗਾਧ ਅਤੇ ਵਿਆਧੀਆਂ ਨੂੰ ਨਸ਼ਟ ਕਰਨ ਵਾਲਾ ਹੈਂ; ਬਹੁਤ ਹੀ ਪਰੇ ਅਤੇ ਸ੍ਰੇਸ਼ਠ ਉਪਾਸਨਾ ਦੇ ਯੋਗ ਹੈਂ। ਤਿੰਨਾਂ ਕਾਲਾਂ ਵਿਚ ਲੋਕੀਂ (ਤੈਨੂੰ) ਮੰਨਦੇ ਹਨ; (ਤੂੰ) ਸਦਾ ਪ੍ਰਧਾਨ ਪੁਰਖ ਹੈਂ। ੧੪।

ਤੂੰ ਹੀ ਅਜਿਹਾ ਹੈਂ, ਤੂੰ ਹੀ ਅਜਿਹਾ ਹੈਂ। ਰਹਾਉ। (ਹੇ) ਕ੍ਰਿਪਾਲੂ! ਦਿਆਲਤਾ (ਤੇਰਾ) ਕਰਮ ਹੈ; (ਹੇ)ਅਗੰਜ! (ਤੂੰ) ਭਰਮਾਂ ਨੂੰ ਭੰਨਦਾ ਹੈਂ; (ਤੂੰ) ਤਿੰਨਾਂ ਕਾਲਾਂ ਵਿਚ ਲੋਕਾਂ ਨੂੰ ਪਾਲਦਾ ਹੈਂ; ਸਦਾ ਸਭ ਉਤੇ ਦਿਆਲ ਹੁੰਦਾ ਹੈਂ।੧੫।

(ਮੈਂ) ਤੈਨੂੰ ਜਪਦਾ ਹਾਂ; (ਮੈਂ) ਤੈਨੂੰ ਆਰਾਧਦਾ ਹਾਂ। ਰਹਾਉ। (ਤੂੰ) ਮਹਾਨ ਮੋਨੀ ਮੰਨਿਆ ਜਾਣ ਵਾਲਾ ਹੈਂ; ਪਰੇ ਤੋਂ ਪਰੇ ਅਤੇ ਪਰਮ-ਪ੍ਰਧਾਨ ਹੈਂ; ਪੁਰਾਤਨ-ਕਾਲ ਤੋਂ ਪ੍ਰੇਤਾਂ ਦਾ ਨਾਸ਼ ਕਰਨ ਵਾਲਾ ਹੈਂ; ਸਦਾ ਸਭ ਦੇ ਕੋਲ ਹੈਂ।੧੬।

(ਤੂੰ) ਪ੍ਰਚੰਡ ਅਤੇ ਅਖੰਡ ਮੰਡਲਾਂ (ਵਿਚ ਨਿਵਾਸ ਕਰਨ ਵਾਲਾ ਹੈਂ); (ਤੇਰੀ) ਰਾਜਧਾਨੀ (ਬਹੁਤ) ਸ਼ਕਤੀਸ਼ਾਲੀ ਹੈ; (ਤੇਰੀ) ਜੋਤਿ ਦੀ ਲਾਟ ('ਜੁਆਲਕਾ') (ਇਸ ਤਰ੍ਹਾਂ) ਜਗਦੀ ਹੈ ਮਾਨੋ ਦੀਪਮਾਲਾ ਬਲ ਰਹੀ ਹੋਵੇ।੧੭।

ਕ੍ਰਿਪਾਲ ਦਿਆਲ ਲੋਚਨੰ। ਮੰਚਕ ਬਾਣ ਮੋਚਨੰ।
ਸਿਰੰ ਕਰੀਟ ਧਾਰੀਯੰ। ਦਿਨੇਸ ਕ੍ਰਿਤ ਹਾਰੀਯੰ। ੧੦। ੧੮।

ਬਿਸਾਲ ਲਾਲ ਲੋਚਨੰ। ਮਨੋਜ ਮਾਨ ਮੋਚਨੰ।
ਸੁਭੰਤ ਸੀਸ ਸੁ ਪ੍ਰਭਾ। ਚਕ੍ਰਤ ਚਾਰੁ ਚੰਦ੍ਰਕਾ। ੧੧। ੧੯।

ਜਗੰਤ ਜੋਤ ਜੁਆਲਕਾ[1]। ਛਕੰਤ ਰਾਜ ਸੁ ਪ੍ਰਭਾ।
ਜਗੰਤ ਜੋਤਿ ਜੈਤਸੀ। ਬਦੰਤ ਕ੍ਰਿਤ ਈਸੁਰੀ। ੧੨। ੨੦।

*ਤ੍ਰਿਭੰਗੀ ਛੰਦ। ਤ੍ਵਪ੍ਰਸਾਦਿ*

ਅਨਕਾਦ ਸਰੂਪੰ ਅਮਿਤ ਬਿਭੂਤੰ ਅਚਲ ਸਰੂਪੰ ਬਿਸੁ ਕਰਣੰ।
ਜਗ ਜੋਤਿ ਪ੍ਰਕਾਸੰ ਆਦਿ ਅਨਾਸੰ ਅਮਿਤ ਅਗਾਸੰ ਸਰਬ ਭਰਣੰ।
ਅਨਗੰਜ ਅਕਾਲੰ ਬਿਸੁ ਪ੍ਰਤਿਪਾਲੰ ਦੀਨ ਦਿਆਲੰ ਸੁਭ ਕਰਣੰ।
ਆਨੰਦ ਸਰੂਪੰ ਅਨਹਦ ਰੂਪੰ ਅਮਿਤ ਬਿਭੂਤੰ ਤਵ ਸਰਣੰ। ੧। ੨੧।

ਬਿਸ੍ਵੰਭਰ ਭਰਣੰ ਜਗਤ ਪ੍ਰਕਰਣੰ ਅਧਰਣ ਧਰਣੰ ਸਿਸਟ ਕਰੰ।
ਆਨੰਦ ਸਰੂਪੀ ਅਨਹਦ ਰੂਪੀ ਅਮਿਤ ਬਿਭੂਤੀ ਤੇਜ ਬਰੰ।
ਅਨਖੰਡ ਪ੍ਰਤਾਪੰ ਸਭ ਜਗ ਥਾਪੰ ਅਲਖ ਅਤਾਪੰ ਬਿਸੁ ਕਰੰ।
ਅਦ੍ਵੈ ਅਬਿਨਾਸੀ ਤੇਜ ਪ੍ਰਕਾਸੀ ਸਰਬ ਉਦਾਸੀ ਏਕ ਹਰੰ। ੨। ੨੨।

ਅਨਖੰਡ ਅਮੰਡੰ ਤੇਜ ਪ੍ਰਚੰਡੰ ਜੋਤਿ ਉਦੰਡੰ ਅਮਿਤ ਮਤੰ।
ਅਨਭੈ ਅਨਗਾਧੰ ਅਲਖ ਅਬਾਧੰ ਬਿਸੁ ਪ੍ਰਸਾਧੰ ਅਮਿਤ ਗਤੰ।
ਆਨੰਦ ਸਰੂਪੀ ਅਨਹਦ ਰੂਪੀ ਅਚਲ ਬਿਭੂਤੀ ਭਵ ਤਰਣੰ।
ਅਨਗਾਧਿ ਅਬਾਧੰ ਜਗਤ ਪ੍ਰਸਾਧੰ ਸਰਬ ਅਰਾਧੰ ਤਵ ਸਰਣੰ। ੩। ੨੩।

ਅਕਲੰਕ ਅਬਾਧੰ ਬਿਸੁ ਪ੍ਰਸਾਧੰ ਜਗਤ ਅਰਾਧੰ ਭਵ ਨਾਸੰ।
ਬਿਸ੍ਵੰਭਰ ਭਰਣੰ ਕਿਲਵਿਖ ਹਰਣੰ ਪਤਤ ਉਧਰਣੰ ਸਭ ਸਾਥੰ।
ਅਨਾਥਨ ਨਾਥੇ ਅਕ੍ਰਿਤ ਅਗਾਥੇ ਅਮਿਤ ਅਨਾਥੇ ਦੁਖ ਹਰਣੰ।
ਅਗੰਜ ਅਬਿਨਾਸੀ ਜੋਤਿ ਪ੍ਰਕਾਸੀ ਜਗਤ ਪ੍ਰਣਾਸੀ ਤੁਯ ਸਰਣੰ। ੪। ੨੪।

[1] 'ਜ੍ਵਾਲਕਾ'



(ਹੇ) ਕ੍ਰਿਪਾਲੂ ਅਤੇ ਦਿਆਲੂ (ਪਰਮਸੱਤਾ ਤੇਰੇ) ਨੇਤਰ ਕਾਮ ('ਮੰਚਕ') ਦੇ ਬਾਣਾਂ ਨੂੰ ਨਸ਼ਟ ਕਰਨ ਵਾਲੇ ਹਨ। (ਤੂੰ) ਸਿਰ ਉਤੇ ਮੁਕਟ ਧਾਰਨ ਕੀਤਾ ਹੋਇਆ ਹੈ (ਜਿਸ ਦੇ ਸਾਹਮਣੇ) ਸੂਰਜ ਦੀ ਕਾਂਤੀ (ਚਮਕ) ਵੀ ਹਾਰ ਜਾਂਦੀ ਹੈ (ਫਿੱਕੀ ਪੈ ਜਾਂਦੀ ਹੈ)।੧੮।

(ਤੇਰੇ) ਬਹੁਤ ਵਿਸ਼ਾਲ ਅਤੇ ਲਾਲ ਨੇਤਰ ਕਾਮਦੇਵ ('ਮਨੋਜ') ਦੇ ਮਾਣ ਨੂੰ ਵੀ ਨਸ਼ਟ ਕਰ ਦਿੰਦੇ ਹਨ। (ਤੇਰੇ) ਸਿਰ ਦੀ ਚਮਕ ਦੀ ਸ਼ੋਭਾ ਨੂੰ (ਵੇਖ ਕੇ) ਸੁੰਦਰ ਚਾਂਦਨੀ ਵੀ ਚਕਰਾ ਜਾਂਦੀ ਹੈ।੧੯।

(ਤੇਰੀ) ਜੋਤਿ (ਪ੍ਰਤਾਪ) ਦੀ ਜੁਆਲਾ ਦੀ ਸ਼ੋਭਾ ਨੂੰ ਵੇਖ ਕੇ ਰਾਜੇਸ਼ਵਰੀ ਪ੍ਰਭਾ ਹੈਰਾਨ ਹੁੰਦੀ ਹੈ। (ਤੇਰੀ) ਪ੍ਰਕਾਸ਼ਮਾਨ ('ਜੈਤਸੀ') ਜੋਤਿ ਨੂੰ ਜਗਦਿਆਂ (ਵੇਖ ਕੇ ਉਸ ਦੀ) ਕੀਰਤ ਦਾ ਬਖਾਨ (ਆਪ) ਈਸ਼ਵਰੀ (ਪਾਰਬਤੀ) ਖੁਦ ਕਰਦੀ ਹੈ।੨੦।

*ਤ੍ਰਿਭੰਗੀ ਛੰਦ। ਤੇਰੀ ਕ੍ਰਿਪਾ ਨਾਲ*

(ਹੇ) ਅਨੇਕਾਂ ਦੇ ਆਦਿ ('ਅਨਕਾਦ') ਸਰੂਪ, ਅਮਿਤ ਵਿਭੂਤੀਆਂ ਵਾਲੇ, ਅਚਲ ਸਰੂਪ ਵਾਲੇ, ਵਿਸ਼ਵ ਦੇ ਕਾਰਨ ਰੂਪ, ਜਗਤ ਵਿਚ ਜੋਤਿ ਦਾ ਪ੍ਰਕਾਸ਼ ਕਰਨ ਵਾਲੇ, ਆਦਿ ਕਾਲ ਤੋਂ ਨਾਸ਼-ਰਹਿਤ, ਅਮਿਤ, ਸਾਰੇ ਆਕਾਸ਼ ਨੂੰ ਪੂਰਨ ਕਰਨ ਵਾਲੇ, ਭੰਜਨ ਤੋਂ ਰਹਿਤ, ਕਾਲ ਤੋਂ ਪਰੇ, ਵਿਸ਼ਵ ਦੀ ਪਾਲਨਾ ਕਰਨ ਵਾਲੇ, ਦੀਨਾਂ ਉਤੇ ਮੇਹਰ ਕਰਨ ਵਾਲੇ, ਸ਼ੁਭ ਕਰਮਾਂ ਦੇ ਕਰਤਾ, ਆਨੰਦ ਰੂਪ ਵਾਲੇ, ਅਨਹਦ ਸਰੂਪ ਵਾਲੇ, ਅਮਿਤ ਵਿਭੂਤੀਆਂ ਵਾਲੇ (ਪਰਮਾਤਮਾ ! ਮੈਂ) ਤੇਰੀ ਸ਼ਰਨ ਵਿਚ ਹਾਂ।੨੧।

(ਹੇ) ਸਾਰੇ ਸੰਸਾਰ ਦਾ ਪਾਲਣ-ਪੋਸ਼ਣ ਕਰਨ ਵਾਲੇ, ਜਗਤ ਨੂੰ ਕਰਨ ਵਾਲੇ, ਨਿਆਸਰਿਆਂ ਨੂੰ ਆਸਰਾ ਦੇਣ ਵਾਲੇ, ਸ੍ਰਿਸ਼ਟੀ ਨੂੰ ਸਿਰਜਨ ਵਾਲੇ, ਆਨੰਦ-ਸਰੂਪ ਵਾਲੇ, ਅਨਹਦ ਰੂਪ ਵਾਲੇ, ਅਮਿਤ ਵਿਭੂਤੀ ਵਾਲੇ, ਚੰਗੇ ਤੇਜ ਵਾਲੇ, ਨ ਖੰਡੇ ਜਾ ਸਕਣ ਵਾਲੇ ਪ੍ਰਤਾਪ ਵਾਲੇ, ਸਾਰੇ ਜਗ ਦੀ ਸਥਾਪਨਾ ਕਰਨ ਵਾਲੇ, ਨ ਲਖੇ ਜਾ ਸਕਣ ਵਾਲੇ, ਤਾਪ ਤੋਂ ਰਹਿਤ, ਵਿਸ਼ਵ ਦੀ ਸਿਰਜਨਾ ਕਰਨ ਵਾਲੇ, ਦ੍ਵੈਤ ਤੋਂ ਰਹਿਤ, ਨਸ਼ਟ ਨ ਹੋਣ ਵਾਲੇ, ਪ੍ਰਕਾਸ਼ਮਾਨ ਤੇਜ ਵਾਲੇ, ਸਭ ਤੋਂ ਨਿਰਲੇਪ! (ਤੁਸੀਂ) ਕੇਵਲ ਇਕ ਪਰਮ-ਸੱਤਾ ਹੋ।੨੨।

(ਹੇ) ਨ ਖੰਡਿਤ ਹੋਣ ਵਾਲੇ, ਨ ਮੰਡੇ ਜਾ ਸਕਣ ਵਾਲੇ, ਪ੍ਰਚੰਡ ਤੇਜ ਵਾਲੇ, ਬਹੁਤ ਅਧਿਕ ਪ੍ਰਕਾਸ਼ ਵਾਲੇ, ਅਮਿਤ ਮਤ ਵਾਲੇ, ਡਰ ਤੋਂ ਰਹਿਤ, ਥਾਹ ਨ ਪਾਏ ਜਾ ਸਕਣ ਵਾਲੇ, ਲਖੇ ਨ ਜਾ ਸਕਣ ਵਾਲੇ, ਬੰਨ੍ਹੇ ਨ ਜਾ ਸਕਣ ਵਾਲੇ, ਸੰਸਾਰ ਨੂੰ ਚੰਗੀ ਤਰ੍ਹਾਂ ਸਾਧਣ ਵਾਲੇ, ਅਮਿਤ ਗਤਿ ਵਾਲੇ, ਆਨੰਦ-ਸਰੂਪ ਵਾਲੇ, ਅਨਹਦ ਰੂਪ ਵਾਲੇ, ਅਚਲ ਵਿਭੂਤੀ ਵਾਲੇ, ਸੰਸਾਰ ਤੋਂ (ਜਿਗਿਆਸੂਆਂ ਨੂੰ) ਤਾਰਨ ਵਾਲੇ, ਥਾਹ ਨ ਪਾਏ ਜਾ ਸਕਣ ਵਾਲੇ, ਨ ਬੰਨ੍ਹੇ ਜਾ ਸਕਣ ਵਾਲੇ, ਜਗਤ ਨੂੰ ਚੰਗੀ ਤਰ੍ਹਾਂ ਸਾਧਣ ਵਾਲੇ, ਸਾਰਿਆਂ ਦੁਆਰਾ ਆਰਾਧੇ ਜਾਣ ਵਾਲੇ ! (ਮੈਂ) ਤੇਰੀ ਸ਼ਰਨ ਵਿਚ ਹਾਂ।੨੩।

(ਹੇ) ਕਲੰਕ-ਰਹਿਤ ਰੂਪ ਵਾਲੇ, ਨ ਬੰਨ੍ਹੇ ਜਾ ਸਕਣ ਵਾਲੇ, ਸੰਸਾਰ ਨੂੰ ਸਾਧਣ ਵਾਲੇ, ਜਗਤ ਦੁਆਰਾ ਆਰਾਧੇ ਜਾਣ ਵਾਲੇ, ਸੰਸਾਰ ਦਾ ਡਰ ਦੂਰ ਕਰਨ ਵਾਲੇ, ਸੰਪੂਰਨ ਵਿਸ਼ਵ ਨੂੰ ਭਰਨ ਵਾਲੇ, ਪਾਪਾਂ ਦਾ ਨਾਸ਼ ਕਰਨ ਵਾਲੇ, ਪਤਿਤਾਂ ਨੂੰ ਤਾਰਨ ਵਾਲੇ, ਸਭ ਦਾ ਸਾਥ ਦੇਣ ਵਾਲੇ, ਅਨਾਥਾਂ ਦੇ ਨਾਥ, ਅਕ੍ਰਿਤ, ਅਗਾਥ, ਅਮਿਤ ਅਤੇ ਕਿਸੇ ਦੇ ਅਧੀਨ ਨ ਰਹਿਣ ਵਾਲੇ, ਦੁਖਾਂ ਨੂੰ ਨਸ਼ਟ ਕਰਨ ਵਾਲੇ, ਨ ਟੁਟਣ ਵਾਲੇ, ਨਾਸ਼ ਨੂੰ ਨ ਪ੍ਰਾਪਤ ਹੋਣ ਵਾਲੇ, ਪ੍ਰਕਾਸ਼ਮਾਨ ਜੋਤਿ ਵਾਲੇ, ਜਗਤ ਦਾ ਸੰਘਾਰ ਕਰਨ ਵਾਲੇ! (ਮੈਂ) ਤੇਰੀ ਸ਼ਰਨ ਵਿਚ ਹਾਂ।੨੪।

*ਕਲਸ*

ਅਮਿਤ ਤੇਜ ਜਗ ਜੋਤਿ ਪ੍ਰਕਾਸੀ। ਆਦਿ ਅਛੇਦ ਅਭੈ ਅਬਿਨਾਸੀ।
ਪਰਮ ਤਤ ਪਰਮਾਰਥ ਪ੍ਰਕਾਸੀ। ਆਦਿ ਸਰੂਪ ਅਖੰਡ ਉਦਾਸੀ। ੫। ੨੫।

*ਤ੍ਰਿਭੰਗੀ ਛੰਦ*

ਅਖੰਡ ਉਦਾਸੀ ਪਰਮ ਪ੍ਰਕਾਸੀ ਆਦਿ ਅਨਾਸੀ ਬਿਸ੍ਵ ਕਰੰ।
ਜਗਤਾਵਲ ਕਰਤਾ ਜਗਤ ਪ੍ਰਹਰਤਾ ਸਭ ਜਗ ਭਰਤਾ ਸਿਧ ਭਰੰ।
ਅਛੈ ਅਬਿਨਾਸੀ ਤੇਜ ਪ੍ਰਕਾਸੀ ਰੂਪ ਸੁ ਰਾਸੀ ਸਰਬ ਛਿਤੰ।
ਆਨੰਦ ਸਰੂਪੀ ਅਨਹਦ ਰੂਪੀ ਅਲਖ ਬਿਭੂਤੀ ਅਮਿਤ ਗਤੰ। ੬। ੨੬।

*ਕਲਸ*

ਆਦਿ ਅਭੈ ਅਨਗਾਧਿ ਸਰੂਪੰ। ਰਾਗ ਰੰਗਿ ਜਿਹ ਰੇਖ ਨ ਰੂਪੰ।
ਰੰਕ ਭਯੋ ਰਾਵਤ ਕਹੂੰ ਭੂਪੰ। ਕਹੂੰ ਸਮੁੰਦ੍ਰ ਸਰਤਾ ਕਹੂੰ ਕੂਪੰ। ੭। ੨੭।

*ਤ੍ਰਿਭੰਗੀ ਛੰਦ*

ਸਰਤਾ ਕਹੂੰ ਕੂਪੰ ਸਮੁਦ[1] ਸਰੂਪੰ ਅਲਖ ਬਿਭੂਤੰ ਅਮਿਤ ਗਤੰ।
ਅਦ੍ਵੈ ਅਬਿਨਾਸੀ ਪਰਮ ਪ੍ਰਕਾਸੀ ਤੇਜ ਸੁਰਾਸੀ ਅਕ੍ਰਿਤ ਕ੍ਰਿਤੰ।
ਜਿਹ ਰੂਪ ਨ ਰੇਖੰ ਅਲਖ ਅਭੇਖੰ ਅਮਿਤ ਅਦ੍ਵੈਖੰ ਸਰਬ ਮਈ।
ਸਭ ਕਿਲਵਿਖ ਹਰਣੰ ਪਤਿਤ ਉਧਰਣੰ ਅਸਰਣਿ ਸਰਣੰ ਏਕ ਦਈ। ੮। ੨੮।

*ਕਲਸ*

ਆਜਾਨੁ ਬਾਹੁ ਸਾਰੰਗ[2] ਕਰ ਧਰਣੰ। ਅਮਿਤ ਜੋਤਿ ਜਗ ਜੋਤ ਪ੍ਰਕਰਣੰ।
ਖੜਗ ਪਾਣ ਖਲ ਦਲ ਬਲ ਹਰਣੰ। ਮਹਾਬਾਹੁ ਬਿਸ੍ਵੰਭਰ ਭਰਣੰ। ੯। ੨੯।

*ਤ੍ਰਿਭੰਗੀ ਛੰਦ*

ਖਲ ਦਲ ਬਲ ਹਰਣੰ ਦੁਸਟ ਬਿਦਰਣੰ ਅਸਰਣ ਸਰਣੰ ਅਮਿਤ ਗਤੰ।
ਚੰਚਲ ਚਖ ਚਾਰਣ ਮਛ ਬਿਡਾਰਣ ਪਾਪ ਪ੍ਰਹਾਰਣ ਅਮਿਤ ਮਤੰ।

---

੧. 'ਸਮੁੰਦ' ੨. 'ਸਾਰੰ'



*ਕਲਸ*

(ਹੇ ਪ੍ਰਭੂ! ਤੁਸੀਂ) ਅਸੀਮ ਤੇਜ ਵਾਲੇ, (ਆਪਣੀ) ਜੋਤਿ ਨਾਲ ਜਗਤ ਨੂੰ ਪ੍ਰਕਾਸ਼ਿਤ ਕਰਨ ਵਾਲੇ, ਆਦਿ ਤੋਂ ਹੀ ਨ ਛੇਦੇ ਜਾ ਸਕਣ ਵਾਲੇ, ਭੈ ਰਹਿਤ ਅਤੇ ਅਵਨਾਸ਼ੀ ਹੋ, ਪਰਮ-ਤੱਤ੍ਵ ਅਤੇ ਪਰਮਾਰਥ ਦਾ ਪ੍ਰਕਾਸ਼ ਕਰਨ ਵਾਲੇ ਹੋ, ਆਦਿ ਸਰੂਪ ਵਾਲੇ ਅਖੰਡ ਅਤੇ ਨਿਰਲੇਪ ਹੋ।੨੫।

*ਤ੍ਰਿਭੰਗੀ ਛੰਦ*

(ਹੇ ਪ੍ਰਭੂ ! ਤੁਸੀਂ) ਅਖੰਡ, ਨਿਰਲਿਪਤ, ਪਰਮ ਪ੍ਰਕਾਸ਼ ਵਾਲੇ, ਆਦਿ ਤੋਂ ਹੀ ਨਾਸ਼ ਤੋਂ ਰਹਿਤ ਅਤੇ ਜਗਤ ਦੇ ਕਰਨ ਵਾਲੇ, ਜਗਤ ਦੀ ਪਰੰਪਰਾ ਨੂੰ ਚਲਾਉਣ ਵਾਲੇ, ਜਗਤ ਦਾ ਸੰਘਾਰ ਕਰਨ ਵਾਲੇ, ਸਾਰੇ ਜਗਤ ਨੂੰ ਭਰਨ ਵਾਲੇ, ਸਿੱਧੀਆਂ ਪ੍ਰਦਾਨ ਕਰਨ ਵਾਲੇ, ਨਸ਼ਟ ਨ ਹੋਣ ਵਾਲੇ, ਅਵਿਨਾਸ਼ੀ, ਪ੍ਰਕਾਸ਼ਿਤ ਤੇਜ ਵਾਲੇ, ਸਾਰੀ ਧਰਤੀ ਦੀ ਸੁੰਦਰ ਰਾਸ਼ੀ ਵਾਲੇ, ਆਨੰਦ-ਸਰੂਪ ਵਾਲੇ, ਅਨਹਦ-ਰੂਪ ਵਾਲੇ, ਨ ਲਖੇ ਜਾ ਸਕਣ ਵਾਲੀ ਵਿਭੂਤੀ ਵਾਲੇ ਅਤੇ ਅਸੀਮ ਗਤਿ ਵਾਲੇ ਹੋ।੨੬।

*ਕਲਸ*

(ਹੇ ਪ੍ਰਭੂ ! ਤੁਸੀਂ) ਆਦਿ-ਸਰੂਪ ਵਾਲੇ, ਭੈ-ਰਹਿਤ, ਅਥਾਹ-ਸਰੂਪ ਵਾਲੇ ਹੋ ਜਿਸ ਦਾ ਕੋਈ ਰਾਗ ਰੰਗ ਰੂਪ ਅਤੇ ਰੇਖਾ ਨਹੀਂ ਹੈ। (ਤੁਸੀਂ) ਕਿਤੇ ਕੰਗਾਲ, ਕਿਤੇ ਸਰਦਾਰ, ਕਿਤੇ ਰਾਜਾ ਹੋ, ਕਿਤੇ ਸਮੁੰਦਰ, ਕਿਤੇ ਨਦੀ, ਕਿਤੇ ਖੂਹ ਦੇ ਸਮਾਨ ਹੋ।੨੭।

*ਤ੍ਰਿਭੰਗੀ ਛੰਦ*

(ਹੇ ਪ੍ਰਭੂ ! ਤੁਸੀਂ) ਕਿਤੇ ਨਦੀ, ਕਿਤੇ ਖੂਹ, ਕਿਤੇ ਸਮੁੰਦਰ ਦੇ ਸਰੂਪ ਵਾਲੇ ਹੋ, ਨ ਲਖੀ ਜਾ ਸਕਣ ਵਾਲੀ ਵਿਭੂਤੀ ਅਤੇ ਅਸੀਮ ਗਤਿ ਵਾਲੇ ਹੋ, ਦ੍ਵੈਤ ਤੋਂ ਰਹਿਤ, ਅਵਿਨਾਸ਼ੀ, ਪਰਮ ਪ੍ਰਕਾਸ਼ ਵਾਲੇ, ਤੇਜ ਦੀ ਰਾਸ਼ੀ ਵਾਲੇ ਅਤੇ (ਕਿਸੇ ਦੁਆਰਾ) ਨ ਬਣਾਏ ਗਏ ਹੋ, ਜਿਸ ਦਾ ਕੋਈ ਰੂਪ ਅਤੇ ਰੇਖਾ ਨਹੀਂ ਹੈ, ਜੋ ਅਲੱਖ, ਅਭੇਖ, ਅਮਿਤ, ਦ੍ਵੈਸ਼-ਰਹਿਤ ਅਤੇ ਸਰਬ-ਮਈ ਹੈ, (ਉਹ ਤੁਸੀਂ) ਸਾਰੇ ਪਾਪਾਂ ਦਾ ਨਾਸ਼ ਕਰਨ ਵਾਲੇ, ਪਤਿਤਾਂ ਦਾ ਉੱਧਾਰ ਕਰਨ ਵਾਲੇ, ਨਿਆਸਰਿਆਂ ਨੂੰ ਆਸਰਾ ਦੇਣ ਵਾਲੇ ਇਕ ਮਾਤਰ ਦੇਵ ਹੋ।੨੮।

*ਕਲਸ*

(ਹੇ ਪ੍ਰਭੂ ! ਤੁਸੀਂ) ਗੋਡਿਆਂ ਤਕ ਲੰਬੀਆਂ ਬਾਂਹਵਾਂ ਵਾਲੇ, ਹੱਥ ਵਿਚ ਸਾਰੰਗ ਧਨੁਸ਼ ਨੂੰ ਧਾਰਨ ਕਰਨ ਵਾਲੇ, ਅਮਿਤ ਜੋਤਿ ਵਾਲੇ, ਜਗਤ ਵਿਚ ਪ੍ਰਕਾਸ਼ ਕਰਨ ਵਾਲੇ, ਹੱਥ ਵਿਚ ਖੜਗ ਧਾਰਨ ਕਰਨ ਵਾਲੇ, ਦੁਸ਼ਟਾਂ ਦਾ ਬਲ ਹਰਨ ਵਾਲੇ, ਵੱਡੀਆਂ ਬਾਂਹਵਾਂ ਵਾਲੇ ਅਤੇ ਸੰਪੂਰਨ ਵਿਸ਼ਵ ਨੂੰ ਭਰਨ ਵਾਲੇ ਹੋ।੨੯।

*ਤ੍ਰਿਭੰਗੀ ਛੰਦ*

(ਹੇ ਪ੍ਰਭੂ ! ਤੁਸੀਂ) ਨੀਚਾਂ ਦੇ ਦਲ ਨੂੰ ਹਰਨ ਵਾਲੇ, ਦੁਸ਼ਟਾਂ ਨੂੰ ਨਸ਼ਟ ਕਰਨ ਵਾਲੇ, ਨਿਆਸਰਿਆਂ ਨੂੰ ਆਸਰਾ ਦੇਣ ਵਾਲੇ, ਅਸੀਮ ਗਤਿ ਵਾਲੇ ਹੋ। (ਤੁਹਾਡੇ) ਚੰਚਲ ਨੇਤਰ ਮੱਛਲੀਆਂ ਦੀ ਚਾਲ ਨੂੰ ਮਾਤ ਪਾਉਣ ਵਾਲੇ ਹਨ। (ਤੁਸੀਂ) ਪਾਪਾਂ ਨੂੰ ਪੂਰੀ ਤਰ੍ਹਾਂ ਨਸ਼ਟ ਕਰਨ ਵਾਲੇ ਅਤੇ ਅਸੀਮ ਮਤ ਵਾਲੇ ਹੋ। (ਤੁਸੀਂ) ਗੋਡਿਆਂ ਤਕ ਲੰਬੀਆਂ ਬਾਂਹਵਾਂ ਵਾਲੇ,

ਆਜਾਨ ਸੁ ਬਾਹੰ ਸਾਹਨ ਸਾਹੰ ਮਹਿਮਾ ਮਾਹੰ ਸਰਬ ਮਈ।
ਜਲ ਥਲ ਬਨ ਰਹਿਤਾ ਬਨ ਤ੍ਰਿਨਿ ਕਹਿਤਾ ਖਲ ਦਲਿ ਦਹਿਤਾ ਸੁ ਨਰਿ ਸਹੀ। ੧੦। ੩੦।

*ਕਲਸ*

ਅਤਿ ਬਲਿਸਟ ਦਲ ਦੁਸਟ ਨਿਕੰਦਨ। ਅਮਿਤ ਪ੍ਰਤਾਪ ਸਗਲ ਜਗ ਬੰਦਨ।
ਸੋਹਤ ਚਾਰੁ ਚਿਤ੍ਰ ਕਰ ਚੰਦਨ। ਪਾਪ ਪ੍ਰਹਾਰਣ[1] ਦੁਸਟ ਦਲ ਦੰਡਨ। ੧੧। ੩੧।

*ਛਪੈ ਛੰਦ*

ਬੇਦ ਭੇਦ ਨਹੀ ਲਖੈ ਬ੍ਰਹਮ ਬ੍ਰਹਮਾ ਨਹੀ ਬੁਝੈ।
ਬਿਆਸ ਪਰਾਸੁਰ ਸੁਕ ਸਨਾਦਿ ਸਿਵ ਅੰਤੁ ਨ ਸੁਝੈ।
ਸਨਤਿ ਕੁਆਰ ਸਨਕਾਦਿ ਸਰਬ ਜਉ ਸਮਾ ਨ ਪਾਵਹਿ।
ਲਖ ਲਖਮੀ ਲਖ ਬਿਸਨ ਕਿਸਨ ਕਈ ਨੇਤ ਬਤਾਵਹਿ।
ਅਸੰਭ ਰੂਪ ਅਨਭੈ ਪ੍ਰਭਾ ਅਤਿ ਬਲਿਸਟ ਜਲਿ ਥਲਿ ਕਰਣ।
ਅਚੁਤ ਅਨੰਤ ਅਦ੍ਵੈ ਅਮਿਤ ਨਾਥ ਨਿਰੰਜਨ ਤਵ ਸਰਣ। ੧। ੩੨।

ਅਚੁਤ ਅਭੈ ਅਭੇਦ ਅਮਿਤ ਆਖੰਡ ਅਤੁਲ ਬਲ।
ਅਟਲ ਅਨੰਤ ਅਨਾਦਿ ਅਖੈ ਅਖੰਡ ਪ੍ਰਬਲ ਦਲ।
ਅਮਿਤ ਅਮਿਤ ਅਨਤੋਲ ਅਭੂ ਅਨਭੇਦ ਅਭੰਜਨ।
ਅਨਬਿਕਾਰ ਆਤਮ ਸਰੂਪ ਸੁਰ ਨਰ ਮੁਨ ਰੰਜਨ।
ਅਬਿਕਾਰ ਰੂਪ ਅਨਭੈ ਸਦਾ ਮੁਨ ਜਨ ਗਨ ਬੰਦਤ ਚਰਨ।
ਭਵ ਭਰਨ ਕਰਨ ਦੁਖ ਦੋਖ ਹਰਨ ਅਤਿ ਪ੍ਰਤਾਪ ਭ੍ਰਮ ਭੈ ਹਰਨ। ੨। ੩੩।

*ਛਪੈ ਛੰਦ। ਤ੍ਵਪ੍ਰਸਾਦਿ*

ਮੁਖ ਮੰਡਲ ਪਰ ਲਸਤ ਜੋਤਿ ਉਦੋਤ ਅਮਿਤ ਗਤਿ।
ਜਟਤ ਜੋਤ ਜਗਮਗਤ ਲਜਤ ਲਖ ਕੋਟਿ ਨਿਖਤਿ ਪਤਿ।
ਚਕ੍ਰਵਰਤੀ ਚਕ੍ਰਵੈ ਚਕ੍ਰਤ ਚਉਚਕ੍ਰ ਕਰਿ ਧਰਿ।
ਪਦਮ ਨਾਥ ਪਦਮਾਛ ਨਵਲ ਨਾਰਾਇਣ ਨਰਿਹਰਿ।
ਕਾਲਖ ਬਿਹੰਡਣ ਕਿਲਵਿਖ[2] ਹਰਣ ਸੁਰ ਨਰ ਮੁਨ ਬੰਦਤ ਚਰਣ।
ਖੰਡਣ ਅਖੰਡ ਮੰਡਣ ਅਭੈ ਨਮੋ ਨਾਥ ਭਉ ਭੈ ਹਰਣ। ੩। ੩੪।

੧. 'ਪ੍ਰਹਰਨ' ੨. 'ਕਿਲਬਿਖ'



ਬਾਦਸ਼ਾਹਾਂ ਦੇ ਬਾਦਸ਼ਾਹ, ਸਭ ਵਿਚ (ਆਪਣੀ) ਮਹਿਮਾ ਨੂੰ ਵਿਆਪਤ ਕਰਨ ਵਾਲੇ ਹੋ। (ਤੁਸੀਂ) ਜਲਾਂ, ਥਲਾਂ, ਬਨਾਂ ਵਿਚ ਸਥਿਤ, ਬਨਾਂ ਦੇ ਕੱਖਾਂ ਦੁਆਰਾ ਆਰਾਧੇ ਜਾਣ ਵਾਲੇ, ਨੀਚਾਂ ਦੇ ਦਲਾਂ ਨੂੰ ਸਾੜਨ ਵਾਲੇ ਪਰਮ ਪੁਰਸ਼ ਹੋ।੩੦।

*ਕਲਸ*

(ਹੇ ਪ੍ਰਭੂ ! ਤੁਸੀਂ) ਬਹੁਤ ਬਲਵਾਨ ਅਤੇ ਦੁਸ਼ਟਾਂ ਦੇ ਦਲਾਂ ਨੂੰ ਨਸ਼ਟ ਕਰਨ ਵਾਲੇ (ਨਿਕੰਦਨ), ਅਮਿਤ ਪ੍ਰਤਾਪ ਵਾਲੇ, ਸਾਰੇ ਜਗਤ ਦੁਆਰਾ ਬੰਦਨਾ-ਯੋਗ ਹੋ। (ਤੁਹਾਡੇ ਮੱਥੇ ਉਤੇ)ਚੰਦਨ ਦਾ ਸੁੰਦਰ ਤਿਲਕ ਸੁਸ਼ੋਭਿਤ ਹੈ। (ਤੁਸੀਂ) ਪਾਪਾਂ ਨੂੰ ਹਰਨ ਵਾਲੇ ਅਤੇ ਦੁਸ਼ਟਾਂ ਦੇ ਦਲਾਂ ਨੂੰ ਦੰਡ ਦੇਣ ਵਾਲੇ ਹੋ।੩੧।

*ਛਪੈ ਛੰਦ*

ਹੇ ਬ੍ਰਹਮ ! (ਤੇਰੇ) ਭੇਦ ਨੂੰ ਵੇਦ ਅਤੇ ਬ੍ਰਹਮਾ ਨਹੀਂ ਜਾਣਦੇ; (ਤੇਰਾ) ਅੰਤ ਵਿਆਸ, ਪਰਾਸ਼ਰ, ਸੁਕਦੇਵ, ਨੰਦੀ ਸਹਿਤ ਸ਼ਿਵ ਨੂੰ ਨਹੀਂ ਸੁਝਿਆ; ਸਾਰੇ ਸਨਤਕੁਮਾਰ, ਸਨਕਾਦਿ (ਤੇਰਾ) ਅੰਤ ਨਹੀਂ ਪਾ ਸਕੇ; ਲੱਖਾਂ ਲੱਛਮੀਆਂ, ਲੱਖਾਂ ਵਿਸ਼ਣੂ ਅਤੇ ਕਈ ਕ੍ਰਿਸ਼ਨ (ਤੈਨੂੰ) ਨੇਤਿ ਨੇਤਿ ਦਸਦੇ ਹਨ। (ਹੇ) ਆਪਣੇ ਆਪ ਹੋਂਦ ਵਿਚ ਆਉਣ ਵਾਲੇ (ਅਸੰਭ), ਅਨੁਭਵ ਦੁਆਰਾ ਪ੍ਰਕਾਸ਼ਿਤ ਹੋਣ ਵਾਲੇ, ਬਹੁਤ ਬਲਵਾਨ ਅਤੇ ਜਲ-ਥਲ ਨੂੰ ਕਰਨ ਵਾਲੇ, ਅਟਲ, ਅਨੰਤ, ਅਦ੍ਵੈਤ, ਅਸੀਮ, ਨਾਥਾਂ ਦੇ ਨਾਥ ਅਤੇ ਮਾਇਆ ਦੇ ਪ੍ਰਭਾਵ ਤੋਂ ਪਰੇ (ਪ੍ਰਭੂ! ਮੈਂ) ਤੇਰੀ ਸ਼ਰਨ ਵਿਚ ਹਾਂ। ੩੨।

(ਹੇ ਪ੍ਰਭੂ ! ਤੁਸੀਂ) ਅਡਿਗ, ਭੈ-ਰਹਿਤ, ਭੇਦ-ਰਹਿਤ, ਅਸੀਮ, ਅਖੰਡ, ਅਤੁਲ ਬਲ ਵਾਲੇ, ਅਟਲ, ਅਨੰਤ, ਅਨਾਦਿ, ਨ ਨਸ਼ਟ ਹੋਣ ਵਾਲੇ, ਅਖੰਡ, ਪ੍ਰਬਲ ਸ਼ਕਤੀ ਵਾਲੇ, ਅਸੀਮ ਮਰਯਾਦਾ ਵਾਲੇ, ਤੋਲ ਤੋਂ ਰਹਿਤ, ਤੱਤ੍ਵਾਂ ਤੋਂ ਪਰੇ ('ਅਭੂ'), ਭੇਦ ਤੋਂ ਮੁਕਤ ਅਤੇ ਭੰਜਨ ਤੋਂ ਰਹਿਤ, ਨਿਰਵਿਕਾਰ, ਆਤਮ-ਸਰੂਪ, ਦੇਵਤਿਆਂ, ਮਨੁੱਖਾਂ ਅਤੇ ਮੁਨੀਆਂ ਨੂੰ ਪ੍ਰਸੰਨ ਕਰਨ ਵਾਲੇ, ਵਿਕਾਰ ਤੋਂ ਰਹਿਤ ਰੂਪ ਵਾਲੇ, ਭੈ-ਰਹਿਤ, ਸਦਾ ਮੁਨੀ ਗਣ ਦੁਆਰਾ ਚਰਨਾਂ ਦੀ ਬੰਦਨਾਂ ਕਰਵਾਉਣ ਵਾਲੇ, ਜਗਤ ਦਾ ਪਾਲਣ-ਪੋਸ਼ਣ ਕਰਨ ਵਾਲੇ, ਦੁਖਾਂ-ਕਸ਼ਟਾਂ ਨੂੰ ਹਰਨ ਵਾਲੇ, ਅਤਿ ਅਧਿਕ ਪ੍ਰਤਾਪ ਵਾਲੇ ਅਤੇ ਭੈ ਤੇ ਭਰਮ ਨੂੰ ਨਸ਼ਟ ਕਰਨ ਵਾਲੇ ਹੋ।੩੩।

*ਛਪੈ ਛੰਦ। ਤੇਰੀ ਕ੍ਰਿਪਾ ਨਾਲ*

(ਤੇਰੇ) ਮੁਖ-ਮੰਡਲ ਉਤੇ ਅਮਿਤ ਗਤਿ ਵਾਲੀ ਜੋਤਿ ਚਮਕ ਰਹੀ ਹੈ, (ਤੇਰੀ) ਜੋਤਿ ਦੀ ਫਬ ਰਹੀ ਜਗਮਗਾਹਟ ਨੂੰ ਵੇਖ ਕੇ ਕਰੋੜਾਂ ਚੰਦ੍ਰਮਾ (ਨਿਖਤਿ-ਪਤਿ) ਲਜਿਤ ਹੋ ਰਹੇ ਹਨ, ਚੌਹਾਂ ਚਕ੍ਰਾਂ ਨੂੰ ਹੱਥ ਵਿਚ ਧਾਰਨ ਕੀਤੇ ਵੇਖ ਕੇ ਚਕ੍ਰਵਰਤੀ ਰਾਜੇ ਵੀ ਹੈਰਾਨ ਹੋ ਰਹੇ ਹਨ। ਲਕਸ਼ਮੀ ਦੇ ਸੁਆਮੀ, ਕਮਲ ਵਰਗੀਆਂ ਅੱਖਾਂ ਵਾਲੇ, ਨਿੱਤ ਨਵੇਂ ਨਰ-ਹਰਿ ਨਾਰਾਇਣ ਰੂਪ ਵਾਲੇ, ਕਾਲਖ ਦੂਰ ਕਰਨ ਵਾਲੇ, ਪਾਪਾਂ ਨੂੰ ਨਸ਼ਟ ਕਰਨ ਵਾਲੇ, ਦੇਵਤਿਆਂ, ਮਨੁੱਖਾਂ, ਮਨੀਆਂ ਦੁਆਰਾ ਚਰਨ-ਬੰਦਿਤ, ਅਖੰਡਾਂ ਨੂੰ ਖੰਡਣ ਵਾਲੇ, (ਫਿਰ ਉਨ੍ਹਾਂ ਨੂੰ) ਭੈ-ਮੁਕਤ ਕਰ ਕੇ ਸਥਿਤ ਕਰਨ ਵਾਲੇ, ਭੈ ਅਤੇ ਡਰ ਨੂੰ ਦੂਰ ਕਰਨ ਵਾਲੇ (ਹੇ) ਨਾਥ। (ਮੈਂ) ਨਮਸਕਾਰ ਕਰਦਾ ਹੈ।੩੪।

*ਛਪੈ ਛੰਦ*

ਨਮੋ ਨਾਥ ਨ੍ਰਿਦਾਇਕ ਨਮੋ ਨਿਮ ਰੂਪ ਨਿਰੰਜਨ।
ਅਗੰਜਾਨ ਅਗੰਜਣ ਅਭੰਜ ਅਨਭੇਦ ਅਭੰਜਨ।
ਅਛੈ ਅਖੈ ਅਬਿਕਾਰ ਅਭੈ ਅਨਭਿਜ ਅਭੇਦਨ।
ਅਖੈਦਾਨ ਖੇਦਨ ਅਖਿਜ ਅਨਛਿਦ੍ਰ ਅਛੇਦਨ।
ਆਜਾਨ ਬਾਹੁ ਸਾਰੰਗਧਰ ਖੜਗ ਪਾਣ ਦੁਰਜਨ ਦਲਣ।
ਨਰ ਵਰ ਨਰੇਸ ਨਾਇਕ ਨ੍ਰਿਪਣਿ ਨਮੋ ਨਵਲ ਜਲ ਥਲ ਰਵਣਿ। ੪। ੩੫।

ਦੀਨ ਦਯਾਲ ਦੁਖ ਹਰਣ ਦੁਰਮਤ ਹੰਤਾ ਦੁਖ ਖੰਡਣ।
ਮਹਾ ਮੋਨ ਮਨ ਹਰਨ ਮਦਨ ਮੂਰਤ ਮਹਿ[1] ਮੰਡਨ।
ਅਮਿਤ ਤੇਜ ਅਬਿਕਾਰ ਅਖੈ ਆਭੰਜ ਅਮਿਤ ਬਲ।
ਨਿਰਭੰਜ ਨਿਰਭਉ ਨਿਰਵੈਰ ਨਿਰਜੁਰ ਨ੍ਰਿਪ ਜਲ ਥਲ।
ਅਛੈ ਸਰੂਪ ਅਛੂ ਅਛਿਤ ਅਛੈ ਅਛਾਨ ਅਛਰ।
ਅਦ੍ਵੈ ਸਰੂਪ ਅਦ੍ਵਿਯ ਅਮਰ ਅਭਿਬੰਦਤ ਸੁਰ ਨਰ ਅਸੁਰ। ੫। ੩੬।

ਕੁਲ ਕਲੰਕ ਕਰਿ ਹੀਨ ਕ੍ਰਿਪਾ ਸਾਗਰ ਕਰੁਣਾ ਕਰ।
ਕਰਣ ਕਾਰਣ ਸਮਰਥ ਕ੍ਰਿਪਾ[2] ਕੀ ਸੂਰਤ ਕ੍ਰਿਤ ਧਰ।
ਕਾਲ ਕਰਮ ਕਰ ਹੀਨ ਕ੍ਰਿਆ ਜਿਹ ਕੋਇ ਨ ਬੁਝੈ।
ਕਹਾ ਕਹੈ ਕਹਿ ਕਰੈ ਕਹਾ ਕਾਲਨ ਕੈ ਸੁਝੈ।
ਕੰਜਲਕ ਨੈਨ ਕੰਬੂ ਗ੍ਰੀਵਹਿ ਕਟਿ ਕੇਹਰ ਕੁੰਜਰ ਗਵਨ।
ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੁਜੋ ਕਵਨ। ੬। ੩੭।

ਅਲਖ ਰੂਪ ਅਲੇਖ ਅਬੈ[3] ਅਨਭੂਤ ਅਭੰਜਨ।
ਆਦਿ ਪੁਰਖ ਅਬਿਕਾਰ ਅਜੈ ਅਨਗਾਧ ਅਗੰਜਨ।
ਨਿਰਬਿਕਾਰ ਨਿਰਜੁਰ ਸਰੂਪ ਨਿਰ ਦ੍ਵੈਖ ਨਿਰੰਜਨ।
ਅਭੰਜਾਨ ਭੰਜਨ ਅਨਭੇਦ ਅਨਭੂਤ ਅਭੰਜਨ।
ਸਾਹਾਨ ਸਾਹ ਸੁੰਦਰ ਸੁਮਤ ਬਡ ਸਰੂਪ ਬਡਵੈ ਬਖਤ।
ਕੋਟਕਿ ਪ੍ਰਤਾਪ ਭੂਅ ਭਾਨ ਜਿਮ ਤਪਤ ਤੇਜ ਇਸਥਿਤ ਤਖਤ। ੭। ੩੮।

੧. 'ਮਹ' ੨. 'ਕ੍ਰਿਤਾ' ੩. 'ਅਭੈ'



*ਛਪੈ ਛੰਦ*

(ਹੇ) ਮਨੁੱਖਾਂ ਨੂੰ ਦੇਣ ਵਾਲੇ ('ਨ੍ਰਿਦਾਇਕ') ਸੁਆਮੀ! (ਤੈਨੂੰ) ਨਮਸਕਾਰ ਹੈ; ਨਿਮਰਤਾ ਰੂਪ ਨਿਰੰਜਨ ਨੂੰ ਨਮਸਕਾਰ ਹੈ, ਨ ਨਸ਼ਟ ਹੋਣ ਵਾਲਿਆਂ ਦਾ ਨਾਸ਼ ਕਰਨ ਵਾਲੇ, ਨ ਝੁਕਾਏ ਜਾ ਸਕਣ ਵਾਲੇ, ਭੇਦ ਤੋਂ ਰਹਿਤ, ਨ ਭੰਨੇ ਜਾ ਸਕਣ ਵਾਲੇ, ਹੋਂਦ ਵਿਚ ਨ ਆਉਣ ਵਾਲੇ ('ਅਛੈ'), ਨਸ਼ਟ ਨ ਹੋਣ ਵਾਲ, ਵਿਕਰਿਤ ਨ ਹੋਣ ਵਾਲੇ, ਡਰ ਤੋਂ ਰਹਿਤ, ਨਿਰਲੇਪ, ਨ ਵਿੰਨ੍ਹੇ ਜਾ ਸਕਣ ਵਾਲੇ, ਦੁਖਾਂ ਤੋਂ ਰਹਿਤ ਨੂੰ ਦੁਖ ਪਹੁੰਚਾਉਣ ਵਾਲੇ, ਨ ਖਿਝਣ ਵਾਲੇ, ਨ ਛੇਦੇ ਜਾ ਸਕਣ ਵਾਲੇ, ਲੰਬੀਆਂ ਬਾਂਹਵਾਂ ਵਾਲੇ, ਹੱਥ ਵਿਚ ਸਾਰੰਗ ਧਨੁਸ਼ ਅਤੇ ਤਲਵਾਰ ਧਾਰਨ ਕਰਨ ਵਾਲੇ, ਵੈਰੀਆਂ ਨੂੰ ਦਲਣ ਵਾਲੇ, ਸ੍ਰੇਸ਼ਠ ਪੁਰਸ਼ਾਂ ਦੇ ਰਾਜੇ, ਸੈਨਾਵਾਂ ਦੇ ਨਾਇਕ, ਨਵੇਂ ਸਰੂਪ ਵਾਲੇ ਅਤੇ ਜਲ ਥਲ ਵਿਚ ਰੰਮਣ ਕਰਨ ਵਾਲੇ! (ਤੈਨੂੰ) ਨਮਸਕਾਰ ਹੈ।੩੫।

(ਹੇ) ਦੀਨਾਂ ਉਤੇ ਦਇਆ ਕਰਨ ਵਾਲੇ, ਦੁੱਖਾਂ ਨੂੰ ਹਰਨ ਵਾਲੇ, ਦੁਰਮਤ ਨੂੰ ਖ਼ਤਮ ਕਰਨ ਵਾਲੇ, ਦੁਖਾਂ ਨੂੰ ਖੰਡਣ ਵਾਲੇ, ਸ਼ਾਂਤ ਰੂਪ ਵਾਲੇ, ਮਨ ਨੂੰ ਹਰਨ ਵਾਲੇ, ਕਾਮ ਸਰੂਪ, ਪ੍ਰਿਥਵੀ ਨੂੰ ਸ਼ਿੰਗਾਰਨ ਵਾਲੇ, ਅਮਿਤ ਤੇਜ ਵਾਲੇ, ਵਿਕਾਰਾਂ ਤੋਂ ਰਹਿਤ, ਨਸ਼ਟ ਨ ਹੋਣ ਵਾਲੇ, ਨ ਭੰਨੇ ਜਾ ਸਕਣ ਵਾਲੇ, ਅਸੀਮ ਬਲ ਵਾਲੇ, ਨ ਟੁੱਟਣ ਵਾਲੇ, ਨਿਡਰ, ਨਿਰਵੈਰ, ਅਰੋਗ, ਜਲ-ਥਲ ਦੇ ਰਾਜੇ, ਸ੍ਰੇਸ਼ਠ ਸਰੂਪ ਵਾਲੇ, ਛੋਹ ਤੋਂ ਰਹਿਤ, ਹੋਂਦ-ਰਹਿਤ, ਨਸ਼ਟ ਨ ਹੋਣ ਵਾਲੇ, ਨ ਛੁਪਣ ਵਾਲੇ, ਨ ਛਲੇ ਜਾ ਸਕਣ ਵਾਲੇ, ਅਦ੍ਵੈਤ ਸਰੂਪ ਵਾਲੇ, ਅਦੁੱਤੀ, ਅਮਰ, ਦੇਵਤਿਆਂ, ਦੈਂਤਾਂ ਅਤੇ ਮਨੁੱਖਾਂ ਦੁਆਰਾ (ਤੁਸੀਂ) ਪੂਜਿਤ ਹੈ।੩੬।

(ਹੇ) ਸਭ ਨੂੰ ਕਲੰਕ ਤੋਂ ਰਹਿਤ ਕਰਨ ਵਾਲੇ! (ਤੁਸੀਂ) ਕ੍ਰਿਪਾ ਦੇ ਸਮੁੰਦਰ ਅਤੇ ਕਰੁਣਾ ਦੀ ਖਾਣ ਹੋ; ਕਰਨ ਅਤੇ ਕਾਰਨ ਵਿਚ ਸਮਰਥ, ਕ੍ਰਿਪਾ ਦੀ ਮੂਰਤ ਅਤੇ ਸਿਰਜੀ ਹੋਈ (ਸ੍ਰਿਸ਼ਟੀ) ਦਾ ਆਧਾਰ ਅਤੇ ਕਾਲ ਦੇ ਕਰਮਾਂ ਨੂੰ ਖ਼ਤਮ ਕਰਨ ਵਾਲੇ ਹੋ; ਜਿਸ ਦੀ ਕ੍ਰਿਆ ਨੂੰ ਬੁਝਿਆ ਨਹੀਂ ਜਾ ਸਕਦਾ ਕੀ ਕਹਿੰਦਾ ਹੈ, ਕੀ ਕਰਦਾ ਹੈ ਅਤੇ ਕਿੰਨਾ ਗੱਲਾਂ ਕਰਕੇ (ਉਸ ਦੀ) ਸੋਝੀ ਹੁੰਦੀ ਹੈ; ਕਮਲ-ਵਰਗੀਆਂ ਅੱਖਾਂ ਵਾਲੇ, ਸੰਖ (ਕੰਬੂ) ਵਰਗੀ ਗਰਦਨ ਵਾਲੇ, ਸ਼ੇਰ ਵਰਗੇ ਲਕ ਵਾਲੇ, ਹਾਥੀ ਵਰਗੀ ਚਾਲ ਵਾਲੇ, ਕੇਲੇ (ਵਰਗੀਆਂ ਟੰਗਾਂ ਵਾਲੇ), ਹਰਨ (ਵਰਗੀ ਚੁਸਤੀ ਵਾਲੇ), ਕਫ਼ੂਰ (ਵਰਗੀ ਸੁਗੰਧ ਵਾਲੇ), (ਅਜਿਹੀ) ਚਾਲ-ਢਾਲ ਵਾਲਾ ਭਲਾ ਅਕਾਲ ਤੋਂ ਬਿਨਾ ਹੋਰ ਦੂਜਾ ਕੌਣ ਹੋ ਸਕਦਾ ਹੈ?।੩੭।

(ਜੋ) ਨ ਜਾਣੇ ਜਾਣ ਵਾਲੇ ਰੂਪ ਵਾਲਾ, ਲੇਖੇ ਵਿਚ ਨ ਆਉਣ ਵਾਲਾ, ਸਦਾ ਇਕ-ਰਸ ਰਹਿਣ ਵਾਲਾ ('ਅਬੈ'), ਤੱਤ੍ਵਾਂ ਤੋਂ ਰਹਿਤ, ਭੰਜਨ-ਰਹਿਤ, ਆਦਿ ਪੁਰਖ, ਵਿਕਾਰਾਂ ਤੋਂ ਮੁਕਤ, ਨ ਜਿਤੇ ਜਾ ਸਕਣ ਵਾਲਾ, ਥਾਹ ਨ ਪਾਏ ਜਾ ਸਕਣ ਵਾਲਾ, ਨਸ਼ਟ ਨ ਹੋਣ ਵਾਲਾ, ਵਿਕਾਰ ਤੋਂ ਰਹਿਤ, ਅਰੋਗ ਸਰੂਪ ਵਾਲਾ, ਦ੍ਵੈਤ ਭਾਵ ਤੋਂ ਰਹਿਤ, ਮਾਇਆ ਦੇ ਪ੍ਰਭਾਵ ਤੋਂ ਪਰੇ, ਨ ਭੰਨ੍ਹੇ ਜਾ ਸਕਣ ਵਾਲਿਆਂ ਨੂੰ ਭੰਨਣ ਵਾਲਾ, ਭੇਦ ਤੋਂ ਰਹਿਤ, ਪੰਜ ਭੂਤਾਂ ਤੋਂ ਬਿਨਾ, ਨ ਟੁੱਟਣ ਵਾਲਾ, ਬਾਦਸ਼ਾਹਾਂ ਦਾ ਬਾਦਸ਼ਾਹ, ਸੁੰਦਰ ਸਰੂਪ ਅਤੇ ਚੰਗੀ ਮਤ ਵਾਲਾ, ਮਹਾਨ ਸਰੂਪ ਵਾਲਾ ਅਤੇ ਸ੍ਰੇਸ਼ਠ ਭਾਗਾਂ ਵਾਲਾ ਹੈ। ਜਿਵੇਂ ਤਖ਼ਤ ਉਤੇ ਬੈਠੇ ਸੂਰਜ ਦਾ ਤੇਜ ਤਪਦਾ ਹੈ ਤਿਵੇਂ ਕਰੋੜਾਂ ਸੂਰਜਾਂ ਜਿੰਨਾ ਉਸ ਦਾ ਪ੍ਰਤਾਪ ਹੈ। ੩੮।

*ਛਪੈ ਛੰਦ। ਤ੍ਵਪ੍ਰਸਾਦਿ*

ਚਕ੍ਰਤ ਚਾਰ ਚਕ੍ਰਵੈ ਚਕ੍ਰਤ ਚਉਕੁੰਟ ਚਵਗਨ।
ਕੋਟ ਸੂਰ ਸਮ ਤੇਜ ਤੇਜ ਨਹੀ ਦੂਨ ਚਵਗਨ।
ਕੋਟ ਚੰਦ ਚਕ ਪਰੈ ਤੁਲ ਨਹੀ ਤੇਜ ਬਿਚਾਰਤ।
ਬਿਆਸ ਪਰਾਸਰ[1] ਬ੍ਰਹਮ ਭੇਦ ਨਹਿ ਬੇਦ ਉਚਾਰਤ।
ਸਾਹਾਨ ਸਾਹ ਸਾਹਿਬ ਸੁਘਰਿ ਅਤਿ ਪ੍ਰਤਾਪ ਸੁੰਦਰ ਸਬਲ।
ਰਾਜਾਨ ਰਾਜ ਸਾਹਿਬ ਸਬਲ ਅਮਿਤ ਤੇਜ ਅਛੈ ਅਛਲ। ੮। ੩੯।

*ਕਬਿਤੁ। ਤ੍ਵਪ੍ਰਸਾਦਿ*

ਗਹਿਓ ਜੋਨ ਜਾਇ ਸੋ ਅਗਾਹ ਕੈ ਕੈ ਗਾਈਅਤੁ[2]
ਛੇਦਿਓ ਜੋ ਨ ਜਾਇ ਸੋ ਅਛੇਦ ਕੈ ਪਛਾਨੀਐ।
ਗੰਜਿਓ ਜੋ ਨ ਜਾਇ ਸੋ ਅਗੰਜ ਕੈ ਕੈ ਜਾਨੀਅਤੁ
ਭੰਜਿਓ ਜੋ ਨ ਜਾਇ ਸੋ ਅਭੰਜ ਕੈ ਕੈ ਮਾਨੀਐ।
ਸਾਧਿਓ ਜੋ ਨ ਜਾਇ ਸੋ ਅਸਾਧਿ ਕੈ ਕੈ ਸਾਧ ਕਰ
ਛਲਿਓ ਜੋ ਨ ਜਾਇ ਸੋ ਅਛਲ ਕੈ ਪ੍ਰਮਾਨੀਐ।
ਮੰਤ੍ਰ ਮੈ ਨ ਆਵੈ ਸੋ ਅਮੰਤ੍ਰ ਕੈ ਕੈ ਮਾਨੁ ਮਨ
ਜੰਤ੍ਰ ਮੈ ਨ ਆਵੈ ਸੋ ਅਜੰਤ੍ਰ ਕੈ ਕੈ ਜਾਨੀਐ। ੧। ੪੦।

ਜਾਤ ਮੈ ਨ ਆਵੈ ਸੋ ਅਜਾਤ ਕੈ ਕੈ ਜਾਨ ਜੀਅ
ਪਾਤ ਮੈ ਨ ਆਵੈ ਸੋ ਅਪਾਤ ਕੈ ਬੁਲਾਈਐ।
ਭੇਦ ਮੈ ਨ ਆਵੈ ਸੋ ਅਭੇਦ ਕੈ ਕੈ ਭਾਖੀਅਤੁ
ਛੇਦ੍ਯੋ ਜੋ ਨ ਜਾਇ ਸੋ ਅਛੇਦ ਕੈ ਸੁਨਾਈਐ।
ਖੰਡਿਓ ਜੋ ਨ ਜਾਇ ਸੋ ਅਖੰਡ ਜੁ ਕੋ ਖਿਆਲੁ ਕੀਜੈ
ਖਿਆਲ ਮੈ ਨ ਆਵੈ ਗਮੁ ਤਾਕੋ ਸਦਾ ਖਾਈਐ।
ਜੰਤ੍ਰ ਮੈ ਨ ਆਵੈ ਅਜੰਤ੍ਰ ਕੈ ਕੈ ਜਾਪੀਅਤੁ
ਧਿਆਨ ਮੈ ਨ ਆਵੈ ਤਾਕੋ ਧਿਆਨੁ ਕੀਜੈ ਧਿਆਈਐ। ੨। ੪੧।

ਛਤ੍ਰਧਾਰੀ ਛਤ੍ਰੀਪਤਿ ਛੈਲ ਰੂਪ ਛਿਤਨਾਥ
ਛੌਣੀ ਕਰ ਛਾਇਆ ਬਰ ਛਤ੍ਰੀਪਤ ਗਾਈਐ।
ਬਿਸ੍ਵ[3] ਨਾਥ ਬਿਸ੍ੰਭਰ ਬੇਦਨਾਥ ਬਾਲਾਕਰ
ਬਾਜੀਗਰਿ ਬਾਨ ਧਾਰੀ ਬੰਧ ਨ ਬਤਾਈਐ।
ਨਿਉਲੀ ਕਰਮ ਦੂਧਾਧਾਰੀ ਬਿਦਿਆਧਰ ਬ੍ਰਹਮਚਾਰੀ
ਧਿਆਨ ਕੋ ਲਗਾਵੈ ਨੈਕ ਧਿਆਨ ਹੂੰ ਨ ਪਾਈਐ।
ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜ
ਐਸੋ ਰਾਜ ਛੋਡਿ ਅਉਰ ਦੂਜਾ ਕਉਨ ਧਿਆਈਐ। ੩। ੪੨।

---

੧. 'ਪਰਾਸੁਰ' ੨. 'ਗਾਹੀਅਤੁ' ੩. 'ਬਿਸੁ'



*ਛਪੈ ਛੰਦ । ਤੇਰੀ ਕ੍ਰਿਪਾ ਨਾਲ*

ਚੌਹਾਂ ਚੱਕਾਂ ਦੇ ਸੁੰਦਰ ਚਕ੍ਰਵਰਤੀ ਰਾਜੇ (ਉਸ ਦੇ) ਰੂਪ ਤੋਂ ਹੈਰਾਨ ਹੋਏ ਫਿਰਦੇ ਹਨ। (ਜਿਸ ਦਾ) ਕਰੋੜਾਂ ਸੂਰਜਾਂ ਵਰਗਾ ਤੇਜ ਹੀ ਨਹੀਂ (ਸਗੋਂ) ਦੁਗੁਣਾ ਚੌਗੁਣਾ ਹੈ। ਕਰੋੜਾਂ ਚੰਦ੍ਰਮਾ ਹੈਰਾਨ ਹਨ (ਕਿਉਂਕਿ ਉਹ ਆਪਣਾ) ਤੇਜ (ਉਸ ਦੇ ਤੇਜ ਦੇ) ਬਰਾਬਰ ਨਹੀਂ ਸਮਝਦੇ। ਵਿਆਸ, ਪਰਾਸ਼ਰ, ਬ੍ਰਹਮਾ ਅਤੇ ਵੇਦ (ਵੀ ਉਸ ਦੇ) ਭੇਦ ਨੂੰ ਨਹੀਂ ਦਸ ਸਕਦੇ। (ਉਹ) ਸ਼ਾਹਾਂ ਦਾ ਸ਼ਾਹ, ਸੁਘੜਤਾ ਦਾ ਸੁਆਮੀ, ਵੱਡੇ ਪ੍ਰਤਾਪ ਵਾਲਾ, ਸੁੰਦਰ ਅਤੇ ਬਲਵਾਨ, ਰਾਜਿਆਂ ਦਾ ਰਾਜਾ, ਬਲਵਾਨਾਂ ਦਾ ਸੁਆਮੀ, ਅਸੀਮ ਤੇਜ ਵਾਲਾ, ਨ ਨਸ਼ਟ ਹੋਣ ਵਾਲਾ ਅਤੇ ਨ ਛਲਿਆ ਜਾ ਸਕਣ ਵਾਲਾ ਹੈ।੩੯।

*ਕਬਿੱਤ। ਤੇਰੀ ਕ੍ਰਿਪਾ ਨਾਲ*

ਜਿਸ ਨੂੰ ਪਕੜਿਆ ਨ ਜਾ ਸਕੇ, ਉਸ ਨੂੰ 'ਅਗਾਹ' ਕਿਹਾ ਜਾਂਦਾ ਹੈ, ਜੋ ਛੇਦਿਆ ਨ ਜਾ ਸਕੇ ਉਸ ਨੂੰ 'ਅਛੇਦ' ਨਾਂ ਨਾਲ ਪਛਾਣਨਾ ਚਾਹੀਦਾ ਹੈ। ਜੋ ਤੋੜਿਆ ਨ ਜਾ ਸਕੇ ਉਸ ਨੂੰ 'ਅਗੰਜ' ਵਜੋਂ ਜਾਣਿਆ ਜਾਂਦਾ ਹੈ, ਜੋ ਭੰਨਿਆ ਨ ਜਾ ਸਕੇ ਉਸ ਨੂੰ 'ਅਭੰਜ' ਨਾਂ ਨਾਲ ਮੰਨਣਾ ਚਾਹੀਦਾ ਹੈ। ਜੋ ਸਾਧਿਆ ਨ ਜਾ ਸਕੇ ਉਸ ਨੂੰ 'ਅਸਾਧ' ਕਿਹਾ ਜਾਂਦਾ ਹੈ, ਜੋ ਛਲਿਆ ਨ ਜਾ ਸਕੇ, ਉਸ ਨੂੰ 'ਅਛਲ' ਨਾਂ ਨਾਲ ਯਾਦ ਕਰਨਾ ਚਾਹੀਦਾ ਹੈ। ਜੋ ਮੰਤਰਾਂ ਵਿਚ ਨ ਆ ਸਕੇ, ਉਸ ਨੂੰ 'ਅਮੰਤ੍ਰ' ਕਰਕੇ ਮੰਨਿਆ ਜਾਂਦਾ ਹੈ, ਜੋ ਯੰਤਰ ਵਿਚ ਨ ਆ ਸਕੇ, ਉਸ ਨੂੰ 'ਅਜੰਤ੍ਰ' ਨਾਂ ਨਾਲ ਜਾਣਨਾ ਚਾਹੀਦਾ ਹੈ।੪੦।

(ਜੋ ਕਿਸੇ) ਜਾਤਿ ਵਿਚ ਨਹੀਂ ਆਉਂਦਾ, ਉਸ ਨੂੰ 'ਅਜਾਤਿ' ਕਰ ਕੇ ਦਿਲ ਵਿਚ ਜਾਣੀਦਾ ਹੈ ਅਤੇ ਜੋ ਪਾਤਿ (ਪੰਕਤੀ) ਵਿਚ ਨਹੀਂ ਆਉਂਦਾ, ਉਸ ਨੂੰ 'ਅਪਾਤ' ਕਹਿ ਕੇ ਬੁਲਾਈਦਾ ਹੈ। (ਜੋ) ਭੇਦ ਵਿਚ ਨਹੀਂ ਆਉਂਦਾ, ਉਸ ਨੂੰ 'ਅਭੇਦ' ਕਹਿ ਕੇ ਬੁਲਾਈਦਾ ਹੈ ਅਤੇ ਜੋ ਛੇਦਿਆ ਨਹੀਂ ਜਾ ਸਕਦਾ, ਉਸ ਨੂੰ 'ਅਛੇਦ' ਕਹਿਣਾ ਚਾਹੀਦਾ ਹੈ। ਜੋ ਖੰਡਿਆ ਨ ਜਾਏ, ਉਸ 'ਅਖੰਡ' ਜੀ ਦਾ ਧਿਆਨ ਕਰਨਾ ਚਾਹੀਦਾ ਹੈ ਅਤੇ (ਜੋ) ਖ਼ਿਆਲ ਵਿਚ ਨ ਆ ਸਕੇ, ਉਸ ਦਾ ਸਦਾ ਗਮ (ਚਿੰਤਾ) ਖਾਣਾ ਚਾਹੀਦਾ ਹੈ। (ਜੋ) ਯੰਤਰ ਵਿਚ ਨ ਆ ਸਕੇ, ਉਸ ਨੂੰ 'ਅਜੰਤ੍ਰ' ਕਰ ਕੇ ਜਪਣਾ ਚਾਹੀਦਾ ਹੈ। ਅਤੇ (ਜੋ) ਧਿਆਨ ਵਿਚ ਨ ਆ ਸਕੇ, ਉਸ ਨੂੰ ਧਿਆਨ ਵਿਚ ਰਖ ਕੇ ਧਿਆਉਣਾ ਚਾਹੀਦਾ ਹੈ।੪੧।

(ਉਹ ਪ੍ਰਭੂ) ਛਤਰਧਾਰੀ, ਛਤਰਪਤਿ (ਛਤਰੀਆਂ ਦਾ ਸੁਆਮੀ), ਛੈਲ ਰੂਪ (ਸੁੰਦਰ ਰੂਪ) ਵਾਲਾ ਅਤੇ ਪ੍ਰਿਥਵੀ ਦਾ ਸੁਆਮੀ ਹੈ। (ਉਹ) ਪ੍ਰਿਥਵੀ (ਛੌਣੀ) ਦੇ ਕਰਨ ਵਾਲਾ, ਸੁੰਦਰ ਛਾਇਆ ਵਾਲਾ ਅਤੇ ਛਤਰੀ-ਪਤਿ (ਰਾਜਾ) ਕਰ ਕੇ ਗਾਵਿਆ ਜਾਂਦਾ ਹੈ। ਵਿਸ਼ਵ ਦਾ ਨਾਥ, ਵਿਸ਼ਵ ਨੂੰ ਭਰਨ ਵਾਲਾ, ਵੇਦਾਂ ਦਾ ਨਾਥ ਅਤੇ ਉੱਚੇ ਸਰੂਪ ਵਾਲਾ ਹੈ। (ਉਹ) ਬਾਜੀਗਰ ਵਾਂਗ ਅਨੇਕ ਰੂਪ (ਬਾਨ) ਧਾਰਨ ਵਾਲਾ, (ਕਿਸੇ) ਬੰਧਨ ਵਿਚ ਨ ਪੈਣ ਵਾਲਾ ਦਸਣਾ ਚਾਹੀਦਾ ਹੈ। ਨਿਉਲੀ ਕਰਮ ਕਰਨ ਵਾਲੇ, ਦੁੱਧ ਦੇ ਆਸਰੇ ਜੀਣ ਵਾਲੇ, ਵਿਦਿਆ ਨੂੰ ਧਾਰਨ ਕਰਨ ਵਾਲੇ ਅਤੇ ਬ੍ਰਹਮਚਾਰੀ (ਉਸੇ ਵਿਚ) ਧਿਆਨ ਲਗਾਉਂਦੇ ਹਨ, ਪਰ ਜ਼ਰਾ ਜਿੰਨਾ ਵੀ ਧਿਆਨ ਨੂੰ ਪ੍ਰਾਪਤ ਨਹੀਂ ਕਰ ਸਕਦੇ। (ਉਹ) ਰਾਜਿਆਂ ਦਾ ਰਾਜਾ, ਮਹਾਰਾਜਿਆਂ ਦਾ ਮਹਾਰਾਜਾ ਹੈ, ਅਜਿਹੇ ਰਾਜੇ ਨੂੰ ਛਡ ਕੇ ਹੋਰ ਦੂਜੇ ਕਿਸ ਨੂੰ ਧਿਆਇਆ ਜਾਏ।੪੨।

ਜੁਧ ਕੇ ਜਿਤਈਆ ਰੰਗ ਭੂਮ ਕੇ ਭਵਈਆ
ਭਾਰਭੂਮ ਕੇ ਮਿਟਈਆ ਨਾਥ ਤੀਨ ਲੋਕ ਗਾਈਐ।
ਕਾਹੂ ਕੇ ਤਨਈਆ ਹੈ ਨ ਮਈਆ ਜਾਕੇ[1] ਭਈਆ ਕੋਊ
ਛਉਨੀ ਹੂ ਕੇ ਛਈਆ ਛੋਡ ਕਾ ਸਿਉ ਪ੍ਰੀਤ ਲਾਈਐ।
ਸਾਧਨਾ ਸਧਈਆ ਧੂਲ[2] ਧਾਨੀ ਕੇ ਧੁਜਈਆ
ਧੋਮਧਾਰ ਕੇ ਧਰਈਆ ਧਿਆਨ ਤਾਕੋ ਸਦਾ ਲਾਈਐ।
ਆਉ ਕੇ ਬਢਈਆ ਏਕ ਨਾਮ ਕੇ ਜਪਈਆ
ਅਉਰ ਕਾਮ ਕੇ ਕਰਈਆ ਛੋਡ ਅਉਰ ਕਉਨ ਧਿਆਈਐ। ੪।੪੩।

ਕਾਮ ਕੋ ਕੁਨਿੰਦਾ ਖੈਰ ਖੂਬੀ ਕੋ ਦਿਹੰਦਾ
ਗਜ ਗਾਜੀ ਕੋ ਗਜਿੰਦਾ ਸੋ ਕੁਨਿੰਦਾ ਕੈ ਬਤਾਈਐ।
ਚਾਮ[3] ਕੇ ਚਲਿੰਦਾ ਘਾਉ ਘਾਮ ਤੇ ਬਚਿੰਦਾ
ਛਤ੍ਰ ਛੈਨੀ ਕੇ ਛਲਿੰਦਾ ਸੋ ਦਿਹੰਦਾ ਕੈ ਮਨਾਈਐ।
ਜਰ ਕੇ ਦਿਹੰਦਾ ਜਾਨ ਮਾਨ ਕੋ ਜਨਿੰਦਾ
ਜੋਤ ਜੇਬ ਕੋ ਗਜਿੰਦਾ ਜਾਨ ਮਾਨ ਜਾਨ ਗਾਈਐ।
ਦੋਖ ਕੇ ਦਲਿੰਦਾ ਦੀਨ ਦਾਨਸ ਦਿਹੰਦਾ
ਦੋਖ ਦੁਰਜਨ ਦਲਿੰਦਾ ਧਿਆਇ ਦੂਜੋ ਕਉਨ ਧਿਆਈਐ। ੫।੪੪।

ਸਾਲਿਸ ਸਹਿੰਦਾ[4] ਸਿਧਤਾਈ ਕੋ ਸਧਿੰਦਾ
ਅੰਗ ਅੰਗ ਮੈ ਅਵਿੰਦਾ ਏਕੁ ਏਕੋ ਨਾਥ ਜਾਨੀਐ।
ਕਾਲਖ ਕਟਿੰਦਾ ਖੁਰਾਸਾਨ ਕੋ ਖੁਨਿੰਦਾ
ਗ੍ਰਬ ਗਾਫਲ ਗਿਲਿੰਦਾ ਗੋਲ ਗੰਜਖ ਬਖਾਨੀਐ।
ਗਾਲਬ ਗਰੰਦਾ ਜੀਤ ਤੇਜ ਕੇ ਦਿਹੰਦਾ
ਚਿਤ੍ਰ ਚਾਪ ਕੇ ਚਲਿੰਦਾ ਛੋਡ ਅਉਰ ਕਉਨ ਆਨੀਐ।
ਸਤਤਾ ਦਿਹੰਦਾ ਸਤਤਾਈ ਕੋ ਸੁਖਿੰਦਾ
ਕਰਮ ਕਾਮ ਕੋ ਕੁਨਿੰਦਾ ਛੋਡ ਦੂਜਾ ਕਉਨ ਮਾਨੀਐ। ੬। ੪੫।

ਜੋਤ ਕੋ ਜਗਿੰਦਾ ਜੰਗੇ ਜਾਫਰੀ ਦਿਹੰਦਾ
ਮਿਤ੍ਰ ਮਾਰੀ ਕੇ ਮਲਿੰਦਾ ਪੈ ਕੁਨਿੰਦਾ ਕੈ ਬਖਾਨੀਐ।
ਪਾਲਕ ਪੁਨਿੰਦਾ ਪਰਮ ਪਾਰਸੀ ਪ੍ਰਗਿੰਦਾ
ਰੰਗ ਰਾਗ ਕੇ ਸੁਨਿੰਦਾ ਪੈ ਅਨੰਦਾ ਤੇਜ ਮਾਨੀਐ।
ਜਾਪ ਕੇ ਜਪਿੰਦਾ ਖੈਰ ਖੂਬੀ ਕੇ ਦਹਿੰਦਾ
ਖੂਨ ਮਾਫ ਕੋ ਕੁਨਿੰਦਾ ਹੈ ਅਭਿਜ ਰੂਪ ਠਾਨੀਐ।
ਆਰਜਾ ਦਹਿੰਦਾ ਰੰਗ ਰਾਗ ਕੋ ਬਿਢੰਦਾ
ਦੁਸਟ ਦ੍ਰੋਹ ਕੇ ਦਲਿੰਦਾ ਛੋਡ ਦੂਜੋ ਕੌਨ ਮਾਨੀਐ। ੭। ੪੬।

੧. 'ਜਾਕੋ' ੨. 'ਧੂਨ' ੩. 'ਚਾਪ' ੪. 'ਸਿਹੰਦਾ'



(ਉਹ) ਯੁੱਧ ਨੂੰ ਜਿਤਣ ਵਾਲਾ, ਰੰਗ-ਭੂਮੀ ਵਿਚ ਫਿਰਨ ਵਾਲਾ, ਧਰਤੀ ਦੇ ਭਾਰ ਨੂੰ ਮਿਟਾਉਣ ਵਾਲਾ ਅਤੇ ਤਿੰਨਾਂ ਲੋਕਾਂ ਦਾ ਸੁਆਮੀ ਕਿਹਾ ਜਾਂਦਾ ਹੈ। ਜੋ ਕਿਸੇ ਦਾ ਪੁੱਤਰ (ਤਨਈਆ) ਨਹੀਂ ਹੈ, ਜਿਸ ਦੀ ਨ ਕੋਈ ਮਾਤਾ ਤੇ ਨ ਹੀ ਭਰਾਤਾ ਹੈ, ਧਰਤੀ ਨੂੰ ਧਾਰਨ ਕਰਨ ਵਾਲੇ (ਛੌਨੀ) ਦੀ ਛਾਇਆ ਨੂੰ ਛਡ ਕੇ (ਹੋਰ) ਕਿਸ ਨਾਲ ਪ੍ਰੀਤ ਲਗਾਈ ਜਾਏ ਸਾਧਨਾ ਨੂੰ ਸਾਧਣ ਵਾਲੇ, ਧਰਤੀ ('ਧੂਲਧਾਨੀ') ਨੂੰ ਆਧਾਰ ('ਧੁਜਈਆ') ਪ੍ਰਦਾਨ ਕਰਨ ਵਾਲੇ, ਆਕਾਸ਼ ('ਧੋਮ-ਧਾਰ') ਨੂੰ ਟਿਕਾਉਣ ਵਾਲੇ ('ਧਰੱਯਾ') ਦਾ ਧਿਆਨ ਸਦਾ ਲਗਾਇਆ ਜਾਏ। ਉਮਰ ਦੇ ਵਧਾਉਣ ਵਾਲੇ, ਇਕ ਨਾਮ ਨੂੰ ਜਪਾਉਣ ਵਾਲੇ, (ਸਾਰੇ) ਕੰਮਾਂ ਨੂੰ ਕਰਾਉਣ ਵਾਲੇ ਨੂੰ ਛਡ ਕੇ ਹੋਰ ਕਿਸ ਨੂੰ ਧਿਆਇਆ ਜਾਏ?।੪੩।

(ਸਾਰੇ) ਕੰਮਾਂ ਨੂੰ ਕਰਨ ਵਾਲੇ ('ਕੁਨਿੰਦਾ'), ਸੁਖ ਅਤੇ ਖ਼ੂਬੀਆਂ ਦੇਣ ਵਾਲੇ, ਹਾਥੀਆਂ ਤੇ ਗਾਜ਼ੀਆਂ ਨੂੰ ਗਜਾਣ ਵਾਲੇ, ਉਸ (ਪ੍ਰਭੂ) ਨੂੰ ਕਰਤਾ ਕਰਕੇ ਦਸਿਆ ਜਾਏ। ਧਨੁਸ਼ ਦੇ ਚਲਾਉਣ ਵਾਲੇ, ਘਾਉ ਅਤੇ ਧੁਪ ਤੋਂ ਬਚਾਉਣ ਵਾਲੇ, ਪ੍ਰਿਥਵੀ ਦੇ ਛਤਰਧਾਰੀਆਂ ਨੂੰ ਛਲਣ ਵਾਲੇ ਉਸ ਨੂੰ ਦਾਤਾ ਕਰਕੇ ਮੰਨਿਆ ਜਾਏ। ਦੌਲਤ (ਜ਼ਰ) ਨੂੰ ਦੇਣ ਵਾਲੇ, ਜਾਨ ਅਤੇ ਮਾਣ ਨੂੰ ਜਾਣਨ ਵਾਲੇ, ਜੋਤਿ ਅਤੇ ਸ਼ੋਭਾ (ਜ਼ੇਬ) ਨੂੰ ਜਗਾਉਣ ਵਾਲੇ, ਗਿਆਨ ਦੀ ਜਿੰਦ ਕਰ ਕੇ ਜਾਣੇ ਜਾਣ ਵਾਲੇ ਦਾ ਗੁਣਗਾਨ ਕੀਤਾ ਜਾਏ। ਦੋਖਾਂ ਨੂੰ ਦਲਣ ਵਾਲੇ, ਧਰਮ ਅਤੇ ਅਕਲ ('ਦਾਨਸ਼') ਪ੍ਰਦਾਨ ਕਰਨ ਵਾਲੇ, ਦੁਖਾਂ ਅਤੇ ਵੈਰੀਆਂ ਨੂੰ ਦਲਣ ਵਾਲੇ ਨੂੰ ਧਿਆ ਕੇ (ਫਿਰ) ਹੋਰ ਕਿਸ ਨੂੰ ਧਿਆਇਆ ਜਾਏ?।੪੪।

ਸਾਲਸ ਬਣ ਕੇ ਸਹੀ ਨਿਰਣਾ ਕਰਨ ਵਾਲੇ, ਸਿੱਧਤਾ ਨੂੰ ਸਾਧਣ ਵਾਲੇ, ਅੰਗ ਅੰਗ ਵਿਚ ਵਿਚਰਨ ਵਾਲੇ ਨੂੰ (ਸਭ ਦਾ) ਇਕੋ ਇਕ ਸੁਆਮੀ ਜਾਣਨਾ ਚਾਹੀਦਾ ਹੈ। ਕਾਲਖ ਨੂੰ ਕਟਣ ਵਾਲੇ, ਖ਼ੁਰਾਸਾਨ ਨੂੰ ਨਸ਼ਟ ਕਰਨ ਵਾਲੇ (ਖੁਨਿੰਦਾ), ਹੰਕਾਰੀਆਂ ਅਤੇ ਗਾਫ਼ਲਾਂ ਨੂੰ ਗਾਲਣ ਵਾਲੇ ('ਗਿਲਿੰਦਾ') ਅਤੇ (ਵੈਰੀਆਂ ਦੇ) ਸਮੂਹ ('ਗੋਲ') ਦਾ ਤਿਰਸਕਾਰ ਕਰਨ ਵਾਲੇ ('ਗੰਜਖ') ਵਜੋਂ ਬਖਾਨਣਾ ਚਾਹੀਦਾ ਹੈ। ਜੇਤੂਆਂ ('ਗਾਲਬ') ਨੂੰ ਡਿਗਾਉਣ ਵਾਲੇ, ਜਿਤ ਦੇ ਪ੍ਰਤਾਪ ਨੂੰ ਦੇਣ ਵਾਲੇ, ਵਿਚਿਤ੍ਰ ਦਨੁਸ਼ ਨੂੰ ਚਲਾਉਣ ਵਾਲੇ ਨੂੰ ਛਡ ਕੇ ਹੋਰ ਕਿਸ ਨੂੰ (ਸਿਮਰਨ ਵਿਚ) ਲਿਆਇਆ ਜਾਏ। (ਜੀਵਨ) ਸੱਤਾ ਦੇਣ ਵਾਲੇ, (ਉਸ) ਸੱਤਾ ਨੂੰ ਸੁਖ ਦੇਣ ਵਾਲੇ, ਮਿਹਰ ('ਕਰਮ') ਕਰਨ ਵਾਲੇ ਅਤੇ ਕਾਮਨਾਵਾਂ ਨੂੰ ਪੂਰਾ ਕਰਨ ਵਾਲੇ ਨੂੰ ਛਡ ਕੇ ਹੋਰ ਕਿਸ ਨੂੰ ਮੰਨਿਆ ਜਾਏ।੪੫।

(ਉਸ) ਜੋਤਿ ਨੂੰ ਜਗਾਉਣ ਵਾਲੇ, ਜੰਗ ਵਿਚ ਜਿਤ ('ਜਾਫਰੀ') ਦੇਣ ਵਾਲੇ, ਮਿਤਰ-ਘਾਤੀਆਂ ਨੂੰ ਨਸ਼ਟ ਕਰਨ ਵਾਲੇ ਨੂੰ (ਸਭ ਦੇ) ਕਰਤਾ ਵਜੋਂ ਬਖਾਨਣਾ ਚਾਹੀਦਾ ਹੈ। (ਉਸ) ਪਾਲਨਾ ਕਰਨ ਵਾਲੇ, ਪਨਾਹ ਦੇਣ ਵਾਲੇ ('ਪੁਨਿੰਦਾ'), ਸ੍ਰੇਸ਼ਠ ਪਾਰਦਰਸ਼ੀ, (ਸਭ ਕੁਝ) ਜਾਣਨ ਵਾਲੇ ('ਪ੍ਰਗਿੰਦਾ'), ਰਾਗ ਰੰਗ ਨੂੰ ਸੁਣਨ ਵਾਲੇ ਅਤੇ ਆਨੰਦ ਦੇਣ ਵਾਲੇ ਨੂੰ ਤੇਜ ਰੂਪ ਮੰਨਣਾ ਚਾਹੀਦਾ ਹੈ। (ਉਸ) ਜਾਪ ਨੂੰ ਜਪਾਉਣ ਵਾਲੇ, ਸੁਖ ਅਤੇ ਖ਼ੂਬੀਆਂ ਦੇਣ ਵਾਲੇ, ਖ਼ੂਨ ਦੇ (ਦੋਸ਼ ਨੂੰ) ਮਾਫ਼ ਕਰਾਉਣ ਵਾਲੇ ਨੂੰ ਨਿਰਲਿਪਤ ('ਅਭਿਜ') ਰੂਪ ਕਰ ਕੇ ਗ੍ਰਹਿਣ ਕਰਨਾ ਚਾਹੀਦਾ ਹੈ। ਉਮਰ ਨੂੰ ਦੇਣ ਵਾਲੇ, ਰਾਗ-ਰੰਗ ਨੂੰ ਵਧਾਉਣ ਵਾਲੇ, ਦੁਸ਼ਟਾਂ ਅਤੇ ਦ੍ਰੋਹੀਆਂ ਨੂੰ ਦਲਣ ਵਾਲੇ ਨੂੰ ਛਡ ਕੇ ਹੋਰ ਦੂਜੇ ਕਿਸ ਨੂੰ ਆਰਧਣਾ ਚਾਹੀਦਾ ਹੈ?।੪੬।

ਆਤਮਾ ਪ੍ਰਧਾਨ ਜਾਹ ਸਿਧਤਾ ਸਰੂਪ ਤਾਹ
ਬੁਧਤਾ ਬਿਭੂਤ ਜਾਹ ਸਿਧਤਾ ਸੁਭਾਉ ਹੈ।
ਰਾਗ ਭੀ ਨ ਰੰਗ ਤਾਹਿ ਰੂਪ ਭੀ ਨ ਰੇਖ ਜਾਹਿ
ਅੰਗ ਭੀ ਸੁਰੰਗ ਤਾਹ ਰੰਗ ਕੇ ਸੁਭਾਉ ਹੈ।
ਚਿਤ੍ਰ ਸੋ ਬਚਿਤ੍ਰ ਹੈ ਪਰਮਤਾ ਪਵਿਤ੍ਰ ਹੈ
ਸੁ ਮਿਤ੍ਰ ਹੂੰ ਕੇ ਮਿਤ੍ਰ ਹੈ ਬਿਭੂਤ ਕੋ ਉਪਾਉ ਹੈ।
ਦੇਵਨ ਕੇ ਦੇਵ ਹੈ ਕਿ ਸਾਹਨ ਕੇ ਸਾਹ ਹੈ
ਕਿ ਰਾਜਨ ਕੋ ਰਾਜੁ ਹੈ ਕਿ ਰਾਵਨ ਕੋ ਰਾਉ ਹੈ। ੮। ੪੭।

*ਬਹਿਰ ਤਵੀਲ ਛੰਦ। ਪਸਚਮੀ। ਤ੍ਵਪ੍ਰਸਾਦਿ*

ਕਿ ਅਗੰਜਸ। ਕਿ ਅਭੰਜਸ। ਕਿ ਅਰੂਪਸ। ਕਿ ਅਰੰਜਸ। ੧। ੪੮।
ਕਿ ਅਛੇਦਸ। ਕਿ ਅਭੇਦਸ। ਕਿ ਅਨਾਮਸ। ਕਿ ਅਕਾਮਸ। ੨। ੪੯।

ਕਿ ਅਭੇਖਸ। ਕਿ ਅਲੇਖਸ। ਕਿ ਅਨਾਦਸ। ਕਿ ਅਗਾਧਸ। ੩। ੫੦।
ਕਿ ਅਰੂਪਸ। ਕਿ ਅਭੂਤਸ। ਕਿ ਅਦਾਗਸ। ਕਿ ਅਰਾਗਸ। ੪। ੫੧।

ਕਿ ਅਭੇਦਸ। ਕਿ ਅਛੇਦਸ। ਕਿ ਅਛਾਦਸ। ਕਿ ਅਗਾਧਸ। ੫। ੫੨।
ਕਿ ਅਗੰਜਸ। ਕਿ ਅਭੰਜਸ। ਕਿ ਅਭੇਦਸ। ਕਿ ਅਛੇਦਸ। ੬। ੫੩।

ਕਿ ਅਸੇਅਸ। ਕਿ ਅਧੇਅਸ। ਕਿ ਅਗੰਜਸ। ਕਿ ਇਕੰਜਸ। ੭। ੫੪।
ਕਿ ਉਕਾਰਸ। ਕਿ ਨਿਕਾਰਸ। ਕਿ ਅਖੰਜਸ। ਕਿ ਅਭੰਜਸ। ੮। ੫੫।

ਕਿ ਅਘਾਤਸ। ਕਿ ਅਕਿਆਤਸ। ਕਿ ਅਚਲਸ। ਕਿ ਅਛਲਸ। ੯। ੫੬।
ਕਿ ਅਜਾਤਸ। ਕਿ ਅਝਾਤਸ। ਕਿ ਅਛਲਸ। ਕਿ ਅਟਲਸ। ੧੦। ੫੭।
ਅਟਾਟਸਚ। ਅਡਾਟਸਚ। ਅਡੰਗਸਚ। ਅਣੰਗਸਚ। ੧੧। ੫੮।
ਅਤਾਨਸਚ। ਅਥਾਨਸਚ। ਅਦੰਗਸਚ। ਅਨੰਗਸਚ। ੧੨। ੫੯।

ਅਪਾਰਸਚ। ਅਠਾਰਸਚ। ਅਬੇਅਸਤੁ। ਅਭੇਅਸਤ। ੧੩। ੬੦।
ਅਮਾਨਸਚ। ਅਹਾਨਸਚ। ਅੜੰਗਸਚ। ਅਤ੍ਰੰਗਸਚ। ੧੪। ੬੧।

ਅਰਾਮਸਚ। ਅਲਾਮਸਚ। ਅਜੋਧਸਚ। ਅਵੋਜਸਚ। ੧੫। ੬੨।
ਅਸੇਅਸਤੁ। ਅਭੇਅਸਤੁ। ਆਅੰਗਸਤੁ। ਇਅੰਗਸਤੁ। ੧੬। ੬੩।

ਉਕਾਰਸਤੁ। ਅਕਾਰਸਤੁ। ਅਖੰਡਸਤੁ। ਅਡੰਗਸਤੁ। ੧੭। ੬੪।
ਕਿ ਅਤਾਪਹਿ। ਕਿ ਅਥਾਪਹਿ। ਕਿ ਅੰਦਗਹਿ। ਕਿ ਅਨੰਗਹਿ। ੧੮। ੬੫।
ਕਿ ਅਤਾਪਹਿ। ਕਿ ਅਥਾਪਹਿ। ਕਿ ਅਨੀਲਹਿ। ਕਿ ਸੁਨੀਲਹਿ। ੧੯। ੬੬।



ਜਿਸ ਦਾ ਆਪਣਾ ਆਪ (ਆਤਮ-ਰੂਪ) ਪ੍ਰਧਾਨ ਹੈ, ਜਿਸ ਦਾ ਸਰੂਪ ਕਲਿਆਣਕਾਰੀ (ਸਿੱਧਤਾ) ਹੈ, ਬੁੱਧੀ ਜਿਸ ਦੀ ਦੌਲਤ ('ਬਿਭੂਤ') ਹੈ, ਮੁਕਤੀ ਪ੍ਰਦਾਨ ਕਰਨਾ (ਜਿਸ ਦਾ) ਸੁਭਾ ਹੈ। ਜਿਸ ਦਾ (ਕਿਸੇ ਨਾਲ ਨ) ਪ੍ਰੇਮ ਹੈ ਅਤੇ (ਜਿਸ ਦਾ) ਨ ਰੰਗ ਹੈ, ਨ ਰੂਪ ਹੈ ਅਤੇ ਨ ਰੇਖਾ ਹੈ, (ਫਿਰ) ਵੀ ਉਸ ਦਾ ਸ਼ਰੀਰ (ਅੰਗ) ਸੁੰਦਰ ਹੈ, (ਉਸ ਦਾ) ਸੁਭਾ ਆਨੰਦਮਈ ਹੈ। ਉਸ ਦਾ ਚਿੱਤਰ (ਸਰੂਪ) ਬਹੁਤ ਵਿਚਿਤ੍ਰ ਹੈ, ਬਹੁਤ ਹੀ ਪਵਿੱਤਰ ਹੈ, (ਉਹ) ਮਿਤਰਾਂ ਦਾ ਮਿਤਰ ਹੈ ਅਤੇ ਧਨ-ਦੌਲਤ ('ਬਿਭੂਤ') ਦਾ ਸਾਧਨ ('ਉਪਾ') ਹੈ। ਦੇਵਤਿਆਂ ਦਾ ਦੇਵਤਾ ਹੈ, ਸ਼ਾਹਾਂ ਦਾ ਸ਼ਾਹ ਹੈ, ਰਾਜਿਆਂ ਦਾ ਰਾਜਾ ਹੈ ਅਤੇ ਰਾਉਆਂ (ਰਾਜਿਆਂ) ਦਾ ਰਾਉ ਹੈ।੪੭।

*ਬਹਿਰ ਤਵੀਲ ਛੰਦ। ਪਸਚਮੀ (ਪਸ਼ਤੋ ਭਾਸ਼ਾ ਪ੍ਰਧਾਨ)। ਤੇਰੀ ਕ੍ਰਿਪਾ ਨਾਲ*

(ਉਹ ਪਰਮਾਤਮਾ) ਨਾਸ਼ ਤੋਂ ਰਹਿਤ ਹੈ, ਟੁੱਟਦਾ ਨਹੀਂ ਹੈ, ਰੂਪ-ਰਹਿਤ ਹੈ, ਰੰਜ ਤੋਂ ਮੁਕਤ ਹੈ। ੪੮। ਛੇਦ ਤੋਂ ਬਿਨਾ ਹੈ, ਭੇਦ ਤੋਂ ਰਹਿਤ ਹੈ, ਨਾਮ ਤੋਂ ਬਿਨਾ ਹੈ, ਕਾਮਨਾਵਾਂ ਤੋਂ ਮੁਕਤ ਹੈ। ੪੯।

ਭੇਖ ਤੋਂ ਰਹਿਤ ਹੈ, ਲੇਖੇ ਤੋਂ ਬਾਹਰ ਹੈ, ਆਦਿ ਤੋਂ ਬਿਨਾ ਹੈ, ਅਗਾਧ ਰੂਪ ਵਾਲਾ ਹੈ।੫੦। ਰੂਪ ਤੋਂ ਬਿਨਾ ਹੈ, ਭੂਤਾਂ (ਤੱਤ੍ਵਾਂ) ਤੋਂ ਪਰੇ ਹੈ, ਦਾਗ ਤੋਂ ਰਹਿਤ ਹੈ, ਮੋਹ-ਪ੍ਰੇਮ ਤੋਂ ਬਾਹਰ ਹੈ।੫੧।

ਭੇਦ-ਰਹਿਤ ਹੈ, ਛੇਦ-ਰਹਿਤ ਹੈ, ਲੁਕਿਆ ਹੋਇਆ ਨਹੀਂ ਹੈ ('ਅਛਾਦਸ'), ਅਗਾਧ (ਅਥਾਹ) ਰੂਪ ਵਾਲਾ ਹੈ। ੫੨। ਵਿਨਾਸ਼ ਤੋਂ ਰਹਿਤ ਹੈ, ਭੰਨੇ ਜਾਣ ਤੋਂ ਬਾਹਰ ਹੈ, ਅਭੇਦ ਰੂਪ ਹੈ, ਛੇਦਿਆ ਨਹੀਂ ਜਾ ਸਕਦਾ ਹੈ।੫੩।

ਸੇਵਨ ਤੋਂ ਬਿਨਾ ਹੈ, ਧਿਆਨ ਤੋਂ ਪਰੇ ਹੈ, ਨਾਸ਼ ਤੋਂ ਰਹਿਤ ਹੈ, ਇਕ-ਰਸ (ਅਥਵਾ ਇਕੋ ਇਕ) ਹੈ।੫੪। ਆਕਾਰ-ਸਹਿਤ (ਸਗੁਣ) ਹੈ, ਨਿਰਾਕਾਰ ਰੂਪ (ਨਿਰਗੁਣ) ਹੈ, ਮਿਟਾਇਆ ਨਹੀਂ ਜਾ ਸਕਦਾ ('ਅਖੰਜਸ'), ਭੰਨਿਆ ਨਹੀਂ ਜਾ ਸਕਦਾ।੫੫।

ਘਾਤ ਤੋਂ ਪਰੇ ਹੈ, ਪਾਲਣ ਵਾਲਾ ਹੈ ('ਅਕਿਆਤਸ'), ਅਚਲ ਹੈ, ਅਛਲ ਹੈ।੫੬। ਜੋ ਜਨਮ ਨਹੀਂ ਲੈਂਦਾ, ਜੋ ਦਿਸਦਾ ਨਹੀਂ, ਜੋ ਛਲਿਆ ਨਹੀਂ ਜਾਂਦਾ, ਜੋ ਅਟੱਲ ਹੈ। ੫੭।

ਕੁਲ-ਗੋਤ ਤੋਂ ਬਿਨਾ ਹੈ, ਡਾਂਟ-ਡਪਟ ਤੋਂ ਉਚਾ ਹੈ, ਡੰਗਿਆ ਨਹੀਂ ਜਾ ਸਕਦਾ, ਅੰਗ (ਦੇਹ) ਤੋਂ ਰਹਿਤ ਹੈ। ੫੮। ਤ੍ਰਾਣ (ਬਲ) ਤੋਂ ਰਹਿਤ ਹੈ, ਸਥਾਨ ਤੋਂ ਬਿਨਾ ਹੈ, ਦੰਗੇ ਤੋਂ ਪਰੇ ਹੈ, ਨੰਗ-ਦੋਸ਼ ਤੋਂ ਬਾਹਰ ਹੈ।੫੯।

ਅਪਾਰ ਹੈ, ਬਹੁਤ ਵੱਡਾ ('ਅਠਾਰ') ਹੈ, ਸਦਾ ਕਾਇਮ ਹੈ, ਡਰ ਤੋਂ ਰਹਿਤ ਹੈ।੬੦। ਮਾਨ ਤੋਂ ਰਹਿਤ ਹੈ, ਹਾਨੀ ਤੋਂ ਬਿਨਾ ਹੈ, ਅੰਗਾਂ ਵਿਚ ਵਸਿਆ ਹੋਇਆ ਹੈ, ਅੰਤਹਕਰਨ ਵਿਚ ਵਸਿਆ ਹੋਇਆ ਹੈ (ਜਾਂ ਤਰੰਗਾਂ ਤੋਂ ਰਹਿਤ ਭਾਵ ਸ਼ਾਂਤ ਰੂਪ ਵਾਲਾ) ੬੧।

ਸੁਖ ਦੇਣ ਵਾਲਾ ਹੈ, ਸਭ ਕੁਝ ਜਾਣਨ ਵਾਲਾ ਹੈ, (ਉਸ ਨਾਲ) ਯੁੱਧ ਨਹੀਂ ਕੀਤਾ ਜਾ ਸਕਦਾ, ਬਲ ਦੀ ਰਖਿਆ ਕਰਨ ਵਾਲਾ ਹੈ ('ਅਵੋਜਸਚ')।੬੨। (ਉਹ ਪ੍ਰਭੂ) ਆਸਰਾ-ਰੂਪ ਹੈ, ਡਰ ਰਹਿਤ ਹੈ, ਪੁਰਸ਼ ਰੂਪ ਹੈ (ਆ-ਅੰਗ), ਇਸਤਰੀ ਰੂਪ ਹੈ (ਇ-ਅੰਗ)।੬੩।

ਸਗੁਣ ਰੂਪ ਵਾਲਾ ਹੈ, ਸਾਕਾਰ ਰੂਪ ਵਾਲਾ ਹੈ, ਖੰਡੇ ਜਾਣ ਤੋਂ ਬਿਨਾ ਹੈ, ਡੰਗੇ ਜਾਣ ਤੋਂ ਮੁਕਤ ਹੈ।੬੪। ਦੁਖਾਂ ਤੋਂ ਰਹਿਤ ਹੈ, ਸਥਾਪਨਾ ਤੋਂ ਬਿਨਾ ਹੈ, ਦੰਗੇ-ਕਲੇਸ਼ ਤੋਂ ਪਰੇ ਹੈ, ਨੰਗ-ਦੋਸ਼ ਤੋਂ ਮੁਕਤ ਹੈ।੬੫। ਤਿੰਨ ਤਾਪਾਂ ਤੋਂ ਬਾਹਰ ਹੈ, ਸਥਾਪਿਤ ਨਹੀਂ ਕੀਤਾ ਜਾ ਸਕਦਾ, ਰੰਗ-ਰਹਿਤ ਹੈ, ਸੁੰਦਰ ਰੰਗ ਵਾਲਾ ਹੈ।੬੬।

*ਅਰਧ ਨਰਾਜਛੰਦ। ਤ੍ਵਪ੍ਰਸਾਦ*

ਸਜਸ ਤੁਯੰ। ਧਜਸ ਤੁਯੰ। ਅਲਸ ਤੁਯੰ। ਇਕਸ ਤੁਯੰ। ੧। ੬੭।
ਜਲਸ ਤੁਯੰ। ਥਲਸ ਤੁਯੰ। ਪੁਰਸ ਤੁਯੰ। ਬਨਸ ਤੁਯੰ। ੨। ੬੮।

ਗੁਰਸ ਤੁਯੰ। ਗੁਫਸ ਤੁਯੰ। ਨਿਰਸ ਤੁਯੰ। ਨਿਦਸ ਤੁਯੰ। ੩। ੬੯।
ਰਵਸ ਤੁਯੰ। ਸਸਸ ਤੁਯੰ। ਰਜਸ ਤੁਯੰ। ਤਮਸ ਤੁਯੰ। ੪। ੭੦।

ਧਨਸ ਤੁਯੰ। ਮਨਸ ਤੁਯੰ। ਬ੍ਰਿਛਸ ਤੁਯੰ। ਬਨਸ ਤੁਯੰ। ੫। ੭੧।
ਮਤਸ ਤੁਯੰ। ਗਤਸ ਤੁਯੰ। ਬ੍ਰਤਸ ਤੁਯੰ। ਚਿਤਸ ਤੁਯੰ। ੬। ੭੨।
ਪਿਤਸ ਤੁਯੰ। ਸੁਤਸ ਤੁਯੰ। ਮਤਸ ਤੁਯੰ। ਗਤਸ ਤੁਯੰ। ੭। ੭੩।
ਨਰਸ ਤੁਯੰ। ਤ੍ਰਿਯਸ ਤੁਯੰ। ਪਿਤਸ ਤੁਯੰ। ਬ੍ਰਿਦਸ ਤੁਯੰ। ੮। ੭੪।

ਹਰਸ ਤੁਯੰ। ਕਰਸ ਤੁਯੰ। ਛਲਸ ਤੁਯੰ। ਬਲਸ ਤੁਯੰ। ੯। ੭੫।
ਉਡਸ ਤੁਯੰ। ਪੁਡਸ ਤੁਯੰ। ਗਡਸ ਤੁਯੰ। ਦਧਸ ਤੁਯੰ। ੧੦। ੭੬।

ਰਵਸ ਤੁਯੰ। ਛਪਸ ਤੁਯੰ। ਗਰਬਸ ਤੁਯੰ। ਦਿਰਬਸ ਤੁਯੰ। ੧੧। ੭੭।
ਜੈਅਸ ਤੁਯੰ। ਖੈਅਸ ਤੁਯੰ। ਪੈਅਸ ਤੁਯੰ। ਤ੍ਰੈਅਸ ਤੁਯੰ। ੧੨। ੭੮।

*ਨਿਰਾਜ ਛੰਦ। ਤ੍ਵਪ੍ਰਸਾਦਿ*

ਚਕੰਤ ਚਾਰ ਚੰਦ੍ਰਕਾ। ਸੁਭੰਤ ਰਾਜ ਸੁ ਪ੍ਰਭਾ।
ਦਵੰਤ ਦੁਸਟ ਮੰਡਲੀ। ਸੁਭੰਤ ਰਾਜ ਸੁ ਥਲੀ। ੧। ੭੯।

ਚਲੰਤ ਚੰਡ ਮੰਡਕਾ। ਅਖੰਡ ਖੰਡ ਦੁਪਲਾ।
ਖਿਵੰਤ ਬਿਜੁ ਜ੍ਵਾਲਕਾ। ਅਨੰਤ ਗਦਿ ਬਿਦਸਾ। ੨। ੮੦।

ਲਸੰਤ ਭਾਵ ਉਜਲੰ। ਦਲੰਤ ਦੁਖ ਦੁ ਦਲੰ।
ਪਵੰਗ ਪਾਤ ਸੋਹੀਯੰ। ਸਮੁੰਦ੍ਰ ਬਾਜ ਲੋਹੀਯੰ। ੩। ੮੧।

ਨਿਨੰਦ ਗੇਦ ਬ੍ਰਿਦਯੰ। ਅਖੇਦ ਨਾਦ ਦੁਧਰੰ।
ਅਠਟ ਬਟ ਬਟਕੰ। ਅਘਟ ਅਨਟ ਸੁਖਲੰ। ੪। ੮੨।

ਅਖੁਟ ਤੁਟ ਦ੍ਰਿਬਕੰ। ਅਜੁਟ ਛੁਟ ਸੁਛਕੰ।
ਅਘੁਟ ਤੁਟ ਆਸਨੰ। ਅਲੇਖ ਅਭੇਖ ਅਨਾਸਨੰ। ੫। ੮੩।



*ਅਰਧ ਨਰਾਜ ਛੰਦ। ਤੇਰੀ ਕ੍ਰਿਪਾ ਨਾਲ*

ਤੂੰ ਯਸ਼-ਸਹਿਤ ਹੈਂ, ਧੁਜਾ (ਸਨਮਾਨ) ਵਾਲਾ ਹੈਂ, ਪੂਰਨ ('ਅਲਸ') ਰੂਪ ਵਾਲਾ ਹੈਂ ਅਤੇ ਇਕੋ-ਇਕ ਹੈਂ।੬੭। ਜਲ ਵਿਚ ਤੂੰ ਹੈਂ, ਥਲ ਵਿਚ ਤੂੰ ਹੈਂ, ਨਗਰਾਂ (ਪੁਰ) ਵਿਚ ਤੂੰ ਹੈਂ, ਬਨਾਂ ਵਿਚ ਤੂੰ ਹੈਂ।੬੮।

ਤੂੰ ਹੀ ਗੁਰੂ ਹੈਂ, ਤੂੰ ਹੀ ਗੁਫਾ ਹੈਂ, ਤੂੰ ਹੀ ਰਸ-ਰਹਿਤ ਹੈ ਅਤੇ ਤੂੰ ਹੀ ਦਸੇ ਜਾਣ ਤੋਂ ਬਾਹਰ ਹੈ।੬੯। ਤੂੰ ਹੀ ਸੂਰਜ ਹੈਂ, ਤੂੰ ਹੀ ਚੰਦ੍ਰਮਾ ਹੈਂ, ਤੂੰ ਹੀ ਰਜੋ ਗੁਣ ਹੈਂ ਅਤੇ ਤੂੰ ਹੀ ਤਮੋ ਗੁਣ ਹੈਂ।੭੦।

ਤੂੰ ਹੀ ਧਨ ਹੈਂ, ਤੂੰ ਹੀ ਮਨ ਹੈਂ, ਤੂੰ ਹੀ ਬ੍ਰਿਛ ਹੈਂ ਅਤੇ ਤੂੰ ਹੀ ਬਨ ਹੈਂ।੭੧। ਤੂੰ ਹੀ ਬੁੱਧੀ (ਮਤ) ਹੈਂ, ਤੂੰ ਹੀ ਮਕਤੀ (ਗਤ) ਹੈਂ, ਤੂੰ ਹੀ ਬ੍ਰਤ ਹੈਂ ਅਤੇ ਤੂੰ ਹੀ ਚੇਤਨ ਸਰੂਪ ਹੈਂ।੭੨। ਤੂੰ ਹੀ ਪਿਤਾ ਹੈਂ, ਤੂੰ ਹੀ ਪੁੱਤਰ ਹੈਂ, ਤੂੰ ਹੀ ਮਾਤਾ ਹੈਂ ਅਤੇ ਤੂੰ ਹੀ ਗੋਤ (ਗਤ) ਹੈਂ।੭੩। ਤੂੰ ਹੀ ਪੁਰਸ਼ ਹੈਂ, ਤੂੰ ਹੀ ਇਸਤਰੀ ਹੈਂ, ਤੂੰ ਹੀ ਪਿਤਾ ਹੈਂ, ਅਤੇ ਤੂੰ ਹੀ ਬਜ਼ੁਰਗ ('ਬ੍ਰਿਦ') ਹੈਂ।੭੪।

ਤੂੰ ਹੀ ਹਰਨ ਵਾਲਾ ਹੈਂ, ਤੂੰ ਹੀ ਕਰਨ ਵਾਲਾ ਹੈਂ, ਤੂੰ ਹੀ ਛਲ ਹੈਂ ਅਤੇ ਤੂੰ ਹੀ ਬਲ ਹੈਂ।੭੫। ਤੂੰ ਹੀ ਤਾਰਾ ('ਉਡਸ') ਹੈਂ, ਤੂੰ ਹੀ ਆਕਾਸ਼ (ਪੁਡ) ਹੈਂ, ਤੂੰ ਹੀ ਪਹਾੜ (ਗਡ) ਹੈਂ ਅਤੇ ਤੂੰ ਹੀ ਸਮੁੰਦਰ ਹੈਂ। ੭੬।

ਤੂੰ ਹੀ ਸੂਰਜ ਹੈਂ, ਤੂੰ ਹੀ ਚੰਦ੍ਰਮਾ ('ਛਪਸ') ਹੈਂ, ਤੂੰ ਹੀ ਗਰਬ ਹੈ ਅਤੇ ਤੂੰ ਹੀ ਧਨ-ਦੌਲਤ ('ਦਿਰਬ') ਹੈਂ।੭੭। ਤੂੰ ਹੀ ਜਿਤਣ ਵਾਲਾ ਹੈਂ, ਤੂੰ ਹੀ ਖੈ ਕਰਨ ਵਾਲਾ ਹੈਂ, ਤੂੰ ਹੀ ਪੁਰਸ਼ (ਪੈ) ਦਾ ਬੀਰਜ ਹੈਂ ਅਤੇ ਤੂੰ ਹੀ (ਉਸ ਨੂੰ ਧਾਰਨ ਕਰਨ ਵਾਲੀ) ਇਸਤਰੀ ('ਤ੍ਰੈਅਸ') ਹੈਂ।੭੮।

*ਨਰਾਜ ਛੰਦ। ਤੇਰੀ ਕ੍ਰਿਪਾ ਨਾਲ*

(ਤੇਰੀ) ਸੁੰਦਰ ਰੌਸ਼ਨੀ ('ਚੰਦ੍ਰਕਾ') ਚਕਰਿਤ ਕਰਦੀ ਹੈ, ਰਾਜਸੀ ਸ਼ੋਭਾ (ਪ੍ਰਭਾ) ਬਹੁਤ ਸ਼ੋਭਦੀ ਹੈ। (ਉਸ ਦੇ ਸਾਹਮਣੇ) ਦੁਸ਼ਟਾਂ ਦੀ ਮੰਡਲੀ ਦਬ ਜਾਂਦੀ ਹੈ ਅਤੇ ਰਾਜਧਾਨੀ ਸ਼ੋਭਾਇਮਾਨ ਹੈ।੭੯।

(ਤੇਰੀ) ਪ੍ਰਚੰਡ ਸੈਨਾ ('ਮੰਡਕਾ') ਚਲਾਇਮਾਨ ਹੁੰਦੀ ਹੈ, ਅਖੰਡ (ਸਮਝੇ ਜਾਣ ਵਾਲਿਆਂ) ਨੂੰ ਦੋ ਪਲਾਂ ਵਿਚ ਹੀ ਖੰਡਿਤ ਕਰ ਦਿੰਦੀ ਹੈ, ਬਿਜਲੀ ਵਾਂਗ (ਤੇਰੀ) ਜਵਾਲਾ ਖਿਮਦੀ ਹੈ ਅਤੇ ਚੌਹਾਂ ਪਾਸੇ ਅਨੰਤ ਸ਼ਬਦਾਂ (ਗਦਿ) ਦਾ ਗਾਇਨ ਹੁੰਦਾ ਹੈ।੮੦।

(ਤੇਰਾ) ਉਜਲਾ ਸਰੂਪ ਲਿਸ਼ਕਾਂ ਮਾਰਦਾ ਹੈ, ਦੁੱਖਾਂ ਦੇ ਦੋਹਾਂ ਦਲਾਂ (ਜਨਮ ਅਤੇ ਮਰਨ) ਨੂੰ ਦਲ ਦਿੰਦਾ ਹੈਂ, (ਤੇਰੇ) ਘੋੜਿਆਂ ਦੀ ਕਤਾਰ ਸ਼ੁਭਾਇਮਾਨ ਹੈ ( ਜਿਸ ਨੂੰ ਵੇਖ ਕੇ) ਸਮੁੰਦਰ ਦਾ ਘੋੜਾ (ਬਾਜ) (ਉਚੈਸ੍ਰਵਾ) ਕ੍ਰੋਧਵਾਨ ਹੋ ਜਾਂਦਾ ਹੈ।੮੧।

(ਤੇਰੇ ਸਿਰਜੇ ਹੋਏ) ਸਾਰੇ ਗੋਲ ਬ੍ਰਹਮੰਡ ਨਿੰਦਾ-ਰਹਿਤ ਹਨ, (ਤੁਸੀਂ) ਆਨੰਦ ('ਅਖੇਦ') ਨਾਦ ਵਜੋਂ ਦੋਹਾਂ ਪਾਸੇ (ਪੂਰਨ) ਹੋ, ਨ ਬਣਾਏ ਜਾ ਸਕਣ ('ਅਠਟ') ਵਾਲੀ (ਬ੍ਰਹਮ ਰੂਪ) ਗੋਲੀ ('ਬਟਕੰ') ਨੂੰ ਵਟਦੇ ਹੋ, ਨ ਘਟਣ ਵਾਲੇ ਸਦੀਵੀ ('ਅਨਟ') ਸੁਖਾਂ ਨਾਲ ਭਰੇ ਪੂਰੇ ਹੋ।੮੨।

(ਤੇਰਾ) ਧਨ ('ਦ੍ਰਿਬਕੰ') ਨ ਮੁਕਣ ਵਾਲਾ ਅਤੇ ਨ ਘਟਣ ਵਾਲਾ ਹੈ, (ਤੂੰ) ਨ ਜੁੜਨ ਵਾਲਾ ('ਅਜੁਟ'), ਸੁਤੰਤਰ ਅਤੇ ਨਿਰਲਿਪਤ ਹੈਂ, (ਤੇਰਾ) ਆਸਣ ਨ ਘਟਣ ਵਾਲਾ ਅਤੇ ਨ ਟੁੱਟਣ ਵਾਲਾ ਹੈ, (ਤੂੰ) ਲੇਖੇ ਤੋਂ ਬਾਹਰ, ਭੇਖ ਤੋਂ ਰਹਿਤ ਅਤੇ ਨਾਸ਼ ਤੋਂ ਪਰੇ ਹੈਂ।੮੩।

ਸੁਭੰਤ ਦੰਤ ਪਦੁਕੰ। ਜਲੰਤ ਸਾਮ ਸੁ ਘਟੰ।
ਸੁਭੰਤ ਛੁਦ੍ਰ ਘੰਟਕਾ। ਜਲੰਤ ਭਾਰ ਕਛਟਾ। ੬। ੮੪।

ਸਿਰੀਸੁ ਸੀਸ ਸੁਭੀਯੰ। ਘਟਾਕ ਬਾਨ ਉਭੀਯੰ।
ਸੁਭੰਤ ਸੀਸ ਸਿਧਰੰ। ਜਲੰਤ ਸਿਧਰੀ ਨਰੰ। ੭। ੮੫।

ਚਲੰਤ ਦੰਤ ਪਤਕੰ। ਭਜੰਤ ਦੇਖਿ ਦੁਦਲੰ।
ਤਜੰਤ ਸਸਤ੍ਰ ਅਸਤ੍ਰਕੰ। ਚਲੰਤ ਚਕ੍ਰ ਚਉਦਿਸੰ। ੮। ੮੬।

ਅਗੰਮ ਤੇਜ ਸੋਭੀਯੰ। ਰਿਖੀਸ ਈਸ ਲੋਭੀਯੰ।
ਅਨੇਕ ਬਾਰ ਧਿਆਵਹੀ। ਨ ਤਤ੍ਰ ਪਾਰ ਪਾਵਹੀ। ੯। ੮੭।

ਅਧੋ ਸੁ ਧੂਮ ਧੂਮਹੀ। ਅਘੂਰ ਨੇਤ੍ਰ ਘੂਮਹੀ।
ਸੁ ਪੰਚ ਅਗਨ ਸਾਧੀਯੰ। ਨ ਤਾਮ ਪਾਰ ਲਾਧੀਯੰ। ੧੦। ੮੮।

ਨਿਵਲ ਆਦਿ ਕਰਮਣੰ। ਅਨੰਤ ਦਾਨ ਧਰਮਣੰ।
ਅਨੰਤ ਤੀਰਥ ਬਾਸਨੰ। ਨ ਏਕ ਨਾਮ ਕੇ ਸਮੰ। ੧੧। ੮੯।

ਅਨੰਤ ਜਗ੍ਯ ਕਰਮਣੰ। ਗਜਾਦਿ ਆਦਿ ਧਰਮਣੰ।
ਅਨੇਕ ਦੇਸ ਭਰਮਣੰ। ਨ ਏਕ ਨਾਮ ਕੇ ਸਮੰ। ੧੨। ੯੦।

ਇਕੰਤ ਕੁੰਟ ਬਾਸਨੰ। ਭ੍ਰਮੰਤ ਕੋਟਕੰ ਬਨੰ।
ਉਚਾਟਨਾਦ ਕਰਮਣੰ। ਅਨੇਕ ਉਦਾਸ ਭਰਮਣੰ। ੧੩। ੯੧।

ਅਨੇਕ ਭੇਖ ਆਸਨੰ। ਕਰੋਰ ਕੋਟਕੰ ਬ੍ਰਤੰ।
ਦਿਸਾ ਦਿਸਾ ਭ੍ਰਮੇਸਨੰ। ਅਨੇਕ ਭੇਖ ਪੇਖਨੰ। ੧੪। ੯੨।
ਕਰੋਰ ਕੋਟ ਦਾਨਕੰ। ਅਨੇਕ ਜਗ੍ਯ ਕ੍ਰਤਬਿਯੰ।
ਸਨ੍ਯਾਸ ਆਦਿ ਧਰਮਣੰ। ਉਦਾਸ ਨਾਮ ਕਰਮਣੰ। ੧੫। ੯੩।

ਅਨੇਕ ਪਾਠ ਪਾਠਨੰ। ਅਨੰਤ ਠਾਟ ਠਾਟਨੰ।
ਨ ਏਕ ਨਾਮ ਕੇ ਸਮੰ। ਸਮਸਤ ਸ੍ਰਿਸਟ ਕੇ ਭ੍ਰਮੰ। ੧੬। ੯੪।

ਜਗਾਦਿ ਆਦਿ ਧਰਮਣੰ। ਬੈਰਾਗ ਆਦਿ ਕਰਮਣੰ।
ਦਯਾਦਿ ਆਦਿ ਕਾਮਣੰ। ਅਨਾਦ ਸੰਜਮੰ ਬ੍ਰਿਦੰ। ੧੭। ੯੫।



(ਤੇਰੇ) ਦੰਦਾਂ ਦੀ ਪੰਕਤੀ ਸ਼ੋਭਦੀ ਹੈ, (ਜਿਸ ਨੂੰ ਵੇਖ ਕੇ ਦੁਖਾਂ ਰੂਪੀ) ਕਾਲੀਆਂ ਘਟਾਵਾਂ ਸੜਦੀਆਂ ਹਨ, (ਤੇਰੀ ਤੜਾਗੀ ਨਾਲ) ਛੋਟੀਆਂ ਛੋਟੀਆਂ ਘੁੰਘਰੀਆਂ ਸੋਭ ਰਹੀਆਂ ਹਨ, (ਤੇਰੀ) ਚਮਕ ਨੂੰ (ਵੇਖ ਕੇ) ਸੂਰਜ ਦੀ ਸ਼ੋਭਾ ਸੜਦੀ ਹੈ (ਦੁਖੀ ਹੁੰਦੀ ਹੈ ਜਾਂ ਸ਼ਰਮਾਉਂਦੀ ਹੈ)।੮੪।

(ਤੇਰੇ) ਸਿਰ ਉਤੇ ਕਲਗੀ ('ਸਿਰੀਸੁ') (ਇੰਜ) ਸੁਭਾਇਮਾਨ ਹੈ (ਜਿਵੇਂ) ਘਟਾਵਾਂ ਵਿਚ ਇੰਦਰ-ਧਨੁਸ਼ ('ਘਟਾਕ ਬਾਨ') ਉਭਰਿਆ ਹੋਇਆ ਹੈ, ਸਿਰ ਉਤੇ ਮੁਕਟ ('ਸਿਧਰੰ') ਸ਼ੋਭ ਰਿਹਾ ਹੈ। (ਜਿਸ ਨੂੰ ਵੇਖ ਕੇ) ਚੰਦ੍ਰਮਾ ('ਸਿਧਰੀ ਨਿਰੰ') ਸ਼ਰਮਾਉਂਦਾ ਹੈ।੮੫।

(ਤੁਹਾਨੂੰ ਵੇਖ ਕੇ) ਦੈਂਤਾਂ ਦੀਆਂ ਕਤਾਰਾਂ ਚਲੀਆਂ ਜਾਂਦੀਆਂ ਹਨ ਅਤੇ ਦੁਸ਼ਟਾ ਦੇ ਦਲ ਭਜ ਜਾਂਦੇ ਹਨ, ਜਦੋਂ (ਤੁਸੀਂ) ਅਸਤ੍ਰ ਅਤੇ ਸ਼ਸਤ੍ਰ ਛਡਦੇ ਹੋ (ਤਦੋਂ ਤੁਹਾਡਾ ਹੁਕਮ ਰੂਪ) ਚੱਕਰ ਚੌਹਾਂ ਪਾਸੇ ਚਲਣ ਲਗਦਾ ਹੈ।੮੬।

(ਤੁਹਾਡਾ) ਨ ਨਸ਼ਟ ਕੀਤਾ ਜਾ ਸਕਣ ਵਾਲਾ (ਅਗੰਜ) ਤੇਜ ਸ਼ੋਭ ਰਿਹਾ ਹੈ, (ਜਿਸ ਨੂੰ ਵੇਖਣ ਲਈ) ਰਿਸ਼ੀ ਅਤੇ ਸ਼ਿਵ ਲੁਭਾਇਮਾਨ ਹੋ ਰਹੇ ਹਨ; ਅਨੇਕ ਵਾਰ (ਤੇਰੇ ਨਾਮ ਦਾ) ਸਿਮਰਨ ਕਰਦੇ ਹਨ, (ਪਰ) ਫਿਰ ਵੀ ਤੇਰਾ ਪਾਰ ਨਹੀਂ ਪਾ ਸਕਦੇ।੮੭।

(ਅਨੇਕਾਂ ਲੋਕ) ਉਲਟੇ ਲਟਕ ਕੇ ਧੂਣੀਆਂ ਧੁਖਾਉਂਦੇ ਹਨ, (ਅਨੇਕਾਂ ਸਾਧਕ) ਅਚਲ ਨੇਤਰਾਂ ਨਾਲ (ਇਧਰ ਉਧਰ) ਘੁੰਮਦੇ ਹਨ, (ਕਈ) ਪੰਜ ਅਗਨੀਆਂ ਜਾਂ ਧੂਣੀਆਂ ਧੁਖਾ ਕੇ ਸਾਧਨਾ ਕਰਦੇ ਹਨ, (ਪਰ) ਤਾਂ ਵੀ (ਉਹ ਤੇਰਾ) ਪਾਰ ਨਹੀਂ ਪਾ ਸਕਦੇ।੮੮।

(ਚਾਹੇ ਕੋਈ) ਨੌਲਿ ਆਦਿ ਕਰਮ ਕਰੇ ਅਤੇ ਅਨੰਤ ਦਾਨ ਦੇ ਕੇ ਧਰਮ-ਕਰਮ ਕਰੇ, ਅਨੇਕਾਂ ਤੀਰਥਾਂ ਉਤੇ ਜਾ ਕੇ ਵਸੇ, (ਉਹ ਸਭ) ਇਕ ਨਾਮ ਜਪਣ ਦੇ ਤੁਲ ਨਹੀਂ ਹਨ।੮੯।

(ਭਾਵੇਂ ਕੋਈ) ਅਨੰਤ ਯੱਗ ਅਤੇ ਕਰਮ (ਕਰਦਾ ਫਿਰੇ), ਹਾਥੀਆਂ ਨੂੰ ਦਾਨ ਦੇਣ ਦਾ ਧਰਮ ਪਾਲੇ, ਅਨੇਕ ਦੇਸਾਂ ਵਿਚ ਫਿਰਦਾ ਰਹੇ, (ਇਹ ਸਭ) ਇਕ ਨਾਮ ਦੇ ਬਰਾਬਰ ਨਹੀਂ ਹਨ।੯੦।

(ਭਾਵੇਂ ਕੋਈ) ਗੁਫਾ ਵਿਚ ਇਕਾਂਤ ਵਾਸ ਕਰੇ, ਕਰੋੜਾਂ ਬਨਾਂ ਵਿਚ ਭਰਮਦਾ ਰਹੇ, ਦੁਨੀਆ ਤੋਂ ਉਚਾਟ ਹੋਣ ਦੇ ਕਰਮ ਕਰਦਾ ਰਹੇ, ਅਤੇ ਉਦਾਸ ਹੋ ਕੇ ਅਨੇਕ (ਥਾਂਵਾਂ ਤੇ) ਫਿਰਦਾ ਰਹੇ।੯੧।

ਅਨੇਕ ਤਰ੍ਹਾਂ ਦੇ ਭੇਖ ਅਤੇ ਆਸਨ ਕਰੇ, ਕਰੋੜਾਂ ਵਾਰ ਕਰੋੜਾਂ ਤਰ੍ਹਾਂ ਦੇ ਬ੍ਰਤ ਧਾਰਨ ਕਰੇ, ਦਿਸ਼ਾ-ਵਿਦਿਸ਼ਾ ਵਿਚ ਭਰਮਦਾ ਰਹੇ ਅਤੇ ਅਨੇਕਾਂ ਭੇਖਾਂ ਨੂੰ ਵੇਖਦਾ ਰਹੇ।੯੨।

ਕਰੋੜਾਂ ਵਾਰ ਕਰੋੜਾਂ ਤਰ੍ਹਾਂ ਦੇ ਦਾਨ ਕਰੇ, ਅਨੇਕ ਤਰ੍ਹਾਂ ਦੇ ਯੱਗ ਕਰਦਾ ਫਿਰੇ, ਸੰਨਿਆਸ ਆਦਿ ਧਰਮ (ਦਾ ਪਾਲਨ) ਕਰੇ ਅਤੇ ਉਦਾਸ ਨਾਮ ਵਾਲੇ ਕਰਮ ਕਰਦਾ ਫਿਰੇ।੯੩।

ਅਨੇਕ ਤਰ੍ਹਾਂ ਦੇ ਪਾਠ ਪੜ੍ਹਦਾ ਰਹੇ, ਅਨੇਕ ਤਰ੍ਹਾਂ ਦੇ ਠਾਠ ਬਣਾਉਂਦਾ ਰਹੇ, (ਪਰ ਇਨ੍ਹਾਂ ਵਿਚੋਂ ਕੋਈ ਵੀ ਪਰਮਾਤਮਾ ਦੇ) ਇਕ ਨਾਮ ਦੇ ਸਮਾਨ ਨਹੀਂ ਹੈ? (ਇਹ) ਸਾਰੇ ਅਸਲ ਵਿਚ ਸ੍ਰਿਸ਼ਟੀ (ਵਿਚ ਪਸਰੇ) ਭਰਮ ਹੀ ਹਨ।੯੪।

(ਭਾਵੇਂ ਕੋਈ) ਯੱਗ ਆਦਿ ਧਰਮਾਂ ਦਾ ਪਾਲਨ ਕਰੇ, ਬੈਰਾਗ ਆਦਿ ਕਰਮ ਕਰੇ, ਦਇਆ ਆਦਿ ਕਾਮਨਾਵਾਂ ਕਰੇ, ਅਨਾਦਿ ਕਾਲ ਤੋਂ ਚਲੇ ਆ ਰਹੇ ਵੱਡੇ ਸੰਯਮ ਧਾਰਨ ਕਰੇ।੯੫।

ਅਨੇਕ ਦੇਸ ਭਰਮਣੰ। ਕਰੋਰ ਦਾਨ ਸੰਜਮੰ।
ਅਨੇਕ ਗੀਤ ਗਿਆਨਨੰ। ਅਨੰਤ ਗਿਆਨ ਧਿਆਨਨੰ। ੧੮। ੯੬।

ਅਨੰਤ ਗਿਆਨ ਸੁਤਮੰ। ਅਨੇਕ ਕ੍ਰਿਤ ਸੁ ਬ੍ਰਿਤੰ।
ਬਿਆਸ ਨਾਰਦ ਆਦਕੰ। ਸੁ ਬ੍ਰਹਮੁ ਮਰਮ ਨਹਿ ਲਹੰ। ੧੯। ੯੭।

ਕਰੋਰ ਜੰਤ੍ਰ ਮੰਤ੍ਰਣੰ। ਅਨੰਤ ਤੰਤ੍ਰਣੰ ਬਣੰ।
ਬਸੇਖ ਬ੍ਯਾਸ ਨਾਸਨੰ। ਅਨੰਤ ਨ੍ਯਾਸ ਪ੍ਰਾਸਨੰ। ੨੦। ੯੮।

ਜਪੰਤ ਦੇਵ ਦੈਤਨੰ। ਥਪੰਤ ਜਛ ਗੰਧ੍ਰਬੰ।
ਬਦੰਤ ਬਿਦਣੋਧਰੰ। ਗਣੰਤ ਸੇਸ ਉਰਗਣੰ। ੨੧। ੯੯।

ਜਪੰਤ ਪਾਰਵਾਰਯੰ। ਸਮੁੰਦ੍ਰ ਸਪਤ ਧਾਰਯੰ।
ਜਣੰਤ ਚਾਰ ਚਕ੍ਰਣੰ। ਧ੍ਰਮੰਤ ਚਕ੍ਰ ਬਕ੍ਰਣੰ। ੨੨। ੧੦੦।

ਜਪੰਤ ਪੰਨਗੰ ਨਕੰ। ਬਰੰ ਨਰੰ ਬਨਸਪਤੰ।
ਅਕਾਸ ਉਰਬੀਅੰ ਜਲੰ। ਜਪੰਤ ਜੀਵ ਜਲ ਥਲੰ। ੨੩। ੧੦੧।

ਸੋ ਕੋਟ ਚਕ੍ਰ ਬਕਤ੍ਰਣੰ। ਬਦੰਤ ਬੇਦ ਚਤ੍ਰਕੰ।
ਅਸੰਭ ਅਸੰਭ ਮਾਨੀਐ। ਕਰੋਰ ਬਿਸਨ ਠਾਨੀਐ। ੨੪। ੧੦੨।

ਅਨੰਤ ਸੁਰਸੁਤੀ ਸਤੀ। ਬਦੰਤ ਕ੍ਰਿਤ ਈਸੁਰੀ।
ਅਨੰਤ ਅਨੰਤ ਭਾਖੀਐ। ਅਨੰਤ ਅੰਤ[1] ਲਾਖੀਐ। ੨੫। ੧੦੩।

*ਬ੍ਰਿਧ ਨਰਾਜ ਛੰਦ*

ਅਨਾਦਿ ਅਗਾਧਿ ਬਿਆਧਿ ਆਦਿ ਅਨਾਦਿ ਕੋ ਮਨਾਈਐ।
ਅਗੰਜ ਅਭੰਜ ਅਰੰਜ ਅਗੰਜ ਗੰਜ ਕਉ ਧਿਆਈਐ।
ਅਲੇਖ ਅਭੇਖ ਅਦ੍ਵੈਖ ਅਰੇਖ ਅਸੇਖ ਕੋ ਪਛਾਨੀਐ।
ਨ ਭੂਲ ਜੰਤ੍ਰ ਤੰਤ੍ਰ ਮੰਤ੍ਰ ਭਰਮ ਭੇਖ ਠਾਨੀਐ। ੧। ੧੦੪।

ਕ੍ਰਿਪਾਲ ਲਾਲ ਅਕਾਲ ਅਪਾਲ ਦਇਆਲ ਕੋ ਉਚਾਰੀਐ।
ਅਧਰਮ ਕਰਮ ਧਰਮ ਭਰਮ ਕਰਮ ਮੈ ਬਿਚਾਰੀਐ।
ਅਨੰਤ ਦਾਨ ਧਿਆਨ ਗਿਆਨ ਧਿਆਨਵਾਨ ਪੇਖੀਐ।
ਅਧਰਮ ਕਰਮ ਕੇ ਬਿਨਾ ਸੁ ਧਰਮ ਕਰਮ ਲੇਖੀਐ। ੨। ੧੦੫।

੧. 'ਅਨੰਤ'



(ਭਾਵੇਂ ਕੋਈ) ਅਨੇਕ ਦੇਸ਼ਾਂ ਵਿਚ ਘੁੰਮਦਾ ਫਿਰੇ, ਕਰੋੜਾਂ ਦਾਨ ਦੇਣ ਦਾ ਸੰਯਮ ਕਰੇ, ਅਨੇਕ ਤਰ੍ਹਾਂ ਗਿਆਨ-ਗੀਤਾ ਦਾ ਗਾਇਨ ਕਰੇ, ਅਨੇਕ ਤਰ੍ਹਾਂ ਦੇ ਧਿਆਨਾਂ ਨੂੰ ਜਾਣਦਾ ਹੋਵੇ।੯੬।

(ਭਾਵੇਂ ਕੋਈ) ਅਨੇਕ ਤਰ੍ਹਾਂ ਦੇ ਸ੍ਰੇਸ਼ਠ ਗਿਆਨ ਜਾਣਦਾ ਫਿਰੇ, ਅਨੇਕ ਸ਼ੁਭ ਕਰਮਾਂ ਵਿਚ ਬਿਰਤੀ ਲਗਾਂਦਾ ਰਹੇ (ਪਰ) ਬਿਆਸ ਨਾਰਦ ਆਦਿ ਵੀ ਉਸ ਬ੍ਰਹਮ ਦਾ ਭੇਦ ਨਹੀਂ ਪਾ ਸਕਦੇ।੯੭।

(ਭਾਵੇਂ ਕੋਈ) ਕਰੋੜਾਂ ਜੰਤਰ-ਮੰਤਰ ਕਰੇ, ਅਨੰਤ ਤੰਤਰ ਬਣਾਉਂਦਾ ਫਿਰੇ, ਵਿਸ਼ੇਸ਼ ਰੂਪ ਵਿਚ ਬਿਆਸ ਰਿਸ਼ੀ ਦੀ ਗੱਦੀ ਉਤੇ ਬੈਠਣ (ਦਾ ਉਦਮ ਕਰੇ), ਅਨੇਕ ਤਰ੍ਹਾਂ ਦੇ ਭੋਜਨਾਂ ਦਾ ਤਿਆਗ ਕਰੇ।੯੮।

(ਹੇ ਪ੍ਰਭੂ ! ਤੈਨੂੰ) ਦੈਂਤ ਅਤੇ ਦੇਵਤੇ ਜਪਦੇ ਹਨ, ਜੱਛ (ਯਕਸ਼) ਅਤੇ ਗੰਧਰਬ ਪੂਜਦੇ ਹਨ, ਵਿਦਿਆਧਰ ਯਸ਼ ਗਾਉਂਦੇ ਹਨ, ਸ਼ੇਸ਼ ਨਾਗ ('ਉਰਗਣ') ਨਾਮ ਜਪਦੇ ਹਨ ('ਗਣੰਤ')।੯੯।

(ਤੈਨੂੰ) ਉਰਾਰ ਅਤੇ ਪਾਰ (ਦੇ ਲੋਕ) ਜਪਦੇ ਹਨ, (ਤੁਸੀਂ) ਸੱਤ ਸਮੁੰਦਰ ਟਿਕਾਏ ਹੋਏ ਹਨ, ਚੌਹਾਂ ਚੱਕਾਂ ਵਿਚ (ਤੁਸੀਂ) ਜਾਣੇ ਜਾਂਦੇ ਹੋ, (ਤੁਸੀਂ) ਟੇਢੇ ਚੱਕਰ ਨੂੰ ਧਾਰਨ ਕੀਤਾ ਹੋਇਆ ਹੈ।੧੦੦।

(ਤੈਨੂੰ) ਸੱਪ ('ਪੰਨਗੰ') ਅਤੇ ਤੇਂਦੂਏ ('ਨਕੰ') ਜਪਦੇ ਹਨ, ਬਨਸਪਤੀ ਅਤੇ ਸ੍ਰੇਸ਼ਠ ਮਨੁੱਖ (ਤੇਰਾ ਵਰਣਨ) ਕਰਦੇ ਹਨ, ਆਕਾਸ਼, ਪ੍ਰਿਥਵੀ ('ਉਰਬੀਅੰ'), ਪਾਤਾਲ (ਜਲੰ-ਜਲ ਦਾ ਹੇਠਲਾ ਲੋਕ), ਅਤੇ ਜਲਾਂ-ਥਲਾਂ ਦੇ ਜੀਵ ਜਪਦੇ ਹਨ। ੧੦੧।

ਕਰੋੜਾਂ ਚੌਹਾਂ ਮੂੰਹਾਂ ਵਾਲੇ ਬ੍ਰਹਮੇ (ਚਕ੍ਰ ਬਕਤ੍ਰਣੰ) ਅਤੇ ਚਾਰ ਵੇਦ (ਤੇਰਾ) ਯਸ਼ ਕਥਦੇ ਹਨ, ਸ਼ਿਵ (ਤੇਰੇ) ਵਿਚਿਤ੍ਰ ਰੂਪ ਨੂੰ ਮੰਨਦੇ ਹਨ ਅਤੇ ਕਰੋੜਾਂ ਵਿਸ਼ਣੂ ਵੀ (ਤੇਰਾ) ਧਿਆਨ ਕਰਦੇ ਹਨ।੧੦੨।

ਅਨੰਤ ਸਰਸਵਤੀ, ਸਤੀ ਅਤੇ ਲਕਸ਼ਮੀ ਆਦਿ ਦੇਵੀਆਂ ਤੇਰੇ ਯਸ਼ ਦਾ ਗਾਇਨ ਕਰਦੀਆਂ ਹਨ, ਅਨੰਤ ਸ਼ੇਸ਼ਨਾਗ (ਅਨੰਤ) ਸਿਮਰਨ ਕਰਦੇ ਹਨ, ਅੰਤ ਵਿਚ (ਸਭ ਦੁਅਰਾ ਤੂੰ) ਅਨੰਤ ਰੂਪ ਵਾਲਾ ਜਾਣਿਆ ਜਾਂਦਾ ਹੈ।੧੦੩।

*ਬ੍ਰਿਧ ਨਰਾਜ ਛੰਦ*

ਅਨਾਦਿ, ਅਗਾਧ, ਰੋਗਾਂ ਦੇ ਮੂਲ ਕਾਰਨ ਸਰੂਪ ਅਤੇ ਧੁਨੀ ਤੋਂ ਬਿਨਾ ਰੂਪ ਵਾਲੇ ਨੂੰ ਮੰਨਣਾ ਚਾਹੀਦਾ ਹੈ; ਅਗੰਜ, ਅਭੰਜ, ਅਰੰਜ (ਰੰਜ ਰਹਿਤ), ਅਗੰਜ ਅਤੇ ਗੰਜ (ਖ਼ਜ਼ਾਨਾ) ਰੂਪ ਨੂੰ ਧਿਆਉਣਾ ਚਾਹੀਦਾ ਹੈ; (ਉਸ) ਅਲੇਖ, ਅਭੇਖ, ਅਦ੍ਵੈਸ਼, ਅਰੇਖ (ਰੇਖਾ-ਰਹਿਤ), ਅਸ਼ੇਖ (ਪਰਿ ਪੂਰਨ) ਨੂੰ ਪਛਾਣਨਾ ਚਾਹੀਦਾ ਹੈ। ਭੁਲ ਕੇ ਵੀ ਯੰਤਰ, ਤੰਤਰ ਅਤੇ ਮੰਤਰ, ਭਰਮ ਅਤੇ ਭੇਖ ਨੂੰ ਧਾਰਨ ਨਹੀਂ ਕਰਨਾ ਚਾਹੀਦਾ।੧੦੪।

(ਜੋ) ਕਿਪਾਲੂ, ਪਿਆਰਾ, ਅਕਾਲ, ਅਪਾਲ (ਪਾਲੇ ਜਾਣ ਤੋਂ ਪਰੇ), ਦਿਆਲ ਦਾ ਸਦਾ ਸਿਮਰਨ ਕਰਨਾ ਚਾਹੀਦਾ ਹੈ; ਅਧਰਮ ਦੇ ਕਰਮਾਂ ਵਿਚ, ਧਰਮ ਦੇ ਭਰਮਾਂ ਵਿਚ ਅਤੇ ਕਰਮਾਂ ਵਿਚ (ਸਦਾ ਉਸ ਨੂੰ ਹੀ) ਵਿਚਾਰਨਾ ਚਾਹੀਦਾ ਹੈ; ਅਨੇਕ ਪ੍ਰਕਾਰ ਦੇ ਦਾਨਾਂ, ਗਿਆਨਾਂ, ਧਿਆਨਾਂ ਅਤੇ ਧਿਆਨਵਾਨਾਂ ਵਿਚ (ਉਸੇ ਨੂੰ) ਵੇਖਣਾ ਚਾਹੀਦਾ ਹੈ; ਅਧਰਮ ਦੇ ਕਰਮ ਤੋਂ ਬਿਨਾ, ਧਰਮ ਦੇ ਕਰਮਾਂ ਵਿਚ (ਉਸ ਨੂੰ) ਜਾਣਨਾ ਚਾਹੀਦਾ ਹੈ।੧੦੫।

ਬ੍ਰਤਾਦਿ ਦਾਨ ਸੰਜਮਾਦਿ ਤੀਰਥ ਦੇਵ ਕਰਮਣੰ।
ਹੈ ਆਦਿ ਕੁੰਜਮੇਦ ਰਾਜਸੂ ਬਿਨਾ ਨ ਭਰਮਣੰ।
ਨਿਵਲ ਆਦਿ ਕਰਮ ਭੇਖ ਅਨੇਕ ਭੇਖ ਮਾਨੀਐ।
ਅਦੇਖ ਭੇਖ ਕੇ ਬਿਨਾ ਸੁ ਕਰਮ ਭਰਮ ਜਾਨੀਐ। ੩। ੧੦੬।

ਅਜਾਤ ਪਾਤ ਅਮਾਤ ਤਾਤ ਅਜਾਤ ਸਿਧ ਹੈ ਸਦਾ।
ਅਸਤ੍ਰ ਮਿਤ੍ਰ ਪੁਤ੍ਰ ਪਉਤ੍ਰ ਜਤ੍ਰ ਤਤ੍ਰ ਸਰਬਦਾ।
ਅਖੰਡ ਮੰਡ ਚੰਡ ਉਦੰਡ ਅਖੰਡ ਖੰਡ ਭਾਖੀਐ।
ਨ ਰੂਪ ਰੰਗ ਰੇਖ ਅਲੇਖ ਭੇਖ ਮੈ ਨ ਰਾਖੀਐ। ੪। ੧੦੭।

ਅਨੰਤ ਤੀਰਥ ਆਦਿ ਆਸਨਾਦਿ ਨਾਰਦ ਆਸਨੰ।
ਬੈਰਾਗ ਅਉ ਸੰਨਿਆਸ ਅਉ ਅਨਾਦਿ ਜੋਗ ਪ੍ਰਾਸਨੰ।
ਅਨਾਦਿ ਤੀਰਥ ਸੰਜਮਾਦਿ ਬਰਤ ਨੇਮ ਪੇਖੀਐ।
ਅਨਾਦਿ ਅਗਾਧਿ ਕੇ ਬਿਨਾ ਸਮਸਤ ਭਰਮ ਲੇਖੀਐ। ੫। ੧੦੮।

*ਰਸਾਵਲ ਛੰਦ*

ਦਇਆਦਿ ਆਦਿ ਧਰਮੰ। ਸੰਨਿਆਸ ਆਦਿ ਕਰਮੰ।
ਗਜਾਦਿ ਆਦਿ ਦਾਨੰ। ਹਯਾਦਿ ਆਦਿ ਥਾਨੰ। ੧। ੧੦੯।
ਸੁਵਰਨ ਆਦਿ ਦਾਨੰ। ਸਮੁੰਦ੍ਰ ਆਦਿ ਇਸਨਾਨੰ[1]।
ਬਿਸੁਵਾਦਿ ਆਦਿ ਭਰਮੰ। ਬਿਰਕਤਾਦਿ ਆਦਿ ਕਰਮੰ। ੨। ੧੧੦।

ਨਿਵਲ ਆਦਿ ਕਰਣੰ। ਸੁ ਨੀਲ ਆਦਿ ਬਰਣੰ।
ਅਨੀਲ ਆਦਿ ਧਿਆਨੰ। ਜਪਤ ਤਤ ਪ੍ਰਧਾਨੰ। ੩। ੧੧੧।

ਅਮਿਤਕਾਦਿ ਭਗਤੰ। ਅਵਿਕਤਾਦਿ ਬ੍ਰਕਤੰ।
ਪ੍ਰਛਸਤੁਵਾ ਪ੍ਰਜਾਪੰ। ਪ੍ਰਭਗਤਾ ਅਥਾਪੰ। ੪। ੧੧੨।

ਸੁ ਭਗਤਾਦਿ ਕਰਣੰ। ਅਜਗਤੁਆ ਪ੍ਰਹਰਣੰ।
ਬਿਰਕਤੁਆ ਪ੍ਰਕਾਸੰ। ਅਵਿਗਤੁਆ ਪ੍ਰਣਾਸੰ। ੫। ੧੧੩।

ਸਮਸਤੁਆ ਪ੍ਰਧਾਨੰ। ਧੁਜਸਤੁਆ ਧਰਾਨੰ।
ਅਵਿਕਤੁਆ ਅਭੰਗੰ। ਇਕਸਤੁਆ ਅਨੰਗੰ। ੬। ੧੧੪।

---
੧. 'ਸਨਾਨੰ'



ਬ੍ਰਤ ਆਦਿ ਦਾਨ, ਸੰਜਮ ਅਤੇ ਤੀਰਥ-ਇਸ਼ਨਾਨ ਆਦਿ ਦੇਵ-ਕਰਮ, ਅਸ਼੍ਵਮੇਧ, ਕੁੰਜਰਮੇਧ, ਰਾਜਸੂਯ (ਯੱਗ) ਬਿਲਕੁਲ ਭਰਮ ਹਨ। ਨਿਉਲੀ ਆਦਿ ਕਰਮ ਅਤੇ ਹੋਰ ਅਨੇਕ ਭੇਖਾਂ ਨੂੰ (ਨਿਰਾ) ਭੇਖ ਮੰਨਣਾ ਚਾਹੀਦਾ ਹੈ। (ਅਸਲ ਵਿਚ) ਅਦ੍ਰਿਸ਼ (ਪਰਮਾਤਮਾ) ਦੇ ਸਰੂਪ (ਭੇਖ) ਤੋਂ ਬਿਨਾ (ਹੋਰ ਸਾਰੇ) ਕਰਮ (ਕੇਵਲ) ਭਰਮ ਹੀ ਸਮਝਣੇ ਚਾਹੀਦੇ ਹਨ।੧੦੬।

(ਜੋ ਪ੍ਰਭੂ) ਜਾਤਿ-ਪਾਤਿ ਤੋਂ ਬਿਨਾ, ਮਾਤਾ-ਪਿਤਾ ਤੋਂ ਰਹਿਤ ਅਤੇ ਜਨਮ ਲੈਣ ਤੋਂ ਮੁਕਤ ਸਦਾ ਸਿੱਧ ਹੈ; (ਜਿਸ ਦਾ) ਵੈਰੀ, ਮਿਤਰ, ਪੁੱਤਰ, ਪੋਤਰਾ ਕੋਈ ਨਹੀਂ ਅਤੇ (ਜੋ) ਜਿਥੇ ਕਿਥੇ ਸਦਾ ਮੌਜੂਦ ਹੈ; (ਉਸ ਨੂੰ) ਅਖੰਡ, ਮੰਡ (ਹੋਂਦ ਦੇਣ ਵਾਲਾ), ਚੰਡ (ਪ੍ਰਚੰਡ ਰੂਪ ਵਾਲਾ), ਡਰ ਨ ਮੰਨਣ ਵਾਲਾ ਅਤੇ ਨ ਖੰਡੇ ਜਾ ਸਕਣ ਵਾਲਿਆਂ ਨੂੰ ਖੰਡਿਤ ਕਰਨ ਵਾਲਾ ਕਹਿਣਾ ਚਾਹੀਦਾ ਹੈ; (ਜੋ) ਰੂਪ, ਰੰਗ, ਰੇਖਾ ਵਾਲਾ ਨਹੀਂ ਹੈ, (ਉਸ) ਅਲੇਖ ਨੂੰ ਕਿਸੇ ਭੇਖ ਵਿਚ ਨਹੀਂ ਰਖਣਾ ਚਾਹੀਦਾ।੧੦੭।

ਅਨੇਕ ਤੀਰਥਾਂ ਆਦਿ (ਦਾ ਇਸ਼ਨਾਨ ਕਰਨਾ), ਆਸਣ ਅਤੇ ਨਾਰਦ (ਦੇ ਪੰਚਰਾਤ੍ਰ ਅਨੁਸਾਰ) ਆਸਣ ਆਦਿ (ਕਰਨੇ), ਬੈਰਾਗ, ਸੰਨਿਆਸ ਅਤੇ ਅਨੇਕ ਯੋਗ (ਧਾਰਨੇ ਅਤੇ) ਪਦਾਰਥਾਂ ਦਾ ਭੋਗ ਕਰਨਾ, ਅਨੰਤ ਤੀਰਥਾਂ (ਉਤੇ ਜਾਣਾ) ਅਤੇ ਬ੍ਰਤ ਨੇਮ ਆਦਿ ਸੰਜਮ ਕਰਨੇ ਵੇਖੇ ਜਾਂਦੇ ਹਨ (ਪਰ ਉਸ) ਅਨਾਦਿ, ਅਗਾਧ (ਪਰਮਾਤਮਾ) ਤੋਂ ਬਿਨਾ ਹੋਰ ਸਾਰੇ ਸਾਧਨ ਭਰਮ ਮਾਤਰ ਹੀ ਸਮਝਣੇ ਚਾਹੀਦੇ ਹਨ।੧੦੮।

*ਰਸਾਵਲ ਛੰਦ*

ਦਇਆ ਆਦਿ ਧਰਮ, ਸੰਨਿਆਸ ਆਦਿ ਕਰਮ, ਹਾਥੀ ਆਦਿ ਦਾ ਦਾਨ, ਘੋੜੇ ਆਦਿ ਦਾ ਯੱਗ ('ਥਾਨੰ') (ਪ੍ਰਭੂ ਦੀ ਪ੍ਰਾਪਤੀ ਲਈ ਕੀਤਾ ਜਾਂਦਾ ਹੈ)।੧੦੯।

ਸੋਨੇ ਦਾ ਦਾਨ ਦੇਣਾ, ਸਮੁੰਦਰ ਆਦਿ ਦਾ ਇਸ਼ਨਾਨ ਕਰਨਾ, ਰਾਮੇਸ਼ਵਰ ਆਦਿ (ਪਰਮ ਧਾਮਾਂ) ਉਤੇ ਫਿਰਨਾ, ਬਿਰਕਤ ਆਦਿ ਕਰਮ ਕਰਨੇ (ਪਰਮਾਤਮਾ ਦੀ ਪ੍ਰਾਪਤ ਲਈ ਕੀਤੇ ਜਾਂਦੇ ਹਨ)।੧੧੦।

ਨਿਉਲੀ ਆਦਿ (ਕਰਮ) ਕਰਨੇ, ਨੀਲੇ ਰੰਗ ਦੇ (ਬਸਤ੍ਰ ਧਾਰਨ ਕਰਨੇ), ਅਨੀਲ (ਰੰਗ ਰਹਿਤ ਪ੍ਰਭੂ) ਆਦਿ ਵਿਚ ਧਿਆਨ ਲਗਾਣਾ, (ਇਨ੍ਹਾਂ ਸਭ ਵਿਚੋਂ) ਪ੍ਰਧਾਨ ਕਰਮ ਉਸ ਦਾ (ਨਾਮ) ਜਪਣਾ ਹੈ।੧੧੧।

ਆਦਿ ਤੋਂ ਅਮਿਤ (ਅਸੀਮ) (ਉਸ ਦੀ) ਭਗਤੀ ਹੈ, ਵਿਕਾਰ (ਅਵਿਕਤ-ਅਵਿਕ੍ਰਤ) ਅਤੇ ਮੋਹ (ਬ੍ਰਕਤੰ) ਤੋਂ ਪਰੇ ਹੈ, ਜਿਗਿਆਸਾ (ਪ੍ਰਛ) ਤੋਂ ਤੂੰ ਪ੍ਰਾਪਤ (ਪ੍ਰਜਾਪੰ) ਹੁੰਦਾ ਹੈਂ, ਤੂੰ ਸਭ ਦਾ ਭੋਗ ਕਰਨ ਵਾਲਾ ਅਤੇ ਕਿਸੇ ਦੁਆਰਾ ਨ ਥਾਪਿਆ ਜਾ ਸਕਣ ਵਾਲਾ ਹੈ।੧੧੨।

ਭਗਤਾਂ ਆਦਿ ਦੇ ਕੰਮਾਂ ਨੂੰ ਕਰਨ ਵਾਲਾ ਹੈਂ, ਨ ਜੁੜਨ ਵਾਲਿਆਂ ਦਾ ਤੂੰ ਨਾਸ਼ ਕਰਨ ਵਾਲਾ ਹੈਂ, ਵਿਰਕਤ (ਨਿਰਲੇਪ) ਵਿਅਕਤੀਆਂ ਨੂੰ ਤੂੰ (ਆਪਣੇ ਤੇਜ) ਨਾਲ ਪ੍ਰਕਾਸ਼ਿਤ ਕਰਨ ਵਾਲਾ ਹੈਂ, ਪਤਿਤਾਂ ਨੂੰ ਤੂੰ ਨਸ਼ਟ ਕਰਨ ਵਾਲਾ ਹੈਂ।੧੧੩।

ਸਭ ਵਿਚ ਤੂੰ ਪ੍ਰਧਾਨ ਹੈਂ, ਧੁਜਾਵਾਂ ਦਾ ਤੂੰ ਧੁੱਰਾ ਹੈਂ, ਤੂੰ ਵਿਕਾਰ ਅਤੇ ਨਾਸ਼ ਨੂੰ ਪ੍ਰਾਪਤ ਨਹੀਂ ਹੁੰਦਾ, ਬਿਨਾ ਅੰਗਾਂ ਦੇ ਇਕ ਤੂੰ ਹੀ ਹੈਂ। ੧੧੪।

ਉਅਸਤੁਆ ਅਕਾਰੰ। ਕ੍ਰਿਪਸਤੁਆ ਕ੍ਰਿਪਾਰੰ।
ਖਿਤਸਤੁਆ ਅਖੰਡੰ। ਗਤਸਤੁਆ ਅਗੰਡੰ। ੭। ੧੧੫।

ਘਰਸਤੁਆ ਘਰਾਨੰ। ਙ੍ਰਿਅਸਤੁਆ ਙ੍ਰਿਹਾਲੰ।
ਚਿਤਸਤੁਆ ਅਤਾਪੰ। ਛਿਤਸਤੁਆ ਅਛਾਪੰ। ੮। ੧੧੬।

ਜਿਤਸਤੁਆ ਅਜਾਪੰ। ਝਿਕਸਤੁਆ ਅਝਾਪੰ।
ਇਕਸਤੁਆ ਅਨੇਕੰ। ਟੁਟਸਤੁਆ ਅਟੇਟੰ। ੯। ੧੧੭।

ਠਟਸਤੁਆ ਅਠਾਟੰ। ਡਟਸਤੁਆ ਅਡਾਟੰ।
ਢਟਸਤੁਆ ਅਢਾਪੰ। ਣਕਸਤੁਆ ਅਣਾਪੰ। ੧੦। ੧੧੮।

ਤਪਸਤੁਆ ਅਤਾਪੰ। ਥਪਸਤੁਆ ਅਥਾਪੰ।
ਦਲਸਤੁਆਦਿ ਦੋਖੰ। ਨਹਿਸਤੁਆ ਅਨੋਖੰ। ੧੧। ੧੧੯।

ਅਪਕਤੁਆ ਅਪਾਨੰ। ਫਲਕਤੁਆ ਫਲਾਨੰ।
ਬਦਕਤੁਆ ਬਿਸੇਖੰ। ਭਜਸਤੁਆ ਅਭੇਖੰ। ੧੨। ੧੨੦।

ਮਤਸਤੁਆ ਫਲਾਨੰ। ਹਰਿਕਤੁਆ ਹਿਰਦਾਨੰ।
ਅੜਕਤੁਆ ਅੜੰਗੰ। ਤ੍ਰਿਕਸਤੁਆ ਤ੍ਰਿਭੰਗੰ। ੧੩। ੧੨੧।

ਰੰਗਸਤੁਆ ਅਰੰਗੰ। ਲਵਸਤੁਆ ਅਲੰਗੰ।
ਯਕਸਤੁਆ ਯਕਾਪੰ। ਇਕਸਤੁਆ ਇਕਾਪੰ। ੧੪। ੧੨੨।

ਵਦਿਸਤੁਆ ਵਰਦਾਨੰ। ਯਕਸਤੁਆ ਇਕਾਨੰ।
ਲਵਸਤੁਆ ਅਲੇਖੰ। ਰਰਿਸਤੁਆ ਅਰੇਖੰ। ੧੫। ੧੨੩।

ਤ੍ਰਿਅਸਤੁਆ ਤ੍ਰਿਭੰਗੇ। ਹਰਿਸਤੁਆ ਹਰੰਗੇ।
ਮਹਿਸਤੁਆ ਮਹੇਸੰ। ਭਜਸਤੁਆ ਅਭੇਸੰ। ੧੬। ੧੨੪।

ਬਰਸਤੁਆ ਬਰਾਨੰ। ਪਲਸਤੁਆ ਫਲਾਨੰ।
ਨਰਸਤੁਆ ਨਰੇਸੰ। ਦਲਸਤੁਸਾ ਦਲੇਸੰ। ੧੭। ੧੨੫।

*ਪਾਧੜੀ ਛੰਦ। ਤ੍ਵਪ੍ਰਸਾਦਿ*

ਦਿਨ ਅਜਬ ਏਕ ਆਤਮਾ ਰਾਮ। ਅਨਭਉ ਸਰੂਪ ਅਨਹਦ ਅਕਾਮ।
ਅਨਛਿਜ ਤੇਜ ਆਜਾਨ ਬਾਹੁ। ਰਾਜਾਨ ਰਾਜ ਸਾਹਾਨ ਸਾਹੁ। ੧। ੧੨੬।



ਓਅੰਕਾਰ ਹੀ ਤੇਰਾ ਆਕਾਰ ਹੈ, ਹੇ ਕ੍ਰਿਪਾਲੂ ! ਤੇਰੀ ਕ੍ਰਿਪਾ ਹੈ। ਪ੍ਰਿਥਵੀ ਦੀ ਸ਼ਕਤੀ ('ਖਿਤਸ') ਰੂਪ ਵਿਚ ਤੂੰ ਵਿਆਪ ਰਿਹਾ ਹੈਂ, ਅੰਗਾਂ ਤੋਂ ਬਿਨਾ ਤੂੰ ਗਤਿਮਾਨ ਹੈਂ।੧੧੫।

ਘਰਾਨਿਆਂ ਦਾ ਤੂੰ ਘਰ ਹੈਂ, ਗ੍ਰਿਹਸਥੀਆਂ ਵਿਚ ਤੂੰ ਗ੍ਰਿਹਸਥੀ ਹੈਂ, ਚੇਤਨ ਸਰੂਪ ਹੋ ਕੇ ਤੂੰ ਦੁਖਾਂ ਤੋਂ ਰਹਿਤ ਹੈਂ, ਧਰਤੀ (ਛਿਤ) ਉਤੇ ਤੂੰ ਹੀ ਪ੍ਰਗਟ ਹੈਂ।੧੧੬।

ਤੂੰ ਜਿਤ ਰੂਪ ਅਤੇ ਜਾਪਾਂ ਤੋਂ ਪਰੇ ਹੈਂ, ਤੂੰ ਕਿਸੇ ਦੀ ਰੁਕਾਵਟ ਤੋਂ ਨਹੀਂ ਡਰਦਾ, ਅਨੇਕਾਂ ਵਿਚ ਤੂੰ ਇਕ ਹੈਂ, ਤੂੰ ਤੋੜਨ ਵਾਲਾ ਹੈ ਪਰ (ਆਪ) ਅਟੁੱਟ ਹੈਂ।੧੧੭।

ਤੂੰ ਠਾਠਾਂ ਵਾਲਾ ਅਤੇ ਠਾਠ-ਰਹਿਤ ਹੈਂ, ਤੂੰ ਡਾਂਟਣ ਵਾਲਾ ਅਤੇ (ਆਪ) ਡਾਟਣ ਤੋਂ ਪਰੇ ਹੈਂ, ਤੂੰ ਢਾਹੁਣ ਵਾਲਾ ਅਤੇ ਨ ਢਾਹੇ ਜਾ ਸਕਣ ਵਾਲਾ ਹੈਂ, ਤੂੰ ਨਾਪਣ ਵਾਲਾ ਅਤੇ ਨਾਪ-ਰਹਿਤ ਹੈਂ।੧੧੮।

ਤੂੰ ਤਪ-ਤੇਜ ਵਾਲਾ ਹੈਂ (ਪਰ ਆਪ) ਅਤਾਪ ਹੈ, ਤੂੰ ਥਾਪਣਾ ਵਾਲਾ (ਅਤੇ ਆਪ) ਕਿਸੇ ਦੁਆਰਾ ਨ ਥਾਪੇ ਜਾਣ ਵਾਲਾ ਹੈਂ, ਆਦਿ ਤੋਂ ਹੀ ਤੂੰ ਦੁਖਾਂ ਨੂੰ ਦਲਣ ਵਾਲਾ ਹੈਂ, ਤੇਰੇ ਵਰਗਾ ਕੋਈ ਅਨੋਖਾ ਨਹੀਂ ਹੈ।੧੧੯।

ਤੂੰ ਪਕਣ ਅਤੇ ਪੀਣ ਤੋਂ ਮੁਕਤ ਹੈਂ, ਫਲਾਂ ਵਿਚ ਤੂੰ ਫਲ-ਰੂਪ ਹੈਂ, ਬਦੀ ਕਰਨ ਵਾਲਿਆਂ ਵਿਚ ਤੂੰ ਵਿਸ਼ੇਸ਼ ਰੂਪ ਵਿਚ ਮੌਜੂਦ ਹੈਂ, ਭਜਨ ਕਰਨ ਵਾਲਿਆਂ ਵਿਚ ਤੂੰ ਭੇਖ-ਰਹਿਤ ਹੈਂ।੧੨੦।

ਫਲਾਂ ਵਿਚ ਮਸਤੀ ਭਰਨ ਵਾਲਾ ਤੂੰ ਹੀ ਹੈਂ, ਹਿਰਦਿਆਂ ਵਿਚ ਤੂੰ ਉਤਸਾਹਿਤ ਕਰਨ ਵਾਲ ਹੈਂ, ਅੜਿਕਿਆਂ ਵਿਚ ਤੂੰ ਅੜਨ ਵਾਲਾ ਹੈਂ, ਤਿੰਨ (ਲੋਕ) ਵੀ ਤੂੰ ਹੈ ਅਤੇ ਤਿੰਨਾਂ ਨੂੰ ਭੰਨਣ ਵਾਲਾ ਵੀ ਤੂੰ ਹੈਂ।੧੨੧।

ਤੂੰ ਰੰਗ ਸਹਿਤ ਅਤੇ ਰੰਗ-ਰਹਿਤ ਹੈਂ, ਤੂੰ ਹੀ ਲਿਪਤ ਹੋਣ ਵਾਲਾ ਅਤੇ ਨਿਰਲੇਪ ਵੀ ਹੈਂ, ਤੂੰ ਇਕੋ ਇਕ ਹੈਂ, ਇਕੋ ਵਰਗਾ ਹੈਂ, ਤੂੰ ਆਪ ਹੀ ਹੈਂ ਅਤੇ ਕੇਵਲ ਇਕ ਹੈਂ।੧੨੨।

ਤੂੰ ਕਥਨ ਕੀਤਾ ਜਾਂਦਾ ਹੈ ਅਤੇ ਵਰ ਦੇਣ ਵਾਲਾ ਹੈਂ, ਤੂੰ ਕੇਵਲ ਇਕੋ ਇਕ ਹੈ, ਤੂੰ ਲਿਪਤ ਹੋਣ ਵਾਲਾ ਅਤੇ ਲੇਖੇ ਤੋਂ ਪਰੇ ਹੈਂ, ਤੂੰ ਰੇਖਾ ਤੋਂ ਬਿਨਾ ਕਥਨ ਕੀਤਾ ਜਾ ਰਿਹਾ ਹੈਂ।੧੨੩।

ਤਿੰਨਾਂ ਲੋਕਾਂ ਵਿਚ ਤੂੰ ਹੈ ਅਤੇ (ਉਨ੍ਹਾਂ ਨੂੰ) ਭੰਨਣ ਵਾਲਾ ਵੀ ਤੂੰ ਹੈਂ, ਹਰ ਇਕ ਵਿਚ ਤੂੰ ਹਰ ਰੰਗ ਵਿਚ ਵਿਆਪਤ ਹੈਂ, ਤੂੰ ਮਹੇਸ਼ਾਂ ਵਿਚ ਮਹੇਸ਼ ਹੈ ਅਤੇ ਭਜਣ ਯੋਗ (ਕੇਵਲ) ਤੂੰ ਅਭੇਸ ਹੀ ਹੈਂ ।੧੨੪।

ਤੂੰ ਸਭ ਤੋਂ ਸ੍ਰੇਸ਼ਠ ਦਸਿਆ ਗਿਆ ਹੈਂ, ਤੂੰ ਪਲ ਭਰ ਵਿਚ ਫਲ ਦੇਣ ਵਾਲਾ ਹੈਂ, ਨਰਾਂ ਵਿਚ ਤੂੰ ਸ੍ਰੇਸ਼ਠ ਨਰ ਹੈਂ, ਤੂੰ ਦਲਾਂ ਦੇ ਸੁਆਮੀਆਂ ਨੂੰ ਦਲਣ ਵਾਲਾ ਹੈਂ।੧੨੫।

*ਪਾਧੜੀ ਛੰਦ। ਤੇਰੀ ਕ੍ਰਿਪਾ ਨਾਲ*

ਇਕ ਦਿਨ ਜੀਵਾਤਮਾ ਨੇ ਪਰਮਾਤਮਾ ਤੋਂ ਅਣੋਖਾ ਜਿਹਾ (ਪ੍ਰਸ਼ਨ) ਪੁਛਿਆ ਕਿ ਹੇ ਅਨੁਭਵ ਦੁਆਰਾ ਜਾਣੇ ਜਾਣ ਵਾਲੇ, ਅਨਹਦ ਸਰੂਪ, ਕਾਮਨਾ-ਰਹਿਤ, ਅਣਛਿਜ ਤੇਜ ਵਾਲੇ, ਲੰਬੀਆਂ ਭੁਜਾਵਾਂ ਵਾਲੇ, ਰਾਜਿਆਂ ਦੇ ਰਾਜੇ ਅਤੇ ਸ਼ਾਹਾਂ ਦੇ ਸ਼ਾਹ!।੧੨੬।

ਉਚਰਿਓ ਆਤਮਾ ਪਰਮਾਤਮਾ ਸੰਗ। ਉਤਭੁਜ ਸਰੂਪ ਅਬਿਗਤ ਅਭੰਗ।
ਇਹ ਕਉਨ ਆਹਿ ਆਤਮਾ ਸਰੂਪ। ਜਿਹ ਅਮਿਤ ਤੇਜਿ ਅਤਿਭੁਤਿ ਬਿਭੂਤਿ। ੨। ੧੨੭।

*ਪਰਾਤਮਾ ਬਾਚ*

ਯਹਿ ਬ੍ਰਹਮ ਆਹਿ ਆਤਮਾ ਰਾਮ। ਜਿਹ ਅਮਿਤ ਤੇਜਿ ਅਬਿਗਤ ਅਕਾਮ।
ਜਿਹ ਭੇਦ ਭਰਮ ਨਹੀ ਕਰਮ ਕਾਲ। ਜਿਹ ਸਤ੍ਰ ਮਿਤ੍ਰ ਸਰਬਾ ਦਿਆਲ। ੩। ੧੨੮।

ਡੋਬਿਯੋ ਨ ਡੁਬੈ ਸੋਖਿਯੋ ਨ ਜਾਇ। ਕਟਿਯੋ ਨ ਕਟੈ ਨ ਬਾਰਿਯੋ ਬਰਾਇ।
ਛਿਜੈ ਨ ਨੈਕ ਸਤ ਸਸਤ੍ਰ ਪਾਤ। ਜਿਹ ਸਤ੍ਰ ਮਿਤ੍ਰ ਨਹੀ ਜਾਤ ਪਾਤ। ੪। ੧੨੯।

ਸਤ੍ਰ ਸਹੰਸ ਸਤਿ ਸਤਿ ਪ੍ਰਘਾਇ। ਛਿਜੈ ਨ ਨੈਕ ਖੰਡਿਓ ਨ ਜਾਇ।
ਨਹੀ ਜਰੈ ਨੈਕ ਪਾਵਕ ਮੰਝਾਰ। ਬੋਰੈ ਨ ਸਿੰਧ ਸੋਖੈ ਨ ਬ੍ਯਾਰ। ੫। ੧੩੦।

ਇਕ ਕਰ੍ਯੋ ਪ੍ਰਸਨ ਆਤਮਾ ਦੇਵ। ਅਨਭੰਗ ਰੂਪ ਅਨਿਭਉ ਅਭੇਵ।
ਯਹਿ ਚਤੁਰ ਵਰਗ ਸੰਸਾਰ ਦਾਨ। ਕਿਹੁ ਚਤੁਰ ਵਰਗ ਕਿਜੈ ਵਖਿਆਨ। ੬। ੧੩੧।

ਇਕ ਰਾਜੁ ਧਰਮ ਇਕ ਦਾਨ ਧਰਮ। ਇਕ ਭੋਗ ਧਰਮ ਇਕ ਮੋਛ ਕਰਮ।
ਇਕ ਚਤੁਰ ਵਰਗ ਸਭ ਜਗ ਭਣੰਤ। ਸੇ ਆਤਮਾਹ ਪਰਾਤਮਾ ਪੁਛੰਤ। ੭। ੧੩੨।

ਇਕ ਰਾਜ ਧਰਮ ਇਕ ਧਰਮ ਦਾਨ। ਇਕ ਭੋਗ ਧਰਮ ਇਕ ਮੋਛਵਾਨ।
ਤੁਮ ਕਹੋ ਚਤ੍ਰ ਚਤ੍ਰੈ ਬਿਚਾਰ। ਜੇ ਤ੍ਰਿਕਾਲ ਭਏ ਜੁਗ ਅਪਾਰ। ੮। ੧੩੩।

ਬਰਨੰਨ ਕਰੋ ਤੁਮ ਪ੍ਰਿਥਮ ਦਾਨ। ਜਿਮ ਦਾਨ ਧਰਮ ਕਿੰਨੇ ਨ੍ਰਿਪਾਨ।
ਸਤਿਜੁਗ ਕਰਮ ਸੁਰ ਦਾਨ ਦੰਤ। ਭੂਮਾਦਿ ਦਾਨ ਕੀਨੇ ਅਕੰਥ। ੯। ੧੩੪।

ਤ੍ਰੈ ਜੁਗ ਮਹੀਪ ਬਰਨੇ ਨ ਜਾਤ। ਗਾਥਾ ਅਨੰਤ ਉਪਮਾ ਅਗਾਤ।
ਜੋ ਕੀਏ ਜਗਤ ਮੈ ਜਗ ਧਰਮ। ਬਰਨੇ ਨ ਜਾਹਿ ਤੇ ਅਮਿਤ ਕਰਮ। ੧੦। ੧੩੫।

ਕਲਜੁਗ ਤੇ ਆਦਿ ਜੋ ਭਏ ਮਹੀਪ। ਇਹਿ ਭਰਥ ਖੰਡਿ ਮਹਿ ਜੰਬੂ ਦੀਪ।
ਤ੍ਵ ਬਲ ਪ੍ਰਤਾਪ ਬਰਣੌ ਸੁ ਤ੍ਰੈਣ। ਰਾਜਾ ਯੁਧਿਸਟ੍ਰ ਭੂ ਭਰਥ[1] ਏਣ। ੧੧। ੧੩੬।

ਖੰਡੇ ਅਖੰਡ ਜਿਹ ਚਤੁਰ ਖੰਡ। ਕੈਰੌ ਕੁਰਖੇਤ੍ਰ ਮਾਰੇ ਪ੍ਰਚੰਡ।

---
੧. 'ਭਰਤ'



ਇਹ ਆਤਮਾ ਕੌਣ ਹੈ ਜੋ ਸਾਰੀ ਬਨਸਪਤੀ ਵਿਚ ਵਿਆਪਤ, ਗਤਿ ਤੋਂ ਰਹਿਤ ਅਤੇ ਨਾਸ਼ ਤੋਂ ਬਿਨਾ ਹੈ ਅਤੇ ਜਿਸ ਦਾ ਅਸੀਮ ਤੇਜ ਅਤੇ ਅਨੋਖੀ ਵਿਭੂਤੀ ਹੈ।੧੨੭।

*ਪਰਾਤਮਾ ਨੇ ਕਿਹਾ*

ਹੇ ਜੀਵਾਤਮਾ! ਇਹ ਬ੍ਰਹਮ ਹੈ ਜਿਸ ਦਾ ਅਸੀਮ ਤੇਜ ਹੈ, ਜੋ ਗਤਿ ਅਤੇ ਕਾਮਨਾ ਤੋਂ ਰਹਿਤ ਹੈ ਅਤੇ ਜਿਸ ਵਿਚ ਭੇਦ, ਭਰਮ, ਕਰਮ ਅਤੇ ਕਾਲ ਦਾ ਕੋਈ ਦਖ਼ਲ ਨਹੀਂ ਅਤੇ ਜੋ ਵੈਰੀ ਅਤੇ ਮਿਤਰ ਸਭਨਾਂ ਪ੍ਰਤਿ ਦਿਆਲ ਹੈ। ੧੨੮।

ਜੋ ਡੁਬਾਇਆਂ ਡੁਬਦਾ ਨਹੀਂ, ਸੁਕਾਇਆ ਸੁਕਦਾ ਨਹੀਂ, ਕਟਿਆਂ ਕਟਿਆ ਨਹੀਂ ਜਾਂਦਾ, (ਅੱਗ ਨਾਲ) ਸਾੜਿਆਂ ਸੜਦਾ ਨਹੀਂ, ਸੈਂਕੜੇ ਸ਼ਸਤ੍ਰਾਂ ਦੇ ਪ੍ਰਹਾਰ ਨਾਲ ਛਿਝਦਾ ਨਹੀਂ, ਜਿਸ ਦਾ ਕੋਈ ਵੈਰੀ ਅਤੇ ਮਿਤਰ ਅਤੇ ਜਾਤ-ਭਾਈਚਾਰਾ ਨਹੀਂ ਹੈ।੧੨੯।

(ਚਾਹੇ) ਲੱਖਾਂ ਵੈਰੀ (ਮਿਲ ਕੇ ਉਸ ਉਤੇ) ਸੈਂਕੜੇ ਪ੍ਰਹਾਰ ਕਰਨ, (ਉਹ) ਨ ਛਿਜਦਾ ਹੈ ਅਤੇ ਨ ਜ਼ਰਾ ਜਿਨ੍ਹਾਂ ਟੁੱਟਦਾ ਹੈ, (ਜੋ) ਅੱਗ ਵਿਚ ਰਤਾ ਜਿੰਨਾ ਵੀ ਸੜਦਾ ਨਹੀਂ, (ਜਿਸ ਨੂੰ) ਸਮੁੰਦਰ ਡੁਬਾ ਨਹੀਂ ਸਕਦਾ ਅਤੇ ਵਾਯੂ ਸੁਕਾ ਨਹੀਂ ਸਕਦੀ।੧੩੦।

ਆਤਮਾ ਨੇ ਫਿਰ ਇਕ ਪ੍ਰਸ਼ਨ ਕੀਤਾ, ਹੇ ਨਾਸ਼ ਤੋਂ ਰਹਿਤ, ਡਰ ਤੋ ਬਿਨਾ ਅਤੇ ਭੇਦ-ਭਾਵ ਤੋਂ ਮੁਕਤ ਰੂਪ ਵਾਲੇ! ਸੰਸਾਰ ਵਿਚ ਦਾਨ ਦੇ ਚਾਰ ਵਰਗ ਕਹੇ ਜਾਂਦੇ ਹਨ। ਕ੍ਰਿਪਾ ਕਰ ਕੇ (ਇਨ੍ਹਾਂ) ਚਾਰ ਵਰਗਾਂ ਦੀ ਵਿਆਖਿਆ ਕਰੋ।੧੩੧।

(ਉੱਤਰ ਵਿਚ ਪਰਮਾਤਮਾ ਨੇ ਕਿਹਾ) ਇਕ ਰਾਜ-ਧਰਮ (ਰਾਜਨੀਤੀ) ਹੈ, ਇਕ ਦਾਨ-ਧਰਮ (ਧਰਮ-ਨੀਤੀ) ਹੈ, ਇਕ ਭੋਗ-ਧਰਮ (ਗ੍ਰਿਹਸਥ-ਨੀਤੀ) ਹੈ ਅਤੇ ਇਕ ਮੋਖ-ਕਰਮ (ਸੰਨਿਆਸ-ਨੀਤੀ)। ਇਹੀ ਚਾਰ ਵਰਗ ਸੰਸਾਰ ਵਿਚ ਕਹੇ ਜਾਂਦੇ ਹਨ। (ਫਿਰ) ਆਤਮਾ ਨੇ ਪਰਮਾਤਮਾ ਨੂੰ ਪੁਛਿਆ।੧੩੨।

ਇਕ ਰਾਜ-ਧਰਮ, ਇਕ ਦਾਨ-ਧਰਮ, ਇਕ ਭੋਗ-ਧਰਮ ਅਤੇ ਇਕ ਮੋਖ-ਕਰਮ ਹੈ, ਇਨ੍ਹਾਂ ਚੌਹਾਂ ਬਾਰੇ ਤੁਸੀਂ ਵਿਚਾਰ-ਪੂਰਵਕ ਸਮਝਾਓ। (ਇਹ ਵੀ ਦਸੋ ਕਿ) ਤਿੰਨਾਂ ਕਾਲਾਂ ਅਤੇ ਅਪਾਰ ਯੁਗਾਂ ਵਿਚ (ਇਨ੍ਹਾਂ ਦੀ ਪਾਲਨਾ ਕਰਨ ਵਾਲੇ ਕੌਣ ਕੌਣ) ਹੋਏ ਹਨ?।੧੩੩।

ਪਹਿਲਾਂ ਤੁਸੀਂ ਦਾਨ-ਧਰਮ ਦਾ ਵਰਣਨ ਕਰੋ, ਜਿਵੇਂ ਰਾਜਿਆਂ ਨੇ ਦਾਨ-ਧਰਮ ਦੀ ਪਾਲਨਾ ਕੀਤੀ। ਸਤਿਯੁਗ ਵਿਚ ਦੇਵਤਿਆਂ ਵਰਗੇ ਕਰਮ ਕਰ ਕੇ ਦਾਨ ਦਿੱਤਾ ਅਤੇ ਭੂਮੀ ਆਦਿ ਦਾਨ ਦਿੱਤੇ ਹਨ (ਜੋ) ਕਥਨ ਤੋਂ ਬਾਹਰ ਹਨ।੧੩੪।

ਤਿੰਨਾਂ ਯੁਗਾਂ ਦੇ ਰਾਜਿਆਂ ਦਾ ਵਰਣਨ ਨਹੀਂ ਕੀਤਾ ਜਾ ਸਕਦਾ, (ਕਿਉਂਕਿ ਉਨ੍ਹਾਂ ਦੀ) ਕਥਾ ਅਮੁਕ ਹੈ ਅਤੇ ਉਪਮਾ ਕਥਨ ਤੋਂ ਪਰੇ ਹੈ ('ਅਗਾਤ'), (ਉਨ੍ਹਾਂ ਨੇ) ਜਗਤ ਵਿਚ ਜੋ ਯੱਗ ਕਰਦੇ ਹੋਇਆਂ ਧਰਮ ਕੀਤੇ ਅਤੇ ਹੋਰ ਅਨੰਤ ਕਰਮ ਕੀਤੇ, (ਉਨ੍ਹਾਂ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।੧੩੫।

ਕਲਿਯੁਗ ਤੋਂ ਪਹਿਲਾਂ ਇਸ ਭਾਰਤ-ਖੰਡ ਦੇ ਜੰਬੂ ਦੀਪ ਵਿਚ ਜੋ ਰਾਜੇ ਹੋਏ, ਤੇਰੇ ਬਲ ਨਾਲ ਉਨ੍ਹਾਂ ('ਤ੍ਰੈਣ') ਦੇ ਪ੍ਰਤਾਪ ਦਾ ਵਰਣਨ ਕਰਦਾ ਹਾਂ। ਪ੍ਰਿਥਵੀ ('ਭੂ') ਨੂੰ ਭਰਨ ਵਾਲਾ ਕਲੰਕ-ਰਹਿਤ ('ਏਣ') ਇਕ ਰਾਜਾ ਯੁਧਿਸ਼ਠਰ ਹੋਇਆ ਹੈ।੧੩੬।

(ਉਸ ਨੇ) ਚੌਹਾਂ ਖੰਡਾਂ ਵਿਚ ਖੰਡਿਤ ਨ ਕੀਤੇ ਜਾ ਸਕਣ ਵਾਲੇ (ਰਾਜਿਆਂ ਦਾ) ਖੰਡਨ ਕੀਤਾ ਅਤੇ ਕੌਰਵਾਂ ਨੂੰ ਕੁਰੂਕਸ਼ੇਤਰ (ਦੇ ਯੁੱਧ ਵਿਚ) ਪ੍ਰਚੰਡ (ਬਲ ਨਾਲ) ਮਾਰਿਆ,

ਜਿਹ ਚਤੁਰ ਕੁੰਡ ਜਿਤਿਯੋ ਦੁਬਾਰ। ਅਰਜਨ ਭੀਮਾਦਿ ਭ੍ਰਾਤਾ ਜੁਝਾਰ। ੧੨। ੧੩੭।

ਅਰਜਨ ਪਠਿਯੋ ਉਤਰ ਦਿਸਾਨ। ਭੀਮਹਿ ਕਰਾਇ ਪੂਰਬ ਪਯਾਨ।
ਸਹਿਦੇਵ ਪਠਿਯੋ ਦਛਣ ਸੁਦੇਸ। ਨੁਕਲਹਿ ਪਠਾਇ ਪਛਮ ਪ੍ਰਵੇਸ। ੧੩। ੧੩੮।

ਮੰਡੇ ਮਹੀਪ ਖੰਡਿਯੋ ਖਤ੍ਰਾਣ। ਜਿਤੇ ਅਜੀਤ ਮੰਡੇ ਮਹਾਨ।
ਖੰਡਿਯੋ ਸੁ ਉਤ੍ਰ ਖੁਰਾਸਾਨ ਦੇਸ। ਦਛਨ ਪੂਰਬ ਜੀਤੇ ਨਰੇਸ। ੧੪। ੧੩੯।

ਖਗ ਖੰਡ ਖੰਡ ਜੀਤੇ ਮਹੀਪ। ਬਜਿਯੋ ਨਿਸਾਨ ਇਹ ਜੰਬੁਦੀਪ।
ਇਕ ਠਉਰ ਕੀਏ ਸਬ ਦੇਸ ਰਾਉ। ਮਖ ਰਾਜਸੂਅ ਕੋ ਕੀਓ ਚਾਉ। ੧੫। ੧੪੦।

ਸਬ ਦੇਸ ਦੇਸ ਪਠੇ ਸੁ ਪਤ੍ਰ। ਜਿਤ ਜਿਤ ਗੁਨਾਢ ਕੀਏ ਇਕਤ੍ਰ।
ਮਖ ਰਾਜਸੂਅ ਕੋ ਕੀਯੋ ਅਰੰਭ। ਨ੍ਰਿਪ ਬਹੁਤ ਬੁਲਾਇ ਜਿਤੇ ਅਸੰਭ। ੧੬।੧੪੧।

*ਰੁਆਲ ਛੰਦ*

ਕੋਟਿ ਕੋਟਿ ਬੁਲਾਇ ਰਿਤਜ ਕੋਟਿ ਬ੍ਰਹਮ ਬੁਲਾਇ।
ਕੋਟਿ ਕੋਟਿ ਬਨਾਇ ਬਿੰਜਨ ਭੋਗੀਅਹਿ ਬਹੁ ਭਾਇ।
ਜਤ੍ਰ ਤਤ੍ਰ ਸਮਗ੍ਰਕਾ ਕਹੂੰ ਲਾਗ ਹੈ ਨ੍ਰਿਪਰਾਇ।
ਰਾਜਸੂਇ ਕਰਹਿ ਲਗੇ ਸਭ ਧਰਮ ਕੋ ਚਿਤ ਚਾਇ। ੧। ੧੪੨।

ਏਕ ਏਕ ਸੁਵਰਨ ਕੋ ਦਿਜ ਏਕ ਦੀਜੈ ਭਾਰ।
ਏਕ ਸਉ ਗਜ ਏਕ ਸਉ ਰਥਿ ਦੁਇ ਸਹੰਸ੍ਰ ਤੁਖਾਰ।
ਸਹੰਸ ਚਤੁਰ ਸੁਵਰਨ ਸਿੰਗੀ ਮਹਿਖ ਦਾਨ ਅਪਾਰ।
ਏਕ ਏਕਹਿ ਦੀਜੀਐ ਸੁਨ ਰਾਜ ਰਾਜ ਅਉਤਾਰ। ੨। ੧੪੩।
ਸੁਵਰਨ ਦਾਨ ਸੁ ਦਾਨ ਰੁਕਮ ਦਾਨ ਸੁ ਤਾਂਬ੍ਰ ਦਾਨ ਅਨੰਤ।
ਅੰਨ ਦਾਨ ਅਨੰਤ ਦੀਜਤ ਦੇਖ ਦੀਨ ਦੁਰੰਤ।
ਬਸਤ੍ਰ ਦਾਨ ਪਟੰਬ੍ਰ ਦਾਨ ਸੁ ਸਸਤ੍ਰ ਦਾਨ ਦਿਜੰਤ।
ਭੂਪ ਭਿਛਕ ਹੁਇ ਗਏ ਸਬ ਦੇਸ ਦੇਸ ਦੁਰੰਤ। ੩। ੧੪੪।
ਚਤ੍ਰ ਕੋਸ ਬਨਾਹਿ ਕੁੰਡਕ ਸਹਸ੍ਰ ਲਾਇ ਪਰਨਾਰ।
ਸਹੰਸ੍ਰ ਹੋਮ ਕਰੈ ਲਗੈ ਦਿਜ ਬੇਦ ਬਿਆਸ ਅਉਤਾਰ।
ਹਸਤ ਸੁੰਡ ਪ੍ਰਮਾਨ ਘ੍ਰਿਤ ਕੀ ਪਰਤ ਧਾਰ ਅਪਾਰ।
ਹੋਤ ਭਸਮ ਅਨੇਕ ਬਿੰਜਨ ਲਪਟ ਝਪਟ ਕਰਾਲ। ੪। ੧੪੫।



ਜਿਸ ਨੇ ਚੌਹਾਂ ਦਿਸ਼ਾਵਾਂ ਨੂੰ ਦੋ ਵਾਰ ਜਿਤਿਆ (ਅਤੇ ਜਿਸ ਦੇ) ਅਰਜਨ, ਭੀਮ ਆਦਿ ਜੁਝਾਰੂ ਭਰਾ ਸਨ।੧੩੭।

(ਉਸ ਨੇ) ਉੱਤਰ ਦਿਸ਼ਾ ਨੂੰ (ਜਿਤਣ ਲਈ) ਅਰਜਨ ਨੂੰ ਭੇਜਿਆ ਅਤੇ ਭੀਮ ਨੂੰ ਪੂਰਵ ਦਿਸ਼ਾ ਵਲ ਭੇਜਿਆ, ਸਹਿਦੇਵ ਨੂੰ ਦੱਖਣ ਦੇਸ਼ ਵਲ ਘਲਿਆ ਅਤੇ ਨਕੁਲ ਨੂੰ ਪੱਛਮ ਦੇ ਇਲਾਕੇ ਵਲ ਭੇਜ ਦਿੱਤਾ।੧੩੮।

(ਇਨ੍ਹਾਂ ਸਾਰਿਆਂ ਨੇ) ਰਾਜਿਆਂ ਨੂੰ ਮਸਲ ('ਮੰਡੇ') ਦਿੱਤਾ ਅਤੇ ਛਤਰੀਆਂ ਨੂੰ ਖੰਡ ਖੰਡ ਕਰ ਦਿੱਤਾ, ਨ ਜਿਤੇ ਜਾ ਸਕਣ ਵਾਲਿਆਂ ਨੂੰ ਜਿਤ ਲਿਆ ਅਤੇ ਮਹਾਨ (ਯੋਧਿਆਂ) ਨੂੰ ਮਿਧ ਦਿੱਤਾ। ਉੱਤਰ (ਦਿਸ਼ਾ ਵਿਚ ਖੁਰਾਸਾਨ ਦੇਸ਼ ਦਾ ਖੰਡਨ ਕੀਤਾ ਅਤੇ ਦੱਖਣ ਅਤੇ ਪੂਰਬ (ਦਿਸ਼ਾਵਾਂ ਦੇ) ਰਾਜਿਆਂ ਨੂੰ ਵੀ ਜਿਤ ਲਿਆ।੧੩੯।

(ਆਪਣੇ) ਖੜਗ-ਬਲ ਨਾਲ ਸਾਰੇ ਖੰਡਾਂ ਦੇ ਰਾਜੇ ਜਿਤ ਲਏ। ਇਸ ਜੰਬੂ ਦੀਪ ਵਿਚ (ਰਾਜੇ ਯੁਧਿਸ਼ਠਰ ਦਾ) ਧੌਂਸਾ ਵਜਣ ਲਗਿਆ। ਸਾਰਿਆਂ ਦੇਸ਼ਾਂ ਦੇ ਰਾਜਿਆਂ ਨੂੰ (ਉਸ ਨੇ) ਇਕ ਸਥਾਨ ਉਤੇ (ਇਕੱਠਾ ਕਰ ਕੇ) ਰਾਜਸੂਯ ਯੱਗ ਕਰਨ ਦਾ ਸ਼ੌਕ ਪੂਰਾ ਕੀਤਾ।੧੪੦।

ਸਾਰਿਆਂ ਦੇਸ਼ਾਂ ਨੂੰ ਪੱਤਰ ਭੇਜ ਦਿੱਤੇ। ਜਿਥੇ ਜਿਥੇ (ਜੋ) ਗੁਣਵਾਨ (ਸਨ, ਉਨ੍ਹਾਂ ਨੂੰ) ਇਕੱਠਾ ਕਰ ਲਿਆ। ਰਾਜਸੂਯ ਯੱਗ ('ਮਖ') ਦਾ ਆਰੰਭ ਕੀਤਾ। ਬਹੁਤ ਸਾਰੇ ਰਾਜਿਆਂ ਨੂੰ ਬੁਲਾ ਲਿਆ, (ਜਿਨ੍ਹਾਂ ਨੂੰ ਜਿਤਣਾ) ਅਸੰਭਵ ਸੀ (ਉਨ੍ਹਾਂ ਨੂੰ ਵੀ) ਜਿਤ ਲਿਆ।੧੪੧।

*ਰੁਆਲ ਛੰਦ*

ਕਰੋੜਾਂ ਯੱਗ ਕਰਨ ਵਾਲੇ ਕਰਮਕਾਂਡੀਆਂ ('ਰਿਤਜ') ਨੂੰ ਅਤੇ ਕਰੋੜਾਂ ਬ੍ਰਾਹਮਣਾਂ ਨੂੰ ਬੁਲਾ ਲਿਆ। ਕਰੋੜਾਂ ਕਿਸਮਾਂ ਦੇ ਭੋਜਨ ਬਣਵਾਏ ਗਏ (ਜਿਨ੍ਹਾਂ ਨੂੰ ਉਹ) ਬਹੁਤ ਸ਼ੌਕ ਨਾਲ ਖਾਂਦੇ ਸਨ। ਜਿਥੇ ਕਿਥੇ ਸਾਮਗ੍ਰੀ (ਖਿਲਰੀ ਪਈ ਸੀ) ਅਤੇ (ਉਸ ਨੂੰ ਇਕੱਠਾ ਕਰਨ ਲਈ) ਕਈ ਰਾਜੇ ਲਗੇ ਹੋਏ ਸਨ। (ਸਾਰੇ ਰਾਜੇ, ਜਿਨ੍ਹਾਂ ਦੇ) ਚਿੱਤ ਵਿਚ ਧਰਮ-ਕਰਮ ਲਈ ਚਾਹ ਸੀ, ਰਾਜਸੂਯ ਯੱਗ ਵਿਚ ਲਗੇ ਹੋਏ ਸਨ।੧੪੨।

(ਯੱਗ ਕਰਾਉਣ ਵਾਲੇ ਰਾਜੇ ਨੇ ਕਿਹਾ ਕਿ) ਇਕ ਇਕ ਬ੍ਰਾਹਮਣ ਨੂੰ ਇਕ ਇਕ ਭਾਰ ਸੋਨਾ ਦਿਓ। ਇਕ ਸੌ ਹਾਥੀ, ਇਕ ਸੌ ਰਥ, ਦੋ ਹਜ਼ਾਰ ਘੋੜੇ, ਚਾਰ ਹਜ਼ਾਰ ਸੁਨਹਿਰੀ ਸਿੰਗਾਂ ਵਾਲੀਆਂ ਮੱਝਾਂ ਦਾ ਅਪਾਰ ਦਾਨ ਦਿਉ। (ਇਤਨਾ ਕੁਝ) ਇਕ ਇਕ ਬ੍ਰਾਹਮਣ ਨੂੰ ਦਿਓ, (ਹੇ) ਰਾਜਿਆਂ ਦੇ ਰਾਜਿਓ! ਸੁਣੋ।੧੪੩।

ਸੋਨਾ, ਚਾਂਦੀ ਦਿੱਤੀ ਅਤੇ ਤਾਂਬੇ ਦਾ ਅਨੰਤ ਦਾਨ ਦਿੱਤਾ। ਬੇਅੰਤ ਦੁਖੀਆਂ ਅਤੇ ਦੀਨਾਂ ਨੂੰ ਵੇਖ ਕੇ ਬਹੁਤ ਅੰਨ ਦਾ ਦਾਨ ਦਿੱਤਾ। ਬਸਤ੍ਰਾਂ ਦਾ ਦਾਨ, ਰੇਸ਼ਮੀ ਕਪੜਿਆਂ ਦਾ ਦਾਨ ਅਤੇ ਸ਼ਸਤ੍ਰਾਂ ਦਾ ਦਾਨ ਦਿੱਤਾ। ਦੂਰੋਂ ਦੂਰੋਂ ਦੇਸ਼ਾਂ ਤੋਂ ਆਏ ਮੰਗਤੇ ਦਾਨ ਪ੍ਰਾਪਤ ਕਰ ਕੇ ਰਾਜੇ ਬਣ ਗਏ।੧੪੪।

ਚਾਰ ਕੋਹਾਂ ਤਕ ਯੱਗ-ਕੁੰਡ ਬਣਾਇਆ ਗਿਆ, ਜਿਸ ਵਿਚ ਇਕ ਹਜ਼ਾਰ ਪ੍ਰਨਾਲੇ ਲਗਾਏ ਗਏ ਸਨ। ਵੇਦ ਵਿਆਸ ਦੇ ਅਵਤਾਰ ਵਰਗੇ ਇਕ ਹਜ਼ਾਰ ਬ੍ਰਾਹਮਣ ਹੋਮ ਕਰਨ ਲਗੇ। ਹਾਥੀ ਦੀ ਸੁੰਡ ਜਿੰਨੀ (ਮੋਟੀ) ਘਿਓ ਦੀ ਲਗਾਤਾਰ ਧਾਰ (ਯੱਗ ਕੁੰਡ ਵਿਚ) ਪੈਂਦੀ ਸੀ। ਉਸ ਭਿਆਨਕ (ਅਗਨੀ ਦੀ) ਲਾਟ ਵਿਚ ਅਨੇਕ ਪਦਾਰਥ ਭਸਮ ਹੋ ਰਹੇ ਸਨ।੧੪੫।

ਮ੍ਰਿਤਕਾ ਸਭ ਤੀਰਥ ਕੀ ਸਭ ਤੀਰਥ ਕੋ ਲੈ ਬਾਰ।
ਕਾਸਟਕਾ ਸਭ ਦੇਸ ਕੀ ਸਭ ਦੇਸ ਕੀ ਜਿਊਨਾਰ।
ਭਾਤ ਭਾਤਨ ਕੇ ਮਹਾ ਰਸ ਹੋਮੀਐ ਤਿਹ ਮਾਹਿ।
ਦੇਖ ਚਕ੍ਰਤ ਰਹੈ ਦਿਜੰਬਰ ਰੀਝ ਹੀ ਨਰ ਨਾਹ। ੫। ੧੪੬।
ਭਾਤ ਭਾਤ ਅਨੇਕ ਬਿਜੰਨ ਹੋਮੀਐ ਤਿਹ ਆਨ।
ਚਤੁਰ ਬੇਦ ਪੜੈ ਚਤ੍ਰ ਸਭ ਬਿਪ ਬ੍ਯਾਸ ਸਮਾਨ।
ਭਾਤ ਭਾਤ ਅਨੇਕ ਭੂਪਤ ਦੇਤ ਦਾਨ ਅਨੰਤ।
ਭੂਮ ਭੂਰ ਉਠੀ ਜਯਤ ਧੁਨ ਜਤ੍ਰ ਤਤ੍ਰ ਦੁਰੰਤ। ੬। ੧੪੭।
ਜੀਤ ਜੀਤ ਮਵਾਸ ਆਸਨ ਅਰਬ ਖਰਬ ਛਿਨਾਇ।
ਆਨਿ ਆਨਿ ਦੀਏ ਦਿਜਾਨਨ ਜਗ ਮੈ ਕੁਰ ਰਾਇ।
ਭਾਤ ਭਾਤ ਅਨੇਕ ਧੂਪ ਸੁ ਧੂਪੀਐ ਤਿਹ ਆਨ।
ਭਾਤ ਭਾਤ ਉਠੀ ਜਯ ਧੁਨਿ ਜਤ੍ਰ ਤਤ੍ਰ ਦਿਸਾਨ। ੭। ੧੪੮।
ਜਰਾਸੰਧਹ ਮਾਰ ਕੈ ਪੁਨਿ ਕੈਰਵਾ ਹਥਿ ਪਾਇ।
ਰਾਜਸੂਇ ਕੀਓ ਬਡੋ ਮਖਿ ਕਿਸਨ ਕੇ ਮਤਿ ਭਾਇ।
ਰਾਜਸੂਇ ਸੁ ਕੈ ਕਿਤੇ ਦਿਨ ਜੀਤ ਸਤ੍ਰ ਅਨੰਤ।
ਬਾਜਮੇਧ ਅਰੰਭ ਕੀਨੋ ਬੇਦ ਬ੍ਯਾਸ ਮਤੰਤ। ੮। ੧੪੯।

*ਪ੍ਰਿਥਮ ਜਗ ਸਮਾਪਤਿਹ।*

## ਸ੍ਰੀ ਬਰਣ ਬਧਹ

ਚੰਦ੍ਰ ਬਰਣੇ ਸੁਕਰਨਿ ਸਿਯਾਮ ਸੁਵਰਨ ਪੂਛ ਸਮਾਨ।
ਰਤਨ ਤੁੰਗ ਉਤੰਗ ਬਾਜਤ ਉਚ ਸ੍ਰਵਾਹ ਸਮਾਨ।
ਨਿਰਤ ਕਰਤ ਚਲੈ ਧਰਾ ਪਰਿ ਕਾਮ ਰੂਪ ਪ੍ਰਭਾਇ।
ਦੇਖਿ ਦੇਖਿ ਛਕੈ ਸਭੈ ਨ੍ਰਿਪ ਰੀਝਿ ਇਉ ਨ੍ਰਿਪਰਾਇ। ੯। ੧੫੦।

ਬੀਣ ਬੇਣ ਮ੍ਰਿਦੰਗ ਬਾਜਤ ਬਾਸੁਰੀ ਸੁਰਨਾਇ।
ਮੁਰਜ ਤੂਰ ਮੁਚੰਗ ਮੰਦਲ ਚੰਗ ਬੰਗ ਸਨਾਇ।
ਢੋਲ ਢੋਲਕ ਖੰਜਕਾ ਡਫ ਝਾਂਝ ਕੋਟ ਬਜੰਤ।
ਜੰਗ ਘੁੰਘਰੂ ਟਲਕਾ ਉਪਜੰਤ ਰਾਗ ਅਨੰਤ। ੧੦। ੧੫੧।
ਅਮਿਤ ਸਬਦ ਬਜੰਤ੍ਰ ਭੇਰਿ ਹਰੰਤ ਬਾਜ ਅਪਾਰ।
ਜਾਤ ਜਉਨ ਦਿਸਾਨ ਕੇ ਪਛ ਲਾਗ ਹੀ ਸਿਰਦਾਰ।
ਜਉਨ ਬਾਧ ਤੁਰੰਗ ਜੁਝਤ[੧] ਜੀਤੀਐ ਕਰਿ ਜੁਧ।
ਆਨ ਜੋਨ ਮਿਲੈ ਬਚੈ ਨਹਿ ਮਾਰੀਐ ਕਰਿ ਕ੍ਰਧ। ੧੧। ੧੫੨।

੧. 'ਝੁਝਤ'



ਸਾਰਿਆਂ ਤੀਰਥਾਂ ਦੀ ਮਿੱਟੀ ਅਤੇ ਸਾਰਿਆਂ ਤੀਰਥਾਂ ਦਾ ਜਲ ਲਿਆਉਂਦਾ ਗਿਆ। ਸਾਰਿਆਂ ਦੇਸਾਂ ਦੀ ਲਕੜੀ ਅਤੇ ਖਾਣ ਦੇ ਪਦਾਰਥ, ਤਰ੍ਹਾਂ ਤਰ੍ਹਾਂ ਦੇ ਸੁਆਦੀ ਖਾਣੇ ਉਸ (ਕੁੰਡ) ਵਿਚ ਹੋਮ ਕੀਤੇ ਗਏ। (ਇਹ ਸਭ ਕੁਝ) ਵੇਖ ਕੇ ਬ੍ਰਾਹਮਣ ਹੈਰਾਨ ਹੋ ਰਹੇ ਸਨ ਅਤੇ ਰਾਜੇ ਪ੍ਰਸੰਨ ਹੋ ਰਹੇ ਸਨ।੧੪੬।

ਤਰ੍ਹਾਂ ਤਰ੍ਹਾਂ ਦੇ ਖਾਣ ਯੋਗ ਪਦਾਰਥ ਲਿਆ ਕੇ ਉਸ (ਕੁੰਡ) ਵਿਚ ਹੋਮ ਕੀਤੇ ਜਾ ਰਹੇ ਸਨ। ਚੌਹਾਂ ਪਾਸੇ ਵੇਦ ਵਿਆਸ ਵਰਗੇ ਬ੍ਰਾਹਮਣ ਚਾਰ ਵੇਦਾਂ ਦਾ ਪਾਠ ਕਰ ਰਹੇ ਸਨ। ਭਾਂਤ ਭਾਂਤ ਦੇ ਅਨੇਕ ਰਾਜੇ ਬੇਅੰਤ ਦਾਨ ਦੇ ਰਹੇ ਸਨ। ਜਿਥੇ ਕਿਥੇ ਭੂ-ਮੰਡਲ ਵਿਚ ਜੈ-ਜੈਕਾਰ ਦੀ ਪ੍ਰਚੰਡ ਧੁਨੀ ਹੋ ਰਹੀ ਸੀ।੧੪੭।

ਆਕੀ ਰਾਜਿਆਂ ਦੇ ਦੇਸ਼ਾਂ ('ਆਸਨ') ਨੂੰ ਜਿਤ ਜਿਤ ਕੇ ਅਤੇ (ਉਨ੍ਹਾਂ ਤੋਂ) ਅਰਬਾਂ ਖਰਬਾਂ ਦੇ (ਕੋਸ਼) ਖੋਹ ਕੇ ਰਾਜਾ ਯੁਧਿਸ਼ਠਰ ਨੇ ਯੱਗ ਵਿਚ ਲਿਆ ਲਿਆ ਕੇ ਬ੍ਰਾਹਮਣਾਂ ਨੂੰ ਦਿੱਤੇ ਸਨ। ਤਰ੍ਹਾਂ ਤਰ੍ਹਾਂ ਦੇ ਧੂਪ ਲਿਆ ਲਿਆ ਕੇ ਧੁਖਾਏ ਜਾ ਰਹੇ ਸਨ। ਜਿਥੇ ਕਿਥੇ ਸਾਰੀਆਂ ਦਿਸ਼ਾਵਾਂ ਵਿਚ ਕਈ ਕਈ ਤਰ੍ਹਾਂ ਦੀ ਜੈ-ਜੈਕਾਰ ਦੀ ਧੁਨੀ ਹੋ ਰਹੀ ਸੀ।।੧੪੮।

ਜਰਾਸਿੰਧ ਨੂੰ ਮਾਰ ਕੇ, ਫਿਰ ਕੌਰਵਾਂ ਨੂੰ ਆਪਣੇ ਅਧੀਨ ਕੀਤਾ ਅਤੇ ਕ੍ਰਿਸ਼ਨ ਦੀ ਸਲਾਹ ਨਾਲ ਬਹੁਤ ਵੱਡਾ ਰਾਜਸੂਯ ਯੱਗ ਕੀਤਾ। ਅਨੰਤ ਵੈਰੀਆਂ ਨੂੰ ਜਿਤ ਕੇ ਕਿਤਨੇ ਦਿਨ ਰਾਜਸੂਯ ਯੱਗ ਕੀਤਾ ਗਿਆ। ਫਿਰ ਵੇਦ ਵਿਆਸ ਦੀ ਸਲਾਹ ਨਾਲ ਅਸ਼੍ਵਮੇਧ ਯੱਗ ਸ਼ੁਰੂ ਕੀਤਾ ਗਿਆ।੧੪੯।

*ਪਹਿਲਾ ਯੱਗ ਸਮਾਪਤ ਹੋਇਆ*

## ਸ੍ਰੀ ਬਰਣ ਦਾ ਬੱਧ

ਚੰਦ੍ਰਮਾ ਵਰਗੇ ਸਫੈਦ ਰੰਗ ਵਾਲਾ, ਕਾਲੇ ਕੰਨਾਂ ਵਾਲਾ, ਸੁਨਹਿਰੀ ਰੰਗ ਦੀ ਪੂਛਲ ਵਾਲਾ, ਵੱਡੀਆਂ ਅੱਖਾਂ ਵਾਲਾ, ਉਚੀ ਗਰਦਨ ਵਾਲਾ ਉਚਸ੍ਰਵਹ ਵਰਗਾ ਘੋੜਾ (ਛੱਡ ਦਿੱਤਾ ਗਿਆ) ਜੋ ਧਰਤੀ ਉਤੇ ਨਚਦਾ ਟਪਦਾ ਚਲ ਰਿਹਾ ਸੀ, ਕਾਮ-ਦੇਵ ਵਰਗੀ ਜਿਸ ਦੀ ਸ਼ੋਭਾ ਸੀ। (ਉਸ ਨੂੰ) ਵੇਖ ਵੇਖ ਕੇ ਸਾਰੇ ਰਾਜੇ ਪ੍ਰਸੰਨ ਹੋ ਰਹੇ ਸਨ, ਇਸੇ ਤਰ੍ਹਾਂ ਰਾਜਾ ਯੁਧਿਸ਼ਠਰ ਵੀ ਖੁਸ਼ ਹੋ ਰਿਹਾ ਸੀ।੧੫੦।

ਵੀਣਾ, ਬੇਣ, ਮ੍ਰਿਦੰਗ, ਬੰਸਰੀ, ਭੇਰੀ, ਮੁਰਜ, ਤੁਰਹੀਆਂ, ਮੁਚੰਗ, ਮੰਦਲ, . ਚੰਗ, ਬੰਗ, ਸ਼ਹਿਨਾਈ, ਢੋਲ, ਢੋਲਕ, ਖੰਜਰੀ, ਡਫ, ਝਾਂਝ, ਕਰੋੜਾਂ ਦੀ ਗਿਣਤੀ ਵਿਚ ਵਜ ਰਹੇ ਸਨ, ਵੱਡੇ ਟੱਲ ('ਜੰਗ'), ਘੁੰਘਰੂ, ਟੱਲੀਆਂ ਆਦਿ (ਦੇ ਵੱਜਣ ਨਾਲ) ਬੇਅੰਤ ਰਾਗ ਪੈਦਾ ਹੋ ਰਹੇ ਸਨ।੧੫੧।

ਭੇਰੀ ਆਦਿ ਵਾਜਿਆਂ ('ਬਜੰਤ੍ਰ') ਦੀ ਅਸੀਮ ਆਵਾਜ਼ ਨਿਕਲ ਰਹੀ ਸੀ, ਅਤੇ (ਸੈਨਿਕਾਂ ਦੇ) ਬੇਸ਼ੁਮਾਰ ਘੋੜੇ ਹਿਣਕ ਰਹੇ ਸਨ। ਜਿਸ ਦਿਸ਼ਾ ਵਿਚ (ਉਹ ਯੱਗ-ਘੋੜਾ) ਜਾਂਦਾ ਸੀ (ਉਸ) ਪਿਛੇ (ਫੌਜੀ) ਨਾਇਕ ਲਗ ਤੁਰਦੇ ਸਨ। ਜਿਹੜਾ ਘੋੜੇ ਨੂੰ ਬੰਨ੍ਹ ਲੈਂਦਾ ਸੀ, ਉਸ ਨਾਲ (ਸੈਨਾ ਨਾਇਕ) ਜੁਝਦੇ ਸਨ ਅਤੇ ਲੜਾਈ ਕਰ ਕੇ ਜਿਤ ਲੈਂਦੇ ਸਨ। ਜਿਹੜਾ ਆ ਕੇ ਮਿਲ ਪੈਂਦਾ ਸੀ, (ਉਹ) ਬਚ ਜਾਂਦਾ ਸੀ, ਨਹੀਂ ਤਾਂ ਕ੍ਰੋਧ ਕਰ ਕੇ (ਉਸ ਨੂੰ) ਮਾਰ ਦਿੰਦੇ ਸਨ।੧੫੨।

ਹੈਯ[1] ਫੇਰ ਚਾਰ ਦਿਸਾਨ ਮੈ ਸਭ ਜੀਤ ਕੈ ਛਿਤਪਾਲ।
ਬਾਜਮੇਧ ਕਰਿਯੋ ਸਪੂਰਨ ਅਮਿਤ ਜਗ ਰਿਸਾਲ।
ਭਾਤ ਭਾਤ ਅਨੇਕ ਦਾਨ ਸੁ ਦੀਜੀਅਹਿ ਦਿਜਰਾਜ।
ਭਾਤ ਭਾਤ ਪਟੰਬਰਾਦਿਕ ਬਾਜਿਯੋ ਗਜਰਾਜ। ੧੨। ੧੫੩।

ਅਨੇਕ ਦਾਨ ਦੀਏ ਦਿਜਾਨਨ ਅਮਿਤ ਦਰਬ ਅਪਾਰ।
ਹੀਰ ਚੀਰ ਪਟੰਬਰਾਦਿ ਸੁਵਰਨ ਕੇ ਬਹੁ ਭਾਰ।
ਦੁਸਟ ਪੁਸਟ ਤ੍ਰਸੇ ਸਬੈ ਥਰਹਰਿਓ ਸੁਨਿ ਗਿਰਰਾਇ।
ਕਾਟਿ ਕਾਟਿ ਨ ਦੈ ਦ੍ਵਿਜੈ ਨ੍ਰਿਪ ਬਾਟ ਬਾਟ ਲੁਟਾਇ। ੧੩।੧੫੪।

ਫੇਰ ਕੈ ਸਭ ਦੇਸ ਮੈ ਹਯ[2] ਮਾਰਿਓ ਮਖ ਜਾਇ।
ਕਾਟਿ ਕੈ ਤਿਹ ਕੋ ਤਬੈ ਪਲ ਕੈ ਕਰੈ ਚਤੁ ਭਾਇ।
ਏਕ ਬਿਪ੍ਰਨ ਏਕ ਛਤ੍ਰਨ ਏਕ ਇਸਤ੍ਰਿਨ ਦੀਨ।
ਚਤ੍ਰ ਅੰਸ ਬਚਿਯੋ ਜੁ ਤਾਤੇ ਹੋਮ ਮੈ ਵਹਿ ਕੀਨ। ੧੪। ੧੫੫।

ਪੰਚ ਸੈ ਬਰਖ ਪ੍ਰਮਾਨ ਸੁ ਰਾਜ ਕੈ ਇਹ ਦੀਪ।
ਅੰਤ ਜਾਇ ਗਿਰੇ ਰਸਾਤਲ ਪੰਡ ਪੁਤ੍ਰ ਮਹੀਪ।
ਭੂਮ ਭਰਤ ਭਏ ਪਰੀਛਤ ਪਰਮ ਰੂਪ ਮਹਾਨ।
ਅਮਿਤ ਰੂਪ ਉਦਾਰ ਦਾਨ ਅਛਿਜ ਤੇਜ ਨਿਧਾਨ। ੧੫।੧੫੬।

*ਸ੍ਰੀ ਗਿਆਨ ਪ੍ਰਬੋਧ ਪੋਥੀ ਦੁਤੀਆ ਜਗ ਸਮਾਪਤੰ।*

## ਅਥ ਰਾਜਾ ਪ੍ਰੀਛਤ ਕੋ ਰਾਜ ਕਥਨੰ

*ਰੁਆਲ ਛੰਦ*

ਏਕ ਦਿਵਸ ਪਰੀਛਤਹਿ ਮਿਲਿ ਕੀਯੋ ਮੰਤ੍ਰ ਮਹਾਨ।
ਗਜਾਮੇਧ ਸੁ ਜਗ ਕੋ ਕਿਉ ਕੀਜੀਐ ਸਵਧਾਨ।
ਬੋਲਿ ਬੋਲਿ ਸੁ ਮਿਤ੍ਰ ਮੰਤ੍ਰਨ ਮੰਤ੍ਰ ਕੀਓ ਬਿਚਾਰ।
ਸੇਤ ਦੰਤ ਮੰਗਾਇ ਕੈ ਬਹੁ ਜੁਗਤ ਸੌ ਅਬਿਚਾਰ। ੧। ੧੫੭।

ਜਗ ਮੰਡਲ ਕੋ ਰਚਿਯੋ ਤਹਿ ਕੋਟ ਅਸਟ ਪ੍ਰਮਾਨ।
ਅਸਟ ਸਹੰਸ੍ਰ ਬੁਲਾਇ ਰਿਤੁਜੁ ਅਸਟ ਲਛ ਦਿਜਾਨ।
ਭਾਤ ਭਾਤ ਬਨਾਇ ਕੈ ਤਹਾ ਅਸਟ ਸਹੰਸ੍ਰ ਪ੍ਰਨਾਰ।
ਹਸਤ ਸੁੰਡ ਪ੍ਰਮਾਨ ਤਾ ਮਹਿ ਹੋਮੀਐ ਘ੍ਰਿਤ ਧਾਰ। ੨। ੧੫੮।

ਦੇਸ ਦੇਸ ਬੁਲਾਇ ਕੈ ਬਹੁ ਭਾਤ ਭਾਤ ਨ੍ਰਿਪਾਲ।
ਭਾਤ ਭਾਤਨ ਕੇ ਦੀਏ ਬਹੁ ਦਾਨ ਮਾਨ ਰਸਾਲ।
ਹੀਰ ਚੀਰ ਪਟੰਬਰਾਦਿਕ ਬਾਜ ਅਉ ਗਜਰਾਜ।
ਸਾਜ ਸਾਜ ਸਬੈ ਦੀਏ ਬਹੁ ਰਾਜ ਕੌ ਨ੍ਰਿਪਰਾਜ। ੩। ੧੫੯।

ਐਸਿ ਭਾਤਿ ਕੀਓ ਤਹਾ ਬਹੁ ਬਰਖ ਲਉ ਤਿਹ ਰਾਜ।
ਕਰਨ ਦੇਵ ਪ੍ਰਮਾਨ ਲਉ ਅਰ ਜੀਤ ਕੈ ਬਹੁ ਸਾਜ।

੧. 'ਹੈ' ੨. 'ਹੈ'



ਚੌਹਾਂ ਦਿਸ਼ਾਵਾਂ ਵਿਚ ਘੋੜਾ ਫੇਰ ਕੇ ਅਤੇ ਸਾਰਿਆਂ ਰਾਜਿਆਂ ਨੂੰ ਜਿਤ ਕੇ (ਯੁਧਿਸ਼ਠਰ ਨੇ) ਅਸ਼ਵਮੇਧ ਯੱਗ ਸੰਪੂਰਨ ਕੀਤਾ ਜੋ ਬਹੁਤ ਅਸੀਮ ਅਤੇ ਸੁੰਦਰ ਸੀ। ਬ੍ਰਾਹਮਣਾਂ ਨੂੰ ਤਰ੍ਹਾਂ ਤਰ੍ਹਾਂ ਦੇ ਅਨੇਕਾਂ ਦਾਨ ਦਿੱਤੇ ਗਏ (ਜਿਨ੍ਹਾਂ ਵਿਚ) ਕਈ ਤਰ੍ਹਾਂ ਦੇ ਰੇਸ਼ਮੀ ਬਸਤ੍ਰ, ਘੋੜੇ ਅਤੇ ਹਾਥੀ (ਸ਼ਾਮਲ ਸਨ)।੧੫੩।

ਬ੍ਰਾਹਮਣਾਂ ਨੂੰ ਅਨੇਕ ਤਰ੍ਹਾਂ ਦੇ ਦਾਨ ਦਿੱਤੇ ਗਏ (ਜਿਨ੍ਹਾਂ ਵਿਚ) ਬੇਅੰਤ ਅਤੇ ਅਪਾਰ ਧਨ-ਦੌਲਤ ਸੀ; ਹੀਰੇ, ਕਪੜੇ, ਰੇਸ਼ਮੀ ਬਸਤ੍ਰ ਅਤੇ ਸੋਨੇ ਦੇ ਬਹੁਤ ਭਾਰ ਸਨ। (ਉਸ ਦਾਨ ਨੂੰ ਵੇਖ ਕੇ) ਸਾਰੇ ਬਲਵਾਨ ਵੈਰੀ ਬਹੁਤ ਡਰ ਗਏ ਅਤੇ ਸੁਮੇਰ ਪਰਬਤ ਵੀ ਸੁਣ ਕੇ ਕੰਬਣ ਲਗਾ (ਕਿ ਕਿਤੇ) ਰਾਜਾ (ਯੁਧਿਸ਼ਠਰ) ਕਟ ਕਟ ਕੇ (ਮੈਨੂੰ ਵੀ) ਬ੍ਰਾਹਮਣਾਂ ਵਿਚ ਵੰਡ ਵੰਡ ਕੇ ਲੁਟਾ ਨ ਦੇਵੇ।੧੫੪।

ਸਾਰਿਆਂ ਦੇਸ਼ਾਂ ਵਿਚ (ਘੋੜੇ ਨੂੰ) ਫੇਰ ਕੇ ਯੱਗ-ਸ਼ਾਲਾ ਵਿਚ ਮਾਰ ਦਿੱਤਾ ਗਿਆ। ਤਦੋਂ ਹੀ ਉਸ ਨੂੰ ਕਟ ਕੇ ਚਾਰ ਹਿੱਸਿਆਂ ਵਿਚ ਵੰਡਿਆ ਗਿਆ। ਇਕ (ਹਿੱਸਾ) ਬ੍ਰਾਹਮਣਾਂ ਨੂੰ, ਇਕ ਛਤਰੀਆਂ ਨੂੰ ਅਤੇ ਇਕ ਇਸਤਰੀਆਂ ਨੂੰ ਦਿੱਤਾ ਗਿਆ। (ਜੋ) ਚੌਥਾ ਹਿੱਸਾ ਬਚਿਆ, ਉਸ ਦੀ ਹਵਨ ਵਿਚ ਆਹੂਤੀ ਦਿੱਤੀ ਗਈ।੧੫੫।

ਇਸ ਦੀਪ ਵਿਚ ਪੰਜ ਸੌ ਵਰ੍ਹੇ ਰਾਜ ਕਰਕੇ ਪੰਡੂ ਰਾਜੇ ਦੇ ਪੁੱਤਰ (ਪੰਜ ਪਾਂਡਵ) ਅੰਤ ਨੂੰ ਹਿਮਾਲਾ ਪਰਬਤ ਵਿਚ ਜਾ ਡਿਗੇ। (ਉਨ੍ਹਾਂ ਤੋਂ ਬਾਦ) ਪਰਮ ਸੁੰਦਰ ਅਤੇ ਮਹਾਨ ਪਰੀਕਸ਼ਿਤ ਭਾਰਤ-ਭੂਮੀ ਦਾ ਰਾਜਾ ਹੋਇਆ। (ਉਹ) ਅਸੀਮ ਰੂਪ ਵਾਲਾ, ਉਦਾਰ ਦਾਨੀ ਅਤੇ ਕਦੇ ਨ ਛਿਜਣ ਵਾਲੇ ਤੇਜ ਦਾ ਖ਼ਜ਼ਾਨਾ ਸੀ।੧੫੬।

*ਸ੍ਰੀ ਗਿਆਨ ਪ੍ਰਬੋਧ ਪੋਥੀ, ਦੂਜਾ ਯੱਗ ਸਮਾਪਤ।੨।*

## ਹੁਣ ਰਾਜਾ ਪਰੀਕਸ਼ਿਤ ਦੇ ਰਾਜ ਦਾ ਕਥਨ

*ਰੁਆਲ ਛੰਦ*

ਇਕ ਦਿਨ ਪਰੀਕਸ਼ਿਤ ਨੇ (ਸਾਰਿਆਂ ਨਾਲ ਰਲ ਕੇ) ਇਕ ਮਹੱਤਵਪੂਰਨ ਸਲਾਹ ਕੀਤੀ ਕਿ ਗਜ-ਮੇਧ ਯੱਗ ਕਿਵੇਂ ਵਿਧੀਪੂਰਵਕ ਕੀਤਾ ਜਾਏ। (ਉਸ ਨੇ) ਮਿਤਰਾਂ ਅਤੇ ਮੰਤਰੀਆਂ ਨੂੰ ਬੁਲਾ ਬੁਲਾ ਕੇ ਵਿਚਾਰ ਕੀਤਾ। (ਫਿਰ) ਹੋਰ ਵਿਚਾਰਾਂ ਵਿਚ ਨ ਪੈ ਕੇ ਬਹੁਤ ਜੁਗਤ ਨਾਲ ਚਿੱਟੇ ਦੰਦਾਂ ਵਾਲਾ ਹਾਥੀ ਮੰਗਵਾ ਲਿਆ।੧੫੭।

ਉਥੇ ਅੱਠ ਕੋਹਾਂ ਤਕ (ਪਸਰਿਆ) ਯੱਗ-ਮੰਡਲ ਬਣਵਾਇਆ। ਅੱਠ ਹਜ਼ਾਰ ਰਿਤਜ (ਯੱਗ ਕਰਉਣ ਵਾਲੇ ਕਰਮਕਾਂਡੀ)ਅਤੇ ਅੱਠ ਲੱਖ ਬ੍ਰਾਹਮਣ ਬੁਲਾ ਲਏ। (ਉਸ ਹਵਨ-ਕੁੰਡ ਨਾਲ) ਉਥੇ ਭਾਂਤ ਭਾਂਤ ਦੇ ਅੱਠ ਹਜ਼ਾਰ ਪ੍ਰਨਾਲੇ ਬਣਵਾ ਕੇ ਉਸ ਵਿਚ ਹਾਥੀ ਦੀ ਸੁੰਡ ਜਿੰਨੀ ਘਿਉ ਦੀ ਧਾਰ ਹੋਮ ਹੋਣ ਲਗੀ।੧੫੮।

ਦੇਸ਼ਾਂ ਦੇਸ਼ਾਂ ਤੋਂ ਭਾਂਤ ਭਾਂਤ ਦੇ ਰਾਜੇ ਬੁਲਾ ਲਏ ਅਤੇ ਬਹੁਤ ਤਰ੍ਹਾਂ ਦੇ ਸੁੰਦਰ ਦਾਨ ਅਤੇ ਆਦਰ ਮਾਣ ਦਿੱਤੇ। ਹੀਰੇ, ਕਪੜੇ, ਰੇਸ਼ਮੀ ਬਸਤ੍ਰ, ਘੋੜੇ ਅਤੇ ਹਾਥੀ ਆਦਿਕ ਨੂੰ ਸਜਾ ਕੇ ਬਹੁਤ ਰਾਜਿਆਂ ਨੂੰ ਮਹਾਰਾਜਾ ਪਰੀਕਸ਼ਿਤ ਨੇ ਦਿੱਤੇ।੧੫੯।

ਇਸ ਤਰ੍ਹਾਂ ਨਾਲ ਉਸ ਨੇ ਬਹੁਤ ਵਰ੍ਹਿਆਂ ਤਕ ਉਥੇ ਰਾਜ ਕੀਤਾ। ਕਰਨ ਦੇਵ ਰਾਜੇ ਵਰਗੇ ਮੰਨਿਆਂ ਪ੍ਰਮੰਨਿਆਂ ਵੈਰੀਆਂ ਨੂੰ ਜਿਤ ਲਿਆ ਅਤੇ ਸਾਮਾਨ (ਖੋਹ ਲਿਆ)।

ਏਕ ਦਿਵਸ ਚੜਿਓ ਨ੍ਰਿਪ ਬਰ ਸੈਲ ਕਾਜ ਅਖੇਟ।
ਦੇਖ ਮ੍ਰਿਗ ਭਇਓ ਤਹਾ ਮੁਨਰਾਜ ਸਿਉ ਭਈ ਭੇਟ। ੪। ੧੯੦।

ਪੈਂਡ ਯਾਹਿ ਗਯੋ ਨਹੀ ਮ੍ਰਿਗ ਰੇ ਰਖੀਸਰ ਬੋਲ।
ਉਤ੍ਰ ਭੂਪਹਿ ਨ ਦੀਓ ਮੁਨਿ ਆਖਿ ਭੀ ਇਕ ਖੋਲ।
ਮ੍ਰਿਤਕ ਸਰਪ ਨਿਹਾਰ ਕੈ ਜਿਹ ਅਗ੍ਰ ਤਾਹ ਉਠਾਇ।
ਤਉਨ ਕੇ ਗਰ ਡਾਰ ਕੈ ਨ੍ਰਿਪ ਜਾਤ ਭਯੋ ਨ੍ਰਿਪਰਾਇ। ੫। ੧੯੧।

ਆਖ ਉਘਾਰ ਲਖੈ ਕਹਾ ਮੁਨ ਸਰਪ ਦੇਖ ਡਰਾਨ।
ਕ੍ਰੋਧ ਕਰਤ ਭਯੋ ਤਹਾ ਦਿਜ ਰਕਤ ਨੇਤ੍ਰ ਚੁਚਾਨ।
ਜਉਨ ਮੋ ਗਰਿ ਡਾਰਿ ਗਿਓ ਤਿਹ ਕਾਟਿ ਹੈ ਅਹਿਰਾਇ।
ਸਪਤ ਦਿਵਸਨ ਮੈ ਮਰੈ ਯਹਿ ਸਤਿ ਸ੍ਰਾਪ ਸਦਾਇ। ੬। ੧੯੨।

ਸ੍ਰਾਪ ਕੋ ਸੁਨਿ ਕੈ ਡਰਿਯੋ ਨ੍ਰਿਪ ਮੰਦ੍ਰ ਏਕ ਉਸਾਰ।
ਮਧਿ ਗੰਗ ਰਚਿਯੋ ਧਉਲਹਰਿ ਛੁਇ ਸਕੈ ਨ ਬਿਆਰ।
ਸਰਪ ਕੀ ਤਹ ਗੰਮਤਾ ਕੋ ਕਾਟਿ ਹੈ ਤਿਹ ਜਾਇ।
ਕਾਲ ਪਾਇ ਕਟ੍ਯੋ ਤਬੈ ਤਹਿ ਆਨ ਕੈ ਅਹਿਰਾਇ। ੭।੧੯੩।

ਸਾਠ ਬਰਖ ਪ੍ਰਮਾਨ ਲਉ ਦੁਇ ਮਾਸ ਯੌ ਦਿਨ ਚਾਰ।
ਜੋਤਿ ਜੋਤਿ ਬਿਖੈ ਰਲੀ ਨ੍ਰਿਪ ਰਾਜ ਕੀ ਕਰਤਾਰ।
ਭੂਮ ਭਰਥ ਭਏ ਤਬੈ ਜਨਮੇਜ ਰਾਜ ਮਹਾਨ।
ਸੂਰਬੀਰ ਹਠੀ ਤਪੀ ਦਸ ਚਾਰ ਚਾਰ ਨਿਧਾਨ। ੮। ੧੯੪।

*ਇਤ ਰਾਜਾ ਪ੍ਰੀਛਤ ਸਮਾਪਤੰ ਭਏ*

## ਰਾਜਾ ਜਨਮੇਜਾ ਰਾਜ ਪਾਵਤ ਭਏ

*ਰੂਆਲ ਛੰਦ*

ਰਾਜ ਕੋ ਗ੍ਰਿਹ ਪਾਇਕੈ ਜਨਮੇਜ ਰਾਜ ਮਹਾਨ।
ਸੂਰਬੀਰ ਹਠੀ ਤਪੀ ਦਸ ਚਾਰ ਚਾਰ ਨਿਧਾਨ।
ਪਿਤਰ ਕੇ ਬਧ ਕੋਪ ਤੇ ਸਬ ਬਿਪ੍ਰ ਲੀਨ ਬੁਲਾਇ।
ਸਰਪ ਮੇਧ ਕਰਿਯੋ ਲਗੇ ਮਖ ਧਰਮ ਕੇ ਚਿਤ ਚਾਇ। ੧। ੧੯੫।

ਏਕ ਕੋਸ ਪ੍ਰਮਾਨ ਲਉ ਮਖ ਕੁੰਡ ਕੀਨ ਬਨਾਇ।
ਮੰਤ੍ਰ ਸਕਤ ਕਰਨੈ ਲਗੇ ਤਹਿ ਹੋਮ ਬਿਪ੍ਰ ਬਨਾਇ।
ਆਨ ਆਨ ਗਿਰੈ ਲਗੇ ਤਹਿ ਸਰਪ ਕੋਟ ਅਪਾਰ।
ਜਤ੍ਰ ਤਤ੍ਰ ਉਠੀ ਜੈਤ ਧੁਨ ਭੂਮ ਭੂਰ ਉਦਾਰ। ੨। ੧੯੬।



ਇਕ ਦਿਨ ਰਾਜਾ (ਪਰੀਕਸ਼ਿਤ) ਸੈਰ ਕਰਨ ਲਈ ਸ਼ਿਕਾਰ ਤੇ ਚੜ੍ਹਿਆ। ਉਥੇ ਇਕ ਹਿਰਨ ਨੂੰ ਵੇਖ ਕੇ (ਉਸ ਦੇ ਪਿਛੇ) ਹੋ ਲਿਆ ਅਤੇ ਉਥੇ ਇਕ ਮੁਨੀ ਨਾਲ ਉਸ ਦੀ ਭੇਂਟ ਹੋਈ।੧੯੦।

(ਰਾਜੇ ਨੇ ਰਿਸ਼ੀ ਨੂੰ ਪੁਛਿਆ) ਹੇ ਰਿਸ਼ੀ, ਦਸ ਕਿ ਇਸ ਰਸਤੇ ਤੋਂ ਕੋਈ ਹਿਰਨ ਤਾਂ ਨਹੀਂ ਗਿਆ ? ਮੁਨੀ ਨੇ ਨ ਅੱਖ ਖੋਲੀ ਅਤੇ ਨ ਰਾਜੇ ਨੂੰ ਕਈ ਉੱਤਰ ਦਿੱਤਾ। (ਉਥੇ ਹੀ ਇਕ) ਮੋਏ ਹੋਏ ਸੱਪ ਨੂੰ ਵੇਖ ਕੇ (ਪਰੀਕਸ਼ਿਤ ਨੇ) (ਕਮਾਨ ਦੇ) ਗੋਸ਼ੇ ('ਅਗ੍ਰ') ਨਾਲ ਉਠਾ ਕੇ, ਉਸ (ਮੁਨੀ) ਦੇ ਗਲ ਵਿਚ ਪਾ ਕੇ ਰਾਜਿਆਂ ਦਾ ਰਾਜਾ ਉਥੋਂ ਚਲਿਆ ਗਿਆ।੧੯੧।

ਮੁਨੀ ਨੇ ਅੱਖ ਉਘਾੜ ਕੇ ਵੇਖਿਆ ਅਤੇ ਸੱਪ ਨੂੰ ਵੇਖ ਕੇ ਡਰ ਗਿਆ। ਉਸ ਵੇਲੇ ਮੁਨੀ ਨੇ ਕ੍ਰੋਧ ਕੀਤਾ ਅਤੇ ਉਸ ਦੀਆਂ ਅੱਖਾਂ ਵਿਚੋਂ ਲਹੂ ਚੋਣ ਲਗਿਆ। (ਉਹ ਕਹਿਣ ਲਗਿਆ) ਜੋ ਮੇਰੇ ਗਲੇ ਵਿਚ (ਸੱਪ ਨੂੰ) ਪਾ ਗਿਆ ਹੈ, ਉਸ ਨੂੰ ਸੱਪਾਂ ਦਾ ਰਾਜਾ (ਤੱਛਕ) ਕਟੇਗਾ। ਸੱਤਾਂ ਦਿਨਾਂ ਵਿਚ ਉਹ ਮਰ ਜਾਏਗਾ। (ਮੇਰਾ ਇਹ) ਸ੍ਰਾਪ ਸਦਾ ਹੀ ਸੱਚਾ ਹੈ।੧੯੨।

(ਮੁਨੀ ਵਲੋਂ ਦਿੱਤੇ) ਸ੍ਰਾਪ (ਦੀ ਗੱਲ) ਨੂੰ ਸੁਣ ਕੇ ਰਾਜਾ ਡਰ ਗਿਆ ਅਤੇ ਇਕ ਘਰ (ਮੰਦਿਰ) ਉਸਰਵਾਇਆ। (ਉਹ) ਚਿੱਟਾਂ ਰਾਜ-ਮਹੱਲ ਗੰਗਾ ਦੇ ਵਿਚਾਲੇ ਰਚਿਆ ਗਿਆ (ਜਿਸ ਨੂੰ) ਵਾਯੂ (ਬਿਆਰ) ਵੀ ਛੋਹ ਨਹੀਂ ਸਕਦੀ ਸੀ। ਉਥੇ ਸੱਪ ਦੀ ਪਹੁੰਚ ਕਿਥੇ, ਕਿ ਜਾ ਕੇ ਕੱਟ ਸਕੇ। (ਪਰੰਤੂ) ਵਕਤ ਆਉਣ ਤੇ ਸੱਪਾਂ ਦੇ ਰਾਜੇ (ਤੱਛਕ) ਨੇ ਤਦੋਂ ਉਥੇ ਆ ਕੇ ਡਸ ਲਿਆ।੧੯੩।

(ਉਸ ਨੇ) ਸੱਠ ਵਰ੍ਹੇ, ਦੋ ਮਹੀਨੇ ਅਤੇ ਚਾਰ ਦਿਨਾਂ ਤਕ (ਰਾਜ ਕੀਤਾ), ਫਿਰ ਰਾਜੇ ਦੀ ਜੋਤਿ ਕਰਤਾਰ ਦੀ ਜੋਤਿ ਨਾਲ ਮਿਲ ਗਈ। ਤਦ ਭਰਤ-ਭੂਮੀ ਉਤੇ ਮਹਾਨ ਰਾਜਾ ਜਨਮੇਜਾ ਹੋਇਆ ਜੋ ਸੂਰਵੀਰ, ਹਠੀ, ਤਪਸਵੀ ਅਤੇ ਚਾਰ ਤੇ ਚੌਦਾਂ ਵਿਦਿਆਵਾਂ ਦਾ ਗਿਆਤਾ ਸੀ।੧੯੪।

*ਇਥੇ ਰਾਜਾ ਪ੍ਰੀਛਤ (ਪਰੀਕਸ਼ਿਤ) ਦਾ ਰਾਜ ਸਮਾਪਤ ਹੋਇਆ।*

## ਰਾਜਾ ਜਨਮੇਜਾ ਨੂੰ ਰਾਜ ਪ੍ਰਾਪਤ ਹੋਇਆ

*ਰੂਆਲ ਛੰਦ*

ਰਾਜੇ ਦੇ ਘਰ ਜਨਮ ਲੈ ਕੇ ਜਨਮੇਜਾ ਵੱਡਾ ਰਾਜਾ (ਸਿੱਧ ਹੋਇਆ)। (ਉਹ) ਸੂਰਵੀਰ, ਹਠੀ, ਤਪਸਵੀ ਅਤੇ ਚਾਰ ਅਤੇ ੧੪ ਵਿਦਿਆਵਾਂ ਦਾ ਗਿਆਤਾ ਸੀ। (ਉਸ ਨੇ) ਪਿਤਾ ਦੇ ਬੱਧ (ਦਾ ਹਾਲ ਸੁਣ ਕੇ) ਕ੍ਰੋਧਿਤ ਹੋ ਕੇ ਸਾਰਿਆਂ ਬ੍ਰਾਹਮਣਾਂ ਨੂੰ ਬੁਲਾ ਲਿਆ। (ਉਨ੍ਹਾਂ ਤੋਂ ਪਿਤਾ ਦੇ ਬੱਧ ਦਾ ਬਦਲਾ ਲੈਣ ਲਈ ਉਪਾ ਪੁਛਿਆ। ਬ੍ਰਾਹਮਣਾਂ ਨੇ ਸਰਪ-ਮੇਧ-ਯੱਗ ਕਰਨ ਦੀ ਸਲਾਹ ਦਿੱਤੀ, ਤਦ ਰਾਜਾ ਜਨਮੇਜਾ) ਸਰਪ-ਮੇਧ ਯੱਗ ਕਰਨ ਵਿਚ ਪੂਰੇ ਸ਼ੌਕ ਨਾਲ ਲਗ ਗਿਆ।੧੯੫।

ਇਕ ਕੋਹ ਤਕ ਦੇ ਖੇਤਰ ਵਿਚ ਉਸ ਨੇ ਯੱਗ-ਕੁੰਡ ਚੰਗੀ ਤਰ੍ਹਾਂ ਤਿਆਰ ਕਰਵਾਇਆ ਜਿਸ ਵਿਚ ਮੰਤਰ-ਸ਼ਕਤੀ ਨਾਲ ਸਾਰੇ ਸ੍ਰਾਹਮਣ ਲੋਕ ਹੋਮ ਕਰਨ ਲਗੇ। ਉਸ (ਹਵਨ-ਕੁੰਡ ਵਿਚ) ਅਣਗਿਣਤ ਕਰੋੜਾਂ ਸੱਪ ਆ ਆ ਕੇ ਡਿਗਣ ਲਗੇ। ਜਿਥੇ ਕਿਥੇ ਭੂਮੀ ਉਤੇ ਧਰਮੀ ਰਾਜੇ ਦੀ ਜੈ-ਜੈਕਾਰ ਦੀ ਧੁਨੀ ਉਠਣ ਲਗੀ।੧੯੬।

ਹਸਤ ਏਕ ਦੂ ਹਸਤ ਤੀਨ ਚਉ ਹਸਤ ਪੰਚ ਪ੍ਰਮਾਨ।
ਬੀਸ ਹਾਥ ਇਕੀਸ ਹਾਥ ਪਚੀਸ ਹਾਥ ਸਮਾਨ।
ਤੀਸ ਹਾਥ ਬਤੀਸ ਹਾਥ ਛਤੀਸ ਹਾਥ ਗਿਰਾਹਿ।
ਆਨ ਆਨ ਗਿਰੈ ਤਹਾ ਸਭ ਭਸਮ ਭੂਤ ਹੋਇ ਜਾਇ। ੩।੧੬੭।
ਏਕ ਸੌ ਹਸਤ ਪ੍ਰਮਾਨ ਦੋ ਸੌ ਹਸਤ ਪ੍ਰਮਾਨ।
ਤੀਨ ਸੌ ਹਸਤ ਪ੍ਰਮਾਨ ਚਤ੍ਰ ਸੈ ਸੁ ਸਮਾਨ।
ਪਾਚ ਸੈ ਖਟ ਸੈ ਲਗੇ ਤਹਿ ਬੀਚ ਆਨ ਗਿਰੰਤ।
ਸਹੰਸ ਹਸਤ ਪ੍ਰਮਾਨ ਲਉ ਸਭ ਹੋਮ ਹੋਤ ਅਨੰਤ। ੪। ੧੬੮।

*ਭੁਜੰਗ ਪ੍ਰਯਾਤ ਛੰਦ*

ਰਚਿਯੋ ਸਰਪ ਮੇਧੰ ਬਡੋ ਜਗ ਰਾਜੰ। ਕਰੈ ਬਿਪ ਹੋਮੈ ਸਰੈ ਸਰਬ ਕਾਜੰ।
ਦਹੇ ਸਰਬ ਸਰਪੰ ਅਨੰਤੰ ਪ੍ਰਕਾਰੰ। ਭੁਜੈ ਭੋਗ ਅਨੰਤੰ ਜੁਗੈ ਰਾਜ ਦੁਆਰੰ। ੧। ੧੬੯।

ਕਿਤੇ ਅਸਟ ਹਸਤੰ ਸਤੰ ਪ੍ਰਾਇ ਨਾਰੰ। ਕਿਤੇ ਦੁਆਦਿਸੇ ਹਸਤ ਲੌ ਪਰਮ ਭਾਰੰ।
ਕਿਤੇ ਦ੍ਵੈ[1] ਸਹੰਸ੍ਰ ਕਿਤੇ ਜੋਜਨੇਕੰ। ਗਿਰੇ ਹੋਮ ਕੁੰਡੰ ਅਪਾਰੰ ਅਚੇਤੰ। ੨। ੧੭੦।

ਕਿਤੇ ਜੋਜਨੇ ਦੁਇ ਕਿਤੇ ਤੀਨ ਜੋਜਨ। ਕਿਤੇ ਚਾਰ ਜੋਜਨ ਦਹੇ ਭੂਮ ਭੋਗਨ।
ਕਿਤੇ ਮੁਸਟ ਅੰਗੁਸਟ ਗ੍ਰਿਸਟੰ ਪ੍ਰਮਾਨੰ। ਕਿਤੇ ਡੇਢੁ ਗਿਸਟੇ ਅੰਗੁਸਟੰ ਅਰਧਾਨੰ। ੩। ੧੭੧।

ਕਿਤੇ ਚਾਰ ਜੋਜਨ ਲਉ ਚਾਰ ਕੋਸੰ। ਛੁਐ ਘ੍ਰਿਤ ਜੈਸੇ ਕਰੈ ਅਗਨ ਹੋਮੰ।
ਫਣੰ ਫਟਕੈ ਫੇਣਕਾ ਫੰਤਕਾਰੰ। ਛੁਟੈ ਲਪਟ ਜ੍ਵਾਲਾ[2] ਬਸੈ ਬਿਖਧਾਰੰ। ੪। ੧੭੨।

ਕਿਤੇ ਸਪਤ ਜੋਜਨ ਲੌ ਕੋਸ ਅਸਟੰ। ਕਿਤੇ ਅਸਟ ਜੋਜਨ ਮਹਾ ਪਰਮ ਪੁਸਟੰ।
ਭਯੋ ਘੋਰ ਬਧੰ ਜਰੇ ਕੋਟ ਨਾਗੰ। ਭਜ੍ਯੋ ਤਛਕੰ ਭਛਕੰ ਜੇਮ ਕਾਗੰ। ੫। ੧੭੩।

ਕੁਲੰ ਕੋਟ ਹੋਮੈ ਬਿਖੈ ਵਹਿਣ ਕੁੰਡੰ। ਬਚੇ ਬਾਧ ਡਾਰੇ ਘਨੇ ਕੁੰਡ ਝੁੰਡੰ।
ਭਜ੍ਯੋ ਨਾਗ ਰਾਜੰ ਤਕ੍ਯੋ ਇੰਦ੍ਰ ਲੋਕੰ। ਜਰ੍ਯੋ ਬੈਦ ਮੰਤ੍ਰੰ ਭਰ੍ਯੋ ਸਕ੍ਰ ਸੋਕੰ। ੬। ੧੭੪।

---

੧ 'ਦੁਐ' ੨. 'ਜੁਆਲਾ'



ਇਕ ਹੱਥ, ਦੋ ਹੱਥ, ਤਿੰਨ-ਚਾਰ ਹੱਥ, ਪੰਜ ਹੱਥ, ਵੀਹ ਹੱਥ, ਇਕੀ ਹੱਥ, ਪੰਝੀ ਹੱਥ, ਤੀਹ ਹੱਥ, ਬੱਤੀ ਹੱਥ, ਛੱਤੀ ਹੱਥ ਜਿੰਨੇ ਲੰਬੇ ਸੱਪ (ਆ ਆ ਕੇ ਹਵਨ ਵਿਚ) ਡਿਗਦੇ ਸਨ। ਉਥੇ (ਜੋ ਜੋ ਸੱਪ) ਆ ਆ ਦੇ ਡਿਗਦੇ ਸਨ, ਸਭ ਸੜ ਕੇ ਸੁਆਹ ਹੋਈ ਜਾਂਦੇ ਸਨ।੧੬੭।

ਇਕ ਸੌ ਹੱਥ ਜਿੰਨੇ, ਦੋ ਸੌ ਹੱਥ ਜੇਡੇ, ਤਿੰਨ ਸੌ ਹੱਥ ਜੇਡੇ, ਚਾਰ ਸੌ ਹੱਥਾਂ ਦੇ ਬਾਰਾਬਰ, ਪੰਜ ਸੌ, ਛੇ ਸੌ (ਹੱਥਾਂ) ਜਿੰਨੇ ਉਸ (ਕੁੰਡ) ਵਿਚ ਆ ਕੇ ਡਿਗਦੇ ਸਨ। ਹਜ਼ਾਰਾਂ ਹੱਥਾਂ ਦੀ ਲੰਬਾਈ ਤਕ ਦੇ ਸਭ ਸੱਪ (ਉਸ ਵਿਚ ਡਿਗ ਕੇ) ਸੜਦੇ ਜਾ ਰਹੇ ਸਨ।੧੬੮।

*ਭੁਜੰਗ ਪ੍ਰਯਾਤ ਛੰਦ*

(ਇਸ ਤਰ੍ਹਾਂ) ਰਾਜੇ ਨੇ ਮਹਾਨ ਸਰਪ-ਮੇਧ-ਯੱਗ ਰਚਿਆ। ਸਾਰੇ ਕੰਮਾਂ ਨੂੰ ਪੂਰਾ ਕਰਨ ਲਈ ਬ੍ਰਾਹਮਣ ਹੋਮ ਕਰ ਰਹੇ ਸਨ। ਅਨੰਤ ਕਿਸਮਾਂ ਦੇ ਸਾਰੇ ਸੱਪ ਉਸ ਵਿਚ ਸੜ ਮੋਏ ਸਨ। (ਮੰਤਰਾਂ ਦੇ ਬਲ ਨਾਲ ਖਿਚੇ ਹੋਏ) ਜੋ ਅਨੰਤ ਸੱਪ ('ਭੋਗ') ਰਾਜ-ਦੁਆਰ ਤੇ ਗਏ (ਸਭ) ਸੜ ਗਏ।੧੬੯।

ਕਿਤਨੇ ਅੱਠ ਹੱਥ ਦੇ ਅਤੇ (ਕਿਤਨੇ) ਸੱਤ ਹੱਥ ਦੇ ਲਗਭਗ ('ਪ੍ਰਾਇ') ਮੋਟੀ ਗਰਦਨ ਵਾਲੇ, ਕਿਤਨੇ ੧੨ ਹੱਥਾਂ ਜਿਤਨੇ ਮੋਟੇ ('ਭਾਰੰ'), ਕਿਤਨੇ ਦੋ ਹਜ਼ਾਰ ਹੱਥ ਲੰਬੇ ਅਤੇ ਕਿਤਨੇ ਹੀ ਇਕ ਯੋਜਨ ਲੰਬੇ ਬੇਅੰਤ (ਸੱਪ) ਅਚੇਤ ਹੋ ਕੇ ਹਵਨ-ਕੁੰਡ ਵਿਚ ਡਿਗ ਰਹੇ ਸਨ।੧੭੦।

ਕਿਤਨੇ ਦੋ ਯੋਜਨ, ਕਿਤਨੇ ਤਿੰਨ ਯੋਜਨ, ਕਿਤਨੇ ਚਾਰ ਯੋਜਨ ਜਿੰਨੇ ਲੰਬੇ ਸੱਪ ('ਭੋਗਨ'), ਕਿਤਨੇ ਮੁਠ (ਜਿੰਨੇ), (ਕਿਤਨੇ) ਅੰਗੂਠੇ (ਜੇਡੇ, ਕਿਤਨੇ) ਗਿਠ ਜਿੰਨੇ, ਕਿਤਨੇ ਡੇਢ ਗਿਠ (ਜੇਡੇ ਅਤੇ ਕਿਤਨੇ) ਅਧੇ ਅੰਗੂਠੇ (ਜਿੰਨੇ)।੧੭੧।

ਕਿਤਨੇ ਚਾਰ ਯੋਜਨਾਂ ਅਤੇ ਚਾਰ ਕੋਹਾਂ ਜੇਡੇ ਅੱਗ ਵਿਚ ਇਸ ਤਰ੍ਹਾਂ ਹੋਮ ਹੋ ਰਹੇ ਸਨ, ਜਿਵੇਂ (ਅੱਗ ਵਿਚ) ਘਿਓ (ਪੈਂਦਾ ਹੋਵੇ)। (ਹਵਨ ਵਿਚ ਸੜਦੇ ਹੋਏ ਸੱਪ) ਫਣਾਂ ਨੂੰ ਪਟਕਦੇ ਸਨ, ਝੱਗ ਸੁਟਦੇ ਸਨ ਅਤੇ ਫੁੰਕਾਰੇ ਮਾਰਦੇ ਸਨ। (ਜਦੋਂ) ਸੱਪ ਵਿਚ ਡਿਗਦੇ ਹਨ ਤਾਂ ਅੱਗ ਦੀ ਲਾਟ ਮਚਦੀ ਹੈ।੧੭੨।

ਕਿਤਨੇ ਹੀ ਸੱਤ ਯੋਜਨਾਂ ਜਿੰਨੇ ਅਤੇ ਅੱਠ ਕੋਹਾਂ ਜੇਡੇ, ਕਿਤਨੇ ਹੀ ਅੱਠ ਯੋਜਨਾਂ ਜੇਡੇ ਮੋਟੇ ਸੱਪਾਂ ਦਾ ਭਿਆਨਕ ਬੱਧ (ਇਸ ਯੱਗ ਵਿਚ ਹੋਇਆ ਅਤੇ) ਕਰੋੜਾਂ ਸੜ ਕੇ ਸੁਆਹ ਹੋ ਗਏ। ਤੱਛਕ ਡਰ ਕੇ (ਇੰਜ) ਭਜ ਗਿਆ, ਜਿਉਂ ਕਾਂ ਬਾਜ਼ (ਭੱਛਕ ਨੂੰ ਵੇਖ ਕੇ ਖਿਸਕ ਜਾਂਦਾ ਹੈ)।੧੭੩।

(ਸੱਪਾਂ ਦੀਆਂ) ਕਰੋੜਾਂ ਕੁਲਾਂ ਹਵਨ-ਕੁੰਡ ਵਿਚ ਸੜ ਮਰੀਆਂ। ਜੋ ਬਚ ਗਏ, ਉਨ੍ਹਾਂ ਨੂੰ ਬੰਨ੍ਹ ਕੇ ਇਕੱਠਿਆਂ ਹਵਨ-ਕੁੰਡ ਵਿਚ ਸੁਟ ਦਿੱਤਾ ਗਿਆ। ਨਾਗ-ਰਾਜ ਤੱਛਕ ਭਜ ਕੇ ਇੰਦਰ ਲੋਕ ਜਾ ਪਹੁੰਚਿਆ। ਵੇਦ-ਮੰਤਰਾਂ (ਦੀ ਸ਼ਕਤੀ ਕਰ ਕੇ ਇੰਦਰ ਲੋਕ) ਸੜਨ ਲਗਿਆ, (ਫਲਸਰੂਪ) ਇੰਦਰ ਚਿੰਤਾਵਾਨ ਹੋ ਗਿਆ।੧੭੪।

ਬਧ੍ਯੋ ਮੰਤ੍ਰ ਜੰਤ੍ਰੰ ਗਿਰ੍ਯੋ ਭੂਮ ਮਧੰ। ਅੜਿਓ ਆਸਤੀਕੰ ਮਹਾ ਬਿਪ੍ਰ ਸਿਧੰ।
ਭਿੜ੍ਯੋ ਭੇੜ ਭੂਪੰ ਝਿਣ੍ਯੋ ਝੇੜ ਝਾੜੰ। ਮਹਾ ਕ੍ਰੋਧ ਉਠ੍ਯੋ ਤਣੀ ਤੋੜ ਤਾੜੰ। ੭। ੧੭੫।

ਤਜ੍ਯੋ ਸ੍ਰਪ ਮੇਧੰ ਭਜ੍ਯੋ ਏਕ ਨਾਥੰ। ਕ੍ਰਿਪਾ ਮੰਤ੍ਰ ਸੂਝੈ ਸਬੈ ਸ੍ਰਿਸਟ ਸਾਜੰ।
ਸੁਨਹੁ ਰਾਜ ਸਰਦੂਲ ਬਿਦ੍ਯਾ ਨਿਧਾਨੰ। ਤਪੈ ਤੇਜ ਸਾਵੰਤ ਜੁਆਲਾ ਸਮਾਨੰ। ੮। ੧੭੬।

ਮਹੀ ਮਾਹ ਰੂਪੰ ਤਪੈ ਤੇਜ ਭਾਨੰ। ਦਸੰ ਚਾਰ ਚਉਦਾਹ ਬਿਦਿਆ ਨਿਧਾਨੰ।
ਸੁਨਹੁ ਰਾਜ ਸਾਸਤ੍ਰਗ ਸਾਰੰਗ ਪਾਨੰ। ਤਜਹੁ ਸਰਪ ਮੇਧੰ ਦਿਜੈ ਮੋਹਿ ਦਾਨੰ। ੯। ੧੭੭।

ਤਜਹੁ ਜੋ ਨ ਸਰਪੰ ਜਰੋ ਅਗਨ ਆਪੰ। ਕਰੋ ਦਗਧ ਤੋ ਕੌ ਦਿਵੌ ਐਸ ਸ੍ਰਾਪੰ।
ਹਣ੍ਯੋ ਪੇਟ ਮਧੰ ਛੁਰੀ ਜਮਦਾੜੰ। ਲਗੇ ਪਾਪ ਤੋਕੋ ਸੁਨਹੁ ਰਾਜ ਗਾੜੰ। ੧੦। ੧੭੮।

ਸੁਨੇ ਬਿਪ ਬੋਲੰ ਉਠਿਯੋ ਆਪ ਰਾਜੰ। ਤਜਿਯੋ ਸਰਪ ਮੇਧੰ ਪਿਤਾ ਬੈਰ ਕਾਜੰ।
ਬੁਲ੍ਯੋ ਬ੍ਯਾਸ ਪਾਸੰ ਕਰਿਯੋ ਮੰਤ੍ਰ ਚਾਰੰ। ਮਹਾ ਬੇਦ ਬਿਆਕਰਣ ਬਿਦਿਆ ਬਿਚਾਰੰ। ੧੧।੧੭੯।

ਸੁਨੀ ਪੁਤ੍ਰਕਾ ਦੁਇ ਗ੍ਰਿਹੰ ਕਾਸਿ ਰਾਜੰ। ਮਹਾ ਸੁੰਦਰੀ ਰੂਪ ਸੋਭਾ ਸਮਾਜੰ।
ਜਿਣਿਉ ਜਾਇ ਤਾਕੋ ਹਣੋ ਦੁਸਟ ਪੁਸਟੰ। ਕਰਿਯੋ ਧਿਆਨ ਤਾਨੇ ਲਦੇ ਭਾਰ ਉਸਟੰ।੧੨।੧੮੦।

ਚਲੀ ਸੈਨ ਸੂਕਰ ਪਰਾਚੀ ਦਿਸਾਨੰ। ਚੜੇ ਬੀਰ ਧੀਰੰ ਹਠੇ ਸਸਤ੍ਰ ਪਾਨੰ।
ਦੁਰਿਯੋ ਜਾਇ ਦੁਰਗ ਸੁ ਬਾਰਾਣਸੀਸੰ। ਘੇਰਿਯੋ ਜਾਇ ਫਉਜੰ ਭਜਿਓ ਏਕ ਈਸੰ। ੧੩।੧੮੧।

ਮਚਿਯੋ ਜੁਧ ਸੁਧੰ ਬਹੇ ਸਸਤ੍ਰ ਘਾਤੰ। ਗਿਰੇ ਅਧੁ ਵਧੰ ਸਨਧੰ ਬਿਪਾਤੰ।
ਗਿਰੇ ਹੀਰ ਚੀਰੰ ਸੁ ਬੀਰੰ ਰਜਾਣੰ। ਕਟੈ ਅਧੁ ਅਧੰ ਛੁਟੇ ਰੁਦ੍ਰ ਧ੍ਯਾਨੰ। ੧੪। ੧੮੨।



(ਆਖਿਰ ਵਿਚ ਤੱਛਕ ਨਾਗ ਵੀ) ਮੰਤਰਾਂ-ਜੰਤਰਾਂ ਦਾ ਬੰਨ੍ਹਿਆ ਹੋਇਆ ਭੂਮੀ ਉਤੇ ਆ ਡਿਗਿਆ। (ਉਸ ਨੂੰ ਡਿਗਦਾ ਵੇਖ ਕੇ) ਆਸਤੀਕ ਨਾਂ ਦਾ ਸਿੱਧ ਬ੍ਰਾਹਮਣ (ਰਾਜੇ ਅਗੇ) ਅੜ ਖੜੋਤਾ। (ਉਸ ਨੇ) ਰਾਜੇ ਨਾਲ ਖ਼ੂਬ ਭੇੜ ਭਿੜਿਆ ਅਤੇ ਝਗੜਾ ਕਰਦਿਆਂ ਕਰਦਿਆਂ ਖਿਝ ਗਿਆ। (ਉਸ ਦੇ ਹਿਰਦੇ ਵਿਚ) ਬਹੁਤ ਕ੍ਰੋਧ ਪੈਦਾ ਹੋਇਆ (ਅਤੇ ਆਪਣੇ ਜਾਮੇ ਦੀ) ਤਣੀ ਤੋੜ ਕੇ (ਰਾਜੇ ਨੂੰ) ਤਾੜਨ ਲਗਾ।੧੭੫।

(ਕਿ) ਸੱਪਾਂ ਦਾ ਯੱਗ ਛਡ ਦਿਓ (ਅਤੇ ਕੇਵਲ) ਇਕ ਸੁਆਮੀ ਦਾ ਭਜਨ ਕਰੋ। (ਜਿਸ ਦੀ) ਕ੍ਰਿਪਾ ਨਾਲ ਮੰਤਰ ਸੁਝਦੇ ਹਨ ਅਤੇ ਸ੍ਰਿਸ਼ਟੀ ਦੇ ਸਾਰੇ ਸਾਜ (ਸਜਦੇ ਹਨ)। ਹੇ ਰਾਜਿਆਂ ਦੇ ਸ਼ੇਰ ਅਤੇ ਵਿਦਿਆ ਦੇ ਖ਼ਜ਼ਾਨੇ! ਸੁਣ, (ਜੇ ਤੂੰ ਮੇਰਾ ਕਿਹਾ ਮੰਨੇਗਾ, ਤਾਂ ਤੇਰਾ ਤੇਜ ਸੂਰਜ ਅਤੇ ਅਗਨੀ ਵਾਂਗ ਤਪੇਗਾ।੧੭੬।

ਧਰਤੀ ਵਿਚ ਚੰਦ੍ਰਮਾ ('ਮਾਹ') (ਵਰਗਾ ਤੇਰਾ) ਰੂਪ ਅਤੇ ਸੂਰਜ ਦੇ ਸਮਾਨ ਤੇਰਾ ਤੇਜ ਚਮਕੇਗਾ। (ਤੂੰ) ਦਸ, ਚਾਰ ਅਤੇ ਚੌਦਾਂ ਵਿਦਿਆਵਾਂ ਦਾ ਖ਼ਜ਼ਾਨਾ ਹੋਵੇਂਗਾ। ਹੇ ਸ਼ਾਸਤ੍ਰ ਦੇ ਗਿਆਤਾ ਅਤੇ ਧਨੁਸ਼ਧਾਰੀ ਰਾਜੇ ! ਸੁਣੋ, ਸੱਪਾਂ ਦਾ ਯੱਗ ਛਡ ਦਿਓ, ਇਹੀ ਮੈਨੂੰ ਦਾਨ ਦਿਓ।੧੭੭।

ਜੇ (ਤੂੰ) ਸੱਪਾਂ (ਦੇ ਯੱਗ ਨੂੰ) ਨਹੀਂ ਛਡੇਂਗਾ ਤਾਂ (ਹਵਨ ਦੀ) ਅੱਗ ਵਿਚ ਮੈਂ ਆਪ ਸੜ ਮਰਾਂਗਾ। ਅਤੇ ਤੈਨੂੰ ਅਜਿਹਾ ਸ੍ਰਾਪ ਦਿਆਂਗਾ (ਜਿਸ ਨਾਲ ਤੂੰ ਵੀ) ਸੜ ਜਾਵੇਂਗਾ। (ਜਾਂ ਮੈਂ ਆਪਣੇ) ਪੇਟ ਵਿਚ ਛੁਰੀ ਜਾਂ ਕਟਾਰ ਮਾਰ ਲਵਾਂਗਾ। ਹੇ ਰਾਜਨ ! ਸੁਣੋ, (ਫਿਰ) ਤੈਨੂੰ (ਬ੍ਰਹਮ-ਹਤਿਆ ਦਾ) ਵੱਡਾ ਪਾਪ ਲਗੇਗਾ।੧੭੮।

ਬ੍ਰਾਹਮਣ ਦੇ ਬੋਲ ਸੁਣ ਕੇ, ਰਾਜਾ (ਆਪਣੇ ਆਸਨ ਤੋਂ) ਉਠਿਆ। ਪਿਤਾ ਦੇ ਵੈਰ (ਦੇ ਬਦਲੇ) ਕਰਕੇ (ਜੋ ਸਰਪ ਯੱਗ ਰਚਿਆ ਹੋਇਆ ਸੀ ਉਸ) ਸਰਪ-ਯੱਗ ਨੂੰ ਛਡ ਦਿੱਤਾ। ਵੇਦ, ਵਿਆਕਰਣ ਅਤੇ ਵਿਦਿਆਵਾਂ ਦੇ ਮਹਾ ਵਿਚਾਰਕ ਵਿਆਸ ਨੂੰ ਕੋਲ ਬੁਲਾਇਆ ਅਤੇ ਚੰਗੀ ਤਰ੍ਹਾਂ ਸਲਾਹ ਕਰਨ ਲਗਾ।੧੭੯।

(ਰਾਜੇ ਨੂੰ ਵਿਆਸ ਨੇ ਕਿਹਾ ਕਿ) ਸੁਣਿਆ ਹੈ ਕਿ ਕਾਸ਼ੀ ਦੇ ਰਾਜੇ ਦੇ ਘਰ ਦੋ ਪੁੱਤਰੀਆਂ ਹਨ ਜੋ ਬਹੁਤ ਸੁੰਦਰ ਅਤੇ ਰੂਪ ਤੇ ਸ਼ੋਭਾ ਦਾ ਮੁਜਸਮਾ ਹਨ। ਉਨ੍ਹਾਂ ਨੂੰ ਜਿਤ ਲਿਆਉ ਅਤੇ ਵੱਡੇ ਵੱਡੇ ਦੁਸ਼ਟਾਂ ਨੂੰ ਮਾਰ ਦਿਉ। (ਇਹ ਗੱਲ ਸੁਣਦਿਆਂ ਸਾਰ) ਉਸ ਨੇ ਊਠਾਂ (ਉਤੇ ਸ਼ਸਤ੍ਰਾਂ ਅਸਤ੍ਰਾਂ) ਦੇ ਭਾਰ ਲਦ ਕੇ (ਕਾਸ਼ੀ ਵਲ) ਚਾਲੇ ਪਾ ਦਿੱਤੇ।੧੮੦।

ਪੂਰਵ ਦਿਸ਼ਾ ਵਲ ਸੈਨਾ ਹਵਾ ਦੀ ਤੇਜ਼ੀ ਨਾਲ ਤੁਰ ਪਈ। ਧੀਰਜਵਾਨ ਅਤੇ ਹਠੀ ਸੂਰਵੀਰ ਹੱਥਾਂ ਵਿਚ ਸ਼ਸਤ੍ਰ ਲੈ ਕੇ ਚੜ੍ਹ ਪਏ। ਕਾਸ਼ੀ ('ਬਾਰਾਣ') ਦਾ ਰਾਜਾ (ਡਰ ਦਾ ਮਾਰਿਆ) ਕਿਲੇ ਵਿਚ ਜਾ ਲੁਕਿਆ। ਫੌਜ ਨੇ (ਕਿਲੇ ਨੂੰ) ਜਾ ਘੇਰਿਆ ਅਤੇ (ਕਾਸ਼ੀ ਦੇ ਰਾਜੇ ਨੇ) ਇਕ ਸ਼ਿਵ ਦਾ ਧਿਆਨ ਕੀਤਾ।੧੮੧।

ਚੰਗਾ ਯੁੱਧ ਮਚਿਆ, ਸ਼ਸਤ੍ਰਾਂ ਦੇ ਆਘਾਤ ਅਤੇ ਦਾਉ-ਪੇਚ ਹੋਣ ਲਗੇ। ਚੰਗੀ ਤਰ੍ਹਾਂ ਸ਼ਸਤ੍ਰਾਂ ਨਾਲ ਸਜੇ ਹੋਏ ('ਸਨੱਧੰ') (ਸ਼ਸਤ੍ਰਾਂ ਦੀ) ਮਾਰ ਨਾਲ ਅੱਧੇ ਅੱਧੇ (ਟੁਕੜੇ ਹੋ ਕੇ) ਡਿਗਣ ਲਗੇ। ਹੀਰਿਆਂ ਨਾਲ ਸਜੇ ਬਸਤ੍ਰਾਂ ਵਾਲੇ ਸੂਰਵੀਰ ਰਾਜਪੂਤ (ਧਰਤੀ ਉਤੇ) ਡਿਗ ਪਏ। (ਉਨ੍ਹਾਂ ਦੇ) ਅਧੋ-ਅੱਧ ਕਟੇ ਜਾਣ ਕਾਰਨ ਸ਼ਿਵ ਦਾ ਧਿਆਨ ਵੀ ਉਖੜ ਗਿਆ।੧੮੨।

ਗਿਰੇ ਖੇਤ੍ਰ ਖਤ੍ਰਾਣ ਖਤ੍ਰੀ ਖਤ੍ਰਾਣੰ। ਬਜੀ ਭੇਰ ਭੁੰਕਾਰ ਦੁਕਿਆ ਨਿਸਾਣੰ।
ਕਰੇ ਪੈਜਵਾਰੰ ਪ੍ਰਚਾਰੈ ਸੁ ਬੀਰੰ। ਫਿਰੇ ਰੁੰਡ ਮੁੰਡੰ ਤਣੰ ਤਛ ਤੀਰੰ। ੧੫। ੧੯੩।

ਛਤ੍ਰੀਪਣੇ ਦੀ ਮਰਯਾਦਾ ਪਾਲਣ ਵਾਲੇ ਵੀ ਰਣ-ਭੂਮੀ ਵਿਚ ਡਿਗ ਪਏ। ਭੇਰੀਆਂ ਦੇ ਵਜਣ ਦੀ ਭੂੰਕਾਰ ਹੋਣ ਲਗੀ ਅਤੇ ਨਗਾਰਿਆਂ ਦੀ ਧੁੰਕਾਰ ਹੋਣ ਲਗੀ। ਸੂਰਮੇ ਲਲਕਾਰੇ ਮਾਰ ਕੇ ਪ੍ਰਤਿਗਿਆ ('ਪੈਜਵਾਰੰ') ਪੂਰੀ ਕਰ ਰਹੇ ਸਨ। ਕਿਤੇ ਧੜ, ਕਿਤੇ ਸਿਰ ਅਤੇ ਕਿਤੇ ਤੀਰਾਂ ਨਾਲ ਪੱਛੇ ਸ਼ਰੀਰ ਫਿਰਦੇ ਸਨ।੧੯੩।

ਬਿਭੇ ਦੰਤ ਵਰਮੰ ਪ੍ਰਛੇਦੈ ਤਨਾਨੰ। ਕਰੇ ਮਰਦਨੰ ਅਰਦਨੰ ਮਰਦਮਾਨੰ।
ਕਟੇ ਚਰਮ ਬਰਮੰ ਛੁਟੇ ਚਉਰ ਚਾਰੰ। ਗਿਰੇ ਬੀਰ ਧੀਰੰ ਛੁਟੇ ਸਸਤ੍ਰ ਧਾਰੰ। ੧੬। ੧੯੪।

ਹਾਥੀਆਂ ਦੇ ਕਵਚ ('ਦੰਤ-ਵਰਮੰ') ਟੁੱਟ ਗਏ ('ਬਿਭੇ') ਅਤੇ ਸ਼ਰੀਰਾਂ ਉਤੇ ਜ਼ਖ਼ਮ ਹੋ ਗਏ। ਬਹਾਦਰ ਸੂਰਵੀਰਾਂ ('ਮਰਦਮਾਨੰ') ਨੂੰ ਦਲ-ਮਲ ਕੇ ਮਸਲ ਦਿੱਤਾ ਗਿਆ । ਕਵਚ ('ਬਰਮੰ') ਅਤੇ ਢਾਲਾਂ ਕਟੀਆਂ ਗਈਆਂ ਸਨ ਅਤੇ ਸੁੰਦਰ ਚੌਰ ਰੁਲ ਰਹੇ ਸਨ। ਸ਼ਸਤ੍ਰਾਂ ਦੀਆਂ ਧਾਰਾਂ ਨਾਲ (ਵੱਡੇ ਵੱਡੇ) ਧੀਰਜਵਾਨ ਸੂਰਮੇ ਡਿਗੇ ਪਏ ਸਨ।੧੯੪।

ਜਿਣ੍ਯੋ ਕਾਸਕੀਸੰ ਹਣ੍ਯੋ ਸਰਬ ਸੈਨੰ। ਬਰੀ ਪੁਤ੍ਰਕਾ ਤਾਹ ਕੰਪ੍ਯੋ ਤ੍ਰਿਨੈਨੰ।
ਭਇਓ ਮੇਲ ਗੇਲੰ ਮਿਲੇ ਰਾਜ ਰਾਜੰ। ਭਈ ਮਿਤ੍ਰ ਚਾਰੰ ਸਰੇ ਸਰਬ ਕਾਜੰ। ੧੭। ੧੯੫।

(ਰਾਜੇ ਜਨਮੇਜੇ ਨੇ) ਕਾਸ਼ੀ ਦੇ ਰਾਜੇ ਨੂੰ ਜਿਤ ਲਿਆ ਅਤੇ ਉਸ ਦੀ ਸਾਰੀ ਸੈਨਾ ਮਾਰ ਦਿੱਤੀ। ਉਸ ਦੀਆਂ (ਦੋਹਾਂ) ਪੁੱਤਰੀਆਂ ਨਾਲ (ਜਨਮੇਜੇ ਨ) ਵਿਆਹ ਕਰ ਲਿਆ। (ਇਹ ਘਟਨਾ ਵੇਖ ਕੇ) ਸ਼ਿਵ ਕੰਬ ਗਿਆ। (ਅਖੀਰ ਦੋਹਾਂ ਰਾਜਿਆਂ ਦਾ ਆਪਸ ਵਿਚ) ਮੇਲ ਮਿਲਾਪ ਹੋ ਗਿਆ ਅਤੇ (ਕਾਸ਼ੀ ਦੇ) ਰਾਜੇ ਨੂੰ (ਆਪਣਾ) ਰਾਜ ਮਿਲ ਗਿਆ। (ਦੋਹਾਂ ਰਾਜਿਆਂ ਵਿਚ) ਚੰਗੀ ਮਿਤਰਤਾ ਹੋ ਗਈ ਅਤੇ ਸਾਰੇ ਕਾਰਜ ਚੰਗੀ ਤਰ੍ਹਾਂ ਸਿਰੇ ਚੜ੍ਹ ਗਏ।੧੯੫।

ਮਿਲੀ ਰਾਜ ਦਾਜੰ ਸੁ ਦਾਸੀ ਅਨੂਪੰ। ਮਹਾ ਬਿਦ੍ਯਵੰਤੀ ਅਪਾਰੰ ਸਰੂਪੰ।
ਮਿਲੇ ਹੀਰ ਚੀਰੰ ਕਿਤੇ ਸਿਆਉ ਕਰਨੰ। ਮਿਲੇ ਮਤ ਦੰਤੀ ਕਿਤੇ ਸੇਤ ਬਰਨੰ। ੧੮। ੧੯੬।

(ਜਨਮੇਜੇ ਨੂੰ ਕਾਸ਼ੀ ਦੇ) ਰਾਜੇ ਵਲੋਂ ਦਾਜ ਵਿਚ ਇਕ ਅਨੂਪਮ ਦਾਸੀ ਮਿਲੀ ਜੋ ਮਹਾਨ ਵਿਦਵੰਤੀ ਅਤੇ ਅਪਾਰ ਸੁੰਦਰ ਸਰੂਪ ਵਾਲੀ ਸੀ। ਕਿਤਨੇ ਹੀ ਹੀਰੇ, ਬਸਤ੍ਰ ਅਤੇ ਕਾਲੇ ('ਸਿਆਉ') ਕੰਨਾਂ ਵਾਲੇ (ਘੋੜੇ) ਮਿਲੇ। ਕਿਤਨੇ ਹੀ ਚਿੱਟੇ ਰੰਗ ਦੇ ਮਸਤ ਹਾਥੀ ਮਿਲੇ।੧੯੬।

ਕਰਿਯੋ ਬ੍ਯਾਹ ਰਾਜਾ ਭਇਓ ਸੁ ਪ੍ਰਸੰਨੰ। ਭਲੀ ਭਾਤ ਪੋਖੇ ਦਿਜੰ ਸਰਬ ਅੰਨੰ।
ਕਰੇ ਭਾਤਿ ਭਾਤੰ ਮਹਾ ਗਜ ਦਾਨੰ। ਭਏ ਦੋਇ ਪੁਤ੍ਰੰ ਮਹਾ ਰੂਪ ਮਾਨੰ। ੧੯। ੧੯੭।

ਰਾਜਾ (ਕਾਸ਼ੀ ਰਾਜ ਦੀਆਂ ਕੁਮਾਰੀਆਂ ਨਾਲ) ਵਿਆਹ ਕਰਕੇ ਬਹੁਤ ਪ੍ਰਸੰਨ ਹੋਇਆ ਅਤੇ ਸਾਰਿਆਂ ਬ੍ਰਾਹਮਣਾਂ ਨੂੰ ਅੰਨ ਆਦਿ ਨਾਲ ਚੰਗੀ ਤਰ੍ਹਾਂ ਰਜਾਇਆ। ਭਾਂਤ-ਭਾਂਤ ਦੇ ਵੱਡੇ ਹਾਥੀ ਦਾਨ ਕੀਤੇ। (ਸਮਾਂ ਪਾ ਕੇ ਉਨ੍ਹਾਂ ਦੋਹਾਂ ਰਾਣੀਆਂ ਨੇ) ਮਹਾ ਰੂਪਵਾਨ ਦੋ ਪੁੱਤਰਾਂ ਨੂੰ ਜਨਮ ਦਿੱਤਾ।੧੯੭।

ਲਖੀ ਰੂਪਵੰਤੀ ਮਹਾਰਾਜ ਦਾਸੀ। ਮਨੋ ਚੀਰ ਕੈ ਚਾਰ ਚੰਦ੍ਰਾ ਨਿਕਾਸੀ।
ਲਹੈ ਚੰਚਲਾ ਚਾਰ ਬਿਦਿਆ ਲਤਾ ਸੀ। ਕਿਧੌ ਕੰਜਕੀ ਮਾਝ ਸੋਭਾ ਪ੍ਰਕਾਸੀ। ੨੦। ੧੯੮।

(ਇਕ ਦਿਨ) ਜਨਮੇਜੇ ਨੇ ਰੂਪਵੰਤੀ ਦਾਸੀ ਨੂੰ ਵੇਖਿਆ (ਜੋ ਇੰਜ ਲਗੀ) ਮਾਨੋ ਚੰਦ੍ਰਮਾ ਨੂੰ ਚੀਰ ਕੇ ਚਾਂਦਨੀ ਕਢੀ ਗਈ ਹੋਵੇ। (ਜਾਂ ਇੰਜ ਲਗਦੀ ਸੀ) ਮਾਨੋ ਬਿਜਲੀ ਵਾਂਗ ਜਾਂ ਵਿਦਿਆ ਦੀ ਬੇਲ ਵਰਗੀ (ਫਿਰਦੀ ਹੋਵੇ), ਜਾਂ ਫਿਰ ਮਾਨੋ ਕਮਲ ਵਿਚਲੀ ਸ਼ੋਭਾ ਹੀ ਪ੍ਰਗਟ ਹੋ ਗਈ ਹੋਵੇ।੧੯੮।

ਕਿਧੌ ਫੂਲ ਮਾਲਾ ਲਖੈ ਚੰਦ੍ਰਮਾ ਸੀ। ਕਿਧੌ ਪਦਮਨੀ ਮੈ ਬਨੀ ਮਾਲਤੀ ਸੀ।
ਕਿਧੌ ਪੁਹਪ ਧੰਨਿਆ ਫੂਲੀ ਰਾਇ ਬੇਲੰ। ਤਜੈ ਅੰਗ ਤੇ ਬਾਸੁ ਚੰਪਾ ਫੁਲੇਲੰ। ੨੧। ੧੯੯।

ਜਾਂ ਫੁਲਾਂ ਦੀ ਮਾਲਾ ਹੋਵੇ, (ਜਾਂ) ਚੰਦ੍ਰਮਾ ਜਿਹੀ ਲਗਦੀ ਹੋਵੇ। ਜਾਂ ਪਦਮਨੀ ਰੂਪ ਹੋਵੇ, (ਜਾਂ) ਮਾਲਤੀ ਦਾ ਫੁਲ ਹੋਵੇ, ਜਾਂ ਫੁਲਾਂ ਦੀ ਧਨੁਸ਼ ('ਧੰਨਿਆ') ਹੋਵੇ, ( ਜਾਂ) ਫੁਲੀ ਹੋਈ ਰਾਇਬੇਲ ਹੋਵੇ। (ਉਸ ਦੇ) ਸ਼ਰੀਰ ਤੋਂ ਚੰਪਾ ਦੇ ਫੁਲਾਂ ਵਰਗੀ ਸੁਗੰਧ ਨਿਕਲ ਰਹੀ ਸੀ।੧੯੯।

ਕਿਧੌ ਦੇਵ ਕੰਨਿਆ ਪ੍ਰਿਥੀ ਲੋਕ ਡੋਲੈ। ਕਿਧੌ ਜਛਨੀ ਕਿਨ੍ਰਨੀ ਸਿਉ ਕਲੋਲੈ।
ਕਿਧੌ ਰੁਦ੍ਰ ਬੀਜੰ ਫਿਰੈ ਮਧਿ ਬਾਲੰ। ਕਿਧੌ ਪਤ੍ਰ ਪਾਨੰ ਨਚੈ ਕਉਲ ਨਾਲੰ। ੨੨। ੧੯0।

ਜਾਂ ਦੇਵ-ਕੰਨਿਆ ਧਰਤੀ ਉਤੇ ਫਿਰ ਰਹੀ ਹੋਵੇ, ਜਾਂ ਯਕਸ਼ਿਣੀ ਅਥਵਾ ਕਿੰਨਰਣੀ ਵਾਂਗ ਕਲੋਲ ਕਰ ਰਹੀ ਹੋਵੇ, ਜਾਂ ਪਾਰਾ ('ਰੁਦ੍ਰਬੀਜ') ਹੀ ਇਸ ਕੰਨਿਆ ਦੇ ਰੂਪ ਵਿਚ ਫਿਰ ਰਿਹਾ ਹੋਵੇ, ਜਾਂ ਪਾਨ ਦੇ ਪੱਤਰ (ਜਾਂ) ਕਮਲ ਦੀ ਡੰਡੀ (ਵਾਂਗ) ਨਚ ਰਹੀ ਹੋਵੇ।੧੯0।

ਕਿਧੌ ਰਾਗਮਾਲਾ ਰਚੀ ਰੰਗ ਰੂਪੰ। ਕਿਧੌ ਇਸਤ੍ਰਿ ਰਾਜਾ ਰਚੀ ਭੂਪ ਭੂਪੰ।
ਕਿਧੌ ਨਾਗ ਕੰਨਿਆ ਕਿਧੌ ਬਾਸਵੀ ਹੈ। ਕਿਧੌ ਸੰਖਨੀ ਚਿਤ੍ਰਨੀ ਪਦਮਨੀ ਹੈ। ੨੩। ੧੯੧।

ਲਸੈ ਚਿਤ੍ਰ ਰੂਪੰ ਬਚਿਤ੍ਰੰ ਅਪਾਰੰ। ਮਹਾ ਰੂਪਵੰਤੀ ਮਹਾ ਜੋਬਨਾਰੰ।
ਮਹਾ ਗਿਆਨ ਵੰਤੀ ਸੁ ਬਿਗਿਆਨ ਕਰਮੰ। ਪੜੇ ਕੰਠਿ ਬਿਦਿਆ ਸੁ ਬਿਦਿਆਦਿ ਧਰਮੰ।੨੪।੧੯੨।

ਲਖੀ ਰਾਜ ਕੰਨਿਆਨ ਤੇ ਰੂਪਵੰਤੀ। ਲਸੈ ਜੋਤ ਜ੍ਵਾਲਾ[1] ਅਪਾਰੰ ਅਨੰਤੀ।
ਲਖ੍ਯੋ ਤਾਹਿ ਜਨਮੇਜਏ ਆਪ ਰਾਜੰ। ਕਰੇ ਪਰਮ ਭੋਗੰ ਦੀਏ ਸਰਬ ਸਾਜੰ। ੨੫। ੧੯੩।

ਬਢਿਓ ਨੇਹੁ ਤਾਸੋ ਤਜੀ ਰਾਜ ਕੰਨਿਆ। ਹੁਤੀ ਸਿਸਟ ਕੀ ਦਿਸਟ ਮਹਿ ਪੁਸਟ ਧੰਨਿਆ।
ਭਇਓ ਏਕ ਪੁਤ੍ਰੰ ਮਹਾ ਸਸਤ੍ਰ ਧਾਰੀ। ਦਸੰ ਚਾਰ ਚਉਦਾਹ ਬਿਦਿਆ ਬਿਚਾਰੀ। ੨੬। ੧੯੪।

ਧਰਿਓ ਅਸਮੇਧੰ ਪ੍ਰਿਥਮ ਪੁਤ੍ਰ ਨਾਮੰ। ਭਇਓ ਅਸਮੇਧਾਨ ਦੂਜੋ ਪ੍ਰਧਾਨੰ।
ਅਜੈ ਸਿੰਘ ਰਾਖ੍ਯੋ ਰਜੀ ਪੁਤ੍ਰ ਸੂਰੰ। ਮਹਾ ਜੰਗ ਜੋਧਾ ਮਹਾ ਜਸ ਪੂਰੰ। ੨੭। ੧੯੫।

ਭਇਓ ਤਨ ਦੁਰੁਸਤੰ ਬਲਿਸਟੰ ਮਹਾਨੰ। ਮਹਾਜੰਗ ਜੋਧਾ ਸੁ ਸਸਤ੍ਰੰ ਪ੍ਰਧਾਨੰ।
ਹਣੈ ਦੁਸਟ ਪੁਸਟੰ ਮਹਾ ਸਸਤ੍ਰ ਧਾਰੰ। ਬਡੇ ਸਤ੍ਰ ਜੀਤੇ ਜਿਵੇ ਰਾਵਣਾਰੰ। ੨੮। ੧੯੬।

ਚੜਿਓ ਏਕ ਦਿਵਸੰ[2] ਅਖੇਟੰ ਨਰੇਸੰ। ਲਖੇ ਮ੍ਰਿਗ ਧਾਯੋ ਗਯੋ ਅਉਰ ਦੇਸੰ।
ਸ੍ਰਮਿਓ ਪਰਮ ਬਾਟੰ ਤਕਿਯੋ ਏਕ ਤਾਲੰ। ਤਹਾ ਦਉਰ ਕੈ ਪੀਨ ਪਾਨੰ ਉਤਾਲੰ। ੨੯। ੧੯੭।

ਕਰਿਓ ਰਾਜ ਸੈਨੰ ਕਢਿਓ ਬਾਰ ਬਾਜੰ। ਤਕੀ ਬਾਜਨੀ ਰੂਪ ਰਾਜੰ ਸਮਾਜੰ[3]।
ਲਗ੍ਯੋ ਆਨ ਤਾਕੋ ਰਹ੍ਯੋ ਤਾਹਿ ਗਰਭੰ। ਭਇਓ ਸਿਯਾਮ ਕਰਣੰ ਸੁ ਬਾਜੀ ਅਦਰਬੰ।੩੦।੧੯੮।

ਕਰਿਯੋ ਬਾਜ ਮੇਧੰ ਬਡੋ ਜਗ ਰਾਜਾ। ਜਿਣੇ ਸਰਬ ਭੂਪੰ ਸਰੇ ਸਰਬ ਕਾਜਾ।
ਗੜ੍ਯੋ ਜਗ ਥੰਭੰ ਕਰਿਯੋ ਹੋਮ ਕੁੰਡੰ। ਭਲੀ ਭਾਤ ਪੋਖੇ ਬਲੀ ਬਿਪ੍ਰ ਝੁੰਡੰ। ੩੧। ੧੯੯।

੧. 'ਜੁਆਲਾ' ੨. 'ਦਿਸਵੈਂ' ੩. 'ਸਮਾਨੰ'



ਜਾਂ ਰੂਪ-ਰੰਗ ਦੀ ਬਣੀ ਹੋਈ ਰਾਗਮਾਲਾ ਹੋਵੇ, ਜਾਂ ਰਾਜਿਆਂ ਦੇ ਰਾਜੇ (ਪਰਮਾਤਮਾ) ਨੇ (ਉਸ ਨੂੰ) ਇਸਤਰੀਆਂ ਦਾ ਰਾਜਾ ਬਣਾਇਆ ਹੋਵੇ, ਜਾਂ ਨਾਗ-ਕੰਨਿਆਂ ਹੋਵੇ, ਜਾਂ ਇੰਦਰ ਦੀ ਪਤਨੀ ਹੋਵੇ, ਜਾਂ ਸੰਖਨੀ, ਚਿਤ੍ਰਨੀ (ਅਥਵਾ) ਪਦਮਨੀ ਹੋਵੇ।੧੯੧।

(ਉਸ ਦਾ) ਅਪਾਰ ਅਤੇ ਵਿਚਿਤ੍ਰ ਚਿਤਰ ਵਰਗਾ ਸਰੂਪ ਚਮਕਦਾ ਸੀ, (ਉਹ) ਮਹਾਨ ਰੂਪ ਵਾਲੀ ਅਤੇ ਭਰ-ਜੁਆਨ ਸੀ। (ਉਹ) ਮਹਾਨ ਗਿਆਨ ਵਾਲੀ ਅਤੇ ਵਿਗਿਆਨਿਕ ਕਰਮ ਕਰਨ ਵਾਲੀ ਸੀ। (ਉਹ) ਕੰਠ ਤੋਂ ਵਿਦਿਆ ਪੜ੍ਹਦੀ ਸੀ (ਇਸ ਲਈ ਆਪ ਹੀ) ਵਿਦਿਆ ਅਤੇ ਧਰਮ ਆਦਿ ਸੀ। ੧੯੨।

(ਜਨਮੇਜੇ) ਰਾਜੇ ਨੇ (ਉਸ ਨੂੰ) ਰਾਜ-ਕੰਨਿਆ ਤੋਂ ਵੀ (ਅਧਿਕ) ਰੂਪਵਾਨ ਵੇਖਿਆ। (ਉਹ) ਅਪਾਰ ਅਤੇ ਅਨੰਤ ਜੁਆਲਾ ਦੀ ਜੋਤਿ ਵਾਂਗ ਚਮਕ ਰਹੀ ਸੀ। ਰਾਜੇ ਜਨਮੇਜੇ ਨੇ ਆਪ ਉਸ ਨੂੰ ਇਸ ਤਰ੍ਹਾਂ ਜਾਣ ਕੇ ਉਸ ਨਾਲ ਬਹੁਤ (ਪ੍ਰਸੰਨ ਹੋ ਕੇ) ਭੋਗ ਕੀਤਾ ਅਤੇ (ਉਸ ਨੂੰ) ਸਜਾਵਟ ਦੇ ਸਾਰੇ ਸਾਮਾਨ ਦਿੱਤੇ। ੧੯੩।

ਉਸ ਨਾਲ (ਜਨਮੇਜੇ ਦਾ) ਪ੍ਰੇਮ ਬਹੁਤ ਵਧ ਗਿਆ ਅਤੇ ਰਾਜ-ਪੁੱਤਰੀਆਂ ਨੂੰ ਛਡ ਦਿੱਤਾ। (ਜੋ) ਸ੍ਰਿਸ਼ਟੀ ਦੀ ਦ੍ਰਿਸ਼ਟੀ ਵਿਚ (ਦਾਸੀ ਮੰਨੀ ਜਾਂਦੀ ਸੀ) ਹੁਣ ਵੱਡੇ ਭਾਗਾਂ ਵਾਲੀ ਹੋ ਗਈ। (ਉਸ ਦੀ ਕੁੱਖੋਂ) ਇਕ ਮਹਾਨ ਸ਼ਸਤ੍ਰਧਾਰੀ ਪੁੱਤਰ ਪੈਦਾ ਹੋਇਆ ਜੋ ਦਸ, ਚਾਰ ਅਤੇ ਚੌਦਾਂ ਵਿਦਿਆਵਾਂ ਵਿਚ ਪ੍ਰਬੀਨ ਸੀ।੧੯੪।

(ਰਾਜੇ ਨੇ) ਪਹਿਲੇ ਪੁੱਤਰ ਦਾ ਨਾਂ 'ਅਸੁਮੇਧ' ਰਖਿਆ। ਦੂਜਾ ਪੁੱਤਰ ਪ੍ਰਗਟ ਹੋਇਆ, (ਉਸ ਦਾ ਨਾਂ) 'ਅਸਮੇਧਾਨ' (ਰਖਿਆ)। ਰਜੀ (ਦਾਸੀ) ਦੇ ਪੁੱਤਰ ਦਾ ਨਾਂ 'ਅਜੈ ਸਿੰਘ' ਰਖਿਆ (ਜੋ ਬਹੁਤ) ਸੂਰਵੀਰ, ਜੰਗ ਕਰਨ ਵਾਲਾ ਮਹਾਨ ਯੋਧਾ ਅਤੇ ਵੱਡੇ ਯਸ਼ ਵਾਲਾ ਸੀ।੧੯੫।

(ਉਹ) ਬਹੁਤ ਤੰਦਰੁਸਤ ਅਤੇ ਬਲਵਾਨ ਸਿੱਧ ਹੋਇਆ। (ਉਹ) ਮਹਾਨ ਯੋਧਾ ਅਤੇ ਸ਼ਸਤ੍ਰ-ਵਿਦਿਆ ਵਿਚ ਪ੍ਰਬੀਨ ਸੀ। (ਉਸ ਨੇ) ਸ਼ਸਤ੍ਰਾਂ ਦੇ ਧਾਰ ਨਾਲ ਵੱਡੇ ਵੱਡੇ ਦੁਸ਼ਟਾਂ ਨੂੰ ਮਾਰ ਦਿੱਤਾ ਅਤੇ ਸ੍ਰੀ ਰਾਮ ਚੰਦਰ ('ਰਾਵਣਾਰੰ') ਵਾਂਗ ਤਕੜੇ ਵੈਰੀਆਂ ਨੂੰ ਜਿਤ ਲਿਆ।੧੯੬।

ਇਕ ਦਿਨ ਰਾਜਾ (ਜਨਮੇਜਾ) ਸ਼ਿਕਾਰ ਨੂੰ ਚੜ੍ਹਿਆ। (ਬਨ ਵਿਚ) ਇਕ ਮਿਰਗ ਵੇਖ ਕੇ (ਉਸ ਪਿਛੇ ਘੋੜਾ) ਭਜਾ ਦਿੱਤਾ ਅਤੇ ਦੂਜੇ ਦੇਸ਼ (ਦੀ ਸੀਮਾ) ਵਿਚ ਪਹੁੰਚ ਗਿਆ। ਬਹੁਤ ਸਫ਼ਰ ਕਰਨ ਕਰਕੇ (ਰਾਜਾ) ਥਕ ਗਿਆ ਅਤੇ ਇਕ ਤਾਲਾਬ ਵੇਖਿਆ। ਜਲਦੀ ਹੀ ਦੌੜ ਕੇ ਉਥੇ ਪਾਣੀ ਪੀਣ ਲਈ ਗਿਆ। ੧੯੭।

(ਜਲ ਪੀ ਕੇ) ਰਾਜਾ (ਉਥੇ) ਸੌਂ ਗਿਆ, (ਤਦੋਂ) ਜਲ ਵਿਚੋਂ (ਅਗੰਮੀ ਸ਼ਕਤੀ ਨੇ) ਇਕ ਘੋੜਾ ਕਢਿਆ। (ਜਲ ਵਿਚੋਂ ਨਿਕਲੇ ਘੋੜੇ ਨੇ) ਰਾਜ ਦੇ ਠਾਠ-ਬਾਠ ਵਾਲੀ ਘੋੜੀ (ਬਾਜਨੀ) ਨੂੰ ਵੇਖਿਆ ਅਤੇ ਉਸ (ਘੋੜੀ) ਨੂੰ ਆਣ ਲਗਿਆ, (ਜਿਸ ਦੇ ਫਲਸਰੂਪ) ਉਸ ਨੂੰ ਗਰਭ ਹੋ ਗਿਆ। (ਸਮਾਂ ਪਾ ਕੇ ਉਸ ਘੋੜੀ ਨੇ) ਕਾਲੇ ਕੰਨਾਂ ਵਾਲੇ ਇਕ ਅਮੋਲਕ ਘੋੜੇ ਨੂੰ ਜਨਮ ਦਿੱਤਾ।੧੯੮।

(ਉਸ ਘੋੜੇ ਦੀ ਪ੍ਰਾਪਤੀ ਤੋਂ ਬਾਦ) ਰਾਜੇ ਨੇ ਬਹੁਤ ਵੱਡਾ ਅਸ਼੍ਵਮੇਧ ਯੱਗ ਕੀਤਾ। ਸਾਰੇ ਰਾਜੇ ਜਿਤ ਲਏ ਅਤੇ ਸਾਰੇ ਕੰਮ ਸੰਵਰ ਗਏ। (ਫਿਰ) ਯੱਗ ਦਾ ਖੰਭਾ ਗਡ ਦਿੱਤਾ ਅਤੇ ਯੱਗ-ਕੁੰਡ ਬਣਾ ਲਿਆ। ਬ੍ਰਾਹਮਣਾਂ ਦੀ ਮੰਡਲੀ ਨੂੰ ਚੰਗੀ ਤਰ੍ਹਾਂ ਰਜਾ ਪੁਜਾ ਦਿੱਤਾ।੧੯੯।

ਦਏ ਕੋਟ ਦਾਨੰ ਪਕੇ ਪਰਮ ਪਾਕੰ। ਕਲੂ ਮਧਿ ਕੀਨੋ ਬਡੋ ਧਰਮ ਸਾਕੰ।
ਲਗੀ ਦੇਖਨੇ ਆਪ ਜਿਉ ਰਾਜ ਬਾਲਾ। ਮਹਾ ਰੂਪਵੰਤੀ ਮਹਾ ਜੁਆਲ ਆਲਾ। ੩੨। ੨੦੦।

ਉੜ੍ਯੋ ਪਉਨ ਕੇ ਬੇਗ ਸਿਯੋ ਅਗ੍ਰ ਪਤ੍ਰੰ। ਹਸੇ ਦੇਖ ਨਗਨੰ ਤ੍ਰੀਯੰ[1] ਬਿਪ੍ਰ ਛਤ੍ਰੰ।
ਭਇਓ ਕੋਪ ਰਾਜਾ ਗਹੇ ਬਿਪ੍ਰ ਸਰਬੰ। ਦਹੇ ਖੀਰ ਖੰਡੰ ਬਡੇ ਪਰਮ ਗਰਬੰ। ੩੩। ੨੦੧।

ਪ੍ਰਿਥਮ ਬਾਧਿ ਕੈ ਸਰਬ ਮੂੰਡੇ ਮੁੰਡਾਏ। ਪੁਨਰ ਏਡ੍ਰੂਆ ਸੀਸ ਤਾਕੇ ਟਿਕਾਏ।
ਪੁਨਰ ਤਪਤ ਕੈ ਖੀਰ ਕੇ ਮਧਿ ਡਾਰਿਓ। ਇਮੰ ਸਰਬ ਬਿਪ੍ਰਾਨ ਕਉ ਜਾਰਿ ਮਾਰਿਓ। ੩੪। ੨੦੨।

ਕਿਤੇ ਬਾਧਿ ਕੈ ਬਿਪ੍ਰ ਬਾਚੇ ਦਿਵਾਰੰ। ਕਿਤੇ ਬਾਧ ਫਾਸੀ ਦੀਏ ਬਿਪ੍ਰ ਭਾਰੰ।
ਕਿਤੇ ਬਾਰਿ ਬੋਰੇ ਕਿਤੇ ਅਗਨਿ ਜਾਰੇ। ਕਿਤੇ ਅਧਿ ਚੀਰੇ ਕਿਤੇ ਬਾਧ ਫਾਰੇ। ੩੫। ੨੦੩।

ਲਗਿਯੋ ਦੋਖ ਭੂਪੰ ਬਢਿਯੋ ਕੁਸਟ ਦੇਹੀ। ਸਭੇ ਬਿਪ੍ਰ ਬੋਲੇ ਕਰਿਯੋ ਰਾਜ ਨੇਹੀ।
ਕਹੋ ਕਉਨ ਸੋ ਬੈਠਿ ਕੀਜੈ ਬਿਚਾਰੰ। ਦਹੈ ਦੇਹ ਦੋਖੰ ਮਿਟੈ ਪਾਪ ਭਾਰੰ। ੩੬। ੨੦੪।

ਬੋਲੇ ਰਾਜ ਦੁਆਰੰ ਸਬੈ ਬਿਪ੍ਰ ਆਏ। ਬਡੇ ਬਿਆਸ ਤੇ ਆਦਿ ਲੈ ਕੇ ਬੁਲਾਏ।
ਦੇਖੈ ਲਾਗ ਸਾਸਤ੍ਰੰ ਬੋਲੇ ਬਿਪ੍ਰ ਸਰਬੰ। ਕਰਿਯੋ ਬਿਪ੍ਰਮੇਧੰ ਬਢਿਓ ਭੂਪ ਗਰਬੰ। ੩੭। ੨੦੫।

ਸੁਨਹੁ ਰਾਜ ਸਰਦੂਲ ਬਿਦਿਆ ਨਿਧਾਨੰ। ਕਰਿਯੋ ਬਿਪ੍ਰ ਮੇਧੰ ਸੁ ਜਗੰ ਪ੍ਰਮਾਨੰ।
ਭਇਓ ਅਕਸਮੰਤ੍ਰੰ ਕਹਿਓ ਨਾਹਿ ਕਉਨੈ। ਕਰੀ ਜਉਨ ਹੋਤੀ ਭਈ ਬਾਤ ਤਉਨੈ। ੩੮। ੨੦੬।

ਸੁਨਹੁ ਬਿਆਸ ਤੇ ਪਰਬ ਅਸਟੰ ਦਸਾਨੰ। ਦਹੈ ਦੇਹ ਤੇ ਕੁਸਟ ਸਰਬੰ ਨ੍ਰਿਪਾਨੰ।
ਬੋਲੈ ਬਿਪ੍ਰ ਬਿਆਸੰ ਸੁਨੈ ਲਾਗ ਪਰਬੰ। ਪਰਿਯੋ ਭੂਪ ਪਾਇਨ ਤਜੇ ਸਰਬ ਗਰਬੰ। ੩੯। ੨੦੭।

ਸੁਨਹੁ ਰਾਜ ਸਰਦੂਲ ਬਿਦਿਆ ਨਿਧਾਨੰ। ਹੂਓ ਭਰਥ ਕੇ ਬੰਸ ਮੈ ਰਘੁਰਾਨੰ।
ਭਇਓ ਤਉਨ ਕੇ ਬੰਸ ਮੈ ਰਾਮ ਰਾਜਾ। ਦੀਜੈ ਛਤ੍ਰ ਦਾਨੰ ਨਿਧਾਨੰ ਬਿਰਾਜਾ। ੪੦। ੨੦੮।

---
੧. 'ਤੀਯ'



ਕਰੋੜਾਂ ਦਾਨ ਦਿੱਤੇ ਅਤੇ ਵਧੀਆ ਪਕਵਾਨ ਤਿਆਰ ਕਰਵਾਏ। (ਰਾਜੇ ਨੇ) ਕਲਿਯੁਗ ਵਿਚ ਬਹੁਤ ਵੱਡਾ ਧਰਮ ਦਾ ਸਾਕਾ ਕੀਤਾ। ਜਿਉਂ ਹੀ ਮਹਾਨ ਰੂਪ ਵਾਲੀ ਅਤੇ ਵੱਡੇ ਤੇਜ ਵਾਲੀ ਰਾਣੀ ('ਰਾਜ-ਬਾਲਾ') (ਉਠ ਕੇ) ਵੇਖਣ ਲਗੀ।੨੦੦।

(ਉਸ ਵੇਲੇ ਰਾਣੀ ਦੇ) ਅਗੇ ਦਾ ਬਸਤ੍ਰ ਹਵਾ ਦੇ ਬੁਲੇ ਨਾਲ ਉਡ ਗਿਆ (ਅਤੇ ਰਾਣੀ ਨੰਗੀ ਹੋ ਗਈ, ਉਸ) ਇਸਤਰੀ ਨੂੰ ਨੰਗਿਆ ਵੇਖ ਕੇ ਬ੍ਰਾਹਮਣ ਅਤੇ ਛਤਰੀ ਹਸ ਪਏ। (ਇਸ ਤਰ੍ਹਾਂ ਹੋਏ ਰਾਣੀ ਦੇ ਅਨਾਦਰ ਕਰਕੇ ) ਰਾਜਾ ਕ੍ਰੋਧ ਨਾਲ ਭਰ ਗਿਆ ਅਤੇ ਸਾਰੇ ਬ੍ਰਾਹਮਣ ਪਕੜ ਲਏ। ਬਹੁਤ ਹੰਕਾਰ ਕਰਨ ਵਾਲੇ ਬ੍ਰਾਹਮਣਾਂ ਨੂੰ ਖੀਰ ਅਤੇ ਖੰਡ (ਕੇ ਕੁੰਡਾਂ ਵਿਚ ਪਾ ਕੇ) ਸਾੜ ਦਿੱਤਾ।੨੦੧।

ਪਹਿਲਾਂ (ਬੰਨ੍ਹ ਕੇ) ਸਾਰੇ (ਬ੍ਰਾਹਮਣਾਂ) ਦੇ ਸਿਰ ਮੁਨਵਾ ਦਿੱਤੇ। ਫਿਰ ਉਨ੍ਹਾਂ ਦੇ ਸਿਰਾਂ ਉਤੇ ਇੰਨ੍ਹੂ ਟਿਕਾ ਦਿੱਤੇ। ਫਿਰ ਉਨ੍ਹਾਂ ਵਿਚ ਤੱਤੀ ਖੀਰ ਪਾ ਦਿੱਤੀ। ਇਸ ਤਰ੍ਹਾਂ ਸਾਰਿਆਂ ਬ੍ਰਾਹਮਣਾਂ ਨੂੰ ਸਾੜ ਕੇ ਮਾਰ ਦਿੱਤਾ। ੨੦੨।

ਕਿਤਨੇ ਹੀ ਬ੍ਰਾਹਮਣ ਬੰਨ੍ਹ ਦੇ ਕੰਧਾਂ ਵਿਚ ਚਿਣ ਦਿੱਤੇ। ਕਿਤਨੇ ਹੀ ਵੱਡੇ ਵੱਡੇ ਬ੍ਰਾਹਮਣ ਬੰਨ੍ਹ ਕੇ ਫਾਂਸੀ ਦੇ ਦਿੱਤੇ। ਕਿਤਨਿਆਂ ਨੂੰ ਪਾਣੀ ਵਿਚ ਡੋਬ ਦਿੱਤਾ ਅਤੇ ਅੱਗ ਵਿਚ ਸਾੜ ਦਿੱਤਾ। ਕਿਤਨੇ ਹੀ ਅਧੇ ਚੀਰ ਦਿੱਤੇ ਅਤੇ ਕਿਤਨੇ ਹੀ ਬੰਨ੍ਹ ਕੇ ਪਾੜ ਦਿੱਤੇ। ੨੦੩।

ਰਾਜੇ (ਜਨਮੇਜੇ) ਨੂੰ (ਬ੍ਰਹਮ-ਹਤਿਆ) ਦਾ ਦੋਸ਼ ਲਗ ਗਿਆ ਅਤੇ ਸ਼ਰੀਰ ਵਿਚ ਕੋਹੜ ਵਧ ਗਿਆ। (ਫਿਰ ਹੋਰ) ਸਾਰੇ ਬ੍ਰਾਹਮਣ ਬੁਲਾਏ ਅਤੇ ਰਾਜੇ ਨੇ (ਉਨ੍ਹਾਂ ਨਾਲ) ਪ੍ਰੇਮ ਕੀਤਾ। (ਉਨ੍ਹਾਂ ਨੂੰ ਕਿਹਾ ਕਿ ਤੁਸੀਂ) ਬੈਠ ਕੇ ਵਿਚਾਰ ਕਰੋ ਅਤੇ ਦਸੋ ਕਿ (ਮੈਂ) ਕਿਹੜਾ (ਪਾਪ ਕੀਤਾ ਹੈ ਜਿਸ ਕਰ ਕੇ ਕੋਹੜ ਹੋਇਆ ਹੈ ਅਤੇ ਉਹ ਕਿਹੜਾ ਉਪਾ ਹੈ, ਜਿਸ ਨਾਲ) ਭਾਰੀ ਪਾਪ ਮਿਟ ਜਾਏ ਅਤੇ ਦੇਹ ਦਾ ਦੋਸ਼ ਖ਼ਤਮ ਹੋ ਜਾਏ।੨੦੪।

(ਰਾਜੇ ਦੇ) ਬੁਲਾਏ ਸਾਰੇ ਬ੍ਰਾਹਮਣ ਰਾਜ-ਦੁਆਰ ਉਤੇ ਆਏ। ਵਿਆਸ ਆਦਿ ਵੱਡੇ ਵੱਡੇ (ਰਿਸ਼ੀਆਂ ਨੂੰ ਵੀ) ਬੁਲਾ ਲਿਆ। (ਉਨ੍ਹਾਂ ਨੇ) ਸ਼ਾਸਤ੍ਰਾਂ ਨੂੰ ਵੇਖਿਆ ਅਤੇ ਸਾਰੇ ਬ੍ਰਾਹਮਣ ਕਹਿਣ ਲਗੇ ਕਿ ਰਾਜੇ ਨੇ ਹੰਕਾਰ ਦੇ ਵਧ ਜਾਣ ਕਾਰਨ ਬਿਪ੍ਰ-ਮੇਧ (ਵਿਚ ਬ੍ਰਾਹਮਣਾਂ ਦੀ ਆਹੂਤੀ ਦਿੱਤੀ ਹੈ)।੨੦੫।

ਹੇ ਰਾਜਿਆਂ ਦੇ ਸ਼ੇਰ ਅਤੇ ਵਿਦਿਆ ਦੇ ਖ਼ਜ਼ਾਨੇ! ਸੁਣੋ, ਸਾਰਾ ਜਗਤ ਜਾਣਦਾ ਹੈ ਕਿ (ਤੁਸੀਂ) ਬਿਪ੍ਰ-ਮੇਧ ਕੀਤਾ। (ਇਹ ਕੰਮ ਤੁਹਾਡੇ ਤੋਂ) ਅਚਾਨਕ ਹੋ ਗਿਆ ਹੈ, ਕਿਸੇ ਨੇ (ਤੁਹਾਨੂੰ) ਕਿਹਾ ਨਹੀਂ ਹੈ। (ਪਰ ਪ੍ਰਭੂ ਨੇ) ਜਿਹੜੀ (ਗੱਲ) ਕਰਨੀ ਹੁੰਦੀ ਹੈ, ਉਹੀ ਹੋ ਜਾਂਦੀ ਹੈ।੨੦੬।

ਹੇ ਰਾਜਨ ! ਤੁਸੀਂ ਵਿਆਸ ਤੋਂ (ਮਹਾਭਾਰਤ ਦੇ) ੧੮ ਪਰਵ ਸੁਣੋ (ਤਦੋਂ ) ਤੁਹਾਡੀ ਦੇਹ ਤੋਂ ਸਾਰਾ ਕਸ਼ਟ ਹਟੇਗਾ। (ਰਾਜੇ ਨੇ) ਵਿਆਸ ਬਿਪ੍ਰ ਨੂੰ ਬੁਲਾ ਲਿਆ ਅਤੇ ਸਾਰੇ ਹੰਕਾਰ ਨੂੰ ਛਡ ਕੇ ਉਸ ਦੇ ਚਰਨੀ ਲਗਾ ਅਤੇ (ਮਹਾਭਾਰਤ ਦੇ) ਪਰਵ ਸੁਣਨ ਲਗਾ।੨੦੭।

(ਵਿਆਸ ਨੇ ਕਿਹਾ) ਹੇ ਰਾਜਿਆਂ ਦੇ ਸ਼ੇਰ ਅਤੇ ਵਿਦਿਆ ਦੇ ਖ਼ਜ਼ਾਨੇ! ਸੁਣੋ, ਭਰਥ ਦੇ ਵੰਸ਼ ਵਿਚ ਰਘੂ ਰਾਜਾ ਹੋਇਆ ਹੈ। ਉਸ ਦੇ ਵੰਸ਼ ਵਿਚ (ਅਗੋਂ) ਰਾਮ ਰਾਜਾ ਹੋਇਆ ਹੈ ਜਿਸ ਨੇ (ਆਪਣੇ ਭਰਾ ਭਰਤ ਨੂੰ) ਰਾਜ-ਛੱਤਰ ਅਤੇ ਖ਼ਜ਼ਾਨਾ ਦਾਨ ਦੇ ਕੇ ਸ਼ੋਭਾ ਖਟੀ।੨੦੮।

ਭਇਓ ਤਉਨ ਕੀ ਜਦ ਮੈ ਜਦੁ ਰਾਜੰ। ਦਸੰ ਚਾਰ ਚੌਦਹ ਸੁ ਬਿਦਿਆ ਸਮਾਜੰ।
ਭਇਓ ਤਉਨ ਕੇ ਬੰਸ ਮੈ ਸੰਤਨੇਅੰ। ਭਏ ਤਾਹਿ ਕੇ ਕਉਰਓ ਪਾਡਵੇਅੰ। ੪੧। ੨੦੯।

ਭਏ ਤਉਨ ਕੇ ਬੰਸ ਮੈ ਧ੍ਰਿਤਰਾਸਟਰੰ। ਮਹਾ ਜੁਧ ਜੋਧਾ ਪ੍ਰਬੋਧਾ ਮਹਾ ਸੁਤ੍ਰੰ।
ਭਏ ਤਉਨ ਕੇ ਕਉਰਵੰ ਕ੍ਰੂਰ ਕਰਮੰ। ਕੀਓ ਛਤ੍ਰਣੰ ਜੈਨ[1] ਕੁਲ ਛੈਣ ਕਰਮੰ। ੪੨। ੨੧੦।

ਕੀਓ ਭੀਖਮੇ ਅਗ੍ਰ ਸੈਨਾ ਸਮਾਜੰ। ਭਇਓ ਕ੍ਰੁਧ ਜੁਧੰ ਸਮੁਹ ਪੰਡੁ ਰਾਜੰ।
ਤਹਾ ਗਰਜਿਯੋ ਅਰਜਨੰ ਪਰਮ ਬੀਰੰ। ਧਨੁਰ ਬੇਦ ਗਿਆਤਾ ਤਜੇ ਪਰਮ ਤੀਰੰ। ੪੩। ੨੧੧।

ਤਜੀ ਬੀਰ ਬਾਨਾ ਵਰੀ ਬੀਰ ਖੇਤੰ। ਹਣਿਓ ਭੀਖਮੰ ਸਭੈ ਸੈਨਾ ਸਮੇਤੰ।
ਦਈ ਬਾਣਸਿਜਾ[2] ਗਰੇ ਭੀਖਮੈਣੰ। ਜਯੰ ਪਤ੍ਰ ਪਾਇਓ ਸੁਖੰ ਪਾਡਵੇਣੰ। ੪੪। ੨੧੨।

ਭਏ ਦ੍ਰੋਣ ਸੈਨਾਪਤੀ ਸੈਨਪਾਲੰ। ਭਇਓ ਘੋਰ ਜੁਧੰ ਤਹਾ ਤਉਨ ਕਾਲੰ।
ਹਣਿਓ ਧ੍ਰਿਸਟ ਦੋਨੰ ਤਜੇ ਦ੍ਰੋਣ ਪ੍ਰਾਣੰ। ਕਰਿਓ ਜੁਧ ਤੇ ਦੇਵਲੋਕੰ ਪਿਆਣੰ। ੪੫। ੨੧੩।

ਭਏ ਕਰਣ ਸੈਨਾਪਤੀ ਛਤ੍ਰਪਾਲੰ। ਮਚ੍ਯੋ ਜੁਧ ਕ੍ਰੁਧੰ ਮਹਾ ਬਿਕਰਾਲੰ।
ਹਣਿਓ ਤਾਹਿ ਪੰਥੰ ਸਦੰ ਸੀਸੁ ਕਪਿਓ। ਗਿਰਿਓ ਤਉਣ ਯੁਧਿਸਟਰੰ ਰਾਜੁ ਥਪਿਓ। ੪੬। ੨੧੪।

ਭਏ ਸੈਣਪਾਲੰ ਬਲੀ ਸੂਲ ਸਲ੍ਯੰ। ਭਲੀ ਭਾਤਿ ਕੁਟਿਓ ਬਲੀ ਪੰਚ ਦਲ੍ਯੰ।
ਪੁਨਰ ਹਸਤ ਯੁਧਿਸਟਰੰ ਸਕਤ ਬੇਧੰ। ਗਿਰਿਯੋ ਜੁਧ ਭੂਪੰ ਬਲੀ ਭੂਪ ਬੇਧੰ। ੪੭। ੨੧੫।

*ਚੌਪਈ*

ਸਲ ਰਾਜਾ ਜਉਨੈ ਦਿਨ ਜੂਝਾ। ਕਉਰਉ ਹਾਰ ਤਵਨ ਤੇ ਸੂਝਾ।
ਜੂਝਤ ਸਲ ਭਇਓ ਅਸਤਾਮਾ। ਕੂਟਿਓ ਕੋਟ ਕਟਕੁ ਇਕ ਜਾਮਾ। ੧। ੨੧੬।

ਧ੍ਰਿਸਟ ਦੋਨੁ ਮਾਰਿਓ ਅਤਿ ਰਥੀ। ਪਾਡਵ ਸੈਨ ਭਲੇ ਕਰਿ ਮਥੀ।
ਪਾਡਵ ਕੇ ਪਾਚੋ ਸੁਤ ਮਾਰੇ। ਦੁਆਪੁਰ ਮੈ ਬਡ ਕੀਨ ਅਖਾਰੇ। ੨। ੨੧੭।

---

੧. 'ਜੈਣ' ੨. 'ਸਿਹਜਾ'



ਉਸ (ਭਰਥ) ਦੀ ਕੁਲ ਵਿਚ ਯਦੂ ਰਾਜਾ ਹੋਇਆ ਜੋ ਦਸ ਅਤੇ ਚਾਰ ਚੌਦਾਂ ਵਿਦਿਆਵਾਂ ਦਾ ਗਿਆਤਾ ਸੀ। ਉਸ ਦੇ ਵੰਸ਼ ਵਿਚ ਸੰਤਨੇਯ (ਰਾਜਾ) ਹੋਇਆ। ਉਸ ਤੋਂ ਅਗੇ ਕੌਰਵ ਅਤੇ ਪਾਂਡਵ ਹੋਏ। ੨੦੯।

ਉਸ ਦੇ ਵੰਸ਼ ਵਿਚ ਧ੍ਰਿਤਰਾਸ਼ਟਰ ਹੋਇਆ ਜੋ ਬਹੁਤ ਤਕੜਾ ਯੋਧਾ ਸੀ ਅਤੇ ਵਡਿਆਂ ਵਡਿਆਂ ਵੈਰੀਆਂ ਨੂੰ ਸਿਖਿਆ ਦੇਣ ਵਾਲਾ ਸੀ। ਉਸ ਦੇ (ਘਰ) ਕਠੋਰ ਕਰਮਾਂ ਵਾਲੇ ਕੌਰਵ ਪੈਦਾ ਹੋਏ ਜਿਨ੍ਹਾਂ ਨੇ ਛਤਰੀਆਂ ਨਾਲ ਛੈਣੀ ਵਾਂਗ ਕੁਲ-ਨਾਸ਼ ਕਰਨ ਵਾਲਾ ਕੰਮ ਕੀਤਾ।੨੧੦।

(ਉਨ੍ਹਾਂ ਨੇ) ਭੀਸ਼ਮ ਨੂੰ ਆਪਣੀ ਸੈਨਾ ਦਾ ਮੁਖੀਆ ਬਣਾਇਆ ਅਤੇ ਰਾਜਾ ਪੰਡੁ ਦੇ ਪੁੱਤਰਾਂ ਨਾਲ ਭਿਆਨਕ ਯੁੱਧ ਕੀਤਾ। ਉਸ (ਜੰਗ ਵਿਚ) ਮਹਾਨ ਵੀਰ ਅਰਜਨ ਨੇ ਲਲਕਾਰਾ ਮਾਰਿਆ। (ਉਹ) ਤੀਰ-ਅੰਦਾਜ਼ੀ ਵਿਚ ਪ੍ਰਬੀਨ ਸੀ, (ਇਸ ਲਈ ਉਸ ਨੇ) ਬਹੁਤ ਤੀਰ ਚਲਾਏ।੨੧੧।

ਰਣ-ਭੂਮੀ ਵਿਚ ਸ਼ੂਰਵੀਰ (ਅਰਜਨ) ਨੇ ਤੀਰਾਂ ਦੀ ਝੜੀ ਲਾ ਦਿੱਤੀ। ਭੀਸ਼ਮ ਨੂੰ ਸਾਰੀ ਫ਼ੌਜ ਸਮੇਤ ਮਾਰ ਦਿੱਤਾ। ਭੀਸ਼ਮ ਨੂੰ ਬਾਣਾਂ ਦੀ ਸੇਜ ਦਿੱਤੀ ਗਈ (ਜਿਸ ਉਤੇ ਉਹ) ਲੇਟ ਗਿਆ। (ਉਸ ਦਿਨ) ਪਾਂਡਵਾਂ ਦੀ ਸੁਖ ਪੂਰਵਕ ਜਿਤ ਹੋਈ।੨੧੨।

(ਭੀਸ਼ਮ ਤੋਂ ਬਾਦ ਕੌਰਵਾਂ ਦਾ ਦੂਜਾ) ਸੈਨਾਪਤੀ ਅਤੇ ਸੈਨਾਪਾਲਕ ਦ੍ਰੋਣਾਚਾਰਯ ਹੋਇਆ। ਉਸ ਵੇਲੇ ਉਥੇ ਘੋਰ ਯੁੱਧ ਹੋਇਆ। ਧ੍ਰਿਸ਼ਟਦ੍ਯੁਮਨ ਨੇ ਦ੍ਰੋਣਾਚਾਰਯ ਨੂੰ ਮਾਰ ਦਿੱਤਾ ਅਤੇ ਉਸ ਨੇ ਪ੍ਰਾਣ ਤਿਆਗ ਦਿਤੇ। (ਦ੍ਰੋਣਾਚਾਰਯ ਨੇ) ਯੁੱਧ-ਭੂਮੀ ਤੋਂ ਦੇਵ ਲੋਕ ਨੂੰ ਪ੍ਰਸਥਾਨ ਕੀਤਾ। ੨੧੩।

(ਉਸ ਤੋਂ ਬਾਦ ਕੌਰਵਾਂ ਦਾ ਤੀਜਾ) ਸੈਨਾਪਤੀ ਕਰਨ ਹੋਇਆ। ਮਹਾ ਭਿਆਨਕ ਅਤੇ ਕਹਿਰ ਭਰਿਆ ਯੁੱਧ ਹੋਇਆ। ਕਰਨ ਨੂੰ ਅਰਜਨ (ਪੰਥੰ) ਨੇ ਮਾਰ ਕੇ ਤੁਰਤ ਉਸ ਦਾ ਸਿਰ ਕਟ ਦਿੱਤਾ। ਉਸ ਦੇ ਡਿਗਣ ਨਾਲ (ਇਕ ਪ੍ਰਕਾਰ ਨਾਲ) ਯੁਧਿਸ਼ਠਰ ਦਾ ਰਾਜ ਸਥਾਪਿਤ ਹੋ ਗਿਆ।੨੧੪।

(ਉਸ ਤੋਂ ਬਾਦ ਕੌਰਵਾਂ ਦਾ ਚੌਥਾ) ਸੈਨਾ ਨਾਇਕ (ਵੈਰੀਆਂ ਨੂੰ) ਸੂਲ ਵਾਂਗ ਚੁਭਣ ਵਾਲਾ ਬਲਵਾਨ ਸ਼ਲ੍ਯ ਹੋਇਆ। (ਉਸ ਨੇ) ਪਾਂਡਵਾਂ ਦੀ ਸੈਨਾ ਨੂੰ ਚੰਗੀ ਤਰ੍ਹਾਂ ਕੁਟਿਆ ਅਤੇ ਦਲਿਆ। ਫਿਰ ਯੁਧਿਸ਼ਠਰ ਨੇ ਬਰਛੀ (ਸ਼ਕਤੀ) ਨਾਲ (ਉਸ ਦੇ) ਹੱਥ ਨੂੰ ਵਿੰਨ੍ਹ ਦਿੱਤਾ। ਰਾਜਾ ਸ਼ਲ੍ਯ ਯੁੱਧ-ਭੂਮੀ ਵਿਚ ਡਿਗ ਪਿਆ ਅਤੇ ਰਾਜੇ ਯੁਧਿਸ਼ਠਰ ਨੇ ਉਸ ਨੂੰ ਵਿੰਨ੍ਹ ਸੁਟਿਆ।੨੧੫।

*ਚੌਪਈ*

ਜਿਸ ਦਿਨ ਰਾਜਾ ਸ਼ਲ੍ਯ ਮਾਰਿਆ ਗਿਆ। ਉਸ (ਦਿਨ) ਤੋਂ ਕੌਰਵਾਂ ਨੂੰ ਆਪਣੀ ਹਾਰ ਸੁਝ ਗਈ। ਸ਼ਲ੍ਯ ਦੇ ਜੂਝਣ (ਉਪਰੰਤ) ਅਸ੍ਵਥਾਮਾ (ਪੰਜਵਾਂ ਸੈਨਾਪਤੀ) ਹੋਇਆ। (ਉਸ ਨੇ) ਇਕ ਪਹਿਰ ਵਿਚ ਕਰੋੜਾਂ ਸੈਨਿਕਾਂ ਨੂੰ ਕੁਟ ਦਿੱਤਾ।੨੧੬।

(ਉਸ ਨੇ) ਮਹਾ ਬਲੀ (ਅਤਿ ਰਥੀ) ਧ੍ਰਿਸ਼ਟਦ੍ਯੁਮਨ ਨੂੰ ਮਾਰ ਦਿੱਤਾ ਅਤੇ ਪਾਂਡਵਾਂ ਦੀ ਸੈਨਾ ਨੂੰ ਚੰਗੀ ਤਰ੍ਹਾਂ ਮਿਧਿਆ। ਪਾਂਡਵਾਂ ਦੇ ਪੰਜੇ ਪੁੱਤਰ ਮਾਰ ਦਿੱਤੇ ਅਤੇ ਦੁਆਪਰ ਵਿਚ ਬਹੁਤ ਵੱਡਾ ਯੁੱਧ (ਅਖਾਰਾ) ਕੀਤਾ।੨੧੭।

ਕਉਰਉ ਰਾਜ ਕੀਓ ਤਬ ਜੁਧਾ। ਭੀਮ ਸੰਗਿ ਹੁਇ ਕੈ ਅਤਿ ਕ੍ਰੁਧਾ।
ਜੁਧ ਕਰਤ ਕਬਹੂ ਨਹੀ ਹਾਰਾ। ਕਾਲ ਬਲੀ ਤਿਹ ਆਨ ਸੰਘਾਰਾ। ੩। ੨੧੮।

*ਭੁਜੰਗ ਪ੍ਰਯਾਤ ਛੰਦ*

ਤਹਾ ਭੀਮ ਕੁਰਰਾਜ ਸਿਉ ਜੁਧ ਮਚਿਓ। ਛੁਟੀ ਬ੍ਰਹਮ ਤਾਰੀ ਮਹਾ ਰੁਦ੍ਰ ਨਚਿਓ।
ਉਠੈ ਸਬਦ ਨਿਰਘਾਤ ਆਘਾਤ ਬੀਰੰ। ਭਏ ਰੁੰਡ ਮੁੰਡੰ ਤਣੰ ਤਛ ਤੀਰੰ। ੧। ੨੧੯।

ਗਿਰੇ ਬੀਰ ਏਕੰ ਅਨੇਕੰ ਪ੍ਰਕਾਰੰ। ਗਿਰੇ ਅਧ ਅਧੰ ਛੁਧੰ ਸਸਤ੍ਰ ਧਾਰੰ।
ਕਟੇ ਕਉਰਵੰ ਦੁਰ ਸਿੰਧੁਰ ਖੇਤੰ। ਨਚੇ ਗਿਧ ਆਵਧ ਸਾਵੰਤ ਖੇਤੰ। ੨। ੨੨੦।

ਬਲੀ ਮੰਡਲਾਕਾਰ ਜੁਝੈ ਬਿਰਾਜੈ। ਹਸੈ ਗਰਜ ਠੋਕੈ ਭੁਜਾ ਹਰ ਦੁ ਗਾਜੈ।
ਦਿਖਾਵੇ ਬਲੀ ਮੰਡਲਾਕਾਰ ਥਾਨੈ। ਉਭਾਰੈ ਭੁਜਾ ਅਉ ਫਟਾਕੈ ਗਜਾਨੈ। ੩। ੨੨੧।

ਸੁਭੇ ਸਵਰਨ ਕੇ ਪਤ੍ਰ ਬਾਧੇ ਗਜਾ ਮੈ। ਭਈ ਅਗਨਿ ਸੋਭਾ ਲਖੀ ਕੈ ਧੁਜਾ ਮੈ।
ਭਿੜਾ ਮੈ ਭ੍ਰਮੈ ਮੰਡਲਾਕਾਰ ਬਾਹੈ। ਅਪੋ ਆਪ ਸੈ ਨੇਕਿ ਘਾਇੰ ਸਰਾਹੈ। ੪। ੨੨੨।

ਤਹਾ ਭੀਮ ਭਾਰੀ ਭੁਜਾ ਸਸਤ੍ਰ ਬਾਹੈ। ਭਲੀ ਭਾਤਿ ਕੈ ਕੈ ਭਲੇ ਸੈਨ ਗਾਹੈ।
ਉਤੈ ਕਉਰਪਾਲੰ ਧਰੈ ਛਤ੍ਰ ਧਰਮੰ। ਕਰੈ ਚਿਤ ਪਾਵਿਤ੍ਰ ਬਾਚਿਤ੍ਰ ਕਰਮੰ। ੫। ੨੨੩।

ਸਭੈ ਬਾਜੁਵੰਦੰ ਛਕੈ ਭੂਪਨਾਣੰ। ਲਸੈ ਮੁਤਕਾ ਚਾਰ ਦੁਮਲਿਅੰ ਹਾਣੰ।
ਦੋਊ ਮੀਰ ਧੀਰੰ ਦੋਊ ਪਰਮ ਓਜੰ। ਦੋਊ ਮਾਨਧਾਤਾ ਮਹੀਪੰ ਕਿ ਭੋਜੰ। ੬। ੨੨੪।

ਦੋਊ ਬੀਰ ਬਾਨਾ ਬਧੈ ਅਧ ਅਧੰ। ਦੋਊ ਸਸਤ੍ਰ ਧਾਰੀ ਮਹਾ ਜੁਧ ਕ੍ਰੁਧੰ।
ਦੋਊ ਕ੍ਰੂਰ ਕਰਮੰ ਦੋਊ ਜਾਨ ਬਾਹੰ। ਦੋਊ ਹਦਿ ਹਿੰਦੂਨ ਸਾਹਾਨ ਸਾਹੰ। ੭। ੨੨੫।



ਤਦੋਂ ਦੁਰਯੋਧਨ (ਕਉਰਉ ਰਾਜ) ਨੇ ਬਹੁਤ ਕ੍ਰੋਧਵਾਨ ਹੋ ਕੇ ਭੀਮ ਸੈਨ ਨਾਲ ਯੁੱਧ ਕੀਤਾ। ਯੁੱਧ ਕਰਦਿਆਂ (ਦੁਰਯੋਧਨ) ਕਦੇ ਹਾਰਿਆ ਨਹੀਂ ਸੀ, ਪਰ ਬਲਵਾਨ ਕਾਲ ਨੇ ਆ ਕੇ ਉਸ ਨੂੰ ਵੀ ਮਾਰ ਦਿੱਤਾ।੨੧੮।

*ਭੁਜੰਗ ਪ੍ਰਯਾਤ ਛੰਦ*

ਉਥੇ ਭੀਮ ਸੈਨ ਦਾ ਦੁਰਯੋਧਨ ਨਾਲ (ਇਹੋ ਜਿਹਾ) ਯੁੱਧ ਹੋਇਆ (ਕਿ) ਸ਼ਿਵ ਦੀ ਬ੍ਰਹਮ-ਸਮਾਧੀ ਖੁਲ੍ਹ ਗਈ ਅਤੇ (ਉਹ) ਨਚਣ ਲਗਿਆ। (ਉਥੇ) ਵੀਰ ਯੋਧਿਆਂ ਦੇ (ਸ਼ਸਤ੍ਰਾਂ ਦੇ) ਘਾਤ-ਪ੍ਰਤਿਘਾਤ ਨਾਲ ਖੜਾਕ ਪੈਦਾ ਹੁੰਦਾ ਸੀ। ਸਿਰ ਧੜਾਂ ਨਾਲੋਂ ਵੱਖ ਹੋ ਗਏ ਸਨ ਅਤੇ ਸ਼ਰੀਰ ਤੀਰਾਂ ਨਾਲ ਵਿੰਨ੍ਹੇ ਗਏ ਸਨ।੨੧੯।

ਅਨੇਕ ਤਰ੍ਹਾਂ ਨਾਲ (ਲੜਦੇ ਹੋਏ) ਕਈ ਇਕ ਸੂਰਮੇ ਡਿਗੇ ਪਏ ਸਨ। ਸ਼ਸਤ੍ਰਾਂ ਦੀ ਧਾਰ ਦੇ ਛੋਹਣ ਨਾਲ (ਉਹ) ਅਧੋ-ਅਧ ਕਟੇ ਹੋਏ ਧਰਤੀ ਤੇ ਪਏ ਸਨ। ਕੌਰਵਾਂ ਦੇ ਮਸਤ ਹਾਥੀ ਯੁੱਧ-ਭੂਮੀ ਵਿਚ ਕਟੇ ਹੋਏ ਪਏ ਸਨ। ਸ਼ਸਤ੍ਰਾਂ ਵਾਲੇ (ਆਵਧ) ਸੂਰਮਿਆਂ (ਸਾਵੰਤ) ਨੂੰ ਯੁੱਧ-ਭੂਮੀ ਵਿਚ (ਡਿਗਿਆ ਵੇਖਕੇ) ਗਿਰਝਾਂ (ਖੁਸ਼ ਹੋ ਕੇ) ਨਚ ਰਹੀਆਂ ਸਨ।੨੨੦।

ਮੰਡਲਾਕਾਰ ਬਣਾ ਕੇ ਬਲਵਾਨ ਸੂਰਮੇ (ਯੁੱਧ ਵਿਚ) ਮਗਨ ਸਨ। (ਉਹ) ਹਸਦੇ ਸਨ, ਗਜਦੇ ਸਨ, ਭੁਜਾਵਾਂ ਨੂੰ ਠੋਕਦੇ ਸਨ ਅਤੇ ਦੋਹਾਂ ਪਾਸਿਆਂ ਤੋਂ ਲਲਕਾਰਦੇ ਸਨ, ਮੰਡਲਾਕਾਰ ਵਿਚ ਡਟ ਕੇ ਆਪਣਾ ਬਲ ਵਿਖਾ ਰਹੇ ਸਨ। ਬਾਂਹਵਾਂ ਨੂੰ ਉਭਾਰਦੇ ਸਨ ਅਤੇ (ਗੁਰਜਾਂ ਦੇ) ਫਟਾਂਕੇ ਮਾਰਦੇ ਸਨ।੨੨੧।

ਗੁਰਜਾਂ ਨਾਲ ਬੰਨ੍ਹੇ ਹੋਏ ਸੋਨੇ ਦੇ ਪੱਤਰੇ ਸੋਭਦੇ ਸਨ। (ਯੁੱਧ-ਭੂਮੀ ਵਿਚ) ਧੁਜਾਵਾਂ (ਉਪਰ ਨੂੰ ਉਠਦੀਆਂ) ਅਗਨੀ ਦੀਆਂ ਲਾਟਾਂ ਵਾਂਗ ਸ਼ੋਭਾ ਪਾ ਰਹੀਆਂ ਸਨ। (ਯੋਧੇ) ਯੁੱਧ-ਭੂਮੀ ਵਿਚ ਭ੍ਰਮਣ ਕਰਦੇ ਸਨ ਅਤੇ ਮੰਡਲਾਕਾਰ ਵਿਚ (ਸ਼ਸਤ੍ਰ) ਵਾਹ ਰਹੇ ਸਨ। (ਦੋਵੇਂ) ਆਪੋ ਆਪਣੇ ਪਾਸਿਆਂ ਵਿਚ ਚੰਗੇ ਫਟ ਲਗਾਉਣ ਵਾਲਿਆਂ ਨੂੰ ਸਲਾਹ ਰਹੇ ਸਨ।੨੨੨।

ਉਥੇ ਭੀਮ ਸੈਨ ਭਾਰੀ ਭੁਜਾਵਾਂ ਨਾਲ ਸ਼ਸਤ੍ਰ ਚਲਾਉਂਦਾ ਸੀ ਅਤੇ ਚੰਗੀ ਤਰ੍ਹਾਂ ਸੈਨਾ ਨੂੰ ਲਤਾੜ ਰਿਹਾ ਸੀ। ਉਧਰ ਕੌਰਵ ਸੈਨਾ-ਨਾਇਕ (ਦੁਰਯੋਧਨ) ਛਤਰੀ ਧਰਮ ਦਾ (ਚੰਗੀ ਤਰ੍ਹਾਂ) ਪਾਲਨ ਕਰ ਰਿਹਾ ਸੀ ਅਤੇ ਚਿੱਤ ਨੂੰ ਪਵਿੱਤਰ ਕਰਨ ਵਾਲੇ ਵਿਚਿਤ੍ਰ ਕਰਮ (ਯੁੱਧ ਕੌਤਕ) ਕਰ ਰਿਹਾ ਸੀ।੨੨੩।

(ਦੋਹਾਂ ਸੂਰਵੀਰਾਂ ਦੇ) ਬਾਜੂਬੰਦ, ਭੂਸ਼ਣ ਅਤੇ ਮੋਤੀਆਂ ਦੇ ਹਾਰ ਸੋਭ ਰਹੇ ਸਨ ਅਤੇ ਦੋਵੇਂ ਮੱਲ ਹਾਣੀ ਸਨ। ਦੋਵੇਂ ਸੈਨਾਨੀ ਬੜੇ ਧੀਰਜ ਵਾਲੇ ਸਨ ਅਤੇ ਦੋਵੇਂ ਬਹੁਤ ਅਧਿਕ ਓਜ ਵਾਲੇ ਸਨ। ਦੋਵੇਂ ਰਾਜਾ ਮਾਨਧਾਤਾ ਅਥਵਾ ਭੋਜ ਵਰਗੇ ਸਨ।੨੨੪।

ਦੋਹਾਂ ਵੀਰਾਂ ਨੇ ਟੋਟੇ ਟੋਟੇ ਕਰ ਦੇਣ ਵਾਲੇ ਬਾਣਾਂ (ਦੇ ਭੱਥੇ) ਬੰਨ੍ਹੇ ਹੋਏ ਸਨ। ਦੋਵੇਂ ਸ਼ਸਤ੍ਰਧਾਰੀ ਅਤੇ ਬਹੁਤ ਕ੍ਰੋਧ ਨਾਲ ਯੁੱਧ ਕਰਨ ਵਾਲੇ ਸਨ। ਦੋਵੇਂ ਕਠੋਰ ਕਰਮ ਕਰਨ ਵਾਲੇ ਸਨ ਅਤੇ ਦੋਹਾਂ ਦੀਆਂ ਭੁਜਾਵਾਂ ਗੋਡਿਆਂ ਤਕ ਲੰਬੀਆਂ ਸਨ। ਦੋਵੇਂ ਹਿੰਦੂਆਂ ਦੀ ਧੁਰ ਤਕ (ਸ਼ਾਨ ਵਧਾਉਣ ਵਾਲੇ) ਸ਼ਾਹਾਂ ਦੇ ਸ਼ਾਹ ਸਨ।੨੨੫।

ਦੋਊ ਸਸਤ੍ਰ ਧਾਰੰ ਦੋਊ ਪਰਮ ਦਾਨੰ। ਦੋਊ ਢਾਲ ਢੀਚਾਲ ਹਿੰਦੂ ਹਿੰਦਾਨੰ।
ਦੋਊ ਸਸਤ੍ਰ ਵਰਤੀ ਦੋਊ ਛਤ੍ਰ ਧਾਰੀ। ਦੋਊ ਪਰਮ ਜੋਧਾ ਮਹਾ ਜੁਧਕਾਰੀ। ੮। ੨੨੬।

ਦੋਊ ਖੰਡ ਖੰਡੀ ਦੋਊ ਮੰਡ ਮੰਡੰ। ਦੋਊ ਜੋਧ ਜੈਤਵਾਰੁ ਜੋਧਾ ਪ੍ਰਚੰਡੰ।
ਦੋਊ ਬੀਰ ਬਾਨੀ ਦੋਊ ਬਾਹ ਸਾਹੰ। ਦੋਊ ਸੂਰ ਸੈਨੰ ਦੋਊ ਸੂਰ ਮਾਹੰ। ੯। ੨੨੭।

ਦੋਊ ਚਕ੍ਰਵਰਤੀ ਦੋਊ ਸਸਤ੍ਰ ਬੇਤਾ। ਦੋਊ ਜੰਗ ਜੋਧੀ ਦੋਊ ਜੰਗ ਜੇਤਾ।
ਦੋਊ ਚਿਤ੍ਰ ਜੋਤੀ ਦੋਊ ਚਿਤ੍ਰ ਚਾਪੰ। ਦੋਊ ਚਿਤ੍ਰ ਵਰਮਾ ਦੋਊ ਦੁਸਟ ਤਾਪੰ। ੧੦। ੨੨੮।

ਦੋਊ ਖੰਡ ਖੰਡੀ ਦੋਊ ਮੰਡ ਮੰਡੰ। ਦੋਊ ਚਿਤ੍ਰ ਜੋਤੀ ਸੁ ਜੋਧਾ ਪ੍ਰਚੰਡੰ।
ਦੋਊ ਮਤ ਬਾਰੁੰਨ ਬਿਕ੍ਰਮ ਸਮਾਨੰ। ਦੋਊ ਸਸਤ੍ਰ ਬੇਤਾ ਦੋਊ ਸਸਤ੍ਰ ਪਾਨੰ। ੧੧। ੨੨੯।

ਦੋਊ ਪਰਮ ਜੋਧੀ ਦੋਊ ਕ੍ਰੁਧਵਾਨੰ। ਦੋਊ ਸਸਤ੍ਰ ਬੇਤਾ ਦੋਊ ਰੂਪ ਖਾਨੰ।
ਦੋਊ ਛਤ੍ਰਪਾਲੰ ਦੋਊ ਛਤ੍ਰ ਧਰਮੰ। ਦੋਊ ਜੁਧ ਜੋਧਾ ਦੋਊ ਕ੍ਰੂਰ ਕਰਮੰ। ੧੨। ੨੩੦।

ਦੋਊ ਮੰਡਲਾਕਾਰ ਜੁਝੇ ਬਿਰਾਜੈ। ਹਥੈ ਹਰ ਦੁ ਠੋਕੈ ਭੁਜਾ ਪਾਇ ਗਾਜੈ।
ਦੋਊ ਖਤ੍ਰਹਾਣੰ ਦੋਊ ਖਤ੍ਰ ਖੰਡੰ। ਦੋਊ ਖਗ ਪਾਣੰ ਦੋਊ ਛੇਤ੍ਰ ਮੰਡੰ। ੧੩। ੨੩੧।

ਦੋਊ ਚਿਤ੍ਰਜੋਤੀ ਦੋਊ ਚਾਰ ਬਿਚਾਰੰ। ਦੋਊ ਮੰਡਲਾਕਾਰ ਖੰਡਾ ਅਬਾਰੰ।
ਦੋਊ ਖਗ ਖੂਨੀ ਦੋਊ ਖਤ੍ਰਹਾਣੰ। ਦੋਊ ਖਤ੍ਰਖੇਤਾ ਦੋਊ ਛਤ੍ਰਪਾਣੰ। ੧੪। ੨੩੨।

ਦੋਊ ਬੀਰ ਬਿਬ ਆਸਤ ਧਾਰੇ ਨਿਹਾਰੇ। ਰਹੇ ਬ੍ਯੋਮ ਮੈ ਭੂਪ ਗਉਨੈ ਹਕਾਰੇ।
ਹਕਾ ਹਕ ਲਾਗੀ ਧਨੰ ਧੰਨ ਜੰਪ੍ਯੋ। ਚਕ੍ਯੋ ਜਛ ਰਾਜੰ ਪ੍ਰਿਥੀ ਲੋਕ ਕੰਪ੍ਯੋ। ੧੫। ੨੩੩।

ਹਨਿਓ ਰਾਜ ਦੁਰਜੋਧਨੰ ਜੁਧ ਭੂਮੰ। ਭਜੇ ਸਭੈ ਜੋਧਾ ਚਲੀ ਧਾਮ ਧੂਮੰ।
ਕਰਿਯੋ ਰਾਜ ਨਿਹਕੰਟਕੰ ਕਉਰਪਾਲੰ। ਪੁਨਰ ਜਾਇ ਕੈ ਮਝਿ ਸਿਝੈ ਹਿਵਾਲੰ। ੧੬। ੨੩੪।



ਦੋਵੇਂ ਸ਼ਸਤ੍ਰ ਧਾਰਨ ਕਰਨ ਵਾਲੇ ਅਤੇ ਮਹਾਨ ਦਾਨੀ ਸਨ। ਦੋਵੇਂ ਹਿੰਦੁਤਵ ਦੇ ਸੱਚੇ ਵਿਚ ਢਲੇ ਹੋਏ ਹਿੰਦੂ ਸਨ। ਦੋਵੇਂ ਸ਼ਸਤ੍ਰਾਂ ਨੂੰ ਵਰਤਣ ਵਾਲੇ ਅਤੇ ਛਤਰਧਾਰੀ ਸਨ। ਦੋਵੇਂ ਤਕੜੇ ਯੋਧੇ ਅਤੇ ਵੱਡਾ ਯੁੱਧ ਕਰਨ ਵਾਲੇ ਸਨ।੨੨੬।

ਦੋਵੇਂ (ਵੈਰੀਆਂ ਦੇ) ਖੰਡਾਂ (ਇਲਾਕਿਆਂ) ਨੂੰ ਖੰਡਣ ਵਾਲੇ ਅਤੇ ਦੋਵੇਂ (ਉਨ੍ਹਾਂ ਨੂੰ) ਸਥਾਪਿਤ ਕਰਨ ਵਾਲੇ ਸਨ। ਦੋਵੇਂ ਯੋਧਿਆਂ ਨੂੰ ਜਿਤਣ ਵਾਲੇ ਅਤੇ ਖ਼ੁਦ ਪ੍ਰਚੰਡ ਯੋਧੇ ਸਨ। ਦੋਵੇਂ ਸੂਰਵੀਰਾਂ ਦੇ ਮੋਢੀ ਅਤੇ ਦੋਵੇਂ ਭੁਜਾਵਾਂ ਦੇ ਬਲੀ ਸਨ। ਦੋਵੇਂ ਸੈਨਾਵਾਂ ਦੇ ਸੂਰਜ ਸਨ ਅਤੇ ਦੋਵੇਂ ਸੈਨਾਵਾਂ ਦੇ ਚੰਦ੍ਰਮਾ ਸਨ।੨੨੭।

ਦੋਵੇਂ ਚਕਰਵਰਤੀ ਸਨ, ਦੋਵੇਂ ਸ਼ਸਤ੍ਰ ਚਲਾਉਣ ਵਿਚ ਪ੍ਰਬੀਨ ਸਨ। ਦੋਵੇਂ ਜੰਗ ਦੇ ਯੋਧੇ ਸਨ ਅਤੇ ਦੋਵੇਂ ਯੁੱਧ ਵਿਚ ਵਿਜਈ ਹੋਣ ਵਾਲੇ ਸਨ। ਦੋਵੇਂ ਜੋਤਿ ਦੇ ਚਿਤਰ ਸਨ ਅਤੇ ਦੋਵੇਂ ਧਨੁਸ਼ ਦੀ ਮੂਰਤ ਸਨ। ਦੋਵੇਂ ਢਾਲ ਦੀ ਮੂਰਤ ਸਨ ਅਤੇ ਦੋਵੇਂ ਦੁਸ਼ਟਾਂ ਨੂੰ ਦੁਖ ਦੇਣ ਵਾਲੇ ਸਨ। ੨੨੮।

ਦੋਵੇਂ (ਵੈਰੀਆਂ ਦੇ) ਖੰਡਾਂ (ਖੇਤਰਾਂ) ਨੂੰ ਖੰਡਣ ਵਾਲੇ ਸਨ ਅਤੇ ਦੋਵੇਂ (ਉਨ੍ਹਾਂ ਨੂੰ) ਸਥਾਪਿਤ ਕਰਨ ਵਾਲੇ ਸਨ। ਦੋਵੇਂ ਜੋਤਿ ਦਾ ਚਿਤਰ ਸਨ ਅਤੇ ਪ੍ਰਚੰਡ ਯੋਧੇ ਸਨ। ਦੋਵੇਂ ਹਾਥੀ ('ਬਾਰੁੰਨ') ਵਾਂਗ ਮਸਤ ਅਤੇ (ਰਾਜਾ) ਬਿਕ੍ਰਮ ਦੇ ਸਮਾਨ ਸਨ। ਦੋਵੇਂ ਸ਼ਸਤ੍ਰ (ਚਲਾਉਣ ਵਿਚ) ਪ੍ਰਬੀਨ ਸਨ ਅਤੇ ਦੋਹਾਂ ਨੇ ਹੱਥ ਵਿਚ ਸ਼ਸਤ੍ਰ (ਧਾਰਨ ਕੀਤੇ ਹੋਏ ਸਨ)।੨੨੯।

ਦੋਵੇਂ ਵੱਡੇ ਯੋਧੇ ਸਨ ਅਤੇ ਦੋਵੇਂ ਕ੍ਰੋਧ ਵਾਲੇ ਸਨ। ਦੋਵੇਂ ਸ਼ਸਤ੍ਰ-ਵਿਦਿਆ ਜਾਣਨ ਵਾਲੇ ਅਤੇ ਦੋਵੇਂ ਰੂਪ ਦੀ ਖਾਣ ਸਨ। ਦੋਵੇਂ ਛਤਰਪਾਲ ਅਤੇ ਦੋਵੇਂ ਛਾਤਰ ਧਰਮ (ਦੀ ਰਖਿਆ ਕਰਨ ਵਾਲੇ) ਸਨ। ਦੋਵੇਂ ਯੁੱਧ ਕਰਨ ਵਾਲੇ ਯੋਧੇ ਸਨ ਅਤੇ ਦੋਵੇਂ ਕਠੋਰ ਕਰਮ ਕਰਨ ਵਾਲੇ ਸਨ।੨੩੦।

ਦੋਵੇਂ ਮੰਡਲਾਕਾਰ ਵਿਚ ਖੜੋ ਕੇ ਜੂਝ ਰਹੇ ਸਨ। ਦੋਵੇਂ ਡੌਲਿਆਂ (ਭੁਜਾਵਾਂ) ਨੂੰ ਹੱਥਾਂ ਨਾਲ ਠੋਕਦੇ ਸਨ ਅਤੇ (ਧਰਤੀ ਉਤੇ) ਪੈਰ (ਮਾਰ ਕੇ) ਗਜਦੇ ਸਨ। ਦੋਵੇਂ ਛਤਰੀਆਂ ਦੀ ਹਾਨੀ ਕਰਨ ਵਾਲੇ ਅਤੇ ਛਤਰੀਆਂ ਨੂੰ ਨਸ਼ਟ ਕਰਨ ਵਾਲੇ ਸਨ। ਦੋਹਾਂ ਦੇ ਹੱਥਾਂ ਵਿਚ ਤਲਵਾਰਾਂ ਸਨ ਅਤੇ ਦੋਵੇਂ ਯੁੱਧ-ਭੂਮੀ ਨੂੰ ਸੁਸ਼ੋਭਿਤ ਕਰਨ ਵਾਲੇ ਸਨ।੨੩੧।

ਦੋਵੇਂ ਸੁੰਦਰ ਜੋਤਿ ਵਾਲੇ ਸਨ ਅਤੇ ਦੋਹਾਂ ਦੇ ਵਿਚਾਰ ਸੁੰਦਰ ਸਨ। ਦੋਵੇਂ ਮੰਡਲਾਕਾਰ ਵਿਚ ਲਗਾਤਾਰ ਖੰਡਾ ਚਲਾ ਰਹੇ ਸਨ। ਦੋਹਾਂ ਦੀਆਂ ਤਲਵਾਰਾਂ ਲਹੂ ਨਾਲ ਲਿਬੜੀਆਂ ਸਨ ਅਤੇ ਦੋਵੇਂ ਛਤਰੀਆਂ ਦਾ ਨੁਕਸਾਨ ਕਰਨ ਵਾਲੇ ਸਨ। ਦੋਵੇਂ ਛਤਰਾਣੀਆਂ (ਖੇਤਾ) (ਤੋਂ ਪੈਦਾ ਹੋਏ ਸਨ) ਅਤੇ ਦੋਵੇਂ ਛਾਤਰ-ਪਣੇ ਵਾਲੇ ਸਨ।੨੩੨।

ਦੋਹਾਂ ਸੂਰਵੀਰਾਂ ਨੇ ਦੋਹਰੇ ਅਸਤ੍ਰ ('ਬਿਬ ਆਸਤ') ਧਾਰਨ ਕੀਤੇ ਹੋਏ ਸਨ (ਅਤੇ ਇਧਰ ਉਧਰ) ਵੇਖ ਰਹੇ ਸਨ। ਜਿਹੜੇ ਰਾਜੇ (ਮਾਰੇ ਜਾਣ ਤੋਂ ਬਾਦ) ਆਕਾਸ਼ ਵਿਚ ਫਿਰ ਰਹੇ ਸਨ, (ਉਹ ਇਨ੍ਹਾਂ ਨੂੰ) ਬੁਲਾ ਰਹੇ ਸਨ। ਹਾਕ ਤੇ ਹਾਕ ਪੈ ਰਹੀ ਸੀ ਅਤੇ ਧੰਨ ਧੰਨ ਕਰ ਕੇ (ਇਨ੍ਹਾਂ ਦਾ ਯਸ਼) ਗਾਇਆ ਜਾ ਰਿਹਾ ਸੀ। ਯਕਸ਼ਾਂ ਦਾ ਰਾਜਾ ਹੈਰਾਨ ਸੀ ਅਤੇ ਮਾਤ-ਲੋਕ ਕੰਬ ਰਿਹਾ ਸੀ।੨੩੩।

(ਆਖੀਰ ਵਿਚ) ਰਾਜਾ ਦੁਰਯੋਧਨ ਯੁੱਧ-ਭੂਮੀ ਵਿਚ ਮਾਰਿਆ ਗਿਆ। (ਇਸ ਗੱਲ ਦੀ) ਧੁੰਮ ਪੈ ਜਾਣ ਨਾਲ ਸਾਰੇ ਯੋਧੇ ਭਜ ਗਏ। (ਇਸ ਪਿਛੋਂ) ਰਾਜਾ ਯੁਧਿਸ਼ਠਰ ਨੇ ਕੌਰਵਾਂ ਉਤੇ ਨਿਸ਼ਕੰਟਕ ਰਾਜ ਕੀਤਾ। (ਫਿਰ) ਹਿਮਾਲਾ ਪਰਬਤ ਵਿਚ ਜਾ ਕੇ ਗਲ ਗਏ।੨੩੪।

ਤਹਾ ਏਕ ਗੰਧ੍ਰਬ ਸਿਉ ਜੁਧ ਮਚ੍ਯੋ। ਤਹਾ ਭੂਰਪਾਲੰ ਧੂਰਾ ਰੰਗੁ ਰਚ੍ਯੋ।
ਤਹਾ ਸਤ੍ਰੁ ਕੇ ਭੀਮ ਹਸਤੀ ਚਲਾਏ। ਫਿਰੇ ਮਧਿ ਗੈਣੰ ਅਜਉ ਲਉ ਨ ਆਏ। ੧੭। ੨੩੫।

ਸੁਨੈ ਬੈਨ ਕਉ ਭੂਪ ਇਉ ਐਠ ਨਾਕੰ। ਕਰਿਯੋ ਹਾਸ ਮੰਦੈ ਬੁਲ੍ਯੋ ਏਮ ਬਾਕੰ।
ਰਹਿਯੋ ਨਾਕ ਮੈ ਕੁਸਟ ਛਤ੍ਰੀ ਸਵਾਨੰ। ਭਈ ਤਉਨ ਹੀ ਰੋਗ ਤੇ ਭੂਪ ਹਾਨੰ। ੧੮। ੨੩੬।

*ਚੌਪਈ*

ਇਮ ਚਉਰਾਸੀ ਬਰਖ ਪ੍ਰਮਾਨੰ। ਸਪਤ ਮਾਹ ਚਉਬੀਸ ਦਿਨਾਨੰ।
ਰਾਜ ਕੀਓ ਜਨਮੇਜਾ ਰਾਜਾ। ਕਾਲ ਨੀਸਾਨੁ ਬਹੁਰਿ ਸਿਰਿ ਗਾਜਾ। ੧੯। ੨੩੭।

*ਇਤਿ ਜਨਮੇਜਾ ਸਮਾਪਤ ਭਇਆ*

*ਚੌਪਈ*

ਅਸੁਮੇਧ ਅਰੁ ਅਸਮੇਦਹਾਰਾ। ਮਹਾ ਸੂਰ ਸਤਵਾਨ ਅਪਾਰਾ।
ਮਹਾ ਬੀਰ ਬਰਿਆਰ ਧਨੁਖ ਧਰ। ਗਾਵਤ ਕੀਰਤ ਦੇਸ ਸਭ ਘਰ ਘਰ। ੧। ੨੩੮।

ਮਹਾ ਬੀਰ ਅਰੁ ਮਹਾ ਧਨੁਖ ਧਰ। ਕਾਪਤ ਤੀਨ ਲੋਕ ਜਾ ਕੇ ਡਰ।
ਬਡ ਮਹੀਪ ਅਰੁ ਅਖੰਡ ਪ੍ਰਤਾਪਾ। ਅਮਿਤ ਤੇਜ ਜਾਪਤ ਜਗ ਜਾਪਾ। ੨। ੨੩੯।

ਅਜੈ ਸਿੰਘ ਉਤ ਸੂਰ ਮਹਾਨਾ। ਬਡ ਮਹੀਪ ਦਸ ਚਾਰ ਨਿਧਾਨਾ।
ਅਨਬਿਕਾਰ ਅਨਤੋਲ ਅਤੁਲ ਬਲ। ਅਰ ਅਨੇਕ ਜੀਤੇ ਜਿਨ ਦਲਮਲ। ੩। ੨੪੦।

ਜਿਨ ਜੀਤੇ ਸੰਗ੍ਰਾਮ ਅਨੇਕਾ। ਸਸਤ੍ਰ ਅਸਤ੍ਰ ਧਰਿ ਛਾਡਨ ਏਕਾ।
ਮਹਾ ਸੂਰ ਗੁਨਵਾਨ ਮਹਾਨਾ। ਮਾਨਤ ਲੋਕ ਸਗਲ ਜਿਹ ਆਨਾ। ੪। ੨੪੧।

ਮਰਨ ਕਾਲ ਜਨਮੇਜੇ ਰਾਜਾ। ਮੰਤ੍ਰ ਕੀਓ ਮੰਤ੍ਰੀਨ ਸਮਾਜਾ।
ਰਾਜ ਤਿਲਕ ਭੂਪਤ ਅਭਖੇਖਾ। ਨਿਰਖਤ ਭਏ ਨ੍ਰਿਪਤ ਕੀ ਰੇਖਾ। ੫। ੨੪੨।

ਇਨ ਮਹਿ ਰਾਜ ਕਵਨ ਕਉ ਦੀਜੈ। ਕਉਨ ਨ੍ਰਿਪਤ ਸੁਤ ਕਉ ਨ੍ਰਿਪੁ ਕੀਜੈ।
ਰਜੀਆ ਪੂਤ ਨ ਰਾਜ ਕੀ ਜੋਗਾ। ਯਾਹਿ ਕੇ ਜੋਗ ਨ ਰਾਜ ਕੇ ਭੋਗਾ। ੬। ੨੪੩।

ਅਸ੍ਵਮੇਦ[1] ਕਹੁ ਦੀਨੋ ਰਾਜਾ। ਜੈ ਪਤਿ ਭਾਖ੍ਯੋ ਸਕਲ ਸਮਾਜਾ।
ਜਨਮੇਜਾ ਕੀ ਸੁਗਤਿ ਕਰਾਈ। ਅਸ੍ਵਮੇਦ ਕੈ ਵਜੀ ਵਧਾਈ। ੭। ੨੪੪।

---
੧. 'ਅਸੁਮੇਦ'



ਉਥੇ ਇਕ ਗੰਧਰਬ ਨਾਲ ਯੁੱਧ ਹੋਇਆ। ਉਥੇ ਭੂਰਪਾਲ ਨੇ ਵਿਚਿਤ੍ਰ ਧੁੰਧਲਾ ਰੰਗ ਫੈਲਾ ਦਿੱਤਾ। ਉਥੇ ਭੀਮਸੈਨ ਨੇ ਵੈਰੀ ਦੇ ਹਾਥੀ ਚੁਕ ਚੁਕ ਕੇ ਸੁਟੇ। (ਉਹ) ਆਕਾਸ਼ ਵਿਚ ਫਿਰ ਰਹੇ ਹਨ, (ਧਰਤੀ ਤੇ) ਹੁਣ ਤਕ ਨਹੀਂ ਪਰਤੇ।੨੩੫।

(ਇਹ) ਬੋਲ ਸੁਣ ਕੇ ਰਾਜਾ (ਜਨਮੇਜਾ) ਨਕ ਚੜ੍ਹਾ ਕੇ ਥੋੜਾ ਮੁਸਕਰਾਇਆ ਅਤੇ ਕਹਿਣ ਲਗਾ- (ਹਾਥੀਆਂ ਨੂੰ ਸੁਟਣ ਵਾਲੀ) ਐਵੇਂ ਗੱਪ ਹੈ। (ਇੰਨਾ ਕਹਿਣ ਤੇ) ਛਤਰੀਆਂ ਦੇ ਹੰਸ (ਰਾਜਾ ਜਨਮੇਜਾ) ਦੇ ਨਕ ਵਿਚ ਕੋਹੜ ਰਹਿ ਗਿਆ। ਉਸੇ ਰੋਗ ਨਾਲ ਰਾਜੇ ਦਾ ਨਾਸ ਹੋਇਆ।੨੩੬।

*ਚੌਪਈ*

ਇਸ ਤਰ੍ਹਾਂ ਚੌਰਾਸੀ ਸਾਲ, ਸੱਤ ਮਹੀਨੇ ਅਤੇ ਚੌਵੀ ਦਿਨਾਂ ਤਕ ਰਾਜਾ ਜਨਮੇਜਾ ਨੇ ਰਾਜ ਕੀਤਾ। ਫਿਰ (ਉਸ ਦੇ) ਸਿਰ ਉਤੇ ਕਾਲ ਦਾ ਨਗਾਰਾ ਵਜਿਆ (ਅਰਥਾਤ ਮਰ ਗਿਆ)।੨੩੭।

*ਇਥੇ ਜਨਮੇਜਾ ਸਮਾਪਤ ਹੋਇਆ*

*ਚੌਪਈ*

(ਜਨਮੇਜਾ ਰਾਜੇ ਦੇ ਦੋ ਪੁੱਤਰ ਸਨ-) ਅਸੁਮੇਧ ਅਤੇ ਅਸਮੇਦਹਾਰ। (ਦੋਵੇਂ) ਬਹੁਤ ਵੱਡੇ ਸੂਰਵੀਰ ਅਤੇ ਅਪਾਰ ਸੱਤਾ ਵਾਲੇ ਸਨ। ਮਹਾਨਬਹਾਦਰ, ਬਲਵਾਨ ਅਤੇ ਧਨੁਸ਼ਧਾਰੀ ਸਨ) (ਜਿਨ੍ਹਾਂ ਦੀ) ਕੀਰਤੀ ਸਾਰੇ ਦੇਸ਼ ਦੇ ਘਰ ਘਰ ਗਾਈ ਜਾਂਦੀ ਸੀ।੨੩੮।

(ਦੋਵੇਂ) ਬਹੁਤ ਸੂਰਵੀਰ ਅਤੇ ਵੱਡੇ ਧਨੁਸ਼ਧਾਰੀ ਸਨ ਜਿਨ੍ਹਾਂ ਦੇ ਡਰ ਨਾਲ ਤਿੰਨੋ ਲੋਕ ਕੰਬਦੇ ਸਨ। (ਉਹ) ਮਹਾਨ ਰਾਜੇ ਅਤੇ ਅਖੰਡ ਪ੍ਰਤਾਪ ਵਾਲੇ ਸਨ। (ਉਹ) ਅਮਿਤ ਤੇਜ ਵਾਲੇ ਸਨ, ਸਾਰਾ ਜਗਤ (ਉਨ੍ਹਾਂ ਦਾ) ਜਾਪ ਜਪਦਾ ਸੀ।੨੩੯।

ਦੂਜੇ ਪਾਸੇ ਅਜੈ ਸਿੰਘ ਮਹਾਨ ਸੂਰਵੀਰ ਸੀ। (ਉਹ) ਵੱਡਾ ਮਹੀਪ ਅਤੇ ਚੌਦਾਂ ਵਿਦਿਆਵਾਂ ਦਾ ਖ਼ਜ਼ਾਨਾ ਸੀ। (ਉਹ) ਵਿਕਾਰਾਂ ਤੋਂ ਰਹਿਤ, ਤੁਲਨਾ ਤੋਂ ਬਿਨਾ ਅਤੇ ਅਤੁਲ ਬਲ ਵਾਲਾ ਸੀ ਜਿਸ ਨੇ ਅਨੇਕ ਵੈਰੀ ਜਿਤ ਕੇ ਕੁਚਲ ਦਿੱਤੇ ਸਨ।੨੪੦।

ਜਿਸ ਨੇ ਅਨੇਕਾਂ ਜੰਗਾਂ ਜਿਤੀਆਂ ਸਨ। ਸ਼ਸਤ੍ਰ-ਅਸਤ੍ਰ ਧਾਰਨ ਕਰਨ ਵਾਲਿਆਂ ਵਿਚੋਂ ਇਕ ਵੀ (ਜੀਉਂਦਾ) ਰਹਿਣ ਨਹੀਂ ਦਿੱਤਾ ਸੀ। (ਉਹ) ਮਹਾਨ ਸੂਰਵੀਰ ਅਤੇ ਉੱਤਮ ਗੁਣਾਂ ਵਾਲਾ ਸੀ। ਸਾਰਾ ਜਗਤ ਉਸ ਦੀ ਈਨ ਮੰਨਦਾ ਸੀ।੨੪੧।

ਮਰਨ ਵੇਲੇ ਰਾਜਾ ਜਨਮੇਜਾ ਨੇ ਮੰਤਰੀ ਮੰਡਲ ਨਾਲ ਸਲਾਹ ਕੀਤੀ ਕਿ ਰਾਜ-ਸਿੰਘਾਸਨ ਦਾ ਤਿਲਕ ਕਿਸ ਨੂੰ ਦਿੱਤਾ ਜਾਏ, (ਇਸ ਉਦੇਸ਼ ਤੋਂ 'ਰਾਜਕੁਮਾਰ' ਦੀਆਂ) ਰਾਜਾ ਬਣਨ ਦੀਆਂ ਭਾਗ-ਰੇਖਾਵਾਂ ਨੂੰ ਵਿਚਾਰਨ ਲਗੇ।੨੪੨।

ਇਨ੍ਹਾਂ (ਤਿੰਨਾਂ) ਵਿਚੋਂ ਰਾਜ ਕਿਸ ਨੂੰ ਦੇਈਏ, ਰਾਜੇ ਦੇ ਕਿਸ ਪੁੱਤਰ ਨੂੰ ਰਾਜਾ ਬਣਾਈਏ। (ਇਕ ਵਿਚਾਰ ਸਾਹਮਣੇ ਆਇਆ ਕਿ) ਰਜੀਆ (ਦਾਸੀ) ਦਾ ਪੁੱਤਰ ਰਾਜ ਦੇ ਲਾਇਕ ਨਹੀਂ ਹੈ, ਨ ਹੀ ਉਹ ਰਾਜ ਦੇ ਭੋਗਾਂ ਲਈ ਯੋਗ ਹੈ।੨੪੩।

(ਵਿਚਾਰ ਵਟਾਂਦਰੇ ਉਪਰੰਤ ਸਭ ਤੋਂ ਵੱਡੇ ਪੁੱਤਰ) ਅਸੁਮੇਦ ਨੂੰ ਰਾਜ ਦਿੱਤਾ ਗਿਆ। ਸਾਰੇ ਮੰਤਰੀ ਮੰਡਲ ਨੇ ਜੈ-ਜੈ-ਕਾਰ ਕੀਤਾ। (ਉਸ ਨੇ ਰਾਜਾ ਬਣ ਕੇ) ਜਨਮੇਜਾ ਦੀ ਸੁਗਤਿ (ਕ੍ਰਿਆ) ਕਰਵਾਈ ਅਤੇ ਅਸੁਮੇਦ ਦੇ ਘਰ ਖੁਸ਼ੀਆਂ ਦੇ ਵਾਜੇ ਵਜੇ।੨੪੪।

ਦੂਸਰ ਭਾਇ ਹੁਤੋ ਜੋ ਏਕਾ। ਰਤਨ ਦੀਏ ਤਿਹ ਦਰਬ ਅਨੇਕਾ।
ਮੰਤ੍ਰੀ ਕੈ ਅਪਨਾ ਠਹਰਾਇਓ। ਦੂਸਰ ਠਉਰ ਤਿਸਹਿ ਬੈਠਾਇਓ। ੮। ੨੪੫।
ਤੀਸਰ ਜੋ ਰਜੀਆ ਸੁਤ ਰਹਾ। ਸੈਨਪਾਲ ਤਾ ਕੋ ਪੁਨ ਕਹਾ।
ਬਖਸੀ ਕਰਿ ਤਾਕੌ ਠਹਰਾਇਓ। ਸਭ ਦਲ ਕੋ ਤਿਹ ਕਾਮੁ ਚਲਾਇਓ। ੯। ੨੪੬।

ਰਾਜੁ ਪਾਇ ਸਭਹੂ ਸੁਖ ਪਾਇਓ। ਭੂਪਤ ਕਉ ਨਾਚਬ ਸੁਖ ਆਇਓ।
ਤੇਰਹ ਸੈ ਚੌਸਠ ਮਰਦੰਗਾ। ਬਾਜਤ ਹੈ ਕਈ ਕੋਟ ਉਪੰਗਾ। ੧੦। ੨੪੭।

ਦੂਸਰ ਭਾਇ ਭਏ ਮਦ ਅੰਧਾ। ਦੇਖਤ ਨਾਚਤ ਲਾਇ ਸੁਗੰਧਾ।
ਰਾਜ ਸਾਜ ਦੁਹਹੂੰ ਤੇ ਭੂਲਾ। ਵਾਹੀ ਕੈ ਜਾਇ ਛਤ੍ਰ ਸਿਰ ਝੂਲਾ। ੧੧। ੨੪੮।

ਕਰਤ ਕਰਤ ਬਹੁ ਦਿਨ ਅਸ ਰਾਜਾ। ਉਨ ਦੁਹੂੰ ਭੂਲਿਓ ਰਾਜ ਸਮਾਜਾ।
ਮਦ ਕਰਿ ਅੰਧ ਭਏ ਦੋਊ ਭ੍ਰਾਤਾ। ਰਾਜ ਕਰਨ ਕੀ ਬਿਸਰੀ ਬਾਤਾ। ੧੨। ੨੪੯।

*ਦੋਹਰਾ*

ਜਿਹ ਚਾਹੇ ਤਾਕੋ ਹਨੇ ਜੋ ਬਾਛੈ ਸੋ ਲੇਇ।
ਜਿਹ ਰਾਖੈ ਸੋਈ ਰਹੈ ਜਿਹ ਜਾਨੈ ਤਿਹ ਦੇਇ। ੧੩। ੨੫੦।

*ਚੌਪਈ*

ਐਸੀ ਭਾਤ ਕੀਨੋ ਇਹ ਜਬਹੀ। ਪ੍ਰਜਾ ਲੋਕ ਸਭ ਬਸ ਭਏ ਤਬਹੀ।
ਅਉ ਬਸਿ ਹੋਇ ਗਏ ਨੇਬ ਖਵਾਸਾ। ਜੋ ਰਾਖਤ ਥੇ ਨ੍ਰਿਪ ਕੀ ਆਸਾ। ੧। ੨੫੧।

ਏਕ ਦਿਵਸ ਤਿਹੂੰ ਭ੍ਰਾਤ ਸੁਜਾਨਾ। ਮੰਡਸ ਚੌਪਰ ਖੇਲ ਖਿਲਾਨਾ।
ਦਾਉ ਸਮੈ ਕਛੁ ਰਿਸਕ ਬਿਚਾਰਿਓ। ਅਜੈ ਸੁਨਤ ਇਹ ਭਾਤ ਉਚਾਰਿਓ। ੨। ੨੫੨।

*ਦੋਹਰਾ*

ਕਹਾ ਕਰੈ ਦਾ ਕਹ ਪਰੈ ਕਹ ਯਹ ਬਾਧੈ ਸੂਤ।
ਕਹਾ ਸਤ੍ਰ ਯਾਤੇ ਮਰੈ ਜੋ ਰਜੀਆ ਕਾ ਪੂਤ। ੩। ੨੫੩।

*ਚੌਪਈ*

ਯਹੈ ਆਜ ਹਮ ਖੇਲ ਬਿਚਾਰੀ। ਸੋ ਭਾਖਤ ਹੈ ਪ੍ਰਗਟ ਪੁਕਾਰੀ।
ਏਕਹਿ ਰਤਨ ਰਾਜ ਧਨੁ ਲੀਨਾ। ਦੁਤੀਐ ਅਸ੍ਵ ਉਸਟ ਗਜ ਲੀਨਾ। ੧। ੨੫੪।



(ਅਸੁਮੇਦ ਦਾ) ਜੋ ਇਕ ਹੋਰ ਭਰਾ ਸੀ, ਉਸ ਨੂੰ ਅਨੇਕਾਂ ਰਤਨ ਅਤੇ ਧੰਨ-ਦੌਲਤ ਦਿੱਤੀ ਗਈ। (ਉਸ ਨੂੰ) ਆਪਣਾ ਮੰਤਰੀ ਬਣਾ ਕੇ ਦੂਜਾ ਸਥਾਨ ਦੇ ਦਿੱਤਾ।੨੪੫।

(ਉਸ ਦਾ) ਤੀਜਾ (ਭਰਾ) ਜੋ ਰਜੀਆ (ਦਾਸੀ) ਦਾ ਪੁੱਤਰ ਸੀ, ਉਸ ਨੂੰ ਸੈਨਾਪਤੀ ਨਿਯੁਕਤ ਕੀਤਾ। ਉਸ ਨੂੰ ਕਰ ਵਸੂਲਣ ਲਈ 'ਬਖ਼ਸ਼ੀ' ਪਦ ਪ੍ਰਦਾਨ ਕੀਤਾ ਅਤੇ ਉਸ ਨੇ ਸਾਰੀ ਸੈਨਾ ਦੀ ਵਿਵਸਥਾ ਚਲਾਈ।੨੪੬।

ਰਾਜ ਨੂੰ ਪ੍ਰਾਪਤ ਕਰ ਕੇ ਸਭ ਸੁਖੀ ਹੋ ਗਏ। ਰਾਜੇ ਨੂੰ ਨਾਚ (ਮਹਿਫ਼ਲ ਦੇਖਣ ਨਾਲ) ਹੀ ਸੁਖ ਪ੍ਰਾਪਤ ਹੋਣ ਲਗਾ। (ਉਸ ਦੇ ਦਰਬਾਰ ਵਿਚ) ੧੩੬੪ ਮ੍ਰਿਦੰਗ ਅਤੇ ਕਈ ਕਰੋੜ ਵਾਜੇ ('ਉਪੰਗ') ਵਜਦੇ ਸਨ।੨੪੭।

ਦੂਜਾ ਭਰਾ ਸ਼ਰਾਬ ਵਿਚ ਧੁਤ ਰਹਿ ਕੇ ਅਤੇ ਸੁਗੰਧੀਆਂ ਲਗਾ ਕੇ ਨਾਚ ਹੀ ਵੇਖਦਾ ਰਹਿੰਦਾ। ਦੋਹਾਂ ਨੂੰ ਰਾਜ ਦਾ ਕੰਮ-ਕਾਜ ਭੁਲ ਗਿਆ ਅਤੇ ਉਸੇ (ਅਜੈ ਸਿੰਘ) ਦੇ ਸਿਰ ਉਤੇ ਛਤਰ ਝੁਲਣ ਲਗਾ।੨੪੮।

ਇਸ ਤਰ੍ਹਾਂ ਬਹੁਤ ਦਿਨਾਂ ਤਕ ਰਾਜ ਕਰਦਿਆਂ ਕਰਦਿਆਂ ਉਨ੍ਹਾਂ ਨੂੰ ਰਾਜ ਦੇ ਫ਼ਰਜ਼ ਨਿਭਾਣੇ ਭੁਲ ਗਏ। ਸ਼ਰਾਬ ਵਿਚ ਦੋਵੇਂ ਭਰਾ ਗਰਕ ਹੋ ਗਏ ਅਤੇ ਰਾਜ ਕਰਨ ਦੀਆਂ ਗੱਲਾਂ ਭੁਲ ਗਏ।੨੪੯।

*ਦੋਹਰਾ*

(ਅਜੈ ਸਿੰਘ) ਜਿਸ ਨੂੰ ਚਾਹੁੰਦਾ, ਉਸ ਨੂੰ ਮਾਰ ਦਿੰਦਾ, ਜੋ ਕੋਈ (ਉਸ ਤੋਂ) ਚਾਹੁੰਦਾ, ਲੈ ਲੈਂਦਾ। ਜਿਸ ਨੂੰ (ਉਹ) ਰਖਦਾ ਸੀ, ਉਹੀ ਰਹਿੰਦਾ ਸੀ। ਜਿਸ ਨੂੰ (ਉਹ ਆਪਣਾ) ਸਮਝਦਾ ਸੀ, ਉਸ ਨੂੰ (ਉੱਚੀ ਪਦਵੀ) ਦੇ ਦਿੰਦਾ ਸੀ।੨੫੦।

*ਚੌਪਈ*

ਉਸ (ਅਜੈ ਸਿੰਘ) ਨੇ ਜਦੋਂ ਇਸ ਤਰ੍ਹਾਂ ਦਾ (ਵਿਵਹਾਰ) ਕਰਨਾ ਆਰੰਭ ਕੀਤਾ, ਤਦੋਂ ਪ੍ਰਜਾ ਦੇ ਲੋਕ ਉਸ ਦੇ ਵਸ ਵਿਚ ਹੋ ਗਏ। ਅਤੇ ਨਾਇਬ ਤੇ ਖ਼ਾਸ ਅਧਿਕਾਰੀ ਵੀ ਵਸ ਵਿਚ ਹੋ ਗਏ ਜਿਹੜੇ (ਪਹਿਲਾਂ) ਰਾਜੇ ਤੋਂ (ਆਪਣੀਆਂ ਕਾਮਨਾਵਾਂ ਦੀ ਪੂਰਤੀ ਦੀ) ਆਸ ਰਖਦੇ ਸਨ।੨੫੧।

ਇਕ ਦਿਨ ਤਿੰਨਾਂ ਸੁਜਾਨ ਭਰਾਵਾਂ ਨੇ ਚੌਪੜ ਦੀ ਖੇਡ ਖੇਡਣ ਦੀ ਵਿਵਸਥਾ ਕੀਤੀ। ਦਾਉ (ਲਗਾਉਣ) ਵੇਲੇ (ਕਿਸੇ ਨੂੰ) ਕੁਝ ਗੁੱਸਾ ਆ ਗਿਆ ਅਤੇ ਅਜੈ ਸਿੰਘ ਨੂੰ ਸੁਣਾਉਂਦੇ ਹੋਇਆਂ ਇਸ ਤਰ੍ਹਾਂ ਕਿਹਾ।੨੫੨।

*ਦੋਹਰਾ*

(ਵੇਖੋ, ਇਹ) ਕੀ ਕਰਦਾ ਹੈ, ਦਾਉ ਕੀ ਪੈਂਦਾ ਹੈ ਅਤੇ ਕਿਵੇਂ ਮਰਯਾਦਾ ਬੰਨ੍ਹਦਾ ਹੈ। ਇਸ ਤੋਂ ਵੈਰੀ ਕਿਵੇਂ ਮਰੇਗਾ ਜੋ (ਆਪ) ਰਜੀਆ (ਦਾਸੀ) ਦਾ ਪੁੱਤਰ ਹੈ।੨੫੩।

*ਚੌਪਈ*

(ਰਾਜ ਕੁਮਾਰ ਹੁਣ ਪ੍ਰਗਟ ਰੂਪ ਵਿਚ ਕਹਿਣ ਲਗੇ) ਅਜ ਜੋ ਅਸੀਂ ਇਹ ਖੇਡ ਵਿਚਾਰੀ ਹੈ, ਉਸ ਦਾ (ਪ੍ਰਯੋਜਨ) ਪ੍ਰਗਟ ਕਰ ਕੇ ਸੁਣਾਉਂਦੇ ਹਾਂ (ਕਿ ਇਹ ਖੇਡ ਸਾਡੀ ਸ਼ਕਤੀ ਅਤੇ ਭਾਗਾਂ ਦਾ ਨਿਤਾਰਾ ਕਰ ਦੇਵੇਗੀ। ਇਹ ਕਹਿ ਕੇ) ਇਕ ਨੇ ਰਤਨ ਅਤੇ ਰਾਜ-ਧਨ ਲੈ ਲਿਆ ਅਤੇ ਦੂਜੇ ਨੂੰ ਘੋੜੇ, ਊਠ ਅਤੇ ਹਾਥੀ ਲੈ ਲਏ ।੨੫੪।

ਕੁਅਰੈ ਬਾਟ ਸੈਨ ਸਭ ਲੀਆ। ਤੀਨਹੁ ਬਾਟ ਤੀਨ ਕਰ ਕੀਆ।
ਪਾਸਾ ਢਾਰ ਧਰੈ ਕਸ ਦਾਵਾ। ਕਹਾ ਖੇਲ ਧੌ ਕਰੈ ਕਰਾਵਾ। ੨। ੨੫੫।

ਚਉਪਰ ਖੇਲ ਪਰੀ ਤਿਹ ਮਾਹਾ। ਦੇਖਤ ਊਚ ਨੀਚ ਨਰ ਨਾਹਾ।
ਜ੍ਵਾਲਾ ਰੂਪ ਸੁਪਰਧਾ ਬਾਢੀ। ਭੂਪਨ ਫਿਰਤ ਸੰਘਾਰਤ ਕਾਢੀ। ੩। ੨੫੬।

ਤਿਨ ਕੈ ਬੀਚ ਪਰੀ ਅਸ ਖੇਲਾ। ਕਟਨ ਸੁ ਹਿਤ ਭਇਉ ਮਿਟਨ ਦੁਹੇਲਾ।
ਪ੍ਰਿਥਮੈ ਰਤਨ ਦ੍ਰਿਬ ਬਹੁ ਲਾਯੋ। ਬਸਤ੍ਰ ਬਾਜ ਗਜ ਬਹੁਤ ਹਰਾਯੋ। ੪। ੨੫੭।

ਦੁਹੂੰਅਨ ਬੀਚ ਸੁਪਰਧਾ ਬਾਢਾ। ਦੁਹ ਦਿਸ ਉਠੇ ਸੁਭਟ ਅਸ ਕਾਢਾ।
ਚਮਕਹਿ ਕਹੂੰ ਅਸਨ ਕੀ ਧਾਰਾ। ਬਿਛ ਗਈ ਲੋਥ ਅਨੇਕ ਅਪਾਰਾ। ੫। ੨੫੮।

ਜੁਗਨ ਦੈਤ ਫਿਰਹਿ ਹਰਿਖਾਨੇ। ਗੀਧ ਸਿਵਾ ਬੋਲਹਿ ਅਭਿਮਾਨੇ[1]।
ਭੂਤ ਪ੍ਰੇਤ ਨਾਚਹਿ ਅਰੁ ਗਾਵਹਿ। ਕਹੂੰ ਕਹੂੰ ਸਬਦ ਬੈਤਾਲ ਸੁਨਾਵਹਿ। ੬। ੨੫੯।

ਚਮਕਤ ਕਹੂੰ ਖਗਨ ਕੀ ਧਾਰਾ। ਬਿਥ ਗਏ ਰੁੰਡ ਭਸੁੰਡ ਅਪਾਰਾ।
ਚਿੰਸਤ ਕਹੂੰ ਗਿਰੇ ਗਜ ਮਾਤੇ। ਸੋਵਤ ਕਹੂੰ ਸੁਭਟ ਰਣ ਤਾਤੇ। ੭। ੨੬੦।

ਹਿੰਸਤ ਕਹੂੰ ਗਿਰੇ ਹੈ ਘਾਏ। ਸੋਵਤ ਕ੍ਰੂਰ ਸਲੋਕ ਪਠਾਏ।
ਕਟਿ ਗਏ ਕਹੂੰ ਕਉਚ ਅਰੁ ਚਰਮਾ। ਕਟਿ ਗਏ ਗਜ ਬਾਜਨ ਕੇ ਬਰਮਾ। ੮। ੨੬੧।

ਜੁਗਨ ਦੇਤ ਕਹੂੰ ਕਿਲਕਾਰੀ। ਨਾਚਤ ਭੂਤ ਬਜਾਵਤ ਤਾਰੀ।
ਬਾਵਨ ਬੀਰ ਫਿਰੈ ਚਹੂੰ ਓਰਾ। ਬਾਜਤ ਮਾਰੂ ਰਾਗ ਸਿਦਉਰਾ। ੯। ੨੬੨।

ਰਣ ਅਸ ਕਾਲ ਜਲਧ[2] ਜਿਮ ਗਾਜਾ। ਭੂਤ ਪਿਸਾਚ ਭੀਰ ਭੈ ਭਾਜਾ।
ਰਣ ਮਾਰੂ ਇਹ ਦਿਸ ਤੇ ਬਾਜ੍ਯੋ। ਕਾਇਰੁ ਹੁਤੋ ਸੋ ਭੀ ਨਹਿ ਭਾਜ੍ਯੋ। ੧੦। ੨੬੩।

ਰਹਿ ਗਈ ਸੂਰਨ ਖਗ ਕੀ ਟੇਕਾ। ਕਟਿ ਗਏ ਸੁੰਡ ਭਸੁੰਡ ਅਨੇਕਾ।
ਨਾਚਤ ਜੋਗਨ ਕਹੂੰ ਬਿਤਾਰਾ। ਧਾਵਤ ਭੂਤ ਪ੍ਰੇਤ ਬਿਕਰਾਰਾ। ੧੧। ੨੬੪।
ਧਾਵਤ ਅਧ ਕਮਧ ਅਨੇਕਾ। ਮੰਡਿ ਰਹੇ ਰਾਵਤ ਗਡਿ ਟੇਕਾ।
ਅਨਹਦ ਰਾਗ ਅਨਾਹਦ ਬਾਜਾ। ਕਾਇਰੁ ਹੁਤਾ ਵਹੈ ਨਹੀ ਭਾਜਾ। ੧੨। ੨੬੫।

---

੧. 'ਅਪਮਾਨੇ' ੨. 'ਜਲਦ'



ਰਾਜਕੁਮਾਰਾਂ ਨੇ ਸਾਰੀ ਸੈਨਾ ਵੰਡ ਲਈ ਅਤੇ ਤਿੰਨ ਹਿੱਸੇ ਕਰ ਕੇ (ਆਪਣੇ ਆਪਣੇ) ਬਣਾ ਲਏ। (ਫਿਰ ਵਿਚਾਰਨ ਲਗੇ) ਕਿ ਕਿਹੋ ਜਿਹਾ ਪਾਸਾ ਸੁਟ ਕੇ ਦਾਉ ਲਗਾਇਆ ਜਾਏ। ਕੀ ਪਤਾ ਇਹ ਖੇਲ ਕੀ ਕਰਦਾ ਕਰਾਉਂਦਾ ਹੈ। ੨੫੫।

ਉਨ੍ਹਾਂ ਵਿਚ ਚੌਪੜ ਦੀ ਖੇਡ ਆਰੰਭ ਹੋ ਗਈ ਜਿਸ ਨੂੰ ਉੱਚੇ ਨੀਵੇਂ ਅਤੇ ਵੱਡੇ-ਨਿੱਕੇ ਅਧਿਕਾਰੀ ਵੇਖ ਰਹੇ ਸਨ। (ਉਨ੍ਹਾਂ ਤਿੰਨਾਂ ਦੇ ਮਨ ਵਿਚ) ਈਰਖਾ ਰੂਪੀ ਜੁਆਲਾ ਵਧ ਗਈ ਜੋ ਰਾਜਿਆਂ ਦਾ ਵਿਨਾਸ਼ ਕਰਨ ਵਾਲੀ ਦਸੀ ਜਾਂਦੀ ਹੈ।੨੫੬।

ਉਨ੍ਹਾਂ ਵਿਚਾਲੇ ਅਜਿਹੀ ਖੇਡ ਸ਼ੁਰੂ ਹੋਈ ਕਿ (ਤਿੰਨੋ) ਮਰਨ ਮਾਰਨ ਤੇ ਤੁਲ ਗਏ (ਅਤੇ ਝਗੜੇ ਦਾ) ਮਿਟਣਾ ਔਖਾ ਹੋ ਗਿਆ। ਪਹਿਲਾਂ (ਦਾਉ ਉਤੇ) ਰਤਨ ਅਤੇ ਬਹੁਤ ਧਨ-ਦੌਲਤ ਲਗਾਈ ਗਈ ਅਤੇ ਫਿਰ ਬਸਤ੍ਰ, ਘੋੜੇ ਅਤੇ ਹਾਥੀ (ਲਗਾਏ ਗਏ ਜੋ ਸਭ) ਹਾਰੇ ਗਏ।੨੫੭।

ਦੋਹਾਂ ਵਿਚ ਈਰਖਾ ਵਧ ਗਈ ਅਤੇ ਦੋਹਾਂ ਪਾਸਿਆਂ ਤੋਂ ਤਲਵਾਰਾਂ ਖਿਚ ਕੇ ਸੂਰਮੇ ਉਠ ਖੜੋਤੇ। ਕਿਤੇ ਤਲਵਾਰਾਂ ਦੀਆਂ ਧਾਰਾਂ ਚਮਕਦੀਆਂ ਸਨ ਅਤੇ ਅਨੇਕ ਅਪਾਰ ਲੋਥਾਂ (ਉਥੇ) ਵਿਛ ਗਈਆਂ ਸਨ।੨੫੮।

ਕਲ-ਜੋਗਣਾਂ ਅਤੇ ਦੈਂਤ ਪ੍ਰਸੰਨ ਹੋ ਕੇ ਫਿਰਦੇ ਸਨ। ਗਿਰਝਾਂ ਅਤੇ ਗਿਦੜ ਮੌਜ ਨਾਲ ਬੋਲਦੇ ਸਨ। ਭੂਤ-ਪ੍ਰੇਤ ਨਚਦੇ ਅਤੇ ਗਾਉਂਦੇ ਸਨ ਅਤੇ ਕਿਤੇ-ਕਿਤੇ ਬੈਤਾਲ ਵੀ ਆਵਾਜ਼ਾਂ ਸੁਣਾਉਂਦੇ ਸਨ।੨੫੯।

ਕਿਤੇ ਤਲਵਾਰਾਂ ਦੀਆਂ ਧਾਰਾਂ ਚਮਕਦੀਆਂ ਸਨ। ਅਪਾਰ (ਸੂਰਮਿਆਂ ਦੇ) ਧੜ ਅਤੇ (ਹਾਥੀਆਂ ਦੇ) ਸੁੰਡ ਖਿਲਰੇ ਪਏ ਸਨ। ਕਿਤੇ ਮਸਤ ਹਾਥੀ ਡਿਗੇ ਹੋਏ ਚੀਖ ਰਹੇ ਸਨ ਅਤੇ ਕਿਤੇ ਕਰੜੇ ਸੂਰਮੇ ਰਣ-ਭੂਮੀ ਵਿਚ ਸੁਤੇ ਪਏ ਸਨ।੨੬੦।

ਕਿਤੇ ਘਾਇਲ ਘੋੜੇ ਡਿਗੇ ਹੋਏ ਹਿਣਕ ਰਹੇ ਸਨ। ਕਿਤੇ ਸੁਅਰਸਗ ਨੂੰ ਭੇਜੇ ਗਏ ਸੂਰਮੇ ਲੇਟੇ ਪਏ ਸਨ। ਕਿਤੇ ਕਵਚ ਅਤੇ ਢਾਲਾਂ ਕਟੀਆਂ ਵਢੀਆਂ ਪਈਆਂ ਸਨ। ਕਿਤੇ ਹਾਥੀਆਂ ਘੋੜਿਆਂ ਦੇ ਕਵਚ ਕਟੇ ਪਏ ਸਨ।੨੬੧।

ਕਿਤੇ ਕਲਜੋਗਣਾਂ ਕਿਲਕਾਰੀਆਂ ਮਾਰ ਰਹੀਆਂ ਸਨ। (ਕਿਤੇ) ਭੂਤ ਤਾੜੀਆਂ ਵਜਾ ਕੇ ਨਚ ਰਹੇ ਸਨ। ਚੌਹਾਂ ਪਾਸੇ ਬਵੰਜਾ ਬੀਰ ਫਿਰ ਰਹੇ ਸਨ। ਮਾਰੂ ਅਤੇ ਸੰਧੂਰੀਆ ਰਾਗ ਵਜ ਰਹੇ ਸਨ।੨੬੨।

ਰਣ-ਭੂਮੀ ਵਿਚ ਕਾਲ ਇੰਜ (ਗੱਜ ਰਿਹਾ ਸੀ) ਮਾਨੋ ਬਦਲ ਗੱਜਦੇ ਹੋਣ। ਡਰ ਨਾਲ ਭੂਤਾਂ ਅਤੇ ਪਿਸ਼ਾਚਾਂ ਦੀ ਭੀੜ ਭਜ ਰਹੀ ਸੀ। ਇਸ ਪਾਸੇ ਤੋਂ ਰਣ-ਭੂਮੀ ਵਿਚ ਮਾਰੂ ਰਾਗ ਵਜਿਆ (ਜਿਸ ਨਾਲ ਸੂਰਮਿਆਂ ਨੂੰ ਯੁੱਧ ਦਾ ਅਜਿਹਾ ਚਾਓ ਚੜ੍ਹਿਆ ਕਿ ਜੋ) ਕਾਇਰ ਸਨ, ਉਹ ਵੀ ਨ ਭਜੇ।੨੬੩।

ਸੂਰਵੀਰਾਂ ਨੂੰ ਹੁਣ ਤਲਵਾਰ ਦੀ ਹੀ ਟੇਕ ਰਹਿ ਗਈ। ਅਨੇਕਾਂ ਹਾਥੀਆਂ ਦੇ ਸੁੰਡ ਕਟ ਗਏ। ਕਿਤੇ ਜੋਗਣਾਂ ਅਤੇ ਬੈਤਾਲ ਨਚਣ ਲਗੇ। ਭਿਆਨਕ ਭੂਤ-ਪ੍ਰੇਤ ਭਜਣ ਲਗੇ।੨੬੪।

ਅਨੇਕਾਂ ਅੱਧੇ ਅੱਧੇ ਧੜ ਦੌੜ ਰਹੇ ਸਨ। ਰਜਵਾੜੇ ਲੜ ਰਹੇ ਸਨ ਅਤੇ ਆਪਣੇ ਪੈਂਤੜੇ ਪੱਕੇ ਕਰ ਰਹੇ ਸਨ। ਅਨਹਦ ਰਾਗ ਲਗਾਤਾਰ ਵਜ ਰਿਹਾ ਸੀ (ਜਿਸ ਨੂੰ ਸੁਣ ਕੇ ਜੋ) ਕਾਇਰ ਸੀ, ਉਹ ਵੀ ਨਹੀਂ ਭਜਦਾ ਸੀ।੨੬੫।

ਮੰਦਰ ਤੂਰ ਕਰੂਰ ਕਰੋਰਾ। ਗਾਜ ਸਰਾਵਤ ਰਾਗ ਸੰਦੋਰਾ।
ਝਮਕਸਿ ਦਾਮਨ ਜਿਮ ਕਰਵਾਰਾ। ਬਰਸਤ ਬਾਨਨ ਮੇਘ ਅਪਾਰਾ। ੧੩। ੨੬੬।

ਘੂਮਹਿ ਘਾਇਲ ਲੋਹ ਚੁਚਾਤੇ। ਖੇਲ ਬਸੰਤ ਮਨੋ ਮਦਮਾਤੇ।
ਗਿਰ ਗਏ ਕਹੂੰ ਜਿਰਹ ਅਰੁ ਜੁਆਨਾ। ਗਰਜਨ ਗਿਧ ਪੁਕਾਰਤ ਸੁਆਨਾ। ੧੪। ੨੬੭।

ਉਨ ਦਲ ਦੁਹੂੰ ਭਾਇਨ ਕੋ ਭਾਜਾ। ਠਾਢ ਨ ਸਕਿਯੋ ਰੰਕੁ ਅਰੁ ਰਾਜਾ।
ਤਕਿਓ ਓਡਛਾ ਦੇਸੁ ਬਿਚਛਨ। ਰਾਜਾ ਨ੍ਰਿਪਤਿ ਤਿਲਕ ਸੁਭ ਲਛਨ। ੧੫। ੨੬੮।

ਮਦ ਕਰਿ ਮਤ ਭਏ ਜੇ ਰਾਜਾ। ਤਿਨ ਕੇ ਗਏ ਐਸ ਹੀ ਕਾਜਾ।
ਛੀਨ ਛਾਨ ਛਿਤ ਛਤ੍ਰ ਫਿਰਾਯੋ। ਮਹਾਰਾਜ ਆਪਹੀ ਕਹਾਯੋ। ੧੬।੨੬੯।

ਆਗੇ ਚਲੇ ਅਸ੍ਵਮੇਧ ਹਾਰਾ। ਧਵਹਿ ਪਾਛੇ ਫਉਜ ਅਪਾਰਾ।
ਗੇ ਜਹਿ ਨ੍ਰਿਪਤ ਤਿਲਕ ਮਹਾਰਾਜਾ। ਰਾਜ ਪਾਟ ਵਾਹੂ ਕਉ ਛਾਜਾ। ੧੭। ੨੭੦।

ਤਹਾ ਇਕ ਆਹਿ ਸਨਉਢੀ ਬ੍ਰਹਮਨ। ਪੰਡਤ ਬਡੇ ਮਹਾ ਬਡ ਗੁਨ ਜਨ।
ਭੂਪਹਿ ਕੋ ਗੁਰ ਸਭਹੂ ਕੀ ਪੂਜਾ। ਤਿਹ ਬਿਨੁ ਅਵਰੁ ਨ ਮਾਨਹਿ ਦੂਜਾ। ੧੮। ੨੭੧।

*ਭੁਜੰਗ ਪ੍ਰਯਾਤ ਛੰਦ*

ਕਹੂੰ ਬ੍ਰਹਮ ਬਾਨੀ ਕਰਹਿ ਬੇਦ ਚਰਚਾ। ਕਹੂੰ ਬਿਪ੍ਰ ਬੈਠੇ ਕਰਹਿ ਬ੍ਰਹਮ ਅਰਚਾ।
ਤਹਾ ਬਿਪ੍ਰ ਸਨੌਢ ਤੇ ਏਕ ਲਛਨ। ਕਰੈ ਬਕਲ ਬਸਤ੍ਰੰ ਫਿਰੈ ਬਾਇ ਭਛਨ। ੧। ੨੭੨।

ਕਹੂੰ ਬੇਦ ਸਿਯਾਮੰ ਸੁਰੰ ਸਾਥ ਗਾਵੈ। ਕਹੂੰ ਜੁਜਰ ਬੇਦੰ ਪੜੇ ਮਾਨ ਪਾਵੈ।
ਕਹੂੰ ਰਿਗੰ ਬਾਚੈ ਮਹਾ ਅਰਥ ਬੇਦੰ। ਕਹੂੰ ਬ੍ਰਹਮ ਸਿਛਾ ਕਹੂੰ ਬਿਸਨ ਭੇਦੰ। ੨। ੨੭੩।

ਕਹੂੰ ਅਸਟ ਦ੍ਵੈ ਅਵਤਾਰ ਕਥੈ ਕਥਾਣੰ। ਦਸੰ ਚਾਰ ਚਉਦਾਹ ਬਿਦਿਆ ਨਿਧਾਨੰ।
ਤਹਾ ਪੰਡਤੰ ਬਿਪ੍ਰ ਪਰਮੰ ਪ੍ਰਬੀਨੰ। ਰਹੇ ਏਕ ਆਸੰ ਨਿਰਾਸੰ ਬਿਹੀਨੰ। ੩। ੨੭੪।

ਕਹੂੰ ਕੋਕਸਾਰੰ ਪੜੈ ਨੀਤ ਧਰਮੰ। ਕਹੂੰ ਨ੍ਯਾਇ ਸਾਸਤ੍ਰ ਪੜੈ ਛਤ੍ਰ ਕਰਮੰ।
ਕਹੂੰ ਬ੍ਰਹਮ ਬਿਦਿਆ ਪੜੈ ਬ੍ਯੋਮ ਬਾਨੀ। ਕਹੂੰ ਪ੍ਰੇਮ ਸਿਉ ਪਾਠਿ ਪਠਿਐ ਪਿੜਾਨੀ। ੪। ੨੭੫।



ਕਰੋੜਾਂ ਢੋਲ, ਤੂਰ ਆਦਿ ਤੇਜ਼ੀ ਨਾਲ ਵਜਣ ਲਗੇ (ਅਤੇ ਸੂਰਮੇ) ਸੰਦੂਰੀਆ ਰਾਗ ਦੀ ਗਰਜ ਨੂੰ ਸਰਾਹੁੰਦੇ ਸਨ। ਬਿਜਲੀ ਵਾਂਗ ਤਲਵਾਰਾਂ ਚਮਕਦੀਆਂ ਸਨ। ਬਾਣਾਂ ਦਾ ਅਪਾਰ ਮੀਂਹ ਵਰ੍ਹ ਰਿਹਾ ਸੀ।੨੬੬।

ਲਹੂ ਚੋਂਦੇ ਘਾਇਲ (ਇੰਜ) ਘੁੰਮ ਰਹੇ ਸਨ ਮਾਨੋ ਹੋਲੀ ਦੀ ਖੇਡ ਵਿਚ ਮਤਵਾਲੇ ਹੋ ਗਏ ਹੋਣ। ਕਿਤੇ ਕਵਚ ਅਤੇ ਕਿਤੇ ਸੂਰਮੇ ਡਿਗੇ ਪਏ ਸਨ। (ਕਿਤੇ) ਗਿਰਝਾਂ ਗਰਜਦੀਆਂ ਸਨ ਅਤੇ (ਕਿਤੇ) ਕੁੱਤੇ ਭੌਂਕਦੇ ਸਨ। ੨੬੭।

ਉਨ੍ਹਾਂ ਦੋਹਾਂ ਭਰਾਵਾਂ ਦੀ ਫ਼ੌਜ ਭਜ ਗਈ। (ਅਜੈ ਸਿੰਘ ਦੇ ਸਾਹਮਣੇ) ਕੋਈ ਅਮੀਰ ਗਰੀਬ ਠਹਿਰ ਨ ਸਕਿਆ। (ਸਭ ਨੇ) ਸੁੰਦਰ ਉੜੀਸਾ ਦੇਸ ਵਿਚ ਸ਼ਰਨ ਲਈ (ਜਿਥੋਂ ਦਾ) ਸ਼ੁਭ ਲੱਛਣਾਂ ਵਾਲਾ ਰਾਜ 'ਤਿਲਕ' ਸੀ। ੨੬੮।

ਸ਼ਰਾਬ ਦੇ ਸੇਵਨ ਕਰ ਕੇ ਜਿਹੜੇ ਰਾਜੇ (ਆਪਣੇ ਕਰਤੱਵ ਪ੍ਰਤਿ) ਬੇਸੁਧ ਹੋ ਜਾਂਦੇ ਹਨ ਉਨ੍ਹਾਂ ਦੇ ਕੰਮ ਇਸ ਤਰ੍ਹਾਂ ਹੀ ਵਿਗੜ ਜਾਂਦੇ ਹਨ। (ਅਜੈ ਸਿੰਘ ਨੇ ਦੋਹਾਂ ਪਾਸੋਂ ਰਾਜ-ਖੇਤਰ ਖੋਹ ਲਏ ਅਤੇ (ਆਪਣੇ ਸਿਰ ਉਤੇ) ਛਤਰ ਝੁਲਾਇਆ। (ਫਿਰ) ਆਪ ਨੂੰ ਹੀ ਮਹਾਰਾਜ ਅਖਵਾਉਣ ਲਗਿਆ। ੨੬੯।

ਹਾਰਿਆ ਹੋਇਆ ਅਸੁਮੇਦ ਅਗੇ ਅਗੇ ਚਲਿਆ ਜਾ ਰਿਹਾ ਸੀ। (ਉਸ ਦੇ) ਪਿਛੇ ਅਪਾਰ ਫ਼ੌਜ ਲਗੀ ਹੋਈ ਸੀ। (ਉਹ ਉਥੇ) ਚਲੇ ਗਏ ਜਿਥੇ ਮਹਾਰਾਜ ਤਿਲਕ (ਰਾਜ ਕਰਦਾ ਸੀ)। ਉਸੇ ਨੂੰ ਰਾਜ-ਪਾਟ ਸ਼ੋਭਦਾ ਸੀ।੨੭੦।

ਉਥੇ ਇਕ ਸਨੌਢੀ ਬ੍ਰਾਹਮਣ ਰਹਿੰਦਾ ਸੀ। (ਉਹ) ਬਹੁਤ ਵੱਡਾ ਪੰਡਿਤ ਅਤੇ ਵੱਡੇ ਗੁਣਾਂ ਵਾਲਾ ਸੀ। (ਉਹ) ਰਾਜੇ ਦਾ ਗੁਰੂ ਸੀ, (ਇਸ ਲਈ) ਸਭ ਹੀ (ਉਸ ਦੀ) ਪੂਜਾ ਕਰਦੇ ਸਨ। ਉਸ ਤੋਂ ਬਿਨਾ (ਉਥੇ ਕਿਸੇ) ਦੂਜੇ ਦੀ ਮਾਨਤਾ ਨਹੀਂ ਸੀ।੨੭੧।

*ਭੁਜੰਗ ਪ੍ਰਯਾਤ ਛੰਦ*

ਕਿਤੇ ਬ੍ਰਹਮ-ਬਾਣੀ (ਦਾ ਪਾਠ ਹੁੰਦਾ ਸੀ ਅਤੇ ਕਿਤੇ) ਵੇਦਾਂ ਦੀ ਚਰਚਾ ਕੀਤੀ ਜਾ ਰਹੀ ਸੀ। ਕਿਤੇ ਬ੍ਰਾਹਮਣ ਬੈਠੇ ਹੋਏ ਬ੍ਰਹਮ-ਪੂਜਾ ਕਰ ਰਹੇ ਸਨ। (ਉਥੇ ਉਸ) ਸਨੌਢੀ ਬ੍ਰਾਹਮਣ ਦਾ ਇਕ ਲੱਛਣ ਸੀ ਕਿ ਉਹ ਭੋਜ-ਪੱਤਰਾਂ ਦੇ ਬਸਤ੍ਰ ਪਹਿਨਦਾ ਸੀ ਅਤੇ ਹਵਾ ਭਖਦਾ ਸੀ। ੨੭੨।

ਕਿਤੇ ਸਿਆਮ ਵੇਦ ਨੂੰ ਸੁਰ ਨਾਲ ਗਾਇਆ ਜਾ ਰਿਹਾ ਸੀ। ਕਿਤੇ ਯਜੁਰ ਵੇਦ ਦੇ ਪਾਠ ਨਾਲ ਮਾਣ ਪ੍ਰਾਪਤ ਕੀਤਾ ਜਾ ਰਿਹਾ ਸੀ। ਕਿਤੇ ਰਿਗ ਵੇਦ ਅਤੇ ਕਿਤੇ ਮਹਾਨ ਅਥਰਬਨ ਵੇਦ ਨੂੰ ਵਾਚਿਆ ਜਾ ਰਿਹਾ ਸੀ। ਕਿਤੇ ਬ੍ਰਹਮ ਸੰਬੰਧੀ ਸਿਖਿਆ ਦਿੱਤੀ ਜਾ ਰਹੀ ਸੀ ਅਤੇ ਕਿਤੇ ਵਿਸ਼ਣੂ ਦੇ ਭੇਦ (ਦਸੇ ਜਾ ਰਹੇ ਸਨ)।੨੭੩।

ਕਿਤੇ ਦਸ ਅਵਤਾਰਾਂ ਦੀ ਕਥਾ ਹੋ ਰਹੀ ਸੀ। (ਉਹ ਸਨੌਢੀ ਬ੍ਰਾਹਮਣ) ਦਸ ਅਤੇ ਚਾਰ ਭਾਵ ਚੌਦਾਂ ਵਿਦਿਆਵਾਂ ਦਾ ਖ਼ਜ਼ਾਨਾ ਸੀ। (ਉਹ ਸਾਰੇ) ਇਕ ਪਰਮਾਤਮਾ ਦੀ ਆਸ ਕਰਦੇ ਸਨ (ਅਤੇ ਸੰਸਾਰਿਕ ਆਸ਼ਾਵਾਂ ਪ੍ਰਤਿ) ਨਿਰਾਸ ਅਤੇ ਵਾਸਨਾ-ਹੀਨ ਅਵਸਥਾ ਵਿਚ ਰਹਿੰਦੇ ਸਨ।੨੭੪।

(ਉਹ) ਕਿਤੇ ਕੋਕਸਾਰ ਨੂੰ, (ਕਿਤੇ) ਧਰਮ-ਨੀਤੀ ਨੂੰ ਪੜ੍ਹਦੇ ਸਨ। ਕਿਤੇ ਨਿਆਇ-ਸ਼ਾਸਤ੍ਰ ਨੂੰ, (ਕਿਤੇ) ਛਤਰੀ-ਕਰਮ (ਯੁੱਧ-ਕਲਾ) ਨੂੰ ਪੜ੍ਹਦੇ ਸਨ। ਕਿਤੇ ਬ੍ਰਹਮ-ਵਿਦਿਆ (ਵੇਦਾਂਤ-ਸ਼ਾਸਤ੍ਰ) ਨੂੰ, ਕਿਤੇ ਵਿਓਮ-ਵਿਦਿਆ (ਖਗੋਲ ਸ਼ਾਸਤ੍ਰ) ਨੂੰ ਪੜ੍ਹਦੇ ਸਨ। ਕਿਤੇ ਪ੍ਰੇਮ ਨਾਲ ਚੰਡੀ (ਯੁੱਧ ਦੀ ਦੇਵੀ) ਦੇ ਸਤੋਤ੍ਰ ਦਾ ਪਾਠ ਹੋ ਰਿਹਾ ਸੀ। ੨੭੫।

ਕਹੂੰ ਪ੍ਰਾਕ੍ਰਿਤੰ ਨਾਗ ਭਾਖਾ ਉਚਾਰਹਿ। ਕਹੂੰ ਸਹਸਕ੍ਰਿਤ ਬ੍ਯੋਮ ਬਾਨੀ ਬਿਚਾਰਹਿ।
ਕਹੂੰ ਸਾਸਤ੍ਰ ਸੰਗੀਤ ਮੈ ਗੀਤ ਗਾਵੈ। ਕਹੂੰ ਜਛ ਗੰਧ੍ਰਬ ਬਿਦਿਆ ਬਤਾਵੈ। ੫। ੨੭੬।

ਕਹੂੰ ਨਿਆਇ ਮੀਮਾਸਕਾ ਤਰਕ ਸਾਸਤ੍ਰੰ। ਕਹੂੰ ਅਗਨਿ ਬਾਣੀ ਪੜੈ ਬ੍ਰਹਮ ਅਸਤ੍ਰੰ।
ਕਹੂੰ ਬੇਦ ਪਾਤੰਜਲੈ ਸੇਖ ਕਾਨੰ। ਪੜੈ ਚਕ੍ਰ ਚਵਦਾਹ ਬਿਦਿਆ ਨਿਧਾਨੰ। ੬। ੨੭੭।

ਕਹੂੰ ਭਾਖ ਬਾਚੈ ਕਹੂੰ ਕੋਮਦੀਅੰ। ਕਹੂੰ ਸਿਧਕਾ ਚੰਦ੍ਰਕਾ ਸਾਰਸੁਤੀਯੰ।
ਕਹੂੰ ਬ੍ਯਾਕਰਣ ਬੈਸਿਕਾਲਾਪ ਕਥੇ। ਕਹੂੰ ਪ੍ਰਾਕ੍ਰਿਆ ਕਾਸਕਾ ਸਰਬ ਮਥੇ। ੭। ੨੭੮।

ਕਹੂੰ ਬੈਠ ਮਾਨੋਰਮਾ ਗ੍ਰੰਥ ਬਾਚੈ। ਕਹੂੰ ਗਾਇ ਸੰਗੀਤ ਮੈ ਗੀਤ ਨਾਚੈ।
ਕਹੂੰ ਸਸਤ੍ਰ ਕੀ ਸਰਬ ਬਿਦਿਆ ਬਿਚਾਰੈ। ਕਹੂੰ ਅਸਤ੍ਰ ਬਿਦਿਆ ਬਾਚੈ ਸੋਕ ਟਾਰੈ। ੮। ੨੭੯।

ਕਹੂ ਗਦਾ ਕੋ ਜੁਧ ਕੈ ਕੈ ਦਿਖਾਵੈ। ਕਹੂੰ ਖੜਗ ਬਿਦਿਆ ਜੁਝੈ ਮਾਨ ਪਾਵੈ।
ਕਹੂੰ ਬਾਕ ਬਿਦਿਆਹਿ ਛੋਰੰ ਪ੍ਰਬਾਨੰ। ਕਹੂੰ ਜਲਤੁਰੰ ਬਾਕ ਬਿਦਿਆ ਬਖਾਨੰ। ੯। ੨੮੦।

ਕਹੂੰ ਬੈਠ ਕੇ ਗਾਰੜੀ ਗ੍ਰੰਥ ਬਾਚੈ। ਕਹੂੰ ਸਾਭਵੀ ਰਾਸ ਭਾਖਾ ਸੁ ਰਾਚੈ।
ਕਹੂੰ ਜਾਮਨੀ ਤੋਰਕੀ ਬੀਰ ਬਿਦਿਆ। ਕਹੂੰ ਪਾਰਸੀ ਕੌਚ ਬਿਦਿਆ ਅਭਿਦਿਆ। ੧੦। ੨੮੧।

ਕਹੂੰ ਸਸਤ੍ਰ ਕੀ ਘਾਉ ਬਿਦਿਆ ਬਤੈਗੋ। ਕਹੂੰ ਅਸਤ੍ਰ ਕੋ ਪਾਤਕਾ ਪੈ ਚਲੈਗੋ।
ਕਹੂੰ ਚਰਮ ਕੀ ਚਾਰ ਬਿਦਿਆ ਬਤਾਵੈ। ਕਹੂੰ ਬ੍ਰਹਮ ਬਿਦਿਆ ਕਰੈ ਦਰਬ ਪਾਵੈ। ੧੧। ੨੮੨।

ਕਹੂੰ ਨ੍ਰਿਤ ਬਿਦਿਆ ਕਹੂੰ ਨਾਦ ਭੇਦੰ। ਕਹੂੰ ਪਰਮ ਪੌਰਾਨ ਕਥੈ ਕਤੇਬੰ।
ਸਭੈ ਅਛਰ ਬਿਦਿਆ ਸਭੈ ਦੇਸ ਬਾਨੀ। ਸਭੈ ਦੇਸ ਪੂਜਾ ਸਮਸਤੋ ਪ੍ਰਧਾਨੀ। ੧੨। ੨੮੩।



ਕਿਤੇ ਪ੍ਰਾਕ੍ਰਿਤ-ਭਾਸ਼ਾ (ਅਤੇ ਕਿਤੇ) ਨਾਗ-ਭਾਸ਼ਾ ਦਾ ਉਚਾਰ ਹੋ ਰਿਹਾ ਸੀ। ਕਿਤੇ ਸੰਸਕ੍ਰਿਤ ਅਤੇ ਵਿਓਮ-ਵਿਦਿਆ (ਖਗੋਲ ਅਥਵਾ ਜੋਤਿਸ਼ ਸ਼ਾਸਤ੍ਰ) ਦਾ ਵਿਚਾਰ ਹੋ ਰਿਹਾ ਸੀ। ਕਿਤੇ ਸੰਗੀਤ ਸ਼ਾਸਤ੍ਰ ਅਨੁਸਾਰ ਗੀਤ ਗਾਏ ਜਾ ਰਹੇ ਸਨ। ਕਿਤੇ ਯਕਸ਼ ਅਤੇ ਗੰਧਰਬ ਵਿਦਿਆ ਦਾ ਭੇਦ ਦਸ ਰਹੇ ਸਨ।੨੭੬।

ਕਿਤੇ ਨਿਆਇ, ਮੀਸਾਂਸਾ ਅਤੇ ਤਰਕ ਸ਼ਾਸਤ੍ਰ ਅਤੇ ਕਿਤੇ ਅਗਨੀ-ਬਾਣ (ਅਤੇ ਕਿਤੇ) ਬ੍ਰਹਮ-ਅਸਤ੍ਰ ਆਦਿ ਪੜ੍ਹੇ ਜਾ ਰਹੇ ਸਨ। ਕਿਤੇ ਪਾਤੰਜਲ ਵੇਦ (ਯੋਗ-ਸ਼ਾਸਤ੍ਰ) (ਅਤੇ ਕਿਤੇ ਕਣਾਦ ਮੁਨੀ ਦਾ ਰਚਿਆ) ਵੈਸ਼ੇਸ਼ਿਕ-ਸ਼ਾਸਤ੍ਰ ਅਤੇ (ਕਿਤੇ) ਚੌਦਾਂ ਵਿਦਿਆਵਾਂ ਦੇ ਖ਼ਜ਼ਾਨੇ ਰੂਪ ਚੱਕਰ ਵਿਦਿਆ (ਹਸਤ-ਰੇਖਾ) ਨੂੰ ਪੜ੍ਹਿਆ ਜਾ ਰਿਹਾ ਸੀ।੨੭੭।

ਕਿਤੇ (ਪਾਤੰਜਲੀ ਮਹਾ) ਭਾਸ਼ ਨੂੰ ਅਤੇ ਕਿਤੇ (ਪਾਣਿਨੀ ਦੀ ਸਿੱਧਾਂਤ) ਕੌਮਦੀ ਨੂੰ ਵਾਚਦੇ ਸਨ। ਕਿਤੇ ਸਿੱਧਾਂਤ, ਚੰਦ੍ਰਕਾ ਅਤੇ ਸਾਰਸੁ (ਨੂੰ ਪੜ੍ਹਦੇ ਸਨ)। ਕਿਤੇ ਵਿਆਕਰਣ ਅਤੇ ਵੈਸ਼ੇਸ਼ਿਕ ('ਬੈਸਿਕਾਲਾਪ') ਦਾ ਕਥਨ (ਹੋ ਰਿਹਾ ਸੀ)। ਕਿਤੇ ਪ੍ਰਕਰਣ (ਪ੍ਰਾਕ੍ਰਿਆ), ਕਾਸ਼ਿਕਾ (ਵਿਆਕਰਣ ਗ੍ਰੰਥ) ਆਦਿ ਸਭ ਦਾ ਮੰਥਨ ਹੋ ਰਿਹਾ ਸੀ। ੨੭੮।

ਕਿਤੇ (ਕੋਈ) ਬੈਠ ਕੇ 'ਮਨੋਰਮਾ' ਗ੍ਰੰਥ ਦਾ ਪਾਠ ਕਰ ਰਿਹਾ ਸੀ। ਕਿਤੇ ਕੋਈ ਰਾਗ ਵਿਚ ਗੀਤ ਗਾ ਕੇ ਨਚ ਰਿਹਾ ਸੀ। ਕਿਤੇ (ਕੋਈ) ਸਾਰੇ ਸ਼ਾਸਤ੍ਰ ਦੀ ਵਿਦਿਆ ਨੂੰ ਵਿਚਾਰਾਦਾ ਸੀ। ਕਿਤੇ (ਕੋਈ) ਅਸਤ੍ਰ-ਵਿਦਿਆ ਨੂੰ ਪੜ੍ਹ ਕੇ ਭੈ ਨੂੰ ਦੂਰ ਕਰ ਰਿਹਾ ਸੀ।੨੭੯।

ਕਿਤੇ (ਕੋਈ) ਗਦਾ ਯੁੱਧ ਕਰ ਕਰ ਕੇ ਵਿਖਾਉਂਦੇ ਸਨ। ਕਿਤੇ (ਕੋਈ) ਖੜਗ ਦੀ ਵਿਦਿਆ ਵਿਚ ਜੂਝਣ ਦਾ ਮਾਣ ਪ੍ਰਾਪਤ ਕਰ ਰਹੇ ਸਨ। ਕਿਤੇ (ਕੋਈ) ਵਾਕ-ਵਿਦਿਆ (ਅਲੰਕਾਰ-ਸ਼ਾਸਤ੍ਰ) ਬਾਰੇ ਪ੍ਰਮਾਣ ਦੇ ਰਹੇ ਸਨ ਅਤੇ ਕਿਤੇ ਜਲ ਵਿਚ ਤਰਨ ਦੀ ਕਲਾ ਅਤੇ ਵਾਕ-ਵਿਦਿਆ ਦਾ ਵਿਖਿਆਨ ਹੋ ਰਿਹਾ ਸੀ।੨੮੦।

ਕਿਤੇ (ਕੋਈ) ਬੈਠ ਕੇ ਗਾਰੁੜੀ ਵਿਦਿਆ ਦਾ ਗ੍ਰੰਥ ਪੜ੍ਹ ਰਿਹਾ ਸੀ। ਕਿਤੇ (ਕੋਈ) (ਸ਼ਿਵ ਦੀ ਰਚੀ) ਸ਼ਾਵਰ ਮੰਤਰ ਵਿਦਿਆ, (ਅਤੇ ਕਿਤੇ ਕੋਈ) ਨਟਾਂ ਦੀ ਭਾਸ਼ਾ ਵਿਚ ਰੁਝਿਆ ਹੋਇਆ ਸੀ। ਕਿਤੇ (ਕੋਈ) ਯੂਨਾਨੀ, ਤੋਰਕੀ ਅਤੇ ਵੀਰ-ਵਿਦਿਆ (ਕਾਲੀ-ਵਿਦਿਆ) (ਪੜ੍ਹ ਰਿਹਾ ਸੀ)। ਕਿਤੇ (ਕੋਈ) ਫ਼ਾਰਸੀ (ਪੜ੍ਹਦਾ ਸੀ ਅਤੇ ਕਿਤੇ ਕੋਈ) ਕਵਚ (ਵਿਦਿਆ ਰਾਹੀਂ) ਨ ਵਿੰਨ੍ਹੇ ਜਾ ਸਕਣ (ਦਾ ਢੰਗ ਸਿਖ ਰਿਹਾ ਸੀ)।੨੮੧।

ਕਿਤੇ (ਕੋਈ) ਸ਼ਸਤ੍ਰਾਂ ਦੇ ਘਾਉ (ਭਰਨ) ਦੀ ਵਿਦਿਆ ਦਸ ਰਿਹਾ ਸੀ। ਕਿਤੇ (ਕੋਈ) ਅਸਤ੍ਰ ਨੂੰ ਡਿਗਾਉਣ (ਪਾਤਕਾ) (ਦੀ ਵਾਰਤਾ) ਚਲਾ ਰਿਹਾ ਸੀ। ਕਿਤੇ (ਕੋਈ) ਢਾਲ ਦੀ ਸੁੰਦਰ ਵਿਦਿਆ ਦਸ ਰਿਹਾ ਸੀ। ਕਿਤੇ (ਕੋਈ) ਬ੍ਰਹਮ-ਵਿਦਿਆ ਦਾ (ਵਿਖਿਆਨ) ਕਰ ਕੇ ਧਨ ਪ੍ਰਾਪਤ ਕਰ ਰਿਹਾ ਸੀ।੨੮੨।

ਕਿਤੇ ਨਾਚ-ਵਿਦਿਆ ਅਤੇ ਕਿਤੇ ਨਾਦ ਦੇ ਭੇਦ (ਦਸੇ ਜਾ ਰਹੇ ਸਨ)। ਕਿਤੇ ਪਵਿਤਰ ਪੁਰਾਣਾਂ ਦੀ (ਅਤੇ ਕਿਤੇ) ਕਤੇਬਾਂ ਦੀ ਕਥਾ ਹੋ ਰਹੀ ਸੀ। (ਕਿਤੇ) ਸਾਰੀ ਅੱਖਰ-ਵਿਦਿਆ ਅਤੇ ਕਿਤੇ (ਵਖ-ਵਖ) ਦੇਸ਼ਾਂ ਦੀ ਭਾਸ਼ਾ (ਸਿਖਾਈ ਜਾ ਰਹੀ ਸੀ)। ਸਾਰਿਆਂ ਦੇਸ਼ਾਂ ਦੀਆਂ ਪੂਜਾ (ਵਿਧੀਆਂ ਨੂੰ) ਸਭ (ਪ੍ਰਕਾਰ ਦੀਆਂ ਵਿਦਿਆਵਾਂ ਤੋਂ) ਪ੍ਰਧਾਨਤਾ ਦਿੱਤੀ ਜਾ ਰਹੀ ਸੀ।੨੮੩।

ਕਹੰ ਸਿੰਘਨੀ ਦੂਧ ਬਛੇ ਚੁੰਘਾਵੈ। ਕਹੂੰ ਸਿੰਘ ਲੈ ਸੰਗ ਗਊਆ ਚਰਾਵੈ।
ਫਿਰੈ ਸਰਪ ਨ੍ਰਿਕ੍ਰੁਧ ਤੌਨਿ ਸਥਲਾਨੰ। ਕਹੂੰ ਸਾਸਤ੍ਰੀ ਸਤ੍ਰ ਕਥੈ ਕਥਾਨੰ। ੧੩। ੨੮੪।

ਤਥਾ ਸਤ੍ਰ ਮਿਤ੍ਰੰ ਤਥਾ ਮਿਤ੍ਰ ਸਤ੍ਰੰ। ਜਥਾ ਏਕ ਛਤ੍ਰੀ ਤਥਾ ਪਰਮ ਛਤ੍ਰੰ।
ਤਹਾ ਗਯੋ ਅਜੈ ਸਿੰਘ ਸੂਰਾ ਸੁਕ੍ਰੁਧੰ। ਹਨਿਯੋ ਅਸਮੇਧੰ ਕਰਿਓ ਪਰਮ ਜੁਧੰ। ੧੪। ੨੮੫।

ਰਜੀਆ ਪੁਤ੍ਰ ਦਿਖਿਯੋ ਡਰੇ ਦੋਇ ਭ੍ਰਾਤੰ। ਗਹੀ ਸਰਣ ਬਿਪ੍ਰੰ ਬੁਲਿਯੋ ਏਵ ਬਾਤੰ।
ਗੁਵਾ[1] ਹੇਮ ਸਰਬੰ ਮਿਲੇ ਪ੍ਰਾਨ ਦਾਨੰ। ਸਰਨੰ ਸਰਨੰ ਸਰਨੰ ਗੁਰਾਨੰ। ੧੫। ੨੮੬।

*ਚੌਪਈ*

ਤਬ ਭੂਪਤ ਤਹ ਦੂਤ ਪਠਾਏ। ਤ੍ਰਿਪਤ ਸਕਲ ਦਿਜ ਕੀਏ ਰਿਝਾਏ।
ਅਸਮੇਧ ਅਰੁ ਅਸੁਮੇਦ ਹਾਰਾ। ਭਾਜ ਪਰੇ ਘਰ ਤਾਕ ਤਿਹਾਰਾ। ੧। ੨੮੭।

ਕੈ ਦਿਜ ਬਾਧ ਦੇਹੁ ਦੁਐ[2] ਮੋਹੂ। ਨਾਤਰ ਧਰੋ ਦੁਜਨਵਾ ਤੋਹੂ।
ਕਰਿਓ ਨ ਪੂਜਾ ਦੇਉ ਨ ਦਾਨਾ। ਤੋਕੋ ਦੁਖ ਦੇਵੋ ਦਿਜ ਨਾਨਾ। ੨। ੨੮੮।

ਕਹਾ ਮ੍ਰਿਤਕ ਦੁਇ ਕੰਠ ਲਗਾਏ। ਦੇਹੁ ਹਮੈ ਤੁਮ ਕਹਾ ਲਜਾਏ।
ਜਉ ਦੁਐ ਏ ਤੁਮ ਦੇਹੁ ਨ ਮੋਹੂ। ਤਉ ਹਮ ਸਿਖ ਨ ਹੋਇ ਹੈ ਤੋਹੂ। ੩। ੨੮੯।

ਤਬ ਦਿਜ ਪ੍ਰਾਤ ਕੀਓ ਇਸਨਾਨਾ। ਦੇਵ ਪਿਤ੍ਰ ਤੋਖੇ ਬਿਧ ਨਾਨਾ।
ਚੰਦਨ ਕੁੰਕਮ ਖੋਰ ਲਗਾਏ। ਚਲ ਕਰ ਰਾਜ[3] ਸਭਾ ਮੈ ਆਏ। ੪। ੨੯੦।

*ਦਿਜੋ ਬਾਚ*

ਹਮਰੀ ਵੈ ਨ ਪਰੈ ਦੁਐ ਡੀਠਾ। ਹਮਰੀ ਆਇ ਪਰੈ ਨਹੀ ਪੀਠਾ।
ਝੂਠ ਕਹਿਯੋ ਜਿਨ ਤੋਹਿ ਸੁਨਾਈ। ਮਹਾਰਾਜ ਰਾਜਨ ਕੇ ਰਾਈ। ੧। ੨੯੧।

ਮਹਾਰਾਜ ਰਾਜਨ ਕੇ ਰਾਜਾ। ਨਾਇਕ ਅਖਲ ਧਰਣ ਸਿਰ ਤਾਜਾ।
ਹਮ ਬੈਠੇ ਤੁਮ ਦੇਹੁ ਅਸੀਸਾ। ਤੁਮ ਰਾਜਾ ਰਾਜਨ ਕੇ ਈਸਾ। ੨। ੨੯੨।

---

੧. 'ਗੁਣਾ' ੨. 'ਦ੍ਵੈ' ੩. 'ਰਾਜਾ'



ਕਿਤੇ ਸ਼ੇਰਨੀ (ਗਾਂ ਦੇ) ਵੱਛੇ ਨੂੰ ਦੁੱਧ ਚੁੰਘਾ ਰਹੀ ਸੀ। ਕਿਤੇ ਸ਼ੇਰ ਗਊਆਂ ਨੂੰ ਨਾਲ ਲੈ ਕੇ ਚਰਾ ਰਿਹਾ ਸੀ। ਉਸ ਸਥਾਨ ਤੇ ਸੱਪ ਵੀ ਕ੍ਰੋਧ ਤੋਂ ਬਿਨਾ ਫਿਰ ਰਹੇ ਸਨ। ਕਿਤੇ ਸ਼ਸਤ੍ਰਧਾਰੀ (ਵੈਰੀ ਦੇ ਯਸ਼ ਦੀ) ਕਥਾ ਦਸ ਰਿਹਾ ਸੀ।੨੮੪।

ਜਿਹਾ ਵੈਰੀ ਹੈ, ਤਿਹਾ ਮਿਤਰ ਹੈ; ਜਿਹਾ ਮਿਤਰ ਹੈ, ਤੇਹਾ ਵੈਰੀ ਹੈ। ਜਿਹਾ ਇਕ ਸਾਧਾਰਣ ਛਤਰੀ ਹੈ, ਤਿਹਾ ਪਰਮ ਪ੍ਰਤਾਪ ਵਾਲਾ ਛਤਰੀ ਹੈ। (ਵੈਰ ਅਤੇ ਭੇਦ ਭਾਵ ਤੋਂ ਮੁਕਤ) ਉਸ ਸਥਾਨ ਉਤੇ ਕ੍ਰੋਧਵਾਨ ਸੂਰਮਾ ਅਜੈ ਸਿੰਘ ਵੀ ਪਹੁੰਚ ਗਿਆ ਜਿਸ ਨੇ ਵੱਡਾ ਯੁੱਧ ਕਰ ਕੇ ਅਸੁਮੇਧ ਨੂੰ ਮਾਰਨਾ ਚਾਹਿਆ ਸੀ।੨੮੫।

ਰਜੀਆ (ਦਾਸੀ) ਦੇ ਪੁੱਤਰ (ਅਜੈ ਸਿੰਘ) ਨੂੰ ਵੇਖ ਕੇ ਦੋਵੇਂ (ਰਾਜਕੁਮਾਰ) ਭਰਾ ਡਰ ਗਏ। (ਉਨ੍ਹਾਂ ਨੇ ਸਨੌਢੀਏ) ਬ੍ਰਾਹਮਣ ਦੀ ਸ਼ਰਨ ਲੈ ਕੇ ਇਸ ਤਰ੍ਹਾਂ ਗੱਲ ਕਰਨ ਲਗੇ ਕਿ ਜੇ (ਸਾਨੂੰ) ਪ੍ਰਾਣ-ਦਾਨ ਮਿਲ ਜਾਏ ਤਾਂ ਗਊ ਅਤੇ ਸੋਨਾ ਆਦਿ ਸਾਰਿਆਂ (ਦਾਨਾਂ ਦਾ ਪੁੰਨ ਪ੍ਰਾਪਤ ਹੋਵੇਗਾ)। ਹੇ ਗੁਰਦੇਵ ! (ਅਸੀਂ ਤੇਰੀ) ਸ਼ਰਨ ਹਾਂ, ਸ਼ਰਨ ਹਾਂ, ਸ਼ਰਨ ਹਾਂ।੨੮੬।

*ਚੌਪਈ*

ਤਦੋਂ ਰਾਜੇ (ਅਜੈ ਸਿੰਘ) ਨੇ ਉਥੇ ਦੂਤ ਭੇਜ ਦਿੱਤੇ। (ਸਨੌਢੀਏ) ਬ੍ਰਾਹਮਣ ਨੇ ਸਾਰਿਆਂ ਨੂੰ ਚੰਗੀ ਤਰ੍ਹਾਂ ਰਜਾ ਕੇ ਤ੍ਰਿਪਤ ਕੀਤਾ। (ਇਸ ਪਿਛੋਂ ਉਨ੍ਹਾਂ ਦੂਤਾਂ ਨੇ ਬੇਨਤੀ ਕੀਤੀ ਕਿ) ਅਸੁਮੇਧ ਅਤੇ ਅਸੁਮੇਦ ਹਾਰ ਖਾ ਕੇ ਭਜੇ ਹੋਏ ਤੁਹਾਡੇ ਘਰ ਆਏ ਹਨ।੨੮੭।

ਜਾਂ ਤਾਂ ਪੰਡਿਤ ਜੀ ! ਦੋਵੇਂ ਬੰਨ੍ਹ ਕੇ ਸਾਨੂੰ ਦੇ ਦਿਓ, ਨਹੀਂ ਤਾਂ ਤੁਹਾਨੂੰ ਵੀ ਉਨ੍ਹਾਂ ਦੋਹਾਂ ਨਾਲ ਮਿਲਾ ਦੇਵਾਂਗੇ (ਮਾਰ ਦੇਵਾਂਗੇ)। (ਫਿਰ) ਨ ਆਪ ਨੂੰ ਦਾਨ ਦਿੱਤਾ ਜਾਵੇਗਾ ਅਤੇ ਨ ਹੀ ਪੂਜਾ ਕੀਤੀ ਜਾਵੇਗੀ। (ਸਗੋਂ) ਤੁਹਾਨੂੰ ਕਈ ਪ੍ਰਕਾਰ ਦੇ ਦੁਖ ਦਿੱਤੇ ਜਾਣਗੇ।੨੮੮।

ਕੀ ਦੋਵੇਂ ਮੁਰਦੇ (ਤੁਸੀਂ) ਗੱਲ ਨਾਲ ਲਾ ਲਏ ਹਨ। ਸਾਨੂੰ ਦੇ ਦੇਣ ਵਿਚ ਤੁਹਾਨੂੰ ਕੀ ਸੰਕੋਚ ਹੈ। ਜੇ ਇਹ ਦੋਵੇਂ ਸਾਨੂੰ ਨਹੀਂ ਦੇਓਗੇ ਤਾਂ ਅਸੀਂ ਤੁਹਾਡੇ ਸਿੱਖ (ਸੇਵਕ) ਨਹੀਂ ਹੋਵਾਂਗੇ।੨੮੯।

(ਪੰਡਿਤ ਸਵੇਰੇ ਜਵਾਬ ਦੇਣ ਲਈ ਆਗਿਆ ਲੈ ਕੇ ਘਰ ਚਲਾ ਗਿਆ) ਤਦ ਸਵੇਰੇ ਬ੍ਰਾਹਮਣ ਨੇ ਇਸ਼ਨਾਨ ਕੀਤਾ। ਦੇਵਤਿਆਂ ਅਤੇ ਪਿਤਰਾਂ ਨੂੰ ਕਈ ਤਰ੍ਹਾਂ ਨਾਲ ਪ੍ਰਸੰਨ ਕੀਤਾ। (ਫਿਰ ਮੱਥੇ ਤੇ) ਚੰਦਨ ਅਤੇ ਕੇਸਰ ਦੇ ਟਿਕੇ ਲਗਾਏ ਅਤੇ ਚਲ ਕੇ ਰਾਜ-ਸਭਾ ਵਿਚ ਆ ਗਿਆ।।੨੯੦।

*ਬ੍ਰਾਹਮਣ ਨੇ ਕਿਹਾ --*

ਉਹ ਦੋਵੇਂ ਮੇਰੀ ਨਜ਼ਰ ਵਿਚ ਨਹੀਂ ਪਏ, ਨ ਹੀ ਮੇਰੀ ਸ਼ਰਨ ਵਿਚ ਆ ਕੇ ਪਏ ਹਨ। ਜਿਸ ਨੇ ਤੁਹਾਨੂੰ (ਇਹ ਗੱਲ) ਦਸੀ ਹੈ, ਉਸ ਨੇ ਝੂਠ ਕਿਹਾ ਹੈ। ਹੇ ਮਹਾਰਾਜ! ਤੁਸੀਂ ਰਾਜਿਆਂ ਦੇ ਰਾਜੇ ਹੋ।੨੯੧।

ਹੇ ਮਹਾਰਾਜ ! ਰਾਜਿਆਂ ਦੇ ਰਾਜੇ ! (ਤੁਸੀਂ) ਸਿਰ ਉਤੇ ਤਾਜ ਰਖਣ ਵਾਲੇ ਸਾਰਿਆਂ ਦੇ ਸੁਆਮੀ ਹੋ। ਅਸੀਂ (ਇਥੇ) ਬੈਠੇ ਤੁਹਾਨੂੰ ਅਸੀਸਾਂ ਦੇ ਰਹੇ ਹਾਂ ਕਿ ਤੁਸੀਂ ਰਾਜਿਆਂ ਦੇ ਸੁਆਮੀ ਰਾਜੇ (ਬਣੇ ਰਹੋ)।੨੯੨।

*ਰਾਜਾ ਬਾਚ*

ਭਲਾ ਚਹੋ ਆਪਨ ਜੋ ਸਬਹੀ। ਵੈ ਦੁਇ ਬਾਧ ਦੇਹੁ ਮੁਹਿ ਅਬਹੀ।
ਸਬਹੀ ਕਰੋ ਅਗਨ ਕਾ ਭੂਜਾ। ਤੁਮਰੀ ਕਰਉ ਪਿਤਾ ਜਿਉ ਪੂਜਾ। ੩। ੨੯੩।

ਜੋ ਨ ਪਰੈ ਵੈ ਭਾਜ ਤਿਹਾਰੇ। ਕਹੇ ਲਗੋ ਤੁਮ ਆਜ ਹਮਾਰੇ।
ਹਮ ਤੁਮ ਕੋ ਬ੍ਰਿੰਜਨਾਦ ਬਨਾਵੈ। ਹਮ ਤੁਮ ਵੈ ਤੀਨੋ ਮਿਲ ਖਾਵੈ। ੪। ੨੯੪।

ਦਿਜ ਸੁਨ ਬਾਤ ਚਲੇ ਸਭ ਧਾਮਾ। ਪੂਛੇ ਭ੍ਰਾਤ ਸੁਪੂਤ ਪਿਤਾਮਾ।
ਬਾਧ ਦੇਹੁ ਤਉ ਛੂਟੇ ਧਰਮਾ। ਭੋਜ ਭੁਜੇ ਤਉ ਛੂਟੇ ਕਰਮਾ। ੫। ੨੯੫।

ਯਹਿ ਰਜੀਆ ਕਾ ਪੁਤ ਮਹਾਬਲ। ਜਿਨ ਜੀਤੇ ਛਤ੍ਰੀ ਗਨ ਦਲਮਲ।
ਛਤ੍ਰਾਪਨ ਆਪਨ ਬਲ ਲੀਨਾ। ਇਨ ਕੋ ਕਾਢਿ ਧਰਨ ਤੇ ਦੀਨਾ। ੬। ੨੯੬।

*ਤੋਟਕ ਛੰਦ*

ਇਮ ਬਾਤ ਜਬੈ ਨ੍ਰਿਪ ਤੇ ਸੁਨਿਯੰ। ਗ੍ਰਹ ਬੈਠ ਸਬੈ ਦਿਜ ਮੰਤ੍ਰ ਕੀਯੰ।
ਅਜ ਸੈਨ ਅਜੈ ਭਟ ਦਾਸ ਸੁਤੰ। ਅਤ ਦੁਹਕਰ ਕੁਤਸਿਤ ਕ੍ਰੂਰ ਮਤੰ।੭। ੨੯੭।

ਮਿਲ ਖਾਇ ਤਉ ਖੋਵੈ ਜਨਮ ਜਗੰ। ਨਹਿ ਖਾਤ ਤੁ ਜਾਤ ਹੈ ਕਾਲ ਮਗੰ।
ਮਿਲ ਮਿਤ੍ਰ ਸੁ ਕੀਜੈ ਕਉਨ ਮਤੰ। ਜਿਹ ਭਾਤ ਰਹੇ ਜਗ ਆਜ ਪਤੰ। ੮। ੨੯੮।

ਸੁਨ ਰਾਜਨ ਰਾਜ ਮਹਾਨ ਮਤੰ। ਅਨਭੀਤ ਅਜੀਤ ਸਮਸਤ ਛਿਤੰ।
ਅਨਗਾਹ ਅਥਾਹ ਅਨੰਤ ਦਲੰ। ਅਨਭੰਗ ਅਗੰਜ ਮਹਾ ਪ੍ਰਬਲੰ। ੯। ੨੯੯।

ਇਹ ਠਉਰ ਨ ਛਤ੍ਰੀ ਏਕ ਨਰੰ। ਸੁਨ ਸਾਚੁ ਮਹਾ ਨ੍ਰਿਪਰਾਜ ਬਰੰ।
ਕਹਿਕੈ ਦਿਜ ਸਉ ਉਠਿ ਜਾਤ ਭਏ। ਵੇਹ ਆਨਿ ਜਸੂਸ ਬਤਾਇ ਦਏ। ੧੦। ੩੦੦।

ਤਹਾ ਸਿੰਘ ਅਜੈ ਮਨਿ ਰੋਸ ਬਢੀ। ਕਰਿ ਕੋਪ ਚਮੂੰ ਚਤੁਰੰਗ ਚਢੀ।
ਤਹ ਜਾਇ ਪਰੀ ਜਹ ਖਤ੍ਰ ਬਰੰ। ਬਹੁ ਕੂਦਿ ਪਰੇ ਦਿਜ ਸਾਮ ਘਰੰ। ੧੧। ੩੦੧।



*ਰਾਜੇ ਨੇ ਕਿਹਾ --*

(ਜੇ ਤੁਸੀਂ) ਸਾਰੇ ਆਪਣਾ ਭਲਾ ਚਾਹੁੰਦੇ ਹੋ ਤਾਂ ਉਨ੍ਹਾਂ ਦੋਹਾਂ ਨੂੰ ਬੰਨ੍ਹ ਕੇ ਮੈਨੂੰ ਦੇ ਦਿਓ। (ਮੈਂ ਉਨ੍ਹਾਂ) ਸਾਰਿਆਂ ਨੂੰ ਅਗਨੀ ਦਾ ਭੋਜਨ ਬਣਾਵਾਂਗਾ ਅਤੇ ਤੁਹਾਡੀ ਪਿਤਾ ਸਮਾਨ ਪੂਜਾ ਕਰਾਂਗਾ।੨੯੩।

ਜੇ (ਉਹ) ਭਜ ਕੇ ਤੁਹਾਡੇ ਘਰ ਨਹੀਂ ਲੁਕੇ, ਤਦ ਤੁਸੀਂ ਅਜ ਮੇਰਾ ਕਿਹਾ ਮੰਨੋ। ਅਸੀਂ ਤੁਹਾਡੇ ਲਈ ਭੋਜਨ (ਬਿੰਜਨ) ਆਦਿ ਬਣਵਾਉਂਦੇ ਹਾਂ। ਅਸੀਂ, ਤੁਸੀਂ ਤੇ ਉਹ ਤਿੰਨੋ ਮਿਲ ਕੇ ਖਾਵਾਂਗੇ।੨੯੪।

ਸਾਰੇ ਬ੍ਰਾਹਮਣ ਇਹ ਗੱਲ ਸੁਣ ਕੇ ਘਰਾਂ ਨੂੰ ਚਲੇ ਗਏ (ਇਹ ਕਹਿ ਕੇ ਅਸੀਂ ਸਲਾਹ ਕਰ ਕੇ ਉੱਤਰ ਦਿਆਂਗੇ)। (ਉਨ੍ਹਾਂ ਨੇ) ਭਰਾਵਾਂ, ਪੁੱਤਰਾਂ ਅਤੇ ਪਿਉ-ਦਾਦਿਆਂ ਨੂੰ (ਇਕੱਠਾ ਕਰਕੇ) ਪੁਛਿਆ ਕਿ (ਜੇ ਅਸੀਂ ਉਨ੍ਹਾਂ ਨੂੰ) ਬੰਨ੍ਹ ਕੇ ਦੇ ਦੇਈਏ ਤਾਂ ਧਰਮ ਨਸ਼ਟ ਹੁੰਦਾ ਹੈ ਅਤੇ ਜੇ ਭੋਜਨ ਕਰ ਲਈਏ ਤਾਂ ਕਰਮਾਂ ਦਾ ਨਾਸ਼ ਹੋ ਜਾਏਗਾ।੨੯੫।

ਇਹ ਰਜੀਆ (ਦਾਸੀ) ਦਾ ਪੁੱਤਰ ਬਹੁਤ ਬਲਵਾਨ ਹੈ ਜਿਸ ਨੇ ਛਤਰੀਆਂ ਦੇ ਸਮੂਹਾਂ ਨੂੰ ਜਿਤ ਕੇ ਮਸਲ ਦਿੱਤਾ ਹੈ। ਆਪਣੇ ਬਲ ਨਾਲ ਇਸ ਨੇ ਰਾਜ-ਸੱਤਾ (ਛਤ੍ਰਾਪਨ) ਪ੍ਰਾਪਤ ਕੀਤੀ ਹੈ ਅਤੇ ਇਨ੍ਹਾਂ ਨੂੰ (ਰਾਜ ਦੀ) ਧਰਤੀ (ਦੀ ਸੀਮਾ) ਤੋਂ ਕਢ ਦਿੱਤਾ ਹੈ।੨੯੬।

*ਤੋਟਕ ਛੰਦ*

ਜਦੋਂ ਇਹ ਗੱਲ (ਬ੍ਰਾਹਮਣਾਂ ਨੇ) ਰਾਜੇ ਤੋਂ ਸੁਣੀ, (ਤਦ) ਘਰ ਬੈਠ ਕੇ ਸਾਰੇ ਬ੍ਰਾਹਮਣਾਂ ਨੇ ਸਲਾਹ ਕੀਤੀ ਕਿ ਦਾਸੀ ਦਾ ਪੁੱਤਰ ਅਜੈ ਸਿੰਘ ਅਜਿਤ ਸੂਰਵੀਰ ਹੈ ਅਤੇ ਬਹੁਤ ਕਠੋਰ, ਭੈੜੇ ਵਿਵਹਾਰ ਵਾਲਾ ਅਤੇ ਮਾੜੀ ਬੁੱਧੀ ਵਾਲ ਹੈ।੨੯੭।

(ਜੇ ਉਸ ਨਾਲ) ਮਿਲ ਕੇ (ਭੋਜਨ) ਖਾਈਏ ਤਾਂ ਜਗਤ ਵਿਚ ਜਨਮ ਭ੍ਰਸ਼ਟ ਹੁੰਦਾ ਹੈ। (ਜੇ) ਨ ਖਾਈਏ ਤਾਂ ਕਾਲ ਦੇ ਰਾਹ ਉਤੇ ਜਾਣਾ ਪੈਂਦਾ ਹੈ। (ਇਸ ਲਈ) ਹੇ ਮਿਤਰੋ! ਮਿਲ ਕੇ ਕੋਈ ਸਲਾਹ ਕਰੋ ਜਿਸ ਨਾਲ ਅਜ ਜਗਤ ਵਿਚ ਇਜ਼ਤ ਰਹਿ ਜਾਏ।੨੯੮।

(ਸਲਾਹ ਕਰਨ ਉਪਰੰਤ ਬ੍ਰਾਹਮਣਾਂ ਨੇ ਰਾਜੇ ਨੂੰ ਕਿਹਾ-) ਹੇ ਰਾਜਿਆਂ ਦੇ ਰਾਜੇ, ਮਹਾਨ ਮਤ ਵਾਲੇ! ਸੁਣੋ, ਸਾਰੀ ਧਰਤੀ (ਛਿਤੰ) (ਉਤੇ ਇਕ ਤੁਸੀਂ ਹੀ) ਡਰ ਤੋਂ ਬਿਨਾ ਅਤੇ ਅਜਿਤ ਹੋ। ਨ ਗਾਹੇ ਜਾ ਸਕਣ ਵਾਲੇ, ਥਾਹ ਤੋਂ ਬਿਨਾ, ਅਨੰਤ ਦਲ ਵਾਲੇ, ਨ ਟੁੱਟਣ ਵਾਲੇ, ਨ ਖ਼ਤਮ ਹੋਣ ਵਾਲੇ, ਮਹਾਨ ਅਤੇ ਪ੍ਰਬਲ ਹੋ।੨੯੯।

ਇਸ ਸਥਾਨ ਤੇ ਇਕ ਵੀ ਛਤਰੀ ਮਨੁੱਖ ਨਹੀਂ ਹੈ। ਹੇ ਮਹਾ ਬਲਵਾਨ ਰਾਜਨ! ਸੁਣੋ, ਇਹ ਸੱਚੀ ਗੱਲ ਹੈ। ਇਹ ਕਹਿ ਕੇ ਬ੍ਰਾਹਮਣ ਉਠ ਕੇ ਚਲੇ ਗਏ। ਉਧਰ ਜਸੂਸ ਨੇ ਆ ਕੇ ਦਸ ਦਿੱਤਾ ( ਕਿ ਅਸੁਮੇਧ ਤੇ ਅਸੁਮੇਦ ਅੰਦਰ ਹੀ ਹਨ)।੩੦੦।

ਤਦੋਂ ਅਜੈ ਸਿੰਘ ਦੇ ਮਨ ਵਿਚ ਗੁੱਸਾ ਵਧ ਗਿਆ। ਕ੍ਰੋਧਵਾਨ ਹੋ ਕੇ ਚੌਹਾਂ ਤਰ੍ਹਾਂ ਦੀ ਫ਼ੌਜ ਚੜ੍ਹਾ ਦਿੱਤੀ। (ਉਹ) ਉਥੇ ਜਾ ਪਈ ਜਿਥੇ ਸ੍ਰੇਸ਼ਠ ਛਤਰੀ (ਰਾਜ ਕੁਮਾਰ) (ਲੁਕੇ ਹੋਏ ਸਨ)। ਉਹ (ਦੋਵੇਂ ਰਾਜਾ ਕੁਮਾਰ ਕੋਠੇ ਤੋਂ) ਟੱਪ ਕੇ ਬ੍ਰਾਹਮਣ ਦੇ ਘਰ ਸ਼ਰਨੀ ਜਾ ਪਏ।੩੦੧।

ਦਿਜ ਮੰਡਲ ਬੈਠਿ ਬਿਚਾਰੁ ਕੀਯੋ। ਸਬ ਹੀ ਦਿਜ ਮੰਡਲ ਗੋਦ ਲੀਯੋ।
ਕਹੁ ਕਉਨ ਸੁ ਬੈਠਿ ਬਿਚਾਰ ਕਰੈ। ਨ੍ਰਿਪ ਸਾਥ ਰਹੈ ਨਹੀ ਏਊ ਮਰੈ। ੧੨। ੩੦੨।

ਇਹ ਭਾਤਿ ਕਹੀ ਤਿਹ ਤਾਹਿ ਸਭੈ। ਤੁਮ ਤੋਰ ਜਨੇਵਨ ਦੇਹੁ ਅਬੈ।
ਜੋਊ ਮਾਨਿ ਕਹਿਯੋ ਸੋਈ ਲੇਤ ਭਏ। ਤੇਊ ਬੈਸ ਹੁਇ ਬਾਣਜ ਕਰਤ ਭਏ। ੧੩। ੩੦੩।

ਜਿਹ ਤੋਰ ਜਨੇਊ ਨ ਕੀਨ ਹਠੰ। ਤਿਨ ਸਿਉ ਉਨ ਭੋਜੁ ਕੀਓ ਇਕਠੰ।
ਫਿਰ ਜਾਇ ਜਸੂਸਹਿ ਐਸ ਕਹਿਓ। ਇਨ ਮੈ ਉਨ ਮੈ ਇਕ ਭੇਦੁ ਰਹਿਓ। ੧੪। ੩੦੪।

ਪੁਨਿ ਬੋਲਿ ਉਠਿਯੋ ਨ੍ਰਿਪ ਸਰਬ ਦਿਜੰ। ਨਹਿ ਛਤ੍ਰਤੁ ਦੇਹੁ ਸੁਤਾਹਿ ਤੁਅੰ।
ਮਰਿਗੇ ਸੁਨਿ ਬਾਤ ਮਨੋ ਸਬ ਹੀ। ਉਠਿ ਕੈ ਗ੍ਰਿਹਿ ਜਾਤ ਭਏ ਤਬ ਹੀ। ੧੫। ੩੦੫।

ਸਭ ਬੈਠਿ ਬਿਚਾਰਨ ਮੰਤ੍ਰ ਲਗੇ। ਸਭ ਸੋਕ ਕੇ ਸਾਗਰ ਬੀਚ ਡੁਬੇ।
ਵਹਿ ਬਾਧ ਬਹਿਠ ਅਤਿ ਤੇਊ ਹਠੰ। ਹਮ ਏ ਦੋਊ ਭ੍ਰਾਤ ਚਲੈ ਇਕਠੰ। ੧੬। ੩੦੬।

ਹਠ ਕੀਨ ਦਿਜੈ ਤਿਨ ਲੀਨ ਸੁਤਾ। ਅਤਿ ਰੂਪ ਮਹਾ ਛਬਿ ਪਰਮ ਪ੍ਰਭਾ।
ਤ੍ਰਿਯੋ ਪੇਟ ਸਨੌਢ ਤੇ ਪੂਤ ਭਏ। ਵਹਿ ਜਾਤਿ ਸਨੌਢ ਕਹਾਤ ਭਏ। ੧੭। ੩੦੭।

ਸੁਤ ਅਉਰਨ ਕੇ ਉਹ ਠਾਂ ਜੁ ਅਹੈ। ਉਤ ਛਤ੍ਰੀਅ ਜਾਤਿ ਅਨੇਕ ਭਏ।
ਨ੍ਰਿਪ ਕੇ ਸੰਗਿ ਜੋ ਮਿਲਿ ਜਾਤੁ ਭਏ। ਨਰ ਸੋ ਰਜਪੂਤ ਕਹਾਤ ਭਏ। ੧੮। ੩੦੮।

ਤਿਨ ਜੀਤ ਬਿਜੈ ਕਹੁ ਰਾਉ ਚੜ੍ਯੋ। ਅਤਿ ਤੇਜੁ ਪ੍ਰਚੰਡ ਪ੍ਰਤਾਪੁ ਬਢ੍ਯੋ।
ਜੋਊ ਆਨਿ ਮਿਲੇ ਅਰੁ ਸਾਕ ਦਏ। ਨਰ ਤੇ ਰਜਪੂਤ ਕਹਾਤ ਭਏ। ੧੯। ੩੦੯।

ਜਿਨ ਸਾਕ ਦਏ ਨਹਿ ਰਾਰਿ ਬਢੀ। ਤਿਨ ਕੀ ਇਨ ਲੈ ਜੜ ਮੂਲ ਕਢੀ।
ਦਲ ਤੇ ਬਲ ਤੇ ਧਨ ਟੂਟਿ ਗਏ। ਵਹਿ ਲਾਗਤ ਬਾਨਜ ਕਰਮ ਭਏ। ੨੦। ੩੧੦।

ਜੋਊ ਆਨਿ ਮਿਲੇ ਨਹਿ ਜੋਰਿ ਲਰੇ। ਵਹਿ ਬਾਧ ਮਹਾਗਨਿ ਹੋਮ ਕਰੇ।
ਅਨਗੰਧ ਜਰੇ ਮਹਾ ਕੁੰਡ ਅਨਲੰ। ਭਇਓ ਛਤ੍ਰੀਅ ਮੇਧੁ ਮਹਾ ਪ੍ਰਬਲੰ। ੨੧। ੩੧੧।

*ਇਤਿ ਅਜੈ ਸਿੰਘ ਕਾ ਰਾਜ ਸੰਪੂਰਨ ਭਇਆ।*



ਬ੍ਰਾਹਮਣ-ਸਮਾਜ ਨੇ ਬੈਠ ਕੇ ਸਲਾਹ ਕੀਤੀ। ਸਾਰੀ ਬ੍ਰਾਹਮਣ-ਮੰਡਲੀ ਨੇ (ਉਨ੍ਹਾਂ ਨੂੰ) ਗੋਦ ਵਿਚ ਲੈ ਲਿਆ ਅਤੇ ਬੈਠ ਕੇ ਵਿਚਾਰ ਕਰਨ ਲਗੇ ਕਿ ਕਿਹੜਾ (ਉਪਾ ਕੀਤਾ ਜਾਏ ਕਿ) ਰਾਜੇ ਨਾਲ ਵੀ ਰਹਿ ਆਵੇ ਅਤੇ ਇਹ (ਦੋਵੇਂ ਵੀ) ਨ ਮਰਨ।੩੦੨।

ਇਸ ਤਰ੍ਹਾਂ (ਗੱਲ) ਕਹੇ ਜਾਣ ਤੋਂ ਬਾਦ ਸਾਰਿਆਂ (ਬ੍ਰਾਹਮਣਾਂ) ਨੇ ਕਿਹਾ ਕਿ ਤੁਸੀਂ ਸਾਰੇ ਹੁਣੇ ਹੀ ਜੰਞੂ ਤੋੜ ਦਿਓ। ਜਿਨ੍ਹਾਂ ਨੇ (ਉਦੋਂ) ਕਹੀ ਗਈ ਗੱਲ ਨੂੰ ਮੰਨ ਲਿਆ ਅਤੇ ਜੰਞੂ ਤੋੜ ਦਿੱਤੇ, ਉਹ ਵੈਸ਼ ਹੋ ਗਏ ਅਤੇ ਵਣਜ ਕਰਨ ਲਗ ਗਏ।੩੦੩।

ਜਿਨ੍ਹਾਂ ਨੇ ਜਨੇਊ ਨ ਤੋੜਨ ਦਾ ਹਠ ਕੀਤਾ, ਉਨ੍ਹਾਂ ਨਾਲ ਉਨ੍ਹਾਂ ਰਾਜਕੁਮਾਰਾਂ ਨੇ ਇਕੱਠਾ ਭੋਜਨ ਕੀਤਾ। ਫਿਰ ਜਾਸੂਸ ਨੇ (ਰਾਜਾ ਅਜੈ ਸਿੰਘ ਨੂੰ) ਇੰਜ ਕਿਹਾ -- ਇਨ੍ਹਾਂ (ਬ੍ਰਾਹਮਣਾਂ) ਅਤੇ ਉਨ੍ਹਾਂ (ਰਾਜਕੁਮਾਰਾਂ) ਵਿਚ (ਅਜੇ) ਇਕ ਭੇਦ ਰਹਿੰਦਾ ਹੈ।੩੦੪।

ਫਿਰ ਰਾਜਾ (ਅਜੈ ਸਿੰਘ) ਸਾਰਿਆਂ ਬ੍ਰਾਹਮਣਾਂ ਨੂੰ ਕਹਿਣ ਲਗਿਆ-- ਜੇ ਤੁਸੀਂ ਛਤਰੀ (ਰਾਜਕੁਮਾਰ) ਨਹੀਂ (ਦਿੰਦੇ) ਤਾਂ ਤੁਸੀਂ ਆਪਣੀ ਪੁੱਤਰੀ ਦਿਓ। (ਇਹ) ਗੱਲ ਸੁਣ ਕੇ ਮਾਨੋ ਸਾਰੇ (ਬ੍ਰਾਹਮਣ) ਮਰ ਗਏ ਹੋਣ ਅਤੇ ਉਦੋਂ ਹੀ ਉਠ ਕੇ ਸਾਰੇ ਘਰਾਂ ਨੂੰ ਚਲੇ ਗਏ।੩੦੫।

ਸਾਰੇ ਬੈਠ ਕੇ ਵਿਚਾਰ ਕਰਨ ਲਗੇ। ਸਾਰੇ ਸੋਗ ਦੇ ਸਾਗਰ ਵਿਚ ਡੁਬੇ ਹੋਏ ਸਨ। ਉਹ (ਇਨ੍ਹਾਂ ਨੂੰ) ਬੰਨ੍ਹਣ ਲਈ ਬੈਠਾ ਹੈ ਅਤੇ (ਇਹ ਬ੍ਰਾਹਮਣ ਵੀ) ਬੜੇ ਹਠੀ ਹਨ ਕਿ (ਅਸੀਂ) ਇਨ੍ਹਾਂ ਦੋਹਾਂ ਭਰਾਵਾਂ ਨਾਲ ਇਕੱਠੇ ਚਲਾਂਗੇ।੩੦੬।

(ਸਨੌਢੀ) ਬ੍ਰਾਹਮਣ ਨੇ ਹਠ ਕੀਤਾ (ਤਾਂ ਰਾਜਾ ਅਜੈ ਸਿੰਘ ਨੇ) ਉਸ ਦੀ ਪੁੱਤਰੀ ਲੈ ਲਈ ਜੋ ਬਹੁਤ ਰੂਪਵਾਨ, ਮਹਾਨ ਛਬੀ ਵਾਲੀ ਅਤੇ ਸ੍ਰੇਸ਼ਠ ਸ਼ੋਭਾ ਵਾਲੀ ਸੀ। ਉਸ ਸਨੌਢ ਇਸਤਰੀ ਦੇ ਪੇਟ ਤੋਂ (ਜੋ) ਪੁੱਤਰ ਪੈਦਾ ਹੋਏ, ਉਹ ਸਨੌਢ ਜਾਤੀ ਵਾਲੇ ਪ੍ਰਸਿੱਧ ਹੋਏ।੩੦੭।

ਹੋਰਨਾਂ (ਛਤਰੀਆਂ ਦੇ ਬ੍ਰਾਹਮਣ ਇਸਤਰੀਆਂ ਤੋਂ ਪੈਦਾ ਹੋਏ) ਪੁੱਤਰ ਜੋ ਉਥੇ ਰਹਿੰਦੇ ਸਨ, ਉਨ੍ਹਾਂ ਤੋਂ ਛਤਰੀਆਂ ਦੀਆਂ ਹੋਰ ਕਈ ਜਾਤੀਆਂ ਵਿਕਸਿਤ ਹੋਈਆਂ। ਜੋ (ਬ੍ਰਾਹਮਣ) ਰਾਜੇ ਦੇ ਨਾਲ ਮਿਲ ਗਏ, ਉਹ ਪੁਰਸ਼ ਰਾਜਪੂਤ ਅਖਵਾਉਣ ਲਗੇ।੩੦੮।

ਉਨ੍ਹਾਂ ਨੂੰ ਜਿਤ ਕੇ ਦਿਗਵਿਜੈ ਲਈ ਰਾਜਾ (ਅਜੈ ਸਿੰਘ) ਨੇ ਚੜ੍ਹਾਈ ਕਰ ਦਿੱਤੀ। (ਉਸ ਦਾ) ਤੇਜ ਪ੍ਰਚੰਡ ਹੋ ਗਿਆ ਅਤੇ ਪ੍ਰਤਾਪ ਬਹੁਤ ਵੱਧ ਗਿਆ। ਜਿਹੜੇ (ਉਸ ਨੂੰ) ਆ ਕੇ ਮਿਲ ਪਏ ਅਤੇ (ਬੇਟੀਆਂ ਦੇ) ਸਾਕ ਦਿੱਤੇ, ਉਹ ਪੁਰਸ਼ ਵੀ ਰਾਜਪੂਤ ਅਖਵਾਉਣ ਲਗੇ।੩੦੯।

ਜਿਨ੍ਹਾਂ ਨੇ ਸਾਕ ਨ ਦਿੱਤੇ (ਉਨ੍ਹਾਂ ਨਾਲ) ਲੜਾਈ ਵੱਧ ਗਈ। ਉਨ੍ਹਾਂ ਦੀ ਜੜ੍ਹ ਇਸ ਨੇ ਮੂਲੋਂ ਕਢ ਸੁਟੀ। (ਜੋ) ਸੈਨਾ ਵਜੋਂ, ਸ਼ਕਤੀ ਵਜੋਂ ਜਾਂ ਧਨ ਵਜੋਂ ਟੁਟ ਗਏ, ਉਹ ਵਣਜ ਕਰਨ ਲਗ ਗਏ।੩੧੦।

ਜਿਹੜੇ ਆਣ ਕੇ ਮਿਲੇ ਨਹੀਂ, ਸਗੋਂ ਜ਼ੋਰ ਨਾਲ ਲੜੇ ਸਨ, ਉਨ੍ਹਾਂ ਨੂੰ ਬੰਨ੍ਹ ਕੇ ਮਹਾਨ ਅਗਨੀ ਵਿਚ ਸਾੜ ਦਿੱਤੇ। ਉਹ ਵੱਡੇ ਅਗਨਕੁੰਡ ਵਿਚ ਬਿਨਾ ਪਤਾ ਚਲੇ (ਅਨਗੰਧ) ਸੜ ਗਏ। (ਇਸ ਤਰ੍ਹਾਂ) ਛਤਰੀਆਂ ਦੀ ਕੁਰਬਾਨੀ ਦਾ ਬਹੁਤ ਵੱਡਾ ਯੱਗ ਹੋਇਆ।੩੧੧।

*ਇਥੇ ਅਜੈ ਸਿੰਘ ਦਾ ਰਾਜ ਸੰਪੂਰਨ ਹੋਇਆ।*

## ਜਗਰਾਜ

*ਤੋਮਰ ਛੰਦ। ਤ੍ਵਪ੍ਰਸਾਦਿ*

ਬਿਆਸੀ ਬਰਖ ਪਰਮਾਨ। ਦਿਨ ਦੋਇ ਮਾਸ ਅਸਟਾਨ।
ਬਹੁ ਰਾਜੁ ਭਾਗ ਕਮਾਇ। ਪੁਨਿ ਨ੍ਰਿਪ ਕੋ ਨ੍ਰਿਪਰਾਇ। ੧। ੩੧੨।

ਸੁਨ ਰਾਜ ਰਾਜ ਮਹਾਨ। ਦਸ ਚਾਰਿ ਚਾਰਿ ਨਿਧਾਨ।
ਦਸ ਦੋਇ ਦੁਆਦਸ ਮੰਤ। ਧਰਨੀ ਧਰਾਨ ਮਹੰਤਿ। ੨। ੩੧੩।

ਪੁਨਿ ਭਯੋ ਉਦੋਤ ਨ੍ਰਿਪਾਲ। ਰਸ ਰਤਿ ਰੂਪ ਰਸਾਲ।
ਅਤਿ ਭਾਨ ਤੇਜ ਪ੍ਰਚੰਡ। ਅਨਖੰਡ ਤੇਜ ਪ੍ਰਚੰਡ। ੩। ੩੧੪।

ਤਿਨਿ ਬੋਲਿ ਬਿਪ੍ਰ ਮਹਾਨ। ਪਸੁ ਮੇਧ ਜਗ ਰਚਾਨ।
ਦਿਜ ਪ੍ਰਾਗ ਜੋਤ ਬੁਲਾਇ। ਅਪਿ ਕਾਮ ਰੂਪ ਕਹਾਇ। ੪। ੩੧੫।

ਦਿਜ ਕਾਮਰੂਪ ਅਨੇਕ। ਨ੍ਰਿਪ ਬੋਲਿ ਲੀਨ ਬਿਸੇਖ।
ਸਭ ਜੀਅ ਜਗ ਅਪਾਰ। ਮਖ ਹੋਮ ਕੀਨ ਅਬਿਚਾਰ। ੫। ੩੧੬।

ਪਸੁ ਏਕ ਪੈ ਦਸ ਬਾਰ। ਪੜਿ ਬੇਦ ਮੰਤ੍ਰ ਅਬਿਚਾਰ।
ਅਬਿ ਮਧਿ ਹੋਮ ਕਰਾਇ। ਧਨੁ ਭੂਪ ਤੇ ਬਹੁ ਪਾਇ। ੬। ੩੧੭।

ਪਸੁ ਮੇਘ ਜਗ ਕਰਾਇ। ਬਹੁ ਭਾਤ ਰਾਜੁ ਸੁਹਾਇ।
ਬਰਖ ਅਸੀਹ ਅਸਟ ਪ੍ਰਮਾਨ। ਦੁਇ ਮਾਸ ਰਾਜੁ ਕਮਾਨ। ੭। ੩੧੮।

ਪੁਨ ਕਠਨ ਕਾਲ ਕਰਵਾਲ। ਜਗ ਜਾਰੀਆ ਜਿਹ ਜੁਵਾਲ।
ਵਹਿ ਖੰਡੀਆ ਅਨਖੰਡ। ਅਨਖੰਡ ਰਾਜ ਪ੍ਰਚੰਡ। ੮। ੩੧੯।

*ਇਤਿ ਪੰਚਮੋ ਰਾਜ ਸਮਾਪਤਮ ਸਤੁ ਸੁਭਮ ਸਤੁ।*

*ਤੋਮਰ ਛੰਦ। ਤ੍ਵਪ੍ਰਸਾਦਿ*

ਪੁਨ ਭਏ ਮੁਨੀ ਛਿਤ ਰਾਇ। ਇਹ ਲੋਕ ਕੇਹਰਿ ਰਾਇ।
ਅਰਿ ਜੀਤਿ ਜੀਤਿ ਅਖੰਡ। ਮਹਿ ਕੀਨ ਰਾਜੁ ਪ੍ਰਚੰਡ। ੧। ੩੨੦।

ਅਰਿ ਘਾਇ ਘਾਇ ਅਨੇਕ। ਰਿਪੁ ਛਾਡੀਯੋ ਨਹੀਂ ਏਕ।
ਅਨਖੰਡ ਰਾਜੁ ਕਮਾਇ। ਛਿਤ ਛੀਨ ਛਤ੍ਰ ਫਿਰਾਇ। ੨। ੩੨੧।



## ਜਗਰਾਜ

*ਤੋਮਰ ਛੰਦ। ਤੇਰੀ ਕ੍ਰਿਪਾ ਨਾਲ*

ਬਿਆਸੀ ਸਾਲ, ਅੱਠ ਮਹੀਨੇ ਅਤੇ ਦੋ ਦਿਨ ਤਕ ਰਾਜ-ਭਾਗ ਚੰਗੀ ਤਰ੍ਹਾਂ ਕਮਾ ਕੇ ਰਾਜਿਆਂ ਦੇ ਰਾਜੇ (ਅਜੈ ਸਿੰਘ) ਦਾ ਫਿਰ (ਦੇਹਾਂਤ ਹੋ ਗਿਆ)।੩੧੨।

ਸੁਣੋ, ਰਾਜਿਆਂ ਦੇ ਵੱਡੇ ਰਾਜੇ ਅਤੇ ਦਸ ਅਤੇ ਚਾਰ ਵਿਦਿਆਵਾਂ ਦੇ ਸੁੰਦਰ ਖ਼ਜ਼ਾਨੇ! ਦਸ ਅਤੇ ਦੋ ਬਾਰ੍ਹਾਂ (ਅੱਖਰਾਂ ਦੇ) ਮੰਤਰ (ਓਨਮ੍ ਭਗਵਤੇ ਵਾਸਦੇਵਯ) ਨੂੰ ਪੜ੍ਹਨ ਵਾਲੇ ਅਤੇ ਧਰਤੀ ਉਤੇ ਪੂਜਣ-ਯੋਗ!।੩੧੩।

ਫਿਰ ਮਹਾਰਾਜਾ (ਜਗ) ਪ੍ਰਗਟ (ਉਦੋਤ) ਹੋਇਆ ਜੋ ਪ੍ਰੇਮ ਦੀ ਰੀਤ ਵਾਲਾ ਅਤੇ ਸੁੰਦਰ ਸਰੂਪ ਵਾਲਾ ਸੀ। (ਉਸ ਦਾ) ਤੇਜ ਸੂਰਜ ਨਾਲੋਂ ਵੀ ਪ੍ਰਚੰਡ ਸੀ ਅਤੇ (ਉਹ) ਪ੍ਰਚੰਡ ਤੇਜ ਨਾਸ਼ ਤੋਂ ਰਹਿਤ ਸੀ।੩੧੪।

ਉਸ ਨੇ (ਬਹੁਤ ਸਾਰੇ) ਮਹਾਨ ਬ੍ਰਾਹਮਣ ਬੁਲਾ ਲਏ ਅਤੇ ਪਸ਼ੂ-ਮੇਧ ਯੱਗ ਚਾਇ। ਜੋਤਿਸ਼ ਵਿਦਿਆ ਦੇ ਗਿਆਤਾ ਅਤੇ ਆਪਣੇ ਆਪ ਨੂੰ (ਅਸਾਮ ਦੇ) ਕਾਮ-ਰੂਪ (ਤੀਰਥ ਦੇ ਨਿਵਾਸੀ) ਅਖਵਾਉਣ ਵਾਲੇ ਬ੍ਰਾਹਮਣਾਂ ਨੂੰ (ਬੁਲਾ ਲਿਆ)।੩੧੫।

ਕਾਮ-ਰੂਪ (ਤੀਰਥ) ਤੋਂ ਅਨੇਕ ਬ੍ਰਾਹਮਣ ਰਾਜੇ ਨੇ ਖ਼ਾਸ ਤੌਰ ਤੇ ਬੁਲਾ ਲਏ। ਸਾਰੇ ਜਗਤ ਵਿਚੋਂ ਅਪਾਰ ਜੀਵ (ਇਕੱਠੇ ਕਰ ਲਏ) ਅਤੇ ਬਲਿਦਾਨ ਦੀ ਰੀਤ ਅਨੁਸਾਰ ('ਅਬਿਚਾਰ') ਸਭ ਨੂੰ ਯੱਗ ਵਿਚ ਹੋਮ ਕਰ ਦਿੱਤਾ।੩੧੬।

ਇਕ ਇਕ ਪਸ਼ੂ ਉਤੇ (ਬ੍ਰਾਹਮਣਾਂ ਨੇ) ਦਸ ਦਸ ਵਾਰ ਬਲਿਦਾਨ ਦੀ ਰੀਤ ਅਨੁਸਾਰ ਵੇਦ ਮੰਤਰ ਪੜ੍ਹ ਦਿੱਤੇ। ਬਕਰਿਆਂ ('ਅਬਿ') ਨੂੰ (ਹਵਨ ਕੁੰਡ) ਵਿਚ ਹੋਮ ਕਰਾ ਕੇ (ਬ੍ਰਾਹਮਣਾਂ ਨੇ) ਰਾਜ ਤੋਂ ਬਹੁਤ ਧਨ ਪ੍ਰਾਪਤ ਕੀਤਾ। ੩੧੭।

ਪਸ਼ੂ-ਮੇਧ ਯੱਗ ਕਰਾ ਕੇ ਅਤੇ ਅਨੇਕ ਤਰ੍ਹਾਂ ਨਾਲ ਰਾਜਾ ਨੂੰ ਸੁਸ਼ੋਭਿਤ ਕਰਕੇ ਅਠਾਸੀ ਵਰ੍ਹੇ ਅਤੇ ਦੋ ਮਹੀਨੇ ਤਕ ਰਾਜ ਕੀਤਾ।੩੧੮।

ਫਿਰ ਕਠੋਰ ਕਾਲ ਦੀ ਤਲਵਾਰ, ਜਿਸ ਨੇ ਆਪਣੀ ਜੁਆਲਾ ਨਾਲ ਸਾਰਾ ਜਗਤ ਸਾੜ ਦਿੱਤਾ ਹੈ, ਨੇ ਨ ਖੰਡੇ ਜਾ ਸਕਣ ਵਾਲੇ (ਜਗ ਰਾਜੇ) ਨੂੰ ਖੰਡਿਤ ਕਰ ਦਿੱਤਾ ਜਿਸ ਦਾ ਰਾਜ ਪ੍ਰਚੰਡ ਅਤੇ ਅਖੰਡ ਸੀ।੩੧੯।

*ਇਥੇ ਪੰਜਵੇਂ ਰਾਜ ਦੀ ਸ਼ੁਭ ਸਮਾਪਤੀ ਹੋਈ।*

*ਤੋਮਰ ਛੰਦ। ਤੇਰੀ ਕ੍ਰਿਪਾ ਨਾਲ*

ਫਿਰ ਮੁਨੀ ਨਾਂ ਦਾ ਧਰਤੀ ਦਾ ਰਾਜਾ ਹੋਇਆ ਜੋ ਇਸ ਲੋਕ ਦਾ ਸ਼ੇਰ ਵਰਗਾ ਰਾਜਾ ਸੀ। (ਉਸ ਨੇ) ਨ ਖੰਡੇ ਜਾ ਸਕਣ ਵਾਲੇ ਵੈਰੀਆਂ ਨੂੰ ਜਿਤ ਜਿਤ ਕੇ ਧਰਤੀ ਉਤੇ ਪ੍ਰਚੰਡ ਰਾਜ ਕੀਤਾ। ੩੨੦।

ਅਨੇਕ ਵੈਰੀਆਂ ਨੂੰ ਮਾਰ ਮਾਰ ਕੇ ਇਕ ਵੀ ਵੈਰੀ (ਬਾਕੀ) ਨਹੀਂ ਛਡਿਆ। (ਉਸ ਨੇ) ਅਖੰਡ ਰਾਜ ਕਮਾਇਆ ਅਤੇ ਹੋਰਨਾਂ ਦੀ ਧਰਤੀ ਖੋਹ ਕੇ (ਆਪਣਾ) ਛਤਰ ਫਿਰਾਇਆ।੩੨੧।

ਅਨਖੰਡ ਰੂਪ ਅਪਾਰ। ਅਨਮੰਡ ਰਾਜ ਜੁਝਾਰ।
ਅਬਿਕਾਰ ਰੂਪ ਪ੍ਰਚੰਡ। ਅਨਖੰਡ ਰਾਜ ਅਮੰਡ। ੩। ੩੨੨।

ਬਹੁ ਜੀਤਿ ਜੀਤਿ ਨ੍ਰਿਪਾਲ। ਬਹੁ ਛਾਡਿ ਕੈ ਸਰ ਜਾਲ।
ਅਰਿ ਮਾਰਿ ਮਾਰਿ ਅਨੰਤ। ਛਿਤ ਕੀਨ ਰਾਜ ਦੁਰੰਤ। ੪। ੩੨੩।

ਬਹੁ ਰਾਜ ਭਾਗ ਕਮਾਇ। ਇਮ ਬੋਲੀਓ ਨ੍ਰਿਪਰਾਇ।
ਇਕ ਕੀਜੀਐ ਮਖਸਾਲ। ਦਿਜ ਬੋਲਿ ਲੇਹੁ ਉਤਾਲ। ੫। ੩੨੪।

ਦਿਜ ਬੋਲਿ ਲੀਨ ਅਨੇਕ। ਗ੍ਰਿਹ ਛਾਡੀਓ ਨਹੀ ਏਕ।
ਮਿਲਿ ਮੰਤ੍ਰ ਕੀਨ ਬਿਚਾਰ। ਮਤਿ ਮਿਤ੍ਰ ਮੰਤ੍ਰ ਉਚਾਰ। ੬। ੩੨੫।

ਤਬ ਬੋਲਿਓ ਨ੍ਰਿਪ ਰਾਇ। ਕਰਿ ਜਗ ਕੋ ਚਿਤ ਚਾਇ।
ਕਿਵ ਕੀਜੀਐ ਮਖਸਾਲ। ਕਹੁ ਮੰਤ੍ਰ ਮਿਤ੍ਰ ਉਤਾਲ। ੭। ੩੨੬।

ਤਬ ਮੰਤ੍ਰ ਮਿਤ੍ਰਨ ਕੀਨ। ਨ੍ਰਿਪ ਸੰਗ ਯਉ ਕਹਿ ਦੀਨ।
ਸੁਨਿ ਰਾਜ ਰਾਜ ਉਦਾਰ। ਦਸ ਚਾਰਿ ਚਾਰਿ ਅਪਾਰ। ੮। ੩੨੭।

ਸਤਿ ਜੁਗ ਮੈ ਸੁਨਿ ਰਾਇ। ਮਖ ਕੀਨ ਚੰਡ ਬਨਾਇ।
ਅਰਿ ਮਾਰ ਕੈ ਮਹਿਖੇਸ। ਬਹੁ ਤੋਖ ਕੀਨ ਪਸੇਸ। ੯। ੩੨੮।

ਮਹਿਖੇਸ ਕਉ ਰਣ ਘਾਇ। ਸਿਰਿ ਇੰਦ੍ਰ ਛਤ੍ਰ ਫਿਰਾਇ।
ਕਰਿ ਤੋਖ ਜੋਗਨਿ ਸਰਬ। ਕਰਿ ਦੂਰ ਦਾਨਵ ਗਰਬ। ੧੦। ੩੨੯।

ਮਹਿਖੇਸ ਕਉ ਰਣਿ ਜੀਤਿ। ਦਿਜ ਦੇਵ ਕੀਨ ਅਭੀਤ।
ਤ੍ਰਿਦਸੇਸ ਲੀਨ ਬੁਲਾਇ। ਛਿਤ ਛੀਨ ਛਤ੍ਰ ਫਿਰਾਇ। ੧੧। ੩੩੦।

ਮੁਖ ਚਾਰ ਲੀਨ ਬੁਲਾਇ। ਚਿਤ ਚਉਪ ਸਿਉ ਜਗ ਮਾਇ।
ਕਰਿ ਜਗ ਕੋ ਆਰੰਭ। ਅਨਖੰਡ ਤੇਜ ਪ੍ਰਚੰਡ। ੧੨। ੩੩੧।

ਤਬ ਬੋਲੀਯੋ ਮੁਖ ਚਾਰ। ਸੁਨਿ ਚੰਡਿ ਚੰਡ ਜੁਹਾਰ।
ਜਿਮ ਹੋਇ ਆਇਸ ਮੋਹਿ। ਤਿਮ ਭਾਖਊ ਮਤ ਤੋਹਿ। ੧੩। ੩੩੨।

ਜਗ ਜੀਅ ਜੰਤ ਅਪਾਰ। ਨਿਜ ਲੀਨ ਦੇਵ ਹਕਾਰ।
ਅਰਿ ਕਾਟਿ ਕੈ ਪਲ ਖੰਡ। ਪੜਿ ਬੇਦ ਮੰਤ੍ਰ ਉਦੰਡ। ੧੪। ੩੩੩।



(ਉਹ) ਅਪਾਰ ਅਤੇ ਅਖੰਡ ਰੂਪ ਵਾਲਾ ਅਤੇ ਬਿਨਾ ਕਿਸੇ ਦੀ ਸਹਾਇਤਾ ਦੇ ਜੁਝਾਰੂ ਸੂਰਮਾ ਸੀ। ਉਸ ਦਾ ਰੂਪ ਪ੍ਰਚੰਡ ਅਤੇ ਵਿਕਾਰ ਤੋਂ ਰਹਿਤ ਸੀ ਅਤੇ ਉਹ ਦਾ ਰਾਜ ਅਖੰਡ ਅਤੇ ਅਮੰਡ ਸੀ।੩੨੨।

(ਰਾਜਾ ਮੁਨੀ ਨੇ) ਬਹੁਤ ਸਾਰੇ ਰਾਜਿਆਂ ਨੂੰ ਜਿਤ ਜਿਤ ਕੇ ਅਤੇ ਤੀਰਾਂ ਦੀ ਬਹੁਤ ਬੌਛਾੜ ਕਰ ਕੇ ਅਤੇ ਅਨੇਕਾਂ ਵੈਰੀਆਂ ਨੂੰ ਮਾਰ ਮਾਰ ਕੇ ਇਸ ਧਰਤੀ ਉਤੇ ਦ੍ਰਿੜ੍ਹ ਰਾਜ ਕੀਤਾ।੩੨੩।

ਬਹੁਤ ਚਿਰ ਤਕ ਰਾਜ-ਭਾਗ ਕਮਾ ਕੇ (ਇਕ ਦਿਨ) ਰਾਜਾ ਇੰਜ ਬੋਲਿਆ ਕਿ ਇਕ ਯੱਗ-ਸ਼ਾਲਾ ਤਿਆਰ ਕਰੋ ਅਤੇ ਬ੍ਰਾਹਮਣਾਂ ਨੂੰ ਜਲਦੀ ('ਉਤਾਲ') ਬੁਲਾ ਲਵੋ।੩੨੪।

ਅਨੇਕ ਬ੍ਰਾਹਮਣਾਂ ਨੂੰ ਬੁਲਾ ਲਿਆ, ਇਕ ਵੀ ਘਰ ਵਿਚ ਨਹੀਂ ਰਹਿਣ ਦਿੱਤਾ। (ਰਾਜੇ ਨੇ) ਮੰਤਰੀ ਨਾਲ ਮਿਲ ਕੇ ਵਿਚਾਰ ਕੀਤਾ ਅਤੇ ਬੁੱਧੀਮਾਨ ਮਿਤ੍ਰ ਮੰਤਰੀ ਨੇ ਪੁਛਿਆ (ਹੋਰ ਕੀ ਕਰਨਾ ਹੈ)।੩੨੫।

ਤਦ ਰਾਜੇ ਨੇ ਕਿਹਾ ਕਿ ਮੇਰਾ ਮਨ ਯੱਗ ਕਰਨ ਨੂੰ ਕਰਦਾ ਹੈ। (ਹੁਣ ਦਸੋ) ਕਿਹੋ, ਜਿਹੀ ਯੱਗ-ਸ਼ਾਲਾ ਤਿਆਰ ਕੀਤੀ ਜਾਏ। ਹੇ ਮਿਤ੍ਰ ਮੰਤਰੀ! ਜਲਦੀ ਸਲਾਹ ਦਿਓ।੩੨੬।

ਤਦ ਮਿਤ੍ਰ ਮੰਤਰੀ ਨੇ ਵਿਚਾਰ ਕੀਤਾ ਅਤੇ (ਫਿਰ) ਰਾਜੇ ਨੂੰ ਇੰਜ ਕਹਿ ਦਿੱਤਾ। ਹੇ ਰਾਜਿਆਂ ਦੇ ਉਦਾਰ ਰਾਜੇ! ਸੁਣੋ, (ਤਸੀਂ) ਚਾਰ ਅਤੇ ਚੌਦਾਂ ਵਿਦਿਆਵਾਂ ਦੇ ਅਪਾਰ ਗਿਆਤਾ ਹੋ।੩੨੭।

ਹੇ ਰਾਜਨ ! ਸੁਣੋ, ਸਤਿਯੁਗ ਵਿਚ ਚੰਡੀ ਨੇ ਮਹਿਖਾਸੁਰ ਨਾਂ ਦੇ ਵੈਰੀ ਨੂੰ ਮਾਰ ਕੇ ਅਤੇ ਸ਼ਿਵ ('ਪਸੇਸ') ਨੂੰ ਪ੍ਰਸੰਨ ਕਰਕੇ ਚੰਗੀ ਤਰ੍ਹਾਂ ਯੱਗ ਕੀਤਾ।੩੨੮।

ਮਹਿਖਾਸੁਰ ਨੂੰ ਰਣ ਵਿਚ ਮਾਰ ਕੇ ਇੰਦਰ ਦੇ ਸਿਰ ਉਤੇ ਛੱਤਰ ਫਿਰਾਇਆ। ਸਾਰੀਆਂ ਜੋਗਣਾਂ ਨੂੰ ਖੁਸ਼ ਕੀਤਾ ਅਤੇ ਦੈਂਤ ਦਾ ਹੰਕਾਰ ਦੂਰ ਕੀਤਾ।੩੨੯।

ਮਹਿਖਾਸੁਰ ਨੂੰ ਰਣ-ਭੂਮੀ ਵਿਚ ਜਿਤ ਕੇ ਬ੍ਰਾਹਮਣਾਂ ਅਤੇ ਦੇਵਤਿਆਂ ਨੂੰ ਭੈ-ਮੁਕਤ ਕਰ ਦਿੱਤਾ। ਇੰਦਰ ('ਤ੍ਰਿਦਸੇਸ') ਨੂੰ ਬੁਲਾ ਕੇ ਅਤੇ (ਮਹਿਖਾਸੁਰ ਤੋਂ) ਧਰਤੀ ਖੋਹ ਕੇ (ਉਸ ਦੇ) ਸਿਰ ਉਤੇ ਛੱਤਰ ਝੁਲਾ ਦਿੱਤਾ।੩੩੦।

ਜਗਤ-ਮਾਤਾ ਚੰਡੀ ਨੇ ਚਾਰ ਮੁਖਾਂ ਵਾਲੇ ਬ੍ਰਹਮਾ ਨੂੰ ਬੁਲਾ ਲਿਆ ਅਤੇ ਚਿੱਤ ਨੂੰ ਖੁਸ਼ੀ ਨਾਲ ਭਰ ਕੇ ਯੱਗ ਦਾ ਆਰੰਭ ਕਰਾਇਆ। (ਉਸ ਦਾ) ਤੇਜ ਅਤਿ ਪ੍ਰਚੰਡ ਅਤੇ ਅਖੰਡ ਸੀ।੩੩੧।

ਤਦ ਬ੍ਰਹਮਾ ਕਹਿਣ ਲਗਾ -- ਹੇ ਪ੍ਰਚੰਡ ਰੂਪ ਵਾਲੀ ਚੰਡੀ ! ਸੁਣੋ, (ਤੁਹਾਨੂੰ) ਨਮਸਕਾਰ ਹੈ। ਜਿਵੇਂ ਆਪ ਦੀ ਮੈਨੂੰ ਆਗਿਆ ਹੋਏ, ਤਿਵੇਂ ਹੀ ਤੁਹਾਨੂੰ (ਆਪਣੀ) ਰਾਇ ਦਿੰਦਾ ਹਾਂ। ੩੩੨।

ਜਗਤ ਦੇ ਅਪਾਰ ਜੀਅ-ਜੰਤੂ ਦੇਵੀ ਨੇ ਆਪ ਬੁਲਾ ਲਏ। ਵੈਰੀਆਂ ਨੂੰ ਪਲ ਭਰ ਵਿਚ ਕਟ ਕੇ ਵੇਦ ਮੰਤਰਾਂ ਦਾ ਉੱਚੀ ਸੁਰ ਵਿਚ ਪੜ੍ਹਨਾ ਸ਼ੁਰੂ ਕਰ ਦਿੱਤਾ।੩੩੩।

*ਰੂਆਲ ਛੰਦ। ਤ੍ਵਪ੍ਰਸਾਦਿ*

ਬੋਲਿ ਬਿਪਨ ਮੰਤ੍ਰ ਮਿਤ੍ਰਨ ਜਗ ਕੀਨ ਅਪਾਰ।
ਇੰਦ੍ਰ ਅਉਰ ਉਪਿੰਦ੍ਰ ਲੈ ਕੈ ਬੋਲਿ ਕੈ ਮੁਖ ਚਾਰ।
ਕਉਨ ਭਾਤਨ ਕੀਜੀਐ ਅਬ ਜਗ ਕੋ ਆਰੰਭ।
ਆਜ ਮੋਹਿ ਉਚਾਰੀਐ ਸੁਨਿ ਮਿਤ੍ਰ ਮੰਤ੍ਰ ਅਸੰਭ। ੧। ੩੩੪।

ਮਾਸ ਕੇ ਪਲ ਕਾਟਿ ਕੈ ਪੜਿ ਬੇਦ ਮੰਤ੍ਰ ਅਪਾਰ।
ਅਗਨਿ ਭੀਤਰ ਹੋਮੀਐ ਸੁਨਿ ਰਾਜ ਰਾਜ ਅਬਿਚਾਰ।
ਛੇਦਿ ਚਿਛੁਰ ਬਿੜਾਰਾਸੁਰ ਧੂਲਿ ਕਰਣਿ ਖਪਾਇ।
ਮਾਰ ਦਾਨਵ ਕਉ ਕਰਿਓ ਮਖ ਦੈਤ ਮੇਧ ਬਨਾਇ।੨। ੩੩੫।

ਤੈਸ ਹੀ ਮਖ ਕੀਜੀਐ ਸੁਨਿ ਰਾਜ ਰਾਜ ਪ੍ਰਚੰਡ।
ਜੀਤਿ ਦਾਨਵ ਦੇਸ ਕੇ ਬਲਵਾਨ ਪੁਰਖ ਅਖੰਡ।
ਤੈਸ ਹੀ ਮਖ ਮਾਰ ਕੈ ਸਿਰਿ ਇੰਦ੍ਰ ਛਤ੍ਰ ਫਿਰਾਇ।
ਜੈਸ ਸੁਰ ਸੁਖੁ ਪਾਇਓ ਤਿਵ ਸੰਤ ਹੋਹੁ ਸਹਾਇ। ੩। ੩੩੬।



*ਰੂਆਲ ਛੰਦ। ਤੇਰੀ ਕ੍ਰਿਪਾ ਨਾਲ*

(ਦੁਰਗਾ ਨੇ) ਬ੍ਰਾਹਮਣਾਂ, ਮੰਤਰੀਆਂ ਅਤੇ ਮਿਤਰਾਂ ਨੂੰ ਬੁਲਾ ਕੇ ਅਪਾਰ ਯੱਗ ਕੀਤਾ। ਇੰਦਰ, ਵਾਮਨ ਅਤੇ ਬ੍ਰਹਮਾ ਤਕ ਸਾਰਿਆਂ ਨੂੰ ਬੁਲਾ ਕੇ (ਕਹਿਣ ਲਗੀ ਕਿ) ਹੁਣ ਕਿਸ ਤਰ੍ਹਾਂ ਯੱਗ ਦਾ ਆਰੰਭ ਕੀਤਾ ਜਾਏ। ਹੇ ਮਿਤਰ ਮੰਤਰੀਓ ! ਅਜ ਮੈਨੂੰ ਅਸਚਰਜ ਭਰੀ ਸਲਾਹ ਦਿਓ।੩੩੪।

(ਉਨ੍ਹਾਂ ਦੀ ਸਲਾਹ ਅਨੁਸਾਰ ਯੱਗ ਸ਼ੁਰੂ ਹੋਇਆ) ਮਾਸ ਦੇ ਟੁਕੜੇ ਕਟ ਕੇ ਅਤੇ ਬਹੁਤ ਵਾਰ ਵੇਦ-ਮੰਤਰ ਪੜ੍ਹ ਪੜ੍ਹ ਕੇ ਬਲਿਦਾਨ ਦੀ ਰੀਤ ਅਨੁਸਾਰ ('ਅਬਿਚਾਰ') ਅਗਨੀ ਵਿਚ ਉਨ੍ਹਾਂ ਨੂੰ ਹੋਮ ਕੀਤਾ ਜਾ ਰਿਹਾ ਸੀ। ਹੇ ਰਾਜਿਆਂ ਦੇ ਰਾਜੇ! ਸੁਣੋ, (ਦੇਵੀ ਨੇ) ਚਿਛੁਰ, ਬਿੜਾਰ ਅਤੇ ਧੂਲਿਕਰਣ ਨਾਂ ਦੇ ਦੈਂਤਾਂ ਨੂੰ ਮਾਰ ਕੇ ਖਪਾ ਦਿੱਤਾ ਅਤੇ (ਸਾਰਿਆਂ) ਦੈਂਤਾਂ ਨੂੰ ਮਾਰ ਕੇ ਚੰਗੀ ਤਰ੍ਹਾਂ ਦੈਂਤ-ਮੇਧ ਯੱਗ ਕੀਤਾ।੩੩੫।

ਹੇ ਰਾਜਿਆਂ ਦੇ ਪ੍ਰਚੰਡ ਰਾਜੇ ! ਸੁਣੋ, (ਤਸੀਂ ਵੀ) ਉਸੇ ਤਰ੍ਹਾਂ ਦਾ ਯੱਗ ਕਰੋ। (ਸਾਰੇ) ਦੇਸ਼ ਦੇ ਦੈਂਤਾਂ ਨੂੰ ਜਿਤ ਕੇ ਤੁਸੀਂ ਬਲਵਾਨ ਅਖੰਡ ਪੁਰਸ਼ ਹੋਏ ਹੋ। (ਤੁਸੀਂ ਵੀ) ਉਸੇ ਤਰ੍ਹਾਂ ਜਿਵੇਂ ਯੱਗ ਵਿਚ (ਦੈਂਤਾਂ ਨੂੰ) ਮਾਰ ਕੇ (ਦੁਰਗਾ ਨੇ) ਇੰਦਰ ਦੇ ਸਿਰ ਉਪਰ ਛੱਤਰ ਝੁਲਾਇਆ ਸੀ ਅਤੇ ਦੇਵਤਿਆਂ ਨੂੰ ਸੁਖ ਦਿੱਤਾ ਸੀ, ਉਸ ਤਰ੍ਹਾਂ (ਤੁਸੀਂ ਅਤਿਆਚਾਰੀਆਂ ਨੂੰ ਮਾਰ ਕੇ) ਸੰਤਾਂ ਦੇ ਸਹਾਈ ਹੋਵੋ।੩੩੬।

# ਚੌਬੀਸ ਅਵਤਾਰ

*ੴ ਸਤਿਗੁਰ ਪ੍ਰਸਾਦਿ।*

*ਸ੍ਰੀ ਭਗਉਤੀ ਜੀ ਸਹਾਇ।*[1]

*ਅਥ ਚਉਬੀਸ ਅਉਤਾਰ ਕਥਨੰ*

ਪਾਤਿਸਾਹੀ ੧੦। ਤ੍ਵਪ੍ਰਸਾਦਿ

*ਚੌਪਈ*

ਅਬ ਚਉਬੀਸ ਉਚਰੌ ਅਵਤਾਰਾ। ਜਿਹ ਬਿਧਿ ਤਿਨ ਕਾ ਲਖਾ ਅਖਾਰਾ।
ਸੁਨੀਅਹੁ ਸੰਤ ਸਬੈ ਚਿਤ ਲਾਈ। ਬਰਨਤ ਸ੍ਯਾਮ ਜਥਾ ਮਤਿ ਭਾਈ। ੧।

ਜਬ ਜਬ ਹੋਤਿ ਅਰਿਸਟਿ ਅਪਾਰਾ। ਤਬ ਤਬ ਦੇਹ ਧਰਤ ਅਵਤਾਰਾ।
ਕਾਲ ਸਬਨ ਕੋ ਪੇਖਿ ਤਮਾਸਾ। ਅੰਤਹਕਾਲ ਕਰਤ ਹੈ ਨਾਸਾ। ੨।

ਕਾਲ ਸਭਨ ਕਾ ਕਰਤ ਪਸਾਰਾ। ਅੰਤ ਕਾਲਿ ਸੋਈ ਖਾਪਨਿਹਾਰਾ।
ਆਪਨ ਰੂਪ ਅਨੰਤਨ ਧਰਹੀ। ਆਪਹਿ ਮਧਿ ਲੀਨ ਪੁਨਿ ਕਰਹੀ। ੩।

ਇਨ ਮਹਿ ਸ੍ਰਿਸਟਿ ਸੁ ਦਸ ਅਵਤਾਰਾ। ਜਿਨ ਮਹਿ ਰਮਿਆ ਰਾਮੁ ਹਮਾਰਾ।
ਅਨਤ ਚਤੁਰਦਸ ਗਨਿ ਅਵਤਾਰੁ। ਕਹੋ ਜੁ ਤਿਨ ਤਿਨ ਕੀਏ ਅਖਾਰੁ। ੪।

ਕਾਲ ਆਪਨੋ ਨਾਮ ਛਪਾਈ। ਅਵਰਨ ਕੇ ਸਿਰਿ ਦੇ ਬੁਰਿਆਈ।
ਆਪਨ ਰਹਤ ਨਿਰਾਲਮ ਜਗ ਤੇ। ਜਾਨ ਲਏ ਜਾ ਨਾਮੈ ਤਬ ਤੇ। ੫।

ਆਪ ਰਚੇ ਆਪੇ ਕਲ ਘਾਏ। ਅਵਰਨ ਕੇ ਦੇ ਮੂੰਡਿ ਹਤਾਏ।
ਆਪ ਨਿਰਾਲਮ ਰਹਾ ਨ ਪਾਯਾ। ਤਾ ਤੇ ਨਾਮ ਬਿਅੰਤ ਕਹਾਯਾ। ੬।

ਜੋ ਚਉਬੀਸ ਅਵਤਾਰ ਕਹਾਏ। ਤਿਨ ਭੀ ਤੁਮ ਪ੍ਰਭ ਤਨਿਕ ਨ ਪਾਏ।
ਸਭ ਹੀ ਜਗ ਭਰਮੇ ਭਵਰਾਯੰ। ਤਾ ਤੇ ਨਾਮ ਬਿਅੰਤ ਕਹਾਯੰ। ੭।

ਸਭ ਹੀ ਛਲਤ ਨ ਆਪ ਛਲਾਯਾ। ਤਾ ਤੇ ਛਲੀਆ ਆਪ ਕਹਾਯਾ।
ਸੰਤਨ ਦੁਖੀ ਨਿਰਖਿ ਅਕੁਲਾਵੈ। ਦੀਨ ਬੰਧੁ ਤਾ ਤੇ ਕਹਲਾਵੈ। ੮।

[1] ਕੁਝ ਬੀੜਾਂ ਵਿਚ ਇਸ ਦੀ ਥਾਂ 'ਵਾਹਿਗੁਰੂ ਜੀ ਕੀ ਫਤਹਿ' ਲਿਖਿਆ ਹੈ।

# ਚੌਬੀਸ ਅਵਤਾਰ

*ੴ ਸਤਿਗੁਰ ਪ੍ਰਸਾਦਿ*

*ਸ੍ਰੀ ਭਗਉਤੀ ਜੀ ਸਹਾਇ*

*ਹੁਣ ਚੌਬੀਸ ਅਉਤਾਰ ਦਾ ਕਥਨ*

ਪਾਤਸ਼ਾਹੀ ੧੦। ਤੇਰੀ ਕ੍ਰਿਪਾ ਨਾਲ

*ਚੌਪਈ*

ਹੁਣ (ਮੈਂ) ਚੌਵੀ ਅਵਾਤਾਰਾਂ (ਦੀ ਕਥਾ) ਕਹਿੰਦਾ ਹਾਂ ਜਿਸ ਤਰ੍ਹਾਂ ਦੀ ਉਨ੍ਹਾਂ ਦੀ ਲੀਲਾ ('ਅਖਾਰਾ') ਵੇਖੀ ਹੈ। ਹੇ ਸੰਤੋ! ਸਾਰੇ ਚਿੱਤ ਲਗਾ ਕੇ ਸੁਣੋ, ਸਿਆਮ (ਕਵੀ) ਨੂੰ (ਜਿਹੋ ਜਿਹਾ) ਚੰਗਾ ਲਗਾ ਹੈ ਉਸ ਦਾ ਆਪਣੀ ਬੁੱਧੀ ਅਨੁਸਾਰ ਵਰਣਨ ਕੀਤਾ ਹੈ।੧।

ਜਦੋਂ ਜਦੋਂ (ਧਰਤੀ ਉਤੇ ਜਨਤਾ ਨੂੰ) ਦੁਖ ਦੇਣ ਵਾਲੇ ('ਅਰਿਸਟਿ') ਬਹੁਤ ਹੋ ਜਾਂਦੇ ਹਨ, ਤਦੋਂ ਤਦੋਂ (ਪਰਮਾਤਮਾ) ਦੇਹ ਧਾਰਨ ਕਰ ਕੇ ਅਵਤਾਰ ਲੈਂਦਾ ਹੈ। ਕਾਲ ਸਭ ਦਾ ਤਮਾਸ਼ਾ ਵੇਖਦਾ ਹੈ ਅਤੇ ਓੜਕ ਓਹੀ (ਸਭ ਦਾ) ਨਾਸ਼ ਕਰਦਾ ਹੈ।੨।

ਕਾਲ ਸਭ ਦਾ ਪਸਾਰਾ ਕਰਦਾ ਹੈ। ਅੰਤ ਕਾਲ ਹੀ ਸਭ ਨੂੰ ਖਪਾਉਣ ਵਾਲਾ ਹੈ। ਆਪਣੇ ਤੋਂ ਅਨੰਤ ਰੂਪ ਧਾਰਨ ਕਰਦਾ ਹੈ, ਫਿਰ ਆਪਣੇ ਵਿਚ ਹੀ (ਸਭ ਨੂੰ) ਲੀਨ ਕਰ ਲੈਂਦਾ ਹੈ।੩।

ਇਨ੍ਹਾਂ (ਅਵਤਾਰਾਂ) ਵਿਚੋਂ ਸ੍ਰਿਸ਼ਟੀ ਉਤੇ ਦਸ ਅਵਤਾਰ (ਹੋਏ ਹਨ) ਜਿਨ੍ਹਾਂ ਵਿਚ ਸਾਡਾ ਪ੍ਰਭੂ (ਰਾਮ) ਰਮਣ ਕਰ ਰਿਹਾ ਹੈ। ਇਨ੍ਹਾਂ ਤੋਂ ਭਿੰਨ ਚੌਦਾਂ ਅਵਤਾਰ (ਹੋਰ ਵੀ) ਗਿਣੇ ਗਏ ਹਨ। ਉਨ੍ਹਾਂ ਕੀ ਕੀ ਲੀਲਾ ਕੀਤੀ (ਉਸ ਦਾ) ਕਥਨ ਕਰਦਾ ਹਾਂ।੪।

ਕਾਲ ਆਪਣਾ ਨਾਮ ਲੁਕਾ ਕੇ (ਸਾਰੀ ਕਾਰਵਾਈ ਖੁਦ ਕਰਦਾ ਹੈ, ਪਰ) ਬੁਰਿਆਈ ਹੋਰਨਾਂ ਦੇ ਸਿਰ ਦਿੰਦਾ ਹੈ। ਆਪ ਜਗਤ ਤੋਂ ਨਿਰਲਿਪਤ ਰਹਿੰਦਾ ਹੈ। (ਮੈਂ) ਉਦੋਂ ਤੋਂ ਹੀ (ਇਹ ਸਭ ਕੁਝ) ਜਾਣ ਲਿਆ, ਜਦੋਂ ਤੋਂ (ਇਨ੍ਹਾਂ ਦਾ) ਨਾਮ ਧਰਿਆ ਗਿਆ।੫।

ਕਾਲ ਆਪ ਹੀ ਰਚਦਾ ਹੈ ਅਤੇ ਆਪ ਹੀ ਮਾਰਦਾ ਹੈ। (ਪਰ) ਦੂਜਿਆਂ ਦੇ ਸਿਰ ਮੜ੍ਹ ਕੇ (ਉਨ੍ਹਾਂ ਨੂੰ) ਮਰਵਾਉਂਦਾ ਹੈ। (ਉਹ) ਆਪ (ਹਰ ਗੱਲ ਤੋਂ) ਨਿਰਲੇਪ ਰਹਿੰਦਾ ਹੈ (ਪਰ ਇਸ ਭੇਦ ਨੂੰ ਕੋਈ) ਨਹੀਂ ਪਾ ਸਕਿਆ। ਇਸੇ ਕਰਕੇ (ਉਸ ਨੂੰ) 'ਬੇਅੰਤ' ਕਿਹਾ ਜਾਂਦਾ ਹੈ।੬।

(ਜਗਤ ਵਿਚ) ਜੋ ਚੌਵੀ ਅਵਤਾਰ ਅਖਵਾਏ ਹਨ, ਹੇ ਪ੍ਰਭੂ! ਉਨ੍ਹਾਂ ਨੇ ਵੀ ਤੈਨੂੰ ਜ਼ਰਾ ਜਿੰਨਾ ਨਹੀਂ ਪਾਇਆ (ਸਮਝਿਆ)। (ਤੁਸੀਂ) ਸਾਰਾ ਜਗਤ ਭਰਮਾਂ ਵਿਚ ਭੁਲਾਇਆ ਹੋਇਆ ਹੈ, ਇਸੇ ਲਈ ਤੁਹਾਡਾ ਨਾਂ 'ਬੇਅੰਤ' ਕਿਹਾ ਜਾਂਦਾ ਹੈ।੭।

ਸਭ ਨੂੰ ਛਲਦਾ ਹੈ, ਪਰ ਆਪ (ਕਿਸੇ ਤੋਂ) ਛਲਿਆ ਨਹੀਂ ਜਾਂਦਾ। ਇਸੇ ਲਈ ਆਪਣੇ ਆਪ ਨੂੰ 'ਛਲੀਆ' ਅਖਵਾਉਂਦਾ ਹੈ। ਸੰਤਾਂ ਨੂੰ ਦੁਖੀ ਵੇਖ ਕੇ ਘਬਰਾ ਜਾਂਦਾ ਹੈ, ਇਸੇ ਲਈ 'ਦੀਨ ਬੰਧੁ' ਅਖਵਾਉਂਦਾ ਹੈ।੮।

ਅੰਤਿ ਕਰਤ ਸਭ ਜਗ ਕੋ ਕਾਲਾ। ਨਾਮੁ ਕਾਲ ਤਾਤੇ ਜਗ ਡਾਲਾ।
ਸਮੈ ਸੰਤ ਪਰ ਹੋਤ ਸਹਾਈ। ਤਾਤੇ ਸੰਖ੍ਯਾ ਸੰਤ ਸੁਨਾਈ। ੯।

ਨਿਰਖਿ ਦੀਨ ਪਰ ਹੋਤ ਦਿਆਰਾ। ਦੀਨ ਬੰਧੁ ਹਮ ਤਬੈ ਬਿਚਾਰਾ।
ਸੰਤਨ ਪਰ ਕਰੁਣਾ ਰਸੁ ਢਰਈ। ਕਰੁਣਾ ਨਿਧਿ ਜਗ ਤਬੈ ਉਚਰਈ। ੧੦।

ਸੰਕਟ ਹਰਤ ਸਾਧਵਨ ਸਦਾ। ਸੰਕਟ ਹਰਨ ਨਾਮੁ ਭਯੋ ਤਦਾ।
ਦੁਖ ਦਾਹਤ ਸੰਤਨ ਕੇ ਆਯੋ। ਦੁਖ ਦਾਹਨ ਪ੍ਰਭ ਤਦਿਨ ਕਹਾਯੋ। ੧੧।

ਰਹਾ ਅਨੰਤ ਅੰਤ ਨਹੀ ਪਾਯੋ। ਯਾ ਤੇ ਨਾਮੁ ਬਿਅੰਤ ਕਹਾਯੋ।
ਜਗ ਮੋ ਰੂਪ ਸਭਨ ਕੈ ਧਰਤਾ। ਯਾ ਤੇ ਨਾਮੁ ਬਖਨੀਯਤ ਕਰਤਾ। ੧੨।

ਕਿਨਹੂੰ ਕਹੂੰ ਨ ਤਾਹਿ ਲਖਾਯੋ। ਇਹ ਕਰਿ ਨਾਮ ਅਲਖ ਕਹਾਯੋ।
ਜੋਨਿ ਜਗਤ ਮੈ ਕਬਹੂੰ ਨ ਆਯਾ। ਯਾ ਤੇ ਸਭੋ ਅਜੋਨ ਬਤਾਯਾ। ੧੩।

ਬ੍ਰਹਮਾਦਿਕ ਸਬ ਹੀ ਪਚਿ ਹਾਰੇ। ਬਿਸਨ ਮਹੇਸਵਰ ਕਉਨ ਬਿਚਾਰੇ।
ਚੰਦ ਸੂਰ ਜਿਨਿ ਕਰੇ ਬਿਚਾਰਾ। ਤਾਤੇ ਜਨੀਯਤ ਹੈ ਕਰਤਾਰਾ। ੧੪।

ਸਦਾ ਅਭੇਖ ਅਭੇਖੀ ਰਹਈ। ਤਾਤੇ ਜਗਤ ਅਭੇਖੀ ਕਹਈ।
ਅਲਖ ਰੂਪ ਕਿਨਹੂੰ ਨਹਿ ਜਾਨਾ। ਤਿਹਕਰ ਜਾਤ ਅਲੇਖ ਬਖਾਨਾ। ੧੫।

ਰੂਪ ਅਨੂਪ ਸਰੂਪ ਅਪਾਰਾ। ਭੇਖ ਅਭੇਖ ਸਭਨ ਤੇ ਨਿਆਰਾ।
ਦਾਇਕ ਸਭੋ ਅਜਾਚੀ ਸਭ ਤੇ। ਜਾਨ ਲਯੋ ਕਰਤਾ ਹਮ ਤਬ ਤੇ। ੧੬।

ਲਗਨ ਸਗਨ ਤੇ ਰਹਤ ਨਿਰਾਲਮ। ਹੈ ਯਹ ਕਥਾ ਜਗਤ ਮੈ ਮਾਲਮ।
ਜੰਤ੍ਰ ਮੰਤ੍ਰ ਤੰਤ੍ਰ ਨ ਰਿਝਾਯਾ। ਭੇਖ ਕਰਤ ਕਿਨਹੂੰ ਨਹਿ ਪਾਯਾ। ੧੭।

ਜਗ ਆਪਨ ਆਪਨ ਉਰਝਾਨਾ। ਪਾਰਬ੍ਰਹਮ ਕਾਹੂੰ ਨ ਪਛਾਨਾ।
ਇਕ ਮੜੀਅਨ ਕਬਰਨ ਵੇ ਜਾਹੀ। ਦੁਹੂੰਅਨ ਮੈ ਪਰਮੇਸਰ ਨਾਹੀ। ੧੮।

ਏ ਦੋਊ ਮੋਹ ਬਾਦ ਮੋ ਪਚੇ। ਤਿਨ ਤੇ ਨਾਥ ਨਿਰਾਲੇ ਬਚੇ।
ਜਾ ਤੇ ਛੂਟਿ ਗਯੋ ਭ੍ਰਮ ਉਰ ਕਾ। ਤਿਹ ਆਗੈ ਹਿੰਦੂ ਕਿਆ ਤੁਰਕਾ। ੧੯।



(ਤੂੰ ਹੀ) ਅੰਤ ਵਿਚ ਸਾਰੇ ਜਗਤ ਦਾ ਨਾਸ਼ ਕਰਦਾ ਹੈਂ, ਇਸੇ ਕਰਕੇ ਜਗਤ ਨੇ (ਤੇਰਾ) ਨਾਮ 'ਕਾਲ' ਰਖ ਦਿੱਤਾ ਹੈ। (ਸੰਕਟ ਦੇ) ਸਮੇਂ (ਤੂੰ) ਸੰਤਾਂ ਦਾ ਸਹਾਈ ਹੁੰਦਾ ਹੈਂ, ਇਸ ਕਰ ਕੇ (ਤੇਰੀ) ਸੰਗਿਆ 'ਸੰਤ' ਸੁਣੀ ਜਾਂਦੀ ਹੈ।੯।

(ਤੈਨੂੰ) ਦੀਨਾਂ ਉਤੇ ਦਿਆਲ ਹੁੰਦਾ ਵੇਖਕੇ ਤਦੇ ਤੇਰਾ ਨਾਂ ਅਸੀਂ 'ਦੀਨਬੰਧੁ' ਵਿਚਾਰਿਆ ਹੈ। ਸੰਤਾਂ ਉਤੇ (ਤੂੰ) ਕਰੁਣਾ ਦੀ ਭਾਵਨਾ ਨਾਲ ਦ੍ਰਵਿਤ ਹੁੰਦਾ ਹੈਂ, ਇਸੇ ਲਈ ਜਗਤ ਤੈਨੂੰ 'ਕਰੁਣਾਨਿਧੀ' ਉਚਾਰਦਾ ਹੈ।੧੦।

(ਤੂੰ) ਸਦਾ ਸਾਧਾਂ ਦੇ ਸੰਕਟ ਹਰਦਾ ਹੈ, ਤਦੇ ਹੀ (ਤੇਰਾ) ਨਾਂ 'ਸੰਕਟ-ਹਰਨ' ਪ੍ਰਸਿੱਧ ਹੋਇਆ ਹੈ। (ਤੂੰ) ਸੰਤਾਂ ਦੇ ਦੁਖ (ਸ਼ੁਰੂ ਤੋਂ ਹੋ ਹੀ) ਸਾੜਦਾ ਆਇਆ ਹੈਂ, ਉਸ ਦਿਨ ਤੋਂ, ਹੇ ਪ੍ਰਭੂ! (ਤੂੰ) 'ਦੁਖ-ਦਾਹਨ' ਅਖਾਉਂਦਾ ਹੈਂ।੧੧।

(ਤੂੰ) ਅਨੰਤ (ਹੋ ਕੇ ਵਿਚਰ) ਰਿਹਾ ਹੈਂ (ਪਰ ਕਿਸੇ ਨੇ ਤੇਰਾ) ਅੰਤ ਨਹੀਂ ਪਾਇਆ ਹੈ, ਤਾਂ ਤੇ (ਤੇਰਾ) ਨਾਂ 'ਬੇਅੰਤ' ਪ੍ਰਚਲਿਤ ਹੋਇਆ ਹੈ। ਜਗਤ ਵਿਚ (ਤੂੰ) ਸਾਰਿਆਂ ਦੇ ਰੂਪ ਧਰਦਾ ਹੈਂ, ਇਸ ਲਈ (ਤੇਰਾ) ਨਾਂ 'ਕਰਤਾ' ਕਿਹਾ ਜਾਂਦਾ ਹੈ।੧੨।

(ਉਸ ਨੇ) ਕਦੇ ਵੀ ਕਿਸੇ ਨੂੰ (ਆਪਣਾ ਆਪ) ਨਹੀਂ ਜਣਾਇਆ, ਇਸ ਕਰਕੇ (ਉਸ ਦਾ) ਨਾਂ 'ਅਲਖ' ਕਿਹਾ ਜਾਂਦਾ ਹੈ। (ਉਹ) ਕੋਈ ਜੂਨ ਧਾਰ ਕੇ ਜਗਤ ਵਿਚ ਕਦੇ ਨਹੀਂ ਆਇਆ, ਇਸ ਲਈ ਸਭ ਨੇ (ਉਸ ਨੂੰ) 'ਅਜੋਨ' ਦਸਿਆ ਹੈ।੧੩।

ਬ੍ਰਹਮਾ ਆਦਿ ਸਾਰੇ (ਉਸ ਦਾ ਗੁਣ ਗਾਉਂਦੇ) ਥਕ ਗਏ ਹਨ, (ਉਸ ਦੇ ਸਾਹਮਣੇ) ਵਿਸ਼ਣੂ ਅਤੇ ਸ਼ਿਵ ਕੌਣ ਵਿਚਾਰੇ ਹਨ। ਚੰਦ੍ਰਮਾ ਅਤੇ ਸੂਰਜ ਨੂੰ (ਜਿਸ ਨੇ) ਵਿਚਾਰਪੂਰਵਕ ਸਿਰਜਿਆ ਹੈ, ਇਸ ਲਈ (ਉਸ ਨੂੰ) 'ਕਰਤਾਰ' ਕਰ ਕੇ ਜਾਣਿਆ ਜਾਂਦਾ ਹੈ।੧੪।

(ਤੂੰ) ਸਦਾ ਭੇਖ ਰਹਿਤ ਹੈਂ ਅਤੇ ਅਭੇਖੀ ਹੀ ਰਹੇਂਗਾ। ਇਸ ਲਈ ਜਗਤ (ਤੈਨੂੰ) 'ਅਭੇਖੀ' ਕਹਿੰਦਾ ਹੈ। (ਤੂੰ) ਅਲੱਖ ਰੂਪ ਹੈਂ, (ਅਜੇ ਤਕ) ਤੈਨੂੰ ਕਿਸੇ ਨਹੀਂ ਜਾਣਿਆ, ਇਸ ਲਈ (ਤੂੰ) 'ਅਲੇਖ' ਕਰ ਕੇ ਜਾਣਿਆ ਜਾਂਦਾ ਹੈ।੧੫।

(ਤੇਰਾ) ਰੂਪ ਅਨੁਪਮ ਹੈ ਅਤੇ ਸਰੂਪ ਅਪਾਰ ਹੈ, ਭੇਖ ਤੋਂ ਰਹਿਤ ਅਤੇ ਸਭ ਤੋਂ ਨਿਆਰਾ ਹੈਂ। ਸਭ ਨੂੰ ਦੇਣ ਵਾਲਾ ਹੈਂ, ਅਤੇ ਸਭ ਤੋਂ (ਖ਼ੁਦ) ਅਜਾਚਕ ਹੈਂ, ਤਦੋਂ ਤੋਂ ਅਸੀਂ (ਤੈਨੂੰ) 'ਕਰਤਾ' ਜਾਣ ਲਿਆ ਹੈ।੧੬।

(ਤੂੰ) ਲਗਨ ਅਤੇ ਸਗਨ ਤੋਂ ਨਿਰਲੇਪ ਰਹਿੰਦਾ ਹੈਂ, ਇਹ ਗੱਲ ਸਾਰੇ ਜਗਤ ਨੂੰ ਪਤਾ ਹੈ। (ਤੂੰ) ਜੰਤਰ ਮੰਤਰ ਤੰਤਰ ਨਾਲ ਖ਼ੁਸ਼ ਨਹੀਂ ਹੁੰਦਾ ਅਤੇ ਭੇਖ ਕਰਨ ਵਾਲੇ ਕਿਸੇ ਨੇ ਵੀ (ਤੈਨੂੰ) ਪ੍ਰਾਪਤ ਨਹੀਂ ਕੀਤਾ।੧੭।

ਜਗਤ ਆਪਣੇ ਆਪ ਵਿਚ ਉਲਝਿਆ ਪਿਆ ਹੈ, (ਇਸ ਲਈ) ਕਿਸੇ ਨੇ ਵੀ ਪਾਰਬ੍ਰਹਮ ਨੂੰ ਨਹੀਂ ਪਛਾਣਿਆ। ਇਕ ਮੜ੍ਹੀਆਂ (ਪੂਜਦੇ ਹਨ ਅਤੇ) ਦੂਜੇ ਕਬਰਾਂ ਵਿਚ ਜਾਂਦੇ ਹਨ, ਪਰ ਇਨ੍ਹਾਂ ਦੋਹੀਂ (ਥਾਈਂ) ਪਰਮੇਸ਼ਵਰ ਨਹੀਂ ਹੈ।੧੮।

ਇਹ (ਹਿੰਦੂ ਅਤੇ ਮੁਸਲਮਾਨ) ਦੋਵੇਂ ਮੋਹ ਅਤੇ ਵਾਦ-ਵਿਵਾਦ ਵਿਚ ਉਲਝੇ ਹੋਏ ਹਨ। ਇਨ੍ਹਾਂ ਤੋਂ ਪਰਮਸੱਤਾ ਨਿਰਾਲੀ ਹੈ (ਅਰਥਾਤ ਇਨ੍ਹਾਂ ਦੇ ਪ੍ਰਭਾਵ ਤੋਂ ਬਚੀ ਹੋਈ ਹੈ)। ਜਿੰਨ੍ਹਾਂ ਦੇ ਮਨ ਤੋਂ ਭਰਮ ਮਿਟ ਗਿਆ ਹੈ, ਉਨ੍ਹਾਂ ਲਈ ਨ ਕੋਈ ਹਿੰਦੂ ਹੈ ਅਤੇ ਨ ਹੀ ਤੁਰਕ।੧੯।

ਇਕ ਤਸਬੀ ਇਕ ਮਾਲਾ ਧਰਹੀ। ਏਕ ਕੁਰਾਨ ਪੁਰਾਨ ਉਚਰਹੀ।
ਕਰਤ ਬਿਰੁਧ ਗਏ ਮਰਿ ਮੂੜਾ। ਪ੍ਰਭ ਕੋ ਰੰਗੁ ਨ ਲਾਗਾ ਗੂੜਾ। ੨੦।

ਜੋ ਜੋ ਰੰਗ ਏਕ ਕੇ ਰਾਚੇ। ਤੇ ਤੇ ਲੋਕ ਲਾਜ ਤਜਿ ਨਾਚੇ।
ਆਦਿ ਪੁਰਖ ਜਿਨਿ ਏਕੁ ਪਛਾਨਾ। ਦੁਤੀਆ ਭਾਵ ਨ ਮਨ ਮਹਿ ਆਨਾ। ੨੧।

ਜੋ ਜੋ ਭਾਵ ਦੁਤਿਯ ਮਹਿ ਰਾਚੇ। ਤੇ ਤੇ ਮੀਤ ਮਿਲਨ ਤੇ ਬਾਚੇ।
ਏਕ ਪੁਰੁਖ ਜਿਨਿ ਨੈਕੁ ਪਛਾਨਾ। ਤਿਨ ਹੀ ਪਰਮ ਤਤ ਕਹ ਜਾਨਾ। ੨੨।

ਜੋਗੀ ਸੰਨਿਆਸੀ ਹੈ ਜੇਤੇ। ਮੁੰਡੀਆ ਮੁਸਲਮਾਨ ਗਨ ਕੇਤੇ।
ਭੇਖ ਧਰੇ ਲੂਟਤ ਸੰਸਾਰਾ। ਛਪਤ ਸਾਧੁ ਜਿਹ ਨਾਮੁ ਅਧਾਰਾ। ੨੩।

ਪੇਟ ਹੇਤੁ ਨਰ ਡਿੰਭੁ ਦਿਖਾਹੀ। ਡਿੰਭ ਕਰੇ ਬਿਨੁ ਪਈਯਤ ਨਾਹੀ।
ਜਿਨ ਨਰ ਏਕ ਪੁਰਖ ਕਹ ਧਿਆਯੋ। ਤਿਨ ਕਰਿ ਡਿੰਭ ਨ ਕਿਸੀ ਦਿਖਾਯੋ। ੨੪।

ਡਿੰਭ ਕਰੇ ਬਿਨੁ ਹਾਥਿ ਨ ਆਵੈ। ਕੋਊ ਨ ਕਾਹੂੰ ਸੀਸ ਨਿਵਾਵੈ।
ਜੋ ਇਹੁ ਪੇਟ ਨ ਕਾਹੂੰ ਹੋਤਾ। ਰਾਵ ਰੰਕ ਕਾਹੂੰ ਕੋ ਕਹਤਾ। ੨੫।

ਜਿਨ ਪ੍ਰਭੁ ਏਕ ਵਹੈ ਠਹਰਾਯੋ। ਤਿਨ ਕਰ ਡਿੰਭ ਨ ਕਿਸੂ ਦਿਖਾਯੋ।
ਸੀਸ ਦੀਯੋ ਉਨ ਸਿਰਰ ਨ ਦੀਨਾ। ਰੰਚ ਸਮਾਨ ਦੇਹ ਕਰਿ ਚੀਨਾ। ੨੬।

ਕਾਨ ਛੇਦ ਜੋਗੀ ਕਹਵਾਯੋ। ਅਤਿ ਪ੍ਰਪੰਚ ਕਰ ਬਨਹਿ ਸਿਧਾਯੋ।
ਏਕ ਨਾਮੁ ਕੋ ਤਤੁ ਨ ਲਯੋ। ਬਨ ਕੋ ਭਯੋ ਨ ਗ੍ਰਿਹ ਕੋ ਭਯੋ। ੨੭।

ਕਹਾ ਲਗੈ ਕਬਿ ਕਥੈ ਬਿਚਾਰਾ। ਰਸਨਾ ਏਕ ਨ ਪਇਯਤ ਪਾਰਾ।
ਜਿਹਬਾ ਕੋਟਿ ਕੋਟਿ ਕੋਊ ਧਰੈ। ਗੁਣ ਸਮੁੰਦ੍ਰ ਤ੍ਵ ਪਾਰ ਨ ਪਰੈ। ੨੮।

ਪ੍ਰਥਮ ਕਾਲ ਸਭ ਜਗ ਕੋ ਤਾਤਾ। ਤਾ ਤੇ ਭਯੋ ਤੇਜ ਬਿਖ੍ਯਾਤਾ।
ਸੋਈ ਭਵਾਨੀ ਨਾਮੁ ਕਹਾਈ। ਜਿਨਿ ਸਿਗਰੀ ਯਹ ਸ੍ਰਿਸਟਿ ਉਪਾਈ। ੨੯।

ਪ੍ਰਿਥਮੇ ਓਅੰਕਾਰ ਤਿਨਿ ਕਹਾ। ਸੋ ਧੁਨਿ ਪੂਰ ਜਗਤ ਮੋ ਰਹਾ।
ਤਾ ਤੇ ਜਗਤ ਭਯੋ ਬਿਸਥਾਰਾ। ਪੁਰਖੁ ਪ੍ਰਕ੍ਰਿਤਿ ਜਬ ਦੁਹੂ ਬਿਚਾਰਾ। ੩੦।



ਇਕ (ਪਾਸੇ ਮੁਸਲਮਾਨਾਂ ਨੇ) ਤਸਬੀ ਧਾਰਨ ਕੀਤੀ ਹੋਈ ਹੈ ਅਤੇ ਦੂਜੇ (ਪਾਸੇ ਹਿੰਦੂਆਂ ਨੇ) ਮਾਲਾ। ਇਕ ਕੁਰਾਨ ਅਤੇ (ਦੂਜੇ) ਪੁਰਾਣ ਪੜ੍ਹਦੇ ਹਨ। ਆਪਸ ਵਿਚ ਵਿਰੋਧ ਕਰਦੇ ਹੀ ਮੂਰਖ ਮਰ ਰਹੇ ਹਨ। (ਇਨ੍ਹਾਂ ਵਿਚੋਂ ਕਿਸੇ ਨੂੰ ਵੀ) ਪ੍ਰਭੂ ਦੇ (ਪ੍ਰੇਮ ਦਾ) ਗੂੜ੍ਹਾ ਰੰਗ ਨਹੀਂ ਚੜ੍ਹਿਆ।੨੦।

ਜੋ ਜੋ ਇਕ (ਪਰਮ ਸੱਤਾ) ਦੇ ਪ੍ਰੇਮ ਵਿਚ ਮਗਨ ਹੋ ਗਏ ਹਨ, ਉਹ ਸਾਰੇ ਲੋਕ ਲਾਜ ਤੋਂ ਉੱਚੇ ਉਠ ਕੇ (ਬ੍ਰਹਮ ਆਨੰਦ ਵਿਚ) ਝੂਮ ਰਹੇ ਹਨ। ਜਿਨ੍ਹਾਂ ਨੇ ਇਕ ਆਦਿ ਪੁਰਖ ਨੂੰ ਪਛਾਣ ਲਿਆ ਹੈ, (ਉਨ੍ਹਾਂ ਨੇ) ਦ੍ਵੈਤ ਭਾਵ ਨੂੰ ਮਨ ਵਿਚ ਨਹੀਂ ਲਿਆਉਂਦਾ।੨੧।

ਜਿਹੜੇ ਜਿਹੜੇ ਦ੍ਵੈਤ ਭਾਵ ਵਿਚ ਰੁਝੇ ਹੋਏ ਹਨ, ਉਹ ਸਾਰੇ ਪਰਮ-ਮਿਤਰ ਨੂੰ ਮਿਲਣ ਤੋਂ ਵਾਂਝੇ ਹਨ। ਜਿਨ੍ਹਾਂ ਨੇ ਇਕ ਪੁਰਸ਼ ਨੂੰ ਜ਼ਰਾ ਜਿੰਨਾ ਵੀ ਪਛਾਣਿਆ ਹੈ, ਉਨ੍ਹਾਂ ਨੇ ਹੀ ਪਰਮ-ਤਤ੍ਵ ਨੂੰ ਜਾਣ ਲਿਆ ਹੈ।੨੨।

ਜਿੰਨੇ ਵੀ ਯੋਗੀਆਂ, ਸੰਨਿਆਸੀਆਂ, ਮੁੰਡੀਆਂ (ਸਰੇਵੜਿਆਂ) ਅਤੇ ਮੁਸਲਮਾਨਾਂ ਦੇ ਦਲ ਹਨ, (ਸਾਰੇ) ਭੇਖ ਧਾਰ ਕੇ ਸੰਸਾਰ ਨੂੰ ਲੁਟ ਰਹੇ ਹਨ। ਜਿਸ ਸਾਧ ਨੂੰ ਨਾਮ ਦਾ ਆਧਾਰ ਹੈ, ਉਹ ਲੁਕਿਆ ਹੀ ਰਹਿੰਦਾ ਹੈ।੨੩।

(ਇਹ) ਪੁਰਸ਼ ਪੇਟ ਲਈ ਪਾਖੰਡ ('ਡਿੰਭ') ਕਰਕੇ ਵਿਖਾਉਂਦੇ ਹਨ ਕਿਉਂਕਿ ਪਾਖੰਡ ਕੀਤੇ ਬਿਨਾ (ਧਨ) ਪ੍ਰਾਪਤ ਨਹੀਂ ਹੁੰਦਾ। ਜਿਸ ਪੁਰਸ਼ ਨੇ ਇਕ ਪਰਮ-ਪੁਰਸ਼ ਨੂੰ ਧਿਆਇਆ ਹੈ, ਉਨ੍ਹਾਂ ਨੇ ਪਾਖੰਡ ਕਰਕੇ ਕਿਸੇ ਨੂੰ ਵੀ ਨਹੀਂ ਵਿਖਾਇਆ।੨੪।

ਪਾਖੰਡ ਕੀਤੇ ਬਿਨਾ (ਧਨ) ਹੱਥ ਨਹੀਂ ਲਗਦਾ ਅਤੇ ਕੋਈ ਵੀ ਕਿਸੇ ਨੂੰ ਸੀਸ ਨਹੀਂ ਝੁਕਾਉਂਦਾ। ਜੇ ਕਿਤੇ ਇਹ ਪੇਟ ਨ ਹੁੰਦਾ ਤਾਂ (ਕੋਈ) ਕਿਸੇ ਨੂੰ ਰਾਜਾ ਅਤੇ ਰੰਕ ਕਿਉਂ ਕਹਿੰਦਾ?।੨੫।

ਜਿਨ੍ਹਾਂ ਨੇ ਕੇਵਲ ਉਸੇ ਇਕ ਪ੍ਰਭੂ ਨੂੰ (ਆਪਣਾ ਸੁਆਮੀ) ਠਹਿਰਾਇਆ ਹੈ, ਉਨ੍ਹਾਂ ਨੇ ਕਿਸੇ ਨੂੰ ਪਾਖੰਡ ਕਰ ਕੇ ਨਹੀਂ ਵਿਖਾਇਆ। ਉਨ੍ਹਾਂ ਨੇ ਸਿਰ ਦੇ ਦਿੱਤਾ ਪਰ ਸਿਰੜ ਨਹੀਂ ਦਿੱਤਾ ਅਤੇ ਕਿਣਕੇ ਸਮਾਨ ਦੇਹ ਨੂੰ ਸਮਝਿਆ।੨੬।

(ਕੋਈ) ਕੰਨਾਂ ਨੂੰ ਪੜਵਾ ਕੇ ਯੋਗੀ ਅਖਵਾਉਂਦਾ ਹੈ, ਬਹੁਤ ਪ੍ਰਪੰਚ (ਪਾਖੰਡ ਪੂਰਨ ਵਿਖਾਵਾ) ਕਰਕੇ ਬਨ ਨੂੰ ਚਲਾ ਜਾਂਦਾ ਹੈ। (ਉਸ ਨੇ) ਇਕ ਨਾਮ ਦੇ ਤੱਤ੍ਵ ਨੂੰ ਨਹੀਂ ਜਾਣਿਆ, (ਫਲਸਰੂਪ) ਉਹ ਨ ਘਰ ਦਾ ਰਿਹਾ ਅਤੇ ਨ ਹੀ ਬਨ ਦਾ ਰਿਹਾ।੨੭।

ਕਿਥੋਂ ਤਕ ਕਵੀ (ਰਚੈਤਾ) ਵਿਚਾਰ-ਪੂਰਵਕ ਕਹੇ। ਜੀਭ (ਕੇਵਲ) ਇਕ ਹੈ (ਇਸ ਲਈ ਪ੍ਰਭੂ ਦਾ) ਅੰਤ ਨਹੀਂ ਪਾਇਆ ਜਾ ਸਕਦਾ। (ਭਾਵੇਂ) ਕੋਈ ਕਰੋੜਾਂ ਜੀਭਾਂ ਧਾਰਨ ਕਰ ਲਵੇ (ਤਾਂ ਵੀ) ਤੇਰੇ ਗੁਣਾਂ ਦੇ ਸਮੁੰਦਰ ਦਾ ਪਾਰ ਨਹੀਂ ਪਾਇਆ ਜਾ ਸਕਦਾ।੨੮।

ਸ਼ੁਰੂ ਦੇ ਸਮੇਂ ਵਿਚ ਕਾਲ (ਪਰਮਾਤਮਾ) ਹੀ ਸਾਰੇ ਜਗਤ ਦਾ ਪਿਤਾ ਸੀ। ਉਸੇ ਤੋਂ ਤੇਜ ਦਾ ਪ੍ਰਗਟਾਵਾ ਹੋਇਆ। ਉਹੀ 'ਭਵਾਨੀ' ਨਾਂ ਨਾਲ ਜਾਣਿਆ ਜਾਣ ਲਗਿਆ, ਜਿਸ ਨੇ ਇਸ ਸਾਰੀ ਸ੍ਰਿਸ਼ਟੀ ਦੀ ਉਤਪੱਤੀ ਕੀਤੀ।੨੯।

ਸਭ ਤੋਂ ਪਹਿਲਾਂ ਉਸ ਨੇ 'ਓਅੰਕਾਰ' (ਸ਼ਬਦ) ਕਿਹਾ। ਉਹ ਧੁਨੀ ਸਾਰੇ ਜਗਤ ਵਿਚ ਪਸਰ ਗਈ। ਉਸ ਤੋਂ ਜਗਤ ਦਾ ਵਿਸਤਾਰ ਹੋਇਆ। (ਇਨ੍ਹਾਂ) ਦੋਹਾਂ ਨੂੰ ਜਦੋਂ ਪੁਰਖ (ਓਅੰਕਾਰ) ਅਤੇ ਪ੍ਰਕ੍ਰਿਤੀ (ਤੇਜ) ਵਜੋਂ ਵਿਚਾਰਿਆ ਗਿਆ।੩੦।

ਜਗਤ ਭਯੋ ਤਾਤੇ ਸਭ ਜਨੀਯਤ। ਚਾਰ ਖਾਨਿ ਕਰਿ ਪ੍ਰਗਟ ਬਖਨੀਯਤ।
ਸਕਤਿ ਇਤੀ ਨਹੀ ਬਰਨ ਸੁਨਾਊ। ਭਿੰਨ ਭਿੰਨ ਕਰਿ ਨਾਮ ਬਤਾਊ। ੩੧।

ਬਲੀ ਅਬਲੀ ਦੋਊ ਉਪਜਾਏ। ਊਚ ਨੀਚ ਕਰਿ ਭਿੰਨ ਦਿਖਾਏ।
ਬਪੁ ਧਰਿ ਕਾਲ ਬਲੀ ਬਲਵਾਨਾ। ਆਪਹਿ ਰੂਪ ਧਰਤ ਭਯੋ ਨਾਨਾ। ੩੨।

ਭਿੰਨ ਭਿੰਨ ਜਿਮੁ ਦੇਹ ਧਰਾਏ। ਤਿਮੁ ਤਿਮੁ ਕਰ ਅਵਤਾਰ ਕਹਾਏ।
ਪਰਮ ਰੂਪ ਜੋ ਏਕ ਕਹਾਯੋ। ਅੰਤਿ ਸਭੋ ਤਿਹ ਮਧਿ ਮਿਲਾਯੋ। ੩੩।

ਜਿਤਿਕ ਜਗਤਿ ਕੈ ਜੀਵ ਬਖਾਨੋ। ਏਕ ਜੋਤਿ ਸਭ ਹੀ ਮਹਿ ਜਾਨੋ।
ਕਾਲ ਰੂਪ ਭਗਵਾਨ ਭਨੈਬੋ। ਤਾ ਮਹਿ ਲੀਨ ਜਗਤਿ ਸਭ ਹ੍ਵੈਬੋ। ੩੪।

ਜੋ ਕਿਛੁ ਦਿਸਟਿ ਅਗੋਚਰ ਆਵਤ। ਤਾ ਕਹੁ ਮਨ ਮਾਯਾ ਠਹਰਾਵਤ।
ਏਕਹਿ ਆਪ ਸਭਨ ਮੋ ਬਿਆਪਾ। ਸਭ ਕੋਈ ਭਿੰਨ ਭਿੰਨ ਕਰ ਥਾਪਾ। ੩੫।

ਸਭ ਹੀ ਮਹਿ ਰਮ ਰਹਿਯੋ ਅਲੇਖਾ। ਮਾਗਤ ਭਿੰਨ ਭਿੰਨ ਤੇ ਲੇਖਾ।
ਜਿਨ ਨਰ ਏਕ ਵਹੈ ਠਹਰਾਯੋ। ਤਿਨ ਹੀ ਪਰਮ ਤਤੁ ਕਹੁ ਪਾਯੋ। ੩੬।

ਏਕਹ ਰੂਪ ਅਨੂਪ ਸਰੂਪਾ। ਰੰਕ ਭਯੋ ਰਾਵ ਕਹੂੰ ਭੂਪਾ।
ਭਿੰਨ ਭਿੰਨ ਸਭਹਨ ਉਰਝਾਯੋ। ਸਭ ਤੇ ਜੁਦੋ ਨ ਕਿਨਹੂੰ ਪਾਯੋ। ੩੭।

ਭਿੰਨ ਭਿੰਨ ਸਭਹੂੰ ਉਪਜਾਯੋ। ਭਿੰਨ ਭਿੰਨ ਕਰਿ ਤਿਨੋ ਖਪਾਯੋ।
ਆਪ ਕਿਸੂ ਕੋ ਦੋਸ ਨ ਲੀਨਾ। ਅਉਰਨ ਸਿਰ ਬੁਰਿਆਈ ਦੀਨਾ। ੩੮।

## ਅਥ ਪ੍ਰਥਮ ਮਛ ਅਵਤਾਰ ਕਥਨੰ

*ਚੌਪਈ*

ਸੰਖਾਸੁਰ ਦਾਨਵ ਪੁਨਿ ਭਯੋ। ਬਹੁ ਬਿਧਿ ਕੈ ਜਗ ਕੋ ਦੁਖ ਦਯੋ।
ਮਛ ਅਵਤਾਰ ਆਪਿ ਪੁਨਿ ਧਰਾ। ਆਪਨ ਜਾਪੁ ਆਪ ਮੋ ਕਰਾ। ੩੯।



ਤਾਂ (ਇਨ੍ਹਾਂ ਤੋਂ) ਸਾਰਾ ਜਗਤ ਹੋਂਦ ਵਿਚ ਆਇਆ, (ਇਹ ਗੱਲ) ਸਾਰੇ ਜਾਣਦੇ ਹਨ। (ਅਗੋਂ ਉਸ ਜਗਤ ਦੇ) ਚਾਰ ਖਾਣੀਆਂ ਵਿਚ ਪ੍ਰਗਟ ਹੋਣ ਦਾ ਬਖਾਨ ਕੀਤਾ ਜਾਂਦਾ ਹੈ। (ਮੇਰੇ ਵਿਚ) ਇਤਨੀ ਸਮਰਥਾ ਨਹੀਂ (ਜੋ ਸਾਰੇ ਬ੍ਰਿੱਤਾਂਤ ਦਾ) ਵਰਣਨ ਕਰਕੇ ਸੁਣਾਵਾਂ ਅਤੇ ਵਖਰੇ ਵਖਰੇ ਕਰਕੇ (ਸਾਰੇ) ਨਾਂਵਾਂ ਬਾਰੇ ਦਸਾਂ।੩੧।

(ਫਿਰ) ਬਲੀ (ਦੈਂਤ) ਅਤੇ ਅਬਲੀ (ਦੇਵਤੇ) ਦੋਵੇਂ ਉਤਪੰਨ ਕੀਤੇ ਅਤੇ ਉੱਚੇ ਨੀਵੇਂ ਬਣਾ ਕੇ (ਉਨ੍ਹਾਂ ਨੂੰ) ਭਿੰਨ ਭਿੰਨ ਕਰਕੇ ਵਿਖਾਇਆ। ਬਲਵਾਨ ਕਾਲ ਨੇ ਮਹਾਬਲੀ ਸ਼ਰੀਰ ਧਾਰਨ ਕੀਤਾ ਅਤੇ ਆਪ ਹੀ ਅਨੇਕ ਪ੍ਰਕਾਰ ਦੇ (ਸਹਾਇਕ) ਰੂਪ ਧਾਰਨ ਕੀਤੇ।੩੨।

(ਉਸ ਕਾਲ ਨੇ) ਜਿਵੇਂ ਵਖ ਵਖ ਸ਼ਰੀਰ ਧਾਰਨ ਕੀਤੇ, ਤਿਵੇਂ ਤਿਵੇਂ (ਉਹ) 'ਅਵਤਾਰ' ਅਖਵਾਏ। ਪਰਮ-ਸੱਤਾ ਦਾ ਜੋ ਇਕ ਰੂਪ ਕਿਹਾ ਜਾਂਦਾ ਹੈ, ਅੰਤ ਵਿਚ ਉਹ ਸਾਰੇ (ਅਵਤਾਰ) ਉਸੇ ਵਿਚ ਮਿਲ ਜਾਂਦੇ ਹਨ।੩੩।

ਜਿਤਨੇ ਵੀ ਜਗਤ ਦੇ ਜੀਵ ਬਖਾਨ ਕੀਤੇ ਜਾਂਦੇ ਹਨ, (ਉਨ੍ਹਾਂ) ਸਾਰਿਆਂ ਵਿਚ (ਉਸ) ਇਕ ਜੋਤਿ ਦਾ ਪ੍ਰਕਾਸ਼ ਹੀ ਸਮਝਿਆ ਜਾਵੇ। (ਜਿਸ) ਭਗਵਾਨ ਨੂੰ ਕਾਲ-ਰੂਪ ਕਿਹਾ ਜਾਂਦਾ ਹੈ, ਉਸ ਵਿਚ ਸਾਰਾ ਜਗਤ ਲੀਨ ਹੋਵੇਗਾ।੩੪।

ਜੋ ਕੁਝ ਸਾਨੂੰ ਅਗੋਚਰ (ਜੋ ਇੰਦਰੀਆਂ ਦਾ ਵਿਸ਼ਾ ਨ ਹੋਵੇ) ਪ੍ਰਤੀਤ ਹੁੰਦਾ ਹੈ, ਉਸ ਨੂੰ ਮਨ 'ਮਾਇਆ' (ਵਜੋਂ) ਨਿਸਚਿਤ ਕਰਦਾ ਹੈ। ਇਕੋ ਆਪ ਹੀ ਸਾਰਿਆਂ ਵਿਚ ਵਿਆਪਤ ਹੋ ਰਿਹਾ ਹੈ, (ਪਰ ਉਸੇ ਨੂੰ) ਸਭ ਲੋਕ ਭਿੰਨ ਭਿੰਨ ਰੂਪ ਵਿਚ ਸਥਾਪਿਤ ਕਰਦੇ ਹਨ।੩੫।

ਸਭ ਵਿਚ ਅਲੇਖ (ਜੋ ਲੇਖ ਵਿਚ ਨ ਆ ਸਕੇ) ਹੀ ਰਮਣ ਕਰ ਰਿਹਾ ਹੈ, (ਪਰ ਉਹ ਸਭ ਤੋਂ) ਵਖਰਾ ਵਖਰਾ ਲੇਖਾ ਮੰਗਦਾ ਹੈ। ਜਿੰਨ੍ਹਾਂ ਪੁਰਸ਼ਾਂ ਨੇ ਉਸ ਇਕ ਨੂੰ (ਸਾਰਿਆਂ ਰੂਪਾਂ) ਵਿਚ ਠਹਿਰਾਇਆ ਹੈ, ਉਨ੍ਹਾਂ ਨੇ ਹੀ ਪਰਮ-ਤੱਤ੍ਵ ਨੂੰ ਪਾਇਆ ਹੈ।੩੬।

(ਉਹ) ਇਕ ਰੂਪ ਵਾਲਾ ਹੀ ਅਨੇਕ ਸਰੂਪਾਂ ਵਾਲਾ ਹੈ, (ਕਿਤੇ) ਉਹ ਰੰਕ ਹੈ, (ਕਿਤੇ) ਰਾਓ ਹੈ (ਅਤੇ ਕਿਤੇ) ਰਾਜਾ ਬਣਿਆ ਹੋਇਆ ਹੈ। ਸਭ ਨੂੰ ਵਖਰੇ ਵਖਰੇ (ਕੰਮਾਂ-ਧੰਧਿਆਂ ਵਿਚ) ਉਲਝਾਇਆ ਹੋਇਆ ਹੈ। (ਉਹ) ਸਭ ਤੋਂ ਵਖਰਾ ਹੈ, ਉਸ (ਦੇ ਭੇਦ) ਨੂੰ ਕਿਸੇ ਨਹੀਂ ਜਾਣਿਆ।੩੭।

(ਉਸ ਨੇ) ਭਿੰਨ ਭਿੰਨ ਰੂਪ ਵਿਚ ਸਭ ਨੂੰ ਪੈਦਾ ਕੀਤਾ ਹੈ ਅਤੇ ਭਿੰਨ ਭਿੰਨ ਕਰ ਕੇ ਉਨ੍ਹਾਂ ਨੂੰ ਨਸ਼ਟ ਕਰਦਾ ਹੈ। (ਉਹ) ਆਪ ਕਿਸੇ ਦਾ ਦੋਸ਼ ਆਪਣੇ ਸਿਰ ਉਤੇ ਨਹੀਂ ਲੈਂਦਾ ਅਤੇ ਹੋਰਨਾਂ ਦੇ ਸਿਰ ਉਤੇ ਬੁਰਿਆਈ (ਦੀ ਜ਼ਿਮੇਵਾਰੀ) ਪਾਉਂਦਾ ਹੈ।੩੮।

## ਹੁਣ ਪ੍ਰਥਮ ਮੱਛ ਅਵਤਾਰ ਦਾ ਕਥਨ

*ਚੌਪਈ*

ਫਿਰ ਸੰਖਾਸੁਰ (ਨਾਂ ਦਾ ਇਕ) ਦੈਂਤ ਹੋਇਆ। (ਉਸ ਨੇ) ਬਹੁਤ ਤਰ੍ਹਾਂ ਨਾਲ ਜਗਤ ਨੂੰ ਦੁਖ ਦਿੱਤਾ। (ਕਾਲ ਨੇ) ਤਦੋਂ ਆਪ ਮੱਛ ਅਵਤਾਰ ਧਾਰਨ ਕੀਤਾ ਅਤੇ ਆਪਣਾ ਜਾਪ ਆਪ ਹੀ ਜਪਿਆ (ਅਰਥਾਤ ਆਪ ਹੀ ਆਪਣੇ ਰੂਪ ਨੂੰ ਪਛਾਣਿਆ)।੩੯।

ਪ੍ਰਿਥਮੈ ਤੁਛ ਮੀਨ ਬਪੁ ਧਰਾ। ਪੈਠਿ ਸਮੁੰਦ੍ਰ ਝਕਝੋਰਨ ਕਰਾ।
ਪੁਨਿ ਪੁਨਿ ਕਰਤ ਭਯੋ ਬਿਸਥਾਰਾ। ਸੰਖਾਸੁਰਿ ਤਬ ਕੋਪ ਬਿਚਾਰਾ। ੪੦।

*ਭੁਜੰਗ ਪ੍ਰਯਾਤ ਛੰਦ*

ਤਬੈ ਕੋਪ ਗਰਜਿਯੋ ਬਲੀ ਸੰਖ ਬੀਰੰ। ਧਰੇ ਸਸਤ੍ਰ ਅਸਤ੍ਰੰ ਸਜੇ ਲੋਹ ਚੀਰੰ।
ਚਤੁਰ ਬੇਦ ਪਾਤੰ ਕੀਯੋ ਸਿੰਧੁ ਮਧੰ। ਤ੍ਰਸ੍ਯੋ ਅਸਟ ਨੈਣੰ ਕਰਿਯੋ ਜਾਪੁ ਸੁਧੰ। ੪੧।

ਤਬੈ ਸੰਭਰੇ ਦੀਨ ਹੇਤੰ ਦਿਆਲੰ। ਧਰੇ ਲੋਹ ਕ੍ਰੋਹੰ ਕ੍ਰਿਪਾ ਕੈ ਕ੍ਰਿਪਾਲੰ।
ਮਹਾ ਅਸਤ੍ਰ ਪਾਤੰ ਕਰੇ ਸਸਤ੍ਰ ਘਾਤੰ। ਟਰੇ ਦੇਵ ਸਰਬੰ ਗਿਰੇ ਲੋਕ ਸਾਤੰ। ੪੨।

ਭਏ ਅਤ੍ਰ ਘਾਤੰ ਗਿਰੇ ਚਉਰ ਚੀਰੰ। ਰੁਲੇ ਤਛ ਮੁਛੰ ਉਠੇ ਤਿਛ ਤੀਰੰ।
ਗਿਰੇ ਸੁੰਡ[1] ਮੁੰਡੰ ਰਣੰ ਭੀਮ ਰੂਪੰ। ਮਨੋ ਖੇਲ ਪਉਢੇ ਹਠੀ ਫਾਗੁ ਜੂਪੰ।੪੩।

ਬਹੇ ਖਗਯੰ ਖੇਤ ਖਿੰਗੰ ਸੁ ਧੀਰੰ। ਸੁਭੈ ਸਸਤ੍ਰ ਸੰਜਾਨ ਸੋ ਸੂਰਬੀਰੰ।
ਗਿਰੇ ਗਉਰਿ ਗਾਜੀ ਖੁਲੇ ਹਥ ਬਥੰ। ਨਚਿਯੋ ਰੁਦ੍ਰ ਰੁਦ੍ਰੰ ਨਚੇ ਮਛ ਮਥੰ। ੪੪।

*ਰਸਾਵਲ ਛੰਦ*

ਮਹਾ ਬੀਰ ਗਜੇ। ਸੁਭੰ ਸਸਤ੍ਰ ਸਜੇ।
ਬਧੇ ਗਜ ਗਾਹੰ। ਸੁ ਹੂਰੰ ਉਛਾਹੰ। ੪੫।

ਢਲਾ ਢੁਕ ਢਾਲੰ। ਝਮੀ ਤੇਗ ਕਾਲੰ।
ਕਟਾ ਕਾਟ ਬਾਹੈ। ਉਭੈ ਜੀਤ ਚਾਹੈ। ੪੬।

ਮੁਖੰ ਮੁਛ ਬੰਕੀ। ਤਮੰ ਤੇਗ ਅਤੰਕੀ।
ਫਿਰੈ ਗਉਰ ਗਾਜੀ। ਨਚੈ ਤੁੰਦ ਤਾਜੀ। ੪੭।

੧. 'ਰੁੰਡ'



ਪਹਿਲਾਂ (ਇਸ ਅਵਤਾਰ ਨੇ) ਛੋਟੀ ਜਿਹੀ ਮੱਛਲੀ ਦਾ ਸ਼ਰੀਰ ਧਾਰਨ ਕੀਤਾ ਅਤੇ ਸਮੁੰਦਰ ਵਿਚ ਵੜ ਕੇ (ਚੰਗੀ ਤਰ੍ਹਾਂ ਨਾਲ) ਝਕਝੋਰਿਆ। ਫਿਰ ਹੌਲੀ ਹੌਲੀ (ਆਪਣਾ) ਵਿਸਤਾਰ ਕਰਦਾ ਗਿਆ, (ਫਲਸਰੂਪ ਸਮੁੰਦਰ ਵਿਚ ਰਹਿਣ ਵਾਲੇ) ਸੰਖਾਸੁਰ ਨੇ ਤਦ ਬਹੁਤ ਕ੍ਰੋਧ ਕੀਤਾ।੪੦।

*ਭੁਜੰਗ ਪ੍ਰਯਾਤ ਛੰਦ*

ਤਦੋਂ ਸੰਖ (ਨਾਂ ਦਾ) ਬਲਵਾਨ ਸੂਰਵੀਰ ਗੁੱਸੇ ਨਾਲ ਗਜਿਆ। (ਉਸ ਨੇ) ਆਪਣੇ ਆਪ ਨੂੰ) ਸ਼ਸਤ੍ਰਾਂ-ਅਸਤ੍ਰਾਂ ਅਤੇ ਲੋਹੇ ਦੇ ਕਵਚ ਨਾਲ ਸਜਾਇਆ। (ਉਸ ਨੇ) ਚੌਹਾਂ ਵੇਦਾਂ ਨੂੰ ਸਮੁੰਦਰ ਵਿਚ ਡਬੋ ਦਿੱਤਾ ਸੀ। (ਇਸੇ ਲਈ) ਅੱਠਾਂ ਨੈਣਾਂ ਵਾਲੇ (ਬ੍ਰਹਮਾ) ਨੇ ਸ਼ੁੱਧ-ਸਰੂਪ (ਪਰਮ-ਸੱਤਾ) ਦਾ ਜਾਪ ਕੀਤਾ।੪੧।

ਤਦੋਂ ਕਿਰਪਾਲੂ (ਅਵਤਾਰ) ਨੇ ਦੀਨਾਂ ਦੇ ਹਿਤ ਨੂੰ ਸਾਹਮਣੇ ਰਖਿਆ ਅਤੇ ਕ੍ਰਿਪਾਲੂ ਨੇ ਕ੍ਰਿਪਾ ਪੂਰਵਕ ਕ੍ਰੋਧਵਾਨ ਹੋ ਕੇ ਸ਼ਸਤ੍ਰਾਂ ਨੂੰ ਧਾਰਨ ਕੀਤਾ। ਬਹੁਤ ਅਸਤ੍ਰ ਵਰ੍ਹਨ ਲਗੇ ਐਤ ਸ਼ਸਤ੍ਰਾਂ ਦੇ ਪ੍ਰਹਾਰ ਹੋਣ ਲਗੇ। ਸਾਰੇ ਦੇਵਤੇ (ਆਪਣੇ ਸਥਾਨਾਂ ਤੋਂ) ਹਿਲ ਗਏ ਅਤੇ ਸੱਤੇ ਲੋਕ (ਮੂਰਛਿਤ ਹੋ ਕੇ) ਡਿਗ ਪਏ।੪੨।

ਅਸਤ੍ਰਾਂ ਦੇ ਪ੍ਰਹਾਰ ਹੋਣ ਲਗ ਗਏ ਸਨ ਅਤੇ ਬਸਤ੍ਰ ਅਤੇ ਚੌਰ ਡਿਗ ਰਹੇ ਸਨ, (ਸੂਰਮੇ) ਕਟੇ ਵਢੇ ਰੁਲ ਰਹੇ ਸਨ ਅਤੇ ਤੀਰਾਂ ਦੇ ਫੰਡੇ ਹੋਏ ਉਠ ਰਹੇ ਸਨ। (ਕਿਤੇ) ਰਣ-ਭੂਮੀ ਵਿਚ ਬਹੁਤ ਵੱਡੇ ਆਕਾਰ ਵਾਲੇ (ਹਾਥੀਆਂ ਦੇ) ਸਿਰ ਅਤੇ ਸੁੰਡ ਡਿਗੇ ਪਏ ਸਨ, ਮਾਨੋ ਹਠੀਲੇ (ਵੀਰ) ਹੋਲੀ ਖੇਡ ਕੇ ਸੁੱਤੇ ਹੋਣ।੪੩।

ਯੁੱਧ-ਭੂਮੀ ਵਿਚ ਘੋੜਿਆਂ ਉਤੇ ਚੜ੍ਹੇ ਧੀਰਜਵਾਨ ਸੂਰਮਿਆਂ ਦੀਆਂ ਤਲਵਾਰਾਂ ਚਲਣ ਲਗੀਆਂ ਸਨ ਅਤੇ ਸੂਰਵੀਰ ਸ਼ਸਤ੍ਰਾਂ ਅਤੇ ਕਵਚਾਂ ਨਾਲ ਸ਼ੁਭਾਇਮਾਨ ਸਨ। ਵੱਡੇ ਸੂਰਮੇ ਖੁਲ੍ਹਿਆਂ ਹੱਥਾਂ ਨਾਲ ਡਿਗੇ ਪਏ ਸਨ। ਰੁਦਰ ਭਿਆਨਕ ਰੂਪ ਨਾਲ ਨਚ ਰਿਹਾ ਸੀ ਅਤੇ ਮੱਛ ਸਮੁੰਦਰ ਨੂੰ ਨਚ ਨਚ ਕੇ ਮੱਥ ਰਿਹਾ ਸੀ।੪੪।

*ਰਸਾਵਲ ਛੰਦ*

ਮਹਾਵੀਰ (ਯੋਧੇ) ਗਜ ਰਹੇ ਸਨ। (ਉਹ ਸਾਰੇ) ਸ਼ਸਤ੍ਰਾਂ ਨਾਲ ਸੁਸਜਿਤ ਸਨ। (ਉਨ੍ਹਾਂ ਨੇ ਸਿਰ ਉਤੇ) ਕਲਗ਼ੀ ਵਰਗੇ ਭੂਸ਼ਣ ਸਜਾਏ ਹੋਏ ਸਨ (ਜਿਨ੍ਹਾਂ ਨੂੰ ਵੇਖ ਕੇ) ਹੂਰਾਂ ਉਤਸਾਹਿਤ ਹੋ ਰਹੀਆਂ ਸਨ।੪੫।

ਢਾਲਾਂ (ਦੇ ਵਜਣ ਨਾਲ) ਢਕ-ਢਕ ਦੀ (ਆਵਾਜ਼ ਹੋ ਰਹੀ ਸੀ), ਕਾਲੇ ਬਦਲਾਂ (ਵਿਚ ਬਿਜਲੀ ਵਾਂਗ) ਤਲਵਾਰਾਂ ਚਮਕ ਰਹੀਆਂ ਸਨ। (ਤਲਵਾਰਾਂ) ਕਟ-ਕਟ (ਆਵਾਜ਼ ਨਾਲ) ਚਲ ਰਹੀਆਂ ਸਨ। ਦੋਵੇਂ (ਪਾਸੇ) ਆਪਣੀ ਆਪਣੀ ਜਿਤ ਦੀ ਇੱਛਾ ਕਰ ਰਹੇ ਸਨ।੪੬।

(ਬਹਾਦਰ ਸੈਨਿਕਾਂ ਦੇ) ਮੂੰਹ ਉਤੇ ਕੁੰਡਲੀਆਂ ਮੁੱਛਾਂ (ਅਤੇ ਹੱਥਾਂ ਵਿਚ) ਭਿਆਨਕ ਚਮਕਦੀਆਂ ਤਲਵਾਰਾਂ (ਸੁਭਾਇਮਾਨ ਸਨ)। (ਯੁੱਧ-ਭੂਮੀ ਵਿਚ) ਤਕੜੇ ਤਕੜੇ ਸੂਰਮੇ (ਗਾਜ਼ੀ) ਘੁੰਮ ਰਹੇ ਸਨ ਅਤੇ ਤੇਜ਼ ਚਾਲ ਵਾਲੇ ਘੋੜੇ ਨਚ ਰਹੇ ਸਨ।੪੭।

*ਭੁਜੰਗ ਛੰਦ*

ਭਰਿਯੋ ਰੋਸ ਸੰਖਾਸੁਰੰ ਦੇਖ ਸੈਨੰ। ਤਪੇ ਬੀਰ ਬਕਤ੍ਰੰ ਕੀਏ ਰਕਤ ਨੈਨੰ।
ਭੁਜਾ ਠੋਕ ਭੂਪੰ ਕਰਿਯੋ ਨਾਦ ਉਚੰ। ਸੁਣੇ ਗਰਭਣੀਆਨ ਕੇ ਗਰਭ ਮੁਚੰ। ੪੮।

ਲਗੇ ਠਾਮ ਠਾਮੰ ਦਮਾਮੰ ਦਮੰਕੇ। ਖੁਲੇ ਖੇਤ ਮੋ ਖਗ ਖੂਨੀ ਖਿਮੰਕੇ।
ਭਏ ਕ੍ਰੂਰ ਭਾਂਤੰ ਕਮਾਣੰ ਕੜਕੇ। ਨਚੇ ਬੀਰ ਬੈਤਾਲ ਭੂਤੰ ਭੁੜਕੇ। ੪੯।

ਗਿਰਿਯੋ ਆਯੁਧੰ ਸਾਯੁਧੰ ਬੀਰ ਖੇਤੰ। ਨਚੇ ਕੰਧਹੀਣੰ ਕਮਧੰ ਅਚੇਤੰ।
ਖੁਲੇ ਖਗ ਖੂਨੀ ਖ਼ਿਆਲੰ ਖਤੰਗੰ। ਭਜੇ ਕਾਤਰੰ ਸੂਰ ਬਜੇ ਨਿਹੰਗੰ। ੫੦।

ਕਟੇ ਚਰਮ ਬਰਮੰ ਗਿਰਿਯੋ ਸਤ੍ਰ ਸਸਤ੍ਰੰ। ਭਕੈ ਭੈ ਭਰੇ ਭੂਤ ਭੂਮੰ ਨ੍ਰਿਸਤ੍ਰੰ।
ਰਣੰ ਰੰਗ ਰਤੇ ਸਭੀ ਰੰਗ ਭੂਮੰ। ਗਿਰੇ ਜੁਧ ਮਧੰ ਬਲੀ ਝੂਮਿ ਝੂਮੰ। ੫੧।

ਭਯੋ ਦੁੰਦ ਜੁਧੰ ਰਣੰ ਸੰਖ ਮਛੰ। ਮਨੋ ਦੋ ਗਿਰੰ ਜੁਧ ਜੁਟੇ ਸਪਛੰ।
ਕਟੇ ਮਾਸ ਟੁਕੰ ਭਖੇ ਗਿਧਿ ਬ੍ਰਿਧੰ। ਹਸੈ ਜੋਗਣੀ ਚਉਸਠਾ ਸੂਰ ਸੁਧੰ। ੫੨।

ਕੀਯੋ ਉਧਾਰ ਬੇਦੰ ਹਤੇ ਸੰਖ ਬੀਰੰ। ਤਜ੍ਯੋ ਮਛ ਰੂਪੰ ਸਜ੍ਯੋ ਸੁੰਦ੍ਰ ਚੀਰ।
ਸਬੈ ਦੇਵ ਥਾਪੇ ਕੀਯੋ ਦੁਸਟ ਨਾਸੰ। ਟਰੇ ਸਰਬ ਦਾਨੋ ਭਰੇ ਜੀਵ ਤ੍ਰਾਸੰ। ੫੩।

*ਤ੍ਰਿਭੰਗੀ ਛੰਦ*

ਸੰਖਾਸੁਰ ਮਾਰੇ ਬੇਦ ਉਧਾਰੇ ਸਤ੍ਰ ਸੰਘਾਰੇ ਜਸੁ ਲੀਨੋ।
ਦੇਵੇ ਸੁ ਬੁਲਾਯੋ ਰਾਜ ਬਿਠਾਯੋ ਛਤ੍ਰ ਫਿਰਾਯੋ ਸੁਖ ਦੀਨੋ।
ਕੋਟੰ ਬਜੇ ਬਾਜੇ ਅਮਰੇਸੁਰ ਗਾਜੇ ਸੁਭ ਘਰਿ ਸਾਜੇ ਸੋਕ ਹਰੇ।
ਦੈ ਕੋਟਕ ਦਛਨਾ ਕ੍ਰੋਰ ਪ੍ਰਦਛਨਾ ਆਨਿ ਸੁ ਮਛ ਕੇ ਪਾਇ ਪਰੇ। ੫੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਮਛ ਪ੍ਰਥਮ ਅਵਤਾਰ*
*ਸੰਖਾਸੁਰ ਬਧਹ ਸਮਾਪਤਮ ਸਤੁ ਸੁਭਮ ਸਤੁ। ੧।*



*ਭੁਜੰਗ ਛੰਦ*

(ਦੇਵਤਿਆਂ ਦੀ) ਸੈਨਾ ਵੇਖ ਕੇ ਸੰਖਾਸੁਰ ਗੁੱਸੇ ਨਾਲ ਭਰ ਗਿਆ ਅਤੇ (ਉਸ) ਸੂਰਵੀਰ ਦਾ ਮੂੰਹ ਤਪ ਗਿਆ ਅਤੇ (ਉਸ ਨੇ) ਅੱਖਾਂ ਲਾਲ ਕਰ ਲਈਆਂ। (ਦੈਂਤਾਂ ਦੇ) ਰਾਜੇ (ਸੰਖਾਸੁਰ) ਨੇ ਭੁਜਾਵਾਂ ਠੋਕ ਕੇ ਲਲਕਾਰਾ ਮਾਰਿਆ (ਜਿਸ ਨੂੰ) ਸੁਣ ਕੇ ਗਰਭਵਤੀਆਂ ਦੇ ਗਰਭ ਡਿਗ ਗਏ।੪੮।

(ਸਾਰੇ ਆਪਣੇ ਆਪਣੇ) ਸਥਾਨ ਉਤੇ ਡਟ ਗਏ ਅਤੇ ਨਗਾਰੇ ਵਜਣ ਲਗੇ। ਮੈਦਾਨੇ-ਜੰਗ ਵਿਚ ਲਹੂ ਭਰੀਆਂ ਕ੍ਰਿਪਾਨਾਂ ਚਮਕਣ ਲਗੀਆਂ। (ਯੋਧੇ) ਭਿਆਨਕ ਤਰ੍ਹਾਂ ਦੇ ਹੋ ਗਏ ਅਤੇ ਕਮਾਨਾਂ ਕੜਕਣ ਲਗੀਆਂ। ਭੂਤ, ਪ੍ਰੇਤ, ਬੀਰ, ਬੈਤਾਲ ਭੁੜਕ ਕੇ ਨਚਣ ਲਗੇ।੪੯।

(ਕਈ) ਵੀਰ ਯੋਧੇ ਅਸਤ੍ਰਾਂ ਸ਼ਸਤ੍ਰਾਂ ਸਮੇਤ ਯੁੱਧ-ਭੂਮੀ ਵਿਚ ਡਿਗਣ ਲਗ ਗਏ ਸਨ। (ਕਿਤੇ) ਕੰਧ (ਗਰਦਨ) ਤੋਂ ਬਿਨਾ ਧੜ ਅਚੇਤ ਅਵਸਥਾ ਵਿਚ ਨਚ ਰਹੇ ਸਨ। ਖੂਨੀ ਨੰਗੀਆਂ ਤਲਵਾਰਾਂ ਅਤੇ ਤੀਰਾਂ ਦਾ ਖ਼ਿਆਲ ਕਰ ਕੇ ਕਾਇਰ ਭਜੀ ਜਾ ਰਹੇ ਸਨ ਅਤੇ ਨਿਡਰ ਸੂਰਮੇ ਲਲਕਾਰ ਰਹੇ ਸਨ।੫੦।

(ਸੂਰਵੀਰਾਂ ਦੇ) ਕਵਚ ('ਬਰਮੰ') ਅਤੇ ਢਾਲਾਂ ਕਟ ਰਹੀਆਂ ਸਨ ਅਤੇ ਸ਼ਸਤ੍ਰ ਤੇ ਅਸਤ੍ਰ ਡਿਗ ਰਹੇ ਸਨ। ਭੈ-ਭੀਤ ਹੋ ਕੇ ਭੂਤ ਨਿਹੱਥੇ ਰਣ-ਭੂਮੀ ਵਿਚ ਬੋਲ ਰਹੇ ਸਨ। ਰਣ-ਭੂਮੀ ਵਿਚ ਸਾਰੇ (ਸੂਰਵੀਰ) ਯੁੱਧ ਦੇ ਰੰਗ ਵਿਚ ਰੰਗੇ ਹੋਏ ਸਨ ਅਤੇ ਬਲਵਾਨ (ਯੋਧੇ) ਝੂਮ ਝੂਮ ਕੇ ਯੁੱਧ-ਭੂਮੀ ਵਿਚ ਡਿਗ ਰਹੇ ਸਨ।੫੧।

ਰਣ-ਭੂਮੀ ਵਿਚ ਸੰਖਾਸੁਰ ਅਤੇ ਮੱਛ ਦਾ ਦੁਅੰਦ ਯੁੱਧ ਹੋਣ ਲਗਿਆ ਮਾਨੋ ਖੰਭਾਂ ਵਾਲੇ ਦੋ ਪਹਾੜ ਯੁੱਧ ਵਿਚ ਜੁਟੇ ਹੋਏ ਹੋਣ। (ਸੰਖਾਸੁਰ ਦੇ) ਮਾਸ ਦੇ ਟੁਕੜੇ ਡਿਗ ਰਹੇ ਸਨ ਅਤੇ ਵੱਡੀਆਂ ਵੱਡੀਆਂ ਗਿੱਧਾਂ ਖਾ ਰਹੀਆਂ ਸਨ। ਚੌਸਠ ਜੋਗਣਾਂ ਵੀਰਾਂ ਦੇ ਯੁੱਧ (ਨੂੰ ਵੇਖ ਕੇ) ਹਸ ਰਹੀਆਂ ਸਨ।੫੨।

ਸੰਖਾਸੁਰ ਨੂੰ ਮਾਰ ਕੇ (ਮੱਛ) ਨੇ ਵੇਦਾਂ ਦਾ ਉੱਧਾਰ ਕੀਤਾ। ਮੱਛ ਦਾ ਰੂਪ ਤਿਆਗ ਦਿੱਤਾ ਅਤੇ ਸੁੰਦਰ ਬਸਤ੍ਰ ਸਜਾ ਲਏ। ਸਾਰਿਆਂ ਦੇਵਤਿਆਂ ਨੂੰ (ਆਪਣੇ ਆਪਣੇ ਸਥਾਨ ਉਤੇ) ਸਥਾਪਿਤ ਕੀਤਾ ਅਤੇ ਦੁਸ਼ਟਾਂ ਦਾ ਨਾਸ਼ ਕੀਤਾ। ਜੀਵਾਂ ਨੂੰ ਡਰਾਉਣ ਵਾਲੇ ਸਾਰੇ ਦੈਂਤ ਮਿਟ ਗਏ।੫੩।

*ਤ੍ਰਿਭੰਗੀ ਛੰਦ*

ਸੰਖਾਸੁਰ ਨੂੰ ਮਾਰਿਆ, ਵੇਦਾਂ ਨੂੰ ਉਧਾਰਿਆ, ਵੈਰੀਆਂ ਨੂੰ ਸੰਘਾਰਿਆ ਅਤੇ ਯਸ਼ ਖਟਿਆ। ਦੇਵਤਿਆਂ ਨੂੰ ਬੁਲਾਇਆ, ਰਾਜ ਉਤੇ ਬਿਠਾਇਆ, (ਸਿਰ ਉਤੇ) ਛੱਤਰ ਫਿਰਾਇਆ ਅਤੇ ਸੁਖ ਦਿੱਤਾ। ਕਰੋੜਾਂ ਤਰ੍ਹਾਂ ਦੇ ਵਾਜੇ ਵਜੇ, ਇੰਦਰ ('ਅਮਰੇਸੁਰ') ਗਜਿਆ, ਘਰ ਵਿਚ ਸ਼ੁਭ ਸਜਾਵਟ ਹੋਈ ਅਤੇ ਸੋਗ ਮਿਟ ਗਿਆ। (ਸਾਰਿਆਂ ਦੇਵਤਿਆਂ ਨੇ) ਕਰੋੜਾਂ ਦੱਛਣਾਂ ਦਿੱਤੀਆਂ, ਕਰੋੜਾਂ ਪ੍ਰਦਖਣਾਂ ਕੀਤੀਆਂ ਅਤੇ ਆ ਕੇ ਮੱਛ ਦੇ ਪੈਰੀਂ ਪਏ।੫੪।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਪਹਿਲੇ ਮੱਛ ਅਵਤਾਰ ਵਿਚ*
*ਸੰਖਾਸੁਰ ਦੇ ਬੱਧ ਦੀ ਸਮਾਪਤੀ ਹੋਈ, ਸਭ ਸ਼ੁਭ ਹੈ।੧।*

## ਅਥ ਕਛ ਅਵਤਾਰ ਕਥਨੰ

*ਭੁਜੰਗ ਪ੍ਰਯਾਤ ਛੰਦ*

ਕਿਤੋ ਕਾਲ ਬੀਤਯੋ ਕਰਿਯੋ ਦੇਵ ਰਾਜੰ। ਭਰੇ ਰਾਜਧਾਮੰ ਸੁਭੰ ਸਰਬ ਸਾਜੰ।
ਗਜੰ ਬਾਜ ਬੀਣੰ ਬਿਨਾ ਰਤਨ ਭੂਪੰ। ਕਰਿਯੋ ਬਿਸਨ ਬੀਚਾਰ ਚਿਤੰ ਅਨੂਪੰ। ੧।

ਸਬੈ ਦੇਵ ਏਕਤ੍ਰ ਕੀਨੇ ਪੁਰਿੰਦ੍ਰੰ। ਸਸੰ ਸੂਰਜੰ ਆਦਿ ਲੈ ਕੈ ਉਪਿੰਦ੍ਰੰ।
ਹੁਤੇ ਦਈਤ ਜੇ ਲੋਕ ਮਧ੍ਯੰ ਹੰਕਾਰੀ। ਭਏ ਏਕਠੇ ਭ੍ਰਾਤਿ ਭਾਵੰ ਬਿਚਾਰੀ। ੨।

ਬਦ੍ਯੋ ਅਰਧੁ ਅਰਧੰ ਦੁਹੂੰ ਬਾਟਿ ਲੀਬੋ। ਸਬੋ ਬਾਤ ਮਾਨੀ ਯਹੇ ਕਾਮ ਕੀਬੋ।
ਕਰੋ ਮਥਨੀ ਕੂਟ ਮੰਦ੍ਰਾਚਲੇਯੰ। ਤਕ੍ਯੋ ਛੀਰ ਸਾਮੁੰਦ੍ਰ ਦੇਅੰ ਅਦੇਯੰ। ੩।

ਕਰੀ ਮਥਕਾ ਬਾਸਕੰ ਸਿੰਧ ਮਧੰ। ਮਥੈ ਲਾਗ ਦੋਊ ਭਏ ਅਧੁ ਅਧੰ।
ਸਿਰੰ ਦੈਤ ਲਾਗੇ ਗਹੀ ਪੁਛ ਦੇਵੰ। ਮਥ੍ਯੋ ਛੀਰ ਸਿੰਧੰ ਮਨੋ ਮਾਟਕੇਵੰ। ੪।

ਇਸੋ ਕਉਣ ਬੀਯੋ ਧਰੇ ਭਾਰੁ ਪਬੰ। ਉਠੇ ਕਾਪ ਬੀਰੰ ਦਿਤ੍ਯਾਦਿਤ੍ਯ ਸਬੰ।
ਤਬੈ ਆਪ ਹੀ ਬਿਸਨ ਮੰਤ੍ਰੰ ਬਿਚਾਰਿਯੋ। ਤਰੇ ਪਰਬਤੰ ਕਛਪੰ ਰੂਪ ਧਾਰਿਯੋ। ੫।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਛ ਦੁਤੀਆ ਅਉਤਾਰ ਬਰਨਨੰ ਸੰਪੂਰਨਮ ਸਤੁ ਸੁਭਮ ਸਤੁ। ੨।*

## ਅਥ ਛੀਰ ਸਮੁੰਦ੍ਰ ਮਥਨ ਚਉਦਹ ਰਤਨ ਕਥਨੰ

*ਸ੍ਰੀ ਭਗਉਤੀ ਜੀ ਸਹਾਇ*

*ਤੋਟਕ ਛੰਦ*

ਮਿਲਿ ਦੇਵ ਅਦੇਵਨ ਸਿੰਧੁ ਮਥਿਯੋ। ਕਬਿ ਸ੍ਯਾਮ ਕਵਿਤਨ ਮਧਿ ਕਥਿਯੋ।
ਤਬ ਰਤਨ ਚਤੁਰਦਸ ਯੋ ਨਿਕਸੇ। ਅਸਿਤਾ ਨਿਸਿ ਮੋ ਸਸਿ ਸੇ ਬਿਗਸੇ। ੧।

ਅਮਰਾਂਤਕ ਸੀਸ ਕੀ ਓਰ ਹੂਅੰ। ਮਿਲਿ ਪੂਛ ਗਹੀ ਦਿਸਿ ਦੇਵ ਦੂਅੰ।
ਰਤਨੰ ਨਿਕਸੇ ਬਿਗਸੇ ਸਸਿ ਸੇ। ਜਨੁ ਘੂਟਨ ਲੇਤ ਅਮੀ ਰਸ ਕੇ। ੨।

ਨਿਕਸ੍ਯੋ ਧਨੁ ਸਾਇਕ ਸੁਧ ਸਿਤੰ। ਮਦ ਪਾਨ ਕਢ੍ਯੋ ਘਟ ਮਦ੍ਯ ਮਤੰ।
ਗਜ ਬਾਜ ਸੁਧਾ ਲਛਮੀ ਨਿਕਸੀ। ਘਨ ਮੋ ਮਨੋ ਬਿੰਦੁਲਤਾ ਬਿਗਸੀ। ੩।



## ਹੁਣ ਕੱਛ ਅਵਤਾਰ ਦਾ ਕਥਨ

*ਭੁਜੰਗ ਪ੍ਰਯਾਤ ਛੰਦ*

ਦੇਵਤਿਆਂ ਨੂੰ ਰਾਜ ਕਰਦਿਆਂ ਕੁਝ ਸਮਾਂ ਬਤੀਤ ਹੋ ਗਿਆ। ਸਭ ਪ੍ਰਕਾਰ ਦੇ ਸ਼ੁਭ ਸਾਮਾਨ ਨਾਲ ਰਾਜ-ਮਹੱਲ ਭਰ ਗਿਆ। (ਪਰ ਅਜੇ) ਹਾਥੀ, ਘੋੜੇ, ਬੀਨ ਆਦਿ ਰਤਨਾਂ ਤੋਂ (ਦੇਵਤੇ) ਵਾਂਝੇ ਹਨ, ਇਹ ਸੁੰਦਰ ਵਿਚਾਰ ਵਿਸ਼ਣੂ ਨੇ ਆਪਣੇ ਮਨ ਵਿਚ ਕੀਤਾ।੧।

ਵਿਸ਼ਣੂ (ਪੁਰਿੰਦਰ) ਨੇ ਸੂਰਜ, ਚੰਦ੍ਰਮਾ, ਉਪੇਂਦਰ ਆਦਿ ਸਾਰੇ ਦੇਵਤੇ ਇਕੱਠੇ ਕੀਤੇ। ਸੰਸਾਰ ਵਿਚ ਜੋ ਹੰਕਾਰੀ ਦੈਂਤ ਸਨ, (ਉਹ ਵੀ) ਭਰਾਪਣੇ ਦੇ ਭਾਵ ਨੂੰ ਵਿਚਾਰ ਕੇ ਇਕੱਠੇ ਹੋ ਗਏ।੨।

(ਸਮੁੰਦਰ ਮੱਥਣ ਤੋਂ ਪਹਿਲਾਂ) ਨੀਅਤ ਕਰ ਲਿਆ (ਕਿ ਸਮੁੰਦਰ ਰਿੜਕਣ ਤੇ ਜੋ ਨਿਕਲਿਆ, ਉਹ) ਦੋਵੇਂ (ਦੇਵਤੇ ਅਤੇ ਦੈਂਤ) ਅੱਧਾ ਅੱਧਾ ਵੰਡ ਲੈਣਗੇ। ਸਭ ਨੇ (ਇਹ) ਗੱਲ ਮੰਨ ਲਈ ਅਤੇ ਇਸੇ ਅਨੁਸਾਰ ਕੰਮ ਕੀਤਾ। ਮੰਦਰਾਚਲ ਪਰਬਤ ਨੂੰ ਮਧਾਣੀ ਬਣਾ ਲਿਆ ਅਤੇ ਦੇਵਤੇ ਅਤੇ ਦੈਂਤ ਛੀਰ ਸਮੁੰਦਰ ਉਤੇ ਜਾ ਪਹੁੰਚੇ।੩।

ਛੀਰ ਸਮੁੰਦਰ ਵਿਚ (ਮੰਦਰਾਚਲ ਪਰਬਤ ਦੀ ਮਧਾਣੀ ਨੂੰ ਹਿਲਾਉਣ ਲਈ) ਬਾਸਕ ਨਾਗ ਨੂੰ ਨੇਤਰਾ ਬਣਾਇਆ। ਅੱਧਾ ਅੱਧਾ ਵੰਡ ਕੇ ਦੋਵੇਂ (ਸਮੁੰਦਰ ਨੂੰ) ਰਿੜਕਣ ਲਗੇ। ਸਿਰ ਵਾਲੇ ਪਾਸਿਓਂ ਦੈਂਤ ਲਗੇ ਅਤੇ ਦੇਵਤਿਆਂ ਨੇ ਪੂਛਲ ਪਕੜੀ। ਛੀਰ ਸਮੁੰਦਰ (ਨੂੰ ਇਉਂ) ਰਿੜਕਿਆ, ਮਾਨੋ ਮਟਕੀ ਨੂੰ (ਰਿੜਕਿਆ ਜਾ ਰਿਹਾ ਹੋਵੇ)।੪।

ਅਜਿਹਾ ਦੂਜਾ ਕੌਣ ਹੈ ਜੋ ਪਰਬਤ ਦਾ ਭਾਰ ਸਹਾਰੇ? ਸਾਰੇ ਦੈਂਤ ਅਤੇ ਦੇਵਤੇ (ਭਾਰ ਨਾਲ) ਕੰਬਣ ਲਗ ਗਏ। ਤਦੋਂ ਵਿਸ਼ਣੂ ਨੇ ਆਪ ਹੀ ਵਿਚਾਰ ਕੀਤਾ (ਕਿ ਕਿਤੇ ਪਰਬਤ ਡੁਬ ਨ ਜਾਏ), ਕੱਛਪ (ਕਛੂ) ਦਾ ਰੂਪ ਧਾਰ ਕੇ ਪਰਬਤ ਦੇ ਹੇਠਾਂ ਹੋ ਗਿਆ।੫।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਦੂਜੇ ਕੱਛ ਅਵਤਾਰ ਦਾ ਵਰਣਨ ਸਮਾਪਤ ਹੋਇਆ, ਸਭ ਸ਼ੁਭ ਹੈ।੨।*

## ਹੁਣ ਛੀਰ ਸਮੁੰਦਰ ਦਾ ਮੰਥਨ ਅਤੇ ਚੌਦਾਂ ਰਤਨਾਂ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਤੋਟਕ ਛੰਦ*

ਦੇਵਤਿਆਂ ਅਤੇ ਦੈਂਤਾਂ ਨੇ ਮਿਲ ਕੇ ਸਮੁੰਦਰ ਨੂੰ ਰਿੜਕਿਆ। (ਉਸ ਬ੍ਰਿੱਤਾਂਤ ਨੂੰ) ਸ਼ਿਆਮ ਕਵੀ ਨੇ ਕਵਿਤਾ ਵਿਚ ਕਥਨ ਕੀਤਾ। ਤਦੋਂ ਚੌਦਾਂ ਰਤਨ ਇਸ ਪ੍ਰਕਾਰ ਨਿਕਲੇ, ਜਿਵੇਂ ਕਾਲੀ ਰਾਤ ਵਿਚ ਚੰਦ੍ਰਮਾ ਪ੍ਰਕਾਸ਼ਮਾਨ ਹੁੰਦਾ ਹੈ।੧।

ਦੈਂਤ (ਅਮਰਾਂਤਕ) (ਬਾਸਕ ਨਾਗ ਦੇ) ਸਿਰ ਵਾਲੇ ਪਾਸੇ ਹੋਏ। ਦੂਜੇ ਪਾਸੇ ਦੇਵਤਿਆਂ ਨੇ ਮਿਲ ਕੇ ਪੂਛ ਪਕੜੀ। (ਜੋ) ਰਤਨ ਨਿਕਲੇ (ਉਹ) ਚੰਦ੍ਰਮਾ ਵਾਂਗ ਪ੍ਰਕਾਸ਼ਮਾਨ ਹੋਏ (ਅਤੇ ਸਾਰੇ ਖੁਸ਼ ਹੋਏ) ਮਾਨੋ ਅੰਮ੍ਰਿਤ ਰਸ ਦੇ ਘੁਟ ਪੀਤੇ ਹੋਣ।੨।

(ਸਭ ਤੋਂ ਪਹਿਲਾਂ) ਸ਼ੁੱਧ ਚਿੱਟੇ ਰੰਗ ਦਾ ਧਨੁਸ਼ ਬਾਣ ਨਿਕਲਿਆ। ਫਿਰ ਮਸਤ ਕਰ ਦੇਣ ਵਾਲੀ ਸ਼ਰਾਬ ਦਾ ਘੜਾ ਕਢਿਆ ਗਿਆ। ਇਸ ਤੋਂ ਬਾਦ ਐਰਾਵਤ ਹਾਥੀ, ਉੱਚਸ੍ਰਵਾ ਘੋੜਾ, ਅੰਮ੍ਰਿਤ ਅਤੇ ਲੱਛਮੀ (ਇਸ ਤਰ੍ਹਾਂ) ਨਿਕਲੀ, ਮਾਨੋ ਕਾਲੇ ਬਦਲ ਵਿਚ ਬਿਜਲੀ ਚਮਕੀ ਹੋਵੇ।੩।

ਕਲਪਾ ਦ੍ਰੁਮ ਮਾਹੁਰ ਅਉ ਰੰਭਾ। ਜਿਹ ਮੋਹਿ ਰਹੈ ਲਖਿ ਇੰਦ੍ਰ ਸਭਾ।
ਮਨਿ ਕੌਸਤੁਭ ਚੰਦ ਸੁ ਰੂਪ ਸੁਭੰ। ਜਿਹ ਭਜਤ ਦੈਤ ਬਿਲੋਕ ਜੁਧੰ। ੪।

ਨਿਕਸੀ ਗਵਰਾਜ ਸੁ ਧੇਨੁ ਭਲੀ। ਜਿਹ ਛੀਨਿ ਲਯੋ ਸਹਸਾਸਤ੍ਰ ਬਲੀ।
ਗਨਿ ਰਤਨ ਗਨਉ ਉਪ ਰਤਨ ਅਬੈ। ਤੁਮ ਸੰਤ ਸੁਨੋ ਚਿਤ ਲਾਇ ਸਬੈ। ੫।

ਗਨਿ ਜੋਕ ਹਰੀਤਕੀ ਓਰ ਮਧੰ। ਜਨ ਪੰਚ ਸੁ ਨਾਮਯ ਸੰਖ ਸੁਭੰ।
ਸਸਿ ਬੇਲ ਬਿਜਿਯਾ ਅਰੁ ਚਕ੍ਰ ਗਦਾ। ਜੁਵਰਾਜ ਬਿਰਾਜਤ ਪਾਨਿ ਸਦਾ। ੬।

ਧਨੁ ਸਾਰੰਗ ਨੰਦਗ ਖਗ ਭਣੰ। ਜਿਨ ਖੰਡਿ ਕਰੇ ਗਨ ਦਈਤ ਰਣੰ।
ਸਿਵ ਸੂਲ ਬੜਵਾਨਲ ਕਪਿਲ ਮੁਨੰ। ਤਿ ਧਨੰਤਰ ਚਉਦਸਵੋ ਰਤਨੰ। ੭।

ਗਨਿ ਰਤਨ ਉਪਰਤਨ ਔ ਧਾਤ ਗਨੋ। ਕਹਿ ਧਾਤ ਸਬੈ ਉਪਧਾਤ ਭਨੋ।
ਸਬ ਨਾਮ ਜਥਾ ਮਤਿ ਸ੍ਯਾਮ ਧਰੋ। ਘਟ ਜਾਨ ਕਵੀ ਜਿਨਿ ਨਿੰਦ ਕਰੋ। ੮।

ਪ੍ਰਿਥਮੋ ਗਨਿ ਲੋਹ ਸਿਕਾ ਸ੍ਵਰਨੰ। ਚਤੁਰਥ ਭਨ ਧਾਤ ਸਿਤੰ ਰੁਕਮੰ।
ਬਹੁਰੋ ਕਥਿ ਤਾਂਬਰ ਕਲੀ ਪਿਤਰੰ। ਕਥਿ ਅਸਟਮ ਜਿਸਤੁ ਹੈ ਧਾਤ ਧਰੰ। ੯।

## ਉਪਧਾਤ ਕਥਨੰ

*ਤੋਟਕ ਛੰਦ*

ਸੁਰਮੰ ਸਿੰਗਰਫ ਹਰਤਾਲ ਗਣੰ। ਚਤੁਰਥ ਤਿਹ ਸਿੰਬਲਖਾਰ ਭਣੰ।
ਮ੍ਰਿਤ ਸੰਖ ਮਨਾਸਿਲ ਅਭ੍ਰਕਯੰ। ਭਨਿ ਅਸਟਮ ਲੋਣ ਰਸੰ ਲਵਣੰ। ੧੦।

*ਦੋਹਰਾ*

ਧਾਤੁ ਉਪਧਾਤ ਜਥਾ ਸਕਤਿ ਸੋਹੂੰ[1] ਕਹੀ ਬਨਾਇ।
ਖਾਨਨ ਮਹਿ ਭੀ ਹੋਤ ਹੈ ਕੋਈ ਕਹੂੰ ਕਮਾਇ। ੧੧।

*ਚੌਪਈ*

ਰਤਨ ਉਪਰਤਨ ਨਿਕਾਸੇ ਤਬਹੀ। ਧਾਤ ਉਪਧਾਤ ਦਿਰਬ ਮੋ ਸਬ ਹੀ।
ਤਿਹ ਤਬ ਹੀ ਬਿਸਨਹਿ ਹਰਿ ਲਯੋ। ਅਵਰਨਿ ਬਾਟ ਅਵਰਨਹਿ ਦਯੋ। ੧੨।

ਸਾਰੰਗ ਸਰ ਅਸਿ ਚਕ੍ਰ ਗਦਾ ਲੀਅ। ਪਾਚਾਮਰ ਲੈ ਨਾਦ ਅਧਿਕ ਕੀਅ।
ਸੂਲ ਪਿਨਾਕ ਬਿਸਹ ਕਰਿ ਲੀਨਾ। ਸੋ ਲੈ ਮਹਾਦੇਵ ਕਉ ਦੀਨਾ। ੧੩।

੧. 'ਸੋਹੋ'



ਫਿਰ ਕਲਪ ਬ੍ਰਿਛ, ਕਾਲਕੂਟ ਜ਼ਹਿਰ ਅਤੇ ਰੰਭਾ (ਨਾਂ ਦੀ ਅਪੱਛਰਾ ਨਿਕਲੀ) ਜਿਸ ਨੂੰ ਵੇਖ ਕੇ ਇੰਦਰ ਦੀ ਸਭਾ ਮੋਹੀ ਗਈ। (ਇਸ ਪਿੱਛੋਂ) ਕੌਸਤੁਭ ਮਣੀ ਅਤੇ ਸੁੰਦਰ ਸਰੂਪ ਵਾਲਾ ਚੰਦ੍ਰਮਾ (ਨਿਕਲਿਆ) ਜਿਸ ਨੂੰ ਵੇਖ ਕੇ ਦੈਂਤ ਯੁੱਧ ਲਈ ਭਜ ਪਏ।੪।

(ਫਿਰ) ਗਊਆਂ ਦੀ ਰਾਣੀ ਕਾਮਧੇਨੁ ਨਿਕਲੀ ਜਿਸ ਨੂੰ ਬਲੀ ਸਹਸ੍ਰਬਾਹੂ ਨੇ (ਜਮਦਗਨਿ ਰਿਸ਼ੀ ਤੋਂ) ਖੋਹ ਲਿਆ ਸੀ। ਰਤਨਾਂ ਨੂੰ ਗਿਣ ਕੇ ਹੁਣ ਉਪ-ਰਤਨਾਂ ਨੂੰ ਗਿਣਦਾ ਹਾਂ। ਤੁਸੀਂ ਸਾਰੇ ਸੰਤ ਚਿਤ ਲਗਾ ਕੇ ਸੁਣੋ।੫।

(ਇਹ ਰਤਨ) ਗਿਣਦਾ ਹਾਂ-- ਜੋਕ, ਹਰੀੜ, ਓਰ (ਹਕੀਕ), ਮਧੁ (ਸ਼ਹਿਦ) ਪੰਚਜਨ ਨਾਂ ਦਾ ਸ਼ੁਭ ਸੰਖ, ਸੋਮ-ਲਤਾ, ਭੰਗ ('ਬਿਜਿਯਾ'), ਸੁਦਰਸ਼ਨ ਚੱਕਰ ਅਤੇ ਗਦਾ ਜੋ ਯੁਵਰਾਜਾਂ ਦੇ ਹੱਥ ਵਿਚ ਸਦਾ ਸ਼ੋਭਦੇ ਹਨ।੬।

(ਫਿਰ) ਸਾਰੰਗ ਧਨੁਸ਼ (ਅਤੇ) ਨੰਦਗ ਖੜਗ (ਨਿਕਲੇ), ਜਿਨ੍ਹਾਂ ਨੇ ਜੰਗ ਵਿਚ ਦੈਂਤਾ ਦੇ ਦਲ ਦਾ ਨਾਸ਼ ਕੀਤਾ ਸੀ। (ਇਸ ਪਿਛੋਂ) ਸ਼ਿਵ ਦਾ ਤ੍ਰਿਸੂਲ, ਬੜਵਾ ਅਗਨੀ, ਕਪਲ ਮੁਨੀ ਅਤੇ ਧਨਵੰਤਰਿ (ਪ੍ਰਗਟ ਹੋਏ)। ਇਹ ਚੌਦਾਂ ਰਤਨ ਹਨ।੭।

ਰਤਨ ਅਤੇ ਉਪਰਤਨ ਗਿਣ ਕੇ ਹੁਣ ਧਾਤਾਂ ਗਿਣਦਾ ਹਾਂ। ਸਾਰੀਆਂ ਧਾਤਾਂ ਕਹਿ ਕੇ (ਫਿਰ) ਉਪਧਾਤਾਂ ਕਹਾਂਗਾ। (ਆਪਣੀ) ਬੁੱਧੀ ਅਨੁਸਾਰ ਸ਼ਿਆਮ (ਕਵੀ ਉਨ੍ਹਾਂ) ਸਭਨਾਂ ਦੇ ਨਾਮ ਧਰਦਾ ਹੈ। ਇਨ੍ਹਾਂ ਨੂੰ ਘਟ ਜਾਣ ਕੇ ਕਵੀ-ਜਨ ਨਿੰਦਾ ਨ ਕਰਨ।੮।

ਪਹਿਲਾਂ ਲੋਹਾ ਗਿਣੋ, (ਫਿਰ) ਸਿੱਕਾ ਅਤੇ ਸੋਨਾ ਅਤੇ ਚੌਥੀ ਧਾਤ ਚਿੱਟੇ ਰੰਗ ਦੀ ਚਾਂਦੀ ਕਹਿੰਦਾ ਹਾਂ। ਫਿਰ ਤਾਂਬਾ, ਕਲੀ ਅਤੇ ਪਿਤਲ ਕਹਿੰਦਾ ਹਾਂ। ਅੱਠਵੀਂ ਧਾਤ ਦਾ ਨਾਂ ਜਿਸਤ ਧਰਿਆ ਜਾਂਦਾ ਹੈ।੯।

## ਉਪਧਾਤ ਦਾ ਕਥਨ

*ਤੋਟਕ ਛੰਦ*

ਸੁਰਮਾ, ਸ਼ਿੰਗਰਫ਼, ਹੜਤਾਲ (ਤਿੰਨ ਉਪਧਾਤਾਂ) ਗਿਣੀਆਂ ਜਾਂਦੀਆਂ ਹਨ ਅਤੇ ਚੌਥੀ ਸਿੰਮਲਖਾਰ ਮੰਨੀ ਜਾਂਦੀ ਹੈ। ਮੁਰਦਾ ਸੰਖ, ਮੁਨਸ਼ਿਲ, ਅਭ੍ਰਕ ਅਤੇ ਅੱਠਵੀਂ ਖਾਰੇ ਰਸ ਵਾਲਾ ਲੂਣ ਕਹੀ ਜਾਂਦੀ ਹੈ।੧੦।

*ਦੋਹਰਾ*

(ਅੱਠ) ਧਾਤਾਂ ਅਤੇ (ਅੱਠ) ਉਪਧਾਤਾਂ ਸਮਰਥਾ ਅਨੁਸਾਰ ਕਹੀਆਂ ਹਨ। ਇਹ ਖਾਣਾਂ ਵਿਚ ਹੀ ਹੁੰਦੀਆਂ ਹਨ, ਭਾਵੇਂ ਕੋਈ ਕਿਤੋਂ ਹੀ ਪ੍ਰਾਪਤ ਕਰ ਲਵੇ।੧੧।

*ਚੌਪਈ*

ਰਤਨ ਅਤੇ ਉਪਰਤਨ (ਜਦੋਂ) ਨਿਕਲੇ, ਤਦੋਂ ਹੀ ਧਾਤਾਂ ਅਤੇ ਉਪਧਾਤਾਂ (ਆਦਿ) ਸਾਰੇ ਪਦਾਰਥ ਪੈਦਾ ਹੋਏ। ਉਹ ਸਭ ਤਦੋਂ ਹੀ ਵਿਸ਼ਨੂ ਨੇ ਉਠਾ ਲਏ। ਇਕਨਾਂ (ਦੇਵਤਿਆਂ) ਨੂੰ ਵੰਡ ਦਿੱਤੇ ਅਤੇ ਹੋਰਨਾਂ (ਦੈਤਾਂ) ਨੂੰ ਕੁਝ ਨ ਦਿੱਤਾ।੧੨।

(ਸਾਰੰਗ) ਧਨੁਸ਼, ਬਾਣ, (ਨੰਦਗ) ਖੜਗ, (ਸੁਦਰਸ਼ਨ) ਚੱਕਰ ਅਤੇ ਗਦਾ (ਵਿਸ਼ਨੂ ਨੇ ਆਪ ਰਖ ਲਏ) ਅਤੇ ਪੰਚਜਨ ਸੰਖ (ਆਪਣੇ) ਹੱਥ ਵਿਚ ਲੈ ਕੇ ਜ਼ੋਰ ਦਾ ਨਾਦ ਕੀਤਾ। ਫਿਰ ਹਸ ਕੇ ਪਿਨਾਕ ਨਾਂ ਦਾ ਤ੍ਰਿਸ਼ੂਲ ਹੱਥ ਵਿਚ ਫੜ ਲਿਆ ਜੋ ਮਹਾਦੇਵ ਨੂੰ ਦੇ ਦਿੱਤਾ।੧੩।

*ਭੁਜੰਗ ਪ੍ਰਯਾਤ ਛੰਦ*

ਦੀਯੋ ਇੰਦ੍ਰ ਐਰਾਵਤੰ ਬਾਜ ਸੂਰੰ। ਉਠੇ ਦੀਹ ਦਾਨੋ ਜੁਧੰ ਲੋਹ ਪੂਰੰ।
ਅਨੀ ਦਾਨਵੀ ਦੇਖਿ ਉਠੀ ਅਪਾਰੰ। ਤਬੈ ਬਿਸਨ ਜੂ ਚਿਤਿ ਕੀਨੀ ਬਿਚਾਰੰ।੧੪।

## ਅਥ ਨਰ ਨਾਰਾਇਣ ਅਵਤਾਰ ਕਥਨੰ

*ਭੁਜੰਗ ਪ੍ਰਯਾਤ ਛੰਦ*

ਨਰੰ ਅਉਰ ਨਾਰਾਇਣੰ ਰੂਪ ਧਾਰੀ। ਭਯੋ ਸਾਮੁਹੇ ਸਸਤ੍ਰ ਅਸਤ੍ਰੰ ਸੰਭਾਰੀ।
ਭਟੰ ਐਠਿ ਫੈਂਟੇ ਭੁਜੰ ਠੋਕਿ ਭੂਪੰ। ਬਜੇ ਸੂਲ ਸੇਲੰ ਭਏ ਆਪ ਰੂਪੰ। ੧੫।

ਪਰਿਯੋ ਆਪ ਮੋ ਲੋਹ ਕ੍ਰੋਹੰ ਅਪਾਰੰ। ਧਰਿਯੋ ਐਸ ਕੈ ਬਿਸਨੁ ਤ੍ਰਿਤੀਆਵਤਾਰੰ।
ਨਰੰ ਏਕੁ ਨਾਰਾਇਣੰ ਦੁਐ ਸਰੂਪੰ। ਦਿਪੈ ਜੋਤਿ ਸਉਦਰ ਜੁ ਧਾਰੇ ਅਨੂਪੰ। ੧੬।

ਉਠੈ ਟੂਕ ਕੋਪੰ ਗੁਰਜੰ ਪ੍ਰਹਾਰੇ। ਜੁਟੇ ਜੰਗ ਕੋ ਜੰਗ ਜੋਧਾ ਜੁਝਾਰੇ।
ਉਡੀ ਧੂਰਿ ਪੂਰੰ ਛੁਹੀ ਐਨ ਗੈਨੰ। ਡਿਗੇ ਦੇਵਤਾ ਦੈਤ ਕੰਪਿਯੋ ਤ੍ਰਿਨੈਨੰ। ੧੭।

ਗਿਰੇ ਬੀਰ ਏਕੰ ਅਨੇਕੰ ਪ੍ਰਕਾਰੰ। ਸੁਭੈ ਜੰਗ ਮੋ ਜੰਗ ਜੋਧਾ ਜੁਝਾਰੰ।
ਪਰੀ ਤਛ ਮੁਛੰ ਸਭੈ ਅੰਗ ਭੰਗੰ। ਮਨੋ ਪਾਨ ਕੈ ਭੰਗ ਪੌਢੇ ਮਲੰਗੰ। ੧੮।

[1]ਦਿਸਾ ਮਉ ਨ ਆਈ[1] ਅਨੀ ਦੈਤ ਰਾਜੰ। ਭਜੈ ਸਰਬ ਦੇਵੰ ਤਜੇ ਸਰਬ ਸਾਜੰ।
ਗਿਰੇ ਸੰਜ ਪੁੰਜ ਸਿਰੰ ਬਾਹੁ ਬੀਰੰ। ਸੁਭੈ ਬਾਨ ਜਿਉ ਚੇਤਿ ਪੁਹਪੰ ਕਰੀਰੰ। ੧੯।

ਜਬੈ ਜੰਗ ਹਾਰਿਯੋ ਕੀਯੋ ਬਿਸਨ ਮੰਤ੍ਰੰ। ਭਯੋ ਅੰਤ੍ਰਧ੍ਯਾਨੰ ਕਰਿਯੋ ਜਾਨੁ ਤੰਤੰ।
ਮਹਾ ਮੋਹਨੀ ਰੂਪ ਧਾਰਿਯੋ ਅਨੂਪੰ। ਛਕੇ ਦੇਖਿ ਦੋਊ ਦਿਤਿਯਾਦਿਤਿ ਭੂਪੰ। ੨੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਰ ਨਾਰਾਇਣ ਅਵਤਾਰ ਚਤੁਰਥ ਸੰਪੂਰਨੰ। ੪।[2]*

੧. 'ਸਮੁਹਿ ਉਨਹੀ ਲੈ' ੨. ਇਹ ਉਕਤੀ ਕਈਆਂ ਬੀੜਾਂ ਵਿਚ ਨਹੀਂ ਲਿਖੀ ਹੋਈ



*ਭੁਜੰਗ ਪ੍ਰਯਾਤ ਛੰਦ*

ਇੰਦਰ ਨੂੰ ਐਰਾਵਤ ਹਾਥੀ ਅਤੇ ਸੂਰਜ ਨੂੰ ਉੱਚਸ੍ਰਵਾ ਘੋੜਾ ਦਿੱਤਾ। (ਇਹ ਪੱਖਪਾਤ) ਵੇਖ ਕੇ ਦੈਂਤ ਸ਼ਸਤ੍ਰ ਲੈ ਕੇ ਯੁੱਧ ਲਈ ਉਠ ਖੜੋਤੇ। (ਉਨ੍ਹਾਂ ਨੂੰ ਉਠਿਆ) ਵੇਖ ਕੇ ਦੈਂਤਾ ਦੀ ਅਪਾਰ ਫੌਜ ਵੀ ਉਠ ਖੜੋਤੀ। ਤਦੋਂ ਵਿਸ਼ਣੂ ਨੇ ਚਿੱਤ ਵਿਚ ਵਿਚਾਰ ਕੀਤਾ।੧੪।

## ਹੁਣ ਨਰ ਨਾਰਾਇਣ ਅਵਤਾਰ ਦਾ ਕਥਨ

*ਭੁਜੰਗ ਪ੍ਰਯਾਤ ਛੰਦ*

(ਵਿਸ਼ਣੂ) ਨਰ ਅਤੇ ਨਾਰਾਇਣ ਰੂਪ ਧਾਰ ਕੇ ਅਤੇ ਅਸਤ੍ਰ-ਸ਼ਸਤ੍ਰ ਸੰਭਾਲ ਕੇ (ਦੈਂਤਾਂ ਦੀ ਸੈਨਾ ਦੇ) ਸਾਹਮਣੇ ਹੋਇਆ। ਸੂਰਵੀਰਾਂ ਨੇ ਪਟਕੇ ਕਸ ਲਏ (ਕਮਰਕਸੇ ਕਰ ਲਏ) ਅਤੇ ਰਾਜਿਆਂ ਨੇ (ਆਪਣੀਆਂ) ਭੁਜਾਵਾਂ ਠੋਕ ਲਈਆਂ। ਤ੍ਰਿਸ਼ੂਲ ਅਤੇ ਬਰਛੇ (ਆਪਸ ਵਿਚ) ਖੜਕਣ ਲਗੇ ਅਤੇ (ਸਾਰੇ ਸੈਨਿਕ) ਤਿਆਰ-ਬਰ-ਤਿਆਰ ('ਆਪ ਰੂਪੰ') ਹੋ ਗਏ।੧੫।

ਬਹੁਤ ਕ੍ਰੋਧ ਨਾਲ ਆਪਸ ਵਿਚ ਸ਼ਸਤ੍ਰਾਂ ਨਾਲ ਯੁੱਧ ਹੋਇਆ। ਇਸ ਮੌਕੇ ਵਿਸ਼ਣੂ ਨੇ ਤੀਜਾ ਅਵਤਾਰ ਧਾਰਿਆ। ਇਕ ਨਰ ਅਤੇ ਦੂਜਾ ਨਾਰਾਇਣ ਰੂਪ ਸੀ। (ਉਨ੍ਹਾਂ ਨੇ ਜੋ) ਅਨੁਪਮ ਸੌਂਦਰਯ ਧਾਰਨ ਕੀਤਾ ਹੋਇਆ ਸੀ, ਉਸ ਦੀ ਜੋਤਿ ਪ੍ਰਕਾਸ਼ਮਾਨ ਸੀ।੧੬।

(ਸੂਰਮੇ) ਉਠ ਕੇ ਗੁਰਜਾਂ ਦੀ ਮਾਰ ਨਾਲ (ਸਿਰਾਂ ਦੇ ਲੋਹੇ ਦੇ) ਟੋਪਾਂ ਨੂੰ ਟੋਟੇ ਟੋਟੇ ਕਰ ਰਹੇ ਸਨ। ਜੰਗ ਦੇ ਜੁਝਾਰੂ ਯੋਧੇ ਯੁੱਧ ਵਿਚ ਜੁਟੇ ਹੋਏ ਸਨ। (ਉਨ੍ਹਾਂ ਦੇ ਯੁੱਧ ਕਰਦਿਆਂ ਜੋ) ਧੂੜ ਉਡੀ, ਉਹ ਸਾਰੇ ਆਕਾਸ਼ ਵਿਚ ਛਾ ਗਈ। ਦੇਵਤੇ ਅਤੇ ਦੈਂਤ (ਯੁੱਧ-ਭੂਮੀ ਵਿਚ) ਡਿਗਣ ਲਗੇ ਅਤੇ ਸ਼ਿਵ ਵੀ ਕੰਬਣ ਲਗਿਆ।੧੭।

ਇਕ ਇਕ ਕਰਕੇ ਅਨੇਕ ਤਰ੍ਹਾਂ ਨਾਲ ਯੁੱਧ-ਵੀਰ ਡਿਗ ਰਹੇ ਸਨ। ਜੁਝਾਰੂ ਯੋਧੇ ਜੰਗ ਵਿਚ ਜੁਟੇ ਹੋਏ ਸ਼ੋਭ ਰਹੇ ਸਨ। (ਯੋਧਿਆਂ ਦੀਆਂ ਲਾਸ਼ਾਂ) ਵੱਢੀਆਂ ਟੁਕੀਆਂ ਅਤੇ ਅੰਗ-ਭੰਗ ਹੋਈਆਂ ਪਈਆਂ ਸਨ। (ਇੰਜ ਪ੍ਰਤੀਤ ਹੋ ਰਿਹਾ ਸੀ) ਮਾਨੋ ਭੰਗ ਪੀ ਕੇ ਮਲੰਗ ਸੁਤੇ ਪਏ ਹੋਣ।੧੮।

ਦੈਂਤ ਰਾਜੇ ਦੀ ਸੈਨਾ ਦਿਸਣ ਵਿਚ ਨਹੀਂ ਆਈ (ਅਰਥਾਤ ਭਜ ਗਈ)। (ਉਧਰ) ਦੇਵਤੇ ਵੀ ਸਾਰਾ ਸਾਜ਼-ਸਾਮਾਨ ਛਡ ਕੇ ਭਜ ਗਏ। (ਯੁੱਧ-ਭੂਮੀ ਵਿਚ ਬਹੁਤ ਸਾਰੇ) ਸੂਰਵੀਰਾਂ ਦੇ ਸਿਰ, ਬਾਹਾਂ ਅਤੇ ਕਵਚਾਂ ਦੇ ਝੁੰਡ ਡਿਗੇ ਪਏ ਸਨ। ਬਾਣ (ਕਵਚਾਂ ਵਿਚ) ਇੰਜ ਸ਼ੋਭ ਰਹੇ ਸਨ ਜਿਵੇਂ ਚੇਤਰ ਦੇ ਮਹੀਨੇ ਵਿਚ ਕਰੀਰਾਂ ਨੂੰ ਫੁਲ ਲਗੇ ਹੁੰਦੇ ਹਨ।੧੯।

ਜਦੋਂ (ਦੋਹਾਂ ਧਿਰਾਂ ਨੇ ਇਸ ਤਰ੍ਹਾਂ) ਯੁੱਧ ਵਿਚ ਹਾਰ ਖਾ ਲਈ (ਤਦੋਂ) ਵਿਸ਼ਣੂ ਨੇ ਵਿਚਾਰ ਕੀਤਾ ਅਤੇ ਅੰਤਰ-ਧਿਆਨ ਹੋ ਗਿਆ ਮਾਨੋ (ਉਸ ਨੇ ਕੋਈ) ਤੰਤਰ ਕੀਤਾ ਹੋਵੇ। (ਫਿਰ) ਮਹਾ ਮੋਹਨੀ ਦਾ ਅਨੁਪਮ ਰੂਪ ਧਾਰਨ ਕੀਤਾ, (ਜਿਸ ਨੂੰ) ਵੇਖ ਕੇ ਦੇਵਤੇ ਅਤੇ ਦੈਂਤੇ ਰਾਜੇ ਬਹੁਤ ਪ੍ਰਸੰਨ ਹੋਏ।੨੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ ਨਰ (ਤੀਜਾ ਅਤੇ) ਨਾਰਾਇਣ ਚੌਥਾ ਅਵਤਾਰ ਵਰਣਨ ਸਮਾਪਤ।੪।*

## ਅਥ ਮਹਾ ਮੋਹਨੀ ਅਵਤਾਰ ਕਥਨੰ

*ਸ੍ਰੀ ਭਗਉਤੀ ਜੀ ਸਹਾਇ*

*ਭੁਜੰਗ ਪ੍ਰਯਾਤ ਛੰਦ*

ਮਹਾ ਮੋਹਨੀ ਰੂਪ ਧਾਰਿਯੋ ਅਪਾਰੰ। ਰਹੇ ਮੋਹਿਕੈ ਦਿਤਿ ਆਦਿਤਿਯਾ ਕੁਮਾਰੰ।
ਛਕੇ ਪ੍ਰੇਮ ਜੋਗੰ ਰਹੇ ਰੀਝ ਸਰਬੰ। ਤਜੈ ਸਸਤ੍ਰ ਅਸਤ੍ਰੰ ਦੀਯੋ ਛੋਰ ਗਰਬੰ। ੧।

ਫੰਧੇ ਪ੍ਰੇਮ ਫਾਧੰ ਭਯੋ ਕੋਪ ਹੀਣੰ। ਲਗੈ ਨੈਨ ਬੈਨੰ ਧਯੋ ਪਾਨਿ ਪੀਣੰ।
ਗਿਰੇ ਝੂੰਮਿ ਭੂਮੰ ਛੁਟੇ ਜਾਨ ਪ੍ਰਾਣੰ। ਸਭੈ ਚੇਤ ਹੀਣੰ ਲਗੇ ਜਾਨ ਬਾਣੰ। ੨।

ਲਖੇ ਚੇਤਹੀਣੰ ਭਏ ਸੂਰ ਸਰਬੰ। ਛੁਟੇ ਸਸਤ੍ਰ ਅਸਤ੍ਰੰ ਸਭੈ ਅਰਬ ਖਰਬੰ।
ਭਯੋ ਪ੍ਰੇਮ ਜੋਗੰ ਲਗੇ ਨੈਨ ਐਸੇ। ਮਨੋ ਫਾਧਿ ਫਾਧੇ ਮ੍ਰਿਗੀਰਾਜ ਜੈਸੇ। ੩।

ਜਿਨੈ ਰਤਨ ਬਾਟੇ ਤੁਮਊ ਤਾਹਿ ਜਾਨੋ। ਕਥਾ ਬ੍ਰਿਧ ਤੇ ਬਾਤ ਥੋਰੀ ਬਖਾਨੋ।
ਸਬੈ ਪਾਤਿ ਪਾਤੰ ਬਹਿਠੈ ਸੁ ਬੀਰੰ। ਕਟੰ ਪੇਚ ਛੋਰੇ ਤਜੇ ਤੇਗ ਤੀਰੰ। ੪।

*ਚੌਪਈ*

ਸਭ ਜਗ ਕੋ ਜੁ ਧਨੰਤਰਿ ਦੀਆ। ਕਲਪ ਬ੍ਰਿਛੁ ਲਛਮੀ ਕਰਿ ਲੀਆ।
ਸਿਵ ਮਾਹੁਰ ਰੰਭਾ ਸਭ ਲੋਕਨ। ਸੁਖ ਕਰਤਾ ਹਰਤਾ ਸਭ ਸੋਕਨ। ੫।

*ਦੋਹਰਾ*

ਸਸਿ ਕ੍ਰਿਸ ਕੇ ਕਰਬੇ ਨਮਿਤ ਮਨਿ ਲਛਮੀ ਕਰਿ ਲੀਨ।
ਉਰਿ ਰਾਖੀ ਤਿਹ ਤੇ ਚਮਕ ਪ੍ਰਗਟ ਦਿਖਾਹੀ ਦੀਨ। ੬।

ਗਾਇ ਰਿਖੀਸਨ ਕਉ ਦਈ ਕਹ ਲਉ ਕਰੋ ਬਿਚਾਰ।
ਸਾਸਤ੍ਰ ਸੋਧ ਕਬੀਅਨ ਮੁਖਨ ਲੀਜਹੁ ਪੂਛਿ ਸੁਧਾਰ। ੭।

*ਭੁਜੰਗ ਪ੍ਰਯਾਤ ਛੰਦ*

ਰਹੇ ਰੀਝ ਐਸੇ ਸਬੈ ਦੇਵ ਦਾਨੰ। ਮ੍ਰਿਗੀ ਰਾਜ ਜੈਸੇ ਸੁਨੇ ਨਾਦ ਕਾਨੰ।



## ਹੁਣ ਮਹਾ ਮੋਹਨੀ ਅਵਤਾਰ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਭੁਜੰਗ ਪ੍ਰਯਾਤ ਛੰਦ*

(ਵਿਸ਼ਨੂ ਨੇ) ਮਹਾ ਮੋਹਨੀ ਵਾਲਾ ਅਪਾਰ ਰੂਪ ਧਾਰਨ ਕੀਤਾ (ਜਿਸ ਨੂੰ ਵੇਖ ਕੇ) ਦਿਤਿ ਅਤੇ ਅਦਿਤਿ ਪੁੱਤਰ (ਦੈਂਤ ਅਤੇ ਦੇਵਤੇ) ਮੋਹਿਤ ਹੋ ਗਏ। ਸਾਰੇ ਪ੍ਰੇਮ ਦੇ ਯੋਗ ਵਿਚ ਮਸਤ ਹੋ ਕੇ ਰੀਝ ਗਏ ਅਤੇ ਅਸਤ੍ਰ, ਸ਼ਸਤ੍ਰ ਅਤੇ ਗਰਬ ਨੂੰ ਤਿਆਗ ਦਿੱਤਾ।੧।

(ਸਾਰੇ) ਪ੍ਰੇਮ ਦੇ ਫੰਧੇ ਵਿਚ ਫਸ ਗਏ ਅਤੇ ਕ੍ਰੋਧ ਤੋਂ ਬਿਨਾ ਹੋ ਗਏ। (ਸਾਰਿਆਂ ਨੂੰ ਉਸ ਦੇ) ਨੈਣਾਂ ਅਤੇ ਬੋਲਾਂ (ਦੇ ਬਾਣ ਲਗੇ) ਅਤੇ (ਉਸ ਦੀ ਸੁੰਦਰਤਾ ਦੀ) ਮਦਿਰਾ ਪੀਣ ਲਈ ਦੌੜੇ। (ਸਾਰੇ ਉਸ ਦੇ ਸਾਹਮਣੇ) ਘੁਮੇਰੀ ਖਾ ਕੇ ਧਰਤੀ ਉਤੇ ਡਿਗ ਰਹੇ ਸਨ ਮਾਨੋ ਪ੍ਰਾਣ ਹੀ ਨਿਕਲ ਗਏ ਹੋਣ। ਸਾਰੇ ਚੇਤਨਾ ਹੀਣ ਹੋਣ ਲਗੇ ਜਿਵੇਂ ਤੀਰ ਲਗੇ ਹੁੰਦੇ ਹਨ।੨।

ਸਾਰੇ ਸੂਰਮੇ ਚੇਤਨਾ ਤੋ ਬਿਨਾ ਹੋਏ ਪ੍ਰਤੀਤ ਹੁੰਦੇ ਸਨ। ਸਾਰੇ ਅਰਬ ਖਰਬ ਸੈਨਿਕਾਂ ਦੇ ਅਸਤ੍ਰ ਅਤੇ ਸ਼ਸਤ੍ਰ ਰਹਿ ਗਏ ਸਨ। (ਮੋਹਨੀ ਦੇ) ਪ੍ਰੇਮ ਦੇ ਯੋਗ ਵਿਚ (ਉਨ੍ਹਾਂ ਦੀਆਂ) ਅੱਖੀਆਂ ਇਸ ਤਰ੍ਹਾਂ ਲਗੀਆਂ ਸਨ, ਜਿਵੇਂ ਹੀਰੇ ਹਿਰਨ ਨੇ (ਹਿਰਨੀਆਂ ਨੂੰ) ਆਪਣੇ ਪ੍ਰੇਮ-ਫੰਧੇ ਵਿਚ ਫਸਾਇਆ ਹੋਇਆ ਹੈ।੩।

ਮੋਹਨੀ ਨੇ (ਜਿਸ ਤਰ੍ਹਾਂ) ਰਤਨ ਵੰਡੇ, ਉਸ (ਪ੍ਰਸੰਗ) ਨੂੰ ਤੁਸੀਂ ਜਾਣਦੇ ਹੋ। ਕਥਾ ਦੇ ਵਧਣ (ਦੇ ਡਰ ਤੋਂ) ਥੋੜੀ ਗੱਲ ਹੀ ਕਹਿੰਦਾ ਹਾਂ। ਸਾਰੇ (ਦੇਵਤੇ ਅਤੇ ਦੈਂਤ) ਸੂਰਵੀਰ ਕਤਾਰਾਂ ਬੰਨ੍ਹ ਕੇ ਬੈਠ ਗਏ। (ਉਨ੍ਹਾਂ ਨੇ) ਕਮਰਕਸੇ ਖੋਲ੍ਹ ਦਿੱਤੇ ਅਤੇ ਤੀਰਾਂ ਤੇ ਤਲਵਾਰਾਂ ਨੂੰ ਤਿਆਗ ਦਿੱਤਾ।੪।

*ਚੌਪਈ*

(ਮੋਹਨੀ ਰੂਪ ਵਿਸ਼ਨੂ ਨੇ) ਸਾਰੇ ਜਗਤ ਨੂੰ ਧਨੰਤਰੀ ਵੈਦ ਦੇ ਦਿੱਤਾ ਅਤੇ ਕਲਪ ਬ੍ਰਿਛ ਤੇ ਲੱਛਮੀ ਆਪਣੇ ਕੋਲ ਰਖ ਲਏ। ਸ਼ਿਵ ਨੂੰ ਕਾਲ-ਕੂਟ ਜ਼ਹਿਰ ਅਤੇ ਸਾਰਿਆਂ ਲੋਕਾਂ ਨੂੰ ਰੰਭਾ ਅਤੇ ਅਪੱਛਰਾ ਦਿੱਤੀਆਂ ਜੋ ਸਾਰਿਆਂ ਨੂੰ ਸੁਖ ਦੇਣ ਵਾਲੀਆਂ ਅਤੇ (ਉਨ੍ਹਾਂ ਦੇ) ਸੋਗਾਂ ਨੂੰ ਹਰਨ ਵਾਲੀਆਂ ਸਨ।੫।

*ਦੋਹਰਾ*

ਖੇਤੀ ਨੂੰ ਪਕਾਉਣ ਲਈ ਚੰਦ੍ਰਮਾ (ਆਕਾਸ਼ ਵਿਚ ਸਥਿਤ ਕੀਤਾ) ਅਤੇ ਕੌਸਤੁਭ ਮਣੀ ਅਤੇ ਲੱਛਮੀ ਨੂੰ ਆਪਣੇ ਕੋਲ ਰਖਿਆ। (ਮਣੀ ਨੂੰ ਉਸ ਨੇ) ਗਲੇ ਵਿਚ (ਹਾਰ ਵਜੋਂ) ਪਾ ਲਿਆ, ਉਸ ਦੀ ਚਮਕ ਸਪਸ਼ਟ ਦਿਸਦੀ ਸੀ।੬।

ਰਿਸ਼ੀਆਂ ਨੂੰ ਕਾਮਧੇਨੁ ਗਊ ਦਿੱਤੀ, (ਸੁ ਮੈਂ) ਕਿਥੋਂ ਤਕ ਵਿਚਾਰ ਪ੍ਰਗਟ ਕਰਾਂ। (ਹੇ ਸਰੋਤਿਓ! ਤੁਸੀਂ ਖ਼ੁਦ) ਸ਼ਾਸਤ੍ਰਾਂ ਨੂੰ ਪੜ੍ਹ ਕੇ ਅਤੇ ਕਵੀਆਂ ਦੇ ਮੁਖ ਤੋਂ ਪੁੱਛ ਕੇ (ਲੋੜੀਂਦੀ) ਸੋਧ ਕਰ ਲਵੋ।੭।

*ਭੁਜੰਗ ਪ੍ਰਯਾਤ ਛੰਦ*

ਸਾਰੇ ਦੇਵਤੇ ਅਤੇ ਦੈਂਤ (ਇਸ ਵੰਡ ਤੋਂ) ਇਸ ਤਰ੍ਹਾਂ ਪ੍ਰਸੰਨ ਸਨ ਜਿਸ ਤਰ੍ਹਾਂ (ਘੰਟਾਹੇੜਾ) ਦੀ ਆਵਾਜ਼ ਕੰਨ੍ਹਾਂ ਨਾਲ ਸੁਣ ਕੇ ਹੀਰਾ ਹਿਰਨ (ਮਸਤ ਹੋ ਜਾਂਦਾ ਹੈ)। ਸਾਰੇ

ਬਟੇ ਰਤਨ ਸਰਬੰ ਗਈ ਛੂਟ ਰਾਰੰ। ਧਰਿਯੋ ਐਸ ਸ੍ਰੀ ਬਿਸਨੁ ਪੰਚਮ ਵਤਾਰੰ। ੮।

*ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਮਹਾਮੋਹਨੀ ਪੰਚਮੋ ਅਵਤਾਰ*
*ਸਮਾਪਤਮ ਸਤੁ ਸੁਭਮ ਸਤੁ। ੫।*

## ਅਥ ਬੈਰਾਹ ਅਵਤਾਰ ਕਥਨੰ

*ਭੁਜੰਗ ਪ੍ਰਯਾਤ ਛੰਦ*

ਦਯੋ ਬਾਟ ਮਦਿਯੰ ਅਮਦਿਯੰ ਭਗਵਾਨੰ। ਗਏ ਠਾਮ ਠਾਮੰ ਸਬੈ ਦੇਵ ਦਾਨੰ।
ਪੁਨਰ ਦ੍ਰੋਹ ਬਢਿਯੋ ਸੁ ਆਪੰ ਮਝਾਰੰ। ਭਜੇ ਦੇਵਤਾ ਦਈਤ ਜਿਤੇ ਜੁਝਾਰੰ। ੧।

ਹਿਰਿਨ੍ਯਯੋ ਹਿਰਿੰਨਾਛਸੰ ਦੋਇ ਬੀਰੰ। ਸਬੈ ਲੋਗ ਕੈ ਜੀਤ ਲੀਨੇ ਗਹੀਰੰ।
ਜਲੰ ਬਾ ਥਲੇਯੰ ਕੀਯੋ ਰਾਜ ਸਰਬੰ। ਭੁਜਾ ਦੇਖਿ ਭਾਰੀ ਬਢਿਯੋ ਤਾਹਿ ਗਰਬੰ। ੨।

ਚਹੈ ਜੁਧ ਮੋ ਸੋ ਕਰੇ ਆਨਿ ਕੋਊ। ਬਲੀ ਹੋਇ ਵਾ ਸੋ ਭਿਰੇ ਆਨਿ ਸੋਊ।
ਚੜਿਯੋ ਮੇਰ ਸ੍ਰਿੰਗ ਪਗੰ ਗੁਸਟ ਸੰਗੰ। ਹਰੇ ਬੇਦ ਭੂਮੰ ਕੀਏ ਸਰਬ ਭੰਗੰ। ੩।

ਧਸੀ ਭੂਮਿ ਬੇਦੰ ਰਹੀ ਹੁਐ ਪਤਾਰੰ। ਧਰਿਯੋ ਬਿਸਨ ਤਉ ਦਾੜ ਗਾੜਾਵਤਾਰੰ।
ਧਸ੍ਯੋ ਨੀਰ ਮਧੰ ਕੀਯੋ ਊਚ ਨਾਦੰ। ਰਹੀ ਧੂਰਿ ਪੂਰੰ ਧੁਨੰ ਨਿਰਬਖਾਦੰ। ੪।

ਬਜੇ ਡਾਕ ਡਉਰੂ ਦੋਊ ਬੀਰ ਜਾਗੇ। ਸੁਣੇ ਨਾਦਿ ਬੰਕੇ ਮਹਾ ਭੀਰ ਭਾਗੇ।
ਝਮੀ ਤੇਗ ਤੇਜੰ ਸਰੋਸੰ ਪ੍ਰਹਾਰੰ। ਖਿਵੀ ਦਾਮਿਨੀ ਜਾਣੁ ਭਾਦੋ ਮਝਾਰੰ। ੫।

ਮੁਖੰ ਮੁਛ ਬੰਕੀ ਬਕੈ ਸੂਰ ਬੀਰੰ। ਤੜੰਕਾਰ ਤੇਗੰ ਸੜੰਕਾਰ ਤੀਰੰ।
ਧਮਕਾਰ ਸਾਂਗੰ ਖੜਕਾਰ ਖਗੰ। ਟੁਟੇ[1] ਟੂਕ ਟੋਪੰ ਉਠੇ ਨਾਲ ਅਗੰ। ੬।

ਉਠੇ ਨਦ ਨਾਦੰ ਢਮਕਾਰ ਢੋਲੰ। ਢਲੰਕਾਰ ਢਾਲੰ ਮੁਖੰ ਮਾਰ ਬੋਲੰ।
ਖਹੇ ਖਗ ਖੂਨੀ ਖੁਲੇ ਬੀਰ ਖੇਤੰ। ਨਚੇ ਕੰਧਿ ਹੀਣੰ ਕਮਧੰ ਨ੍ਰਿਚੇਤੰ। ੭।

ਭਰੇ ਜੋਗਣੀ ਪਤ੍ਰ ਚਉਸਠ ਚਾਰੀ। ਨਚੀ ਖੋਲਿ ਸੀਸੰ ਬਕੀ ਬਿਕਰਾਰੀ।
ਹਸੈ ਭੂਤ ਪ੍ਰੇਤੰ ਮਹਾ ਬਿਕਰਾਲੰ। ਬਜੇ ਡਾਕ ਡਉਰੂ ਕਰੂਰੰ ਕਰਾਲੰ। ੮।

੧. 'ਫਟੇ'



ਰਤਨ ਵੰਡੇ ਗਏ, ਲੜਾਈ ਖ਼ਤਮ ਹੋ ਗਈ। ਇਸ ਤਰ੍ਹਾਂ ਸ੍ਰੀ ਵਿਸ਼ਣੂ ਨੇ ਪੰਜਵਾਂ ਅਵਤਾਰ ਧਾਰਨ ਕੀਤਾ।੮।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਮਹਾ ਮੋਹਨੀ ਪੰਜਵੇਂ ਅਵਤਾਰ ਦੀ*
*ਸਮਾਪਤੀ ਹੋਈ, ਸਭ ਸ਼ੁਭ ਹੈ।੫।*

## ਹੁਣ ਬੈਰਾਹ (ਵਾਰਾਹ) ਅਵਤਾਰ ਦਾ ਕਥਨ

*ਭੁਜੰਗ ਪ੍ਰਯਾਤ ਛੰਦ*

ਭਗਵਾਨ (ਮੋਹਨੀ) ਨੇ ਸ਼ਰਾਬ ਅਤੇ ਅੰਮ੍ਰਿਤ ਵੰਡ ਦਿੱਤੇ ਅਤੇ ਦੇਵਤੇ ਅਤੇ ਦੈਂਤ (ਆਪਣੇ ਆਪਣੇ)ਠਿਕਾਣਿਆਂ ਅਤੇ ਸਥਾਨਾਂ ਨੂੰ ਚਲੇ ਗਏ। ਉਨ੍ਹਾਂ ਦੋਹਾਂ ਵਿਚਾਲੇ ਫਿਰ ਕਲੇਸ਼ ਵੱਧ ਗਿਆ। ਦੇਵਤੇ ਭਜ ਗਏ ਅਤੇ ਜੁਝਾਰੂ ਦੈਂਤ ਜਿਤ ਗਏ।੧।

ਹਿਰਨਕਸ਼ਪ ਅਤੇ ਹਰਨਾਖਸ਼ (ਨਾਂ ਦੇ) ਦੋ ਦੈਂਤ ਵੀਰ (ਹੋਏ, ਉਨ੍ਹਾਂ ਨੇ) ਸਾਰਿਆਂ ਲੋਕਾਂ ਦੀ ਧਨ-ਦੌਲਤ ਜਿਤ ਲਈ। (ਉਨ੍ਹਾਂ ਨੇ) ਜਲ ਅਤੇ ਥਲ ਸਭ ਪਾਸੇ ਆਪਣਾ ਰਾਜ ਕਾਇਮ ਕਰ ਲਿਆ। ਆਪਣੀ ਭਾਰੀ (ਸ਼ਕਤੀਵਰ) ਭੁਜਾਵਾਂ ਨੂੰ ਵੇਖ ਕੇ ਉਨ੍ਹਾਂ ਦਾ ਹੰਕਾਰ ਬਹੁਤ ਵੱਧ ਗਿਆ।੨।

(ਦੋਵੇਂ) ਚਾਹੁੰਦੇ ਸਨ ਕਿ ਕੋਈ (ਸਾਡੇ ਨਾਲ) ਆ ਕੇ ਯੁੱਧ ਕਰੇ। (ਪਰ) ਉਨ੍ਹਾਂ ਤੋਂ ਕੋਈ ਅਧਿਕ ਬਲੀ ਹੁੰਦਾ ਤਾਂ ਹੀ ਉਹ ਆ ਕੇ ਲੜਦਾ। (ਅੰਤ ਵਿਚ ਹਰਨਾਖਸ਼) ਸੁਮੇਰ ਪਰਬਤ ਦੀ ਚੋਟੀ ਉਤੇ ਚੜ੍ਹ ਕੇ (ਉਸ ਨੂੰ) ਪੈਰ ਦੇ ਅੰਗੂਠੇ ਨਾਲ (ਦਬ ਦਿੱਤਾ) ਅਤੇ ਵੇਦ ਖੋਹ ਲਏ। ਭੂਮੀ ਦੇ ਸਾਰੇ (ਯੱਗ) ਭੰਗ ਕਰ ਦਿੱਤੇ।੩।

(ਪੈਰ ਦੇ ਅੰਗੂਠੇ ਨਾਲ ਦੱਬਣ ਕਰਕੇ) ਵੇਦਾਂ ਸਮੇਤ ਧਰਤੀ (ਜਲ ਵਿਚ) ਧਸ ਗਈ ਅਤੇ ਪਾਤਾਲ ਲੋਕ ਵਿਚ (ਸਥਿਤ ਹੋ ਗਈ)। ਤਦੋਂ ਵਿਸ਼ਣੂ ਨੇ ਕਠੋਰ ਹੁਡਾਂ ਵਾਲਾ ਰੂਪ ਧਾਰਨ ਕੀਤਾ ਅਤੇ ਜਲ ਵਿਚ ਧਸ ਗਿਆ ਅਤੇ ਉੱਚੀ ਆਵਾਜ਼ ਕੀਤੀ ਜੋ ਸਾਰੇ ਜਗਤ ਵਿਚ ਅਖੰਡ ਧੁਨੀ ਵਜੋਂ ਪਸਰ ਗਈ।੪।

(ਵਾਰਾਹ ਦਾ) ਡਕ ਡਕ ਕਰਦਾ ਡੋਰੂ ਵਜਿਆ (ਜਿਸ ਦੀ) ਧੁਨੀ ਨੂੰ ਸੁਣ ਕੇ ਦੋਵੇਂ (ਦੈਂਤ) ਸੂਰਮੇ ਜਾਗ ਗਏ। (ਉਨ੍ਹਾਂ ਦੇ) ਭਿਆਨਕ ਨਾਦ ਨੂੰ ਸੁਣ ਕੇ ਵੱਡੇ ਵੱਡੇ ਵੀਰ ਯੋਧੇ ਵੀ ਭਜ ਗਏ। ਕ੍ਰੋਧ ਨਾਲ ਚਲਾਈਆਂ ਜਾ ਰਹੀਆਂ ਤਿਖੀਆ ਤਲਵਾਰਾਂ (ਇੰਜ ਚਲਦੀਆਂ ਪ੍ਰਤੀਤ ਹੁੰਦੀਆਂ ਸਨ) ਮਾਨੋ ਭਾਦਰੋਂ ਦੇ ਮਹੀਨੇ ਵਿਚ ਬਿਜਲੀ ਚਮਕਦੀ ਹੋਵੇ।੫।

ਮੂੰਹ ਉਤੇ ਕੁੰਡਲੀਆਂ ਮੁੱਛਾਂ ਵਾਲੇ ਸੂਰਵੀਰ ਲਲਕਾਰਦੇ ਮਾਰਦੇ ਸਨ। ਤਲਵਾਰਾਂ ਤਾੜ ਤਾੜ ਕਰਦੀਆ ਸਨ ਅਤੇ ਤੀਰ ਸੜ ਸੜ ਕਰਦੇ ਚਲਦੇ ਸਨ। ਬਰਛਿਆਂ ਦਾ ਧਮਕਾਰ ਹੁੰਦਾ ਸੀ ਅਤੇ ਖੜਗਾਂ ਦਾ ਖੜਕਾਰ ਹੁੰਦਾ ਸੀ। (ਵੀਰਾਂ ਦੇ ਸਿਰਾਂ ਦੇ) ਟੋਪ ਟੋਟੇ ਟੋਟੇ ਹੋ ਰਹੇ ਸਨ ਅਤੇ ਬੰਦੂਕਾਂ ਵਿਚੋਂ ਅੱਗ ਨਿਕਲ ਰਹੀ ਸੀ।੬।

ਢੋਲਾਂ ਵਿਚੋਂ ਢੰਮ ਢੰਮ ਦਾ ਨਾਦ ਨਿਕਲ ਰਿਹਾ ਸੀ। ਢਾਲਾਂ ਵਿਚੋਂ ਢਕ-ਢਕ ਦੀ (ਆਵਾਜ਼ ਹੋ ਰਹੀ ਸੀ ਅਤੇ ਸੂਰਮੇ) ਮੂੰਹ ਵਿਚੋਂ ਮਾਰੋ-ਮਾਰੋ ਬੋਲ ਰਹੇ ਸਨ। ਰਣ-ਭੂਮੀ ਵਿਚ ਵੀਰ ਯੋਧਿਆਂ ਦੀਆਂ ਖੂਨ ਨਾਲ ਲਥਪਥ ਨੰਗੀਆਂ ਤਲਵਾਰਾਂ ਇਕ ਦੂਜੇ ਨਾਲ ਖਹਿ ਰਹੀਆਂ ਸਨ। ਗਰਦਨਾਂ ਤੋਂ ਬਿਨਾ ਧੜ ਪ੍ਰਾਣਹੀਣ ਸਥਿਤੀ ਵਿਚ ਨਚ ਰਹੇ ਸਨ।੭।

ਚੌਸਠ ਜੋਗਣਾਂ ਲਹੂ ਦੇ ਖੱਪਰ ਭਰ ਕੇ ਫਿਰ ਰਹੀਆਂ ਸਨ, ਸਿਰਾਂ ਦੇ ਵਾਲ ਖੋਲ੍ਹ ਕੇ ਨਚ ਰਹੀਆਂ ਸਨ ਅਤੇ ਭਿਆਨ ਸ਼ਬਦ ਬੋਲ ਰਹੀਆਂ ਸਨ। ਬਹੁਤ ਭਿਆਨਕ ਭੂਤ ਅਤੇ ਪ੍ਰੇਤ ਹਸ ਰਹੇ ਸਨ। ਕਠੋਰ ਅਤੇ ਭਿਆਨਕ ਡੌਰੂ ਡਕ ਡਕ ਕਰਦੇ ਵਜ ਰਹੇ ਸਨ।੮।

ਪ੍ਰਹਾਰੰਤ ਮੁਸਟੰ ਕਰੈ ਪਾਵ ਘਾਤੰ। ਮਨੋ ਸਿੰਘ ਸਿੰਘੰ ਡਹੇ ਗਜ ਮਾਤੰ।
ਛੁਟੀ ਈਸ ਤਾੜੀ ਡਗਿਯੋ ਬ੍ਰਹਮ ਧਿਆਨੰ। ਭਜ੍ਯੋ ਚੰਦ੍ਰਮਾ ਕਾਪ ਭਾਨੰ ਮਧ੍ਯਾਨੰ।੯।

ਜਲੇ ਬਾ ਥਲੇਯੰ ਥਲੰ ਤਥ ਨੀਰੰ। ਕਿਧੋ ਸੰਧਿਯੰ ਬਾਣ ਰਘੁ ਇੰਦ੍ਰ ਬੀਰੰ।
ਕਰੈ ਦੈਤ ਆਘਾਤ ਮੁਸਟੰ ਪ੍ਰਹਾਰੰ। ਮਨੋ ਚੋਟ ਬਾਹੈ ਘਰਿਯਾਰੀ ਘਰਿਯਾਰੰ। ੧੦।

ਬਜੇ ਡੰਗ ਬੰਕੇ ਸੁ ਕ੍ਰੂਰੰ ਕਰਾਰੇ। ਮਨੋ ਗਜ ਜੁਟੇ ਦੰਤਾਰੇ ਦੰਤਾਰੇ।
ਢਮੰਕਾਰ ਢੋਲੰ ਰਣੰਕੇ ਨਫੀਰੰ। ਸੜਕਾਰ ਸਾਗੰ ਤੜਕਾਰ ਤੀਰੰ। ੧੧।

ਦਿਨੰ ਅਸਟ ਜੁਧੰ ਭਯੋ ਅਸਟ ਰੈਣੰ। ਡਗੀ ਭੂਮਿ ਸਰਬੰ ਉਠਿਯੋ ਕਾਂਪ ਗੈਣੰ।
ਰਣੰ ਰੰਗ ਰਤੇ ਸਭੈ ਰੰਗਭੂਮੰ। ਹਣ੍ਯੋ ਬਿਸਨ ਸਤ੍ਰੰ ਗਿਰਿਯੋ ਅੰਤਿ ਝੂਮੰ। ੧੨।

ਧਰੇ ਦਾੜ ਅਗ੍ਰੰ ਚਤੁਰ ਬੇਦ ਤਬੰ। ਹਠੀ ਦੁਸਟਿ ਜਿਤੇ ਭਜੇ ਦੈਤ ਸਬੰ।
ਦਈ ਬ੍ਰਹਮ ਆਗਿਆ ਧੁਨੰ ਬੇਦ ਕੀਯੰ। ਸਬੈ ਸੰਤਨੰ ਤਾਨ ਕੋ ਸੁਖ ਦੀਯੰ। ੧੩।

ਧਰਿਯੋ ਖਸਟਮੰ ਬਿਸਨ ਐਸਾਵਤਾਰੰ। ਸਬੈ ਦੁਸਟ ਜਿਤੈ ਕੀਯੋ ਬੇਦ ਉਧਾਰੰ।
ਥਟਿਯੋ ਧਰਮਰਾਜੰ ਜਿਤੇ ਦੇਵ ਸਰਬੰ। ਉਤਾਰਿਯੋ ਭਲੀ ਭਾਤ ਸੋ ਤਾਹਿ ਗਰਬੰ। ੧੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬੈਰਾਹ ਖਸਟਮ ਅਵਤਾਰ ਸਮਾਪਤਮ ਸਤੁ ਸੁਭਮ ਸਤੁ। ੬।*

## ਅਥ ਨਰ ਸਿੰਘ ਅਵਤਾਰ ਕਥਨੰ

*ਸ੍ਰੀ ਭਗਉਤੀ ਜੀ ਸਹਾਇ*[1]

*ਪਾਧਰੀ ਛੰਦ*

ਇਹ ਭਾਤਿ ਕੀਯੋ ਦਿਵਰਾਜ ਰਾਜ। ਭੰਡਾਰ ਭਰੇ ਸੁਭ ਸਰਬ ਸਾਜ।
ਜਬ ਦੇਵਤਾਨ ਬਢਿਯੋ ਗਰੂਰ। ਬਲਵੰਤ ਦੈਤ ਉਠੇ ਕਰੂਰ। ੧।

ਲਿਨੋ ਛਿਨਾਇ ਦਿਵਰਾਜ ਰਾਜ। ਬਾਜਿਤ੍ਰ ਨੇਕ ਉਠੇ ਸੁ ਬਾਜਿ।
ਇਹ ਭਾਤਿ ਜਗਤਿ ਦੋਹੀ ਫਿਰਾਇ। ਜਲੰ ਬਾ ਥਲੇਅੰ ਹਿਰਿਨਾਛ ਰਾਇ। ੨।

੧. ਕਈਆਂ ਬੀੜਾਂ ਵਿਚ ਇਹ ਉਕਤੀ 'ਅਥ' ਦੀ ਉਕਤੀ ਤੋਂ ਪਹਿਲਾਂ ਲਿਖੀ ਹੈ



(ਹਰਨਾਖਸ਼ ਅਤੇ ਵਾਰਾਹ ਇਕ ਦੂਜੇ ਨੂੰ) ਮੁੱਕੇ ਮਾਰਦੇ ਸਨ ਅਤੇ ਪੈਰਾਂ ਨਾਲ ਵੀ ਪ੍ਰਹਾਰ ਕਰਦੇ ਸਨ। (ਇੰਜ ਲਗਦਾ ਸੀ) ਮਾਨੋ ਸ਼ੇਰ ਨਾਲ ਸ਼ੇਰ ਜਾਂ ਮਸਤ ਹਾਥੀ ਨਾਲ ਹਾਥੀ ਭਿੜ ਰਿਹਾ ਹੋਵੇ। (ਇਸ ਯੁੱਧ ਦੀ ਭਿਆਨਕਤਾ ਕਾਰਨ) ਸ਼ਿਵ ਦੀ ਸਮਾਧੀ ਟੁਟ ਗਈ ਅਤੇ (ਉਸ ਦਾ) ਬ੍ਰਹਮ ਵਿਚ ਧਿਆਨ ਉਖੜ ਗਿਆ ਅਤੇ ਸੂਰ ਤੇ ਚੰਦ੍ਰਮਾ ਦੁਪਹਿਰ ਵੇਲੇ ਹੀ ਡਰਦਿਆਂ ਭਜ ਗਏ।੯।

(ਅਜਿਹਾ ਯੁੱਧ ਮਚਿਆ ਕਿ) ਪਾਣੀ ਵਾਲੀ ਥਾਂ ਧਰਤੀ ਅਤੇ ਧਰਤੀ ਵਾਲੀ ਥਾਂ ਪਾਣੀ ਹੋ ਗਿਆ। (ਅਰਥਾਤ ਪਾਣੀ ਵਿਚ ਬੁਹਤ ਉਛਾਲ ਆ ਗਿਆ) ਜਿਵੇਂ (ਸਮੁੰਦਰ ਨੂੰ ਰਸਤਾ ਦੇਣ ਲਈ) ਸੂਰਵੀਰ ਸ੍ਰੀ ਰਾਮ ਚੰਦਰ ਨੇ ਬਾਣ ਖਿਚਿਆ ਹੈ। ਦੈਂਤ ਜੋ ਮੁਕਿਆਂ ਦਾ ਪ੍ਰਹਾਰ ਕਰਦਾ ਸੀ, ਉਹ ਮਾਨੋ ਘੜਿਆਲੀ ਘੜਿਆਲ ਉਤੇ ਸੱਟਾ ਮਾਰਦਾ ਹੋਵੇ।੧੦।

ਭਿਆਨਕ ਨਗਾਰੇ ਵਜਦੇ ਸਨ ਐਤ ਕਠੋਰ ਅਤੇ ਕਰੜੇ (ਯੋਧੇ ਆਪਸ ਵਿਚ ਭਿੜਦੇ ਸਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਲੰਬੇ ਦੰਦਾਂ ਵਾਲੇ ਹਾਥੀ ਆਪਸ ਵਿਚ ਜੁੱਟੇ ਹੋਣ। ਢੋਲਾਂ ਦੀ ਢੰਮਕਾਰ ਅਤੇ ਨਫ਼ੀਰੀਆਂ ਦੀ ਗੂੰਜ ਹੋ ਰਹੀ ਹੈ। ਸੜ-ਸੜ ਕਰਦੇ ਬਰਛੇ ਅਤੇ ਤੜ-ਤੜ ਕਰਦੇ ਤੀਰ (ਚਲਦੇ ਹਨ)।੧੧।

ਅੱਠ ਦਿਨਾਂ ਅਤੇ ਅੱਠ ਰਾਤਾਂ ਤਕ ਯੁੱਧ ਹੋਇਆ। ਸਾਰੀ ਭੂਮੀ ਡਾਵਾਂ-ਡੋਲ ਹੋ ਗਈ ਅਤੇ ਆਕਾਸ਼ ਵੀ ਕੰਬ ਉਠਿਆ। ਰਣ-ਭੂਮੀ ਵਿਚ (ਮੌਜੂਦ) ਸਾਰੇ ਯੁੱਧ ਦੇ ਰੰਗ ਵਿਚ ਰੰਗੇ ਹੋਏ ਸਨ। ਵਿਸ਼ਨੂ ਨੇ ਵੀ ਅੰਤ ਵਿਚ ਵੈਰੀ ਨੂੰ ਮਾਰ ਲਿਆ ਅਤੇ (ਉਹ) ਭਵਾਟਣੀ ਖਾ ਕੇ ਡਿਗ ਪਿਆ।੧੨।

ਤਦੋਂ (ਵਾਰਾਹ ਨੇ) ਆਪਣੇ ਹੁਡ ਉਤੇ ਚੌਹਾਂ ਵੇਦਾਂ ਨੂੰ ਚੁਕ ਲਿਆਉਂਦਾ। (ਇਕ) ਹਠੀ ਦੁਸ਼ਟ (ਹਰਨਾਖਸ਼) ਦੇ ਜਿਤੇ ਜਾਣ ਨਾਲ ਸਾਰੇ ਦੈਂਤ ਭਜ ਗਏ। (ਫਿਰ) ਬ੍ਰਹਮਾ ਨੂੰ ਆਗਿਆ ਦਿੱਤੀ (ਅਤੇ ਉਸ ਨੇ) ਧਨੁਰਵੇਦ ਦਾ ਉੱਚਾਰਣ ਕੀਤਾ। ਉਸ ਨੇ ਸਾਰਿਆਂ ਸੰਤਾਂ ਨੂੰ ਸੁਖ ਦਿੱਤਾ।੧੩।

ਇਸ ਪ੍ਰਕਾਰ ਵਿਸ਼ਨੂ ਨੇ ਛੇਵਾਂ ਅਵਾਤਰ ਧਾਰਨ ਕੀਤਾ ਜਿਸ ਨੇ ਸਾਰੇ ਦੁਸ਼ਟਾਂ ਨੂੰ ਜਿਤਿਆ ਅਤੇ ਵੇਦਾਂ ਦਾ ਉੱਧਾਰ ਕੀਤਾ। ਧਰਮ ਦਾ ਰਾਜ ਕਾਇਮ ਕੀਤਾ ਅਤੇ ਸਾਰੇ ਦੇਵਤੇ ਜਿਤ ਲਏ। ਉਸ ਨੇ ਉਨ੍ਹਾਂ (ਦੈਂਤਾਂ ਦਾ) ਹੰਕਾਰ ਚੰਗੀ ਤਰ੍ਹਾਂ ਉਤਾਰਿਆ ਸੀ।੧੪।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਛੇਵੇਂ ਬੈਰਾਹ ਅਵਤਾਰ ਪ੍ਰਸੰਗ ਦੀ ਸਮਾਪਤੀ ਸਭ ਸ਼ੁਭ ਹੈ।੬।*

## ਹੁਣ ਨਰਸਿੰਘ ਅਵਤਾਰ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਪਾਧਰੀ ਛੰਦ*

ਇਸ ਤਰ੍ਹਾਂ ਦੇਵ ਰਾਜ ਇੰਦਰ ਨੇ ਰਾਜ ਕੀਤਾ ਅਤੇ ਸਭ ਪ੍ਰਾਕਰ ਦੇ ਸਾਜ਼ੋ-ਸਾਮਾਨ ਨਾਲ ਸ਼ੁਭ ਭੰਡਾਰ ਭਰ ਲਏ। ਜਦੋਂ ਦੇਵਤਿਆਂ ਦਾ ਹੰਕਾਰ ਵੱਧ ਗਿਆ, (ਤਦੋਂ ਉਨ੍ਹਾਂ ਦਾ ਹੰਕਾਰ ਤੋੜਨ ਲਈ) ਕਠੋਰ ਅਤੇ ਬਲਸ਼ਾਲੀ ਦੈਂਤ ਉਠ ਖੜੋਤਾ।੧।

(ਉਸ ਨੇ) ਇੰਦਰ ਦਾ ਰਾਜ ਖੋਹ ਲਿਆ ਅਤੇ ਅਨੇਕ ਵਾਜੇ ਵਜ ਉਠੇ। ਇਸ ਤਰ੍ਹਾਂ (ਉਸ ਨੇ) ਜਗਤ ਵਿਚ ਦੁਹਾਈ ਫਿਰਾ ਦਿੱਤੀ ਕਿ ਜਲ ਅਤੇ ਥਲ ਦਾ ਰਾਜਾ ਹਿਰਨਕਸ਼ਪ ਹੈ।੨।

ਇਕ ਦ੍ਯੋਸ ਗਯੋ ਨਿਜ ਨਾਰਿ ਤੀਰ। ਸਜਿ ਸੁਧ ਸਾਜ ਨਿਜ ਅੰਗਿ ਬੀਰ।
ਕਿਹ ਭਾਤਿ ਸ੍ਵਤ੍ਰਿਯ[੧] ਮੋ ਭਯੋ ਨਿਰੁਕਤ। ਤਬ ਭਯੋ ਦੁਸਟ ਕੋ ਬੀਰਜ ਮੁਕਤ। ੩।

ਪ੍ਰਹਲਾਦ ਭਗਤ ਲੀਨੋ ਵਤਾਰ। ਸਬ ਕਰਨਿ ਕਾਜ ਸੰਤਨ ਉਧਾਰ।
ਚਟਸਾਰ ਪੜਨਿ ਸਉਪ੍ਯੋ ਨ੍ਰਿਪਾਲਿ। ਪਟੀਯਹਿ ਕਹਿਯੋ ਲਿਖਿ ਦੈ ਗੁਪਾਲ। ੪।

*ਤੋਟਕ ਛੰਦ*

ਇਕਿ ਦਿਵਸ[੨] ਗਯੋ ਚਟਸਾਰਿ ਨ੍ਰਿਪੰ। ਚਿਤਿ ਚੌਕ ਰਹਿਯੋ ਸੁਭਿ ਦੇਖਿ ਸੁਤੰ।
ਜੋ ਪੜਿਯੋ ਦਿਜ ਤੇ ਸੁਨ ਤਾਹਿ ਰੜੋ। ਨਿਰਭੈ ਸਿਸੁ ਨਾਮੁ ਗੁਪਾਲ ਪੜੋ। ੫।

ਸੁਨਿ ਨਾਮੁ ਗੁਪਾਲ ਰਿਸ੍ਯੋ ਅਸੁਰੰ। ਬਿਨੁ ਮੋਹਿ ਸੁ ਕਉਣੁ ਭਜੋ ਦੁਸਰੰ।
ਜੀਯ ਮਾਹਿ ਧਰੋ ਸਿਸੁ ਯਾਹਿ ਹਨੋ। ਜੜ ਕਿਉ ਭਗਵਾਨ ਕੋ ਨਾਮ ਭਨੋ। ੬।

ਜਲ ਅਉਰ ਥਲੰ ਇਕ ਬੀਰ ਮਨੰ। ਇਹ ਕਾਹਿ ਗੁਪਾਲ ਕੋ ਨਾਮੁ ਭਨੰ।
ਤਬ ਹੀ ਤਿਹ ਬਾਧਤ ਥੰਮ ਭਏ। ਸੁਨਿ ਸ੍ਰਵਨਨ ਦਾਨਵ ਬੈਨ ਧਏ। ੭।

ਗਹਿ ਮੂੜ ਚਲੇ ਸਿਸੁ ਮਾਰਨ ਕੋ। ਨਿਕਸ੍ਯੋ ਬ[੩] ਗੁਪਾਲ ਉਬਾਰਨ ਕੋ।
ਚਕਚਉਧ ਰਹੇ ਜਨ ਦੇਖਿ ਸਬੈ। ਨਿਕਸ੍ਯੋ ਹਰਿ ਫਾਰਿ ਕਿਵਾਰ ਜਬੈ। ੮।

ਲਖਿ ਦੇਵ ਦਿਵਾਰ ਸਬੈ ਥਹਰੇ। ਅਵਿਲੋਕਿ ਚਰਾਚਰ ਹੂੰਹਿ ਹਿਰੇ।
ਗਰਜੇ ਨਰਸਿੰਘ ਨਰਾਂਤ ਕਰੰ। ਦ੍ਰਿਗ ਰਤ ਕੀਏ ਮੁਖ ਸ੍ਰੋਣ ਭਰੰ। ੯।

ਲਖਿ ਦਾਨਵ ਭਾਜ ਚਲੇ ਸਬ ਹੀ। ਗਰਜਿਯੋ ਨਰਸਿੰਘ ਰਣੰ ਜਬਹੀ।
ਇਕ ਭੂਪਤਿ ਠਾਢਿ ਰਹਿਯੋ ਰਣ ਮੈ। ਗਹਿ ਹਾਥਿ ਗਦਾ ਨਿਰਭੈ ਮਨ ਮੈ। ੧੦।

ਲਰਜ਼ੇ ਸਬ ਸੂਰ ਨ੍ਰਿਪੰ ਗਰਜੇ। ਸਮੁਹਾਤ ਭਏ ਭਟ ਕੇਹਰਿ ਕੇ।
ਜੁ ਗਏ ਸਮੁਹੇ ਛਿਤ ਤੈ ਪਟਕੇ। ਰਣਿ ਭੈ ਰਣਧੀਰ ਬਟਾ ਨਟ ਕੇ। ੧੧।

ਬਬਕੇ ਰਣਧੀਰ ਸੁ ਬੀਰ ਘਣੇ। ਰਹਿਗੇ ਮਨੋ ਕਿੰਸਕ ਸ੍ਰੋਣ ਸਣੇ।
ਉਮਗੇ ਚਹੂੰ ਓਰਨ ਤੇ ਰਿਪੁ ਯੌ। ਬਰਸਾਤਿ ਬਹਾਰਨ[੪] ਅਭ੍ਰਨ ਜਿਯੋ। ੧੨।

---

੧. 'ਸੁਤ੍ਰਿਯ' ੨. 'ਦਿਯੋਸ' ੩. 'ਜੁ' ੪. 'ਬਹਾਰ ਕੇ'



ਇਕ ਦਿਨ (ਹਿਰਨਕਸ਼ਪ) ਆਪਣੀ ਇਸਤਰੀ ਦੇ ਕੋਲ ਗਿਆ। (ਉਸ ਵੇਲੇ ਉਸ) ਸੂਰਮੇ ਨੇ ਆਪਣੇ ਅੰਗਾਂ ਤੇ ਚੰਗੀ ਤਰ੍ਹਾਂ ਨਾਲ ਸਾਜ ਸਜਾਵਟ ਕੀਤੀ ਹੋਈ ਸੀ। (ਉਹ) ਕਿਸੇ ਤਰ੍ਹਾਂ ਇਸਤਰੀ ਨਾਲ ਪ੍ਰੇਮ ਕ੍ਰੀੜਾ ਵਿਚ ਲਗ ਗਿਆ ਕਿ ਤਦੋਂ ਦੁਸ਼ਟ ਦਾ ਵੀਰਜ-ਪਾਤ ਹੋ ਗਿਆ।੩।

(ਉਸ ਦੀ ਇਸਤਰੀ ਨੂੰ ਹੋਏ ਗਰਭ ਤੋਂ ਸਮਾਂ ਆਉਣ ਤੇ) ਸੰਤਾਂ ਦੇ ਕੰਮ ਸਾਰਨ ਅਤੇ ਉੱਧਾਰ ਕਰਨ ਲਈ ਪ੍ਰਹਿਲਾਦ ਭਗਤ ਨੇ ਅਵਤਾਰ ਲਿਆ। ਰਾਜੇ ਨੇ ਪਾਠਸ਼ਾਲਾ ਵਿਚ ਪੜ੍ਹਨ ਲਈ (ਪਾਂਧੇ ਨੂੰ) ਸੌਂਪਿਆ। (ਪ੍ਰਹਿਲਾਦ ਨੇ ਪਾਂਧੇ ਨੂੰ) ਕਿਹਾ ਕਿ (ਮੇਰੀ) ਪੱਟੀ ਉਤੇ ਗੋਪਾਲ ਦਾ ਨਾਂ ਲਿਖ ਦਿਓ।੪।

*ਤੋਟਕ ਛੰਦ*

ਇਕ ਦਿਨ ਰਾਜਾ ਪਾਠਸ਼ਾਲਾ ਵਿਚ ਗਿਆ ਅਤੇ ਪੁੱਤਰ ਨੂੰ ਠੀਕ ਠਾਕ ਵੇਖ ਕੇ ਚਿੱਤ ਵਿਚ ਹੈਰਾਨ ਹੋਇਆ। (ਉਸ ਨੇ ਕਿਹਾ--) ਸੁਣ, ਜੋ (ਤੂੰ) ਬ੍ਰਾਹਮਣ ਤੋਂ ਪੜ੍ਹਿਆ ਹੈ, ਉਹ ਸੁਣਾ। ਬੱਚੇ ਨੇ ਨਿਰਭੈ ਹੋ ਕੇ ਗੋਪਾਲ ਦਾ ਨਾਂ ਪੜ੍ਹਿਆ।੫।

ਗੋਪਾਲ ਦਾ ਨਾਂ ਸੁਣ ਕੇ ਦੈਂਤ ਨੂੰ ਕ੍ਰੋਧ ਆ ਗਿਆ। ਮੇਰੇ ਤੋਂ ਬਿਨਾ ਹੋਰ ਕੌਣ ਹੈ, (ਜਿਸ ਨੂੰ ਤੂੰ) ਜਪਦਾ ਹੈਂ। (ਹਿਰਨਕਸ਼ਪ ਨੇ) ਮਨ ਵਿਚ ਪੱਕੀ ਕਰ ਲਈ ਕਿ ਇਸ ਬੱਚੇ ਨੂੰ ਮਾਰ ਦੇਣਾ ਹੈ। ਹੇ ਮੂਰਖ! (ਤੂੰ) ਭਗਵਾਨ ਦਾ ਨਾਂ ਕਿਉਂ ਜਪਦਾ ਹੈਂ।੬।

ਜਲ ਅਤੇ ਥਲ ਵਿਚ ਇਕ ਮੈਂ ਹੀ ਸੂਰਵੀਰ ਹਾਂ। ਇਹ ਕਿਸ ਲਈ ਗੋਪਾਲ ਦਾ ਨਾਂ ਜਪਦਾ ਹੈ। ਤਦ ਹੀ ਇਸ ਨੂੰ ਥੰਮ ਨਾਲ ਬੰਨ੍ਹ ਦਿੱਤਾ। (ਰਾਜੇ ਦੇ) ਬੋਲ ਸੁਣਦਿਆਂ ਹੀ ਦੈਂਤ ਲੋਕ (ਹੁਕਮ ਦੀ ਪਾਲਨਾ ਲਈ) ਭਜ ਗਏ।੭।

ਬੱਚੇ ਨੂੰ ਮਾਰਨ ਲਈ ਉਹ ਮੂਰਖ ਦੈਂਤ ਫੜ ਕੇ ਲੈ ਚਲੇ। ਤਦੋਂ (ਬੱਚੇ ਨੂੰ) ਉਬਾਰਨ ਲਈ ਗੋਪਾਲ ਪ੍ਰਗਟ ਹੋ ਗਿਆ। ਸਾਰੇ ਮਨੁੱਖ ਉਸ ਨੂੰ ਵੇਖ ਕੇ ਹੈਰਾਨ ਰਹਿ ਗਏ, ਜਦੋਂ ਹਰਿ (ਨਰਸਿੰਘ) ਕਿਵਾੜ ਫਾੜ ਕੇ ਨਿਕਲਿਆ।੮।

(ਨਰਸਿੰਘ ਨੂੰ) ਵੇਖ ਕੇ ਸਾਰੇ ਦੇਵਤੇ ਅਤੇ ਦੈਂਤ ('ਦਿਵਾਰ'--ਦੇਵ-ਅਰਿ) ਕੰਬਣ ਲਗ ਗਏ, ਜੜ ਅਤੇ ਚੇਤਨ (ਵੇਖ ਕੇ) ਹੈਰਾਨ ਹੋ ਗਏ। ਨਰਾਂ ਦਾ ਅੰਤ ਕਰਨ ਵਾਲੇ ਨਰਸਿੰਘ ਨੇ ਅੱਖਾਂ ਲਾਲ ਕਰਕੇ ਅਤੇ ਮੂੰਹ ਲਹੂ ਨਾਲ ਭਰ ਕੇ ਗਰਜਨਾ ਕੀਤੀ।੯।

ਜਦੋਂ ਨਰਸਿੰਘ ਰਣ ਵਿਚ ਗਰਜਿਆ (ਤਦੋਂ ਉਸ ਨੂੰ) ਵੇਖ ਕੇ ਸਾਰੇ ਦੈਂਤ ਭਜ ਗਏ। ਇਕੋ ਰਾਜਾ (ਹਿਰਨਕਸ਼ਪ) ਹੀ ਹੱਥ ਵਿਚ ਗਦਾ ਲੈ ਕੇ ਨਿਡਰ ਮਨ ਨਾਲ ਰਣ-ਭੂਮੀ ਵਿਚ ਡਟਿਆ ਰਿਹਾ।੧੦।

ਜਦੋਂ ਰਾਜੇ (ਹਿਰਨਕਸ਼ਪ) ਨੇ ਲਲਕਾਰਾ ਮਾਰਿਆ ਤਾਂ ਸਾਰੇ ਸੂਰਮੇ ਕੰਬਣ ਲਗ ਗਏ ਅਤੇ ਨਰਸਿੰਘ ਦੇ ਸਾਹਮਣੇ ਹੋਏ। ਜੋ ਵੀ ਜੰਗ ਕਰਨ ਲਈ ਸਾਹਮਣੇ ਆਏ, ਉਹ ਨਟ ਦੇ ਵੱਟੇ ਵਾਂਗ ਧਰਤੀ ਉਤੇ ਪਟਕੇ ਗਏ।੧੧।

ਬਹੁਤੇ ਜੰਗਜੂ ਸੂਰਵੀਰ ਲਲਕਾਰਦੇ ਸਨ ਅਤੇ ਲਹੂ ਦੇ ਭਿਜੇ (ਇੰਜ ਖੜੋਤੇ ਪ੍ਰਤੀਤ ਹੋ ਰਹੇ ਸਨ) ਮਾਨੋ ਕੇਸੂ ਦੇ ਫੁਲ ਹੋਣ। ਚੌਹਾਂ ਪਾਸਿਆਂ ਤੋਂ ਵੈਰੀ ਇੰਜ ਉਲਰੇ ਜਿਵੇਂ ਵਰਖਾ ਦੀ ਰੁਤ ਵਿਚ ਬਦਲ ਘਿਰਦੇ ਹਨ।੧੨।

ਬਰਖੈ ਸਰ ਸੁਧ ਸਿਲਾ ਸਿਤਿਯੰ। ਉਮਡੇ ਬਰਬੀਰ ਦਸੋ ਦਿਸਿਯੰ।
ਚਮਕੰਤ ਕ੍ਰਿਪਾਣ ਸੁ ਬਾਣ ਜੁਧੰ। ਫਹਰੰਤ ਧੁਜਾ ਜਨੁ ਬੀਰ ਕ੍ਰੁਧੰ। ੧੩।

ਹਹਰੰਤ ਹਠੀ ਬਰਖੰਤ ਸਰੰ। ਜਨੁ ਸਾਵਨ ਮੇਘ ਬੁਠਿਯੋ ਦੁਸਰੰ।
ਫਰਹੰਤ ਧੁਜਾ ਹਹਰੰਤ ਹਯੰ। ਉਪਜਿਯੋ ਜੀਅ ਦਾਨਵ ਰਾਇ ਭਯੰ। ੧੪।

ਹਿਹਨਾਤ ਹਯੰ ਗਰਜੰਤ ਗਜੰ। ਭਟ ਬਾਹ ਕਟੀ ਜਨੁ ਇੰਦ੍ਰ ਧੁਜੰ।
ਤਰਫੰਤ ਭਟੰ ਗਰਜੰ ਗਜੰ। ਸੁਨ ਕੈ ਧੁਨਿ ਸਾਵਣ ਮੇਘ ਲਜੰ। ੧੫।

ਬਿਚਲ੍ਯੋ ਪਗ ਦ੍ਵੈਕੁ ਫਿਰਿਯੋ ਪੁਨਿ ਜਿਯੋ। ਕਰਿ ਪੁੰਛ ਲਗੇ ਅਹਿ ਕ੍ਰੁਧਤ ਜਿਯੋ।
ਰਣਰੰਗ ਸਮੈ ਮੁਖ ਯੋ ਚਮਕ੍ਯੋ। ਲਖਿ ਸੂਰ ਸਰੋਰੁਹ ਸੋ ਦਮਕ੍ਯੋ। ੧੬।

ਰਣ ਰੰਗ ਤੁਰੰਗਨ ਐਸ ਭਯੋ। ਸਿਵ ਧਿਆਨ ਛੁਟ੍ਯੋ ਬ੍ਰਹਮੰਡ ਗਿਰਿਯੋ।
ਸਰ ਸੇਲ ਸਿਲਾ ਸਿਤ ਐਸ ਬਹੇ। ਨਭ ਅਉਰ ਧਰਾ ਦੋਊ ਪੂਰਿ ਰਹੇ। ੧੭।

ਗਣ ਗੰਧ੍ਰਬ ਦੇਖਿ ਦੋਊ ਹਰਖੇ। ਪੁਹਪਾਵਲਿ ਦੇਵ ਸਭੈ ਬਰਖੇ।
ਮਿਲ ਗੇ ਭਟ ਆਪ ਬਿਖੈ ਦੋਊ ਯੋ। ਸਿਸ ਖੇਲਤ ਰੈਣਿ ਹੁਡੂਹੁਡ ਜਿਯੋ। ੧੮।

*ਬੇਲੀ ਬ੍ਰਿੰਦਮ ਛੰਦ*

ਰਣਧੀਰ ਬੀਰ ਸੁ ਗਜਹੀ। ਲਖਿ ਦੇਵ ਅਦੇਵ ਸੁ ਲਜਹੀ।
ਇਕ ਸੂਰ ਘਾਇਲ ਘੂੰਮਹੀ। ਜਨੁ ਧੂਮਿ ਅਧੋਮੁਖ ਧੂਮਹੀ। ੧੯।

ਭਟ ਏਕ ਅਨੇਕ ਪ੍ਰਕਾਰ ਹੀ। ਜੁਝੇ ਅਜੁਝ ਜੁਝਾਰ ਹੀ।
ਫਹਰੰਤ ਬੈਰਕ ਬਾਣਯੰ। ਥਹਰੰਤ ਜੋਧ ਕਿਕਾਣਯੰ।। ੨੦।

*ਤੋਮਰ ਛੰਦ*

ਹਿਰਣਾਤ ਕੋਟ ਕਿਕਾਨ। ਬਰਖੰਤ ਸੇਲ ਜੁਆਨ।
ਛੁਟਕੰਤ ਸਾਇਕ ਸੁਧ। ਮਚਿਯੋ ਅਨੂਪਮ ਜੁਧ। ੨੧।
ਭਟ ਏਕ ਅਨੇਕ ਪ੍ਰਕਾਰ। ਜੁਝੇ ਅਨੰਤ ਸ੍ਵਾਰ।
ਬਾਹੈ ਕ੍ਰਿਪਾਣ ਨਿਸੰਗ। ਮਚਿਯੋ ਅਪੂਰਬ ਜੰਗ। ੨੨।



ਦਸਾਂ ਦਿਸ਼ਾਵਾਂ ਤੋਂ ਯੋਧੇ ਉਮਡੇ ਆ ਰਹੇ ਸਨ ਅਤੇ ਸ਼ਿਲਾ (ਉਤੇ ਰਗੜ ਕੇ) ਸਫ਼ੈਦ ਕੀਤੇ ਤੀਰਾਂ ਦੀ ਵਰਖਾ ਕਰ ਰਹੇ ਸਨ। ਯੁੱਧ ਵਿਚ ਤੀਰ ਅਤੇ ਤਲਵਾਰਾਂ ਚਮਕਦੀਆਂ ਸਨ। ਝੁਲਦੇ ਹੋਏ ਝੰਡੇ (ਇੰਜ ਪ੍ਰਤੀਤ ਹੋ ਰਹੇ ਸਨ) ਮਾਨੋ ਯੁੱਧ-ਵੀਰ ਕ੍ਰੋਧ (ਨਾਲ ਝੁਲ ਰਹੇ ਹੋਣ)।੧੩।

ਹਠੀ ਸੂਰਮੇ ਹਕਾਰਦੇ ਸਨ ਅਤੇ ਤੀਰਾਂ ਦੀ ਬਰਖਾ ਕਰਦੇ ਸਨ, ਮਾਨੋ ਸਾਵਣ ਮਹੀਨੇ ਵਿਚ ਦੋਹਾਂ ਪਾਸੇ ਮੀਂਹ ਪੈ ਰਿਹਾ ਹੋਵੇ। ਝੰਡੇ ਝੂਲਦੇ ਸਨ, ਘੋੜੇ ਹਿਣਕਦੇ ਸਨ। (ਇਸ ਭਿਆਨਕ ਦ੍ਰਿਸ਼ ਨੂੰ ਵੇਖ ਕੇ) ਦੈਂਤ ਰਾਜੇ ਦੇ ਮਨ ਵਿਚ ਭੈ ਪੈਦਾ ਹੋ ਗਿਆ।੧੪।

ਘੋੜੇ ਹਿਣਕਦੇ ਸਨ, ਹਾਥੀ ਚਿੰਘਾੜਦੇ ਸਨ, ਯੋਧਿਆਂ ਦੀਆਂ ਕਟੀਆਂ ਬਾਂਹਵਾਂ (ਇੰਜ ਪ੍ਰਤੀਤ ਹੋ ਰਹੀਆਂ ਸਨ) ਮਾਨੋ ਇੰਦਰ ਦੀ ਧੁਜਾ ਹੋਵੇ। ਸੂਰਮੇ ਤੜਪਦੇ ਸਨ, ਹਾਥੀ ਗਜਦੇ ਸਨ (ਜਿਨ੍ਹਾਂ ਦੀ ਆਵਾਜ਼) ਸੁਣ ਕੇ ਸਾਵਣ ਦੇ ਬਦਲ ਸ਼ਰਮਿੰਦੇ ਹੁੰਦੇ ਸਨ।੧੫।

(ਹਿਰਨਕਸ਼ਪ) ਵਿਚਲਿਤ ਹੋ ਕੇ ਦੋ ਹੀ ਕਦਮ ਹਟਿਆ ਸੀ ਕਿ ਫਿਰ ਮੁੜਿਆ, ਜਿਵੇਂ ਖਿਝੇ ਹੋਏ ਸੱਪ ਦੀ ਪੂਛਲ ਨੂੰ ਹੱਥ ਲਗਿਆਂ (ਉਹ ਫਿਰਦਾ ਹੈ)। ਯੁੱਧ ਵੇਲੇ (ਉਸ ਦੇ) ਮੂੰਹ ਦਾ ਰੰਗ ਇਸ ਤਰ੍ਹਾਂ ਚਮਕਿਆ, ਜਿਵੇਂ ਸੂਰਜ ਨੂੰ ਵੇਖ ਕੇ ਕਮਲ ਲਿਸ਼ਕਦਾ ਹੈ।੧੬।

ਰਣ-ਭੂਮੀ ਵਿਚ ਘੋੜਿਆ ਨੇ ਅਜਿਹਾ (ਹੁਲੜ) ਮਚਾਇਆ ਕਿ ਸ਼ਿਵ ਦਾ ਧਿਆਨ ਛੁਟ ਗਿਆ ਅਤੇ ਬ੍ਰਹਮੰਡ ਹਿਲ ਗਿਆ। ਪੱਥਰ ਉਤੇ ਘਿਸਾ ਕੇ ਚਿੱਟੇ ਕੀਤੇ ਤੀਰ ਅਤੇ ਬਰਛੇ ਇੰਜ ਚਲ ਰਹੇ ਸਨ ਕਿ ਜਿਨ੍ਹਾਂ ਨਾਲ ਧਰਤੀ ਅਤੇ ਆਕਾਸ਼ ਦੋਵੇਂ ਢੱਕੇ ਗਏ ਸਨ।੧੭।

ਗਣਾ ਅਤੇ ਗੰਧਰਬ ਦੋਵੇਂ ਵੇਖ ਕੇ ਪ੍ਰਸੰਨ ਹੋ ਰਹੇ ਸਨ ਅਤੇ ਸਾਰੇ ਦੇਵਤੇ ਫੁਲਾਂ ਦੀਆਂ ਮਾਲਾਵਾਂ ਬਰਸਾ ਰਹੇ ਸਨ। ਦੋਵੇਂ ਯੋਧੇ ਆਪਸ ਵਿਚ ਇਸ ਤਰ੍ਹਾਂ ਮਿਲ ਗਏ ਸਨ ਜਿਸ ਤਰ੍ਹਾਂ ਬਾਲਕ ਰਾਤ ਨੂੰ ਸ਼ਰਤਾਂ ਲਗਾ ਕੇ (ਜ਼ਿਦ-ਬਜ਼ਿਦੀ) ਖੇਡਦੇ ਹਨ।੧੮।

*ਬੇਲੀ ਬਿਦ੍ਰਮ ਛੰਦ*

ਧੀਰਜ ਵਾਲੇ ਸੂਰਮੇ ਰਣ ਵਿਚ ਗਜਦੇ ਸਨ ਜਿਨ੍ਹਾਂ ਨੂੰ ਵੇਖ ਕੇ ਦੈਂਤ ਅਤੇ ਦੇਵਤੇ ਸ਼ਰਮਿੰਦੇ ਹੋ ਰਹੇ ਸਨ। ਕਈ ਇਕ ਘਾਇਲ ਸੂਰਮੇ ਘੁੰਮ ਰਹੇ ਸਨ, (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਧੂੰਆਂ ਸੇਵਨ ਕਰਨ ਵਾਲੇ ਮੂਧੇ ਮੂੰਹ ਧੂੰਆਂ ਪੀ ਰਹੇ ਹੋਣ।੧੯।

ਅਨੇਕ ਪ੍ਰਕਾਰ ਦੇ ਸੂਰਵੀਰ ਸਨ, ਨ ਮਾਰੇ ਜਾ ਸਕਣ ਵਾਲੇ ਵੀ ਜੂਝ ਕੇ ਵੀਰ-ਗਤਿ ਪ੍ਰਾਪਤ ਕਰ ਰਹੇ ਸਨ। ਝੰਡੀਆਂ ਅਤੇ ਤੀਰ ਫਰ-ਫਰ ਕਰ ਰਹੇ ਸਨ ਅਤੇ ਘੋੜ-ਸਵਾਰ ਯੋਧੇ (ਫੁਰਤੀ ਨਾਲ) ਥਰਕਦੇ ਫਿਰਦੇ ਸਨ।੨੦।

*ਤੋਮਰ ਛੰਦ*

ਕਰੋੜਾਂ ਘੋੜੇ ਹਿਣਕਦੇ ਸਨ, ਸੂਰਵੀਰ ਬਰਛਿਆਂ ਦਾ ਮੀਂਹ ਵਰ੍ਹਾਉਂਦੇ ਸਨ। ਚੰਗੀ ਤਰ੍ਹਾਂ ਤੀਰ ਚਲ ਰਹੇ ਸਨ ਅਤੇ ਅਨੂਪਮ ਯੁੱਧ ਮਚਿਆ ਹੋਇਆ ਸੀ।੨੧।

ਅਨੇਕ ਤਰ੍ਹਾਂ ਦੇ ਸੂਰਮੇ (ਲੜਦੇ ਸਨ), ਅਣਗਿਣਤ ਸਵਾਰ ਜੂਝਦੇ ਸਨ। ਨਿਡਰ ਹੋ ਕੇ (ਸੈਨਿਕ) ਤਲਵਾਰਾਂ ਚਲਾਉਂਦੇ ਸਨ ਅਤੇ ਬੇਮਿਸਾਲ ਯੁੱਧ ਹੋ ਰਿਹਾ ਸੀ।੨੨।

*ਦੋਧਕ ਛੰਦ*

ਬਾਹਿ ਕ੍ਰਿਪਾਣ ਸੁ ਬਾਣ ਭਟ ਗਣ। ਅੰਤਿ ਗਿਰੈ ਪੁਨਿ ਜੂਝਿ ਮਹਾ ਰਣਿ।
ਘਾਇ ਲਗੈ ਇਮ ਘਾਇਲ[1] ਝੂਲੈ। ਫਾਗੁਨਿ ਅੰਤਿ ਬਸੰਤ ਸੇ ਫੂਲੈ। ੨੩।

ਬਾਹਿ ਕਟੀ ਭਟ ਏਕਨ ਐਸੀ। ਸੁੰਡ ਮਨੋ ਗਜ ਰਾਜਨ ਜੈਸੀ।
ਸੋਹਤ ਏਕ ਅਨੇਕ ਪ੍ਰਕਾਰੰ। ਫੂਲ ਖਿਲੇ ਜਨੁ ਮਧਿ ਫੁਲਵਾਰੰ। ੨੪।

ਸ੍ਰੋਣ ਰੰਗੇ ਅਰਿ ਏਕ ਅਨੇਕੰ। ਫੂਲ ਰਹੇ ਜਨੁ ਕਿੰਸਕ ਨੇਕੰ।
ਧਾਵਤ ਘਾਵ ਕ੍ਰਿਪਾਣ ਪ੍ਰਹਾਰੰ। ਜਾਨੁ ਕਿ ਕੋਪ ਪ੍ਰਤਛ ਦਿਖਾਰੰ। ੨੫।

*ਤੋਟਕ ਛੰਦ*

ਜੁਝਿ ਗਿਰੇ ਅਰਿ ਏਕ ਅਨੇਕੰ। ਘਾਇ ਲਗੇ ਬਿਸੰਭਾਰ ਬਿਸੇਖੰ।
ਕਾਟਿ ਗਿਰੇ ਭਟ ਏਕਹਿ ਵਾਰੰ। ਸਾਬੁਨ ਜਾਨੁ ਗਈ ਬਹਿ ਤਾਰੰ। ੨੬।

ਪੂਰ ਪਰੇ ਭਏ ਚੂਰ ਸਿਪਾਹੀ। ਸੁਆਮਿ ਕੇ ਕਾਜ ਕੀ ਲਾਜ ਨਿਬਾਹੀ।
ਬਾਹਿ ਕ੍ਰਿਪਾਣਨ ਬਾਣ ਸੁ ਬੀਰੰ। ਅੰਤਿ ਭਜੇ ਭਯ ਮਾਨਿ ਅਧੀਰੰ। ੨੭।

*ਚੌਪਈ*

ਤ੍ਯਾਗਿ ਚਲੈ ਰਣ ਕੋ ਸਬ ਬੀਰਾ। ਲਾਜ ਬਿਸਰ ਗਈ ਭਏ ਅਧੀਰਾ।
ਹਿਰਿਨਾਛਸ ਤਬ ਆਪੁ ਰਿਸਾਨਾ। ਬਾਧਿ ਚਲ੍ਯੋ ਰਣ ਕੋ ਕਰਿ ਗਾਨਾ। ੨੮।

ਭਰਿਯੋ ਰੋਸ ਨਰਸਿੰਘ ਸਰੂਪੰ। ਆਵਤ ਦੇਖਿ ਸਮੂਹੇ ਰਣਿ ਭੂਪੰ।
ਨਿਜ ਘਾਵਨ ਕੋ ਰੋਸ ਨ ਮਾਨਾ। ਨਿਰਖਿ ਸੇਵਕਹਿ ਦੁਖੀ ਰਿਸਾਨਾ। ੨੯।

*ਭੁਜੰਗ ਪ੍ਰਯਾਤ ਛੰਦ*

ਕੰਪਾਈ ਸਟਾ ਸਿੰਘ ਗਰਜ੍ਯੋ ਕ੍ਰੂਰੰ। ਉਡ੍ਯੋ ਹੇਰਿ ਬੀਰਾਨ ਕੇ ਮੁਖਿ ਨੂਰੰ।
ਉਠ੍ਯੋ ਨਾਦ ਬੰਕੇ ਛੁਹੀ ਗੈਣਿ ਰਜੰ। ਹਸੇ ਦੇਵ ਸਰਬੰ ਭਏ ਦੈਤ ਲਜੰ। ੩੦।

ਮਚ੍ਯੋ ਦੁੰਦ ਜੁਧੰ ਮਚੇ ਦੁਇ ਜੁਆਣੰ। ਤੜੰਕਾਰ ਤੇਗੰ ਕੜਕੇ ਕਮਾਣੰ।
ਭਿਰਿਯੋ ਕੋਪ ਕੈ ਦਾਨਵੰ ਸੁਲਤਾਨੰ। ਹੜੰ ਸ੍ਰੋਣ ਚਲੇ ਮਧੰ ਮੁਲਤਾਣੰ। ੩੧।

ਕੜਕਾਰ ਤੇਗੰ ਤੜਕਾਰ ਤੀਰੰ। ਭਏ ਟੂਕ ਟੂਕੰ ਰਣੰ ਬੀਰ ਧੀਰੰ।
ਬਜੇ ਸੰਖ ਭੂਰੰ ਸੁ ਢੋਲੰ ਢਮੰਕੇ। ਰੜੰ ਕੰਕ ਬੰਕੇ ਡਹੈ ਬੀਰ ਬੰਕੇ। ੩੨।

---
੧. 'ਘਾਲਿ'



*ਦੋਧਕ ਛੰਦ*

ਸੂਰਵੀਰਾਂ ਦੇ ਦਲ ਤੀਰ ਤੇ ਤਲਵਾਰਾਂ ਚਲਾਉਂਦੇ ਸਨ। ਅੰਤਿ ਵਿਚ ਉਸ ਵੱਡੀ ਜੰਗ ਵਿਚ ਜੂਝ ਕੇ ਡਿਗਦੇ ਸਨ। ਜ਼ਖਮ ਲਗਣ ਨਾਲ ਘਾਇਲ ਇੰਜ ਝੂਲ ਰਹੇ ਸਨ ਜਿਵੇਂ ਫਗਣ ਮਹੀਨੇ ਦੇ ਅੰਤ ਵਿਚ ਬਸੰਤ ਫੁਲੀ ਹੋਈ ਝੂਲਦੀ ਹੁੰਦੀ ਹੈ।੨੩।

ਇਕਨਾਂ ਯੋਧਿਆਂ ਦੀ ਕਟੀ ਹੋਈ ਬਾਂਹ ਇੰਜ ਲਗਦੀ ਸੀ ਮਾਨੋ ਗਜ-ਰਾਜ ਦੀ ਸੁੰਡ ਡਿਗੀ ਹੋਵੇ। ਇਕ ਸੂਰਮੇ ਅਨੇਕ ਤਰ੍ਹਾਂ ਨਾਲ ਸ਼ੁਭਾਇਮਾਨ ਸਨ ਮਾਨੋ ਫੁਲਵਾੜੀ ਵਿਚ ਫੁਲ ਖਿੜੇ ਹੋਣ।੨੪।

ਕਈ ਇਕ ਵੈਰੀ ਲਹੂ ਨਾਲ ਇੰਜ ਰੰਗੇ ਹੋਏ ਸਨ ਮਾਨੋ ਕੇਸੂ ਦੇ ਅਨੇਕ ਫੁਲ ਖਿੜੇ ਹੋਣ। ਕ੍ਰਿਪਾਨਾਂ ਦੇ ਵਾਰ ਨਾਲ ਜ਼ਖ਼ਮੀ ਹੋਏ (ਇਧਰ ਉਧਰ) ਭਜ ਰਹੇ ਸਨ ਮਾਨੋ ਕ੍ਰੋਧ ਪ੍ਰਤੱਖ ਹੋ ਕੇ ਦਿਖਾਈ ਦੇ ਰਿਹਾ ਹੋਵੇ।੨੫।

*ਤੋਟਕ ਛੰਦ*

ਕਈ ਇਕ ਵੈਰੀ ਜੂਝ ਕੇ ਡਿਗ ਪਏ ਸਨ ਅਤੇ ਨਰਸਿੰਘ ਨੂੰ ਵੀ ਇਤਨੇ ਅਧਿਕ ਜ਼ਖ਼ਮ ਲਗੇ ਸਨ। ਇਕੋ ਵਾਰ ਨਾਲ (ਨਰਸਿੰਘ) ਨੇ ਅਨੇਕ ਸੂਰਮੇ ਕਟ ਕੇ ਡਿਗਾ ਦਿੱਤੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਾਬਨ ਵਿਚ ਤਾਰ ਚਲ ਗਈ ਹੋਵੇ।੨੬।

ਸਿਪਾਹੀਆਂ ਦੇ ਪੂਰ ਚੂਰ ਚੂਰ ਹੋ ਕੇ ਡਿਗੇ ਪਏ ਸਨ, ਜਿਨ੍ਹਾਂ ਨੇ ਸੁਆਮੀ ਦਾ ਕੰਮ ਕਰਕੇ ਲਾਜ ਪਾਲੀ ਸੀ। ਕਈ ਇਕ ਸੂਰਮੇ ਕ੍ਰਿਪਾਨਾਂ ਅਤੇ ਤੀਰਾਂ ਨੂੰ ਚਲਾਉਂਦੇ ਸਨ, ਪਰ ਅੰਤ ਵਿਚ ਭੈਭੀਤ ਅਤੇ ਅਧੀਰ ਹੋ ਕੇ ਭਜ ਜਾਂਦੇ ਸਨ।੨੭।

*ਚੌਪਈ*

ਸਾਰੇ ਵੀਰ ਯੋਧੇ ਅਧੀਰ ਹੋ ਕੇ ਲਾਜ ਨੂੰ ਵਿਸਾਰਦੇ ਹੋਇਆਂ ਰਣ-ਭੂਮੀ ਨੂੰ ਛਡਦੇ ਜਾਂਦੇ ਸਨ। ਤਦੋਂ ਹਿਰਨਕਸ਼ਪ ਨੇ ਆਪ ਕ੍ਰੋਧ ਕੀਤਾ ਅਤੇ ਹੱਥ ਵਿਚ ਗਾਨਾ ਬੰਨ੍ਹ ਕੇ ਯੁੱਧ ਨੂੰ ਚਲਿਆ।੨੮।

ਉਸ ਸਮੇਂ ਨਰਸਿੰਘ ਸਰੂਪ ਨੂੰ ਵੀ ਕ੍ਰੋਧ ਆ ਗਿਆ ਜਦੋਂ (ਉਸ ਨੇ) ਯੁੱਧ-ਭੂਮੀ ਵਿਚ ਦੈਂਤ ਰਾਜੇ ਨੂੰ ਆਉਂਦਿਆਂ ਵੇਖਿਆ। ਉਸ ਨੇ ਆਪਣੇ ਜ਼ਖ਼ਮਾਂ ਲਈ ਕ੍ਰੋਧ ਨਹੀਂ ਕੀਤਾ, ਪਰ ਸੇਵਕ ਪ੍ਰਹਿਲਾਦ ਨੂੰ ਦੁਖੀ ਵੇਖ ਕੇ ਕ੍ਰੋਧਵਾਨ ਹੋ ਗਿਆ।੨੯।

*ਭੁੰਜਗ ਪ੍ਰਯਾਤ ਛੰਦ*

ਨਰਸਿੰਘ ਨੇ ਗਰਦਨ ਦੇ ਵਾਲਾਂ (ਜਟਾ) ਨੂੰ ਹਿਲਾਇਆ ਅਤੇ ਡਰਾਉਣੇ ਢੰਗ ਨਾਲ ਗਜਿਆ। ਇਹ ਵੇਖ ਕੇ ਸੂਰਵੀਰਾਂ ਦੇ ਮੁਖ ਦਾ ਨੂਰ ਉਡ ਗਿਆ। ਉਸ ਭਿਆਨਕ ਨਾਦ ਦੇ ਹੋਣ ਨਾਲ ਧੂੜ ਨੇ ਆਕਾਸ਼ ਢਕ ਲਿਆ। ਸਾਰੇ ਦੇਵਤੇ ਹਸਣ ਲਗੇ ਅਤੇ ਦੈਂਤ ਸ਼ਰਮਿੰਦੇ ਹੋ ਗਏ।੩੦।

ਦੁਅੰਦ ਯੁੱਧ ਮਚਿਆ ਹੋਇਆ ਸੀ ਅਤੇ ਦੋਵੇਂ ਯੁੱਧਵੀਰ ਵੀ ਭੜਕ ਗਏ ਸਨ। ਤੇਗਾਂ ਤੜਕ ਰਹੀਆਂ ਸਨ ਅਤੇ ਕਮਾਨਾਂ ਕੜਕ ਰਹੀਆ ਸਨ। ਦੈਂਤਾਂ ਦਾ ਰਾਜਾ ਕ੍ਰੋਧ ਕਰ ਕੇ ਲੜਿਆ ਅਤੇ ਮੁਲਤਾਨ ਵਿਚ ਲਹੂ ਦਾ ਹੜ ਵਗਣ ਲਗ ਗਿਆ।੩੧।

ਤੇਗਾਂ ਕੜਕ ਰਹੀਆਂ ਸਨ, ਤੀਰ ਤੜਕ ਰਹੇ ਸਨ। ਧੀਰਜਵਾਨ ਯੋਧੇ ਰਣ-ਭੂਮੀ ਵਿਚ ਟੋਟੇ ਟੋਟੇ ਹੋ ਗਏ ਸਨ। ਸੰਖ, ਤੁਰੀਆਂ ਵਜ ਰਹੀਆਂ ਸਨ, ਢੋਲਾਂ ਦਾ ਢੰਮਕਾਰ ਹੋ ਰਿਹਾ ਸੀ। ਭਿਆਨਕ ਕਾਂ ਬੋਲ ਰਹੇ ਸਨ ਅਤੇ ਵੀਰ ਜੁਟੇ ਹੋਏ ਸਨ।੩੨।

ਭਜੇ ਬਾਜਿ ਗਾਜੀ ਸਿਪਾਹੀ ਅਨੇਕੰ। ਰਹੇ ਠਾਢਿ ਭੂਪਾਲ ਆਗੇ ਨ ਏਕੰ।
ਫਿਰਿਯੋ ਸਿੰਘ ਸੂਰੰ ਸੁ ਕ੍ਰੂਰੰ ਕਰਾਲੰ। ਕੰਪਾਈ ਸਟਾ ਪੂਛ ਫੇਰੀ ਬਿਸਲੰ। ੩੩।

*ਦੋਹਰਾ*

ਗਰਜਤ ਰਣਿ ਨਰ ਸਿੰਘ ਕੇ ਭਜੇ ਸੂਰ ਅਨੇਕ।
ਏਕ ਟਿਕਿਯੋ ਹਿਰਿਨਾਛ ਤਹ ਅਵਰ ਨ ਜੋਧਾ ਏਕੁ। ੩੪।

*ਚੌਪਈ*

ਮੁਸਟ ਜੁਧ ਜੁੱਟੇ ਭਟ ਦੋਊ। ਤੀਸਰ ਤਾਹਿ ਨ ਪੇਖੀਅਤ ਕੋਊ।
ਭਏ ਦੁਹੁਨ ਕੇ ਰਾਤੇ ਨੈਣਾ। ਦੇਖਤ ਦੇਵ ਤਮਾਸੇ ਗੈਣਾ। ੩੫।

ਅਸਟ ਦਿਵਸ ਅਸਟੇ ਨਿਸਿ ਜੁਧਾ। ਕੀਨੋ ਦੁਹੂੰ ਭਟਨ ਮਿਲਿ ਕ੍ਰੁਧਾ।
ਬਹੁਰੋ ਅਸੁਰ ਕਿਛੁ ਕੁ ਮੁਰਝਾਨਾ। ਗਿਰਿਯੋ ਭੂਮਿ ਜਨੁ ਬ੍ਰਿਛ ਪੁਰਾਨਾ। ੩੬।

ਸੀਚਿ ਬਾਰਿ ਪੁਨਿ ਤਾਹਿ ਜਗਾਯੋ। ਜਗੋ ਮੂਰਛਨਾ ਪੁਨਿ ਜੀਯ ਆਯੋ।
ਬਹੁਰੋ ਭਿਰੇ ਸੂਰ ਦੋਈ ਕ੍ਰੁਧਾ। ਮੰਡਿਯੋ ਬਹੁਰਿ ਆਪ ਮਹਿ ਜੁਧਾ। ੩੭।

*ਭੁਜੰਗ ਪ੍ਰਯਾਤ ਛੰਦ*

ਹਲਾ ਚਾਲ ਕੈ ਕੈ ਪੁਨਰ ਬੀਰ ਢੂਕੇ। ਮਚਿਯੋ ਜੁਧ ਜਿਯੋ ਕਰਨ ਸੰਗੰ ਘਤੂਕੇ।
ਨਖੰ ਪਾਤ ਦੋਊ ਕਰੇ ਦੈਤ ਘਾਤੰ। ਮਨੋ ਗਜ ਜੁਟੇ ਬਨੰ ਮਸਤਿ ਮਾਤੰ। ੩੮।

ਪੁਨਰ ਸਿੰਘੰ ਧਰਾ ਤਾਹਿ ਮਾਰਿਯੋ। ਪੁਰਾਨੋ ਪਲਾਸੀ ਮਨੋ ਬਾਇ ਡਾਰਿਯੋ।
ਹਨ੍ਯੋ ਦੇਖਿ ਦਸੁਟੰ ਭਈ ਪੁਹਪ ਬਰਖੰ। ਕੀਏ ਦੇਵਤਿਯੋ ਆਨ ਕੈ ਜੀਤ ਕਰਖੰ। ੩੯।

*ਪਾਧਰੀ ਛੰਦ*

ਕੀਨੋ ਨਰ ਸਿੰਘ ਦੁਸਟੰ ਸੰਘਾਰ। ਧਰਿਯੋ ਸੁ ਬਿਸਨ ਸਪਤਮ ਵਤਾਰ।
ਲਿਨੋ ਸੁ ਭਗਤ ਅਪਨੋ ਛਿਨਾਇ। ਸਬ ਸਿਸਟਿ ਧਰਮ ਕਰਮਨ ਚਲਾਇ। ੪੦।

ਪ੍ਰਹਲਾਦ ਕਰਿਯੋ ਨ੍ਰਿਪ ਛਤ੍ਰ ਫੇਰਿ। ਦੀਨੋ ਸੰਘਾਰ ਸਬ ਇਮ ਅੰਧੇਰ।
ਸਬ ਦੁਸਟ ਅਰਿਸਟ ਦਿਨੇ ਖਪਾਇ। ਪੁਨਿ ਲਈ ਜੋਤਿ ਜੋਤਹਿ ਮਿਲਾਇ। ੪੧।



ਹਾਥੀਆਂ ਉਤੇ ਸਵਾਰ (ਗਾਜੀ), ਘੋੜ-ਸਵਾਰ ਆਦਿ ਅਨੇਕ ਪ੍ਰਕਾਰ ਦੇ ਸਿਪਾਹੀ ਭਜ ਗਏ। ਕੋਈ ਵੀ ਭੂਪਾਲ (ਨਰਸਿੰਘ) ਦੇ ਸਾਹਮਣੇ ਡਟ ਨ ਸਕਿਆ। ਨਰਸਿੰਘ ਸੂਰਵੀਰ ਭਿਆਨਕ ਅਤੇ ਕਠੋਰ ਰੂਪ ਧਾਰੀ ਫਿਰਦਾ ਸੀ ਅਤੇ ਆਪਣੀ ਗਰਦਨ ਦੇ ਵਾਲਾਂ ਨੂੰ ਛੰਡਦਾ ਅਤੇ ਲੰਬੀ ਪੂਛ ਨੂੰ ਘੁਮਾਉਂਦਾ ਸੀ।੩੩।

*ਦੋਹਰਾ*

ਯੁੱਧ-ਭੂਮੀ ਵਿਚ ਨਰਸਿੰਘ ਦੇ ਗਜਦਿਆਂ ਹੀ ਅਨੇਕਾਂ ਸੂਰਮੇ ਭਜ ਗਏ। ਉਥੇ ਕੇਵਲ ਇਕ ਹਿਰਨਕਸ਼ਪ ਟਿਕਿਆ, ਹੋਰ ਕੋਈ ਇਕ ਵੀ ਨ (ਡਟਿਆ)।੩੪।

*ਚੌਪਈ*

ਦੋਵੇਂ ਮਹਾਨ ਯੋਧੇ ਮੁਕਿਆਂ ਦੀ ਲੜਾਈ ਵਿਚ ਜੁਟ ਗਏ। ਤੀਜਾ ਉਥੇ ਕੋਈ ਨਜ਼ਰ ਨਹੀਂ ਆਉਂਦਾ ਸੀ। ਦੋਹਾਂ ਦੀਆਂ ਅੱਖਾਂ ਲਾਲ ਹੋ ਗਈਆਂ। ਦੇਵਤੇ ਆਕਾਸ਼ ਵਿਚ ਤਮਾਸ਼ਾ ਵੇਖ ਰਹੇ ਸਨ।੩੫।

ਅੱਠ ਦਿਨ ਅਤੇ ਅੱਠ ਰਾਤਾਂ ਦੋਹਾਂ ਯੋਧਿਆਂ ਨੇ ਕ੍ਰੋਧ ਸਹਿਤ ਆਪਸ ਵਿਚ ਯੁੱਧ ਕੀਤਾ। ਫਿਰ ਦੈਂਤ ਕੁਝ ਕੁ ਮੁਰਝਾ ਗਿਆ ਅਤੇ ਧਰਤੀ ਉਤੇ (ਇੰਜ) ਡਿਗ ਪਿਆ ਮਾਨੋ ਪੁਰਾਣਾ ਬ੍ਰਿਛ ਹੋਵੇ।੩੬।

ਫਿਰ (ਨਰਸਿੰਘ ਨੇ) ਪਾਣੀ (ਬਾਰ) ਛਿੜਕ ਕੇ ਉਸ ਨੂੰ ਸਚੇਤ ਕੀਤਾ। (ਜਦੋਂ) ਉਹ ਮੂਰਛਨਾ ਤੋਂ ਉਠਿਆ ਤਾਂ (ਉਸ ਨੂੰ) ਹਿੰਮਤ ਬਝੀ। ਫਿਰ ਦੋਵੇਂ ਸੂਰਵੀਰ ਕ੍ਰੋਧ ਸਹਿਤ ਲੜਨ ਲਗੇ ਅਤੇ ਫਿਰ ਆਪਸ ਵਿਚ ਯੁੱਧ ਸ਼ੁਰੂ ਕਰ ਦਿੱਤਾ।੩੭।

*ਭੁਜੰਗ ਪ੍ਰਯਾਤ ਛੰਦ*

ਲਲਕਾਰੇ ਮਾਰ ਕੇ ਫਿਰ ਦੋਵੇਂ ਯੁੱਧਵੀਰ (ਇਕ ਦੂਜੇ ਦੇ ਨੇੜੇ) ਢੁਕੇ। (ਦੋਹਾਂ ਵਿਚ ਅਜਿਹਾ) ਯੁੱਧ ਮਚਿਆ, ਜਿਵੇਂ (ਮਹਾਭਾਰਤ ਦੀ ਲੜਾਈ ਵਿਚ) ਕਰਨ ਦਾ ਘਤੂਕੇ (ਭੀਮ ਦਾ ਹਿੜਿੰਬੀ ਦੀ ਕੁੱਖੋਂ ਪੈਦਾ ਹੋਇਆ ਪੁੱਤਰ-ਘਟੋਤਕਚ) ਨਾਲ (ਹੋਇਆ ਸੀ)। (ਨਰਸਿੰਘ ਨੇ) ਦੋਹਾਂ ਹੱਥਾਂ ਦੇ ਨਹੁੰਆਂ ਨਾਲ ਦੈਂਤ ਨੂੰ ਜ਼ਖ਼ਮੀ ਕਰ ਦਿੱਤਾ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬਨ ਵਿਚ ਦੋ ਮਦਮਾਤੇ ਹਾਥੀ ਆਪਸ ਵਿਚ ਜੂਝ ਰਹੇ ਹੋਣ।੩੮।

ਫਿਰ ਨਰਸਿੰਘ ਨੇ (ਦੈਂਤ ਨੂੰ) ਧਰਤੀ ਉਤੇ ਪਟਕ ਦਿੱਤਾ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਢਕ ਦੇ ਪੁਰਾਣੇ ਬ੍ਰਿਛ ਨੂੰ ਹਵਾ ਨੇ (ਧਰਤੀ ਉਤੇ) ਸੁਟ ਦਿੱਤਾ ਹੋਵੇ। ਦੁਸ਼ਟ ਨੂੰ ਮਾਰਿਆ ਗਿਆ ਵੇਖ ਕੇ (ਆਕਾਸ਼ ਤੋਂ) ਫੁਲਾਂ ਦੀ ਬਰਖਾ ਹੋਈ। ਦੇਵਤਿਆਂ ਨੇ ਆ ਕੇ ਜਿਤ ਦੀ ਖ਼ੁਸ਼ੀ ਦੇ ਗੀਤ (ਗਾਏ)।੩੯।

*ਪਾਧਰੀ ਛੰਦ*

ਨਰਸਿੰਘ ਨੇ ਦੁਸ਼ਟ ਦੈਂਤ ਦਾ ਸੰਘਾਰ ਕੀਤਾ। (ਇਸ ਤਰ੍ਹਾਂ) ਵਿਸ਼ਣੂ ਨੇ ਸੱਤਵਾਂ ਅਵਤਾਰ ਧਾਰਨ ਕੀਤਾ। (ਉਸ ਨੇ) ਆਪਣੇ ਭਗਤ ਨੂੰ (ਵੈਰੀ ਦੇ ਹੱਥੋਂ) ਖੋਹ ਲਿਆ ਅਤੇ ਸਾਰੀ ਸ੍ਰਿਸ਼ਟੀ ਵਿਚ ਧਰਮ-ਕਰਮ ਦੀ ਵਿਵਸਥਾ ਕੀਤੀ।੪੦।

(ਨਰਸਿੰਘ ਨੇ) ਪ੍ਰਹਿਲਾਦ ਨੂੰ ਰਾਜਾ ਬਣਾਇਆ ਅਤੇ (ਉਸ ਦੇ ਸਿਰ ਉਤੇ) ਛੱਤਰ ਫਿਰਾਇਆ। ਇਸ ਤਰ੍ਹਾਂ (ਪਾਪਾਂ ਦਾ) ਸਾਰਾ ਅੰਧਕਾਰ ਖ਼ਤਮ ਕਰ ਦਿੱਤਾ। ਸਾਰੇ ਦੁਸ਼ਟ ਅਤੇ ਵਿਘਨਕਾਰੀ ਸ਼ਕਤੀਆਂ ਨਸ਼ਟ ਕਰ ਦਿੱਤੀਆਂ ਅਤੇ ਫਿਰ (ਆਪਣੀ) ਜੋਤਿ ਬ੍ਰਹਮ-ਜੋਤਿ ਵਿਚ ਮਿਲਾ ਦਿੱਤੀ।੪੧।

ਸਭ ਦੁਸਟ ਮਾਰਿ ਕੀਨੇ ਅਭੇਖ। ਪੁਨ ਮਿਲ੍ਯੋ ਜਾਇ ਭੀਤਰ ਅਲੇਖ।
ਕਬਿ ਜਥਾ ਮਤਿ ਕਥ੍ਯੋ ਬਿਚਾਰੁ। ਇਮ ਧਰਿਯੋ ਬਿਸਨੁ ਸਪਤਮ ਵਤਾਰ। ੪੨।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਰ ਸਿੰਘ ਸਪਤਮੋ ਅਵਤਾਰ ਸਮਾਤਮ ਸਤੁ ਸੁਭਮ ਸਤੁ। ੭।*

## ਅਥ ਬਾਵਨ ਅਵਤਾਰ ਬਰਨੰ

*ਸ੍ਰੀ ਭਗਉਤੀ ਜੀ ਸਹਾਇ*

*ਭੁਜੰਗ ਪ੍ਰਯਾਤ ਛੰਦ*

ਭਏ ਦਿਵਸ ਕੇਤੈ ਨਰਸਿੰਘਾਵਤਾਰੰ। ਪੁਨਰ ਭੂਮਿ ਮੋ ਪਾਪਾ ਬਾਢ੍ਯੋ ਅਪਾਰੰ।
ਕਰੇ ਲਾਗ ਜਗੰ ਪੁਨਰ ਦੈਤ ਦਾਨੰ। ਬਲਿਰਾਜ ਕੀ ਦੇਹਿ ਬਢਿਯੋ ਗੁਮਾਨੰ। ੧।

ਨ ਪਾਵੈ ਬਲੰ ਦੇਵਤਾ ਜਗ ਬਾਸੰ। ਭਈ ਇੰਦ੍ਰ ਕੀ ਰਾਜਧਾਨੀ ਬਿਨਾਸੰ।
ਕਰੀ ਜੋਗ ਅਰਾਧਨਾ ਸਰਬ ਦੇਵੰ। ਪ੍ਰਸੰਨੰ ਭਏ ਕਾਲਪੁਰਖੰ ਅਭੇਵੰ। ੨।

ਦੀਯੋ ਆਇਸੰ ਕਾਲਪੁਰਖੰ ਅਪਾਰੰ। ਧਰੋ ਬਾਵਨਾ ਬਿਸਨੁ ਅਸਟਮ ਵਤਾਰੰ।
ਲਈ ਬਿਸਨੁ ਆਗਿਆ ਚਲਿਯੋ ਧਾਇ ਐਸੇ। ਲਹਿਯੋ ਦਾਰਦੀ ਭੂਪ ਭੰਡਾਰ ਜੈਸੇ। ੩।

*ਨਰਾਜ ਛੰਦ*

ਸਰੂਪ ਛੋਟ ਧਾਰਿ ਕੈ। ਚਲਿਯੋ ਤਹਾ ਬਿਚਾਰਿ ਕੈ।
ਸਭਾ ਨਰੇਸ ਜਾਨ੍ਯੋ। ਤਹੀ ਸੁ ਪਾਵ ਠਾਨ੍ਯੋ। ੪।
ਸੁ ਬੇਦ ਚਾਰ ਉਚਾਰ ਕੈ। ਸੁਨ੍ਯੋ ਨ੍ਰਿਪੰ ਸੁਧਾਰ ਕੈ।
ਬੁਲਾਇ ਬਿਪ੍ਰ ਕੋ ਲਯੋ। ਮਲਯਾਗਰ ਮੂੜਕਾ ਦਯੋ। ੫।

ਪਦਾਰਘ ਦੀਪ ਦਾਨ ਦੈ। ਪ੍ਰਦਛਨਾ ਅਨੇਕ ਕੈ।
ਕਰੋਰਿ ਦਛਨਾ ਦਈ। ਨ ਹਾਥਿ ਬਿਪ ਨੈ ਲਈ। ੬।

ਕਹਿਯੋ ਨ ਮੋਰ ਕਾਜ ਹੈ। ਮਿਥ੍ਯਾ ਇਹ ਤੋਰ ਸਾਜ ਹੈ।
ਅਢਾਇ ਪਾਵ ਭੂਮਿ ਦੇ। ਬਸੇਖ ਪੂਰ ਕੀਰਤਿ ਲੈ। ੭।

*ਚੌਪਈ*

ਜਬ ਦਿਜ ਐਸ ਬਖਾਨੀ ਬਾਨੀ। ਭੂਪਤਿ ਸਹਤ ਨ ਜਾਨ੍ਯੋ ਰਾਨੀ।
ਪੈਰ ਅਢਾਇ ਭੂੰਮਿ ਦੇ ਕਹੀ। ਦ੍ਰਿੜ ਕਰਿ ਬਾਤ ਦਿਜੋਤਮ ਗਹੀ। ੮।



(ਨਰਸਿੰਘ ਨੇ) ਸਾਰਿਆਂ ਦੁਸ਼ਟਾਂ ਨੂੰ ਮਾਰ ਕੇ ਬੇਹਾਲ ਕਰ ਦਿੱਤਾ ਅਤੇ ਫਿਰ ਅਲੇਖ (ਪਰਮ-ਸੱਤਾ) ਵਿਚ ਮਿਲ ਗਿਆ। ਕਵੀ ਨੇ ਆਪਣੀ ਬੁੱਧੀ ਅਨੁਸਾਰ ਵਿਚਾਰ-ਪੂਰਵਕ ਕਥਨ ਕੀਤਾ ਹੈ। ਇਸ ਤਰ੍ਹਾਂ ਵਿਸ਼ਨੂ ਨੇ ਸੱਤਵਾਂ ਅਵਤਾਰ ਧਾਰਨ ਕੀਤਾ ਸੀ।੪੨।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ ਨਰਸਿੰਘ ਸੱਤਵਾਂ ਅਵਤਾਰ ਪ੍ਰਸੰਗ ਸਮਾਪਤ ਸਭ ਸ਼ੁਭ ਹੈ।੭।*

## ਹੁਣ ਬਾਵਨ ਅਵਤਾਰ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਭੁਜੰਗ ਪ੍ਰਯਾਤ ਛੰਦ*

ਨਰਸਿੰਘ ਅਵਤਾਰ ਨੂੰ ਹੋਇਆਂ ਕਿਤਨਾ ਸਮਾਂ ਬੀਤ ਗਿਆ। ਧਰਤੀ ਉਤੇ ਫਿਰ ਅਪਾਰ ਪਾਪ ਵੱਧ ਗਿਆ। ਫਿਰ ਦੈਂਤ ਅਤੇ ਦਾਨਵ ਯੱਗ (ਆਦਿ ਵਿਚ ਵਿਘਨ ਪੈਦਾ ਕਰਨ) ਲਗ ਗਏ। ਬਲਿ ਰਾਜੇ ਦੇ ਸ਼ਰੀਰ ਵਿਚ ਹੰਕਾਰ ਬਹੁਤ ਵੱਧ ਗਿਆ।੧।

ਦੇਵਤੇ ਯੱਗ ਦੀ ਬਲੀ ਪ੍ਰਾਪਤ ਨਹੀਂ ਕਰ ਸਕਦੇ ਸਨ ਅਤੇ ਨ ਹੀ ਯੱਗ ਦੀ ਸੁਗੰਧੀ (ਮਾਣ ਸਕਦੇ ਸਨ)। ਇੰਦਰ ਦੀ ਰਾਜਧਾਨੀ ਨਸ਼ਟ ਹੋ ਗਈ ਸੀ। ਸਾਰਿਆਂ ਦੇਵਤਿਆਂ ਨੇ ਯੋਗ ਆਰਾਧਨਾ ਕੀਤੀ (ਜਿਸ ਦੇ ਫਲਸਰੂਪ) ਅਭੇਵ ਰੂਪ ਵਾਲੇ 'ਕਾਲ ਪੁਰਖ' ਪ੍ਰਸੰਨ ਹੋਏ।੨।

ਅਪਾਰ 'ਕਾਲ ਪੁਰਖ' ਨੇ ਵਿਸ਼ਨੂ ਨੂੰ ਅਗਿਆ ਦਿੱਤੀ ਕਿ ਉਹ ਹੁਣ ਅੱਠਵਾਂ ਅਵਤਾਰ ਧਾਰਨ ਕਰੇ। ਵਿਸ਼ਨੂ ਆਗਿਆ ਲੈ ਕੇ ਇੰਜ ਧਾਈ ਕਰ ਕੇ ਚਲਿਆ ਜਿਵੇਂ ਕੰਗਲੇ ਨੂੰ ਸ਼ਾਹੀ ਖ਼ਜ਼ਾਨਾ ਮਿਲ ਗਿਆ ਹੁੰਦਾ ਹੈ।੩।

*ਨਰਾਜ ਛੰਦ*

(ਵਿਸ਼ਨੂ ਬ੍ਰਾਹਮਣ ਦਾ) ਛੋਟਾ ਜਿਹਾ ਰੂਪ ਧਾਰ ਕੇ ਵਿਚਾਰ-ਪੂਰਵਕ ਉਥੋਂ ਚਲਿਆ। ਰਾਜੇ ਦੇ ਦਰਬਾਰ ਨੂੰ ਜਾਣਨ ਉਪਰੰਤ ਉਥੇ ਪੈਰ ਗਡ ਦਿੱਤੇ।੪।

(ਉਸ ਬ੍ਰਾਹਮਣ ਨੇ) ਚੌਹਾਂ ਵੇਦਾਂ ਨੂੰ ਚੰਗੀ ਤਰ੍ਹਾਂ ਉਚਾਰ ਕੇ ਰਾਜੇ ਨੂੰ ਸੁਣਾਇਆ। (ਰਾਜੇ ਨੇ) ਬ੍ਰਾਹਮਣ ਨੂੰ (ਆਪਣੇ ਕੋਲ) ਬੁਲਾ ਲਿਆ ਅਤੇ ਚੰਦਨ ਦੀ ਲਕੜੀ ਦੀ ਬਣੀ ਪੀੜ੍ਹੀ (ਬੈਠਣ ਨੂੰ) ਦਿੱਤੀ।੫।

(ਰਾਜੇ ਨੇ ਬ੍ਰਾਹਮਣ ਦੇ) ਪੈਰ ਧੋਤੇ ਅਤੇ ਆਰਤੀ ਉਤਾਰੀ ਤੇ ਅਨੇਕ ਵਾਰ ਪ੍ਰਦਖਣਾ ਕੀਤੀ। (ਫਿਰ) ਕਰੋੜਾਂ ਦੱਛਣਾ ਦਿੱਤੀਆਂ (ਪਰ) ਬ੍ਰਾਹਮਣ ਨੇ (ਕਿਸੇ ਨੂੰ) ਹੱਥ ਤਕ ਨ ਲਾਇਆ।੬।

(ਬ੍ਰਾਹਮਣ ਨੇ) ਕਿਹਾ ਕਿ ਇਹ ਮੇਰੇ ਕਿਸੇ ਕੰਮ ਨਹੀਂ। ਇਹ ਤੇਰੇ (ਸਾਰੇ) ਸਾਜ ਮਿਥਿਆ ਹਨ। (ਮੈਨੂੰ) ਢਾਈ ਕਦਮ ਭੂਮੀ ਪ੍ਰਦਾਨ ਕਰ। ਉਸ (ਦੇ ਫਲ ਵਜੋਂ) ਹੇ ਰਾਜਨ! ਵਿਸ਼ੇਸ਼ ਯਸ਼ ਅਰਜਿਤ ਕਰ।੭।

*ਚੌਪਈ*

ਜਦੋਂ ਬ੍ਰਾਹਮਣ ਨੇ ਇਸ ਤਰ੍ਹਾਂ ਗੱਲ ਕਹੀ, (ਤਾਂ) ਰਾਣੀ ਸਮੇਤ ਰਾਜੇ ਨੇ (ਇਸ ਦੇ ਭੇਦ ਨੂੰ) ਨ ਸਮਝਿਆ। (ਸ੍ਰੇਸ਼ਠ ਬ੍ਰਾਹਮਣ ਨੇ) ਢਾਈ ਕਦਮ ਦੇਣ ਲਈ ਕਿਹਾ (ਉਸ ਗੱਲ ਨੂੰ) ਦ੍ਰਿੜ੍ਹਤਾ ਪੂਰਵਕ ਫੜ ਲਿਆ।੮।

ਦਿਜਬਰ ਸੁਕ੍ਰ ਹੁਤੋ ਨ੍ਰਿਪ ਤੀਰਾ। ਜਾਨ ਗਯੋ ਸਭ ਭੇਦੁ ਵਜੀਰਾ।
ਜਿਯੋ ਜਿਯੋ ਦੇਨ ਪ੍ਰਿਥਵੀ ਨ੍ਰਿਪ ਕਹੈ। ਤਿਮੁ ਤਿਮੁ ਨਾਹਿ ਪੁਰੋਹਿਤ ਗਹੈ। ੯।

ਜਬ ਨ੍ਰਿਪ ਦੇਨ ਧਰਾ ਮਨੁ ਕੀਨਾ। ਤਬ ਹੀ ਉਤਰ ਸੁਕ੍ਰ ਇਮ ਦੀਨਾ।
ਲਘੁ ਦਿਜ ਯਾਹਿ ਨ ਭੂਪ ਪਛਾਨੋ। ਬਿਸਨੁ ਅਵਤਾਰ ਇਸੀ ਕਰਿ ਮਾਨੋ। ੧੦।

ਸੁਨਤ ਬਚਨ ਦਾਨਵ ਸਭ ਹਸੇ। ਉਚਰਤ ਸੁਕ੍ਰ ਕਹਾ ਘਰਿ ਬਸੇ।
ਸਸਿਕ ਸਮਾਨ ਨ ਦਿਜ ਮਹਿ ਮਾਸਾ। ਕਸ ਕਰਹੈ ਇਹ ਜਗ ਬਿਨਾਸਾ। ੧੧।

*ਦੋਹਰਾ। ਸੁਕ੍ਰੋਬਾਚ*

ਜਿਮ ਚਿਨਗਾਰੀ ਅਗਨਿ ਕੀ ਗਿਰਤ ਸਘਨ ਬਨ ਮਾਹਿ।
ਅਧਿਕ ਤਨਿਕ ਤੇ ਹੋਤ ਹੈ ਤਿਮ ਦਿਜਬਰ ਨਰ ਨਾਹਿ। ੧੨।

*ਚੌਪਈ*

ਹਸਿ ਭੂਪਤਿ ਇਹ ਬਾਤ ਬਖਾਨੀ। ਸੁਨਹੋ ਸੁਕ੍ਰ ਤੁਮ ਬਾਤ ਨ ਜਾਨੀ।
ਫੁਨਿ ਇਹ ਸਮੋ ਸਭੋ ਛਲ ਜੈ ਹੈ। ਹਰਿ ਸੋ ਫੇਰਿ ਨ ਭਿਛਕ ਐ ਹੈ। ੧੩।

ਮਨ ਮਹਿ ਬਾਤ ਇਹੈ ਠਹਰਾਈ। ਮਨ ਮੋ ਧਰੀ ਨ ਕਿਸੂ ਬਤਾਈ।
ਭ੍ਰਿਤ ਤੇ ਮਾਂਗ ਕਮੰਡਲ ਏਸਾ। ਲਗ੍ਯੋ ਦਾਨ ਤਿਹ ਦੇਨ ਨਰੇਸਾ। ੧੪।

ਸੁਕ੍ਰ ਬਾਤ ਮਨ ਮੋ ਪਹਿਚਾਨੀ। ਭੇਦ ਨ ਲਹਤ ਭੂਪ ਅਗਿਆਨੀ।
ਧਾਰਿ ਮਕਰਿ ਕੇ ਜਾਰ ਸਰੂਪਾ। ਪੈਠਿਯੋ ਮਧ ਕਮੰਡਲ ਭੂਪਾ। ੧੫।

ਨ੍ਰਿਪ ਬਰ ਪਾਨਿ ਸੁਰਾਹੀ ਲਈ। ਦਾਨ ਸਮੈ ਦਿਜ ਬਰ ਕੀ ਭਈ।
ਦਾਨ ਹੇਤ ਜਬ ਹਾਥ ਚਲਾਯੋ। ਨਿਕਸ ਨੀਰ ਕਰਿ ਤਾਹਿ ਨ ਆਯੋ। ੧੬।

*ਤੋਮਰ ਛੰਦ*

ਚਮਕ੍ਯੋ ਤਬੈ ਦਿਜਰਾਜ। ਕਰੀਐ ਨ੍ਰਿਪੇਸੁ ਇਲਾਜ।
ਤਿਨਕਾ ਮਿਲੈ ਇਹ ਬੀਚਿ। ਇਕ ਚਛ ਹੁਐ ਹੈ ਨੀਚ। ੧੭।

ਤਿਨੁਕਾ ਨ੍ਰਿਪਤ ਕਰਿ ਲੀਨ। ਭੀਤਰ ਕਮੰਡਲ ਦੀਨ।
ਸੁਕ੍ਰ ਆਖਿ ਲਗੀਆ ਜਾਇ। ਇਕ ਚਛ ਭਯੋ ਦਿਜ ਰਾਇ। ੧੮।



ਉਸ ਵੇਲੇ ਰਾਜ-ਪੁਰੋਹਿਤ ਸ਼ੁਕ੍ਰਾਚਾਰਯ ਰਾਜੇ ਕੋਲ ਸੀ। (ਉਹ ਵਜ਼ੀਰ ਰੂਪ ਪੁਰੋਹਿਤ) ਸਾਰਾ ਭੇਦ ਸਮਝ ਗਿਆ। ਜਿਵੇਂ ਜਿਵੇਂ ਰਾਜਾ ਪ੍ਰਿਥਵੀ ਦੇਣ ਦੀ ਗੱਲ ਕਹਿੰਦਾ, ਤਿਵੇਂ ਤਿਵੇਂ ਪੁਰੋਹਿਤ ਨਾਂਹ ਨਾਂਹ ਕਹੀ ਜਾਂਦਾ।੯।

ਜਦੋਂ ਰਾਜੇ ਨੇ ਧਰਤੀ ਦੇਣ ਦਾ ਮਨ ਬਣਾਇਆ, ਤਦੋਂ ਸ਼ੁਕ੍ਰਾਚਾਰਯ ਨੇ ਇੰਜ ਉੱਤਰ ਦਿੱਤਾ-- ਹੇ ਰਾਜਨ! ਇਸ ਨੂੰ ਨਿੱਕਾ ਜਿਹਾ ਬ੍ਰਾਹਮਣ ਨ ਸਮਝੋ, ਇਸ ਨੂੰ ਵਿਸ਼ਨੂ ਦਾ ਅਵਤਾਰ ਕਰ ਕੇ ਮੰਨੋ।੧੦।

(ਸ਼ੁਕ੍ਰਾਚਾਰਯ ਦੀ ਗੱਲ ਸੁਣ ਕੇ) ਸਾਰੇ ਦੈਂਤ ਹਸਣ ਲਗ ਪਏ ਅਤੇ ਕਹਿਣ ਲਗੇ- ਸ਼ੁਕ੍ਰ ਸੀ! (ਤੁਹਾਡੀ ਸੁਰਤ) ਕਿਸ ਥਾਂ ਟਿਕੀ ਹੈ। ਇਸ ਬ੍ਰਾਹਮਣ ਵਿਚ ਸਹੇ ਜਿੰਨਾ ਵੀ ਮਾਸ ਨਹੀਂ ਹੈ। ਇਹ ਕਿਸ ਤਰ੍ਹਾਂ ਯੱਗ ਦਾ ਨਾਸ਼ ਕਰ ਦੇਵੇਗਾ।੧੧।

*ਦੋਹਰਾ। ਸ਼ੁਕ੍ਰ ਨੇ ਕਿਹਾ-*

ਹੇ ਰਾਜਨ! ਜਿਵੇਂ ਅਗਨੀ ਦੀ ਨਿੱਕੀ ਜਿਹੀ ਚਿੰਗਾਰੀ ਸੰਘਣੇ ਬਨ ਵਿਚ ਡਿਗ ਪਏ, ਉਹ ਥੋੜੀ ਤੋਂ ਜ਼ਿਆਦਾ ਹੋ ਜਾਂਦੀ ਹੈ, ਉਸੇ ਤਰ੍ਹਾਂ (ਦੀ ਸਥਿਤੀ) ਇਸ ਬ੍ਰਾਹਮਣ ਦੀ ਹੈ।੧੨।

*ਚੌਪਈ*

ਬਲੀ ਰਾਜੇ ਨੇ ਹਸ ਕੇ ਇਹ ਗੱਲ ਕਹੀ-- ਹੇ ਸ਼ੁਕ੍ਰ! ਸੁਣ, ਤੂੰ ਇਸ ਗੱਲ ਦਾ ਭੇਦ ਨਹੀਂ ਪਾਇਆ। ਇਹ ਸਮਾਂ ਫਿਰ ਹੱਥੋਂ ਨਿਕਲ ਜਾਵੇਗਾ (ਕਿਉਂਕਿ) ਹਰਿ ਵਰਗਾ ਕੋਈ ਮੰਗਤਾ ਮੁੜ ਕੇ ਨਹੀਂ ਆ ਸਕੇਗਾ।੧੩।

(ਰਾਜੇ ਨੇ) ਮਨ ਵਿਚ ਇਹ ਧਾਰਨਾ ਬਣਾ ਲਈ ਅਤੇ ਆਪਣੇ ਮਨ ਵਿਚ ਹੀ ਰਖੀ, ਕਿਸੇ ਨੂੰ ਵੀ ਨ ਦਸੀ। ਨੌਕਰ ਤੋਂ ਜਲ ਦਾ ਕਮੰਡਲ ਮੰਗਵਾ ਕੇ ਰਾਜਾ ਦਾਨ ਦੇਣ ਲਗਿਆ।੧੪।

ਸ਼ੁਕ੍ਰਾਚਾਰਯ ਨੇ (ਇਸ) ਗੱਲ ਨੂੰ ਮਨ ਵਿਚ ਸਮਝ ਲਿਆ (ਅਤੇ ਵਿਚਾਰਨ ਲਗਾ ਕਿ) ਨਾਮਸਮਝ ਰਾਜਾ ਇਸ ਭੇਦ ਨੂੰ ਨਹੀਂ ਜਾਣਦਾ। (ਸ਼ੁਕ੍ਰਾਚਾਰਯ ਨੇ) ਮਕੜੀ ਦੇ ਜਾਲੇ ਦਾ ਰੂਪ ਧਾਰਿਆ ਅਤੇ ਰਾਜੇ ਦੇ ਕਮੰਡਲ ਦੀ ਟੂਟੀ ਵਿਚ ਬੈਠ ਗਿਆ।੧੫।

ਰਾਜੇ ਨੇ ਆਪਣੇ ਹੱਥ ਵਿਚ ਕਮੰਡਲ ਫੜ ਲਿਆ। ਬ੍ਰਾਹਮਣ ਨੂੰ ਦਾਨ ਦੇਣ ਦੀ ਘੜੀ ਆ ਗਈ। ਜਦੋਂ ਰਾਜੇ ਨੇ ਦਾਨ ਦੇਣ ਲਈ ਹੱਥ ਅਗੇ ਕੀਤਾ, ਪਰ ਕਮੰਡਲ ਵਿਚੋਂ ਪਾਣੀ ਨਿਕਲ ਕੇ (ਰਾਜੇ ਦੇ) ਹੱਥ ਵਿਚ ਨ ਆਇਆ।੧੬।

*ਤੋਮਰ ਛੰਦ*

ਤਦੋਂ ਸ੍ਰੇਸ਼ਠ ਬ੍ਰਾਹਮਣ ਭੜਕ ਉਠਿਆ (ਅਤੇ ਕਹਿਣ ਲਗਾ--) ਰਾਜਨ! ਇਸ ਦਾ ਉਪਾ ਕਰੋ। (ਬ੍ਰਾਮਹਣ ਨੇ ਮਨ ਵਿਚ ਵਿਚਾਰ ਕੀਤਾ ਕਿ ਜੇ) ਟੂਟੀ ਵਿਚ ਤੀਲਾ ਫੇਰਿਆ ਜਾਵੇ ਤਾਂ ਦੁਸ਼ਟ (ਸ਼ੁਕ੍ਰਾਚਾਰਯ) ਇਕ ਅੱਖ ਵਾਲਾ ਹੋ ਜਾਏਗਾ।੧੭।

ਰਾਜੇ ਨੇ ਹੱਥ ਵਿਚ ਤੀਲਾ ਫੜਿਆ ਅਤੇ ਕਮੰਡਲ (ਦੀ ਟੂਟੀ ਵਿਚ) ਫੇਰ ਦਿੱਤਾ। ਉਹ ਸ਼ੁਕ੍ਰਾਚਾਰਯ ਦੀ ਅੱਖ ਵਿਚ ਜਾ ਲਗਾ। (ਉਸ ਨਾਲ) ਸ਼ੁਕ੍ਰਾਚਾਰਯ ਇਕ ਅੱਖ ਵਾਲਾ ਹੋ ਗਿਆ।੧੮।

ਨੇਤ੍ਰ ਤੇ ਜੁ ਗਿਰਿਯੋ ਨੀਰ। ਸੋਈ ਲੀਯੋ ਕਰਿ ਦਿਜ ਬੀਰ।
ਕਰਿ ਨੀਰ ਚੁਵਨ ਨ ਦੀਨ। ਇਮ ਸੁਆਮਿ ਕਾਰਜ ਕੀਨ। ੧੯।

*ਚੌਪਈ*

ਛਛ ਨੀਰ ਕਰ ਭੀਤਰ ਪਰਾ। ਵਹੈ ਸੰਕਲਪ ਦਿਜਹ ਕਰਿ ਧਰਾ।
ਐਸ ਤਬੈ ਨਿਜ ਦੇਹ ਬਢਾਯੋ। ਲੋਕ ਛੇਦਿ ਪਰਲੋਕਿ ਸਿਧਾਯੋ। ੨੦।

ਨਿਰਖ ਲੋਗ ਅਦਭੁਤ ਬਿਸਮਏ। ਦਾਨਵ ਪੇਖਿ ਮੂਰਛਨ ਭਏ।
ਪਾਵ ਪਤਾਰ ਛੁਯੋ ਸਿਰ ਕਾਸਾ। ਚਕ੍ਰਿਤ ਭਏ ਲਖਿ ਲੋਕ ਤਮਾਸਾ। ੨੧।

ਏਕੈ ਪਾਵ ਪਤਾਰਹਿ ਛੂਆ। ਦੂਸਰ ਪਾਵ ਗਗਨ ਲਉ ਹੂਆ।
ਭਿਦਿਯੋ ਅੰਡ ਬ੍ਰਹਮੰਡ ਅਪਾਰਾ। ਤਿਹ ਤੇ ਗਿਰੀ ਗੰਗ ਕੀ ਧਾਰਾ। ੨੨।

ਇਹ ਬਿਧਿ ਭੂਪ ਅਚੰਭਵ ਲਹਾ। ਮਨ ਕ੍ਰਮ ਬਚਨ ਚਕ੍ਰਿਤ ਹੁਐ ਰਹਾ।
ਸੁ ਕੁਛ ਭਯੋ ਜੋਊ ਸੁਕ੍ਰਿ ਉਚਾਰਾ। ਸੋਈ ਅਖੀਯਨ ਹਮ ਆਜ ਨਿਹਾਰਾ। ੨੩।

ਅਰਧਿ ਦੇਹਿ ਅਪਨੋ ਮਿਨਿ ਦੀਨਾ। ਇਹ ਬਿਧਿ ਕੈ ਭੂਪਤਿ ਜਸੁ ਲੀਨਾ।
ਜਬ ਲਉ ਗੰਗ ਜਮੁਨ ਕੋ ਨੀਰਾ। ਤਬ ਲਉ ਚਲੀ ਕਥਾ ਜਗਿ ਧੀਰਾ। ੨੪।

ਬਿਸਨ ਪ੍ਰਸੰਨਿ ਪ੍ਰਤਛ ਹੁਐ ਕਹਾ। ਚੋਬਦਾਰੁ ਦੁਆਰੇ ਹੁਐ ਰਹਾ।
ਕਹਿਯੋ ਚਲੇ ਤਬ ਲਗੈ ਕਹਾਨੀ। ਜਬ ਲਗ ਗੰਗ ਜਮੁਨ ਕੋ ਪਾਨੀ। ੨੫।

*ਦੋਹਰਾ*

ਜਹ ਸਾਧਨ ਸੰਕਟ ਪਰੈ ਤਹ ਤਹ ਭਏ ਸਹਾਇ।
ਦੁਆਰਪਾਲ ਹੁਐ ਦਰਿ ਬਸੇ ਭਗਤ ਹੇਤ ਹਰਿ ਰਾਇ। ੨੬।

*ਚੌਪਈ*

ਅਸਟਮ ਅਵਤਾਰ ਬਿਸਨ ਅਸ ਧਰਾ। ਸਾਧਨ ਸਬੈ ਕ੍ਰਿਤਾਰਥ ਕਰਾ।
ਅਬ ਨਵਮੋ ਬਰਨੋ ਅਵਤਾਰਾ। ਸੁਨਹੁ ਸੰਤ ਚਿਤ ਲਾਇ ਸੁ ਧਾਰਾ। ੨੭।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਾਵਨ ਅਸਟਮੋ ਅਵਤਾਰ*
*ਬਲਿ ਛਲਨ ਸਮਾਪਤਮ ਸਤੁ ਸੁਭਮ ਸਤੁ। ੮।*



(ਸ਼ੁਕ੍ਰ ਦੀ) ਅੱਖ ਤੋਂ ਜੋ ਜਲ ਨਿਕਲਿਆ ਸੀ, ਉਹੀ (ਉਸ) ਸ੍ਰੇਸ਼ਠ ਬ੍ਰਾਹਮਣ ਨੇ ਲੈ ਲਿਆ। (ਸ਼ੁਕ੍ਰ ਨੇ ਆਪਣੀ ਅੱਖ ਅੰਨ੍ਹੀ) ਕਰਵਾ ਲਈ, ਪਰ ਪਾਣੀ ਨ ਚੋਣ ਦਿੱਤਾ। ਇਸ ਤਰ੍ਹਾਂ ਆਪਣੇ ਸੁਆਮੀ ਦਾ ਕਰਜ ਕੀਤਾ।੧੯।

*ਚੌਪਈ*

(ਰਾਜੇ ਦੇ) ਹੱਥ ਵਿਚ ਅੱਖ ਦਾ ਪਾਣੀ ਪਿਆ, ਉਸੇ ਨਾਲ ਬ੍ਰਾਹਮਣ ਨੂੰ (ਰਾਜੇ ਨੇ ਧਰਤੀ ਦਾ) ਸੰਕਲਪ ਕਰ ਦਿੱਤਾ। ਇਸ ਤਰ੍ਹਾਂ (ਜਦ ਧਰਤੀ ਮਾਪਣ ਦਾ ਸਮਾਂ ਆਇਆ) ਤਦੋਂ (ਬ੍ਰਾਹਮਣ ਨੇ) ਆਪਣੀ ਦੇਹ ਵਧਾ ਲਈ, ਜੋ ਇਸ ਲੋਕ ਨੂੰ ਲੰਘ ਕੇ ਪਰਲੋਕ ਤਕ ਜਾ ਪਹੁੰਚੀ।੨੦।

ਇਹ ਅਦਭੁਤ (ਕੌਤਕ) ਵੇਖ ਕੇ ਲੋਕੀ ਹੈਰਾਨ ਹੋ ਗਏ ਅਤੇ ਦੈਂਤ ਵੇਖ ਕੇ ਮੂਰਛਿਤ ਹੋ ਗਏ। (ਉਸ ਵੇਲੇ ਬੌਣੇ ਬ੍ਰਾਹਮਣ) ਦੇ ਪੈਰ ਪਾਤਾਲ (ਵਿਚ ਸਨ ਅਤੇ) ਸਿਰ ਆਕਾਸ਼ ਨੂੰ ਛੋਹਣ ਲਗ ਗਿਆ। ਇਹ ਤਮਾਸ਼ਾ ਵੇਖ ਕੇ ਲੋਕੀ ਹੈਰਾਨ ਹੋ ਗਏ।੨੧।

ਇਕ ਪੈਰ (ਕਦਮ) ਨਾਲ ਪਾਤਾਲ ਛੋਹਿਆ ਅਤੇ ਦੂਜਾ ਪੈਰ (ਕਦਮ) ਆਕਾਸ਼ ਤਕ ਪੂਰਾ ਹੋਇਆ। ਅਪਾਰ ਅੰਡ ਰੂਪ ਬ੍ਰਹਮੰਡ (ਦੋ ਕਦਮਾਂ ਵਿਚ) ਮਿਣਿਆ ਗਿਆ। ਉਸ ਤੋਂ ਗੰਗਾ ਦੀ ਧਾਰਾ (ਧਰਤੀ) ਉਤੇ ਡਿਗੀ।੨੨।

ਰਾਜੇ ਨੂੰ ਵੀ ਇਸ ਤਰ੍ਹਾਂ ਦਾ ਅਚੰਭਾ ਹੋਇਆ ਅਤੇ ਮਨ, ਬਾਣੀ ਅਤੇ ਕਰਮ ਤੋਂ ਹੈਰਾਨ ਹੋ ਰਿਹਾ। ਉਹੀ ਕੁਝ ਹੋਇਆ ਜੋ ਸ਼ੁਕ੍ਰਾਚਾਰਯ ਨੇ ਕਿਹਾ ਸੀ। ਉਹੀ (ਹੋਇਆ ਹੈ) ਅਜ ਮੈਂ ਅੱਖੀਆਂ ਨਾਲ ਵੇਖ ਲਿਆ ਹੈ।੨੩।

(ਰਾਜੇ ਨੇ) ਅੱਧੇ ਕਦਮ ਲਈ ਆਪਣੀ ਦੇਹ ਮਿਣ ਦਿੱਤੀ। ਇਸ ਤਰ੍ਹਾਂ ਰਾਜੇ ਨੇ ਯਸ਼ ਖਟ ਲਿਆ। ਜਦੋਂ ਤਕ ਗੰਗਾ ਅਤੇ ਯਮਨਾ ਦਾ ਜਲ (ਧਰਤੀ ਉਤੇ ਮੌਜੂਦ ਹੈ), ਤਦੋਂ ਤਕ ਇਹ ਕਥਾ ਜਗਤ ਵਿਚ ਚਲਦੀ ਰਹੇਗੀ।੨੪।

ਵਿਸ਼ਣੂ ਪ੍ਰਸੰਨ ਹੋ ਕੇ ਪ੍ਰਤੱਖ ਹੋਇਆ ਅਤੇ ਕਿਹਾ-- (ਹੇ ਰਾਜਨ! ਮੈਂ) ਤੇਰੇ ਦੁਆਰੇ ਉਤੇ ਚੋਬਦਾਰ ਹੋ ਕੇ ਰਹਾਂਗਾ। ਅਤੇ ਇਹ ਵੀ ਕਿਹਾ ਕਿ ਤਦੋਂ ਤਕ (ਤੇਰੀ ਇਹ) ਕਹਾਣੀ ਜਗਤ ਵਿਚ ਚਲੇਗੀ, ਜਦੋਂ ਤਕ ਗੰਗਾ ਅਤੇ ਯਮਨਾ ਵਿਚ ਪਾਣੀ ਰਹੇਗਾ।੨੫।

*ਦੋਹਰਾ*

ਜਿਥੇ ਜਿਥੇ ਵੀ ਸਾਧਾਂ ਨੂੰ ਸੰਕਟ ਪੈਂਦਾ ਹੈ, ਉਥੇ ਉਥੇ ਹੀ (ਪਰਮ-ਸੱਤਾ) ਸਹਾਇਕ ਹੁੰਦੀ ਹੈ। ਹਰਿ-ਰਾਇ ਭਗਤ ਲਈ ਦੁਆਰਪਾਲ ਹੋ ਕੇ (ਉਸ ਦੇ) ਦਰ ਤੇ ਵਸਦਾ ਹੈ।੨੬।

*ਚੌਪਈ*

ਇਸ ਤਰ੍ਹਾਂ ਵਿਸ਼ਣੂ ਨੇ ਅੱਠਵਾਂ ਅਵਤਾਰ ਧਾਰਨ ਕੀਤਾ ਅਤੇ ਸਾਰਿਆਂ ਸਾਧਾਂ ਨੂੰ ਸਫਲ-ਮਨੋਰਥ (ਕ੍ਰਿਤਾਰਥ) ਕੀਤਾ। ਹੁਣ (ਮੈਂ) ਨੌਵੇਂ ਅਵਤਾਰ ਦਾ ਵਰਣਨ ਕਰਦਾ ਹਾਂ, ਹੇ ਸੰਤੋ! ਚਿਤ ਲਾ ਕੇ ਸੁਣੋ ਅਤੇ (ਮਨ ਵਿਚ) ਧਾਰਨ ਕਰੋ।੨੭।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਅੱਠਵੇਂ ਬਾਵਨ ਅਵਤਾਰ ਦਾ ਕਥਨ,*
*ਬਲੀ ਦੇ ਛਲਨ ਪ੍ਰਸੰਗ ਦੀ ਸਮਾਪਤੀ, ਸਭ ਸ਼ੁਭ ਹੈ।੮।*

## ਅਥ ਪਰਸਰਾਮ ਅਵਤਾਰ ਕਥਨੰ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਪੁਨਿ ਕੇਤਿਕ ਦਿਨ ਭਏ ਬਿਤੀਤਾ। ਛਤ੍ਰਨਿ ਸਕਲ ਧਰਾ ਕਹੁ ਜੀਤਾ।
ਅਧਿਕ ਜਗਤ ਮਹਿ ਊਚ ਜਨਾਯੋ। ਬਾਸਵ ਬਲਿ ਕਹੂੰ ਲੈਨ ਨ ਪਾਯੋ। ੧।

ਬਿਆਕੁਲ ਸਕਲ ਦੇਵਤਾ ਭਏ। ਮਿਲਿ ਕਰਿ ਸਭੁ ਬਾਸਵ ਪੈ ਗਏ।
ਛਤ੍ਰੀ ਰੂਪ ਧਰੇ ਸਭੁ ਅਸੁਰਨ। ਆਵਤ ਕਹਾ ਭੂਪ ਤੁਮਰੇ ਮਨਿ। ੨।

ਸਬ ਦੇਵਨ ਮਿਲਿ ਕਰਿਯੋ ਬਿਚਾਰਾ। ਛੀਰਸਮੁਦ੍ਰ ਕਹੁ ਚਲੇ ਸੁਧਾਰਾ।
ਕਾਲ ਪੁਰਖੁ ਕੀ ਕਰੀ ਬਡਾਈ। ਇਮ ਆਗਿਆ ਤਹ ਤੈ ਤਿਨਿ ਆਈ। ੩।

ਦਿਜ ਜਮਦਗਨਿ ਜਗਤ ਮੋ ਸੋਹਤ। ਨਿਤ ਉਠਿ ਕਰਤ ਅਘਨ ਓਘਨ ਹਤ।
ਤਹ ਤੁਮ ਧਰੋ ਬਿਸਨ ਅਵਤਾਰਾ। ਹਨਹੁ ਸਕ੍ਰ ਕੇ ਸਤ੍ਰ ਸੁਧਾਰਾ। ੪।

*ਭੁਜੰਗ ਪ੍ਰਯਾਤ ਛੰਦ*

ਜਯੋ ਜਾਮਦਗਨੰ ਦਿਜੰ ਆਵਤਾਰੀ। ਭਯੋ ਰੇਣੁਕਾ ਤੇ ਕਵਾਚੀ ਕੁਠਾਰੀ।
ਧਰਿਯੋ ਛਤ੍ਰੀਯਾ ਪਾਤ ਕੋ ਕਾਲ ਰੂਪੰ। ਹਨ੍ਯੋ ਜਾਇ ਜਉਨੈ ਸਹੰਸਾਸਤ੍ਰ ਭੂਪੰ। ੫।

ਕਹਾ ਗੰਮ ਏਤੀ ਕਥਾ ਸਰਬ ਭਾਖਉ। ਕਥਾ ਬ੍ਰਿਧ ਤੇ ਥੋਰੀਐ ਬਾਤ ਰਾਖਉ।
ਭਰੇ ਗਰਬ ਛਤ੍ਰੀ ਨਰੇਸੰ ਅਪਾਰੰ। ਤਿਨੈ ਨਾਸ ਕੋ ਪਾਣਿ ਧਾਰਿਯੋ ਕੁਠਾਰੰ। ੬।

ਹੁਤੀ ਨੰਦਨੀ ਸਿੰਧ ਜਾ ਕੀ ਸੁਪੁਤ੍ਰੀ। ਤਿਸੈ ਮਾਗ ਹਾਰਿਯੋ ਸਹੰਸਾਸਤ੍ਰ ਛਤ੍ਰੀ।
ਲੀਯੋ ਛੀਨ ਗਾਯੰ ਹਤਿਯੋ ਰਾਮ ਤਾਤੰ। ਤਿਸੀ ਬੈਰ ਕੀਨੇ ਸਬੈ ਭੂਪ ਪਾਤੰ। ੭।

ਗਈ ਬਾਲ ਤਾ ਤੇ ਲੀਯੋ ਸੋਧ ਤਾ ਕੋ। ਹਨਿਯੋ ਤਾਤ ਮੇਰੋ ਕਹੋ ਨਾਮੁ ਵਾ ਕੋ।
ਸਹੰਸਾਸਤ੍ਰ ਭੂਪੰ ਸੁਨਿਯੋ ਸ੍ਰਉਣ ਨਾਮੰ। ਗਹੇ ਸਸਤ੍ਰ ਅਸਤ੍ਰੰ ਚਲਿਯੋ ਤਉਨ ਠਾਮੰ। ੮।



## ਹੁਣ ਪਰਸਰਾਮ ਅਵਤਾਰ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਫਿਰ ਕਿਤਨਾ ਹੀ ਸਮਾਂ ਬੀਤ ਗਿਆ। ਛਤਰੀਆਂ ਨੇ ਸਾਰੀ ਧਰਤੀ ਨੂੰ ਜਿਤ ਲਿਆ। (ਉਨ੍ਹਾਂ ਨੇ ਆਪਣੇ ਆਪ ਨੂੰ) ਸਾਰੇ ਜਗਤ ਵਿਚ ਵੱਡਾ ਕਰਕੇ ਜਣਾਇਆ। ਇੰਦਰ (ਬਾਸਵ) ਕਿਤੋਂ ਵੀ ਬਲੀ ਲੈ ਸਕਣ ਦੇ ਸਮਰਥ ਨ ਰਿਹਾ।੧।

ਸਾਰੇ ਦੇਵਤੇ ਵਿਆਕੁਲ ਹੋ ਗਏ। ਸਾਰੇ ਮਿਲ ਕੇ ਇੰਦਰ ਕੋਲ ਗਏ (ਅਤੇ ਕਹਿਣ ਲਗੇ ਕਿ) ਸਾਰਿਆਂ ਦੈਂਤਾ ਨੇ ਛਤਰੀ ਰੂਪ ਧਾਰਨ ਕਰ ਲਿਆ ਹੈ। ਹੇ ਰਾਜਨ! ਤੁਹਾਡੇ ਮਨ ਵਿਚ ਕੀ (ਵਿਚਾਰ) ਆ ਰਿਹਾ ਹੈ।੨।

ਸਾਰਿਆਂ ਦੇਵਤਿਆਂ ਨੇ ਮਿਲ ਕੇ ਵਿਚਾਰ ਕੀਤਾ ਅਤੇ (ਮਨ ਵਿਚ) ਨਿਸ਼ਚਾ ਕਰ ਕੇ ਛੀਰ ਸਮੁੰਦਰ ਨੂੰ ਚਲ ਪਏ। (ਉਥੇ ਜਾ ਕੇ) 'ਕਾਲ ਪੁਰਖ' ਦੀ ਵਡਿਆਈ ਕੀਤੀ। ਉਥੋਂ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਆਗਿਆ ਹੋਈ।੩।

ਜਮਦਗਨਿ ਨਾਂ ਦਾ ਮੁਨੀ (ਦਿਜ) ਜਗਤ ਵਿਚ ਬਿਰਾਜਦਾ ਹੈ। (ਉਹ) ਨਿੱਤ ਉਠ ਕੇ (ਸਾਧਨਾ ਰਾਹੀਂ) ਸਾਰਿਆਂ ਪਾਪਾਂ ਨੂੰ ਨਸ਼ਟ ਕਰਦਾ ਹੈ। ਹੇ ਵਿਸ਼ਣੂ! ਤੁਸੀਂ ਉਸ ਦੇ (ਘਰ) ਜਾ ਕੇ ਅਵਤਾਰ ਧਾਰਨ ਕਰੋ ਅਤੇ ਇੰਦਰ ਦੇ ਵੈਰੀਆਂ ਨੂੰ ਚੰਗੀ ਤਰ੍ਹਾਂ ਮਾਰ ਦਿਓ।੪।

*ਭੁਜੰਗ ਪ੍ਰਯਾਤ ਛੰਦ*

ਜਮਦਗਨਿ ਬ੍ਰਾਹਮਣ ਦੇ ਘਰ (ਵਿਸ਼ਣੂ) ਨੇ ਅਵਤਾਰ ਲਿਆ। (ਉਹ) ਕਵਚ ਅਤੇ ਕੁਹਾੜਾ (ਧਾਰਨ ਕਰਨ ਵਾਲਾ) ਰੇਣਕਾ (ਦੀ ਕੁੱਖ ਤੋਂ) ਹੋਇਆ ਸੀ। (ਇਉਂ ਪ੍ਰਤੀਤ ਹੁੰਦਾ ਸੀ ਕਿ) ਛਤਰੀਆਂ ਨੂੰ ਮਾਰਨ ਲਈ ਕਾਲ ਨੇ ਹੀ (ਇਹ) ਰੂਪ ਧਾਰਨ ਕੀਤਾ ਹੋਵੇ ਜਿਸ ਨੇ ਸਹਸ੍ਰਬਾਹੁ ਰਾਜੇ ਨੂੰ ਮਾਰਿਆ ਸੀ।੫।

ਇਤਨੀ ਮੇਰੀ ਸਮਰਥਾ ਨਹੀਂ ਕਿ ਸਾਰੀ ਕਥਾ ਸੁਣਾਵਾਂ, ਕਥਾ ਵੱਧ ਨ ਜਾਏ, ਇਸ ਲਈ ਥੋੜੀ ਗੱਲ ਹੀ ਦਸਦਾ ਹਾਂ। ਅਪਾਰ ਛਤਰੀ ਰਾਜੇ ਹੰਕਾਰ ਨਾਲ ਭਰੇ ਹੋਏ ਸਨ। ਉਨ੍ਹਾਂ ਦੇ ਨਾਸ਼ ਲਈ (ਪਰਸ਼ੁਰਾਮ ਨੇ ਆਪਣੇ) ਹੱਥ ਵਿਚ ਕੁਹਾੜਾ ਧਾਰਨ ਕੀਤਾ।੬।

(ਘਟਨਾ ਦਾ ਪਿਛੋਕੜ ਇਹ ਸੀ ਕਿ) ਕਾਮਧੇਨੁ ਗਊ ਦੀ ਨੰਦਨੀ ਨਾਂ ਦੀ ਪੁੱਤਰੀ ਸੀ। ਉਸ ਨੂੰ ਸਹਸ੍ਰਬਾਹੁ ਛਤਰੀ (ਜਮਦਗਨਿ ਪਾਸੋਂ) ਮੰਗ ਮੰਗ ਕੇ ਥਕ ਗਿਆ। (ਮੌਕਾ ਤਾੜ ਕੇ) ਉਸ ਨੇ ਗਊ ਖੋਹ ਲਈ ਅਤੇ ਪਾਰਸ਼ੁਰਾਮ ਦੇ ਪਿਤਾ (ਜਮਦਗਨਿ) ਨੂੰ ਮਾਰ ਦਿੱਤਾ। ਉਸੇ ਵੈਰ ਕਰ ਕੇ (ਪਰਸ਼ੁਰਾਮ ਨੇ) ਸਾਰਿਆਂ (ਛਤਰੀ) ਰਾਜਿਆਂ ਦਾ (ਇੱਕੀ ਵਾਰ) ਨਾਸ਼ ਕੀਤਾ।੭।

ਇਸ ਕਰ ਕੇ (ਜਮਦਗਨਿ ਦੀ) ਪਤਨੀ (ਬਨ ਵਿਚ) ਗਈ ਅਤੇ (ਪਰਸ਼ੁਰਾਮ ਨੂੰ) ਲਭ ਲਿਆ। (ਉਸ ਨੂੰ ਸਾਰੀ ਗੱਲ ਦਸੀ। ਉੱਤਰ ਵਿਚ ਪਰਸ਼ੁਰਾਮ ਨੇ ਕਿਹਾ) ਜਿਸ ਨੇ ਮੇਰੇ ਪਿਤਾ ਨੂੰ ਮਾਰਿਆ ਹੈ, ਉਸ ਦਾ ਨਾਂ ਦਸੋ। (ਰੇਣੁਕਾ ਨੇ ਨਾਂ ਦਸਿਆ। ਜਦੋਂ ਪਰਸ਼ੁਰਾਮ ਨੇ) ਸਹਸ੍ਰਬਾਹੁ ਰਾਜੇ ਦਾ ਨਾਂ ਕੰਨਾਂ ਨਾਲ ਸੁਣਿਆ, ਤਾਂ ਅਸਤ੍ਰ-ਸ਼ਸਤ੍ਰ ਪਕੜ ਕੇ ਉਸ ਦੇ ਠਿਕਾਣੇ ਨੂੰ ਤੁਰ ਪਿਆ।੮।

ਕਹੋ ਰਾਜ ਮੇਰੋ ਹਨਿਯੋ ਤਾਤ ਕੈਸੇ। ਅਬੈ ਜੁਧ ਜੀਤੋ ਹਨੋ ਤੋਹਿ ਤੈਸੇ।
ਕਹਾ ਮੂੜ ਬੈਠੋ ਸੁ ਅਸਤ੍ਰੰ ਸੰਭਾਰੋ। ਚਲੋ ਭਾਜ ਨਾ ਤੋ ਸਬੈ ਸਸਤ੍ਰ ਡਾਰੋ। ੯।

ਸੁਣੇ ਬੋਲ ਬੰਕੇ ਭਰਿਯੋ ਭੂਪ ਕੋਪੰ। ਉਠਿਯੋ ਰਾਜ ਸਰਦੂਲ ਲੈ ਪਾਣਿ ਧੋਪੰ।
ਹਠਿਯੋ ਖੇਤਿ ਖੂਨੀ ਦਿਜੰ ਖੇਤ੍ਰ ਹਾਯੋ। ਚਹੇ ਆਜ ਹੀ ਜੁਧ ਮੋ ਸੋ ਮਚਾਯੋ। ੧੦।

ਧਏ ਸੂਰ ਸਰਬੰ ਸੁਨੇ ਬੈਨ ਰਾਜੰ। ਚੜਿਯੋ ਕ੍ਰੁਧ ਜੁਧੰ ਸੂਜੇ ਸਰਬ ਸਾਜੰ।
ਗਦਾ ਸੈਹਥੀ ਸੂਲ ਸੇਲੰ ਸੰਭਾਰੀ। ਚਲੇ ਜੁਧ ਕਾਜੰ ਬਡੇ ਛਤ੍ਰਧਾਰੀ। ੧੧।

*ਨਰਾਜ ਛੰਦ*

ਕ੍ਰਿਪਾਣ ਪਾਣ ਧਾਰਿ ਕੈ। ਚਲੇ ਬਲੀ ਪੁਕਾਰਿ ਕੈ।
ਸੁ ਮਾਰਿ ਮਾਰਿ ਭਾਖਹੀ। ਸਰੋਘ ਸ੍ਰੋਣ ਚਾਖਹੀ। ੧੨।
ਸੰਜੋਇ ਸੈਹਥੀਨ ਲੈ। ਚੜੇ ਸੁ ਬੀਰ ਰੋਸ ਕੈ।
ਚਟਾਕ ਚਾਬਕੰ ਉਠੇ। ਸਹੰਸ੍ਰ ਸਾਇਕੰ ਬੁਠੈ। ੧੩।

*ਰਸਾਵਲ ਛੰਦ*

ਭਏ ਏਕ ਠਉਰੇ। ਸਬੈ ਸੂਰ ਦਉਰੇ। ਲਯੋ ਘੇਰਿ ਰਾਮੰ। ਘਟਾ ਸੂਰ ਸ੍ਯਾਮੰ। ੧੪।
ਕਮਾਣੰ ਕੜੰਕੇ। ਭਏ ਨਾਦ ਬੰਕੇ। ਘਟਾ ਜਾਨਿ ਸਿਆਹੰ। ਚੜਿਓ ਤਿਉ ਸਿਪਾਹੰ। ੧੫।

ਭਏ ਨਾਦ ਬੰਕੇ। ਸੁ ਸੇਲੰ ਧਮੰਕੇ। ਗਜਾ ਜੂਹ ਗਜੇ। ਸੁਭੰ ਸੰਜ ਸਜੇ। ੧੬।
ਚਹੂੰ ਓਰ ਢੂਕੇ। ਗਜੰ ਜੂਹ ਝੂਕੇ। ਸਰੰ ਬ੍ਯੂਹ ਛੂਟੇ। ਰਿਪੰ ਸੀਸ ਫੂਟੇ। ੧੭।

ਉਠੇ ਨਾਦ ਭਾਰੀ। ਰਿਸੇ ਛਤ੍ਰਧਾਰੀ। ਘਿਰਿਯੋ ਰਾਮ ਸੈਨੰ। ਸਿਵੰ ਜੇਮ ਮੈਨੰ। ੧੮।
ਰਣੰ ਰੰਗ ਰਤੇ। ਤ੍ਰਸੇ ਤੇਜ ਤਤੇ। ਉਠੀ ਸੈਣ ਧੂਰੰ। ਰਹਿਯੋ ਗੈਣ ਪੂਰੰ। ੧੯।

ਘਣੇ ਢੋਲ ਬਜੇ। ਮਹਾ ਬੀਰ ਗਜੇ। ਮਨੋ ਸਿੰਘ ਛੁਟੇ। ਹਿਮੰ ਬੀਰ ਜੁਟੇ। ੨੦।
ਕਰੈ ਮਾਰਿ ਮਾਰੰ। ਬਕੈ ਬਿਕਰਾਰੰ। ਗਿਰੈ ਅੰਗ ਭੰਗੰ। ਦਵੰ ਜਾਨ ਦੰਗੰ। ੨੧।



(ਉਥੇ ਪਹੁੰਚ ਕੇ ਪਰਸ਼ੁਰਾਮ ਨੇ ਸਹਸ੍ਰਬਾਹੁ ਨੂੰ ਪੁਛਿਆ--) ਹੇ ਰਾਜਨ! ਦਸੋ, (ਤੁਸੀਂ) ਮੇਰੇ ਪਿਤਾ ਨੂੰ ਕਿਵੇਂ ਮਾਰਿਆ? ਹੁਣੇ (ਮੈਂ ਤੈਨੂੰ) ਯੁੱਧ ਵਿਚ ਜਿਤਾਂਗਾ ਅਤੇ ਉਸੇ ਤਰ੍ਹਾਂ ਮਾਰਾਂਗਾ। ਹੇ ਮੂਰਖ (ਰਾਜੇ)! (ਤੂੰ) ਕਿਸ ਲਈ ਬੈਠਾ ਹੈਂ? ਅਸਤ੍ਰ ਸੰਭਾਲ, ਨਹੀਂ ਤਾਂ ਸਾਰੇ ਸ਼ਸਤ੍ਰ ਸੁਟ ਕੇ ਭਜ ਜਾ।੯।

(ਪਰਸ਼ੁਰਾਮ ਦੇ ਜਦੋਂ ਇਸ ਤਰ੍ਹਾਂ ਦੇ) ਕੋੜੇ ਬਚਨ ਸੁਣੇ, ਤਾਂ ਰਾਜਾ ਕ੍ਰੋਧ ਨਾਲ ਭਰ ਗਿਆ ਅਤੇ ਸਿਧੀ ਤਲਵਾਰ ਲੈ ਕੇ ਸ਼ੇਰ ਵਾਂਗ ਉਠਿਆ। (ਰਾਜਾ) ਹਠ ਕਰਕੇ ਖਲੋ ਗਿਆ ਕਿ (ਹੁਣੇ) ਖੂਨੀ ਬ੍ਰਾਹਮਣ ਨੂੰ ਯੁੱਧ-ਭੂਮੀ ਵਿਚ ਮਾਰਦਾ ਹਾਂ ਕਿਉਂਕਿ ਇਹ ਅਜ ਹੀ ਮੇਰੇ ਨਾਲ ਯੁੱਧ ਮਚਾਉਣਾ ਚਾਹੁੰਦਾ ਹੈ।੧੦।

ਰਾਜੇ ਦੇ ਬੋਲ ਸੁਣ ਕੇ ਸਾਰੇ ਸੂਰਮੇ ਚਲ ਪਏ। ਯੁੱਧ ਲਈ (ਉਨ੍ਹਾਂ ਨੂੰ) ਕ੍ਰੋਧ ਚੜ੍ਹ ਗਿਆ ਅਤੇ ਸਾਰਾ ਸਾਜ਼-ਸਾਮਾਨ ਸਜਾ ਲਿਆ। (ਉਨ੍ਹਾਂ ਨੇ) ਗਦਾ, ਸੈਹੱਥੀ, ਤ੍ਰਿਸ਼ੂਲ ਅਤੇ ਬਰਛੇ ਸੰਭਾਲ ਲਏ। ਵੱਡੇ ਵੱਡੇ ਛਤਰਧਾਰੀ (ਯੋਧੇ) ਯੁੱਧ ਕਰਨ ਲਈ ਚੜ੍ਹ ਚਲੇ।੧੧।

*ਨਰਾਜ ਛੰਦ*

ਤਲਵਾਰ ਨੂੰ ਹੱਥ ਵਿਚ ਫੜ ਕੇ, ਸੂਰਮੇ ਲਲਕਾਰਦੇ ਹੋਏ ਚਲ ਪਏ। ਉਹ ਮਾਰੋ-ਮਾਰੋ ਬੋਲ ਰਹੇ ਸਨ ਅਤੇ (ਉਨ੍ਹਾਂ ਦੇ) ਤੀਰ ਲਹੂ ਚਖ ਰਹੇ ਸਨ।੧੨।

ਕਵਚ (ਸ਼ਰੀਰ ਉਤੇ ਧਾਰਨ ਕਰਕੇ ਅਤੇ ਹੱਥਾਂ ਵਿਚ) ਸੈਹੱਥੀਆ ਲੈ ਕੇ, ਕ੍ਰੋਧਵਾਨ ਹੋ ਕੇ ਸੂਰਮੇ ਚੜ੍ਹ ਚਲੇ। (ਘੋੜਿਆਂ ਦੀਆਂ) ਚਾਬੁਕਾਂ ਚਟਾਖ ਚਟਾਖ ਕਰਨ ਲਗੀਆਂ ਅਤੇ ਹਜ਼ਾਰਾਂ ਤੀਰ ਵਰ੍ਹਨ ਲਗੇ।੧੩।

*ਰਸਾਵਲ ਛੰਦ*

(ਸਾਰੇ ਸੂਰਮੇ) ਇਕ ਥਾਂ ਤੇ ਇਕੱਠੇ ਹੋ ਗਏ ਅਤੇ ਸਾਰਿਆਂ ਨੇ ਦੌੜ ਕੇ ਪਰਸ਼ੁਰਾਮ ਨੂੰ (ਇੰਜ) ਘੇਰ ਲਿਆ (ਜਿਵੇਂ) ਕਾਲੀਆਂ ਘਟਾਵਾਂ ਸੂਰਜ ਨੂੰ ਘੇਰਦੀਆਂ ਹਨ।੧੪। ਕਮਾਨਾਂ ਕੜਕ ਰਹੀਆਂ ਸਨ, ਭਿਆਨਕ ਨਾਦ ਹੋ ਰਹੇ ਸਨ। ਸੈਨਿਕ ਇਸ ਤਰ੍ਹਾਂ ਚੜ੍ਹੇ ਹਨ ਮਾਨੋ ਕਾਲੀਆਂ ਘਟਾਵਾਂ (ਚੜ੍ਹ ਆਈਆਂ ਹੋਣ)।੧੫।

ਬੜੇ ਡਰਾਵਣੇ ਨਾਦ ਹੋਣ ਲਗੇ, ਬਰਛਿਆਂ ਦੀ ਧਮਕ ਪੈਣ ਲਗੀ। ਹਾਥੀਆਂ ਦੇ ਝੁੰਡ ਗਜਣ ਲਗੇ ਜਿਨ੍ਹਾਂ ਨੇ ਸੁੰਦਰ ਕਵਚ ਸਜਾਏ ਹੋਏ ਸਨ।੧੬। (ਸੂਰਮੇ) ਚੌਹਾਂ ਪਾਸਿਆਂ ਤੋਂ ਢੁਕ ਰਹੇ ਸਨ ਅਤੇ ਹਾਥੀਆਂ ਦੇ ਝੁੰਡਾਂ ਨੂੰ ਅਗੇ ਝੋਂਕਦੇ ਸਨ। ਬਹੁਤ ਸਾਰੇ ਤੀਰ ਛਡ ਰਹੇ ਸਨ ਅਤੇ ਵੈਰੀਆਂ ਦੇ ਸਿਰ ਫੁਟ ਰਹੇ ਸਨ।੧੭।

ਭਾਰੀ ਨਾਦ ਉਠ ਰਹੇ ਸਨ, ਛਤਰਧਾਰੀ ਕ੍ਰੋਧਵਾਨ ਸਨ। ਪਰਸ਼ੁਰਾਮ ਨੂੰ ਸੈਨਾ ਨੇ (ਇੰਜ) ਘੇਰ ਲਿਆ, ਜਿਵੇਂ ਸ਼ਿਵ ਨੂੰ ਕਾਮ ਨੇ (ਘੇਰ ਲਿਆ ਸੀ)।੧੮। (ਸੂਰਮੇ) ਯੁੱਧ ਦੇ ਰੰਗ ਵਿਚ ਰਤੇ ਹੋਏ ਸਨ ਅਤੇ (ਦੂਜਿਆਂ ਦੇ) ਤੀਬਰ ਤੇਜ ਤੋਂ ਡਰ ਰਹੇ ਸਨ। ਸੈਨਾ ਦੇ (ਪੈਰਾਂ ਨਾਲ ਜੋ) ਧੂੜ ਉਡੀ, (ਉਸ ਨਾਲ) ਆਕਾਸ਼ ਢਕ ਗਿਆ ਸੀ।੧੯।

ਬਹੁਤ ਸਾਰੇ ਢੋਲ ਵਜਦੇ ਸਨ ਅਤੇ ਸੂਰਵੀਰ ਗਜਦੇ ਸਨ। ਯੋਧੇ ਇਸ ਤਰ੍ਹਾਂ ਜੁਟੇ ਹੋਏ ਸਨ, ਮਾਨੋ (ਬੰਨ੍ਹੇ ਹੋਏ) ਸ਼ੇਰ ਛੁਟਣ ਤੇ (ਜੁਟ ਜਾਂਦੇ ਹੋਣ)।੨੦। (ਸਾਰੇ) ਮਾਰੋ ਮਾਰ ਕਰਦੇ ਸਨ ਅਤੇ ਭਿਆਨਕ ਸ਼ਬਦ ਬੋਲਦੇ ਸਨ। ਅੰਗ ਟੁਟ ਕੇ ਡਿਗ ਰਹੇ ਸਨ (ਇੰਜ ਪ੍ਰਤੀਤ ਹੁੰਦਾ ਸੀ) ਜਿਵੇਂ ਅੱਗ ਦਗ ਦਗ ਕਰ ਰਹੀ ਹੈ।੨੧।

ਗਏ ਛੂਟ ਅਸਤ੍ਰੰ। ਭਜੈ ਹ੍ਵੈ ਨ੍ਰਿਅਸਤ੍ਰੰ। ਖਿਲੈ ਸਾਰ ਬਾਜੀ। ਤੁਰੇ ਤੁੰਦ ਤਾਜੀ। ੨੨।
ਭੁਜਾ ਠੋਕਿ ਬੀਰੰ। ਕਰੇ ਘਾਇ ਤੀਰੰ। ਨੇਜੇ ਗਡ ਗਾਢੇ। ਮਚੇ ਬੈਰ ਬਾਢੇ। ੨੩।

ਘਣੈ ਘਾਇ ਪੇਲੇ। ਮਨੋ ਫਾਗ ਖੇਲੇ। ਕਰੀ ਬਾਣ ਬਰਖਾ। ਭਏ ਜੀਤ ਕਰਖਾ। ੨੪।
ਗਿਰੇ ਅੰਤ ਘੂਮੰ। ਮਨੋ ਬ੍ਰਿਛ ਝੂਮੰ। ਟੂਟੇ ਸਸਤ੍ਰ ਅਸਤ੍ਰੰ। ਭਜੇ ਹੁਐ ਨਿਰ ਅਸਤ੍ਰੰ।੨੫।

ਜਿਤੇ ਸਤ੍ਰ ਆਏ। ਤਿਤੇ ਰਾਮ ਘਾਏ। ਚਲੇ ਭਾਜਿ ਸਰਬੰ। ਭਯੋ ਦੂਰ ਗਰਬੰ। ੨੬।

*ਭੁਜੰਗ ਪ੍ਰਯਾਤ ਛੰਦ*

ਮਹਾ ਸਸਤ੍ਰ ਧਾਰੇ ਚਲਿਯੋ ਆਪ ਭੂਪੰ। ਲਏ ਸਰਬ ਸੈਨਾ ਕੀਏ ਆਪ ਰੂਪੰ।
ਅਨੰਤ ਅਸਤ੍ਰ ਛੋਰੇ ਭਯੋ ਜੁਧੁ ਮਾਨੰ। ਪ੍ਰਭਾ ਕਾਲ ਮਾਨੋ ਸਭੈ ਰਸਮਿ ਭਾਨੰ। ੨੭।

ਭੁਜਾ ਠੋਕਿ ਭੂਪੰ ਕੀਯੋ ਜੁਧ ਐਸੇ। ਮਨੋ ਬੀਰ ਬ੍ਰਿਤਰਾਸੁਰੇ ਇੰਦ੍ਰ ਜੈਸੇ।
ਸਬੈ ਕਾਟ ਰਾਮੰ ਕੀਯੋ ਬਾਹਿ ਹੀਨੰ। ਹਤੀ ਸਰਬ ਸੈਨਾ ਭਯੋ ਗਰਬ ਛੀਨੰ। ੨੮।

ਗਹਿਯੋ ਰਾਮ ਪਾਣੰ ਕੁਠਾਰੰ ਕਰਾਲੰ। ਕਟੀ ਸੁੰਡ ਸੀ ਰਾਜਿ ਬਾਹੰ ਬਿਸਾਲੰ।
ਭਏ ਅੰਗ ਭੰਗੰ ਕਰੰ ਕਾਲ ਹੀਣੰ। ਗਯੋ ਗਰਬ ਸਰਬੰ ਭਈ ਸੈਣ ਛੀਣੰ। ੨੯।

ਰਹਿਯੋ ਅੰਤ ਖੇਤੰ ਅਚੇਤੰ ਨਰੇਸੰ। ਬਚੇ ਬੀਰ ਜੇਤੇ ਗਏ ਭਾਜ ਦੇਸੰ।
ਲਈ ਛੀਨ ਛਉਨੀ ਕਰੈ ਛਤ੍ਰਿ ਘਾਤੰ। ਚਿਰੰਕਾਲ ਪੂਜਾ ਕਰੀ ਲੋਕ ਮਾਤੰ। ੩੦।

ਲਈ ਛੀਨ ਛਉਨੀ ਕਰੈ ਬਿਪ ਭੂਪੰ। ਹਰੀ ਫੇਰਿ ਛਤ੍ਰਿਨ ਦਿਜੰ ਜੀਤਿ ਜੂਪੰ।
ਦਿਜੰ ਆਰਤੰ ਤੀਰ ਰਾਮੰ ਪੁਕਾਰੰ। ਚਲਿਯੋ ਰੋਸ ਸ੍ਰੀ ਰਾਮ ਲੀਨੇ ਕੁਠਾਰੰ। ੩੧।

ਸੁਨ੍ਯੋ ਸਰਬ ਭੂਪੰ ਹਠੀ ਰਾਮ ਆਏ। ਸਭੰ ਜੁਧੁ ਕੋ ਸਸਤ੍ਰ ਅਸਤ੍ਰੰ ਬਨਾਏ।
ਚੜੇ ਚਉਪ ਕੈ ਕੈ ਕੀਏ ਜੁਧ ਐਸੇ। ਮਨੋ ਰਾਮ ਸੋ ਰਾਵਣੰ ਲੰਕ ਜੈਸੇ। ੩੨।



(ਜਿਨ੍ਹਾਂ ਸੂਰਮਿਆਂ ਦੇ ਹੱਥੋਂ) ਅਸਤ੍ਰ ਛੁਟ ਗਏ ਸਨ, (ਉਹ) ਅਸਤ੍ਰ-ਹੀਣ ਹੋ ਕੇ ਭਜ ਗਏ ਸਨ। (ਕਈ) ਲੋਹੇ ਦੀ ਬਾਜੀ ਖੇਡ ਰਹੇ ਸਨ ਅਤੇ ਘੋੜੇ ਤੇਜ਼ੀ ਨਾਲ ਭਜ ਰਹੇ ਸਨ।੨੨। ਭੁਜਾਵਾਂ ਨੂੰ ਠੋਕ ਕੇ ਸੂਰਮੇ ਤੀਰਾਂ ਨਾਲ ਜ਼ਖ਼ਮ ਲਗਾ ਰਹੇ ਸਨ। ਨੇਜ਼ਿਆਂ ਨੂੰ ਪੱਕੀ ਤਰ੍ਹਾਂ ਗਡਦੇ ਸਨ ਅਤੇ ਵੈਰ ਵਧਾ ਕੇ (ਯੁੱਧ) ਮਚਾ ਰਹੇ ਸਨ।੨੩।

ਬਹੁਤ (ਸੂਰਮੇ) ਘਾਇਲ ਹੋ ਰਹੇ ਸਨ, ਮਾਨੋ ਹੋਲੀ ਖੇਡ ਰਹੇ ਹੋਣ। (ਸਾਰੇ ਸੂਰਮੇ) ਬਾਣਾਂ ਦੀ ਵਰਖਾ ਕਰ ਰਹੇ ਸਨ ਅਤੇ ਜਿਤ ਲਈ ਚਾਹਵਾਨ ਸਨ।੨੪। (ਕਈ ਸੂਰਮੇ) ਅੰਤ ਵਿਚ ਭਵਾਟਣੀ ਖਾ ਕੇ ਡਿਗਦੇ ਸਨ ਮਾਨੋ ਬ੍ਰਿਛ ਝੂਮ ਰਿਹਾ ਹੋਵੇ। (ਕਈਆਂ ਦੇ) ਅਸਤ੍ਰ ਅਤੇ ਸ਼ਸਤ੍ਰ ਟੁਟ ਗਏ ਸਨ ਅਤੇ ਅਸਤ੍ਰ ਤੋਂ ਸਖਣੇ ਹੋ ਕੇ ਭਜ ਰਹੇ ਸਨ।੨੫।

ਜਿਤਨੇ ਵੈਰੀ (ਸਾਹਮਣੇ) ਆਏ, ਉਤਨੇ ਹੀ ਪਰਸ਼ੁਰਾਮ ਨੇ ਮਾਰ ਦਿੱਤੇ। ਸਾਰੇ ਭਜ ਚਲੇ, ਕਿਉਂਕਿ (ਉਨ੍ਹਾਂ ਦਾ) ਹੰਕਾਰ ਦੂਰ ਹੋ ਗਿਆ ਸੀ।੨੬।

*ਭੁਜੰਗ ਪ੍ਰਯਾਤ ਛੰਦ*

ਵਧੀਆ ਸ਼ਸਤ੍ਰ ਧਾਰ ਕੇ (ਅੰਤ ਵਿਚ) ਰਾਜਾ ਆਪ (ਯੁੱਧ ਲਈ) ਤੁਰਿਆ। (ਆਪਣੇ ਨਾਲ) ਸਾਰੀ ਸੈਨਾ ਲੈ ਲਈ (ਜਿਸ ਨੇ) ਭਿਆਨਕ ਰੂਪ ਧਾਰਨ ਕੀਤਾ ਹੋਇਆ ਸੀ। (ਜਾਂਦਿਆਂ ਹੀ ਸੂਰਮਿਆਂ ਨੇ) ਅਨੰਤ ਅਸਤ੍ਰ (ਤੀਰ) ਛਡੇ ਅਤੇ ਗੌਰਵਸ਼ਾਲੀ ਯੁੱਧ ਹੋਇਆ। (ਉਹ ਇਸ ਤਰ੍ਹਾਂ ਚੁਭਦੇ ਪ੍ਰਤੀਤ ਹੋ ਰਹੇ ਸਨ) ਮਾਨੋ ਦੁਪਹਿਰ ਵੇਲੇ ਸਾਰੀਆਂ ਸੂਰਜ ਦੀਆਂ ਕਿਰਨਾਂ ਹੋਣ।੨੭।

ਭੁਜਾ ਨੂੰ ਠੋਕ ਕੇ ਰਾਜੇ ਨੇ ਇਸ ਤਰ੍ਹਾਂ ਯੁੱਧ ਕੀਤਾ, ਮਾਨੋ ਵੀਰ ਵ੍ਰਿਤ੍ਰਾਸੁਰ ਨੇ ਇੰਦਰ ਨਾਲ (ਯੁੱਧ ਕੀਤਾ ਹੋਵੇ)। ਪਰਸ਼ੁਰਾਮ ਨੇ (ਸਹਸ੍ਰਬਾਹੁ) ਦੀਆਂ ਸਾਰੀਆਂ (ਬਾਂਹਵਾਂ) ਕਟ ਦਿੱਤੀਆਂ ਅਤੇ ਉਸ ਨੂੰ ਬਾਂਹਵਾਂ ਤੋਂ ਹੀਨ ਕਰ ਦਿੱਤਾ। (ਉਸ ਦੀ) ਸਾਰੀ ਫ਼ੌਜ ਮਾਰੀ ਗਈ ਅਤੇ ਹੰਕਾਰ ਨਸ਼ਟ ਹੋ ਗਿਆ।੨੮।

ਪਰਸ਼ੁਰਾਮ ਨੇ ਹੱਥ ਵਿਚ ਭਿਆਨਕ ਕੁਹਾੜਾ ਫੜਿਆ ਹੋਇਆ ਸੀ। (ਉਸ ਨਾਲ) ਰਾਜੇ ਦੀਆਂ ਹਾਥੀ ਦੇ ਸੁੰਡ ਵਰਗੀਆਂ ਵਿਸ਼ਾਲ ਬਾਂਹਵਾਂ ਨੂੰ ਕਟ ਦਿੱਤਾ ਸੀ। ਰਾਜੇ ਦੇ ਅੰਗ ਕਟੇ ਜਾ ਚੁਕੇ ਸਨ, ਕਾਲ ਨੇ (ਉਸ ਨੂੰ) ਨਾਕਾਰਾ ਕਰ ਦਿੱਤਾ ਸੀ। (ਇਸ ਤਰ੍ਹਾਂ ਉਸ ਦਾ) ਸਾਰਾ ਹੰਕਾਰ ਮਿਟ ਗਿਆ ਅਤੇ ਸੈਨਾ ਨਸ਼ਟ ਹੋ ਗਈ।੨੯।

ਅੰਤ ਵਿਚ ਅਚੇਤ ਹੋ ਕੇ ਰਾਜਾ ਯੁੱਧ-ਭੂਮੀ ਵਿਚ ਪਿਆ ਰਿਹਾ। ਜਿਹੜੇ ਯੋਧੇ ਬਚੇ ਸਨ, ਉਹ ਦੇਸੋਂ ਭਜ ਗਏ। ਛਤਰੀਆਂ ਨੂੰ ਮਾਰ ਕੇ (ਪਰਸ਼ੁਰਾਮ ਨੇ) ਧਰਤੀ ਖੋਹ ਲਈ। (ਉਸ ਨੇ) ਚਿਰ ਕਾਲ ਤਕ ਲੋਕਾਂ ਦੀ ਮਾਤਾ (ਜਗਤ-ਮਾਤਾ) ਦੀ ਪੂਜਾ ਕੀਤੀ।੩੦।

(ਪਰਸ਼ੁਰਾਮ ਨੇ ਛਤਰੀਆਂ ਕੋਲੋਂ) ਧਰਤੀ ਖੋਹ ਲਈ ਅਤੇ ਬ੍ਰਾਹਮਣਾਂ ਨੂੰ ਰਾਜੇ ਬਣਾ ਦਿੱਤਾ। ਬ੍ਰਾਹਮਣਾਂ ਨੂੰ ਜੂਏ ਵਿਚ ਜਿਤ ਕੇ ਛਤਰੀਆਂ ਨੇ ਫਿਰ (ਉਨ੍ਹਾਂ ਤੋਂ ਧਰਤੀ) ਖੋਹ ਲਈ। ਬ੍ਰਾਹਮਣਾਂ ਨੇ ਦੁਖੀ ਹੋ ਕੇ ਪਰਸ਼ੁਰਾਮ ਪਾਸ ਪੁਕਾਰ ਕੀਤੀ। ਪਰਸ਼ੁਰਾਮ ਗੁੱਸੇ ਵਿਚ ਆ ਕੇ ਅਤੇ ਕੁਹਾੜਾ ਲੈ ਕੇ (ਬ੍ਰਾਹਮਣਾਂ ਦੀ ਸਹਾਇਤਾ ਲਈ) ਚਲ ਪਿਆ।੩੧।

ਸਾਰਿਆਂ (ਛਤਰੀ) ਰਾਜਿਆਂ ਨੇ ਸੁਣਿਆ ਕਿ ਹਠੀਲਾ ਪਰਸ਼ੁਰਾਮ ਆ ਗਿਆ ਹੈ। ਸਾਰਿਆਂ ਨੇ ਯੁੱਧ ਲਈ ਅਸਤ੍ਰ ਅਤੇ ਸ਼ਸਤ੍ਰ ਸਜਾ ਲਏ। ਬੜੇ ਉਤਸਾਹ ਨਾਲ (ਉਨ੍ਹਾਂ ਨੇ) ਪ੍ਰਸਥਾਨ ਕੀਤਾ ਅਤੇ ਅਜਿਹਾ ਯੁੱਧ ਕੀਤਾ ਜਿਹੋ ਜਿਹਾ ਲੰਕਾ ਵਿਚ ਰਾਮ ਦਾ ਰਾਵਣ ਨਾਲ ਹੋਇਆ ਸੀ। ੩੨।

ਲਗੇ ਸਸਤ੍ਰੰ ਅਸਤ੍ਰੰ ਲਖੇ ਰਾਮ ਅੰਗੰ। ਗਹੇ ਬਾਣ ਪਾਣੰ ਕੀਏ ਸਤ੍ਰ ਭੰਗੰ।
ਭੁਜਾ ਹੀਣ ਏਕੰ ਸਿਰੰ ਹੀਣ ਕੇਤੇ। ਸਬੈ ਮਾਰ ਡਾਰੇ ਗਏ ਬੀਰ ਜੇਤੇ। ੩੩।

ਕਰੀ ਛਤ੍ਰਹੀਣ ਛਿਤੰ ਕੀਸ ਬਾਰੰ। ਹਣੇ ਐਸ ਹੀ ਭੂਪ ਸਰਬੰ ਸੁਧਾਰੰ।
ਕਥਾ ਸਰਬ ਜਉ ਛੋਰ ਤੇ ਲੈ ਸੁਨਾਉ। ਹ੍ਰਿਦੈ ਗ੍ਰੰਥ ਕੇ ਬਾਢਬੇ ਤੇ ਡਰਾਉ। ੩੪।

*ਚੌਪਈ*

ਕਰਿ ਜਗ ਮੋ ਇਹ ਭਾਤਿ ਅਖਾਰਾ। ਨਵਮ ਵਤਾਰ ਬਿਸਨ ਇਮ ਧਾਰਾ।
ਅਬ ਬਰਨੋ ਦਸਮੋ ਅਵਤਾਰਾ। ਸੰਤ ਜਨਾ ਕਾ ਪ੍ਰਾਨ ਅਧਾਰਾ। ੩੫।

*ਇਤਿ ਸ੍ਰੀ ਬਚਿਤ੍ਰ ਨਾਟਕੇ ਨਵਮੋ ਅਵਤਾਰ ਪਰਸਰਾਮ ਸਮਾਪਤਮ ਸਤੁ ਸੁਭਮ ਸਤੁ। ੯।*

## ਅਥ ਬ੍ਰਹਮਾ ਅਵਤਾਰ ਕਥਨੰ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਅਬ ਉਚਰੋ ਮੈ ਕਥਾ ਚਿਰਾਨੀ। ਜਿਮ ਉਪਜ੍ਯੋ ਬ੍ਰਹਮਾ ਸੁਰ ਗਿਆਨੀ।
ਚਤੁਰਾਨਨ ਅਘ ਓਘਨ ਹਰਤਾ। ਉਪਜ੍ਯੋ ਸਕਲ ਸ੍ਰਿਸਟਿ ਕੋ ਕਰਤਾ। ੧।

ਜਬ ਜਬ ਬੇਦ ਨਾਸ ਹੋਇ ਜਾਹੀ। ਤਬ ਤਬ ਪੁਨਿ ਬ੍ਰਹਮਾ ਪ੍ਰਗਟਾਹੀ।
ਤਾ ਤੇ ਬਿਸਨ ਬ੍ਰਹਮ ਬਪੁ ਧਰਾ। ਚਤੁਰਾਨਨ ਕਰ ਜਗਤ ਉਚਰਾ। ੨।

ਜਬ ਹੀ ਬਿਸਨ ਬ੍ਰਹਮ ਬਪੁ ਧਰਾ। ਤਬ ਸਬ ਬੇਦ ਪ੍ਰਚੁਰ ਜਗਿ ਕਰਾ।
ਸਾਸਤ੍ਰ ਸਿੰਮ੍ਰਿਤ ਸਕਲ ਬਨਾਏ। ਜੀਵ ਜਗਤ ਕੇ ਪੰਥਿ ਲਗਾਏ। ੩।

ਜੇ ਜੇ ਹੁਤੇ ਅਘਨ ਕੇ ਕਰਤਾ। ਤੇ ਤੇ ਭਏ ਪਾਪ ਤੇ ਹਰਤਾ।
ਪਾਪ ਕਰਮੁ ਕਹ ਪ੍ਰਗਟਿ ਦਿਖਾਏ। ਧਰਮ ਕਰਮ ਸਬ ਜੀਵ ਚਲਾਏ। ੪।

ਇਹ ਬਿਧਿ ਭਯੋ ਬ੍ਰਹਮ ਅਵਤਾਰਾ। ਸਬ ਪਾਪਨ ਕੋ ਮੇਟਨਹਾਰਾ।
ਪ੍ਰਜਾ ਲੋਕੁ ਸਬ ਪੰਥ ਚਲਾਏ। ਪਾਪ ਕਰਮ ਤੇ ਸਬੈ ਹਟਾਏ। ੫।

*ਦੋਹਰਾ*

ਇਹ ਬਿਧਿ ਪ੍ਰਜਾ ਪਵਿਤ੍ਰ ਕਰ ਧਰਿਯੋ ਬ੍ਰਹਮ ਅਵਤਾਰ।
ਧਰਮ ਕਰਮ ਲਾਗੇ ਸਬੈ ਪਾਪ ਕਰਮ ਕਹ ਡਾਰਿ। ੬।



ਪਰਸ਼ੁਰਾਮ ਨੇ ਜਦੋਂ (ਆਪਣੇ) ਅੰਗਾਂ ਵਿਚ ਅਸਤ੍ਰ ਅਤੇ ਸ਼ਸਤ੍ਰ ਲਗੇ ਹੋਏ ਵੇਖੇ (ਤਾਂ ਉਸ ਨੇ) ਹੱਥ ਵਿਚ ਧਨੁਸ਼-ਬਾਣ ਪਕੜ ਕੇ ਵੈਰੀਆਂ ਦਾ ਨਾਸ਼ ਕਰ ਦਿੱਤਾ। ਇਕਨਾਂ ਨੂੰ ਭੁਜਾਵਾ ਤੋਂ ਬਿਨਾ ਕਰ ਦਿੱਤਾ ਅਤੇ ਇਕਨਾਂ ਨੂੰ ਸਿਰਾਂ ਤੋਂ ਬਿਨਾ ਕਰ ਦਿੱਤਾ। ਸਾਰੇ (ਛਤਰੀ) ਹੀ ਮਾਰ ਦਿੱਤੇ ਜਿਤਨੇ ਸੂਰਵੀਰ (ਯੁੱਧ ਕਰਨ ਲਈ) ਗਏ ਸਨ।੩੩।

(ਪਰਸ਼ੁਰਾਮ ਨੇ) ਇੱਕੀ ਵਾਰ ਧਰਤੀ ਨੂੰ ਛਤਰੀਆਂ ਤੋਂ ਹੀਨ ਕਰ ਦਿੱਤਾ। ਇਸ ਤਰ੍ਹਾਂ ਉਸ ਨੇ ਸਾਰਿਆਂ ਰਾਜਿਆਂ ਨੂੰ ਚੰਗੀ ਤਰ੍ਹਾਂ ਮਾਰ ਦਿੱਤਾ। ਸਾਰੀ ਕਥਾ ਜੇ ਮੁੱਢ ਤੋਂ ਲੈ ਕੇ ਸੁਣਾਵਾਂ, ਤਾਂ ਗ੍ਰੰਥ ਦੇ ਵੱਡਾ ਹੋ ਜਾਣ ਤੋਂ ਹਿਰਦੇ ਵਿਚ ਸੰਕੋਚ ਕਰਦਾ ਹਾਂ।੩੪।

*ਚੌਪਈ*

ਜਗਤ ਵਿਚ ਇਸ ਤਰ੍ਹਾਂ ਦਾ ਕੌਤਕ ਰਚਾਉਣ ਲਈ ਵਿਸ਼ਣੂ ਨੇ ਇਸ ਤਰ੍ਹਾਂ ਨੌਵਾਂ ਅਵਤਾਰ ਧਾਰਨ ਕੀਤਾ ਸੀ। ਹੁਣ (ਮੈਂ) ਦਸਵੇਂ ਅਵਤਾਰ ਦਾ ਵਰਣਨ ਕਰਦਾ ਹਾਂ ਜੋ ਸੰਤ-ਜਨਾਂ ਦੇ ਪ੍ਰਾਣਾਂ ਦਾ ਆਧਾਰ ਹੈ।੩੫।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਨੌਵੇਂ ਅਵਤਾਰ ਪਰਸਰਾਮ ਦੇ ਕਥਨ ਦੀ ਸਮਾਪਤੀ ਸਭ ਸ਼ੁਭ ਹੈ।੯।*

## ਹੁਣ ਬ੍ਰਹਮਾ ਅਵਤਾਰ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਹੁਣ ਮੈਂ (ਇਕ) ਪੁਰਾਣੀ ਕਥਾ ਦਾ ਉੱਚਾਰਣ ਕਰਦਾ ਹਾਂ ਜਿਵੇਂ ਕਿ ਗਿਆਨਵਾਨ ਬ੍ਰਹਮਾ ਦੇਵਤਾ ਉਤਪੰਨ ਹੋਇਆ ਸੀ। (ਜੋ) ਚੌਹਾਂ ਮੁਖਾਂ ਵਾਲਾ, ਪਾਪ-ਹਰਨ ਵਾਲਾ ਅਤੇ ਸਾਰੀ ਸ੍ਰਿਸ਼ਟੀ ਦਾ ਕਰਤਾ ਰੂਪ ਪੈਦਾ ਹੋਇਆ।੧।

ਜਦੋਂ ਜਦੋਂ ਵੇਦਾਂ ਦਾ ਨਾਸ਼ ਹੋ ਜਾਂਦਾ ਹੈ, ਤਦੋਂ ਤਦੋਂ ਫਿਰ ਬ੍ਰਹਮਾ ਪ੍ਰਗਟ ਹੁੰਦਾ ਹੈ। ਇਸ ਲਈ ਵਿਸ਼ਣੂ ਹੀ ਬ੍ਰਹਮਾ ਦਾ ਰੂਪ ਧਾਰਨ ਕਰਦਾ ਹੈ ਅਤੇ ਜਗਤ (ਉਸ ਨੂੰ) 'ਚੌਹਾਂ ਮੁਖਾਂ ਵਾਲਾ' (ਚਤੁਰਾਨਨ) ਕਹਿੰਦਾ ਹੈ।੨।

ਜਦੋਂ ਹੀ ਵਿਸ਼ਣੂ ਨੇ ਬ੍ਰਹਮਾ ਦਾ ਰੂਪ ਧਾਰਿਆ, ਤਦੋਂ ਹੀ ਸਾਰੇ ਜਗਤ ਵਿਚ ਵੇਦਾਂ ਦਾ ਪ੍ਰਚਾਰ ਕੀਤਾ। ਸਾਰੇ ਸ਼ਾਸਤ੍ਰ ਅਤੇ ਸਮ੍ਰਿਤੀਆਂ ਬਣਾਈਆਂ ਅਤੇ ਜਗਤ ਦੇ ਜੀਵਾਂ ਨੂੰ (ਅਧਿਆਤਮਿਕ) ਮਾਰਗ ਉਤੇ ਪਾਇਆ।੩।

ਜੋ ਜੋ ਵੀ ਪਾਪ ਕਰਮ ਕਰਨ ਵਾਲੇ ਸਨ, ਉਹ ਸਾਰੇ ਪਾਪਾਂ ਨੂੰ ਹਰਨ ਵਾਲੇ ਹੋ ਗਏ। (ਕਿਉਂਕਿ ਬ੍ਰਹਮਾ ਨੇ) ਪਾਪ-ਕਰਮ ਪ੍ਰਗਟ ਰੂਪ ਵਿਚ ਦਸ ਦਿੱਤੇ ਅਤੇ ਸਾਰਿਆਂ ਜੀਵਾਂ ਨੂੰ ਧਰਮ-ਕਰਮ ਵਿਚ ਲੀਨ ਕੀਤਾ।੪।

ਇਸ ਤਰ੍ਹਾਂ ਬ੍ਰਹਮਾ ਅਵਤਾਰ ਹੋਇਆ ਜਿਹੜਾ ਸਾਰਿਆਂ ਪਾਪਾਂ ਨੂੰ ਮਿਟਾਉਣ ਵਾਲਾ ਸੀ। ਪ੍ਰਜਾ ਦੇ ਸਾਰੇ ਲੋਕਾਂ ਨੂੰ ਧਰਮ-ਮਾਰਗ ਉਤੇ ਚਲਾਇਆ ਅਤੇ ਪਾਪ ਕਰਮਾਂ ਤੋਂ ਸਭ ਨੂੰ ਹਟਾਇਆ।੫।

*ਦੋਹਰਾ*

ਇਸ ਢੰਗ ਨਾਲ ਪ੍ਰਜਾ ਨੂੰ ਪਵਿਤਰ ਕਰਨ ਲਈ (ਵਿਸ਼ਣੂ ਨੇ) ਬ੍ਰਹਮਾ ਦਾ ਅਵਤਾਰ ਧਾਰਨ ਕੀਤਾ। ਸਾਰੇ (ਲੋਕ) ਪਾਪ ਕਰਮਾਂ ਨੂੰ ਛਡ ਕੇ ਧਰਮ ਕਰਮ ਵਿਚ ਲਗ ਗਏ।੬।

*ਚੌਪਈ*

ਦਸਮ ਅਵਤਾਰ ਬਿਸਨ ਕੋ ਬ੍ਰਹਮਾ। ਧਰਿਯੋ ਜਗਤਿ ਭੀਤਰਿ ਸੁਭ ਕਰਮਾ।
ਬ੍ਰਹਮ ਬਿਸਨ ਮਹਿ ਭੇਦੁ ਨ ਲਹੀਐ। ਸਾਸਤ੍ਰ ਸਿੰਮ੍ਰਿਤਿ ਭੀਤਰ ਇਮ ਕਹੀਐ। ੭।

*ਇਤਿ ਸ੍ਰੀ ਬਚਿਤ੍ਰ ਨਾਟਕੇ ਬ੍ਰਹਮਾ ਦਸਮੋ ਅਵਤਾਰ ਸਮਾਪਤਮ ਸਤੁ ਸੁਭਮ ਸਤੁ। ੧੦।*

## ਅਥ ਰੁਦ੍ਰ ਅਵਤਾਰ ਬਰਨਨੰ

*ਸ੍ਰੀ ਭਗਉਤੀ ਜੀ ਸਹਾਇ*

*ਤੋਟਕ ਛੰਦ*

ਸਬ ਹੀ ਜਨ ਧਰਮ ਕੇ ਕਰਮ ਲਗੇ। ਤਜਿ ਜੋਗ ਕੀ ਰੀਤਿ ਕੀ ਪ੍ਰੀਤਿ ਭਗੇ।
ਜਬ ਧਰਮ ਚਲੇ ਤਬ ਜੀਉ ਬਢੇ। ਜਨੁ ਕੋਟਿ ਸਰੂਪ ਕੇ ਬ੍ਰਹਮੁ ਗਢੇ। ੧।

ਜਗ ਜੀਵਨ ਭਾਰ ਭਰੀ ਧਰਣੀ। ਦੁਖ ਆਕੁਲ ਜਾਤ ਨਹੀ ਬਰਣੀ।
ਧਰ ਰੂਪ ਗਊ ਦਧ[੧] ਸਿੰਧ ਗਈ। ਜਗਨਾਇਕ ਪੈ ਦੁਖੁ ਰੋਤ ਭਈ। ੨।

ਹਸਿ ਕਾਲ ਪ੍ਰਸੰਨ ਭਏ ਤਬ ਹੀ। ਦੁਖ ਸ੍ਰਉਨਨ ਭੂਮਿ ਸੁਨਿਯੋ ਜਬ ਹੀ।
ਢਿਗ ਬਿਸਨੁ ਬੁਲਾਇ ਲਯੋ ਅਪਨੇ। ਇਹ ਭਾਤਿ ਕਹਿਯੋ ਤਿਹ ਕੋ ਸੁਪਨੇ। ੩।

ਸੁ ਕਹਿਯੋ ਤੁਮ ਰੁਦ੍ਰ ਸਰੂਪ ਧਰੋ। ਜਗ ਜੀਵਨ ਕੋ ਚਲਿ ਨਾਸ ਕਰੋ।
ਤਬਹੀ ਤਿਹ ਰੁਦ੍ਰ ਸਰੂਪ ਧਰਿਯੋ। ਜਗ ਜੰਤ ਸੰਘਾਰ ਕੇ ਜੋਗ ਕਰਿਯੋ। ੪।

ਕਹਿ ਹੋ ਸਿਵ ਜੈਸਕ ਜੁਧ ਕੀਏ। ਸੁਖ ਸੰਤਨ ਕੋ ਜਿਹ ਭਾਤਿ ਦੀਏ।
ਗਨਿਯੋ[੨] ਜਿਹ ਭਾਤਿ ਬਰੀ ਗਿਰਜਾ। ਜਗਜੀਤ ਸੁਯੰਬਰ ਮੋ ਸੁਪ੍ਰਭਾ। ੫।

ਜਿਮ ਅੰਧਕ ਸੋ ਹਰਿ ਜੁਧੁ ਕਰਿਯੋ। ਜਿਹ ਭਾਤਿ ਮਨੋਜ ਕੋ ਮਾਨ ਹਰਿਯੋ।
ਦਲ ਦੈਤ ਦਲੇ ਕਰ ਕੋਪ ਜਿਮੰ। ਕਹਿਹੋ ਸਬ ਛੋਰਿ ਪ੍ਰਸੰਗ ਤਿਮੰ। ੬।

*ਪਾਧਰੀ ਛੰਦ*

ਜਬ ਹੋਤ ਧਰਨ ਭਾਰਾਕਰਾਂਤ। ਤਬ ਪਰਤ ਨਾਹਿ ਤਿਹ ਹ੍ਰਿਦੈ ਸਾਂਤਿ।
ਤਬ ਦਧ ਸਮੁੰਦ੍ਰਿ ਕਰਈ ਪੁਕਾਰ। ਤਬ ਧਰਤ ਬਿਸਨ ਰੁਦ੍ਰਾਵਤਾਰ। ੭।

੧. 'ਦੁਧ' ੨. 'ਗਨਿਹੋ'



*ਚੌਪਈ*

ਵਿਸ਼ਨੂ ਦਾ ਦਸਵਾਂ ਅਵਤਾਰ ਬ੍ਰਹਮਾ ਹੈ ਜੋ ਜਗਤ ਵਿਚ ਸ਼ੁਭ ਕਰਮ ਕਰਨ ਲਈ ਧਰਿਆ ਗਿਆ। ਬ੍ਰਹਮਾ ਅਤੇ ਵਿਸ਼ਨੂ ਵਿਚ (ਕਿਸੇ ਪ੍ਰਕਾਰ ਦਾ ਕੋਈ) ਭੇਦ ਨਹੀਂ ਸਮਝਣਾ ਚਾਹੀਦਾ। ਇਸ ਤਰ੍ਹਾਂ ਸ਼ਾਸਤ੍ਰ ਅਤੇ ਸਮ੍ਰਿਤੀਆਂ ਵਿਚ ਕਿਹਾ ਗਿਆ ਹੈ।੭।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਦਸਵੇਂ ਅਵਾਤਰ ਬ੍ਰਹਮਾ ਦੀ ਕਥਾ ਸਮਾਪਤ, ਸਭ ਸ਼ੁਭ ਹੈ।੧੦।*

## ਹੁਣ ਰੁਦਰ ਅਵਤਾਰ ਦਾ ਵਰਣਨ

*ਸ੍ਰੀ ਭਗਉਤੀ ਜੀ ਸਹਾਇ*

*ਤੋਟਕ ਛੰਦ*

ਸਾਰੇ ਹੀ ਲੋਕ ਧਰਮ ਕਰਮ ਵਿਚ ਲਗ ਗਏ। (ਲੋਕੀ) ਯੋਗ ਦੀ ਰੀਤ ਦੀ ਪ੍ਰੀਤ ਛਡ ਕੇ ਭਜ ਗਏ। ਜਦੋਂ ਧਰਮ ਚਲ ਪਿਆ ਤਾਂ ਜੀਵਾਂ ਵਿਚ ਵਾਧਾ ਹੋ ਗਿਆ ਅਤੇ ਲੋਕਾਂ ਨੇ ਕਰੋੜਾਂ ਰੂਪ ਦੇ ਬ੍ਰਹਮ ਘੜ ਲਏ।੧।

ਜਗਤ ਦੇ ਜੀਵਾਂ ਨਾਲ ਧਰਤੀ ਭਰ ਗਈ, (ਫਲਸਰੂਪ) ਦੁਖਾਂ ਨਾਲ ਵਿਆਕੁਲ (ਹੋ ਗਈ ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ। (ਧਰਤੀ) ਗਊ ਦਾ ਰੂਪ ਧਾਰਨ ਕਰ ਕੇ ਛੀਰ ਸਮੁੰਦਰ ਨੂੰ ਗਈ ਅਤੇ ਜਗਤ ਦੇ ਸੁਆਮੀ ਅਗੇ (ਆਪਣਾ) ਦੁਖ ਰੋ ਕੇ ਦਸਿਆ।੨।

ਜਦੋਂ ਹੀ ਧਰਤੀ ਦਾ ਦੁਖੜਾ ਕੰਨਾਂ ਨਾਲ ਸੁਣਿਆ ਤਾਂ ਕਾਲ ਪੁਰਖ ਪ੍ਰਸੰਨ ਹੋ ਕੇ ਹਸ ਪਏ। (ਉਨ੍ਹਾਂ ਨੇ) ਆਪਣੇ ਕਲੋ ਵਿਸ਼ਨੂ ਨੂੰ ਬੁਲਾ ਲਿਆ ਅਤੇ ਉਸ ਨੂੰ ਇਸ ਤਰ੍ਹਾਂ ਕਿਹਾ-।੩।

('ਕਾਲ ਪੁਰਖ' ਨੇ) ਕਿਹਾ– (ਹੇ ਵਿਸ਼ਨੂ!) ਤੂੰ ਰੁਦਰ ਦਾ ਸਰੂਪ ਧਾਰਨ ਕਰ ਅਤੇ ਜਗਤ ਦੇ ਜੀਵਾਂ ਦਾ ਚਲ ਕੇ ਨਾਸ਼ ਕਰ। ਤਦੋਂ ਹੀ ਉਸ ਨੇ ਰੁਦਰ ਦਾ ਸਰੂਪ ਧਾਰਨ ਕੀਤਾ ਅਤੇ ਜਗਤ ਦੇ ਜੀਵਾਂ ਦਾ ਸੰਘਾਰ ਕਰਕੇ ਯੋਗ (ਮਤ) ਦੀ ਸਥਾਪਨਾ ਕੀਤੀ।੪।

(ਮੈਂ) ਕਹਿੰਦਾ ਹਾਂ, ਸ਼ਿਵ ਨੇ ਜਿਸ ਤਰ੍ਹਾਂ ਦੇ ਯੁੱਧ ਕੀਤੇ ਅਤੇ ਸੰਤਾਂ ਨੂੰ ਜਿਸ ਤਰ੍ਹਾਂ ਸੁਖ ਦਿੱਤੇ। (ਫਿਰ) ਦਸਾਂਗਾ ਜਿਸ ਤਰ੍ਹਾਂ (ਉਸ ਨੇ) ਪਾਰਬਤੀ (ਗਿਰਿਜਾ) ਨਾਲ ਵਿਆਹ ਕੀਤਾ ਅਤੇ (ਉਸ) ਸੁੰਦਰੀ ਨੂੰ ਸੁਅੰਬਰ ਵਿਚ ਜਿਤਿਆ।੫।

ਜਿਵੇਂ ਅੰਧਕ (ਨਾਂ ਦੇ ਦੈਂਤ) ਨਾਲ ਸ਼ਿਵ ਨੇ ਯੁੱਧ ਕੀਤਾ ਅਤੇ ਜਿਸ ਤਰ੍ਹਾਂ ਕਾਮ ਦੇਵ ਦਾ ਹੰਕਾਰ ਦੂਰ ਕੀਤਾ; ਜਿਸ ਤਰ੍ਹਾਂ ਕ੍ਰੋਧ ਕਰਕੇ ਦੈਂਤਾਂ ਦੇ ਦਲ ਨੂੰ ਦਲ ਦਿੱਤਾ ਤਿਵੇਂ ਹੀ ਮੈਂ ਮੁੱਢੋਂ ਇਹ ਸਾਰੇ ਪ੍ਰਸੰਗ ਕਹਿੰਦਾ ਹਾਂ।੬।

*ਪਾਧਰੀ ਛੰਦ*

ਜਦੋਂ ਭਾਰ ਨਾਲ ਧਰਤੀ ਪੀੜਿਤ ਹੋ ਜਾਂਦੀ ਹੈ ਤਦੋਂ ਉਸ ਦੇ ਹਿਰਦੇ ਨੂੰ ਸ਼ਾਂਤੀ ਨਹੀਂ ਆਉਂਦੀ। ਤਦ (ਉਹ) ਛੀਰ ਸਮੁੰਦਰ ਵਲ ਜਾ ਕੇ ਅਰਜ਼ੋਈ ਕਰਦੀ ਹੈ ਤਦ ਵਿਸ਼ਨੂ ਰੁਦਰ ਅਵਤਾਰ ਧਾਰਨ ਕਰਦਾ ਹੈ।੭।

ਤਬ ਕਰਤ ਸਕਲ ਦਾਨਵ ਸੰਘਾਰ। ਕਰਿ ਦਨੁਜ ਪ੍ਰਲਵ ਸੰਤਨ ਉਧਾਰ।
ਇਹ ਭਾਤਿ ਸਕਲ ਕਰਿ ਦੁਸਟ ਨਾਸ। ਪੁਨਿ ਕਰਤਿ ਹ੍ਰਿਦੈ ਭਗਵਾਨ ਬਾਸ।੮।

*ਤੋਟਕ ਛੰਦ*

ਤ੍ਰਿਪੁਰੈ ਇਕ ਦੈਤ ਬਢਿਯੋ ਤ੍ਰਿਪੁਰੰ। ਜਿਹ ਤੇਜ ਤਪੈ ਰਵਿ ਜਿਉ ਤ੍ਰਿਪੁਰੰ।
ਬਰਦਾਇ ਮਹਾਸੁਰ ਐਸ ਭਯੋ। ਜਿਨਿ ਲੋਕ ਚਤੁਰਦਸ ਜੀਤ ਲਯੋ। ੯।

ਜੋਊ ਏਕ ਹੀ ਬਾਣ ਹਣੇ ਤ੍ਰਿਪੁਰੰ। ਸੋਊ ਨਾਸ ਕਰੈ ਤਿਹ ਦੈਤ ਦੁਰੰ।
ਅਸ ਕੋ ਪ੍ਰਗਟਿਯੋ ਕਬਿ ਤਾਹਿ ਗਨੈ। ਇਕ ਬਾਣ ਹੀ ਸੋ ਪੁਰ ਤੀਨ ਹਨੈ। ੧੦।

ਸਿਵ ਧਾਇ ਚਲਿਯੋ ਤਿਹ ਮਾਰਨ ਕੋ। ਜਗ ਕੇ ਸਬ ਜੀਵ ਉਧਾਰਨ ਕੋ।
ਕਰਿ ਕੋਪਿ ਤਜਿਯੋ ਸਿਤ ਸੁਧ ਸਰੰ। ਇਕ ਬਾਰ ਹੀ ਨਾਸ ਕੀਯੋ ਤ੍ਰਿਪੁਰੰ। ੧੧।

ਲਖਿ ਕਉਤੁਕ ਸਾਧ ਸਬੈ ਹਰਖੇ। ਸੁਮਨੰ ਬਰਖਾ ਨਭ ਤੇ ਬਰਖੇ।
ਧੁਨਿ ਪੂਰ ਰਹੀ ਜਯ ਸਦ ਹੂਅੰ। ਗਿਰਿ ਹੇਮ ਹਲਾਚਲ ਕੰਪ ਭੂਅੰ। ੧੨।

ਦਿਨ ਕੇਤਕ ਬੀਤ ਗਏ ਜਬ ਹੀ। ਅਸੁਰੰਧਕ ਬੀਰ ਬੀਯੋ ਤਬ ਹੀ।
ਤਬ ਬੈਲਿ ਚੜਿਯੋ ਗਹਿ ਸੂਲ ਸਿਵੰ। ਸੁਰ ਚਉਕਿ ਚਲੇ ਹਰਿ ਕੋਪ ਕਿਵੰ। ੧੩।

ਗਣ ਗੰਧ੍ਰਬ ਜਛ ਸਬੈ ਉਰਗੰ। ਬਰਦਾਨ ਦਯੋ ਸਿਵ ਕੋ ਦੁਰਗੰ।
ਹਨਿਹੋ ਨਿਰਖੰਤ ਮੁਰਾਰਿ ਸੁਰੰ। ਤ੍ਰਿਪੁਰਾਰਿ ਹਨਿਯੋ ਜਿਮ ਕੈ ਤ੍ਰਿਪੁਰੰ। ੧੪।

ਉਹ ਓਰਿ ਚੜੇ ਦਲ ਲੈ ਦੁਜਨੰ। ਇਹ ਓਰ ਰਿਸ੍ਯੋ ਗਹਿ ਸੂਲ ਸਿਵੰ।
ਰਣ ਰੰਗ ਰੰਗੇ ਰਣਧੀਰ ਰਣੰ। ਜਨ ਸੋਭਤ ਪਾਵਕ ਜੁਆਲ ਬਣੰ। ੧੫।

ਦਨੁ ਦੇਵ ਦੋਊ ਰਣ ਰੰਗ ਰਚੇ। ਗਹਿ ਸਸਤ੍ਰ ਸਬੈ ਰਸ ਰੁਦ੍ਰ ਮਚੇ।
ਸਰ ਛਾਡਤ ਬੀਰ ਦੋਊ ਹਰਖੈ। ਜਨੁ ਅੰਤਿ ਪ੍ਰਲੈ ਘਨ ਸੈ ਬਰਖੈ। ੧੬।

*ਰੁਆਮਲ ਛੰਦ*

ਘਾਇ ਖਾਇ ਭਜੇ ਸੁਰਾਰਦਨ ਕੋਪੁ ਓਪ ਮਿਟਾਇ।
ਅੰਧਿ ਕੰਧਿ ਫਿਰਿਯੋ ਤਬੈ ਜਯ ਦੁੰਦਭੀਨ ਬਜਾਇ।
ਸੂਲ ਸੈਹਥਿ ਪਰਿਘ ਪਟਸਿ ਬਾਣ ਓਘ ਪ੍ਰਹਾਰ।
ਪੇਲਿ ਪੇਲਿ ਗਿਰੇ ਸੁ ਬੀਰਨ ਖੇਲ ਜਾਨੁ ਧਮਾਰ। ੧੭।



ਤਦ (ਰੁਦਰ) ਸਾਰਿਆਂ ਦੈਂਤਾਂ ਦਾ ਸੰਘਾਰ ਕਰਦਾ ਹੈ, ਦੈਂਤਾਂ ਲਈ ਪਰਲੋ ਲਿਆਉਂਦਾ ਹੈ ਅਤੇ ਸੰਤਾਂ ਦਾ ਉੱਧਾਰ ਕਰਦਾ ਹੈ। ਇਸ ਤਰ੍ਹਾਂ ਸਾਰੇ ਦੁਸ਼ਟਾਂ ਦਾ ਨਾਸ਼ ਕਰਕੇ ਫਿਰ ਭਗਵਾਨ ਦੇ ਹਿਰਦੇ ਵਿਚ ਨਿਵਾਸ ਜਾ ਕਰਦਾ ਹੈ।੮।

*ਤੋਟਕ ਛੰਦ*

ਤਿਪੁਰ ਨਾਂ ਦਾ ਇਕ ਦੈਂਤ (ਮਧੁ ਦੈਂਤ ਵਲੋਂ ਬਣਾਈਆਂ) ਤਿੰਨ ਪੁਰੀਆਂ ਵਿਚ ਜ਼ੋਰ ਪਕੜ ਗਿਆ। ਉਸ ਦਾ ਸੂਰਜ ਵਾਂਗ ਤੇਜ ਤਿੰਨਾਂ ਪੁਰੀਆਂ ਵਿਚ ਤਪਦਾ ਸੀ। ਵਰ ਪ੍ਰਾਪਤ ਕਰਕੇ (ਉਹ) ਮਹਾ ਦੈਂਤ ਅਜਿਹਾ ਹੋ ਗਿਆ ਕਿ ਉਸ ਨੇ ਚੌਦਾਂ ਲੋਕਾਂ ਨੂੰ ਜਿਤ ਲਿਆ।੯।

(ਉਸ ਦੈਂਤ ਨੂੰ ਵਰਦਾਨ ਪ੍ਰਾਪਤ ਸੀ ਕਿ) ਜੋ ਇਕੋ ਤੀਰ ਨਾਲ ਤ੍ਰਿਪੁਰ ਨੂੰ ਨਸ਼ਟ ਕਰਨ ਦੀ ਸਮਰਥਾ ਰਖਦਾ ਹੋਵੇਗਾ, ਉਹੀ ਉਸ ਭਿਆਨਕ ਦੈਂਤ ਦਾ ਸੰਘਾਰ ਕਰੇਗਾ। ਅਜਿਹਾ ਕੌਣ ਪ੍ਰਗਟ ਹੋਇਆ ਹੈ? ਕਵੀ ਉਸ ਦਾ ਵਰਣਨ ਕਰਦਾ ਹੈ ਜਿਸ ਨੇ ਇਕ ਹੀ ਬਾਣ ਨਾਲ ਤਿੰਨੋ ਪੁਰੀਆਂ ਨਸ਼ਟ ਕਰ ਦਿੱਤੀਆਂ ਸਨ।੧੦।

ਸ਼ਿਵ ਉਸ ਨੂੰ ਮਾਰਨ ਲਈ ਅਤੇ ਸਾਰੇ ਜਗਤ ਦੇ ਜੀਵਾਂ ਨੂੰ ਬਚਾਉਣ ਲਈ ਚਲ ਪਿਆ। (ਉਸ ਨੇ) ਕ੍ਰੋਧ ਕਰ ਕੇ (ਇਕ) ਬਹੁਤ ਚਮਕਦਾ ਤੀਰ ਛਡਿਆ ਅਤੇ ਇਕੋ ਵਾਰ ਤਿੰਨਾਂ ਪੁਰੀਆਂ ਦਾ ਨਾਸ਼ ਕਰ ਦਿੱਤਾ।੧੧।

(ਇਸ) ਕੌਤਕ ਨੂੰ ਵੇਖ ਕੇ ਸਾਰੇ ਸਾਧ (ਦੇਵਤੇ) ਪ੍ਰਸੰਨ ਹੋਏ ਅਤੇ ਆਕਾਸ਼ ਤੋਂ ਫੁਲਾਂ ਦੀ ਬਰਖਾ ਹੋਣ ਲਗੀ। ਜੈ-ਜੈ-ਕਾਰ ਦੀ ਧੁਨੀ ਗੂੰਜਣ ਲਗ ਗਈ, ਹਿਮਾਲੇ ਪਰਬਤ ਵਿਚ ਹਲਚਲ ਮਚ ਗਈ ਅਤੇ ਧਰਤੀ ਕੰਬਣ ਲਗ ਗਈ।੧੨।

ਜਦੋਂ ਕੁਝ ਸਮਾਂ ਬੀਤ ਗਿਆ ਤਦੋਂ ਅੰਧਕ ਨਾਂ ਦਾ ਦੂਜਾ ਵੀਰ (ਪੈਦਾ ਹੋ ਗਿਆ)। ਤਦੋਂ ਸ਼ਿਵ ਤ੍ਰਿਸ਼ੂਲ ਫੜ ਕੇ ਬਲਦ ਉਤੇ ਚੜ੍ਹ ਚਲਿਆ। ਸ਼ਿਵ ਦੇ ਕ੍ਰੋਧ ਕਰਨ ਤੋਂ ਸਾਰੇ ਦੇਵਤੇ ਚੌਂਕ ਗਏ।੧੩।

ਸਾਰਿਆਂ ਗਣਾਂ, ਗੰਧਰਬਾਂ, ਯਕਸ਼ਾਂ, ਸੱਪਾਂ ਅਤੇ ਦੁਰਗਾ ਨੇ ਸ਼ਿਵ ਨੂੰ ਵਰਦਾਨ ਦਿੱਤਾ ਸੀ (ਕਿ) ਵੇਖਦਿਆਂ ਹੀ (ਵੇਖਦਿਆਂ ਸ਼ਿਵ) ਦੇਵਤਿਆਂ ਦੇ ਵੈਰੀ (ਅੰਧਕ) ਨੂੰ (ਇਸ ਤਰ੍ਹਾਂ) ਮਾਰਨਗੇ ਜਿਵੇਂ ਤ੍ਰਿਪੁਰ (ਨੂੰ ਵਿੰਨ੍ਹ ਕੇ) ਤ੍ਰਿਪੁਰ ਦੈਂਤ ਨੂੰ ਮਾਰਿਆ ਸੀ।੧੪।

ਉਧਰੋਂ ਵੈਰੀ (ਅੰਧਕ) ਸੈਨਾ-ਦਲ ਲੈ ਕੇ ਚੜ੍ਹਿਆ ਅਤੇ ਇਧਰੋਂ (ਹੱਥ ਵਿਚ) ਤ੍ਰਿਸ਼ੂਲ ਪਕੜ ਕੇ ਸ਼ਿਵ ਨੇ ਕ੍ਰੋਧ ਕੀਤਾ। (ਉਹ) ਦੋਵੇਂ ਰਣਧੀਰ ਰਣ-ਭੂਮੀ ਵਿਚ ਯੁੱਧ ਦੇ ਰੰਗ ਵਿਚ ਰੰਗੇ ਹੋਏ ਸਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬਨ ਵਿਚ ਅੱਗ ਦੀਆਂ ਬਲਦੀਆਂ ਹੋਈਆਂ ਲਾਟਾਂ ਸੁਸ਼ੋਭਿਤ ਹੋਣ।੧੫।

ਦੇਵਤੇ ਅਤੇ ਦੈਂਤ ਦੋਵੇਂ ਯੁੱਧ ਵਿਚ ਰੁਝ ਗਏ। ਸ਼ਸਤ੍ਰ ਫੜ ਕੇ ਸਾਰੇ ਯੁੱਧ ਕਰਮ ਵਿਚ ਮਸਤ ਹੋ ਗਏ। ਦੋਹਾਂ ਪਾਸਿਆਂ ਦੇ ਯੋਧੇ ਹਰਖ ਨਾਲ ਬਾਣ ਛਡਦੇ ਸਨ ਮਾਨੋ ਪਰਲੋ ਦੇ ਅੰਤ ਵਿਚ ਬਦਲ ਬਰਖਾ ਕਰ ਰਹੇ ਹੋਣ।੧੬।

*ਰੁਆਮਲ ਛੰਦ*

ਦੇਵਤਿਆਂ ਦੇ ਵੈਰੀ (ਦੈਂਤ) ਘਾਇਲ ਹੋ ਕੇ ਤੇਜਹੀਣ ਅਵਸਥਾ ਵਿਚ ਭਜਣ ਲਗੇ। ਤਦੋਂ ਅੰਧਕ ਦੈਂਤ (ਮਸਤੀ ਨਾਲ) ਜਿਤ ਦੇ ਨਗਾਰੇ ਵਜਾ ਕੇ ਘੁੰਮਣ ਲਗਿਆ। ਤ੍ਰਿਸ਼ੂਲ, ਸੈਹੱਥੀ, ਪਰਘ, ਪੱਟਾ ਅਤੇ ਬਾਣ ਆਦਿ ਦੇ ਪ੍ਰਹਾਰ ਹੋਣ ਲਗੇ। ਧਕਮਧਕੀ ਨਾਲ ਸੂਰਮੇ ਡਿਗ ਰਹੇ ਸਨ ਮਾਨੋ ਧਮਾਰ (ਨਾਚ) ਖੇਡ ਰਹੇ ਹੋਣ।੧੭।

ਸੇਲ ਰੇਲ ਭਈ ਤਹਾ ਅਰੁ ਤੇਗ ਤੀਰ ਪ੍ਰਹਾਰ।
ਗਾਹਿ ਗਾਹਿ ਫਿਰੇ ਫਵਜਨ ਬਾਹਿ ਬਾਹਿ ਹਥਿਯਾਰ।
ਅੰਗ ਭੰਗ ਪਰੇ ਕਹੂੰ ਸਰਬੰਗ ਸ੍ਰੋਨਤ ਪੂਰ।
ਏਕ ਏਕ ਬਰੀ ਅਨੇਕਨ ਹੇਰਿ ਹੇਰਿ ਸੁ ਹੂਰ। ੧੮।

ਚਉਰ ਚੀਰ ਰਥੀ ਰਥੋਤਮ ਬਾਜ ਰਾਜ ਅਨੰਤ।
ਸ੍ਰੋਣ ਕੀ ਸਰਤਾ ਉਠੀ ਸੁ ਬਿਅੰਤ ਰੂਪ ਦੁਰੰਤ।
ਸਾਜ ਬਾਜ ਕਟੇ ਕਹੂੰ ਗਜ ਰਾਜ ਤਾਜ ਅਨੇਕ।
ਉਸਟਿ ਪੁਸਟਿ ਗਿਰੇ ਕਹੂੰ ਰਿਪੁ ਬਾਚੀਯੰ ਨਹੀ ਏਕੁ। ੧੯।

ਛਾਡਿ ਛਾਡਿ ਚਲੇ ਤਹਾ ਨ੍ਰਿਪ ਸਾਜ ਬਾਜ ਅਨੰਤ।
ਗਾਜ ਗਾਜ ਹਨੇ ਸਦਾ ਸਿਵ ਸੂਰਬੀਰ ਦੁਰੰਤ।
ਭਾਜ ਭਾਜ ਚਲੇ ਹਠੀ ਹਥਿਆਰ ਹਾਥਿ ਬਿਸਾਰਿ।
ਬਾਣ ਪਾਣ ਕਮਾਣ ਛਾਡਿ ਸੁ ਚਰਮ ਬਰਮ ਬਿਸਾਰਿ। ੨੦।

*ਨਰਾਜ ਛੰਦ*

ਜਿਤੇ ਕੁ ਸੂਰ ਧਾਈਯੰ। ਤਿਤੇਕੁ ਰੁਦ੍ਰ ਘਾਈਯੰ।
ਜਿਤੇ ਕੁ ਅਉਰ ਧਾਵਹੀ। ਤਿਤਿਯੋ ਮਹੇਸ ਘਾਵਹੀ। ੨੧।
ਕਬੰਧ ਅੰਧ ਉਠਹੀ। ਬਸੇਖ ਬਾਣ ਬੁਠਹੀ।
ਪਿਨਾਕ ਪਾਣਿ ਤੇ ਹਣੇ। ਅਨੰਤ ਸੂਰਮਾ ਬਣੇ। ੨੨।

*ਰਸਾਵਲ ਛੰਦ*

ਸਿਲਹ ਸੰਜਿ ਸਜੇ। ਚਹੂੰ ਓਰਿ ਗਜੇ।
ਮਹਾ ਬੀਰ ਬੰਕੇ। ਮਿਟੈ ਨਾਹਿ ਡੰਕੇ। ੨੩।

ਬਜੇ ਘੋਰਿ ਬਾਜੰ। ਸਜੇ ਸੂਰ ਸਾਜੰ।
ਘਣੰ ਜੇਮ ਗਜੇ। ਮਹਿਖੁਆਸ ਸਜੇ। ੨੪।

ਮਹਿਖੁਆਸ ਧਾਰੀ। ਚਲੇ ਬਿਯੋਮਚਾਰੀ।
ਸੁਭੰ ਸੂਰ ਹਰਖੇ। ਸਰੰ ਧਾਰ ਬਰਖੇ। ੨੫।

ਧਰੇ ਬਾਣ ਪਾਣੰ। ਚੜੇ ਤੇਜ ਮਾਣੰ।
ਕਟਾ ਕਟਿ ਬਾਹੈ। ਅਧੋ ਅੰਗ ਲਾਹੈ। ੨੬।

ਰਿਸੇ ਰੋਸਿ ਰੁਦ੍ਰੰ। ਚਲੈ ਭਾਜ ਛੁਦ੍ਰੰ।
ਮਹਾ ਬੀਰ ਗਜੇ। ਸਿਲਹ ਸੰਜਿ ਸਜੇ। ੨੭।



ਉਥੇ (ਯੁੱਧ-ਭੂਮੀ ਵਿਚ) ਬਰਛੀਆਂ ਦੇ ਬਹੁਤ (ਵਾਰ) ਹੋਏ ਅਤੇ ਤੀਰਾਂ ਤੇ ਤਲਵਾਰਾਂ ਦੇ ਪ੍ਰਹਾਰ ਹੋਏ। ਥਾਂ ਥਾਂ ਸੈਨਿਕ ਫਿਰ ਰਹੇ ਸਨ ਅਤੇ ਵਾਹੋਦਾਹੀ ਸ਼ਸਤ੍ਰ ਚਲਾ ਰਹੇ ਸਨ। (ਕਿਤੇ) ਕਿਸੇ ਦੇ ਕਟੇ ਹੋਏ ਅੰਗ ਡਿਗੇ ਪਏ ਸਨ ਅਤੇ ਕਿਤੇ ਸਾਰੇ ਸ਼ਰੀਰ ਲਹੂ ਨਾਲ ਲਥ-ਪਥ ਹੋਏ ਪਏ ਸਨ। ਇਕ ਇਕ (ਯੋਧੇ) ਨੇ ਵੇਖ ਵੇਖ ਕੇ ਅਨੇਕਾਂ ਹੂਰਾਂ ਵਰੀਆਂ ਸਨ।੧੮।

ਕਿਤੇ ਅਨੰਤ ਚੌਰਾਂ, ਬਸਤ੍ਰ, ਘੋੜੇ, ਰਥ, ਰਥੀ ਅਤੇ ਰਾਜੇ ਡਿਗੇ ਪਏ ਸਨ। ਬਹੁਤ ਭਿਆਨਕ ਰੂਪ ਵਾਲੀ ਲਹੂ ਦੀ ਨਦੀ ਵਗਣ ਲਗੀ ਸੀ। ਕਿਤੇ ਸੁਸ਼ਜਿਤ ਘੋੜੇ ਕਟੇ ਹੋਏ ਡਿਗੇ ਪਏ ਸਨ ਅਤੇ ਕਿਤੇ ਸ੍ਰੇਸ਼ਠ ਹਾਥੀ ਮੁਕਟਾਂ ਸਹਿਤ ਪਏ ਸਨ। ਕਿਤੇ ਤਕੜੇ ਊਠ ਡਿਗੇ ਪਏ ਸਨ ਅਤੇ ਵੈਰੀਆਂ ਵਿਚੋਂ ਕੋਈ ਵੀ (ਜ਼ਿੰਦਾ) ਨਹੀਂ ਬਚਿਆ ਸੀ।੧੯।

ਅਨੰਤ ਸੁਸਜਿਤ ਘੋੜੇ ਛਡ ਛਡ ਕੇ ਰਾਜੇ ਉਥੋਂ ਖਿਸਕ ਰਹੇ ਸਨ। ਸ਼ਿਵ ਨੇ ਗਜ ਵਜ ਕੇ ਭਿਆਨਕ ਸੂਰਵੀਰਾਂ ਨੂੰ ਮਾਰ ਦਿੱਤਾ ਸੀ। ਹੱਥਾਂ ਵਿਚ ਹਥਿਆਰ ਧਾਰਨ ਕਰਨ ਦੀ ਗੱਲ ਨੂੰ ਭੁਲਾ ਕੇ ਹਠੀ ਯੁੱਧ-ਵੀਰ ਭਜਦੇ ਜਾਂਦੇ ਸਨ। ਕਈ ਕਵਚ, ਢਾਲਾਂ ਅਤੇ ਹੱਥਾਂ ਵਿਚ ਤੀਰ-ਕਮਾਨਾਂ ਨੂੰ ਭੁਲਾ ਕੇ ਛਡ ਕੇ ਜਾ ਰਹੇ ਸਨ।੨੦।

*ਨਰਾਜ ਛੰਦ*

ਜਿਤਨੇ ਵੀ ਸੂਰਮੇ ਧਾਵਾ ਕਰ ਕੇ ਆਏ ਸਨ, ਉਤਨੇ ਹੀ ਸ਼ਿਵ ਨੇ ਮਾਰ ਦਿੱਤੇ। ਜਿਤਨੇ ਹੋਰ ਧਾਵਾ ਕਰਨਗੇ, ਉਤਨਿਆਂ ਨੂੰ ਹੀ ਸ਼ਿਵ ਮਾਰ ਦੇਵੇਗਾ।੨੧। ਧੜ ਅੰਨ੍ਹੇ ਵਾਹ ਉਠ ਕੇ (ਭਜ ਰਹੇ ਸਨ)। ਵਿਸ਼ੇਸ਼ ਬਾਣ-ਬਰਖਾ ਹੋ ਰਹੀ ਸੀ। ਅਨੰਤ ਬਣੇ ਫਿਰਦੇ ਸੂਰਮੇ ਸ਼ਿਵ ਹੱਥੋਂ ਮਾਰੇ ਗਏ।੨੨।

*ਰਸਾਵਲ ਛੰਦ*

ਸ਼ਸਤ੍ਰਾਂ ਅਤੇ ਕਵਚਾਂ ਨਾਲ ਸਜੇ ਹੋਏ ਯੋਧੇ ਚੌਹਾਂ ਪਾਸੇ ਗਜ ਰਹੇ ਸਨ। (ਉਹ) ਅਜਿਹੇ ਬਾਂਕੇ ਵੀਰ ਸਨ ਕਿ ਜਿਨ੍ਹਾਂ ਦਾ ਡੰਕਾ ਕਦੇ ਮਿਟ ਨਹੀਂ ਸਕਦਾ।੨੩।

ਵਾਜੇ ਭਿਆਨਕ ਨਾਦ ਨਾਲ ਵਜਦੇ ਸਨ, ਸੂਰਮੇ ਯੁੱਧ ਦੀ ਸਜਾਵਟ ਦੇ ਸਾਮਾਨ ਨਾਲ ਚੰਗੀ ਤਰ੍ਹਾਂ ਸਜੇ ਹੋਏ ਸਨ। (ਉਹ) ਬਦਲਾਂ ਵਾਂਗ ਗਜਦੇ ਸਨ ਅਤੇ ਵਡਿਆਂ ਧਨੁਸ਼ਾਂ ਨਾਲ ਸਜੇ ਹੋਏ ਸਨ।੨੪।

ਦੇਵਤੇ ਵੀ ਵੱਡੇ ਆਕਾਰ ਪ੍ਰਕਾਰ ਦੇ ਧਨੁਸ਼ ਧਾਰਨ ਕਰਕੇ (ਯੁੱਧ-ਭੂਮੀ ਵਿਚ ਪਹੁੰਚ ਗਏ)। (ਉਨ੍ਹਾਂ ਨੂੰ ਵੇਖ ਕੇ) ਸਾਰੇ ਸੂਰਮੇ ਆਨੰਦਿਤ ਹੋ ਗਏ ਅਤੇ ਬਾਣਾਂ ਦੀ ਬਰਖਾ ਹੋਣ ਲਗ ਗਈ।੨੫।

(ਸੂਰਵੀਰਾਂ ਨੇ) ਹੱਥਾਂ ਵਿਚ ਬਾਣ ਲਏ ਹੋਏ ਸਨ ਅਤੇ ਤੇਜ ਤੇ ਮਾਣ ਨਾਲ (ਯੁੱਧ ਕਰਨ ਲਈ) ਚੜ੍ਹੇ ਸਨ। ਕਟਾ-ਕਟ (ਸ਼ਸਤ੍ਰ) ਚਲਾ ਰਹੇ ਸਨ ਅਤੇ (ਵੈਰੀ ਦੇ) ਅੱਧੇ ਅੰਗ (ਅਰਥਾਤ ਸਿਰ) ਲਾਹ ਰਹੇ ਸਨ।੨੬।

ਰੁਦਰ ਕ੍ਰੋਧ ਨਾਲ ਭਰਿਆ ਹੋਇਆ ਸੀ (ਜਿਸ ਨੂੰ ਵੇਖ ਕੇ) ਕਾਇਰ ਭਜ ਚਲੇ ਸਨ। ਮਹਾਨ ਵੀਰ-ਯੋਧੇ ਗਜ ਰਹੇ ਸਨ, (ਉਹ) ਸ਼ਸਤ੍ਰਾਂ ਅਤੇ ਕਵਚਾਂ ਨਾਲ ਸਜੇ ਹੋਏ ਸਨ।੨੭।

ਲਏ ਸਕਤਿ ਪਾਣੰ। ਚੜੇ ਤੇਜ ਮਾਣੰ।
ਗਣੰ ਗਾੜ ਗਾਜੇ। ਰਣੰ ਰੁਦ੍ਰ ਰਾਜੇ। ੨੮।

ਭਭੰਕੰਤ ਘਾਯੰ। ਲਰੇ ਚਉਪ ਚਾਯੰ।
ਡਕੀ ਡਾਕਣੀਯੰ। ਰੜੈ ਕਾਕਣੀਯੰ। ੨੯।

ਭਯੰ ਰੋਸ ਰੁਦ੍ਰੰ। ਹਣੈ ਦੈਤ ਛੁਦ੍ਰੰ।
ਕਟੇ ਅਧੁ ਅਧੰ। ਭਈ ਸੈਣ ਬਧੰ। ੩੦।

ਰਿਸਿਯੋ ਸੂਲ ਪਾਣੰ। ਹਣੈ ਦੈਤ ਭਾਣੰ।
ਸਰੰ ਓਘ ਛੁਟੇ। ਘਣੰ ਜੇਮ ਟੁਟੇ। ੩੧।

ਰਣੰ ਰੁਦ੍ਰ ਗਜੇ। ਤਬੈ ਦੈਤ ਭਜੇ।
ਤਜੇ ਸਸਤ੍ਰ ਸਰਬੰ। ਮਿਟਿਓ ਦੇਹ ਗਰਬੰ। ੩੨।

*ਚੌਪਈ*

ਧਾਯੋ ਤਬੈ ਅੰਧਕ ਬਲਵਾਨਾ। ਸੰਗ ਲੈ ਸੈਨ ਦਾਨਵੀ ਨਾਨਾ।
ਅਮਿਤ ਬਾਣ ਨੰਦੀ ਕਹੁ ਮਾਰੇ। ਬੇਧਿ ਅੰਗ ਕਹ ਪਾਰ ਪਧਾਰੇ। ੩੩।

ਜਬ ਹੀ ਬਾਣ ਲਗੇ ਬਾਹਣ ਤਨਿ। ਰੋਸ ਜਗਿਯੋ ਤਬ ਹੀ ਸਿਵ ਮਨਿ।
ਅਧਿਕ ਰੋਸ ਕਰਿ ਬਿਸਖ ਚਲਾਏ। ਭੂਮਿ ਅਕਾਸਿ ਛਿਨਕ ਮਹਿ ਛਾਏ। ੩੪।

ਬਾਣਾਵਲੀ ਰੁਦ੍ਰ ਜਬ ਸਾਜੀ। ਤਬ ਹੀ ਸੈਣ ਦਾਨਵੀ ਭਾਜੀ।
ਤਬ ਅੰਧਕ ਸਿਵ ਸਾਮੁਹੁ ਧਾਯੋ। ਦੁੰਦ ਜੁਧੁ ਰਣ ਮਧਿ ਮਚਾਯੋ। ੩੫।

*ਅੜਿਲ*

ਬੀਸ ਬਾਣ ਤਿਨ ਸਿਵਹਿ ਪ੍ਰਹਾਰੇ ਕੋਪ ਕਰਿ।
ਲਗੇ ਰੁਦ੍ਰ ਕੇ ਗਾਤ ਗਏ ਓਹ ਘਾਨਿ ਕਰ।
ਗਹਿ ਪਿਨਾਕ ਕਹ ਪਾਣਿ ਪਿਨਾਕੀ ਧਾਇਓ।
ਹੋ ਤੁਮੁਲ ਜੁਧੁ ਦੁਹੂੰਅਨ ਰਣ ਮਧਿ ਮਚਾਇਓ। ੩੬।

ਤਾੜਿ ਸਤ੍ਰੁ ਕਹ ਬਹੁਰਿ ਪਿਨਾਕੀ ਕੋਪੁ ਹੁਐ।
ਹਣੈ ਦੁਸਟ ਕਹੁ ਬਾਣ ਨਿਖੰਗ ਤੇ ਕਾਢ ਦੁਐ।
ਗਿਰਿਯੋ ਭੂਮਿ ਭੀਤਰਿ ਸਿਰਿ ਸਤ੍ਰੁ ਪ੍ਰਹਾਰਿਯੋ।
ਹੋ ਜਨਕੁ ਗਾਜ ਕਰਿ ਕੋਪ ਬੁਰਜ ਕਹੁ ਮਾਰਿਯੋ।੩੭।



(ਉਨ੍ਹਾਂ ਵੀਰਾਂ ਨੇ) ਹੱਥ ਵਿਚ ਬਰਛੀਆਂ ਲਈਆਂ ਹੋਈਆਂ ਸਨ। ਤੇਜ ਅਤੇ ਗੌਰਵ ਨਾਲ (ਯੁੱਧ ਕਰਨ ਲਈ) ਚੜ੍ਹੇ ਸਨ। (ਯੁੱਧ-ਭੂਮੀ ਵਿਚ) ਗੜ ਗੜ ਕਰਦੇ ਗਜ ਰਹੇ ਸਨ ਅਤੇ ਰਣ-ਭੂਮੀ ਵਿਚ ਰੁਦਰ ਸ਼ੋਭਾ ਪਾ ਰਿਹਾ ਸੀ।੨੮।

(ਉਨ੍ਹਾਂ ਦੇ) ਜ਼ਖ਼ਮਾਂ ਤੋਂ ਭਕ-ਭਕ ਕਰਦਾ (ਲਹੂ ਵਗ ਰਿਹਾ ਸੀ ਪਰ ਉਹ) ਚਾਹ ਨਾਲ ਲੜ ਰਹੇ ਹਨ। ਡਾਕਣੀਆਂ (ਲਹੂ ਪੀ ਕੇ) ਡਕਾਰ ਰਹੀਆਂ ਸਨ ਅਤੇ ਗਿਰਝਾਂ ਬੋਲ ਰਹੀਆਂ ਸਨ।੨੯।

ਰੁਦਰ ਕ੍ਰੋਧਵਾਨ ਹੋਇਆ ਅਤੇ (ਉਸ ਨੇ) ਕਾਇਰ ਦੈਂਤਾਂ ਨੂੰ ਮਾਰ ਦਿੱਤਾ। (ਉਨ੍ਹਾਂ ਨੂੰ ਰੁਦਰ ਨੇ) ਅਧੋ ਅਧ ਕਟ ਦਿੱਤਾ ਅਤੇ (ਇਸ ਤਰ੍ਹਾਂ ਸਾਰੀ ਦੈਂਤ) ਸੈਨਾ ਮਾਰੀ ਗਈ।੩੦।

ਸ਼ਿਵ ਬਹੁਤ ਗੁੱਸੇ ਵਿਚ ਆਇਆ ਅਤੇ ਮਹਾਨ ਤੇਜਸਵੀ ('ਭਾਣੰ') ਦੈਂਤਾਂ ਨੂੰ ਮਾਰ ਦਿੱਤਾ। ਤੀਰ (ਇਸ ਤਰ੍ਹਾਂ) ਛਡੇ ਗਏ ਜਿਵੇਂ ਬਦਲ ਫਟ ਜਾਂਦਾ ਹੈ।੩੧।

(ਜਦੋਂ) ਰਣ-ਭੂਮੀ ਵਿਚ ਰੁਦਰ ਗਜਿਆ ਤਦੋਂ ਸਾਰੇ ਦੈਂਤ ਭਜ ਗਏ। ਸਾਰਿਆਂ (ਦੈਂਤਾਂ) ਨੇ ਸ਼ਸਤ੍ਰ ਤਿਆਗ ਦਿੱਤੇ ਅਤੇ ਸ਼ਰੀਰ ਦਾ ਮਾਣ ਮਿਟਾ ਦਿੱਤਾ।੩੨।

*ਚੌਪਈ*

ਤਦੋਂ ਆਪਣੇ ਨਾਲ ਕਈ ਪ੍ਰਕਾਰ ਦੀ ਦੈਂਤ ਸੈਨਾ ਲੈ ਕੇ ਬਲਵਾਨ ਅੰਧਕ ਨੇ ਧਾਵਾ ਬੋਲਿਆ। (ਉਸ ਨੇ) ਸ਼ਿਵ ਦੀ ਸਵਾਰੀ ਨੰਦੀ ਬਲਦ ਨੂੰ ਅਣਗਿਣਤ ਤੀਰ ਮਾਰੇ ਜੋ ਉਸ ਦੇ ਸ਼ਰੀਰ ਵਿਚੋਂ ਪਾਰ ਹੋ ਗਏ। ੩੩।

ਜਦੋਂ ਨੰਦੀ ਬਲਦ ਦੇ ਸ਼ਰੀਰ ਵਿਚ ਤੀਰ ਲਗੇ, ਤਦੋਂ ਸ਼ਿਵ ਦੇ ਮਨ ਵਿਚ ਕ੍ਰੋਧ ਭੜਕ ਉਠਿਆ। (ਉਸ ਨੇ) ਬਹੁਤ ਕ੍ਰੋਧ ਕਰ ਕੇ ਬਾਣ ਚਲਾਏ ਜੋ ਛਿਣ ਭਰ ਵਿਚ ਆਕਾਸ਼ ਅਤੇ ਧਰਤੀ ਵਿਚ ਛਾ ਗਏ।੩੪।

ਜਦੋਂ ਸ਼ਿਵ ਨੇ ਬਾਣਾਂ ਦੀ ਝੜੀ ਲਾ ਦਿੱਤੀ, ਤਦੋਂ ਦੈਂਤਾਂ ਦੀ ਸੈਨਾ ਭਜ ਗਈ। ਤਦੋਂ ਅੰਧਕ ਦੈਂਤ ਸ਼ਿਵ ਦੇ ਸਾਹਮਣੇ (ਆ ਕੇ) ਡਟਿਆ ਅਤੇ (ਦੋਹਾਂ ਨੇ) ਰਣ-ਭੂਮੀ ਵਿਚ ਦੁਅੰਦ-ਯੁੱਧ ਮਚਾਇਆ।੩੫।

*ਅੜਿਲ*

ਉਸ ਨੇ ਕ੍ਰੋਧ ਕਰ ਕੇ ੨੦ ਬਾਣ ਸ਼ਿਵ ਉਤੇ ਚਲਾਏ। ਉਹ ਰੁਦਰ ਦੇ ਸ਼ਰੀਰ ਵਿਚ ਲਗੇ ਅਤੇ ਜ਼ਖ਼ਮ ਕਰ ਕੇ (ਦੂਜੇ ਪਾਸੇ ਨਿਕਲ) ਗਏ। ਸ਼ਿਵ ਨੇ (ਤੁਰੰਤ ) ਹੱਥ ਵਿਚ ਪਿਨਾਕ ਧਨੁਸ਼ ਲੈ ਕੇ ਧਾਵਾ ਕੀਤਾ ਅਤੇ ਦੋਹਾਂ ਨੇ ਰਣ-ਭੂਮੀ ਵਿਚ ਖੂਬ ਘੋਰ-ਯੁੱਧ ਮਚਾਇਆ।੩੬।

ਸ਼ਿਵ ਨੇ ਕ੍ਰੋਧਵਾਨ ਹੋ ਕੇ ਵੈਰੀ ਨੂੰ ਤਾੜਨਾ ਕੀਤੀ ਅਤੇ ਭਥੇ ਵਿਚੋਂ ਦੋ ਤੀਰ ਕਢ ਕੇ ਦੁਸ਼ਟ ਨੂੰ ਮਾਰੇ ਜੋ (ਉਸ ਦੇ ਸਿਰ ਵਿਚ) ਲਗੇ ਅਤੇ ਉਹ ਧਰਤੀ ਉਤੇ ਡਿਗ ਪਿਆ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਿਜਲੀ ਨੇ ਕ੍ਰੋਧ ਕਰ ਕੇ ਬੁਰਜ ਨੂੰ ਡਿਗਾ ਦਿੱਤਾ ਹੋਵੇ।੩੭।

*ਤੋਟਕ ਛੰਦ*

ਘਟਿ ਏਕ ਬਿਖੈ ਰਿਪੁ ਚੇਤ ਭਯੋ। ਧਨੁ ਬਾਣ ਬਲੀ ਪੁਨਿ ਪਾਣਿ ਲਯੋ।
ਕਰਿ ਕੋਪ ਕਵੰਡ ਕਰੇ ਕਰਖ੍ਯੰ। ਸਰ ਧਾਰ ਬਲੀ ਘਨ ਜਿਯੋ ਬਰਖ੍ਯੋ। ੩੮।

ਕਰਿ ਕੋਪ ਬਲੀ ਬਰਖ੍ਯੋ ਬਿਸਖੰ। ਇਹ ਓਰ ਲਗੈ ਨਿਸਰੇ ਦੁਸਰੰ।
ਤਬ ਕੋਪ ਕਰੰ ਸਿਵ ਸੂਲ ਲੀਯੋ। ਅਰਿ ਕੋ ਸਿਰੁ ਕਾਟਿ ਦੁਖੰਡ ਕੀਯੋ। ੩੯।

*ਇਤਿ ਸ੍ਰੀ ਬਚਿਤ੍ਰ ਨਾਟਕੇ ਪਿਨਾਕਿ ਪ੍ਰਬੰਧਹਿ ਅੰਧਕ ਬਧਹਿ ਰੁਦ੍ਰੋਸਤਤਿ ਧਯਾਇ ਸਮਾਪਤਮ ਸਤੁ ਸੁਭਮ ਸਤੁ। ੧੦।*

## ਅਥ ਗਉਰ ਬਧਹ ਕਥਨੰ

*ਸ੍ਰੀ ਭਗਉਤੀ ਜੀ ਸਹਾਇ*

*ਤੋਟਕ ਛੰਦ*

ਸੁਰ ਰਾਜ ਪ੍ਰਸੰਨਿ ਭਏ ਤਬ ਹੀ। ਅਰਿ ਅੰਧਕ ਨਾਸ ਸੁਨਿਯੋ ਜਬ ਹੀ।
ਇਮ ਕੈ ਦਿਨ ਕੇਤਕ ਬੀਤ ਗਏ। ਸਿਵ ਧਾਮਿ ਸਤਕ੍ਰਿਤ ਜਾਤ ਭਏ। ੧।

ਤਬ ਰੁਦ੍ਰ ਭਯਾਨਕ ਰੂਪ ਧਰਿਯੋ। ਹਰਿ ਹੇਰਿ ਹਰੰ ਹਥਿਯਾਰ ਹਰਿਯੋ।
ਤਬ ਹੀ ਸਿਵ ਕੋਪ ਅਖੰਡ ਕੀਯੋ। ਇਕ ਜਨਮ ਅੰਗਾਰ ਅਪਾਰ ਲੀਯੋ। ੨।

ਤਿਹ ਤੇਜ ਜਰੇ ਜਗ ਜੀਵ ਸਬੈ। ਤਿਹ ਡਾਰ ਦਯੋ ਮਧਿ ਸਿੰਧੁ ਤਬੈ।
ਸੋਊ ਡਾਰ ਦਯੋ ਸਿੰਧੁ ਮਹਿ ਨ ਗਯੋ। ਤਿਹ ਆਨਿ ਜਲੰਧਰ ਰੂਪ ਲਯੋ। ੩।

*ਚੌਪਈ*

ਇਹ ਬਿਧਿ ਭਯੋ ਅਸੁਰ ਬਲਵਾਨਾ। ਲਯੋ ਕੁਬੇਰ ਕੋ ਲੂਟ ਖਜਾਨਾ।
ਪਕਰ ਸਮਸ ਤੇ ਬ੍ਰਹਮੁ ਰੁਵਾਯੋ। ਇੰਦ੍ਰ ਜੀਤਿ ਸਿਰ ਛਤ੍ਰ ਢੁਰਾਯੋ। ੪।

ਜੀਤਿ ਦੇਵਤਾ ਪਾਇ ਲਗਾਏ। ਰੁਦ੍ਰ ਬਿਸਨੁ ਨਿਜ ਪੁਰੀ ਬਸਾਏ।
ਚਉਦਹ ਰਤਨ ਆਨਿ ਰਾਖੇ ਗ੍ਰਿਹ। ਜਹਾ ਤਹਾ ਬੈਠਾਏ ਨਵ ਗ੍ਰਹ। ੫।

*ਦੋਹਰਾ*

ਜੀਤਿ ਬਸਾਏ ਨਿਜ ਪੁਰੀ ਅਸੁਰ ਸਕਲ ਅਸੁਰਾਰ।
ਪੂਜਾ ਕਰੀ ਮਹੇਸ ਕੀ ਗਿਰਿ ਕੈਲਾਸ ਮਧਾਰ। ੬।

*ਚੌਪਈ*

ਧ੍ਯਾਨ ਬਿਧਾਨ ਕਰੇ ਬਹੁ ਭਾਤਾ। ਸੇਵਾ ਕਰੀ ਅਧਿਕ ਦਿਨ ਰਾਤਾ।
ਐਸ ਭਾਤਿ ਤਿਹ ਕਾਲ ਬਿਤਾਯੋ। ਅਬ ਪ੍ਰਸੰਗਿ ਸਿਵ ਊਪਰ ਆਯੋ। ੭।



*ਤੋਟਕ ਛੰਦ*

ਅੰਧਕ ਦੈਂਤ ਇਕ ਘੜੀ ਵਿਚ ਸੁਚੇਤ ਹੋ ਗਿਆ ਅਤੇ (ਉਸ) ਬਲਵਾਨ ਨੇ ਫਿਰ ਹੱਥ ਵਿਚ ਧਨੁਸ਼ ਬਾਣ ਲੈ ਲਿਆ। ਕ੍ਰੋਧ ਕਰ ਕੇ (ਉਸ ਨੇ) ਧਨੁਸ਼ ਨੂੰ ਹੱਥ ਨਾਲ ਖਿਚਿਆ ਅਤੇ ਬਦਲ ਵਾਂਗ (ਉਸ) ਬਲਵਾਨ ਨੇ ਤੀਰਾਂ ਦੀ ਬਰਖਾ ਸ਼ੁਰੂ ਕਰ ਦਿੱਤੀ।੩੮।

ਕ੍ਰੋਧਵਾਨ ਹੋ ਕੇ ਬਲਵਾਨ ਦੈਂਤ ਬਾਣਾਂ ਦੀ ਬਰਖਾ ਕਰਨ ਲਗਿਆ। (ਉਹ ਤੀਰ) ਇਕ ਪਾਸਿਓਂ ਲਗ ਕੇ ਦੂਜੇ ਪਾਸੇ ਨਿਕਲਦੇ ਸਨ। ਤਦੋਂ ਸ਼ਿਵ ਨੇ ਕ੍ਰੋਧ ਕਰ ਕੇ ਹੱਥ ਵਿਚ ਤ੍ਰਿਸ਼ੂਲ ਫੜ ਲਿਆ ਅਤੇ ਵੈਰੀ ਦਾ ਸਿਰ ਕਟ ਕੇ ਦੋ ਟੋਟੇ ਕਰ ਦਿੱਤੇ।੩੯।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ 'ਪਿਨਾਕਿਪ੍ਰਬੰਧਹ' 'ਅੰਧਕ-ਬਧ' ਅਤੇ 'ਰੁਦ੍ਰ-ਉਸਤਤ' ਵਾਲੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ।੧।*

## ਹੁਣ ਗੌਰੀ (ਪਾਰਬਤੀ) ਦੇ ਵੱਧ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਤੋਟਕ ਛੰਦ*

ਇੰਦਰ ਦੇਵ ਉਦੋਂ ਪ੍ਰਸੰਨ ਹੋਇਆ ਜਦੋਂ ਉਸ ਨੇ ਵੈਰੀ ਅੰਧਕ ਦਾ ਨਾਸ ਹੋਣਾ ਸੁਣਿਆ। ਇਸ ਤਰ੍ਹਾਂ ਕਈ ਦਿਨ ਬੀਤ ਗਏ ਤਾਂ ਇਕ ਦਿਨ ਸ਼ਿਵ ਇੰਦਰ ਦੇ ਘਰ ਗਿਆ।੧।

ਤਦੋਂ ਸ਼ਿਵ ਨੇ ਭਿਆਨਕ ਰੂਪ ਧਾਰਨ ਕੀਤਾ ਹੋਇਆ ਸੀ। ਇੰਦਰ ਨੇ ਸ਼ਿਵ ਨੂੰ ਵੇਖ ਕੇ ਉਸ ਉਤੇ ਹਥਿਆਰ ਸੁਟਿਆ। ਉਦੋਂ ਸ਼ਿਵ ਨੇ ਵੀ ਅਖੰਡ ਕ੍ਰੋਧ ਕੀਤਾ, ਜਿਸ ਤੋਂ ਇਕ ਅਪਾਰ ਅੰਗਾਰ ਨੇ ਜਨਮ ਲਿਆ।੨।

ਉਸ ਅੰਗਾਰ ਦੇ ਤੇਜ ਨਾਲ ਜਗਤ ਦੇ ਸਾਰੇ ਜੀਵ ਸੜਨ ਲਗੇ, (ਇਸ ਕਰ ਕੇ) ਉਸ ਨੂੰ ਉਸ ਵੇਲੇ ਸਮੁੰਦਰ ਵਿਚ ਸੁਟ ਦਿੱਤਾ ਗਿਆ। ਪਰ ਸੁਟੇ ਜਾਣ ਤੇ ਸਮੁੰਦਰ ਨੇ ਉਸ ਨੂੰ ਗ੍ਰਹਿਣ ਨ ਕੀਤਾ। ਇਸ ਕਰ ਕੇ ਉਸ ਨੇ ਧਰਤੀ ਉਤੇ ਆ ਕੇ ਜਲੰਧਰ ਦਾ ਰੂਪ ਧਾਰਨ ਕੀਤਾ।੩।

*ਚੌਪਈ*

ਇਸ ਤਰ੍ਹਾਂ ਬਲਵਾਨ ਦੈਂਤ ਪ੍ਰਗਟ ਹੋਇਆ ਅਤੇ ਉਸ ਨੇ ਕੁਬੇਰ ਦਾ ਖ਼ਜ਼ਾਨਾ ਲੁਟ ਲਿਆ। ਦਾੜ੍ਹੀ ਤੋਂ ਪਕੜ ਕੇ ਬ੍ਰਹਮਾ ਨੂੰ ਰੁਆਇਆ ਅਤੇ ਇੰਦਰ ਨੂੰ ਜਿਤ ਕੇ (ਆਪਣੇ) ਸਿਰ ਉਤੇ ਛੱਤਰ ਝੁਲਵਾਇਆ।੪।

ਦੇਵਤਿਆਂ ਨੂੰ ਜਿਤ ਕੇ ਆਪਣੀ ਚਰਨੀ ਲਾਇਆ ਅਤੇ ਸ਼ਿਵ ਤੇ ਵਿਸ਼ਣੂ ਨੂੰ (ਲਿਆ ਕੇ) ਆਪਣੇ ਸ਼ਹਿਰ ਵਿਚ ਵਸਾਇਆ। (ਉਸ ਨੇ) ਚੌਦਾਂ ਰਤਨ ਲਿਆ ਕੇ ਆਪਣੇ ਘਰ ਵਿਚ ਪਾ ਲਏ। ਜਿਥੇ ਕਿਥੇ (ਲੋਕਾਂ ਨੂੰ ਦੁਖ ਦੇਣ ਲਈ) ਨੌਂ ਗ੍ਰਹਿ ਬਿਠਾ ਦਿੱਤੇ।੫।

*ਦੋਹਰਾ*

(ਜਲੰਧਰ ਨੇ) ਸਾਰਿਆਂ ਦੇਵਤਿਆਂ ਅਤੇ ਦੈਂਤਾਂ ਨੂੰ ਜਿਤ ਕੇ ਆਪਣੀ ਪੁਰੀ ਵਿਚ ਲਿਆ ਵਸਾਇਆ। ਕੈਲਾਸ਼ ਪਰਬਤ ਉਤੇ ਜਾ ਕੇ ਮਹੇਸ਼ ਦੀ ਪੂਜਾ ਕੀਤੀ।੬।

*ਚੌਪਈ*

(ਜਲੰਧਰ) ਨੇ ਬਹੁਤ ਵਿਧੀਆਂ ਨਾਲ ਸ਼ਿਵ ਦਾ ਧਿਆਨ ਧਰਿਆ ਅਤੇ ਦਿਨ ਰਾਤ ਬਹੁਤ ਸੇਵਾ ਕੀਤੀ। ਇਸ ਤਰ੍ਹਾਂ ਨਾਲ ਉਸ ਨੇ ਕੁਝ ਸਮਾਂ ਬਿਤਾ ਲਿਆ। ਹੁਣ ਪ੍ਰਸੰਗ ਸ਼ਿਵ ਵਲ ਆਉਂਦਾ ਹੈ।੭।

ਭੂਤਰਾਟ ਕੋ ਨਿਰਖਿ ਅਤੁਲ ਬਲ। ਕਾਪਤ ਭਏ ਅਨਿਕ ਅਰਿ ਜਲ ਥਲ।
ਦਛ ਪ੍ਰਜਾਪਤਿ ਹੋਤ ਨ੍ਰਿਪਤ ਬਰ। ਦਸ ਸਹੰਸ੍ਰ ਦੁਹਿਤਾ ਤਾ ਕੇ ਘਰ। ੮।

ਤਿਨ ਇਕ ਬਾਰ ਸੁਯੰਬਰ ਕੀਯਾ। ਦਸ ਸਹੰਸ੍ਰ ਦੁਹਿਤਾਇਸ ਦੀਯਾ।
ਜੋ ਬਰੁ ਰੁਚੇ ਬਰਹੁ ਅਬ ਸੋਈ। ਊਚ ਨੀਚ ਰਾਜਾ ਹੋਇ ਕੋਈ। ੯।

ਜੋ ਜੋ ਜਿਸੈ ਰੁਚਾ ਤਿਨਿ ਬਰਾ। ਸਬ ਪ੍ਰਸੰਗ ਨਹੀ ਜਾਤ ਉਚਰਾ।
ਜੋ ਬਿਰਤਾਤ ਕਹਿ ਛੋਰਿ ਸੁਨਾਊ। ਕਥਾ ਬ੍ਰਿਧਿ ਤੇ ਅਧਿਕ ਡਰਾਊ। ੧੦।

ਚਾਰ ਸੁਤਾ ਕਸਪ ਕਹ ਦੀਨੀ। ਕੇਤਕ ਬ੍ਯਾਹ ਚੰਦ੍ਰਮਾ ਲੀਨੀ।
ਕੇਤਕ ਗਈ ਅਉਰ ਦੇਸਨ ਮਹਿ। ਬਰਿਯੋ ਗਉਰਜਾ ਏਕ ਰੁਦ੍ਰ ਕਹਿ। ੧੧।

ਜਬ ਹੀ ਬ੍ਯਾਹ ਰੁਦ੍ਰ ਗ੍ਰਿਹਿ ਆਨੀ। ਚਲੀ ਜਗ ਕੀ ਬਹੁਰਿ ਕਹਾਨੀ।
ਸਬ ਦੁਹਿਤਾ ਤਿਹ ਬੋਲਿ ਪਠਾਈ। ਲੀਨੋ ਸੰਗਿ ਭਤਾਰਨ ਆਈ। ੧੨।

ਜੇ ਜੇ ਹੁਤੇ ਦੇਸ ਪਰਦੇਸਾ। ਜਾਤ ਭਏ ਸਸੁਰਾਰਿ ਨਰੇਸਾ।
ਨਿਰਖਿ ਰੁਦ੍ਰ ਕੋ ਅਉਰ ਪ੍ਰਕਾਰਾ। ਕਿਨਹੂੰ ਨ ਭੂਪਤਿ ਤਾਹਿ ਚਿਤਾਰਾ। ੧੩।

ਨਹਨ ਗਉਰਜਾ ਦਛ ਬੁਲਾਈ। ਸੁਨਿ ਨਾਰਦ ਤੇ ਹ੍ਰਿਦੈ ਰਿਸਾਈ।
ਬਿਨ ਬੋਲੇ ਪਿਤ ਕੇ ਗ੍ਰਿਹ ਗਈ। ਅਨਿਕ ਪ੍ਰਕਾਰ ਤੇਜ ਤਨ ਤਈ। ੧੪।

ਜਗ ਕੁੰਡ ਮਹਿ ਪਰੀ ਉਛਰ ਕਰਿ। ਸਤ ਪ੍ਰਤਾਪਿ ਪਾਵਕ ਭਈ ਸੀਤਰਿ।
ਜੋਗ ਅਗਨਿ ਕਹੁ ਬਹੁਰਿ ਪ੍ਰਕਾਸਾ। ਤਾ ਤਨ ਕੀਯੋ ਪ੍ਰਾਨ ਕੋ ਨਾਸਾ। ੧੫।

ਆਇ ਨਾਰਦ ਇਮ ਸਿਵਹਿ ਜਤਾਈ। ਕਹਾ ਬੈਠਿ ਹੋ ਭਾਗ ਚੜਾਈ।
ਛੂਟਿਯੋ ਧ੍ਯਾਨ ਕੋਪੁ ਜੀਯ ਜਾਗਾ। ਗਹਿ ਤ੍ਰਿਸੂਲ ਤਹ ਕੋ ਉਠ ਭਾਗਾ। ੧੬।

ਜਬ ਹੀ ਜਾਤ ਭਯ ਤਿਹ ਥਲੈ। ਲਯੋ ਉਠਾਇ ਸੂਲ ਕਰਿ ਬਲੈ।
ਭਾਤਿ ਭਾਤਿ ਤਿਨ ਕਰੇ ਪ੍ਰਹਾਰਾ। ਸਕਲ ਬਿਧੁੰਸ ਜਗ ਕਰ ਡਾਰਾ। ੧੭।

ਭਾਤਿ ਭਾਤਿ ਤਨ ਭੂਪ ਸੰਘਾਰੇ। ਇਕ ਇਕ ਤੇ ਕਰ ਦੁਇ ਦੁਇ ਡਾਰੇ।
ਜਾ ਕਹੁ ਪਹੁੰਚਿ ਤ੍ਰਿਸੂਲ ਪ੍ਰਹਾਰਾ। ਤਾ ਕਹੁ ਮਾਰ ਠਉਰ ਹੀ ਡਾਰਾ। ੧੮।



ਸ਼ਿਵ ਦਾ ਅਤੁੱਲ ਬਲ ਵੇਖ ਕੇ, ਜਲ ਥਲ ਵਿਚ ਰਹਿਣ ਵਾਲੇ ਅਨੇਕਾਂ ਵੈਰੀ ਕੰਬਣ ਲਗੇ। ਉਸ ਸਮੇਂ ਦਕਸ਼ ਪ੍ਰਜਾਪਤੀ ਨਾਂ ਦਾ ਇਕ ਉੱਤਮ ਰਾਜਾ ਹੋਇਆ ਸੀ ਜਿਸ ਦੇ ਘਰ ਦਸ ਹਜ਼ਾਰ ਪੁੱਤਰੀਆਂ (ਪੈਦਾ ਹੋਈਆਂ) ਸਨ।੮।

ਉਸ ਨੇ ਇਕ ਵਾਰ ਸੁਅੰਬਰ ਕੀਤਾ ਅਤੇ ਦਸ ਹਜ਼ਾਰ ਰਾਜ-ਕੰਨਿਆਵਾਂ ਨੂੰ ਆਗਿਆ ਦਿੱਤੀ ਕਿ ਜਿਸ ਨੂੰ ਜੋ ਵਰ ਚੰਗਾ ਲਗਦਾ ਹੈ, ਹੁਣੇ ਉਹੀ ਵਰ ਲਵੇ, (ਭਾਵੇਂ) ਕੋਈ ਰਾਜਾ ਜਾਂ ਉਚ-ਨੀਚ (ਕਿਉਂ ਨ) ਹੋਵੇ।੯।

ਜਿਸ ਨੂੰ ਜੋ ਜੋ (ਵਰ) ਚੰਗਾ ਲਗਿਆ ਉਸ ਨੇ ਉਸ ਨੂੰ ਵਰ ਲਿਆ। ਸਾਰਾ ਪ੍ਰਸੰਗ ਉਚਾਰਿਆ ਨਹੀਂ ਜਾ ਸਕਦਾ। ਜੇ ਮੁੱਢ ਤੋਂ ਸਾਰਾ ਬ੍ਰਿੱਤਾਂਤ ਕਹਿ ਕੇ ਸੁਣਾਵਾਂ, ਤਾਂ ਕਥਾ ਦੇ ਵੱਧ ਜਾਣ ਤੋਂ ਡਰਦਾ ਹਾਂ।੧੦।

ਪ੍ਰਜਾਪਤੀ ਨੇ ਚਾਰ ਧੀਆਂ ਕਸ਼ਪ (ਰਿਸ਼ੀ) ਨੂੰ ਦਿੱਤੀਆਂ ਅਤੇ ਕਈ ਚੰਦ੍ਰਮਾ ਨੇ ਵਿਆਹ ਲਈਆਂ। ਕਈ (ਪੁੱਤਰੀਆਂ) ਦੂਜੇ ਦੇਸ਼ਾਂ ਵਿਚ ਗਈਆਂ। ਗੌਰਜਾਂ (ਨਾਂ ਦੀ ਇਕ ਪੁੱਤਰੀ) ਨੇ ਰੁਦਰ ਨਾਲ ਵਿਆਹ ਕੀਤਾ।੧੧।

ਜਦੋਂ ਸ਼ਿਵ ਨੇ (ਗੌਰੀ ਨੂੰ) ਵਿਆਹ ਕੇ ਘਰ ਲੈ ਆਉਂਦਾ ਤਾਂ ਫਿਰ (ਉਸ ਤੋਂ ਕਾਫੀ ਦੇਰ ਬਾਦ) ਪ੍ਰਜਾਪਤੀ ਦੇ ਘਰ ਯੱਗ ਦੀ ਗੱਲ ਚਲ ਪਈ। ਉਸਨੇ ਸਾਰੀਆਂ ਧੀਆਂ ਨੂੰ ਬੁਲਾ ਭੇਜਿਆ। ਸਾਰੀਆਂ ਆਪਣੇ ਪਤੀਆਂ ਸਹਿਤ (ਪਿਤਾ ਦੇ ਘਰ) ਆਈਆਂ।੧੨।

ਜਿਹੜੇ ਜਿਹੜੇ ਦੇਸ਼ਾਂ ਪ੍ਰਦੇਸ਼ਾਂ (ਵਿਚ ਰਾਜੇ ਦੇ ਜੁਆਈ ਸਨ), ਉਹ ਸਾਰੇ ਸਹੁਰੇ ਘਰ ਨੂੰ ਚਲੇ ਗਏ। ਸ਼ਿਵ ਨੂੰ ਹੋਰ ਜਿਹੇ ਰੂਪ ਵਾਲਾ ਵੇਖ ਕੇ, ਪ੍ਰਜਾਪਤੀ ਅਤੇ ਹੋਰ ਕਿਸੇ ਨੇ ਵੀ ਉਸ ਨੂੰ ਰਾਜਾ ਨ ਸਮਝਿਆ।੧੩।

(ਆਪਣੀ ਪੁੱਤਰੀ) ਗੌਰਜਾਂ ਨੂੰ ਵੀ ਦਕਸ਼ ਨੇ ਨਹੀਂ ਬੁਲਾਇਆ। ਨਾਰਦ ਪਾਸੋਂ (ਪਿਤਾ ਦੇ ਘਰ ਯੱਗ ਦੀ ਗੱਲ) ਸੁਣ ਕੇ (ਗੌਰਜਾਂ) ਹਿਰਦੇ ਵਿਚ ਬਹੁਤ ਕ੍ਰੋਧਵਾਨ ਹੋਈ ਅਤੇ ਬਿਨਾ ਬੁਲਾਏ ਪਿਤਾ ਦੇ ਘਰ ਚਲੀ ਗਈ। (ਪਰ ਉਥੇ ਸਾਰਿਆਂ ਦਾ ਰੁਖਾ ਵਿਵਹਾਰ ਵੇਖ ਕੇ) ਅਨੇਕ ਤਰ੍ਹਾਂ ਨਾਲ ਤਨੋ ਮਨੋ ਸੜ ਗਈ।੧੪।

(ਆਪਣਾ ਅਤੇ ਪਤੀ ਦਾ ਨਿਰਾਦਰ ਵੇਖ ਕੇ ਗੌਰਜਾਂ) ਉਛਲ ਕੇ ਯੱਗ ਕੁੰਡ ਵਿਚ ਜਾ ਪਈ। (ਗੌਰਜਾਂ ਦੇ) ਸੱਤ ਅਤੇ ਪ੍ਰਤਾਪ ਨਾਲ ਯੱਗ ਅਗਨੀ ਸੀਤਲ ਹੋ ਗਈ। ਫਿਰ (ਗੌਰਜਾਂ ਨੇ) ਯੋਗ ਅਗਨੀ ਨੂੰ ਪ੍ਰਗਟ ਕੀਤਾ ਅਤੇ ਉਸ ਵਿਚ (ਕੁਦ ਕੇ) ਆਪਣੇ ਸ਼ਰੀਰ ਅਤੇ ਪ੍ਰਾਣਾਂ ਦਾ ਨਾਸ਼ ਕਰ ਦਿੱਤਾ।੧੫।

ਨਾਰਦ ਨੇ ਆ ਕੇ ਸ਼ਿਵ ਨੂੰ ਸਾਰੀ ਗੱਲ ਇਸ ਤਰ੍ਹਾਂ ਸੁਣਾਈ 'ਤੂੰ ਭੰਗ ਪੀ ਕੇ ਇਥੇ ਬੈਠਾ ਹੈਂ, (ਉਧਰ ਗੌਰਜਾਂ ਯੱਗ ਦੇ ਕੁੰਡ ਵਿਚ ਸੜ ਗਈ ਹੈ।') (ਇਹ ਸੁਣਦਿਆਂ ਹੀ ਸ਼ਿਵ ਦਾ) ਧਿਆਨ ਛੁਟ ਗਿਆ ਅਤੇ ਮਨ ਵਿਚ ਕ੍ਰੋਧ ਪੈਦਾ ਹੋ ਗਿਆ। (ਉਸੇ ਵੇਲੇ) ਤ੍ਰਿਸ਼ੂਲ ਫੜ ਕੇ ਉਧਰ ਵਲ ਦੌੜ ਪਿਆ।੧੬।

ਜਦੋਂ ਹੀ (ਸ਼ਿਵ) ਉਸ ਥਾਂ ਤੇ ਗਿਆ, (ਤਦੋਂ) ਜ਼ੋਰ ਨਾਲ ਤ੍ਰਿਸ਼ੂਲ ਨੂੰ ਹੱਥ ਵਿਚ ਉਠਾ ਲਿਆ। ਉਸ ਨੇ ਕਈ ਤਰ੍ਹਾਂ ਨਾਲ ਵਾਰ ਕੀਤੇ। ਸਾਰੇ ਯੱਗ ਨੂੰ ਨਸ਼ਟ ਕਰ ਦਿੱਤਾ।੧੭।

(ਸ਼ਿਵ ਨੇ) ਤਰ੍ਹਾਂ ਤਰ੍ਹਾਂ ਨਾਲ ਰਾਜਿਆਂ ਨੂੰ ਮਾਰ ਦਿੱਤਾ। ਇਕ ਇਕ ਦੇ ਦੋ ਦੋ (ਟੋਟੇ) ਕਰ ਸੁਟੇ। ਜਿਸ ਤਕ ਪਹੁੰਚ ਕੇ ਤ੍ਰਿਸ਼ੂਲ ਦਾ ਵਾਰ ਕੀਤਾ, ਉਸ ਨੂੰ ਥਾਂ ਤੇ ਹੀ ਮਾਰ ਦਿੱਤਾ।੧੮।

ਜਗ ਕੁੰਡ ਨਿਰਖਤ ਭਯੋ ਜਬ ਹੀ। ਜੂਟ ਜਟਾਨ ਉਖਾਰਸ ਤਬ ਹੀ।
ਬੀਰਭਦ੍ਰ ਤਬ ਕੀਆ ਪ੍ਰਕਾਸਾ। ਉਪਜਤ ਕਰੋ ਨਰੇਸਨ ਨਾਸਾ। ੧੯।

ਕੇਤਕ ਕਰੇ ਖੰਡ ਨ੍ਰਿਪਤਿ ਬਰ। ਕੇਤਕ ਪਠੈ ਦਏ ਜਮ ਕੇ ਘਰਿ।
ਕੇਤਕ ਗਿਰੇ ਧਰਣਿ ਬਿਕਰਾਰਾ। ਜਨੁ ਸਰਤਾ ਕੇ ਗਿਰੇ ਕਰਾਰਾ। ੨੦।

ਤਬ ਲਉ ਸਿਵਹ ਚੇਤਨਾ ਆਈ। ਗਹਿ ਪਿਨਾਕ ਕਹੁ ਪਰੋ ਰਿਸਾਈ।
ਜਾ ਕੈ ਤਾਣਿ ਬਾਣ ਤਨ ਮਾਰਾ। ਪ੍ਰਾਨ ਤਜੇ ਤਿਨ ਪਾਨਿ ਨੁਚਾਰਾ। ੨੧।

ਡਮਾ ਡਮ ਡਉਰੂ ਬਹੁ ਬਾਜੇ। ਭੂਤ ਪ੍ਰੇਤ ਦਸਊ ਦਿਸਿ ਗਾਜੈ।
ਝਿਮ ਝਿਮ ਕਰਤ ਅਸਿਨ ਕੀ ਧਾਰਾ। ਨਾਚੇ ਰੁੰਡ ਮੁੰਡ ਬਿਕਰਾਰਾ। ੨੨।

ਬਜੇ ਢੋਲ ਸਨਾਇ ਨਗਾਰੇ। ਜੁਟੈ ਜੰਗ ਕੋ ਜੋਧ ਜੁਝਾਰੇ।
ਖਹਿ ਖਹਿ ਮਰੇ ਅਪਰ ਰਿਸ ਬਢੇ। ਬਹੁਰਿ ਨ ਦੇਖੀਯਤ ਤਾਜੀਅਨ ਚਢੇ। ੨੩।

ਜਾ ਪਰ ਮੁਸਟ ਤ੍ਰਿਸੂਲ ਪ੍ਰਹਾਰਾ। ਤਾਕਹੁ ਠਉਰ ਮਾਰ ਹੀ ਡਾਰਾ।
ਐਸੋ ਭਯੋ ਬੀਰ ਘਮਸਾਨਾ। ਭਕ ਭਕਾਇ ਤਹ ਜਗੇ ਮਸਾਨਾ। ੨੪।

*ਦੋਹਰਾ*

ਤੀਰ ਤਬਰ ਬਰਛੀ ਬਿਛੂਅ ਬਰਸੇ ਬਿਸਖ ਅਨੇਕ।
ਸਬ ਸੂਰਾ ਜੂਝਤ ਭਏ ਸਾਬਤ ਬਚਾ ਨ ਏਕ। ੨੫।

*ਚੌਪਈ*

ਕਟਿ ਕਟਿ ਮਰੇ ਨਰੇਸ ਦੁਖੰਡਾ। ਬਾਇ ਹਨੇ ਗਿਰਿ ਗੇ ਜਨੁ ਝੰਡਾ।
ਸੂਲ ਸੰਭਾਰਿ ਰੁਦ੍ਰ ਜਬ ਪਰਿਯੋ। ਚਿਤ੍ਰ ਬਚਿਤ੍ਰ ਅਯੋਧਨ ਕਰਿਯੋ। ੨੬।

ਭਾਜ ਭਾਜ ਤਬ ਚਲੇ ਨਰੇਸਾ। ਜਗ ਬਿਸਾਰ ਸੰਭਾਰਿਯੋ ਦੇਸਾ।
ਜਬ ਰਣ ਰੁਦ੍ਰ ਰੁਦ੍ਰ ਹੁਐ ਧਾਏ। ਭਾਜਤ ਭੂਪ ਨ ਬਾਚਨ ਪਾਏ। ੨੭।

ਤਬ ਸਬ ਭਰੇ ਤੇਜ ਤਨੁ ਰਾਜਾ। ਬਾਜਨ ਲਗੇ ਅਨੰਤਨ ਬਾਜਾ।
ਮਚਿਯੋ ਬਹੁਰਿ ਘੋਰਿ ਸੰਗ੍ਰਾਮਾ। ਜਮ ਕੋ ਭਰਾ ਛਿਨਕ ਮਹਿ ਧਾਮਾ। ੨੮।

ਭੂਪਤ ਫਿਰੇ ਜੁਧ ਕੇ ਕਾਰਨ। ਲੈ ਲੈ ਬਾਣਿ ਪਾਣਿ ਹਥੀਯਾਰਨ।
ਧਾਇ ਧਾਇ ਅਰਿ ਕਰਤ ਪ੍ਰਹਾਰਾ। ਜਨ ਕਰ ਚੋਟ ਪਰਤ ਘਰੀਯਾਰਾ। ੨੯।



ਸ਼ਿਵ ਨੇ ਜਦੋਂ ਯੱਗ ਕੁੰਡ ਵਲ ਵੇਖਿਆ, ਤਦੋਂ ਹੀ ਆਪਣੇ ਜੂੜੇ ਵਿਚੋਂ ਇਕ ਜਟਾ ਉਖਾੜ ਲਈ। ਉਸੇ ਵੇਲੇ (ਉਸ ਵਿਚੋਂ) ਵੀਰ ਭੱਦਰ ਪ੍ਰਗਟ ਹੋ ਗਿਆ। (ਉਸ ਨੂੰ) ਪੈਦਾ ਹੁੰਦੇ ਹੀ ਸ਼ਿਵ ਨੇ ਆਦੇਸ਼ ਦਿੱਤਾ ਕਿ (ਤੂੰ) ਰਾਜਿਆਂ ਦਾ ਨਾਸ਼ ਕਰ।੧੯।

ਕਈ ਸ੍ਰੇਸ਼ਠ ਰਾਜਿਆਂ ਦੇ (ਵੀਰ ਭੱਦਰ ਨੇ) ਟੋਟੇ ਟੋਟੇ ਕਰ ਦਿੱਤੇ ਅਤੇ ਕਈਆਂ ਨੂੰ ਜਮ ਦੇ ਘਰ ਭੇਜ ਦਿੱਤਾ। ਕਿਨੇ ਹੀ ਨਿਤਾਣੇ ਹੋ ਕੇ ਧਰਤੀ ਉਤੇ ਜਾ ਡਿਗੇ, ਮਾਨੋ ਨਦੀ ਦੇ ਕੰਢੇ ਡਿਗੇ ਪਏ ਹੋਣ।੨੦।

ਉਦੋਂ ਤਕ ਸ਼ਿਵ ਨੂੰ (ਗੌਰਜਾਂ ਦੇ ਮਰਨ ਦਾ) ਚੇਤਾ ਆ ਗਿਆ (ਤਾਂ) ਪਿਨਾਕ ਧਨੁਸ਼ ਨੂੰ ਫੜ ਕੇ, ਗੁੱਸੇ ਨਾਲ ਟੁਟ ਕੇ ਪੈ ਗਿਆ। ਜਿਸ ਦੇ ਸ਼ਰੀਰ ਵਿਚ ਖਿਚ ਕੇ ਤੀਰ ਮਾਰਿਆ, ਉਸ ਨੇ ਪ੍ਰਾਣ ਤਜ ਦਿੱਤੇ ਅਤੇ ਪਾਣੀ ਵੀ ਨ ਮੰਗਿਆ।੨੧।

ਡੰਮ ਡੰਮ ਕਰ ਕੇ ਬਹੁਤ ਡੌਰੂ ਵਜ ਰਹੇ ਸਨ, ਭੂਤ ਪ੍ਰੇਤ ਦਸਾਂ ਦਿਸ਼ਾਵਾਂ ਵਿਚ ਗਜ ਰਹੇ ਸਨ, ਤਲਵਾਰਾਂ ਦੀ ਧਾਰ ਝਿੰਮ ਝਿੰਮ ਕਰਦੀ ਲਿਸ਼ਕਾਰੇ ਮਾਰ ਰਹੀ ਸੀ, ਭਿਆਨਕ ਰੁੰਡ ਅਤੇ ਮੁੰਡ ਨਚ ਰਹੇ ਸਨ।੨੨।

ਢੋਲ, ਡਫਾਂ ਅਤੇ ਨਗਾਰੇ ਵਜ ਰਹੇ ਸਨ, ਲੜਾਕੇ ਜੁਆਨ ਜੰਗ ਵਿਚ ਜੁਟ ਰਹੇ ਸਨ। ਇਕ ਖਹਿ ਖਹਿ ਕੇ ਮਰ ਰਹੇ ਸਨ ਅਤੇ ਹੋਰਨਾਂ ਨੂੰ ਕ੍ਰੋਧ ਚੜ੍ਹ ਰਿਹਾ ਸੀ। ਇਸ ਪਿਛੋਂ ਘੋੜੇ ਉਤੇ ਚੜ੍ਹਿਆ ਹੋਇਆ ਕੋਈ ਵੀ ਨਹੀਂ ਸੀ ਦਿਸ ਰਿਹਾ।੨੩।

ਸ਼ਿਵ ਨੇ ਜਿਸ ਨੂੰ ਤ੍ਰਿਸ਼ੂਲ ਦੀ ਮੁਠ ਮਾਰ ਦਿੱਤੀ, (ਬਸ) ਉਸਨੂੰ ਉਥੇ ਹੀ ਮਾਰ ਸੁਟਿਆ। ਇਸ ਤਰ੍ਹਾਂ ਦਾ ਯੋਧਿਆਂ ਦਾ ਘਮਸਾਨ ਦਾ ਯੁੱਧ ਹੋਇਆ ਕਿ ਉਥੇ ਭਕ ਭਕ ਕਰ ਕੇ ਮਸਾਨ ਜਾਗ ਪਏ।੨੪।

*ਦੋਹਰਾ*

ਅਨੇਕਾਂ ਤੀਰ, ਕੁਹਾੜੇ, ਬਰਛੀਆਂ, ਬਿਛੂਏ ਅਤੇ ਜ਼ਹਿਰ ਦੀ ਪਾਣ ਵਾਲੇ ਬਾਣ ਚਲੇ ਸਨ। ਸਾਰੇ ਸੂਰਮੇ ਲੜਦੇ ਹੋਏ ਸ਼ਹੀਦ ਹੋ ਗਏ, ਉਨ੍ਹਾਂ ਵਿਚੋਂ ਕੋਈ ਵੀ ਜ਼ਿੰਦਾ ਨਹੀਂ ਬਚਿਆ।੨੫।

*ਚੌਪਈ*

ਇਕ ਦੂਜੇ ਨੂੰ ਕੱਟ-ਵੱਢ ਕੇ ਰਾਜੇ ਦੋ ਦੋ ਟੋਟੇ ਹੋ ਕੇ ਮਰ ਗਏ। (ਉਹ ਇੰਜ ਪ੍ਰਤੀਤ ਹੁੰਦੇ ਹਨ) ਮਾਨੋ ਹਵਾ ਦੇ ਮਾਰੇ ਝੰਡੇ ਡਿਗੇ ਹੋਣ। ਤ੍ਰਿਸ਼ੂਲ ਨੂੰ ਸੰਭਾਲ ਕੇ ਜਦੋਂ ਸ਼ਿਵ (ਵੈਰੀ-ਦਲ ਉਤੇ) ਜਾ ਪਿਆ ਤਾਂ ਉਸ ਨੇ ਅਲੌਕਿਕ ਤਰ੍ਹਾਂ ਦਾ ਯੁੱਧ ਕੀਤਾ।੨੬।

(ਯੱਗ ਵਿਚ ਸ਼ਾਮਲ ਹੋਣ ਲਈ ਆਏ) ਰਾਜੇ ਭਜਦੇ ਹੋਏ ਚਲੇ ਗਏ ਅਤੇ ਦਕਸ਼ ਦੇ ਯੱਗ ਨੂੰ ਭੁਲਾ ਕੇ (ਉਨ੍ਹਾਂ ਨੇ) ਆਪਣੇ ਦੇਸ਼ਾਂ ਨੂੰ ਯਾਦ ਕੀਤਾ। ਜਦੋਂ ਸ਼ਿਵ ਨੇ ਭਿਆਨਕ ਰੂਪ ਹੋ ਕੇ ਧਾਵਾ ਕੀਤਾ, ਤਦੋਂ ਭਜੇ ਜਾਂਦੇ ਰਾਜੇ ਵੀ ਉਸ ਦੀ ਮਾਰ ਤੋਂ ਬਚ ਨ ਸਕੇ।੨੭।

ਫਿਰ ਸਾਰੇ ਰਾਜੇ ਕ੍ਰੋਧ ਨਾਲ ਭਰ ਗਏ ਅਤੇ ਅਨੰਤ ਕਿਸਮਾਂ ਦੇ ਮਾਰੂ ਵਾਜੇ ਵਜਣ ਲਗੇ। ਫਿਰ ਘਮਸਾਨ ਦਾ ਯੁੱਧ ਮਚਣ ਲਗਿਆ। ਜਮ ਦਾ ਘਰ ਇਕ ਛਿਣ ਵਿਚ ਹੀ ਭਰ ਦਿੱਤਾ ਗਿਆ।੨੮।

(ਘਰਾਂ ਨੂੰ ਭਜੇ ਜਾਂਦੇ) ਰਾਜੇ ਜੰਗ ਕਰਨ ਲਈ ਫਿਰ ਮੁੜ ਪਏ। ਹੱਥਾਂ ਵਿਚ ਧਨੁਸ਼, ਬਾਣ ਅਤੇ ਸ਼ਸਤ੍ਰ ਲੈ ਕੇ ਭਜ ਭਜ ਕੇ ਵੈਰੀ ਉਪਰ (ਇਸ ਤਰ੍ਹਾਂ) ਵਾਰ ਕਰਦੇ ਸਨ ਮਾਨੋ ਘੜਿਆਲ ਉਤੇ ਚੋਟਾਂ ਪੈਂਦੀਆਂ ਹੋਣ।੨੯।

ਖੰਡ ਖੰਡ ਰਣਿ ਗਿਰੇ ਅਖੰਡਾ। ਕਾਪਿਯੋ ਖੰਡ ਨਵੇ ਬ੍ਰਹਮੰਡਾ।
ਛਾਡਿ ਛਾਡਿ ਅਸਿ ਗਿਰੇ ਨਰੇਸਾ। ਮਚਿਯੋ ਜੁਧੁ ਸੁਯੰਬਰ ਜੈਸਾ। ੩੦।

*ਨਰਾਜ ਛੰਦ*

ਅਰੁਝੇ ਕਿਕਾਣੀ। ਧਰੇ ਸਸਤ੍ਰ ਪਾਣੀ।
ਪਰੀ ਮਾਰ ਬਾਣੀ। ਕੜਕੇ ਕਮਾਣੀ। ੩੧।

ਝੜਕੇ ਕ੍ਰਿਪਾਣੀ। ਧਰੇ ਧੂਲ ਧਾਣੀ।
ਚੜੇ ਬਾਨ ਸਾਣੀ। ਰਟੈ ਏਕ ਪਾਣੀ। ੩੨।

ਚਵੀ ਚਾਂਵਡਾਣੀ। ਜੁਟੇ ਹਾਣੁ ਹਾਣੀ।
ਹਸੀ ਦੇਵ ਰਾਣੀ। ਝਮਕੇ ਕ੍ਰਿਪਾਣੀ। ੩੩।

*ਬ੍ਰਿਧ ਨਰਾਜ ਛੰਦ*

ਸੁ ਮਾਰੁ ਮਾਰ ਸੂਰਮਾ ਪੁਕਾਰ ਮਾਰ ਕੇ ਚਲੇ।
ਅਨੰਤ ਰੁਦ੍ਰ ਕੇ ਗਣੋ ਬਿਅੰਤ ਬੀਰਹਾ ਦਲੇ।
ਘਮੰਡ ਘੋਰ ਸਾਵਣੀ ਅਘੋਰ ਜਿਉ ਘਟਾ ਉਠੀ।
ਅਨੰਤ ਬੂੰਦ ਬਾਣ ਧਾਰ ਸੁਧ ਕ੍ਰੁਧ ਕੈ ਬੁਠੀ। ੩੪।

*ਨਰਾਜ ਛੰਦ*

ਬਿਹੰਤ ਸੂਰ ਧਾਵਹੀ। ਸੁ ਮਾਰੁ ਮਾਰੁ ਘਾਵਹੀ।
ਅਘਾਇ ਘਾਇ ਉਠ ਹੀ। ਅਨੇਕ ਬਾਣ ਬੁਠਹੀ। ੩੫।

ਅਨੰਤ ਅਸਤ੍ਰ ਸਜ ਕੈ। ਚਲੈ ਸੁ ਬੀਰ ਗਜ ਕੈ।
ਨਿਰਭੈ ਹਥਿਯਾਰ ਝਾਰ ਹੀ। ਸੁ ਮਾਰੁ ਮਾਰ ਉਚਾਰਹੀ। ੩੬।

ਘਮੰਡ ਘੋਰ ਜਿਉ ਘਟਾ। ਚਲੇ ਬਨਾਹਿ ਤਿਉ ਥਟਾ।
ਸੁ ਸਸਤ੍ਰ ਸੂਰ ਸੋਭਹੀ। ਸੁਤਾ ਸੁਰਾਨ ਲੋਭਹੀ। ੩੭।

ਸੁ ਬੀਰ ਬੀਨ ਕੈ ਬਰੈ। ਸੁਰੇਸ ਲੋਗਿ ਬਿਚਰੈ।
ਸੁ ਤ੍ਰਾਸ ਭੂਪ ਜੇ ਭਜੇ। ਸੁ ਦੇਵ ਪੁਤ੍ਰਕਾ ਤਜੇ। ੩੮।

*ਬ੍ਰਿਧ ਨਰਾਜ ਛੰਦ*

ਸੁ ਸਸਤ੍ਰ ਅਸਤ੍ਰ ਸਜ ਕੈ ਪਰੇ ਹੁਕਾਰ ਕੈ ਹਠੀ।
ਬਿਲੋਕਿ ਰੁਦ੍ਰ ਰੁਦ੍ਰ ਕੋ ਬਨਾਇ ਸੈਣ ਏਕਠੀ।
ਅਨੰਤ ਘੋਰ ਸਾਵਣੀ ਦੁਰੰਤ ਜਿਯੋ ਉਠੀ ਘਟਾ।
ਸੁ ਸੋਭ ਸੂਰਮਾ ਨਚੈ ਸੁ ਛੀਨਿ ਛਤ੍ਰ ਕੀ ਛਟਾ। ੩੯।



ਨ ਖੰਡਿਤ ਹੋਣ ਵਾਲੇ ਸੂਰਮੇ ਟੋਟੇ-ਟੋਟੇ ਹੋ ਕੇ ਰਣ-ਭੂਮੀ ਵਿਚ ਡਿਗ ਪਏ, ਨੌਂ ਖੰਡਾਂ ਵਾਲਾ ਬ੍ਰਹਿਮੰਡ ਕੰਬਣ ਲਗਿਆ ਅਤੇ ਤਲਵਾਰਾਂ ਛਡ ਛਡ ਕੇ ਰਾਜੇ ਡਿਗ ਪਏ। ਸੁਅੰਬਰ ਵਰਗਾ ਜੰਗ ਦਾ ਦ੍ਰਿਸ਼ ਪੇਸ਼ ਹੋ ਗਿਆ।੩੦।

*ਨਰਾਜ ਛੰਦ*

ਘੋੜ ਚੜ੍ਹੇ ਸੂਰਮੇ (ਆਪਸ ਵਿਚ) ਉਲਝੇ ਹੋਏ ਸਨ। ਉਨ੍ਹਾਂ ਦੇ ਹੱਥਾਂ ਵਿਚ ਸ਼ਸਤ੍ਰ ਫੜੇ ਹੋਏ ਸਨ। ਇਕ ਦੂਜੇ ਨੂੰ ਤੀਰਾਂ ਦੀ ਮਾਰ ਪੈ ਰਹੀ ਸੀ ਅਤੇ ਕਮਾਨਾਂ ਕੜਕ ਰਹੀਆਂ ਸਨ।੩੧।

ਯੋਧੇ ਇਕ ਦੂਜੇ ਉਤੇ ਕ੍ਰਿਪਾਨਾਂ ਝਾੜਦੇ ਸਨ, ਧਰਤੀ ਉਤੇ ਧੂੜ ਛਾ ਗਈ ਸੀ। ਸਾਣਾਂ ਉਤੇ ਚੜ੍ਹਾ (ਕੇ ਤੇਜ਼ ਕੀਤੇ) ਬਾਣ (ਚਲਦੇ ਸਨ)। (ਕਈ ਇਕ ਘਾਇਲ) ਪਾਣੀ ਮੰਗ ਰਹੇ ਸਨ।੩੨।

ਚੁੜੇਲਾਂ ਬੋਲਦੀਆਂ ਸਨ, ਹਾਣੀ ਨਾਲ ਹਾਣ ਜੁਟਿਆ ਹੋਇਆ ਸੀ। ਦੇਵ ਰਾਣੀਆਂ (ਅਪੱਛਰਾਵਾਂ) ਹਸਦੀਆਂ ਸਨ ਅਤੇ ਕ੍ਰਿਪਾਨਾਂ ਝਮਕਦੀਆਂ ਸਨ।੩੩।

*ਬ੍ਰਿਧ ਨਰਾਜ ਛੰਦ*

ਮਾਰੋ ਮਾਰੋ ਕਹਿੰਦੇ ਹੋਏ ਸੂਰਮੇ ਵੈਰੀ ਨੂੰ ਮਾਰਨ ਲਈ ਚਲਦੇ ਸਨ। ਰੁਦਰ ਦੇ ਅਨੰਤ ਗਣਾਂ ਨੇ ਬੇਅੰਤ ਸੂਰਮਿਆਂ ਨੂੰ ਦਲ ਦਿੱਤਾ ਸੀ। ਸ਼ਿਵ ਦੇ ਗਣਾਂ ਦਾ ਵੱਡਾ ਭਾਰਾ ਦਲ (ਇੰਜ ਸੀ) ਜਿਵੇਂ ਸਾਵਣ ਦੀ ਘਨਘੋਰ ਘਟਾ ਚੜ੍ਹਦੀ ਹੈ। ਪੂਰੇ ਕ੍ਰੋਧ ਨਾਲ ਚਲੇ ਬਾਣ ਅਨੰਤ ਬੂੰਦਾਂ ਦੀ ਝੜੀ ਵਾਂਗ ਵਰ੍ਹ ਰਹੇ ਸਨ।੩੪।

*ਨਰਾਜ ਛੰਦ*

ਬੇਅੰਤ ਸੂਰਮੇ ਭਜ ਰਹੇ ਸਨ ਅਤੇ ਮਾਰੋ ਮਾਰੋ ਬੋਲ ਰਹੇ ਸਨ। ਜ਼ਖ਼ਮ ਖਾ ਕੇ ਅਤ੍ਰਿਪਤ ਯੋਧੇ (ਫਿਰ) ਉਠ ਖਲੋਂਦੇ ਸਨ ਅਤੇ ਅਨੇਕਾਂ ਬਾਣਾਂ ਦੀ ਵਰਖਾ ਕਰਦੇ ਸਨ।੩੫।

ਅਸਤ੍ਰਾਂ ਨਾਲ ਸਜ ਕੇ ਅਤੇ ਗਜ ਵਜ ਕੇ ਅਨੰਤ ਸੂਰਮੇ ਜੰਗ ਨੂੰ ਚਲ ਰਹੇ ਸਨ। ਭੈ ਤੋਂ ਰਹਿਤ ਹੋ ਕੇ ਸ਼ਸਤ੍ਰ ਚਲਾਉਂਦੇ ਸਨ ਅਤੇ ਮੂੰਹੋਂ ਮਾਰੋ ਮਾਰੋ ਬੋਲਦੇ ਸਨ।੩੬।

ਸਾਵਣ ਦੀ ਘਨਘੋਰ ਘਟਾ ਵਾਂਗ (ਯੋਧੇ) ਠਾਠ ਬਣਾ ਕੇ ਚਲੇ ਸਨ। ਸੂਰਮੇ ਸ਼ਸਤ੍ਰਾਂ ਨਾਲ ਸੋਭ ਰਹੇ ਸਨ। ਉਨ੍ਹਾਂ ਨੂੰ ਵੇਖ ਕੇ ਦੇਵ-ਕੰਨਿਆਵਾਂ ਲੋਭਾਇਮਾਨ ਹੋ ਰਹੀਆਂ ਸਨ।੩੭।

ਉਹ ਸੂਰਮਿਆਂ ਨੂੰ ਚੁਣ ਚੁਣ ਕੇ ਵਰ ਰਹੀਆਂ ਸਨ ਅਤੇ ਇੰਦਰ ਲੋਕ ਵਿਚ ਖੁਸ਼ੀ ਨਾਲ ਵਿਚਰਦੀਆਂ ਸਨ। ਡਰ ਨਾਲ ਜਿਹੜੇ ਰਾਜੇ ਜੰਗ ਤੋਂ ਭਜ ਗਏ ਸਨ, ਉਨ੍ਹਾਂ ਨੂੰ ਦੇਵ ਕੰਨਿਆਵਾਂ ਨੇ ਤਿਆਗ ਦਿੱਤਾ ਸੀ।੩੮।

*ਬ੍ਰਿਧ ਨਰਾਜ ਛੰਦ*

ਹਠੀਲੇ ਸੂਰਮੇ ਅਸਤ੍ਰ ਸ਼ਸਤ੍ਰ ਸਜਾ ਕੇ ਅਤੇ ਲਲਕਾਰਦੇ ਹੋਏ ਪੈਂਦੇ ਸਨ, ਸ਼ਿਵ ਦੇ ਭਿਆਨਕ ਰੂਪ ਨੂੰ ਵੇਖ ਕੇ ਰਾਜਿਆਂ ਨੇ ਸੈਨਾ ਇਕੱਠੀ ਕਰ ਲਈ ਸੀ। ਸਾਵਣ ਦੀ ਘਨਘੋਰ ਘਟਾ ਵਾਂਗ ਅਨੰਤ ਸੈਨਾ ਦੀ ਪ੍ਰਚੰਡ ਘਟਾ ਚੜ੍ਹ ਆਈ ਸੀ। ਸੂਰਮੇ ਨਚਦੇ ਹੋਏ ਇੰਜ ਸ਼ੋਭ ਰਹੇ ਸਨ, ਮਾਨੋ (ਉਨ੍ਹਾਂ ਨੇ) ਛੱਤਰ ਦੀ ਸ਼ੋਭਾ ਖੋਹ ਲਈ ਹੋਵੇ।੩੯।

ਕੰਪਾਇ ਖਗ ਪਾਣ ਮੋ ਤ੍ਰੁਪਾਇ ਤਾਜੀਯਨ[1] ਤਹਾ।
ਜੁਆਨ ਆਨ ਕੇ ਪਰੇ ਸੁ ਰੁਦ੍ਰ ਠਾਢਿਬੋ ਜਹਾ।
ਬਿਅੰਤ ਬਾਣ ਸੈਹਥੀ ਪ੍ਰਹਾਰ ਆਨ ਕੇ ਕਰੈ।
ਧਕੇਲਿ ਰੇਲਿ ਲੈ ਚਲੈ ਪਛੇਲ ਪਾਵ ਨ ਟਰੈ। ੪੦।
ਸੜਕ ਸੂਲ ਸੈਹਥੀ ਤੜਕ ਤੇਗ ਤੀਰਯੰ।
ਬਬਕ ਬਾਘ ਜਿਯੋ ਬਲੀ ਭਭਕ ਘਾਇ ਬੀਰਯੰ।
ਅਘਾਇ ਘਾਇ ਕੇ ਗਿਰੇ ਪਛੇਲ ਪਾਵ ਨ ਟਰੇ।
ਸੁ ਬੀਨ ਬੀਨ ਅਛਰੈ ਪ੍ਰਬੀਨ ਦੀਨ ਹੁਐ ਬਰੇ। ੪੧।

*ਚੌਪਈ*

ਇਹ ਬਿਧਿ ਜੁਝਿ ਗਿਰਿਯੋ ਸਭ ਸਾਥਾ। ਰਹਿ ਗਯੋ ਦਛ ਅਕੇਲ ਅਨਾਥਾ।
ਬਚੇ ਬੀਰ ਤੇ ਬਹੁਰਿ ਬੁਲਾਇਸੁ। ਪਹਰਿ ਕਵਚ ਦੁੰਦਭੀ ਬਜਾਇਸੁ। ੪੨।

ਆਪਨ ਚਲਾ ਜੁਧ ਕਹੁ ਰਾਜਾ। ਜੋਰ ਕਰੋਰ ਅਯੋਧਨ ਸਾਜਾ।
ਛੂਟਤ ਬਾਣ ਕਮਾਣ ਅਪਾਰਾ। ਜਨੁ ਦਿਨ ਤੇ ਹੁਐ ਗਯੋ ਅੰਧਾਰਾ। ੪੩।

ਭੂਤ ਪਰੇਤ ਮਸਾਣ ਹਕਾਰੇ। ਦੁਹੂੰ ਓਰ ਡਉਰੂ ਡਮਕਾਰੇ।
ਮਹਾ ਘੋਰ ਮਚਿਯੋ ਸੰਗ੍ਰਾਮਾ। ਜੈਸਕ ਲੰਕਿ ਰਾਵਣ ਅਰੁ ਰਾਮਾ। ੪੪।

*ਭੁਜੰਗ ਪ੍ਰਯਾਤ ਛੰਦ*

ਭਯੋ ਰੁਦ੍ਰ ਕੋਪੰ ਧਰਿਯੋ ਸੂਲ ਪਾਣੰ। ਕਰੇ ਸੂਰਮਾ ਸਰਬ ਖਾਲੀ ਪਲਾਣੰ।
ਉਤੇ ਏਕ ਦਛੰ ਇਤੈ ਰੁਦ੍ਰ ਏਕੰ। ਕਰਿਯੋ ਕੋਪ ਕੈ ਜੁਧ ਭਾਤੰ ਅਨੇਕੰ। ੪੫।

ਗਿਰਿਯੋ ਜਾਨੁ ਕੂਟਸਥਲੀ ਬ੍ਰਿਛ ਮੂਲੰ। ਗਿਰਿਯੋ ਦਛ ਤੈਸੇ ਕਟਿਯੋ ਸੀਸ ਸੂਲੰ।
ਪਰਿਯੋ ਰਾਜ ਰਾਜੰ ਭਯੋ ਦੇਹ ਘਾਤੰ। ਹਨਿਯੋ ਜਾਨ ਬਜ੍ਰੰ ਭਯੋ ਪਬ ਪਾਤੰ। ੪੬।

ਗਯੋ ਗਰਬ ਸਰਬੰ ਭਜੇ ਸੂਰਬੀਰੰ। ਚਲਿਯੋ ਭਾਜ ਅੰਤਹ ਪੁਰ ਹੁਐ ਅਧੀਰੰ।
ਗਰੇ ਡਾਰ ਅੰਚਰ ਪਰੈ ਰੁਦ੍ਰ ਪਾਯੋ। ਅਹੋ ਰੁਦ੍ਰ ਕੀਜੈ ਕ੍ਰਿਪਾ ਕੈ ਸਹਾਯੰ। ੪੭।

ਹਮ ਤੁਮਰੋ ਹਰਿ ਓਜ ਨ ਜਾਨਾ। ਤੁਮ ਹੋ ਮਹਾ ਤਪੀ ਬਲਵਾਨਾ।
ਸੁਨਤ ਬਚਨ ਭਏ ਰੁਦ੍ਰ ਕ੍ਰਿਪਾਲਾ। ਅਜਾ ਸੀਸ ਨ੍ਰਿਪ ਜੋਰਿ ਉਤਾਲਾ। ੪੮।

੧. 'ਤਜਾਯਨ'



ਹੱਥ ਵਿਚ ਖੜਗ ਨੂੰ ਘੁਮਾ ਕੇ ਅਤੇ ਘੋੜਿਆਂ ਨੂੰ ਕੁਦਾ ਕੇ ਸੂਰਵੀਰ ਉਥੇ ਆ ਕੇ ਹਮਲਾਵਰ ਹੋਏ ਜਿਥੇ ਸ਼ਿਵ ਖੜੋਤਾ ਸੀ। (ਉਨ੍ਹਾਂ ਨੇ ਆ ਕੇ) ਤੀਰਾਂ ਅਤੇ ਬਰਛੀਆਂ ਦੇ ਬੇਅੰਤ ਵਾਰ ਕਰ ਦਿੱਤੇ। ਇਸ ਤਰ੍ਹਾਂ ਸ਼ਿਵ ਨੂੰ ਧਕ ਕੇ ਲੈ ਚਲੇ, ਪਰ (ਸ਼ਿਵ ਦਾ) ਪਿਛੇ ਵਲ (ਇਕ) ਕਦਮ ਵੀ ਨ ਪਿਆ।੪੦।

ਨੇਜ਼ੇ ਅਤੇ ਸੈਹੱਥੀਆਂ ਸੜਕ ਕਰ ਕੇ ਵਜਦੀਆਂ ਸਨ ਅਤੇ ਤੇਗਾਂ ਤੇ ਤੀਰ ਤੜਕ ਕਰ ਕੇ ਚਲਦੇ ਸਨ, ਸ਼ੇਰ ਵਾਂਗ ਸੂਰਮੇ ਦਹਾੜਦੇ ਸਨ ਅਤੇ ਸੂਰਮਿਆਂ ਦੇ ਜ਼ਖ਼ਮਾਂ ਵਿਚੋਂ ਭਕ ਭਕ ਕਰ ਕੇ ਲਹੂ ਵਗਦਾ ਸੀ। ਜ਼ਖ਼ਮ ਖਾ ਕੇ (ਯੁੱਧ ਕਰਮ ਵਿਚ) ਤ੍ਰਿਪਤ ਹੋਏ ਸੂਰਮੇ ਡਿਗ ਰਹੇ ਸਨ ਪਰ ਪਿਛੇ ਨੂੰ ਪੈਰ ਨਹੀਂ ਸਨ ਰਖਦੇ। ਪ੍ਰਬੀਨ ਸੂਰਮਿਆਂ ਨੂੰ ਚੁਣ ਚੁਣ ਕੇ ਅਪੱਛਰਾਵਾਂ ਵਰ ਰਹੀਆਂ ਸਨ।੪੧।

*ਚੌਪਈ*

ਇਸ ਤਰ੍ਹਾਂ ਨਾਲ ਸਾਰਾ ਸਾਥ ਜੁਝ ਕੇ ਡਿਗ ਪਿਆ, ਇਕਲਾ ਦਕਸ਼ ਹੀ ਅਨਾਥ ਜਿਹਾ ਹੋ ਕੇ ਰਹਿ ਗਿਆ। ਜਿਹੜੇ ਸੂਰਮੇ ਬਚ ਗਏ ਸਨ, ਉਨ੍ਹਾਂ ਨੂੰ ਫਿਰ ਬੁਲਾ ਲਿਆ ਅਤੇ ਕਵਚ ਧਾਰਨ ਕਰ ਕੇ (ਜੰਗ ਲਈ) ਧੌਂਸਾ ਵਜਾ ਦਿੱਤਾ।੪੨।

ਰਾਜਾ ਆਪ ਯੁੱਧ ਨੂੰ ਚਲਿਆ, ਇਕ ਕਰੋੜ ਸੂਰਮੇ ਇਕੱਠੇ ਕਰ ਕੇ ਯੁੱਧ ਨੂੰ ਸਾਜਿਆ। ਅਪਾਰ ਕਮਾਨਾਂ ਤੋਂ ਤੀਰ ਚਲਦੇ ਸਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦਿਨ ਨੂੰ ਹੀ ਹਨੇਰਾ ਹੋ ਗਿਆ ਹੋਵੇ।੪੩।

ਭੂਤ, ਪ੍ਰੇਤ ਅਤੇ ਮਸਾਣ ਬੋਲ ਰਹੇ ਸਨ। ਦੋਹਾਂ ਪਾਸੇ ਡੌਰੂ ਡੰਮ ਡੰਮ ਕਰਦੇ ਸਨ। ਵੱਡਾ ਭਿਆਨਕ ਯੁੱਧ ਮਚਿਆ ਹੋਇਆ ਸੀ ਜਿਹਾ ਕਿ ਲੰਕਾ ਵਿਚ ਰਾਵਣ ਅਤੇ ਰਾਮ ਚੰਦਰ ਵਿਚ ਹੋਇਆ ਸੀ।੪੪।

*ਭੁੰਜਗ ਪ੍ਰਯਾਤ ਛੰਦ*

ਸ਼ਿਵ ਕ੍ਰੋਧਵਾਨ ਹੋਇਆ ਅਤੇ ਹੱਥ ਵਿਚ ਤ੍ਰਿਸ਼ੂਲ ਫੜ ਲਿਆ। ਸਾਰਿਆਂ ਸੂਰਮਿਆਂ ਨੂੰ ਮਾਰ ਕੇ ਘੋੜਿਆਂ ਦੇ ਪਲਾਣ ਸਖਣੇ ਕਰ ਦਿੱਤੇ। ਉਧਰ ਇਕ ਦਰਸ਼ ਸੀ ਅਤੇ ਇਧਰ ਇਕ ਰੁਦਰ; (ਦੋਹਾਂ ਨੇ) ਕ੍ਰੋਧ ਕਰ ਕੇ ਅਨੇਕ ਤਰ੍ਹਾਂ ਨਾਲ ਯੁੱਧ ਕੀਤਾ।੪੫।

ਜਿਸ ਤਰ੍ਹਾਂ ਪਹਾੜ ਦੀ ਚੋਟੀ ਤੋਂ ਮੁਢੋਂ ਪੁਟਿਆ ਬ੍ਰਿਛ ਡਿਗਦਾ ਹੈ, ਉਸੇ ਤਰ੍ਹਾਂ ਦਕਸ਼ ਦਾ ਸਿਰ ਤ੍ਰਿਸ਼ੂਲ ਨਾਲ ਕੱਟੇ ਜਾਣ ਤੇ ਡਿਗ ਪਿਆ। ਜਦੋਂ ਰਾਜਿਆਂ ਦਾ ਰਾਜਾ ਦਕਸ਼ ਮਾਰਿਆ ਗਿਆ ਤਾਂ ਉਸ ਦੀ ਪਈ ਹੋਈ ਦੇਹ (ਇਉਂ ਪ੍ਰਤੀਤ ਹੁੰਦੀ ਸੀ) ਮਾਨੋ (ਇੰਦਰ ਦੇ) ਬੱਜਰ ਦਾ ਮਾਰਿਆ ਹੋਇਆ ਪਹਾੜ ਡਿਗ ਪਿਆ ਹੋਵੇ।੪੬।

ਸਾਰਿਆਂ ਦਾ ਹੰਕਾਰ ਖ਼ਤਮ ਹੋ ਗਿਆ, ਸੂਰਵੀਰ ਭਜ ਗਏ ਅਤੇ ਧੀਰਜ ਤੋਂ ਹੀਣੇ ਹੋ ਕੇ ਜ਼ਨਾਨ-ਖ਼ਾਨੇ ਅੰਦਰ ਜਾ ਵੜੇ। ਗੱਲ ਵਿਚ ਪਲੂ ਪਾ ਕੇ ਸ਼ਿਵ ਦੇ ਚਰਨਾਂ ਉਤੇ ਡਿਗ ਪਏ ਅਤੇ ਕਹਿਣ ਲਗੇ-- ਹੇ ਰੁਦਰ! ਕ੍ਰਿਪਾ ਕਰਕੇ ਸਹਾਇਤਾ ਕਰੋ।੪੭।

ਹੇ ਸ਼ਿਵ! ਅਸੀਂ ਤੁਹਾਡੇ ਬਲ ਨੂੰ ਨਹੀਂ ਜਾਣਿਆ, ਤੁਸੀਂ ਵੱਡੇ ਤਪਸਵੀ ਤੇ ਬਲਵਾਨ ਹੋ। (ਇਹ) ਬਚਨ ਸੁਣਦਿਆਂ ਹੀ ਸ਼ਿਵ ਕ੍ਰਿਪਾਲੂ ਹੋ ਗਿਆ ਅਤੇ ਛੇਤੀ ਨਾਲ ਬਕਰੇ ਦਾ ਸਿਰ ਰਾਜੇ (ਦੇ ਧੜ) ਨਾਲ ਜੋੜ ਦਿੱਤਾ।੪੮।

*ਚੌਪਈ*

ਰੁਦ੍ਰ ਕਾਲ ਕੋ ਧਰਾ ਧਿਆਨਾ। ਬਹੁਰਿ ਜੀਯਾਇ ਨਰੇਸ ਉਠਾਨਾ।
ਰਾਜ ਸੁਤਾ ਪਤਿ ਸਕਲ ਜੀਯਾਏ। ਕਉਤਕ ਨਿਰਖਿ ਸੰਤ ਤ੍ਰਿਪਤਾਏ। ੪੯।

ਨਾਰਿ ਹੀਨ ਸਿਵ ਕਾਮ ਖਿਝਾਯੋ। ਤਾ ਤੇ ਸੁੰਭ ਘਨੋ ਦੁਖੁ ਪਾਯੋ।
ਅਧਿਕ ਕੋਪ ਕੈ ਕਾਮ ਜਰਾਯਸ। ਬਿਤਨ ਨਾਮ ਤਿਹ ਤਦਿਨ ਕਹਾਯਸ। ੫੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਰੁਦ੍ਰ ਪ੍ਰਬੰਧ ਦਛ ਬਧਹੀ ਰੁਦ੍ਰ ਮਹਾਤਮੇ ਗਉਰ ਬਧਹ ਗਿਆਰਵੋ ਅਵਤਾਰ ਸੰਪੂਰਣਮ ਸਤੁ ਸੁਭਮ ਸਤੁ। ੧੧।*

## ਅਥ ਜਲੰਧਰ ਅਵਤਾਰ ਕਥਨੰ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਵਹੁ ਜੋ ਜਰੀ ਰੁਦ੍ਰ ਕੀ ਦਾਰਾ। ਤਿਨਿ ਹਿਮ ਗਿਰਿ ਗ੍ਰਿਹਿ ਲਿਯ ਅਵਤਾਰਾ।
ਛੁਟੀ ਬਾਲਤਾ ਜਬ ਸੁਧਿ ਆਈ। ਬਹੁਰੋ ਮਿਲੀ ਨਾਥ ਕਹੁ ਜਾਈ। ੧।

ਜਿਹ ਬਿਧਿ ਮਿਲੀ ਰਾਮ ਸੋ ਸੀਤਾ। ਜੈਸਕ ਚਤੁਰ ਬੇਦ ਤਨ ਗੀਤਾ।
ਜੈਸੇ ਮਿਲਤ ਸਿੰਧ ਤਨ ਗੰਗਾ। ਤਿਯੋ ਮਿਲਿ ਗਈ ਰੁਦ੍ਰ ਕੈ ਸੰਗਾ। ੨।

ਜਬ ਤਿਹ ਬ੍ਯਾਹਿ ਰੁਦ੍ਰ ਘਰਿ ਆਨਾ। ਨਿਰਖਿ ਜਲੰਧਰ ਤਾਹਿ ਲੁਭਾਨਾ।
ਦੂਤ ਏਕ ਤਹ ਦੀਯ ਪਠਾਈ। ਲਿਆਉ ਰੁਦ੍ਰ ਤੇ ਨਾਰਿ ਛਿਨਾਈ। ੩।

*ਦੋਹਰਾ। ਜਲੰਧੁਰ ਬਾਚ*

ਕੈ ਸਿਵ ਨਾਰਿ ਸੀਗਾਰ ਕੈ ਮਮ ਗ੍ਰਿਹ ਦੇਹ ਪਠਾਇ।
ਨ ਤਰ ਸੂਲ ਸੰਭਾਰ ਕੈ ਸੰਗਿ ਲਰਹੁ ਮੁਰਿ ਆਇ। ੪।

*ਚੌਪਈ*

ਕਥਾ ਭਈ ਇਹ ਦਿਸ ਇਹ ਭਾਤਾ। ਅਬ ਕਹੋ ਬਿਸਨ ਤ੍ਰੀਯਾ ਕੀ ਬਾਤਾ।
ਬ੍ਰਿੰਦਾਰਿਕ ਦਿਨ ਏਕ ਪਕਾਏ। ਦੈਤ ਸਭਾ ਤੇ ਬਿਸਨੁ ਬੁਲਾਏ। ੫।

ਆਇ ਗਯੋ ਤਹ ਨਾਰਦ ਰਿਖਿ ਬਰ। ਬਿਸਨ ਨਾਰਿ ਕੇ ਧਾਮਿ ਛੁਧਾਤੁਰ।
ਬੈਗਨ ਨਿਰਖਿ ਅਧਿਕ ਲਲਚਾਯੋ। ਮਾਗ ਰਹਿਯੋ ਪਰ ਹਾਥਿ ਨ ਆਯੋ। ੬।



*ਚੌਪਈ*

ਸ਼ਿਵ ਨੇ 'ਕਾਲ ਪੁਰਖ' ਦਾ ਧਿਆਨ ਧਰਿਆ ਅਤੇ ਰਾਜੇ ਦਕਸ਼ ਨੂੰ ਫਿਰ ਜੀਵਿਤ ਕਰ ਕੇ ਉਠਾ ਦਿੱਤਾ। ਫਿਰ ਦਕਸ਼ ਰਾਜੇ ਦੀਆਂ ਪੁੱਤਰੀਆਂ ਦੇ ਸਾਰੇ ਪਤੀ ਜੀਵਿਤ ਕਰ ਦਿੱਤੇ। (ਇਸ ਕੌਤਕ ਨੂੰ) ਵੇਖ ਕੇ ਸਾਰੇ ਸੰਤ ਪ੍ਰਸੰਨ ਹੋ ਗਏ।੪੯।

(ਸਤੀ ਦੇ ਗੁਜ਼ਰਨ ਤੋਂ ਬਾਦ) ਇਸਤਰੀ ਤੋਂ ਹੀਨ ਹੋਏ ਸ਼ਿਵ ਨੂੰ ਕਾਮ ਨੇ ਬਹੁਤ ਖਿਝਾਇਆ, ਜਿਸ ਕਰ ਕੇ ਸ਼ਿਵ ਨੇ ਬਹੁਤ ਦੁਖ ਪਾਇਆ। (ਪਰ ਅੰਤ ਨੂੰ) ਬਹੁਤ ਕ੍ਰੋਧ ਕਰ ਕੇ ਸ਼ਿਵ ਨੇ ਕਾਮ ਨੂੰ ਸਾੜ ਦਿੱਤਾ। ਉਸ ਦਿਨ ਤੋਂ ਕਾਮ ਦਾ ਨਾਂ 'ਬਿਤਨ' (ਤਨ ਤੋਂ ਬਿਨਾ) ਜਾਂ 'ਅਨੰਗ' ਕਿਹਾ ਜਾਣ ਲਗਾ।੫੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਰੁਦ੍ਰ ਪ੍ਰਬੰਧ ਦਕਸ਼-ਬਧ ਰੁਦ੍ਰ ਮਹਾਤਮ ਅਤੇ ਗੌਰੀ ਬੱਧ' ਯਾਰ੍ਹਵਾਂ ਅਧਿਆਇ ਸਮਾਪਤ, ਸਭ ਸ਼ੁਭ ਹੈ।੧੧।*

## ਹੁਣ ਜਲੰਧਰ ਅਵਤਾਰ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਉਹ ਜਿਹੜੀ ਸ਼ਿਵ ਦੀ ਇਸਤਰੀ (ਹਵਨ-ਕੁੰਡ) ਵਿਚ ਸੜ ਗਈ ਸੀ, ਉਸ ਨੇ ਹਿਮਾਚਲ ਦੇ ਘਰ ਜਨਮ ਲਿਆ। ਜਦੋਂ (ਉਸ ਦਾ) ਬਾਲਪਣ ਖ਼ਤਮ ਹੋਇਆ ਅਤੇ ਜੁਆਨੀ ਆਈ ਤਾਂ ਉਹ ਫਿਰ ਆਪਣੇ ਸੁਆਮੀ ਨੂੰ ਜਾ ਕੇ ਮਿਲ ਪਈ।੧। .

ਜਿਵੇਂ ਰਾਮ ਨਾਲ ਸੀਤਾ ਮਿਲ ਗਈ ਸੀ, ਜਿਵੇਂ ਚੌਹਾਂ ਵੇਦਾਂ ਨਾਲ ਗੀਤਾ (ਦੀ ਵਿਚਾਰਧਾਰਾ) ਮਿਲਦੀ ਹੈ, ਜਿਵੇਂ ਸਮੁੰਦਰ ਨਾਲ ਗੰਗਾ ਮਿਲਦੀ ਹੈ, ਉਸੇ ਤਰ੍ਹਾਂ (ਪਾਰਬਤੀ) ਰੁਦਰ ਨਾਲ ਮਿਲ ਗਈ।੨।

ਜਦੋਂ ਉਸ ਨੂੰ ਵਿਆਹ ਕੇ ਸ਼ਿਵ ਨੇ ਘਰ ਲਿਆਉਂਦਾ ਤਾਂ ਜਲੰਧਰ ਉਸ ਨੂੰ ਵੇਖ ਕੇ ਮੋਹਿਤ ਹੋ ਗਿਆ। ਉਸ ਨੇ ਇਕ ਦੂਤ ਭੇਜਿਆ ਕਿ ਰੁਦਰ ਤੋਂ ਇਸਤਰੀ ਖੋਹ ਲਿਆਓ।੩।

*ਦੋਹਰਾ। ਜਲੰਧਰ ਨੇ ਕਿਹਾ --*

'ਹੇ ਸ਼ਿਵ! ਜਾਂ ਤਾਂ ਆਪਣੀ ਇਸਤਰੀ ਨੂੰ ਸ਼ਿੰਗਾਰ ਕੇ ਮੇਰੇ ਘਰ ਭੇਜ ਦੇ, ਨਹੀਂ ਤਾਂ ਤ੍ਰਿਸ਼ੂਲ ਪਕੜ ਕੇ ਮੇਰੇ ਨਾਲ ਆ ਕੇ ਯੁੱਧ ਕਰ'।੪।

*ਚੌਪਈ*

ਇਧਰ ਤਾਂ ਇਸ ਤਰ੍ਹਾਂ ਦੀ ਕਥਾ ਹੋਈ, ਹੁਣ ਵਿਸ਼ਣੂ ਦੀ ਇਸਤਰੀ (ਲੱਛਮੀ) ਦੀ ਗੱਲ ਕਹਿੰਦੇ ਹਾਂ। ਲੱਛਮੀ ਨੇ ਇਕ ਦਿਨ ਬੈਂਗਣ ਪਕਾਏ ਸਨ, (ਉਸ ਵੇਲੇ) ਦੈਂਤਾਂ ਦੀ ਸਭਾ ਤੋਂ ਵਿਸ਼ਣੂ ਨੂੰ ਬੁਲਾਵਾ ਆ ਗਿਆ।੫।

ਸ੍ਰੇਸ਼ਠ ਰਿਸ਼ੀ ਨਾਰਦ ਭੁਖ ਨਾਲ ਸਤਿਆ ਹੋਇਆ ਉਥੇ ਲੱਛਮੀ ਦੇ ਘਰ ਆ ਗਿਆ। ਬੈਂਗਣ ਵੇਖ ਕੇ ਬਹੁਤ ਲਲਚਾਇਆ। (ਉਹ) ਮੰਗਦਾ ਰਿਹਾ ਪਰ (ਬੈਂਗਣ) ਪ੍ਰਾਪਤ ਨ ਹੋ ਸਕੇ।੬।

ਨਾਥ ਹੇਤੁ ਮੈ ਭੋਜ ਪਕਾਯੋ। ਮਨੁਛ ਪਠੈ ਕਰ ਬਿਸਨੁ ਬੁਲਾਯੋ।
ਨਾਰਦ ਖਾਇ ਜੁਠ ਹੋਇ ਜੈ ਹੈ। ਪੀਅ ਕੋਪਿਤ ਹਮਰੇ ਪਰ ਹੁਐ ਹੈ। ੭।

*ਨਾਰਦ ਬਾਚ*

ਮਾਂਗ ਥਕਿਯੋ ਮੁਨਿ ਭੋਜ ਨ ਦੀਆ। ਅਧਿਕ ਰੋਸੁ ਮੁਨਿ ਬਰਿ ਤਬ ਕੀਆ।
ਬ੍ਰਿੰਦਾ ਨਾਮ ਰਾਛਸੀ ਬਪੁ ਧਰਿ। ਤ੍ਰੀਆ ਹੁਐ ਬਸੋ ਜਲੰਧਰ ਕੇ ਘਰਿ। ੮।

ਦੇ ਕਰ ਸ੍ਰਾਪ ਜਾਤ ਭਯੋ ਰਿਖਿ ਬਰ। ਆਵਤ ਭਯੋ ਬਿਸਨ ਤਾ ਕੇ ਘਰਿ।
ਸੁਨਤ ਸ੍ਰਾਪ ਅਤਿ ਹੀ ਦੁਖ ਪਾਯੋ। ਬਿਹਸ ਬਚਨ ਤ੍ਰੀਯ ਸੰਗਿ ਸੁਨਾਯੋ। ੯।

*ਦੋਹਰਾ*

ਤ੍ਰੀਯ ਕੀ ਛਾਯਾ ਲੈ ਤਬੈ ਬ੍ਰਿਦਾ ਰਚੀ ਬਨਾਇ।
ਧੂਮ੍ਰਕੇਸ ਦਾਨਵ ਸਦਨਿ ਜਨਮ ਧਰਤ ਭਈ ਜਾਇ। ੧੦।

*ਚੌਪਈ*

ਜੈਸਕ ਰਹਤ ਕਮਲ ਜਲ ਭੀਤਰ। ਪੁਨਿ ਨ੍ਰਿਪ ਬਸੀ ਜਲੰਧਰ ਕੇ ਘਰਿ।
ਤਿਹ ਨਿਮਿਤ ਜਲੰਧਰ ਅਵਤਾਰਾ। ਧਰ ਹੈ ਰੂਪ ਅਨੂਪ ਮੁਰਾਰਾ। ੧੧।

ਕਥਾ ਐਸ ਇਹ ਦਿਸ ਮੋ ਭਈ। ਅਬ ਚਲਿ ਬਾਤ ਰੁਦ੍ਰ ਪਰ ਗਈ।
ਮਾਗੀ ਨਾਰਿ ਨ ਦੀਨੀ ਰੁਦ੍ਰਾ। ਤਾ ਤੇ ਕੋਪ ਅਸੁਰ ਪਤਿ ਛੁਦ੍ਰਾ। ੧੨।

ਬਜੇ ਢੋਲ ਨਫੀਰਿ ਨਗਾਰੇ। ਦੁਹੂੰ ਦਿਸਾ ਡਮਰੂ ਡਮਕਾਰੇ।
ਮਾਚਤ ਭਯੋ ਲੋਹ ਬਿਕਰਾਰਾ। ਝਮਕਤ ਖਗ ਅਦਗ ਅਪਾਰਾ। ੧੩।

ਗਿਰਿ ਗਿਰਿ ਪਰਤ ਸੁਭਟ ਰਣ ਮਾਹੀ। ਧੁਮ ਧੁਮ ਉਠਤ ਮਸਾਣ ਤਹਾਹੀ।
ਗਜੀ ਰਥੀ ਬਾਜੀ ਪੈਦਲ ਰਣਿ। ਜੁਝਿ ਗਿਰੇ ਰਣ ਕੀ ਛਿਤਿ ਅਨਗਣ। ੧੪।

*ਤੋਟਕ ਛੰਦ*

ਬਿਰਚੇ ਰਣਬੀਰ ਸੁਧੀਰ ਕ੍ਰੁਧੰ। ਮਚਿਯੋ ਤਿਹ ਦਾਰੁਣ ਭੂਮਿ ਜੁਧੰ।
ਹਹਰੰਤ ਹਯੰ ਗਰਜੰਤ ਗਜੰ। ਸੁਣਿ ਕੈ ਧੁਨਿ ਸਾਵਣ ਮੇਘ ਲਜੰ। ੧੫।



(ਲੱਛਮੀ ਨੇ ਕਿਹਾ-) ਮੈਂ ਸੁਆਮੀ ਲਈ ਭੋਜਨ ਤਿਆਰ ਕੀਤਾ ਹੈ ਪਰ ਬੰਦਾ ਭੇਜ ਕੇ ਵਿਸ਼ਨੂੰ ਨੂੰ (ਦੈਂਤ ਸਭਾ ਨੇ) ਬੁਲਾ ਲਿਆ ਹੈ। ਹੇ ਨਾਰਦ! ਜੇ ਤੂੰ ਖਾ ਲਏਂਗਾ ਤਾਂ (ਭੋਜਨ) ਜੂਠਾ ਹੋ ਜਾਵੇਗਾ ਅਤੇ ਪ੍ਰੀਤਮ ਮੇਰੇ ਉਤੇ ਗੁੱਸੇ ਹੋਵੇਗਾ।੭।

*ਨਾਰਦ ਨੇ ਕਿਹਾ --*

ਨਾਰਦ ਮੁਨੀ ਮੰਗ ਮੰਗ ਕੇ ਥਕ ਗਿਆ, ਪਰ ਲੱਛਮੀ ਨੇ ਭੋਜਨ ਨ ਦਿੱਤਾ। ਤਦੋਂ ਮਹਾਮੁਨੀ (ਨਾਰਦ) ਨੇ ਮਨ ਵਿਚ ਬਹੁਤ ਗੁੱਸਾ ਕੀਤਾ (ਅਤੇ ਇਹ ਸ਼ਰਾਪ ਦਿੱਤਾ-- ਹੇ ਲੱਛਮੀ! ਤੂੰ) ਬ੍ਰਿੰਦਾ ਨਾਂ ਦੀ ਰਾਖਸ਼ੀ ਦੇਹ ਧਾਰਨ ਕਰ ਅਤੇ ਜਲੰਧਰ ਦੀ ਇਸਤਰੀ ਹੋ ਕੇ ਉਸ ਦੇ ਘਰ ਵਿਚ ਵਸ।੮।

ਮਹਾਰਿਸ਼ੀ ਨਾਰਦ ਸ਼ਰਾਪ ਦੇ ਕੇ ਚਲਾ ਗਿਆ। ਉਧਰੋਂ ਵਿਸ਼ਨੂ ਉਸ ਕੋਲ ਆ ਗਿਆ। (ਰਿਸ਼ੀ ਦਾ) ਸ਼ਰਾਪ ਸੁਣ ਕੇ (ਜਿਸ ਨੇ) ਬਹੁਤ ਦੁਖ ਪਾਇਆ ਹੋਇਆ ਸੀ, (ਉਸ ਪਾਸੋਂ ਸਾਰੇ ਬਚਨ ਸੁਣ ਕੇ) ਵਿਸ਼ਨੂ ਨੇ ਹਸ ਕੇ ਇਸਤਰੀ ਨੂੰ ਧੀਰਜ ਦਿੱਤਾ।੯।

*ਦੋਹਰਾ*

(ਵਿਸ਼ਨੂ ਨੇ) ਉਸੇ ਵੇਲੇ (ਆਪਣੀ) ਇਸਤਰੀ ਦੀ ਪਰਛਾਈ ਲੈ ਕੇ ਸੁੰਦਰ ਬ੍ਰਿੰਦਾ ਬਣਾ ਦਿੱਤੀ ਅਤੇ (ਉਸ ਬ੍ਰਿੰਦਾ ਨੇ) ਧੂਮ੍ਰਕੇਸ ਦਾਨਵ ਦੇ ਘਰ ਜਾ ਕੇ ਜਨਮ ਧਾਰਨ ਕੀਤਾ।੧੦।

*ਚੌਪਈ*

ਜਿਵੇਂ ਪਾਣੀ ਵਿਚ ਕਮਲ (ਨਿਰਲੇਪ) ਰਹਿੰਦਾ ਹੈ ਉਵੇਂ ਉਹ ਪਹਿਲੇ ਧੂਮ੍ਰਕੇਸ ਦੈਂਤ ਦੇ ਘਰ ਪੈਦਾ ਹੋਈ ਅਤੇ ਫਿਰ ਜਲੰਧਰ ਦੇ ਘਰ ਜਾ ਕੇ ਵਸੀ। ਉਸ ਦੇ (ਉੱਧਾਰ) ਵਾਸਤੇ ਵਿਸ਼ਨੂ ਜਲੰਧਰ ਦਾ ਅਨੂਪ ਰੂਪ ਧਾਰਨ ਕਰਨਗੇ।੧੧।

ਇਸ ਤਰ੍ਹਾਂ ਦੀ ਕਥਾ ਇਧਰ ਹੋਈ, ਹੁਣ ਗੱਲ ਰੁਦਰ ਵਲ ਨੂੰ ਚਲੀ। (ਜਲੰਧਰ ਨੇ) ਇਸਤਰੀ ਮੰਗੀ, ਪਰ ਸ਼ਿਵ ਨੇ ਨ ਦਿੱਤੀ। ਇਸ ਲਈ ਜਲੰਧਰ ਝਟ ਪਟ ਗੁੱਸੇ ਵਿਚ ਆ ਗਿਆ।੧੨।

ਢੋਲ, ਤੁਤੀਆਂ ਅਤੇ ਨਗਾਰੇ ਵਜੇ, ਦੋਹਾਂ ਪਾਸਿਆਂ ਤੋਂ ਡੌਰੂ ਡੰਮ ਡੰਮ ਕਰਨ ਲਗੇ। ਵੱਡਾ ਭਿਆਨਕ ਯੁੱਧ ਮਚਿਆ, (ਜਿਸ ਵਿਚ) ਵੱਡੀ ਚਮਕ ਵਾਲੇ ਅਪਾਰਾ ਖੜਗ ਚਮਕਣ ਲਗੇ।੧੩।

ਸੂਰਮੇ ਰਣ ਵਿਚ ਡਿਗ ਡਿਗ ਪੈਂਦੇ ਸਨ, ਉਥੇ ਹੀ ਧੁੱਖ ਧੁੱਖ ਕੇ ਮਸਾਣ ਉਠਦੇ ਸਨ। ਹਾਥੀਆਂ ਦੇ ਸਵਾਰ, ਰਥਾਂ ਦੇ ਸਵਾਰ, ਘੋੜਿਆਂ ਦੇ ਸਵਾਰ ਅਤੇ ਪੈਦਲ (ਸੂਰਮੇ) ਜੰਗ (ਕਰ ਰਹੇ ਹਨ) ਅਤੇ ਅਣਗਿਣਤ (ਸੂਰਮੇ) ਯੁੱਧ-ਭੂਮੀ ਵਿਚ ਜੂਝ ਕੇ ਡਿਗ ਰਹੇ ਸਨ।੧੪।

*ਤੋਟਕ ਛੰਦ*

ਧੀਰਜ ਵਾਲੇ ਸੂਰਮੇ ਰਣ ਵਿਚ ਕ੍ਰੋਧਵਾਨ ਹੋ ਕੇ ਫਿਰਦੇ ਸਨ। ਉਸ ਧਰਤੀ ਤੇ ਭਿਆਨਕ ਯੁੱਧ ਮਚ ਰਿਹਾ ਸੀ। ਘੋੜੇ ਹਿਣਕਦੇ ਸਨ, ਹਾਥੀ ਚਿੰਘਾੜਦੇ ਸਨ, ਜਿੰਨ੍ਹਾਂ ਦੀ ਆਵਾਜ਼ ਸੁਣ ਕੇ ਸਾਵਣ ਦੇ ਬਦਲ ਲੱਜਾ ਰਹੇ ਸਨ।੧੫।

ਬਰਖੈ ਰਣਿ ਬਾਣ ਕਮਾਣ ਖਗੰ। ਤਹ ਘੋਰ ਭਯਾਨਕ ਜੁਧ ਜਗੰ।
ਗਿਰ ਜਾਤ ਭਟੰ ਹਹਰੰਤ ਹਠੀ। ਉਮਗੀ ਰਿਪੁ ਸੈਨ ਕੀਏ ਇਕਠੀ। ੧੬।

ਚਹੁੰ ਓਰ ਘਿਰਿਯੋ ਸਰ ਸੋਧਿ ਸਿਵੰ। ਕਰਿ ਕੋਪ ਘਨੋ ਅਸੁਰਾਰ ਇਵੰ।
ਦੁਹੁੰ ਓਰਨ ਤੇ ਇਮ ਬਾਣ ਬਹੇ। ਨਭ ਅਉਰ ਧਰਾ ਦੋਊ ਛਾਇ ਰਹੇ। ੧੭।

ਗਿਰਗੇ ਤਹ ਟੋਪਨ ਟੂਕ ਘਨੇ। ਰਹਗੇ ਜਨੁ ਕਿੰਸਕ ਸ੍ਰੋਣ ਸਨੇ।
ਰਣ ਹੇਰਿ ਅਗੰਮ ਅਨੂਪ ਹਰੰ। ਜੀਯ ਮੋ ਇਹ ਭਾਤਿ ਬਿਚਾਰ ਕਰੰ। ੧੮।

ਜੀਯ ਮੋ ਸਿਵ ਦੇਖਿ ਰਹਾ ਚਕ ਕੈ। ਦਲ ਦੈਤਨ ਮਧਿ ਪਰਾ ਹਕ ਕੈ।
ਰਣਿ ਸੂਲ ਸੰਭਾਰਿ ਪ੍ਰਹਾਰ ਕਰੰ। ਸੁਣ ਕੇ ਧੁਨਿ ਦੇਵ ਅਦੇਵ ਡਰੰ। ੧੯।

ਜੀਯ ਮੋ ਸਿਵ ਧ੍ਯਾਨ ਧਰਾ ਜਬ ਹੀ। ਕਲਿ ਕਾਲ ਪ੍ਰਸੰਨਿ ਭਏ ਤਬ ਹੀ।
ਕਹਿਯੋ ਬਿਸਨ ਜਲੰਧਰ ਰੂਪ ਧਰੋ। ਪੁਨਿ ਜਾਇ ਰਿਪੇਸ ਕੋ ਨਾਸ ਕਰੋ। ੨੦।

*ਭੁਜੰਗ ਪ੍ਰਯਾਤ ਛੰਦ*

ਦਈਕਾਲ ਆਗਿਆ ਧਰਿਯੋ ਬਿਸਨ ਰੂਪੰ। ਸਜੇ ਸਾਜ ਸਰਬੰ ਬਨਿਯੋ ਜਾਨ ਭੂਪੰ।
ਕਰਿਯੋ ਨਾਥ ਯੋ ਆਪ ਨਾਰੰ ਉਧਾਰੰ। ਤ੍ਰਿਯਾ ਰਾਜ ਬ੍ਰਿੰਦਾ ਸਤੀ ਸਤ ਟਾਰੰ। ੨੧।

ਤਜਿਯੋ ਦੇਹਿ ਦੈਤੰ ਭਈ ਬਿਸਨੁ ਨਾਰੰ। ਧਰਿਯੋ ਦੁਆਦਸਮੋ ਬਿਸਨੁ ਦਈਤਾਵਤਾਰੰ।
ਪੁਨਰ ਜੁਧੁ ਸਜਿਯੋ ਗਹੇ ਸਸਤ੍ਰ ਪਾਣੰ। ਗਿਰੇ ਭੂਮਿ ਮੋ ਸੂਰ ਸੋਭੇ ਬਿਮਾਣੰ। ੨੨।

ਮਿਟਿਯੋ ਸਤਿ ਨਾਰੰ ਕਟਿਯੋ ਸੈਨ ਸਰਬੰ। ਮਿਟਿਯੋ ਭੂਪ ਜਾਲੰਧਰੰ ਦੇਹ ਗਰਬੰ।
ਪੁਨਰ ਜੁਧ ਸਜਿਯੋ ਹਠੇ ਤੇਜ ਹੀਣੰ। ਭਜੇ ਛਾਡ ਕੈ ਸੰਗ ਸਾਥੀ ਅਧੀਣੰ। ੨੩।

*ਚੌਪਈ*

ਦੁਹੂੰ ਜੁਧੁ ਕੀਨਾ ਰਣ ਮਾਹੀ। ਤੀਸਰ ਅਵਰੁ ਤਹਾ ਕੋ ਨਾਹੀ।
ਕੇਤਕ ਮਾਸ ਮਚਿਯੋ ਤਹ ਜੁਧਾ। ਜਾਲੰਧਰ ਹੁਐ ਸਿਵ ਪੁਰ ਕ੍ਰੁਧਾ। ੨੪।
ਤਬ ਸਿਵ ਧਿਆਨ ਸਕਤਿ ਕੌ ਧਰਾ। ਤਾ ਤੇ ਸਕਤਿ ਕ੍ਰਿਪਾ ਕਰ ਕਰਾ।
ਤਾ ਤੇ ਭਯੋ ਰੁਦ੍ਰ ਬਲਵਾਨਾ। ਮੰਡਿਯੋ ਜੁਧੁ ਬਹੁਰਿ ਬਿਧਿ ਨਾਨਾ। ੨੫।



ਰਣ ਵਿਚ ਤਲਵਾਰਾਂ ਅਤੇ ਕਮਾਨਾਂ ਤੋਂ ਤੀਰ ਵਰ੍ਹਦੇ ਸਨ। ਜਗਤ ਵਿਚ ਘੋਰ ਅਤੇ ਭਿਆਨਕ ਯੁੱਧ (ਹੋਇਆ ਸੀ)। ਸੂਰਮੇ ਡਿਗਦੇ ਜਾਂਦੇ ਸਨ, ਹਠੀ ਸੈਨਿਕ ਘਬਰਾ ਰਹੇ ਸਨ। ਵੈਰੀ ਆਪਣੀ ਖਿੰਡੀ-ਪੁੰਡੀ ਸੈਨਾ ਨੂੰ ਇਕੱਠਾ ਕਰ ਰਿਹਾ ਸੀ।੧੬।

ਚੌਹਾਂ ਪਾਸਿਆਂ ਤੋਂ ਸ਼ਿਵ ਨੇ ਚੰਗੀ ਤਰ੍ਹਾਂ ਤੀਰਾਂ ਨਾਲ ਵੈਰੀ ਨੂੰ ਘੇਰ ਲਿਆ। ਦੈਂਤ ਰਾਜੇ (ਜਲੰਧਰ) ਨੇ ਵੀ ਬਹੁਤ ਕ੍ਰੋਧ ਕਰ ਕੇ ਇਸੇ ਤਰ੍ਹਾਂ ਕੀਤਾ। ਦੋਹਾਂ ਪਾਸਿਆਂ ਤੋਂ ਇੰਜ ਤੀਰ ਚਲ ਰਹੇ ਸਨ ਕਿ ਉਨ੍ਹਾਂ ਨੇ ਧਰਤੀ ਅਤੇ ਆਕਾਸ਼ ਦੋਹਾਂ ਨੂੰ ਢਕ ਲਿਆ ਸੀ।੧੭।

ਉਥੇ ਟੋਪਾਂ ਦੇ ਬਹੁਤ ਸਾਰੇ ਟੁਕੜੇ ਡਿਗੇ ਪਏ ਸਨ (ਜੋ) ਲਹੂ ਨਾਲ ਭਿਜੇ (ਇਉਂ ਮਲੂਮ ਹੁੰਦੇ ਸਨ) ਮਾਨੋ ਕੇਸੂ ਝੜੇ ਪਏ ਹੋਣ। ਇਸ ਤਰ੍ਹਾਂ ਦੇ ਅਦੁੱਤੀ ਅਤੇ ਅਗੰਮੀ ਯੁੱਧ ਨੂੰ ਵੇਖ ਕੇ, ਸ਼ਿਵ ਨੇ ਦਿਲ ਵਿਚ ਇਸ ਤਰ੍ਹਾਂ ਵਿਚਾਰ ਕੀਤਾ।੧੮।

ਸ਼ਿਵ ਯੁੱਧ ਨੂੰ ਵੇਖ ਕੇ ਦਿਲ ਵਿਚ ਹੈਰਾਨ ਹੋ ਗਿਆ ਅਤੇ ਲਲਕਾਰਾ ਮਾਰ ਕੇ ਦੈਂਤਾਂ ਦੇ ਦਲ ਵਿਚ ਜਾ ਪਿਆ। ਤ੍ਰਿਸ਼ੂਲ ਨੂੰ ਸੰਭਾਲ ਕੇ (ਉਹ) ਰਣ ਵਿਚ ਵਾਰ ਕਰ ਰਿਹਾ ਸੀ। ਸ਼ਿਵ ਦੇ (ਲਲਕਾਰੇ ਦੀ) ਆਵਾਜ਼ ਨੂੰ ਸੁਣ ਕੇ, ਦੇਵਤੇ ਅਤੇ ਦੈਂਤ ਡਰ ਗਏ ਸਨ।੧੯।

ਸ਼ਿਵ ਨੇ ਜਦੋਂ ਮਨ ਵਿਚ 'ਕਾਲ' ਦਾ ਧਿਆਨ ਧਰਿਆ, ਤਦੋਂ ਹੀ 'ਕਾਲ-ਪੁਰਖ' ਪ੍ਰਸੰਨ ਹੋ ਗਏ। (ਉਨ੍ਹਾਂ ਨੇ) ਵਿਸ਼ਣੂ ਨੂੰ ਕਿਹਾ-- (ਜਾ ਕੇ) ਜਲੰਧਰ ਦਾ ਰੂਪ ਧਾਰਨ ਕਰੋ ਅਤੇ ਫਿਰ ਜਾ ਕੇ ਵੱਡੇ ਵੈਰੀ ਦਾ ਨਾਸ਼ ਕਰੋ।੨੦।

*ਭੁਜੰਗ ਪ੍ਰਯਾਤ ਛਦ*

ਕਾਲ ਨੇ ਆਗਿਆ ਦਿੱਤੀ ਤਾਂ ਵਿਸ਼ਣੂ ਨੇ ਜਲੰਧਰ ਦਾ ਰੂਪ ਧਾਰਨ ਕੀਤਾ। ਜੰਗ ਦੇ ਸਾਰੇ ਸਾਜ ਬਣਾ ਕੇ (ਵਿਸ਼ਣੂ) ਰਾਜਾ ਜਲੰਧਰ ਵਰਗਾ ਲਗਣ ਲਗਿਆ। (ਵਿਸ਼ਣੂ) ਸੁਆਮੀ ਨੇ ਇਸ ਤਰ੍ਹਾਂ ਨਾਲ ਆਪਣੀ ਇਸਤਰੀ ਦਾ ਉਧਾਰ ਕੀਤਾ। ਇਸ ਕਰ ਕੇ (ਉਨ੍ਹਾਂ ਨੇ) ਸ਼ਿਰੋਮਣੀ ਇਸਤਰੀ ਰੂਪ ਸਤੀ 'ਬ੍ਰਿੰਦਾ' ਇਸਤਰੀ ਦਾ ਸਤ ਭੰਗ ਕੀਤਾ ਸੀ।੨੧।

'ਬ੍ਰਿੰਦਾ' ਨੇ ਦੈਂਤ ਦੇਹ ਉਸੇ ਵੇਲੇ ਹੀ ਛੱਡ ਦਿੱਤੀ ਅਤੇ ਲੱਛਮੀ ਰੂਪ ਹੋ ਗਈ। ਇਸ ਤਰ੍ਹਾਂ ਵਿਸ਼ਣੂ ਨੇ ਬਾਰ੍ਹਵਾਂ (ਜਲੰਧਰ) ਦੈਂਤ ਦਾ ਅਵਤਾਰ ਧਾਰਨ ਕੀਤਾ ਸੀ। ਮੁੜ ਕੇ ਜੰਗ ਹੋਣ ਲਗਾ ਅਤੇ ਵੀਰਾਂ ਨੇ ਹੱਥ ਵਿਚ ਸ਼ਸਤ੍ਰ ਫੜ ਲਏ। ਜੋ ਸੂਰਮੇ ਧਰਤੀ ਤੇ ਡਿਗ ਪਏ ਸਨ, ਉਹ ਬਿਮਾਨਾਂ ਵਿਚ ਬੈਠੇ ਸ਼ੋਭਾ ਪਾ ਰਹੇ ਸਨ।੨੨।

(ਇਧਰ) ਇਸਤਰੀ ਦਾ ਸੱਤ ਨਸ਼ਟ ਹੋ ਗਿਆ, (ਉਧਰ) ਸਾਰੀ ਸੈਨਾ ਕਟੀ ਗਈ ਅਤੇ ਜਲੰਧਰ ਰਾਜੇ ਦੀ ਦੇਹ ਦਾ ਸਾਰਾ ਹੰਕਾਰ ਮਿਟ ਗਿਆ। ਫਿਰ ਤੇਜਹੀਨ (ਜਲੰਧਰ ਨੇ) ਹਠ ਪੂਰਵਕ ਯੁੱਧ ਸ਼ੁਰੂ ਕੀਤਾ। ਉਸ ਦੇ ਅਧੀਨ ਰਹਿਣ ਵਾਲੇ ਸਾਥੀ ਵੀ (ਉਸ ਦਾ) ਸਾਥ ਛਡ ਕੇ ਭਜ ਗਏ।੨੩।

*ਚੌਪਈ*

ਦੋਹਾਂ ਨੇ ਰਣ-ਭੂਮੀ ਵਿਚ ਯੁੱਧ ਕੀਤਾ। ਉਥੇ ਤੀਜਾ ਹੋਰ ਕੋਈ ਨਹੀਂ ਸੀ। ਕਈ ਮਹੀਨੇ ਉਥੇ ਯੁੱਧ ਹੁੰਦਾ ਰਿਹਾ, (ਅੰਤ ਵਿਚ ਜਦੋਂ) ਜਲੰਧਰ ਨੇ ਸ਼ਿਵ ਉਤੇ ਕ੍ਰੋਧ ਕੀਤਾ।੨੪।

ਉਦੋਂ ਸ਼ਿਵ ਨੇ (ਦੁਰਗਾ) ਸ਼ਕਤੀ ਦਾ ਧਿਆਨ ਕੀਤਾ। ਉਸ ਕਰ ਕੇ ਸ਼ਕਤੀ ਨੇ (ਉਸ ਉਤੇ) ਕ੍ਰਿਪਾ ਕੀਤੀ ਅਤੇ ਸ਼ਿਵ ਬਲਵਾਨ ਹੋ ਗਿਆ ਅਤੇ ਫਿਰ ਅਨੇਕ ਪ੍ਰਕਾਰ ਨਾਲ ਯੁੱਧ ਮਚਾ ਦਿੱਤਾ।੨੫।

ਉਤ ਹਰਿ ਲਯੋ ਨਾਰਿ ਰਿਪ ਸਤ ਹਰਿ। ਇਤ ਸਿਵ ਭਯੋ ਤੇਜ ਦੇਬੀ ਕਰਿ।
ਛਿਨ ਮੋ ਕੀਯੋ ਅਸੁਰ ਕੋ ਨਾਸਾ। ਨਿਰਖਿ ਰੀਝ ਭਟ ਰਹੇ ਤਮਾਸਾ। ੨੬।

ਜਲੰਧਰੀ ਤਾ ਦਿਨ ਤੇ ਨਾਮਾ। ਜਪਹੁ ਚੰਡਿਕਾ ਕੋ ਸਬ ਜਾਮਾ।
ਤਾ ਤੇ ਹੋਤ ਪਵਿਤ੍ਰ ਸਰੀਰਾ। ਜਿਮ ਨ੍ਹਾਏ ਜਲ ਗੰਗ ਗਹੀਰਾ। ੨੭।

ਤਾ ਤੇ ਕਹੀ ਨ ਰੁਦ੍ਰ ਕਹਾਨੀ। ਗ੍ਰੰਥ ਬਢਨ ਕੀ ਚਿੰਤ ਪਛਾਨੀ।
ਤਾ ਤੇ ਕਥਾ ਥੋਰਿ ਹੀ ਭਾਸੀ। ਨਿਰਖਿ ਭੂਲਿ ਕਬਿ ਕਰੋ ਨ ਹਾਸੀ। ੨੮।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਜਲੰਧਰ ਅਵਤਾਰ ਬਾਰ੍ਹਵਾਂ ਸਮਾਪਤਮ ਸਤੁ ਸੁਭਮ ਸਤੁ। ੧੨।*

## ਅਥ ਬਿਸਨੁ ਅਵਤਾਰ ਕਥਨੰ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਅਬ ਮੈ ਗਨੋ ਬਿਸਨੁ ਅਵਤਾਰਾ। ਜੈਸਿਕ ਧਰਿਯੋ ਸਰੂਪ ਮੁਰਾਰਾ।
ਬਿਆਕੁਲ ਹੋਤ ਧਰਨਿ ਜਬ ਭਾਰਾ। ਕਾਲ ਪੁਰਖੁ ਪਹਿ ਕਰਤ ਪੁਕਾਰਾ। ੧।

ਅਸੁਰ ਦੇਵਤਨ ਦੇਤਿ ਭਜਾਈ। ਛੀਨ ਲੇਤ ਭੂਅ ਕੀ ਠਕੁਰਾਈ।
ਕਰਤ ਪੁਕਾਰ ਧਰਣਿ ਭਰਿ ਭਾਰਾ। ਕਾਲ ਪੁਰਖ ਤਬ ਹੋਤ ਕ੍ਰਿਪਾਰਾ। ੨।

*ਦੋਹਰਾ*

ਸਬ ਦੇਵਨ ਕੋ ਅੰਸ ਲੈ ਤਤੁ ਆਪਨ ਠਹਰਾਇ।
ਬਿਸਨੁ ਰੂਪ ਧਾਰ ਤਤ ਦਿਨ ਗ੍ਰਿਹਿ ਅਦਿਤ ਕੈ ਆਇ। ੩।

*ਚੌਪਈ*

ਆਨ ਹਰਤ ਪ੍ਰਿਥਵੀ ਕੋ ਭਾਰਾ। ਬਹੁ ਬਿਧਿ ਅਸੁਰਨ ਕਰਤ ਸੰਘਾਰਾ।
ਭੂਮਿ ਭਾਰ ਹਰਿ ਸੁਰ ਪੁਰਿ ਜਾਈ। ਕਾਲ ਪੁਰਖ ਮੋ ਰਹਤ ਸਮਾਈ। ੪।

ਸਕਲ ਕਥਾ ਜਉ ਛੋਰਿ ਸੁਨਾਊ। ਬਿਸਨ ਪ੍ਰਬੰਧ ਕਹਤ ਸ੍ਰਮ ਪਾਊ।
ਤਾ ਤੇ ਥੋਰੀਐ ਕਥਾ ਪ੍ਰਕਾਸੀ। ਰੋਗ ਸੋਗ ਤੇ ਰਾਖੁ ਅਬਿਨਾਸੀ। ੫।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਤੇਰ੍ਹਵਾ ਬਿਸਨੁ ਅਵਤਾਰ ਸਮਾਪਤਮ ਸਤੁ ਸੁਭਮ ਸਤ। ੧੩।*



ਉਧਰ ਵਿਸ਼ਨੂ ਨੇ ਵੈਰੀ ਦੀ ਇਸਤੀ ਬ੍ਰਿੰਦਾ ਦਾ ਸੱਤ ਹਰ ਲਿਆ ਅਤੇ ਇਧਰ ਸ਼ਿਵ ਵੀ ਦੇਵੀ (ਦੇ ਵਰ) ਨਾਲ ਤੇਜ ਵਾਲਾ ਹੋ ਗਿਆ। ਛਿਣ ਵਿਚ ਹੀ ਦੈਂਤ ਨੂੰ ਨਸ਼ਟ ਕਰ ਦਿੱਤਾ ਗਿਆ। ਯੋਧੇ ਇਹ ਤਮਾਸ਼ਾ ਵੇਖ ਕੇ ਪ੍ਰਸੰਨ ਹੋ ਰਹੇ ਸਨ।੨੬।

ਉਸ ਦਿਨ ਤੋਂ (ਦੁਰਗਾ ਦਾ) ਨਾਂ 'ਜਲੰਧਰੀ' ਪੈ ਗਿਆ। ਚੰਡਿਕਾ ਨੂੰ ਸਾਰੇ (ਇਸ ਨਾਮ ਨਾਲੇ) ਅੱਠੇ ਪਹਿਰ ਜਪੋ। ਜਿਸ ਕਰ ਕੇ ਸ਼ਰੀਰ (ਇਸ ਤਰ੍ਹਾਂ) ਪਵਿਤਰ ਹੋ ਜਾਏਗਾ, ਜਿਸ ਤਰ੍ਹਾਂ ਗੰਗਾ ਜਲ ਦੇ ਪ੍ਰਵਾਹ ਵਿਚ ਨ੍ਹਾਤਿਆਂ ਹੋ ਜਾਈਦਾ ਹੈ।੨੭।

ਸ਼ਿਵ ਦੀ ਸਾਰੀ ਕਥਾ ਇਸ ਕਰ ਕੇ ਨਹੀਂ ਕਹੀ, ਕਿਉਂਕਿ ਗ੍ਰੰਥ ਵੱਧਣ ਦੀ ਚਿੰਤਾ ਲਗੀ ਹੋਈ ਸੀ। ਇਸ ਕਰਕੇ ਥੋੜੀ ਕਥਾ ਕਹੀ ਹੈ। ਹੇ ਕਵੀ ਜਨੋ! ਕਿਧਰੇ ਕਿਸੇ ਭੁਲ ਵੇਖ ਕੇ ਹਾਸੀ ਨ ਕਰਨਾ।੨੮।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਜਲੰਧਰ ਅਵਤਾਰ ਬਾਰ੍ਹਵਾਂ ਦੀ ਸਮਾਪਤੀ, ਸਭ ਸ਼ੁਭ ਹੈ।੧੨।*

## ਹੁਣ ਬਿਸਨੁ ਅਵਤਾਰ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਹੁਣ ਮੈਂ 'ਬਿਸਨ ਅਵਤਾਰ' ਦਾ ਵਰਣਨ ਕਰਦਾ ਹਾਂ, ਜਿਵੇਂ ਮੁਰਾਰੀ ਨੇ ਰੂਪ ਧਾਰਿਆ ਹੈ। ਧਰਤੀ ਜਦੋਂ (ਪਾਪਾਂ ਦੇ) ਭਾਰ ਨਾਲ ਵਿਆਕੁਲ ਹੁੰਦੀ ਹੈ (ਉਦੋਂ) ਕਾਲ ਪੁਰਖ ਕੋਲ ਪੁਕਾਰ ਕਰਦੀ ਹੈ।੧।

ਜਦੋਂ ਦੈਂਤ ਦੇਵਤਿਆਂ ਨੂੰ ਭਜਾ ਦਿੰਦੇ ਹਨ ਅਤੇ ਧਰਤੀ ਦੀ ਬਾਦਸ਼ਾਹੀ ਦੇਵਤਿਆਂ ਕੋਲੋਂ ਖੋਹ ਲੈਂਦੇ, ਉਦੋਂ ਧਰਤੀ ਪਾਪਾਂ ਦੇ ਭਾਰ ਨਾਲ ਭਰ ਕੇ ਪੁਕਾਰ ਕਰਦੀ ਹੈ ਅਤੇ 'ਕਾਲ ਪੁਰਖ' ਧਰਤੀ ਉਤੇ ਕ੍ਰਿਪਾਲੂ ਹੁੰਦੇ ਹਨ।੨।

*ਦੋਹਰਾ*

ਸਾਰੇ ਦੇਵਤਿਆਂ ਦੇ ਅੰਸ਼ ਲੈ ਕੇ, (ਕਾਲ-ਪੁਰਖ ਉਸ ਵਿਚ) ਆਪਣਾ ਤੱਤ੍ਵ ਠਹਿਰਾਉਂਦਾ ਹੈ ਅਤੇ ਵਿਸ਼ਨੂ ਦਾ ਰੂਪ ਧਾਰ ਕੇ ਅਦਿਤੀ ਦੇ ਘਰ ਉਸੇ ਦਿਨ ਪ੍ਰਗਟ ਹੁੰਦਾ ਹੈ।੩।

*ਚੌਪਈ*

(ਉਹ) ਜਗਤ ਵਿਚ ਆ ਕੇ ਧਰਤੀ ਦਾ ਭਾਰ ਦੂਰ ਕਰਦਾ ਹੇ ਅਤੇ ਬਹੁਤ ਤਰ੍ਹਾਂ ਨਾਲ ਦੈਂਤਾਂ ਦਾ ਸੰਘਾਰ ਕਰਦਾ ਹੈ। ਭੂਮੀ ਦਾ ਭਾਰ ਦੂਰ ਕਰ ਕੇ (ਫਿਰ) ਸੁਰਪੁਰੀ ਚਲਾ ਜਾਂਦਾ ਹੈ ਅਤੇ 'ਕਾਲ-ਪੁਰਖ' ਵਿਚ ਅਭੇਦ ਹੋਇਆ ਰਹਿੰਦਾ ਹੈ।੪।

(ਮੈਂ) ਜੇ ਸਾਰੀ ਕਥਾ ਮੁੱਢ ਤੋਂ ਸੁਣਾਵਾਂ, ਤਾਂ ਵਿਸ਼ਨੂ-ਪ੍ਰਬੰਧ (ਗ੍ਰੰਥ) ਕਹਿਣ ਲਈ ਬਹੁਤ ਯਤਨ ਕਰਨਾ ਪਵੇਗਾ। ਇਸ ਲਈ ਥੋੜੀ ਕਥਾ ਪ੍ਰਗਟ ਕੀਤੀ ਹੈ। ਹੇ ਅਬਿਨਾਸੀ! (ਮੇਰੀ) ਰੋਗਾਂ ਸੋਗਾਂ ਤੋਂ ਰਖਿਆ ਕਰੋ।੫।

*ਇਥੇ ਬਚਿਤ੍ਰ ਨਾਟਕ ਗ੍ਰੰਥ ਤੇਰ੍ਹਵੇਂ ਬਿਸਨ ਅਵਤਾਰ ਦੀ ਸਮਾਪਤੀ, ਸਭ ਸ਼ੁਭ ਹੈ।੧੩।*

## ਅਥ ਮਧੁ ਕੈਟਬ ਬਧਨ ਕਥਨੰ

*ਸ੍ਰੀ ਭਗਉਤੀ ਜੀ ਸਹਾਇ*

*ਦੋਹਰਾ*

ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ।
ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕੋਟਿ ਜਲੇਸ।੧।

*ਚੌਪਈ*

ਸਮ੍ਰਿਤ ਬਿਸਨੁ ਤਹੰ ਰਹਤ ਸਮਾਈ। ਸਿੰਧੁ ਬਿੰਧੁ ਜਹ ਗਨਿਯੋ ਨ ਜਾਈ।
ਸੇਸਨਾਗਿ ਸੇ ਕੋਟਿਕ ਤਹਾ। ਸੋਵਤ ਸੈਨ ਸਰਪ ਕੀ ਜਹਾ। ੨।

ਸਹੰਸ੍ਰ ਸੀਸ ਤਬ ਧਰ ਤਨ ਜੰਘਾ[1]। ਸਹੰਸ੍ਰ ਪਾਵ ਕਰ ਸਹੰਸ ਅਭੰਗਾ।
ਸਹੰਸਰਾਛ ਸੋਭਤ ਹੈ ਤਾ ਕੇ। ਲਛਮੀ ਪਾਵ ਪਲੋਸਤ ਵਾ ਕੇ। ੩।

*ਦੋਹਰਾ*

ਮਧੁ ਕੀਟਭ ਕੇ ਬਧ ਨਮਿਤ ਜਾ ਦਿਨ ਜਗਤ ਮੁਰਾਰਿ।
ਸੁ ਕਬਿ ਸ੍ਯਾਮ ਤਾ ਕੋ ਕਹੈ ਚੌਦਸਵੋ ਅਵਤਾਰ। ੪।

*ਚੌਪਈ*

ਸ੍ਰਵਣ ਮੈਲ ਤੇ ਅਸੁਰ ਪ੍ਰਕਾਸਤ। ਚੰਦ ਸੂਰ ਜਨੁ ਦੁਤੀਯ ਪ੍ਰਭਾਸਤ।
ਮਾਯਾ ਤਜਤ ਬਿਸਨੁ ਕਹੁ ਤਬ ਹੀ। ਕਰਤ ਉਪਾਧਿ ਅਸੁਰ ਮਿਲਿ ਜਬ ਹੀ।੫।

ਤਿਨ ਸੋ ਕਰਤ ਬਿਸਨੁ ਘਮਸਾਨਾ। ਬਰਖ ਹਜਾਰ ਪੰਚ ਪਰਮਾਨਾ।
ਕਾਲ ਪੁਰਖ ਤਬ ਹੋਤ ਸਹਾਈ। ਦੁਹੂੰਅਨਿ ਹਨਤ ਕ੍ਰੋਧ ਉਪਜਾਈ। ੬।

*ਦੋਹਰਾ*

ਧਾਰਤ ਹੈ ਐਸੋ ਬਿਸਨੁ ਚੌਦਸਵੋ ਅਵਤਾਰ।
ਸੰਤ ਸੰਬੂਹਨਿ ਸੁਖ ਨਮਿਤ ਦਾਨਵ ਦੁਹੂੰ ਸੰਘਾਰ। ੭।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਮਧੁ ਕੈਟਭ ਬਧਹ ਚਤਰਦਸਵੋ ਅਵਤਾਰ ਬਿਸਨੁ ਸਮਾਤਮ ਸਤੁ ਸੁਭਮ ਸਤੁ। ੧੪।*

੧. 'ਜੰਗਾ'



## ਹੁਣ ਮਧੁ ਕੈਟਭ ਬੱਧ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਦੋਹਰਾ*

'ਕਾਲ-ਪੁਰਖ' ਦੀ ਵਿਰਾਟ ਦੇਹ ਵਿਚ ਕਰੋੜਾਂ ਵਿਸ਼ਨੂ ਤੇ ਸ਼ਿਵ (ਮਹੇਸ਼) ਹਨ ਅਤੇ ਕਰੋੜਾਂ ਇੰਦਰ ਤੇ ਕਿਤਨੇ ਹੀ ਬ੍ਰਹਮੇ ਅਤੇ ਕਰੋੜਾਂ ਸੂਰਜ, ਚੰਦ੍ਰਮਾ ਤੇ ਵਰੁਣ ਦੇਵਤੇ ਉਸ ਵਿਚ ਸਮਾਏ ਹੋਏ ਹਨ।੧।

*ਚੌਪਈ*

(ਅਵਤਾਰ ਲੈ ਲੈ ਕੇ) ਥਕਿਆ ਹੋਇਆ ਵਿਸ਼ਨੂ ਉਥੇ ਸਮਾਇਆ ਰਹਿੰਦਾ ਹੈ ਜਿਥੇ ਸਮੁੰਦਰ ਅਤੇ ਪਹਾੜ ਗਿਣੇ ਹੀ ਨਹੀਂ ਜਾ ਸਕਦੇ। ਉਥੇ ਸ਼ੇਸ਼ਨਾਗ ਵਰਗੇ ਕਰੋੜਾਂ ਹਨ ਜਿਥੇ ਸੱਪ ਦੀ ਸੇਜਾ ਤੇ (ਸੇਖਸਾਈ) ਸੌਂਦਾ ਹੈ।੨।

ਜਿਸ ਨੇ ਸਰੀਰ ਉਤੇ ਹਜ਼ਾਰਾਂ ਸਿਰ ਅਤੇ ਹਜ਼ਾਰਾਂ ਲੱਤਾਂ ਧਾਰਨ ਕੀਤੀਆਂ ਹੋਈਆਂ ਹਨ, ਜਿਸ ਦੇ ਨ ਟੁਟਣ ਵਾਲੇ ਹਜ਼ਾਰਾਂ ਪੈਰ ਅਤੇ ਹਜ਼ਾਰਾਂ ਹੱਥ ਹਨ, ਉਸ ਦੇ (ਸ਼ਰੀਰ ਤੇ) ਹਜ਼ਾਰਾਂ ਅੱਖਾਂ ਸੁਸ਼ੋਭਿਤ ਹਨ ਅਤੇ ਲੱਛਮੀ ਉਨ੍ਹਾਂ ਦੇ ਪੈਰਾਂ ਨੂੰ ਪਲੋਸਦੀ ਹੈ।੩।

*ਦੋਹਰਾ*

ਮਧੁ ਅਤੇ ਕੈਟਭ ਦੈਂਤਾਂ ਦੇ ਮਾਰਨ ਲਈ ਜਿਸ ਦਿਨ ਮੁਰਾਰੀ (ਸਚੇਤ ਹੁੰਦਾ ਹੈ), ਉਸ ਨੂੰ ਕਵੀ ਸ਼ਿਆਮ ਚੌਦਵਾਂ ਅਵਤਾਰ ਕਹਿੰਦਾ ਹੈ।੪।

*ਚੌਪਈ*

(ਸੇਖਸਾਈ ਦੇ) ਕੰਨਾਂ ਦੀ ਮੈਲ ਤੋਂ (ਮਧੁ ਅਤੇ ਕੈਟਭ) ਦੈਂਤ ਪ੍ਰਗਟ ਹੋਏ, ਮਾਨੋ ਚੰਦ੍ਰਮਾ ਤੇ ਸੂਰਜ ਚੜ੍ਹੇ ਹੋਣ। ਤਦੋਂ ਹੀ ਮਾਇਆ ਵਿਸ਼ਨੂ ਨੂੰ ਛਡਦੀ ਹੈ ਜਦੋਂ ਦੈਂਤ ਇਕੱਠੇ ਹੋ ਕੇ ਉਪਦਰ ਕਰਦੇ ਹਨ।੫।

ਵਿਸ਼ਨੂ ਉਨ੍ਹਾਂ (ਦੋਹਾਂ ਦੈਂਤਾਂ) ਨਾਲ ਯੁੱਧ ਕਰਦਾ ਹੈ ਜੋ ਪੰਜ ਹਜ਼ਾਰ ਸਾਲਾਂ ਤਕ ਹੁੰਦਾ ਰਹਿੰਦਾ ਹੈ। ਤਦ 'ਕਾਲ-ਪੁਰਖ' ਸਹਾਇਕ ਹੁੰਦਾ ਹੈ ਅਤੇ ਕ੍ਰੋਧਵਾਨ ਹੋ ਕੇ ਦੋਹਾਂ ਨੂੰ ਮਾਰ ਦਿੰਦਾ ਹੈ।੬।

*ਦੋਹਰਾ*

ਸਾਰਿਆਂ ਸੰਤਾਂ ਨੂੰ ਸੁਖ ਦੇਣ ਲਈ ਅਤੇ ਦੋਹਾਂ ਦੈਂਤਾ ਨੂੰ ਸੰਘਾਰਨ ਲਈ ਵਿਸ਼ਨੂ ਇਸ ਤਰ੍ਹਾਂ ਦਾ ਚੌਦਵਾਂ ਅਵਤਾਰ ਧਾਰਨ ਕਰਦਾ ਹੈ।੭।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਮਧੁ ਕੈਟਭ ਬਧ' ਚੌਦਵੇਂ ਅਵਤਾਰ ਬਿਸਨ ਦੀ ਸਮਾਪਤੀ, ਸਭ ਸ਼ੁਭ ਹੈ।੧੪।*

## ਅਥ ਅਰਿਹੰਤ ਦੇਵ ਅਵਤਾਰ ਕਥਨੰ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਜਬ ਜਬ ਦਾਨਵ ਕਰਤ ਪਾਸਾਰਾ। ਤਬ ਤਬ ਬਿਸਨੁ ਕਰਤ ਸੰਘਾਰਾ।
ਸਕਲ ਅਸੁਰ ਇਕਠੇ ਤਹਾ ਭਏ। ਸੁਰ ਅਰਿ ਗੁਰੁ ਮੰਦਰਿ ਚਲਿ ਗਏ। ੧।

ਸਬਹੂੰ ਮਿਲਿ ਅਸ ਕਰਿਯੋ ਬਿਚਾਰਾ। ਦਈਤਨ ਕਰਤ ਘਾਤ ਅਸੁਰਾਰਾ।
ਤਾ ਤੇ ਐਸ ਕਰੌ ਕਿਛੁ ਘਾਤਾ। ਜਾ ਤੇ ਬਨੇ ਹਮਾਰੀ ਬਾਤਾ। ੨।

ਦਈਤ ਗੁਰੂ ਇਮ ਬਚਨ ਬਖਾਨਾ। ਤੁਮ ਦਾਨਵੋ ਨ ਭੇਦ ਪਛਾਨਾ।
ਵੇ ਮਿਲਿ ਜਗ ਕਰਤ ਬਹੁ ਭਾਤਾ। ਕੁਸਲ ਹੋਤ ਤਾ ਤੇ ਦਿਨ ਰਾਤਾ। ੩।

ਤੁਮ ਹੂੰ ਕਰੋ ਜਗ ਆਰੰਭਨ। ਬਿਜੈ ਹੋਇ ਤੁਮਰੀ ਤਾ ਤੇ ਰਣ[1]।
ਜਗ ਅਰੰਭ੍ਯ ਦਾਨਵਨ ਕਰਾ। ਬਚਨ ਸੁਨਤ ਸੁਰ ਪੁਰਿ ਥਰਹਰਾ। ੪।

ਬਿਸਨੁ ਬੋਲ ਕਰਿ ਕਰੋ ਬਿਚਾਰਾ। ਅਬ ਕਛੁ ਕਰੋ ਮੰਤ੍ਰ ਅਸੁਰਾਰਾ।
ਬਿਸਨੁ ਨਵੀਨ ਕਹਿਯੋ ਬਪੁ ਧਰਿਹੋ। ਜਗ ਬਿਘਨ ਅਸੁਰਨ ਕੋ ਕਰਿ ਹੋ। ੫।

ਬਿਸਨੁ ਅਧਿਕ ਕੀਨੋ ਇਸਨਾਨਾ। ਦੀਨੇ ਅਮਿਤ ਦਿਜਨ ਕਹੁ ਦਾਨਾ।
ਮਨ ਮੋ ਕਵਲਾ ਸ੍ਰਿਜੋ ਗ੍ਯਾਨਾ। ਕਾਲ ਪੁਰਖ ਕੋ ਧਰ੍ਯੋ ਧ੍ਯਾਨਾ। ੬।

ਕਾਲ ਪੁਰਖ ਤਬ ਭਏ ਦਇਆਲਾ। ਦਾਸ ਜਾਨ ਕਹ ਬਚਨ ਰਿਸਾਲਾ।
ਧਰੁ ਅਰਹੰਤ ਦੇਵ ਕੋ ਰੂਪਾ। ਨਾਸ ਕਰੋ ਅਸੁਰਨ ਕੇ ਭੂਪਾ। ੭।

ਬਿਸਨੁ ਦੇਵ ਆਗਿਆ ਜਬ ਪਾਈ। ਕਾਲ ਪੁਰਖ ਕੀ ਕਰੀ ਬਡਾਈ।
ਭੂ ਅਰਹੰਤ ਦੇਵ ਬਨਿ ਆਯੋ। ਆਨਿ ਅਉਰ ਹੀ ਪੰਥ ਚਲਾਯੋ। ੮।

ਜਬ ਅਸੁਰਨ ਕੋ ਭਯੋ ਗੁਰੁ ਆਈ। ਬਹੁਤ ਭਾਤਿ ਨਿਜ ਮਤਹਿ ਚਲਾਈ।
ਸ੍ਰਾਵਗ ਮਤ ਉਪਰਾਜਨ ਕੀਆ। ਸੰਤ ਸਬੂਹਨ ਕੋ ਸੁਖ ਦੀਆ। ੯।

ਸਬਹੂੰ ਹਾਥਿ[2] ਮੋਚਨਾ ਦੀਏ। ਸਿਖਾ ਹੀਣ ਦਾਨਵ ਬਹੁ ਕੀਏ।
ਸਿਖਾ ਹੀਣ ਕੋਈ ਮੰਤ੍ਰ ਨ ਫੁਰੈ। ਜੋ ਕੋਈ ਜਪੈ ਉਲਟ ਤਿਹ ਪਰੈ। ੧੦।

੧. 'ਰਨਿ' ੨. 'ਸਾਥ'



## ਹੁਣ ਅਰਹੰਤ ਦੇਵ ਅਵਤਾਰ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਜਦੋਂ ਜਦੋਂ ਦੈਂਤ ਪਸਾਰਾ ਕਰਦੇ ਹਨ, ਤਦੋਂ ਤਦੋਂ ਵਿਸ਼ਣੂ (ਉਨ੍ਹਾਂ ਦਾ) ਨਾਸ਼ ਕਰਦਾ ਹੈ। ਇਕ ਵਾਰੀ ਸਾਰੇ ਦੈਂਤ (ਕਿਸੇ) ਥਾਂ ਇਕੱਠੇ ਹੋ ਗਏ ਅਤੇ ਦੈਂਤ ਗੁਰੂ (ਸ਼ੁਕ੍ਰਾਚਾਰਯ) ਦੇ ਘਰ ਨੂੰ ਚਲੇ ਗਏ।੧।

ਸਾਰਿਆਂ ਨੇ ਮਿਲ ਕੇ ਅਜਿਹਾ ਵਿਚਾਰ ਕੀਤਾ ਕਿ ਦੇਵਤੇ (ਸਦਾ) ਦੈਂਤਾਂ ਦਾ ਨਾਸ਼ ਕਰਦੇ ਹਨ। ਇਸ ਲਈ ਕੋਈ ਅਜਿਹੀ ਚਾਲ ਚਲੀ ਜਾਵੇ ਜਿਸ ਕਰ ਕੇ ਸਾਡੀ ਗੱਲ ਬਣ ਜਾਏ।੨।

ਦੈਂਤਾਂ ਦੇ ਗੁਰੂ ਨੇ ਇਸ ਤਰ੍ਹਾਂ ਬਚਨ ਕੀਤਾ-- (ਹੇ ਦੈਂਤੋ!) ਤੁਸਾਂ ਨੇ (ਇਸ) ਭੇਦ ਨੂੰ ਪਛਾਣਿਆ ਨਹੀਂ ਹੈ। ਉਹ (ਦੇਵਤੇ) ਮਿਲ ਕੇ ਬਹੁਤ ਤਰ੍ਹਾਂ ਦੇ ਯੱਗ ਕਰਦੇ ਹਨ, ਇਸ ਕਰ ਕੇ (ਉਹ) ਦਿਨ ਰਾਤ ਸੁਖ-ਪੂਰਵਕ ਕਟਦੇ ਹਨ।੩।

ਤੁਸੀਂ ਵੀ ਯੱਗ ਦਾ ਆਰੰਭ ਕਰ ਦਿਉ, ਤਾਂ ਤੇ ਯੁੱਧ ਵਿਚ ਤੁਹਾਡੀ ਵੀ ਜਿੱਤ ਹੋਵੇਗੀ। (ਇਹ ਗੱਲ ਮੰਨ ਕੇ) ਦੈਂਤਾਂ ਨੇ ਯੱਗ ਆਰੰਭ ਕਰ ਦਿੱਤਾ। (ਯੱਗ ਦੀ) ਗੱਲ ਸੁਣ ਕੇ ਦੇਵ-ਪੁਰੀ ਕੰਬ ਗਈ।੪।

ਵਿਸ਼ਣੂ ਨੇ (ਸਾਰਿਆਂ ਦੇਵਤਿਆਂ ਨੂੰ) ਬੁਲਾ ਕੇ ਵਿਚਾਰ ਕਰਨ ਲਈ ਕਿਹਾ। (ਅਗੋਂ ਦੇਵਤਿਆਂ ਨੇ ਕਿਹਾ--) ਹੇ ਦੈਂਤਾਂ ਨੂੰ ਨਾਸ਼ ਕਰਨ ਵਾਲੇ! (ਤੁਸੀਂ ਹੀ) ਕੁਝ ਉਪਾ ਕਰੋ। (ਅੰਤ ਨੂੰ) ਵਿਸ਼ਣੂ ਨੇ ਕਿਹਾ-- ਮੈਂ ਹੁਣ ਨਵਾਂ ਸ਼ਰੀਰ ਧਾਰਨ ਕਰਾਂਗਾ ਅਤੇ ਦੈਂਤਾਂ ਦੇ ਯੱਗ ਵਿਚ ਵਿਘਨ ਪਾਵਾਂਗਾ।੫।

ਵਿਸ਼ਣੂ ਨੇ ਬਹੁਤ (ਤੀਰਥਾਂ ਦੇ) ਇਸ਼ਨਾਨ ਕੀਤੇ ਅਤੇ ਬੇਸ਼ੁਮਾਰ ਬ੍ਰਾਹਮਣਾਂ ਨੂੰ ਦਾਨ ਦਿੱਤੇ। ਫਿਰ ਗਿਆਨਵਾਨ ਵਿਸ਼ਣੂ ਨੇ ਮਨ ਵਿਚ ਗਿਆਨ ਨੂੰ ਵਿਕਸਿਤ ਕੀਤਾ ਅਤੇ 'ਕਾਲ-ਪੁਰਖ' ਦਾ ਧਿਆਨ ਧਰਿਆ।੬।

ਤਦ 'ਕਾਲ-ਪੁਰਖ' ਦਿਆਲੂ ਹੋਏ ਅਤੇ ਵਿਸ਼ਣੂ ਨੂੰ (ਆਪਣਾ) ਦਾਸ ਜਾਣ ਕੇ ਮਿਠੇ ਬਚਨ ਕਹੇ-- (ਹੇ ਵਿਸ਼ਣੂ!) ਤੂੰ ਜਾ ਕੇ ਅਰਹੰਤ ਦੇਵ ਦਾ ਰੂਪ ਧਾਰਨ ਕਰ ਅਤੇ ਜਾ ਕੇ ਦੈਂਤਾਂ ਦੇ ਰਾਜੇ ਦਾ ਨਾਸ਼ ਕਰ।੭।

ਵਿਸ਼ਣੂ ਨੂੰ ਜਦੋਂ ਆਗਿਆ ਮਿਲੀ, (ਤਾਂ ਉਸੇ ਨੇ) 'ਕਾਲ-ਪੁਰਖ' ਦੀ ਵਡਿਆਈ ਕੀਤੀ। (ਫਿਰ) ਅਰਹੰਤ ਦੇਵ ਬਣ ਕੇ ਧਰਤੀ ਤੇ ਆਇਆ ਅਤੇ ਆ ਕੇ ਹੋਰ ਵੀ ਪੰਥ ਚਲਾ ਦਿੱਤਾ।੮।

ਜਦੋਂ (ਵਿਸ਼ਣੂ ਆ ਕੇ) ਦੈਂਤਾਂ ਦਾ ਗੁਰੂ (ਅਰਹੰਤ ਦੇਵ) ਬਣ ਗਿਆ, ਤਾਂ (ਉਸ ਨੇ) ਬਹੁਤ ਤਰ੍ਹਾਂ ਨਾਲ ਆਪਣੇ ਮੱਤ ਨੂੰ ਚਲਾਇਆ। (ਉਸ ਨੇ) ਸਰੇਵੜਿਆ ਦਾ ਮੱਤ ਪੈਦਾ ਕੀਤਾ ਅਤੇ ਸਾਰੇ ਸੰਤਾਂ ਨੂੰ ਸੁਖ ਪ੍ਰਦਾਨ ਕੀਤਾ।੯।

ਸਾਰਿਆਂ ਦੇ ਹੱਥਾਂ ਵਿਚ (ਵਾਲ ਪੁੱਟਣ ਵਾਲੇ) ਮੋਚਨੇ ਫੜਾ ਦਿੱਤੇ ਅਤੇ ਬਹੁਤੇ ਦੈਂਤਾਂ ਨੂੰ ਸਿਰ ਤੋਂ ਚੋਟੀ-ਹੀਨ ਕਰ ਦਿੱਤਾ। ਚੋਟੀ ਤੋਂ ਹੀਣਿਆਂ ਨੂੰ ਕੋਈ ਮੰਤਰ ਫੁਰਦਾ ਨਹੀਂ ਅਤੇ ਜੇ ਕੋਈ (ਮੰਤਰ) ਜਪਦਾ ਹੈ ਤਾਂ ਉਸ ਦਾ (ਪ੍ਰਭਾਵ) ਉਲਟਾ ਪੈਂਦਾ ਹੈ।੧੦।

ਬਹੁਰਿ ਜਗ ਕੋ ਕਰਬ ਮਿਟਾਯੋ। ਜੀਅ ਹਿੰਸਾ ਤੇ ਸਬਹੂੰ ਹਟਾਯੋ।
ਬਿਨੁ ਹਿੰਸਾ ਕੀਆ ਜਗ ਨ ਹੋਈ। ਤਾ ਤੇ ਜਗ ਕਰੇ ਨ ਕੋਈ। ੧੧।

ਯਾ ਤੇ ਭਯੋ ਜਗਨ ਕੋ ਨਾਸਾ। ਜੋ ਜੀਯ ਹਨੈ ਹੋਇ ਉਪਹਾਸਾ।
ਜੀਅ ਮਰੇ ਬਿਨੁ ਜਗ ਨ ਹੋਈ। ਜਗ ਕਰੈ ਪਾਵੈ ਨਹੀ ਕੋਈ। ੧੨।

ਇਹ ਬਿਧਿ ਦੀਯੋ ਸਭਨ ਉਪਦੇਸਾ। ਜਗ ਸਕੈ ਕੋ ਕਰ ਨ ਨਰੇਸਾ।
ਅਪੰਥ ਪੰਥ ਸਭ ਲੋਗਨ ਲਾਯਾ। ਧਰਮ ਕਰਮ ਕੋਊ ਕਰਨ ਨ ਪਾਯਾ। ੧੩।

*ਦੋਹਰਾ*

ਅੰਨਿ ਅੰਨਿ ਤੇ ਹੋਤੁ ਜਿਯੋ ਘਾਸਿ ਘਾਸਿ ਤੇ ਹੋਇ।
ਤੈਸੇ ਮਨੁਛ ਮਨੁਛ ਤੇ ਅਵਰੁ ਨ ਕਰਤਾ ਕੋਇ। ੧੪।

*ਚੌਪਈ*

ਐਸ ਗਿਆਨ ਸਬਹੂਨ ਦ੍ਰਿੜਾਯੋ। ਧਰਮ ਕਰਮ ਕੋਊ ਕਰਨ ਨ ਪਾਯੋ।
ਇਹ ਬ੍ਰਿਤ ਬੀਚ ਸਭੋ ਚਿਤ ਦੀਨਾ। ਅਸੁਰ ਬੰਸ ਤਾ ਤੇ ਭਯੋ ਛੀਨਾ। ੧੫

ਨ੍ਹਾਵਨ ਦੈਤ ਨ ਪਾਵੈ ਕੋਈ। ਬਿਨੁ ਇਸਨਾਨ ਪਵਿਤ੍ਰ ਨ ਹੋਈ।
ਬਿਨੁ ਪਵਿਤ੍ਰ ਕੋਈ ਫੁਰੇ ਨ ਮੰਤ੍ਰਾ। ਨਿਫਲ ਭਏ ਤਾ ਤੇ ਸਭ ਜੰਤ੍ਰਾ। ੧੬।

ਦਸ ਸਹੰਸ੍ਰ ਬਰਖ ਕੀਅ ਰਾਜਾ। ਸਭ ਜਗ ਮੋ ਮਤ ਐਸੁ ਪਰਾਜਾ।
ਧਰਮ ਕਰਮ ਸਬ ਹੀ ਮਿਟਿ ਗਯੋ। ਤਾ ਤੇ ਛੀਨ ਅਸੁਰ ਕੁਲ ਭਯੋ। ੧੭।

ਦੇਵ ਰਾਇ ਜੀਅ ਮੋ ਭਲੁ ਮਾਨਾ। ਬਡਾ ਕਰਮੁ ਅਬ ਬਿਸਨੁ ਕਰਾਨਾ।
ਆਨੰਦ ਬਢਾ ਸੋਕ ਮਿਟ ਗਯੋ। ਘਰਿ ਘਰਿ ਸਬਹੂੰ ਬਧਾਵਾ ਭਯੋ। ੧੮।

*ਦੋਹਰਾ*

ਬਿਸਨ ਐਸ ਉਪਦੇਸ ਦੈ ਸਬ ਹੂੰ ਧਰਮ ਛੁਟਾਇ।
ਅਮਰਾਵਤਿ ਸੁਰ ਨਗਰ ਮੋ ਬਹੁਰਿ ਬਿਰਾਜਿਯੋ ਜਾਇ। ੧੯।
ਸ੍ਰਾਵਗੇਸ ਕੋ ਰੂਪ ਧਰਿ ਦੈਤ ਕੁਪੰਥ ਸਬ ਡਾਰਿ।
ਪੰਦ੍ਰਵੇਂ ਅਵਤਾਰ ਇਮ ਧਾਰਤ ਭਯੋ ਮੁਰਾਰਿ। ੨੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਅਰਹੰਤ ਪਦ੍ਰਸਵੋਂ ਅਵਤਾਰ ਸਮਾਪਤਮ ਸਤੁ ਸੁਭਮ ਸਤੁ। ੧੫।*



ਫਿਰ ਉਸ ਨੇ ਯੱਗ ਕਰਨ ਤੋਂ ਰੋਕ ਦਿੱਤਾ ਅਤੇ ਜੀਵ ਮਾਰਨ ਤੋਂ ਸਭਨਾਂ ਨੂੰ ਹਟਾ ਦਿੱਤਾ। ਜੀਵ ਮਾਰੇ ਬਿਨਾ ਯੱਗ ਨਹੀਂ ਹੋ ਸਕਦਾ, ਇਸ ਕਰ ਕੇ ਕੋਈ ਯੱਗ ਨਹੀਂ ਕਰਦਾ।੧੧।

ਇਸ ਕਰ ਕੇ ਯੱਗਾਂ ਦਾ ਨਾਸ਼ ਹੋ ਗਿਆ। ਜੇ (ਕੋਈ) ਜੀਵ ਨੂੰ ਮਾਰਦਾ ਹੈ (ਉਸ ਦੀ ਜਗਤ ਵਿਚ) ਨਿੰਦਿਆ ਹੁੰਦੀ ਹੈ। ਜੀਵ ਮਾਰੇ ਬਿਨਾ ਯੱਗ ਨਹੀਂ ਹੁੰਦਾ ਅਤੇ (ਜੇ ਕੋਈ ਜੀਵ ਨੂੰ ਮਾਰੇ ਬਿਨਾ) ਯੱਗ ਕਰਦਾ ਹੈ, ਉਸ ਨੂੰ ਫਲ ਦੀ ਪ੍ਰਾਪਤੀ ਨਹੀਂ ਹੁੰਦੀ।੧੨।

ਇਸ ਤਰ੍ਹਾਂ ਦਾ ਸਭਨਾਂ ਨੂੰ ਉਪਦੇਸ਼ ਦਿੱਤਾ (ਤਾਂ ਜੋ) ਕੋਈ ਰਾਜਾ ਯੱਗ ਨ ਕਰ ਸਕੇ। ਸਭ ਨੂੰ ਗਲਤ ਮਾਰਗ ਉਤੇ ਪਾ ਦਿੱਤਾ (ਜਿਸ ਦੇ ਫਲਸਰੂਪ) ਕੋਈ ਵੀ ਧਰਮ ਕਰਮ ਨ ਕਰ ਸਕਿਆ।੧੩।

*ਦੋਹਰਾ*

ਜਿਵੇਂ ਅੰਨ ਤੋਂ ਅੰਨ ਪੈਦਾ ਹੁੰਦਾ ਹੈ ਅਤੇ ਘਾਹ ਤੋਂ ਘਾਹ ਪੈਦਾ ਹੁੰਦਾ ਹੈ, ਤਿਵੇਂ ਮਨੁੱਖ ਤੋਂ ਮਨੁੱਖ ਪੈਦਾ ਹੁੰਦਾ ਹੈ। ਇਨ੍ਹਾਂ ਦਾ ਹੋਰ ਕੋਈ ਕਰਤਾ ਨਹੀਂ।੧੪।

*ਚੌਪਈ*

ਇਹੋ ਜਿਹਾ ਗਿਆਨ ਸਭਨਾਂ ਨੂੰ (ਅਰਹੰਤ ਨੇ) ਦ੍ਰਿੜ੍ਹ ਕਰ ਦਿੱਤਾ ਅਤੇ ਧਰਮ ਕਰਮ ਕੋਈ ਵੀ ਨ ਕਰ ਸਕਿਆ। ਇਸੇ ਬਿਰਤੀ ਵਿਚ ਸਭਨਾਂ ਨੇ ਚਿੱਤ ਲਗਾ ਲਿਆ। (ਫਲਸਰੂਪ) ਦੈਂਤਾਂ ਦੀ ਕੁਲ ਬਲਹੀਨ ਹੋ ਗਈ।੧੫।

ਕੋਈ ਵੀ ਦੈਂਤ ਇਸ਼ਨਾਨ ਨਹੀਂ ਕਰਦਾ; ਇਸ਼ਨਾਨ ਤੋਂ ਬਿਨਾ (ਕੋਈ) ਪਵਿਤਰ ਨਹੀਂ ਹੋ ਸਕਦਾ; ਪਵਿਤਰ ਹੋਏ ਬਿਨਾ ਕੋਈ ਮੰਤਰ ਨਹੀਂ ਫੁਰਦਾ; ਇਸ ਕਰ ਕੇ ਸਾਰੇ ਯਤਨ ਨਿਸਫਲ ਹੋ ਜਾਂਦੇ।੧੬।

(ਅਰਹੰਤ ਨੇ) ਦਸ ਹਜ਼ਾਰ ਸਾਲ ਰਾਜ ਕੀਤਾ ਅਤੇ ਸਾਰੇ ਜਗਤ ਵਿਚ ਇਸ ਤਰ੍ਹਾਂ ਆਪਣਾ ਮਤ ਉਤਪੰਨ ਕਰ ਦਿੱਤਾ। ਸਾਰੇ ਧਰਮ ਕਰਮ ਮਿਟ ਗਏ। ਇਸ ਕਰ ਕੇ ਦੈਂਤਾਂ ਦੀ ਕੁਲ ਬਲਹੀਣ ਹੋ ਗਈ।੧੭।

ਦੇਵਤਿਆਂ ਦੇ ਰਾਜੇ (ਇੰਦਰ) ਦੇ ਮਨ ਨੂੰ ਇਹ ਗੱਲ ਚੰਗੀ ਲਗੀ ਕਿ ਵਿਸ਼ਨੂ ਨੇ ਹੁਣ ਵੱਡਾ ਕੰਮ ਕੀਤਾ ਹੈ। ਆਨੰਦ ਵਧ ਗਿਆ ਅਤੇ ਸੋਗ ਮਿਟ ਗਿਆ। ਸਭ ਦੇ ਘਰ ਵਿਚ ਖੁਸ਼ੀਆਂ ਹੋਣ ਲਗੀਆਂ।੧੮।

*ਦੋਹਰਾ*

ਵਿਸ਼ਨੂ ਨੇ ਇਸ ਤਰ੍ਹਾਂ ਦਾ ਉਪਦੇਸ਼ ਦੇ ਕੇ, ਸਭਨਾਂ ਤੋਂ ਧਰਮ ਛੁੜਵਾ ਦਿੱਤਾ ਅਤੇ ਆਪ ਮੁੜ ਕੇ ਬੈਕੁੰਡ ਧਾਮ ਵਿਚ ਜਾ ਕੇ ਬਿਰਾਜਮਾਨ ਹੋ ਗਿਆ।੧੯।

ਸ੍ਰਾਵਗਾਂ ਦੇ ਸੁਆਮੀ (ਅਰਹੰਤ) ਦਾ ਰੂਪ ਧਾਰ ਕੇ ਸਾਰਿਆਂ ਦੈਂਤਾਂ ਨੂੰ ਪੁਠੇ ਰਸਤੇ ਉਤੇ ਪਾ ਦਿੱਤਾ। ਇਸ ਤਰ੍ਹਾਂ ਦਾ ਪੰਦ੍ਹਵਾਂ ਅਵਤਾਰ 'ਕਾਲ-ਪੁਰਖ' ('ਮੁਰਾਰਿ') ਨੇ ਧਾਰਨ ਕੀਤਾ।੨੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਪੰਦਰਵੇਂ ਅਰਹੰਤ ਅਵਾਤਰ ਦੀ ਸਮਾਪਤੀ, ਸਭ ਸ਼ੁਭ ਹੈ।੧੫।*

## ਅਥ ਮਨੁ ਰਾਜਾ ਅਵਤਾਰ ਕਥਨੰ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਸ੍ਰਾਵਗ ਮਤ ਸਬ ਹੀ ਜਨ ਲਾਗੇ। ਧਰਮ ਕਰਮ ਸਬ ਹੀ ਤਜਿ ਭਾਗੇ।
ਤ੍ਯਾਗ ਦਈ ਸਬਹੂੰ ਹਰਿ ਸੇਵਾ। ਕੋਇ ਨ ਮਾਨਤ ਭੇ ਗੁਰ ਦੇਵਾ। ੧।

ਸਾਧ ਅਸਾਧ ਸਬੈ ਹੁਐ ਗਏ। ਧਰਮ ਕਰਮ ਸਬ ਹੂੰ ਤਜਿ ਦਏ।
ਕਾਲ ਪੁਰਖ ਆਗ੍ਯਾ ਤਬ ਦੀਨੀ। ਬਿਸਨੁ ਚੰਦ ਸੋਈ ਬਿਧਿ ਕੀਨੀ। ੨।

ਮਨੁ ਹ੍ਵੈ ਰਾਜ ਵਤਾਰ ਅਵਤਰਾ। ਮਨੁ ਸਿਮਿਰਿਤਹਿ ਪ੍ਰਚੁਰ ਜਗਿ ਕਰਾ।
ਸਕਲ ਕੁਪੰਥੀ ਪੰਥਿ ਚਲਾਏ। ਪਾਪ ਕਰਮ ਤੇ ਲੋਗ ਹਟਾਏ। ੩।

ਰਾਜ ਅਵਤਾਰ ਭਯੋ ਮਨੁ ਰਾਜਾ। ਸਰਬ ਹੀ ਸਿਰਜੇ[1] ਧਰਮ ਕੇ ਸਾਜਾ।
ਪਾਪ ਕਰਾ ਤਾ ਕੋ ਗਹਿ ਮਾਰਾ। ਸਕਲ ਪ੍ਰਜਾ ਕਹੁ ਮਾਰਗਿ ਡਾਰਾ। ੪।

ਪਾਪ ਕਰਾ ਜਾ ਹੀ ਤਹ ਮਾਰਸ। ਸਕਲ ਪ੍ਰਜਾ ਕਹੁ ਧਰਮ ਸਿਖਾਰਸ।
ਨਾਮ ਦਾਨ ਸਬਹੂਨ ਸਿਖਾਰਾ। ਸ੍ਰਾਵਗ ਪੰਥ ਦੂਰ ਕਰਿ ਡਾਰਾ। ੫।

ਜੇ ਜੇ ਭਾਜਿ ਦੂਰ ਕਹੁ ਗਏ। ਸ੍ਰਾਵਗ ਧਰਮਿ ਸੋਊ ਰਹਿ ਗਏ।
ਅਉਰ ਪ੍ਰਜਾ ਸਬ ਮਾਰਗਿ ਲਾਈ। ਕੁਪੰਥ ਪੰਥ ਤੇ ਸੁਪੰਥ ਚਲਾਈ। ੬।

ਰਾਜ ਅਵਤਾਰ ਭਯੋ ਮਨੁ ਰਾਜਾ। ਕਰਮ ਧਰਮ ਜਗ ਮੋ ਭਲੁ ਸਾਜਾ।
ਸਕਲ ਕੁਪੰਥੀ ਪੰਥ ਚਲਾਏ। ਪਾਪ ਕਰਮ ਤੇ ਧਰਮ ਲਗਾਏ। ੭।

*ਦੋਹਰਾ*

ਪੰਥ ਕੁਪੰਥੀ ਸਬ ਲਗੇ ਸ੍ਰਾਵਗ ਮਤ ਭਯੋ ਦੂਰ।
ਮਨੁ ਰਾਜਾ ਕੋ ਜਗਤ ਮੋ ਰਹਿਯੋ ਸੁਜਸੁ ਭਰਪੂਰ। ੮।

*ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਮਨੁ ਰਾਜਾ ਅਵਤਾਰ ਸੋਲ੍ਹਵਾ ਸਮਾਪਤਮ ਸਤੁ ਸੁਭਮ ਸਤੁ। ੧੬।*

## ਅਥ ਧਨੰਤਰ ਬੈਦ ਅਵਤਾਰ ਕਥਨੰਨ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਸਭ ਧਨਵੰਤ ਭਏ ਜਗ ਲੋਗਾ। ਏਕੁ ਨ ਰਹਾ ਤਿਨੋ ਤਨਿ ਸੋਗਾ।
ਭਾਤਿ ਭਾਤਿ ਭਛਤ ਪਕਵਾਨਾ। ਉਪਜਤ ਰੋਗ ਦੇਹ ਤਿਨ ਨਾਨਾ। ੧।

੧. 'ਸੂਜੇ'



## ਹੁਣ ਮਨੁ ਰਾਜਾ ਅਵਤਾਰ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਸਭ ਲੋਕ ਜੈਨ ਮਤ ਵਿਚ ਲਗ ਗਏ ਅਤੇ ਸਭਨਾਂ ਨੇ ਧਰਮ ਕਰਮ ਤਿਆਗ ਦਿੱਤੇ। ਸਭ ਨੇ ਹਰੀ ਦੀ ਸੇਵਾ ਛੱਡ ਦਿੱਤੀ। ਕੋਈ ਵੀ ਗੁਰਦੇਵ 'ਕਾਲ-ਪੁਰਖ' ਨੂੰ ਨਹੀਂ ਮੰਨਦਾ ਸੀ।੧।

ਸਾਰੇ ਸਾਧ ਅਸਾਧ ਹੋ ਗਏ ਅਤੇ ਸਭ ਨੇ ਧਰਮ-ਕਰਮ ਛੱਡ ਦਿੱਤੇ। 'ਕਾਲ-ਪੁਰਖ' ਨੇ ਤਦ ਆਗਿਆ ਦਿੱਤੀ ਅਤੇ ਵਿਸ਼ਣੂ ਨੇ ਉਸੇ ਤਰ੍ਹਾਂ ਪਾਲਣਾ ਕੀਤੀ।੨।

ਮਨੁ ਰਾਜਾ ਅਵਤਾਰ ਹੋ ਕੇ (ਵਿਸ਼ਣੂ) ਅਵਤਰਿਤ ਹੋਇਆ ਅਤੇ 'ਮਨੁ ਸਮ੍ਰਿਤੀ' ਦਾ ਜਗਤ ਵਿਚ ਪ੍ਰਚਾਰ ਕੀਤਾ। ਸਾਰੇ ਪੰਥੀਆਂ (ਜੈਨ ਮਾਰਗੀਆਂ) ਨੂੰ ਸਹੀ ਮਾਰਗ ਉਤੇ ਤੋਰਿਆ ਅਤੇ ਪਾਪ-ਕਰਮ ਤੋਂ ਲੋਕਾਂ ਨੂੰ ਹਟਾ ਦਿੱਤਾ।੩।

ਰਾਜ ਅਵਤਾਰ ਰੂਪ ਵਿਚ (ਵਿਸ਼ਣੂ) ਮਨੁ ਰਾਜਾ ਵਜੋਂ ਪ੍ਰਗਟ ਹੋਇਆ, ਜਿਸ ਨੇ ਧਰਮ ਦੇ ਸਾਰੇ ਸਾਜ ਸਿਰਜ ਦਿੱਤੇ। (ਜਿਸ ਨੇ ਕੋਈ) ਪਾਪ ਕਰਮ ਕੀਤਾ, ਉਸੇ ਨੂੰ ਫੜ ਕੇ ਮਾਰ ਦਿੱਤਾ। (ਇਸ ਤਰ੍ਹਾਂ) ਸਾਰੀ ਪਰਜਾ ਨੂੰ (ਧਰਮ ਦੇ) ਮਾਰਗ ਉਤੇ ਚਲਾ ਦਿੱਤਾ। ੪।

ਜਿਥੇ ਵੀ ਕਿਸੇ ਨੇ ਪਾਪ ਕੀਤਾ, ਉਥੇ (ਉਸ ਨੂੰ) ਮਾਰ ਦਿੱਤਾ। ਸਾਰੀ ਪਰਜਾ ਨੂੰ ਧਰਮ (ਦੀ ਵਿਧੀ) ਸਿਖਾ ਦਿੱਤੀ। ਸਭ ਨੂੰ ਨਾਮ-ਸਿਮਰਨ ਅਤੇ ਦਾਨ ਦੇਣ ਦੀ ਜੁਗਤ ਦਸ ਦਿੱਤੀ ਅਤੇ ਜੈਨ ਮਤ (ਸੰਸਾਰ ਵਿਚੋਂ) ਦੂਰ ਕਰ ਦਿੱਤਾ। ੫।

ਜਿਹੜੇ ਜਿਹੜੇ ਭਜ ਕੇ ਦੁਰਾਡੇ ਦੇਸ਼ਾਂ ਨੂੰ ਚਲੇ ਗਏ, ਜੈਨ ਮਤ ਵਿਚ ਉਹੀ ਰਹਿ ਗਏ, ਹੋਰ ਸਾਰੀ ਪਰਜਾ ਨੂੰ ਧਰਮ ਦੇ ਰਸਤੇ ਉਤੇ ਲਾ ਦਿੱਤਾ ਅਤੇ ਸਾਰਿਆਂ ਨੂੰ ਮਾੜੇ ਰਸਤੇ ਤੋਂ ਹਟਾ ਕੇ ਸ਼ੁਭ ਮਾਰਗ ਉਤੇ ਤੋਰ ਦਿੱਤਾ।੬।

(ਇਸ ਤਰ੍ਹਾਂ) ਰਾਜ-ਅਵਤਾਰ (ਦੇ ਰੂਪ ਵਿਚ) ਮਨੁ ਰਾਜਾ ਹੋਇਆ, ਜਿਸ ਨੇ ਜਗਤ ਵਿਚ ਧਰਮ ਕਰਮ ਦੀ ਚੰਗੀ ਵਿਵਸਥਾ ਕੀਤੀ। ਸਾਰੇ ਕੁਪੰਥੀਆਂ ਨੂੰ ਸਹੀ ਮਾਰਗ ਉਤੇ ਤੋਰ ਦਿੱਤਾ ਅਤੇ ਪਾਪ ਕਰਮਾਂ ਤੋਂ (ਹਟਾ ਕੇ) ਧਰਮ ਦੇ ਕਰਮਾਂ ਵਿਚ ਲਗਾ ਦਿੱਤਾ।੭।

*ਦੋਹਰਾ*

ਸਾਰੇ ਜੈਨ ਧਰਮੀ (ਸਹੀ ਧਰਮ) ਮਾਰਗ ਉਤੇ ਤੁਰ ਪਏ ਅਤੇ ਜੈਨ ਮਤ (ਜਗ ਵਿਚੋਂ) ਦੂਰ ਹੋ ਗਿਆ। (ਇਸ ਤਰ੍ਹਾਂ) ਮਨੁ ਰਾਜੇ ਦਾ ਉਜਲਾ ਯਸ਼ ਜਗਤ ਵਿਚ ਭਰਪੂਰ ਹੋ ਗਿਆ। ੮।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ ਮਨੁ ਰਾਜਾ ਅਵਤਾਰ ਸੋਲਹਵਾਂ ਸਮਾਪਤ, ਸਭ ਸ਼ੁਭ ਹੈ।੧੬।*

## ਹੁਣ ਧਨੰਤਰ ਵੈਦ ਅਵਤਾਰ ਦਾ ਕਥਨ

*ਸ੍ਰੀ ਭਗਉਤੀ ਜੀ ਸਹਾਇ*

*ਚੌਪਈ*

ਸਾਰੇ ਜਗਤ ਦੇ ਲੋਕ ਧਨਵਾਨ ਹੋ ਗਏ ਅਤੇ ਉਨ੍ਹਾਂ ਦੇ ਤਨ (ਤੇ ਮਨ) ਵਿਚ ਇਕ ਵੀ ਸੋਗ ਨ ਰਿਹਾ। ਭਾਂਤ ਭਾਂਤ ਦੇ ਪਕਵਾਨ ਖਾਂਦੇ ਸਨ, ਜਿਸ ਕਰ ਕੇ ਉਨ੍ਹਾਂ ਦੀ ਦੇਹ ਵਿਚ ਅਨੇਕਾਂ ਰੋਗ ਪੈਦਾ ਹੋ ਗਏ।੧।

# ਕ੍ਰਿਸਨਾਵਤਾਰ

*ੴ ਵਾਹਿਗੁਰੂ ਜੀ ਕੀ ਫਤਿਹ*

*ਸ੍ਰੀ ਅਕਾਲ ਪੁਰਖ ਜੀ ਸਹਾਇ*

## ਅਥ ਕ੍ਰਿਸਨਾਵਤਾਰ ਇਕੀਸਮੋ ਕਥਨੰ[1]

*ਚੌਪਈ*

ਅਬ ਬਰਣੋ ਕ੍ਰਿਸਨਾ ਅਵਤਾਰੂ। ਜੈਸ ਭਾਤਿ ਬਪੁ ਧਰਿਯੋ ਮੁਰਾਰੂ।
ਪਰਮ ਪਾਪ ਤੇ ਭੂਮਿ ਡਰਾਨੀ। ਡਗਮਗਾਤ ਬਿਧ ਤੀਰਿ ਸਿਧਾਨੀ। ੧।

ਬ੍ਰਹਮਾ ਗਯੋ ਛੀਰ ਨਿਧਿ ਜਹਾ। ਕਾਲ ਪੁਰਖ ਇਸਥਿਤ ਥੇ ਤਹਾ।
ਕਹਿਯੋ ਬਿਸਨੁ ਕਹੁ ਨਿਕਟਿ ਬੁਲਾਈ। ਕ੍ਰਿਸਨ ਅਵਤਾਰ ਧਰਹੁ ਤੁਮ ਜਾਈ।੨।

*ਦੋਹਰਾ*

ਕਾਲ ਪੁਰਖ ਕੇ ਬਚਨ ਤੇ ਸੰਤਨ ਹੇਤ ਸਹਾਇ।
ਮਥੁਰਾ ਮੰਡਲ ਕੇ ਬਿਖੈ ਜਨਮੁ ਧਰੋ ਹਰਿ ਰਾਇ। ੩।

*ਚੌਪਈ*

ਜੇ ਜੇ ਕ੍ਰਿਸਨ ਚਰਿਤ੍ਰ ਦਿਖਾਏ। ਦਸਮ ਬੀਚ ਸਭ ਭਾਖਿ ਸੁਨਾਏ।
ਗ੍ਯਾਰਾ ਸਹਸ ਬਾਨਵੇ ਛੰਦਾ। ਕਹੇ ਦਸਮ ਪੁਰ ਬੈਠਿ ਅਨੰਦਾ। ੪।

## ਅਥ ਦੇਵੀ ਜੂ ਕੀ ਉਸਤਤ ਕਥਨੰ

*ਸਵੈਯਾ*

ਹੋਇ ਕ੍ਰਿਪਾ ਤੁਮਰੀ ਹਮ ਪੈ ਤੁ ਸਭੈ ਸਗਨੰ ਗੁਨ ਹੀ ਧਰਿ ਹੋ।
ਜੀਅ ਧਾਰਿ ਬਿਚਾਰ ਤਬੈ ਬਰ ਬੁਧਿ ਮਹਾ ਅਗਨੰ ਗੁਨ ਕੋ ਹਰਿ ਹੋ।
ਬਿਨੁ ਚੰਡਿ ਕ੍ਰਿਪਾ ਤੁਮਰੀ ਕਬਹੂੰ ਮੁਖ ਤੇ ਨਹੀ ਅਛਰ ਹਉ ਕਰਿ ਹੋ।
ਤੁਮਰੋ ਕਰਿ ਨਾਮੁ ਕਿਧੋ ਤੁਲਹਾ ਜਿਮ ਬਾਕ ਸਮੁੰਦ੍ਰ ਬਿਖੈ ਤਰਿ ਹੋ। ੫।

*ਦੋਹਰਾ*

ਰੇ ਮਨ ਭਜ ਤੂੰ ਸਾਰਦਾ ਅਨਗਨ ਗੁਨ ਹੈ ਜਾਹਿ।
ਰਚੋਂ ਗ੍ਰੰਥ ਇਹ ਭਾਗਵਤ ਜਉ ਵੈ ਕ੍ਰਿਪਾ ਕਰਾਹਿ। ੬।

# ਕ੍ਰਿਸਨਾਵਤਾਰ

*ੴ ਵਾਹਿਗੁਰੂ ਜੀ ਕੀ ਫਤਿਹ*

*ਸ੍ਰੀ ਅਕਾਲ ਪੁਰਖ ਜੀ ਸਹਾਇ*

## ਹੁਣ ਕ੍ਰਿਸਨਾਵਤਾਰ ਇਕੀਸਵੇਂ ਦਾ ਕਥਨ ਹੁੰਦਾ ਹੈ

*ਚੌਪਈ*

ਹੁਣ ਮੈਂ ਕ੍ਰਿਸ਼ਨ ਅਵਤਾਰ ਦੀ ਕਥਾ ਦਾ ਵਰਣਨ ਕਰਦਾ ਹਾਂ, ਜਿਸ ਤਰ੍ਹਾਂ ਕਿ ਵਿਸ਼ਨੂ ਨੇ (ਕ੍ਰਿਸ਼ਨ ਦਾ) ਸਰੂਪ ਧਾਰਨ ਕੀਤਾ ਸੀ। ਘੋਰ ਪਾਪਾਂ ਕਾਰਨ ਧਰਤੀ ਭੈ ਭੀਤ ਹੋ ਗਈ ਅਤੇ ਡਗਮਗਾਉਂਦੀ ਹੋਈ ਬ੍ਰਹਮਾ ਕੋਲ ਗਈ। ੧।

ਬ੍ਰਹਮਾ (ਉਥੇ) ਗਿਆ ਜਿਥੇ ਛੀਰ ਸਮੁੰਦਰ ਸੀ, (ਕਿਉਂਕਿ) 'ਕਾਲ-ਪੁਰਖ' ਉਥੇ ਬਿਰਾਜਮਾਨ ਸਨ। (ਉਨ੍ਹਾਂ ਨੇ) ਵਿਸ਼ਨੂ ਨੂੰ ਕੋਲ ਬੁਲਾ ਕੇ ਕਿਹਾ -- ਤੂੰ ਜਾ ਕੇ ਕ੍ਰਿਸ਼ਨ ਅਵਤਾਰ ਧਾਰਨ ਕਰ। ੨।

*ਦੋਹਰਾ*

ਕਾਲ-ਪੁਰਖ ਦੀ ਆਗਿਆ ਨਾਲ ਸੰਤਾਂ ਦੀ ਸਹਾਇਤਾ ਲਈ ਮਥੁਰਾ ਖੇਤਰ ('ਮੰਡਲ') ਵਿਚ ਵਿਸ਼ਨੂ ਨੇ ਜਨਮ ਧਾਰਨ ਕੀਤਾ। ੩।

*ਚੌਪਈ*

ਜਿਹੜੇ ਜਿਹੜੇ ਕੌਤਕ ਕ੍ਰਿਸ਼ਨ ਨੇ ਵਿਖਾਏ (ਉਹ) ਸਾਰੇ (ਭਾਗਵਤ ਪੁਰਾਣ ਦੇ) ਦਸਵੇਂ (ਸਕੰਧ ਵਿਚ) ਕਹੇ ਹੋਏ ਹਨ। (ਉਸ ਨਾਲ) ਸੰਬੰਧਿਤ ਯਾਰ੍ਹਾਂ ਸੌ ਬਾਨਵੇਂ ਛੰਦ (ਮੈਂ) ਆਨੰਦਪੁਰ ਵਿਚ ਬੈਠ ਕੇ ਕਹੇ ਹਨ। (ਬਾਕੀ ਦੇ ਪਾਉਂਟਾ ਸਾਹਿਬ ਵਿਚ ਕਹੇ ਗਏ ਸਨ)।੪।

## ਹੁਣ ਦੇਵੀ ਜੀ ਦੀ ਉਸਤਤ ਦਾ ਕਥਨ ਆਰੰਭ ਹੁੰਦਾ ਹੈ

*ਸਵੈਯਾ*

ਤੇਰੀ ਕ੍ਰਿਪਾ ਹੋਣ ਤੇ ਹੀ ਮੈਂ ਸਾਰੇ ਸ਼ੁਭ ਗੁਣਾਂ ਨੂੰ ਧਾਰਨ ਕਰਾਂਗਾ। (ਮੈਂ) ਚਿਤ ਵਿਚ ਇਹ ਵਿਚਾਰ ਧਾਰਨ ਕਰ ਕੇ ਹੀ ਸ੍ਰੇਸ਼ਠ ਬੁੱਧੀ ਨੂੰ ਵਿਕਸਿਤ ਕਰਾਂਗਾ ਅਤੇ ਬੁਰੇ ਗੁਣਾਂ ਨੂੰ ਨਸ਼ਟ ਕਰਾਂਗਾ। ਹੇ ਚੰਡਿਕਾ! ਤੇਰੀ ਕ੍ਰਿਪਾ ਤੋਂ ਬਿਨਾ ਮੈਂ ਕਦੇ ਇਕ ਅੱਖਰ ਵੀ ਮੂੰਹੋਂ ਕਢ ਸਕਣ ਦੇ ਸਮਰਥ ਨਹੀਂ ਹਾਂ। ਤੇਰੇ ਨਾਮ ਦਾ ਤੁਲਹਾ ਬਣਾ ਕੇ ਮੈਂ ਕਵਿਤਾ ('ਬਾਕ') ਰੂਪੀ ਸਮੁੰਦਰ ਤੋਂ ਤਰ ਸਕਦਾ ਹਾਂ। ੫।

*ਦੋਹਰਾ*

ਹੇ ਮਨ! ਤੂੰ ਸ਼ਾਰਦਾ ਦਾ ਸਿਮਰਨ ਕਰ, ਜਿਸ ਵਿਚ ਅਣਗਿਣਤ ਗੁਣ ਹਨ। ਜਦੋਂ ਉਹ (ਮੇਰੇ ਉਤੇ) ਕ੍ਰਿਪਾ ਕਰੇਗੀ, (ਤਦੋਂ ਮੈਂ) ਇਸ ਭਾਗਵਤ ਦੀ ਰਚਨਾ ਕਰਾਂਗਾ। ੬।

---

੧. ਕਈਆਂ ਹੱਥ-ਲਿਖਤਾਂ ਵਿਚ ਇਨ੍ਹਾਂ ਮਾਂਗਲਿਕ ਉਕਤੀਆਂ ਵਿਚ ਕੁਝ ਕੁ ਅੰਤਰ ਵੀ ਹੈ

*ਕਬਿਤੁ*

ਸੰਕਟ ਹਰਨ ਸਭ ਸਿਧਿ ਕੀ ਕਰਨ ਚੰਡ ਤਾਰਨ ਤਰਨ ਅਰੁ ਲੋਚਨ ਬਿਸਾਲ ਹੈ।
ਆਦਿ ਜਾ ਕੈ ਆਹਮ ਹੈ ਅੰਤ ਕੋ ਨ ਪਾਰਾਵਾਰ ਸਰਨਿ ਉਬਾਰਨ ਕਰਨ ਪ੍ਰਤਿਪਾਲ ਹੈ।
ਅਸੁਰ ਸੰਘਾਰਨ ਅਨਿਕ ਦੁਖ ਜਾਰਨ ਸੋ ਪਤਿਤ ਉਧਾਰਨ ਛਡਾਏ ਜਮਜਾਲ ਹੈ।
ਦੇਵੀ ਬਰੁ ਲਾਇਕ ਸੁਬੁਧਿ ਹੂ ਕੀ ਦਾਇਕ ਸੁ ਦੇਹ ਬਰੁ ਪਾਇਕ ਬਨਾਵੈ ਗ੍ਰੰਥ ਹਾਲ ਹੈ। ੭।

*ਸਵੈਯਾ*

ਅਦ੍ਰ ਸੁਤਾ ਹੂੰ ਕੀ ਜੋ ਤਨਯਾ ਮਹਿਖਾਸੁਰ ਕੀ ਮਰਤਾ ਫੁਨਿ ਜੋਊ।
ਇੰਦ੍ਰ ਕੋ ਰਾਜਹਿ ਕੀ ਦਵੈਯਾ ਕਰਤਾ ਬਧ ਸੁੰਭ ਨਿਸੁੰਭਹਿ ਦੋਊ।
ਜੋ ਜਪ ਕੈ ਇਹ ਸੇਵ ਕਰੈ ਬਰੁ ਕੋ ਸੁ ਲਹੈ ਮਨ ਇਛਤ ਸੋਊ।
ਲੋਕ ਬਿਖੈ ਉਹ ਕੀ ਸਮਤੁਲ ਗਰੀਬ ਨਿਵਾਜ ਨ ਦੂਸਰ ਕੋਊ। ੮।

*ਇਤਿ ਸ੍ਰੀ ਦੇਵੀ ਜੂ ਕੀ ਉਸਤਤਿ ਸਮਾਪਤੰ।*

## ਅਥ ਪ੍ਰਿਥਮੀ ਬ੍ਰਹਮਾ ਪਹਿ ਪੁਕਾਰਤ ਭਈ

*ਸਵੈਯਾ*

ਦਈਤਨ ਕੇ ਭਰ ਤੇ ਡਰ ਤੇ ਜੁ ਭਈ ਪ੍ਰਿਥਮੀ ਬਹੁ ਭਾਰਹਿੰ ਭਾਰੀ।
ਗਾਇ ਕੋ ਰੂਪੁ ਤਬੈ ਧਰ ਕੈ ਬ੍ਰਹਮਾ ਰਿਖਿ ਪੈ ਚਲਿ ਜਾਇ ਪੁਕਾਰੀ।
ਬ੍ਰਹਮ ਕਹਿਯੋ ਤੁਮ ਹੂੰ ਹਮ ਹੂੰ ਮਿਲਿ ਜਾਹਿ ਤਹਾ ਜਹ ਹੈ ਬ੍ਰਤਿਧਾਰੀ।
ਜਾਇ ਕਰੈ ਬਿਨਤੀ ਤਿਹ ਕੀ ਰਘੁਨਾਥ ਸੁਨੋ ਇਹ ਬਾਤ ਹਮਾਰੀ। ੯।

ਬ੍ਰਹਮ ਕੋ ਅਗ੍ਰ ਸਭੈ ਧਰ ਕੈ ਸੁ ਤਹਾ ਕੋ ਚਲੇ ਤਨ ਕੇ ਤਨੀਆ।
ਤਬ ਜਾਇ ਪੁਕਾਰ ਕਰੀ ਤਿਹ ਸਾਮੁਹਿ ਰੋਵਤ ਤਾ ਮੁਨਿ ਜ੍ਯੋ ਹਨੀਆ।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮਨ ਭੀਤਰ ਯੌ ਗਨੀਆ।
ਜਿਮ ਲੂਟੇ ਤੈ ਅਗ੍ਰਜ ਚਉਧਰੀ ਕੈ ਕੁਟਵਾਰ ਪੈ ਕੂਕਤ ਹੈ ਬਨੀਆ। ੧੦।

ਲੈ ਬ੍ਰਹਮਾ ਸੁਰ ਸੈਨ ਸਭੈ ਤਹ ਦਉਰਿ ਗਏ ਜਹ ਸਾਗਰ ਭਾਰੀ।
ਗਾਇ ਪ੍ਰਨਾਮ ਕਰੋ ਤਿਨ ਕੋ ਅਪੁਨੇ ਲਖਿ ਬਾਰ ਨਿਵਾਰ ਪਖਾਰੀ।
ਪਾਇ ਪਰੇ ਚਤੁਰਾਨਨ ਤਾਹਿ ਕੇ ਦੇਖਿ ਬਿਮਾਨ ਤਹਾ ਬ੍ਰਤਿਧਾਰੀ।
ਬ੍ਰਹਮ ਕਹਿਯੋ ਬ੍ਰਹਮਾ ਕਹੁ ਜਾਹੁ ਅਵਤਾਰ ਲੈ ਮੈ ਜਰ ਦੈਤਨ ਮਾਰੀ। ੧੧।



*ਕਬਿੱਤ*

ਚੰਡਿਕਾ (ਦੁਰਗਾ) ਸਾਰੇ ਕਸ਼ਟਾਂ ਨੂੰ ਨਸ਼ਟ ਕਰਨ ਵਾਲੀ (ਅਤੇ ਸਾਰੇ ਕੰਮਾਂ ਨੂੰ) ਸਿੱਧ ਕਰਨ ਵਾਲੀ, (ਸੰਸਾਰ ਸਮੁੰਦਰ ਤੋਂ) ਪਾਰ ਕਰਨ ਵਾਲੀ ਅਤੇ ਵੱਡੇ ਨੇਤ੍ਰਾਂ ਵਾਲੀ ਹੈ। ਜਿਸ ਦੇ ਮੁੱਢ ਦਾ (ਪਤਾ ਲਗਾ ਸਕਣਾ) ਕਠਿਨ ਹੈ, (ਜਿਸ ਦੇ) ਅੰਤ ਦਾ ਆਰ ਪਾਰ ਨਹੀਂ ਹੈ, (ਜੋ) ਸ਼ਰਨ ਵਿਚ ਆਇਆਂ ਨੂੰ ਬਚਾਉਣ ਵਾਲੀ ਅਤੇ ਪ੍ਰਤਿਪਾਲਣ ਵਾਲੀ ਹੈ, (ਜੋ) ਦੈਂਤਾਂ ਨੂੰ ਨਸ਼ਟ ਕਰਨ ਵਾਲੀ ਹੈ, ਅਨੇਕਾਂ ਦੁਖਾਂ ਨੂੰ ਸਾੜਨ ਵਾਲੀ ਹੈ, ਪਾਪੀਆਂ ਨੂੰ ਤਾਰਨ ਵਾਲੀ ਹੈ ਅਤੇ ਜਮਾਂ ਦੇ ਜਾਲ ਤੋਂ ਛੁੜਾ ਲੈਣ ਵਾਲੀ ਹੈ। ਦੁਰਗਾ ਵਰ (ਦੇਣ) ਯੋਗ ਹੈ, ਸ੍ਰੇਸ਼ਠ ਬੁੱਧੀ ਪ੍ਰਦਾਨ ਕਰਨ ਵਾਲੀ ਹੈ, (ਉਸ ਦੇ) ਵਰ ਦੇਣ ਨਾਲ ਦਾਸ (ਇਸ) ਗ੍ਰੰਥ ਨੂੰ ਛੇਤੀ ਹੀ ਤਿਆਰ ਕਰ ਲਵੇਗਾ। ੭।

*ਸਵੈਯਾ*

ਜੋ ਪਾਰਬਤੀ ਦੀ ਪੁੱਤਰੀ (ਕਾਲੀ) ਹੈ ਅਤੇ ਮਹਿਖਾਸੁਰ ਨੂੰ ਮਾਰਨ ਵਾਲੀ ਹੈ, (ਜੋ) ਇੰਦਰ ਨੂੰ ਰਾਜ ਦਿਵਾਉਣ ਵਾਲੀ ਹੈ ਅਤੇ ਸੁੰਭ ਤੇ ਨਿਸੁੰਭ ਦੋਹਾਂ (ਦੈਂਤਾਂ ਨੂੰ) ਮਾਰਨ ਵਾਲੀ ਹੈ। ਜੋ (ਕੋਈ ਕਾਲੀ ਨੂੰ) ਜਪ ਕੇ ਉਸ ਦੀ ਸੇਵਾ ਕਰਦਾ ਹੈ, ਉਹ ਮਨ ਭਾਉਂਦੇ ਵਰ ਪ੍ਰਾਪਤ ਕਰਦਾ ਹੈ। ਜਗਤ ਵਿਚ ਉਸ ਦੇ ਬਰਾਬਰ ਕੋਈ ਦੂਜਾ ਗਰੀਬ-ਨਿਵਾਜ਼ ਨਹੀਂ ਹੈ। ੮।

*ਇਥੇ ਸ੍ਰੀ ਦੇਵੀ ਜੀ ਦੀ ਉਸਤਤ ਸਮਾਪਤ ਹੁੰਦੀ ਹੈ।*

## ਹੁਣ ਪ੍ਰਿਥਮੀ ਨੇ ਬ੍ਰਹਮਾ ਕੋਲ ਪੁਕਾਰ ਕੀਤੀ

*ਸਵੈਯਾ*

ਦੈਂਤਾਂ ਦੇ ਭਾਰ ਅਤੇ ਡਰ ਨਾਲ ਜੋ ਧਰਤੀ ਬਹੁਤ ਭਾਰ ਕਰ ਕੇ ਭਾਰੀ ਹੋ ਗਈ ਸੀ, (ਉਸ ਨੇ) ਗਊ ਦਾ ਰੂਪ ਧਾਰ ਕੇ ਬ੍ਰਹਮਾ ਕੋਲ ਜਾ ਕੇ ਪੁਕਾਰ ਕੀਤੀ। ਬ੍ਰਹਮਾ (ਨੇ ਉਸ ਨੂੰ) ਕਿਹਾ ਤੂੰ ਤੇ ਮੈਂ ਇਕੱਠੇ ਮਿਲ ਕੇ ਉਥੇ ਜਾਈਏ, ਜਿਥੇ ਵਿਸ਼ਨੂ ਰਹਿੰਦਾ ਹੈ। ਜਾ ਕੇ ਉਸ ਨੂੰ ਬੇਨਤੀ ਕਰੀਏ--ਹੇ ਰਘੁਨਾਥ! ਸਾਡੀ ਇਹ ਬੇਨਤੀ ਸੁਣੋ। ੯।

ਸਾਰੇ (ਦੇਵਤੇ) ਬ੍ਰਹਮਾ ਨੂੰ ਅਗੇ ਕਰ ਕੇ ਤਨ ਦੇ ਬਲ ਨਾਲ ਉਥੋਂ ਤੁਰ ਪਏ। ਤਦੋਂ ਉਸ ਦੇ ਸਾਹਮਣੇ (ਮੁਨੀ ਆਦਿ ਨੇ) ਜਾ ਕੇ ਪੁਕਾਰ ਕੀਤੀ ਅਤੇ ਮੁਨੀ (ਇੰਜ ਰੋਣ ਲਗੇ) ਜਿਵੇਂ ਕਿਸੇ ਨੇ ਮਾਰਿਆ ਹੁੰਦਾ ਹੈ। ਉਸ ਦ੍ਰਿਸ਼ ਦੀ ਬਹੁਤ (ਹੀ ਚੰਗੀ) ਉਪਮਾ ਕਵੀ ਨੇ (ਆਪਣੇ) ਮਨ ਵਿਚ ਇਸ ਤਰ੍ਹਾਂ ਵਿਚਾਰੀ ਹੈ ਕਿ ਜਿਵੇਂ (ਕੋਈ) ਬਾਣੀਆ ਲੁਟੇ ਜਾਣ ਤੇ ਚੌਧਰੀ ਨੂੰ ਅਗੇ ਕਰ ਕੇ ਕੋਤਵਾਲ ਕੋਲ ਪੁਕਾਰ ਕਰਦਾ ਹੈ। ੧੦।

ਬ੍ਰਹਮਾ (ਆਪਣੇ ਨਾਲ) ਦੇਵਤਿਆਂ ਦੇ ਸਾਰੇ ਦਲ ਲੈ ਕੇ, ਭਜ ਕੇ ਉਥੇ ਗਿਆ, ਜਿਥੇ ਭਾਰੀ (ਛੀਰ) ਸਮੁੰਦਰ ਸੀ। (ਧਰਤੀ ਰੂਪੀ) ਗਊ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ, ਅਤੇ ਆਪਣੇ ਨੇਤ੍ਰਾਂ ('ਲਖਿ') ਦੇ ਜਲ ('ਬਾਰਨਿ') ਨਾਲ (ਉਨ੍ਹਾਂ ਦੇ) ਦਰ ਨੂੰ ਧੋ ਦਿੱਤਾ। ਉਥੇ ਵਿਮਾਨ ਵਿਚ (ਬੈਠੇ) ਵਿਸ਼ਨੂ ਨੂੰ ਵੇਖ ਕੇ ਉਨ੍ਹਾਂ ਦੇ ਚਰਨਾਂ ਉਤੇ ਬ੍ਰਹਮਾ ਡਿਗ ਪਿਆ। ਪਰਮ ਸੱਤਾ ਨੇ ਬ੍ਰਹਮਾ ਨੂੰ ਕਿਹਾ--ਤੂੰ ਜਾ, ਮੈਂ ਅਵਤਾਰ ਧਾਰ ਕੇ, ਦੈਂਤਾਂ ਦੀ ਜੜ੍ਹ ਪੁਟ ਦਿਆਂਗਾ। ੧੧।

ਸ੍ਰਉਨਨ ਮੈ ਸੁਨਿ ਬ੍ਰਹਮ ਕੀ ਬਾਤ ਸਬੈ ਮਨ ਦੇਵਨ ਕੇ ਹਰਖਾਨੇ।
ਕੈ ਕੈ ਪ੍ਰਨਾਮ ਚਲੇ ਗ੍ਰਿਹਿ ਆਪਨ ਲੋਕ ਸਭੈ ਅਪੁਨੇ ਕਰ ਮਾਨੇ।
ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਅਪੁਨੇ ਮਨ ਮੈ ਪਹਿਚਾਨੇ।
ਗੋਧਨ ਭਾਤਿ ਗਯੋ ਸਭ ਲੋਕ ਮਨੋ ਸੁਰ ਜਾਇ ਬਹੋਰ ਕੈ ਆਨੇ। ੧੨।

*ਬ੍ਰਹਮਾ ਬਾਚ। ਦੋਹਰਾ*

ਫਿਰਿ ਹਰਿ ਇਹ ਆਗਿਆ ਦਈ ਦੇਵਨ ਸਕਲ ਬੁਲਾਇ।
ਜਾਇ ਰੂਪ ਤੁਮ ਹੂੰ ਧਰੋ ਹਉ ਹੂੰ ਧਰਿ ਹੌ ਆਇ। ੧੩।

ਬਾਤ ਸੁਨੀ ਜਬ ਦੇਵਤਨ ਕੋਟਿ ਪ੍ਰਨਾਮ ਜੁ ਕੀਨ।
ਆਪ ਸਮੇਤ ਸੁ ਧਾਮੀਐ ਲੀਨੇ ਰੂਪ ਨਵੀਨ। ੧੪।

ਰੂਪ ਧਰੇ ਸਭ ਸੁਰਨ ਯੌ ਭੂਮਿ ਮਾਹਿ ਇਹ ਭਾਇ।
ਅਬ ਲੀਲਾ ਸ੍ਰੀ ਦੇਵਕੀ ਮੁਖ ਤੇ ਕਹੋ ਸੁਨਾਇ। ੧੫।

*ਇਤਿ ਸ੍ਰੀ ਬਿਸਨੁ ਅਵਤਾਰ ਹ੍ਵੈਬੋ ਬਰਨਨੰ ਸਮਾਪਤੰ।*

## ਅਥ ਦੇਵਕੀ ਕੋ ਜਨਮ ਕਥਨੰ

*ਦੋਹਰਾ*

ਉਗ੍ਰਸੈਨ ਕੀ ਕੰਨਿਕਾ ਨਾਮ ਦੇਵਕੀ ਤਾਸ।
ਸੋਮਵਾਰ ਦਿਨ ਜਠਰ ਤੇ ਕੀਨੋ ਤਾਹਿ ਪ੍ਰਕਾਸ। ੧੬।

*ਇਤਿ ਦੇਵਕੀ ਕੋ ਜਨਮ ਬਰਨਨੰ ਪ੍ਰਿਥਮ ਧਿਆਇ ਸਮਾਪਤਮ।*

## ਅਥ ਦੇਵਕੀ ਕੋ ਬਰੁ ਢੂੰਢਬੋ ਕਥਨੰ

*ਦੋਹਰਾ*

ਜਬੈ ਭਈ ਵਹਿ ਕੰਨਿਕਾ ਸੁੰਦਰ ਬਰ ਕੈ ਜੋਗੁ।
ਰਾਜ ਕਹੀ ਬਰ ਕੇ ਨਿਮਿਤ ਢੂੰਢਹੁ ਅਪਨਾ ਲੋਗ।੧੭।

ਦੂਤ ਪਠੇ ਤਿਨ ਜਾਇ ਕੈ ਨਿਰਖ੍ਯੋ ਹੈ ਬਸੁਦੇਵ।
ਮਦਨ ਬਦਨ ਸੁਖ ਕੋ ਸਦਨੁ ਲਖੈ ਤਤ ਕੋ ਭੇਵ।੧੮।

*ਕਬਿਤੁ*

ਦੀਨੋ ਹੈ ਤਿਲਕੁ ਜਾਇ ਭਾਲਿ ਬਸੁਦੇਵ ਜੂ ਕੇ ਡਾਰਿਯੋ ਨਾਰੀਏਰ ਗੋਦ ਮਾਹਿ ਦੈ ਅਸੀਸ ਕੌ।
ਦੀਨੀ ਹੈ ਬਡਾਈ ਪੈ ਮਿਠਾਈ ਹੂੰ ਤੇ ਮੀਠੀ ਸਭ ਜਨ ਮਨਿ ਭਾਈ ਅਉਰ ਈਸਨ ਕੇ ਈਸ ਕੌ।
ਮਨ ਜੁ ਪੈ ਆਈ ਸੋ ਤੋ ਕਹਿ ਕੈ ਸੁਨਾਈ ਤਾ ਕੀ ਸੋਭਾ ਸਭ ਭਾਈ ਮਨ ਮਧ ਘਰਨੀਸ ਕੋ।
ਸਾਰੇ ਜਗ ਗਾਈ[੧] ਜਿਨਿ ਸੋਭਾ ਜਾ ਕੀ ਗਾਈ ਸੋ ਤੋ ਏਕ ਲੋਕ ਕਹਾ ਲੋਕ ਭੇਦੇ ਬੀਸ ਤੀਸ ਕੋ।੧੯।

੧. 'ਭਾਈ'



ਪਰਮਾਤਮਾ ਦੀ ਗੱਲ ਨੂੰ ਕੰਨੀ ਸੁਣ ਕੇ ਸਾਰਿਆਂ ਦੇਵਤਿਆਂ ਦੇ ਮਨ ਪ੍ਰਸੰਨ ਹੋ ਗਏ। ਸਾਰੇ ਦੇਵਤੇ ਪ੍ਰਣਾਮ ਕਰ ਕੇ ਆਪਣੇ ਘਰਾਂ ਨੂੰ ਤੁਰ ਗਏ ਅਤੇ ਸਾਰਿਆਂ ਲੋਕਾਂ ਨੂੰ ਆਪਣਾ ਕਰ ਕੇ ਮੰਨ ਲਿਆ। ਉਸ ਦ੍ਰਿਸ਼ ਦੀ ਉਪਮਾ ਨੂੰ ਮਹਾ ਕਵੀ ਨੇ ਆਪਣੇ ਮਨ ਵਿਚ (ਇਸ ਤਰ੍ਹਾਂ) ਪਛਾਣਿਆ ਮਾਨੋ ਸਾਰੇ ਲੋਕ ਗਊਆਂ ਦੇ ਵਗ ('ਗੋਧਨ') ਵਾਂਗ (ਗੁੰਮ ਗਏ ਹੋਣ ਅਤੇ) ਦੇਵਤਿਆਂ ਨੇ ਮੋੜ ਕੇ ਲਿਆਉਂਦਾ ਹੋਵੇ। ੧੨।

*ਬ੍ਰਹਮਾ ਨੇ ਕਿਹਾ । ਦੋਹਰਾ*

ਹਰਿ ਨੇ ਫਿਰ ਸਾਰਿਆਂ ਦੇਵਤਿਆਂ ਨੂੰ ਬੁਲਾ ਕੇ ਆਗਿਆ ਦਿੱਤੀ--ਤੁਸੀਂ ਜਾ ਕੇ (ਗੋਕੁਲ ਵਿਚ) ਰੂਪ ਧਾਰੋ, ਮੈਂ ਵੀ (ਕ੍ਰਿਸ਼ਨ ਅਵਤਾਰ) ਧਾਰਨ ਕਰ ਕੇ ਆਵਾਂਗਾ। ੧੩।

ਜਦੋਂ ਦੇਵਤਿਆਂ (ਨੇ ਹਰਿ ਦੀ ਇਹ) ਗੱਲ ਸੁਣੀ, (ਤਾਂ) ਕ੍ਰੋੜਾਂ ਵਾਰ ਪ੍ਰਣਾਮ ਕੀਤਾ ਅਤੇ ਆਪਣੀਆਂ ਇਸਤਰੀਆਂ ਸਮੇਤ ਨਵੇਂ ਰੂਪ ਧਾਰਨ ਕਰ ਲਏ। ੧੪।

ਇਸ ਤਰ੍ਹਾਂ ਸਾਰੇ ਦੇਵਤੇ (ਨਵੇਂ ਮਨੁੱਖ) ਰੂਪ ਧਾਰਨ ਕਰ ਕੇ ਧਰਤੀ ਉਤੇ ਆਏ। ਹੁਣ ਦੇਵਕੀ ਦੀ ਲੀਲ੍ਹਾ ਨੂੰ ਮੁਖੋਂ ਕਹਿ ਕੇ ਸੁਣਾਉਂਦਾ ਹਾਂ। ੧੫।

*ਇਥੇ ਸ੍ਰੀ ਬਿਸਨਾ ਅਵਤਾਰ ਧਾਰਨ ਕਰਨ ਦਾ ਵਰਣਨ ਸਮਾਪਤ।*

## ਹੁਣ ਦੇਵਕੀ ਦੇ ਜਨਮ ਦਾ ਕਥਨ

*ਦੋਹਰਾ*

ਉਗ੍ਰਸੈਨ ਦੀ ਕੰਨਿਆ, ਜਿਸ ਦਾ ਨਾਂ 'ਦੇਵਕੀ' ਸੀ, ਸੋਮਵਾਰ ਦੇ ਦਿਨ (ਮਾਤਾ ਦੀ) ਕੁੱਖ ਵਿਚੋਂ (ਜਗਤ ਵਿਚ) ਪ੍ਰਗਟ ਹੋਈ। ੧੬।

*ਇਥੇ ਦੇਵਕੀ ਦੇ ਜਨਮ ਦੇ ਵਰਣਨ ਦੇ ਪਹਿਲੇ ਧਿਆਇ ਦੀ ਸਮਾਪਤੀ।*

## ਹੁਣ ਦੇਵਕੀ ਦੇ ਵਰ ਢੂੰਢਣ ਦੇ ਕਥਨ ਦਾ ਆਰੰਭ

*ਦੋਹਰਾ*

ਜਦੋਂ ਉਹ ਸੁੰਦਰ ਕੰਨਿਆ (ਦੇਵਕੀ) ਵਰ ਦੇ ਯੋਗ ਹੋਈ (ਤਦੋਂ) ਰਾਜੇ ਨੇ ਆਪਣੇ ਲੋਕਾਂ ਨੂੰ (ਉਸ) ਲਈ ਵਰ ਲਭਣ ਦੀ ਗੱਲ ਕਹੀ। ੧੭।

ਇਸ ਪ੍ਰਥਾਇ ਭੇਜੇ ਗਏ ਦੂਤ ਨੇ ਜਾ ਕੇ ਬਸੁਦੇਵ ਨੂੰ ਵੇਖਿਆ (ਜੋ) ਕਾਮਦੇਵ ਸਮਾਨ (ਸੁੰਦਰ) ਮੁਖੜੇ ਵਾਲਾ, ਸੁਖਾਂ ਦਾ ਘਰ ਅਤੇ ਤੱਤਾਂ ਦੇ ਭੇਦ ਨੂੰ ਜਾਣਨ ਵਾਲਾ ਸੀ।੧੮।

*ਕਬਿੱਤ*

(ਦੂਤ ਨੇ) ਜਾ ਕੇ 'ਬਸੁਦੇਵ' ਦੇ ਮੱਥੇ ਤਿਲਕ ਦੇ ਦਿੱਤਾ ਅਤੇ ਝੋਲੀ ਵਿਚ ਨਾਰੀਅਲ ਪਾ ਕੇ ਅਸੀਸ ਦਿੱਤੀ। (ਇਸ ਤਰ੍ਹਾਂ ਦੀ) ਵਡਿਆਈ (ਬਸੁਦੇਵ ਨੂੰ) ਦਿੱਤੀ, ਜੋ ਮਿਠਿਆਈ ਤੋਂ ਵੀ ਮਿੱਠੀ ਸੀ ਅਤੇ ਸਾਰਿਆਂ ਲੋਗਾਂ ਦੇ ਮਨ ਨੂੰ ਅਤੇ ਸਾਰਿਆਂ ਰਾਜਿਆਂ ਦੇ ਰਾਜੇ (ਉਗ੍ਰਸੈਨ) ਨੂੰ ਚੰਗੀ ਲਗੀ। ਜੋ (ਉਸ ਦੇ) ਮਨ ਵਿਚ ਆਈ, ਉਹੀ (ਸੋਭਾ) ਕਹਿ ਕੇ (ਦੂਤ ਨੇ ਰਾਜੇ ਨੂੰ) ਸੁਣਾਈ, (ਜੋ) ਸਭਨਾਂ ਨੂੰ ਅਤੇ ਰਾਜੇ (ਅਥਵਾ ਪਟਰਾਣੀ) ਦੇ ਮਨ ਨੂੰ ਚੰਗੀ ਲਗੀ। (ਇਸ ਨਵੇਂ ਸੰਬੰਧ) ਦੀ ਸੋਭਾ ਸਾਰੇ ਜਗਤ ਨੇ ਗਾਈ ਅਤੇ (ਜਿਸ ਨੇ ਉਹ) ਸ਼ੋਭਾ ਸੁਣ ਕੇ ਅਗੇ ਗਾਈ ਹੈ, ਉਹ (ਉਥੋਂ ਅਗੇ) ਇਕ ਲੋਕ ਕੀ, ਵੀਹ-ਤੀਹ ਲੋਕ ਤਕ ਪਸਰ ਗਈ ਹੈ। (ਅਰਥਾਤ ਸਾਰੇ ਸੰਸਾਰ ਵਿਚ ਬਸੁਦੇਵ ਦੀ ਸੋਭਾ ਪਸਰੀ ਹੋਈ ਹੈ)। ੧੯।

*ਦੋਹਰਾ*

ਕੰਸ ਬਾਸ ਦੇਵੈ ਤਬੈ ਜੋਰਿਓ ਬ੍ਯਾਹ ਸਮਾਜ।
ਪ੍ਰਸੰਨ ਭਏ ਸਭ ਧਰਨਿ ਮੈ ਬਾਜਨ ਲਾਗੇ ਬਾਜ। ੨੦।

## ਅਥ ਦੇਵਕੀ ਕੋ ਬ੍ਯਾਹ ਕਥਨੰ

*ਸਵੈਯਾ*

ਆਸਨਿ ਦਿਜਨ ਕੋ ਧਰ ਕੈ ਤਰਿ ਤਾ ਕੋ ਨਵਾਇ ਲੈ ਜਾਇ ਬੈਠਾਯੋ।
ਕੁੰਕਮ ਕੋ ਘਸ ਕੈ ਕਰਿ ਪੁਰੋਹਿਤ ਬੇਦਨ ਕੀ ਧੁਨਿ ਸਿਉ ਤਿਹ ਲਾਯੋ।
ਡਾਰਤ ਫੂਲ ਪੰਚਾਮ੍ਰਿਤਿ ਅਛਤ ਮੰਗਲਚਾਰ ਭਇਓ ਮਨ ਭਾਯੋ।
ਭਾਟ ਕਲਾਵੰਤ ਅਉਰ ਗੁਨੀ ਸਭ ਲੈ ਬਖਸੀਸ ਮਹਾ ਜਸੁ ਗਾਯੋ। ੨੧।

*ਦੋਹਰਾ*

ਰੀਤਿ ਬਰਾਤਿਨ ਦੁਲਹ ਕੀ ਬਾਸੁਦੇਵ ਸਭ ਕੀਨ।
ਤਬੈ ਕਾਜ ਚਲਬੇ ਨਿਮਿਤ ਮਥੁਰਾ ਮੈ ਮਨੁ ਦੀਨ।੨੨।
ਬਾਸ ਦੇਵ ਕੋ ਆਗਮਨ ਉਗ੍ਰਸੈਨ ਸੁਨਿ ਲੀਨ।
ਚਮੂ ਸਬੈ ਚਤੁਰੰਗਨੀ ਭੇਜਿ ਅਗਾਊ ਦੀਨ। ੨੩।

*ਸਵੈਯਾ*

ਆਪਸ ਮੈ ਮਿਲਬੇ ਹਿਤ ਕਉ ਦਲ ਸਾਜ ਚਲੇ ਧੁਜਨੀ ਪਤਿ ਐਸੇ।
ਲਾਲ ਕਰੇ ਪਟ ਪੈ ਡਰ ਕੇਸਰ ਰੰਗ ਭਰੇ ਪ੍ਰਤਿਨਾ ਪਤਿ ਕੈਸੇ।
ਰੰਚਕ ਤਾ ਛਬਿ ਢੂੰਢਿ ਲਈ ਕਬਿ ਨੈ ਮਨ ਕੇ ਫੁਨਿ ਭੀਤਰ ਮੈ ਸੇ।
ਦੇਖਨ ਕਉਤਕਿ ਬਿਆਹਹਿ ਕੋ ਨਿਕਸੇ ਇਹੁ ਕੁੰਕਮ ਆਨੰਦ ਜੈਸੇ। ੨੪।

*ਦੋਹਰਾ*

ਕੰਸ ਅਉਰ ਬਸੁਦੇਵ ਜੂ ਆਪਸਿ ਮੈ ਮਿਲਿ ਅੰਗ।
ਤਬੈ ਬਹੁਰਿ ਦੇਵਨ ਲਗੇ ਗਾਰੀ ਰੰਗਾ ਰੰਗ। ੨੫।

*ਸੋਰਠਾ*

ਦੁੰਦਭਿ ਤਬੈ ਬਜਾਇ ਆਏ ਜੋ ਮਥੁਰਾ ਨਿਕਟਿ।
ਤਾ ਛਬਿ ਕੋ ਨਿਰਖਾਇ ਹਰਖ ਭਇਓ ਹਰਿਖਾਇ ਕੈ। ੨੬।

*ਸਵੈਯਾ*

ਆਵਤ ਕੋ ਸੁਨਿ ਕੈ ਬਸੁਦੇਵਹਿ ਰੂਪ ਸਜੇ ਅਪੁਨੇ ਤਨਿ ਨਾਰੀ।
ਗਾਵਤ ਗੀਤ ਬਜਾਵਤ ਤਾਲਿ ਦਿਵਾਵਤਿ ਆਵਤ ਨਾਗਰਿ ਗਾਰੀ।
ਕੋਠਨ ਪੈ ਨਿਰਖੈ ਚੜਿ ਭਾਮਿਨ[1] ਤਾ ਛਬਿ ਕੀ ਉਪਮਾ ਜੀਅ ਧਾਰੀ।
ਬੈਠਿ ਬਿਵਾਨ ਕੁਟੰਬ ਸਮੇਤ ਸੁ ਦੇਖਤ ਦੇਵਨ ਕੀ ਮਹਤਾਰੀ। ੨੭।

੧. 'ਭਾਮਨਿ'



*ਦੋਹਰਾ*

ਕੰਸ ਅਤੇ ਬਸੁਦੇਵ ਨੇ ਵਿਆਹ ਦੀ ਵਿਵਸਥਾ ਕੀਤੀ। ਸਾਰੀ ਧਰਤੀ ਉਤੇ ਖੁਸ਼ੀ ਖਿਲਰ ਗਈ ਅਤੇ ਵਾਜੇ ਵਜਣ ਲਗ ਪਏ। ੨੦।

## ਹੁਣ ਦੇਵਕੀ ਦੇ ਵਿਆਹ ਦਾ ਕਥਨ

*ਸਵੈਯਾ*

ਬ੍ਰਾਹਮਣਾਂ ਨੂੰ ਆਸਣਾਂ ਉਤੇ ਬਿਠਾ ਕੇ ਉਨ੍ਹਾਂ ਦੇ ਨੇੜੇ (ਬਸੁਦੇਵ) ਨੂੰ ਲੈ ਜਾ ਕੇ ਬਿਠਾਇਆ। ਪ੍ਰੋਹਤ ਨੇ ਕੇਸਰ ਘਸਾ ਕੇ, ਵੇਦਾਂ ਦੇ ਮੰਤ੍ਰਾਂ ਦਾ ਉੱਚਾਰਣ ਕਰਦਿਆਂ ਉਸ (ਬਸੁਦੇਵ) ਨੂੰ (ਤਿਲਕ) ਲਗਾ ਦਿੱਤਾ। (ਬਸੁਦੇਵ ਦੇ ਉਪਰ) ਫੁਲ ਵਰਸਾਏ ਗਏ, ਪੰਚਾਮ੍ਰਿਤ ਤੇ ਚਾਵਲ ਅਤੇ ਮੰਗਲਾਚਾਰ (ਦੇ ਪਦਾਰਥਾਂ ਨਾਲ) (ਬਸੁਦੇਵ ਦਾ) ਮਨ ਭਾਉਂਦਾ (ਪੂਜਨ) ਕੀਤਾ ਗਿਆ। ਭੰਡ, ਕਲੌਂਤ ਅਤੇ ਹੋਰ ਸਭ ਤਰ੍ਹਾਂ ਦੇ ਗੁਣਵਾਨਾਂ ਨੇ ਬਹੁਤ ਯਸ਼ ਗਾਇਆ ਅਤੇ ਬਖਸ਼ੀਸ਼ਾਂ ਲਈਆਂ। ੨੧।

*ਦੋਹਰਾ*

ਬਸੁਦੇਵ ਨੇ ਜਾਂਞੀਆਂ ਅਤੇ ਲਾੜੇ ਦੀਆਂ ਸਾਰੀਆਂ ਰੀਤਾਂ ਪੂਰੀਆਂ ਕੀਤੀਆਂ। ਉਪਰੰਤ ਮਥੁਰਾ ਵਲ ਚਲਣ ਲਈ ਮਨ ਨੂੰ ਮੋੜਿਆ ਹੈ। ੨੨। ਬਸੁਦੇਵ ਦਾ ਆਉਣਾ (ਜਦੋਂ) ਉਗ੍ਰਸੈਨ ਨੇ ਸੁਣ ਲਿਆ (ਤਾਂ) ਚਾਰ ਤਰ੍ਹਾਂ ਦੀ ਆਪਣੀ ਸਾਰੀ ਸੈਨਾ ਅਗਵਾਨੀ ਲਈ ਭੇਜ ਦਿੱਤੀ। ੨੩।

*ਸਵੈਯਾ*

ਆਪੋ ਵਿਚ ਮਿਲਣ ਲਈ ਸੈਨਾਵਾਂ ਨੂੰ ਸਜਾ ਕੇ ਸੈਨਾਪਤੀ ਇਸ ਤਰ੍ਹਾਂ ਚਲ ਪਏ। ਸੈਨਾਪਤੀਆਂ ਨੂੰ ਕਪੜਿਆਂ ਉਤੇ ਕੇਸਰ ਪਾ ਕੇ ਲਾਲ ਕੀਤਾ ਹੋਇਆ ਸੀ ਅਤੇ ਕਿਸ ਤਰ੍ਹਾਂ ਉਹ ਰੰਗਾਂ ਨਾਲ ਭਰੇ ਹੋਏ ਸਨ। ਉਸ ਸੁੰਦਰਤਾ ਦੀ ਥੋੜੀ ਜਿੰਨੀ ਸ਼ੋਭਾ ਕਵੀ ਨੇ ਆਪਣੇ ਮਨ ਵਿਚ ਢੂੰਡ ਲਈ ਹੈ ਜਿਵੇਂ ਵਿਆਹ ਦੇ ਕੌਤਕ ਨੂੰ ਵੇਖਣ ਵਾਸਤੇ ਆਨੰਦ ਹੀ ਕੇਸਰ ਰੂਪ ਹੋ ਕੇ ਬਾਹਰ ਨਿਕਲਿਆ ਹੈ। ੨੪।

*ਦੋਹਰਾ*

ਕੰਸ ਅਤੇ ਬਸੁਦੇਵ ਆਪਸ ਵਿਚ ਗਲ ਲਗ ਕੇ ਮਿਲੇ। ਤਦੋਂ ਫਿਰ (ਇਕ ਦੂਜੇ ਨੂੰ) ਵੰਨ ਸੁਵੰਨੀਆਂ ਗਾਲ੍ਹਾਂ (ਸਿਠਣੀਆਂ) ਦੇਣ ਲਗੇ। ੨੫।

*ਸੋਰਠਾ*

(ਤਦੋਂ) ਧੌਂਸੇ ਵਜਾਉਂਦੇ ਹੋਏ ਜਾਂਞੀ ਮਥੁਰਾ ਦੇ ਨੇੜੇ ਪਹੁੰਚੇ। ਉਸ ਵੇਲੇ ਦੀ ਰੌਣਕ ਨੂੰ ਵੇਖ ਕੇ ਆਨੰਦ ਵੀ ਆਨੰਦਿਤ ਹੋ ਰਿਹਾ ਸੀ। ੨੬।

*ਸਵੈਯਾ*

ਬਸੁਦੇਵ ਦਾ (ਜੰਞ ਨਾਲ) ਆਉਣਾ ਸੁਣ ਕੇ ਇਸਤਰੀਆਂ ਨੇ ਆਪਣੇ ਸ਼ਰੀਰਾਂ ਨੂੰ ਸਜਾ ਲਿਆ। (ਉਹ) ਸੁਘੜ ਨਾਰੀਆਂ ਗੀਤ ਗਾਉਂਦੀਆਂ, ਤਾੜੀਆਂ ਵਜਾਉਂਦੀਆਂ (ਅਤੇ ਸਿਠਣੀਆਂ) ਦਿੰਦੀਆਂ ਦਿਵਾਉਂਦੀਆਂ ਆ ਰਹੀਆਂ ਸਨ। (ਕਈ) ਕੋਠਿਆਂ ਉਤੇ ਚੜ੍ਹ ਕੇ ਉਨ੍ਹਾਂ ਨੂੰ ਵੇਖਦੀਆਂ ਸਨ, ਉਸ ਦ੍ਰਿਸ਼ ਦੀ ਉਪਮਾ (ਕਵੀ ਨੇ ਆਪਣੇ) ਮਨ ਵਿਚ (ਇਸ ਤਰ੍ਹਾਂ) ਧਾਰਨ ਕੀਤੀ (ਮਾਨੋ) ਦੇਵਤਿਆਂ ਦੀਆਂ ਮਾਂਵਾਂ ਕੁਟੰਬਾਂ ਸਮੇਤ ਵਿਮਾਨਾਂ ਵਿਚ ਬੈਠ ਕੇ ਵੇਖਣ (ਲਈ ਆਈਆਂ ਹੋਣ)। ੨੭।

*ਕਬਿਤੁ*

ਬਾਸੁਦੇਵ ਆਇਓ ਰਾਜੈ ਮੰਡਲ ਬਨਾਇਓ
ਮਨਿ ਮਹਾ ਸੁਖ ਪਾਇਓ ਤਾ ਕੋ ਆਨਨ ਨਿਰਖ ਕੈ।
ਸੁਗੰਧਿ ਲਗਾਯੋ ਰਾਗ ਗਾਇਨਨ ਗਾਯੋ
ਤਿਸੈ ਬਹੁਤ ਦਿਵਾਯੋ ਬਰ ਲਿਆਯੋ ਜੋ ਪਰਖ ਕੈ।
ਛਾਤੀ ਹਾਥ ਲਾਯੋ ਸੀਸ ਨਿਆਯੋ ਉਗ੍ਰਸੈਨ ਤਬੈ
ਆਦਰ ਪਠਾਯੋ ਪੂਜ ਮਨ ਮੈ ਹਰਖ ਕੈ।
ਭਯੋ ਜਨੁ ਮੰਗਨ ਨ ਭੂਮਿ ਪਰ ਬਾਦਰ ਸੋ
ਰਾਜਾ ਉਗ੍ਰਸੈਨ ਗਯੋ ਕੰਚਨ ਬਰਖ ਕੈ। ੨੮।

*ਦੋਹਰਾ*

ਉਗ੍ਰਸੈਨ ਤਬ ਕੰਸ ਕੋ ਲਯੋ ਹਜੂਰਿ ਬੁਲਾਇ।
ਕਹਿਓ ਸਾਥ ਤੁਮ ਜਾਇ ਕੈ ਦੇਹੁ ਭੰਡਾਰੁ ਖੁਲਾਇ। ੨੯।
ਅਉਰ ਸਮਗਰੀ ਅੰਨ ਕੀ ਲੈ ਜਾ ਤਾ ਕੇ ਪਾਸਿ।
ਕਰਿ ਪ੍ਰਨਾਮੁ ਤਾ ਕੋ ਤਬੈ ਇਉ ਕਰਿਯੋ ਅਰਦਾਸਿ। ੩੦।
ਕਾਲ ਰਾਤ੍ਰ ਕੋ ਬ੍ਯਾਹ ਹੈ ਕੰਸਹਿ ਕਹੀ ਸੁਨਾਇ।
ਬਾਸੁਦੇਵ ਪੁਰੋਹਿਤ ਕਹੀ ਭਲੀ ਜੁ ਤੁਮੈ ਸੁਹਾਇ। ੩੧।
ਕੰਸ ਕਹਿਓ ਕਰਿ ਜੋਰਿ ਤਬ ਸਬੈ ਬਾਤ ਕੋ ਭੇਵ।
ਸਾਧਿ ਸਾਧਿ ਪੰਡਿਤ ਕਹਿਯੋ ਅਸ ਮਾਨੀ ਬਸੁਦੇਵ। ੩੨।

*ਸਵੈਯਾ*

ਰਾਤਿ ਬਿਤੀਤ ਭਈ ਅਰ ਪ੍ਰਾਤਿ ਭਈ ਫਿਰਿ ਰਾਤਿ ਤਬੈ ਚੜਿ ਆਏ।
ਛਾਡਿ ਦਏ ਹਥਿ ਫੂਲ ਹਜਾਰ ਦੋ ਊਭਚ ਪ੍ਯੋਧਰ ਐਸਿ ਫਿਰਾਏ।
ਅਉਰ ਹਵਾਈ ਚਲੀ ਨਭ ਕੋ ਉਪਮਾ ਤਿਨ ਕੀ ਕਬਿ ਸ੍ਯਾਮ ਸੁਨਾਏ।
ਦੇਖਹਿ ਕਉਤਕ ਦੇਵ ਸਬੈ ਤਿਹ ਤੇ ਮਨੋ ਕਾਗਦ ਕੋਟਿ ਪਠਾਏ। ੩੩।

ਲੈ ਬਸੁਦੇਵ ਕੋ ਅਗ੍ਰ ਪੁਰੋਹਿਤ ਕੰਸਹਿ ਕੇ ਚਲਿ ਧਾਮ ਗਏ ਹੈ।
ਆਗੇ ਤੇ ਨਾਰਿ ਭਈ ਇਕ ਲੇਹਿਸ ਗਾਗਰ ਪੰਡਿਤ ਡਾਰਿ ਦਏ ਹੈ।
ਡਾਰਿ ਦਏ ਲਡੂਆ ਗਹਿ ਝਾਟਨਿ ਤਾ ਕੋ ਸੋਊ ਵੇ ਤੋ ਭਛ ਗਏ ਹੈ।
ਜਾਦਵ ਬੰਸ ਦੁਹੂੰ ਦਿਸ ਤੇ ਸੁਨਿ ਕੈ ਸੁ ਅਨੇਕਿਕ ਹਾਸ ਭਏ ਹੈ। ੩੪।

*ਕਬਿਤੁ*

ਗਾਵਤ ਬਜਾਵਤ ਸੁ ਗਾਰਨ ਦਿਵਾਖਤ
ਆਵਤ ਸੁਹਾਵਤ ਹੈ ਮੰਦ ਮੰਦ ਗਾਵਤੀ।
ਕੇਹਰਿ ਸੀ ਕਟਿ ਅਉ ਕੁਰੰਗਨ ਸੇ ਦ੍ਰਿਗ ਜਾ ਕੇ
ਗਜ ਕੈਸੀ ਚਾਲ ਮਨ ਭਾਵਤ ਸੁ ਆਵਤੀ।



*ਕਬਿੱਤ*

(ਜਦੋਂ) ਬਸੁਦੇਵ ਆਇਆ (ਤਾਂ) ਉਗ੍ਰਸੈਨ ਨੇ ਸਭਾ-ਸਥਾਨ ਬਣਾਇਆ ਅਤੇ ਉਸ ਦਾ ਮੂੰਹ ਵੇਖ ਕੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਅਤਰ ਆਦਿ ਲਗਾਇਆ ਗਿਆ ਅਤੇ ਗਵੱਈਆਂ ਨੇ ਗੀਤ ਗਾਏ। (ਉਗ੍ਰਸੈਨ ਨੇ) ਉਸ ਨੂੰ ਬਹੁਤ ਸਾਰਾ (ਧਨ) ਦਿਵਾਇਆ (ਜੋ) ਵਰ ਨੂੰ ਪਰਖ ਕੇ ਲਿਆਇਆ ਸੀ। (ਉਗ੍ਰਸੈਨ ਨੇ ਸਤਿਕਾਰ ਲਈ) ਛਾਤੀ ਉਤੇ ਹੱਥ ਰਖਿਆ ਅਤੇ ਸਿਰ ਨਿਵਾਇਆ। (ਫਿਰ) ਉਗ੍ਰਸੈਨ ਨੇ ਆਦਰ (ਨਾਲ ਬਸੁਦੇਵ ਨੂੰ) ਭੇਜ ਦਿੱਤਾ ਅਤੇ ਮਨ ਵਿਚ ਪ੍ਰਸੰਨ ਹੋ ਕੇ ਪੂਜਾ ਅਰਚਨਾ ਕੀਤੀ। ਮੁੜ (ਕੋਈ) ਵਿਅਕਤੀ ਮੰਗਤਾ ਨਹੀਂ ਹੋਇਆ, (ਕਿਉਂਕਿ) ਰਾਜੇ ਉਗ੍ਰਸੈਨ ਨੇ ਬਦਲ ਬਣ ਕੇ ਧਰਤੀ ਉਤੇ ਸੋਨੇ ਦਾ ਮੀਂਹ ਵਸਾ ਦਿੱਤਾ। ੨੮।

*ਦੋਹਰਾ*

ਉਗ੍ਰਸੈਨ ਨੇ ਕੰਸ ਨੂੰ ਕੋਲ ਬੁਲਾ ਲਿਆ ਅਤੇ ਕਿਹਾ--ਤੂੰ ਨਾਲ ਜਾ ਕੇ ਭੰਡਾਰ ਖੁਲ੍ਵਾ ਦੇ। ੨੯।

ਅੰਨ (ਆਦਿ) ਹੋਰ ਸਾਮਗ੍ਰੀ ਉਨ੍ਹਾਂ ਦੇ ਕੋਲ ਲੈ ਜਾ। (ਪਹਿਲਾਂ) ਉਨ੍ਹਾਂ ਨੂੰ ਪ੍ਰਣਾਮ ਕਰੀਂ, (ਫਿਰ) ਇਸ ਤਰ੍ਹਾਂ ਬੇਨਤੀ ਕਰੀਂ। ੩੦।

ਕੰਸ ਨੇ (ਬਸੁਦੇਵ ਨੂੰ ਇਹ ਗੱਲ) ਸੁਣਾ ਕੇ ਆਖੀ ਕਿ ਕਲ ਰਾਤ ਨੂੰ ਵਿਆਹ ਹੈ। (ਅਗੋਂ) ਬਸੁਦੇਵ ਦੇ ਪ੍ਰੋਹਿਤ ਨੇ ਕਿਹਾ--ਜੋ ਤੁਹਾਨੂੰ ਭਾਉਂਦੀ ਹੈ, (ਉਹੀ) ਠੀਕ ਹੈ।੩੧।

ਕੰਸ ਨੇ ਹੱਥ ਜੋੜ ਕੇ ਸਾਰੀ ਗੱਲ ਦਾ ਭੇਦ ਕਹਿ (ਅਰਥਾਤ ਸਮਝਾ) ਦਿੱਤਾ। (ਬਸੁਦੇਵ ਦੇ) ਪ੍ਰੋਹਿਤ ਨੇ (ਹਰ ਗੱਲ ਨੂੰ) ਭਲਾ ਭਲਾ ਕਿਹਾ ਅਤੇ ਬਸੁਦੇਵ ਨੇ ਵੀ ਇਸੇ ਤਰ੍ਹਾਂ ਮੰਨ ਲਿਆ। ੩੨।

*ਸਵੈਯਾ*

ਰਾਤ ਬੀਤ ਗਈ ਅਤੇ ਸਵੇਰ ਹੋ ਗਈ, ਫਿਰ (ਜਦ) ਰਾਤ ਹੋਈ, ਤਦੋਂ (ਜਾਂਞੀ) ਚੜ੍ਹ ਆਏ। ਦੋ ਹਜ਼ਾਰ ਹੱਥਾਂ ਵਿਚ ਫੁਲਝੜੀਆਂ ਚਲਦੀਆਂ ਸਨ ਅਤੇ ਆਤਿਸ਼ਬਾਜੀ ਦੇ ਬੁਰਜ ('ਊਭਚ') ਬਦਲਾਂ ਵਾਂਗੂ (ਆਕਾਸ਼ ਵਿਚ) ਫਿਰਦੇ ਸਨ। ਇਸ ਤੋਂ ਇਲਾਵਾ ਆਕਾਸ਼ ਵਲ ਹਵਾਈਆਂ ਚਲਦੀਆਂ ਸਨ, ਉਨ੍ਹਾਂ ਦੀ ਉਪਮਾ ਸ਼ਿਆਮ ਕਵੀ ਸੁਣਾਉਂਦੇ ਹਨ ਕਿ (ਇਸ) ਕੌਤਕ ਨੂੰ ਸਾਰੇ ਦੇਵਤੇ ਵੇਖ ਲੈਣ, (ਇਸ ਲਈ) ਮਾਨੋ ਕਾਗਦ ਦੇ ਕਿਲੇ (ਉਨ੍ਹਾਂ ਵਲ) ਭੇਜੇ ਗਏ ਹੋਣ। ੩੩।

ਬਸੁਦੇਵ ਨੂੰ ਅਗੇ ਕਰ ਕੇ ਪ੍ਰੋਹਿਤ ਕੰਸ ਦੇ ਘਰ ਚਲ ਕੇ ਗਏ। ਅਗੋਂ ਇਕ ਇਸਤਰੀ (ਪਾਣੀ ਦੀ) ਗਾਗਰ ਲੈ ਕੇ ਆਈ ਅਤੇ ਪੰਡਿਤ ਉਤੇ ਪਾ ਦਿੱਤੀ। (ਫਿਰ) ਉਨ੍ਹਾਂ ਦੀ (ਝੋਲੀ ਵਿਚ) ਕਾਲੇ ਵਾਲਾਂ ਨਾਲ (ਗਲੇਫੇ) ਲਡੂ ਪਾ ਦਿੱਤੇ ਜਿਨ੍ਹਾਂ ਨੂੰ ਉਹ ਖਾ ਗਏ। (ਇਹ ਗੱਲ) ਸੁਣ ਕੇ ਦੋਹਾਂ ਪਾਸਿਆਂ ਦੇ ਯਾਦਵਾਂ ਨੇ ਅਨੇਕ ਤਰ੍ਹਾਂ ਦੇ ਹਾਸੇ ਠੱਠੇ ਕੀਤੇ।੩੪।

*ਕਬਿੱਤ*

ਗਾਉਂਦੀਆਂ ਵਜਾਉਂਦੀਆਂ ਅਤੇ ਗਾਲ੍ਹੀਆਂ ਦਿੰਦੀਆਂ ਅਨੇਕ ਇਸਤਰੀਆਂ ਆਉਂਦੀਆਂ ਹਨ (ਜੋ) ਹੌਲੀ ਸੁਰ ਵਿਚ ਗਾਉਂਦੀਆਂ ਹੋਈਆਂ ਸ਼ੋਭਾ ਪਾ ਰਹੀਆਂ ਹਨ। ਜਿਨ੍ਹਾਂ ਦੇ ਸ਼ੇਰ ਵਰਗੇ (ਪਤਲੇ) ਲਕ ਅਤੇ ਹਿਰਨਾਂ ਵਰਗੀਆਂ ਚੰਚਲ ਅੱਖਾਂ ਹਨ, (ਉਨ੍ਹਾਂ ਦੀ) ਤੋਰ ਹਾਥੀ ਵਰਗੀ ਮਸਤ ਹੈ। ਉਹ ਆਉਂਦੀਆਂ ਹੋਈਆਂ ਮਨ ਨੂੰ ਚੰਗੀਆਂ ਲਗਦੀਆਂ

ਮੋਤਿਨ ਕੇ ਚਉਕਿ ਕਰੇ ਲਾਲਨ ਕੇ ਖਾਰੇ ਧਰੇ
ਬੈਠੇ ਤਬੈ ਦੋਊ ਦੂਲਹਿ ਦੁਲਹੀ ਸੁਹਾਵਤੀ।
ਬੇਦਨ ਕੀ ਧੁਨਿ ਕੀਨੀ ਬਹੁ ਦਛਨਾ ਦਿਜਨ ਦੀਨੀ
ਲੀਨੀ ਸਾਤ ਭਾਵਰੈ ਜੋ ਭਾਵਤੇ ਸੋਭਾਵਤੀ। ੩੫।

*ਦੋਹਰਾ*

ਰਾਤਿ ਭਏ ਬਸੁਦੇਵ ਜੂ ਕੀਨੋ ਤਹਾ ਬਿਲਾਸ।
ਪ੍ਰਾਤ ਭਏ ਉਠ ਕੈ ਤਬੈ ਗਇਓ ਸਸੁਰ ਕੇ ਪਾਸਿ। ੩੬।

*ਸਵੈਯਾ*

ਸਾਜ ਸਮੇਤ ਦਏ ਗਜ ਆਯੁਤ ਸੁ ਅਉਰ ਦਏ ਤ੍ਰਿਗੁਣੀ ਰਥਨਾਰੇ।
ਲਛ ਭਟੰ ਦਸ ਲਛ ਤੁਰੰਗਮ ਊਟ ਅਨੇਕ ਭਰੇ ਜਰ ਭਾਰੇ।
ਛਤੀਸ ਕੋਟ ਦਏ ਦਲ ਪੈਦਲ ਸੰਗਿ ਕਿਧੋ ਤਿਨ ਕੇ ਰਖਵਾਰੇ।
ਕੰਸ ਤਬੈ ਤਿਹ ਰਾਖਨ ਕਉ ਮਨੋ ਆਪ ਭਏ ਰਥ ਕੇ ਹਕਵਾਰੇ। ੩੭।

*ਦੋਹਰਾ*

ਕੰਸ ਲਵਾਏ ਜਾਤ ਤਿਨਿ ਸਕਲ ਪ੍ਰਬਲ ਦਲ ਸਾਜਿ।
ਆਗੇ ਤੇ ਸ੍ਰਵਨਨ ਸੁਨੀ ਬਿਧ ਕੀ ਅਸੁਭ ਅਵਾਜ। ੩੮।

*ਨਭਿ ਬਾਨੀ ਬਾਚ ਕੰਸ ਸੋ*

*ਕਬਿਤੁ*

ਦੁਖ ਕੋ ਹਰਿਨ ਬਿਧ ਸਿਧਿ ਕੇ ਕਰਨ ਰੂਪ ਮੰਗਲ ਧਰਨ ਐਸੋ ਕਹਿਯੋ ਹੈ ਉਚਾਰ ਕੈ।
ਲੀਏ ਕਹਾ ਜਾਤ ਤੇਰੋ ਕਾਲ ਹੈ ਰੇ ਮੂੜ ਮਤਿ ਆਠਵੋ ਗਰਭ ਯਾ ਕੋ ਤੋ ਕੋ ਡਾਰੈ ਮਾਰਿ ਹੈ।
ਅਚਰਜ ਮਾਨ ਲੀਨੋ ਮਨ ਮੈ ਬਿਚਾਰ ਇਹ ਕਾਢ ਕੈ ਕ੍ਰਿਪਾਨ ਡਾਰੋ ਇਨ ਹੀ ਸੰਘਾਰਿ ਕੈ।
ਜਾਹਿੰਗੇ ਛਪਾਇ ਕੈ ਸੁ ਜਾਨੀ ਕੰਸ ਮਨ ਮਾਹਿ ਇਹੈ ਬਾਤ ਭਲੀ ਡਾਰੋ ਜਰ ਹੀ ਉਖਾਰਿ ਕੈ। ੩੯।

*ਦੋਹਰਾ*

ਕੰਸ ਦੋਹੂੰ ਕੇ ਬਧ ਨਮਿਤ ਲੀਨੋ ਖੜਗ ਨਿਕਾਰਿ।
ਬਾਸੁਦੇਵ ਅਰੁ ਦੇਵਕੀ ਡਰੋ ਦੋਊ ਨਰ ਨਾਰਿ। ੪੦।

*ਬਾਸੁਦੇਵ ਬਾਚ ਕੰਸ ਸੋ*

*ਦੋਹਰਾ*

ਬਾਸ ਦੇਵ ਡਰੁ ਮਾਨ ਕੈ ਤਾ ਸੋ ਕਹੀ ਸੁਨਾਇ।
ਜੋ ਯਾ ਹੀ ਤੇ ਜਨਮ ਹੈ ਮਾਰਹੁ ਤਾਕਹੁ ਰਾਇ। ੪੧।



ਹਨ। (ਪੰਡਿਤਾਂ ਨੇ) ਮੋਤੀਆਂ ਦਾ ਚੌਂਕ ਪੂਰਿਆ ਹੈ ਅਤੇ ਲਾਲਾਂ ਦੇ ਖਾਰੇ ਰਖੇ ਹਨ (ਜਿਨ੍ਹਾਂ ਉਤੇ) ਬੈਠੇ ਦੋਵੇਂ ਲਾੜਾ-ਲਾੜੀ ਸ਼ੋਭਾ ਪਾ ਰਹੇ ਹਨ। (ਪੰਡਿਤਾਂ ਨੇ) ਵੇਦ ਮੰਤ੍ਰਾਂ ਦੀ ਧੁਨ ਕੀਤੀ ਹੈ ਅਤੇ (ਉਗ੍ਰਸੈਨ) ਨੇ ਪੰਡਿਤਾਂ ਨੂੰ ਬਹੁਤ ਦੱਛਣਾਂ ਦਿੱਤੀਆਂ ਹਨ। (ਇਸ ਤਰ੍ਹਾਂ ਨਾਲ) 'ਸੱਤ ਫੇਰੇ' ਲਏ ਹਨ, ਜੋ ਸੁਭਾਵਿਕ ਹੀ ਸਭ ਨੂੰ ਚੰਗੇ ਲਗੇ ਹਨ। ੩੫।

*ਦੋਹਰਾ*

(ਜਦੋਂ) ਰਾਤ ਹੋਈ ਤਾਂ ਬਸੁਦੇਵ ਜੀ ਨੇ ਉਥੇ (ਅਨੇਕ ਤਰ੍ਹਾਂ ਦੇ) ਹਾਸ ਬਿਲਾਸ ਕੀਤੇ। (ਜਦੋਂ) ਦਿਨ ਚੜ੍ਹਿਆ ਤਾਂ ਉਠ ਕੇ ਸੌਹਰੇ ਉਗ੍ਰਸੈਨ ਕੋਲ ਚਲਾ ਗਿਆ। ੩੬।

*ਸਵੈਯਾ*

(ਉਗ੍ਰਸੈਨ ਨੇ ਦਾਜ ਵਿਚ) ਸਾਜਾਂ ਸਮੇਤ ਦਸ ਹਜ਼ਾਰ ਹਾਥੀ ਦਿੱਤੇ ਅਤੇ ਨਾਲ ਹੀ (ਉਨ੍ਹਾਂ ਤੋਂ) ਤਿੰਨ ਗੁਣਾ ਅਧਿਕ ਰਥ ਦਿੱਤੇ। ਇਕ ਲੱਖ ਯੋਧੇ ਦਿੱਤੇ, ਦਸ ਲੱਖ ਘੋੜੇ ਦਿੱਤੇ ਅਤੇ ਅਨੇਕ (ਤਰ੍ਹਾਂ ਦੀ) ਦੌਲਤ ਨਾਲ ਲਦੇ ਹੋਏ ਊਠ ਦਿੱਤੇ। ਛੱਤੀ ਕ੍ਰੋੜ ਪੈਦਲ ਸਿਪਾਹੀ ਦਿੱਤੇ, ਜਿਵੇਂ ਉਨ੍ਹਾਂ ਦੀ ਰਖਿਆ ਲਈ ਨਾਲ ਤੋਰੇ ਹੋਣ। ਉਸ ਵੇਲੇ ਕੰਸ ਉਨ੍ਹਾਂ ਦੀ ਰਖਿਆ ਲਈ ਮਾਨੋ ਆਪ ਰਥ ਨੂੰ ਹਕਣ ਵਾਲਾ (ਰਥਵਾਨ) ਬਣਿਆ। ੩੭।

*ਦੋਹਰਾ*

(ਜਿਸ ਵੇਲੇ) ਕੰਸ ਉਨ੍ਹਾਂ ਨੂੰ ਸਾਰੀ ਬਲਸ਼ਾਲੀ ਸੈਨਾ ਅਤੇ ਸਾਜ ਸਮੇਤ ਆਪਣੇ ਨਾਲ ਲਈ ਜਾ ਰਿਹਾ ਸੀ, ਉਦੋਂ ਸਾਹਮਣਿਓ (ਉਸ ਨੇ) ਕੰਨਾਂ ਨਾਲ ਵਿਧਾਤਾ ਦੀ ਕਹੀ ਹੋਈ ਅਸ਼ੁਭ ਬਾਣੀ ਸੁਣ ਲਈ। ੩੮।

*ਆਕਾਸ਼-ਬਾਣੀ ਨੇ ਕੰਸ ਪ੍ਰਤਿ ਕਿਹਾ --*

*ਕਬਿੱਤ*

ਦੁਖਾਂ ਦੇ ਹਰਨ ਵਾਲੇ, ਸਿੱਧੀਆਂ ਨੂੰ ਵਧਾਉਣ ਵਾਲੇ ਅਤੇ ਮੰਗਲ ਕਰਨ ਵਾਲੇ (ਪ੍ਰਭੂ ਨੇ) ਆਕਾਸ਼ ਬਾਣੀ ਰਾਹੀਂ ਇਸ ਤਰ੍ਹਾਂ ਉਚਾਰ ਕੇ ਕਿਹਾ--ਹੇ ਮੂਰਖ ਮਤ (ਵਾਲੇ ਕੰਸ!) ਤੂੰ ਇਸ ਨੂੰ ਕਿਥੇ ਲਈ ਜਾਂਦਾ ਹੈਂ? (ਇਹ ਤਾਂ) ਤੇਰਾ ਕਾਲ ਹੈ, (ਕਿਉਂਕਿ ਇਸ ਦਾ) ਅੱਠਵਾਂ ਬੱਚਾ ('ਗਰਭ') ਤੈਨੂੰ ਮਾਰ ਦੇਵੇਗਾ। ਉਸ ਨੇ ਇਸ ਨੂੰ ਅਸਚਰਜ ਮੰਨਿਆ ਅਤੇ ਮਨ ਵਿਚ ਇਹ ਵਿਚਾਰ ਕੀਤਾ ਕਿ ਤਲਵਾਰ ਕਢ ਕੇ ਇਨ੍ਹਾਂ ਨੂੰ ਮਾਰ ਦੇਵਾਂ। (ਕਿਉਂਕਿ) ਕੰਸ ਨੇ ਮਨ ਵਿਚ (ਇਹ ਗੱਲ) ਜਾਣ ਲਈ (ਕਿ ਜੇ ਕਰ ਇਹ ਬੱਚੇ ਨੂੰ) ਛਿਪਾ ਲੈ ਜਾਣਗੇ (ਤਾਂ ਉਹ ਹੱਥ ਨਹੀਂ ਲਗੇਗਾ)। ਇਹੋ ਗੱਲ ਚੰਗੀ ਹੈ ਕਿ (ਇਸ ਦੀ ਜੜ੍ਹ ਹੀ ਪੁਟ ਦਿਆਂ। ੩੯।

*ਦੋਹਰਾ*

ਕੰਸ ਨੇ ਦੋਹਾਂ ਨੂੰ ਮਾਰਨ ਲਈ ਤਲਵਾਰ (ਮਿਆਨੋਂ) ਗਢ ਲਈ। (ਤਦ) ਬਸੁਦੇਵ ਅਤੇ ਦੇਵਕੀ ਦੋਵੇਂ ਆਦਮੀ ਅਤੇ ਤੀਵੀਂ ਡਰ ਗਏ। ੪੦।

*ਬਸੁਦੇਵ ਨੇ ਕੰਸ ਨੂੰ ਕਿਹਾ --*

*ਦੋਹਰਾ*

ਬਸੁਦੇਵ ਨੇ ਡਰ ਮੰਨ ਕੇ, ਉਸ ਨੂੰ (ਇਹ ਗੱਲ) ਸੁਣਾ ਕੇ ਕਹੀ--ਹੇ ਰਾਜਨ! ਜੋ ਇਸ ਤੋਂ ਜੰਮੇਗਾ, (ਤੁਸੀਂ) ਉਸ ਨੂੰ ਮਾਰ ਦੇਣਾ। ੪੧।

*ਕੰਸ ਬਾਚ ਮਨ ਮੈ*

*ਦੋਹਰਾ*

ਪੁਤ੍ਰ ਹੇਤ ਕੇ ਭਾਵ ਸੋ ਮਤਿ ਇਹ ਜਾਇ ਛਪਾਇ।
ਬੰਦੀਖਾਨੈ ਦੇਉ ਇਨ ਇਹੈ ਬਿਚਾਰੀ ਰਾਇ। ੪੨।

## ਅਥ ਦੇਵਕੀ ਬਸੁਦੇਵ ਕੈਦ ਕੀਬੋ

*ਸਵੈਯਾ*

ਡਾਰਿ ਜੰਜੀਰ ਲਏ ਤਿਨ ਪਾਇਨ ਪੈ ਫਿਰਿ ਕੈ ਮਥੁਰਾ ਮਹਿ ਆਯੋ।
ਸੋ ਸੁਨਿ ਕੈ ਸਭ ਲੋਗ ਕਥਾ ਅਤਿ ਨਾਮ ਬੁਰੋ ਜਗ ਮੈ ਬਿਕਰਾਯੋ।
ਆਨਿ ਰਖੈ ਗ੍ਰਿਹ ਆਪਨ ਮੈ ਰਖਵਾਰੀ ਕੋ ਸੇਵਕ ਲੋਗ ਬੈਠਾਯੋ।
ਆਨਿ ਬਡੇਨ ਕੀ ਛਾਡਿ ਦਈ ਕੁਲ ਭੀਤਰ ਆਪਨੋ ਰਾਹ ਚਲਾਯੋ। ੪੩।

*ਕਬਿਯੋ ਬਾਚ*

*ਦੋਹਰਾ*

ਕਿਤਕ ਦਿਵਸ ਬੀਤੇ ਜਬੈ ਕੰਸ ਰਾਜ ਉਤਪਾਤ।
ਤਬੈ ਕਥਾ ਅਉਰੈ ਚਲੀ ਕਰਮ ਰੇਖ ਕੀ ਬਾਤ। ੪੪।

## ਪ੍ਰਥਮ ਪੁਤ੍ਰ ਦੇਵਕੀ ਕੇ ਜਨਮ ਕਥਨੰ

*ਦੋਹਰਾ*

ਪੁਤ੍ਰ ਭਇਓ ਦੇਵਕੀ ਕੈ ਕੀਰਤਿ ਮਤ ਤਿਹ ਨਾਮੁ।
ਬਾਸੁਦੇਵ ਲੈ ਤਾਹਿ ਕੌ ਗਯੋ ਕੰਸ ਕੈ ਧਾਮ। ੪੫।

*ਸਵੈਯਾ*

ਲੈ ਕਰਿ ਤਾਤ ਕੋ[੧] ਤਾਤ ਚਲਿਯੋ ਜਬਹੀ ਨ੍ਰਿਪ ਕੈ ਦਰ ਊਪਰ ਆਇਓ।
ਜਾਇ ਕਹਿਯੋ ਦਰਵਾਨਨ ਸੋ ਤਿਨ ਬੋਲਿ ਕੈ ਭੀਤਰ ਜਾਇ ਜਨਾਇਓ।
ਕੰਸ ਕਰੀ ਕਰੁਨਾ ਸਿਸੁ ਦੇਖਿ ਕਹਿਓ ਹਮ ਹੂੰ ਤੁਮ ਕੋ[੧] ਬਖਸਾਇਓ।
ਫੇਰ ਚਲਿਓ ਗ੍ਰਿਹ ਕੋ ਬਸੁਦੇਵ ਤਊ ਮਨ ਮੈ ਕਛੁ ਨ ਸੁਖੁ ਪਾਇਓ। ੪੬।

*ਬਸੁਦੇਵ ਬਾਚ ਮਨ ਮੈ*

*ਦੋਹਰਾ*

ਬਾਸੁਦੇਵ ਮਨ ਆਪਨੇ ਕੀਨੋ ਇਹੈ ਬਿਚਾਰ।
ਕੰਸ ਮੂੜ ਦੁਰਮਤਿ ਬਡੋ ਯਾ ਕੌ ਡਰਿ ਹੈ ਮਾਰਿ। ੪੭।

---

੧. 'ਕੋਉ'



*ਕੰਸ ਨੇ ਮਨ ਵਿਚ ਕਿਹਾ --*

*ਦੋਹਰਾ*

ਪੁੱਤਰ ਦੇ ਮੋਹ ਦੇ ਭਾਵ ਕਰ ਕੇ ਕਿਤੇ ਇਹ (ਬੱਚੇ ਨੂੰ) ਛਿਪਾ ਜਾਣ, (ਇਸ ਲਈ) ਇਨ੍ਹਾਂ ਨੂੰ ਕੈਦ-ਖਾਨੇ ਵਿਚ ਪਾ ਦੇਣਾ (ਉਚਿਤ ਹੋਵੇਗਾ)-- ਰਾਜੇ ਨੇ ਇਹ ਗੱਲ ਵਿਚਾਰ ਲਈ। ੪੨।

## ਹੁਣ ਦੇਵਕੀ ਅਤੇ ਬਸੁਦੇਵ ਨੂੰ ਕੈਦ ਕਰਨ ਦਾ ਕਥਨ

*ਸਵੈਯਾ*

(ਕੰਸ ਨੇ) ਉਨ੍ਹਾਂ ਦੇ ਪੈਰਾਂ ਵਿਚ ਸੰਗਲ ਪਾ ਦਿੱਤੇ ਅਤੇ ਮਥਰਾ ਲੈ ਆਇਆ। ਉਸ ਗੱਲ ਨੂੰ ਸੁਣ ਕੇ ਸਾਰਿਆਂ ਲੋਕਾਂ ਨੇ (ਕੰਸ ਨੂੰ ਬੁਰਾ ਕਿਹਾ ਅਤੇ ਉਸ ਨੇ) ਜਗਤ ਵਿਚ ਆਪਣਾ ਨਾਮ ਬੁਰਾ ਕਰਵਾ ਲਿਆ। (ਉਨ੍ਹਾਂ ਦੋਹਾਂ ਨੂੰ) ਲਿਆ ਕੇ ਆਪਣੇ ਘਰ ਵਿਚ (ਕੈਦ ਕਰ) ਰਖਿਆ ਅਤੇ ਰਾਖੀ ਲਈ (ਆਪਣੇ) ਸੇਵਕ ਬਿਠਾ ਦਿੱਤੇ। ਕੰਸ ਨੇ ਵੱਡਿਆਂ ਦੀ ਆਨ ਸ਼ਾਨ ਛਡ ਦਿੱਤੀ ਅਤੇ ਕੁਲ ਵਿਚ ਆਪਣਾ ਹੀ ਰਾਹ ਚਲਾ ਦਿੱਤਾ। ੪੩।

*ਕਵੀ ਨੇ ਕਿਹਾ --*

*ਦੋਹਰਾ*

ਕੰਸ ਨੂੰ ਰਾਜ ਵਿਚ ਉਤਪਾਤ ਕਰਦਿਆਂ ਜਦੋਂ ਕੁਝ ਕੁ ਦਿਨ ਬੀਤ ਗਏ ਤਾਂ ਕਥਾ ਹੋਰ ਚਲ ਪਈ, (ਇਹ ਸਾਰੀ) ਕਰਮ-ਰੇਖਾ ਦੀ ਗੱਲ ਹੈ। ੪੪।

## ਦੇਵਕੀ ਦੇ ਪਹਿਲੇ ਪੁੱਤਰ ਦੇ ਜਨਮ ਦਾ ਕਥਨ

*ਦੋਹਰਾ*

ਦੇਵਕੀ ਦਾ ਪਹਿਲਾ ਪੁੱਤਰ ਹੋਇਆ, ਉਸ ਦਾ ਨਾਮ 'ਕੀਰਤਿਮਤ' ਰਖਿਆ ਗਿਆ। ਬਸੁਦੇਵ ਉਸ ਨੂੰ ਲੈ ਕੇ ਕੰਸ ਦੇ ਘਰ ਚਲਾ ਗਿਆ। ੪੫।

*ਸਵੈਯਾ*

ਜਦੋਂ ਪੁੱਤਰ ਨੂੰ ਲੈ ਕੇ ਪਿਉ ('ਤਾਤ') ਚਲਿਆ ਅਤੇ ਰਾਜਾ ਕੰਸ ਦੇ ਦੁਆਰ ਉਤੇ ਆਇਆ, (ਤਦੋਂ) ਜਾ ਕੇ ਦਰਬਾਨ ਨੂੰ (ਸਾਰੀ ਗੱਲ) ਦਸ ਦਿੱਤੀ, ਉਸ ਨੇ ਅੰਦਰ ਜਾ ਕੇ (ਕੰਸ ਨੂੰ ) ਸੂਚਿਤ ਕਰ ਦਿੱਤਾ। (ਕੰਸ ਨੇ) ਬਾਲਕ ਨੂੰ ਵੇਖ ਕੇ ਤਰਸ ਖਾਧਾ ਅਤੇ ਕਿਹਾ--ਅਸਾਂ ਤੈਨੂੰ (ਇਹ ਬੱਚਾ) ਬਖਸ਼ ਦਿੱਤਾ। (ਇਹ ਗੱਲ ਸੁਣ ਕੇ) ਬਸੁਦੇਵ ਘਰ ਨੂੰ ਮੁੜ ਆਇਆ। ਪਰ ਤਾਂ ਵੀ ਉਸ ਨੇ ਮਨ ਵਿਚ ਰਤਾ ਜਿੰਨਾ ਸੁਖ ਨਹੀਂ ਪਾਇਆ। ੪੬।

*ਬਸੁਦੇਵ ਨੇ ਮਨ ਵਿਚ ਕਿਹਾ --*

*ਦੋਹਰਾ*

ਬਸੁਦੇਵ ਨੇ ਮਨ ਵਿਚ ਇਹ ਵਿਚਾਰ ਕੀਤਾ (ਕਿ) ਮੂਰਖ ਕੰਸ ਵੱਡੀ ਖੋਟੀ ਬੁੱਧੀ ਵਾਲਾ ਹੈ, ਇਸ ਨੂੰ ਜ਼ਰੂਰ ਮਾਰ ਸੁਟੇਗਾ। ੪੭।

*ਨਾਰਦ ਰਿਖਿ ਬਾਚ ਕੰਸ ਪ੍ਰਤਿ*

*ਦੋਹਰਾ*

ਤਬ ਮੁਨਿ ਆਯੋ ਕੰਸ ਗ੍ਰਿਹਿ ਕਹੀ ਬਾਤ ਸੁਨਿ ਰਾਇ।
ਅਸਟ ਲੀਕ ਕਰ ਕੈ ਗਨੀ ਦੀਨੋ ਭੇਦ ਬਤਾਇ। ੪੮।

*ਭ੍ਰਿਤਨ ਸੌ ਕੰਸ ਬਾਚ*

*ਸਵੈਯਾ*

ਬਾਤ ਸੁਨੀ ਜਬ ਨਾਰਦ ਕੀ ਇਹ ਤੋ ਨ੍ਰਿਪ ਕੇ ਮਨ ਮਾਹਿ ਭਈ ਹੈ।
ਮਾਰਹੁ ਜਾਇ ਇਸੈ ਅਬ ਹੀ ਕਰਿ ਭ੍ਰਿਤਨ ਨੈਨ ਕੀ ਸੈਨ ਦਈ ਹੈ।
ਦਉਰਿ ਗਏ ਤਿਹ ਆਇਸੁ ਮਾਨ ਕੈ ਬਾਤ ਇਹੈ ਚਲਿ ਲੋਗ ਗਈ ਹੈ।
ਪਾਥਰ ਪੈ ਹਨਿ ਕੈ ਘਨ ਜਿਉ ਬਪੁ ਜੀਵਹਿ ਤੇ ਕਰਿ ਭਿੰਨ ਲਈ ਹੈ। ੪੯।

## ਪ੍ਰਿਥਮ ਪੁਤ੍ਰ ਬਧਹਿ

*ਸਵੈਯਾ*

ਅਉਰ ਭਯੋ ਸੁਤ ਜੋ ਤਿਹ ਕੇ ਗ੍ਰਿਹਿ ਤਉ ਨ੍ਰਿਪ ਕੰਸ ਮਹਾ ਮਤਿ ਹੀਨੋ।
ਸੇਵਕ ਭੇਜ ਦਏ ਤਿਨ ਲਿਆਇ ਕੈ ਪਾਥਰ ਪੈ ਹਨਿ ਕੈ ਫੁਨਿ ਦੀਨੋ।
ਸੋਰ ਪਰਿਯੋ ਸਬ ਹੀ ਪੁਰ ਮੈ ਕਬਿ ਨੈ ਤਿਹ ਕੋ ਜਸੁ ਇਉ ਲਖਿ ਲੀਨੋ।
ਇੰਦ੍ਰ ਮੂਓ ਸੁਨਿ ਕੈ ਰਨ ਮੈ ਮਿਲ ਕੈ ਸੁਰ ਮੰਡਲ ਰੋਦਨ ਕੀਨੋ। ੫੦।

ਅਉਰ ਭਯੋ ਸੁਤ ਜੋ ਤਿਹ ਕੇ ਗ੍ਰਿਹ ਨਾਮ ਧਰਿਓ ਤਿਹ ਕੋ ਤਿਨ ਹੂੰ ਜੈ।
ਮਾਰ ਦਯੋ ਸੁਨਿ ਕੈ ਨ੍ਰਿਪ ਕੰਸ ਸੁ ਪਾਥਰ ਪੈ ਹਨਿ ਡਾਰਿਓ ਖੂੰਜੈ।
ਸੀਸ ਕੇ ਬਾਰ ਉਖਾਰਤ ਦੇਵਕੀ ਰੋਦਨ ਚੋਰਨ ਤੈ ਘਰਿ ਗੂੰਜੈ।
ਜਿਉ ਰੁਤਿ ਅੰਤੁ ਬਸੰਤ ਸਮੈ ਨਭਿ ਕੋ ਜਿਮ ਜਾਤ ਪੁਕਾਰਤ ਕੂੰਜੈ। ੫੧।

*ਕਬਿਤੁ*

ਚਉਥੋ ਪੁਤ੍ਰ ਭਇਓ ਸੋ ਭੀ ਕੰਸ ਮਾਰ ਦਇਓ ਤਿਹ ਸੋਕ ਬੜਵਾ ਕੀ ਲਾਟੈ ਮਨ ਮੈ ਜਗਤ ਹੈ।
ਪਰੀ ਹੈਗੀ ਦਾਸੀ ਮਹਾ ਮੋਹ ਹੂੰ ਕੀ ਫਾਸੀ ਬੀਚ ਗਈ ਮਿਟ ਸੋਭਾ ਪੈ ਉਦਾਸੀ ਹੀ ਪਗਤ ਹੈ।
ਕੈਧੋ ਤੁਮ ਨਾਥ ਹ੍ਵੈ ਸਨਾਥ ਹਮ ਹੂੰ ਪੈ ਹੂੰਜੈ ਪਤਿ ਕੀ ਨ ਗਤਿ ਔਰ ਤਨ ਕੀ ਨ ਗਤਿ ਹੈ।
ਭਈ ਉਪਹਾਸੀ ਦੇਹ ਪੂਤਨ ਬਿਨਾਸੀ ਅਬਿਨਾਸੀ ਤੇਰੀ ਹਾਸੀ ਨ ਹਮੈ ਗਾਸੀ ਸੀ ਲਗਤ ਹੈ। ੫੨।



*ਨਾਰਦ ਰਿਸ਼ੀ ਨੇ ਕੰਸ ਪ੍ਰਤਿ ਕਿਹਾ --*

*ਦੋਹਰਾ*

(ਬਸੁਦੇਵ ਦੇ ਘਰ ਪਰਤਣ ਤੇ) ਤਦੋਂ (ਨਾਰਦ) ਮੁਨੀ ਕੰਸ ਦੇ ਘਰ ਆਇਆ (ਅਤੇ ਇਹ) ਗੱਲ ਕਹੀ--ਹੇ ਰਾਜਨ! ਸੁਣੋ (ਤੈਨੂੰ ਕਿਵੇਂ ਨਿਸਚਾ ਆ ਸਕਦਾ ਹੈ ਕਿ ਦੇਵਕੀ ਦਾ ਅੱਠਵਾਂ ਬੱਚਾ ਹੀ ਤੇਰਾ ਵੈਰੀ ਹੈ? (ਫਿਰ ਉਸ ਨੇ) ਅੱਠ ਲੀਕਾਂ ਵਾਹ ਕੇ (ਇਸ ਤਰ੍ਹਾਂ) ਗਿਣੀਆਂ (ਕਿ ਹਰ ਲੀਕ ਅੱਠਵੀਂ ਬਣ ਜਾਵੇ, ਇਹ) ਭੇਦ ਦਸ ਦਿੱਤਾ। ੪੮।

*ਕੰਸ ਨੇ ਸੇਵਕਾਂ ਪ੍ਰਤਿ ਕਿਹਾ --*

*ਸਵੈਯਾ*

ਕੰਸ ਨੇ ਜਦੋਂ ਨਾਰਦ ਦੀ ਗੱਲ ਸੁਣੀ ਤਾਂ ਰਾਜੇ ਦੇ ਮਨ ਨੂੰ ਭਾ ਗਈ। ਉਸ ਨੇ ਸੇਵਕਾਂ ਨੂੰ ਅੱਖ ਦਾ ਇਸ਼ਾਰਾ ਕਰ ਦਿੱਤਾ ਕਿ ਹੁਣੇ ਜਾ ਕੇ ਇਸ ਨੂੰ ਮਾਰ ਦੇਵੋ। ਉਸ ਦੀ ਆਗਿਆ ਮੰਨ ਕੇ ਸੇਵਕ ਦੌੜ ਕੇ (ਬਸੁਦੇਵ ਕੋਲ) ਗਏ ਅਤੇ ਇਹ ਗੱਲ (ਸਾਰੇ) ਲੋਕਾਂ (ਵਿਚ ਨਸ਼ਰ) ਹੋ ਗਈ। (ਸੇਵਕਾਂ ਨੇ ਬਾਲਕ ਨੂੰ) ਪੱਥਰ ਉਥੇ ਹਥੌੜੇ ਵਾਂਗੂ ਮਾਰ ਕੇ, (ਉਸ ਦੀ ਦੇਹ) ਪ੍ਰਾਣਾਂ ਤੋਂ ਵਖਰੀ ਕਰ ਦਿੱਤੀ। ੪੯।

## ਪਹਿਲੇ ਪੁੱਤਰ ਦਾ ਕਤਲ

*ਸਵੈਯਾ*

(ਜਦੋਂ) ਉਨ੍ਹਾਂ ਦੇ ਘਰ ਹੋਰ ਪੁੱਤਰ ਹੋਇਆ ਤਾਂ ਵੱਡੀ ਹੀਣ ਮਤ ਵਾਲੇ ਕੰਸ ਨੇ (ਆਪਣੇ) ਸੇਵਕ (ਉਨ੍ਹਾਂ ਦੇ ਘਰ) ਭੇਜ ਦਿੱਤੇ। ਉਨ੍ਹਾਂ ਨੇ ਬਾਲਕ ਨੂੰ ਲਿਆ ਕੇ ਫਿਰ ਪੱਥਰ ਉਤੇ ਪਟਕਾ ਕੇ ਮਾਰ ਦਿੱਤਾ। (ਦੂਜੇ ਪੁੱਤਰ ਦੇ ਮਰਨ ਨਾਲ) ਸਾਰੀ ਮਥੁਰਾ ਪੁਰੀ ਵਿਚ ਰੌਲਾ ਪੈ ਗਿਆ। ਜਿਸ ਦੀ ਉਪਮਾ ਕਵੀ ਨੇ ਇਸ ਤਰ੍ਹਾਂ ਦੀ ਜਾਣ ਲਈ ਹੈ (ਮਾਨੋ) ਇੰਦਰ ਨੂੰ ਯੁੱਧ ਵਿਚ ਮੋਇਆ ਸੁਣ ਕਰ ਕੇ, ਸਾਰਿਆਂ ਦੇਵਤਿਆਂ ਨੇ ਰੋਣਾ (ਸ਼ੁਰੂ) ਕਰ ਦਿੱਤਾ ਹੋਵੇ। ੫੦।

ਉਨ੍ਹਾਂ ਦੇ ਘਰ ਹੋਰ ਜੋ ਪੁੱਤਰ ਹੋਇਆ, ਉਸ ਦਾ ਨਾਮ ਉਨ੍ਹਾਂ ਨੇ 'ਜੈ' ਰਖ ਦਿੱਤਾ। ਰਾਜੇ ਕੰਸ ਨੇ ਸੁਣ ਕੇ ਉਸ ਨੂੰ ਵੀ ਪੱਥਰ ਉਤੇ ਪਟਕਵਾ ਕੇ ਮਰਵਾ ਦਿੱਤਾ ਅਤੇ ਖੂੰਜੇ ਵਿਚ ਸੁਟਵਾ ਦਿੱਤਾ। ਦੇਵਕੀ ਸਿਰ ਦੇ ਵਾਲ ਪੁੱਟਦੀ ਹੈ, ਉਸ ਦੇ ਰੋਣ ਅਤੇ ਚਿਲਾਉਣ ('ਚੋਰਨ') ਨਾਲ ਘਰ (ਇਉਂ) ਗੂੰਜ ਰਿਹਾ ਹੈ, ਜਿਵੇਂ ਬਸੰਤ ਰੁਤ ਦੇ ਅੰਤ ਵਿਚ ਕੂੰਜਾਂ ਕੁਰਲਾਉਂਦੀਆਂ ਹੋਈਆਂ ਵਾਪਸ ਜਾਂਦੀਆਂ ਹਨ। ੫੧।

*ਕਬਿੱਤ*

ਜੋ ਚੌਥਾ ਪੁੱਤਰ ਹੋਇਆ, ਉਹ ਵੀ ਕੰਸ ਨੇ ਮਾਰ ਦਿੱਤਾ। ਉਸ ਦੇ ਸੋਗ ਦੀ ਅਗਨੀ ਦੀਆਂ ਲਾਟਾਂ ਦੇਵਕੀ ਦੇ ਮਨ ਵਿਚ ਬਲ ਰਹੀਆਂ ਹਨ। (ਕਹਿਣ ਲਗੀ--ਹੇ ਭਗਵਾਨ! ਮੈਂ) ਤੇਰੀ ਦਾਸੀ ਮਹਾ ਮੋਹ ਦੀ ਫਾਂਸੀ ਵਿਚ ਫਸੀ ਪਈ ਹਾਂ, (ਇਸ ਲਈ ਸਭ) ਸ਼ੋਭਾ ਮਿਟ ਗਈ ਹੈ ਅਤੇ ਉਦਾਸੀ ਛਾਈ ਹੋਈ ਹੈ। ਜਾਂ ਤਾਂ ਤੁਸੀਂ ਨਾਥ ਹੋ ਕੇ ਸਾਨੂੰ ਸਨਾਥ ਕਰੋ (ਕਿਉਂਕਿ) ਨ ਕੋਈ ਪਤੀ ਦੀ ਗਤਿ ਹੈ ਅਤੇ ਨ (ਕੋਈ ਮੇਰੇ) ਤਨ ਦੀ ਗਤਿ ਹੈ। (ਸਾਰੇ ਜਗਤ ਵਿਚ) ਪੁੱਤਰਾਂ ਦੀਆਂ ਦੇਹਾਂ ਦੇ ਨਸ਼ਟ ਹੋਣ ਤੇ ਹਾਸੀ ਹੋ ਰਹੀ ਹੈ, ਹੇ ਅਬਿਨਾਸ਼ੀ! ਤੇਰੀ (ਇਹ) ਹਾਸੀ ਸਾਨੂੰ ਤੀਰ ਦੇ ਮੁਖੀ ਵਾਂਗ ਲਗਦੀ ਹੈ।੫੨।

*ਸਵੈਯਾ*

ਪਾਚਵੋ ਪੁਤ੍ਰ ਭਯੋ ਸੁਨਿ ਕੰਸ ਸੁ ਪਾਥਰ ਸੋ ਹਨਿ ਮਾਰਿ ਦਯੋ ਹੈ।
ਸ੍ਵਾਸ ਗਯੋ ਨਭਿ ਕੇ ਮਗ ਮੈ ਤਨ ਤਾ ਕੋ ਕਿਧੌ ਜਮੁਨਾ ਮੈ ਗਯੋ ਹੈ।
ਸੋ ਸੁਨਿ ਕੈ ਪੁਨਿ ਸ੍ਰੋਨਨ ਦੇਵਕੀ ਸੋਕ ਸੋ ਸਾਸ ਉਸਾਸ ਲਯੋ ਹੈ।
ਮੋਹ ਭਯੋ ਅਤਿ ਤਾ ਦਿਨ ਮੈ ਮਨੋ ਯਾਹੀ ਤੇ ਮੋਹ ਪ੍ਰਕਾਸ ਭਯੋ ਹੈ। ੫੩।

*ਦੇਵਕੀ ਬੇਨਤੀ ਬਾਚ*

*ਕਬਿਤੁ*

ਪੁਤ੍ਰ ਭਇਓ ਛਠੋ ਬੰਸ ਸੋ ਭੀ ਮਾਰਿ ਡਾਰਿਓ ਕੰਸ ਦੇਵਕੀ ਪੁਕਾਰੀ ਨਾਥ ਬਾਤ ਸੁਨਿ ਲੀਜੀਐ।
ਕੀਜੀਐ ਅਨਾਥ ਨ ਸਨਾਥ ਮੇਰੇ ਦੀਨਾ ਨਾਥ ਹਮੈ ਮਾਰ ਦੀਜੀਐ ਕਿ ਯਾ ਕੋ ਮਾਰ ਦੀਜੀਐ।
ਕੰਸ ਬਡੋ ਪਾਪੀ ਜਾ ਕੋ ਲੋਕ ਭਯੋ ਜਾਪੀ ਸੋਈ ਕੀਜੀਐ ਹਮਾਰੀ ਦਸਾ ਜਾ ਤੇ ਸੁਖੀ ਜੀਜੀਐ।
ਸ੍ਰੋਨਨ ਮੈ ਸੁਨਿ ਅਸਵਾਰੀ ਗਜ ਵਾਰੀ ਕਰੋ ਲਾਈਐ ਨ ਢੀਲ ਅਬ ਦੋ ਮੈ ਏਕ ਕੀਜੀਐ। ੫੪।

*ਇਤਿ ਛਠਵੋਂ ਪੁਤ੍ਰ ਬਧਤ।*

## ਅਥ ਬਲਭਦ੍ਰ ਜਨਮ

*ਸਵੈਯਾ*

ਜੋ ਬਲਭਦ੍ਰ ਭਯੋ ਗਰਭਾਤਰ ਤੌ ਦੁਹੰ ਬੈਠਿ ਕੈ ਮੰਤ੍ਰ ਕਰਿਓ ਹੈ।
ਤਾ ਹੀ ਤੇ ਮੰਤ੍ਰ ਕੇ ਜੋਰ ਸੋ ਕਾਢਿ ਕੈ ਰੋਹਿਨੀ ਕੇ ਉਰ ਬੀਚ ਧਰਿਓ ਹੈ।
ਕੰਸ ਕਦਾਚ ਹਨੇ ਸਿਸੁ ਕੋ ਤਿਹ ਤੇ ਮਨ ਮੈ ਬਸੁਦੇਵ ਡਰਿਓ ਹੈ।
ਸੇਖ ਮਨੋ ਜਗ ਦੇਖਨ ਕੋ ਜਗ ਭੀਤਰ ਰੂਪ ਨਵੀਨ ਕਰਿਓ ਹੈ। ੫੫।

*ਦੋਹਰਾ*

ਕ੍ਰਿਸਨ ਕ੍ਰਿਸਨ ਕਰਿ ਸਾਧ ਦੋ ਬਿਸਨੁ ਕਿਸਨ ਪਤਿ ਜਾਸੁ।
ਕ੍ਰਿਸਨ ਬਿਸ੍ਰ ਤਰਬੇ ਨਿਮਿਤ ਤਨ ਮੈ ਕਰਿਯੋ ਪ੍ਰਕਾਸ। ੫੬।

## ਅਥ ਕ੍ਰਿਸਨ ਜਨਮ

*ਸਵੈਯਾ*

ਸੰਖ ਗਦਾ ਕਰਿ ਅਉਰ ਤ੍ਰਿਸੂਲ ਧਰੇ ਤਨਿ ਕਉਚ ਬਡੇ ਬਡਭਾਗੀ।
ਨੰਦ ਗਹੈ ਕਰਿ ਸਾਰੰਗ ਸਾਰੰਗ ਪੀਤ ਧਰੈ ਪਟ ਪੈ ਅਨੁਰਾਗੀ।



*ਸਵੈਯਾ*

ਜਦੋਂ ਪੰਜਵਾਂ ਪੁੱਤਰ ਹੋਇਆ (ਤਦੋਂ) ਕੰਸ ਨੇ ਉਸ ਨੂੰ ਵੀ ਪੱਥਰ ਨਾਲ ਪਟਕਵਾ ਕੇ ਮਰਵਾ ਦਿੱਤਾ। (ਉਸ ਦੇ) ਪ੍ਰਾਣ ਆਕਾਸ ਦੇ ਰਸਤੇ ਚਲੇ ਗਏ ਹਨ ਅਤੇ ਉਸ ਦਾ ਸ਼ਰੀਰ ਕਿਤੇ ਜਮਨਾ ਵਿਚ (ਰੁੜ) ਗਿਆ ਹੈ। (ਇਹ) ਖ਼ਬਰ ('ਸੋ') ਦੇਵਕੀ ਨੇ ਕੰਨੀ ਸੁਣ ਕੇ ਫਿਰ ਸੋਗ ਨਾਲ ਉਭੇ ਸਾਹ ਲਏ ਹਨ। ਉਸ ਦਿਨ (ਦੇਵਕੀ ਨੂੰ) ਬਹੁਤ ਹੀ ਮੋਹ ਹੋਇਆ ਹੈ, ਮਾਨੋ ਉਥੋਂ ਹੀ 'ਮੋਹ' ਦਾ ਜਨਮ ਹੋਇਆ ਹੋਵੇ। ੫੩।

*ਦੇਵਕੀ ਨੇ ਬੇਨਤੀ ਕੀਤੀ --*

*ਕਬਿੱਤ*

(ਬਸੁਦੇਵ ਦੇ) ਕੁਲ ਵਿਚ ਜੋ ਛੇਵਾਂ ਪੁੱਤਰ ਹੋਇਆ ਉਹ ਵੀ ਕੰਸ ਨੇ ਮਾਰ ਸੁਟਿਆ; ਤਾਂ ਦੇਵਕੀ ਨੇ ਪੁਕਾਰ ਕੀਤੀ--ਹੇ ਭਗਵਾਨ! (ਹੁਣ ਮੇਰੀ) ਗੱਲ ਸੁਣ ਲਵੋ। ਹੇ ਮੇਰੇ ਦੀਨਾ ਨਾਥ! ਸਨਾਥ ਤੋਂ ਅਨਾਥ ਨ ਕਰੋ; ਸਾਨੂੰ ਮਾਰ ਦਿਓ ਜਾਂ ਇਸ (ਕੰਸ) ਨੂੰ ਮਾਰ ਦਿਓ। ਕਿਉਂਕਿ ਕੰਸ ਵੱਡਾ ਪਾਪੀ ਹੈ, ਜਿਸ ਨੂੰ ਲੋਭ ਹੋਇਆ ਜਾਪਦਾ ਹੈ। (ਹੁਣ) ਸਾਡੀ ਉਹੀ ਦਸ਼ਾ ਕਰੋ ਜਿਸ ਨਾਲ (ਅਸੀਂ) ਸੁਖ ਪੂਰਵਕ ਜੀ ਸਕੀਏ। (ਮੇਰੀ ਬੇਨਤੀ) ਕੰਨਾਂ ਵਿਚ ਸੁਣ ਕੇ ਇਸ ਵਾਰੀ ਹਾਥੀ (ਦੇ ਉੱਧਾਰ) ਵਾਲਾ ਕੌਤਕ ਕਰੋ। ਹੁਣ ਢਿਲ ਨ ਲਾਓ, ਦੋਹਾਂ ਵਿਚੋਂ ਇਕ (ਗੱਲ) ਕਰ ਦਿਓ। ੫੪।

*ਇਥੇ ਛੇਵੇਂ ਪੁੱਤਰ ਦੇ ਕਤਲ ਦਾ ਪ੍ਰਸੰਗ ਸਮਾਪਤ।*

## ਹੁਣ ਬਲਭਦ੍ਰ ਦੇ ਜਨਮ ਦਾ ਕਥਨ

*ਸਵੈਯਾ*

ਜਦੋਂ ਬਲਭਦ੍ਰ ਗਰਭ ਅੰਦਰ ਆਇਆ ਤਾਂ ਦੇਵਕੀ ਤੇ ਬਸੁਦੇਵ ਦੋਹਾਂ ਨੇ ਬੈਠ ਕੇ ਸਲਾਹ ਕੀਤੀ ਹੈ। ਮੰਤ੍ਰਾਂ ਦੇ ਜ਼ੋਰ ਨਾਲ, (ਉਸ ਬਾਲਕ ਨੂੰ ਦੇਵਕੀ ਦੇ ਗਰਭ ਵਿਚੋਂ) ਕਢ ਕੇ ਰੋਹਿਣੀ ਦੇ ਗਰਭ ਵਿਚ ਟਿਕਾ ਦਿੱਤਾ ਹੈ। ਕਿਧਰੇ ਕੰਸ (ਇਸ) ਬਾਲਕ ਨੂੰ ਵੀ ਨ ਮਾਰ ਦੇਵੇ, ਇਸ ਕਰ ਕੇ ਬਸੁਦੇਵ ਮਨ ਵਿਚ ਡਰਿਆ ਹੋਇਆ ਹੈ। (ਸਮਾਂ ਪੂਰਾ ਹੋਣ ਤੇ ਬਾਲਕ ਨੇ ਜਨਮ ਲਿਆ) ਮਾਨੋ ਸ਼ੇਸ਼ਨਾਗ ਨੇ ਜਗਤ ਨੂੰ ਵੇਖਣ ਲਈ ਜਗ ਵਿਚ ਨਵਾਂ ਰੂਪ ਧਾਰਨ ਕੀਤਾ ਹੋਵੇ। ੫੫।

*ਦੋਹਰਾ*

ਦੋਵੇਂ ਸਾਧੂ ਸੁਭਾ ਵਾਲੇ (ਦੇਵਕੀ ਅਤੇ ਬਸੁਦੇਵ) ਮਾਯਾ-ਪਤਿ ('ਕਿਸਨ ਪਤਿ') ਵਿਸ਼ਨੂ ਦਾ 'ਕ੍ਰਿਸ਼ਨ ਕ੍ਰਿਸ਼ਨ' ਕਹਿ ਕੇ ਜਸ ਕਰਦੇ ਹਨ। (ਵਿਸ਼ਨੂ) ਪਾਪਾਂ ਨਾਲ ਕਾਲੀ ਹੋਈ ਦੁਨੀਆ ਨੂੰ ਤਾਰਨ ਲਈ (ਦੇਵਕੀ ਦੇ) ਸ਼ਰੀਰ ਵਿਚ ਪ੍ਰਕਾਸ਼ ਕਰਦਾ ਹੈ। ੫੬।

## ਹੁਣ ਕ੍ਰਿਸ਼ਨ ਦੇ ਜਨਮ ਦਾ ਕਥਨ

*ਸਵੈਯਾ*

ਹੱਥ ਵਿਚ ਸੰਖ, ਗਦਾ ਅਤੇ ਤ੍ਰਿਸ਼ੂਲ ਧਾਰਿਆ ਹੋਇਆ ਹੈ, ਸ਼ਰੀਰ ਉਤੇ ਕਵਚ (ਧਾਰਨ ਕੀਤਾ ਹੋਇਆ ਹੈ) ਅਤੇ ਵਡੇ ਪ੍ਰਤਾਪ ਵਾਲਾ ਹੈ। (ਚੌਥੇ) ਹੱਥ ਵਿਚ ਖੜਗ, ਪੰਜਵੇਂ ਵਿਚ ਕਮਲ (ਛੇਵੇਂ ਵਿਚ) ਧਨੁਸ਼ ਧਾਰਨ ਕਰਨ ਵਾਲੇ ਪ੍ਰੇਮ-ਸਰੂਪ ਨੇ ਪੀਲੇ ਬਸਤ੍ਰ ਪਾਏ ਹੋਏ ਹਨ। ਸੁਤੀ ਪਈ ਦੇਵਕੀ ਦੇ ਗ੍ਰਿਹ ਵਿਚ (ਇਸ ਤਰ੍ਹਾਂ ਦੇ ਪ੍ਰਤਾਪੀ ਪੁਰਖ ਦੇ) ਜਨਮ

ਸੋਈ ਹੁਤੀ ਜਨਮਿਉ ਇਹ ਕੇ ਗ੍ਰਿਹ ਕੈ ਡਰਪੈ ਮਨ ਮੈ ਉਠਿ ਜਾਗੀ।
ਦੇਵਕੀ ਪੁਤ੍ਰ ਨ ਜਾਨਿਯੋ ਲਖਿਓ ਹਰਿ ਕੈ ਕੈ ਪ੍ਰਨਾਮ ਸੁ ਪਾਇਨ ਲਾਗੀ। ੫੭।

*ਦੋਹਰਾ*

ਲਖਿਓ ਦੇਵਕੀ ਹਰਿ ਮਨੈ ਲਖਿਓ ਨ ਕਰਿ ਕਰਿ ਤਾਤ।
ਲਖਿਓ ਜਾਨ ਕਰਿ ਮੋਹਿ ਕੀ ਤਾਨੀ ਤਾਨਿ ਕਨਾਤ। ੫੮।

ਕ੍ਰਿਸਨ ਜਨਮ ਜਬ ਹੀ ਭਇਓ ਦੇਵਨ ਭਇਓ ਹੁਲਾਸ।
ਸਤ੍ਰ ਸਬੈ ਅਬ ਨਾਸ ਹੋਹਿੰ ਹਮ ਕੋ ਹੋਇ ਬਿਲਾਸ। ੫੯।

ਆਨੰਦ ਸੋ ਸਬ ਦੇਵਤਨ ਸੁਮਨ ਦੀਨ ਬਰਖਾਇ।
ਸੋਕ ਹਰਨ ਦੁਸਟਨ ਦਲਨ ਪ੍ਰਗਟੇ ਜਗ ਮੋ ਆਇ। ੬੦।

ਜੈ ਜੈ ਕਾਰ ਭਯੋ ਜਬੈ ਸੁਨੀ ਦੇਵਕੀ ਕਾਨਿ।
ਤ੍ਰਾਸਤਿ ਹੁਇ ਮਨ ਮੈ ਕਹਿਯੋ ਸੋਰ ਕਰੈ ਕੋ ਆਨਿ। ੬੧।

ਬਾਸੁਦੇਵ ਅਰੁ ਦੇਵਕੀ ਮੰਤ੍ਰ ਕਰੈ ਮਨ ਮਾਹਿ।
ਕੰਸ ਕਸਾਈ ਜਾਨ ਕੈ ਹੀਐ ਅਧਿਕ ਡਰਪਾਹਿ। ੬੨।

*ਇਤਿ ਕ੍ਰਿਸਨ ਜਨਮ ਬਰਨਨੰ ਸਮਾਪਤੰ।*

*ਸਵੈਯਾ*

ਮੰਤ੍ਰ ਬਿਚਾਰ ਕਰਿਓ ਦੁਹਹੂੰ ਮਿਲਿ ਮਾਰਿ ਡਰੈ ਇਹ ਕੋ ਮਤਿ ਰਾਜਾ।
ਨੰਦਹਿ ਕੇ ਘਰਿ ਆਇ ਹਉ ਡਾਰਿ ਕੈ ਠਾਟ ਇਹੀ ਮਨ ਮੈ ਤਿਨ ਸਾਜਾ।
ਕਾਨ੍ਹ ਕਹਿਓ ਮਨ ਮੈ ਨ ਡਰੋ ਤੁਮ ਜਾਹੁ ਨਿਸੰਕ ਬਜਾਵਤ ਬਾਜਾ।
ਮਾਯਾ ਕੀ ਖੈਚਿ ਕਨਾਤ ਲਈ ਧਰ ਬਾਲਕ ਸਊਰਭ ਆਪਿ ਬਿਰਾਜਾ। ੬੩।

*ਦੋਹਰਾ*

ਕ੍ਰਿਸਨ ਜਬੈ ਤਿਨ ਗ੍ਰਿਹਿ ਭਯੋ ਬਾਸੁਦੇਵ ਇਹ ਕੀਨ।
ਦਸ ਹਜਾਰ ਗਾਈ ਭਲੀ ਮਨੈ ਮਨਸਿ ਕਰਿ ਦੀਨ। ੬੪।

*ਸਵੈਯਾ*

ਛੂਟਿ ਕਿਵਾਰ ਗਏ ਘਰਿ ਕੇ ਦਰਿ ਕੇ ਨ੍ਰਿਪ ਕੇ ਬਰ ਕੇ ਚਲਤੇ।
ਹਰਖੇ ਸਰਖੇ ਬਸੁਦੇਵਹਿ ਕੇ ਪਗ ਜਾਇ ਛੁਹਿਓ ਜਮਨਾ ਜਲਤੇ।
ਹਰਿ ਦੇਖਨ ਕੌ ਹਰਿ ਅਉ ਬਢਕੇ ਹਰਿ ਦਉਰ ਗਏ ਤਨ ਕੇ ਬਲਤੇ।
ਕਾਜ ਇਹੀ ਕਹਿ ਦੋਊ ਗਏ ਜੁ ਖਿਝੈ ਬਹੁ ਪਾਪਨ ਕੀ ਮਲ ਤੇ। ੬੫।



ਨਾਲ ਉਹ ਮਨ ਵਿਚ ਡਰਦੀ ਹੋਈ ਜਾਗ ਕੇ ਉਠ ਬੈਠੀ ਹੈ। ਦੇਵਕੀ ਨੇ (ਉਸ ਨੂੰ) ਪੁੱਤਰ ਕਰ ਕੇ ਨਹੀਂ ਜਾਣਿਆਂ ਅਤੇ ਪਰਮਾਤਮਾ ਸਮਝਿਆ, ਉਸ ਨੂੰ ਪ੍ਰਨਾਮ ਕਰ ਕੇ ਚਰਨਾਂ ਉਤੇ ਡਿਗ ਪਈ। ੫੭।

*ਦੋਹਰਾ*

ਦੇਵਕੀ ਨੇ ਹਰਿ ਕਰ ਕੇ ਮੰਨਿਆ ਹੈ, ਪੁੱਤਰ ਕਰ ਕੇ ਨਹੀਂ ਜਾਣਿਆ। (ਉਸ ਵੇਲੇ ਕ੍ਰਿਸ਼ਨ ਨੇ) ਜਾਣ ਲਿਆ (ਕਿ ਇਸ ਨੇ ਮੇਰਾ ਅਸਲ ਰੂਪ) ਪਛਾਣ ਲਿਆ ਹੈ। (ਇਸ ਲਈ) ਮੋਹ ਦੀ ਕਨਾਤ ਖਿਚ ਕੇ ਤਾਣ ਦਿੱਤੀ ਹੈ। ੫੮।

ਜਦੋਂ ਕ੍ਰਿਸ਼ਨ ਦਾ ਜਨਮ ਹੋਇਆ, ਤਦੋਂ ਦੇਵਤਿਆਂ ਦੇ ਚਿਤ ਆਨੰਦਿਤ ਹੋ ਗਏ। (ਸਾਰੇ ਦੇਵਤੇ ਕਹਿਣ ਲਗੇ) ਹੁਣ ਸਾਡੇ ਸਾਰੇ ਵੈਰੀ ਨਸ਼ਟ ਹੋ ਜਾਣਗੇ ਅਤੇ ਸਾਨੂੰ ਸੁਖ ਪ੍ਰਾਪਤ ਹੋਵੇਗਾ। ੫੯।

ਪ੍ਰਸੰਨਤਾ ਪੂਰਵਕ ਸਾਰਿਆਂ ਦੇਵਤਿਆਂ ਨੇ ਫੁਲਾਂ ਦੀ ਬਰਖਾ ਕਰ ਦਿੱਤੀ, (ਕਿਉਂਕਿ ਉਨ੍ਹਾਂ ਦੇ) ਸੋਗ ਦੂਰ ਕਰਨ ਅਤੇ ਦੁਸ਼ਟਾਂ ਨੂੰ ਦਲ ਸੁਟਣ ਵਾਲੇ (ਭਗਵਾਨ) ਜਗਤ ਵਿਚ ਪ੍ਰਗਟ ਹੋ ਗਏ ਹਨ। ੬੦।

ਜਦੋਂ (ਦੇਵਤਿਆਂ ਵਲੋਂ) ਜੈ ਜੈ ਕਾਰ ਹੁੰਦੀ ਦੇਵਕੀ ਨੇ ਕੰਨੀ ਸੁਣੀ (ਤਾਂ) ਸਹਿਮੀ ਹੋਈ ਨੇ ਮਨ ਵਿਚ ਕਿਹਾ -- (ਸਾਡੇ ਘਰ ਵਿਚ) ਆ ਕੇ ਕੌਣ ਸ਼ੋਰ ਕਰ ਰਿਹਾ ਹੈ? ੬੧।

ਬਸੁਦੇਵ ਅਤੇ ਦੇਵਕੀ ਮਨ ਵਿਚ ਵਿਚਾਰ ਕਰਦੇ ਹਨ ਅਤੇ ਕੰਸ ਨੂੰ ਕਸਾਈ ਜਾਣ ਕਰ ਕੇ ਮਨ ਵਿਚ ਬਹੁਤ ਡਰ ਰਹੇ ਹਨ। ੬੨।

*ਇਥੇ ਕ੍ਰਿਸ਼ਨ ਦੇ ਜਨਮ ਦੇ ਵਰਣਨ ਦੀ ਸਮਾਪਤੀ।*

*ਸਵੈਯਾ*

ਦੋਹਾਂ (ਬਸੁਦੇਵ ਤੇ ਦੇਵਕੀ) ਨੇ ਮਿਲ ਕੇ ਅਤੇ ਵਿਚਾਰ ਕਰ ਕੇ ਸਲਾਹ ਕੀਤੀ (ਕਿ) ਕਿਧਰੇ ਕੰਸ ਇਸ ਨੂੰ ਮਰਵਾ ਨ ਦੇਵੇ, (ਇਸ ਲਈ ਇਸ ਨੂੰ ਨੰਦ ਦੇ ਘਰ ਸੁਟ ਆਈਏ; ਉਨ੍ਹਾਂ ਇਹੋ ਸਲਾਹ ਮਨ ਵਿਚ ਪਕੀ ਕੀਤੀ। ਕਾਨ੍ਹ ਨੇ ਕਿਹਾ --ਤੁਸੀਂ ਡਰੋ ਨਾ, ਨਿਸੰਗ ਹੋ ਕੇ ਧੌਂਸੇ ਵਜਾਉਂਦੇ ਜਾਓ (ਕੋਈ ਵੇਖ ਨਹੀਂ ਸਕੇਗਾ)। ਮਾਯਾ ਦੀ ਕਨਾਤ ਖਿਚ ਕੇ ਤਣ ਦਿੱਤੀ ਹੈ ਅਤੇ ਬਾਲਕ ਸਰੂਪ ਹੋ ਕੇ ਆਪ ਬਿਰਾਜ ਰਿਹਾ ਹੈ। ੬੩।

*ਦੋਹਰਾ*

ਜਦੋਂ ਉਨ੍ਹਾਂ ਦੇ ਘਰ ਵਿਚ ਕ੍ਰਿਸ਼ਨ (ਪ੍ਰਗਟ੍ਹ) ਹੋਏ, (ਤਦੋਂ) ਬਸੁਦੇਵ ਨੇ ਇਹ (ਕੰਮ) ਕੀਤਾ। ਦਸ ਹਜ਼ਾਰ ਚੰਗੀਆਂ ਗਊਆਂ ਦੇ ਦਾਨ (ਦੇਣ ਦਾ) ਮਨ ਵਿਚ ਸੰਕਲਪ ਕਰ ਲਿਆ।੬੪।

*ਸਵੈਯਾ*

ਬਸੁਦੇਵ ਦੇ ਚਲਦਿਆਂ ਹੀ ਰਾਜੇ ਦੇ ਘਰ ਦੇ ਦਰਵਾਜ਼ੇ ਖੁਲ੍ਹ ਗਏ। ਹਰਖ ਨਾਲ ਭਰੇ ਹੋਏ ਬਸੁਦੇਵ ਦੇ ਚਰਨ ਅਗੇ ਵਧੇ ਅਤੇ ਜਮਨਾ ਦੇ ਜਲ ਨੂੰ ਜਾ ਛੋਹਿਆ। ਕ੍ਰਿਸ਼ਨ ਨੂੰ ਦੇਖਣ ਲਈ ਜਮਨਾ ਦਾ ਜਲ ਹੋਰ ਵਧਿਆ (ਅਤੇ ਬਸੁਦੇਵ) ਦੇ ਤਨ ਦੇ ਬਲ ਨਾਲ ਕ੍ਰਿਸ਼ਨ ਦੌੜ ਕੇ ਪਰੇ ਹੋ ਗਏ। ਪਾਪਾਂ ਦੀ ਮੈਲ ਤੋਂ ਖਿਝੇ ਹੋਏ ਦੋਵੇਂ ਇਸ ਕੰਮ ਲਈ ਗਏ ਸਨ।੬੫।

*ਦੋਹਰਾ*

ਕ੍ਰਿਸਨ ਜਬੈ ਚੜਤੀ ਕਰੀ ਫੇਰਿਓ ਮਾਯਾ ਜਾਲ।
ਅਸੁਰ ਜਿਤੇ ਚਉਕੀ ਹੁਤੇ ਸੋਇ ਗਏ ਤਤਕਾਲ।੬੬।

*ਸਵੈਯਾ*

ਕੰਸਹਿ ਕੇ ਡਰ ਤੇ ਬਸੁਦੇਵ ਸੁ ਪਾਇ ਜਬੈ ਜਮੁਨਾ ਮਧਿ ਠਾਨੋ।
ਮਾਨ ਕੈ ਪ੍ਰੀਤਿ ਪੁਰਾਤਨ ਕੋ ਜਲ ਪਾਇਨ ਭੇਟਨ ਕਾਜ ਉਠਾਨੋ।
ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਅਪਨੇ ਮਨ ਮੈ ਪਹਿਚਾਨੋ।
ਕਾਨ੍ਹ ਕੋ ਜਾਨ ਕਿਧੋ ਪਤਿ ਹੈ ਇਹ ਕੈ ਜਮੁਨਾ ਤਿਹ ਭੇਟਤ ਮਾਨੋ। ੬੭।

*ਦੋਹਰਾ*

ਜਬੈ ਜਸੋਦਾ ਸੁਇ ਗਈ ਮਾਯਾ ਕੀਯੋ ਪ੍ਰਕਾਸ।
ਡਾਰਿ ਕ੍ਰਿਸਨ ਤਿਹ ਪੈ ਸੁਤਾ ਲੀਨੀ ਹੈ ਕਰਿ ਤਾਸ।੬੮।

*ਸਵੈਯਾ*

ਮਾਯਾ ਕੋ ਲੈ ਕਰ ਮੈ ਬਸੁਦੇਵ ਸੁ ਸੀਘ੍ਰ ਚਲਿਯੋ ਅਪੁਨੇ ਗ੍ਰਿਹ ਮਾਹੀ।
ਸੋਇ ਗਏ ਪਰ ਦੁਆਰ ਸਬੈ ਘਰ ਬਾਹਰਿ ਭੀਤਰਿ ਕੀ ਸੁਧਿ ਨਾਹੀ।
ਦੇਵਕੀ ਤੀਰ ਗਯੋ ਜਬ ਹੀ ਸਭ ਤੇ ਮਿਲਗੇ ਪਟ ਆਪਸਿ ਮਾਹੀ।
ਬਾਲਿ ਉਠੀ ਜਬ ਰੋਦਨ ਕੈ ਜਗ ਕੈ ਸੁਧਿ ਜਾਇ ਕਰੀ ਨਰ ਨਾਹੀ। ੬੯।

ਰੋਇ ਉਠੀ ਵਹ ਬਾਲਿ ਜਬੈ ਤਬ ਸ੍ਰੋਨਨ ਮੈ ਸੁਨਿ ਲੀ ਧੁਨਿ ਹੋਰੈ।
ਧਾਇ ਗਏ ਨ੍ਰਿਪ ਕੰਸਹ ਕੇ ਘਰਿ ਜਾਇ ਕਹਿਯੋ ਜਨਮਿਯੋ ਰਿਪੁ ਤੋਰੈ।
ਲੈ ਕੇ ਕ੍ਰਿਪਾਨ ਗਯੋ ਤਿਹ ਕੇ ਚਲਿ ਜਾਇ ਗਹੀ ਕਰ ਤੈ ਕਰਿ ਜੋਰੈ।
ਦੇਖਹੁ ਬਾਤ ਮਹਾ ਜੜ ਕੀ ਅਬ ਆਦਿਕ ਕੇ ਬਿਖ ਚਾਬਤ ਭੋਰੈ। ੭੦।

ਲਾਇ ਰਹੀ ਉਰ ਸੋ ਤਿਹ ਕੋ ਮੁਖ ਤੇ ਕਹਿਯੋ ਬਾਤ ਸੁਨੋ ਮਤਵਾਰੇ।
ਪੁਤ੍ਰ ਹਨੇ ਮਮ ਪਾਵਕ ਸੇ ਛਠ ਹੀ ਤੁਮ ਪਾਥਰ ਪੈ ਹਨਿ ਡਾਰੇ।
ਛੀਨ ਕੈ ਕੰਸ ਕਹਿਯੋ ਮੁਖ ਤੇ ਇਹ ਭੀ ਪਟਕੇ ਇਹ ਕੈ ਅਬ ਨਾਰੇ।
ਦਾਮਿਨੀ ਹ੍ਵੈ ਲਹਕੀ ਨਭ ਮੈ ਜਬ ਰਾਖ ਲਈ ਵਹ ਰਾਖਨਹਾਰੇ। ੭੧।

*ਕਬਿਤੁ*

ਕੈ ਕੈ ਕ੍ਰੋਧ ਮਨਿ ਕਰਿ ਬ੍ਯੋਤ ਵਾ ਕੇ ਮਾਰਬੇ ਕੀ ਚਾਕਰਨ ਕਹਿਓ ਮਾਰ ਡਾਰੋ ਨ੍ਰਿਪ ਬਾਤ ਹੈ।
ਕਰ ਮੋ ਉਠਾਇ ਕੈ ਬਨਾਇ ਭਾਰੇ ਪਾਥਰ ਪੈ ਰਾਜ ਕਾਜ ਰਾਖਬੇ ਕੋ ਕਛੁ ਨਹੀ ਪਾਤ ਹੈ।



*ਦੋਹਰਾ*

ਕ੍ਰਿਸ਼ਨ (ਨੂੰ ਲੈ ਕੇ ਬਸੁਦੇਵ ਨੇ) ਜਦੋਂ ਚਾਲੇ ਪਾਏ, ਉਸ ਵੇਲੇ (ਕ੍ਰਿਸ਼ਨ ਨੇ) ਮਾਇਆ ਜਾਲ ਦਾ ਪਸਾਰ ਕਰ ਦਿੱਤਾ। (ਜਿਸ ਕਰ ਕੇ) ਜਿੰਨੇ ਦੈਂਤ ਪਹਿਰੇ ਉਤੇ ਬੈਠੇ ਹੋਏ ਸਨ, ਉਹ ਤੁਰਤ ਸੌਂ ਗਏ। ੬੬।

*ਸਵੈਯਾ*

ਕੰਸ ਦੇ ਡਰੋਂ ਬਸੁਦੇਵ ਨੇ ਜਦੋਂ ਜਮਨਾ ਵਿਚ ਪੈਰ ਰਖੇ, (ਤਾਂ) ਪੁਰਾਣੀ ਪ੍ਰੀਤ ਨੂੰ ਚੇਤੇ ਕਰ ਕੇ (ਕ੍ਰਿਸ਼ਨ ਦੇ) ਪੈਰਾਂ ਨੂੰ ਪਰਸਨ ਲਈ, ਜਮਨਾ ਦਾ ਜਲ ਉੱਚਾ ਹੋਇਆ। ਉਸ ਦ੍ਰਿਸ਼ ਦੀ ਮਹਾਨ ਮਹਿਮਾ ਨੂੰ ਕਵੀ ਨੇ (ਇਸ ਤਰ੍ਹਾਂ) ਆਪਣੇ ਮਨ ਵਿਚ ਪਛਾਣਿਆਂ ਹੈ, ਮਾਨੋ ਕਾਨ੍ਹ ਨੂੰ ਜਿਵੇਂ ਪਤੀ ਮੰਨ ਕੇ ਜਮਨਾ ਉਸ ਦੇ ਚਰਨ ਪਰਸਣਾ ਚਾਹੁੰਦੀ ਹੋਵੇ?।੬੭।

*ਦੋਹਰਾ*

ਜਦੋਂ ਜਸੋਧਾ ਸੌਂ ਗਈ, (ਉਸ ਵੇਲੇ) ਮਾਇਆ ਨੇ (ਬਾਲਿਕਾ ਦੇ ਰੂਪ ਵਿਚ) ਜਨਮ ਲਿਆ। (ਬਸੁਦੇਵ ਨੇ) ਕ੍ਰਿਸ਼ਨ ਨੂੰ ਉਸ ਦੇ ਕੋਲ ਲਿਟਾ ਕੇ, ਉਸ ਦੀ ਪੁੱਤਰੀ ਹੱਥ ਵਿਚ ਚੁਕ ਲਿਆਉਂਦੀ। ੬੮।

*ਸਵੈਯਾ*

ਬਸੁਦੇਵ ਮਾਇਆ ਨੂੰ ਲੈ ਕੇ ਛੇਤੀ ਨਾਲ ਆਪਣੇ ਘਰ ਨੂੰ ਤੁਰ ਪਿਆ। (ਇਧਰ) ਘਰ ਦੇ ਦਰਵਾਜ਼ੇ ਉਤੇ (ਜੋ ਪਹਿਰੇਦਾਰ ਬੈਠੇ ਸਨ, ਉਹ) ਸਾਰੇ ਹੀ ਸੌਂ ਗਏ। (ਉਨ੍ਹਾਂ ਨੂੰ) ਬਾਹਰ ਅੰਦਰ ਦੀ (ਕੁਝ ਵੀ) ਸੁਧ ਨਹੀਂ ਹੈ। ਜਦੋਂ (ਬਸੁਦੇਵ ਮਾਇਆ ਸਹਿਤ) ਦੇਵਕੀ ਕੋਲ ਗਿਆ, (ਤਦੋਂ ਹੀ) ਸਾਰੇ ਬੂਹੇ ਆਪਸ ਵਿਚ ਮਿਲ ਗਏ। ਜਦੋਂ ਉਹ ਲੜਕੀ ਜਾਗ ਕੇ ਉਠੀ ਅਤੇ ਰੋਣ ਲਗੀ, (ਤਾਂ ਪਹਿਰੇਦਾਰਾਂ ਨੇ) ਜਾ ਕੇ ਕੰਸ ਨੂੰ ਖ਼ਬਰ ਕਰ ਦਿੱਤੀ।੬੯।

ਜਦੋਂ ਉਹ ਲੜਕੀ ਰੋਂਦੀ ਹੋਈ ਉਠੀ ਤਾਂ ਹੋਰਨਾਂ ਨੇ ਵੀ ਉਸ ਦੀ ਆਵਾਜ਼ ਕੰਨਾਂ ਨਾਲ ਸੁਣ ਲਈ। (ਉਹ) ਭਜ ਕੇ ਕੰਸ ਦੇ ਘਰ ਗਏ ਅਤੇ ਜਾ ਕੇ ਕਿਹਾ--ਤੇਰਾ ਵੈਰੀ ਜੰਮ ਪਿਆ ਹੈ। (ਕੰਸ) ਤਲਵਾਰ ਲੈ ਕੇ, ਉਥੇ ਚਲਾ ਗਿਆ ਅਤੇ ਜਾ ਕੇ (ਦੇਵਕੀ ਦੇ) ਹੱਥੋਂ ਜ਼ੋਰ ਨਾਲ (ਲੜਕੀ ਨੂੰ) ਪਕੜ ਲਿਆ। ਹੁਣ ਮਹਾ ਮੂਰਖ (ਕੰਸ) ਦੀ ਗੱਲ ਵੇਖੋ (ਜੋ) ਅਦਰਕ ਦੇ ਭੁਲੇਖੇ ਵਿਸ਼ (ਮਿੱਠੇ ਤੇਲੀਏ ਦੀ ਗੰਢੀ) ਖਾ ਰਿਹਾ ਹੈ। ੭੦।

(ਦੇਵਕੀ) ਉਸ ਨੂੰ ਛਾਤੀ ਨਾਲ ਲਗਾ ਰਹੀ ਸੀ ਅਤੇ ਮੂੰਹੋਂ ਕੰਸ ਨੂੰ ਕਹਿ ਰਹੀ ਸੀ -- ਹੇ ਪਾਗਲ! (ਮੇਰੀ) ਗੱਲ ਸੁਣ, ਤੂੰ ਮੇਰੇ ਅੱਗ ਵਰਗੇ (ਤੇਜ ਵਾਲੇ) ਛੇ ਪੁੱਤਰਾਂ ਨੂੰ ਪੱਥਰ ਉਤੇ ਪਟਕਾ ਕੇ ਮਾਰ ਸੁਟਿਆ ਹੈ, (ਇਸ ਧੀ ਨੂੰ ਨ ਮਾਰ। ਪਰ ਉਸ ਕੋਲੋਂ) ਖੋਹ ਕੇ ਕੰਸ ਨੇ ਮੂੰਹੋਂ ਕਿਹਾ -- ਇਸ ਨੂੰ ਵੀ ਹੁਣ ਨਾਲ ਹੀ ਪਟਕਾਉਂਦਾ ਹਾਂ। (ਉਹ ਉਸੇ ਵੇਲੇ ਹੱਥੋਂ ਨਿਕਲ ਗਈ ਅਤੇ) ਬਿਜਲੀ ਬਣ ਕੇ ਆਕਾਸ਼ ਵਿਚ ਜਾ ਚਮਕੀ; ਜਦ ਉਸ ਨੂੰ ਰਖਣ ਵਾਲੇ ਨੇ ਰੱਖ ਲਿਆ ਹੈ। ੭੧।

*ਕਬਿੱਤ*

(ਕੰਸ ਨੇ) ਮਨ ਵਿਚ ਕ੍ਰੋਧ ਕਰ ਕੇ ਉਸ ਦੇ ਮਾਰਨ ਦੀ ਵਿਉਂਤ ਬਣਾਈ ਅਤੇ ਨੌਕਰਾਂ ਨੂੰ ਕਿਹਾ -- ਰਾਜ ਆਗਿਆ ਹੈ (ਇਸ ਨੂੰ) ਮਾਰ ਸੁਟੋ। (ਨੌਕਰ ਉਸ ਨੂੰ) ਹੱਥ ਵਿਚ ਚੁਕ ਕੇ ਚੰਗੀ ਤਰ੍ਹਾਂ ਨਾਲ ਭਾਰੇ ਪੱਥਰ ਉਤੇ (ਪਟਕਾਉਣ ਲਗੇ) ਕਿਉਂਕਿ ਰਾਜ

ਆਪਨੋ ਸੋ ਬਲ ਕਰਿ ਰਾਖੈ ਇਹ ਭਲੀ ਭਾਤ ਸ੍ਵਛੰਦ ਬੰਦ ਕੈ ਕੈ ਛੂਟ ਇਹ ਜਾਤ ਹੈ।
ਮਾਯਾ ਕੋ ਬਢਾਇ ਕੈ ਸੁ ਸਭਨ ਸੁਨਾਇ ਕੈ ਸੁ ਐਸੇ ਉਡੀ ਬਾਰਾ ਜੈਸੇ ਪਾਰਾ ਉਡਿ ਜਾਤ ਹੈ। ੨੨।

*ਸਵੈਯਾ*

ਆਠ ਭੁਜਾ ਕਰਿ ਕੈ ਅਪਨੀ ਸਭਨੋ ਕਰ ਮੈ ਬਰ ਆਯੁਧ ਲੀਨੇ।
ਜਵਾਲ ਨਿਕਾਸ ਕਹੀ ਮੁਖ ਤੇ ਰਿਪੁ ਅਉਰ ਭਯੋ ਤੁਮਰੋ ਮਤਿ ਹੀਨੇ।
ਦਾਮਿਨਿ ਸੀ ਲਹਕੈ ਨਭਿ ਮੈ ਡਰ ਕੈ ਫਟਗੇ ਤਿਹ ਸਤ੍ਰੁਨ ਸੀਨੇ।
ਮਾਰ ਡਰੈ ਇਹ ਹੂੰ ਹਮ ਹੂੰ ਸਭ ਤ੍ਰਾਸ ਮਨੈ ਅਤਿ ਦੈਤਨ ਕੀਨੇ। ੨੩।

## ਅਥ ਦੇਵਕੀ ਬਸੁਦੇਵ ਛੋਰਬੋ

*ਸਵੈਯਾ*

ਬਾਤ ਸੁਨੀ ਇਹ ਕੀ ਜੁ ਸ੍ਰੋਨਨ ਨਿੰਦਤ ਦੇਵਨ ਕੋ ਘਰਿ ਆਯੋ।
ਝੂਠ ਹਨੇ ਹਮ ਪੈ ਭਗਨੀ ਸੁਤ ਜਾਇ ਕੈ ਪਾਇਨ ਸੀਸ ਨਿਵਾਯੋ।
ਗ੍ਯਾਨ ਕਥਾ ਕਰ ਕੈ ਅਤਿ ਹੀ ਬਹੁ ਦੇਵਕੀ ਔ ਬਸੁਦੇਵ ਰਿਝਾਯੋ।
ਹ੍ਵੈ ਕੈ ਪ੍ਰਸੰਨਿ ਬੁਲਾਇ ਲੁਹਾਰ ਕੋ ਲੋਹ ਅਉ ਮੋਹ ਕੋ ਫਾਧ ਕਟਾਯੋ। ੨੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦੇਵਕੀ ਬਸੁਦੇਵ ਕੋ ਛੋਰਬੋ ਬਰਨਨੰ ਸਮਾਪਤੰ।*

## ਕੰਸ ਮੰਤ੍ਰੀਨ ਸੋ ਬਿਚਾਰ ਕਰਤ ਭਯਾ

*ਦੋਹਰਾ*

ਮੰਤ੍ਰੀ ਸਕਲ ਬੁਲਾਇ ਕੇ ਕੀਨੋ ਕੰਸ ਬਿਚਾਰ।
ਬਾਲਕ ਜੋ ਮਮ ਦੇਸ ਮੈ ਸੋ ਸਭ ਡਾਰੋ ਮਾਰ। ੨੫।

*ਸਵੈਯਾ*

ਭਾਗਵਤ ਕੀ ਯਹ ਸੁਧ ਕਥਾ ਬਹੁ ਬਾਤ ਭਰੇ ਭਲੀ ਭਾਤਿ ਉਚਾਰੀ।
ਬਾਕੀ ਕਹੋ ਫੁਨਿ ਅਉਰ ਕਥਾ ਕੋ ਸੁਭ ਰੂਪ ਧਰਿਯੋ ਬ੍ਰਿਜ ਮਧਿ ਮੁਰਾਰੀ।
ਦੇਵ ਸਭੈ ਹਰਖੇ ਸੁਨਿ ਭੂਮਹਿ ਅਉਰ ਮਨੈ ਹਰਖੈ ਨਰ ਨਾਰੀ।
ਮੰਗਲ ਹੋਹਿ ਘਰਾ ਘਰ ਮੈ ਉਤਰਿਯੋ ਅਵਤਾਰਨ ਕੋ ਅਵਤਾਰੀ। ੨੬।



ਦੇ ਕਰਤੱਵ ਕਰਨ ਵਿਚ ਕੋਈ ਪਾਪ ਨਹੀਂ ਹੈ। ਨੌਕਰ ਆਪਣੇ ਜ਼ੋਰ ਨਾਲ (ਮਾਇਆਵੀ ਲੜਕੀ ਨੂੰ) ਭਲੀ ਭਾਂਤ ਪਕੜੀ ਰਖਣਾ ਚਾਹੁੰਦੇ ਹਨ। ਪਰ ਉਹ ਕੰਨਿਆਂ ਆਪਣੇ ਯਤਨ ਨਾਲ ਖ਼ਲਾਸ ਹੋ ਜਾਂਦੀ ਹੈ। ਆਪਣੀ ਮਾਇਆ ਨੂੰ ਵਧਾ ਕਰ ਕੇ ਅਤੇ ਸਾਰਿਆਂ ਨੂੰ ਸੁਣਾ ਕੇ ਇਸ ਤਰ੍ਹਾਂ ਉਡ ਜਾਂਦੀ ਹੈ, ਜਿਸ ਤਰ੍ਹਾਂ ਪਾਰਾ ਉਡ ਜਾਂਦਾ ਹੈ।੨੨।

*ਸਵੈਯਾ*

(ਕੰਨਿਆਂ ਨੇ) ਆਪਣੀਆਂ ਅੱਠ ਬਾਹਾਂ ਕਰ ਕੇ ਸਾਰਿਆਂ ਹੱਥਾਂ ਵਿਚ ਚੰਗੇ ਸ਼ਸਤ੍ਰ ਧਾਰਨ ਕਰ ਲਏ। ਮੂੰਹ ਵਿਚੋਂ ਅੱਗ ਕਢ ਕੇ ਕਹਿਣ ਲਗੀ -- ਹੇ ਮਤ-ਹੀਣੇ ਕੰਸ! ਤੇਰਾ ਵੈਰੀ ਹੋਰ ਥਾਂ ਤੇ ਪ੍ਰਗਟ ਹੋ ਗਿਆ ਹੈ। (ਇਹ ਕਹਿ ਕੇ) ਆਕਾਸ਼ ਵਿਚ ਜਾ ਕੇ ਬਿਜਲੀ ਵਾਂਗੂ ਲਿਸ਼ਕੀ, (ਜਿਸ ਤੋਂ) ਡਰ ਕੇ ਵੈਰੀਆਂ ਦੇ ਸੀਨੇ ਫਟ ਗਏ। ਇਹ ਵਿਚਾਰ ਕੇ ਕਿ 'ਇਹ ਸਾਨੂੰ ਜ਼ਰੂਰ ਮਾਰ ਸੁੱਟੇਗੀ', ਸਾਰਿਆਂ ਦੈਂਤਾਂ ਨੇ ਆਪਣੇ ਮਨ ਵਿਚ ਬਹੁਤ ਡਰ ਮੰਨਿਆ।੨੩।

## ਹੁਣ ਦੇਵਕੀ-ਬਸਦੇਵ ਨੂੰ ਛਡੇ ਜਾਣ ਦਾ ਪ੍ਰਸੰਗ

*ਸਵੈਯਾ*

ਜਦੋਂ (ਕੰਸ ਨੇ ਲੜਕੀ ਦੇ ਮੂੰਹੋਂ) ਇਹ ਗੱਲ ਕੰਨਾਂ ਨਾਲ ਸੁਣੀ, (ਤਾਂ) ਦੇਵਤਿਆਂ ਦੀ ਨਿੰਦਿਆ ਕਰਦਾ ਘਰ ਵਲ ਆ ਗਿਆ। (ਸੋਚਣ ਲਗਾ) ਕਿ ਮੇਰੇ ਕੋਲੋਂ ਝੂਠ (ਬੋਲ ਕੇ) ਭੈਣ ਦੇ ਪੁੱਤਰ ਮਰਵਾ ਦਿੱਤੇ। (ਫਿਰ) ਜਾ ਕੇ ਭੈਣ ਦੇ ਪੈਰਾਂ ਤੇ ਸਿਰ ਨਿਵਾਇਆ ਅਤੇ ਅਨੇਕ ਤਰ੍ਹਾਂ ਦੀਆਂ ਗਿਆਨ ਦੀਆਂ ਗੱਲਾਂ ਕਰ ਕੇ 'ਦੇਵਕੀ' ਅਤੇ 'ਬਸੁਦੇਵ' ਨੂੰ ਪ੍ਰਸੰਨ ਕਰ ਲਿਆ। (ਫਿਰ) ਪ੍ਰਸੰਨ ਹੋ ਕੇ ਲੁਹਾਰ ਨੂੰ ਬੁਲਾਇਆ ਅਤੇ ਲੋਹੇ ਤੇ ਮੋਹ ਦੇ ਬੰਧਨ ਕਟਵਾ ਦਿੱਤੇ। ੨੪।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦੇ ਦੇਵਕੀ ਬਸੁਦੇਵ ਨੂੰ ਛਡਣ ਦਾ ਵਰਣਨ ਸਮਾਪਤ।*

## ਕੰਸ ਮੰਤ੍ਰੀਆਂ ਨਾਲ ਵਿਚਾਰ ਕਰਨ ਲਗਾ

*ਦੋਹਰਾ*

ਸਾਰਿਆਂ ਮੰਤ੍ਰੀਆਂ ਨੂੰ ਬੁਲਾ ਕੇ ਕੰਸ ਨੇ ਵਿਚਾਰ ਕੀਤਾ ਕਿ ਮੇਰੇ ਦੇਸ ਵਿਚ ਜੋ ਬਾਲਕ (ਇਕ ਦੋ ਸਾਲਾਂ ਵਿਚ ਜਨਮੇ ਹਨ), ਉਹ ਸਾਰੇ ਮਰਵਾ ਦੇਵੋ। ੨੫।

*ਸਵੈਯਾ*

ਭਾਗਵਤ ਪੁਰਾਣ (ਦਸਮ ਸਕੰਧ) ਦੀ ਇਹ ਸ਼ੁੱਧ ਕਥਾ (ਜੋ) ਬਹੁਤ ਗੱਲਾਂ ਨਾਲ ਭਰੀ ਹੋਈ ਹੈ, ਚੰਗੀ ਤਰ੍ਹਾਂ ਕਹੀ ਹੈ। ਬਾਕੀ ਕਥਾ ਨੂੰ ਫਿਰ ਕਹਾਂਗਾ। (ਉਧਰ) ਮੁਰਾਰੀ ਨੇ ਬ੍ਰਿਜ-ਭੂਮੀ ਵਿਚ ਸੁੰਦਰ ਰੂਪ ਧਾਰਨ ਕੀਤਾ ਹੈ। (ਇਹ ਗੱਲ) ਸੁਣ ਕੇ ਸਾਰੇ ਦੇਵਤੇ ਆਨੰਦਿਤ ਹੋ ਗਏ ਹਨ ਅਤੇ ਧਰਤੀ ਉਤੇ (ਸਭ) ਇਸਤਰੀ-ਪੁਰਸ਼ ਮਨ ਵਿਚ ਪ੍ਰਸੰਨ ਹੋ ਗਏ ਹਨ। ਘਰ ਘਰ ਵਿਚ ਖੁਸ਼ੀਆਂ ਹੋ ਰਹੀਆਂ ਹਨ ਕਿ ਅਵਤਾਰਾਂ ਦਾ ਅਵਤਾਰ (ਸ੍ਰੀ ਕ੍ਰਿਸ਼ਨ) ਪ੍ਰਗਟ ਹੋਇਆ ਹੈ। ੨੬।

ਜਾਗ ਉਠੀ ਜਸੁਧਾ ਜਬਹੀ ਪਿਖਿ ਪੁਤ੍ਰਹਿ ਦੇਨ ਲਗੀ ਹੁਨੀਆ ਹੈ।
ਪੰਡਿਤਨ ਕੋ ਅਰੁ ਗਾਇਨ ਕੋ ਬਹੁ ਦਾਨ ਦੀਓ ਸਭ ਹੀ ਗੁਨੀਆ ਹੈ।
ਪੁਤ੍ਰ ਭਯੋ ਸੁਨਿ ਕੈ ਬ੍ਰਿਜਭਾਮਿਨ ਓਢ ਕੈ ਲਾਲ ਚਲੀ ਚੁਨੀਆ ਹੈ।
ਜਿਉ ਮਿਲ ਕੈ ਘਨ ਕੇ ਦਿਨ ਮੈ ਉਡ ਕੈ ਸੁ ਚਲੀ ਜੁ ਮਨੋ ਮੁਨੀਆ ਹੈ। ੭੭।

*ਨੰਦ ਬਾਚ ਕੰਸ ਪ੍ਰਤਿ*

*ਦੋਹਰਾ*

ਨੰਦ ਮਹਰ ਲੈ ਭੇਟ ਕੌ ਗਯੋ ਕੰਸ ਕੇ ਪਾਸਿ।
ਪੁਤ੍ਰ ਭਯੋ ਹਮਰੇ ਗ੍ਰਿਹੈ ਜਾਇ ਕਹੀ ਅਰਦਾਸਿ। ੭੮।

*ਬਸੁਦੇਵ ਬਾਚ ਨੰਦ ਸੋ*

*ਦੋਹਰਾ*

ਨੰਦ ਚਲਿਓ ਗ੍ਰਿਹ ਕੋ ਜਬੈ ਸੁਨੀ ਬਾਤ ਬਸੁਦੇਵ।
ਭੈ ਹ੍ਵੈ ਹੈ ਤੁਮ ਕੋ ਬਡੋ ਸੁਨੋ ਗੋਪ ਪਤਿ ਭੇਵ। ੭੯।

*ਕੰਸ ਬਾਚ ਬਕੀ ਸੋ*

*ਸਵੈਯਾ*

ਕੰਸ ਕਹੈ ਬਕੀ ਬਾਤ ਸੁਨੋ ਇਹ ਆਜ ਕਰੋ ਤੁਮ ਕਾਜ ਹਮਾਰੋ।
ਬਾਰਕ ਜੇ ਜਨਮੇ ਇਹ ਦੇਸ ਮੈ ਤਾਹਿ ਕੌ ਜਾਇ ਕੈ ਸੀਘ੍ਰ ਸੰਘਾਰੋ।
ਕਾਲ ਵਹੈ ਹਮਰੋ ਕਹੀਐ ਤਿਹ ਤ੍ਰਾਸ ਡਰਿਯੋ ਹੀਅਰਾ ਮਮ ਭਾਰੋ।
ਹਾਲ ਬਿਹਾਲ ਭਯੋ ਤਿਹ ਕਾਲ ਮਨੋ ਤਨ ਮੈ ਜੁ ਡਸਿਓ ਅਹਿ ਕਾਰੋ। ੮੦।

*ਪੂਤਨਾ ਬਾਚ ਕੰਸ ਪ੍ਰਤਿ*

*ਦੋਹਰਾ*

ਇਹ ਸੁਨਿ ਕੈ ਤਬ ਪੂਤਨਾ ਕਹੀ ਕੰਸ ਸੋ ਬਾਤ।
ਬਰਮਾ ਜਾਏ ਸਬ ਹਨੋ ਮਿਟੇ ਤਿਹਾਰੋ ਤਾਤ[੧]। ੮੧।

*ਸਵੈਯਾ*

ਸੀਸ ਨਿਵਾਇ ਉਠੀ ਤਬ ਬੋਲਿ ਸੁ ਘੋਲਿ ਮਿਠਾ ਲਪਟੌ ਥਨ ਮੈ।
ਬਾਲ ਜੁ ਪਾਨ ਕਰੇ ਤਜੇ ਪ੍ਰਾਨਨ ਤਾਹਿ ਮਸਾਨ ਕਰੋ ਛਿਨ ਮੈ।
ਬੁਧਿ ਤਾਨ ਸੁਜਾਨ ਕਹਿਯੋ ਸਤਿ ਮਾਨ ਸੁ ਆਇ ਹੋ ਟੋਰ ਕੈ ਤਾ ਹਨਿ ਮੈ।
ਨਿਰਭਉ ਨ੍ਰਿਪ ਰਾਜ ਕਰੋ ਨਗਰੀ ਸਗਰੀ ਜਿਨ ਸੋਚ ਕਰੋ ਮਨ ਮੈ। ੮੨।

---

੧. 'ਤਾਪ'



ਜਿਸ ਵੇਲੇ ਜਸੋਧਾ ਜਾਗ ਪਈ, ਪੁੱਤਰ ਨੂੰ ਵੇਖ ਕੇ ਲੋਰੀਆਂ ਦੇਣ ਲਗੀ। ਪੰਡਿਤਾਂ ਨੂੰ, ਗਵੱਈਆਂ ਨੂੰ ਅਤੇ ਸਾਰੇ ਗੁਣਵਾਨਾਂ ਨੂੰ ਬਹੁਤ-ਬਹੁਤ ਦਾਨ ਦਿੱਤਾ ਗਿਆ। (ਨੰਦ ਦੇ ਘਰ) ਪੁੱਤਰ ਦਾ ਹੋਣਾ ਸੁਣ ਕੇ, ਬ੍ਰਜ ਦੀਆਂ ਇਸਤਰੀਆਂ ਲਾਲ ਚੁੰਨੀਆਂ ਓੜ ਕੇ ਤੁਰ ਪਈਆਂ ਜਿਵੇਂ ਬਰਸਾਤ ਵਾਲੇ ਦਿਨਾਂ ਵਿਚ ਮਾਨੋ ਲਾਲੜੀਆਂ (ਦੀ ਡਾਰ) ਉਡ ਕੇ ਚਲੀ ਜਾ ਰਹੀ ਹੋਵੇ।੭੭।

*ਨੰਦ ਨੇ ਕੰਸ ਪ੍ਰਤਿ ਕਿਹਾ --*

*ਦੋਹਰਾ*

ਬ੍ਰਜ ਵਾਸੀਆਂ ਦਾ ਚੌਧਰੀ ਨੰਦ, ਭੇਟਾ ਲੈ ਕੇ ਕੰਸ ਕੋਲ ਗਿਆ ਅਤੇ ਜਾ ਕੇ ਬੇਨਤੀ ਕੀਤੀ (ਕਿ) ਮੇਰੇ ਘਰ ਪੁੱਤਰ ਹੋਇਆ ਹੈ। ੭੮।

*ਬਸੁਦੇਵ ਨੇ ਨੰਦ ਨੂੰ ਕਿਹਾ --*

*ਦੋਹਰਾ*

ਜਦੋਂ ਨੰਦ ਘਰ ਨੂੰ ਚਲਿਆ (ਤਦੋਂ) ਬਸੁਦੇਵ ਨੇ (ਸਾਰੇ ਲੜਕਿਆਂ ਨੂੰ ਮਰਵਾਉਣ ਦੀ ਜੋ) ਗੱਲ ਸੁਣੀ ਸੀ (ਨੰਦ ਨੂੰ ਦਸਦਿਆਂ ਕਹਿਣ ਲਗਾ) ਹੇ ਗਵਾਲਿਆਂ ਦੇ ਸੁਆਮੀ! ਭੇਦ ਦੀ ਗੱਲ ਸੁਣ, ਤੈਨੂੰ ਬਹੁਤ ਡਰ ਲਗੇਗਾ। ੭੯।

*ਕੰਸ ਨੇ ਬਕ (ਦੈਂਤ) ਦੀ ਭੈਣ ਬਕੀ ਨੂੰ ਕਿਹਾ --*

*ਸਵੈਯਾ*

ਕੰਸ ਨੇ ਕਿਹਾ- ਹੇ ਬਕ ਦੈਂਤ ਦੀ ਭੈਣ ਪੂਤਨਾ! ਇਹ ਗੱਲ ਸੁਣ ਅਤੇ ਅਜ ਹੀ ਤੂੰ ਮੇਰਾ ਕੰਮ ਕਰ। ਜਿਹੜੇ ਬਾਲਕ ਇਸ ਦੇਸ਼ ਵਿਚ ਜੰਮੇ ਹਨ, ਉਨ੍ਹਾਂ ਨੂੰ ਜਾ ਕੇ ਛੇਤੀ ਨਾਲ ਮਾਰ ਦੇ, (ਕਿਉਂਕਿ) ਉਹ ਮੇਰਾ ਕਾਲ ਕਹੇ ਜਾਂਦੇ ਹਨ। ਉਨ੍ਹਾਂ ਦੇ ਭੈ ਤੋਂ ਮੇਰਾ ਹਿਰਦਾ ਬਹੁਤ ਡਰ ਰਿਹਾ ਹੈ। (ਇਹ ਕਹਿੰਦਾ ਹੋਇਆ ਕੰਸ) ਉਸ ਵੇਲੇ (ਇਸ ਤਰ੍ਹਾਂ) ਹਾਲੋਂ ਬਿਹਾਲ ਹੋ ਗਿਆ, ਮਾਨੋ ਸ਼ਰੀਰ ਨੂੰ ਕਾਲਾ ਸੱਪ ਲੜ ਗਿਆ ਹੋਵੇ। ੮੦।

*ਪੂਤਨਾ ਨੇ ਕੰਸ ਪ੍ਰਤਿ ਕਿਹਾ --*

*ਦੋਹਰਾ*

ਇਹ ਆਗਿਆ ਸੁਣ ਕੇ ਤਦੋਂ ਪੂਤਨਾ ਨੇ ਕੰਸ ਨੂੰ (ਇਹ) ਗੱਲ ਕਹੀ -- ਬ੍ਰਹਮਾ ਦੇ ਪੈਦਾ ਕੀਤੇ ਸਾਰੇ (ਲੜਕੇ) ਮਾਰ ਦੇਵਾਂਗੀ, ਜਿਸ ਕਰ ਕੇ ਤੇਰਾ ਦੁਖ ਮਿਟ ਜਾਵੇਗਾ।੮੧।

*ਸਵੈਯਾ*

ਤਦੋਂ ਪੂਤਨਾ ਸਿਰ ਨਿਵਾ ਕੇ ਉਠੀ ਅਤੇ ਕਹਿਣ ਲਗੀ -- ਮੈਂ ਮਿੱਠਾ ਤੇਲੀਆ ਘੋਲ ਕੇ ਥਣਾਂ ਉਤੇ ਲੇਪ ਦਿਆਂਗੀ। ਜੋ ਬਾਲ ਥਣਾਂ ਨੂੰ ਚੁੰਘੇਗਾ, ਉਸ ਦੇ ਪ੍ਰਾਣ ਛੁਟ ਜਾਣਗੇ, (ਇਸ ਤਰ੍ਹਾਂ) ਉਸ ਨੂੰ ਛਿਣ ਵਿਚ ਮਾਰ ਦਿਆਂਗੀ। (ਪੂਤਨਾ ਨੇ) ਆਪਣੀ ਬੁੱਧੀ ਦੇ ਬਲ ਤੇ ਕਿਹਾ -- (ਮੇਰੀ ਗੱਲ) ਸੱਚ ਮੰਨੋ, ਮੈਂ ਉਸ (ਕ੍ਰਿਸ਼ਨ) ਨੂੰ ਮਾਰ ਕੇ ਤੋਰ ਆਵਾਂਗੀ। ਹੇ ਰਾਜਨ! ਨਿਰਭੈ ਹੋ ਕੇ ਸਾਰੀ ਨਗਰੀ ਦਾ ਰਾਜ ਕਰੋ, (ਆਪਣੇ) ਮਨ ਵਿਚ ਬਿਲਕੁਲ ਚਿੰਤਾ ਨ ਕਰੋ। ੮੨।

*ਕਬਿਯੋ ਬਾਚ*

*ਦੋਹਰਾ*

ਅਤਿ ਪਾਪਨ ਜਗੰਨਾਥ ਪਰ ਬੀੜਾ ਲੀਯੋ ਉਠਾਇ।
ਕਪਟ ਰੂਪ ਸੋਰਹ ਸਜੇ ਗੋਕੁਲ ਪਹੁੰਚੀ ਜਾਇ। ੯੩।

*ਸਵੈਯਾ*

ਕਾਜਰ ਨੈਨਿ ਦੀਏ ਮਨ ਮੋਹਤ ਈਗੁਰ ਕੀ ਬਿੰਦੁਰੀ ਜੁ ਬਿਰਾਜੈ।
ਟਾਡ ਭੁਜਾਨ ਬਨ੍ਹੀ ਕਟਿ ਕੇਹਿਰ ਪਾਇਨ ਨੂਪਰ ਕੀ ਧੁਨਿ ਬਾਜੈ।
ਹਾਰ ਗਰੇ ਮੁਕਤਾਹਲ ਕੇ ਗਈ ਨੰਦ ਦੁਆਰਹਿ ਕੰਸ ਕੈ ਕਾਜੈ।
ਬਾਸ ਸੁਬਾਸ ਬਸੀ ਸਭ ਹੀ ਤਨ ਆਨਨ ਮੈ ਸਸਿ ਕੋਟਿਕ ਲਾਜੈ। ੯੪।

*ਜਸੁਧਾ ਬਾਚ ਪੂਤਨਾ ਪ੍ਰਤਿ*

*ਦੋਹਰਾ*

ਬਹੁ ਆਦਰ ਕਰਿ ਪੂਛਿਓ ਜਸੁਮਤਿ ਬਚਨ ਰਸਾਲ।
ਆਸਨ ਪੈ ਬੈਠਾਇ ਕੈ ਕਹਿਓ ਬਾਤ ਕਹੁ ਬਾਲ। ੯੫।

*ਪੂਤਨਾ ਬਾਚ ਜਸੋਧਾ ਸੋ*

*ਦੋਹਰਾ*

ਮਹਰਿ ਤਿਹਾਰੇ ਸੁਤ ਸੁਨਿਓ ਜਨਮਿਓ ਰੂਪ ਅਨੂਪ।
ਮੋ ਗੋਦੀ ਦੈ ਦੂਧ ਕੋ ਹੋਵੈ ਸਭ ਕੋ ਭੂਪ। ੯੬।

*ਸਵੈਯਾ*

ਗੋਦ ਦਯੋ ਜਸੁਧਾ ਤਬ ਤਾ ਕੇ ਸੁ ਅੰਤ ਸਮੈ ਤਬ ਹੀ ਉਨਿ ਲੀਨੋ।
ਭਾਗ ਬਡੇ ਦੁਰ ਬੁਧਨਿ ਕੇ ਭਗਵਾਨਹਿ ਕੌ ਜਿਨਿ ਅਸਥਨ ਦੀਨੋ।
ਛੀਰ ਰਕਤ੍ਰ ਸੁ ਤਾਹੀ ਕੇ ਪ੍ਰਾਨ ਸੁ ਐਚ ਲਏ ਮੁਖ ਮੋ ਇਹ ਕੀਨੋ।
ਜਿਉ ਗਗੜੀ ਤੁਮਰੀ ਤਨ ਲਾਇ ਕੈ ਤੇਲ ਲਏ ਤੁਚ ਛਾਡ ਕੈ ਪੀਨੋ। ੯੭।

*ਦੋਹਰਾ*

ਪਾਪ ਕਰਿਓ ਬਹੁ ਪੂਤਨਾ ਜਾ ਸੋ ਨਰਕ ਡਰਾਇ।
ਅੰਤਿ ਕਹਿਯੋ ਹਰਿ ਛਾਡਿ ਦੈ ਬਸੀ ਬਿਕੁੰਠਹਿ ਜਾਇ। ੯੮।

*ਸਵੈਯਾ*

ਦੇਹਿ ਛਿ ਕੋਸ ਪ੍ਰਮਾਨ ਭਈ ਪੁਖਰਾ ਜਿਮ ਪੇਟ ਮੁਖੋ ਨਲੂਆਰੇ।
ਡੰਡ ਦੁਕੂਲ ਭਏ ਤਿਹ ਕੇ ਜਨੁ ਬਾਰ ਸਿਬਾਲ ਤੇ ਸੇਖ ਪੂਆਰੇ।



*ਕਵੀ ਨੇ ਕਿਹਾ --*

*ਦੋਹਰਾ*

ਵੱਡੀ ਪਾਪਣ (ਪੂਤਨਾ) ਨੇ ਜਗਤ ਦੇ ਸੁਆਮੀ ਨੂੰ ਮਾਰਨ ਦਾ ਬੀੜਾ ਚੁਕ ਲਿਆ ਹੈ। ਕਪਟੀ ਰੂਪ ਵਾਲੀ ਪੂਤਨਾ ਨੇ ਸੋਲ੍ਹਾਂ ਸ਼ਿੰਗਾਰ ਕਰ ਲਏ ਅਤੇ ਗੋਕੁਲ ਵਿਚ ਜਾ ਪਹੁੰਚੀ। ੯੩।

*ਸਵੈਯਾ*

ਅੱਖਾਂ ਵਿਚ ਕਜਲਾ ਪਾਇਆ ਹੈ, ਜੋ ਮਨ ਨੂੰ ਮੋਹਿਤ ਕਰਦਾ ਹੈ ਅਤੇ ਮੱਥੇ ਉਤੇ ਸ਼ਿੰਗ੍ਰਫ ਦੀ ਬਿੰਦੀ ਬਿਰਾਜ ਰਹੀ ਹੈ। ਬਾਹਵਾਂ ਵਿਚ ਬਾਜੂ-ਬੰਦ ਬੰਨ੍ਹੇ ਹੋਏ ਹਨ, ਸ਼ੇਰ ਵਰਗਾ ਪਤਲਾ ਲਕ ਹੈ ਅਤੇ ਪੈਰਾਂ ਵਿਚ ਝਾਂਜਰਾਂ ਦੇ ਵਜਣ ਦੀ ਧੁਨ ਹੋ ਰਹੀ ਹੈ। ਗਲ ਵਿਚ ਮੋਤੀਆਂ ਦਾ ਹਾਰ ਪਾਇਆ ਹੋਇਆ ਹੈ। (ਇਸ ਤਰ੍ਹਾਂ ਪੂਤਨਾ) ਕੰਸ ਦੇ ਕੰਮ ਲਈ ਨੰਦ ਦੇ ਘਰ ਗਈ। ਉਤਮ ਸੁਗੰਧੀ ਸਾਰੇ ਸ਼ਹਿਰ ਵਿਚ ਵਸ ਰਹੀ ਹੈ ਅਤੇ ਮੂੰਹ (ਦੀ ਸੁੰਦਰਤਾ ਤੋਂ) ਕ੍ਰੋੜਾਂ ਚੰਦ੍ਰਮੇ ਸ਼ਰਮਿੰਦੇ ਹੁੰਦੇ ਹਨ। ੯੪।

*ਜਸੋਧਾ ਨੇ ਪੂਤਨਾ ਨੂੰ ਕਿਹਾ --*

*ਦੋਹਰਾ*

ਬਹੁਤ ਆਦਰ ਕਰ ਕੇ ਜਸੋਧਾ ਨੇ ਮਿਠੇ ਬੋਲਾਂ ਨਾਲ ਪੁਛਿਆ ਅਤੇ ਆਸਣ ਉਤੇ ਬਿਠਾ ਕੇ ਕਿਹਾ -- ਹੇ ਬਾਲਿਕਾ! ਦਸ (ਕਿਵੇਂ ਆਈ ਹੈਂ?)। ੯੫।

*ਪੂਤਨਾ ਨੇ ਜਸੋਦਾ ਪ੍ਰਤਿ ਕਿਹਾ --*

*ਦੋਹਰਾ*

ਹੇ ਚੌਧਰਾਣੀ! (ਮੈਂ) ਸੁਣਿਆ ਹੈ ਤੇਰੇ (ਘਰ) ਅਨੂਪ ਰੂਪ ਵਾਲਾ ਪੁੱਤਰ ਹੋਇਆ ਹੈ। (ਉਸ ਨੂੰ) ਮੇਰੀ ਗੋਦ (ਵਿਚ ਦੇ ਮੈਂ) ਦੁੱਧ ਦੇਵਾਂ! (ਮੇਰੇ ਦੁੱਧ ਦੇ ਪ੍ਰਤਾਪ ਨਾਲ ਉਹ) ਸਭ ਦਾ ਰਾਜਾ ਹੋ ਜਾਵੇਗਾ। ੯੬।

*ਸਵੈਯਾ*

ਤਦੋਂ ਜਸੋਧਾ ਨੇ ਕ੍ਰਿਸ਼ਨ ਨੂੰ ਉਸ ਦੀ ਗੋਦੀ ਵਿਚ ਦੇ ਦਿੱਤਾ। (ਜਦੋਂ ਉਸ ਦਾ) ਅੰਤ ਕਾਲ (ਆ ਗਿਆ), ਤਦੋਂ ਉਸ ਨੇ (ਕਾਨ੍ਹ ਨੂੰ) ਲੈ ਲਿਆ। (ਉਸ) ਮੰਦ ਬੁੱਧੀ ਵਾਲੀ ਪੂਤਨਾ ਦੇ ਚੰਗੇ ਭਾਗ ਸਨ, ਜਿਸ ਨੇ ਭਗਵਾਨ ਨੂੰ ਥਣ ਚੁੰਘਾਇਆ। (ਕ੍ਰਿਸ਼ਨ ਨੇ) ਇਹ ਕੀਤਾ (ਕਿ) ਉਸ ਦੇ ਪ੍ਰਾਣ ਅਤੇ ਲਹੂ ਵੀ ਦੁੱਧ (ਨਾਲ ਹੀ) ਮੁਖ ਵਿਚ ਖਿਚ ਲਏ। ਜਿਵੇਂ ਗਗੜੀ ਸ਼ਰੀਰ ਨੂੰ ਤੂੰਬੀ ਲਾ ਕੇ, ਤੇਲ ਲਗੀ ਚਮੜੀ ਨੂੰ ਛੱਡ ਕੇ, ਲਹੂ ਪੀ ਲੈਂਦੀ ਹੈ। ੯੭।

*ਦੋਹਰਾ*

ਪੂਤਨਾ ਨੇ ਭਾਰਾ ਪਾਪ ਕੀਤਾ ਸੀ, ਜਿਸ ਤੋਂ ਨਰਕ ਵੀ ਡਰਦੇ ਹਨ। (ਪਰ) ਅੰਤ ਵੇਲੇ (ਉਸ ਨੇ) ਕਿਹਾ -- ਹੇ ਹਰਿ! ਛੱਡ ਦਿਓ, (ਇਸ ਲਈ) ਬੈਕੁੰਠ ਵਿਚ ਜਾ ਵਸੀ।੯੮।

*ਸਵੈਯਾ*

(ਪੂਤਨਾ ਦੀ) ਦੇਹ ਛੇ ਕੋਹਾਂ ਤਕ (ਲੰਬੀ) ਹੋ ਗਈ, ਪੇਟ ਛਪੱੜ ਵਾਂਗ ਅਤੇ ਮੁਖ ਨਾਲੇ (ਵਰਗਾ) ਹੋ ਗਿਆ। (ਦੋਵੇਂ) ਬਾਹਵਾਂ ਉਸ (ਛੱਪੜ ਦੇ) ਕੰਢੇ ਹੋ ਗਏ ਅਤੇ ਵਾਲ

ਸੀਸ ਸੁਮੇਰ ਕੋ ਸ੍ਰਿੰਗ ਭਯੋ ਤਿਹ ਆਖਨ ਮੈ ਪਰਗੇ ਖਡੂਆਰੇ।
ਸਾਹ ਕੇ ਕੋਟ ਮੈ ਤੋਪ ਲਗੀ ਬਿਬ ਗੋਲਨ ਕੇ ਹ੍ਵੈ ਗਲੂਆਰੇ। ੮੯।

*ਦੋਹਰਾ*

ਅਸਥਨ ਮੁਖ ਲੈ ਕ੍ਰਿਸਨ ਤਿਹ ਊਪਰਿ ਸੋਇ ਗਏ।
ਧਾਇ ਤਬੈ ਬ੍ਰਿਜ ਲੋਕ ਸਭ ਗੋਦ ਉਠਾਇ ਲਏ। ੯੦।
ਕਾਟਿ ਕਾਟਿ ਤਨ ਏਕਠੋ ਕੀਯੋਬ ਤਾ ਕੋ ਢੇਰ।
ਦੇ ਈਧਨ ਚਹੁੰ ਓਰ ਤੇ ਬਾਰਤ ਲਗੀ ਨ ਬੇਰ। ੯੧।

*ਸਵੈਯਾ*

ਜਬ ਹੀ ਨੰਦ ਆਇ ਹੈ ਗੋਕੁਲ ਮੈ ਲਈ ਬਾਸ ਸੁਬਾਸ ਮਹਾ ਬਿਸਮਾਨਿਓ।
ਲੋਕ ਸਬੈ ਬ੍ਰਿਜ ਕੋ ਬਿਰਤਾਤ ਕਹਿਓ ਸੁਨਿ ਕੈ ਮਨ ਮੈ ਡਰ ਪਾਨਿਓ।
ਸਾਚ ਕਹੀ ਬਸੁਦੇਵਹਿ ਮੋ ਪਹਿ ਸੋ ਪਰਤਛਿ ਭਈ ਹਮ ਜਾਨਿਓ।
ਤਾ ਦਿਨ ਦਾਨ ਅਨੇਕ ਦੀਯੋ ਸਭ ਬਿਪ੍ਰਨ ਬੇਦ ਅਸੀਸ ਬਖਾਨਿਓ। ੯੨।

*ਦੋਹਰਾ*

ਬਾਲ ਰੂਪ ਹ੍ਵੈ ਉਤਰਿਓ ਦਯਾਸਿੰਧੁ ਕਰਤਾਰ।
ਪ੍ਰਿਥਮ ਉਧਾਰੀ ਪੂਤਨਾ ਭੂਮਿ ਉਤਾਰਿਯੋ ਭਾਰੁ। ੯੩।

*ਇਤਿ ਸ੍ਰੀ ਦਸਮ ਸਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਪੂਤਨਾ ਬਧਹਿ ਧਿਆਇ ਸਮਾਪਤਮ ਸਤ ਸੁਭਮ ਸਤੁ।*

## ਅਥ ਨਾਮ ਕਰਣ ਕਥਨੰ

*ਦੋਹਰਾ*

ਬਾਸੁਦੇਵ ਗਰਗ ਕੋ ਨਿਕਟਿ ਲੈ ਕਹੀ ਜੁ ਤਾਹਿ ਸੁਨਾਇ।
ਗੋਕੁਲ ਨੰਦਹਿ ਕੇ ਭਵਨਿ ਕ੍ਰਿਪਾ ਕਰੋ ਤੁਮ ਜਾਇ। ੯੪।
ਉਤੈ ਤਾਤ ਹਮਰੇ ਤਹਾ ਨਾਮ ਕਰਨ ਕਰਿ ਦੇਹੁ।
ਹਮ ਤੁਮ ਬਿਨੁ ਨਹੀ ਜਾਨਹੀ ਅਉਰ ਸ੍ਰਉਨ ਸੁਨ ਲੇਹੁ। ੯੫।

*ਸਵੈਯਾ*

ਬੇਗ ਚਲਿਯੋ ਦਿਜ ਗੋਕੁਲ ਕੋ ਬਸੁਦੇਵ ਮਹਾਨ ਕਹੀ ਸੋਈ ਮਾਨੀ।
ਨੰਦ ਕੇ ਧਾਮ ਗਯੋ ਤਬ ਹੀ ਬਹੁ ਆਦਰ ਤਾਹਿ ਕਰਿਯੋ ਨੰਦ ਰਾਨੀ।
ਨਾਮੁ ਸੁ ਕ੍ਰਿਸਨ ਕਹਿਓ ਇਹ ਕੋ ਕਰਿ ਮਾਨ ਲਈ ਇਹ ਬਾਤ ਬਖਾਨੀ।
ਲਾਇ ਲਗੰਨ ਨਛਤ੍ਰਨ ਸੋਧਿ ਕਹੀ ਸਮਝਾਇ ਅਕਥ ਕਹਾਨੀ। ੯੬।



ਮਾਨੋ ਪਾਣੀ ਦੀ ਕਾਈ ਅਤੇ ਸ਼ਿਖਾ (ਚੋਟੀ) ਫੁਆਰੇ (ਬਣ ਗਈ ਹੋਵੇ)। ਸਿਰ ਸੁਮੇਰ ਦੀ ਚੋਟੀ ਵਾਂਗੂ ਬਣ ਗਿਆ ਅਤੇ ਅੱਖਾਂ ਉਸ ਵਿਚ ਖਡਿਆਂ ਸਮਾਨ ਹੋ ਗਈਆਂ। (ਇਉਂ ਪ੍ਰਤੀਤ ਹੁੰਦਾ ਹੈ ਕਿ) ਪਾਤਸ਼ਾਹ ਦੇ ਕਿਲੇ ਨੂੰ ਤੋਪ ਵਜੀ ਹੈ, (ਜਿਸ ਦੇ) ਗੋਲਿਆਂ ਨਾਲ ਦੋ ਖੱਪੇ ਪੈ ਗਏ ਹਨ। ੮੯।

*ਦੋਹਰਾ*

ਕ੍ਰਿਸ਼ਨ ਉਸ ਦੇ ਥਣ ਨੂੰ ਮੂੰਹ ਵਿਚ ਲੈ ਕੇ ਉਸ ਦੇ ਉਤੇ ਹੀ ਸੌਂ ਗਏ। ਉਸ ਵੇਲੇ ਬ੍ਰਜ ਦੇ ਸਾਰੇ ਲੋਕਾਂ ਨੇ ਭੱਜ ਕੇ (ਕ੍ਰਿਸ਼ਨ ਨੂੰ) ਗੋਦ ਵਿਚ ਚੁਕ ਲਿਆ। ੯੦।

ਲੋਕਾਂ ਨੇ ਉਸ ਦੇ ਸ਼ਰੀਰ ਨੂੰ ਕਟ ਕਟ ਕੇ (ਇਕ ਥਾਂ ਤੇ) ਇਕੱਠਾ ਕਰ ਕੇ ਢੇਰ ਕਰ ਦਿੱਤਾ। ਚੌਹਾਂ ਪਾਸੇ ਲੱਕੜਾਂ ਜੋੜ ਦਿੱਤੀਆਂ ਅਤੇ (ਤਨ ਨੂੰ) ਸੜਦਿਆਂ ਦੇਰ ਨਹੀਂ ਲਗੀ। ੯੧।

*ਸਵੈਯਾ*

ਜਦੋਂ ਨੰਦ ਗੋਕਲ ਵਿਚ ਆਇਆ ਤਾਂ ਪੂਤਨਾ ਦੇ ਸ਼ਰੀਰ ਦੀ ਸੁਗੰਧਿਤ ਵਾਸਨਾ (ਉਸ ਨੇ) ਲਈ, ਤਦ ਬਹੁਤ ਹੈਰਾਨ ਹੋਇਆ। ਫਿਰ ਸਾਰਿਆਂ ਲੋਕਾਂ ਨੇ ਬ੍ਰਜ ਦਾ ਬ੍ਰਿਤਾਂਤ ਸੁਣਾਇਆ, ਜਿਸ ਨੂੰ ਸੁਣ ਕੇ (ਉਹ) ਮਨ ਵਿਚ ਡਰ ਗਿਆ। (ਸੋਚਣ ਲਗਾ) ਕਿ ਮੈਨੂੰ ਬਸੁਦੇਵ ਨੇ ਸੱਚ ਕਿਹਾ ਸੀ, ਉਹ (ਗੱਲ) ਪ੍ਰਤੱਖ ਹੋ ਗਈ ਹੈ। ਮੈਂ ਚੰਗੀ ਤਰ੍ਹਾਂ ਭੇਦ ਪਾ ਲਿਆ ਹੈ। ਉਸ ਦਿਨ ਉਸ ਨੇ ਅਨੇਕਾਂ ਦਾਨ ਦਿੱਤੇ ਅਤੇ ਬ੍ਰਾਹਮਣਾਂ ਨੇ ਵੇਦ (ਦੀ ਵਿਧੀ ਅਨੁਸਾਰ) ਅਸੀਸਾਂ ਦਿੱਤੀਆਂ। ੯੨।

*ਦੋਹਰਾ*

ਦਇਆ ਦੇ ਸਮੁੰਦਰ ਕਰਤਾਰ, ਬਾਲਕ ਰੂਪ ਹੋ ਕੇ (ਜਗ ਵਿਚ) ਉਤਰੇ ਹਨ। (ਉਨ੍ਹਾਂ ਨੇ) ਪਹਿਲਾਂ ਪੂਤਨਾ ਦਾ ਉੱਧਾਰ ਕੀਤਾ ਅਤੇ ਧਰਤੀ ਦਾ ਭਾਰ ਉਤਾਰਿਆ। ੯੩।

*ਇਥੇ ਸ੍ਰੀ ਦਸਮ ਸਕੰਧ ਪੁਰਾਣ ਬਚਿਤ੍ਰ ਨਾਟਕ ਦਾ ਪੂਤਨਾ ਬਧ ਵਾਲਾ ਅਧਿਆਇ ਸਮਾਪਤ ਹੋਇਆ। ਸਭ ਸ਼ੁਭ ਹੈ।*

## ਹੁਣ ਨਾਮਕਰਣ ਦਾ ਕਥਨ ਆਰੰਭ

*ਦੋਹਰਾ*

ਬਸੁਦੇਵ ਨੇ 'ਗਰਗ' (ਪ੍ਰੋਹਿਤ) ਨੂੰ ਨੇੜੇ ਕਰ ਕੇ (ਬੁਲਾ ਕੇ) ਉਸ ਨੂੰ ਸੁਣਾ ਕੇ (ਇਹ ਗੱਲ) ਆਖੀ-- ਤੁਸੀਂ ਕ੍ਰਿਪਾ ਕਰ ਕੇ ਗੋਕਲ ਵਿਚ ਨੰਦ ਦੇ ਘਰ ਜਾਓ। ੯੪।

ਉਥੇ ਉਸ ਦੇ (ਘਰ) ਮੇਰਾ ਪੁੱਤਰ ਹੈ। ਉਸ ਦਾ 'ਨਾਮਕਰਣ' ਕਰ ਦੇਵੋ, ਪਰ ਕੰਨ ਦੇ ਕੇ ਸੁਣ ਲਵੋ (ਕਿ ਇਸ ਗੱਲ ਨੂੰ) ਮੇਰੇ ਤੋਂ ਬਿਨਾ ਹੋਰ (ਕੋਈ) ਨ ਜਾਣੇ। ੯੫।

*ਸਵੈਯਾ*

(ਗਰਗ) ਬ੍ਰਾਹਮਣ ਛੇਤੀ ਨਾਲ ਗੋਕੁਲ ਨੂੰ ਤੁਰ ਪਿਆ, (ਜੋ ਗੱਲ) ਮਹਾਨ ਬਸੁਦੇਵ ਨੇ ਕਹੀ, ਓਹੀ (ਉਸ ਨੇ) ਮੰਨ ਲਈ। ਤਦ (ਉਹ) ਨੰਦ ਦੇ ਘਰ ਪਹੁੰਚਿਆ ਅਤੇ ਜਸੋਧਾ ਨੇ ਉਸ ਦਾ ਬਹੁਤ ਆਦਰ ਕੀਤਾ। (ਗਰਗ ਨੇ) ਇਹ ਗੱਲ ਕਹੀ (ਕਿ) ਇਸ ਦਾ ਨਾਮ 'ਕ੍ਰਿਸਨ' ਰਖੋ। (ਨੰਦ ਨੇ ਵੀ ਇਹ ਆਖੀ ਹੋਈ ਗੱਲ ਸੱਤ) ਕਰ ਕੇ ਮੰਨ ਲਈ। ਲਗਨ ਲਗਾ ਕੇ ਅਤੇ ਨਛੱਤ੍ਰਾਂ ਨੂੰ ਸੋਧ ਕੇ (ਗਰਗ ਨੇ ਕ੍ਰਿਸ਼ਨ ਦੀ) ਨ ਕਥਨ ਕੀਤੀ ਜਾ ਸਕਣ ਵਾਲੀ ਕਹਾਣੀ ਸੁਣਾ ਦਿੱਤੀ। ੯੬।

*ਦੋਹਰਾ*

ਕ੍ਰਿਸਨ ਨਾਮ ਤਾ ਕੋ ਧਰਿਯੋ ਗਰਗਹਿ ਮਨੈ ਬਿਚਾਰਿ।
ਸਿਆਮ ਪਲੋਟੈ ਪਾਇ ਜਿਹ ਇਹ ਸਮ ਮਨੋ ਮੁਰਾਰਿ। ੯੭।

ਸੁਕਲ ਬਰਨ ਸਤਿਜੁਗਿ ਭਏ ਪੀਤ ਬਰਨ ਤ੍ਰੇਤਾਇ।
ਪੀਤ ਬਰਨ ਪਟ ਸਿਆਮ ਤਨ ਨਰ ਨਾਹਨਿ ਕੇ ਨਾਹਿ। ੯੮।

*ਸਵੈਯਾ*

ਅੰਨ੍ਯ ਦਯੋ ਗਰਗੈ ਜਬ ਨੰਦਹਿ ਤਉ ਉਠਿ ਕੈ ਜਮੁਨਾ ਤਟਿ ਆਯੋ।
ਨ੍ਹਾਇ ਕਟੈ ਕਰਿ ਕੈ ਧੁਤੀਆ ਹਰਿ ਕੋ ਅਰੁ ਦੇਵਨ ਭੋਗ ਲਗਾਯੋ।
ਆਇ ਗਏ ਨੰਦ ਲਾਲ ਤਬੈ ਕਰ ਸੋ ਗਹਿ ਕੈ ਅਪੁਨੇ ਮੁਖ ਪਾਯੋ।
ਚਕ੍ਰਤ ਹ੍ਵੈ ਗਯੋ ਪੇਖਿ ਤਬੈ ਤਿਹ ਅੰਨ੍ਯ ਸਭੈ ਇਨ ਭੀਟਿ ਗਵਾਯੋ। ੯੯।

ਫੇਰਿ ਬਿਚਾਰ ਕਰਿਯੋ ਮਨ ਮੈ ਇਹ ਤੇ ਨਹਿ ਬਾਲਕ ਪੈ ਹਰਿ ਜੀ ਹੈ।
ਮਾਨਸ ਪੰਚ ਭੂ ਆਤਮ ਕੋ ਮਿਲਿ ਕੈ ਤਿਨ ਸੋ ਕਰਤਾ ਸਰਜੀ ਹੈ।
ਯਾਦ ਕਰੀ ਮਮਤਾ ਇਹ ਕਾਰਨ ਮਧ ਕੋ ਦੂਰ ਕਰੈ ਕਰਜੀ ਹੈ।
ਮੂੰਦ ਲਈ ਤਿਹ ਕੀ ਮਤਿ ਯੌ ਪਟ ਸੌ ਤਨ ਢਾਪਤ ਜਿਉ ਦਰਜੀ ਹੈ। ੧੦੦।

ਨੰਦ ਕੁਮਾਰ ਤ੍ਰਿਬਾਰ ਭਯੋ ਜਬ ਤੋ ਮਨਿ ਬਾਮਨ ਕ੍ਰੋਧ ਕਰਿਓ ਹੈ।
ਮਾਤ ਖਿਝੀ ਜਸੁਦਾ ਹਰਿਕੋ ਗਹਿ ਕੈ ਉਰ ਆਪਨੇ ਲਾਇ ਧਰਿਓ ਹੈ।
ਬੋਲ ਉਠੇ ਭਗਵਾਨ ਤਬੈ ਇਹ ਦੋਸ ਨ ਹੈ ਮੁਹਿ ਯਾਦ ਕਰਿਓ ਹੈ।
ਪੰਡਿਤ ਜਾਨ ਲਈ ਮਨ ਮੈ ਉਠ ਕੈ ਤਿਹ ਕੇ ਤਬ ਪਾਇ ਪਰਿਓ ਹੈ। ੧੦੧।

*ਦੋਹਰਾ*

ਨੰਦ ਦਾਨ ਤਾ ਕੌ ਦਯੋ ਕਹ ਲਉ ਕਹੋ ਸੁਨਾਇ।
ਗਰਗ ਆਪਨੇ ਘਰਿ ਚਲਿਯੋ ਮਹਾ ਪ੍ਰਮੁਦ ਮਨਿ ਪਾਇ। ੧੦੨।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਨਾਮਕਰਨ ਬਰਨਨੰ।*

*ਸਵੈਯਾ*

ਬਾਲਕ ਰੂਪ ਧਰੇ ਹਰਿ ਜੀ ਪਲਨਾ ਪਰ ਝੂਲਤ ਹੈ ਤਬ ਕੈਸੇ।
ਮਾਤ ਲਡਾਵਤ ਹੈ ਤਿਹ ਕੌ ਔ ਝੁਲਾਵਤ ਹੈ ਕਰਿ ਮੋਹਿਤ ਕੈਸੇ।



*ਦੋਹਰਾ*

ਗਰਗ ਨੇ ਮਨ ਵਿਚ ਵਿਚਾਰ ਕਰ ਕੇ ਉਸ ਦਾ ਨਾਮ 'ਕ੍ਰਿਸਨ' ਰਖ ਦਿੱਤਾ। ਸਿਆਮ (ਕਵੀ ਕਹਿੰਦੇ ਹਨ) ਫਿਰ (ਗਰਗ ਬਾਲਕ ਦੇ) ਚਰਨ ਪਰਸਦਾ ('ਪਲੋਟੈ') ਹੈ (ਅਤੇ ਕਹਿੰਦਾ ਹੈ) ਇਸ ਨੂੰ ਭਗਵਾਨ ਸਮਾਨ ਸਮਝੋ।੯੭।

ਸਤਿਜੁਗ ਵਿਚ ਚਿੱਟੇ ਰੰਗ ਵਾਲਾ (ਹੰਸਾਵਤਾਰ) ਹੋਇਆ ਅਤੇ ਤ੍ਰੇਤੇ ਵਿਚ ਪੀਲੇ ਰੰਗ (ਦੇ ਬਸਤ੍ਰਾਂ ਵਾਲਾ ਰਾਮ ਹੋਇਆ)। (ਹੁਣ ਉਹੀ) ਪੀਲੇ ਰੰਗ ਦੇ ਕਪੜਿਆਂ ਅਤੇ ਸਾਂਵਲੇ ਸ਼ਰੀਰ ਵਾਲਾ, ਮਹਾਰਾਜਿਆਂ ਦਾ ਰਾਜਾ (ਕ੍ਰਿਸ਼ਨ ਅਵਤਾਰ) ਹੋਇਆ ਹੈ।੯੮।

*ਸਵੈਯਾ*

ਜਦ ਨੰਦ ਨੇ ਗਰਗ ਨੂੰ ਅੰਨ ਦਿੱਤਾ ਤਾਂ (ਉਹ) ਉਠ ਕੇ ਜਮੁਨਾ ਦੇ ਕੰਢੇ ਉਤੇ ਆ ਗਿਆ। ਇਸ਼ਨਾਨ ਕਰ ਕੇ, ਲਕ ਵਿਚ ਧੋਤੀ ਬੰਨ੍ਹ ਕੇ ਠਾਕੁਰ ਨੂੰ ਅਤੇ ਦੇਵਤਿਆਂ ਨੂੰ ਭੋਗ ਲਗਾਇਆ। ਉਸੇ ਵੇਲੇ ਕ੍ਰਿਸ਼ਨ ਜੀ ਆ ਗਏ। ਅਤੇ (ਗਰਗ ਦਾ ਅੰਨ) ਹੱਥ ਨਾਲ ਚੁਕ ਕੇ ਆਪਣੇ ਮੂੰਹ ਵਿਚ ਪਾ ਲਿਆ। ਉਸ ਵੇਲੇ ਇਹ ਵੇਖ ਕੇ ਗਰਗ ਹੈਰਾਨ ਹੋ ਗਿਆ ਅਤੇ (ਸੋਚਣ ਲਗਾ) ਇਸ ਬਾਲਕ ਨੇ (ਮੇਰੇ) ਅੰਨ ਨੂੰ ਭਿਟਾ ਕੇ ਖ਼ਰਾਬ ਕਰ ਦਿੱਤਾ ਹੈ। ੯੯।

(ਗਰਗ ਨੇ) ਮੁੜ ਕੇ ਮਨ ਵਿਚ ਵਿਚਾਰ ਕੀਤਾ, (ਕਿ) ਇਹ (ਤਾਂ) ਬਾਲਕ ਨਹੀਂ ਸਗੋਂ ਹਰਿ ਜੀ ਆਪ ਹਨ। ਜਿਸ ਨੇ ਪੰਜ ਤੱਤ੍ਵਾਂ ਅਤੇ ਆਤਮਾ ਨੂੰ ਮਿਲਾ ਕੇ ਬਣੇ ਮਨੁੱਖ ਦੀ ਸਿਰਜਨਾ ਕੀਤੀ ਹੈ, ਇਹ ਤਾਂ ਉਹੀ ਹੈ। (ਕਿਉਂਕਿ) ਮੈਂ ਯਾਦ ਕੀਤਾ ਸੀ ਇਸ ਲਈ ਆਪਣੇ-ਪਨ ਦੀ ਭਾਵਨਾ ਨਾਲ ਵਿਥ ਨੂੰ ਮਨ ਵਿਚੋਂ ਦੂਰ ਕਰ ਦਿੱਤਾ ਹੈ। (ਭਗਵਾਨ ਨੇ) ਉਸ ਦੀ ਮਤ ਨੂੰ (ਇਸ ਤਰ੍ਹਾਂ) ਢਕ ਲਿਆ ਜਿਵੇਂ ਦਰਜੀ ਕਪੜੇ ਨਾਲ ਤਨ ਨੂੰ ਢਕ ਦਿੰਦਾ ਹੈ। ੧੦੦।

ਕ੍ਰਿਸ਼ਨ ਨੇ ਜਦੋਂ ਤਿੰਨ ਵਾਰ ਭੋਜਨ (ਜੂਠਾ) ਕਰ ਦਿੱਤਾ, ਤਦ ਪੰਡਿਤ ਨੇ ਮਨ ਵਿਚ ਕ੍ਰੋਧ ਕੀਤਾ। ਤਾਂ ਖਿਝੀ ਹੋਈ ਜਸੋਧਾ ਨੇ ਕ੍ਰਿਸ਼ਨ ਨੂੰ ਫੜ ਕੇ ਆਪਣੀ ਛਾਤੀ ਨਾਲ ਲਗਾ ਲਿਆ। ਉਸੇ ਵੇਲੇ ਭਗਵਾਨ (ਕ੍ਰਿਸ਼ਨ ਜੀ) ਬੋਲ ਪਏ, ਇਸ ਵਿਚ ਮੇਰਾ ਕੋਈ ਦੋਸ਼ ਨਹੀਂ ਹੈ (ਕਿਉਂਕਿ ਇਸ ਨੇ) ਮੈਨੂੰ ਆਪ ਹੀ ਯਾਦ ਕੀਤਾ ਹੈ (ਕਿ ਆਓ ਭਗਵਾਨ ਭੋਗ ਲਗਾਓ)। ਇਹ ਸੁਣ ਕੇ ਪੰਡਿਤ ਨੇ ਮਨ ਵਿਚ ਜਾਣ ਲਿਆ (ਜੋ ਸਚ-ਮੁਚ ਹੀ ਇਹ ਵਿਸ਼ਨੂ ਅਵਤਾਰ ਹੈ), ਤਦ ਉਠ ਕੇ ਉਸ ਦੇ ਚਰਨੀ ਪੈ ਗਿਆ। ੧੦੧।

*ਦੋਹਰਾ*

ਨੰਦ ਨੇ ਉਸ ਨੂੰ (ਜੋ) ਦਾਨ ਦਿੱਤਾ (ਉਸ ਨੂੰ ਮੈਂ) ਕਿਥੋਂ ਤਕ ਕਹਿ ਕੇ ਸੁਣਾਵਾਂ? ਗਰਗ (ਦਾਨ) ਪ੍ਰਾਪਤ ਕਰ ਕੇ ਪ੍ਰਸੰਨ ਮਨ ਨਾਲ ਆਪਣੇ ਘਰ ਨੂੰ ਤੁਰ ਪਿਆ।੧੦੨।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਨਾਮਕਰਨ ਵਰਣਨ ਦੀ ਸਮਾਪਤੀ।*

*ਸਵੈਯਾ*

ਤਦੋਂ ਬਾਲਕ ਰੂਪ ਧਰੇ ਹੋਇਆਂ ਹਰਿ ਜੀ ਪੰਘੂੜੇ ਉਪਰ ਕਿਸ ਤਰ੍ਹਾਂ ਝੂਲ ਰਹੇ ਹਨ? ਉਨ੍ਹਾਂ ਨੂੰ ਜਸੋਧਾ ਮਾਤਾ ਲਡਾਉਂਦੀ ਹੈ ਅਤੇ ਝੁਲਾਉਂਦੀ ਹੈ; (ਉਹ) ਕਿਸ ਤਰ੍ਹਾਂ

ਤਾ ਛਬਿ ਕੀ ਉਪਮਾ ਅਤਿ ਹੀ ਕਬਿ ਸ੍ਯਾਮ ਕਹੀ ਮੁਖ ਤੇ ਫੁਨਿ ਐਸੇ।
ਭੂਮਿ ਦੁਖੀ ਮਨ ਮੈ ਅਤਿ ਹੀ ਜਨੁ ਪਾਲਤ ਹੈ ਰਿਪੁ ਦੈਤਨ ਜੈਸੇ। ੧੦੩।

ਭੂਖ ਲਗੀ ਜਬ ਹੀ ਹਰਿ ਕੋ ਤਬ ਪੈ ਜਸੁਧਾ ਥਨ ਕੌ ਤਿਨਿ ਚਾਹਿਯੋ।
ਮਾਤ ਉਠੀ ਨ ਭਯੋ ਮਨ ਕ੍ਰੁਧ ਤਬੈ ਪਗ ਸੋ ਮਹਿ ਗੋਡ ਕੈ ਬਾਹਿਯੋ।
ਤੇਲ ਧਰਿਓ ਅਰੁ ਘੀਉ ਭਰਿਓ ਛੁਟਿ ਭੂਮਿ ਪਰਿਯੋ ਜਸੁ ਸ੍ਯਾਮ ਸਰਾਹਿਯੋ।
ਹੋਤ ਕੁਲਾਹਲ ਮਧ ਪੁਰੀ ਧਰਨੀ ਕੋ ਮਨੋ ਸਭ ਸੋਕ ਸੁ ਲਾਹਿਯੋ। ੧੦੪।

ਧਾਇ ਗਏ ਬ੍ਰਿਜ ਲੋਕ ਸਬੈ ਹਰਿ ਜੀ ਤਿਨ ਅਪਨੇ ਕੰਠ ਲਗਾਏ।
ਅਉਰ ਸਭੈ ਬ੍ਰਿਜ ਲੋਕ ਬਧੂ ਮਿਲਿ ਭਾਤਨ ਭਾਤਨ ਮੰਗਲ ਗਾਏ।
ਭੂਮਿ ਹਲੀ ਨਭ ਯੋ ਇਹ ਕਉਤਕ ਬਾਰਨ ਭੇਦ ਯੌ ਭਾਖਿ ਸੁਨਾਏ।
ਚਕ੍ਰਤ ਬਾਤ ਭਏ ਸੁਨਿ ਕੈ ਅਪਨੇ ਮਨ ਮੈ ਤਿਨ ਸਾਚ ਨ ਲਾਏ। ੧੦੫।

*ਸਵੈਯਾ*

ਕਾਨਹਿ ਕੇ ਸਿਰ ਸਾਥ ਛੁਹਾਇ ਕੈ ਅਉਰ ਸਭੈ ਤਿਨ ਅੰਗਨ ਕੋ।
ਅਰੁ ਲੋਕ ਬੁਲਾਇ ਸਬੈ ਬ੍ਰਿਜ ਕੈ ਬਹੁ ਦਾਨ ਦਯੋ ਤਿਨ ਮੰਗਨ ਕੋ।
ਅਰੁ ਦਾਨ ਦਯੋ ਸਭ ਹੀ ਗ੍ਰਿਹ ਕੋ ਕਰ ਕੈ ਪਟ ਰੰਗਨ ਰੰਗਨ ਕੋ।
ਇਹ ਸਾਜ ਬਨਾਇ ਦਯੋ ਤਿਨ ਕੋ ਅਰੁ ਅਉਰ ਦਯੋ ਦੁਖ ਭੰਗਨ ਕੋ। ੧੦੬।

*ਕੰਸ ਬਾਚ ਤ੍ਰਿਣਾਵਰਤ ਸੋ*

*ਅੜਿਲ*

ਜਬੈ ਪੂਤਨਾ ਹਨੀ ਸੁਨੀ ਗੋਕੁਲ ਬਿਖੈ। ਤ੍ਰਿਣਾਵਰਤ ਸੋ ਕਹਿਯੋ ਜਾਹੁ ਤਾ ਕੋ ਤਿਖੈ।
ਨੰਦ ਬਾਲ ਕੋ ਮਾਰੋ ਐਸੇ ਪਟਕਿ ਕੈ। ਹੋ ਪਾਥਰ ਜਾਣੁ ਚਲਾਈਐ ਕਰ ਸੋ ਝਟਕਿ ਕੈ। ੧੦੭।

*ਸਵੈਯਾ*

ਕੰਸਹਿ ਕੈ ਤਸਲੀਮ ਚਲਿਯੋ ਹੈ ਤ੍ਰਿਣਾਵਰਤ ਸੀਘਰ ਦੈ ਗੋਕੁਲ ਆਯੋ।
ਬਉਡਰ ਕੋ ਤਬ ਰੂਪ ਧਰਿਯੋ ਧਰਨੀ ਪਰ ਕੈ ਬਲ ਪਉਨ ਬਹਾਯੋ।
ਆਗਮ ਜਾਨ ਕੈ ਭਾਰੀ ਭਯੋ ਹਰਿ ਮਾਰਿ ਤਬੈ ਵਹ ਭੂਮਿ ਪਰਾਯੋ।
ਪੂਰ ਭਏ ਦ੍ਰਿਗ ਮੂੰਦ ਕੈ ਲੋਕਨ ਲੈ ਹਰਿ ਕੋ ਨਭਿ ਕੇ ਮਗ ਧਾਯੋ। ੧੦੮।



ਮੋਹਿਤ ਕਰ ਰਹੇ ਹਨ? ਉਸ ਦ੍ਰਿਸ਼ ਦੀ ਉਪਮਾ ਸ਼ਿਆਮ ਕਵੀ ਨੇ (ਆਪਣੇ) ਮੁਖ ਤੋਂ ਇਉਂ ਕਹੀ ਹੈ, ਮਾਨੋ ਧਰਤੀ ਮਨ ਵਿਚ ਬਹੁਤ ਦੁਖੀ ਹੋ ਕੇ ਦੈਂਤਾਂ ਦੇ ਵੈਰੀ ਨੂੰ ਪਾਲ ਰਹੀ ਹੋਵੇ।੧੦੩।

ਜਦੋਂ ਕ੍ਰਿਸ਼ਨ ਨੂੰ ਭੁਖ ਲਗੀ ਤਦੋਂ ਉਨ੍ਹਾਂ ਨੇ ਜਸੋਧਾ ਦਾ ਥਣ (ਚੁੰਘਣਾ) ਚਾਹਿਆ; ਪਰ ਮਾਤਾ ਨ ਉਠੀ। ਮਨ ਵਿਚ ਕ੍ਰੋਧ ਆ ਗਿਆ, ਤਦ ਪੈਰ ਨਾਲ ਧਰਤੀ ਨੂੰ ਘੁਟ ਕੇ ਦਬਾ ਦਿੱਤਾ। (ਧਰਤੀ ਹਿੱਲ ਗਈ), ਜੋ ਤੇਲ (ਘਰ ਵਿਚ) ਧਰਿਆ ਹੋਇਆ ਸੀ ਅਤੇ ਘਿਉ (ਭਾਂਡਿਆਂ ਵਿਚ) ਭਰਿਆ ਹੋਇਆ ਸੀ ਉਹ ਸਾਰਾ ਵਗ ਕੇ ਧਰਤੀ ਉਤੇ ਆ ਗਿਆ, ਜਿਸ ਦੀ ਉਪਮਾ ਸ਼ਿਆਮ (ਕਵੀ) ਨੇ ਇਸ ਤਰ੍ਹਾਂ ਕੀਤੀ ਹੈ, ਮਾਨੋ ਮਥੁਰਾ ਪੁਰੀ ਵਿਚ ਕੁਲਾਹਲ ਹੋ ਰਿਹਾ ਹੋਵੇ, (ਇਸ ਕਰ ਕੇ) ਧਰਤੀ ਨੇ (ਘਿਉ ਡੋਹਲ ਕੇ) ਸਾਰਾ ਸ਼ੋਕ ਲਾਹ ਦਿੱਤਾ ਹੈ। ੧੦੪।

ਬ੍ਰਜ ਦੇ ਸਾਰੇ ਲੋਕ ਭਜਦੇ ਗਏ ਅਤੇ ਕ੍ਰਿਸ਼ਨ ਜੀ ਨੂੰ ਆਪਣੇ ਗਲ ਨਾਲ ਲਾ ਲਿਆ। ਬ੍ਰਜ ਦੇ ਹੋਰ ਵੀ ਸਾਰੇ ਲੋਕ ਅਤੇ ਇਸਤਰੀਆਂ ਮਿਲ ਕੇ ਭਾਂਤ ਭਾਂਤ ਦੇ ਮੰਗਲ ਗਾਣ ਲਗੀਆਂ। ਧਰਤੀ ਕੰਬ ਗਈ ਅਤੇ ਆਕਾਸ਼ ਵਿਚ (ਭਾਰੀ) ਕੌਤਕ ਹੋਇਆ। ਇਸ ਭੇਦ ਨੂੰ ਬਾਲਿਕਾਵਾਂ ('ਬਾਰਨ') ਨੇ ਕਹਿ (ਕੇ ਸਪਸ਼ਟ ਕਰ ਦਿੱਤਾ)। ਇਹ ਸੁਣ ਕੇ ਸਾਰੇ ਹੈਰਾਨ ਹੋ ਗਏ ਅਤੇ ਉਨ੍ਹਾਂ ਨੇ ਆਪਣੇ ਮਨ ਵਿਚ (ਇਸ ਨੂੰ) ਸੱਚ ਕਰ ਕੇ ਨ ਮੰਨਿਆ।੧੦੫।

*ਸਵੈਯਾ*

ਬ੍ਰਜ ਦੇ ਸਾਰੇ ਮੰਗਤਿਆਂ ਨੂੰ ਬੁਲਾ ਕੇ (ਨੰਦ ਨੇ) ਕਾਨ੍ਹ ਦੇ ਸਿਰ ਨਾਲ ਅਤੇ ਉਸ ਦੇ ਸਾਰੇ ਅੰਗਾਂ ਨਾਲ ਛੁਹਾ ਕੇ (ਅਨੇਕ ਪਦਾਰਥ) ਦਾਨ ਕਰ ਦਿੱਤੇ। ਸਾਰੇ ਘਰਾਂ ਨੂੰ ਰੰਗਾਂ ਰੰਗਾਂ ਦੇ ਕਪੜੇ ਦਾਨ ਕਰ ਦਿੱਤੇ। ਇਹ ਢੰਗ ਬਣਾ ਕੇ ਉਨ੍ਹਾਂ ਨੂੰ (ਦਾਨ) ਦਿੱਤਾ ਅਤੇ ਦੁਖਾਂ ਦੇ ਨਾਸ ਲਈ ਹੋਰ (ਸਭ ਤਰ੍ਹਾਂ ਦਾ ਧਨ) (ਪਦਾਰਥ) ਦਿੱਤਾ। ੧੦੬।

*ਤ੍ਰਿਣਾਵਰਤ ਨੂੰ ਕੰਸ ਨੇ ਕਿਹਾ --*

*ਅੜਿਲ*

ਜਦੋਂ (ਕੰਸ ਨੇ) ਗੋਕਲ ਵਿਚ ਪੂਤਨਾ ਦੇ ਮਾਰੇ ਜਾਣ ਦੀ ਗੱਲ ਸੁਣੀ (ਤਦੋਂ ਉਸ ਨੇ) ਤ੍ਰਿਣਾਵਰਤ (ਦੈਂਤ ਨੂੰ) ਕਿਹਾ -- ਤੂੰ ਛੇਤੀ ਨਾਲ ਗੋਕੁਲ ਜਾ ਅਤੇ ਨੰਦ ਦੇ ਪੁੱਤਰ ਨੂੰ ਇਸ ਤਰ੍ਹਾਂ ਪਟਕਾ ਕੇ ਮਾਰ ਜਿਵੇਂ ਹੱਥ ਨਾਲ ਝਟਕਾ ਦੇ ਕੇ ਪੱਥਰ ਚਲਾਈਦਾ ਹੈ।੧੦੭।

*ਸਵੈਯਾ*

ਤ੍ਰਿਣਾਵਰਤ ਕੰਸ ਨੂੰ ਪ੍ਰਣਾਮ ('ਤਸਲੀਮ') ਕਰ ਕੇ ਤੁਰਿਆ ਅਤੇ ਛੇਤੀ ਨਾਲ ਗੋਕਲ ਆਇਆ। ਉਸ ਨੇ ਵਾਵਰੋਲੇ ਦਾ ਰੂਪ ਧਾਰਨ ਕੀਤਾ ਅਤੇ ਧਰਤੀ ਉਤੇ ਜ਼ੋਰ ਦੀ ਹਵਾ ਚਲਾ ਦਿੱਤੀ। (ਤ੍ਰਿਣਾਵਰਤ ਦਾ) ਆਉਣਾ ਜਾਣ ਕੇ ਕ੍ਰਿਸ਼ਨ ਭਾਰੀ ਹੋ ਗਏ ਅਤੇ ਉਸ ਨੂੰ ਧਰਤੀ ਉਤੇ ਪਟਕਾ ਕੇ ਮਾਰਿਆ। (ਘੱਟੇ ਨਾਲ) ਲੋਕਾਂ ਦੀਆਂ ਅੱਖਾਂ ਭਰ ਗਈਆਂ, ਜਿਸ ਕਰ ਕੇ ਲੋਕਾਂ (ਨੇ ਅੱਖਾਂ) ਬੰਦ ਕਰ ਲਈਆਂ, (ਤਦੋਂ ਤ੍ਰਿਣਾਵਰਤ) ਕ੍ਰਿਸ਼ਨ ਨੂੰ ਲੈ ਕੇ ਆਕਾਸ਼ ਦੇ ਰਸਤੇ ਭਜ ਗਿਆ। ੧੦੮।

ਜਉ ਹਰਿ ਜੀ ਨਭਿ ਬੀਚ ਗਯੋ ਕਰ ਤਉ ਅਪਨੇ ਬਲ ਕੋ ਤਨ ਚਟਾ।
ਰੂਪ ਭਯਾਨਕ ਕੋ ਧਰਿ ਕੈ ਮਿਲਿ ਜੁਧ ਕਰਿਯੋ ਤਬ ਰਾਛਸ ਫਟਾ।
ਫੇਰਿ ਸੰਭਾਰ ਦਸੋ ਨਖ ਆਪਨੇ ਕੈ ਕੈ ਤੁਰਾ ਸਿਰ ਸਤ੍ਰ ਕੋ ਕਟਾ।
ਰੁੰਡ ਗਿਰਿਯੋ ਜਨੁ ਪੇਡਿ ਗਿਰਿਯੋ ਇਮ ਮੁੰਡ ਪਰਿਯੋ ਜਨੁ ਡਾਰ ਤੇ ਖਟਾ।੧੦੯।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਤ੍ਰਿਣਾਵਰਤ ਬਧਹ ਸਮਾਪਤਮ।*

*ਸਵੈਯਾ*

ਕਾਨ੍ਹ ਬਿਨਾ ਜਨ ਗੋਕੁਲ ਕੇ ਬਹੁ ਆਜਿਜ ਹੋਇ ਇਕਤ੍ਰ ਢੂੰਡਾਯੋ।
ਦੁਆਦਸ ਕੋਸ ਪੈ ਜਾਇ ਪਰਿਯੋ ਹੁਤੋ ਖੋਜਤ ਖੋਜਤ ਪੈ ਮਿਲਿ ਪਾਯੋ।
ਲਾਇ ਲੀਯੋ ਹੀਯ ਸੋ ਸਭ ਹੀ ਤਬ ਹੀ ਮਿਲਿ ਕੈ ਉਨ ਮੰਗਲ ਗਾਯੋ।
ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਮੁਖ ਤੇ ਇਮ ਭਾਖਿ ਸੁਨਾਯੋ। ੧੧੦।

ਦੈਤ ਕੋ ਰੂਪ ਭਯਾਨਕ ਦੇਖ ਕੈ ਗੋਪ ਸਭੌ ਮਨ ਮੈ ਡਰੁ ਕੀਆ।
ਮਾਨਸ ਕੀ ਕਹ ਹੈ ਗਨਤੀ ਸੁਰ ਰਾਜਹਿ ਕੋ ਪਿਖਿ ਫਾਟਤ ਹੀਆ।
ਐਸੋ ਮਹਾ ਬਿਕਰਾਲ ਸਰੂਪ ਤਿਸੈ ਹਰਿ ਨੇ ਛਿਨ ਮੈ ਹਨਿ ਲੀਆ।
ਆਇ ਸੁਨਿਓ ਅਪੁਨੇ ਗ੍ਰਿਹ ਮੈ ਤਿਹ ਕੋ ਬਿਰਤਾਤ ਸਭੈ ਕਹਿ ਦੀਆ। ੧੧੧।

ਦੈ ਬਹੁ ਬਿਪਨ ਕੋ ਤਬ ਦਾਨ ਸੁ ਖੇਲਤ ਹੈ ਸੁਤ ਸੋ ਫੁਨਿ ਮਾਈ।
ਅੰਗੁਲ ਕੈ ਮੁਖ ਸਾਮੁਹਿ ਹੋਤ ਹੀ ਲੇਤ ਭਲੇ ਹਰਿ ਜੀ ਮੁਸਕਾਈ।
ਆਨੰਦ ਹੋਤ ਮਹਾ ਜਸੁਦਾ ਮਨਿ ਅਉਰ ਕਹਾ ਕਹੋ ਤੋਹਿ ਬਡਾਈ।
ਤਾ ਛਬਿ ਕੀ ਉਪਮਾ ਅਤਿ ਪੈ ਕਬਿ ਕੇ ਮਨ ਮੈ ਤਨ ਤੇ ਅਤਿ ਭਾਈ। ੧੧੨।

## ਅਥ ਸਾਰੀ ਬਿਸੁ ਮੁਖ ਮੋ ਕ੍ਰਿਸਨ ਜੀ ਜਸੋਧਾ ਕੋ ਦਿਖਾਈ

*ਸਵੈਯਾ*

ਮੋਹਿ ਬਢਾਇ ਮਹਾ ਮਨ ਮੈ ਹਰਿ ਕੌ ਲਗੀ ਫੇਰਿ ਖਿਲਾਵਨ ਮਾਈ।
ਤਉ ਹਰਿ ਜੀ ਮਨ ਮਧ ਬਿਚਾਰਿ ਸਿਤਾਬ ਲਈ ਮੁਖਿ ਮਾਹਿ ਜੰਭਾਈ।
ਚਕ੍ਰਤ ਹੋਇ ਰਹੀ ਜਸੁਧਾ ਮਨ ਮਧਿ ਭਈ ਤਿਹ ਕੇ ਦੁਚਿਤਾਈ।
ਮਾਇ ਸੁ ਢਾਪਿ ਲਈ ਤਬਹੀ ਸਭ ਬਿਸਨ ਮਯਾ ਤਿਨ ਜੋ ਲਖਿ ਪਾਈ।੧੧੩।

ਕਾਨ੍ਹ ਚਲੇ ਘੁੰਟੂਆ ਘਰ ਭੀਤਰ ਮਾਤ ਕਰੈ ਉਪਮਾ ਤਿਹ ਚੰਗੀ।
ਲਾਲਨ ਕੀ ਮਨਿ ਲਾਲ ਕਿਧੌ ਨੰਦ ਧੇਨ ਸਭੈ ਤਿਹ ਕੇ ਸਭ ਸੰਗੀ।



ਜਦੋਂ ਕ੍ਰਿਸ਼ਨ ਜੀ ਆਕਾਸ਼ ਵਿਚ ਚਲੇ ਗਏ ਤਦ (ਉਨ੍ਹਾਂ ਨੇ) ਆਪਣੇ ਸ਼ਰੀਰ ਦੇ ਬਲ ਨੂੰ ਝਟਕਾ ਦਿੱਤਾ ਅਤੇ ਭਿਆਨਕ ਰੂਪ ਧਾਰ ਕੇ ਚੰਗੀ ਤਰ੍ਹਾਂ ਯੁੱਧ ਕੀਤਾ ਅਤੇ ਰਾਖਸ਼ ਨੂੰ ਘਾਇਲ ਕਰ ਦਿੱਤਾ। ਫਿਰ ਆਪਣੇ ਦਸਾਂ ਨੌਹਾਂ ਨੂੰ ਸੰਭਾਲ ਕੇ ਸ਼ੀਘਰਤਾ ਨਾਲ ਵੈਰੀ ਦਾ ਸਿਰ ਕਟ ਦਿੱਤਾ। (ਤ੍ਰਿਣਾਵਰਤ ਦਾ) ਧੜ (ਇਸ ਤਰ੍ਹਾਂ) ਡਿਗ ਪਿਆ ਮਾਨੋ ਬ੍ਰਿਛ ਡਿਗਿਆ ਹੋਵੇ ਅਤੇ ਸਿਰ ਇਸ ਤਰ੍ਹਾਂ ਆਣ ਡਿੱਗਾ ਹੈ, ਮਾਨੋ ਡਾਲ ਨਾਲੋਂ ਖੱਟਾ ਟੁਟ ਕੇ ਡਿੱਗਾ ਹੋਵੇ।੧੦੯।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਤ੍ਰਿਣਵਰਤ ਬੱਧ ਦੀ ਸਮਾਪਤੀ।*

*ਸਵੈਯਾ*

ਆਕਾਸ਼ ਵਿਚ ਚਲੇ ਜਾਣ ਕਾਰਨ ਕਾਨ੍ਹ ਤੋਂ ਬਿਨਾ ਗੋਕਲ ਦੇ ਲੋਕੀਂ ਬਹੁਤ ਆਜਿਜ਼ ਹੋਏ ਅਤੇ ਇਕੱਠੇ ਹੋ ਕੇ ਢੂੰਢਣ ਲਗੇ। ਬਾਰ੍ਹਾਂ ਕੋਹਾਂ ਉਤੇ ਜਾ ਕੇ ਡਿਗੇ (ਕ੍ਰਿਸ਼ਨ ਨੂੰ) ਢੂੰਢਦਿਆਂ ਢੂੰਢਦਿਆਂ ਲਭ ਲਿਆ। ਸਾਰਿਆਂ ਨੇ ਉਸੇ ਵੇਲੇ ਗਲ ਨਾਲ ਲਾ ਲਿਆ ਅਤੇ ਫਿਰ ਇਕੱਠੇ ਹੋ ਕੇ ਮੰਗਲ ਗੀਤ ਗਾਣ ਲਗੇ। ਉਸ ਦ੍ਰਿਸ਼ ਦੇ ਯਸ਼ ਦੀ ਮਹਾਨਤਾ ਨੂੰ ਕਵੀ ਨੇ ਆਪਣੇ ਮੁਖ ਤੋਂ ਇਸ ਤਰ੍ਹਾਂ ਸੁਣਾਇਆ।੧੧੦।

ਦੈਂਤ ਦੇ ਭਿਆਨਕ ਰੂਪ ਨੂੰ ਵੇਖ ਕੇ ਸਾਰਿਆਂ ਗਵਾਲਿਆਂ ਨੇ ਮਨ ਵਿਚ ਡਰ ਅਨੁਭਵ ਕੀਤਾ। ਮਨੁੱਖਾਂ ਦੀ ਕੀ ਗਿਣਤੀ ਹੈ, (ਉਸ ਦੈਂਤ ਨੂੰ) ਵੇਖ ਕੇ ਇੰਦਰ ਦਾ ਹਿਰਦਾ ਵੀ ਫਟਣ ਲਗਿਆ। ਅਜਿਹੇ ਡਰੌਣੇ ਰੂਪ ਵਾਲੇ ਦੈਂਤ ਨੂੰ ਕ੍ਰਿਸ਼ਨ ਨੇ (ਇਕ) ਛਿਣ ਵਿਚ ਮਾਰ ਲਿਆ। (ਇਸ ਤਰ੍ਹਾਂ ਗ੍ਵਾਲੇ ਕ੍ਰਿਸ਼ਨ ਨੂੰ ਲੈ ਕੇ ਜਦੋਂ ਘਰ ਪਰਤੇ ਤਾਂ) ਆਪਣੇ ਘਰ ਵਿਚ ਆਇਆ ਸੁਣ ਕੇ (ਲੋਕੀਂ ਪੁਛਣ ਆਏ)। ਕ੍ਰਿਸ਼ਨ ਨੇ ਉਨ੍ਹਾਂ ਨੂੰ ਸਾਰਾ ਬ੍ਰਿੱਤਾਂਤ ਕਹਿ ਦਿੱਤਾ।੧੧੧।

ਤਦੋਂ ਮਾਤਾ (ਜਸੋਧਾ) ਬਹੁਤ ਸਾਰੇ ਸ੍ਰਾਹਮਣਾਂ ਨੂੰ ਦਾਨ ਦੇ ਕੇ ਪੁੱਤਰ ਨਾਲ ਖੇਡਣ ਲਗੀ। ਮੂੰਹ ਦੇ ਸਾਹਮਣੇ ਪਿਆਰ ਨਾਲ ਉਂਗਲ ਦੀ ਓਟ ਕਰ ਕੇ ਕ੍ਰਿਸ਼ਨ ਜੀ ਨੂੰ ਹਸਾ ਲੈਂਦੀ ਹੈ। (ਇਸ ਨਾਲ) ਜਸੋਧਾ ਦਾ ਮਨ ਬਹੁਤ ਹੀ ਪ੍ਰਸੰਨ ਹੋ ਰਿਹਾ ਹੈ, (ਹੇ ਜਸੋਧਾ!) ਤੇਰੀ ਹੋਰ ਕੀ ਵਡਿਆਈ ਕਹਾਂ? ਉਸ ਦ੍ਰਿਸ਼ ਦੀ ਉਪਮਾ ਬਹੁਤ ਅਧਿਕ ਹੈ। ਕਵੀ ਦੇ ਮਨ ਅਤੇ ਤਨ ਨੂੰ ਬਹੁਤ ਚੰਗੀ ਲਗ ਰਹੀ ਹੈ। ੧੧੨।

## ਹੁਣ ਸਾਰਾ ਵਿਸ਼ਵ ਕ੍ਰਿਸ਼ਨ ਜੀ ਦੁਆਰਾ ਜਸੋਧਾ ਨੂੰ ਦਿਖਾਣਾ

*ਸਵੈਯਾ*

ਮਾਤਾ (ਜਸੋਧਾ) ਮਨ ਵਿਚ ਬਹੁਤ ਮੋਹ ਵਧਾ ਕੇ ਕ੍ਰਿਸ਼ਨ ਨੂੰ ਫਿਰ ਖਿਡਾਉਣ ਲਗੀ। ਤਦੋਂ ਕ੍ਰਿਸ਼ਨ ਜੀ ਨੇ ਮਨ ਵਿਚ ਵਿਚਾਰ ਕਰ ਕੇ ਛੇਤੀ ਨਾਲ ਮੁਖ ਵਿਚ ਉਬਾਸੀ ਲਈ। (ਕ੍ਰਿਸ਼ਨ ਦੇ) ਮੁਖ ਵਿਚ (ਤਿੰਨੇ ਲੋਕ ਵੇਖ ਕੇ) ਜਸੋਧਾ ਹੈਰਾਨ ਹੋ ਰਹੀ ਅਤੇ ਉਸ ਦੇ ਮਨ ਵਿਚ ਦੁਚਿੱਤੀ ਪੈਦਾ ਹੋ ਗਈ। ਉਸੇ ਵੇਲੇ ਮਾਤਾ ਨੇ ਵਿਸ਼ਣੂ ਦੀ ਜੋ ਮਾਇਆ ਵੇਖੀ ਸੀ (ਉਸ ਨੂੰ) ਢਕ ਲਿਆ। ੧੧੩।

ਕਾਨ੍ਹ ਘਰ ਦੇ ਅੰਦਰ ਗੋਡਿਆਂ ਭਾਰ ਤੁਰਦੇ ਹਨ ਅਤੇ ਮਾਤਾ ਉਨ੍ਹਾਂ ਦੀ ਚੰਗੀ ਸਿਫ਼ਤ ਕਰਦੀ ਹੈ। (ਰਿੜਨ ਨਾਲ ਧਰਤੀ ਤੇ) ਪਏ ਨਿਸ਼ਾਨ ਹੀ ਲਾਲਾਂ ਦੀਆਂ ਮਾਲਾਵਾਂ ਵਾਂਗ ਲਗਦੇ ਹਨ, ਅਥਵਾ ਨੰਦ ਦੀਆਂ ਸਾਰੀਆਂ ਗਊਆਂ ਉਸ ਦੀਆਂ ਸੰਗੀ (ਲਗਦੀਆਂ

ਲਾਲ ਭਈ ਜਸੁਦਾ ਪਿਖਿ ਪੁਤ੍ਰਹਿੰ ਜਿਉ ਘਨਿ ਮੈ ਚਮਕੈ ਦੁਤਿ ਰੰਗੀ।
ਕਿਉ ਨਹਿ ਹੋਵੈ ਪ੍ਰਸੰਨ੍ਯ ਸੁ ਮਾਤ ਭਯੋ ਜਿਨ ਕੇ ਗ੍ਰਿਹਿ ਤਾਤ ਤ੍ਰਿਭੰਗੀ।੧੧੪।

ਰਾਹਿ ਸਿਖਾਵਨ ਕਾਜ ਗੁਡੀਹਰਿ ਗੋਪ ਮਨੋ ਮਿਲ ਕੈ ਸੁ ਬਨਾਯੋ।
ਕਾਨਹਿ ਕੋ ਤਿਹ ਉਪਰ ਬਿਠਾਇ ਕੈ ਆਪਨੇ ਆਙਨ ਬੀਚ ਧਵਾਯੋ।
ਫੇਰਿ ਉਠਾਇ ਲਯੋ ਜਸੁਦਾ ਉਰ ਮੋ ਗਹਿ ਕੈ ਪਯ ਪਾਨ ਕਰਾਯੋ।
ਸੋਇ ਰਹੇ ਹਰਿ ਜੀ ਤਬ ਹੀ ਕਬਿ ਨੇ ਅਪੁਨੇ ਮਨ ਮੈ ਸੁਖ ਪਾਯੋ। ੧੧੫।

*ਦੋਹਰਾ*

ਜਬ ਹੀ ਨਿੰਦ੍ਰਾ ਛੁਟ ਗਈ ਹਰੀ ਉਠੇ ਤਤਕਾਲ।
ਖੇਲ ਖਿਲਾਵਨ ਸੋ ਕਰਿਯੋ ਲੋਚਨ ਜਾਹਿ ਬਿਸਾਲ। ੧੧੬।
ਇਸੀ ਭਾਤਿ ਸੋ ਕ੍ਰਿਸਨ ਜੀ ਖੇਲ ਕਰੇ ਬ੍ਰਿਜ ਮਾਹਿ।
ਅਬ ਪਗ ਚਲਤਿਯੋ ਕੀ ਕਥਾ ਕਹੋ ਸੁਨੋ ਨਰ ਨਾਹਿ। ੧੧੭।

*ਸਵੈਯਾ*

ਸਾਲ ਬਿਤੀਤ ਭਯੋ ਜਬ ਹੀ ਤਬ ਕਾਨ੍ਹ ਭਯੋ ਬਲ ਕੈ ਪਗ ਮੈ।
ਜਸੁ ਮਾਤ ਪ੍ਰਸੰਨ੍ਯ ਭਈ ਮਨ ਮੈ ਪਿਖਿ ਧਾਵਤ ਪੁਤ੍ਰਹਿ ਕੋ ਮਗ ਮੈ।
ਬਾਤ ਕਰੀ ਇਹ ਗੋਪਿਨ ਸੋ ਪ੍ਰਭਾ ਫੈਲ ਰਹੀ ਸੁ ਸਭੈ ਜਗ ਮੈ।
ਜਨੁ ਸੁੰਦਰਤਾ ਅਤਿ ਮਾਨੁਖ ਕੋ ਸਬ ਧਾਇ ਧਸੀ ਹਰਿ ਕੈ ਨਗ ਮੈ। ੧੧੮।

ਗੋਪਿਨ ਸੋ ਮਿਲ ਕੈ ਹਰਿ ਜੀ ਜਮੁਨਾ ਤਟਿ ਖੇਲ ਮਚਾਵਤ ਹੈ।
ਜਿਮ ਬੋਲਤ ਹੈ ਖਗ ਬੋਲਤ ਹੈ ਜਿਮ ਧਾਵਤ ਹੈ ਤਿਮ ਧਾਵਤ ਹੈ।
ਫਿਰਿ ਬੈਠਿ ਬਰੇਤਨ ਮਧ ਮਨੋ ਹਰਿ ਸੋ ਵਹ ਤਾਲ ਬਜਾਵਤ ਹੈ।
ਕਬਿ ਸ੍ਯਾਮ ਕਹੈ ਤਿਨ ਕੀ ਉਪਮਾ ਸੁਭ ਗੀਤ ਭਲੇ ਮੁਖ ਗਾਵਤ ਹੈ।੧੧੯।

ਕੁੰਜਨ ਮੈ ਜਮੁਨਾ ਤਟਿ ਪੈ ਮਿਲਿ ਗੋਪਿਨ ਸੋ ਹਰਿ ਖੇਲਤ ਹੈ।
ਤਰਿ ਕੈ ਤਬ ਹੀ ਸਿਗਰੀ ਜਮੁਨਾ ਹਟਿ ਮਧਿ ਬਰੇਤਨ ਪੇਲਤ ਹੈ।
ਫਿਰਿ ਕੂਦਤ ਹੈ ਜੁ ਮਨੋ ਨਟ ਜਿਉ ਜਲ ਕੋ ਹਿਰਦੇ ਸੰਗਿ ਰੇਲਤ ਹੈ।
ਫਿਰਿ ਹ੍ਵੈ ਹੁਡੂਆ ਲਰਕੇ ਦੁਹੂੰ ਓਰ ਤੇ ਆਪਸਿ ਮੈ ਸਿਰ ਮੇਲਤ ਹੈ। ੧੨੦।

ਆਇ ਜਬੈ ਹਰਿ ਜੀ ਗ੍ਰਿਹਿ ਆਪਨੇ ਖਾਇ ਕੈ ਭੋਜਨ ਖੇਲਨ ਲਾਗੇ।
ਮਾਤ ਕਹੈ ਨ ਰਹੈ ਘਰਿ ਭੀਤਰਿ ਬਾਹਰਿ ਕੋ ਤਬ ਹੀ ਉਠਿ ਭਾਗੇ।
ਸ੍ਯਾਮ ਕਹੈ ਤਿਨ ਕੀ ਉਪਮਾ ਬ੍ਰਿਜ ਕੇ ਪਤਿ ਬੀਥਿਨ ਮੈ ਅਨੁਰਾਗੇ।
ਖੇਲ ਮਚਾਇ ਦਯੋ ਲੁਕ ਮੀਚਨ ਗੋਪ ਸਭੈ ਤਿਹ ਕੇ ਰਸਿ ਪਾਗੇ। ੧੨੧।



ਹਨ)। ਜਸੋਧਾ ਪੁੱਤਰ ਨੂੰ ਵੇਖ ਕੇ (ਇਉਂ) ਪ੍ਰਸੰਨ ਹੋ ਰਹੀ ਹੈ, ਜਿਵੇਂ ਬਦਲਾਂ ਵਿਚ ਬਿਜਲੀ ਚਮਕਦੀ ਹੈ। ਉਹ ਮਾਤਾ ਭਲਾ ਪ੍ਰਸੰਨ ਕਿਉਂ ਨ ਹੋਵੇ, ਜਿਸ ਦੇ ਘਰ ਕ੍ਰਿਸ਼ਨ ਵਰਗਾ ਪੁੱਤਰ ਪੈਦਾ ਹੋਇਆ ਹੋਵੇ।੧੧੪।

ਰਾਹ (ਉਤੇ ਤੁਰਨ ਦਾ ਢੰਗ) ਸਿਖਾਉਣ ਲਈ ਗਵਾਲਿਆਂ ਨੇ ਮਿਲ ਕੇ ਇਕ ਸੁੰਦਰ 'ਗਡੀਅਰਾ' ਬਣਵਾਇਆ। ਕ੍ਰਿਸ਼ਨ ਨੂੰ ਉਸ ਦੇ ਉਪਰ ਬਿਠਾ ਕੇ ਆਪਣੇ ਘਰ ਦੇ ਵੇਹੜੇ ਵਿਚ ਫਿਰਾਇਆ। ਫਿਰ ਜਸੋਧਾ ਨੇ (ਕ੍ਰਿਸ਼ਨ ਨੂੰ) ਗੋਦੀ ਵਿਚ ਚੁਕ ਲਿਆ ਅਤੇ ਦੁੱਧ ਪਿਲਾਇਆ। (ਜਦੋਂ) ਕ੍ਰਿਸ਼ਨ ਜੀ ਸੌਂ ਗਏ ਤਦੋਂ ਕਵੀ ਨੇ ਆਪਣੇ ਮਨ ਵਿਚ (ਵੱਡਾ) ਸੁਖ ਪ੍ਰਾਪਤ ਕੀਤਾ।੧੧੫।

*ਦੋਹਰਾ*

ਜਦੋਂ ਹੀ ਨੀਂਦ ਖੁਲ੍ਹ ਗਈ, ਕ੍ਰਿਸ਼ਨ ਉਸੇ ਵੇਲੇ ਉਠ ਬੈਠੇ। (ਫਿਰ ਉਸ ਨੇ) ਜਿਸ ਦੇ ਵੱਡੇ ਨੇਤਰ ਹਨ, ਖੇਡਾਂ ਖੇਡਣ (ਵਲ ਰੁਝਾਨ) ਕੀਤਾ। ੧੧੬।

ਇਸੇ ਤਰ੍ਹਾਂ ਕ੍ਰਿਸ਼ਨ ਜੀ ਬ੍ਰਜ ਭੂਮੀ ਵਿਚ ਖੇਡਾਂ ਕਰਦੇ ਹਨ। ਹੇ ਰਾਜਨ! ਹੁਣ ਪੈਰੀਂ ਤੁਰਨ ਦੀ ਕਥਾ ਕਹਿੰਦਾ ਹਾਂ, ਧਿਆਨ ਨਾਲ ਸੁਣੋ। ੧੧੭।

*ਸਵੈਯਾ*

ਜਦ (ਇਕ) ਸਾਲ ਬੀਤ ਗਿਆ ਤਦੋਂ ਕ੍ਰਿਸ਼ਨ ਪੈਰਾਂ ਦੇ ਭਾਰ ਖੜਨ ਲਗ ਗਏ ਹਨ। ਮਾਤਾ ਜਸੋਧਾ ਪੁੱਤਰ ਨੂੰ ਮਾਰਗ ਵਿਚ ਨਸਦਾ ਵੇਖ ਕੇ ਮਨ ਵਿਚ ਪ੍ਰਸੰਨ ਹੋ ਰਹੀ ਹੈ। (ਉਸ ਨੇ) ਇਹ ਗੱਲ ਗਵਾਲਿਆਂ ਨੂੰ ਆਖੀ ਕਿ (ਜਿਸ ਦਾ) ਤੇਜ ਸਾਰੇ ਸੰਸਾਰ ਵਿਚ ਫੈਲ ਰਿਹਾ ਹੈ। ਇੰਜ ਲਗਦਾ ਹੈ ਮਾਨੋ ਮਨੁੱਖਤਾ ਦੀ ਸਾਰੀ ਸੁੰਦਰਤਾ ਭਜ ਕੇ ਕਾਨ੍ਹ ਦੇ ਨੌਹਾਂ ਵਿਚ ਧਸ ਗਈ ਹੋਵੇ। ੧੧੮।

ਗੁਆਲ ਬਾਲਕਾਂ ਨਾਲ ਮਿਲ ਕੇ ਕ੍ਰਿਸ਼ਨ ਜੀ ਜਮਨਾ ਦੇ ਕੰਢੇ ਉਤੇ ਖੇਡਾਂ ਖੇਡਦੇ ਹਨ। ਜਿਵੇਂ ਪੰਛੀ ਬੋਲਦੇ ਹਨ (ਓਵੇਂ) ਬੋਲਦੇ ਹਨ; ਅਤੇ ਜਿਵੇਂ ਭਜਦੇ ਹਨ, ਤਿਵੇਂ ਭਜਦੇ ਹਨ। ਫਿਰ ਬਰੇਤੀ ਵਿਚ ਬੈਠ ਕੇ ਉਹ ਕ੍ਰਿਸ਼ਨ (ਨਾਲ ਮਿਲ ਕੇ) ਤਾਲੀਆਂ ਵਜਾਉਂਦੇ ਹਨ। ਸ਼ਿਆਮ ਕਵੀ ਉਨ੍ਹਾਂ ਦੀ ਉਪਮਾ ਕਹਿੰਦੇ ਹਨ (ਜੋ) ਮੂੰਹ ਨਾਲ ਚੰਗੇ ਚੰਗੇ ਗੀਤ ਗਾਉਂਦੇ ਹਨ। ੧੧੯।

ਜਮਨਾ ਦੇ ਕੰਢੇ ਦੀਆਂ ਵੇਲਾਂ ਦੇ ਝੁਰਮੁਟ ਵਿਚ ਕ੍ਰਿਸ਼ਨ ਗਵਾਲ-ਬਾਲਕਾਂ ਨਾਲ ਖੇਡਦੇ ਹਨ। ਉਸ ਵੇਲੇ ਸਾਰੀ ਜਮਨਾ ਨੂੰ ਤਰ ਕੇ, ਬਰੇਤੀ ਵਿਚ ਹਟ ਕੇ ਲੇਟਣੀਆਂ ਲੈਂਦੇ ਹਨ। ਫਿਰ ਨਟ ਵਾਂਗ ਕੁਦਦੇ ਹਨ ਅਤੇ ਪਾਣੀ ਨੂੰ ਛਾਤੀ ਨਾਲ ਧਕਦੇ ਹਨ। ਫਿਰ ਦੋਹਾਂ ਪਾਸਿਓਂ ਭੇਡੂ ਬਣ ਕੇ ਆਪਸ ਵਿਚ ਸਿਰ ਟਕਰਾਂਦੇ ਹਨ। ੧੨੦।

ਜਦੋਂ ਕ੍ਰਿਸ਼ਨ ਜੀ ਆਪਣੇ ਘਰ ਆਏ (ਤਾਂ ਫਿਰ) ਭੋਜਨ ਖਾ ਕੇ ਖੇਡਣ ਲਗ ਗਏ। ਮਾਤਾ ਬਹੁਤ ਕਹਿੰਦੀ ਹੈ (ਪਰ) ਘਰ ਅੰਦਰ ਨਹੀਂ ਰਹਿੰਦੇ (ਸਗੋਂ) ਉਸੇ ਵੇਲੇ ਉਠ ਕੇ ਬਾਹਰ ਨੂੰ ਭਜ ਜਾਂਦੇ ਹਨ। ਸ਼ਿਆਮ ਕਵੀ ਉਨ੍ਹਾਂ ਦੀ ਸਿਫ਼ਤ ਕਰਦੇ ਹਨ ਕਿ ਬ੍ਰਜ ਦੇ ਸੁਆਮੀ ਦਾ ਗਲੀਆਂ ਵਿਚ ਪ੍ਰੇਮ ਪੈ ਗਿਆ ਹੈ। ਲੁਕਣ ਮੀਟੀ ਦੀ ਖੇਡ ਮਚਾ ਦਿੱਤੀ ਹੈ ਅਤੇ ਸਾਰੇ ਗਵਾਲ ਬਾਲਕ ਉਸ ਦੇ ਰਸ ਵਿਚ ਮਗਨ ਹੋ ਗਏ ਹਨ। ੧੨੧।

ਖੇਲਤ ਹੈ ਜਮੁਨਾ ਤਟ ਪੈ ਮਨ ਆਨੰਦ ਕੈ ਹਰਿ ਬਾਰਨ ਸੋ।
ਚੜਿ ਰੂਖ ਚਲਾਵਤ ਸੋਟ ਕਿਧੋ ਸੋਊ ਧਾਇ ਕੈ ਲਿਆਵੈ ਗੁਆਰਨ ਕੋ।
ਕਬਿ ਸ੍ਯਾਮ ਲਖੀ ਤਿਨ ਕੀ ਉਪਮਾ ਮਨੋ ਮਧਿ ਅਨੰਤ ਅਪਾਰਨ ਸੋ।
ਬਲ ਜਾਤ ਸਬੈ ਮੁਨਿ ਦੇਖਨ ਕੌ ਕਰਿ ਕੈ ਬਹੁ ਜੋਗ ਹਜਾਰਨ ਸੋ। ੧੨੨।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗੋਪਿਨ ਸੋ ਖੇਲਬੋ ਬਰਨਨੰ।*

## ਅਥ ਮਾਖਨ ਚੁਰਾਇ ਖੈਬੋ ਕਥਨੰ

*ਸਵੈਯਾ*

ਖੇਲਨ ਕੇ ਮਿਸ ਪੈ ਹਰਿ ਜੀ ਘਰਿ ਭੀਤਰ ਪੈਠਿ ਕੈ ਮਾਖਨ ਖਾਵੈ।
ਨੈਨਨ ਸੈਨ ਤਬੈ ਕਰਿ ਕੈ ਸਭ ਗੋਪਿਨ ਕੋ ਤਬ ਹੀ ਸੁ ਖੁਲਾਵੈ।
ਬਾਕੀ ਬਚਿਯੋ ਅਪਨੇ ਕਰਿ ਲੈ ਕਰਿ ਬਾਨਰ ਕੇ ਮੁਖ ਭੀਤਰਿ ਪਾਵੈ।
ਸ੍ਯਾਮ ਕਹੈ ਤਿਹ ਕੀ ਉਪਮਾ ਇਹ ਕੈ ਬਿਧਿ ਗੋਪਿਨ ਕਾਨ੍ਹ ਖਿਝਾਵੈ। ੧੨੩।

ਖਾਇ ਗਯੋ ਹਰਿ ਜੀ ਜਬ ਮਾਖਨ ਤਉ ਗੁਪੀਆ ਸਭ ਜਾਇ ਪੁਕਾਰੀ।
ਬਾਤ ਸੁਨੋ ਪਤਿ ਕੀ ਪਤਨੀ ਤੁਮ ਡਾਰ ਦਈ ਦਧਿ ਕੀ ਸਭ ਖਾਰੀ।
ਕਾਨਹਿ ਕੇ ਡਰ ਤੇ ਹਮ ਚੋਰ ਕੈ ਰਾਖਤ ਹੈ ਚੜਿ ਊਚ ਅਟਾਰੀ।
ਊਖਲ ਕੋ ਧਰਿ ਕੈ ਮਨਹਾ ਪਰ ਖਾਤ ਹੈ ਲੰਗਰ ਦੈ ਕਰਿ ਗਾਰੀ। ੧੨੪।

ਹੋਤ ਨਹੀ ਜਿਹ ਕੇ ਘਰ ਮੈ ਦਧਿ ਦੈ ਕਰਿ ਗਾਰਨ ਸੋਰ ਕਰੈ ਹੈ।
ਜੋ ਲਰਕਾ ਜਨਿ ਕੈ ਖਿਝ ਹੈ ਜਨ ਤੋ ਮਿਲਿ ਸੋਟਨ ਸਾਥ ਮਰੈ ਹੈ।
ਆਇ ਪਰੈ ਜੁ ਤ੍ਰੀਆ ਤਿਹ ਪੈ ਸਿਰ ਕੇ ਤਿਹ ਬਾਰ ਉਖਾਰ ਡਰੈ ਹੈ।
ਬਾਤ ਸੁਨੋ ਜਸੁਦਾ ਸੁਤ ਕੀ ਸੁ ਬਿਨਾ ਉਤਪਾਤ ਨ ਕਾਨ੍ਹ ਟਰੈ ਹੈ। ੧੨੫।

ਬਾਤ ਸੁਨੀ ਜਬ ਗੋਪਿਨ ਕੀ ਜਸੁਦਾ ਤਬ ਹੀ ਮਨ ਮਾਹਿ ਖਿਝੀ ਹੈ।
ਆਇ ਗਯੋ ਹਰਿ ਜੀ ਤਬ ਹੀ ਪਿਖਿ ਪੁਤ੍ਰਹਿ ਕੌ ਮਨ ਮਾਹਿ ਰਿਝੀ ਹੈ।
ਬੋਲ ਉਠੇ ਨੰਦ ਲਾਲ ਤਬੈ ਇਹ ਗਵਾਰ ਖਿਝਾਵਨ ਮੋਹਿ ਗਿਝੀ ਹੈ।
ਮਾਤ ਕਹਾ ਦਧਿ ਦੋਸੁ ਲਗਾਵਤ ਮਾਰ ਬਿਨਾ ਇਹ ਨਾਹਿ ਸਿਝੀ ਹੈ। ੧੨੬।

ਮਾਤ ਕਹਿਯੋ ਅਪਨੇ ਸੁਤ ਕੋ ਕਹੁ ਕਿਉ ਕਰਿ ਤੋਹਿ ਖਿਝਾਵਤ ਗੋਪੀ।
ਮਾਤ ਸੌ ਬਾਤ ਕਹੀ ਸੁਤ ਯੌ ਕਰਿ ਸੋ ਗਹਿ ਭਾਗਤ ਹੈ ਮੁਹਿ ਟੋਪੀ।
ਡਾਰ ਕੈ ਨਾਸ ਬਿਖੈ ਅੰਗੁਰੀ ਸਿਰਿ ਮਾਰਤ ਹੈ ਮੁਝ ਕੋ ਵਹ ਥੋਪੀ।
ਨਾਕ ਘਸਾਇ ਹਸਾਇ ਉਨੈ ਫਿਰਿ ਲੇਤ ਤਬੈ ਵਹ ਦੇਤ ਹੈ ਟੋਪੀ। ੧੨੭।

*ਜਸੁਧਾ ਬਾਚ ਗੋਪਿਨ ਸੋ*



ਜਮਨਾ ਦੇ ਕੰਢੇ ਉਤੇ ਕ੍ਰਿਸ਼ਨ ਜੀ ਬਾਲਕਾਂ ਨਾਲ (ਮਿਲ ਕੇ) ਮਨ ਵਿਚ ਆਨੰਦ ਭਰ ਕੇ ਖੇਡਦੇ ਹਨ। ਕਦੇ ਬ੍ਰਿਛ ਉਤੇ ਚੜ੍ਹ ਕੇ ਸੋਟੀ ਚਲਾਉਂਦੇ ਹਨ ਅਤੇ ਗਵਾਲ ਬਾਲਕ ਭਜ ਕੇ ਚੁਕ ਲਿਆਉਂਦੇ ਹਨ। ਸ਼ਿਆਮ ਕਵੀ ਨੇ ਉਸ ਦੀ (ਜੋ) ਉਪਮਾ ਮਨ ਵਿਚ ਜਾਣੀ ਹੈ ਉਹ ਅਨੰਤ ਅਪਾਰ ਹੈ। ਸਾਰੇ ਮੁਨੀ (ਜਿਸ ਨੂੰ) ਦੇਖਣ ਲਈ ਹਜ਼ਾਰਾਂ (ਵਰ੍ਹੇ) ਯੋਗ ਕਰਦੇ ਹਨ, (ਉਸ ਤੋਂ) ਬਲਿਹਾਰ ਜਾਂਦੇ ਹਨ।੧੨੨।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਗੋਪਾਂ ਨਾਲ ਖੇਲ-ਵਰਣਨ ਦੀ ਸਮਾਪਤੀ।*

## ਹੁਣ ਮੱਖਣ ਚੁਰਾ ਕੇ ਖਾਣ ਦਾ ਕਥਨ

*ਸਵੈਯਾ*

ਕ੍ਰਿਸ਼ਨ ਜੀ ਖੇਡਣ ਦੇ ਬਹਾਨੇ ਨਾਲ ਘਰ ਦੇ ਅੰਦਰ ਵੜ ਕੇ ਮੱਖਣ ਖਾਂਦੇ ਹਨ। ਉਸੇ ਵੇਲੇ ਅੱਖਾਂ ਦੀ ਸੈਨਤ ਕਰ ਕੇ ਸਾਰੇ ਗਵਾਲ ਬਾਲਕਾਂ ਨੂੰ ਬੁਲਾ ਕੇ ਖੁਆਉਂਦੇ ਹਨ। ਬਾਕੀ ਬਚ ਰਹੇ ਮੱਖਣ ਨੂੰ ਉਹ ਆਪਣੇ ਹੱਥ ਵਿਚ ਲੈ ਕੇ ਬੰਦਰਾਂ ਦੇ ਮੂੰਹ ਵਿਚ ਪਾ ਦਿੰਦੇ ਹਨ। ਸ਼ਿਆਮ ਕਵੀ (ਉਸ ਦੀ) ਸਿਫ਼ਤ ਕਹਿੰਦੇ ਹਨ ਕਿ ਕ੍ਰਿਸ਼ਨ ਇਸ ਤਰ੍ਹਾਂ ਨਾਲ ਗੋਪੀਆਂ ਨੂੰ ਖਿਝਾਉਂਦਾ ਹੈ।੧੨੩।

ਜਦੋਂ ਹਰਿ ਜੀ ਮੱਖਣ ਖਾ ਕੇ ਚਲੇ ਗਏ ਤਾਂ ਗੋਪੀਆਂ ਨੇ ਜਾ ਕੇ ਪੁਕਾਰ ਕੀਤੀ -- ਹੇ ਜਸੋਧਾ! ਤੂੰ (ਸਾਡੀ) ਗੱਲ ਸੁਣ, (ਕਾਨ੍ਹ ਨੇ) ਦਹੀ ਦੀਆਂ ਚਾਟੀਆਂ ਸੁਟ ਦਿੱਤੀਆਂ ਹਨ। ਅਸੀਂ ਕਾਨ੍ਹ ਦੇ ਡਰ ਕਰ ਕੇ (ਮੱਖਣ ਨੂੰ) ਲੁਕਾ ਕੇ ਉੱਚੀ ਅਟਾਰੀ 'ਤੇ ਰਖਦੀਆਂ ਹਾਂ। ਪਰ (ਕਾਨ੍ਹ ਹੇਠਾਂ) ਊਖਲ ਧਰ ਕੇ, ਮੰਨ੍ਹੇ ਉਤੇ ਚੜ੍ਹ ਕੇ ਅਤੇ ਬੇਸ਼ਰਮ ('ਲੰਗਰ') ਹੋ ਕੇ ਗਾਲ੍ਹਾਂ ਕਢਦਾ (ਮੱਖਣ) ਖਾਂਦਾ ਹੈ।੧੨੪।

ਜਿਸ ਦੇ ਘਰ ਵਿਚ ਦੁੱਧ ਦਹੀ ਨਹੀਂ ਹੁੰਦਾ, (ਉਸ ਨੂੰ) ਗਾਲ੍ਹੀਆਂ ਕਢ ਕੇ ਰੌਲਾ ਮਚਾਉਂਦਾ ਹੈ। (ਕੋਈ) ਪੁਰਸ਼ ਜੇ ਲੜਕਾ ਜਾਣ ਕਰ ਕੇ ਗੁੱਸੇ ਹੁੰਦਾ ਹੈ, (ਤਾਂ ਉਸ ਨੂੰ ਸਾਰੇ ਬਾਲਕ) ਮਿਲ ਕੇ ਸੋਟਿਆਂ ਨਾਲ ਮਾਰਦੇ ਹਨ। (ਜੇ) ਉਨ੍ਹਾਂ (ਮੱਖਣ ਚੁਰਾਉਂਦਿਆਂ) ਉਤੋਂ (ਕੋਈ) ਇਸਤਰੀ ਆ ਪਵੇ, ਤਾਂ ਉਸ ਦੇ ਸਿਰ ਦੇ ਵਾਲ ਪੁਟ ਦਿੰਦੇ ਹਨ। ਹੇ ਜਸੋਧਾ! ਪੁੱਤਰ ਦੀ ਗੱਲ ਸੁਣ ਲੈ, ਕ੍ਰਿਸ਼ਨ ਉਪਦ੍ਰਵ ਕੀਤੇ ਬਿਨਾ ਨਹੀਂ ਟਲਦਾ। ੧੨੫।

ਜਦੋਂ ਜਸੋਧਾ ਨੇ ਗੋਪੀਆਂ ਦੀ ਗੱਲ ਸੁਣੀ, ਤਦੋਂ ਮਨ ਵਿਚ ਬਹੁਤ ਖਿਝੀ। ਇਤਨੇ ਨੂੰ ਕ੍ਰਿਸ਼ਨ ਜੀ ਘਰ ਆ ਗਏ (ਅਤੇ) ਪੁੱਤਰ ਨੂੰ ਵੇਖ ਕੇ ਮਨ ਵਿਚ ਪ੍ਰਸੰਨ ਹੋਈ। ਕ੍ਰਿਸ਼ਨ ਜੀ ਤਦੋਂ ਬੋਲ ਪਏ--ਮਾਤਾ! ਇਹ ਗਵਾਲਨ ਮੈਨੂੰ ਖਿਝਾਉਣਾ ਗਿੱਝ ਗਈ ਹੈ ਅਤੇ ਦਹੀ ਦਾ (ਮੈਨੂੰ) ਕੀ ਦੋਸ ਲਗਾਉਂਦੀ ਹੈ? ਮਾਰ ਤੋਂ ਬਿਨਾ ਇਹ ਸਿੱਧੀ ਹੋਣ ਵਾਲੀ ਨਹੀਂ ਹੈ।੧੨੬।

ਮਾਤਾ ਨੇ ਆਪਣੇ ਪੁੱਤਰ ਨੂੰ ਕਿਹਾ -- ਦਸ ਤੈਨੂੰ ਗੋਪੀ ਕਿਵੇਂ ਖਿਝਾਉਂਦੀ ਹੈ? ਪੁੱਤਰ ਨੇ ਮਾਤਾ ਨੂੰ ਇਸ ਤਰ੍ਹਾਂ ਗੱਲ ਕਹੀ (ਕਿ ਪਹਿਲਾਂ) ਮੇਰੀ ਟੋਪੀ ਹੱਥ ਨਾਲ ਫੜ ਕੇ ਭਜ ਜਾਂਦੀ ਹੈ। ਫਿਰ ਮੇਰੀ ਨਾਸ ਵਿਚ ਉਂਗਲੀ ਪਾ ਕੇ ਮੇਰੇ ਸਿਰ ਉਤੇ ਧੱਫਾ ਮਾਰਦੀ ਹੈ। (ਮੇਰੇ ਪਾਸੋਂ) ਨਕ ਨਾਲ ਲਕੀਰਾਂ ਕਢਵਾਉਂਦੀ ਹੈ, ਅਤੇ ਉਨ੍ਹਾਂ (ਬਾਲਕਾਂ) ਨੂੰ ਹਸਾਉਂਦੀ ਹੈ, ਤਦ ਫਿਰ ਉਹ ਮੈਨੂੰ ਟੋਪੀ ਦਿੰਦੀ ਹੈ।੧੨੭।

*ਜਸੁਧਾ ਬਾਚ ਗੋਪਿਨ ਸੋ*

*ਸਵੈਯਾ*

ਮਾਤ ਖਿਝੀ ਉਨ ਗੋਪਿਨ ਕੋ ਤੁਮ ਕਿਉ ਸੁਤ ਮੋਹਿ ਖਿਝਾਵਤ ਹਉ ਰੀ।
ਬੋਲਤ ਹੋ ਅਪਨੇ ਮੁਖ ਤੇ ਹਮਰੇ ਧਨ ਹੈ ਦਧਿ ਦਾਮ ਸੁ ਗਉ ਰੀ।
ਮੂੜ ਅਹੀਰ ਨ ਜਾਨਤ ਹੈ ਬਢਿ ਬੋਲਤ ਹੋ ਸੁ ਰਹੋ ਤੁਮ ਠਉ ਰੀ।
ਕਾਨਹਿ ਸਾਧ ਬਿਨਾ ਅਪਰਾਧਹਿਂ ਬੋਲਹਿਂ ਗੀ ਜੁ ਭਈ ਕਛੁ ਬਉ ਰੀ। ੧੨੮।

*ਦੋਹਰਾ*

ਬਿਨਤੀ ਕੈ ਜਸੁਦਾ ਤਬੈ ਦੋਊ ਦਏ ਮਿਲਾਇ।
ਕਾਨ੍ਹ ਬਿਗਾਰੈ ਸੇਰ ਦਧਿ ਲੇਹੁ ਮਨ ਕੁ ਤੁਮ ਆਇ। ੧੨੯।

*ਗੋਪੀ ਬਾਚ ਜਸੋਧਾ ਸੋ*

*ਦੋਹਰਾ*

ਤਬ ਗੋਪੀ ਮਿਲਿ ਯੋ ਕਹੀ ਮੋਹਨ ਜੀਵੈ ਤੋਹਿ।
ਯਾਹਿ ਦੇਹਿ ਹਮ ਖਾਨ ਦਧਿ ਸਭ ਮਨਿ ਕਰੈ ਨ ਕ੍ਰੋਹਿ।੧੩੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮਾਖਨ ਚੁਰੈਬੋ ਬਰਨਨੰ।*

## ਅਥ ਜਸੁਧਾ ਕੋ ਬਿਸਵ ਸਾਰੀ ਮੁਖ ਪਸਾਰਿ ਦਿਖੈਬੋ

*ਸਵੈਯਾ*

ਗੋਪੀ ਗਈ ਅਪੁਨੇ ਗ੍ਰਿਹ ਮੈ ਤਬ ਤੇ ਹਰਿ ਜੀ ਇਕ ਖੇਲ ਮਚਾਈ।
ਸੰਗਿ ਲਯੋ ਅਪੁਨੇ ਮੁਸਲੀ ਧਰ ਦੇਖਤ ਤਾ ਮਿਟੀਆ ਇਨ ਖਾਈ।
ਭੋਜਨ ਖਾਨਹਿ ਕੋ ਤਜਿ ਖੇਲੈ ਸੁ ਗੁਵਾਰ ਚਲੇ ਘਰ ਕੋ ਸਭ ਧਾਈ।
ਜਾਇ ਹਲੀ ਸੁ ਕਹਿਓ ਜਸੁਧਾ ਪਹਿ ਬਾਤ ਵਹੈ ਤਿਨ ਖੋਲਿ ਸੁਨਾਈ।੧੩੧।

ਮਾਤ ਗਹਿਯੋ ਰਿਸ ਕੈ ਸੁਤ ਕੋ ਤਬ ਲੈ ਛਿਟੀਆ ਤਨ ਤਾਹਿਂ ਪ੍ਰਹਾਰਿਯੋ।
ਤਉ ਮਨ ਮਧਿ ਡਰਿਯੋ ਹਰਿ ਜੀ ਜਸੁਧਾ ਜਸੁਧਾ ਕਰਿ ਕੈ ਜੁ ਪੁਕਾਰਿਯੋ।
ਦੇਖਹੁ ਆਇ ਸਬੈ ਮੁਹਿ ਕੋ ਮੁਖ ਮਾਤ ਕਹਿਯੋ ਤਬ ਤਾਤ ਪਸਾਰਿਯੋ।
ਸ੍ਯਾਮ ਕਹੈ ਤਿਨ ਆਨਨ ਮੈ ਸਭ ਹੀ ਧਰ ਮੂਰਤਿ ਬਿਸਵ ਦਿਖਾਰਿਯੋ।੧੩੨।



*ਜਸੋਧਾ ਨੇ ਗੋਪੀਆਂ ਨੂੰ ਕਿਹਾ --*

*ਸਵੈਯਾ*

ਮਾਤਾ (ਜਸੋਧਾ) ਉਨ੍ਹਾਂ ਨਾਲ ਗੁੱਸੇ ਹੋਈ ਅਤੇ (ਕਹਿਣ ਲਗੀ) ਕਿਉਂ ਨੀ! ਤੁਸੀਂ ਮੇਰੇ ਪੁੱਤਰ ਨੂੰ ਕਿਉਂ ਖਿਝਾਉਂਦੀਆਂ ਹੋ? (ਉਲਟਾ) ਆ ਕੇ ਮੂੰਹੋਂ ਬੋਲਦੀਆਂ ਹੋ (ਉਲਾਂਭਾ ਦਿੰਦੀਆਂ ਹੋ)। ਮੇਰੇ (ਘਰ ਵਿਚ ਦੁੱਧ) ਦਹੀ, ਧਨ, ਧਾਨ ਅਤੇ ਗਊਆਂ (ਸਭ ਕੁਝ) ਹੈ। ਮੂਰਖ ਗਵਾਲਣੋ! (ਕੁਝ) ਜਾਣਦੀਆਂ ਹੋ (ਕਾਨ੍ਹ ਨੂੰ ਕਿਸ ਗੱਲ ਦੀ ਪ੍ਰਵਾਹ ਹੈ)। ਬਹੁਤ ਬੋਲਦੀਆਂ ਹੋ, (ਆਪਣੇ) ਠਿਕਾਣੇ ਤੁਸੀਂ ਟਿਕੀਆਂ ਰਹੋ। ਮੇਰਾ (ਕਾਨ੍ਹ) ਤਾਂ ਸਾਧ (ਸੁਭਾ ਵਾਲਾ ਹੈ), ਬਿਨਾ ਅਪਰਾਧ ਦੇ ਹੈ। ਉਸ ਬਾਰੇ ਜੋ ਵੀ ਕੁਝ ਕਹੇਗੀ (ਉਹ) ਬਾਵਲੀ ਹੋਵੇਗੀ।੧੨੮।

*ਦੋਹਰਾ*

ਜਸੋਧਾ ਨੇ ਬੇਨਤੀ ਕਰ ਕੇ, ਉਨ੍ਹਾਂ ਦੋਹਾਂ ਨੂੰ ਮਨਾ ਲਿਆ ਅਤੇ (ਕਿਹਾ ਕਿ ਅਗੋਂ) ਕਾਨ੍ਹ (ਜੇ ਕਰ ਤੁਹਾਡਾ) ਸੇਰ ਦੁੱਧ ਦਹੀ ਵਿਗਾੜੇ, ਤਾਂ ਤੁਸੀਂ (ਮੇਰੇ ਕੋਲੋਂ) ਮਣ ਜਿੰਨਾ ਲੈ ਜਾਣਾ।੧੨੯।

*ਗੋਪੀਆਂ ਨੇ ਜਸੋਧਾ ਨੂੰ ਕਿਹਾ --*

*ਦੋਹਰਾ*

ਤਦ ਗੋਪੀਆਂ ਨੇ ਜਸੋਧਾ ਨੂੰ ਮਿਲ ਕੇ ਇੰਜ ਕਿਹਾ-- ਤੇਰਾ ਮੋਹਨ ਜੀਵੇ, ਅਸੀਂ ਸਾਰੀਆਂ ਇਸ ਨੂੰ ਦਹੀ ਖਾਣ ਨੂੰ ਦੇਵਾਂਗੀਆਂ ਅਤੇ ਮਨ ਵਿਚ ਗੁੱਸਾ ਨਹੀਂ ਕਰਾਂਗੀਆਂ।੧੩੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ ਮੱਖਣ ਚੋਰੀ ਕਰਨ ਵਾਲੇ ਪ੍ਰਸੰਗ ਦੀ ਸਮਾਪਤੀ।*

## ਹੁਣ ਜਸੋਧਾ ਨੂੰ ਮੁਖ ਪਸਾਰ ਕੇ ਸਾਰਾ ਵਿਸ਼ਵ ਦਿਖਾਣਾ

*ਸਵੈਯਾ*

(ਉਲਾਂਭਾ ਲੈ ਕੇ ਆਈ) ਗੋਪੀ ਆਪਣੇ ਘਰ ਨੂੰ ਚਲੀ ਗਈ, ਤਦੋਂ ਸ੍ਰੀ ਕ੍ਰਿਸ਼ਨ ਨੇ ਇਕ ਕੌਤਕ ਰਚਿਆ। ਆਪਣੇ ਨਾਲ ਬਲਭਦਰ ਨੂੰ ਲੈ ਲਿਆ। ਉਸ ਦੇ ਦੇਖਦਿਆਂ ਸ੍ਰੀ ਕ੍ਰਿਸ਼ਨ ਨੇ ਮਿੱਟੀ ਖਾ ਲਈ। ਜਦੋਂ ਖੇਲ ਛਡ ਕੇ ਗਵਾਲ ਬਾਲਕ ਭੋਜਨ ਕਰਨ ਲਈ ਘਰਾਂ ਨੂੰ ਭਜ ਤੁਰੇ, (ਤਦੋਂ) ਬਲਭਦਰ ਨੇ ਜਾ ਕੇ ਜਸੋਧਾ ਨੂੰ (ਮਿੱਟੀ ਖਾਣ ਵਾਲੀ) ਗੱਲ ਖੋਲ੍ਹ ਕੇ ਦਸ ਦਿੱਤੀ। ੧੩੧।

ਮਾਤਾ ਨੇ ਗੁੱਸੇ ਨਾਲ ਪੁੱਤਰ ਨੂੰ ਫੜ ਲਿਆ ਅਤੇ ਛਮਕ ਲੈ ਕੇ ਉਸ ਦੇ ਸ਼ਰੀਰ ਉਤੇ ਜੜ ਦਿੱਤੀ। ਤਦ ਸ੍ਰੀ ਕ੍ਰਿਸਨ ਮਨ ਵਿਚ ਬਹੁਤ ਡਰ ਗਿਆ ਅਤੇ ਜਸੋਧਾ ਜਸੋਧਾ ਕਹਿ ਕੇ ਕੂਕਣ ਲਗਿਆ -- 'ਸਾਰੇ ਆ ਕੇ ਮੇਰਾ ਮੂੰਹ ਵੇਖ ਲਵੋ।' ਮਾਤਾ ਦੇ ਕਹਿਣ ਤੇ ਤਦ ਪੁੱਤਰ ਨੇ ਮੂੰਹ ਖੋਲ ਦਿੱਤਾ। ਕਵੀ ਸ਼ਿਆਮ ਕਹਿੰਦੇ ਹਨ, ਉਸ ਨੇ (ਆਪਣੇ) ਮੂੰਹ ਵਿਚ ਸਾਰੇ ਵਿਸ਼ਵ ਨੂੰ ਮੂਰਤੀਮਾਨ ਕਰ ਕੇ ਵਿਖਾ ਦਿੱਤਾ। ੧੩੨।

ਸਿੰਧੁ ਧਰਾਧਰ ਅਉ ਧਰਨੀ ਸਭ ਥਾ ਬਲਿ ਕੋ ਪੁਰਿ ਅਉ ਪੁਰਿ ਨਾਗਨਿ।
ਅਉਰ ਸਭੈ ਨਿਰਖੇ ਤਿਹ ਮੈ ਪੁਰ ਬੇਦ ਪੜੈ ਬ੍ਰਹਮਾ ਗਨਿਤਾ ਗਨਿ।
ਰਿਧਿ ਅਉ ਸਿਧਿ ਅਉ ਆਪਨੇ ਦੇਖ ਕੈ ਜਾਨਿ ਅਭੇਵ ਲਗੀ ਪਗ ਲਾਗਨ।
ਸ੍ਯਾਮ ਕਹੈ ਤਿਨ ਚੱਛਨ ਸੋ ਸਭ ਦੇਖ ਲਯੋ ਜੁ ਬਡੀ ਬਡਿਭਾਗਨਿ। ੧੩੩।

*ਦੋਹਰਾ*

ਜੇਰਜ ਸੇਤਜ ਉਤਭੁਜਾ ਦੇਖੇ ਤਿਨ ਤਿਹ ਜਾਇ।
ਪੁਤ੍ਰ ਭਾਵ ਕੋ ਦੂਰ ਕਰਿ ਪਾਇਨ ਲਾਗੀ ਧਾਇ। ੧੩੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮਾਤ ਜਸੁਦਾ ਕਉ ਮੁਖ ਪਸਾਰਿ ਬਿਸ੍ਵ ਰੂਪ ਦਿਖੈਬੋ।*

## ਅਥ ਤਰੁ ਤੋਰਿ ਜੁਮਲਾਰਜੁਨ ਤਾਰਬੋ

*ਸਵੈਯਾ*

ਫੇਰਿ ਉਠੀ ਜਸੁਦਾ ਪਰਿ ਪਾਇਨ ਤਾ ਕੀ ਕਰੀ ਬਹੁ ਭਾਤ ਬਡਾਈ।
ਹੇ ਜਗ ਕੇ ਪਤਿ ਹੇ ਕਰੁਨਾ ਨਿਧਿ ਹੋਇ ਅਜਾਨ ਕਹਿਓ ਮਮ ਮਾਈ।
ਸਾਰੇ ਛਿਮੋ ਹਮਰੋ ਤੁਮ ਅਉਗਨ ਹੁਇ ਮਤਿਮੰਦਿ ਕਰੀ ਜੁ ਢਿਠਾਈ।
ਮੀਟ ਲਯੋ ਮੁਖ ਤਉ ਹਰਿ ਜੀ ਤਿਹ ਪੈ ਮਮਤਾ ਡਰਿ ਬਾਤ ਛਿਪਾਈ। ੧੩੫।

*ਕਬਿਤੁ*

ਕਰੁਨਾ ਕੈ ਜਸੁਧਾ ਕਹਿਯੋ ਹੈ ਇਮ ਗੋਪਿਨ ਸੋ ਖੇਲਬੇ ਕੇ ਕਾਜ ਤੋਰਿ ਲਿਆਏ ਗੋਪ ਬਨ ਸੌ।
ਬਾਰਕੋ ਕੇ ਕਹੇ ਕਰਿ ਕ੍ਰੋਧ ਮਨ ਆਪਨੇ ਮੈ ਸ੍ਯਾਮ ਕੋ ਪ੍ਰਹਾਰ ਤਨ ਲਾਗੀ ਛੂਛਕਨ ਸੌ।
ਦੇਖਿ ਦੇਖਿ ਲਾਸਨ ਕੌ ਰੋਵੈ ਸੁਤ ਰੋਵੈ ਮਾਤ ਕਹੈ ਕਬਿ ਸ੍ਯਾਮ ਮਹਾ ਮੋਹਿ ਕਰਿ ਮਨ ਸੌ।
ਰਾਮ ਰਾਮ ਕਹਿ ਸਭੋ ਮਾਰਬੇ ਕੀ ਕਹਾ ਚਲੀ ਸਾਮੁਹੇ ਨ ਬੋਲੀਐ ਰੀ ਐਸੇ ਸਾਧੁ ਜਨ ਸੌ।੧੩੬।

*ਦੋਹਰਾ*

ਖੀਰ ਬਿਲੋਵਨ ਕੌ ਉਠੀ ਜਸੁਦਾ ਹਰਿ ਕੀ ਮਾਇ।
ਮੁਖ ਤੇ ਗਾਵੈ ਪੂਤ ਗੁਨ ਮਹਿਮਾ ਕਹੀ ਨ ਜਾਇ। ੧੩੭।

*ਸਵੈਯਾ*

ਏਕ ਸਮੈ ਜਸੁਧਾ ਸੰਗਿ ਗੋਪਿਨ ਖੀਰ ਮਥੇ ਕਰਿ ਲੈ ਕੈ ਮਧਾਨੀ।
ਊਪਰ ਕੋ ਕਟਿ ਸੌ ਕਸਿ ਕੈ ਪਟਰੋ ਮਨ ਮੈ ਹਰਿ ਜੋਤਿ ਸਮਾਨੀ।



ਸਮੁੰਦਰ, ਪਰਬਤ, ਧਰਤੀ, ਪਾਤਾਲ ਅਤੇ ਨਾਗਲੋਕ ਦੀਆਂ ਸਾਰੀਆਂ ਥਾਂਵਾਂ (ਮੂੰਹ ਵਿਚ ਵਿਖਾ ਦਿੱਤੀਆਂ) ਅਤੇ ਹੋਰ ਵੀ ਸਭ ਕੁਝ ਉਸ ਵਿਚ ਵੇਖ ਲਿਆ ਅਤੇ ਵੇਦਾਂ ਨੂੰ ਪੜ੍ਹਦਿਆਂ ਬ੍ਰਹਮਾ ਨੂੰ ਵੀ ਵੇਖ ਲਿਆ। ਰਿੱਧੀਆਂ ਅਤੇ ਸਿੱਧੀਆਂ ਅਤੇ ਆਪਣੇ ਆਪ ਨੂੰ ਵੀ (ਮੂੰਹ ਵਿਚ) ਵੇਖ ਕੇ(ਸ੍ਰੀ ਕ੍ਰਿਸ਼ਨ ਨੂੰ) ਪਰਮਾਤਮਾ ਸਮਝ ਕੇ ਜਸੋਧਾ ਪੈਰੀਂ ਆ ਲਗੀ। ਸ਼ਿਆਮ ਕਵੀ ਕਹਿੰਦੇ ਹਨ ਕਿ (ਜਸੋਧਾ ਨੇ) ਅੱਖਾਂ ਨਾਲ ਸਭ ਕੁਝ ਵੇਖ ਲਿਆ। (ਸਚਮੁਚ) ਉਹ ਵਡਿਆਂ ਭਾਗਾਂ ਵਾਲੀ ਹੈ।੧੩੩।

*ਦੋਹਰਾ*

ਜੇਰ ਤੋਂ ਜਨਮੇ, ਮੁੜਕੇ ਤੋਂ ਪੈਦਾ ਹੋਣ ਵਾਲੇ ਅਤੇ ਧਰਤੀ ਤੋਂ ਨਿਕਲਣ ਵਾਲੇ ਜੀਵ-ਜੰਤੂਆਂ ਅਤੇ ਵਸਤੂਆਂ ਨੂੰ (ਜਸੋਧਾ ਨੇ) ਉਸ ਥਾਂ (ਮੂੰਹ) ਵਿਚ ਵੇਖ ਲਿਆ। (ਫਲਸਰੂਪ) ਪੁੱਤਰ ਭਾਵ ਨੂੰ ਛਡ ਕੇ ਪੈਰਾਂ ਉਤੇ ਜਾ ਪਈ। ੧੩੪।

*ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਮਾਤਾ ਜਸੋਧਾ ਨੂੰ ਮੂੰਹ ਪਸਾਰ ਕੇ ਵਿਸ਼ਵ ਰੂਪ ਦਿਖਾਉਣ ਦੇ ਵਰਣਨ ਦੀ ਸਮਾਪਤੀ।*

## ਹੁਣ ਬ੍ਰਿਛ ਤੋੜ ਕੇ ਜਮਲਾਰਜੁਨ ਦਾ ਉੱਧਾਰ

*ਸਵੈਯਾ*

ਜਸੋਧਾ ਫਿਰ ਉਠੀ ਅਤੇ (ਸ੍ਰੀ ਕ੍ਰਿਸ਼ਨ ਦੀ) ਚਰਨੀਂ ਪੈ ਕੇ ਬਹੁਤ ਤਰ੍ਹਾਂ ਨਾਲ ਵਡਿਆਈ ਕੀਤੀ-- ਹੇ ਜਗਤ ਦੇ ਸੁਆਮੀ! ਹੇ ਕਰੁਣਾ ਨਿਧਾਨ! ਮੈਂ ਬੇਸਮਝੀ ਵਿਚ ਆਪਣੇ ਆਪ ਨੂੰ (ਤੁਹਾਡੀ) ਮਾਤਾ ਅਖਵਾਉਣ ਲਗੀ। ਮੇਰੇ ਸਾਰੇ ਅਵਗੁਣ ਖਿਮਾ ਕਰ ਦਿਉ ਜੋ (ਮੈਂ) ਤੁੱਛ ਬੁੱਧੀ ਵਾਲੀ ਨੇ ਢੀਠਤਾ ਨਾਲ ਕੀਤੇ ਹਨ। ਤਦੋਂ ਸ੍ਰੀ ਕ੍ਰਿਸ਼ਨ ਨੇ ਮੂੰਹ ਬੰਦ ਕਰ ਲਿਆ ਅਤੇ ਉਸ ਉਤੇ ਮਮਤਾ ਪਾ ਕੇ ਗੱਲ ਲੁਕਾ ਲਈ।੧੩੫।

*ਕਬਿੱਤ*

ਕ੍ਰਿਪਾ ਪੂਰਵਕ ਜਸੋਧਾ ਨੇ ਗੋਪੀਆਂ ਨੂੰ ਇਸ ਤਰ੍ਹਾਂ ਕਿਹਾ ਕਿ ਖੇਡਣ ਲਈ ਗਵਾਲ ਬਾਲਕ ਬਨ ਵਿਚੋਂ ਸੋਟੀਆਂ (ਛਿਟੀਆਂ) ਤੋੜ ਲਿਆਏ ਹਨ। ਬਾਲਕਾਂ ਦੇ ਕਹੇ ਤੇ ਜਸੋਧਾ ਨੇ ਆਪਣੇ ਮਨ ਵਿਚ ਕ੍ਰੋਧ ਕਰ ਕੇ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਉਤੇ ਮਾਰਨ ਲਗ ਗਈ ਹੈ। (ਸ਼ਰੀਰ ਉਤੇ ਪਈਆਂ) ਲਾਸਾਂ ਨੂੰ ਵੇਖ ਵੇਖ ਕੇ ਪੁੱਤਰ ਰੋਂਦਾ ਹੈ (ਅਤੇ ਪੁੱਤਰ ਨੂੰ ਰੋਂਦਾ ਵੇਖ ਕੇ ਮਾਤਾ) ਰੋਂਦੀ ਹੈ। ਸ਼ਿਆਮ ਕਵੀ ਕਹਿੰਦੇ ਹਨ, ਮਾਤਾ ਦੇ ਮਨ ਵਿਚ ਮਹਾ ਮੋਹ ਜਾਗ ਪਿਆ ਹੈ। (ਗੋਪੀਆਂ ਕ੍ਰਿਸ਼ਨ ਦੀਆਂ ਲਾਸਾਂ ਨੂੰ ਵੇਖ ਕੇ) ਰਾਮ ਰਾਮ ਕਹਿਣ ਲਗੀਆਂ ਹਨ ਕਿ ਮਾਰਨਾ ਤਾਂ ਇਕ ਪਾਸੇ, ਅਜਿਹੇ ਸਾਧ ਵਿਅਕਤੀ ਦੇ ਸਾਹਮਣੇ ਤਾਂ ਬੋਲਣਾ ਵੀ ਨਹੀਂ ਬਣਦਾ।੧੩੬।

*ਦੋਹਰਾ*

ਸ੍ਰੀ ਕ੍ਰਿਸ਼ਨ ਦੀ ਮਾਤਾ ਜਸੋਧਾ ਦਹੀ ਰਿੜਕਣ ਲਈ ਉਠੀ ਹੈ ਅਤੇ ਮੂੰਹ ਤੋਂ ਪੁੱਤਰ ਦੇ ਗੁਣ ਗਾਉਂਦੀ ਹੈ (ਜਿਸ ਦੀ) ਮਹਿਮਾ ਦਾ ਕਥਨ ਨਹੀਂ ਕੀਤਾ ਜਾ ਸਕਦਾ। ੧੩੭।

*ਸਵੈਯਾ*

ਇਕ ਵਾਰ ਜਸੋਧਾ ਗੋਪੀਆਂ ਨਾਲ (ਰਲ ਕੇ) ਹੱਥ ਵਿਚ ਮਧਾਣੀ ਲੈ ਕੇ ਦਹੀ ਰਿੜਕਣ ਲਗੀ। ਲਕ ਉਪਰ ਕਸਵਾਂ ਪਟਕਾ ਬੰਨ੍ਹਣ ਵਾਲੇ ਸ੍ਰੀ ਕ੍ਰਿਸ਼ਨ ਦੀ ਜੋਤਿ ਜਸੋਧਾ

ਘੰਟਕਾ ਛੁਦ੍ਰ ਕਸੀ ਤਿਹ ਊਪਰਿ ਸ੍ਯਾਮ ਕਹੀ ਤਿਹ ਕੀ ਜੁ ਕਹਾਨੀ।
ਦਾਨ ਔ ਪ੍ਰਾਕ੍ਰਮ ਕੀ ਸੁਧਿ ਕੈ ਮੁਖ ਤੈ ਹਰਿ ਕੀ ਸੁਭ ਗਾਵਤ ਬਾਨੀ। ੧੩੮।

ਖੀਰ ਭਰਿਯੋ ਜਬ ਹੀ ਤਿਹ ਕੋ ਕੁਚਿ ਤਉ ਹਰਿ ਜੀ ਤਬ ਹੀ ਫੁਨਿ ਜਾਗੇ।
ਪਯ ਸੁ ਪਿਆਵਹੁ ਹੇ ਜਸੁਦਾ ਪ੍ਰਭੁ ਜੀ ਇਹ ਹੀ ਰਸਿ ਮੈ ਅਨੁਰਾਗੇ।
ਦੂਧ ਫਟਿਯੋ ਹੁਇ ਬਾਸਨ ਤੇ ਤਬ ਧਾਇ ਚਲੀ ਇਹ ਰੋਵਨ ਲਾਗੇ।
ਕ੍ਰੋਧ ਕਰਿਓ ਮਨ ਮੈ ਬ੍ਰਿਜ ਕੇ ਪਤਿ ਪੈ ਘਰਿ ਤੇ ਉਠਿ ਬਾਹਰਿ ਭਾਗੇ। ੧੩੯।

*ਦੋਹਰਾ*

ਕ੍ਰੋਧ ਭਰੇ ਹਰਿ ਜੀ ਮਨੈ ਘਰਿ ਤੇ ਬਾਹਰਿ ਜਾਇ।
ਸੰਗ ਸਖਾ ਲੈ ਕਪਿ ਸਭੈ ਆਏ ਸੈਨ ਬਨਾਇ। ੧੪੦।
ਪਾਥਰ ਕੋ ਗਹਿ ਕੈ ਕਰੈ ਦੀਨੋ ਮਟੁ ਸੁ ਭਗਾਇ।
ਖੀਰ ਦਸੋ ਦਿਸ ਬਹਿ ਚਲਿਯੋ ਅਉ ਪੀਨੋ ਹਰਿ ਧਾਇ। ੧੪੧।

*ਸਵੈਯਾ*

ਸੈਨ ਬਨਾਇ ਭਲੋ ਹਰਿ ਜੀ ਜਸੁਦਾ ਦਧਿ ਕੋ ਮਿਲਿ ਲੂਟਨ ਲਾਏ।
ਹਾਥਨ ਮੈ ਗਹਿ ਕੈ ਸਭ ਬਾਸਨ ਕੈ ਬਲ ਕੋ ਚਹੂੰ ਓਰਿ ਬਗਾਏ।
ਫੂਟ ਗਏ ਵਹ ਫੈਲ ਪਰਿਓ ਦਧਿ ਭਾਵ ਇਹੈ ਕਬਿ ਕੇ ਮਨਿ ਆਏ।
ਕੰਸ ਕੋ ਮੀਝ ਨਿਕਾਰਨ ਕੋ ਅਗੂਆ ਜਨੁ ਆਗਮ ਕਾਨ੍ਹ ਜਨਾਏ। ੧੪੨।

ਫੋਰ ਦਏ ਤਿਨ ਜੋ ਸਭ ਬਾਸਨ ਕ੍ਰੋਧ ਭਰੀ ਜਸੁਦਾ ਤਬ ਧਾਈ।
ਫਾਧਿ ਚੜੇ ਕਪਿ ਰੂਖਨ ਰੂਖਨ ਗ੍ਵਾਰਨ ਗ੍ਵਾਰਨ ਸੈਨ ਭਗਾਈ।
ਦਉਰਤ ਦਉਰਿ ਤਬੈ ਹਰਿ ਜੀ ਬਸੁਧਾ ਪਰਿ ਆਪਨੀ ਮਾਤ ਹਰਾਈ।
ਸ੍ਯਾਮ ਕਹੈ ਫਿਰ ਕੈ ਬ੍ਰਿਜ ਕੈ ਪਤਿ ਊਖਲ ਸੋ ਫੁਨਿ ਦੇਹਿ ਬੰਧਾਈ। ੧੪੩।

ਦਉਰਿ ਗਹੇ ਹਰਿ ਜੀ ਜਸੁਦਾ ਜਬ ਬਾਧਿ ਰਹੀ ਰਸੀਆ ਨਹੀ ਮਾਵੈ।
ਕੈ ਇਕਠੀ ਬ੍ਰਿਜ ਕੀ ਰਸੀਆ ਸਭ ਜੋਰਿ ਰਹੀ ਕਛੁ ਥਾਹਿ ਨ ਪਾਵੈ।
ਫੇਰਿ ਬੰਧਾਇ ਭਏ ਬ੍ਰਿਜ ਕੇ ਪਤਿ ਊਖਲ ਸੋ ਧਰਿ ਊਪਰ ਧਾਵੈ।
ਸਾਧ ਉਧਾਰਨ ਕੋ ਜੁਮਲਾਰਜੁਨ ਤਾਹਿੰ ਨਿਮਿਤ ਕਿਧੋ ਵਹ ਜਾਵੈ। ੧੪੪।



ਦੇ ਮਨ ਵਿਚ ਸਮਾਈ ਹੈ। ਉਸ ਉਤੇ ਨਿੱਕੀਆਂ ਨਿੱਕੀਆਂ ਘੁੰਘਰੀਆਂ ਵਾਲੀ ਤੜਾਗੀ ਕਸੀ ਹੋਈ ਸੀ। ਉਸ ਦਾ ਬ੍ਰਿੱਤਾਂਤ ਸ਼ਿਆਮ ਕਵੀ ਨੇ ਕਿਹਾ ਹੈ। (ਸ੍ਰੀ ਕ੍ਰਿਸ਼ਨ ਦੇ) ਦਾਨ ਅਤੇ ਪਰਾਕ੍ਰਮ ਨੂੰ ਯਾਦ ਕਰ ਕੇ (ਜਸੋਧਾ) ਮੁਖ ਤੋਂ ਹਰਿ ਦੇ ਸ਼ੁਭ ਗੀਤ ਗਾਂਦੀ ਹੈ।੧੩੮।

ਜਦੋਂ ਜਸੋਧਾ ਦੇ ਥਣ ਦੁੱਧ ਨਾਲ ਭਰ ਗਏ, ਤਦੋਂ ਸ੍ਰੀ ਕ੍ਰਿਸ਼ਨ ਜੀ ਵੀ ਜਾਗ ਪਏ (ਅਤੇ ਕਹਿਣ ਲਗੇ, ਹੇ ਜਸੋਧਾ (ਮਾਤਾ) ! (ਮੈਨੂੰ) ਦੁੱਧ ਪਿਆਓ ਅਤੇ ਸ੍ਰੀ ਕ੍ਰਿਸ਼ਨ ਇਸ ਗੱਲ ਦੇ ਲੋਰ ਵਿਚ ਮਸਤ ਹੋ ਗਏ। (ਇਤਨੇ ਵਿਚ) ਬਰਤਨ ਵਿਚ ਪਿਆ ਦੁੱਧ ਫਟ ਗਿਆ (ਅਥਵਾ ਉਬਲ ਚਲਿਆ) ਤਦ (ਦੁੱਧ ਨੂੰ ਸੰਭਾਲਣ ਲਈ) ਜਸੋਧਾ ਗਈ ਅਤੇ ਸ੍ਰੀ ਕ੍ਰਿਸ਼ਨ ਰੋਣ ਲਗੇ। (ਇਸ ਗੱਲ ਕਰ ਕੇ) ਸ੍ਰੀ ਕ੍ਰਿਸ਼ਨ ਦੇ ਮਨ ਵਿਚ ਗੁੱਸਾ ਆਇਆ ਅਤੇ ਉਹ ਘਰ ਤੋਂ ਉਠ ਕੇ ਬਾਹਰ ਨੂੰ ਭਜ ਗਏ। ੧੩੯।

*ਦੋਹਰਾ*

ਮਨ ਵਿਚ ਗੁੱਸੇ ਨਾਲ ਭਰੇ ਹੋਏ ਸ੍ਰੀ ਕ੍ਰਿਸ਼ਨ ਬਾਹਰ ਜਾ ਕੇ ਬਾਲਕਾਂ ਅਤੇ ਬੰਦਰਾਂ ਨੂੰ ਨਾਲ ਲੈ ਕੇ, ਸੈਨਾ ਬਣਾ ਕੇ ਘਰ ਪਰਤੇ। ੧੪੦।

ਵਟਿਆਂ ਨੂੰ ਹੱਥ ਵਿਚ ਫੜ ਕੇ ਮਟ ਨੂੰ ਭੰਨ ਦਿੱਤਾ ਅਤੇ ਦੁੱਧ ਹਰ ਪਾਸੇ ਵਹਿ ਚਲਿਆ ਅਤੇ ਬੰਦਰ ('ਹਰਿ') (ਉਸ ਨੂੰ) ਪੀਣ ਲਈ ਭਜ ਪਏ। ੧੪੧।

*ਸਵੈਯਾ*

ਸ੍ਰੀ ਕ੍ਰਿਸ਼ਨ (ਬਾਲਕਾਂ ਅਤੇ ਬੰਦਰਾਂ ਦੀ) ਚੰਗੀ ਫੌਜ ਬਣਾ ਕੇ ਜਸੋਧਾ ਦੇ ਦਹੀ ਨੂੰ ਮਿਲ ਕੇ ਲੁੱਟਣ ਲਗ ਗਏ। ਹੱਥਾਂ ਵਿਚ ਸਾਰੇ ਬਰਤਨ ਫੜ ਕੇ ਜ਼ੋਰ ਨਾਲ ਚੌਹਾਂ ਪਾਸੇ ਵਗਾ ਮਾਰੇ। (ਜਿਸ ਕਰ ਕੇ) ਬਰਤਨ ਫੁਟ ਗਏ ਅਤੇ (ਉਨ੍ਹਾਂ ਵਿਚਲਾ) ਦਹੀ ਖਿਲਰ ਗਿਆ। ਇਸ ਦਾ ਭਾਵ ਕਵੀ ਦੇ ਮਨ ਵਿਚ (ਇੰਜ) ਆਇਆ ਮਾਨੋ ਕੰਸ ਦੀ ਮਿਝ ਕਢਣ ਦਾ ਅਗਾਊਂ ਸੰਕੇਤ ਸ੍ਰੀ ਕ੍ਰਿਸ਼ਨ ਨੇ ਜਣਾ ਦਿੱਤਾ ਹੋਵੇ। ੧੪੨।

ਉਨ੍ਹਾਂ ਨੇ (ਜਦ) ਸਾਰੇ ਬਰਤਨ ਤੋੜ ਦਿੱਤੇ (ਤਦ) ਗੁੱਸੇ ਨਾਲ ਭਰੀ ਜਸੋਧਾ ਉਨ੍ਹਾਂ (ਨੂੰ ਪਕੜਨ ਲਈ ਪਿਛੇ) ਦੌੜੀ। ਬੰਦਰ ਛਾਲਾਂ ਮਾਰ ਕੇ ਦਰਖਤੋ ਦਰਖਤ ਚੜ੍ਹ ਕੇ ਖਿਸਕ ਗਏ ਅਤੇ ਗਵਾਲ ਬਾਲਕਾਂ ਦੀ ਸੈਨਾ ਵੀ (ਸੰਕੇਤ ਨਾਲ ਸ੍ਰੀ ਕ੍ਰਿਸ਼ਨ ਨੇ) ਭਜਾ ਦਿੱਤੀ। ਸ੍ਰੀ ਕ੍ਰਿਸ਼ਨ ਵੀ ਦੌੜੇ ਅਤੇ ਦੌੜ ਦੌੜ ਕੇ (ਉਨ੍ਹਾਂ ਨੇ) ਆਪਣੀ ਮਾਤਾ (ਜਸੋਧਾ) ਨੂੰ ਹਰਾ ਦਿੱਤਾ (ਭਾਵ ਥੱਕਾ ਦਿੱਤਾ)। ਸ਼ਿਆਮ ਕਵੀ ਕਹਿੰਦੇ ਹਨ, ਫਿਰ ਸ੍ਰੀ ਕ੍ਰਿਸ਼ਨ ਨੇ (ਆਪਣੀ) ਦੇਹ ਉਖਲ (ਚਾਵਲ ਛੱਟਣ ਵਾਲਾ ਚੱਟੂ) ਨਾਲ ਬੰਨ੍ਹਵਾ ਦਿੱਤੀ। ੧੪੩।

ਜਦ ਜਸੋਧਾ ਨੇ ਭਜ ਕੇ ਸ੍ਰੀ ਕ੍ਰਿਸ਼ਨ ਨੂੰ ਪਕੜ ਲਿਆ ਤਾਂ ਬੰਨ੍ਹਣ ਲਗੀ, ਪਰ ਰੱਸੀ ਹੀ ਪੂਰੀ ਨ ਹੋਈ। ਬ੍ਰਜ ਦੀਆਂ ਸਾਰੀਆਂ ਰੱਸੀਆਂ (ਉਸ ਨੇ) ਇਕੱਠੀਆਂ ਕਰ ਲਈਆਂ, ਪਰ (ਬੰਨ੍ਹੇ ਜਾਣ ਦੀ) ਕੁਝ ਥਹੁ ਨ ਮਿਲੀ (ਅਰਥਾਤ ਕ੍ਰਿਸ਼ਨ ਬੰਨ੍ਹੇ ਨ ਜਾ ਸਕੇ)। ਫਿਰ ਸ੍ਰੀ ਕ੍ਰਿਸ਼ਨ ਨੇ (ਆਪਣੇ ਆਪ ਨੂੰ) ਉਖਲ ਨਾਲ ਬੰਨ੍ਹਵਾ ਲਿਆ ਅਤੇ ਧਰਤੀ ਉਤੇ (ਇਧਰ ਉਧਰ) ਭਜਣ ਲਗੇ। (ਇੰਜ ਪ੍ਰਤੀਤ ਹੁੰਦਾ ਹੈ) ਸ਼ਾਇਦ (ਨਲ ਅਤੇ ਕੂਵਰ ਨਾਂ ਦੇ ਦੋ) ਸਾਧਾਂ ਦੇ ਉੱਧਾਰ ਲਈ ਜਮਲਾਰਜਨ (ਕਊ ਦੇ ਜੋੜੇ ਬ੍ਰਿਛ) ਵਲ ਜਾ ਰਹੇ ਹੋਣ। ੧੪੪।

*ਦੋਹਰਾ*

ਘੀਸਤਿ ਘੀਸਤਿ ਉਖਲਹਿ ਕਾਨ੍ਹ ਉਧਾਰਤ ਸਾਧ।
ਨਿਕਟਿ ਤਬੈ ਤਿਨ ਕੇ ਗਏ ਜਾਨਨਹਾਰ ਅਗਾਧ। ੧੪੫।

*ਸਵੈਯਾ*

ਊਖਲ ਕਾਨ੍ਹ ਅਰਾਇ ਕਿਧੌ ਬਲ ਕੈ ਤਨ ਕੋ ਤਰੁ ਤੋਰ ਦਏ ਹੈ।
ਤਉ ਨਿਕਸੇ ਤਿਨ ਤੇ ਜੁਮਲਾਰਜਨ ਕੈ ਬਿਨਤੀ ਸੁਰ ਲੋਕ ਗਏ ਹੈ।
ਤਾ ਛਬਿ ਕੋ ਜਸੁ ਉਚ ਮਹਾ ਕਬਿ ਕੇ ਮਨ ਮੈ ਇਹ ਭਾਤਿ ਭਏ ਹੈ।
ਨਾਗਨ ਕੇ ਪੁਰਿ ਤੇ ਮਧੁ ਕੇ ਮਟ ਕੈ ਮਤਿ ਕੀ ਲਜੁ ਐਚ ਲਏ ਹੈ। ੧੪੬।

ਕਉਤਕ ਦੇਖਿ ਸਭੈ ਬ੍ਰਿਜ ਕੇ ਜਨ ਜਾਇ ਤਬੈ ਜਸੁਦਾ ਪਹਿ ਆਖੀ।
ਤੋਰ ਦਏ ਤਨ ਕੋ ਬਲ ਕੈ ਤਰ ਭਾਤਿ ਭਲੀ ਹਰਿ ਕੀ ਸੁਭ ਸਾਖੀ।
ਤਾ ਛਬਿ ਕੀ ਉਪਮਾ ਅਤਿ ਹੀ ਕਬਿ ਨੇ ਅਪੁਨੇ ਮੁਖ ਤੇ ਇਮ ਭਾਖੀ।
ਫੇਰਿ ਕਹੀ ਭਹਰਾਇ ਤਿਤੈ ਉਡੇ ਜਿਉ ਧਰ ਤੇ ਉਡ ਜਾਤ ਹੈ ਮਾਖੀ। ੧੪੭।

ਦੂਤਨ ਕੇ ਬਧ ਕੋ ਸਿਵ ਮੂਰਤਿ ਹੈ ਨਿਜ ਸੋ ਕਰਤਾ ਸੁਖ ਦਇਯਾ।
ਲੋਗਨ ਕੋ ਬਰਤਾ ਹਰਤਾ ਦੁਖ ਹੈ ਕਰਤਾ ਮੁਸਲੀਧਰ ਭਇਯਾ।
ਡਾਰ ਦਈ ਮਮਤਾ ਹਰਿ ਜੀ ਤਬ ਬੋਲ ਉਠੀ ਇਹ ਹੈ ਮਮ ਜਾਇਯਾ।
ਖੇਲ ਬਨਾਇ ਦਯੋ ਹਮ ਕੋ ਬਿਧਿ ਜੋ ਜਨਮ੍ਯੋ ਗ੍ਰਿਹਿ ਪੂਤ ਕਨਇਯਾ। ੧੪੮।

*ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਤਰੁ ਤੋਰ ਜਮਲਾਰਜਨ ਉਧਾਰਬੋ ਬਰਨਨੰ।*

*ਸਵੈਯਾ*

ਤੋਰਿ ਦਏ ਤਰੁ ਜੋ ਤਿਹ ਹੀ ਤਬ ਗੋਪਨ ਬੂਢਨ ਮੰਤ੍ਰ ਬਿਚਾਰੋ।
ਗੋਕੁਲ ਕੋ ਤਜੀਐ ਚਲੀਐ ਬ੍ਰਿਜ ਹ੍ਵੈ ਈਹਾ ਭਾਵ ਤੇ ਭਾਵਨ ਭਾਰੋ।
ਬਾਤ ਸੁਨੀ ਜਸੁਦਾ ਅਰੁ ਨੰਦਹਿੰ ਬ੍ਯੋਤ ਭਲੋ ਮਨ ਮਧਿ ਬਿਚਾਰੋ।
ਅਉਰ ਭਲੀ ਇਹ ਤੇ ਨ ਕਛੂ ਜਿਹ ਤੇ ਸੁ ਬਚੇ ਸੁਤ ਸ੍ਯਾਮ ਹਮਾਰੋ। ੧੪੯।

ਘਾਸਿ ਭਲੋ ਦ੍ਰੁਮ ਛਾਹ ਭਲੀ ਜਮੁਨਾ ਢਿਗ ਹੈ ਨਗ ਹੈ ਤਟਿ ਜਾ ਕੇ।
ਕੋਟਿ ਝਰੈ ਝਰਨਾ ਤਿਹ ਤੇ ਜਗ ਮੈ ਸਮਤੁਲਿ ਨਹੀ ਕਛੁ ਤਾ ਕੇ।
ਬੋਲਤ ਹੈ ਪਿਕ ਕੋਕਿਲ ਮੋਰ ਕਿਧੌ ਘਨ ਮੈ ਚਹੁੰ ਓਰਨ ਵਾ ਕੇ।
ਬੇਗ ਚਲੋ ਤੁਮ ਗੋਕੁਲ ਕੋ ਤਜਿ ਪੁੰਨ ਹਜਾਰ ਅਬੈ ਤੁਮ ਗਾ ਕੇ। ੧੫੦।



*ਦੋਹਰਾ*

ਉਖਲ ਨੂੰ ਘਸੀਟਦੇ ਘਸੀਟਦੇ ਸ੍ਰੀ ਕ੍ਰਿਸ਼ਨ (ਨਲ ਅਤੇ ਕੂਵਰ ਨਾਂ ਦੇ ਦੋ) ਸਾਧਾਂ ਦਾ ਉੱਧਾਰ ਕਰਦੇ ਹਨ ਅਤੇ (ਇਸੇ ਲਈ) ਅਗਾਧ ਨੂੰ ਜਾਣਨ ਵਾਲੇ ਸ੍ਰੀ ਕ੍ਰਿਸ਼ਨ ਉਨ੍ਹਾਂ ਦੇ ਨੇੜੇ ਚਲੇ ਗਏ ਹਨ। ੧੪੫।

*ਸਵੈਯਾ*

(ਜਮਲਾਰਜਨ ਦੇ ਵਿਚਕਾਰ) ਉਖਲ ਨੂੰ ਅੜਾ ਕੇ ਅਤੇ ਸ਼ਰੀਰ ਦੇ ਬਲ ਨਾਲ ਦੋਹਾਂ ਬ੍ਰਿਛਾਂ ਨੂੰ ਸ੍ਰੀ ਕ੍ਰਿਸ਼ਨ ਨੇ ਤੋੜ ਦਿੱਤਾ ਹੈ। ਤਦੋਂ ਉਸ ਜੋੜੇ ਕਊ ਬ੍ਰਿਛ ਵਿਚੋਂ ਨਲ ਅਤੇ ਕੂਵਰ ਨਿਕਲੇ ਹਨ ਅਤੇ ਬੇਨਤੀ ਕਰ ਕੇ ਸੁਅਰਗ ਨੂੰ ਚਲੇ ਗਏ ਹਨ। ਉਸ ਘਟਨਾ ਦੀ ਸ਼ੋਭਾ ਦਾ ਸ੍ਰੇਸ਼ਠ ਅਤੇ ਮਹਾਨ ਯਸ਼ ਕਵੀ ਦੇ ਮਨ ਵਿਚ ਇਸ ਤਰ੍ਹਾਂ (ਅਨੁਭਵ) ਹੋਇਆ ਹੈ, ਮਾਨੋ ਨਾਗਾਂ ਦੇ ਸ਼ਹਿਰ ਵਿਚੋਂ ਅੰਮ੍ਰਿਤ ਦੇ ਮਟ ਨੂੰ (ਇੰਦਰ ਨੇ) ਮੰਤ੍ਰ ਦੀ ਰੱਸੀ ਨਾਲ ਖਿਚ ਲਿਆ ਹੋਵੇ। ੧੪੬।

(ਉਸ) ਕੌਤਕ ਨੂੰ ਵੇਖ ਕੇ, ਬ੍ਰਜ-ਭੂਮੀ ਦੇ ਸਾਰਿਆਂ ਲੋਕਾਂ ਨੇ ਜਸੋਧਾ ਕੋਲ ਜਾ ਕੇ (ਸਾਰੀ ਗੱਲ) ਕਹੀ ਕਿ (ਸ੍ਰੀ ਕ੍ਰਿਸ਼ਨ ਨੇ) ਸ਼ਰੀਰ ਦੇ ਬਲ ਨਾਲ (ਜਮਲਾਰਜਨ) ਬ੍ਰਿਛ ਨੂੰ ਤੋੜ ਦਿੱਤਾ ਹੈ। ਇਹ ਸਾਰੀ ਸ਼ੁਭ ਵਾਰਤਾ ਚੰਗੀ ਤਰ੍ਹਾਂ ਦਸ ਦਿੱਤੀ। ਉਸ ਦ੍ਰਿਸ਼ ਦੀ ਅਤਿ ਅਧਿਕ ਉਪਮਾ ਕਵੀ ਨੇ ਆਪਣੇ ਮੁਖ ਤੋਂ ਇਸ ਤਰ੍ਹਾਂ ਕਹਿ ਸੁਣਾਈ ਕਿ ਧਰਤੀ ਤੋਂ ਉਡ ਕੇ ਜਾਣ ਵਾਲੀ ਮੱਖੀ ਵਾਂਗ (ਸਾਰੇ ਲੋਕ) ਫਿਰ ਭਿਣਭਿਣਾ ਕੇ (ਇਹ ਘਟਨਾ) ਦਸਣ ਲਈ ਆ ਗਏ ਹਨ। ੧੪੭।

ਯਮਦੂਤਾਂ ਨੂੰ ਮਾਰਨ ਲਈ ਜੋ ਸ਼ਿਵ-ਰੂਪ ਹੈ ਅਤੇ ਆਪਣੇ ਵਰਗਾ ਕਰ ਕੇ ਸੁਖ ਦੇਣ ਵਾਲਾ ਹੈ ਅਤੇ ਜੋ ਲੋਕਾਂ ਨੂੰ ਵਰ ਦੇਣ ਵਾਲਾ, ਦੁੱਖਾਂ ਨੂੰ ਹਰਨ ਵਾਲਾ ਹੈ ਅਤੇ ਬਲਭਦਰ ਦਾ ਭਰਾ ਹੈ, (ਉਸ) ਸ੍ਰੀ ਕ੍ਰਿਸ਼ਨ ਨੇ (ਜਸੋਧਾ ਉਤੇ ਮਮਤਾ ਦੀ ਭਾਵਨਾ) ਪਸਾਰ ਦਿੱਤੀ ਅਤੇ ਉਹ ਕਹਿਣ ਲਗੀ ਕਿ ਇਹ ਮੇਰਾ ਪੁੱਤਰ ਹੈ। (ਅਸਲੋਂ) ਵਿਧਾਤਾ ਨੇ ਲੀਲ੍ਹਾ ਰਚ ਕੇ ਕਨ੍ਹੀਆ ਨੂੰ ਸਾਡੇ ਘਰ ਪੁੱਤਰ ਰੂਪ ਵਿਚ ਜਨਮ ਦਿੱਤਾ ਹੈ। ੧੪੮।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਤਰੁ ਤੋਰ*
*ਜਮਲਾਰਜਨ ਉਧਾਰ ਪ੍ਰਸੰਗ ਦੀ ਸਮਾਪਤੀ।*

*ਸਵੈਯਾ*

ਜੋ (ਜਮਲਾਰਜਨ) ਬ੍ਰਿਛ ਤੋੜੇ ਸਨ, ਉਸ ਥਾਂ ਤੇ ਬਜ਼ੁਰਗ ਗਵਾਲਿਆਂ ਨੇ (ਬੈਠ ਕੇ) ਇਹ ਸਲਾਹ-ਮਸ਼ਵਰਾ ਕੀਤਾ ਕਿ ਗੋਕੁਲ ਨੂੰ ਛਡ ਕੇ ਬ੍ਰਜ-ਭੂਮੀ ਨੂੰ ਚਲੇ ਜਾਈਏ (ਕਿਉਂਕਿ) ਇਥੇ ਭਾਵੀ ਵਲੋਂ ਭਾਰੇ ਭਾਣੇ ਵਰਤਣ ਲਗ ਗਏ ਹਨ। (ਜਦੋਂ) ਇਹ ਗੱਲ ਜਸੋਧਾ ਅਤੇ ਨੰਦ ਨੇ ਸੁਣੀ (ਤਾਂ ਉਨ੍ਹਾਂ ਨੇ ਵੀ) ਮਨ ਵਿਚ ਵਿਚਾਰਿਆ ਕਿ ਇਹ ਵਿਉਂਤ ਚੰਗੀ ਹੈ। ਇਸ ਤੋਂ ਹੋਰ ਚੰਗੀ ਗੱਲ ਕੋਈ ਨਹੀਂ ਜਿਸ ਕਰ ਕੇ ਸਾਡਾ ਕਾਨ੍ਹ ਸੁਰਖਿਅਤ ਰਹਿ ਸਕੇ। ੧੪੯।

(ਬ੍ਰਜ-ਭੂਮੀ ਵਿਚ) ਘਾਹ ਚੰਗਾ ਹੈ, ਬ੍ਰਿਛਾਂ ਦੀ ਛਾਂ ਸੁਹਾਵਣੀ ਹੈ, ਜਮਨਾ ਨਦੀ ਨੇੜੇ ਹੈ ਅਤੇ ਜਿਸ ਦੇ ਕੰਢੇ ਉਤੇ ਪਹਾੜ ਹਨ ਜਿਨ੍ਹਾਂ ਵਿਚੋਂ ਕਰੋੜਾਂ ਝਰਨੇ ਝਰ ਰਹੇ ਹਨ ਅਤੇ ਜਿਸ (ਬ੍ਰਜ-ਭੂਮੀ) ਦੇ ਬਰਾਬਰ ਸੰਸਾਰ ਵਿਚ ਹੋਰ ਕੋਈ ਨਹੀਂ ਹੈ। ਉਸ ਦੇ ਚੌਹਾਂ ਪਾਸੇ ਬਰਖਾ ਰੁਤ ਵਿਚ ਕੋਇਲ, ਹਰੀਅਲ ਅਤੇ ਮੋਰ ਬੋਲਦੇ ਹਨ। ਤੁਸੀਂ ਗੋਕੁਲ ਨੂੰ ਛਡ ਕੇ ਛੇਤੀ ਨਾਲ ਤੁਰ ਚਲੋ (ਕਿਉਂਕਿ) ਹੁਣ ਤੁਹਾਡੇ ਪਿੰਡ ਦੇ ਹਜ਼ਾਰਾਂ ਪੁੰਨ (ਜਾਗੇ ਹਨ)।੧੫੦।

*ਦੋਹਰਾ*

ਨੰਦ ਸਭੈ ਗੋਪਨ ਸਨੈ ਬਾਤ ਕਹੀ ਇਹ ਠਉਰ।
ਤਜਿ ਗੋਕੁਲ ਬ੍ਰਿਜ ਕੋ ਚਲੇ ਇਹ ਤੇ ਭਲੀ ਨ ਅਉਰ। ੧੫੧।

ਲਟਪਟ ਬਾਧੇ ਉਠਿ ਚਲੇ ਆਏ ਜਬ ਬ੍ਰਿਜਿ ਹੀਰ।
ਦੇਖਿਓ ਅਪਨੇ ਨੈਨ ਭਰਿ ਬਹਿਤੋ ਜਮੁਨਾ ਤੀਰ। ੧੫੨।

*ਸਵੈਯਾ*

ਆਇਸ ਪਾਇ ਕੈ ਨੰਦਹਿ ਕੋ ਸਭ ਗੋਪਨ ਜਾਇ ਭਲੇ ਰਥ ਸਾਜੇ।
ਬੈਠਿ ਸਭੈ ਤਿਨ ਪੈ ਤਿਰੀਆ ਸੰਗਿ ਗਾਵਤ ਜਾਤ ਬਜਾਵਤ ਬਾਜੇ।
ਹੇਮ ਕੋ ਦਾਨੁ ਕਰੈ ਜੁ ਦੋਊ ਹਰਿ ਗੋਦ ਲਏ ਜਸੁਦਾ ਇਮ ਰਾਜੈ।
ਕੈਧਉ ਸੈਲ ਸੁਤਾ ਗਿਰਿ ਭੀਤਰ ਊਚ ਮਨੋ ਮਨਿ ਨੀਲ ਬਿਰਾਜੈ। ੧੫੩।

ਗੋਪ ਗਏ ਤਜਿ ਗੋਕੁਲ ਕੋ ਬ੍ਰਿਜ ਆਪਨੇ ਆਪਨੇ ਡੇਰਨ ਆਏ।
ਡਾਰ ਦਈ ਲਸੀਆ ਅਰੁ ਅਛਤ ਬਾਹਰਿ ਭੀਤਰਿ ਧੂਪ ਜਗਾਏ।
ਤਾ ਛਬਿ ਕੋ ਜਸੁ ਊਚ ਮਹਾ ਕਬਿ ਨੈ ਮੁਖ ਤੇ ਇਮ ਭਾਖਿ ਸੁਨਾਏ।
ਰਾਜ ਬਿਭੀਛਨ ਦੈ ਕਿਧੌ ਲੰਕ ਕੋ ਰਾਮ ਜੀ ਧਾਮ ਪਵਿਤ੍ਰ ਕਰਾਏ। ੧੫੪।

*ਕਬਿਯੋ ਬਾਚ*

*ਦੋਹਰਾ*

ਗੋਪ ਸਭੈ ਬ੍ਰਿਜ ਪੁਰ ਬਿਖੈ ਬੈਠੇ ਹਰਖ ਬਢਾਇ।
ਅਬ ਮੈ ਲੀਲਾ ਕ੍ਰਿਸਨ ਕੀ ਮੁਖ ਤੇ ਕਹੋ ਸੁਨਾਇ। ੧੫੫।

*ਸਵੈਯਾ*

ਸਾਤ ਬਿਤੀਤ ਭਏ ਜਬ ਸਾਲ ਲਗੇ ਤਬ ਕਾਨ੍ਹ ਚਰਾਵਨ ਗਊਆ।
ਪਾਤ ਬਜਾਵਤ ਔ ਮੁਰਲੀ ਮਿਲਿ ਗਾਵਤ ਗੀਤ ਸਭੈ ਲਰਕਊਆ।
ਗੋਪਨ ਲੈ ਗ੍ਰਿਹ ਆਵਤ ਧਾਵਤ ਤਾੜਤ ਹੈ ਸਭ ਕੋ ਮਨ ਭਊਆ।
ਦੂਧ ਪਿਆਵਤ ਹੈ ਜਸੁਦਾ ਰਿਝ ਕੈ ਹਰਿ ਖੇਲ ਕਰੈ ਜੁ ਨਚਊਆ। ੧੫੬।

ਰੂਖ ਗਏ ਗਿਰ ਕੈ ਧਸਿ ਕੈ ਸੰਗਿ ਦੈਤ ਚਲਾਇ ਦਯੋ ਹਰਿ ਜੀ ਜੋ।
ਫੂਲ ਗਿਰੇ ਨਭ ਮੰਡਲ ਤੇ ਉਪਮਾ ਤਿਹ ਕੀ ਕਬਿ ਨੈ ਸੁ ਕਰੀ ਜੋ।
ਧਨਿ ਹੀ ਧਨਿ ਭਯੋ ਤਿਹੂੰ ਲੋਕਨਿ ਭੂਮਿ ਕੋ ਭਾਰੁ ਅਬੈ ਘਟ ਕੀਜੋ।
ਸ੍ਯਾਮ ਕਥਾ ਸੁ ਕਹੀ ਇਸ ਕੀ ਚਿਤ ਦੈ ਕਬਿ ਪੈ ਇਹ ਕੋ ਜੁ ਸੁਨੀਜੋ। ੧੫੭।



*ਦੋਹਰਾ*

ਨੰਦ ਨੇ (ਉਸ) ਸਥਾਨ ਤੇ ਸਾਰਿਆਂ ਗਵਾਲਿਆਂ ਨੂੰ ਮਿਲ ਕੇ ਇਹ ਗੱਲ ਕਹੀ ਕਿ ਗੋਕੁਲ ਨੂੰ ਛਡ ਕੇ ਬ੍ਰਜ-ਭੂਮੀ ਨੂੰ ਚਲੇ ਜਾਈਏ। (ਕਿਉਂਕਿ) ਇਸ ਤੋਂ ਚੰਗੀ ਹੋਰ (ਕੋਈ ਗੱਲ) ਨਹੀਂ। ੧੫੧।

ਸਾਰਾ ਸਾਮਾਨ ਬੰਨ੍ਹ ਕੇ (ਗੋਕੁਲ ਤੋਂ) ਉਠ ਕੇ ਜਦੋਂ (ਸਾਰੇ) ਗਵਾਲੇ ਬ੍ਰਜ ਵਿਚ ਆ ਗਏ (ਤਾਂ ਉਨ੍ਹਾਂ ਨੇ) ਆਪਣੀਆਂ ਅੱਖਾਂ ਨਾਲ ਜਮਨਾ ਦਾ ਜਲ ਵਗਦਾ ਹੋਇਆ ਵੇਖ ਲਿਆ। ੧੫੨।

*ਸਵੈਯਾ*

ਨੰਦ ਦੀ ਆਗਿਆ ਪ੍ਰਾਪਤ ਕਰ ਕੇ ਗਵਾਲਿਆਂ ਨੇ ਚੰਗੀ ਤਰ੍ਹਾਂ ਰਥਾਂ ਨੂੰ ਸਜਾ ਲਿਆ। ਉਨ੍ਹਾਂ ਉਤੇ ਆਪਣੀਆਂ ਇਸਤਰੀਆਂ ਨਾਲ ਬੈਠ ਕੇ ਸਾਰੇ (ਗਵਾਲੇ) ਵਾਜੇ ਵਜਾਉਂਦੇ ਅਤੇ ਗੀਤ ਗਾਉਂਦੇ (ਤੁਰ ਪਏ)। ਸ੍ਰੀ ਕ੍ਰਿਸ਼ਨ ਨੂੰ ਗੋਦ ਲਏ ਹੋਇਆਂ ਜਸੋਧਾ ਇੰਜ ਸੋਭ ਰਹੀ ਸੀ (ਜਿਵੇਂ ਉਨ੍ਹਾਂ) ਦੋਹਾਂ ਨੇ ਸੋਨਾ ਦਾਨ ਕੀਤਾ ਹੋਇਆ ਸੀ। (ਅਸਲ ਵਿਚ ਉਹ ਇੰਜ ਪ੍ਰਤੀਤ ਹੋ ਰਹੇ ਸਨ) ਮਾਨੋ ਪਾਰਬਤੀ ('ਸੈਲ ਸੁਤਾ') ਪਹਾੜ ਵਿਚ ਬੈਠੀ ਹੋਵੇ ਅਤੇ ਉਸ ਵਿਚ ਨੀਲ ਮਣੀ ਸ਼ੋਭਾ ਪਾ ਰਹੀ ਹੋਵੇ। ੧੫੩।

ਗੋਕੁਲ ਨੂੰ ਛਡ ਕੇ ਗਵਾਲੇ ਬ੍ਰਜ-ਭੂਮੀ ਵਿਚ ਆਪਣੇ ਆਪਣੇ ਡੇਰਿਆਂ ਵਿਚ ਆ ਗਏ। ਕੱਚੀ ਲਸੀ ਅਤੇ ਚਾਵਲਾਂ ਦੇ ਛੱਟੇ ਦੇ ਕੇ ਅਤੇ ਘਰਾਂ ਦੇ ਅੰਦਰ ਬਾਹਰ ਧੂਪ ਜਗਾ ਕੇ (ਰਹਿਣ ਲਗੇ ਹਨ)। ਉਸ ਛਬ ਦੇ ਸ੍ਰੇਸ਼ਠ ਅਤੇ ਮਹਾਨ ਯਸ਼ ਨੂੰ ਕਵੀ ਨੇ (ਆਪਣੇ) ਮੁਖ ਤੋਂ ਇਸ ਤਰ੍ਹਾਂ ਕਹਿ ਕੇ ਸੁਣਾਇਆ ਹੈ ਮਾਨੋ ਵਿਭੀਸ਼ਣ ਨੂੰ ਲੰਕਾ ਦਾ ਰਾਜ ਦੇ ਕੇ ਰਾਮ ਜੀ ਨੇ (ਵਾਪਸ ਪਰਤ ਕੇ) ਘਰ ਨੂੰ ਪਵਿਤਰ ਕੀਤਾ ਹੋਵੇ। ੧੫੪।

*ਕਵੀ ਨੇ ਕਿਹਾ --*

*ਦੋਹਰਾ*

ਸਾਰੇ ਗਵਾਲੇ ਬ੍ਰਜ-ਭੂਮੀ ਵਿਚ ਖ਼ੁਸ਼ੀ ਖ਼ੁਸ਼ੀ ਵਸਣ ਲਗੇ। ਹੁਣ ਮੈਂ ਸ੍ਰੀ ਕ੍ਰਿਸ਼ਨ ਦੀ ਲੀਲ੍ਹਾ ਨੂੰ ਮੁਖ ਤੋਂ ਕਹਿ ਕੇ ਸੁਣਾਉਂਦਾ ਹਾਂ। ੧੫੫।

*ਸਵੈਯਾ*

ਜਦੋਂ ਸੱਤ ਸਾਲ ਬੀਤ ਗਏ ਤਾਂ ਕਾਨ੍ਹ ਗਊਆਂ ਚਰਾਉਣ ਲਗੇ। ਸਾਰੇ ਬਾਲਕ ਪੱਤਰਾਂ (ਦੀਆਂ ਪੀਪਣੀਆਂ ਬਣਾ ਕੇ) ਵਜਾਉਂਦੇ ਹਨ ਅਤੇ ਮੁਰਲੀ ਨਾਲ ਗੀਤ ਗਾਉਂਦੇ ਹਨ। (ਸ੍ਰੀ ਕ੍ਰਿਸ਼ਨ) ਗਵਾਲ ਬਾਲਕਾਂ ਨੂੰ ਘਰਾਂ ਵਿਚੋਂ ਲੈ ਕੇ ਭਜ ਆਉਂਦੇ ਹਨ ਅਤੇ ਮਨ ਮਰਜ਼ੀ ਅਨੁਸਾਰ ਸਾਰਿਆਂ ਨੂੰ ਤਾੜਦੇ ਹਨ। ਜਸੋਧਾ ਰੀਝ ਕੇ ਦੁੱਧ ਪਿਲਾਉਂਦੀ ਹੈ ਅਤੇ ਕ੍ਰਿਸ਼ਨ ਖੇਡਦੇ ਅਤੇ ਨਚਦੇ ਕੁਦੱਦੇ ਹਨ। ੧੫੬।

ਸ੍ਰੀ ਕ੍ਰਿਸ਼ਨ ਨੇ (ਕੰਸ ਵਲੋਂ ਵੱਛਾ ਬਣ ਕੇ ਆਏ ਦੈਂਤ ਨੂੰ ਪਿਛਲੀਆਂ ਟੰਗਾਂ ਤੋਂ ਫੜ ਕੇ) ਪਰੇ ਵਗਾ ਸੁਟਿਆ ਜਿਸ ਦੇ ਧਕੇ ਨਾਲ ਕਿਤਨੇ ਹੀ ਬ੍ਰਿਛ ਡਿਗ ਗਏ। (ਉਸ ਸਮੇਂ) ਆਕਾਸ਼ ਮੰਡਲ ਤੋਂ ਫੁਲ ਡਿਗਣ ਲਗੇ, ਉਸ (ਦ੍ਰਿਸ਼ ਦੀ) ਉਪਮਾ ਕਵੀ ਨੇ ਜੋ ਕੀਤੀ ਹੈ, (ਉਸ ਅਨੁਸਾਰ) ਤਿੰਨਾਂ ਲੋਕਾਂ ਵਿਚ ਧੰਨ ਧੰਨ ਹੋ ਰਹੀ ਹੈ ਕਿ (ਸ੍ਰੀ ਕ੍ਰਿਸ਼ਨ ਨੇ) ਹੁਣੇ ਹੀ ਧਰਤੀ ਦਾ ਭਾਰ ਘਟ ਕਰ ਦਿੱਤਾ ਹੈ। ਸ਼ਿਆਮ ਕਵੀ ਨੇ ਇਸ ਦੀ ਜੋ ਕਥਾ ਕਹੀ ਹੈ, ਉਸ ਨੂੰ ਚਿੱਤ ਦੇ ਕੇ ਸੁਣੋ। ੧੫੭।

ਕਉਤਕਿ ਦੇਖਿ ਸਭੇ ਬ੍ਰਿਜ ਬਾਲਕ ਡੇਰਨ ਡੇਰਨ ਜਾਇ ਕਹੀ ਹੈ।
ਦਾਨੋ ਕੀ ਬਾਤ ਸੁਨੀ ਜਸੁਦਾ ਗਰਿ ਆਨੰਦ ਕੇ ਮਧਿ ਬਾਤ ਡਹੀ ਹੈ।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਸਰਤਾ ਜਿਉ ਕਹੀ ਹੈ।
ਫੈਲਿ ਪਰਿਯੋ ਸੁ ਦਸੋ ਦਿਸ ਕੌ ਗਨਤੀ ਮਨ ਕੀ ਇਹ ਮਧਿ ਬਹੀ ਹੈ। ੧੫੮।

## ਅਥ ਬਕੀ ਦੈਤ ਕੋ ਬਧ[1] ਕਥਨੰ

*ਸਵੈਯਾ*

ਦੈਤ ਹਨ੍ਯੋ ਸੁਨ ਕੈ ਨ੍ਰਿਪ ਸ੍ਰਉਨਨਿ ਬਾਤ ਕਹੀ ਬਕ ਕੋ ਸੁਨਿ ਲਈਯੈ।
ਹੋਇ ਤਯਾਰ ਅਬੈ ਤੁਮ ਤੋ ਤਜਿ ਕੈ ਮਥੁਰਾ ਬ੍ਰਿਜ ਮੰਡਲਿ ਜਈਯੈ।
ਕੈ ਤਸਲੀਮ ਚਲਿਯੋ ਤਹ ਕੌ ਚਬਿ ਡਾਰਤ ਹੋ ਮੁਸਲੀਧਰ ਭਈਯੈ।
ਕੰਸ ਕਹੀ ਹਸਿ ਕੈ ਉਹਿ ਕੋ ਸੁਨਿ ਰੇ ਉਹਿ ਕੋ ਛਲ ਸੋ ਹਨਿ ਦਈਯੈ। ੧੫੯।

ਪ੍ਰਾਤ ਭਏ ਬਛਰੇ ਸੰਗ ਲੈ ਕਰਿ ਬੀਚ ਗਏ ਬਨ ਕੈ ਗਿਰਧਾਰੀ।
ਫੇਰਿ ਗਏ ਜਮੁਨਾ ਤਟਿ ਪੈ ਬਛਰੇ ਜਲ ਸੁਧ ਅਚੈ ਨਹਿ ਖਾਰੀ।
ਆਇ ਗਯੋ ਉਤ ਦੈਤ ਬਕਾਸੁਰ ਦੇਖਨ ਮਹਿੰ ਭਯਾਨਕ ਭਾਰੀ।
ਲੀਲ ਲਏ ਸਭ ਹ੍ਵੈ ਬਗੁਲਾ ਫਿਰਿ ਛੋਰਿ ਗਏ[2] ਹਰਿ ਜੋਰ ਗਜਾਰੀ। ੧੬੦।

*ਦੋਹਰਾ*

ਅਗਨਿ ਰੂਪ ਤਬ ਕ੍ਰਿਸਨ ਧਰਿ ਕੰਠਿ ਦਯੋ ਤਿੰਹ ਜਾਲ।
ਗਹਿ ਸੁ ਮੁਕਤਿ ਠਾਨਤ ਭਯੋ ਉਗਲ ਡਰਿਯੋ ਤਤਕਾਲ। ੧੬੧।

*ਸਵੈਯਾ*

ਚੋਟ ਕਰੀ ਉਨ ਜੋ ਇਹ ਪੈ ਇਨ ਤੇ ਬਲ ਕੈ ਉਹਿ ਚੋਚ ਗਹੀ ਹੈ।
ਚੀਰ ਦਈ ਬਲ ਕੈ ਤਨ ਕੋ ਸਰਤਾ ਇਕ ਸ੍ਰਉਨਤ ਸਾਥ ਬਹੀ ਹੈ।
ਅਉਰ ਕਹਾ ਉਪਮਾ ਤਿਹ ਕੀ ਸੁ ਕਹੀ ਜੁ ਕਛੂ ਮਨ ਮਧਿ ਲਹੀ ਹੈ।
ਜੋਤਿ ਰਲੀ ਤਿਹ ਮੈ ਇਮ ਜਿਉ ਦਿਨ ਮੈ ਦੁਤਿ ਦੀਪ ਸਮਾਇ ਰਹੀ ਹੈ। ੧੬੨।

*ਕਬਿਤੁ*

ਜਬੈ ਦੈਤ ਆਯੋ ਮਹਾ ਮੁਖਿ ਚਵਰਾਯੋ ਜਬ ਜਾਨਿ ਹਰਿ ਪਾਯੋ ਮਨ ਕੀਨੋ ਵਾ ਕੇ ਨਾਸ ਕੋ।
ਸਿੰਧ ਸੁਤਾ ਪਤਿ ਨੈ ਉਖਾਰ ਡਾਰੀ ਚੋਚ ਵਾਕੀ ਬਲੀ ਮਾਰ ਡਾਰਿਯੋ ਮਹਾਬਲੀ ਨਾਮ ਜਾਸ ਕੋ।

੧. 'ਆਗਮਨ' ੨. 'ਦਏ'



(ਵੱਛੇ ਦੇ ਮਾਰਨ) ਦੇ ਕੌਤਕ ਨੂੰ ਵੇਖ ਕੇ ਬ੍ਰਜ ਦੇ ਸਾਰਿਆਂ ਬਾਲਕਾਂ ਨੇ (ਇਹ ਗੱਲ) ਘਰ ਘਰ ਜਾ ਕੇ ਦਸੀ ਹੈ। (ਜਦੋਂ) ਜਸੋਧਾ ਨੇ ਦੈਂਤ ਰੂਪੀ ਵੱਛੇ ਦੀ ਗੱਲ ਸੁਣੀ (ਤਾਂ) ਖ਼ੁਸ਼ੀ ਨਾਲ ਉਸ ਦੇ ਗਲੇ ਵਿਚ ਹੀ ਗੱਲ ਰੁਕ ਗਈ ਹੈ। ਉਸ ਦ੍ਰਿਸ਼ ਦੀ ਮਹਾਨ ਉਪਮਾ ਕਵੀ ਦੇ ਮੁਖ ਵਿਚੋਂ ਨਦੀ ਵਾਂਗ ਵਹਿ ਤੁਰੀ ਹੈ (ਅਰਥਾਤ ਕਹਿ ਦਿੱਤੀ ਹੈ) ਜੋ ਦਸਾਂ ਦਿਸ਼ਾਵਾਂ ਵਿਚ ਪਸਰ ਗਈ ਹੈ ਅਤੇ ਮਨ ਦੀ ਸੋਚ ਉਸ ਵਿਚ ਰੁੜ੍ਹ ਗਈ ਹੈ (ਅਰਥਾਤ ਉਸ ਨੂੰ ਕਥਨ ਕਰਨਾ ਸਰਲ ਨਹੀਂ ਹੈ।)।੧੫੮।

## ਹੁਣ ਬਕੀ ਦੈਂਤ (ਬਕਾਸੁਰ) ਦੇ ਵਧ ਦਾ ਕਥਨ

*ਸਵੈਯਾ*

ਦੈਂਤ (ਵੱਛੇ) ਦੇ ਮਾਰੇ ਜਾਣ ਦੀ (ਖ਼ਬਰ) ਰਾਜੇ ਨੇ ਕੰਨਾਂ ਨਾਲ ਸੁਣ ਕੇ ਬਕਾਸੁਰ ਨੂੰ ਜੋ ਗੱਲ ਕਹੀ, ਉਹ ਸੁਣ ਲਵੋ। ਤੁਸੀਂ ਹੁਣੇ ਤਿਆਰ ਹੋ ਕੇ ਅਤੇ ਮਥੁਰਾ ਨੂੰ ਛਡ ਕੇ ਬ੍ਰਜ-ਭੂਮੀ ਨੂੰ ਜਾਓ। ਉਹ ਰਾਜੇ ਨੂੰ ਪ੍ਰਣਾਮ ਕਰ ਕੇ ਚਲ ਪਿਆ (ਅਤੇ ਕਹਿਣ ਲਗਿਆ) ਕਿ ਮੈਂ ਬਲਭਦਰ ਦੇ ਭਰਾ (ਸ੍ਰੀ ਕ੍ਰਿਸ਼ਨ) ਨੂੰ ਚਬ ਸੁਟਾਂਗਾ। ਕੰਸ ਨੇ ਉਸ ਨੂੰ ਹਸ ਕੇ ਕਿਹਾ--ਸੁਣ, ਉਸ ਨੂੰ ਛਲ ਨਾਲ ਹੀ ਮਾਰ ਦੇਈਂ।੧੫੯।

ਦਿਨ ਚੜ੍ਹਨ ਤੇ ਵੱਛਿਆਂ ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਬਨ ਨੂੰ ਚਲੇ ਗਏ। ਫਿਰ ਜਮਨਾ ਦੇ ਕੰਢੇ ਉਤੇ ਚਲੇ ਗਏ (ਕਿਉਂਕਿ) ਵੱਛੇ ਸਵੱਛ ਪਾਣੀ ਪੀਂਦੇ ਹਨ, ਖਾਰਾ ਨਹੀਂ ਪੀਂਦੇ। ਉਧਰੋਂ ਬਕਾਸੁਰ ਦੈਂਤ ਆ ਗਿਆ, ਜੋ ਵੇਖਣ ਵਿਚ ਬਹੁਤ ਭਿਆਨਕ ਸੀ। ਉਹ ਬਗਲਾ ਬਣ ਕੇ ਸਾਰਿਆਂ (ਵੱਛਿਆਂ) ਨੂੰ ਨਿਗਲ ਗਿਆ, ਫਿਰ ਹਿੰਮਤ ਕਰਨ ਵਾਲੇ ਸ੍ਰੀ ਕ੍ਰਿਸ਼ਨ (ਉਸ ਦੇ) ਨੇੜੇ ('ਛੋਰਿ') ਗਏ।੧੬੦।

*ਦੋਹਰਾ*

ਤਦ ਸ੍ਰੀ ਕ੍ਰਿਸ਼ਨ ਨੇ ਅਗਨੀ ਦਾ ਰੂਪ ਧਾਰ ਕੇ ਉਸ ਦੇ (ਮੂੰਹ ਵਿਚ ਪ੍ਰਵੇਸ਼ ਕੀਤਾ ਅਤੇ) ਗੱਲਾ ਸਾੜ ਦਿੱਤਾ। (ਪਹਿਲਾਂ ਉਸ ਨੇ ਸ੍ਰੀ ਕ੍ਰਿਸ਼ਨ ਨੂੰ) ਫੜ ਲਿਆ, ਫਿਰ ਮੁਕਤ ਕਰ ਦਿੱਤਾ ਅਤੇ ਉਸ ਨੂੰ ਤੁਰਤ ਉਗਲ ਦਿੱਤਾ।੧੬੧।

*ਸਵੈਯਾ*

ਉਸ (ਬਾਕਸੁਰ) ਨੇ ਸ੍ਰੀ ਕ੍ਰਿਸ਼ਨ ਉਤੇ ਸਟ ਮਾਰੀ ਤਾਂ ਇਨ੍ਹਾਂ ਨੇ ਜ਼ੋਰ ਨਾਲ ਉਸ ਦੀ ਚੁੰਜ ਫੜ ਲਈ। (ਫਿਰ) ਬਲ-ਪੂਰਵਕ (ਉਸ ਦਾ) ਸ਼ਰੀਰ ਚੀਰ ਦਿੱਤਾ, ਤਾਂ ਝਟ ਹੀ ਲਹੂ ਦੀ ਇਕ ਨਦੀ ਵਗਣ ਲਗ ਗਈ। ਉਸ ਦੀ ਹੋਰ ਉਪਮਾ ਕੀ ਕਹਾਂ, ਉਹੀ ਕਹੀ ਹੈ ਜੋ ਮਨ ਵਿਚ ਆਈ ਹੈ। ਉਸ (ਦੈਂਤ) ਦੀ ਜੋਤਿ ਉਨ੍ਹਾਂ (ਸ੍ਰੀ ਕ੍ਰਿਸ਼ਨ) ਵਿਚ ਇਸ ਤਰ੍ਹਾਂ ਮਿਲ ਗਈ ਹੈ ਜਿਵੇਂ ਦਿਨ (ਦੇ ਪ੍ਰਕਾਸ਼) ਵਿਚ ਦੀਵੇ ਦੀ ਰੌਸ਼ਨੀ ਸਮਾਈ ਰਹਿੰਦੀ ਹੈ।੧੬੨।

*ਕਬਿੱਤ*

ਜਦੋਂ ਦੈਂਤ (ਬਕਾਸੁਰ) ਆਇਆ ਅਤੇ ਜਦੋਂ ਉਸ ਨੇ ਆਪਣਾ ਮੂੰਹ ਬਹੁਤ ਫੈਲਾ ਲਿਆ, ਤਦ ਸ੍ਰੀ ਕ੍ਰਿਸ਼ਨ ਨੇ (ਉਸ ਦੀ ਵਾਸਤਵਿਕਤਾ ਨੂੰ) ਜਾਣ ਲਿਆ ਅਤੇ ਉਸ ਦੇ ਵਿਨਾਸ਼ ਲਈ ਮਨ ਵਿਚ (ਵਿਚਾਰ ਕੀਤਾ)। ਲੱਛਮੀ ਦੇ ਪਤੀ ਵਿਸ਼ਣੂ (ਅਰਥਾਤ ਕ੍ਰਿਸ਼ਨ) ਨੇ ਉਸ ਦੀ ਚੁੰਜ ਉਖਾੜ ਦਿੱਤੀ ਅਤੇ ਜਿਸ ਦਾ ਨਾਮ ਮਹਾਬਲੀ ਹੈ (ਉਸ ਕ੍ਰਿਸ਼ਨ ਨੇ)

ਭੂਮਿ ਗਿਰ ਪਰਿਯੋ ਹ੍ਵੈ ਦੂਟੂਕ ਮਹਾ ਮੁਖਿ ਵਾ ਕੋ ਤਾਕੀ ਛਬਿ ਕਹਿਬੇ ਕੋ ਭਯੋ ਮਨ ਦਾਸ ਕੋ।
ਖੇਲਬੇ ਕੇ ਕਾਜ ਬਨ ਬੀਚ ਗਏ ਬਾਲਕ ਜਿਉ ਲੈ ਕੈ ਕਰ ਮਧਿ ਚੀਰ ਡਾਰੈ ਲਾਬੇ ਘਾਸ ਕੋ।੧੬੩।

*ਇਤਿ ਬਕਾਸੁਰ ਦੈਤ ਬਧਹਿ।*

*ਸਵੈਯਾ*

ਸੰਗ ਲਏ ਬਛੁਰੇ ਅਰੁ ਗੋਪ ਸੁ ਸਾਝਿ ਪਰੀ ਹਰਿ ਡੇਰਨ ਆਏ।
ਹੋਇ ਪ੍ਰਸੰਨਿ ਮਹਾ ਮਨ ਮੈ ਮਨ ਭਾਵਤ ਗੀਤ ਸਭੋ ਮਿਲਿ ਗਾਏ।
ਤਾ ਛਬਿ ਕੋ ਜਸ ਉਚ ਮਹਾ ਕਬਿ ਨੈ ਮੁਖ ਤੇ ਇਹ ਭਾਤਿ ਬਨਾਏ।
ਦੇਵਨ ਦੇਵ ਹਨ੍ਯੋ ਧਰ ਪੈ ਛਲਿ ਕੈ ਤਰਿ ਅਉਰਨ ਕੋ ਜੁ ਸੁਨਾਏ। ੧੬੪।

*ਕਾਨ੍ਹ ਜੁ ਬਾਚ ਗੋਪਨ ਪ੍ਰਤਿ*

*ਸਵੈਯਾ*

ਫੇਰਿ ਕਹੀ ਇਹ ਗੋਪਨ ਕਉ ਫੁਨਿ ਪ੍ਰਾਤ ਭਏ ਸਭ ਹੀ ਮਿਲਿ ਜਾਵੈ।
ਅੰਨੁ ਅਚੌ ਅਪਨੇ ਗ੍ਰਿਹ ਮੋ ਜਿਨਿ ਮਧਿ ਮਹਾਬਨ ਕੇ ਮਿਲਿ ਖਾਵੈ।
ਬੀਚ ਤਰੈ ਹਮ ਪੈ ਜਮੁਨਾ ਮਨ ਭਾਵਤ ਗੀਤ ਸਭੈ ਮਿਲਿ ਗਾਵੈ।
ਨਾਚਹਿਗੇ ਅਰੁ ਕੂਦਹਿਗੇ ਗਹਿ ਕੈ ਕਰ ਮੈ ਮੁਰਲੀ ਸੁ ਬਜਾਵੈ। ੧੬੫।

ਮਾਨ ਲਯੋ ਸਭਨੋ ਵਹ ਗੋਪਨ ਪ੍ਰਾਤ ਭਈ ਜਬ ਰੈਨਿ ਬਿਹਾਨੀ।
ਕਾਨ੍ਹ ਬਜਾਇ ਉਠਿਓ ਮੁਰਲੀ ਸਭ ਜਾਗ ਉਠੇ ਤਬ ਗਾਇ ਛਿਰਾਨੀ।
ਏਕ ਬਜਾਵਤ ਹੈ ਦ੍ਰੁਮ ਪਾਤ ਕਿਧੋ ਉਪਮਾ ਕਬਿ ਸਿਆਮ ਪਿਰਾਨੀ।
ਕਉਤੁਕ ਦੇਖਿ ਮਹਾ ਇਨ ਕੋ ਪੁਰਹੂਤ ਬਧੂ ਸੁਰ ਲੋਕਿ ਖਿਸਾਨੀ। ੧੬੬।

ਗੇਰੀ ਕੇ ਚਿਤ੍ਰ ਲਗਾਇ ਤਨੈ ਸਿਰ ਪੰਖ ਧਰਿਯੋ ਭਗਵਾਨ ਕਲਾਪੀ।
ਲਾਇ ਤਨੈ ਹਰਿ ਤਾ ਮੁਰਲੀ ਮੁਖਿ ਲੋਕ ਭਯੋ ਜਿਹ ਕੋ ਸਭ ਜਾਪੀ।
ਫੂਲ ਗੁਛੇ ਸਿਰਿ ਖੋਸ ਲਏ ਤਰਿ ਰੂਖ ਖਰੋ ਧਰਨੀ ਜਿਨਿ ਥਾਪੀ।
ਖੇਲਿ ਦਿਖਾਵਤ ਹੈ ਜਗ ਕੌ ਅਰੁ ਕੋਊ ਨਹੀ ਹੁਇ ਆਪ ਹੀ ਆਪੀ। ੧੬੭।

*ਕੰਸ ਬਾਚ ਮੰਤ੍ਰੀਅਨ ਸੋ*

*ਦੋਹਰਾ*

ਜਬ ਬਕ ਲੈ ਹਰਿ ਜੀ ਹਨਿਓ ਕੰਸ ਸੁਨ੍ਯੋ ਤਬ ਸ੍ਰਉਨਿ।
ਕਰਿ ਇਕਤ੍ਰ ਮੰਤ੍ਰਹਿ ਕਹਿਓ ਤਹਾ ਭੇਜੀਏ ਕਉਨ। ੧੬੮।



ਬਲਵਾਨ ਦੈਂਤ ਨੂੰ ਮਾਰ ਦਿੱਤਾ। ਉਸ ਦੇ ਵੱਡੇ ਆਕਾਰ ਵਾਲਾ ਮੂੰਹ ਦੋ ਟੁਕੜੇ ਹੋ ਕੇ ਧਰਤੀ ਉਤੇ ਡਿਗ ਪਿਆ। ਉਸ (ਦ੍ਰਿਸ਼) ਦੀ ਛਬ ਕਹਿਣ ਲਈ ਦਾਸ ਦਾ ਮਨ ਤਿਆਰ ਹੋਇਆ ਹੈ। ਜਿਵੇਂ ਖੇਡਣ ਲਈ ਬਾਲਕ ਬਨ ਵਿਚ ਜਾ ਕੇ ਖੇਡ ਖੇਡ ਵਿਚ ਹੀ ਲੰਬੇ ਲੰਬੇ ਘਾਹ ਨੂੰ ਚੀਰ ਸੁਟਦੇ ਹਨ।੧੬੩।

*ਇਥੇ ਬਕਾਸੁਰ ਦੈਂਤ ਦੇ ਬੱਧ ਦਾ ਵਰਣਨ ਸਮਾਪਤ।*

*ਸਵੈਯਾ*

ਵੱਛਿਆਂ ਅਤੇ ਗਵਾਲ ਬਾਲਕਾਂ ਨੂੰ ਨਾਲ ਲੈ ਕੇ ਸੰਝ ਵੇਲੇ ਕ੍ਰਿਸ਼ਨ ਜੀ ਘਰ ਨੂੰ ਪਰਤ ਆਏ। ਮਨ ਵਿਚ ਬਹੁਤ ਪ੍ਰਸੰਨ ਹੋ ਕੇ, ਸਾਰਿਆਂ ਨੇ ਮਿਲ ਕੇ ਮਨ ਭਾਉਂਦੇ ਗੀਤ ਗਾਏ। ਉਸ ਦ੍ਰਿਸ਼ ਦੇ ਮਹਾਨ ਯਸ਼ ਨੂੰ ਕਵੀ ਨੇ ਮੁਖ ਤੋਂ ਇਸ ਤਰ੍ਹਾਂ ਬਣਾਇਆ ਹੈ (ਅਰਥਾਤ ਬਿਆਨ ਕੀਤਾ ਹੈ) ਕਿ ਦੇਵਤਿਆਂ ਨੇ ਦੈਂਤਾਂ ਨੂੰ ਛਲ ਨਾਲ ਧਰਤੀ ਉਤੇ ਮਾਰਿਆ ਹੈ ਅਤੇ ਹੋਰਨਾਂ ਨੂੰ (ਇਹ ਗੱਲ) ਵਿਦਿਤ ਕਰ ਦਿੱਤੀ ਹੈ।੧੬੪।

*ਕ੍ਰਿਸ਼ਨ ਜੀ ਨੇ ਗਵਾਲ ਬਾਲਕਾਂ ਨੂੰ ਕਿਹਾ --*

*ਸਵੈਯਾ*

ਫਿਰ (ਸ੍ਰੀ ਕ੍ਰਿਸ਼ਨ ਨੇ) ਗਵਾਲ ਬਾਲਕਾਂ ਨੂੰ ਇਹ (ਗੱਲ) ਕਹੀ ਕਿ ਫਿਰ ਸਵੇਰ ਹੁੰਦਿਆਂ ਹੀ ਸਾਰੇ ਇਕੱਠੇ ਹੋ ਜਾਈਏ। (ਕਿਸੇ ਨੇ ਵੀ) ਆਪਣੇ ਘਰ ਵਿਚ ਅੰਨ (ਭੋਜਨ) ਨਹੀਂ ਖਾਣਾ, ਸੰਘਣੇ ਜੰਗਲ ਵਿਚ ਮਿਲ ਕੇ ਖਾਵਾਂਗੇ। ਫਿਰ ਜਮਨਾ ਵਿਚ ਤਰਾਂਗੇ ਅਤੇ ਸਾਰੇ ਮਿਲ ਕੇ ਮਨ ਚਾਹੇ ਗੀਤ ਗਾਵਾਂਗੇ। (ਉਥੇ ਖ਼ੂਬ) ਨਚਾਂਗੇ, ਕੁੱਦਾਂਗੇ ਅਤੇ ਹੱਥ ਵਿਚ ਮੁਰਲੀ ਲੈ ਕੇ ਵਜਾਵਾਂਗੇ।੧੬੫।

ਸਾਰਿਆਂ ਗਵਾਲ ਬਾਲਕਾਂ ਨੇ ਉਹ (ਗੱਲ ਜੋ ਕ੍ਰਿਸ਼ਨ ਨੇ ਕਹੀ ਸੀ) ਮੰਨ ਲਈ। ਜਦੋਂ ਰਾਤ ਗੁਜ਼ਰੀ ਅਤੇ ਸਵੇਰਾ ਹੋ ਗਿਆ (ਤਦੋਂ) ਕਾਨ੍ਹ ਨੇ ਮੁਰਲੀ ਵਜਾ ਦਿੱਤੀ। ਤਦ ਸਾਰੇ ਜਾਗ ਗਏ ਅਤੇ ਗਊਆਂ ਨੂੰ ਛੇੜ ਦਿੱਤਾ। ਕਈ ਇਕ ਬ੍ਰਿਛ ਦੇ ਪੱਤਰਾਂ ਦੀਆਂ ਪੀਪਣੀਆਂ ਵਜਾਉਂਦੇ ਹਨ ਜਿਨ੍ਹਾਂ ਦੀ ਉਪਮਾ ਕਵੀ ਨੂੰ ਇਸ ਤਰ੍ਹਾਂ ਜਚੀ ਹੈ ਕਿ ਇਨ੍ਹਾਂ (ਬਾਲਕਾਂ) ਦੇ ਮਹਾਨ ਕੌਤਕ ਵੇਖ ਕੇ ਇੰਦਰ ਦੀ ਪਤਨੀ ਸੁਅਰਗ ਲੋਕ ਵਿਚ ਲਜਿਤ ਹੋ ਰਹੀ ਹੈ।੧੬੬।

ਸ਼ਰੀਰ ਉਤੇ ਗੇਰੀ ਦੇ ਛਾਪੇ ਲਗਾਏ ਹੋਏ ਹਨ ਅਤੇ ਸਿਰ ਉਤੇ ਸ੍ਰੀ ਕ੍ਰਿਸ਼ਨ ਨੇ ਮੋਰ-ਖੰਭ ਧਾਰਨ ਕੀਤਾ ਹੋਇਆ ਹੈ। ਉਸ (ਕ੍ਰਿਸ਼ਨ) ਨੇ ਮੁਰਲੀ ਨੂੰ ਮੁਖ ('ਤਨੈ') ਨਾਲ ਲਗਾਇਆ ਹੋਇਆ ਹੈ ਜਿਸ ਨੂੰ ਸਾਰੇ ਲੋਕ ਜਪਦੇ ਹਨ। ਜਿਸ ਨੇ ਸਾਰੀ ਧਰਤੀ ਸਥਾਪਿਤ ਕੀਤੀ ਹੈ (ਉਸ ਨੇ) ਫੁਲਾਂ ਦੇ ਗੁੱਛੇ ਸਿਰ ਵਿਚ ਟੁੰਗੇ ਹੋਏ ਹਨ ਅਤੇ ਬ੍ਰਿਛ ਦੇ ਹੇਠਾਂ ਖੜੋਤਾ ਹੈ। (ਉਹ) ਜਗਤ ਨੂੰ ਆਪਣਾ ਖੇਲ ਵਿਖਾ ਰਿਹਾ ਹੈ, (ਉਸ ਦੇ ਸਮਾਨ) ਹੋਰ ਕੋਈ ਨਹੀਂ, ਉਹ ਆਪਣੇ ਜਿਹਾ ਆਪ ਹੀ ਹੈ।੧੬੭।

*ਕੰਸ ਨੇ ਆਪਣੇ ਮੰਤਰੀਆਂ ਨੂੰ ਕਿਹਾ --*

*ਦੋਹਰਾ*

ਜਦੋਂ ਸ੍ਰੀ ਕ੍ਰਿਸ਼ਨ ਨੇ ਬਕਾਸੁਰ ਨੂੰ ਮਾਰਿਆ ਤਾਂ ਕੰਸ ਨੇ (ਇਹ ਗੱਲ) ਕੰਨਾਂ ਨਾਲ ਸੁਣੀ। ਤਦੋਂ (ਉਸ ਨੇ) ਮੰਤਰੀਆਂ ਨੂੰ ਇਕੱਠਾ ਕਰ ਕੇ ਕਿਹਾ ਕਿ ਉਥੇ (ਹੁਣ) ਕਿਸ ਨੂੰ ਭੇਜੀਏ।੧੬੮।

*ਮੰਤ੍ਰੀ ਬਾਚ ਕੰਸ ਪ੍ਰਤਿ*

*ਸਵੈਯਾ*

ਬੈਠਿ ਬਿਚਾਰ ਕਰਿਯੋ ਨ੍ਰਿਪ ਮੰਤ੍ਰਿਨਿ ਦੈਤ ਅਘਾਸੁਰ ਕੋ ਕਹੁ ਜਾਵੈ।
ਮਾਰਗੁ ਰੋਕ ਰਹੈ ਤਿਨ ਕੋ ਧਰਿ ਪੰਨਗ ਰੂਪ ਮਹਾ ਮੁਖ ਬਾਵੈ।
ਆਇ ਪਰੈ ਹਰਿ ਜੀ ਜਬ ਹੀ ਤਬ ਹੀ ਸਭ ਗ੍ਵਾਰ ਸਨੈ ਚਬਿ ਜਾਵੈ।
ਆਇ ਹੈ ਖਾਇ ਤਿਨੈ ਸੁਨਿ ਕੰਸ ਕਿ ਨਾਤੁਰ ਆਪਨੋ ਜੀਉ ਗਵਾਵੈ। ੧੬੯।

## ਅਥ ਅਘਾਸੁਰ ਦੈਤ ਆਗਮਨ

*ਸਵੈਯਾ*

ਜਾਹਿ ਕਹਿਯੋ ਅਘ ਕੰਸਿ ਗਯੋ ਤਹਿ ਪੰਨਗ ਰੂਪ ਮਹਾ ਧਰਿ ਆਯੋ।
ਭ੍ਰਾਤ ਹਨ੍ਯੋ ਭਗਨੀ ਸੁਨਿ ਕੈ ਬਧ ਕੇ ਮਨਿ ਕ੍ਰੁਧ ਤਹਾ ਕਹੁ ਧਾਯੋ।
ਬੈਠਿ ਰਹਿਓ ਤਿਨ ਕੈ ਮਗ ਮੈ ਹਰਿ ਕੇ ਬਧ ਕਾਜ ਮਹਾ ਮੁਖ ਬਾਯੋ।
ਦੇਖਤ ਤਾਹਿੰ ਸਭੈ ਬ੍ਰਿਜ ਬਾਲਕ ਖੇਲ ਕਹਾ ਮਨ ਮੈ ਲਖਿ ਪਾਯੋ। ੧੭੦।

*ਸਭ ਗੋਪਨ ਬਾਚ ਆਪਸਿ ਮੈ*

*ਸਵੈਯਾ*

ਕੋਊ ਕਹੈ ਗਿਰਿ ਮਧਿ ਗੁਫਾ ਇਹ ਕੋਊ ਇਕਤ੍ਰ ਕਹੈ ਅੰਧਿਆਰੋ।
ਬਾਲਕ ਕੋਊ ਕਹੈ ਇਹ ਰਾਛਸ ਕੋਊ ਕਹੈ ਇਹ ਪੰਨਗ ਭਾਰੋ।
ਜਾਇ ਕਹੈ ਇਕ ਨਾਹਿ ਕਹੈ ਇਕ ਬਿਓਤ ਇਹੀ ਮਨ ਮੈ ਤਿਨ ਧਾਰੋ।
ਏਕ ਕਹੈ ਚਲੋ ਭਉ ਨ ਕਛੂ ਸੁ ਬਚਾਵ ਕਰੇ ਘਨਸ੍ਯਾਮ ਹਮਾਰੋ। ੧੭੧।

ਹੇਰਿ ਹਰੈ ਤਿਹ ਮਧਿ ਧਸੇ ਮੁਖ ਨ ਉਨਿ ਰਾਛਸ ਮੀਚ ਲਯੋ ਹੈ।
ਸ੍ਯਾਮ ਜੂ ਆਵੈ ਜਬੈ ਮਮ ਮੀਟ ਹੋ ਬਿਓਤ ਇਹੀ ਮਨ ਮਧਿ ਕਯੋ ਹੈ।
ਕਾਨ੍ਹ ਗਏ ਤਬ ਮੀਟ ਲਯੋ ਮੁਖ ਦੇਵਨ ਤੋ ਹਹਕਾਰੁ ਭਯੋ ਹੈ।
ਜੀਵਨ ਮੂਰਿ ਹੁਤੀ ਹਮਰੀ ਅਬ ਸੋਊ ਅਘਾਸੁਰ ਚਾਬਿ ਗਯੋ ਹੈ। ੧੭੨।

ਦੇਹਿ ਬਢਾਇ ਬਡੋ ਹਰਿ ਜੀ ਮੁਖ ਰੋਕ ਲਯੋ ਉਹ ਰਾਛਸ ਹੀ ਕੋ।
ਰੋਕ ਲਏ ਸਭ ਹੀ ਕਰਿ ਕੈ ਬਲੁ ਸਾਸ ਬਢਿਯੋ ਤਬ ਹੀ ਉਹ ਜੀ ਕੋ।
ਕਾਨ੍ਹ ਬਿਦਾਰ ਦਯੋ ਤਿਹ ਕੋ ਸਿਰ ਪ੍ਰਾਨ ਭਯੋ ਬਿਨੁ ਭ੍ਰਾਤ ਬਕੀ ਕੋ।
ਗੂਦ ਪਰਿਓ ਤਿਹ ਕੋ ਇਮ ਜਿਉ ਸਵਦਾਗਰ ਕੋ ਟੂਟਿ[1] ਗਯੋ ਮਟੁ ਘੀ ਕੋ। ੧੭੩।

੧. 'ਫੂਟਿ'



*ਮੰਤਰੀਆਂ ਨੇ ਕੰਸ ਨੂੰ ਕਿਹਾ --*

*ਸਵੈਯਾ*

ਰਾਜ ਦੇ ਮੰਤਰੀਆਂ ਨੇ ਬੈਠ ਕੇ ਵਿਚਾਰ ਕੀਤਾ ਕਿ ਅਘਾਸੁਰ ਨੂੰ ਜਾਣ ਲਈ ਕਿਹਾ ਜਾਵੇ। (ਉਹ) ਵੱਡੇ ਸੱਪ ਦਾ ਰੂਪ ਧਾਰ ਕੇ ਅਤੇ ਮੂੰਹ ਨੂੰ ਬਹੁਤ ਚੌੜਾ ਕਰ ਕੇ ਉਨ੍ਹਾਂ ਦਾ ਮਾਰਗ ਰੋਕ ਲਏ। (ਉਸ ਦੇ ਮੂੰਹ ਵਿਚ) ਜਦੋਂ ਸ੍ਰੀ ਕ੍ਰਿਸ਼ਨ ਆ ਪਵੇ, ਤਦੋਂ ਹੀ ਸਾਰਿਆਂ ਗਵਾਲ ਬਾਲਕਾਂ ਸਮੇਤ ਚਬ ਜਾਵੇ। ਹੇ ਕੰਸ! ਸੁਣੋ, (ਉਹ) ਉਨ੍ਹਾਂ ਨੂੰ ਖਾ ਕੇ ਆਏ ਨਹੀਂ ਤਾਂ ਆਪਣਾ ਆਪ ਨਾਸ ਕਰਾ ਲਵੇ। ੧੬੯।

## ਹੁਣ ਅਘਾਸੁਰ ਦੈਂਤ ਦੇ ਆਗਮਨ ਦਾ ਕਥਨ

*ਸਵੈਯਾ*

ਕੰਸ ਨੇ ਅਘਾਸੁਰ ਨੂੰ ਉਥੇ ਜਾਣ ਲਈ ਕਿਹਾ। ਉਹ ਵੱਡੇ ਆਕਾਰ ਦੇ ਸੱਪ ਦਾ ਰੂਪ ਧਾਰ ਕੇ ਉਥੇ ਆ ਗਿਆ। (ਕੰਸ ਤੋਂ) ਭਰਾ (ਬਕਾਸੁਰ) ਅਤੇ ਭੈਣ (ਬਕੀ) ਦੇ ਵੱਧ ਦੀ ਗੱਲ ਸੁਣ ਕੇ ਅਤੇ ਮਨ ਵਿਚ ਕ੍ਰੋਧ ਕਰ ਕੇ ਉਥੇ ਭਜ ਕੇ ਗਿਆ। ਉਨ੍ਹਾਂ(ਗਵਾਲ ਬਾਲਕਾਂ) ਦੇ ਰਾਹ ਵਿਚ ਬੈਠ ਗਿਆ ਅਤੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਉਸ ਨੇ ਮੁਖ ਨੂੰ ਬਹੁਤ ਫੈਲਾ ਲਿਆ। ਉਸ ਨੂੰ ਵੇਖ ਕੇ ਬ੍ਰਜ-ਭੂਮੀ ਦੇ ਸਾਰੇ ਬਾਲਕਾਂ ਨੇ (ਕੋਈ) ਖੇਡ ਕਿਹਾ ਅਤੇ ਮਨ ਵਿਚ (ਇਹੀ) ਸਮਝ ਲਿਆ। ੧੭੦।

*ਸਾਰੇ ਗਵਾਲ ਬਾਲਕਾਂ ਨੇ ਆਪਸ ਵਿਚ ਕਿਹਾ --*

*ਸਵੈਯਾ*

ਕੋਈ ਕਹਿੰਦਾ ਕਿ ਇਹ ਪਹਾੜ ਵਿਚ ਕੋਈ ਗੁਫਾ (ਬਣੀ ਹੋਈ ਹੈ) ਅਤੇ ਕੋਈ (ਇਸ ਨੂੰ) ਹਨੇਰੇ ਦਾ ਸਮੁੱਚ ਕਹਿੰਦਾ ਹੈ। ਕੋਈ ਬਾਲਕ ਕਹਿੰਦਾ ਹੈ ਕਿ ਇਹ ਰਾਖਸ਼ ਹੈ ਅਤੇ ਕੋਈ ਕਹਿੰਦਾ ਕਿ ਵੱਡਾ ਸੱਪ ਹੈ। (ਕੋਈ) ਕਹਿੰਦਾ ਇਸ ਦੇ ਅੰਦਰ ਜਾਉ ਅਤੇ ਕੋਈ ਕਹਿੰਦਾ ਨ ਜਾਉ। ਇਹੀ ਵਿਉਂਤ ਉਨ੍ਹਾਂ ਨੇ ਮਨ ਵਿਚ ਧਾਰੀ ਹੋਈ ਹੈ। ਕੋਈ ਕਹਿੰਦਾ--ਚਲੋ, ਕਿਸੇ ਦਾ ਡਰ ਨਹੀਂ ਹੈ (ਕਿਉਂਕਿ) ਸ੍ਰੀ ਕ੍ਰਿਸ਼ਨ ਹੀ ਸਾਡਾ ਬਚਾਓ ਕਰਨਗੇ।੧੭੧।

ਸ੍ਰੀ ਕ੍ਰਿਸ਼ਨ ਦੇ ਵੇਖਦਿਆਂ ਹੀ (ਸਾਰੇ ਬਾਲਕ) ਉਸ ਦੇ ਮੂੰਹ ਵਿਚ ਵੜ ਗਏ, ਪਰ ਉਸ (ਰਾਖਸ਼) ਨੇ ਮੂੰਹ ਨ ਮੀਟਿਆ। ਜਦੋਂ ਸ੍ਰੀ ਕ੍ਰਿਸ਼ਨ ਆਵੇਗਾ, ਉਦੋਂ ਹੀ ਮੈਂ ਮੀਟ ਲਵਾਂਗਾ, ਉਸ ਨੇ ਮਨ ਵਿਚ ਇਹੀ ਵਿਉਂਤ ਬਣਾਈ। (ਜਦੋਂ) ਕਾਨ੍ਹ (ਉਸ ਦੇ ਮੂੰਹ ਵਿਚ) ਗਏ ਤਦੋਂ ਉਸ ਨੇ ਮੁਖ ਨੂੰ ਮੀਟ ਲਿਆ। (ਇਹ ਵੇਖ ਕੇ) ਦੇਵਤਿਆਂ ਵਿਚ ਹਾਹਾਕਾਰ ਮਚ ਗਿਆ। ਸਾਡੇ ਜੀਵਨ ਦੀ ਜੋ ਮੂਲ ਜੜ੍ਹ ਸੀ, ਉਸ ਨੂੰ ਅਘਾਸੁਰ ਨੇ ਚਬ ਲਿਆ ਹੈ। ੧੭੨।

ਸ੍ਰੀ ਕ੍ਰਿਸ਼ਨ ਨੇ (ਆਪਣੇ) ਸ਼ਰੀਰ ਨੂੰ ਬਹੁਤ ਵਧਾ ਕੇ ਉਸ ਰਾਖਸ਼ ਦਾ ਮੂੰਹ ਹੀ ਰੋਕ ਲਿਆ। (ਜਦੋਂ ਕ੍ਰਿਸ਼ਨ ਨੇ) ਬਲ ਪੂਰਵਕ ਉਸ ਦੇ ਸੁਆਸ ਰੋਕ ਲਏ ਤਦੋਂ ਉਸ ਦਾ ਸਾਹ ਫੁਲ ਗਿਆ। ਸ੍ਰੀ ਕ੍ਰਿਸ਼ਨ ਨੇ ਉਸ ਦਾ ਸਿਰ ਪਾੜ ਦਿੱਤਾ ਅਤੇ ਬਕੀ ਦਾ ਭਰਾ (ਅਘਾਸੁਰ) ਪ੍ਰਾਣਾਂ ਤੋਂ ਹੀਣਾ ਹੋ ਗਿਆ। ਉਸ ਦੀ ਮਿਝ (ਧਰਤੀ ਉਤੇ) ਇਸ ਤਰ੍ਹਾਂ ਡਿਗ ਪਈ ਜਿਵੇਂ ਸੌਦਾਗਰ ਦੇ ਘਿਓ ਦਾ ਮਟਕਾ ਟੁਟ ਗਿਆ ਹੁੰਦਾ ਹੈ। (ਅਤੇ ਘਿਓ ਧਰਤੀ ਉਤੇ ਡੁਲ੍ਹ ਗਿਆ ਹੁੰਦਾ ਹੈ)। ੧੭੩।

ਰਾਹ ਭਯੋ ਤਬ ਹੀ ਨਿਕਸੇ ਹਰਿ ਗਵਾਰ ਸਭੈ ਨਿਕਸੇ ਤਿਹ ਨਾਰੇ।
ਦੇਵ ਤਬੈ ਹਰਖੇ ਮਨ ਮੈ ਪਿਖਿ ਕਾਨ੍ਹ ਬਚਿਓ ਹਰਿ ਪੰਨਗ ਭਾਰੇ।
ਗਾਵਤ ਗੀਤ ਸਬੈ ਗਣ ਗੰਧ੍ਰਬ ਬ੍ਰਹਮ ਸਭੋ ਮੁਖ ਬੇਦ ਉਚਾਰੇ।
ਆਨੰਦ ਸ੍ਯਾਮ ਭਯੋ ਮਨ ਮੈ ਨਗ ਰਛਕ ਜੀਤਿ ਚਲੇ ਘਰਿ ਭਾਰੇ। ੧੭੪।

ਕਾਨ੍ਹ ਕਢਿਯੋ ਸਿਰਿ ਕੇ ਮਗਿ ਹ੍ਵੈ ਨ ਕਢਿਯੋ ਮੁਖ ਕੇ ਮਗੁ ਜੋਰ ਅੜੀਕੇ।
ਸ੍ਰਉਨ ਭਰਿਯੋ ਇਮ ਠਾਢਿ ਭਯੋ ਪਹਰੇ ਪਟ ਜਿਉ ਮੁਨਿ ਸ੍ਰਿੰਗ ਮੜੀਕੇ।
ਏਕ ਕਹੀ ਇਹ ਕੀ ਉਪਮਾ ਫੁਨਿ ਅਉ ਕਬਿ ਕੇ ਮਨ ਮਧਿ ਬੜੀਕੇ।
ਢੋਵਤ ਈਟ ਗੁਆਰ ਸਨੈ ਹਰਿ ਦਉਰਿ ਚੜੇ ਜਨੁ ਸੀਸ ਗੜੀਕੇ। ੧੭੫।

*ਇਤਿ ਅਘਾਸੁਰ ਦੈਤ ਬਧਹਿ।*

## ਅਥ ਬਛਰੇ ਗਵਾਰ ਬ੍ਰਹਮਾ ਚੁਰੈਬੋ ਕਥਨੰ

*ਸਵੈਯਾ*

ਰਾਛਸ ਮਾਰਿ ਗਏ ਜਮੁਨਾ ਤਟਿ ਜਾਇ ਸਭੋ ਮਿਲਿ ਅੰਨ ਮੰਗਾਯੋ।
ਕਾਨ੍ਹ ਪ੍ਰਵਾਰ ਪਰਿਓ ਮੁਰਲੀ ਕਟਿ ਖੋਸ ਲਈ ਮਨ ਮੈ ਸੁਖ ਪਾਯੋ।
ਕੈ ਛਮਕਾ ਬਰਖੈ ਛਟਕਾ ਕਰ ਬਾਮ ਹੂੰ ਸੋ ਸਭ ਹੂੰ ਵਹ ਖਾਯੋ।
ਮੀਠ ਲਗੇ ਤਿਹ ਕੀ ਉਪਮਾ ਕਰ ਕੈ ਗਤਿ ਕੈ ਹਰਿ ਕੇ ਮੁਖ ਪਾਯੋ। ੧੭੬।

ਕੋਊ ਡਰੈ ਹਰਿ ਕੇ ਮੁਖਿ ਗ੍ਰਾਸ ਠਗਾਇ ਕੋਊ ਅਪਨੇ ਮੁਖਿ ਡਾਰੇ।
ਹੋਇ ਗਏ ਤਨਮੈ ਕਛੁ ਨਾਮਕ ਖੇਲ ਕਰੋ ਸੰਗਿ ਕਾਨ੍ਹਰ ਕਾਰੇ।
ਤਾ ਛਿਨ ਲੈ ਬਛਰੇ ਬ੍ਰਹਮਾ ਇਕਠੇ ਕਰਿ ਕੈ ਸੁ ਕੁਟੀ ਮਧਿ ਡਾਰੇ।
ਢੂੰਢਿ ਫਿਰੇ ਨ ਲਹੇ ਸੁ ਕਰੈ ਬਛਰੇ ਅਰੁ ਗ੍ਵਾਰ ਨਏ ਕਰਤਾਰੇ। ੧੭੭।

*ਦੋਹਰਾ*

ਜਬੈ ਹਰੇ ਬ੍ਰਹਮਾ ਇਹੈ ਤਬ ਹਰਿ ਜੀ ਤਤਕਾਲੁ।
ਕਿਧੋ ਬਨਾਏ ਛਿਨਕੁ ਮੈ ਬਛਰੇ ਸੰਗਿ ਗਵਾਲ।੧੭੮।



(ਜਦੋਂ ਅਘਾਸੁਰ ਦੇ ਸਿਰ ਪਾਟਣ ਨਾਲ) ਰਾਹ ਖੁਲ੍ਹ ਗਿਆ ਤਾਂ ਸ੍ਰੀ ਕ੍ਰਿਸ਼ਨ ਬਾਹਰ ਨਿਕਲ ਆਏ ਅਤੇ ਨਾਲ ਹੀ ਸਾਰੇ ਗਵਾਲ ਬਾਲਕ ਨਿਕਲ ਆਏ। ਤਦੋਂ ਦੇਵਤੇ ਮਨ ਵਿਚ ਖ਼ੁਸ਼ ਹੋਏ (ਜਦੋਂ ਉਨ੍ਹਾਂ ਨੇ) ਵੱਡੇ ਸੱਪ ਦੁਆਰਾ ਖਾਏ ਹੋਏ ਸ੍ਰੀ ਕ੍ਰਿਸ਼ਨ ਨੂੰ ਬਚਿਆ ਹੋਇਆ ਵੇਖਿਆ। ਸਾਰੇ ਗਣ ਅਤੇ ਗੰਧਰਬ ਗੀਤ ਗਾਣ ਲਗੇ ਅਤੇ ਬ੍ਰਹਮਾ ਦੇ ਸਾਰੇ ਮੂੰਹ ਵੇਦ ਪੜ੍ਹਨ ਲਗੇ। ਸ੍ਰੀ ਕ੍ਰਿਸ਼ਨ ਮਨ ਵਿਚ ਆਨੰਦਿਤ ਹੋਏ (ਕਿਉਂਕਿ) ਉਹ ਵੱਡੇ ਸੱਪ ਰੂਪੀ ਦੈਂਤ ਨੂੰ ਜਿਤ ਕੇ ਘਰ ਨੂੰ ਚਲੇ ਹਨ।੧੭੪।

ਸ੍ਰੀ ਕ੍ਰਿਸ਼ਨ ਨੇ (ਸੱਪ ਦੇ) ਸਿਰ ਰਾਹੀਂ (ਆਪਣੇ ਆਪ ਨੂੰ) ਕਢਿਆ, ਹਠ ਧਾਰਨ ਕਰਨ ਵਾਲੇ ਮੂੰਹ ਦੇ ਮਾਰਗ ਤੋਂ ਨਹੀਂ ਕਢਿਆ। ਲਹੂ ਨਾਲ ਲਿਬੜਿਆ ਹੋਇਆ ਕਾਨ੍ਹ ਇਸ ਤਰ੍ਹਾਂ ਖੜੋਤਾ ਹੈ ਜਿਵੇਂ ਕੋਈ ਮੁਨੀ (ਭਗਵੇ) ਬਸਤ੍ਰ ਪਾ ਕੇ 'ਸ੍ਰਿੰਗਮੜੀ' (ਉਤੇ ਖੜੋਤਾ ਹੈ)। ਇਸ ਦੀ ਇਕ ਉਪਮਾ ਤਾਂ ਇਹ ਕਹੀ ਹੈ ਅਤੇ ਕਵੀ ਦੇ ਮਨ ਵਿਚ ਇਕ (ਹੋਰ ਉਪਮਾ ਵੀ) ਪੈਦਾ ਹੋ ਗਈ ਹੈ ਕਿ ਇਟਾਂ ਢੋਂਹਦੇ (ਲਾਲੋ ਲਾਲ) ਹੋਏ ਗਵਾਲ ਬਾਲਕ ਪਸੀਨੇ ਨਾਲ ਗੜੁਚ ਹੋ ਗਏ ਹਨ ਅਤੇ ਸ੍ਰੀ ਕ੍ਰਿਸ਼ਨ ਦੌੜ ਕੇ ਗੜ੍ਹੀ ਦੇ ਸਿਖਰ ਉਪਰ ਜਾ ਚੜ੍ਹੇ ਹਨ।੧੭੫।

*ਇਥੇ ਅਘਾਸੁਰ ਦੈਂਤ ਦਾ ਵਧ ਸਮਾਪਤ।*

## ਹੁਣ ਵਛਿਆਂ ਅਤੇ ਗਵਾਲ ਬਾਲਕਾਂ ਦਾ ਬ੍ਰਹਮਾ ਦੁਆਰਾ ਚੁਰਾਏ ਜਾਣ ਦਾ ਕਥਨ

*ਸਵੈਯਾ*

(ਗਵਾਲ ਬਾਲਕ) ਰਾਖਸ਼ ਨੂੰ ਮਾਰ ਕੇ ਜਮਨਾ ਨਦੀ ਦੇ ਕੰਢੇ ਉਤੇ ਚਲੇ ਗਏ ਅਤੇ ਸਭ ਨੇ ਮਿਲ ਕੇ (ਘਰਾਂ ਤੋਂ) ਅੰਨ (ਭੋਜਨ) ਮੰਗਵਾਇਆ। (ਸਭ ਨੇ) ਕਾਨ੍ਹ ਦੇ ਦੁਆਲੇ ਘੇਰਾ ਪਾ ਲਿਆ ਅਤੇ (ਕਾਨ੍ਹ ਨੇ ਵੀ) ਮੁਰਲੀ ਨੂੰ ਕਮਰਕਸੇ ਵਿਚ ਅੜੁੰਗ ਲਿਆ ਅਤੇ ਮਨ ਵਿਚ ਸੁਖ ਪ੍ਰਾਪਤ ਕੀਤਾ। (ਉਹ ਸਜੇ ਹੱਥ ਨਾਲ) ਛਮਕਾਂ ਅਤੇ ਛੂਛਕਾਂ (ਧਰਤੀ ਉਤੇ) ਮਾਰਦੇ ਹਨ ਅਤੇ ਖਬੇ ਹੱਥ ਨਾਲ ਸਾਰੇ ਉਸ (ਅੰਨ) ਨੂੰ ਖਾਂਦੇ ਹਨ। ਜਿਸ ਢੰਗ ਨਾਲ (ਬਾਲਕ) ਸ੍ਰੀ ਕ੍ਰਿਸ਼ਨ ਦੇ ਮੂੰਹ ਵਿਚ (ਅੰਨ) ਪਾਂਦੇ ਹਨ, ਉਸ ਦੀ ਉਪਮਾ ਕਰਨੀ ਬਹੁਤ ਚੰਗੀ ਲਗਦੀ ਹੈ। ੧੭੬।

ਕੋਈ (ਬਾਲਕ) ਸ੍ਰੀ ਕ੍ਰਿਸ਼ਨ ਦੇ ਮੂੰਹ ਵਿਚ ਗ੍ਰਾਹੀ ਪਾਂਦਾ ਹੈ ਅਤੇ ਕੋਈ (ਉਸ ਨੂੰ) ਚਕਮਾ ਦੇ ਕੇ ਆਪਣੇ ਮੂੰਹ ਵਿਚ ਪਾ ਲੈਂਦਾ ਹੈ। ਕਾਲੇ ਕਾਨ੍ਹ ਨਾਲ ਖੇਡਦਿਆਂ ਬਾਲਕ ਤਨ ਦੀ ਸੁਧ ਬੁਧ ਖੋਹ ਬੈਠੇ (ਅਤੇ ਵੱਛਿਆਂ ਦਾ ਧਿਆਨ ਵੀ ਨ ਰਖ ਸਕੇ)। ਉਸ ਵੇਲੇ ਬ੍ਰਹਮਾ ਨੇ ਸਾਰਿਆਂ ਵੱਛਿਆਂ ਨੂੰ ਇਕੱਠਾ ਕਰ ਕੇ (ਪਰਬਤ ਦੀ) ਇਕ ਗੁਫਾ ਵਿਚ ਬੰਦ ਕਰ ਦਿੱਤਾ। (ਬਾਲਕ) ਵੱਛਿਆਂ ਨੂੰ ਲਭਦੇ ਫਿਰੇ, ਪਰ ਪ੍ਰਾਪਤ ਨ ਹੋਏ (ਅਤੇ ਆਪ ਵੀ ਗਵਾਚ ਗਏ) ਤਾਂ ਕਰਤਾਰ ਨੇ ਬਾਲਕ ਅਤੇ ਵੱਛੇ ਨਵੇਂ ਬਣਾ ਦਿੱਤੇ। ੧੭੭।

*ਦੋਹਰਾ*

ਜਦੋਂ ਬ੍ਰਹਮਾ ਨੇ ਇਨ੍ਹਾਂ ਨੂੰ ਚੁਰਾ ਲਿਆ ਤਦੋਂ ਸ੍ਰੀ ਕ੍ਰਿਸ਼ਨ ਨੇ ਛਿਣ ਭਰ ਵਿਚ ਵੱਛੇ ਅਤੇ ਗਵਾਲ ਬਾਲਕ ਬਣਾ ਲਏ। ੧੭੮।

*ਸਵੈਯਾ*

ਰੂਪ ਉਹੀ ਪਟ ਕੇ ਰੰਗ ਹੈ ਵਹ ਰੰਗ ਵਹੈ ਸਬ ਹੀ ਬਛਰਾ ਕੋ।
ਸਾਝਿ ਪਰੀ ਸੋ ਗਏ ਹਰਿ ਜੀ ਗ੍ਰਿਹਿ ਕੋਈ ਲਖੈ ਇਤਨੋ ਬਲ ਕਾ ਕੋ।
ਮਾਤ ਪਿਤਾ ਸੁ ਲਖੇ ਨ ਲਖੇ ਇਕ ਆਦਿ ਕੋ ਨਾਮੁ ਮਨੀ ਮਨ ਜਾ ਕੋ।
ਬਾਤ ਇਹੀ ਸਮਝੀ ਮਨ ਮੈ ਇਹ ਹੈ ਅਬ ਖੇਲ ਸਮਾਪਤਿ ਵਾ ਕੋ। ੧੭੯।

ਚੂਮ ਲਯੋ ਜਸੁਦਾ ਸੁਤ ਕੋ ਸਿਰ ਕਾਨ੍ਹ ਬਜਾਇ ਉਠੇ ਮੁਰਲੀ ਤੋ।
ਬਾਲ ਲਖੇ ਅਪੁਨੋ ਨ ਕਿਨੀ ਜਨ ਗੋ ਦਵਰੀ ਤਿਹ ਸੋ ਹਿਤ ਕੀਤੋ।
ਹੋਤ ਕੁਲਾਹਲ ਪੈ ਬ੍ਰਿਜ ਮੈ ਨਹਿ ਹੋਤ ਇਤੇ ਸੁ ਕਹੂੰ ਕਿਮ ਬੀਤੋ।
ਗਾਵਤ ਗੀਤ ਸਨੇ ਹਰਿ ਗ੍ਵਾਰਨ ਲੇਹ ਬਲਾਇ ਬਧੂ ਬ੍ਰਿਜ ਕੀਤੋ। ੧੮੦।

ਪ੍ਰਾਤ ਭਏ ਹਰਿ ਜੀ ਉਠ ਕੈ ਬਨ ਬੀਚ ਗਏ ਸੰਗ ਲੈ ਕਰ ਬਛੇ।
ਗਾਵਤ ਗੀਤ ਫਿਰਾਵਤ ਹੈ ਛਟਕਾ ਗਹਿ ਗਵਾਰ ਸਭੈ ਕਰਿ ਹਛੇ।
ਖੇਲਤ ਖੇਲਤ ਨੰਦ ਕੋ ਨੰਦ ਸੁ ਆਪ ਹੀ ਤੇ ਗਿਰਿ ਕੋ ਉਠਿ ਗਛੇ।
ਕੋਊ ਕਹੈ ਇਹ ਖੇਦ ਗਹੈ ਹਮ ਕੋਊ ਕਹੈ ਇਹ ਨਾਹਨਿ ਨਛੇ। ੧੮੧।

ਹੋਇ ਇਕਤ੍ਰ ਸਨੈ ਹਰਿ ਗ੍ਵਾਰਨ ਲੈ ਅਪੁਨੇ ਸੰਗਿ ਪੈ ਸਭ ਗਾਈ।
ਦੇਖਿ ਤਿਨੈ ਗਿਰਿ ਕੇ ਸਿਰ ਤੇ ਮਨ ਮੋਹਿ ਬਢਾਇ ਸਭੈ ਉਠਿ ਧਾਈ।
ਗੋਪ ਗਏ ਤਿਨ ਪੈ ਚਲ ਕੈ ਜਬ ਜਾਤ ਪਿਖੀ ਤਿਨ ਨੈਨਨ ਮਾਈ।
ਰੋਹ ਭਰੇ ਸੁ ਖਰੇ ਨ ਟਰੇ ਸੁਤ ਨੰਦਹਿ ਕੇ ਕਹੁ ਬਾਤ ਸੁਨਾਈ। ੧੮੨।

*ਨੰਦ ਬਾਚ ਕਾਨ੍ਹ ਪ੍ਰਤਿ*

*ਸਵੈਯਾ*

ਕਿਉ ਸੁਤ ਗਊਅਨ ਲਿਆਇ ਇਹਾ ਇਹ ਤੈ ਹਮਰੋ ਸਭ ਹੀ ਦਧਿ ਖੋਯੋ।
ਚੂੰਘ ਗਏ ਬਛਰਾ ਇਨ ਕੇ ਇਹ ਤੇ ਹਮਰੇ ਮਨ ਮੈ ਭ੍ਰਮ ਹੋਯੋ।
ਕਾਨ੍ਹ ਫਰੇਬ ਕਰਿਯੋ ਤਿਨ ਸੋ ਮਨ ਮੋਹ ਮਹਾ ਤਿਨ ਕੇ ਜੁ ਕਰੋਯੋ।
ਬਾਰਿ ਭਯੋ ਤਤ ਕ੍ਰੋਧ ਮਨੋ ਤਿਹ ਮੈ ਜਲ ਸੀਤਲ ਮੋਹ ਸਮੋਯੋ। ੧੮੩।

ਮੋਹਿ ਬਢਿਯੋ ਤਿਨ ਕੇ ਮਨ ਮੈ ਨਹਿ ਛੋਡਿ ਸਕੈ ਅਪਨੇ ਸੁਤ ਕੋਊ।
ਗਊਅਨ ਛੋਡਿ ਸਕੈ ਬਛਰੇ ਇਤਨੋ ਮਨ ਮੋਹ ਕਰੈ ਤਬ ਸੋਊ।



*ਸਵੈਯਾ*

(ਗਵਾਲ ਬਾਲਕਾਂ ਦਾ) ਉਹੀ ਰੂਪ ਹੈ ਅਤੇ ਉਹੀ ਕਪੜਿਆਂ ਦਾ ਰੰਗ ਹੈ ਅਤੇ ਉਹੀ ਸਾਰਿਆਂ ਵੱਛਿਆਂ ਦਾ ਰੰਗ ਹੈ। ਸੰਧਿਆ ਪੈਣ ਤੇ ਸ੍ਰੀ ਕ੍ਰਿਸ਼ਨ ਉਨ੍ਹਾਂ (ਬਾਲਕਾਂ ਅਤੇ ਵੱਛਿਆਂ ਨੂੰ ਲੈ ਕੇ) ਘਰ ਪਰਤੇ। (ਪਰ) ਕਿਸ ਵਿਚ ਇਤਨਾ ਬਲ ਹੈ ਕਿ (ਉਹ ਵਾਸਤਵਿਕ ਭੇਦ) ਸਮਝ ਸਕੇ। ਮਾਤਾ ਪਿਤਾ ਨੇ ਵੀ ਉਨ੍ਹਾਂ ਨੂੰ ਨਹੀਂ ਪਛਾਣਿਆ, ਬਸ ਕੇਵਲ ਇਕ ਨੇ ਪਛਾਣਿਆ ਹੈ ਜਿਸ ਦਾ ਨਾਮ ਮੁੱਢ ਤੋਂ ਮਨ ਨੂੰ (ਪ੍ਰਕਾਸ਼ਿਤ ਕਰਨ ਵਾਲੀ) ਮਣੀ ਹੈ। (ਸਾਰਿਆਂ ਨੇ) ਇਹੀ ਗੱਲ ਮਨ ਵਿਚ ਸਮਝੀ (ਕਿ ਇਹੀ ਸਾਡੇ ਬਾਲਕ ਅਤੇ ਵੱਛੇ ਹਨ) ਹੁਣ ਉਨ੍ਹਾਂ ਦੀ ਖੇਡ ਸਮਾਪਤ ਹੋਈ ਹੈ।੧੭੯।

ਜਸੋਧਾ ਨੇ ਪੁੱਤਰ (ਕ੍ਰਿਸ਼ਨ) ਦਾ ਸਿਰ ਚੁੰਮ ਲਿਆ ਅਤੇ ਉਹ ਮੁਰਲੀ ਵਜਾਉਣ ਲਗ ਪਏ। ਕਿਸੇ ਨੇ ਵੀ ਆਪਣੇ ਬਾਲਕ ਨ ਪਛਾਣੇ ਅਤੇ ਗਊਆਂ ਨੇ ਵੀ ਦੌੜ ਕੇ ਵੱਛਿਆਂ ਨਾਲ ਪੂਰਾ ਹਿਤ ਕੀਤਾ। ਸਾਰੀ ਬ੍ਰਜ-ਭੂਮੀ ਵਿਚ ਆਨੰਦ ਮੰਗਲ ਹੋ ਰਿਹਾ ਹੈ। ਉਨ੍ਹਾਂ (ਗੁਫਾ ਵਾਲਿਆਂ) ਨਾਲ ਕੀ ਬੀਤਿਆ, ਕੋਈ ਨਹੀਂ ਜਾਣਦਾ। ਗਵਾਲ ਬਾਲਕਾਂ ਸਮੇਤ ਸ੍ਰੀ ਕ੍ਰਿਸ਼ਨ ਗੀਤ ਗਾਉਂਦੇ ਹਨ ਅਤੇ ਬ੍ਰਜ-ਭੂਮੀ ਦੀਆਂ ਇਸਤਰੀਆਂ ਉਨ੍ਹਾਂ ਤੋਂ ਵਾਰਨੇ ਜਾਂਦੀਆਂ ਹਨ।੧੮੦।

ਸਵੇਰ ਹੋਣ ਤੇ ਸ੍ਰੀ ਕ੍ਰਿਸ਼ਨ ਉਠੇ ਅਤੇ ਵੱਛਿਆਂ ਨੂੰ ਨਾਲ ਲੈ ਕੇ ਬਨ ਵਿਚ ਗਏ। (ਬਾਲਕ) ਚੰਗੀ ਤਰ੍ਹਾਂ ਨਾਲ ਗੀਤ ਗਾਉਂਦੇ ਹਨ ਅਤੇ ਛਮਕਾਂ ਨੂੰ (ਧਰਤੀ ਉਤੇ) ਮਾਰਦੇ ਹੋਏ (ਵੱਛਿਆਂ ਨੂੰ ਚਰਾਉਂਦੇ) ਫਿਰਦੇ ਹਨ। ਖੇਡਦਿਆਂ ਖੇਡਦਿਆਂ ਸ੍ਰੀ ਕ੍ਰਿਸ਼ਨ ਆਪ ਹੀ ਪਰਬਤ ਵਲ ਉਠ ਕੇ ਚਲੇ ਗਏ। ਕੋਈ ਕਹਿੰਦਾ ਕਿ ਸ੍ਰੀ ਕ੍ਰਿਸ਼ਨ ਸਾਡੇ ਨਾਲ ਨਾਰਾਜ਼ ਹੈ ਅਤੇ ਕੋਈ ਕਹਿੰਦਾ ਇਹ ਸੁਅਸਥ ਨਹੀਂ ਹੈ। ੧੮੧।

ਕ੍ਰਿਸ਼ਨ ਗਵਾਲ ਬਾਲਕਾਂ ਸਹਿਤ ਇਕੱਠੇ ਹੋਏ ਅਤੇ ਆਪਣੇ ਨਾਲ ਸਾਰੀਆਂ ਗਊਆਂ ਲੈ ਲਈਆਂ। ਉਨ੍ਹਾਂ ਨੂੰ ਪਹਾੜ ਦੀ ਚੋਟੀ ਉਤੇ ਵੇਖ ਕੇ ਅਤੇ ਮਨ ਵਿਚ ਮੋਹ ਨੂੰ ਵਧਾ ਕੇ ਸਾਰੇ ਉਠ ਕੇ ਭਜ ਪਏ। ਗੋਪ ਵੀ ਉਨ੍ਹਾਂ ਕੋਲ ਚਲ ਕੇ ਪਹੁੰਚ ਗਏ, ਜਦੋਂ ਉਨ੍ਹਾਂ ਨੇ ਆਪਣੀਆਂ ਅੱਖਾਂ ਨਾਲ ਗਊ-ਮਾਤਾਵਾਂ ਨੂੰ ਜਾਂਦਿਆਂ ਵੇਖਿਆ। ਉਹ ਗੁੱਸੇ ਨਾਲ ਭਰੇ ਉਥੇ ਨ ਖੜੋਤੇ ਅਤੇ ਚਲੇ ਗਏ ਅਤੇ ਨੰਦ ਦੇ ਪੁੱਤਰ (ਸ੍ਰੀ ਕ੍ਰਿਸ਼ਨ) ਨੂੰ ਕਹਿ ਕੇ ਗੱਲ ਸੁਣਾਈ। ੧੮੨।

*ਨੰਦ ਨੇ ਕ੍ਰਿਸ਼ਨ ਨੂੰ ਕਿਹਾ --*

*ਸਵੈਯਾ*

(ਹੇ ਪੁੱਤਰ!) ਤੁਸੀਂ ਗਊਆਂ ਦੇ ਵੱਛੇ ਇਥੇ ਕਿਉਂ ਲਿਆਉਂਦੇ ਹਨ। ਇਸ ਤਰ੍ਹਾਂ ਨਾਲ ਸਾਡਾ ਸਾਰਾ ਦੁੱਧ ਜ਼ਾਇਆ ਕਰ ਦਿੱਤਾ ਹੈ। ਇਨ੍ਹਾਂ (ਗਊਆਂ) ਨੂੰ ਵੱਛਿਆਂ ਨੇ ਚੁੰਘ ਲਿਆ ਹੈ, ਇਸ ਤਰ੍ਹਾਂ ਸਾਡੇ ਮਨ ਵਿਚ ਭਰਮ ਹੋ ਗਿਆ ਹੈ। ਉਨ੍ਹਾਂ ਦੇ ਮਨ ਵਿਚ ਜੋ ਮਹਾ ਮੋਹ ਪਸਾਰ ਦਿੱਤਾ ਹੈ, (ਉਹ ਅਸਲੋਂ) ਕ੍ਰਿਸ਼ਨ ਨੇ ਉਨ੍ਹਾਂ ਨਾਲ ਫ਼ਰੇਬ ਕੀਤਾ ਹੈ। ਉਨ੍ਹਾਂ ਦੇ ਮਨ ਦਾ ਕ੍ਰੋਧ ਮਾਨੋ ਅੱਗ ਦਾ ਭਾਂਬੜ ਹੋਵੇ ਅਤੇ ਮੋਹ ਠੰਡੇ ਜਲ ਵਾਂਗ ਹੋਵੇ। ੧੮੩।

ਉਨ੍ਹਾਂ ਦੇ ਮਨ ਵਿਚ ਮੋਹ ਵਧਿਆ ਹੋਇਆ ਸੀ (ਫਲਸਰੂਪ ਕੋਈ ਵੀ ਗਊ) ਆਪਣੇ ਵੱਛੇ ਨੂੰ ਨਹੀਂ ਛਡ ਸਕਦੀ ਸੀ ਅਤੇ ਚੂੰਕਿ ਗਊਆਂ ਵੱਛੇ ਛਡ ਨਹੀਂ ਸਕਦੀਆਂ ਸਨ, ਇਸ ਲਈ ਉਹ ਆਪਣੇ ਮਨ ਵਿਚ ਇਤਨਾ ਮੋਹ ਕਰਦੀਆਂ ਸਨ। (ਸ੍ਰੀ ਕ੍ਰਿਸ਼ਨ ਜਿਤ ਕਰ

ਪੈ ਗਰੂਏ ਗ੍ਰਿਹਿ ਗੇ ਸੰਗਿ ਲੈ ਤਿਨ ਚਉਕਿ ਹਲੀ ਇਹਿ ਬਾਤ ਲਖੋਊ।
ਦੇਵ ਡਰੀ ਮਮਤਾ ਇਨ ਪੈ ਕਿ ਚਰਿਤ੍ਰ ਕਿਧੋ ਹਰਿ ਕੋ ਇਹ ਹੋਊ। ੧੮੪।

ਸਾਲ ਬਿਤੀਤ ਭਇਓ ਜਬ ਹੀ ਹਰਿ ਜੀ ਬਨ ਬੀਚ ਗਏ ਦਿਨ ਕਉਨੈ।
ਦੇਖਨ ਕਉਤਕ ਕੌ ਚਤੁਰਾਨਨ ਸੀਘ੍ਰ ਭਯੋ ਤਿਹ ਕੋ ਉਠਿ ਗਉਨੈ।
ਗ੍ਵਾਰ ਵਹੈ ਬਛੁਰੇ ਸੰਗਿ ਹੈ ਵਹ ਚਕ੍ਰਿਤ ਜਾਇ ਗਇਓ ਹੁਇ ਤਉਨੈ।
ਦੇਖਿ ਤਿਨੈ ਡਰ ਕੈ ਪਰਿ ਪਾਇਨ ਆਇ ਕੈ ਆਨੰਦ ਦੁੰਦਭਿ ਛਉਨੈ। ੧੮੫।

*ਬ੍ਰਹਮਾ ਬਾਚ ਕਾਨ੍ਹ ਜੂ ਪ੍ਰਤਿ*

*ਸਵੈਯਾ*

ਹੇ ਕਰੁਣਾ ਨਿਧਿ ਹੇ ਜਗ ਕੇ ਪਤਿ ਅਚੁਤ ਹੇ ਬਿਨਤੀ ਸੁਨ ਲੀਜੈ।
ਚੂਕ ਭਈ ਹਮ ਤੇ ਤੁਮਰੀ ਤਿਹ ਤੇ ਅਪਰਾਧ ਛਿਮਾਪਨ ਕੀਜੈ।
ਕਾਨ੍ਹ ਕਹੀ ਇਹ ਬਾਤ ਛਿਮੀ ਹਮ ਨ ਬਿਖ ਅੰਮ੍ਰਿਤ ਛਾਡਿ ਕੈ ਪੀਜੈ।
ਲਿਆਉ ਕਹਿਓਨ ਲਿਆਇ ਹੋ ਜਾਹ ਸਿਤਾਬ ਅਈਯੋ ਨਹੀ ਢੀਲ ਕਰੀਜੈ। ੧੮੬।

ਲੈ ਬਛਰੈ ਬ੍ਰਹਮਾ ਤਬ ਹੀ ਛਿਨ ਮੈ ਚਲ ਕੈ ਹਰਿ ਜੀ ਪਹਿ ਆਯੋ।
ਕਾਨ੍ਹ ਮਿਲੇ ਜਬ ਹੀ ਸਭ ਗ੍ਵਾਰ ਤਬੈ ਮਨ ਮੈ ਤਿਨ ਹੂੰ ਸੁਖ ਪਾਯੋ।
ਲੋਪ ਭਯੋ ਸੰਗਿ ਕੇ ਬਛਰੇ ਤਬ ਭੇਦ ਕਿਨੀ ਲਖਿ ਜਾਨ ਨ ਪਾਯੋ।
ਬਾਲ ਬੁਝੀ ਨ ਕਿਨੀ ਉਠਿ ਬੋਲਿ ਸੁ ਲਿਆਉ ਵਹੈ ਹਮ ਜੋ ਮਿਲਿ ਖਾਯੋ। ੧੮੭।

ਹੋਇ ਇਕਤ੍ਰ ਕਿਧੋ ਬ੍ਰਿਜ ਬਾਲਕ ਅੰਨ ਅਚਿਯੋ ਸਭਨੋ ਜੁ ਪੁਰਾਨੋ।
ਕਾਨ੍ਹ ਕਹੀ ਹਮ ਨਾਗ ਹਨ੍ਯੋ ਹਰਿ ਕੋ ਇਹ ਖੇਲ ਕਿਨੀ ਨਹਿ ਜਾਨੋ।
ਹੋਇ ਪ੍ਰਸੰਨ ਮਹਾ ਮਨ ਮੈ ਗਰੜਾਧੁਜ ਕੋ ਕਰਿ ਰਛਕ ਮਾਨੋ।
ਦਾਨ ਦਯੋ ਹਮ ਕੋ ਜੀਅ ਕੋ ਇਹ ਮਾਤ ਪਿਤਾ ਪਹਿ ਜਾਇ ਬਖਾਨੋ। ੧੮੮।

*ਇਤਿ ਬ੍ਰਹਮਾ ਬਛਰੇ ਆਨ ਪਾਇ ਪਰਾ।*

## ਅਥ ਧੇਨਕ ਦੈਤ ਬਧ ਕਥਨੰ

*ਸਵੈਯਾ*

ਬਾਰਹ ਸਾਲ ਬਿਤੀਤ ਭਏ ਤੁ ਲਗੇ ਤਬ ਕਾਨ੍ਹ ਚਰਾਵਨ ਗਾਈ।
ਸੁੰਦਰ ਰੂਪ ਬਨਿਯੋ ਇਹ ਕੋ ਕਹ ਕੈ ਇਹ ਤਾਹਿ ਸਰਾਹਤ ਦਾਈ।
ਗ੍ਵਾਰ ਸਨੈ ਬਨ ਬੀਚ ਫਿਰੈ ਕਬਿ ਨੈ ਉਪਮਾ ਤਿਹ ਕੀ ਲਖਿ ਪਾਈ।
ਕੰਸਹਿ ਕੇ ਬਧ ਕੇ ਹਿਤ ਕੋ ਜਨੁ ਬਾਲ ਚਮੂੰ ਭਗਵਾਨਿ ਬਨਾਈ। ੧੮੯।



ਕੇ) ਭਾਰੂ ਹੋ ਗਏ ਅਤੇ ਉਨ੍ਹਾਂ (ਬਾਲਕਾਂ ਅਤੇ ਗਊਆਂ ਤੇ ਵੱਛਿਆਂ) ਨੂੰ ਲੈ ਕੇ ਘਰ ਨੂੰ ਚਲੇ ਗਏ। ਇਸ ਗੱਲ ਨੂੰ ਸਮਝ ਕੇ ਬਲਭਦਰ ਚੌਂਕ ਪਿਆ ਕਿ ਕੀ ਪਰਮਾਤਮਾ ਨੇ (ਗਊਆਂ ਉਤੇ) ਮਮਤਾ ਆਰੋਪਿਤ ਕੀਤੀ ਹੈ ਜਾਂ ਕ੍ਰਿਸ਼ਨ ਦਾ ਹੀ ਕੀਤਾ ਹੋਇਆ ਕੋਈ ਚਰਿਤ੍ਰ ਹੈ।੧੮੪।

ਜਦੋਂ ਸਾਲ ਬੀਤ ਗਿਆ ਤਾਂ ਕਿਸੇ ਦਿਨ ਸ੍ਰੀ ਕ੍ਰਿਸ਼ਨ ਬਨ ਵਿਚ ਗਏ। (ਸ੍ਰੀ ਕ੍ਰਿਸ਼ਨ ਦੇ) ਕੌਤਕ ਨੂੰ ਵੇਖਣ ਲਈ ਬ੍ਰਹਮਾ ਉਧਰ ਨੂੰ ਉਠ ਕੇ ਚਲਿਆ ਗਿਆ। ਉਸ ਸਥਾਨ ਤੇ ਜਾ ਕੇ (ਉਹ ਵੇਖ ਕੇ) ਹੈਰਾਨ ਹੁੰਦਾ ਹੈ ਕਿ ਉਹੀ ਗਵਾਲ ਬਾਲਕ ਅਤੇ ਉਹੀ ਵੱਛੇ ਹਨ। (ਉਨ੍ਹਾਂ ਬਾਲਕਾਂ ਅਤੇ ਵੱਛਿਆਂ ਨੂੰ) ਵੇਖ ਕੇ ਉਹ ਡਰ ਗਿਆ ਅਤੇ ਆਨੰਦ ਦਾ ਨਗਾਰਾ ਵਜਾਉਂਦਾ ਹੋਇਆ ਬਸੁਦੇਵ ਦੇ ਪੁੱਤਰ (ਕਾਨ੍ਹ) ਦੇ ਪੈਰਾਂ ਉਤੇ ਡਿਗ ਪਿਆ।੧੮੫।

*ਬ੍ਰਹਮਾ ਨੇ ਕਾਨ੍ਹ ਪ੍ਰਤਿ ਕਿਹਾ --*

*ਸਵੈਯਾ*

ਹੇ ਕਰੁਣਾ ਨਿਧਾਨ! ਹੇ ਜਗਤ ਦੇ ਸੁਆਮੀ! ਹੇ ਅਚੁਤ! (ਮੇਰੀ) ਬੇਨਤੀ ਸੁਣੋ। ਸਾਡੇ ਕੋਲੋਂ ਤੁਹਾਡੇ ਪ੍ਰਤਿ ਭੁਲ ਹੋ ਗਈ ਹੈ, ਇਸ ਲਈ (ਸਾਡਾ) ਅਪਰਾਧ ਖਿਮਾ ਕਰ ਦਿਓ। ਸ੍ਰੀ ਕ੍ਰਿਸ਼ਨ ਨੇ ਕਿਹਾ -- ਇਹ ਗੱਲ ਮਾਫ ਕਰ ਦਿੱਤੀ, ਅਸੀਂ ਅੰਮ੍ਰਿਤ ਛਡ ਕੇ ਵਿਸ਼ ਨਹੀਂ ਪੀਂਦੇ। (ਫਿਰ ਸ੍ਰੀ ਕ੍ਰਿਸ਼ਨ ਨੇ) ਕਿਹਾ -- (ਵੱਛਿਆਂ ਅਤੇ ਬਾਲਕਾਂ ਨੂੰ) ਲਿਆਉ। (ਉਸ ਨੇ ਅਗੋਂ ਕਿਹਾ) -- ਲਿਆਉਂਦਾ ਹਾਂ। (ਕ੍ਰਿਸ਼ਨ ਨੇ ਫਿਰ ਕਿਹਾ) -- 'ਜਲਦੀ ਜਾਉ, ਛੇਤੀ ਮੁੜਿਉ, ਢਿਲ ਨਹੀਂ ਕਰਨੀ।੧੮੬।

ਬ੍ਰਹਮਾ ਵੱਛੇ ਲੈ ਕੇ ਉਸੇ ਵੇਲੇ ਛਿਣ ਭਰ ਵਿਚ ਸ੍ਰੀ ਕ੍ਰਿਸ਼ਨ ਕੋਲ ਆ ਗਿਆ। ਜਦੋਂ ਗਵਾਲ ਬਾਲਕ ਸ੍ਰੀ ਕ੍ਰਿਸ਼ਨ ਨੂੰ ਮਿਲੇ ਤਾਂ ਉਨ੍ਹਾਂ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਤਦੋਂ ਨਾਲ ਵਾਲੇ ਵੱਛੇ ਲੋਪ ਹੋ ਗਏ, ਇਸ ਭੇਦ ਨੂੰ ਕੋਈ ਵੀ ਜਾਣ ਨ ਸਕਿਆ। ਕਿਸੇ ਗਵਾਲ ਬਾਲਕ ਨੇ ਵੀ (ਇਹ ਗੱਲ) ਨ ਸਮਝੀ, ਸਗੋਂ ਉਠ ਕੇ ਕਹਿਣ ਲਗੇ ਕਿ ਜੋ ਅਸੀਂ ਮਿਲ ਕੇ ਖਾਣਾ ਸੀ, (ਉਹ ਸਾਡਾ ਹਿੱਸਾ) ਲਿਆ ਕੇ ਦਿਉ।੧੮੭।

ਬ੍ਰਜ-ਭੂਮੀ ਦੇ ਬਾਲਕਾਂ ਨੇ ਮਿਲ ਕੇ ਉਹੀ (ਸਾਲ ਭਰ) ਪੁਰਾਣਾ ਅੰਨ ਗ੍ਰਹਿਣ ਕੀਤਾ। ਕਾਨ੍ਹ ਨੇ ਕਿਹਾ ਕਿ ਮੈਂ (ਅਘਾਸੁਰ ਨਾਂ ਦਾ) ਸੱਪ ਮਾਰਿਆ ਸੀ, ਪਰ ਕ੍ਰਿਸ਼ਨ ਦਾ ਇਹ ਖੇਲ ਕਿਸੇ ਨੇ ਨਹੀਂ ਸਮਝਿਆ। ਸਾਰਿਆਂ ਨੇ ਮਨ ਵਿਚ ਅਤਿ ਪ੍ਰਸੰਨ ਹੋ ਕੇ ਸ੍ਰੀ ਕ੍ਰਿਸ਼ਨ ('ਗਰੁੜ ਧੁਜ') ਨੂੰ ਆਪਣਾ ਰਖਿਅਕ ਮੰਨ ਲਿਆ। (ਅਸੀਂ) ਇਹ ਗੱਲ ਮਾਤਾ ਪਿਤਾ ਨੂੰ ਜਾਕੇ ਦਸਾਂਗੇ ਕਿ ਇਨ੍ਹਾਂ ਨੇ ਸਾਨੂੰ ਜੀਵਨ-ਦਾਨ ਦਿੱਤਾ ਹੈ।੧੮੮।

*ਇਥੇ ਬ੍ਰਹਮਾ ਦਾ ਵੱਛੇ ਲਿਆ ਕੇ ਪੈਰੀਂ ਪੈਣ ਦਾ ਪ੍ਰਸੰਗ ਸਮਾਪਤ।*

## ਹੁਣ ਧੇਨਕ ਦੈਂਤ ਦੇ ਬੱਧ ਦਾ ਕਥਨ

*ਸਵੈਯਾ*

ਜਦ ਬਾਰ੍ਹਾਂ ਵਰ੍ਹੇ ਬੀਤ ਗਏ ਤਦ ਸ੍ਰੀ ਕ੍ਰਿਸ਼ਨ ਗਊਆਂ ਚਰਾਉਣ ਲਗੇ। ਇਸ ਦਾ ਰੂਪ ਬਹੁਤ ਸੁੰਦਰ ਬਣ ਗਿਆ ਹੈ; ਇਹ ਕਹਿ ਕੇ ਦਾਈ ਉਸ ਨੂੰ ਸਲਾਹੁੰਦੀ ਹੈ। ਗਵਾਲ ਬਾਲਕਾਂ ਨਾਲ ਮਿਲ ਕੇ ਬਨ ਵਿਚ ਫਿਰਦੇ ਸ੍ਰੀ ਕ੍ਰਿਸ਼ਨ ਦੀ ਉਪਮਾ ਕਵੀ ਨੇ ਇਹ ਅਨੁਭਵ ਕੀਤੀ ਹੈ। ਕੰਸ ਦੇ ਮਾਰਨ ਲਈ ਮਾਨੋ ਭਗਵਾਨ ਨੇ ਬਾਲਕਾਂ ਦੀ ਸੈਨਾ ਬਣਾ ਦਿੱਤੀ ਹੋਵੇ।੧੮੯।

*ਕਬਿਤੁ*

ਕਮਲ ਸੋ ਆਨਨ ਕੁਰੰਗ ਤਾ ਕੇ ਬਾਕੇ ਨੈਨ ਕਟਿ ਸਮ ਕੇਹਰਿ ਮ੍ਰਿਨਾਲ ਬਾਹੈ ਐਨ ਹੈ।
ਕੋਕਿਲ ਸੋ ਕੰਠ ਕੀਰ ਨਾਸਕਾ ਧਨੁਖ ਭਉ ਹੈ ਬਾਨੀ ਸੁਰ ਸਰ ਜਾਹਿੰ ਲਾਗੈ ਨਹਿ ਚੈਨ ਹੈ।
ਤ੍ਰੀਅਨਿ ਕੋ ਮੋਹਤਿ ਫਿਰਤਿ ਗ੍ਰਾਮ ਆਸ ਪਾਸ ਬ੍ਰਿਹਨ ਕੇ ਦਾਹਬੇ ਕੋ ਜੈਸੇ ਪਤਿ ਰੈਨ ਹੈ।
ਪੁਨਿ ਮੰਦਿ ਮਤਿ ਲੋਕ ਕਛੁ ਜਾਨਤ ਨ ਭੇਦ ਯਾਕੋ ਏਤੇ ਪਰ ਕਹੈ ਚਰਵਾਰੋ ਸ੍ਯਾਮ ਧੇਨ ਹੈ।੧੯੦।

*ਗੋਪੀ ਬਾਚ ਕਾਨ੍ਹ ਜੂ ਸੋ*

*ਸਵੈਯਾ*

ਹੋਇ ਇਕਤ੍ਰ ਬਧੂ ਬ੍ਰਿਜ ਕੀ ਸਭ ਬਾਤ ਕਹੈ ਮੁਖ ਤੇ ਇਹ ਸ੍ਯਾਮੈ।
ਆਨਨ ਚੰਦ ਬਨੇ ਮ੍ਰਿਗ ਸੇ ਦ੍ਰਿਗ ਰਾਤਿ ਦਿਨਾ ਬਸਤੋ ਸੁ ਹਿਯਾ ਮੈ।
ਬਾਤ ਨਹੀ ਅਰਿ ਪੈ ਇਹ ਕੀ ਬਿਰਤਾਤ ਲਖਿਯੋ ਹਮ ਜਾਨ ਜੀਯਾ ਮੈ।
ਕੈ ਡਰਪੈ ਹਰ ਕੇ ਹਰਿ ਕੋ ਛਪਿ ਮੈਨ ਰਹਿਯੋ ਅਬ ਲਉ ਤਨ ਯਾ ਮੈ। ੧੯੧।

*ਕਾਨ੍ਹ ਜੂ ਬਾਚ*

*ਸਵੈਯਾ*

ਸੰਗ ਹਲੀ ਹਰਿ ਜੀ ਸਭ ਗ੍ਵਾਰ ਕਹੀ ਸਭ ਤੀਰ ਸੁਨੋ ਇਹ ਭਈਯਾ।
ਰੂਪ ਧਰੋ ਅਵਤਾਰਨ ਕੋ ਤੁਮ ਬਾਤ ਇਹੈ ਗਤਿ ਕੀ ਸੁਰ ਗਈਯਾ।
ਨ ਹਮਰੋ ਅਬ ਕੋ ਇਹ ਰੂਪ ਸਬੈ ਜਗ ਮੈ ਕਿਨ ਹੂੰ ਲਖ ਪਈਯਾ।
ਕਾਨ੍ਹ ਕਹਿਯੋ ਹਮ ਖੇਲ ਕਰੈ ਜੋਊ ਹੋਇ ਭਲੋ ਮਨ ਕੋ ਪਰਚਈਯਾ। ੧੯੨।

ਤਾਲ ਭਲੇ ਤਿਹ ਠਉਰ ਬਿਖੈ ਸਭ ਹੀ ਜਨ ਕੇ ਮਨ ਕੇ ਸੁਖਦਾਈ।
ਸੇਤ ਸਰੋਵਰ ਹੈ ਅਤਿ ਹੀ ਤਿਨ ਮੈ ਸਰਮਾ ਸਸਿ ਸੀ ਦਮਕਾਈ।
ਮਧਿ ਬਰੇਤਨ ਕੀ ਉਪਮਾ ਕਬਿ ਨੈ ਮੁਖ ਤੇ ਇਮ ਭਾਖਿ ਸੁਨਾਈ।
ਲੋਚਨ ਸਉ ਕਰਿ ਕੈ ਬਸੁਧਾ ਹਰਿ ਕੇ ਇਹ ਕਉਤਕ ਦੇਖਨਿ ਆਈ। ੧੯੩।

ਰੂਪ ਬਿਰਾਜਤ ਹੈ ਅਤਿ ਹੀ ਜਿਨ ਕੋ ਪਿਖ ਕੈ ਮਨ ਆਨੰਦ ਬਾਢੇ।
ਖੇਲਤ ਕਾਨ੍ਹ ਫਿਰੈ ਤਿਹ ਜਾਇ ਬਨੈ ਜਿਹ ਠਉਰ ਬਡੇ ਸਰ ਗਾਢੇ।
ਗਵਾਲ ਹਲੀ ਹਰਿ ਕੇ ਸੰਗ ਰਾਜਤ ਦੇਖਿ ਦੁਖੀ ਮਨ ਕੋ ਦੁਖ ਕਾਢੇ।
ਕਉਤੁਕ ਦੇਖਿ ਧਰਾ ਹਰਖੀ ਤਿਹ ਤੇ ਤਰੁ ਰੋਮ ਭਏ ਤਨਿ ਠਾਢੇ। ੧੯੪।



*ਕਬਿੱਤ*

ਉਸ ਦਾ ਕਮਲ ਵਰਗਾ ਮੂੰਹ, ਹਿਰਨ ਜਿਹੀਆਂ ਸੁੰਦਰ ਅੱਖਾਂ, ਸ਼ੇਰ ਵਰਗਾ ਪਤਲਾ ਲਕ ਅਤੇ ਭੇਆਂ ਵਰਗੀਆਂ ਬਾਂਹਵਾਂ ਹਨ; ਕੋਇਲ ਵਰਗਾ ਗਲਾ, ਤੋਤੇ ਵਰਗਾ ਨਕ, ਧਨੁਖ (ਵਰਗੀਆਂ) ਭੌਹਾਂ, ਬੋਲੀ ਦੀ ਸੁਰ ਤੀਰ ਵਾਂਗ, ਜਿਸ ਨੂੰ ਲਗਦੀ ਹੈ (ਉਸ ਨੂੰ) ਚੈਨ ਨਹੀਂ ਮਿਲਦਾ ਹੈ। ਪਿੰਡ ਦੇ ਆਲੇ ਦੁਆਲੇ ਇਸਤਰੀਆਂ ਨੂੰ ਮੋਹਿਤ ਕਰਦਾ ਫਿਰਦਾ ਹੈ ਅਤੇ ਵਿਯੋਗਣ ਇਸਤਰੀਆਂ ਨੂੰ ਸਾੜਨ ਲਈ ਚੰਦ੍ਰਮਾ ਦੇ ਸਮਾਨ ਹੈ। ਪਰ ਸਾਧਾਰਨ ਬੁੱਧੀ ਵਾਲੇ ਕੁਝ (ਲੋਕ) ਉਸ ਦਾ ਭੇਦ ਨਹੀਂ ਜਾਣ ਸਕਦੇ। (ਬਸ) ਸਿਰਫ ਇਤਨਾ ਹੀ ਕਹਿੰਦੇ ਹਨ ਕਿ ਕ੍ਰਿਸ਼ਨ ਗਊਆਂ ਦਾ ਵਾਗੀ ਹੈ।੧੯੦।

*ਗੋਪੀਆਂ ਨੇ ਕਾਨ੍ਹ ਜੀ ਨੂੰ ਕਿਹਾ --*

*ਸਵੈਯਾ*

ਬ੍ਰਜ-ਭੂਮੀ ਦੀਆਂ ਸਾਰੀਆਂ ਇਸਤਰੀਆਂ ਇਕੱਠੀਆਂ ਹੋ ਕੇ ਕ੍ਰਿਸ਼ਨ ਨੂੰ ਮੂੰਹੋਂ ਇਹ ਗੱਲ ਕਹਿਣ ਲਗੀਆਂ, (ਤੇਰਾ) ਮੂੰਹ ਚੰਦ੍ਰਮਾ ਸਮਾਨ ਅਤੇ ਅੱਖਾਂ ਹਿਰਨ ਵਰਗੀਆਂ ਹਨ, (ਤੂੰ) ਰਾਤ ਦਿਨ ਸਾਡੇ ਹਿਰਦੇ ਵਿਚ ਵਸਦਾ ਹੈਂ। ਇਸ ਉਤੇ ਵੈਰੀ ਦੀ ਕੋਈ ਗੱਲ ਅਸਰ ਨਹੀਂ ਕਰ ਸਕਦੀ। ਅਸੀਂ ਆਪਣੇ ਦਿਲ ਵਿਚ ਇਹ ਬ੍ਰਿੱਤਾਂਤ ਜਾਣ ਲਿਆ ਹੈ। ਜਾਂ (ਇੰਜ ਪ੍ਰਤੀਤ ਹੁੰਦਾ ਹੈ ਕਿ) ਸ਼ਿਵ ਦੀ ਮਾਰ ਦੇ ਡਰੋਂ ਕਾਮਦੇਵ ਹੁਣ ਤਕ ਇਸ ਦੇ ਸ਼ਰੀਰ ਵਿਚ ਲੁਕਿਆ ਹੋਇਆ ਹੈ।੧੯੧।

*ਕਾਨ੍ਹ ਨੇ ਕਿਹਾ --*

*ਸਵੈਯਾ*

ਬਲਰਾਮ ਸਹਿਤ ਸ੍ਰੀ ਕ੍ਰਿਸ਼ਨ ਨੇ ਸਾਰੇ ਗਵਾਲ ਬਾਲਕਾਂ ਕੋਲ ਕਿਹਾ -- ਹੇ ਭਰਾਓ! (ਸਾਰੇ) ਇਹ ਸੁਣ ਲਵੋ। ਤੁਸੀਂ ਅਵਤਾਰ ਰੂਪ ਧਾਰਨ ਕੀਤਾ ਹੈ, ਇਸ ਤਰ੍ਹਾਂ ਦੀ ਗੱਲ ਸੁਰ-ਲੋਕ ਵਿਚ ਪ੍ਰਚਲਿਤ ਹੋ ਗਈ ਹੈ। ਸਾਡਾ ਹੁਣ ਵਾਲਾ ਇਹ ਰੂਪ ਸਾਰੇ ਜਗਤ ਵਿਚ ਕੋਈ ਵੀ ਨਹੀਂ ਜਾਣ ਸਕਿਆ। (ਫਿਰ) ਸ੍ਰੀ ਕ੍ਰਿਸ਼ਨ ਨੇ ਕਿਹਾ-- ਅਸੀਂ ਇਕ ਖੇਡ ਕਰਾਂਗੇ ਜੋ ਮਨ ਨੂੰ ਬਹੁਤ ਪਰਚਾਉਣ ਵਾਲੀ ਹੋਵੇਗੀ।੧੯੨।

ਉਸ ਸਥਾਨ ਵਿਚ ਤਲਾ ਭਰੇ ਹੋਏ ਹਨ ਜੋ ਸਭ ਪੁਰਸ਼ਾਂ ਦੇ ਮਨ ਨੂੰ ਸੁਖ ਦੇਣ ਵਾਲੇ ਹਨ। (ਉਨ੍ਹਾਂ ਤਲਾਵਾਂ ਵਿਚੋਂ) 'ਸੇਤ ਸਰੋਵਰ' ਸਭ ਤੋਂ ਵੱਡਾ ਹੈ ਅਤੇ ਉਸ ਵਿਚ ਕੰਮੀਆਂ ('ਸਰਮਾ') ਚੰਦ੍ਰਮਾ ਦੀ (ਚਾਂਦਨੀ) ਵਰਗੀਆਂ ਚਮਕਦੀਆਂ ਹਨ। (ਉਸ ਦੇ) ਵਿਚਾਲੇ ਦੀ ਬਰੇਤੀ ਦੀ ਉਪਮਾ ਕਵੀ ਨੇ ਆਪਣੇ ਮੂੰਹ ਤੋਂ ਇਸ ਤਰ੍ਹਾਂ ਕਹਿ ਕੇ ਸੁਣਾਈ। (ਮਾਨੋ) ਧਰਤੀ ਸੌ ਅੱਖਾਂ ਧਾਰ ਕੇ ਸ੍ਰੀ ਕ੍ਰਿਸ਼ਨ ਦੇ ਇਨ੍ਹਾਂ ਕੌਤਕਾਂ ਨੂੰ ਵੇਖਣ ਲਈ ਆਈ ਹੋਵੇ।੧੯੩।

ਸ੍ਰੀ (ਕ੍ਰਿਸ਼ਨ) ਦਾ ਬਹੁਤ ਸੁੰਦਰ ਰੂਪ ਬਿਰਾਜ ਰਿਹਾ ਹੈ, ਜਿਸ ਨੂੰ ਵੇਖ ਕੇ ਮਨ ਵਿਚ ਆਨੰਦ ਵਧ ਜਾਂਦਾ ਹੈ। ਸ੍ਰੀ ਕ੍ਰਿਸ਼ਨ ਉਸ ਸਥਾਨ ਉਤੇ ਖੇਡਦੇ ਫਿਰਦੇ ਹਨ ਜਿਸ ਸਥਾਨ ਤੇ ਬਹੁਤ ਅਥਾਹ ਸਰੋਵਰ ਹਨ। ਬਲਰਾਮ ਅਤੇ ਗਵਾਲ ਬਾਲਕ ਸ੍ਰੀ ਕ੍ਰਿਸ਼ਨ ਨਾਲ ਬਿਰਾਜਦੇ ਹਨ ਜਿਨ੍ਹਾਂ ਨੂੰ ਵੇਖ ਦੁਖੀ ਮਨ ਵਾਲੇ ਆਪਣੇ ਦੁਖ ਕਢ ਦਿੰਦੇ ਹਨ। (ਉਨ੍ਹਾਂ ਦੇ) ਕੌਤਕ ਵੇਖ ਕੇ ਧਰਤੀ ਖੁਸ਼ ਹੋਈ ਹੈ ਅਤੇ ਉਸ ਦੇ ਤਨ ਦੇ ਬ੍ਰਿਛ ਰੂਪੀ ਰੋਮ ਖੜੇ ਹੋ ਗਏ ਹਨ।੧੯੪।

ਕਾਨ੍ਹ ਤਰੈ ਤਰੁ ਕੇ ਮੁਰਲੀ ਸੁ ਬਜਾਇ ਉਠਿਯੋ ਤਨ ਕੋ ਕਰਿ ਐਡਾ।
ਮੋਹ ਰਹੀ ਜਮੁਨਾ ਖਗ ਅਉ ਹਰਿ ਜਛ ਸਭੈ ਅਰਨਾ ਅਰੁ ਗੈਡਾ।
ਪੰਡਿਤ ਮੋਹਿ ਰਹੇ ਸੁਨ ਕੈ ਅਰੁ ਮੋਹਿ ਗਏ ਸੁਨ ਕੈ ਜਨ ਜੈਡਾ।
ਬਾਤ ਕਹੀ ਕਬਿ ਨੈ ਮੁਖ ਤੇ ਮੁਰਲੀ ਇਹ ਨਾਹਿਨ ਰਾਗਨ ਪੈਡਾ। ੧੯੫।

ਆਨਨ ਦੇਖਿ ਧਰਾ ਹਰਿ ਕੋ ਅਪਨੇ ਮਨ ਮੈ ਅਤਿ ਹੀ ਲਲਚਾਨੀ।
ਸੁੰਦਰ ਰੂਪ ਬਨਿਯੋ ਇਹ ਕੋ ਤਿਹ ਤੇ ਪ੍ਰਿਤਮਾ ਅਤਿ ਤੇ ਅਤਿ ਭਾਨੀ।
ਸ੍ਯਾਮ ਕਹੀ ਉਪਮਾ ਤਿਹ ਕੀ ਅਪੁਨੇ ਮਨ ਮੈ ਫੁਨਿ ਜੋ ਪਹਿਚਾਨੀ।
ਰੰਗਨ ਕੇ ਪਟ ਲੈ ਤਨ ਪੈ ਜੁ ਮਨੋ ਇਹਕੀ ਹੁਇਬੇ ਪਟਰਾਨੀ। ੧੯੬।

*ਗੋਪ ਬਾਚ*
*ਸਵੈਯਾ*

ਗ੍ਵਾਰ ਕਹੀ ਬਿਨਤੀ ਹਰਿ ਪੈ ਇਕ ਤਾਲ ਬਡੋ ਤਿਹ ਪੈ ਫਲ ਹਛੇ।
ਲਾਇਕ ਹੈ ਤੁਮਰੇ ਮੁਖ ਕੀ ਕਰੂਆ ਜਹ ਦਾਖ ਦਸੋ ਦਿਸ ਗੁਛੇ।
ਧੇਨੁਕ ਦੈਤ ਬਡੋ ਤਿਹ ਜਾਇ ਕਿਧੋ ਹਨਿ ਲੋਗਨ ਕੇ ਉਨ ਰਛੇ।
ਪੂਤ੍ਰ ਮਨੋ ਮਧਰੇਂਦ ਪ੍ਰਭਾਤਿ ਤਿਨੈ ਉਠਿ ਪ੍ਰਾਤ ਸਮੈ ਵਹ ਭਛੇ। ੧੯੭।

*ਕਾਨ੍ਹ ਬਾਚ*
*ਸਵੈਯਾ*

ਜਾਇ ਕਹੀ ਤਿਨ ਕੋ ਹਰਿ ਜੀ ਜਹ ਤਾਲ ਵਹੈ ਅਰੁ ਹੈ ਫਲ ਨੀਕੇ।
ਬੋਲਿ ਉਠਿਓ ਮੁਖ ਤੇ ਮੁਸਲੀ ਸੁ ਤੋ ਅੰਮ੍ਰਿਤ ਕੇ ਨਹਿ ਹੈ ਫੁਨਿ ਫੀਕੇ।
ਮਾਰ ਹੈ ਦੈਤ ਤਹਾ ਚਲ ਕੈ ਜਿਹ ਤੇ ਸੁਰ ਜਾਹਿ ਨਭੈ ਦੁਖ ਜੀ ਕੇ।
ਹੋਇ ਪ੍ਰਸੰਨਿ ਚਲੇ ਤਹ ਕੋ ਮਿਲਿ ਸੰਖ ਬਜਾਇ ਸਭੈ ਮੁਰਲੀ ਕੇ। ੧੯੮।

ਹੋਇ ਪ੍ਰਸੰਨਿ ਤਹਾ ਹਰਿ ਜੀ ਜੁ ਗਏ ਮਿਲ ਕੈ ਤਟ ਪੈ ਸਰ ਭਾਰੇ।
ਕੈ ਬਲ ਤੋ ਮੁਸਲੀ ਤਨ ਕੋ ਤਰੁ ਤੇ ਫਰ ਬੂੰਦਨ ਜਿਉ ਧਰਿ ਡਾਰੇ।
ਧੇਨਕ ਕ੍ਰੋਧ ਮਹਾ ਕਰ ਕੈ ਦੋਊ ਪਾਇ ਹ੍ਰਿਦੇ ਤਿਹ ਸਾਥ ਪ੍ਰਹਾਰੇ।
ਗੋਡਨ ਤੇ ਗਹਿ ਫੈਕ ਦਯੋ ਹਰਿ ਜਿਉ ਸਿਰ ਤੇ ਗਹਿ ਕੂਕਰ ਮਾਰੇ। ੧੯੯।

ਕ੍ਰੋਧ ਭਈ ਧੁਜਨੀ ਤਿਹ ਕੀ ਪਤਿ ਜਾਨ ਹਤਿਓ ਇਨ ਊਪਰਿ ਆਈ।
ਗਾਇ ਕੋ ਰੂਪ ਧਰਿਓ ਸਭ ਹੀ ਤਬ ਹੀ ਖੁਰ ਸੋ ਧਰਿ ਧੂਰਿ ਉਚਾਈ।
ਕਾਨ੍ਹ ਹਲੀ ਬਲਿ ਕੈ ਤਬ ਹੀ ਚਤੁਰੰਗ ਦਸੋ ਦਿਸ ਬੀਚ ਬਗਾਈ।
ਲੈ ਕਿਰਸਾਨ ਮਨੋ ਤੰਗੁਲੀ ਖਲ ਦਾਨਨ ਜ੍ਯੋ ਨਭ ਬੀਚਿ ਉਡਾਈ। ੨00।

*ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਧੇਨਕ ਦੈਤ ਬਧਹਿ।*



ਸ੍ਰੀ ਕ੍ਰਿਸ਼ਨ ਬ੍ਰਿਛ ਦੇ ਹੇਠਾਂ ਸ਼ਰੀਰ ਨੂੰ ਟੇਢਾ ਕਰ ਕੇ ਮੁਰਲੀ ਵਜਾਉਣ ਲਗ ਪਿਆ (ਜਿਸ ਦੀ ਆਵਾਜ਼ ਸੁਣ ਕੇ) ਜਮਨਾ ਨਦੀ, ਪੰਛੀ ਅਤੇ ਸੱਪ, ਜੱਛ ਅਤੇ ਅਰਨਾ ਤੇ ਗੈਂਡਾ (ਆਦਿਕ) ਸਾਰੇ (ਜੰਗਲੀ ਜਾਨਵਰ) ਮੋਹਿਤ ਹੋ ਰਹੇ ਹਨ। (ਮੁਰਲੀ ਨੂੰ) ਸੁਣ ਕੇ ਪੰਡਿਤ ਲੋਕ ਮੋਹਿਤ ਹੋ ਰਹੇ ਹਨ ਅਤੇ (ਮੁਰਲੀ) ਸੁਣ ਕੇ ਜੜ (ਮੂਰਖ) ਵੀ ਮੋਹੇ ਗਏ ਸਨ। ਕਵੀ ਨੇ ਮੂੰਹੋਂ (ਇਹ) ਗੱਲ ਕਹੀ ਹੈ ਕਿ ਇਹ ਸ੍ਰੀ ਕ੍ਰਿਸ਼ਨ ਦੀ ਮੁਰਲੀ ਨਹੀਂ ਹੈ, ਇਹ ਤਾਂ ਰਾਗਾਂ ਦਾ ਮਾਰਗ ਹੈ। ੧੯੫।

ਸ੍ਰੀ ਕ੍ਰਿਸ਼ਨ ਦਾ ਮੁਖ ਵੇਖ ਕੇ ਧਰਤੀ ਨੇ ਮਨ ਵਿਚ ਬਹੁਤ ਲਾਲਚ ਕਰ ਲਿਆ ਹੈ। ਇਸ ਦਾ ਰੂਪ ਸੁੰਦਰ ਬਣ ਗਿਆ ਹੈ, ਉਸ ਕਰ ਕੇ ਵਧ ਤੋਂ ਵਧ ਚੰਗੀ ਲਗਣ ਵਾਲੀ ਮੂਰਤ (ਹੋ ਗਈ ਹੈ)। ਸ਼ਿਆਮ (ਕਵੀ ਨੇ) ਉਸ ਦੀ ਉਪਮਾ ਕਹੀ ਹੈ ਜੋ (ਉਸ ਨੇ) ਆਪਣੇ ਮਨ ਵਿਚ ਸਮਝੀ ਹੈ। (ਧਰਤੀ ਨੇ) ਰੰਗਦਾਰ ਕਪੜੇ (ਆਪਣੇ) ਤਨ ਉਤੇ (ਇਸ ਵਾਸਤੇ ਪਾਏ ਹੋਏ ਹਨ) ਮਾਨੋ ਇਹ (ਉਸ ਦੀ) ਪਟਰਾਣੀ ਹੋਵੇ। ੧੯੬।

*ਗਵਾਲ ਬਾਲਕਾਂ ਨੇ ਕਿਹਾ --*
*ਸਵੈਯਾ*

ਗਵਾਲ ਬਾਲਕਾਂ ਨੇ ਸ੍ਰੀ ਕ੍ਰਿਸ਼ਨ ਅਗੇ ਬੇਨਤੀ ਕੀਤੀ -- ਇਕ ਬਹੁਤ ਵੱਡਾ ਤਲਾ ਹੈ ਅਤੇ ਉਸ ਉਤੇ ਬੜੇ ਚੰਗੇ ਸੁੰਦਰ ਫਲ ਹਨ। ਹਰ ਪਾਸੇ ਅੰਗੂਰ ਦੇ ਗੁੱਛੇ ਲਗੇ ਹੋਏ ਹਨ ਜੋ ਤੁਹਾਡੇ ਮੂੰਹ ਦੀ ਬੁਰਕੀ ਦੇ ਲਾਇਕ ਹਨ। ਪਰ ਉਸ ਥਾਂ ਤੇ ਧੇਨਕ (ਨਾਂ ਦਾ ਇਕ) ਦੈਂਤ ਰਹਿੰਦਾ ਹੈ, ਉਸ ਨੂੰ ਮਾਰ ਕੇ ਲੋਕਾਂ ਦੀ ਰਖਿਆ ਕਰੋ। (ਉਹ ਅੰਗੂਰ) ਮਾਨੋ ਅੰਮ੍ਰਿਤ ਦੇ ਸਰੋਵਰ ਦੇ ਪੁੱਤਰ ਹਨ, ਉਹ ਸਵੇਰੇ ਉਠ ਕੇ ਉਨ੍ਹਾਂ ਨੂੰ ਖਾਂਦਾ ਹੈ।੧੯੭।

*ਕਾਨ੍ਹ ਨੇ ਕਿਹਾ --*
*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਉਨ੍ਹਾਂ ਨੂੰ ਕਿਹਾ ਜਿਥੇ ਉਹ ਤਲਾ ਤੇ ਚੰਗੇ ਫਲ ਹਨ, ਉਥੇ ਜਾਵਾਂਗੇ। ਕੋਲੋਂ ਬਲਰਾਮ ਬੋਲ ਪਿਆ -- ਉਹ ਅੰਮ੍ਰਿਤ ਦੇ ਸਮਾਨ ਨਹੀਂ ਸਗੋਂ ਅੰਮ੍ਰਿਤ ਵੀ ਫਿੱਕਾ ਹੈ; ਉਥੇ ਚਲ ਕੇ ਦੈਂਤ ਨੂੰ ਮਾਰਾਂਗੇ ਜਿਸ ਕਰ ਕੇ (ਨਭਚਾਰੀ) ਦੇਵਤਿਆਂ ਦੇ ਦਿਲ ਦਾ ਦੁਖ ਮਿਟ ਜਾਇਗਾ। ਸਾਰੇ ਇਕੱਠੇ ਹੋ ਕੇ ਸੰਖ ਵਾਂਗ ਮੁਰਲੀ ਨੂੰ ਵਜਾਉਂਦੇ ਹੋਏ ਪ੍ਰਸੰਨਤਾ ਪੂਰਵਕ ਉਧਰ ਨੂੰ ਤੁਰ ਪਏ। ੧੯੮।

ਸ੍ਰੀ ਕ੍ਰਿਸ਼ਨ ਪ੍ਰਸੰਨ ਹੋ ਕੇ ਅਤੇ ਮਿਲ ਕੇ ਉਥੇ ਭਾਰੇ ਤਲਾ ਦੇ ਕੰਢੇ ਉਤੇ ਗਏ। ਬਲਰਾਮ ਨੇ ਸ਼ਰੀਰ ਦੇ ਬਲ ਨਾਲ ਬ੍ਰਿਛਾਂ ਨਾਲੋਂ ਫਲ (ਤੋੜ ਕੇ) ਧਰਤੀ ਉਤੇ ਮੀਂਹ ਵਾਂਗ ਸੁਟ ਦਿੱਤੇ। ਧੇਨਕ (ਦੈਂਤ) ਨੇ ਬਹੁਤ ਕ੍ਰੋਧ ਕਰ ਕੇ, ਦੋਵੇਂ ਪੈਰ ਉਨ੍ਹਾਂ ਦੀ ਛਾਤੀ ਵਿਚ ਮਾਰ ਦਿੱਤੇ। ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਗੋਡਿਆਂ ਤੋਂ ਫੜ ਕੇ (ਇਉਂ) ਸੁਟ ਦਿੱਤਾ ਜਿਵੇਂ ਸਿਰ ਤੋਂ ਫੜ ਕੇ ਕਤੂਰੇ ਨੂੰ ਸੁਟ ਦੇਈਦਾ ਹੈ। ੧੯੯।

ਉਸ ਦੀ ਸੈਨਾ ਕ੍ਰੋਧਵਾਨ ਹੋ ਗਈ। ਸੁਆਮੀ ਨੂੰ ਮਾਰਿਆ ਗਿਆ ਜਾਣ ਕੇ ਇਨ੍ਹਾਂ ਉਤੇ ਚੜ੍ਹ ਕੇ ਆ ਗਈ ਹੈ। ਸਾਰਿਆਂ ਨੇ ਗਊਆਂ ਦਾ ਰੂਪ ਧਾਰ ਲਿਆ। ਤਦੋਂ (ਉਨ੍ਹਾਂ ਨੇ) ਖੁਰਾਂ ਨਾਲ ਧਰਤੀ ਦੀ ਧੂੜ ਮਚਾ ਦਿੱਤੀ। ਸ੍ਰੀ ਕ੍ਰਿਸ਼ਨ ਤੇ ਬਲਰਾਮ ਨੇ ਉਸੇ ਵੇਲੇ (ਬਲ ਪੂਰਵਕ) ਉਸ ਚਤੁਰੰਗਨੀ ਸੈਨਾਂ ਨੂੰ ਦਸਾਂ ਦਿਸ਼ਾਵਾਂ ਵਿਚ ਸੁਟ ਦਿੱਤਾ, ਮਾਨੋ ਕਿਰਸਾਨ ਨੇ (ਹੱਥ ਵਿਚ) ਤੰਗੁਲੀ ਲੈ ਕੇ ਤੂੜੀ ਅਤੇ ਦਾਣਿਆਂ ਨੂੰ ਆਕਾਸ਼ ਵਿਚ ਉਡਾਇਆ ਹੋਵੇ।੨00।

*ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਧੇਨਕ ਦੈਂਤ ਵਧ ਪ੍ਰਸੰਗ ਦੀ ਸਮਾਪਤੀ।*

*ਸਵੈਯਾ*

ਦੈਤ ਹਨ੍ਯੋ ਚਤੁਰੰਗ ਚਮੂੰ ਸੁਨਿ ਦੇਵ ਕਰੈ ਮਿਲਿ ਕਾਨ੍ਹ ਬਡਾਈ।
ਭਛ ਸਭੈ ਫਲ ਗਵਾਰ ਚਲੇ ਗ੍ਰਿਹਿ ਧੂਰ ਪਰੀ ਮੁਖ ਪੈ ਛਬਿ ਛਾਈ।
ਤਾ ਛਬਿ ਕੀ ਉਪਮਾ ਅਤਿ ਹੀ ਕਬਿ ਨੇ ਮੁਖ ਤੇ ਇਮ ਭਾਖਿ ਸੁਨਾਈ।
ਧਾਵਤ ਘੋਰਨ ਕੀ ਪਗ ਕੀ ਰਜ ਛਾਇ ਲਏ ਰਵਿ ਸੀ ਛਬਿ ਪਾਈ। ੨੦੧।

ਸੈਨ ਸਨੈ ਹਨਿ ਦੈਤ ਗਯੋ ਗ੍ਰਿਹਿ ਗੋਪ ਗਏ ਗੁਪੀਆ ਸਭ ਆਈ।
ਮਾਤ ਪ੍ਰਸੰਨਿ ਭਈ ਮਨ ਮੈ ਤਿਹ ਕੀ ਜੁ ਕਰੈ ਬਹੁ ਭਾਤਿ ਬਡਾਈ।
ਚਾਵਰ ਦੂਧ ਕਰਿਯੋ ਖਾਹਿਬੇ ਕਹੁ ਖਾਇ ਬਹੁ ਤਿਹ ਦੇਹ ਬਧਾਈ।
ਹੋਇ ਬਡੀ ਤੁਮਰੀ ਚੁਟੀਆ ਇਹ ਤੇ ਫੁਨਿ ਬਾਤ ਸਭੈ ਮਿਲਿ ਚਾਈ। ੨੦੨।

ਭੋਜਨ ਕੈ ਟਿਕ ਗੇ ਹਰਿ ਜੀ ਪਲਕਾ ਪਰ ਅਉਰ ਕਰੈ ਜੁ ਕਹਾਨੀ।
ਰਾਜ ਗਯੋ ਤਰਨੋ ਮਗੁ ਰੈਨ ਲਹਿਯੋ ਸੁ ਲਗਿਯੋ ਵਹ ਪੀਅਨ ਪਾਨੀ।
ਰਾਤਿ ਪਰੀ ਤਬ ਹੀ ਭਰਿਬੈ ਤਿਨ ਸ੍ਰਉਨ ਸੁਨੀ ਅਪਨੇ ਇਹ ਬਾਨੀ।
ਜਾਹੁ ਕਹਿਯੋ ਤਿਨ ਤਉ ਹਰਿ ਗਯੋ ਗ੍ਰਿਹ ਜਾਇ ਮਿਲਿਯੋ ਅਪਨੀ ਪਟਰਾਨੀ।੨੦੩।

ਸੋਇ ਗਏ ਹਰਿ ਪ੍ਰਾਤ ਭਏ ਫਿਰਿ ਲੈ ਬਛਰੇ ਬਨ ਗੇ ਗਿਰਧਾਰੀ।
ਮਧਿ ਭਏ ਰਵਿ ਕੇ ਜਮੁਨਾ ਤਟਿ ਧਾਇ ਗਏ ਜਹ ਥੋ ਸਰ ਭਾਰੀ।
ਗੋ ਬਛਰੇ ਅਰੁ ਗੋਪ ਸਭੈ ਗਿਰਗੇ ਸਭ ਪ੍ਰਾਨ ਡਸੇ ਜਬ ਕਾਰੀ।
ਧਾਇ ਕਹਿਯੋ ਮੁਸਲੀ ਪ੍ਰਭ ਪੈ ਸਭ ਸੈਨ ਸਖਾ ਤੁਮਰੀ ਹਰਿ ਮਾਰੀ। ੨੦੪।

*ਦੋਹਰਾ*

ਕ੍ਰਿਪਾ ਦ੍ਰਿਸਟਿ ਚਿਤਵੀ ਤਿਨੈ ਜੀਵ ਉਠੇ ਤਤਕਾਲ।
ਗਊ ਸਭੈ ਅਰੁ ਸੁਤ ਤਿਨੈ ਅਉ ਫੁਨਿ ਸਭੈ ਗੁਪਾਲ। ੨੦੫।

ਉਠਿ ਪਾਇਨ ਲਾਗੇ ਤਬੈ ਕਰਹਿੰ ਬਡਾਈ ਸੋਇ।
ਜੀਅ ਦਾਨ ਹਮ ਕੋ ਦਯੋ ਇਹ ਤੇ ਬਡੋ ਨ ਕੋਇ। ੨੦੬।



*ਸਵੈਯਾ*

ਚਤੁਰੰਗਨੀ (ਸਮੇਤ) ਧੇਨਕ ਦੈਂਤ ਦਾ ਮਾਰਿਆ ਜਾਣਾ ਸੁਣ ਕੇ, ਦੇਵਤੇ ਕ੍ਰਿਸ਼ਨ ਦੀ ਵਡਿਆਈ ਕਰਨ ਲਗੇ। ਗਵਾਲ ਬਾਲਕਾਂ ਨੇ ਸਾਰੇ ਫਲ ਤੋੜ ਕੇ ਖਾ ਲਏ ਅਤੇ ਘਰ ਨੂੰ ਤੁਰ ਚਲੇ; (ਉਨ੍ਹਾਂ ਦੇ) ਮੂੰਹ ਉਤੇ ਪਈ ਹੋਈ ਧੂੜ ਨੇ ਬਹੁਤ ਸੋਭਾ ਪਾਈ ਹੋਈ ਹੈ। ਉਨ੍ਹਾਂ ਦੀ ਮਹਾਨ ਸੁੰਦਰਤਾ ਦੀ ਉਪਮਾ ਕਵੀ ਨੇ ਮੂੰਹ ਤੋਂ ਇਸ ਤਰ੍ਹਾਂ ਦੀ ਕਹਿ ਕੇ ਸੁਣਾਈ ਜਿਵੇਂ ਭਜੇ ਜਾਂਦੇ ਘੋੜਿਆਂ ਦੇ ਪੈਰਾਂ ਨਾਲ ਉਡੀ ਹੋਈ ਧੂੜ ਨੇ ਸੂਰਜ ਢਕ ਲਿਆ ਹੈ, ਅਜਿਹੀ ਸੋਭਾ ਪਾਈ ਹੋਈ ਹੈ।੨੦੧।

ਦੈਂਤ ਨੂੰ ਮਾਰ ਕੇ ਸੈਨਾ ਸਮੇਤ ਸ੍ਰੀ ਕ੍ਰਿਸ਼ਨ ਘਰ ਗਏ ਅਤੇ ਗਵਾਲ ਬਾਲਕ ਵੀ ਘਰਾਂ ਨੂੰ ਚਲੇ ਗਏ ਤਦੋਂ ਸਾਰੀਆਂ ਗੋਪੀਆਂ (ਕ੍ਰਿਸ਼ਨ ਕੋਲ) ਆ ਗਈਆਂ। ਮਾਤਾ ਮਨ ਵਿਚ ਪ੍ਰਸੰਨ ਹੋਈ ਅਤੇ ਬਹੁਤ ਤਰ੍ਹਾਂ ਨਾਲ ਉਸ ਦੀ ਵਡਿਆਈ ਕਰਦੀ ਰਹੀ। (ਮਾਤਾ ਨੇ) ਚਾਵਲ ਤੇ ਦੁੱਧ ਉਸ ਦੇ ਖਾਣ ਲਈ ਤਿਆਰ ਕੀਤਾ (ਅਤੇ ਕਿਹਾ--) ਬਹੁਤ ਸਾਰਾ ਖਾ ਲੈ (ਤਦ ਤੇਰੀ) ਦੇਹ ਵੱਡੀ ਹੋ ਜਾਏਗੀ। ਤੇਰੀ ਬੋਦੀ ਵਡੀ ਹੋ ਜਾਏਗੀ, ਇਹ (ਸੁਣ ਕੇ ਸਾਰੀਆਂ ਗੋਪੀਆਂ ਨੇ) ਫਿਰ ਮਿਲ ਕੇ ਇਹ ਗੱਲ ਚੁਕ ਲਈ।੨੦੨।

ਸ੍ਰੀ ਕ੍ਰਿਸ਼ਨ ਭੋਜਨ ਕਰ ਕੇ ਮੰਜੀ ਉਤੇ ਸੌਂ ਗਏ ਅਤੇ (ਮਾਤਾ) ਕਹਾਣੀ ਕਰਨ ਲਗ ਗਈ। (ਇਕ) ਜਵਾਨ ਰਾਜਾ (ਦਸਰਥ) ਸੀ। ਰਾਤ (ਵੇਲੇ ਸ਼ਿਕਾਰ ਦੇ) ਰਾਹ ਗਿਆ, (ਉਥੇ ਇਕ ਤਲਾ) ਵੇਖਿਆ। (ਉਥੇ ਬੈਠ ਗਿਆ, ਸੋਚਿਆ ਜਦੋਂ ਕੋਈ ਬਨ ਪਸ਼ੂ) ਪਾਣੀ ਪੀਣ ਆਏਗਾ (ਤਾਂ ਸ਼ਿਕਾਰ ਕਰਾਂਗਾ)। ਰਾਤ (ਪਾਣੀ) ਭਰਨ ਦੀ ਆਵਾਜ਼ ਸੁਣੀ (ਤਾਂ ਰਾਜੇ ਨੇ ਜੰਗਲੀ ਪਸ਼ੂ ਸਮਝ ਕੇ ਤੀਰ ਚਲਾ ਦਿੱਤਾ)। (ਘਾਇਲ) ਸ੍ਰਵਣ ਨੇ ਕਿਹਾ-- ਜਾਉ (ਉਨ੍ਹਾਂ ਨੂੰ ਪਾਣੀ ਪਿਲਾਓ)। (ਪਾਣੀ ਪਿਲਾਣ ਉਪਰੰਤ ਸਰਾਪ ਦਾ) ਨਿਵਾਰਣ ਸੁਣ ਕੇ ਰਾਜਾ (ਖੁਸ਼ ਹੋ ਕੇ) ਘਰ ਗਿਆ ਅਤੇ ਜਾ ਕੇ ਪਟਰਾਣੀ ਨੂੰ ਮਿਲਿਆ।੨੦੩।

(ਕਹਾਣੀ ਸੁਣ ਕੇ) ਸ੍ਰੀ ਕ੍ਰਿਸ਼ਨ ਸੌਂ ਗਏ, ਜਦ ਸਵੇਰਾ ਹੋਇਆ, ਤਦ ਫਿਰ ਸ੍ਰੀ ਕ੍ਰਿਸ਼ਨ ਵੱਛਿਆਂ ਨੂੰ ਲੈ ਕੇ ਬਨ ਵਿਚ ਚਲੇ ਗਏ। (ਜਦੋਂ) ਦੁਪਹਿਰ ਵੇਲਾ ਹੋਇਆ ਤਾਂ ਜਮਨਾ ਦੇ ਕੰਢੇ ਉਤੇ ਚਲੇ ਗਏ, ਜਿਥੇ ਵੱਡਾ ਭਾਰਾ ਤਲਾ ਸੀ। (ਉਸ ਤਲਾ ਵਿਚ ਰਹਿਣ ਵਾਲੇ) ਕਾਲੀ ਨਾਗ ਨੇ ਜਦੋਂ ਡੰਗਿਆ (ਤਾਂ) ਸਾਰੇ ਵੱਛੇ ਅਤੇ ਗਵਾਲ ਬਾਲਕ ਪ੍ਰਾਣ ਹੀਨ ਹੋ ਕੇ ਡਿਗ ਪਏ। ਬਲਰਾਮ ਨੇ ਭਜ ਕੇ ਕ੍ਰਿਸ਼ਨ ਨੂੰ ਕਿਹਾ -- ਤੇਰੀ ਸਾਰੀ ਮਿੱਤਰ ਸੈਨਾ ਸੱਪ ਨੇ ਮਾਰ ਦਿੱਤੀ ਹੈ।੨੦੪।

*ਦੋਹਰਾ*

(ਸ੍ਰੀ ਕ੍ਰਿਸ਼ਨ ਨੇ) ਉਨ੍ਹਾਂ ਵਲ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਿਆ (ਤਾਂ ਉਹ) ਸਾਰੀਆਂ ਗਊਆਂ, ਉਨ੍ਹਾਂ ਦੇ ਬੱਚੇ ਅਤੇ ਸਾਰੇ ਗਵਾਲ ਬਾਲਕ ਤੁਰਤ ਜੀ ਪਏ।੨੦੫।

ਉਸੇ ਵੇਲੇ ਉਠ ਕੇ (ਸ੍ਰੀ ਕ੍ਰਿਸ਼ਨ ਦੇ) ਚਰਨੀ ਲਗੇ ਅਤੇ ਵਡਿਆਈ ਕਰਨ ਲਗੇ ਕਿ (ਤੁਸੀਂ) ਸਾਨੂੰ (ਅਜ) ਜੀਵਨ ਬਖਸ਼ਿਆ ਹੈ, ਇਸ ਤੋਂ ਵੱਡਾ ਹੋਰ ਕੋਈ ਦਾਨ ਨਹੀਂ ਹੈ।੨੦੬।

## ਅਥ ਕਾਲੀ ਨਾਗ ਨਾਥਬੋ

*ਦੋਹਰਾ*

ਗੋਪ ਜਾਨ ਕੈ ਆਪਨੇ ਕੀਨੇ ਮਨੈ ਬਿਚਾਰ।
ਦੁਸਟ ਨਾਗ ਸਰ ਮੈ ਬਸੇ ਤਾ ਕੋ ਲੇਉ ਨਿਕਾਰ। ੨੦੭।

*ਸਵੈਯਾ*

ਊਚ ਕਦੰਮਹਿ ਕੋ ਤਰੁ ਥੋ ਤਿਹ ਪੈ ਚੜਿ ਕੈ ਹਰਿ ਕੂਦ ਪਰਿਓ।
ਤਿਨ ਸੰਕ ਕਰੀ ਮਨ ਮੈ ਨ ਕਛੂ ਫੁਨਿ ਧੀਰਜ ਗਾਢ ਧਰਿਯੋ ਨ ਟਰਿਓ।
ਮਨੁਖੋਸਤ ਲੌ ਜਲ ਉਚ ਭਯੋ ਨਿਕਸਿਯੋ ਤਬ ਨਾਗ ਬਡੋ ਨ ਡਰਿਯੋ।
ਪਟ ਪੀਤ ਧਰੇ ਤਨ ਪੈ ਨਰ ਦੇਖਿ ਮਹਾ ਬਲਿ ਕੈ ਤਿਨ ਜੁਧ ਕਰਿਯੋ। ੨੦੮।

ਬਾਧ ਲਯੋ ਹਰਿ ਕੋ ਤਨ ਸੋ ਕਰ ਕ੍ਰੁਧ ਕਿਧੋ ਤਿਹ ਕੋ ਤਨ ਕਾਟੇ।
ਢੀਲੋ ਰਹਿਯੋ ਹੁਇ ਪੈ ਹਰਿ ਜੀ ਪਿਖਿ ਯਾ ਰਨ ਕੇ ਹੀਯਰੇ ਫੁਨਿ ਫਾਟੇ।
ਰੋਵਤ ਆਵਤ ਹੈ ਪਤਨੀ ਬ੍ਰਿਜ ਠੋਕਤ ਮੂੰਡ ਉਖਾਰਤ ਝਾਟੇ।
ਆਇ ਹੈ ਮਾਰ ਉਸੈ ਨਹੀ ਰੋਵਹੁ ਨੰਦ ਇਹੈ ਕਹਿ ਕੈ ਇਨ ਡਾਟੇ। ੨੦੯।

ਕਾਨ੍ਹ ਲਪੇਟ ਬਡੋ ਵਹ ਪੰਨਗ ਫੂਕਤ ਹੈ ਕਰਿ ਕ੍ਰੁਧਹਿ ਕੈਸੇ।
ਜਿਉ ਧਨ ਪਾਤ੍ਰ ਗਏ ਧਨ ਤੇ ਅਤਿ ਝੂਰਤ ਲੇਤ ਉਸਾਸਨ ਤੈਸੇ।
ਬੋਲਤ ਜਿਉ ਧਮੀਆ ਹਰਿ ਮੈ ਸੁਰ ਕੈ ਮਧਿ ਸਵਾਸ ਭਰੇ ਵਹ ਐਸੇ।
ਭੂਭਰ ਬੀਚ ਪਰੇ ਜਲ ਜਿਉ ਤਿਹ ਤੇ ਫੁਨਿ ਹੋਤ ਮਹਾ ਧੁਨਿ ਜੈਸੇ। ੨੧੦।

ਚਕ੍ਰਤ ਹੋਇ ਰਹੇ ਬ੍ਰਿਜ ਬਾਲਕ ਮਾਰ ਲਏ ਹਰਿ ਜੀ ਇਹ ਨਾਗੈ।
ਦਛਨ ਤੀਅ ਭੁਜਾ ਗਹਿ ਕੈ ਇਹ ਮਤਿ ਲਗੈ ਦੁਖ ਅਉ ਸੁਖ ਭਾਗੈ।
ਖੋਜਤ ਖੋਜਤ ਸਭੈ ਬ੍ਰਿਜ ਕੇ ਜਨ ਕਉਤਕ ਦੇਖਿ ਲਯੋ ਇਹ ਆਗੈ।
ਸ੍ਯਾਮਹਿ ਸ੍ਯਾਮ ਬਡੋ ਅਹਿ ਕਾਟਤ ਜਿਉ ਰੁਚ ਕੈ ਨਰ ਖਾਵਤ ਸਾਗੈ। ੨੧੧।

ਰੋਵਨ ਲਾਗ ਜਬੈ ਜਸੁਦਾ ਚੁਪ ਤਾਹਿ ਕਰਾਵਤ ਪੈ ਜੁ ਅਲੀ ਹੈ।
ਦੈਤ ਤ੍ਰਿਨਾਵ੍ਰਤ ਅਉਰ ਬਕੀ ਵ ਬਕਾਸੁਰ ਹਨੇ ਇਹ ਕਾਨ੍ਹ ਬਲੀ ਹੈ।
ਆਇ ਹੈ ਮਾਰ ਅਬੈ ਇਹ ਸਾਪਹਿ ਬੋਲਿ ਉਠਿਓ ਇਹ ਭਾਤ ਹਲੀ ਹੈ।
ਤੋਰ ਡਰੈ ਸਭ ਹੀ ਇਹ ਕੇ ਫਨਿ ਪੈ ਕਰੁਨਾ ਨਿਧਿ ਜੋਰ ਛਲੀ ਹੈ। ੨੧੨।



## ਹੁਣ ਕਾਲੀ ਨਾਗ ਨੂੰ ਨੱਥਣ ਦਾ ਪ੍ਰਸੰਗ

*ਦੋਹਰਾ*

ਗੋਪ (ਬਾਲਕਾਂ ਨੂੰ) ਆਪਣਾ ਜਾਣ ਕੇ (ਸ੍ਰੀ ਕ੍ਰਿਸ਼ਨ ਨੇ) ਮਨ ਵਿਚ ਵਿਚਾਰ ਕੀਤਾ ਕਿ ਜੋ ਦੁਸ਼ਟ ਨਾਗ (ਇਸ) ਤਲਾ ਵਿਚ ਵਸਦਾ ਹੈ, ਉਸ ਨੂੰ ਕਢ ਲਵਾਂ।੨੦੭।

*ਸਵੈਯਾ*

ਉਥੇ ਕਦੰਬ ਦਾ ਇਕ ਉੱਚਾ ਬ੍ਰਿਛ ਸੀ। ਕ੍ਰਿਸ਼ਨ ਉਸ ਉਤੇ ਚੜ੍ਹ ਕੇ (ਤਲਾ ਵਿਚ) ਕੁਦ ਪਿਆ। ਉਸ ਨੇ (ਛਾਲ ਮਾਰਨ ਵੇਲੇ) ਮਨ ਵਿਚ ਕੁਝ ਵੀ ਸ਼ੰਕਾ ਨ ਕੀਤੀ ਸਗੋਂ ਬੜਾ ਭਾਰਾ ਧੀਰਜ ਰਖਿਆ ਅਤੇ ਪਿਛੇ ਨ ਹਟਿਆ। ਸੱਤ ਮਨੁੱਖਾਂ ਜਿਤਨਾ ਉੱਚਾ ਜਲ (ਉਸ ਤਲਾ ਤੋਂ) ਉਛਲਿਆ, ਤਦ ਵੱਡਾ ਨਾਗ ਵੀ ਬਾਹਰ ਨਿਕਲਿਆ, (ਉਸ ਨੂੰ ਵੇਖ ਕੇ) ਕ੍ਰਿਸ਼ਨ ਨ ਡਰਿਆ। ਸ਼ਰੀਰ ਉਤੇ ਪੀਲੇ ਕਪੜੇ ਪਾਏ ਹੋਏ ਮਨੁੱਖ ਨੂੰ ਵੇਖ ਕੇ ਮਹਾਨ ਬਲੀ (ਕਾਲੀ ਨਾਗ ਨੇ) ਉਸ ਨਾਲ ਯੁੱਧ ਕਰਨਾ ਸ਼ੁਰੂ ਕੀਤਾ।੨੦੮।

(ਕਾਲੀ ਨਾਗ ਨੇ) ਕ੍ਰਿਸ਼ਨ ਦੇ ਸ਼ਰੀਰ ਨੂੰ (ਵੱਲ ਪਾ ਕੇ) ਬੰਨ੍ਹ ਲਿਆ ਅਤੇ ਕ੍ਰੋਧ ਕਰ ਕੇ ਉਸ ਦੇ ਸ਼ਰੀਰ ਨੂੰ ਕਟਣ ਲਗਾ। ਸ੍ਰੀ ਕ੍ਰਿਸ਼ਨ ਢਿੱਲੇ ਜਿਹੇ ਹੋਏ ਰਹੇ ਅਤੇ ਵੇਖਣ ਵਾਲਿਆਂ ਦੇ ਹਿਰਦੇ ਫਟਣ ਲਗੇ। ਬ੍ਰਜ-ਭੂਮੀ ਦੀਆਂ ਇਸਤਰੀਆਂ ਰੋਂਦੀਆਂ (ਹੋਈਆਂ ਉਸ ਤਲਾ ਉਤੇ ਚਲੀਆਂ) ਆ ਰਹੀਆਂ ਹਨ ਅਤੇ ਮੂੰਹ ਨੂੰ ਪਿਟਦੀਆਂ ਅਤੇ ਝਾਟੇ ਪੁਟਦੀਆਂ ਹਨ। ਨੰਦ ਉਨ੍ਹਾਂ ਨੂੰ ਇਹ ਕਹਿ ਕੇ ਡਾਂਟਦਾ ਹੈ ਕਿ (ਤੁਸੀਂ) ਨ ਰੋਵੋ, ਕ੍ਰਿਸ਼ਨ ਉਸ ਨੂੰ ਮਾਰ ਕੇ ਆ ਜਾਏਗਾ।੨੦੯।

ਉਸ ਵੱਡੇ ਸੱਪ ਨੇ ਕ੍ਰਿਸ਼ਨ ਨੂੰ ਲਪੇਟ ਲਿਆ ਅਤੇ ਕ੍ਰੋਧਵਾਨ ਹੋ ਕੇ ਕਿਸ ਤਰ੍ਹਾਂ ਫੂੰਕਾਰੇ ਮਾਰਦਾ ਹੈ ਜਿਵੇਂ (ਕੋਈ) ਧਨਵਾਨ, ਧਨ ਦੇ ਚਲੇ ਜਾਣ ਤੇ ਬਹੁਤ ਝੁਰਦਾ ਹੈ ਅਤੇ ਠੰਡੇ ਹੌਕੇ ਲੈਂਦਾ ਹੈ। (ਜਾਂ) ਜਿਵੇਂ ਧੌਂਕਣੀ ('ਧਮੀਆ') ਬੋਲਦੀ ਹੈ, ਪਾਣੀ ਵਿਚੋਂ ਸੱਪ ਦੇ ਫੂੰਕਾਰੇ ਨਾਲ ਇਸ ਤਰ੍ਹਾਂ ਦੀ ਸੁਰ ਪੈਦਾ ਹੁੰਦੀ ਹੈ। ਜਾਂ ਜਿਵੇਂ ਭੁੱਬਲ ਵਿਚ ਪਾਣੀ ਪੈ ਜਾਵੇ ਤਾਂ ਉਸ ਵਿਚੋਂ (ਸੂੰ ਸੂੰ ਦੀ) ਭਾਰੀ ਆਵਾਜ਼ ਆਉਂਦੀ ਹੈ।੨੧੦।

ਬ੍ਰਜ ਬਾਲਕ ਹੈਰਾਨ ਹੋ ਕੇ (ਕਹਿ) ਰਹੇ ਹਨ, (ਕਿ) ਸ੍ਰੀ ਕ੍ਰਿਸ਼ਨ ਇਸ ਨਾਗ ਨੂੰ ਮਾਰ ਲੈਣਗੇ। ਸੁਝਵਾਨ ਇਸਤਰੀਆਂ (ਇਕ ਦੂਜੇ ਦੀ) ਬਾਂਹ ਫੜ ਕੇ ਕਹਿ ਰਹੀਆਂ ਸਨ ਕਿ ਇਸ (ਸ੍ਰੀ ਕ੍ਰਿਸ਼ਨ) ਨੂੰ ਕੋਈ ਦੁਖ ਹੋ ਗਿਆ (ਤਾਂ ਸਾਰਿਆਂ ਦੇ) ਸੁਖ ਨਸ਼ਟ ਹੋ ਜਾਣਗੇ। (ਉਧਰੋਂ) ਬ੍ਰਜ ਦੇ ਸਾਰੇ ਲੋਕ ਲਭਦੇ ਲਭਦੇ (ਉਥੇ ਆ ਗਏ ਅਤੇ) ਅਗੇ (ਹੋ ਕੇ) ਇਹ ਵੇਖ ਲਿਆ (ਕਿ) ਕਾਲੇ (ਕ੍ਰਿਸ਼ਨ) ਨੂੰ ਵੱਡਾ ਕਾਲਾ ਸੱਪ (ਇੰਜ) ਕਟ ਰਿਹਾ ਹੈ, ਜਿਵੇਂ ਕੋਈ ਵਿਅਕਤੀ ਰੁਚੀ ਪੂਰਵਕ ਸਾਗ ਖਾਂਦਾ ਹੈ।੨੧੧।

ਜਦੋਂ ਜਸੋਧਾ ਰੋਣ ਲਗੀ ਤਾਂ ਉਸ ਦੀਆਂ ਸਹੇਲੀਆਂ ਚੁਪ ਕਰਾਉਂਦੀਆਂ ਹਨ। (ਕਹਿੰਦੀਆਂ ਹਨ ਕਿ) ਇਹ ਕਾਨ੍ਹ ਬੜਾ ਬਲਵਾਨ ਹੈ (ਜਿਸ ਨੇ) 'ਤ੍ਰਿਣਾਵ੍ਰਤ' ਅਤੇ ਬਕੀ ਤੇ ਬਕਾਸੁਰ ਦੈਂਤ ਨੂੰ ਮਾਰ ਮੁਕਾਇਆ ਸੀ। ਬਲਰਾਮ ਨੇ (ਕੋਲੋਂ ਹੀ) ਕਹਿ ਦਿੱਤਾ ਕਿ ਇਸ ਸੱਪ ਨੂੰ ਮਾਰ ਕੇ ਹੁਣੇ ਹੀ ਸ੍ਰੀ ਕ੍ਰਿਸ਼ਨ ਆ ਜਾਂਦੇ ਹਨ। ਕ੍ਰਿਪਾ ਦੇ ਸਮੁੰਦਰ (ਕ੍ਰਿਸ਼ਨ) ਜ਼ੋਰ ਤੇ ਛਲ (ਵਿਚ ਬਹੁਤ ਅਧਿਕ ਹਨ), ਇਸ ਦੇ ਸਾਰੇ ਫਨਾਂ ਨੂੰ ਤੋੜ ਸੁਟਣਗੇ।੨੧੨।

*ਕਬਿਯੋ ਬਾਚ*

*ਸਵੈਯਾ*

ਜਾਨਿ ਦੁਖੀ ਅਪਨ੍ਯੋ ਜਨ ਕੌ ਅਪਨੋ ਤਨ ਤਾ ਤੈ ਛਡਾਇ ਲਯੋ ਹੈ।
ਬਕਤ੍ਰ ਬਿਲੋਕ ਬਡੋ ਵਹ ਪੰਨਗ ਪੈ ਮਨ ਭੀਤਰ ਕ੍ਰੁਧ ਭਯੋ ਹੈ।
ਸਉ ਫਨ ਕੋ ਸੁ ਫੁਲਾਇ ਉਚਾਇ ਕੈ ਸਾਮੁਹਿ ਤਾਹਿ ਕੇ ਧਾਇ ਗਯੋ ਹੈ।
ਕੂਦ ਕੈ ਕਾਨ੍ਹ ਬਚਾਇ ਕੈ ਦਾਵਹਿ ਉਪਰਿ ਮਾਥ ਜੁ ਠਾਢੋ ਭਯੋ ਹੈ। ੨੧੩।

ਕੂਦਤ ਹੈ ਚੜਿ ਸਿਰ ਊਪਰਿ ਸ੍ਰਉਨ ਸੰਬੂਹ ਚਲੈ ਸਿਰ ਤਾ ਤੇ।
ਪ੍ਰਾਨ ਲਗੇ ਛੁਟਨੇ ਜਬ ਹੀ ਛਿਨ ਮੈਨ ਗਈ ਉਡ ਕੈ ਮੁਖਰਾ ਤੇ।
ਤਉ ਹਰਿ ਜੀ ਬਲਿ ਕੈ ਤਨ ਕੋ ਸਰ ਤੀਰ ਨਿਕਾਸ ਲਯੋ ਬਹੁ ਭਾਤੇ।
ਜਾਤ ਬਡੋ ਸਰ ਤੀਰ ਬਹਿਯੋ ਰਸਰੇ ਬੰਧ ਖੈਚਤ ਹੈ ਚਹੂੰ ਘਾਤੇ। ੨੧੪।

*ਕਾਲੀ ਨਾਗ ਕੀ ਤ੍ਰਿਯੋ ਬਾਚ*[1]

*ਸਵੈਯਾ*

ਤਉ ਤਿਹ ਕੀ ਤ੍ਰਿਯਾ ਸਭ ਹੀ ਸੁਤ ਅੰਜੁਲ ਜੋਰ ਕੈ ਯੌ ਘਿਘਯਾਵੈ।
ਰਛ ਕਰੋ ਇਹ ਕੀ ਹਰਿ ਜੀ ਤੁਮ ਪੈ ਬਰੁ ਦਾਨ ਇਹੈ ਹਮ ਪਾਵੈ।
ਅੰਮ੍ਰਿਤ ਦੇਤ ਵਹੈ ਹਮ ਲਿਆਵਤ ਬਿਖ ਦਈ ਵਹ ਹੀ ਹਮ ਲਿਆਵੈ।
ਦੋਸ ਨਹੀ ਹਮਰੇ ਪਤਿ ਕੋ ਕਛੁ ਬਾਤ ਕਹੈ ਅਰੁ ਸੀਸ ਝੁਕਾਵੈ। ੨੧੫।

ਤ੍ਰਾਸ ਬਡੋ ਅਹਿ ਕੇ ਰਿਪੁ ਕੋ ਕਰਿ ਭਾਗਿ ਸਰਾ ਮਧਿ ਆਇ ਛਪੇ ਥੇ।
ਗਰਬੁ ਬਡੋ ਹਮਰੇ ਪਤਿ ਮੈ ਅਬ ਜਾਨਿ ਹਮੈ ਹਰਿ ਨਾਹਿ ਜਪੇ ਥੇ।
ਹੇ ਜਗ ਕੇ ਪਤਿ ਹੇ ਕਰੁਨਾ ਨਿਧਿ ਤੈ ਦਸ ਰਾਵਨ ਸੀਸ ਕਪੇ ਥੇ।
ਮੂਰਖ ਬਾਤ ਜਨੀ ਨ ਕਛੂ ਪਰਵਾਰ ਸਨੈ ਹਮ ਇਉ ਹੀ ਖਪੇ ਥੇ। ੨੧੬।

*ਕਾਨ੍ਹ ਬਾਚ ਕਾਲੀ ਸੋ*

*ਸਵੈਯਾ*

ਬੋਲਿ ਉਠਿਓ ਤਬ ਇਉ ਹਰਿ ਜੀ ਅਬ ਛਾਡਤ ਹਉ ਤੁਮ ਦਛਨਿ ਜਈਯੋ।
ਰੰਚਕ ਨ ਬਸੀਯੋ ਸਰ ਮੈ ਸਭ ਹੀ ਸੁਤ ਲੈ ਸੰਗ ਬਾਟਹਿ ਪਈਯੋ।
ਸੀਘ੍ਰਤਾ ਐਸੀ ਕਰੋ ਤੁਮ ਹੂੰ ਤਿਰੀਆ ਲਈਯੋ ਅਰੁ ਨਾਮੁ ਸੁ ਲਈਯੋ।
ਛੋਡਿ ਦਯੋ ਹਰਿ ਨਾਗ ਬਡੋ ਥਕਿ ਜਾਇ ਕੈ ਮਧਿ ਬਰੇਤਨ ਪਈਯੋ। ੨੧੭।

---

੧. 'ਕਾਲੀ ਨਾਗ ਕੀ ਤ੍ਰਿਯੋਸੁਤ ਬਾਚ ਕਾਨ੍ਹ ਜੂ ਸੋਂ'



*ਕਵੀ ਨੇ ਕਿਹਾ --*

*ਸਵੈਯਾ*

(ਜਦੋਂ ਸ੍ਰੀ ਕ੍ਰਿਸ਼ਨ ਨੇ) ਆਪਣੇ ਲੋਕਾਂ ਨੂੰ ਦੁਖੀ ਜਾਣਿਆਂ ਤਦੋਂ ਆਪਣੇ ਸ਼ਰੀਰ ਨੂੰ ਉਸ ਕੋਲੋਂ ਛੁੜਵਾ ਲਿਆ। ਉਸ ਸੱਪ ਦੇ ਵੱਡੇ ਮੂੰਹ ਨੂੰ ਵੇਖ ਕੇ ਫਿਰ ਇਨ੍ਹਾਂ ਦੇ ਮਨ ਵਿਚ ਕ੍ਰੋਧ ਪੈਦਾ ਹੋ ਗਿਆ। (ਉਹ ਸੱਪ ਵੀ ਆਪਣੇ) ਸੌ ਫਣਾਂ ਨੂੰ ਖਿਲਾਰ ਕੇ ਅਤੇ ਉੱਚਾ ਕਰ ਕੇ (ਕ੍ਰਿਸ਼ਨ) ਦੇ ਸਾਹਮਣੇ ਧੁਸ ਦੇ ਕੇ ਗਿਆ। ਸ੍ਰੀ ਕ੍ਰਿਸ਼ਨ ਦਾਉ ਬਚਾ ਕੇ ਅਤੇ ਪਲਾਕੀ ਮਾਰ ਕੇ (ਉਸ ਦੇ) ਸਿਰ ਉਤੇ ਚੜ੍ਹ ਕੇ ਖੜੋ ਗਏ। ੨੧੩।

ਉਸ ਦੇ ਸਿਰ ਉਤੇ ਚੜ੍ਹ ਕੇ (ਸ੍ਰੀ ਕ੍ਰਿਸ਼ਨ) ਕੁੱਦਦੇ ਹਨ, ਜਿਸ ਕਰ ਕੇ (ਉਸ ਦੇ) ਸਾਰਿਆਂ ਸਿਰਾਂ ਵਿਚੋਂ ਲਹੂ ਵਗ ਰਿਹਾ ਹੈ। ਜਦ ਉਸ ਦੇ ਪ੍ਰਾਣ ਛੁਟਣ ਲੱਗੇ ਤਾਂ ਛਿਣ ਵਿਚ ਹੀ ਚੇਹਰੇ ਦੀ ਸ਼ੋਭਾ ('ਮੈਨ') ਉਡ ਗਈ। ਤਦ ਸ੍ਰੀ ਕ੍ਰਿਸ਼ਨ ਨੇ ਕਈ ਤਰ੍ਹਾਂ ਨਾਲ ਜ਼ੋਰ ਲਗਾ ਕੇ ਉਸ ਦੇ ਸ਼ਰੀਰ ਨੂੰ ਤਲਾ ਦੇ ਕੰਢੇ ਉਤੇ ਕਢ ਲਿਆਉਂਦਾ। ਸਰੋਵਰ ਦੇ ਕੰਢੇ ਉਤੇ (ਪਾਣੀ ਦੇ) ਜ਼ਿਆਦਾ ਵਹਾ ਕਰਕੇ ਚੌਹਾਂ ਪਾਸਿਆਂ ਤੋਂ ਰੱਸੇ ਬੰਨ ਕੇ ਉਸ ਨੂੰ ਖਿਚ ਲਿਆ। ੨੧੪।

*ਕਾਲੀ ਨਾਗ ਦੀਆਂ ਇਸਤਰੀਆਂ ਨੇ ਕਿਹਾ --*

*ਸਵੈਯਾ*

ਤਦੋਂ ਉਸ ਦੀਆਂ ਸਾਰੀਆਂ ਇਸਤਰੀਆਂ ਪੁੱਤਰਾਂ ਸਹਿਤ ਹੱਥ ਜੋੜ ਕੇ ਇਸ ਤਰ੍ਹਾਂ ਗਿੜ-ਗਿੜਾਉਣ ਲੱਗੀਆਂ -- ਹੇ ਹਰੀ ਜੀ! ਇਸ ਦੀ ਰਖਿਆ ਕਰੋ। ਇਹੋ ਵਰਦਾਨ ਅਸੀਂ ਤੁਹਾਡੇ ਪਾਸੋਂ ਹਾਸਲ ਕਰਨਾ ਚਾਹੁੰਦੀਆਂ ਹਾਂ। ਜੇ ਤੁਸੀਂ ਅੰਮ੍ਰਿਤ ਦਿੱਤਾ ਹੁੰਦਾ (ਤਾਂ) ਅਸੀਂ ਉਹੀ ਲਿਆਉਂਦੀਆਂ; ਪਰ (ਤੁਸਾਂ) ਬਿਖ ਦਿੱਤੀ ਹੈ, ਉਹੀ ਅਸੀਂ ਲਿਆਈਆਂ ਹਾਂ। (ਇਸ ਲਈ) ਸਾਡੇ ਪਤੀ ਦਾ ਕੁਝ ਦੋਸ਼ ਨਹੀਂ ਹੈ। (ਇਹ) ਗੱਲ ਕਹੀ ਅਤੇ ਸਿਰ ਝੁਕਾ ਕੇ (ਖੜੋ ਰਹੀਆਂ)। ੨੧੫।

(ਨਾਗ ਪਤਨੀਆਂ ਨੇ ਫਿਰ ਕਿਹਾ -- ਹੇ ਪ੍ਰਭੂ! ਸਾਨੂੰ) ਗਰੁੜ ਦਾ ਬਹੁਤ ਡਰ ਰਹਿੰਦਾ ਹੈ, (ਇਸ ਲਈ) ਭਜ ਕੇ (ਅਸੀਂ ਇਸ) ਤਲਾ ਵਿਚ ਲੁਕ ਰਹੇ ਸਾਂ। (ਪਰ) ਸਾਡੇ ਪਤੀ (ਦੇ ਮਨ) ਵਿਚ ਬਹੁਤ ਹੰਕਾਰ ਹੈ, (ਇਸ ਲਈ) ਹੁਣ ਆਪਣੇ ਆਪ ਨੂੰ (ਹੀ ਸਭ ਤੋਂ ਵੱਡਾ) ਜਾਣਦੇ ਸਨ। (ਇਸੇ ਲਈ) ਹੇ ਹਰੀ! (ਆਪ ਨੂੰ) ਜਾਣ ਨਹੀਂ ਸਕੇ ਸਨ। ਹੇ ਜਗਤ ਦੇ ਸੁਆਮੀ! ਹੇ ਕ੍ਰਿਪਾ ਦੇ ਸਮੁੰਦਰ! ਤੁਸੀਂ (ਰਾਮ ਰੂਪ ਹੋ ਕੇ) ਰਾਵਣ ਦੇ ਦਸ ਸਿਰ ਵੱਢੇ ਸਨ। (ਅਸੀਂ) ਪਰਿਵਾਰ (ਦੇ ਮੋਹ ਵਿਚ) ਖਚਿਤ ਹੋਏ ਸਾਂ (ਅਤੇ ਅਸੀਂ) ਮੂਰਖਾਂ (ਨੇ ਕੋਈ ਵੀ) ਗੱਲ ਨਹੀਂ ਜਾਣੀ ਸੀ, ਇਸ ਕਰ ਕੇ (ਹੁਣ) ਨਾਸ਼ ਨੂੰ ਪ੍ਰਾਪਤ ਹੋਏ ਹਾਂ।੨੧੬।

*ਕਾਨ੍ਹ ਨੇ ਕਾਲੀ ਪ੍ਰਤਿ ਕਿਹਾ ▯*

*ਸਵੈਯਾ*

ਉਸ ਵੇਲੇ ਸ੍ਰੀ ਕ੍ਰਿਸ਼ਨ ਜੀ ਕਹਿਣ ਲਗੇ--ਹੁਣ ਮੈਂ ਤੈਨੂੰ ਛੱਡਦਾ ਹਾਂ, ਤੂੰ ਦੱਖਣ ਦਿਸ਼ਾ ਵਲ ਚਲਾ ਜਾ। ਥੋੜੀ ਦੇਰ ਲਈ ਵੀ ਤਲਾ ਵਿਚ ਨਹੀਂ ਵਸਣਾ, ਸਾਰੇ ਪੁੱਤਰਾਂ ਨੂੰ ਨਾਲ ਲੈ ਕੇ ਰਾਹੇ ਪੈ ਜਾ। ਤੂੰ ਇਤਨੀ ਛੇਤੀ ਕਰ, ਇਸਤਰੀਆਂ ਨੂੰ ਲੈ ਕੇ (ਤੁਰ ਜਾ)। (ਜੇ ਗਰੜ ਕੁਝ ਕਹੇ, ਤਾਂ ਮੇਰਾ) ਨਾਮ ਲੈਣਾ। (ਜਦ) ਸ੍ਰੀ ਕ੍ਰਿਸ਼ਨ ਨੇ ਵੱਡੇ ਨਾਗ ਨੂੰ ਛਡ ਦਿੱਤਾ (ਤਦ ਉਹ) ਥਕ ਕੇ ਜਾ ਕੇ ਬਰੇਤੀ ਵਿਚ ਪੈ ਗਿਆ। ੨੧੭।

*ਕਬਿਯੋ ਬਾਚ*

*ਸਵੈਯਾ*

ਹੇਰਿ ਬਡੋ ਹਰਿ ਭੈ ਵਹ ਪੰਨਗ ਪੈ ਅਪਨੇ ਗ੍ਰਿਹ ਕੋ ਉਠਿ ਭਾਗਾ।
ਬਾਰੂ ਕੇ ਮਧਿ ਗਯੋ ਪਰ ਕੈ ਜਨ ਸੋਇ ਰਹਿਯੋ ਸੁਖ ਕੈ ਨਿਸਿ ਜਾਗਾ।
ਗਰਬ ਗਯੋ ਗਿਰ ਕੈ ਤਿਹ ਕੋ ਰਨ ਕੈ ਹਰਿ ਕੇ ਰਸ ਸੋ ਅਨੁਰਾਗਾ।
ਲੇਟ ਰਹਿਓ ਕਰ ਕੇ ਉਪਮਾ ਇਹ ਡਾਰਿ ਚਲੇ ਕਿਰਸਾਨ ਸੁਹਾਗਾ। ੨੧੮।

ਸੁਧਿ ਭਈ ਜਬ ਹੀ ਉਹ ਕੋ ਤਬ ਹੀ ਉਠ ਕੈ ਹਰਿ ਪਾਇਨ ਲਾਗਿਓ।
ਪਉਢਿ ਰਹਿਓ ਥਕ ਕੈ ਸੁਨਿ ਮੋ ਪਤਿ ਪਾਇ ਲਗਿਓ ਜਬ ਹੀ ਫੁਨਿ ਜਾਗਿਓ।
ਦੀ ਧਰਿ ਮੋਰਿ ਸੁ ਨੈਕੁ ਬਿਥੈ ਤੁਮ ਕਾਨ੍ਹ ਕਹੀ ਤਿਹ ਕੋ ਉਠਿ ਭਾਗਿਓ।
ਦੇਖਿ ਲਤਾ ਤੁਮ ਕਉ ਨ ਬਧੈ ਮਮ ਬਾਹਨ ਮੋ ਰਸ ਮੋ ਅਨੁਰਾਗਿਓ। ੨੧੯।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਲੀ ਨਾਗ ਨਿਕਾਰਬੋ ਬਰਨਨੰ।*

## ਅਥ ਦਾਨ ਦੀਬੋ

*ਸਵੈਯਾ*

ਨਾਗਿ ਬਿਦਾ ਕਰਿ ਕੈ ਗਰੜਧ੍ਵਜ ਆਇ ਮਿਲਿਓ ਅਪੁਨੇ ਪਰਵਾਰੈ।
ਧਾਇ ਮਿਲਿਓ ਗਰੇ ਤਾਹਿ ਹਲੀ ਅਰੁ ਮਾਤ ਮਿਲੀ ਤਿਹ ਦੂਖ ਨਿਵਾਰੈ।
ਸ੍ਰਿੰਗ[1] ਧਰੇ ਹਰਿ ਧੇਨ ਹਜਾਰ ਤਬੈ ਤਿਹ ਕੇ ਸਿਰ ਊਪਰਿ ਵਾਰੈ।
ਸ੍ਯਾਮ ਕਹੈ ਮਨ ਮੋਹ ਬਢਾਇ ਬਹੁ ਪੁਨ ਕੈ ਬਾਮਨ ਕੋ ਦੈ ਡਾਰੈ। ੨੨੦।

ਲਾਲ ਮਨੀ ਅਰੁ ਨਾਗ ਬਡੇ ਨਗ ਦੇਤ ਜਵਾਹਰ ਤੀਛਨ ਘੋਰੇ।
ਪੁਹਕਰ ਅਉ ਬਿਰਜੇ ਚੁਨਿ ਕੈ ਜਰਬਾਫ ਦਿਵਾਵਤ ਹੈ ਦਿਜ ਜੋਰੇ।
ਮੋਤਿਨਿ ਹਾਰ ਹੀਰੇ ਅਰੁ ਮਾਨਿਕ ਦੇਵਤ ਹੈ ਭਰਿ ਪਾਨਨ ਬੋਰੇ।
ਕੰਚਨ ਰੋਕਿਨ ਕੇ ਗਹਨੇ ਗੜਿ ਦੇਤ ਕਹੈ ਸੁ ਬਚੇ ਸੁਤ ਮੋਰੇ। ੨੨੧।

## ਅਥ ਦਾਵਾਨਲ ਕਥਨੰ

*ਸਵੈਯਾ*

ਹੋਇ ਪ੍ਰਸੰਨਿ ਸਭੇ ਬ੍ਰਿਜ ਕੇ ਜਨ ਰੈਨ ਪਰੇ ਘਰ ਭੀਤਰਿ ਸੋਏ।
ਆਗ ਲਗੀ ਸੁ ਦਿਸਾ ਬਿਦਿਸਾ ਮਧਿ ਜਾਗ ਤਬੈ ਤਿਹ ਤੇ ਡਰਿ ਰੋਏ।

੧. 'ਸਿੰਘ'



*ਕਵੀ ਨੇ ਕਿਹਾ*

*ਸਵੈਯਾ*

ਉਹ ਸੱਪ ਸ੍ਰੀ ਕ੍ਰਿਸ਼ਨ ਦਾ ਬੜਾ ਡਰ ਮੰਨ ਕੇ, ਫਿਰ ਆਪਣੇ ਘਰ ਨੂੰ ਉਠ ਕੇ ਭਜ ਗਿਆ। ਰੇਤ ਦੇ ਵਿਚ ਗਿਆ (ਤਾਂ ਉਸ) ਉਤੇ ਇਸ ਤਰ੍ਹਾਂ ਪੈ ਗਿਆ ਜਿਵੇਂ ਜਗਰਾਤਾ ਕਰਨ ਵਾਲਾ ਸੁਖ ਨਾਲ ਸੌਂ ਰਿਹਾ ਹੈ। (ਕ੍ਰਿਸ਼ਨ ਨਾਲ) ਯੁੱਧ ਕਰ ਕੇ ਉਸ ਦੇ (ਮਨ ਵਿਚੋਂ) ਹੰਕਾਰ ਖ਼ਤਮ ਹੋ ਗਿਆ ਅਤੇ ਹਰਿ ਦੇ ਪ੍ਰੇਮ ਰਸ ਵਿਚ ਮਗਨ ਹੋ ਗਿਆ। (ਕ੍ਰਿਸ਼ਨ ਦੀ) ਉਪਮਾ ਕਰ ਕੇ ਇਸ ਤਰ੍ਹਾਂ ਲੇਟ ਰਿਹਾ ਹੈ, (ਜਿਵੇਂ) ਕਿਸਾਨ (ਖੇਤ ਵਿਚ) ਸੁਹਾਗਾ ਸੁਟ ਕੇ (ਘਰ ਨੂੰ) ਤੁਰ ਜਾਂਦਾ ਹੈ।੨੧੮।

ਜਦੋਂ ਉਸ ਨੂੰ ਹੋਸ਼ ਆਈ ਤਦੋਂ ਉਠ ਕੇ ਹਰਿ ਦੇ ਚਰਨਾਂ ਉਤੇ ਡਿਗ ਪਿਆ (ਅਤੇ ਕਹਿਣ ਲਗਾ) ਹੇ ਮੇਰੇ ਸੁਆਮੀ! ਸੁਣੋ। (ਮੈਂ) ਥਕ ਕੇ ਲੇਟ ਗਿਆ ਸਾਂ, ਜਦੋਂ ਜਾਗਿਆ ਤਾਂ ਚਰਨਾਂ ਦੀ ਛੋਹ ਪ੍ਰਾਪਤ ਕਰਨ ਆ ਗਿਆ। ਹੇ ਕ੍ਰਿਸ਼ਨ! (ਜੋ) ਥਾਂ ਤੁਸੀਂ ਮੈਨੂੰ ਦਿੱਤੀ ਹੈ, ਉਹ ਮੇਰੇ ਲਈ ਚੰਗੀ ਹੈ। (ਇਹ ਗੱਲ) ਕਹੀ ਅਤੇ ਉਧਰ ਨੂੰ ਹੀ ਉਠ ਕੇ ਭਜਿਆ। (ਕ੍ਰਿਸ਼ਨ ਨੇ ਕਿਹਾ--) ਤੇਰੇ ਸਿਰ ਉਤੇ ਮੇਰੇ ਪੈਰਾਂ ਦਾ (ਨਿਸ਼ਾਨ) ਵੇਖ ਕੇ, (ਗਰੁੜ) ਤੈਨੂੰ ਨਹੀਂ ਮਾਰੇਗਾ, ਕਿਉਂਕਿ ਮੇਰਾ ਵਾਹਨ (ਗਰੁੜ) ਮੇਰੇ ਪ੍ਰੇਮ ਰਸ ਵਿਚ ਪੂਰੀ ਤਰ੍ਹਾਂ ਭਰਿਆ ਹੋਇਆ ਹੈ।੨੧੯।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਕਾਲੀ ਨਾਗ ਕੱਢਣ ਦੇ ਪ੍ਰਸੰਗ ਦੀ ਸਮਾਪਤੀ।*

## ਹੁਣ ਦਾਨ ਦੇਣ ਦਾ ਪ੍ਰਸੰਗ

*ਸਵੈਯਾ*

ਕਾਲੀ ਨਾਗ ਨੂੰ ਵਿਦਾ ਕਰ ਕੇ ਸ੍ਰੀ ਕ੍ਰਿਸ਼ਨ ਆਪਣੇ ਪਰਿਵਾਰ ਨੂੰ ਮਿਲੇ। (ਕ੍ਰਿਸ਼ਨ ਨੂੰ) ਬਲਰਾਮ ਭਜ ਕੇ ਆ ਕੇ ਗਲੇ ਮਿਲਿਆ ਅਤੇ ਮਾਤਾ ਮਿਲੀ; ਉਸ ਦੇ ਦੁਖ ਦੂਰ ਹੋ ਗਏ। ਸੋਨੇ ਵਾਲੇ ਸਿੰਗਾਂ ਵਾਲੀਆਂ ਹਜ਼ਾਰ ਗਊਆਂ, ਉਸ ਵੇਲੇ (ਮਾਤਾ ਨੇ) ਉਸ ਦੇ ਸਿਰ ਉਤੋਂ ਵਾਰ ਦਿੱਤੀਆਂ। ਸ਼ਿਆਮ ਕਵੀ ਕਹਿੰਦੇ ਹਨ, (ਮਾਤਾ ਨੇ) ਮਨ ਵਿਚ ਬਹੁਤ ਮੋਹ ਵਧਾ ਕੇ ਬ੍ਰਾਹਮਣਾਂ ਨੂੰ ਬਹੁਤ ਪੁੰਨ ਦਾਨ ਕੀਤਾ। ੨੨੦।

ਲਾਲ ਮਣੀਆਂ ਅਤੇ ਵੱਡੇ ਵੱਡੇ ਨਗ ਤੇ ਜਵਾਹਰਾਤ ਅਤੇ ਵੱਡੇ ਹਾਥੀ ਅਤੇ ਤੇਜ਼ ਘੋੜੇ, ਨੀਲਮ, ਫਰੋਜ਼ੇ ਤੇ ਮਾਣਕ, ਚੁਣ ਚੁਣ ਕੇ ਅਤੇ ਖ਼ੀਨਖ਼ਾਬ ਬ੍ਰਾਹਮਣਾਂ ਨੂੰ ਇੱਕਠੇ ਕਰ ਕੇ ਦਾਨ ਦਿਵਾਉਂਦੀ ਹੈ। ਮੋਤੀਆਂ ਦੇ ਹਾਰ, ਹੀਰੇ ਤੇ ਮਾਣਕਾਂ ਦੇ ਬੁਕ ਭਰ ਭਰ ਕੇ ਦਿੰਦੀ ਹੈ। ਖਾਲਸ ਸੋਨੇ ਦੇ ਗਹਿਣੇ ਘੜਵਾ ਕੇ (ਮਾਤਾ ਜਸੋਧਾ ਬ੍ਰਾਹਮਣਾਂ ਨੂੰ) ਦੇ ਕੇ ਕਹਿੰਦੀ ਹੈ ਕਿ (ਸ਼ੁਕਰ ਹੈ) ਮੇਰਾ ਪੁੱਤਰ (ਕਾਲੀ ਪਾਸੋਂ) ਬਚ ਗਿਆ ਹੈ। ੨੨੧।

## ਹੁਣ ਦਾਵਾਨਲ ਦਾ ਕਥਨ

*ਸਵੈਯਾ*

(ਕਾਲੀ ਨਾਗ ਦੇ ਜਾਣ ਨਾਲ) ਸਾਰੇ ਬ੍ਰਜ ਵਾਸੀ ਪ੍ਰਸੰਨ ਹੋ ਕੇ ਰਾਤ ਪੈਣ ਤੇ ਘਰੀਂ ਜਾ ਕੇ ਸੌਂ ਗਏ। (ਸਵੇਰੇ) ਉਠ ਕੇ ਦਸਾਂ ਦਿਸ਼ਾਵਾਂ ਵਿਚ ਹੀ ਅੱਗ ਲਗੀ ਵੇਖੀ (ਤਾਂ ਬ੍ਰਜਵਾਸੀ) ਉਸ ਤੋਂ ਡਰ ਕੇ ਰੋਣ ਲਗੇ। (ਫਿਰ) ਉਨ੍ਹਾਂ ਦੇ (ਮਨ ਵਿਚ) ਵਿਚਾਰ

ਰਛ ਕਰੈ ਹਮਰੀ ਹਰਿ ਜੀ ਇਹ ਚਿਤਿ ਬਿਚਾਰਿ ਤਹਾ ਕਹੁ ਹੋਏ।
ਦ੍ਰਿਗ ਬਾਤ ਕਹੀ ਕਰੁਨਾ ਨਿਧਿ ਮੀਚ ਲਯੋ ਇਤਨੈ ਸੁ ਤਊ ਦੁਖ ਖੋਏ। ੨੨੨।

ਮੀਚ ਲਏ ਦ੍ਰਿਗ ਜਉ ਸਭ ਹੀ ਨਰ ਪਾਨ ਕਰਿਯੋ ਹਰਿਜੀ ਹਰਿਦੌ ਤਊ।
ਦੋਖ ਮਿਟਾਇ ਦਯੋ ਪੁਰ ਕੋ ਸਭ ਹੀ ਜਨ ਕੇ ਮਨ ਕੋ ਹਨਿ ਦਯੋ ਭਊ।
ਚਿੰਤ ਕਛੂ ਨਹਿ ਹੈ ਤਿਹ ਕੋ ਜਿਨ ਕੋ ਕਰੁਨਾਨਿਧਿ ਦੂਰ ਕਰੈ ਖਊ।
ਦੂਰ ਕਰੀ ਤਪਤਾ ਤਿਹ ਕੀ ਜਨੁ ਡਾਰ ਦਯੋ ਜਲ ਕੋ ਛਲ ਕੈ ਰਊ। ੨੨੩।

*ਕਬਿਤੁ*

ਆਖੈ ਮਿਟਵਾਇ ਮਹਾ ਬਪੁ ਕੋ ਬਢਾਇ ਅਤਿ
ਸੁਖ ਮਨਿ ਪਾਇ ਆਗਿ ਖਾਇ ਗਯੋ ਸਾਵਰਾ।
ਲੋਕਨ ਕੀ ਰਛਨ ਕੇ ਕਾਜ ਕਰੁਨਾ ਕੇ ਨਿਧਿ
ਮਹਾ ਛਲ ਕਰਿ ਕੈ ਬਚਾਇ ਲਯੋ ਗਾਵਰਾ।
ਕਹੈ ਕਬਿ ਸ੍ਯਾਮ ਤਿਨ ਕਾਮ ਕਰਿਓ ਦੁਖੁ ਕਰਿ
ਤਾ ਕੋ ਫੁਨਿ ਫੈਲ ਰਹਿਓ ਦਸੋ ਦਿਸ ਨਾਵਰਾ।
ਦਿਸਟਿ ਬਚਾਇ ਸਾਥ ਦਾਤਨ ਚਬਾਇ
ਸੋ ਤੋ ਗਯੋ ਹੈ ਪਚਾਇ ਜੈਸੇ ਖੇਲੇ ਸਾਂਗ ਬਾਵਰਾ। ੨੨੪।

*ਇਤਿ ਸ੍ਰੀ ਕ੍ਰਿਸਨਾਵਤਾਰੇ ਦਾਵਾਨਲ ਤੇ ਬਚੈਬੋ ਬਰਨਨੰ।*

## ਅਥ ਗੋਪਿਨ ਸੋ ਹੋਲੀ ਖੇਲਬੋ

*ਸਵੈਯਾ*

ਮਾਘ ਬਿਤੀਤ ਭਏ ਰੁਤਿ ਫਾਗੁਨ ਆਇ ਗਈ ਸਭ ਖੇਲਤ ਹੋਰੀ।
ਗਾਵਤ ਗੀਤ ਬਜਾਵਤ ਤਾਲ ਕਹੈ ਮੁਖ ਤੇ ਭਰੂਆ ਮਿਲਿ ਹੋਰੀ।
ਡਾਰਤ ਹੈ ਅਲਿਤਾ ਬਨਿਤਾ ਛਟਿਕਾ ਸੰਗਿ ਮਾਰਤ ਬੈਸਨ ਥੋਰੀ।
ਖੇਲਤ ਸ੍ਯਾਮ ਧਮਾਰ ਅਨੂਪ ਮਹਾ ਮਿਲਿ ਸੁੰਦਰਿ ਸਾਵਲ ਗੋਰੀ। ੨੨੫।

ਅੰਤ ਬਸੰਤ ਭਏ ਰੁਤਿ ਗ੍ਰੀਖਮ ਆਇ ਗਈ ਹਰ ਖੇਲ ਮਚਾਇਓ।
ਆਵਹੁ ਮਿਕ ਦੁਹੂੰ ਦਿਸ ਤੇ ਤੁਮ ਕਾਨ੍ਹ ਭਏ ਧਨਠੀ ਸੁਖ ਪਾਯੋ।
ਦੈਤ ਪ੍ਰਲੰਬ ਬਡੋ ਕਪਟੀ ਤਬ ਬਾਲਕ ਰੂਪ ਧਰਿਯੋ ਨ ਜਨਾਯੋ।
ਕੰਧ ਚੜਾਇ ਹਲੀ ਕੋ ਉਡਿਓ ਤਿਨਿ ਮੂਕਨ ਸੋ ਧਰਿ ਮਾਰਿ ਗਿਰਾਯੋ। ੨੨੬।

ਕੇਸਵ ਰਾਮ ਭਏ ਧਨਠੀ ਮਿਕ ਬਾਲ ਕਏ ਤਬ ਹੀ ਸਭ ਪਿਆਰੇ।
ਦੈਤ ਮਿਕਿਯੋ ਸੁਤ ਨੰਦਹਿ ਕੇ ਸੰਗਿ ਖੇਲਿ ਜਿਤ੍ਯੋ ਮੁਸਲੀ ਹਰਿ ਹਾਰੇ।



ਆਇਆ ਕਿ ਕ੍ਰਿਸ਼ਨ ਹੀ ਸਾਡੀ ਰਖਿਆ ਕਰੇਗਾ। (ਇਸ ਲਈ ਸਾਰੇ) ਕ੍ਰਿਸ਼ਨ ਕੋਲ ਗਏ। (ਤਦ) ਕ੍ਰਿਪਾ ਦੇ ਸਾਗਰ ਕ੍ਰਿਸ਼ਨ ਨੇ (ਉਨ੍ਹਾਂ ਨੂੰ ਇਹ) ਗੱਲ ਕਹੀ, (ਕਿ) ਅੱਖਾਂ ਮੀਟ ਲਵੋ, ਤਾਂ ਇਤਨੇ ਚਿਰ ਵਿਚ (ਉਨ੍ਹਾਂ ਦੇ) ਦੁਖ ਦੂਰ ਹੋ ਗਏ।੨੨੨।

ਜਦ ਸਾਰਿਆਂ ਨੇ ਅੱਖਾਂ ਮੀਟ ਲਈਆਂ, ਤਦ ਸ੍ਰੀ ਕ੍ਰਿਸ਼ਨ ਨੇ ਦਾਵਾਗਨੀ ਨੂੰ ਪੀ ਲਿਆ। ਸ਼ਹਿਰ ਦਾ ਸਾਰਾ ਕਸ਼ਟ ਦੂਰ ਕਰ ਦਿੱਤਾ ਅਤੇ ਸੇਵਕਾਂ ਦੇ ਮਨ ਦਾ ਡਰ ਨਸ਼ਟ ਕਰ ਦਿੱਤਾ। ਉਨ੍ਹਾਂ ਨੂੰ ਕੁਝ ਵੀ ਚਿੰਤਾ ਨਹੀਂ ਹੈ, ਕ੍ਰਿਪਾ ਦਾ ਸਾਗਰ ਜਿਨ੍ਹਾਂ ਦਾ ਦੁਖ ਦੂਰ ਕਰਨ ਵਾਲਾ ਹੈ। ਉਨ੍ਹਾਂ ਦੀ ਤਪਨ ਦੂਰ ਕਰ ਦਿੱਤੀ ਹੈ, ਮਾਨੋ ਜਲ ਦਾ ਛੱਟਾ ਦੇ ਦਿੱਤਾ ਹੋਵੇ।੨੨੩।

*ਕਬਿੱਤ*

ਸਾਵਲੇ ਕ੍ਰਿਸ਼ਨ ਨੇ (ਲੋਕਾਂ ਪਾਸੋਂ) ਅੱਖਾਂ ਬੰਦ ਕਰਵਾ ਕੇ ਆਪਣੇ ਸ਼ਰੀਰ ਨੂੰ ਵੱਡਾ ਬਣਾ ਕੇ ਅਤੇ ਮਨ ਮਨ ਵਿਚ ਸੁਖ ਪਾ ਕੇ (ਅਗਨੀ ਨੂੰ ) ਖਾ ਲਿਆ ਹੈ। ਕਿਰਪਾ ਦੇ ਸਾਗਰ ਨੇ ਲੋਕਾਂ ਦੀ ਰਖਿਆ ਕਰਨ ਲਈ ਵੱਡਾ ਭਾਰਾ ਛਲ ਬਣਾ ਕੇ, ਆਪਣੇ ਸ਼ਹਿਰ ਨੂੰ ਬਚਾ ਲਿਆ ਹੈ। ਸ਼ਿਆਮ ਕਵੀ ਕਹਿੰਦੇ ਹਨ, ਉਸ ਨੇ ਮਹਾਨ ਕਠਿਨ ਕੰਮ ਨੂੰ ਕੀਤਾ ਹੈ, ਜਿਸ ਕਰ ਕੇ ਉਸ ਦਾ ਯਸ਼ ਦਸਾਂ ਦਿਸ਼ਾਵਾਂ ਵਿਚ ਪਸਰ ਰਿਹਾ ਹੈ। (ਲੋਕਾਂ ਦੀ) ਨਜ਼ਰ ਤੋਂ ਬਚਾ ਕੇ, ਦੰਦਾਂ ਨਾਲ 'ਦਾਵਾਨਲ' (ਅਸੁਰ) ਨੂੰ ਚਬਾ ਗਿਆ ਹੈ ਅਤੇ ਇੰਜ ਪਚਾ ਗਿਆ ਹੈ ਜਿਸ ਤਰ੍ਹਾਂ ਸ੍ਵਾਂਗੀ ਸ੍ਵਾਂਗ ਖੇਡਦਾ ਹੈ।੨੨੪।

*ਇਥੇ ਸ੍ਰੀ ਕ੍ਰਿਸ਼ਨਾਵਤਾਰ ਦਾ ਦਾਵਾਨਲ ਤੋਂ ਬਚਾਉਣ ਦਾ ਪ੍ਰਸੰਗ ਸਮਾਪਤ।*

## ਹੁਣ ਗਵਾਲ ਬਾਲਕਾਂ ਨਾਲ ਹੋਲੀ ਖੇਡਣ ਦਾ ਪ੍ਰਸੰਗ

*ਸਵੈਯਾ*

ਮਾਘ (ਮਹੀਨੇ) ਦੇ ਬੀਤਣ ਤੋਂ ਬਾਦ ਫਗਣ ਰੁਤ ਆ ਗਈ, ਸਾਰੇ ਹੋਲੀ ਖੇਡਣ ਲਗੇ ਹਨ। (ਉਹ) ਗੀਤ ਗਾਉਂਦੇ ਹਨ, ਤਾੜੀਆਂ ਵਜਾਉਂਦੇ ਹਨ, ਬਾਲਕ ਮਿਲ ਕੇ ਮੂੰਹੋਂ (ਹੋਲੀ ਦਾ) 'ਭੜੂਆ' ਕਹਿੰਦੇ ਹਨ। ਛੋਟੀ ਉਮਰ ਦੇ (ਬਾਲਕ) ਅਲਤਾ (ਗੁਲਾਲ) ਪਾਉਂਦੇ ਹਨ, ਪਿਚਕਾਰੀਆਂ ਨਾਲ (ਰੰਗ) ਛਿੜਕਦੇ ਹਨ। ਸ਼ਿਆਮ (ਕਵੀ ਕਹਿੰਦੇ ਹਨ) ਸੁੰਦਰ ਸਾਂਵਲ ਗੋਰੀ ਮੂਰਤ (ਕ੍ਰਿਸ਼ਨ ਤੇ ਬਲਰਾਮ) ਮਿਲ ਕੇ ਮਹਾਨ ਅਤੇ ਅਦੁੱਤੀ ਧਮਾਰ ਖੇਡਦੇ ਹਨ।੨੨੫।

ਬਸੰਤ ਰੁੱਤ ਦਾ ਅੰਤ ਹੋ ਗਿਆ ਅਤੇ ਗ੍ਰੀਖਮ ਰੁਤ ਆ ਗਈ ਤਾਂ ਕ੍ਰਿਸ਼ਨ ਨੇ ਖੇਡ ਮਚਾਈ। ਕਾਨ੍ਹ (ਤੇ ਬਲਰਾਮ) ਆਪ ਦੋਹਾਂ ਟੋਲਿਆਂ ਦੇ ਮੁਖੀ ਬਣੇ ਅਤੇ ਦੋਹਾਂ ਦਿਸ਼ਾਂ ਦੇ (ਲੜਕਿਆਂ ਨੇ) ਸੁਖ ਪ੍ਰਾਪਤ ਕੀਤਾ। (ਇਕ) ਪ੍ਰਲੰਬ ਨਾਂ ਦਾ ਦੈਂਤ ਬਹੁਤ ਕਪਟੀ ਸੀ। ਤਦੋਂ (ਉਸ ਨੇ) ਮੁੰਡੇ ਦਾ ਰੂਪ ਧਾਰ ਲਿਆ ਅਤੇ ਕਿਸੇ ਤੋਂ ਪਛਾਣਿਆ ਨ ਗਿਆ। (ਪ੍ਰਲੰਬ) ਬਲਰਾਮ ਨੂੰ ਮੋਢੇ ਉਤੇ ਚੜ੍ਹਾ ਕੇ ਉਡ ਚਲਿਆ। (ਉਸ ਨੂੰ ਬਲਰਾਮ ਨੇ) ਮੁੱਕੇ ਮਾਰ ਮਾਰ ਕੇ ਧਰਤੀ ਉਤੇ ਡਿਗਾ ਦਿੱਤਾ।੨੨੬।

ਕ੍ਰਿਸ਼ਨ ('ਕੇਸਵ') ਤੇ ਬਲਰਾਮ ਦੋਵੇਂ ਮੁੱਖੀ ਬਣੇ ਅਤੇ ਤਦੋਂ ਹੋਰ ਸਾਰੇ ਪਿਆਰੇ ਬਾਲਕ ਦੋ ਟੋਲੀਆਂ ਵਿਚ ਹੋ ਗਏ। (ਪ੍ਰਲੰਬ) ਦੈਂਤ ਕ੍ਰਿਸ਼ਨ ਨਾਲ ਮਿਕਿਆ, ਖੇਡ ਵਿਚ ਬਲਰਾਮ ਜਿਤ ਗਿਆ ਅਤੇ ਕ੍ਰਿਸ਼ਨ ਹਾਰ ਗਿਆ। ਤਾਂ ਕ੍ਰਿਸ਼ਨ ਨੇ ਕਿਹਾ ਆਓ (ਤੇ ਮੇਰੇ

ਆਵ ਚੜੋ ਨ ਚੜਿਓ ਸੁ ਕਹਿਯੋ ਇਨ ਪੈ ਤਿਹ ਕੇ ਬਪੁ ਕੋ ਪਗ ਧਾਰੇ।
ਮਾਰਿ ਗਿਰਾਇ ਦਯੋ ਧਰਨੀ ਪਰ ਬੀਰ ਬਡੋ ਉਨ ਮੂਕਨ ਮਾਰੇ। ੨੨੭।

*ਇਤਿ ਸ੍ਰੀ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਪ੍ਰਲੰਬ ਦੈਤ ਬਧਹਿ।*

## ਅਥ ਲੁਕ ਮੀਚਨ ਖੇਲ ਕਥਨੰ

*ਸਵੈਯਾ*

ਮਾਰਿ ਪ੍ਰਲੰਬ ਲਯੋ ਮੁਸਲੀ ਜਬ ਯਾਦ ਕਰੀ ਹਰਿ ਜੀ ਤਬ ਗਾਈ।
ਚੂਮਨ ਲਾਗ ਤਬੈ ਬਛਰਾ ਮੁਖ ਧੇਨ ਵਹੈ ਉਨ ਕੀ ਅਰੁ ਮਾਈ।
ਹੋਇ ਪ੍ਰਸੰਨ੍ਯ ਤਬੈ ਕਰੁਨਾਨਿਧ ਤਉ ਲੁਕ ਮੀਚਨ ਖੇਲ ਮਚਾਈ।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਕੇ ਮਨ ਮੈ ਬਹੁ ਭਾਤਿਨ ਭਾਈ। ੨੨੮।

*ਕਬਿਤੁ*

ਬੈਠਿ ਕਰਿ ਗ੍ਵਾਰ ਆਖੈ ਮੀਚੈ ਏਕ ਗ੍ਵਾਰ ਹੂੰ ਕੀ
ਛੋਰਿ ਦੇਤ ਤਾ ਕੋ ਸੋ ਤੋ ਅਉਰੋ ਗਹੈ ਧਾਇ ਕੈ।
ਆਖੈ ਮੂੰਦਤ ਹੈ ਤਬ ਓਹੀ ਗੋਪ ਹੂੰ ਕੀ ਫੇਰਿ
ਜਾ ਕੇ ਤਨ ਕੋ ਜੋ ਛੁਐ ਕਰ ਸਾਥ ਜਾਇ ਕੈ।
ਤਹ ਤੋ ਛਲ ਬਲ ਕੈ ਪਲਾਵੈ ਹਾਥਿ ਆਵੈ ਨਹੀ
ਤਉ ਮਿਟਾਵੈ ਆਖੈ ਆਪ ਹੀ ਤੇ ਸੋ ਤੋ ਆਇ ਕੈ।
ਕਹੈ ਕਬਿ ਸ੍ਯਾਮ ਤਾ ਕੀ ਮਹਿਮਾ ਨ ਲਖੀ ਜਾਇ
ਐਸੀ ਭਾਤਿ ਖੇਲੈ ਕਾਨ੍ਹ ਮਹਾ ਸੁਖੁ ਪਾਇ ਕੈ। ੨੨੯।

*ਸਵੈਯਾ*

ਅੰਤ ਭਏ ਰੁਤਿ ਗ੍ਰੀਖਮ ਕੀ ਰੁਤਿ ਪਾਵਸ ਆਇ ਗਈ ਸੁਖਦਾਈ।
ਕਾਨ੍ਹ ਫਿਰੈ ਬਨ ਬੀਥਿਨ ਮੈ ਸੰਗਿ ਲੈ ਬਛਰੇ ਤਿਨ ਕੀ ਅਰੁ ਮਾਈ।
ਬੈਠਿ ਤਬੈ ਫਿਰਿ ਮਧ ਗੁਫਾ ਗਿਰਿ ਗਾਵਤ ਗੀਤ ਸਭੈ ਮਨੁ ਭਾਈ।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਇਮ ਭਾਖਿ ਸੁਨਾਈ। ੨੩੦।

ਸੋਰਠਿ ਸਾਰੰਗ ਅਉ ਗੁਜਰੀ ਲਲਤਾ ਅਰੁ ਭੈਰਵ ਦੀਪਕ ਗਾਵੈ।
ਟੋਡੀ ਅਉ ਮੇਘ ਮਲ੍ਹਾਰ ਅਲਾਪਤ ਗੌਡ ਅਉ ਸੁਧ ਮਲ੍ਹਾਰ ਸੁਨਾਵੈ।
ਜੈਤਸਰੀ ਅਰੁ ਮਾਲਸਿਰੀ ਅਉ ਪਰਜ ਸੁ ਰਾਗਸਿਰੀ ਠਟ ਪਾਵੈ।
ਸ੍ਯਾਮ ਕਹੈ ਹਰਿ ਜੀ ਰਿਝ ਕੈ ਮੁਰਲੀ ਸੰਗ ਕੋਟਕ ਰਾਗ ਬਜਾਵੈ। ੨੩੧।



ਉਤੇ) ਚੜ੍ਹੋ। (ਬਲਰਾਮ ਨੇ) ਕਿਹਾ (ਮੈਂ ਤੇਰੇ ਉਤੇ) ਨਹੀਂ ਚੜ੍ਹਦਾ, ਕਿਉਂਕਿ ਤੂੰ ਮੇਰਾ ਭਾਰ ਨਹੀਂ ਚੁਕ ਸਕੇਂਗਾ, (ਤਦ ਬਲਰਾਮ ਪ੍ਰਲੰਬ ਦੇ) ਸ਼ਰੀਰ ਉਤੇ ਚੜ੍ਹਿਆ (ਤਾਂ ਉਹ ਲੈ ਕੇ ਹੀ ਉਡ ਚਲਿਆ)। (ਉਸ ਵੱਡੇ ਸੂਰਮੇ ਬਲਰਾਮ ਨੇ) ਉਸ ਨੂੰ ਮੁਕਿਆਂ ਨਾਲ ਹੀ ਮਾਰ ਕੇ ਧਰਤੀ ਉਤੇ ਡੇਗ ਦਿੱਤਾ।੨੨੭।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦਾ ਪ੍ਰਲੰਬ ਦੈਂਤ ਬਧਹਿ ਪ੍ਰਸੰਗ ਸਮਾਪਤ।*

## ਹੁਣ ਲੁਕਣ-ਮੀਟੀ ਖੇਡ ਦਾ ਕਥਨ

*ਸਵੈਯਾ*

ਜਦ ਬਲਰਾਮ ਨੇ ਪ੍ਰਲੰਬ ਮਾਰ ਲਿਆ, ਤਦ ਕ੍ਰਿਸ਼ਨ (ਨੇ ਆਪਣੀਆਂ) ਗਊਆਂ ਦਾ ਖ਼ਿਆਲ ਕੀਤਾ। ਉਸੇ ਵੇਲੇ ਗਊਆਂ ਵੱਛਿਆਂ ਦੇ ਮੂੰਹ ਚੁੰਮਣ ਲਗ ਪਈਆਂ ਜੋ ਉਨ੍ਹਾਂ ਦੀਆਂ ਮਾਂਵਾਂ ਸਨ। (ਗਊਆਂ ਦਾ ਮੋਹ ਵੇਖ ਕੇ) ਕ੍ਰਿਸ਼ਨ ਉਸ ਵੇਲੇ ਪ੍ਰਸੰਨ ਹੋਇਆ, ਤਦ ਲੁਕਣ-ਮਿੱਟੀ ਦੀ ਖੇਡ ਖੇਡਣੀ ਸ਼ੁਰੂ ਕਰ ਦਿੱਤੀ। ਉਸ ਵੇਲੇ ਦੀ ਛਬਿ ਦੀ ਉਪਮਾ ਕਵੀ ਦੇ ਮਨ ਵਿਚ ਕਈ ਤਰ੍ਹਾਂ ਨਾਲ ਭਾਈ ਹੈ।੨੨੮।

*ਕਬਿੱਤ*

(ਇਕ) ਗਵਾਲ ਬਾਲਕ ਬੈਠ ਕੇ ਦੂਜੇ ਗਵਾਲ ਬਾਲਕ ਦੀਆਂ ਅੱਖਾਂ ਮੀਟਦਾ ਹੈ (ਬਾਕੀ ਲੁਕ ਜਾਂਦੇ ਹਨ, ਤਾਂ ਉਹ) ਉਸ ਦੀਆਂ (ਅੱਖਾਂ) ਛੱਡ ਦਿੰਦਾ ਹੈ ਤਾਂ ਉਹ ਦੌੜਕੇ ਹੋਰਨਾਂ ਨੂੰ ਛੋਂਹਦਾ ਹੈ। ਜਿਸ ਦੇ ਸ਼ਰੀਰ ਨੂੰ (ਉਹ) ਛੋਹ ਲੈਂਦਾ ਹੈ, ਫਿਰ ਉਹ ਆ ਕੇ ਅੱਖਾਂ ਮਿਟਵਾਉਂਦਾ ਹੈ, ਅਤੇ ਹੋਰਨਾਂ ਨੂੰ ਛੋਹਣ ਦੀ ਕੋਸ਼ਸ਼ ਕਰਦਾ ਹੈ। (ਦੂਜੇ ਬਾਲਕ) ਛਲ ਬਲ ਕਰ ਕੇ (ਉਸ ਤੋਂ) ਦੂਰ ਭਜਦੇ ਹਨ, ਹੱਥ ਵਿਚ ਕੋਈ ਵੀ ਨਹੀਂ ਆਉਂਦਾ, ਤਾਂ ਫਿਰ ਆਣ ਕੇ ਓਹੀ ਅੱਖਾਂ ਮਿਟਵਾਉਂਦਾ ਹੈ। ਸ਼ਿਆਮ ਕਵੀ ਕਹਿੰਦੇ ਹਨ, ਉਸ ਦੀ ਮਹਿਮਾ ਜਾਣੀ ਨਹੀਂ ਜਾਂਦੀ, ਕ੍ਰਿਸ਼ਨ ਜੀ ਇਸ ਤਰ੍ਹਾਂ ਨਾਲ ਖੇਡਦੇ ਹੋਏ ਸੁਖ ਪਾਉਂਦੇ ਹਨ।੨੨੯।

*ਸਵੈਯਾ*

ਗ੍ਰੀਖਮ ਰੁਤ ਦਾ ਅੰਤ ਹੁੰਦੇ ਹੀ ਸੁਖ ਦੇਣ ਵਾਲੀ ਬਰਖਾ ਰੁਤ ਆ ਗਈ। ਕ੍ਰਿਸ਼ਨ ਵੱਛੇ ਅਤੇ ਗਊਆਂ ਨਾਲ ਲੈ ਕੇ ਬਨ ਦੀਆਂ ਕੁੰਜ ਗਲੀਆਂ ਵਿਚ ਫਿਰਨ ਲਗੇ। (ਮੀਂਹ ਪੈਣ ਤੇ) ਪਹਾੜ ਦੀਆਂ ਗੁਫਾਵਾਂ ਵਿਚ ਬੈਠ ਜਾਂਦੇ ਹਨ ਅਤੇ ਮਨ ਭਾਉਂਦੇ ਗੀਤ ਗਾਉਂਦੇ ਹਨ। ਉਸ ਸ਼ੋਭਾ ਦੀ ਬਹੁਤ ਚੰਗੀ ਉਪਮਾ ਹੈ, ਜੋ ਕਵੀ ਨੇ ਇਸ ਤਰ੍ਹਾਂ ਕਹਿ ਕੇ ਸੁਣਾਈ ਹੈ।੨੩੦।

ਸੋਰਠ, ਸਾਰੰਗ, ਗੂਜਰੀ, ਲਲਤ ਅਤੇ ਭੈਰਵ ਤੇ ਦੀਪਕ (ਰਾਗ) ਗਾਉਂਦਾ ਹੈ; ਟੋਡੀ ਅਤੇ ਮੇਘ ਮਲ੍ਹਾਰ ਅਲਾਪਦਾ ਹੈ ਅਤੇ ਗੌਂਡ ਤੇ ਸ਼ੁਧ ਮਲ੍ਹਾਰ ਸੁਣਾਉਂਦਾ ਹੈ; ਜੈਤਸਿਰੀ, ਮਾਲਸਿਰੀ, ਪਰਜ ਅਤੇ ਸਿਰੀ ਰਾਗ ਦਾ ਠਟ ਬੰਨ੍ਹ ਦਿੰਦਾ ਹੈ। ਸ਼ਿਆਮ ਕਵੀ ਕਹਿੰਦੇ ਹਨ ਕਿ ਕ੍ਰਿਸ਼ਨ ਖੁਸ਼ ਹੋ ਕੇ ਮੁਰਲੀ ਨਾਲ ਕਰੋੜਾਂ ਰਾਗ ਵਜਾਉਂਦਾ ਹੈ।੨੩੧।

*ਕਬਿਤੁ*

ਲਲਤ ਧਨਾਸਰੀ ਬਜਾਵਹਿ ਸੰਗਿ ਬਾਸੁਰੀ ਕਿਦਾਰਾ ਔਰ ਮਾਲਵਾ ਬਿਹਾਗੜਾ ਅਉ ਗੂਜਰੀ।
ਮਾਰੂ ਅਉ ਪਰਜ ਔਰ ਕਾਨੜਾ ਕਲਿਆਨ ਸੁਭ ਕੁਕਭ ਬਿਲਾਵਲੁ ਸੁਨੈ ਤੇ ਆਵੈ ਮੂਜਰੀ।
ਭੈਰਵ ਪਲਾਸੀ ਭੀਮ ਦੀਪਕ ਸੁ ਗਉਰੀ ਨਟ ਠਾਢੋ ਦ੍ਰੁਮ ਛਾਇ ਮੈ ਸੁ ਗਾਵੈ ਕਾਨ੍ਹ ਪੂਜਰੀ।
ਤਾਤੇ ਗ੍ਰਿਹ ਤਿਆਗਿ ਤਾ ਕੀ ਸੁਨਿ ਧੁਨਿ ਸ੍ਰੋਨਨ ਮੈ ਮ੍ਰਿਗਨੈਨੀ ਫਿਰਤ ਸੁ ਬਨਿ ਬਨਿ ਊਜਰੀ।੨੩੨।

*ਸਵੈਯਾ*

ਸੀਤ ਭਈ ਰੁਤਿ ਕਾਤਿਕ ਕੀ ਮੁਨਿ ਦੇਵ ਚੜਿਓ ਜਲ ਹ੍ਵੈ ਗਯੋ ਥੋਰੋ।
ਕਾਨ੍ਹ ਕਨੀਰੇ ਕੇ ਫੂਲ ਧਰੇ ਅਰੁ ਗਾਵਤ ਬੇਨ ਬਜਾਵਤ ਭੋਰੋ।
ਸ੍ਯਾਮ ਕਿਧੋ ਉਪਮਾ ਤਿਹ ਕੀ ਮਨ ਮਧਿ ਬਿਚਾਰੁ ਕਬਿਤੁ ਸੁ ਜੋਰੋ।
ਮੈਨ ਉਠਿਯੋ ਜਗਿ ਕੈ ਤਿਨ ਕੈ ਤਨਿ ਲੇਤ ਹੈ ਪੇਚ ਮਨੋ ਅਹਿ ਤੋਰੋ। ੨੩੩।

*ਗੋਪੀ ਬਾਚ*[1]

*ਸਵੈਯਾ*

ਬੋਲਤ ਹੈ ਮੁਖ ਤੇ ਸਭ ਗਵਾਰਿਨ ਪੁੰਨਿ ਕਰਿਓ ਇਨ ਹੂੰ ਅਤਿ ਮਾਈ।
ਜਗ੍ਯ ਕਰਿਯੋ ਕਿ ਕਰਿਯੋ ਤਪ ਤੀਰਥ ਗੰਧ੍ਰਬ ਤੇ ਇਨ ਕੈ ਸਿਛ ਪਾਈ।
ਕੈ ਕਿ ਪੜੀ ਸਿਤਬਾਨਹੁ ਤੇ ਕਿ ਕਿਧੋ ਚਤੁਰਾਨਨਿ ਆਪ ਬਨਾਈ।
ਸ੍ਯਾਮ ਕਹੈ ਉਪਮਾ ਤਿਹ ਕੀ ਇਹ ਤੇ ਹਰਿ ਓਠਨ ਸਾਥ ਲਗਾਈ। ੨੩੪।

ਸੁਤ ਨੰਦ ਬਜਾਵਤ ਹੈ ਮੁਰਲੀ ਉਪਮਾ ਤਿਹ ਕੀ ਕਬਿ ਸ੍ਯਾਮ ਗਨੋ।
ਤਿਹ ਕੀ ਧੁਨਿ ਕੋ ਸੁਨਿ ਮੋਹ ਰਹੇ ਮੁਨਿ ਰੀਝਤ ਹੈ ਸੁ ਜਨੋ ਰੁ ਕਨੋ।
ਤਨ ਕਾਮ ਭਰੀ ਗੁਪੀਆ ਸਭ ਹੀ ਮੁਖ ਤੇ ਇਹ ਭਾਤਨ ਜਵਾਬ ਭਨੋ।
ਮੁਖ ਕਾਨ੍ਹ ਗੁਲਾਬ ਕੋ ਫੂਲ ਭਯੋ ਇਹ ਨਾਲਿ ਗੁਲਾਬ ਚੁਆਤ ਮਨੋ। ੨੩੫।

ਮੋਹਿ ਰਹੇ ਸੁਨਿ ਕੈ ਧੁਨਿ ਕੌ ਮ੍ਰਿਗ ਮੋਹਿ ਪਸਾਰ ਗੇ ਖਗ ਪੈ ਪਖਾ।
ਨੀਰ ਬਹਿਓ ਜਮੁਨਾ ਉਲਟੋ ਪਿਖਿ ਕੈ ਤਿਹ ਕੋ ਨਰ ਖੋਲ ਰੇ ਚਖਾ।
ਸ੍ਯਾਮ ਕਹੈ ਤਿਨ ਕੋ ਸੁਨਿ ਕੈ ਬਛੁਰਾ ਮੁਖ ਸੋ ਕਛੁ ਨ ਚੁਗੈ ਕਖਾ।
ਛੋਡਿ ਚਲੀ ਪਤਨੀ ਅਪਨੇ ਪਤਿ ਤਾਰਕ ਹ੍ਵੈ ਜਿਮ ਡਾਰਤ ਲਖਾ। ੨੩੬।

ਕੋਕਿਲ ਕੀਰ ਕੁਰੰਗਨ ਕੇਹਰਿ ਮੈਨ ਰਹਿਯੋ ਹ੍ਵੈ ਕੈ ਮਤਵਾਰੋ।
ਰੀਝ ਰਹੇ ਸਭ ਹੀ ਪੁਰ ਕੇ ਜਨ ਆਨਨ ਪੈ ਇਹ ਤੈ ਸਸਿ ਹਾਰੋ।

੧. 'ਗੋਪੀ ਬਾਚ ਪਰਸਪਰ'



*ਕਬਿੱਤ*

ਬੰਸਰੀ ਨਾਲ ਲਲਤ, ਧਨਾਸਰੀ, ਕਿਦਾਰਾ, ਮਾਲਵਾ, ਬਿਹਾਗੜਾ ਅਤੇ ਗੂਜਰੀ ਰਾਗ ਵਜਾਉਂਦਾ ਹੈ। ਮਾਰੂ, ਪਰਜ, ਕਾਨੜਾ ਅਤੇ ਕਲਿਆਨ, ਕੁਕਭ, ਬਿਲਾਵਲ, ਅਤੇ ਮੂਰਛਨਾ (ਮੂਜਰੀ) ਵੀ ਸੁਣਾਉਂਦਾ ਹੈ। ਭੈਰੋ, ਪਲਾਸੀ, ਭੀਮ, ਦੀਪਕ, ਗੌੜੀ ਤੇ ਨਟ (ਰਾਗਾਂ ਨੂੰ) ਪੂਜਣ ਯੋਗ ਕਾਨ੍ਹ ਬ੍ਰਿਛ ਦੀ ਛਾਂ ਵਿਚ ਖਲੋਤਾ ਗਾਉਂਦਾ ਹੈ। ਉਸ ਬੰਸਰੀ ਦੀ ਆਵਾਜ਼ ਕੰਨੀ ਸੁਣ ਕੇ ਹਿਰਨ ਵਰਗੀਆਂ ਅੱਖਾਂ ਵਾਲੀਆਂ ਗੋਪੀਆਂ ਘਰਾਂ ਨੂੰ ਛਡ ਕੇ ਬਨ ਬਨ ਵਿਚ ਉਜੜੀਆਂ ਫਿਰਦੀਆਂ ਹਨ।੨੩੨।

*ਸਵੈਯਾ*

ਕੱਤਕ ਦੀ ਠੰਡੀ ਰੁਤ ਆ ਗਈ। ਅਗਸਤ ਤਾਰਾ ਚੜ੍ਹ ਪਿਆ ਹੈ (ਅਤੇ ਨਦੀਆਂ) ਵਿਚ ਪਾਣੀ ਥੋੜਾ ਹੋ ਗਿਆ ਹੈ। ਕ੍ਰਿਸ਼ਨ ਨੇ ਕਨੇਰ ਦੇ ਫੁਲ (ਸਿਰ ਵਿਚ) ਟੁੰਗੇ ਹੋਏ ਹਨ ਅਤੇ ਸਵੇਰ ਤੋਂ ਬੰਸਰੀ ਵਜਾਉਂਦਾ ਹੋਇਆ ਗੀਤ ਗਾ ਰਿਹਾ ਹੈ। ਸ਼ਿਆਮ (ਕਵੀ ਨੇ) ਉਸ ਦੀ ਮਹਿਮਾ ਮਨ ਵਿਚ ਵਿਚਾਰ ਕੇ ਕਵਿਤਾ ਜੋੜੀ ਹੈ। ਮਾਨੋ ਉਨ੍ਹਾਂ ਦੇ ਤਨ ਵਿਚ ਕਾਮ ਜਾਗ ਪਿਆ ਹੋਵੇ ਜਾਂ ਜ਼ਖ਼ਮੀ ਸੱਪ ਵਲੇਵੇਂ ਖਾ ਰਿਹਾ ਹੋਵੇ।੨੩੩।

*ਗੋਪੀਆਂ ਕਹਿੰਦੀਆਂ ਹਨ --*

*ਸਵੈਯਾ*

ਸਾਰੀਆਂ ਗੋਪੀਆਂ ਮੁਖ ਵਿਚੋਂ ਕਹਿੰਦੀਆਂ ਹਨ -- ਹੇ ਮਾਤਾ! ਇਸ (ਬੰਸਰੀ ਨੇ) ਕੋਈ ਵੱਡਾ ਪੁੰਨ ਕੀਤਾ ਹੈ, ਜਾਂ ਯੱਗ ਕੀਤਾ ਹੈ, ਜਾਂ ਤਪ ਕੀਤਾ ਹੈ ਜਾਂ ਤੀਰਥ (ਇਸ਼ਨਾਨ) ਕੀਤਾ ਹੈ ਜਾਂ ਇਸ ਨੇ (ਕਿਸੇ) ਗੰਧਰਬ ਤੋਂ ਸਿਖਿਆ ਪਾਈ ਹੈ। ਜਾਂ (ਇਹ) ਕਾਮਦੇਵ ('ਸਿਤਬਾਨਹੁ') ਪਾਸੋਂ ਪੜ੍ਹੀ ਹੈ ਜਾਂ ਬ੍ਰਹਮਾ ਨੇ ਆਪ ਬਣਾਇਆ ਹੈ। ਸ਼ਿਆਮ ਕਵੀ ਉਸ ਦੀ ਉਪਮਾ ਕਰਦਿਆਂ ਕਹਿੰਦੇ ਹਨ ਕਿ ਇਸੇ ਕਰ ਕੇ ਉਸ ਨੂੰ ਕ੍ਰਿਸ਼ਨ ਨੇ ਆਪਣੇ ਹੋਠਾਂ ਨਾਲ ਲਗਾਇਆ ਹੈ।੨੩੪।

ਨੰਦ ਦਾ ਪੁੱਤਰ (ਕ੍ਰਿਸ਼ਨ) ਮੁਰਲੀ ਵਜਾਉਂਦਾ ਹੈ, ਉਸ ਦੀ ਉਪਮਾ ਸ਼ਿਆਮ (ਕਵੀ) ਵਿਚਾਰਦੇ ਹਨ। ਉਸ ਦੀ ਆਵਾਜ਼ ਸੁਣ ਕੇ ਜਣਾ ਖਣਾ ਮੋਹਿਤ ਹੋ ਜਾਂਦਾ ਹੈ ਅਤੇ ਰੀਝ ਪੈਂਦਾ ਹੈ। ਸਾਰੀਆਂ ਗੋਪੀਆਂ ਦਾ ਤਨ ਕਾਮ ਨਾਲ ਭਰ ਗਿਆ ਹੈ ਅਤੇ ਇਸ ਤਰ੍ਹਾਂ ਨਾਲ ਮੂੰਹ ਤੋਂ ਜਵਾਬ ਕਹਿੰਦੀਆਂ ਹਨ -- ਕ੍ਰਿਸ਼ਨ ਦਾ ਮੂੰਹ ਗੁਲਾਬ ਦਾ ਫੁਲ ਹੈ ਅਤੇ ਬੰਸਰੀ ਰੂਪੀ ਨਾਲ ਤੋਂ ਅਰਕ (ਗੁਲਾਬ) ਚੋਂਦਾ ਹੈ।੨੩੫।

ਬੰਸਰੀ ਦੀ ਧੁਨ ਸੁਣ ਕੇ ਮ੍ਰਿਗ ਮੋਹਿਤ ਹੋ ਰਹੇ ਹਨ ਅਤੇ ਪੰਛੀ ਵੀ ਮੋਹਿਤ ਹੋ ਕੇ ਖੰਭ ਖਿਲਾਰ ਰਹੇ ਹਨ। ਜਮਨਾ ਦਾ ਪਾਣੀ (ਵੀ ਮੋਹਿਤ ਹੋ ਕੇ) ਉਲਟਾ ਵਗ ਰਿਹਾ ਹੈ, ਉਸ ਨੂੰ ਵੇਖ ਕੇ ਵਿਅਕਤੀ ਦੀਆਂ ਅੱਖਾਂ ਟੱਡੀਆਂ ਰਹਿ ਜਾਂਦੀਆਂ ਹਨ। ਸ਼ਿਆਮ ਕਵੀ ਕਹਿੰਦੇ ਹਨ ਉਸ ਨੂੰ ਸੁਣ ਕੇ ਵੱਛੇ ਵੀ ਮੋਹਿਤ ਹੋ ਰਹੇ ਹਨ, ਮੂੰਹ ਨਾਲ ਘਾਹ ਖਾਣਾ ਵੀ ਭੁਲ ਗਏ ਹਨ। ਇਸਤਰੀਆਂ ਆਪਣੇ ਪਤੀਆਂ ਨੂੰ ਛਡ ਕੇ (ਕ੍ਰਿਸ਼ਨ ਵਲ ਤੁਰ ਪਈਆਂ ਹਨ) ਜਿਵੇਂ ਤਿਆਗੀ ਹੋਣ ਤੇ ਕੋਈ ਵਿਅਕਤੀ ਲੱਖਾਂ ਰੁਪਏ ਸੁਟ ਦਿੰਦਾ ਹੈ। ੨੩੬।

ਕੋਇਲ, ਤੋਤਾ, ਹਿਰਨ, ਸ਼ੇਰ ਅਤੇ ਕਾਮਦੇਵ (ਕ੍ਰਿਸ਼ਨ ਦੇ ਸਰੂਪ ਨੂੰ ਵੇਖ ਕੇ) ਮਤਵਾਲੇ ਹੋ ਗਏ ਹਨ। ਸਾਰੇ ਸ਼ਹਿਰ ਵਾਸੀ ਪ੍ਰਸੰਨ ਹੋ ਰਹੇ ਹਨ ਅਤੇ ਇਸ ਦੇ ਮੁਖੜੇ

ਅਉ ਇਹ ਕੀ ਮੁਰਲੀ ਜੁ ਬਜੈ ਤਿਹ ਊਪਰਿ ਰਾਗ ਸਭੈ ਫੁਨਿ ਵਾਰੋ।
ਨਾਰਦ ਜਾਤ ਥਕੈ ਇਹ ਤੈ ਬੰਸੁਰੀ ਜੁ ਬਜਾਵਤ ਕਾਨਰ ਕਾਰੋ। ੨੩੭।

ਲੋਚਨ ਹੈ ਮ੍ਰਿਗ ਕੇ ਕਟਿ ਕੇਹਰਿ ਨਾਕ ਕਿਧੋ ਸੁਕ ਸੋ ਤਿਹ ਕੋ ਹੈ।
ਗ੍ਰੀਵ ਕਪੋਤ ਸੀ ਹੈ ਤਿਹ ਕੀ ਅਧਰਾ ਪੀਆ ਸੇ ਹਰਿ ਮੂਰਤਿ ਜੋ ਹੈ।
ਕੋਕਿਲ ਅਉ ਪਿਕ ਸੇ ਬਚਨਾਮ੍ਰਿਤ ਸ੍ਯਾਮ ਕਹੈ ਕਬਿ ਸੁੰਦਰ ਸੋਹੈ।
ਪੈ ਇਹ ਤੇ ਲਜ ਕੈ ਅਬ ਬੋਲਤ ਮੂਰਤਿ ਲੈਨ ਕਰੈ ਖਗ ਰੋਹੈ। ੨੩੮।

ਫੂਲ ਗੁਲਾਬ ਨ ਲੇਤ ਹੈ ਤਾਬ ਸਹਾਬ[1] ਕੋ ਆਬ ਹ੍ਵੈ ਦੇਖਿ ਖਿਸਾਨੋ।
ਪੈ ਕਮਲਾ ਦਲ ਨਰਗਸ ਕੋ ਗੁਲ ਲਜਤ ਹ੍ਵੈ ਫੁਨਿ ਦੇਖਤ ਤਾਨੋ।
ਸ੍ਯਾਮ ਕਿਧੋ ਅਪੁਨੇ ਮਨ ਮੈ ਬਰਤਾ ਗਨਿ ਕੈ ਕਬਿਤਾ ਇਹ ਠਾਨੋ।
ਦੇਖਨ ਕੋ ਇਨ ਕੇ ਸਮ ਪੂਰਬ ਪਛਮ ਡੋਲੈ ਲਹੈ ਨਹਿ ਆਨੋ। ੨੩੯।

ਮੰਘਰ ਮੈ ਸਭ ਹੀ ਗੁਪੀਆ ਮਿਲਿ ਪੂਜਤ ਚੰਡਿ ਪਤੇ ਹਰਿ ਕਾਜੈ।
ਪ੍ਰਾਤ ਸਮੇ ਜਮੁਨਾ ਮਧਿ ਨ੍ਹਾਵਤ ਦੇਖਿ ਤਿਨੈ ਜਲਜੰ ਮੁਖ ਲਾਜੈ।
ਗਾਵਤ ਗੀਤ ਬਿਲਾਵਲ ਮੈ ਜੁਰਿ ਬਾਹਨਿ ਸ੍ਯਾਮ ਕਥਾ ਇਹ ਸਾਜੈ।
ਅੰਗਿ ਅਨੰਗ ਬਢਿਓ ਤਿਨ ਕੇ ਪਿਖ ਕੈ ਜਿਹ ਲਾਜ ਕੋ ਭਾਜਨ ਭਾਜੈ।੨੪੦।

ਗਾਵਤ ਗੀਤ ਬਿਲਾਵਲ ਮੈ ਸਭ ਹੀ ਮਿਲਿ ਗੋਪਿਨ ਉਜਲ ਕਾਰੀ।
ਕਾਨਰ ਕੋ ਭਰਤਾ ਕਰਬੇ ਕਹੁ ਬਾਛਤ ਹੈ ਪਤਲੀ ਅਰੁ ਭਾਰੀ।
ਸ੍ਯਾਮ ਕਰੈ ਤਿਨ ਕੇ ਮੁਖ ਕੌ ਪਿਖਿ ਜੋਤਿ ਕਲਾ ਸਸਿ ਕੀ ਫੁਨਿ ਹਾਰੀ।
ਨ੍ਹਾਵਤ ਹੈ ਜਮੁਨਾ ਜਲ ਮੈ ਜਨੁ ਫੂਲ ਰਹੀ ਗ੍ਰਿਹ ਮੈ ਫੁਲਵਾਰੀ। ੨੪੧।

ਨ੍ਹਾਵਤ ਹੈ ਗੁਪੀਆ ਜਲ ਮੈ ਤਿਨ ਕੇ ਮਨ ਮੈ ਫੁਨਿ ਹਉਲ ਨ ਕੋ।
ਗੁਨ ਗਾਵਤ ਤਾਲ ਬਜਾਵਤ ਹੈ ਤਿਹ ਜਾਇ ਕਿਧੌ ਇਕ ਠਉਲਨ ਕੋ।
ਮੁਖਿ ਤੇ ਉਚਰੈ ਇਹ ਭਾਤਿ ਸਭੈ ਇਤਨੋ ਸੁਖ ਨ ਹਰਿ ਧਉਲਨ ਕੋ।
ਕਬਿ ਸ੍ਯਾਮ ਬਿਰਾਜਤ ਹੈ ਅਤਿ ਸਹੀ ਇਕ ਬਨਿਓ ਸਰ ਸੁੰਦਰ ਕਉਲਨ ਕੋ।੨੪੨।

*ਗੋਪੀ ਬਾਚ ਦੇਵੀ ਜੂ ਸੋ*

*ਸਵੈਯਾ*

ਲੈ ਅਪੁਨੇ ਕਰ ਜੋ ਮਿਟੀਆ ਤਿਹ ਥਾਪ ਕਹੈ ਮੁਖ ਤੇ ਜੁ ਭਵਾਨੀ।
ਪਾਇ ਪਰੈ ਤਿਹ ਕੇ ਹਿਤ ਸੋ ਕਰਿ ਕੋਟਿ ਪ੍ਰਨਾਮੁ ਕਹੈ ਇਹ ਬਾਨੀ।

੧. 'ਸਿਹਾਬ'



(ਦੀ ਸੁੰਦਰਤਾ ਅਗੇ) ਚੰਦ੍ਰਮਾ ਵੀ ਹੀਣਾ ਹੋ ਗਿਆ ਹੈ। ਇਸ ਦੀ ਜਦੋਂ ਮੁਰਲੀ ਵਜਦੀ ਹੈ ਤਦ ਉਸ ਉਤੇ ਸਾਰੇ ਰਾਗ ਵਾਰਨੇ ਹੁੰਦੇ ਹਨ। ਕਾਲਾ ਕਾਨ੍ਹ (ਇਸ ਤਰ੍ਹਾਂ ਦੀ) ਮੁਰਲੀ ਵਜਾਉਂਦਾ ਹੈ ਕਿ ਜਾਂਦਾ ਹੋਇਆ ਨਾਰਦ ਵੀ ਮਾਤ ਪੈ ਜਾਂਦਾ ਹੈ।੨੩੭।

ਉਸ ਦੀਆਂ ਹਿਰਨ ਵਰਗੀਆਂ ਅੱਖਾਂ, ਸ਼ੇਰ ਵਰਗਾ ਲਕ ਅਤੇ ਤੋਤੇ ਦੇ ਸਮਾਨ ਨਕ ਹੈ। ਜੋ ਕ੍ਰਿਸ਼ਨ ਦੀ ਮੂਰਤ ਹੈ, ਉਸ ਦੀ ਗਰਦਨ ਕਬੂਤਰ ਵਰਗੀ ਤੇ ਹੋਠ ਅੰਮ੍ਰਿਤ ਸਮਾਨ ਹਨ। ਕੋਇਲ ਅਤੇ ਹਰੀਅਲ ਵਰਗੇ ਮਿੱਠੇ ਬਚਨ ਹਨ। ਸ਼ਿਆਮ ਕਵੀ ਕਹਿੰਦੇ ਹਨ, (ਇਸ ਤਰ੍ਹਾਂ ਕਾਨ੍ਹ) ਸੁੰਦਰ ਢੰਗ ਨਾਲ ਸ਼ੋਭਦਾ ਹੈ। ਹੁਣ ਇਹ ਸਾਰੇ ਲੱਜਾਵਾਨ ਹੋ ਕੇ ਬੋਲਦੇ ਹਨ, (ਅਤੇ ਇਹ) ਪੰਛੀ (ਇਸ ਕਰ ਕੇ) ਰੋਹ ਕਰ ਰਹੇ ਹਨ, (ਕਿ ਕ੍ਰਿਸ਼ਨ ਨੇ ਸਾਡੇ ਅੰਗ ਚੁਰਾ ਲਏ ਹਨ, ਕਿਤੇ ਸਾਡੀ) ਸ਼ਕਲ ਨੂੰ ਵੀ ਨ ਚੁਰਾ ਲਵੇ।੨੩੮।

(ਉਸ ਨੂੰ ਸਹਿਣ ਦੀ) ਗੁਲਾਬ ਦੇ ਫੁਲ ਵਿਚ ਤਾਬ ਨਹੀਂ ਅਤੇ ਸ਼ਹਾਬ (ਅਰਥਾਤ ਸ੍ਰੇਸ਼ਠ ਲਾਲ) ਦੀ ਆਬ ਵੀ ਵੇਖ ਕਰ ਕੇ ਸ਼ਰਮਿੰਦੀ ਹੁੰਦੀ ਹੈ। ਕਮਲ ਦੇ ਪੱਤੇ ਅਤੇ ਨਰਗਸ ਦੇ ਫੁਲ ਵੀ ਉਸ ਨੂੰ ਵੇਖਦਿਆਂ ਹੀ ਲਜਿਤ ਹੁੰਦੇ ਹਨ। ਅਥਵਾ ਸ਼ਿਆਮ (ਕਵੀ) ਆਪਣੇ ਮਨ ਵਿਚ ਸ੍ਰੇਸ਼ਠਤਾ ਜਾਣ ਕੇ ਇਹ ਕਵਿਤਾ ਕਰ ਰਿਹਾ ਹੈ। ਇਸ ਦੇ ਸਮਾਨ ਦੇਖਣ ਲਈ ਪੂਰਬ ਤੋਂ ਪੱਛਮ ਤਕ ਫਿਰਦਾ ਰਿਹਾ ਹੈ ਪਰ ਕੋਈ ਹੋਰ ਨਹੀਂ ਮਿਲਿਆ।੨੩੯।

ਮਘਰ ਦੇ ਮਹੀਨੇ ਵਿਚ ਸਰੀਆਂ ਗੋਪੀਆਂ ਕ੍ਰਿਸ਼ਨ ਨੂੰ ਪਤੀ ਵਜੋਂ ਗ੍ਰਹਿਣ ਕਰਨ ਲਈ ਦੁਰਗਾ ਨੂੰ ਪੂਜਦੀਆਂ ਹਨ। ਪ੍ਰਭਾਤ ਵੇਲੇ ਜਮਨਾ ਵਿਚ ਨਹਾਉਂਦੀਆਂ ਹਨ ਜਿਨ੍ਹਾਂ ਦੇ ਮੂੰਹ ਨੂੰ ਵੇਖ ਕੇ ਕਮਲ ('ਜਲਜੰ') ਫੁਲ ਸ਼ਰਮਸਾਰ ਹੁੰਦਾ ਹੈ। ਉਹ ਬਿਲਾਵਲ (ਰਾਗ) ਵਿਚ ਗੀਤ ਗਾਉਂਦੀਆਂ ਹਨ ਅਤੇ ਬਾਂਹਵਾਂ ਵਿਚ ਬਾਂਹਵਾਂ ਪਾ ਕੇ ਸ਼ਿਆਮ ਦੇ ਗੀਤ ਗਾਉਂਦੀਆਂ ਹਨ। ਉਨ੍ਹਾਂ ਦੇ ਸ਼ਰੀਰ ਵਿਚ ਕਾਮ ਵੱਧ ਗਿਆ ਹੈ, (ਇਸ ਲਈ ਉਨ੍ਹਾਂ ਦੇ ਹਾਵ-ਭਾਵ) ਵੇਖ ਕੇ ਲੱਜਾ ਦੇ ਭਾਂਡੇ ਵੀ ਭਜ ਜਾਂਦੇ ਹਨ।੨੪੦।

ਗੋਰੀਆਂ ਅਤੇ ਕਾਲੀਆਂ ਸਾਰੀਆਂ ਗੋਪੀਆਂ ਮਿਲ ਕੇ ਬਿਲਾਵਲ (ਰਾਗ ਵਿਚ) ਗੀਤ ਗਾਉਂਦੀਆਂ ਹਨ। ਪਤਲੀਆਂ ਤੇ ਮੋਟੀਆਂ (ਸਾਰੀਆਂ) ਹੀ ਕ੍ਰਿਸ਼ਨ ਨੂੰ ਭਰਤਾ ਬਣਾਉਣ ਦੀ ਇੱਛਾ ਕਰਦੀਆਂ ਹਨ। ਸ਼ਿਆਮ ਕਵੀ ਕਹਿੰਦੇ ਹਨ, ਉਨ੍ਹਾਂ ਦੇ ਮੂੰਹ ਨੂੰ ਵੇਖ ਕੇ ਚੰਦ੍ਰਮਾ ਦੀ ਕਲਾ ਹਾਰ ਗਈ ਹੈ। ਜਮੁਨਾ ਦੇ ਜਲ ਵਿਚ (ਇੰਜ) ਨਹਾ ਰਹੀਆਂ ਹਨ, ਮਾਨੋ ਘਰ ਵਿਚ ਹੀ ਫੁਲਵਾੜੀ ਖਿੜੀ ਹੋਈ ਹੋਵੇ।੨੪੧।

(ਜਮੁਨਾ ਦੇ) ਜਲ ਵਿਚ ਗੋਪੀਆਂ ਨਹਾਉਂਦੀਆਂ ਹਨ, ਪਰ ਉਨ੍ਹਾਂ ਦੇ ਮਨ ਵਿਚ ਕੋਈ ਖੌਫ਼ ਨਹੀਂ ਹੈ। (ਕ੍ਰਿਸ਼ਨ ਦੇ) ਗੁਣ ਗਾਉਂਦੀਆਂ ਹਨ ਤੇ ਤਾੜੀਆਂ ਮਾਰਦੀਆਂ ਹਨ ਅਤੇ ਉਥੇ ਜਾ ਕੇ ਇਕੱਠੀਆਂ ਹੋ ਜਾਂਦੀਆਂ ਹਨ। ਸਾਰੀਆਂ ਮੂੰਹੋਂ ਇਸ ਤਰ੍ਹਾਂ ਉਚਾਰਦੀਆਂ ਹਨ (ਕਿ) ਇੰਦਰ ਦੇ (ਮਹੱਲਾਂ) ਵਿਚ ਵੀ ਇੰਨਾ ਸੁਖ ਨਹੀਂ ਹੈ। ਸ਼ਿਆਮ ਕਵੀ (ਕਹਿੰਦੇ ਹਨ, ਉਹ ਜਮਨਾ ਵਿਚ) ਸੁੰਦਰਤਾ ਸਹਿਤ ਬਿਰਾਜਦੀਆਂ ਹਨ, (ਇਉਂ ਪ੍ਰਤੀਤ ਹੁੰਦਾ ਹੈ) ਮਾਨੋ ਇਹ ਕੌਲ ਫੁਲਾਂ ਦਾ ਤਲਾ ਹੋਵੇ।੨੪੨।

*ਗੋਪੀਆਂ ਦੇਵੀ ਜੀ ਨੂੰ ਕਹਿੰਦੀਆਂ ਹਨ --*

*ਸਵੈਯਾ*

ਆਪਣੇ ਹੱਥ ਵਿਚ ਮਿੱਟੀ ਲੈ ਕੇ ਉਸ ਨੂੰ ਥਪਦਿਆਂ ਹੋਇਆਂ ਕਹਿੰਦੀਆਂ ਹਨ ਕਿ ਇਹ ਦੇਵੀ ਹੈ। ਪ੍ਰੇਮ ਨਾਲ ਉਸ ਦੇ ਪੈਰੀਂ ਪੈਂਦੀਆਂ ਹਨ, ਕਰੋੜਾਂ ਵਾਰ ਪ੍ਰਣਾਮ ਕਰ ਕੇ,

ਪੂਜਤ ਹੈ ਇਹ ਤੇ ਹਮ ਤੋ ਤੁਮ ਦੇਹੁ ਵਹੈ ਜੀਅ ਮੈ ਹਮ ਠਾਨੀ।
ਹ੍ਵੈ ਹਮਰੋ ਭਰਤਾ ਹਰਿ ਜੀ ਮੁਖਿ ਸੁੰਦਰਿ ਹੈ ਜਿਹ ਕੋ ਸਸਿ ਸਾਨੀ। ੨੪੩।

ਭਾਲਿ ਲਗਾਵਤ ਕੇਸਰ ਅਛਤ ਚੰਦਨ ਲਾਵਤ ਹੈ ਸਿਤ ਕੈ।
ਫੁਨਿ ਡਾਰਤ ਫੂਲ ਉਡਾਵਤ ਹੈ ਮਖੀਆ ਤਿਹ ਕੀ ਅਤਿ ਹੀ ਹਿਤ ਕੈ।
ਪਟ ਧੂਪ ਪਚਾਮ੍ਰਿਤ ਦਛਨਾ ਪਾਨ ਪ੍ਰਦਛਨਾ ਦੇਤ ਮਹਾ ਚਿਤ ਕੈ।
ਬਰਬੇ ਕਹੁ ਕਾਨ੍ਹ ਉਪਾਉ ਕਰੈ ਮਿਤ ਹੋ ਸੋਊ ਤਾਤ ਕਿਧੌ ਕਿਤ ਕੈ। ੨੪੪।

*ਗੋਪੀ ਬਾਚ ਦੇਵੀ ਜੂ ਸੋ*

*ਕਬਿਤੁ*

ਦੈਤਨ ਸੰਘਾਰਨੀ ਪਤਿਤ ਲੋਕ ਤਾਰਨੀ ਸੁ ਸੰਕਟ ਨਿਵਾਰਨੀ ਕਿ ਐਸੀ ਤੂੰ ਸਕਤਿ ਹੈ।
ਬੇਦਨ ਉਧਾਰਨੀ ਸੁਰੇਂਦ੍ਰ ਰਾਜ ਕਾਰਨੀ ਪੈ ਗਉਰਜਾ ਕੀ ਜਾਗੈ ਜੋਤਿ ਅਉਰ ਜਾਨ ਕਤ ਹੈ।
ਧੁਮ ਮੈ ਨ ਧਰਾ ਮੈ ਨ ਧਿਆਨ ਧਾਰੀ ਮੈ ਪੈ ਕਛੂ ਜੈਸੇ ਤੇਰੇ ਜੋਤਿ ਬੀਚ ਆਨਨ ਛਕਤਿ ਹੈ।
ਦਿਨਸ ਦਿਨੇਸ ਮੈ ਦਿਵਾਨ ਮੈ ਸੁਰੇਸ ਮੈ ਸੁਪਤ ਮਹੇਸ ਜੋਤਿ ਤੇਰੀ ਐ ਜਗਤਿ ਹੈ। ੨੪੫।

ਬਿਨਤੀ ਕਰਤ ਸਭ ਗੋਪੀ ਕਰਿ ਜੋਰਿ ਜੋਰਿ ਸੁਨਿ ਲੇਹੁ ਬਿਨਤੀ ਹਮਾਰੀ ਇਹ ਚੰਡਿਕਾ।
ਸੁਰ ਤੈ ਉਬਾਰੇ ਕੋਟਿ ਪਤਿਤ ਉਧਾਰੇ ਚੰਡ ਮੁੰਡ ਮੁੰਡ ਡਾਰੇ ਸੁੰਭ ਨਿਸੁੰਭ ਕੀ ਖੰਡਿਕਾ।
ਦੀਜੈ ਮਾਗਿਯੋ ਦਾਨ ਹ੍ਵੈ ਪ੍ਰਤਛ ਕਹੈ ਮੇਰੀ ਮਾਈ ਪੂਜੇ ਹਮ ਤੁਮੈ ਨਾਹੀ ਪੁਜੈ ਸੁਤ ਗੰਡਕਾ।
ਹ੍ਵੈ ਕਰਿ ਪ੍ਰਸੰਨ੍ਯ ਤਾ ਕੋ ਕਹਿਓ ਸੀਘ੍ਰ ਮਾਨ ਦੀਨੋ ਵਹੈ ਬਰ ਦਾਨ ਫੁਨਿ ਰਾਨਿਨ ਕੀ ਮੰਡਿਕਾ।੨੪੬।

*ਦੇਵੀ ਜੀ ਬਾਚ ਗੋਪਿਨ ਸੋ*

*ਸਵੈਯਾ*

ਹ੍ਵੈ ਭਰਤਾ ਅਬ ਸੋ ਤੁਮਰੋ ਹਰਿ ਦਾਨ ਇਹੈ ਦੁਰਗਾ ਤਿਨ ਦੀਨਾ।
ਸੋ ਧੁਨਿ ਸ੍ਰਉਨਨ ਮੈ ਸੁਨ ਕੈ ਤਿਨ ਕੋਟਿ ਪ੍ਰਨਾਮ ਤਬੈ ਉਠਿ ਕੀਨਾ।
ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਅਪਨੇ ਮਨ ਮੈ ਫੁਨਿ ਚੀਨਾ।
ਹੈ ਇਨ ਕੋ ਮਨੁ ਕਾਨਰ ਮੈ ਅਉ ਜੋ ਪੈ ਰਸ ਕਾਨਰ ਕੇ ਸੰਗਿ ਭੀਨਾ। ੨੪੭।



ਮੂੰਹੋਂ ਇਹ ਗੱਲ ਕਹਿੰਦੀਆਂ ਹਨ -- (ਹੇ ਦੁਰਗਾ!) ਅਸੀਂ ਤੈਨੂੰ ਇਸ ਕਰ ਕੇ ਪੂਜਦੀਆਂ ਹਾਂ ਕਿ ਅਸਾਂ ਦਿਲ ਵਿਚ ਜੋ ਧਾਰਿਆ ਹੋਇਆ ਹੈ ਸਾਨੂੰ ਓਹੀ ਵਰ ਦਿਓ। ਕ੍ਰਿਸ਼ਨ ਸਾਡਾ ਪਤੀ ਹੋ ਜਾਵੇ, ਜਿਸ ਦਾ ਮੂੰਹ ਚੰਦ੍ਰਮਾ ਦੇ ਸਮਾਨ ਸੁੰਦਰ ਹੈ।੨੪੩।

(ਦੁਰਗਾ ਦੀ ਮੂਰਤੀ ਦੇ) ਮੱਥੇ ਉਤੇ ਕੇਸਰ ਤੇ ਚਾਵਲ ਲਾਉਂਦੀਆਂ ਹਨ ਅਤੇ ਸਫ਼ੈਦ ਚੰਦਨ (ਰਗੜ ਕੇ) ਲਗਾਉਂਦੀਆਂ ਹਨ। ਫਿਰ (ਉਸ ਉਤੇ) ਫੁਲ ਚੜ੍ਹਾਉਂਦੀਆਂ ਹਨ ਅਤੇ ਬਹੁਤ ਹਿਤ ਨਾਲ ਮੱਖੀਆਂ ਉਡਾਉਂਦੀਆਂ ਹਨ। ਕਪੜੇ, ਧੂਪ, ਕੜਾਹੀ, ਦੱਛਣਾ ਅਤੇ ਪਾਨ (ਆਦਿ ਭੇਟਾ ਚੜ੍ਹਾ ਕੇ) ਚਿਤ ਦੀ ਪੂਰੀ ਚਾਹ ਨਾਲ ਪ੍ਰਦੱਖਣਾ ਕਰਦੀਆਂ ਹਨ। ਸ੍ਰੀ ਕ੍ਰਿਸ਼ਨ ਨੂੰ ਵਰਨ ਲਈ ਅਥਵਾ ਮਿੱਤਰ ਵਜੋਂ ਗ੍ਰਹਿਣ ਕਰਨ ਲਈ ਗੋਪੀਆਂ ਕਈ ਤਰ੍ਹਾਂ ਦੇ ਉਪਾਉ ਕਰਦੀਆਂ ਹਨ।੨੪੪।

*ਗੋਪੀਆਂ ਦੇਵੀ ਜੀ ਪ੍ਰਤਿ ਕਹਿੰਦੀਆਂ ਹਨ --*

*ਕਬਿੱਤ*

(ਹੇ ਦੇਵੀ!) ਤੂੰ ਦੈਂਤਾਂ ਨੂੰ ਮਾਰਨ ਵਾਲੀ, ਪਤਿਤਾਂ ਨੂੰ ਤਾਰਨ ਵਾਲੀ, ਸੰਕਟਾਂ ਨੂੰ ਨਿਵਾਰਨ ਵਾਲੀ ਅਜਿਹੀ ਸ਼ਕਤੀਵਰ ਹੈਂ। ਵੇਦਾਂ ਦਾ ਉੱਧਾਰ ਕਰਨ ਵਾਲੀ ਹੈਂ, ਇੰਦਰ ਤੋਂ ਰਾਜ ਕਰਾਉਣ ਵਾਲੀ ਹੈਂ, ਦੁਰਗਾ ਦੀ ਜੋਤਿ ਜਗਤ ਵਿਚ (ਲਟ ਲਟ ਕਰ ਕੇ) ਜਗ ਰਹੀ ਹੈ। (ਇਸ ਦੇ ਸਮਾਨ) ਹੋਰ ਕੋਈ ਕਿਹੜਾ ਜਾਣਿਆ ਜਾ ਸਕਦਾ ਹੈ? (ਇਸ ਦੇ ਮੁਖ ਦਾ ਉਜਾਲਾ) ਆਕਾਸ਼ ਵਿਚ ਨਹੀਂ, ਧਰਤੀ ਉਤੇ ਨਹੀਂ ਅਤੇ ਨ ਹੀ ਧਿਆਨ ਧਰਨ ਵਾਲੇ ਪੁਰਸ਼ਾਂ (ਵਿਚ) ਕੁਝ (ਦਿਸਦਾ ਹੈ) ਜਿਸ ਤਰ੍ਹਾਂ ਦਾ ਪ੍ਰਕਾਸ਼ ਤੇਰੇ ਮੂੰਹ ਉਤੇ ਸੋਭ ਰਿਹਾ ਹੈ। (ਜਿਵੇਂ) ਦਿਨ ਵਿਚ ਸੂਰਜ ਦਾ, ਦੇਵਤਿਆਂ ਦੇ ਦਰਬਾਰ ਵਿਚ ਬੈਠੇ ਹੋਏ ਇੰਦਰ ਦਾ, ਭੈਰਵਾਂ ('ਸੁਪਤ') ਵਿਚੋਂ ਮਹਾਦੇਵ ਦਾ ਪ੍ਰਕਾਸ਼ ਹੈ, (ਇਸ ਤਰ੍ਹਾਂ ਦੀ) ਤੇਰੀ ਜੋਤਿ ਜਗਤ ਵਿਚ ਜਗਮਗ ਕਰ ਰਹੀ ਹੈ।੨੪੫।

ਸਾਰੀਆਂ ਗੋਪੀਆਂ ਹੱਥ ਜੋੜ ਕੇ ਬੇਨਤੀਆਂ ਕਰਦੀਆਂ (ਹੋਈਆਂ ਕਹਿੰਦੀਆਂ ਹਨ) ਹੇ ਚੰਡਿਕਾ! ਸਾਡੀ ਇਹ ਬੇਨਤੀ ਸੁਣ ਲਵੋ। ਤੂੰ ਹੀ ਦੇਵਤਿਆਂ ਨੂੰ ਉਬਾਰਿਆ ਸੀ, ਕ੍ਰੋੜਾਂ ਹੀ ਪਾਪੀਆਂ ਨੂੰ ਤਾਰਿਆ ਸੀ, ਚੰਡ ਤੇ ਮੁੰਡ ਦਾ ਸਿਰ ਲਾਹ ਸੁਟਿਆ ਸੀ ਅਤੇ ਸੁੰਭ ਨਿਸੁੰਭ ਨੂੰ ਖੰਡ ਖੰਡ ਕੀਤਾ ਸੀ। (ਫਿਰ ਕਹਿੰਦੀਆਂ ਹਨ) ਹੇ ਸਾਡੀ ਮਾਤਾ! ਪ੍ਰਤੱਖ ਹੋ ਕੇ (ਮੂੰਹ) ਮੰਗਿਆ ਦਾਨ ਦਿਓ, ਅਸੀਂ ਸਦਾ ਤੇਰੀ ਪੂਜਾ ਕਰਾਂਗੀਆਂ, ਠਾਕੁਰ (ਸਾਲਗ੍ਰਾਮ) ਦੀ ਪੂਜਾ ਨਹੀਂ ਕਰਾਂਗੀਆਂ। (ਉਸੇ ਵੇਲੇ) ਪ੍ਰਸੰਨ ਹੋ ਕੇ ਯੁੱਧਾਂ ਨੂੰ ਮੰਡਿਤ ਕਰਨ ਵਾਲੀ ਦੇਵੀ ਨੇ ਉਨ੍ਹਾਂ ਨੂੰ ਛੇਤੀ ਨਾਲ ਕਿਹਾ-- ਤੁਹਾਡਾ ਕਿਹਾ ਮੰਨ ਕੇ ਮੈਂ ਤੁਹਾਨੂੰ ਉਹੀ ਵਰ ਦਾਨ ਦਿੱਤਾ ਹੈ।੨੪੬।

*ਦੇਵੀ ਨੇ ਗੋਪੀਆਂ ਨੂੰ ਕਿਹਾ --*

*ਸਵੈਯਾ*

ਉਹ ਕ੍ਰਿਸ਼ਨ ਹੁਣ ਤੁਹਾਡਾ ਪਤੀ ਹੋਵੇਗਾ, ਦੁਰਗਾ ਨੇ ਉਨ੍ਹਾਂ (ਗੋਪੀਆਂ ਨੂੰ) ਇਹ ਵਰਦਾਨ ਦਿੱਤਾ। ਉਨ੍ਹਾਂ ਨੇ ਇਸ ਆਵਾਜ਼ ਨੂੰ ਕੰਨਾਂ ਨਾਲ ਸੁਣ ਕੇ ਉਸੇ ਵੇਲੇ ਉਠ ਕੇ (ਦੁਰਗਾ ਨੂੰ) ਕ੍ਰੋੜਾਂ ਵਾਰ ਨਮਸਕਾਰ ਕੀਤਾ। ਉਸ ਵੇਲੇ ਦੀ ਛਬੀ ਦੇ ਮਹਾਨ ਯਸ਼ ਨੂੰ ਕਵੀ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਵਿਚਾਰਿਆ। (ਕਿ) ਇਨ੍ਹਾਂ ਦਾ ਮਨ ਕ੍ਰਿਸ਼ਨ ਵਿਚ ਰਮ ਗਿਆ ਹੈ ਅਤੇ ਕਾਨ੍ਹ ਦੇ ਰਸ ਵਿਚ ਹੀ ਭਿਜ ਗਿਆ ਹੈ।੨੪੭।

ਪਾਇ ਪਰੀ ਤਿਹ ਕੇ ਤਬ ਹੀ ਸਭ ਭਾਤਿ ਕਰੀ ਬਹੁ ਤਾਹਿ ਬਡਾਈ।
ਹੈ ਜਗ ਕੀ ਕਰਤਾ ਹਰਤਾ ਦੁਖ ਹੈ ਸਭ ਤੂ ਗਨ ਗੰਧ੍ਰਬ ਮਾਈ।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਇਮ ਭਾਖਿ ਸੁਨਾਈ।
ਲਾਲ ਭਈ ਤਬ ਹੀ ਗੁਪੀਆ ਫੁਨਿ ਬਾਤ ਜਬੈ ਮਨ ਬਾਛਤ ਪਾਈ। ੨੪੮।

ਲੈ ਬਰਦਾਨ ਸਭੈ ਗੁਪੀਆ ਅਤਿ ਆਨੰਦ ਕੈ ਮਨਿ ਡੇਰਨ ਆਈ।
ਗਾਵਤ ਗੀਤ ਸਭੈ ਮਿਲ ਕੈ ਇਕ ਹ੍ਵੈ ਕੈ ਪ੍ਰਸੰਨ੍ਯ ਸੁ ਦੇਤ ਬਧਾਈ।
ਪਾਤਨ ਸਾਥ ਖਰੀ ਤਿਨ ਕੀ ਉਪਮਾ ਕਬਿ ਨੇ ਮੁਖ ਤੇ ਇਮ ਗਾਈ।
ਮਾਨਹੁ ਪਾਇ ਨਿਸਾਪਤਿ ਕੋ ਸਰ ਮਧਿ ਖਿਰੀ ਕਵੀਆ ਧੁਰ ਤਾਈ। ੨੪੯।

ਪ੍ਰਾਤ ਭਏ ਜਮਨਾ ਜਲ ਮੈ ਮਿਲਿ ਧਾਇ ਗਈ ਸਭ ਹੀ ਗੁਪੀਆ।
ਮਿਲਿ ਗਾਵਤ ਗੀਤ ਚਲੀ ਤਿਹ ਜਾ ਕਰਿ ਆਨੰਦ ਭਾਮਿਨ ਮੈ ਕੁਪੀਆ।
ਤਬ ਹੀ ਫੁਨਿ ਕਾਨ੍ਹ ਚਲੇ ਤਿਹ ਜਾ ਜਮੁਨਾ ਜਲ ਕੋ ਫੁਨਿ ਜਾ ਜੁ ਪੀਆ।
ਸੋਊ ਦੇਖਿ ਤਬੈ ਭਗਵਾਨ ਕਹੇ ਨਹਿ ਬੋਲਹੁ ਰੀ ਕਰਿ ਹੋ ਚੁਪੀਆ। ੨੫੦।

## ਅਥ ਚੀਰ ਚਰਨ ਕਥਨੰ

*ਸਵੈਯਾ*

ਨ੍ਹਾਵਨਿ ਲਾਗਿ ਜਬੈ ਗੁਪੀਆ ਤਬ ਲੈ ਪਟ ਕਾਨ ਚਰਿਯੋ ਤਰੁ ਊਪੈ।
ਤਉ ਮੁਸਕਯਾਨ ਲਗੀ ਮਧਿ ਆਪਨ ਕੋਇ ਪੁਕਾਰ ਕਰੇ ਹਰਿ ਜੂ ਪੈ।
ਚੀਰ ਹਰੇ ਹਮਰੇ ਛਲ ਸੋ ਤੁਮ ਸੋ ਠਗ ਨਾਹਿ ਕਿਧੋ ਕੋਊ ਭੂ ਪੈ।
ਹਾਥਨ ਸਾਥ ਸੁ ਸਾਰੀ ਹਰੀ ਦ੍ਰਿਗ ਸਾਥ ਹਰੋ ਹਮਰੋ ਤੁਮ ਰੂਪੈ। ੨੫੧।

*ਗੋਪੀ ਬਾਚ ਕਾਨ ਜੂ ਸੋ*

*ਸਵੈਯਾ*

ਸ੍ਯਾਮ ਕਹਿਯੋ ਮੁਖ ਤੇ ਗੁਪੀਆ ਇਹ ਕਾਨ੍ਹ ਸਿਖੇ ਤੁਮ ਬਾਤ ਭਲੀ ਹੈ।
ਨੰਦ ਕੀ ਓਰ ਪਿਖੋ ਤੁਮ ਹੂੰ ਦਿਖੋ ਭ੍ਰਾਤ ਕੀ ਓਰ ਕਿ ਨਾਮ ਹਲੀ ਹੈ।
ਚੀਰ ਹਰੇ ਹਮਰੇ ਛਲ ਸੋ ਸੁਨਿ ਮਾਰਿ ਡਰੈ ਤੁਹਿ ਕੰਸ ਬਲੀ ਹੈ।
ਕੋ ਮਰ ਹੈ ਹਮ ਕੋ ਤੁਮਰੋ ਨ੍ਰਿਪ ਤੋਰ ਡਰੈ ਜਿਮ ਕਉਲ ਕਲੀ ਹੈ। ੨੫੨।



(ਸਾਰੀਆਂ ਗੋਪੀਆਂ) ਉਸੇ ਵੇਲੇ ਦੇਵੀ ਦੇ ਚਰਨੀ ਪੈ ਗਈਆਂ ਅਤੇ ਸਭ ਤਰ੍ਹਾਂ ਨਾਲ ਉਸ (ਦੁਰਗਾ) ਦੀ ਬਹੁਤ ਵਡਿਆਈ ਕੀਤੀ ਕਿ ਹੇ ਮਾਤਾ! ਤੂੰ ਜਗਤ ਦੀ ਕਰਤਾ ਹੈ ਅਤੇ ਸਾਰੇ ਦੁਖਾਂ ਨੂੰ ਨਸ਼ਟ ਕਰਨ ਵਾਲੀ ਹੈ। ਸਾਰੇ ਗਣ ਗੰਧਰਬ ਤੇਰੇ ਹੀ (ਰੂਪ ਹਨ)। ਉਸ ਅਤਿ ਅਧਿਕ ਸ਼ੋਭਾ ਦੀ ਉਪਮਾ ਨੂੰ ਕਵੀ ਨੇ ਮੁਖ ਤੋਂ ਇਸ ਤਰ੍ਹਾਂ ਨਾਲ ਕਹਿ ਕੇ ਸੁਣਾਇਆ ਹੈ ਕਿ ਗੋਪੀਆਂ ਉਸੇ ਵੇਲੇ (ਖੁਸ਼ੀ ਨਾਲ) ਲਾਲ ਹੋ ਗਈਆਂ ਜਦ ਕਿ (ਉਨ੍ਹਾਂ ਦੀ) ਮਨ ਇਛਿਤ ਗੱਲ ਪੂਰੀ ਹੋ ਗਈ।੨੪੮।

ਵਰਦਾਨ ਲੈ ਕੇ ਸਾਰੀਆਂ ਗੋਪੀਆਂ ਮਨ ਵਿਚ ਬੜੀਆਂ ਆਨੰਦਿਤ ਹੋ ਕੇ ਘਰਾਂ ਨੂੰ ਆ ਗਈਆਂ। ਸਾਰੀਆਂ ਮਿਲ ਕੇ ਗੀਤ ਗਾਉਂਦੀਆਂ ਹਨ ਅਤੇ ਕੋਈ ਇਕ ਪ੍ਰਸੰਨ ਹੋ ਕੇ (ਦੂਜੀ ਨੂੰ) ਵਧਾਈ ਦਿੰਦੀ ਹੈ। ਉਹ ਸਾਰੀਆਂ ਪੰਕਤੀ ਬਣਾ ਕੇ ਖੜੀਆਂ ਹਨ; ਉਨ੍ਹਾਂ ਦੀ ਉਪਮਾ ਕਵੀ ਨੇ ਮੁਖ ਤੋਂ ਇਸ ਤਰ੍ਹਾਂ ਕਹੀ ਹੈ, ਮਾਨੋ ਚੰਦ੍ਰਮਾ ਨੂੰ ਪ੍ਰਾਪਤ ਕਰ ਕੇ ਤਲਾ ਵਿਚ (ਇਕ ਪਾਸੇ ਤੋਂ ਦੂਜੇ) ਪਾਸੇ ਤਕ ਕੰਮੀਆਂ ਖਿੜੀਆਂ ਹੋਈਆਂ ਹੋਣ।੨੪੯।

ਸਵੇਰ ਹੋਣ ਤੇ ਸਾਰੀਆਂ ਗੋਪੀਆਂ ਮਿਲ ਕੇ ਜਮਨਾ ਦੇ ਜਲ ਵਲ ਤੁਰ ਪਈਆਂ। ਸਭ ਇਸਤਰੀਆਂ ਇਕੱਠੀਆਂ ਹੋ ਕੇ ਗੀਤ ਗਾਉਂਦੀਆਂ ਉਧਰ ਨੂੰ ਚਲ ਪਈਆਂ ਅਤੇ ਖੁਸ਼ੀ ਨਾਲ ਫੁਲੀਆਂ ਨਹੀਂ ਸਮਾਉਂਦੀਆਂ। ਉਸੇ ਵੇਲੇ ਕ੍ਰਿਸ਼ਨ ਵੀ ਉਥੇ ਚਲੇ ਗਏ ਅਤੇ ਜਾ ਕੇ ਜਮਨਾ ਤੋਂ ਪਾਣੀ ਪੀਤਾ। (ਕ੍ਰਿਸ਼ਨ ਦੇ ਆਉਣ ਤੇ ਸਭ ਚੁਪ ਹੋ ਗਈਆਂ) ਉਨ੍ਹਾਂ ਨੂੰ ਵੇਖ ਕੇ ਕ੍ਰਿਸ਼ਨ ਨੇ ਕਿਹਾ, ਓਇ! ਬੋਲਦੀਆਂ ਨਹੀਂ ਚੁਪ ਕਰ ਗਈਆਂ ਹੋ।੨੫੦।

## ਹੁਣ ਚੀਰ ਹਰਨ ਪ੍ਰਸੰਗ ਦਾ ਕਥਨ

*ਸਵੈਯਾ*

ਜਦੋਂ ਗੋਪੀਆਂ ਨਹਾਉਣ ਲਗੀਆਂ ਤਦੋਂ ਕ੍ਰਿਸ਼ਨ (ਉਨ੍ਹਾਂ ਦੇ) ਕਪੜੇ ਲੈ ਕੇ ਬ੍ਰਿਛ ਉਤੇ ਚੜ੍ਹ ਗਿਆ। ਤਦ ਉਹ ਆਪੋ ਵਿਚ ਮੁਸਕ੍ਰਾਉਣ ਲਗ ਪਈਆਂ, (ਪਰ) ਕੋਈ ਕ੍ਰਿਸ਼ਨ ਪਾਸ ਪੁਕਾਰ ਕਰਨ ਲਗ ਪਈ। (ਕਹਿਣ ਲਗੀ)--(ਹੇ ਕ੍ਰਿਸ਼ਨ! ਤੂੰ) ਛਲ ਨਾਲ ਸਾਡੇ ਕਪੜੇ ਚੁਰਾ ਲਏ ਹਨ, ਧਰਤੀ ਉਤੇ ਤੇਰੇ ਵਰਗਾ ਕੋਈ ਠਗ ਨਹੀਂ ਹੈ। ਹੱਥਾਂ ਨਾਲ ਤੂੰ ਸਾਡੀਆਂ ਸਾੜੀਆਂ ਚੁਰਾ ਲਈਆਂ ਹਨ ਅਤੇ ਅੱਖਾਂ ਨਾਲ ਸਾਡੇ ਰੂਪ ਨੂੰ ਚੁਰਾ ਰਿਹਾ ਹੈਂ।੨੫੧।

*ਗੋਪੀ ਨੇ ਕ੍ਰਿਸ਼ਨ ਨੂੰ ਕਿਹਾ --*

*ਸਵੈਯਾ*

ਸ਼ਿਆਮ (ਕਵੀ ਕਹਿੰਦੇ ਹਨ) ਗੋਪੀ ਨੇ ਮੂੰਹ ਤੋਂ ਇਸ ਤਰ੍ਹਾਂ ਕਿਹਾ -- ਹੇ ਕਾਨ੍ਹ! ਤੂੰ ਇਹ ਬੜੀ ਚੰਗੀ ਗੱਲ ਸਿਖੀ ਹੈ? ਤੂੰ (ਆਪਣੇ ਪਿਤਾ) ਨੰਦ ਵਲ ਵੇਖ! (ਜਿਸ ਦਾ) ਨਾਮ 'ਹਲੀ' ਹੈ, ਉਸ ਭਰਾ ਵਲ ਵੇਖ! (ਉਹ ਕਿਸ ਤਰ੍ਹਾਂ ਦੇ ਭਲੇ ਪੁਰਸ਼ ਹਨ ਤੇ ਤੂੰ ਕਿਸ ਤਰ੍ਹਾਂ ਦੀ ਸ਼ਰਾਰਤ ਕਰਨ ਲਗ ਪਿਆ ਹੈਂ?) (ਤੂੰ ਸਾਡੇ) ਕਪੜੇ ਛਲ ਨਾਲ ਹਰ ਲਏ ਹਨ, ਬਲਵਾਨ ਕੰਸ ਇਹ ਗੱਲ ਸੁਣ ਕੇ ਤੈਨੂੰ ਮਾਰ ਦੇਵੇਗਾ। (ਅਗੋਂ ਕ੍ਰਿਸ਼ਨ ਨੇ ਕਿਹਾ--) ਮੈਨੂੰ ਕੌਣ ਮਾਰੇਗਾ? ਤੁਹਾਡੇ ਰਾਜੇ ਕੰਸ ਨੂੰ ਕਮਲ ਦੀ ਕਲੀ ਵਾਂਗ ਤੋੜ ਸੁਟਾਂਗਾ।੨੫੨।

*ਕਾਨ੍ਹ ਬਾਚ ਗੋਪੀ ਸੋ*

*ਸਵੈਯਾ*

ਕਾਨ੍ਹ ਕਹੀ ਤਿਨ ਕੋ ਇਹ ਬਾਤ ਨ ਦਿਓ ਪਟ ਹਉ ਨਿਕਰਿਯੋ ਬਿਨੁ ਤੋ ਕੋ।
ਕਿਉ ਜਲ ਬੀਚ ਰਹੀ ਛਪ ਕੈ ਤਨ ਕਾਹਿ ਕਟਾਵਤ ਹੋ ਪਹਿ ਜੋਕੋ।
ਨਾਮ ਬਤਾਵਤ ਹੋ ਨ੍ਰਿਪ ਕੋ ਤਿਹ ਕੋ ਫੁਨਿ ਨਾਹਿ ਕਛੂ ਡਰੁ ਮੋਕੋ।
ਕੇਸਨ ਤੇ ਗਹਿ ਕੈ ਤਪ ਕੀ ਅਗਨੀ ਮਧਿ ਈਧਨ ਜਿਉ ਉਹਿ ਝੋਕੋ। ੨੫੩।

ਰੂਖਿ ਚਰੇ ਹਰਿ ਜੀ ਰਿਝ ਕੈ ਮੁਖ ਤੇ ਜਬ ਬਾਤ ਕਹੀ ਇਹ ਤਾ ਸੋ।
ਤਉ ਰਿਸਿ ਬਾਤ ਕਹੀ ਉਨ ਹੂੰ ਇਹ ਜਾਇ ਕਹੈ ਤੁਹਿ ਮਾਤ ਪਿਤਾ ਸੋ।
ਜਾਇ ਕਹੋ ਇਹ ਕਾਨ੍ਹ ਕਹੀ ਮਨ ਹੈ ਤੁਮਰੋ ਕਹਬੇ ਕਹੁ ਜਾ ਸੋ।
ਜੋ ਸੁਨਿ ਕੋਊ ਕਹੈ ਹਮ ਕੋ ਇਹ ਤੋ ਹਮ ਹੂੰ ਸਮਝੈ ਫੁਨਿ ਵਾ ਸੋ। ੨੫੪।

*ਕਾਨ੍ਹ ਬਾਚ*

*ਸਵੈਯਾ*

ਦੇਉ ਬਿਨਾ ਨਿਕਰੈ ਨਹਿ ਚੀਰ ਕਹਿਯੋ ਹਸਿ ਕਾਨ੍ਹ ਸੁਨੋ ਤੁਮ ਪਿਆਰੀ।
ਸੀਤ ਸਹੋ ਜਲ ਮੈ ਤੁਮ ਨਾਹਕ ਬਾਹਰਿ ਆਵਹੋ ਗੋਰੀ ਅਉ ਕਾਰੀ।
ਦੇ ਅਪੁਨੇ ਅਗੂਆ ਪਿਛੂਆ ਕਰ ਬਾਰਿ ਤਜੋ ਪਤਲੀ ਅਰੁ ਭਾਰੀ।
ਯੌ ਨਹਿ ਦੇਉ ਕਹਿਓ ਹਰਿ ਜੀ ਤਸਲੀਮ ਕਰੋ ਕਰ ਜੋਰਿ ਹਮਾਰੀ। ੨੫੫।

ਫੇਰਿ ਕਹੀ ਹਰਿ ਜੀ ਤਿਨ ਸੋ ਰਿਝ ਕੈ ਇਹ ਬਾਤ ਸੁਨੋ ਤੁਮ ਮੇਰੀ।
ਜੋਰਿ ਪ੍ਰਨਾਮ ਕਰੋ ਹਮਰੋ ਕਰ ਲਾਜ ਕੀ ਕਾਟਿ ਸਭੈ ਤੁਮ ਬੇਰੀ।
ਬਾਰ ਹੀ ਬਾਰ ਕਹਿਯੋ ਤੁਮ ਸੋ ਮੁਹਿ ਮਾਨਹੁ ਸੀਘ੍ਰ ਕਿਧੋ ਇਹ ਹੇ ਰੀ।
ਨਾਤੁਰ ਜਾਇ ਕਹੋ ਸਭ ਹੀ ਪਹਿ ਸਉਹ ਲਗੈ ਫੁਨਿ ਠਾਕੁਰ ਕੇਰੀ। ੨੫੬।

*ਗੋਪੀ ਬਾਚ ਕਾਨ੍ਹ ਸੋ*

*ਸਵੈਯਾ*

ਜੋ ਤੁਮ ਜਾਇ ਕਹੋ ਤਿਨ ਹੀ ਪਹਿ ਤੋ ਹਮ ਬਾਤ ਬਨਾਵਹਿ ਐਸੇ।
ਚੀਰ ਹਰੇ ਹਮਰੇ ਹਰਿ ਜੀ ਦਈ ਬਾਰਿ ਤੇ ਨਿਆਰੀ ਕਢੈ ਹਮ ਕੈਸੇ।
ਭੇਦ ਕਹੈ ਸਭ ਹੀ ਜਸੁਧਾ ਪਹਿ ਤੋਹਿ ਕਰੈ ਸਰਮਿੰਦਤ ਵੈਸੇ।
ਜਿਉ ਨਰ ਕੋ ਗਹਿ ਕੈ ਤਿਰੀਯਾ ਹੂੰ ਸੁ ਮਾਰਤ ਲਾਤਨ ਮੁਕਨ ਜੈਸੇ। ੨੫੭।



*ਕ੍ਰਿਸ਼ਨ ਨੇ ਗੋਪੀ ਨੂੰ ਕਿਹਾ --*

*ਸਵੈਯਾ*

ਕ੍ਰਿਸ਼ਨ ਨੇ ਉਸ ਨੂੰ ਇਹ ਗੱਲ ਕਹੀ, (ਕਿ ਪਾਣੀ ਤੋਂ) ਨਿਕਲੇ ਬਿਨਾ ਮੈਂ ਤੈਨੂੰ ਕਪੜੇ ਨਹੀਂ ਦੇਵਾਂਗਾ। (ਤੂੰ) ਪਾਣੀ ਵਿਚ ਲੁਕ ਕੇ ਕਿਉਂ (ਖੜੋਤੀ ਹੈਂ ਅਤੇ) ਸ਼ਰੀਰ ਨੂੰ ਜੋਕਾਂ ਕੋਲੋਂ ਕਿਉਂ ਕਟਵਾ ਰਹੀ ਹੈਂ? (ਡਰਾਉਣ ਲਈ, ਜਿਸ) ਰਾਜੇ ਕੰਸ ਦਾ ਨਾਮ ਦਸ ਰਹੀ ਹੈਂ ਉਸ ਦਾ ਮੈਨੂੰ ਰਤੀ ਜਿੰਨਾ ਵੀ ਡਰ ਨਹੀਂ ਹੈ। ਬਲਦੀ ਹੋਈ ਅੱਗ ਵਿਚ ਲਕੜ ਸੁਟਣ ਵਾਂਗ (ਉਸ) ਕੰਸ ਨੂੰ ਕੇਸਾਂ ਤੋਂ ਫੜ ਕੇ ਅੱਗ ਵਿਚ ਸੁਟ ਦੇਵਾਂਗਾ।੨੫੩।

ਜਦ ਕ੍ਰਿਸ਼ਨ ਨੇ ਉਸ ਨੂੰ ਇਹ ਗੱਲ ਕਹੀ (ਤਾਂ ਮੌਜ ਵਿਚ ਆ ਕੇ) ਬ੍ਰਿਛ ਉਤੇ ਹੋਰ ਵੀ ਉਪਰ ਨੂੰ ਚੜ੍ਹ ਗਿਆ। ਤਦ ਗੁੱਸੇ ਹੋ ਕੇ ਉਨ੍ਹਾਂ ਗੋਪੀਆਂ ਨੇ ਇਹ ਗੱਲ ਕਹੀ ਕਿ ਅਸੀਂ ਤੇਰੇ ਮਾਤਾ ਪਿਤਾ ਨੂੰ ਜਾ ਕੇ ਦਸਾਂਗੀਆਂ। ਅਗੋਂ ਕ੍ਰਿਸ਼ਨ ਨੇ ਉਨ੍ਹਾਂ ਨੂੰ ਕਿਹਾ-ਤੁਹਾਡੇ ਮਨ ਵਿਚ ਜਿਸ ਨੂੰ ਵੀ ਕਹਿਣਾ ਹੈ, ਬੇਸ਼ਕ ਜਾ ਕੇ ਕਹਿ ਦਿਓ। (ਤੁਹਾਡੀ ਗੱਲ) ਸੁਣ ਕੇ ਜੇ ਮੈਨੂੰ ਕੋਈ ਕੁਝ ਕਹੇਗਾ, ਤਾਂ ਫਿਰ ਮੈਂ ਆਪੇ ਹੀ ਉਸ ਨਾਲ ਨਿਬੜ ਲਵਾਂਗਾ।੨੫੪।

*ਕ੍ਰਿਸ਼ਨ ਨੇ ਕਿਹਾ --*

*ਸਵੈਯਾ*

ਕ੍ਰਿਸ਼ਨ ਨੇ ਹਸ ਕੇ ਕਿਹਾ -- ਹੇ ਪਿਆਰੀ! ਤੁਸੀਂ ਸੁਣ ਲਵੋ (ਕਿ ਪਾਣੀ ਵਿਚੋਂ) ਨਿਕਲੇ ਬਿਨਾ (ਮੈਂ ਕਦੇ ਵੀ) ਕਪੜੇ ਨਹੀਂ ਦਿਆਂਗਾ। ਹੇ ਗੋਰੀ! ਅਤੇ ਕਾਲੀ! ਤੁਸੀਂ ਵਿਅਰਥ ਹੀ ਪਾਣੀ ਵਿਚ ਖੜੋਤੀਆਂ ਠੰਡ ਸਹਿ ਰਹੀਆਂ ਹੋ, ਤੁਰਤ ਬਾਹਰ ਆ ਜਾਓ। ਹੇ ਮੋਟੀਓ! ਅਤੇ ਪਤਲੀਓ! ਤੁਸੀਂ ਆਪਣੇ ਅਗੇ ਤੇ ਪਿੱਛੇ ਹੱਥ ਰਖ ਕੇ ਪਾਣੀ ਤੋਂ ਬਾਹਰ ਆ ਜਾਓ। ਬਾਹਰ ਆਉਣ ਤੇ ਕ੍ਰਿਸ਼ਨ ਨੇ ਕਿਹਾ -- ਇਸ ਤਰ੍ਹਾਂ ਕਪੜੇ ਨਹੀਂ ਦੇਵਾਂਗਾ, ਪਹਿਲਾਂ ਦੋਵੇਂ ਹੱਥ ਜੋੜ ਕੇ ਮੈਨੂੰ ਪ੍ਰਣਾਮ ਕਰੋ। ੨੫੫।

ਕ੍ਰਿਸ਼ਨ ਨੇ ਫਿਰ ਰੀਝ ਕੇ ਕਿਹਾ (ਹੇ ਗੋਪੀਓ!) ਤੁਸੀਂ ਮੇਰੀ ਇਹ ਗੱਲ ਸੁਣੋ! ਤੁਸੀਂ ਲਾਜ ਦੀ ਬੇੜੀ ਕਟ ਕੇ (ਸੁਟ ਦਿਓ ਅਤੇ) ਦੋਵੇਂ ਹੱਥ ਜੋੜ ਕੇ ਮੈਨੂੰ ਪ੍ਰਣਾਮ ਕਰੋ। ਮੈਂ ਤੁਹਾਨੂੰ ਵਾਰ ਵਾਰ ਕਹਿ ਰਿਹਾ ਹਾਂ, ਅੜੀਓ! ਛੇਤੀ ਨਾਲ ਮੇਰਾ ਕਿਹਾ ਮੰਨ ਜਾਓ। ਨਹੀਂ ਤਾਂ (ਮੈਂ) ਸਭ ਕੋਲ ਜਾ ਕੇ ਤੁਹਾਡੀਆਂ ਗੱਲਾਂ ਕਹਾਂਗਾ, ਮੈਨੂੰ ਠਾਕੁਰ ਦੀ ਸੌਂਹ ਹੈ। ੨੫੬।

*ਗੋਪੀਆਂ ਨੇ ਕ੍ਰਿਸ਼ਨ ਨੂੰ ਕਿਹਾ*

*ਸਵੈਯਾ*

ਜੇ ਤੂੰ ਜਾ ਕੇ ਉਨ੍ਹਾਂ ਲੋਕਾਂ ਨੂੰ (ਸਾਡੇ ਬਾਰੇ) ਕਹੇਂਗਾ, ਤਦ ਅਸੀਂ ਇਸ ਤਰ੍ਹਾਂ ਦੀ ਗੱਲ ਬਣਾ ਕੇ ਸੁਣਾਵਾਂਗੀਆਂ ਕਿ (ਕ੍ਰਿਸ਼ਨ) ਨੇ ਸਾਡੇ ਕਪੜੇ ਚੁਰਾ ਲਏ ਸਨ ਅਤੇ (ਕਹਿੰਦਾ ਹੈ) ਪਾਣੀ ਤੋਂ ਬਾਹਰ (ਨਿਕਲ ਆਓ!) ਹਾਇ ਰੱਬਾ (ਅਸੀਂ) ਬਾਹਰ ਕਿਸ ਤਰ੍ਹਾਂ ਨਿਕਲੀਏ? (ਤੇਰੀ ਮਾਤਾ) ਜਸੋਧਾ ਕੋਲ ਸਾਰਾ ਭੇਦ ਕਹਿ ਦੇਵਾਂਗੀਆਂ ਅਤੇ ਉਸ ਤਰ੍ਹਾਂ ਸ਼ਰਮਿੰਦਾ ਕਰਾਵਾਂਗੀਆਂ ਜਿਸ ਤਰ੍ਹਾਂ (ਛੇੜਖਾਨੀ ਕਰਨ ਵਾਲੇ) ਪੁਰਸ਼ ਨੂੰ ਇਸਤਰੀ ਫੜ ਕੇ ਲੱਤਾਂ ਮੁੱਕੀਆਂ ਮਾਰ ਕੇ ਕਰਦੀ ਹੈ। ੨੫੭।

*ਕਾਨ੍ਹ ਬਾਚ*

*ਦੋਹਰਾ*

ਬਾਤ ਕਹੀ ਤਬ ਇਹ ਹਰੀ ਕਾਹਿ ਬੰਧਾਵਤ ਮੋਹਿ।
ਨਮਸਕਾਰ ਜੋ ਨ ਕਰੋ ਮੋਹਿ ਦੁਹਾਈ ਤੋਹਿ। ੨੫੮।

*ਗੋਪੀ ਬਾਚ*

*ਸਵੈਯਾ*

ਕਾਹਿ ਖਿਝਾਵਤ ਹੋ ਹਮ ਕੋ ਅਰੁ ਦੇਤ ਕਹਾ ਜਦੁਰਾਇ ਦੁਹਾਈ।
ਜਾ ਬਿਧਿ ਕਾਰਨ ਬਾਤ ਬਨਾਵਤ ਸੋ ਬਿਧਿ ਹਮ ਹੂੰ ਲਖਿ ਪਾਈ।
ਭੇਦ ਕਰੋ ਹਮ ਸੋ ਤੁਮ ਨਾਹਕ ਬਾਤ ਇਹੈ ਮਨ ਮੈ ਤੁਹਿ ਆਈ।
ਸਉਹ ਲਗੈ ਹਮ ਠਾਕੁਰ ਕੀ ਜੁ ਰਹੈ ਤੁਮਰੀ ਬਿਨੁ ਮਾਤ ਸੁਨਾਈ। ੨੫੯।

*ਕਾਨ੍ਹ ਬਾਚ ਗੁਪੀਆ ਸੋ*

*ਸਵੈਯਾ*

ਮਾ ਸੁਨਿ ਹੈ ਤਬ ਕਾ ਕਰਿ ਹੈ ਹਮਰੋ ਸੁਨਿ ਲੇਹੁ ਸਭੈ ਬ੍ਰਿਜ ਨਾਰੀ।
ਬਾਤ ਕਹੀ ਤੁਮ ਮੂੜਨ ਕੀ ਹਮ ਜਾਨਤ ਹੈ ਤੁਮ ਹੋ ਸਭ ਬਾਰੀ।
ਸੀਖਤ ਹੋ ਰਸ ਰੀਤਿ ਅਬੈ ਇਹ ਕਾਨ੍ਹ ਕਹੀ ਤੁਮ ਹੋ ਮੁਹਿ ਪਿਆਰੀ।
ਖੇਲਨ ਕਾਰਨ ਕੋ ਹਮ ਹੂੰ ਜੁ ਹਰੀ ਛਲ ਕੈ ਤੁਮ ਸੁੰਦਰ ਸਾਰੀ। ੨੬੦।

*ਗੋਪੀ ਬਾਚ*

*ਸਵੈਯਾ*

ਫੇਰਿ ਕਹੀ ਮੁਖ ਤੇ ਇਮ ਗੋਪਿਨ ਬਾਤ ਇਸੀ ਮਨੁ ਏ ਪਟ ਦੈਹੋ।
ਸਉਹ ਕਰੋ ਮੁਸਲੀਧਰ ਕੀ ਜਸੁਧਾ ਨੰਦ ਕੀ ਹਮ ਕੋ ਡਰ ਕੈਹੋ।
ਕਾਨ੍ਹ ਬਿਚਾਰਿ ਪਿਖੋ ਮਨ ਮੈ ਇਨ ਬਾਤਨ ਤੇ ਤੁਮ ਨ ਕਿਛੁ ਪੈਹੋ।
ਦੇਹੁ ਕਹਿਯੋ ਜਲ ਮੈ ਹਮ ਕੋ ਇਹ ਦੇਹਿ ਅਸੀਸ ਸਭੈ ਤੁਹਿ ਜੈਹੋ। ੨੬੧।

*ਗੋਪੀ ਬਾਚ*

*ਸਵੈਯਾ*

ਫੇਰਿ ਕਹੀ ਮੁਖ ਤੇ ਮਿਲਿ ਗੋਪਨ ਨੇਹ ਲਗੈ ਹਰਿ ਜੀ ਨਹਿ ਜੋਰੀ।
ਨੈਨਨ ਸਾਥ ਲਗੈ ਸੋਊ ਨੇਹੁ ਕਹੈ ਮੁਖ ਤੇ ਇਹ ਸਾਵਲ ਗੋਰੀ।
ਕਾਨ੍ਹ ਕਹੀ ਹਸਿ ਕੈ ਇਹ ਬਾਤ ਸੁਨੋ ਰਸ ਰੀਤਿ ਕਹੋ ਮਮ ਹੋਰੀ।
ਆਖਨ ਸਾਥ ਲਗੈ ਟਕਵਾ ਫੁਨਿ ਹਾਥਨ ਸਾਥ ਲਗੈ ਸੁਭ ਸੋਰੀ। ੨੬੨।



*ਕਾਨ ਨੇ ਕਿਹਾ --*

*ਦੋਹਰਾ*

ਤਦ ਕ੍ਰਿਸ਼ਨ ਨੇ ਇਹ ਗੱਲ ਕਹੀ (ਕਿ ਤੁਸੀਂ) ਮੈਨੂੰ ਕਿਉਂ ਬਨ੍ਹਵਾਉਂਦੀਆਂ ਹੋ? ਮੈਨੂੰ ਨਮਸਕਾਰ ਨਹੀਂ ਕਰੋਗੀਆਂ ਤਾਂ ਮੈਨੂੰ ਤੁਹਾਡੀ ਹੀ ਸੌਂਹ ਲਗੇ (ਕਪੜੇ ਨਹੀਂ ਦੇਵਾਂਗਾ)।੨੫੮।

*ਗੋਪੀ ਨੇ ਕਿਹਾ ▯*

*ਸਵੈਯਾ*

ਹੇ ਯਾਦਵਾਂ ਦੇ ਸੁਆਮੀ! ਤੂੰ ਸਾਨੂੰ ਕਿਉਂ ਖਿਝਾਉਂਦਾ ਹੈਂ, ਅਤੇ ਕਿਉਂ ਸੌਹਾਂ ਖਾਂਦਾ ਹੈਂ? ਜਿਸ ਕਾਰਨ ਤੂੰ ਇਹ ਗੱਲਾਂ ਬਣਾਉਂਦਾ ਹੈਂ, ਉਹ ਕਾਰਨ ਅਸੀਂ ਵੀ ਜਾਣ ਲਿਆ ਹੈ; ਤੂੰ ਵਿਅਰਥ ਵਿਚ ਜੋ ਸਾਡੇ ਤੋਂ ਲੁਕਾ ਕਰਦਾ ਹੈਂ। ਜੋ ਤੇਰੇ ਮਨ ਵਿਚ ਇਹ ਗੱਲ ਹੈ (ਨੰਗੇ ਕਰਨ ਦੀ) ਤਾਂ ਸਾਨੂੰ ਵੀ ਠਾਕੁਰ ਦੀ ਸੌਂਹ ਜੇ ਅਸੀਂ ਤੇਰੀ ਮਾਤਾ ਨੂੰ ਸਾਰੀ ਗੱਲ ਦਸੇ ਬਿਨਾ ਰਹੀਏ।੨੫੯।

*ਕ੍ਰਿਸ਼ਨ ਨੇ ਗੋਪੀਆਂ ਨੂੰ ਕਿਹਾ --*

*ਸਵੈਯਾ*

ਬ੍ਰਜ ਦੀਆਂ ਸਾਰੀਆਂ ਇਸਤਰੀਓ! ਸੁਣ ਲਓ, ਜੇਕਰ ਮਾਤਾ (ਜਸੋਧਾ) ਤੁਹਾਡੀਆਂ ਗੱਲਾਂ ਸੁਣ ਲਵੇਗੀ, ਤਦ ਉਹ ਮੇਰਾ ਕੀ ਕਰੇਗੀ? ਤੁਸੀਂ ਤਾਂ ਬੇਸਮਝਾਂ ਵਰਗੀ ਗੱਲ ਕਹੀ ਹੈ। ਮੈਂ ਜਾਣਦਾ ਹਾਂ, ਤੁਸੀਂ ਸਾਰੀਆਂ ਅਜੇ ਬਾਲੜੀਆਂ ਹੋ। ਤੁਸੀਂ ਅਜੇ ਰਸ ਦੀ ਰੀਤੀ ਸਿਖਦੀਆਂ ਹੋ। ਪਰ ਕ੍ਰਿਸ਼ਨ ਨੇ ਕਿਹਾ -- ਤੁਸੀਂ ਸਾਰੀਆਂ ਮੈਨੂੰ ਪਿਆਰੀਆਂ ਹੋ। ਮੈਂ ਜੋ ਤੁਹਾਡੀਆਂ ਸਾੜੀਆਂ ਛਲ ਪੂਰਵਕ ਚੁਕੀਆਂ ਹਨ (ਇਸ ਦਾ) ਕਾਰਨ ਕੇਵਲ (ਹਸਣਾ) ਖੇਡਣਾ ਹੈ।੨੬੦।

*ਗੋਪੀਆਂ ਨੇ ਕਿਹਾ ▯*

*ਸਵੈਯਾ*

ਗੋਪੀਆਂ ਨੇ ਮੁੜ ਇਹ ਗੱਲ ਮੂੰਹੋਂ ਆਖੀ--ਹੇ ਕ੍ਰਿਸ਼ਨ! ਜੇਕਰ ਅਜਿਹੀ ਗੱਲ ਮਨ ਵਿਚ ਹੈ (ਤਾਂ ਸਾਡੇ) ਕਪੜੇ ਸਾਨੂੰ ਦੇ ਦਿਓ ਅਤੇ ਬਲਰਾਮ, ਜਸੋਧਾ ਅਤੇ ਨੰਦ ਦੀ ਸੌਂਹ ਖਾਓ, ਜੋ ਸਾਨੂੰ (ਫਿਰ ਨਹੀਂ) ਡਰਾਓਗੇ। ਹੇ ਕ੍ਰਿਸ਼ਨ! (ਤੂੰ ਆਪਣੇ) ਮਨ ਵਿਚ ਵਿਚਾਰ ਪੂਰਵਕ ਵੇਖ ਲੈ, ਇਨ੍ਹਾਂ ਗੱਲਾਂ ਤੋਂ ਤੈਨੂੰ ਕੁਝ ਨਹੀਂ ਪ੍ਰਾਪਤ ਹੋਣਾ। ਤੂੰ ਸਾਨੂੰ ਪਾਣੀ ਵਿਚ ਹੀ (ਬਸਤ੍ਰ) ਦੇ ਦੇ, ਅਸੀਂ ਸਾਰੀਆਂ ਤੈਨੂੰ ਅਸੀਸਾਂ ਦੇ ਕੇ ਚਲੀਆਂ ਜਾਵਾਂਗੀਆਂ।੨੬੧।

*ਗੋਪੀਆਂ ਨੇ ਕਿਹਾ --*

*ਸਵੈਯਾ*

ਗੋਪੀਆਂ ਨੇ ਮਿਲ ਕੇ ਫਿਰ ਮੂੰਹੋਂ ਇਹ ਗੱਲ ਕਹੀ -- ਹੇ ਹਰੀ ਜੀ! ਨੇਹੁ ਜ਼ੋਰੀਂ ਨਹੀਂ ਲਗਦਾ। ਕਾਲੀਆਂ ਅਤੇ ਗੋਰੀਆਂ (ਗੋਪੀਆਂ ਨੇ) ਮੂੰਹੋਂ ਇਹ ਆਖਿਆ ਕਿ ਉਹ ਨੇਹੁੰ ਤਾਂ ਅੱਖਾਂ ਰਾਹੀਂ ਲਗਦਾ ਹੈ। (ਅਗੋਂ) ਕ੍ਰਿਸ਼ਨ ਨੇ ਹਸ ਕੇ ਇਹ ਗੱਲ ਕਹੀ -- ਹੇ ਗੋਪੀਓ! ਮੈਂ ਨੇਹੁੰ ਲਾਉਣ ਦੀ ਰੀਤੀ ਕਹਿੰਦਾ ਹਾਂ, (ਤੁਸੀਂ) ਸੁਣੋਂ! ਅੱਖਾਂ ਨਾਲ ਪਹਿਲਾਂ ਟਿਕਟਿਕੀ ਲਗਦੀ ਹੈ, ਫਿਰ ਨਾਲ ਜੇ ਹੱਥ ਲੱਗ ਜਾਣ ਤਦ ਉਹ ਕੰਮ ਸੰਵਰ ਜਾਂਦਾ ਹੈ।੨੬੨।

ਫੇਰਿ ਕਹੀ ਮੁਖਿ ਤੇ ਗੁਪੀਆ ਹਮਰੇ ਪਟ ਦੇਹੁ ਕਹਿਯੋ ਨੰਦ ਲਾਲਾ।
ਫੇਰਿ ਇਸਨਾਨ ਕਰੈ ਨ ਇਹਾ ਕਹਿ ਹੈ ਹਮਿ ਲੋਗਨ ਆਛਨ ਬਾਲਾ।
ਜੋਰਿ ਪ੍ਰਨਾਮ ਕਰੋ ਹਮ ਕੋ ਕਰ ਬਾਹਰ ਹ੍ਵੈ ਜਲ ਤੇ ਤਤਕਾਲਾ।
ਕਾਨ੍ਹ ਕਹੀ ਹਸਿ ਕੈ ਮੁਖਿ ਤੈ ਕਰਿ ਹੋ ਨਹੀ ਢੀਲ ਦੇਉ ਪਟ ਹਾਲਾ। ੨੬੩।

*ਦੋਹਰਾ*

ਮੰਤ੍ਰ ਸਭਨ ਮਿਲਿ ਇਹ ਕਰਿਯੋ ਜਲ ਕੋ ਤਜਿ ਸਭ ਨਾਰਿ।
ਕਾਨਰ ਕੀ ਬਿਨਤੀ ਕਰੋ ਕੀਨੋ ਇਹੈ ਬਿਚਾਰ। ੨੬੪।

*ਸਵੈਯਾ*

ਦੈ ਅਗੁਆ ਪਿਛੂਆ ਅਪੁਨੇ ਕਰ ਪੈ ਸਭ ਹੀ ਜਲ ਤਿਆਗਿ ਖਰੀ ਹੈ।
ਕਾਨ ਕੇ ਪਾਇ ਪਰੀ ਬਹੁ ਬਾਰਨ ਅਉ ਬਿਨਤੀ ਬਹੁ ਭਾਤਿ ਕਰੀ ਹੈ।
ਦੇਹੁ ਕਹਿਯੋ ਹਮਰੀ ਸਰ੍ਹੀਆ ਤੁਮ ਜੋ ਕਰਿ ਕੈ ਛਲ ਸਾਥ ਹਰੀ ਹੈ।
ਜੇ ਕਹਿ ਹੋ ਮਨਿ ਹੈ ਹਮ ਸੋ ਅਤਿ ਹੀ ਸਭ ਸੀਤਹਿ ਸਾਥ ਠਰੀ ਹੈ। ੨੬੫।

*ਕਾਨ੍ਹ ਬਾਚ*

*ਸਵੈਯਾ*

ਕਾਨ੍ਹ ਕਹੀ ਹਸਿ ਬਾਤ ਤਿਨੈ ਕਹਿ ਹੈ ਹਮ ਜੋ ਤੁਮ ਸੋ ਮਨ ਹੋ।
ਸਭ ਹੀ ਮੁਖ ਚੂਮਨ ਦੇਹੁ ਕਹਿਯੋ ਚੁਮ ਹੈ ਹਮ ਹੂੰ ਤੁਮ ਹੂੰ ਗਨਿ ਹੋ।
ਅਰੁ ਤੋਰਨ ਦੇਹੁ ਕਹਿਯੋ ਸਭ ਹੀ ਕੁਚ ਨਾਤਰ ਹਉ ਤੁਮ ਕੋ ਹਨਿ ਹੋ।
ਤਬ ਹੀ ਪਟ ਦੇਉ ਸਭੈ ਤੁਮਰੇ ਇਹ ਝੂਠ ਨਹੀ ਸਤਿ ਕੈ ਜਨਿ ਹੋ। ੨੬੬।

ਫੇਰਿ ਕਹੀ ਮੁਖ ਤੇ ਹਰਿ ਜੀ ਸੁਨਿ ਰੀ ਇਕ ਬਾਤ ਕਹੋ ਸੰਗ ਤੇਰੇ।
ਜੋਰਿ ਪ੍ਰਨਾਮ ਕਰੋ ਕਰ ਸੋ ਤੁਮ ਕਾਮ ਕਰਾ ਉਪਜੀ ਜੀਅ ਮੇਰੇ।
ਤੌ ਹਮ ਬਾਤ ਕਹੀ ਤੁਮ ਸੋ ਜਬ ਘਾਤ ਬਨੀ ਸੁਭ ਠਉਰ ਅਕੇਰੇ।
ਦਾਨ ਲਹੈ ਜੀਅ ਕੋ ਹਮ ਹੂੰ ਹਸਿ ਕਾਨ੍ਹ ਕਹੀ ਤੁਮਰੋ ਤਨ ਹੇਰੇ। ੨੬੭।

*ਕਬਿਯੋ ਬਾਚ*

*ਦੋਹਰਾ*

ਕਾਨ੍ਹ ਜਬੈ ਗੋਪੀ ਸਭੈ ਦੇਖਿਯੋ ਨੈਨ ਨਚਾਤ।
ਹ੍ਵੈ ਪ੍ਰਸੰਨਿ ਕਹਨੇ ਲਗੀ ਸਭੈ ਸੁਧਾ ਸੀ ਬਾਤ। ੨੬੮।



ਗੋਪੀਆਂ ਨੇ ਫਿਰ ਮੂੰਹ ਤੋਂ ਇਹ ਗੱਲ ਕਹੀ -- ਹੇ ਨੰਦ ਲਾਲ! ਸਾਡੇ ਕਪੜੇ ਦੇ ਦਿਓ! ਅਸੀਂ ਮੁੜ ਕੇ ਇਸ ਜਗ੍ਹਾ ਤੇ ਕਦੇ ਵੀ ਨਹੀਂ ਨਹਾਵਾਂਗੀਆਂ ਅਤੇ ਹੋਰਨਾਂ ਲੋਕਾਂ ਅਤੇ ਚੰਗੀਆਂ ਇਸਤਰੀਆਂ ਨੂੰ ਵੀ ਕਹਿ ਦਿਆਂਗੀਆਂ (ਕਿ ਇਥੇ ਕੋਈ ਨ ਨਹਾਵੇ)। ਝਟ ਪਟ ਪਾਣੀ ਤੋਂ ਨਿਕਲ ਕੇ ਅਤੇ ਹੱਥ ਜੋੜ ਕੇ ਮੈਨੂੰ ਪ੍ਰਣਾਮ ਕਰੋ -- ਕ੍ਰਿਸ਼ਨ ਨੇ ਹਸ ਕੇ ਮੂੰਹੋਂ ਇਹ ਗੱਲ ਕਹੀ (ਕਿ ਮੈਂ) ਫਿਰ ਜ਼ਰਾ ਜਿੰਨੀ ਢਿੱਲ ਨਹੀਂ ਕਰਾਂਗਾ ਅਤੇ ਝਟ ਹੀ ਕਪੜੇ ਦੇ ਦੇਵਾਂਗਾ। ੨੬੩।

*ਦੋਹਰਾ*

ਫਿਰ ਸਭ ਗੋਪੀਆਂ ਨੇ ਮਿਲ ਕੇ ਇਹ ਵਿਚਾਰ ਕੀਤਾ (ਕਿ) ਸਾਰੀਆਂ ਨਾਰੀਆਂ ਪਾਣੀ ਤੋਂ ਬਾਹਰ ਨਿਕਲ ਕੇ ਕ੍ਰਿਸ਼ਨ ਅਗੇ ਬੇਨਤੀ ਕਰੀਏ। ੨੬੪।

*ਸਵੈਯਾ*

(ਵਿਚਾਰ ਕਰਨ ਉਪਰੰਤ) ਸਾਰੀਆਂ (ਗੋਪੀਆਂ) ਆਪਣੇ ਹੱਥਾਂ ਨੂੰ ਅਗੇ ਪਿਛੇ ਦੇ ਕੇ, ਪਾਣੀ ਤੋਂ ਨਿਕਲ ਕੇ ਖੜੋ ਗਈਆਂ। (ਫਿਰ) ਬਹੁਤ ਵਾਰ ਕ੍ਰਿਸ਼ਨ ਦੇ ਪੈਰੀਂ ਪਈਆਂ ਅਤੇ ਕਈ ਤਰ੍ਹਾਂ ਨਾਲ ਉਸ ਦੇ ਅਗੇ ਬੇਨਤੀਆਂ ਕੀਤੀਆਂ। (ਫਿਰ) ਕਿਹਾ--ਸਾਡੀਆਂ ਸਾੜੀਆਂ ਦਿਓ, ਜੋ ਤੂੰ ਛਲ ਨਾਲ ਚੁਕ ਲਈਆਂ ਹੋਈਆਂ ਹਨ। ਜੋ ਤੂੰ ਕਹੇਂਗਾ ਅਸੀਂ, ਉਹੋ ਮੰਨਾਂਗੀਆਂ, ਠੰਡ ਦੇ ਨਾਲ ਅਸੀਂ ਸਾਰੀਆਂ ਬਹੁਤ ਠਰ ਗਈਆਂ ਹਾਂ। ੨੬੫।

*ਕਾਨ੍ਹ ਨੇ ਕਿਹਾ --*

*ਸਵੈਯਾ*

ਕ੍ਰਿਸ਼ਨ ਨੇ ਹਸ ਕੇ ਉਨ੍ਹਾਂ ਨੂੰ ਇਹ ਗੱਲ ਕਹੀ -- ਜੋ ਮੈਂ ਕਹਾਂਗਾ, ਉਹ ਤੁਸੀਂ ਮੰਨ ਜਾਓਗੀਆਂ? (ਕ੍ਰਿਸ਼ਨ ਨੇ ਫਿਰ) ਕਿਹਾ -- ਤੁਸੀਂ ਸਾਰੀਆਂ (ਮੈਨੂੰ) ਆਪਣੇ ਮੂੰਹ ਚੁੰਮਣ ਦਿਓ; ਮੈਂ ਚੁੰਮਦਾ ਜਾਵਾਂਗਾ ਅਤੇ ਤੁਸੀਂ ਗਿਣਦੀਆਂ ਜਾਣਾ। (ਅਤੇ ਫਿਰ) ਕਿਹਾ -- (ਤੁਸੀਂ) ਸਾਰੀਆਂ ਮੈਨੂੰ ਆਪਣੀਆਂ ਛਾਤੀਆਂ ਪੁਟਣ ਦਿਓ, ਨਹੀਂ ਤਾਂ (ਮੈਂ) ਤੁਹਾਨੂੰ (ਪਾਲੇ ਨਾਲ) ਮਾਰਾਂਗਾ। ਇਸ ਵਿਚ ਝੂਠ ਨਹੀਂ, ਸਚ ਕਰ ਕੇ ਜਾਣੋ (ਜਦ ਤੁਸੀਂ ਇਹ ਸ਼ਰਤਾਂ ਪੂਰੀਆਂ ਕਰ ਦਿਓਗੀਆਂ) ਤਦ ਹੀ ਤੁਹਾਡੇ ਬਸਤ੍ਰ ਦੇ ਦਿਆਂਗੇ। ੨੬੬।

ਫਿਰ ਕ੍ਰਿਸ਼ਨ ਨੇ ਹਸ ਕੇ ਮੂੰਹੋਂ ਇਹ ਗੱਲ ਕਹੀ -- ਹੇ ਪਿਆਰੀਓ! ਤੁਹਾਡੇ ਨਾਲ ਇਕ ਗੱਲ ਕਰਦਾ ਹਾਂ, ਸੁਣੋ। ਤੁਸੀਂ ਹੱਥ ਜੋੜ ਕੇ ਮੈਨੂੰ ਪ੍ਰਣਾਮ ਕਰੋ; ਮੇਰੇ ਮਨ ਵਿਚ ਕਾਮ-ਵਾਸਨਾ ਜਾਗ ਪਈ ਹੈ। ਤਦ ਹੀ ਤੁਹਾਨੂੰ ਇਹ ਗੱਲ ਕਹੀ ਹੈ, ਜਦ ਇਹ ਇਕਾਂਤ ਸਥਾਨ ਦਾ ਸੁੰਦਰ ਦਾਓ ਲਗ ਗਿਆ ਹੈ। ਕ੍ਰਿਸ਼ਨ ਨੇ ਹਸ ਕੇ ਕਿਹਾ -- ਤੁਹਾਡੇ ਸੁੰਦਰ ਸ਼ਰੀਰਾਂ ਨੂੰ ਵੇਖ ਕੇ ਮੇਰਾ ਮਨ (ਦੇਹ) ਦਾਨ ਲੈਣ ਨੂੰ ਕਰ ਆਇਆ ਹੈ। ੨੬੭।

*ਕਵੀ ਨੇ ਕਿਹਾ --*

*ਦੋਹਰਾ*

ਜਦ ਕ੍ਰਿਸ਼ਨ ਨੇ ਸਾਰੀਆਂ ਗੋਪੀਆਂ ਨਾਲ ਅੱਖਾਂ ਮਟਕਾਈਆਂ (ਤਾਂ) ਸਾਰੀਆਂ ਪ੍ਰਸੰਨ ਹੋ ਕੇ, ਅੰਮ੍ਰਿਤ ਵਰਗੀਆਂ (ਮਧੁਰ) ਗੱਲਾਂ ਕਹਿਣ ਲਗੀਆਂ। ੨੬੮।

*ਗੋਪੀ ਬਾਚ ਕਾਨ੍ਹ ਸੋ*

*ਸਵੈਯਾ*

ਕਾਨ੍ਹ ਬਹਿਕ੍ਰਮ ਥੋਰੀ ਤੁਮੈ ਖੇਲਹੁ ਨ ਅਪਨੋ ਘਰ ਕਾਹੋ।
ਨੰਦ ਸੁਨੈ ਜਸੁਧਾ ਤਪਤੈ ਤਿਹ ਤੇ ਤੁਮ ਕਾਨ੍ਹ ਭਏ ਹਰਕਾ ਹੋ।
ਨੇਹੁੰ ਲਗੈ ਨਹ ਜੋਰ ਭਏ ਤੁਮ ਨੇਹੁ ਲਗਾਵਤ ਹੋ ਬਰ ਕਾਹੋ।
ਲੇਹੁ ਕਹਾ ਇਨ ਬਾਤਨ ਤੇ ਰਸ ਜਾਨਤ ਕਾ ਅਜਹੂੰ ਲਰਕਾ ਹੋ। ੨੬੯।

*ਕਬਿਤੁ*

ਕਮਲ ਸੇ ਆਨਨ ਕੁਰੰਗਨ ਸੇ ਨੇਤ੍ਰਨ ਸੋ ਤਨ ਕੀ ਪ੍ਰਭਾ ਮੈ ਸਾਰੇ ਭਾਵਨ ਸੋ ਭਰੀਆ।
ਰਾਜਤ ਹੈ ਗੁਪੀਆ ਪ੍ਰਸੰਨ ਭਈ ਐਸੀ ਭਾਤਿ ਚੰਦ੍ਰਮਾ ਚਰ੍ਹੈ ਤੇ ਜਿਉ ਬਿਰਾਜੈ ਸੇਤ ਹਰੀਆ।
ਰਸ ਹੀ ਕੀ ਬਾਤੈ ਰਸ ਰੀਤਿ ਹੀ ਕੇ ਪ੍ਰੇਮ ਹੂੰ ਮੈ ਕਹੈ ਕਬਿ ਸ੍ਯਾਮ ਸਾਥ ਕਾਨ੍ਹ ਜੂ ਕੇ ਖਰੀਆ।
ਮਦਨ ਕੇ ਹਾਰਨ ਬਨਾਇਬੇ ਕੇ ਕਾਜ ਮਾਨੋ ਹਿਤ ਕੈ ਪਰੋਵਤ ਹੈ ਮੋਤਿਨ ਕੀ ਲਰੀਆ। ੨੭੦।

*ਸਵੈਯਾ*

ਕਾਹੇ ਕੋ ਕਾਨ੍ਹ ਜੂ ਕਾਮ ਕੇ ਬਾਨ ਲਗਾਵਤ ਹੋ ਤਨ ਕੇ ਧਨੁ ਭਉਹੈ।
ਕਾਹੇ ਕਉ ਨੇਹੁ ਲਗਾਵਤ ਹੋ ਮੁਸਕਾਵਤ ਹੋ ਚਲਿ ਆਵਤ ਸਉਹੈ।
ਕਾਹੇ ਕਉ ਪਾਗ ਧਰੋ ਤਿਰਛੀ ਅਰੁ ਕਾਹੇ ਭਰੋ ਤਿਰਛੀ ਤੁਮ ਗਉਹੈ।
ਕਾਹੇ ਰਿਝਾਵਤ ਹੌ ਮਨ ਭਾਵਤ ਆਹਿ ਦਿਵਾਤ ਹੈ ਹਮ ਸਉਹੈ। ੨੭੧।

ਬਾਤ ਸੁਨੀ ਹਰਿ ਕੀ ਜਬ ਸ੍ਰਉਨਨ ਰੀਝ ਹਸੀ ਸਭ ਹੀ ਬ੍ਰਿਜ ਬਾਮੈ।
ਠਾਢੀ ਭਈ ਤਰੁ ਤੀਰ ਤਬੈ ਹਰੂਏ ਹਰੂਏ ਚਲ ਕੈ ਗਜ ਗਾਮੈ।
ਬੇਰਿ ਬਨੇ ਤਿਨ ਨੇਤ੍ਰਨ ਕੇ ਜਨੁ ਮੈਨ ਬਨਾਇ ਧਰੇ ਇਹ ਦਾਮੈ।
ਸ੍ਯਾਮ ਰਸਾਤੁਰ ਪੇਖਤ ਯੌ ਜਿਮ ਟੂਟਤ ਬਾਜ ਛੁਧਾ ਜੁਤ ਤਾਮੈ। ੨੭੨।

ਕਾਮ ਸੇ ਰੂਪ ਕਲਾਨਿਧਿ ਸੇ ਮੁਖ ਕੀਰ ਸੇ ਨਾਕ ਕੁਰੰਗ ਸੇ ਨੈਨਨ।
ਕੰਚਨ ਸੇ ਤਨ ਦਾਰਿਮ ਦਾਤ ਕਪੋਤ ਸੇ ਕੰਠ ਸੁ ਕੋਕਿਲ ਬੈਨਨ।
ਕਾਨ੍ਹ ਲਗਿਯੋ ਕਹਨੇ ਤਿਨ ਸੋ ਹਸਿ ਕੈ ਕਬਿ ਸ੍ਯਾਮ ਸਹਾਇਕ ਧੈਨਨ।
ਮੋਹਿ ਲਯੋ ਸਭ ਹੀ ਮਨੁ ਮੇਰੋ ਸੁ ਭਉਹ ਨਚਾਇ ਤੁਮੈ ਸੰਗ ਸੈਨਨ। ੨੭੩।

ਕਾਨ੍ਹ ਬਡੇ ਰਸ ਕੇ ਹਿਰੀਆ ਸਬ ਹੀ ਜਲ ਬੀਚ ਅਚਾਨਕ ਹੇਰੀ।
ਸਉਹ ਤੁਮੈ ਜਸੁਧਾ ਕਹੁ ਬਾਤ ਕਿਸਾਰਥ ਕੌ ਇਹ ਜਾ ਹਮ ਘੇਰੀ।



*ਗੋਪੀਆਂ ਕ੍ਰਿਸ਼ਨ ਨੂੰ ਕਹਿਣ ਲਗੀਆਂ --*

*ਸਵੈਯਾ*

ਹੇ ਕ੍ਰਿਸ਼ਨ! ਤੇਰੀ ਉਮਰ ਤੇ ਸ਼ਕਤੀ ਅਜੇ ਥੋੜੀ ਹੈ, ਤੂੰ ਆਪਣੇ ਘਰ ਦੇ ਅੰਦਰ ਹੀ ਕਿਉਂ ਨਹੀਂ ਖੇਡਦਾ? ਹੇ ਕਾਨ੍ਹ! (ਇਹ ਗੱਲ) ਨੰਦ ਅਤੇ ਜਸੋਧਾ ਸੁਣਨਗੇ (ਤਾਂ) ਕਲਪਣਗੇ, (ਤੂੰ ਕਿਤੇ) ਹਲਕਾ ਹੋ ਗਿਆ ਹੈਂ (ਸੋਚਦਾ ਹੀ ਨਹੀਂ)। ਜ਼ੋਰ ਨਾਲ (ਕਦੇ) ਪ੍ਰੇਮ ਨਹੀਂ ਪੈਂਦਾ, (ਪਰ ਤੂੰ) ਜ਼ੋਰ ਨਾਲ ਨੇਹੁੰ ਕਿਉਂ ਲਗਾਉਂਦਾ ਹੈ। ਇਨ੍ਹਾਂ ਗੱਲਾਂ ਵਿਚੋਂ ਕੀ ਲਭੇਗਾ? ਤੂੰ ਅਜੇ ਬਾਲਕ ਹੈਂ, (ਇਸ ਲਈ ਕਾਮ ਦਾ) ਰਸ ਕੀ ਜਾਣਦਾ ਹੈਂ। ੨੬੯।

*ਕਬਿੱਤ*

(ਜਿਨ੍ਹਾਂ ਦਾ) ਕਮਲ ਵਰਗਾ ਮੁਖ ਹੈ, ਹਿਰਨ ਵਰਗੀਆਂ ਅੱਖਾਂ ਹਨ, ਸ਼ਰੀਰ ਦੀ ਸੁੰਦਰਤਾ ਸਾਰੇ ਲੋਕਾਂ ਵਿਚ ਭਰੀ ਹੋਈ ਹੈ। (ਅਜਿਹੇ ਰੂਪ ਵਾਲੀਆਂ) ਗੋਪੀਆਂ ਪ੍ਰਸੰਨ ਹੋ ਕੇ, ਇਸ ਤਰ੍ਹਾਂ ਬਿਰਾਜ ਰਹੀਆਂ ਹਨ, ਜਿਵੇਂ ਚੰਦ੍ਰਮਾ ਦੇ ਚੜ੍ਹਨ ਨਾਲ ਸਫ਼ੈਦ ਕੰਮੀਆਂ ਬਿਰਾਜਦੀਆਂ ਹਨ। ਸ਼ਿਆਮ ਕਵੀ ਕਹਿੰਦੇ ਹਨ, ਰਸ ਦੀਆਂ ਹੀ ਗੱਲਾਂ ਕਰਦੀਆਂ ਹਨ ਅਤੇ ਰਸ ਦੀ ਰੀਤੀ ਦੇ ਪ੍ਰੇਮ ਵਿਚ ਮਸਤ ਹੋ ਕੇ ਕ੍ਰਿਸ਼ਨ ਦੇ ਨਾਲ ਖੜੋਤੀਆਂ ਹਨ। ਮਾਨੋ ਕਾਮ ਕੇਲ ਦਾ ਹਾਰ ਬਣਾਉਣ ਲਈ ਪ੍ਰੇਮ ਰੂਪੀ ਮੋਤੀਆਂ ਦੀਆਂ ਲੜੀਆਂ ਪਰੋ ਰਹੀਆਂ ਹੋਣ।੨੭੦।

*ਸਵੈਯਾ*

ਹੇ ਕਾਨ੍ਹ! (ਤੂੰ) ਭਵਾਂ ਰੂਪੀ ਧਨੁਸ਼ ਨਾਲ ਖਿਚ ਕੇ ਕਾਮ ਦੇ ਬਾਣ ਕਿਉਂ ਚਲਾਉਂਦਾ ਹੈਂ। ਨੇਹੁੰ ਕਿਉਂ ਲਗਾਉਂਦਾ ਹੈ, ਹਸਦਾ ਹੋਇਆ ਸਾਹਮਣੇ ਚਲਿਆ ਆਉਂਦਾ ਹੈ। (ਸਿਰ ਉਤੇ) ਤਿਰਛੀ ਪਗੜੀ ਕਿਉਂ ਧਰਦਾ ਹੈਂ ਅਤੇ (ਅੱਖਾਂ ਨਾਲ) ਤਿਰਛੀ ਕਟਾਖ ਕਿਉਂ ਕਰਦਾ ਹੈਂ। ਹੇ ਮਨ ਨੂੰ ਭਾਉਣ ਵਾਲੇ! ਸਾਨੂੰ ਕਿਸ ਲਈ ਰਿਝਾਉਂਦਾ ਹੈਂ ਅਤੇ ਸੌਹਾਂ ਕਿਉਂ ਚੁਕਵਾਉਂਦਾ ਹੈਂ।੨੭੧।

(ਜਦੋਂ) ਕੰਨ ਨਾਲ ਸ੍ਰੀ ਕ੍ਰਿਸ਼ਨ ਦੀ ਗੱਲ ਸੁਣੀ ਤਾਂ ਬ੍ਰਜ-ਭੂਮੀ ਦੀਆਂ ਸਾਰੀਆਂ ਇਸਤਰੀਆਂ ਰੀਝ ਕੇ ਹਸਣ ਲਗ ਗਈਆਂ। (ਉਹ) ਗਜ-ਗਾਮਨੀਆਂ ਹੌਲੀ ਹੌਲੀ ਚਲ ਕੇ (ਉਸ) ਬ੍ਰਿਛ ਦੇ ਨੇੜੇ ਜਾ ਕੇ ਖੜੋ ਗਈਆਂ। ਉਨ੍ਹਾਂ ਦੇ ਨੇਤਰ ਮਾਨੋ ਰੱਸੇ ('ਬੇਰਿ') ਬਣੇ ਹੋਏ ਹਨ ਅਤੇ ਕਾਮ ਨੇ ਉਨ੍ਹਾਂ ਦੇ ਫੰਧੇ ਬਣਾ ਦਿੱਤੇ ਹਨ। ਕਾਮ ਰਸ ਨਾਲ ਆਤੁਰ ਹੋਏ ਸ੍ਰੀ ਕ੍ਰਿਸ਼ਨ (ਉਨ੍ਹਾਂ ਵਲ) ਇੰਜ ਵੇਖਦੇ ਹਨ ਜਿਵੇਂ ਭੁਖਾ ਬਾਜ਼ ਆਪਣੀ ਖੁਰਾਕ ਉਤੇ ਟੁਟ ਕੇ ਜਾ ਪੇਂਦਾ ਹੈ। ੨੭੨।

(ਜਿਸ ਸ੍ਰੀ ਕ੍ਰਿਸ਼ਨ ਦਾ) ਕਾਮ ਵਰਗਾ ਰੂਪ, ਚੰਦ੍ਰਮਾ ਜਿਹਾ ਮੁਖੜਾ, ਤੋਤੇ ਦੇ ਸਮਾਨ ਨਕ ਅਤੇ ਹਿਰਨ ਜਿਹੀਆਂ ਅੱਖਾਂ ਹਨ। (ਜਿਸ ਦੇ) ਤਨ ਦੀ ਚਮਕ ਸੋਨੇ ਵਰਗੀ, ਅਨਾਰ ਜਿਹੇ ਦੰਦ, ਕਬੂਤਰ ਦੇ ਸਮਾਨ ਗਰਦਨ ਅਤੇ ਕੋਇਲ ਵਰਗੇ ਬੋਲ ਹਨ। ਕਵੀ ਸ਼ਿਆਮ ਕਹਿੰਦੇ ਹਨ, ਗਊਆਂ ਦੇ ਸਹਾਇਕ ਕਾਨ੍ਹ ਉਨ੍ਹਾਂ ਨੂੰ ਹਸ ਕੇ ਕਹਿਣ ਲਗੇ -- (ਹੇ ਗੋਪੀਓ!) ਤੁਸਾਂ ਸਾਰੀਆਂ ਨੇ ਅੱਖਾਂ ਮਟਕਾ ਕੇ ਅਤੇ ਸੈਨਤਾਂ ਕਰ ਕੇ ਮੇਰਾ ਮਨ ਮੋਹ ਲਿਆ ਹੈ। ੨੭੩।

ਕਾਨ੍ਹ ਰਸ ਦਾ ਬਹੁਤ ਵੱਡਾ ਲੁਟੇਰਾ ਹੈ। (ਜਦੋਂ) ਉਸ ਨੇ ਅਚਾਨਕ ਸਾਰੀਆਂ (ਗੋਪੀਆਂ) ਜਲ ਵਿਚ (ਨੰਗੀਆਂ ਨਹਾਉਂਦੀਆਂ) ਵੇਖੀਆਂ (ਤਾਂ ਉਨ੍ਹਾਂ ਦੇ ਸਿਰ ਜਾ ਚੜ੍ਹਿਆ)। (ਗੋਪੀਆਂ ਕਹਿਣ ਲਗੀਆਂ --) ਤੈਨੂੰ ਜਸੋਧਾ ਦੀ ਸੌਂਹ, (ਸੱਚੀ) ਗੱਲ ਦਸ,

ਦੇਹੁ ਕਹਿਯੋ ਸਭ ਹੀ ਹਮਰੇ ਪਟ ਹੋਹਿੰ ਸਭੈ ਤੁਮਰੀ ਹਮ ਚੇਰੀ।
ਕੈਸੇ ਪ੍ਰਨਾਮ ਕਰੈ ਤੁਮ ਕੋ ਅਤਿ ਲਾਜ ਕਰੈ ਹਰਿ ਜੀ ਹਮ ਤੇਰੀ। ੨੭੪।

ਪਾਪ ਕਰਿਯੋ ਹਰਿ ਕੈ ਤੁਮਰੇ ਪਟ ਅਉ ਤਰੁ ਪੈ ਚੜਿ ਸੀਤ ਸਹਾ ਹੈ।
ਜੋ ਹਮ ਪ੍ਰੇਮ ਛਕੇ ਅਤਿ ਹੀ ਤੁਮ ਕੋ ਹਮ ਢੂੰਢਤ ਢੂੰਢ ਲਹਾ ਹੈ।
ਜੋਰ ਪ੍ਰਨਾਮ ਕਰੋ ਹਮ ਕੋ ਕਰ ਸਉਹ ਲਗੈ ਤੁਮ ਮੇਰੀ ਹਹਾ ਹੈ।
ਕਾਨ੍ਹ ਕਹੀ ਹਸਿ ਬਾਤ ਸੁਨੋ ਸੁਭ ਚਾਰ ਭਈ ਤੁ ਬਿਚਾਰ ਕਹਾ ਹੈ। ੨੭੫।

ਸੰਕ ਕਰੋ ਹਮ ਤੇ ਨ ਕਛੂ ਅਰੁ ਲਾਜ ਕਛੂ ਜੀਅ ਮੈ ਨਹੀ ਕੀਜੈ।
ਜੋਰਿ ਪ੍ਰਨਾਮ ਕਰੋ ਹਮ ਕੋ ਕਰ ਦਾਸਨ ਕੀ ਬਿਨਤੀ ਸੁਨਿ ਲੀਜੈ।
ਕਾਨ੍ਹ ਕਹੀ ਹਸਿ ਕੈ ਤਿਨ ਸੋ ਤੁਮਰੇ ਮ੍ਰਿਗ ਸੇ ਦ੍ਰਿਗ ਦੇਖਤ ਜੀਜੈ।
ਡੇਰਨ ਨਾਹਿ ਕਹੈ ਤੁਮਰੇ ਇਹ ਤੇ ਤੁਮਰੋ ਕਛੂ ਨਾਹਿਨ ਛੀਜੈ। ੨੭੬।

*ਦੋਹਰਾ*

ਕਾਨ੍ਹ ਜਬੈ ਪਟ ਨ ਦਏ ਤਬ ਗੋਪੀ ਸਭ ਹਾਰਿ।
ਕਾਨ੍ਹਿ ਕਹੈ ਸੋ ਕੀਜੀਐ ਕੀਨੋ ਇਹੈ ਬਿਚਾਰ। ੨੭੭।

*ਸਵੈਯਾ*

ਜੋਰਿ ਪ੍ਰਨਾਮ ਕਰੋ ਹਰਿ ਕੋ ਕਰ ਆਪਸ ਮੈ ਕਹਿ ਕੈ ਮੁਸਕਾਨੀ।
ਸ੍ਯਾਮ ਲਗੀ ਕਹਨੇ ਮੁਖ ਤੇ ਸਭ ਹੀ ਗੁਪੀਆ ਮਿਲਿ ਅੰਮ੍ਰਿਤ ਬਾਨੀ।
ਹੋਹੁ ਪ੍ਰਸੰਨ੍ਯ ਕਹਿਯੋ ਹਮ ਪੈ ਕਰੁ ਬਾਤ ਕਹੀ ਤੁਮ ਸੋ ਹਮ ਮਾਨੀ।
ਅੰਤਰ ਨਾਹਿ ਰਹਿਯੋ ਇਹ ਜਾ ਅਬ ਸੋਊ ਭਲੀ ਤੁਮ ਜੋ ਮਨਿ ਭਾਨੀ। ੨੭੮।

ਕਾਮ ਕੇ ਬਾਨ ਬਨੀ ਬਰਛੀ ਭਰੁਟੇ ਧਨੁ ਸੇ ਦ੍ਰਿਗ ਸੁੰਦਰ ਤੇਰੇ।
ਆਨਨ ਹੈ ਸਸਿ ਸੋ ਅਲਕੈ ਹਰਿ ਮੋਹਿ ਰਹੈ ਮਨ ਰੰਚਕ ਹੇਰੇ।
ਤਉ ਤੁਮ ਸਾਥ ਕਰੀ ਬਿਨਤੀ ਜਬ ਕਾਮ ਕਰਾ ਉਪਜੀ ਜੀਅ ਮੇਰੇ।
ਚੁੰਬਨ ਦੇਹੁ ਕਹਿਓ ਸਭ ਹੀ ਮੁਖ ਸਉਹ ਹਮੈ ਕਹਿ ਹੈ ਨਹਿ ਡੇਰੇ। ੨੭੯।

ਹੋਇ ਪ੍ਰਸੰਨ੍ਯ ਸਭੈ ਗੁਪੀਆ ਮਿਲਿ ਮਾਨ ਲਈ ਜੋਊ ਕਾਨ੍ਹ ਕਹੀ ਹੈ।
ਜੋਰਿ ਹੁਲਾਸ ਬਢਿਯੋ ਜੀਅ ਮੈ ਗਿਨਤੀ ਸਰਿਤਾ ਮਗ ਨੇਹ ਬਹੀ ਹੈ।
ਸੰਕ ਛੁਟੀ ਦੁਹੂੰ ਕੇ ਮਨ ਤੇ ਹਸਿ ਕੈ ਹਰਿ ਤੋ ਇਹ ਬਾਤ ਕਹੀ ਹੈ।
ਬਾਤ ਸੁਨੋ ਹਮਰੀ ਤੁਮ ਹੂੰ ਹਮ ਕੋ ਨਿਧਿ ਆਨੰਦ ਆਜ ਲਹੀ ਹੈ। ੨੮੦।



ਤੂੰ ਕਿਸ ਮੰਤਵ ਨਾਲ ਸਾਨੂੰ ਇਸ ਥਾਂ ਤੇ ਘੇਰਿਆ ਹੋਇਆ ਹੈ। ਸਭ ਕਹਿਣ ਲਗੀਆਂ, ਸਾਨੂੰ ਸਾਡੇ ਬਸਤ੍ਰ ਦਿਓ, ਅਸੀਂ ਸਾਰੀਆਂ ਤੇਰੀਆਂ ਦਾਸੀਆਂ ਹਾਂ। ਹੇ ਕਾਨ੍ਹ! (ਅਸੀਂ ਹੱਥ ਜੋੜ ਕੇ) ਤੈਨੂੰ ਕਿਵੇਂ ਪ੍ਰਣਾਮ ਕਰੀਏ (ਕਿਉਂਕਿ) ਤੇਰੇ ਕੋਲੋਂ ਸਾਨੂੰ ਸੰਗ ਆਉਂਦੀ ਹੈ।੨੭੪।

(ਕਾਨ੍ਹ ਨੇ ਕਿਹਾ -- ਹੇ ਗੋਪੀਓ!) ਤੁਹਾਡੇ ਬਸਤ੍ਰ ਚੁਰਾ ਕੇ ਮੈਂ ਪਾਪ ਕੀਤਾ ਹੈ ਅਤੇ ਬ੍ਰਿਛ ਉਤੇ ਚੜ੍ਹ ਕੇ ਸਰਦੀ ਸਹਾਰੀ ਹੈ। ਮੈਂ ਤੁਹਾਡੇ ਪ੍ਰੇਮ ਵਿਚ ਅਤਿ ਮਤਵਾਲਾ ਹੋ ਗਿਆ ਹਾਂ, ਇਸ ਲਈ ਤੁਹਾਨੂੰ ਮੈਂ ਇਥੇ ਢੂੰਢ ਢੂੰਢ ਕੇ ਲਭਿਆ ਹੈ। ਹੱਥ ਜੋੜ ਕੇ ਮੈਨੂੰ ਪ੍ਰਣਾਮ ਕਰੋ (ਅਤੇ ਬਸਤ੍ਰ ਲੈ ਲਵੋ)। (ਜੇ ਨਹੀਂ ਕਰੋਗੀਆਂ ਤਾਂ) ਤੁਹਾਨੂੰ ਮੇਰੀ ਸੌਂਹ ਲਗੇ। ਕਾਨ੍ਹ ਨੇ (ਗੋਪੀਆਂ ਨੂੰ) ਹਸ ਕੇ ਕਿਹਾ ਕਿ ਸ਼ੁਭ ਗੱਲ ਸੁਣੋ, ਜੇ (ਅੱਖਾਂ) ਚਾਰ ਹੋ ਗਈਆਂ ਹਨ, ਤਾਂ (ਫਿਰ ਨਗਨਤਾ ਦਾ) ਵਿਚਾਰ ਕਾਹਦਾ ਹੈ। ੨੭੫।

ਮੇਰੇ ਕੋਲੋਂ ਕੁਝ ਵੀ ਸੰਗ ਨ ਕਰੋ ਅਤੇ ਨ ਹੀ ਮਨ ਵਿਚ ਕੁਝ ਲਜਾ ਕਰੋ। ਹੱਥ ਜੋੜ ਕੇ ਮੈਨੂੰ ਪ੍ਰਣਾਮ ਕਰੋ ਅਤੇ (ਮੈਂ) ਦਾਸ ਦੀ ਬੇਨਤੀ ਸੁਣ ਲਵੋ। ਕਾਨ੍ਹ ਨੇ ਉਨ੍ਹਾਂ ਨੂੰ ਹਸ ਕੇ ਕਿਹਾ ਕਿ ਮੈਂ ਤੁਹਾਡੀਆਂ ਹਿਰਨ ਵਰਗੀਆਂ ਅੱਖਾਂ ਨੂੰ ਵੇਖ ਕੇ ਜੀਉਂਦਾ ਹਾਂ। (ਮੈਂ) ਤੁਹਾਡੇ ਘਰਾਂ ਵਿਚ (ਜਾ ਕੇ ਕੁਝ) ਨਹੀਂ ਕਹਾਂਗਾ, ਇਸ ਲਈ ਤੁਹਾਡੀ ਕੋਈ ਹਾਨੀ ਨਹੀਂ ਹੋਏਗੀ। ੨੭੬।

*ਦੋਹਰਾ*

ਕਾਨ੍ਹ ਨੇ ਜਦ ਬਸਤ੍ਰ ਨ ਦਿੱਤੇ, ਤਾਂ ਸਭ ਗੋਪੀਆਂ ਨੇ ਹਾਰ ਕੇ ਇਹ ਵਿਚਾਰ ਕੀਤਾ ਕਿ ਜੋ ਕਾਨ੍ਹ ਕਹਿੰਦਾ ਹੈ, ਉਹੀ ਕਰੀਏ। ੨੭੭।

*ਸਵੈਯਾ*

(ਹੱਥ) ਜੋੜ ਕੇ ਸ੍ਰੀ ਕ੍ਰਿਸ਼ਨ ਨੂੰ ਪ੍ਰਣਾਮ ਕਰੋ। (ਇਹ ਗੱਲ) ਆਪਸ ਵਿਚ ਕਰਕੇ (ਗੋਪੀਆਂ) ਹੱਸ ਪਈਆਂ। ਸਾਰੀਆਂ ਗੋਪੀਆਂ ਮਿਲ ਕੇ ਮੂੰਹ ਵਿਚੋਂ ਸ਼ਿਆਮ ਨੂੰ ਅੰਮ੍ਰਿਤ (ਵਰਗੇ) ਬੋਲ ਕਹਿਣ ਲਗੀਆਂ। (ਹੁਣ) ਪ੍ਰਸੰਨ ਹੋਵੋ (ਕਿਉਂਕਿ) ਸਾਨੂੰ ਜੋ ਕੁਝ ਤੁਸੀਂ ਕਿਹਾ ਸੀ, ਉਹ ਗੱਲ ਅਸੀਂ ਮੰਨ ਲਈ ਹੈ। ਇਥੇ ਹੁਣ ਤੁਹਾਡੇ ਅਤੇ ਸਾਡੇ ਵਿਚ ਕੋਈ ਅੰਤਰ ਨਹੀਂ ਰਿਹਾ; ਸਾਡੇ ਲਈ ਉਹੀ (ਗੱਲ) ਚੰਗੀ ਹੈ ਜੋ ਤੁਹਾਡੇ ਮਨ ਭਾਉਂਦੀ ਹੈ। ੨੭੮।

(ਹੇ ਪਿਆਰੀ ਗੋਪੀਓ!) ਤੁਹਾਡੇ ਭਰਵਟੇ ਧਨੁਸ਼ ਵਰਗੇ ਅਤੇ ਸੁੰਦਰ ਨੈਣ ਕਾਮ ਦੇ ਤੀਰ ਦੇ ਸਮਾਨ ਹਨ ਅਤੇ (ਤੁਹਾਡੀ ਚਿਤਵਨ) ਬਰਛੀ (ਜਿਹੀ ਹੈ)। ਮੁਖੜਾ ਚੰਦ੍ਰਮਾ ਵਰਗਾ ਅਤੇ ਜ਼ੁਲਫ਼ਾਂ ਨਾਗ ਜਿਹੀਆਂ ਹਨ; ਜ਼ਰਾ ਜਿੰਨਾ ਵੇਖਣ ਨਾਲ ਹੀ ਮਨ ਮੋਹਿਆ ਜਾਂਦਾ ਹੈ। ਤਦ ਹੀ ਤੁਹਾਡੇ ਅਗੇ ਬੇਨਤੀ ਕੀਤੀ ਹੈ ਜਦ ਮੇਰੇ ਮਨ ਵਿਚ ਕਾਮ-ਕਲਾ ਉਪਜੀ ਹੈ। (ਇਸੇ ਲਈ ਮੈਂ) ਕਿਹਾ ਹੈ ਕਿ (ਤੁਸੀਂ) ਸਾਰੀਆਂ ਮੈਨੂੰ ਚੁੰਮੀਆਂ ਦੇਵੋ; ਮੈਨੂੰ ਸੌਂਹ ਲਗੇ, ਤੁਹਾਡੇ ਘਰ ਨਹੀਂ ਦਸਦਾ। ੨੭੯।

ਸਾਰੀਆਂ ਗੋਪੀਆਂ ਨੇ ਮਿਲ ਕੇ ਪ੍ਰਸੰਨਤਾ ਪੂਰਵਕ ਉਹ (ਗੱਲ) ਮੰਨ ਲਈ ਜੋ ਸ਼ਿਆਮ ਨੇ ਕਹੀ ਹੈ। (ਉਨ੍ਹਾਂ ਦੇ) ਮਨ ਵਿਚ ਜ਼ੋਰ ਨਾਲ ਉਲਾਸ ਵੱਧ ਗਿਆ ਅਤੇ (ਸਾਰੀਆਂ) ਗਿਣਤੀਆਂ ਪ੍ਰੇਮ ਦੇ ਵਹਿਣ ਵਿਚ ਵਹਿ ਗਈਆਂ। ਜਦੋਂ ਇਨ੍ਹਾਂ ਦੇ ਮਨ ਵਿਚੋਂ ਸੰਗ ਹਟ ਗਈ ਤਦੋਂ ਹੀ (ਸ੍ਰੀ ਕ੍ਰਿਸ਼ਨ ਨੇ) ਹਸ ਕੇ ਇਹ ਗੱਲ ਕਹੀ ਕਿ ਤੁਸੀਂ ਮੇਰੀ ਗੱਲ ਸੁਣੋ, ਅਜ ਮੈਨੂੰ ਆਨੰਦ ਦਾ ਖ਼ਜ਼ਾਨਾ ਲਭ ਪਿਆ ਹੈ। ੨੮੦।

ਤਉ ਫਿਰਿ ਬਾਤ ਕਹੀ ਉਨ ਹੂੰ ਸੁਨਿ ਰੀ ਹਰਿ ਜੂ ਪਿਖਿ ਬਾਤ ਕਹੀ।
ਸੁਨਿ ਜੋਰ ਹੁਲਾਸ ਬਢਿਓ ਜੀਅ ਮੈ ਗਿਨਤੀ ਸਰਤਾ ਮਗ ਨੇਹ ਬਹੀ।
ਅਬ ਸੰਕ ਛੁਟੀ ਇਨ ਕੈ ਮਨ ਕੀ ਤਬ ਹੀ ਹਸਿ ਕੈ ਇਹ ਬਾਤ ਕਹੀ।
ਅਬ ਸਤਿ ਭਯੋ ਹਮ ਕੌ ਦੁਰਗਾ ਬਰੁ ਮਾਤ ਸਦਾ ਇਹ ਸਤਿ ਸਹੀ। ੨੯੧।

ਕਾਨ੍ਹ ਤਬੈ ਕਰ ਕੇਲ ਤਿਨੋ ਸੰਗਿ ਪੈ ਪਟ ਦੇ ਕਰਿ ਛੋਰ ਦਈ ਹੈ।
ਹੋਇ ਇਕਤ੍ਰ ਤਬੈ ਗੁਪੀਆ ਸਭ ਚੰਡਿ ਸਰਾਹਤ ਧਾਮ ਗਈ ਹੈ।
ਆਨੰਦ ਅਤਿ ਸੁ ਬਢਿਯੋ ਤਿਨ ਕੇ ਜੀਅ ਸੋ ਉਪਮਾ ਕਬਿ ਚੀਨ ਲਈ ਹੈ।
ਜਿਉ ਅਤਿ ਮੇਘ ਪਰੈ ਧਰਿ ਪੈ ਧਰਿ ਜ੍ਯੋ ਸਬਜੀ ਸੁਭ ਰੰਗ ਭਈ ਹੈ। ੨੯੨।

*ਗੋਪੀ ਬਾਚ*

*ਅੜਿਲ*

ਧੰਨਿ ਚੰਡਿਕਾ ਮਾਤ ਹਮੈ ਬਰੁ ਇਹ ਦਯੋ।
ਧੰਨਿ ਦਿਯੋਸ ਹੈ ਆਜ ਕਾਨ੍ਹ ਹਮ ਮਿਤ ਭਯੋ।
ਦੁਰਗਾ ਅਬ ਇਹ ਕਿਰਪਾ ਹਮ ਪਰ ਕੀਜੀਐ।
ਹੋ ਕਾਨਰ ਕੋ ਬਹੁ ਦਿਵਸ ਸੁ ਦੇਖਨ ਦੀਜੀਐ। ੨੯੩।

*ਗੋਪੀ ਬਾਚ ਦੇਵੀ ਜੂ ਸੋ*

*ਸਵੈਯਾ*

ਚੰਡਿ ਕ੍ਰਿਪਾ ਹਮ ਪੈ ਕਰੀਐ ਹਮਰੋ ਅਤਿ ਪ੍ਰੀਤਮ ਹੋਇ ਕਨਈਯਾ।
ਪਾਇ ਪਰੇ ਹਮ ਹੂੰ ਤੁਮਰੇ ਹਮ ਕਾਨ੍ਹ ਮਿਲੈ ਮੁਸਲੀਧਰ ਭਈਯਾ।
ਯਾਹੀ ਤੇ ਦੈਤ ਸੰਘਾਰਨ ਨਾਮ ਕਿਧੋ ਤੁਮਰੋ ਸਭ ਹੀ ਜੁਗ ਗਈਯਾ।
ਤਉ ਹਮ ਪਾਇ ਪਰੀ ਤੁਮਰੇ ਜਬ ਹੀ ਤੁਮ ਤੇ ਇਹ ਪੈ ਬਰ ਪਈਯਾ। ੨੯੪।

*ਕਬਿਤੁ*

ਦੈਤਨ ਕੀ ਮ੍ਰਿਤ ਸਾਧ ਸੇਵਕ ਕੀ ਬਰਤਾ ਤੂ ਕਹੈ ਕਬਿ ਸ੍ਯਾਮ ਆਦਿ ਅੰਤ ਹੂੰ ਕੀ ਕਰਤਾ।
ਦੀਜੈ ਬਰਦਾਨ ਮੋਹਿ ਕਰਤ ਬਿਨੰਤੀ ਤੋਹਿ ਕਾਨ੍ਹ ਬਰੁ ਦੀਜੈ ਦੋਖ ਦਾਰਦ ਕੀ ਹਰਤਾ।
ਤੂ ਹੀ ਪਾਰਬਤੀ ਅਸਟ ਭੁਜੀ ਤੁਹੀ ਦੇਵੀ ਤੁਹੀ ਤੁਹੀ ਰੂਪ ਛੁਧਾ ਤੁਹੀ ਪੇਟ ਹੂੰ ਕੀ ਭਰਤਾ।
ਤੁਹੀ ਰੂਪ ਲਾਲ ਤੁਹੀ ਸੇਤ ਰੂਪ ਪੀਤ ਤੁਹੀ ਤੁਹੀ ਰੂਪ ਧਰਾ ਕੋ ਹੈ ਤੁਹੀ ਆਪ ਕਰਤਾ। ੨੯੫।

*ਸਵੈਯਾ*

ਬਾਹਨਿ ਸਿੰਘ ਭੁਜਾ ਅਸਟਾ ਜਿਹ ਚਕ੍ਰ ਤ੍ਰਿਸੂਲ ਗਦਾ ਕਰ ਮੈ।
ਬਰਛੀ ਸਰ ਢਾਲ ਕਮਾਨ ਨਿਖੰਗ ਧਰੇ ਕਟਿ ਜੋ ਬਰ ਹੈ ਬਰਮੈ।



ਤਦੋਂ ਫਿਰ ਉਨ੍ਹਾਂ (ਗੋਪੀਆਂ) ਨੇ ਗੱਲ ਕੀਤੀ ਕਿ ਹੇ ਸਖੀ! ਸੁਣ, ਵੇਖ ਕ੍ਰਿਸ਼ਨ ਨੇ ਕੀ ਗੱਲ ਕਹੀ ਹੈ। ਸੁਣ (ਇਨ੍ਹਾਂ ਦੇ) ਮਨ ਵਿਚ ਉਲਾਸ ਵੱਧ ਗਿਆ ਹੈ ਅਤੇ ਗਿਣਤੀਆਂ ਪ੍ਰੇਮ ਦੀ ਨਦੀ ਵਿਚ ਰੁੜ੍ਹ ਗਈਆਂ ਹਨ। ਹੁਣ ਇਨ੍ਹਾਂ ਦੇ ਮਨ ਦੀ ਸੰਗ ਖ਼ਤਮ ਹੋ ਗਈ ਹੈ, ਤਦੇ ਹੀ ਤਾਂ ਇਨ੍ਹਾਂ ਨੇ ਹੱਸ ਕੇ ਗੱਲ ਕਹੀ ਹੈ। ਹੁਣ ਦੁਰਗਾ ਦਾ ਦਿੱਤਾ ਵਰ ਸੱਚਾ ਹੋ ਗਿਆ ਹੈ; (ਦੁਰਗਾ) ਮਾਤਾ ਸਦਾ ਸੱਚੀ ਅਤੇ ਸਹੀ ਹੈ। ੨੯੧।

ਕ੍ਰਿਸ਼ਨ ਨੇ ਉਨ੍ਹਾਂ ਨਾਲ (ਕਾਮ) ਕ੍ਰੀੜਾ ਕਰ ਕੇ ਅਤੇ ਬਸਤ੍ਰ ਦੇ ਕੇ ਛਡ ਦਿੱਤਾ। ਤਦੋਂ ਸਾਰੀਆਂ ਗੋਪੀਆਂ ਇਕੱਠੀਆਂ ਹੋ ਕੇ, ਚੰਡੀ (ਦੁਰਗਾ) ਦੀ ਸਰਾਹਨਾ ਕਰਦੀਆਂ ਘਰਾਂ ਨੂੰ ਚਲੀਆਂ ਗਈਆਂ ਹਨ। ਉਨ੍ਹਾਂ ਦੇ ਮਨ ਵਿਚ ਬਹੁਤ ਆਨੰਦ ਵਧ ਗਿਆ ਹੈ ਜਿਸ ਦੀ ਉਪਮਾ ਕਵੀ ਨੇ ਇਸ ਤਰ੍ਹਾਂ ਸਮਝੀ ਹੈ ਕਿ ਜਿਉਂ ਧਰਤੀ ਉਤੇ ਬਹੁਤ ਮੀਂਹ ਪੈਣ ਨਾਲ, ਸਾਰੀ ਧਰਤੀ ਹਰੀਆਵਲ ਕਾਰਨ ਸੁੰਦਰ ਰੰਗ ਵਾਲੀ ਹੋ ਜਾਂਦੀ ਹੈ। ੨੯੨।

*ਗੋਪੀਆਂ ਕਹਿਣ ਲਗੀਆਂ --*

*ਅੜਿਲ*

ਹੇ ਚੰਡਿਕਾ ਮਾਤਾ! (ਤੂੰ) ਧੰਨ ਹੈਂ ਜਿਸ ਨੇ ਸਾਨੂੰ ਇਹ ਵਰ ਦਿੱਤਾ ਹੈ। ਅਜ ਦਾ ਦਿਨ ਧੰਨ ਹੈ ਜਿਸ ਵਿਚ ਕਾਨ੍ਹ ਸਾਡਾ ਮਿਤਰ ਹੋਇਆ ਹੈ। ਹੇ ਦੁਰਗਾ! ਹੁਣ ਸਾਡੇ ਉਤੇ ਇਹ ਕ੍ਰਿਪਾ ਕਰੋ ਕਿ ਕਾਨ੍ਹ ਦਾ ਸਾਨੂੰ ਬਹੁਤ ਦਿਨਾਂ ਤਕ ਦਰਸ਼ਨ ਹੁੰਦਾ ਰਹੇ। ੨੯੩।

*ਗੋਪੀਆਂ ਦੇਵੀ ਜੀ ਨੂੰ ਕਹਿੰਦੀਆਂ ਹਨ --*

*ਸਵੈਯਾ*

ਹੇ ਚੰਡਿਕਾ! ਸਾਡੇ ਉਤੇ ਕ੍ਰਿਪਾ ਕਰੋ ਕਿ ਕਾਨ੍ਹ ਸਾਡਾ ਪ੍ਰੀਤਮ ਬਣਿਆ ਰਹੇ। ਅਸੀਂ ਤੇਰੇ ਚਰਨੀ ਪੈਂਦੀਆਂ ਹਾਂ (ਕਿਉਂਕਿ) (ਤੇਰੀ ਕ੍ਰਿਪਾ ਨਾਲ) ਸਾਨੂੰ ਕਾਨ੍ਹ ਮਿਲਿਆ ਹੈ ਜੋ ਬਲਰਾਮ ਦਾ ਭਰਾ ਹੈ। ਇਸੇ ਕਰ ਕੇ ਤੇਰਾ ਨਾਂ ਦੈਂਤ ਨੂੰ ਸੰਘਾਰਨ ਵਾਲੀ ਹੈ ਅਤੇ (ਤੇਰਾ ਨਾਂ ਹੀ) ਜਗ ਵਿਚ ਗਾਇਆ ਜਾਂਦਾ ਹੈ। ਇਸ ਲਈ ਅਸੀਂ ਤੇਰੇ ਪੈਰੀਂ ਪੈਂਦੀਆਂ ਹਾਂ, ਜਦੋਂ ਅਸੀਂ ਤੇਰੇ ਤੋਂ ਇਹ ਵਰ ਪਾ ਲਿਆ ਹੈ। ੨੯੪।

*ਕਬਿੱਤ*

(ਹੇ ਦੁਰਗਾ ਮਾਤਾ! ਤੂੰ) ਦੈਂਤਾਂ ਦੀ ਮੌਤ ਦੇ ਸਮਾਨ ਹੈਂ ਅਤੇ ਸਾਧਾਂ-ਸੇਵਕਾਂ ਦੀ ਵਰ-ਦਾਤੀ ਹੈਂ; ਸ਼ਿਆਮ ਕਵੀ ਕਹਿੰਦੇ ਹਨ, ਤੂੰ ਆਦਿ ਅੰਤ ਦੀ ਕਰਤਾ ਹੈਂ। ਹੇ ਦੁਖਾਂ ਅਤੇ ਕਲੇਸਾਂ ਨੂੰ ਨਸ਼ਟ ਕਰਨ ਵਾਲੀ! ਸਾਨੂੰ ਵਰ ਦਿਓ, ਅਸੀਂ ਬੇਨਤੀ ਕਰਦੀਆਂ ਹਾਂ ਕਿ ਸਾਨੂੰ ਕਾਨ੍ਹ ਵਰ ਦਿਓ। ਤੂੰ ਹੀ ਪਾਰਬਤੀ ਹੈਂ, ਤੂੰ ਹੀ ਅਸ਼ਟ ਭੁਜੀ ਹੈਂ, ਤੂੰ ਹੀ ਦੇਵੀ ਹੈਂ, ਤੂੰ ਹੀ ਭੁਖ ਦਾ ਰੂਪ ਹੈਂ ਅਤੇ ਤੂੰ ਹੀ ਪੇਟ ਨੂੰ ਭਰਨ ਵਾਲੀ ਹੈਂ। ਤੂੰ ਹੀ ਲਾਲ ਰੂਪ ਹੈ, ਤੂੰ ਹੀ ਸਫ਼ੈਦ ਰੂਪ ਵਾਲੀ ਹੈਂ ਅਤੇ ਤੂੰ ਹੀ ਪੀਲੇ ਰੂਪ ਵਾਲੀ ਹੈਂ, ਤੂੰ ਹੀ ਧਰਤੀ ਰੂਪ ਹੈਂ ਅਤੇ ਤੂੰ ਹੀ ਸਭ ਨੂੰ ਕਰਨ ਵਾਲੀ ਹੈਂ। ੨੯੫।

*ਸਵੈਯਾ*

(ਤੇਰਾ) ਵਾਹਨ ਸ਼ੇਰ ਹੈ, (ਤੇਰੀਆਂ) ਅੱਠ ਭੁਜਾਵਾਂ ਹਨ ਜਿਨ੍ਹਾਂ ਵਿਚ ਚੱਕਰ, ਗਦਾ, ਤ੍ਰਿਸ਼ੂਲ, ਬਰਛੀ, ਤੀਰ, ਢਾਲ, ਕਮਾਨ ਆਦਿ (ਸ਼ਸਤ੍ਰ-ਅਸਤ੍ਰ ਧਾਰਨ ਕੀਤੇ ਹੋਏ ਹਨ) ਅਤੇ ਲਕ ਨਾਲ ਭੱਥਾ ਬੰਨ੍ਹਿਆ ਹੋਇਆ ਹੈ ਅਤੇ (ਸ਼ਰੀਰ ਉਤੇ) ਸੁੰਦਰ ਕਵਚ (ਧਾਰਿਆ

ਗੁਪੀਆ ਸਭ ਸੇਵ ਕਰੈ ਤਿਹ ਕੀ ਚਿਤ ਦੈ ਤਿਹ ਮੈ ਹਿਤੁ ਕੈ ਹਰਿ ਮੈ।
ਪੁਨਿ ਅਛਤ ਧੂਪ ਪੰਚਾਮ੍ਰਿਤ ਦੀਪ ਜਗਾਵਤ ਹਾਰ ਡਰੈ ਗਰ ਮੈ। ੨੯੬।

*ਕਬਿਤੁ*

ਤੋਹੀ ਕੋ ਸੁਨੈ ਹੈ ਜਾਪ ਤੇਰੋ ਹੀ ਜਪੈ ਹੈ ਧਿਆਨ ਤੇਰੋ ਹੀ ਧਰੈ ਹੈ ਨ ਜਪੈ ਹੈ ਕਾਹੂੰ ਆਨ ਕੋ।
ਤੇਰੋ ਗੁਨ ਗੈ ਹੈ ਹਮ ਤੇਰੇ ਹੀ ਕਹੈ ਹੈ ਫੂਲ ਤੋਹੀ ਪੈ ਡਰੈ ਹੈ ਸਭ ਰਾਖੈ ਤੇਰੇ ਮਾਨ ਕੋ।
ਜੈਸੇ ਬਰੁ ਦੀਨੋ ਹਮੈ ਹੋਇ ਕੈ ਪ੍ਰਸੰਨਿ ਪਾਛੈ ਤੈਸੇ ਬਰ ਦੀਜੈ ਹਮੈ ਕਾਨ੍ਹ ਸੁਰ ਗ੍ਯਾਨ ਕੋ।
ਦੀਜੀਐ ਬਿਭੂਤਿ ਕੈ ਬਨਾਸਪਤੀ ਦੀਜੈ ਕੈਧੋ ਮਾਲਾ ਦੀਜੈ ਮੋਤਿਨ ਕੈ ਮੁੰਦ੍ਰਾ ਦੀਜੈ ਕਾਨ੍ਹ ਕੋ।੨੯੭।

*ਦੇਵੀ ਬਾਚ*

*ਸਵੈਯਾ*

ਤੋ ਹਸ ਬਾਤ ਕਹੀ ਦੁਰਗਾ ਹਮ ਤੋ ਤੁਮ ਕੋ ਹਰਿ ਕੋ ਬਰੁ ਦੈ ਹੈ।
ਹੋਹੁ ਪ੍ਰਸੰਨਿ ਸਭੈ ਮਨ ਮੈ ਤੁਮ ਸਤ ਕਹਿਯੋ ਨਹੀ ਝੂਠ ਕਹੈ ਹੈ।
ਕਾਨਹਿ ਕੋ ਸੁਖ ਹੋ ਤੁਮ ਕੋ ਹਮ ਸੋ ਸੁਖ ਸੋ ਅਖੀਆ ਭਰਿ ਲੈ ਹੈ।
ਜਾਹੁ ਕਹਿਯੋ ਸਭ ਹੀ ਤੁਮ ਡੇਰਨ ਕਾਲ੍ਹ ਵਹੈ ਬਰੁ ਕੋ ਤੁਮ ਪੈ ਹੈ। ੨੯੮।

*ਕਬਿਯੋ ਬਾਚ*

*ਦੋਹਰਾ*

ਹ੍ਵੈ ਪ੍ਰਸੰਨ੍ਯ ਸਭ ਬ੍ਰਿਜ ਬਧੂ ਤਿਹ ਕੋ ਸੀਸ ਨਿਵਾਇ।
ਪਰਿ ਪਾਇਨ ਕਰਿ ਬੇਨਤੀ ਚਲੀ ਗ੍ਰਿਹਨ ਕੌ ਧਾਇ। ੨੯੯।

*ਸਵੈਯਾ*

ਆਪਸ ਮੈ ਕਰ ਜੋਰਿ ਸਭੈ ਗੁਪੀਆ ਚਲਿ ਧਾਮ ਗਈ ਹਰਖਾਨੀ।
ਰੀਝ ਦਯੋ ਹਮ ਕੋ ਦੁਰਗਾ ਬਰੁ ਸ੍ਯਾਮ ਚਲੀ ਕਹਤੀ ਇਹ ਬਾਨੀ।
ਆਨੰਦ ਮਤ ਭਰੀ ਮਦ ਸੋ ਸਭ ਸੁੰਦਰ ਧਾਮਨ ਕੋ ਨਿਜਕਾਨੀ।
ਦਾਨ ਦਯੋ ਦਿਜਹੂੰ ਬਹੁਤਿਯੋ ਮਨ ਇਛਤ ਹੈ ਹਰਿ ਹੋ ਹਮ ਜਾਨੀ। ੨੯੦।

*ਦੋਹਰਾ*

ਸਮੈ ਭਲੈ ਇਕ ਘਾਤ ਸਿਉ ਹ੍ਵੈ ਇਕਤ੍ਰ ਸਭ ਬਾਲ।
ਅੰਗ ਸਭੈ ਗਿਨਨੈ ਲਗੀ ਕਰਿ ਕੈ ਬਾਤ ਰਸਾਲ। ੨੯੧।



ਹੋਇਆ) ਹੈ। ਉਸ ਦੇਵੀ ਦੀ ਸਾਰੀਆਂ ਗੋਪੀਆਂ ਮਨ ਨਾਲ ਸੇਵਾ ਕਰਦੀਆਂ ਹਨ ਅਤੇ ਕ੍ਰਿਸ਼ਨ ਨਾਲ ਹਿਤ ਕਰਦੀਆਂ ਹਨ। ਫਿਰ (ਦੇਵੀ ਨੂੰ) ਚਾਵਲ, ਧੂਪ, ਕੜਾਹ ਚੜ੍ਹਾਉਂਦੀਆਂ ਹਨ। ਦੀਪ ਜਗਾ ਕੇ ਉਨ੍ਹਾਂ ਦੇ ਗਲਾਂ ਵਿਚ ਹਾਰ ਪਾਂਦੇ ਹਨ। ੨੯੬।

*ਕਬਿੱਤ*

ਤੇਰੇ (ਯਸ਼ ਨੂੰ) ਸੁਣਦੀਆਂ ਹਾਂ, ਤੇਰੇ ਜਾਪ ਨੂੰ ਜਪਦੀਆਂ ਹਾਂ, ਤੇਰਾ ਹੀ ਧਿਆਨ ਧਰਦੀਆਂ ਹਾਂ ਅਤੇ ਕਿਸੇ ਹੋਰ ਨੂੰ ਨਹੀਂ ਜਪਦੀਆਂ। ਤੇਰੇ ਗੁਣ ਗਾਉਂਦੀਆਂ ਹਾਂ, ਤੇਰੀਆਂ ਹੀ ਅਖਵਾਉਂਦੀਆਂ ਹਾਂ, ਤੇਰੇ ਉਤੇ ਹੀ ਫੁਲ ਚੜ੍ਹਾਉਂਦੀਆਂ ਹਾਂ ਅਤੇ ਸਭ ਤਰ੍ਹਾਂ ਨਾਲ ਤੇਰੇ ਮਾਣ ਨੂੰ ਰਖਦੀਆਂ ਹਾਂ। ਜਿਸ ਤਰ੍ਹਾਂ ਦਾ ਤੁਸੀਂ ਪ੍ਰਸੰਨ ਹੋ ਕੇ ਪਹਿਲਾਂ ਸਾਨੂੰ ਵਰ ਦਿੱਤਾ ਸੀ, ਉਸ ਤਰ੍ਹਾਂ ਦਾ ਹੁਣ ਸ੍ਰੇਸ਼ਠ ਗਿਆਨ ਵਾਲੇ ਸ੍ਰੀ ਕ੍ਰਿਸ਼ਨ ਦਾ ਵਰ ਦਿਓ। ਸਾਨੂੰ ਬਿਭੂਤੀ (ਲਗਾਉਣ ਲਈ) ਦਿਓ ਅਤੇ (ਖਾਣ ਪੀਣ ਲਈ) ਬਨਸਪਤੀ ਦਿਓ, ਮੋਤੀਆਂ ਦੀ ਮਾਲਾ ਦਿਓ ਅਤੇ ਕੰਨਾਂ ਵਿਚ ਪਾਣ ਵਾਲੀਆਂ ਮੁੰਦਰਾਂ ਦਿਓ (ਭਾਵ ਜੋਗਣਾਂ ਬਣਨ ਦੀ ਸਾਮਗ੍ਰੀ ਦਿਓ)।੨੯੭।

*ਦੇਵੀ ਨੇ ਕਿਹਾ ▯*

*ਸਵੈਯਾ*

ਤਦ ਹਸ ਕੇ ਦੇਵੀ ਨੇ (ਇਹ) ਗੱਲ ਕਹੀ ਕਿ ਮੈਂ ਤਾਂ ਤੁਹਾਨੂੰ ਕ੍ਰਿਸ਼ਨ ਦਾ ਤੁਹਾਡਾ ਪਤੀ ਹੋਣ ਦਾ ਵਰ ਦਿੱਤਾ ਹੈ। ਸਾਰੀਆਂ ਮਨ ਵਿਚ ਪ੍ਰਸੰਨ ਹੋਵੋ; ਮੈਂ ਸੱਚ ਕਿਹਾ ਹੈ, ਝੂਠ ਨਹੀਂ ਕਹਿੰਦੀ। (ਇਸ ਪ੍ਰਕਾਰ) ਕਾਨ੍ਹ ਨੂੰ ਸੁਖ ਹੋਵੇਗਾ, ਤੁਹਾਨੂੰ ਸੁਖ ਹੋਵੇਗਾ, ਮੈਨੂੰ ਵੀ ਸੁਖ ਹੋਵੇਗਾ ਅਤੇ (ਅਸੀਂ ਸਭ) ਸੁਖ ਨਾਲ ਅੱਖਾਂ ਭਰ ਲਵਾਂਗੀਆਂ (ਭਾਵ ਸਭ ਆਨੰਦਿਤ ਹੋ ਜਾਵਾਂਗੀਆਂ)। (ਦੇਵੀ ਨੇ) ਕਿਹਾ ਤੁਸੀਂ ਸਾਰੀਆਂ ਹੁਣ ਘਰਾਂ ਨੂੰ ਜਾਓ, ਕਲ ਤੁਸੀਂ ਉਸੇ ਵਰ ਨੂੰ ਪ੍ਰਾਪਤ ਕਰ ਲਵੋਗੀਆਂ। ੨੯੮।

*ਕਵੀ ਨੇ ਕਿਹਾ --*

*ਦੋਹਰਾ*

(ਇਹ ਸੁਣ ਕੇ) ਬ੍ਰਜ-ਭੂਮੀ ਦੀਆਂ ਸਾਰੀਆਂ ਇਸਤਰੀਆਂ ਨੇ ਪ੍ਰਸੰਨ ਹੋ ਕੇ (ਦੇਵੀ ਨੂੰ) ਮੱਥਾ ਟੇਕਿਆ ਅਤੇ ਚਰਨੀ ਪੈ ਕੇ ਤੇ ਬੇਨਤੀ ਕਰ ਕੇ ਘਰਾਂ ਨੂੰ ਚਲੀਆਂ ਗਈਆਂ।੨੯੯।

*ਸਵੈਯਾ*

ਆਪਸ ਵਿਚ ਹੱਥ ਜੋੜ ਕੇ ਸਾਰੀਆਂ ਗੋਪੀਆਂ ਪ੍ਰਸੰਨ ਹੋਈਆਂ ਘਰਾਂ ਨੂੰ ਚਲੀਆਂ ਗਈਆਂ ਅਤੇ ਆਪਸ ਵਿਚ ਗੱਲਾਂ ਕਰਦੀਆਂ ਗਈਆਂ ਕਿ ਦੇਵੀ ਦੁਰਗਾ ਨੇ ਪ੍ਰਸੰਨ ਹੋ ਕੇ ਕ੍ਰਿਸ਼ਨ ਰੂਪੀ ਪਤੀ ਦਾ ਵਰ ਦਿੱਤਾ ਹੈ। ਆਨੰਦ ਨਾਲ ਮਸਤ ਹੋਈਆਂ ਸਾਰੀਆਂ (ਗੋਪੀਆਂ) ਆਪਣੇ ਸੁੰਦਰ ਘਰਾਂ ਦੇ ਨੇੜੇ ਪਹੁੰਚ ਗਈਆਂ ਹਨ। (ਉਨ੍ਹਾਂ ਨੇ) ਬਹੁਤਿਆਂ ਬ੍ਰਾਹਮਣਾਂ ਨੂੰ ਦਾਨ ਦਿੱਤਾ ਹੈ (ਕਿਉਂਕਿ) ਉਨ੍ਹਾਂ ਦੇ ਮਨ ਇਛਿਤ ਮਿਤਰ ਵਜੋਂ ਕ੍ਰਿਸ਼ਨ ਨੂੰ ਪ੍ਰਾਪਤ ਕੀਤਾ ਹੈ। ੨੯੦।

*ਦੋਹਰਾ*

ਇਕ ਦਿਨ ਕਿਸੇ ਸ਼ੁਭ ਘੜੀ ਮੌਕਾ ਪਾ ਕੇ ਸਾਰੀਆਂ ਗੋਪੀਆਂ ਇਕੱਠੀਆਂ ਹੋ ਕੇ ਸੁੰਦਰ ਗੱਲਾਂ ਕਰਦੇ ਹੋਇਆਂ ਕ੍ਰਿਸ਼ਨ ਦੇ ਸਾਰੇ ਅੰਗਾਂ ਦੀ ਗਿਣਤੀ ਕਰਨ ਲਗੀਆਂ।੨੯੧।

*ਸਵੈਯਾ*

ਕੋਊ ਕਹੈ ਹਰਿ ਕੋ ਮੁਖ ਸੁੰਦਰ ਕੋਊ ਕਹੈ ਸੁਭ ਨਾਕ ਬਨਿਯੋ ਹੈ।
ਕੋਊ ਕਹੈ ਕਟਿ ਕੇਹਰਿ ਸੀ ਤਨ ਕੰਚਨ ਸੋ ਰਿਝਿ ਕਾਹੂ ਗਨਿਯੋ ਹੈ।
ਨੈਨ ਕੁਰੰਗ ਸੇ ਕੋਊ ਗਨੈ ਜਸੁ ਤਾ ਛਬਿ ਕੋ ਕਬਿ ਸ੍ਯਾਮ ਭਨਿਯੋ ਹੈ।
ਲੋਗਨ ਮੈ ਜਿਮ ਜੀਵ ਬਨਿਯੋ ਤਿਨ ਕੇ ਤਨ ਮੈ ਤਿਮ ਕਾਨ੍ਹ ਮਨਿਯੋ ਹੈ। ੨੯੨।

ਕਾਨ੍ਹ ਕੋ ਪੇਖਿ ਕਲਾਨਿਧਿ ਸੌ ਮੁਖ ਰੀਝ ਰਹੀ ਸਭ ਹੀ ਬ੍ਰਿਜ ਬਾਰਾ।
ਮੋਹਿ ਰਹੇ ਭਗਵਾਨ ਉਤੇ ਇਨਹੂੰ ਦੁਰਗਾ ਬਰੁ ਚੇਟਕ ਡਾਰਾ।
ਕਾਨਿ ਟਿਕੈ ਗ੍ਰਿਹ ਅਉਰ ਬਿਖੈ ਤਿਹ ਕੋ ਅਤਿ ਹੀ ਜਸੁ ਸ੍ਯਾਮ ਉਚਾਰਾ।
ਜੀਵ ਇਕਤ੍ਰ ਰਹੈ ਤਿਨ ਕੋ ਇਮ ਟੂਟ ਗਏ ਜਿਉ ਮ੍ਰਿਨਾਲ ਕੀ ਤਾਰਾ। ੨੯੩।

ਨੇਹੁ ਲਗਿਯੋ ਇਨ ਕੋ ਹਰਿ ਸੌ ਅਰੁ ਨੇਹੁ ਲਗਿਯੋ ਹਰਿ ਕੋ ਇਨ ਨਾਰੇ।
ਚੈਨ ਪਰੈ ਦੁਹ ਕੋ ਨਹਿ ਦ੍ਵੈ ਪਲ ਨ੍ਹਾਵਨ ਜਾਵਤ ਹੋਤ ਸਵਾਰੇ।
ਸ੍ਯਾਮ ਭਏ ਭਗਵਾਨ ਇਨੈ ਬਸਿ ਦੈਤਨ ਕੇ ਜਿਹ ਤੇ ਦਲ ਹਾਰੇ।
ਖੇਲ ਦਿਖਾਵਤ ਹੈ ਜਗ ਕੌ ਦਿਨ ਥੋਰਨ ਮੈ ਅਬ ਕੰਸ ਪਛਾਰੇ। ੨੯੪।

ਉਤ ਜਾਗਤ ਸ੍ਯਾਮ ਇਤੈ ਗੁਪੀਆ ਕਬਿ ਸ੍ਯਾਮ ਕਹੈ ਹਿਤ ਕੈ ਸੰਗਿ ਤਾ ਕੇ।
ਰੀਝ ਰਹੀ ਤਿਹ ਪੈ ਸਭ ਹੀ ਪਿਖਿ ਨੈਨਨ ਸੋ ਫੁਨਿ ਕਾਨ੍ਹਰ ਬਾਕੇ।
ਪ੍ਰੇਮ ਛਕੀ ਨ ਪਰੈ ਇਨ ਕੋ ਕਲਿ ਕਾਮ ਬਢਿਯੋ ਅਤਿ ਹੀ ਤਨ ਵਾ ਕੇ।
ਖੇਲਹਿ ਪ੍ਰਾਤਹਿ ਕਾਲ ਭਏ ਹਮ ਨਾਹਿ ਲਖੈ ਹਮ ਕੈ ਜਨ ਗਾ ਕੇ। ੨੯੫।

ਪ੍ਰਾਤ ਭਯੋ ਚੁਹਲਾਤ ਚਿਰੀ ਜਲਜਾਤ ਖਿਰੇ ਬਨ ਗਾਇ ਛਿਰਾਨੀ।
ਗੋਪ ਜਗੇ ਪਤਿ ਗੋਪ ਜਗਿਯੋ ਕਬਿ ਸ੍ਯਾਮ ਜਗੀ ਅਰੁ ਗੋਪਨਿ ਰਾਨੀ।
ਜਾਗ ਉਠੇ ਤਬ ਹੀ ਕਰੁਨਾਨਿਧਿ ਜਾਗਿ ਉਠਿਯੋ ਮੁਸਲੀਧਰ ਮਾਨੀ।
ਗੋਪ ਗਏ ਉਤ ਨ੍ਹਾਨ ਕਰੈ ਇਤ ਕਾਨ੍ਹ ਚਲੇ ਗੁਪੀਆ ਨਿਜਕਾਨੀ। ੨੯੬।

ਬਾਤ ਕਹੈ ਰਸ ਕੀ ਹਸ ਕੈ ਨਹਿ ਅਉਰ ਕਥਾ ਰਸ ਕੀ ਕੋਊ ਭਾਖੈ।
ਚੰਚਲ ਸ੍ਰੀ ਪਤਿ ਕੇ ਅਪੁਨੇ ਦ੍ਰਿਗ ਮੋਹਿ ਤਿਨੈ ਬਤੀਆ ਇਹ ਆਖੈ।
ਬਾਤ ਨ ਜਾਨਤ ਹੋ ਰਸ ਕੀ ਰਸ ਜਾਨਤ ਸੋ ਨਰ ਜੋ ਰਸ ਗਾਖੈ।
ਪ੍ਰੀਤਿ ਪੜੈ ਕਰਿ ਪ੍ਰੀਤਿ ਕੜੈ ਰਸ ਰੀਤਿਨ ਚੀਤ ਸੁਨੋ ਸੋਈ ਚਾਖੈ। ੨੯੭।



*ਸਵੈਯਾ*

ਕੋਈ ਕਹਿੰਦੀ ਕ੍ਰਿਸ਼ਨ ਦਾ ਮੁਖ ਸੁੰਦਰ ਹੈ; ਕੋਈ ਕਹਿੰਦੀ ਨਕ ਬਹੁਤ ਸੋਹਣਾ ਬਣਿਆ ਹੋਇਆ ਹੈ; ਕੋਈ ਕਹਿੰਦੀ (ਕ੍ਰਿਸ਼ਨ ਦਾ) ਲਕ ਸ਼ੇਰ ਵਰਗਾ (ਪਤਲਾ) ਹੈ; ਕੋਈ ਰੀਝ ਕੇ (ਕ੍ਰਿਸ਼ਨ ਦੇ) ਸ਼ਰੀਰ ਨੂੰ ਸੋਨੇ ਦਾ ਮੰਨਦੀ ਹੈ; ਕੋਈ (ਕ੍ਰਿਸ਼ਨ ਦੇ) ਨੈਨ ਹਿਰਨ ਵਰਗੇ ਗਿਣਦੀ ਹੈ। ਸ਼ਿਆਮ ਕਵੀ ਉਸ ਸ਼ੋਭਾ ਨੂੰ ਵਰਣਨ ਕਰਦਿਆਂ ਕਹਿੰਦੇ ਹਨ ਕਿ ਜਿਵੇਂ ਲੋਕਾਂ ਵਿਚ ਆਪਣੇ 'ਜੀਵ' ਦਾ (ਪਿਆਰ) ਬਣਿਆ ਹੋਇਆ ਹੈ, ਉਸੇ ਤਰ੍ਹਾਂ ਗੋਪੀਆਂ ਨੇ ਤਨ ਵਿਚ ਕਾਨ੍ਹ ਦਾ (ਪ੍ਰੇਮ) ਮੰਨਿਆ ਹੋਇਆ ਹੈ। ੨੯੨।

ਕਾਨ੍ਹ ਦੇ ਚੰਦ੍ਰਮਾ ਵਰਗੇ ਮੁਖ ਨੂੰ ਵੇਖ ਕੇ ਬ੍ਰਜ ਦੀਆਂ ਸਾਰੀਆਂ ਇਸਤਰੀਆਂ ਰੀਝ ਰਹੀਆਂ ਹਨ। ਉਧਰ ਭਗਵਾਨ (ਕ੍ਰਿਸ਼ਨ) ਵੀ ਮੋਹਿਤ ਹੋਏ ਪਏ ਹਨ ਅਤੇ ਦੇਵੀ ਦੇ ਵਰ ਕਾਰਨ ਇਨ੍ਹਾਂ ਨੂੰ ਵੀ ਚੇਟਕ ਲਗ ਗਈ ਹੈ, (ਭਾਵੇਂ) ਕਾਨ੍ਹ ਹੋਰ ਘਰ ਵਿਚ ਟਿਕਿਆ ਹੋਇਆ ਹੈ। ਉਸ ਸ੍ਰੇਸ਼ਠ ਯਸ਼ ਨੂੰ ਕਵੀ ਸ਼ਿਆਮ ਨੇ ਇੰਜ ਸਮਝਿਆ ਹੈ ਕਿ ਉਨ੍ਹਾਂ ਦੀਆਂ ਆਤਮਾਵਾਂ ਇਕ-ਮਿਕ ਰਹਿੰਦੀਆਂ ਹਨ। (ਲੋਕ-ਲਾਜ ਦੇ ਬੰਧਨ) ਇਸ ਤਰ੍ਹਾਂ ਟੁਟ ਗਏ ਹਨ ਜਿਵੇਂ ਭੇਂਹ ਦੀਆਂ ਤਾਰਾਂ ਟੁਟ ਜਾਂਦੀਆਂ ਹਨ। ੨੯੩।

ਇਨ੍ਹਾਂ ਦਾ ਪ੍ਰੇਮ ਕ੍ਰਿਸ਼ਨ ਨਾਲ ਹੋ ਗਿਆ ਹੈ ਅਤੇ ਕ੍ਰਿਸ਼ਨ ਦਾ ਨੇਹ ਇਨ੍ਹਾਂ ਇਸਤਰੀਆਂ ਨਾਲ ਪੈ ਗਿਆ ਹੈ। ਦੋਹਾਂ ਨੂੰ (ਬਿਨਾ ਦੇਖੇ) ਦੋ ਪਲ ਲਈ ਵੀ ਚੈਨ ਨਹੀਂ ਪੈਂਦਾ, (ਇਸ ਲਈ) ਸਵੇਰ ਹੀ ਨਹਾਉਣ ਲਈ ਚਲੇ ਜਾਂਦੇ ਹਨ। ਸ਼ਿਆਮ (ਕਵੀ ਕਹਿੰਦੇ ਹਨ) ਉਹ ਭਗਵਾਨ ਇਨ੍ਹਾਂ ਦੇ ਵਸ ਵਿਚ ਹੋ ਗਿਆ ਹੈ ਜਿਸ ਤੋਂ ਦੈਂਤਾਂ ਦੇ ਦਲ ਹਾਰੇ ਹੋਏ ਹਨ। (ਸ੍ਰੀ ਕ੍ਰਿਸ਼ਨ) ਜਗਤ ਨੂੰ ਲੀਲਾ ਵਿਖਾ ਰਹੇ ਹਨ, ਹੁਣ ਥੋੜੇ ਦਿਨਾਂ ਵਿਚ ਹੀ ਕੰਸ ਨੂੰ ਪਛਾੜਨਗੇ। ੨੯੪।

ਸ਼ਿਆਮ ਕਵੀ ਕਹਿੰਦੇ ਹਨ, ਉਧਰ ਕ੍ਰਿਸ਼ਨ ਜਾਗਦੇ ਹਨ ਅਤੇ ਇਧਰ ਗੋਪੀਆਂ (ਜਾਗਦੀਆਂ ਹਨ) ਜਿਨ੍ਹਾਂ ਦਾ ਉਸ ਨਾਲ ਹਿਤ ਹੈ। ਉਸ ਸੁੰਦਰ ਕਾਨ੍ਹ ਨੂੰ ਅੱਖਾਂ ਨਾਲ ਵੇਖ ਕੇ ਸਾਰੀਆਂ ਗੋਪੀਆਂ ਰੀਝ ਰਹੀਆਂ ਹਨ। ਪ੍ਰੇਮ ਨਾਲ ਮਸਤ ਹੋਈਆਂ ਨੂੰ ਚੈਨ ਨਹੀਂ ਪੈਂਦਾ ਅਤੇ ਉਨ੍ਹਾਂ ਦੇ ਤਨ ਵਿਚ ਕਾਮ ਬਹੁਤ ਵਧ ਗਿਆ ਹੈ। (ਖੇਡਣ ਉਪਰੰਤ ਘਰਾਂ ਨੂੰ ਪਰਤਦੀਆਂ ਹੋਈਆਂ ਕਹਿੰਦੀਆਂ ਹਨ) ਕਿ ਕਲ ਪ੍ਰਭਾਤ ਵੇਲੇ ਆ ਕੇ ਖੇਡਾਂਗੀਆਂ (ਜਿਸ ਕਰ ਕੇ) ਸਾਨੂੰ ਪਿੰਡ ਦੇ ਲੋਕੀਂ ਜਾਣ ਹੀ ਨਹੀਂ ਸਕਣਗੇ। ੨੯੫।

(ਜਦੋਂ) ਪ੍ਰਭਾਤ ਹੋਈ ਅਤੇ ਚਿੜੀਆਂ ਚੂਕਣ ਲਗੀਆਂ, ਕੰਵਲ ਫੁਲ ਖਿੜ ਗਏ ਅਤੇ ਗਊਆਂ ਬਨ ਨੂੰ ਛਿੜ ਗਈਆਂ। (ਉਸ ਵੇਲੇ) ਗਵਾਲੇ ਜਾਗ ਪਏ, ਨੰਦ ਜਾਗ ਪਿਆ ਅਤੇ ਗਵਾਲਿਆਂ ਦੀ ਰਾਣੀ (ਜਸੋਧਾ) ਜਾਗ ਪਈ। ਸ਼ਿਆਮ ਕਵੀ (ਕਹਿੰਦੇ ਹਨ) ਉਸ ਵੇਲੇ ਕ੍ਰਿਪਾ ਦੇ ਸਮੁੰਦਰ (ਸ੍ਰੀ ਕ੍ਰਿਸ਼ਨ) ਅਤੇ ਅਭਿਮਾਨੀ ਬਲਰਾਮ ਵੀ ਜਾਗ ਉਠੇ। ਗਵਾਲੇ ਤਾਂ ਨਹਾਉਣ ਚਲੇ ਗਏ ਅਤੇ ਇਧਰ ਸ੍ਰੀ ਕ੍ਰਿਸ਼ਨ ਗੋਪੀਆਂ ਕੋਲ ਚਲੇ ਗਏ। ੨੯੬।

(ਸ੍ਰੀ ਕ੍ਰਿਸ਼ਨ ਗੋਪੀਆਂ ਕੋਲ ਜਾ ਕੇ ਕਾਮ) ਰਸ ਦੀਆਂ ਗੱਲਾਂ ਕਰਦੇ ਹਨ ਅਤੇ (ਕਾਮ) ਰਸ (ਤੋਂ ਬਿਨਾ) ਹੋਰ ਕੋਈ ਕਥਾ-ਵਾਰਤਾ ਨਹੀਂ ਕਰਦੇ। ਸ੍ਰੀ ਕ੍ਰਿਸ਼ਨ ਆਪਣੇ ਚੰਚਲ ਨੈਨਾਂ ਨਾਲ (ਗੋਪੀਆਂ ਨੂੰ) ਮੋਹ ਕੇ ਉਨ੍ਹਾਂ ਨਾਲ ਗੱਲਾਂ ਕਰਦੇ ਹਨ। (ਤੁਸੀਂ ਕਾਮ) ਰਸ ਦੀ ਗੱਲ ਨਹੀਂ ਜਾਣਦੀਆਂ ਹੋ, (ਅਸਲ ਵਿਚ) ਇਸ ਰਸ ਨੂੰ ਉਹੀ ਜਾਣਦਾ ਹੈ ਜਿਸ ਨੇ ਇਸ ਨੂੰ ਮਾਣਿਆ ਹੁੰਦਾ ਹੈ। (ਹੇ ਗੋਪੀਓ!) ਸੁਣੋ, ਜੋ ਪ੍ਰੀਤ ਦਾ ਸਬਕ ਪੜ੍ਹ ਕੇ ਅਤੇ ਫਿਰ ਇਸ ਦਾ ਅਭਿਆਸ ਕਰਦਾ ਹੈ ਅਤੇ (ਫਿਰ ਸਭ ਵਲੋਂ) ਨਿਸਚਿੰਤ ਹੋ ਜਾਂਦਾ ਹੈ, ਉਹੀ ਇਸ ਰਸ ਰੀਤ ਦਾ ਸੁਆਦ ਮਾਣ ਸਕਦਾ ਹੈ। ੨੯੭।

*ਗੋਪੀ ਬਾਚ ਕਾਨ੍ਹ ਸੋ*

*ਸਵੈਯਾ*

ਮੀਤ ਕਹੋ ਰਸ ਰੀਤਿ ਸਬੈ ਹਮ ਪ੍ਰੀਤਿ ਭਈ ਸੁਨਬੇ ਬਤੀਆ ਕੀ।
ਅਉਰ ਭਈ ਤੁਹਿ ਦੇਖਨਿ ਕੀ ਤੁਮ ਪ੍ਰੀਤਿ ਭਈ ਹਮਰੀ ਛਤੀਆ ਕੀ।
ਰੀਝਿ ਲਗੀ ਕਹਨੇ ਮੁਖ ਤੇ ਹਸਿ ਸੁੰਦਰ ਬਾਤ ਇਸੀ ਗਤੀਆ ਕੀ।
ਨੇਹ ਲਗਿਯੋ ਹਰਿ ਸੋ ਭਈ ਮੋਛਨ ਹੋਤਿ ਇਤੀ ਗਤਿ ਹੈ ਸੁ ਤ੍ਰੀਆ ਕੀ। ੨੯੮।

*ਇਤਿ ਸ੍ਰੀ ਦਸਮ ਸਕੰਧ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਚੀਰ ਹਰਨ ਧਿਆਇ ਸਮਾਪਤੰ।*

## ਅਥ ਬਿਪਨ ਗ੍ਰਿਹ ਗੋਪ ਪਠੈਬੋ

*ਦੋਹਰਾ*

ਕੈ ਕ੍ਰੀੜਾ ਇਨ ਸੋ ਕ੍ਰਿਸਨ ਕੈ ਜਮੁਨਾ ਇਸਨਾਨੁ।
ਬਹੁਰ ਸ੍ਯਾਮ ਬਨ ਕੋ ਗਏ ਗਊ ਸੁ ਤ੍ਰਿਨਨ ਚਰਾਨ। ੨੯੯।

ਕ੍ਰਿਸਨ ਸਰਾਹਤ ਤਰਨ ਕੋ ਬਨ ਮੈ ਆਗੇ ਗਏ।
ਸੰਗ ਗ੍ਵਾਰ ਜੇਤੇ ਹੁਤੇ ਤੇ ਸਭ ਭੂਖਿ ਭਏ। ੩੦੦।

*ਸਵੈਯਾ*

ਪਤ੍ਰ ਭਲੇ ਤਿਨ ਕੇ ਸੁਭ ਫੂਲ ਭਲੇ ਫਲ ਹੈ ਸੁਭ ਸੋਭ ਸੁਹਾਈ।
ਭੂਖ ਲਗੇ ਘਰ ਕੋ ਉਮਗੇ ਪੈ ਬਿਰਾਜਨ ਕੋ ਸੁਖਦਾ ਪਰਛਾਈ।
ਕਾਨ੍ਹ ਤਰੈ ਤਿਹ ਕੇ ਮੁਰਲੀ ਗਹਿ ਕੈ ਕਰ ਮੋ ਮੁਖ ਸਾਥ ਬਜਾਈ।
ਠਾਢਿ ਰਹਿਯੋ ਸੁਨਿ ਪਉਨ ਘਰੀ ਇਕ ਥਕਤ ਰਹੀ ਜਮੁਨਾ ਉਰਝਾਈ। ੩੦੧।

ਮਾਲਸਿਰੀ ਅਰੁ ਜੈਤਸਿਰੀ ਸੁਭ ਸਾਰੰਗ ਬਾਜਤ ਹੈ ਅਰੁ ਗਉਰੀ।
ਸੋਰਠਿ ਸੁਧ ਮਲਾਰ ਬਿਲਾਵਲ ਮੀਠੀ ਹੈ ਅੰਮ੍ਰਿਤ ਤੇ ਨਹ ਕਉਰੀ।
ਕਾਨ੍ਹ ਬਜਾਵਤ ਹੈ ਮੁਰਲੀ ਸੁਨਿ ਹੋਤ ਸੁਰੀ ਅਸੁਰੀ ਸਭ ਬਉਰੀ।
ਆਇ ਗਈ ਬ੍ਰਿਖਭਾਨ ਸੁਤਾ ਸੁਨਿ ਪੈ ਤਰੁਨੀ ਹਰਨੀ ਜਿਮੁ ਦਉਰੀ। ੩੦੨।

ਜੋਰਿ ਪ੍ਰਨਾਮ ਕਰਿਯੋ ਹਰਿ ਕੋ ਕਰ ਨਾਥ ਸੁਨੋ ਹਮ ਭੂਖ ਲਗੀ ਹੈ।
ਦੂਰ ਹੈ ਸਭ ਗੋਪਿਨ ਕੇ ਘਰ ਖੇਲਨ ਕੀ ਸਭ ਸੁਧ ਭਗੀ ਹੈ।
ਡੋਲਤ ਸੰਗ ਲਗੇ ਤੁਮਰੇ ਹਮ ਕਾਨ੍ਹ ਤਬੈ ਸੁਨਿ ਬਾਤ ਪਗੀ ਹੈ।
ਜਾਹੁ ਕਹਿਯੋ ਮਥਰਾ ਗ੍ਰਿਹ ਬਿਪਨ ਸਤਿ ਕਹਿਯੋ ਨਹਿ ਬਾਤ ਠਗੀ ਹੈ। ੩੦੩।



*ਗੋਪੀਆਂ ਕ੍ਰਿਸ਼ਨ ਨੂੰ ਕਹਿੰਦੀਆਂ ਹਨ*

*ਸਵੈਯਾ*

ਹੇ ਮਿਤਰ! ਸਾਨੂੰ ਰਸ ਦੀ ਰੀਤ ਸਾਰੀ ਹੀ ਦਸ ਦਿਓ, ਸਾਨੂੰ (ਉਹ) ਗੱਲਾਂ ਸੁਣਨ ਦੀ ਪ੍ਰੇਮ-ਖਿਚ ਪੈ ਰਹੀ ਹੈ। ਸਾਨੂੰ ਹੋਰ ਤੇਰੇ ਦਰਸ਼ਨ ਕਰਨ (ਦੀ ਪ੍ਰੀਤ ਪੈਦਾ) ਹੋਈ ਹੈ ਅਤੇ ਤੈਨੂੰ ਸਾਡੀਆਂ ਛਾਤੀਆਂ (ਟਟੋਲਣ ਦੀ) ਪ੍ਰੀਤ ਉਪਜੀ ਹੈ। ਮੁਖ ਤੋਂ ਹਸ ਹਸ ਕੇ ਇਸ ਤਰ੍ਹਾਂ ਦੀਆਂ ਗੱਲਾਂ ਪ੍ਰਸੰਨਤਾ ਪੂਰਵਕ ਕਰਨ ਲਗੀਆਂ ਹਨ। (ਜਿਨ੍ਹਾਂ ਦਾ) ਪ੍ਰੇਮ ਹਰਿ ਨਾਲ ਲਗ ਗਿਆ, (ਉਹ) ਮੁਕਤ ਹੋ ਗਈਆਂ; ਇਹ ਹਾਲਤ ਉਨ੍ਹਾਂ ਇਸਤਰੀਆਂ ਦੀ ਹੋ ਗਈ ਹੈ।੨੯੮।

*ਇਥੇ ਸ੍ਰੀ ਦਸਮ ਸਕੰਧ ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦੇ ਚੀਰ ਹਰਨ ਅਧਿਆਇ ਦੀ ਸਮਾਪਤੀ।*

## ਹੁਣ ਬ੍ਰਾਹਮਣਾਂ ਦੇ ਘਰ ਗਵਾਲਿਆਂ ਨੂੰ ਭੇਜਣ ਦਾ ਪ੍ਰਸੰਗ

*ਦੋਹਰਾ*

ਇਨ੍ਹਾਂ (ਗੋਪੀਆਂ) ਨਾਲ ਕ੍ਰੀੜਾ ਕਰ ਕੇ ਅਤੇ ਜਮਨਾ ਵਿਚ ਇਸ਼ਨਾਨ ਕਰ ਕੇ ਫਿਰ ਕ੍ਰਿਸ਼ਨ ਗਊਆਂ ਨੂੰ ਘਾਹ ਚਰਾਉਣ ਲਈ ਬਨ ਵਲ ਚਲੇ ਗਏ। ੨੯੯।

ਕ੍ਰਿਸ਼ਨ (ਮਾਰਗ ਵਿਚ ਪੈਂਦੇ) ਬ੍ਰਿਛਾਂ ਨੂੰ ਸਲਾਹੁੰਦੇ ਹੋਏ ਅਗੇ ਤੁਰੀ ਜਾ ਰਹੇ ਹਨ, ਪਰ ਉਨ੍ਹਾਂ ਦੇ ਨਾਲ ਜਿਤਨੇ ਗਵਾਲ ਬਾਲਕ ਹਨ, ਉਹ ਸਾਰੇ ਭੁਖ ਨਾਲ (ਬੇਹਾਲ) ਹੋ ਗਏ ਹਨ। ੩੦੦।

*ਸਵੈਯਾ*

(ਕ੍ਰਿਸ਼ਨ ਕਹਿ ਰਹੇ ਹਨ --) ਇਨ੍ਹਾਂ (ਬ੍ਰਿਛਾਂ) ਦੇ ਪੱਤਰ ਬੜੇ ਚੰਗੇ ਹਨ, ਤੇ ਫੁਲ ਵੀ ਸੁਹਾਵਣੇ ਹਨ ਅਤੇ ਫਲ ਵੀ ਸੁੰਦਰ ਸ਼ੋਭਾ ਪਾ ਰਹੇ ਹਨ। ਭੁਖ ਲਗਣ ਕਾਰਨ ਘਰ ਜਾਣ ਦੀ ਉਮੰਗ (ਭਾਵੇਂ) ਹੋਵੇ, ਪਰ ਬੈਠਣ ਲਈ (ਇਨ੍ਹਾਂ ਦੀ) ਛਾਂ ਬਹੁਤ ਸੁਖਦਾਇਕ ਹੈ। ਕਾਨ੍ਹ ਨੇ ਉਨ੍ਹਾਂ (ਬ੍ਰਿਛਾਂ) ਹੇਠਾਂ ਖੜੋ ਕੇ ਅਤੇ ਬੰਸਰੀ ਹੱਥ ਵਿਚ ਫੜ ਕੇ ਮੂੰਹ ਨਾਲ ਵਜਾਉਣੀ ਸ਼ੁਰੂ ਕੀਤੀ। (ਮੁਰਲੀ ਦੀ ਮਧੁਰ ਸੁਰ) ਸੁਣ ਕੇ ਪੌਣ ਇਕ ਘੜੀ ਲਈ ਰੁਕ ਗਈ ਅਤੇ ਜਮਨਾ ਵੀ (ਉਸ ਵਿਚ) ਰੁਚਿਤ ਹੋ ਕੇ ਵਹਿਣੋ ਖੜੋ ਗਈ। ੩੦੧।

(ਬੰਸਰੀ ਤੋਂ) ਮਾਲਸਿਰੀ, ਜੈਤਸਿਰੀ, ਸਾਰੰਗ ਅਤੇ ਗਉੜੀ ਰਾਗ ਵਜਦੇ ਹਨ। ਸੋਰਠ, ਸ਼ੁੱਧ ਮਲਾਰ ਅਤੇ ਬਿਲਾਵਲ ਦੀ ਸੁਰ ਅੰਮ੍ਰਿਤ ਤੋਂ ਵੀ ਮਿਠੀ ਹੈ ਅਤੇ (ਕਿਸੇ ਨੂੰ ਵੀ) ਕੌੜੀ ਨਹੀਂ ਲਗਦੀ। ਕ੍ਰਿਸ਼ਨ (ਇਸ ਤਰ੍ਹਾਂ ਦੀ) ਮੁਰਲੀ ਵਜਾਉਂਦਾ ਹੈ, (ਜਿਸ ਨੂੰ) ਸੁਣ ਕੇ ਦੇਵ ਅਤੇ ਦੈਂਤ ਇਸਤਰੀਆਂ ਬੌਰੀਆਂ ਹੋ ਜਾਂਦੀਆਂ ਹਨ। (ਬੰਸਰੀ ਦੀ ਸੁਰ) ਸੁਣ ਕੇ ਬ੍ਰਿਖ-ਭਾਨ (ਗਵਾਲੇ) ਦੀ ਪੁੱਤਰੀ (ਰਾਧਾ) ਜਵਾਨ ਹਿਰਨੀ ਵਾਂਗ ਦੌੜ ਕੇ (ਉਥੇ) ਆ ਗਈ।੩੦੨।

(ਗਵਾਲ ਬਾਲਕਾਂ ਨੇ) ਹੱਥ ਜੋੜ ਕੇ ਕ੍ਰਿਸ਼ਨ ਨੂੰ ਪ੍ਰਣਾਮ ਕੀਤਾ ਅਤੇ ਕਿਹਾ -- ਹੇ ਨਾਥ! ਸੁਣੋ, ਸਾਨੂੰ ਬਹੁਤ ਭੁਖ ਲਗੀ ਹੈ। ਗਵਾਲਿਆਂ ਦੇ ਘਰ ਬਹੁਤ ਦੂਰ ਰਹਿ ਗਏ ਹਨ। ਖੇਡਦਿਆਂ ਹੋਇਆਂ ਸਾਡੀ ਸੁਧ-ਬੁਧ ਨਹੀਂ ਰਹੀ, ਅਸੀਂ ਤਾਂ ਤੇਰੇ ਨਾਲ ਹੀ ਘੁੰਮਦੇ ਰਹੇ। ਕਾਨ੍ਹ ਨੇ ਉਨ੍ਹਾਂ ਦੀ ਗੱਲ ਸੁਣ ਕੇ (ਪਿਆਰ ਨਾਲ) ਭਿੰਨੇ ਹੋਏ (ਬੋਲਾਂ ਵਿਚ) ਕਿਹਾ-ਮਥੁਰਾ ਦੇ ਬ੍ਰਾਹਮਣਾਂ ਦੇ ਘਰ ਜਾਓ ਅਤੇ (ਖਾਣ ਦੇ ਪਦਾਰਥਾਂ ਲਈ) ਕਹੋ। ਮੈਂ ਸੱਚ ਕਹਿੰਦਾ ਹਾਂ, ਇਸ ਵਿਚ ਰਤਾ ਜਿੰਨੀ ਵੀ ਠਗੀ ਨਹੀਂ ਹੈ। ੩੦੩।

*ਕਾਨ੍ਹ ਬਾਚ*

*ਸਵੈਯਾ*

ਫੇਰਿ ਕਹੀ ਹਰਿ ਜੀ ਸਭ ਗੋਪਨ ਕੰਸ ਪੁਰੀ ਇਹ ਹੈ ਤਹ ਜਈਐ।
ਜਗ ਕੋ ਮੰਡਲ ਬਿਪਨ ਕੋ ਗ੍ਰਿਹ ਪੂਛਤ ਪੂਛਤ ਢੂੰਢ ਸੁ ਲਈਐ।
ਅੰਜੁਲ ਜੋਰਿ ਸਭੈ ਪਰਿ ਪਾਇਨ ਤਉ ਫਿਰ ਕੈ ਬਿਨਤੀ ਇਹ ਕਈਐ।
ਖਾਨ ਕੇ ਕਾਰਨ ਭੋਜਨ ਮਾਗਤ ਕਾਨ੍ਹ ਛੁਧਾਤੁਰ ਹੈ ਸੁ ਸੁਨਈਐ। ੩੦੪।

ਮਾਨ ਲਈ ਜੋਊ ਕਾਨ੍ਹ ਕਹੀ ਪਰਿ ਪਾਇਨ ਸੀਸ ਨਿਵਾਇ ਚਲੇ।
ਚਲਿ ਕੈ ਪੁਰ ਕੰਸ ਬਿਖੈ ਜੋ ਗਏ ਗ੍ਰਿਹਿ ਬਿਪਨ ਕੇ ਸਭ ਗੋਪ ਭਲੇ।
ਕਰਿ ਕੋਟਿ ਪ੍ਰਨਾਮ ਕਰੀ ਬਿਨਤੀ ਫੁਨਿ ਭੋਜਨ ਮਾਗਤ ਕਾਨ੍ਹ ਖਲੇ।
ਅਬ ਦੇਖਹੁ ਚਾਤੁਰਤਾ ਇਨ ਕੀ ਧਰਿ ਬਾਲਕ ਮੂਰਤਿ ਬਿਪ ਛਲੇ। ੩੦੫।

*ਬਿਪ੍ਰ ਬਾਚ*

*ਸਵੈਯਾ*

ਕੋਪ ਭਰੇ ਦਿਜ ਬੋਲ ਉਠੇ ਹਮ ਤੇ ਤੁਮ ਭੋਜਨ ਮਾਗਨ ਆਏ।
ਕਾਨ੍ਹ ਬਡੋ ਸਠ ਅਉ ਮੁਸਲੀ ਹਮਹੂੰ ਤੁਮਹੂੰ ਸਠ ਸੇ ਲਖ ਪਾਏ।
ਪੇਟ ਭਰੈ ਅਪਨੋ ਤਬ ਹੀ ਜਬ ਆਨਤ ਤੰਦੁਲ ਮਾਗਿ ਪਰਾਏ।
ਏਤੇ ਪੈ ਖਾਨ ਕੋ ਮਾਗਤ ਹੈ ਇਹ ਯੌ ਕਹਿ ਕੈ ਅਤਿ ਬਿਪ ਰਿਸਾਏ। ੩੦੬।

ਬਿਪਨ ਭੋਜਨ ਜਉ ਨ ਦਯੋ ਤਬ ਹੀ ਗ੍ਰਿਹ ਗੋਪ ਚਲੇ ਸੁ ਖਿਸਾਨੇ।
ਕੰਸ ਪੁਰੀ ਤਜ ਕੈ ਗ੍ਰਿਹ ਬਿਪਨ ਨਾਖਿ ਚਲੇ ਜਮੁਨਾ ਨਿਜਕਾਨੇ।
ਬੋਲਿ ਉਠਿਯੋ ਮੁਸਲੀ ਕ੍ਰਿਸਨੰ ਸੰਗਿ ਅੰਨ੍ਯ ਬਿਨਾ ਜਬ ਆਵਤ ਜਾਨੇ।
ਦੇਖਹੁ ਲੈਨ ਕੋ ਆਵਤ ਥੇ ਦਿਜ ਦੇਨ ਕੀ ਬੇਰ ਦੂਰ ਪਰਾਨੇ। ੩੦੭।

*ਕਬਿਤੁ*

ਬਡੇ ਹੈ ਕੁਮਤੀ ਅਉ ਕੁਜਤੀ ਕੂਰ ਕਾਇਰ ਹੈ
ਬਡੇ ਹੈ ਕਮੂਤ ਅਉ ਕੁਜਾਤਿ ਬਡੇ ਜਗ ਮੈ।
ਬਡੇ ਚੋਰ ਚੂਹਰੇ ਚਪਾਤੀ ਲੀਏ ਤਜੈ ਪ੍ਰਾਨ
ਕਰੈ ਅਤਿ ਜਾਰੀ ਬਟਪਾਰੀ ਅਉਰ ਮਗ ਮੈ।
ਬੈਠੇ ਹੈ ਅਜਾਨ ਮਾਨੋ ਕਹੀਅਤ ਹੈ ਸਯਾਨੇ ਕਛੂ
ਜਾਨੇ ਨ ਗਿਆਨ ਸਉ ਕੁਰੰਗ ਬਾਧੇ ਪਗ ਮੈ।
ਬਡੈ ਹੈ ਕੁਛੈਲ ਪੈ ਕਹਾਵਤ ਹੈ ਛੈਲ ਐਸੇ
ਫਿਰਤ ਨਗਰ ਜੈਸੇ ਫਿਰੈ ਢੋਰ ਵਗ ਮੈ। ੩੦੮।



*ਕਾਨ੍ਹ ਨੇ ਕਿਹਾ □*

*ਸਵੈਯਾ*

ਕ੍ਰਿਸ਼ਨ ਨੇ ਫਿਰ ਗਵਾਲ-ਬਾਲਕਾਂ ਨੂੰ ਕਿਹਾ--ਇਹ ਕੰਸਪੁਰੀ (ਮਥੁਰਾ) ਹੈ, ਉਥੇ ਜਾਓ। ਯੱਗ ਦੇ ਮੰਡਲ ਜਾਂ ਬ੍ਰਾਹਮਣਾਂ ਦੇ ਘਰ ਪੁਛਦਿਆਂ ਪੁਛਦਿਆਂ ਲਭ ਲੈਣਾ। (ਉਨ੍ਹਾਂ ਅਗੇ) ਹੱਥ ਜੋੜ ਕੇ ਅਤੇ ਚਰਨੀ ਪੈ ਕੇ ਫਿਰ ਇਹ ਬੇਨਤੀ ਕਰਨਾ ਅਤੇ ਸੁਣਾਉਣਾ ਕਿ ਕਾਨ੍ਹ ਭੁਖ ਨਾਲ ਆਤੁਰ ਹੈ ਅਤੇ ਖਾਣ ਲਈ ਭੋਜਨ ਮੰਗਦਾ ਹੈ।੩੦੪।

ਜੋ (ਗੱਲ) ਕਾਨ੍ਹ ਕਹੀ, (ਬਾਲਕਾਂ ਨੇ) ਮੰਨ ਲਈ ਅਤੇ (ਕ੍ਰਿਸ਼ਨ ਦੇ) ਪੈਰੀਂ ਪੈ ਕੇ ਅਤੇ ਸੀਸ ਨਿਵਾ ਕੇ ਚਲ ਪਏ। (ਉਥੋਂ) ਚਲ ਕੇ ਮਥੁਰਾ ਵਿਚ ਗਏ ਅਤੇ ਭਲੇ ਬ੍ਰਾਹਮਣਾਂ ਦੇ ਘਰ ਚਲੇ ਗਏ। ਕਰੋੜਾਂ ਵਾਰ ਪ੍ਰਣਾਮ ਕਰ ਕੇ ਬੇਨਤੀ ਕੀਤੀ (ਕਿ ਨਗਰ ਤੋਂ ਬਾਹਰ) ਕਾਨ੍ਹ ਖੜੋਤੇ ਹਨ ਅਤੇ ਭੋਜਨ ਮੰਗ ਰਹੇ ਹਨ। ਹੁਣ ਇਨ੍ਹਾਂ ਦੀ ਚਾਲਾਕੀ ਵੇਖੋ ਕਿ ਬਾਲਕ ਰੂਪ ਧਾਰ ਕੇ ਬ੍ਰਾਹਮਣਾਂ ਨੂੰ ਛਲ ਲਿਆ ਹੈ।੩੦੫।

*ਬ੍ਰਾਹਮਣਾਂ ਨੇ ਕਿਹਾ □*

*ਸਵੈਯਾ*

ਗੁੱਸੇ ਨਾਲ ਭਰੇ ਹੋਏ ਬ੍ਰਾਹਮਣ (ਅਗੋਂ) ਬੋਲ ਪਏ ਕਿ ਤੁਸੀਂ ਸਾਡੇ ਕੋਲੋਂ ਭੋਜਨ ਮੰਗਣ ਆਏ ਹੋ। ਕਾਨ੍ਹ ਅਤੇ ਬਲਰਾਮ ਦੋਵੇਂ ਵੱਡੇ ਝੂਠੇ ਹਨ ਅਤੇ ਅਸੀਂ ਤੁਹਾਨੂੰ ਵੀ (ਉਨ੍ਹਾਂ ਵਰਗਾ) ਝੂਠਾ ਜਾਣ ਲਿਆ ਹੈ। ਅਸੀਂ ਤਦ ਹੀ ਆਪਣਾ ਪੇਟ ਭਰਦੇ ਹਾਂ ਜਦ ਅਸੀਂ ਦੂਜਿਆਂ ਤੋਂ ਚਾਵਲ ਮੰਗ ਕੇ ਲਿਆਉਂਦੇ ਹਾਂ। ਅਜਿਹੀ ਸਥਿਤੀ ਹੋਣ ਤੇ ਵੀ (ਤੁਸੀਂ ਸਾਡੇ ਕੋਲੋਂ) ਖਾਣ ਲਈ ਮੰਗਦੇ ਹੋ। ਇਹ ਗੱਲ ਇੰਜ ਕਹਿ ਕੇ ਬ੍ਰਾਹਮਣ ਬਹੁਤ ਕ੍ਰੋਧਵਾਨ ਹੋ ਗਏ।੩੦੬।

(ਜਦੋਂ) ਬ੍ਰਾਹਮਣਾਂ ਨੇ ਭੋਜਨ ਨ ਦਿੱਤਾ ਤਦੋਂ ਹੀ ਗਵਾਲ ਬਾਲਕ ਖਿਝੇ ਹੋਏ (ਉਨ੍ਹਾਂ ਦੇ) ਘਰਾਂ ਨੂੰ (ਛਡ ਕੇ) ਚਲ ਪਏ। ਮਥੁਰਾ ਨੂੰ ਛਡ ਕੇ ਅਤੇ ਬ੍ਰਾਹਮਣਾਂ ਦੇ ਘਰ ਲੰਘ ਕੇ ਜਮਨਾ ਦੇ ਨੇੜੇ ਜਾ ਪਹੁੰਚੇ। ਜਦੋਂ ਬਲਰਾਮ ਨੇ ਉਨ੍ਹਾਂ ਨੂੰ ਭੋਜਨ ਤੋਂ ਬਿਨਾ ਆਉਂਦੇ ਵੇਖਿਆ ਤਾਂ ਉਹ ਕ੍ਰਿਸ਼ਨ ਨੂੰ ਕਹਿਣ ਲਗਾ ਕਿ ਵੇਖੋ, ਲੈਣ ਲਈ (ਇਹ) ਬ੍ਰਾਹਮਣ (ਨਿਤ ਸਾਡੇ ਘਰ) ਆ ਜਾਂਦੇ ਹਨ, ਪਰ ਦੇਣ ਦੀ ਵਾਰੀ ਦੂਰ ਭਜ ਗਏ ਹਨ। ੩੦੭।

*ਕਬਿੱਤ*

(ਇਹ ਬ੍ਰਾਹਮਣ) ਜਗਤ ਵਿਚ ਵੱਡੇ ਕੁਮਤੀ, ਕੁਜਤੀ, ਝੂਠੇ ਅਤੇ ਕਾਇਰ ਹਨ ਅਤੇ ਬਹੁਤ ਹੀ ਕੁਨਸਲੇ (ਅਰਥਾਤ ਮਾੜੀ ਨਸਲ ਵਾਲੇ) ਅਤੇ ਕੁਜਾਤ ਹਨ। (ਇਹ) ਵੱਡੇ ਚੋਰ ਅਤੇ ਚੂੜ੍ਹੇ ਹਨ ਜੋ ਰੋਟੀ ਲਈ ਪ੍ਰਾਣ ਤਿਆਗ ਦਿੰਦੇ ਹਨ ਅਤੇ ਬਹੁਤ ਬਦਮਾਸ਼ੀ ਅਤੇ ਰਾਹ ਵਿਚ ਡਕੈਤੀ ਕਰਦੇ ਹਨ। (ਇਹ) ਬਹੁਤ ਬੇਸਮਝ ਹਨ, ਪਰ ਬੈਠੇ ਇੰਜ ਹਨ ਜਿਵੇਂ ਸਿਆਣੇ ਕਹੇ ਜਾਂਦੇ ਹਨ। ਗਿਆਨ ਤਾਂ ਕੁਝ ਜਾਣਦੇ ਨਹੀਂ, ਪਰ ਪੈਰ ਨਾਲ ਸੌ ਹਿਰਨ ਬੰਨ੍ਹੀ ਫਿਰਦੇ ਹਨ (ਅਰਥਾਤ ਸੌ ਹਿਰਨਾਂ ਦੀ ਗਤਿ ਨਾਲ ਭਜੀ ਫਿਰਦੇ ਹਨ ਅਥਵਾ ਬਹੁਤ ਬੇਲਿਹਾਜ ਹਨ)। (ਇਹ) ਹਨ ਤਾਂ ਬਹੁਤ ਕੋਝੇ, ਪਰ ਆਪਣੇ ਆਪ ਨੂੰ ਸੁੰਦਰ ਅਖਵਾਉਂਦੇ ਹਨ ਅਤੇ ਨਗਰ ਵਿਚ ਇੰਜ ਫਿਰਦੇ ਹਨ ਜਿਵੇਂ ਪਸੂ ਵਗ ਵਿਚ ਫਿਰਦੇ ਹਨ।੩੦੮।

*ਮੁਸਲੀ ਬਾਚ ਕਾਨ੍ਹ ਸੋ*

*ਸਵੈਯਾ*

ਆਇਸੁ ਹੋਇ ਤਉ ਖੈਚ ਹਲਾ ਸੰਗ ਮੂਸਲ ਸੋ ਮਥੁਰਾ ਸਭ ਫਾਟੋ।
ਬਿਪਨ ਜਾਇ ਕਹੋ ਪਕਰੋ ਕਹੋ ਮਾਰਿ ਡਰੋ ਕਹੋ ਰੰਚਕ ਡਾਟੋ।
ਅਉਰ ਕਹੋ ਤੋ ਉਖਾਰਿ ਪੁਰੀ ਬਲੁ ਕੈ ਅਪੁਨੇ ਜਮੁਨਾ ਮਹਿ ਸਾਟੋ।
ਸੰਕਤ ਹੋ ਤੁਮ ਤੇ ਜਦੁਰਾਇ ਨ ਹਉ ਇਕਲੋ ਅਰਿ ਕੋ ਸਿਰ ਕਾਟੋ। ੩੦੯।

*ਕਾਨ੍ਹ ਬਾਚ*

*ਸਵੈਯਾ*

ਕ੍ਰੋਧ ਛਿਮਾਪਨ ਕੈ ਮੁਸਲੀ ਹਰਿ ਫੇਰਿ ਕਹੀ ਸੰਗ ਬਾਲਕ ਬਾਨੀ।
ਬਿਪ ਗੁਰੂ ਸਭ ਹੀ ਜਗ ਕੇ ਸਮਝਾਇ ਕਹੀ ਇਹ ਕਾਨ੍ਹ ਕਹਾਨੀ।
ਆਇਸੁ ਮਾਨਿ ਗਏ ਫਿਰ ਕੈ ਜੁ ਹੁਤੀ ਨ੍ਰਿਪ ਕੰਸਹਿ ਕੀ ਰਜਧਾਨੀ।
ਖੈਬੇ ਕੋ ਭੋਜਨ ਮਾਗਤ ਕਾਨ੍ਹ ਕਹਿਯੋ ਨਹਿ ਬਿਪ ਮਨੀ ਅਭਿਮਾਨੀ। ੩੧੦।

*ਕਬਿਤੁ*

ਕਾਨ੍ਹ ਜੂ ਕੇ ਗ੍ਵਾਰਨ ਕੋ ਬਿਪਨ ਦੁਬਾਰ ਰਿਸਿ
ਉਤਰ ਦਯੋ ਨ ਕਛੂ ਖੈਬੇ ਕੋ ਕਛੂ ਦਯੋ।
ਤਬ ਹੀ ਰਿਸਾਏ ਗੋਪ ਆਏ ਹਰਿ ਜੂ ਕੇ ਪਾਸ
ਕਰਿ ਕੈ ਪ੍ਰਨਾਮ ਐਸੇ ਉਤਰ ਤਿਨੈ ਦਯੋ।
ਮੋਨ ਸਾਧਿ ਬੈਠਿ ਰਹੈ ਖੈਬੇ ਕੋ ਨ ਦੇਤ ਕਛੂ
ਤਬੈ ਫਿਰਿ ਆਇ ਜਬੈ ਕ੍ਰੋਧ ਮਨ ਮੈ ਭਯੋ।
ਅਤਿ ਹੀ ਛੁਧਾਤੁਰ ਭਏ ਹੈ ਹਮ ਦੀਨਾਨਾਥ
ਕੀਜੀਐ ਉਪਾਵ ਨ ਤੋ ਬਲ ਤਨ ਕੋ ਗਯੋ। ੩੧੧

*ਸਵੈਯਾ*

ਗਰੜਧ੍ਵਜ ਦੇਖਿ ਤਿਨੈ ਛੁਧਵਾਨ ਕਹਿਯੋ ਮਿਲਿ ਕੈ ਇਹ ਕਾਮ ਕਰਿਉ ਰੇ।
ਜਾਹੁ ਕਹਿਯੋ ਉਨ ਕੀ ਪਤਨੀ ਪਹਿ ਬਿਪ ਬਡੇ ਮਤਿ ਕੇ ਅਤਿ ਬਉਰੇ।
ਜਗਿ ਕਰੈ ਜਿਹ ਕਾਰਨ ਕੋ ਅਰੁ ਹੋਮ ਕਰੈ ਜਪੁ ਅਉ ਸਤੁ ਸਉ ਰੇ।
ਤਾਹੀ ਕੋ ਭੇਦੁ ਨ ਜਾਨਤ ਮੂੜ ਕਹੈ ਮਿਸਟਾਨ ਕੈ ਖਾਨ ਕੋ ਕਉਰੇ। ੩੧੨।

ਸਭ ਗੋਪ ਨਿਵਾਇ ਕੈ ਸੀਸ ਚਲੇ ਚਲ ਕੇ ਫਿਰਿ ਬਿਪਨ ਕੇ ਘਰਿ ਆਏ।
ਜਾਏ ਤਬੈ ਤਿਨ ਕੀ ਪਤਨੀ ਪਹਿ ਕਾਨ੍ਹ ਤਬੈ ਛੁਧਵਾਨ ਜਤਾਏ।
ਤਉ ਸੁਨਿ ਬਾਤ ਸਭੈ ਪਤਨੀ ਦਿਜ ਠਾਢਿ ਭਈ ਉਠਿ ਆਨੰਦ ਪਾਏ।
ਧਾਇ ਚਲੀ ਹਰਿ ਕੇ ਮਿਲਬੇ ਕਹੁ ਆਨੰਦ ਕੈ ਦੁਖ ਦੂਰਿ ਨਸਾਏ। ੩੧੩।



*ਬਲਰਾਮ ਨੇ ਕਾਨ੍ਹ ਨੂੰ ਕਿਹਾ*

*ਸਵੈਯਾ*

(ਮੈਨੂੰ) ਜੇ ਆਗਿਆ ਹੋਵੇ ਤਾਂ ਹਲ ਨਾਲ ਸਾਰੀ ਮਥੁਰਾ ਨਗਰੀ ਖਿਚ ਲਵਾਂ ਅਤੇ ਮੂਸਲੀ (ਮੋਹਲੇ) ਨਾਲ ਸਭ ਨੂੰ ਕੁਟ ਦਿਆਂ। ਜੇ ਕਹੋ ਤਾਂ ਬ੍ਰਾਹਮਣਾਂ ਨੂੰ ਪਕੜ ਲਿਆਵਾਂ, ਜੇ ਕਹੋ ਤਾਂ ਮਾਰ ਸੁਟਾਂ ਅਤੇ ਜੇ ਕਹੋ ਤਾਂ ਥੋੜਾ ਜਿੰਨਾ ਡਾਂਟ ਦਿਆਂ। ਜੇ ਹੋਰ ਕਹੋ ਤਾਂ ਆਪਣੇ ਬਲ ਨਾਲ ਮਥੁਰਾ ਨਗਰੀ ਨੂੰ ਉਖਾੜ ਕੇ ਜਮਨਾ ਵਿਚ ਸੁਟ ਦਿਆਂ। ਹੇ ਸ੍ਰੀ ਕ੍ਰਿਸ਼ਨ! ਤੇਰੇ ਤੋਂ ਝਿਝਕਦਾ ਹਾਂ, ਨਹੀਂ ਤਾਂ ਮੈਂ ਇਕੱਲਾ ਹੀ ਵੈਰੀ ਦੇ ਸਿਰ ਵਢ ਕੇ ਸੁਟ ਦਿਆਂ।੩੦੯।

*ਕ੍ਰਿਸ਼ਨ ਨੇ ਕਿਹਾ*

*ਸਵੈਯਾ*

ਹੇ ਬਲਰਾਮ! ਕ੍ਰੋਧ ਨੂੰ ਸ਼ਾਂਤ ਕਰੋ। ਅਤੇ ਫਿਰ ਕ੍ਰਿਸ਼ਨ ਨੇ ਗਵਾਲ ਬਾਲਕਾਂ ਨੂੰ ਗੱਲ ਕਹੀ। ਬ੍ਰਾਹਮਣ ਸਾਰੇ ਜਗਤ ਦੇ ਗੁਰੂ ਹਨ -- ਇਹ ਗੱਲ ਚੰਗੀ ਤਰ੍ਹਾਂ ਸਮਝਾ ਕੇ ਗਵਾਲ ਬਾਲਕਾਂ ਨੂੰ ਕਾਨ੍ਹ ਨੇ (ਦੋਬਾਰਾ ਬ੍ਰਾਹਮਣਾਂ ਪਾਸ ਜਾਣ ਲਈ ਕਿਹਾ)। ਬਾਲਕ (ਕ੍ਰਿਸ਼ਨ ਦੀ) ਆਗਿਆ ਮੰਨ ਕੇ ਕੰਸ ਰਾਜੇ ਦੀ ਰਾਜਧਾਨੀ (ਮਥੁਰਾ) ਵਿਚ ਫਿਰ ਗਏ ਅਤੇ (ਬ੍ਰਾਹਮਣਾਂ ਨੂੰ) ਕਿਹਾ ਕਿ ਕ੍ਰਿਸ਼ਨ ਖਾਣ ਲਈ ਭੋਜਨ ਮੰਗਦਾ ਹੈ, ਪਰ ਅਭਿਮਾਨੀ ਬ੍ਰਾਹਮਣਾਂ ਨੇ (ਉਨ੍ਹਾਂ ਦੀ ਗੱਲ) ਨ ਮੰਨੀ।੩੧੦।

*ਕਬਿੱਤ*

ਕਾਨ੍ਹ ਦੇ (ਮਿਤਰ) ਗਵਾਲ ਬਾਲਕਾਂ ਨੂੰ ਬ੍ਰਾਹਮਣਾਂ ਨੇ ਦੋਬਾਰਾ ਕ੍ਰੋਧ ਕਰ ਕੇ ਨ ਉੱਤਰ ਦਿੱਤਾ ਅਤੇ ਨ ਹੀ ਖਾਣ ਨੂੰ ਕੁਝ ਦਿੱਤਾ। ਤਦ ਗਵਾਲ ਬਾਲਕ ਕ੍ਰੋਧਵਾਨ ਹੋ ਕੇ ਕ੍ਰਿਸ਼ਨ ਜੀ ਕੋਲ ਆ ਗਏ ਅਤੇ ਨਮਸਕਾਰ ਕਰ ਕੇ ਇਸ ਤਰ੍ਹਾਂ ਉੱਤਰ ਦਿੱਤਾ ਕਿ (ਸਾਡੀ ਬੇਨਤੀ ਕਰਨ ਤੇ ਬ੍ਰਾਹਮਣ) ਚੁਪ ਕਰ ਕੇ ਬੈਠੇ ਰਹੇ ਅਤੇ ਖਾਣ ਲਈ ਕੁਝ ਨ ਦਿੱਤਾ। ਤਦੋਂ ਅਸੀਂ ਮਨ ਵਿਚ ਕ੍ਰੋਧਵਾਨ ਹੋ ਕੇ ਮੁੜ ਆਏ ਹਾਂ। ਹੇ ਦੀਨਾਨਾਥ! ਅਸੀਂ ਭੁਖ ਕਾਰਨ ਬਹੁਤ ਵਿਆਕੁਲ ਹਾਂ, ਕੋਈ ਉਪਾ ਕਰੋ, ਨਹੀਂ ਤਾਂ ਸ਼ਰੀਰ ਦਾ ਬਲ ਛੀਣ ਹੋ ਜਾਏਗਾ।੩੧੧।

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਉਨ੍ਹਾਂ (ਗਵਾਲ ਬਾਲਕਾਂ) ਨੂੰ ਭੁਖਿਆ ਵੇਖ ਕੇ ਕਿਹਾ ਕਿ (ਤੁਸੀਂ) ਮਿਲ ਕੇ ਇਹ ਕੰਮ ਕਰੋ। (ਕ੍ਰਿਸ਼ਨ ਨੇ) ਕਿਹਾ -- ਤੁਸੀਂ ਉਨ੍ਹਾਂ ਬ੍ਰਾਹਮਣਾਂ ਦੀਆਂ ਇਸਤਰੀਆਂ ਕੋਲ ਜਾਉ (ਅਤੇ ਖਾਣ ਲਈ ਭੋਜਨ ਮੰਗੋ।) ਇਹ ਬ੍ਰਾਹਮਣ ਤਾਂ ਬਹੁਤ ਹੀ ਪਾਗਲ ਹਨ। (ਕਿਉਂਕਿ) ਇਹ ਜਿਸ ਲਈ ਯੱਗ ਕਰਦੇ ਹਨ, ਹੋਮ ਕਰਦੇ ਹਨ ਅਤੇ 'ਸਤਸਈ' (ਦੁਰਗਾ ਸਪਤਸ਼ਤੀ) ਦਾ ਜਾਪ ਕਰਦੇ ਹਨ, ਉਸ ਦਾ ਭੇਦ ਨਹੀਂ ਜਾਣਦੇ ਅਤੇ ਮਿਠਿਆਂ ਖਾਣਿਆਂ ਨੂੰ ਕੌੜਾ ਕਹਿੰਦੇ ਹਨ (ਘਰ ਮੰਗਣ ਆਇਆ ਨੂੰ ਨਹੀਂ ਦਿੰਦੇ)।੩੧੨।

ਸਾਰੇ ਗਵਾਲ ਬਾਲਕ (ਕਾਨ੍ਹ ਅਗੇ) ਸੀਸ ਨਿਵਾ ਕੇ ਚਲ ਪਏ ਅਤੇ ਚਲਦੇ ਹੋਏ ਬ੍ਰਾਹਮਣਾਂ ਦੇ ਘਰ ਪਹੁੰਚ ਗਏ। ਤਦੋਂ ਜਾ ਕੇ ਉਨ੍ਹਾਂ ਦੀਆਂ ਇਸਤਰੀਆਂ ਨੂੰ ਕਾਨ੍ਹ ਦੇ ਭੁਖੇ ਹੋਣ ਦੀ ਗੱਲ ਦਸ ਦਿੱਤੀ। ਗੱਲ ਸੁਣਦਿਆਂ ਹੀ ਸਾਰੀਆਂ (ਬ੍ਰਾਹਮਣ) ਪਤਨੀਆਂ ਉਠ ਖੜੋਤੀਆਂ ਅਤੇ ਆਨੰਦਿਤ ਹੋ ਗਈਆਂ। ਕ੍ਰਿਸ਼ਨ ਨੂੰ ਮਿਲਣ ਲਈ ਭਜ ਪਈਆਂ। ਆਨੰਦ ਕਾਰਨ (ਉਨ੍ਹਾਂ ਦੇ) ਦੁਖ ਦੂਰ ਹੋ ਗਏ। ੩੧੩।

ਬਿਪਨ ਕੀ ਬਰਜੀ ਨ ਰਹੀ ਤ੍ਰਿਯ ਕਾਨ੍ਹਰ ਕੇ ਮਿਲਬੇ ਕਹੁ ਧਾਈ।
ਏਕ ਪਰੀ ਉਠਿ ਮਾਰਗ ਮੈ ਇਕ ਦੇਹ ਰਹੀ ਜੀਅ ਦੇਹ ਪੁਜਾਈ।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਮ ਭਾਖ ਸੁਨਾਈ।
ਜੋਰ ਸਿਉ ਜ੍ਯੋ ਬਹਤੀ ਸਰਤਾ ਨ ਰਹੈ ਹਟਕੀ ਭੁਸ ਭੀਤ ਬਨਾਈ। ੩੧੪।

ਧਾਇ ਸਭੈ ਹਰਿ ਕੇ ਮਿਲਬੇ ਕਹੁ ਬਿਪਨ ਕੀ ਪਤਨੀ ਬਡਭਾਗਨ।
ਚੰਦ੍ਰਮੁਖੀ ਮ੍ਰਿਗ ਸੇ ਦ੍ਰਿਗਨੀ ਕਬਿ ਸ੍ਯਾਮ ਚਲੀ ਹਰਿ ਕੇ ਪਗ ਲਾਗਨ।
ਹੈ ਸੁਭ ਅੰਗ ਸਭੇ ਜਿਨ ਕੇ ਨ ਸਕੈ ਜਿਨ ਕੀ ਬ੍ਰਹਮਾ ਗਨਤਾ ਗਨ।
ਭਉਨਨ ਤੇ ਸਭ ਇਉ ਨਿਕਰੀ ਜਿਮੁ ਮੰਤ੍ਰ ਪੜ੍ਹੇ ਨਿਕਰੈ ਬਹੁ ਨਾਗਨ। ੩੧੫।

*ਦੋਹਰਾ*

ਹਰਿ ਕੋ ਆਨਨ ਦੇਖ ਕੈ ਭਈ ਸਭਨ ਕੋ ਚੈਨ।
ਨਿਕਟ ਤ੍ਰਿਯਾ ਕੋ ਪਾਇ ਕੈ ਪਰਤ ਚੈਨ ਪਰ ਮੈਨ। ੩੧੬।

*ਸਵੈਯਾ*

ਕੋਮਲ ਕੰਜ ਸੇ ਫੂਲ ਰਹੇ ਦ੍ਰਿਗ ਮੋਰ ਕੇ ਪੰਖ ਸਿਰ ਊਪਰ ਸੋਹੈ।
ਹੈ ਬਰਨੀ ਸਰ ਸੀ ਭਰੁਟੇ ਧਨੁ ਆਨਨ ਪੈ ਸਸਿ ਕੋਟਿਕ ਕੋਹੈ।
ਮਿਤ੍ਰ ਕੀ ਬਾਤ ਕਹਾ ਕਹੀਯੇ ਜਿਹ ਕੋ ਪਖਿ ਕੈ ਰਿਪੁ ਕੋ ਮਨ ਮੋਹੈ।
ਮਾਨਹੁ ਲੈ ਸਿਵ ਕੇ ਰਿਪੁ ਆਪ ਦਯੋ ਬਿਧਨਾ ਰਸ ਯਾਹਿ ਨਿਚੋਹੈ। ੩੧੭।

ਗਵਾਰਿ ਕੇ ਹਾਥ ਪੈ ਹਾਥ ਧਰੇ ਹਰਿ ਸ੍ਯਾਮ ਕਹੈ ਤਰੁ ਕੇ ਤਰਿ ਠਾਢੇ।
ਪਾਟ ਕੋ ਪਾਟ ਧਰੇ ਪੀਯਰੋ ਉਰਿ ਦੇਖਿ ਜਿਸੈ ਅਤਿ ਆਨੰਦ ਬਾਢੇ।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਜਿਉ ਚੁਨਿ ਲੀ ਤਿਸ ਕੋ ਚੁਨਿ ਕਾਢੈ।
ਮਾਨਹੁ ਪਾਵਸ ਕੀ ਰੁਤਿ ਮੈ ਚਪਲਾ ਚਮਕੀ ਘਨ ਸਾਵਨ ਗਾਢੇ। ੩੧੮।

ਲੋਚਨ ਕਾਨ੍ਹ ਨਿਹਾਰਿ ਤ੍ਰਿਯਾ ਦਿਜ ਰੂਪ ਕੈ ਪਾਨ ਮਹਾ ਮਤ ਹੂਈ।
ਹੋਇ ਗਈ ਤਨ ਮੈ ਗ੍ਰਿਹ ਕੀ ਸੁਧਿ ਯੌ ਉਡਗੀ ਜਿਮੁ ਪਉਨ ਸੋ ਰੂਈ।
ਸ੍ਯਾਮ ਕਹੈ ਤਿਨ ਕੋ ਬਿਰਹਾਗਨਿ ਯੌ ਭਰਕੀ ਜਿਮੁ ਤੇਲ ਸੋ ਧੂਈ।
ਜਿਉ ਟੁਕਰਾ ਪਿਖਿ ਚੁੰਬਕ ਡੋਲਤ ਬੀਚ ਮਨੋ ਜਲ ਲੋਹ ਕੀ ਸੂਈ। ੩੧੯।



ਬ੍ਰਾਹਮਣਾਂ ਦੇ ਰੋਕਿਆਂ ਵੀ (ਉਨ੍ਹਾਂ ਦੀਆਂ) ਇਸਤਰੀਆਂ ਨ ਰੁਕੀਆਂ ਅਤੇ ਕਾਨ੍ਹ ਨੂੰ ਮਿਲਣ ਲਈ ਭਜ ਤੁਰੀਆਂ। ਇਕ ਉਠ ਕੇ ਰਾਹੇ ਪੈ ਗਈਆਂ ਅਤੇ ਇਕ (ਜੋ ਰੋਕ ਦਿੱਤੀਆਂ ਗਈਆਂ, ਉਨ੍ਹਾਂ ਦੀਆਂ) ਦੇਹਾਂ ਉਥੇ ਰਹਿ ਗਈਆਂ ਪਰ ਆਤਮਾਵਾਂ (ਕ੍ਰਿਸ਼ਨ ਕੋਲ) ਪੁਜ ਗਈਆਂ। ਉਸ ਸ਼ੋਭਾ ਦੀ ਸੁੰਦਰ ਉਪਮਾ ਕਵੀ ਨੇ (ਆਪਣੇ) ਮੁਖ ਤੋਂ ਇਸ ਤਰ੍ਹਾਂ ਕਹਿ ਕੇ ਸੁਣਾਈ ਕਿ ਜ਼ੋਰ ਨਾਲ ਵਗਣ ਵਾਲੀ ਨਦੀ ਵਿਚ ਤੂੜੀ ਦੀ ਕੰਧ ਰੁਕੀ ਨਹੀਂ ਰਹਿ ਸਕਦੀ।੩੧੪।

ਬ੍ਰਾਹਮਣਾਂ ਦੀਆਂ ਵਡ-ਭਾਗਣ ਇਸਤਰੀਆਂ ਕ੍ਰਿਸ਼ਨ ਨੂੰ ਮਿਲਣ ਲਈ ਸਾਰੀਆਂ ਭਜ ਪਈਆਂ, ਜੋ ਚੰਦ੍ਰਮਾ ਵਰਗੇ ਮੁਖ ਵਾਲੀਆਂ ਅਤੇ ਹਿਰਨ ਜਿਹੀਆਂ ਅੱਖਾਂ ਵਾਲੀਆਂ ਹਨ। ਕਵੀ ਸ਼ਿਆਮ (ਕਹਿੰਦੇ ਹਨ) (ਉਹ) ਕ੍ਰਿਸ਼ਨ ਦੇ ਚਰਨੀ ਲਗਣ ਲਈ ਚਲ ਪਈਆਂ। ਜਿਨ੍ਹਾਂ ਦੇ ਸਾਰੇ ਅੰਗ ਸ਼ੁਭ ਹਨ ਅਤੇ ਜਿਨ੍ਹਾਂ (ਦੇ ਸ਼ੁਭ ਅੰਗਾਂ ਦੀ) ਗਿਣਤੀ ਬ੍ਰਹਮਾ ਵੀ ਨਹੀਂ ਕਰ ਸਕਦਾ। ਘਰਾਂ ਵਿਚੋਂ (ਉਹ ਇਸਤਰੀਆਂ) ਇਉਂ ਨਿਕਲੀਆਂ ਹਨ ਜਿਵੇਂ ਮੰਤ੍ਰ ਪੜ੍ਹਨ ਨਾਲ ਬਹੁਤ ਸਾਰੀਆਂ ਨਾਗਣਾਂ ਨਿਕਲ ਆਉਂਦੀਆਂ ਹਨ।੩੧੫।

*ਦੋਹਰਾ*

ਸ੍ਰੀ ਕ੍ਰਿਸ਼ਨ ਦੇ ਮੁਖ ਨੂੰ ਵੇਖ ਕੇ ਸਾਰੀਆਂ ਨੂੰ ਚੈਨ ਪ੍ਰਾਪਤ ਹੋ ਗਿਆ ਜਿਵੇਂ ਕਾਮ-ਆਤੁਰ ਵਿਅਕਤੀ ਨੂੰ ਨੇੜਿਓਂ ਹੀ ਇਸਤਰੀ ਪ੍ਰਾਪਤ ਕਰਨ ਤੇ ਸੁਖ ਮਿਲਦਾ ਹੈ।੩੧੬।

*ਸਵੈਯਾ*

(ਜਿਨ੍ਹਾਂ ਦੀਆਂ) ਅੱਖਾਂ ਕਮਲ ਦੇ ਫੂਲ ਵਰਗੀਆਂ ਕੋਮਲ ਹਨ ਅਤੇ ਸਿਰ ਉਤੇ ਮੋਰ ਦੇ ਖੰਭਾਂ (ਦਾ ਮੁਕਟ) ਸੋਭ ਰਿਹਾ ਹੈ, ਅਤੇ (ਜਿਨ੍ਹਾਂ ਦੀਆਂ) ਪਲਕਾਂ ('ਬਰਨੀ') ਤੀਰਾਂ ਵਰਗੀਆਂ, ਭਰਵੱਟੇ ਧਨੁਸ਼ ਜਿਹੇ ਅਤੇ ਮੁਖੜੇ (ਦੀ ਸੁੰਦਰਤਾ ਦੇ ਸਾਹਮਣੇ) ਕਰੋੜਾਂ ਚੰਦ੍ਰਮੇ ਕੀ ਹਨ। ਮਿਤਰ ਦੀ ਗੱਲ ਤਾਂ ਕੀ ਕਹਿਣੀ ਹੈ, ਜਿਸ ਨੂੰ ਵੇਖ ਕੇ ਵੈਰੀ ਦਾ ਮਨ ਵੀ ਮੋਹਿਆ ਜਾਂਦਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ਼ਿਵ ਦੇ ਵੈਰੀ (ਕਾਮਦੇਵ) ਨੇ ਆਪ ਸੁੰਦਰਤਾ ਦਾ ਰਸ ਨਿਚੋੜ ਕੇ ਵਿਧਾਤਾ ਨੂੰ ਦਿੱਤਾ ਹੋਵੇ (ਕਿ ਉਹ ਕ੍ਰਿਸ਼ਨ ਦਾ ਸ਼ਰੀਰ ਬਣਾਏ)।੩੧੭।

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਗਵਾਲ ਬਾਲਕਾਂ ਦੇ ਹੱਥ ਉਤੇ ਹੱਥ ਧਰੇ ਬ੍ਰਿਛ ਦੇ ਹੇਠਾਂ ਖੜੋਤਾ ਹੈ। ਰੇਸ਼ਮ ਦੇ ਪੀਲੇ ਬਸਤ੍ਰ ਸ਼ਰੀਰ ਉਤੇ ਧਾਰਨ ਕੀਤੇ ਹੋਏ ਹਨ ਜਿਸ ਨੂੰ ਵੇਖ ਕੇ ਬਹੁਤ ਆਨੰਦ ਵਧਦਾ ਹੈ। ਉਸ ਦ੍ਰਿਸ਼ ਦੀ ਅਤਿ ਸੁੰਦਰ ਉਪਮਾ ਕਵੀ ਨੇ ਜਿਵੇਂ ਚੁਣੀ ਹੈ, ਉਸ ਨੂੰ ਚੁਣ ਕੇ ਕਢ ਲਿਆ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਰਖਾ ਦੀ ਰੁਤ ਅੰਦਰ ਸਾਵਣ ਦੇ ਕਾਲੇ ਬਦਲਾਂ ਵਿਚ ਬਿਜਲੀ ਚਮਕੀ ਹੋਵੇ।੩੧੮।

ਕ੍ਰਿਸ਼ਨ ਦੀਆਂ ਅੱਖਾਂ ਨੂੰ ਵੇਖ ਕੇ, ਬ੍ਰਾਹਮਣ ਇਸਤਰੀਆਂ (ਉਸ ਦੇ) ਰੂਪ ਦਾ ਪਾਨ ਕਰ ਕੇ ਬਹੁਤ ਮਸਤ ਹੋ ਗਈਆਂ ਹਨ। ਉਨ੍ਹਾਂ ਦੇ ਸ਼ਰੀਰ ਵਿਚੋਂ ਘਰ ਦੀ ਸੁਧ ਇੰਜ ਉਡ ਗਈ ਹੈ, ਜਿਵੇਂ ਹਵਾ ਨਾਲ ਰੂੰ ਉਡ ਜਾਂਦੀ ਹੈ। ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾਂ ਦੀ ਵਿਯੋਗ ਦੀ ਅੱਗ ਇੰਜ ਭੜਕ ਪਈ ਜਿਵੇਂ ਤੇਲ (ਪੈਣ ਨਾਲ) ਅਗਨੀ (ਭੜਕ ਪੈਂਦੀ ਹੈ)। (ਉਨ੍ਹਾਂ ਦੀ ਅਜਿਹੀ ਦਸ਼ਾ ਹੋ ਗਈ) ਮਾਨੋ ਚੁੰਬਕ ਪੱਥਰ ਦੇ ਟੁਕੜੇ ਨੂੰ ਵੇਖ ਕੇ ਪਾਣੀ ਵਿਚ ਲੋਹੇ ਦੀ ਸੂਈ ਡੋਲਣ ਲਗ ਜਾਂਦੀ ਹੋਵੇ।੩੧੯।

ਕਾਨ੍ਹ ਕੇ ਰੂਪ ਨਿਹਾਰਿ ਤ੍ਰਿਯਾ ਦਿਜ ਪ੍ਰੇਮ ਬਢਿਯੋ ਦੁਖ ਦੂਰ ਭਏ ਹੈ।
ਭੀਖਮ ਮਾਤ ਕੋ ਜ੍ਯੋ ਪਰਸੇ ਛਿਨ ਮੈ ਸਭ ਪਾਪ ਬਿਲਾਇ ਗਏ ਹੈ।
ਆਨਨ ਦੇਖਿ ਕੇ ਸ੍ਯਾਮ ਘਨੋ ਚਿਤ ਬੀਚ ਬਸਿਯੋ ਦ੍ਰਿਗ ਮੂੰਦ ਲਏ ਹੈ।
ਜਿਉ ਧਨਵਾਨ ਮਨੋ ਧਨ ਕੋ ਧਰਿ ਅੰਦਰ ਧਾਮ ਕਿਵਾਰ ਦਏ ਹੈ। ੩੨੦।

ਸੁਧਿ ਭਈ ਜਬ ਹੀ ਤਨ ਮੈ ਤਬ ਕਾਨ੍ਹ ਕਹੀ ਹਸਿ ਕੈ ਗ੍ਰਿਹ ਜਾਵਹੁ।
ਬਿਪਨ ਬੀਚ ਕਹੈ ਰਹੀਯੋ ਦਿਨ ਰੈਨ ਸਭੇ ਹਮਰੈ ਗੁਨ ਗਾਵਹੁ।
ਹੋਇ ਨ ਤ੍ਰਾਸ ਤੁਮੈ ਜਮ ਕੀ ਹਿਤ ਕੈ ਹਮ ਸੋ ਜੁ ਧਿਆਨ ਲਗਾਵਹੁ।
ਜੋ ਤੁਮ ਬਾਤ ਕਰੋ ਇਹ ਹੀ ਤਬ ਹੀ ਸਬ ਹੀ ਮੁਕਤਾ ਫਲੁ ਪਾਵਹੁ। ੩੨੧।

*ਦਿਜਨ ਤ੍ਰਿਯੋ ਬਾਚ*

*ਸਵੈਯਾ*

ਪਤਨੀ ਦਿਜ ਕੀ ਇਹ ਬਾਤ ਕਹੀ ਹਮ ਸੰਗ ਨ ਛਾਡਤ ਕਾਨ੍ਹ ਤੁਮਾਰੋ।
ਸੰਗ ਫਿਰੈ ਤੁਮਰੇ ਦਿਨ ਰੈਨਿ ਚਲੈ ਬ੍ਰਿਜ ਕੌ ਬ੍ਰਿਜ ਜੋਊ ਸਿਧਾਰੋ।
ਲਾਗ ਰਹਿਯੋ ਤੁਮ ਸੋ ਹਮਰੋ ਮਨ ਜਾਤ ਨਹੀ ਮਨ ਧਾਮ ਹਮਾਰੋ।
ਪੂਰਨ ਜੋਗ ਕੋ ਪਾਇ ਜੁਗੀਸ੍ਵਰ ਆਨਤ ਨ ਧਨ ਬੀਚ ਸੰਭਾਰੋ। ੩੨੨।

*ਕਾਨ੍ਹ ਬਾਚ*

*ਸਵੈਯਾ*

ਸ੍ਰੀ ਭਗਵਾਨ ਤਿਨੈ ਪਿਖਿ ਪ੍ਰੇਮ ਕਹਿਯੋ ਮੁਖ ਤੇ ਤੁਮ ਧਾਮਿ ਸਿਧਾਰੋ।
ਜਾਇ ਸਭੈ ਪਤਿ ਆਪਨ ਆਪਨ ਕਾਨ੍ਹ ਕਥਾ ਕਹਿ ਤਾਹਿ ਉਧਾਰੋ।
ਪੁਤ੍ਰਨ ਪਉਤ੍ਰਨ ਪਤਿਨ ਸੋ ਇਹ ਕੈ ਚਰਚਾ ਸਭ ਹੀ ਦੁਖੁ ਟਾਰੋ।
ਗੰਧ ਮਲਿਯਾਗਰ ਸ੍ਯਾਮ ਕੋ ਨਾਮ ਲੈ ਰੂਖਨ ਕੋ ਕਰਿ ਚੰਦਨ ਡਾਰੋ। ੩੨੩।

ਮਾਨ[1] ਲਈ ਪਤਨੀ ਦਿਜ ਕੀ ਸਮ ਅੰਮ੍ਰਿਤ ਕਾਨ੍ਹ ਕਹੀ ਬਤੀਆ।
ਜਿਤਨੋ ਹਰਿ ਯਾ ਉਪਦੇਸ ਕਰਿਯੋ ਤਿਤਨੋ ਨਹਿ ਹੋਤ ਕਛੂ ਜਤੀਆ।
ਚਰਚਾ ਜਬ ਜਾ ਉਨ ਸੋ ਇਨ ਕੀ ਤਬ ਹੀ ਉਨ ਕੀ ਭਈ ਯਾ ਗਤੀਆ।
ਇਨ ਸ੍ਯਾਹ ਭਏ ਮੁਖ ਯੌ ਜੁਵਤੀ ਮੁਖ ਲਾਲ ਭਏ ਵਹ ਜਿਉ ਰਤੀਆ।੩੨੪।
ਚਰਚਾ ਸੁਨਿ ਬਿਪ ਜੁ ਤ੍ਰੀਅਨ ਸੋ ਮਿਲ ਕੈ ਸਭ ਹੀ ਪਛੁਤਾਵਨ ਲਾਗੇ।
ਬੇਦਨ ਕੌ ਹਮ ਕੌ ਸਭ ਕੌ ਧ੍ਰਿਗ ਗੋਪ ਗਏ ਮੰਗ ਕੈ ਹਮ ਆਗੈ।

੧. ਇਸ ਤੋਂ ਪਹਿਲਾਂ ਕਈਆਂ ਬੀੜਾਂ ਵਿਚ 'ਕਬਿਯੋਬਾਚ' ਲਿਖਿਆ ਹੈ



ਸ੍ਰੀ ਕ੍ਰਿਸ਼ਨ ਦਾ ਰੂਪ ਵੇਖ ਕੇ ਬ੍ਰਾਹਮਣ ਇਸਤਰੀਆਂ ਦਾ ਪ੍ਰੇਮ ਵੱਧ ਗਿਆ ਹੈ ਅਤੇ ਦੁਖ ਦੂਰ ਹੋ ਗਿਆ ਹੈ, ਜਿਵੇਂ ਭੀਸ਼ਮ ਦੀ ਮਾਤਾ (ਗੰਗਾ) ਦੀ ਛੋਹ ਨਾਲ ਛਿਣ ਭਰ ਵਿਚ ਹੀ ਸਾਰੇ ਪਾਪ ਚਲੇ ਜਾਂਦੇ ਹਨ। ਸ਼ਿਆਮ (ਕਾਨ੍ਹ) ਦੇ ਬਦਲ ਵਰਗੇ ਮੁਖੜੇ ਨੂੰ ਵੇਖ ਕੇ ਚਿਤ ਵਿਚ ਵਸਾ ਲਿਆ ਹੈ ਅਤੇ ਅੱਖਾਂ ਬੰਦ ਕਰ ਲਈਆਂ ਹਨ, ਮਾਨੋ ਧਨਵਾਨ ਵਿਅਕਤੀ ਨੇ ਧਨ ਨੂੰ ਅੰਦਰ ਰਖ ਕੇ ਘਰ ਦੇ ਦਰਵਾਜ਼ੇ ਬੰਦ ਕਰ ਲਏ ਹੋਣ।੩੨੦।

ਜਦੋਂ (ਉਨ੍ਹਾਂ ਨੂੰ) ਸ਼ਰੀਰ ਦੀ ਸੁਧ ਹੋਈ ਤਦੋਂ ਸ੍ਰੀ ਕ੍ਰਿਸ਼ਨ ਨੇ (ਉਨ੍ਹਾਂ ਨੂੰ) ਹਸ ਕੇ ਕਿਹਾ (ਕਿ ਹੁਣ ਤੁਸੀਂ) ਘਰਾਂ ਨੂੰ ਪਰਤੋ। (ਫਿਰ) ਕਿਹਾ ਕਿ ਦਿਨ ਨੂੰ (ਤੁਸੀਂ) ਬ੍ਰਾਹਮਣਾਂ ਨਾਲ ਮਿਲ ਕੇ ਰਹੋ ਅਤੇ ਰਾਤ ਵੇਲੇ ਸਭ ਮੇਰੇ ਗੁਣ ਗਾਇਆ ਕਰੋ। ਜਦੋਂ ਤੁਸੀਂ ਪ੍ਰੇਮ ਪੂਰਵਕ ਮੇਰਾ ਧਿਆਨ ਰਖੋ ਗੀਆਂ (ਤਾਂ ਤੁਹਾਨੂੰ) ਯਮ ਦਾ ਡਰ ਨਹੀਂ ਸਤਾਏਗਾ। ਜਦੋਂ ਤੁਸੀਂ ਇਸ ਤਰ੍ਹਾਂ ਦੀ ਗੱਲ ਕਰੋ ਗੀਆਂ ਤਦੋਂ ਸਾਰੀਆਂ ਮੁਕਤੀ ਰੂਪ ਫਲ ਪ੍ਰਾਪਤ ਕਰੋ ਗੀਆਂ।੩੨੧।

*ਬ੍ਰਾਹਮਣ ਇਸਤਰੀਆਂ ਨੇ ਕਿਹਾ --*

*ਸਵੈਯਾ*

ਬ੍ਰਾਹਮਣਾਂ ਦੀਆਂ ਪਤਨੀਆਂ ਨੇ ਇਹ ਗੱਲ ਕਹੀ ਕਿ ਹੇ ਕ੍ਰਿਸ਼ਨ! ਅਸੀਂ ਤੇਰਾ ਸੰਗ ਨਹੀਂ ਛਡਾਂਗੀਆਂ। (ਅਸੀਂ) ਰਾਤ ਦਿਨ ਤੇਰੇ ਨਾਲ ਫਿਰਾਂਗੀਆਂ, ਜੇ ਤੂੰ ਬ੍ਰਜ ਨੂੰ (ਜਾਏਂਗਾ ਤਾਂ ਵੀ ਤੇਰੇ ਨਾਲ) ਜਾਵਾਂਗੀਆਂ। ਸਾਡਾ ਮਨ ਤੇਰੇ ਨਾਲ ਲਗ ਗਿਆ ਹੈ, ਹੁਣ ਸਾਡਾ ਮਨ ਘਰ ਨੂੰ ਨਹੀਂ ਜਾਂਦਾ ਹੈ। (ਜਿਵੇਂ ਕੋਈ ਸਾਧਕ) ਪੂਰਨ ਯੋਗ ਨੂੰ ਪ੍ਰਾਪਤ ਕਰਨ ਉਪਰੰਤ ਫਿਰ ਉਹ ਧਨ ਦੀ ਸੰਭਾਲ ਵਲ ਰੁਚਿਤ ਨਹੀਂ ਹੁੰਦਾ ਹੈ।੩੨੨।

*ਕਾਨ੍ਹ ਨੇ ਕਿਹਾ* []

*ਸਵੈਯਾ*

ਸ੍ਰੀ ਭਗਵਾਨ (ਕ੍ਰਿਸ਼ਨ) ਨੇ ਉਨ੍ਹਾਂ ਦਾ ਪ੍ਰੇਮ ਵੇਖ ਕੇ (ਆਪਣੇ) ਮੁਖ ਤੋਂ ਕਿਹਾ ਕਿ ਤੁਸੀਂ (ਆਪਣੇ) ਘਰਾਂ ਨੂੰ ਚਲੀਆਂ ਜਾਓ। (ਤੁਸੀਂ) ਸਾਰੀਆਂ ਆਪਣੇ ਆਪਣੇ ਪਤੀਆਂ ਕੋਲ ਜਾ ਕੇ ਕਾਨ੍ਹ (ਭਗਵਾਨ) ਦੀ ਕਥਾ ਕਹਿ ਕੇ ਉਨ੍ਹਾਂ ਦਾ ਉੱਧਾਰ ਕਰੋ। (ਆਪਣੇ) ਪੁੱਤਰਾਂ, ਪੋਤਰਿਆਂ ਅਤੇ ਪਤੀਆਂ ਨਾਲ ਇਹ ਚਰਚਾ ਕਰ ਕੇ ਸਾਰਿਆਂ ਦਾ ਦੁਖ ਦੂਰ ਕਰੋ ਅਤੇ ਮਲਯ ਚੰਦਨ ਦੀ ਸੁਗੰਧੀ ਦੇਣ ਵਾਲੇ ਸ਼ਿਆਮ (ਭਗਵਾਨ) ਦੇ ਨਾਮ ਨਾਲ (ਹੋਰਨਾਂ) ਬ੍ਰਿਛਾਂ ਨੂੰ ਵੀ ਚੰਦਨ ਬਣਾ ਦਿਓ (ਭਾਵ ਸੰਸਾਰੀ ਮਨੁੱਖਾਂ ਦਾ ਕਲਿਆਣ ਕਰ ਦਿਓ)।੩੨੩।

*ਸਵੈਯਾ*

ਬ੍ਰਾਹਮਣ ਇਸਤਰੀਆਂ ਨੇ ਸ੍ਰੀ ਕ੍ਰਿਸ਼ਨ ਦੀਆਂ ਅੰਮ੍ਰਿਤ ਸਮਾਨ ਕਹੀਆਂ ਗੱਲਾਂ ਨੂੰ ਮੰਨ ਲਿਆ। ਉਨ੍ਹਾਂ ਨੂੰ ਜਿਤਨਾ ਉਪਦੇਸ਼ ਸ੍ਰੀ ਕ੍ਰਿਸ਼ਨ ਨੇ ਦਿੱਤਾ, ਉਤਨਾ ਤਾਂ ਕਿਸੇ ਜਤੀ ਤੋਂ ਵੀ ਨਹੀਂ ਹੋ ਸਕਦਾ। ਜਦ ਇਨ੍ਹਾਂ (ਇਸਤਰੀਆਂ) ਨੇ ਉਨ੍ਹਾਂ (ਬ੍ਰਾਹਮਣਾਂ) ਨਾਲ ਚਰਚਾ ਕੀਤੀ ਤਾਂ ਉਨ੍ਹਾਂ ਦੀ ਇਹ ਹਾਲਤ ਹੋ ਗਈ ਕਿ ਉਨ੍ਹਾਂ ਦੇ ਮੁਖ ਕਾਲੇ ਹੋ ਗਏ ਅਤੇ ਮੁਟਿਆਰਾਂ ਦੇ ਲਾਲ ਹੋ ਗਏ ਜਿਵੇਂ ਰਤੀਆਂ ਹੁੰਦੀਆਂ ਹਨ। ੩੨੪।

ਇਸਤਰੀਆਂ ਪਾਸੋਂ (ਸ੍ਰੀ ਕ੍ਰਿਸ਼ਨ) ਬਾਰੇ ਚਰਚਾ ਸੁਣਨ ਤੋਂ ਬਾਦ ਸਾਰੇ (ਬ੍ਰਾਹਮਣ) ਪਸਚਾਤਾਪ ਕਰਨ ਲਗੇ ਕਿ ਸਾਨੂੰ ਅਤੇ ਸਾਡੇ ਵੇਦ-ਗਿਆਨ ਨੂੰ ਧਿੱਕਾਰ ਹੈ (ਕਿਉਂਕਿ) ਗਵਾਲ ਬਾਲਕ ਸਾਡੇ ਕੋਲੋਂ ਪਹਿਲਾਂ (ਭੋਜਨ) ਮੰਗ ਕੇ ਗਏ ਸਨ। (ਅਸੀਂ) ਅਭਿਮਾਨ

ਮਾਨ ਸਮੁੰਦ੍ਰ ਮੈ ਬੂਡੇ ਹੁਤੇ ਹਮ ਚੂਕ ਗਯੋ ਅਉਸਰ ਤਉ ਹਮ ਜਾਗੇ।
ਪੈ ਜਿਨ ਕੀ ਇਹ ਹੈ ਪਤਨੀ ਤਿਹ ਤੇ ਫੁਨਿ ਹੈ ਹਮ ਹੂੰ ਬਡਭਾਗੇ। ੩੨੫।

ਮਾਨਿ ਸਭੈ ਦਿਜ ਆਪਨ ਕੋ ਧ੍ਰਿਗ ਫੇਰਿ ਕਰੀ ਮਿਲਿ ਕਾਨ੍ਹ ਬਡਾਈ।
ਲੋਕਨ ਕੋ ਸਭ ਕੇ ਪਤਿ ਕਾਨ੍ਹ ਹਮੈ ਕਹਿ ਬੇਦਨ ਬਾਤ ਸੁਨਾਈ।
ਤੌ ਨ ਗਏ ਉਨ ਕੇ ਹਮ ਪਾਸਿ ਡਰੇ ਜੁ ਮਰੇ ਹਮ ਕਉ ਹਮ ਰਾਈ।
ਸਤਿ ਲਖਿਯੋ ਤੁਮ ਕਉ ਭਗਵਾਨ ਕਹੀ ਹਮ ਸਤ ਕਹੀ ਨ ਬਨਾਈ। ੩੨੬।

*ਕਬਿਤੁ*

ਪੂਤਨਾ ਸੰਘਾਰੀ ਤ੍ਰਿਣਾਵ੍ਰਤ ਕੀ ਬਿਦਾਰੀ ਦੇਹ
ਦੈਤ ਅਘਾਸੁਰ ਹੂੰ ਕੀ ਸਿਰੀ ਜਾਹਿ ਫਾਰੀ ਹੈ।
ਸਿਲਾ ਜਾਹਿ ਤਾਰੀ ਬਕ ਹੂੰ ਕੀ ਚੋਚ ਚੀਰ ਡਾਰੀ
ਐਸੇ ਭੂਮਿ ਪਾਰੀ ਜੈਸੇ ਆਰੀ ਚੀਰ ਡਾਰੀ ਹੈ।
ਰਾਮ ਹ੍ਵੈ ਕੈ ਦੈਤਨ ਕੀ ਸੈਨਾ ਜਿਨ ਮਾਰੀ ਅਰੁ
ਆਪਨੋ ਬਿਭੀਛਨ ਕੋ ਦੀਨੀ ਲੰਕਾ ਸਾਰੀ ਹੈ।
ਐਸੀ ਭਾਤਿ ਦਿਜਨ ਕੀ ਪਤਨੀ ਉਧਾਰੀ
ਅਵਤਾਰ ਲੈ ਕੇ ਸਾਧ ਜੈਸੇ ਪ੍ਰਿਥਮੀ ਉਧਾਰੀ ਹੈ। ੩੨੭।

*ਸਵੈਯਾ*

ਬਿਪਨ ਕੀ ਤ੍ਰਿਯ ਕੀ ਸੁਨ ਕੈ ਕਬਿ ਰਾਜ ਕਹਿਯੋ ਦਿਜ ਅਉਰ ਕਹੀਜੈ।
ਕਾਨ੍ਹ ਕਥਾ ਅਤਿ ਰੋਚਨ ਜੀਯ ਬਿਚਾਰ ਕਹੋ ਜਿਹ ਤੇ ਫੁਨਿ ਜੀਜੈ।
ਤੌ ਹਸਿ ਬਾਤ ਕਹੀ ਮੁਸਕਾਇ ਪਹਲੈ ਨ੍ਰਿਪ ਤਾਹਿ ਪ੍ਰਨਾਮ ਜੁ ਕੀਜੈ।
ਤੌ ਭਗਵਾਨ ਕਥਾ ਅਤਿ ਰੋਚਨ ਦੈ ਚਿਤ ਪੈ ਹਮ ਤੇ ਸੁਨ ਲੀਜੈ। ੩੨੮।

ਸਾਲਨ ਅਉ ਅਖਨੀ ਬਿਰੀਆ ਜੁਜ ਤਾਹਰੀ ਅਉਰ ਪੁਲਾਵ ਘਨੇ।
ਨੁਗਦੀ ਅਰੁ ਸੇਵਕੀਆ ਚਿਰਵੇ ਲਡੂਆ ਅਰੁ ਸੁਤ ਭਲੇ ਜੁ ਬਨੇ।
ਫੁਨਿ ਖੀਰ ਦਹੀ ਅਰੁ ਦੂਧ ਕੇ ਸਾਥ ਬਰੇ ਬਹੁ ਅਉਰ ਨ ਜਾਤ ਗਨੇ।
ਇਹ ਖਾਇ ਚਲਿਯੋ ਭਗਵਾਨ ਗ੍ਰਿਹੰ ਕਹੁ ਸ੍ਯਾਮ ਕਬੀਸੁਰ ਭਾਵ ਭਨੇ। ੩੨੯।

ਗਾਵਤ ਗੀਤ ਚਲੇ ਗ੍ਰਿਹ ਕੋ ਗਰੜ ਧ੍ਵਜ ਜੀਯ ਮੈ ਆਨੰਦ ਪੈ ਕੈ।
ਸੋਭਤ ਸ੍ਯਾਮ ਕੇ ਸੰਗਿ ਹਲੀ ਘਨ ਸ੍ਯਾਮ ਅਉ ਸੇਤ ਚਲਿਯੋ ਉਨਸੈ ਕੈ।
ਕਾਨ੍ਹ ਤਬੈ ਹਸਿ ਕੈ ਮੁਰਲੀ ਸੁ ਬਜਾਇ ਉਠਿਯੋ ਅਪਨੇ ਕਰਿ ਲੈ ਕੈ।
ਠਾਢ ਭਈ ਜਮੁਨਾ ਸੁਨਿ ਕੈ ਧੁਨਿ ਪਉਨ ਰਹਿਯੋ ਸੁਨਿ ਕੈ ਉਰਝੈ ਕੈ। ੩੩੦।



ਦੇ ਸਮੁੰਦਰ ਵਿਚ ਡੁਬੇ ਹੋਏ ਸਾਂ (ਇਸ ਲਈ ਅਸੀਂ ਭਗਵਾਨ ਨੂੰ ਭੋਜਨ ਨਹੀਂ ਭੇਜ ਸਕੇ ਹੁਣ) ਅਵਸਰ ਬੀਤ ਗਿਆ ਹੈ ਤਦ ਅਸੀਂ ਜਾਗੇ ਹਾਂ। ਪਰ ਫਿਰ ਵੀ ਅਸੀਂ ਇਸ ਲਈ ਵਡਭਾਗੀ ਹਾਂ (ਕਿਉਂਕਿ) ਇਹ ਸਾਡੀਆਂ ਇਸਤਰੀਆਂ ਹਨ।੩੨੫।

ਸਾਰੇ ਬ੍ਰਾਹਮਣ ਆਪਣੇ ਆਪ ਨੂੰ ਧ੍ਰਿਗ ਮੰਨ ਕੇ ਫਿਰ ਮਿਲ ਕੇ ਕ੍ਰਿਸ਼ਨ ਦੀ ਵਡਿਆਈ ਕਰਨ ਲਗੇ। 'ਸਾਰੇ ਲੋਕਾਂ ਦੇ ਸੁਆਮੀ ਸ੍ਰੀ ਕ੍ਰਿਸ਼ਨ ਹਨ' -- ਵੇਦਾਂ ਨੇ ਇਹ ਗੱਲ ਸਾਨੂੰ ਕਹਿ ਕੇ ਸੁਣਾਈ ਹੋਈ ਹੈ। (ਇਹ ਜਾਣਦੇ ਹੋਇਆਂ) ਵੀ ਅਸੀਂ ਉਨ੍ਹਾਂ ਪਾਸ ਨਹੀਂ ਗਏ ਕਿਉਂਕਿ ਡਰਦੇ ਸਾਂ ਕਿ ਸਾਡਾ ਰਾਜਾ (ਕੰਸ) ਸਾਨੂੰ ਮਾਰ ਦੇਵੇਗਾ। (ਹੇ ਸ੍ਰੀ ਕ੍ਰਿਸ਼ਨ! ਅਸੀਂ) ਤੁਹਾਨੂੰ ਸੱਚੇ ਅਰਥਾਂ ਵਿਚ ਭਗਵਾਨ ਜਾਣ ਲਿਆ ਹੈ। ਅਸੀਂ (ਇਹ ਗੱਲ) ਸੱਚ ਕਹਿ ਰਹੇ ਹਾਂ, ਨ ਕਿ ਬਣਾ ਕੇ ਕਹਿ ਰਹੇ ਹਾਂ।੩੨੬।

*ਕਬਿੱਤ*

ਜਿਸ ਨੇ ਪੂਤਨਾ ਨੂੰ ਮਾਰਿਆ ਸੀ, ਤ੍ਰਿਣਾਵ੍ਰਤ ਦੈਂਤ ਦੀ ਦੇਹ ਨਸ਼ਟ ਕੀਤੀ ਸੀ, ਅਘਾਸੁਰ ਦਾ ਸਿਰ ਪਾੜ ਦਿੱਤਾ ਸੀ; ਜਿਸ ਨੇ ਸਿਲਾ ਰੂਪ ਅਹਲਿਆ ਨੂੰ ਤਾਰਿਆ ਸੀ, ਬਕਾਸੁਰ ਦੀ ਚੁੰਜ ਚੀਰ ਦਿੱਤੀ ਸੀ, ਭੂਮਾਸੁਰ ਨੂੰ ਇੰਜ ਪਾੜ ਦਿੱਤਾ ਸੀ ਜਿਵੇਂ ਆਰੀ (ਨਾਲ ਲਕੜ) ਚੀਰ ਦੇਈਦੀ ਹੈ। ਜਿਸ ਨੇ ਰਾਮ ਦਾ ਰੂਪ ਧਾਰ ਕੇ ਦੈਂਤਾਂ ਦੀ ਸੈਨਾ ਮਾਰ ਦਿੱਤੀ ਸੀ ਅਤੇ ਵਿਭੀਸ਼ਣ ਨੂੰ ਸਾਰੀ ਲੰਕਾਂ ਦੇ ਦਿੱਤੀ ਸੀ। (ਉਸ ਨੇ ਹੀ ਸ੍ਰੀ ਕ੍ਰਿਸ਼ਨ ਦਾ) ਅਵਤਾਰ ਲੈ ਕੇ ਬ੍ਰਾਹਮਣ ਇਸਤਰੀਆਂ ਦਾ ਇਸ ਤਰ੍ਹਾਂ ਉੱਧਾਰ ਕਰ ਦਿੱਤਾ ਜਿਸ ਤਰ੍ਹਾਂ 'ਸਾਧ' (ਰੂਪ ਵਿਚ ਅਵਤਾਰ ਲੈ ਕੇ ਪਰਮਾਤਮਾ) ਪ੍ਰਿਥਵੀ ਦਾ ਉੱਧਾਰ ਕਰਦਾ ਹੈ।੩੨੭।

*ਸਵੈਯਾ*

ਕਵੀ-ਰਾਜ ਕਹਿੰਦੇ ਹਨ--ਬ੍ਰਾਹਮਣਾਂ ਦੀਆਂ ਇਸਤਰੀਆਂ ਦੀ (ਗੱਲ) ਸੁਣ ਕੇ ਬ੍ਰਾਹਮਣ ਕਹਿਣ ਲਗੇ, ਕੁਝ ਹੋਰ (ਵਾਰਤਾ) ਕਹੋ। (ਕਿਉਂਕਿ) ਕਾਨ੍ਹ ਦੀ ਕਥਾ ਮਨ ਨੂੰ ਅਤਿ ਰੋਚਕ ਲਗਦੀ ਹੈ, ਇਸ ਲਈ ਵਿਚਾਰ ਪੂਰਵਕ ਕਹੋ ਜਿਸ ਕਰ ਕੇ ਫਿਰ ਸਾਡਾ ਜੀਉਣਾ (ਸਫਲ ਮਨੋਰਥ ਹੋ ਸਕੇ)। (ਬ੍ਰਾਹਮਣ ਇਸਤਰੀਆਂ ਨੇ) ਹਸ ਕੇ ਗੱਲ ਕਹੀ ਕਿ 'ਪਹਿਲਾਂ ਉਸ ਰਾਜੇ ਨੂੰ ਪ੍ਰਣਾਮ ਕਰੋ'। ਤਦ ਭਗਵਾਨ ਦੀ ਅਤਿ ਰੋਚਕ ਕਥਾ ਨੂੰ ਚਿਤ ਦੇ ਕੇ ਸਾਡੇ ਪਾਸੋਂ ਸੁਣ ਲੈਣਾ।੩੨੮।

ਸਾਲਣ (ਤਰੀਦਾਰ ਮਾਸ), ਯਖ਼ਨੀ, ਭੁਜਿਆ ਹੋਇਆ ਮਾਸ, ਦੁੰਬੇ ਦੀ ਚਕਲੀ ਦਾ ਭੁਜਿਆ ਹੋਇਆ ਮਾਸ, ਤਾਹਰੀ (ਮਾਸ ਦੀ ਗਾੜ੍ਹੀ ਤਰੀ) ਅਤੇ ਬਹੁਤ ਪੁਲਾਓ, ਨੁਗਦੀ, ਸੇਵੀਆਂ, ਚਿੜਵੇ, ਲਡੂ ਅਤੇ ਬਹੁਤ ਸੋਹਣੇ ਬਣੇ ਹੋਏ ਖੁਰਮੇ, ਫਿਰ ਖੀਰ, ਦਹੀ ਅਤੇ ਦੁੱਧ ਨਾਲ ਬਣੇ ਕਈ ਤਰ੍ਹਾਂ ਦੇ ਪਕੌੜੇ, ਜੋ ਗਿਣੇ ਨਹੀਂ ਜਾ ਸਕਦੇ, ਕਵੀ ਸ਼ਿਆਮ (ਕਹਿੰਦੇ ਹਨ), ਬ੍ਰਾਹਮਣਾਂ ਦੇ ਲਿਆਉਂਦੇ ਹੋਏ ਇਹ (ਸਾਰੇ ਪਦਾਰਥ) ਖਾ ਕੇ ਭਗਵਾਨ ਕ੍ਰਿਸ਼ਨ ਆਪਣੇ ਘਰ ਨੂੰ ਚਲ ਪਏ ਹਨ (ਅਤੇ ਰਸਤੇ ਵਿਚ ਬ੍ਰਾਹਮਣਾਂ ਦੇ) ਪ੍ਰੇਮ ਦਾ ਵਰਣਨ ਕਰਦੇ ਜਾਂਦੇ ਹਨ।੩੨੯।

ਸ੍ਰੀ ਕ੍ਰਿਸ਼ਨ ਚਿਤ ਵਿਚ ਆਨੰਦ ਨੂੰ ਪ੍ਰਾਪਤ ਕਰ ਕੇ ਗੀਤ ਗਾਉਂਦੇ ਹੋਏ ਘਰ ਨੂੰ ਚਲ ਪਏ ਹਨ। ਸ੍ਰੀ ਕ੍ਰਿਸ਼ਨ ਨਾਲ ਬਲਰਾਮ (ਇੰਜ) ਸੁਸ਼ੋਭਿਤ ਹੈ (ਜਿਵੇਂ) ਕਾਲਾ ਅਤੇ ਚਿੱਟਾ ਬਦਲ ਉਤਸਾਹ ਪੂਰਵਕ ਚਲ ਰਹੇ ਹਨ। ਕਾਨ੍ਹ ਉਸ ਵੇਲੇ ਹਸ ਕੇ ਆਪਣੇ ਹੱਥ ਵਿਚ ਮੁਰਲੀ ਲੈ ਕੇ ਵਜਾਉਣ ਲਗ ਪਿਆ। (ਜਿਸ ਦੀ) ਧੁਨ ਸੁਣ ਕੇ ਜਮਨਾ (ਦਾ ਵਗਦਾ ਜਲ) ਰੁਕ ਗਿਆ ਅਤੇ ਪੌਣ ਵੀ ਸੁਣ ਕੇ ਉਲਝੀ ਰਹਿ ਗਈ (ਅਰਥਾਤ ਮੋਹਿਤ ਹੋ ਕੇ ਰੁਕ ਗਈ)।੩੩੦।

ਰਾਮਕਲੀ ਅਰੁ ਸੋਰਠਿ ਸਾਰੰਗ ਮਾਲਸਿਰੀ ਅਰੁ ਬਾਜਤ ਗਉਰੀ।
ਜੈਤਸਿਰੀ ਅਰੁ ਗੌਡ ਮਲਾਰ ਬਿਲਾਵਲ ਰਾਗ ਬਸੈ ਸੁਭ ਠਉਰੀ।
ਮਾਨਸ ਕੀ ਕਹ ਹੈ ਗਨਤੀ ਸੁਨਿ ਹੋਤ ਸੁਰੀ ਅਸੁਰੀ ਧੁਨਿ ਬਉਰੀ।
ਸੋ ਸੁਨਿ ਕੈ ਧੁਨਿ ਸ੍ਰਉਨਨ ਮੈ ਤਰੁਨੀ ਹਰਨੀ ਜਿਮ ਆਵਤ ਦਉਰੀ। ੩੩੧।

*ਕਬਿਤੁ*

ਬਾਜਤ ਬਸੰਤ ਅਰੁ ਭੈਰਵ ਹਿੰਡੋਲ ਰਾਗ
ਬਾਜਤ ਹੈ ਲਲਤਾ ਕੇ ਸਾਥ ਹ੍ਵੈ ਧਨਾਸਰੀ।
ਮਾਲਵਾ ਕਲ੍ਯਾਨ ਅਰੁ ਮਾਲਕਉਸ ਮਾਰੂ ਰਾਗ
ਬਨ ਮੈ ਬਜਾਵੈ ਕਾਨ੍ਹ ਮੰਗਲ ਨਿਵਾਸਰੀ।
ਸੁਰੀ ਅਰੁ ਆਸੁਰੀ ਅਉ ਪੰਨਗੀ ਜੇ ਹੁਤੀ ਤਹਾ
ਧੁਨਿ ਕੇ ਸੁਨਤ ਪੈ ਨ ਰਹੀ ਸੁਧਿ ਜਾਸੁ ਰੀ।
ਕਹੈ ਇਉ ਦਾਸਰੀ ਸੁ ਐਸੀ ਬਾਜੀ ਬਾਸੁਰੀ
ਸੁ ਮੇਰੇ ਜਾਨੇ ਯਾ ਮੈ ਸਭ ਰਾਗ ਕੋ ਨਿਵਾਸੁ ਰੀ। ੩੩੨।

ਕਰੁਨਾ ਨਿਧਾਨ ਬੇਦ ਕਹਤ ਬਖਾਨ ਯਾ ਕੀ ਬੀਚ ਤੀਨ ਲੋਕ ਫੈਲ ਰਹੀ ਹੈ ਸੁ ਬਾਸੁ ਰੀ।
ਦੇਵਨ ਕੀ ਕੰਨਿਆ ਤਾ ਕੀ ਸੁਨਿ ਸੁਨਿ ਸ੍ਰਉਨਨ ਮੈ ਧਾਈ ਧਾਈ ਆਵੈ ਤਜਿ ਕੈ ਸੁਰਗ ਬਾਸੁ ਰੀ।
ਹ੍ਵੈ ਕਰਿ ਪ੍ਰਸੰਨ੍ਯ ਰੂਪ ਰਾਗ ਕੋ ਨਿਹਾਰ ਕਹਿਯੋ ਰਚਿਯੋ ਹੈ ਬਿਧਾਤਾ ਇਹ ਰਾਗਨ ਕੋ ਬਾਸੁ ਰੀ।
ਰੀਝੇ ਸਭ ਗਨ ਉਡਗਨ ਭੇ ਮਗਨ ਜਬ ਬਨ ਉਪਬਨ ਮੈ ਬਜਾਈ ਕਾਨ੍ਹ ਬਾਸੁਰੀ। ੩੩੩।

*ਸਵੈਯਾ*

ਕਾਨ੍ਹ ਬਜਾਵਤ ਹੈ ਮੁਰਲੀ ਅਤਿ ਆਨੰਦ ਕੈ ਮਨਿ ਡੇਰਨ ਆਏ।
ਤਾਲ ਬਜਾਵਤ ਕੂਦਤ ਆਵਤ ਗੋਪ ਸਭੋ ਮਿਲਿ ਮੰਗਲ ਗਾਏ।
ਆਪਨ ਹ੍ਵੈ ਧਨਠੀ ਭਗਵਾਨ ਤਿਨੋ ਪਹਿ ਤੇ ਬਹੁ ਨਾਚ ਨਚਾਏ।
ਰੈਨ ਪਰੀ ਤਬ ਆਪਨ ਆਪਨ ਸੋਇ ਰਹੇ ਗ੍ਰਿਹਿ ਆਨੰਦ ਪਾਏ। ੩੩੪।

*ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਿਪਨ ਕੀ ਤ੍ਰੀਯਨ ਕੋ ਚਿਤ ਹਰਿ ਭੋਜਨ ਲੇਇ ਉਧਾਰ ਕਰਬੋ ਬਰਨਨੰ।*

## ਅਥ ਗੋਵਰਧਨ ਗਿਰਿ ਕਰ ਪਰ ਧਾਰਬੋ

*ਦੋਹਰਾ*

ਇਸੀ ਭਾਤਿ ਸੋ ਕ੍ਰਿਸਨ ਜੀ ਕੀਨੇ ਦਿਵਸ ਬਿਤੀਤ।
ਹਰਿ ਪੂਜਾ ਕੋ ਦਿਨੁ ਅਯੋ ਗੋਪ ਬਿਚਾਰੀ ਚੀਤਿ। ੩੩੫।

*ਸਵੈਯਾ*

ਆਯੋ ਹੈ ਇੰਦ੍ਰ ਕੀ ਪੂਜਾ ਕੋ ਦ੍ਯੋਸ ਸਭੋ ਮਿਲਿ ਗੋਪਿਨ ਬਾਤ ਉਚਾਰੀ।
ਭੋਜਨ ਭਾਤਿ ਅਨੇਕਨ ਕੋ ਰੁ ਪੰਚਾਮ੍ਰਿਤ ਕੀ ਕਰੋ ਜਾਇ ਤਯਾਰੀ।



(ਸ੍ਰੀ ਕ੍ਰਿਸ਼ਨ ਦੀ ਬੰਸਰੀ ਵਿਚ) ਰਾਮਕਲੀ, ਸੋਰਠ, ਸਾਰੰਗ ਅਤੇ ਮਾਲਸਿਰੀ ਅਤੇ ਗੌੜੀ (ਰਾਗ) ਵਜਦੇ ਹਨ। ਜੈਤਸਿਰੀ, ਗੌਂਡ, ਮਲ੍ਹਾਰ ਅਤੇ ਬਿਲਾਵਲ ਰਾਗ (ਉਸ) ਸ਼ੁਭ (ਬੰਸਰੀ) ਵਿਚ ਵਸ ਰਹੇ ਹਨ। ਮਨੁਸ਼ ਦੀ ਤਾਂ ਕੀ ਗਿਣਤੀ, (ਬੰਸਰੀ ਦੀ) ਧੁਨ ਸੁਣ ਕੇ ਦੇਵਤਿਆਂ ਅਤੇ ਦੈਂਤਾਂ ਦੀਆਂ ਇਸਤਰੀਆਂ ਬੌਰੀਆਂ ਹੋ ਗਈਆਂ ਹਨ। ਇਸ ਤਰ੍ਹਾਂ (ਬੰਸਰੀ ਦੀ) ਧੁਨ ਨੂੰ ਕੰਨਾਂ ਨਾਲ ਸੁਣ ਕੇ (ਬ੍ਰਜ-ਭੂਮੀ ਦੀਆਂ) ਮੁਟਿਆਰਾਂ (ਇਉਂ ਭਜੀਆਂ ਆ ਰਹੀਆਂ ਸਨ) ਜਿਉਂ (ਘੰਡਾਹੇੜੇ ਦੀ ਧੁਨ ਨੂੰ ਸੁਣ ਕੇ) ਹਿਰਨੀ ਦੌੜੀ ਚਲੀ ਆਉਂਦੀ ਹੈ।੩੩੧।

*ਕਬਿੱਤ*

(ਸ੍ਰੀ ਕ੍ਰਿਸ਼ਨ ਦੀ ਬੰਸਰੀ ਵਿਚ) ਬਸੰਤ, ਭੈਰਉ ਅਤੇ ਹਿੰਡੋਲ ਰਾਗ ਵਜਦੇ ਹਨ; ਲਲਤਾ (ਰਾਗ) ਦੇ ਨਾਲ ਧਨਾਸਰੀ (ਰਾਗ) ਮਿਲ ਕੇ ਵਜਦਾ ਹੈ। ਮਾਲਵਾ, ਕਲਿਆਣ, ਮਾਲਕੌਂਸ ਅਤੇ ਮਾਰੂ ਰਾਗ ਨੂੰ ਆਨੰਦ ਦਾ ਨਿਵਾਸ (ਘਰ) ਸ੍ਰੀ ਕ੍ਰਿਸ਼ਨ ਬਨ ਵਿਚ ਵਜਾ ਰਿਹਾ ਹੈ। ਉਥੇ ਜੋ ਦੇਵ ਇਸਤਰੀਆਂ, ਦੈਂਤ ਇਸਤਰੀਆਂ ਅਤੇ ਨਾਗ ਇਸਤਰੀਆਂ ਮੌਜੂਦ ਸਨ, ਉਨ੍ਹਾਂ ਨੂੰ (ਬੰਸਰੀ ਦੀ) ਧੁਨ ਸੁਣਨ ਨਾਲ ਸੁਰਤ ਨ ਰਹੀ। ਹੇ ਸਖੀ! ਦਾਸ ਇਉਂ ਕਹਿੰਦਾ ਹੈ ਕਿ ਬੰਸਰੀ ਇਸ ਤਰ੍ਹਾਂ ਵਜਦੀ ਹੈ ਕਿ ਮੇਰੇ ਵਿਚਾਰ ਅਨੁਸਾਰ ਇਸ ਵਿਚ ਸਾਰੇ ਹੀ ਰਾਗਾਂ ਦਾ ਨਿਵਾਸ ਹੈ।੩੩੨।

(ਜਿਸ) ਕ੍ਰਿਪਾ ਦੇ ਸਮੁੰਦਰ (ਦੀ ਮਹਾਨਤਾ ਦਾ) ਬਖਾਨ ਵੇਦ ਕਰ ਰਹੇ ਹਨ ਅਤੇ (ਜਿਸ ਦੀ) ਸੁਗੰਧ ਤਿੰਨ ਲੋਕਾਂ ਵਿਚ ਪਸਰ ਰਹੀ ਹੈ, ਉਸ ਦੀ (ਬੰਸਰੀ ਦੀ) ਧੁਨ ਕੰਨਾਂ ਨਾਲ ਸੁਣ ਕੇ ਦੇਵਤਿਆਂ ਦੀਆਂ ਲੜਕੀਆਂ ਸੁਅਰਗ ਦਾ ਵਸਣਾ ਛਡ ਕੇ (ਬ੍ਰਜ-ਭੂਮੀ ਵਿਚ ਰਹਿਣ ਲਈ) ਭਜਦੀਆਂ ਹੋਈਆਂ ਆ ਰਹੀਆਂ ਹਨ। (ਕਾਨ੍ਹ ਦੇ) ਰੂਪ ਅਤੇ ਰਾਗ ਨੂੰ ਵੇਖ ਕੇ ਅਤੇ ਪ੍ਰਸੰਨ ਹੋ ਕੇ ਕਹਿੰਦੀਆਂ ਹਨ ਕਿ ਬਿਧਾਤਾ ਨੇ ਇਸ ਨੂੰ 'ਰਾਗਾਂ ਦੇ ਘਰ' ਵਜੋਂ ਰਚਿਆ ਹੈ। ਜਦੋਂ ਕਾਨ੍ਹ ਨੇ ਬਨਾਂ ਅਤੇ ਬਗੀਚਿਆਂ ਵਿਚ ਬੰਸਰੀ ਵਜਾਈ ਤਾਂ ਸਾਰੇ ਗਣ ਰੀਝ ਗਏ, ਤਾਰੇ ਮਸਤ ਹੋ ਗਏ।੩੩੩।

*ਸਵੈਯਾ*

ਕਾਨ੍ਹ ਬੰਸਰੀ ਵਜਾਉਂਦਾ ਹੋਇਆ (ਹੋਰਨਾਂ ਨਾਲ) ਆਨੰਦ ਪੂਰਵਕ ਡੇਰਿਆਂ ਤੇ ਪਰਤ ਆਇਆ ਹੈ। ਸਾਰੇ ਗਵਾਲੇ ਮਿਲ ਕੇ ਤਾੜੀਆਂ ਵਜਾਉਂਦੇ ਹੋਏ, ਨਚਦੇ ਟਪਦੇ ਮੰਗਲਮਈ ਗੀਤ ਗਾਉਂਦੇ ਹੋਏ ਆ ਰਹੇ ਹਨ। ਸ੍ਰੀ ਕ੍ਰਿਸ਼ਨ ਆਪ ਉਨ੍ਹਾਂ ਨੂੰ ਪ੍ਰੇਰ ਕੇ ਕਈ ਤਰ੍ਹਾਂ ਦੇ ਨਾਚ ਨਚਵਾ ਰਿਹਾ ਹੈ। ਰਾਤ ਪੈਣ ਤੇ ਸਾਰੇ ਆਪਣੇ ਆਪਣੇ ਘਰਾਂ ਵਿਚ ਆਨੰਦ ਸਹਿਤ ਸੌਂ ਰਹੇ ਹਨ।੩੩੪।

*ਇਥੇ ਸ੍ਰੀ ਦਸਮ ਸਕੰਧ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬ੍ਰਾਹਮਣਾਂ ਦੀਆਂ ਇਸਤਰੀਆਂ ਦੇ ਚਿਤ ਨੂੰ ਹਰਨ ਅਤੇ ਭੋਜਨ ਲਿਆਉਣ ਅਤੇ ਉੱਧਾਰ ਕਰਨ ਦੇ ਪ੍ਰਸੰਗ ਦੀ ਸਮਾਪਤੀ।*

## ਹੁਣ ਗੋਵਰਧਨ ਪਰਬਤ ਨੂੰ ਹੱਥ ਉਤੇ ਉਠਾਣ ਦਾ ਕਥਨ

*ਦੋਹਰਾ*

ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਨੇ ਦਿਨ ਬਤੀਤ ਕੀਤੇ। (ਜਦ) ਇੰਦਰ ਦੀ ਪੂਜਾ ਦਾ ਦਿਨ ਆਇਆ (ਤਦ) ਗਵਾਲਿਆਂ ਨੇ ਚਿਤ ਵਿਚ ਵਿਚਾਰ ਕੀਤਾ।੩੩੫।

*ਸਵੈਯਾ*

ਸਾਰਿਆਂ ਗਵਾਲਿਆਂ ਨੇ ਮਿਲ ਕੇ (ਇਕ ਦਿਨ) ਇਹ ਗੱਲ ਕਹੀ ਕਿ ਇੰਦਰ ਦੀ ਪੂਜਾ ਦਾ ਦਿਨ ਆ ਗਿਆ ਹੈ, (ਇਸ ਲਈ) (ਘਰ) ਜਾ ਕੇ ਪਚਾਂਮ੍ਰਿਤ (ਕੜਾਹ)

ਨੰਦ ਕਹਿਯੋ ਜਬ ਗੋਪਿਨ ਸੋ ਬਿਧਿ ਅਉਰ ਚਿਤੀ ਮਨ ਬੀਚ ਮੁਰਾਰੀ।
ਕੋ ਬਪੁਰਾ ਮਘਵਾ ਹਮਰੀ ਸਮ ਪੂਜਨ ਜਾਤ ਜਹਾ ਬ੍ਰਿਜ ਨਾਰੀ। ੩੩੬।

*ਕਬਿਤੁ*

ਇਹ ਬਿਧਿ ਬੋਲਿਯੋ ਕਾਨ੍ਹ ਕਰੁਣਾ ਨਿਧਾਨ ਤਾਤ
ਕਾਹੇ ਕੇ ਨਵਿਤ ਕੋ ਸਾਮ੍ਰਿਗੀ ਤੈ ਬਨਾਈ ਹੈ।
ਕਹਿਯੋ ਐਸੇ ਨੰਦ ਜੋ ਤ੍ਰਿਲੋਕੀਪਤਿ ਭਾਖੀਅਤ
ਤਾਹੀ ਕੋ ਬਨਾਈ ਹਰਿ ਕਹਿ ਕੈ ਸੁਨਾਈ ਹੈ।
ਕਾਹੇ ਕੇ ਨਵਿਤ ਕਹਿਯੋ ਬਾਰਿਦ ਤ੍ਰਿਨਨ ਕਾਜ
ਗਊਅਨ ਕੀ ਰਛ ਕਰੀ ਅਉ ਹੋਤ ਆਈ ਹੈ।
ਕਹਿਯੋ ਭਗਵਾਨ ਏਤੋ ਲੋਗ ਹੈ ਅਜਾਨ ਬ੍ਰਿਜ
ਈਸ ਤੇ ਹੋਤ ਨਹੀ ਮਘਵਾ ਤੇ ਗਾਈ ਹੈ। ੩੩੭।

*ਕਾਨ੍ਹ ਬਾਚ*

*ਸਵੈਯਾ*

ਹੈ ਨਹੀ ਮੇਘੁ ਸੁਰਪਤਿ ਹਾਥਿ ਸੁ ਤਾਤ ਸੁਨੋ ਅਰੁ ਲੋਕ ਸਭੈ ਰੇ।
ਭੰਜਨ ਭਉ ਅਨਭੈ ਭਗਵਾਨ ਸੁ ਦੇਤ ਸਭੈ ਜਨ ਕੋ ਅਰੁ ਲੈ ਰੇ।
ਕਿਉ ਮਘਵਾ ਤੁਮ ਪੂਜਨ ਜਾਤ ਕਰੋ ਤੁਮ ਸੇਵ ਹਿਤੰ ਚਿਤ ਕੈ ਰੇ।
ਧ੍ਯਾਨ ਧਰੋ ਸਭ ਹੀ ਮਿਲ ਕੈ ਸਭ ਬਾਤਨ ਕੋ ਤੁਮ ਕੋ ਫਲ ਦੈ ਰੇ। ੩੩੮।

ਬਾਸਵ ਜਗ੍ਯਨ ਕੈ ਬਸਿ ਮੇਘ ਕਿਧੋ ਬ੍ਰਹਮਾ ਇਹ ਬਾਤ ਉਚਾਰੈ।
ਲੋਗਨ ਕੇ ਪ੍ਰਤਿਪਾਰਨ ਕੋ ਹਰਿ ਸੂਰਜ ਮੈ ਹੁਇ ਕੈ ਜਲ ਡਾਰੈ।
ਕਉਤੁਕ ਦੇਖਤ ਜੀਵਨ ਕੋ ਪਿਖਿ ਕਉਤੁਕ ਹ੍ਵੈ ਸਿਵ ਤਾਹਿ ਸੰਘਾਰੈ।
ਹੈ ਵਹ ਏਕ ਕਿਧੋ ਸਰਤਾ ਸਮ ਬਾਹਨ ਕੇ ਜਮ ਬਾਹੇ ਬਿਥਾਰੈ। ੩੩੯।

ਪਾਥਰ ਪੈ ਜਲ ਪੈ ਨਗ ਪੈ ਤਰ ਪੈ ਧਰ ਪੈ ਅਰੁ ਅਉਰ ਨਰੀ ਹੈ।
ਦੇਵਨ ਪੈ ਅਰੁ ਦੈਤਨ ਪੈ ਕਬਿ ਸ੍ਯਾਮ ਕਹੈ ਅਉ ਮੁਰਾਰਿ ਹਰੀ ਹੈ।
ਪਛਨ ਪੈ ਮ੍ਰਿਗਰਾਜਨ ਪੈ ਮ੍ਰਿਗ ਕੇ ਗਨ ਪੈ ਫੁਨਿ ਹੋਤ ਖਰੀ ਹੈ।
ਭੇਦ ਕਹਿਯੋ ਇਹ ਬਾਤ ਸਭੈ ਇਨਹੂੰ ਇਹ ਕੀ ਕਹਾ ਪੂਜ ਕਰੀ ਹੈ। ੩੪੦।

ਤਬ ਹੀ ਹਸਿ ਕੈ ਹਰਿ ਬਾਤ ਕਹੀ ਨੰਦ ਪੈ ਹਮਰੀ ਬਿਨਤੀ ਸੁਨਿ ਲਈਐ।
ਪੂਜਹੁ ਬਿਪਨ ਕੋ ਮੁਖ ਗਊਅਨ ਪੂਜਨ ਜਾ ਗਿਰਿ ਹੈ ਤਹ ਜਈਐ।
ਗਊਅਨ ਕੋ ਪਯ ਪੀਜਤ ਹੈ ਗਿਰਿ ਕੇ ਚੜ੍ਹਿਐ ਮਨਿ ਆਨੰਦ ਪਈਐ।
ਦਾਨ ਦਏ ਤਿਨ ਕੇ ਜਸੁ ਹ੍ਵਯਾ ਪਰਲੋਕ ਗਏ ਜੁ ਦਯੋ ਸੋਊ ਖਈਐ। ੩੪੧।



ਅਤੇ ਹੋਰ ਅਨੇਕ ਭੋਜਨਾਂ ਦੀ ਤਿਆਰੀ ਕਰੋ। ਜਦੋਂ ਨੰਦ ਨੇ ਗਵਾਲਿਆਂ ਨੂੰ ਇਹ ਗੱਲ ਕਹੀ ਤਾਂ ਕ੍ਰਿਸ਼ਨ ਨੇ ਆਪਣੇ ਚਿਤ ਵਿਚ ਹੋਰ ਢੰਗ ਨਾਲ ਵਿਚਾਰ ਕੀਤਾ ਕਿ ਇੰਦਰ ਕੌਣ ਹੈ ਵਿਚਾਰਾ? ਜਿਸ ਦੀ ਸਾਡੇ ਬਰਾਬਰ ਪੂਜਾ ਕਰਨ ਲਈ ਬ੍ਰਜ ਦੀਆਂ ਇਸਤਰੀਆਂ ਜਾਂਦੀਆਂ ਹਨ।੩੩੬।

*ਕਬਿੱਤ*

ਇਸ ਪ੍ਰਕਾਰ (ਸੋਚ ਕੇ) ਕ੍ਰਿਪਾ ਦੇ ਸਮੁੰਦਰ ਸ੍ਰੀ ਕ੍ਰਿਸ਼ਨ ਕਹਿਣ ਲਗੇ -- ਹੇ ਪਿਤਾ ਜੀ! ਤੁਸੀਂ ਕਿਸ ਨਿਮਿਤ ਇਹ ਸਾਰੀ ਸਾਮਗ੍ਰੀ ਬਣਵਾਈ ਹੈ। (ਉੱਤਰ ਵਿਚ) ਨੰਦ ਨੇ ਇਸ ਤਰ੍ਹਾਂ ਕਿਹਾ- ਜੋ ਤਿੰਨਾਂ ਲੋਕਾਂ ਦਾ ਸੁਆਮੀ ਕਿਹਾ ਜਾਂਦਾ ਹੈ, ਉਸ (ਦੀ ਪੂਜਾ) ਲਈ (ਇਸ ਸਾਰੀ ਸਾਮਗ੍ਰੀ) ਬਣਾਈ ਹੈ। (ਕ੍ਰਿਸ਼ਨ ਦੇ ਪੁਛਣ ਤੇ ਕਿ ਉਹ ਸੁਆਮੀ ਕੌਣ ਹੈ? ਨੰਦ ਨੇ) ਇੰਦਰ ( ਦਾ ਨਾਂ) ਕਹਿ ਕੇ ਸੁਣਾਇਆ। (ਕ੍ਰਿਸ਼ਨ ਨੇ ਫਿਰ ਪੁਛਿਆ) ਕਿ ਕਿਸ ਨਿਮਿਤ (ਇੰਦਰ ਨੂੰ ਪੂਜਦੇ ਹੋ)। (ਨੰਦ ਨੇ ਕਿਹਾ) ਕਿ ਬਰਖਾ ਅਤੇ ਘਾਸ-ਫੂਸ (ਦੀ ਉਤਪਤੀ) ਲਈ ਅਤੇ ਗਊਆਂ ਦੀ ਰਖਿਆ ਲਈ (ਇਹ ਪੂਜਾ ਪਰੰਪਰਾ ਤੋਂ) ਹੁੰਦੀ ਆਈ ਹੈ। ਸ੍ਰੀ ਕ੍ਰਿਸ਼ਨ ਨੇ ਕਿਹਾ--ਬ੍ਰਜ ਦੇ ਲੋਕ ਅਜਾਣ ਹਨ। ਨਹੀਂ ਜਾਣਦੇ (ਕਿ ਸਭ ਕੁਝ) ਈਸ਼ਵਰ ਤੋਂ ਹੁੰਦਾ ਹੈ, ਪਰ ਇਹ ਇੰਦਰ ਤੋਂ ਹੋਇਆ ਕਹਿੰਦੇ ਹਨ।੩੩੭।

*ਕਾਨ੍ਹ ਨੇ ਕਿਹਾ --*

*ਸਵੈਯਾ*

ਹੇ ਪਿਤਾ ਜੀ ਅਤੇ ਸਾਰੇ ਲੋਕੋ! ਸੁਣੋ, ਇੰਦਰ ਦੇ ਹੱਥ ਵਿਚ ਬਦਲ ਨਹੀਂ ਹਨ (ਅਰਥਾਤ ਉਸ ਦੇ ਅਧੀਨ ਨਹੀਂ ਹਨ)। (ਜੋ) ਭੈ ਨੂੰ ਖ਼ਤਮ ਕਰਨ ਵਾਲਾ ਅਤੇ ਭੈ-ਰਹਿਤ ਭਗਵਾਨ ਹੈ, ਉਹੀ ਸਾਰਿਆਂ ਨੂੰ ਦਿੰਦਾ ਅਤੇ ਲੈਂਦਾ ਹੈ। ਤੁਸੀਂ ਇੰਦਰ ਦੀ ਪੂਜਾ ਲਈ ਕਿਉਂ ਜਾਂਦੇ ਹੋ? ਤੁਸੀਂ ਉਸ (ਭਗਵਾਨ) ਦੀ ਦਿਲੋਂ ਹਿਤ ਨਾਲ ਪੂਜਾ ਕਰੋ ਅਤੇ ਸਾਰੇ ਮਿਲ ਕੇ (ਉਸੇ ਦਾ) ਧਿਆਨ ਧਰੋ, ਉਹੀ ਤੁਹਾਨੂੰ ਸਾਰੀਆਂ ਗੱਲਾਂ ਦਾ ਫਲ ਦੇਵੇਗਾ।੩੩੮।

'ਇੰਦਰ ਯੱਗਾਂ ਦੇ ਵਸ ਹੋ ਕੇ ਬਦਲ (ਭੇਜਦਾ ਹੈ)', ਕਿਤੇ ਇਹ ਗੱਲ ਬ੍ਰਹਮਾ ਨੇ ਕਹੀ ਹੈ। ਲੋਕਾਂ ਨੂੰ ਪਾਲਣ ਲਈ ਭਗਵਾਨ ਸੂਰਜ ਦੇ ਵਿਚੋਂ ਹੋ ਕੇ ਮੀਂਹ ਵਸਾਉਂਦਾ ਹੈ (ਅਰਥਾਤ ਸੂਰਜ ਦੀ ਖਿਚ ਨਾਲ ਪਾਣੀ ਬੁਖਾਰਾਤ ਬਣ ਕੇ ਵਰ੍ਹਦਾ ਹੈ), ਉਹੀ ਜੀਵਾਂ ਦੇ ਕੌਤਕ ਵੇਖਦਾ ਹੈ ਅਤੇ ਫਿਰ ਕੌਤਕ ਵੇਖਦਾ ਹੋਇਆ ਸ਼ਿਵ ਰੂਪ ਵਿਚ ਉਨ੍ਹਾਂ ਦਾ ਸੰਘਾਰ ਕਰਦਾ ਹੈ। ਉਹ ਇਕ ਹੀ ਹੈ, ਪਰ ਨਦੀ ਦੇ ਵਹਿਣ ਵਾਂਗ (ਉਸ ਨੇ) ਅਨੇਕਾਂ ਪ੍ਰਵਾਹ ਖਿਲਾਰੇ ਹੋਏ ਹਨ।੩੩੯।

ਪੱਥਰਾਂ ਵਿਚ, ਜਲ ਵਿਚ, ਪਰਬਤਾਂ ਉਤੇ, ਬ੍ਰਿਛਾਂ ਉਤੇ, ਧਰਤੀ ਉਤੇ ਅਤੇ ਹੋਰ (ਕਈ ਪ੍ਰਕਾਰ ਦੇ) ਘਾਹਾਂ ('ਨਰੀ') ਉਤੇ, ਦੇਵਤਿਆਂ ਉਤੇ, ਦੈਂਤਾਂ ਉਤੇ ਕਵੀ ਸ਼ਿਆਮ ਕਹਿੰਦੇ ਹਨ, ਕੇਵਲ ਉਹ ਭਗਵਾਨ ਹੀ ਹੈ। ਪੰਛੀਆਂ ਉਤੇ, ਸ਼ੇਰਾਂ ਉਤੇ, ਫਿਰ ਹਿਰਨਾਂ ਦੇ ਝੁੰਡਾਂ ਉਤੇ ਚੰਗੀ ਬਰਖਾ ਹੁੰਦੀ ਹੈ। ਸਾਰੇ ਇਸ ਗੱਲ ਦਾ ਭੇਦ ਦਸੋ ਕਿ ਕੀ ਇਨ੍ਹਾਂ ਸਾਰਿਆਂ ਨੇ ਕਦੇ (ਇੰਦਰ ਦੀ) ਪੂਜਾ ਕੀਤੀ ਹੈ।੩੪੦।

ਕ੍ਰਿਸ਼ਨ ਨੇ ਹਸ ਕੇ ਨੰਦ ਹੋਰਾਂ ਨੂੰ ਇਹ ਗੱਲ ਕਹੀ -- (ਹੇ ਪਿਤਾ ਜੀ!) ਮੇਰੀ ਬੇਨਤੀ ਸੁਣ ਲਵੋ। ਬ੍ਰਾਹਮਣਾਂ ਦੇ ਮੁਖ ਅਤੇ ਗਊਆਂ ਦੀ ਪੂਜਾ ਕਰੋ ਅਤੇ ਪੂਜਾ ਲਈ ਜਿਥੇ ਗਵਰਧਨ ਪਰਬਤ ਹੈ, ਉਥੇ ਜਾਓ ਕਿਉਂਕਿ ਗਊਆਂ ਦਾ ਦੁੱਧ ਪੀਈਦਾ ਹੈ, ਪਹਾੜ ਉਤੇ ਚੜ੍ਹੀਏ ਤਾਂ ਆਨੰਦ ਪ੍ਰਾਪਤ ਹੁੰਦਾ ਹੈ ਅਤੇ ਉਨ੍ਹਾਂ (ਬ੍ਰਾਹਮਣਾਂ) ਨੂੰ ਦਾਨ ਦੇਣ ਨਾਲ ਇਸ ਲੋਕ ਵਿਚ ਯਸ਼ ਹੋਵੇਗਾ ਅਤੇ ਪਰਲੋਕ ਵਿਚ ਜਾਣ ਤੇ ਇਥੇ ਦਿੱਤੇ ਹੋਏ ਦਾ ਫਲ ਖਾਵਾਂਗੇ।੩੪੧।

ਤਬ ਹੀ ਭਗਵਾਨ ਕਹੀ ਪਿਤ ਸੋ ਇਕ ਬਾਤ ਸੁਨੋ ਤੁ ਕਹੋ ਮਮ ਤੋ ਸੋ।
ਪੂਜਹੁ ਜਾਇ ਸਬੈ ਗਿਰਿ ਕੌ ਤੁਮ ਇੰਦ੍ਰ ਕਰੈ ਕੁਪਿ ਕਿਆ ਫੁਨਿ ਤੋ ਸੋ।
ਮੋ ਸੋ ਸੁਪੂਤ ਭਯੋ ਤੁਮਰੇ ਗ੍ਰਿਹਿ ਮਾਰਿ ਡਰੋ ਮਘਵਾ ਸੰਗਿ ਝੋਸੋ।
ਰਹਸਿ ਕਹੀ ਪਿਤ ਪਾਰਥ ਕੀ ਤਜਿ ਹੈ ਇਹ ਜਾ ਹਮਰੀ ਅਨ ਮੋ ਸੋ। ੩੪੨।

ਤਾਤ ਕੀ ਬਾਤ ਜੁ ਨੰਦ ਸੁਨੀ ਸਭ ਬਾਤ ਭਲੀ ਸਿਰ ਊਪਰ ਬਾਧੀ।
ਬਾਕੋ ਕੀ ਕੈ ਮੁਰਵੀ ਤਨ ਕੈ ਧਨੁ ਤੀਛਨ ਮਤ ਮਹਾ ਸਰ ਸਾਧੀ।
ਸ੍ਰਉਨਨ ਮੈ ਸੁਨਤਿਯੋ ਇਹ ਬਾਤ ਕਬੁਧਿ ਗੀ ਛੂਟਿ ਚਿਰੀ ਜਿਹ ਫਾਧੀ।
ਮੋਹਿ ਕੀ ਬਾਰਿਦ ਹ੍ਵੈ ਕਰਿ ਗਿਆਨ ਨਿਵਾਰ ਦਈ ਉਮਡੀ ਜਨੁ ਆਧੀ। ੩੪੩।

ਨੰਦ ਬੁਲਾਇ ਕੈ ਗੋਪ ਲਏ ਹਰਿ ਆਇਸੁ ਮਾਨਿ ਸਿਰ ਊਪਰ ਲੀਆ।
ਪੂਜਹੁ ਗਊਅਨ ਅਉ ਮੁਖ ਬਿਪਨ ਭਈਅਨ ਸੋ ਇਹ ਆਇਸੁ ਕੀਆ।
ਫੇਰਿ ਕਹਿਯੋ ਹਮ ਤਉ ਕਹਿਯੋ ਤੋ ਸੋ ਗ੍ਯਾਨ ਭਲੋ ਮਨ ਮੈ ਸਮਝੀਆ।
ਚਿਤ ਦਯੋ ਸਭਨੋ ਹਮ ਸੋ ਤਿਹੁ ਲੋਗਨ ਕੋ ਪਤਿ ਚਿਤਨ ਕੀਆ। ੩੪੪।

ਗੋਪ ਚਲੇ ਉਠ ਕੈ ਗ੍ਰਿਹ ਕੋ ਬ੍ਰਿਜ ਕੇ ਪਤਿ ਕੋ ਫੁਨਿ ਆਇਸੁ ਪਾਈ।
ਅਛਤ ਧੂਪ ਪੰਚਾਮ੍ਰਿਤ ਦੀਪਕ ਪੂਜਨ ਕੀ ਸਭ ਭਾਤਿ ਬਨਾਈ।
ਲੈ ਕੁਰਬੇ ਅਪਨੈ ਸਭ ਸੰਗਿ ਚਲੇ ਗਿਰਿ ਕੌ ਸਭ ਢੋਲ ਬਜਾਈ।
ਨੰਦ ਚਲਿਯੋ ਜਸੁਧਾ ਊ ਚਲੀ ਭਗਵਾਨ ਚਲੇ ਮੁਸਲੀ ਸੰਗਿ ਭਾਈ। ੩੪੫।

ਨੰਦ ਚਲਿਯੋ ਕੁਰਬੇ ਸੰਗਿ ਲੈ ਕਰਿ ਤੀਰ ਜਬੈ ਗਿਰਿ ਕੇ ਚਲਿ ਆਯੋ।
ਗਊਅਨ ਘਾਸ ਚਰਾਇਤ ਸੋ ਬਹੁ ਬਿਪਨ ਖੀਰ ਆਹਾਰ ਖਵਾਯੋ।
ਆਪ ਪਰੋਸਨ ਲਾਗ ਜਦੁਪਤਿ ਗੋਪ ਸਭੈ ਮਨ ਮੈ ਸੁਖ ਪਾਯੋ।
ਬਾਰ ਚੜਾਇ ਲਏ ਰਥ ਪੈ ਚਲ ਕੈ ਇਹ ਕਉਤਕ ਅਉਰ ਬਨਾਯੋ। ੩੪੬।

ਕਉਤਕ ਏਕ ਬਿਚਾਰ ਜਦੁਪਤਿ ਸੂਰਤਿ ਏਕ ਧਰੀ ਗਿਰ ਬਾਕੀ।
ਸ੍ਰਿੰਗ ਬਨਾਇ ਧਰੀ ਨਗ ਕੈ ਕਬਿ ਸ੍ਯਾਮ ਕਹੈ ਜਹ ਗਮ੍ਯ ਨ ਕਾ ਕੀ।
ਭੋਜਨ ਪਾਤ ਪ੍ਰਤਛਿ ਕਿਧੋ ਵਹ ਬਾਤ ਲਖੀ ਨ ਪਰੈ ਕਛੁ ਵਾ ਕੀ।
ਕਉਤਕ ਏਕ ਲਖੈ ਭਗਵਾਨ ਅਉ ਜੋ ਪਿਖਵੈ ਅਟਕੈ ਮਤਿ ਤਾ ਕੀ। ੩੪੭।



ਤਦੋਂ ਸ੍ਰੀ ਕ੍ਰਿਸ਼ਨ ਨੇ ਪਿਤਾ ਨੂੰ ਕਿਹਾ -- (ਹੇ ਪਿਤਾ ਜੀ! ਜੇ) ਸੁਣੋ, ਤਾਂ ਮੈਂ ਤੁਹਾਨੂੰ ਇਕ ਗੱਲ ਕਹਾਂ। ਤੁਸੀਂ ਸਾਰੇ ਜਾ ਕੇ ਗਵਰਧਨ ਪਰਬਤ ਦੀ ਪੂਜਾ ਕਰੋ। ਫਿਰ ਇੰਦਰ ਕ੍ਰੋਧ ਕਰਕੇ ਤੁਹਾਡਾ ਕੀ ਵਿਗਾੜੇਗਾ, (ਮੈਂ ਵੇਖ ਲਵਾਂਗਾ)। ਮੇਰੇ ਵਰਗਾ ਸੁਪੁੱਤਰ ਤੁਹਾਡੇ ਘਰ ਹੋਇਆ ਹੈ, (ਤੁਸੀਂ ਫਿਰ ਇੰਦਰ ਤੋਂ ਡਰਦੇ ਹੋ), ਮੈਂ ਉਸ ਨੂੰ ਇਕੋ ਝਟਕੇ ਨਾਲ ਮਾਰ ਦਿਆਂਗਾ। ਹੇ ਪਿਤਾ ਜੀ! (ਮੈਂ ਤੁਹਾਨੂੰ) ਇੰਦਰ ਦੀ ਭੇਦ-ਭਰੀ ਗੱਲ ਦਸੀ ਹੈ। ਉਹ ਮੇਰੀ ਆਨ ਮੰਨ ਕੇ ਸਾਡੀ ਥਾਂ ਨੂੰ ਹੀ ਛਡ ਜਾਏਗਾ।੩੪੨।

ਨੰਦ ਨੇ ਆਪਣੇ ਪੁੱਤਰ (ਸ੍ਰੀ ਕ੍ਰਿਸ਼ਨ) ਦੀ ਜੋ ਗੱਲ ਸੁਣੀ, ਉਸ ਨੂੰ ਸਿਰ ਮੱਥੇ ਮੰਨ ਲਿਆ। (ਕਾਨ੍ਹ ਨੇ) ਬੋਲਾਂ ਦੀ ਡੋਰੀ ਨਾਲ ਤਿਖੀ ਬੁੱਧੀ ਰੂਪੀ ਧਨੁਸ਼ ਖਿਚ ਕੇ (ਭਾਵਾਂ ਦੇ) ਤਿਖੇ ਤੀਰ ਸਾਧੇ ਹਨ। ਇਸ ਗੱਲ ਨੂੰ ਕੰਨਾਂ ਨਾਲ ਸੁਣਦਿਆਂ ਹੀ (ਨੰਦ ਦੀ) ਭਰਮਮਈ ਬੁੱਧੀ ਨਸ਼ਟ ਹੋ ਗਈ ਹੈ ਜਿਵੇਂ ਫਸੀ ਹੋਈ ਚਿੜੀ ਛੁਟ ਜਾਂਦੀ ਹੈ। (ਕ੍ਰਿਸ਼ਨ ਦੀ ਗੱਲ ਨੇ) ਗਿਆਨ ਦਾ ਬਦਲ ਹੋ ਕੇ ਮੋਹ ਦੀ ਹਨੇਰੀ ਨੂੰ ਉਡਾ ਦਿੱਤਾ ਹੈ ਜੋ (ਨੰਦ ਦੇ ਹਿਰਦੇ ਵਿਚ) ਉਮਡੀ ਸੀ।੩੪੩।

ਸ੍ਰੀ ਕ੍ਰਿਸ਼ਨ ਦੀ ਆਗਿਆ ਨੂੰ ਸਿਰ ਮੱਥੇ ਮੰਨ ਕੇ ਨੰਦ ਨੇ ਗਵਾਲਿਆਂ ਨੂੰ ਬੁਲਾ ਲਿਆ। (ਫਿਰ ਸਾਰਿਆਂ) ਭਰਾਵਾਂ ਨੂੰ ਇਹ ਆਗਿਆ ਕੀਤੀ ਕਿ ਗਊਆਂ ਅਤੇ ਬ੍ਰਾਹਮਣਾਂ ਦੇ ਮੁਖ (ਦੀ ਭੋਜਨ ਦੁਆਰਾ) ਪੂਜਾ ਕਰੋ। ਫਿਰ ਕਿਹਾ-- ਮੈਂ ਤੁਹਾਨੂੰ ਤਦ ਕਿਹਾ ਹੈ ਕਿਉਂਕਿ (ਪਹਿਲਾਂ) ਇਸ ਗਿਆਨ ਨੂੰ ਚੰਗੀ ਤਰ੍ਹਾਂ ਮਨ ਵਿਚ ਸਮਝ ਲਿਆ ਹੈ (ਕਿ ਜਿਸ) ਨੇ ਸਾਨੂੰ ਸਾਰਿਆਂ ਨੂੰ ਚਿਤ (ਭਾਵ ਜੀਵਨ) ਦਿੱਤਾ ਹੈ, ਉਸ ਤਿੰਨ ਲੋਕਾਂ ਦੇ ਸੁਆਮੀ ਨੂੰ ਆਪਣੇ ਚਿਤ ਵਿਚ ਵਸਾਇਆ ਹੈ।੩੪੪।

ਫਿਰ ਬ੍ਰਜ ਦੇ ਸੁਆਮੀ (ਨੰਦ) ਦੀ ਆਗਿਆ ਪ੍ਰਾਪਤ ਕਰ ਕੇ ਗਵਾਲੇ ਉਠ ਕੇ ਘਰਾਂ ਨੂੰ ਚਲੇ ਗਏ। ਚਾਵਲ, ਧੂਪ, ਕੜਾਹ ਅਤੇ ਦੀਪਕ ਆਦਿ ਪੂਜਾ ਦੀ ਸਭ ਢੰਗ ਨਾਲ ਤਿਆਰੀ ਕੀਤੀ। ਸਾਰੇ ਆਪਣਿਆਂ ਪਰਿਵਾਰਾਂ ਨੂੰ ਨਾਲ ਲੈ ਕੇ ਅਤੇ ਢੋਲ ਵਜਾਉਂਦੇ ਹੋਏ ਪਰਬਤ ਵਲ ਚਲ ਪਏ। ਨੰਦ ਚਲਿਆ, ਜਸੋਧਾ ਚਲੀ ਅਤੇ ਸ੍ਰੀ ਕ੍ਰਿਸ਼ਨ ਵੀ ਆਪਣੇ ਭਰਾ ਬਲਰਾਮ ਨੂੰ ਨਾਲ ਲੈ ਕੇ ਚਲ ਪਏ।੩੪੫।

ਪਰਿਵਾਰ ਨੂੰ ਨਾਲ ਲੈ ਕੇ ਨੰਦ ਜਦੋਂ ਚਲ ਕੇ ਪਰਬਤ ਦੇ ਕੋਲ ਆ ਗਿਆ। (ਉਥੇ) ਗਊਆਂ ਨੂੰ ਘਾਹ ਚਰਾਇਆ ਅਤੇ ਬਹੁਤ ਸਾਰੇ ਬ੍ਰਾਹਮਣਾਂ ਨੂੰ ਖੀਰ ਦਾ ਆਹਾਰ ਕਰਵਾਇਆ। ਸ੍ਰੀ ਕ੍ਰਿਸ਼ਨ ਆਪ (ਭੋਜਨ) ਪਰੋਸ ਕੇ ਦੇਣ ਲਗੇ ਜਿਸ ਕਰ ਕੇ ਸਾਰੇ ਗਵਾਲਿਆਂ ਨੇ ਮਨ ਵਿਚ ਸੁਖ ਪ੍ਰਾਪਤ ਕੀਤਾ। ਛੋਟੇ ਬਾਲਕਾਂ ਨੂੰ ਰਥ ਉਤੇ ਚੜ੍ਹਾ ਲਿਆ ਅਤੇ ਚਲਦੇ ਹੋਇਆਂ ਇਕ ਹੋਰ ਕੌਤਕ ਬਣਾ ਦਿੱਤਾ।੩੪੬।

ਸ੍ਰੀ ਕ੍ਰਿਸ਼ਨ ਨੇ ਇਕ ਕੌਤਕ ਕਰਨ ਦਾ ਵਿਚਾਰ ਕਰ ਕੇ ਇਕ (ਬਾਲਕ) ਦੀ ਸ਼ਕਲ ਸੁੰਦਰ ਪਹਾੜ ਵਰਗੀ ਬਣਾ ਦਿੱਤੀ। ਸ਼ਿਆਮ ਕਵੀ ਕਹਿੰਦੇ ਹਨ, (ਉਹ ਸੂਰਤ) ਬਣਾ ਕੇ ਪਰਬਤ ਦੀ ਚੋਟੀ ਉਤੇ ਧਰ ਦਿੱਤੀ ਜਿਥੇ ਕਿਸੇ ਦੀ ਪਹੁੰਚ ਨਹੀਂ ਸੀ। ਉਹ (ਸੂਰਤ) ਪ੍ਰਤੱਖ ਭੋਜਨ ਖਾਣ ਲਗੀ, ਪਰ ਉਸ ਦੀ ਇਹ ਗੱਲ ਕਿਸੇ ਨੂੰ ਪਤਾ ਨ ਲਗੀ। ਇਸ ਕੌਤਕ ਨੂੰ ਕੇਵਲ ਭਗਵਾਨ ਕ੍ਰਿਸ਼ਨ ਜਾਣਦੇ ਸਨ, ਹੋਰ ਜੋ (ਕੋਈ ਵੀ) ਵੇਖਦਾ ਸੀ, ਉਸ ਦੀ ਬੁੱਧੀ ਰੁਕ ਜਾਂਦੀ ਸੀ (ਅਰਥਾਤ ਅਕਲ ਕੰਮ ਨਹੀਂ ਕਰਦੀ ਸੀ)।੩੪੭।

ਤੌ ਭਗਵਾਨ ਤਬੈ ਹਸਿ ਕੈ ਸਮ ਅੰਮ੍ਰਿਤ ਬਾਤ ਤਿਨੈ ਸੰਗਿ ਭਾਖੀ।
ਭੋਜਨ ਖਾਤ ਦਯੋ ਹਮਰੋ ਗਿਰਿ ਲੋਕ ਸਭੈ ਪਿਖਵੋ ਤੁਮ ਆਖੀ।
ਹੋਇ ਰਹੇ ਬਿਸਮੈ ਸਭ ਗੋਪ ਸੁਨੀ ਹਰਿ ਕੇ ਮੁਖ ਤੇ ਜਬ ਸਾਖੀ।
ਗਿਆਨ ਜਨਾਵਰ ਕੀ ਲਈ ਬਾਜ ਹ੍ਵੈ ਗਵਾਰਨ ਕਾਨ੍ਹ ਦਈ ਜਬ ਚਾਖੀ। ੩੪੮।

ਅੰਜੁਲ ਜੋਰਿ ਸਭੈ ਬ੍ਰਿਜ ਕੇ ਜਨ ਕੋਟਿ ਪ੍ਰਨਾਮ ਕਰੈ ਹਰਿ ਆਗੇ।
ਭੂਲ ਗਈ ਸਭ ਕੋ ਮਘਵਾ ਸੁਧਿ ਕਾਨ੍ਹ ਹੀ ਕੇ ਰਸ ਭੀਤਰ ਪਾਗੇ।
ਸੋਵਤ ਥੇ ਜੁ ਪਰੇ ਬਿਖ ਮੈ ਸਭ ਧ੍ਯਾਨ ਲਗੇ ਹਰਿ ਕੇ ਜਨ ਜਾਗੇ।
ਅਉਰ ਗਈ ਸੁਧ ਭੂਲ ਸਭੋ ਇਕ ਕਾਨ੍ਹ ਹੀ ਕੇ ਰਸ ਮੈ ਅਨੁਰਾਗੇ। ੩੪੯।

ਕਾਨ੍ਹ ਕਹੀ ਸਭ ਕੋ ਹਸਿ ਕੇ ਮਿਲਿ ਧਾਮਿ ਚਲੋ ਜੋਊ ਹੈ ਹਰਤਾ ਅਘ।
ਨੰਦ ਚਲਿਯੋ ਬਲਭਦ੍ਰ ਚਲਿਯੋ ਜਸੁਧਾ ਊ ਚਲੀ ਨੰਦ ਲਾਲ ਬਿਨਾਨਘ।
ਪੂਜ ਜਬੈ ਇਨਹੂੰ ਨ ਕਰੀ ਤਬ ਹੀ ਕੁਪਿਓ ਇਨ ਪੈ ਧਰਤਾ ਪ੍ਰਘ।
ਬੇਦਨ ਮਧ ਕਹੀ ਇਨਿ ਭੀਮ ਤੇ ਮਾਰਿ ਡਰਿਯੋ ਛਲ ਸੋ ਪਤਵਾ ਮਘ। ੩੫੦।

ਭੂ ਸੁਤ ਸੋ ਲਰ ਕੈ ਜਿਨ ਹੂੰ ਨਵਸਾਤ ਛੁਡਾਇ ਲਈ ਬਰਮੰਙ੍ਯਾ।
ਆਦਿ ਸਤਜੁਗ ਕੇ ਮੁਰ ਕੇ ਗੜ ਤੋਰਿ ਦਏ ਸਭ ਜਿਉ ਕਚ ਬੰਙ੍ਯਾ।
ਹੈ ਕਰਤਾ ਸਭ ਹੀ ਜਗ ਕੋ ਅਰੁ ਦੇਵਨ ਹਾਰ ਇਹੀ ਜੁਗ ਸੰਙ੍ਯਾ।
ਲੋਕਨ ਕੋ ਪਤਿ ਸੋ ਮਤਿ ਮੰਦ ਬਿਬਾਦ ਕਰੈ ਮਘਵਾ ਮਤਿ ਲੰਙ੍ਯਾ। ੩੫੧।

ਗੋਪਨ ਸੋ ਖਿਝ ਕੈ ਮਘਵਾ ਤਜਿ ਕੈ ਮਨਿ ਆਨੰਦ ਕੋਪ ਰਚੇ।
ਸੰਗਿ ਮੇਘਨ ਜਾਇ ਕਹੀ ਬਰਖੋ ਬ੍ਰਿਜ ਪੈ ਰਸ ਬੀਰ ਹੀ ਮਧ ਗਚੇ।
ਕਰੀਯੋ ਬਰਖਾ ਇਤਨੀ ਉਨ ਪੈ ਜਿਹ ਤੇ ਫੁਨਿ ਗੋਪ ਨ ਏਕ ਬਚੇ।
ਸਭ ਭੈਨਨ ਭ੍ਰਾਤਨ ਤਾਤਨ ਪਊਤ੍ਰਨ ਤਊਅਨ ਮਾਰਹੁ ਸਾਥ ਚਚੇ। ੩੫੨।

ਆਇਸੁ ਮਾਨਿ ਪੁਰੰਦਰ ਕੋ ਅਪਨੇ ਸਭ ਮੇਘਨ ਕਾਛ ਸੁ ਕਾਛੇ।
ਧਾਇ ਚਲੇ ਬ੍ਰਿਜ ਕੇ ਮਰਬੇ ਕਹੁ ਘੇਰਿ ਦਸੋ ਦਿਸ ਤੇ ਘਨ ਆਛੇ।
ਕੋਪ ਭਰੇ ਅਰੁ ਬਾਰਿ ਭਰੇ ਬਧਬੇ ਕਉ ਚਲੇ ਚਰੀਆ ਜੋਊ ਬਾਛੇ।
ਛਿਪ੍ਰ ਚਲੇ ਕਰਬੇ ਨ੍ਰਿਪ ਕਾਰਜ ਛੋਡਿ ਚਲੇ ਬਨਿਤਾ ਸੁਤ ਪਾਛੇ। ੩੫੩।

ਦੈਤ ਸੰਖਾਸੁਰ ਕੇ ਮਰਬੇ ਕਹੁ ਰੂਪੁ ਧਰਿਯੋ ਜਲ ਮੈ ਜਿਨਿ ਮਛਾ।
ਸਿੰਧੁ ਮਥਿਯੋ ਜਬ ਹੀ ਅਸੁਰਾਸੁਰ ਮੇਰੁ ਤਰੈ ਭਯੋ ਕਛਪ ਹਛਾ।
ਸੋ ਅਬ ਕਾਨ੍ਹ ਭਯੋ ਇਹ ਠਉਰਿ ਚਰਾਵਤ ਹੈ ਬ੍ਰਿਜ ਕੇ ਸਭ ਬਛਾ।
ਖੇਲ ਦਿਖਾਵਤ ਹੈ ਜਗ ਕੋ ਇਹ ਹੈ ਕਰਤਾ ਸਭ ਜੀਵਨ ਰਛਾ। ੩੫੪।



ਤਦ ਫਿਰ ਸ੍ਰੀ ਕ੍ਰਿਸ਼ਨ ਨੇ ਹਸ ਕੇ ਉਨ੍ਹਾਂ (ਗਵਾਲਿਆਂ) ਕੋਲ ਅੰਮ੍ਰਿਤ ਜਿੰਨੇ ਮਿਠੇ ਬੋਲ ਕਹੇ ਕਿ ਸਾਡਾ ਦਿੱਤਾ ਭੋਜਨ ਪਰਬਤ ਖਾ ਰਿਹਾ ਹੈ, ਸਾਰੇ ਲੋਕੋ! ਤੁਸੀਂ (ਆਪਣੀਆਂ) ਅੱਖਾਂ ਨਾਲ ਵੇਖ ਲਵੋ। ਜਦੋਂ ਸ੍ਰੀ ਕ੍ਰਿਸ਼ਨ ਦੇ ਮੁਖ ਤੋਂ ਇਹ ਸਾਖੀ ਸੁਣੀ ਤਾਂ ਸਾਰੇ ਗਵਾਲੇ ਹੈਰਾਨ ਹੋ ਰਹੇ। ਜਦੋਂ ਕਾਨ੍ਹ ਨੇ (ਉਨ੍ਹਾਂ ਨੂੰ ਦੈਵੀ) ਦ੍ਰਿਸ਼ਟੀ ਪ੍ਰਦਾਨ ਕਰ ਦਿੱਤੀ ਤਾਂ ਉਨ੍ਹਾਂ ਗਵਾਲਿਆਂ ਨੇ ਬਾਜ਼ ਬਣ ਕੇ ਗਿਆਨ ਦੇ ਜਾਨਵਰ ਨੂੰ (ਦਬੋਚ) ਲਿਆ।੩੪੮।

ਬ੍ਰਜ-ਭੂਮੀ ਦੇ ਸਾਰੇ ਲੋਕ ਹੱਥ ਜੋੜ ਕੇ ਸ੍ਰੀ ਕ੍ਰਿਸ਼ਨ ਅਗੇ ਕਰੋੜਾਂ ਵਾਰ ਪ੍ਰਣਾਮ ਕਰਨ ਲਗੇ। ਸਾਰਿਆਂ ਨੂੰ ਇੰਦਰ ਦੀ ਸੁਧ ਭੁਲ ਗਈ ਅਤੇ ਕ੍ਰਿਸ਼ਨ ਦੇ ਰਸ ਵਿਚ ਹੀ ਭਿਜ ਗਏ। ਜੋ ਮਾਇਆ ਰੂਪੀ ਵਿਸ਼ ਦੀ ਨੀਂਦਰ ਵਿਚ ਸੁਤੇ ਹੋਏ ਸਨ, ਮਾਨੋ ਸ੍ਰੀ ਕ੍ਰਿਸ਼ਨ ਦੇ ਧਿਆਨ ਵਿਚ ਲਗਣ ਨਾਲ ਜਾਗ ਪਏ ਹੋਣ। ਹੋਰ ਸਾਰੀ ਸੁਧ ਭੁਲ ਗਈ, ਬਸ ਇਕ ਕਾਨ੍ਹ ਦੇ ਪ੍ਰੇਮ-ਰਸ ਵਿਚ ਮਗਨ ਹੋ ਗਏ।੩੪੯।

ਉਸ, ਪਾਪਾਂ ਨੂੰ ਦੂਰ ਕਰਨ ਵਾਲੇ, ਸ੍ਰੀ ਕ੍ਰਿਸ਼ਨ ਨੇ ਸਭ ਨੂੰ ਹਸ ਕੇ ਕਿਹਾ ਕਿ (ਸਭ) ਮਿਲ ਕੇ ਘਰਾਂ ਨੂੰ ਚਲੋ। ਨੰਦ ਚਲ ਪਿਆ, ਬਲਰਾਮ ਚਲ ਪਿਆ ਅਤੇ ਜਸੋਧਾ ਵੀ ਚਲ ਪਈ ਅਤੇ ਪਾਪਾਂ ਤੋਂ ਮੁਕਤ ਸ੍ਰੀ ਕ੍ਰਿਸ਼ਨ ਵੀ ਚਲ ਪਿਆ। ਜਦੋਂ ਇਨ੍ਹਾਂ ਨੇ (ਇੰਦਰ ਦੀ) ਪੂਜਾ ਨ ਕੀਤੀ ਤਦੋਂ ਬਜ੍ਰ-ਧਾਰੀ ਇੰਦਰ ਇਨ੍ਹਾਂ ਉਤੇ ਗੁੱਸੇ ਹੋ ਗਿਆ। ਇਹ ਗੱਲ ਵੇਦਾਂ (ਪੁਰਾਤਨ ਗ੍ਰੰਥਾਂ) ਵਿਚ ਕਹੀ ਹੋਈ ਹੈ ਕਿ ਇਸ (ਸ੍ਰੀ ਕ੍ਰਿਸ਼ਨ ਨੇ) ਸੰਕੇਤ ਕਰ ਕੇ ਛਲ ਨਾਲ ਭੀਮ ਤੋਂ ਜਰਾਸੰਧ ਨੂੰ ਮਰਵਾ ਦਿੱਤਾ ਸੀ।੩੫੦।

ਜਿਸ ਨੇ ਭੂਮਾਸੁਰ ਨਾਲ ਲੜਾਈ ਕਰ ਕੇ (ਉਸ ਤੋਂ) ਸੋਲ੍ਹਾਂ ਹਜ਼ਾਰ ਇਸਤਰੀਆਂ ਛੁੜਵਾ ਲਿਆਉਂਦੀਆਂ ਸਨ; ਜਿਸਨੇ ਆਦਿ ਸੱਤ-ਯੁਗ ਵਿਚ ਮੁਰ ਦੈਂਤ ਦੇ ਸਾਰੇ ਗੜ੍ਹ ਕਚ ਦੀਆਂ ਵੰਗਾਂ ਵਾਂਗ ਤੋੜ ਦਿੱਤੇ ਸਨ; ਜੋ ਸਾਰੇ ਜਗ ਦਾ ਕਰਤਾ ਅਤੇ ਸਾਰਿਆਂ ਯੁਗਾਂ ਵਿਚ ਦੇਣ ਵਾਲਾ ਹੈ; (ਜੋ) ਲੋਕਾਂ ਦਾ ਸੁਆਮੀ ਹੈ, (ਉਸ ਨਾਲ) ਭ੍ਰਸ਼ਟ ਬੁੱਧੀ ਵਾਲਾ ਅਤੇ ਹੰਕਾਰ ਵਿਚ (ਅੰਨ੍ਹਾ ਹੋਇਆ) ਇੰਦਰ ਵਿਵਾਦ ਖੜਾ ਕਰਨ ਲਗਾ ਹੈ।੩੫੧।

ਗਵਾਲਿਆਂ ਪ੍ਰਤਿ ਖਿਝ ਕੇ, ਇੰਦਰ ਮਨ ਦੀ ਸ਼ਾਂਤੀ ਨੂੰ ਤਿਆਗ ਕੇ ਕ੍ਰੋਧ ਨਾਲ ਭਰ ਗਿਆ ਅਤੇ ਬਦਲਾਂ ਦੇ ਸਮੂਹ ਨੂੰ ਜਾ ਕੇ (ਇਹ ਗੱਲ) ਕਹੀ ਕਿ ਵੀਰ ਰਸ ਵਿਚ ਗੜੁਚ ਹੋ ਕੇ ਬ੍ਰਜ-ਭੂਮੀ ਉਤੇ ਬਰਖਾ ਕਰੋ। ਉਨ੍ਹਾਂ (ਗਵਾਲਿਆਂ) ਉਤੇ ਇਤਨੀ ਬਰਖਾ ਕਰੋ ਜਿਸ ਕਰ ਕੇ ਫਿਰ ਇਕ ਗਵਾਲਾ ਵੀ ਨ ਬਚ ਸਕੇ। ਸਭ ਨੂੰ ਭੈਣਾਂ, ਭਰਾਵਾਂ, ਪੁੱਤਰਾਂ, ਪੋਤਰਿਆਂ, ਤਾਇਆਂ ਅਤੇ ਚਾਚਿਆਂ ਸਮੇਤ ਮਾਰ ਦਿਓ।੩੫੨।

ਇੰਦਰ ਦੀ ਆਗਿਆ ਮੰਨ ਕੇ ਸਾਰਿਆਂ ਬਦਲਾਂ ਨੇ ਆਪਣੇ ਲਕ ਬੰਨ੍ਹ ਲਏ। ਬ੍ਰਜ-ਭੂਮੀ ਨੂੰ ਮਾਰਨ ਲਈ (ਸਾਰਿਆਂ ਬਦਲਾਂ ਨੇ) ਧਾਵਾ ਬੋਲ ਦਿੱਤਾ ਅਤੇ ਦਸਾਂ ਦਿਸ਼ਾਵਾਂ ਤੋਂ ਚੰਗੀ ਤਰ੍ਹਾਂ ਘੇਰਾ ਪਾ ਲਿਆ। ਕ੍ਰੋਧ ਅਤੇ ਜਲ ('ਬਾਰਿ') ਨਾਲ ਭਰੇ ਹੋਏ ਵੱਛਿਆਂ ਨੂੰ ਚਰਾਉਣ ਵਾਲੇ (ਗਵਾਲਿਆਂ) ਨੂੰ ਮਾਰਨ ਲਈ ਚਲ ਪਏ। ਰਾਜੇ ਇੰਦਰ ਦਾ ਕੰਮ ਕਰਨ ਲਈ ਪੁੱਤਰਾਂ ਅਤੇ ਇਸਤਰੀਆਂ ਨੂੰ ਪਿਛੇ ਛਡ ਕੇ, ਤੁਰਤ ਚਲ ਪਏ।੩੫੩।

(ਜਿਸ ਨੇ) ਸੰਖਾਸੁਰ ਨੂੰ ਮਾਰਨ ਲਈ ਜਲ ਵਿਚ ਮੱਛ ਰੂਪ ਧਾਰਨ ਕੀਤਾ ਸੀ; (ਜਿਸ ਨੇ) ਦੇਵਤਿਆਂ ਅਤੇ ਦੈਂਤਾਂ ਦੁਆਰਾ ਸਮੁੰਦਰ ਰਿੜਕਣ ਵੇਲੇ ਮੇਰੁ ਪਰਬਤ ਰੂਪ ਮਧਾਣੇ ਹੇਠਾਂ ਕੱਛੂ ਬਣ ਕੇ ਚੰਗੀ ਤਰ੍ਹਾਂ (ਕਾਰਜ ਕੀਤਾ ਸੀ); ਓਹੀ ਹੁਣ ਇਥੇ ਕਾਨ੍ਹ ਬਣਿਆ ਹੋਇਆ ਹੈ ਅਤੇ ਬ੍ਰਜ ਦੇ ਸਾਰੇ ਵੱਛਿਆਂ ਨੂੰ ਚਰਾਉਂਦਾ ਹੈ। (ਜੋ ਇਸ ਤਰ੍ਹਾਂ ਦੀਆਂ) ਖੇਡਾਂ ਵਿਖਾ ਰਿਹਾ ਹੈ, ਇਹੋ ਸਾਰੇ ਜੀਵਾਂ ਦੀ ਰਖਿਆ ਕਰਨ ਵਾਲਾ ਹੈ।੩੫੪।

ਆਇਸ ਮਾਨਿ ਸਭੈ ਮਘਵਾ ਹਰਿ ਕੇ ਪੁਰ ਘੇਰਿ ਘਨੇ ਘਨ ਗਾਜੈ।
ਦਾਮਿਨਿ ਜਿਉ ਗਰਜੈ ਜਨੁ ਰਾਮ ਕੇ ਸਾਮੁਹਿ ਰਾਵਨ ਦੁੰਦਭਿ ਬਾਜੈ।
ਸੋ ਧੁਨਿ ਸ੍ਰਉਨਨ ਮੈ ਸੁਨਿ ਗੋਪ ਦਸੋ ਦਿਸ ਕੋ ਡਰ ਕੈ ਉਠਿ ਭਾਜੈ।
ਆਇ ਪਰੇ ਹਰਿ ਕੇ ਸਭ ਪਾਇਨ ਆਪਨ ਜੀਵ ਸਹਾਇਕ ਕਾਜੈ। ੩੫੫।

ਮੇਘਨ ਕੋ ਡਰ ਕੈ ਹਰਿ ਸਾਮੁਹਿ ਗੋਪ ਪੁਕਾਰਤ ਹੈ ਦੁਖੁ ਮਾਝਾ।
ਰਛ ਕਰੋ ਹਮਰੀ ਕਰੁਨਾਨਿਧਿ ਬ੍ਰਿਸਟ ਭਈ ਦਿਨ ਅਉ ਸਤ ਸਾਝਾ।
ਏਕ ਬਚੀ ਨ ਗਊ ਪੁਰ ਕੀ ਮਰਗੀ ਦੁਧਰੀ ਬਛਰੇ ਅਰੁ ਬਾਝਾ।
ਅਗ੍ਰਜ ਸ੍ਯਾਮ ਕੇ ਰੋਵਤ ਇਉ ਜਿਮ ਹੀਰ ਬਿਨਾ ਪਿਖਏ ਪਤਿ ਰਾਝਾ। ੩੫੬।

*ਕਬਿਤੁ*

ਕਾਲੀ ਨਾਥ ਕੇਸੀ ਰਿਪੁ ਕਉਲ ਨੈਨ ਕਉਲ ਨਾਭਿ
ਕਮਲਾ ਕੇ ਪਤਿ ਇਹ ਬਿਨਤੀ ਸੁਨੀਜੀਯੈ।
ਕਾਮ ਰੂਪ ਕੰਸ ਕੇ ਪ੍ਰਹਾਰੀ ਕਾਜਕਾਰੀ ਪ੍ਰਭ
ਕਾਮਿਨੀ ਕੇ ਕਾਮ ਕੇ ਨਿਵਾਰੀ ਕਾਮ ਕੀਜੀਯੈ।
ਕਉਲਾਸਨ ਪਤਿ ਕੁੰਭਕਾਨ ਕੇ ਮਰਈਯਾ
ਕਾਲਨੇਮਿ ਕੇ ਬਧਈਯਾ ਐਸੀ ਕੀਜੈ ਜਾ ਤੇ ਜੀਜੀਯੈ।
ਕਾਰਮਾ ਹਰਨ ਕਾਜ ਸਾਧਨ ਕਰਤ ਤੁਮ
ਕ੍ਰਿਪਾ ਨਿਧਿ ਦਾਸਨ ਅਰਜ ਸੁਨਿ ਲੀਜੀਯੈ। ੩੫੭।

*ਸਵੈਯਾ*

ਬੂੰਦਨ ਤੀਰਨ ਸੀ ਸਭ ਹੀ ਕ੍ਰੁਪ ਕੈ ਬ੍ਰਿਜ ਕੇ ਪੁਰ ਪੈ ਜਬ ਪਈਯਾ।
ਸੋਊ ਸਹੀ ਨ ਗਈ ਕਿਹ ਪੈ ਸਭ ਧਾਮਨ ਬੇਧਿ ਧਰਾ ਲਗਿ ਗਈਯਾ।
ਸੋ ਪਿਖਿ ਗੋਪਨ ਨੈਨਨ ਸੋ ਬਿਨਤੀ ਹਰਿ ਕੇ ਅਗੂਆ ਪਹੁਚਈਯਾ।
ਕੋਪ ਭਰਿਯੋ ਹਮ ਪੈ ਮਘਵਾ ਹਮਰੀ ਤੁਮ ਰਛ ਕਰੋ ਉਠਿ ਸਈਯਾ। ੩੫੮।

ਦੀਸਤ ਹੈ ਨ ਕਹੂੰ ਅਰਣੋਦਿਤ ਘੇਰਿ ਦਸੋ ਦਿਸ ਤੇ ਘਨ ਆਵੈ।
ਕੋਪ ਭਰੇ ਜਨੁ ਕੇਹਰਿ ਗਾਜਤ ਦਾਮਿਨਿ ਦਾਤ ਨਿਕਾਸਿ ਡਰਾਵੈ।
ਗੋਪਨ ਜਾਇ ਕਰੀ ਬਿਨਤੀ ਹਰਿ ਪੈ ਸੁਨੀਯੈ ਹਰਿ ਜੋ ਤੁਮ ਭਾਵੈ।
ਸਿੰਘ ਕੇ ਦੇਖਤ ਸਿੰਘਨ ਸ੍ਯਾਰ ਕਹੈ ਕ੍ਰੁਪ ਕੈ ਜਮ ਲੋਕ ਪਠਾਵੈ। ੩੫੯।

ਕੋਪ ਭਰੇ ਹਮਰੇ ਪੁਰ ਮੈ ਬਹੁ ਮੇਘਨ ਕੇ ਇਹ ਠਾਟ ਠਟੇ।
ਜਿਹ ਕੋ ਗਜ ਬਾਹਨ ਲੋਕ ਕਹੈ ਜਿਨਿ ਪਬਨ ਕੇ ਪਰ ਕੋਪ ਕਟੇ।



ਇੰਦਰ ਦੀ ਆਗਿਆ ਮੰਨ ਕੇ ਸਾਰਿਆਂ ਬਦਲਾਂ ਨੇ ਬ੍ਰਜ-ਭੂਮੀ ਨੂੰ ਘੇਰਾ ਪਾ ਲਿਆ ਅਤੇ ਘੇਰ ਕੇ (ਸਾਰੇ) ਬਦਲ ਜ਼ੋਰ ਨਾਲ ਗੱਜਣ ਲਗੇ। ਬਿਜਲੀ ਇਸ ਤਰ੍ਹਾਂ ਕੜਕ ਰਹੀ ਸੀ, ਮਾਨੋ ਰਾਮ ਦੇ ਸਾਹਮਣੇ ਰਾਵਣ ਦੇ ਧੌਂਸੇ ਗੂੰਜ ਰਹੇ ਹੋਣ। ਉਸ ਧੁਨ ਨੂੰ ਕੰਨਾਂ ਨਾਲ ਸੁਣ ਕੇ ਡਰਦੇ ਮਾਰੇ (ਸਾਰੇ) ਗਵਾਲੇ ਦਸਾਂ ਦਿਸ਼ਾਵਾਂ ਵਲ ਉਠ ਭਜੇ ਸਨ। ਸਾਰੇ ਕ੍ਰਿਸ਼ਨ ਦੇ ਪੈਰੀਂ ਆ ਪਏ ਅਤੇ ਆਪਣੀ ਜੀਵਨ (ਦੀ ਰਖਿਆ) ਲਈ ਸਹਾਇਤਾ ਵਾਸਤੇ (ਪ੍ਰਾਰਥਨਾ ਕਰਨ ਲਗੇ)।੩੫੫।

ਬਦਲਾਂ ਦੇ ਡਰ ਕਰ ਕੇ ਦੁਖਾਂ ਵਿਚ ਗ੍ਰਸੇ ਹੋਏ ਗਵਾਲੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ (ਸਹਾਇਤਾ ਲਈ) ਪੁਕਾਰ ਕਰਦੇ ਹਨ -- ਹੇ ਕਰੁਣਾ ਨਿਧੀ! ਸਾਡੀ ਰਖਿਆ ਕਰੋ; ਸੱਤ ਦਿਨਾਂ ਅਤੇ ਰਾਤਾਂ ਤੋਂ ਬਰਖਾ ਹੋ ਰਹੀ ਹੈ। ਨਗਰ ਦੀ ਇਕ ਗਊ ਵੀ ਨਹੀਂ ਬਚੀ, ਦੁੱਧ ਦੇਣ ਵਾਲੀਆਂ ਵੱਛਿਆਂ ਸਮੇਤ ਅਤੇ ਫੰਡਰਾਂ ਸਭ ਮਰ ਗਈਆਂ ਹਨ। ਸ੍ਰੀ ਕ੍ਰਿਸ਼ਨ ਦੇ ਸਾਹਮਣੇ ਇਉਂ ਰੋਂਦੇ ਹਨ ਜਿਉਂ ਹੀਰ ਆਪਣੇ ਪਤੀ ਰਾਂਝੇ ਨੂੰ ਵੇਖੇ ਬਿਨਾ ਰੋਂਦੀ ਹੈ।੩੫੬।

*ਕਬਿੱਤ*

ਹੇ ਕਾਲੀ (ਨਾਗ) ਨੂੰ ਨੱਥਣ ਵਾਲੇ! ਹੇ ਕੇਸੀ ਦੇ ਵੈਰੀ! ਹੇ ਕਮਲ ਵਰਗੀਆਂ ਅੱਖਾਂ ਵਾਲੇ! ਹੇ ਕਮਲ-ਨਾਭ! ਹੇ ਕਮਲਾ ਦੇ ਪਤੀ! (ਸਾਡੀ) ਇਹ ਬੇਨਤੀ ਸੁਣ ਲਵੋ। ਹੇ ਕਾਮਦੇਵ ਦੇ ਸਰੂਪ ਵਾਲੇ! ਹੇ ਕੰਸ ਨੂੰ ਮਾਰਨ ਵਾਲੇ! ਹੇ ਕਾਰਜਾਂ ਨੂੰ ਕਰਨ ਵਾਲੇ ਪ੍ਰਭੂ! ਹੇ ਕਾਮ ਨਾਲ ਬਿਹਬਲ ਹੋਈ ਇਸਤਰੀ ਦੇ ਕਾਮ ਨੂੰ ਨਿਵਾਰਨ ਵਾਲੇ! (ਸਾਡਾ ਇਹ) ਕੰਮ ਕਰੋ। ਹੇ ਬ੍ਰਹਮਾ ਦੇ ਸੁਆਮੀ! ਹੇ ਕੁੰਭਕਰਨ ਨੂੰ ਮਾਰਨ ਵਾਲੇ! ਹੇ ਕਾਲ-ਨੇਮ ਨੂੰ ਕਤਲ ਕਰਨ ਵਾਲੇ! (ਕੋਈ) ਅਜਿਹੀ (ਜੁਗਤ) ਕਰੋ, ਜਿਸ ਕਰ ਕੇ (ਅਸੀਂ) ਜੀ ਸਕੀਏ। ਹੇ ਕਲੰਕ ਨੂੰ ਦੂਰ ਕਰਨ ਵਾਲੇ! ਤੁਸੀਂ (ਸਾਰਿਆਂ) ਕੰਮਾਂ ਦੇ ਸਾਧਕ ਹੋ। (ਇਸ ਲਈ) ਹੇ ਕ੍ਰਿਪਾ-ਨਿਧਾਨ (ਅਸਾਂ) ਦਾਸਾਂ ਦੀ ਬੇਨਤੀ ਨੂੰ ਸੁਣ ਲਵੋ।੩੫੭।

*ਸਵੈਯਾ*

ਜਦੋਂ ਕ੍ਰੋਧਵਾਨ (ਬਦਲਾਂ ਦੀਆਂ) ਤੀਰਾਂ ਦੇ ਸਮਾਨ ਬੂੰਦਾਂ ਬ੍ਰਜ ਨਗਰ ਉਪਰ ਪਈਆਂ, ਉਹ ਕਿਸੇ ਤੋਂ ਸਹੀਆਂ ਨ ਗਈਆਂ ਅਤੇ ਘਰਾਂ ਨੂੰ ਵਿੰਨ੍ਹ ਕੇ ਧਰਤੀ ਵਿਚ ਧਸ ਗਈਆਂ, ਉਨ੍ਹਾਂ (ਬੂੰਦਾਂ) ਨੂੰ ਅੱਖਾਂ ਨਾਲ ਵੇਖ ਕੇ ਗਵਾਲਿਆਂ ਨੇ ਸ੍ਰੀ ਕ੍ਰਿਸ਼ਨ ਪਾਸ ਪਹੁੰਚ ਕੇ ਬੇਨਤੀ ਕੀਤੀ ਕਿ ਇੰਦਰ ਸਾਡੇ ਉਤੇ ਕ੍ਰੋਧ ਨਾਲ ਭਰਿਆ ਹੋਇਆ ਹੈ, ਹੇ ਸੁਆਮੀ! ਤੁਸੀਂ ਉਠ ਕੇ ਸਾਡੀ ਰਖਿਆ ਕਰੋ।੩੫੮।

ਕਿਤੇ ਵੀ ਸੂਰਜ ਚੜ੍ਹਿਆ ਹੋਇਆ ਨਜ਼ਰੀਂ ਨਹੀਂ ਪੈਂਦਾ, ਦਸਾਂ ਦਿਸ਼ਾਵਾਂ ਤੋਂ ਬਦਲ ਘੇਰਾ ਪਾ ਕੇ ਆ ਗਏ ਹਨ। ਕ੍ਰੋਧ ਨਾਲ ਭਰੇ ਹੋਏ ਮਾਨੋ ਸ਼ੇਰ ਵਾਂਗ ਗਜਦੇ ਹੋਣ ਅਤੇ ਬਿਜਲੀ ਰੂਪ ਦੰਦ ਕਢ ਕੇ ਵਿਖਾਉਂਦੇ ਹੋਣ। ਗਵਾਲਿਆਂ ਨੇ ਕ੍ਰਿਸ਼ਨ ਕੋਲ ਜਾ ਕੇ ਬੇਨਤੀ ਕੀਤੀ, ਹੇ ਪ੍ਰਭੂ! (ਸਾਡੀ ਬੇਨਤੀ) ਸੁਣ ਲਵੋ (ਅਤੇ ਫਿਰ ਓਹੀ ਕਰਿਓ) ਜੋ ਤੁਹਾਨੂੰ ਚੰਗਾ ਲਗੇ। (ਤੁਹਾਡੇ ਹੁੰਦਿਆਂ ਇਹ ਗੱਲ ਹੋਈ ਜਿਵੇਂ) ਸ਼ੇਰ ਦੇ ਵੇਖਦਿਆਂ ਸ਼ੇਰਨੀ ਨੂੰ ਗਿਦੜ ਕ੍ਰੋਧ ਨਾਲ ਕਹੇ ਕਿ (ਮੈਂ ਤੈਨੂੰ) ਯਮਲੋਕ ਭੇਜ ਦਿਆਂਗਾ।੩੫੯।

(ਇੰਦਰ ਨੇ) ਕ੍ਰੋਧ ਨਾਲ ਭਰ ਕੇ, ਸਾਡੇ ਨਗਰ ਉਤੇ ਬਹੁਤ ਸਾਰੇ ਬਦਲਾਂ ਦਾ ਘੇਰਾ ਪਾ ਦਿੱਤਾ ਹੈ। ਜਿਸ (ਇੰਦਰ) ਦੇ ਵਾਹਨ ਨੂੰ ਲੋਕ ਹਾਥੀ ਕਹਿੰਦੇ ਹਨ ਅਤੇ ਜਿਸ ਨੇ ਕ੍ਰੋਧ ਕਰ ਕੇ ਪਰਬਤਾਂ ਦੇ ਖੰਭ ਕਟ ਦਿੱਤੇ ਸਨ। (ਹੇ ਸ੍ਰੀ ਕ੍ਰਿਸ਼ਨ!) ਤੁਸੀਂ ਹੀ ਸਾਰੇ ਸੰਸਾਰ

ਤੁਮ ਹੋ ਕਰਤਾ ਸਭ ਹੀ ਜਗ ਕੇ ਤੁਮ ਹੀ ਸਿਰ ਰਾਵਨ ਕਾਟਿ ਸਟੇ।
ਤੁਮ ਸਿਯੋ ਫੁਨਿ ਦੇਖਿਤ ਗੋਪਨ ਕੋ ਘਨ ਘੋਰਿ ਡਰਾਵਤ ਕੋਪ ਲਟੇ। ੩੬੦।

ਕਾਨ੍ਹ ਬਡੋ ਸੁਨਿ ਲੋਕ ਤੁਮੈ ਫੁਨਿ ਜਾਮ ਸੁ ਜਾਪ ਕਰੈ ਤੁਹ ਆਠੋ।
ਨੀਰ ਹੁਤਾਸਨ ਭੂਮਿ ਧਰਾਧਰ ਥਾਪਿ ਕਰਿਯੋ ਤੁਮ ਹੀ ਪ੍ਰਭ ਕਾਠੋ।
ਬੇਦ ਦਏ ਕਰ ਕੈ ਤੁਮ ਹੀ ਜਗ ਮੈ ਛਿਨ ਤਾਤ ਭਯੋ ਜਬ ਘਾਠੋ।
ਸਿੰਧੁ ਮਥਿਯੋ ਤੁਮ ਹੀ ਤ੍ਰੀਯ ਹ੍ਵੈ ਕਰਿ ਦੀਨ ਸੁਰਾਸੁਰ ਅਮ੍ਰਿਤ ਬਾਟੋ। ੩੬੧।

ਗੋਪਨ ਫੇਰਿ ਕਹੀ ਮੁਖਤੇ ਬਿਨੁ ਤੈ ਹਮਰੋ ਕੋਊ ਅਉਰ ਨ ਆਡਾ।
ਮੇਘਨ ਮਾਰਿ ਬਿਥਾਰ ਡਰੋ ਕੁਪਿ ਬਾਲਕ ਮੂਰਤਿ ਜਿਉ ਤੁਮ ਗਾਡਾ।
ਮੇਘਨ ਕੋ ਪਿਖਿ ਰੂਪ ਭਯਾਨਕ ਬਹੁਤੁ ਡਰੈ ਫੁਨਿ ਜੀਉ ਅਸਾਡਾ।
ਕਾਨ੍ਹ ਅਬੈ ਪੁਸਤੀਨ ਹ੍ਵੈ ਆਪ ਉਤਾਰ ਡਰੋ ਸਭ ਗੋਪਨ ਜਾਡਾ। ੩੬੨।

ਆਇਸੁ ਪਾਇ ਪੁਰੰਦਰ ਕੋ ਘਨਘੋਰ ਘਟਾ ਚਹੂੰ ਓਰ ਤੇ ਆਵੈ।
ਕੈ ਕਰ ਕ੍ਰੁਧ ਕਿਧੋ ਮਨ ਮਧਿ ਬ੍ਰਿਜ ਊਪਰ ਆਨ ਕੈ ਬਹੁ ਬਲ ਪਾਵੈ।
ਅਉ ਅਤਿ ਹੀ ਚਪਲਾ ਚਮਕੈ ਬਹੁ ਬੂੰਦਨ ਤੀਰਨ ਸੀ ਬਰਖਾਵੈ।
ਗੋਪ ਕਹੈ ਹਮ ਤੇ ਭਈ ਚੂਕ ਸੁ ਯਾ ਤੇ ਹਮੈ ਗਰਜੈ ਔ ਡਰਾਵੈ। ੩੬੩।

ਆਜ ਭਯੋ ਉਤਪਾਤ ਬਡੋ ਡਰੁ ਸਮਾਨਿ ਸਭੈ ਹਰਿ ਪਾਸ ਪੁਕਾਰੇ।
ਕੋਪ ਕਰਿਯੋ ਹਮ ਪੈ ਮਘਵਾ ਤਿਹ ਤੇ ਬ੍ਰਿਜ ਪੈ ਬਰਖੇ ਘਨ ਭਾਰੇ।
ਭਛਿ ਭਖਿਯੋ ਇਹ ਕੋ ਤੁਮ ਹੂ ਤਿਹ ਤੇ ਬ੍ਰਿਜ ਕੇ ਜਨ ਕੋਪਿ ਸੰਘਾਰੇ।
ਰਛਕ ਹੋ ਸਭ ਹੀ ਜਗ ਕੇ ਤੁਮ ਰਛ ਕਰੋ ਹਮਰੀ ਰਖਵਾਰੇ। ੩੬੪।

ਹੋਇ ਕ੍ਰਿਪਾਲ ਅਬੈ ਭਗਵਾਨ ਕ੍ਰਿਪਾ ਕਰਿ ਕੈ ਇਨ ਕੋ ਤੁਮ ਕਾਢੋ।
ਕੋਪ ਕਰਿਯੋ ਹਮ ਪੈ ਮਘਵਾ ਦਿਨ ਸਾਤ ਇਹਾ ਬਰਖਿਯੋ ਘਨ ਗਾਢੋ।
ਭ੍ਰਾਤ ਬਲੀ ਇਨਿ ਰਛਨ ਕੋ ਤਬ ਹੀ ਕਰਿ ਕੋਪ ਭਯੋ ਉਠਿ ਠਾਢੋ।
ਜੀਵ ਗਯੋ ਘਟ ਮੇਘਨ ਕੋ ਸਭ ਗੋਪਨ ਕੇ ਮਨ ਆਨੰਦ ਬਾਢੋ। ੩੬੫।

ਗੋਪਨ ਕੀ ਸੁਨ ਕੈ ਬਿਨਤੀ ਹਰਿ ਗੋਪ ਸਭੈ ਅਪਨੇ ਕਰਿ ਜਾਨੇ।
ਮੇਘਨ ਕੇ ਬਧਬੇ ਕਹੁ ਕਾਨ੍ਹ ਚਲਿਯੋ ਉਠਿ ਕੈ ਕਰਤਾ ਜੋਊ ਤਾਨੇ।
ਤਾ ਛਬਿ ਕੇ ਜਸ ਉਚ ਮਹਾ ਕਬਿ ਨੇ ਅਪਨੇ ਮਨ ਮੈ ਪਹਿਚਾਨੇ।
ਇਉ ਚਲ ਗਯੋ ਜਿਮ ਸਿੰਘ ਮ੍ਰਿਗੀ ਪਿਖਿ ਆਇ ਹੈ ਜਾਨ ਕਿਧੋ ਮੁਹਿ ਡਾਨੇ। ੩੬੬।



ਦੇ ਕਰਤਾ ਹੋ, ਤੁਸੀਂ ਹੀ (ਰਾਮ ਰੂਪ ਵਿਚ) ਰਾਵਣ ਦੇ ਸਿਰ ਕਟੇ ਸਨ, ਫਿਰ ਤੁਹਾਡੇ ਵਰਗੇ (ਸਰਬ ਸਮਰਥ ਦੇ) ਵੇਖਦੇ ਹੋਇਆਂ ਕ੍ਰੋਧ ਨਾਲ ਭਰੇ ਹੋਏ ਕਾਲੇ ਬਦਲ ਗਵਾਲਿਆਂ ਨੂੰ ਡਰਾਉਂਦੇ ਹਨ।੩੬੦।

ਹੇ ਸ੍ਰੀ ਕ੍ਰਿਸ਼ਨ! ਸੁਣੋ, (ਤੁਸੀਂ) ਵੱਡੇ ਹੋ। ਅੱਠੇ ਪਹਿਰ ਲੋਕੀਂ ਤੁਹਾਡਾ ਹੀ ਜਾਪ ਕਰਦੇ ਹਨ। ਜਲ, ਅਗਨੀ, ਧਰਤੀ ਅਤੇ ਪਰਬਤਾਂ ਦੀ ਸਥਾਪਨਾ ਕਰ ਕੇ ਤੁਸੀਂ ਹੀ, ਹੇ ਪ੍ਰਭੂ! ਬਨਸਪਤੀ (ਸਿਰਜੀ ਹੈ)। ਹੇ ਪਿਆਰੇ! ਜਦੋਂ ਜਗਤ ਵਿਚ ਗਿਆਨ ਦਾ ਘਾਟਾ ਪੈ ਗਿਆ, ਤਦੋਂ ਤੁਸੀਂ ਹੀ ਵੇਦ ਪ੍ਰਦਾਨ ਕੀਤੇ ਸਨ। ਸਮੁੰਦਰ ਨੂੰ ਰਿੜਕਣ ਵੇਲੇ, ਤੁਸੀਂ ਹੀ ਮੋਹਿਨੀ ਰੂਪ ਹੋ ਕੇ ਦੇਵਤਿਆਂ ਅਤੇ ਦੈਂਤਾਂ ਵਿਚ ਅੰਮ੍ਰਿਤ ਵੰਡ ਦਿੱਤਾ ਸੀ।੩੬੧।

ਗਵਾਲਿਆਂ ਨੇ ਫਿਰ ਮੂੰਹ ਤੋਂ (ਇਹ ਗੱਲ) ਕਹੀ ਕਿ (ਹੇ ਕ੍ਰਿਸ਼ਨ!) ਤੇਰੇ ਬਿਨਾ ਸਾਡਾ ਹੋਰ ਕੋਈ ਸਹਾਰਾ ਨਹੀਂ ਹੈ। (ਤੁਸੀਂ) ਬਦਲਾਂ ਨੂੰ ਮਾਰ ਕੇ ਖਿੰਡਾ ਸੁਟੋ, ਜਿਵੇਂ ਬਾਲਕ ਰੂਪ ਵਿਚ ਕ੍ਰੋਧਵਾਨ ਹੋ ਕੇ ਤੁਸੀਂ ਗਡਾਸੁਰ ਨੂੰ (ਟੋਟੇ ਟੋਟੇ ਕਰ ਦਿੱਤਾ ਸੀ)। ਮੇਘਾਂ ਦਾ ਭਿਆਨਕ ਰੂਪ ਵੇਖ ਕੇ ਸਾਡਾ ਜੀਉ ਬਹੁਤ ਡਰ ਰਿਹਾ ਹੈ। ਹੇ ਕਾਨ੍ਹ! ਇਸ ਵੇਲੇ ਪੋਸਤੀਨ (ਖਲ੍ਹ ਦਾ ਬਣਿਆ ਕੋਟ) ਹੋ ਕੇ ਸਾਰਿਆਂ ਗਵਾਲਾਂ ਦਾ ਡਰ ਰੂਪੀ ਪਾਲਾ ਦੂਰ ਕਰ ਦਿਓ।੩੬੨।

ਇੰਦਰ ਦੀ ਆਗਿਆ ਪ੍ਰਾਪਤ ਕਰ ਕੇ ਬਦਲਾਂ ਦੀ ਕਾਲੀ ਘਟਾ ਚੌਹਾਂ ਪਾਸਿਆਂ ਤੋਂ ਘਿਰੀ ਆਉਂਦੀ ਹੈ। ਮਨ ਵਿਚ ਕ੍ਰੋਧ ਕਰ ਕੇ ਬ੍ਰਜ-ਭੂਮੀ ਉਤੇ ਆ ਕੇ ਬਹੁਤ ਬਲ ਪ੍ਰਦਰਸ਼ਨ ਕਰਦੇ ਹਨ। ਬਿਜਲੀ ਬਹੁਤ ਚਮਕਦੀ ਹੈ ਅਤੇ ਬਹੁਤ ਬੂੰਦਾਂ ਰੂਪੀ ਤੀਰਾਂ ਦੀ ਬਰਖਾ ਕਰਦੇ ਹਨ। ਗਵਾਲੇ ਕਹਿੰਦੇ ਹਨ ਕਿ ਸਾਡੇ ਤੋਂ ਕੋਈ ਭੁਲ ਹੋ ਗਈ ਹੈ, ਇਸੇ ਕਰ ਕੇ ਸਾਨੂੰ ਗੱਜ ਕੇ ਡਰਾਉਂਦੇ ਹਨ।੩੬੩।

ਅਜ ਬਹੁਤ ਉਪਦ੍ਰਵ ਹੋਇਆ ਹੈ, (ਜਿਸ ਦਾ) ਡਰ ਮੰਨ ਕੇ ਸਾਰੇ ਗਵਾਲ ਸ੍ਰੀ ਕ੍ਰਿਸ਼ਨ ਪਾਸ ਪੁਕਾਰ ਕਰ ਰਹੇ ਹਨ। ਸਾਡੇ ਉਤੇ ਇੰਦਰ ਨੇ ਕ੍ਰੋਧ ਕੀਤਾ ਹੈ, ਇਸੇ ਕਰ ਕੇ ਬ੍ਰਜ ਉਤੇ ਬਦਲ ਬਹੁਤ ਬਰਖਾ ਕਰਦੇ ਹਨ। (ਹੇ ਕਾਨ੍ਹ!) ਤੁਸੀਂ ਇਸ ਦਾ ਭੋਜਨ ਖਾ ਲਿਆ ਹੈ, ਇਸ ਲਈ ਕ੍ਰੋਧ ਕਰ ਕੇ ਬ੍ਰਜ ਦੇ ਲੋਕਾਂ ਨੂੰ ਮਾਰ ਦੇਣਾ ਚਾਹੁੰਦਾ ਹੈ। ਹੇ ਰਖਿਆ ਕਰਨ ਵਾਲੇ! ਤੁਸੀਂ ਸਾਰੇ ਜਗਤ ਦੇ ਰਖਿਅਕ ਹੋ, ਸਾਡੀ ਵੀ ਰਖਿਆ ਕਰੋ।੩੬੪।

ਹੇ ਭਗਵਾਨ! ਹੁਣ ਕ੍ਰਿਪਾਲੂ ਹੋਵੋ ਅਤੇ ਕ੍ਰਿਪਾ ਕਰ ਕੇ ਇਨ੍ਹਾਂ (ਬਦਲਾਂ) ਨੂੰ ਤੁਸੀਂ (ਬ੍ਰਜ-ਭੂਮੀ ਵਿਚੋਂ) ਬਾਹਰ ਕਢ ਦਿਓ। ਸਾਡੇ ਉਤੇ ਇੰਦਰ ਨੇ ਕ੍ਰੋਧ ਕੀਤਾ ਹੈ, ਇਸ ਲਈ ਇਥੇ ਸੱਤ ਦਿਨ ਬਹੁਤ ਬਰਖਾ ਹੋਈ ਹੈ। ਬਲਰਾਮ ਭਰਾਤਾ ਇਨ੍ਹਾਂ (ਗਵਾਲਿਆਂ) ਦੀ ਰਖਿਆ ਲਈ ਕ੍ਰੋਧਵਾਨ ਹੋ ਕੇ ਤੁਰਤ ਉਠ ਖੜੋਤਾ। (ਫਲਸਰੂਪ) ਬਦਲਾਂ ਦਾ ਜੀਉ ਘਟ ਗਿਆ ਅਤੇ ਸਾਰੇ ਗਵਾਲਿਆਂ ਦੇ ਮਨ ਵਿਚ ਆਨੰਦ ਵਧ ਗਿਆ।੩੬੫।

ਗਵਾਲਿਆਂ ਦੀ ਬੇਨਤੀ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਸਾਰੇ ਗਵਾਲਿਆਂ ਨੂੰ ਆਪਣਾ ਕਰ ਕੇ ਜਾਣ ਲਿਆ। ਜੋ ਸਾਰੇ ਵਿਸ਼ਵ ਦਾ ਕਰਤਾ ਹੈ, (ਉਹ) ਕ੍ਰਿਸ਼ਨ ਬਦਲਾਂ ਨੂੰ ਨਸ਼ਟ ਕਰਨ ਲਈ ਉਠ ਕੇ ਚਲ ਪਿਆ। ਉਸ ਛਬੀ ਦੇ ਮਹਾਨ ਯਸ਼ ਨੂੰ ਕਵੀ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਵਿਚਾਰਿਆ ਕਿ ਜਿਵੇਂ ਹਿਰਨੀ ਨੂੰ ਵੇਖ ਕੇ ਸ਼ੇਰ ਮੂੰਹ ਅਡ ਕੇ ਆ ਗਿਆ ਹੈ।੩੬੬।

ਮੇਘਨ ਕੇ ਬਧ ਕਾਜ ਚਲਿਯੋ ਭਗਵਾਨ ਕਿਧੋ ਰਸ ਭੀਤਰ ਰਤਾ।
ਰਾਮ ਭਯੋ ਜੁਗ ਤੀਸਰ ਮਧਿ ਮਰਿਯੋ ਤਿਨ ਰਾਵਨ ਕੈ ਰਨ ਅਤਾ।
ਅਉਧ ਕੇ ਬੀਚ ਬਧੂ ਬਰਬੇ ਕਹੁ ਕੋਪ ਕੈ ਬੈਲ ਨਥੇ ਜਿਹ ਸਤਾ।
ਗੋਪਨ ਗੋਧਨ ਰਛਨ ਕਾਜ ਤੁਰਿਯੋ ਤਿਹ ਕੋ ਗਜ ਜਿਉ ਮਦ ਮਤਾ। ੩੬੭।

ਕਰਬੇ ਕਹੁ ਰਛ ਸੁ ਗੋਪਨ ਕੀ ਬਰ ਪੂਟ ਲਯੋ ਨਗ ਕੋ ਪਹਿ ਹਥਾ।
ਤਨ ਕੋ ਨ ਕਰਿਯੋ ਬਲ ਰੰਚਕ ਤਾਹ ਕਰਿਯੋ ਜੁ ਹੁਤੋ ਕਰ ਬੀਚ ਜਥਾ।
ਨ ਚਲੀ ਤਿਨ ਕੀ ਕਿਛੁ ਗੋਪਨ ਪੈ ਕਬਿ ਸ੍ਯਾਮ ਕਹੈ ਗਜ ਜਾਹਿ ਰਥਾ।
ਮੁਖਿ ਨ੍ਯਾਇ ਖਿਸਾਇ ਚਲਿਯੋ ਗ੍ਰਿਹ ਪੈ ਇਹ ਬੀਚ ਚਲੀ ਜਗ ਕੇ ਸੁ ਕਥਾ।੩੬੮।

ਨੰਦ ਕੋ ਨੰਦ ਬਡੋ ਸੁਖ ਕੰਦ ਰਿਪੁ ਆਰ ਸੁਰੰਦ ਸਬੁਧਿ ਬਿਸਾਰਦ।
ਆਨਨ ਚੰਦ ਪ੍ਰਭਾ ਕਹੁ ਮੰਦ ਕਹੈ ਕਬਿ ਸ੍ਯਾਮ ਜਪੈ ਜਿਹ ਨਾਰਦ।
ਤਾ ਗਿਰਿ ਕੋਪ ਉਠਾਇ ਲਯੋ ਜੋਊ ਸਾਧਨ ਕੋ ਹਰਤਾ ਦੁਖ ਦਾਰਦ।
ਮੇਘ ਪਰੇ ਉਪਰਿਯੋ ਨ ਕਛੂ ਪਛਤਾਇ ਗਏ ਗ੍ਰਿਹ ਕੋ ਉਠਿ ਬਾਰਦ। ੩੬੯।

ਕਾਨ੍ਹ ਉਪਾਰਿ ਲਯੋ ਕਰ ਮੋ ਗਿਰਿ ਏਕ ਪਰੀ ਨਹੀ ਬੂੰਦ ਸੁ ਪਾਨੀ।
ਫੇਰਿ ਕਹੀ ਹਸਿ ਕੈ ਮੁਖ ਤੇ ਹਰਿ ਕੋ ਮਘਵਾ ਜੁ ਭਯੋ ਮੁਹਿ ਸਾਨੀ।
ਮਾਰਿ ਡਰਿਯੋ ਮੁਰ ਮੈ ਮਧੁ ਕੀਟਭ ਮਾਰਿਯੋ ਹਮੈ ਮਘਵਾ ਪਤਿ ਮਾਨੀ।
ਗੋਪਨ ਮੈ ਭਗਵਾਨ ਕਹੀ ਸੋਊ ਫੈਲ ਪਰੀ ਜਗ ਬੀਚ ਕਹਾਨੀ। ੩੭੦।

ਗੋਪਨ ਕੀ ਕਰਬੇ ਕਹੁ ਰਛ ਸਤਕ੍ਰਿਤ ਪੈ ਹਰਿ ਜੀ ਜਬ ਕੋਪੇ।
ਇਉ ਗਿਰਿ ਕੇ ਤਰਿ ਭਯੋ ਉਠਿ ਠਾਢਿ ਮਨੋ ਰੁਪ ਕੈ ਪਗ ਕੇਹਰਿ ਰੋਪੇ।
ਜਿਉ ਜੁਗ ਅੰਤ ਮੈ ਅੰਤਕ ਹ੍ਵੈ ਕਰਿ ਜੀਵਨ ਕੇ ਸਭ ਕੇ ਉਰਿ ਘੋਪੇ।
ਜਿਉ ਜਨ ਕੋ ਮਨ ਹੋਤ ਹੈ ਲੋਪ ਤਿਸੀ ਬਿਧਿ ਮੇਘ ਭਏ ਸਭ ਲੋਪੇ। ੩੭੧।

ਹੋਇ ਸਤਕ੍ਰਿਤ ਊਪਰ ਕੋਪ ਸੁ ਰਾਖ ਲਈ ਸਭ ਗੋਪ ਦਫਾ।
ਤਿਨਿ ਮੇਘ ਬਿਦਾਰ ਦਏ ਛਿਨ ਮੈ ਜਿਨਿ ਦੈਤ ਕਰੇ ਸਭ ਏਕ ਗਫਾ।
ਕਰਿ ਕਉਤੁਕ ਪੈ ਰਿਪੁ ਟਾਰ ਦਏ ਬਿਨੁ ਹੀ ਧਰਏ ਸਰ ਸ੍ਯਾਮ ਜਫਾ।
ਸਭ ਗੋਪਨ ਕੀ ਕਰਬੈ ਕਹੁ ਰਛ ਸੁ ਸਕ੍ਰਨ ਲੀਨ ਲਪੇਟ ਸਫਾ। ੩੭੨।

ਜੁ ਲਈ ਸਭ ਮੇਘ ਲਪੇਟ ਸਫਾ ਅਰੁ ਲੀਨੋ ਹੈ ਪਬ ਉਪਾਰ ਜਬੈ।
ਇਹ ਰੰਚਕ ਸੋ ਇਹ ਹੈ ਗਰੂਓ ਗਿਰਿ ਚਿੰਤ ਕਰੀ ਮਨਿ ਬੀਚ ਸਬੈ।



ਬਦਲਾਂ ਦਾ ਵਿਨਾਸ਼ ਕਰਨ ਲਈ ਬੀਰ ਰਸ ਵਿਚ ਰੱਤਾ ਹੋਇਆ (ਉਹ) ਭਗਵਾਨ (ਕ੍ਰਿਸ਼ਨ) ਚਲ ਪਿਆ, (ਜੋ) ਤ੍ਰੇਤਾ ਯੁਗ ਵਿਚ ਰਾਮ ਰੂਪ ਵਿਚ ਪ੍ਰਗਟ ਹੋਇਆ ਸੀ ਅਤੇ ਜਿਸ ਨੇ ਤਕੜਾ ਯੁੱਧ ਕਰ ਕੇ ਰਾਵਣ ਨੂੰ ਮਾਰਿਆ ਸੀ, ਜਿਸ ਨੇ (ਦੁਆਪੁਰ ਯੁਗ ਵਿਚ) ਇਸਤਰੀ ਨੂੰ ਵਿਆਹੁਣ ਲਈ ਅਯੋਧਿਆ ਵਿਚ ਕ੍ਰੋਧ ਕਰ ਕੇ ਸੱਤਾਂ ਬਲਦਾਂ ਨੂੰ ਇਕੋ ਵਾਰ ਨੱਥ ਲਿਆ ਸੀ, (ਉਹੀ ਭਗਵਾਨ) ਗਵਾਲਿਆਂ ਅਤੇ ਗਊਆਂ ਦੀ ਰਖਿਆ ਕਰਨ ਲਈ ਅਤੇ ਉਨ੍ਹਾਂ (ਬਦਲਾਂ ਨੂੰ ਨਸ਼ਟ ਕਰਨ) ਲਈ ਮਦ-ਮਸਤ ਹਾਥੀ ਵਾਂਗ ਚਲਿਆ ਹੈ।੩੬੭।

ਗਵਾਲਿਆਂ ਦੀ ਰਖਿਆ ਕਰਨ ਲਈ, ਉਸ ਨੇ ਕ੍ਰੋਧਵਾਨ ਹੋ ਕੇ ਵੱਡੇ ਪਰਬਤ ਨੂੰ ਪੁਟ ਕੇ ਹੱਥ ਉਤੇ ਚੁਕ ਲਿਆ ਹੈ। ਉਸ (ਪਰਬਤ) ਨੂੰ ਚੁਕਣ ਲਈ (ਸ੍ਰੀ ਕ੍ਰਿਸ਼ਨ ਨੇ) ਸ਼ਰੀਰ ਦਾ ਰਤਾ ਜਿੰਨਾ ਵੀ ਜ਼ੋਰ ਨਹੀਂ ਲਗਾਇਆ, (ਇਉਂ ਪ੍ਰਤੀਤ ਹੋ ਰਿਹਾ ਸੀ ਜਿਵੇਂ ਪਹਿਲਾਂ ਹੀ) ਹੱਥ ਉਤੇ ਰਖਿਆ ਹੋਇਆ ਸੀ। ਕਵੀ ਸ਼ਿਆਮ ਕਹਿੰਦੇ ਹਨ, ਇੰਦਰ ਦੀ ਗਵਾਲਿਆਂ ਉਤੇ ਕੋਈ ਪੇਸ਼ ਨ ਚਲੀ। (ਆਖਿਰ) ਸ਼ਰਮਿੰਦਾ ਹੋ ਕੇ ਨੀਵਾਂ ਮੁਖ ਕੀਤਿਆਂ ਘਰ ਨੂੰ ਚਲਿਆ ਗਿਆ ਅਤੇ ਇਹ ਕਥਾ ਜਗਤ ਵਿਚ ਪ੍ਰਸਿੱਧ ਹੋ ਗਈ।੩੬੮।

ਨੰਦ ਦਾ ਪੁੱਤਰ (ਕ੍ਰਿਸ਼ਨ) ਬਹੁਤ ਸੁਖ ਦੇਣ ਵਾਲਾ ਹੈ, ਇੰਦਰ ਦੇ ਵੈਰੀ ਨੂੰ ਦੁਖ ਦੇਣ ਵਾਲਾ ਹੈ ਅਤੇ ਸ੍ਰੇਸ਼ਠ ਬੁੱਧੀ ਦਾ ਵਿਸ਼ਾਰਦ ਹੈ। ਜਿਸ ਦਾ ਮੁਖ ਚੰਦ੍ਰਮਾ ਦੀ ਰੌਸ਼ਨੀ ਨੂੰ ਤੁਛ ਸਮਝਦਾ ਹੈ, ਸ਼ਿਆਮ ਕਵੀ ਕਹਿੰਦੇ ਹਨ, ਉਸ ਨੂੰ ਨਾਰਦ ਵੀ ਜਪਦਾ ਹੈ। ਜੋ ਸਾਧਾਂ ਦੇ ਦੁਖ ਅਤੇ ਦਰਿਦ੍ਰ ਨੂੰ ਦੂਰ ਕਰਨ ਵਾਲਾ ਹੈ, ਉਸ ਨੇ ਕ੍ਰੋਧਵਾਨ ਹੋ ਕੇ ਪਰਬਤ ਨੂੰ ਉਠਾ ਲਿਆ ਹੈ। ਬਦਲਾਂ ਦੇ ਵਰ੍ਹਨ ਤੋਂ ਕੁਝ ਨ ਬਣਿਆ, (ਇਸ ਲਈ) ਪਛਤਾਉਂਦੇ ਹੋਏ ਘਰਾਂ ਨੂੰ ਚਲੇ ਗਏ।੩੬੯।

ਕਾਨ੍ਹ ਨੇ ਪਰਬਤ ਨੂੰ ਪੁਟ ਕੇ ਹੱਥ ਉਤੇ ਚੁਕ ਲਿਆ ਅਤੇ (ਉਨ੍ਹਾਂ ਉਤੇ) ਪਾਣੀ ਦੀ ਇਕ ਬੂੰਦ ਵੀ ਨ ਪਈ। ਫਿਰ ਕਾਨ੍ਹ ਨੇ ਹਸ ਕੇ ਮੁਖ ਤੋਂ ਕਿਹਾ ਕਿ ਇੰਦਰ ਮੇਰੇ ਸਾਹਮਣੇ ਕੀ ਹੈ। ਮੈਂ ਮਧੁ ਅਤੇ ਕੈਟਭ (ਦੈਂਤਾਂ) ਨੂੰ ਮਾਰ ਦਿੱਤਾ ਹੈ, ਪਰ ਅਭਿਮਾਨੀ ਇੰਦਰ ਮੈਨੂੰ ਮਾਰਨਾ ਚਾਹੁੰਦਾ ਹੈ। ਗਵਾਲਿਆਂ ਵਿਚ (ਜੋ ਗੱਲ) ਭਗਵਾਨ ਨੇ ਕਹੀ ਸੀ, ਓਹੀ ਜਗਤ ਵਿਚ ਕਹਾਣੀ ਬਣ ਕੇ ਪ੍ਰਸਿੱਧ ਹੋ ਗਈ।੩੭੦।

ਗਵਾਲਿਆਂ ਦੀ ਰਖਿਆ ਕਰਨ ਲਈ ਸ੍ਰੀ ਕ੍ਰਿਸ਼ਨ ਜਦੋਂ ਇੰਦਰ ਉਤੇ ਗੁੱਸੇ ਹੋਏ ਤਦੋਂ ਕ੍ਰੋਧ ਨਾਲ ਭਰੇ ਹੋਏ ਪਰਬਤ ਹੇਠਾਂ (ਇਸ ਤਰ੍ਹਾਂ) ਖੜੋਤੇ ਸੀ, ਮਾਨੋ ਗੁੱਸੇ ਨਾਲ ਸ਼ੇਰ ਨੇ ਪੈਂਤੜਾ ਜਮਾ ਲਿਆ ਹੋਵੇ। ਜਿਵੇਂ ਯੁਗਾਂ ਦੇ ਅੰਤ ਤੇ ਯਮਰਾਜ (ਕਾਲ ਰੂਪ) ਹੋ ਕੇ ਸਾਰੇ ਜੀਵਾਂ ਦੀ ਛਾਤੀ (ਵਿਚ ਖੰਜਰ) ਘੋਪ ਦਿੰਦਾ ਹੈ। ਜਿਵੇਂ (ਪਰਲੋ ਵੇਲੇ) ਲੋਕਾਂ ਦਾ ਮਨ (ਪ੍ਰਾਣ) ਲੁਪਤ ਹੋ ਜਾਂਦਾ ਹੈ, ਉਸੇ ਤਰ੍ਹਾਂ ਸਾਰੇ ਬਦਲ ਲੋਪ ਹੋ ਗਏ ਹਨ।੩੭੧।

(ਜਿਸ ਨੇ) ਇੰਦਰ ਉਤੇ ਗੁੱਸੇ ਹੋ ਕੇ ਸਾਰਿਆਂ ਗਵਾਲਿਆਂ ਦੀ ਨਾਸ਼ ਤੋਂ ਰਖਿਆ ਕਰ ਲਈ ਹੈ। ਜਿਸ ਨੇ ਇਕ ਗ੍ਰਾਹੀ ਵਾਂਗ ਸਾਰੇ ਦੈਂਤਾਂ ਨੂੰ ਖਾ ਲਿਆ ਸੀ, ਉਸ ਨੇ ਛਿਣ ਵਿਚ ਹੀ ਬਦਲਾਂ ਨੂੰ ਨਸ਼ਟ ਕਰ ਦਿੱਤਾ ਹੈ। ਆਪਣਾ ਕੌਤਕ ਕਰ ਕੇ ਬਿਨਾ ਤੀਰ ਸਾਧੇ ਸਾਰੇ ਵੈਰੀਆਂ ਨੂੰ ਭਜਾ ਦਿੱਤਾ ਹੈ। (ਇਸ ਤਰ੍ਹਾਂ) ਸਾਰੇ ਗਵਾਲਿਆਂ ਦੀ ਰਖਿਆ ਕਰਨ ਲਈ ਇੰਦਰ ਨੇ (ਬਦਲਾਂ ਦੀਆਂ) ਸਫ਼ਾਂ (ਪੰਗਤੀਆਂ) ਨੂੰ ਸਮੇਟ ਲਿਆ ਹੈ। ੩੭੨।

ਜਦੋਂ ਪਰਬਤ ਉਖਾੜ ਲਿਆ ਅਤੇ ਬਦਲਾਂ ਦੀਆਂ ਸਫ਼ਾਂ ਸਮੇਟ ਦਿੱਤੀਆਂ, ਤਦ ਸਾਰਿਆਂ ਨੇ ਮਨ ਵਿਚ ਵਿਚਾਰ ਕੀਤਾ ਕਿ ਇਹ (ਕ੍ਰਿਸ਼ਨ ਤਾਂ) ਛੋਟਾ ਜਿੰਨਾ ਹੈ ਅਤੇ

ਇਹ ਦੈਤਨ ਕੋ ਮਰਤਾ ਕਰਤਾ ਸੁਖ ਹੈ ਦਿਵਿਯਾ ਜੀਯ ਦਾਨ ਅਬੈ।
ਇਹ ਕੋ ਤੁਮ ਧ੍ਯਾਨ ਧਰੋ ਸਭ ਹੀ ਨਹਿ ਧ੍ਯਾਨ ਧਰੋ ਤੁਮ ਅਉਰ ਕਬੈ।੩੭੩।

ਸਭ ਮੇਘ ਗਏ ਘਟ ਕੇ ਜਬ ਹੀ ਤਬ ਹੀ ਹਰਖੇ ਫੁਨਿ ਗੋਪ ਸਭੈ।
ਇਹ ਭਾਤਿ ਲਗੇ ਕਹਨੇ ਮੁਖ ਤੇ ਭਗਵਾਨ ਦਯੋ ਹਮ ਦਾਨ ਅਭੈ।
ਮਘਵਾ ਜੁ ਕਰੀ ਕੁਪਿ ਦਉਰ ਹਮੂ ਪਰ ਸੋ ਤਿਹ ਕੋ ਨਹੀ ਬੇਰ ਲਭੈ।
ਅਬ ਕਾਨ੍ਹ ਪ੍ਰਤਾਪ ਤੇ ਹੈ ਘਟ ਬਾਦਰ ਏਕ ਨ ਦੀਸਤ ਬੀਚ ਨਭੈ। ੩੭੪।

ਗੋਪ ਕਹੈ ਸਭ ਹੀ ਮੁਖ ਤੇ ਇਹ ਕਾਨ੍ਹ ਬਲੀ ਬਰ ਹੈ ਬਲ ਮੈ।
ਜਿਨਿ ਕੂਦਿ ਕਿਲੇ ਸਤ ਮੋਰ ਮਰਿਯੋ ਜਿਨਿ ਜੁਧ ਸੰਖਾਸੁਰ ਸੋ ਜਲ ਮੈ।
ਇਹ ਹੈ ਕਰਤਾ ਸਭ ਹੀ ਜਗ ਕੋ ਅਰੁ ਫੈਲ ਰਹਿਯੋ ਜਲ ਅਉ ਥਲ ਮੈ।
ਸੋਊ ਆਇ ਪ੍ਰਤਛਿ ਭਯੋ ਬ੍ਰਿਜ ਮੈ ਜੋਊ ਜੋਗ ਜੁਤੋ ਰਹੈ ਓਝਲ ਮੈ। ੩੭੫।

ਮੋਰ ਮਰਿਯੋ ਜਿਨਿ ਕੂਦ ਕਿਲੈ ਸਤ ਸੰਧਿ ਜਰਾ ਜਿਹ ਸੈਨ ਮਰੀ।
ਨਰਾਕਸੁਰ ਜਾਹਿ ਕਰਿਯੋ ਰਕਸੀ ਬਿਰਥੀ ਗਜ ਕੀ ਜਿਹ ਰਛ ਕਰੀ।
ਜਿਹ ਰਾਖਿ ਲਈ ਪਤਿ ਪੈ ਦ੍ਰੁਪਤੀ ਸਿਲ ਜਾ ਲਗਤਿਉ ਪਗ ਪਾਰਿ ਪਰੀ।
ਅਤਿ ਕੋਪਤ ਮੇਘਨ ਅਉ ਮਘਵਾ ਇਹ ਰਾਖ ਲਈ ਨੰਦ ਲਾਲਿ ਧਰੀ। ੩੭੬।

ਮਘਵਾ ਜਿਹ ਫੇਰਿ ਦਈ ਪ੍ਰਤਨਾ ਜਿਹ ਦੈਤੁ ਮਰੇ ਇਹ ਕਾਨ ਬਲੀ।
ਜਿਹ ਕੋ ਜਨ ਨਾਮ ਜਪੈ ਮਨ ਮੈ ਜਿਹ ਕੋ ਫੁਨਿ ਭ੍ਰਾਤ ਹੈ ਬੀਰ ਹਲੀ।
ਜਿਹ ਤੇ ਸਭ ਗੋਪਨ ਕੀ ਬਿਪਤਾ ਹਰਿ ਕੇ ਕੁਪ ਤੇ ਛਿਨ ਮਾਹਿ ਟਲੀ।
ਤਿਹ ਕੋ ਲਖ ਕੈ ਉਪਮਾ ਭਗਵਾਨ ਕਰੈ ਜਿਹ ਕੀ ਸੁਤ ਕਉਲ ਕਲੀ। ੩੭੭।

ਕਾਨ ਉਪਾਰ ਲਯੋ ਗਰੂਓ ਗਿਰਿ ਧਾਮਿ ਖਿਸਾਇ ਗਯੋ ਮਘਵਾ।
ਸੋ ਉਪਜਿਯੋ ਬ੍ਰਿਜ ਭੂਮਿ ਬਿਖੈ ਜੋਊ ਤੀਸਰ ਜੁਗ ਭਯੋ ਰਘੁਵਾ।
ਅਬ ਕਉਤੁਕਿ ਲੋਕ ਦਿਖਾਵਨ ਕੋ ਜਗ ਮੈ ਫੁਨਿ ਰੂਪ ਧਰਿਯੋ ਲਘੁਵਾ।
ਥਨ ਐਚ ਹਨੀ ਛਿਨ ਮੈ ਪੂਤਨਾ ਹਰਿ ਨਾਮ ਕੇ ਲੇਤ ਹਰੇ ਅਘਵਾ। ੩੭੮।

ਕਾਨ੍ਹ ਬਲੀ ਪ੍ਰਗਟਿਯੋ ਬ੍ਰਿਜ ਮੈ ਜਿਨਿ ਗੋਪਨ ਕੇ ਦੁਖ ਕਾਟਿ ਸਟੇ।
ਸੁਖ ਸਾਧਨ ਕੇ ਪ੍ਰਗਟੇ ਤਬ ਹੀ ਦੁਖ ਦੈਤਨ ਕੇ ਸੁਨਿ ਨਾਮੁ ਘਟੇ।
ਇਹ ਹੈ ਕਰਤਾ ਸਭ ਹੀ ਜਗ ਕੋ ਬਲਿ ਕੋ ਅਰੁ ਇੰਦ੍ਰਹਿ ਲੋਕ ਬਟੇ।
ਤਿਹ ਨਾਮ ਕੇ ਲੇਤ ਕਿਧੋ ਮੁਖ ਤੇ ਲਟ ਜਾਤ ਸਭੈ ਤਨ ਦੋਖ ਲਟੇ। ੩੭੯।



ਪਰਬਤ ਬਹੁਤ ਭਾਰਾ ਹੈ। ਇਹੋ ਹੀ ਦੈਂਤਾਂ ਨੂੰ ਮਾਰਨ ਵਾਲਾ, ਸੁਖ ਨੂੰ ਉਤਪੰਨ ਕਰਨ ਵਾਲਾ ਅਤੇ ਹੁਣ (ਸਾਨੂੰ) ਜੀਵਨ-ਦਾਨ ਦੇਣ ਵਾਲਾ ਹੈ, ਇਸ ਦਾ ਤੁਸੀਂ ਧਿਆਨ ਧਾਰਨ ਕਰੋ ਅਤੇ ਇਸ ਤੋਂ ਬਿਨਾ ਹੋਰ ਕਿਸੇ ਦਾ ਵੀ ਧਿਆਨ ਕਦੇ ਨ ਧਾਰਨ ਕਰੋ।੩੭੩।

ਜਦੋਂ ਸਾਰੇ ਬਦਲ ਛਟ ਗਏ ਤਦੋਂ ਸਾਰੇ ਗਵਾਲੇ ਮਨ ਵਿਚ ਪ੍ਰਸੰਨ ਹੋਏ। ਸਾਰੇ ਮੁਖ ਤੋਂ ਕਹਿਣ ਲਗੇ ਕਿ ਭਗਵਾਨ ਨੇ ਸਾਨੂੰ ਅਭੈ-ਦਾਨ ਦਿੱਤਾ ਹੈ। ਇੰਦਰ ਨੇ ਕ੍ਰੋਧ ਕਰ ਕੇ ਜੋ ਸਾਡੇ ਉਤੇ ਚੜ੍ਹਾਈ ਕੀਤੀ ਸੀ, ਉਹ ਹੁਣ ਕਿਤੇ ਲਭਦਾ ਨਹੀਂ। ਹੁਣ ਕ੍ਰਿਸ਼ਨ ਦੇ ਪ੍ਰਤਾਪ ਨਾਲ ਬਦਲ ਛਟ ਗਏ ਹਨ ਅਤੇ ਆਕਾਸ਼ ਵਿਚ ਇਕ ਵੀ ਨਹੀਂ ਦਿਸਦਾ।੩੭੪।

ਸਾਰੇ ਗਵਾਲੇ (ਆਪਣੇ) ਮੁਖ ਤੋਂ ਇਹ ਕਹਿਣ ਲਗੇ ਕਿ ਕਾਨ੍ਹ ਬਲ ਵਿਚ ਬਹੁਤ ਬਲਵਾਨ ਹੈ। ਜਿਸ ਨੇ ਕੁਦ ਕੇ ਸੱਤ ਕਿਲੇ (ਵਿੰਨ੍ਹ ਸੁਟੇ) ਅਤੇ ਮੁਰ (ਨਾਂ ਦੇ ਰਾਖਸ਼) ਨੂੰ ਮਾਰ ਦਿੱਤਾ ਅਤੇ ਜਿਸ ਨੇ ਸੰਖਾਸੁਰ ਨਾਲ (ਮੱਛ ਰੂਪ ਵਿਚ) ਜਲ ਵਿਚ ਯੁੱਧ ਕੀਤਾ। ਇਹ ਹੀ ਸਾਰੇ ਜਗਤ ਦਾ ਕਰਤਾ ਅਤੇ (ਇਹੋ) ਜਲ ਤੇ ਥਲ ਵਿਚ ਪਸਰਿਆ ਹੋਇਆ ਹੈ। ਓਹੀ (ਕ੍ਰਿਸ਼ਨ ਰੂਪ ਵਿਚ) ਬ੍ਰਜ-ਭੂਮੀ ਵਿਚ ਆ ਕੇ ਪ੍ਰਗਟ ਹੋਇਆ ਹੈ ਜੋ (ਉਂਜ) ਯੋਗ ਸਾਧਨਾਂ ਵਾਲਿਆਂ ਤੋਂ ਵੀ ਸਦਾ ਲੁਕਿਆ ਰਿਹਾ ਹੈ।੩੭੫।

ਜਿਸ ਨੇ ਕੁਦ ਕੇ ਸੱਤ ਕਿਲੇ (ਵਿੰਨ੍ਹ ਦਿੱਤੇ) ਅਤੇ ਮੁਰ ਦੈਂਤ ਨੂੰ ਮਾਰ ਦਿੱਤਾ ਅਤੇ ਜਿਸ ਨੇ ਜਰਾਸੰਧ ਦੀ ਸੈਨਾ ਨੂੰ ਮਾਰ ਦਿੱਤਾ। ਜਿਸ ਨੇ ਨਰਕਾਸੁਰ (ਨੂੰ ਮਾਰ ਕੇ ਉਸ ਦੀ) ਰਖਿਆ ਵਿਵਸਥਾ (ਨਸ਼ਟ ਕਰ ਦਿੱਤੀ) ਅਤੇ ਜਿਸ ਨੇ ਦੁਖੀ ('ਬਿਰਥੀ') ਹਾਥੀ (ਗਜ) ਦੀ (ਗ੍ਰਾਹ ਤੋਂ) ਰਖਿਆ ਕੀਤੀ। ਜਿਸ ਨੇ ਦ੍ਰੋਪਦੀ ਦੀ ਪਤਿ ਢਕ ਲਈ ਅਤੇ ਜਿਸ ਦੇ ਪੈਰ ਲਗਦਿਆਂ ਹੀ ਸਿਲਾ ਬਣੀ ਅਹਲਿਆ ਦਾ ਪਾਰ ਉਤਾਰਾ ਹੋ ਗਿਆ। (ਉਸ ਨੇ) ਨੰਦ ਦਾ ਪੁੱਤਰ ਹੋ ਕੇ ਕ੍ਰੋਧਵਾਨ ਹੋਏ ਇੰਦਰ ਅਤੇ ਬਦਲਾਂ ਤੋਂ ਬ੍ਰਜ-ਭੂਮੀ ਦੀ ਰਖਿਆ ਕੀਤੀ ਹੈ।੩੭੬।

ਇਹ ਕ੍ਰਿਸ਼ਨ (ਅਜਿਹਾ) ਬਲਵਾਨ ਹੈ ਜਿਸਨੇ ਇੰਦਰ ਦੀ ਸੈਨਾ ਪਰਤਾ ਦਿੱਤੀ ਹੈ ਅਤੇ ਦੈਂਤ ਮਾਰ ਸੁਟੇ ਹਨ। ਜਿਸ ਦਾ ਮਨ ਵਿਚ ਲੋਕੀਂ ਨਾਮ ਜਪਦੇ ਹਨ ਅਤੇ ਜਿਸ ਦਾ ਭਰਾ ਬਲਰਾਮ ਤਕੜਾ ਯੋਧਾ ਹੈ। ਜਿਸ ਕਾਨ੍ਹ ਦੇ ਕ੍ਰੋਧਿਤ ਹੁੰਦੇ ਹੀ ਗਵਾਲਿਆਂ ਦੀ ਬਿਪਤਾ ਛਿਣ ਵਿਚ ਟਲ ਗਈ ਹੈ। ਜਿਸ ਦੀ ਉਪਮਾ ਬ੍ਰਹਮਾ ਕਰਦਾ ਹੈ, ਉਸ (ਕਾਨ੍ਹ) ਨੂੰ ਭਗਵਾਨ ਸਮਝ ਕੇ ਉਪਮਾ ਕਰਨੀ ਚਾਹੀਦੀ ਹੈ।੩੭੭।

(ਜਦੋਂ) ਕਾਨ੍ਹ ਨੇ ਵੱਡੇ ਪਰਬਤ ਨੂੰ ਚੁਕ ਲਿਆ (ਤਦੋਂ) ਇੰਦਰ (ਲਜਿਤ ਹੋ ਕੇ) ਘਰ ਵਲ ਖਿਸਕ ਗਿਆ। ਓਹੀ ਬ੍ਰਜ-ਭੂਮੀ ਵਿਚ (ਕ੍ਰਿਸ਼ਨ ਰੂਪ ਵਿਚ) ਪੈਦਾ ਹੋਇਆ ਹੈ ਜੋ ਤ੍ਰੇਤਾ ਯੁਗ ਵਿਚ ਰਘੁਵੀਰ (ਰਾਮ ਚੰਦਰ) ਵਜੋਂ ਹੋਇਆ ਸੀ। ਹੁਣ ਲੋਕਾਂ ਨੂੰ ਕੌਤਕ ਵਿਖਾਉਣ ਲਈ ਜਗਤ ਵਿਚ ਫਿਰ ਇਕ ਨਿੱਕਾ ਜਿਹਾ ਰੂਪ ਧਾਰਨ ਕੀਤਾ ਹੈ। (ਉਸ ਨੇ) ਥਣ ਖਿਚ ਕੇ ਛਿਣ ਭਰ ਵਿਚ ਪੂਤਨਾ ਨੂੰ (ਇਉਂ) ਮਾਰ ਦਿੱਤਾ (ਜਿਉਂ) ਨਾਮ ਦੇ ਜਪਣ ਨਾਲ ਪਾਪ ਨਸ਼ਟ ਹੋ ਜਾਂਦੇ ਹਨ।੩੭੮।

ਕਾਨ੍ਹ ਬਲਵਾਨ ਬ੍ਰਜ-ਭੂਮੀ ਵਿਚ ਪ੍ਰਗਟ ਹੋਇਆ ਹੈ ਜਿਸ ਨੇ ਗਵਾਲਿਆਂ ਦੇ ਦੁਖ ਕਟ ਦਿੱਤੇ ਹਨ। ਉਸ ਦੇ (ਪ੍ਰਗਟ) ਹੁੰਦਿਆਂ ਹੀ ਸੰਤਾਂ ਦੇ ਸੁਖ ਪ੍ਰਗਟ ਹੋ ਗਏ ਹਨ ਅਤੇ ਦੈਂਤਾਂ ਦੁਆਰਾ ਦਿੱਤੇ ਜਾਣ ਵਾਲੇ ਦੁਖ (ਉਸ ਦਾ) ਨਾਮ ਸੁਣਦਿਆਂ ਹੀ ਘਟ ਗਏ ਹਨ। ਇਹੀ ਸਾਰੇ ਜਗਤ ਦਾ ਕਰਤਾ ਹੈ ਅਤੇ (ਇਸੇ ਨੇ) ਬਲਿ ਰਾਜੇ ਨੂੰ (ਪਾਤਾਲ ਦਾ) ਅਤੇ ਇੰਦਰ ਨੂੰ (ਸੁਅਰਗ ਦਾ) ਲੋਕ ਵੰਡ ਦਿੱਤਾ। ਉਸ ਦਾ ਨਾਮ ਮੁਖ ਤੋਂ ਲੈਂਦਿਆਂ ਹੀ ਤਨ ਨੂੰ ਚੰਬੜੇ ਹੋਏ ਸਾਰੇ ਦੁਖ ਝੜ ਜਾਂਦੇ ਹਨ।੩੭੯।

ਕਾਨ੍ਹ ਬਲੀ ਪ੍ਰਗਟਿਯੋ ਪੁਤਨਾ ਜਿਨਿ ਮਾਰਿ ਡਰੀ ਨ੍ਰਿਪ ਕੰਸ ਪਠੀ।
ਇਨ ਹੀ ਰਿਪੁ ਮਾਰਿ ਡਰਿਯੋ ਸੁ ਤ੍ਰਿਨਾਵ੍ਰਤ ਪੈ ਜਨਿ ਸੋ ਇਹ ਥਿਤ ਛਠੀ।
ਸਭ ਜਾਪੁ ਜਪੈ ਇਹ ਕੋ ਮਨ ਮੈ ਸਭ ਗੋਪ ਕਹੈ ਇਹ ਅਤਿ ਹਠੀ।
ਅਤਿ ਹੀ ਪ੍ਰਤਿਨਾ ਫੁਨਿ ਮੇਘਨ ਕੀ ਇਨਹੂ ਕਰਿ ਦੀ ਛਿਨ ਮਾਹਿ ਮਠੀ। ੩੯੦।

ਗੋਪ ਕਹੈ ਇਹ ਸਾਧਨ ਕੇ ਦੁਖ ਦੂਰਿ ਕਰੈ ਮਨ ਮਾਹਿ ਗਡੈ।
ਇਹ ਹੈ ਬਲਵਾਨ ਬਡੋ ਪ੍ਰਗਟਿਯੋ ਸੋਊ ਕੋ ਇਹ ਸੋ ਛਿਨ ਆਇ ਅਡੈ।
ਸਭ ਲੋਕ ਕਹੈ ਫੁਨਿ ਜਾਪਤ ਯਾ ਕਬਿ ਸ੍ਯਾਮ ਕਹੈ ਭਗਵਾਨ ਬਡੈ।
ਤਿਨ ਮੋਛ ਲਹੀ ਛਿਨ ਮੈ ਇਹ ਤੇ ਜਿਨ ਕੇ ਮਨ ਮੈ ਜਰਰਾ ਕੁ ਜਡੈ। ੩੯੧।

ਮੇਘ ਗਏ ਪਛੁਤਾਇ ਗ੍ਰਿਹੰ ਕਹੁ ਗੋਪਿਨ ਕੋ ਮਨ ਆਨੰਦ ਬਾਢੇ।
ਹ੍ਵੈ ਇਕਠੇ ਸੁ ਚਲੇ ਗ੍ਰਿਹ ਕੋ ਸਭ ਆਇ ਭਏ ਗ੍ਰਿਹ ਭੀਤਰ ਠਾਢੇ।
ਆਇ ਲਗੇ ਕਹਿਨੇ ਤ੍ਰੀਯ ਸੋ ਇਨ ਹੀ ਛਿਨ ਮੈ ਮਘਵਾ ਕੁਪਿ ਕਾਢੇ।
ਸਤਿ ਲਹਿਯੋ ਭਗਵਾਨ ਹਮੈ ਇਨ ਹੀ ਹਮਰੇ ਸਭ ਹੀ ਦੁਖ ਕਾਢੇ। ੩੯੨।

ਕੋਪ ਭਰੇ ਪਤਿ ਲੋਕਹ ਕੇ ਦਲ ਆਬ ਰਖੇ ਠਟਿ ਸਾਜ ਅਣੇ।
ਭਗਵਾਨ ਜੁ ਠਾਢ ਭਯੋ ਕਰਿ ਲੈ ਗਿਰਿ ਪੈ ਕਰਿ ਕੈ ਕੁਛ ਹੂੰ ਨ ਗਣੇ।
ਅਤਿ ਤਾ ਛਬਿ ਕੇ ਜਸ ਉਚ ਮਹਾ ਕਬਿ ਸ੍ਯਾਮ ਕਿਧੌ ਇਹ ਭਾਤਿ ਭਣੇ।
ਜਿਮੁ ਬੀਰ ਬਡੋ ਕਰਿ ਸਿਪਰ ਲੈ ਕਛੁ ਕੈ ਨ ਗਨੇ ਪੁਨਿ ਤੀਰ ਘਣੇ। ੩੯੩।

ਗੋਪ ਕਹੈ ਇਹ ਸਾਧਨ ਕੋ ਦੁਖ ਦੂਰ ਕਰੈ ਮਨ ਮਾਹਿ ਗਡੈ।
ਇਹ ਹੈ ਬਲਵਾਨ ਬਡੋ ਪ੍ਰਗਟਿਓ ਸੋਊ ਕੋ ਇਹ ਸੋ ਛਿਨ ਆਇ ਅਡੈ।
ਸਭ ਲੋਗ ਕਹੈ ਫੁਨਿ ਖਾਪਤ ਯਾ ਕਬਿ ਸ੍ਯਾਮ ਕਹੈ ਭਗਵਾਨ ਬਡੈ।
ਤਿਹ ਮੋਛ ਲਹੀ ਛਿਨ ਮੈ ਇਹ ਤੇ ਜਿਨ ਕੇ ਮਨ ਮੈ ਜਰਰਾ ਕੁ ਜਡੈ। ੩੯੪।

ਕਰਿ ਕੋਪ ਨਿਵਾਰ ਦਏ ਮਘਵਾ ਦਲ ਕਾਨ ਬਡੇ ਬਲਬੀਰ ਬ੍ਰਤੀ।
ਜਿਮ ਕੋਪਿ ਜਲੰਧਰਿ ਈਸਿ ਮਰਿਯੋ ਜਿਮ ਚੰਡਿ ਚਮੁੰਡਹਿ ਸੈਨ ਹਤੀ।
ਪਛੁਤਾਇ ਗਯੋ ਮਘਵਾ ਗ੍ਰਿਹ ਕੋ ਨ ਰਹੀ ਤਿਹ ਕੀ ਪਤਿ ਏਕ ਰਤੀ।
ਇਕ ਮੇਘ ਬਿਦਾਰ ਦਏ ਹਰਿ ਜੀ ਜਿਮ ਮੋਹਿ ਨਿਵਾਰਤ ਕੋਪਿ ਜਤੀ। ੩੯੫।



ਬਲਵਾਨ ਕ੍ਰਿਸ਼ਨ ਪ੍ਰਗਟ ਹੋਇਆ ਹੈ ਜਿਸ ਨੇ ਕੰਸ ਰਾਜੇ ਦੀ ਭੇਜੀ ਹੋਈ ਪੂਤਨਾ ਨੂੰ ਮਾਰ ਦਿੱਤਾ ਹੈ। ਇਸ ਨੇ ਤ੍ਰਿਣਾਵਰਤ (ਨਾਂ ਦੇ) ਵੈਰੀ ਨੂੰ ਮਾਰ ਦਿੱਤਾ ਹੈ ਜਦੋਂ ਅਜੇ ਛਿਆਂ ਦਿਨਾਂ ਦਾ ਸੀ। ਸਾਰੇ ਇਸ ਦਾ ਨਾਮ ਮਨ ਵਿਚ ਜਪਦੇ ਹਨ ਅਤੇ ਸਾਰੇ ਗਵਾਲੇ ਕਹਿੰਦੇ ਹਨ ਕਿ ਇਹ ਬਹੁਤ ਹਠੀ ਹੈ। ਇਸ ਨੇ ਫਿਰ ਬਦਲਾਂ ਦੀ ਵੱਡੀ ਸੈਨਾ ਨੂੰ ਛਿਣ ਭਰ ਵਿਚ ਮਠਾ ਕਰ ਦਿੱਤਾ ਹੈ।੩੯੦।

ਗਵਾਲੇ ਕਹਿੰਦੇ ਹਨ ਕਿ (ਜੇ ਇਹ ਕ੍ਰਿਸ਼ਨ) ਮਨ ਵਿਚ ਗਡਿਆ ਜਾਏ (ਅਰਥਾਤ ਵਸ ਜਾਏ ਤਾਂ) ਸਾਧਾਂ ਦੇ ਦੁਖ ਦੂਰ ਕਰ ਦਿੰਦਾ ਹੈ। ਇਹ ਬਹੁਤ ਵੱਡਾ ਬਲਵਾਨ ਪ੍ਰਗਟ ਹੋਇਆ ਹੈ ਜਿਸ ਨਾਲ ਆ ਕੇ ਕੋਈ ਛਿਣ ਭਰ ਲਈ ਅੜ ਕੇ (ਤਾਂ ਵੇਖੇ)। ਸ਼ਿਆਮ ਕਵੀ ਕਹਿੰਦੇ ਹਨ, ਸਾਰੇ ਲੋਕ ਕਹਿੰਦੇ ਹਨ ਕਿ (ਇਹ) ਵੱਡਾ ਭਗਵਾਨ ਹੈ ਅਤੇ ਫਿਰ (ਸਾਰੇ ਇਸ ਨੂੰ) ਜਪਦੇ ਹਨ। ਉਨ੍ਹਾਂ ਨੇ ਛਿਣ ਵਿਚ ਹੀ ਇਸ ਤੋਂ ਮੋਕਸ਼ ਲੈ ਲਈ ਜਿਨ੍ਹਾਂ ਦੇ ਮਨ ਵਿਚ (ਇਹ) ਜ਼ਰਾ ਜਿੰਨੇ ਵਸ ਗਏ।੩੯੧।

ਬਦਲ ਪਛਤਾਉਂਦੇ ਹੋਏ ਘਰਾਂ ਨੂੰ ਪਰਤ ਗਏ ਅਤੇ ਗਵਾਲਿਆਂ ਦੇ ਮਨ ਵਿਚ ਆਨੰਦ ਵਧ ਗਿਆ। ਇਕੱਠੇ ਹੋ ਕੇ (ਸਾਰੇ ਗਵਾਲੇ) ਘਰਾਂ ਨੂੰ ਚਲੇ ਹਨ ਅਤੇ ਆ ਕੇ ਘਰਾਂ ਵਿਚ ਖੜੋ ਗਏ ਹਨ। ਅਤੇ ਆ ਕੇ ਇਸਤਰੀਆਂ ਨੂੰ ਕਹਿਣ ਲਗੇ ਕਿ ਇਸ (ਕਾਨ੍ਹ) ਨੇ ਕ੍ਰੋਧਵਾਨ ਹੋ ਕੇ ਛਿਣ ਵਿਚ ਇੰਦਰ ਕਢ ਦਿੱਤਾ ਹੈ। ਅਸੀਂ ਇਸ ਨੂੰ ਸਚ ਮੁਚ ਹੀ ਭਗਵਾਨ ਜਾਣ ਲਿਆ ਹੈ, ਇਸ ਨੇ ਹੀ ਸਾਡੇ ਸਾਰੇ ਦੁਖ ਦੂਰ ਕੀਤੇ ਹਨ।੩੯੨।

(ਜਦੋਂ ਸਾਰੇ) ਲੋਕਾਂ ਦੇ ਸੁਆਮੀ (ਇੰਦਰ) ਨੇ ਕ੍ਰੋਧਵਾਨ ਹੋ ਕੇ (ਬਦਲਾਂ ਦੀ) ਸੈਨਾ ਨੂੰ ਜਲ ('ਆਬ') ਨਾਲ ਸੁਸਜਿਤ ਕਰ ਕੇ ਅਤੇ ਲਿਆ ਕੇ (ਬ੍ਰਜ ਉਤੇ) ਰਖ ਦਿੱਤਾ। ਭਗਵਾਨ ਕ੍ਰਿਸ਼ਨ ਹੱਥ ਉਤੇ ਪਰਬਤ ਲੈ ਕੇ ਖੜੇ ਹੋ ਗਏ ਅਤੇ (ਇੰਦਰ ਨੂੰ) ਕੁਝ ਨ ਮੰਨਿਆ। ਉਸ ਦ੍ਰਿਸ਼ ਦੇ ਮਹਾਨ ਯਸ਼ ਨੂੰ ਕਵੀ ਸ਼ਿਆਮ ਨੇ ਇਸ ਤਰ੍ਹਾਂ ਕਿਹਾ ਹੈ, ਜਿਵੇਂ (ਕੋਈ) ਮਹਾਨ ਸੂਰਵੀਰ ਹੱਥ ਵਿਚ ਢਾਲ ਲੈ ਕੇ (ਡਟਦਾ ਹੈ) ਅਤੇ ਅਤਿ ਅਧਿਕ ਤੀਰਾਂ ਨੂੰ ਫਿਰ ਕੁਝ ਨਹੀਂ ਸਮਝਦਾ।੩੯੩।

ਗਵਾਲੇ ਕਹਿਣ ਲਗੇ ਕਿ ਜੇ ਇਹ ਮਨ ਵਿਚ ਵਸ ਜਾਵੇ ਤਾਂ (ਸਾਰੇ) ਸਾਧਾਂ ਦੇ ਦੁਖ ਦੂਰ ਕਰ ਦਿੰਦਾ ਹੈ। ਇਹ (ਸੰਸਾਰ ਵਿਚ) ਬਹੁਤ ਵੱਡਾ ਬਲਵਾਨ ਪੈਦਾ ਹੋਇਆ ਹੈ, ਕੋਈ ਇਸ ਨਾਲ ਛਿਣ ਭਰ ਵੀ ਅੜ ਕੇ ਵਿਖਾਏ। ਸਾਰੇ ਲੋਕ ਕਹਿੰਦੇ ਹਨ ਕਿ ਫਿਰ ਇਹੀ (ਸਭ ਨੂੰ) ਖਪਾਉਂਦਾ ਹੈ ਅਤੇ ਕਵੀ ਸ਼ਿਆਮ ਕਹਿੰਦੇ ਹਨ ਕਿ ਭਗਵਾਨ (ਸਭ ਤੋਂ) ਵੱਡਾ ਹੈ। ਉਸ ਨੇ ਛਿਣ ਭਰ ਵਿਚ ਮੁਕਤੀ ਹਾਸਲ ਕਰ ਲਈ ਜਿਸ ਦੇ ਮਨ ਵਿਚ (ਇਹ) ਜ਼ਰਾ ਜਿੰਨਾ ਵੀ ਵਸ ਗਿਆ।੩੯੪।

ਕਾਨ੍ਹ ਬਹੁਤ ਵੱਡਾ ਬ੍ਰਤਧਾਰੀ ਬਲਬੀਰ ਹੈ ਜਿਸ ਨੇ ਕ੍ਰੋਧ ਕਰ ਕੇ ਇੰਦਰ ਦੀ ਸੈਨਾ ਨੂੰ (ਇਸ ਤਰ੍ਹਾਂ) ਨਸ਼ਟ ਕਰ ਦਿੱਤਾ, ਜਿਸ ਤਰ੍ਹਾਂ ਕ੍ਰੋਧ ਕਰ ਕੇ ਸ਼ਿਵ ਨੇ ਜਲੰਧਰ ਦੈਂਤ ਨੂੰ ਮਾਰ ਦਿੱਤਾ ਸੀ ਅਤੇ ਜਿਸ ਤਰ੍ਹਾਂ ਚੰਡੀ ਨੇ ਚੰਡ-ਮੁੰਡ ਦੀ ਸੈਨਾ ਖ਼ਤਮ ਕਰ ਦਿੱਤੀ ਸੀ। ਇੰਦਰ ਪਛਤਾਵਾ ਕਰਦਾ ਹੋਇਆ ਘਰ ਨੂੰ ਚਲਿਆ ਗਿਆ ਅਤੇ ਉਸ ਦੀ ਰਤਾ ਜਿੰਨੀ ਇਜ਼ਤ ਨ ਰਹੀ। ਸ੍ਰੀ ਕ੍ਰਿਸ਼ਨ ਨੇ ਬਦਲ ਇਸ ਤਰ੍ਹਾਂ ਖਿੰਡਾ ਦਿੱਤੇ ਜਿਵੇਂ ਜਤੀ ਦਾ ਕ੍ਰੋਧ ਮੋਹ ਨੂੰ ਨਿਵਾਰ ਦਿੰਦਾ ਹੈ।੩੯੫।

ਕ੍ਰੁਪ ਕੈ ਤਿਨਿ ਮੇਘ ਬਿਦਾਰ ਦਏ ਜਿਨਿ ਰਾਖ ਲਯੋ ਜਲ ਭੀਤਰ ਹਾਥੀ।
ਜਾਹਿ ਸਿਲਾ ਲਗਿ ਪਾਇ ਤਰੀ ਜਿਹ ਰਾਖਿ ਲਈ ਦ੍ਰੁਪਤੀ ਸੁ ਅਨਾਥੀ।
ਬੈਰ ਕਰੈ ਜੋਊ ਪੈ ਇਹ ਸੋ ਸਭ ਗੋਪ ਕਹੈ ਇਹ ਤਾਹਿ ਅਸਾਥੀ।
ਜੋ ਹਿਤ ਸੋ ਚਿਤ ਕੈ ਇਹ ਕੀ ਫੁਨਿ ਸੇਵ ਕਰੈ ਤਿਹ ਕੋ ਇਹ ਸਾਥੀ। ੩੮੬।

ਮੇਘਨ ਕੋ ਤਬ ਹੀ ਕ੍ਰਿਸਨੰ ਦਲ ਖਾਤਿਰ ਊਪਰਿ ਨ ਕਛੂ ਆਂਦਾ।
ਕੋਪ ਕਰਿਯੋ ਅਤਿ ਹੀ ਮਘਵਾ ਨ ਚਲਿਯੋ ਤਿਹ ਸੋ ਕਛੁ ਤਾਹਿ ਬਸਾਂਦਾ।
ਜੋਰ ਚਲੈ ਕਿਹ ਕੋ ਤਿਹ ਸੋ ਕਹਿ ਹੈ ਸਭ ਹੀ ਜਿਸ ਕੋ ਜਗੁ ਬਾਂਦਾ।
ਮੂੰਡ ਨਿਵਾਇ ਮਨੈ ਦੁਖ ਪਾਇ ਗਯੋ ਮਘਵਾ ਉਠਿ ਧਾਮਿ ਖਿਸਾਂਦਾ। ੩੮੭।

ਸਕ੍ਰ ਗਯੋ ਪਛੁਤਾਹਿ ਗ੍ਰਿਹੰ ਕਹੁ ਫੇਰ ਦਈ ਜਬ ਕਾਨ੍ਹਿ ਅਨੀ।
ਬਰਖਾ ਕਰਿ ਕੋਪ ਕਰੀ ਬ੍ਰਿਜ ਪੈ ਸੁ ਕਛੂ ਹਰਿ ਕੈ ਨਹਿ ਏਕ ਗਨੀ।
ਫੁਨਿ ਤਾ ਛਬਿ ਕੀ ਅਤਿ ਹੀ ਉਪਮਾ ਕਬਿ ਸ੍ਯਾਮ ਕਿਧੋ ਇਹ ਭਾਤਿ ਭਨੀ।
ਪਛਤਾਇ ਗਯੋ ਪਤਿ ਲੋਕਨ ਕੋ ਜਿਮ ਲੂਟ ਲਯੋ ਅਹਿ ਸੀਸ ਮਨੀ। ੩੮੮।

ਜਾਹਿ ਨ ਜਾਨਤ ਭੇਦ ਮੁਨੀ ਮਨਿ ਭਾ ਇਹ ਜਾਪਨ ਕੋ ਇਹ ਜਾਪੀ।
ਰਾਜ ਦਯੋ ਇਨ ਹੀ ਬਲਿ ਕੋ ਇਨ ਹੀ ਕਬਿ ਸ੍ਯਾਮ ਧਰਾ ਸਭ ਥਾਪੀ।
ਮਾਰਤ ਹੈ ਦਿਨ ਥੋਰਨ ਮੈ ਰਿਪੁ ਗੋਪ ਕਹੈ ਇਹ ਕਾਨ ਪ੍ਰਤਾਪੀ।
ਕਾਰਨ ਯਾਹਿ ਧਰੀ ਇਹ ਮੂਰਤਿ ਮਾਰਨ ਕੋ ਜਗ ਕੇ ਸਭ ਪਾਪੀ। ੩੮੯।

ਕਰਿ ਕੈ ਜਿਹ ਸੋ ਛਲ ਪੈ ਚਤੁਰਾਨਨ ਚੋਰਿ ਲਏ ਸਭ ਗੋਪ ਦਫਾ।
ਤਿਨ ਕਉਤਕ ਦੇਖਨ ਕਾਰਨ ਕੋ ਫੁਨਿ ਰਾਖਿ ਰਹਿਓ ਵਹ ਬੀਚ ਖਫਾ।
ਕਾਨ ਬਿਨਾ ਕੁਪਏ ਉਹ ਸੋ ਸੁ ਕਰੇ ਬਿਨ ਹੀ ਸਰ ਦੀਨ ਜਫਾ।
ਛਿਨ ਮਧਿ ਬਨਾਇ ਲਏ ਬਛਰੇ ਸਭ ਗੋਪਨ ਕੀ ਉਨ ਹੀ ਸੀ ਸਫਾ। ੩੯੦।

ਕਾਨ ਉਪਾਰਿ ਧਰਿਓ ਕਰ ਪੈ ਗਿਰਿ ਤਾ ਤਰਿ ਗੋਪ ਨਿਕਾਰਿ ਸਬੈ।
ਬਕਈ ਬਕ ਅਉਰ ਗਡਾਸੁਰ ਤ੍ਰਿਨਾਵ੍ਰਤ ਬੀਰ ਬਧੇ ਛਿਨ ਬੀਚ ਤਬੈ।
ਜਿਨ ਕਾਲੀ ਕੋ ਨਾਥ ਲਯੋ ਛਿਨ ਭੀਤਰ ਧਿਆਨ ਨ ਛਾਡਹੁ ਵਾਹਿ ਕਬੈ।
ਸਭ ਸੰਤ ਸੁਨੀ ਸੁਭ ਕਾਨ੍ਹ ਕਥਾ ਇਕ ਅਉਰ ਕਥਾ ਸੁਨਿ ਲੇਹੁ ਅਬੈ। ੩੯੧।



ਉਸ ਨੇ ਕ੍ਰੋਧਵਾਨ ਹੋ ਕੇ ਬਦਲਾਂ ਨੂੰ ਨਸ਼ਟ ਕਰ ਦਿੱਤਾ, ਜਿਸ ਨੇ ਜਲ ਦੇ ਅੰਦਰ (ਗ੍ਰਾਹ ਤੋਂ) ਹਾਥੀ ਨੂੰ ਬਚਾ ਲਿਆ ਸੀ। ਜਿਸ ਦੇ ਚਰਨਾਂ ਦੀ ਛੋਹ ਕਰ ਕੇ ਸਿਲਾ (ਬਣੀ ਅਹਲਿਆ) ਤਰ ਗਈ ਸੀ ਅਤੇ ਜਿਸ ਨੇ ਅਨਾਥ ਹੋਈ ਦ੍ਰੋਪਦੀ ਦੀ (ਮਰਯਾਦਾ) ਰਖ ਲਈ ਸੀ। ਸਾਰੇ ਗਵਾਲੇ ਕਹਿੰਦੇ ਹਨ -- ਜੋ ਇਸ ਨਾਲ ਵੈਰ ਕਰਦਾ ਹੈ, ਇਹ ਉਸ ਦਾ ਵੈਰੀ ('ਅਸਾਥੀ') ਹੋ ਜਾਂਦਾ ਹੈ। ਜੋ ਚਿਤ ਦੇ ਹਿਤ ਨਾਲ ਇਸ ਦੀ ਸੇਵਾ ਕਰਦਾ ਹੈ, (ਇਹ) ਉਸ ਦਾ ਮਿਤਰ ਬਣ ਜਾਂਦਾ ਹੈ।੩੮੬।

ਕ੍ਰਿਸ਼ਨ ਨੇ ਤਦੋਂ ਬਦਲਾਂ ਦੀ ਸੈਨਾ ਨੂੰ ਖ਼ਾਤਰ ਵਿਚ ਨ ਲਿਆਉਂਦਾ (ਅਰਥਾਤ ਪ੍ਰਵਾਹ ਨ ਕੀਤੀ)। ਇੰਦਰ ਨੇ (ਭਾਵੇਂ) ਬਹੁਤ ਕ੍ਰੋਧ ਕੀਤਾ ਸੀ, ਪਰ ਉਸ ਦਾ ਉਸ ਉਤੇ ਕੁਝ ਵਸ ਨ ਚਲਿਆ। ਜਿਸ ਦਾ ਸਾਰਾ ਜਗਤ ਸੇਵਕ ਅਖਵਾਉਂਦਾ ਹੈ, ਉਸ ਨਾਲ ਕਿਸੇ ਦਾ ਕੀ ਜ਼ੋਰ ਚਲ ਸਕਦਾ ਹੈ। ਸਿਰ ਨੀਵਾਂ ਕਰ ਕੇ ਅਤੇ ਮਨ ਵਿਚ ਦੁਖੀ ਹੋ ਕੇ ਇੰਦਰ ਉਠ ਕੇ ਘਰ ਨੂੰ ਖਿਸਕ ਗਿਆ।੩੮੭।

ਜਦੋਂ ਕਾਨ੍ਹ ਨੇ (ਬਦਲਾਂ ਦੀ) ਸੈਨਾ ਖਿੰਡਾ ਦਿੱਤੀ, (ਤਦੋਂ) ਇੰਦਰ ਪਛਤਾਵਾ ਕਰਦਾ ਹੋਇਆ ਘਰ ਨੂੰ ਚਲਿਆ ਗਿਆ। (ਇੰਦਰ ਨੇ ਭਾਵੇਂ) ਕ੍ਰੋਧ ਕਰ ਕੇ ਬ੍ਰਜ ਉਤੇ ਭਾਰੀ ਬਰਖਾ ਕੀਤੀ ਪਰ ਕਾਨ੍ਹ ਨੇ ਉਸ ਨੂੰ ਰਤਾ ਜਿੰਨਾ ਮਹਤਵ ਨ ਦਿੱਤਾ। ਫਿਰ ਉਸ ਦ੍ਰਿਸ਼ ਦੀ ਅਤਿ ਸੁੰਦਰ ਉਪਮਾ ਕਵੀ ਸ਼ਿਆਮ ਨੇ ਇਸ ਤਰ੍ਹਾਂ ਕਹੀ ਹੈ ਕਿ ਇੰਦਰ ਪਛਤਾਵਾ ਕਰਦਾ ਹੋਇਆ (ਇਸ ਤਰ੍ਹਾਂ ਘਰ ਵਲ) ਚਲਾ ਗਿਆ ਜਿਵੇਂ ਮਣੀ ਲੁਟ ਲਏ ਜਾਣ ਤੇ ਸੱਪ (ਦੀ ਸਥਿਤੀ ਹੁੰਦੀ ਹੈ)।੩੮੮।

ਜਿਸ ਦਾ ਭੇਦ ਮੁਨੀ ਜਨ ਵੀ ਨਹੀਂ ਜਾਣਦੇ, ਉਹੀ ਸਾਰਿਆਂ ਦੁਆਰਾ ਜਪਿਆ ਜਾਂਦਾ ਹੈ ਅਤੇ ਜਪਣ ਵਾਲਾ ਵੀ ਓਹੀ ਹੈ। ਇਸੇ ਨੇ ਬਲਿ (ਰਾਜੇ) ਨੂੰ (ਪਾਤਾਲ ਦਾ) ਰਾਜ ਪ੍ਰਦਾਨ ਕੀਤਾ ਸੀ ਅਤੇ ਕਵੀ ਸ਼ਿਆਮ ਕਹਿੰਦੇ ਹਨ, ਇਸੇ ਨੇ ਸਾਰੀ ਧਰਤੀ ਸਥਾਪਿਤ ਕੀਤੀ ਹੋਈ ਹੈ। (ਸਾਰੇ) ਗਵਾਲੇ ਕਹਿੰਦੇ ਹਨ ਕਿ ਇਹ ਪ੍ਰਤਾਪੀ ਕ੍ਰਿਸ਼ਨ ਥੋੜੇ ਹੀ ਦਿਨਾਂ ਵਿਚ ਵੈਰੀਆਂ ਨੂੰ ਮਾਰ ਦੇਵੇਗਾ। ਜਗਤ ਦੇ ਸਾਰੇ ਪਾਪੀਆਂ ਨੂੰ ਮਾਰਨ ਲਈ ਇਸ ਨੇ ਇਹ ਸਰੂਪ ਧਾਰਨ ਕੀਤਾ ਹੈ।੩੮੯।

ਜਿਸ ਨਾਲ ਇਕ ਵਾਰ ਬ੍ਰਹਮਾ ਨੇ ਛਲ ਪੂਰਵਕ ਗਵਾਲਿਆਂ ਦੀ ਸਾਰੀ ਮੰਡਲੀ ਚੁਰਾ ਲਈ ਸੀ, ਉਸੇ (ਸ੍ਰੀ ਕ੍ਰਿਸ਼ਨ ਨੇ) ਕੌਤਕ ਵੇਖਣ ਲਈ ਫਿਰ (ਉਨ੍ਹਾਂ ਸਾਰਿਆਂ ਨੂੰ) ਪਰਬਤ ਦੀ ਗੁਫ਼ਾ ਵਿਚ ਛਿਪਾ ਰਖਿਆ ਸੀ। ਬਿਨਾ ਉਸ ਉਤੇ ਕ੍ਰੋਧ ਕੀਤੇ ਕਾਨ੍ਹ ਨੇ (ਸੋਚਿਆ ਕਿ ਕੌਤਕ) ਕੀਤੇ ਬਿਨਾ ਹੁਣ ਸੰਵਰਨਾ ਨਹੀਂ। (ਇਸ ਲਈ) ਛਿਣ ਭਰ ਵਿਚ ਉਹੋ ਜਿਹੇ ਸਾਰੇ ਵੱਛੇ ਅਤੇ ਗਵਾਲ ਬਾਲਕਾਂ ਦੀ ਮੰਡਲੀ ਬਣਾ ਲਈ ਸੀ।੩੯੦।

ਕਾਨ੍ਹ ਨੇ ਪਰਬਤ ਨੂੰ ਉਖਾੜ ਕੇ ਹੱਥ ਉਤੇ ਧਰ ਲਿਆ ਅਤੇ ਉਸ ਹੇਠਾਂ ਸਾਰਿਆਂ ਗਵਾਲਿਆਂ ਨੂੰ ਕਢ ਲਿਆ। ਤਦੋਂ ਪੂਤਨਾ (ਬਕੀ), ਬਕਾਸੁਰ, ਗਡਾਸੁਰ ਅਤੇ ਤ੍ਰਿਣਾਵਰਤ ਆਦਿ ਸੂਰਵੀਰਾਂ ਨੂੰ ਛਿਣ ਭਰ ਵਿਚ ਹੀ ਮਾਰ ਮੁਕਾਇਆ। ਜਿਨ੍ਹਾਂ ਨੇ ਕਾਲੀ ਨਾਗ ਨੂੰ ਛਿਣ ਵਿਚ ਨਥ ਲਿਆ, ਉਸ ਦਾ ਧਿਆਨ ਕਦੇ ਵੀ ਨ ਛਡੋ। ਇਥੋ ਤਕ ਸਾਰੇ ਸੰਤ ਜਨਾਂ ਨੇ ਕ੍ਰਿਸ਼ਨ ਦੀ ਕਥਾ ਸੁਣ ਲਈ ਹੈ, ਹੁਣ ਇਕ ਹੋਰ ਕਥਾ ਸੁਣ ਲਵੋ।੩੯੧।

*ਗੋਪ ਬਾਚ ਨੰਦ ਜੂ ਸੋ*

*ਸਵੈਯਾ*

ਨੰਦ ਕੇ ਅਗ੍ਰਜ ਕਾਨ੍ਹ ਪਰਾਕ੍ਰਮ ਗੋਪਨ ਜਾਇ ਕਹਿਯੋ ਸੁ ਸਬੈ।
ਦੈਤ ਅਘਾਸੁਰ ਅਉਰ ਤ੍ਰਿਨਾਵ੍ਰਤ ਯਾਹਿ ਬਧਿਯੋ ਉਡਿ ਬੀਚ ਨਭੈ।
ਫੁਨਿ ਮਾਰਿ ਡਰੀ ਬਕਈ ਸਭ ਗੋਪਨ ਦਾਨ ਦਯੋ ਇਹ ਕਾਨ੍ਹ ਅਭੈ।
ਸੁਨੀਐ ਪਤਿ ਕੋਟਿ ਉਪਾਵ ਕਰੋ ਕੋਊ ਪੈ ਇਹ ਸੋ ਸੁਤ ਨਾਹਿ ਲਭੈ। ੩੯੨।

ਗੋਪਨ ਕੀ ਬਿਨਤੀ ਸੁਨੀਐ ਪਤਿ ਧਿਆਨ ਧਰੈ ਇਹ ਕੋ ਰਣਗਾਮੀ।
ਧਿਆਨ ਧਰੈ ਇਹ ਕੋ ਮੁਨਿ ਈਸਰ ਧਿਆਨ ਧਰੈ ਇਹ ਕਾਇਰ ਕਾਮੀ।
ਧਿਆਨ ਧਰੈ ਇਹ ਕੋ ਸੁ ਤ੍ਰਿਯਾ ਸਭ ਧਿਆਨ ਧਰੈ ਇਹ ਦੇਖਨ ਬਾਮੀ।
ਸਤਿ ਲਖਿਯੋ ਹਮ ਕੈ ਕਰਤਾ ਜਗ ਸਤਿ ਕਹਿਯੋ ਮਤ ਕੈ ਨਹਿ ਖਾਮੀ। ੩੯੩।

ਹੈ ਭਗਵਾਨ ਬਲੀ ਪ੍ਰਗਟਿਯੋ ਸਭ ਗੋਪ ਕਹੈ ਪੁਤਨਾ ਇਨ ਮਾਰੀ।
ਰਾਜ ਬਿਭੀਛਨ ਯਾਹਿ ਦਯੋ ਇਨ ਹੀ ਕੁਪਿ ਰਾਵਨ ਦੈਤ ਸੰਘਾਰੀ।
ਰਛ ਕਰੀ ਪ੍ਰਲਾਦਹਿ ਕੀ ਇਨ ਹੀ ਹਰਨਾਖਸ ਕੀ ਉਰ ਫਾਰੀ।
ਨੰਦ ਸੁਨੋ ਪਤਿ ਲੋਕਨ ਕੈ ਇਨ ਹੀ ਹਮਰੀ ਅਬ ਦੇਹ ਉਬਾਰੀ। ੩੯੪।

ਹੈ ਸਭ ਲੋਗਨ ਕੋ ਕਰਤਾ ਬ੍ਰਿਜ ਭੀਤਰ ਹੈ ਕਰਤਾ ਇਹ ਲੀਲਾ।
ਸਿਖ੍ਯਨ ਕੋ ਬਰਤਾ ਹਰਿ ਹੈ ਇਹ ਸਾਧਨ ਕੋ ਹਰਤਾ ਤਨ ਹੀਲਾ।
ਰਾਖ ਲਈ ਇਨ ਹੀ ਸੀਅ ਕੀ ਪਤਿ ਰਾਖਿ ਲਈ ਤ੍ਰਿਯ ਪਾਰਥ ਸੀਲਾ।
ਗੋਪ ਕਹੈ ਪਤਿ ਸੋ ਸੁਨੀਐ ਇਹ ਹੈ ਕ੍ਰਿਸਨੰ ਬਰ ਬੀਰ ਹਠੀਲਾ। ੩੯੫।

ਦਿਨ ਬੀਤ ਗਏ ਚਕਏ ਗਿਰਿ ਕੇ ਹਰਿ ਜੀ ਬਛਰੇ ਸੰਗ ਲੈ ਬਨਿ ਜਾਵੈ।
ਜਿਉ ਧਰ ਮੂਰਤਿ ਘਾਸੁ ਚੁਗੈ ਭਗਵਾਨ ਮਹਾ ਮਨ ਮੈ ਸੁਖ ਪਾਵੈ।
ਲੈ ਮੁਰਲੀ ਅਪੁਨੇ ਕਰ ਮੈ ਕਰਿ ਭਾਵ ਘਨੇ ਹਿਤ ਸਾਥ ਬਜਾਵੈ।
ਮੋਹਿ ਰਹੈ ਜੁ ਸੁਨੈ ਪਤਨੀ ਸੁਰ ਮੋਹਿ ਰਹੈ ਧੁਨਿ ਜੋ ਸੁਨਿ ਪਾਵੈ। ੩੯੬।

ਕੁਪ ਕੈ ਜਿਨਿ ਬਾਲਿ ਮਰਿਓ ਛਿਨ ਮੈ ਅਰੁ ਰਾਵਨ ਕੀ ਜਿਨਿ ਸੈਨ ਮਰੀ ਹੈ।
ਜਾਹਿ ਬਿਭੀਛਨ ਰਾਜ ਦਯੋ ਛਿਨ ਮੈ ਜਿਹ ਕੀ ਤਿਹ ਲੰਕ ਕਰੀ ਹੈ।
ਮੁਰ ਮਾਰਿ ਦਯੋ ਘਟਿਕਾਨ ਕਰੀ ਰਿਪੁ ਜਾ ਸੀਅ ਕੀ ਜੀਯ ਪੀਰ ਹਰੀ ਹੈ।
ਸੋ ਬ੍ਰਿਜ ਭੂਮਿ ਬਿਖੈ ਭਗਵਾਨ ਸੁ ਗਊਅਨ ਕੈ ਮਿਸ ਖੇਲ ਕਰੀ ਹੈ। ੩੯੭।



*ਗਵਾਲਿਆਂ ਨੇ ਨੰਦ ਜੀ ਨੂੰ ਕਿਹਾ --*

*ਸਵੈਯਾ*

ਸਾਰਿਆਂ ਗਵਾਲਿਆਂ ਨੇ ਨੰਦ ਅਗੇ ਕਾਨ੍ਹ ਦੇ ਪਰਾਕ੍ਰਮ ਦਾ ਵਰਣਨ ਕਰ ਕੇ ਕਿਹਾ-- ਅਘਾਸੁਰ ਅਤੇ ਤ੍ਰਿਣਾਵਰਤ ਦੈਂਤਾਂ ਨੂੰ (ਇਸ ਨੇ) ਆਕਾਸ਼ ਵਿਚ ਉਡ ਕੇ ਮਾਰਿਆ ਸੀ। ਫਿਰ ਪੂਤਨਾ ਨੂੰ ਮਾਰ ਦਿੱਤਾ ਅਤੇ ਹੁਣ ਸਾਰਿਆਂ ਗਵਾਲਿਆਂ ਨੂੰ ਅਭੈ-ਦਾਨ ਦਿੱਤਾ ਹੈ। ਹੇ ਸੁਆਮੀ! ਸੁਣੋ, ਜੇ ਕੋਈ ਕਰੋੜਾਂ ਉਪਾ ਕਰੇ ਤਾਂ ਵੀ ਇਸ ਵਰਗਾ ਪੁੱਤਰ ਨਹੀਂ ਲਭਣਾ।੩੯੨।

ਹੇ ਸੁਆਮੀ! ਸਾਰਿਆਂ ਗਵਾਲਾਂ ਦੀ ਬੇਨਤੀ ਸੁਣੋ, ਰਣ-ਭੂਮੀ ਵਿਚ ਜਾਣ ਵਾਲੇ ਇਸੇ ਦਾ ਧਿਆਨ ਧਰਦੇ ਹਨ। ਇਸੇ ਦਾ ਧਿਆਨ ਮੁਨੀ ਅਤੇ ਸ਼ਿਵ ਧਰਦੇ ਹਨ ਅਤੇ ਕਾਇਰ ਅਤੇ ਕਾਮੀ ਪੁਰਸ਼ ਵੀ ਇਸੇ ਦਾ ਧਿਆਨ ਧਰਦੇ ਹਨ। ਸਾਰੀਆਂ ਇਸਤਰੀਆਂ ਇਸ ਦਾ ਧਿਆਨ ਧਰਦੀਆਂ ਹਨ ਅਤੇ ਇਸਤਰੀਆਂ ਵਾਲੇ (ਗ੍ਰਿਹਸਥੀ) ਵੀ ਇਸੇ ਦਾ ਧਿਆਨ ਧਰਦੇ ਹਨ। ਅਸੀਂ ਨਿਸਚੇ ਪੂਰਵਕ ਜਾਣ ਲਿਆ ਹੈ (ਕਿ ਇਹੀ) ਜਗ ਦਾ ਕਰਤਾ ਹੈ। (ਇਹ ਗੱਲ) ਸੱਚੀ ਕਹੀ ਹੈ; ਇਸ ਵਿਚ ਬੁੱਧੀ ਦੀ ਕੋਈ ਕਚਿਆਈ ਨਹੀਂ ਹੈ।੩੯੩।

ਸਾਰੇ ਗਵਾਲੇ ਕਹਿਣ ਲਗੇ ਕਿ ਬਲਵਾਨ ਭਗਵਾਨ (ਸ੍ਰੀ ਕ੍ਰਿਸ਼ਨ) ਪੈਦਾ ਹੋਇਆ ਹੈ, ਇਸੇ ਨੇ ਪੂਤਨਾ ਮਾਰੀ ਹੈ। ਇਸੇ ਨੇ ਵਿਭੀਸ਼ਣ ਨੂੰ ਰਾਜ ਦਿੱਤਾ ਹੈ ਅਤੇ ਕ੍ਰੋਧ ਕਰ ਕੇ ਰਾਵਣ ਦੈਂਤ ਨੂੰ ਮਾਰਿਆ ਹੈ। ਇਸੇ ਨੇ ਹਿਰਨਾਖਸ਼ (ਹਿਰਣ੍ਯਕਸ਼ਿਪੁ) ਦੀ ਛਾਤੀ ਪਾੜ ਕੇ ਪ੍ਰਹਿਲਾਦ ਭਗਤ ਦੀ ਰਖਿਆ ਕੀਤੀ ਸੀ। ਹੇ ਨੰਦ! ਸੁਣੋ, ਇਸੇ ਨੇ ਇੰਦਰ ਤੋਂ ਸਾਡੇ ਸ਼ਰੀਰਾਂ ਨੂੰ ਬਚਾਇਆ ਹੈ।੩੯੪।

(ਜੋ) ਸਾਰੇ ਲੋਕਾਂ ਦਾ ਕਰਤਾ ਹੈ, ਓਹੀ (ਕ੍ਰਿਸ਼ਨ ਹੋ ਕੇ) ਬ੍ਰਜ-ਭੂਮੀ ਵਿਚ ਲੀਲਾ ਕਰ ਰਿਹਾ ਹੈ। (ਇਹੀ) ਸ਼ਿਸ਼ਾਂ ਨੂੰ ਵਰ ਦੇਣ ਵਾਲਾ ਹਰਿ ਹੈ ਅਤੇ ਇਹੀ ਸਾਧਾਂ ਦੇ ਦੁਖ ਨੂੰ ਹਰਨ ਵਾਲਾ ਹੈ। ਇਸ ਨੇ ਹੀ ਸੀਤਾ ਦੀ ਪਤਿ ਰਖੀ ਸੀ ਅਤੇ ਇਸੇ ਨੇ ਦ੍ਰੋਪਦੀ ਦੇ ਸ਼ੀਲ ਦੀ ਰਖਿਆ ਕੀਤੀ ਸੀ। ਗਵਾਲੇ ਕਹਿੰਦੇ ਹਨ -- ਹੇ ਸੁਆਮੀ (ਨੰਦ)! ਸੁਣੋ, ਇਹ ਕ੍ਰਿਸ਼ਨ ਬੜਾ ਬਲਵਾਨ ਅਤੇ ਹਠੀਲਾ ਸੂਰਮਾ ਹੈ।੩੯੫।

ਪਰਬਤ ਨੂੰ ਚੁਕਣ ਵਾਲੀ (ਘਟਨਾ ਨੂੰ ਹੋਇਆਂ) ਕਈ ਦਿਨ ਬੀਤ ਗਏ। ਸ੍ਰੀ ਕ੍ਰਿਸ਼ਨ ਵੱਛਿਆਂ ਨੂੰ ਨਾਲ ਲੈ ਕੇ ਬਨ ਵਿਚ ਜਾਂਦੇ ਹਨ ਅਤੇ ਮੂਰਤ-ਧਾਰੀ ਵੱਛੇ ਘਾਹ ਚੁਗਦੇ ਹਨ, ਭਗਵਾਨ ਮਨ ਵਿਚ ਬਹੁਤ ਸੁਖ ਪ੍ਰਾਪਤ ਕਰਦੇ ਹਨ। ਆਪਣੇ ਹੱਥ ਵਿਚ ਮੁਰਲੀ ਲੈ ਕੇ ਅਤੇ (ਮਨ ਵਿਚ) ਬਹੁਤ ਭਾਵ ਕਰ ਕੇ ਪ੍ਰੇਮ ਨਾਲ ਵਜਾਉਂਦੇ ਹਨ। (ਉਸ ਮੁਰਲੀ ਦੀ) ਧੁਨ ਜੋ ਦੇਵ-ਇਸਤਰੀਆਂ ਸੁਣਦੀਆਂ ਹਨ, (ਉਹ) ਮੋਹਿਤ ਹੋ ਜਾਂਦੀਆਂ ਹਨ ਅਤੇ (ਜੋ) ਹੋਰ ਕੋਈ ਵੀ ਸੁਣਦਾ ਹੈ, (ਉਹ ਵੀ) ਮੋਹਿਆ ਜਾਂਦਾ ਹੈ।੩੯੬।

ਜਿਸ ਨੇ ਕ੍ਰੋਧਵਾਨ ਹੋ ਕੇ ਬਾਲੀ ਨੂੰ ਛਿਣ ਭਰ ਵਿਚ ਮਾਰ ਦਿੱਤਾ ਹੈ ਅਤੇ ਜਿਸ ਨੇ ਰਾਵਣ ਦੀ ਸੈਨਾ ਮਾਰ ਦਿੱਤੀ ਹੈ। ਜਿਸ ਨੇ ਛਿਣ ਵਿਚ ਹੀ ਵਿਭੀਸ਼ਣ ਨੂੰ ਰਾਜ ਦੇ ਦਿੱਤਾ ਸੀ ਅਤੇ ਜਿਸ ਨੇ ਲੰਕਾ ਉਸ ਦੀ ਕਰ ਦਿੱਤੀ ਸੀ। ਜਿਸ ਨੇ ਮੁਰ ਦੈਂਤ ਨੂੰ ਮਾਰਿਆ ਸੀ ਅਤੇ ਕੁੰਭਕਰਨ ਅਤੇ ਹਾਥੀ ਦੇ ਵੈਰੀ (ਗ੍ਰਾਹ) ਨੂੰ ਨਸ਼ਟ (ਕਰ ਦਿੱਤਾ ਸੀ); ਫਿਰ ਜਿਸ ਨੇ ਸੀਤਾ ਦੇ ਦਿਲ ਦੀ ਪੀੜ ਹਰ ਲਈ ਸੀ, ਓਹੀ ਭਗਵਾਨ ਬ੍ਰਜ-ਭੂਮੀ ਵਿਚ ਗਊਆਂ ਦੇ (ਚਰਾਉਣ ਦੇ) ਬਹਾਨੇ ਨਾਲ ਲੀਲਾ ਕਰ ਰਿਹਾ ਹੈ। ੩੯੭।

ਜਾਹਿ ਸਹੰਸ੍ਰ ਫਨੀ ਤਨ ਊਪਰਿ ਸੋਇ ਕਰੀ ਜਲ ਭੀਤਰ ਕ੍ਰੀੜਾ।
ਜਾਹਿ ਬਿਭੀਛਨ ਰਾਜ ਦਯੋ ਅਰੁ ਜਾਹਿ ਦਈ ਕੁਪਿ ਰਾਵਨ ਪੀੜਾ।
ਜਾਹਿ ਦਯੋ ਕਰ ਕੈ ਜਗ ਭੀਤਰ ਜੀਵ ਚਰਾਚਰ ਅਉ ਗਜ ਕੀੜਾ।
ਖੇਲਤ ਸੋ ਬ੍ਰਿਜ ਭੂਮਿ ਬਿਖੈ ਜਿਨਿ ਕੀਲ ਸੁਰਾਸੁਰ ਬੀਚ ਝਗੀੜਾ। ੩੯੮।

ਬੀਰ ਬਡੇ ਦੁਰਜੋਧਨ ਆਦਿਕ ਜਾਹਿ ਮਰਾਇ ਡਰੇ ਰਨਿ ਛਤ੍ਰੀ।
ਜਾਹਿ ਮਰਿਯੋ ਸਿਸੁਪਾਲ ਰਿਸੈ ਕਰਿ ਰਾਜਨ ਮੈ ਕ੍ਰਿਸਨੰ ਬਰ ਅਤ੍ਰੀ।
ਖੇਲਤ ਹੈ ਸੋਊ ਗਊਅਨ ਮੈ ਜੋਊ ਹੈ ਜਗ ਕੋ ਕਰਤਾ ਬਧ ਸਤ੍ਰੀ।
ਆਗਿ ਸੋ ਧੂਮ੍ਰ ਲਪੇਟਤ ਜਿਉ ਫੁਨਿ ਗੋਪ ਕਹਾਵਤ ਹੈ ਇਹ ਛਤ੍ਰੀ। ੩੯੯।

ਕਰ ਜੁਧ ਮਰੇ ਇਕਲੇ ਮਧੁ ਕੀਟਭ ਰਾਜੁ ਸਤਕ੍ਰਿਤ ਕੋ ਜਿਹ ਦੀਆ।
ਕੁੰਭਕਰਨ ਮਰਿਯੋ ਜਿਨਿ ਹੈ ਅਰੁ ਰਾਵਨ ਕੋ ਛਿਨ ਮੈ ਬਧ ਕੀਆ।
ਰਾਜੁ ਬਿਭੀਛਨ ਦੇ ਕਰਿ ਆਨੰਦ ਅਉਧਿ ਚਲਿਯੋ ਸੰਗਿ ਲੈ ਕਰਿ ਸੀਆ।
ਪਾਪਨ ਕੇ ਬਧ ਕਾਰਨ ਸੋ ਅਵਤਾਰ ਬਿਖੈ ਬ੍ਰਿਜ ਕੇ ਅਬ ਲੀਆ। ੪੦੦।

ਜੋ ਉਪਮਾ ਹਰਿ ਕੀ ਕਰੀ ਗੋਪਨ ਤਉ ਪਤਿ ਗੋਪਨ ਬਾਤ ਕਹੀ ਹੈ।
ਜੋ ਇਹ ਕੋ ਬਲੁ ਆਇ ਕਹਿਯੋ ਗਰਗੈ ਹਮ ਸੋ ਸੋਊ ਬਾਤ ਸਹੀ ਹੈ।
ਪੂਤੁ ਕਹਿਯੋ ਬਸੁਦੇਵਹਿ ਕੋ ਦਿਜ ਤਾਹਿ ਮਿਲਿਯੋ ਫੁਨਿ ਮਾਨਿ ਇਹੀ ਹੈ।
ਜੋ ਇਹ ਕੋ ਫੁਨਿ ਮਾਰਨ ਆਯੋ ਸੁ ਤਾਹੀ ਕੀ ਦੇਹ ਗਈ ਨ ਰਹੀ ਹੈ। ੪੦੧।

## ਅਥ ਇੰਦ੍ਰ ਆਇ ਦਰਸਨ ਕੀਆ ਅਰੁ ਬੇਨਤੀ ਕਰਤ ਭਯਾ

*ਸਵੈਯਾ*

ਦਿਨ ਏਕ ਗਏ ਬਨ ਕੋ ਹਰਿ ਜੀ ਮਘਵਾ ਤਜਿ ਮਾਨ ਹਰੀ ਪਹਿ ਆਯੋ।
ਪਾਪਨ ਕੇ ਬਖਸਾਵਨ ਕੋ ਹਰਿ ਕੇ ਤਰਿ ਪਾਇਨ ਸੀਸ ਨਿਵਾਯੋ।
ਅਉਰ ਕਰੀ ਬਿਨਤੀ ਹਰਿ ਕੀ ਅਤਿ ਹੀ ਤਿਹ ਤੇ ਭਗਵਾਨ ਰਿਝਾਯੋ।
ਚੂਕ ਭਈ ਹਮ ਤੇ ਕਹਿਯੋ ਸਕ੍ਰ ਸੁ ਕੈ ਹਰਿ ਜੀ ਤੁਮ ਕੌ ਨਹਿ ਪਾਯੋ। ੪੦੨।

ਤੂ ਜਗ ਕੋ ਕਰਤਾ ਕਰੁਨਾਨਿਧਿ ਤੂ ਸਭ ਲੋਗਨ ਕੋ ਕਰਤਾ ਹੈ।
ਤੂ ਮੁਰ ਕੋ ਮਰੀਯਾ ਰਿਪੁ ਰਾਵਨ ਭੂਰਿਸਿਲਾ ਤ੍ਰੀਯਾ ਕੋ ਭਰਤਾ ਹੈ।
ਤੂ ਸਭ ਦੇਵਨ ਕੋ ਪਤਿ ਹੈ ਅਰੁ ਸਾਧਨ ਕੇ ਦੁਖ ਕੋ ਹਰਤਾ ਹੈ।
ਜੋ ਤੁਮਰੀ ਕਛੁ ਭੂਲ ਕਰੈ ਤਿਹ ਕੇ ਫੁਨਿ ਤੂ ਤਨ ਕੋ ਮਰਤਾ ਹੈ। ੪੦੩।



ਜਿਸਨੇ ਹਜ਼ਾਰ ਫਣਾਂ ਵਾਲੇ ਸ਼ੇਸ਼ਨਾਗ ਉਤੇ ਸੌਂ ਕੇ ਜਲ ਦੇ ਵਿਚ ਲੀਲਾਵਾਂ ਕੀਤੀਆਂ ਹਨ। ਜਿਸ ਨੇ ਵਿਭੀਸ਼ਣ ਨੂੰ (ਲੰਕਾ ਦਾ) ਰਾਜ ਦਿੱਤਾ ਹੈ ਅਤੇ ਕ੍ਰੋਧ ਕਰ ਕੇ ਰਾਵਣ ਨੂੰ ਦੁਖ ਦਿੱਤਾ ਹੈ। ਜਿਸ ਨੇ ਜਗਤ ਵਿਚ ਹਾਥੀ ਤੋਂ ਲੈ ਕੇ ਕੀੜੀ ਤਕ ਦੇ ਚਰ ਅਤੇ ਅਚਰ ਪੈਦਾ ਕਰ ਕੇ ਜੀਵਨ ਦਿੱਤਾ ਹੈ। ਜਿਸ ਨੇ ਦੇਵਤਿਆਂ ਅਤੇ ਦੈਂਤਾਂ ਵਿਚ ਝਗੜਾ ਪੈਦਾ ਕੀਤਾ ਸੀ, (ਉਹੀ ਕ੍ਰਿਸ਼ਨ ਰੂਪ ਹੋ ਕੇ) ਬ੍ਰਜ-ਭੂਮੀ ਵਿਚ ਕੌਤਕ ਕਰ ਰਿਹਾ ਹੈ।੩੯੮।

ਜਿਸ ਨੇ ਦੁਰਯੋਧਨ ਵਰਗੇ ਵੱਡੇ ਵੱਡੇ ਸੂਰਵੀਰ ਛਤ੍ਰੀ ਰਣ ਵਿਚ ਮਰਵਾ ਦਿੱਤੇ ਹਨ। ਜਿਸ ਨੇ ਕ੍ਰੋਧ ਕਰ ਕੇ ਸ਼ਿਸ਼ੁਪਾਲ ਨੂੰ ਮਾਰ ਸੁਟਿਆ ਹੈ, (ਉਹ) ਕ੍ਰਿਸ਼ਨ ਰਾਜਿਆਂ ਵਿਚ ਅਸਤ੍ਰ ਚਲਾਉਣ ਵਿਚ ਸ੍ਰੇਸ਼ਠ ਅਤੇ ਨਿਪੁਣ ਹੈ। ਜੋ ਸਸਤ੍ਰ ਧਾਰੀ (ਹੋ ਕੇ) ਜਗਤ ਨੂੰ ਬੱਧ ਕਰਨ ਵਾਲਾ ਹੈ, ਉਹੋ (ਗੁਆਲਾ ਹੋ ਕੇ) ਗਊਆਂ ਵਿਚ ਖੇਡ ਕਰਦਾ ਹੈ। ਜਿਵੇਂ ਅੱਗ ਧੂੰਏ ਨਾਲ ਲਿਪਟੀ ਹੋਈ ਹੁੰਦੀ ਹੈ, (ਇਸੇ ਤਰ੍ਹਾਂ ਹੀ) ਇਹ ਛਤ੍ਰੀ ਹੋ ਕੇ ਫਿਰ ਆਪ ਗੁਆਲਾ ਅਖਵਾਉਂਦਾ ਹੈ।੩੯੯।

ਜਿਸ ਨੇ ਇਕੱਲਿਆਂ ਹੀ ਮਧੁ ਤੇ ਕੈਟਭ ਨਾਲ ਯੁੱਧ ਕੀਤਾ ਸੀ ਅਤੇ ਜਿਸ ਨੇ ਇੰਦਰ (ਨੂੰ ਸੁਅਰਗ ਦਾ) ਰਾਜ ਦਿੱਤਾ ਸੀ। ਜਿਸ ਨੇ ਕੁੰਭਕਰਨ ਨੂੰ ਮਾਰਿਆ ਸੀ ਅਤੇ ਜਿਸ ਨੇ ਇਕ ਛਿਣ ਵਿਚ ਹੀ ਰਾਵਣ ਦਾ ਬੱਧ ਕਰ ਦਿੱਤਾ ਸੀ। (ਜੋ) ਵਿਭੀਸ਼ਣ ਨੂੰ (ਲੰਕਾ ਦਾ) ਰਾਜ ਦੇ ਕੇ ਅਤੇ ਆਨੰਦ ਪੂਰਵਕ ਸੀਤਾ ਨੂੰ ਨਾਲ ਲੈ ਕੇ ਅਯੋਧਿਆ ਨੂੰ ਤੁਰ ਪਿਆ ਸੀ। ਉਸ ਨੇ ਪਾਪੀਆਂ ਨੂੰ ਨਸ਼ਟ ਕਰਨ ਲਈ ਹੀ ਹੁਣ ਆ ਕੇ ਬ੍ਰਜ-ਭੂਮੀ ਵਿਚ ਅਵਤਾਰ ਧਾਰਨ ਕੀਤਾ ਹੈ।੪੦੦।

ਜਦ ਗਵਾਲਿਆਂ ਨੇ ਕ੍ਰਿਸ਼ਨ ਦੀ ਇਸ ਤਰ੍ਹਾਂ ਉਪਮਾ ਕੀਤੀ, ਤਦ ਗਵਾਲਿਆਂ ਦੇ ਸੁਆਮੀ (ਨੰਦ) ਨੇ ਇਹ ਗੱਲ ਕਹੀ ਕਿ ਗਰਗ (ਮੁਨੀ) ਨੇ ਆ ਕੇ ਇਸ ਦੇ ਬਲ ਬਾਰੇ ਸਾਨੂੰ ਕਿਹਾ ਸੀ, ਉਸ ਦੀ ਗੱਲ ਸਹੀ ਹੈ। ਪੰਡਿਤ (ਮੁਨੀ) ਨੇ ਕਿਹਾ ਸੀ, ਬਸੁਦੇਵ ਦਾ ਜੋ ਪੁੱਤਰ ਹੈ, ਇਹੀ ਉਸ ਨੂੰ ਦਰਗਾਹ ਤੋਂ ਮਾਣ ਮਿਲਿਆ ਹੈ। ਜੋ ਵੀ ਇਸ ਨੂੰ ਮਾਰਨ ਲਈ ਆਇਆ ਸੀ, ਉਸ ਦੀ ਦੇਹ ਨ ਰਹੀ, ਨਸ਼ਟ ਹੋ ਗਈ।੪੦੧।

## ਹੁਣ ਇੰਦ੍ਰ ਨੇ ਆ ਕੇ ਦਰਸ਼ਨ ਕੀਤਾ ਅਤੇ ਬੇਨਤੀ ਕਰਨ ਲਗਾ

*ਸਵੈਯਾ*

ਇਕ ਦਿਨ ਸ੍ਰੀ ਕ੍ਰਿਸ਼ਨ ਬਨ ਨੂੰ ਗਏ, ਤਦੋਂ ਇੰਦਰ (ਆਪਣਾ) ਅਭਿਮਾਨ ਤਿਆਗ ਕੇ ਸ੍ਰੀ ਕ੍ਰਿਸ਼ਨ ਕੋਲ ਆਇਆ। (ਆਪਣੇ) ਪਾਪਾਂ ਨੂੰ ਬਖ਼ਸ਼ਾਉਣ ਲਈ (ਉਸ ਨੇ) ਕ੍ਰਿਸ਼ਨ ਜੀ ਦੇ ਚਰਨਾਂ ਉਤੇ ਸੀਸ ਨਿਵਾਇਆ ਅਤੇ (ਸ੍ਰੀ ਕ੍ਰਿਸ਼ਨ ਅਗੇ) ਹੋਰ ਵੀ ਬਹੁਤ ਬੇਨਤੀ ਕੀਤੀ ਅਤੇ ਉਸ ਨਾਲ ਸ੍ਰੀ ਕ੍ਰਿਸ਼ਨ ਨੂੰ ਰਿਝਾ ਲਿਆ। ਇੰਦਰ ਨੇ ਕਿਹਾ--ਮੇਰੇ ਪਾਸੋਂ ਭੁਲ ਹੋ ਗਈ ਹੈ, ਹੇ ਹਰੀ! (ਮੈਂ) ਤੁਹਾਡੇ ਭੇਦ ਨੂੰ ਨਹੀਂ ਪਾਇਆ।੪੦੨।

(ਇੰਦਰ ਨੇ ਫਿਰ ਕਿਹਾ--) ਹੇ ਕਰੁਨਾਨਿਧੀ! ਤੁਸੀਂ ਜਗਤ ਦਾ ਕਰਤਾ ਹੋ ਅਤੇ ਤੁਸੀਂ ਹੀ ਸਾਰੇ ਲੋਕਾਂ ਨੂੰ ਬਣਾਉਣ ਵਾਲੇ ਹੋ। ਤੁਸੀਂ ਮੁਰ ਦੈਂਤ ਨੂੰ ਮਾਰਨ, ਰਾਵਣ ਦੇ ਵੈਰੀ (ਰਾਮ) ਅਤੇ 'ਭੂਰਿਸਿਲਾ' (ਨਰਕਾਸੁਰ) ਦੀਆਂ ਇਸਤਰੀਆਂ ਦੇ ਸੁਆਮੀ ਹੋ। ਤੁਸੀਂ ਸਾਰੇ ਦੇਵਤਿਆਂ ਦੇ ਸੁਆਮੀ ਹੋ ਅਤੇ ਸਾਰੇ ਸਾਧਾਂ ਦੇ ਦੁਖ ਨੂੰ ਨਸ਼ਟ ਕਰਨ ਵਾਲੇ ਹੋ। ਜੋ ਕੋਈ ਤੁਹਾਡੀ ਕੁਝ ਭੁਲ ਕਰਦਾ ਹੈ, ਫਿਰ ਤੁਸੀਂ ਉਸ ਦੇ ਸ਼ਰੀਰ ਨੂੰ ਨਾਸ਼ ਕਰ ਦੇਣ ਵਾਲੇ ਹੋ।੪੦੩।

ਸੁਨਿ ਕਾਨ੍ਹ ਸਤਕ੍ਰਿਤ ਕੀ ਉਪਮਾ ਤਬ ਕਾਮ ਸੁ ਧੇਨ ਗਊ ਚਲਿ ਆਈ।
ਆਇ ਕਰੀ ਉਪਮਾ ਹਰਿ ਕੀ ਬਹੁ ਭਾਤਿਨ ਸੋ ਕਬਿ ਸ੍ਯਾਮ ਬਡਾਈ।
ਗਾਵਤ ਹੀ ਗੁਨ ਕਾਨਰ ਕੇ ਇਕ ਕਿੰਕਰ ਆਇ ਗਈ ਹਰਿ ਪਾਈ।
ਸ੍ਯਾਮ ਕਰੋ ਉਪਮਾ ਕਹਿਯੋ[1] ਪਤਿ ਸੋ ਉਪਮਾ ਬਹੁ ਭਾਤਿਨ ਭਾਈ। ੪੦੪।

ਕਾਨਰ ਕੇ ਪਗ ਪੂਜਨ ਕੋ ਸਭ ਦੇਵਪੁਰੀ ਤਜਿ ਕੈ ਸੁਰ ਆਏ।
ਪਾਇ ਪਰੇ ਇਕ ਪੂਜਤ ਭੇ ਇਕ ਨਾਚ ਉਠੇ ਇਕ ਮੰਗਲ ਗਾਏ।
ਸੇਵ ਕਰੈ ਹਰਿ ਕੀ ਹਿਤ ਕੈ ਕਰਿ ਆਵਤ ਕੇਸਰ ਧੂਪ ਜਗਾਏ।
ਦੈਤਨ ਕੋ ਬਧ ਕੈ ਭਗਵਾਨ ਮਨੋ ਜਗ ਮੈ ਸੁਰ ਫੇਰਿ ਬਸਾਏ। ੪੦੫।

*ਦੋਹਰਾ*

ਦੇਵ ਸਕ੍ਰ ਆਦਿਕ ਸਭੈ ਸਭ ਤਜਿ ਕੈ ਮਨਿ ਮਾਨ।
ਹ੍ਵੈ ਇਕਤ੍ਰ ਕਰਨੈ ਲਗੇ ਕ੍ਰਿਸਨ ਉਸਤਤੀ ਬਾਨਿ। ੪੦੬।

*ਕਬਿਤੁ*

ਪ੍ਰੇਮ ਭਰੇ ਲਾਜ ਕੇ ਜਹਾਜ ਦੋਊ ਦੇਖੀਅਤ ਬਾਰਿ ਭਰੇ ਅਭ੍ਰਨ ਕੀ ਆਭਾ ਕੋ ਧਰਤ ਹੈ।
ਸੀਲ ਕੇ ਹੈ ਸਿੰਧੁ ਗੁਨ ਸਾਗਰ ਉਜਾਗਰ ਕੇ ਨਾਗਰ ਨਵਲ ਨੈਨ ਦੋਖਨ ਹਰਤ ਹੈ।
ਸਤ੍ਰਨ ਸੰਘਾਰੀ ਇਹ ਕਾਨ੍ਹ ਅਵਤਾਰੀ ਜੂ ਕੇ ਸਾਧਨ ਕੋ ਦੇਹ ਦੂਖ ਦੂਰ ਕੋ ਕਰਤ ਹੈ।
ਮਿਤ੍ਰ ਪ੍ਰਤਿਪਾਰਕ ਏ ਜਗ ਕੇ ਉਧਾਰਕ ਹੈ ਦੇਖ ਕੈ ਦੁਸਟ ਜਿਹ ਜੀਯ ਤੇ ਜਰਤ ਹੈ। ੪੦੭।

*ਸਵੈਯਾ*

ਕਾਨ੍ਹ ਕੋ ਸੀਸ ਨਿਵਾਇ ਸਭੈ ਸੁਰ ਆਇਸੁ ਲੈ ਚਲ ਧਾਮਿ ਗਏ ਹੈ।
ਗੋਬਿੰਦ ਨਾਮ ਧਰਿਯੋ ਹਰਿ ਕੋ ਇਹ ਤੈ ਮਨ ਆਨੰਦ ਯਾਦ ਭਏ ਹੈ।
ਰਾਤਿ ਪਰੇ ਚਲਿ ਕੈ ਭਗਵਾਨ ਸੁ ਡੇਰਨਿ ਆਪਨ ਬੀਚ ਅਏ ਹੈ।
ਪ੍ਰਾਤਿ ਭਏ ਜਗ ਕੇ ਦਿਖਬੇ ਕਹੁ ਕੀਨ ਸੁ ਸੁੰਦਰ ਖੇਲ ਨਏ ਹੈ। ੪੦੮।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਇੰਦ੍ਰ ਭੂਲ ਬਖਸਾਵਨ ਨਾਮ ਬਰਨਨੰ ਧਿਆਇ ਸਮਾਪਤਮ।*

੧. 'ਕਹੀਓ'



ਜਦੋਂ ਇੰਦਰ ਨੇ ਕਾਨ੍ਹ ਦੀ ਸਿਫ਼ਤ ਕੀਤੀ ਤਦੋਂ ਕਾਮਧੇਨ ਗਊ ਚਲ ਕੇ (ਕ੍ਰਿਸ਼ਨ ਕੋਲ) ਆ ਗਈ। (ਉਸ ਨੇ ਵੀ) ਆ ਕੇ ਕ੍ਰਿਸ਼ਨ ਦੀ ਬਹੁਤ ਤਰ੍ਹਾਂ ਨਾਲ ਉਪਮਾ ਕੀਤੀ, ਕਵੀ ਸ਼ਿਆਮ ਕਹਿੰਦੇ ਹਨ, (ਉਹ ਬਹੁਤ) ਵਡਿਆਈ ਸੀ। ਕ੍ਰਿਸ਼ਨ ਦੇ ਗੁਣ ਗਾਉਂਦਿਆਂ ਹੋਇਆਂ ਇਕ ਦੇਵ ਕੰਨਿਆਂ ਕ੍ਰਿਸ਼ਨ ਕੋਲ ਆ ਗਈ। ਉਸ ਨੇ (ਆਪਣੇ) ਸੁਆਮੀ (ਇੰਦਰ) ਨੂੰ ਕਿਹਾ -- ਕ੍ਰਿਸ਼ਨ ਦੀ ਉਪਮਾ ਕਰੋ, ਉਹ ਉਪਮਾ (ਮੈਨੂੰ) ਬਹੁਤ ਤਰ੍ਹਾਂ ਨਾਲ ਚੰਗੀ ਲਗਦੀ ਹੈ।੪੦੪।

ਕ੍ਰਿਸ਼ਨ ਦੇ ਚਰਨ ਪੂਜਣ ਲਈ ਸਾਰੇ ਦੇਵਤੇ (ਆਪਣੀ) ਪੁਰੀ (ਸੁਅਰਗ) ਨੂੰ ਛਡ ਕੇ (ਬ੍ਰਜ ਵਿਚ) ਆ ਗਏ ਹਨ। (ਕਈ) ਇਕ (ਕ੍ਰਿਸ਼ਨ ਦੇ) ਚਰਨੀ ਪੈ ਰਹੇ ਹਨ, ਇਕ ਪੂਜਾ ਕਰ ਰਹੇ ਹਨ, ਇਕ ਨਚ ਰਹੇ ਹਨ, (ਇਕ) ਮੰਗਲ-ਗੀਤ ਗਾ ਰਹੇ ਹਨ। (ਕਈ) ਹਿਤ ਕਰ ਕੇ ਕ੍ਰਿਸ਼ਨ ਦੀ ਸੇਵਾ ਕਰਦੇ ਹਨ ਅਤੇ (ਕਈ) ਹੱਥ ਵਿਚ ਕੇਸਰ ਤੇ ਧੂਪ ਜਗਾ ਕੇ ਲਿਆ ਰਹੇ ਹਨ। (ਇਸ ਤਰ੍ਹਾਂ ਪਤਾ ਲਗਦਾ ਹੈ) ਮਾਨੋ ਦੈਂਤਾਂ ਦਾ ਬੱਧ ਕਰ ਕੇ ਭਗਵਾਨ ਨੇ ਦੇਵਤਿਆਂ ਨੂੰ ਜਗਤ ਵਿਚ ਫਿਰ ਤੋਂ ਵਸਾ ਲਿਆ ਹੈ।੪੦੫।

*ਦੋਹਰਾ*

ਇੰਦਰ ਆਦਿਕ ਸਾਰੇ ਦੇਵਤੇ ਮਨ ਵਿਚ ਸਾਰਾ ਅਭਿਮਾਨ ਛਡ ਕੇ ਅਤੇ ਇਕੱਠੇ ਹੋਕੇ ਕ੍ਰਿਸ਼ਨ ਦੀ ਉਸਤਤ ਦੀ ਬਾਣੀ ਉਚਾਰਨ ਲਗੇ ਹਨ।੪੦੬।

*ਕਬਿੱਤ*

(ਕ੍ਰਿਸ਼ਨ ਅਤੇ ਬਲਰਾਮ) ਦੋਵੇਂ ਪ੍ਰੇਮ ਤੇ ਲੱਜਾ ਦੇ ਭਰੇ ਹੋਏ ਜਹਾਜ਼ ਦਿਸਦੇ ਹਨ ਅਤੇ ਪਾਣੀ ਨਾਲ ਭਰੇ ਹੋਏ ਬਦਲਾਂ ਦੀ ਸੁੰਦਰਤਾ ਨੂੰ ਧਾਰਨ ਕਰ ਰਹੇ ਹਨ। ਸ਼ੀਲ ਦੇ ਸਮੁੰਦਰ ਅਤੇ ਗੁਣਾਂ ਦੇ ਸਾਗਰ ਰੂਪ ਵਿਚ ਉਜਾਗਰ ਹੋ ਰਹੇ ਹਨ; ਚੰਚਲ ਤੇ ਸੁੰਦਰ ਅੱਖਾਂ ਨਾਲ ਦੁਖਾਂ ਨੂੰ ਨਸ਼ਟ ਕਰ ਰਹੇ ਹਨ। ਵੈਰੀਆਂ ਨੂੰ ਨਾਸ਼ ਕਰਨ ਵਾਲੇ, ਇਹ ਕ੍ਰਿਸ਼ਨ ਜੀ ਅਵਤਾਰੀ (ਪੁਰਸ਼ ਹਨ) ਅਤੇ ਸਾਧਾਂ ਦੇ ਸ਼ਰੀਰਾਂ ਦੇ ਦੁਖ ਨੂੰ ਦੂਰ ਕਰਨ ਵਾਲੇ ਹਨ। ਮਿਤਰ ਜਨਾਂ ਦੀ ਪਾਲਣਾ ਕਰਨ ਵਾਲੇ ਹਨ, ਜਗਤ ਦੇ ਉਧਾਰਕ ਹਨ, (ਜਿਸ ਨੂੰ) ਵੇਖ ਕੇ ਦੁਸ਼ਟ (ਲੋਕ ਆਪਣੇ) ਮਨ ਵਿਚ ਸੜ ਰਹੇ ਹਨ।੪੦੭।

*ਸਵੈਯਾ*

ਕ੍ਰਿਸ਼ਨ ਨੂੰ ਸੀਸ ਨਿਵਾ ਕੇ ਅਤੇ ਆਗਿਆ ਲੈ ਕੇ ਸਾਰੇ ਦੇਵਤੇ (ਆਪੋ ਆਪਣੇ) ਘਰਾਂ ਨੂੰ ਚਲੇ ਗਏ ਹਨ। (ਉਨ੍ਹਾਂ ਨੇ) ਕ੍ਰਿਸ਼ਨ ਦਾ ਨਾਂ 'ਗੋਬਿੰਦ' ਧਰ ਦਿੱਤਾ ਹੈ, ਇਸ ਕਰ ਕੇ (ਸਾਰੇ ਦੇਵਤੇ) ਮਨ ਵਿਚ ਆਨੰਦਿਤ ਹੋ ਰਹੇ ਹਨ। ਇਧਰ ਰਾਤ ਪੈਣ ਤੇ ਭਗਵਾਨ (ਕ੍ਰਿਸ਼ਨ ਵੀ) ਉਥੋਂ (ਚਲ ਕਰ ਕੇ) ਆਪਣੇ ਡੇਰੇ ਆ ਗਏ। ਪ੍ਰਭਾਤ ਹੁੰਦੇ ਹੀ ਜਾਗ ਕੇ ਜਗਤ ਨੂੰ ਵੇਖਣ ਲਈ (ਉਨ੍ਹਾਂ ਨੇ) ਨਵੇਂ ਨਵੇਂ ਖੇਲ ਕੀਤੇ ਹਨ। ੪੦੮।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ 'ਇੰਦਰ ਭੂਲ ਬਖਸ਼ਾਵਨ' ਨਾਂ ਦੇ ਅਧਿਆਇ ਦੀ ਸਮਾਪਤੀ।*

## ਅਥ ਨੰਦ ਕੋ ਬਰੁਨ ਬਾਧ ਕਰਿ ਲੈ ਗਏ

*ਸਵੈਯਾ*

ਨਿਸਿ ਏਕ ਦ੍ਵਾਦਸਿ ਕੇ ਹਰਿ ਤਾਤ ਚਲਿਯੋ ਜਮੁਨਾ ਮਹਿ ਨ੍ਹਾਵਨ ਕਾਜੈ।
ਆਹਿ ਪਰਿਓ ਜਲ ਮੈ ਬਰੁਨੰ ਗਜ ਕੋਪਿ ਗਹਿਯੋ ਸਭ ਜੋਰਿ ਸਮਾਜੈ।
ਬਾਧ ਚਲੇ ਸੰਗਿ ਲੈ ਬਰੁਨੰ ਪਹਿ ਕਾਨਰ ਕੇ ਬਿਨੁ ਹੀ ਕੁਪਿ ਗਾਜੈ।
ਜਾਇ ਕੈ ਠਾਢਿ ਕਰਿਓ ਜਬ ਹੀ ਪਹਿਚਾਨ ਲਯੋ ਦਰੀਆਵਨ ਰਾਜੈ। ੪੦੯।

ਨੰਦ ਬਿਨਾ ਪੁਰਿ ਸੁੰਨ ਭਯੋ ਸਭ ਹੀ ਮਿਲ ਕੈ ਹਰਿ ਜੀ ਪਹਿ ਆਏ।
ਆਇ ਪ੍ਰਨਾਮ ਕਰੇ ਪਰ ਪਾਇਨ ਨੰਦ ਤ੍ਰਿਯਾਦਿਕ ਤੇ ਘਿਘਿਆਏ।
ਕੈ ਬਹੁ ਭਾਤਨ ਸੋ ਬਿਨਤੀ ਕਰਿ ਕੈ ਭਗਵਾਨ ਕੋ ਆਇ ਰਿਝਾਏ।
ਮੋ ਪਤਿ ਆਜ ਗਏ ਉਠ ਕੈ ਹਮ ਢੂੰਢਿ ਰਹੇ ਕਹੂੰਐ ਨਹੀ ਪਾਏ। ੪੧੦।

*ਕਾਨ੍ਹ ਬਾਚ*

*ਸ੍ਵੈਯਾ*

ਤਾਤ ਕਹਿਓ ਹਸਿ ਕੈ ਜਸੁਧਾ ਪਹਿ ਤਾਤ ਲਿਆਵਨ ਕੌ ਹਮ ਜੈ ਹੈ।
ਸਾਤ ਅਕਾਸ ਪਤਾਲ ਸੁ ਸਾਤਹਿ ਜਾਇ ਜਹੀ ਤਹ ਜਾਹੀ ਤੇ ਲਿਐ ਹੈ।
ਜੌ ਮਰ ਗਿਓ ਤਊ ਜਾ ਜਮ ਕੇ ਪੁਰਿ ਅਯੁਧ ਲੈ ਕੁਪਿ ਭਾਰਥ ਕੈ ਹੈ।
ਨੰਦ ਕੋ ਆਨਿ ਮਿਲਾਇ ਹਉ ਹਉ ਕਿਹ ਜਾਇ ਰਮੇ ਤਊ ਜਾਨ ਨ ਦੈ ਹੈ। ੪੧੧।

ਗੋਪ ਪ੍ਰਨਾਮ ਗਏ ਕਰ ਕੈ ਗ੍ਰਿਹਿ ਤੋ ਹਸਿ ਕੈ ਇਮ ਕਾਨ੍ਹ ਕਹਿਯੋ ਹੈ।
ਗੋਪਨ ਕੇ ਪਤਿ ਕੋ ਮਿਲ ਹੋ ਇਹ ਝੂਠ ਨਹੀ ਫੁਨ ਸਤਿ ਲਹਿਯੋ ਹੈ।
ਗੋਪਨ ਕੇ ਮਨ ਕੋ ਅਤਿ ਹੀ ਦੁਖ ਬਾਤ ਸੁਨੇ ਹਰਿ ਦੂਰਿ ਬਹਿਓ ਹੈ।
ਛਾਡਿ ਅਧੀਰਜ ਦੀਨ ਸਭੋ ਫੁਨਿ ਧੀਰਜ ਕੋ ਮਨ ਗਾਢ ਗਹਿਓ ਹੈ। ੪੧੨।

ਪ੍ਰਾਤ ਭਏ ਹਰਿ ਜੀ ਉਠ ਕੈ ਜਲ ਬੀਚ ਧਸਿਓ ਬਰਨੰ ਪਹਿ ਆਯੋ।
ਆਇ ਕੈ ਠਾਢਿ ਭਯੋ ਜਬ ਹੀ ਨਦੀਆ ਪਤਿ ਪਾਇਨ ਸੋ ਲਪਟਾਯੋ।
ਭ੍ਰਿਤਨ ਮੋ ਅਜਨੇ ਤੁਮ ਤਾਤ ਅਨਿਓ ਬੰਧ ਕੇ ਕਹਿ ਕੈ ਘਿਘਿਆਯੋ।
ਕਾਨ੍ਹ ਛਿਮਾਪਨ ਦੋਖ ਕਰੋ ਇਹ ਭੇਦ ਹਮੈ ਲਖ ਕੈ ਨਹੀ ਪਾਯੋ। ੪੧੩।

ਜਿਨਿ ਰਾਜ ਭਭੀਛਨ[1] ਰੀਝਿ ਦਯੋ ਰਿਸ ਕੈ ਜਿਨਿ ਰਾਵਨ ਖੇਤ ਮਰਿਓ ਹੈ।
ਜਾਹਿ ਮਰਿਓ ਮੁਰ ਨਾਮ ਅਘਾਸੁਰ ਪੈ ਬਲਿ ਕੋ ਛਲ ਸੋ ਜੁ ਛਲਿਓ ਹੈ।
ਜਾਹਿ ਜਲੰਧਰ ਕੀ ਤ੍ਰਿਯ ਕੋ ਤਿਹ ਮੂਰਤਿ ਕੈ ਸਤ ਜਾਹਿ ਟਰਿਯੋ ਹੈ।
ਧੰਨ ਹੈ ਭਾਗ ਕਿਧੋ ਹਮਰੇ ਤਿਹ ਕੋ ਹਮ ਪੇਖਬਿ ਆਜੁ ਕਰਿਓ ਹੈ। ੪੧੪।

---
੧. 'ਬਿਭੀਖਨ'



## ਹੁਣ ਨੰਦ ਨੂੰ ਵਰਨ ਬੰਨ੍ਹ ਕੇ ਲੈ ਗਏ

*ਸਵੈਯਾ*

ਦੁਆਦਸ ਥਿਤ ਦੀ ਇਕ ਰਾਤ ਨੂੰ ਬਾਬਾ ਨੰਦ ਜਮਨਾ ਵਿਚ ਨਹਾਉਣ ਨੂੰ ਚਲਿਆ। ਜਦੋਂ ਨੰਦ ਜਲ ਵਿਚ ਵੜਿਆ ਤਾਂ ਵਰੁਨ (ਦੇਵਤੇ) ਦੇ ਹਾਥੀ ਨੇ ਸਾਰੇ ਸਾਥੀਆਂ ਨੂੰ ਇਕੱਠਾ ਕਰ ਕੇ ਕ੍ਰੋਧ ਨਾਲ (ਉਸ ਨੂੰ ) ਫੜ ਲਿਆ। (ਨੰਦ ਨੂੰ) ਬੰਨ੍ਹ ਕੇ ਆਪਣੇ ਵਰੁਨ ਕੋਲ ਲੈ ਆਇਆ ਹੈ ਅਤੇ ਬਿਨਾ ਕ੍ਰਿਸ਼ਨ ਦੇ ਬਲ ਨੂੰ ਜਾਣੇ ਗੱਜ ਰਿਹਾ ਹੈ। ਜਦੋਂ (ਉਸ ਨੂੰ) ਲੈ ਜਾ ਕੇ ਖੜਾ ਕੀਤਾ ਤਾਂ ਦਰਿਆਵਾਂ ਦੇ ਰਾਜੇ (ਵਰੁਨ ਨੇ ਉਸ ਨੂੰ) ਪਛਾਣ ਲਿਆ।੪੦੯।

ਨੰਦ ਤੋਂ ਬਿਨਾ ਨਗਰ ਸੁੰਨਾ ਹੋ ਗਿਆ ਅਤੇ ਸਾਰੇ (ਗਵਾਲੇ) ਮਿਲ ਕੇ ਸ੍ਰੀ ਕ੍ਰਿਸ਼ਨ ਕੋਲ ਆਏ। ਆ ਕੇ ਪੈਰੀਂ ਪਏ ਅਤੇ ਪ੍ਰਣਾਮ ਕੀਤਾ ਅਤੇ ਨੰਦ ਦੀ ਇਸਤਰੀ (ਜਸੋਧਾ) ਆਦਿ ਨੇ ਲਿਲਕਣੀ ਕਢ ਕੇ ਅਤੇ ਬਹੁਤ ਤਰ੍ਹਾਂ ਨਾਲ ਬੇਨਤੀ ਕਰ ਕੇ ਸ੍ਰੀ ਕ੍ਰਿਸ਼ਨ ਭਗਵਾਨ ਨੂੰ ਰਿਝਾ ਲਿਆ। (ਜਸੋਧਾ ਨੇ ਕਿਹਾ--) ਮੇਰਾ ਪਤੀ ਅਜ ਉਠ ਕੇ (ਇਸ਼ਨਾਨ ਕਰਨ) ਗਏ (ਪਰ ਵਾਪਸ ਨਹੀਂ ਆਏ)। ਅਸੀਂ ਲਭ ਚੁਕੇ ਹਾਂ ਪਰ ਕਿਥੋਂ ਮਿਲੇ ਨਹੀਂ।੪੧੦।

*ਕਾਨ੍ਹ ਨੇ ਕਿਹਾ --*

*ਸਵੈਯਾ*

ਜਸੋਧਾ ਨੂੰ ਪੁੱਤਰ (ਸ੍ਰੀ ਕ੍ਰਿਸ਼ਨ) ਨੇ ਹਸ ਕੇ ਕਿਹਾ ਕਿ ਪਿਤਾ ਨੂੰ ਲਿਆਉਣ ਲਈ ਮੈਂ ਜਾਵਾਂਗਾ। ਸੱਤ ਆਕਾਸ਼ਾਂ ਅਤੇ ਸੱਤ ਪਾਤਾਲਾਂ ਤਕ ਜਾਵਾਂਗਾ, ਜਿਥੇ ਵੀ ਗਿਆ ਹੈ, ਉਥੋਂ ਹੀ ਜਾ ਕੇ ਲਿਆਵਾਂਗਾ। ਜੇ ਮਰ ਗਿਆ ਹੋਇਆ, ਤਾਂ ਯਮਲੋਕ ਵਿਚ ਜਾ ਕੇ, ਕ੍ਰੋਧਵਾਨ ਹੋ ਕੇ ਸ਼ਸਤ੍ਰਾਂ ਨਾਲ ਯੁੱਧ ਕਰਾਂਗਾ। ਮੈਂ ਨੰਦ ਨੂੰ ਲਿਆ ਕੇ ਮਿਲਾ ਦਿਆਂਗਾ। ਜੇ ਕਿਸੇ ਨਾਲ ਮਿਲ ਗਿਆ ਹੋਵੇਗਾ ਤਾਂ ਵੀ ਮੈਂ ਜਾਣ ਨਹੀਂ ਦੇਵਾਂਗਾ।੪੧੧।

(ਜਦੋਂ) ਗਵਾਲੇ ਪ੍ਰਣਾਮ ਕਰ ਕੇ ਘਰਾਂ ਨੂੰ ਚਲੇ ਗਏ, ਤਦੋਂ ਕ੍ਰਿਸ਼ਨ ਨੇ ਹਸ ਕੇ ਇਉਂ ਕਿਹਾ -- ਮੈਂ ਗਵਾਲਿਆਂ ਦੇ ਸੁਆਮੀ (ਨੰਦ) ਨੂੰ ਮਿਲਾਂਗਾ। ਇਹ ਝੂਠ ਨਹੀਂ, ਇਸ ਨੂੰ ਸੱਚ ਸਮਝ ਲਵੋ। ਗਵਾਲਿਆਂ ਦੇ ਮਨ ਵਿਚ (ਜਿਹੜਾ) ਅਤਿ ਅਧਿਕ ਦੁਖ ਸੀ, (ਉਹ) ਕ੍ਰਿਸ਼ਨ ਦੀ ਗੱਲ ਸੁਣ ਕੇ ਦੂਰ ਹੋ ਗਿਆ ਹੈ। ਸਭ ਨੇ ਅਧੀਰਜ ਨੂੰ ਛਡ ਕੇ ਫਿਰ ਧੀਰਜ ਨੂੰ ਮਨ ਵਿਚ ਦ੍ਰਿੜ੍ਹ ਕਰ ਲਿਆ ਹੈ।੪੧੨।

ਪ੍ਰਭਾਤ ਹੁੰਦਿਆਂ ਹੀ ਕ੍ਰਿਸ਼ਨ ਉਠ ਕੇ ਜਲ ਵਿਚ ਦਾਖਲ ਹੋ ਕੇ ਵਰੁਨ (ਦੇਵਤੇ) ਕੋਲ ਆਏ। ਜਿਉਂ ਹੀ ਆ ਕੇ (ਸ੍ਰੀ ਕ੍ਰਿਸ਼ਨ ਵਰੁਨ ਕੋਲ) ਖੜੋਤੇ, (ਤਾਂ ਉਸੇ ਵੇਲੇ) ਨਦੀਆਂ ਦਾ ਸੁਆਮੀ (ਵਰੁਨ) ਚਰਨਾਂ ਨਾਲ ਲਿਪਟ ਗਿਆ। (ਫਿਰ ਕਹਿਣ ਲਗਾ--) 'ਮੇਰੇ ਸੇਵਕਾਂ ਨੇ ਅਣਜਾਣੇ ਹੀ ਤੁਹਾਡੇ ਪਿਤਾ ਨੂੰ ਬੰਨ੍ਹ ਲਿਆਉਂਦਾ ਹੈ'-- (ਇਹ ਕਹਿ ਕੇ ਤਰਲੇ ਕਢਣ ਲਗਾ। ਹੇ ਕ੍ਰਿਸ਼ਨ! ਮੇਰਾ ਦੋਸ਼ ਖਿਮਾ ਕਰੋ, ਅਸੀਂ (ਤੁਹਾਡਾ) ਇਹ ਭੇਦ ਸਮਝ ਨਹੀਂ ਸਕੇ।੪੧੩।

ਜਿਸ ਨੇ ਰੀਝ ਕੇ ਵਿਭੀਸ਼ਣ ਨੂੰ ਰਾਜ ਦਿੱਤਾ ਹੈ ਅਤੇ ਜਿਸਨੇ ਕ੍ਰੋਧਵਾਨ ਹੋ ਕੇ ਰਾਵਣ ਨੂੰ ਯੁੱਧ-ਭੂਮੀ ਵਿਚ ਮਾਰਿਆ ਹੈ, ਜਿਸ ਨੇ ਮੁਰ (ਦੈਂਤ) ਅਤੇ ਅਘਾਸੁਰ ਨਾਂ ਵਾਲੇ (ਦੈਂਤ) ਨੂੰ ਮਾਰਿਆ ਹੈ ਅਤੇ ਛਲ ਨਾਲ ਬਲਿ ਰਾਜੇ ਨੂੰ ਛਲਿਆ ਹੈ; ਜਿਸ ਨੇ ਜਲੰਧਰ ਦੀ ਇਸਤਰੀ ਦੇ ਸਤ ਨੂੰ, ਉਸ (ਦੇ ਪਤੀ ਦਾ) ਸਰੂਪ (ਧਾਰ ਕੇ) ਭੰਗ ਕੀਤਾ ਹੈ; ਸਾਡੇ ਧੰਨਭਾਗ ਹਨ ਜਿਸ ਦਾ ਦਰਸ਼ਨ ਅਸੀਂ ਅਜ ਕੀਤਾ ਹੈ।੪੧੪।

*ਦੋਹਰਾ*

ਪਾਇਨ ਪਰ ਕੈ ਬਰਨਿ ਜੁ ਦਯੋ ਨੰਦ ਕਉ ਸਾਥਿ।
ਕਹਿਯੋ ਭਾਗ ਮੁਹਿ ਧੰਨਿ ਹੈ ਚਲੈ ਪੁਸਤਕਨ ਗਾਥ। ੪੧੫।

*ਸਵੈਯਾ*

ਤਾਤ ਕੋ ਸਾਥ ਲਯੋ ਭਗਵਾਨ ਚਲਿਯੋ ਪੁਰ ਕੋ ਮਨਿ ਆਨੰਦ ਭੀਨੋ।
ਬਾਹਰਿ ਲੋਕ ਮਿਲੇ ਬ੍ਰਿਜ ਕੇ ਕਰਿ ਕਾਨ੍ਹ ਪ੍ਰਨਾਮ ਪ੍ਰਾਕ੍ਰਮ ਕੀਨੋ।
ਪਾਇ ਪਰੇ ਹਰਿ ਕੇ ਬਹੁ ਬਾਰਨ ਦਾਨ ਘਨੋ ਦਿਜ ਲੋਕਨ ਦੀਨੋ।
ਆਇ ਮਿਲਾਇ ਦਯੋ ਬ੍ਰਿਜ ਕੋ ਪਤਿ ਸਤਿ ਹਮੈ ਕਰਤਾ ਕਰ ਦੀਨੋ। ੪੧੬।

*ਨੰਦ ਬਾਚ*

*ਸਵੈਯਾ*

ਬਾਹਰਿ ਆਨਿ ਕਹਿਯੋ ਬ੍ਰਿਜ ਕੇ ਪਤਿ ਕਾਨਰ ਹੀ ਜਗ ਕੋ ਕਰਤਾ ਰੇ।
ਰਾਜ ਦਯੋ ਇਨ ਰੀਝਿ ਬਿਭੀਛਨਿ ਰਾਵਨ ਸੇ ਰਿਪੁ ਕੋਟਿਕ ਮਾਰੇ।
ਭ੍ਰਿਤਨ ਲੈ ਬਰੁਨੈ ਬੰਧਿਓ ਤਿਹ ਤੇ ਮੁਹਿ ਆਨਿਓ ਹੈ ਯਾਹੀ ਛਡਾ ਰੇ।
ਕੈ ਜਗ ਕੋ ਕਰਤਾ ਸਮਝੋ ਇਹ ਕੋ ਕਰਿ ਕੈ ਸਮਝੋ ਨਹੀ ਬਾਰੇ। ੪੧੭।

ਗੋਪ ਸਭੋ ਅਪੁਨੇ ਮਨ ਭੀਤਰ ਜਾਨਿ ਹਰੀ ਇਹ ਭੇਦ ਬਿਚਾਰਿਓ।
ਦੇਖਹਿ ਜਾਇ ਬੈਕੁੰਠ ਸਭੈ ਹਮ ਪੈ ਇਹ ਕੈ ਇਹ ਭਾਤਿ ਉਚਾਰਿਓ।
ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਅਪੁਨੈ ਮੁਖ ਤੇ ਇਮ ਸਾਰਿਓ।
ਗਿਆਨ ਹ੍ਵੈ ਪਾਰਸੁ ਗੋਪਨ ਲੋਹ ਕੌ ਕਾਨ੍ਹ ਸਭੈ ਕਰਿ ਕੰਚਨ ਡਾਰਿਓ। ੪੧੮।

ਜਾਨ ਕੈ ਅੰਤਰਿ ਕੋ ਲਖੀਆ ਜਬ ਰੈਨਿ ਪਰੀ ਤਬ ਹੀ ਪਰਿ ਸੋਏ।
ਦੂਖ ਜਿਤੇ ਜੁ ਹੁਤੇ ਮਨ ਮੈ ਤਿਤਨੇ ਹਰਿ ਨਾਮੁ ਕੇ ਲੇਵਤ ਖੋਏ।
ਆਇ ਗਯੋ ਸੁਪਨਾ ਸਭ ਕੋ ਤਿਹ ਜਾ ਪਿਖਏ ਤ੍ਰੀਯਾ ਨਰ ਦੋਏ।
ਜਾਇ ਅਨੂਪ ਬਿਰਾਜਤ ਥੀ ਤਿਹ ਜਾ ਸਮ ਜਾ ਫੁਨਿ ਅਉਰ ਨ ਕੋਏ। ੪੧੯।

ਸਭ ਗੋਪਿ ਬਿਚਾਰਿ ਕਹਿਯੋ ਮਨ ਮੈ ਇਹ ਬੈਕੁੰਠ ਤੇ ਬ੍ਰਿਜ ਮੋਹਿ ਭਲਾ ਹੈ।
ਕਾਨ੍ਹ ਸਮੈ ਲਖੀਐ ਨ ਇਹਾ ਓਹੁ ਜਾ ਪਿਖੀਐ ਭਗਵਾਨ ਖਲਾ ਹੈ।
ਗੋਰਸ ਖਾਤ ਉਹਾ ਹਮ ਤੇ ਮੰਗਿ ਜੋ ਕਰਤਾ ਸਭ ਜੀਵ ਜਲਾ ਹੈ।
ਸੋ ਹਮਰੇ ਗ੍ਰਿਹਿ ਛਾਛਹਿ ਪੀਵਤ ਜਾਹਿ ਰਮੀ ਨਭ ਭੂਮਿ ਕਲਾ ਹੈ। ੪੨੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਨੰਦ ਜੁ ਕੋ ਬਰੁਣ ਪਾਸ ਤੇ ਛੁਡਾਇ ਲਿਆਇ ਬੈਕੁੰਠ ਦਿਖਾਵ ਸਭ ਗੋਪਿਨ ਕੋ ਧਿਆਇ ਸਮਾਪਤੰ।*



*ਦੋਹਰਾ*

(ਕ੍ਰਿਸ਼ਨ ਦੇ) ਪੈਰੀਂ ਪੈ ਕੇ ਵਰੁਨ ਨੇ ਨੰਦ ਨੂੰ ਨਾਲ ਤੋਰ ਦਿੱਤਾ ਅਤੇ ਕਿਹਾ-- ਮੇਰੇ ਧੰਨ ਭਾਗ ਹਨ ਕਿ (ਇਹ) ਗਾਥਾ ਪੁਸਤਕਾਂ ਵਿਚ (ਚਿਰ ਕਾਲ ਤਕ) ਚਲੇਗੀ।੪੧੫।

*ਸਵੈਯਾ*

ਪਿਤਾ ਨੂੰ ਨਾਲ ਲੈ ਕੇ ਅਤੇ ਆਨੰਦ ਨਾਲ ਭਿਜ ਕੇ ਸ੍ਰੀ ਕ੍ਰਿਸ਼ਨ (ਆਪਣੇ) ਨਗਰ ਨੂੰ ਚਲ ਪਏ। ਬ੍ਰਜ ਦੇ ਲੋਕ ਬਾਹਰ ਹੀ ਮਿਲ ਪਏ ਅਤੇ ਪਰਾਕ੍ਰਮ ਕਰਨ ਕਰ ਕੇ ਕਾਨ੍ਹ ਨੂੰ ਪ੍ਰਣਾਮ ਕਰਨ ਲਗੇ। (ਉਹ ਲੋਕ) ਬਹੁਤ ਵਾਰ ਸ੍ਰੀ ਕ੍ਰਿਸ਼ਨ ਦੇ ਚਰਨੀ ਪਏ ਅਤੇ ਬ੍ਰਾਹਮਣਾਂ ਨੂੰ ਬਹੁਤ ਦਾਨ ਦਿੱਤੇ। (ਜਦ) ਬ੍ਰਜ ਦੇ ਸੁਆਮੀ ਨੂੰ (ਸ੍ਰੀ ਕ੍ਰਿਸ਼ਨ ਨੇ) ਲਿਆ ਕੇ ਮਿਲਾ ਦਿੱਤਾ (ਤਾਂ ਕਹਿਣ ਲਗੇ ਕਿ) ਅਸੀਂ ਸਚਮੁਚ ਕਾਨ੍ਹ ਨੂੰ ਕਰਤਾ ਰੂਪ ਪਛਾਣ ਲਿਆ ਹੈ।੪੧੬।

*ਨੰਦ ਨੇ ਕਿਹਾ --*

*ਸਵੈਯਾ*

ਬ੍ਰਜ ਦੇ ਸੁਆਮੀ (ਨੰਦ) ਨੇ (ਜਲ ਤੋਂ) ਬਾਹਰ ਆ ਕੇ ਕਿਹਾ ਕਿ ਕਾਨ੍ਹ ਹੀ ਜਗਤ ਦੇ ਕਰਤਾ ਹਨ। ਇਸ ਨੇ ਰੀਝ ਕੇ ਵਿਭੀਸ਼ਣ ਨੂੰ ਰਾਜ ਦਿੱਤਾ ਸੀ ਅਤੇ ਰਾਵਣ ਵਰਗੇ ਕਰੋੜਾਂ ਵੈਰੀ ਮਾਰੇ ਸਨ। ਵਰਨ (ਦੇਵਤੇ) ਦੇ ਸੇਵਕਾਂ ਨੇ (ਮੈਨੂੰ) ਬੰਨ੍ਹ ਲਿਆ, ਉਨ੍ਹਾਂ ਪਾਸੋਂ ਮੈਨੂੰ ਇਸੇ ਨੇ ਛੁੜਾ ਕੇ ਲਿਆਉਂਦਾ ਹੈ। ਇਸ ਨੂੰ ਜਗਤ ਦਾ ਕਰਤਾ ਕਰ ਕੇ ਸਮਝੋ, ਨ ਕਿ ਬਾਲਕ ਸਮਝੋ।੪੧੭।

ਸਾਰਿਆਂ ਗਵਾਲਿਆਂ ਨੇ ਆਪਣੇ ਮਨ ਵਿਚ ਇਹ ਭੇਦ ਵਿਚਾਰ ਕੇ ਕਿ ਇਹ (ਕ੍ਰਿਸ਼ਨ) ਹੀ ਭਗਵਾਨ ਹੈ -- 'ਅਸੀਂ ਸਾਰੇ ਜਾ ਕੇ ਬੈਕੁੰਠ ਵੇਖਣਾ ਚਾਹੁੰਦੇ ਹਾਂ' -- ਇਸ ਤਰ੍ਹਾਂ ਉਨ੍ਹਾਂ ਨੇ ਕਿਹਾ। ਉਸ ਛਬੀ ਦੇ ਉੱਚੇ ਅਤੇ ਮਹਾਨ ਯਸ਼ ਨੂੰ ਕਵੀ ਨੇ ਆਪਣੇ ਮੁਖ ਤੋਂ ਇਸ ਤਰ੍ਹਾਂ ਦਸਿਆ ਕਿ ਗਿਆਨ ਪ੍ਰਾਪਤ ਹੋ ਜਾਣ ਤੇ ਕ੍ਰਿਸ਼ਨ ਰੂਪ ਪਾਰਸ ਨੇ ਗਵਾਲਿਆਂ ਰੂਪ ਲੋਹੇ ਨੂੰ ਸੋਨਾ ਕਰ ਦਿੱਤਾ ਹੈ।੪੧੮।

ਅੰਦਰ ਦੀ ਗੱਲ ਜਾਣਨ ਵਾਲੇ ਨੇ (ਅੰਦਰ ਦੀ ਗੱਲ) ਜਾਣ ਕੇ (ਫਿਰ ਕੌਤਕ ਵਰਤਾਇਆ)। ਜਦ ਰਾਤ ਪਈ ਤਦ ਸਾਰੇ ਹੀ ਸੌਣ ਲਈ ਪੈ ਗਏ। (ਉਨ੍ਹਾਂ ਦੇ) ਮਨ ਵਿਚ ਜਿਤਨੇ ਦੁਖ ਸਨ, ਉਹ ਸਾਰੇ ਹਰਿ ਨਾਮ ਦੇ ਲੈਣ ਨਾਲ ਨਸ਼ਟ ਹੋ ਗਏ। ਸਾਰਿਆਂ ਨੂੰ ਸੁਪਨਾ ਆ ਗਿਆ। (ਉਸ ਸੁਪਨੇ ਵਿਚ) ਉਸ ਸਥਾਨ ਨੂੰ ਨਰ-ਨਾਰੀ ਦੋਹਾਂ ਨੇ ਵੇਖਿਆ। ਬਹੁਤ ਹੀ ਸੁੰਦਰ ਜਗ੍ਹਾ ਸੀ, ਜਿਸ ਵਰਗੀ ਫਿਰ ਹੋਰ ਕੋਈ ਜਗ੍ਹਾ ਨਹੀਂ ਸੀ।੪੧੯।

ਸਾਰਿਆਂ ਗਵਾਲਿਆਂ ਨੇ ਮਨ ਵਿਚ ਵਿਚਾਰ ਕੇ ਕਿਹਾ -- ਇਸ ਬੈਕੁੰਠ ਨਾਲੋਂ ਸਾਨੂੰ ਬ੍ਰਜ-ਭੂਮੀ ਚੰਗੀ ਹੈ ਕਿਉਂਕਿ ਇਥੇ (ਕਿਸੇ) ਸਮੇਂ ਵੀ ਕ੍ਰਿਸ਼ਨ ਨਹੀਂ ਦਿਖਦਾ ਅਤੇ ਉਥੇ (ਜਿਥੇ) ਵੇਖੀਏ, ਕ੍ਰਿਸ਼ਨ ਖਲੋਤਾ ਹੋਇਆ ਹੈ। ਉਹ ਸਾਡੇ ਤੋਂ ਗੋ-ਰਸ (ਦੁਧ-ਦਹੀ-ਮੱਖਣ) ਮੰਗ ਕੇ ਖਾਂਦਾ ਹੈ ਜੋ ਸਾਰੇ ਜਲਾਂ (ਅਤੇ ਥਲਾਂ) ਅਤੇ ਜੀਵਾਂ ਦਾ ਕਰਤਾ ਹੈ। ਉਹ ਸਾਡੇ ਘਰਾਂ ਵਿਚ ਲੱਸੀ ਪੀਂਦਾ ਹੈ, ਜਿਸ ਦੀ ਕਲਾ (ਸ਼ਕਤੀ) ਧਰਤੀ ਅਤੇ ਆਕਾਸ਼ ਵਿਚ ਪਸਰੀ ਹੋਈ ਹੈ।੪੨੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ 'ਨੰਦ ਜੀ ਨੂੰ ਵਰਨ ਪਾਸੋਂ ਛੁੜਵਾ ਕੇ ਲਿਆਉਣ ਅਤੇ ਸਾਰੇ ਗੋਪਾਂ ਨੂੰ ਬੈਕੁੰਠ ਦਿਖਾਣ' ਵਾਲਾ ਅਧਿਆਇ ਸਮਾਪਤ।*

*ਅਥ ਰਾਸਿ ਮੰਡਲ ਲਿਖਯਤੇ*

## ਅਥ ਦੇਵੀ ਜੂ ਕੀ ਉਸਤਤ ਕਥਨੰ[੧]

*ਭੁਜੰਗ ਪ੍ਰਯਾਤ ਛੰਦ*

ਤੁਹੀ ਅਸਤ੍ਰਣੀ ਸਸਤ੍ਰਣੀ ਆਪ ਰੂਪਾ। ਤੁਹੀ ਅੰਬਿਕਾ ਜੰਭ ਹੰਤੀ ਅਨੂਪਾ।
ਤੁਹੀ ਅੰਬਿਕਾ ਸੀਤਲਾ ਤੋਤਲਾ ਹੈ। ਪ੍ਰਿਥਵੀ ਭੂਮਿ ਅਕਾਸ ਤੈਹੀ ਕੀਆ ਹੈ। ੪੨੧।

ਤੁਹੀ ਮੁੰਡ ਮਰਦੀ ਕਪਰਦੀ ਭਵਾਨੀ। ਤੁਹੀ ਕਾਲਿਕਾ ਜਾਲਪਾ ਰਾਜਧਾਨੀ।
ਮਹਾ ਜੋਗ ਮਾਇਆ ਤੁਹੀ ਈਸਵਰੀ ਹੈ। ਤੁਹੀ ਤੇਜ ਅਕਾਸ ਥੰਭੋ ਮਹੀ ਹੈ। ੪੨੨।

ਤੁਹੀ ਰਿਸਟਣੀ ਪੁਸਟਣੀ ਜੋਗ ਮਾਇਆ। ਤੁਹੀ ਮੋਹ ਸੋ ਚਉਦਹੂੰ ਲੋਕ ਛਾਇਆ।
ਤੁਹੀ ਸੁੰਭ ਨੈਸੁੰਭ ਹੰਤੀ ਭਵਾਨੀ। ਤੁਹੀ ਚਉਦਹੂੰ ਲੋਕ ਕੀ ਜੋਤਿ ਜਾਨੀ। ੪੨੩।

ਤੁਹੀ ਰਿਸਟਣੀ ਪੁਸਟਣੀ ਸਸਤ੍ਰਣੀ ਹੈ। ਤੁਹੀ ਕਸਟਣੀ ਹਰਤਨੀ ਅਸਤ੍ਰਣੀ ਹੈ।
ਤੁਹੀ ਜੋਗ ਮਾਇਆ ਤੁਹੀ ਬਾਕ ਬਾਨੀ। ਤੁਹੀ ਅੰਬਿਕਾ ਜੰਭਹਾ ਰਾਜਧਾਨੀ। ੪੨੪।

ਮਹਾ ਜੋਗ ਮਾਇਆ ਮਹਾ ਰਾਜਧਾਨੀ। ਭਵੀ ਭਾਵਨੀ ਭੂਤ ਭਬਿਅੰ ਭਵਾਨੀ।
ਚਰੀ ਆਚਰਣੀ ਖੇਚਰਣੀ ਭੂਪਣੀ ਹੈ। ਮਹਾ ਬਾਹਣੀ ਆਪਨੀ ਰੂਪਣੀ ਹੈ। ੪੨੫।

ਮਹਾ ਭੈਰਵੀ ਭੂਤਨੇਸਵਰੀ ਭਵਾਨੀ। ਭਵੀ ਭਾਵਨੀ ਭਬਿਯੰ ਕਾਲੀ ਕ੍ਰਿਪਾਨੀ।
ਜਯਾ ਆਜਯਾ ਹਿੰਗੁਲਾ ਪਿੰਗੁਲਾ ਹੈ। ਸਿਵਾ ਸੀਤਲਾ ਮੰਗਲਾ ਤੋਤਲਾ ਹੈ। ੪੨੬।

ਤੁਹੀ ਅਛਰਾ ਪਛਰਾ ਬੁਧਿ ਬ੍ਰਿਧਿਆ। ਤੁਹੀ ਭੈਰਵੀ ਭੂਪਣੀ ਸੁਧ ਸਿਧਿਆ।
ਮਹਾ ਬਾਹਣੀ ਅਸਤ੍ਰਣੀ ਸਸਤ੍ਰ ਧਾਰੀ। ਤੁਹੀ ਤੀਰ ਤਰਵਾਰ ਕਾਤੀ ਕਟਾਰੀ। ੪੨੭।

ਤੁਹੀ ਰਾਜਸੀ ਸਾਤਕੀ ਤਾਮਸੀ ਹੈ। ਤੁਹੀ ਬਾਲਕਾ ਬ੍ਰਿਧਣੀ ਅਉ ਜੁਆ ਹੈ।
ਤੁਹੀ ਦਾਨਵੀ ਦੇਵਣੀ ਜਛਣੀ ਹੈ। ਤੁਹੀ ਕਿੰਨ੍ਰਣੀ ਮਛਣੀ ਕਛਣੀ ਹੈ। ੪੨੮।

---

੧. ਕੁਝ ਪੁਰਾਤਨ ਬੀੜਾਂ ਵਿਚ ਇਨ੍ਹਾਂ ਮਾਂਗਲਿਕ ਉਕਤੀਆਂ ਵਿਚ ਅੰਤਰ ਹੈ



## ਹੁਣ ਰਾਸ ਮੰਡਲ ਲਿਖਦੇ ਹਾਂ

## ਹੁਣ ਦੇਵੀ ਜੀ ਦੀ ਉਸਤਤ ਦਾ ਕਥਨ

*ਭੁਜੰਗ ਪ੍ਰਯਾਤ ਛੰਦ*

ਤੂੰ ਹੀ ਅਸਤ੍ਰਾਂ ਅਤੇ ਸਸਤ੍ਰਾਂ ਵਾਲੀ ਹੈਂ (ਅਤੇ ਤੂੰ ਹੀ) ਭਿਆਨਕ ਰੂਪ ਵਾਲੀ ਹੈਂ। ਤੂੰ ਹੀ ਅੰਬਿਕਾ ਹੈਂ, ਜੰਭ (ਦੈਂਤ) ਨੂੰ ਮਾਰਨ ਵਾਲੀ ਹੈਂ ਅਤੇ ਅਨੁਪਮ ਹੈਂ। ਤੂੰ ਹੀ ਅੰਬਿਕਾ, ਸੀਤਲਾ ਅਤੇ ਤੋਤਲਾ ਹੈਂ। ਤੂੰ ਹੀ ਪ੍ਰਿਥਵੀ (ਪਾਤਾਲ), ਭੂਮੀ ਅਤੇ ਆਕਾਸ਼ ਨੂੰ ਬਣਾਇਆ ਹੈ।੪੨੧।

ਤੂੰ ਹੀ ਮੁੰਡ (ਦੈਂਤ ਨੂੰ ਮਾਰਨ ਵਾਲੀ), ਕੇਸਾਂ ਦਾ ਜੂੜਾ ਕਰਨ ਵਾਲੀ ਅਤੇ ਭਵਾਨੀ ਹੈਂ। ਤੂੰ ਹੀ ਕਾਲਕਾ, ਜਾਲਪਾ (ਸ਼ਾਰਦਾ) ਅਤੇ ਰਾਜ ਸੱਤਾ ਹੈਂ। ਤੂੰ ਹੀ ਯੋਗ-ਮਾਇਆ ਅਤੇ ਈਸ਼ਵਰ ਦੀ ਸ਼ਕਤੀ ਹੈਂ। ਤੂੰ ਹੀ ਤੇਜ (ਅਗਨੀ), ਆਕਾਸ਼, ਅਤੇ ਭੂਮੀ ਵਿਚ ਪੂਰਨ ਹੈਂ।੪੨੨।

ਤੂੰ ਹੀ ਰਿਸ਼ਟ ਪੁਸ਼ਟ ਕਰਨ ਵਾਲੀ ਅਤੇ ਯੋਗ-ਮਾਇਆ ਹੈਂ। ਤੂੰ ਹੀ ਮੋਹ ਨਾਲ ਚੌਦਾਂ ਲੋਕਾਂ ਨੂੰ ਢਕਿਆ ਹੋਇਆ ਹੈ। ਤੂੰ ਹੀ ਸੁੰਭ ਅਤੇ ਨਿਸੁੰਭ ਨੂੰ ਮਾਰਨ ਵਾਲੀ ਭਵਾਨੀ ਹੈਂ। ਤੂੰ ਹੀ ਚੌਦਾਂ ਲੋਕਾਂ ਦੀ ਜੋਤਿ ਜਾਣੀ ਜਾਂਦੀ ਹੈਂ।੪੨੩।

ਤੂੰ ਹੀ ਰਿਸ਼ਟ-ਪੁਸ਼ਟ ਕਰਨ ਵਾਲੀ ਅਤੇ ਸਸਤ੍ਰਾਂ ਵਾਲੀ ਹੈਂ। ਤੂੰ ਹੀ ਕਸ਼ਟਾਂ ਨੂੰ ਹਰਨ ਵਾਲੀ ਅਤੇ ਅਸਤ੍ਰਾਂ ਨੂੰ ਧਾਰਨ ਕਰਨ ਵਾਲੀ ਹੈਂ। ਤੂੰ ਹੀ ਯੋਗ ਮਾਇਆ ਹੈਂ ਅਤੇ ਤੂੰ ਹੀ ਸਰਸਵਤੀ ਹੈਂ। ਤੂੰ ਹੀ ਅੰਬਿਕਾ, ਜੰਭ ਦੈਂਤ ਨੂੰ ਮਾਰਨ ਵਾਲੀ ਅਤੇ ਰਾਜ ਪ੍ਰਦਾਨ ਕਰਨ ਵਾਲੀ ਹੈਂ।੪੨੪।

ਤੂੰ ਮਹਾਨ ਯੋਗ-ਮਾਇਆ ਹੈਂ, ਤੂੰ ਹੀ ਮਹਾਨ ਰਾਜ ਸੱਤਾ ਹੈਂ। ਤੂੰ ਸੰਸਾਰ ਨਾਲ ਸੰਬੰਧ ਰਖਣ ਵਾਲੀ, ਆਵਾਗਵਣ ਰੂਪ, ਭੂਤ, ਭਵਿਖ ਅਤੇ ਵਰਤਮਾਨ ਵਿਚ ਵਿਆਪਤ ਹੈਂ। ਤੂੰ ਚੇਤਨਾ ਵਾਲੀ, ਜੜਤਾ ਵਾਲੀ, ਆਕਾਸ਼ ਵਿਚ ਵਿਚਰਨ ਵਾਲੀ ਮਹਾਰਾਣੀ ਹੈਂ। ਭਾਰੀ ਸੈਨਾ ਵਾਲੀ ਅਤੇ ਆਪ ਹੀ ਆਪਣੇ ਵਰਗੇ ਰੂਪ ਵਾਲੀ ਹੈਂ।੪੨੫।

ਤੂੰ ਮਹਾ ਭੈਰਵੀ, ਭੂਤਨੇਸ਼੍ਵਰੀ ਅਤੇ ਭਵਾਨੀ ਹੈਂ। ਤੂੰ ਸੰਸਾਰ ਨਾਲ ਸੰਬੰਧ ਰਖਣ ਵਾਲੀ, ਆਵਾਗਵਣ ਰੂਪ, ਤਿੰਨਾਂ ਕਾਲਾਂ ਵਿਚ ਵਿਆਪਤ ਅਤੇ ਕ੍ਰਿਪਾਣ ਰੂਪ ਹੈਂ। (ਤੂੰ ਹੀ) ਜਿਤਣ ਵਾਲੀ, ਨ ਜਿਤੇ ਜਾ ਸਕਣ ਵਾਲੀ, ਹਿੰਗਲਾ ਅਤੇ ਪਿੰਗਲਾ ਹੈਂ। (ਤੂੰ ਹੀ) ਸ਼ਿਵਾ, ਸੀਤਲਾ, ਮੰਗਲਾ ਅਤੇ ਤੋਤਲਾ ਹੈਂ।੪੨੬।

ਤੂੰ ਹੀ ਅੱਛਰਾ, ਪੱਛਰਾ ਅਤੇ ਬੁੱਧੀ ਨੂੰ ਵਧਾਉਣ ਵਾਲੀ ਹੈਂ। ਤੂੰ ਹੀ ਭੈਰਵੀ, ਮਹਾਰਾਣੀ ਅਤੇ ਸਹੀ ਰੂਪ ਵਿਚ ਸਿੱਧੀ ਹੈਂ। (ਤੂੰ ਹੀ) ਮਹਾਨ ਸੈਨਾ ਵਾਲੀ, ਅਸਤ੍ਰਾਂ ਅਤੇ ਸ਼ਸਤ੍ਰਾਂ ਨੂੰ ਧਾਰਨ ਕਰਨ ਵਾਲੀ ਹੈਂ। ਤੂੰ ਹੀ ਤੀਰ, ਤਲਵਾਰ, ਕਾਤੀ ਅਤੇ ਕਟਾਰੀ ਹੈਂ।੪੨੭।

ਤੂੰ ਹੀ ਰਾਜਸੀ, ਸਾਤਵਿਕੀ ਅਤੇ ਤਾਮਸੀ ਸ਼ਕਤੀ ਹੈਂ। ਤੂੰ ਹੀ ਬਿਰਧ, ਜਵਾਨ ਅਤੇ ਬਾਲਕ ਅਵਸਥਾ ਹੈਂ। ਤੂੰ ਹੀ ਦੈਂਤਣ, ਦੇਵ-ਇਸਤਰੀ ਅਤੇ ਯਕਸ਼ਣੀ ਹੈਂ। ਤੂੰ ਹੀ ਕਿੰਨਰਣੀ, ਮੱਛਣੀ ਅਤੇ ਕੱਛਣੀ ਹੈਂ। ੪੨੮।

ਤੁਹੀ ਦੇਵਤੇਸੇਸਣੀ ਦਾਨੁ ਵੇਸਾ। ਸਰਹਿ ਬ੍ਰਿਸਟਣੀ ਹੈ ਤੁਹੀ ਅਸਤ੍ਰ ਭੇਸਾ।
ਤੁਹੀ ਰਾਜ ਰਾਜੇਸਵਰੀ ਜੋਗ ਮਾਯਾ। ਮਹਾ ਮੋਹ ਸੋ ਚਉਦਹੂੰ ਲੋਕ ਛਾਯਾ। ੪੨੯।

ਤੁਹੀ ਬ੍ਰਾਹਮੀ ਬੈਸਨਵੀ ਸ੍ਰੀ ਭਵਾਨੀ। ਤੁਹੀ ਬਾਸਵੀ ਈਸਵਰੀ ਕਾਰਤਿਕਿਆਨੀ।
ਤੁਹੀ ਅੰਬਿਕਾ ਦੁਸਟਹਾ ਮੁੰਡਮਾਲੀ। ਤੁਹੀ ਕਸਟ ਹੰਤੀ ਕ੍ਰਿਪਾ ਕੈ ਕ੍ਰਿਪਾਨੀ। ੪੩੦।

ਤੁਮੀ ਬਰਾਹਣੀ ਹ੍ਵੈ ਹਿਰਨਾਛ ਮਾਰਿਯੋ। ਹਰੰਨਾਕਸੰ ਸਿੰਘਣੀ ਹ੍ਵੈ ਪਛਾਰਿਯੋ।
ਤੁਮੀ ਬਾਵਨੀ ਹ੍ਵੈ ਤਿਨੋ ਲੋਗ ਮਾਪੇ। ਤੁਮੀ ਦੇਵ ਦਾਨੋ ਕੀਏ ਜਛ ਥਾਪੇ। ੪੩੧।

ਤੁਮੀ ਰਾਮ ਹ੍ਵੈ ਕੈ ਦਸਾਗ੍ਰੀਵ ਖੰਡਿਯੋ। ਤੁਮੀ ਕ੍ਰਿਸਨ ਹ੍ਵੈ ਕੰਸ ਕੇਸੀ ਬਿਹੰਡਿਯੋ।
ਤੁਮੀ ਜਾਲਪਾ ਹੈ ਬਿੜਾਲਾਛ ਘਾਯੋ। ਤੁਮੀ ਸੁੰਭ ਨੈਸੁੰਭ ਦਾਨੋ ਖਪਾਯੋ। ੪੩੨।

*ਦੋਹਰਾ*

ਦਾਸ ਜਾਨ ਕਰਿ ਦਾਸ ਪਰਿ ਕੀਜੈ ਕ੍ਰਿਪਾ ਅਪਾਰ।
ਆਪ ਹਾਥ ਦੈ ਰਾਖ ਮੁਹਿ ਮਨ ਕ੍ਰਮ ਬਚਨ ਬਿਚਾਰਿ। ੪੩੩।

*ਚੌਪਈ*

ਮੈ ਨ ਗਨੇਸਹਿ ਪ੍ਰਿਥਮ ਮਨਾਊ। ਕਿਸਨ ਬਿਸਨ ਕਬਹੂੰ ਨ ਧਿਆਊ।
ਕਾਨਿ ਸੁਨੇ ਪਹਿਚਾਨ ਨ ਤਿਨ ਸੋ। ਲਿਵ ਲਾਗੀ ਮੋਰੀ ਪਗ ਇਨ ਸੋ। ੪੩੪।

ਮਹਾਕਾਲ ਰਖਵਾਰ ਹਮਾਰੋ। ਮਹਾ ਲੋਹ ਮੈ ਕਿੰਕਰ ਥਾਰੋ।
ਅਪੁਨਾ ਜਾਨਿ ਕਰੋ ਰਖਵਾਰ। ਬਾਹ ਗਹੇ ਕੀ ਲਾਜ ਬਿਚਾਰ। ੪੩੫।

ਅਪੁਨਾ ਜਾਨਿ ਮੁਝੈ ਪ੍ਰਤਿਪਰੀਐ। ਚੁਨਿ ਚੁਨਿ ਸਤ੍ਰ ਹਮਾਰੇ ਮਰੀਐ।
ਦੇਗ ਤੇਗ ਜਗ ਮੈ ਦੋਊ ਚਲੈ। ਰਾਖੁ ਆਪਿ ਮੁਹਿ ਅਉਰ ਨ ਦਲੈ। ੪੩੬।

ਤੁਮ ਮਮ ਕਰਹੁ ਸਦਾ ਪ੍ਰਤਿਪਾਰਾ। ਤੁਮ ਸਾਹਿਬ ਮੈ ਦਾਸ ਤਿਹਾਰਾ।
ਜਾਨਿ ਆਪਨਾ ਮੁਝੈ ਨਿਵਾਜ। ਆਪਿ ਕਰੋ ਹਮਰੇ ਸਭ ਕਾਜ। ੪੩੭।

ਤੁਮ ਹੋ ਸਭ ਰਾਜਨ ਕੇ ਰਾਜਾ। ਆਪੇ ਆਪੁ ਗਰੀਬ ਨਿਵਾਜਾ।
ਦਾਸ ਜਾਨ ਕਰਿ ਕ੍ਰਿਪਾ ਕਰਹੁ ਮੁਹਿ। ਹਾਰਿ ਪਰਾ ਮੈ ਆਨਿ ਦਵਾਰਿ ਤੁਹਿ। ੪੩੮।

ਅਪੁਨਾ ਜਾਨਿ ਕਰੋ ਪ੍ਰਤਿਪਾਰਾ। ਤੁਮ ਸਾਹਿਬੁ ਮੈ ਕਿੰਕਰ ਥਾਰਾ।
ਦਾਸ ਜਾਨਿ ਕੈ ਹਾਥਿ ਉਬਾਰੋ। ਹਮਰੇ ਸਭ ਬੈਰੀਅਨ ਸੰਘਾਰੋ। ੪੩੯।



ਤੂੰ ਹੀ ਦੇਵਤਿਆਂ ਦੇ ਸੁਆਮੀ ਇੰਦਰ ਦੀ ਸ਼ਕਤੀ ਹੈਂ ਅਤੇ ਦਾਨਵਾਂ ਦੇ ਸੁਆਮੀ ਦੀ ਸ਼ਕਤੀ ਹੈਂ। ਤੂੰ ਹੀ ਤੀਰਾਂ ਦੀ ਬਰਖਾ ਕਰਨ ਵਾਲੀ ਅਤੇ ਅਸਤ੍ਰ ਸਰੂਪੀ ਹੈਂ। ਤੂੰ ਹੀ ਰਾਜਿਆਂ ਦੇ ਰਾਜੇ ਦੀ ਸ਼ਕਤੀ ਅਤੇ ਯੋਗ ਮਾਇਆ ਹੈਂ। (ਤੂੰ ਹੀ) ਮਹਾ ਮੋਹ ਨਾਲ ਚੌਦਾਂ ਲੋਕਾਂ ਨੂੰ ਢਕਿਆ ਹੋਇਆ ਹੈ।੪੨੯।

ਤੂੰ ਹੀ ਬ੍ਰਹਮਾ ਦੀ ਸ਼ਕਤੀ, ਵਿਸ਼ਣੂ ਦੀ ਸ਼ਕਤੀ ਅਤੇ ਸ਼ਿਵ ਦੀ ਸ਼ਕਤੀ ਹੈਂ। ਤੂੰ ਹੀ ਇੰਦਰ ਦੀ ਸ਼ਕਤੀ, ਈਸ਼ਵਰ ਦੀ ਸ਼ਕਤੀ ਅਤੇ ਕਾਰਤਿਕੇਯ ਦੀ ਸ਼ਕਤੀ ਹੈ। ਤੂੰ ਹੀ ਅੰਬਿਕਾ, ਦੁਸ਼ਟਾਂ ਨੂੰ ਮਾਰਨ ਵਾਲੀ ਅਤੇ ਮੁੰਡਾਂ ਦੀ ਮਾਲਾ ਵਾਲੀ ਹੈਂ। ਤੂੰ ਹੀ ਕਸਟਾਂ ਨੂੰ ਹਰਨ ਵਾਲੀ ਅਤੇ ਕ੍ਰਿਪਾ ਕਰਨ ਵਾਲੀ ਕ੍ਰਿਪਾਲੂ ਹੈਂ।੪੩੦।

ਤੂੰ ਹੀ ਬਰਾਹ ਦੀ ਸ਼ਕਤੀ ਹੋ ਕੇ ਹਿਰਨਾਖਸ ਨੂੰ ਮਾਰਿਆ ਸੀ ਅਤੇ ਨਰ ਸਿੰਘ ਦੀ ਸ਼ਕਤੀ ਹੋ ਕੇ ਹਿਰਣਕਸ਼ਪ ਨੂੰ ਪਛਾੜਿਆ ਸੀ। ਤੂੰ ਹੀ ਬਾਵਨ ਦੀ ਸ਼ਕਤੀ ਹੋ ਕੇ ਤਿੰਨਾਂ ਲੋਕਾਂ ਨੂੰ ਮਾਪਿਆ ਸੀ। ਤੂੰ ਹੀ ਦੇਵਤੇ, ਦੈਂਤ ਅਤੇ ਯਕਸ਼ ਥਾਪੇ ਹਨ।੪੩੧।

ਤੂੰ ਹੀ ਰਾਮ ਹੋ ਕੇ ਦਸਾਂ ਸਿਰਾਂ ਵਾਲੇ ਰਾਵਣ ਨੂੰ ਮਾਰਿਆ ਸੀ। ਤੂੰ ਹੀ ਕ੍ਰਿਸ਼ਨ ਹੋ ਕੇ ਕੰਸ ਅਤੇ ਕੇਸੀ ਨੂੰ ਖ਼ਤਮ ਕੀਤਾ ਸੀ। ਤੂੰ ਹੀ ਜਾਲਪਾ ਹੋ ਕੇ ਬਿੜਾਲਾਛ ਨੂੰ ਮਾਰਿਆ ਸੀ। ਤੂੰ ਹੀ ਸੁੰਭ ਅਤੇ ਨਿਸੁੰਭ ਦੈਂਤਾਂ ਨੂੰ ਖਪਾਇਆ ਸੀ।੪੩੨।

*ਦੋਹਰਾ*

(ਮੈਨੂੰ ਆਪਣਾ) ਦਾਸ ਸਮਝ ਕੇ, ਦਾਸ ਉਤੇ ਅਪਾਰ ਕ੍ਰਿਪਾ ਕਰੋ। ਮਨ, ਬਾਣੀ ਅਤੇ ਕਰਮ ਦਾ ਵਿਚਾਰ ਕੇ ਆਪਣਾ ਹੱਥ ਦੇ ਕੇ ਮੇਰੀ ਰਖਿਆ ਕਰੋ।੪੩੩।

*ਚੌਪਈ*

ਮੈਂ ਪਹਿਲਾਂ ਗਣੇਸ ਨੂੰ ਨਹੀਂ ਮਨਾਉਂਦਾ ਅਤੇ ਕ੍ਰਿਸ਼ਨ ਤੇ ਵਿਸ਼ਣੂ ਨੂੰ ਵੀ ਨਹੀਂ ਧਿਆਉਂਦਾ। (ਮੈਂ ਉਨ੍ਹਾਂ ਬਾਰੇ) ਕੰਨਾਂ ਨਾਲ ਸੁਣਿਆ ਹੈ, (ਪਰ) ਉਨ੍ਹਾਂ ਨਾਲ (ਕੋਈ) ਪਛਾਣ ਨਹੀਂ ਹੈ। ਮੇਰੀ ਲਿਵ ਤਾਂ ਇਨ੍ਹਾਂ ਚਰਨਾਂ ਨਾਲ ਲਗੀ ਹੋਈ ਹੈ।੪੩੪।

ਮਹਾਕਾਲ ਮੇਰਾ ਰਾਖਾ ਹੈ। ਹੇ ਮਹਾ ਲੋਹ! ਮੈਂ ਤੇਰਾ ਦਾਸ ਹਾਂ। ਆਪਣਾ ਸਮਝ ਕੇ ਮੇਰੀ ਰਖਿਆ ਕਰੋ ਅਤੇ ਬਾਂਹ ਪਕੜੇ ਦੀ ਲਾਜ ਵਿਚਾਰੋ।੪੩੫।

ਆਪਣਾ ਸਮਝ ਕੇ ਹਰ ਤਰ੍ਹਾਂ ਨਾਲ ਮੇਰੀ ਪਾਲਨਾ ਕਰੋ। ਮੇਰੇ ਵੈਰੀਆਂ ਨੂੰ ਚੁਣ ਚੁਣ ਕੇ ਮਾਰੋ। ਦੇਗ ਅਤੇ ਤੇਗ ਦੋਵੇਂ ਜਗਤ ਵਿਚ ਚਲਦੀਆਂ ਰਹਿਣ। (ਤੁਸੀਂ) ਆਪ ਮੇਰੀ ਰਖਿਆ ਕਰੋ, (ਤਾਂ ਜੋ) ਹੋਰ ਕੋਈ ਮੈਨੂੰ ਦਲ ਨ ਸਕੇ।੪੩੬।

ਤੁਸੀਂ ਮੇਰੀ ਸਦਾ ਪ੍ਰਤਿਪਾਲਨਾ ਕਰੋ। ਤੁਸੀਂ ਸੁਆਮੀ ਹੋ ਅਤੇ ਮੈਂ ਤੁਹਾਡਾ ਦਾਸ ਹਾਂ। ਮੈਨੂੰ ਆਪਣਾ ਜਾਣ ਕੇ ਨਿਵਾਜੋ ਅਤੇ ਮੇਰੇ ਸਾਰੇ ਕੰਮ ਪੂਰੇ ਕਰੋ।੪੩੭।

ਤੁਸੀਂ ਸਾਰਿਆਂ ਰਾਜਿਆਂ ਦੇ ਰਾਜੇ ਹੋ। ਤੁਸੀਂ ਆਪਣੇ ਆਪ ਹੀ ਗਰੀਬਾਂ ਨੂੰ ਵਡਿਆਉਣ ਵਾਲੇ ਹੋ। (ਆਪਣਾ) ਦਾਸ ਜਾਣ ਕੇ ਮੇਰੇ ਉਤੇ ਕ੍ਰਿਪਾ ਕਰੋ। ਮੈਂ ਹਾਰ ਕੇ ਤੁਹਾਡੇ ਦੁਆਰੇ ਉਤੇ ਆ ਪਿਆ ਹਾਂ।੪੩੮।

ਆਪਣਾ ਜਾਣ ਕੇ ਮੇਰੀ ਪ੍ਰਤਿਪਾਲਣਾ ਕਰੋ। ਤੁਸੀਂ ਸੁਆਮੀ ਹੋ ਅਤੇ ਮੈਂ ਤੁਹਾਡਾ ਦਾਸ ਹਾਂ। (ਮੈਨੂੰ ਆਪਣਾ) ਦਾਸ ਜਾਣ ਕੇ, ਹੱਥ ਦੇ ਕੇ ਬਚਾ ਲਵੋ। ਮੇਰੇ ਸਾਰੇ ਵੈਰੀਆਂ ਦਾ ਸੰਘਾਰ ਕਰੋ।੪੩੯।

ਪ੍ਰਥਮਿ ਧਰੋ ਭਗਵਤ ਕੋ ਧ੍ਯਾਨਾ। ਬਹੁਰਿ ਕਰੋ ਕਬਿਤਾ ਬਿਧਿ ਨਾਨਾ।
ਕ੍ਰਿਸਨ ਜਥਾ ਮਤਿ ਚਰਿਤ੍ਰ ਉਚਾਰੋ। ਚੂਕ ਹੋਇ ਕਬਿ ਲੇਹੁ ਸੁਧਾਰੋ। ੪੪੦।

*ਇਤਿ ਸ੍ਰੀ ਦੇਵੀ[1] ਉਸਤਤਿ ਸਮਾਪਤੰ।*

## ਅਥ ਰਾਸ ਮੰਡਲ

*ਸਵੈਯਾ*

ਜਬ ਆਈ ਹੈ ਕਾਤਿਕ ਕੀ ਰੁਤਿ ਸੀਤਲ ਕਾਨ੍ਹ ਤਬੈ ਅਤਿ ਹੀ ਰਸੀਆ।
ਸੰਗਿ ਗੋਪਿਨ ਖੇਲ ਬਿਚਾਰ ਕਰਿਓ ਜੁ ਹੁਤੋ ਭਗਵਾਨ ਮਹਾ ਜਸੀਆ।
ਅਪਵਿਤ੍ਰਨ ਲੋਗਨ ਕੇ ਜਿਹ ਕੇ ਪਗਿ ਲਾਗਤ ਪਾਪ ਸਭੈ ਨਸੀਆ।
ਤਿਹ ਕੋ ਸੁਨਿ ਤ੍ਰੀਯਨ ਕੇ ਸੰਗਿ ਖੇਲ ਨਿਵਾਰਹੁ ਕਾਮ ਇਹੈ ਬਸੀਆ। ੪੪੧।

ਆਨਨ ਜਾਹਿ ਨਿਸਾਪਤਿ ਸੋ ਦ੍ਰਿਗ ਕੋਮਲ ਹੈ ਕਮਲਾ ਦਲ ਕੈਸੇ।
ਹੈ ਭਰੁਟੇ ਧਨੁ ਸੇ ਬਰਨੀ ਸਰ ਦੂਰ ਕਰੈ ਤਨ ਕੇ ਦੁਖਰੈ ਸੇ।
ਕਾਮ ਕੀ ਸਾਨ ਕੇ ਸਾਥ ਘਸੇ ਦੁਖ ਸਾਧਨ ਕਟਬੇ ਕਹੁ ਤੈਸੇ।
ਕਉਲ ਕੇ ਪਤ੍ਰ ਕਿਧੋ ਸੀਸ ਸਾਥ ਲਗੇ ਕਬਿ ਸੁੰਦਰ ਸ੍ਯਾਮ ਅਰੈ ਸੇ। ੪੪੨।

ਬਧਿਕ ਹੈ ਟਟੀਆ ਬਰੁਨੀ ਧਰ ਕੋਰਨ ਕੀ ਦੁਤਿ ਸਾਇਕ ਸਾਧੇ।
ਠਾਢੇ ਹੈ ਕਾਨ੍ਹ ਕਿਧੋ ਬਨ ਮੈ ਤਨ ਪੈ ਸਿਰ ਪੈ ਅੰਬੁਵਾ ਰੰਗ ਬਾਧੇ।
ਚਾਲ ਚਲੈ ਹਰੁਏ ਹਰੁਏ ਮਨੋ ਸੀਖ ਦਈ ਇਹ ਬਾਧਕ ਪਾਧੇ।
ਅਉ ਸਭ ਹੀ ਠਟ ਬਧਕ ਸੇ ਮਨ ਮੋਹਨ ਜਾਲ ਪੀਤੰਬਰ ਕਾਧੇ। ੪੪੩।

ਸੋ ਉਠਿ ਠਾਢਿ ਕਿਧੋ ਬਨ ਮੈ ਜੁਗ ਤੀਸਰ ਮੈ ਪਤਿ ਜੋਊ ਸੀਯਾ।
ਜਮੁਨਾ ਮਹਿ ਖੇਲ ਕੇ ਕਾਰਨ ਕੌ ਘਸਿ ਚੰਦਨ ਭਾਲ ਮੈ ਟੀਕੋ ਦੀਯਾ।
ਭਿਲਰਾ ਡਰਿ ਨੈਨ ਕੇ ਸੈਨਨ ਕੋ ਸਭ ਗੋਪਿਨ ਕੋ ਮਨ ਚੋਰਿ ਲੀਯਾ।
ਕਬਿ ਸ੍ਯਾਮ ਕਹੈ ਭਗਵਾਨ ਕਿਧੋ ਰਸ ਕਾਰਨ ਕੋ ਠਗ ਬੇਸ ਕੀਆ। ੪੪੪।

ਦ੍ਰਿਗ ਜਾਹਿ ਮ੍ਰਿਗੀ ਪਤਿ ਕੀ ਸਮ ਹੈ ਮੁਖ ਜਾਹਿ ਨਿਸਾਪਤਿ ਸੀ ਛਬਿ ਪਾਈ।
ਜਾਹਿ ਕੁਰੰਗਨ ਕੇ ਰਿਪੁ ਸੀ ਕਟਿ ਕੰਚਨ ਸੀ ਤਨ ਨੈ ਛਬਿ ਛਾਈ।
ਪਾਟ ਬਨੇ ਕਦਲੀ ਦਲ ਦ੍ਵੈ ਜੰਘਾ ਪਰ ਤੀਰਨ ਸੀ ਦੁਤਿ ਗਾਈ।
ਅੰਗ ਪ੍ਰਤੰਗ ਸੁ ਸੁੰਦਰ ਸ੍ਯਾਮ ਕਛੂ ਉਪਮਾ ਕਹੀਐ ਨਹੀ ਜਾਈ। ੪੪੫।

੧. 'ਭਗਉਤੀ ਜੀ ਕੀ'



ਸਭ ਤੋਂ ਪਹਿਲਾਂ ਮੈਂ ਭਗਵਤੀ (ਦੇਵੀ) ਦਾ ਧਿਆਨ ਧਰਦਾ ਹਾਂ। ਫਿਰ ਮੈਂ ਅਨੇਕ ਤਰ੍ਹਾਂ ਦੀ ਕਵਿਤਾ ਕਰਦਾ ਹਾਂ। ਜਿਸ ਤਰ੍ਹਾਂ ਦੀ ਬੁੱਧੀ ਹੈ, ਉਸ ਅਨੁਰੂਪ ਕ੍ਰਿਸ਼ਨ ਦੇ ਚਰਿਤ੍ਰ ਦਾ ਉੱਚਾਰਨ ਕਰਦਾ ਹਾਂ। ਹੇ ਕਵੀਓ! (ਕਿਤੇ) ਗਲਤੀ ਹੋਵੇ ਤਾਂ ਸੁਧਾਰ ਲੈਣਾ।੪੪੦।

*ਇਥੇ ਸ੍ਰੀ ਦੇਵੀ ਦੀ ਉਸਤਤ ਦੀ ਸਮਾਪਤੀ।*

## ਹੁਣ ਰਾਸ ਮੰਡਲ

*ਸਵੈਯਾ*

ਜਦੋਂ ਕਤਕ (ਦੇ ਮਹੀਨੇ) ਦੀ ਠੰਡੀ ਰੁਤ ਆਈ, ਤਦੋਂ ਵੱਡੇ ਰਸੀਏ ਕਾਨ੍ਹ ਨੇ, ਜੋ ਮਹਾ ਜਸ ਵਾਲਾ ਭਗਵਾਨ ਹੈ, ਗਵਾਲ ਬਾਲਕਾਂ ਨਾਲ ਮਿਲ ਕੇ ਖੇਡ ਖੇਡਣ ਦਾ ਵਿਚਾਰ ਕੀਤਾ। ਅਪਵਿਤਰ ਲੋਕਾਂ ਦੇ ਸਾਰੇ ਪਾਪ ਜਿਸ ਦੇ ਚਰਨਾਂ ਨਾਲ ਲਗਦਿਆਂ ਨਸ਼ਟ ਹੋ ਜਾਂਦੇ ਹਨ, ਸੁਣੋ, ਉਸ ਦੇ (ਮਨ ਵਿਚ) ਇਹ ਵਸ ਗਿਆ ਹੈ ਕਿ ਇਸਤਰੀ ਨਾਲ ਖੇਡ ਕੇ ਕਾਮ ਨੂੰ ਦੂਰ ਕਰਨਾ ਚਾਹੀਦਾ ਹੈ।੪੪੧।

ਜਿਸ ਦਾ ਮੂੰਹ ਚੰਦ੍ਰਮਾ ਵਰਗਾ ਹੈ, ਕਮਲ ਫੁਲ ਦੀਆਂ ਪੰਖੜੀਆਂ ਵਰਗੇ ਜਿਸ ਦੇ ਨੈਣ ਹਨ। ਜਿਸ ਦੇ ਭਰਵੱਟੇ ਧਨੁਸ਼ ਵਰਗੇ, ਪਲਕਾਂ ਤੀਰਾਂ (ਦੇ ਸਮਾਨ ਹਨ) ਅਤੇ ਜੋ (ਜਿਸ ਨੂੰ ਲਗਦੇ ਹਨ ਉਸ ਦੇ) ਤਨ ਦੇ ਦੁਖ ਨੂੰ ਦੂਰ ਕਰਦੇ ਹਨ। ਕਾਮ ਦੀ ਸਾਣ ਨਾਲ ਤੇਜ਼ ਕੀਤੇ ਹੋਏ ਤੀਰ ਉਸੇ ਤਰ੍ਹਾਂ (ਅਰਥਾਤ ਸਾਣ ਵਾਂਗ) ਸਾਧਾਂ ਦੇ ਦੁਖ (ਰੂਪ ਜੰਗਾਲ) ਨੂੰ ਕਟ ਦਿੰਦੇ ਹਨ। ਕਵੀ ਸ਼ਿਆਮ (ਕਹਿੰਦੇ ਹਨ, ਨੈਣ ਇਸ ਤਰ੍ਹਾਂ ਦੇ ਹਨ, ਮਾਨੋ) ਚੰਦ੍ਰਮਾ ਵਰਗੇ ਸਿਰ ਨਾਲ ਕਮਲ ਦੀਆਂ ਪੰਖੜੀਆਂ ਵਾਂਗ ਅੜੇ ਹੋਏ ਹੋਣ।੪੪੨।

(ਕਾਨ੍ਹ) ਸ਼ਿਕਾਰੀ ਹੈ ਅਤੇ ਪਲਕਾਂ ਓਹਲਾ (ਅਰਥਾਤ ਮੋਰਚਾ) ਹਨ ਅਤੇ ਅੱਖਾਂ ਦੀਆਂ ਕੋਰਾਂ (ਕਨੱਖੀਆਂ) ਦੀ ਸੁੰਦਰਤਾ (ਅਜਿਹੀ ਹੈ, ਮਾਨੋ) ਤੀਰ ਸਾਧੇ ਹੋਏ ਹੋਣ। ਕਾਨ੍ਹ ਕਿਤੇ ਬਨ ਵਿਚ ਖੜੋਤੇ ਹਨ ਅਤੇ ਸਿਰ ਤੇ ਤਨ ਉਤੇ ਕੇਸਰੀ ਰੰਗ ਦੇ ਬਸਤ੍ਰ ਧਾਰਨ ਕੀਤੇ ਹੋਏ ਹਨ। ਹੌਲੀ ਹੌਲੀ ਚਾਲ ਨਾਲ ਚਲਦੇ ਹਨ, (ਇੰਜ ਲਗਦਾ ਹੈ) ਮਾਨੋ ਕਿਸੇ ਸ਼ਿਕਾਰੀ ਰੂਪ ਪਾਂਧੇ ਨੇ ਸਿਖਿਆ ਦਿੱਤੀ ਹੋਵੇ। ਹੋਰ ਸਾਰਾ ਠਾਠ ਸ਼ਿਕਾਰੀ ਵਰਗਾ ਹੈ ਅਤੇ ਜੋ ਪੀਲਾ ਬਸਤ੍ਰ ਮੋਢੇ ਉਤੇ (ਲਿਆ ਹੋਇਆ ਹੈ) ਜਿਵੇਂ ਮਨ ਨੂੰ ਮੋਹਣ ਲਈ ਜਾਲ ਧਰਿਆ ਹੋਇਆ ਹੈ।੪੪੩।

ਉਹ ਉਠ ਕੇ ਉਸ ਵੇਲੇ ਬਨ ਵਿਚ ਖੜੋਤੇ ਹਨ ਜੋ ਤ੍ਰੇਤਾ ਯੁਗ ਵਿਚ ਸੀਤਾ ਦੇ ਪਤੀ ਸਨ। ਜਮਨਾ ਵਿਚ ਖੇਲ ਕਰਨ ਲਈ (ਉਸ ਨੇ) ਚੰਦਨ ਨੂੰ ਘਸ ਕੇ ਮੱਥੇ ਉਤੇ ਟਿਕਾ ਲਗਾਇਆ ਹੋਇਆ ਹੈ। ਅੱਖਾਂ ਦੇ ਇਸ਼ਾਰਿਆਂ ਦਾ ਭੁਲਾਵਾ (ਚੋਗਾ) ਪਾ ਕੇ (ਉਸ ਨੇ) ਸਾਰਿਆਂ ਗਵਾਲ ਬਾਲਕਾਂ ਦਾ ਮਨ ਚੁਰਾ ਲਿਆ ਹੈ। ਕਵੀ ਸ਼ਿਆਮ ਕਹਿੰਦੇ ਹਨ ਮਾਨੋ ਰਸ (ਨੂੰ ਪ੍ਰਾਪਤ ਕਰਨ) ਲਈ ਭਗਵਾਨ ਨੇ ਇਹ ਭੇਸ ਬਣਾਇਆ ਹੋਵੇ।੪੪੪।

ਜਿਸ ਦੀਆਂ ਅੱਖਾਂ ਹਿਰਨ ਵਰਗੀਆਂ ਹਨ, ਅਤੇ ਜਿਸ ਦੇ ਮੁਖ ਨੇ ਚੰਦ੍ਰਮਾ ਵਰਗੀ ਸ਼ੋਭਾ ਪਾਈ ਹੋਈ ਹੈ; ਜਿਸ ਦਾ ਲਕ ਸ਼ੇਰ ਵਰਗਾ (ਪਤਲਾ) ਹੈ ਅਤੇ ਸ਼ਰੀਰ ਦੀ ਛਬੀ ਸੋਨੇ ਦੀ ਚਮਕ ਵਰਗੀ ਹੈ; ਜਿਸ ਦੇ ਪਟ ਕਦਲੀ ਦੇ ਤਣੇ ਵਰਗੇ ਬਣੇ ਹਨ ਅਤੇ ਜੰਘਾਂ ਤੀਰਾਂ ਜਿਹੀ ਸ਼ੋਭਾ ਵਾਲੀਆਂ ਹਨ (ਭਾਵ-ਸਿਧੀਆਂ ਹਨ); ਸ਼ਿਆਮ ਦੇ ਅੰਗ ਪ੍ਰਤਿ ਅੰਗ ਬਹੁਤ ਸੁੰਦਰ ਹਨ, (ਉਨ੍ਹਾਂ ਦੀ) ਕੁਝ ਵੀ ਉਪਮਾ ਨਹੀਂ ਕਹੀ ਜਾ ਸਕਦੀ।੪੪੫।

ਮੁਖ ਜਾਹਿ ਨਿਸਾਪਤਿ ਕੀ ਸਮ ਹੈ ਬਨ ਮੈ ਤਿਨ ਗੀਤ ਰਿਝਿਯੋ ਅਰੁ ਗਾਯੋ।
ਤਾ ਸੁਰ ਕੋ ਧੁਨਿ ਸ੍ਰਉਨਨ ਮੈ ਬ੍ਰਿਜ ਹੂੰ ਕੀ ਤ੍ਰਿਯਾ ਸਭ ਹੀ ਸੁਨਿ ਪਾਯੋ।
ਧਾਇ ਚਲੀ ਹਰਿ ਕੇ ਮਿਲਬੇ ਕਹੁ ਤਉ ਸਭ ਕੇ ਮਨ ਮੈ ਜਬ ਭਾਯੋ।
ਕਾਨ੍ਹ ਮਨੋ ਮ੍ਰਿਗਨੀ ਜੁਵਤੀ ਛਲਬੇ ਕਹੁ ਘੰਟਕ ਹੇਰਿ ਬਨਾਯੋ। ੪੪੬।

ਮੁਰਲੀ ਮੁਖ ਕਾਨਰ ਕੇ ਤਰੁਏ ਤਰੁ ਸ੍ਯਾਮ ਕਹੈ ਬਿਧਿ ਖੂਬ ਛਕੀ।
ਬ੍ਰਿਜ ਭਾਮਿਨ ਆ ਪਹੁਚੀ ਦਵਰੀ ਸੁਧਿ ਹਿਯਾ ਜੁ ਰਹੀ ਨ ਕਛੂ ਮੁਖ ਕੀ।
ਮੁਖ ਕੋ ਪਿਖਿ ਰੂਪ ਕੇ ਬਸ੍ਯ ਭਈ ਮਤ ਹ੍ਵੈ ਅਤਿ ਹੀ ਕਹਿ ਕਾਨ੍ਹ ਬਕੀ।
ਇਕ ਝੂਮਿ ਪਰੀ ਇਕ ਗਾਇ ਉਠੀ ਤਨ ਮੈ ਇਕ ਹ੍ਵੈ ਰਹਿਗੀ ਸੁ ਜਕੀ।੪੪੭।

ਹਰਿ ਕੀ ਸੁਨਿ ਕੈ ਸੁਰ ਸ੍ਰਉਨਨ ਮੈ ਸਭ ਧਾਇ ਚਲੀ ਬ੍ਰਿਜਭੂਮਿ ਸਖੀ।
ਸਭ ਮੈਨ ਕੇ ਹਾਥਿ ਗਈ ਬਧ ਕੈ ਸਭ ਸੁੰਦਰ ਸ੍ਯਾਮ ਕੀ ਪੇਖਿ ਅਖੀ।
ਨਿਕਰੀ ਗ੍ਰਿਹ ਤੇ ਮ੍ਰਿਗਨੀ ਸਮ ਮਾਨਹੁ ਗੋਪਿਨ ਤੇ ਨਹਿ ਜਾਹਿ ਰਖੀ।
ਇਹ ਭਾਤਿ ਹਰੀ ਪਹਿ ਆਇ ਗਈ ਜਨੁ ਆਇ ਗਈ ਸੁਧਿ ਜਾਨਿ ਸਖੀ। ੪੪੮।

ਗਈ ਆਇ ਦਸੋ ਦਿਸ ਤੇ ਗੁਪੀਆ ਸਭ ਹੀ ਰਸ ਕਾਨ੍ਹ ਕੇ ਸਾਥ ਪਗੀ।
ਪਿਖ ਕੈ ਮੁਖਿ ਕਾਨ੍ਹ ਕੋ ਚੰਦ ਕਲਾ ਸੁ ਚਕੋਰਨ ਸੀ ਮਨ ਮੈ ਉਮਗੀ।
ਹਰਿ ਕੋ ਪੁਨਿ ਸੁਧਿ ਸੁ ਆਨਨ ਪੇਖਿ ਕਿਧੌ ਤਿਨ ਕੀ ਠਗ ਡੀਠ ਲਗੀ।
ਭਗਵਾਨ ਪ੍ਰਸੰਨਿ ਭਯੋ ਪਿਖ ਕੈ ਕਬਿ ਸ੍ਯਾਮ ਮਨੋ ਮ੍ਰਿਗ ਦੇਖ ਮ੍ਰਿਗੀ। ੪੪੯।

ਗੋਪਿਨ ਕੀ ਬਰਜੀ ਨ ਰਹੀ ਸੁਰ ਕਾਨਰ ਕੀ ਸੁਨਬੇ ਕਹੁ ਤ੍ਰਾਘੀ।
ਨਾਖਿ ਚਲੀ ਅਪਨੇ ਗ੍ਰਿਹ ਇਉ ਜਿਮੁ ਮਤਿ ਜੁਗੀਸ੍ਵਰ ਇੰਦ੍ਰਹਿ ਲਾਘੀ।
ਦੇਖਨ ਕੋ ਮੁਖਿ ਤਾਹਿ ਚਲੀ ਜੋਊ ਕਾਮ ਕਲਾ ਹੂੰ ਕੋ ਹੈ ਫੁਨਿ ਬਾਘੀ।
ਡਾਰਿ ਚਲੀ ਸਿਰ ਕੇ ਪਟ ਇਉ ਜਨੁ ਡਾਰਿ ਚਲੀ ਸਭ ਲਾਜ ਬਹਾਘੀ।੪੫੦।

ਕਾਨ੍ਹ ਕੇ ਪਾਸਿ ਗਈ ਜਬ ਹੀ ਤਬ ਹੀ ਸਭ ਗੋਪਿਨ ਲੀਨ ਸੁ ਸੰਙਾ।
ਚੀਰ ਪਰੇ ਗਿਰ ਕੈ ਤਨ ਭੂਖਨ ਟੂਟ ਗਈ ਤਿਨ ਹਾਥਨ ਬੰਙਾ।
ਕਾਨ੍ਹ ਕੋ ਰੂਪ ਨਿਹਾਰਿ ਸਭੈ ਗੁਪੀਆ ਕਬਿ ਸ੍ਯਾਮ ਭਈ ਇਕ ਰੰਙਾ।
ਹੋਇ ਗਈ ਤਨਮੈ ਸਭ ਹੀ ਇਕ ਰੰਗ ਮਨੋ ਸਭ ਛੋਡ ਕੈ ਸੰਙਾ। ੪੫੧।



ਜਿਸ ਦਾ ਮੁਖ ਚੰਦ੍ਰਮਾ ਵਰਗਾ ਹੈ, ਉਸ ਨੇ ਬਨ ਵਿਚ ਪ੍ਰਸੰਨ ਹੋ ਕੇ ਗੀਤ ਗਾਏ ਹਨ। (ਉਨ੍ਹਾਂ ਗੀਤਾਂ ਦੀ) ਸੁਰ ਦੀ ਧੁਨ ਨੂੰ (ਜਦੋਂ) ਬ੍ਰਜ ਦੀਆਂ ਸਾਰੀਆਂ ਇਸਤਰੀਆਂ ਨੇ ਕੰਨਾਂ ਨਾਲ ਸੁਣਿਆ ਅਤੇ ਉਨ੍ਹਾਂ ਸਾਰੀਆਂ ਦੇ ਮਨ ਨੂੰ ਜਦ ਚੰਗਾ ਲਗਿਆ ਤਾਂ ਸਾਰੀਆਂ ਕਾਨ੍ਹ ਨੂੰ ਮਿਲਣ ਲਈ ਭਜ ਪਈਆਂ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਨ੍ਹ ਨੇ ਮੁਟਿਆਰਾਂ ਰੂਪ ਹਿਰਨੀਆਂ ਨੂੰ ਛਲਣ ਲਈ 'ਘੰਡਾਹੇੜਾ' ਬਣਾਇਆ ਹੋਵੇ।੪੪੬।

ਸ਼ਿਆਮ (ਕਵੀ) ਕਹਿੰਦੇ ਹਨ, ਬ੍ਰਿਛ ਹੇਠਾਂ ਖੜੋਤੇ ਕਾਨ੍ਹ ਦੇ ਮੂੰਹ ਨਾਲ ਲਗੀ ਮੁਰਲੀ ਚੰਗੀ ਤਰ੍ਹਾਂ ਫਬ ਰਹੀ ਹੈ। ਬ੍ਰਜ-ਭੂਮੀ ਦੀਆਂ ਇਸਤਰੀਆਂ ਦੌੜਦੀਆਂ ਹੋਈਆਂ ਆ ਪਹੁੰਚੀਆਂ ਹਨ, ਉਨ੍ਹਾਂ ਨੂੰ ਆਪਣੇ ਮੁਖ ਦੀ ਸੁਧ ਅਤੇ ਹੱਯਾ ਨਹੀਂ ਰਹੀ ਹੈ। (ਕਾਨ੍ਹ ਦੇ) ਮੁਖ ਨੂੰ ਵੇਖ ਕੇ (ਉਸ ਦੇ) ਵਸ ਵਿਚ ਹੋ ਗਈਆਂ ਹਨ ਅਤੇ ਅਤਿ ਮਤਵਾਲੀਆਂ ਹੋ ਕੇ 'ਕਾਨ੍ਹ ਕਾਨ੍ਹ' ਪੁਕਾਰਦੀਆਂ ਹਨ। ਇਕ ਝੂਮ ਕੇ (ਡਿਗ) ਪਈਆਂ ਹਨ, ਇਕ ਗਾ ਉਠੀਆਂ ਹਨ, ਇਕ ਆਪਣੇ ਤਨ ਵਿਚ ਮਗਨ ਹੋ ਕੇ ਦੀਵਾਨੀਆਂ ਹੋ ਗਈਆਂ ਹਨ।੪੪੭।

ਸ੍ਰੀ ਕ੍ਰਿਸ਼ਨ ਦੀ (ਮੁਰਲੀ ਦੀ ) ਸੁਰ ਕੰਨਾਂ ਨਾਲ ਸੁਣ ਕੇ ਬ੍ਰਜ-ਭੂਮੀ ਦੀਆਂ ਸਾਰੀਆਂ ਸਹੇਲੀਆਂ ਦਬਾਦਬ ਚਲ ਪਈਆਂ ਹਨ। ਸੁੰਦਰ ਕ੍ਰਿਸ਼ਨ ਦੀਆਂ ਸ਼ੁਭ ਅੱਖਾਂ ਨੂੰ ਵੇਖ ਕੇ ਸਾਰੀਆਂ ਕਾਮ ਦੇ ਹੱਥ ਵਿਚ ਬੰਨ੍ਹੀਆਂ ਗਈਆਂ ਹਨ। (ਉਹ) ਘਰੋਂ ਹਿਰਨੀਆਂ ਵਾਂਗ ਨਿਕਲੀਆਂ ਹਨ, ਮਾਨੋ (ਕ੍ਰਿਸ਼ਨ ਦੀ ਬੰਸਰੀ ਦੀ ਸੁਰ ਰੂਪ ਘੰਡਾਹੇੜੇ ਦਾ ਸ਼ਬਦ ਸੁਣ ਕੇ) ਗਵਾਲਿਆਂ ਤੋਂ ਰੋਕੀਆਂ ਨਹੀਂ ਜਾ ਸਕੀਆਂ। ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਕੋਲ ਆ ਗਈਆਂ ਹਨ, ਮਾਨੋ ਸਖੀ ਨੂੰ (ਦੂਜੀ ਸਖੀ ਦੇ ਉਥੇ ਹੋਣ ਬਾਰੇ) ਜਾਣ ਕੇ ਸੁਧ ਆ ਗਈ ਹੋਵੇ।੪੪੮।

ਕ੍ਰਿਸ਼ਨ ਦੇ ਪ੍ਰੇਮ ਰਸ ਵਿਚ ਭਿੰਨੀਆਂ ਹੋਈਆਂ ਸਾਰੀਆਂ ਗੋਪੀਆਂ ਦਸਾਂ ਦਿਸ਼ਾਵਾਂ ਤੋਂ ਆ ਗਈਆਂ ਹਨ। ਚੰਦ੍ਰਮਾ ਦੀ ਕਲਾ ਵਰਗਾ ਸ੍ਰੀ ਕ੍ਰਿਸ਼ਨ ਦਾ ਸੁੰਦਰ ਮੁਖ ਵੇਖ ਕੇ ਚਕੋਰਾਂ ਵਾਂਗ (ਉਨ੍ਹਾਂ ਦੇ) ਮਨ ਵਿਚ ਉਮੰਗ ਭਰ ਗਈ ਹੈ। ਫਿਰ ਕ੍ਰਿਸ਼ਨ ਦੇ ਸ਼ੁਧ ਸਰੂਪ ਮੁਖ ਨੂੰ ਵੇਖ ਕੇ ਉਨ੍ਹਾਂ ਦੀ ਠਗਣੀ ਨਜ਼ਰ ਲਗ ਗਈ ਹੈ। ਕਵੀ ਸ਼ਿਆਮ (ਕਹਿੰਦੇ ਹਨ), ਕਾਨ੍ਹ ਉਨ੍ਹਾਂ ਨੂੰ ਵੇਖ ਕੇ ਪ੍ਰਸੰਨ ਹੋ ਰਿਹਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਹਿਰਨੀ ਨੂੰ ਵੇਖ ਕੇ ਹਿਰਨ (ਪ੍ਰਸੰਨ ਹੁੰਦਾ ਹੋਵੇ)।੪੪੯।

(ਉਹ ਇਸਤਰੀਆਂ) ਗਵਾਲਿਆਂ ਦੇ ਰੋਕਿਆਂ ਵੀ ਨ ਰੁਕੀਆਂ ਅਤੇ ਕਾਨ੍ਹ ਦੀ (ਬੰਸਰੀ ਦੀ) ਸੁਰ ਸੁਣਨ ਲਈ ਬੇਤਾਬ ਹੋ ਗਈਆਂ। ਘਰਾਂ ਦੇ (ਕੰਮਾਂ-ਕਾਰਾਂ ਨੂੰ) ਇਸ ਤਰ੍ਹਾਂ ਉਲੰਘ ਗਈਆਂ, ਜਿਸ ਤਰ੍ਹਾਂ ਯੋਗੇਸ਼ਵਰ ਦੀ ਮਤ ਇੰਦਰ ਲੋਕ ਨੂੰ ਟਪ ਜਾਂਦੀ ਹੈ। ਕਾਮ-ਕਲਾ ਦੀ ਥਾਹ ਪਾਣ ਵਾਲੇ ਕ੍ਰਿਸ਼ਨ ਦਾ ਮੁਖ ਦੇਖਣ ਲਈ ਚਲ ਪਈਆਂ ਹਨ। ਸਿਰ ਦੇ ਬਸਤ੍ਰ ਇਸ ਤਰ੍ਹਾਂ (ਉਤਾਰ ਕੇ) ਸੁਟ ਚਲੀਆਂ ਹਨ ਮਾਨੋ ਸਾਰੀ ਲੋਕ ਲਾਜ ਸੁਟ ਕੇ (ਨਾਂਗੇ ਸੰਨਿਆਸੀਆਂ ਦੀ ਟੋਲੀ) ਚਲੀ ਹੋਵੇ।੪੫੦।

ਜਦੋਂ (ਉਹ) ਸ੍ਰੀ ਕ੍ਰਿਸ਼ਨ ਦੇ ਪਾਸ ਗਈਆਂ, ਤਦੋਂ (ਕਾਨ੍ਹ ਨੇ) ਸਾਰੀਆਂ ਗੋਪੀਆਂ ਨੂੰ ਆਪਣੇ ਸੰਗ ਵਿਚ ਮਿਲਾ ਲਿਆ। (ਉਸ ਵੇਲੇ ਉਨ੍ਹਾਂ ਗੋਪੀਆਂ ਦੇ) ਤਨ ਤੋਂ ਬਸਤ੍ਰ ਅਤੇ ਗਹਿਣੇ ਡਿਗ ਕੇ ਪਰੇ (ਜਾ ਪਏ) ਅਤੇ ਉਨ੍ਹਾਂ ਦੇ ਹੱਥਾਂ ਦੀਆਂ ਵੰਗਾਂ ਟੁਟ ਗਈਆਂ। ਸ਼ਿਆਮ ਕਵੀ (ਕਹਿੰਦੇ ਹਨ), ਕਾਨ੍ਹ ਦੇ ਰੂਪ ਨੂੰ ਵੇਖ ਕੇ ਸਾਰੀਆਂ ਗੋਪੀਆਂ (ਸ੍ਰੀ ਕ੍ਰਿਸ਼ਨ ਨਾਲ) ਇਕ ਰੰਗ ਹੋ ਗਈਆਂ (ਅਰਥਾਤ ਇਕਮਿਕ ਹੋ ਗਈਆਂ), ਮਾਨੋ ਸਭ ਸੰਗ ਸੰਕੋਚ ਛਡ ਕੇ ਸਾਰੀਆਂ ਤਨਮੈ ਹੋਕੇ ਇਕ ਰੰਗ ਹੋ ਗਈਆਂ ਹੋਣ।੪੫੧।

ਗੋਪਿਨ ਭੂਲਿ ਗਈ ਗ੍ਰਿਹ ਕੀ ਸੁਧਿ ਕਾਨ੍ਹ ਹੀ ਕੇ ਰਸ ਭੀਤਰ ਰਾਚੀ।
ਭਉਹ ਭਰੀ ਮਧੁਰੀ ਬਰਨੀ ਸਭ ਹੀ ਸੁ ਢਰੀ ਜਨੁ ਮੈਨ ਕੇ ਸਾਚੀ।
ਛੋਰ ਦਏ ਰਸ ਅਉਰਨ ਸ੍ਵਾਦ ਭਲੇ ਭਗਵਾਨ ਹੀ ਸੋ ਸਭ ਮਾਚੀ।
ਸੋਭਤ ਤਾ ਤਨ ਮੈ ਹਰਿ ਕੋ ਮਨੋ ਕੰਚਨ ਮੈ ਚੁਨੀਆ ਚੁਨਿ ਖਾਚੀ। ੪੫੨।

ਕਾਨ੍ਹ ਕੋ ਰੂਪ ਨਿਹਾਰਿ ਰਹੀ ਬ੍ਰਿਜ ਮੈ ਜੁ ਹੁਤੀ ਗੁਪੀਆ ਅਤਿ ਹਾਛੀ।
ਰਾਜਤ ਜਾਹਿ ਮ੍ਰਿਗੀ ਪਤਿ ਨੈਨ ਬਿਰਾਜਤ ਸੁੰਦਰ ਹੈ ਸਮ ਮਾਛੀ।
ਸੋਭਿਤ ਹੈ ਬ੍ਰਿਜ ਮੰਡਲ ਮੈ ਜਨੁ ਖੇਲਬੇ ਕਾਜਿ ਨਟੀ ਇਹ ਕਾਛੀ।
ਦੇਖਨਿ ਹਾਰ ਕਿਧੌ ਭਗਵਾਨ ਦਿਖਾਵਤ ਭਾਵ ਹਮੈ ਹਿਯਾ ਆਛੀ। ੪੫੩।

ਸੋਹਤ ਸਹੈ ਸਭ ਗੋਪਿਨ ਕੇ ਕਬਿ ਸ੍ਯਾਮ ਕਹੈ ਦ੍ਰਿਗ ਅੰਜਨ ਆਜੇ।
ਕਉਲਨ ਕੀ ਜਨੁ ਸੁਧਿ ਪ੍ਰਭਾ ਸਰ ਸੁੰਦਰ ਸਾਨ ਕੇ ਊਪਰਿ ਮਾਜੇ।
ਬੈਠਿ ਘਰੀ ਇਕ ਮੈ ਚਤੁਰਾਨਨ ਮੈਨ ਕੇ ਤਾਤ ਬਨੇ ਕਸਿ ਸਾਜੇ।
ਮੋਹਤਿ ਹੈ ਮਨ ਜੋਗਨ ਕੇ ਫੁਨਿ ਜੋਗਨ ਕੇ ਗਨ ਬੀਚ ਕਲਾ ਜੇ। ੪੫੪।

ਠਾਢਿ ਹੈ ਕਾਨ੍ਹ ਸੋਊ ਮਹਿ ਗੋਪਿਨ ਜਾਹਿ ਕੋ ਅੰਤ ਮੁਨੀ ਨਹਿ ਬੂਝੇ।
ਕੋਟਿ ਕਰੈ ਉਪਮਾ ਬਹੁ ਬਰਖਨ ਨੈਨਨ ਸੋ ਤਉ ਨੈਕੁ ਨ ਸੂਝੇ।
ਤਾਹੀ ਕੇ ਅੰਤਿ ਲਖੈਬੇ ਕੇ ਕਾਰਨ ਸੂਰ ਘਨੈ ਰਨ ਭੀਤਰ ਜੂਝੇ।
ਸੋ ਬ੍ਰਿਜ ਭੂਮਿ ਬਿਖੈ ਭਗਵਾਨ ਤ੍ਰੀਆ ਗਨ ਮੈ ਰਸ ਬੈਨ ਅਰੂਝੇ। ੪੫੫।

ਕਾਨਰ ਕੇ ਨਿਕਟੈ ਜਬ ਹੀ ਸਭ ਹੀ ਗੁਪੀਆ ਮਿਲਿ ਸੁੰਦਰ ਗਈਯਾ।
ਸੋ ਹਰਿ ਮਧਿ ਸਸਾਨਨ ਪੇਖਿ ਸਭੈ ਫੁਨਿ ਕੰਦ੍ਰਪ ਬੇਖ ਬਨਈਆ।
ਲੈ ਮੁਰਲੀ ਅਪਨੇ ਕਰਿ ਕਾਨ੍ਹ ਕਿਧੌ ਅਤਿ ਹੀ ਹਿਤ ਸਾਥ ਬਜਈਯਾ।
ਘੰਟਕ ਹੇਰਕ ਜਿਉ ਪਿਖ ਕੈ ਮ੍ਰਿਗਨੀ ਮੁਹਿ ਜਾਤ ਸੁ ਹੈ ਠਹਰਈਯਾ। ੪੫੬।

ਮਾਲਸਿਰੀ ਅਰੁ ਰਾਮਕਲੀ ਸੁਭ ਸਾਰੰਗ ਭਾਵਨ ਸਾਥ ਬਸਾਵੈ।
ਜੈਤਸਿਰੀ ਅਰੁ ਸੁਧ ਮਲਾਰ ਬਿਲਾਵਲ ਕੀ ਧੁਨਿ ਕੂਕ ਸੁਨਾਵੈ।
ਲੈ ਮੁਰਲੀ ਅਪੁਨੇ ਕਰਿ ਕਾਨ੍ਹ ਕਿਧੌ ਅਤਿ ਹੀ ਹਿਤ ਸਾਥ ਬਜਾਵੈ।
ਪਉਨ ਚਲੈ ਨ ਰਹੈ ਜਮੁਨਾ ਥਿਰ ਮੋਹਿ ਰਹੈ ਧੁਨਿ ਜੋ ਸੁਨਿ ਪਾਵੈ। ੪੫੭।



ਗੋਪੀਆਂ ਘਰਾਂ ਦੀ ਸੁਧ-ਬੁਧ ਭੁਲ ਗਈਆਂ ਅਤੇ ਕਾਨ੍ਹ ਦੇ ਰਸ ਵਿਚ ਹੀ ਰਚਮਿਚ ਗਈਆਂ। ਭਰੀਆਂ ਹੋਈਆਂ ਭਵਾਂ ਵਾਲੀਆਂ, ਮਧਰੀਆਂ, (ਸੁੰਦਰ) ਪਲਕਾਂ ਵਾਲੀਆਂ ਸਾਰੀਆਂ ਹੀ ਮਾਨੋ ਕਾਮ ਦੇ ਸਾਂਚੇ ਵਿਚ ਢਲੀਆਂ ਹੋਣ। (ਉਨ੍ਹਾਂ ਨੇ) ਸਾਰਿਆਂ ਰਸਾਂ ਅਤੇ ਸੁਆਦਾਂ ਨੂੰ ਛਡ ਦਿੱਤਾ ਹੈ ਅਤੇ ਭਗਵਾਨ ਕਾਨ੍ਹ ਦੇ ਰਸ ਵਿਚ ਹੀ ਭਲੀ ਭਾਂਤ ਮਗਨ ਹੋ ਗਈਆਂ ਹਨ। ਉਨ੍ਹਾਂ ਦੇ ਸ਼ਰੀਰ ਵਿਚ ਕਾਨ੍ਹ ਇਸ ਤਰ੍ਹਾਂ ਸੁਸ਼ੋਭਿਤ ਹੋ ਰਹੇ ਹਨ ਮਾਨੋ ਸੋਨੇ ਵਿਚ ਹੀਰੇ ਦੀਆਂ ਟੁਕੜੀਆਂ ਚੁਣ ਚੁਣ ਕੇ ਜੜ੍ਹੀਆਂ ਗਈਆਂ ਹੋਣ।੪੫੨।

ਬ੍ਰਜ-ਭੂਮੀ ਵਿਚ ਜੋ ਬਹੁਤ ਸੁੰਦਰ ਗੋਪੀਆਂ ਸਨ, ਉਹ ਕਾਨ੍ਹ ਦੇ ਰੂਪ ਨੂੰ ਵੇਖ ਰਹੀਆਂ ਹਨ। ਜਿਨ੍ਹਾਂ ਦੇ ਹਿਰਨਾਂ ਵਰਗੇ ਨੈਣ ਸੁਸ਼ੋਭਿਤ ਹਨ, ਜੋ ਸੁੰਦਰਤਾ ਵਿਚ ਮੱਛੀ (ਦੇ ਨੈਣਾਂ) ਵਰਗੇ ਸਜਦੇ ਹਨ। ਬ੍ਰਜ ਮੰਡਲ ਵਿਚ ਇਸ ਤਰ੍ਹਾਂ ਸੋਭ ਰਹੀਆਂ ਹਨ ਮਾਨੋ ਖੇਡਣ ਲਈ ਨਟਣੀਆਂ ਨੇ ਹੀ ਇਹ ਭੇਖ ਧਾਰਿਆ ਹੋਵੇ। ਉਸ ਵੇਲੇ ਦੇਖਣ ਵਾਲਾ ਭਗਵਾਨ ਹੈ ਅਤੇ (ਇਹ) ਸਾਨੂੰ ਹਿਰਦੇ ਦੇ ਚੰਗੇ ਭਾਵ ਵਿਖਾ ਰਹੀਆਂ ਹਨ।੪੫੩।

ਕਵੀ ਸ਼ਿਆਮ ਕਹਿੰਦੇ ਹਨ, ਸਾਰੀਆਂ ਗੋਪੀਆਂ ਦੇ ਸੁਰਮਾ ਪਾਏ ਹੋਏ ਨੈਣ ਸ਼ੋਭਾ ਪਾ ਰਹੇ ਹਨ। (ਉਨ੍ਹਾਂ ਨੇ) ਮਾਨੋ ਕਮਲ ਦੇ ਸੁੰਦਰ ਫੁਲਾਂ ਦੀ ਸੋਭਾ ਪ੍ਰਾਪਤ ਕੀਤੀ ਹੋਈ ਹੋਵੇ ਅਤੇ ਸਾਣ ਉਤੇ ਚੜ੍ਹੇ ਤੀਰਾਂ ਵਾਂਗ ਤਿਖੇ ਹੋਣ। (ਇਸ ਤਰ੍ਹਾਂ ਲਗਦਾ ਹੈ) ਕਿ ਬ੍ਰਹਮਾ ਨੇ ਟਿਕ ਕੇ (ਇਨ੍ਹਾਂ ਦੀ ਦੇਹ) ਘੜੀ ਹੈ, ਜਿਵੇਂ ਕਾਮ ਦੇ ਬੱਚੇ ਹੀ ਕਸੇ ਹੋਏ ਹਨ। (ਉਹ) ਜੋਗੀਆਂ ਦੇ ਮਨ ਨੂੰ ਮੋਹ ਰਹੇ ਹਨ ਅਤੇ ਫਿਰ ਜੋਗੀਆਂ ਦੀ ਮੰਡਲੀ ਦੀ ਕਲਾ (ਅਰਥਾਤ ਸ਼ਕਤੀ) ਬਣੇ ਹੋਏ ਹਨ।੪੫੪।

ਉਹ ਕਾਨ੍ਹ ਗੋਪੀਆਂ ਵਿਚ ਖੜੋਤਾ ਹੈ ਜਿਸ ਦਾ ਅੰਤ ਮੁਨੀ ਵੀ ਨਹੀਂ ਬੁਝ ਸਕੇ। (ਉਸ ਦੀ) ਕਰੋੜਾਂ ਵਿਅਕਤੀ ਬਹੁਤ ਵਰ੍ਹਿਆਂ ਤਕ ਉਪਮਾ ਕਰਦੇ ਰਹੇ ਹਨ, ਪਰ ਅੱਖਾਂ ਨਾਲ ਉਸ ਨੂੰ ਜ਼ਰਾ ਜਿੰਨਾ ਵੀ ਜਾਣ ਨਹੀਂ ਸਕੇ (ਅਰਥਾਤ ਵੇਖ ਨਹੀਂ ਸਕੇ)। ਉਸ ਦੇ ਅੰਤ ਨੂੰ ਜਾਣਨ ਲਈ ਅਨੇਕਾਂ ਸੂਰਮੇ ਯੁੱਧ-ਭੂਮੀ ਵਿਚ ਸ਼ਹੀਦੀਆਂ ਪਾ ਗਏ। ਓਹੀ ਭਗਵਾਨ ਬ੍ਰਜ-ਭੂਮੀ ਵਿਚ ਇਸਤਰੀਆਂ ਦੇ ਝੁੰਡ ਵਿਚ ਰਸ ਦੀਆਂ ਗੱਲਾਂ ਕਰਨ ਵਿਚ ਰੁਝੇ ਹੋਏ ਹਨ।੪੫੫।

ਜਦੋਂ ਸਾਰੀਆਂ ਸੁੰਦਰ ਗੋਪੀਆਂ ਮਿਲ ਕੇ ਕ੍ਰਿਸ਼ਨ ਦੇ ਕੋਲ ਗਈਆਂ। ਉਸ ਵੇਲੇ ਕਾਨ੍ਹ ਦੇ ਚੰਦ੍ਰਮਾ ਵਰਗੇ ਮੁਖ ਨੂੰ ਵੇਖ ਕੇ ਫਿਰ ਸਾਰੀਆਂ ਕਾਮ ਦਾ ਰੂਪ ਹੀ ਬਣ ਗਈਆਂ। ਆਪਣੇ ਹੱਥ ਵਿਚ ਮੁਰਲੀ ਨੂੰ ਲੈ ਕੇ ਕਾਨ੍ਹ ਨੇ ਬੜੇ ਹਿਤ ਨਾਲ ਵਜਾਇਆ, ਜਿਵੇਂ ਘੰਡਾਹੇੜੇ ਨੂੰ ਸੁਣ ਕੇ ਹਿਰਨੀਆਂ ਮੋਹੀਆਂ ਜਾਂਦੀਆਂ ਹਨ, (ਉਵੇਂ ਹੀ) ਉਹ ਮਗਨ ਹੋ ਗਈਆਂ ਹਨ।੪੫੬।

(ਕਾਨ੍ਹ) ਸ਼ੁਭ ਭਾਵ ਨਾਲ (ਮੁਰਲੀ ਵਿਚ) ਮਾਲਸਿਰੀ, ਰਾਮਕਲੀ ਅਤੇ ਸਾਰੰਗ ਰਾਗਾਂ ਨੂੰ ਵਜਾਉਂਦੇ ਹਨ। ਜੈਤਸਿਰੀ ਅਤੇ ਸ਼ੁੱਧ ਮਲ੍ਹਾਰ ਤੇ ਬਿਲਾਵਲ ਰਾਗਾਂ ਦੀ ਸੁਰ ਨੂੰ ਉੱਚੀ ਆਵਾਜ਼ ਵਿਚ ਸੁਣਾਉਂਦੇ ਹਨ। ਕਾਨ੍ਹ ਆਪਣੇ ਹੱਥ ਵਿਚ ਮੁਰਲੀ ਲੈ ਕੇ ਬਹੁਤ ਹਿਤ ਨਾਲ ਵਜਾਉਂਦੇ ਹਨ (ਜਿਸ ਦੀ ਸੁਰ ਨੂੰ ਸੁਣ ਕੇ) ਪੌਣ ਚਲਣੋਂ ਰੁਕ ਜਾਂਦੀ ਹੈ ਅਤੇ ਜਮਨਾ (ਵਗਣਾ ਛਡ ਕੇ) ਸਥਿਰ ਹੋ ਜਾਂਦੀ ਹੈ, (ਹੋਰ ਕੋਈ ਵੀ) ਜੋ ਮੁਰਲੀ ਦੀ ਧੁਨ ਸੁਣ ਲੈਂਦਾ ਹੈ, (ਉਹ ਵੀ) ਮੋਹਿਤ ਹੋ ਜਾਂਦਾ ਹੈ। ੪੫੭।

ਸੁਨ ਕੇ ਮੁਰਲੀ ਧੁਨਿ ਕਾਨਰ ਕੀ ਸਭ ਗੋਪਿਨ ਕੀ ਸਭ ਸੁਧਿ ਛੁਟੀ।
ਸਭ ਛਾਡਿ ਚਲੀ ਅਪਨੇ ਗ੍ਰਿਹ ਕਾਰਜ ਕਾਨ੍ਹ ਹੀ ਕੀ ਧੁਨਿ ਸਾਥ ਜੁਟੀ।
ਠਗਨੀ ਸੁਰ ਹੈ ਕਬਿ ਸ੍ਯਾਮ ਕਹੈ ਇਨ ਅੰਤਰ ਕੀ ਸਭ ਮਤਿ ਲੁਟੀ।
ਮ੍ਰਿਗਨੀ ਸਮ ਹੈ ਚਲਤ ਯੌ ਇਨ ਕੇ ਮਗ ਲਾਜ ਕੀ ਬੇਲ ਤਰਾਕ ਤੁਟੀ।੪੫੮।

ਕਾਨ੍ਹ ਕੋ ਰੂਪ ਨਿਹਾਰ ਰਹੀ ਤ੍ਰਿਯਾ ਸ੍ਯਾਮ ਕਹੈ ਕਬਿ ਹੋਇ ਇਕਾਠੀ।
ਜਿਉ ਸੁਰਕੀ ਧੁਨਿ ਕੌ ਸੁਨ ਕੈ ਮ੍ਰਿਗਨੀ ਚਲਿ ਆਵਤ ਜਾਤ ਨ ਨਾਠੀ।
ਮੈਨ ਸੋ ਮਤ ਹ੍ਵੈ ਕੂਦਤ ਕਾਨ੍ਹ ਸੁ ਛੋਰਿ ਮਨੋ ਸਭ ਲਾਜ ਕੀ ਗਾਠੀ।
ਗੋਪਿਨ ਕੋ ਮਨੁ ਯੌ ਚੁਰਿ ਗਯੋ ਜਿਮ ਖੋਰਰ ਪਾਥਰ ਪੈ ਚਰਨਾਠੀ। ੪੫੯।

ਹਸਿ ਬਾਤ ਕਰੈ ਹਰਿ ਸੋ ਗੁਪੀਆ ਕਬਿ ਸ੍ਯਾਮ ਕਹੈ ਜਿਨ ਭਾਗ ਬਡੇ।
ਮੋਹਿ ਸਭੈ ਪ੍ਰਗਟਿਯੋ ਇਨ ਕੋ ਪਿਖ ਕੈ ਹਰਿ ਪਾਪਨ ਜਾਲ ਲਡੇ।
ਕ੍ਰਿਸਨੰ ਤਨ ਮਧਿ ਬਧੂ ਬ੍ਰਿਜ ਕੀ ਮਨ ਹ੍ਵੈ ਕਰਿ ਆਤੁਰ ਅਤਿ ਗਡੇ।
ਸੋਊ ਸਤਿ ਕਿਧੋ ਮਨ ਜਾਹਿ ਗਡੇ ਸੁ ਅਧਨਿ ਜਿਨੋ ਮਨ ਹੈ ਅਗਡੇ। ੪੬੦।

ਨੈਨ ਚੁਰਾਇ ਮਹਾ ਸੁਖ ਪਾਇ ਕਛੂ ਮੁਸਕਾਇ ਭਯੋ ਹਰਿ ਠਾਢੋ।
ਮੋਹਿ ਰਹੀ ਬ੍ਰਿਜ ਬਾਮ ਸਭੈ ਅਤਿ ਹੀ ਤਿਨ ਕੈ ਮਨਿ ਆਨੰਦ ਬਾਢੋ।
ਜਾ ਭਗਵਾਨ ਕਿਧੋ ਸੀਯ ਜੀਤ ਕੈ ਮਾਰਿ ਡਰਿਯੋ ਰਿਪੁ ਰਾਵਨ ਗਾਢੋ।
ਤਾ ਭਗਵਾਨ ਕਿਧੋ ਮੁਖ ਤੇ ਮੁਕਤਾ ਨੁਕਤਾ ਸਮ ਅੰਮ੍ਰਿਤ ਕਾਢੋ। ੪੬੧।

*ਕਾਨ੍ਹ ਜੂ ਬਾਚ ਗੋਪੀ ਪ੍ਰਤਿ*

*ਸਵੈਯਾ*

ਆਜੁ ਭਯੋ ਝੜ ਹੈ ਜਮੁਨਾ ਤਟਿ ਖੇਲਨ ਕੀ ਅਬ ਘਾਤ ਬਣੀ।
ਤਜ ਕੈ ਡਰ ਖੇਲ ਕਰੋ ਹਮ ਸੋ ਕਬਿ ਸ੍ਯਾਮ ਕਹਿਯੋ ਹਸਿ ਕਾਨ੍ਹ ਅਣੀ।
ਜੋ ਸੁੰਦਰ ਹੈ ਤੁਮ ਮੈ ਸੋਊ ਖੇਲਹੁ ਖੇਲਹੁ ਨਾਹਿ ਜਣੀ ਰੁ ਕਣੀ।
ਇਹ ਭਾਤਿ ਕਹੈ ਹਸਿ ਕੈ ਰਸ ਬੋਲ ਕਿਧੋ ਹਰਤਾ ਜੋਊ ਮਾਨ ਫਣੀ। ੪੬੨।

ਹਸਿ ਕੈ ਸੁ ਕਹੀ ਬਤੀਆ ਤਿਨ ਸੋ ਕਬਿ ਸ੍ਯਾਮ ਕਹੈ ਹਰਿ ਜੋ ਰਸ ਰਾਤੋ।
ਨੈਨ ਮ੍ਰਿਗੀਪਤਿ ਸੇ ਤਿਹ ਕੇ ਇਮ ਚਾਲ ਚਲੈ ਜਿਮ ਗਈਯਰ ਮਾਤੋ।
ਦੇਖਤ ਮੂਰਤਿ ਕਾਨ੍ਹ ਕੀ ਗੋਪਿਨ ਭੂਲਿ ਗਈ ਗ੍ਰਿਹ ਕੀ ਸੁਧ ਸਾਤੋ।
ਚੀਰ ਗਏ ਉਡ ਕੈ ਤਨ ਕੈ ਅਰੁ ਟੂਟ ਗਯੋ ਨੈਨ ਤੇ ਲਾਜ ਕੋ ਨਾਤੋ। ੪੬੩।

੧. 'ਗੋਪਿਨ ਸੋਂ'



ਕਾਨ੍ਹ ਦੀ ਮੁਰਲੀ ਦੀ ਧੁਨ ਸੁਣ ਕੇ ਸਾਰੀਆਂ ਗੋਪੀਆਂ ਦੀ ਸਾਰੀ ਹੋਸ਼ ਖਤਮ ਹੋ ਗਈ ਹੈ। ਸਾਰੀਆਂ ਆਪਣੇ ਘਰਾਂ ਦੇ ਕੰਮਾਂ ਨੂੰ ਛਡ ਕੇ ਤੁਰ ਚਲੀਆਂ ਹਨ ਅਤੇ ਕਾਨ੍ਹ (ਦੀ ਮੁਰਲੀ) ਦੀ ਧੁਨ ਵਿਚ ਜੁੜ ਗਈਆਂ ਹਨ। ਕਵੀ ਸ਼ਿਆਮ ਕਹਿੰਦੇ ਹਨ, (ਮੁਰਲੀ ਦੀ) ਸੁਰ ਨੇ ਠਗਣੀ ਹੋ ਕੇ ਇਨ੍ਹਾਂ (ਗੋਪੀਆਂ) ਦੇ ਅੰਦਰ ਦੀ ਮਤ ਲੁਟ ਲਈ ਹੈ। ਹਿਰਨੀ ਵਾਂਗ ਹੋ ਕੇ, ਇਸ ਦੇ ਮਾਰਗ ਉਤੇ ਹੀ ਚਲ ਪਈਆਂ ਹਨ ਜਿਸ ਕਰ ਕੇ ਲਾਜ ਦੀ ਵੇਲ ਤੜਾਕ ਕਰ ਕੇ ਟੁਟ ਗਈ ਹੈ।੪੫੮।

ਸ਼ਿਆਮ ਕਵੀ ਕਹਿੰਦੇ ਹਨ, ਸਾਰੀਆਂ ਇਸਤਰੀਆਂ ਇਕੱਠੀਆਂ ਹੋ ਕੇ ਕਾਨ੍ਹ ਦੇ ਰੂਪ ਨੂੰ ਵੇਖ ਰਹੀਆਂ ਹਨ। ਜਿਵੇਂ (ਬੰਸਰੀ ਦੀ) ਸੁਰ ਨੂੰ ਸੁਣ ਕੇ ਹਿਰਨੀਆਂ ਭਜੀਆਂ ਚਲੀਆਂ ਆਉਂਦੀਆਂ ਹਨ ਅਤੇ (ਫਿਰ) ਜਾਂਦੀਆਂ ਨਹੀਂ ਹਨ। ਕਾਮ ਨਾਲ ਮਸਤ ਹੋ ਕੇ ਕਾਨ੍ਹ ਦੇ ਨਾਲ ਕੁੱਦਦੀਆਂ ਹਨ ਅਤੇ ਮਨ ਤੋਂ ਲਾਜ ਦੀ ਗੰਢ ਖੋਲ੍ਹ ਦਿੱਤੀ ਹੈ। ਗੋਪੀਆਂ ਦੇ ਮਨ ਇਸ ਤਰ੍ਹਾਂ ਚੁਰਾ ਲਏ ਗਏ ਹਨ ਜਿਵੇਂ ਖੁਰਦਰੇ ਪੱਥਰ ਉਤੇ ਚੰਦਨ ਦੀ ਲਕੜੀ ਘਿਸ ਜਾਂਦੀ ਹੈ।੪੫੯।

ਕਵੀ ਸ਼ਿਆਮ ਕਹਿੰਦੇ ਹਨ, ਜਿੰਨ੍ਹਾਂ ਗੋਪੀਆਂ ਦੇ ਭਾਗ ਵੱਡੇ ਹਨ (ਉਹ) ਕਾਨ੍ਹ ਨਾਲ ਹਸ ਕੇ ਗੱਲਾਂ ਕਰਦੀਆਂ ਹਨ। ਪਾਪਾਂ ਦੇ ਪੁੰਜ ਨੂੰ ਸਾੜਨ ਵਾਲੇ ਕਾਨ੍ਹ ਨੂੰ ਵੇਖ ਕੇ ਇਨ੍ਹਾਂ (ਦੇ ਮਨ) ਵਿਚ ਮੋਹ ਪ੍ਰਗਟ ਹੋ ਗਿਆ ਹੈ। ਬ੍ਰਜ ਦੀਆਂ ਇਸਤਰੀਆਂ ਦਾ ਮਨ ਅਤਿ ਆਤੁਰ ਹੋ ਕੇ ਕ੍ਰਿਸ਼ਨ ਦੇ ਸ਼ਰੀਰ ਵਿਚ ਗਡ ਗਿਆ ਹੈ। ਜਿਨ੍ਹਾਂ ਦਾ ਮਨ (ਕਾਨ੍ਹ ਵਿਚ) ਗਡਿਆ ਗਿਆ ਹੈ ਉਨ੍ਹਾਂ ਦਾ (ਜੀਵਨ) ਸੱਚਾ ਹੈ ਅਤੇ ਜਿਨ੍ਹਾਂ ਦਾ ਮਨ ਨਹੀਂ ਗਡਿਆ, ਉਨ੍ਹਾਂ (ਦਾ ਜੀਵਨ) ਵਿਅਰਥ ਹੈ।੪੬੦।

ਅੱਖਾਂ ਚੁਰਾ ਕੇ, ਬਹੁਤ ਸੁਖ ਪ੍ਰਾਪਤ ਕਰ ਕੇ ਅਤੇ ਕੁਝ ਮੁਸਕਰਾ ਕੇ ਕਾਨ੍ਹ ਖੜਾ ਹੋ ਗਿਆ ਹੈ। ਸਾਰੀਆਂ ਬ੍ਰਜ ਦੀਆਂ ਇਸਤਰੀਆਂ ਮੋਹਿਤ ਹੋ ਰਹੀਆਂ ਹਨ ਜਿਨ੍ਹਾਂ ਦੇ ਮਨ ਵਿਚ ਆਨੰਦ ਵਧਿਆ ਹੋਇਆ ਹੈ। ਜਿਸ ਭਗਵਾਨ ਨੇ ਸੀਤਾ ਨੂੰ ਜਿਤ ਕੇ ਰਾਵਣ ਵਰਗੇ ਤਕੜੇ ਵੈਰੀ ਨੂੰ ਮਾਰ ਸੁਟਿਆ ਸੀ, ਓਹੀ ਭਗਵਾਨ ਮਾਨੋ ਆਪਣੇ ਮੂੰਹ ਤੋਂ ਮੋਤੀਆਂ ਜਿਹੀਆਂ ਉਕਤੀਆਂ ਨੂੰ ਅਤੇ ਅੰਮ੍ਰਿਤ ਵਰਗੇ (ਰਾਗਾਂ ਨੂੰ) ਕੱਢ ਰਿਹਾ ਹੈ।੪੬੧।

*ਕਾਨ੍ਹ ਜੀ ਨੇ ਗੋਪੀਆਂ ਨੂੰ ਕਿਹਾ --*

*ਸਵੈਯਾ*

ਜਮਨਾ ਦੇ ਕੰਢੇ ਬਦਲਵਾਈ ਬਣੀ ਹੋਈ ਹੈ, ਹੁਣ ਖੇਡਣ ਦਾ ਮੌਕਾ ਬਣ ਗਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਕਾਨ੍ਹ ਨੇ ਹਸ ਕੇ ਕਿਹਾ -- ਅੜੀਓ! (ਮਨ ਵਿਚੋਂ) ਡਰ ਨੂੰ ਕਢ ਕੇ ਮੇਰੇ ਨਾਲ ਖੇਡ ਕਰੋ। ਜਿਹੜੀ ਤੁਹਾਡੇ ਵਿਚੋਂ ਸੁੰਦਰ ਹੈ, ਓਹੀ (ਮੇਰੇ ਨਾਲ) ਖੇਡੇ; ਮੈਂ ਜਣੀ ਖਣੀ ਨਾਲ ਨਹੀਂ ਖੇਡਦਾ। ਜੋ ਸ਼ੇਸ਼ਨਾਗ ਦਾ ਅਭਿਮਾਨ ਨਸ਼ਟ ਕਰਨ ਵਾਲਾ ਹੈ, ਉਸ ਨੇ ਹਸ ਕੇ ਇਸ ਤਰ੍ਹਾਂ ਦੇ ਰਸ ਭਿੰਨੇ ਬੋਲ ਕਹੇ।੪੬੨।

ਸ਼ਿਆਮ ਕਵੀ ਕਹਿੰਦੇ ਹਨ, ਜੋ ਕਾਨ੍ਹ ਰਸ ਵਿਚ ਰਸਿਆ ਹੋਇਆ ਹੈ, ਉਸ ਨੇ ਹਸ ਕੇ ਉਨ੍ਹਾਂ (ਗੋਪੀਆਂ) ਨੂੰ ਇਹ ਗੱਲਾਂ ਕਹੀਆਂ। ਉਸ ਦੇ ਨੈਣ ਹਿਰਨ ਵਰਗੇ ਹਨ ਅਤੇ ਚਾਲ ਇਸ ਤਰ੍ਹਾਂ ਚਲਦਾ ਹੈ ਜਿਵੇਂ ਮਸਤ ਹਾਥੀ (ਚਲਦਾ ਹੈ)। ਕਾਨ੍ਹ ਦਾ ਰੂਪ ਵੇਖ ਕੇ ਗੋਪੀਆਂ ਨੂੰ ਘਰ ਦੀਆਂ ਸੱਤੇ ਸੁਧਾਂ ਭੁਲ ਗਈਆਂ ਹਨ। (ਉਨ੍ਹਾਂ ਦੇ) ਸ਼ਰੀਰ ਦੇ ਬਸਤ੍ਰ ਉਡ ਗਏ ਹਨ ਅਤੇ ਨੈਣਾਂ ਨਾਲੋਂ ਲਾਜ ਦਾ ਨਾਤਾ ਟੁਟ ਗਿਆ ਹੈ। ੪੬੩।

ਕੁਪਿ ਕੈ ਮਧੁ ਕੈਟਭ ਤਾਨਿ ਮਰੇ ਮੁਰਿ ਦੈਤ ਮਰਿਯੋ ਅਪਨੇ ਜਿਨ ਹਾਥਾ।
ਜਾਹਿ ਬਿਭੀਛਨ ਰਾਜ ਦਯੋ ਰਿਸਿ ਰਾਵਨ ਕਾਟ ਦਏ ਜਿਹ ਮਾਥਾ।
ਸੋ ਤਿਹ ਕੀ ਤਿਹੂ ਲੋਗਨ ਮਧਿ ਕਹੈ ਕਬਿ ਸ੍ਯਾਮ ਚਲੇ ਜਸ ਗਾਥਾ।
ਸੋ ਬ੍ਰਿਜ ਭੂਮਿ ਬਿਖੈ ਰਸ ਕੈ ਹਿਤ ਖੇਲਤ ਹੈ ਫੁਨਿ ਗੋਪਿਨ ਸਾਥਾ। ੪੬੪।

ਹਸਿ ਕੈ ਹਰਿ ਜੂ ਬ੍ਰਿਜ ਮੰਡਲ ਮੈ ਸੰਗ ਗੋਪਿਨ ਕੇ ਇਕ ਹੋਡ ਬਦੀ।
ਸਭ ਧਾਇ ਪਰੈ ਹਮਹੂੰ ਤੁਮਹੂੰ ਇਹ ਭਾਤਿ ਕਹਿਯੋ ਮਿਲਿ ਬੀਚ ਨਦੀ।
ਜਬ ਜਾਇ ਪਰੇ ਜਮੁਨਾ ਜਲ ਮੈ ਸੰਗ ਗੋਪਿਨ ਕੇ ਭਗਵਾਨ ਜਦੀ।
ਤਬ ਲੈ ਚੁਭਕੀ ਹਰਿ ਜੀ ਤ੍ਰਿਯ ਕੋ ਸੁ ਲਯੋ ਮੁਖ ਚੂਮ ਕਿਧੋ ਸੋ ਤਦੀ। ੪੬੫।

*ਗੋਪੀ ਬਾਚ ਕਾਨ੍ਹ ਜੂ ਸੋ*

*ਸਵੈਯਾ*

ਮਿਲ ਕੈ ਸਭ ਗ੍ਵਾਰਿਨ ਸੁੰਦਰ ਸ੍ਯਾਮ ਸੋ ਸ੍ਯਾਮ ਕਹੀ ਹਸਿ ਬਾਤ ਪ੍ਰਬੀਨਨ।
ਰਾਜਤ ਜਾਹਿ ਮ੍ਰਿਗੀਪਤਿ ਸੇ ਦ੍ਰਿਗ ਛਾਜਤ ਚੰਚਲਤਾ ਸਮ ਮੀਨਨ।
ਕੰਚਨ ਸੇ ਤਨ ਕਉਲ ਮੁਖੀ ਰਸ ਆਤੁਰ ਹੈ ਕਹਿਯੋ ਰਛਕ ਦੀਨਨ।
ਨੇਹੁ ਬਢਾਇ ਮਹਾ ਸੁਖੁ ਪਾਇ ਕਹਿਯੋ ਸਿਰਿ ਨਿਆਇ ਕੈ ਭਾਤਿ ਅਧੀਨਨ। ੪੬੬।

ਅਤਿ ਹ੍ਵੈ ਰਿਝਵੰਤ ਕਹਿਓ ਗੁਪੀਆ ਜੁਗ ਤੀਸਰ ਮੈ ਪਤਿ ਭਯੋ ਜੁ ਕਪੀ।
ਜਿਨਿ ਰਾਵਨ ਖੇਤਿ ਮਰਿਓ ਕੁਪ ਕੈ ਜਿਹ ਰੀਝਿ ਬਿਭੀਛਨ ਲੰਕ ਥਪੀ।
ਜਿਹ ਕੀ ਜਗ ਬੀਚ ਪ੍ਰਸਿਧ ਕਲਾ ਕਬਿ ਸ੍ਯਾਮ ਕਹੈ ਕਛੁ ਨਾਹਿ ਛਪੀ।
ਤਿਹ ਸੰਗ ਕਰੈ ਰਸ ਕੀ ਚਰਚਾ ਜਿਨ ਹੂੰ ਤਿਰੀਯਾ ਫੁਨਿ ਚੰਡਿ ਜਪੀ। ੪੬੭।

ਜਉ ਰਸ ਬਾਤ ਕਹੀ ਗੁਪੀਆ ਤਬ ਹੀ ਹਰਿ ਜਵਾਬ ਦਯੋ ਤਿਨ ਸਾਫੀ।
ਆਈ ਹੋ ਛੋਡਿ ਸਭੈ ਪਤਿ ਕੋ ਤੁਮ ਹੋਇ ਤੁਮੈ ਨ ਮਰੇ ਫੁਨਿ ਮਾਫੀ।
ਹਉ ਤੁਮ ਸੋ ਨਹਿ ਹੇਤ ਕਰੋ ਤੁਮ ਕਾਹੇ ਕਉ ਬਾਮ ਕਰੋ ਰਸ ਲਾਫੀ।
ਇਉ ਕਹਿ ਕੈ ਹਰਿ ਮੋਨ ਭਜੀ ਸੁ ਬਜਾਇ ਉਠਿਯੋ ਮੁਰਲੀ ਮਹਿ ਕਾਫੀ। ੪੬੮।

*ਕਾਨ੍ਹ ਬਾਚ ਗੋਪੀ ਸੋਂ*[1]

*ਸਵੈਯਾ*

ਸਭ ਸੁੰਦਰ ਗੋਪਿਨ ਸੋ ਕਬਿ ਸ੍ਯਾਮ ਦਯੋ ਹਰਿ ਕੈ ਹਰਿ ਜਵਾਬ ਜਬੈ।
ਨ ਗਈ ਹਰਿ ਮਾਨ ਕਹਿਯੋ ਗ੍ਰਿਹ ਕੋ ਪ੍ਰਭ ਮੋਹਿ ਰਹੀ ਮੁਖਿ ਦੇਖ ਸਬੈ।
ਕ੍ਰਿਸਨੰ ਕਰਿ ਲੈ ਅਪਨੇ ਮੁਰਲੀ ਸੁ ਬਜਾਇ ਉਠਿਓ ਜੁਤ ਰਾਗ ਤਬੈ।
ਮਨੋ ਘਾਇਲ ਗੋਪਿਨ ਕੇ ਬ੍ਰਣ ਮੈ ਭਗਵਾਨ ਡਰਿਯੋ ਜਨੁ ਲੋਨ ਅਬੈ। ੪੬੯।

੧. 'ਕਬਿਯੋ ਬਾਚ'



ਜਿਸ ਨੇ ਕ੍ਰੋਧਵਾਨ ਹੋ ਕੇ ਮਧੁ ਅਤੇ ਕੈਟਭ ਨੂੰ ਮਾਰਿਆ ਸੀ ਅਤੇ ਆਪਣੇ ਹੱਥ ਨਾਲ ਜਿਸ ਨੇ ਮੁਰ ਦੈਂਤ ਨੂੰ ਮਾਰਿਆ ਸੀ। ਜਿਸ ਨੇ ਵਿਭੀਸ਼ਣ ਨੂੰ (ਲੰਕਾ ਦਾ) ਰਾਜ ਦਿੱਤਾ ਸੀ ਅਤੇ ਜਿਸ ਨੇ ਕ੍ਰੋਧ ਕਰ ਕੇ ਰਾਵਣ ਦਾ ਸਿਰ ਕਟ ਦਿੱਤਾ ਸੀ। ਕਵੀ ਸ਼ਿਆਮ ਕਹਿੰਦੇ ਹਨ, ਉਸ ਦੇ ਯਸ਼ ਦੀ ਗਾਥਾ ਤਿੰਨਾਂ ਲੋਕਾਂ ਵਿਚ ਚਲ ਰਹੀ ਹੈ। ਓਹੀ ਫਿਰ ਬ੍ਰਜ-ਭੂਮੀ ਵਿਚ ਰਸ ਲੈਣ ਲਈ ਗੋਪੀਆਂ ਨਾਲ ਖੇਡ ਰਿਹਾ ਹੈ।੪੬੪।

ਕ੍ਰਿਸ਼ਨ ਨੇ ਹਸ ਕੇ ਬ੍ਰਜ-ਮੰਡਲ ਵਿਚ ਗੋਪੀਆਂ ਨਾਲ ਇਕ ਸ਼ਰਤ ਲਗਾਈ ਅਤੇ ਇਸ ਤਰ੍ਹਾਂ ਕਿਹਾ ਕਿ ਅਸੀਂ ਅਤੇ ਤੁਸੀਂ ਸਾਰੇ ਮਿਲ ਕੇ ਜਮਨਾ ਵਿਚ ਕੁੱਦ ਪਈਏ। ਜਦੋਂ ਭਗਵਾਨ ਗੋਪੀਆਂ ਨਾਲ ਜਮਨਾ ਦੇ ਜਲ ਵਿਚ ਕੁੱਦ ਪਏ, ਤਾਂ ਕਾਨ੍ਹ ਨੇ ਡੁਬਕੀ ਮਾਰ ਕੇ (ਇਕ) ਇਸਤਰੀ ਦਾ ਉਸ ਵੇਲੇ ਮੂੰਹ ਚੁੰਮ ਲਿਆ।੪੬੫।

*ਗੋਪੀਆਂ ਨੇ ਕਾਨ੍ਹ ਨੂੰ ਕਿਹਾ --*

*ਸਵੈਯਾ*

ਸ਼ਿਆਮ (ਕਵੀ) ਕਹਿੰਦੇ ਹਨ, ਸਾਰੀਆਂ ਸੁੰਦਰ ਗੋਪੀਆਂ ਨੇ ਮਿਲ ਕੇ ਕਾਨ੍ਹ ਨੂੰ ਬੜੀ ਪ੍ਰਬੀਨ ਗੱਲ ਕਹੀ। ਜਿਸ ਦੀਆਂ ਅੱਖਾਂ ਹਿਰਨ ਵਾਂਗ ਸ਼ੋਭਦੀਆਂ ਹਨ ਅਤੇ (ਜਿਨ੍ਹਾਂ ਵਿਚ) ਮੱਛਲੀ ਵਰਗੀ ਚੰਚਲਤਾ ਛਾਈ ਹੋਈ ਹੈ; (ਜਿਨ੍ਹਾਂ ਦੇ) ਸ਼ਰੀਰ ਸੋਨੇ ਵਰਗੇ (ਚਮਕੀਲੇ) ਅਤੇ ਕਮਲ ਦੇ ਫੁਲ ਵਰਗੇ ਕੋਮਲ ਮੁਖ ਹਨ (ਉਨ੍ਹਾਂ ਨੇ) ਕਾਮ ਰਸ ਵਿਚ ਆਤੁਰ ਹੋ ਕੇ ਕਿਹਾ -- ਹੇ ਦੀਨਾਂ ਦੇ ਰਖਿਅਕ! (ਫਿਰ) ਪ੍ਰੇਮ ਨੂੰ ਵਧਾ ਕੇ, ਬਹੁਤ ਸੁਖ ਪ੍ਰਾਪਤ ਕਰ ਕੇ ਅਤੇ ਸਿਰ ਨਿਵਾ ਕੇ ਅਧੀਨਾਂ ਦੇ ਸਮਾਨ (ਨਿਮਰਤਾ ਪੂਰਵਕ) ਕਿਹਾ।੪੬੬।

ਬਹੁਤ ਹੀ ਰੀਝ ਕੇ ਗੋਪੀਆਂ ਨੇ ਕਿਹਾ -- ਜੋ ਤ੍ਰੇਤਾ ਯੁਗ ਵਿਚ ਬੰਦਰਾਂ ਦਾ ਸੁਆਮੀ ਹੋਇਆ ਸੀ; ਜਿਸ ਨੇ ਕ੍ਰੋਧਵਾਨ ਹੋ ਕੇ ਰਾਵਣ ਨੂੰ ਯੁੱਧ-ਭੂਮੀ ਵਿਚ ਮਾਰਿਆ ਸੀ ਅਤੇ ਜਿਸ ਨੇ ਪ੍ਰਸੰਨ ਹੋ ਕੇ ਵਿਭੀਸ਼ਣ ਨੂੰ ਲੰਕਾ (ਦਾ ਰਾਜ) ਸੌਂਪਿਆ ਸੀ; ਕਵੀ ਸ਼ਿਆਮ ਕਹਿੰਦੇ ਹਨ, ਜਿਸ ਦੀ ਕਲਾ (ਸ਼ਕਤੀ ਦੀ ਵਾਰਤਾ) ਜਗਤ ਵਿਚ ਪ੍ਰਸਿੱਧ ਹੈ ਅਤੇ ਕਿਸੇ ਤੋਂ ਲੁਕੀ ਹੋਈ ਨਹੀਂ; ਉਸ ਨਾਲ (ਗੋਪੀਆਂ ਪ੍ਰੇਮ) ਰਸ ਦੀ ਗੱਲ ਕਰਦੀਆਂ ਹਨ ਅਤੇ ਜਿਸ ਨੂੰ ਪ੍ਰਾਪਤ ਕਰਨ ਲਈ ਇਸਤਰੀਆਂ ਨੇ ਚੰਡਿਕਾ ਦਾ ਜਾਪ ਕੀਤਾ ਸੀ।੪੬੭।

ਜਦੋਂ ਗੋਪੀਆਂ ਨੇ ਰਸ ਭਿੰਨੀ ਗੱਲ ਕਹੀ, ਤਦੋਂ ਕ੍ਰਿਸ਼ਨ ਨੇ ਉਨ੍ਹਾਂ ਨੂੰ ਸਾਫ਼ ਜਵਾਬ ਦਿੱਤਾ ਕਿ ਤੁਸੀਂ ਸਾਰੀਆਂ (ਆਪਣੇ) ਪਤੀਆਂ ਨੂੰ ਛਡ ਕੇ ਆਈਆਂ ਹੋ, (ਇਸ ਲਈ) ਮਰਨ ਪਿਛੋਂ ਵੀ ਤੁਹਾਨੂੰ ਮਾਫ਼ੀ ਨਹੀਂ ਮਿਲੇਗੀ। ਮੈਂ ਤੁਹਾਡੇ ਨਾਲ ਪ੍ਰੇਮ ਨਹੀਂ ਕਰਦਾ, ਤੁਸੀਂ (ਪ੍ਰੇਮ) ਰਸ ਦੀਆਂ ਸ਼ੋਖੀ ਭਰੀਆਂ ਗੱਲਾਂ ਕਿਸ ਲਈ ਕਰਦੀਆਂ ਹੋ। ਇਸ ਤਰ੍ਹਾਂ ਕਹਿ ਕੇ ਕ੍ਰਿਸ਼ਨ ਚੁਪ ਹੋ ਗਏ ਅਤੇ (ਫਿਰ) ਮੁਰਲੀ ਵਿਚ ਕਾਫ਼ੀ ਦੀ ਤਰਜ਼ ਵਜਾਉਣ ਲਗੇ।੪੬੮।

*ਕਾਨ੍ਹ ਨੇ ਗੋਪੀਆਂ ਨੂੰ ਕਿਹਾ --*

*ਸਵੈਯਾ*

ਕਵੀ ਸ਼ਿਆਮ ਕਹਿੰਦੇ ਹਨ, ਜਦੋਂ ਕ੍ਰਿਸ਼ਨ ਨੇ ਹਸ ਕੇ ਸਾਰੀਆਂ ਸੁੰਦਰ ਗੋਪੀਆਂ ਨੂੰ ਜਵਾਬ ਦਿੱਤਾ। ਪਰ ਉਹ ਕ੍ਰਿਸ਼ਨ ਦਾ ਕਿਹਾ ਮੰਨ ਕੇ ਘਰਾਂ ਨੂੰ ਨ ਗਈਆਂ (ਕਿਉਂਕਿ) ਉਹ ਸਾਰੀਆਂ ਪ੍ਰਭੂ ਦਾ ਮੁਖ ਵੇਖ ਕੇ ਮੋਹੀਆਂ ਗਈਆਂ ਸਨ। ਉਸ ਵੇਲੇ ਕ੍ਰਿਸ਼ਨ ਆਪਣੇ ਹੱਥ ਵਿਚ ਮੁਰਲੀ ਲੈ ਕੇ ਰਾਗ ਸਹਿਤ ਵਜਾਉਣ ਲਗਿਆ। (ਇੰਜ ਪ੍ਰਤੀਤ ਹੋਣ ਲਗਾ) ਮਾਨੋ ਗੋਪੀਆਂ ਦੇ ਜ਼ਖ਼ਮਾਂ ਉਤੇ ਭਗਵਾਨ ਨੇ ਹੁਣੇ ਲੂਣ ਪਾ ਰਿਹਾ ਹੋਵੇ।੪੬੯।

ਜਿਉ ਮ੍ਰਿਗ ਬੀਚ ਮ੍ਰਿਗੀ ਪਿਖੀਐ ਹਰਿ ਤਿਉ ਗਨ ਗ੍ਵਾਰਿਨ ਕੇ ਮਧਿ ਸੋਭੈ।
ਦੇਖਿ ਜਿਸੈ ਰਿਪੁ ਰੀਝ ਰਹੈ ਕਬਿ ਸ੍ਯਾਮ ਨਹੀ ਮਨ ਭੀਤਰ ਛੋਭੈ।
ਦੇਖਿ ਜਿਸੈ ਮ੍ਰਿਗ ਧਾਵਤ ਆਵਤ ਚਿਤ ਕਰੈ ਨ ਹਮੈ ਫੁਨਿ ਕੋ ਭੈ।
ਸੋ ਬਨ ਬੀਚ ਬਿਰਾਜਤ ਕਾਨ੍ਹ ਜੋਊ ਪਿਖਵੈ ਤਿਹ ਕੋ ਮਨੁ ਲੋਭੈ। ੪੭੦।

*ਗੋਪੀ ਬਾਚ ਕਾਨ੍ਹ ਜੂ ਸੋ*

*ਸਵੈਯਾ*

ਸੋਊ ਗ੍ਵਾਰਿਨ ਬੋਲਿ ਉਠੀ ਹਰਿ ਸੋ ਬਚਨਾ ਜਿਨ ਕੇ ਸਮ ਸੁਧ ਅਮੀ।
ਤਿਹ ਸਾਥ ਲਗੀ ਚਰਚਾ ਕਰਨੇ ਹਰਤਾ ਮਨ ਸਾਧਨ ਸੁਧਿ ਗਮੀ।
ਤਜ ਕੈ ਅਪੁਨੇ ਭਰਤਾ ਹਮਰੀ ਮਤਿ ਕਾਨ੍ਹ ਜੂ ਊਪਰਿ ਤੋਹਿ ਰਮੀ।
ਅਤਿ ਹੀ ਤਨ ਕਾਮ ਕਰਾ ਉਪਜੀ ਤੁਮ ਕੋ ਪਿਖਏ ਨਹਿ ਜਾਤ ਛਮੀ। ੪੭੧।

*ਕਬਿਯੋ ਬਾਚ*

*ਸਵੈਯਾ*

ਭਗਵਾਨਿ ਲਖੀ ਅਪੁਨੇ ਮਨ ਮੈ ਇਹ ਗ੍ਵਾਰਨਿ ਮੋ ਪਿਖਿ ਮੈਨ ਭਰੀ।
ਤਬ ਹੀ ਤਜਿ ਸੰਕ ਸਭੈ ਮਨ ਕੀ ਤਿਨ ਕੇ ਸੰਗਿ ਮਾਨੁਖ ਕੇਲ ਕਰੀ।
ਹਰਿ ਜੀ ਕਰਿ ਖੇਲ ਕਿਧੌ ਇਨ ਸੋ ਜਨੁ ਕਾਮ ਜਰੀ ਇਹ ਕੀਨ ਜਰੀ।
ਕਬਿ ਸ੍ਯਾਮ ਕਹੈ ਪਿਖਵੋ ਤੁਮ ਕੌਤੁਕ ਕਾਨ੍ਹ ਹਰਿਯੋ ਕਿ ਹਰੀ ਸੁ ਹਰੀ। ੪੭੨।

ਜੋ ਜੁਗ ਤੀਸਰ ਮੂਰਤਿ ਰਾਮ ਧਰੀ ਜਿਹ ਅਉਰ ਕਰਿਯੋ ਅਤਿ ਸੀਲਾ।
ਸਤ੍ਰੁਨ ਕੋ ਸੁ ਸੰਘਾਰਿ ਕਹੈ ਪ੍ਰਤਿਪਾਰਕ ਸਾਧਨ ਕੋ ਹਰਿ ਹੀਲਾ।
ਦਵਾਪਰ ਮੋ ਸੋਊ ਕਾਨ੍ਹ ਭਯੋ ਮਰੀਯਾ ਅਰਿ ਕੋ ਧਰੀਯਾ ਪਟ ਪੀਲਾ।
ਸੋ ਹਰਿ ਭੂਮਿ ਬਿਖੈ ਬ੍ਰਿਜ ਕੀ ਹਸਿ ਗੋਪਿਨ ਸਾਥ ਕਰੈ ਰਸ ਲੀਲਾ। ੪੭੩।

ਮਾਲਸਿਰੀ ਅਰੁ ਰਾਮਕਲੀ ਸੁਭ ਸਾਰੰਗ ਭਾਵਨ ਸਾਥ ਬਜਾਵੈ।
ਜੈਤਸਿਰੀ ਅਰੁ ਸੁਧ ਮਲ੍ਹਾਰ ਬਿਲਾਵਲ ਕੀ ਧੁਨਿ ਕੂਕਿ ਸੁਨਾਵੈ।
ਲੈ ਮੁਰਲੀ ਅਪੁਨੇ ਕਰਿ ਕਾਨ੍ਹ ਕਿਧੋ ਅਤਿ ਭਾਵਨ ਸਾਥ ਬਜਾਵੈ।
ਪਉਨ ਚਲੈ ਨ ਰਹੈ ਜਮੁਨਾ ਥਿਰ ਮੋਹਿ ਰਹੈ ਧੁਨਿ ਜੋ ਸੁਨਿ ਪਾਵੈ। ੪੭੪।

੧. 'ਗ੍ਵਾਰਿਨ ਬਾਚ'



ਜਿਉਂ ਹਿਰਨੀਆਂ ਵਿਚ ਹਿਰਨ ਦਿਖਦਾ ਹੈ, ਤਿਉਂ ਹੀ ਕ੍ਰਿਸ਼ਨ ਗੋਪੀਆਂ ਦੇ ਝੁੰਡ ਵਿਚ ਸੋਭ ਰਿਹਾ ਹੈ। ਕਵੀ ਸ਼ਿਆਮ (ਕਹਿੰਦੇ ਹਨ), ਜਿਸ ਨੂੰ ਵੇਖ ਕੇ ਵੈਰੀ ਵੀ ਰੀਝ ਜਾਂਦਾ ਹੈ ਅਤੇ ਮਨ ਵਿਚ ਗੁੱਸਾ ਨਹੀਂ ਕਰਦਾ। ਜਿਸ ਨੂੰ ਵੇਖ ਕੇ ਹਿਰਨ ਭਜ ਕੇ ਆਉਂਦੇ ਹਨ ਅਤੇ ਫਿਰ ਚਿੱਤ ਵਿਚ ਕਿਸੇ ਤਰ੍ਹਾਂ ਦਾ ਭੈ ਨਹੀਂ ਕਰਦੇ, ਉਹ ਕਾਨ੍ਹ ਬਨ ਵਿਚ ਵਿਰਾਜਦਾ ਹੈ। ਉਸ ਨੂੰ ਜੋ ਕੋਈ ਵੇਖਦਾ ਹੈ, (ਉਸੇ ਦਾ) ਮਨ ਲੁਭਾਇਮਾਨ ਹੋ ਜਾਂਦਾ ਹੈ।੪੭੦।

*ਗੋਪੀਆਂ ਨੇ ਕਾਨ੍ਹ ਜੀ ਨੂੰ ਕਿਹਾ --*

*ਸਵੈਯਾ*

ਓਹੀ ਗੋਪੀਆਂ ਕ੍ਰਿਸ਼ਨ ਨੂੰ ਕਹਿਣ ਲਗੀਆਂ -- ਜਿਸ ਦੇ ਬੋਲ ਅੰਮ੍ਰਿਤ ਵਰਗੇ ਮਿਠੇ ਹਨ, ਜੋ ਸਾਧਾਂ ਦੇ ਮਨ ਤੋਂ ਚਿੰਤਾ ਨੂੰ ਖ਼ਤਮ ਕਰਨ ਵਾਲਾ ਹੈ, ਉਸ ਨਾਲ (ਗੋਪੀਆਂ) ਚਰਚਾ ਕਰਨ ਲਗ ਪਈਆਂ ਹਨ ਕਿ ਹੇ ਕਾਨ੍ਹ ਜੀ! ਆਪਣੇ ਪਤੀਆਂ ਨੂੰ ਛਡ ਕੇ, ਸਾਡੀ ਮਤ ਤੇਰੇ ਉਪਰ ਮੋਹਿਤ ਹੋ ਗਈ ਹੈ। (ਸਾਡੇ) ਸ਼ਰੀਰ ਵਿਚ ਤੈਨੂੰ ਵੇਖ ਕੇ ਅਤਿ ਅਧਿਕ ਕਾਮ-ਕਲਾ ਪੈਦਾ ਹੋ ਗਈ ਹੈ, ਜੋ (ਸਾਡੇ ਤੋਂ) ਸ਼ਾਂਤ ਨਹੀਂ ਕੀਤੀ ਜਾ ਸਕਦੀ।੪੭੧।

*ਕਵੀ ਨੇ ਕਿਹਾ --*

*ਸਵੈਯਾ*

(ਜਦ) ਕ੍ਰਿਸ਼ਨ ਨੇ ਆਪਣੇ ਮਨ ਵਿਚ ਜਾਣ ਲਿਆ ਕਿ ਇਹ ਗੋਪੀਆਂ ਮੈਨੂੰ ਵੇਖ ਕੇ ਕਾਮ ਭਾਵ ਨਾਲ ਭਰ ਗਈਆਂ ਹਨ, ਤਦ ਹੀ (ਕ੍ਰਿਸ਼ਨ ਨੇ) ਮਨ ਦੇ ਸਾਰੇ ਸੰਗ ਸੰਕੋਚ ਨੂੰ ਛਡ ਕੇ ਉਨ੍ਹਾਂ ਨਾਲ ਮਨੁੱਖੀ ਕ੍ਰੀੜਾ ਕੀਤੀ (ਅਰਥਾਤ ਸੰਯੋਗ ਕੀਤਾ)। ਕ੍ਰਿਸ਼ਨ ਨੇ (ਇਨ੍ਹਾਂ ਨਾਲ) ਕਾਮ ਕ੍ਰੀੜਾ ਕਰ ਕੇ ਮਾਨੋ ਕਾਮ ਦੀਆਂ ਸੜੀਆਂ ਹੋਈਆਂ ਨੂੰ ਸ਼ਾਂਤ ਕੀਤਾ ਹੋਵੇ। ਕਵੀ ਸ਼ਿਆਮ ਕਹਿੰਦੇ ਹਨ, ਤੁਸੀਂ ਕੌਤਕ ਵੇਖੋ ਕਿ ਕਾਨ੍ਹ ਨੇ (ਗੋਪੀਆਂ ਨੂੰ) ਹਰ ਲਿਆ ਹੈ (ਜਾਂ ਉਨ੍ਹਾਂ ਨੇ) ਕ੍ਰਿਸ਼ਨ ਨੂੰ ਹਰ ਲਿਆ ਹੈ।੪੭੨।

ਜਿਸ ਨੇ ਤ੍ਰੇਤਾ ਯੁਗ ਵਿਚ ਰਾਮ ਦਾ ਸਰੂਪ ਧਾਰਿਆ ਸੀ ਅਤੇ ਸ੍ਰੇਸ਼ਠ ਆਚਾਰ ਕੀਤਾ ਸੀ; ਜੋ ਵੈਰੀਆਂ ਦਾ ਸੰਘਾਰਕ ਹੈ ਅਤੇ ਹਰ ਤਰੀਕੇ ਨਾਲ ਸਾਧਾਂ ਦੀ ਪ੍ਰਤਿਪਾਲਣਾ ਕਰਦਾ ਹੈ; ਦੁਆਪੁਰ ਯੁਗ ਵਿਚ ਓਹੀ ਕਾਨ੍ਹ ਰੂਪ ਵਿਚ ਪ੍ਰਗਟ ਹੋਇਆ ਹੈ ਅਤੇ ਜਿਸ ਨੇ ਵੈਰੀਆਂ ਨੂੰ ਮਾਰਿਆ ਹੈ ਅਤੇ ਪੀਲੇ ਬਸਤ੍ਰ ਧਾਰਨ ਕੀਤੇ ਹੋਏ ਹਨ। ਓਹੀ ਕ੍ਰਿਸ਼ਨ ਬ੍ਰਜ-ਭੂਮੀ ਵਿਚ ਹਸ ਹਸ ਕੇ ਗੋਪੀਆਂ ਨਾਲ ਰਸ-ਲੀਲਾ (ਕਾਮ-ਕ੍ਰੀੜਾ) ਕਰ ਰਿਹਾ ਹੈ।੪੭੩।

ਮਾਲਸਿਰੀ ਅਤੇ ਰਾਮਕਲੀ ਅਤੇ ਸ਼ੁਭ ਸਾਰੰਗ (ਰਾਗਾਂ ਨੂੰ) ਇੱਛਾ ਅਨੁਸਾਰ (ਮੁਰਲੀ ਵਿਚ) ਵਜਾਉਂਦਾ ਹੈ। ਜੈਤਸਰੀ ਅਤੇ ਸ਼ੁੱਧ ਮਲ੍ਹਾਰ ਅਤੇ ਬਿਲਾਵਲ ਦੀ ਧੁਨ ਨੂੰ ਉੱਚੀ ਸੁਰ ਨਾਲ ਸੁਣਾਉਂਦਾ ਹੈ। ਮੁਰਲੀ ਨੂੰ ਆਪਣੇ ਹੱਥ ਵਿਚ ਲੈ ਕੇ ਕਾਨ੍ਹ (ਆਪਣੇ ਮਨ ਦੀ) ਮੌਜ ਨਾਲ ਵਜਾਉਂਦਾ ਹੈ। (ਉਸ ਮੁਰਲੀ ਵਿਚੋਂ ਸੁਰ ਨਿਕਲਣ ਨਾਲ) ਪੌਣ ਚਲਣੋ ਰੁਕ ਜਾਂਦੀ ਹੈ, ਜਮਨਾ ਵੀ ਵਗਣੋ ਹਟ ਜਾਂਦੀ ਹੈ ਅਤੇ (ਹੋਰ ਵੀ) ਜੋ (ਬੰਸਰੀ ਦੀ) ਧੁੰਨ ਸੁਣ ਲੈਂਦਾ ਹੈ, ਮੋਹਿਤ ਹੋ ਜਾਂਦਾ ਹੈ।੪੭੪।

ਕਾਨ੍ਹ ਬਜਾਵਤ ਹੈ ਸੁਰ ਸੋ ਫੁਨਿ ਗੋਪਿਨ ਕੇ ਮਨ ਮੈ ਜੋਊ ਭਾਵੈ।
ਰਾਮਕਲੀ ਅਰੁ ਸੁਧ ਮਲ੍ਹਾਰ ਬਿਲਾਵਲ ਕੀ ਅਤਿ ਹੀ ਠਟ ਪਾਵੈ।
ਰੀਝਿ ਰਹੈ ਸੁ ਸੁਰੀ ਅਸੁਰੀ ਮ੍ਰਿਗ ਛਾਡਿ ਮ੍ਰਿਗੀ ਬਨ ਕੀ ਚਲਿ ਆਵੈ।
ਸੋ ਮੁਰਲੀ ਮਹਿ ਸ੍ਯਾਮ ਪ੍ਰਬੀਨ ਮਨੋ ਕਰਿ ਰਾਗਨ ਰੂਪ ਦਿਖਾਵੈ। ੪੭੫।

ਸੁਨ ਕੈ ਮੁਰਲੀ ਧੁਨਿ ਕਾਨਰ ਕੀ ਮਨ ਮੈ ਸਭ ਗ੍ਵਾਰਿਨ ਰੀਝਿ ਰਹੀ ਹੈ।
ਜੋ ਗ੍ਰਿਹ ਲੋਗਨ ਬਾਤ ਕਹੀ ਤਿਨ ਹੂੰ ਫੁਨਿ ਊਪਰਿ ਸੀਸ ਸਹੀ ਹੈ।
ਸਾਮੁਹਿ ਧਾਇ ਚਲੀ ਹਰਿ ਕੇ ਉਪਮਾ ਤਿਹ ਕੀ ਕਬਿ ਸ੍ਯਾਮ ਕਹੀ ਹੈ।
ਮਾਨਹੁ ਪੇਖਿ ਸਮਸਨ[1] ਕੇ ਮੁਖ ਧਾਇ ਚਲੀ ਮਿਲਿ ਜੂਥ ਅਹੀ ਹੈ। ੪੭੬।

ਜਿਨਿ ਰੀਝਿ ਬਿਭੀਛਨ ਰਾਜੁ ਦਯੋ ਕੁਪ ਕੈ ਦਸ ਸੀਸ ਦਈ ਜਿਨਿ ਪੀੜਾ।
ਮਾਰੁਤ ਹ੍ਵੈ ਦਲ ਦੈਤਨ ਕੋ ਛਿਨ ਮੈ ਘਨ ਸੋ ਕਰ ਦੀਨ ਉਝੀੜਾ।
ਜਾਹਿ ਮਰਿਯੋ ਮੁਰ ਨਾਮ ਮਹਾ ਸੁਰ ਆਪਨ ਹੀ ਲੰਘਿ ਮਾਰਗੁ ਭੀੜਾ।
ਸੋ ਫੁਨਿ ਭੂਮਿ ਬਿਖੈ ਬ੍ਰਿਜ ਕੀ ਸੰਗਿ ਗੋਪਿਨ ਕੈ ਸੁ ਕਰੈ ਰਸ ਕ੍ਰੀੜਾ। ੪੭੭।

ਖੇਲਤ ਕਾਨ੍ਹ ਸੋਊ ਤਿਨ ਸੋ ਜਿਹ ਕੀ ਸੁ ਕਰੈ ਸਭ ਹੀ ਜਗ ਜਾਤ੍ਰਾ।
ਸੋ ਸਭ ਹੀ ਜਗ ਕੋ ਪਤਿ ਹੈ ਤਿਨ ਜੀਵਨ ਕੇ ਬਲ ਕੀ ਪਰ ਮਾਤ੍ਰਾ।
ਰਾਮ ਹ੍ਵੈ ਰਾਵਨ ਸੋ ਜਿਨ ਹੂੰ ਕੁਪਿ ਜੁਧ ਕਰਿਯੋ ਕਰਿ ਕੈ ਪ੍ਰਮ ਛਾਤ੍ਰਾ।
ਸੋ ਹਰਿ ਬੀਚ ਅਹੀਰਿਨ ਕੇ ਕਰਿਬੇ ਕਹੁ ਕਉਤੁਕ ਕੀਨ ਸੁ ਨਾਤ੍ਰਾ। ੪੭੮।

*ਦੋਹਰਾ*

ਜਬੈ ਕ੍ਰਿਸਨ ਸੰਗ ਗੋਪੀਅਨ ਕਰੀ ਮਾਨੁਖੀ ਬਾਨ।
ਸਭ ਗੋਪੀ ਤਬ ਯੌ ਲਖਿਯੋ ਭਯੋ ਬਸ੍ਯ ਭਗਵਾਨ। ੪੭੯।

*ਸਵੈਯਾ*

ਕਾਨ੍ਹ ਤਬੈ ਸੰਗ ਗੋਪਿਨ ਕੇ ਤਬ ਹੀ ਫੁਨਿ ਅੰਤ੍ਰ ਧਿਆਨ ਹ੍ਵੈ ਗਈਯਾ।
ਖੇ ਕਹ ਗਯੋ ਧਰਨੀ ਧਸਿ ਗਯੋ ਕਿਧੋ ਮਧਿ ਰਹਿਯੋ ਸਮਝਿਯੋ ਨਹੀ ਪਈਯਾ।
ਗੋਪਿਨ ਕੀ ਜਬ ਯੌ ਗਤਿ ਭੀ ਤਬ ਤਾ ਛਬਿ ਕੋ ਕਬਿ ਸ੍ਯਾਮ ਕਹਇਯਾ।
ਜਿਉ ਸੰਗ ਮੀਨਨ ਕੇ ਲਰ ਕੈ ਤਿਨ ਤ੍ਯਾਗ ਸਭੋ ਮਨੋ ਬਾਰਿ ਧਰਇਯਾ। ੪੮੦।

ਗੋਪਿਨ ਕੇ ਤਨ ਕੀ ਛੁਟਗੀ ਸੁਧਿ ਡੋਲਤ ਹੈ ਬਨ ਮੈ ਜਨੁ ਬਉਰੀ।
ਏਕ ਉਠੈ ਇਕ ਝੂਮਿ ਗਿਰੈ ਬ੍ਰਿਜ ਕੀ ਮਹਰੀ ਇਕ ਆਵਤ ਦਉਰੀ।

੧. 'ਸਮਾਸਨ'



ਕਾਨ੍ਹ ਸੁਰ ਨਾਲ (ਮੁਰਲੀ ਨੂੰ) ਵਜਾਉਂਦਾ ਹੈ, ਜੋ ਗੋਪੀਆਂ ਦੇ ਮਨ ਨੂੰ ਬਹੁਤ ਚੰਗੀ ਲਗਦੀ ਹੈ। ਰਾਮਕਲੀ, ਸ਼ੁੱਧ ਮਲ੍ਹਾਰ ਅਤੇ ਬਿਲਾਵਲ (ਰਾਗ) ਦਾ ਬਹੁਤ ਹੀ ਠਾਠ ਬਝਦਾ ਹੈ। ਦੇਵ-ਕੰਨਿਆਂ ਅਤੇ ਦੈਂਤ-ਕੰਨਿਆਂ (ਉਸ ਨੂੰ ਸੁਣ ਕੇ) ਪ੍ਰਸੰਨ ਹੋ ਜਾਂਦੀਆਂ ਹਨ ਅਤੇ ਬਨ ਦੀਆਂ ਹਿਰਨੀਆਂ ਹਿਰਨਾਂ ਨੂੰ ਛਡ ਕੇ (ਕਾਨ੍ਹ ਕੋਲ) ਭਜ ਕੇ ਆ ਜਾਂਦੀਆਂ ਹਨ। ਉਸ ਮੁਰਲੀ (ਨੂੰ ਵਜਾਉਣ) ਵਿਚ ਕ੍ਰਿਸ਼ਨ ਇਤਨਾ ਪ੍ਰਬੀਨ ਹੈ ਮਾਨੋ ਰਾਗਾਂ ਨੂੰ ਸਾਕਾਰ ਕਰ ਕੇ ਵਿਖਾ ਦਿੰਦਾ ਹੋਵੇ।੪੭੫।

ਕਾਨ੍ਹ ਦੀ ਮੁਰਲੀ ਦੀ ਧੁਨ ਸੁਣ ਕੇ ਸਾਰੀਆਂ ਗੋਪੀਆਂ ਮਨ ਵਿਚ ਰੀਝ ਰਹੀਆਂ ਹਨ। ਜੋ ਘਰ ਦੇ ਲੋਕਾਂ ਨੇ ਬਾਤ ਕਹੀ ਹੈ (ਅਰਥਾਤ ਊਜ ਲਾਈ ਹੈ), ਉਹ ਸਾਰੀ ਉਨ੍ਹਾਂ ਨੇ ਸਿਰ ਮੱਥੇ ਸਹਿ ਲਈ ਹੈ। ਉਹ ਕ੍ਰਿਸ਼ਨ ਦੇ ਸਾਹਮਣੇ ਭਜ ਕੇ ਆ ਗਈਆਂ ਹਨ। ਉਨ੍ਹਾਂ ਦੀ ਉਪਮਾ ਸ਼ਿਆਮ ਕਵੀ ਨੇ ਇਸ ਤਰ੍ਹਾਂ ਕਹੀ ਹੈ, ਮਾਨੋ ਲਾਲ ਰੰਗ ਦੇ ਕੀੜਿਆਂ ('ਸਮਸਨ') ਨੂੰ ਵੇਖ ਕੇ ਨਾਗਣਾਂ ਦੇ ਝੁੰਡ ਮਿਲ ਕੇ ਚਲ ਪਏ ਹੋਣ।੪੭੬।

ਜਿਸ ਨੇ ਰੀਝ ਕੇ ਵਿਭੀਸ਼ਣ ਨੂੰ (ਲੰਕਾ ਦਾ) ਰਾਜ ਦਿੱਤਾ ਸੀ ਅਤੇ ਕ੍ਰੋਧਵਾਨ ਹੋ ਕੇ ਰਾਵਣ ਨੂੰ ਕਸ਼ਟ ਦਿੱਤਾ ਸੀ। (ਜਿਸ ਨੇ) ਪੌਣ ਦਾ ਰੂਪ ਧਾਰ ਕੇ ਦੈਂਤਾਂ ਦੇ ਦਲ ਰੂਪ ਬਦਲਾਂ ਨੂੰ ਛਿਣ ਭਰ ਵਿਚ ਉਜਾੜ ਦਿੱਤਾ ਸੀ। ਜਿਸ ਨੇ ਮੁਰ ਨਾਂ ਦੇ ਵੱਡੇ ਦੈਂਤ ਨੂੰ ਤੰਗ ਮਾਰਗ ਤੋਂ ਲੰਘ ਕੇ ਮਾਰਿਆ ਸੀ। ਉਹ ਫਿਰ ਬ੍ਰਜ-ਭੂਮੀ ਵਿਚ ਗੋਪੀਆਂ ਨਾਲ ਰਸ-ਕ੍ਰੀੜਾ ਕਰ ਰਿਹਾ ਹੈ।੪੭੭।

ਉਨ੍ਹਾਂ ਨਾਲ ਓਹੀ ਕਾਨ੍ਹ ਖੇਡ ਰਿਹਾ ਹੈ ਜਿਸ ਦੀ ਸਾਰਾ ਜਗ ਯਾਤ੍ਰਾ (ਅਰਥਾਤ ਦਰਸ਼ਨ) ਕਰਦਾ ਹੈ। ਉਹ ਸਾਰੇ ਜਗਤ ਦਾ ਸੁਆਮੀ ਹੈ ਅਤੇ ਉਨ੍ਹਾਂ ਦੇ ਜੀਵਨ ਦੇ ਬਲ ਦਾ ਆਧਾਰ ਹੈ। ਜਿਸ ਨੇ ਰਾਮ ਰੂਪ ਧਾਰ ਕੇ ਪੂਰੇ ਪਰਾਕ੍ਰਮ (ਛਤ੍ਰੀਪੁਣੇ) ਨਾਲ ਕ੍ਰੋਧਿਤ ਹੋ ਕੇ ਰਾਵਣ ਨਾਲ ਯੁੱਧ ਕੀਤਾ ਸੀ। ਉਸੇ ਕ੍ਰਿਸ਼ਨ ਨੇ ਗੋਪੀਆਂ ਵਿਚ ਕੌਤਕ ਕਰਨ ਲਈ (ਇਹ) ਨਾਤਾ ਜੋੜਿਆ ਹੈ।੪੭੮।

*ਦੋਹਰਾ*

ਜਦੋਂ ਕ੍ਰਿਸ਼ਨ ਨਾਲ ਗੋਪੀਆਂ ਨੇ ਮਨੁੱਖਾਂ ਵਾਲਾ ਵਿਵਹਾਰ ਕੀਤਾ (ਅਰਥਾਤ ਸੰਯੋਗ ਕੀਤਾ), ਤਦੋਂ ਸਾਰੀਆਂ ਗੋਪੀਆਂ ਨੇ ਇਹ ਸਮਝ ਲਿਆ ਕਿ ਭਗਵਾਨ (ਸਾਡੇ) ਵਸ ਵਿਚ ਹੋ ਗਿਆ ਹੈ।੪੭੯।

*ਸਵੈਯਾ*

ਤਦ ਫਿਰ ਗੋਪੀਆਂ ਦੇ ਸੰਗ ਵਿਚੋਂ ਕਾਨ੍ਹ ਅੰਤਰ ਧਿਆਨ (ਅਰਥਾਤ ਨਜ਼ਰ ਤੋਂ ਦੂਰ) ਹੋ ਗਿਆ। ਖਗੋਲ ਵਿਚ ਚਲਾ ਗਿਆ, ਧਰਤੀ ਵਿਚ ਧਸ ਗਿਆ ਜਾਂ (ਉਨ੍ਹਾਂ ਗੋਪੀਆਂ ਦੇ) ਵਿਚ ਹੀ (ਅਦ੍ਰਿਸ਼ ਰੂਪ ਵਿਚ) ਰਿਹਾ, (ਇਸ ਦੀ) ਕਿਸੇ ਨੂੰ ਸਮਝ ਨ ਪਈ। ਗੋਪੀਆਂ ਦੀ ਜਦੋਂ ਇਹੋ ਜਿਹੀ ਹਾਲਤ ਹੋ ਗਈ, ਤਦੋਂ ਉਸ ਦੀ ਛਬੀ ਨੂੰ ਕਵੀ ਸ਼ਿਆਮ ਨੇ (ਇਸ ਤਰ੍ਹਾਂ) ਕਿਹਾ ਜਿਉਂ ਮੱਛੀਆਂ ਨਾਲ ਲੜਾਈ ਕਰ ਕੇ ਮਾਨੋ ਸਮੁੰਦਰ ਉਨ੍ਹਾਂ ਦਾ ਤਿਆਗ ਕਰ ਕੇ ਚਲਾ ਗਿਆ ਹੋਵੇ।੪੮੦।

ਗੋਪੀਆਂ ਨੂੰ ਸ਼ਰੀਰ ਦੀ ਸੁਧ ਨ ਰਹੀ ਅਤੇ ਬਾਵਲੀਆਂ ਹੋ ਕੇ ਬਨ ਵਿਚ ਫਿਰਨ ਲਗੀਆਂ। ਬ੍ਰਜ ਦੀਆਂ ਇਸਤਰੀਆਂ ਇਕ ਉਠਦੀਆਂ ਹਨ, ਇਕ ਘੁੰਮੇਰੀ ਖਾ ਕੇ ਡਿਗ ਪੈਂਦੀਆਂ ਹਨ, ਇਕ ਦੌੜੀਆਂ ਆਉਂਦੀਆਂ ਹਨ। ਆਤੁਰ ਹੋ (ਕ੍ਰਿਸ਼ਨ ਨੂੰ) ਲਭਦੀਆਂ

ਆਤੁਰ ਹ੍ਵੈ ਅਤਿ ਢੂੰਡਤ ਹੈ ਤਿਨ ਕੇ ਸਿਰ ਕੀ ਗਿਰ ਗੀ ਸੁ ਪਿਛਉਰੀ।
ਕਾਨ੍ਹ ਕੋ ਧ੍ਯਾਨ ਬਸਿਯੋ ਮਨ ਮੈ ਸੋਊ ਜਾਨ ਗਹੈ ਫੁਨਿ ਰੂਖਨ ਕਉਰੀ। ੪੯੧।

ਫੇਰਿ ਤਜੈ ਤਿਨ ਰੂਖਨ ਕੋ ਇਹ ਭਾਤਿ ਕਹੈ ਨੰਦ ਲਾਲ ਕਹਾ ਰੇ।
ਚੰਪਕ ਮਉਲਸਿਰੀ ਬਟ ਤਾਲ ਲਵੰਗ ਲਤਾ ਕਚਨਾਰ ਜਹਾ ਰੇ।
ਪੈ ਜਿਹ ਕੇ ਹਮ ਕਾਰਨ ਕੋ ਪਗਿ ਕੰਟਕਕਾ ਸਿਰਿ ਧੂਪ ਸਹਾ ਰੇ।
ਸੋ ਹਮ ਕੌ ਤੁਮ ਦੇਹੁ ਬਤਾਇ ਪਰੈ ਤੁਮ ਪਾਇਨ ਜਾਵ ਤਹਾ ਰੇ। ੪੯੨।

ਬੇਲ ਬਿਰਾਜਤ ਹੈ ਜਿਹ ਜਾ ਗੁਲ ਚੰਪਕ ਕਾ ਸੁ ਪ੍ਰਭਾ ਅਤਿ ਪਾਈ।
ਮੌਲਿਸਿਰੀ ਗੁਲ ਲਾਲ ਗੁਲਾਬ ਧਰਾ ਤਿਨ ਫੂਲਨ ਸੋ ਛਬਿ ਛਾਈ।
ਚੰਪਕ ਮਉਲਸਿਰੀ ਬਟ ਤਾਲ ਲਵੰਗ ਲਤਾ ਕਚਨਾਰ ਸੁਹਾਈ।
ਬਾਰਿ ਝਰੈ ਝਰਨਾ ਗਿਰਿ ਤੇ ਕਬਿ ਸ੍ਯਾਮ ਕਹੈ ਅਤਿ ਹੀ ਸੁਖਦਾਈ। ੪੯੩।

ਤਿਹ ਕਾਨਨ ਕੋ ਹਰਿ ਕੇ ਹਿਤ ਤੇ ਗੁਪੀਆ ਬ੍ਰਿਜ ਕੀ ਇਹ ਭਾਤਿ ਸ ਕਹੈ।
ਬਰ ਪੀਪਰ ਹੇਰਿ ਹਿਯਾ ਨ ਕਹੂੰ ਜਿਹ ਕੇ ਹਿਤ ਸੋ ਸਿਰਿ ਧੂਪ ਸਹੈ।
ਅਹੋ ਕਿਉ ਤਜਿ ਆਵਤ ਹੋ ਭਰਤਾ ਬਿਨੁ ਕਾਨ੍ਹ ਪਿਖੇ ਨਹਿ ਧਾਮਿ ਰਹੈ।
ਇਕ ਬਾਤ ਕਰੈ ਸੁਨ ਕੈ ਇਕ ਬੋਲਬ ਰੂਖਨ ਕੋ ਹਰਿ ਜਾਨਿ ਗਹੈ। ੪੯੪।

ਕਾਨ੍ਹ ਬਿਯੋਗ ਕੋ ਮਾਨਿ ਬਧੂ ਬ੍ਰਿਜ ਡੋਲਤ ਹੈ ਬਨ ਬੀਚ ਦਿਵਾਨੀ।
ਕੂੰਜਨ ਜਯੋ ਕੁਰਲਾਤ ਫਿਰੈ ਤਿਹ ਜਾ ਜਿਹ ਜਾ ਕਛੁ ਖਾਨ ਨ ਪਾਨੀ।
ਏਕ ਗਿਰੈ ਮੁਰਝਾਇ ਧਰਾ ਪਰ ਏਕ ਉਠੈ ਕਹਿ ਕੈ ਇਹ ਬਾਨੀ।
ਨੇਹੁ ਬਢਾਇ ਮਹਾ ਹਮ ਸੋ ਕਤ ਜਾਤ ਭਯੋ ਭਗਵਾਨ ਗੁਮਾਨੀ। ੪੯੫।

ਨੈਨ ਨਚਾਇ ਮਨੋ ਮ੍ਰਿਗ ਸੇ ਸਭ ਗੋਪਿਨ ਕੋ ਮਨ ਚੋਰਿ ਲਯੋ ਹੈ।
ਤਾਹੀ ਕੈ ਬੀਚ ਰਹਿਯੋ ਗਡਿ ਕੈ ਤਿਹ ਤੇ ਨਹਿ ਛੂਟਨ ਨੈਕੁ ਭਯੋ ਹੈ।
ਤਾਹੀ ਕੇ ਹੇਤ ਫਿਰੈ ਬਨ ਮੈ ਤਜਿ ਕੈ ਗ੍ਰਿਹ ਸ੍ਵਾਸ ਨ ਏਕ ਲਯੋ ਹੈ।
ਸੋ ਬਿਰਥਾ ਹਮ ਸੋ ਬਨ ਭ੍ਰਾਤ ਕਹੋ ਹਰਿ ਜੀ ਕਿਹ ਓਰਿ ਗਯੋ ਹੈ। ੪੯੬।

ਜਿਨ ਹੂੰ ਬਨ ਬੀਚ ਮਰੀਚ ਮਰਿਯੋ ਪੁਰ ਰਾਵਨਿ ਸੇਵਕ ਜਾਹਿ ਦਹਿਯੋ ਹੈ।
ਤਾਹੀ ਸੋ ਹੇਤ ਕਰਿਯੋ ਹਮ ਹੂੰ ਬਹੁ ਲੋਗਨ ਕੋ ਉਪਹਾਸ ਸਹਿਯੋ ਹੈ।
ਵਾਸਰ ਸੇ ਦ੍ਰਿਗ ਸੁੰਦਰ ਸੋ ਮਿਲਿ ਗ੍ਵਾਰਿਨਿਯਾ ਇਹ ਭਾਤਿ ਕਹਿਯੋ ਹੈ।
ਤਾਹੀ ਕੀ ਚੋਟ ਚਟਾਕ ਲਗੇ ਹਮਰੋ ਮਨੂਆ ਮ੍ਰਿਗ ਠਉਰ ਰਹਿਯੋ ਹੈ। ੪੯੭।



ਫਿਰਦੀਆਂ ਹਨ, ਉਨ੍ਹਾਂ ਦੇ ਸਿਰ ਉਤੋਂ ਦੁਪੱਟੇ ਵੀ ਡਿਗ ਗਏ ਹਨ। (ਉਨ੍ਹਾਂ ਦੇ) ਮਨ ਵਿਚ ਕ੍ਰਿਸ਼ਨ ਦਾ ਧਿਆਨ ਵਸਿਆ ਹੋਇਆ ਹੈ, (ਇਸ ਕਰ ਕੇ) ਬ੍ਰਿਛਾਂ ਨੂੰ ਉਸੇ ਦਾ ਰੂਪ ਜਾਣ ਕੇ ਫਿਰ (ਉਨ੍ਹਾਂ ਨੂੰ) ਜਫੀ ਭਰਦੀਆਂ ਹਨ।੪੯੧।

ਫਿਰ ਉਹ ਬ੍ਰਿਛਾਂ ਨੂੰ ਛਡ ਦਿੰਦੀਆਂ ਹਨ ਅਤੇ ਇਸ ਤਰ੍ਹਾਂ ਕਹਿੰਦੀਆਂ ਹਨ ਕਿ ਨੰਦ ਲਾਲ ਕਿਥੇ ਹੈ? ਜਿਥੇ ਚੰਬਾ, ਮੌਲਸਿਰੀ, ਬੋਹੜ, ਤਾੜ, ਲੌਂਗ, ਵੇਲਾਂ, ਕਚਨਾਰ (ਆਦਿ ਬ੍ਰਿਛ) ਹਨ। ਪਰ ਜਿਸ ਨੂੰ (ਪ੍ਰਾਪਤ ਕਰਨ) ਲਈ ਅਸਾਂ ਪੈਰਾਂ ਵਿਚ ਕੰਡੇ ਅਤੇ ਸਿਰ ਉਤੇ ਧੁਪ ਸਹੀ ਹੈ, ਉਸ ਬਾਰੇ (ਹੇ ਬ੍ਰਿਛੋ!) ਤੁਸੀਂ ਸਾਨੂੰ ਦਸ ਦਿਓ, (ਅਸੀਂ) ਤੁਹਾਡੇ ਪੈਰੀਂ ਪੈਂਦੀਆਂ ਹਾਂ ਅਤੇ ਉਥੇ ਜਾਂਦੀਆਂ ਹਾਂ।੪੯੨।

ਜਿਥੇ ਬੇਲਾਂ ਸੁਸ਼ੋਭਿਤ ਹਨ ਅਤੇ ਜਿਥੇ ਚੰਬੇ ਦੇ ਫੁਲਾਂ ਨੇ ਬਹੁਤ ਸ਼ੋਭਾ ਪਾਈ ਹੋਈ ਹੈ; ਮੌਲਸਿਰੀ, ਗੁਲੇ-ਲਾਲਾ ਅਤੇ ਗੁਲਾਬ ਦੇ ਫੁਲਾਂ ਨਾਲ ਧਰਤੀ ਸੁੰਦਰਤਾ ਨਾਲ ਭਰੀ ਹੋਈ ਹੈ; ਚੰਬਾ, ਮੌਲਸਿਰੀ, ਤਾੜ, ਲੌਂਗ, ਵੇਲਾਂ ਅਤੇ ਕਚਨਾਰ ਨਾਲ (ਧਰਤੀ) ਸੁਭਾਇਮਾਨ ਹੋ ਰਹੀ ਹੈ (ਅਤੇ ਜਿਥੇ) ਪਰਬਤਾਂ ਤੋਂ ਪਾਣੀ ਦੇ ਝਰਨੇ ਝਰਦੇ ਹਨ, ਕਵੀ ਸ਼ਿਆਮ ਕਹਿੰਦੇ ਹਨ, (ਜੋ ਧਰਤੀ) ਅਤਿ ਸੁਖਦਾਈ (ਬਣੀ ਹੋਈ ਹੈ)।੪੯੩।

ਉਸ ਜੰਗਲ ਵਿਚ ਕ੍ਰਿਸ਼ਨ ਦੇ ਪ੍ਰੇਮ ਕਾਰਨ ਬ੍ਰਜ-ਭੂਮੀ ਦੀਆਂ ਗੋਪੀਆਂ ਇਸ ਤਰ੍ਹਾਂ ਕਹਿੰਦੀਆਂ ਹਨ। ਪਿਪਲ ਅਤੇ ਬੋਹੜ ਆਦਿ ਨੂੰ ਵੇਖ ਕੇ (ਕਹਿੰਦੀਆਂ ਹਨ ਕਿ ਕਿਤੇ) ਇਥੇ ਤਾਂ ਨਹੀਂ ਜਿਸ ਦੇ ਪ੍ਰੇਮ ਕਰ ਕੇ (ਅਸਾਂ) ਸਿਰ ਉਤੇ ਧੁਪ ਸਹਾਰੀ ਹੈ। ਅਫਸੋਸ! (ਉਹ ਸਾਨੂੰ ਇਹ ਕਹਿ ਕੇ ਕਿਧਰੇ ਛੁਪ ਗਿਆ ਹੈ ਕਿ ਤੁਸੀਂ ) ਪਤੀਆਂ ਨੂੰ ਛਡ ਕੇ ਕਿਉਂ ਭਜੀਆਂ ਆਉਂਦੀਆਂ ਹੋ ਪਰ (ਅਸੀਂ) ਕਾਨ੍ਹ ਨੂੰ ਵੇਖੇ ਬਿਨਾ ਘਰ ਨਹੀਂ ਰਹਿ ਸਕਦੀਆਂ। ਇਕ (ਗੋਪੀ) ਗੱਲ ਕਰਦੀ ਸੀ ਅਤੇ ਦੂਜੀ (ਉਸ ਦੇ) ਬੋਲਾਂ ਨੂੰ ਸੁਣ ਕੇ ਬ੍ਰਿਛਾਂ ਨੂੰ ਕ੍ਰਿਸ਼ਨ ਸਮਝ ਕੇ ਫੜ ਲੈਂਦੀ ਹੈ।੪੯੪।

ਕਾਨ੍ਹ ਦੇ ਵਿਯੋਗ ਨੂੰ ਮੰਨ ਕੇ ਬ੍ਰਜ ਦੀਆਂ ਇਸਤਰੀਆਂ ਬਨ ਵਿਚ ਦੀਵਾਨੀਆਂ ਹੋਈਆਂ ਫਿਰਦੀਆਂ ਹਨ। ਉਸ ਜਗ੍ਹਾ ਤੇ ਕੂੰਜਾਂ ਵਾਂਗ ਕੁਰਲਾਉਂਦੀਆਂ ਫਿਰਦੀਆਂ ਹਨ ਜਿਥੇ ਖਾਣ ਪੀਣ ਨੂੰ ਕੁਝ ਵੀ ਨਹੀਂ ਹੈ। ਇਕ ਮੁਰਛਿਤ ਹੋ ਕੇ ਧਰਤੀ ਉਤੇ ਡਿਗ ਪੈਂਦੀ ਹੈ ਅਤੇ ਇਕ ਉਠ ਕੇ ਇਹ ਗੱਲ ਕਹਿੰਦੀ ਹੈ ਕਿ ਸਾਡੇ ਨਾਲ ਬਹੁਤ ਪ੍ਰੇਮ ਵਧਾ ਕੇ, ਹੇ ਗੁਮਾਨੀ ਭਗਵਾਨ! (ਹੁਣ ਤੂੰ) ਕਿਥੇ ਚਲਾ ਗਿਆ ਹੈਂ।੪੯੫।

(ਜਿਸ ਕਾਨ੍ਹ ਨੇ) ਹਿਰਨ ਵਰਗੀਆਂ ਅੱਖਾਂ ਨੂੰ ਨਚਾ ਕੇ ਸਾਰੀਆਂ ਗੋਪੀਆਂ ਦੇ ਮਨ ਮੋਹ ਲਏ ਹਨ, ਉਸੇ ਵਿਚ (ਸਾਡਾ ਮਨ) ਗਡਿਆ ਹੋਇਆ ਹੈ, ਉਸ ਤੋਂ ਜ਼ਰਾ ਜਿੰਨਾ ਵੀ ਛੁਟਕਾਰਾ ਨਹੀਂ ਹੋਇਆ। ਉਸੇ ਲਈ, ਘਰਾਂ ਨੂੰ ਛਡ ਕੇ ਬਨ ਵਿਚ ਫਿਰ ਰਹੀਆਂ ਹਾਂ। (ਇਹ ਗੱਲ ਕਹਿ ਕੇ) ਇਕ ਗੋਪੀ ਨੇ ਹੌਕਾ ਲਿਆ ਹੈ। (ਜੰਗਲ ਨੂੰ ਸੰਬੋਧਨ ਕਰ ਕੇ ਗੋਪੀਆਂ ਕਹਿੰਦੀਆਂ ਹਨ) ਹੇ ਬਨ ਭਰਾ! ਸਾਨੂੰ ਉਹ ਸਾਰੀ ਬਿਰਥਾ ਦਸੋ ਕਿ ਕ੍ਰਿਸ਼ਨ ਜੀ ਕਿਸ ਪਾਸੇ ਵਲ ਗਏ ਹਨ।੪੯੬।

ਜਿਸ ਨੇ ਬਨ ਵਿਚ 'ਮਾਰੀਚ' ਨੂੰ ਮਾਰਿਆ ਸੀ ਅਤੇ ਜਿਸ ਦੇ ਸੇਵਕ (ਹਨੂਮਾਨ) ਨੇ ਲੰਕਾ ਨਗਰ ਨੂੰ ਸਾੜ ਦਿੱਤਾ ਸੀ, ਉਸੇ ਨਾਲ ਅਸੀਂ ਪ੍ਰੇਮ ਕੀਤਾ ਹੈ ਅਤੇ ਬਹੁਤ ਸਾਰੇ ਲੋਕਾਂ ਦੀ ਹਾਸੀ (ਆਪਣੇ ਉਪਰ) ਸਹਾਰੀ ਹੈ। ਕਮਲ ਦੇ ਫੁਲ ਵਾਂਗ ਸੁੰਦਰ ਅੱਖਾਂ ਵਾਲੀਆਂ ਗੋਪੀਆਂ ਨੇ ਮਿਲ ਕੇ ਇਸ ਤਰ੍ਹਾਂ ਕਿਹਾ ਹੈ ਕਿ ਉਸ ਦੇ (ਨੈਣਾਂ ਦੇ ਤੀਰ) ਅਚੂਕ ਲਗੇ ਹਨ, (ਜਿਸ ਕਰ ਕੇ) ਸਾਡਾ ਮਨ ਰੂਪ ਹਿਰਨ ਥਾਂ ਹੀ ਰਿਹਾ ਹੈ (ਅਰਥਾਤ ਮੋਹਿਤ ਹੋ ਗਿਆ ਹੈ)।੪੯੭।

ਬੇਦ ਪੜੈ ਸਮ ਕੋ ਫਲ ਹੋ ਬਹੁ ਮੰਗਨ ਕੋ ਜੋਊ ਦਾਨ ਦਿਵਾਵੈ।
ਕੀਨ ਅਕੀਨ ਲਖੈ ਫਲ ਹੋ ਜੋਊ ਆਥਿਤ ਲੋਗਨ ਅੰਨ ਜਿਵਾਵੈ।
ਦਾਨ ਲਹੈ ਹਮਰੇ ਜੀਅ ਕੋ ਇਹ ਕੇ ਸਮ ਕੋ ਨ ਸੋਊ ਫਲ ਪਾਵੈ।
ਜੋ ਬਨ ਮੈ ਹਮ ਕੋ ਜਰਰਾ ਇਕ ਏਕ ਘਰੀ ਭਗਵਾਨ ਦਿਖਾਵੈ। ੪੮੮।

ਜਾਹਿ ਬਿਭੀਛਨ ਲੰਕ ਦਈ ਅਰੁ ਦੈਤਨ ਕੇ ਕੁਪਿ ਕੈ ਗਨ ਮਾਰੇ।
ਪੈ ਤਿਨ ਹੂੰ ਕਬਿ ਸ੍ਯਾਮ ਕਹੈ ਸਭ ਸਾਧਨ ਰਾਖਿ ਅਸਾਧ ਸੰਘਾਰੇ।
ਸੋ ਇਹ ਜਾ ਹਮ ਤੇ ਛਪ ਗਯੋ ਅਤਿ ਹੀ ਕਰ ਕੈ ਸੰਗਿ ਪ੍ਰੀਤਿ ਹਮਾਰੇ।
ਪਾਇ ਪਰੋ ਕਹੀਯੋ ਬਨ ਭ੍ਰਾਤ ਕਹੋ ਹਰਿ ਜੀ ਕਿਹ ਓਰਿ ਪਧਾਰੇ। ੪੮੯।

ਗ੍ਵਾਰਿਨ ਖੋਜਿ ਰਹੀ ਬਨ ਮੈ ਹਰਿ ਜੀ ਬਨ ਮੈ ਨਹੀ ਖੋਜਤ ਪਾਏ।
ਏਕ ਬਿਚਾਰ ਕਰਿਯੋ ਮਨ ਮੈ ਫਿਰ ਕੈ ਨ ਗਯੋ ਕਬਹੂੰ ਉਹ ਜਾਏ।
ਫੇਰਿ ਫਿਰੀ ਮਨ ਮੈ ਗਿਨਤੀ ਕਰਿ ਪਾਰਥ ਸੂਤ ਕੀ ਡੋਰ ਲਗਾਏ।
ਯੌ ਉਪਜੀ ਉਪਮਾ ਚਕਈ ਜਨੁ ਆਵਤ ਹੈ ਕਰ ਮੈ ਫਿਰਿ ਧਾਏ। ੪੯੦।

ਆਇ ਕੇ ਢੂੰਢਿ ਰਹੀ ਸੋਊ ਠਉਰ ਤਹਾ ਭਗਵਾਨ ਨ ਢੂੰਢਡ ਪਾਏ।
ਇਉ ਜੁ ਰਹੀ ਸਭ ਹੀ ਚਕਿ ਕੈ ਜਨੁ ਚਿਤ੍ਰ ਲਿਖੀ ਪ੍ਰਿਤਿਮਾ ਛਬਿ ਪਾਏ।
ਅਉਰ ਉਪਾਵ ਕਰਿਯੋ ਪੁਨਿ ਗ੍ਵਾਰਿਨ ਕਾਨ੍ਹ ਹੀ ਭੀਤਰਿ ਚਿਤ ਲਗਾਏ।
ਗਾਇ ਉਠੀ ਤਿਹ ਕੇ ਗੁਨ ਏਕ ਬਜਾਇ ਉਠੀ ਇਕ ਸ੍ਵਾਗ ਲਗਾਏ। ੪੯੧।

ਹੋਤ ਬਕੀ ਇਕ ਹੋਤ ਤ੍ਰਿਣਾਵ੍ਰਤ ਏਕ ਅਘਾਸੁਰ ਹ੍ਵੈ ਕਰਿ ਧਾਵੈ।
ਹੋਇ ਹਰੀ ਤਿਨ ਮੈ ਧਸਿ ਕੈ ਧਰਨੀ ਪਰ ਤਾ ਕਹੁ ਮਾਰਿ ਗਿਰਾਵੈ।
ਕਾਨ੍ਹ ਸੋ ਲਾਗ ਰਹਿਯੋ ਤਿਨ ਕੌ ਅਤ ਹੀ ਮਨ ਨੈਕ ਨ ਛੂਟਨ ਪਾਵੈ।
ਇਉ ਉਪਜੀ ਉਪਮਾ ਬਨੀਆ ਜਨੁ ਸਾਲਨ ਕੇ ਹਿਤ ਰੋਰ ਬਨਾਵੈ। ੪੯੨।

*ਰਾਜਾ ਪਰੀਛਤ ਬਾਚ ਸੁਕ ਸੋ*

*ਦੋਹਰਾ*

ਸੁਕ ਸੰਗ ਰਾਜੇ ਕਹੁ ਕਹੀ ਜੁਥ ਦਿਜਨ ਕੇ ਨਾਥ।
ਅਗਨਿ ਭਾਵ ਕਿਹ ਬਿਧਿ ਕਹੈ ਕ੍ਰਿਸਨ ਭਾਵ ਕੇ ਸਾਥ। ੪੯੩।



ਵੇਦ ਦੇ ਪੜ੍ਹਨ ਦੇ ਸਮਾਨ (ਉਸ ਨੂੰ) ਫਲ ਮਿਲੇਗਾ ਜੋ ਮੰਗਤਿਆਂ ਨੂੰ ਦਾਨ ਬਹੁਤ ਦੇਵੇਗਾ। (ਉਹ) ਯਕੀਨ ਕਰਨ ਦੁਆਰਾ ਹਾਸਲ ਹੋਣ ਵਾਲਾ ਫਲ ਹਾਸਲ ਕਰੇਗਾ ਜੋ ਮਹਿਮਾਨਾਂ ਨੂੰ ਅੰਨ ਖੁਵਾਵੇਗਾ। ਉਹ ਸਾਡੇ ਜੀਵਨ ਦਾ ਦਾਨ ਪ੍ਰਾਪਤ ਕਰੇਗਾ ਜੋ ਬਨ ਵਿਚ ਸਾਨੂੰ ਛਿਣ ਲਈ ਵੀ ਭਗਵਾਨ ਦੇ ਜ਼ਰਾ ਜਿੰਨੇ ਦਰਸ਼ਨ ਕਰਵਾਏਗਾ; ਇਸ ਦੇ ਸਮਾਨ ਕੋਈ ਵੀ ਫਲ ਪ੍ਰਾਪਤ ਨਹੀਂ ਕਰੇਗਾ।੪੮੮।

ਜਿਸ ਨੇ ਵਿਭੀਸ਼ਣ ਨੂੰ ਲੰਕਾ ਦਿੱਤੀ ਸੀ ਅਤੇ (ਜਿਸ ਨੇ) ਕ੍ਰੋਧ ਕਰ ਕੇ ਦੈਂਤਾਂ ਦੇ ਦਲਾਂ ਨੂੰ ਮਾਰਿਆ ਸੀ। ਕਵੀ ਸ਼ਿਆਮ ਕਹਿੰਦੇ ਹਨ, ਫਿਰ ਉਸ ਨੇ ਸਾਰੇ ਸਾਧਾਂ ਦੀ ਰਖਿਆ ਕੀਤੀ ਸੀ ਅਤੇ ਦੁਸ਼ਟਾਂ ਦਾ ਨਾਸ ਕੀਤਾ ਸੀ। ਉਹੀ ਇਸ ਸਥਾਨ ਉਤੇ ਸਾਡੇ ਨਾਲ ਅਤਿ ਅਧਿਕ ਪ੍ਰੀਤ ਕਰ ਕੇ ਛੁਪ ਗਿਆ ਹੈ। ਹੇ ਜੰਗਲ ਭਰਾ! (ਅਸੀਂ ਤੇਰੇ) ਪੈਰੀਂ ਪੈਂਦੀਆਂ ਹਾਂ, (ਤੂੰ) ਦਸ ਕਿ ਸ੍ਰੀ ਕ੍ਰਿਸ਼ਨ ਕਿਸ ਪਾਸੇ ਵਲ ਗਏ ਹਨ।੪੮੯।

(ਸਾਰੀਆਂ) ਗੋਪੀਆਂ ਬਨ ਵਿਚ ਲਭ ਰਹੀਆਂ ਹਨ, ਪਰ ਖੋਜਣ ਤੇ ਵੀ ਕ੍ਰਿਸ਼ਨ ਬਨ ਵਿਚੋਂ ਮਿਲੇ ਨਹੀਂ ਹਨ। (ਗੋਪੀਆਂ ਨੇ) ਮਨ ਵਿਚ ਇਕ ਵਿਚਾਰ ਕੀਤਾ ਕਿ ਉਹ ਕਿਥੇ ਉਸ ਥਾਂ ਤੇ ਹੀ ਨ ਚਲਾ ਗਿਆ ਹੋਵੇ (ਜਿਥੇ ਉਹ ਸਾਨੂੰ ਖੇਡਦਿਆਂ ਛਡ ਕੇ ਗਿਆ ਸੀ)। ਮਨ ਵਿਚ ਫਿਰ ਵਿਚਾਰ ਆਇਆ ਅਤੇ ਸੁਰਤ ਨੂੰ ਕ੍ਰਿਸ਼ਨ ('ਪਾਰਥ ਸੂਤ') ਵਲ ਮੋੜਿਆ। (ਉਸ ਦ੍ਰਿਸ਼ ਦੀ ਕਵੀ ਦੇ ਮਨ) ਇਹ ਉਪਮਾ ਪੈਦਾ ਹੋਈ ਮਾਨੋ ਚਕਵੀਆਂ ਦਰਿਆ ਦੇ ਇਕ ਕਿਨਾਰੇ ਤੋਂ ਦੂਜੇ ਕਿਨਾਰੇ ਵਲ ਜਾ ਕੇ ਪਰਤੀਆਂ ਹੋਣ।੪੯੦।

(ਗੋਪੀਆਂ) ਉਸ ਜਗ੍ਹਾ ਨੂੰ ਆ ਕੇ ਢੂੰਢਦੀਆਂ ਰਹੀਆਂ, ਪਰ ਉਸ ਥਾਂ ਤੇ ਕ੍ਰਿਸ਼ਨ ਨੂੰ ਲਭ ਨਹੀਂ ਸਕੀਆਂ। ਸਾਰੀਆਂ ਹੈਰਾਨ ਹੋ ਕੇ ਉਥੇ ਖੜੋਤੀਆਂ ਹਨ, ਮਾਨੋ ਚਿਤਰ ਜਾਂ ਮੂਰਤੀ ਵਾਂਗ ਸ਼ੋਭਾ ਪਾ ਰਹੀਆਂ ਹੋਣ। (ਉਨ੍ਹਾਂ) ਗੋਪੀਆਂ ਫਿਰ (ਇਕ) ਹੋਰ ਉਪਾ ਕੀਤਾ ਕਿ (ਉਨ੍ਹਾਂ ਨੇ) ਕਾਨ੍ਹ ਵਿਚ ਹੀ ਆਪਣਾ ਚਿਤ ਲਗਾ ਲਿਆ। ਇਕ ਉਠ ਕੇ ਉਸ ਦੇ ਗੁਣ ਗਾਣ ਲਗੀ ਅਤੇ ਇਕ (ਮੁਰਲੀ) ਵਜਾਉਣ ਲਗ ਪਈ ਅਤੇ ਇਕ ਨੇ ਸ੍ਵਾਂਗ ਲਾਣਾ ਸ਼ੁਰੂ ਕਰ ਦਿੱਤਾ।੪੯੧।

ਇਕ ਪੂਤਨਾ (ਬਕੀ) ਬਣ ਗਈ ਹੈ, ਇਕ ਤ੍ਰਿਣਾਵਰਤ ਹੋ ਗਈ ਹੈ ਅਤੇ ਇਕ ਅਘਾਸੁਰ ਬਣ ਕੇ ਆ ਗਈ ਹੈ। (ਇਕ) ਕ੍ਰਿਸ਼ਨ ਬਣ ਕੇ ਉਨ੍ਹਾਂ (ਦੈਂਤਾਂ ਵਿਚ) ਧਸ ਕੇ ਉਨ੍ਹਾਂ ਨੂੰ ਧਰਤੀ ਉਤੇ ਮਾਰ ਕੇ ਸੁਟ ਦਿੰਦੀ ਹੈ। ਉਨ੍ਹਾਂ ਦਾ ਮਨ ਕ੍ਰਿਸ਼ਨ ਨਾਲ ਲਗਾ ਹੋਇਆ ਹੈ ਅਤੇ ਛਿਣ ਭਰ ਲਈ ਵੀ ਨਿਖੜਨਾ ਨਹੀਂ ਚਾਹੁੰਦਾ। (ਉਸ ਸਥਿਤੀ ਨੂੰ ਵੇਖ ਕੇ) ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ ਮਾਨੋ ਕੋਈ ਬਨੀਆ ਮਾਸ ਦੇ ਸ਼ੋਰਬੇ ('ਸਾਲਨ') ਨੂੰ ਖਾਣ ਦੀ ਇੱਛਾ (ਪੂਰੀ ਕਰਨ ਲਈ) ਰੋੜਾਂ ਨੂੰ (ਭੁੰਨ ਕੇ ਸ਼ੋਰਬਾ) ਬਣਾਉਂਦਾ ਹੋਵੇ। ੪੯੨।

*ਰਾਜਾ ਪਰੀਕਸ਼ਿਤ ਨੇ ਸੁਕਦੇਵ ਨੂੰ ਕਿਹਾ --*

*ਦੋਹਰਾ*

(ਪਰੀਕਸ਼ਿਤ) ਰਾਜੇ ਨੇ ਸੁਕਦੇਵ ਨੂੰ ਕਿਹਾ -- ਹੇ ਬ੍ਰਹਮਣਾਂ (ਰਿਸ਼ੀਆਂ) ਦੇ ਸੁਆਮੀ! (ਮੈਨੂੰ) ਦਸੋ ਕਿ ਵਿਯੋਗ ('ਅਗਨਿ') ਅਵਸਥਾ ਵਿਚ ਸੰਯੋਗ ('ਕ੍ਰਿਸ਼ਨ') ਭਾਵ ਨੂੰ ਕਿਸ ਤਰ੍ਹਾਂ ਕਹਿ ਦਿੱਤਾ ਹੈ। ੪੯੩।

*ਸੁਕ ਬਾਚ ਰਾਜਾ ਸੋ*

*ਸਵੈਯਾ*

ਰਾਜਨ ਪਾਸ ਬ੍ਯਾਸ ਕੋ ਬਾਲ ਕਥਾ ਸੁ ਅਰੋਚਕ ਭਾਤਿ ਸੁਨਾਵੈ।
ਗ੍ਵਾਰਨੀਆ ਬਿਰਹਾਨੁਲ ਭਾਵ ਕਰੈ ਬਿਰਹਾਨਲ ਕੋ ਉਪਜਾਵੈ।
ਪੰਚ ਭੂ ਆਤਮ ਲੋਗਨ ਕੋ ਇਹ ਕਉਤੁਕ ਕੈ ਅਤਿ ਹੀ ਡਰ ਪਾਵੈ।
ਕਾਨ੍ਹ ਕੋ ਧ੍ਯਾਨ ਕਰੇ ਜਬ ਹੀ ਬਿਰਹਾਨਲ ਕੀ ਲਪਟਾਨ ਬੁਝਾਵੈ। ੪੬੪।

ਬ੍ਰਿਖਭਾਸੁਰ ਗ੍ਵਾਰਨਿ ਏਕ ਬਨੈ ਬਛੁਰਾਸੁਰ ਮੂਰਤਿ ਏਕ ਧਰੈ।
ਇਕ ਹ੍ਵੈ ਚਤੁਰਾਨਨ ਗ੍ਵਾਰ ਹਰੈ ਇਕ ਹ੍ਵੈ ਬ੍ਰਹਮਾ ਫਿਰਿ ਪਾਇ ਪਰੈ।
ਇਕ ਹ੍ਵੈ ਬਗੁਲਾ ਭਗਵਾਨ ਕੇ ਸਾਥ ਮਹਾ ਕਰ ਕੈ ਮਨਿ ਕੋਪ ਲਰੈ।
ਇਹ ਭਾਤਿ ਬਧੂ ਬ੍ਰਿਜ ਖੇਲ ਕਰੈ ਜਿਹ ਭਾਤਿ ਕਿਧੋ ਨੰਦ ਲਾਲ ਕਰੈ। ੪੬੫।

ਕਾਨ੍ਹ ਚਰਿਤ੍ਰ ਸਭੈ ਕਰ ਕੈ ਸਭ ਗ੍ਵਾਰਿਨ ਫੇਰਿ ਲਗੀ ਗੁਨ ਗਾਵਨ।
ਤਾਲ ਬਜਾਇ ਬਜਾ ਮੁਰਲੀ ਕਬਿ ਸ੍ਯਾਮ ਕਹੈ ਅਤਿ ਹੀ ਕਰਿ ਭਾਵਨ।
ਫੇਰਿ ਚਿਤਾਰ ਕਹਿਯੋ ਹਮਰੇ ਸੰਗਿ ਖੇਲ ਕਰਿਯੋ ਹਰਿ ਜੀ ਇਹ ਠਾਵਨ।
ਗ੍ਵਾਰਿਨ ਸ੍ਯਾਮ ਕੀ ਭੂਲ ਗਈ ਸੁਧਿ ਬੀਚ ਲਗੀ ਮਨ ਕੇ ਦੁਖ ਪਾਵਨ।੪੬੬।

ਅਤਿ ਹੋਇ ਗਈ ਤਨ ਮੈ ਹਰਿ ਸਾਥ ਸੁ ਗੋਪਿਨ ਕੀ ਸਭ ਹੀ ਘਰਨੀ।
ਤਿਹ ਰੂਪ ਨਿਹਾਰ ਕੈ ਬਸਿ ਭਈ ਜੁ ਹੁਤੀ ਅਤਿ ਰੂਪਨ ਕੀ ਧਰਨੀ।
ਇਹ ਭਾਤਿ ਪਰੀ ਮੁਰਝਾਇ ਧਰੀ ਕਬਿ ਨੇ ਉਪਮਾ ਤਿਹ ਕੀ ਬਰਨੀ।
ਜਿਮ ਘੰਟਕ ਹੇਰ ਮੈ ਭੂਮਿ ਕੇ ਬੀਚ ਪਰੈ ਗਿਰ ਬਾਨ ਲਗੇ ਹਰਨੀ। ੪੬੭।

ਬਰੁਨੀ ਸਰ ਭਉਹਨ ਕੋ ਧਨੁ ਕੈ ਸੁ ਸਿੰਗਾਰ ਕੇ ਸਾਜਨ ਸਾਥ ਕਰੀ।
ਰਸ ਕੋ ਮਨ ਮੈ ਅਤਿ ਹੀ ਕਰਿ ਕੋਪ ਸੁ ਕਾਨ੍ਹ ਕੇ ਸਾਮੁਹਿ ਜਾਇ ਅਰੀ।
ਅਤਿ ਹੀ ਕਰਿ ਨੇਹੁ ਕੋ ਕ੍ਰੋਧੁ ਮਨੈ ਤਿਹ ਠਉਰ ਤੇ ਪੈਗ ਨ ਏਕ ਟਰੀ।
ਮਨੋ ਮੈਨ ਹੀ ਸੋ ਅਤਿ ਹੀ ਰਨ ਕੈ ਧਰਨੀ ਪਰ ਗ੍ਵਾਰਿਨ ਜੂਝਿ ਪਰੀ। ੪੬੮।

ਤਿਨ ਗ੍ਵਾਰਿਨ ਕੋ ਅਤਿ ਹੀ ਪਿਖਿ ਪ੍ਰੇਮ ਤਬੈ ਪ੍ਰਗਟੇ ਭਗਵਾਨ ਸਿਤਾਬੀ।
ਜੋਤਿ ਭਈ ਧਰਨੀ ਪਰ ਇਉ ਰਜਨੀ ਮਹਿ ਛੂਟਤ ਜਿਉ ਮਹਤਾਬੀ।
ਚਉਕ ਪਰੀ ਤਬ ਹੀ ਇਹ ਇਉ ਜੈਸੇ ਚਉਕ ਪਰੈ ਤਮ ਮੈ ਡਰਿ ਖੁਆਬੀ।
ਛਾਡਿ ਚਲਿਯੋ ਤਨ ਕੋ ਮਨ ਇਉ ਜਿਮ ਭਾਜਤ ਹੈ ਗ੍ਰਿਹ ਛਾਡਿ ਸਰਾਬੀ।੪੬੯।



*ਸੁਕਦੇਵ ਨੇ ਰਾਜੇ ਪ੍ਰਤਿ ਕਿਹਾ--*

*ਸਵੈਯਾ*

ਰਾਜੇ (ਪਰੀਕਸ਼ਿਤ) ਕੋਲ ਵਿਆਸ ਦਾ ਪੁੱਤਰ (ਸੁਕਦੇਵ) ਅਰੋਚਕ ਭਾਵ ਦੀ ਕਥਾ ਸੁਣਾਉਂਦਾ ਹੈ। ਗੋਪੀਆਂ ਵਿਯੋਗ ਅਗਨੀ ਦੇ ਹਾਵ ਭਾਵ ਦੁਆਰਾ ਵਿਯੋਗ ਅਗਨੀ ਨੂੰ ਪੈਦਾ ਕਰਦੀਆਂ ਹਨ। ਪੰਜ ਭੌਤਿਕ ਲੋਕਾਂ ਨੂੰ ਇਸ ਪ੍ਰਕਾਰ ਦੇ ਕੌਤਕ ਕਰ ਕੇ ਬਹੁਤ ਡਰ ਪ੍ਰਗਟ ਕਰ ਰਹੀਆਂ ਹਨ। (ਅਰਥਾਤ ਵਿਯੋਗ ਅਗਨੀ ਦੇ ਪ੍ਰਭਾਵ ਦਾ ਪ੍ਰਦਰਸ਼ਨ ਕਰ ਰਹੀਆਂ ਹਨ), ਪਰ ਜਦੋਂ ਕਾਨ੍ਹ ਦਾ ਧਿਆਨ ਕਰਦੀਆਂ ਹਨ (ਅਰਥਾਤ ਸੰਯੋਗ ਅਵਸਥਾ ਦੀ ਕਲਪਨਾ ਕਰਦੀਆਂ ਹਨ, ਤਦੋਂ) ਵਿਛੋੜੇ ਦੀ ਅਗਨੀ ਦੀਆਂ ਲਪਟਾਂ ਨੂੰ ਬੁਝਾਉਂਦੀਆਂ ਹਨ।੪੬੪।

ਇਕ ਗੋਪੀ 'ਬ੍ਰਿਖਾਸੁਰ' ਬਣਦੀ ਹੈ ਅਤੇ ਇਕ 'ਬਛੁਰਾਸੁਰ' ਦਾ ਸਰੂਪ ਧਾਰਨ ਕਰਦੀ ਹੈ। ਇਕ ਬ੍ਰਹਮਾ ਬਣ ਕੇ ਗਵਾਲ ਬਾਲਕਾਂ ਨੂੰ ਚੁਰਾ ਲੈ ਜਾਂਦੀ ਹੈ ਅਤੇ ਫਿਰ ਇਕ ਬ੍ਰਹਮਾ ਬਣ ਕੇ ਪੈਰੀਂ ਪੈਂਦੀ ਹੈ। ਇਕ ਬਗਲਾ (ਬਕਾਸੁਰ) ਬਣ ਕੇ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਕ੍ਰਿਸ਼ਨ ਨਾਲ ਲੜਾਈ ਕਰਦੀ ਹੈ। ਇਸ ਤਰ੍ਹਾਂ ਬ੍ਰਜ-ਭੂਮੀ ਦੀਆਂ ਇਸਤਰੀਆਂ ਖੇਡਾਂ ਕਰਦੀਆਂ ਹਨ ਜਿਸ ਤਰ੍ਹਾਂ ਨਾਲ ਨੰਦ ਲਾਲ ਕਰਦਾ ਹੁੰਦਾ ਸੀ।੪੬੫।

ਕਾਨ੍ਹ (ਵਰਗੇ) ਸਾਰੇ ਚਰਿਤ੍ਰ ਕਰ ਕੇ, ਫਿਰ ਸਾਰੀਆਂ ਗੋਪੀਆਂ (ਕ੍ਰਿਸ਼ਨ ਦੇ) ਗੁਣ ਗਾਉਣ ਲਗੀਆਂ ਹਨ। ਕਵੀ ਸ਼ਿਆਮ ਕਹਿੰਦੇ ਹਨ, ਤਾੜੀ ਮਾਰ ਕੇ, ਮੁਰਲੀ ਵਜਾ ਕੇ ਬਹੁਤ ਹਾਵ ਭਾਵ ਕਰਨ ਲਗੀਆਂ ਹਨ। ਫਿਰ ਯਾਦ ਕਰ ਕੇ ਕਹਿਣ ਲਗੀਆਂ ਹਨ ਕਿ ਇਸ ਜਗ੍ਹਾ ਉਤੇ ਕ੍ਰਿਸ਼ਨ ਸਾਡੇ ਨਾਲ ਖੇਡਾਂ ਖੇਡਦੇ ਸਨ। ਗੋਪੀਆਂ ਕ੍ਰਿਸ਼ਨ ਦੀ ਸੁਧ ਭੁਲ ਗਈਆਂ ਅਤੇ (ਫਿਰ) ਮਨ ਵਿਚ ਦੁਖ ਪਾਣ ਲਗ ਗਈਆਂ।੪੬੬।

ਗਵਾਲਿਆਂ ਦੀਆਂ ਸਾਰੀਆਂ ਇਸਤਰੀਆਂ ਦੇ ਤਨ ਵਿਚ ਸ੍ਰੀ ਕ੍ਰਿਸ਼ਨ ਨਾਲ ਅਤਿ ਅਧਿਕ (ਪ੍ਰੀਤ) ਹੋ ਗਈ। ਉਸ ਦਾ ਰੂਪ ਵੇਖ ਕੇ (ਕ੍ਰਿਸ਼ਨ ਦੇ) ਵਸ ਹੋ ਗਈਆਂ ਜੋ ਬਹੁਤ ਸੁੰਦਰ ਰੂਪ ਨੂੰ ਧਾਰਨ ਕਰਦੀਆਂ ਸਨ। ਇਸ ਤਰ੍ਹਾਂ ਉਹ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਈਆਂ ਹਨ, ਜਿਸ ਦੀ ਉਪਮਾ ਕਵੀ ਨੇ ਇਸ ਤਰ੍ਹਾਂ ਵਰਣਨ ਕੀਤੀ ਹੈ ਜਿਵੇਂ ਘੰਡਾਹੇੜੇ (ਦਾ ਸ਼ਬਦ ਸੁਣ ਕੇ) ਮਸਤ ਹੋਈ ਹਿਰਨੀ ਬਾਣ ਲਗਣ ਨਾਲ ਡਿਗ ਪੈਂਦੀ ਹੈ।੪੬੭।

ਝਿਮਣੀਆਂ ਦੇ ਤੀਰਾਂ ਨੂੰ ਭਵਾਂ ਦੇ ਧਨੁਸ਼ ਵਿਚ ਕਸ ਕੇ, ਸ਼ਿੰਗਾਰ ਦੀਆਂ ਵਸਤੂਆਂ ਨਾਲ ਸਜਾ ਦਿੱਤਾ ਹੈ। ਰਸ ਰੂਪ ਪ੍ਰੇਮ ਨੂੰ ਮਨ ਵਿਚ ਵਧਾ ਕੇ ਕ੍ਰਿਸ਼ਨ ਦੇ ਸਾਹਮਣੇ ਜਾਕੇ ਅੜ ਖੜੋਤੀਆਂ ਹਨ। ਮਨ ਵਿਚ ਅਤਿ ਪ੍ਰੇਮ ਰੂਪ ਕ੍ਰੋਧ ਕਰ ਕੇ ਉਸ ਜਗ੍ਹਾ ਤੋਂ ਇਕ ਕਦਮ ਵੀ ਨਹੀਂ ਟਲੀਆਂ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮ ਰੂਪ ਯੋਧੇ ਨਾਲ ਲੜਾਈ ਕਰ ਕੇ ਗੋਪੀਆਂ ਰੂਪ ਸੂਰਮੇ ਧਰਤੀ ਉਤੇ ਸ਼ਹੀਦ ਹੋ ਕੇ ਡਿਗ ਪਏ ਹੋਣ।੪੬੮।

ਉਨ੍ਹਾਂ ਗੋਪੀਆਂ ਦਾ ਅਤਿ ਡੂੰਘਾ ਪ੍ਰੇਮ ਵੇਖ ਕੇ, ਉਦੋਂ ਹੀ ਛੇਤੀ ਨਾਲ ਭਗਵਾਨ ਪ੍ਰਗਟ ਹੋ ਗਏ। ਧਰਤੀ ਉਤੇ ਇਸ ਤਰ੍ਹਾਂ ਪ੍ਰਕਾਸ਼ ਹੋ ਗਿਆ ਜਿਸ ਤਰ੍ਹਾਂ ਰਾਤ ਵੇਲੇ ਮਹਿਤਾਬੀ ਦੇ ਛੁੱਟਣ (ਨਾਲ ਰੌਸ਼ਨੀ ਹੁੰਦੀ ਹੈ)। ਇਹ (ਸਾਰੀਆਂ ਗੋਪੀਆਂ) ਉਦੋਂ ਚੌਂਕ ਪਈਆਂ, ਜਿਵੇਂ ਰਾਤ ਨੂੰ ਕੋਈ ਸੁਪਨਾ ਵੇਖ ਕੇ ਚੌਂਕ ਪੈਂਦਾ ਹੈ। (ਗੋਪੀਆਂ) ਦਾ ਮਨ (ਉਨ੍ਹਾਂ ਦੇ) ਤਨ ਨੂੰ ਛਡ ਕੇ ਇਉਂ ਤੁਰ ਪਿਆ ਜਿਉਂ ਸ਼ਰਾਬੀ ਘਰ ਨੂੰ ਛਡ ਕੇ ਭਜ ਜਾਂਦਾ ਹੈ।੪੬੯।

ਗ੍ਵਾਰਿਨ ਧਾਇ ਚਲੀ ਮਿਲਬੇ ਕਹੁ ਜੋ ਪਿਖਏ ਭਗਵਾਨ ਗੁਮਾਨੀ।
ਜਿਉ ਮ੍ਰਿਗਨੀ ਮ੍ਰਿਗ ਦੇਖਿ ਚਲੈ ਜੁ ਹੁਤੀ ਅਤਿ ਰੂਪ ਬਿਖੈ ਅਭਿਮਾਨੀ।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਹ ਭਾਤਿ ਬਖਾਨੀ।
ਜਿਉ ਜਲ ਚਾਤ੍ਰਿਕ ਬੂੰਦ ਪਰੈ ਜਿਮ ਕੂਦਿ ਪਰੈ ਮਛਲੀ ਪਿਖਿ ਪਾਨੀ। ੫੦੦।

ਰਾਜਤ ਹੈ ਪੀਅਰੋ ਪਟ ਕੰਧਿ ਬਿਰਾਜਤ ਹੈ ਮ੍ਰਿਗ ਸੇ ਦ੍ਰਿਗ ਦੋਊ।
ਛਾਜਤ ਹੈ ਮਨਿ ਸੋ ਉਰ ਮੈ ਨਦੀਆ ਪਤਿ ਸਾਥ ਲੀਏ ਫੁਨਿ ਜੋਊ।
ਕਾਨ੍ਹ ਫਿਰੈ ਤਿਨ ਗੋਪਿਨ ਮੈ ਜਿਹ ਕੀ ਜਗ ਮੈ ਸਮ ਤੁਲਿ ਨ ਕੋਊ।
ਗ੍ਵਾਰਿਨ ਰੀਝ ਰਹੀ ਬ੍ਰਿਜ ਕੀ ਸੋਊ ਰੀਝਤ ਹੈ ਚਕ ਦੇਖਤ ਸੋਊ। ੫੦੧।

*ਕਬਿਤੁ*

ਕਉਨ ਜਿਉ ਪ੍ਰਭਾਤ ਤੈ ਬਿਛਰਿਯੋ ਮਿਲੀ ਬਾਤ ਤੈ
ਗੁਨੀ ਜਿਉ ਸੁਰ ਸਾਤ ਤੈ ਬਚਾਯੋ ਚੋਰ ਗਾਤ ਤੈ।
ਜੈਸੇ ਧਨੀ ਧਨ ਤੈ ਅਉ ਰਿਨੀ ਲੋਕ ਮਨਿ ਤੈ
ਲਰਈਯਾ ਜੈਸੇ ਰਨ ਤੈ ਤਜਈਯਾ ਜਿਉ ਨਸਾਤ ਤੈ।
ਜੈਸੇ ਦੁਖੀ ਸੁਖ ਤੈ ਅਭੂਖੀ ਜੈਸੇ ਭੂਖ ਤੈ
ਸੁ ਰਾਜਾ ਸਤ੍ਰ ਆਪਨੇ ਕੋ ਸੁਨੇ ਜੈਸੇ ਘਾਤ ਤੈ।
ਹੋਤ ਹੈ ਪ੍ਰਸੰਨ ਜੇਤੇ ਏਤੇ ਏਤੀ ਬਾਤਨ ਤੈ
ਹੋਤ ਹੈ ਪ੍ਰਸੰਨ੍ਯ ਗੋਪੀ ਤੈਸੇ ਕਾਨ੍ਹ ਬਾਤ ਤੈ। ੫੦੨।

*ਕਾਨ੍ਹ ਜੂ ਬਾਚ*

*ਸਵੈਯਾ*

ਹਸਿ ਬਾਤ ਕਹੀ ਸੰਗਿ ਗੋਪਿਨ ਕਾਨ ਚਲੋ ਜਮੁਨਾ ਤਟਿ ਖੇਲ ਕਰੈ।
ਚਿਟਕਾਰਨ ਸੋ ਭਿਰ ਕੈ ਤਿਹ ਜਾ ਤੁਮਹੂੰ ਹੂੰ ਤਰੋ ਹਮਹੂੰ ਹੂੰ ਤਰੈ।
ਗੁਹਿ ਕੈ ਬਨ ਫੂਲਨ ਸੁੰਦਰ ਹਾਰ ਸੋ ਕੇਲ ਕਰੈ ਤਿਨ ਡਾਰਿ ਗਰੈ।
ਬਿਰਹਾ ਛੁਧ ਕੋ ਤਿਹ ਠਉਰ ਬਿਖੈ ਹਸ ਕੈ ਰਸ ਕੈ ਸੰਗਿ ਪੇਟ ਭਰੈ। ੫੦੩।

ਆਇਸੁ ਮਾਨਿ ਤਬੈ ਹਰਿ ਕੋ ਸਭ ਧਾਇ ਚਲੀ ਗੁਪੀਆ ਤਿਹ ਠਉਰੈ।
ਏਕ ਚਲੈ ਮੁਸਕਾਇ ਭਲੀ ਬਿਧਿ ਏਕ ਚਲੈ ਹਰੂਏ ਇਕ ਦਉਰੈ।
ਸ੍ਯਾਮ ਕਹੈ ਉਪਮਾ ਤਿਹ ਕੀ ਜਲ ਮੈ ਜਮੁਨਾ ਕਹੁ ਗ੍ਵਾਰਿਨ ਹਉਰੈ।
ਰੀਝ ਰਹੈ ਬਨ ਕੇ ਮ੍ਰਿਗ ਦੇਖਿ ਸੁ ਅਉਰ ਪਿਖੈ ਗਜ ਗਾਮਨ ਸਉਰੈ। ੫੦੪।



ਜਦੋਂ ਗੁਮਾਨ ਭਰੇ ਭਗਵਾਨ (ਕ੍ਰਿਸ਼ਨ) ਨੂੰ ਗੋਪੀਆਂ ਨੇ ਵੇਖਿਆ ਤਾਂ ਮਿਲਣ ਲਈ ਭਜ ਚਲੀਆਂ। ਜਿਹੜੀਆਂ (ਆਪਣੇ) ਅਤਿ ਸੁੰਦਰ ਰੂਪ ਕਾਰਨ ਅਭਿਮਾਨੀ ਸਨ, (ਉਹ ਵੀ ਕ੍ਰਿਸ਼ਨ ਨੂੰ ਵੇਖ ਕੇ ਇਉਂ ਭਜ ਪਈਆਂ) ਜਿਉਂ ਹਿਰਨ ਨੂੰ ਵੇਖ ਕੇ ਹਿਰਨੀਆਂ ਤੁਰ ਪੈਂਦੀਆਂ ਹਨ। ਉਸ ਛਬੀ ਦੀ ਬਹੁਤ ਵਧੀਆ ਉਪਮਾ ਕਵੀ ਨੇ (ਆਪਣੇ) ਮੁਖ ਤੋਂ ਇਸ ਤਰ੍ਹਾਂ ਦਸੀ ਹੈ -- ਜਿਉਂ ਚਾਤ੍ਰਿਕ ਦੇ ਮੂੰਹ ਵਿਚ ਸ੍ਵਾਂਤੀ ਬੂੰਦ ਜਾ ਪਏ ਜਾਂ ਜਿਉਂ (ਪਾਣੀ ਤੋਂ ਨਿਖੜੀ ਹੋਈ) ਮੱਛੀ ਜਲ ਨੂੰ ਵੇਖ ਕੇ ਉਸ ਵਿਚ ਕੁਦ ਪਏ।੫੦੦।

(ਸ੍ਰੀ ਕ੍ਰਿਸ਼ਨ ਦੇ) ਮੋਢੇ ਉਤੇ ਪੀਲੇ ਰੰਗ ਦਾ ਦੁਪੱਟਾ ਸ਼ੋਭ ਰਿਹਾ ਹੈ ਅਤੇ ਦੋਵੇਂ ਨੈਣ ਹਿਰਨ (ਦੀਆਂ ਅੱਖਾਂ ਵਰਗੇ) ਸੁਸਜਿਤ ਹਨ। ਛਾਤੀ ਉਤੇ ਉਹ ਮਣੀ ਸ਼ੋਭ ਰਹੀ ਹੈ ਜੋ ਸਮੁੰਦਰ ਪਾਸੋਂ (ਭੇਟਾ ਵਜੋਂ) ਲਈ ਸੀ। ਕਾਨ੍ਹ ਉਨ੍ਹਾਂ ਗੋਪੀਆਂ ਵਿਚ ਫਿਰ ਰਿਹਾ ਹੈ ਜਿਸ ਦੇ ਬਰਾਬਰ ਇਸ ਜਗ ਵਿਚ ਕੋਈ ਨਹੀਂ ਹੈ। ਬ੍ਰਜ-ਭੂਮੀ ਦੀਆਂ ਗੋਪੀਆਂ ਆਨੰਦਿਤ ਹੋ ਰਹੀਆਂ ਹਨ ਅਤੇ ਜੋ ਉਸ ਨੂੰ ਵੇਖਦਾ ਹੈ ਉਹ ਚਕ੍ਰਿਤ ਹੋ ਕੇ ਪ੍ਰਸੰਨ ਹੋ ਜਾਂਦਾ ਹੈ।੫੦੧।

*ਕਬਿੱਤ*

ਜਿਉਂ ਕਮਲ ਦਾ ਫੁਲ ਪ੍ਰਭਾਤ (ਦੇ ਸੂਰਜ ਤੋਂ), (ਜਿਉਂ) ਵਿਯੋਗੀ ਮਿਲਾਪ ਦੀ ਗੱਲ ਤੋਂ, ਜਿਉਂ ਰਾਗ ਜਾਣਨ ਵਾਲਾ ਸੱਤ ਸੁਰਾਂ (ਦੇ ਅਲਾਪ ਤੋਂ) ਅਤੇ ਜਿਉਂ ਚੋਰ ਸ਼ਰੀਰ ਦੇ ਬਚਾਉਣ ਤੋਂ (ਖੁਸ਼ ਹੁੰਦਾ ਹੈ); ਜਿਵੇਂ ਧਨੀ ਵਿਅਕਤੀ ਨੂੰ ਧਨ ਪ੍ਰਾਪਤ ਕਰਨ ਤੋਂ, (ਜਿਵੇਂ) ਕਰਜ਼ਦਾਰ ਨੂੰ ਲੋਕਾਂ ਤੋਂ ਮਾਣ ਪ੍ਰਾਪਤ ਕਰਨ ਤੋਂ, ਜਿਉਂ ਲੜਾਕੂ ਸੂਰਮੇ ਨੂੰ ਰਣ ਦੇ ਆਰੰਭ ਹੋਣ ਤੋਂ ਅਤੇ ਤਿਆਗੀ ਨੂੰ ਸਾਰੇ ਬੰਧਨਾਂ ਤੋਂ ਖ਼ਲਾਸ ਹੋਣ ਤੋਂ (ਪ੍ਰਸੰਨਤਾ ਹੁੰਦੀ ਹੈ); ਜਿਵੇਂ ਦੁਖੀ ਨੂੰ ਸੁਖ ਮਿਲਣ ਤੋਂ, ਜਿਵੇਂ ਭੁਖ ਨ ਲਗਣ ਵਾਲੇ ਨੂੰ ਭੁਖ ਲਗਣ ਤੋਂ, ਅਤੇ ਜਿਵੇਂ ਰਾਜਾ ਆਪਣੇ ਵੈਰੀ ਦੇ ਨਾਸ਼ ਦੀ (ਗੱਲ) ਸੁਣਨ ਤੋਂ (ਆਨੰਦਿਤ ਹੁੰਦਾ ਹੈ); ਜਿਸ ਤਰ੍ਹਾਂ ਇਤਨੇ (ਆਦਮੀ) ਇਤਨੀਆਂ ਗੱਲਾਂ ਤੋਂ ਪ੍ਰਸੰਨ ਹੁੰਦੇ ਹਨ, ਉਸੇ ਤਰ੍ਹਾਂ ਗੋਪੀਆਂ ਕ੍ਰਿਸ਼ਨ ਦੀਆਂ ਗੱਲਾਂ ਤੋਂ ਪ੍ਰਸੰਨ ਹੁੰਦੀਆਂ ਹਨ।੫੦੨।

*ਕਾਨ੍ਹ ਜੀ ਨੇ ਕਿਹਾ--*

*ਸਵੈਯਾ*

ਕਾਨ੍ਹ ਨੇ ਹਸ ਕੇ ਗੋਪੀਆਂ ਨਾਲ ਇਹ ਗੱਲ ਕੀਤੀ ਕਿ ਚਲੋ ਜਮਨਾ ਦੇ ਕੰਢੇ ਉਤੇ ਖੇਡ ਕਰੀਏ। ਉਸ ਥਾਂ ਤੇ ਪਾਣੀ ਦੇ ਛਿਟਿਆਂ ਨਾਲ ਲੜਾਈ ਕਰ ਕੇ ਤੁਸੀਂ ਵੀ ਤਰੋ ਅਤੇ ਅਸੀਂ ਵੀ ਤਰਾਂਗੇ। ਬਨ ਦੇ ਫੁਲਾਂ ਦੇ ਸੁੰਦਰ ਹਾਰ ਗੁੰਦ ਕੇ ਅਤੇ ਉਨ੍ਹਾਂ ਨੂੰ ਗਲਿਆਂ ਵਿਚ ਪਾ ਕੇ ਕੇਲ-ਕ੍ਰੀੜਾ ਕਰਾਂਗੇ। ਵਿਯੋਗ ਦੀ ਭੁਖ ਨੂੰ (ਦੂਰ ਕਰਨ ਲਈ) ਉਸ ਜਗ੍ਹਾ ਉਤੇ ਹਸ ਕੇ, ਰਸ (ਦਾ ਆਨੰਦ ਮਾਣ ਕੇ) ਢਿੱਡ ਭਰ ਲਵਾਂਗੇ।੫੦੩।

ਸ੍ਰੀ ਕ੍ਰਿਸ਼ਨ ਦੀ ਆਗਿਆ ਨੂੰ ਮਨ ਕੇ ਸਾਰੀਆਂ ਗੋਪੀਆਂ ਭਜ ਕੇ ਉਸ ਸਥਾਨ ਲਈ ਚਲ ਪਈਆਂ। (ਕੋਈ) ਇਕ ਮੁਸਕਰਾਉਂਦੀ ਹੋਈ ਚਲ ਰਹੀ ਹੈ, ਇਕ ਚੰਗੀ ਤਰ੍ਹਾਂ ਹੌਲੀ ਹੌਲੀ ਤੁਰ ਰਹੀ ਹੈ ਅਤੇ ਇਕ ਦੌੜ ਰਹੀ ਹੈ। (ਕਵੀ) ਸ਼ਿਆਮ ਉਨ੍ਹਾਂ ਦੀ ਸਿਫ਼ਤ ਕਰਦੇ ਹਨ ਕਿ ਜਮਨਾ ਵਿਚ ਗੋਪੀਆਂ ਜਲ ਨੂੰ ਉਛਾਲਦੀਆਂ ਹਨ। ਬਨ ਦੇ ਹਿਰਨ (ਉਨ੍ਹਾਂ ਦੇ ਨੇਤਰਾਂ ਨੂੰ) ਵੇਖ ਕੇ ਪ੍ਰਸੰਨ ਹੋ ਰਹੇ ਹਨ ਅਤੇ ਹੋਰ (ਉਨ੍ਹਾਂ ਦੀ) ਹਾਥੀ ਵਰਗੀ ਚਾਲ ਨੂੰ ਵੇਖ ਕੇ ਪ੍ਰਭਾਵਿਤ ਹੋ ਰਹੇ ਹਨ।੫੦੪।

ਸ੍ਯਾਮ ਸਮੇਤ ਸਭੈ ਗੁਪੀਆ ਜਮੁਨਾ ਜਲ ਕੋ ਤਰਿ ਪਾਰਿ ਪਰਈਯਾ।
ਪਾਰ ਭਈ ਜਬ ਹੀ ਹਿਤ ਸੋ ਗਿਰਦਾ ਕਰ ਕੈ ਤਿਹ ਕੋ ਤਿਸਟਈਯਾ।
ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਹ ਭਾਤਿ ਸੁਨਈਯਾ।
ਕਾਨ੍ਹ ਭਯੋ ਸਸਿ ਸੁਧ ਮਨੋ ਸਮ ਰਾਜਤ ਗ੍ਵਾਰਿਨ ਤੀਰ ਤਰਈਯਾ। ੫੦੫।

ਬਾਤ ਲਗੀ ਕਹਨੇ ਮੁਖ ਤੇ ਕਵਿ ਸ੍ਯਾਮ ਕਹੈ ਮਿਲ ਕੈ ਸਭ ਗ੍ਵਾਰਿਨ।
ਚੰਦ੍ਰਮੁਖੀ ਮ੍ਰਿਗ ਸੇ ਦ੍ਰਿਗਨੀ ਲਖੀਯੈ ਤਿਨ ਭਾਨ ਅਨੰਤ ਅਪਾਰਨਿ।
ਕਾਨ੍ਹ ਕੇ ਸਾਥ ਕਰੀ ਚਰਚਾ ਮਿਲਿ ਕੈ ਬ੍ਰਿਜ ਕੀ ਸਭ ਸੁੰਦਰ ਬਾਰਨਿ।
ਛੋਰਿ ਦਈ ਗ੍ਰਿਹ ਕੀ ਸਭ ਲਾਜ ਜੁ ਹੋਇ ਮਹਾ ਰਸ ਕੀ ਚਸਕਾਰਨਿ। ੫੦੬।

ਕੈ ਰਸ ਕੇ ਹਰਿ ਕਾਰਨੁ ਕੈ ਕਰਿ ਕਸਟ ਬਡੋ ਕੋਊ ਮੰਤਰ ਸਾਧੋ।
ਕੈ ਕੋਊ ਜੰਤ੍ਰ ਬਡੋਈ ਸਧਿਯੋ ਇਨ ਕੋ ਅਪਨੇ ਮਨ ਭੀਤਰ ਬਾਧੋ।
ਕੈ ਕੇਹੂੰ ਤੰਤ੍ਰ ਕੇ ਸਾਥ ਕਿਧੋ ਕਬਿ ਸ੍ਯਾਮ ਕਹੈ ਅਤਿ ਹੀ ਕਰਿ ਧਾਧੋ।
ਚੋਰਿ ਲਯੋ ਮਨੁ ਗ੍ਵਾਰਿਨ ਕੋ ਛਿਨ ਭੀਤਰ ਦੀਨ ਦਯਾਨਿਧਿ ਮਾਧੋ। ੫੦੭।

*ਗੋਪੀ ਵਾਚ*

*ਸਵੈਯਾ*

ਕਾਨ੍ਹ ਕੇ ਗ੍ਵਾਰਿਨ ਸਾਥ ਕਹਿਯੋ ਹਮ ਕੋ ਤਜਿ ਕੈ ਕਿਹ ਓਰਿ ਗਏ ਥੇ।
ਪ੍ਰੀਤਿ ਬਢਾਇ ਮਹਾ ਹਮ ਸੋ ਜਮੁਨਾ ਤਟਿ ਪੈ ਰਸ ਕੇਲ ਕਏ ਥੇ।
ਯੌ ਤਜਿ ਗੇ ਜਿਮ ਰਾਹਿ ਮੁਸਾਫਿਰ ਸ੍ਯਾਮ ਕਹਿਯੋ ਤੁਮ ਨਾਹਿ ਨਏ ਥੇ।
ਫੂਲ ਖਿਰੇ ਮੁਖ ਆਏ ਕਹਾ ਅਪਨੀ ਬਿਰੀਆ ਕਹੂੰ ਭਉਰ ਭਏ ਥੇ। ੫੦੮।

## ਅਥ ਚਤੁਰ ਪੁਰਖ ਭੇਦ ਕਥਨੰ

*ਸਵੈਯਾ*

ਨਰ ਏਕ ਅਕੀਨ ਹੀ ਪ੍ਰੀਤ ਕਰੈ ਇਕ ਕੀਨ ਕਰੈ ਇਕ ਕੀਨ ਜੁ ਜਾਨੈ।
ਏਕ ਨ ਪ੍ਰੀਤਿ ਕੇ ਭੇਦ ਜਨੈ ਜੋਊ ਪ੍ਰੀਤਿ ਕਰੈ ਅਰਿ ਕੈ ਤਿਹ ਮਾਨੈ।
ਸੋ ਨਰ ਮੂੜ ਬਿਖੈ ਕਹੀਯੈ ਜਗਿ ਜੋ ਨਰ ਰੰਚ ਨ ਪ੍ਰੀਤਿ ਪਛਾਨੈ।
ਸੋ ਚਰਚਾ ਰਸ ਕੀ ਇਹ ਭਾਤਿ ਸੁ ਗ੍ਵਾਰਿਨੀਆ ਸੰਗਿ ਕਾਨ੍ਹ ਬਖਾਨੈ। ੫੦੯।



ਸ੍ਰੀ ਕ੍ਰਿਸ਼ਨ ਸਮੇਤ ਸਾਰੀਆਂ ਗੋਪੀਆਂ ਜਮਨਾ ਦੇ ਜਲ ਨੂੰ ਤਰ ਕੇ ਪਾਰ ਹੋ ਗਈਆਂ ਹਨ ਜਦੋਂ ਹੀ ਉਹ ਪਾਰ ਹੋਈਆਂ, (ਤਦ) ਪ੍ਰੇਮ ਪੂਰਵਕ ਸ੍ਰੀ ਕ੍ਰਿਸ਼ਨ ਨੂੰ ਘੇਰਾ ਪਾ ਕੇ ਖੜੋ ਗਈਆਂ। ਉਸ ਛਬੀ ਦੀ ਅਤਿ ਅਧਿਕ ਉਪਮਾ ਕਵੀ ਨੇ (ਆਪਣੇ) ਮੁਖ ਤੋਂ ਇਸ ਤਰ੍ਹਾਂ ਸੁਣਾਈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕ੍ਰਿਸ਼ਨ ਸ਼ੁੱਧ ਚੰਦ੍ਰਮਾ ਹੋਣ ਅਤੇ ਗੋਪੀਆਂ ਉਸ ਦੇ (ਇਰਦ ਗਿਰਦ) ਪਰਵਾਰ ਵਜੋਂ ਸੋਭਾ ਪਾ ਰਹੀਆਂ ਹੋਣ।੫੦੫।

ਕਵੀ ਸ਼ਿਆਮ ਕਹਿੰਦੇ ਹਨ, ਸਾਰੀਆਂ ਗੋਪੀਆਂ ਮਿਲ ਕੇ ਸ੍ਰੀ ਕ੍ਰਿਸ਼ਨ ਨਾਲ ਗੱਲਾਂ ਕਰਨ ਲਗੀਆਂ। ਚੰਦ੍ਰਮਾ ਵਰਗੇ ਮੁਖ ਵਾਲੀਆਂ, ਹਿਰਨ ਵਰਗੀਆਂ ਅੱਖਾਂ ਵਾਲੀਆਂ, ਜਿਨ੍ਹਾਂ (ਦੇ ਮੁਖ) ਦੀ ਅਨੰਤ ਅਤੇ ਅਪਾਰ ਚਮਕ ਸੂਰਜਾਂ ਜਿਹੀ ਹੈ, ਬ੍ਰਜ ਦੀਆਂ ਉਹ ਸਾਰੀਆਂ ਸੁੰਦਰ ਨਾਰੀਆਂ ਮਿਲ ਕੇ ਸ੍ਰੀ ਕ੍ਰਿਸ਼ਨ ਨਾਲ ਚਰਚਾ ਕਰਨ ਲਗੀਆਂ ਹਨ। ਉਨ੍ਹਾਂ ਨੇ ਘਰ ਦੀ ਸਾਰੀ ਲਾਜ ਛਡ ਦਿੱਤੀ ਹੈ ਅਤੇ ਮਹਾ ਰਸ ਦੇ ਚਸਕੇ ਲੈਣ ਲਗ ਗਈਆਂ ਹਨ।੫੦੬।

ਜਾਂ ਤਾਂ ਸ੍ਰੀ ਕ੍ਰਿਸ਼ਨ ਨੇ ਰਸ ਲੈਣ ਲਈ ਬਹੁਤ ਔਖ ਝਾਗ ਕੇ ਕੋਈ ਮੰਤ੍ਰ ਸਾਧਿਆ ਹੈ। ਜਾਂ ਕੋਈ ਵੱਡਾ ਜੰਤ੍ਰ (ਟੂਣਾ) ਕਰ ਕੇ ਇਨ੍ਹਾਂ ਨੂੰ ਆਪਣੇ ਮਨ ਵਿਚ ਬੰਨ੍ਹ ਲਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਜਾਂ ਕਿਸੇ ਤੰਤ੍ਰ ਨਾਲ ਇਨ੍ਹਾਂ ਦਾ ਵੱਡਾ ਧੰਧਾ ਬਣਾ ਦਿੱਤਾ ਹੈ। (ਇਸ ਤਰ੍ਹਾਂ) ਦੀਨ ਦਿਆਲ ਮਾਧੋ (ਸ੍ਰੀ ਕ੍ਰਿਸ਼ਨ) ਨੇ ਗੋਪੀਆਂ ਦਾ ਮਨ ਛਿਣ ਭਰ ਵਿਚ ਚੁਰਾ ਲਿਆ ਹੈ।੫੦੭।

*ਗੋਪੀਆਂ ਕਹਿਣ ਲਗੀਆਂ--*

*ਸਵੈਯਾ*

ਗੋਪੀਆਂ ਨੇ ਕ੍ਰਿਸ਼ਨ ਨੂੰ ਕਿਹਾ ਕਿ ਸਾਨੂੰ ਛਡ ਕੇ (ਤੁਸੀਂ) ਕਿਸ ਪਾਸੇ ਵਲ ਗਏ ਸੀ। ਸਾਡੇ ਨਾਲ ਬਹੁਤ ਪ੍ਰੇਮ ਵਧਾ ਕੇ (ਤੁਸੀਂ) ਜਮਨਾ ਦੇ ਕੰਢੇ ਪ੍ਰੇਮ ਰਸ ਦੀਆਂ ਖੇਡਾਂ ਖੇਡੀਆਂ ਸਨ। (ਕਵੀ) ਸ਼ਿਆਮ ਕਹਿੰਦੇ ਹਨ, (ਫਿਰ) ਇਸ ਤਰ੍ਹਾਂ ਛਡ ਕੇ ਚਲੇ ਗਏ ਜਿਵੇਂ (ਕੋਈ) ਮੁਸਾਫਰ ਰਸਤੇ ਵਿਚ (ਹੀ ਛਡ ਜਾਂਦਾ ਹੈ), ਤੁਸੀਂ (ਸਾਡੇ ਲਈ) ਕੋਈ ਨਵੇਂ ਨਹੀਂ ਸੀ। (ਗੋਪੀਆਂ ਦੇ) ਖਿੜੇ ਹੋਏ ਮੁਖ ਨੂੰ ਵੇਖ ਕੇ (ਰਸ ਚੂਸਣ ਲਈ) ਕਿਥੋਂ ਆ ਗਏ ਹੋ। (ਪਰ) ਆਪਣੀ ਵਾਰ ਤਾਂ ਭੌਰੇ ਬਣ ਕੇ (ਕਿਤੇ ਹੋਰ ਚਲੇ ਗਏ ਸੀ)।੫੦੮।

## ਹੁਣ ਚਾਲਾਕ ਪੁਰਸ਼ਾਂ ਦੇ ਭੇਦ ਦਾ ਕਥਨ

*ਸਵੈਯਾ*

ਇਕ ਪੁਰਸ਼ (ਉਹ ਹੈ) ਜੋ (ਪ੍ਰੇਮ) ਨ ਕਰਨ ਤੇ ਵੀ ਪ੍ਰੇਮ ਕਰਦਾ ਹੈ। ਇਕ (ਉਹ ਹੈ ਜੋ ਪ੍ਰੇਮ) ਕਰਨ ਤੇ ਕਰਦਾ ਹੈ ਅਤੇ ਇਕ (ਉਹ ਹੈ ਜੋ ਕਿਸੇ ਦੀ) ਕੀਤੀ ਹੋਈ (ਪ੍ਰੀਤੀ ਨੂੰ) ਜਾਣਦਾ ਹੈ (ਪਰ ਖ਼ੁਦ ਨਹੀਂ ਕਰਦਾ)। ਇਕ (ਉਹ ਹੈ) ਜੋ ਪ੍ਰੀਤ ਭੇਦ ਨਹੀਂ ਜਾਣਦਾ (ਅਤੇ ਜੋ ਉਸ ਨਾਲ) ਪ੍ਰੀਤ ਕਰਦਾ ਹੈ, ਉਸ ਨੂੰ ਵੈਰੀ ਮੰਨਦਾ ਹੈ। ਉਸ ਪੁਰਸ਼ ਨੂੰ ਜਗਤ ਵਿਚ ਮੂਰਖਾਂ ਵਿਚ ਗਿਣਨਾ ਚਾਹੀਦਾ ਹੈ, ਜੋ ਪੁਰਸ਼ ਰਤਾ ਜਿੰਨਾ ਵੀ ਪ੍ਰੀਤ ਨੂੰ ਨਹੀਂ ਪਛਾਣਦਾ। ਉਹ ਗੋਪੀਆਂ ਕ੍ਰਿਸ਼ਨ ਨਾਲ (ਪ੍ਰੇਮ) ਰਸ ਦੀ ਚਰਚਾ ਇਸ ਤਰ੍ਹਾਂ ਕਰਦੀਆਂ ਹਨ।੫੦੯।

*ਗੋਪੀ ਬਾਚ*

*ਸਵੈਯਾ*

ਗ੍ਵਾਰਿਨੀਆ ਇਹ ਭਾਤਿ ਕਹੈ ਕਰਿ ਨੇਹ ਕੋ ਅੰਤਿ ਦਗਾ ਕੋਊ ਦੈ ਹੈ।
ਦੋ ਜਨ ਛਾਡਿ ਪਰੋ ਹਰਿ ਗਯੋ ਜਨ ਜੋ ਛਲ ਸੋ ਤਿਹ ਕੋ ਹਰਿ ਲੈ ਹੈ।
ਜੋ ਬਟਹਾ ਜਨ ਘਾਵਤ ਹੈ ਕੋਊ ਜਾਤ ਚਲਿਯੋ ਪਿਖ ਕੈ ਮਧਿਮੈ ਹੈ।
ਪੈ ਖਿਝ ਕੈ ਅਤਿ ਹੀ ਗੁਪੀਆ ਇਹ ਭਾਤਿ ਕਹਿਯੋ ਤਿਨ ਕੀ ਸਮ ਏ ਹੈ। ੫੧੦।

ਜਬ ਹੀ ਇਹ ਗ੍ਵਾਰਿਨ ਬਾਤ ਕਹੀ ਤਬ ਹੀ ਤਿਨ ਕੇ ਸੰਗ ਕਾਨ੍ਹ ਹਸੈ।
ਜਿਹ ਨਾਮ ਕੇ ਲੇਤ ਜਰਾ ਮੁਖ ਤੇ ਤਜ ਕੈ ਗਨਕਾ ਸਭ ਪਾਪ ਨਸੇ।
ਨ ਜਪਿਯੋ ਜਿਹ ਜਾਪ ਸੋਊ ਉਜਰੇ ਜਿਹ ਜਾਪ ਜਪਿਯੋ ਸੋਊ ਧਾਮ ਬਸੇ।
ਤਿਨ ਗੋਪਿਨ ਸੋ ਇਹ ਭਾਤਿ ਕਹਿਯੋ ਹਮਹੂੰ ਅਤਿ ਹੀ ਰਸ ਬੀਚ ਫਸੇ। ੫੧੧।

ਕਹਿ ਕੈ ਇਹ ਬਾਤ ਹਸੇ ਹਰਿ ਜੂ ਉਠ ਕੈ ਜਮੁਨਾ ਜਲ ਬੀਚ ਤਰੇ।
ਛਿਨ ਏਕ ਲਗਿਯੋ ਨ ਤਬੈ ਤਿਹ ਕੋ ਲਖਿ ਕੈ ਜਮੁਨਾ ਕਹ ਪਾਰ ਪਰੇ।
ਲਖਿ ਕੈ ਜਲ ਕੋ ਸੰਗ ਗੋਪਿਨ ਕੇ ਭਗਵਾਨ ਮਹਾ ਉਪਹਾਸ ਕਰੇ।
ਬਹੁ ਹੋਰਨਿ ਤੈ ਅਰੁ ਬ੍ਯਾਹਨਿ ਤੈ ਕੁਰਮਾਤਨ ਤੈ ਅਤਿ ਸੋਊ ਖਰੇ। ੫੧੨।

*ਕਾਨ੍ਹ ਬਾਚ*

*ਸਵੈਯਾ*

ਰਜਨੀ ਪਰ ਗੀ ਤਬ ਹੀ ਭਗਵਾਨ ਕਹਿਯੋ ਹਸਿ ਕੈ ਹਮ ਰਾਸ ਕਰੈ।
ਸਸਿ ਰਾਜਤ ਹੈ ਸਿਤ ਗੋਪਿਨ ਕੇ ਮੁਖ ਸੁੰਦਰ ਸੇਤ ਹੀ ਹਾਰ ਡਰੈ।
ਹਿਤ ਸੋ ਬ੍ਰਿਜ ਭੂਮਿ ਬਿਖੈ ਸਭ ਹੀ ਰਸ ਖੇਲ ਕਰੈ ਕਰ ਡਾਰ ਗਰੈ।
ਤੁਮ ਕੋ ਜੋਊ ਸੋਕ ਬਢਿਯੋ ਬਿਛੁਰੇ ਹਮ ਸੋ ਮਿਲਿ ਕੈ ਅਬ ਸੋਕ ਹਰੈ। ੫੧੩।

ਐਹੋ ਤ੍ਰੀਯਾ ਕਹਿ ਸ੍ਰੀ ਜਦੁਬੀਰ ਸਭੈ ਤੁਮ ਰਾਸ ਕੋ ਖੇਲ ਕਰੋ।
ਗਹਿ ਕੈ ਕਰ ਸੋ ਕਰੁ ਮੰਡਲ ਕੈ ਨ ਕਛੂ ਮਨ ਭੀਤਰ ਲਾਜ ਧਰੋ।
ਹਮਹੂੰ ਤੁਮਰੇ ਸੰਗ ਰਾਸ ਕਰੈ ਨਚਿ ਹੈ ਨਚਿਯੋ ਨਹ ਨੈਕੁ ਡਰੋ।
ਸਭ ਹੀ ਮਨ ਬੀਚ ਅਸੋਕ ਕਰੋ ਅਤਿ ਹੀ ਮਨ ਸੋਕਨ ਕੋ ਸੁ ਹਰੋ। ੫੧੪।

ਤਿਨ ਸੋ ਭਗਵਾਨ ਕਹੀ ਫਿਰ ਯੋ ਸਜਨੀ ਹਮਰੀ ਬਿਨਤੀ ਸੁਨਿ ਲੀਜੈ।
ਆਨੰਦ ਬੀਚ ਕਰੋ ਮਨ ਕੇ ਜਿਹ ਤੇ ਹਮਰੇ ਤਨ ਕੋ ਮਨ ਜੀਜੈ।



*ਗੋਪੀਆਂ ਕਹਿਣ ਲਗੀਆਂ --*

*ਸਵੈਯਾ*

ਗੋਪੀਆਂ ਨੇ (ਕ੍ਰਿਸ਼ਨ ਨੂੰ) ਇਸ ਤਰ੍ਹਾਂ ਕਿਹਾ ਕਿ ਜੋ ਕੋਈ ਨੇਹੁੰ ਕਰ ਕੇ ਆਖਿਰ ਵਿਚ ਧੋਖਾ ਦੇ ਦੇਵੇ, (ਉਸ ਦੀ ਸਥਿਤੀ ਇਸ ਤਰ੍ਹਾਂ ਦੀ ਹੈ ਕਿ) ਦੋ ਜਣੇ (ਇਕੱਠੇ ਰਾਹੀ ਹਨ, ਪਰ ਇਕ) ਛਡ ਕੇ ਚਲਾ ਜਾਵੇ ਅਤੇ ਫਿਰ ਆ ਕੇ ਉਸ (ਦੇ ਸਾਮਾਨ ਨੂੰ ਵੀ) ਲੁਟ ਲਵੇ। ਜਿਵੇਂ ਰਾਹ ਵਿਚ (ਮੁਸਾਫਰਾਂ ਨੂੰ) ਮਾਰਨ ਵਾਲਾ ਰਾਹ ਜਾਂਦਿਆਂ ਨੂੰ ਮਾਰਦਾ ਹੈ, (ਉਸ ਨੂੰ ਵੀ ਉਪਰੋਕਤ ਠਗਾਂ ਵਿਚ ਹੀ) ਸਮਝਣਾ ਚਾਹੀਦਾ ਹੈ। ਫਿਰ ਗੋਪੀਆਂ ਨੇ ਬਹੁਤ ਖਿਝ ਕੇ ਇਸ ਤਰ੍ਹਾਂ ਕਿਹਾ ਕਿ (ਕਿ ਇਹ ਕ੍ਰਿਸ਼ਨ) ਵੀ ਉਨ੍ਹਾਂ ਵਰਗਾ ਹੈ।੫੧੦।

ਜਿਸ ਵੇਲੇ ਗੋਪੀਆਂ ਨੇ ਇਹ ਗੱਲ ਕਹੀ, ਉਸ ਵੇਲੇ ਕ੍ਰਿਸ਼ਨ ਉਨ੍ਹਾਂ ਨਾਲ ਹਸਣ ਲਗੇ। ਜਿਸ ਦੇ ਨਾਮ ਨੂੰ ਜ਼ਰਾ ਜਿੰਨਾ ਮੁਖ ਵਿਚੋਂ ਲੈਣ ਨਾਲ, ਗਨਿਕਾ ਨੂੰ ਸਾਰੇ ਪਾਪ ਛਡ ਕੇ ਨਸ ਗਏ। ਜਿਨ੍ਹਾਂ ਨੇ (ਉਸ ਦੇ ਨਾਮ ਦਾ) ਜਾਪ ਨਹੀਂ ਜਪਿਆ, ਉਹ ਉਜੜ ਗਏ ਅਤੇ ਜਿਨ੍ਹਾਂ ਨੇ ਜਾਪ ਜਪਿਆ, ਉਹ ਘਰ ਵਸਦੇ ਰਹੇ। ਉਸ (ਕ੍ਰਿਸ਼ਨ) ਨੇ ਗੋਪੀਆਂ ਨੂੰ ਇਸ ਤਰ੍ਹਾਂ ਕਿਹਾ ਕਿ ਮੈਂ (ਤੁਹਾਡੇ ਪ੍ਰੇਮ) ਰਸ ਵਿਚ ਬਹੁਤ ਅਧਿਕ ਫਸਿਆ ਹੋਇਆ ਹਾਂ।੫੧੧।

ਇਹ ਗੱਲ ਕਹਿ ਕੇ ਕ੍ਰਿਸ਼ਨ ਜੀ ਹਸ ਪਏ ਅਤੇ ਉਠ ਕੇ ਜਮਨਾ ਦੇ ਜਲ ਵਿਚ ਤਰਨ ਲਗੇ। ਤਦ ਉਨ੍ਹਾਂ ਨੂੰ ਇਕ ਛਿਣ ਵੀ ਨ ਲਗਿਆ ਅਤੇ ਉਹ ਜਮਨਾ ਨਦੀ ਨੂੰ (ਤਰ ਕੇ) ਪਾਰ ਲੰਘ ਗਏ। ਜਲ ਨੂੰ ਤਰਨ ਉਪਰੰਤ ਸ੍ਰੀ ਕ੍ਰਿਸ਼ਨ ਨੇ ਗੋਪੀਆਂ ਨਾਲ ਬਹੁਤ ਠੱਠਾ ਮਖ਼ੌਲ ਕੀਤਾ। (ਉਹ ਹਾਸਾ-ਮਖ਼ੌਲ) ਹੋਲੀਆਂ, ਵਿਆਹ ਅਤੇ ਕੁੜਮਾਚਾਰੀ ਦੇ ਹਾਸੇ ਨਾਲੋਂ ਵੀ ਅਧਿਕ ਸੁਖਾਵਾਂ ਸੀ।੫੧੨।

*ਕ੍ਰਿਸ਼ਨ ਕਹਿਣ ਲਗੇ --*

*ਸਵੈਯਾ*

(ਜਿਸ ਵੇਲੇ) ਰਾਤ ਪੈ ਗਈ, ਤਦ ਕ੍ਰਿਸ਼ਨ ਨੇ ਹਸ ਕੇ ਕਿਹਾ ਕਿ ਅਸੀਂ ਰਾਸ (ਦੀ ਖੇਡ) ਕਰੀਏ। ਸਫ਼ੈਦ ਚੰਦ੍ਰਮਾ ਸੋਭਦਾ ਹੈ, ਗੋਪੀਆਂ ਦੇ ਮੁਖ ਵੀ ਸੁੰਦਰ ਸਫ਼ੈਦ ਹਨ, (ਫਿਰ) ਸਫ਼ੈਦ (ਫੁਲਾਂ ਦੇ) ਹਾਰ ਵੀ ਪਾ ਲਈਏ। ਬ੍ਰਜ-ਭੂਮੀ ਵਿਚ ਸਾਰੇ ਪ੍ਰੇਮ ਪੂਰਵਕ ਗਲ-ਬਾਂਹਵਾਂ ਪਾ ਕੇ ਰਸ ਦੀ ਖੇਡ ਕਰੀਏ। ਮੇਰੇ ਵਿਛੋੜੇ ਕਰ ਕੇ ਜੋ ਤੁਹਾਡਾ ਸ਼ੋਕ ਵਧਿਆ ਸੀ, ਹੁਣ ਮਿਲ ਕੇ ਉਸ ਸ਼ੋਕ ਨੂੰ ਦੂਰ ਕਰ ਦੇਈਏ।੫੧੩।

ਸ੍ਰੀ ਕ੍ਰਿਸ਼ਨ ਨੇ ਕਿਹਾ -- ਹੇ ਕੁੜੀਓ! ਤੁਸੀਂ ਸਾਰੀਆਂ ਰਾਸ ਦੀ ਖੇਡ ਕਰੋ। (ਇਕ ਦੂਜੀ ਦੇ) ਹੱਥ ਨੂੰ ਹੱਥ ਨਾਲ ਪਕੜ ਕੇ ਗੋਲ ਘੇਰਾ (ਮੰਡਲ) ਬਣਾ ਲਵੋ ਅਤੇ ਮਨ ਵਿਚ ਕੋਈ ਸ਼ਰਮ ਨਾਹ ਰਖੋ। ਮੈਂ ਤੁਹਾਡੇ ਨਾਲ ਰਾਸ (ਦੀ ਖੇਡ) ਕਰਾਂਗਾ। ਮੈਂ ਨਚਾਂਗਾ, (ਤੁਸੀਂ ਵੀ) ਨਚਿਓ, (ਅਤੇ ਮਨ ਵਿਚ) ਬਿਲਕੁਲ ਨ ਡਰੋ। ਸਾਰੀਆਂ ਹੀ (ਆਪਣੇ) ਮਨ ਵਿਚ ਸੁਖ ਮਨਾਓ ਅਤੇ ਮਨ ਦੇ ਸਾਰਿਆਂ ਸੋਗਾਂ ਨੂੰ ਦੂਰ ਕਰ ਦਿਓ।੫੧੪।

ਸ੍ਰੀ ਕ੍ਰਿਸ਼ਨ ਨੇ ਫਿਰ ਉਨ੍ਹਾਂ ਨੂੰ ਇਸ ਤਰ੍ਹਾਂ ਕਿਹਾ--ਹੇ ਸਜਣੀਓ! ਮੇਰੀ (ਇਕ) ਬੇਨਤੀ ਸੁਣ ਲਵੋ। (ਆਪਣੇ) ਮਨ ਵਿਚ ਆਨੰਦ (ਪ੍ਰਾਪਤ) ਕਰੋ ਜਿਸ ਨਾਲ ਮੇਰਾ ਮਨ ਅਤੇ ਤਨ ਜੀ ਪਵੇ (ਅਰਥਾਤ ਤਾਜ਼ਾ ਹੋ ਜਾਵੇ)। ਜਿਸ (ਕੰਮ) ਨੂੰ ਕਰਨ ਨਾਲ ਮਿਤਰ

ਮਿਤਵਾ ਜਿਹ ਤੇ ਹਿਤ ਮਾਨਤ ਹੈ ਤਬ ਹੀ ਉਠ ਕੈ ਸੋਊ ਕਾਰਜ ਕੀਜੈ।
ਦੈ ਰਸ ਕੋ ਸਿਰਪਾਵ ਤਿਸੈ ਮਨ ਕੋ ਸਭ ਸੋਕ ਬਿਦਾ ਕਰਿ ਦੀਜੈ। ੫੧੫।

ਹਸਿ ਕੈ ਭਗਵਾਨ ਕਹੀ ਫਿਰਿ ਯੌ ਰਸ ਕੀ ਬਤੀਯਾ ਹਮ ਤੇ ਸੁਨ ਲਈਯੈ।
ਜਾ ਕੈ ਲੀਏ ਮਿਤਵਾ ਹਿਤ ਮਾਨਤ ਸੋ ਸੁਨ ਕੈ ਉਠਿ ਕਾਰਜ ਕਈਯੈ।
ਗੋਪਿਨ ਸਾਥ ਕ੍ਰਿਪਾ ਕਰਿ ਕੈ ਕਬਿ ਸ੍ਯਾਮ ਕਹਿਯੋ ਮੁਸਲੀਧਰ ਭਈਯੈ।
ਜਾ ਸੰਗ ਹੇਤ ਮਹਾ ਕਰੀਯੈ ਬਿਨੁ ਦਾਮਨ ਤਾ ਹੀ ਕੇ ਹਾਥਿ ਬਿਕਈਯੈ। ੫੧੬।

ਕਾਨਰ ਕੀ ਸੁਨ ਕੈ ਬਤੀਆ ਮਨ ਮੈ ਤਿਨ ਗ੍ਵਾਰਿਨ ਧੀਰ ਗਹਿਯੋ ਹੈ।
ਦੋਖ ਜਿਤੋ ਮਨ ਭੀਤਰ ਥੋ ਰਸ ਪਾਵਕ ਮੋ ਤ੍ਰਿਣ ਤੁਲਿ ਦਹਿਯੋ ਹੈ।
ਰਾਸ ਕਰਿਯੋ ਸਭ ਹੀ ਮਿਲਿ ਕੈ ਜਸੁਧਾ ਸੁਤ ਕੋ ਤਿਨ ਮਾਨਿ ਕਹਿਯੋ ਹੈ।
ਰੀਝ ਰਹੀ ਪ੍ਰਿਥਮੀ ਪ੍ਰਿਥਮੀ ਗਨ ਅਉ ਨਭ ਮੰਡਲ ਰੀਝ ਰਹਿਯੋ ਹੈ। ੫੧੭।

ਗਾਵਤ ਏਕ ਬਜਾਵਤ ਤਾਲ ਸਭੈ ਬ੍ਰਿਜ ਨਾਰਿ ਮਹਾ ਹਿਤ ਸੋ।
ਭਗਵਾਨ ਕੋ ਮਾਨਿ ਕਹਿਯੋ ਤਬ ਹੀ ਕਬਿ ਸ੍ਯਾਮ ਕਹੈ ਅਤਿ ਹੀ ਚਿਤ ਸੋ।
ਇਨ ਸੀਖ ਲਈ ਗਤਿ ਗਾਮਨ ਤੇ ਸੁਰ ਭਾਮਨ ਤੇ ਕਿ ਕਿਧੋ ਕਿਤ ਸੋ।
ਅਬ ਮੋਹਿ ਇਹੈ ਸਮਝਿਯੋ ਸੁ ਪਰੈ ਜਿਹ ਕਾਨ੍ਹ ਸਿਖੇ ਇਨ ਹੂੰ ਤਿਤ ਸੋ। ੫੧੮।

ਮੋਰ ਕੋ ਪੰਖ ਬਿਰਾਜਤ ਸੀਸ ਸੁ ਰਾਜਤ ਕੁੰਡਲ ਕਾਨਨ ਦੋਊ।
ਲਾਲ ਕੀ ਮਾਲ ਸੁ ਛਾਜਤ ਕੰਠਹਿ ਤਾ ਉਪਮਾ ਸਮ ਹੈ ਨਹਿ ਕੋਊ।
ਜੋ ਰਿਪੁ ਪੈ ਮਗ ਜਾਤ ਚਲਿਯੋ ਸੁਨਿ ਕੈ ਉਪਮਾ ਚਲਿ ਦੇਖਤ ਓਊ।
ਅਉਰ ਕੀ ਬਾਤ ਕਹਾ ਕਹੀਯੈ ਕਬਿ ਸ੍ਯਾਮ ਸੁਰਾਦਿਕ ਰੀਝਤ ਸੋਊ। ੫੧੯।

ਗੋਪਿਨ ਸੰਗ ਤਹਾ ਭਗਵਾਨ ਮਨੈ ਅਤਿ ਹੀ ਹਿਤ ਕੋ ਕਰ ਗਾਵੈ।
ਰੀਝ ਰਹੈ ਖਗ ਠਉਰ ਸਮੇਤ ਸੁ ਯਾ ਬਿਧਿ ਗ੍ਵਾਰਿਨ ਕਾਨ੍ਹ ਰਿਝਾਵੈ।
ਜਾ ਕਹੁ ਖੋਜਿ ਕਈ ਗਣ ਗੰਧ੍ਰਬ ਕਿੰਨਰ ਭੇਦ ਨ ਰੰਚਕ ਪਾਵੈ।
ਗਾਵਤ ਸੋ ਹਰਿ ਜੂ ਤਿਹ ਜਾ ਤਜ ਕੈ ਮ੍ਰਿਗਨੀ ਚਲਿ ਕੈ ਮ੍ਰਿਗ ਆਵੈ। ੫੨੦।

ਗਾਵਤ ਸਾਰੰਗ ਸੁਧ ਮਲਾਰ ਬਿਭਾਸ ਬਿਲਾਵਲ ਅਉ ਫੁਨਿ ਗਉਰੀ।
ਜਾ ਸੁਰ ਸ੍ਰੋਨਨ ਮੈ ਸੁਨ ਕੈ ਸੁਰ ਭਾਮਿਨ ਧਾਵਤ ਡਾਰਿ ਪਿਛਉਰੀ।
ਸੋ ਸੁਨ ਕੈ ਸਭ ਗ੍ਵਾਰਨਿਯਾ ਰਸ ਕੈ ਸੰਗ ਹੋਇ ਗਈ ਜਨੁ ਬਉਰੀ।
ਤਿਆਗ ਕੈ ਕਾਨਨ ਤਾ ਸੁਨ ਕੈ ਮ੍ਰਿਗ ਲੈ ਮ੍ਰਿਗਨੀ ਚਲਿ ਆਵਤ ਦਉਰੀ। ੫੨੧।



(ਆਪਣਾ) ਹਿਤ ਸਮਝਦਾ ਹੋਵੇ, ਉਸੇ ਵੇਲੇ ਉਠ ਕੇ ਉਹ ਕੰਮ ਕਰ ਲੈਣਾ ਚਾਹੀਦਾ ਹੈ। (ਆਪਣੇ ਮਿਤਰ ਨੂੰ ਪ੍ਰੇਮ) ਰਸ ਦਾ ਸਿਰੋਪਾਓ ਦੇ ਕੇ ਉਸ ਦੇ ਮਨ ਦੇ ਸਾਰੇ ਸੋਗ ਵਿਦਾ ਕਰ ਦੇਣੇ ਚਾਹੀਦੇ ਹਨ।੫੧੫।

ਸ੍ਰੀ ਕ੍ਰਿਸ਼ਨ ਨੇ ਹਸ ਕੇ ਫਿਰ ਇਸ ਤਰ੍ਹਾਂ ਕਿਹਾ ਕਿ (ਪ੍ਰੇਮ) ਰਸ ਦੀਆਂ ਗੱਲਾਂ ਮੇਰੇ ਕੋਲੋਂ ਸੁਣ ਲਵੋ। ਜਿਸ ਵਾਸਤੇ ਮਿਤਰ (ਆਪਣਾ) ਹਿਤ ਮੰਨਦਾ ਹੋਵੇ, ਉਹ (ਗੱਲ) ਸੁਣ ਕੇ ਅਤੇ ਉਠ ਕੇ ਕਾਰਜ ਕਰਨਾ ਚਾਹੀਦਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਗੋਪੀਆਂ ਨਾਲ ਕ੍ਰਿਪਾ ਪੂਰਵਕ ਸ੍ਰੀ ਕ੍ਰਿਸ਼ਨ ('ਮੁਸਲੀਧਰ ਭਈਆ') ਨੇ (ਇਹ ਗੱਲ) ਕੀਤੀ। ਜਿਸ ਨਾਲ ਬਹੁਤਾ ਪ੍ਰੇਮ ਕੀਤਾ ਜਾਏ, ਉਸ ਦੇ ਹੱਥ ਬਿਨਾ ਪੈਸੇ ਹੀ ਵਿਕ ਜਾਣਾ ਚਾਹੀਦਾ ਹੈ।੫੧੬।

ਸ੍ਰੀ ਕ੍ਰਿਸ਼ਨ ਦੀਆਂ ਗੱਲਾਂ ਸੁਣ ਕੇ ਉਨ੍ਹਾਂ ਗੋਪੀਆਂ ਨੇ ਮਨ ਵਿਚ ਧੀਰਜ ਧਾਰਨ ਕਰ ਲਿਆ। ਜਿਤਨੇ ਵੀ ਮਨ ਵਿਚ ਸੋਗ ਸਨ, (ਉਹ ਪ੍ਰੇਮ) ਰਸ ਦੀ ਅਗਨੀ ਵਿਚ ਕੱਖਾਂ ਵਾਂਗ ਸੜ ਗਏ ਹਨ। ਜਸੋਧਾ ਦੇ ਪੁੱਤਰ (ਸ੍ਰੀ ਕ੍ਰਿਸ਼ਨ) ਦਾ ਕਿਹਾ ਮੰਨ ਕੇ ਸਾਰੀਆਂ ਨੇ ਮਿਲ ਕੇ ਰਾਸ ਕੀਤੀ ਹੈ। (ਉਸ ਰਾਸ ਨੂੰ ਵੇਖ ਕੇ) ਪ੍ਰਿਥਵੀ ਪ੍ਰਸੰਨ ਹੋ ਰਹੀ ਹੈ, ਪ੍ਰਿਥਵੀ (ਉਤੇ ਰਹਿਣ ਵਾਲੇ) ਅਤੇ ਆਕਾਸ਼ ਮੰਡਲ (ਵਿਚ ਰਹਿਣ ਵਾਲੇ) ਖ਼ੁਸ਼ ਹੋ ਰਹੇ ਹਨ।੫੧੭।

ਬ੍ਰਜ ਦੀਆਂ ਸਾਰੀਆਂ ਨਾਰੀਆਂ ਅਤਿ ਅਧਿਕ ਪ੍ਰੇਮ ਨਾਲ ਗਾਉਂਦੀਆਂ ਅਤੇ ਤਾੜੀਆਂ ਵਜਾਉਂਦੀਆਂ ਹਨ। ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾਂ ਨੇ ਤਦੋਂ ਹੀ ਦਿਲੀ ਇੱਛਾ ਨਾਲ ਸ੍ਰੀ ਕ੍ਰਿਸ਼ਨ ਦੇ ਕਹੇ ਨੂੰ ਮੰਨ ਲਿਆ। ਇਨ੍ਹਾਂ ਨੇ (ਸਹੀ ਤੋਰ) ਤੋਰਨ ਵਾਲੀਆਂ ਤੋਂ ਚਲਣ ਸਦਾ ਤਰੀਕਾ ਸਿਖ ਲਿਆ ਹੈ, ਜਾਂ ਦੇਵਤਿਆਂ ਦੀਆਂ ਨਾਰੀਆਂ ਤੋਂ ਜਾਂ ਕਿਤੇ ਹੋਰੋਂ (ਸਿਖਿਆ ਹੈ)। ਮੈਨੂੰ ਹੁਣ ਇਹ ਸਮਝ ਆਉਂਦੀ ਹੈ ਕਿ ਜਿਥੋਂ ਕ੍ਰਿਸ਼ਨ (ਇਹ) ਸਿਖਿਆ ਹੈ, ਇਨ੍ਹਾਂ ਨੇ ਵੀ ਉਥੋਂ ਹੀ (ਸਿਖਿਆ ਹੈ)।੫੧੮।

(ਸ੍ਰੀ ਕ੍ਰਿਸ਼ਨ ਦੇ) ਸਿਰ ਉਤੇ ਮੋਰ ਦੇ ਖੰਭਾਂ (ਦਾ ਮੁਕਟ) ਸ਼ੋਭਦਾ ਹੈ ਅਤੇ ਦੋਹਾਂ ਕੰਨਾਂ ਵਿਚ ਕੁੰਡਲ ਸ਼ੁਭਾਇਮਾਨ ਹਨ। ਉਸ ਦੇ ਗਲੇ ਵਿਚ ਲਾਲਾਂ ਦੀ ਮਾਲਾ ਸ਼ੋਭਾ ਪਾ ਰਹੀ ਹੈ, ਜਿਸ ਦੀ ਸਿਫ਼ਤ ਵਰਗੀ ਹੋਰ ਕੋਈ (ਚੀਜ਼) ਨਹੀਂ ਹੈ। ਜੋ (ਕੋਈ) ਵੈਰੀ ਰਸਤੇ ਵਿਚ ਜਾ ਰਿਹਾ ਹੋਵੇ, (ਉਹ ਵੀ) ਉਪਮਾ ਸੁਣ ਕੇ ਉਸ ਨੂੰ ਵੇਖਣ ਲਈ ਚਲ ਕੇ ਜਾਂਦਾ ਹੈ। ਕਵੀ ਸ਼ਿਆਮ (ਕਹਿੰਦੇ ਹਨ), ਹੋਰਾਂ ਦੀ ਗੱਲ ਤਾਂ ਕੀ ਕਰੀਏ, ਦੇਵਤੇ ਆਦਿ ਵੀ ਉਸ ਨੂੰ ਵੇਖ ਕੇ ਰੀਝ ਰਹੇ ਹਨ।੫੧੯।

ਉਥੇ ਗੋਪੀਆਂ ਨਾਲ ਰਲ ਕੇ ਅਤੇ ਮਨ ਵਿਚ ਬਹੁਤ ਪ੍ਰੇਮ ਕਰ ਕੇ ਸ੍ਰੀ ਕ੍ਰਿਸ਼ਨ ਗਾਉਂਦੇ ਹਨ। ਪੰਛੀਆਂ ਸਮੇਤ ਉਸ ਜਗ੍ਹਾ ਦੇ ਰਹਿਣ ਵਾਲੇ ਖ਼ੁਸ਼ ਹੋ ਰਹੇ ਹਨ, ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਗੋਪੀਆਂ ਨੂੰ ਰਿਝਾ ਰਹੇ ਹਨ। ਜਿਸ ਨੂੰ ਕਿਤਨੇ ਹੀ ਗਣ, ਗੰਧਰਬ ਅਤੇ ਕਿੰਨਰ ਖੋਜ ਰਹੇ ਹਨ, ਪਰ (ਉਸ ਦਾ) ਬਿਲਕੁਲ ਭੇਦ ਨਹੀਂ ਪਾ ਰਹੇ। ਉਹ ਕ੍ਰਿਸ਼ਨ ਜੀ ਉਥੇ ਗਾਉਂਦੇ ਹਨ, (ਉਸ ਮਨਮੋਹਕ ਸੁਰ ਨੂੰ ਸੁਣ ਕੇ) ਹਿਰਨੀਆਂ ਨੂੰ ਛਡ ਕੇ ਹਿਰਨ ਚਲੇ ਆ ਰਹੇ ਹਨ।੫੨੦।

(ਸ੍ਰੀ ਕ੍ਰਿਸ਼ਨ) ਸਾਰੰਗ, ਸ਼ੁੱਧ ਮਲ੍ਹਾਰ, ਬਿਭਾਸ, ਬਿਲਾਵਲ ਅਤੇ ਫਿਰ ਗਉੜੀ (ਆਦਿ ਰਾਗਾਂ ਨੂੰ) ਗਾਉਂਦੇ ਹਨ। ਉਸ ਦੀ ਸੁਰ ਨੂੰ ਕੰਨਾਂ ਨਾਲ ਸੁਣ ਕੇ ਦੇਵਤਿਆਂ ਦੀਆਂ ਇਸਤਰੀਆਂ (ਸਿਰਾਂ ਦੀਆਂ) ਚੁੰਨੀਆਂ ਨੂੰ ਸੁਟ ਕੇ ਭਜੀਆਂ ਆ ਰਹੀਆਂ ਹਨ। ਉਸ (ਸੁਰ) ਨੂੰ ਸੁਣ ਕੇ (ਪ੍ਰੇਮ) ਰਸ ਨਾਲ ਸਾਰੀਆਂ ਗੋਪੀਆਂ ਬੌਰੀਆਂ ਹੋ ਗਈਆਂ ਹਨ। ਉਸ (ਸੁਰ) ਨੂੰ ਸੁਣ ਕੇ ਹਿਰਨ ਵੀ ਹਿਰਨੀਆਂ ਨੂੰ ਲੈ ਕੇ, ਜੰਗਲ ਛਡ ਕੇ ਭਜੀ ਆ ਰਹੇ ਹਨ। ੫੨੧।

ਏਕ ਨਚੈ ਇਕ ਗਾਵਤ ਗੀਤ ਬਜਾਵਤ ਤਾਲ ਦਿਖਾਵਤ ਭਾਵਨ।
ਰਾਸ ਬਿਖੈ ਅਤਿ ਹੀ ਰਸ ਸੋ ਸੁ ਰਿਝਾਵਨ ਕਾਜ ਸਭੈ ਮਨ ਭਾਵਨਿ।
ਚਾਦਨੀ ਸੁੰਦਰ ਰਾਤਿ ਬਿਖੈ ਕਬਿ ਸ੍ਯਾਮ ਕਹੈ ਸੁ ਬਿਖੈ ਰੁਤ ਸਾਵਨ।
ਗ੍ਵਾਰਨਿਯਾ ਤਜਿ ਕੈ ਪੁਰ ਕੋ ਮਿਲਿ ਖੇਲਿ ਕਰੈ ਰਸ ਨੀਕਨਿ ਠਾਵਨ। ੫੨੨।

ਸੁੰਦਰ ਠਉਰ ਬਿਖੈ ਕਬਿ ਸ੍ਯਾਮ ਕਹੈ ਮਿਲਿ ਗ੍ਵਾਰਿਨ ਖੇਲ ਕਰਿਯੋ ਹੈ।
ਮਾਨਹੁ ਆਪ ਹੀ ਤੇ ਬ੍ਰਹਮਾ ਸੁਰ ਮੰਡਲ ਸੁਧਿ ਬਨਾਇ ਧਰਿਯੋ ਹੈ।
ਜਾ ਪਿਖ ਕੇ ਖਗ ਰੀਝ ਰਹੈ ਮ੍ਰਿਗ ਤਿਆਗ ਤਿਸੈ ਨਹੀ ਚਾਰੋ ਚਰਿਯੋ ਹੈ।
ਅਉਰ ਕੀ ਬਾਤ ਕਹਾ ਕਹੀਯੇ ਜਿਹ ਕੇ ਪਿਖਏ ਭਗਵਾਨ ਛਰਿਯੋ ਹੈ। ੫੨੩।

ਇਤ ਤੇ ਨੰਦਲਾਲ ਸਖਾ ਲੀਏ ਸੰਗਿ ਉਤੈ ਫੁਨਿ ਗ੍ਵਾਰਿਨ ਜੂਥ ਸਬੈ।
ਬਹਸਾ ਬਹਸੀ ਤਹ ਹੋਨ ਲਗੀ ਰਸ ਬਾਤਨ ਸੋ ਕਬਿ ਸ੍ਯਾਮ ਤਬੈ।
ਜਿਹ ਕੋ ਬ੍ਰਹਮਾ ਨਹੀ ਅੰਤ ਲਖੈ ਨਹ ਨਾਰਦ ਪਾਵਤ ਜਾਹਿ ਛਬੈ।
ਮ੍ਰਿਗ ਜਿਉ ਮ੍ਰਿਗਨੀ ਮਹਿ ਰਾਜਤ ਹੈ ਹਰਿ ਤਿਉ ਗਨ ਗ੍ਵਾਰਿਨ ਬੀਚ ਫਬੈ। ੫੨੪।

ਨੰਦ ਲਾਲ ਲਲਾ ਇਤ ਗਾਵਤ ਹੈ ਉਤ ਤੇ ਸਭ ਗ੍ਵਾਰਨਿਯਾ ਮਿਲਿ ਗਾਵੈ।
ਫਾਗੁਨ ਕੀ ਰੁਤਿ ਊਪਰਿ ਆਬਨ ਮਾਨਹੁ ਕੋਕਿਲਕਾ ਕੁਕਹਾਵੈ।
ਤੀਰ ਨਦੀ ਸੋਊ ਗਾਵਤ ਗੀਤ ਜੋਊ ਉਨ ਕੇ ਮਨ ਭੀਤਰ ਭਾਵੈ।
ਨੈਨ ਨਛਤ੍ਰ ਪਸਾਰਿ ਪਿਖੈ ਸੁਰ ਦੇਵ ਬਧੂ ਮਿਲਿ ਦੇਖਨਿ ਆਵੈ। ੫੨੫।

ਮੰਡਲ ਰਾਸ ਬਚਿਤ੍ਰ ਮਹਾ ਸਮ ਜੇ ਹਰਿ ਕੀ ਭਗਵਾਨ ਰਚਿਯੋ ਹੈ।
ਤਾਹੀ ਕੇ ਬੀਚ ਕਹੈ ਕਬਿ ਇਉ ਰਸ ਕੰਚਨ ਕੀ ਸਮਤੁਲਿ ਮਚਿਯੋ ਹੈ।
ਤਾ ਸੀ ਬਨਾਇਬੇ ਕੋ ਬ੍ਰਹਮਾ ਨ ਬਨੀ ਕਰਿ ਕੈ ਜੁਗ ਕੋਟਿ ਪਚਿਯੋ ਹੈ।
ਕੰਚਨ ਕੇ ਤਨਿ ਗੋਪਨਿ ਕੋ ਤਿਹ ਮਧਿ ਮਨੀ ਮਨ ਤੁਲਿ ਗਚਿਯੋ ਹੈ। ੫੨੬।

ਜਲ ਮੈ ਸਫਰੀ ਜਿਮ ਕੇਲ ਕਰੈ ਤਿਮ ਗ੍ਵਾਰਨਿਯਾ ਹਰਿ ਕੇ ਸੰਗਿ ਡੋਲੈ।
ਜਿਉ ਜਨ ਫਾਗ ਕੋ ਖੇਲਤ ਹੈ ਤਿਹ ਭਾਤਿ ਹੀ ਕਾਨ੍ਹ ਕੇ ਸਾਥ ਕਲੋਲੈ।
ਕੋਕਿਲਕਾ ਜਿਮ ਬੋਲਤ ਹੈ ਤਿਮ ਗਾਵਤ ਤਾ ਕੀ ਬਰਾਬਰ ਬੋਲੈ।
ਸ੍ਯਾਮ ਕਹੈ ਸਭ ਗ੍ਵਾਰਨਿਯਾ ਇਹ ਭਾਤਨ ਸੋ ਰਸ ਕਾਨ੍ਹਿ ਨਿਚੋਲੈ। ੫੨੭।

ਰਸ ਕੀ ਚਰਚਾ ਤਿਨ ਸੋ ਭਗਵਾਨ ਕਰੀ ਹਿਤ ਸੋ ਨ ਕਛੂ ਕਮ ਕੈ।
ਇਹ ਭਾਤਿ ਕਹਿਯੋ ਕਬਿ ਸ੍ਯਾਮ ਕਹੈ ਤੁਮਰੇ ਮਾਹਿ ਖੇਲ ਬਨਿਓ ਹਮ ਕੈ।



(ਕੋਈ) ਇਕ ਗੋਪੀ ਨਚਦੀ ਹੈ, ਇਕ ਗੀਤ ਗਾਉਂਦੀ ਹੈ ਅਤੇ ਇਕ ਤਾੜੀ ਮਾਰ ਕੇ ਹਾਵ-ਭਾਵ ਵਿਖਾਉਂਦੀ ਹੈ। ਰਾਸ ਵਿਚ ਅਤਿ ਅਧਿਕ (ਪ੍ਰੇਮ) ਰਸ ਨਾਲ ਸਾਰੀਆਂ ਕ੍ਰਿਸ਼ਨ ('ਮਨ ਭਾਵਨ') ਨੂੰ ਖ਼ੁਸ਼ ਕਰਨ (ਵਿਚ ਲਗੀਆਂ ਹਨ)। ਕਵੀ ਸ਼ਿਆਮ ਕਹਿੰਦੇ ਹਨ, ਸਾਵਨ ਦੀ ਰੁਤ ਦੀ ਸੁੰਦਰ ਚਾਂਦਨੀ ਰਾਤ ਵਿਚ ਗੋਪੀਆਂ ਨਗਰ ਨੂੰ ਛਡ ਕੇ ਅਤੇ (ਆਪਸ ਵਿਚ) ਮਿਲ ਕੇ ਉਸ ਸੁੰਦਰ ਸਥਾਨ ਉਤੇ (ਪ੍ਰੇਮ) ਰਸ ਦੀ ਖੇਡ ਖੇਡਦੀਆਂ ਹਨ।੫੨੨।

ਕਵੀ ਸ਼ਿਆਮ ਕਹਿੰਦੇ ਹਨ, (ਉਸ) ਸੁੰਦਰ ਸਥਾਨ ਵਿਚ ਸਾਰੀਆਂ ਗੋਪੀਆਂ ਨੇ ਮਿਲ ਕੇ ਖੇਡ ਖੇਡੀ ਹੈ। (ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ) ਮਾਨੋ ਬ੍ਰਹਮਾ ਨੇ ਖ਼ੁਦ ਦੇਵ-ਮੰਡਲ ਚੰਗੀ ਤਰ੍ਹਾਂ ਬਣਾ ਕੇ ਧਰਿਆ ਹੈ। ਜਿਸ ਨੂੰ ਵੇਖ ਕੇ ਪੰਛੀ ਪ੍ਰਸੰਨ ਹੋ ਰਹੇ ਹਨ ਅਤੇ ਹਿਰਨਾਂ ਨੇ(ਚਾਰੇ ਨੂੰ) ਤਿਆਗ ਕੇ ਫਿਰ ਉਸ ਨੂੰ ਨਹੀਂ ਚਰਿਆ ਹੈ। ਹੋਰਾਂ ਦੀ ਗੱਲ ਕੀ ਕਰੀਏ, ਜਿਸ (ਰਾਸ) ਨੂੰ ਵੇਖ ਕੇ (ਖ਼ੁਦ) ਕ੍ਰਿਸ਼ਨ ਵੀ ਛਲਿਆ ਗਿਆ ਹੈ।੫੨੩।

ਇਧਰੋਂ ਕ੍ਰਿਸ਼ਨ ਆਪਣੇ ਮਿਤਰਾਂ ਨੂੰ (ਆਪਣੇ) ਨਾਲ (ਲੈ ਕੇ ਆ ਗਏ) ਅਤੇ ਉਧਰੋਂ ਸਾਰੀਆਂ ਗੋਪੀਆਂ ਦੀ ਟੋਲੀ (ਬਾਹਰ ਨੂੰ ਨਿਕਲ ਆਈ)। ਕਵੀ ਸ਼ਿਆਮ (ਕਹਿੰਦੇ ਹਨ), ਤਦ ਉਥੇ (ਪ੍ਰੇਮ) ਰਸ ਦੀਆਂ (ਆਪਸੀ) ਗੱਲਾਂ ਹੋਣ ਲਗੀਆਂ। ਜਿਸ ਦਾ ਅੰਤ ਬ੍ਰਹਮਾ ਨਹੀਂ ਜਾਣ ਸਕਿਆ ਅਤੇ ਜਿਸ ਦੀ ਛਬੀ ਨਾਰਦ ਨਹੀਂ ਪਾ ਸਕਿਆ, (ਉਹ) ਸ੍ਰੀ ਕ੍ਰਿਸ਼ਨ ਗੋਪੀਆਂ ਦੀ ਟੋਲੀ ਵਿਚ ਉਸ ਤਰ੍ਹਾਂ ਫਬ ਰਿਹਾ ਹੈ ਜਿਵੇਂ ਹਿਰਨੀਆਂ ਵਿਚ ਹਿਰਨ ਸ਼ੋਭਦਾ ਹੈ।੫੨੪।

ਇਧਰੋਂ ਸ੍ਰੀ ਕ੍ਰਿਸ਼ਨ (ਸਾਥੀਆਂ ਨਾਲ ਮਿਲ ਕੇ) ਗਾਉਂਦੇ ਹਨ ਅਤੇ ਉਧਰੋਂ ਸਾਰੀਆਂ ਗੋਪੀਆਂ ਮਿਲ ਕੇ ਗਾਉਂਦੀਆਂ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਫਗਣ ਦੀ ਰੁਤ ਵਿਚ ਅੰਬਾਂ ਦੇ ਬ੍ਰਿਛਾਂ ਉਤੇ ਕੋਇਲ ਕੂਕ ਰਹੀ ਹੋਵੇ। ਨਦੀ ਦੇ ਕੰਢੇ ਉਹੀ ਗੀਤ ਗਾਉਂਦੇ ਹਨ, ਜੋ ਉਨ੍ਹਾਂ ਦੇ ਮਨ ਨੂੰ ਚੰਗੇ ਲਗਦੇ ਹਨ। ਤਾਰੇ ਅਤੇ ਦੇਵਤੇ ਅੱਖਾਂ ਪਸਾਰ ਕੇ ਵੇਖਦੇ ਹਨ ਅਤੇ ਦੇਵਤਿਆਂ ਦੀਆਂ ਨਾਰੀਆਂ ਵੀ ਇਕੱਠੀਆਂ ਹੋ ਕੇ ਵੇਖਣ ਲਈ ਆਉਂਦੀਆਂ ਹਨ।੫੨੫।

ਵਿਸ਼ਨੂ ਦੇ ਸਮਾਨ ਸ੍ਰੀ ਕ੍ਰਿਸ਼ਨ ਨੇ ਬਹੁਤ ਹੀ ਵੱਡਾ 'ਰਾਸ-ਮੰਡਲ' ਰਚਿਆ ਹੈ। ਕਵੀ (ਕਹਿੰਦੇ ਹਨ), ਉਸ (ਮੰਡਲ) ਵਿਚ ਸੋਨੇ ਦੇ ਤੁਲ (ਪ੍ਰੇਮ) ਰਸ ਮਚਿਆ ਹੋਇਆ ਹੈ। ਉਸ ਵਰਗੀ ਬਨਾਵਟ ਬ੍ਰਹਮਾ ਤੋਂ ਨ ਬਣ ਸਕੀ, (ਭਾਵੇਂ) ਉਹ ਕਰੋੜਾਂ ਵਰ੍ਹੇ (ਯਤਨ ਕਰ ਕੇ) ਥਕ ਗਿਆ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਗੋਪੀਆਂ ਦੇ ਸੋਨੇ ਵਰਗੇ ਸ਼ਰੀਰਾਂ ਵਿਚਲੇ ਮਨਾਂ ਵਿਚ (ਸ੍ਰੀ ਕ੍ਰਿਸ਼ਨ) ਮਣੀ ਵਾਂਗ ਜੜ੍ਹਿਆ ਹੋਇਆ ਹੈ।੫੨੬।

ਜਿਸ ਤਰ੍ਹਾਂ ਮੱਛੀ ਜਲ ਵਿਚ ਕੇਲ ਕਰਦੀ ਹੈ, ਉਸੇ ਤਰ੍ਹਾਂ ਗੋਪੀਆਂ ਸ੍ਰੀ ਕ੍ਰਿਸ਼ਨ ਨਾਲ ਡੋਲਦੀਆਂ ਫਿਰਦੀਆਂ ਹਨ। ਜਿਵੇਂ ਲੋਕੀਂ ਹੋਲੀ ਖੇਡਦੇ ਹਨ, ਉਸੇ ਤਰ੍ਹਾਂ (ਗੋਪੀਆਂ) ਕ੍ਰਿਸ਼ਨ ਨਾਲ ਕਲੋਲ ਕਰਦੀਆਂ ਹਨ। ਜਿਵੇਂ ਕੋਇਲਾਂ ਬੋਲਦੀਆਂ ਹਨ, ਉਸੇ ਤਰ੍ਹਾਂ ਬੋਲਦੀਆਂ ਹੋਈਆਂ (ਗੋਪੀਆਂ) ਗੀਤ ਗਾਉਂਦੀਆਂ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਇਸ ਤਰ੍ਹਾਂ ਸਾਰੀਆਂ ਗੋਪੀਆਂ ਸ੍ਰੀ ਕ੍ਰਿਸ਼ਨ ਦਾ (ਪ੍ਰੇਮ) ਰਸ ਨਿਚੋੜਦੀਆਂ ਹਨ (ਅਰਥਾਤ ਮਾਣਦੀਆਂ ਹਨ)।੫੨੭।

ਸ੍ਰੀ ਕ੍ਰਿਸ਼ਨ ਨੇ ਉਨ੍ਹਾਂ ਨਾਲ (ਪ੍ਰੇਮ) ਰਸ ਦੀ ਚਰਚਾ ਕੀਤੀ ਹੈ, ਉਹ ਪ੍ਰੇਮ ਕੁਝ ਘਟ ਨਹੀਂ ਹੈ। ਕਵੀ ਸ਼ਿਆਮ ਕਹਿੰਦੇ ਹਨ, (ਕ੍ਰਿਸ਼ਨ ਨੇ ਗੋਪੀਆਂ ਨੂੰ ਕਿਹਾ --) ਤੁਹਾਡੇ ਨਾਲ

ਕਹਿ ਕੈ ਇਹ ਬਾਤ ਦੀਯੋ ਹਸਿ ਕੈ ਸੁ ਪ੍ਰਭਾ ਸੁਭ ਦੰਤਨ ਯੌ ਦਮਕੈ।
ਜਨੁ ਦਿਉਸ ਭਲੇ ਰੁਤਿ ਸਾਵਨ ਕੀ ਅਤਿ ਅਭ੍ਰਨ ਮੈ ਚਪਲਾ ਚਮਕੈ। ੫੨੮।

ਐਹੋ ਲਲਾ ਨੰਦ ਲਾਲ ਕਹੈ ਸਭ ਗ੍ਵਾਰਨਿਯਾ ਅਤਿ ਮੈਨ ਭਰੀ।
ਹਮਰੇ ਸੰਗ ਆਵਹੁ ਖੇਲ ਕਰੋ ਨ ਕਛੂ ਮਨ ਭੀਤਰ ਸੰਕ ਕਰੀ।
ਨੈਨ ਨਚਾਇ ਕਛੂ ਮੁਸਕਾਇ ਕੈ ਭਉਹ ਦੁਊ ਕਰਿ ਟੇਢਿ ਧਰੀ।
ਮਨ ਯੌ ਉਪਜੀ ਉਪਮਾ ਰਸ ਕੀ ਮਨੋ ਕਾਨ੍ਹ ਕੇ ਕੰਠਹਿ ਫਾਸਿ ਡਰੀ। ੫੨੯।

ਖੇਲਤ ਗ੍ਵਾਰਿਨ ਮਧਿ ਸੋਊ ਕਬਿ ਸ੍ਯਾਮ ਕਹੈ ਹਰਿ ਜੂ ਛਬਿ ਵਾਰੋ।
ਖੇਲਤ ਹੈ ਸੋਊ ਮੈਨ ਭਰੀ ਇਨ ਹੂੰ ਪਰ ਮਾਨਹੁ ਚੇਟਕ ਡਾਰੋ।
ਤੀਰ ਨਦੀ ਬ੍ਰਿਜ ਭੂਮਿ ਬਿਖੈ ਅਤਿ ਹੋਤ ਹੈ ਸੁੰਦਰ ਭਾਤਿ ਅਖਾਰੋ।
ਰੀਝ ਰਹੈ ਪ੍ਰਿਥਮੀ ਕੇ ਸਭੈ ਜਨ ਰੀਝ ਰਹਿਯੋ ਸੁਰ ਮੰਡਲ ਸਾਰੋ। ੫੩੦।

ਗਾਵਤ ਏਕ ਨਚੈ ਇਕ ਗ੍ਵਾਰਨਿ ਤਾਰਿਨ ਕਿੰਕਨ ਕੀ ਧੁਨਿ ਬਾਜੈ।
ਜਿਉ ਮ੍ਰਿਗ ਰਾਜਤ ਬੀਚ ਮ੍ਰਿਗੀ ਹਰਿ ਤਿਉ ਗਨ ਗ੍ਵਾਰਿਨ ਬੀਚ ਬਿਰਾਜੈ।
ਨਾਚਤ ਸੋਊ ਮਹਾ ਹਿਤ ਸੋ ਕਬਿ ਸ੍ਯਾਮ ਪ੍ਰਭਾ ਤਿਨ ਕੀ ਇਮ ਛਾਜੈ।
ਗਾਇਬ ਪੇਖਿ ਰਿਸੈ ਗਨ ਗੰਧ੍ਰਬ ਨਾਚਬ ਦੇਖਿ ਬਧੂ ਸੁਰ ਲਾਜੈ। ੫੩੧।

ਰਸ ਕਾਰਨ ਕੋ ਭਗਵਾਨ ਤਹਾ ਕਬਿ ਸ੍ਯਾਮ ਕਹੈ ਰਸ ਖੇਲ ਕਰਿਯੋ।
ਮਨ ਯੌ ਉਪਜੀ ਉਪਮਾ ਹਰਿ ਜੂ ਇਨ ਪੈ ਜਨੁ ਚੇਟਕ ਮੰਤ੍ਰ ਡਰਿਯੋ।
ਪਿਖ ਕੈ ਜਿਹ ਕੋ ਸੁਰ ਅਛ੍ਰਨ ਕੇ ਗਿਰਿ ਬੀਚ ਲਜਾਇ ਬਧੈ ਸੁ ਧਰਿਯੋ।
ਗੁਪੀਆ ਸੰਗਿ ਕਾਨ੍ਹ ਕੇ ਡੋਲਤ ਹੈ ਇਨ ਕੋ ਮਨੂਆ ਜਬ ਕਾਨ੍ਹ ਹਰਿਯੋ। ੫੩੨।

ਸ੍ਯਾਮ ਕਹੈ ਸਭ ਹੀ ਗੁਪੀਆ ਹਰਿ ਕੇ ਸੰਗਿ ਡੋਲਤ ਹੈ ਸਭ ਹੂਈਆ।
ਗਾਵਤ ਏਕ ਫਿਰੈ ਇਕ ਨਾਚਤ ਏਕ ਫਿਰੈ ਰਸ ਰੰਗ ਅਕੂਈਆ।
ਏਕ ਕਹੈ ਭਗਵਾਨ ਹਰੀ ਇਕ ਲੈ ਹਰਿ ਨਾਮੁ ਪਰੈ ਗਿਰਿ ਭੂਈਆ।
ਯੌ ਉਪਜੀ ਉਪਮਾ ਪਿਖਿ ਚੁੰਮਕ ਲਾਗੀ ਫਿਰੈ ਤਿਹ ਕੇ ਸੰਗ ਸੂਈਆ। ੫੩੩।



ਮੇਰੀ ਖੇਡ ਖ਼ੂਬ ਫਬੀ ਹੈ (ਅਰਥਾਤ ਜਮੀ ਹੈ)। ਇਹ ਗੱਲ ਕਹਿ ਕੇ (ਸ੍ਰੀ ਕ੍ਰਿਸ਼ਨ) ਹਸਣ ਲਗ ਪਏ (ਤਾਂ) ਦੰਦਾਂ ਦੀ ਸੁੰਦਰ ਸ਼ੋਭਾ ਇੰਜ ਚਮਕਣ ਲਗੀ, ਮਾਨੋ ਸਾਵਨ ਦੀ ਰੁਤ ਦੇ ਚੰਗੇ ਦਿਨਾਂ ਵਿਚ ਕਾਲੇ ਬਦਲਾਂ ਵਿਚ ਬਿਜਲੀ ਚਮਕ ਰਹੀ ਹੋਵੇ।੫੨੮।

ਕਾਮ (ਦੀ ਭਾਵਨਾ) ਨਾਲ ਬਹੁਤ ਭਰੀਆਂ ਹੋਈਆਂ ਗੋਪੀਆਂ ਕਹਿਣ ਲਗੀਆਂ– ਓਇ ਨੰਦ ਲਾਲ! ਆਓ ਅਤੇ ਸਾਡੇ ਨਾਲ ਕੇਲ ਕਰੋ ਅਤੇ ਮਨ ਵਿਚ ਕਿਸੇ ਪ੍ਰਕਾਰ ਦਾ ਕੁਝ ਸ਼ੰਕਾ ਨ ਕਰੋ। ਨੈਣਾਂ ਨੂੰ ਮਟਕਾ ਕੇ ਅਤੇ ਕੁਝ ਮੁਸਕਰਾ ਕੇ ਅਤੇ ਦੋਹਾਂ ਭੌਆਂ ਨੂੰ ਟੇਢਾ ਕਰ ਕੇ (ਕ੍ਰਿਸ਼ਨ ਵਲ ਇੰਜ ਵੇਖਿਆ ਜਿਸ ਦੀ ਉਪਮਾ ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਪੈਦਾ ਹੋਈ ਮਾਨੋ (ਗੋਪੀਆਂ ਨੇ) ਕ੍ਰਿਸ਼ਨ ਦੇ ਗਲੇ ਵਿਚ (ਪ੍ਰੇਮ) ਰਸ ਦੀ ਫਾਹੀ ਪਾ ਦਿੱਤੀ ਹੋਵੇ।੫੨੯।

ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾਂ ਗੋਪੀਆਂ ਵਿਚ ਸੁੰਦਰ ਕ੍ਰਿਸ਼ਨ ਖੇਡਦਾ ਹੈ, (ਜਿਸ ਦੀ) ਛਬੀ ਤੋਂ ਵਾਰਨੇ ਜਾਈਏ। ਉਹ ਵੀ ਕਾਮ ਦੀਆਂ ਭਰੀਆਂ ਹੋਈਆਂ ਖੇਡਦੀਆਂ ਹਨ ਮਾਨੋ ਇਸ ਨੇ ਉਨ੍ਹਾਂ ਨੂੰ ਕਾਮ ਦੀ ਚੇਟਕ ਲਗਾ ਦਿੱਤੀ ਹੋਵੇ (ਅਰਥਾਤ ਜਾਦੂ ਕਰ ਦਿੱਤਾ ਹੋਵੇ)। ਬ੍ਰਜ-ਭੂਮੀ ਵਿਚ (ਜਮਨਾ) ਨਦੀ ਦੇ ਕੰਢੇ ਬਹੁਤ ਸੁੰਦਰ ਅਖਾੜਾ ਹੋ ਰਿਹਾ ਹੈ। (ਜਿਸ ਨੂੰ ਵੇਖ ਵੇਖ ਕੇ) ਪ੍ਰਿਥਵੀ ਦੇ ਸਾਰੇ ਲੋਕ ਪ੍ਰਸੰਨ ਹੋ ਰਹੇ ਹਨ ਅਤੇ ਸਾਰਾ ਦੇਵ-ਮੰਡਲ ਵੀ ਰੀਝ ਰਿਹਾ ਹੈ।੫੩੦।

(ਕੋਈ) ਇਕ ਗੋਪੀ ਗਾਉਂਦੀ ਹੈ, ਇਕ ਨਚਦੀ ਹੈ ਅਤੇ ਗੋਪੀਆਂ ਦੀਆਂ ਤਾੜੀਆਂ ਨਾਲ ਘੁੰਗਰੀਆਂ ਦੀ ਧੁਨ ਹੋ ਰਹੀ ਹੈ। ਜਿਉਂ ਹਿਰਨ ਹਿਰਨੀਆਂ ਵਿਚ ਖੜੋਤਾ ਸ਼ੋਭਦਾ ਹੈ, ਉਸੇ ਤਰ੍ਹਾਂ ਗੋਪੀਆਂ ਦੀ ਟੋਲੀ ਵਿਚ ਸ੍ਰੀ ਕ੍ਰਿਸ਼ਨ ਫਬ ਰਹੇ ਹਨ। ਕਵੀ ਸ਼ਿਆਮ (ਕਹਿੰਦੇ ਹਨ), ਉਹ (ਸ੍ਰੀ ਕ੍ਰਿਸ਼ਨ) ਬਹੁਤ ਪ੍ਰੇਮ ਨਾਲ ਨਚ ਰਹੇ ਹਨ, ਉਨ੍ਹਾਂ ਦੀ ਸ਼ੋਭਾ ਇਸ ਤਰ੍ਹਾਂ ਪਸਰੀ ਹੋਈ ਹੈ। (ਉਨ੍ਹਾਂ ਦੇ) ਗਾਉਣ (ਦੀ ਵਿਧੀ) ਨੂੰ ਵੇਖ ਕੇ ਗੰਧਰਬਾਂ ਦੇ ਝੁੰਡ ਰੀਸ ਕਰ ਰਹੇ ਹਨ ਅਤੇ (ਨਚਣ ਦੇ ਢੰਗ) ਨੂੰ ਵੇਖ ਕੇ ਦੇਵਤਿਆਂ ਦੀਆਂ ਇਸਤਰੀਆਂ ਸ਼ਰਮਿੰਦੀਆਂ ਹੋ ਰਹੀਆਂ ਹਨ।੫੩੧।

ਕਵੀ ਸ਼ਿਆਮ ਕਹਿੰਦੇ ਹਨ, (ਪ੍ਰੇਮ) ਰਸ ਲੈਣ ਲਈ ਸ੍ਰੀ ਕ੍ਰਿਸ਼ਨ ਨੇ (ਪ੍ਰੇਮ) ਰਸ ਦੀ ਖੇਡ ਰਚਾਈ ਹੈ। (ਕਵੀ) ਦੇ ਮਨ ਵਿਚ (ਇਸ ਦ੍ਰਿਸ਼ ਬਾਰੇ) ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ, ਮਾਨੋ ਸ੍ਰੀ ਕ੍ਰਿਸ਼ਨ ਨੇ ਇਨ੍ਹਾਂ (ਗੋਪੀਆਂ) ਉਤੇ ਮੋਹਿਤ ਕਰਨ ਦਾ ਕੋਈ ਟੂਣਾ ਕਰ ਦਿੱਤਾ ਹੋਵੇ। ਜਿਸ (ਰਾਸ) ਨੂੰ ਵੇਖ ਕੇ ਦੇਵਤਿਆਂ ਨੇ ਅਪਛੱਰਾਵਾਂ ਨੂੰ ਪਰਬਤ ਦੀਆਂ ਗੁਫਾਵਾਂ ਵਿਚ ਲੁਕਾ ਦਿੱਤਾ ਹੈ (ਕਿਤੇ ਇਹ ਵੀ ਰਾਸ-ਮੰਡਲ ਵਲ ਨ ਤੁਰ ਜਾਣ)। ਜਦ ਦਾ ਸ੍ਰੀ ਕ੍ਰਿਸ਼ਨ ਨੇ ਗੋਪੀਆਂ ਦਾ ਮਨ ਚੁਰਾ ਲਿਆ ਹੈ ਤਦ ਦੀਆਂ ਇਹ ਉਸ ਨਾਲ ਡੋਲਦੀਆਂ ਫਿਰਦੀਆਂ ਹਨ।੫੩੨।

(ਕਵੀ) ਸ਼ਿਆਮ ਕਹਿੰਦੇ ਹਨ, ਸਾਰੀਆਂ ਗੋਪੀਆਂ ਕ੍ਰਿਸ਼ਨ ਦੀਆਂ ਹੋ ਕੇ ਉਸ ਨਾਲ ਡੋਲਦੀਆਂ ਫਿਰਦੀਆਂ ਹਨ। (ਕੋਈ) ਇਕ ਗਾਉਂਦੀ ਫਿਰਦੀ ਹੈ, ਇਕ ਨਚਦੀ ਫਿਰਦੀ ਹੈ ਅਤੇ ਇਕ (ਪ੍ਰੇਮ) ਰਸ ਵਿਚ ਰੰਗੀਆਂ ਮੋਨ (ਹੋ ਗਈਆਂ ਹਨ)। ਇਕ ਕਹਿੰਦੀਆਂ ਹਨ ਕਿ ਕ੍ਰਿਸ਼ਨ ਭਗਵਾਨ ਦਾ ਰੂਪ ਹਨ, ਇਕ ਹਰਿ ਨਾਮ ਲੈ ਕੇ ਧਰਤੀ ਉਤੇ ਡਿਗ ਪੈਂਦੀਆਂ ਹਨ। (ਕਵੀ ਦੇ ਮਨ ਵਿਚ) ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ (ਮਾਨੋ) ਚੁੰਬਕ ਨੂੰ ਵੇਖ ਕੇ ਉਸ ਨਾਲ ਸੂਈਆਂ ਲਗੀਆਂ ਫਿਰਦੀਆਂ ਹੋਣ।੫੩੩।

ਸੰਗ ਗ੍ਵਾਰਿਨ ਕਾਨ੍ਹ ਕਹੀ ਹਸਿ ਕੈ ਕਬਿ ਸ੍ਯਾਮ ਕਹੈ ਅਧ ਰਾਤਿ ਸਮੈ।
ਹਮ ਹੂੰ ਤੁਮ ਹੂੰ ਤਜਿ ਕੈ ਸਭ ਖੇਲ ਸਭੈ ਮਿਲ ਕੈ ਹਮ ਧਾਮਿ ਰਮੈ।
ਹਰਿ ਆਇਸੁ ਮਾਨਿ ਚਲੀ ਗ੍ਰਿਹ ਕੋ ਸਭ ਗ੍ਵਾਰਨੀਯਾ ਕਰਿ ਦੂਰ ਗਮੈ।
ਅਬ ਜਾਇ ਟਿਕੈ ਸਭ ਆਸਨ ਮੈ ਕਰਿ ਕੈ ਸਭ ਪ੍ਰਾਤ ਕੀ ਨੇਹ ਤਮੈ। ੫੩੪।

ਹਰਿ ਸੋ ਅਰੁ ਗੋਪਿਨ ਸੰਗਿ ਕਿਧੋ ਕਬਿ ਸ੍ਯਾਮ ਕਹੈ ਅਤਿ ਖੇਲ ਭਯੋ ਹੈ।
ਲੈ ਹਰਿ ਜੀ ਤਿਨ ਕੋ ਸੰਗ ਆਪਨ ਤਿਆਗ ਕੈ ਖੇਲ ਕੋ ਧਾਮਿ ਅਯੋ ਹੈ।
ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਅਪੁਨੇ ਮਨਿ ਚੀਨ ਲਯੋ ਹੈ।
ਕਾਗਜੀਏ ਰਸ ਕੋ ਅਤਿ ਹੀ ਸੁ ਮਨੋ ਗਨਤੀ ਕਰਿ ਜੋਰੁ ਦਯੋ ਹੈ। ੫੩੫।

## ਅਥ ਕਰਿ ਪਕਰ ਖੇਲਬੋ ਕਥਨੰ। ਰਾਸ ਮੰਡਲ

*ਸਵੈਯਾ*

ਪ੍ਰਾਤ ਭਏ ਹਰਿ ਜੂ ਤਜਿ ਕੈ ਗ੍ਰਿਹ ਧਾਇ ਗਏ ਉਠਿ ਠਉਰ ਕਹਾ ਕੋ।
ਫੂਲ ਰਹੇ ਜਿਹਿ ਫੂਲ ਭਲੀ ਬਿਧਿ ਤੀਰ ਬਹੈ ਜਮੁਨਾ ਸੋ ਤਹਾ ਕੋ।
ਖੇਲਤ ਹੈ ਸੋਊ ਭਾਤਿ ਭਲੀ ਕਬਿ ਸ੍ਯਾਮ ਕਹੈ ਕਛੁ ਤ੍ਰਾਸ ਨ ਤਾ ਕੋ।
ਸੰਗ ਬਜਾਵਤ ਹੈ ਮੁਰਲੀ ਸੋਊ ਗਊਅਨ ਕੇ ਮਿਸ ਗ੍ਵਾਰਨਿਯਾ ਕੋ। ੫੩੬।

ਰਾਸ ਕਥਾ ਕਬਿ ਸ੍ਯਾਮ ਕਹੈ ਸੁਨ ਕੈ ਬ੍ਰਿਖਭਾਨੁ ਸੁਤਾ ਸੋਊ ਧਾਈ।
ਜਾ ਮੁਖ ਸੁਧ ਨਿਸਾਪਤਿ ਸੋ ਜਿਹ ਕੇ ਤਨ ਕੰਚਨ ਸੀ ਛਬਿ ਛਾਈ।
ਜਾ ਕੀ ਪ੍ਰਭਾ ਕਬਿ ਦੇਤ ਸਭੈ ਸੋਊ ਤਾ ਮੈ ਰਜੈ ਬਰਨੀ ਨਹਿ ਜਾਈ।
ਸ੍ਯਾਮ ਕੀ ਸੋਭ ਸੁ ਗੋਪਿਨ ਤੇ ਸੁਨਿ ਕੈ ਤਰੁਨੀ ਹਰਨੀ ਜਿਮ ਧਾਈ। ੫੩੭।

*ਕਬਿਤੁ*

ਸੇਤ ਧਰੇ ਸਾਰੀ ਬ੍ਰਿਖਭਾਨੁ ਕੀ ਕੁਮਾਰੀ
ਜਸ ਹੀ ਕੀ ਮਨੋ ਬਾਰੀ ਐਸੀ ਰਚੀ ਹੈ ਨ ਕੋ ਦਈ।
ਰੰਭਾ ਉਰਬਸੀ ਅਉਰ ਸਚੀ ਸੁ ਮਦੋਦਰੀ
ਪੈ ਐਸੀ ਪ੍ਰਭਾ ਕਾਕੀ ਜਗ ਬੀਚ ਨ ਕਛੂ ਭਈ।
ਮੋਤਿਨ ਕੇ ਹਾਰ ਗਰੇ ਡਾਰਿ ਰੁਚਿ ਸੋ ਸੁਧਾਰ
ਕਾਨ੍ਹ ਜੂ ਪੈ ਚਲੀ ਕਬਿ ਸ੍ਯਾਮ ਰਸ ਕੇ ਲਈ।
ਸੇਤੈ ਸਾਜ ਸਾਜਿ ਚਲੀ ਸਾਵਰੇ ਕੀ ਪ੍ਰੀਤਿ ਕਾਜ
ਚਾਦਨੀ ਮੈ ਰਾਧਾ ਮਾਨੋ ਚਾਦਨੀ ਸੀ ਹ੍ਵੈ ਗਈ। ੫੩੮।



ਕਵੀ ਸ਼ਿਆਮ ਕਹਿੰਦੇ ਹਨ, ਅਧੀ ਰਾਤ ਵੇਲੇ ਸ੍ਰੀ ਕ੍ਰਿਸ਼ਨ ਨੇ ਗੋਪੀਆਂ ਨੂੰ ਹਸਦੇ ਹੋਇਆਂ (ਇਹ) ਗੱਲ ਕਹੀ-- ਅਸੀਂ ਤੇ ਤੁਸੀਂ ਸਾਰੀ ਖੇਡ ਨੂੰ ਛਡ ਕੇ, ਅਸੀਂ ਸਾਰੇ ਰਲ ਕੇ ਘਰਾਂ ਨੂੰ ਚਲੀਏ। ਸ੍ਰੀ ਕ੍ਰਿਸ਼ਨ ਦੀ ਆਗਿਆ ਨੂੰ ਮੰਨ ਕੇ, ਸਾਰੀਆਂ ਗੋਪੀਆਂ ਮਨ ਦੇ ਗਮ ਨੂੰ ਦੂਰ ਕਰ ਕੇ ਘਰਾਂ ਵਲ ਚਲ ਪਈਆਂ। ਹੁਣ ਸਾਰੀਆਂ ਘਰਾਂ ਨੂੰ ਜਾ ਕੇ ਸਵੇਰ ਦੀ ਪ੍ਰੇਮ (ਕ੍ਰੀੜਾ) ਦੇ ਲਾਲਚ ਕਰ ਕੇ ਬਿਸਤਰਿਆਂ ਉਤੇ ਟਿਕ ਗਈਆਂ।੫੩੪।

ਕਵੀ ਸ਼ਿਆਮ ਕਹਿੰਦੇ ਹਨ, ਕ੍ਰਿਸ਼ਨ ਨਾਲ ਗੋਪੀਆਂ ਦੀ ਟੋਲੀ ਵਿਚ ਬਹੁਤ (ਪ੍ਰੇਮ ਦੀ) ਖੇਡ ਹੋਈ ਹੈ। ਸ੍ਰੀ ਕ੍ਰਿਸ਼ਨ ਉਨ੍ਹਾਂ (ਗੋਪੀਆਂ ਨੂੰ) ਆਪਣੇ ਨਾਲ ਲੈ ਕੇ ਅਤੇ ਖੇਡ ਨੂੰ ਤਿਆਗ ਕੇ ਘਰਾਂ ਨੂੰ ਆ ਗਏ ਹਨ। ਕਵੀ ਨੇ ਉਸ ਸ੍ਰੇਸ਼ਠ ਛਬੀ ਦੇ ਯਸ਼ ਨੂੰ ਆਪਣੇ ਮਨ ਵਿਚ ਵਿਚਾਰ ਲਿਆ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਗਜ਼ੀਏ (ਮੁਨੀਮ) ਨੇ (ਪ੍ਰੇਮ) ਰਸ ਦੀ ਬਹੁਤ ਵੱਡੀ ਗਿਣਤੀ ਕਰ ਕੇ ਜੋੜ ਕਰ ਦਿੱਤਾ ਹੋਵੇ।੫੩੫।

## ਹੁਣ ਹੱਥ ਪਕੜ ਕੇ ਗੋਪੀਆਂ ਦੇ ਖੇਲ ਦਾ ਵਰਣਨ। ਰਾਸ ਮੰਡਲ

*ਸਵੈਯਾ*

ਸਵੇਰ ਹੁੰਦਿਆਂ ਹੀ ਕ੍ਰਿਸ਼ਨ ਜੀ ਘਰ ਨੂੰ ਛਡ ਕੇ, ਉਠ ਕੇ ਕਿਸੇ ਸਥਾਨ ਨੂੰ ਭਜ ਕੇ ਨਿਕਲ ਗਏ। ਉਥੇ ਚੰਗੀ ਤਰ੍ਹਾਂ ਨਾਲ ਫੁਲ ਖਿੜੇ ਹੋਏ ਸਨ ਅਤੇ ਨੇੜ ਹੀ ਜਮਨਾ ਵਗ ਰਹੀ ਸੀ। ਕਵੀ ਸ਼ਿਆਮ ਕਹਿੰਦੇ ਹਨ, (ਉਥੇ) ਉਹ ਚੰਗੀ ਤਰ੍ਹਾਂ ਖੇਡਦੇ ਹਨ ਅਤੇ ਉਨ੍ਹਾਂ ਨੂੰ ਕਿਸੇ ਤਰ੍ਹਾਂ ਦਾ ਕੋਈ ਡਰ ਨਹੀਂ ਹੈ। ਉਹ ਗਊਆਂ (ਨੂੰ ਬੁਲਾਉਣ) ਦੇ ਬਹਾਨੇ ਗੋਪੀਆਂ ਨੂੰ ਬੁਲਾਉਣ ਲਈ ਨਾਲ ਨਾਲ ਬੰਸਰੀ ਵਜਾਉਂਦਾ ਹੈ। ੫੩੬।

ਕਵੀ ਸ਼ਿਆਮ ਕਹਿੰਦੇ ਹਨ, ਰਾਸ-ਕਥਾ ਨੂੰ ਸੁਣ ਕੇ ਰਾਧਾ ('ਬ੍ਰਿਖਭਾਨੁ ਸੁਤਾ') ਉਥੇ ਭਜ ਕੇ ਆ ਗਈ। ਜਿਸ ਦਾ ਮੂੰਹ ਸੁੰਦਰ ਚੰਦ੍ਰਮਾ ਵਰਗਾ ਹੈ ਅਤੇ ਜਿਸ ਦੇ ਸ਼ਰੀਰ ਦੀ ਛਬੀ ਸੋਨੇ ਵਰਗੀ ਹੈ। ਉਸ ਦੀ ਸ਼ੋਭਾ ਨੂੰ ਸਾਰੇ ਕਵੀ (ਵਰਣਨ) ਕਰਦੇ ਹਨ, ਪਰ (ਉਹ) ਉਸੇ ਨੂੰ ਸ਼ੋਭਦੀ ਹੈ, (ਉਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ। ਸ੍ਰੀ ਕ੍ਰਿਸ਼ਨ ਦੀ ਸ਼ੋਭਾ ਨੂੰ ਗੋਪੀਆਂ ਤੋਂ ਸੁਣ ਕੇ (ਰਾਧਾ) ਜਵਾਨ ਹਿਰਨੀ ਵਾਂਗ ਭਜ ਕੇ ਆ ਗਈ ਹੈ। ੫੩੭।

*ਕਬਿੱਤ*

ਬ੍ਰਿਖਭਾਨ ਦੀ ਪੁੱਤਰੀ (ਰਾਧਾ) ਨੇ ਚਿੱਟੀ ਸਾੜ੍ਹੀ ਪਾਈ ਹੋਈ ਹੈ, ਮਾਨੋ ਯਸ਼ ਦੀ ਫੁਲਵਾੜੀ ਬਣੀ ਹੋਈ ਹੈ, ਇਸ ਤਰ੍ਹਾਂ ਦੀ ਪਰਮਾਤਮਾ ਨੇ (ਹੋਰ ਕੋਈ) ਨਹੀਂ ਰਚੀ ਹੈ। ਰੰਭਾ, ਉਰਬਸੀ, ਇੰਦ੍ਰਾਣੀ ਅਤੇ ਮੰਦੋਦਰੀ (ਤੋਂ ਵੀ ਸੋਹਣੀ ਹੈ)। ਇਸ ਤਰ੍ਹਾਂ ਦੀ ਸ਼ੋਭਾ ਜਗਤ ਵਿਚ ਕਿਸੇ ਹੋਰ ਦੀ ਨਹੀਂ ਹੈ। ਕਵੀ ਸ਼ਿਆਮ (ਕਹਿੰਦੇ ਹਨ), ਗਲੇ ਵਿਚ ਮੋਤੀਆਂ ਦੇ ਹਾਰ ਪਾ ਕੇ ਅਤੇ ਰੁਚੀ ਨਾਲ ਸਜਾ ਕੇ (ਪ੍ਰੇਮ) ਰਸ ਮਾਣਨ ਲਈ ਕ੍ਰਿਸ਼ਨ ਕੋਲ ਚਲੀ ਹੈ। ਚਿੱਟੇ ਚਿੱਟੇ ਸਜਾਵਟੀ ਤੱਤ੍ਵਾਂ ਨੂੰ ਸਜਾ ਕੇ ਕ੍ਰਿਸ਼ਨ ਨਾਲ ਪ੍ਰੀਤ ਕਰਨ ਲਈ ਚਲੀ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਚਾਂਦਨੀ (ਰਾਤ) ਵਿਚ ਰਾਧਾ ਚਾਂਦਨੀ ਵਰਗੀ ਹੋ ਗਈ ਹੋਵੇ।੫੩੮।

*ਸਵੈਯਾ*

ਅੰਜਨ ਆਡਿ ਸੁ ਧਾਰ ਭਲੇ ਪਟ ਭੂਖਨ ਅੰਗ ਸੁ ਧਾਰ ਚਲੀ।
ਜਨੁ ਦੂਸਰ ਚੰਦ੍ਰਕਲਾ ਪ੍ਰਗਟੀ ਜਨੁ ਰਾਜਤ ਕੰਜ ਕੀ ਸੇਤ ਕਲੀ।
ਹਰਿ ਕੇ ਪਗ ਭੇਟਨ ਕਾਜ ਚਲੀ ਕਬਿ ਸ੍ਯਾਮ ਕਹੈ ਸੰਗ ਰਾਧੇ ਅਲੀ।
ਜਨੁ ਜੋਤਿ ਤਰਿਯਨ ਗ੍ਵਾਰਿਨ ਤੇ ਇਹ ਚੰਦ ਕੀ ਚਾਦਨੀ ਬਾਲੀ ਭਲੀ। ੫੩੯।

ਕਾਨ੍ਹ ਸੋ ਪ੍ਰੀਤਿ ਬਢੀ ਤਿਹ ਕੀ ਮਨ ਮੈ ਅਤਿ ਹੀ ਨਹਿ ਨੈਕੁ ਘਟੀ ਹੈ।
ਰੂਪ ਸਚੀ ਅਰੁ ਪੈ ਰਤਿ ਤੈ ਮਨ ਤ੍ਰੀਯਨ ਤੇ ਨਹਿ ਨੈਕੁ ਲਟੀ ਹੈ।
ਰਾਸ ਮੈ ਖੇਲਨਿ ਕਾਜ ਚਲੀ ਸਜਿ ਸਾਜਿ ਸਭੈ ਕਬਿ ਸ੍ਯਾਮ ਨਟੀ ਹੈ।
ਸੁੰਦਰ ਗ੍ਵਾਰਿਨ ਕੈ ਘਨ ਮੈ ਮਨੋ ਰਾਧਿਕਾ ਚੰਦ੍ਰਕਲਾ ਪ੍ਰਗਟੀ ਹੈ। ੫੪੦।

ਬ੍ਰਹਮਾ ਪਿਖਿ ਕੈ ਜਿਹ ਰੀਝ ਰਹਿਓ ਜਿਹ ਕੋ ਦਿਖ ਕੈ ਸਿਵ ਧ੍ਯਾਨ ਛੁਟਾ ਹੈ।
ਜਾ ਨਿਰਖੇ ਰਤਿ ਰੀਝ ਰਹੀ ਰਤਿ ਕੇ ਪਤਿ ਕੋ ਪਿਖਿ ਮਾਨ ਟੁਟਾ ਹੈ।
ਕੋਕਿਲ ਕੰਠ ਚੁਰਾਇ ਲੀਯੋ ਜਿਨਿ ਭਾਵਨ ਕੋ ਸਭ ਭਾਵ ਲੁਟਾ ਹੈ।
ਗ੍ਵਾਰਿਨ ਕੇ ਘਨ ਬੀਚ ਬਿਰਾਜਤ ਰਾਧਿਕਾ ਮਾਨਹੁ ਬਿਜੁ ਛਟਾ ਹੈ। ੫੪੧।

ਕਾਨ੍ਹ ਕੇ ਪੂਜਨ ਪਾਇ ਚਲੀ ਬ੍ਰਿਖਭਾਨੁ ਸੁਤਾ ਸਭ ਸਾਜ ਸਜੈ।
ਜਿਹ ਕੋ ਪਿਖ ਕੈ ਮਨਿ ਮੋਹਿ ਰਹੈ ਕਬਿ ਸ੍ਯਾਮ ਕਹੈ ਦੁਤਿ ਸੀਸ ਰਜੈ।
ਜਿਨ ਅੰਗ ਪ੍ਰਭਾ ਕਬਿ ਦੇਤ ਸਭੈ ਸੋਊ ਅੰਗ ਧਰੇ ਤ੍ਰਿਯ ਰਾਜ ਛਜੈ।
ਜਿਹ ਕੋ ਪਿਖਿ ਕੰਦ੍ਰਪ ਰੀਝ ਰਹੈ ਜਿਹ ਕੋ ਦਿਖਿ ਚਾਦਨੀ ਚੰਦ ਲਜੈ। ੫੪੨।

ਸਿਤ ਸੁੰਦਰੁ ਸਾਜ ਸਭੈ ਸਜਿ ਕੈ ਬ੍ਰਿਖਭਾਨ ਸੁਤਾ ਇਹ ਭਾਤਿ ਬਨੀ।
ਮੁਖ ਰਾਜਤ ਸੁਧ ਨਿਸਾਪਤਿ ਸੋ ਜਿਹ ਮੈ ਅਤਿ ਚਾਦਨੀ ਰੂਪ ਘਨੀ।
ਰਸ ਕੋ ਕਰਿ ਰਾਧਿਕਾ ਕੋਪ ਚਲੀ ਮਨੋ ਸਾਜ ਸੋ ਸਾਜ ਕੈ ਮੈਨ ਅਨੀ।
ਤਿਹ ਪੇਖਿ ਭਏ ਭਗਵਾਨ ਖੁਸੀ ਸੋਊ ਤ੍ਰੀਯਨ ਤੇ ਤ੍ਰਿਯ ਰਾਜ ਗਨੀ। ੫੪੩।

*ਰਾਧੇ ਬਾਚ ਗੋਪਿਨ ਸੋ*

*ਸਵੈਯਾ*

ਬ੍ਰਿਖਭਾਨੁ ਸੁਤਾ ਹਰਿ ਪੇਖਿ ਹਸੀ ਇਹ ਭਾਤਿ ਕਹਿਯੋ ਸੰਗ ਗ੍ਵਾਰਿਨ ਕੈ।
ਸਮ ਦਾਰਿਮ ਦਾਤ ਨਿਕਾਸ ਕਿਧੋ ਸਮ ਚੰਦ ਮੁਖੀ ਬ੍ਰਿਜ ਬਾਰਨ ਕੈ।



*ਸਵੈਯਾ*

ਸੁਰਮਾ ਪਾ ਕੇ ਅਤੇ ਸ਼ਰੀਰ ਉਤੇ ਚੰਗੇ ਕਪੜੇ ਅਤੇ ਗਹਿਣੇ ਸਜਾ ਕੇ (ਘਰੋਂ) ਚਲੀ ਹੈ। (ਇੰਜ ਲਗਦਾ ਹੈ), ਮਾਨੋਂ ਚੰਦ੍ਰਮਾ ਦੀ ਦੂਜੀ ਕਲਾ ਪ੍ਰਗਟ ਹੋਈ ਹੋਵੇ (ਜਾਂ) ਮਾਨੋ ਚਿੱਟੇ ਕਮਲ ਦੀ ਕਲੀ ਸ਼ੋਭ ਰਹੀ ਹੋਵੇ। ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਚਰਨਾਂ ਨੂੰ ਪਰਸਣ ਲਈ ਰਾਧਾ ਆਪਣੀ ਸਖੀ ਨਾਲ ਚਲੀ ਹੈ। (ਇੰਜ ਮਲੂਮ ਹੁੰਦਾ ਹੈ) ਮਾਨੋ ਗੋਪੀਆਂ ਤਾਰਿਆਂ ਦੀ ਜੋਤਿ ਹੋਣ ਅਤੇ ਇਹ ਸੁੰਦਰ ਬਾਲਿਕਾ (ਰਾਧਾ) (ਉਨ੍ਹਾਂ ਵਿਚ) ਚੰਦ੍ਰਮਾ ਦੀ ਚਾਂਦਨੀ ਹੋਵੇ।੫੩੯।

ਉਸ (ਰਾਧਾ) ਦੇ ਮਨ ਵਿਚ ਕਾਨ੍ਹ ਨਾਲ ਪ੍ਰੀਤ ਬਹੁਤ ਵਧ ਗਈ ਹੈ, ਜ਼ਰਾ ਜਿੰਨੀ ਵੀ ਘਟੀ ਨਹੀਂ ਹੈ। (ਉਸ ਦਾ) ਰੂਪ ਇੰਦ੍ਰਾਣੀ ਵਰਗਾ ਹੈ ਜਾਂ 'ਰਤੀ' (ਕਾਮ ਦੀ ਇਸਤਰੀ) ਵਰਗਾ ਹੈ ਅਤੇ ਉਸ ਦੀ (ਰੂਪ ਸੁੰਦਰਤਾ) ਹੋਰਨਾਂ ਇਸਤਰੀਆਂ ਦੇ ਮਨ ਤੋਂ ਬਿਲਕੁਲ ਘਟੀ ਨਹੀਂ ਹੈ। ਕਵੀ ਸ਼ਿਆਮ (ਕਹਿੰਦੇ ਹਨ), ਉਹ ਰਾਸ ਖੇਡਣ ਲਈ ਸਜ-ਧਜ ਕੇ ਨਟੀ ਵਾਂਗ ਚਲੀ ਹੈ। (ਇੰਜ ਪ੍ਰਤੀਤ ਹੁੰਦਾ ਹੈ), ਮਾਨੋ ਸੁੰਦਰ ਗੋਪੀਆਂ ਰੂਪ ਕਾਲੇ ਬਦਲ ਵਿਚ ਰਾਧਾ ਰੂਪ ਚੰਦ੍ਰਕਲਾ ਪ੍ਰਗਟ ਹੋਈ ਹੋਵੇ।੫੪੦।

ਜਿਸ ਨੂੰ ਵੇਖ ਕੇ ਬ੍ਰਹਮਾ ਰੀਝ ਰਿਹਾ ਹੈ ਅਤੇ ਜਿਸ ਨੂੰ ਵੇਖ ਕੇ ਸ਼ਿਵ ਦਾ ਧਿਆਨ ਛੁਟ ਗਿਆ ਹੈ। ਜਿਸ ਨੂੰ ਵੇਖ ਕੇ 'ਰਤੀ' ਮੋਹਿਤ ਹੋ ਗਈ ਹੈ ਅਤੇ 'ਰਤੀ' ਦੇ ਪਤੀ (ਕਾਮਦੇਵ ਦੇ ਸੁੰਦਰ ਹੋਣ ਦਾ) ਮਾਣ ਟੁਟ ਗਿਆ ਹੈ। ਜਿਸ ਨੇ ਕੋਇਲ ਦੇ ਗਲੇ ਨੂੰ ਚੁਰਾ ਲਿਆ ਹੈ ਅਤੇ ਜਿਸ ਦੇ (ਹਾਵ-ਭਾਵ ਨੂੰ ਵੇਖ ਕੇ) ਸਾਰਿਆਂ ਭਾਵਾਂ ਦਾ ਭਾਵ ਲੁਟਿਆ ਗਿਆ ਹੈ। (ਇੰਜ ਲਗਦਾ ਹੈ) ਮਾਨੋ ਗੋਪੀਆਂ ਰੂਪ ਕਾਲੇ ਬਦਲ ਵਿਚ ਰਾਧਾ ਬਿਜਲੀ ਦੀ ਚਮਕ ਵਾਂਗ ਬਿਰਾਜ ਰਹੀ ਹੋਵੇ। ੫੪੧।

ਰਾਧਾ ਸਭ ਤਰ੍ਹਾਂ ਦੇ ਸਾਜ ਸ਼ਿੰਗਾਰ ਕਰ ਕੇ ਕ੍ਰਿਸ਼ਨ ਦੇ ਚਰਨਾਂ ਦੀ ਪੂਜਾ ਕਰਨ ਲਈ ਚਲੀ ਹੈ। ਕਵੀ ਸ਼ਿਆਮ ਕਹਿੰਦੇ ਹਨ, ਜਿਸ ਨੂੰ ਵੇਖ ਕੇ ਮਨ ਮੋਹਿਆ ਜਾਂਦਾ ਹੈ ਅਤੇ ਸੁੰਦਰਤਾ ਦੇ ਸਿਰ ਉਤੇ ਮਿਟੀ ਪੈਂਦੀ ਹੈ। ਜਿਨ੍ਹਾਂ ਦੀ ਕਵੀ ਲੋਕ ਅੰਗਾਂ ਲਈ ਉਪਮਾ ਦਿੰਦੇ ਹਨ, (ਉਹ) ਸਾਰੇ ਅੰਗ ਲੈ ਕੇ ਰਾਧਾ ('ਤ੍ਰਿਯ ਰਾਜ') ਫਬ ਰਹੀ ਹੈ। ਜਿਸ (ਦੀ ਖ਼ੂਬਸੂਰਤੀ ਨੂੰ) ਵੇਖ ਕੇ ਕਾਮਦੇਵ ('ਕੰਦ੍ਰਪ') ਰੀਝਿਆ ਰਹਿੰਦਾ ਹੈ ਅਤੇ ਜਿਸ (ਦੀ ਜੋਤਿ) ਨੂੰ ਵੇਖ ਕੇ ਚੰਦ੍ਰਮਾ ਦੀ ਚਾਂਦਨੀ ਵੀ ਲਜਾਵਾਨ ਹੁੰਦੀ ਹੈ। ੫੪੨।

ਸਾਰੇ ਹੀ ਚਿੱਟੇ ਰੰਗ ਦੇ ਸੁੰਦਰ ਸਾਜ ਸਜਾ ਕੇ ਰਾਧਾ ਇਸ ਤਰ੍ਹਾਂ ਦੀ ਸਜ ਗਈ ਹੈ। ਪੂਰਨਮਾਸੀ ਦੇ ਚੰਦ੍ਰਮਾ ਵਰਗਾ (ਉਸ ਦਾ) ਮੁਖ ਸ਼ੋਭਾ ਪਾ ਰਿਹਾ ਹੈ ਅਤੇ ਜਿਸ ਵਿਚ ਬਹੁਤ ਵੱਡੀ ਚਾਂਦਨੀ ਪ੍ਰਗਟ ਹੋ ਰਹੀ ਹੈ। (ਪ੍ਰੇਮ) ਰਸ ਦਾ ਗੁੱਸਾ ਚੜ੍ਹਾ ਕੇ ਮਾਨੋ ਕਾਮਦੇਵ ਦੀ ਸੈਨਾ ਸਾਰੀ ਸਜ-ਧਜ ਨਾਲ ਚਲੀ ਹੋਵੇ। ਉਸ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਪ੍ਰਸੰਨ ਹੋ ਰਹੇ ਹਨ ਅਤੇ ਉਸ ਨੂੰ ਇਸਤਰੀਆਂ ਵਿਚੋਂ ਸਰਬ ਸ੍ਰੇਸ਼ਠ ਗਿਣਦੇ ਹਨ। ੫੪੩।

*ਰਾਧਾ ਨੇ ਗੋਪੀਆਂ ਨੂੰ ਕਿਹਾ --*

*ਸਵੈਯਾ*

ਰਾਧਾ ਕ੍ਰਿਸ਼ਨ ਨੂੰ ਵੇਖ ਕੇ ਹਸ ਪਈ ਅਤੇ (ਫਿਰ) ਗੋਪੀਆਂ ਨੂੰ ਇਸ ਤਰ੍ਹਾਂ ਕਿਹਾ- ਅਨਾਰ ਦੇ ਦਾਣਿਆਂ ਵਰਗੇ ਦੰਦ ਕਢ ਕੇ ਚੰਦ੍ਰਮਾ ਵਰਗੇ ਮੁਖੜੇ ਵਾਲੀ ਨੇ ਬ੍ਰਜ ਦੀਆਂ ਇਸਤਰੀਆਂ ਨੂੰ ਕਿਹਾ-- ਮੇਰੀ ਸ੍ਰੀ ਕ੍ਰਿਸ਼ਨ ਨਾਲ (ਹਾਰ ਜਿਤ ਦੀ) ਸ਼ਰਤ ਲਗ ਗਈ

ਹਮ ਅਉ ਹਰਿ ਜੀ ਅਤਿ ਹੋਡ ਪਰੀ ਰਸ ਹੀ ਕੇ ਸੁ ਬੀਚ ਮਹਾ ਰਨ ਕੈ।
ਤਜਿ ਕੇ ਸਭ ਸੰਕਿ ਨਿਸੰਕ ਭਿਰੋ ਸੰਗ ਐਸੇ ਕਹਿਯੋ ਹਸਿ ਗ੍ਵਾਰਿਨ ਕੈ। ੫੪੪।

ਹਸਿ ਬਾਤ ਕਹੀ ਸੰਗ ਗੋਪਿਨ ਕੇ ਕਬਿ ਸ੍ਯਾਮ ਕਹੈ ਬ੍ਰਿਖਭਾਨੁ ਜਈ।
ਮਨੋ ਆਪ ਹੀ ਤੇ ਬ੍ਰਹਮਾ ਸੁ ਰਚੀ ਰੁਚਿ ਸੋ ਇਹ ਰੂਪ ਅਨੂਪ ਮਈ।
ਹਰਿ ਕੋ ਪਿਖਿ ਕੈ ਨਿਹੁਰਾਇ ਗਈ ਉਪਮਾ ਤਿਹ ਕੀ ਕਬਿ ਭਾਖ ਦਈ।
ਮਨੋ ਜੋਬਨ ਭਾਰ ਸਹਿਯੋ ਨ ਗਯੋ ਤਿਹ ਤੇ ਬ੍ਰਿਜ ਭਾਮਿਨਿ ਨੀਚਿ ਭਈ। ੫੪੫।

ਸਭ ਹੀ ਮਿਲਿ ਰਾਸ ਕੋ ਖੇਲ ਕਰੈ ਸਭ ਗ੍ਵਾਰਨਿਯਾ ਅਤਿ ਹੀ ਹਿਤ ਤੇ।
ਬ੍ਰਿਖਭਾਨੁ ਸੁਤਾ ਸੁਭ ਸਾਜ ਸਜੇ ਸੁ ਬਿਰਾਜਤ ਸਾਜ ਸਭੈ ਸਿਤ ਤੇ।
ਫੁਨਿ ਊਚ ਪ੍ਰਭਾ ਅਤਿ ਹੀ ਤਿਨ ਕੀ ਕਬਿ ਸ੍ਯਾਮ ਬਿਚਾਰ ਕਹੀ ਚਿਤ ਤੇ।
ਉਤ ਤੇ ਘਨਸ੍ਯਾਮ ਬਿਰਾਜਤ ਹੈ ਹਰਿ ਰਾਧਿਕਾ ਬਿਦੁਲਤਾ ਇਤ ਤੇ। ੫੪੬।

ਬ੍ਰਿਖਭਾਨੁ ਸੁਤਾ ਤਹਿ ਖੇਲਤ ਰਾਸਿ ਸੁ ਸ੍ਯਾਮ ਕਹੈ ਸਖੀਯਾ ਸੰਗ ਲੈ।
ਉਤ ਚੰਦ੍ਰ ਭਗਾ ਸਭ ਗ੍ਵਾਰਿਨ ਕੋ ਤਨ ਚੰਦਨ ਕੇ ਸੰਗ ਲੇਪਹਿ ਕੈ।
ਜਿਨ ਕੇ ਮ੍ਰਿਗ ਸੇ ਦ੍ਰਿਗ ਸੁੰਦਰ ਰਾਜਤ ਛਾਜਤ ਗਾਮਨਿ ਪੈ ਜਿਨ ਗੈ।
ਮਨਿ ਯੌ ਉਪਜੀ ਉਪਮਾ ਨਹਿ ਚੰਦ ਕੀ ਚਾਦਨੀ ਜੋਬਨ ਵਾਰਨ ਮੈ। ੫੪੭।

*ਚੰਦ੍ਰਭਗਾ ਬਾਚ ਰਾਧੇ ਪ੍ਰਤਿ*

*ਸਵੈਯਾ*

ਬਤੀਯਾ ਫੁਨਿ ਚੰਦ੍ਰਭਗਾ ਮੁਖ ਤੇ ਇਹ ਭਾਤਿ ਕਹੀ ਬ੍ਰਿਖਭਾਨ ਸੁਤਾ ਸੋ।
ਆਵਹੁ ਖੇਲ ਕਰੇ ਹਰਿ ਸੋ ਹਮ ਨਾਹਕ ਖੇਲ ਕਰੋ ਤੁਮ ਕਾ ਸੋ।
ਤਾ ਕੀ ਪ੍ਰਭਾ ਕਬਿ ਸ੍ਯਾਮ ਕਹੈ ਉਪਜੀ ਹੈ ਜੋਊ ਅਪਨੇ ਮਨੂਆ ਸੋ।
ਗ੍ਵਾਰਿਨ ਜੋਤਿ ਤਰਈਯਨ ਕੀ ਛਪਗੀ ਦੁਤਿ ਰਾਧਿਕਾ ਚੰਦ੍ਰ ਕਲਾ ਸੋ। ੫੪੮।

*ਰਾਧੇ ਬਾਚ*

*ਸਵੈਯਾ*

ਸੁਨਿ ਚੰਦ੍ਰਭਗਾ ਕੀ ਸਭੈ ਬਤੀਯਾ ਬ੍ਰਿਖਭਾਨ ਸੁਤਾ ਤਬ ਐਸੇ ਕਹਿਯੋ ਹੈ।
ਯਾਹੀ ਕੇ ਹੇਤ ਸੁਨੋ ਸਜਨੀ ਹਮ ਲੋਕਨ ਕੋ ਉਪਹਾਸ ਸਹਿਯੋ ਹੈ।
ਸ੍ਰਉਨਨ ਮੈ ਸੁਨਿ ਰਾਸ ਕਥਾ ਤਬ ਹੀ ਮਨ ਮੈ ਹਮ ਧ੍ਯਾਨ ਗਹਿਯੋ ਹੈ।
ਸ੍ਯਾਮ ਕਹੈ ਅਖੀਆ ਪਿਖ ਕੈ ਹਮਰੇ ਮਨ ਕੋ ਤਨ ਮੋਹਿ ਰਹਿਯੋ ਹੈ। ੫੪੯।



ਹੈ, (ਮਾਨੋ ਪ੍ਰੇਮ) ਰਸ ਲਈ ਸਾਡੇ ਵਿਚ ਭਾਰੀ ਯੁੱਧ ਛਿੜ ਗਿਆ ਹੈ। (ਇਸ ਲਈ) ਸੰਗ-ਸੰਕੋਚ ਨੂੰ ਛਡ ਕੇ (ਉਸ ਨਾਲ) ਯੁੱਧ ਮਚਾ ਦਿਓ, (ਰਾਧਾ ਨੇ) ਇਸ ਤਰ੍ਹਾਂ ਹਸ ਕੇ ਗੋਪੀਆਂ ਨੂੰ ਕਿਹਾ।੫੪੪।

ਕਵੀ ਸ਼ਿਆਮ ਕਹਿੰਦੇ ਹਨ, ਰਾਧਾ ਨੇ ਹਸ ਕੇ ਇਹ ਗੱਲ ਗੋਪੀਆਂ ਨੂੰ ਕਹੀ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅਨੂਪ ਸਰੂਪ ਵਾਲੀ (ਰਾਧਾ) ਨੂੰ ਬ੍ਰਹਮਾ ਨੇ ਬੜੀ ਰੁਚੀ ਨਾਲ ਰਚਿਆ ਹੈ। ਸ੍ਰੀ ਕ੍ਰਿਸ਼ਨ ਨੂੰ ਵੇਖ ਕੇ (ਰਾਧਾ) ਝੁਕ ਗਈ, ਉਸ ਦ੍ਰਿਸ਼ ਦੀ ਉਪਮਾ ਕਵੀ ਨੇ ਇਸ ਤਰ੍ਹਾਂ ਕਹਿ ਕੇ ਸੁਣਾਈ, ਮਾਨੋ (ਉਸ ਤੋਂ) ਜੋਬਨ ਦਾ ਭਾਰ (ਛਾਤੀਆਂ ਦਾ ਉਭਾਰ) ਸਹਾਰਿਆ ਨਹੀਂ ਗਿਆ। ਇਸ ਲਈ ਰਾਧਾ ('ਬ੍ਰਿਜ ਭਾਮਨਿ') (ਅਗੇ ਨੂੰ) ਝੁਕ ਗਈ।੫੪੫।

ਸਾਰੇ ਮਿਲ ਕੇ ਰਾਸ ਦੀ ਖੇਡ ਖੇਡਦੇ ਹਨ, (ਪਰ) ਸਾਰੀਆਂ ਗੋਪੀਆਂ (ਰਾਸ ਨੂੰ) ਬਹੁਤ ਹਿਤ ਨਾਲ ਕਰਦੀਆਂ ਹਨ। ਰਾਧਾ ਨੇ ਬਹੁਤ ਸੁੰਦਰ ਸ਼ਿੰਗਾਰ ਕੀਤੇ ਹੋਏ ਹਨ ਅਤੇ ਉਹ ਸਾਰੇ ਸ਼ਿੰਗਾਰ ਚਿੱਟੇ ਰੰਗ ਵਿਚ ਸ਼ੋਭਾ ਪਾ ਰਹੇ ਹਨ। ਫਿਰ ਕਵੀ ਸ਼ਿਆਮ ਮਨ ਤੋਂ ਵਿਚਾਰ ਪੂਰਵਕ ਕਹਿੰਦੇ ਹਨ ਕਿ ਉਸ ਦੀ ਸ਼ੋਭਾ ਬਹੁਤ ਸ੍ਰੇਸ਼ਠ ਹੈ। ਉਧਰ ਕਾਲੇ ਬਦਲ ਸਰੂਪ ਕ੍ਰਿਸ਼ਨ ਬਿਰਾਜ ਰਹੇ ਹਨ ਅਤੇ ਇਧਰ ਰਾਧਾ ਬਿਜਲੀ ਦੀ ਚਮਕ ਵਾਂਗ ਸ਼ੋਭਾ ਪਾ ਰਹੀ ਹੈ।੫੪੬।

(ਕਵੀ) ਸ਼ਿਆਮ ਕਹਿੰਦੇ ਹਨ, ਸਖੀਆਂ ਨੂੰ ਨਾਲ ਲੈ ਕੇ ਰਾਧਾ ਰਾਸ ਖੇਡ ਰਹੀ ਹੈ। ਉਧਰ ਚੰਦ੍ਰਭਗਾ (ਨਾਂ ਦੀ ਗੋਪੀ) ਸਾਰੀਆਂ ਗੋਪੀਆਂ ਦੇ ਸ਼ਰੀਰ ਚੰਦਨ ਨਾਲ ਲੇਪ ਕੇ (ਪਿੜ ਵਿਚ ਆਈ ਹੈ)। ਜਿਨ੍ਹਾਂ ਦੀਆਂ ਅੱਖੀਆਂ ਹਿਰਨ ਵਾਂਗ ਸੋਹਣੀਆਂ ਸੁਭਾਇਮਾਨ ਹਨ ਅਤੇ ਜਿਨ੍ਹਾਂ ਦੀ ਚਾਲ ਹਾਥੀ (ਦੀ ਚਾਲ) ਵਰਗੀ ਸ਼ੋਭਾ ਪਾ ਰਹੀ ਹੈ। ਉਨ੍ਹਾਂ ਦੀ ਉਪਮਾ (ਕਵੀ ਦੇ) ਮਨ ਵਿਚ ਇਸ ਤਰ੍ਹਾਂ ਪੈਦਾ ਹੋਈ ਹੈ (ਕਿ ਉਨ੍ਹਾਂ) ਜੋਬਨ ਵਾਲੀਆਂ (ਦੀ ਸ਼ੋਭਾ ਦੀ ਤੁਲਨਾ ਵਿਚ) ਚੰਦ੍ਰਮਾ ਦੀ ਚਾਂਦਨੀ ਵੀ ਨਹੀਂ ਹੈ।੫੪੭।

*ਚੰਦ੍ਰਭਗਾ ਨੇ ਰਾਧਾ ਨੂੰ ਕਿਹਾ--*

*ਸਵੈਯਾ*

ਫਿਰ ਚੰਦ੍ਰਭਗਾ ਨੇ (ਆਪਣੇ) ਮੁਖ ਤੋਂ ਰਾਧਾ ਨਾਲ ਇਸ ਤਰ੍ਹਾਂ ਗੱਲਾਂ ਕੀਤੀਆਂ। (ਹੇ ਰਾਧਾ!) ਆਓ, ਅਸੀਂ (ਸਾਰੀਆਂ ਮਿਲ ਕੇ) ਕ੍ਰਿਸ਼ਨ ਨਾਲ ਖੇਡ ਖੇਡੀਏ, ਤੂੰ ਹੋਰ ਕਿਸ ਨਾਲ ਵਿਅਰਥ ਵਿਚ ਖੇਡ ਰਹੀ ਹੈਂ। ਕਵੀ ਸ਼ਿਆਮ ਕਹਿੰਦੇ ਹਨ, ਉਸ ਦੀ ਜੋ ਸ਼ੋਭਾ (ਮੇਰੇ) ਆਪਣੇ ਮਨ ਵਿਚ ਪੈਦਾ ਹੋਈ ਹੈ। ਰਾਧਾ ਰੂਪ ਚੰਦ੍ਰਮਾ ਦੀ ਚਾਂਦਨੀ ਦੇ ਸਾਹਮਣੇ ਗੋਪੀਆਂ ਰੂਪ ਤਾਰਿਆਂ ਦੀ ਚਮਕ ਛੁਪ ਗਈ ਹੈ।੫੪੮।

*ਰਾਧਾ ਨੇ ਕਿਹਾ--*

*ਸਵੈਯਾ*

ਚੰਦ੍ਰਭਗਾ ਦੀਆਂ ਸਾਰੀਆਂ ਗੱਲਾਂ ਸੁਣ ਕੇ ਤਦ ਰਾਧਾ ਨੇ ਇਸ ਤਰ੍ਹਾਂ ਕਿਹਾ-- ਹੇ ਸਖੀ! ਸੁਣੋ, ਇਸੇ (ਕ੍ਰਿਸ਼ਨ) ਦੇ ਪ੍ਰੇਮ ਕਰ ਕੇ ਅਸਾਂ ਲੋਕਾਂ ਦੇ ਮਖ਼ੌਲ ਸਹਾਰੇ ਹਨ। (ਜਦੋਂ ਦੀ) ਰਾਸ ਦੀ ਕਥਾ ਕੰਨਾਂ ਨਾਲ ਸੁਣੀ ਹੈ, ਤਦੋਂ ਤੋਂ ਅਸੀਂ ਮਨ ਵਿਚ (ਇਸ ਦਾ) ਧਿਆਨ ਧਰਿਆ ਹੋਇਆ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਸ਼ਿਆਮ ਨੂੰ ਅੱਖੀਆਂ ਨਾਲ ਵੇਖਦਿਆਂ ਹੀ ਸਾਡਾ ਮਨ ਅਤੇ ਤਨ ਮੋਹਿਆ ਗਿਆ ਹੈ।੫੪੯।

ਤਬ ਚੰਦ੍ਰਭਗਾ ਇਹ ਭਾਤਿ ਕਹਿਯੋ ਸਜਨੀ ਹਮਰੀ ਬਤੀਆ ਸੁਨਿ ਲੀਜੈ।
ਦੇਖਹੁ ਸ੍ਯਾਮ ਬਿਰਾਜਤ ਹੈ ਜਿਹ ਕੇ ਮੁਖ ਕੇ ਪਿਖਏ ਫੁਨਿ ਜੀਜੈ।
ਜਾ ਕੇ ਕਰੇ ਮਿਤ ਹੋਇ ਖੁਸੀ ਸੁਨੀਐ ਉਠ ਕੈ ਸੋਊ ਕਾਜ ਕਰੀਜੈ।
ਤਾਹੀ ਤੇ ਰਾਧੇ ਕਹੋ ਤੁਮ ਸੋ ਅਬ ਚਾਰ ਭਈ ਤੁ ਬਿਚਾਰ ਨ ਕੀਜੈ। ੫੫੦।

*ਕਬਿਯੋ ਬਾਚ*

*ਸਵੈਯਾ*

ਕਾਨ੍ਹ ਕੇ ਭੇਟਨ ਪਾਇ ਚਲੀ ਬਤੀਯਾ ਸੁਨਿ ਚੰਦ੍ਰਭਗਾ ਫੁਨਿ ਕੈਸੇ।
ਮਾਨਹੁ ਨਾਗ ਸੁਤਾ ਇਹ ਸੁੰਦਰਿ ਤਿਆਗਿ ਚਲੀ ਗ੍ਰਿਹਿ ਪਤ੍ਰ ਧਰੈ ਸੇ।
ਗ੍ਵਾਰਨਿ ਮੰਦਰਿ ਤੇ ਨਿਕਸੀ ਕਬਿ ਸ੍ਯਾਮ ਕਹੈ ਉਪਮਾ ਤਿਹ ਐਸੇ।
ਮਾਨਹੁ ਸ੍ਯਾਮ ਘਨੈ ਤਜਿ ਕੈ ਪ੍ਰਗਟੀ ਹੈ ਸੋਊ ਬਿਜਲੀ ਦੁਤਿ ਜੈਸੇ। ੫੫੧।

ਰਾਸਹਿ ਕੀ ਰਚਨਾ ਭਗਵਾਨ ਕਹੈ ਕਬਿ ਸ੍ਯਾਮ ਬਚਿਤ੍ਰ ਕਰੀ ਹੈ।
ਰਾਜਤ ਹੈ ਤਰਏ ਜਮੁਨਾ ਅਤਿ ਹੀ ਤਹ ਚਾਦਨੀ ਚੰਦ ਕਰੀ ਹੈ।
ਸੇਤ ਪਟੈ ਸੰਗ ਰਾਜਤ ਗ੍ਵਾਰਿਨ ਤਾ ਕੀ ਪ੍ਰਭਾ ਕਬਿ ਨੇ ਸੁ ਕਰੀ ਹੈ।
ਮਾਨਹੁ ਰਾਸ ਬਗੀਚਨ ਮੈ ਇਹ ਫੂਲਨ ਕੀ ਫੁਲਵਾਰਿ ਜਰੀ ਹੈ। ੫੫੨।

ਚੰਦ੍ਰਭਗਾ ਹੂੰ ਕੋ ਮਾਨਿ ਕਹਿਯੋ ਬ੍ਰਿਖਭਾਨ ਸੁਤਾ ਹਰਿ ਪਾਇਨ ਲਾਗੀ।
ਮੈਨ ਸੀ ਸੁੰਦਰ ਮੂਰਤਿ ਪੇਖਿ ਕੈ ਤਾਹੀ ਕੇ ਦੇਖਿਬੇ ਕੋ ਅਨੁਰਾਗੀ।
ਸੋਵਤ ਥੀ ਜਨੁ ਲਾਜ ਕੀ ਨੀਦ ਮੈ ਲਾਜ ਕੀ ਨੀਦ ਤਜੀ ਅਬ ਜਾਗੀ।
ਜਾ ਕੋ ਮੁਨੀ ਨਹਿ ਅੰਤੁ ਲਹੈ ਇਹ ਤਾਹੀ ਸੋ ਖੇਲ ਕਰੈ ਬਡਭਾਗੀ। ੫੫੩।

*ਕਾਨ੍ਹ ਬਾਚ ਰਾਧਾ ਸੋ*

*ਦੋਹਰਾ*

ਕ੍ਰਿਸਨ ਰਾਧਿਕਾ ਸੰਗ ਕਹਿਯੋ ਅਤਿ ਹੀ ਬਿਹਸਿ ਕੈ ਬਾਤ।
ਖੇਲਹੁ ਗਾਵਹੁ ਪ੍ਰੇਮ ਸੋ ਸੁਨਿ ਸਮ ਕੰਚਨ ਗਾਤ। ੫੫੪।
ਕ੍ਰਿਸਨ ਬਾਤ ਸੁਨਿ ਰਾਧਿਕਾ ਅਤਿ ਹੀ ਬਿਹਸਿ ਕੈ ਚੀਤ।
ਰਾਸ ਬਿਖੈ ਗਾਵਨ ਲਗੀ ਗ੍ਵਾਰਿਨ ਸੋ ਮਿਲਿ ਗੀਤ। ੫੫੫।

*ਸਵੈਯਾ*

ਚੰਦ੍ਰਭਗਾ ਅਰੁ ਚੰਦ੍ਰਮੁਖੀ ਮਿਲ ਕੈ ਬ੍ਰਿਖਭਾਨੁ ਸੁਤਾ ਗਾਵੈ।
ਸੋਰਠਿ ਸਾਰੰਗ ਸੁਧ ਮਲਾਰ ਬਿਲਾਵਲ ਭੀਤਰ ਤਾਨ ਬਸਾਵੈ।
ਰੀਝ ਰਹੀ ਬ੍ਰਿਜ ਹੂੰ ਕੀ ਤ੍ਰੀਯਾ ਸੋਊ ਰੀਝ ਰਹੈ ਧੁਨਿ ਜੋ ਸੁਨਿ ਪਾਵੈ।
ਸੋ ਸੁਨ ਕੈ ਇਨ ਪੈ ਹਿਤ ਕੈ ਬਨ ਤਿਆਗਿ ਮ੍ਰਿਗੀ ਮ੍ਰਿਗ ਅਉ ਚਲਿ ਆਵੈ। ੫੫੬।



ਚੰਦ੍ਰਭਗਾ ਨੇ ਇਸ ਤਰ੍ਹਾਂ ਕਿਹਾ -- ਹੇ ਸਖੀ! ਮੇਰੀ ਗੱਲ (ਧਿਆਨ ਨਾਲ) ਸੁਣ ਲੈ। ਵੇਖ, ਸ੍ਰੀ ਕ੍ਰਿਸ਼ਨ ਬਿਰਾਜਮਾਨ ਹਨ, ਜਿਸ ਦੇ ਮੁਖ ਨੂੰ ਵੇਖ ਕੇ ਫਿਰ ਜੀਵਨ ਮਿਲਦਾ ਹੈ। (ਹੋਰ) ਸੁਣ, ਜਿਸ (ਕਾਰਜ) ਦੇ ਕਰਨ ਨਾਲ ਮਿਤਰ ਨੂੰ ਖ਼ੁਸ਼ੀ ਹੋਵੇ, ਉਹੀ ਕੰਮ ਉਠ ਕੇ (ਜਲਦੀ) ਕਰਨਾ ਚਾਹੀਦਾ ਹੈ। ਹੇ ਰਾਧਾ! ਇਸ ਲਈ ਤਾਂ ਤੈਨੂੰ ਕਹਿੰਦੀ ਹਾਂ ਕਿ ਜੇ ਹੁਣ (ਅੱਖਾਂ) ਚਾਰ ਹੋ ਗਈਆਂ ਹਨ ਤਾਂ (ਫਿਰ) ਵਿਚਾਰ ਨਹੀਂ ਕਰਨਾ ਚਾਹੀਦਾ।੫੫੦।

*ਕਵੀ ਕਹਿੰਦੇ ਹਨ --*

*ਸਵੈਯਾ*

ਚੰਦ੍ਰਭਗਾ ਦੀਆਂ ਗੱਲਾਂ ਸੁਣ ਕੇ (ਰਾਧਾ) ਸ੍ਰੀ ਕ੍ਰਿਸ਼ਨ ਦੇ ਚਰਨ ਪਰਸਣ ਲਈ ਕਿਸ ਤਰ੍ਹਾਂ ਚਲੀ। (ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ) ਮਾਨੋ ਇਹ ਸੁੰਦਰੀ ਨਾਗ-ਪੁੱਤਰੀ ਹੈ ਜੋ ਗਰੁੜ ('ਪਤ੍ਰ-ਧਰੈ') ਦੇ ਡਰ ਤੋਂ ਘਰ ਨੂੰ ਤਿਆਗ ਕੇ ਚਲੀ ਹੋਵੇ। ਕਵੀ ਸ਼ਿਆਮ ਕਹਿੰਦੇ ਹਨ, ਘਰਾਂ ਤੋਂ ਨਿਕਲੀਆਂ ਗੋਪੀਆਂ ਦੀ ਉਪਮਾ ਇਸ ਤਰ੍ਹਾਂ ਕਹੀ ਜਾ ਸਕਦੀ ਹੈ, ਮਾਨੋ ਕਾਲੇ ਬਦਲਾਂ ਨੂੰ ਤਿਆਗ ਕੇ ਬਿਜਲੀ ਦੀ ਚਮਕ ਪੈਦਾ ਹੋ ਗਈ ਹੋਵੇ।੫੫੧।

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਰਾਸ-ਮੰਡਲ ਦੀ ਅਸਚਰਜ ਭਰੀ ਰਚਨਾ ਕੀਤੀ ਹੈ। ਹੇਠਾਂ ਜਮਨਾ ਵਗਦੀ ਹੋਈ ਸ਼ੋਭਾ ਪਾ ਰਹੀ ਹੈ ਅਤੇ ਉੱਤੋਂ ਚੰਦ੍ਰਮਾ ਨੇ ਬਹੁਤ ਚਾਂਦਨੀ ਕੀਤੀ ਹੋਈ ਹੈ। ਗੋਪੀਆਂ ਚਿੱਟੇ ਬਸਤ੍ਰਾਂ ਨਾਲ ਸ਼ੋਭਾ ਪਾ ਰਹੀਆਂ ਹਨ। ਉਨ੍ਹਾਂ ਦੀ ਪ੍ਰਭਾ ਦਾ ਵਰਣਨ ਕਵੀ ਨੇ ਇਸ ਤਰ੍ਹਾਂ ਕੀਤਾ ਹੈ, ਮਾਨੋ ਰਾਸ-ਮੰਡਲ ਰੂਪ ਬਗੀਚੇ ਵਿਚ ਫੁਲਾਂ ਦੀ ਫੁਲਵਾੜੀ ਜੜੀ ਹੋਈ ਹੋਵੇ।੫੫੨।

ਚੰਦ੍ਰਭਗਾ ਦਾ ਕਿਹਾ ਮੰਨ ਕੇ ਰਾਧਾ ਸ੍ਰੀ ਕ੍ਰਿਸ਼ਨ ਦੇ ਚਰਨੀ ਪੈ ਗਈ। ਕਾਮਦੇਵ ਵਰਗੀ ਸੁੰਦਰ ਸ਼ਕਲ ਵੇਖ ਕੇ, ਉਸੇ ਨੂੰ ਵੇਖਣ ਦੇ ਪ੍ਰੇਮ ਵਿਚ ਮਗਨ ਹੋ ਗਈ। (ਇੰਜ ਪ੍ਰਤੀਤ ਹੁੰਦਾ ਹੈ), ਮਾਨੋ ਲਾਜ ਦੀ ਨੀਂਦਰ ਵਿਚ ਸੁਤੀ ਹੋਈ ਹੁਣ ਲਾਜ ਦੀ ਨੀਂਦਰ ਨੂੰ ਛਡ ਕੇ ਜਾਗੀ ਹੋਵੇ। ਜਿਸ ਦਾ ਮੁਨੀ ਜਨ ਵੀ ਅੰਤ ਨਹੀਂ ਪਾ ਸਕਦੇ, ਇਹ ਵਡਭਾਗਣ ਉਸ ਨਾਲ ਖੇਡ ਰਹੀ ਹੈ। ੫੩੩।

*ਕ੍ਰਿਸ਼ਨ ਨੇ ਰਾਧਾ ਨੂੰ ਕਿਹਾ --*

*ਦੋਹਰਾ*

ਕ੍ਰਿਸ਼ਨ ਨੇ ਬਹੁਤ ਹਸ ਕੇ ਰਾਧਾ ਨੂੰ (ਇਹ) ਗੱਲ ਕਹੀ--ਹੇ ਸੋਨੇ ਵਰਗੇ ਸ਼ਰੀਰ ਵਾਲੀਏ! ਸੁਣ, ਪ੍ਰੇਮ ਪੂਰਵਕ ਗਾਓ ਅਤੇ ਖੇਡੋ। ੫੫੪। ਕ੍ਰਿਸ਼ਨ ਦੀ ਗੱਲ ਸੁਣ ਕੇ ਰਾਧਾ ਮਨ ਵਿਚ ਹਸ ਕੇ (ਬਹੁਤ ਪ੍ਰਸੰਨ ਹੋਈ) ਅਤੇ ਗੋਪੀਆਂ ਨਾਲ ਮਿਲ ਕੇ ਰਾਸ ਵਿਚ ਗੀਤ ਗਾਉਣ ਲਗੀ।੫੫੫।

*ਸਵੈਯਾ*

ਚੰਦ੍ਰਭਗਾ ਅਤੇ ਚੰਦ੍ਰਮੁਖੀ (ਨਾਂ ਦੀਆਂ ਸਖੀਆਂ) ਰਾਧਾ ਨਾਲ ਮਿਲ ਕੇ ਗੀਤ ਗਾਉਣ ਲਗੀਆਂ। ਸੋਰਠ, ਸਾਰੰਗ, ਸ਼ੁੱਧ ਮਲ੍ਹਾਰ ਅਤੇ ਬਿਲਾਵਲ ਵਿਚ ਤਾਨ ਪੂਰਦੀਆਂ ਹਨ। (ਇਹ ਗੀਤ ਸੁਣ ਕੇ) ਬ੍ਰਜ ਦੀਆਂ ਇਸਤਰੀਆਂ ਰੀਝ ਰਹੀਆਂ ਹਨ ਅਤੇ ਹੋਰ ਵੀ ਜੋ ਸੁਣਦਾ ਹੈ, ਉਹ ਵੀ ਪ੍ਰਸੰਨ ਹੋ ਰਿਹਾ ਹੈ। ਉਸ (ਧੁਨ) ਨੂੰ ਪ੍ਰੇਮ ਪੂਰਵਕ ਸੁਣ ਕੇ ਬਨ ਦੇ ਹਿਰਨ, ਹਿਰਨੀਆਂ ਨੂੰ ਛਡ ਕੇ ਇਨ੍ਹਾਂ ਕੋਲ ਚਲੇ ਆ ਰਹੇ ਹਨ। ੫੫੬।

ਤਿਨ ਸੇਂਧੁਰ ਮਾਗ ਦਈ ਸਿਰ ਪੈ ਰਸ ਸੋ ਤਿਨ ਕੋ ਅਤਿ ਹੀ ਮਨੁ ਭੀਨੋ।
ਬੇਸਰ ਆਡ ਸੁ ਕੰਠਸਿਰੀ ਅਰੁ ਮੋਤਿਸਿਰੀ ਹੂੰ ਕੋ ਸਾਜ ਨਵੀਨੋ।
ਭੂਖਨ ਅੰਗ ਸਭੈ ਸਜਿ ਸੁੰਦਰਿ ਆਖਨ ਭੀਤਰ ਕਾਜਰ ਦੀਨੋ।
ਤਾਹੀ ਸੁ ਤੇ ਕਬਿ ਸ੍ਯਾਮ ਕਹੈ ਭਗਵਾਨ ਕੋ ਚਿਤ ਚੁਰਾਇ ਕੈ ਲੀਨੋ। ੫੫੮।

ਚੰਦ ਕੀ ਚਾਦਨੀ ਮੈ ਕਬਿ ਸ੍ਯਾਮ ਜਬੈ ਹਰਿ ਖੇਲਨਿ ਰਾਸ ਲਗਿਯੋ ਹੈ।
ਰਾਧੇ ਕੋ ਆਨਨ ਸੁੰਦਰ ਪੇਖਿ ਕੈ ਚਾਦ ਸੋ ਤਾਹੀ ਕੇ ਬੀਚ ਪਗਿਯੋ ਹੈ।
ਹਰਿ ਕੋ ਤਿਨ ਚਿਤ ਚੁਰਾਇ ਲੀਯੋ ਸੁ ਕਿਧੋ ਕਬਿ ਕੋ ਮਨ ਯੌ ਉਮਗਿਯੋ ਹੈ।
ਨੈਨਨ ਕੋ ਰਸ ਦੇ ਭਿਲਵਾ ਬ੍ਰਿਖਭਾਨ ਠਗੀ ਭਗਵਾਨ ਠਗਿਯੋ ਹੈ। ੫੫੮।

ਜਿਹ ਕੋ ਪਿਖ ਕੈ ਮੁਖ ਮੈਨ ਲਜੈ ਜਿਹ ਕੋ ਦਿਖ ਕੈ ਮੁਖਿ ਚੰਦ੍ਰ ਲਜੈ।
ਕਬਿ ਸ੍ਯਾਮ ਕਹੇ ਸੋਊ ਖੇਲਤ ਹੈ ਸੰਗ ਕਾਨਰ ਕੇ ਸੁਭ ਸਾਜ ਸਜੈ।
ਸੋਊ ਸੂਰਤਿਵੰਤ ਰਚੀ ਬ੍ਰਹਮਾ ਕਰ ਕੈ ਅਤਿ ਹੀ ਰੁਚਿ ਕੈ ਨ ਕਜੈ।
ਮਨਿ ਮਾਲ ਕੇ ਬੀਚ ਬਿਰਾਜਤ ਜਿਉ ਤਿਮ ਤ੍ਰਿਯਨ ਮੈ ਤ੍ਰਿਯ ਰਾਜ ਰਜੈ। ੫੫੯।

ਗਾਇ ਕੈ ਗੀਤ ਭਲੀ ਬਿਧਿ ਸੁੰਦਰਿ ਰੀਝਿ ਬਜਾਵਤ ਭੀ ਫਿਰਿ ਤਾਰੀ।
ਅੰਜਨ ਆਡ ਸੁਧਾਰ ਭਲੇ ਪਟ ਸਾਜਨ ਕੋ ਸਜ ਕੈ ਸੁ ਗੁਵਾਰੀ।
ਤਾ ਛਬਿ ਕੀ ਅਤਿ ਹੀ ਸੁ ਪ੍ਰਭਾ ਕਬਿ ਨੈ ਮੁਖਿ ਤੇ ਇਹ ਭਾਤਿ ਉਚਾਰੀ।
ਮਾਨਹੁ ਕਾਨ੍ਹ ਹੀ ਕੇ ਰਸ ਤੇ ਇਹ ਫੂਲ ਰਹੀ ਤ੍ਰੀਯ ਆਨੰਦ ਬਾਰੀ। ੫੬੦।

ਤਾ ਕੀ ਪ੍ਰਭਾ ਕਬਿ ਸ੍ਯਾਮ ਕਹੈ ਜੋਊ ਰਾਜਤ ਰਾਸ ਬਿਖੈ ਸਖੀਆ ਹੈ।
ਜਾ ਮੁਖ ਉਪਮਾ ਚੰਦ੍ਰ ਛਟਾ ਸਮ ਛਾਜਤ ਕਉਲਨ ਸੀ ਅਖੀਆ ਹੈ।
ਤਾ ਕੀ ਕਿਧੌ ਅਤਿ ਹੀ ਉਪਮਾ ਕਬਿ ਨੈ ਮਨ ਭੀਤਰ ਯੌ ਲਖੀਆ ਹੈ।
ਲੋਗਨ ਕੇ ਮਨ ਕੀ ਹਰਤਾ ਸੁ ਮੁਨੀਨਨ ਕੇ ਮਨ ਕੀ ਚਖੀਆ ਹੈ। ੫੬੧।

ਰੂਪ ਸਚੀ ਇਕ ਚੰਦ੍ਰਪ੍ਰਭਾ ਇਕ ਮੈਨਕਲਾ ਇਕ ਮੈਨ ਕੀ ਮੂਰਤਿ।
ਬਿਜੁਛਟਾ ਇਕ ਦਾਰਿਮ ਦਾਤ ਬਰਾਬਰ ਜਾਹੀ ਕੀ ਹੈ ਨ ਕਛੂ ਰਤਿ।
ਦਾਮਿਨਿ ਅਉ ਮ੍ਰਿਗ ਕੀ ਮ੍ਰਿਗਨੀ ਸਰਮਾਇ ਜਿਸੈ ਪਿਖਿ ਹੋਤ ਹੈ ਚੂਰਤਿ।
ਸੋਊ ਕਥਾ ਕਬਿ ਸ੍ਯਾਮ ਕਹੈ ਸਭ ਰੀਝ ਰਹੀ ਹਰਿ ਕੀ ਪਿਖਿ ਮੂਰਤਿ। ੫੬੨।



ਉਨ੍ਹਾਂ ਨੇ ਸਿਰ ਦੀ ਮਾਂਗ ਵਿਚ ਸੰਧੂਰ ਭਰਿਆ ਹੈ ਅਤੇ (ਪ੍ਰੇਮ) ਰਸ ਨਾਲ ਉਨ੍ਹਾਂ ਦਾ ਮਨ ਬਹੁਤ ਭਿਜ ਗਿਆ ਹੈ। ਨੱਥ, ਬੁਲਾਕ, ਕੈਂਠਾ ਅਤੇ ਮੋਤੀਆਂ ਦਾ ਹਾਰ (ਅਦਿਕ ਗਹਿਣਿਆਂ ਨਾਲ) ਦਿਲਕਸ਼ ਸ਼ਿੰਗਾਰ ਕਰ ਲਿਆ ਹੈ। ਸਾਰਿਆਂ ਅੰਗਾਂ ਉਤੇ ਸੁੰਦਰ ਗਹਿਣੇ ਸਜਾ ਕੇ ਅੱਖਾਂ ਵਿਚ ਸੁਰਮਾ ਪਾ ਲਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਉਸੇ ਕਰ ਕੇ ਉਨ੍ਹਾਂ ਨੇ ਕ੍ਰਿਸ਼ਨ ਦਾ ਚਿਤ ਚੁਰਾ ਲਿਆ ਹੈ।੫੫੮।

ਕਵੀ ਸ਼ਿਆਮ (ਕਹਿੰਦੇ ਹਨ), ਚੰਦ੍ਰਮਾ ਦੀ ਚਾਂਦਨੀ ਵਿਚ ਜਦੋਂ ਸ੍ਰੀ ਕ੍ਰਿਸ਼ਨ ਰਾਸ ਖੇਡਣ ਲਗ ਗਏ। (ਤਾਂ) ਰਾਧਾ ਦੇ ਚੰਦ ਵਰਗੇ ਸੁੰਦਰ ਮੁਖੜੇ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਉਸੇ ਵਿਚ ਮਗਨ ਹੋ ਗਏ। ਉਸ (ਰਾਧਾ) ਨੇ ਸ੍ਰੀ ਕ੍ਰਿਸ਼ਨ ਦਾ ਚਿਤ ਚੁਰਾ ਲਿਆ ਤਾਂ ਕਵੀ ਦੇ ਮਨ ਵਿਚ ਇਸ ਤਰ੍ਹਾਂ ਦਾ (ਭਾਵ) ਉਪਜਿਆ ਹੈ (ਕਿ) ਰਾਧਾ ਠਗਣੀ ਨੇ ਨੈਣਾਂ ਦੇ (ਪ੍ਰੇਮ) ਰਸ ਦਾ ਭੁਲਾਵਾ ਦੇ ਕੇ (ਅਰਥਾਂਤਰ ਨਸ਼ਾ ਪਿਲਾ ਕੇ) ਸ੍ਰੀ ਕ੍ਰਿਸ਼ਨ ਨੂੰ ਠਗ ਲਿਆ ਹੈ।੫੫੮।

ਜਿਸ ਦੇ ਮੁਖ ਨੂੰ ਵੇਖ ਕੇ ਕਾਮਦੇਵ ਲਜਾਉਂਦਾ ਹੈ ਅਤੇ ਜਿਸ ਦੇ ਮੂੰਹ ਨੂੰ ਵੇਖ ਕੇ ਚੰਦ੍ਰਮਾ ਸ਼ਰਮਾਉਂਦਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਉਹੀ (ਰਾਧਾ) ਸੁੰਦਰ ਸ਼ਿੰਗਾਰ ਕਰ ਕੇ ਸ੍ਰੀ ਕ੍ਰਿਸ਼ਨ ਨਾਲ ਖੇਡ ਰਹੀ ਹੈ। ਉਸ (ਰਾਧਾ) ਨੂੰ ਬ੍ਰਹਮਾ ਨੇ ਰੁਚੀ ਪੂਰਵਕ ਬਹੁਤ ਸਰੂਪਵਾਨ ਰਚਿਆ ਹੈ, ਜਿਸ ਵਿਚ ਕਿਸੇ ਪ੍ਰਕਾਰ ਦਾ ਕੋਈ ਕਜ ਨਹੀਂ ਹੈ। ਜਿਵੇਂ ਮਾਲਾ ਵਿਚ ਮਣੀ ਸ਼ੋਭਾ ਪਾਉਂਦੀ ਹੈ, ਉਸੇ ਤਰ੍ਹਾਂ ਇਸਤਰੀਆਂ ਵਿਚ ਰਾਧਾ ('ਤ੍ਰਿਯ ਰਾਜ') ਸ਼ੋਭਾ ਪਾ ਰਹੀ ਹੈ।੫੫੯।

(ਉਹ) ਸੁੰਦਰੀ (ਰਾਧਾ) ਚੰਗੀ ਤਰ੍ਹਾਂ ਗੀਤ ਗਾ ਕੇ ਅਤੇ ਫਿਰ ਰੀਝ ਕੇ ਤਾੜੀ ਵਜਾਉਣ ਲਗ ਗਈ ਹੈ। (ਉਹ) ਪੇਂਡੂ ਮੁਟਿਆਰ ਸੁਰਮਾ ਪਾ ਕੇ ਅਤੇ ਚੰਗੇ ਬਸਤ੍ਰ ਅਤੇ ਸ਼ਿੰਗਾਰ ਸਜਾ ਕੇ (ਖੜੋਤੀ ਹੈ)। ਉਸ (ਦ੍ਰਿਸ਼ ਦੀ) ਅਤਿ ਸੁੰਦਰ ਛਬੀ ਦੀ ਪ੍ਰਭਾ (ਦੀ ਉਪਮਾ) ਕਵੀ ਨੇ ਮੁਖ ਤੋਂ ਇਸ ਤਰ੍ਹਾਂ ਉਚਾਰੀ ਹੈ। ਮਾਨੋ ਕ੍ਰਿਸ਼ਨ ਦੇ (ਪ੍ਰੇਮ) ਰਸ ਨਾਲ ਇਸਤਰੀਆਂ ਦੇ ਆਨੰਦ ਦੀ ਵਾੜੀ ਖਿੜੀ ਹੋਈ ਹੋਏ।੫੬੦।

ਜੋ ਸਖੀਆਂ ਰਾਸ ਵਿਚ ਸ਼ਾਮਲ ਹਨ ਉਨ੍ਹਾਂ ਦੀ ਸੁੰਦਰਤਾ ਦਾ ਕਥਨ ਕਵੀ ਸ਼ਿਆਮ ਕਰਦੇ ਹਨ। ਜਿਨ੍ਹਾਂ ਦੇ ਮੁਖ ਦੀ ਉਪਮਾ ਚੰਦ੍ਰਮਾ ਦੀ ਜੋਤਿ ਵਾਂਗ ਸੁਸ਼ੋਭਿਤ ਹੈ ਅਤੇ ਜਿਨ੍ਹਾਂ ਦੀਆਂ ਅੱਖੀਆਂ ਕਮਲ ਦੇ ਸਮਾਨ ਹਨ। ਜਾਂ ਉਨ੍ਹਾਂ ਦੀ ਬਹੁਤ ਅਧਿਕ ਉਪਮਾ ਕਵੀ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਜਾਣੀ ਹੈ। (ਉਹ ਸਹੇਲੀਆਂ) ਲੋਕਾਂ ਦੇ ਮਨ ਨੂੰ ਹਰਨ ਵਾਲੀਆਂ ਹਨ ਅਤੇ ਮੁਨੀਆਂ ਦੇ ਮਨ ਦਾ ਚਾਟਾ ਹਨ (ਅਰਥਾਤ ਚਸਕਾ ਹਨ)।੫੬੧।

ਇਕ ਚੰਦ੍ਰਪ੍ਰਭਾ (ਨਾਂ ਦੀ ਸਖੀ ਦਾ) ਰੂਪ ਸਚੀ (ਇੰਦਰ ਦੀ ਪਤਨੀ) (ਵਰਗਾ ਹੈ) ਅਤੇ ਮੈਨਕਲਾ (ਨਾਂ ਦੀ ਸਖੀ ਦਾ ਸਰੂਪ) ਕਾਮਦੇਵ ਦੀ ਸ਼ਕਲ ਦਾ ਹੈ। ਇਕ ਬਿਜੁਛਟਾ (ਨਾਂ ਦੀ ਸਹੇਲੀ ਦੇ) ਦੰਦ ਅਨਾਰ (ਦੇ ਦਾਣਿਆਂ ਵਰਗੇ ਹਨ) ਅਤੇ ਜਿਸ ਦੇ ਬਰਾਬਰ ਰਤੀ (ਕਾਮਦੇਵ ਦੀ ਪਤਨੀ) ਵੀ ਕੁਝ ਨਹੀਂ ਹੈ। ਜਿਸ ਨੂੰ ਵੇਖ ਕੇ ਬਿਜਲੀ ਅਤੇ ਹਿਰਨ ਦੀ ਹਿਰਨੀ ਸ਼ਰਮਸਾਰ ਹੁੰਦੀਆਂ ਹਨ ਅਤੇ (ਉਨ੍ਹਾਂ ਦੇ ਮਨ ਦਾ ਹੰਕਾਰ) ਚੂਰ ਚੂਰ ਹੋ ਜਾਂਦਾ ਹੈ। ਕਵੀ ਸ਼ਿਆਮ ਉਨ੍ਹਾਂ ਦੀ ਕਥਾ ਕਹਿੰਦੇ ਹਨ (ਕਿ ਉਹ) ਸਾਰੀਆਂ ਸ੍ਰੀ ਕ੍ਰਿਸ਼ਨ ਦੇ ਸਰੂਪ ਨੂੰ ਵੇਖ ਕੇ ਮੋਹਿਤ ਹੋ ਰਹੀਆਂ ਹਨ।੫੬੨।

ਬ੍ਰਿਖਭਾਨੁ ਸੁਤਾ ਹਸਿ ਬਾਤ ਕਹੀ ਤਿਹ ਕੇ ਸੰਗ ਜੋ ਹਰਿ ਅਤਿ ਅਗਾਧੋ।
ਸ੍ਯਾਮ ਕਹੈ ਬਤੀਯਾ ਹਰਿ ਕੋ ਸੰਗ ਐਸੇ ਕਹੀ ਪਟ ਕੋ ਤਜਿ ਰਾਧੋ।
ਰਾਸ ਬਿਖੈ ਤੁਮ ਨਾਚਹੁ ਜੁ ਤਜ ਕੈ ਅਤਿ ਹੀ ਮਨ ਲਾਜ ਕੋ ਬਾਧੋ।
ਤਾ ਮੁਖ ਕੀ ਛਬਿ ਯੌ ਪ੍ਰਗਟੀ ਮਨੋ ਅਭ੍ਰਨ ਤੇ ਨਿਕਸਿਯੋ ਸਸਿ ਆਧੋ। ੫੬੩।

ਜਿਨ ਕੇ ਸਿਰਿ ਸੇਂਧਰ ਮਾਗ ਬਿਰਾਜਤ ਰਾਜਤ ਹੈ ਬਿੰਦੂਆ ਜਿਨ ਪੀਲੇ।
ਕੰਚਨ ਭਾ ਅਰੁ ਚੰਦ੍ਰ ਪ੍ਰਭਾ ਜਿਨ ਕੇ ਤਨ ਲੀਨ ਸਭੈ ਫੁਨਿ ਲੀਲੇ।
ਏਕ ਧਰੇ ਸਿਤ ਸੁੰਦਰ ਸਾਜ ਧਰੇ ਇਕ ਲਾਲ ਸਜੇ ਇਕ ਨੀਲੇ।
ਸ੍ਯਾਮ ਕਹੇ ਸੋਊ ਰੀਝ ਰਹੈ ਪਿਖਿ ਕੈ ਦ੍ਰਿਗ ਕੰਜ ਸੇ ਕਾਨ੍ਹ ਰਸੀਲੇ। ੫੬੪।

ਸਭ ਗ੍ਵਾਰਨਿਯਾ ਤਹ ਖੇਲਤ ਹੈ ਸੁਭ ਅੰਗਨ ਸੁੰਦਰ ਸਾਜ ਕਈ।
ਸੋਊ ਰਾਸ ਬਿਖੈ ਤਹ ਖੇਲਤ ਹੈ ਹਰਿ ਸੋ ਮਨ ਮੈ ਅਤਿ ਹੀ ਉਮਈ।
ਕਬਿ ਸ੍ਯਾਮ ਕਹੈ ਤਿਨ ਕੀ ਉਪਮਾ ਜੁ ਹੁਤੀ ਤਹ ਗ੍ਵਾਰਿਨ ਰੂਪ ਰਈ।
ਮਨੋ ਸ੍ਯਾਮਹਿ ਕੋ ਤਨ ਗੋਰਿਨ ਪੇਖਿ ਕੈ ਸ੍ਯਾਮਹਿ ਸੀ ਸਭ ਹੋਇ ਗਈ। ੫੬੫।

ਕੇਲ ਕੈ ਰਾਸ ਮੈ ਰੀਝ ਰਹੀ ਕਬਿ ਸ੍ਯਾਮ ਕਹੈ ਮਨ ਆਨੰਦ ਕੈ ਕੈ।
ਚੰਦ੍ਰਮੁਖੀ ਤਨ ਕੰਚਨ ਭਾ ਹਸਿ ਸੁੰਦਰ ਬਾਤ ਕਹੀ ਉਮਗੈ ਕੈ।
ਪੇਖਤ ਮੂਰਤਿ ਭੀ ਰਸ ਕੇ ਬਸਿ ਆਪਨ ਤੇ ਬਢ ਵਾਹਿ ਲਖੈ ਕੈ।
ਜਿਉ ਮ੍ਰਿਗਨੀ ਮ੍ਰਿਗ ਪੇਖਤ ਤਿਉ ਬ੍ਰਿਖਭਾਨ ਸੁਤਾ ਭਗਵਾਨ ਚਿਤੈ ਕੈ। ੫੬੬।

ਬ੍ਰਿਖਭਾਨੁ ਸੁਤਾ ਪਿਖਿ ਰੀਝ ਰਹੀ ਅਤਿ ਸੁੰਦਰਿ ਸੁੰਦਰ ਕਾਨ੍ਹ ਕੋ ਆਨਨ।
ਰਾਜਤ ਤੀਰ ਨਦੀ ਜਿਹ ਕੇ ਸੁ ਬਿਰਾਜਤ ਫੂਲਨ ਕੇ ਜੁਤ ਕਾਨਨ।
ਨੈਨ ਕੈ ਭਾਵਨ ਸੋ ਹਰਿ ਕੋ ਮਨੁ ਮੋਹਿ ਲਇਓ ਰਸ ਕੀ ਅਭਿਮਾਨਨ।
ਜਿਉ ਰਸ ਲੋਗਨ ਭਉਹਨ ਲੈ ਧਨੁ ਨੈਨਨ ਸੈਨ ਸੁ ਕੰਜ ਸੇ ਬਾਨਨ। ੫੬੭।

ਕਾਨ੍ਹ ਸੋ ਪ੍ਰੀਤਿ ਬਢੀ ਤਿਨ ਕੀ ਨ ਘਟੀ ਕਛੁ ਹੈ ਬਢਹੀ ਸੁ ਭਈ ਹੈ।
ਡਾਰ ਕੈ ਲਾਜ ਸਭੈ ਮਨ ਕੀ ਹਰਿ ਕੈ ਸੰਗਿ ਖੇਲਨ ਕੋ ਉਮਈ ਹੈ।
ਸ੍ਯਾਮ ਕਹੈ ਤਿਨ ਕੀ ਉਪਮਾ ਅਤਿ ਹੀ ਜੁ ਤ੍ਰੀਆ ਅਤਿ ਰੂਪ ਰਈ ਹੈ।
ਸੁੰਦਰ ਕਾਨ੍ਹ ਕੌ ਪਿਖਿ ਕੈ ਤਨਮੈ ਸਭ ਗ੍ਵਾਰਿਨ ਹੋਇ ਗਈ ਹੈ। ੫੬੮।



ਜੋ ਹਰਿ (ਸ੍ਰੀ ਕ੍ਰਿਸ਼ਨ) ਅੰਤ ਵਜੋਂ ਅਗਾਧ ਹੈ, ਉਸ ਨੇ ਹਸ ਕੇ ਰਾਧਾ ਨੂੰ ਕਿਹਾ। (ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ (ਰਾਧਾ ਨੂੰ) ਇਸ ਤਰ੍ਹਾਂ ਕਿਹਾ--ਹੇ ਰਾਧਾ! (ਤੂੰ ਸਿਰ ਦਾ) ਬਸਤ੍ਰ (ਭਾਵ ਚੁੰਨੀ) ਉਤਾਰ ਕੇ ਰਾਸ ਵਿਚ ਨਚ ਅਤੇ ਮਨ ਵਿਚਲੇ ਲਾਜ ਦੇ ਬੰਧਨ ਨੂੰ ਛਡ ਦੇ। ਉਸ ਦੇ ਮੁਖ ਦੀ ਚਮਕ ਇਸ ਤਰ੍ਹਾਂ ਪ੍ਰਗਟ ਹੋਈ ਹੈ ਮਾਨੋ ਬਦਲਾਂ ਵਿਚ ਅੱਧਾ ਚੰਦ੍ਰਮਾ ਨਿਕਲਿਆ ਹੋਵੇ।੫੬੩।

ਜਿਨ੍ਹਾਂ ਦੀ ਸਿਰ ਦੀ ਮਾਂਗ ਵਿਚ ਸੰਧੂਰ ਸ਼ੋਭਦਾ ਹੈ ਅਤੇ ਜਿਨ੍ਹਾਂ ਦੇ (ਮੱਥੇ ਉਤੇ) ਪੀਲੇ ਰੰਗ ਦੀਆਂ ਬਿੰਦੀਆਂ ਸਜਦੀਆਂ ਹਨ। ਫਿਰ ਸ੍ਵਰਨ ਪ੍ਰਭਾ ('ਕੰਚਨ ਭਾ') ਅਤੇ ਚੰਦ੍ਰਪ੍ਰਭਾ (ਇਤਨੀਆਂ ਸੁੰਦਰ ਹਨ ਕਿ) ਜਿਨ੍ਹਾਂ ਦੇ ਸ਼ਰੀਰ ਨੇ ਸਭ ਦੀ (ਖ਼ੂਬਸੂਰਤੀ ਨੂੰ) ਨਿਗਲ ਲਿਆ ਹੈ। ਇਕ ਨੇ ਸਫ਼ੈਦ ਰੰਗ ਦਾ ਸਾਜ ਕੀਤਾ ਹੋਇਆ ਹੈ, ਇਕ ਨੇ ਲਾਲ ਰੰਗ ਦਾ ਅਤੇ ਇਕ ਨੇ ਨੀਲੇ ਰੰਗ (ਦਾ ਬਾਣਾ) ਧਾਰਨ ਕੀਤਾ ਹੋਇਆ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਉਹ ਸਾਰੀਆਂ ਸ੍ਰੀ ਕ੍ਰਿਸ਼ਨ ਦੇ ਕਮਲ ਦੇ ਰਸ ਨਾਲ ਭਰੇ ਹੋਏ ਨੈਣਾਂ ਨੂੰ ਵੇਖ ਕੇ ਪ੍ਰਸੰਨ ਹੋ ਰਹੀਆਂ ਹਨ।੫੬੪।

ਆਪਣੇ ਕੋਮਲ ਅੰਗਾਂ ਉਤੇ ਸੁੰਦਰ ਸ਼ਿੰਗਾਰ ਕਰ ਕੇ ਸਾਰੀਆਂ ਗੋਪੀਆਂ ਉਥੇ ਖੇਡਦੀਆਂ ਹਨ। ਉਹੀ ਉਥੇ ਰਾਸ ਖੇਡਦੀਆਂ ਹਨ, (ਜਿਨ੍ਹਾਂ ਦੇ) ਮਨ ਵਿਚ ਸ੍ਰੀ ਕ੍ਰਿਸ਼ਨ ਨੂੰ (ਮਿਲਣ ਦੀ) ਬਹੁਤ ਉਮੰਗ ਹੈ। ਕਵੀ ਸ਼ਿਆਮ ਉਨ੍ਹਾਂ ਦੀ ਉਪਮਾ ਕਹਿੰਦੇ ਹਨ ਕਿ ਉਹ ਗੋਪੀਆਂ ਉਸ (ਸ੍ਰੀ ਕ੍ਰਿਸ਼ਨ) ਦਾ ਰੂਪ ਹੀ ਹੋ ਕੇ ਰਹਿ ਗਈਆਂ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ਼ਿਆਮ (ਸ੍ਰੀ ਕ੍ਰਿਸ਼ਨ) ਦੇ ਸ਼ਰੀਰ ਨੂੰ ਵੇਖ ਕੇ ਸਾਰੀਆਂ ਗੋਰੇ ਰੰਗ ਵਾਲੀਆਂ (ਗੋਪੀਆਂ) ਸ਼ਿਆਮ (ਦੇ ਕਾਲੇ ਰੰਗ ਵਾਲੀਆਂ) ਹੋ ਗਈਆਂ ਹੋਣ।੫੬੫।

ਕਵੀ ਸ਼ਿਆਮ ਕਹਿੰਦੇ ਹਨ, (ਜੋ) ਰਾਸ ਦੀ ਖੇਡ ਕਰ ਕੇ ਅਤੇ ਮਨ ਵਿਚ ਆਨੰਦਿਤ ਹੋ ਕੇ ਪ੍ਰਸੰਨ ਹੋ ਰਹੀ ਹੈ; (ਜਿਸ ਦਾ) ਮੁਖ ਚੰਦ੍ਰਮਾ ਵਰਗਾ ਅਤੇ ਸ਼ਰੀਰ ਸੋਨੇ ਦੇ ਸਮਾਨ ਹੈ, (ਉਸ ਨੇ) ਉਮੰਗ ਨਾਲ ਭਰ ਕੇ ਅਤੇ ਹਸ ਕੇ ਸੁੰਦਰ ਗੱਲ ਕਹੀ ਹੈ। (ਸ੍ਰੀ ਕ੍ਰਿਸ਼ਨ ਦੇ) ਸਰੂਪ ਨੂੰ ਵੇਖ ਕੇ ਅਤੇ (ਉਸ ਨੂੰ) ਆਪਣੇ ਤੋਂ ਜ਼ਿਆਦਾ (ਸੁੰਦਰ) ਜਾਣ ਕੇ, (ਉਸ ਦੇ) ਪ੍ਰੇਮ-ਰਸ ਦੇ ਵਸ ਵਿਚ ਹੋ ਗਈ ਹੈ (ਅਰਥਾਤ ਗ਼ਰਕ ਹੋ ਗਈ ਹੈ)। ਜਿਵੇਂ ਹਿਰਨੀ ਹਿਰਨ ਨੂੰ (ਪ੍ਰੇਮ ਨਾਲ) ਵੇਖਦੀ ਹੈ, ਤਿਵੇਂ ਰਾਧਾ ਸ੍ਰੀ ਕ੍ਰਿਸ਼ਨ ਨੂੰ ਵੇਖ ਰਹੀ ਹੈ।੫੬੬।

ਅਤਿ ਸੁੰਦਰ ਸ੍ਰੀ ਕ੍ਰਿਸ਼ਨ ਦੇ ਸੁੰਦਰ ਮੁਖ ਨੂੰ ਵੇਖ ਕੇ ਰਾਧਾ ਰੀਝ ਰਹੀ ਹੈ। ਜਿਸ ਨਦੀ (ਜਮਨਾ) ਦੇ ਦੁਆਲੇ ਫੁਲਾਂ ਨਾਲ ਭਰਿਆ ਜੰਗਲ ਸੁਸ਼ੋਭਿਤ ਹੈ, ਜੋ ਉਸ ਦੇ ਕੰਢੇ ਬੈਠਾ ਹੈ, ਉਸ ਸ੍ਰੀ ਕ੍ਰਿਸ਼ਨ ਨੂੰ (ਪ੍ਰੇਮ) ਰਸ ਦੀ ਅਭਿਮਾਨਿਨੀ (ਰਾਧਾ ਨੇ) ਅੱਖਾਂ ਦੇ ਭਾਵਾਂ (ਅਥਵਾ ਸੰਕੇਤਾਂ) ਨਾਲ (ਕ੍ਰਿਸ਼ਨ ਦਾ) ਮਨ ਮੋਹ ਲਿਆ ਹੈ। ਜਿਵੇਂ (ਪ੍ਰੇਮ) ਰਸ ਵਾਲੇ ਲੋਕਾਂ ਨੂੰ ਭੌਆਂ ਦੀ ਕਮਾਨ ਵਿਚ ਕਮਲ ਵਰਗੇ ਨੈਣਾਂ ਦੀ ਸੈਨਤਾਂ ਦੇ ਤੀਰਾਂ ਨਾਲ (ਸੁੰਦਰੀਆਂ ਮੋਹ ਲੈਂਦੀਆਂ ਹਨ)।੫੬੭।

ਉਸ ਦੀ ਸ੍ਰੀ ਕ੍ਰਿਸ਼ਨ ਨਾਲ ਬਹੁਤ ਅਧਿਕ ਪ੍ਰੀਤ ਹੋ ਗਈ ਹੈ, ਜੋ ਘਟੀ ਨਹੀਂ, (ਸਗੋਂ) ਅਗੇ ਨਾਲੋਂ ਵਧੀ ਹੀ ਹੈ। ਸਾਰੀਆਂ (ਗੋਪੀਆਂ) ਮਨ ਦੀ ਲਾਜ ਨੂੰ ਛਡ ਕੇ ਸ੍ਰੀ ਕ੍ਰਿਸ਼ਨ ਨਾਲ ਖੇਡਣ ਲਈ ਉਮਗ ਪਈਆਂ ਹਨ। (ਕਵੀ) ਸ਼ਿਆਮ ਉਨ੍ਹਾਂ ਦੀ ਉਪਮਾ ਕਹਿੰਦੇ ਹਨ ਜੋ ਇਸਤਰੀਆਂ (ਗੋਪੀਆਂ) ਅਤਿ ਸੁੰਦਰ ਰੂਪ ਵਾਲੀਆਂ ਹਨ। ਸ੍ਰੀ ਕ੍ਰਿਸ਼ਨ ਦੇ ਸੁੰਦਰ ਰੂਪ ਨੂੰ ਵੇਖ ਕੇ (ਉਹ) ਸਾਰੀਆਂ ਗੋਪੀਆਂ (ਉਸ ਨਾਲ) ਇਕਮਿਕ ਹੋ ਗਈਆਂ ਹਨ।੫੬੮।

ਨੈਨ ਮ੍ਰਿਗੀ ਤਨ ਕੰਚਨ ਕੇ ਸਭ ਚੰਦ੍ਰਮੁਖੀ ਮਨੋ ਸਿੰਧੁ ਰਚੀ ਹੈ।
ਜਾ ਸਮ ਰੂਪ ਨ ਰਾਜਤ ਹੈ ਰਤਿ ਰਾਵਨ ਤ੍ਰੀਯ ਨ ਅਉਰ ਸਚੀ ਹੈ।
ਤਾ ਮਹਿ ਰੀਝ ਮਹਾ ਕਰਤਾਰ ਕ੍ਰਿਪਾ ਕਟਿ ਕੇਹਰ ਕੈ ਸੁ ਗਚੀ ਹੈ।
ਤਾ ਸੰਗ ਪ੍ਰੀਤਿ ਕਹੈ ਕਬਿ ਸ੍ਯਾਮ ਮਹਾ ਭਗਵਾਨਹਿ ਕੀ ਸੁ ਮਚੀ ਹੈ। ੫੬੯।

ਰਾਗਨ ਅਉਰ ਸੁਭਾਵਨ ਕੀ ਅਤਿ ਗਾਰਨ ਕੀ ਤਹ ਮਾਡ ਪਰੀ।
ਬ੍ਰਿਜ ਗੀਤਨ ਕੀ ਅਤਿ ਹਾਸਨ ਸੋ ਜਹ ਖੇਲਤ ਭੀ ਕਈ ਏਕ ਘਰੀ।
ਗਾਵਤ ਏਕ ਬਜਾਵਤ ਤਾਲ ਕਹੈ ਇਕ ਨਾਚਹੁ ਆਇ ਅਰੀ।
ਕਬਿ ਸ੍ਯਾਮ ਕਹੈ ਤਿਹ ਠਉਰ ਬਿਖੈ ਜਿਹ ਠਉਰ ਬਿਖੈ ਹਰਿ ਰਾਸ ਕਰੀ।੫੭੦।

ਜਦੁਰਾਇ ਕੋ ਆਇਸੁ ਪਾਇ ਤ੍ਰੀਯਾ ਸਭ ਖੇਲਤ ਰਾਸ ਬਿਖੈ ਬਿਧਿ ਆਛੀ।
ਇੰਦ੍ਰ ਸਭਾ ਜਿਹ ਸਿੰਧੁ ਸੁਤਾ ਜਿਮ ਖੇਲਨ ਕੇ ਹਿਤ ਕਾਛਨ ਕਾਛੀ।
ਕੈ ਇਹ ਕਿੰਨਰ ਕੀ ਦੁਹਿਤਾ ਕਿਧੌ ਨਾਗਨ ਕੀ ਕਿਧੌ ਹੈ ਇਹ ਤਾਛੀ।
ਰਾਸ ਬਿਖੈ ਇਮ ਨਾਚਤ ਹੈ ਜਿਮ ਕੇਲ ਕਰੈ ਜਲ ਭੀਤਰ ਮਾਛੀ। ੫੭੧।

ਜਿਹ ਕੇ ਮੁਖਿ ਦੇਖਿ ਛਟਾ ਸੁਭ ਸੁੰਦਰ ਮਧਿਮ ਲਾਗਤ ਜੋਤਿ ਸਸੀ ਹੈ।
ਭਉਰਨ ਭਾਇ ਸੋ ਛਾਜਤ ਹੈ ਮਦਨੈ ਮਨੋ ਤਾਨ ਕਮਾਨ ਕਸੀ ਹੈ।
ਤਾਹੀ ਕੇ ਆਨਨ ਸੁੰਦਰ ਤੇ ਸੁਰ ਰਾਗਹ ਕੀ ਸਭ ਭਾਤਿ ਬਸੀ ਹੈ।
ਜਿਉ ਮਧੁ ਬੀਚ ਫਸੈ ਮਖੀਆ ਮਤਿ ਲੋਗਨ ਕੀ ਇਹ ਭਾਤਿ ਫਸੀ ਹੈ। ੫੭੨।

ਫਿਰਿ ਸੁੰਦਰ ਆਨਨ ਤੇ ਹਰਿ ਜੂ ਬਿਧਿ ਸੁੰਦਰ ਸੋ ਇਕ ਤਾਨ ਬਸਾਯੋ।
ਸੋਰਠਿ ਸਾਰੰਗ ਸੁਧ ਮਲਾਰ ਬਿਲਾਵਲ ਕੀ ਸੁਰ ਭੀਤਰ ਗਾਯੋ।
ਸੋ ਅਪਨੇ ਸੁਨ ਸ੍ਰਉਨਨ ਮੈ ਬ੍ਰਿਜ ਗਵਾਰਨੀਯਾ ਅਤਿ ਹੀ ਸੁਖੁ ਪਾਯੋ।
ਮੋਹਿ ਰਹੇ ਬਨ ਕੇ ਖਗ ਅਉ ਮ੍ਰਿਗ ਰੀਝ ਰਹੈ ਜਿਨ ਹੂੰ ਸੁਨਿ ਪਾਯੋ। ੫੭੩।

ਤਹ ਗਾਵਤ ਗੀਤ ਭਲੈ ਹਰਿ ਜੂ ਕਬਿ ਸ੍ਯਾਮ ਕਹੈ ਕਰਿ ਭਾਵ ਛਬੈ।
ਮੁਰਲੀ ਜੁਤ ਗ੍ਵਰਨਿ ਭੀਤਰ ਰਾਜਤ ਜ੍ਯੋ ਮ੍ਰਿਗਨੀ ਮ੍ਰਿਗ ਬੀਚ ਫਬੈ।
ਜਿਹ ਕੋ ਸਭ ਲੋਗਨ ਮੈ ਜਸੁ ਗਾਵਤ ਛੂਟਤ ਹੈ ਤਿਨ ਤੇ ਨ ਕਬੈ।
ਤਿਨਿ ਖੇਲਨ ਕੋ ਮਨ ਗੋਪਿਨ ਕੋ ਛਿਨ ਬੀਚ ਲੀਯੋ ਫੁਨਿ ਚੋਰ ਸਬੈ। ੫੭੪।

ਕਬਿ ਸ੍ਯਾਮ ਕਹੈ ਉਮਾ ਤਿਹ ਕੀ ਜਿਨ ਜੋਬਨ ਰੂਪ ਅਨੂਪ ਗਹਿਯੋ ਹੈ।
ਜਾ ਮੁਖ ਦੇਖਿ ਅਨੰਦ ਬਢਿਯੋ ਜਿਹ ਕੋ ਸੁਨਿ ਸ੍ਰਉਨਨ ਸੋਕ ਦਹਿਯੋ ਹੈ।



(ਸਾਰੀਆਂ ਗੋਪੀਆਂ ਦੀਆਂ) ਅੱਖੀਆਂ ਹਿਰਨੀ ਵਰਗੀਆਂ, ਸ਼ਰੀਰ ਸੋਨੇ ਰੰਗੇ, ਚੰਦ੍ਰਮਾ ਜਿਹੇ ਮੁਖ ਵਾਲੀਆਂ, ਮਾਨੋ ਸਾਰੀਆਂ ਸਮੁੰਦਰ ਦੀ ਰਚੀ ਹੋਈ (ਲੱਛਮੀ) ਦੇ ਸਮਾਨ ਹੋਣ। ਜਿਨ੍ਹਾਂ ਦੇ ਸਮਾਨ 'ਰਤੀ' ਦਾ ਰੂਪ ਵੀ ਨਹੀਂ ਸ਼ੋਭਦਾ ਅਤੇ ਰਾਵਣ ਦੀ ਪਤਨੀ (ਮੰਦੋਦਰੀ) ਅਤੇ ਸਚੀ (ਇੰਦ੍ਰਾਣੀ) ਵੀ (ਉਨ੍ਹਾਂ ਵਰਗੀਆਂ) ਨਹੀਂ ਹਨ। ਉਨ੍ਹਾਂ ਉਤੇ ਪ੍ਰਸੰਨ ਹੋ ਕੇ ਅਤੇ ਕ੍ਰਿਪਾ ਕਰ ਕੇ ਬ੍ਰਹਮਾ ('ਮਹਾ ਕਰਤਾਰ') ਨੇ ਸ਼ੇਰ ਵਰਗੀਆਂ (ਪਤਲੀਆਂ) ਕਮਰਾਂ ਬਣਾਈਆਂ ਹਨ। ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾਂ ਨਾਲ ਸ੍ਰੀ ਕ੍ਰਿਸ਼ਨ ਦੀ ਡੂੰਘੀ ਪ੍ਰੀਤ ਪੈ ਗਈ ਹੈ।੫੬੯।

ਰਾਗਾਂ ਅਤੇ ਹਾਵਾਂ-ਭਾਵਾਂ ਦੀ ਅਤੇ ਗਾਲ੍ਹਾਂ ਦੀ (ਉਥੇ) ਵਾਛੜ ('ਮਾਡ') ਪੈ ਰਹੀ ਹੈ। ਬ੍ਰਜ ਦੇ ਗੀਤਾਂ ਅਤੇ ਹਾਸਿਆਂ ਨਾਲ (ਗੋਪੀਆਂ) ਉਥੇ ਕਈ ਘੜੀਆਂ ਖੇਡਦੀਆਂ ਰਹੀਆਂ ਹਨ। (ਕਈ) ਇਕ ਗਾਉਂਦੀਆਂ ਹਨ, ਇਕ ਤਾੜੀਆਂ ਵਜਾਉਂਦੀਆਂ ਹਨ, ਇਕ (ਦੂਜੀਆਂ ਨੂੰ) ਕਹਿੰਦੀਆਂ ਹਨ -- ਅੜੀਓ! ਆ ਕੇ ਨਚੋ। ਕਵੀ ਸ਼ਿਆਮ ਕਹਿੰਦੇ ਹਨ, ਉਸ ਸਥਾਨ ਤੇ (ਅਜਿਹਾ ਕੁਝ ਹੋ ਰਿਹਾ ਹੈ), ਜਿਸ ਸਥਾਨ ਉਤੇ ਸ੍ਰੀ ਕ੍ਰਿਸ਼ਨ ਨੇ ਰਾਸ ਮਚਾਈ ਹੈ।੫੭੦।

ਸ੍ਰੀ ਕ੍ਰਿਸ਼ਨ ਦੀ ਆਗਿਆ ਪ੍ਰਾਪਤ ਕਰ ਕੇ ਸਾਰੀਆਂ ਗੋਪੀਆਂ ਰਾਸ ਵਿਚ ਚੰਗੀ ਤਰ੍ਹਾਂ ਨਾਲ ਖੇਡਦੀਆਂ ਹਨ। ਜਿਵੇਂ ਇੰਦਰ ਦੀ ਸਭਾ ਵਿਚ 'ਰੰਭਾ' ('ਸਿੰਧ ਸੁਤਾ') ਖੇਡਣ ਲਈ ਸਾਂਗ ਧਾਰਦੀ ਹੈ। ਜਾਂ ਇਹ ਕਿੰਨਰਾਂ ਦੀ ਲੜਕੀ ਹੈ ਜਾਂ ਨਾਗਾਂ ਦੀ (ਪੁੱਤਰੀ) ਹੈ ਜਾਂ ਇਹ ਤੱਛਕ (ਨਾਗ) ਦੀ ਲੜਕੀ ਹੈ। (ਉਹ) ਰਾਸ ਵਿਚ ਇਸ ਤਰ੍ਹਾਂ ਨਚਦੀਆਂ ਹਨ ਜਿਵੇਂ ਜਲ ਵਿਚ ਮਛਲੀਆਂ ਕੇਲ ਕਰਦੀਆਂ ਹਨ।੫੭੧।

ਜਿਨ੍ਹਾਂ ਦੇ ਮੁਖ ਦੀ ਸੁੰਦਰ ਚਮਕ ਨੂੰ ਵੇਖ ਕੇ ਚੰਦ੍ਰਮਾ ਦੀ ਜੋਤਿ ਮਧਮ ਲਗਦੀ ਹੈ। ਭੌਆਂ ਦੇ ਹਾਵਾਂ ਭਾਵਾਂ ਨਾਲ ਇੰਜ ਸ਼ੋਭਾ ਪਾ ਰਹੀਆਂ ਹਨ ਮਾਨੋ ਕਾਮਦੇਵ ਨੇ ਕਸ ਕੇ ਕਮਾਨ ਤਾਣ ਲਈ ਹੋਵੇ। ਉਸ ਦੇ ਹੀ ਸੁੰਦਰ ਮੁਖ ਉਤੇ ਸਾਰਿਆਂ ਤਰ੍ਹਾਂ ਦੇ ਰਾਗਾਂ ਦੀ ਸੁਰ ਵਸ ਰਹੀ ਹੈ। ਜਿਵੇਂ ਸ਼ਹਿਦ (ਦੇ ਛਤੇ) ਵਿਚ ਮੱਖੀਆਂ ਫਸੀਆਂ ਹੁੰਦੀਆਂ ਹਨ, ਉਸੇ ਤਰ੍ਹਾਂ ਲੋਕਾਂ ਦੀ ਮਤ (ਇਸ ਦੇ ਰੂਪ ਵਿਚ) ਫਸੀ ਹੋਈ ਹੈ।੫੭੨।

ਫਿਰ ਸ੍ਰੀ ਕ੍ਰਿਸ਼ਨ ਨੇ ਆਪਣੇ ਮੁਖ ਤੋਂ ਬੜੀ ਸੁੰਦਰ ਵਿਧੀ ਨਾਲ (ਰਾਗ ਦੀ) ਇਕ ਤਾਨ ਸ਼ੁਰੂ ਕੀਤੀ। ਸੋਰਠ, ਸਾਰੰਗ, ਸ਼ੁੱਧ ਮਲ੍ਹਾਰ, ਬਿਲਾਵਲ ਦੀ ਸੁਰ (ਉਸ ਸੁਰ) ਵਿਚ (ਮਿਲਾ ਕੇ) ਗਾਈ ਹੈ। ਉਸ (ਸੁਰ) ਨੂੰ ਆਪਣੇ ਕੰਨਾਂ ਨਾਲ ਸੁਣ ਕੇ ਬ੍ਰਜ ਦੀਆਂ ਗੋਪੀਆਂ ਨੇ ਬਹੁਤ ਹੀ ਸੁਖ ਪਾਇਆ ਹੈ। ਬਨ ਦੇ ਪੰਛੀ ਅਤੇ ਹਿਰਨ ਮੋਹਿਤ ਹੋ ਗਏ (ਅਤੇ ਹੋਰ ਵੀ) ਜਿਨ੍ਹਾਂ ਨੇ ਇਸ (ਸੁਰ) ਨੂੰ ਸੁਣ ਲਿਆ ਹੈ।੫੭੩।

ਕਵੀ ਸ਼ਿਆਮ ਕਹਿੰਦੇ ਹਨ, ਉਥੇ ਸ੍ਰੀ ਕ੍ਰਿਸ਼ਨ ਸੁੰਦਰ ਹਾਵ-ਭਾਵ ਕਰ ਕੇ ਚੰਗੇ ਚੰਗੇ ਗੀਤ ਗਾਉਂਦੇ ਹਨ। (ਸ੍ਰੀ ਕ੍ਰਿਸ਼ਨ) ਮੁਰਲੀ ਸਹਿਤ ਉਨ੍ਹਾਂ ਗੋਪੀਆਂ ਵਿਚ ਬੈਠੇ ਹੋਏ ਹਨ ਜਿਵੇਂ ਹਿਰਨੀਆਂ ਵਿਚ ਹਿਰਨ ਸ਼ੋਭਦਾ ਹੈ। ਜਿਸ ਦਾ ਯਸ਼ ਸਾਰਿਆਂ ਲੋਕਾਂ ਵਿਚ ਗਾਇਆ ਜਾਂਦਾ ਹੈ, (ਉਹ) ਉਨ੍ਹਾਂ (ਗੋਪੀਆਂ) ਤੋਂ ਕਦੇ ਵੀ ਛੁਟ ਨਹੀਂ ਸਕਦਾ। ਉਸ ਨੇ ਖੇਡਣ ਲਈ, ਛਿਣ ਭਰ ਵਿਚ ਸਾਰੀਆਂ ਗੋਪੀਆਂ ਦਾ ਮਨ ਚੁਰਾ ਲਿਆ ਹੈ।੫੭੪।

ਕਵੀ ਸ਼ਿਆਮ ਉਸ ਦੀ ਉਪਮਾ ਕਹਿੰਦੇ ਹਨ, ਜਿਸ ਨੇ ਜੋਬਨ ਅਤੇ ਰੂਪ ਅਨੂਪਮ ਕੀਤਾ ਹੋਇਆ ਹੈ। ਜਿਸ ਦਾ ਮੁਖ ਵੇਖ ਕੇ (ਮਨ ਵਿਚ) ਆਨੰਦ ਵਧ ਜਾਂਦਾ ਹੈ ਅਤੇ ਜਿਸ ਦੇ (ਬੋਲਾਂ ਨੂੰ) ਕੰਨਾਂ ਨਾਲ ਸੁਣ ਕੇ (ਮਨ ਦੇ) ਦੁਖ ਨਸ਼ਟ ਹੋ ਜਾਂਦੇ ਹਨ। ਆਨੰਦਿਤ

ਆਨੰਦ ਕੈ ਬ੍ਰਿਖਭਾਨੁ ਸੁਤਾ ਹਰਿ ਕੇ ਸੰਗ ਜ੍ਵਾਬ ਸੁ ਐਸ ਕਹਿਯੋ ਹੈ।
ਤਾ ਕੇ ਸੁਨੇ ਤ੍ਰੀਯਾ ਮੋਹਿ ਰਹੀ ਸੁਨਿ ਕੈ ਜਿਹ ਕੋ ਹਰਿ ਰੀਝ ਰਹਿਯੋ ਹੈ। ੫੭੫।

ਗ੍ਵਾਰਨੀਯਾ ਮਿਲ ਕੈ ਸੰਗਿ ਕਾਨ੍ਹ ਕੈ ਖੇਲਤ ਹੈ ਕਬਿ ਸ੍ਯਾਮ ਸਬੈ।
ਨ ਰਹੀ ਤਿਨ ਕੋ ਸੁਧਿ ਅੰਗਨ ਕੀ ਨਹਿ ਚੀਰਨ ਕੀ ਤਿਨ ਕੋ ਸੁ ਤਬੈ।
ਸੁ ਗਨੋ ਕਹ ਲਉ ਤਿਨ ਕੀ ਉਪਮਾ ਅਤਿ ਹੀ ਗਨ ਮੈ ਮਨਿ ਤਾ ਕੀ ਛਬੈ।
ਮਨ ਭਾਵਨ ਗਾਵਨ ਕੀ ਚਰਚਾ ਕਛੁ ਥੋਰੀਯੈ ਹੈ ਸੁਨਿ ਲੇਹੁ ਅਬੈ। ੫੭੬।

*ਕਾਨ੍ਹ ਜੂ ਬਾਚ*

*ਦੋਹਰਾ*

ਬਾਤ ਕਹੀ ਤਿਨ ਸੋ ਕ੍ਰਿਸਨ ਅਤਿ ਹੀ ਬਿਹਸਿ ਕੈ ਚੀਤਿ।
ਮੀਤ ਰਸਹਿ ਕੀ ਰੀਤਿ ਸੋ ਕਹਿਯੋ ਸੁ ਗਾਵਹੁ ਗੀਤ। ੫੭੭।

*ਸਵੈਯਾ*

ਬਤੀਆ ਸੁਨਿ ਕੈ ਸਭ ਗ੍ਵਾਰਨੀਯਾ ਸੁਭ ਗਾਵਤ ਸੁੰਦਰ ਗੀਤ ਸਭੈ।
ਸਿੰਧੁ ਸੁਤਾ ਰੁ ਘ੍ਰਿਤਾਚੀ ਤ੍ਰੀਯਾ ਇਨ ਸੀ ਨਹੀ ਨਾਚਤ ਇੰਦ੍ਰ ਸਭੈ।
ਦਿਵਯਾ ਇਨ ਕੇ ਸੰਗਿ ਖੇਲਤ ਹੈ ਗਜ ਕੋ ਕਬਿ ਸ੍ਯਾਮ ਸੁ ਦਾਨ ਅਭੈ।
ਚੜ ਕੈ ਸੁ ਬਿਵਾਨਨ ਸੁੰਦਰ ਮੈ ਸੁਰ ਦੇਖਨ ਆਵਤ ਤਿਆਗ ਨਭੈ। ੫੭੮।

ਤ੍ਰੇਤਹਿ ਹੋ ਜਿਨਿ ਰਾਮ ਬਲੀ ਜਗ ਜੀਤਿ ਮਰਿਯੋ ਸੁ ਧਰਿਯੋ ਅਤਿ ਸੀਲਾ।
ਗਾਇ ਕੈ ਗੀਤ ਭਲੀ ਬਿਧਿ ਸੋ ਫੁਨਿ ਗ੍ਵਾਰਿਨ ਬੀਚ ਕਰੈ ਰਸ ਲੀਲਾ।
ਰਾਜਤ ਹੈ ਜਿਹ ਕੋ ਤਨ ਸ੍ਯਾਮ ਬਿਰਾਜਤ ਊਪਰ ਕੋ ਪਟ ਪੀਲਾ।
ਖੇਲਤ ਸੋ ਸੰਗਿ ਗੋਪਿਨ ਕੈ ਕਬਿ ਸ੍ਯਾਮ ਕਹੈ ਜਦੁਰਾਇ ਹਠੀਲਾ। ੫੭੯।

ਬੋਲਤ ਹੈ ਜਹ ਕੋਕਿਲਕਾ ਅਰੁ ਸੋਰ ਕਰੈ ਚਹੂੰ ਓਰ ਰਟਾਸੀ।
ਸ੍ਯਾਮ ਕਹੈ ਤਿਹ ਸ੍ਯਾਮ ਕੀ ਦੇਹ ਰਜੈ ਅਤਿ ਸੁੰਦਰ ਮੈਨ ਘਟਾ ਸੀ।
ਤਾ ਪਿਖਿ ਕੈ ਮਨ ਗ੍ਵਾਰਿਨ ਤੇ ਉਪਜੀ ਅਤਿ ਹੀ ਮਨੋ ਘੋਰ ਘਟਾ ਸੀ।
ਤਾ ਮਹਿ ਯੌ ਬ੍ਰਿਖਭਾਨ ਸੁਤਾ ਦਮਕੈ ਮਨੋ ਸੁੰਦਰ ਬਿਜੁ ਛਟਾ ਸੀ। ੫੮੦।

ਅੰਜਨ ਹੈ ਜਿਹ ਆਖਨ ਮੈ ਅਰੁ ਬੇਸਰ ਕੋ ਜਿਹ ਭਾਵ ਨਵੀਨੋ।
ਜਾ ਮੁਖ ਕੀ ਸਮ ਚੰਦ ਪ੍ਰਭਾ ਜਸੁ ਤਾ ਛਬਿ ਕੋ ਕਬਿ ਨੇ ਲਖਿ ਲੀਨੋ।



ਹੋ ਕੇ ਰਾਧਾ ਨੇ ਸ੍ਰੀ ਕ੍ਰਿਸ਼ਨ ਨਾਲ ਇਸ ਤਰ੍ਹਾਂ ਸੁਆਲ ਜਵਾਬ ਕੀਤੇ ਹਨ। ਉਸ ਦੇ (ਬੋਲਾਂ ਨੂੰ) ਸੁਣ ਕੇ ਰਾਧਾ ('ਤ੍ਰੀਯਾ') ਮੋਹਿਤ ਹੋ ਰਹੀ ਹੈ ਅਤੇ ਜਿਸ ਦੀਆਂ (ਗੱਲਾਂ ਨੂੰ) ਸੁਣ ਕੇ ਸ੍ਰੀ ਕ੍ਰਿਸ਼ਨ ਪ੍ਰਸੰਨ ਹੋ ਰਹੇ ਹਨ।੫੭੫।

ਕਵੀ ਸ਼ਿਆਮ (ਕਹਿੰਦੇ ਹਨ), ਸਾਰੀਆਂ ਗੋਪੀਆਂ ਮਿਲ ਕੇ ਕ੍ਰਿਸ਼ਨ ਨਾਲ ਖੇਡਦੀਆਂ ਹਨ। ਉਨ੍ਹਾਂ ਨੂੰ ਉਸ ਸਮੇਂ ਨ ਤਾਂ ਸ਼ਰੀਰਾਂ ਦੀ ਅਤੇ ਨ ਹੀ ਬਸਤ੍ਰਾਂ ਦੀ ਹੋਸ਼ ਰਹੀ ਹੈ। ਉਨ੍ਹਾਂ ਦੀ ਉਪਮਾ ਕਿਥੋਂ ਤਕ ਕਰਾਂ, (ਉਨ੍ਹਾਂ ਦੀ) ਸੁੰਦਰਤਾ ਨੂੰ ਬਹੁਤ ਅਧਿਕ ਸਮਝ ਕੇ ਮਨ ਵਿਚ (ਹੀ ਚੁਪ ਕਰ ਕੇ ਸਮੇਟੀ ਰਖਦਾ ਹਾਂ)। ਮਨ ਨੂੰ ਚੰਗੀ ਲਗਣ ਵਾਲੀ (ਸ੍ਰੀ ਕ੍ਰਿਸ਼ਨ ਦੇ) ਗਾਉਣ ਦੀ ਥੋੜੀ ਜਿਹੀ ਚਰਚਾ ਇਥੇ ਕਰ ਲੈਂਦੇ ਹਾਂ, ਹੁਣ ਧਿਆਨ ਦੇ ਕੇ ਸੁਣੋ।੫੭੬।

*ਕ੍ਰਿਸ਼ਨ ਜੀ ਨੇ ਕਿਹਾ --*

*ਦੋਹਰਾ*

ਕ੍ਰਿਸ਼ਨ ਨੇ ਚਿਤ ਵਿਚ ਬਹੁਤ ਖ਼ੁਸ਼ ਹੋ ਕੇ ਉਨ੍ਹਾਂ ਨੂੰ (ਇਹ) ਗੱਲ ਕਹੀ-- ਹੇ ਮਿਤਰ (ਭਾਵ ਵਾਲੀਓ!) (ਮੈਂ) ਪ੍ਰੇਮ-ਰਸ ਦੀ ਰੀਤ ਅਨੁਸਾਰ ਹੀ ਕਹਿੰਦਾ ਹਾਂ, (ਤੁਸੀਂ) ਕੋਈ ਗੀਤ ਗਾਉ।੫੭੭।

*ਸਵੈਯਾ*

(ਸ੍ਰੀ ਕ੍ਰਿਸ਼ਨ ਦੀਆਂ) ਗੱਲਾਂ ਸੁਣ ਕੇ ਸਾਰੀਆਂ ਗੋਪੀਆਂ ਸ਼ੁਭ ਅਤੇ ਸੁੰਦਰ ਗੀਤ ਗਾਉਣ ਲਗੀਆਂ। ਰੰਭਾ ('ਸਿੰਧ ਸੁਤਾ') ਅਤੇ ਘ੍ਰਿਤਾਚੀ (ਨਾਂ ਦੀਆਂ) ਅਪੱਛਰਾਵਾਂ ਇਨ੍ਹਾਂ ਵਾਂਗ ਇੰਦਰ ਸਭਾ ਵਿਚ ਨਹੀਂ ਨਚ ਸਕਦੀਆਂ। ਕਵੀ ਸ਼ਿਆਮ (ਕਹਿੰਦੇ ਹਨ), ਗਜ-ਰਾਜ ਨੂੰ ਅਭੈਦਾਨ ਦੇਣ ਵਾਲਾ ('ਦਿਵਯਾ'--ਸ੍ਰੀ ਕ੍ਰਿਸ਼ਨ) ਇਨ੍ਹਾਂ ਨਾਲ ਖੇਡ ਰਿਹਾ ਹੈ। ਆਕਾਸ਼ ਨੂੰ ਤਿਆਗ ਕੇ ਅਤੇ ਸੁੰਦਰ ਵਿਮਾਨਾਂ ਵਿਚ ਚੜ੍ਹ ਕੇ ਦੇਵਤੇ (ਇਨ੍ਹਾਂ ਦਾ) ਨਾਚ ਵੇਖਣ ਲਈ ਆਉਂਦੇ ਹਨ।੫੭੮।

ਤ੍ਰੇਤਾ ਯੁਗ ਵਿਚ ਜਿਸ ਨੇ ਰਾਮ (ਦਾ ਅਵਤਾਰ ਧਾਰ ਕੇ) ਬਲਵਾਨ ਰਾਵਣ ('ਜਗਜੀਤ') ਨੂੰ ਮਾਰਿਆ ਸੀ ਅਤੇ ਅਤਿ ਅਧਿਕ ਸ਼ਿਸ਼ਟਾਚਾਰ ਧਾਰਨ ਕੀਤਾ ਸੀ। (ਉਹੀ ਹੁਣ ਕ੍ਰਿਸ਼ਨ ਹੋ ਕੇ) ਚੰਗੀ ਤਰ੍ਹਾਂ ਨਾਲ ਗੀਤ ਗਾ ਰਿਹਾ ਹੈ ਅਤੇ ਫਿਰ ਗੋਪੀਆਂ ਵਿਚ ਰਾਸ-ਲੀਲਾ ਕਰ ਰਿਹਾ ਹੈ। ਜਿਸ ਦਾ ਸਾਂਵਲਾ ਸ਼ਰੀਰ ਸ਼ੋਭਾ ਪਾ ਰਿਹਾ ਹੈ ਅਤੇ ਜਿਸ ਉਤੇ ਪੀਲਾ ਬਸਤ੍ਰ ਸ਼ੋਭ ਰਿਹਾ ਹੈ। ਕਵੀ ਸ਼ਿਆਮ ਕਹਿੰਦੇ ਹਨ, (ਉਹੀ ਹੁਣ) ਹਠੀਲੇ ਕ੍ਰਿਸ਼ਨ ਦੇ ਰੂਪ ਵਿਚ ਗੋਪੀਆਂ ਨਾਲ ਖੇਡ ਰਿਹਾ ਹੈ।੫੭੯।

ਜਿਥੇ ਕੋਇਲਾਂ ਬੋਲ ਰਹੀਆਂ ਹਨ ਅਤੇ ਚੌਹਾਂ ਪਾਸੇ ਮੋਰ ('ਰਟਾਸੀ') ਸ਼ੋਰ ਮਚਾ ਰਹੇ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਉਥੇ ਸ੍ਰੀ ਕ੍ਰਿਸ਼ਨ ਦੀ ਦੇਹ ਕਾਮਦੇਵ ਵਰਗੀ ਸ਼ੋਭਾ ਪਾ ਰਹੀ ਹੈ। ਉਸ ਨੂੰ ਵੇਖ ਕੇ ਗੋਪੀਆਂ ਦੇ ਮਨ ਵਿਚ ਅਤਿ ਅਧਿਕ (ਪ੍ਰੀਤ) ਪੈਦਾ ਹੋ ਗਈ ਹੈ, ਮਾਨੋ ਕਾਲੀਆਂ ਘਟਾਵਾਂ (ਛਾ ਗਈਆਂ ਹੋਣ)। ਉਨ੍ਹਾਂ (ਸਾਰੀਆਂ) ਵਿਚ ਰਾਧਾ ਇੰਜ ਚਮਕ ਰਹੀ ਸੀ ਮਾਨੋ (ਕਾਲੇ ਬਦਲਾਂ ਵਿਚ) ਬਿਜਲੀ (ਚਮਕ ਰਹੀ ਹੋਵੇ)।੫੮੦।

ਜਿਸ ਦੀਆਂ ਅੱਖੀਆਂ ਵਿਚ ਸੁਰਮਾ (ਪਿਆ ਹੋਇਆ) ਹੈ ਅਤੇ ਜਿਸ ਦੀ ਨੱਥ ਤੋਂ ਨਵੇਂ ਭਾਵ (ਪ੍ਰਗਟ ਹੁੰਦੇ ਹਨ)। ਜਿਸ ਦੇ ਮੂੰਹ ਦੀ ਚਮਕ ਚੰਦ੍ਰਮਾ ਸਮਾਨ ਹੈ, ਉਸ ਦੀ ਛਬੀ ਦੇ ਯਸ਼ ਨੂੰ ਕਵੀ ਨੇ ਇਸ ਤਰ੍ਹਾਂ ਵਿਚਾਰਿਆ ਹੈ। ਉਸ (ਰਾਧਾ) ਨੇ ਸਭ ਤਰ੍ਹਾਂ ਦੇ

ਸਾਜ ਸਭੈ ਸਜ ਕੈ ਸੁਭ ਸੁੰਦਰ ਭਾਲ ਬਿਖੈ ਬਿੰਦੂਆ ਇਕ ਦੀਨੋ।
ਦੇਖਤ ਹੀ ਹਰਿ ਰੀਝ ਰਹੇ ਮਨ ਕੋ ਸਬ ਸੋਕ ਬਿਦਾ ਕਰ ਦੀਨੋ। ੫੯੧।

ਬ੍ਰਿਖਭਾਨੁ ਸੁਤਾ ਸੰਗ ਖੇਲਨ ਕੀ ਹਸਿ ਕੈ ਹਰਿ ਸੁੰਦਰ ਬਾਤ ਕਹੈ।
ਸੁਨਏ ਜਿਹ ਕੇ ਮਨਿ ਆਨੰਦ ਬਾਢਤ ਜਾ ਸੁਨ ਕੈ ਸਭ ਸ਼ੋਕ ਦਹੈ।
ਤਿਹ ਕਉਤੁਕ ਕੌ ਮਨ ਗੋਪਿਨ ਕੋ ਕਬਿ ਸਯਾਮ ਕਹੈ ਦਿਖਬੋ ਈ ਚਹੈ।
ਨਭਿ ਮੈ ਪਿਖਿ ਕੈ ਸੁਰ ਗੰਧ੍ਰਬ ਜਾਇ ਚਲਿਯੋ ਨਹਿ ਜਾਇ ਸੁ ਰੀਝ ਰਹੈ। ੫੯੨।

ਕਬਿ ਸ੍ਯਾਮ ਕਹੈ ਤਿਹ ਕੀ ਉਪਮਾ ਜਿਹ ਕੇ ਫੁਨਿ ਉਪਰ ਪੀਤ ਪਿਛਉਰੀ।
ਤਾਹੀ ਕੇ ਆਵਤ ਹੈ ਚਲਿ ਕੈ ਢਿਗ ਸੁੰਦਰ ਗਾਵਤ ਸਾਰੰਗ ਗਉਰੀ।
ਸਾਵਲੀਆ ਹਰਿ ਕੈ ਢਿਗ ਆਇ ਰਹੀ ਅਤਿ ਰੀਝ ਇਕਾਵਤ ਦਉਰੀ।
ਇਉ ਉਪਮਾ ਉਪਜੀ ਲਖਿ ਫੂਲ ਰਹੀ ਲਪਟਾਇ ਮਨੋ ਤ੍ਰੀਯ ਭਉਰੀ। ੫੯੩।

ਸ੍ਯਾਮ ਕਹੈ ਤਿਹ ਕੀ ਉਪਮਾ ਜੋਊ ਦੈਤਨ ਕੋ ਰਿਪੁ ਬੀਰ ਜਸੀ ਹੈ।
ਜੇ ਤਪ ਬੀਚ ਬਡੋ ਤਪੀਆ ਰਸ ਬਾਤਨ ਮੈ ਅਤਿ ਹੀ ਜੁ ਰਸੀ ਹੈ।
ਜਾਹੀ ਕੋ ਕੰਠ ਕਪੋਤ ਸੋ ਹੈ ਜਿਹ ਭਾ ਮੁਖ ਕੀ ਸਮ ਜੋਤਿ ਸਸੀ ਹੈ।
ਤਾ ਮ੍ਰਿਗਨੀ ਤ੍ਰੀਯ ਮਾਰਨ ਕੋ ਹਰਿ ਭਉਹਨਿ ਕੀ ਅਰੁ ਪੰਚ ਕਸੀ ਹੈ। ੫੯੪।

ਫਿਰਿ ਕੈ ਹਰਿ ਗ੍ਵਾਰਿਨ ਕੇ ਸੰਗ ਹੋ ਫੁਨਿ ਗਾਵਤ ਸਾਰੰਗ ਰਾਮਕਲੀ ਹੈ।
ਗਾਵਤ ਹੈ ਮਨ ਆਨੰਦ ਕੈ ਬ੍ਰਿਖਭਾਨੁ ਸੁਤਾ ਸੰਗਿ ਜੂਥ ਅਲੀ ਹੈ।
ਤਾ ਸੰਗ ਡੋਲਤ ਹੈ ਭਗਵਾਨ ਜੋਊ ਅਤਿ ਸੁੰਦਰਿ ਰਾਧੇ ਭਲੀ ਹੈ।
ਰਾਜਤ ਹੈ ਜਿਹ ਕੋ ਸਸਿ ਸੋ ਮੁਖ ਛਾਜਤ ਭਾ ਦ੍ਰਿਗ ਕੰਜ ਕਲੀ ਹੈ। ੫੯੫।

ਬ੍ਰਿਖਭਾਨੁ ਸੁਤਾ ਸੰਗ ਬਾਤ ਕਹੀ ਕਬਿ ਸ੍ਯਾਮ ਕਹੈ ਹਰਿ ਜੂ ਰਸਵਾਰੇ।
ਜਾ ਮੁਖ ਕੀ ਸਮ ਚੰਦ ਪ੍ਰਭਾ ਜਿਹ ਕੇ ਮ੍ਰਿਗ ਸੇ ਦ੍ਰਿਗ ਸੁੰਦਰ ਕਾਰੇ।
ਕੇਹਰਿ ਸੀ ਜਿਹ ਕੀ ਕਟਿ ਹੈ ਤਿਨ ਹੂੰ ਬਚਨਾ ਇਹ ਭਾਤਿ ਉਚਾਰੇ।
ਸੋ ਸੁਨਿ ਕੈ ਸਭ ਗ੍ਵਾਰਨੀਯਾ ਮਨ ਕੇ ਸਭਿ ਸੋਕ ਬਿਦਾ ਕਰਿ ਡਾਰੇ। ੫੯੬।

ਹਸਿ ਕੈ ਤਿਹ ਬਾਤ ਕਹੀ ਰਸ ਕੀ ਸੁ ਪ੍ਰਭਾ ਜਿਨ ਹੂੰ ਬੜਵਾਨਲ ਲੀਲੀ।
ਜੋ ਜਗ ਬੀਚ ਰਹਿਯੋ ਰਵਿ ਕੈ ਨਰ ਕੈ ਤਰੁ ਕੈ ਗਜ ਅਉਰ ਪਪੀਲੀ।
ਮੁਖ ਤੇ ਤਿਨ ਸੁੰਦਰ ਬਾਤ ਕਹੀ ਸੰਗ ਗ੍ਵਾਰਨਿ ਕੇ ਅਤਿ ਸਹੀ ਸੁ ਰਸੀਲੀ।
ਤਾ ਸੁਨਿ ਕੈ ਸਭ ਰੀਝ ਰਹੀ ਸੁਨਿ ਰੀਝ ਰਹੀ ਬ੍ਰਿਖਭਾਨੁ ਛਬੀਲੀ। ੫੯੭।



ਸ਼ਿੰਗਾਰ ਕਰ ਕੇ ਅਤੇ ਮੱਥੇ ਉਤੇ ਇਕ ਬਿੰਦੀ ਲਾ ਲਈ ਹੈ। (ਉਸ ਨੂੰ) ਵੇਖਦਿਆਂ ਹੀ ਸ੍ਰੀ ਕ੍ਰਿਸ਼ਨ ਰੀਝ ਗਏ ਹਨ ਅਤੇ ਆਪਣੇ ਮਨ ਦੇ ਸਾਰੇ ਗਮਾਂ ਨੂੰ ਦੂਰ ਕਰ ਦਿੱਤਾ ਹੈ।੫੯੧।

ਰਾਧਾ ਨਾਲ ਖੇਡਣ ਲਈ ਸ੍ਰੀ ਕ੍ਰਿਸ਼ਨ ਨੇ ਹਸ ਕੇ (ਇਕ) ਸੁੰਦਰ ਗੱਲ ਕਹੀ। ਜਿਸ ਦੇ ਸੁਣਦਿਆਂ ਹੀ ਮਨ ਵਿਚ ਆਨੰਦ ਵਧ ਗਿਆ ਅਤੇ ਜਿਸ ਨੂੰ ਸੁਣ ਕੇ ਸਾਰੇ ਗਮ ਨਸ਼ਟ ਹੋ ਗਏ। ਕਵੀ ਸ਼ਿਆਮ ਕਹਿੰਦੇ ਹਨ, ਉਸ ਕੌਤਕ ਨੂੰ ਗੋਪੀਆਂ ਦਾ ਮਨ ਵੇਖਣਾ ਹੀ ਚਾਹੁੰਦਾ ਹੈ। ਆਕਾਸ਼ ਵਿਚ ਜਾਂਦੇ ਹੋਇਆਂ ਦੇਵਤਿਆਂ ਅਤੇ ਗੰਧਰਬਾਂ ਨੇ (ਉਸ ਕੌਤਕ ਨੂੰ) ਵੇਖ ਲਿਆ, (ਤਾਂ ਉਨ੍ਹਾਂ ਤੋਂ) ਤੁਰਿਆਂ ਨਹੀਂ ਗਿਆ, ਪ੍ਰਸੰਨ ਹੋ ਕੇ ਉਥੇ ਹੀ ਖੜੋ ਗਏ।੫੯੨।

ਕਵੀ ਸ਼ਿਆਮ ਉਸ ਦੀ ਉਪਮਾ ਕਹਿੰਦੇ ਹਨ, ਜਿਸ ਦੇ ਸਿਰ ਉਪਰ ਪੀਲੇ ਰੰਗ ਦਾ ਦੁਪੱਟਾ ਹੈ। ਉਸ ਕੋਲ ਸੁੰਦਰ ਗੋਪੀਆਂ ਸਾਰੰਗ ਅਤੇ ਗੌੜੀ (ਰਾਗਾਂ ਨੂੰ) ਗਾਉਂਦੀਆਂ ਹੋਈਆਂ ਚਲ ਕੇ ਆ ਗਈਆਂ ਹਨ। ਸਾਂਵਲੇ ਕ੍ਰਿਸ਼ਨ ਦੇ ਨੇੜੇ ਆ ਕੇ ਪ੍ਰਸੰਨ ਹੋ ਰਹੀਆਂ ਹਨ ਅਤੇ ਇਕ ਦੌੜਦੀਆਂ ਆ ਰਹੀਆਂ ਹਨ। (ਇਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ ਮਨ ਵਿਚ) ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ ਮਾਨੋ (ਕ੍ਰਿਸ਼ਨ ਨੂੰ) ਫੁਲ ਸਮਝ ਕੇ ਇਸਤਰੀ ਰੂਪ ਭੌਰੀ ਲਿਪਟ ਰਹੀ ਹੋਵੇ।੫੯੩।

(ਕਵੀ) ਸ਼ਿਆਮ ਉਸ ਦੀ ਉਪਮਾ ਕਹਿੰਦੇ ਹਨ ਜੋ ਦੈਂਤਾਂ ਦਾ ਵੈਰੀ ਯਸ਼ ਵਾਲਾ ਸੂਰਵੀਰ ਹੈ। ਜੋ ਤਪਸਵੀਆਂ ਵਿਚ ਵੱਡਾ ਤਪਸਵੀ ਅਤੇ (ਪ੍ਰੇਮ) ਰਸ ਦੀਆਂ ਗੱਲਾਂ ਦਾ ਬਹੁਤ ਰਸੀਆ ਹੈ। ਜਿਸ ਦਾ ਗਲਾ ਕਬੂਤਰ ਵਰਗਾ ਹੈ ਅਤੇ ਜਿਸ ਦੇ ਮੁਖ ਦੀ ਚਮਕ ਚੰਦ੍ਰਮਾ ਦੀ ਜੋਤਿ ਵਰਗੀ ਹੈ। ਉਸ ਨੇ ਇਸਤਰੀ ਰੂਪ ਹਿਰਨੀ ਨੂੰ ਮਾਰਨ ਲਈ ਭੌਆਂ ਰੂਪ ਕਮਾਨ ਦਾ ਚਿੱਲਾ ਚੜ੍ਹਾਇਆ ਹੈ।੫੯੪।

ਸ੍ਰੀ ਕ੍ਰਿਸ਼ਨ ਗੋਪੀਆਂ ਦੇ ਨਾਲ ਨਾਲ ਫਿਰਦਾ ਹੈ ਅਤੇ ਫਿਰ ਸਾਰੰਗ ਅਤੇ ਰਾਮਕਲੀ (ਰਾਗਾਂ ਨੂੰ ਬੰਸਰੀ ਉਤੇ) ਗਾਉਂਦਾ ਹੈ। ਰਾਧਾ ਆਪਣੀਆਂ ਸਹੇਲੀਆਂ ਦੀ ਟੋਲੀ ਲੈ ਕੇ ਅਤੇ ਮਨ ਵਿਚ ਆਨੰਦਿਤ ਹੋ ਕੇ ਗਾਉਂਦੀ ਹੈ। ਜੋ ਬਹੁਤ ਹੀ ਸੁੰਦਰ ਅਤੇ ਚੰਗੀ ਹੈ, ਉਸ ਰਾਧਾ ਨਾਲ ਸ੍ਰੀ ਕ੍ਰਿਸ਼ਨ ਡੋਲਦੇ ਫਿਰਦੇ ਹਨ ਜਿਸ ਦਾ ਮੁਖ ਚੰਦ੍ਰਮਾ ਵਾਂਗ ਸ਼ੋਭਦਾ ਹੈ ਅਤੇ (ਜਿਸ ਦੇ) ਨੈਣਾਂ ਦੀ ਸ਼ੋਭਾ ਕਮਲ ਦੀ ਕਲੀ ਵਰਗੀ ਹੈ।੫੯੫।

ਕਵੀ ਸ਼ਿਆਮ ਕਹਿੰਦੇ ਹਨ, ਰਾਧਾ ਨੇ ਰਸੀਏ ਸ੍ਰੀ ਕ੍ਰਿਸ਼ਨ ਨੂੰ (ਇਹ) ਗੱਲ ਕਹੀ। ਜਿਸ ਦੇ ਮੂੰਹ ਦੀ ਚਮਕ ਚੰਦ੍ਰਮਾ ਵਰਗੀ ਹੈ ਅਤੇ ਜਿਸ (ਦੀਆਂ ਅੱਖੀਆਂ) ਹਿਰਨ ਦੀਆਂ ਅੱਖੀਆਂ ਦੇ ਸਮਾਨ ਕਾਲੀਆਂ ਹਨ। ਜਿਸ ਦਾ ਲਕ ਸ਼ੇਰ ਵਰਗਾ ਪਤਲਾ ਹੈ, ਉਹ (ਸ੍ਰੀ ਕ੍ਰਿਸ਼ਨ ਨੂੰ) ਇਸ ਤਰ੍ਹਾਂ ਬਚਨ ਕਹਿੰਦੀ ਹੈ। ਉਨ੍ਹਾਂ ਨੂੰ ਸੁਣ ਕੇ ਸਾਰੀਆਂ ਗੋਪੀਆਂ ਮਨ ਦੇ ਸੋਗ ਮਿਟਾ ਦਿੰਦੀਆਂ ਹਨ।੫੯੬।

ਜਿਸ ਨੇ ਸਮੁੰਦਰ ਦੀ ਅੱਗ ('ਬੜਵਾਨਲ') ਦੀ ਚਮਕ ਨੂੰ ਨਿਗਲ ਲਿਆ ਸੀ, ਉਸ ਨੇ ਹਸ ਕੇ ਬੜੇ (ਪ੍ਰੇਮ) ਰਸ ਦੀ ਗੱਲ ਕਹਿ ਦਿੱਤੀ। ਜੋ ਜਗਤ ਵਿਚ, ਸੂਰਜ ਵਿਚ, ਨਰਾਂ ਵਿਚ, ਬ੍ਰਿਛਾਂ ਵਿਚ ਅਤੇ ਹਾਥੀ ਤੋਂ ਲੈ ਕੇ ਕੀੜੀ ਵਿਚ ਵਿਆਪਤ ਹੈ। ਉਸ ਨੇ (ਆਪਣੇ) ਮੂੰਹ ਤੋਂ ਗੋਪੀਆਂ ਨਾਲ ਸੁੰਦਰ ਗੱਲ ਕੀਤੀ ਜੋ ਬਹੁਤ ਹੀ ਰਸੀਲੀ ਸੀ। ਉਸ ਨੂੰ ਸੁਣ ਕੇ ਸਾਰੀਆਂ (ਗੋਪੀਆਂ) ਖੁਸ਼ ਹੋ ਰਹੀਆਂ ਹਨ ਅਤੇ ਛਬੀਲੀ ਰਾਧਾ ਵੀ ਸੁਣ ਕੇ ਰੀਝ ਰਹੀ ਹੈ।੫੯੭।

ਗ੍ਵਾਰਨੀਯਾ ਸੁਨਿ ਸ੍ਰਊਨਨ ਮੈ ਬਤੀਆ ਹਰਿ ਕੀ ਅਤਿ ਸਹੀ ਮਨ ਭੀਨੋ।
ਕੰਠਸਿਰੀ ਅਰੁ ਬੇਸਰਿ ਮਾਗ ਧਰੈ ਜੋਊ ਸੁੰਦਰ ਸਾਜ ਨਵੀਨੋ।
ਜੋ ਅਵਤਾਰਨ ਤੇ ਅਵਤਾਰ ਕਹੈ ਕਬਿ ਸ੍ਯਾਮ ਜੁ ਹੈ ਸੁ ਨਗੀਨੋ।
ਤਾਹਿ ਕਿਧੋਂ ਅਤਿ ਹੀ ਛਲ ਕੈ ਸੁ ਚੁਰਾਇ ਮਨੋ ਮਨ ਗੋਪਿਨ ਲੀਨੋ। ੫੯੮।

ਕਾਨਰ ਸੋ ਬ੍ਰਿਖਭਾਨੁ ਸੁਤਾ ਹਸਿ ਬਾਤ ਕਹੀ ਸੰਗ ਸੁੰਦਰ ਐਸੇ।
ਨੈਨ ਨਚਾਇ ਮਹਾ ਮ੍ਰਿਗ ਸੇ ਕਬਿ ਸ੍ਯਾਮ ਕਹੈ ਅਤਿ ਹੀ ਸੁ ਰੁਚੈ ਸੇ।
ਤਾ ਛਬਿ ਕੀ ਅਤਿ ਹੀ ਉਪਮਾ ਉਪਜੀ ਕਬਿ ਕੇ ਮਨ ਤੇ ਉਮਗੈ ਸੇ।
ਮਾਨਹੁ ਆਨੰਦ ਕੈ ਅਤਿ ਹੀ ਮਨੋ ਕੇਲ ਕਰੈ ਪਤਿ ਸੋ ਰਤਿ ਜੈਸੇ। ੫੯੯।

ਗ੍ਵਾਰਿਨ ਕੋ ਹਰਿ ਕੰਚਨ ਸੇ ਤਨ ਮੈ ਮਨਿ ਕੀ ਮਨ ਤੁਲਿ ਖੁਭਾ ਹੈ।
ਖੇਲਤ ਹੈ ਹਰਿ ਕੇ ਸੰਗ ਸੋ ਜਿਨ ਕੀ ਬਰਨੀ ਨਹੀ ਜਾਤ ਸੁਭਾ ਹੈ।
ਖੇਲਨ ਕੋ ਭਗਵਾਨ ਰਚੀ ਰਸ ਕੇ ਹਿਤ ਚਿਤ੍ਰ ਬਚਿਤ੍ਰ ਸਭਾ ਹੈ।
ਯੌ ਉਪਜੀ ਉਪਮਾ ਤਿਨ ਮੈ ਬ੍ਰਿਖਭਾਨੁ ਸੁਤਾ ਮਨੋ ਚੰਦ੍ਰ ਪ੍ਰਭਾ ਹੈ। ੫੯0।

ਬ੍ਰਿਖਭਾਨੁ ਸੁਤਾ ਹਰਿ ਆਇਸ ਮਾਨ ਕੈ ਖੇਲਤ ਭੀ ਅਤਿ ਹੀ ਸ੍ਰਮ ਕੈ।
ਗਹਿ ਹਾਥ ਸੋ ਹਾਥ ਤ੍ਰੀਯਾ ਸਭ ਸੁੰਦਰ ਨਾਚਤ ਰਾਸ ਬਿਖੈ ਭ੍ਰਮ ਕੈ।
ਤਿਹ ਕੀ ਸੁ ਕਥਾ ਮਨ ਬੀਚ ਬਿਚਾਰਿ ਕਰੈ ਕਬਿ ਸ੍ਯਾਮ ਕਹੀ ਕ੍ਰਮ ਕੈ।
ਮਨੋ ਗੋਪਿਨ ਕੇ ਘਨ ਸੁੰਦਰ ਮੈ ਬ੍ਰਿਜ ਭਾਮਿਨਿ ਦਾਮਿਨਿ ਜਿਉ ਦਮਕੈ। ੫੯੧।

*ਦੋਹਰਾ*

ਪਿਖਿ ਕੈ ਨਾਚਤ ਰਾਧਿਕਾ ਕ੍ਰਿਸਨ ਮਨੈ ਸੁਖ ਪਾਇ।
ਅਤਿ ਹੁਲਾਸ ਜੁਤ ਪ੍ਰੇਮ ਛਕਿ ਮੁਰਲੀ ਉਠਿਯੋ ਬਜਾਇ। ੫੯੨।

*ਸਵੈਯਾ*

ਨਟ ਨਾਇਕ ਸੁੱਧ ਮਲਾਰ ਬਿਲਾਵਲ ਗ੍ਵਾਰਿਨ ਬੀਚ ਧਮਾਰਨ ਗਾਵੈ।
ਸੋਰਠਿ ਸਾਰੰਗ ਰਾਮਕਲੀ ਸੁ ਬਿਭਾਸ ਭਲੇ ਹਿਤ ਸਾਥ ਬਸਾਵੈ।
ਗਾਵਹੁ ਹ੍ਵੈ ਮ੍ਰਿਗਨੀ ਤ੍ਰੀਯ ਕੋ ਸੁ ਬੁਲਾਵਤ ਹੈ ਉਪਮਾ ਜੀਯ ਭਾਵੈ।
ਮਾਨਹੁ ਭਉਹਨ ਕੋ ਕਸਿ ਕੈ ਧਨੁ ਨੈਨਨ ਕੇ ਮਨੋ ਤੀਰ ਚਲਾਵੈ। ੫੯੩।

ਮੇਘ ਮਲਾਰ ਅਉ ਦੇਵ ਗੰਧਾਰਿ ਭਲੇ ਗਵਰੀ ਕਰਿ ਕੈ ਹਿਤ ਗਾਵੈ।
ਜੈਤਸਿਰੀ ਅਰੁ ਮਾਲਸਿਰੀ ਨਟ ਨਾਇਕ ਸੁੰਦਰ ਭਾਤਿ ਬਸਾਵੈ।
ਰੀਝ ਰਹੀ ਬ੍ਰਿਜ ਕੀ ਸਭ ਗ੍ਵਾਰਿਨ ਰੀਝ ਰਹੈ ਸੁਰ ਜੋ ਸੁਨ ਪਾਵੈ।
ਅਉਰ ਕੀ ਬਾਤ ਕਹਾ ਕਹੀਐ ਤਜਿ ਇੰਦ੍ਰ ਸਭਾ ਸਭ ਆਸਨ ਆਵੈ। ੫੯੪।



ਕ੍ਰਿਸ਼ਨ ਦੀਆਂ ਗੱਲਾਂ ਨੂੰ ਕੰਨਾਂ ਨਾਲ ਸੁਣ ਕੇ ਗੋਪੀਆਂ ਦਾ ਮਨ (ਪ੍ਰੇਮ ਨਾਲ) ਬਹੁਤ ਭਿਜ ਗਿਆ ਹੈ। ਕੰਠਾ ਅਤੇ ਬੁਲਾਕ (ਆਦਿਕ) ਜ਼ੇਵਰ ਪਾ ਕੇ ਅਤੇ ਮਾਂਗ (ਵਿਚ ਸੰਧੂਰ ਭਰ ਕੇ) ਜਿਨ੍ਹਾਂ ਗੋਪੀਆਂ ਨੇ ਨਵਾਂ ਨਵਾਂ ਸ਼ਿੰਗਾਰ ਕੀਤਾ ਹੋਇਆ ਸੀ। ਕਵੀ ਸ਼ਿਆਮ ਕਹਿੰਦੇ ਹਨ, ਜੋ ਕ੍ਰਿਸ਼ਨ ਅਵਤਾਰਾਂ ਦਾ ਵੀ ਅਵਤਾਰ ਹੈ, ਉਹ (ਗੋਪੀਆਂ ਰੂਪ ਗਹਿਣੇ ਦਾ) ਨਗੀਨਾ ਹੈ। ਜਾਂ ਮਾਨੋ ਉਸ ਨੇ ਬਹੁਤ ਛਲ ਕਰ ਕੇ ਗੋਪੀਆਂ ਦਾ ਮਨ ਚੁਰਾ ਲਿਆ ਹੋਵੇ।੫੯੮।

ਰਾਧਾ ਨੇ ਕ੍ਰਿਸ਼ਨ ਨੂੰ ਇਸ ਤਰ੍ਹਾਂ ਸੁੰਦਰ ਢੰਗ ਨਾਲ ਹਸ ਕੇ ਗੱਲ ਕਹੀ। ਕਵੀ ਸ਼ਿਆਮ ਕਹਿੰਦੇ ਹਨ, (ਉਸ ਨੇ) ਹਿਰਨ ਵਰਗੀਆਂ ਸੁੰਦਰ ਵੱਡੀਆਂ ਅੱਖਾਂ ਨੂੰ ਮਟਕਾ ਕੇ ਅਤੇ ਰੁਚੀ ਪੂਰਵਕ (ਕਿਹਾ)। ਉਸ ਦ੍ਰਿਸ਼ ਦੀ ਬਹੁਤ ਹੀ ਸੁੰਦਰ ਉਪਮਾ ਕਵੀ ਦੇ ਮਨ ਵਿਚ ਉਮਗ ਪਈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਮਨ ਵਿਚ ਬਹੁਤ ਆਨੰਦ ਪ੍ਰਾਪਤ ਕਰ ਕੇ 'ਰਤੀ' ਦੇ ਆਪਣੇ ਪਤੀ ਨਾਲ ਕੇਲ ਕਰਨ ਵਾਂਗ (ਕੇਲ ਕਰ ਰਹੀ ਹੋਵੇ)।੫੯੯।

ਗੋਪੀਆਂ ਦੇ ਸੋਨੇ ਵਰਗੇ ਸ਼ਰੀਰਾਂ ਵਿਚ ਕ੍ਰਿਸ਼ਨ ਦਾ ਮਨ ਮਣੀ ਵਾਂਗ ਖੁਬਿਆ ਹੋਇਆ ਹੈ। ਜਿਨ੍ਹਾਂ (ਗੋਪੀਆਂ) ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਉਹ ਸ੍ਰੀ ਕਿਸ਼ਨ ਨਾਲ ਖੇਡ ਰਹੀਆਂ ਹਨ। ਸ੍ਰੀ ਕ੍ਰਿਸ਼ਨ ਨੇ ਖੇਡਣ ਲਈ (ਪ੍ਰੇਮ) ਰਸ ਦੀ ਚਿਤਰ ਵਰਗੀ ਮਹਾਨ ਸਭਾ ਰਚੀ ਹੈ। (ਕਵੀ ਦੇ ਮਨ ਵਿਚ) ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ, ਮਾਨੋ ਉਨ੍ਹਾਂ (ਗੋਪੀਆਂ) ਵਿਚ ਰਾਧਾ ਚੰਦ੍ਰਮਾ ਦੀ ਚਮਕ ਹੋਵੇ।੫੯0।

ਸ੍ਰੀ ਕ੍ਰਿਸ਼ਨ ਦੀ ਆਗਿਆ ਮੰਨ ਕੇ ਰਾਧਾ ਬੜੇ ਉਦਮ ਨਾਲ ਖੇਡਣ ਲਗ ਪਈ। ਹੱਥ ਨਾਲ ਹੱਥ ਪਕੜ ਕੇ ਸੁੰਦਰ ਇਸਤਰੀਆਂ ਗੋਲ ਦਾਇਰੇ ਵਿਚ ਨਚਣ ਲਗ ਪਈਆਂ। ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾਂ ਦੀ ਕਥਾ ਨੂੰ ਮਨ ਵਿਚ ਵਿਚਾਰ ਕੇ (ਕਵੀਆਂ ਨੇ) ਕ੍ਰਮ ਅਨੁਸਾਰ ਕਹਿ ਦਿੱਤੀ ਹੈ। (ਇੰਜ ਪਤਾ ਲਗਦਾ ਹੈ) ਮਾਨੋ ਗੋਪੀਆਂ ਦੇ ਸੁੰਦਰ ਬਦਲ ਵਿਚ ਰਾਧਾ ਬਿਜਲੀ ਵਾਂਗ ਚਮਕਦੀ ਹੋਵੇ।੫੯੧।

*ਦੋਹਰਾ*

ਰਾਧਾ ਨੂੰ ਨਚਦਿਆਂ ਵੇਖ ਕੇ ਕ੍ਰਿਸ਼ਨ ਨੇ ਬਹੁਤ ਸੁਖ ਪ੍ਰਾਪਤ ਕੀਤਾ। (ਫਿਰ) ਬਹੁਤ ਉਤਸਾਹ ਨਾਲ ਪ੍ਰੇਮ ਵਿਚ ਮਗਨ ਹੋ ਕੇ, ਉਠ ਕੇ ਮੁਰਲੀ ਵਜਾਉਣ ਲਗ ਪਿਆ।੫੯੨।

*ਸਵੈਯਾ*

ਨਟ ਨਾਇਕ, ਸ਼ੁੱਧ ਮਲ੍ਹਾਰ, ਬਿਲਾਵਲ ਅਤੇ ਧਮਾਰ (ਆਦਿ ਰਾਗ) ਗੋਪੀਆਂ ਵਿਚ ਗਾਉਂਦਾ ਹੈ। ਸੋਰਠ, ਸਾਰੰਗ, ਰਾਮਕਲੀ, ਵਿਭਾਸ (ਆਦਿਕ ਰਾਗਾਂ) ਨੂੰ ਉਨ੍ਹਾਂ ਨਾਲ ਮੇਲਦਾ ਹੈ। (ਉਸ ਦੇ) ਗਾਉਣ ਉਤੇ ਜੋ ਇਸਤਰੀਆਂ ਹਿਰਨੀ ਵਾਂਗ ਮਸਤ ਹੋ ਰਹੀਆਂ ਸਨ, (ਉਨ੍ਹਾਂ ਨੂੰ) ਬੁਲਾਉਂਦਾ ਹੈ, (ਉਸ ਦੀ) ਉਪਮਾ (ਕਵੀ ਦੇ) ਜੀ ਵਿਚ ਇੰਜ ਭਾਉਂਦੀ ਹੈ। ਮਾਨੋ ਭੌਆਂ ਦੀ ਕਮਾਨ ਨੂੰ ਖਿਚ ਕੇ ਅੱਖਾਂ (ਦੇ ਸੰਕੇਤ) ਤੇ ਤੀਰ ਚਲਾਉਂਦਾ ਹੋਵੇ।੫੯੩।

ਮੇਘ, ਮਲ੍ਹਾਰ, ਦੇਵ ਗੰਧਾਰੀ ਅਤੇ ਗੌੜੀ ਨੂੰ ਬੜੇ ਸੋਹਣੇ ਤਰੀਕੇ ਨਾਲ ਗਾਉਂਦਾ ਹੈ। ਜੈਤਸਿਰੀ, ਮਾਲਸਿਰੀ ਅਤੇ ਨਟ ਨਾਇਕ (ਆਦਿਕ ਰਾਗਾਂ) ਨੂੰ ਚੰਗੇ ਢੰਗ ਨਾਲ ਮਿਲਾਉਂਦਾ ਹੈ। (ਉਸ ਨੂੰ ਸੁਣ ਕੇ) ਬ੍ਰਜ ਦੀਆਂ ਸਾਰੀਆਂ ਗੋਪੀਆਂ ਪ੍ਰਸੰਨ ਹੋ ਰਹੀਆਂ ਹਨ ਅਤੇ ਦੇਵਤੇ ਵੀ ਰੀਝ ਰਹੇ ਹਨ ਅਤੇ (ਹੋਰ ਵੀ) ਜੋ ਸੁਣ ਲੈਂਦਾ ਹੈ। ਹੋਰਾਂ ਦੀ ਗੱਲ ਕੀ ਕਰੀਏ, ਇੰਦਰ ਸਭਾ ਵੀ ਆਸਣ ਛਡ ਕੇ ਆ ਜਾਂਦੀ ਹੈ। ੫੯੪।

ਖੇਲਤ ਰਾਸ ਮੈ ਸ੍ਯਾਮ ਕਹੈ ਅਤਿ ਹੀ ਰਸ ਸੰਗ ਤ੍ਰੀਯਾ ਮਿਲਿ ਤੀਨੋ।
ਚੰਦ੍ਰਭਗਾ ਅਰੁ ਚੰਦ੍ਰਮੁਖੀ ਬ੍ਰਿਖਭਾਨ ਸੁਤਾ ਸਜਿ ਸਾਜ ਨਵੀਨੋ।
ਅੰਜਨ ਆਖਨ ਦੈ ਬਿੰਦੂਆ ਇਕ ਭਾਲ ਮੈ ਸੇਂਧੁਰ ਸੁੰਦਰ ਦੀਨੋ।
ਯੌ ਉਪਜੀ ਉਪਮਾ ਤ੍ਰੀਯ ਕੈ ਸੁਭ ਭਾਗ ਪ੍ਰਕਾਸ਼ ਅਬੈ ਮਨੋ ਕੀਨੋ। ੫੯੫।

ਖੇਲਤ ਕਾਨ੍ਹ ਸੋ ਚੰਦ੍ਰਭਗਾ ਕਬਿ ਸ੍ਯਾਮ ਕਹੈ ਰਸ ਜੋ ਉਮਹਿਯੋ ਹੈ।
ਪ੍ਰੀਤਿ ਕਰੀ ਅਤਿ ਹੀ ਤਿਹ ਸੋ ਬਹੁ ਲੋਗਨ ਕੋ ਉਪਹਾਸ ਸਹਿਯੋ ਹੈ।
ਮੋਤਿਨ ਮਾਲ ਢਰੀ ਗਰ ਤੇ ਕਬਿ ਨੇ ਤਿਹ ਕੋ ਜਸੁ ਐਸੇ ਕਹਿਯੋ ਹੈ।
ਆਨਨ ਚੰਦ੍ਰ ਮਨੋ ਪ੍ਰਗਟੇ ਛਪਿ ਕੈ ਅੰਧਿਆਰੁ ਪਤਾਰਿ ਗਯੋ ਹੈ। ੫੯੬।

*ਦੋਹਰਾ*

ਗ੍ਵਾਰਿਨ ਰੂਪ ਨਿਹਾਰ ਕੈ ਇਉ ਉਪਜਯੋ ਜੀਯ ਭਾਵ।
ਰਾਜਤ ਜ੍ਯੋ ਮਹਿ ਚਾਦਨੀ ਕੰਜਨ ਸਹਿਤ ਤਲਾਵ। ੫੯੭।

*ਸਵੈਯਾ*

ਲੋਚਨ ਹੈ ਜਿਨ ਕੇ ਸੁ ਪ੍ਰਭਾਧਰ ਆਨਨ ਹੈ ਜਿਨ ਕੋ ਸਮ ਮੈਨਾ।
ਕੈ ਕੈ ਕਟਾਛ ਚੁਰਾਇ ਲਯੋ ਮਨ ਪੈ ਤਿਨ ਕੋ ਜੋਊ ਰਛਕ ਧੈਨਾ।
ਕੇਹਰਿ ਸੀ ਜਿਨ ਕੀ ਕਟਿ ਹੈ ਸੁ ਕਪੋਤ ਸੋ ਕੰਠ ਸੁ ਕੋਕਿਲ ਬੈਨਾ।
ਤਾਹਿ ਲਯੋ ਹਰਿ ਕੈ ਹਰਿ ਕੋ ਮਨ ਭਉਰ ਨਚਾਇ ਨਚਾਇ ਕੈ ਨੈਨਾ। ੫੯੮।

ਕਾਨ੍ਹ ਬਿਰਾਜਤ ਗ੍ਵਾਰਿਨ ਮੈ ਕਬਿ ਸ੍ਯਾਮ ਕਹੈ ਜਿਨ ਕੋ ਕਛੁ ਭਉ ਨਾ।
ਤਾਤ ਕੀ ਬਾਤ ਕੋ ਨੈਕੁ ਸੁਨੈ ਜਿਨ ਕੇ ਸੰਗ ਭ੍ਰਾਤ ਕਰਿਯੋ ਬਨਿ ਗਉਨਾ।
ਤਾ ਕੀ ਲਟੈ ਲਟਕੈ ਤਨ ਮੋ ਜੋਊ ਸਾਧਨ ਕੇ ਮਨਿ ਗਿਆਨ ਦਿਵਉਨਾ।
ਸੰਦਲ ਪੈ ਉਪਜੀ ਉਪਮਾ ਮਨੋ ਲਾਗ ਰਹੇ ਅਹਿ ਰਾਜਨ ਛਉਨਾ। ੫੯੯।

ਖੇਲਤ ਹੈ ਸੋਊ ਗ੍ਵਾਰਿਨ ਮੈ ਜੋਊ ਊਪਰ ਪੀਤ ਧਰੇ ਉਪਰਉਨਾ।
ਜੋ ਸਿਰ ਸਤ੍ਰੁਨ ਕੇ ਹਰਿਤਾ ਜੋਊ ਸਾਧਨ ਕੋ ਵਰੁ ਦਾਨ ਦਿਵਉਨਾ।
ਬੀਚ ਰਹਿਯੋ ਜਗ ਕੇ ਰਵਿ ਕੈ ਕਬਿ ਸ੍ਯਾਮ ਕਹੈ ਜਿਹ ਕੋ ਪੁਨਿ ਖਉਨਾ।
ਰਾਜਤ ਯੌ ਅਲਕੈ ਤਿਨ ਕੀ ਮਨੋ ਚੰਦਨ ਲਾਗ ਰਹੇ ਅਹਿ ਛਉਨਾ। ੬੦੦।

ਕੀਰ ਸੇ ਨਾਕ ਕੁਰੰਗ ਸੇ ਨੈਨਨ ਡੋਲਤ ਹੈ ਸੋਊ ਬੀਚ ਤ੍ਰੀਯਾ ਮੈ।
ਜੋ ਮਨ ਸਤ੍ਰੁਨ ਬੀਚ ਰਵਿਯੋ ਜੋ ਰਹਿਯੋ ਰਵਿ ਸਾਧਨ ਬੀਚ ਹੀਯਾ ਮੈ।



(ਕਵੀ) ਸ਼ਿਆਮ ਕਹਿੰਦੇ ਹਨ, ਤਿੰਨ ਗੋਪੀਆਂ (ਪ੍ਰੇਮ) ਰਸ (ਵਿਚ ਮਗਨ ਹੋ ਕੇ) ਮਿਲ ਕੇ ਗਾਉਂਦੀਆਂ ਹਨ। (ਉਨ੍ਹਾਂ ਤਿੰਨਾਂ) ਚੰਦ੍ਰਭਗਾ, ਚੰਦ੍ਰਮੁਖੀ ਅਤੇ ਰਾਧਾ ਨੇ ਸੁੰਦਰ ਸ਼ਿੰਗਾਰ ਕੀਤਾ ਹੋਇਆ ਹੈ। ਅੱਖਾਂ ਵਿਚ ਸੁਰਮਾ ਪਾ ਕੇ, ਮੱਥੇ ਉਤੇ ਇਕ ਬਿੰਦੀ ਲਾ ਕੇ ਅਤੇ (ਮਾਂਗ ਵਿਚ) ਸੰਧੂਰ ਭਰ ਕੇ ਸ਼ਿੰਗਾਰ ਕੀਤਾ ਹੋਇਆ ਹੈ। ਉਸ ਦੀ ਉਪਮਾ (ਕਵੀ ਦੇ ਮਨ ਵਿਚ) ਇਸ ਤਰ੍ਹਾਂ ਦੀ ਪੈਦਾ ਹੋਈ ਹੈ, ਮਾਨੋ ਇਸਤਰੀ ਦਾ ਸ਼ੁਭ ਭਾਗ ਹੁਣੇ ਹੁਣੇ ਪ੍ਰਕਾਸ਼ ਵਿਚ ਆਇਆ ਹੋਵੇ।੫੯੫।

ਕਵੀ ਸ਼ਿਆਮ ਕਹਿੰਦੇ ਹਨ, ਜਿਸ ਦੇ (ਮਨ ਵਿਚ ਪ੍ਰੇਮ) ਰਸ ਉਮਡਿਆ ਹੈ, ਉਹ ਚੰਦ੍ਰਭਗਾ ਕ੍ਰਿਸ਼ਨ ਨਾਲ ਖੇਡ ਰਹੀ ਹੈ। ਉਸ (ਸ੍ਰੀ ਕ੍ਰਿਸ਼ਨ) ਨਾਲ ਬਹੁਤ ਅਧਿਕ ਪ੍ਰੇਮ ਕਰ ਕੇ ਲੋਕਾਂ ਦਾ ਬਹੁਤ ਮਜ਼ਾਕ ਸਹਿਨ ਕੀਤਾ ਹੈ। ਉਸ ਦੇ ਗਲੇ ਵਿਚ ਮੋਤੀਆਂ ਦੀ ਮਾਲਾ ਢਲਕ ਗਈ ਹੈ, ਜਿਸ ਦੇ ਯਸ਼ ਨੂੰ ਕਵੀ ਨੇ ਇਸ ਤਰ੍ਹਾਂ ਕਿਹਾ ਹੈ। ਮਾਨੋ ਮੁਖ ਰੂਪ ਚੰਦ੍ਰਮਾ ਦੇ ਪ੍ਰਗਟ ਹੋਣ ਨਾਲ ਅੰਧਕਾਰ ਪਾਤਾਲ ਵਿਚ ਜਾ ਲੁਕਿਆ ਹੈ।੫੯੬।

*ਦੋਹਰਾ*

ਗੋਪੀਆਂ ਦੇ ਰੂਪ ਨੂੰ ਵੇਖ ਕੇ, ਇਸ ਤਰ੍ਹਾਂ ਮਨ ਵਿਚ ਭਾਵ ਪੈਦਾ ਹੋਇਆ ਹੈ ਜਿਵੇਂ ਚਾਂਦਨੀ (ਰਾਤ) ਵਿਚ ਕਮਲਾਂ ਸਮੇਤ ਤਾਲਾਬ ਸ਼ੋਭਾ ਪਾ ਰਿਹਾ ਹੈ।੫੯੭।

*ਸਵੈਯਾ*

ਜਿਨ੍ਹਾਂ ਦੀਆਂ ਅੱਖੀਆਂ ਕਮਲ ਦੇ ਸਮਾਨ ਹਨ ਅਤੇ ਜਿਨ੍ਹਾਂ ਦੇ ਮੁਖੜੇ ਕਾਮਦੇਵ ਵਰਗੇ ਹਨ। (ਉਨ੍ਹਾਂ ਗੋਪੀਆਂ ਨੇ ਅੱਖਾਂ ਨਾਲ) ਸੰਕੇਤ ਕਰ ਕਰ ਕੇ (ਉਸ ਦਾ) ਮਨ ਚੁਰਾ ਲਿਆ ਹੈ ਜੋ ਗਊਆਂ ਦਾ ਰਖਿਅਕ ਹੈ। ਜਿਨ੍ਹਾਂ ਦਾ ਲਕ ਸ਼ੇਰ ਵਰਗਾ ਪਤਲਾ ਹੈ, ਕਬੂਤਰ ਵਰਗੀ ਗਰਦਨ ਹੈ ਅਤੇ ਕੋਇਲ ਵਰਗੀ ਆਵਾਜ਼ ਹੈ। ਉਨ੍ਹਾਂ ਨੇ ਹੀ ਅੱਖਾਂ ਨੂੰ ਮਟਕਾ ਕੇ ਅਤੇ ਭੌਆਂ ਨੂੰ ਨਚਾ ਕੇ ਕ੍ਰਿਸ਼ਨ ਦਾ ਮਨ ਹਰ ਲਿਆ ਹੈ।੫੯੮।

ਕਵੀ ਸ਼ਿਆਮ ਕਹਿੰਦੇ ਹਨ, ਕ੍ਰਿਸ਼ਨ ਗੋਪੀਆਂ ਵਿਚ ਬਿਰਾਜ ਰਿਹਾ ਹੈ, ਜਿਸ ਦੇ ਮਨ ਵਿਚ ਕੋਈ ਭੈ ਨਹੀਂ ਹੈ। ਜਿਸ ਨੇ ਪਿਤਾ (ਦਸ਼ਰਥ) ਦੀ ਗੱਲ ਜ਼ਰਾ ਕੁ ਸੁਣ ਕੇ, ਭਰਾ (ਲੱਛਮਣ) ਨੂੰ ਨਾਲ ਲੈ ਕੇ ਬਨ ਨੂੰ ਜਾਣ ਲਈ ਤਿਆਰ ਹੋ ਗਿਆ। ਉਸ ਦੇ ਮੁਖੜੇ ਉਤੇ ਨਿੱਕੀਆਂ ਨਿੱਕੀਆਂ ਲਿਟਾਂ ਲਟਕ ਰਹੀਆਂ ਹਨ ਅਤੇ ਜੋ (ਸਾਰੇ) ਸਾਧਕਾਂ ਦੇ ਮਨ ਨੂੰ ਗਿਆਨ ਦਿਵਾਉਣ ਵਾਲਾ ਹੈ। (ਉਸ ਦੀਆਂ ਲਿਟਾਂ ਨੂੰ ਵੇਖ ਕੇ ਕਵੀ ਦੇ ਮਨ ਵਿਚ) ਉਪਮਾ ਪੈਦਾ ਹੋਈ ਹੈ, ਮਾਨੋ ਚੰਦਨ ਦੇ ਬਿਰਛ ਨਾਲ ਨਾਗਾਂ ਦੇ ਨਿੱਕੇ ਨਿੱਕੇ ਬੱਚੇ ਲਟਕੇ ਹੋਏ ਹੋਣ।੫੯੯।

ਜਿਸ ਨੇ (ਆਪਣੇ) ਉਪਰ ਪੀਲਾ ਦੁਪੱਟਾ ਧਾਰਨ ਕੀਤਾ ਹੋਇਆ ਹੈ, ਉਹ ਗੋਪੀਆਂ ਨਾਲ ਖੇਡ ਰਿਹਾ ਹੈ। ਜੋ ਵੈਰੀਆਂ ਦੇ ਸਿਰ ਨੂੰ ਕਟਣ ਵਾਲਾ ਹੈ ਅਤੇ ਸਾਧਕਾਂ ਨੂੰ ਵਰ ਦੇਣ ਵਾਲਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਜੋ ਜਗਤ ਵਿਚ ਵਿਆਪਤ ਹੋ ਰਿਹਾ ਹੈ ਅਤੇ ਜਿਸ ਦਾ (ਕਦੇ ਵੀ) ਨਾਸ਼ ਨਹੀਂ ਹੈ। ਉਸ ਦੀਆਂ ਜ਼ੁਲਫ਼ਾਂ ਇੰਜ ਸ਼ੋਭ ਰਹੀਆਂ ਹਨ, ਮਾਨੋ ਚੰਦਨ ਬ੍ਰਿਛ ਨਾਲ ਸੱਪਾਂ ਦੇ ਬੱਚੇ ਲਗੇ ਹੋਏ ਹੋਣ।੬੦੦।

(ਜਿਸ ਦਾ) ਨਕ ਤੋਤੇ ਵਰਗਾ ਹੈ, ਹਿਰਨ ਜਿਹੀਆਂ ਅੱਖੀਆਂ ਹਨ, ਉਹ ਇਸਤਰੀਆਂ (ਗੋਪੀਆਂ) ਵਿਚ ਡੋਲਦਾ ਫਿਰ ਰਿਹਾ ਹੈ। ਜੋ ਵੈਰੀਆਂ ਦੇ ਮਨ ਵਿਚ ਛਾਇਆ

ਤਾ ਛਬਿ ਕੋ ਜਸੁ ਉਚ ਮਹਾ ਇਹ ਭਾਤਿਨ ਸੋ ਫੁਨਿ ਉਚਰੀਯਾ ਮੈ।
ਤਾ ਰਸ ਕੀ ਹਮ ਬਾਤ ਕਹੀ ਜੋਊ ਰਾਵਨ ਸੁ ਬਸਿਯੋ ਹੈ ਜੀਆ ਮੈ। ੬੦੧।

ਖੇਲਤ ਸੰਗ ਗ੍ਵਾਰਿਨ ਕੇ ਕਬਿ ਸ੍ਯਾਮ ਕਹੈ ਜੋਊ ਕਾਨਰ ਕਾਲਾ।
ਰਾਜਤ ਹੈ ਸੋਈ ਬੀਚ ਖਰੋ ਸੋ ਬਿਰਾਜਤ ਹੈ ਗਿਰਦੇ ਤਿਹ ਬਾਲਾ।
ਫੂਲ ਰਹੇ ਜਹ ਫੂਲ ਭਲੀ ਬਿਧਿ ਹੈ ਅਤਿ ਹੀ ਜਹ ਚੰਦ ਉਜਾਲਾ।
ਗੋਪਿਨ ਨੈਨਨ ਕੀ ਸੁ ਮਨੋ ਪਹਰੀ ਭਗਵਾਨ ਸੁ ਕੰਜਨ ਮਾਲਾ। ੬੦੨।

*ਦੋਹਰਾ*

ਬਰਨਨ ਚੰਦ੍ਰਭਗਾ ਕਹਿਯੋ ਅਤਿ ਨਿਰਮਲ ਕੈ ਬੁਧਿ।
ਉਪਮਾ ਤਾਹਿ ਤਨਉਰ ਕੀ ਸੂਰਜ ਸੀ ਹੈ ਸੁਧਿ। ੬੦੩।

*ਸਵੈਯਾ*

ਸ੍ਯਾਮ ਕੇ ਜਾ ਪਿਖਿ ਸ੍ਯਾਮ ਕਹੈ ਅਤਿ ਲਾਜਹਿ ਕੇ ਫੁਨਿ ਜਾਲ ਅਟੇ ਹੈ।
ਜਾ ਕੀ ਪ੍ਰਭਾ ਅਤਿ ਸੁੰਦਰ ਪੈ ਸੁਤ ਭਾਵਨ ਭਾਵ ਸੁ ਵਾਰਿ ਸੁਟੇ ਹੈ।
ਜਿਹ ਕੋ ਪਿਖਿ ਕੈ ਜਨ ਰੀਝ ਰਹੈ ਸੁ ਮੁਨੀਨ ਕੇ ਪੇਖਿ ਧਿਆਨ ਛੁਟੇ ਹੈ।
ਰਾਜਤ ਰਾਧੇ ਅਹੀਰਿ ਤਨਉਰ ਕੇ ਮਾਨਹੁ ਸੂਰਜ ਸੇ ਪ੍ਰਗਟੇ ਹੈ। ੬੦੪।

ਖੇਲਤ ਹੈ ਸੋਊ ਗ੍ਵਾਰਿਨ ਮੈ ਜਿਹ ਕੋ ਬ੍ਰਿਜ ਹੈ ਅਤਿ ਸੁੰਦਰ ਡੇਰਾ।
ਜਾਹੀ ਕੇ ਨੈਨ ਕੁਰੰਗ ਸੇ ਹੈ ਜਸੁਧਾ ਜੂ ਕੋ ਬਾਲਕ ਨੰਦਹਿ ਕੇਰਾ।
ਗ੍ਵਾਰਿਨ ਸੋ ਤਹਿ ਘੇਰ ਲਯੋ ਕਹਿਬੇ ਜਸੁ ਕੋ ਉਮਗਿਯੋ ਮਨ ਮੇਰਾ।
ਮਾਨਹੁ ਮੈਨ ਸੋ ਖੇਲਨ ਕਾਜ ਕਰਿਯੋ ਮਿਲ ਕੈ ਮਨੋ ਚਾਦਨ ਘੇਰਾ। ੬੦੫।

ਗ੍ਵਾਰਿਨ ਰੀਝ ਰਹੀ ਹਰਿ ਪੇਖਿ ਸਭੈ ਤਜਿ ਲਾਜਿ ਸੁ ਅਉ ਡਰ ਸਾਸੋ।
ਆਈ ਹੈ ਤਿਆਗਿ ਸੋਊ ਗ੍ਰਿਹ ਪੈ ਭਰਤਾਰ ਕਹੈ ਨ ਕਛੂ ਕਹਿ ਮਾਸੋ।
ਡੋਲਤ ਹੈ ਸੋਊ ਤਾਲ ਬਜਾਇ ਕੈ ਗਾਵਤ ਹੈ ਕਰਿ ਕੈ ਉਪਹਾਸੋ।
ਮੋਹਿ ਗਿਰੈ ਧਰ ਪੈ ਸੁ ਤ੍ਰੀਯਾ ਕਬਿ ਸ੍ਯਾਮ ਕਹੈ ਚਿਤਵੈ ਹਰਿ ਜਾ ਸੋ। ੬੦੬।

ਜੋ ਜੁਗ ਤੀਸਰ ਹੈ ਕਰਤਾ ਜੋਊ ਹੈ ਤਨ ਪੈ ਧਰਿਯਾ ਪਟ ਪੀਲੇ।
ਜਾਹਿ ਛਲਿਯੋ ਬਲਿਰਾਜ ਬਲੀ ਜਿਨਿ ਸਤ੍ਰ ਹਨੇ ਕਰਿ ਕੋਪ ਹਠੀਲੇ।
ਗ੍ਵਾਰਿਨ ਰੀਝ ਰਹੀ ਧਰਨੀ ਜੁ ਧਰੇ ਪਟ ਪੀਤਨ ਪੈ ਸੁ ਰੰਗੀਲੇ।
ਜਿਉ ਮ੍ਰਿਗਨੀ ਸਰ ਲਾਗਿ ਗਿਰੈ ਇਹ ਤਿਉ ਹਰਿ ਦੇਖਤ ਨੈਨ ਰਸੀਲੇ। ੬੦੭।



ਹੋਇਆ ਹੈ ਅਤੇ ਸਾਧਕਾਂ ਦੇ ਹਿਰਦੇ ਵਿਚ ਸਮਾਇਆ ਹੋਇਆ ਹੈ। ਉਸ ਦੀ ਛਬੀ ਦੇ ਉੱਚੇ ਅਤੇ ਮਹਾਨ ਯਸ਼ ਨੂੰ (ਕਵੀ ਨੇ) ਫਿਰ ਇਸ ਤਰ੍ਹਾਂ ਉੱਚਾਰਨ ਕੀਤਾ ਹੈ। ਉਸ ਦੇ (ਪ੍ਰੇਮ) ਰਸ ਦੀ ਗੱਲ ਅਸੀਂ ਕੀਤੀ ਹੈ ਜੋ ਰਾਵਣ ਦੇ ਹਿਰਦੇ ਵਿਚ ਵੀ ਵਸ ਰਿਹਾ ਹੈ।੬੦੧।

ਕਵੀ ਸ਼ਿਆਮ ਕਹਿੰਦੇ ਹਨ, ਜੋ ਕਾਲੇ ਰੰਗ ਦਾ ਕਾਨ੍ਹ ਹੈ, ਉਹ ਗੋਪੀਆਂ ਨਾਲ ਖੇਡ ਰਿਹਾ ਹੈ। ਉਹ ਵਿਚ ਖੜੋਤਾ ਸ਼ੋਭਾ ਪਾ ਰਿਹਾ ਹੈ ਅਤੇ ਉਸ ਦੇ ਇਰਦ ਗਿਰਦ ਗੋਪੀਆਂ ਬਿਰਾਜਮਾਨ ਹਨ। ਜਿਥੇ ਚੰਗੀ ਤਰ੍ਹਾਂ ਨਾਲ ਫੂਲ ਖਿੜ ਰਹੇ ਹਨ ਅਤੇ ਜਿਥੇ ਚੰਦ੍ਰਮਾ ਦੀ ਬਹੁਤ ਰੌਸ਼ਨੀ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਕ੍ਰਿਸ਼ਨ ਨੇ ਗੋਪੀਆਂ ਦੇ ਨੈਣਾਂ ਰੂਪ ਕਮਲਾਂ ਦੀ ਮਾਲਾ ਪਾਈ ਹੋਈ ਹੋਵੇ।੬੦੨।

*ਦੋਹਰਾ*

ਅਤਿ ਨਿਰਮਲ ਬੁੱਧੀ ਵਾਲੇ (ਕਵੀਆਂ) ਨੇ 'ਚੰਦ੍ਰਭਗਾ' (ਦੀ ਸੁੰਦਰਤਾ ਦੀ) ਉਪਮਾ ਦਾ ਵਰਣਨ ਕੀਤਾ ਹੈ ਕਿ ਉਸ ਦੇ ਕਰਨ ਫੂਲ ('ਤਨਉਰ') ਨਿਰੋਲ ਸੂਰਜ ਵਾਂਗ ਚਮਕ ਰਹੇ ਸਨ।੬੦੩।

*ਸਵੈਯਾ*

(ਕਵੀ) ਸ਼ਿਆਮ ਕਹਿੰਦੇ ਹਨ, ਕ੍ਰਿਸ਼ਨ ਦੇ (ਮੁਖ ਨੂੰ) ਵੇਖ ਕੇ (ਸਾਰੇ) ਅਤਿ ਅਧਿਕ ਲਾਜ ਦੇ ਜਾਲ ਵਿਚ ਫਸ ਗਏ ਹਨ। ਜਿਸ ਦੀ ਚਮਕ ਬਹੁਤ ਸੋਹਣੀ ਹੈ ਅਤੇ (ਜਿਸ ਦੇ) ਸ਼ੁਭ ਭਾਵਾਂ ਤੋਂ ਭਾਵ ਨੂੰ ਵਾਰ ਸੁਟਿਆ ਹੈ। ਜਿਸ ਨੂੰ ਵੇਖ ਕੇ ਲੋਕੀਂ ਰੀਝ ਰਹੇ ਹਨ ਅਤੇ (ਜਿਸ ਨੂੰ) ਵੇਖਣ ਵਾਲੇ ਮੁਨੀਆਂ ਦਾ ਧਿਆਨ ਛੁਟ ਗਿਆ ਹੈ। ਰਾਧਾ ਗੂਜਰੀ ਦੇ ਕਰਨਫੂਲ ('ਤਨਉਰ') (ਇਸ ਤਰ੍ਹਾਂ) ਸ਼ੋਭਾ ਪਾ ਰਹੇ ਹਨ, ਮਾਨੋ ਕਾਲੇ ਬਦਲ ਵਿਚ ਸੂਰਜ ਪ੍ਰਗਟ ਹੋਇਆ ਹੋਵੇ।੬੦੪।

ਜਿਸ ਦਾ ਬ੍ਰਜ ਵਿਚ ਬਹੁਤ ਸੁੰਦਰ ਠਿਕਾਣਾ ਹੈ, ਉਹ (ਕ੍ਰਿਸ਼ਨ) ਗੋਪੀਆਂ ਵਿਚ ਖੇਡਦਾ ਹੈ। ਜਿਸ ਦੀਆਂ ਅੱਖੀਆਂ ਹਿਰਨ ਵਰਗੀਆਂ ਹਨ ਅਤੇ ਜੋ ਨੰਦ ਅਤੇ ਜਸੋਧਾ ਜੀ ਦਾ ਬਾਲਕ ਹੈ। ਉਥੇ ਉਹ ਗੋਪੀਆਂ ਨਾਲ ਘਿਰਿਆ ਹੋਇਆ ਹੈ, (ਉਸ ਦਾ) ਯਸ਼ ਕਹਿਣ ਲਈ ਮੇਰੇ ਮਨ ਵਿਚ ਉਮੰਗ ਪੈਦਾ ਹੋਈ ਹੈ। (ਇੰਜ ਪ੍ਰਤੀਤ ਹੁੰਦਾ ਹੈ), ਮਾਨੋ ਕਾਮਦੇਵ ਨਾਲ ਖੇਡਣ ਲਈ (ਰਤੀ ਨੇ) ਚੰਦ੍ਰਮਾ ਨਾਲ ਮਿਲ ਕੇ ਘੇਰਾ ਪਾਇਆ ਹੋਵੇ।੬੦੫।

ਸਾਰੀਆਂ ਗੋਪੀਆਂ ਕ੍ਰਿਸ਼ਨ ਨੂੰ ਵੇਖ ਕੇ ਪ੍ਰਸੰਨ ਹੋ ਰਹੀਆਂ ਹਨ ਅਤੇ (ਉਨ੍ਹਾਂ ਨੇ) ਲਾਜ ਅਤੇ ਸੱਸ ਦੇ ਡਰ ਨੂੰ ਤਿਆਗ ਦਿੱਤਾ ਹੈ। ਉਹ ਘਰ ਵਿਚ ਪਤੀਆਂ ਨੂੰ ਛਡ ਆਈਆਂ ਹਨ, ਨ (ਪਤੀ ਨੂੰ) ਕੁਝ ਕਿਹਾ ਹੈ ਅਤੇ ਨ ਹੀ ਮਾਂ ਨੂੰ। ਉਹ ਤਾੜੀਆਂ ਵਜਾ ਕੇ (ਕ੍ਰਿਸ਼ਨ ਨਾਲ) ਘੁੰਮ ਫਿਰ ਰਹੀਆਂ ਹਨ ਅਤੇ ਹਾਸਾ-ਮਖ਼ੌਲ ਕਰਦੀਆਂ ਹੋਈਆਂ ਗਾ ਰਹੀਆਂ ਹਨ। ਕਵੀ ਸ਼ਿਆਮ ਕਹਿੰਦੇ ਹਨ, ਜਿਸ ਵਲ ਸ੍ਰੀ ਕ੍ਰਿਸ਼ਨ (ਪ੍ਰੇਮ ਭਰੀ) ਨਜ਼ਰ ਨਾਲ ਵੇਖਦਾ ਹੈ, ਉਹੀ ਗੋਪੀ ਮੋਹਿਤ ਹੋ ਕੇ ਧਰਤੀ ਉਤੇ ਡਿਗ ਜਾਂਦੀ ਹੈ। ੬੦੬।

ਜੋ ਤ੍ਰੇਤਾ ਯੁਗ ਵਿਚ ਕਰਤਾ ਰੂਪ ਹੋਇਆ ਸੀ, ਉਸੇ ਨੇ ਸ਼ਰੀਰ ਉਤੇ ਪੀਲੇ ਬਸਤ੍ਰ ਧਾਰਨ ਕੀਤੇ ਹੋਏ ਹਨ। ਜਿਸ ਨੇ (ਬਾਵਨ ਹੋ ਕੇ ) ਬਲਵਾਨ ਬਲਿ ਰਾਜਾ ਨੂੰ ਛਲਿਆ ਸੀ ਅਤੇ ਜਿਸ ਨੇ ਕ੍ਰੋਧ ਕਰ ਕੇ ਹਠੀਲੇ ਵੈਰੀਆਂ ਨੂੰ ਮਾਰ ਦਿੱਤਾ ਸੀ। ਜਿਸ ਨੇ ਸ਼ਰੀਰ ਉਤੇ ਸੁੰਦਰ ਪੀਲੇ ਬਸਤ੍ਰ ਧਾਰਨ ਕੀਤੇ ਹੋਏ ਹਨ, (ਉਸ ਉਤੇ) ਮੋਹਿਤ ਹੋ ਕੇ ਗੋਪੀਆਂ ਧਰਤੀ ਉਤੇ (ਡਿਗ ਰਹੀਆਂ ਹਨ)। ਜਿਵੇਂ ਤੀਰ ਦੇ ਲਗਣ ਨਾਲ ਹਿਰਨੀ ਡਿਗ ਪੈਂਦੀ ਹੈ, ਤਿਵੇਂ ਹੀ ਕ੍ਰਿਸ਼ਨ ਦੇ (ਪ੍ਰੇਮ) ਰਸ ਨਾਲ ਭਰੇ ਨੈਣਾਂ ਨੂੰ ਵੇਖਦਿਆਂ ਹੀ (ਡਿਗ ਪਈਆਂ ਹਨ)।੬੦੭।

ਕਾਨਰ ਕੇ ਸੰਗ ਖੇਲਤ ਸੋ ਅਤਿ ਹੀ ਸੁਖ ਕੋ ਕਰ ਕੈ ਤਨ ਮੈ।
ਸ੍ਯਾਮ ਹੀ ਸੋ ਅਤਿ ਹੀ ਹਿਤ ਕੈ ਚਿਤ ਕੈ ਨਹਿ ਬੰਧਨ ਅਉ ਧਨ ਮੈ।
ਧਰਿ ਰੰਗਨਿ ਬਸਤ੍ਰ ਸਭੈ ਤਹਿ ਡੋਲਤ ਯੌ ਉਪਮਾ ਉਪਜੀ ਮਨ ਮੈ।
ਜੋਊ ਫੂਲ ਮੁਖੀ ਤਹ ਫੂਲ ਕੈ ਖੇਲਤ ਫੂਲ ਸੀ ਹੋਇ ਗਈ ਬਨ ਮੈ। ੬੦੮।

ਸਭ ਖੇਲਤ ਹੈ ਮਨਿ ਆਨੰਦ ਕੈ ਭਗਵਾਨ ਕੋ ਧਾਰਿ ਸਬੈ ਮਨ ਮੈ।
ਹਰਿ ਕੇ ਚਿਤਬੇ ਕੀ ਰਹੀ ਸੁਧਿ ਏਕਨ ਅਉਰ ਰਹੀ ਨ ਕਛੂ ਤਨ ਮੈ।
ਨਹੀ ਭੂਤਲ ਮੈ ਅਰੁ ਪਾਤਲੁ ਮੈ ਇਨਿ ਸੋ ਨਹਿ ਦੇਵਨ ਕੇ ਗਨ ਮੈ।
ਸੋਊ ਰੀਝ ਸੋ ਸ੍ਯਾਮ ਕਹੈ ਅਤਿ ਹੀ ਫੁਨਿ ਡੋਲਤ ਗ੍ਵਾਰਿਨ ਕੇ ਗਨ ਮੈ। ੬੦੯।

ਹਸਿ ਕੈ ਭਗਵਾਨ ਕਹੀ ਬਤੀਯਾ ਬ੍ਰਿਖਭਾਨੁ ਸੁਤਾ ਪਿਖਿ ਰੂਪ ਨਵੀਨੋ।
ਅੰਜਨ ਆਡ ਧਰੇ ਪੁਨਿ ਬੇਸਰ ਭਾਵ ਸਭੈ ਜਿਨਿ ਭਾਵਨ ਕੀਨੋ।
ਸੁੰਦਰ ਸੇਂਧਰ ਕੋ ਜਿਨ ਲੈ ਕਰਿ ਭਾਲ ਬਿਖੈ ਬਿੰਦੂਆ ਇਕ ਦੀਨੋ।
ਨੈਨ ਨਚਾਇ ਮਨੈ ਸੁਖ ਪਾਇ ਚਿਤੈ ਜਦੁਰਾਇ ਤਬੈ ਹਸਿ ਦੀਨੋ। ੬੧੦।

ਬੀਨ ਸੀ ਗ੍ਵਾਰਿਨ ਗਾਵਤ ਹੈ ਸੁਨਬੇ ਕਹੁ ਸੁੰਦਰ ਕਾਨਰ ਕਾਰੇ।
ਆਨਨ ਹੈ ਜਿਨ ਕੋ ਸਸਿ ਸੋ ਸੁ ਬਿਰਾਜਤ ਕੰਜਨ ਸੇ ਦ੍ਰਿਗ ਭਾਰੇ।
ਝਾਝਨ ਤਾ ਕੀ ਉਠੀ ਧਰ ਪੈ ਧੁਨਿ ਤਾ ਛਬਿ ਕੋ ਕਬਿ ਸ੍ਯਾਮ ਉਚਾਰੇ।
ਢੋਲਕ ਸੰਗਿ ਤੰਬੂਰਨ ਹੋਇ ਉਠੇ ਤਹ ਬਾਜਿ ਮ੍ਰਿਦੰਗ ਨਗਾਰੇ। ੬੧੧।

ਖੇਲਤ ਗ੍ਵਾਰਿਨ ਪ੍ਰੇਮ ਛਕੀ ਕਬਿ ਸ੍ਯਾਮ ਕਹੈ ਸੰਗ ਕਾਨਰ ਕਾਰੇ।
ਛਾਜਤ ਜਾ ਮੁਖ ਚੰਦ ਪ੍ਰਭਾ ਸਮ ਰਾਜਤ ਕੰਚਨ ਸੇ ਦ੍ਰਿਗ ਭਾਰੇ।
ਜਾ ਪਿਖਿ ਕੰਦ੍ਰਪ ਰੀਝ ਰਹੈ ਪਿਖਿ ਏ ਜਿਹ ਕੇ ਮ੍ਰਿਗ ਆਦਿਕ ਹਾਰੇ।
ਕੇਹਰਿ ਕੋਕਿਲ ਕੇ ਸਭ ਭਾਵ ਕਿਧੋ ਇਨ ਪੈ ਗਨ ਊਪਰ ਵਾਰੇ। ੬੧੨।

ਜਾਹਿ ਬਿਭੀਛਨਿ ਰਾਜ ਦੀਯੋ ਜਿਨ ਹੂੰ ਬਰ ਰਾਵਨ ਸੋ ਰਿਪੁ ਸਾਧੋ।
ਖੇਲਤ ਹੈ ਸੋਊ ਭੂਮਿ ਬਿਖੈ ਬ੍ਰਿਜ ਲਾਜ ਜਹਾਜਨ ਕੋ ਤਜਿ ਬਾਧੋ।
ਜਾਹਿ ਨਿਕਾਸ ਲਯੋ ਮੁਰਿ ਪ੍ਰਾਨ ਸੁ ਮਾਪ ਲੀਯੋ ਬਲਿ ਕੋ ਤਨ ਆਧੋ।
ਸ੍ਯਾਮ ਕਹੈ ਸੰਗ ਗ੍ਵਾਰਿਨ ਕੇ ਅਤਿ ਹੀ ਰਸਿ ਕੈ ਸੋਊ ਖੇਲਤ ਮਾਧੋ। ੬੧੩।



ਸ਼ਰੀਰ ਵਿਚ ਅਤਿ ਅਧਿਕ ਸੁਖ ਮਾਣ ਕੇ ਉਹ ਸ੍ਰੀ ਕ੍ਰਿਸ਼ਨ ਨਾਲ ਖੇਡਦੀਆਂ ਹਨ। (ਉਨ੍ਹਾਂ ਦਾ) ਸ੍ਰੀ ਕ੍ਰਿਸ਼ਨ ਨਾਲ ਹੀ ਬਹੁਤ ਪ੍ਰੇਮ ਹੈ, ਧਨ ਅਤੇ (ਇਸ ਪ੍ਰਕਾਰ ਦੇ) ਹੋਰ ਬੰਧਨਾਂ ਵਿਚ ਚਿਤ ਨਹੀਂ ਹੈ (ਅਰਥਾਤ ਉਧਰੋਂ ਦੀ ਕੋਈ ਚਿੰਤਾ ਨਹੀਂ ਹੈ)। ਸਾਰੀਆਂ (ਗੋਪੀਆਂ) ਰੰਗ ਬਰੰਗੇ ਬਸਤ੍ਰ ਧਾਰਨ ਕਰ ਕੇ ਉਥੇ ਡੋਲਦੀਆਂ ਫਿਰਦੀਆਂ ਹਨ। (ਉਨ੍ਹਾਂ ਦੀ) ਉਪਮਾ (ਮੇਰੇ) ਮਨ ਵਿਚ ਇਸ ਤਰ੍ਹਾਂ ਪੈਦਾ ਹੋਈ ਹੈ ਜਿਵੇਂ ਫੁਲ-ਮੁਖੀ (ਅਰਥਾਤ ਤਿਤਲੀ) (ਫੁਲ ਨੂੰ ਵੇਖਦਿਆਂ ਹੀ) ਖਿੜ ਜਾਂਦੀ ਹੈ, ਤਿਵੇਂ (ਗੋਪੀਆਂ) ਬਨ ਵਿਚ (ਕ੍ਰਿਸ਼ਨ ਵਰਗੇ) ਫੁਲ ਨਾਲ ਖੇਡਦਿਆਂ ਉਸੇ ਵਰਗੀਆਂ ਹੋ ਗਈਆਂ ਹਨ।੬੦੮।

ਭਗਵਾਨ (ਸ੍ਰੀ ਕ੍ਰਿਸ਼ਨ) ਨੂੰ ਮਨ ਵਿਚ ਧਾਰ ਕੇ ਸਾਰੀਆਂ (ਗੋਪੀਆਂ) ਦਿਲ ਵਿਚ ਪ੍ਰਸੰਨ ਹੋ ਕੇ ਖੇਡ ਖੇਡਦੀਆਂ ਹਨ। ਇਕਨਾਂ ਨੂੰ (ਕੇਵਲ) ਸ੍ਰੀ ਕ੍ਰਿਸ਼ਨ ਨੂੰ ਵੇਖਣ ਦੀ ਸੁਧ ਰਹਿ ਗਈ ਹੈ, ਹੋਰ (ਕੋਈ ਸੁਧ) ਤਨ ਵਿਚ ਨਹੀਂ ਰਹੀ ਹੈ। ਨ ਪਾਤਾਲ ਵਿਚ, ਨ ਆਕਾਸ਼ ਵਿਚ ਅਤੇ ਨ ਹੀ ਦੇਵਤਿਆਂ ਦੇ ਸਮੂਹ ਵਿਚ ਇਸ ਵਰਗਾ (ਕੋਈ ਵੀ) ਹੈ। (ਕਵੀ) ਸ਼ਿਆਮ ਕਹਿੰਦੇ ਹਨ, ਉਹ (ਕ੍ਰਿਸ਼ਨ ਖ਼ੁਦ) ਗੋਪੀਆਂ ਦੀ ਟੋਲੀ ਵਿਚ ਪ੍ਰਸੰਨ ਹੋ ਕੇ ਡੋਲਦਾ ਫਿਰਦਾ ਹੈ।੬੦੯।

ਰਾਧਾ ਦੀ ਨਵੀਂ ਸਜ-ਧਜ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਹਸ ਕੇ ਗੱਲ ਕਹੀ। ਜਿਸ (ਰਾਧਾ) ਨੇ ਅੱਖਾਂ ਵਿਚ ਸੁਰਮਾ ਧਾਰਨ ਕੀਤਾ ਹੋਇਆ ਹੈ ਅਤੇ ਫਿਰ (ਨੱਕ ਵਿਚ) ਬੁਲਾਕ ਪਾਇਆ ਹੋਇਆ ਹੈ ਅਤੇ ਸਾਰਿਆਂ ਹਾਵਾਂ-ਭਾਵਾਂ ਦਾ ਭਾਵ ਧਾਰਨ ਕੀਤਾ ਹੋਇਆ ਹੈ। ਜਿਸ ਨੇ ਸੁੰਦਰ ਸੰਧੂਰ ਲੈ ਕੇ ਮੱਥੇ ਉਤੇ ਬਿੰਦੀ ਲਗਾਈ ਹੋਈ ਹੈ। (ਉਹ ਰਾਧਾ) ਅੱਖੀਆਂ ਨੂੰ ਮਟਕਾ ਕੇ ਮਨ ਵਿਚ ਸੁਖ ਪ੍ਰਾਪਤ ਕਰਦੀ ਹੈ, (ਉਸ ਨੂੰ ਜਦੋਂ) ਸ੍ਰੀ ਕ੍ਰਿਸ਼ਨ ਵੇਖਦੇ ਹਨ, ਤਦੋਂ (ਉਹ) ਹਸ ਪੈਂਦੀ ਹੈ।੬੧੦।

ਸੁੰਦਰ ਕਾਲੇ ਕਾਨ੍ਹ ਨੂੰ ਸੁਣਾਉਣ ਲਈ ਗੋਪੀਆਂ ਬੀਨ ਵਰਗੀ (ਸੁਰ) ਵਿਚ ਗਾਉਂਦੀਆਂ ਹਨ। ਜਿਨ੍ਹਾਂ ਦੇ ਮੁਖੜੇ ਚੰਦ੍ਰਮਾ ਦੇ ਸਮਾਨ ਹਨ ਅਤੇ ਕਮਲ ਵਰਗੇ ਵੱਡੇ ਨੈਣ ਸ਼ੋਭਾ ਪਾ ਰਹੇ ਹਨ। ਉਨ੍ਹਾਂ ਦੇ ਪੈਰਾਂ ਦੇ ਧਰਤੀ ਉਤੇ ਰਖਣ ਨਾਲ ਝਾਂਝਰ ਦੀ ਜੋ ਧੁਨ ਉਠਦੀ ਹੈ, ਉਸ ਦੀ ਛਬੀ ਨੂੰ ਕਵੀ ਸ਼ਿਆਮ ਇਸ ਤਰ੍ਹਾਂ ਕਹਿੰਦੇ ਹਨ। ਜਿਵੇਂ ਢੋਲਕ ਨਾਲ ਤੰਬੂਰਾ ਵਜਦਾ ਹੈ ਅਤੇ ਨਗਾਰੇ ਦੇ ਨਾਲ ਮ੍ਰਿਦੰਗ ਵਜਦਾ ਹੈ।੬੧੧।

ਕਵੀ ਸ਼ਿਆਮ ਕਹਿੰਦੇ ਹਨ, ਗੋਪੀਆਂ ਪ੍ਰੇਮ ਵਿਚ ਮਸਤ ਹੋ ਕੇ ਕਾਲੇ ਕਾਨ੍ਹ ਨਾਲ ਖੇਡਦੀਆਂ ਹਨ। ਜਿਨ੍ਹਾਂ ਦਾ ਮੁਖ ਚੰਦ੍ਰਮਾ ਦੀ ਸ਼ੋਭਾ ਵਾਂਗ ਸਜਿਆ ਹੋਇਆ ਹੈ ਅਤੇ ਜਿਨ੍ਹਾਂ ਦੇ ਕਮਲ ਵਰਗੇ ਵੱਡੇ ਵੱਡੇ ਨੈਣ ਸ਼ੋਭਾ ਪਾ ਰਹੇ ਹਨ। ਜਿਨ੍ਹਾਂ ਨੂੰ ਵੇਖ ਕੇ ਕਾਮਦੇਵ ('ਕੰਦ੍ਰਪ') ਵੀ ਰੀਝ ਰਿਹਾ ਹੈ ਅਤੇ ਜਿਨ੍ਹਾਂ ਨੂੰ ਵੇਖ ਕੇ ਹਿਰਨ ਵੀ ਹਾਰ ਜਾਂਦੇ ਹਨ। ਸ਼ੇਰ ਅਤੇ ਕੋਇਲ ਦੇ ਸਾਰੇ ਭਾਵ (ਲਕ ਅਤੇ ਆਵਾਜ਼ ਕਰ ਕੇ) ਇਨ੍ਹਾਂ ਉਤੋਂ ਵਾਰੇ ਜਾ ਸਕਦੇ ਹਨ।੬੧੨।

ਜਿਸ ਨੇ ਵਿਭੀਸ਼ਣ ਨੂੰ (ਲੰਕਾ ਦਾ) ਰਾਜ ਦਿੱਤਾ ਸੀ ਅਤੇ ਜਿਸ ਨੇ ਬਲ ਪੂਰਵਕ ਰਾਵਣ ਵਰਗਾ ਵੈਰੀ ਸਾਧਿਆ ਸੀ। ਉਹ ਬ੍ਰਜ-ਭੂਮੀ ਵਿਚ ਲਾਜ ਰੂਪ ਜਹਾਜ਼ ਦੇ ਬੰਧਨ ਨੂੰ ਛਡ ਕੇ ਖੇਡਾਂ ਕਰ ਰਿਹਾ ਹੈ। ਜਿਸ ਨੇ ਮੁਰ (ਦੈਂਤ) ਦੇ ਪ੍ਰਾਣ ਕਢ ਲਏ ਸਨ ਅਤੇ ਬਲਿ ਰਾਜਾ ਦਾ ਸ਼ਰੀਰ (ਬਾਵਨ ਬਣ ਕੇ) ਮਿਣ ਲਿਆ ਸੀ। (ਕਵੀ) ਸ਼ਿਆਮ ਕਹਿੰਦੇ ਹਨ, ਉਹੀ ਸ੍ਰੀ ਕ੍ਰਿਸ਼ਨ ('ਮਾਧੋ') ਦੇ ਰੂਪ ਵਿਚ ਗੋਪੀਆਂ ਨਾਲ ਅਤਿ ਅਧਿਕ (ਪ੍ਰੇਮ) ਰਸ (ਵਿਚ ਭਿਜ ਕੇ) ਖੇਡ ਰਿਹਾ ਹੈ।੬੧੩।

ਜੋ ਮੁਰ ਨਾਮ ਮਹਾ ਰਿਪੁ ਪੈ ਕੁਪ ਕੈ ਅਤਿ ਹੀ ਡਰਈਯਾ ਫੁਨਿ ਭੀਰਨਿ।
ਜੋ ਗਜ ਸੰਕਟ ਕੋ ਕਟੀਯਾ ਹਰਤਾ ਜੋਊ ਸਾਧਨ ਕੇ ਦੁਖ ਪੀਰਨਿ।
ਸੋ ਬ੍ਰਿਜ ਮੈ ਜਮੁਨਾ ਤਟ ਪੈ ਕਬਿ ਸ੍ਯਾਮ ਕਹੈ ਹਰੈਯਾ ਤ੍ਰੀਯ ਚੀਰਨਿ।
ਤਾ ਕਰ ਕੈ ਰਸ ਕੋ ਚਸਕੋ ਇਹ ਭਾਤਿ ਕਹਿਯੋ ਗਨ ਬੀਚ ਅਹੀਰਨਿ। ੬੧੪।

*ਕਾਨ੍ਹ ਜੂ ਬਾਚ ਗ੍ਵਾਰਿਨ ਸੋ*

*ਸਵੈਯਾ*

ਕੇਲ ਕਰੋ ਹਮ ਸੰਗ ਕਹਿਓ ਅਪਨੇ ਮਨ ਮੈ ਕਛੁ ਸੰਕ ਨ ਆਨੋ।
ਝੂਠ ਕਹਿਯੋ ਨਹਿ ਮਾਨਹੁ ਰੀ ਕਹਿਯੋ ਹਮਰੋ ਤੁਮ ਸਾਚ ਪਛਾਨੋ।
ਗੁਆਰਨੀਯਾ ਹਰਿ ਕੀ ਸੁਨਿ ਬਾਤ ਗਈ ਤਜਿ ਲਾਜ ਕਬੈ ਜਸੁ ਠਾਨੋ।
ਰਾਤਿ ਬਿਖੈ ਤਜਿ ਝੀਲਹਿ ਕੋ ਨਭ ਬੀਚ ਚਲਿਯੋ ਜਿਮ ਜਾਤ ਟਨਾਨੋ। ੬੧੫।

ਬ੍ਰਿਖਭਾਨੁ ਸੁਤਾ ਹਰਿ ਕੇ ਹਿਤ ਗਾਵਤ ਗ੍ਵਾਰਿਨ ਕੇ ਸੁ ਕਿਧੌ ਗਨ ਮੈ।
ਇਮ ਨਾਚਤ ਹੈ ਅਤਿ ਪ੍ਰੇਮ ਭਰੀ ਬਿਜਲੀ ਜਿਹ ਭਾਤਿ ਘਨੇ ਘਨ ਮੈ।
ਕਬਿ ਨੇ ਉਪਮਾ ਤਿਹ ਗਾਇਬ ਕੀ ਸੁ ਬਿਚਾਰ ਕਹੀ ਅਪਨੇ ਮਨ ਮੈ।
ਰੁਤਿ ਚੇਤ ਕੀ ਮੈ ਮਨ ਆਨੰਦ ਕੈ ਕੁਹਕੈ ਮਨੋ ਕੋਕਿਲਕਾ ਬਨ ਮੈ। ੬੧੬।

ਹਰਿ ਕੇ ਸੰਗ ਖੇਲਤ ਰੰਗ ਭਰੀ ਸੁ ਤ੍ਰੀਯਾ ਸਜਿ ਸਾਜ ਸਭੈ ਤਨ ਮੈ।
ਅਤਿ ਹੀ ਕਰ ਕੈ ਹਿਤ ਕਾਨਰ ਸੋ ਕਰ ਕੈ ਨਹੀ ਬੰਧਨ ਔ ਧਨ ਮੈ।
ਫੁਨਿ ਤਾ ਛਬਿ ਕੀ ਅਤਿ ਹੀ ਉਪਮਾ ਉਪਜੀ ਕਬਿ ਸ੍ਯਾਮ ਕੇ ਯੌ ਮਨ ਮੈ।
ਮਨੋ ਸਾਵਨ ਮਾਸ ਕੇ ਮਧ ਬਿਖੈ ਚਮਕੈ ਜਿਮ ਬਿਦੁਲਤਾ ਘਨ ਮੈ। ੬੧੭।

ਸ੍ਯਾਮ ਸੋ ਸੁੰਦਰ ਖੇਲਤ ਹੈ ਕਬਿ ਸ੍ਯਾਮ ਕਹੈ ਅਤਿ ਹੀ ਰੰਗ ਰਾਚੀ।
ਰੂਪ ਸਚੀ ਅਰੁ ਪੈ ਰਤਿ ਕੀ ਮਨ ਮੈ ਕਰ ਪ੍ਰੀਤਿ ਸੋ ਖੇਲਤ ਸਾਚੀ।
ਰਾਸ ਕੀ ਖੇਲ ਤਟੈ ਜਮੁਨਾ ਰਜਨੀ ਅਰੁ ਦ੍ਯੋਸ ਬਿਧਰਕ ਮਾਚੀ।
ਚੰਦ੍ਰਭਗਾ ਅਰੁ ਚੰਦ੍ਰਮੁਖੀ ਬ੍ਰਿਖਭਾਨੁ ਸੁਤਾ ਤਜ ਲਾਜਹਿ ਨਾਚੀ। ੬੧੮।

ਰਾਸ ਕੀ ਖੇਲ ਸੁ ਗ੍ਵਾਰਨੀਯਾ ਅਤਿ ਹੀ ਤਹ ਸੁੰਦਰ ਭਾਤਿ ਰਚੀ ਹੈ।
ਲੋਚਨ ਹੈ ਜਿਨ ਕੇ ਮ੍ਰਿਗ ਸੇ ਜਿਨ ਕੇ ਸਮਤੁਲ ਨ ਰੂਪ ਸਚੀ ਹੈ।
ਕੰਚਨ ਸੋ ਜਿਨ ਕੋ ਤਨ ਹੈ ਮੁਖ ਹੈ ਸਸਿ ਸੋ ਤਹ ਰਾਧਿ ਗਚੀ ਹੈ।
ਮਾਨੋ ਕਰੀ ਕਰਿ ਲੈ ਕਰਤਾ ਸੁਧ ਸੁੰਦਰ ਤੇ ਜੋਊ ਬਾਕੀ ਬਚੀ ਹੈ। ੬੧੯।



ਜੋ ਮੁਰ (ਦੈਂਤ) ਨਾਂ ਦੇ ਮਹਾਨ ਵੈਰੀ ਨੂੰ ਕ੍ਰੋਧਿਤ ਹੋ ਕੇ ਭੈ ਭੀਤ ਕਰਨ ਵਾਲਾ ਹੈ। ਜੋ ਹਾਥੀ ਦੇ ਸੰਕਟ ਨੂੰ ਕਟਣ ਵਾਲਾ ਹੈ ਅਤੇ ਜੋ ਸਾਧਕਾਂ ਦੇ ਦੁਖ ਅਤੇ ਪੀੜ ਨੂੰ ਹਰਨ ਵਾਲਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਜੋ ਬ੍ਰਜ-ਭੂਮੀ ਵਿਚ ਜਮਨਾ ਦੇ ਕੰਢੇ ਇਸਤਰੀਆਂ ਦੇ ਬਸਤ੍ਰਾਂ ਨੂੰ ਹਰਨ ਵਾਲਾ ਹੈ, ਉਹ (ਪ੍ਰੇਮ) ਰਸ ਦੇ ਚਸਕੇ ਕਰ ਕੇ ਗੋਪੀਆਂ ਦੀ ਟੋਲੀ ਵਿਚ ਇਸ ਤਰ੍ਹਾਂ ਕਹਿੰਦਾ ਹੈ।੬੧੪।

*ਕ੍ਰਿਸ਼ਨ ਜੀ ਨੇ ਗੋਪੀਆਂ ਨੂੰ ਕਿਹਾ --*

*ਸਵੈਯਾ*

(ਕ੍ਰਿਸ਼ਨ ਨੇ) ਕਿਹਾ --(ਹੇ ਗੋਪੀਓ!) ਮੇਰੇ ਨਾਲ ਖੇਡ ਕਰੋ ਅਤੇ ਆਪਣੇ ਮਨ ਵਿਚ ਕੋਈ ਸ਼ੰਸਾ ਨ ਲਿਆਓ। ਹੇ ਅੜੀਓ! (ਤੁਸੀਂ ਮੇਰਾ) ਕਿਹਾ ਝੂਠ ਨ ਮੰਨੋ, ਮੇਰਾ ਕਿਹਾ ਤੁਸੀਂ ਸਚ ਕਰ ਕੇ ਜਾਣੋ। ਗੋਪੀਆਂ ਕ੍ਰਿਸ਼ਨ ਦੀ ਗੱਲ ਸੁਣ ਕੇ ਲਾਜ ਨੂੰ ਛਡ ਕੇ ਤੁਰ ਪਈਆਂ, (ਜਿਸ ਦੀ) ਉਪਮਾ ਕਵੀਆਂ ਨੇ (ਇਸ ਤਰ੍ਹਾਂ) ਬਿਆਨ ਕੀਤੀ ਹੈ ਜਿਵੇਂ ਰਾਤ ਵੇਲੇ ਜੁਗਨੂੰ ('ਟਨਾਨੋ') ਝੀਲ ਨੂੰ ਛਡ ਕੇ ਆਕਾਸ਼ ਵਲ ਉਡ ਜਾਂਦੇ ਹਨ।੬੧੫।

ਸ੍ਰੀ ਕ੍ਰਿਸ਼ਨ ਨੂੰ ਪ੍ਰਸੰਨ ਕਰਨ ਲਈ ਹੀ ਰਾਧਾ ਗੋਪੀਆਂ ਦੀ ਟੋਲੀ ਵਿਚ ਗਾਉਂਦੀ ਹੈ। (ਉਹ) ਅਤਿ ਅਧਿਕ ਪ੍ਰੇਮ ਨਾਲ ਭਰੀ ਹੋਈ ਇਉਂ ਨਚਦੀ ਹੈ ਜਿਉਂ ਸੰਘਣੇ ਕਾਲੇ ਬਦਲ ਵਿਚ ਬਿਜਲੀ ਚਮਕਦੀ ਹੈ। ਕਵੀ (ਸ਼ਿਆਮ) ਨੇ ਆਪਣੇ ਮਨ ਵਿਚ ਵਿਚਾਰ ਪੂਰਵਕ ਉਸ ਦੇ ਗਾਣ ਦੀ ਉਪਮਾ ਕਹੀ ਹੈ, ਮਾਨੋ ਚੇਤਰ ਦੀ ਰੁਤ ਵਿਚ ਮਨ ਵਿਚ ਆਨੰਦਿਤ ਹੋ ਕੇ ਕੋਇਲ ਬਨ ਵਿਚ ਕੂਕਦੀ ਹੋਵੇ।੬੧੬।

ਉਹ ਇਸਤਰੀਆਂ (ਗੋਪੀਆਂ) ਆਪਣੇ ਸ਼ਰੀਰਾਂ ਉਤੇ ਸਜਾਵਟ ਦੇ ਸਾਰੇ ਸ਼ਿੰਗਾਰ ਕਰ ਕੇ (ਪ੍ਰੇਮ) ਰੰਗ ਨਾਲ ਭਰੀਆਂ ਹੋਈਆਂ ਕ੍ਰਿਸ਼ਨ ਨਾਲ ਖੇਡਦੀਆਂ ਹਨ। (ਉਹ) ਕ੍ਰਿਸ਼ਨ ਨਾਲ ਬਹੁਤ ਅਧਿਕ ਪ੍ਰੇਮ ਕਰਦੀਆਂ ਹਨ ਅਤੇ ਧਨ ਤੇ ਹੋਰ ਬੰਧਨਾਂ (ਵਿਚ ਉਨ੍ਹਾਂ ਦੀ ਰੁਚੀ) ਨਹੀਂ ਹੈ। ਫਿਰ ਕਵੀ ਸ਼ਿਆਮ ਦੇ ਮਨ ਵਿਚ ਉਨ੍ਹਾਂ ਦੀ ਛਬੀ ਦੀ ਬਹੁਤ ਚੰਗੀ ਉਪਮਾ ਇਸ ਤਰ੍ਹਾਂ ਪੈਦਾ ਹੋਈ ਹੈ, ਮਾਨੋ ਸਾਵਣ ਦੇ ਮਹੀਨੇ ਵਿਚ ਕਾਲੇ ਬਦਲ ਵਿਚ ਬਿਜਲੀ ਚਮਕਦੀ ਹੋਵੇ।੬੧੭।

ਕਵੀ ਸ਼ਿਆਮ ਕਹਿੰਦੇ ਹਨ, (ਪ੍ਰੇਮ) ਰੰਗ ਵਿਚ ਰਤੀਆਂ ਹੋਈਆਂ ਸੁੰਦਰ (ਗੋਪੀਆਂ) ਸ੍ਰੀ ਕ੍ਰਿਸ਼ਨ ਨਾਲ ਖੇਡਦੀਆਂ ਹਨ। (ਜਿਨ੍ਹਾਂ ਦੀ) ਸੁੰਦਰਤਾ 'ਸਚੀ' (ਇੰਦ੍ਰਾਣੀ) ਅਤੇ 'ਰਤਿ' (ਕਾਮਦੇਵ ਦੀ ਪਤਨੀ) ਨਾਲੋਂ (ਵੀ ਅਧਿਕ ਹੈ), ਉਹ ਮਨ ਵਿਚ ਸੱਚੀ ਪ੍ਰੀਤ ਕਰ ਕੇ ਖੇਡਦੀਆਂ ਹਨ। ਜਮਨਾ ਨਦੀ ਦੇ ਕੰਢੇ ਰਾਤ ਅਤੇ ਦਿਨ ਰਾਸ ਦੀ ਖੇਡ ਬੇ-ਧੜਕ (ਢੰਗ ਨਾਲ) ਮਚੀ ਹੋਈ ਹੈ। ਚੰਦ੍ਰਭਗਾ, ਚੰਦ੍ਰਮੁਖੀ ਅਤੇ ਰਾਧਾ ਸ਼ਰਮ-ਹੱਯਾ ਨੂੰ ਛਿੱਕੇ ਟੰਗ ਕੇ ਨਚਦੀਆਂ ਹਨ।੬੧੮।

ਗੋਪੀਆਂ ਨੇ ਰਾਸ ਦੀ ਖੇਡ ਬਹੁਤ ਸੋਹਣੇ ਢੰਗ ਨਾਲ ਰਚਾਈ ਹੋਈ ਹੈ। ਜਿਨ੍ਹਾਂ ਦੀਆਂ ਅੱਖੀਆਂ ਹਿਰਨ ਦੇ ਸਮਾਨ ਹਨ ਅਤੇ ਜਿਨ੍ਹਾਂ ਦੇ ਬਰਾਬਰ 'ਸਚੀ' (ਇੰਦ੍ਰਾਣੀ) ਦਾ ਰੂਪ ਵੀ ਨਹੀਂ ਹੈ। ਉਨ੍ਹਾਂ ਦੇ ਸ਼ਰੀਰ ਸੋਨੇ ਵਰਗੇ (ਚਮਕਦਾਰ) ਹਨ ਅਤੇ ਮੂੰਹ ਚੰਦ੍ਰਮਾ ਦੇ ਸਮਾਨ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਰਤਾ ਨੇ ਹੱਥ ਵਿਚ (ਸਿਰਜਨਾ ਦੀ) ਸੁੱਧ ਸੁੰਦਰ ਸਾਮਗ੍ਰੀ ਲੈ ਕੇ ਰਾਧਾ ਨੂੰ ਬਣਾਇਆ ਹੋਵੇ ਅਤੇ ਬਾਕੀ ਬਚੀ (ਸਾਮਗ੍ਰੀ) ਤੋਂ ਹੋਰਾਂ ਨੂੰ ਸਿਰਜਿਆ ਹੋਵੇ।੬੧੯।

ਆਈ ਹੈ ਖੇਲਨ ਰਾਸ ਬਿਖੈ ਸਜ ਕੈ ਸੁ ਤ੍ਰੀਯਾ ਤਨ ਸੁੰਦਰ ਬਾਨੇ।
ਪੀਤ ਰੰਗੇ ਇਕ ਰੰਗ ਕਸੁੰਭ ਕੇ ਏਕ ਹਰੇ ਇਕ ਕੇਸਰ ਸਾਨੇ।
ਤਾ ਛਬਿ ਕੇ ਜਸੁ ਉਚ ਮਹਾ ਕਬਿ ਨੇ ਅਪਨੇ ਮਨ ਮੈ ਪਹਿਚਾਨੇ।
ਨਾਚਤ ਭੂਮਿ ਗਿਰੀ ਧਰਨੀ ਹਰਿ ਦੇਖ ਰਹੀ ਨਹੀ ਨੈਨ ਅਘਾਨੇ। ੬੨੦।

ਤਿਨ ਕੋ ਇਤਨੋ ਹਿਤ ਦੇਖਤ ਹੀ ਅਤਿ ਆਨੰਦ ਸੋ ਭਗਵਾਨ ਹਸੇ ਹੈ।
ਪ੍ਰੀਤਿ ਬਢੀ ਅਤਿ ਗ੍ਵਾਰਿਨ ਸੋ ਅਤਿ ਹੀ ਰਸ ਕੇ ਫੁਨਿ ਬੀਚ ਫਸੈ ਹੈ।
ਜਾ ਤਨ ਦੇਖਤ ਪੁੰਨਿ ਬਢੈ ਜਿਹ ਦੇਖਤ ਸਹੀ ਸਭ ਪਾਪ ਨਸੇ ਹੈ।
ਜਿਉ ਸਸਿ ਅਗ੍ਰ ਲਸੈ ਚਪਲਾ ਹਰਿ ਦਾਰਮ ਸੇ ਤਿਮ ਦਾਤ ਲਸੇ ਹੈ। ੬੨੧।

ਸੰਗ ਗੋਪਿਨ ਬਾਤ ਕਹੀ ਰਸ ਕੀ ਜੋਊ ਕਾਨਰ ਹੈ ਸਭ ਦੈਤ ਮਰਈਯਾ।
ਸਾਧਨ ਕੋ ਜੋਊ ਹੈ ਬਰਤਾ ਅਉ ਅਸਾਧਨ ਕੋ ਜੋਊ ਨਾਸ ਕਰਈਯਾ।
ਰਾਸ ਬਿਖੈ ਸੋਊ ਖੇਲਤ ਹੈ ਜਸੁਧਾ ਸੁਤ ਜੋ ਮੁਸਲੀਧਰ ਭਈਯਾ।
ਨੈਨਨ ਕੇ ਕਰ ਕੈ ਸੁ ਕਟਾਛ ਚੁਰਾਇ ਮਨੋ ਮਤਿ ਗੋਪਿਨ ਲਈਯਾ। ੬੨੨।

ਦੇਵ ਗੰਧਾਰਿ ਬਿਲਾਵਲ ਸੁਧ ਮਲਾਰ ਕਹੈ ਕਬਿ ਸ੍ਯਾਮ ਸੁਨਾਈ।
ਜੈਤਸਿਰੀ ਗੁਜਰੀ ਕੀ ਭਲੀ ਧੁਨਿ ਰਾਮਕਲੀ ਹੂੰ ਕੀ ਤਾਨ ਬਸਾਈ।
ਸਥਾਵਰ ਤੇ ਸੁਨ ਕੈ ਸੁਰ ਜੀ ਜੜ ਜੰਗਮ ਤੇ ਸੁਰ ਜਾ ਸੁਨ ਪਾਈ।
ਰਾਸ ਬਿਖੈ ਸੰਗਿ ਗ੍ਵਾਰਿਨ ਕੇ ਇਹ ਭਾਤਿ ਸੋ ਬੰਸੁਰੀ ਕਾਨ੍ਹ ਬਜਾਈ। ੬੨੩।

ਦੀਪਕ ਅਉ ਨਟ ਨਾਇਕ ਰਾਗ ਭਲੀ ਬਿਧਿ ਗਉਰੀ ਕੀ ਤਾਨ ਬਸਾਈ।
ਸੋਰਠਿ ਸਾਰੰਗ ਰਾਮਕਲੀ ਸੁਰ ਜੈਤਸਿਰੀ ਸੁਭ ਭਾਤਿ ਸੁਨਾਈ।
ਰੀਝ ਰਹੇ ਪ੍ਰਿਥਮੀ ਕੇ ਸਭੈ ਜਨ ਰੀਝ ਰਹਿਯੋ ਸੁਨ ਕੇ ਸੁਰ ਰਾਈ।
ਤੀਰ ਨਦੀ ਸੰਗਿ ਗ੍ਵਾਰਿਨ ਕੇ ਮੁਰਲੀ ਕਰਿ ਆਨੰਦ ਸ੍ਯਾਮ ਬਜਾਈ। ੬੨੪।

ਜਿਹ ਕੇ ਮੁਖ ਕੀ ਸਮ ਚੰਦ੍ਰਪ੍ਰਭਾ ਤਨ ਕੀ ਇਹ ਭਾ ਮਨੋ ਕੰਚਨ ਸੀ ਹੈ।
ਮਾਨਹੁ ਲੈ ਕਰ ਮੈ ਕਰਤਾ ਸੁ ਅਨੂਪ ਸੀ ਮੂਰਤਿ ਯਾ ਕੀ ਕਸੀ ਹੈ।
ਚਾਦਨੀ ਮੈ ਗਨ ਗ੍ਵਾਰਿਨ ਕੇ ਇਹ ਗ੍ਵਾਰਿਨ ਗੋਪਿਨ ਤੇ ਸੁ ਹਛੀ ਹੈ।
ਬਾਤ ਜੁ ਥੀ ਮਨ ਕਾਨਰ ਕੇ ਬ੍ਰਿਖਭਾਨ ਸੁਤਾ ਸੋਊ ਪੈ ਲਖਿ ਲੀ ਹੈ। ੬੨੫।



ਜੋ ਵੀ (ਗੋਪੀ) ਰਾਸ ਵਿਚ ਖੇਡਣ ਆਈ ਹੈ, ਉਸ ਇਸਤਰੀ ਨੇ ਸ਼ਰੀਰ ਉਤੇ ਸੁੰਦਰ ਬਾਣਾ ਪਾਇਆ ਹੋਇਆ ਹੈ। ਇਕ ਦੇ (ਬਸਤ੍ਰ) ਪੀਲੇ ਰੰਗ ਦੇ ਹਨ ਅਤੇ ਇਕ ਦੇ ਕਸੁੰਭੇ ਦੇ ਰੰਗ ਦੇ ਹਨ, ਇਕ ਦੇ ਹਰੇ (ਰੰਗ ਦੇ ਹਨ) ਅਤੇ ਇਕ ਦੇ ਕੇਸਰ ਭਿੰਨੇ ਹਨ। ਉਸ ਦੀ ਛਬੀ ਦੇ ਉੱਚੇ ਅਤੇ ਸ੍ਰੇਸ਼ਠ ਯਸ਼ ਨੂੰ ਕਵੀ ਨੇ ਆਪਣੇ ਮਨ ਵਿਚ (ਇਸ ਤਰ੍ਹਾਂ) ਪਛਾਣਿਆ ਹੈ। ਉਹ ਨਚਦੀਆਂ ਨਚਦੀਆਂ ਧਰਤੀ ਉਤੇ ਡਿਗ ਪਈਆਂ ਹਨ ਅਤੇ ਸ੍ਰੀ ਕ੍ਰਿਸ਼ਨ ਨੂੰ ਵੇਖ ਰਹੀਆਂ ਹਨ, (ਪਰ ਅਜੇ) ਨੈਣ ਰਜੇ ਨਹੀਂ ਹਨ।੬੨੦।

ਉਨ੍ਹਾਂ (ਗੋਪੀਆਂ) ਦਾ ਇਤਨਾ ਪ੍ਰੇਮ ਵੇਖ ਕੇ ਬਹੁਤ ਆਨੰਦਿਤ ਹੋਏ ਕ੍ਰਿਸ਼ਨ ਹਸ ਰਹੇ ਹਨ। (ਉਨ੍ਹਾਂ ਦੀ) ਗੋਪੀਆਂ ਨਾਲ ਪ੍ਰੀਤ ਬਹੁਤ ਵਧ ਗਈ ਹੈ ਅਤੇ ਫਿਰ (ਉਨ੍ਹਾਂ ਦੇ) ਬਹੁਤ ਅਧਿਕ (ਪ੍ਰੇਮ) ਰਸ ਵਿਚ ਫਸੇ ਹੋਏ ਹਨ। ਜਿਸ ਦੇ ਤਨ ਨੂੰ ਵੇਖਣ ਨਾਲ ਪੁੰਨ ਵੱਧ ਜਾਂਦੇ ਹਨ ਅਤੇ ਜਿਸ ਨੂੰ ਵੇਖਣ ਨਾਲ ਪਾਪ ਨਸ਼ਟ ਹੋ ਜਾਂਦੇ ਹਨ। ਜਿਵੇਂ ਚੰਦ੍ਰਮਾ ਦੇ ਅਗੇ ਬਿਜਲੀ ਚਮਕਦੀ ਹੈ, ਉਵੇਂ ਹੀ ਸ੍ਰੀ ਕ੍ਰਿਸ਼ਨ ਦੇ ਦੰਦ ਅਨਾਰ ਦੇ ਦਾਣਿਆਂ ਵਾਂਗ ਲਿਸ਼ਕਦੇ ਹਨ।੬੨੧।

ਜਿਹੜਾ ਸ੍ਰੀ ਕ੍ਰਿਸ਼ਨ ਸਾਰਿਆਂ ਦੈਂਤਾਂ ਨੂੰ ਮਾਰਨ ਵਾਲਾ ਹੈ, (ਉਸ ਨੇ) ਗੋਪੀਆਂ ਨੂੰ ਹਸ ਕੇ ਗੱਲ ਕਹੀ ਹੈ। ਜੋ ਸਾਧਕਾਂ ਨੂੰ ਵਰ ਦੇਣ ਵਾਲਾ ਹੈ ਅਤੇ ਅਸਾਧਾਂ ਨੂੰ ਨਸ਼ਟ ਕਰਨ ਵਾਲਾ ਹੈ। ਉਹੀ ਜਸੋਧਾ ਦਾ ਪੁੱਤਰ ਅਤੇ ਬਲਰਾਮ ਦਾ ਭਰਾ ਰਾਸ ਵਿਚ ਖੇਡਦਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਸ ਨੇ ਨੈਣਾਂ ਦੇ ਸੰਕੇਤ ਕਰ ਕੇ ਗੋਪੀਆਂ ਦੀ ਮਤ ਨੂੰ ਚੁਰਾ ਲਿਆ ਹੋਵੇ।੬੨੨।

ਕਵੀ ਸ਼ਿਆਮ ਕਹਿੰਦੇ ਹਨ, ਦੇਵ ਗੰਧਾਰੀ, ਬਿਲਾਵਲ, ਸ਼ੁੱਧ ਮਲ੍ਹਾਰ (ਰਾਗਾਂ ਦੀ ਧੁਨ) ਸੁਣਾਈ ਹੈ। ਜੈਤਸਿਰੀ ਅਤੇ ਗੂਜਰੀ (ਰਾਗਾਂ ਦੀ) ਸੁੰਦਰ ਧੁਨ ਨਾਲ ਰਾਮਕਲੀ ਦੀ ਤਾਨ ਨੂੰ ਵੀ ਪੂਰਿਆ ਹੈ। ਜਿਨ੍ਹਾਂ ਨੇ (ਉਸ) ਸੁਰ ਨੂੰ ਸੁਣ ਲਿਆ ਹੈ, ਉਹ ਸਥਾਵਰ (ਸਥਿਰ ਅਵਸਥਾ ਵਿਚ ਰਹਿਣ ਵਾਲੀਆਂ ਵਸਤੂਆਂ) ਤੋਂ ਜੰਗਮ (ਗਤਿਮਾਨ ਵਸਤੂਆਂ) ਅਤੇ ਜੜ ਤੋਂ ਚੇਤਨ ਹੋ ਗਏ ਹਨ। ਰਾਸ ਵਿਚ ਗੋਪੀਆਂ ਨਾਲ ਮਿਲ ਕੇ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਬੰਸਰੀ ਨੂੰ ਵਜਾਇਆ ਹੈ।੬੨੩।

ਦੀਪਕ ਅਤੇ ਨਟ-ਨਾਇਕ ਰਾਗ ਅਤੇ ਗੌੜੀ (ਰਾਗ) ਦੀ ਤਾਨ ਬਹੁਤ ਸੋਹਣੇ ਢੰਗ ਨਾਲ ਵਜਾਈ ਹੈ। ਸੋਰਠ, ਸਾਰੰਗ, ਰਾਮਕਲੀ ਅਤੇ ਜੈਤਸਿਰੀ ਦੀ ਸੁਰ ਬਹੁਤ ਚੰਗੇ ਤਰੀਕੇ ਨਾਲ ਸੁਣਾਈ ਹੈ। (ਸ੍ਰੀ ਕ੍ਰਿਸ਼ਨ ਦੀ ਬੰਸਰੀ ਦੀ ਸੁਰ ਨੂੰ ਸੁਣ ਕੇ) ਧਰਤੀ ਉਤੇ ਰਹਿਣ ਵਾਲੇ ਸਾਰੇ ਲੋਕ ਪ੍ਰਸੰਨ ਹੋ ਰਹੇ ਸਨ ਅਤੇ ਦੇਵਤਿਆਂ ਦਾ ਰਾਜਾ (ਇੰਦਰ) ਵੀ ਸੁਣ ਕੇ ਰੀਝ ਰਿਹਾ ਹੈ। ਸ਼ਿਆਮ ਨੇ (ਜਮਨਾ) ਨਦੀ ਦੇ ਕੰਢੇ ਉਤੇ ਗੋਪੀਆਂ ਨਾਲ ਆਨੰਦ ਪੂਰਵਕ ਮੁਰਲੀ ਵਜਾਈ ਹੈ।੬੨੪।

ਜਿਸ ਦੇ ਮੁਖ ਦੀ ਸੁੰਦਰਤਾ ਚੰਦ੍ਰਮਾ ਵਰਗੀ ਸੀ ਅਤੇ ਉਸ ਦੇ ਸ਼ਰੀਰ ਦੀ ਚਮਕ ਮਾਨੋ ਸੋਨੇ ਦੇ ਸਮਾਨ ਸੀ। (ਇੰਜ ਪ੍ਰਤੀਤ ਹੁੰਦਾ ਹੈ), ਮਾਨੋ ਬ੍ਰਹਮਾ ਨੇ ਆਪਣੇ ਹੱਥ ਨਾਲ ਅਨੂਪਮ ਜਿਹੀ ਮੂਰਤ ਚਿਤਰੀ ਹੋਵੇ। ਚਾਂਦਨੀ ਰਾਤ ਨੂੰ ਗੋਪੀਆਂ ਦੀ ਟੋਲੀ ਵਿਚ ਇਹ ਗੋਪੀ ਹੋਰਨਾਂ ਗਵਾਲਣਾਂ ਤੋਂ ਚੰਗੀ ਹੈ। ਜੋ ਗੱਲ ਸ੍ਰੀ ਕ੍ਰਿਸ਼ਨ ਦੇ ਮਨ ਵਿਚ ਸੀ, ਉਹ ਰਾਧਾ ਨੇ (ਆਪਣੇ ਮਨ) ਵਿਚ ਜਾਣ ਲਈ ਹੈ।੬੨੫।

*ਕਾਨ ਜੂ ਬਾਚ ਰਾਧੇ ਸੋ*

*ਦੋਹਰਾ*

ਕ੍ਰਿਸਨ ਰਾਧਿਕਾ ਤਨ ਨਿਰਖਿ ਕਹੀ ਬਿਹਸਿ ਕੈ ਬਾਤ।
ਮ੍ਰਿਗ ਕੇ ਅਰੁ ਫੁਨਿ ਮੈਨ ਕੇ ਤੋ ਮੈ ਸਭ ਹੈ ਗਾਤਿ। ੬੨੬।

*ਸਵੈਯਾ*

ਭਾਗ ਕੋ ਭਾਲ ਹਰਿਯੋ ਸੁਨਿ ਗ੍ਵਾਰਿਨ ਛੀਨ ਲਈ ਮੁਖ ਜੋਤਿ ਸਸੀ ਹੈ।
ਨੈਨ ਮਨੋ ਸਰ ਤੀਛਨ ਹੈ ਭ੍ਰਿਕੁਟੀ ਮਨੋ ਜਾਨੁ ਕਮਾਨ ਕਸੀ ਹੈ।
ਕੋਕਿਲ ਬੈਨ ਕਪੋਤਿ ਸੋ ਕੰਠ ਕਹੀ ਹਮਰੇ ਮਨ ਜੋਊ ਬਸੀ ਹੈ।
ਏਤੇ ਪੈ ਚੋਰ ਲਯੋ ਹਮਰੋ ਚਿਤ ਭਾਮਿਨਿ ਦਾਮਿਨਿ ਭਾਤਿ ਲਸੀ ਹੈ। ੬੨੭।

ਕਾਨਰ ਲੈ ਬ੍ਰਿਖਭਾਨ ਸੁਤਾ ਸੰਗਿ ਗੀਤ ਭਲੀ ਬਿਧਿ ਸੁੰਦਰ ਗਾਵੈ।
ਸਾਰੰਗ ਦੇਵ ਗੰਧਾਰ ਬਿਭਾਸ ਬਿਲਾਵਲ ਭੀਤਰ ਤਾਨ ਬਸਾਵੈ।
ਜੋ ਜੜ ਸ੍ਰਉਨਨ ਮੈ ਸੁਨ ਕੈ ਧੁਨਿ ਤਿਆਗ ਕੈ ਧਾਮ ਤਹਾ ਕਹੁ ਧਾਵੈ।
ਜੋ ਖਗ ਜਾਤ ਉਡੇ ਨਭਿ ਮੈ ਸੁਨਿ ਠਾਢ ਰਹੈ ਧੁਨਿ ਜੋ ਸੁਨਿ ਪਾਵੈ। ੬੨੮।

ਗ੍ਵਾਰਿਨ ਸੰਗ ਭਲੇ ਭਗਵਾਨ ਸੋ ਖੇਲਤ ਹੈ ਅਰੁ ਨਾਚਤ ਐਸੇ।
ਖੇਲਤ ਹੈ ਮਨਿ ਆਨੰਦ ਕੈ ਨ ਕਛੂ ਜਰਰਾ ਮਨਿ ਧਾਰ ਕੈ ਭੈ ਸੇ।
ਗਾਵਤ ਸਾਰੰਗ ਤਾਲ ਬਜਾਵਤ ਸ੍ਯਾਮ ਕਹੈ ਅਤਿ ਹੀ ਸੁ ਰਚੈ ਸੇ।
ਸਾਵਨ ਕੀ ਰੁਤਿ ਮੈ ਮਨੋ ਨਾਚਤ ਮੋਰਿਨ ਮੈ ਮੁਰਵਾ ਨਰ ਜੈਸੇ। ੬੨੯।

ਨਾਚਤ ਹੈ ਸੋਊ ਗ੍ਵਾਰਿਨ ਮੈ ਜਿਹ ਕੋ ਸਸਿ ਸੋ ਅਤਿ ਸੁੰਦਰ ਆਨਨ।
ਖੇਲਤ ਹੈ ਰਜਨੀ ਸਿਤ ਮੈ ਜਹ ਰਾਜਤ ਥੋ ਜਮੁਨਾ ਜੁਤ ਕਾਨਨ।
ਭਾਨੁ ਸੁਤਾ ਬ੍ਰਿਖ ਕੀ ਜਹ ਥੀ ਸੁ ਹੁਤੀ ਜਹ ਚੰਦ੍ਰਭਗਾ ਅਭਿਮਾਨਨ।
ਛਾਜਤ ਤਾ ਮਹਿ ਯੌ ਹਰਿ ਜੂ ਜਿਉ ਬਿਰਾਜਤ ਬੀਚ ਪੰਨਾ ਨਗ ਖਾਨਨ। ੬੩੦।

ਸੁ ਸੰਗੀਤ ਨਚੈ ਹਰਿ ਜੂ ਤਿਹ ਠਉਰ ਸੋ ਸ੍ਯਾਮ ਕਹੈ ਰਸ ਕੇ ਸੰਗਿ ਭੀਨੋ।
ਖੋਰ ਦਏ ਫੁਨਿ ਕੇਸਰ ਕੀ ਧੁਤੀਯਾ ਕਸਿ ਕੈ ਪਟ ਓਢਿ ਨਵੀਨੋ।
ਰਾਧਿਕਾ ਚੰਦ੍ਰਭਗਾ ਮੁਖਿ ਚੰਦ ਲਏ ਜਹ ਗ੍ਵਾਰਿਨ ਥੀ ਸੰਗ ਤੀਨੋ।
ਕਾਨ੍ਹ ਨਚਾਇ ਕੈ ਨੈਨਨ ਕੋ ਸਭ ਗੋਪਿਨ ਕੋ ਮਨੁਆ ਹਰਿ ਲੀਨੋ। ੬੩੧।



*ਸ੍ਰੀ ਕ੍ਰਿਸ਼ਨ ਨੇ ਰਾਧਾ ਨੂੰ ਕਿਹਾ --*

*ਦੋਹਰਾ*

ਕ੍ਰਿਸ਼ਨ ਨੇ ਰਾਧਾ ਦੇ ਸ਼ਰੀਰ ਨੂੰ ਵੇਖ ਕੇ ਅਤੇ ਹਸ ਕੇ ਇਹ ਗੱਲ ਕਹੀ-- (ਹੇ ਰਾਧਾ!) ਹਿਰਨੀ (ਵਰਗੇ ਨੈਣ) ਅਤੇ ਫਿਰ ਕਾਮਦੇਵ (ਦੀ ਖ਼ੂਬਸੂਰਤੀ) ਸਭ ਕੁਝ ਤੇਰੇ ਸ਼ਰੀਰ ਵਿਚ ਹੈ।੬੨੬।

*ਸਵੈਯਾ*

ਹੇ ਗੋਪੀ! ਸੁਣ, (ਤੂੰ) ਤਕਦੀਰ ਦਾ ਮੱਥਾ (ਅਰਥਾਤ ਨਸੀਬ) ਚੁਰਾ ਲਿਆ ਹੈ ਅਤੇ (ਤੇਰੇ) ਮੁਖ ਨੇ ਚੰਦ੍ਰਮਾ ਦੀ ਜੋਤਿ ਖੋਹ ਲਈ ਹੈ। (ਤੇਰੇ) ਨੈਣ ਮਾਨੋ ਤਿਖੇ ਤੀਰ ਹੋਣ ਅਤੇ ਭੌਆਂ ਮਾਨੋ ਕਸੀ ਹੋਈ ਕਮਾਨ ਸਮਝੀ ਜਾਵੇ। (ਤੇਰੇ) ਕੋਇਲ ਵਰਗੇ ਬੋਲ ਹਨ, ਕਬੂਤਰ ਜਿਹੀ ਗਰਦਨ ਹੈ, (ਅਸੀਂ ਓਹੀ ਗੱਲ ਕਹੀ ਹੈ) ਜੋ ਸਾਡੇ ਮਨ ਵਿਚ ਵਸੀ ਹੋਈ ਹੈ। ਇਤਨਾ ਹੀ ਨਹੀਂ, ਮੇਰਾ ਚਿਤ ਵੀ ਚੁਰਾ ਲਿਆ ਹੈ। (ਇਹ) ਇਸਤਰੀ ਬਿਜਲੀ ਦੇ ਸਮਾਨ ਲਿਸ਼ਕ ਰਹੀ ਹੈ।੬੨੭।

ਸ੍ਰੀ ਕ੍ਰਿਸ਼ਨ ਰਾਧਾ ਨੂੰ ਲੈ ਕੇ ਬਹੁਤ ਸੋਹਣੇ ਢੰਗ ਨਾਲ ਸੁੰਦਰ ਗੀਤ ਗਾਉਂਦਾ ਹੈ। ਸਾਰੰਗ, ਦੇਵ ਗੰਧਾਰੀ, ਵਿਭਾਸ, ਬਿਲਾਵਲ (ਆਦਿਕ ਰਾਗਾਂ ਵਿਚ) ਤਾਨ ਪੂਰਦਾ ਹੈ। ਜੋ ਕੋਈ ਮੂਰਖ ('ਜੜ') ਧੁਨ ਨੂੰ ਸੁਣਦਾ ਹੈ, ਉਹ ਘਰ-ਬਾਰ ਨੂੰ ਛਡ ਕੇ ਉਧਰ ਨੂੰ ਭਜ ਜਾਂਦਾ ਹੈ। ਜੋ ਪੰਛੀ ਆਕਾਸ਼ ਵਿਚ ਉਡਦਾ ਜਾ ਰਿਹਾ ਹੋਵੇ, (ਜੇ ਉਹ) ਬੰਸਰੀ ਦੀ ਧੁਨ ਸੁਣ ਲਵੇ, ਤਾਂ ਸੁਣ ਕੇ ਰੁਕ ਜਾਂਦਾ ਹੈ।੬੨੮।

ਗੋਪੀਆਂ ਦੀ ਟੋਲੀ ਨਾਲ ਕ੍ਰਿਸ਼ਨ ਇਸ ਤਰ੍ਹਾਂ ਗਾਉਂਦੇ ਅਤੇ ਨਚਦੇ ਹਨ। ਮਨ ਵਿਚ ਆਨੰਦ ਵਧਾ ਕੇ ਖੇਡਦੇ ਹਨ ਅਤੇ ਮਨ ਵਿਚ ਜ਼ਰਾ ਜਿੰਨਾ ਵੀ ਡਰ ਨਹੀਂ ਧਾਰਦੇ ਹਨ। (ਕਵੀ) ਸ਼ਿਆਮ ਕਹਿੰਦੇ ਹਨ, (ਕ੍ਰਿਸ਼ਨ) ਸਾਰੰਗ (ਰਾਗ) ਵਿਚ ਗਾਉਂਦੇ ਹਨ ਅਤੇ ਰੁਚੀ ਪੂਰਵਕ ਤਾੜੀਆਂ ਵਜਾਉਂਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ), ਮਾਨੋ ਸਾਵਣ ਦੀ ਰੁਤ ਵਿਚ ਮੋਰਨੀਆਂ ਨਾਲ ਮਿਲ ਕੇ ਨਚਦਾ ਹੋਇਆ ਨਰ ਮੋਰ (ਖ਼ੁਸ਼ ਹੁੰਦਾ ਹੋਵੇ)।੬੨੯।

ਉਹ (ਕਾਨ੍ਹ) ਗੋਪੀਆਂ ਵਿਚ ਨਚਦਾ ਹੈ ਜਿਸ ਦਾ ਮੁਖੜਾ ਚੰਦ੍ਰਮਾ ਨਾਲੋਂ ਵੀ ਅਧਿਕ ਸੁੰਦਰ ਹੈ। ਜਿਥੇ ਜਮਨਾ ਦੇ ਕੰਢੇ ਉਤੇ ਬਨ ਸ਼ੋਭਾ ਪਾ ਰਿਹਾ ਹੈ, ਉਥੇ ਚਾਂਦਨੀ ਰਾਤ ਵਿਚ ਖੇਡਦਾ ਹੈ। ਜਿਥੇ ਰਾਧਾ ਸੀ ਅਤੇ ਅਭਿਮਾਨਣ ਚੰਦ੍ਰਭਗਾ ਸੀ, ਉਨ੍ਹਾਂ ਵਿਚ ਕ੍ਰਿਸ਼ਨ ਇਸ ਤਰ੍ਹਾਂ ਸੁਸ਼ੋਭਿਤ ਸਨ ਜਿਉਂ (ਮੁੰਦਰੀ ਦੇ) ਨਗ ਦੇ ਖ਼ਾਨਿਆਂ ਵਿਚ ਪੰਨਾ ਫਬਦਾ ਹੈ।੬੩੦।

(ਕਵੀ) ਸ਼ਿਆਮ ਕਹਿੰਦੇ ਹਨ, ਉਸ ਥਾਂ ਤੇ (ਪ੍ਰੇਮ) ਰਸ ਨਾਲ ਭਿਜੇ ਹੋਏ ਸ੍ਰੀ ਕ੍ਰਿਸ਼ਨ ਸੰਗੀਤ (ਦੀ ਲੈ ਵਿਚ) ਨਚਦੇ ਹਨ। ਜਿਸ ਨੇ ਕੇਸਰ ਦਾ ਟਿੱਕਾ ਲਗਾਇਆ ਹੋਇਆ ਹੈ, ਧੋਤੀ ਕਸੀ ਹੋਈ ਹੈ (ਅਤੇ ਉਪਰ) ਨਵਾਂ ਦੁਪੱਟਾ ਲਿਆ ਹੋਇਆ ਹੈ। ਰਾਧਾ, ਚੰਦ੍ਰਭਗਾ ਅਤੇ ਚੰਦ੍ਰਮੁਖੀ (ਨਾਂ ਦੀਆਂ) ਤਿੰਨਾਂ ਗੋਪੀਆਂ ਨੂੰ ਜਿਸ ਨੇ ਆਪਣੇ ਨਾਲ ਲਿਆ ਹੋਇਆ ਹੈ। ਸ੍ਰੀ ਕ੍ਰਿਸ਼ਨ ਨੇ ਅੱਖਾਂ ਮਟਕਾ ਮਟਕਾ ਕੇ ਸਾਰੀਆਂ ਗੋਪੀਆਂ ਦੇ ਮਨ ਨੂੰ ਚੁਰਾ ਲਿਆ ਹੈ।੬੩੧।

ਬ੍ਰਿਖਭਾਨੁ ਸੁਤਾ ਕੀ ਬਰਾਬਰ ਮੂਰਤਿ ਸ੍ਯਾਮ ਕਹੈ ਸੁ ਨਹੀ ਘ੍ਰਿਤਚੀ ਹੈ।
ਜਾ ਸਮ ਹੈ ਨਹੀ ਕਾਮ ਕੀ ਤ੍ਰੀਯਾ ਨਹੀ ਜਿਸ ਕੀ ਸਮ ਤੁਲਿ ਸਚੀ ਹੈ।
ਮਾਨਹੁ ਲੈ ਸਸਿ ਕੋ ਸਭ ਸਾਰ ਪ੍ਰਭਾ ਕਰਤਾਰ ਇਹੀ ਮੈ ਗਚੀ ਹੈ।
ਨੰਦ ਕੇ ਲਾਲ ਬਿਲਾਸਨ ਕੋ ਇਹ ਮੂਰਤਿ ਚਿਤ੍ਰ ਬਚਿਤ੍ਰ ਰਚੀ ਹੈ। ੬੩੨।

ਰਾਧਿਕਾ ਚੰਦ੍ਰਭਗਾ ਮੁਖਿ ਚੰਦ੍ਰ ਸੁ ਖੇਲਤ ਹੈ ਮਿਲ ਖੇਲ ਸਬੈ।
ਮਿਲਿ ਸੁੰਦਰ ਗਾਵਤ ਗੀਤ ਸਬੈ ਸੁ ਬਜਾਵਤ ਹੈ ਕਰ ਤਾਲ ਤਬੈ।
ਪਿਖਵੈ ਇਹ ਕੋ ਸੋਊ ਮੋਹ ਰਹੈ ਸਭ ਦੇਖਤ ਹੈ ਸੁਰ ਯਾਹਿ ਛਬੈ।
ਕਬਿ ਸ੍ਯਾਮ ਕਹੈ ਮੁਰਲੀ ਧਰ ਮੈਨ ਕੀ ਮੂਰਤਿ ਗੋਪਿਨ ਮਧਿ ਫਬੈ। ੬੩੩।

ਜਿਹ ਕੀ ਸਮ ਤੁਲਿ ਨ ਹੈ ਕਮਲਾ ਦੁਤਿ ਜਾ ਪਿਖਿ ਕੈ ਕਟਿ ਕੇਹਰ ਲਾਜੈ।
ਕੰਚਨ ਦੇਖਿ ਲਜੈ ਤਨ ਕੋ ਤਿਹ ਦੇਖਤ ਹੀ ਮਨ ਕੋ ਦੁਖੁ ਭਾਜੈ।
ਜਾ ਸਮ ਰੂਪ ਨ ਕੋਊ ਤ੍ਰੀਯਾ ਕਬਿ ਸ੍ਯਾਮ ਕਹੈ ਰਤਿ ਕੀ ਸਮ ਰਾਜੈ।
ਜਿਉ ਘਨ ਬੀਚ ਲਸੈ ਚਪਲਾ ਇਹ ਤਿਉ ਘਨ ਗ੍ਵਾਰਿਨ ਬੀਚ ਬਿਰਾਜੈ। ੬੩੪।

ਖੇਲਤ ਹੈ ਸੰਗ ਤ੍ਰੀਯਨ ਕੇ ਸਜਿ ਸਾਜ ਸਭੈ ਅਰੁ ਮੋਤਿਨ ਮਾਲਾ।
ਪ੍ਰੀਤਿ ਕੈ ਖੇਲਤ ਹੈ ਤਿਹ ਸੋ ਹਰਿ ਜੁ ਜੋਊ ਹੈ ਅਤਿ ਹੀ ਹਿਤ ਵਾਲਾ।
ਚੰਦ੍ਰਮੁਖੀ ਜਹ ਠਾਢੀ ਹੁਤੀ ਜਹ ਠਾਢੀ ਹੁਤੀ ਬ੍ਰਿਖਭਾਨੁ ਕੀ ਬਾਲਾ।
ਚੰਦ੍ਰਭਗਾ ਕੋ ਮਹਾ ਮੁਖ ਸੁੰਦਰ ਗ੍ਵਾਰਿਨ ਬੀਚ ਕਰਿਯੋ ਉਜਿਯਾਲਾ। ੬੩੫।

ਕਾਨ੍ਹ ਕੋ ਰੂਪ ਨਿਹਾਰ ਕੈ ਸੁੰਦਰਿ ਮੋਹਿ ਰਹੀ ਤ੍ਰੀਯਾ ਚੰਦ੍ਰ ਮੁਖੀ।
ਤਬ ਗਾਇ ਉਠੀ ਕਰ ਤਾਲ ਬਜਾਇ ਹੁਤੀ ਜਿ ਕਿਧੋ ਅਤਿ ਹੀ ਸੁ ਸੁਖੀ।
ਕਰ ਕੈ ਅਤਿ ਹੀ ਹਿਤ ਨਾਚਤ ਭੀ ਕਰਿ ਆਨੰਦ ਨ ਮਨ ਬੀਚ ਝੁਖੀ।
ਸਭ ਲਾਲਚ ਤਿਆਗ ਦਏ ਗ੍ਰਿਹ ਕੇ ਇਕ ਸ੍ਯਾਮ ਕੇ ਪ੍ਯਾਰ ਕੀ ਹੈ ਸੁ ਭੁਖੀ। ੬੩੬।

*ਦੋਹਰਾ*

ਕ੍ਰਿਸਨ ਮਨੈ ਅਤਿ ਰੀਝ ਕੈ ਮੁਰਲੀ ਉਠਿਯੋ ਬਜਾਇ।
ਰੀਝ ਰਹੀ ਸਭ ਗੋਪੀਯਾ ਮਹਾ ਪ੍ਰਮੁਦ ਮਨਿ ਪਾਇ। ੬੩੭।

*ਸਵੈਯਾ*

ਰੀਝ ਰਹੀ ਬ੍ਰਿਜ ਕੀ ਸਭ ਭਾਮਿਨ ਜਉ ਮੁਰਲੀ ਨੰਦ ਲਾਲ ਬਜਾਈ।
ਰੀਝ ਰਹੇ ਬਨ ਕੇ ਖਗ ਅਉ ਮ੍ਰਿਗ ਰੀਝ ਰਹੇ ਧੁਨਿ ਜਾ ਸੁਨਿ ਪਾਈ।



(ਕਵੀ) ਸ਼ਿਆਮ ਕਹਿੰਦੇ ਹਨ, ਰਾਧਾ ਦੀ ਸ਼ਕਲ ਦੇ ਬਰਾਬਰ ਘ੍ਰਿਤਚੀ (ਨਾਂ ਦੀ ਅਪੱਛਰਾ ਵੀ) ਨਹੀਂ ਹੈ। ਜਿਸ ਦੇ ਸਮਾਨ ਨ ਕਾਮਦੇਵ ਦੀ ਇਸਤਰੀ (ਰਤਿ) ਹੈ ਅਤੇ ਨ ਹੀ ਜਿਸ ਦੇ ਤੁਲ (ਇੰਦਰ ਦੀ ਪਤਨੀ) ਸਚੀ ਹੈ। (ਇੰਜ ਪ੍ਰਤੀਤ ਹੁੰਦਾਹੈ) ਮਾਨੋ ਕਰਤਾ ਨੇ ਚੰਦ੍ਰਮਾ ਦੀ ਸੁੰਦਰਤਾ (ਦਾ ਸਾਰ ਤੱਤ੍ਵ) ਲੈ ਕੇ ਇਸ ਵਿਚ ਰਚਾ ਦਿੱਤਾ ਹੋਵੇ। ਨੰਦ ਦੇ ਪੁੱਤਰ (ਕ੍ਰਿਸ਼ਨ) ਦੇ ਵਿਲਾਸ ਲਈ ਇਹ ਵਿਚਿਤ੍ਰ ਸ਼ਕਲ ਵਾਲੀ ਮੂਰਤ ਰਚ ਦਿੱਤੀ ਹੋਵੇ।੬੩੨।

ਰਾਧਾ, ਚੰਦ੍ਰਭਗਾ ਅਤੇ ਚੰਦ੍ਰਮੁਖੀ (ਉਸ ਨਾਲ) ਮਿਲ ਕੇ ਸਾਰੀਆਂ ਖੇਡ ਖੇਡਦੀਆਂ ਹਨ। ਸਾਰੀਆਂ ਸੁੰਦਰੀਆਂ ਮਿਲ ਕੇ ਗੀਤ ਗਾਉਂਦੀਆਂ ਹਨ ਅਤੇ ਹੱਥਾਂ ਨਾਲ ਤਾੜੀਆਂ ਵਜਾਉਂਦੀਆਂ ਹਨ। ਇਨ੍ਹਾਂ ਨੂੰ ਜੋ ਵੇਖਦਾ ਹੈ, ਮੋਹਿਤ ਹੋ ਜਾਂਦਾ ਹੈ ਅਤੇ ਸਾਰੇ ਦੇਵਤੇ ਵੀ ਇਸ ਦੀ ਛਬੀ ਨੂੰ ਵੇਖਦੇ ਹਨ। ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਕਾਮਦੇਵ ਦੀ ਮੂਰਤ ਹੈ, (ਜੋ) ਗੋਪੀਆਂ ਵਿਚ ਫਬ ਰਿਹਾ ਹੈ।੬੩੩।

ਜਿਸ ਵਰਗੀ ਲੱਛਮੀ ਦੀ ਸੁੰਦਰਤਾ ਨਹੀਂ ਹੈ ਅਤੇ ਜਿਸ ਦੀ ਕਮਰ ਨੂੰ ਵੇਖ ਕੇ ਸ਼ੇਰ ਵੀ ਸ਼ਰਮਾਉਂਦਾ ਹੈ। ਜਿਸ ਦੇ ਤਨ ਨੂੰ ਵੇਖ ਕੇ ਸੋਨਾ ਸ਼ਰਮਸਾਰ ਹੁੰਦਾ ਹੈ ਅਤੇ ਜਿਸ ਨੂੰ ਵੇਖ ਕੇ ਮਨ ਦੇ ਦੁਖ ਭਜ ਜਾਂਦੇ ਹਨ। ਕਵੀ ਸ਼ਿਆਮ ਕਹਿੰਦੇ ਹਨ, ਜਿਸ ਦੇ ਸਮਾਨ ਕੋਈ ਇਸਤਰੀ ਨਹੀਂ ਹੈ ਅਤੇ ਉਹ 'ਰਤਿ' ਵਾਂਗ ਸ਼ੋਭਾ ਪਾ ਰਹੀ ਹੈ। ਜਿਵੇਂ ਬਦਲਾਂ ਵਿਚ ਬਿਜਲੀ ਨਿਸ਼ਕਦੀ ਹੈ, ਇਸ ਤਰ੍ਹਾਂ ਗੋਪੀਆਂ ਰੂਪ ਬਦਲ ਵਿਚ ਇਹ (ਰਾਧਾ) ਬਿਰਾਜ ਰਹੀ ਹੈ।੬੩੪।

ਸਭ ਤਰ੍ਹਾਂ ਦੇ ਸ਼ਿੰਗਾਰ ਕਰ ਕੇ ਅਤੇ ਮੋਤੀਆਂ ਦੀ ਮਾਲਾ (ਪਾ ਕੇ) ਇਸਤਰੀਆਂ (ਗੋਪੀਆਂ) ਨਾਲ ਖੇਡਦੀਆਂ ਹਨ। ਪ੍ਰੇਮ ਪੂਰਵਕ ਉਸ ਨਾਲ ਖੇਡਦੀਆਂ ਹਨ, ਜੋ ਕ੍ਰਿਸ਼ਨ ਜੀ ਬਹੁਤ ਪ੍ਰੀਤ ਕਰਨ ਵਾਲਾ ਹੈ। ਜਿਥੇ ਚੰਦ੍ਰਮੁਖੀ ਖੜੋਤੀ ਹੋਈ ਸੀ ਅਤੇ ਜਿਥੇ ਰਾਧਾ ਖੜੀ ਸੀ। ਚੰਦ੍ਰਭਗਾ ਦਾ ਮੁਖ ਬਹੁਤ ਸੁੰਦਰ ਸੀ, (ਜਿਸ ਨੇ) ਗੋਪੀਆਂ ਵਿਚ ਪ੍ਰਕਾਸ਼ ਪਸਾਰਿਆ ਹੋਇਆ ਸੀ।੬੩੫।

ਕਾਨ੍ਹ ਦੇ ਸੁੰਦਰ ਰੂਪ ਨੂੰ ਵੇਖ ਕੇ ਚੰਦ੍ਰਮੁਖੀ (ਨਾਂ ਦੀ) ਗੋਪੀ ਮੋਹਿਤ ਹੋ ਰਹੀ ਹੈ। ਉਹ ਉਦੋਂ ਗਾਉਣ ਲਗ ਗਈ ਅਤੇ ਹੱਥ ਨਾਲ ਤਾੜੀ ਵਜਾਉਣ ਲਗ ਪਈ, (ਇੰਜ ਮਹਿਸੂਸ ਹੁੰਦਾ ਹੈ ਕਿ ਉਹ) ਬਹੁਤ ਹੀ ਸੁਖੀ ਹੈ। ਬਹੁਤ ਹੀ ਹਿਤ ਕਰ ਕੇ ਨਚਣ ਲਗ ਗਈ ਹੈ, (ਉਹ ਮਨ ਵਿਚ) ਆਨੰਦਿਤ (ਹੋ ਰਹੀ ਹੈ ਅਤੇ) ਮਨ ਵਿਚ ਕਿਸੇ ਪ੍ਰਕਾਰ ਦਾ ਝੋਰਾ ਨਹੀਂ ਹੈ। ਘਰ ਦੇ ਸਾਰੇ ਲਾਲਚ (ਉਸ ਨੇ) ਛਡ ਦਿੱਤੇ ਹਨ, ਬਸ (ਕੇਵਲ) ਇਕ ਸ਼ਿਆਮ ਦੇ ਪਿਆਰ ਦੀ ਭੁਖੀ ਹੈ।੬੩੬।

*ਦੋਹਰਾ*

ਸ੍ਰੀ ਕ੍ਰਿਸ਼ਨ ਮਨ ਵਿਚ ਪ੍ਰਸੰਨ ਹੋ ਕੇ ਉਠ ਕੇ ਮੁਰਲੀ ਵਜਾਉਣ ਲਗ ਪਏ। (ਉਸ ਧੁਨ ਨੂੰ ਸੁਣ ਕੇ) ਸਾਰੀਆਂ ਗੋਪੀਆਂ ਪ੍ਰਸੰਨ ਹੋ ਗਈਆਂ ਅਤੇ ਮਨ ਵਿਚ ਬਹੁਤ ਖ਼ੁਸ਼ੀ ਪ੍ਰਾਪਤ ਕੀਤੀ।੬੩੭।

*ਸਵੈਯਾ*

ਜਿਉਂ ਹੀ ਕ੍ਰਿਸ਼ਨ ਨੇ ਮੁਰਲੀ ਵਜਾਈ (ਤਿਉਂ ਹੀ) ਬ੍ਰਜ ਦੀਆਂ ਸਾਰੀਆਂ ਗੋਪੀਆਂ ਮੋਹਿਤ ਹੋ ਰਹੀਆਂ ਹਨ। ਬਨ ਦੇ ਹਿਰਨ ਅਤੇ ਪੰਛੀ ਰੀਝ ਰਹੇ ਹਨ ਅਤੇ (ਉਹ ਵੀ)

ਚਿਤ੍ਰ ਕੀ ਹੋਇ ਗਈ ਪ੍ਰਿਤਮਾ ਸਭ ਸ੍ਯਾਮ ਕੀ ਓਰਿ ਰਹੀ ਲਿਵ ਲਾਈ।
ਨੀਰ ਬਹੈ ਨਹੀ ਕਾਨ੍ਹ ਤ੍ਰੀਯਾ ਸੁਨ ਕੇ ਤਿਹ ਪਉਨ ਰਹਿਯੋ ਉਰਝਾਈ। ੬੩੮।

ਪਉਨ ਰਹਿਯੋ ਉਰਝਾਇ ਘਰੀ ਇਕ ਨੀਰ ਨਦੀ ਕੋ ਚਲੈ ਸੁ ਕਛੂ ਨਾ।
ਜੇ ਬ੍ਰਿਜ ਭਾਮਨਿ ਆਈ ਹੁਤੀ ਧਰਿ ਖਾਸਨ ਅੰਗ ਬਿਖੈ ਅਰੁ ਝੂਨਾ।
ਸੋ ਸੁਨ ਕੈ ਧੁਨਿ ਬਾਸੁਰੀ ਕੀ ਤਨ ਬੀਚ ਰਹੀ ਤਿਨ ਕੇ ਸੁਧਿ ਹੂੰ ਨਾ।
ਤਾ ਸੁਧਿ ਗੀ ਸੁਰ ਕੇ ਸੁਨਿ ਹੀ ਰਹਿ ਗੀ ਇਹ ਮਾਨਹੁ ਚਿਤ੍ਰ ਨਮੂਨਾ। ੬੩੯।

ਰੀਝਿ ਬਜਾਵਤ ਹੈ ਮੁਰਲੀ ਹਰਿ ਪੈ ਮਨ ਮੈ ਕਰਿ ਸੰਕ ਕਛੂ ਨਾ।
ਜਾ ਕੀ ਸੁਨੇ ਧੁਨਿ ਸ੍ਰਉਨਨ ਮੈ ਕਰ ਕੈ ਖਗ ਆਵਤ ਹੈ ਬਨ ਸੂਨਾ।
ਸੋ ਸੁਨਿ ਗ੍ਵਾਰਿਨ ਰੀਝ ਰਹੀ ਮਨ ਭੀਤਰ ਸੰਕ ਕਰੀ ਕਛਹੂੰ ਨਾ।
ਨੈਨ ਪਸਾਰ ਰਹੀ ਪਿਖ ਕੈ ਜਿਮ ਘੰਟਕ ਹੇਰ ਬਜੇ ਮ੍ਰਿਗਿ ਮੂਨਾ। ੬੪੦।

ਸੁਰ ਬਾਸੁਰੀ ਕੀ ਕਬਿ ਸ੍ਯਾਮ ਕਹੈ ਮੁਖ ਕਾਨਰ ਕੇ ਅਤਿ ਹੀ ਸੁ ਰਸੀ ਹੈ।
ਸੋਰਠਿ ਦੇਵ ਗੰਧਾਰਿ ਬਿਭਾਸ ਬਿਲਾਵਲ ਹੂੰ ਕੀ ਸੁ ਤਾਨ ਬਸੀ ਹੈ।
ਕੰਚਨ ਸੋ ਜਿਹ ਕੋ ਤਨ ਹੈ ਜਿਹ ਕੇ ਮੁਖ ਕੀ ਸਮ ਸੋਭ ਸਸੀ ਹੈ।
ਤਾ ਕੈ ਬਜਾਇਬੇ ਕੌ ਸੁਨ ਕੈ ਮਤਿ ਗ੍ਵਾਰਿਨ ਕੀ ਤਿਹ ਬੀਚ ਫਸੀ ਹੈ। ੬੪੧।

ਦੇਵ ਗੰਧਾਰਿ ਬਿਭਾਸ ਬਿਲਾਵਲ ਸਾਰੰਗ ਕੀ ਧੁਨਿ ਤਾ ਮੈ ਬਸਾਈ।
ਸੋਰਠਿ ਸੁਧ ਮਲਾਰ ਕਿਧੌ ਸੁਰ ਮਾਲਸਿਰੀ ਕੀ ਮਹਾ ਸੁਖਦਾਈ।
ਮੋਹਿ ਰਹੇ ਸਭ ਹੀ ਸੁਰ ਅਉ ਨਰ ਗ੍ਵਾਰਿਨ ਰੀਝ ਰਹੀ ਸੁਨਿ ਧਾਈ।
ਯੌ ਉਪਜੀ ਸੁਰ ਚੇਟਕ ਕੀ ਭਗਵਾਨ ਮਨੋ ਧਰਿ ਫਾਸ ਚਲਾਈ। ੬੪੨।

ਆਨਨ ਹੈ ਜਿਹ ਕੋ ਅਤਿ ਸੁੰਦਰ ਕੰਧਿ ਧਰੇ ਜੋਊ ਹੈ ਪਟ ਪੀਲੋ।
ਜਾਹਿ ਮਰਿਯੋ ਅਘ ਨਾਮ ਬਡੋ ਰਿਪੁ ਤਾਤ ਰਖਿਯੋ ਅਹਿ ਤੇ ਜਿਨ ਲੀਲੋ।
ਅਸਾਧਨ ਕੌ ਸਿਰ ਜੋ ਕਟੀਯਾ ਅਰੁ ਸਾਧਨ ਕੋ ਕਰਤਾ ਜੋਊ ਹੀਲੋ।
ਚੋਰ ਲਯੋ ਸੁਰ ਸੋ ਮਨ ਤਾਸ ਬਜਾਇ ਭਲੀ ਬਿਧਿ ਸਾਥ ਰਸੀਲੋ। ੬੪੩।

ਜਾਹਿ ਭਭੀਛਨ ਰਾਜ ਦਯੋ ਅਰੁ ਰਾਵਨ ਜਾਹਿ ਮਰਿਯੋ ਕਰਿ ਕ੍ਰੋਹੈ।
ਚਕ੍ਰ ਕੇ ਸਾਥ ਕਿਧੋ ਜਿਨਹੂੰ ਸਿਸੁਪਾਲ ਕੋ ਸੀਸ ਕਟਿਯੋ ਕਰਿ ਛੋਹੈ।



ਪ੍ਰਸੰਨ ਹੋ ਗਏ ਹਨ ਜਿਨ੍ਹਾਂ ਨੇ (ਮੁਰਲੀ) ਦੀ ਧੁਨ ਸੁਣ ਲਈ ਹੈ। ਸਾਰੀਆਂ (ਗੋਪੀਆਂ) ਚਿਤਰ ਵਰਗੀਆਂ ਹੋ ਗਈਆਂ ਅਤੇ ਕ੍ਰਿਸ਼ਨ ਵਲ ਸਭ ਦੀ ਲਿਵ ਲਗ ਗਈ। (ਕ੍ਰਿਸ਼ਨ ਦੀ ਬੰਸਰੀ ਦੀ ਸੁਰ ਨੂੰ) ਸੁਣ ਕੇ ਜਮਨਾ ('ਕਾਨ੍ਹ ਤ੍ਰੀਯਾ') ਦਾ ਜਲ ਵਗ ਨਹੀਂ ਰਿਹਾ ਅਤੇ ਹਵਾ ਵੀ ਮੋਹਿਤ ਹੋ ਕੇ (ਚਲਣੋ) ਰਹਿ ਗਈ ਹੈ।੬੩੮।

ਹਵਾ ਇਕ ਘੜੀ ਲਈ ਮੋਹਿਤ ਹੋ ਕੇ ਰੁਕ ਗਈ ਹੈ ਅਤੇ ਨਦੀ ਦਾ ਜਲ ਵੀ ਠਹਿਰ ਗਿਆ ਹੈ। ਜੋ ਬ੍ਰਜ ਦੀ ਇਸਤਰੀ (ਅਰਥਾਤ ਗੋਪੀ) ਉਥੇ (ਬਸਤ੍ਰ) ਧਾਰਨ ਕਰ ਕੇ ਅਤੇ ਦੁਪੱਟਾ ਲੈ ਕੇ ਆਈ ਹੋਈ ਹੈ। ਬੰਸਰੀ ਦੀ ਧੁਨ ਸੁਣ ਕੇ ਉਸ ਦੇ ਤਨ ਵਿਚ ਸੁਧ-ਬੁਧ ਨਹੀਂ ਰਹੀ ਹੈ। (ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ) ਮਾਨੋ ਸੁਰ ਦੇ ਸੁਣਦਿਆਂ ਹੀ (ਉਸ ਦੀ) ਸੁਧ (ਚਲੀ) ਗਈ ਹੋਵੇ ਅਤੇ ਉਹ ਇਕ ਚਿਤਰ ਦਾ ਨਮੂਨਾ (ਬਣ ਕੇ) ਰਹਿ ਗਈ ਹੋਵੇ।੬੩੯।

ਕ੍ਰਿਸ਼ਨ ਰੀਝ ਕੇ ਬੰਸਰੀ ਵਜਾਉਂਦਾ ਹੈ ਅਤੇ ਮਨ ਵਿਚ ਕਿਸੇ ਪ੍ਰਕਾਰ ਦਾ ਕੁਝ ਵੀ ਸ਼ੰਸਾ ਨਹੀਂ ਕਰਦਾ। ਜਿਸ ਦੀ ਧੁਨ ਨੂੰ ਕੰਨਾਂ ਨਾਲ ਸੁਣ ਕੇ ਬਨ ਨੂੰ ਸੁੰਨਾ ਕਰ ਕੇ ਪੰਛੀ (ਉਸ ਕੋਲ) ਆ ਜਾਂਦੇ ਹਨ। (ਉਸ (ਧੁਨ) ਨੂੰ ਸੁਣ ਕੇ ਗੋਪੀਆਂ ਖੁਸ਼ ਹੋ ਰਹੀਆਂ ਹਨ ਅਤੇ (ਉਨ੍ਹਾਂ ਦੇ) ਮਨ ਵਿਚ ਕੋਈ ਸੰਗ ਸੰਕੋਚ ਨਹੀਂ ਹੈ। ਨੈਣਾ ਨੂੰ ਪਸਾਰ ਕੇ (ਕ੍ਰਿਸ਼ਨ ਵਲ) ਵੇਖ ਰਹੀਆਂ ਹਨ, ਜਿਵੇਂ ਘੰਡਾਹੇੜੇ ਦੇ ਵਜਣ ਨਾਲ ਚੁਪ ਚੁਪੀਤੇ (ਹਿਰਨ) ਇਕੱਠੇ ਹੋ ਜਾਂਦੇ ਹਨ।੬੪੦।

ਕਵੀ ਸ਼ਿਆਮ ਕਹਿੰਦੇ ਹਨ, ਬੰਸਰੀ ਦੀ ਸੁਰ ਕ੍ਰਿਸ਼ਨ ਦੇ ਮੂੰਹ ਤੋਂ ਬਹੁਤ ਰਸੀਲੀ ਹੋ ਰਹੀ ਹੈ। ਸੋਰਠ, ਦੇਵ ਗੰਧਾਰੀ, ਵਿਭਾਸ, ਬਿਲਾਵਲ (ਆਦਿਕ ਰਾਗਾਂ ਦੀ) ਤਾਨ ਉਸ ਵਿਚ ਵਸੀ ਹੋਈ ਹੈ। ਜਿਸ ਦਾ ਸ਼ਰੀਰ ਸੋਨੇ ਵਰਗਾ ਹੈ ਅਤੇ ਜਿਸ ਦੇ ਮੂੰਹ ਦੀ ਸ਼ੋਭਾ ਚੰਦ੍ਰਮਾ ਦੇ ਸਮਾਨ ਹੈ। ਉਸ ਦੀ ਵਜਾਈ ਹੋਈ (ਬੰਸਰੀ ਨੂੰ) ਸੁਣ ਕੇ ਗੋਪੀਆਂ ਦੀ ਬੁੱਧੀ ਉਸ ਵਿਚ ਫਸ ਗਈ ਹੈ।੬੪੧।

ਦੇਵ ਗੰਧਾਰੀ, ਵਿਭਾਸ, ਬਿਲਾਵਲ, ਸਾਰੰਗ (ਆਦਿਕ ਰਾਗਾਂ) ਦੀ ਧੁਨ ਉਸ (ਬੰਸਰੀ) ਵਿਚ ਵਸੀ ਹੋਈ ਹੈ। ਸੋਰਠ, ਸ਼ੁੱਧ ਮਲ੍ਹਾਰ ਜਾਂ ਮਾਲਸਿਰੀ ਦੀ ਸੁਰ ਬਹੁਤ ਸੁਖ ਦੇਣ ਵਾਲੀ ਹੈ। (ਉਸ ਸੁਰ ਨੂੰ ਸੁਣਨ ਵਾਲੇ) ਸਾਰੇ ਦੇਵਤੇ ਅਤੇ ਮਨੁੱਖ ਮੋਹਿਤ ਹੋ ਰਹੇ ਹਨ ਅਤੇ ਗੋਪੀਆਂ ਸੁਣ ਕੇ ਪ੍ਰਸੰਨ ਹੋਈਆਂ ਭਜੀਆਂ ਆ ਰਹੀਆਂ। (ਉਹ) ਜਾਦੂ ਭਰੀ ਸੁਰ ਇਸ ਤਰ੍ਹਾਂ ਉਪਜੀ ਹੈ, ਮਾਨੋ ਸ੍ਰੀ ਕ੍ਰਿਸ਼ਨ ਨੇ (ਪ੍ਰੇਮ ਦੀ) ਫਾਹੀ ਰਖ ਕੇ ਚਲਾਈ ਹੋਵੇ।੬੪੨।

ਜਿਸ ਦਾ ਮੁਖ ਬਹੁਤ ਸੁੰਦਰ ਹੈ ਅਤੇ ਜਿਸ ਨੇ ਮੋਢੇ ਉਤੇ ਪੀਲਾ ਬਸਤ੍ਰ ਧਾਰਨ ਕੀਤਾ ਹੋਇਆ ਹੈ। ਜਿਸ ਨੇ 'ਅਘ' ਨਾਂ ਦੇ ਵੱਡੇ ਵੈਰੀ ਨੂੰ ਮਾਰਿਆ ਸੀ ਅਤੇ ਜਿਸ ਨੇ ਸੱਪ ਦੁਆਰਾ ਨਿਗਲੇ ਪਿਤਾ ਦੀ ਰਖਿਆ ਕੀਤੀ ਸੀ। ਜੋ ਦੁਸ਼ਟਾਂ ਦਾ ਸਿਰ ਕਟਣ ਵਾਲਾ ਹੈ ਅਤੇ ਜੋ ਸਾਧਕਾਂ ਦੇ ਕਸ਼ਟਾਂ ਨੂੰ ਹਰਨ ਵਾਲਾ ਹੈ। ਉਸ ਨੇ ਚੰਗੀ ਤਰ੍ਹਾਂ ਰਸੀਲੇ ਅੰਦਾਜ਼ ਵਿਚ (ਬੰਸਰੀ ਨੂੰ) ਵਜਾ ਕੇ ਉਸ ਦੀ ਸੁਰ ਨਾਲ ਸਾਰਿਆਂ ਦੇ ਮਨ ਨੂੰ ਚਰਾ ਲਿਆ ਹੈ।੬੪੩।

ਜਿਸ ਨੇ ਵਿਭੀਸ਼ਣ ਨੂੰ ਰਾਜ ਦਿੱਤਾ ਸੀ ਅਤੇ ਜਿਸ ਨੇ ਕ੍ਰੋਧ ਕਰ ਕੇ ਰਾਵਣ ਨੂੰ ਮਾਰਿਆ ਸੀ। ਜਿਸ ਨੇ ਕ੍ਰੋਧ ਕਰ ਕੇ (ਸੁਦਰਸ਼ਨ) ਚੱਕਰ ਨਾਲ ਸ਼ਿਸ਼ੁਪਾਲ ਦਾ ਸਿਰ ਕਟ

ਮੈਨ ਸੁ ਅਉ ਸੀਯ ਕੋ ਭਰਤਾ ਜਿਹ ਮੂਰਤਿ ਕੀ ਸਮਤੁਲਿ ਨ ਕੋ ਹੈ।
ਸੋ ਕਰਿ ਲੈ ਅਪੁਨੇ ਮੁਰਲੀ ਅਬ ਸੁੰਦਰ ਗੋਪਿਨ ਕੇ ਮਨ ਮੋਹੈ। ੬੪੪।

ਰਾਧਿਕਾ ਚੰਦ੍ਰਭਗਾ ਮੁਖਿ ਚੰਦ ਸੁ ਖੇਲਤ ਹੈ ਮਿਲਿ ਖੇਲ ਸਬੈ।
ਮਿਲਿ ਸੁੰਦਰਿ ਗਾਵਤ ਗੀਤ ਭਲੇ ਸੁ ਬਜਾਵਤ ਹੈ ਕਰਤਾਲ ਤਬੈ।
ਫੁਨਿ ਤਿਆਗਿ ਸਭੈ ਸੁਰ ਮੰਡਲ ਕੋ ਸਭ ਕਉਤੁਕ ਦੇਖਤ ਦੇਵ ਸਬੈ।
ਅਬ ਰਾਕਸ ਮਾਰਨ ਕੀ ਸੁ ਕਥਾ ਕਛੁ ਥੋਰੀ ਅਹੈ ਸੁਨ ਲੇਹੁ ਅਬੈ। ੬੪੫।

ਨਾਚਤ ਥੀ ਜਹਿ ਗ੍ਵਰਨੀਆ ਜਹ ਫੂਲ ਖਿਰੇ ਅਰੁ ਭਉਰ ਗੁੰਜਾਰੈ।
ਤੀਰ ਬਹੈ ਜਮੁਨਾ ਜਹ ਸੁੰਦਰਿ ਕਾਨ੍ਹ ਹਲੀ ਮਿਲਿ ਗੀਤ ਉਚਾਰੈ।
ਖੇਲ ਕਰੈ ਅਤਿ ਹੀ ਹਿਤ ਸੋ ਨ ਕਛੂ ਮਨ ਭੀਤਰ ਸੰਕਹਿ ਧਾਰੈ।
ਰੀਝਿ ਕਬਿਤ ਪੜੈ ਰਸ ਕੇ ਬਹਸੈ ਦੋਊ ਆਪਸ ਮੈ ਨਹੀ ਹਾਰੈ। ੬੪੬।

## ਅਥ ਜਖਛ ਗੋਪਿਨ ਕੌ ਨਭ ਕੋ ਲੇ ਉਡਾ

*ਸਵੈਯਾ*

ਆਵਤ ਥੋ ਇਕ ਜਖਛ ਬਡੋ ਇਹ ਰਾਸ ਕੋ ਕਉਤੁਕ ਤਾਹਿ ਬਿਲੋਕਿਯੋ।
ਗ੍ਵਾਰਿਨ ਦੇਖ ਕੈ ਮੈਨ ਬਢਿਯੋ ਤਿਹ ਤੇ ਤਨ ਮੈ ਨਹੀ ਰੰਚਕ ਰੋਕਿਯੋ।
ਗ੍ਵਾਰਿਨ ਲੈ ਸੁ ਚਲਿਯੋ ਨਭਿ ਕੋ ਕਿਨਹੂੰ ਤਿਹ ਭੀਤਰ ਤੇ ਨਹੀ ਟੋਕਿਯੋ।
ਜਿਉ ਮਧਿ ਭੀਤਰਿ ਲੈ ਮੁਸਲੀ ਹਰਿ ਕੇਹਰ ਹ੍ਵੈ ਮ੍ਰਿਗ ਸੋ ਰਿਪੁ ਰੋਕਿਯੋ। ੬੪੭।

ਜਖਛ ਕੇ ਸੰਗਿ ਕਿਧੌ ਮੁਸਲੀ ਹਰਿ ਜੁਧ ਕਰਿਯੋ ਅਤਿ ਕੋਪੁ ਸੰਭਾਰਿਯੋ।
ਲੈ ਤਰੁ ਬੀਰ ਦੋਊ ਕਰ ਭੀਤਰ ਭੀਮ ਭਏ ਅਤਿ ਹੀ ਬਲ ਧਾਰਿਯੋ।
ਦੈਤ ਪਛਾਰਿ ਲਯੋ ਇਹ ਭਾਤਿ ਕਬੈ ਜਸੁ ਤਾ ਛਬਿ ਐਸਿ ਉਚਾਰਿਯੋ।
ਢੋਕੇ ਛੁਟੇ ਤੇ ਮਹਾ ਛੁਧਵਾਨ ਕਿਧੋ ਚਕਵਾ ਉਠਿ ਬਾਜਹਿੰ ਮਾਰਿਯੋ। ੬੪੮।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗੋਪਿ ਛੁਰਾਇਬੋ*
*ਜਖਛ ਬਧਹ ਧਿਆਇ ਸਮਾਪਤੰ।*

*ਸਵੈਯਾ*

ਮਾਰਿ ਕੈ ਤਾਹਿ ਕਿਧੌ ਮੁਸਲੀ ਹਰਿ ਬੰਸੀ ਬਜਾਈ ਨ ਕੈ ਕਛੁ ਸੰਕਾ।
ਰਾਵਨ ਖੇਤ ਮਰਿਯੋ ਕੁਪ ਕੈ ਜਿਨਿ ਰੀਝਿ ਬਿਭੀਛਨ ਦੀਨ ਸੁ ਲੰਕਾ।
ਜਾ ਕੋ ਲਖਿਯੋ ਕੁਬਜਾ ਬਲ ਬਾਹਨ ਜਾ ਕੋ ਲਖਿਯੋ ਮੁਰ ਦੈਤ ਅਤੰਕਾ।
ਰੀਝਿ ਬਜਾਇ ਉਠਿਯੋ ਮੁਰਲੀ ਸੋਈ ਜੀਤ ਦੀਯੋ ਜਸੁ ਕੋ ਮਨੋ ਡੰਕਾ। ੬੪੯।



ਦਿੱਤਾ ਸੀ। ਉਹ ਕਾਮਦੇਵ (ਵਾਂਗ ਸੁੰਦਰ) ਅਤੇ ਸੀਤਾ ਦਾ ਪਤੀ (ਰਾਮ) ਹੈ ਜਿਸ ਦੇ ਸਰੂਪ ਵਰਗਾ ਕੋਈ ਵੀ ਨਹੀਂ ਹੈ। ਉਹ ਆਪਣੇ ਹੱਥ ਵਿਚ ਬੰਸਰੀ ਲੈ ਕੇ ਹੁਣ ਸੁੰਦਰ ਗੋਪੀਆਂ ਦਾ ਮਨ ਮੋਹ ਰਿਹਾ ਹੈ।੬੪੪।

ਰਾਧਾ, ਚੰਦ੍ਰਭਗਾ ਅਤੇ ਚੰਦ੍ਰਮੁਖੀ (ਨਾਂ ਦੀਆਂ ਗੋਪੀਆਂ) ਸਾਰੀਆ ਮਿਲ ਕੇ ਖੇਡ ਖੇਡਦੀਆਂ ਹਨ। (ਸਾਰੀਆਂ) ਮਿਲ ਕੇ ਸੁੰਦਰ ਗੀਤ ਗਾਉਂਦੀਆਂ ਹਨ ਅਤੇ ਉਦੋਂ ਹੱਥ ਨਾਲ ਤਾੜੀਆਂ ਵੀ ਵਜਾਉਂਦੀਆਂ ਹਨ। ਫਿਰ ਸਾਰੇ ਦੇਵਤੇ ਦੇਵ-ਮੰਡਲ ਨੂੰ ਛਡ ਕੇ ਕੌਤਕ ਦੇਖਣ ਲਈ (ਉਥੇ ਆ ਗਏ ਹਨ)। ਹੁਣ (ਇਕ) ਰਾਖਸ਼ ਨੂੰ ਮਾਰਨ ਦੀ ਕੁਝ ਕੁ ਥੋੜੀ ਜਿੰਨੀ ਕਥਾ ਹੈ, ਉਹ ਵੀ ਸੁਣ ਲਵੋ।੬੪੫।

ਜਿਥੇ ਗੋਪੀਆਂ ਨਚਦੀਆਂ ਸਨ ਅਤੇ ਖਿੜੇ ਹੋਏ ਫੁਲਾਂ ਉਤੇ ਭੌਰੇ ਗੁੰਜਾਰ ਕਰਦੇ ਸਨ। ਜਿਥੇ ਨੇੜੇ ਹੀ ਸੁੰਦਰ ਜਮਨਾ ਵਗ ਰਹੀ ਹੈ ਅਤੇ ਕ੍ਰਿਸ਼ਨ ਅਤੇ ਬਲਰਾਮ ਮਿਲ ਕੇ ਗੀਤ ਗਾਉਂਦੇ ਹਨ। ਬਹੁਤ ਪ੍ਰੇਮ ਨਾਲ ਖੇਡ ਕਰਦੇ ਹਨ ਅਤੇ ਮਨ ਵਿਚ ਕੁਝ ਵੀ ਸ਼ੰਕਾ ਧਾਰਨ ਨਹੀਂ ਕਰਦੇ। ਦੋਵੇਂ ਖੁਸ਼ ਹੋ ਕੇ (ਪ੍ਰੇਮ) ਰਸ ਵਾਲੇ ਕਬਿੱਤ ਪੜ੍ਹਦੇ ਹਨ ਅਤੇ ਆਪਸ ਵਿਚ ਮੁਕਾਬਲੇ ਕਰਦੇ ਹਨ, ਪਰ ਹਾਰਦੇ ਨਹੀਂ।੬੪੬।

## ਹੁਣ ਇਕ ਯਕਸ਼ (‘ਜਖਛ’) ਦਾ ਗੋਪੀਆਂ ਨੂੰ ਆਕਾਸ ਵਿਚ ਲੈ ਕੇ ਉਡਣ ਦਾ ਪ੍ਰਸੰਗ

*ਸਵੈਯਾ*

ਇਕ ਵੱਡਾ ਯਕਸ਼ ਰਾਸ ਦਾ ਕੌਤਕ ਵੇਖਣ ਲਈ ਕਿਥੋਂ ਆਉਂਦਾ ਸੀ। ਗੋਪੀਆਂ ਨੂੰ ਵੇਖ ਕੇ ਉਸ ਦੇ ਤਨ ਵਿਚ ਕਾਮ (ਭਾਵਨਾ) ਵੱਧ ਗਈ ਅਤੇ ਜ਼ਰਾ ਵੀ ਰੋਕ ਨ ਸਕਿਆ। ਗੋਪੀਆਂ ਨੂੰ ਲੈ ਕੇ ਉਹ ਆਕਾਸ਼ ਵਲ ਉਡ ਚਲਿਆ, (ਪਰ) ਉਸ (ਰਾਸ-ਮੰਡਲ) ਵਿਚੋਂ ਕਿਸੇ ਨੇ ਵੀ ਨਹੀਂ ਟੋਕਿਆ। ਜਿਉਂ ਹੀ ਰਾਸ-ਮੰਡਲ ਵਿਚੋਂ (ਉਡਿਆ ਤਿਉਂ ਹੀ) ਬਲਰਾਮ ਨੂੰ ਨਾਲ ਲ□ ਕੇ ਸ੍ਰੀ ਕ੍ਰਿਸ਼ਨ ਰੂਪ ਸ਼ੇਰ ਨੇ ਵੈਰੀ ਰੂਪ ਹਿਰਨ ਨੂੰ ਰੋਕ ਲਿਆ।੬੪੭।

ਯਕਸ਼ ਨਾਲ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੇ ਅਤਿ ਅਧਿਕ ਕ੍ਰੋਧ ਕਰ ਕੇ ਯੁੱਧ ਸ਼ੁਰੂ ਕਰ ਦਿੱਤਾ। ਦੋਹਾਂ ਨੇ ਬ੍ਰਿਛਾਂ ਨੂੰ ਪੁਟ ਕੇ ਹੱਥਾਂ ਵਿਚ ਫੜ ਲਿਆ ਅਤੇ ਭਿਆਨਕ ਰੂਪ ਧਾਰਨ ਕਰ ਕੇ ਆਪਣੇ ਬਲ ਨੂੰ ਸੰਭਾਲਿਆ। ਇਸ ਤਰ੍ਹਾਂ ਉਨ੍ਹਾਂ ਨੇ ਦੈਂਤ ਨੂੰ ਧਰਤੀ ਉਤੇ ਸੁਟ ਦਿੱਤਾ। ਕਵੀ ਨੇ ਉਸ ਛਬੀ ਦਾ ਯਸ਼ ਇਸ ਤਰ੍ਹਾਂ ਉਚਾਰਿਆ ਹੈ, ਮਾਨੋ ਅੱਖਾਂ ਦੇ ਖੋਪਿਆਂ ਤੋਂ ਮੁਕਤ ਹੋਏ ਭੁਖੇ ਬਾਜ਼ ਨੇ ਝਪਟਾ ਮਾਰ ਕੇ ਚਕਵਾ ਮਾਰ ਲਿਆ ਹੋਵੇ।੬੪੮।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਗੋਪੀ ਛੁੜਾਉਣ ਅਤੇ*
*ਯਕਸ਼ ਦੇ ਬਧ ਦੇ ਪ੍ਰਸੰਗ ਦੀ ਸਮਾਪਤੀ।*

*ਸਵੈਯਾ*

ਉਸ ਨੂੰ ਮਾਰ ਕੇ ਬਲਰਾਮ ਅਤੇ ਕ੍ਰਿਸ਼ਨ ਨੇ ਬੰਸਰੀ ਵਜਾਈ ਅਤੇ ਕਿਸੇ ਤਰ੍ਹਾਂ ਦਾ ਸ਼ੰਕਾ ਨਹੀਂ ਕੀਤਾ। ਜਿਸ ਨੇ ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਰਾਵਣ ਨੂੰ ਮਾਰਿਆ ਸੀ ਅਤੇ (ਜਿਸ ਨੇ) ਰੀਝ ਕੇ ਵਿਭੀਸ਼ਣ ਨੂੰ ਲੰਕਾ (ਦਾ ਰਾਜ) ਦਿੱਤਾ ਸੀ। ਜਿਸ ਦੀਆਂ ਬਾਂਹਵਾਂ ਦਾ ਬਲ ਕੁਬਜਾ ਨੇ ਵੇਖਿਆ ਸੀ ਅਤੇ ਜਿਸ ਦੇ (ਬਲ ਨੂੰ) ਅਤੰਕਿਤ ਕਰਨ ਵਾਲੇ ਮੁਰ ਦੈਂਤ ਨੇ ਜਾਣਿਆ ਸੀ। ਉਹੀ ਪ੍ਰਸੰਨ ਹੋ ਕੇ ਮੁਰਲੀ ਵਜਾਉਣ ਲਗ ਗਿਆ, ਮਾਨੋ (ਰਾਖਸ਼ ਨੂੰ) ਜਿਤਣ ਦਾ ਡੰਕਾ ਵਜਾਇਆ ਹੋਵੇ।੬੪੯।

ਰੂਖਨ ਤੇ ਰਸ ਚੂਵਨ ਲਾਗ ਝਰੈ ਝਰਨਾ ਗਿਰਿ ਤੇ ਸੁਖਦਾਈ।
ਘਾਸ ਚੁਗੈ ਨ ਮ੍ਰਿਗਾ ਬਨ ਕੇ ਖਗ ਰੀਝ ਰਹੇ ਧੁਨਿ ਜਾ ਸੁਨਿ ਪਾਈ।
ਦੇਵ ਗੰਧਾਰਿ ਬਿਲਾਵਲ ਸਾਰੰਗ ਕੀ ਰਿਝ ਕੈ ਜਿਹ ਤਾਨ ਬਸਾਈ।
ਦੇਵ ਸਭੈ ਮਿਲਿ ਦੇਖਤ ਕਉਤਕ ਜਉ ਮੁਰਲੀ ਨੰਦ ਲਾਲ ਬਜਾਈ। ੬੫੦।

ਠਾਢ ਰਹੀ ਜਮੁਨਾ ਸੁਨਿ ਕੈ ਧੁਨਿ ਰਾਗ ਭਲੇ ਸੁਨਬੇ ਕੋ ਚਹੇ ਹੈ।
ਮੋਹਿ ਰਹੇ ਬਨ ਕੇ ਗਜ ਅਉ ਮ੍ਰਿਗ ਇਕਠੇ ਮਿਲਿ ਆਵਤ ਸਿੰਘ ਸਹੇ ਹੈ।
ਆਵਤ ਹੈ ਸੁਰ ਮੰਡਲ ਕੇ ਸੁਰ ਤ੍ਯਾਗਿ ਸਭੈ ਸੁਰ ਧ੍ਯਾਨ ਫਹੇ ਹੈ।
ਸੋ ਸੁਨਿ ਕੈ ਬਨ ਕੇ ਖਗਵਾ ਤਰੁ ਊਪਰ ਪੰਖ ਪਸਾਰਿ ਰਹੇ ਹੈ। ੬੫੧।

ਜੋਊ ਗ੍ਵਾਰਿਨ ਖੇਲਤ ਹੈ ਹਰਿ ਸੋ ਅਤਿ ਹੀ ਹਿਤ ਕੈ ਨ ਕਛੂ ਧਨ ਮੈ।
ਅਤਿ ਸੁੰਦਰ ਪੈ ਜਿਹ ਬੀਚ ਲਸੈ ਫੁਨਿ ਕੰਚਨ ਕੀ ਸੁ ਪ੍ਰਭਾ ਤਨ ਮੈ।
ਜੋਊ ਚੰਦ੍ਰਮੁਖੀ ਕਟਿ ਕੇਹਰਿ ਸੀ ਸੁ ਬਿਰਾਜਤ ਗ੍ਵਾਰਿਨ ਕੇ ਗਨ ਮੈ।
ਸੁਨਿ ਕੈ ਮੁਰਲੀ ਧੁਨਿ ਸ੍ਰਉਨਨ ਮੈ ਅਤਿ ਰੀਝਿ ਗਿਰੀ ਸੁ ਮਨੋ ਬਨ ਮੈ। ੬੫੨।

ਇਹ ਕਉਤੁਕ ਕੈ ਸੁ ਚਲੇ ਗ੍ਰਿਹ ਕੇ ਫੁਨਿ ਗਾਵਤ ਗੀਤ ਹਲੀ ਹਰਿ ਆਛੇ।
ਸੁੰਦਰ ਬੀਚ ਅਖਾਰੇ ਕਿਧੌ ਕਬਿ ਸ੍ਯਾਮ ਕਹੈ ਨਟੂਆ ਜਨੁ ਕਾਛੇ।
ਰਾਜਤ ਹੈ ਬਲਭਦ੍ਰ ਕੇ ਨੈਨ ਯੌ ਮਾਨੋ ਢਰੇ ਇਹ ਮੈਨ ਕੇ ਸਾਛੇ।
ਸੁੰਦਰ ਹੈ ਰਤਿ ਕੇ ਪਤਿ ਤੈ ਅਤਿ ਮਾਨਹੁ ਡਾਰਤ ਮੈਨਹਿ ਪਾਛੇ। ੬੫੩।

ਬੀਚ ਮਨੈ ਸੁਖ ਪਾਇ ਤਬੈ ਗ੍ਰਿਹ ਕੌ ਸੁ ਚਲੇ ਰਿਪੁ ਕੌ ਹਨਿ ਦੋਊ।
ਚੰਦ੍ਰਪ੍ਰਭਾ ਸਮ ਜਾ ਮੁਖ ਉਪਮਾ ਜਾ ਸਮ ਉਪਮ ਹੈ ਨਹਿ ਕੋਊ।
ਦੇਖਤ ਰੀਝ ਰਹੈ ਜਿਹ ਕੋ ਰਿਪੁ ਰੀਝਤ ਸੋਇ ਨ ਦੇਖਤ ਸੋਊ।
ਮਾਨਹੁ ਲਛਮਨ ਰਾਮ ਬਡੇ ਭਟ ਮਾਰਿ ਚਲੇ ਰਿਪੁ ਕੋ ਘਰ ਓਊ। ੬੫੪।

## ਅਥ ਕੁੰਜ ਗਲੀਨ ਮੈ ਖੇਲਬੋ

*ਸਵੈਯਾ*

ਹਰਿ ਸੰਗਿ ਕਹਿਯੋ ਇਮ ਗ੍ਵਾਰਿਨ ਕੇ ਅਬ ਕੁੰਜ ਗਲੀਨ ਮੈ ਖੇਲ ਮਚਈਯੈ।
ਨਾਚਤ ਖੇਲਤ ਭਾਤਿ ਭਲੀ ਸੁ ਕਹਿਯੋ ਯੌ ਸੁੰਦਰ ਗੀਤ ਬਸਈਯੈ।



(ਬੰਸਰੀ ਦੀ ਧੁਨ ਦੇ ਪ੍ਰਭਾਵ ਕਰ ਕੇ) ਬ੍ਰਿਛਾਂ ਤੋਂ ਰਸ ਚੋਣ ਲਗ ਗਿਆ ਹੈ ਅਤੇ ਪਰਬਤਾਂ ਤੋਂ ਸੁਖਦਾਇਕ ਝਰਨੇ ਝਰਨ ਲਗ ਗਏ ਹਨ। ਉਸ (ਬੰਸਰੀ) ਦੀ ਧੁਨ ਨੂੰ ਸੁਣ ਕੇ ਜੰਗਲ ਦੇ ਪੰਛੀ ਪ੍ਰਸੰਨ ਹੋ ਰਹੇ ਹਨ ਅਤੇ ਹਿਰਨਾਂ ਨੇ ਘਾਹ ਚਰਨਾ ਬੰਦ ਕਰ ਦਿੱਤਾ ਹੈ। ਦੇਵ ਗੰਧਾਰੀ, ਬਿਲਾਵਲ ਅਤੇ ਸਾਰੰਗ (ਆਦਿ ਰਾਗਾਂ) ਦੀ ਪ੍ਰਸੰਨ ਹੋ ਕੇ ਜਿਸ ਨੇ ਤਾਨ ਮਿਲਾ ਦਿੱਤੀ ਹੈ। ਜਦੋਂ ਕ੍ਰਿਸ਼ਨ ਨੇ ਮੁਰਲੀ ਵਜਾਈ ਤਾਂ ਇਸ ਕੌਤਕ ਨੂੰ ਵੇਖਣ ਲਈ ਸਾਰੇ ਦੇਵਤੇ ਇਕੱਠੇ ਹੋ ਕੇ ਆ ਗਏ।੬੫੦।

(ਬੰਸਰੀ ਦੀ) ਧੁਨ ਸੁਣ ਕੇ ਜਮਨਾ ਰੁਕ ਗਈ ਹੈ (ਕਿਉਂਕਿ ਉਹ ਬੰਸਰੀ ਵਿਚੋਂ ਨਿਕਲ ਰਹੇ) ਰਾਗਾਂ ਨੂੰ ਸੁਣਨਾ ਚਾਹੁੰਦੀ ਹੈ। (ਧੁਨ ਨੂੰ ਸੁਣ ਕੇ) ਬਨ ਦੇ ਹਾਥੀ ਅਤੇ ਮ੍ਰਿਗ ਮੋਹੇ ਜਾ ਰਹੇ ਹਨ ਅਤੇ ਸ਼ੇਰ ਅਤੇ ਸਹੇ (ਪਰਸਪਰ ਵਿਰੋਧ ਨੂੰ ਭੁਲਾ ਕੇ ਸੁਣਨ ਲਈ) ਇਕੱਠੇ ਮਿਲ ਕੇ ਚਲੇ ਆ ਰਹੇ ਹਨ। ਦੇਵ-ਮੰਡਲ ਦੇ ਦੇਵਤੇ (ਸੁਰ ਲੋਕ ਨੂੰ) ਛਡ ਕੇ (ਬੰਸਰੀ ਦੀ) ਸੁਰ ਦੇ ਧਿਆਨ ਵਿਚ ਫਸੇ ਹੋਏ ਆ ਰਹੇ ਹਨ। ਉਸ (ਧੁਨ) ਨੂੰ ਸੁਣ ਕੇ ਬਨ ਦੇ ਪੰਛੀ ਬ੍ਰਿਛਾਂ ਉਤੇ ਹੀ ਖੰਭ ਖਿਲਾਰ ਕੇ (ਮਸਤ ਹੋ) ਰਹੇ ਹਨ।੬੫੧।

ਜੋ ਵੀ ਗੋਪੀ ਸ੍ਰੀ ਕ੍ਰਿਸ਼ਨ ਨਾਲ ਖੇਡਦੀ ਹੈ, ਉਹ ਬਹੁਤ ਹਿਤ ਕਰਦੀ ਹੈ, ਉਸ ਦਾ ਧਨ ਆਦਿ ਵਿਚ ਕੁਝ ਵੀ ਚਿਤ ਨਹੀਂ ਹੈ। ਜੋ ਅਤਿ ਸੁੰਦਰ (ਸਾਰਿਆਂ) ਵਿਚ ਲਿਸ਼ਕਦੀ ਹੈ ਅਤੇ ਫਿਰ (ਜਿਸ ਦੇ) ਸ਼ਰੀਰ ਦੀ ਚਮਕ ਸੋਨੇ ਵਰਗੀ ਹੈ। ਜੋ ਚੰਦ੍ਰਮੁਖੀ ਸ਼ੇਰ ਵਰਗੇ ਪਤਲੇ ਲਕ ਵਾਲੀ ਹੈ ਅਤੇ ਗੋਪੀਆਂ ਦੀ ਟੋਲੀ ਵਿਚ ਸ਼ੋਭਾ ਪਾ ਰਹੀ ਹੈ। ਉਹ ਮੁਰਲੀ ਦੀ ਧੁਨ ਕੰਨਾਂ ਨਾਲ (ਸੁਣ ਕੇ) ਬਹੁਤ ਖੋਸ਼ ਹੋ ਰਹੀ ਹੈ, ਮਾਨੋ (ਹਿਰਨੀ ਘੰਡਾਹੇੜੇ ਦੇ ਸ਼ਬਦ ਨੂੰ ਸੁਣ ਕੇ) ਬਨ ਵਿਚ ਡਿਗ ਪਈ ਹੋਵੇ।੬੫੨।

ਇਹ ਕੌਤਕ ਕਰ ਕੇ ਬਲਰਾਮ ਅਤੇ ਕ੍ਰਿਸ਼ਨ ਫਿਰ ਸੁੰਦਰ ਗੀਤ ਗਾਉਂਦੇ ਹੋਏ ਘਰ ਨੂੰ ਚਲੇ ਹਨ। ਕਵੀ ਸ਼ਿਆਮ ਕਹਿੰਦੇ ਹਨ, (ਦੋਵੇਂ ਭਰਾ) ਸੁੰਦਰ ਲਗਦੇ ਹਨ, ਮਾਨੋ ਨਟਾਂ ਵਾਂਗ ਸਾਂਗ ਬਣਾ ਕੇ ਅਖਾੜੇ ਵਿਚ ਆਏ ਹੋਣ। ਬਲਰਾਮ ਦੀਆਂ ਅੱਖਾਂ ਇਸ ਤਰ੍ਹਾਂ ਸ਼ੋਭਾ ਪਾ ਰਹੀਆਂ ਹਨ ਮਾਨੋ ਇਹ ਕਾਮਦੇਵ ਦੇ ਸਾਂਚੇ ਵਿਚ ਢਲੀਆਂ ਹੋਈਆਂ ਹੋਣ। (ਬਲਰਾਮ) 'ਰਤਿ' ਦੇ ਪਤੀ (ਕਾਮਦੇਵ) ਤੋਂ ਅਧਿਕ ਸੁੰਦਰ ਹਨ, ਮਾਨੋ ਕਾਮਦੇਵ ਨੂੰ ਪਿਛੇ ਸੁਟ ਰਹੇ ਹੋਣ।੬੫੩।

ਤਦ (ਫਿਰ) ਮਨ ਵਿਚ ਸੁਖ ਪ੍ਰਾਪਤ ਕਰ ਕੇ ਅਤੇ ਵੈਰੀ ਨੂੰ ਮਾਰ ਕੇ ਦੋਵੇਂ ਘਰ ਨੂੰ ਚਲੇ ਹਨ। ਜਿਨ੍ਹਾਂ ਦੇ ਮੁਖ ਦੀ ਚਮਕ ਚੰਦ੍ਰਮਾ ਦੀ ਪ੍ਰਭਾ ਵਰਗੀ ਹੈ ਅਤੇ ਜਿਨ੍ਹਾਂ ਦੇ ਸਮਾਨ ਕੋਈ ਹੋਰ ਉਤਮ ਨਹੀਂ ਹੈ। ਜਿਸ ਨੂੰ ਵੇਖ ਕੇ ਵੈਰੀ ਵੀ ਮੋਹਿਤ ਹੋ ਜਾਂਦੇ ਹਨ ਅਤੇ (ਜੋ ਕੋਈ) ਹੋਰ ਵੇਖਦਾ ਹੈ, (ਉਹ ਵੀ) ਖੁਸ਼ ਹੋ ਜਾਂਦਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਮ ਅਤੇ ਲੱਛਮਣ ਜਿਹੇ ਵੱਡੇ ਯੋਧੇ ਵੈਰੀ ਨੂੰ ਮਾਰ ਕੇ ਘਰ ਨੂੰ ਚਲੇ ਜਾ ਰਹੇ ਹੋਣ।੬੫੪।

## ਹੁਣ ਕੁੰਜ ਗਲੀਆਂ ਵਿਚ ਖੇਡਣ ਦਾ ਕਥਨ

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਗੋਪੀਆਂ ਨੂੰ ਇੰਜ ਕਿਹਾ ਕਿ ਹੁਣ ਕੁੰਜ ਗਲੀਆਂ (ਅਰਥਾਤ ਜੰਗਲੀ ਫੁਲਾਂ ਅਤੇ ਬੂਟਿਆਂ ਵਿਚਾਲੇ ਬਣੀਆਂ ਵਿਥਾਂ ਅਥਵਾ ਪਗ-ਡੰਡੀਆਂ) ਵਿਚ (ਚਲ ਕੇ) ਖੇਡ ਮਚਾਈਏ। (ਫਿਰ) ਉਸ ਨੇ ਇਸ ਤਰ੍ਹਾਂ ਕਿਹਾ ਕਿ ਨਚਦੇ ਅਤੇ ਖੇਡਦੇ ਹੋਇਆਂ ਚੰਗੀ

ਜਾ ਕੇ ਹੀਏ ਮਨੁ ਹੋਤ ਖੁਸ਼ੀ ਸੁਨੀਯੈ ਉਠਿ ਕੇ ਸੋਊ ਕਾਰਜ ਕਈਯੈ।
ਤੀਰ ਨਦੀ ਹਮਰੀ ਸਿਖ ਲੈ ਸੁਖ ਆਪਨ दੈ ਹਮ ਹੂੰ ਸੁਖ ਦਈਯੈ। ੬੫੫।

ਕਾਨ੍ਹ ਕੋ ਆਇਸੁ ਮਾਨਿ ਤ੍ਰੀਯਾ ਬ੍ਰਿਜ ਕੁੰਜ ਗਲੀਨ ਮੈ ਖੇਲ ਮਚਾਯੋ।
ਗਾਇ ਉਠੀ ਸੋਊ ਗੀਤ ਭਲੀ ਬਿਧਿ ਜੋ ਹਰਿ ਕੇ ਮਨ ਭੀਤਰ ਭਾਯੋ।
ਦੇਵ ਗੰਧਾਰਿ ਅਉ ਸੁਧ ਮਲਾਰ ਬਿਖੈ ਸੋਊ ਭਾਖਿ ਖਿਆਲ ਬਸਾਯੋ।
ਰੀਝ ਰਹਿਯੋ ਪੁਰਿ ਮੰਡਲ ਅਉ ਸੁਰ ਮੰਡਲ ਪੈ ਜਿਨ ਹੂੰ ਸੁਨਿ ਪਾਯੋ। ੬੫੬।

ਕਾਨ੍ਹ ਕਹਿਯੋ ਸਿਰ ਪੈ ਧਰ ਕੈ ਮਿਲਿ ਕੁੰਜਨ ਮੈ ਸੁਭ ਭਾਤਿ ਗਈ ਹੈ।
ਕੰਜ ਮੁਖੀ ਤਨ ਕੰਚਨ ਸੇ ਸਭ ਰੂਪ ਬਿਖੈ ਮਨੋ ਮੈਨ ਮਈ ਹੈ।
ਖੇਲ ਬਿਖੈ ਰਸ ਕੀ ਸੋ ਤ੍ਰੀਯਾ ਸਭ ਸ੍ਯਾਮ ਕੇ ਆਗੇ ਹ੍ਵੈ ਐਸੇ ਧਈ ਹੈ।
ਯੌ ਕਬਿ ਸ੍ਯਾਮ ਕਹੈ ਉਪਮਾ ਗਜ ਗਾਮਨਿ ਕਾਮਿਨ ਰੂਪ ਭਈ ਹੈ। ੬੫੭।

ਕਾਨ੍ਹ ਛੁਹਿਯੋ ਚਹੈ ਗ੍ਵਾਰਿਨ ਕੌ ਸੋਊ ਭਾਗ ਚਲੈ ਨਹੀ ਦੇਤ ਛੁਹਾਈ।
ਜਿਉ ਮ੍ਰਿਗਨੀ ਅਪਨੇ ਪਤਿ ਕੋ ਰਤਿ ਕੇਲ ਸਮੈ ਨਹੀ ਦੇਤ ਮਿਲਾਈ।
ਕੁੰਜਨ ਭੀਤਰ ਤੀਰ ਨਦੀ ਬ੍ਰਿਖ ਭਾਨ ਸੁਤਾ ਸੁ ਫਿਰੈ ਤਹ ਧਾਈ।
ਠਉਰ ਤਹਾ ਕਬਿ ਸ੍ਯਾਮ ਕਹੈ ਇਹ ਭਾਤਿ ਸੋ ਸ੍ਯਾਮ ਜੂ ਖੇਲ ਮਚਾਈ। ੬੫੮।

ਰਾਤਿ ਕਰੀ ਛਠ ਮਾਸਨ ਕੀ ਅਤਿ ਉਜਲ ਪੈ ਸੋਊ ਅਰਧ ਅੰਧੇਰੀ।
ਤਾਹੀ ਸਮੈ ਤਿਹ ਠਉਰ ਬਿਖੈ ਕਬਿ ਸ੍ਯਾਮ ਸਭੈ ਹਰਿ ਗ੍ਵਾਰਿਨ ਘੇਰੀ।
ਨੈਨ ਕੀ ਕੋਰ ਕਟਾਛਨ ਪੇਖਤ ਝੂਮਿ ਗਿਰੀ ਇਕ ਹ੍ਵੈ ਗਈ ਚੇਰੀ।
ਯੌ ਉਪਜੀ ਉਪਮਾ ਜੀਯ ਮੈ ਸਰ ਸੋ ਮ੍ਰਿਗਨੀ ਜਿਮ ਘਾਵਤ ਹੇਰੀ। ੬੫੯।

ਫੇਰ ਉਠੈ ਉਠਤੇ ਹੀ ਭਗੈ ਜਦੁਰਾ ਕੌ ਨ ਗ੍ਵਾਰਿਨ ਦੇਤ ਮਿਲਾਈ।
ਪਾਛੈ ਪਰੈ ਤਿਨ ਕੇ ਹਰਿ ਜੂ ਚੜਿ ਕੈ ਰਸ ਕੈ ਹਯ ਊਪਰ ਧਾਈ।
ਰਾਧੇ ਕੋ ਨੈਨਨ ਕੇ ਸਰ ਸੰਗ ਬਧੈ ਮਨੋ ਭਉਹ ਕਮਾਨ ਚੜਾਈ।
ਝੂਮਿ ਗਿਰੈ ਧਰਨੀ ਪਰ ਸੋ ਮ੍ਰਿਗਨੀ ਮ੍ਰਿਗਹਾ ਮਨੋ ਮਾਰਿ ਗਿਰਾਈ। ੬੬੦।



ਤਰ੍ਹਾਂ ਸੋਹਣੇ ਸੋਹਣੇ ਗੀਤਾਂ ਨੂੰ ਗਾਇਆ ਜਾਏ। (ਨਾਲੇ) ਸੁਣੋ, ਜਿਸ ਦੇ ਕੀਤਿਆਂ ਮਨ ਖੁਸ਼ ਹੋਵੇ, ਉਠ ਕੇ ਉਸ ਕਾਰਜ ਨੂੰ ਕਰ ਦੇਣਾ ਚਾਹੀਦਾ ਹੈ। ਮੇਰੀ ਸਿਖ ਲੈ ਕੇ ਨਦੀ ਦੇ ਕੰਢੇ ਉਤੇ (ਤੁਹਾਡਾ) ਆਪਣੇ ਆਪ ਨੂੰ ਸੁਖ ਦੇਣਾ ਬਣਦਾ ਹੈ ਅਤੇ ਮੈਨੂੰ ਵੀ ਸੁਖ ਦੇਣਾ ਚਾਹੀਦਾ ਹੈ।੬੫੫।

ਕਾਨ੍ਹ ਦੀ ਆਗਿਆ ਮੰਨ ਕੇ ਬ੍ਰਜ ਦੀਆਂ ਇਸਤਰੀਆਂ ਨੇ ਕੁੰਜ ਗਲੀਆਂ ਵਿਚ ਖੇਡ ਮਚਾ ਦਿੱਤੀ। ਉਹੀ ਗੀਤ ਚੰਗੀ ਤਰ੍ਹਾਂ ਗਾਉਣ ਲਗ ਗਈਆਂ ਜੋ ਕ੍ਰਿਸ਼ਨ ਦੇ ਮਨ ਨੂੰ ਬਹੁਤ ਚੰਗਾ ਲਗਦਾ ਸੀ। ਦੇਵ ਗੰਧਾਰੀ ਅਤੇ ਸ਼ੁੱਧ ਮਲ੍ਹਾਰ ਵਿਚ ਓਹੀ ਖਿਆਲ ਕਹਿ ਕੇ ਵਸਾ ਦਿੱਤਾ। ਉਸ ਨੂੰ ਸੁਣ ਕੇ ਸ਼ਹਿਰ ਅਤੇ ਦੇਵ ਲੋਕ (ਦੇ ਵਾਸੀ) ਪ੍ਰਸੰਨ ਹੋ ਗਏ।੬੫੬।

ਸ੍ਰੀ ਕ੍ਰਿਸ਼ਨ ਦਾ ਕਿਹਾ ਸਿਰ ਉਤੇ ਧਰ ਕੇ (ਅਰਥਾਤ ਮੰਨ ਕੇ) ਸਾਰੀਆਂ (ਗੋਪੀਆਂ) ਮਿਲ ਕੇ ਚੰਗੇ ਢੰਗ ਨਾਲ ਕੁੰਜ ਗਲੀਆਂ ਵਿਚ ਗਈਆਂ। ਕਮਲ ਵਰਗੇ ਮੁਖ ਵਾਲੀਆਂ ਸੋਨੇ ਰੰਗੇ ਸ਼ਰੀਰ ਵਾਲੀਆਂ, ਸਾਰੀਆਂ ਹੀ ਮਾਨੋ ਰੂਪ ਵਜੋਂ ਕਾਮਦੇਵ ਬਣੀਆਂ ਹੋਈਆਂ ਹੋਣ। ਉਹ ਸਾਰੀਆਂ ਇਸਤਰੀਆਂ (ਗੋਪੀਆਂ) (ਪ੍ਰੇਮ) ਰਸ ਦੀ ਖੇਡ ਵਿਚ ਕ੍ਰਿਸ਼ਨ ਦੇ ਅਗੇ ਹੋ ਕੇ ਭਜੀਆਂ ਫਿਰਦੀਆਂ ਹਨ। ਕਵੀ ਸ਼ਿਆਮ (ਉਨ੍ਹਾਂ ਦੀ) ਉਪਮਾ ਇਸ ਤਰ੍ਹਾਂ ਕਹਿੰਦੇ ਹਨ, (ਮਾਨੋ) ਉਹ ਗਜ ਗਾਮਨੀਆਂ (ਅਰਥਾਤ ਹਾਥੀ ਵਾਂਗ ਧੀਰੀ ਚਾਲ ਚਲਣ ਵਾਲੀਆਂ) ਚੰਚਲ ਗਤਿ ਵਾਲੀਆਂ (‘ਕਾਮਿਨ’) ਹੋ ਗਈਆਂ ਹੋਣ।੬੫੭।

ਕ੍ਰਿਸ਼ਨ (ਉਨ੍ਹਾਂ) ਗੋਪੀਆਂ ਨੂੰ ਛੋਹਣਾ ਚਾਹੁੰਦਾ ਹੈ, (ਪਰ) ਉਹ ਭਜ ਜਾਂਦੀਆਂ ਹਨ ਅਤੇ ਛੋਹਣ ਨਹੀਂ ਦਿੰਦੀਆਂ। ਜਿਵੇਂ ਹਿਰਨੀ ਆਪਣੇ ਪਤੀ ਨੂੰ ਪ੍ਰੇਮ-ਕ੍ਰੀੜਾ ਵੇਲੇ ਨੇੜੇ ਨਹੀਂ ਲਗਣ ਦਿੰਦੀ। ਨਦੀ ਦੇ ਕੰਢੇ ਕੁੰਜ ਗਲੀਆਂ ਅੰਦਰ ਰਾਧਾ ਭਜੀ ਫਿਰਦੀ ਹੈ। ਕਵੀ ਸ਼ਿਆਮ ਕਹਿੰਦੇ ਹਨ, ਉਸ ਥਾਂ ਉਤੇ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਦੀ ਖੇਡ ਮਚਾਈ ਹੋਈ ਹੈ।੬੫੮।

(ਸ੍ਰੀ ਕ੍ਰਿਸ਼ਨ ਨੇ ਉਹ) ਰਾਤ ਛੇ ਮਹੀਨਿਆਂ ਦੀ ਕਰ ਦਿੱਤੀ, ਜਿਹੜੀ ਬਹੁਤ ਸਾਫ ਸੀ ਉਸ ਨੂੰ ਅਧੀ ਕੁ ਹਨ੍ਹੇਰੀ ਕਰ ਦਿੱਤਾ। ਕਵੀ ਸ਼ਿਆਮ (ਕਹਿੰਦੇ ਹਨ), ਉਸ ਸਮੇਂ, ਉਸ ਸਥਾਨ ਉਤੇ ਕ੍ਰਿਸ਼ਨ ਨੇ ਗੋਪੀਆਂ ਨੂੰ ਘੇਰ ਲਿਆ। ਅੱਖਾਂ ਦੀਆਂ ਨੁਕਰਾਂ ਦੇ ਸੰਕੇਤਾਂ ਨਾਲ ਵੇਖਣ ‘ਤੇ (ਉਹ) ਧਰਤੀ ਉਤੇ ਘੁੰਮੇਰੀ ਖਾ ਕੇ ਡਿਗ ਪਈਆਂ ਅਤੇ (ਕਈ) ਇਕ ਦਾਸੀਆਂ ਹੋ ਗਈਆਂ। (ਕਵੀ ਦੇ ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ, ਜਿਵੇਂ ਅਹੇੜੀ ਦੇ ਤੀਰ ਨਾਲ ਘਾਇਲ ਹਿਰਨੀ ਹੁੰਦੀ ਹੈ।੬੫੯।

(ਉਹ) ਗੋਪੀ ਫਿਰ ਉਠਦੀ ਹੈ ਅਤੇ ਉਠਦਿਆਂ ਹੀ ਭਜ ਪੈਂਦੀ ਹੈ ਅਤੇ ਕ੍ਰਿਸ਼ਨ ਨੂੰ ਮਿਲਾਈ ਨਹੀਂ ਦਿੰਦੀ। (ਪਰ) ਕ੍ਰਿਸ਼ਨ ਜੀ ਉਸ ਦੇ ਪਿਛੇ ਪੈ ਜਾਂਦੇ ਹਨ ਜੋ (ਪ੍ਰੇਮ) ਰਸ ਦੇ ਘੋੜੇ ਉਤੇ ਸਵਾਰ ਹੋ ਕੇ ਭਜੇ ਫਿਰਦੇ ਹਨ। ਰਾਧਾ ਨੂੰ (ਕ੍ਰਿਸ਼ਨ ਨੇ) ਨੈਣਾਂ ਦੇ ਬਾਣਾਂ ਨਾਲ ਵਿੰਨ੍ਹ ਦਿੱਤਾ ਹੈ, ਮਾਨੋ ਭੌਆਂ ਦੀ ਕਮਾਨ ਕਸੀ ਹੋਈ ਹੈ। ਉਹ ਧਰਤੀ ਉਤੇ ਘੁਮੇਰੀ ਖਾ ਕੇ ਇਸ ਤਰ੍ਹਾਂ ਡਿਗ ਪਈ, ਮਾਨੋ ਸ਼ਿਕਾਰੀ ਨੇ ਹਿਰਨੀ ਨੂੰ ਮਾਰ ਕੇ ਗਿਰਾ ਦਿੱਤਾ ਹੋਵੇ।੬੬੦।

ਸੁਧਿ ਲੈ ਬ੍ਰਿਖਭਾਨੁ ਸੁਤਾ ਤਬ ਹੀ ਹਰਿ ਅਗ੍ਰਜ ਕੁੰਜਨ ਮੈ ਉਠਿ ਭਾਗੈ।
ਰਸ ਸੋ ਜਦੁਰਾਇ ਮਹਾ ਰਸੀਆ ਤਬ ਹੀ ਤਿਹ ਕੇ ਪਿਛੁਆਨ ਸੋ ਲਾਗੈ।
ਮੋਛ ਲਹੈ ਨਰ ਸੋ ਛਿਨ ਮੈ ਹਰਿ ਕੇ ਇਹ ਕਉਤੁਕ ਜੋ ਅਨੁਰਾਗੈ।
ਯੌ ਉਪਜੈ ਉਪਮਾ ਮਨ ਮੈ ਮ੍ਰਿਗਨੀ ਜਿਮ ਘਾਇਲ ਸ੍ਵਾਰ ਕੇ ਆਗੈ। ੬੬੧।

ਅਤਿ ਭਾਗਤ ਕੁੰਜ ਗਲੀਨ ਬਿਖੈ ਬ੍ਰਿਖਭਾਨੁ ਸੁਤਾ ਕੋ ਗਹੇ ਹਰਿ ਐਸੇ।
ਕੈਧੌ ਧਵਾਇ ਧਵਾਇ ਮਹਾ ਜਮੁਨਾ ਤਟਿ ਹਾਰਤ ਮਾਨਕ ਜੈਸੇ।
ਪੈ ਚੜਿ ਕੈ ਰਸ ਹੈ ਮਨ ਨੈਨਨ ਭਉਹ ਤਨਾਇ ਕੈ ਮਾਰਤ ਲੈਸੇ।
ਯੌ ਉਪਜੀ ਉਪਮਾ ਜਿਮ ਸ੍ਵਾਰ ਮਨੋ ਜਿਤ ਲੇਤ ਮ੍ਰਿਗੀ ਕਹੁ ਜੈਸੇ। ੬੬੨।

ਗਹਿ ਕੈ ਬ੍ਰਿਖਭਾਨੁ ਸੁਤਾ ਜਦੁਰਾਇ ਜੁ ਬੋਲਤ ਤਾ ਸੰਗਿ ਅੰਮ੍ਰਿਤ ਬਾਨੀ।
ਭਾਗਤ ਕਾਹੇ ਕੇ ਹੇਤ ਸੁਨੋ ਹਮ ਹੂੰ ਤੇ ਤੂੰ ਕਿਉ ਸੁਨਿ ਗ੍ਵਾਰਿਨ ਰਾਨੀ।
ਕੰਜਮੁਖੀ ਤਨ ਕੰਚਨ ਸੋ ਹਮ ਹ੍ਵੈ ਮਨ ਕੀ ਸਭ ਬਾਤ ਪਛਾਨੀ।
ਸ੍ਯਾਮ ਕੇ ਪ੍ਰੇਮ ਛਕੀ ਮਨਿ ਸੁੰਦਰਿ ਹ੍ਵੈ ਬਨਿ ਖੋਜਤ ਸ੍ਯਾਮ ਦਿਵਾਨੀ। ੬੬੩।

ਬ੍ਰਿਖਭਾਨ ਸੁਤਾ ਪਿਖਿ ਗ੍ਵਾਰਿਨ ਕੋ ਨਿਹੁਰਾਇ ਕੈ ਨੀਚੇ ਰਹੀ ਅਖੀਆ।
ਮਨੋ ਯਾ ਮ੍ਰਿਗ ਭਾ ਸਭ ਛੀਨ ਲਈ ਕਿ ਮਨੋ ਇਹ ਕੰਜਨ ਕੀ ਪਖੀਆ।
ਸਮ ਅੰਮ੍ਰਿਤ ਕੀ ਹਸਿ ਕੈ ਤ੍ਰੀਯਾ ਯੌ ਬਤੀਯਾ ਹਰਿ ਕੇ ਸੰਗ ਹੈ ਅਖੀਆ।
ਹਰਿ ਛਾਡਿ ਦੈ ਮੋਹਿ ਕਹਿਯੋ ਹਮ ਕੌ ਸੁ ਨਿਹਾਰਤ ਹੈ ਸਭ ਹੀ ਸਖੀਆ। ੬੬੪।

ਸੁਨ ਕੈ ਹਰਿ ਗ੍ਵਾਰਿਨ ਕੀ ਬਤੀਯਾ ਇਹ ਭਾਤਿ ਕਹਿਯੋ ਨਹੀ ਛੋਰਤ ਤੋ ਕੌ।
ਦੇਖਤ ਹੈ ਤੋ ਕਹਾ ਭਯੋ ਗ੍ਵਾਰਿਨ ਪੈ ਇਨ ਤੇ ਕਛੂ ਸੰਕ ਨ ਮੋ ਕੌ।
ਅਉ ਹਮਰੀ ਰਸ ਖੇਲਨ ਕੀ ਇਹ ਠਉਰ ਬਿਖੈ ਕੀ ਨਹੀ ਸੁਧਿ ਲੋਕੋ।
ਕਾਹੇ ਕਉ ਮੋ ਸੋ ਬਿਬਾਦ ਕਰੈ ਸੁ ਡਰੈ ਇਨ ਤੇ ਬਿਨ ਹੀ ਸੁ ਤੂ ਕੋ ਕੌ। ੬੬੫।

ਸੁਨਿ ਕੈ ਜਦੁਰਾਇ ਕੀ ਬਾਤ ਤ੍ਰੀਯਾ ਬਤੀਆ ਹਰਿ ਕੇ ਇਮ ਸੰਗਿ ਉਚਾਰੀ।
ਚਾਦਨੀ ਰਾਤਿ ਰਹੀ ਛਕਿ ਕੈ ਦਿਜੀਐ ਹਰਿ ਹੋਵਨ ਰੈਨ ਅੰਧਯਾਰੀ।
ਸੁਨ ਕੈ ਹਮਹੂੰ ਤੁਮਰੀ ਬਤੀਯਾ ਅਪਨੇ ਮਨ ਮੈ ਇਹ ਭਾਤਿ ਬਿਚਾਰੀ।
ਸੰਕ ਕਰੋ ਨਹੀ ਗ੍ਵਾਰਿਨ ਕੀ ਸੁ ਮਨੋ ਤੁਮ ਲਾਜ ਬਿਦਾ ਕਰਿ ਡਾਰੀ। ੬੬੬।

ਭਾਖਤ ਹੋ ਬਤੀਯਾ ਹਮ ਸੋ ਹਸਿ ਕੈ ਹਰਿ ਕੈ ਅਤਿ ਹੀ ਹਿਤ ਭਾਰੋ।
ਮੁਸਕਾਤ ਹੈ ਗ੍ਵਾਰਿਨ ਹੇਰਿ ਉਤੈ ਪਿਖਿ ਕੈ ਹਮਰੋ ਇਹ ਕਉਤੁਕ ਸਾਰੋ।
ਛੋਰ ਦੈ ਕਾਨ੍ਹ ਕਹਿਯੋ ਹਮ ਕੋ ਅਪਨੇ ਮਨ ਬੁਧਿ ਅਕਾਮ ਕੀ ਧਾਰੋ।
ਤਾਹੀ ਤੇ ਤੋ ਸੰਗਿ ਮੈ ਸੋ ਕਹੋ ਜਦੁਰਾਇ ਘਨੀ ਤੁਮ ਸੰਕ ਬਿਚਾਰੋ। ੬੬੭।



ਰਾਧਾ ਦੀ ਸੁਧ ਲੈ ਕੇ ਉਸ ਵੇਲੇ ਸ੍ਰੀ ਕ੍ਰਿਸ਼ਨ ਅਗੇ ਨੂੰ ਕੁੰਜ ਗਲੀਆਂ ਵਲ ਨੂੰ ਉਠ ਕੇ ਭਜ ਗਏ। (ਪ੍ਰੇਮ) ਰਸ ਵਿਚ ਸ੍ਰੀ ਕ੍ਰਿਸ਼ਨ ਮਹਾਨ ਰਸੀਆ ਹੈ, ਉਹ ਤਦੋਂ ਹੀ ਉਸ ਦੇ ਪਿਛੇ ਪਿਛੇ ਲਗ ਤੁਰਿਆ। ਉਹ ਮਨੁੱਖ ਛਿਣ ਵਿਚ ਮੋਕਸ਼ ਪ੍ਰਾਪਤ ਕਰ ਲੈਂਦਾ ਹੈ, ਜੋ ਸ੍ਰੀ ਕ੍ਰਿਸ਼ਨ ਦੇ ਇਨ੍ਹਾਂ ਕੌਤਕਾਂ ਦਾ ਪ੍ਰੇਮੀ ਹੈ। (ਕਵੀ ਦੇ) ਮਨ ਵਿਚ ਇਸ ਤਰ੍ਹਾਂ ਉਪਮਾ ਪੈਦਾ ਹੋਈ ਜਿਵੇਂ ਘਾਇਲ ਹਿਰਨੀ ਸਵਾਰ ਦੇ ਅਗੇ ਅਗੇ ਭਜੀ ਜਾਂਦੀ ਹੈ।੬੬੧।

ਕੁੰਜ ਗਲੀਆਂ ਵਿਚ ਬਹੁਤ ਭਜਦੀ ਹੋਈ ਰਾਧਾ ਨੂੰ ਸ੍ਰੀ ਕ੍ਰਿਸ਼ਨ ਇਸ ਤਰ੍ਹਾਂ ਪਕੜਨਾ ਚਾਹੁੰਦਾ ਹੈ। ਜਾਂ ਜਮਨਾ ਨਦੀ ਦੇ ਵਡੇ (ਲੰਮੇ) ਕੰਢੇ ਉਤੇ ਭਜਾ ਭਜਾ ਕੇ (ਜਿਵੇਂ ਕੋਈ) ਹਾਰ ਮੰਨਵਾਉਂਦਾ ਹੈ। ਜਾਂ (ਪ੍ਰੇਮ) ਰਸ ਦੇ ਮਨ ਰੂਪ ਘੋੜੇ ਉਤੇ ਚੜ੍ਹ ਕੇ ਭੌਆਂ ਰੂਪ ਕਮਾਨ ਨੂੰ ਕਸ ਕੇ ਨੈਣਾਂ ਦੇ ਤੀਰਾਂ ਨਾਲ ਮਾਰ ਲੈਂਦਾ ਹੈ। (ਕਵੀ ਦੇ ਮਨ ਵਿਚ) ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ, ਜਿਵੇਂ ਸਵਾਰ (ਭਜਾ ਭਜਾ ਕੇ) ਹਿਰਨੀ ਨੂੰ ਮਾਨੋ ਜਿਤ ਲੈਂਦਾ ਹੋਵੇ।੬੬੨।

ਰਾਧਾ ਨੂੰ ਪਕੜ ਕੇ ਕ੍ਰਿਸ਼ਨ ਜੀ ਉਸ ਨਾਲ ਅੰਮ੍ਰਿਤ ਵਰਗੇ ਮਿਠੇ ਬਚਨ ਬੋਲਦੇ ਹਨ--ਹੇ ਗੋਪੀਆਂ ਦੀ ਰਾਣੀ! ਸੁਣ, ਤੂੰ ਮੇਰੇ ਕੋਲੋਂ ਕਿਸ ਲਈ ਭਜਦੀ ਹੈਂ। ਹੇ ਕਮਲ-ਮੁਖ ਵਾਲੀਏ! ਹੇ ਸੋਨੇ ਵਰਗੇ ਸ਼ਰੀਰ ਵਾਲੀਏ! ਮੈਂ ਤੇਰੇ ਮਨ ਦੀ ਸਾਰੀ ਗੱਲ ਨੂੰ ਭਾਂਪ ਲਿਆ ਹੈ। ਸ੍ਰੀ ਕ੍ਰਿਸ਼ਨ ਦੇ ਪ੍ਰੇਮ ਵਿਚ ਮਸਤ ਹੋਈ ਸੁੰਦਰ ਮਨ ਵਾਲੀ (ਰਾਧਾ) ਬੌਰੀ ਹੋਈ ਬਨ ਵਿਚ ਕ੍ਰਿਸ਼ਨ ਨੂੰ ਲਭ ਰਹੀ ਹੈ।੬੬੩।

ਰਾਧਾ (ਹੋਰਨਾਂ) ਗੋਪੀਆਂ ਨੂੰ (ਨੇੜੇ ਆਇਆ) ਵੇਖ ਕੇ ਝੁਕ ਗਈ ਅਤੇ ਅੱਖੀਆਂ ਨੀਵੀਆਂ ਕਰ ਲਈਆਂ। (ਉਸ ਵੇਲੇ ਅੱਖਾਂ ਉਦਾਸ ਲਗਦੀਆਂ ਸਨ) ਮਾਨੋ ਇਨ੍ਹਾਂ ਦੀ ਸਾਰੀ ਜੋਤਿ ਹਿਰਨ (ਅਰਥਾਤ ਕ੍ਰਿਸ਼ਨ) ਨੇ ਖੋਹ ਲਈ ਹੋਵੇ ਜਾਂ ਮਾਨੋ ਇਹ ਕਮਲ ਦੀਆਂ ਪੰਖੜੀਆਂ ਹੋਣ। ਇਸਤਰੀ (ਰਾਧਾ) ਨੇ ਹਸ ਕੇ ਸ੍ਰੀ ਕ੍ਰਿਸ਼ਨ ਨਾਲ ਅੰਮ੍ਰਿਤ ਵਰਗੀ ਗੱਲ ਕੀਤੀ। ਕਹਿਣ ਲਗੀ -- ਹੇ ਕ੍ਰਿਸ਼ਨ! ਮੈਨੂੰ ਛਡ ਦੇ, ਸਾਨੂੰ ਸਾਰੀਆਂ ਸਖੀਆਂ ਵੇਖ ਰਹੀਆਂ ਹਨ।੬੬੪।

ਕ੍ਰਿਸ਼ਨ ਨੇ ਗੋਪੀ (ਰਾਧਾ) ਦੀ ਗੱਲ ਸੁਣ ਕੇ ਇਸ ਤਰ੍ਹਾਂ ਕਿਹਾ -- ਤੈਨੂੰ ਨਹੀਂ ਛਡਦਾ। ਜੇ ਗੋਪੀਆਂ (ਸਾਨੂੰ) ਵੇਖਦੀਆਂ ਹਨ, ਤਾਂ ਕੀ ਹੋਇਆ, ਮੈਨੂੰ ਇਨ੍ਹਾਂ ਦਾ ਕੁਝ ਡਰ ਨਹੀਂ ਹੈ। ਹੋਰ ਸਾਡੇ ਖੇਡਣ ਦੀ ਜੋ ਇਹ ਥਾਂ ਹੈ, ਇਸ ਦੀ ਲੋਕਾਂ ਨੂੰ ਕੁਝ ਵੀ ਖ਼ਬਰ ਨਹੀਂ ਹੈ। ਮੇਰੇ ਨਾਲ ਕਿਉਂ ਤਕਰਾਰ ਕਰਦੀ ਹੈਂ, ਤੇਰੇ ਬਿਨਾ ਇਨ੍ਹਾਂ ਤੋਂ ਹੋਰ ਕੌਣ ਡਰਦਾ ਹੈ?।੬੬੫।

ਸ੍ਰੀ ਕ੍ਰਿਸ਼ਨ ਦੀ ਗੱਲ ਸੁਣ ਕੇ ਇਸਤਰੀ (ਰਾਧਾ) ਨੇ ਕ੍ਰਿਸ਼ਨ ਨਾਲ ਇਸ ਤਰ੍ਹਾਂ ਗੱਲ ਕੀਤੀ। ਹੇ ਕ੍ਰਿਸ਼ਨ! ਚਾਂਦਨੀ ਰਾਤ ਛਟਕੀ ਹੋਈ ਹੈ, ਇਸ ਨੂੰ ਹਨੇਰੀ ਹੋਣ ਦਿਓ। ਤੇਰੀਆਂ ਗੱਲਾਂ ਸੁਣ ਕੇ ਮੈਂ ਮਨ ਵਿਚ ਇਸ ਤਰ੍ਹਾਂ ਵਿਚਾਰ ਕੀਤਾ ਹੈ। (ਤੂੰ) ਗੋਪੀਆਂ ਕੋਲੋਂ (ਜ਼ਰਾ) ਸੰਗ ਨਹੀਂ ਕਰਦਾ, (ਇੰਜ ਲਗਦਾ ਹੈ) ਮਾਨੋ ਤੂੰ ਲਾਜ ਨੂੰ ਵਿਦਾ ਕਰ ਦਿੱਤਾ ਹੋਵੇ।੬੬੬।

ਹੇ ਕ੍ਰਿਸ਼ਨ! (ਤੂੰ) ਮੇਰੇ ਨਾਲ ਹਸ ਕੇ (ਇਵੇਂ) ਗੱਲਾਂ ਹੀ ਕਰਦਾ ਹੈਂ, ਜਾਂ (ਸਚਮੁਚ) ਬਹੁਤ ਪ੍ਰੇਮ ਕਰਦਾ ਹੈਂ। ਸਾਡੇ ਇਸ ਸਾਰੇ ਕੌਤਕ ਨੂੰ ਵੇਖ ਕੇ ਉਧਰ ਗੋਪੀਆਂ ਹਸ ਰਹੀਆਂ ਹਨ। ਹੇ ਕ੍ਰਿਸ਼ਨ! (ਮੈਂ) ਕਹਿੰਦੀ ਹਾਂ, ਮੈਨੂੰ ਛਡ ਦੇ ਅਤੇ ਆਪਣੇ ਮਨ ਵਿਚ ਕਾਮ-ਰਹਿਤ ਬੁੱਧੀ ਨੂੰ ਧਾਰਨ ਕਰ। ਇਸ ਲਈ ਹੇ ਕ੍ਰਿਸ਼ਨ! ਮੈਂ ਤੈਨੂੰ ਕਹਿੰਦੀ ਹਾਂ ਕਿ ਤੁਸੀਂ ਬਹੁਤ ਅਧਿਕ ਲਾਜ ਨੂੰ ਮੰਨੋ। ੬੬੭।

ਭੂਖ ਲਗੇ ਸੁਨੀਐ ਸਜਨੀ ਲਗਰਾ ਕਹੂੰ ਛੋਰਤ ਜਾਤ ਬਗੀ ਕੋ।
ਤਾਤ ਕੀ ਸ੍ਯਾਮ ਸੁਨੀ ਤੈ ਕਥਾ ਬਿਰਹੀ ਨਹਿ ਛੋਰਤ ਪ੍ਰੀਤਿ ਲਗੀ ਕੋ।
ਛੋਰਤ ਹੈ ਸੁ ਨਹੀ ਕੁਟਵਾਰ ਕਿਧੌ ਗਹਿ ਕੈ ਪੁਰ ਹੂੰ ਕੀ ਠਗੀ ਕੋ।
ਤਾ ਤੇ ਨ ਛੋਰਤ ਹਉ ਤੁਮ ਕੌ ਕਿ ਸੁਨਿਯੋ ਕਹੂੰ ਛੋਰਤ ਸਿੰਘ ਮ੍ਰਿਗੀ ਕੋ। ੬੬੮।

ਕਹੀ ਬਤੀਯਾ ਇਹ ਬਾਲ ਕੇ ਸੰਗ ਜੁ ਥੀ ਅਤਿ ਜੋਬਨ ਕੇ ਰਸ ਭੀਨੀ।
ਚੰਦ੍ਰਭਗਾ ਅਰੁ ਗ੍ਵਾਰਿਨ ਤੇ ਅਤਿ ਰੂਪ ਕੇ ਬੀਚ ਹੁਤੀ ਜੁ ਨਵੀਨੀ।
ਜਿਉ ਮ੍ਰਿਗਰਾਜ ਮ੍ਰਿਗੀ ਕੋ ਗਹੈ ਕਬਿ ਨੈ ਉਪਮਾ ਬਿਧਿ ਯਾ ਲਖਿ ਲੀਨੀ।
ਕਾਨ੍ਹ ਤਬੈ ਕਰਵਾ ਗਹ ਕੈ ਅਪਨੇ ਬਲ ਸੰਗਿ ਸੋਊ ਬਸਿ ਕੀਨੀ। ੬੬੯।

ਕਰਿ ਕੈ ਬਸਿ ਵਾ ਸੰਗਿ ਐਸੇ ਕਹੀ ਕਬਿ ਸ੍ਯਾਮ ਕਹੈ ਜਦੁਰਾਇ ਕਹਾਨੀ।
ਪੈ ਰਸ ਰੀਤਹਿ ਕੀ ਅਤਿ ਹੀ ਜੁ ਹੁਤੀ ਸਮ ਮਾਨਹੁ ਅੰਮ੍ਰਿਤ ਬਾਨੀ।
ਤੇਰੋ ਕਹਾ ਬਿਗਰੈ ਬ੍ਰਿਜ ਨਾਰਿ ਕਹਿਯੋ ਇਹ ਭਾਤਿ ਸ੍ਯਾਮ ਗੁਮਾਨੀ।
ਅਉਰ ਸਭੈ ਤ੍ਰੀਯ ਚੇਰਿਨ ਹੈ ਬ੍ਰਿਖਭਾਨ ਸੁਤਾ ਤਿਨ ਮੈ ਤੂ ਰਾਨੀ। ੬੭੦।

ਜਹਾ ਚੰਦ ਕੀ ਚਾਦਨੀ ਛਾਜਤ ਹੈ ਜਹਾ ਪਾਤ ਚੰਬੇਲੀ ਕੇ ਸੇਜ ਡਹੀ ਹੈ।
ਸੇਤ ਜਹਾ ਗੁਲ ਰਾਜਤ ਹੈ ਜਿਹ ਕੇ ਜਮੁਨਾ ਢਿਗ ਆਇ ਬਹੀ ਹੈ।
ਤਾਹੀ ਸਮੈ ਹਰਿ ਰਾਧੇ ਗ੍ਰਸੀ ਉਪਮਾ ਤਿਹ ਕੀ ਕਬਿ ਸ੍ਯਾਮ ਕਹੀ ਹੈ।
ਸੇਤ ਤ੍ਰੀਯਾ ਤਨ ਸ੍ਯਾਮ ਹਰੀ ਮਨੋ ਸੋਮ ਕਲਾ ਇਹ ਰਾਹੁ ਗਹੀ ਹੈ। ੬੭੧।

ਤਿਹ ਕੋ ਹਰਿ ਜੂ ਫਿਰਿ ਛੋਰਿ ਦਯੋ ਸੋਊ ਕੁੰਜ ਗਲੀ ਕੇ ਬਿਖੈ ਬਨ ਮੈ।
ਫਿਰਿ ਗ੍ਵਾਰਿਨ ਮੈ ਸੋਊ ਜਾਇ ਮਿਲੀ ਅਤਿ ਆਨੰਦ ਕੈ ਅਪੁਨੇ ਤਨ ਮੈ।
ਅਤਿ ਤਾ ਛਬਿ ਕੀ ਉਪਮਾ ਹੈ ਕਹੀ ਉਪਜੀ ਜੁ ਕੋਊ ਕਬਿ ਕੈ ਮਨ ਮੈ।
ਮਨੋ ਕੇਹਰਿ ਤੇ ਛੁਟਵਾਇ ਮਿਲੀ ਮ੍ਰਿਗਨੀ ਕੋ ਮਨੋ ਮ੍ਰਿਗੀਯਾ ਬਨ ਮੈ। ੬੭੨।

ਫਿਰਿ ਜਾਇ ਕੈ ਗ੍ਵਾਰਿਨ ਮੈ ਹਰਿ ਜੂ ਅਤਿ ਹੀ ਇਕ ਸੁੰਦਰ ਖੇਲ ਮਚਾਯੋ।
ਚੰਦ੍ਰਭਗਾ ਹੂੰ ਕੇ ਹਾਥ ਪੈ ਹਾਥ ਧਰਿਯੋ ਅਤਿ ਸਹੀ ਮਨ ਮੈ ਸੁਖੁ ਪਾਯੋ।
ਗਾਵਤ ਗ੍ਵਾਰਿਨ ਹੈ ਸਭ ਗੀਤ ਜੋਊ ਉਨ ਕੈ ਮਨ ਭੀਤਰ ਭਾਯੋ।
ਸ੍ਯਾਮ ਕਹੈ ਮਨਿ ਆਨੰਦ ਕੈ ਮਨ ਕੋ ਫੁਨਿ ਸੋਕ ਸਭੈ ਬਿਸਰਾਯੋ। ੬੭੩।

ਹਰਿ ਨਾਚਤ ਨਾਚਤ ਗ੍ਵਾਰਿਨ ਮੈ ਹਸਿ ਚੰਦ੍ਰਭਗਾ ਹੂੰ ਕੀ ਓਰਿ ਨਿਹਾਰਿਯੋ।
ਸੋਊ ਹਸੀ ਇਤ ਤੇ ਏ ਹਸੇ ਜਦੁਰਾ ਤਿਹ ਸੋ ਬਚਨਾ ਹੈ ਉਚਾਰਿਯੋ।



(ਕ੍ਰਿਸ਼ਨ ਨੇ ਕਿਹਾ--) ਹੇ ਸਜਨੀ! (ਕਦੇ) ਸੁਣਿਆ ਹੈ ਕਿ ਭੁਖ ਲਗਣ ਤੇ ਕਿਸੇ ਸ਼ਿਕਾਰੀ ਪੰਛੀ ('ਲਗਰਾ') ਨੇ ਬਗਲੀ ਨੂੰ ਛਡ ਦਿੱਤਾ ਹੋਵੇ। (ਕਵੀ) ਸ਼ਿਆਮ (ਕਹਿੰਦੇ ਹਨ), ਤੂੰ ਬ੍ਰਹਮਾ ('ਤਾਤ') ਦੀ ਕਥਾ ਸੁਣੀ ਹੋਵੇਗੀ ਕਿ ਵਿਯੋਗੀ (ਪ੍ਰੇਮੀ) ਲਗੀ ਹੋਈ ਪ੍ਰੀਤ ਨੂੰ ਛਡਦਾ ਨਹੀਂ ਹੈ। ਜਾਂ ਕੋਤਵਾਲ ਨਗਰ ਦੇ ਠਗ ਨੂੰ ਪਕੜ ਕੇ ਛਡਦਾ ਨਹੀਂ ਹੈ। ਇਸ ਲਈ ਮੈਂ ਤੈਨੂੰ ਨਹੀਂ ਛਡਦਾ, ਕੀ (ਤੂੰ) ਸੁਣਿਆ ਹੈ ਕਿ ਸ਼ੇਰ ਹਿਰਨੀ (ਨੂੰ ਪਕੜ ਕੇ ਫਿਰ) ਛਡ ਦਿੰਦਾ ਹੈ।੬੬੮।

ਇਹ ਗੱਲਾਂ (ਸ੍ਰੀ ਕ੍ਰਿਸ਼ਨ ਨੇ) ਉਸ ਇਸਤਰੀ (ਰਾਧਾ) ਨੂੰ ਕਹੀਆਂ ਜੋ ਅਤਿ ਅਧਿਕ ਜੋਬਨ ਦੇ ਰਸ ਵਿਚ ਭਿਜੀ ਹੋਈ ਸੀ। ਜੋ ਚੰਦ੍ਰਭਗਾ ਅਤੇ ਹੋਰ ਗੋਪੀਆਂ ਤੋਂ ਰੂਪ ਵਿਚ ਬਹੁਤ ਜ਼ਿਆਦਾ ਨਵੀਨ ਸੀ। ਕਵੀ (ਸ਼ਿਆਮ) ਨੇ (ਉਸ ਵੇਲੇ) ਦੀ ਉਪਮਾ ਇਸ ਤਰ੍ਹਾਂ ਸਮਝ ਲਈ, ਜਿਵੇਂ ਸ਼ੇਰ ਹਿਰਨੀ ਨੂੰ ਪਕੜ ਲੈਂਦਾ ਹੈ (ਉਸੇ ਤਰ੍ਹਾਂ) ਕ੍ਰਿਸ਼ਨ ਨੇ ਉਸੇ ਵੇਲੇ (ਉਸ ਨੂੰ) ਕਲਾਵੇ ਵਿਚ ਲੈ ਲਿਆ ਅਤੇ ਆਪਣੇ ਬਲ ਨਾਲ ਉਸ ਨੂੰ ਕਾਬੂ ਕਰ ਲਿਆ।੬੬੯।

ਕਵੀ ਸ਼ਿਆਮ ਕ੍ਰਿਸ਼ਨ ਦੀ ਕਹਾਣੀ ਕਹਿੰਦੇ ਹਨ, ਉਸ ਨੂੰ (ਆਪਣੇ) ਵਸ ਵਿਚ ਕਰ ਕੇ (ਕ੍ਰਿਸ਼ਨ ਨੇ) ਉਸ ਨਾਲ ਇਸ ਤਰ੍ਹਾਂ ਬੋਲ ਸਾਂਝੇ ਕੀਤੇ ਹਨ। ਪਰ (ਉਹ) ਬੋਲ (ਪ੍ਰੇਮ) ਰਸ ਦੀ ਰੀਤ ਅਨੁਸਾਰ ਮਾਨੋ ਅੰਮ੍ਰਿਤਮਈ ਹੋਣ। ਹੇ ਬ੍ਰਜ ਦੀ ਇਸਤਰੀ (ਰਾਧਾ!) ਤੇਰਾ ਕੀ ਵਿਗੜਦਾ ਹੈ, ਅਭਿਮਾਨੀ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਕਿਹਾ। ਹੇ ਰਾਧਾ! ਹੋਰ ਸਾਰੀਆਂ ਇਸਤਰੀਆਂ (ਗੋਪੀਆਂ) ਤੇਰੀਆਂ ਦਾਸੀਆਂ ਹਨ ਅਤੇ ਉਨ੍ਹਾਂ ਵਿਚ ਤੂੰ ਰਾਣੀ ਹੈਂ।੬੭੦।

ਜਿਥੇ ਚੰਦ ਦੀ ਚਾਨਣੀ ਪਸਰੀ ਹੋਈ ਹੈ ਅਤੇ ਜਿਥੇ ਚੰਬੇਲੀ ਦੇ ਪੱਤਰਾਂ ਦੀ ਸੇਜ ਵਿਛੀ ਹੈ। ਜਿਥੇ ਸਫ਼ੈਦ ਫੁਲ ਸ਼ੋਭਾ ਪਾ ਰਹੇ ਹਨ ਅਤੇ ਜਿਥੇ ਨੇੜੇ ਹੀ ਜਮਨਾ ਵਗ ਰਹੀ ਹੈ। ਉਸ ਵੇਲੇ ਸ੍ਰੀ ਕ੍ਰਿਸ਼ਨ ਨੇ ਰਾਧਾ ਨੂੰ ਕਲਾਵੇ ਵਿਚ ਲੈ ਲਿਆ। ਉਸ ਦੀ ਉਪਮਾ ਕਵੀ ਸ਼ਿਆਮ ਨੇ ਇਸ ਤਰ੍ਹਾਂ ਕਹੀ ਹੈ। ਇਸਤਰੀ (ਰਾਧਾ) ਗੋਰੀ ਹੈ ਅਤੇ ਕਾਲੇ ਸ਼ਰੀਰ ਵਾਲਾ ਕ੍ਰਿਸ਼ਨ ਹੈ, ਮਾਨੋ ਚੰਦ੍ਰਮਾ ਦੀ ਕਲਾ ਨੂੰ ਰਾਹੂ ਨੇ ਗ੍ਰਸ ਲਿਆ ਹੋਵੇ।੬੭੧।

ਉਸ ਨੂੰ ਸ੍ਰੀ ਕ੍ਰਿਸ਼ਨ ਨੇ ਫਿਰ ਬਨ ਦੀਆਂ ਕੁੰਜ ਗਲੀਆਂ ਵਿਚ ਛਡ ਦਿੱਤਾ। ਆਪਣੇ ਤਨ ਵਿਚ ਬਹੁਤ ਆਨੰਦ ਮਾਣ ਕੇ ਉਹ ਫਿਰ ਜਾ ਕੇ ਗੋਪੀਆਂ ਵਿਚ ਮਿਲ ਗਈ। ਉਸ ਵੇਲੇ ਦੀ ਛਬੀ ਦੀ ਉਪਮਾ ਜੋ ਕਵੀ ਦੇ ਮਨ ਵਿਚ ਪੈਦਾ ਹੋਈ, ਉਹ ਇਸ ਤਰ੍ਹਾਂ ਕਹੀ ਹੈ। ਮਾਨੋ ਸ਼ੇਰ ਕੋਲੋਂ ਛੁੜਵਾ ਕੇ ਹਿਰਨੀ ਬਨ ਵਿਚ ਜਾ ਕੇ ਹਿਰਨਾਂ ਦੀ ਟੋਲੀ ਵਿਚ ਮਿਲ ਗਈ ਹੋਵੇ।੬੭੨।

ਫਿਰ ਗੋਪੀਆਂ ਵਿਚ ਜਾ ਕੇ ਕ੍ਰਿਸ਼ਨ ਜੀ ਨੇ ਇਕ ਸੁੰਦਰ ਖੇਲ ਸ਼ੁਰੂ ਕਰ ਦਿੱਤਾ। ਚੰਦ੍ਰਭਗਾ ਦੇ ਹੱਥ ਉਤੇ (ਆਪਣਾ) ਹੱਥ ਧਰ ਦਿੱਤਾ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਸਾਰੀਆਂ ਗੋਪੀਆਂ (ਉਹ) ਗੀਤ ਗਾਉਂਦੀਆਂ ਹਨ ਜੋ ਉਨ੍ਹਾਂ ਦੇ ਮਨ ਨੂੰ ਬਹੁਤ ਚੰਗੇ ਲਗਦੇ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਮਨ ਵਿਚ ਆਨੰਦਿਤ ਹੋ ਕੇ, ਮਨ ਦੇ ਸਾਰੇ ਗਮ ਦੂਰ ਕਰ ਦਿੱਤੇ ਹਨ।੬੭੩।

ਸ੍ਰੀ ਕ੍ਰਿਸ਼ਨ ਨੇ ਗੋਪੀਆਂ ਵਿਚ ਨਚਦਿਆਂ ਨਚਦਿਆਂ ਹਸ ਕੇ ਚੰਦ੍ਰਭਗਾ ਵਲ ਵੇਖਿਆ। ਉਹ ਹਸ ਪਈ, ਇਧਰੋਂ ਇਹ ਵੀ ਹਸ ਪਏ। (ਫਿਰ) ਕ੍ਰਿਸ਼ਨ ਨੇ ਉਸ ਨੂੰ ਇਹ ਬਚਨ ਕਹੇ--(ਹੇ ਚੰਦ੍ਰਭਗਾ!) ਮੇਰਾ ਤੇਰੇ ਨਾਲ ਬਹੁਤ ਪਿਆਰ ਹੈ। ਰਾਧਾ ਨੇ ਇਹ (ਸਾਰਾ

ਮੇਰੋ ਮਹਾ ਹਿਤ ਹੈ ਤੁਮ ਸੋ ਬ੍ਰਿਖਭਾਨ ਸੁਤਾ ਇਹ ਹੇਰਿ ਬਿਚਾਰਿਯੋ।
ਆਨਿ ਤ੍ਰਿਯਾ ਸੰਗਿ ਹੇਤ ਕਰਿਯੋ ਹਮ ਊਪਰ ਤੇ ਹਰਿ ਚੇਤ ਬਿਸਾਰਿਯੋ। ੬੭੪।

ਹਰਿ ਰਾਧਿਕਾ ਆਨਨ ਦੇਖਤ ਹੀ ਅਪਨੇ ਮਨ ਮੈ ਇਹ ਭਾਤਿ ਉਚਾਰਿਯੋ।
ਸ੍ਯਾਮ ਭਏ ਬਸਿ ਅਉਰ ਤ੍ਰਿਯਾ ਤਿਹ ਤੇ ਅਤਿ ਪੈ ਮਨਿ ਮਾਨ ਹੀ ਧਾਰਿਯੋ।
ਆਨੰਦ ਥੋ ਜਿਤਨੋ ਮਨ ਮੈ ਤਿਤਨੋ ਇਹ ਭਾਖਿ ਬਿਦਾ ਕਰਿ ਡਾਰਿਯੋ।
ਚੰਦ੍ਰਭਗਾ ਮੁਖਿ ਚੰਦ ਦੁਤੈ ਸਭ ਗ੍ਵਾਰਿਨ ਤੇ ਘਟ ਮੋਹਿ ਬਿਚਾਰਿਯੋ। ੬੭੫।

ਕਹਿ ਕੈ ਇਹ ਭਾਤਿ ਸੋਊ ਤਬ ਹੀ ਅਪਨੇ ਮਨ ਮੈ ਇਹ ਬਾਤ ਬਿਚਾਰੀ।
ਪ੍ਰੀਤ ਕਰੀ ਹਰਿ ਆਨਹਿ ਸੋ ਤਜਿ ਖੇਲ ਸਭੈ ਉਠਿ ਧਾਮਿ ਸਿਧਾਰੀ।
ਐਸ ਕਰੀ ਗਨਤੀ ਮਨ ਮੈ ਉਪਮਾ ਤਿਹ ਕੀ ਕਬਿ ਸ੍ਯਾਮ ਉਚਾਰੀ।
ਤ੍ਰੀਯਨ ਬੀਚ ਚਲੈਗੀ ਕਥਾ ਬ੍ਰਿਖਭਾਨੁ ਸੁਤਾ ਬ੍ਰਿਜਨਾਥਿ ਬਿਸਾਰੀ। ੬੭੬।

## ਅਥ ਰਾਧਿਕਾ ਕੋ ਮਾਨ ਕਥਨੰ

*ਸਵੈਯਾ*

ਇਹ ਭਾਤਿ ਚਲੀ ਕਹਿ ਕੈ ਸੁ ਤ੍ਰਿਯਾ ਕਬਿ ਸ੍ਯਾਮ ਕਹੈ ਸੋਊ ਕੁੰਜ ਗਲੀ ਹੈ।
ਚੰਦਮੁਖੀ ਤਨ ਕੰਚਨ ਸੇ ਸਭ ਗ੍ਵਾਰਿਨ ਤੇ ਜੋਊ ਖੂਬ ਭਲੀ ਹੈ।
ਮਾਨ ਕੀਯੋ ਨਿਖਰੀ ਤਿਨ ਤੇ ਮ੍ਰਿਗਨੀ ਸੀ ਮਨੋ ਸੁ ਬਿਨਾ ਹੀ ਅਲੀ ਹੈ।
ਯੌ ਉਪਜੀ ਉਪਮਾ ਮਨ ਮੈ ਪਤਿ ਸੋ ਰਤਿ ਮਾਨਹੁ ਰੂਠਿ ਚਲੀ ਹੈ। ੬੭੭।

ਇਤ ਤੇ ਹਰਿ ਖੇਲਤ ਰਾਸ ਬਿਖੈ ਬ੍ਰਿਖਭਾਨ ਸੁਤਾ ਕਰਿ ਪ੍ਰੀਤਿ ਨਿਹਾਰੀ।
ਪੇਖ ਰਹਿਯੋ ਨ ਪਿਖੀ ਤਿਨ ਮੈ ਕਬਿ ਸ੍ਯਾਮ ਕਹੈ ਜੁ ਹੁਤੀ ਸੋਊ ਪਿਆਰੀ।
ਚੰਦ੍ਰਪ੍ਰਭਾ ਸਮ ਜਾ ਮੁਖ ਹੈ ਤਨ ਕੰਚਨ ਸੋ ਅਤਿ ਸੁੰਦਰ ਨਾਰੀ।
ਕੈ ਗ੍ਰਿਹਿ ਮਾਨ ਕੈ ਨੀਦ ਗਈ ਕਿ ਕੋਊ ਉਨਿ ਮਾਨ ਕੀ ਬਾਤ ਬਿਚਾਰੀ। ੬੭੮।

*ਕਾਨ੍ਹ ਬਾਚ*

*ਸਵੈਯਾ*

ਬਿਜਛਟਾ ਜਿਹ ਨਾਮ ਸਖੀ ਕੋ ਹੈ ਸੋਊ ਸਖੀ ਜਦੁਰਾਇ ਬੁਲਾਈ।
ਅੰਗ ਪ੍ਰਭਾ ਜਿਹ ਕੰਚਨ ਸੀ ਜਿਹ ਤੇ ਮੁਖ ਚੰਦ ਛਟਾ ਛਬਿ ਪਾਈ।
ਤਾ ਸੰਗਿ ਐਸੇ ਕਹਿਯੋ ਹਰਿਜੂ ਸੁਨ ਤੂ ਬ੍ਰਿਖਭਾਨ ਸੁਤਾ ਪਹਿ ਜਾਈ।
ਪਾਇਨ ਪੈ ਬਿਨਤੀਅਨ ਕੈ ਅਤਿ ਹੇਤ ਕੇ ਭਾਵ ਸੋ ਲਿਆਉ ਮਨਾਈ। ੬੭੯।



ਕੁਝ) ਵੇਖ ਕੇ (ਆਪਣੇ ਮਨ ਵਿਚ ਇਸ ਤਰ੍ਹਾਂ) ਵਿਚਾਰ ਕੀਤਾ। (ਸ੍ਰੀ ਕ੍ਰਿਸ਼ਨ ਨੇ) ਹੋਰ ਇਸਤਰੀ ਨਾਲ ਪ੍ਰੇਮ ਪਾ ਲਿਆ ਹੈ ਅਤੇ ਮੇਰੇ ਪ੍ਰਤਿ ਪ੍ਰੇਮ (ਦੀ ਭਾਵਨਾ) ਭੁਲਾ ਦਿੱਤੀ ਹੈ।੬੭੪।

ਕ੍ਰਿਸ਼ਨ ਦਾ ਮੂੰਹ ਵੇਖਦਿਆਂ ਹੀ ਰਾਧਾ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਵਿਚਾਰ ਕੀਤਾ। ਕ੍ਰਿਸ਼ਨ ਹੋਰ ਇਸਤਰੀ ਦੇ ਵਸ ਵਿਚ ਹੋ ਗਿਆ ਹੈ (ਹੁਣ) ਮਨ ਵਿਚ ਮਾਣ (ਰੋਸਾ) ਹੀ ਧਾਰਨਾ ਚਾਹੀਦਾ ਹੈ। ਇਹ ਗੱਲ ਕਹਿ ਕੇ ਜਿਤਨਾ ਹੀ ਆਨੰਦ ਮਨ ਵਿਚ ਸੀ, ਉਸ ਨੂੰ ਦੂਰ ਕਰ ਦਿੱਤਾ। ਕ੍ਰਿਸ਼ਨ ਨੇ ਚੰਦ੍ਰਭਗਾ, ਚੰਦ੍ਰਮੁਖੀ (ਆਦਿਕ) ਸਾਰੀਆਂ ਗੋਪੀਆਂ ਤੋਂ ਮੈਨੂੰ ਘਟੀਆ ਹੀ ਸਮਝਿਆ ਹੈ।੬੭੫।

ਇਸ ਤਰ੍ਹਾਂ (ਆਪਣੇ ਮਨ ਵਿਚ) ਕਹਿ ਕੇ ਉਸ ਨੇ ਆਪਣੇ ਮਨ ਵਿਚ ਇਹ ਗੱਲ ਵਿਚਾਰੀ ਕਿ ਕ੍ਰਿਸ਼ਨ ਨੇ ਹੋਰਨਾਂ ਨਾਲ ਪ੍ਰੀਤ ਕਰ ਲਈ ਹੈ। (ਇਸ ਤਰ੍ਹਾਂ ਸੋਚ ਕੇ) ਸਾਰੀ ਖੇਡ ਛਡ ਕੇ ਉਠ ਕੇ ਘਰ ਨੂੰ ਚਲੀ ਗਈ। (ਰਾਧਾ ਨੇ) ਇਸ ਤਰ੍ਹਾਂ ਮਨ ਵਿਚ ਵਿਚਾਰ ਕੀਤਾ ਜਿਸ ਦੀ ਉਪਮਾ ਕਵੀ ਸ਼ਿਆਮ (ਇਸ ਤਰ੍ਹਾਂ) ਕਹਿੰਦੇ ਹਨ। (ਬ੍ਰਜ ਦੀਆਂ) ਇਸਤਰੀਆਂ ਵਿਚ ਇਹ ਗੱਲ ਚਲ ਪਵੇਗੀ ਕਿ ਰਾਧਾ ਨੂੰ ਕ੍ਰਿਸ਼ਨ ਨੇ ਭੁਲਾ ਦਿੱਤਾ। ੬੭੬।

## ਹੁਣ ਰਾਧਾ ਦੇ ਮਾਣ (ਰੋਸੇ) ਦਾ ਕਥਨ

*ਸਵੈਯਾ*

ਕਵੀ ਸ਼ਿਆਮ ਕਹਿੰਦੇ ਹਨ, ਰਾਧਾ ਇਸ ਤਰ੍ਹਾਂ ਕਹਿ ਕੇ ਕੁੰਜ ਗਲੀ ਤੋਂ ਤੁਰ ਗਈ। ਜਿਸ ਦਾ ਮੁਖ ਚੰਦ੍ਰਮਾ ਵਰਗਾ ਹੈ ਅਤੇ ਸੋਨੇ ਵਰਗਾ ਸ਼ਰੀਰ ਹੈ ਅਤੇ ਜੋ ਸਾਰੀਆਂ ਗੋਪੀਆਂ ਵਿਚੋਂ ਬਹੁਤ ਸ੍ਰੇਸ਼ਠ ਹੈ। (ਉਸ ਨੇ) ਮਾਣ ਕਰ ਲਿਆ ਹੈ (ਅਤੇ ਸਾਰਿਆਂ ਨਾਲੋਂ) ਨਿਖੜ ਗਈ ਹੈ, ਮਾਨੋ (ਟੋਲੀ ਤੋਂ ਨਿਖੜੀ ਹੋਈ) ਹਿਰਨੀ ਵਾਂਗ ਬਿਨਾ ਸਖੀ ਦੇ ਹੋਵੇ। (ਕਵੀ ਦੇ) ਮਨ ਵਿਚ ਇਸ ਤਰ੍ਹਾਂ ਉਪਮਾ ਪੈਦਾ ਹੋਈ, ਮਾਨੋ ਪਤੀ (ਕਾਮਦੇਵ) ਨਾਲੋਂ 'ਰਤਿ' ਰੁਸ ਕੇ ਚਲੀ ਹੋਵੇ।੬੭੭।

ਇਧਰ ਰਾਸ ਵਿਚ ਖੇਡਦਿਆਂ ਸ੍ਰੀ ਕ੍ਰਿਸ਼ਨ ਨੇ ਪ੍ਰੇਮ ਪੂਰਵਕ ਰਾਧਾ ਵਲ ਵੇਖਿਆ। ਕਵੀ ਸ਼ਿਆਮ ਕਹਿੰਦੇ ਹਨ, (ਕ੍ਰਿਸ਼ਨ) ਵੇਖ ਰਹੇ ਹਨ, ਪਰ ਉਨ੍ਹਾਂ ਵਿਚ ਉਹ ਨ ਦਿਖਾਈ ਦਿੱਤੀ, ਜੋ ਉਨ੍ਹਾਂ ਨੂੰ ਬਹੁਤ ਪਿਆਰੀ ਸੀ। ਜਿਸ ਦਾ ਮੁਖ ਚੰਦ੍ਰਮਾ ਦੀ ਚਮਕ ਵਾਲਾ ਹੈ ਅਤੇ ਸੋਨੇ ਵਰਗਾ ਸ਼ਰੀਰ ਹੈ, ਉਹ ਬਹੁਤ ਹੀ ਸੁੰਦਰ ਇਸਤਰੀ ਹੈ। ਜਾਂ ਉਹ ਨੀਂਦਰ (ਦਾ ਜ਼ੋਰ) ਮੰਨ ਕੇ ਘਰ ਨੂੰ ਚਲੀ ਗਈ ਹੈ ਜਾਂ ਉਸ ਨੇ ਕੋਈ 'ਮਾਣ' ਦੀ ਗੱਲ ਵਿਚਾਰੀ ਹੈ।੬੭੮।

*ਕ੍ਰਿਸ਼ਨ ਨੇ ਕਿਹਾ--*

*ਸਵੈਯਾ*

ਜਿਸ ਸਖੀ ਦਾ ਨਾਂ 'ਬਿਜਛਟਾ' ਹੈ, ਉਸ ਸਖੀ ਨੂੰ ਸ੍ਰੀ ਕ੍ਰਿਸ਼ਨ ਨੇ ਬੁਲਾਇਆ। ਜਿਸ ਦਾ ਸ਼ਰੀਰ ਸੋਨੇ ਰੰਗਾ ਸੀ ਅਤੇ ਜਿਸ ਦੇ ਮੂੰਹ ਉਤੇ ਚਾਂਦਨੀ ਵਰਗੀ ਸੁੰਦਰਤਾ ਹੈ। ਉਸ ਨੂੰ ਕਿਸ਼ਨ ਨੇ ਇਸ ਤਰ੍ਹਾਂ ਕਿਹਾ-- (ਹੇ ਸਖੀ!) ਸੁਣ, ਤੂੰ ਰਾਧਾ ਕੋਲ ਜਾ। ਪੈਰੀਂ ਪੈ ਕੇ, ਬੇਨਤੀਆਂ ਕਰ ਕੇ ਅਤੇ ਬਹੁਤ ਹੀ ਪ੍ਰੇਮ ਭਾਵ ਜਤਾ ਕੇ (ਕਿਸੇ ਤਰ੍ਹਾਂ ਉਸ ਨੂੰ) ਮਨਾ ਕੇ ਲੈ ਆ।੬੭੯।

ਜਦੁਰਾਇ ਕੀ ਸੁਨ ਕੈ ਬਤੀਆ ਬ੍ਰਿਖਭਾਨ ਸੁਤਾ ਜੋਊ ਬਾਲ ਭਲੀ ਹੈ।
ਰੂਪ ਮਨੋ ਸਮ ਸੁੰਦਰ ਮੈਨ ਕੇ ਮਾਨਹੁ ਸੁੰਦਰਿ ਕੰਜ ਕਲੀ ਹੈ।
ਤਾ ਕੇ ਮਨਾਇਬੇ ਕਾਜ ਚਲੀ ਹਰਿ ਕੋ ਫੁਨਿ ਆਇਸ ਪਾਇ ਅਲੀ ਹੈ।
ਯੋ ਉਪਜੀ ਜੀਯ ਮੈ ਉਪਮਾ ਕਰ ਤੇ ਚਕਈ ਮਨੋ ਛੂਟਿ ਚਲੀ ਹੈ। ੬੮੦।

*ਸਖੀ ਬਾਚ*

*ਸਵੈਯਾ*

ਬਿਜ ਛਟਾ ਜਿਹ ਨਾਮ ਸਖੀ ਕੋ ਸੋਊ ਬ੍ਰਿਖਭਾਨ ਸੁਤਾ ਪਹਿ ਆਈ।
ਆਇ ਕੈ ਸੁੰਦਰ ਐਸੇ ਕਹਿਯੋ ਸੁਨ ਤੂ ਰੀ ਤ੍ਰੀਯਾ ਬ੍ਰਿਜਨਾਥਿ ਬੁਲਾਈ।
ਕੋ ਬ੍ਰਿਜਨਾਥ ਕਹਿਯੋ ਬ੍ਰਿਜ ਨਾਰਿ ਸੁ ਕੋ ਕਨ੍ਹਈਯਾ ਕਹਿਯੋ ਕਉਨ ਕਨਾਈ।
ਖੇਲਹੁ ਤਾ ਹੀ ਤ੍ਰੀਯਾ ਸੰਗਿ ਲਾਲ ਰੀ ਕੋ ਜਿਹ ਕੇ ਸੰਗਿ ਪ੍ਰੀਤਿ ਲਗਾਈ। ੬੮੧।

ਸਜਨੀ ਨੰਦ ਲਾਲ ਬੁਲਾਵਤ ਹੈ ਅਪਨੇ ਮਨ ਮੈ ਹਠ ਰੰਚ ਨ ਕੀਜੈ।
ਆਈ ਹੋ ਹਉ ਚਲਿ ਕੈ ਤੁਮ ਪੈ ਤਿਹ ਤੇ ਸੁ ਕਹਿਯੋ ਅਬ ਮਾਨ ਹੀ ਲੀਜੈ।
ਬੇਗ ਚਲੋ ਜਦੁਰਾਇ ਕੇ ਪਾਸ ਕਛੂ ਤੁਮਰੋ ਇਹ ਤੇ ਨਹੀ ਛੀਜੈ।
ਤਾਹੀ ਤੇ ਬਾਤ ਕਹੋ ਤੁਮ ਸੋ ਸੁਖ ਆਪਨ ਲੈ ਸੁਖ ਅਉਰਨ ਦੀਜੈ। ੬੮੨।

ਤਾ ਤੇ ਕਰੋ ਨਹੀ ਮਾਨ ਸਖੀ ਉਠਿ ਬੇਗ ਚਲੋ ਸਿਖ ਮਾਨਿ ਹਮਾਰੀ।
ਮੁਰਲੀ ਜਹ ਕਾਨ੍ਹ ਬਜਾਵਤ ਹੈ ਬਹਸੈ ਤਹ ਗ੍ਵਾਰਿਨ ਸੁੰਦਰ ਗਾਰੀ।
ਤਾਹੀ ਤੇ ਤੋ ਸੋ ਕਹੋ ਚਲੀਐ ਕਛੂ ਸੰਕ ਕਰੋ ਨ ਮਨੈ ਬ੍ਰਿਜ ਨਾਰੀ।
ਪਾਇਨ ਤੋਰੇ ਪਰੋ ਤਜਿ ਸੰਕ ਨਿਸੰਕ ਚਲੋ ਹਰਿ ਪਾਸਿਹ ਹਹਾ ਰੀ। ੬੮੩।

ਸੰਕ ਕਛੂ ਨ ਕਰੋ ਮਨ ਮੈ ਤਜਿ ਸੰਕ ਨਿਸੰਕ ਚਲੋ ਸੁਨਿ ਮਾਨਨਿ।
ਤੇਰੇ ਮੈ ਪ੍ਰੀਤਿ ਮਹਾ ਹਰਿ ਕੀ ਤਿਹ ਤੇ ਹਉ ਕਹੋ ਤੁਹਿ ਸੰਗ ਗੁਮਾਨਨਿ।
ਨੈਨ ਬਨੇ ਤੁਮਰੇ ਸਰ ਸੇ ਸੁ ਧਰੇ ਮਨੋ ਤੀਛਨ ਮੈਨ ਕੀ ਸਾਨਨਿ।
ਤੋ ਹੀ ਸੋ ਪ੍ਰੇਮ ਮਹਾ ਹਰਿ ਕੋ ਇਹ ਬਾਤ ਹੀ ਤੇ ਕਛੂ ਹਉ ਹੂੰ ਅਜਾਨਨਿ। ੬੮੪।

ਮੁਰਲੀ ਜਦੁਬੀਰ ਬਜਾਵਤ ਹੈ ਕਬਿ ਸ੍ਯਾਮ ਕਹੈ ਅਤਿ ਸੁੰਦਰ ਠਉਰੈ।
ਤਾਹੀ ਤੇ ਤੇਰੇ ਪਾਸਿ ਪਠੀ ਸੁ ਕਹਿਯੋ ਤਿਹ ਲਿਆਵ ਸੁ ਜਾਇ ਕੈ ਦਉਰੈ।
ਨਾਚਤ ਹੈ ਜਹ ਚੰਦ੍ਰਭਗਾ ਅਰੁ ਗਾਇ ਕੈ ਗ੍ਵਾਰਨਿ ਲੇਤ ਹੈ ਭਉਰੈ।
ਤਾਹੀ ਤੇ ਬੇਗ ਚਲੋ ਸਜਨੀ ਤੁਮਰੇ ਬਿਨ ਹੀ ਰਸ ਲੂਟਤ ਅਉਰੈ। ੬੮੫।



ਉਸ ਨੇ ਕ੍ਰਿਸ਼ਨ ਦੀ ਗੱਲ ਸੁਣ ਕੇ, ਜੋ ਬਹੁਤ ਚੰਗੀ ਇਸਤਰੀ ਰਾਧਾ ਹੈ, ਜਿਸ ਦਾ ਰੂਪ ਮਾਨੋ ਕਾਮਦੇਵ ਵਰਗਾ ਸੁੰਦਰ ਹੈ ਅਤੇ ਕਮਲ ਦੀ ਕਲੀ ਵਾਂਗ ਸੁੰਦਰ ਹੈ, ਉਸ ਨੂੰ ਮਨਾਉਣ ਲਈ ਸਖੀ ਕ੍ਰਿਸ਼ਨ ਦੀ ਆਗਿਆ ਪ੍ਰਾਪਤ ਕਰ ਕੇ ਚਲੀ ਹੈ। ਉਸ ਦੀ ਉਪਮਾ (ਕਵੀ ਦੇ) ਮਨ ਵਿਚ ਇਸ ਤਰ੍ਹਾਂ ਪੈਦਾ ਹੋਈ ਹੈ, ਮਾਨੋ ਹੱਥ ਵਿਚੋਂ ਚਕਵੀ ਛੁਟ ਕੇ ਉਡ ਚਲੀ ਹੋਵੇ।੬੮੦।

*ਸਖੀ ਨੇ ਕਿਹਾ --*

*ਸਵੈਯਾ*

ਜਿਸ ਸਖੀ ਦਾ ਨਾਂ ਬਿੱਜਛਟਾ ਹੈ, ਉਹ ਰਾਧਾ ਕੋਲ ਆ ਗਈ। (ਉਸ ਨੇ) ਆ ਕੇ ਇਸ ਤਰ੍ਹਾਂ ਸੁੰਦਰ (ਢੰਗ ਨਾਲ) ਕਿਹਾ -- ਹੇ ਤ੍ਰੀਯਾ (ਰਾਧਾ!) ਸੁਣ, ਤੈਨੂੰ 'ਬ੍ਰਿਜਨਾਥ' (ਸ੍ਰੀ ਕ੍ਰਿਸ਼ਨ) ਨੇ ਬੁਲਾਇਆ ਹੈ। (ਉੱਤਰ ਵਿਚ) ਰਾਧਾ ('ਬ੍ਰਿਜ ਨਾਰ') ਨੇ ਕਿਹਾ -- ਕਿਹੜਾ ਬ੍ਰਜ ਦਾਸੁਆਮੀ। (ਫਿਰ ਬਿੱਜਛਟਾ ਨੇ ਕਿਹਾ--) ਓਹੀ, ਜਿਸ ਨੂੰ ਕਨ੍ਹੱਯਾ ਕਿਹਾ ਜਾਂਦਾ ਹੈ। (ਰਾਧਾ ਨੇ ਫਿਰ ਉਤਰ ਦਿੱਤਾ--) ਕਿਹੜਾ ਕਨ੍ਹੱਯਾ। (ਬਿੱਜਛਟਾ ਨੇ ਫਿਰ ਕਿਹਾ-ਹੇ ਸਖੀ! ਓਹੀ ਲਾਲ ਜਿਸ ਨਾਲ ਖੇਡਦੀ ਆਈ ਹੈਂ ਅਤੇ ਜਿਸ ਨਾਲ (ਤੂੰ) ਪਿਆਰ ਪਾਇਆ ਹੈ।੬੮੧।

ਹੇ ਸਜਨੀ! (ਤੈਨੂੰ) ਨੰਦ ਲਾਲ (ਕ੍ਰਿਸ਼ਨ) ਬੁਲਾ ਰਿਹਾ ਹੈ, ਆਪਣੇ ਮਨ ਵਿਚ ਜ਼ਰਾ ਜਿੰਨਾ ਵੀ ਹਠ ਨ ਕਰ। ਮੈਂ ਤੇਰੇ ਕੋਲ ਚਲ ਕੇ ਆਈ ਹਾਂ, ਇਸ ਲਈ (ਮੇਰਾ) ਕਿਹਾ ਹੁਣ ਮੰਨ ਲੈ। ਸ੍ਰੀ ਕ੍ਰਿਸ਼ਨ ਕੋਲ ਜਲਦੀ ਹੀ ਚਲ, ਇਸ ਨਾਲ ਤੇਰਾ ਕੁਝ ਹਰਜ ਨਹੀਂ ਹੋਣਾ। ਇਸੇ ਲਈ (ਮੈਂ) ਤੈਨੂੰ ਗੱਲ ਕਹਿੰਦੀ ਹਾਂ ਕਿ ਆਪ ਵੀ ਸੁਖ ਲੈ ਅਤੇ ਹੋਰਾਂ ਨੂੰ ਵੀ ਦੇ।੬੮੨।

ਇਸ ਲਈ ਹੇ ਸਖੀ! 'ਮਾਣ' ਨ ਕਰ, ਮੇਰੀ ਸਿਖਿਆ ਮੰਨ ਅਤੇ ਉਠ ਕੇ ਜਲਦੀ ਚਲ। ਜਿਥੇ ਕਾਨ੍ਹ ਮੁਰਲੀ ਵਜਾਉਂਦਾ ਹੈ, ਉਥੇ ਗੋਪੀਆਂ ਹਸਦੀਆਂ ਅਤੇ ਗਾਲ੍ਹੀਆਂ ਦਿੰਦੀਆਂ ਹਨ। ਇਸ ਵਾਸਤੇ ਤੈਨੂੰ ਕਹਿੰਦੀ ਹਾਂ--ਹੇ ਰਾਧਾ ('ਬ੍ਰਜ ਨਾਰੀ!') ਮਨ ਵਿਚ ਸ਼ੰਕਾ ਨ ਕਰ (ਅਤੇ ਜਲਦੀ) ਚਲ। ਹਾਇ ਨੀ! (ਮੈਂ) ਤੇਰੇ ਪੈਰੀਂ ਪੈਂਦੀ ਹਾਂ, ਸੰਗ ਨੂੰ ਛਡ ਅਤੇ ਨਿਸੰਗ ਹੋ ਕੇ ਸ੍ਰੀ ਕ੍ਰਿਸ਼ਨ ਪਾਸ ਚਲ।੬੮੩।

ਹੇ ਮਾਣ ਮੱਤੀਏ! ਸੁਣ, ਮਨ ਵਿਚ ਕੁਝ ਵੀ ਸੰਗ ਨ ਕਰ, ਸੰਗ ਨੂੰ ਛਡ ਕੇ ਅਤੇ ਨਿਸੰਗ ਹੋ ਕੇ (ਮੇਰੇ ਨਾਲ) ਚਲ। ਸ੍ਰੀ ਕ੍ਰਿਸ਼ਨ ਦੀ ਤੇਰੇ ਵਿਚ ਬਹੁਤ ਪ੍ਰੀਤ ਹੈ, ਇਸੇ ਲਈ ਹੇ ਗੁਮਾਨਣੇ! ਮੈਂ ਤੇਰੇ ਨਾਲ ਗੱਲ ਕਰਦੀ ਹਾਂ। ਤੇਰੇ ਨੈਣ ਤੀਰਾਂ ਵਾਂਗ ਬਣੇ ਹੋਏ ਹਨ ਜੋ ਮਾਨੋ ਕਾਮ ਦੀ ਸਾਣ ਤੇ ਚੜ੍ਹਾ ਕੇ ਤੇਜ਼ ਕੀਤੇ ਹੋਏ ਹੋਣ। ਸ੍ਰੀ ਕ੍ਰਿਸ਼ਨ ਦਾ ਤੇਰੇ ਨਾਲ ਬਹੁਤ ਪ੍ਰੇਮ ਹੈ, (ਪਰ) ਇਸ ਗੱਲ ਤੋਂ ਮੈਂ ਹੀ ਕੁਝ ਅਣਜਾਣ ਜਿਹੀ ਹਾਂ।੬੮੪।

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਬਹੁਤ ਸੁੰਦਰ ਸਥਾਨ ਉਤੇ ਮੁਰਲੀ ਵਜਾਉਂਦੇ ਹਨ। ਉਸ ਵਾਸਤੇ ਤਾਂ ਮੈਨੂੰ ਤੇਰੇ ਪਾਸ ਭੇਜਿਆ ਹੈ ਅਤੇ ਕਿਹਾ ਹੈ ਕਿ ਦੌੜ ਕੇ ਜਾ ਅਤੇ ਉਸ ਨੂੰ ਲੈ ਕੇ ਆ। ਜਿਥੇ ਚੰਦ੍ਰਭਗਾ ਨਚਦੀ ਹੈ, ਗੋਪੀਆਂ ਗਾਉਂਦੀਆਂ ਹੋਈਆਂ (ਕ੍ਰਿਸ਼ਨ ਦੇ ਦੁਆਲੇ) ਘੁੰਮਦੀਆਂ ਹਨ। ਇਸ ਲਈ ਹੇ ਸਜਨੀ! ਜਲਦੀ ਚਲ, (ਕਿਉਂਕਿ) ਤੇਰੇ ਬਿਨਾ ਹੀ ਹੋਰ ਰਸ ਲੁਟ ਰਹੀਆਂ ਹਨ।੬੮੫।

ਤਾਹੀ ਤੇ ਬਾਲ ਬਲਾਇ ਲਿਉ ਤੇਰੀ ਮੈ ਬੇਗ ਚਲੋ ਨੰਦ ਲਾਲ ਬੁਲਾਵੈ।
ਸ੍ਯਾਮ ਬਜਾਵਤ ਹੈ ਮੁਰਲੀ ਜਹ ਗ੍ਵਾਰਿਨੀਯਾ ਮਿਲਿ ਮੰਗਲ ਗਾਵੈ।
ਸੋਰਠਿ ਸੁਧ ਮਲਾਰ ਬਿਲਾਵਲ ਸ੍ਯਾਮ ਕਹੈ ਨੰਦ ਲਾਲ ਰਿਝਾਵੈ।
ਅਉਰ ਕੀ ਬਾਤ ਕਹਾ ਕਹੀਯੇ ਸੁਰ ਤ੍ਯਾਗਿ ਸਭੈ ਸੁਰ ਮੰਡਲ ਆਵੈ। ੬੮੬।

*ਰਾਧੇ ਬਾਚ ਪ੍ਰਤਿ ਉਤਰ*

*ਸਵੈਯਾ*

ਮੈ ਨ ਚਲੋ ਸਜਨੀ ਹਰਿ ਪੈ ਜੁ ਚਲੋ ਤਬ ਮੋਹਿ ਬ੍ਰਿਜਨਾਥ ਦੁਹਾਈ।
ਮੋ ਸੰਗ ਪ੍ਰੀਤਿ ਤਜੀ ਜਦੁਨੰਦਨ ਚੰਦ੍ਰਭਗਾ ਸੰਗਿ ਪ੍ਰੀਤਿ ਲਗਾਈ।
ਸ੍ਯਾਮ ਕੀ ਪ੍ਰੀਤਿ ਮਹਾ ਤੁਮ ਸੌ ਤਜਿ ਮਾਨ ਹਹਾ ਰੀ ਚਲੋ ਦੁਚਿਤਾਈ।
ਤੇਰੇ ਬਿਨਾ ਨਹੀ ਖੇਲਤ ਹੈ ਕਹਿਯੋ ਖੇਲਹੁ ਜਾਹੂੰ ਸੋ ਪ੍ਰੀਤਿ ਲਗਾਈ। ੬੮੭।

*ਦੂਤੀ ਵਾਚ*

*ਸਵੈਯਾ*

ਪਾਇ ਪਰੋ ਤੁਮਰੇ ਸਜਨੀ ਅਤਿ ਹੀ ਮਨ ਭੀਤਰ ਮਾਨੁ ਨ ਕਈਯੈ।
ਸ੍ਯਾਮ ਬੁਲਾਵਤ ਹੈ ਸੁ ਜਹਾ ਉਠ ਕੈ ਤਿਹ ਠਉਰ ਬਿਖੈ ਚਲਿ ਜਈਯੈ।
ਨਾਚਤ ਹੈ ਜਿਮ ਗ੍ਵਾਰਨਿਆ ਨਚੀਯੈ ਤਿਮ ਅਉ ਤਿਹ ਭਾਤਿ ਹੀ ਗਈਯੈ।
ਅਉਰ ਅਨੇਕਿਕ ਬਾਤ ਕਰੋ ਪਰ ਰਾਧੇ ਬਲਾਇ ਲਿਉ ਸਉਹ ਨ ਖਈਯੈ। ੬੮੮।

*ਰਾਧੇ ਬਾਚ*

*ਸਵੈਯਾ*

ਜੈਹਉ ਨ ਹਉ ਸੁਨ ਰੀ ਸਜਨੀ ਤੁਹਿ ਸੀ ਹਰਿ ਗ੍ਵਾਰਨਿ ਕੋਟਿ ਪਠਾਵੈ।
ਬੰਸੀ ਬਜਾਵੈ ਤਹਾ ਤੁ ਕਹਾ ਅਰੁ ਆਪ ਕਹਾ ਭਯੋ ਮੰਗਲ ਗਾਵੈ।
ਮੈ ਨ ਚਲੋ ਤਿਹ ਠਉਰ ਬਿਖੈ ਬ੍ਰਹਮਾ ਹਮ ਕੋ ਕਹਿਯੋ ਆਨਿ ਸੁਨਾਵੈ।
ਅਉਰ ਸਖੀ ਕੀ ਕਹਾ ਗਨਤੀ ਨਹੀ ਜਾਉ ਰੀ ਜਉ ਹਰਿ ਆਪਨ ਆਵੈ। ੬੮੯।

*ਦੂਤੀ ਬਾਚ ਰਾਧੇ ਸੋ*

*ਸਵੈਯਾ*

ਕਾਹੇ ਕੋ ਮਾਨ ਕਰੈ ਸੁਨ ਗ੍ਵਾਰਿਨ ਸ੍ਯਾਮ ਕਹੈ ਉਠ ਕੈ ਕਰ ਸੋਊ।
ਜਾ ਕੇ ਕੀਏ ਹਰਿ ਹੋਇ ਖੁਸੀ ਸੁਨਿਯੈ ਬਲ ਕਾਜ ਕਰੋ ਅਬ ਜੋਊ।
ਤਉ ਤੁਹਿ ਬੋਲਿ ਪਠਾਵਤ ਹੈ ਜਬ ਪ੍ਰੀਤਿ ਲਗੀ ਤੁਮ ਸੋ ਤਬ ਓਊ।
ਨਾਤਰ ਰਾਸ ਬਿਖੈ ਸੁਨ ਰੀ ਤੁਹਿ ਸੀ ਨਹਿ ਗ੍ਵਾਰਿਨ ਸੁੰਦਰ ਕੋਊ। ੬੯੦।



ਇਸ ਵਾਸਤੇ ਹੇ ਸਖੀ! ਮੈਂ ਤੇਰੇ ਤੋਂ ਕੁਰਬਾਨ ਜਾਂਦੀ ਹੈ, ਜਲਦੀ ਚਲ, ਨੰਦ ਲਾਲ (ਕ੍ਰਿਸ਼ਨ) ਬੁਲਾ ਰਿਹਾ ਹੈ। ਜਿਥੇ ਸ੍ਰੀ ਕ੍ਰਿਸ਼ਨ ਮੁਰਲੀ ਵਜਾਉਂਦਾ ਹੈ, (ਉਥੇ) ਗੋਪੀਆਂ ਮਿਲ ਕੇ ਮੰਗਲਮਈ ਗੀਤ ਗਾ ਰਹੀਆਂ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਸੋਰਠ, ਸ਼ੁੱਧ ਮਲ੍ਹਾਰ, ਬਿਲਾਵਲ (ਆਦਿਕ ਰਾਗ ਗਾ ਕੇ ਉਨ੍ਹਾਂ ਨੂੰ) ਕ੍ਰਿਸ਼ਨ ਪ੍ਰਸੰਨ ਕਰ ਰਿਹਾ ਹੈ। ਹੋਰ ਕਿਸੇ ਦੀ ਕੀ ਗੱਲ ਕਰੀਏ, ਦੇਵ-ਮੰਡਲ ਨੂੰ ਛਡ ਕੇ ਸਾਰੇ ਦੇਵਤੇ ਆ ਰਹੇ ਹਨ।੬੮੬।

*ਰਾਧਾ ਨੇ ਪ੍ਰਤਿ ਉਤਰ ਵਜੋਂ ਕਿਹਾ--*

*ਸਵੈਯਾ*

ਹੇ ਸਜਨੀ! ਮੈਂ ਕ੍ਰਿਸ਼ਨ ਪਾਸ ਨਹੀਂ ਜਾਵਾਂਗੀ। ਜੇ ਜਾਵਾਂ ਤਾਂ ਮੈਨੂੰ ਕ੍ਰਿਸ਼ਨ ਦੀ ਸੌਂਹ ਲਗੇ। (ਕਿਉਂਕਿ) ਮੇਰੇ ਨਾਲ ਕ੍ਰਿਸ਼ਨ ਨੇ ਪ੍ਰੀਤ ਛਡ ਦਿੱਤੀ ਹੈ ਅਤੇ ਚੰਦ੍ਰਭਗਾ ਨਾਲ ਪ੍ਰੀਤ ਲਗਾ ਲਈ ਹੈ। (ਉੱਤਰ ਵਿਚ ਬਿੱਜਛਟਾ ਨੇ ਕਿਹਾ--) ਤੇਰੇ ਨਾਲ ਕ੍ਰਿਸ਼ਨ ਦੀ ਬਹੁਤ ਅਧਿਕ ਪ੍ਰੀਤ ਹੈ। ਹਾਇ ਨੀ! ਤੂੰ 'ਮਾਣ' ਅਤੇ ਦੁਬਿਧਾ ਛਡ (ਅਤੇ ਮੇਰੇ ਨਾਲ) ਚਲ। (ਉਹ) ਤੇਰੇ ਬਿਨਾ ਖੇਡਦਾ ਨਹੀਂ। (ਰਾਧਾ ਨੇ ਅਗੋਂ) ਕਿਹਾ, (ਉਸ ਨਾਲ) ਖੇਡੇ ਜਿਸ ਨਾਲ ਪ੍ਰੀਤ ਲਗਾਈ ਹੋਈ ਹੈ।੬੮੭।

*ਦੂਤੀ ਨੇ ਕਿਹਾ--*

*ਸਵੈਯਾ*

ਹੇ ਸਜਨੀ! ਮੈਂ ਤੇਰੇ ਪੈਰੀਂ ਪੈਂਦੀ ਹਾਂ, (ਪਰ) ਮਨ ਵਿਚ ਇਤਨਾ ਜ਼ਿਆਦਾ ਰੋਸਾ ਨਹੀਂ ਕਰਨਾ ਚਾਹੀਦਾ। ਜਿਥੇ ਕ੍ਰਿਸ਼ਨ ਬੁਲਾਉਂਦਾ ਹੈ, ਉਸ ਥਾਂ ਤੇ ਉਠ ਕੇ ਚਲੇ ਜਾਣਾ ਚਾਹੀਦਾ ਹੈ। ਜਿਵੇਂ (ਹੋਰ) ਗੋਪੀਆਂ ਨਚਦੀਆਂ ਹਨ, ਉਸੇ ਤਰ੍ਹਾਂ (ਤੈਨੂੰ) ਨਚਣਾ ਚਾਹੀਦਾ ਹੈ ਅਤੇ ਉਸੇ ਤਰ੍ਹਾਂ ਹੀ ਗਾਉਣਾ ਚਾਹੀਦਾ ਹੈ। ਹੇ ਰਾਧਾ! (ਮੈਂ ਤੇਰੇ ਤੋਂ) ਸਦਕੇ ਜਾਵਾਂ, (ਭਾਵੇਂ) ਹੋਰ ਅਨੇਕਾਂ ਗੱਲਾਂ ਕਰੀਏ ਪਰ ਸੌਂਹ ਨਹੀਂ ਖਾਣੀ ਚਾਹੀਦੀ।੬੮੮।

*ਰਾਧਾ ਨੇ ਕਿਹਾ--*

*ਸਵੈਯਾ*

ਹੇ ਸਜਨੀ! ਸੁਣ, ਮੈਂ ਨਹੀਂ ਜਾਵਾਂਗੀ, (ਭਾਵੇਂ) ਤੇਰੇ ਵਰਗੀਆਂ ਕਰੋੜਾਂ ਗੋਪੀਆਂ ਨੂੰ ਕ੍ਰਿਸ਼ਨ ਭੇਜੇ। (ਜੇ) ਬੰਸਰੀ ਵਜਾਉਂਦਾ ਹੈ ਤਾਂ ਕੀ ਹੋਇਆ; (ਅਤੇ ਜੇ) ਆਪ ਮੰਗਲਮਈ (ਗੀਤ) ਗਾਉਂਦਾ ਹੈ, ਤਾਂ ਵੀ ਕੀ ਹੋਇਆ। ਮੈਂ ਉਸ ਸਥਾਨ ਉਤੇ ਨਹੀਂ ਚਲਾਂਗੀ (ਭਾਵੇਂ) ਬ੍ਰਹਮਾ ਹੀ ਮੈਨੂੰ (ਉਸ ਦਾ) ਸੰਦੇਸ਼ ਲਿਆ ਕੇ (ਕਿਉਂ ਨ) ਸੁਣਾਵੇ। ਹੇ ਸਜਨੀ! ਹੋਰ ਕਿਸੇ ਦੀ ਕੀ ਗਿਣਤੀ, (ਜੇ) ਕ੍ਰਿਸ਼ਨ ਆਪ ਵੀ (ਮੈਨੂੰ ਬੁਲਾਉਣ) ਆ ਜਾਵੇ (ਤਾਂ ਵੀ) ਨਹੀਂ ਜਾਵਾਂਗੀ।੬੮੯।

*ਦੂਤੀ ਨੇ ਰਾਧਾ ਪ੍ਰਤਿ ਕਿਹਾ--*

*ਸਵੈਯਾ*

ਹੇ ਰਾਧਾ ('ਗ੍ਵਾਰਨਿ!) ਸੁਣ, ਕਿਸ ਵਾਸਤੇ ਰੋਸਾ ਕਰਦੀ ਹੈਂ; (ਜੋ) ਕ੍ਰਿਸ਼ਨ ਕਹਿੰਦਾ ਹੈ, ਉਠ ਕੇ ਓਹੀ (ਕੰਮ) ਕਰ। (ਹੇ ਸਖੀ!) ਸੁਣ, ਬਲਿਹਾਰੀ ਜਾਵਾਂ, ਹੁਣ ਓਹੀ ਕੰਮ ਕਰ ਜਿਸ ਦੇ ਕਰਨ ਨਾਲ ਸ੍ਰੀ ਕ੍ਰਿਸ਼ਨ ਖੁਸ਼ ਹੋਵੇ। ਤਦੇ ਹੀ (ਉਹ) ਤੈਨੂੰ (ਬਾਰ ਬਾਰ) ਬੁਲਾ ਭੇਜਦਾ ਹੈ, ਜਦ ਉਸ ਦੀ ਤੇਰੇ ਨਾਲ ਪ੍ਰੀਤ ਲਗੀ ਹੋਈ ਹੈ। ਨਹੀਂ ਤਾਂ ਸੁਣ ਨੀ! (ਕੀ) ਰਾਸ ਵਿਚ ਤੇਰੇ ਵਰਗੀ ਸੁੰਦਰ ਹੋਰ ਕੋਈ ਗੋਪੀ ਨਹੀਂ ਹੈ। ੬੯੦।

ਸੰਗ ਤੇਰੇ ਹੀ ਪ੍ਰੀਤਿ ਘਨੀ ਹਰਿ ਕੀ ਸਭ ਜਾਨਤ ਹੈ ਕਛੁ ਨਾਹਿ ਨਈ।
ਜਿਹ ਕੀ ਮੁਖ ਉਪਮ ਚੰਦ੍ਰਪ੍ਰਭਾ ਜਿਹ ਕੀ ਤਨ ਭਾ ਮਨੋ ਰੂਪ ਮਈ।
ਤਿਹ ਸੰਗ ਕੋ ਤ੍ਯਾਗਿ ਸੁਨੋ ਸਜਨੀ ਗ੍ਰਿਹ ਕੀ ਉਠ ਕੈ ਤੁਹਿ ਬਾਟ ਲਈ।
ਬ੍ਰਿਜ ਨਾਥ ਕੇ ਸੰਗ ਸਖੀ ਬਹੁ ਤੇਰੀ ਰੀ ਤੋ ਸੀ ਗੁਵਾਰਿ ਭਈ ਨ ਭਈ। ੬੯੧।

*ਕਬਿਯੋ ਬਾਚ*

*ਸਵੈਯਾ*

ਸੁਨ ਕੈ ਇਹ ਗ੍ਵਾਰਿਨ ਕੀ ਬਤੀਯਾ ਬ੍ਰਿਖਭਾਨ ਸੁਤਾ ਮਨਿ ਕੋਪ ਭਈ ਹੈ।
ਕਾਨ੍ਹ ਬਿਨਾ ਪਠਏ ਰੀ ਤ੍ਰੀਯਾ ਹਮਰੇ ਉਨ ਕੇ ਉਠਿ ਬੀਚ ਪਈ ਹੈ।
ਆਈ ਮਨਾਵਨ ਹੈ ਹਮ ਕੋ ਸੁ ਕਹੀ ਬਤੀਯਾ ਜੁ ਨਹੀ ਰੁਚਈ ਹੈ।
ਕੋਪ ਕੈ ਉਤਰ ਦੇਤ ਭਈ ਚਲ ਰੀ ਚਲ ਤੂ ਕਿਨਿ ਬੀਚ ਦਈ ਹੈ। ੬੯੨।

*ਦੂਤੀ ਬਾਚ ਕਾਨ੍ਹ ਸੋ*

*ਸਵੈਯਾ*

ਕੋਪ ਕੈ ਉਤਰ ਦੇਤ ਭਈ ਇਨ ਆਇ ਕਹਿਯੋ ਫਿਰਿ ਸੰਗ ਸੁਜਾਨੈ।
ਬੈਠ ਰਹੀ ਹਠ ਮਾਨਿ ਤ੍ਰੀਯਾ ਹਉ ਮਨਾਇ ਰਹੀ ਜੜ ਕਿਉ ਹੂੰ ਨ ਮਾਨੈ।
ਸਾਮ ਦੀਏ ਨ ਮਨੈ ਨਹੀ ਦੰਡ ਮਨੈ ਨਹੀ ਭੇਦ ਦੀਏ ਅਰੁ ਦਾਨੈ।
ਐਸੀ ਗੁਵਾਰਿ ਸੋ ਹੇਤ ਕਹਾ ਤੁਮਰੀ ਜੋਊ ਪ੍ਰੀਤਿ ਕੋ ਰੰਗ ਨ ਜਾਨੈ। ੬੯੩।

*ਮੈਨ ਪ੍ਰਭਾ ਬਾਚ ਕਾਨ੍ਹ ਜੂ ਸੋ*

*ਸਵੈਯਾ*

ਮੈਨ ਪ੍ਰਭਾ ਹਰਿ ਪਾਸ ਹੁਤੀ ਸੁਨ ਕੈ ਬਤੀਯਾ ਤਬ ਬੋਲਿ ਉਠੀ ਹੈ।
ਲਿਆਇ ਹੋ ਹਉ ਇਹ ਭਾਤਿ ਕਹਿਯੋ ਤੁਮ ਤੇ ਹਰਿ ਜੂ ਜੋਊ ਗ੍ਵਾਰ ਰੁਠੀ ਹੈ।
ਕਾਨ੍ਹ ਕੇ ਪਾਇਨ ਪੈ ਤਬ ਹੀ ਸੁ ਲਿਯਾਵਨ ਤਾਹੀ ਕੇ ਕਾਜ ਉਠੀ ਹੈ।
ਸੁੰਦਰਤਾ ਮੁਖ ਊਪਰ ਤੇ ਮਨੋ ਕੰਜ ਪ੍ਰਭਾ ਸਭ ਵਾਰ ਸੁਟੀ ਹੈ। ੬੯੪।

ਹਰਿ ਪਾਇਨ ਪੈ ਇਹ ਭਾਤਿ ਕਹਿਯੋ ਹਰਿ ਜੂ ਉਹ ਕੇ ਢਿਗ ਹਉ ਚਲਿ ਜੈ ਹੋ।
ਜਾ ਹੀ ਉਪਾਵ ਤੇ ਆਇ ਹੈ ਸੁੰਦਰਿ ਤਾਹੀ ਉਪਾਇ ਮਨਾਇ ਲਿਯੈ ਹੋ।
ਪਾਇਨ ਪੈ ਬਿਨਤੀਅਨ ਕੈ ਰਿਝਵਾਇ ਕੈ ਸੁੰਦਰਿ ਗ੍ਵਾਰਿ ਮਨੈਹੋ।
ਆਜ ਹੀ ਤੋ ਢਿਗ ਆਨਿ ਮਿਲੈਹੋ ਜੁ ਲ੍ਯਾਏ ਬਿਨਾ ਤੁਮਰੀ ਨ ਕਹੈ ਹੋ। ੬੯੫।

ਹਰਿ ਪਾਇਨ ਪੈ ਤਿਹ ਠਉਰ ਚਲੀ ਕਬਿ ਸ੍ਯਾਮ ਕਹੈ ਫੁਨਿ ਮੈਨ ਪ੍ਰਭਾ।
ਜਿਹ ਕੇ ਨਹੀ ਤੁਲਿ ਮੰਦੋਦਰਿ ਹੈ ਜਿਹ ਤੁਲ ਤ੍ਰੀਯਾ ਨਹੀ ਇੰਦ੍ਰ ਸਭਾ।



ਤੇਰੇ ਨਾਲ ਹੀ ਸ੍ਰੀ ਕ੍ਰਿਸ਼ਨ ਦੀ ਨਿਘੀ ਪ੍ਰੀਤ ਹੈ, (ਇਹ ਭੇਦ) ਸਭ ਜਾਣਦੇ ਹਨ, ਕੋਈ ਨਵੀਂ ਗੱਲ ਨਹੀਂ। ਜਿਸ ਦੇ ਮੁਖ ਦੀ ਸ਼ੋਭਾ ਚੰਦ੍ਰਮਾ ਦੇ ਸਮਾਨ ਹੈ ਅਤੇ ਜਿਸ ਦੇ ਸ਼ਰੀਰ ਦੀ ਚਮਕ ਮਾਨੋ ਰੂਪਮਈ ਹੈ। ਹੇ ਸਜਨੀ! ਸੁਣ, ਉਸ ਦਾ ਸੰਗ ਛਡ ਕੇ, ਤੂੰ ਉਠ ਕੇ ਘਰ ਦੇ ਰਾਹੇ ਪੈ ਗਈ ਹੈਂ। ਕ੍ਰਿਸ਼ਨ ਨਾਲ ਬਥੇਰੀਆਂ ਸਖੀਆਂ ਹਨ, ਨੀ! ਤੇਰੇ ਵਰਗੀ ਮੂਰਖ ਹੋਈ, ਨ ਹੋਈ (ਇਕੋ ਗੱਲ ਹੈ)।੬੯੧।

*ਕਵੀ ਕਹਿੰਦੇ ਹਨ--*

*ਸਵੈਯਾ*

ਗੋਪੀ (ਬਿੱਜਛਟਾ) ਦੀ ਇਹ ਗੱਲ ਸੁਣ ਕੇ ਰਾਧਾ ਮਨ ਵਿਚ ਕ੍ਰੋਧਿਤ ਹੋ ਗਈ। (ਕਹਿਣ ਲਗੀ) ਨੀ ਤੀਵੀਏਂ! (ਤੂੰ) ਕਾਨ੍ਹ ਦੇ ਭੇਜੇ ਬਿਨਾ, ਮੇਰੇ ਅਤੇ ਉਸ ਦੇ ਵਿਚਾਲੇ ਉਠ ਕੇ ਆ ਡਟੀ ਹੈਂ (ਅਰਥਾਤ ਵਿਚੋਲਣ ਬਣ ਗਈ ਹੈਂ)। ਤੂੰ ਮੈਨੂੰ ਮਨਾਉਣ ਆਈ ਹੈਂ ਅਤੇ ਉਹ ਗੱਲਾਂ ਕਹਿੰਦੀ ਹੈਂ ਜੋ (ਮੈਨੂੰ) ਚੰਗੀਆਂ ਨਹੀਂ ਲਗਦੀਆਂ ਹਨ। ਗੁੱਸੇ ਨਾਲ ਭਰ ਕੇ ਉੱਤਰ ਦੇਣ ਲਗੀ--ਜਾ, ਨੀ ਜਾ! ਤੈਨੂੰ ਕਿਸ ਨੇ ਵਿਚੋਲਗੀ ਦਿੱਤੀ ਹੈ।੬੯੨।

*ਦੂਤੀ ਨੇ ਕਾਨ੍ਹ ਨੂੰ ਕਿਹਾ--*

*ਸਵੈਯਾ*

(ਜਦ ਰਾਧਾ ਨੇ) ਕ੍ਰੋਧਿਤ ਹੋ ਕੇ ਉੱਤਰ ਦਿੱਤਾ, (ਤਾਂ) ਫਿਰ ਇਸ (ਬਿੱਜਛਟਾ) ਨੇ ਆ ਕੇ ਸ੍ਰੀ ਕ੍ਰਿਸ਼ਨ ('ਸੁਜਾਨੈ') ਪਾਸ ਕਹਿ ਦਿੱਤਾ। (ਉਹ) ਇਸਤਰੀ ਰੁਸ ਕੇ ਹਠ ਪੂਰਵਕ (ਘਰ) ਬੈਠ ਗਈ ਹੈ; ਮੈਂ ਮਨਾ ਥਕੀ, (ਪਰ ਉਹ) ਮੂਰਖ ਕਿਸੇ ਤਰ੍ਹਾਂ ਨਹੀਂ ਮੰਨਦੀ। ਉਹ ਬੇਨਤੀ ਕਰਨ ਤੇ ਨਹੀਂ ਮੰਨੀ ਅਤੇ ਦੰਡ ਦਿੱਤਿਆਂ ਵੀ ਨਹੀਂ ਮੰਨਦੀ ਅਤੇ ਨ ਹੀ ਭੇਦ ਅਤੇ ਦਾਨ ਦੇਣ (ਦੀਆਂ ਵਿਧੀਆਂ ਨਾਲ ਵੀ) ਮੰਨੇਗੀ। ਅਜਿਹੀ ਮੂਰਖ ਨਾਲ ਪ੍ਰੇਮ ਕਰਨਾ ਕਿਸ ਕੰਮ, ਜੋ ਤੇਰੀ ਪ੍ਰੀਤ ਦੇ ਰੰਗ ਨੂੰ ਜਾਣਦੀ ਹੀ ਨਹੀਂ ਹੈ।੬੯੩।

*ਮੈਨਪ੍ਰਭਾ (ਨਾਂ ਦੀ ਗੋਪੀ) ਨੇ ਕ੍ਰਿਸ਼ਨ ਜੀ ਪ੍ਰਤਿ ਕਿਹਾ --*

*ਸਵੈਯਾ*

ਮੈਨਪ੍ਰਭਾ (ਨਾਂ ਦੀ ਗੋਪੀ ਜੋ) ਕ੍ਰਿਸ਼ਨ ਪਾਸ ਸੀ, (ਬਿੱਜਛਟਾ ਦੀ) ਗੱਲ ਸੁਣ ਕੇ ਉਸੇ ਵੇਲੇ ਬੋਲ ਪਈ। ਇਸ ਤਰ੍ਹਾਂ ਕਹਿਣ ਲਗੀ--ਹੇ ਕ੍ਰਿਸ਼ਨ ਜੀ! ਜਿਹੜੀ ਗੋਪੀ ਤੁਹਾਡੇ ਨਾਲ ਰੁਸ ਗਈ ਹੈ, (ਮੈਂ ਉਸ ਨੂੰ) ਲਿਆਉਂਦੀ ਹਾਂ। ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਕੇ, ਉਸੇ ਵੇਲੇ ਉਸ ਨੂੰ ਲਿਆਉਣ ਲਈ ਉਠ ਖੜੋਤੀ। (ਉਸ ਦੇ) ਮੂੰਹ ਦੀ ਸੁੰਦਰਤਾ ਤੋਂ ਮਾਨੋ ਕਮਲ ਦੀ ਸਾਰੀ ਸੁੰਦਰਤਾ ਨੂੰ ਵਾਰ ਦਿੱਤਾ ਗਿਆ ਹੋਵੇ।੬੯੪।

ਕ੍ਰਿਸ਼ਨ ਦੇ ਪੈਰੀਂ ਪੈ ਕੇ (ਉਸ ਨੇ) ਇਸ ਤਰ੍ਹਾਂ ਕਿਹਾ--ਹੇ ਸ੍ਰੀ ਕ੍ਰਿਸ਼ਨ! ਮੈਂ ਹੁਣੇ ਹੀ ਉਸ ਕੋਲ ਚਲੀ ਜਾਂਦੀ ਹਾਂ। ਜਿਸ ਉਪਾ ਨਾਲ ਉਹ ਸੁੰਦਰੀ (ਰਾਧਾ) ਆਵੇਗੀ, ਉਸੇ ਉਪਾ ਨਾਲ ਉਸ ਨੂੰ ਮੰਨਾ ਲਿਆਵਾਂਗੀ। ਪੈਰੀਂ ਪੈ ਕੇ, ਬੇਨਤੀਆਂ ਕਰ ਕੇ, ਰਿਝਾ ਕੇ (ਉਸ) ਸੁੰਦਰ ਗੋਪੀ (ਰਾਧਾ) ਨੂੰ ਮਨਾ ਲਵਾਂਗੀ। (ਮੈਂ) ਅਜ ਹੀ ਤੁਹਾਡੇ ਕੋਲ ਲਿਆ ਕੇ ਮਿਲਾ ਦੇਵਾਂਗੀ ਅਤੇ ਤੁਹਾਡੇ ਕੋਲ ਲਿਆਏ ਬਿਨਾ ਤੁਹਾਡੀ ਨਹੀਂ ਅਖਵਾਵਾਂਗੀ।੬੯੫।

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਕੇ, ਫਿਰ ਮੈਨ ਪ੍ਰਭਾ ਉਸ ਸਥਾਨ ਵਲ ਚਲ ਪਈ। ਜਿਸ ਦੇ ਸਮਾਨ ਸੋਹਣੀ ਮੰਦੋਦਰੀ ਨਹੀਂ ਹੈ ਅਤੇ ਜਿਸ ਵਰਗੀ

ਜਿਹ ਕੋ ਮੁਖ ਸੁੰਦਰ ਰਾਜਤ ਹੈ ਇਹ ਭਾਤਿ ਲਸੈ ਤ੍ਰੀਯਾ ਵਾ ਕੀ ਅਭਾ।
ਮਨੋ ਚੰਦ ਕੁਰੰਗਨ ਕੇਹਰ ਕੀਰ ਪ੍ਰਭਾ ਕੋ ਸਭੋ ਧਨ ਯਾਹਿ ਲਭਾ। ੬੯੬।

*ਪ੍ਰਤਿਉਤਰ ਬਾਚ*

*ਸਵੈਯਾ*

ਚਲਿ ਚੰਦਮੁਖੀ ਹਰਿ ਕੇ ਢਿਗ ਤੇ ਬ੍ਰਿਖਭਾਨ ਸੁਤਾ ਪਹਿ ਪੈ ਚਲਿ ਆਈ।
ਆਇ ਕੈ ਐਸੇ ਕਹਿਯੋ ਤਿਹ ਸੋ ਬਲ ਬੇਗ ਚਲੋ ਨੰਦ ਲਾਲ ਬੁਲਾਈ।
ਮੈ ਨ ਚਲੋ ਹਰਿ ਪਾਸ ਹਹਾ ਚਲੁ ਐਸੇ ਕਹਿਯੋ ਨ ਕਰੋ ਦੁਚਿਤਾਈ।
ਕਾਹੇ ਕੋ ਬੈਠ ਰਹੀ ਇਹ ਠਉਰ ਮੈ ਮੋਹਨ ਕੋ ਮਨੋ ਚਿਤੁ ਚੁਰਾਈ। ੬੯੭।

ਜਾਹਿ ਘੋਰ ਘਟਾ ਘਟ ਆਏ ਘਨੇ ਚਹੂੰ ਓਰਨ ਮੈ ਜਹ ਮੋਰ ਪੁਕਾਰੈ।
ਨਾਚਤ ਹੈ ਜਹ ਗ੍ਵਾਰਨੀਯਾ ਤਿਹ ਪੇਖਿ ਘਨੇ ਬਿਰਹੀ ਤਨ ਵਾਰੈ।
ਤਉਨ ਸਮੈ ਜਦੁਰਾਇ ਸੁਨੋ ਮੁਰਲੀ ਕੇ ਬਜਾਇ ਕੈ ਤੋਹਿ ਚਿਤਾਰੈ।
ਤਾਹੀ ਤੇ ਬੇਗ ਚਲੋ ਸਜਨੀ ਤਿਹ ਕਉਤਕ ਕੋ ਹਮ ਜਾਇ ਨਿਹਾਰੈ। ੬੯੮।

ਤਾ ਤੇ ਨ ਮਾਨ ਕਰੋ ਸਜਨੀ ਹਰਿ ਪਾਸ ਚਲੋ ਨਹਿ ਸੰਕ ਬਿਚਾਰੋ।
ਬਾਤ ਧਰੋ ਰਸ ਹੂੰ ਕੀ ਮਨੈ ਅਪਨੈ ਮਨ ਮੈ ਨ ਕਛੂ ਹਠ ਧਾਰੋ।
ਕਉਤਕ ਕਾਨ ਕੋ ਦਖਨ ਕੋ ਤਿਹ ਕੋ ਜਸ ਪੈ ਕਬਿ ਸ੍ਯਾਮ ਉਚਾਰੋ।
ਕਾਹੇ ਕਉ ਬੈਠ ਰਹੀ ਹਠ ਕੈ ਕਹਿਯੋ ਦੇਖਨ ਕਉ ਉਮਗਿਯੋ ਮਨ ਸਾਰੋ। ੬੯੯।

ਹਰਿ ਪਾਸ ਨ ਮੈ ਚਲਹੋ ਸਜਨੀ ਪਿਖਬੇ ਕਹੁ ਕਉਤੁਕ ਜੀਯ ਨ ਮੇਰੋ।
ਸ੍ਯਾਮ ਰਚੇ ਸੰਗ ਅਉਰ ਤ੍ਰੀਯਾ ਤਜ ਕੈ ਹਮ ਸੋ ਫੁਨਿ ਨੇਹ ਘਨੇਰੋ।
ਚੰਦ੍ਰਭਗਾ ਹੂੰ ਕੇ ਸੰਗਿ ਕਹਿਯੋ ਨਹਿ ਨਾਰੀ ਕਹਾ ਮੁਹਿ ਨੈਨਨ ਹੇਰੋ।
ਤਾ ਤੇ ਨ ਪਾਸ ਚਲੋ ਹਰਿ ਹਉ ਉਠਿ ਜਾਹਿ ਜੋਊ ਉਮਗਿਯੋ ਮਨ ਤੇਰੋ। ੭੦੦।

*ਦੂਤੀ ਬਾਚ*

*ਸਵੈਯਾ*

ਮੈ ਕਹਾ ਦੇਖਨ ਜਾਉ ਤ੍ਰੀਯਾ ਤੁਹਿ ਲ੍ਯਾਵਨ ਕੋ ਜਦੁਰਾਇ ਪਠਾਈ।
ਤਾਹੀ ਤੇ ਹਉ ਸਭ ਗ੍ਵਾਰਨਿ ਤੇ ਉਠ ਕੈ ਤਬ ਹੀ ਤੁਮਰੇ ਪਹਿ ਆਈ।
ਤੂ ਅਭਿਮਾਨ ਕੈ ਬੈਠ ਰਹੀ ਨਹੀ ਮਾਨਤ ਹੈ ਕਛੂ ਸੀਖ ਪਰਾਈ।
ਬੇਗ ਚਲੋ ਤੁਹਿ ਸੰਗ ਕਹੋ ਤੁਮਰੇ ਮਗੁ ਹੇਰਤ ਠਾਢਿ ਕਨ੍ਹਾਈ। ੭੦੧।



ਇਸਤਰੀ ਇੰਦਰ ਦੀ ਸਭਾ ਵਿਚ ਵੀ ਨਹੀਂ ਹੈ। ਜਿਸ ਦੇ ਮੁਖ ਉਤੇ ਸੁੰਦਰਤਾ ਸੁਸ਼ੋਭਿਤ ਹੈ ਅਤੇ ਉਸ ਇਸਤਰੀ ਦੀ ਸੁੰਦਰਤਾ ਇਸ ਤਰ੍ਹਾਂ ਚਮਕ ਰਹੀ ਹੈ, ਮਾਨੋ ਚੰਦ੍ਰਮਾ, ਹਿਰਨਾਂ, ਸ਼ੇਰਾਂ ਅਤੇ ਤੋਤਿਆਂ (ਆਦਿਕਾਂ) ਨੇ ਸੁੰਦਰਤਾ ਦਾ ਸਾਰਾ ਧਨ ਇਸ ਕੋਲੋਂ ਹੀ ਲਭਿਆ ਹੈ।੬੯੬।

*ਪ੍ਰਤਿ-ਉੱਤਰ ਵਿਚ ਕਿਹਾ--*

*ਸਵੈਯਾ*

(ਉਹ) ਚੰਦ੍ਰਮਾ ਵਰਗੇ ਮੁਖ ਵਾਲੀ (ਮੈਨ ਪ੍ਰਭਾ) ਕ੍ਰਿਸ਼ਨ ਪਾਸੋਂ ਚਲ ਕੇ ਰਾਧਾ ਕੋਲ ਆਈ। ਆ ਕੇ (ਉਸ ਨੇ) ਇਸ ਤਰ੍ਹਾਂ ਕਿਹਾ--ਬਲਿਹਾਰੀ ਜਾਵਾਂ, ਜਲਦੀ ਚਲ, ਕ੍ਰਿਸ਼ਨ ਨੇ ਬੁਲਾਇਆ ਹੈ। (ਰਾਧਾ ਨੇ ਉੱਤਰ ਦਿੱਤਾ) ਮੈਂ ਕ੍ਰਿਸ਼ਨ ਕੋਲ ਨਹੀਂ ਜਾਵਾਂਗੀ। (ਫਿਰ ਮੈਨ ਪ੍ਰਭਾ ਕਹਿਣ ਲਗੀ) ਹਾਇ ਨੀ! ਇੰਜ ਨ ਕਹਿ, ਚਲ ਅਤੇ ਮਨ ਵਿਚ ਦੁਬਿਧਾ ਨ ਕਰ। (ਤੂੰ) ਮੋਹਨ ਦੇ ਚਿਤ ਨੂੰ ਚੁਰਾ ਕੇ ਇਸ ਥਾਂ ਤੇ ਕਿਸ ਲਈ ਬੈਠ ਰਹੀ ਹੈਂ।੬੯੭।

ਜਿਥੇ ਬਹੁਤ ਘਨ-ਘੋਰ ਘਟਾਵਾਂ ਆ ਕੇ ਛਾ ਜਾਂਦੀਆਂ ਹਨ ਅਤੇ ਜਿਥੇ ਚੌਹਾਂ ਪਾਸੇ ਮੋਰ ਪੁਕਾਰਦੇ ਹਨ। ਜਿਥੇ ਗੋਪੀਆਂ ਨਚਦੀਆਂ ਹਨ, ਉਨ੍ਹਾਂ ਨੂੰ ਵੇਖ ਕੇ ਬਥੇਰੇ ਵਿਯੋਗੀ ਆਪਣਾ ਤਨ ਕੁਰਬਾਨ ਕਰ ਦਿੰਦੇ ਹਨ। (ਹੇ ਸਖੀ!) ਸੁਣ ਉਸ ਵੇਲੇ ਕ੍ਰਿਸ਼ਨ ਬੰਸਰੀ ਨੂੰ ਵਜਾ ਕੇ ਤੈਨੂੰ ਯਾਦ ਕਰਦਾ ਹੈ। ਇਸ ਲਈ, ਹੇ ਸਜਨੀ! ਜਲਦੀ ਚਲ (ਤਾਂ ਜੁ) ਅਸੀਂ ਜਾ ਕੇ ਉਸ ਦੇ ਕੌਤਕ ਨੂੰ ਵੇਖੀਏ।੬੯੮।

ਇਸ ਵਾਸਤੇ, ਹੇ ਸਜਨੀ! ਰੋਸਾ ਨ ਕਰ, ਸ੍ਰੀ ਕ੍ਰਿਸ਼ਨ ਪਾਸ ਚਲ (ਅਤੇ ਕਿਸੇ ਕਿਸਮ ਦਾ) ਸੰਗ ਨ ਕਰ। ਮਨ ਵਿਚ (ਪ੍ਰੇਮ) ਰਸ ਦੀ ਗੱਲ ਨੂੰ ਧਾਰਨ ਕਰ ਅਤੇ ਮਨ ਵਿਚ ਹਠ ਨੂੰ ਨ ਧਾਰਨ ਕਰ। ਕਵੀ ਸ਼ਿਆਮ (ਕਹਿੰਦੇ ਹਨ), ਕ੍ਰਿਸ਼ਨ ਦਾ ਕੌਤਕ ਵੇਖਣ ਲਈ ਉਸ ਦੇ ਯਸ਼ ਦਾ ਉੱਚਾਰਨ ਕਰ। (ਫਿਰ) ਕਿਹਾ--(ਕ੍ਰਿਸ਼ਨ ਦੇ ਕੌਤਕ ਨੂੰ ਵੇਖਣ ਲਈ) ਜਦ ਸਾਰਿਆਂ ਦਾ ਮਨ ਉਮਗਿਆ ਹੈ (ਤਾਂ ਤੂੰ) ਕਿਸ ਵਾਸਤੇ ਹਠ ਧਾਰ ਕੇ ਬੈਠ ਗਈ ਹੈਂ।੬੯੯।

(ਰਾਧਾ ਨੇ ਉੱਤਰ ਦਿੱਤਾ--) ਹੇ ਸਜਨੀ! ਮੈਂ ਕ੍ਰਿਸ਼ਨ ਕੋਲ ਚਲ ਕੇ ਨਹੀਂ ਜਾਵਾਂਗੀ ਅਤੇ ਕੌਤਕ ਵੇਖਣ ਲਈ ਮੇਰਾ ਜੀ ਨਹੀਂ ਕਰਦਾ। ਕ੍ਰਿਸ਼ਨ ਨੇ ਹੋਰਾਂ ਇਸਤਰੀਆਂ ਨਾਲ ਪ੍ਰੇਮ ਪਾ ਲਿਆ ਹੈ ਅਤੇ ਮੇਰੇ ਨਾਲ ਨਿਘਾ ਪ੍ਰੇਮ ਉਸ ਨੇ ਤਿਆਗ ਦਿੱਤਾ ਹੈ। (ਉਸ ਇਸਤਰੀ ਬਾਰੇ ਪੁੱਛਣ ਤੇ ਰਾਧਾ ਨੇ ਜਵਾਬ ਦਿੱਤਾ--) ਚੰਦ੍ਰਪ੍ਰਭਾ ਨਾਲ। (ਮੈਨ ਪ੍ਰਭਾ ਨੇ ਉਲਟਾ ਕੇ) ਕਿਹਾ, ਨਹੀਂ (ਕੋਈ) ਨਾਰੀ (ਨਹੀਂ ਹੈ)। (ਰਾਧਾ ਨੇ) ਕਿਹਾ ਕਿ ਮੈਂ (ਆਪਣੀਆਂ) ਅੱਖਾਂ ਨਾਲ ਵੇਖਿਆ ਹੈ। ਇਸ ਲਈ ਮੈਂ ਕ੍ਰਿਸ਼ਨ ਕੋਲ ਨਹੀਂ ਜਾਵਾਂਗੀ। ਹਾਂ, ਜੇ ਤੇਰਾ ਮਨ ਕੌਤਕ ਵੇਖਣ ਲਈ ਉਮਗਿਆ ਹੈ, (ਤਾਂ) ਉਠ ਕੇ ਚਲੀ ਜਾ।੭੦੦।

*ਦੂਤੀ ਨੇ ਕਿਹਾ--*

*ਸਵੈਯਾ*

ਹੇ ਸਖੀ ('ਤ੍ਰੀਯਾ'!) ਮੈਂ ਕੀ ਵੇਖਣ ਜਾਵਾਂ। ਤੈਨੂੰ ਲਿਆਉਣ ਲਈ ਤਾਂ ਕ੍ਰਿਸ਼ਨ ਨੇ (ਮੈਨੂੰ) ਭੇਜਿਆ ਹੈ। ਉਸੇ ਲਈ ਮੈਂ ਸਾਰੀਆਂ ਗੋਪੀਆਂ ਨੂੰ ਛਡ ਕੇ ਉਸੇ ਵੇਲੇ ਉਠ ਕੇ ਤੇਰੇ ਕੋਲ ਆਈ ਹਾਂ। ਤੂੰ ਅਭਿਮਾਨ ਕਰ ਕੇ ਬੈਠ ਰਹੀ ਹੈਂ ਅਤੇ ਕਿਸੇ ਹੋਰ ਦੀ ਸਿਖਿਆ ਨਹੀਂ ਮੰਨਦੀ ਹੈਂ। (ਇਸ ਲਈ) ਮੈਂ ਤੈਨੂੰ ਕਹਿੰਦੀ ਹਾਂ, ਜਲਦੀ ਚਲ, (ਕਿਉਂਕਿ) ਕ੍ਰਿਸ਼ਨ ਖੜੋਤਾ ਹੋਇਆ ਤੇਰਾ ਰਾਹ ਤਕ ਰਿਹਾ ਹੈ।੭੦੧।

*ਰਾਧੇ ਬਾਚ*

*ਸਵੈਯਾ*

ਹਰਿ ਪਾਸ ਨ ਮੈ ਚਲਹੋ ਰੀ ਸਖੀ ਤੁ ਕਹਾ ਭਯੋ ਜੁ ਤੁਹਿ ਬਾਤ ਬਨਾਈ।
ਸ੍ਯਾਮ ਨ ਮੋਰੇ ਤੂ ਪਾਸ ਪਠੀ ਇਹ ਬਾਤਨ ਤੇ ਕਪਟੀ ਲਖਿ ਪਾਈ।
ਭੀ ਕਪਟੀ ਤੁ ਕਹਾ ਭਯੋ ਗ੍ਵਾਰਨਿ ਤੂ ਨ ਲਖੈ ਕਛੁ ਪੀਰ ਪਰਾਈ।
ਯੋ ਕਹਿ ਕੈ ਸਿਰ ਨ੍ਯਾਇ ਰਹੀ ਕਹਿ ਐਸੋ ਨ ਮਾਨ ਪਿਖਿਯੋ ਕਹੂੰ ਮਾਈ। ੭੦੨।

*ਦੂਤੀ ਬਾਚ*

*ਸਵੈਯਾ*

ਫਿਰਿ ਐਸੇ ਕਹਿਯੋ ਚਲੀਯੇ ਰੀ ਹਹਾ ਬਲ ਮੈ ਹਰਿ ਕੇ ਪਹਿ ਯੋ ਕਹਿ ਆਈ।
ਹੋਹੁ ਨ ਆਤੁਰ ਸ੍ਰੀ ਬ੍ਰਿਜਨਾਥ ਹਉ ਲ੍ਯਾਵਤ ਹੋ ਉਹਿ ਜਾਇ ਮਨਾਈ।
ਇਤ ਤੂ ਕਰਿ ਮਾਨ ਰਹੀ ਸਜਨੀ ਹਰਿ ਪੈ ਤੁ ਚਲੋ ਤਜਿ ਕੈ ਦੁਚਿਤਾਈ।
ਤੋ ਬਿਨੁ ਮੋ ਪੈ ਨ ਜਾਤ ਗਯੋ ਕਹਿਯੋ ਜਾਨਤ ਹੈ ਕਛੁ ਬਾਤ ਪਰਾਈ। ੭੦੩।

*ਰਾਧੇ ਬਾਚ*

*ਸਵੈਯਾ*

ਉਠ ਆਈ ਹੁਤੀ ਤੁ ਕਹਾ ਭਯੋ ਗ੍ਵਾਰਨਿ ਆਈ ਨ ਪੂਛਿ ਕਹਿਯੋ ਕਛੁ ਸੋਰੀ।
ਜਾਹਿ ਕਹਿਯੋ ਫਿਰਿ ਕੈ ਹਰਿ ਪੈ ਇਹ ਤੇ ਕਛੁ ਲਾਜ ਨ ਲਾਗਤ ਤੋਰੀ।
ਮੋ ਬਤੀਯਾ ਜਦੁਰਾਇ ਜੁ ਪੈ ਕਬਿ ਸ੍ਯਾਮ ਕਹੈ ਕਹੀਯੋ ਸੁ ਅਹੋ ਰੀ।
ਚੰਦ੍ਰਭਗਾ ਸੰਗਿ ਪ੍ਰੀਤਿ ਕਰੋ ਤੁਮ ਸੋ ਨਹੀ ਪ੍ਰੀਤਿ ਕਹਿਯੋ ਪ੍ਰਭ ਮੋਰੀ। ੭੦੪।

ਸੁਨਿ ਕੈ ਇਹ ਰਾਧਿਕਾ ਕੀ ਬਤੀਯਾ ਤਬ ਸੋ ਉਠਿ ਗ੍ਵਾਰਨਿ ਪਾਇ ਲਾਗੀ।
ਪ੍ਰੀਤਿ ਕਹਿਯੋ ਹਰਿ ਕੀ ਤੁਮ ਸੋ ਹਰਿ ਚੰਦ੍ਰਭਗਾ ਹੂੰ ਸੋ ਪ੍ਰੀਤਿ ਤਿਯਾਗੀ।
ਉਨ ਕੀ ਕਬਿ ਸ੍ਯਾਮ ਸੁਬੁਧਿ ਕਹੈ ਤੁਹਿ ਦੇਖਨ ਕੇ ਰਸ ਮੈ ਅਨੁਰਾਗੀ।
ਤਾਹੀ ਤੇ ਬਾਲ ਬਲਾਇ ਲਿਉ ਤੇਰੀ ਮੈ ਬੇਗ ਚਲੋ ਹਰਿ ਪੈ ਬਡਭਾਗੀ। ੭੦੫।

ਬ੍ਰਿਜ ਨਾਥ ਬੁਲਾਵਤ ਹੈ ਚਲੀਯੈ ਕਛੁ ਜਾਨਤ ਹੈ ਰਸ ਬਾਤ ਇਯਾਨੀ।
ਤੋਹੀ ਕੋ ਸ੍ਯਾਮ ਨਿਹਾਰਤ ਹੈ ਤੁਮਰੈ ਬਿਨੁ ਰੀ ਨਹੀ ਪੀਵਤ ਪਾਨੀ।
ਤੂ ਇਹ ਭਾਤਿ ਕਹੈ ਮੁਖ ਤੇ ਨਹੀ ਜਾਉਗੀ ਹਉ ਹਰਿ ਪੈ ਇਹ ਬਾਨੀ।
ਤਾਹੀ ਤੇ ਜਾਨਤ ਹੋ ਸਜਨੀ ਅਬ ਜੋਬਨ ਪਾਇ ਭਈ ਹੈ ਦੀਵਾਨੀ। ੭੦੬।



*ਰਾਧਾ ਨੇ ਕਿਹਾ --*

*ਸਵੈਯਾ*

ਹੇ ਸਖੀ! ਮੈਂ ਕ੍ਰਿਸ਼ਨ ਪਾਸ ਨਹੀਂ ਜਾਵਾਂਗੀ। ਕੀ ਹੋਇਆ ਜੋ ਤੂੰ ਇਹ ਗੱਲ ਬਣਾਈ ਹੈ। ਸ੍ਰੀ ਕ੍ਰਿਸ਼ਨ ਨੇ ਤੈਨੂੰ ਮੇਰੇ ਕੋਲ ਨਹੀਂ ਭੇਜਿਆ ਹੈ; ਇਨ੍ਹਾਂ ਗੱਲਾਂ ਤੋਂ ਤੂੰ ਕਪਟੀ ਮਾਲੂਮ ਹੁੰਦੀ ਹੈ। (ਦੂਤੀ ਨੇ ਉੱਤਰ ਦਿੱਤਾ--ਜੇ ਮੈਂ) ਕਪਟੀ ਹੋ ਗਈ, ਤਾਂ ਕੀ ਹੋਇਆ, (ਪਰ) ਹੇ ਗੋਪੀ (ਰਾਧਾ!) ਤੂੰ ਪਰਾਈ ਪੀੜ ਨੂੰ ਬਿਲਕੁਲ ਨਹੀਂ ਜਾਣਦੀ। ਇਸ ਤਰ੍ਹਾਂ ਕਹਿ ਕੇ ਸਿਰ ਨਿਵਾ ਕੇ (ਖੜੋ) ਗਈ ਅਤੇ ਕਹਿਣ ਲਗੀ ਕਿ ਅਜਿਹਾ ਰੋਸਾ ਕਿਸੇ ਇਸਤਰੀ ਵਿਚ ਨਹੀਂ ਵੇਖਿਆ।੭੦੨।

*ਦੂਤੀ ਨੇ ਕਿਹਾ --*

*ਸਵੈਯਾ*

ਫਿਰ ਇਸ ਤਰ੍ਹਾਂ (ਮੈਨ ਪ੍ਰਭਾ ਨੇ) ਕਿਹਾ -- ਹਾਇ ਨੀ! ਬਲਿਹਾਰ ਜਾਵਾਂ, ਚਲ ਚਲੀਏ। ਮੈਂ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਹਿ ਕੇ ਆਈ ਹਾਂ। ਹੇ ਕ੍ਰਿਸ਼ਨ! ਤੁਸੀਂ ਆਤੁਰ ਨ ਹੋਵੋ, ਮੈਂ ਜਾ ਕੇ ਉਸ ਨੂੰ ਮਨਾ ਕੇ ਲਿਆਉਂਦੀ ਹਾਂ। ਹੇ ਸਜਨੀ! ਇਥੇ ਤੂੰ ਰੋਸਾ ਕਰ ਕੇ (ਬੈਠੀ) ਹੈਂ; ਦੁਬਿਧਾ ਨੂੰ ਛਡ ਕੇ ਤੂੰ ਸ੍ਰੀ ਕ੍ਰਿਸ਼ਨ ਕੋਲ ਚਲ। ਤੇਰੇ ਬਿਨਾ ਮੇਰੇ ਕੋਲੋਂ ਜਾਇਆ ਨਹੀਂ ਜਾਂਦਾ (ਅਤੇ ਉਸ ਨੇ ਹੋਰ) ਕਿਹਾ, (ਤੂੰ) ਕਿਸੇ ਦੀ ਕੀਤੀ ਗੱਲ ਨੂੰ ਗੌਲਦੀ ਨਹੀਂ।੭੦੩।

*ਰਾਧਾ ਨੇ ਕਿਹਾ --*

*ਸਵੈਯਾ*

ਹੇ ਗੋਪੀ! (ਜੇ ਮੈਂ) ਉਠ ਕੇ ਘਰ ਆ ਗਈ ਹਾਂ ਤਾਂ ਕੀ ਹੋਇਆ; (ਮੈਂ) ਪੁਛ ਕੇ ਨਹੀਂ ਆਈ। (ਮੈਨੂੰ ਪੁਛ ਕੇ ਆਉਣ ਲਈ) ਨਜੂਮੀਏ ਨੇ ਕਿਹਾ ਸੀ? (ਚਲੀ) ਜਾ ਅਤੇ ਪਰਤ ਕੇ ਕ੍ਰਿਸ਼ਨ ਨੂੰ ਕਹੀਂ ਕਿ ਇਸ ਤਰ੍ਹਾਂ ਕਰਨ ਤੇ ਤੈਨੂੰ ਕੁਝ ਲਜ ਨਹੀਂ ਲਗਦੀ। ਕਵੀ ਸ਼ਿਆਮ ਕਹਿੰਦੇ ਹਨ, (ਰਾਧਾ ਨੇ ਕਿਹਾ--) ਮੇਰੀਆਂ ਗੱਲਾਂ ਕ੍ਰਿਸ਼ਨ ਕੋਲ ਜਾ ਕੇ ਇਸ ਤਰ੍ਹਾਂ ਕਹਿ ਦੇਈਂ। (ਕ੍ਰਿਸ਼ਨ) ਚੰਦ੍ਰਭਗਾ ਨਾਲ ਪ੍ਰੀਤ ਕਰਦਾ ਹੈ, ਮੇਰੇ ਨਾਲ ਪ੍ਰਭੂ ਦੀ ਕੋਈ ਪ੍ਰੀਤ ਨਹੀਂ ਹੈ।੭੦੪।

ਰਾਧਾ ਦੀ ਇਹ ਗੱਲ ਸੁਣ ਕੇ ਗੋਪੀ ਉਠ ਕੇ ਉਸ ਦੇ ਪੈਰੀਂ ਪੈ ਗਈ। ਕਹਿਣ ਲਗੀ ਕ੍ਰਿਸ਼ਨ ਦਾ ਪ੍ਰੇਮ ਤੇਰੇ ਨਾਲ ਹੈ, ਚੰਦ੍ਰਭਗਾ ਨਾਲ ਕ੍ਰਿਸ਼ਨ ਨੇ ਪ੍ਰੀਤ ਤਿਆਗ ਦਿੱਤੀ ਹੈ। ਕਵੀ ਸ਼ਿਆਮ ਸੋਚ ਕੇ ਕਹਿੰਦੇ ਹਨ, ਉਹ ਤੈਨੂੰ ਵੇਖਣ ਦੇ (ਪ੍ਰੇਮ) ਰਸ ਵਿਚ ਮਗਨ ਹੈ। ਇਸ ਲਈ, ਹੇ ਸਖੀ! ਮੈਂ ਤੇਰੀਆਂ ਬਲਾਵਾਂ ਲੈਂਦੀ ਹਾਂ। ਹੇ ਵਡਭਾਗਣੇ! (ਤੂੰ) ਜਲਦੀ ਕ੍ਰਿਸ਼ਨ ਕੋਲ ਚਲ।੭੦੫।

(ਤੈਨੂੰ) ਸ੍ਰੀ ਕ੍ਰਿਸ਼ਨ ਬੁਲਾਉਂਦਾ ਹੈ, ਜਲਦੀ ਚਲ। ਹੇ ਇਆਣੀਏ! ਤੂੰ (ਪ੍ਰੇਮ) ਰਸ ਦੀ ਗੱਲ ਨੂੰ ਕੁਝ ਸਮਝ। ਕ੍ਰਿਸ਼ਨ (ਸਦਾ) ਤੈਨੂੰ ਵੇਖਦਾ ਰਹਿੰਦਾ ਹੈ ਅਤੇ ਤੇਰੇ ਬਿਨਾ ਉਹ ਪਾਣੀ ਤਕ ਨਹੀਂ ਪੀਂਦਾ ਹੈ। ਤੂੰ ਮੁਖ ਤੋਂ ਇਸ ਤਰ੍ਹਾਂ ਕਹਿੰਦੀ ਹੈਂ-- 'ਮੈਂ ਨਹੀਂ ਜਾਵਾਂਗੀ'। ਮੈਂ ਸ੍ਰੀ ਕ੍ਰਿਸ਼ਨ ਨੂੰ ਇਹ ਬਚਨ (ਜਾ ਕਹਾਂਗੀ)। ਇਸ ਵਾਸਤੇ, ਹੇ ਸਜਨੀ! ਮੈਂ ਜਾਣਦੀ ਹਾਂ ਕਿ ਤੂੰ ਜੋਬਨ ਪ੍ਰਾਪਤ ਕਰ ਕੇ ਕੁਝ ਦੀਵਾਨੀ ਹੋ ਗਈ ਹੈਂ।੭੦੬।

ਮਾਨ ਕਰਿਯੋ ਮਨ ਬੀਚ ਤ੍ਰੀਯਾ ਤਜਿ ਬੈਠਿ ਰਹੀ ਹਿਤ ਸ੍ਯਾਮ ਜੁ ਕੇਰੋ।
ਬੈਠਿ ਰਹੀ ਬਕ ਧ੍ਯਾਨ ਧਰੇ ਸਭ ਜਾਨਤ ਪ੍ਰੀਤਿ ਕੋ ਭਾਵਨ ਨੇਰੋ।
ਤੋ ਸੰਗ ਤੌ ਮੈ ਕਹਿਯੋ ਸਜਨੀ ਕਹਬੇ ਕਹੁ ਜੋ ਉਮਗਿਯੋ ਮਨ ਮੇਰੋ।
ਆਵਤ ਹੈ ਇਮ ਮੋ ਮਨ ਮੈ ਦਿਨ ਚਾਰ ਕੋ ਪਾਹੁਨੋ ਜੋਬਨ ਤੇਰੋ। ੨੦੭।

ਤਾ ਕੈ ਨ ਪਾਸ ਚਲੈ ਉਠ ਕੈ ਕਬਿ ਸ੍ਯਾਮ ਜਊ ਸਭ ਲੋਗਨ ਭੋਗੀ।
ਤਾ ਤੇ ਰਹੀ ਹਠਿ ਬੈਠ ਤ੍ਰੀਯਾ ਉਨ ਕੋ ਕਛੁ ਜੈ ਗੋ ਨ ਆਪਨ ਖੋਗੀ।
ਜੋਬਨ ਕੋ ਜੁ ਗੁਮਾਨ ਕਰੈ ਤਿਹ ਜੋਬਨ ਕੀ ਸੁ ਦਸਾ ਇਹ ਹੋਗੀ।
ਤੋ ਤਜਿ ਕੈ ਸੋਊ ਯੋ ਰਮਿ ਹੈ ਜਿਮ ਕੰਧ ਪੈ ਡਾਰ ਬਘੰਬਰ ਜੋਗੀ। ੨੦੮।

ਨੈਨ ਕੁਰੰਗਨ ਸੇ ਤੁਮਰੇ ਕੇਹਰਿ ਕੀ ਕਟਿ ਰੀ ਸੁਨ ਤ੍ਵੈ ਹੈ।
ਆਨਨ ਸੁੰਦਰ ਹੈ ਸਸਿ ਸੋ ਜਿਹ ਕੀ ਫੁਨਿ ਕੰਜ ਬਰਾਬਰ ਕ੍ਵੈ ਹੈ।
ਬੈਠ ਰਹੀ ਹਠ ਬਾਧਿ ਘਨੋ ਤਿਹ ਤੇ ਕਛੁ ਆਪਨ ਹੀ ਸੁਨ ਖ੍ਵੈ ਹੈ।
ਏ ਤਨ ਸੁ ਤੁਹਿ ਬੈਰ ਕਰਿਯੋ ਹਰਿ ਸਿਉ ਹਠਿਏ ਤੁਮਰੋ ਕਹੁ ਹ੍ਵੈ ਹੈ। ੨੦੯।

ਸੁਨ ਕੈ ਇਹ ਗ੍ਵਾਰਨਿ ਕੀ ਬਤੀਯਾ ਬ੍ਰਿਖਭਾਨ ਸੁਤਾ ਅਤਿ ਰੋਸ ਭਰੀ।
ਨੈਨ ਨਚਾਇ ਚੜਾਇ ਕੈ ਭਉਹਨ ਪੈ ਮਨ ਮੈ ਸੰਗ ਕ੍ਰੋਧ ਜਰੀ।
ਜੋਊ ਆਈ ਮਨਾਵਨ ਗ੍ਵਾਰਨਿ ਥੀ ਤਿਹ ਸੋ ਬਤੀਯਾ ਇਮ ਪੈ ਉਚਰੀ।
ਸਖੀ ਕਾਹੇ ਕੌ ਹਉ ਹਰਿ ਪਾਸ ਚਲੋ ਹਰਿ ਕੀ ਕਛੁ ਮੋ ਪਰਵਾਹ ਪਰੀ। ੨੧੦।

ਯੌ ਇਹ ਉਤਰ ਦੇਤ ਭਈ ਤਬ ਯਾ ਬਿਧਿ ਸੋ ਉਨਿ ਬਾਤ ਕਰੀ ਹੈ।
ਰਾਧੇ ਬਲਾਇ ਲਿਉ ਰੋਸ ਕਰੋ ਨਹਿ ਕਿਉ ਕਿਹ ਕੋਪ ਕੇ ਸੰਗ ਭਰੀ ਹੈ।
ਤੂ ਇਤ ਮਾਨ ਰਹੀ ਕਰਿ ਕੈ ਉਤ ਹੇਰਤ ਪੈ ਰਿਪੁ ਚੰਦ ਹਰੀ ਹੈ।
ਤੂ ਨ ਕਰੈ ਪਰਵਾਹ ਹਰੀ ਹਰਿ ਕੌ ਤੁਮਰੀ ਪਰਵਾਹ ਪਰੀ ਹੈ। ੨੧੧।

ਯੋ ਕਹਿ ਬਾਤ ਕਹੀ ਫਿਰਿ ਯੌ ਉਠਿ ਬੇਗ ਚਲੋ ਚਲਿ ਹੋਹੁ ਸੰਜੋਗੀ।
ਤਾਹੀ ਕੇ ਨੈਨ ਲਗੇ ਇਹ ਠਉਰ ਜੋਊ ਸਭ ਲੋਗਨ ਕੋ ਰਸ ਭੋਗੀ।
ਤਾ ਕੇ ਨ ਪਾਸ ਚਲੈ ਸਜਨੀ ਉਨ ਕੋ ਕਛ ਜੈ ਹੈ ਨ ਆਪਨ ਖੋਗੀ।
ਤੈ ਮੁਖ ਰੀ ਬਲਿ ਦੇਖਨ ਕੋ ਜਦੁਰਾਇ ਕੇ ਨੈਨ ਭਏ ਦੋਊ ਬਿਓਗੀ। ੨੧੨।

ਪੇਖਤ ਹੈ ਨਹੀ ਅਉਰ ਤ੍ਰੀਯਾ ਤੁਮਰੋ ਈ ਸੁਨੋ ਬਲਿ ਪੰਥ ਨਿਹਾਰੈ।
ਤੇਰੇ ਹੀ ਧ੍ਯਾਨ ਬਿਖੈ ਅਟਕੇ ਤੁਮਰੀ ਹੀ ਕਿਧੌ ਬਲਿ ਬਾਤ ਉਚਾਰੈ।
ਝੂਮਿ ਗਿਰੈ ਕਬਹੂੰ ਧਰਨੀ ਕਰਿ ਤ੍ਵੈ ਮਧਿ ਆਪਨ ਆਪ ਸੰਭਾਰੈ।
ਤਉਨ ਸਮੈ ਸਖੀ ਤੋਹਿ ਚਿਤਾਰਿ ਕੈ ਸ੍ਯਾਮਿ ਜੁ ਮੈਨ ਕੋ ਮਾਨ ਨਿਵਾਰੈ। ੨੧੩।



ਹੇ ਸਖੀ ('ਤ੍ਰੀਯਾ'!) ਤੂੰ ਮਨ ਵਿਚ ਰੋਸਾ ਕਰ ਲਿਆ ਹੈ ਅਤੇ ਸ੍ਰੀ ਕ੍ਰਿਸ਼ਨ ਦਾ ਪ੍ਰੇਮ ਛਡ ਕੇ (ਘਰ) ਬੈਠ ਰਹੀ ਹੈਂ। (ਤੂੰ) ਬਗਲੇ ਵਾਂਗ ਧਿਆਨ ਧਰ ਕੇ ਬੈਠ ਰਹੀ ਹੈ; ਸਭ ਜਾਣਦੇ ਹਨ ਕਿ ਪ੍ਰੀਤ ਨਾਲ ਪ੍ਰੀਤਮ ਨੇੜੇ (ਹੀ ਮਿਲ ਜਾਂਦਾ ਹੈ)। ਇਸ ਲਈ, ਹੇ ਸਜਨੀ! ਮੈਂ ਤੇਰੇ ਪਾਸ ਕਹਿੰਦੀ ਹਾਂ, ਜੋ ਕਹਿਣ ਲਈ ਮੇਰੇ ਮਨ ਵਿਚ ਪੈਦਾ ਹੋਇਆ ਹੈ। ਮੇਰੇ ਮਨ ਵਿਚ ਇਸ ਤਰ੍ਹਾਂ ਆਉਂਦਾ ਹੈ ਕਿ ਤੇਰਾ ਜੋਬਨ ਚਾਰ ਦਿਨਾਂ ਦਾ ਮਹਿਮਾਨ ਹੈ।੨੦੭।

ਕਵੀ ਸ਼ਿਆਮ (ਕਹਿੰਦੇ ਹਨ), (ਤੂੰ) ਉਠ ਕੇ ਉਸ ਕੋਲ ਨਹੀਂ ਚਲਦੀ ਜੋ ਸਾਰਿਆਂ ਲੋਕਾਂ ਦਾ ਭੋਗਣ ਵਾਲਾ ਹੈ। ਇਸ ਲਈ, ਹੇ ਸਖੀ ('ਤ੍ਰੀਯਾ'!) ਹਠ ਕਰ ਕੇ ਬੈਠ ਰਹੀ ਹੈਂ; (ਇਸ ਵਿਚ) ਉਸ ਦਾ ਕੁਝ ਨਹੀਂ ਜਾਣਾ, ਆਪਣਾ ਹੀ (ਕੁਝ) ਖੋਹੇਂਗੀ। ਜਿਸ ਜੋਬਨ ਦਾ (ਤੂੰ) ਗੁਮਾਨ ਕਰਦੀ ਹੈਂ, ਉਸ ਜੋਬਨ ਦੀ ਇਹ ਹਾਲਤ ਹੋਵੇਗੀ। ਉਹ (ਜੋਬਨ) ਤੈਨੂੰ ਤਿਆਗ ਕੇ ਇਉਂ ਚਲਾ ਜਾਏਗਾ, ਜਿਵੇਂ ਜੋਗੀ ਮੋਢੇ ਉਤੇ ਸ਼ੇਰ ਦੀ ਖਲ (ਦਾ ਆਸਣ) ਰਖ ਕੇ ਤੁਰ ਪੈਂਦਾ ਹੈ।੨੦੮।

ਨੀ! ਸੁਣ, ਤੇਰੇ ਨੈਣ ਹਿਰਨ ਵਰਗੇ ਹਨ ਅਤੇ ਲਕ ਸ਼ੇਰ ਵਰਗਾ ਹੈ। (ਤੇਰਾ) ਮੂੰਹ ਚੰਦ੍ਰਮਾ ਵਰਗਾ ਸੁੰਦਰ ਹੈ, ਜਿਸ ਦੇ ਬਰਾਬਰ ਫਿਰ ਕਮਲ ਵੀ ਨਹੀਂ ਹੈ। (ਤੂੰ) ਬਹੁਤ ਹਠ ਬੰਨ੍ਹ ਕੇ ਬੈਠ ਗਈ ਹੈਂ, ਸੁਣ ਲੈ, ਤੂੰ ਆਪਣਾ ਹੀ ਕੁਝ ਗਵਾਉਣਾ ਹੈ। ਇਸ ਤਨ ਨਾਲ ਤੂੰ ਵੈਰ ਕੀਤਾ ਹੈ, ਸ੍ਰੀ ਕ੍ਰਿਸ਼ਨ ਨਾਲ ਹਠ ਕਰ ਕੇ ਤੇਰਾ ਕੁਝ ਨਹੀਂ ਸੰਵਰਨਾ।੨੦੯।

ਗੋਪੀ ਦੀਆਂ ਇਹ ਗੱਲਾਂ ਸੁਣ ਕੇ, ਰਾਧਾ ਦੇ ਮਨ ਵਿਚ ਬਹੁਤ ਕ੍ਰੋਧ ਹੋ ਗਿਆ। ਅੱਖਾਂ ਨੂੰ ਨਚਾ ਕੇ, ਭੌਆਂ ਨੂੰ ਚੜ੍ਹਾ ਕੇ ਮਨ ਵਿਚ ਕ੍ਰੋਧ ਨਾਲ ਸੜ ਗਈ। ਜੋ ਗੋਪੀ ਉਸ ਨੂੰ ਮਨਾਉਣ ਲਈ ਆਈ ਸੀ, ਉਸ ਨਾਲ ਇਸ ਤਰ੍ਹਾਂ ਗੱਲ ਕੀਤੀ। ਹੇ ਸਖੀ! ਮੈਂ ਕਿਸ ਲਈ ਕ੍ਰਿਸ਼ਨ ਕੋਲ ਜਾਵਾਂ, ਮੈਨੂੰ ਕ੍ਰਿਸ਼ਨ ਦੀ ਕੁਝ ਪਰਵਾਹ ਪਈ ਹੈ।੨੧੦।

ਜਦ (ਉਸ ਨੇ) ਇਸ ਤਰ੍ਹਾਂ ਉੱਤਰ ਦਿੱਤਾ, ਤਦ ਉਸ (ਦੂਤੀ) ਨੇ ਇਸ ਢੰਗ ਨਾਲ ਗੱਲ ਕੀਤੀ ਹੈ। ਹੇ ਰਾਧਾ! ਮੈਂ ਤੇਰੀਆਂ ਬਲਾਵਾਂ ਲਵਾਂ, ਕ੍ਰੋਧ ਨ ਕਰ, (ਤੂੰ) ਕਿਸ ਕਰ ਕੇ ਕ੍ਰੋਧ ਨਾਲ ਭਰ ਗਈ ਹੈਂ। ਤੂੰ ਇਥੇ ਰੁਸ ਕੇ ਬੈਠ ਗਈ ਹੈਂ ਅਤੇ ਉਧਰ ਚੰਦ੍ਰਮਾ ਦਾ ਵੈਰੀ (ਸ੍ਰੀ ਕ੍ਰਿਸ਼ਨ) (ਤੇਰਾ ਰਾਹ) ਵੇਖ ਰਿਹਾ ਹੈ। (ਜੇ) ਤੂੰ ਕ੍ਰਿਸ਼ਨ ਦੀ ਪਰਵਾਹ ਨਹੀਂ ਕਰਦੀ, (ਤਾਂ) ਕ੍ਰਿਸ਼ਨ ਨੂੰ (ਭਲਾ) ਤੇਰੀ ਕੀ ਪਰਵਾਹ ਪਈ ਹੈ।੨੧੧।

ਇਸ ਤਰ੍ਹਾਂ ਗੱਲ ਕਹਿ ਕੇ ਫਿਰ (ਦੂਤੀ ਗੋਪੀ ਨੇ) ਇੰਜ ਕਿਹਾ--ਉਠ ਜਲਦੀ ਚਲ ਅਤੇ ਚਲ ਕੇ ਉਸ ਦੀ ਸੰਜੋਗਣ ਬਣ। ਉਸ ਦੀਆਂ ਅੱਖਾਂ ਇਸ ਥਾਂ ਤੇ ਲਗੀਆਂ ਹੋਈਆਂ ਹਨ, ਜੋ ਸਾਰਿਆਂ ਲੋਕਾਂ ਦਾ ਰਸ ਭੋਗਦਾ ਹੈ। ਹੇ ਸਜਨੀ! (ਜੇ) ਉਸ ਦੇ ਕੋਲ ਨਹੀਂ ਜਾਂਦੀ, (ਤਾਂ) ਉਸ ਦਾ ਕੁਝ ਨਹੀਂ ਜਾਏਗਾ, (ਤੂੰ ਹੀ) ਆਪਣਾ ਕੁਝ ਖੋਹੇਂਗੀ। ਹੇ ਬਲ੍ਹੀਏ! ਤੇਰਾ ਮੁਖ ਵੇਖਣ ਲਈ ਕ੍ਰਿਸ਼ਨ ਦੇ ਦੋਵੇਂ ਨੈਣ ਵਿਯੋਗੀ ਹੋ ਗਏ ਹਨ।੨੧੨।

ਹੇ ਸਖੀ! ਸੁਣ, ਹੋਰ ਕਿਸੇ ਇਸਤਰੀ ਵਲ ਨਹੀਂ ਵੇਖਦੇ, (ਬਸ) ਤੇਰਾ ਹੀ ਮਾਰਗ ਵੇਖਦੇ ਰਹਿੰਦੇ ਹਨ। ਹੇ ਬਲ੍ਹੀਏ! ਤੇਰੇ ਹੀ ਧਿਆਨ ਵਿਚ ਅਟਕੇ ਹੋਏ ਹਨ ਜਾਂ ਫਿਰ ਤੇਰੀਆਂ ਹੀ ਗੱਲਾਂ ਕਰ ਲੈਂਦੇ ਹਨ। ਕਦੇ ਕਦੇ ਉਹ ਘੁੰਮੇਰੀ ਖਾ ਕੇ ਧਰਤੀ ਉਤੇ ਡਿਗ ਪੈਂਦੇ ਹਨ, (ਉਹ ਤਾਂ) ਤੇਰੇ ਵਿਚ ਹੀ ਆਪਣੇ ਆਪ ਨੂੰ ਸੰਭਾਲਦੇ ਹਨ। ਹੇ ਸਖੀ! ਉਸ ਵੇਲੇ ਸ੍ਰੀ ਕ੍ਰਿਸ਼ਨ ਤੈਨੂੰ ਯਾਦ ਕਰਦੇ ਹਨ ਅਤੇ ਕਾਮ ਦੇ ਮਾਣ ਨੂੰ ਵੀ ਦੂਰ ਕਰ ਦਿੰਦੇ ਹਨ।੨੧੩।

ਤਾ ਤੇ ਨ ਮਾਨ ਕਰੋ ਸਜਨੀ ਉਠਿ ਬੇਗ ਚਲੋ ਕਛੁ ਸੰਕ ਨ ਆਨੋ।
ਸ੍ਯਾਮ ਕੀ ਬਾਤ ਸੁਨੋ ਹਮ ਤੇ ਤੁਮਰੇ ਚਿਤ ਮੈ ਅਪਨੋ ਚਿਤ ਮਾਨੋ।
ਤੇਰੇ ਹੀ ਧ੍ਯਾਨ ਫਸੇ ਹਰਿ ਜੂ ਕਰ ਕੈ ਮਨਿ ਸੋਕ ਅਸੋਕ ਬਹਾਨੋ।
ਮੂੜ ਰਹੀ ਅਬਲਾ ਕਰਿ ਮਾਨ ਕਛੂ ਹਰਿ ਕੋ ਨਹੀ ਹੇਤ ਪਛਾਨੋ। ੭੧੪।

ਗ੍ਵਾਰਨਿ ਕੀ ਸੁਨ ਕੈ ਬਤੀਯਾ ਤਬ ਰਾਧਿਕਾ ਉਤਰ ਦੇਤ ਭਈ।
ਕਿਹ ਹੇਤ ਕਹਿਯੋ ਤਜਿ ਕੈ ਹਰਿ ਪਾਸਿ ਮਨਾਵਨ ਮੋਹੂ ਕੇ ਕਾਜ ਧਈ।
ਨਹਿ ਹਉ ਚਲਿ ਹੋ ਹਰਿ ਪਾਸ ਕਹਿਯੋ ਤੁਮਰੀ ਧਉ ਕਹਾ ਗਤਿ ਹ੍ਵੈ ਹੈ ਦਈ।
ਸਖੀ ਅਉਰਨ ਨਾਮ ਸੁ ਮੂੜ ਧਰੈ ਨ ਲਖੈ ਇਹ ਹਉ ਹੂੰ ਕਿ ਮੂੜ ਮਈ। ੭੧੫।

ਸੁਨ ਕੈ ਬ੍ਰਿਖਭਾਨ ਸੁਤਾ ਕੋ ਕਹਿਯੋ ਇਹ ਭਾਤਿ ਸੋ ਗ੍ਵਾਰਨਿ ਉਤਰ ਦੀਨੋ।
ਰੀ ਸੁਨ ਗ੍ਵਾਰਨਿ ਮੋ ਬਤੀਯਾ ਤਿਨ ਹੂੰ ਸੁਨਿ ਸ੍ਰੌਨ ਸੁਨੈਬੇ ਕਉ ਕੀਨੋ।
ਮੋਹਿ ਕਹੈ ਮੁਖ ਤੇ ਕਿ ਤੂ ਮੂੜ ਮੈ ਮੂੜ ਤੁਹੀ ਮਨ ਮੈ ਕਰਿ ਚੀਨੋ।
ਜੈ ਜਦੁਰਾਇ ਕੀ ਭੇਜੀ ਅਈ ਸੁਨਿ ਤੈ ਜਦੁਰਾਇ ਹੂੰ ਸੋ ਹਠ ਕੀਨੋ। ੭੧੬।

ਯੌ ਕਹਿ ਕੈ ਇਹ ਭਾਤਿ ਕਹਿਯੋ ਚਲੀਯੈ ਉਠਿ ਕੈ ਬਲਿ ਸੰਕ ਨ ਆਨੋ।
ਤੋ ਹੀ ਸੋ ਹੇਤੁ ਘਨੋ ਹਰਿ ਕੋ ਤਿਹ ਤੇ ਤੁਮ ਹੂੰ ਕਹਿਯੋ ਸਾਚ ਹੀ ਜਾਨੋ।
ਪਾਇਨ ਤੋਰੇ ਪਰੋ ਲਲਨਾ ਹਠ ਦੂਰ ਕਰੋ ਕਬਹੂੰ ਫੁਨਿ ਮਾਨੋ।
ਤਾ ਤੇ ਨਿਸੰਕ ਚਲੋ ਤਜਿ ਸੰਕ ਕਿਧੌ ਹਰਿ ਕੀ ਵਹ ਪ੍ਰੀਤਿ ਪਛਾਨੋ। ੭੧੭।

ਕੁੰਜਨ ਮੈ ਸਖੀ ਰਾਸ ਸਮੈ ਹਰਿ ਕੇਲ ਕਰੇ ਤੁਮ ਸੋ ਬਨ ਮੈ।
ਜਿਤਨੋ ਉਨ ਕੋ ਹਿਤ ਹੈ ਤੁਹਿ ਮੋ ਤਿਹ ਤੇ ਨਹੀ ਆਧਿਕ ਹੈ ਉਨ ਮੈ।
ਮੁਰਝਾਇ ਗਏ ਬਿਨੁ ਤੈ ਹਰਿ ਜੂ ਨਹਿ ਖੇਲਤ ਹੈ ਫੁਨਿ ਗ੍ਵਾਰਿਨ ਮੈ।
ਤਿਹ ਤੇ ਸੁਨ ਬੇਗ ਨਿਸੰਕ ਚਲੋ ਕਰ ਕੈ ਸੁਧਿ ਪੈ ਬਨ ਕੀ ਮਨ ਮੈ। ੭੧੮।

ਸ੍ਯਾਮ ਬੁਲਾਵਤ ਹੈ ਚਲੀਯੈ ਬਲਿ ਬਲਿ ਪੈ ਮਨ ਮੈ ਨ ਕਛੂ ਹਠੁ ਕੀਜੈ।
ਬੈਠ ਰਹੀ ਕਰਿ ਮਾਨ ਘਨੋ ਕਛੁ ਅਉਰਨ ਹੂੰ ਕੋ ਕਹਿਯੋ ਸੁਨ ਲੀਜੈ।
ਤਾ ਤੇ ਹਉ ਬਾਤ ਕਰੋ ਤੁਮ ਸੋ ਇਹ ਤੇ ਨ ਕਛੂ ਤੁਮਰੋ ਕਹਿਯੋ ਛੀਜੈ।
ਨੈਕੁ ਨਿਹਾਰ ਕਹਿਯੋ ਹਮ ਓਰਿ ਸਭੈ ਤਜ ਮਾਨ ਅਬੈ ਹਸਿ ਦੀਜੈ। ੭੧੯।

*ਰਾਧੇ ਬਾਚ ਦੂਤੀ ਸੋ*

*ਸਵੈਯਾ*

ਮੈ ਨ ਹਸੋ ਹਰਿ ਪਾਸ ਚਲੋ ਨਹੀ ਜਉ ਤੁਹਿ ਸੀ ਸਖੀ ਕੋਟਿਕ ਆਵੈ।
ਆਇ ਉਪਾਵ ਅਨੇਕ ਕਰੈ ਅਰੁ ਪਾਇਨ ਊਪਰ ਸੀਸ ਨਿਆਵੈ।



ਇਸ ਕਰ ਕੇ ਹੇ ਸਜਨੀ! ਰੋਸਾ ਨ ਕਰ, ਉਠ ਕੇ ਜਲਦੀ ਚਲ, ਮਨ ਵਿਚ ਕੁਝ ਸੰਗ ਨ ਕਰ। ਮੇਰੇ ਕੋਲੋਂ ਕ੍ਰਿਸ਼ਨ ਦੀ ਗੱਲ ਸੁਣ, ਤੇਰੇ ਚਿਤ ਵਿਚ (ਉਸ ਨੇ) ਆਪਣਾ ਚਿਤ ਮੰਨਿਆ ਹੋਇਆ ਹੈ। ਸ੍ਰੀ ਕ੍ਰਿਸ਼ਨ (ਅਸਲ ਵਿਚ) ਤੇਰੇ ਹੀ ਧਿਆਨ ਵਿਚ ਫਸੇ ਹੋਏ ਹਨ, (ਪਰ) ਮਨ ਵਿਚ ਸੋਗ ਜਾਂ ਅਸੋਗ ਦਾ ਬਹਾਨਾ (ਬਣਾ ਕੇ ਗੱਲ ਨੂੰ ਟਾਲੀ ਰਖਦੇ ਹਨ)। ਹੇ ਅਬਲਾ! ਮੂਰਖਾਂ ਵਾਂਗ ਰੋਸਾ ਕਰ ਕੇ (ਬੈਠ) ਰਹੀ ਹੈਂ ਅਤੇ ਸ੍ਰੀ ਕ੍ਰਿਸ਼ਨ ਦੇ ਪ੍ਰੇਮ ਨੂੰ ਕੁਝ ਵੀ ਪਛਾਣਿਆ ਨਹੀਂ ਹੈ।੭੧੪।

ਗੋਪੀ ਦੀ ਗੱਲ ਸੁਣ ਕੇ, ਤਦ ਰਾਧਾ ਜਵਾਬ ਦੇਣ ਲਗੀ। (ਤੂੰ) ਕਿਸ ਲਈ ਸ੍ਰੀ ਕ੍ਰਿਸ਼ਨ ਦਾ ਸਾਥ ਤਿਆਗ ਕੇ ਮੈਨੂੰ ਮੰਨਾਉਣ ਦੇ ਕੰਮ ਲਈ ਦੌੜੀ (ਆਈ) ਹੈ। (ਮੈਂ) ਕਹਿ ਦਿੱਤਾ ਹੈ (ਕਿ ਮੈਂ) ਕ੍ਰਿਸ਼ਨ ਪਾਸ ਨਹੀਂ ਜਾਵਾਂਗੀ। ਤੇਰੀ ਤਾ ਕੀ ਹੈਸੀਅਤ ਹੈ, (ਪਰ ਜੇ) ਵਿਧਾਤਾ (ਵੀ ਕਹਿਣ ਤਦ ਵੀ ਨਹੀਂ ਜਾਵਾਂਗੀ)। ਹੇ ਸਖੀ! (ਤੂੰ) ਹੋਰਨਾਂ ਦਾ ਨਾਂ ਮੂਰਖ ਧਰਦੀ ਹੈਂ; (ਪਰ) ਇਹ ਨਹੀਂ ਸਮਝਦੀ ਕਿ ਤੂੰ ਵੀ ਮੂਰਖਮਈ ਹੋ ਗਈ ਹੈਂ।੭੧੫।

ਰਾਧਾ (ਦੀ ਗੱਲ) ਸੁਣ ਕੇ, ਉਸ ਗੋਪੀ ਨੇ ਇਸ ਤਰ੍ਹਾਂ ਉੱਤਰ ਦਿੱਤਾ--ਹੇ ਗੋਪੀ (ਰਾਧਾ!) ਮੇਰੀਆਂ ਗੱਲਾਂ ਸੁਣ, ਉਨ੍ਹਾਂ ਨੂੰ ਸੁਣਨ ਲਈ ਆਪਣੇ ਕੰਨਾਂ ਨੂੰ ਸੁਣਨ ਯੋਗ ਕਰ। ਮੈਨੂੰ ਤੂੰ ਮੁਖ ਤੋਂ ਮੂਰਖ ਕਿਹਾ ਹੈ, (ਕੀ) 'ਮੈਂ ਮੂਰਖ ਹਾਂ', (ਇਸ ਗੱਲ ਨੂੰ ਖੁਦ) ਮਨ ਵਿਚ ਵਿਚਾਰ ਕਰ ਕੇ ਵੇਖ। ਸੁਣ, ਮੈਂ ਸ੍ਰੀ ਕ੍ਰਿਸ਼ਨ ਦੀ ਭੇਜੀ ਹੋਈ ਆਈ ਹਾਂ ਅਤੇ ਤੂੰ ਸ੍ਰੀ ਕ੍ਰਿਸ਼ਨ ਨਾਲ ਹੀ ਹਠ ਕੀਤਾ ਹੋਇਆ ਹੈ।੭੧੬।

ਇਸ ਤਰ੍ਹਾਂ ਕਹਿ ਕੇ, ਫਿਰ ਇੰਜ ਕਿਹਾ--ਹੇ ਬਲ੍ਹੀਏ! ਉਠ ਕੇ ਚਲ ਅਤੇ (ਮਨ ਵਿਚ ਕੋਈ) ਸ਼ੰਕਾ ਨ ਲਿਆ। ਸ੍ਰੀ ਕ੍ਰਿਸ਼ਨ ਦਾ ਤੇਰੇ ਨਾਲ ਹੀ ਘਨੇਰਾ ਪ੍ਰੇਮ ਹੈ, ਇਸ ਲਈ ਤੂੰ (ਮੇਰਾ) ਕਿਹਾ ਸਚ ਹੀ ਜਾਣ। ਹੇ ਪਿਆਰੀ! (ਮੈਂ) ਤੇਰੇ ਪੈਰੀਂ ਪੈਂਦੀ ਹਾਂ, ਹਠ ਨੂੰ ਦੂਰ ਕਰ ਦੇ ਅਤੇ ਕਦੇ ਤਾਂ (ਮੇਰਾ ਕਿਹਾ) ਮੰਨ ਲੈ। ਇਸ ਲਈ ਨਿਸੰਗ ਹੋ ਕੇ ਚਲ, ਸੰਗ ਨੂੰ ਛਡ ਦੇ ਅਤੇ ਕਿਸੇ ਤਰ੍ਹਾਂ ਸ੍ਰੀ ਕ੍ਰਿਸ਼ਨ ਦੀ ਉਸ ਪ੍ਰੀਤ ਨੂੰ ਪਛਾਣ।੭੧੭।

ਹੇ ਸਖੀ! ਕੁੰਜ ਗਲੀਆਂ ਵਿਚ, ਰਾਸ ਦੇ ਵੇਲੇ, ਸ੍ਰੀ ਕ੍ਰਿਸ਼ਨ ਤੇਰੇ ਨਾਲ ਬਨ ਵਿਚ ਖੇਡਾਂ ਕਰਦਾ ਸੀ। ਜਿਤਨਾ ਉਸ (ਕ੍ਰਿਸ਼ਨ) ਦਾ ਤੇਰੇ ਵਿਚ ਹਿਤ ਹੈ, ਉਸ ਤੋਂ ਅੱਧਾ ਵੀ ਉਨ੍ਹਾਂ (ਹੋਰਨਾਂ ਗੋਪੀਆਂ) ਵਿਚ ਨਹੀਂ ਹੈ। ਤੇਰੇ ਬਿਨਾ ਕ੍ਰਿਸ਼ਨ ਜੀ ਮੁਰਝਾ ਗਏ ਹਨ ਅਤੇ ਫਿਰ ਗੋਪੀਆਂ ਵਿਚ ਆ ਕੇ ਖੇਡਦੇ ਨਹੀਂ ਹਨ। ਇਸ ਕਰ ਕੇ ਹੇ ਸਖੀ! ਸੁਣ, ਮਨ ਵਿਚ ਬਨ ਦੀ (ਲੀਲਾ ਦਾ) ਧਿਆਨ ਧਰ ਕੇ ਅਤੇ ਨਿਸੰਗ ਹੋ ਕੇ ਜਲਦੀ ਚਲ।੭੧੮।

ਹੇ ਬਲੀਏ! ਸ੍ਰੀ ਕ੍ਰਿਸ਼ਨ ਬੁਲਾਉਂਦਾ ਹੈ, ਇਸ ਲਈ ਮਨ ਵਿਚ ਕੁਝ ਵੀ ਹਠ ਨ ਕਰ ਅਤੇ ਚਲ। ਬਹੁਤ ਅਧਿਕ ਰੋਸਾ ਕਰ ਕੇ ਬੈਠ ਰਹੀ ਹੈਂ, ਹੋਰਨਾਂ ਦਾ ਕਿਹਾ ਵੀ ਕੁਝ ਸੁਣ ਲਈਦਾ ਹੈ। ਇਸ ਵਾਸਤੇ ਮੈਂ ਤੇਰੇ ਨਾਲ ਗੱਲ ਕਰਦੀ ਹਾਂ ਅਤੇ ਕਹਿੰਦੀ ਹਾਂ ਕਿ ਇਸ ਵਿਚ ਤੇਰਾ ਕੁਝ ਨਹੀਂ ਵਿਗੜਨਾ। (ਸਖੀ ਨੇ ਫਿਰ) ਕਿਹਾ, ਮੇਰੇ ਵਲ ਜ਼ਰਾ ਵੇਖ ਅਤੇ ਸਾਰਾ ਰੋਸਾ ਛਡ ਕੇ ਹੁਣ ਹਸ ਦੇ।੭੧੯।

*ਰਾਧਾ ਨੇ ਦੂਤੀ ਨੂੰ ਕਿਹਾ --*

*ਸਵੈਯਾ*

ਮੈਂ ਨਹੀਂ ਹਸਾਂਗੀ ਅਤੇ ਨ ਹੀ ਕ੍ਰਿਸ਼ਨ ਪਾਸ ਚਲਾਂਗੀ, ਜੇ ਕਰ ਤੇਰੇ ਵਰਗੀਆਂ ਕਰੋੜਾਂ ਸਖੀਆਂ ਆ ਜਾਣ। ਆ ਕੇ (ਉਹ) ਅਨੇਕ ਤਰ੍ਹਾਂ ਦੇ ਯਤਨ ਕਰਨ ਅਤੇ ਪੈਰਾਂ

ਮੈ ਕਬਹੂ ਨਹੀ ਜਾਉ ਤਹਾ ਤੁਹ ਸੀ ਕਹਿ ਕੋਟਿਕ ਬਾਤ ਬਨਾਵੈ।
ਅਉਰ ਕੀ ਕਉਨ ਗਨੈ ਗਨਤੀ ਬਲਿ ਆਪਨ ਕਾਨ ਜੂ ਸੀਸ ਝੁਕਾਵੈ। ੭੨੦।

*ਪ੍ਰਤਿਉਤਰ ਬਾਚ*

*ਸਵੈਯਾ*

ਜੋ ਇਨ ਐਸੀ ਕਹੀ ਬਤੀਯਾ ਤਬ ਹੀ ਉਹ ਗ੍ਵਾਰਨਿ ਯੌ ਕਹਿਯੋ ਹੋ ਰੀ।
ਜਉ ਹਮ ਬਾਤ ਕਹੀ ਚਲੀਯੈ ਤੂ ਕਹੈ ਹਮ ਸ੍ਯਾਮ ਸੋ ਪ੍ਰੀਤ ਹੀ ਛੋਰੀ।
ਸ੍ਯਾਮ ਸੋ ਮਾਈ ਕਹਾ ਕਹੀਯੈ ਇਹ ਸਾਥ ਕਰੇ ਹਿਤਵਾ ਬਰ ਜੋਰੀ।
ਭੇਜਤ ਹੈ ਹਮ ਕੋ ਇਹ ਪੈ ਇਹ ਸੀ ਤਿਹ ਕੇ ਪਹਿ ਗ੍ਵਾਰਨਿ ਥੋਰੀ। ੭੨੧।

ਭੇਜਤ ਹੈ ਇਹ ਪੈ ਹਮ ਕੋ ਇਹ ਗ੍ਵਾਰਨਿ ਰੂਪ ਕੋ ਮਾਨ ਕਰੈ।
ਇਹ ਜਾਨਤ ਵੈ ਘਟ ਹੈ ਹਮ ਤੇ ਤਿਹ ਤੇ ਹਠ ਬਾਧਿ ਰਹੀ ਨ ਟਰੈ।
ਕਬਿ ਸ੍ਯਾਮ ਪਿਖੋ ਇਹ ਗ੍ਵਾਰਨਿ ਕੀ ਮਤਿ ਸ੍ਯਾਮ ਕੇ ਕੋਪ ਤੇ ਪੈ ਨ ਡਰੈ।
ਤਿਹ ਸੋ ਬਲਿ ਜਾਉ ਕਹਾ ਕਹੀਯੈ ਤਿਹ ਲ੍ਯਾਵਹੁ ਯੌ ਮੁਖ ਤੇ ਉਚਰੈ। ੭੨੨।

ਸ੍ਯਾਮ ਕਰੈ ਸਖੀ ਅਉਰ ਸੋ ਪ੍ਰੀਤਿ ਤਬੈ ਇਹ ਗ੍ਵਾਰਨਿ ਭੂਲ ਪਛਾਨੈ।
ਵਾ ਕੇ ਕੀਏ ਬਿਨੁ ਰੀ ਸਜਨੀ ਸੁ ਰਹੀ ਕਹਿ ਕੈ ਸੁ ਕਹਿਯੋ ਨਹੀ ਮਾਨੈ।
ਯਾ ਕੋ ਬਿਸਾਰ ਡਰੈ ਮਨ ਤੇ ਤਬ ਹੀ ਇਹ ਮਾਨਹਿ ਕੋ ਫਲੁ ਜਾਨੈ।
ਅੰਤ ਖਿਸਾਇ ਘਨੀ ਅਕੁਲਾਇ ਕਹਿਯੋ ਤਬ ਹੀ ਇਹ ਮਾਨੈ ਤੁ ਮਾਨੈ।੭੨੩।

ਯੌ ਸੁਨ ਕੈ ਬ੍ਰਿਖਭਾਨ ਸੁਤਾ ਤਿਹ ਗ੍ਵਾਰਨਿ ਕੋ ਇਮ ਉਤਰ ਦੀਨੋ।
ਪ੍ਰੀਤ ਕਰੀ ਹਰਿ ਚੰਦ੍ਰਭਗਾ ਸੰਗ ਤਉ ਹਮ ਹੂੰ ਅਸ ਮਾਨ ਸੁ ਕੀਨੋ।
ਤਉ ਸਜਨੀ ਕਹਿਯੋ ਰੂਠ ਰਹੀ ਅਤਿ ਕ੍ਰੋਧ ਬਢਿਯੋ ਹਮਰੇ ਜਬ ਜੀਨੋ।
ਤੇਰੇ ਕਹੇ ਬਿਨੁ ਰੀ ਹਰਿ ਆਗੇ ਹੂੰ ਮੋ ਹੂ ਸੋ ਨੇਹੁ ਬਿਦਾ ਕਰ ਦੀਨੋ। ੭੨੪।

ਯੋ ਕਹਿ ਗ੍ਵਾਰਨਿ ਸੋ ਬਤੀਯਾ ਕਬਿ ਸ੍ਯਾਮ ਕਹੈ ਫਿਰਿ ਐਸੇ ਕਹਿਯੋ ਹੈ।
ਜਾਹਿ ਰੀ ਕਾਹੇ ਕੋ ਬੈਠੀ ਹੈ ਗ੍ਵਾਰਨਿ ਤੇਰੋ ਕਹਿਯੋ ਅਤਿ ਹੀ ਮੈ ਸਹਿਯੋ ਹੈ।
ਬਾਤ ਕਹੀ ਅਤਿ ਹੀ ਰਸ ਕੀ ਤੁਹਿ ਤਾ ਕੋ ਨ ਸੋ ਸਖੀ ਚਿਤ ਚਹਿਯੋ ਹੈ।
ਤਾਹੀ ਤੇ ਹਉ ਨ ਚਲੋ ਸਜਨੀ ਹਮ ਸੋ ਹਰਿ ਸੋ ਰਸ ਕਉਨ ਰਹਿਯੋ ਹੈ। ੭੨੫।

ਯੌ ਸੁਨਿ ਉਤਰ ਦੇਤ ਭਈ ਕਬਿ ਸ੍ਯਾਮ ਕਹੈ ਹਰਿ ਕੇ ਹਿਤ ਕੇਰੋ।
ਕਾਨ੍ਹ ਕੇ ਭੇਜੇ ਤੇ ਯਾ ਪਹਿ ਆਇਕੈ ਕੈ ਕੈ ਮਨਾਵਨ ਕੋ ਅਤਿ ਝੇਰੋ।
ਸ੍ਯਾਮ ਚਕੋਰ [1]ਮਨੋ ਤ੍ਰਨ[1] ਜੋ ਸੁਨ ਰੀ ਇਹ ਭਾਤਿ ਕਹੈ ਮਨ ਮੇਰੋ।
ਤਾਹੀ ਨਿਹਾਰਿ ਨਿਹਾਰਿ ਸੁਨੋ ਸਸਿ ਸੋ ਮੁਖ ਦੇਖਤ ਹ੍ਵੈ ਹੈ ਰੀ ਤੇਰੋ। ੭੨੬।

੧. 'ਮਨੋ ਤਰਯਨ'



ਉਤੇ ਸਿਰ ਝੁਕਾਉਣ। ਮੈਂ ਉਥੇ ਕਦੇ ਵੀ ਨਹੀਂ ਜਾਵਾਂਗੀ, ਤੇਰੇ ਵਰਗੀਆਂ (ਭਾਵੇਂ) ਕਰੋੜਾਂ ਗੱਲਾਂ ਬਣਾਉਣ। ਹੋਰਾਂ ਦੇ ਬਲ ਦੀ ਤਾਂ ਕੀ ਗਿਣਤੀ ਕਰੀਏ, (ਜੇ) ਆਪ ਵੀ ਸ੍ਰੀ ਕ੍ਰਿਸ਼ਨ ਸਿਰ ਝੁਕਾਉਣ (ਫਿਰ ਵੀ ਨਹੀਂ ਜਾਵਾਂਗੀ)।੭੨੦।

*ਪ੍ਰਤਿ-ਉੱਤਰ ਵਿਚ ਕਿਹਾ --*

*ਸਵੈਯਾ*

ਜਦ ਉਸ (ਰਾਧਾ) ਨੇ ਇਸ ਤਰ੍ਹਾਂ ਗੱਲ ਕਹੀ ਤਦ ਉਸ ਗੋਪੀ (ਦੂਤੀ) ਨੇ ਇੰਜ ਕਿਹਾ--ਨੀ! ਜੇ ਮੈਂ ਚਲਣ ਦੀ ਗੱਲ ਕਹਿੰਦੀ ਹਾਂ, ਤਾਂ ਕਹਿੰਦੀ ਹੈਂ ਕਿ ਮੈਂ ਕ੍ਰਿਸ਼ਨ ਨਾਲ ਪ੍ਰੀਤ ਕਰਨੀ ਹੀ ਛਡੀ ਹੈ। ਹੇ ਮਾਂ! ਕ੍ਰਿਸ਼ਨ ਨੂੰ ਕੀ ਕਹੀਏ, (ਜੋ) ਇਸ ਨਾਲ ਬਦੋਬਦੀ ਪ੍ਰੇਮ ਕਰੀ ਜਾਂਦਾ ਹੈ। ਇਸ ਕੋਲ (ਮਨਾਉਣ ਲਈ) ਸਾਨੂੰ ਭੇਜਦਾ ਹੈ; ਇਸ ਵਰਗੀਆਂ ਗੋਪੀਆਂ ਉਸ ਪਾਸ ਥੋੜੀਆਂ ਹਨ।੭੨੧।

ਇਸ ਪਾਸ ਸਾਨੂੰ ਭੇਜਦਾ ਹੈ ਅਤੇ ਇਹ ਗੋਪੀ (ਰਾਧਾ) ਰੂਪ ਦਾ ਮਾਣ ਕਰ ਰਹੀ ਹੈ। ਇਹ ਜਾਣਦੀ ਹੈ ਕਿ ਉਹ (ਗੋਪੀਆਂ ਸੁੰਦਰਤਾ ਵਿਚ) ਮੇਰੇ ਨਾਲੋਂ ਘਟ ਹਨ, ਇਸ ਲਈ ਹਠ ਬੰਨ੍ਹੀ ਬੈਠੀ ਅਤੇ ਟਲਦੀ ਨਹੀਂ ਹੈ। ਕਵੀ ਸ਼ਿਆਮ (ਕਹਿੰਦੇ ਹਨ), ਇਸ ਗੋਪੀ ਦੀ ਅਕਲ ਵੇਖੋ ਜੋ ਕ੍ਰਿਸ਼ਨ ਦੇ ਕ੍ਰੋਧ ਤੋਂ ਬਿਲਕੁਲ ਨਹੀਂ ਡਰਦੀ। ਉਸ (ਕ੍ਰਿਸ਼ਨ ਤੋਂ) ਕੁਰਬਾਨ ਜਾਈਏ, ਉਸ ਨੂੰ ਕੀ ਆਖੀਏ (ਜੋ) ਇਹੀ ਕਹਿੰਦਾ ਹੈ--'ਉਸ ਨੂੰ ਲਿਆਓ'।੭੨੨।

(ਜੇ) ਕ੍ਰਿਸ਼ਨ ਕਿਸੇ ਹੋਰ ਸਖੀ ਨਾਲ ਪ੍ਰੇਮ ਕਰ ਲਵੇ ਤਦ ਹੀ ਇਹ ਗੋਪੀ (ਰਾਧਾ) ਆਪਣੀ ਭੁਲ ਪਛਾਣੇਗੀ। ਹੇ ਸਜਨੀ! ਉਸ ਦੇ (ਦੂਜੀ ਨਾਲ ਪ੍ਰੇਮ) ਕੀਤੇ ਬਿਨਾ ਹੀ (ਇਹ ਐਵੇਂ) ਕਹਿ ਰਹੀ ਹੈ ਅਤੇ ਕਹੇ ਨੂੰ ਨਹੀਂ ਮੰਨਦੀ। (ਜੇ ਸ੍ਰੀ ਕ੍ਰਿਸ਼ਨ) ਇਸ ਨੂੰ ਮਨ ਤੋਂ ਵਿਸਾਰ ਦੇਵੇ, ਤਦ ਹੀ 'ਮਾਣ' ਦੇ ਫਲ ਨੂੰ ਜਾਣੇਗੀ। ਅੰਤ ਵਿਚ ਖਿਝ ਕੇ ਅਤੇ ਬਹੁਤ ਵਿਆਕੁਲ ਹੋ ਕੇ (ਕਿਹਾ ਕਿ) ਇਹ ਕਿਹਾ ਮੰਨੇ, ਤਾਂ ਮੰਨੇ (ਨਹੀਂ ਤਾਂ ਹੋਰ ਕੋਈ ਉਪਾ ਨਹੀਂ ਹੈ)।੭੨੩।

ਇਸ ਤਰ੍ਹਾਂ ਰਾਧਾ ਨੇ ਸੁਣ ਕੇ, ਉਸ ਗੋਪੀ (ਦੂਤੀ) ਨੂੰ ਇਸ ਤਰ੍ਹਾਂ ਉੱਤਰ ਦਿੱਤਾ- ਕ੍ਰਿਸ਼ਨ ਨੇ ਚੰਦ੍ਰਭਗਾ ਨਾਲ ਪ੍ਰੇਮ ਕਰ ਲਿਆ ਹੈ, ਤਦ ਹੀ ਮੈਂ ਇਸ ਤਰ੍ਹਾਂ ਦਾ ਰੋਸਾ ਕੀਤਾ ਹੈ। ਹੇ ਸਜਨੀ! (ਮੈਂ) ਕਹਿੰਦੀ ਹਾਂ, ਜਦ ਮੇਰੇ ਮਨ ਵਿਚ ਕ੍ਰੋਧ ਵਧ ਗਿਆ, ਤਦ ਹੀ ਰੁਸ ਰਹੀ ਹਾਂ। ਹੇ ਸਖੀ! ਤੇਰੇ ਕਹੇ ਤੋਂ ਬਿਨਾ ਹੀ ਸ੍ਰੀ ਕ੍ਰਿਸ਼ਨ ਨੇ ਪਹਿਲਾਂ ਹੀ ਮੇਰੇ ਨਾਲੋਂ ਪ੍ਰੇਮ ਨੂੰ ਵਿਦਾ ਕਰ ਦਿੱਤਾ ਹੈ।੭੨੪।

ਕਵੀ ਸ਼ਿਆਮ ਕਹਿੰਦੇ ਹਨ, ਗੋਪੀ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਕਹਿ ਕੇ, ਫਿਰ ਇੰਜ ਕਿਹਾ-- ਹੇ ਗੋਪੀ! ਜਾ ਨੀ, ਕਿਸ ਲਈ ਬੈਠੀ ਹੈਂ, ਤੇਰੀਆਂ ਕਹੀਆਂ (ਹੋਈਆਂ ਗੱਲਾਂ ਨੂੰ) ਮੈਂ ਬਹੁਤ ਸਿਹਾ ਹੈ। (ਅਗੋਂ ਦੂਤੀ ਨੇ ਜਵਾਬ ਦਿੱਤਾ--)ਹੇ ਸਖੀ! (ਮੈਂ ਤਾਂ) ਤੇਰੇ ਨਾਲ ਬਹੁਤ ਹੀ (ਪ੍ਰੇਮ) ਰਸ ਦੀ ਗੱਲ ਕੀਤੀ ਹੈ, ਪਰ ਤੇਰੇ ਚਿਤ ਨੂੰ ਚੰਗੀ ਨਹੀਂ ਲਗੀ। (ਫਿਰ ਰਾਧਾ ਨੇ ਕਿਹਾ--) ਹੇ ਸਜਨੀ! ਇਸੇ ਕਰ ਕੇ ਮੈਂ ਨਹੀਂ ਜਾਂਦੀ, (ਕਿਉਂਕਿ) ਮੇਰੇ ਨਾਲ ਕ੍ਰਿਸ਼ਨ ਦਾ ਅਤੇ ਕ੍ਰਿਸ਼ਨ ਨਾਲ ਮੇਰਾ ਕਿਹੜਾ ਪ੍ਰੇਮ (ਰਸ) ਰਹਿ ਗਿਆ ਹੈ।੭੨੫।

ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾਂ (ਦੀ ਗੱਲ) ਸੁਣ ਕੇ ਸ੍ਰੀ ਕ੍ਰਿਸ਼ਨ ਦੇ ਹਿਤ ਵਾਸਤੇ ਉੱਤਰ ਦਿੱਤਾ। (ਉਸ ਨੇ ਮਨ ਵਿਚ ਸੋਚਿਆ ਕਿ) ਕਾਨ੍ਹ ਦੇ ਭੇਜਣ ਤੇ ਹੀ ਇਥੇ ਆਈ ਹਾਂ ਅਤੇ ਇਸ ਨੂੰ ਮੰਨਾਉਣ ਦਾ ਬਹੁਤ ਝਮੇਲਾ ਕੀਤਾ ਹੈ। ਇਸ ਲਈ ਕਹਿਣ ਲਗੀ-- ਹੇ ਸਖੀ! ਸੁਣ, ਮੇਰਾ ਮਨ ਇਸ ਤਰ੍ਹਾਂ ਕਹਿੰਦਾ ਹੈ ਕਿ ਸ਼ਿਆਮ ਰੂਪ ਚਕੋਰ ਤਾਂ ਮਾਨੋ ਤੇਰੇ ਚੰਦ੍ਰਮਾ ਵਰਗੇ ਮੁਖ ਨੂੰ ਵੇਖ ਵੇਖ ਕੇ ਤੇਰਾ ਹੀ ਹੋ ਰਿਹਾ ਹੋਵੇ।੭੨੬।

*ਰਾਧੇ ਬਾਚ*

*ਸਵੈਯਾ*

ਦੇਖਤ ਹੈ ਤੁ ਕਹਾ ਭਯੋ ਗ੍ਵਾਰਨਿ ਮੈ ਨ ਕਹਿਯੋ ਤਿਹ ਕੇ ਪਹਿ ਜੈਹੋ।
ਕਾਹੇ ਕੇ ਕਾਜ ਉਰਾਹਨ ਰੀ ਸਹਿ ਹੋ ਅਪਨੋ ਪਤਿ ਦੇਖਿ ਅਘੈ ਹੋ।
ਸ੍ਯਾਮ ਰਚੇ ਸੰਗਿ ਅਉਰ ਤ੍ਰੀਯਾ ਤਿਹ ਕੇ ਪਹਿ ਜਾਇ ਕਹਾ ਜਸ ਪੈਹੋ।
ਤਾ ਤੇ ਪਧਾਰਹੁ ਰੀ ਸਜਨੀ ਹਰਿ ਕੌ ਨਹਿ ਜੀਵਤ ਰੂਪ ਦਿਖੈ ਹੋ। ੭੨੭।

## ਅਥ ਮੈਨ ਪ੍ਰਭਾ ਕ੍ਰਿਸਨ ਜੀ ਪਾਸ ਫਿਰ ਆਈ

*ਦੂਤੀ ਬਾਚ ਕਾਨ੍ਹ ਜੂ ਸੋ*

*ਸਵੈਯਾ*

ਯੌ ਜਬ ਤਾਹਿ ਸੁਨੀ ਬਤੀਯਾ ਉਠ ਕੈ ਸੋਊ ਨੰਦ ਲਲਾ ਪਹਿ ਆਈ।
ਆਇ ਕੈ ਐਸੇ ਕਹਿਯੋ ਹਰਿ ਪੈ ਹਰਿ ਜੂ ਨਹਿ ਮਾਨਤ ਮੂੜ ਮਨਾਈ।
ਕੈ ਤਜਿ ਵਾਹਿ ਰਚੌ ਇਨ ਸੋ ਨਹੀ ਆਪ ਹੂੰ ਜਾਇ ਕੈ ਲਿਆਉ ਮਨਾਈ।
ਯੌ ਸੁਨਿ ਬਾਤ ਚਲਿਯੋ ਤਹ ਕੋ ਕਬਿ ਸ੍ਯਾਮ ਕਹੈ ਹਰਿ ਆਪ ਹੀ ਧਾਈ। ੭੨੮।

ਅਉਰ ਨ ਗ੍ਵਾਰਿਨਿ ਕੋਊ ਪਠੀ ਚਲਿ ਕੈ ਹਰਿ ਜੂ ਤਬ ਆਪ ਹੀ ਆਯੋ।
ਤਾਹੀ ਕੋ ਰੂਪ ਨਿਹਾਰਤ ਹੀ ਬ੍ਰਿਖਭਾਨ ਸੁਤਾ ਮਨ ਮੈ ਸੁਖ ਪਾਯੋ।
ਪਾਇ ਘਨੋ ਸੁਖ ਪੈ ਮਨ ਮੈ ਅਤਿ ਊਪਰਿ ਮਾਨ ਸੋ ਬੋਲ ਸੁਨਾਯੋ।
ਚੰਦ੍ਰਭਗਾ ਹੂੰ ਸੋ ਕੇਲ ਕਰੋ ਇਹ ਠਉਰ ਕਹਾ ਤਜਿ ਲਾਜਹਿ ਆਯੋ। ੭੨੯।

*ਰਾਧੇ ਬਾਚ ਕਾਨ੍ਹ ਜੂ ਸੋ*

*ਸਵੈਯਾ*

ਰਾਸਹਿ ਕਿਉ ਤਜਿ ਚੰਦ੍ਰਭਗਾ ਚਲਿ ਕੈ ਹਮਰੇ ਪਹਿ ਕਿਉ ਕਹਿਯੋ ਆਯੋ।
ਕਿਉ ਇਹ ਗ੍ਵਾਰਨਿ ਕੀ ਸਿਖ ਮਾਨ ਕੈ ਆਪਨ ਹੀ ਉਠ ਕੈ ਸਖੀ ਧਾਯੋ।
ਜਾਨਤ ਥੀ ਕਿ ਬਡੋ ਠਗੁ ਹੈ ਇਹ ਬਾਤਨ ਤੇ ਅਬ ਹੀ ਲਖਿ ਪਾਯੋ।
ਕਿਉ ਹਮਰੇ ਪਹਿ ਆਏ ਕਹਿਯੋ ਹਮ ਤੋ ਤੁਮ ਕੋ ਨਹੀ ਬੋਲਿ ਪਠਾਯੋ। ੭੩੦।

*ਕਾਨ੍ਹ ਜੂ ਬਾਚ ਰਾਧੇ ਸੋ*

*ਸਵੈਯਾ*

ਯੌ ਸੁਨਿ ਉਤਰ ਦੇਤ ਭਯੋ ਨਹਿ ਰੀ ਤੁਹਿ ਗ੍ਵਾਰਨਿ ਬੋਲ ਪਠਾਯੋ।
ਨੈਨਨ ਕੇ ਕਰਿ ਭਾਵ ਘਨੇ ਸਰ ਸੋ ਹਮਰੋ ਮਨੂਆ ਮ੍ਰਿਗ ਘਾਯੋ।
ਤਾ ਬਿਰਹਾਗਨਿ ਸੋ ਸੁਨੀਯੈ ਬਲਿ ਅੰਗ ਜਰਿਯੋ ਸੁ ਗਯੋ ਨ ਬਚਾਯੋ।
ਤੇਰੇ ਬੁਲਾਯੋ ਨ ਆਯੋ ਹੋ ਰੀ ਤਿਹ ਠਉਰ ਜਰੇ ਕਹੁ ਸੇਕਿਨਿ ਆਯੋ। ੭੩੧।



*ਰਾਧਾ ਨੇ ਕਿਹਾ --*

*ਸਵੈਯਾ*

ਹੇ ਗੋਪੀ! (ਜੇ) ਵੇਖਦਾ ਹੈ, ਤਾਂ ਕੀ ਹੋਇਆ। ਮੈਂ (ਤਾਂ) ਕਹਿ ਦਿੱਤਾ ਹੈ ਕਿ ਉਸ ਕੋਲ ਨਹੀਂ ਜਾਵਾਂਗੀ। ਨੀ! ਮੈਂ ਕਿਸ ਲਈ ਉਲਾਂਭੇ ਸਹਾਰਾਂ, (ਮੈਂ) ਆਪਣੇ ਪਤੀ ਨੂੰ ਹੀ ਵੇਖ ਕੇ ਸੰਤੁਸ਼ਟ ਰਹਾਂਗੀ। ਸ੍ਰੀ ਕ੍ਰਿਸ਼ਨ ਹੋਰਨਾਂ ਇਸਤਰੀਆਂ ਨਾਲ ਰਚਮਿਚ ਰਿਹਾ ਹੈ; ਉਸ ਕੋਲ ਜਾ ਕੇ ਕੀ ਯਸ਼ ਖਟਾਂਗੀ। ਇਸ ਵਾਸਤੇ ਹੇ ਸਜਨੀ! (ਤੂੰ) ਜਾ, (ਮੈਂ ਹੁਣ) ਜੀਉਂਦੇ ਜੀ ਸ੍ਰੀ ਕ੍ਰਿਸ਼ਨ ਨੂੰ (ਆਪਣਾ) ਰੂਪ ਨਹੀਂ ਦਿਖਾਵਾਂਗੀ।੭੨੭।

## ਹੁਣ ਮੈਨ ਪ੍ਰਭਾ ਕ੍ਰਿਸ਼ਨ ਕੋਲ ਪਰਤ ਆਈ

*ਦੂਤੀ ਨੇ ਕ੍ਰਿਸ਼ਨ ਨੂੰ ਕਿਹਾ --*

*ਸਵੈਯਾ*

ਜਦ ਇਸ ਤਰ੍ਹਾਂ ਦੀਆਂ ਗੱਲਾਂ (ਰਾਧਾ ਕੋਲੋਂ) ਸੁਣੀਆਂ, (ਤਾਂ) ਉਹ ਉਠ ਕੇ ਕ੍ਰਿਸ਼ਨ ਕੋਲ ਆ ਗਈ। ਆ ਕੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਿਹਾ--ਹੇ ਕ੍ਰਿਸ਼ਨ ਜੀ! ਉਹ ਮੂਰਖ ਮਨਾਇਆਂ ਨਹੀਂ ਮੰਨਦੀ। ਜਾਂ ਤਾਂ ਉਸ ਦਾ (ਧਿਆਨ) ਛਡ ਕੇ ਇਨ੍ਹਾਂ (ਗੋਪੀਆਂ) ਵਿਚ ਮਗਨ ਹੋ ਜਾਓ, ਜਾਂ (ਫਿਰ) ਆਪ ਜਾ ਕੇ ਮਨਾ ਲਿਆਓ। ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾਂ ਦੀ ਗੱਲ ਸੁਣ ਕੇ ਸ੍ਰੀ ਕ੍ਰਿਸ਼ਨ ਉਸ ਨੂੰ (ਮਨਾਉਣ ਲਈ) ਆਪ ਹੀ ਭਜ ਤੁਰਿਆ।੭੨੮।

ਹੋਰ ਕਿਸੇ ਗੋਪੀ ਨੂੰ ਨ ਭੇਜ ਕੇ ਸ੍ਰੀ ਕ੍ਰਿਸ਼ਨ ਆਪ ਹੀ ਚਲ ਕੇ ਆ ਗਿਆ। ਉਸ ਦਾ ਰੂਪ ਵੇਖਦਿਆਂ ਹੀ ਰਾਧਾ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਮਨ ਵਿਚ ਤਾਂ ਬਹੁਤ ਹੀ ਅਧਿਕ ਸੁਖ ਪਾਇਆ, (ਪਰ) ਉਪਰੋਂ ਰੋਸੇ ਦਾ ਬੋਲ ਸੁਣਾ ਦਿੱਤਾ। ਚੰਦ੍ਰਭਗਾ ਨਾਲ ਹੀ ਕੇਲ ਕਰੋ, ਇਸ ਥਾਂ ਲਾਜ ਨੂੰ ਛਡ ਕੇ ਕਿਉਂ ਆਏ ਹੋ।੭੨੯।

*ਰਾਧਾ ਨੇ ਕ੍ਰਿਸ਼ਨ ਜੀ ਨੂੰ ਕਿਹਾ --*

*ਸਵੈਯਾ*

ਰਾਸ ਵਿਚ ਚੰਦ੍ਰਭਗਾ ਨੂੰ ਛਡ ਕੇ, ਦਸੋ, ਮੇਰੇ ਪਾਸ ਚਲ ਕੇ ਕਿਉਂ ਆਏ ਹੋ। ਹੇ ਸਖੀ! ਕੀ (ਇਨ੍ਹਾਂ ਨੇ) ਇਹ ਗੋਪੀਆਂ ਦੀ ਸਿੱਖ ਲਈ ਹੈ ਜਾਂ ਆਪ ਹੀ ਉਠ ਕੇ ਭਜ ਆਏ ਹਨ। (ਮੈਂ) ਜਾਣਦੀ ਸਾਂ ਕਿ ਸ੍ਰੀ ਕ੍ਰਿਸ਼ਨ ਬਹੁਤ ਵੱਡਾ ਠਗ ਹੈ, (ਪਰ) ਇਨ੍ਹਾਂ ਗੱਲਾਂ ਤੋਂ ਹੁਣ ਸਮਝ ਲਿਆ ਹੈ। (ਫਿਰ ਕ੍ਰਿਸ਼ਨ ਨੂੰ ਸੰਬੋਧਨ ਕੀਤਾ--) ਦਸੋ, ਮੇਰੇ ਕੋਲ ਕਿਉਂ ਆਏ ਹੋ, ਮੈਂ ਤਾਂ ਤੁਹਾਨੂੰ ਨਹੀਂ ਸਦ ਬੁਲਾਇਆ।੭੩੦।

*ਕਾਨ੍ਹ ਜੀ ਨੇ ਰਾਧਾ ਨੂੰ ਕਿਹਾ --*

*ਸਵੈਯਾ*

ਇਹ ਸੁਣ ਕੇ (ਸ੍ਰੀ ਕ੍ਰਿਸ਼ਨ ਨੇ) ਉੱਤਰ ਦਿੱਤਾ, ਹੇ ਗੋਪੀ (ਰਾਧਾ!) ਤੂੰ (ਮੈਨੂੰ) ਸਦ ਕੇ ਨਹੀਂ ਬੁਲਾਇਆ। (ਪਰ ਤੂੰ) ਨੈਣਾਂ ਦੇ ਬਹੁਤ ਹਾਵ-ਭਾਵ ਕਰ ਕੇ (ਉਨ੍ਹਾਂ) ਤੀਰਾਂ ਨਾਲ ਮੇਰੇ ਮਨ ਰੂਪ ਹਿਰਨ ਨੂੰ ਘਾਇਲ ਕਰ ਦਿੱਤਾ ਹੈ। (ਹੋਰ) ਸੁਣ, ਉਸ ਵਿਯੋਗ-ਅਗਨੀ ਦੇ ਬਲ ਨਾਲ ਮੇਰਾ ਸ਼ਰੀਰ ਸੜ ਗਿਆ ਹੈ (ਅਤੇ ਯਤਨ ਕਰਨ ਤੇ ਵੀ) ਬਚਾਇਆ ਨਹੀਂ ਜਾ ਸਕਿਆ। ਨੀ (ਰਾਧਾ!) ਤੇਰੇ ਬੁਲਾਏ ਤੇ ਨਹੀਂ ਆਇਆ ਹਾਂ, (ਮੈਂ ਤਾਂ) ਉਸ ਸੜੀ ਹੋਈ ਥਾਂ ਨੂੰ ਸੇਕਣ ਲਈ ਆਇਆ ਹਾਂ।੭੩੧।

*ਰਾਧੇ ਬਾਚ ਕਾਨ੍ਹ ਸੋ*

*ਸਵੈਯਾ*

ਸੰਗ ਫਿਰੀ ਤੁਮਰੇ ਹਰਿ ਖੇਲਤ ਸ੍ਯਾਮ ਕਹੇ ਕਬਿ ਆਨੰਦ ਭੀਨੀ।
ਲੋਗਨ ਕੋ ਉਪਹਾਸ ਸਹਿਯੋ ਤੁਹਿ ਮੂਰਤਿ ਚੀਨ ਕੈ ਅਉਰ ਨ ਚੀਨੀ।
ਹੇਤ ਕਰਿਯੋ ਅਤਿ ਹੀ ਤੁਮ ਸੋ ਤੁਮ ਹੂੰ ਤਜਿ ਹੇਤ ਦਸਾ ਇਹ ਕੀਨੀ।
ਪ੍ਰੀਤਿ ਕਰੀ ਸੰਗ ਅਉਰ ਤ੍ਰੀਯਾ ਕਹਿ ਸਾਸ ਲਯੋ ਅਖੀਯਾ ਭਰ ਲੀਨੀ। ੨੩੨।

*ਕਾਨ੍ਹ ਜੂ ਬਾਚ*

*ਸਵੈਯਾ*

ਮੇਰੋ ਘਨੋ ਹਿਤ ਹੈ ਤੁਮ ਸੋ ਸਖੀ ਅਉਰ ਕਿਸੀ ਨਹਿ ਗ੍ਵਾਰਨਿ ਮਾਹੀ।
ਤੇਰੇ ਖਰੇ ਤੁਹਿ ਦੇਖਤ ਹੋ ਬਿਨ ਤ੍ਵੈ ਤੁਹਿ ਮੂਰਤਿ ਕੀ ਪਰਛਾਹੀ।
ਯੌ ਕਹਿ ਕਾਨ੍ਹ ਗਹੀ ਬਹੀਯਾ ਚਲੀਯੈ ਹਮ ਸੋ ਬਨ ਮੈ ਸੁਖ ਪਾਹੀ।
ਹ ਹਾ ਚਲੁ ਮੇਰੀ ਸਹੁੰ[1] ਮੇਰੀ ਸਹੁੰ ਮੇਰੀ ਸਹੁੰ ਤੇਰੀ ਸਹੁੰ ਤੇਰੀ ਸਹੁੰ ਨਾਹਿ ਜੂ ਨਾਹੀ। ੨੩੩।

ਯੌ ਕਹਿ ਕਾਨ੍ਹ ਗਹੀ ਬਿਹੀਯਾ ਤਿਹੂ ਲੋਗਨ ਕੋ ਭੁਗੀਯਾ ਰਸ ਜੋ ਹੈ।
ਕੇਹਰਿ ਸੀ ਜਿਹ ਕੀ ਕਟਿ ਹੈ ਜਿਹ ਆਨਨ ਪੈ ਸਸਿ ਕੋਟਿਕ ਕੋ ਹੈ।
ਐਸੋ ਕਹਿਯੋ ਚਲੀਯੈ ਹਮਰੇ ਸੰਗਿ ਜੋ ਸਭ ਗ੍ਵਾਰਨਿ ਕੋ ਮਨ ਮੋਹੈ।
ਯੌ ਕਹਿ ਕਾਹੇ ਕਰੋ ਬਿਨਤੀ ਸੁਨ ਕੈ ਤੁਹਿ ਲਾਲ ਹੀਐ ਮਧਿ ਜੋ ਹੈ। ੨੩੪।

ਕਾਹੇ ਉਰਾਹਨ ਦੇਤ ਸਖੀ ਕਹਿਯੋ ਪ੍ਰੀਤ ਘਨੀ ਹਮਰੀ ਸੰਗ ਤੇਰੇ।
ਨਾਹਕ ਤੂੰ ਭਰਮੀ ਮਨ ਮੈ ਕਛੁ ਬਾਤ ਨ ਚੰਦ੍ਰਭਗਾ ਮਨਿ ਮੇਰੇ।
ਤਾ ਤੇ ਉਠੋ ਤਜਿ ਮਾਨ ਸਭੈ ਚਲਿ ਖੇਲਹਿੰ ਪੈ ਜਮੁਨਾ ਤਟਿ ਕੇਰੇ।
ਮਾਨਤ ਹੈ ਨਹਿ ਬਾਤ ਹਠੀ ਬਿਰਹਾਤੁਰ ਹੈ ਬਿਰਹੀ ਜਨ ਟੇਰੇ। ੨੩੫।

ਤ੍ਯਾਗ ਕਹਿਯੋ ਅਬ ਮਾਨ ਸਖੀ ਹਮ ਹੂੰ ਤੁਮ ਹੂੰ ਬਨ ਬੀਚ ਪਧਾਰੈ।
ਨਾਹਕ ਹੀ ਤੂ ਰਿਸੀ ਮਨ ਮੈ ਨਹੀ ਆਨ ਤ੍ਰੀਯਾ ਮਨ ਬਾਤ ਹਮਾਰੈ।
ਤਾ ਤੇ ਅਸੋਕ ਕੇ ਸਾਥ ਸੁਨੋ ਬਲਿ ਤੀਰ ਨਦੀ ਸਭ ਸੋਕਹਿ ਡਾਰੈ।
ਯਾ ਤੇ ਨ ਅਉਰ ਭਲੀ ਕਛੁ ਹੈ ਮਿਲਿ ਕੈ ਹਮ ਮੈਨ ਕੋ ਮਾਨ ਨਿਵਾਰੈ। ੨੩੬।

ਕਾਨ੍ਹ ਰਸਾਤਰ ਹ੍ਵੈ ਅਤਿ ਹੀ ਬ੍ਰਿਖਭਾਨ ਸੁਤਾ ਢਿਗ ਬਾਤ ਉਚਾਰੀ।
ਤਾਹਿ ਮਨੀ ਹਰਿ ਬਾਤ ਸੋਊ ਤਿਨ ਮਾਨ ਕੀ ਬਾਤ ਬਿਦਾ ਕਰਿ ਡਾਰੀ।

੧. 'ਸੌ'



*ਰਾਧਾ ਨੇ ਸ੍ਰੀ ਕ੍ਰਿਸ਼ਨ ਨੂੰ ਕਿਹਾ --*

*ਸਵੈਯਾ*

ਕਵੀ ਸ਼ਿਆਮ ਕਹਿੰਦੇ ਹਨ, (ਰਾਧਾ ਕਹਿਣ ਲਗੀ) ਹੇ ਸ੍ਰੀ ਕ੍ਰਿਸ਼ਨ! ਮੈਂ ਆਨੰਦ ਨਾਲ ਭਰੀ ਹੋਈ ਤੁਹਾਡੇ ਨਾਲ ਖੇਡਦੀ ਫਿਰੀ। ਲੋਕਾਂ ਦੇ ਮਖ਼ੌਲ ਅਤੇ ਤਾਹਨੇ ਸਹੇ, (ਪਰ) ਤੇਰਾ ਸਰੂਪ ਜਾਣ ਕੇ ਫਿਰ ਹੋਰ ਕਿਸੇ ਦਾ (ਸਰੂਪ) ਨਹੀਂ ਪਛਾਣਿਆ। (ਮੈਂ) ਤੁਹਾਡੇ ਨਾਲ ਅਤਿ ਅਧਿਕ ਪ੍ਰੇਮ ਕੀਤਾ, (ਪਰ) ਤੁਸਾਂ ਹੀ (ਮੈਨੂੰ) ਛਡ ਕੇ ਅਜਿਹੀ ਹਾਲਤ ਕੀਤੀ ਹੈ। 'ਹੋਰ ਇਸਤਰੀ ਨਾਲ ਪ੍ਰੀਤ ਪਾ ਲਈ ਹੈ'--(ਇਹ) ਕਹਿ ਕੇ ਹੌਕਾ ਭਰਿਆ ਅਤੇ (ਹੰਝੂਆਂ ਨਾਲ) ਅੱਖਾਂ ਭਰ ਲਈਆਂ।੨੩੨।

*ਕ੍ਰਿਸ਼ਨ ਨੇ ਕਿਹਾ--*

*ਸਵੈਯਾ*

ਹੇ ਸਖੀ! ਮੇਰਾ ਤੇਰੇ ਨਾਲ ਬਹੁਤ ਪਿਆਰ ਹੈ ਅਤੇ ਹੋਰ ਕਿਸੇ ਗੋਪੀ ਵਿਚ ਨਹੀਂ ਹੈ। ਤੇਰੇ ਖੜੋਤਿਆਂ ਤਾਂ ਤੈਨੂੰ ਵੇਖਦਾ ਹਾਂ, ਤੇਰੇ ਬਿਨਾ ਤੇਰੀ ਮੂਰਤ ਦੀ ਪਰਛਾਈ ਨੂੰ (ਵੇਖਦਾ ਹਾਂ)। ਇਸ ਤਰ੍ਹਾਂ ਕਹਿ ਕੇ ਕ੍ਰਿਸ਼ਨ ਨੇ (ਰਾਧਾ ਦੀ) ਬਾਂਹ ਪਕੜ ਲਈ (ਅਤੇ ਕਿਹਾ) ਮੇਰੇ ਨਾਲ ਚਲ, ਬਨ ਵਿਚ ਸੁਖ ਪਾਵਾਂਗੇ। ਹਾਏ ਨੀ ਚਲ, (ਤੈਨੂੰ) ਮੇਰੀ ਸੌਂਹ, ਮੇਰੀ ਸੌਂਹ, ਮੇਰੀ ਸੌਂਹ। (ਅਗੋਂ ਰਾਧਾ ਨੇ ਕਿਹਾ--) (ਮੈਨੂੰ) ਤੇਰੀ ਸੌਂਹ, ਤੇਰੀ ਸੌਂਹ, ਨਹੀਂ ਜੀ ਨਹੀਂ (ਜਾਵਾਂਗੀ)।੨੩੩।

ਇਸ ਤਰ੍ਹਾਂ ਕਹਿ ਕੇ ਕਾਨ੍ਹ ਨੇ (ਰਾਧਾ ਦੀ ) ਬਾਂਹ ਫੜ ਲਈ, ਜੋ ਤਿੰਨਾਂ ਲੋਕਾਂ ਦੇ ਰਸ ਨੂੰ ਭੋਗਣ ਵਾਲਾ ਹੈ। ਜਿਸ ਦਾ ਲਕ ਸ਼ੇਰ ਵਰਗਾ ਹੈ ਅਤੇ ਜਿਸ ਦੇ ਮੁਖ ਸਾਹਮਣੇ ਕਰੋੜਾਂ ਚੰਦ੍ਰਮੇ ਕੀ ਹਨ। (ਫਿਰ) ਉਸ ਨੇ ਇਸ ਤਰ੍ਹਾਂ ਕਿਹਾ--ਮੇਰੇ ਨਾਲ ਚਲ, ਜੋ ਸਾਰੀਆਂ ਗੋਪੀਆਂ ਦੇ ਮਨ ਨੂੰ ਮੋਹਿਤ ਕਰਨ ਵਾਲਾ ਹੈ। (ਫਿਰ ਰਾਧਾ ਨੇ ਕਿਹਾ--) ਇਸ ਤਰ੍ਹਾਂ ਕਹਿ ਕੇ ਕਿਉਂ ਤਰਲੇ ਕਰ ਰਹੇ ਹੋ। ਹੇ ਲਾਲ! ਸੁਣੋ, ਜੋ ਗੱਲ ਤੁਹਾਡੇ ਦਿਲ ਵਿਚ ਹੈ (ਉਹ ਮੈਂ ਭਾਂਪ ਗਈ ਹਾਂ)।੨੩੪।

(ਫਿਰ ਕ੍ਰਿਸ਼ਨ ਨੇ) ਕਿਹਾ-- ਹੇ ਸਖੀ! ਕਿਉਂ ਉਲਾਂਭੇ ਦਿੰਦੀ ਹੈਂ, ਮੇਰੀ ਤੇਰੇ ਨਾਲ ਘਨੇਰੀ ਪ੍ਰੀਤ ਹੈ। ਤੂੰ ਵਿਅਰਥ ਵਿਚ ਮਨ ਵਿਚ ਭਰਮਾ ਗਈ ਹੈਂ, ਮੇਰੇ ਮਨ ਵਿਚ ਤਾਂ ਚੰਦ੍ਰਭਗਾ ਦੀ ਕੋਈ ਗੱਲ ਨਹੀਂ ਹੈ। ਇਸ ਕਰਕੇ ਉਠ, ਸਾਰੇ ਰੋਸੇ ਨੂੰ ਛਡ ਦੇ ਅਤੇ ਚਲ ਜਮਨਾ ਦੇ ਕੰਢੇ ਉਤੇ ਖੇਡੀਏ। ਹਠੀਲੀ (ਰਾਧਾ) ਕੋਈ ਗੱਲ ਨਹੀਂ ਮੰਨਦੀ ਅਤੇ (ਕ੍ਰਿਸ਼ਨ) ਵਿਯੋਗ ਨਾਲ ਪੀੜਿਤ ਹੋ ਕੇ ਵਿਯੋਗੇ ਹੋਏ ਵਿਅਕਤੀ ਵਾਂਗ ਅਰਜ਼ਾਂ ਕਰਦਾ ਹੈ।੨੩੫।

(ਫਿਰ) ਕਿਹਾ--ਹੇ ਸਖੀ! ਹੁਣ ਰੋਸਾ ਛਡ ਦੇ ਅਤੇ ਮੈਂ ਤੇ ਤੂੰ ਬਨ ਵਿਚ ਚਲੀਏ। ਤੂੰ ਵਿਅਰਥ ਵਿਚ ਕ੍ਰੋਧ ਕਰ ਰਹੀ ਹੈਂ, ਮੇਰੇ ਮਨ ਵਿਚ ਕਿਸੇ ਹੋਰ ਇਸਤਰੀ ਦਾ ਖਿਆਲ ਤਕ ਨਹੀਂ ਹੈ। ਹੇ ਬਲ੍ਹੀਏ! ਇਸ ਕਰ ਕੇ ਪ੍ਰਸੰਨਤਾ ਪੂਰਵਕ ਸੁਣ, (ਚਲ) ਨਦੀ ਦੇ ਕੰਢੇ ਸਾਰੇ ਗਮ ਸੁਟ ਆਈਏ। ਇਸ ਤੋਂ ਹੋਰ ਚੰਗੀ (ਗੱਲ) ਕੋਈ ਨਹੀਂ ਕਿ ਅਸੀਂ ਮਿਲ ਕੇ ਕਾਮਦੇਵ ਦੇ ਅਭਿਮਾਨ ਨੂੰ ਦੂਰ ਕਰ ਦੇਈਏ।੨੩੬।

ਕਾਮ ਕਰ ਕੇ ਆਤੁਰ ਹੋਏ ਕ੍ਰਿਸ਼ਨ ਨੇ ਰਾਧਾ ਕੋਲ (ਇਹ) ਗੱਲ ਕਹੀ। ਉਸ (ਰਾਧਾ) ਨੇ ਕ੍ਰਿਸ਼ਨ ਦੀ ਗੱਲ ਮੰਨ ਲਈ ਅਤੇ (ਮਨ ਵਿਚੋਂ) ਰੋਸੇ ਦੀ ਗੱਲ ਨੂੰ ਦੂਰ ਕਰ

ਹਾਥਹਿ ਸੋ ਬਹੀਆ ਗਹਿ ਸ੍ਯਾਮ ਸੁ ਐਸੇ ਕਹਿਯੋ ਅਬ ਖੇਲਹਿ ਯਾਰੀ।
ਕਾਨ੍ਹ ਕਹਿਯੋ ਤਬ ਰਾਧਕਾ ਸੋ ਹਮਰੇ ਸੰਗ ਕੇਲ ਕਰੋ ਮੋਰੀ ਪਿਆਰੀ। ੭੩੭।

*ਰਾਧੇ ਬਾਚ ਕਾਨ੍ਹ ਸੋ*

*ਸਵੈਯਾ*

ਯੌ ਸੁਨਿ ਕੈ ਬ੍ਰਿਖਭਾਨ ਸੁਤਾ ਨੰਦ ਲਾਲ ਲਲਾ ਕਹੁ ਉਤਰ ਦੀਨੋ।
ਤਾਹੀ ਸੋ ਬਾਤ ਕਰੋ ਹਰਿ ਜੂ ਜਿਹ ਕੇ ਸੰਗ ਨੇਹੁ ਘਨੋ ਤੁਮ ਕੀਨੋ।
ਕਾਹੇ ਕਉ ਮੋਰੀ ਗਹੀ ਬਹੀਆ ਸੁ ਦੁਖਾਵਤ ਕਾਹੇ ਕਉ ਹੋ ਮੁਹਿ ਜੀ ਨੋ।
ਯੌ ਕਹਿ ਬਾਤ ਭਰੀ ਅਖੀਆ ਕਰਿ ਕੈ ਦੁਖ ਸਾਸ ਉਸਾਸ ਸੁ ਲੀਨੋ। ੭੩੮।

ਕੇਲ ਕਰੋ ਉਠਿ ਗ੍ਵਾਰਨਿ ਸੋ ਜਿਨਿ ਸੰਗ ਰਚਿਯੋ ਮਨ ਹੈ ਸੁ ਤੁਮਾਰੋ।
ਸ੍ਵਾਸਨ ਲੈ ਅਖੀਆ ਭਰ ਕੈ ਬ੍ਰਿਖਭਾਨ ਸੁਤਾ ਇਹ ਭਾਤਿ ਉਚਾਰੋ।
ਸੰਗ ਚਲੋ ਨਹਿ ਹਉ ਤੁਮਰੇ ਕਰਿ ਆਯੁਧ ਲੈ ਕਹਿਓ ਕਿਉ ਨਹੀ ਮਾਰੋ।
ਸਾਚ ਕਹੋ ਤੁਮ ਸੋ ਬਤੀਯਾ ਤਜਿ ਕੈ ਹਮ ਕੋ ਜਦੁਬੀਰ ਪਧਾਰੋ। ੭੩੯।

*ਕਾਨ੍ਹ ਜੂ ਬਾਚ ਰਾਧੇ ਸੋ*

*ਸਵੈਯਾ*

ਸੰਗ ਚਲੋ ਹਮਰੇ ਉਠ ਕੈ ਸਖੀ ਮਾਨ ਕਛੂ ਮਨ ਮੈ ਨਹੀ ਆਨੋ।
ਆਇ ਹੋ ਹਉ ਤਜਿ ਸੰਕਿ ਨਿਸੰਕ ਕਛੂ ਤਿਹ ਤੇ ਰਸ ਰੀਤਿ ਪਛਾਨੋ।
ਮਿਤ੍ਰ ਕੇ ਬੇਚੇ ਕਿਧੌ ਬਿਕੀਯੈ ਇਹ ਸ੍ਰਉਨ ਸੁਨੋ ਸਖੀ ਪ੍ਰੀਤਿ ਕਹਾਨੋ।
ਤਾ ਤੇ ਹਉ ਤੇਰੀ ਕਰੋ ਬਿਨਤੀ ਕਹਿਬੋ ਮੁਹਿ ਮਾਨਿ ਸਖੀ ਅਬ ਮਾਨੋ। ੭੪੦।

*ਰਾਧੇ ਬਾਚ*

*ਸਵੈਯਾ*

ਯੌ ਸੁਨਿ ਕੈ ਹਰਿ ਕੀ ਬਤੀਯਾ ਹਰਿ ਕੋ ਤਿਨ ਯਾ ਬਿਧਿ ਉਤਰ ਦੀਨੋ।
ਪ੍ਰੀਤਿ ਰਹੀ ਹਮ ਸੋ ਤੁਮਰੀ ਕਹਾ ਯੌ ਕਹਿ ਕੈ ਦ੍ਰਿਗਿ ਬਾਰਿ ਭਰੀਨੋ।
ਪ੍ਰੀਤਿ ਕਰੀ ਸੰਗ ਚੰਦ੍ਰਭਗਾ ਅਤਿ ਕੋਪ ਬਢਿਯੋ ਤਿਹ ਤੇ ਮੁਹਿ ਜੀ ਨੋ।
ਯੌ ਕਹਿ ਕੈ ਭਰਿ ਸ੍ਵਾਸ ਲਯੋ ਕਬਿ ਸ੍ਯਾਮ ਕਹੈ ਅਤਿ ਹੀ ਕਪਟੀਨੋ। ੭੪੧।

ਕ੍ਰੋਧ ਭਰੀ ਫਿਰਿ ਬੋਲਿ ਉਠੀ ਬ੍ਰਿਖਭਾਨੁ ਸੁਤਾ ਮੁਖ ਸੁੰਦਰ ਸਿਉ।
ਤੁਮ ਸੋ ਹਮ ਸੋ ਰਸ ਕਉਨ ਰਹਿਯੋ ਕਬਿ ਸ੍ਯਾਮ ਕਹੈ ਬਿਧਿ ਕੋ ਪਹਿ ਜਿਉ।
ਹਰਿ ਯੌ ਕਹੀ ਮੋ ਹਿਤ ਹੈ ਤੁਹਿ ਸੋ ਉਨਿ ਕੋਪਿ ਕਹਿਯੋ ਹਮ ਸੋ ਕਹੁ ਕਿਉ।
ਤੁਮਰੇ ਸੰਗਿ ਕੇਲ ਕਰੇ ਬਨ ਮੈ ਸੁਨੀਯੈ ਬਤੀਯਾ ਹਮਰੀ ਬਲਿ ਇਉ। ੭੪੨।



ਦਿੱਤਾ। (ਉਸ ਦੀ) ਬਾਂਹ ਹੱਥ ਨਾਲ ਪਕੜ ਕੇ ਕ੍ਰਿਸ਼ਨ ਨੇ (ਉਸ ਨੂੰ) ਇਸ ਤਰ੍ਹਾਂ ਕਿਹਾ- (ਆ) ਹੁਣ 'ਯਾਰੀ' ਖੇਡੀਏ। ਤਦ (ਫਿਰ) ਕ੍ਰਿਸ਼ਨ ਨੇ ਰਾਧਾ ਨੂੰ ਕਿਹਾ--ਹੇ ਮੇਰੀ ਪਿਆਰੀ! ਮੇਰੇ ਨਾਲ ਕੇਲ ਕਰ।੭੩੭।

*ਰਾਧਾ ਨੇ ਕ੍ਰਿਸ਼ਨ ਨੂੰ ਕਿਹਾ--*

*ਸਵੈਯਾ*

ਇਸ ਤਰ੍ਹਾਂ ਸੁਣ ਕੇ ਰਾਧਾ ਨੇ ਪਿਆਰੇ ਕ੍ਰਿਸ਼ਨ ਨੂੰ ਉੱਤਰ ਦਿੱਤਾ। ਹੇ ਕ੍ਰਿਸ਼ਨ ਜੀ! ਉਸੇ ਨਾਲ ਗੱਲ ਕਰੋ, ਜਿਸ ਨਾਲ ਤੁਸੀਂ ਬਹੁਤ ਪ੍ਰੀਤ ਕੀਤੀ ਹੈ। ਕਿਸ ਵਾਸਤੇ ਮੇਰੀ ਬਾਂਹ ਫੜਦੇ ਹੋ ਅਤੇ ਕਿਸ ਵਾਸਤੇ ਮੇਰੇ ਦਿਲ ਨੂੰ ਦੁਖਾਉਂਦੇ ਹੋ। ਇਹ ਗੱਲ ਕਹਿ ਕੇ, ਅੱਖੀਆਂ (ਹੰਝੂਆਂ ਨਾਲ) ਭਰ ਲਈਆਂ ਅਤੇ ਦੁਖ ਦਾ ਸਾਹ ਲੈ ਕੇ ਹੌਕਾ ਭਰਿਆ।੭੩੮।

(ਫਿਰ ਕਹਿਣ ਲਗੀ--) ਉਸ ਗੋਪੀ ਨਾਲ ਕੇਲ ਕਰੋ, ਜਿਸ ਨਾਲ ਤੁਹਾਡਾ ਮਨ ਰਚਿਆ ਹੋਇਆ ਹੈ। ਰਾਧਾ ਨੇ ਲੰਬੇ ਸਾਹ ਲੈ ਕੇ ਅਤੇ (ਹੰਝੂਆਂ ਨਾਲ) ਅੱਖੀਆਂ ਭਰ ਕੇ ਇਸ ਤਰ੍ਹਾਂ ਕਿਹਾ-- ਮੈਂ ਤੁਹਾਡੇ ਨਾਲ ਨਹੀਂ ਚਲਾਂਗੀ, (ਭਾਵੇਂ) ਸ਼ਸਤ੍ਰ ਲੈ ਕੇ ਮਾਰ ਹੀ ਕਿਉਂ ਨ ਸੁਟੋ। (ਮੈਂ) ਤੁਹਾਨੂੰ ਸੱਚੀ ਗੱਲ ਕਹਿੰਦੀ ਹਾਂ -- ਹੇ ਕ੍ਰਿਸ਼ਨ! ਮੈਨੂੰ ਛਡ ਕੇ ਚਲੇ ਜਾਓ।੭੩੯।

*ਕ੍ਰਿਸ਼ਨ ਜੀ ਨੇ ਰਾਧਾ ਨੂੰ ਕਿਹਾ--*

*ਸਵੈਯਾ*

ਹੇ ਸਖੀ! ਉਠ ਕੇ ਮੇਰੇ ਨਾਲ ਚਲ ਅਤੇ ਮਨ ਵਿਚ ਬਿਲਕੁਲ ਰੋਸਾ ਨ ਲਿਆ। ਮੈਂ ਸੰਗ ਨੂੰ ਛਡ ਕੇ ਅਤੇ ਨਿਸੰਗ ਹੋ ਕੇ ਤੇਰੇ ਪਾਸ ਆਇਆ ਹਾਂ, ਇਸ ਤੋਂ ਹੀ ਰਸ ਦੀ ਕੁਝ ਰੀਤ ਪਛਾਣ ਲੈ। ਹੇ ਸਖੀ! ਇਹ ਪ੍ਰੀਤ ਦੀ ਕਹਾਣੀ ਕੰਨਾਂ ਨਾਲ ਸੁਣ, ਮਿਤਰ ਦੇ ਵੇਚਿਆਂ (ਆਪ) ਵਿਕ ਜਾਈਏ (ਜੇ ਪ੍ਰੇਮ ਸਿਰੇ ਚੜ੍ਹ ਸਕਦਾ ਹੋਵੇ)। ਇਸ ਲਈ ਮੈਂ ਤੈਨੂੰ ਬੇਨਤੀ ਕਰਦਾ ਹਾਂ -- ਹੇ ਸਖੀ! ਮੇਰਾ ਕਿਹਾ ਮੰਨ ਲੈ, ਹੁਣ (ਅਵੱਸ਼) ਮੰਨ ਲੈ।੭੪੦।

*ਰਾਧਾ ਨੇ ਕਿਹਾ--*

*ਸਵੈਯਾ*

ਇਸ ਤਰ੍ਹਾਂ ਕ੍ਰਿਸ਼ਨ ਦੀ ਗੱਲ ਸੁਣ ਕੇ (ਰਾਧਾ ਨੇ) ਕ੍ਰਿਸ਼ਨ ਨੂੰ ਇਸ ਢੰਗ ਨਾਲ ਜਵਾਬ ਦਿੱਤਾ। ਮੇਰੇ ਨਾਲ ਹੁਣ ਤੁਹਾਡੀ ਪ੍ਰੀਤ ਕਿਥੇ ਰਹੀ ਹੈ। ਇਸ ਤਰ੍ਹਾਂ ਕਹਿਣ ਤੇ ਅੱਖੀਆਂ ਵਿਚ ਜਲ ਭਰ ਗਿਆ। (ਤੁਸੀਂ) ਚੰਦ੍ਰਭਗਾ ਨਾਲ ਪ੍ਰੀਤ ਕੀਤੀ ਹੈ, ਜਿਸ ਕਰ ਕੇ ਮੇਰੇ ਮਨ ਵਿਚ ਬਹੁਤ ਕ੍ਰੋਧ ਵਧ ਗਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾਂ ਕਹਿ ਕੇ (ਉਸ ਨੇ) ਹੌਕਾ ਲਿਆ, ਜੋ ਬਹੁਤ ਫਰੇਬਣ ਹੈ।੭੪੧।

ਕ੍ਰੋਧ ਨਾਲ ਭਰੀ ਹੋਈ ਰਾਧਾ ਫਿਰ ਆਪਣੇ ਸੁੰਦਰ ਮੁਖ ਨਾਲ ਬੋਲ ਪਈ। ਤੁਹਾਡਾ ਮੇਰੇ ਨਾਲ ਕਿਹੜਾ (ਪ੍ਰੇਮ) ਰਸ ਰਹਿ ਗਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਕਿਹੜੀ ਬਿਧੀ ਨਾਲ ਰਹਿ ਗਿਆ ਹੈ, (ਦਸੋ)। ਕ੍ਰਿਸ਼ਨ ਨੇ ਇਸ ਤਰ੍ਹਾਂ ਕਿਹਾ, ਮੇਰਾ ਹਿਤ ਤੇਰੇ ਨਾਲ ਹੈ। (ਉੱਤਰ ਵਿਚ) ਉਸ (ਰਾਧਾ) ਨੇ ਕ੍ਰੋਧਿਤ ਹੋ ਕੇ ਕਿਹਾ--ਮੇਰੇ ਨਾਲ, ਦਸੋ ਕਿਵੇਂ ਹੈ। (ਕ੍ਰਿਸ਼ਨ ਨੇ ਕਿਹਾ--)ਹੇ ਬਲ੍ਹੀਏ! ਮੇਰੀ ਗੱਲ ਸੁਣ, (ਮੈਂ) ਤੇਰੇ ਨਾਲ ਬਨ ਵਿਚ ਕੇਲ-ਕ੍ਰੀੜਾ ਕੀਤੀ ਹੈ, ਇਸ ਤਰ੍ਹਾਂ (ਮੈਂ ਤੇਰੇ ਨਾਲ ਪਿਆਰ ਕੀਤਾ ਹੈ)।੭੪੨।

*ਕਾਨ੍ਹ ਜੁ ਬਾਚ ਰਾਧੇ ਸੋ*

*ਸਵੈਯਾ*

ਮੋਹਿਯੋ ਹਉ ਤੇਰੋ ਸਖੀ ਚਲਿਬੋ ਪਿਖਿ ਮੋਹਿਯੋ ਸੁ ਹਉ ਦ੍ਰਿਗ ਪੇਖਤ ਤੇਰੇ।
ਮੋਹਿ ਰਹਿਯੋ ਅਲਕੈ ਤੁਮਰੀ ਪਿਖਿ ਜਾਤ ਗਯੋ ਤਜਿ ਯਾ ਨਹੀ ਡੇਰੇ।
ਮੋਹਿ ਰਹਿਯੋ ਤੁਹਿ ਅੰਗ ਨਿਹਾਰਤ ਪ੍ਰੀਤਿ ਬਢੀ ਤਿਹ ਤੇ ਮਨ ਮੇਰੇ।
ਮੋਹਿ ਰਹਿਯੋ ਮੁਖ ਤੇਰੋ ਨਿਹਾਰਤ ਜਿਉ ਗਨ ਚੰਦ ਚਕੋਰਨ ਹੇਰੇ। ੭੪੩।

ਤਾ ਤੇ ਨ ਮਾਨ ਕਰੋ ਸਜਨੀ ਮੁਹਿ ਸੰਗ ਚਲੋ ਉਠ ਕੈ ਅਬ ਹੀ।
ਹਮਰੀ ਤੁਮ ਸੋ ਸਖੀ ਪ੍ਰੀਤਿ ਘਨੀ ਕੁਪਿ ਬਾਤ ਕਹੋ ਤਜਿ ਕੈ ਸਬ ਹੀ।
ਤਿਹ ਤੇ ਇਹ ਛੁਦ੍ਰਨ ਬਾਤ ਕੀ ਰੀਤਿ ਕਹਿਯੋ ਨ ਅਰੀ ਤੁਮ ਕੋ ਫਬ ਹੀ।
ਤਿਹ ਤੇ ਸੁਨ ਮੋ ਬਿਨਤੀ ਚਲੀਯੈ ਇਹ ਕਾਜ ਕੀਏ ਨ ਕਛੂ ਲਭ ਹੀ। ੭੪੪।

ਅਤਿ ਹੀ ਜਬ ਕਾਨ੍ਹ ਕਰੀ ਬਿਨਤੀ ਤਬ ਹੀ ਮਨ ਰੰਚ ਤ੍ਰੀਯਾ ਸੋਊ ਮਾਨੀ।
ਦੂਰ ਕਰੀ ਮਨ ਕੀ ਗਨਤੀ ਜਬ ਹੀ ਹਰਿ ਕੀ ਤਿਨ ਪ੍ਰੀਤਿ ਪਛਾਨੀ।
ਤਉ ਇਮ ਉਤਰ ਦੇਤ ਭਈ ਜੋਊ ਸੁੰਦਰਤਾ ਮਹਿ ਤ੍ਰੀਯਨ ਰਾਨੀ।
ਤ੍ਯਾਗ ਦਈ ਦੁਚਿਤਈ ਮਨ ਕੀ ਹਰਿ ਸੋ ਰਸ ਬਾਤਨ ਸੋ ਨਿਜ ਕਾਨੀ। ੭੪੫।

ਮੋਹਿ ਕਹੋ ਚਲੀਯੈ ਹਮਰੇ ਸੰਗ ਜਾਨਤ ਹੋ ਰਸ ਸਾਥ ਛਰੋਗੇ।
ਰਾਸ ਬਿਖੈ ਹਮ ਕੋ ਸੰਗ ਲੈ ਸਖੀ ਜਾਨਤ ਗ੍ਵਾਰਨਿ ਸੰਗ ਅਰੋਗੇ।
ਹਉ ਨਹੀ ਹਾਰਿ ਹਉ ਪੈ ਤੁਮਤੇ ਤੁਮ ਹੀ ਹਮ ਤੇ ਹਰਿ ਹਾਰਿ ਪਰੋਗੇ।
ਏਕ ਨ ਜਾਨਤ ਕੁੰਜ ਗਲੀਨ ਲਵਾਇ ਕਹਿਯੋ ਕਛੁ ਕਾਜੁ ਕਰੋਗੇ। ੭੪੬।

ਬ੍ਰਿਖਭਾਨ ਸੁਤਾ ਕਬਿ ਸ੍ਯਾਮ ਕਹੈ ਅਤਿ ਜੋ ਹਰਿ ਕੇ ਰਸ ਭੀਤਰ ਭੀਨੀ।
ਰੀ ਬ੍ਰਿਜਨਾਥ ਕਹਿਯੋ ਹਸਿ ਕੈ ਛਬਿ ਦਾਤਨ ਕੀ ਅਤਿ ਸੁੰਦਰ ਚੀਨੀ।
ਤਾ ਛਬਿ ਕੀ ਅਤਿ ਹੀ ਉਪਮਾ ਮਨ ਮੈ ਜੁ ਭਈ ਕਬਿ ਕੇ ਸੋਊ ਕੀਨੀ।
ਜਿਉ ਘਨ ਬੀਚ ਲਸੈ ਚਪਲਾ ਤਿਹ ਕੋ ਠਗ ਕੈ ਠਗਨੀ ਠਗ ਲੀਨੀ। ੭੪੭।

ਬ੍ਰਿਖਭਾਨ ਸੁਤਾ ਕਬਿ ਸ੍ਯਾਮ ਕਹੈ ਅਤਿ ਜੋ ਹਰਿ ਕੇ ਰਸ ਭੀਤਰ ਭੀਨੀ।
ਬੀਚ ਹੁਲਾਸ ਬਢਿਯੋ ਮਨ ਕੈ ਜਬ ਕਾਨ ਕੀ ਬਾਤ ਸਭੈ ਮਨਿ ਲੀਨੀ।
ਕੁੰਜ ਗਲੀਨ ਮੈ ਖੇਲਹਿੰਗੇ ਹਰਿ ਕੇ ਤਿਨ ਸੰਗ ਕਹਿਯੋ ਸੋਊ ਕੀਨੀ।
ਯੌ ਹਸਿ ਬਾਤ ਨਿਸੰਗ ਕਹਿਯੋ ਮਨ ਕੀ ਦੁਚਿਤਾਈ ਸਭ ਹੀ ਤਜਿ ਦੀਨੀ। ੭੪੮।



*ਕ੍ਰਿਸ਼ਨ ਜੀ ਨੇ ਰਾਧਾ ਨੂੰ ਕਿਹਾ-*

*ਸਵੈਯਾ*

ਹੇ ਸਖੀ! ਤੇਰੀ ਚਾਲ ਨੂੰ ਵੇਖ ਕੇ ਮੈਂ ਮੋਹਿਆ ਗਿਆ ਹਾਂ, ਤੇਰੇ ਨੈਣਾਂ ਨੂੰ ਵੀ ਵੇਖਦਿਆਂ ਮੋਹਿਆ ਗਿਆ ਹਾਂ, ਤੇਰੀਆਂ ਜ਼ੁਲਫ਼ਾਂ ਵੇਖ ਕੇ ਮੋਹਿਆ ਗਿਆ ਹਾਂ; ਹੁਣ ਇਨ੍ਹਾਂ ਨੂੰ ਛਡ ਕੇ ਡੇਰੇ ਨਹੀਂ ਜਾਇਆ ਜਾਂਦਾ। ਤੇਰੇ ਸ਼ਰੀਰ ਨੂੰ ਵੇਖ ਕੇ ਮੋਹਿਆ ਗਿਆ ਹਾਂ; ਇਸੇ ਕਰ ਕੇ ਮੇਰੇ ਮਨ ਵਿਚ ਪ੍ਰੀਤ ਵਧ ਗਈ ਹੈ। ਮੈਂ ਤੇਰਾ ਮੁਖ ਵੇਖ ਕੇ ਮੋਹਿਆ ਗਿਆ ਹਾਂ, ਜਿਉਂ ਚਕੋਰਾਂ ਦੀ ਡਾਰ ਚੰਦ੍ਰਮਾ ਨੂੰ ਵੇਖਦੀ ਰਹਿੰਦੀ ਹੈ।੭੪੩।

ਇਸ ਕਰ ਕੇ ਹੇ ਸਜਨੀ! ਰੋਸਾ ਨ ਕਰ, ਹੁਣ ਹੀ ਉਠ ਕੇ ਮੇਰੇ ਨਾਲ ਚਲ। ਹੇ ਸਖੀ! ਮੇਰੀ ਤੇਰੇ ਨਾਲ ਡੂੰਘੀ ਪੀਤ ਹੈ, ਸਾਰਾ ਕ੍ਰੋਧ ਤਿਆਗ ਕੇ ਗੱਲ ਕਰ। ਉਸ (ਰੋਸੇ) ਕਰ ਕੇ ਕਿਹਾ ਹੈ ਕਿ ਇਹ ਘਟੀਆ ਗੱਲ ਦੀ ਰੀਤ ਹੈ, ਤੈਨੂੰ ਅੜੀਏ ਸੋਭਦੀ ਨਹੀਂ। ਇਸ ਕਰ ਕੇ ਮੇਰੀ ਬੇਨਤੀ ਸੁਣ, ਚਲ; ਇਸ ਤਰ੍ਹਾਂ ਦਾ ਕੰਮ ਕਰਨ ਨਾਲ ਕੁਝ ਨਹੀਂ ਲਭਣਾ।੭੪੪।

ਜਦ ਕ੍ਰਿਸ਼ਨ ਨੇ ਬਹੁਤ ਹੀ ਅਰਜ਼ੋਈ ਕੀਤੀ, ਤਦੋਂ ਹੀ ਉਸ ਇਸਤਰੀ (ਰਾਧਾ) ਨੇ ਮਨ ਵਿਚ ਥੋੜੀ ਜਿੰਨੀ ਗੱਲ ਮੰਨ ਲਈ। ਜਦੋਂ ਉਸ ਨੇ ਸ੍ਰੀ ਕ੍ਰਿਸ਼ਨ ਦੀ ਪ੍ਰੀਤ ਨੂੰ ਪਛਾਣ ਲਿਆ (ਤਾਂ) ਮਨ ਦੀ ਦੁਬਿਧਾ ਦੂਰ ਕਰ ਦਿੱਤੀ। ਤਦ ਉਹ ਇਸ ਤਰ੍ਹਾਂ ਉੱਤਰ ਦੇਣ ਲਗੀ ਜੋ ਸੁੰਦਰਤਾ ਵਿਚ ਇਸਤਰੀਆਂ ਦੀ ਰਾਣੀ ਹੈ। (ਉਸ ਨੇ) ਮਨ ਦੀ ਦੁਚਿਤੀ ਨੂੰ ਤਿਆਗ ਦਿੱਤਾ ਅਤੇ ਸ੍ਰੀ ਕ੍ਰਿਸ਼ਨ ਨਾਲ (ਪ੍ਰੇਮ) ਰਸ ਦੀ ਗੱਲ ਕਰ ਕੇ ਨੇੜ ਪ੍ਰਾਪਤ ਕਰ ਲਿਆ।੭੪੫।

ਮੈਨੂੰ ਕਹਿੰਦੇ ਹੋ--ਮੇਰੇ ਨਾਲ ਚਲ। (ਮੈਂ) ਜਾਣਦੀ ਹਾਂ (ਤੁਸੀਂ) ਪ੍ਰੇਮ-ਰਸ ਨਾਲ ਛਲ ਜਾਓਗੇ। ਰਾਸ ਵਿਚ ਮੈਨੂੰ ਸਖੀ ਵਜੋਂ ਨਾਲ ਲੈ (ਜਾਓਗੇ, ਪਰ ਮੈਂ ਚੰਗੀ ਤਰ੍ਹਾਂ) ਜਾਣਦੀ ਹਾਂ (ਹੋਰ ਕਿਸੇ) ਗੋਪੀ ਨਾਲ ਅਟਕ ਜਾਓਗੇ। ਮੈਂ ਤੁਹਾਡੇ ਤੋਂ ਕਿਸੇ ਤਰ੍ਹਾਂ ਵੀ ਨਹੀਂ ਹਾਰਾਂਗੀ, ਹੇ ਕ੍ਰਿਸ਼ਨ! ਤੁਸੀਂ ਹੀ ਮੇਰੇ ਅਗੇ ਹਾਰ ਜਾਓਗੇ। (ਜਿਨ੍ਹਾਂ) ਕੁੰਜ-ਗਲੀਆਂ ਵਿਚੋਂ (ਜੋ) ਇਕ (ਮੈਂ) ਨਹੀਂ ਜਾਣਦੀ, (ਮੈਂ ਸੱਚ) ਕਹਿੰਦੀ ਹਾਂ, ਉਥੇ ਲੈ ਜਾ ਕੇ (ਆਪਣਾ ਹੀ) ਕੁਝ ਕੰਮ ਕਰੋਗੇ।੭੪੬।

ਕਵੀ ਸ਼ਿਆਮ ਕਹਿੰਦੇ ਹਨ, ਰਾਧਾ ਨੇ, ਜੋ ਸ੍ਰੀ ਕ੍ਰਿਸ਼ਨ ਦੇ (ਪ੍ਰੇਮ) ਰਸ ਵਿਚ ਬਹੁਤ ਜ਼ਿਆਦਾ ਭਿਜ ਗਈ ਹੈ, ਹਸ ਕੇ ਕਿਹਾ--ਹੇ ਸ੍ਰੀ ਕ੍ਰਿਸ਼ਨ। (ਉਸ ਵੇਲੇ) ਉਸ ਦੇ ਦੰਦਾਂ ਦੀ ਛਬੀ ਬਹੁਤ ਸੁੰਦਰ ਲਗਦੀ ਸੀ। ਉਸ ਛਬੀ ਦੀ ਬਹੁਤ ਚੰਗੀ ਉਪਮਾ ਜੋ ਕਵੀ ਦੇ ਮਨ ਵਿਚ ਪੈਦਾ ਹੋਈ, ਉਹ (ਉਸ ਨੇ) ਕੀਤੀ ਹੈ। ਜਿਵੇਂ ਕਾਲੇ ਬਦਲ ਵਿਚ ਚਮਕਣ ਵਾਲੀ ਬਿਜਲੀ ਨੂੰ ਠਗਣ ਲਈ ਠਗਣੀ ਨੂੰ ਵੀ (ਇਸ ਨੇ) ਠਗ ਲਿਆ।੭੪੭।

ਕਵੀ ਸ਼ਿਆਮ ਕਹਿੰਦੇ ਹਨ, ਜੋ ਸ੍ਰੀ ਕ੍ਰਿਸ਼ਨ ਦੇ ਮਨ ਵਿਚ ਬਹੁਤ ਭਿਜੀ ਹੋਈ ਹੈ, (ਉਸ ਦੇ) ਮਨ ਵਿਚ ਖ਼ੁਸ਼ੀ ਵਧ ਗਈ ਹੈ, ਜਦੋਂ ਉਸ ਨੇ ਕ੍ਰਿਸ਼ਨ ਦੀ ਸਾਰੀ ਗੱਲ ਮਨ ਲਈ। ਉਸ ਨੇ ਸ੍ਰੀ ਕ੍ਰਿਸ਼ਨ ਨੂੰ ਕਿਹਾ ਸੀ--'ਕੁੰਜ ਗਲੀਆਂ ਵਿਚ ਖੇਡਾਂਗੇ', ਉਹ ਉਸ ਨੇ ਮੰਨ ਲਈ। ਇਸ ਤਰ੍ਹਾਂ (ਉਸ ਨੇ) ਹਸ ਕੇ ਅਤੇ ਨਿਸੰਗ ਹੋ ਕੇ ਕਹਿ ਦਿੱਤਾ ਅਤੇ ਮਨ ਦੀ ਦੁਬਿਧਾ ਦੂਰ ਕਰ ਦਿੱਤੀ।੭੪੮।

ਦੋਊ ਜਉ ਹਸਿ ਬਾਤਨ ਸੰਗ ਢਰੇ ਤੁ ਹੁਲਾਸ ਬਿਲਾਸ ਬਢੇ ਸਗਰੇ।
ਹਸਿ ਕੰਠ ਲਗਾਇ ਲਈ ਲਲਨਾ ਗਹਿ ਗਾੜੇ ਅਨੰਗ ਤੇ ਅੰਕ ਭਰੇ।
ਤਰਕੀ ਹੈ ਤਨੀ ਦਰਕੀ ਅੰਗੀਆ ਗਰ ਮਾਲ ਤੇ ਟੂਟ ਕੈ ਲਾਲ ਪਰੇ।
ਪੀਯ ਕੇ ਮਿਲਏ ਤ੍ਰੀਯ ਕੇ ਹੀਯ ਤੇ ਅੰਗਰਾ ਬਿਰਹਾਗਨਿ ਕੇ ਨਿਕਰੇ। ੭੪੯।

ਹਰਿ ਰਾਧਿਕਾ ਸੰਗਿ ਚਲੇ ਬਨ ਲੈ ਕਬਿ ਸ੍ਯਾਮ ਕਹੈ ਮਨਿ ਆਨੰਦ ਪਾਯੋ।
ਕੁੰਜ ਗਲੀਨ ਮੈ ਕੇਲ ਕਰੇ ਮਨ ਕੋ ਸਭ ਸੋਕ ਹੁਤੋ ਬਿਸਰਾਯੋ।
ਤਾਹੀ ਕਥਾ ਕੌ ਕਿਧੌ ਜਗ ਮੈ ਮਨ ਮੈ ਸੁਕ ਆਦਿਕ ਗਾਇ ਸੁਨਾਯੋ।
ਜੋਊ ਸੁਨੈ ਸੋਊ ਰੀਝ ਰਹੈ ਜਿਹ ਕੇ ਸਭ ਹੀ ਧਰਿ ਮੈ ਜਸੁ ਛਾਯੋ। ੭੫੦।

*ਕਾਨ੍ਹ ਜੂ ਬਾਚ ਰਾਧੇ ਸੋ*

*ਸਵੈਯਾ*

ਹਰਿ ਜੂ ਇਮ ਰਾਧਿਕਾ ਸੰਗਿ ਕਹੀ ਜਮੁਨਾ ਮੈ ਤਰੋ ਤੁਮ ਕੋ ਗਹਿ ਹੈ।
ਜਲ ਮੈ ਹਮ ਕੇਲ ਕਰੈ ਗੈ ਸੁਨੋ ਰਸ ਬਾਤ ਸਭੈ ਸੁ ਤਹਾ ਕਹਿ ਹੈ।
ਜਿਹ ਓਰ ਨਿਹਾਰ ਬਧੂ ਬ੍ਰਿਜ ਕੀ ਲਲਚਾਇ ਮਨੈ ਪਿਖਿਬੋ ਚਹਿ ਹੈ।
ਪਹੁਚੈਗੀ ਨਹਿ ਤਹ ਗ੍ਵਾਰਨਿ ਏ ਹਮ ਹੂੰ ਤੁਮ ਰੀਝਤ ਹਾਰਹਿ ਹੈ। ੭੫੧।

ਬ੍ਰਿਖਭਾਨ ਸੁਤਾ ਹਰਿ ਕੇ ਮੁਖ ਤੇ ਜਲ ਪੈਠਨ ਕੀ ਬਤੀਯਾ ਸੁਨਿ ਪਾਈ।
ਧਾਇ ਕੈ ਜਾਇ ਪਰੀ ਸਰ ਮੈ ਕਰਿ ਕੈ ਅਤਿ ਹੀ ਬ੍ਰਿਜਨਾਥਿ ਬਡਾਈ।
ਤਾਹੀ ਕੇ ਪਾਛੈ ਤੇ ਸ੍ਯਾਮ ਪਰੇ ਕਬਿ ਕੇ ਮਨ ਮੈ ਉਪਮਾ ਇਹ ਆਈ।
ਮਾਨਹੁ ਸ੍ਯਾਮ ਜੂ ਬਾਜ ਪਰਿਯੋ ਪਿਖਿ ਕੈ ਬ੍ਰਿਜ ਨਾਰਿ ਕੋ ਜਿਉ ਮੁਰਗਾਈ। ੭੫੨।

ਬ੍ਰਿਜਨਾਥ ਤਬੈ ਧਸਿ ਕੈ ਜਲਿ ਮੈ ਬ੍ਰਿਜ ਨਾਰਿ ਸੋਊ ਤਬ ਜਾਇ ਗਹੀ।
ਹਰਿ ਕੋ ਤਨ ਭੇਟ ਹੁਲਾਸ ਬਢਿਯੋ ਗਿਨਤੀ ਮਨ ਕੀ ਜਲ ਭਾਤਿ ਬਹੀ।
ਜੋਊ ਆਨੰਦ ਬੀਚ ਬਢਿਯੋ ਮਨ ਕੈ ਕਬਿ ਤਉ ਮੁਖ ਤੇ ਕਥਾ ਭਾਖਿ ਕਹੀ।
ਪਿਖਿਯੋ ਜਿਨ ਹੂੰ ਸੋਊ ਰੀਝ ਰਹਿਯੋ ਪਿਖਿ ਕੈ ਜਮੁਨਾ ਜਿਹ ਰੀਝ ਰਹੀ। ੭੫੩।

ਜਲ ਤੇ ਕਢਿ ਕੈ ਫਿਰਿ ਗ੍ਵਾਰਨਿ ਸੋ ਕਬਿ ਸ੍ਯਾਮ ਕਹੈ ਫਿਰਿ ਰਾਸ ਮਚਾਯੋ।
ਗਾਵਤ ਭੀ ਬ੍ਰਿਖਭਾਨ ਸੁਤਾ ਅਤਿ ਹੀ ਮਨ ਭੀਤਰ ਆਨੰਦ ਪਾਯੋ।
ਬ੍ਰਿਜ ਨਾਰਿਨ ਸੋ ਮਿਲ ਕੈ ਬ੍ਰਿਜਨਾਥ ਜੂ ਸਾਰੰਗ ਮੈ ਇਕ ਤਾਨ ਬਸਾਯੋ।
ਸੋ ਸੁਨ ਕੈ ਮ੍ਰਿਗ ਆਵਤ ਧਾਵਤ ਗ੍ਵਾਰਨੀਆ ਸੁਨ ਕੈ ਸੁਖੁ ਪਾਯੋ। ੭੫੪।



ਦੋਵੇਂ ਜਦ ਹਸ ਹਸ ਕੇ ਗੱਲਾਂ ਵਿਚ ਜੁਟ ਗਏ ਤਾਂ ਸਾਰੇ ਹੁਲਾਸ ਅਤੇ ਵਿਲਾਸ ਵਧ ਗਏ। ਹਸ ਕੇ (ਸ੍ਰੀ ਕ੍ਰਿਸ਼ਨ ਨੇ) ਪਿਆਰੀ (ਰਾਧਾ) ਨੂੰ ਗਲ ਨਾਲ ਲਾ ਲਿਆ ਅਤੇ ਕਾਮ ਦੀ ਭਰਪੂਰ ਇੱਛਾ ਨਾਲ ਕਲਾਵੇ ਵਿਚ ਲੈ ਲਿਆ। (ਅੰਗੀ ਦੀ) ਤਣੀ ਤਿੜਕ ਗਈ, ਚੋਲੀ ਫਟ ਗਈ ਅਤੇ ਗਲੇ ਦੀ ਮਾਲਾ ਦੇ ਟੁੱਟ ਜਾਣ ਕਰ ਕੇ ਲਾਲ (ਧਰਤੀ ਉਤੇ ਡਿਗ) ਪਏ। (ਇੰਜ ਪ੍ਰਤੀਤ ਹੁੰਦਾ ਹੈ ਮਾਨੋ) ਪ੍ਰੀਤਮ ਦੇ ਮਿਲ ਪੈਣ ਨਾਲ ਇਸਤਰੀ ਦੇ ਹਿਰਦੇ ਤੋਂ ਬਿਰਹੋਂ ਰੂਪ ਅਗਨੀ ਦੇ ਅੰਗਾਰੇ ਨਿਕਲ ਪਏ ਹੋਣ।੭੪੯।

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਮਨ ਵਿਚ ਆਨੰਦਿਤ ਹੋ ਕੇ ਰਾਧਾ ਨੂੰ ਨਾਲ ਲੈ ਕੇ ਬਨ ਨੂੰ ਚਲੇ ਹਨ। ਕੁੰਜ ਗਲੀਆਂ ਵਿਚ ਕੇਲਾਂ ਕਰ ਕੇ ਮਨ ਦੇ ਜੋ ਗਮ ਸਨ, ਦੂਰ ਕਰ ਦਿੱਤੇ। ਉਸੇ ਹੀ ਕਥਾ ਨੂੰ ਜਗਤ ਵਿਚ ਜਾਂ ਮਨ ਵਿਚ ਸੁਕਦੇਵ ਆਦਿਕ ਨੇ ਗਾ ਕੇ ਸੁਣਾਇਆ ਹੈ। ਜੋ ਵੀ ਸੁਣਦਾ ਹੈ, ਓਹੀ ਪ੍ਰਸੰਨ ਹੋ ਜਾਂਦਾ ਹੈ, ਜਿਸ ਦਾ ਸਾਰੀ ਧਰਤੀ ਉਤੇ ਯਸ਼ ਛਾਇਆ ਹੋਇਆ ਹੈ।੭੫੦।

*ਸ੍ਰੀ ਕ੍ਰਿਸ਼ਨ ਨੇ ਰਾਧਾ ਨੂੰ ਕਿਹਾ --*

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਰਾਧਾ ਨੂੰ ਕਿਹਾ--(ਤੂੰ) ਜਮਨਾ ਵਿਚ ਤਰ ਅਤੇ (ਮੈਂ) ਤੈਨੂੰ (ਤਰਦੇ) ਫੜਾਂਗਾ। ਜਲ ਵਿਚ (ਪ੍ਰੇਮ) ਰਸ ਦੀ ਖੇਡ ਕਰਾਂਗੇ ਅਤੇ ਸੁਣ, (ਪ੍ਰੇਮ) ਰਸ ਦੀਆਂ ਸਾਰੀਆਂ ਗੱਲਾਂ ਤੈਨੂੰ ਉਥੇ ਹੀ ਦਸਾਂਗਾ। (ਕਿਉਂਕਿ) ਜਿਸ ਪਾਸੇ ਵਲ (ਅਸੀਂ ਜਾਂਦੇ ਹਾਂ) ਬ੍ਰਜ ਦੀਆਂ ਇਸਤਰੀਆਂ, ਮਨ ਵਿਚ ਲਲਚਾ ਕੇ (ਸਾਨੂੰ) ਵੇਖਣਾ ਚਾਹੁੰਦੀਆਂ ਹਨ। ਪਰ ਇਹ ਗੋਪੀਆਂ ਉਥੇ (ਜਲ ਵਿਚ) ਨਹੀਂ ਪਹੁੰਚ ਸਕਣਗੀਆਂ, ਮੈਂ ਤੇ ਤੂੰ ਉਥੇ ਬਹੁਤ ਆਨੰਦ ਮਾਣਾਂਗੇ।੭੫੧।

(ਜਦ) ਰਾਧਾ ਨੇ ਸ੍ਰੀ ਕ੍ਰਿਸ਼ਨ ਦੇ ਮੁਖ ਤੋਂ ਜਲ ਵਿਚ ਪ੍ਰਵੇਸ਼ ਕਰਨ ਦੀ ਗੱਲ ਸੁਣ ਲਈ, (ਤਦ) ਸ੍ਰੀ ਕ੍ਰਿਸ਼ਨ ਦੀ ਬਹੁਤ ਵਡਿਆਈ ਕਰ ਕੇ ਭਜ ਕੇ ਸਰੋਵਰ (ਅਰਥਾਤ ਨਦੀ) ਵਿਚ ਜਾ ਪਈ। ਉਸ ਦੇ ਪਿਛੇ ਸ੍ਰੀ ਕ੍ਰਿਸ਼ਨ ਵੀ (ਕੁੱਦ ਕੇ) ਜਾ ਪਏ। (ਇਸ ਦ੍ਰਿਸ਼ ਨੂੰ ਵੇਖ ਕੇ) ਕਵੀ ਦੇ ਮਨ ਵਿਚ ਇਹ ਉਪਮਾ ਪੈਦਾ ਹੋਈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬ੍ਰਜ ਦੀ ਇਸਤਰੀ ਨੂੰ ਮੁਰਗਾਬੀ ਵਾਂਗ ਵੇਖ ਕੇ ਕ੍ਰਿਸ਼ਨ ਰੂਪ ਬਾਜ਼ ਜਾ ਪਿਆ ਹੋਵੇ।੭੫੨।

ਤਦੇ ਸ੍ਰੀ ਕ੍ਰਿਸ਼ਨ ਨੇ ਜਲ ਵਿਚ ਧਸ ਕੇ ਉਦੋਂ ਹੀ ਰਾਧਾ ਨੂੰ ਜਾ ਕੇ ਪਕੜ ਲਿਆ। ਸ੍ਰੀ ਕ੍ਰਿਸ਼ਨ ਦੇ ਸ਼ਰੀਰ ਦੇ ਛੋਹੰਦਿਆਂ ਹੀ ਉਸ ਦਾ ਉਤਸਾਹ ਵਧ ਗਿਆ ਅਤੇ ਮਨ ਦੀ ਦੁਬਧਾ ਪਾਣੀ ਵਾਂਗ ਵਹਿ ਗਈ। ਜੋ ਆਨੰਦ ਮਨ ਵਿਚ ਵਧਿਆ, ਉਸ ਦੀ ਕਥਾ ਕਵੀ ਨੇ ਮੁਖ ਤੋਂ ਕਹਿ ਸੁਣਾਈ ਹੈ। (ਉਸ ਜੋੜੀ ਨੂੰ) ਜਿਨ੍ਹਾਂ ਨੇ ਵੇਖਿਆ, ਉਹ ਪ੍ਰਸੰਨ ਹੋ ਰਹੇ ਹਨ, (ਉਨ੍ਹਾਂ ਨੂੰ) ਵੇਖ ਕੇ ਜਮਨਾ ਨਦੀ ਵੀ ਖ਼ੁਸ਼ ਹੋ ਰਹੀ ਹੈ।੭੫੩।

ਕਵੀ ਸ਼ਿਆਮ ਕਹਿੰਦੇ ਹਨ, ਫਿਰ ਗੋਪੀ (ਰਾਧਾ) ਨੂੰ ਜਲ ਵਿਚੋਂ ਕਢ ਕੇ, ਫਿਰ (ਕ੍ਰਿਸ਼ਨ ਨੇ ਉਸ ਨਾਲ) ਰਾਸ ਮਚਾਈ ਹੈ। ਮਨ ਵਿਚ ਅਤਿ ਅਧਿਕ ਆਨੰਦ ਪ੍ਰਾਪਤ ਕਰ ਕੇ ਰਾਧਾ (ਰਾਸ ਵਿਚ) ਗਾਉਣ ਲਗ ਪਈ। ਬ੍ਰਜ ਦੀਆਂ ਇਸਤਰੀਆਂ ਨਾਲ ਮਿਲ ਕੇ ਸ੍ਰੀ ਕ੍ਰਿਸ਼ਨ ਨੇ ਸਾਰੰਗ (ਰਾਗ) ਦੀ ਇਕ ਤਰਜ਼ ਵਜਾਈ। ਉਸ ਨੂੰ ਸੁਣ ਕੇ ਹਿਰਨ ਭਜੇ ਆਉਂਦੇ ਹਨ ਅਤੇ ਗੋਪੀਆਂ ਨੇ ਸੁਣ ਕੇ ਬਹੁਤ ਸੁਖ ਪ੍ਰਾਪਤ ਕੀਤਾ ਹੈ।੭੫੪।

*ਦੋਹਰਾ*

ਸਤ੍ਰਹ ਸੈ ਪੈਤਾਲ ਮੈ ਕੀਨੀ ਕਥਾ ਸੁਧਾਰ।
ਚੂਕ ਹੋਇ ਜਹ ਤਹ ਸੁ ਕਬਿ ਲੀਜਹੁ ਸਕਲ ਸੁਧਾਰ। ੭੫੫।
ਬਿਨਤਿ ਕਰੋ ਦੋਊ ਜੋਰਿ ਕਰਿ ਸੁਨੋ ਜਗਤ ਕੇ ਰਾਇ।
ਮੋ ਮਸਤਕ ਤੂ ਪਗ ਸਦਾ ਰਹੈ ਦਾਸ ਕੇ ਭਾਇ। ੭੫੬।

*ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਰਾਸ ਮੰਡਲ ਬਰਨਨੰ ਧਿਆਇ ਸਮਾਪਤਮ ਸਤੁ ਸੁਭਮ ਸਤੁ।*

## ਸੁਦਰਸਨ ਨਾਮ ਬ੍ਰਹਮਣੁ ਭੁਜੰਗ ਜੋਨ ਤੇ ਉਧਾਰ ਕਰਨ ਕਥਨੰ[1]

*ਸਵੈਯਾ*

ਦਿਨ ਪੂਜਾ ਕੋ ਆਇ ਲਗਿਯੋ ਤਿਹ ਕੋ ਜੋਊ ਗ੍ਵਾਰਨੀਯਾ ਅਤਿ ਕੈ ਹਿਤ ਸੇਵੀ।
ਜਾ ਰਿਪ ਸੁੰਭ ਨਿਸੁੰਭ ਮਰਿਯੋ ਕਬਿ ਸ੍ਯਾਮ ਕਹੈ ਜਗਮਾਤ ਅਭੇਵੀ।
ਨਾਸ ਭਏ ਜਗ ਮੈ ਜਨ ਸੋ ਜਿਨਹੂ ਮਨ ਮੈ ਕ੍ਰੁਪ ਕੈ ਨਹਿ ਸੇਵੀ।
ਤਾਹੀ ਕੇ ਹੇਤ ਚਲੇ ਤਜਿ ਕੈ ਪੁਰਿ ਗ੍ਵਾਰਿਨ ਗੋਪ ਸੁ ਪੂਜਨ ਦੇਵੀ। ੭੫੭।

ਆਠ ਭੁਜਾ ਜਿਹ ਕੀ ਜਗਿ ਮਾਲੁਮ ਸੁੰਭ ਸੰਘਾਰਨਿ ਨਾਮ ਜਿਸੀ ਕੋ।
ਸਾਧਨ ਦੋਖਨ ਕੀ ਹਰਤਾ ਕਬਿ ਸ੍ਯਾਮ ਨ ਮਾਨਤ ਤ੍ਰਾਸ ਕਿਸੀ ਕੋ।
ਸਾਤ ਅਕਾਸ ਪਤਾਲਨ ਸਾਤਨ ਫੈਲ ਰਹਿਓ ਜਗਿ ਨਾਮੁ ਇਸੀ ਕੋ।
ਤਾਹੀ ਕੋ ਪੂਜਨ ਦ੍ਯੋਸ ਲਗਿਓ ਸਭ ਗੋਪ ਚਲੇ ਹਿਤ ਮਾਨਿ ਤਿਸੀ ਕੋ। ੭੫੮।

*ਦੋਹਰਾ*

ਮਹਾਰੁਦ੍ਰ ਅਰੁ ਚੰਡਿ ਕੇ ਚਲੇ ਪੂਜਬੇ ਕਾਜ।
ਜਸੁਧਾ ਤ੍ਰੀਯਾ[2] ਬਲਿਭਦ੍ਰ ਅਉ ਸੰਗ ਲੀਏ ਬ੍ਰਿਜਰਾਜ। ੭੫੯।

*ਸਵੈਯਾ*

ਪੂਜਨ ਕਾਜ ਚਲੈ ਤਜ ਕੈ ਪੁਰ ਗੋਪ ਸਭੈ ਮਨ ਮੈ ਹਰਖੇ।
ਗਹਿ ਅਛਤ ਧੂਪ ਪਚਾਮ੍ਰਿਤ ਦੀਪਕ ਸਾਮੁਹੇ ਚੰਡਿ ਸਿਵੈ ਸਰਖੇ।
ਅਤਿ ਆਨੰਦ ਪ੍ਰਾਪਤਿ ਭੇ ਤਿਨ ਕੋ ਦੁਖ ਥੇ ਜੁ ਜਿਤੇ ਸਭ ਹੀ ਘਰਖੇ।
ਕਬਿ ਸ੍ਯਾਮ ਅਹੀਰਨ ਕੇ ਜੁ ਹੁਤੇ ਸੁਭ ਭਾਗ ਘਰੀ ਇਹ ਮੈ ਪਰਖੇ। ੭੬੦।

ਏਕ ਭੁਜੰਗਨ ਕਾਨ੍ਹ ਬਬਾ ਕਹੁ ਲੀਲ ਲਯੋ ਤਨ ਨੈਕੁ ਨ ਛੋਰੈ।
ਸ੍ਯਾਹ ਮਨੋ ਅਬਨੂਸਹਿ ਕੋ ਤਰੁ ਕੋਪ ਡਸਿਯੋ ਅਤਿ ਹੀ ਕਰਿ ਜੋਰੈ।
ਜਿਉ ਪੁਰ ਕੇ ਜਨ ਲਾਤਨ ਮਾਰਤ ਜੋਰ ਕਰੈ ਅਤਿ ਹੀ ਝਕ ਝੋਰੈ।
ਹਾਰਿ ਪਰੇ ਸਭਨੋ ਮਿਲਿ ਕੈ ਤਬ ਕੂਕ ਕਰੀ ਭਗਵਾਨ ਕੀ ਓਰੈ। ੭੬੧।

---

੧. ਕੁਝ ਪੁਰਾਤਨ ਬੀੜਾਂ ਵਿਚ ਇਹ ਉਕਤੀ ਨਹੀਂ ਹੈ ੨. 'ਪੁਰਿਤ੍ਰੀਯਾ'



*ਦੋਹਰਾ*

(ਸੰਮਤ) ਸਤਾਰ੍ਹਾਂ ਸੌ ਪੰਤਾਲੀ ਵਿਚ ਇਹ ਕਥਾ ਚੰਗੀ ਤਰ੍ਹਾਂ ਰਚੀ ਗਈ। ਜਿਥੇ ਕਿਥੇ ਕੋਈ ਉਕਾਈ ਹੋਵੇ (ਤਾਂ) ਕਵੀ ਜਨ ਉਸ ਸਾਰੀ ਨੂੰ ਸੋਧ ਲੈਣ। ੭੫੫। ਹੇ ਜਗਤ ਦੇ ਰਾਜੇ! ਦੋਵੇਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ-- ਮੇਰਾ ਮਸਤਕ ਤੇਰੇ ਚਰਨਾਂ ਉਤੇ ਸਦਾ ਦਾਸ ਦੇ ਭਾਵ ਨਾਲ (ਧਰਿਆ) ਰਹੇ।੭੫੬।

*ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਰਾਸ-ਮੰਡਲ ਬਰਨਨ ਅਧਿਆਇ ਦੀ ਸਮਾਪਤੀ। ਸਭ ਸ਼ੁਭ ਹੈ।*

## ਸੁਦਰਸ਼ਨ ਨਾਂ ਦੇ ਬ੍ਰਾਹਮਣ ਦਾ ਸਰਪ ਜੂਨ ਤੋਂ ਉਧਾਰ ਕਰਨ ਦਾ ਕਥਨ

*ਸਵੈਯਾ*

ਉਸ ਦੀ ਪੂਜਾ ਦਾ ਦਿਨ ਆ ਗਿਆ ਜਿਸ ਨੂੰ ਹਿਤ ਕਰ ਕੇ ਗੋਪੀਆਂ ਬਹੁਤ ਸੇਵਦੀਆਂ ਹਨ। ਕਵੀ ਸ਼ਿਆਮ ਕਹਿੰਦੇ ਹਨ, ਜਿਸ ਨੇ ਸੁੰਭ ਅਤੇ ਨਿਸੁੰਭ ਵੈਰੀ ਮਾਰੇ ਹਨ, (ਉਹ) ਭੇਦ-ਰਹਿਤ ਜਗਤ ਮਾਤਾ ਹੈ। ਉਹ ਲੋਕ ਜਗਤ ਵਿਚ ਨਸ਼ਟ ਹੋ ਗਏ ਹਨ, ਜਿਨ੍ਹਾਂ ਨੇ ਮਨ ਵਿਚ ਕ੍ਰੋਧ ਕਰ ਕੇ ਉਸ ਦੀ ਸੇਵਾ ਨਹੀਂ ਕੀਤੀ। ਉਸੇ ਦੇਵੀ ਦੀ ਪੂਜਾ ਲਈ ਸਾਰੇ ਗਵਾਲੇ ਅਤੇ ਗਵਾਲਣਾਂ ਨਗਰ ਨੂੰ ਛਡ ਕੇ ਤੁਰ ਪਏ ਹਨ।੭੫੭।

ਜਿਸ ਦੀਆਂ ਅੱਠ ਭੁਜਾਵਾਂ ਜਗਤ ਨੂੰ ਪਤਾ ਹਨ ਅਤੇ ਜਿਸ ਦਾ ਨਾਂ 'ਸੁੰਭ ਸੰਘਾਰਨਿ' ਹੈ। ਕਵੀ ਸ਼ਿਆਮ (ਕਹਿੰਦੇ ਹਨ), (ਜੋ) ਸਾਧਾਂ ਦੇ ਦੁਖਾਂ ਨੂੰ ਦੂਰ ਕਰਨ ਵਾਲੀ ਹੈ ਅਤੇ ਕਿਸੇ ਦਾ ਡਰ ਨਹੀਂ ਮੰਨਦੀ ਹੈ। ਸੱਤਾਂ ਆਕਾਸ਼ਾਂ ਅਤੇ ਸੱਤਾਂ ਪਾਤਾਲਾਂ ਵਿਚ ਉਸੇ ਦੇ ਨਾਮ ਦਾ ਯਸ਼ ਪਸਰ ਰਿਹਾ ਹੈ। ਉਸੇ ਦੀ ਪੂਜਾ ਦਾ ਦਿਨ ਆ ਗਿਆ ਹੈ ਅਤੇ ਸਾਰੇ ਗਵਾਲੇ ਉਸ ਦਾ ਹਿਤ ਮੰਨ ਕੇ ਚਲੇ ਹਨ।੭੫੮।

*ਦੋਹਰਾ*

ਮਹਾ ਰੁਦਰ ਅਤੇ ਚੰਡੀ ਦੀ ਪੂਜਾ ਦੇ ਕੰਮ ਲਈ ਚਲੇ ਹਨ। ਜਸੋਧਾ ਇਸਤਰੀਆਂ, ਬਲਰਾਮ ਅਤੇ ਕ੍ਰਿਸ਼ਨ ਨੂੰ ਨਾਲ ਲੈ (ਤੁਰੀ ਹੈ)।੭੫੯।

*ਸਵੈਯਾ*

ਮਨ ਵਿਚ ਸਾਰੇ ਗਵਾਲੇ ਪ੍ਰਸੰਨ ਹੋ ਕੇ ਨਗਰ ਨੂੰ ਛਡ ਕੇ ਪੂਜਾ ਲਈ ਚਲੇ ਹਨ। ਚਾਵਲ, ਧੂਪ, ਪੰਚਾਮ੍ਰਿਤ (ਕੜਾਹ) ਅਤੇ ਦੀਪਕ ਚੰਡੀ ਅਤੇ ਸ਼ਿਵ ਦੇ ਅਗੇ ਟਿਕਾ ਦਿੱਤੇ ਹਨ। ਉਨ੍ਹਾਂ ਨੂੰ ਬਹੁਤ ਆਨੰਦ ਪ੍ਰਾਪਤ ਹੋਇਆ ਅਤੇ ਜਿਤਨੇ ਵੀ ਦੁਖ ਸਨ, ਸਾਰੇ ਘਟ ਗਏ ਹਨ। ਕਵੀ ਸ਼ਿਆਮ (ਕਹਿੰਦੇ ਹਨ) , ਗਵਾਲਿਆਂ ਦੇ ਜੋ ਉਤਮ ਭਾਗ ਹਨ, ਇਸ ਘੜੀ ਪਰਖੇ ਗਏ ਹਨ।੭੬੦।

ਇਕ ਸਰਪ ਨੇ ਨੰਦ ('ਕਾਨ੍ਹ ਬਬਾ') ਨਿਗਲ ਲਿਆ ਅਤੇ ਥੋੜਾ ਜਿੰਨਾ ਸ਼ਰੀਰ ਵੀ ਨ ਛਡਿਆ। ਕਾਲਾ (ਇਤਨਾ ਸੀ) ਮਾਨੋ ਆਬਨੂਸ (ਖੈਰ) ਦਾ ਬ੍ਰਿਛ ਹੋਵੇ। ਉਸ ਨੇ ਕ੍ਰੋਧ ਕਰ ਕੇ ਬੜੇ ਜ਼ੋਰ ਨਾਲ ਡਸਿਆ ਹੈ। ਜਿਉਂ ਜਿਉਂ ਨਗਰ ਦੇ ਲੋਕ (ਉਸ ਨੂੰ) ਲਤਾਂ ਮਾਰਦੇ ਹਨ, (ਤਾਂ ਉਹ) ਜ਼ੋਰ ਨਾਲ ਸ਼ਰੀਰ ਨੂੰ ਝੰਝੋੜਦਾ ਹੈ। ਜਦ ਸਾਰੇ ਹਾਰੇ ਗਏ, ਤਾਂ ਸਾਰਿਆਂ ਨੇ ਮਿਲ ਕੇ ਸ੍ਰੀ ਕ੍ਰਿਸ਼ਨ ਵਲ ਜਾ ਕੇ ਪੁਕਾਰ ਕੀਤੀ।੭੬੧।

ਗੋਪ ਪੁਕਾਰਤ ਹੈ ਮਿਲਿ ਕੈ ਸਭ ਸ੍ਯਾਮ ਕਹੈ ਮੁਸਲੀਧਰ ਭਯੈ।
ਦੋਖ ਕੋ ਹਰਤਾ ਕਰਤਾ ਸੁਖ ਆਵਹੁ ਟੇਰਤ ਦੈਤ ਮਰਯੈ।
ਮੋਹਿ ਗ੍ਰਸਿਯੋ ਅਹਿ ਸ੍ਯਾਮ ਬਡੇ ਹਮ ਰੋਵਹਿ ਯਾ ਬਧਿ ਕਾਰਜ ਕਯੈ।
ਰੋਗ ਭਏ ਜਿਮ ਬੈਦ ਬੁਲਈਅਤ ਭੀਰ ਪਰੇ ਜਿਮ ਬੀਰ ਬੁਲਯੈ। ੭੬੨।

ਸੁਨਿ ਸ੍ਰਉਨਨ ਮੈ ਹਰਿ ਬਾਤ ਪਿਤਾ ਉਹ ਸਾਪਹਿ ਕੋ ਤਨ ਛੇਦ ਕਰਿਓ ਹੈ।
ਸਾਪ ਕੀ ਦੇਹ ਤਜੀ ਉਨ ਹੂੰ ਇਕ ਸੁੰਦਰ ਮਾਨੁਖ ਦੇਹ ਧਰਿਓ ਹੈ।
ਤਾ ਛਬਿ ਕੋ ਜਸ ਉਚ ਮਹਾ ਕਬਿ ਨੈ ਬਿਧਿ ਯਾ ਮੁਖ ਤੇ ਉਚਰਿਓ ਹੈ।
ਮਾਨਹੁ ਪੁਨਿ ਪ੍ਰਤਾਪਨ ਤੇ ਸਸਿ ਛੀਨ ਲਯੋ ਰਿਪੁ ਦੂਰ ਕਰਿਓ ਹੈ। ੭੬੩।

ਬਾਮਨ ਹੋਇ ਗਯੋ ਸੁ ਵਹੈ ਫੁਨਿ ਨਾਮ ਸੁਦਰਸਨ ਹੈ ਪੁਨਿ ਜਾ ਕੋ।
ਕਾਨ੍ਹ ਕਹੀ ਬਤੀਯਾ ਹਸਿ ਕੈ ਤਿਹ ਸੋ ਕਹੁ ਰੇ ਤੈ ਠਉਰ ਕਹਾ ਕੋ।
ਨੈਨ ਨਿਵਾਇ ਮਨੈ ਸੁਖ ਪਾਇ ਸੁ ਜੋਰਿ ਪ੍ਰਨਾਮ ਕਰਿਓ ਕਰ ਤਾ ਕੋ।
ਲੋਗਨ ਕੌ ਬਰਤਾ ਹਰਤਾ ਦੁਖ ਸ੍ਯਾਮ ਕਹੈ ਪਤਿ ਜੋ ਚਹੁੰ ਘਾ ਕੋ। ੭੬੪।

*ਦਿਜ ਬਾਚ*

*ਸਵੈਯਾ*

ਅਤ੍ਰਿ ਰਿਖੀਸੁਰ ਕੇ ਸੁਤ ਕੋ ਅਤਿ ਹਾਸਿ ਕਰਿਓ ਤਿਹ ਸ੍ਰਾਪ ਦਯੋ ਹੈ।
ਜਾਹਿ ਕਹਿਯੋ ਤੁਅ ਸਾਪ ਸੁ ਹੋ ਬਚਨਾ ਉਨਿ ਯਾ ਬਿਧਿ ਮੋਹਿ ਕਹਿਓ ਹੈ।
ਤਾਹੀ ਕੇ ਸ੍ਰਾਪ ਲਗੇ ਹਮਰੇ ਤਨ ਬਾਮਨ ਤੇ ਅਹਿ ਸ੍ਯਾਮ ਭਯੋ ਹੈ।
ਕਾਨ੍ਹ ਤੁਮੈ ਤਨ ਛੂਵਤ ਹੀ ਤਨ ਕੋ ਸਭ ਪਾਪ ਪਰਾਇ ਗਯੋ ਹੈ। ੭੬੫।

ਪੂਜਤ ਤੇ ਜਗਮਾਤ ਸਭੈ ਜਨ ਪੂਜਿ ਸਭੈ ਤਿਹ ਡੇਰਨ ਆਏ।
ਕਾਨ੍ਹ ਪਰਾਕ੍ਰਮ ਕੋ ਉਰਿ ਧਾਰਿ ਸਭੋ ਮਿਲਿ ਕੈ ਉਪਮਾ ਜਸ ਗਾਏ।
ਸੋਰਠਿ ਸਾਰੰਗ ਸੁਧ ਮਲਾਰ ਬਿਲਾਵਲ ਭੀਤਰ ਤਾਨ ਬਸਾਏ।
ਰੀਝਿ ਰਹੇ ਬ੍ਰਿਜ ਕੇ ਸੁ ਸਭੈ ਜਨ ਰੀਝਿ ਰਹੇ ਜਿਨ ਹੂੰ ਸੁਨਿ ਪਾਏ। ੭੬੬।

*ਦੋਹਰਾ*

ਪੂਜਿ ਚੰਡ ਕੋ ਭਟ ਬਡੇ ਘਰਿ ਆਇ ਮਿਲਿ ਦੋਇ।
ਅੰਨ ਖਾਇ ਕੈ ਮਾਤ ਤੇ ਰਹੇ ਸਦਨ ਮੈ ਸੋਇ। ੭੬੭।

*ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਦਿਜ ਉਧਾਰ ਚੰਡਿ ਪੂਜ ਧਿਆਇ ਸਮਾਪਤਮ।*



ਸਾਰੇ ਗਵਾਲੇ ਮਿਲ ਕੇ ਪੁਕਾਰਦੇ ਹਨ ਅਤੇ ਕਹਿੰਦੇ ਹਨ--ਹੇ ਬਲਰਾਮ ਦੇ ਭਰਾ ਕ੍ਰਿਸ਼ਨ! ਹੇ ਦੁਖਾਂ ਨੂੰ ਨਸ਼ਟ ਕਰਨ ਵਾਲੇ! ਹੇ ਸੁਖ ਕਰਨ ਵਾਲੇ! ਆਓ ਅਤੇ ਦੈਂਤ ਨੂੰ ਮਾਰੋ, ਸਾਰੇ (ਇਸ ਤਰ੍ਹਾਂ) ਪੁਕਾਰਦੇ ਹਨ। (ਨੰਦ ਵੀ ਕਹਿਣ ਲਗੇ--) ਮੈਨੂੰ ਵੱਡੇ ਕਾਲੇ ਸਰਪ ਨੇ ਗ੍ਰਸ ਲਿਆ ਹੈ, (ਉਹ ਛਡ ਨਹੀਂ ਰਿਹਾ), ਅਸੀਂ ਸਾਰੇ ਰੋ ਰਹੇ ਹਾਂ, ਇਸ ਨੂੰ ਮਾਰਨ ਦਾ ਕੰਮ ਕਰੋ। ਜਿਵੇਂ ਰੋਗ ਦੇ ਹੋਣ ਤੇ ਵੈਦ ਨੂੰ ਬੁਲਾਈਦਾ ਹੈ, ਤਿਵੇਂ ਭੀੜ ਪੈਣ ਤੇ (ਕਿਸੇ) ਸੂਰਵੀਰ ਨੂੰ ਬੁਲਾਇਆ ਜਾਂਦਾ ਹੈ।੭੬੨।

ਸ੍ਰੀ ਕ੍ਰਿਸ਼ਨ ਨੇ ਪਿਤਾ ਦੀ ਗੱਲ ਕੰਨਾਂ ਨਾਲ ਸੁਣ ਕੇ, ਉਸ ਸਰਪ ਦੇ ਸ਼ਰੀਰ ਨੂੰ ਕਟ ਦਿੱਤਾ ਹੈ। ਉਸ ਨੇ ਸਰਪ ਦੀ ਦੇਹ ਛਡ ਦਿੱਤੀ ਅਤੇ ਇਕ ਸੁੰਦਰ ਮਨੁੱਖ ਦੇਹ ਧਾਰਨ ਕਰ ਲਈ ਹੈ। ਉਸ ਦੀ ਛਬੀ ਦੇ ਮਹਾਨ ਅਤੇ ਸ੍ਰੇਸ਼ਠ ਯਸ਼ ਨੂੰ ਕਵੀ ਨੇ ਇਸ ਤਰ੍ਹਾਂ ਮੁਖ ਤੋਂ ਉਚਾਰਿਆ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪੁੰਨਾਂ ਦੇ ਪ੍ਰਤਾਪ ਕਰ ਕੇ ਰਾਹੂ ਪਾਸੋਂ ਚੰਦ੍ਰਮਾ ਖੋਹ ਲਿਆ ਹੈ ਅਤੇ ਵੈਰੀ ਨੂੰ ਦੂਰ ਹਟਾ ਦਿੱਤਾ ਹੈ।੭੬੩।

ਫਿਰ (ਉਹ ਮਨੁੱਖ) ਬ੍ਰਾਹਮਣ ਹੋ ਗਿਆ ਅਤੇ ਉਸ ਦਾ ਨਾਂ ਸੁਦਰਸ਼ਨ ਹੈ। ਕ੍ਰਿਸ਼ਨ ਨੇ ਉਸ ਨੂੰ ਹਸ ਕੇ ਗੱਲ ਕਹੀ--ਓਇ! ਦਸ, ਤੇਰਾ ਠਿਕਾਣਾ ਕਿਥੇ ਹੈ? (ਉਸ ਨੇ) ਅੱਖਾਂ ਝੁਕਾ ਕੇ ਅਤੇ ਮਨ ਵਿਚ ਸੁਖ ਪ੍ਰਾਪਤ ਕਰ ਕੇ ਅਤੇ ਹੱਥ ਜੋੜ ਕੇ ਉਸ (ਕ੍ਰਿਸ਼ਨ) ਨੂੰ ਪ੍ਰਨਾਮ ਕੀਤਾ। ਕਵੀ ਸ਼ਿਆਮ (ਕਹਿੰਦੇ ਹਨ), ਜੋ ਲੋਕਾਂ ਨੂੰ ਵਰ ਦੇਣ ਵਾਲਾ, ਦੁਖ ਨਸ਼ਟ ਕਰਨ ਵਾਲਾ ਅਤੇ ਚੌਹਾਂ ਦਿਸ਼ਾਵਾਂ ਦਾ ਸੁਆਮੀ ਹੈ।੭੬੪।

*ਬ੍ਰਾਹਮਣ ਨੇ ਕਿਹਾ-*

*ਸਵੈਯਾ*

(ਮੈਂ ਬ੍ਰਾਹਮਣ ਸਾਂ ਅਤੇ ਇਕ ਵਾਰ) ਅਤ੍ਰੀ ਰਿਸ਼ੀ ਦੇ ਪੁੱਤਰ ਨਾਲ ਬਹੁਤ ਮਜ਼ਾਕ ਕੀਤਾ ਸੀ, ਉਸ ਨੇ (ਮੈਨੂੰ) ਸਰਾਪ ਦਿੱਤਾ ਸੀ। (ਉਸ ਨੇ) ਕਿਹਾ-- ਤੂੰ ਸੱਪ ਹੋ ਜਾ। ਉਨ੍ਹਾਂ ਨੇ ਮੈਨੂੰ ਇਸ ਤਰ੍ਹਾਂ ਦਾ ਬੋਲ ਕਿਹਾ ਸੀ। ਉਸੇ ਦਾ ਸਰਾਪ ਮੈਨੂੰ ਲਗਿਆ ਹੈ ਅਤੇ (ਮੈਂ) ਬ੍ਰਾਹਮਣ ਸ਼ਰੀਰ ਤੋਂ ਕਾਲਾ ਸੱਪ ਬਣਿਆ ਹਾਂ। ਹੇ ਸ੍ਰੀ ਕ੍ਰਿਸ਼ਨ! (ਹੁਣ) ਤੇਰਾ ਸ਼ਰੀਰ ਛੋਹੰਦਿਆਂ ਹੀ ਸ਼ਰੀਰ ਦਾ ਸਾਰਾ ਪਾਪ ਦੂਰ ਹੋ ਗਿਆ ਹੈ।੭੬੫।

ਸਾਰੇ ਗਵਾਲੇ ਜਗਮਾਤ (ਦੇਵੀ) ਦੀ ਪੂਜਾ ਕਰਨ ਲਗੇ ਅਤੇ ਉਹ ਸਾਰੇ ਪੂਜ ਕੇ ਆਪਣਿਆਂ ਡੇਰਿਆਂ ਨੂੰ ਆ ਗਏ। ਸ੍ਰੀ ਕ੍ਰਿਸ਼ਨ ਦੇ ਪਰਾਕ੍ਰਮ ਨੂੰ ਮਨ ਵਿਚ ਧਾਰ ਕੇ ਸਾਰੇ ਮਿਲ ਕੇ ਉਸ ਦੇ ਯਸ਼ ਦੀ ਉਪਮਾ ਕਰਨ ਲਗੇ। ਸੋਰਠ, ਸਾਰੰਗ, ਸ਼ੁੱਧ ਮਲ੍ਹਾਰ, ਬਿਲਾਵਲ (ਆਦਿਕ ਰਾਗਾਂ) ਵਿਚ ਕ੍ਰਿਸ਼ਨ ਨੇ ਤਾਨ ਭਰ ਦਿੱਤੀ। (ਜਿਸ ਰਾਗ ਨੂੰ) ਸੁਣ ਕੇ ਬ੍ਰਜ ਦੇ ਸਾਰੇ ਲੋਕ ਖ਼ੁਸ਼ ਹੋ ਗਏ ਅਤੇ ਹੋਰ ਵੀ ਜਿਨ੍ਹਾਂ ਨੇ ਸੁਣ ਲਿਆ, (ਉਹ ਵੀ) ਖੁਸ਼ ਹੋ ਗਏ।੭੬੬।

*ਦੋਹਰਾ*

ਚੰਡੀ ਦੀ ਪੂਜਾ ਕਰ ਕੇ ਦੋਵੇਂ ਵੱਡੇ ਯੋਧੇ (ਕ੍ਰਿਸ਼ਨ ਅਤੇ ਬਲਰਾਮ) ਇਕੱਠੇ ਘਰ ਆ ਗਏ ਹਨ ਅਤੇ ਮਾਤਾ ਤੋਂ ਖਾਣਾ ਖਾ ਕੇ ਘਰ ਵਿਚ ਹੀ ਸੌਂ ਰਹੇ ਹਨ।੭੬੭।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਵਤਾਰ ਦੇ ਦਿਜ ਉੱਧਾਰ ਅਤੇ ਚੰਡੀ ਪੂਜਾ ਦੇ ਅਧਿਆਇ ਦੀ ਸਮਾਪਤੀ।*

## ਅਥ ਬ੍ਰਿਖਭਾਸੁਰ ਦੈਤ ਬਧ ਕਥਨੰ

*ਸਵੈਯਾ*

ਭੋਜਨ ਕੈ ਜਸੁਧਾ ਪਹਿ ਤੇ ਭਟ ਰਾਤਿ ਪਰੇ ਸੋਊ ਸੋਇ ਰਹੈ ਹੈ।
ਪ੍ਰਾਤ ਭਏ ਬਨ ਬੀਚ ਗਏ ਉਠ ਕੈ ਜਹ ਡੋਲਤ ਸਿੰਘ ਸਹੈ ਹੈ।
ਬ੍ਰਿਖਭਾਸੁਰ ਥੋ ਤਿਹ ਠਉਰ ਖਰੋ ਜਿਹ ਕੇ ਦੋਊ ਸੀਗ ਅਕਾਸ ਖਹੇ ਹੈ।
ਦੇਖ ਕੈ ਸੋ ਹਰਿ ਜੂ ਕੁਪ ਕੈ ਦੁਹੂੰ ਹਾਥਨ ਸੋ ਕਰਿ ਜੋਰੁ ਗਹੇ ਹੈ। ੨੬੮।

ਸੀਗਨ ਤੇ ਗਹਿ ਡਾਰ ਦਯੋ ਸੁ ਅਠਾਰਹ ਪੈਗ ਪੈ ਜਾਇ ਪਰਿਓ ਹੈ।
ਫੇਰਿ ਉਠਿਓ ਕਰਿ ਕੋਪ ਮਨੈ ਹਰਿ ਕੇ ਫਿਰਿ ਸਾਮੁਹ ਜੁਧੁ ਕਰਿਓ ਹੈ।
ਫੇਰ ਬਗਾਇ ਦੀਯੋ ਹਰਿ ਜੁ ਕਹੀ ਜਾਇ ਗਿਰਿਓ ਨਹੀ ਉਬਰਿਓ ਹੈ।
ਮੋਛ ਭਈ ਤਿਹ ਕੀ ਹਰਿ ਕੇ ਕਰ ਛੂਵਤ ਹੀ ਸੁ ਲਰਿਯੋ ਨ ਮਰਿਯੋ ਹੈ। ੨੬੯।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬ੍ਰਿਖਭਾਸੁਰ ਦੈਤ ਬਧਹ ਧਯਾਇ ਸਮਾਪਤਮ ਸਤ ਸੁਭਮ ਸਤ।*

## ਅਥ ਕੇਸੀ ਦੈਤ ਬਧ ਕਥਨੰ

*ਸਵੈਯਾ*

ਜੁਧ ਬਡੋ ਕਰ ਕੈ ਤਿਹ ਕੈ ਸੰਗ ਜਉ ਭਗਵਾਨ ਬਡੋ ਅਰਿ ਮਾਰਿਓ।
ਨਾਰਦ ਤਉ ਮਥੁਰਾ ਮੈ ਗਯੋ ਬਚਨਾ ਸੰਗ ਕੰਸ ਕੇ ਐਸੇ ਉਚਾਰਿਓ।
ਤੂ ਭਗਨੀਪਤਿ ਨੰਦ ਸੁਤਾ ਹਰਿ ਤ੍ਵੈ ਰਿਪੁ ਵਾ ਘਰ ਭੀਤਰ ਡਾਰਿਓ।
ਦੈਤ ਅਘਾਸੁਰ ਅਉ ਬਕ ਬੀਰ ਮਰਿਓ ਤਿਨ ਹੂੰ ਜਬ ਪਉਰਖ ਹਾਰਿਓ। ੨੨੦।

*ਕੰਸ ਬਾਚ ਪ੍ਰਤਿ ਉਤਰ*

*ਸਵੈਯਾ*

ਕੋਪ ਭਰਿਯੋ ਮਨ ਮੈ ਮਥੁਰਾਪਤਿ ਚਿੰਤ ਕਰੀ ਇਹ ਕੋ ਅਬ ਮਰੀਐ।
ਇਹ ਕੀ ਸਮ ਕਾਰਜ ਅਉਰ ਕਛੂ ਨਹਿ ਤਾ ਬਧਿ ਆਪਨ ਉਬਰੀਐ।
ਤਬ ਨਾਰਦ ਬੋਲਿ ਉਠਿਓ ਹਸਿ ਕੈ ਸੁਨੀਐ ਨ੍ਰਿਪ ਕਾਰਜ ਯਾ ਕਰੀਐ।
ਛਲ ਸੋ ਬਲ ਸੋ ਕਬਿ ਸ੍ਯਾਮ ਕਹੈ ਅਪਨੇ ਅਰਿ ਕੋ ਸਿਰ ਵਾ ਹਰੀਐ। ੨੨੧।



## ਹੁਣ ਬ੍ਰਿਖਭਸੁਰ ਦੈਂਤ ਦੇ ਬਧ ਦਾ ਕਥਨ

*ਸਵੈਯਾ*

(ਮਾਤਾ) ਜਸੋਧਾ ਪਾਸੋਂ ਖਾਣਾ ਖਾ ਕੇ, (ਦੋਵੇਂ) ਸੂਰਮੇ ਰਾਤ ਪੈਣ ਤੇ ਸੌਂ ਰਹੇ ਹਨ। ਸਵੇਰ ਹੋਣ ਤੇ ਉਠ ਕੇ ਬਨ ਵਿਚ ਚਲੇ ਗਏ ਹਨ ਜਿਥੇ ਸ਼ੇਰ ਅਤੇ ਸਹੇ ਫਿਰ ਰਹੇ ਹਨ। ਉਥੇ ਬ੍ਰਿਖਭਾਸੁਰ ਖੜੋਤਾ ਹੋਇਆ ਸੀ, ਜਿਸ ਦੇ ਦੋਵੇਂ ਸਿੰਗ ਆਕਾਸ਼ ਨੂੰ ਛੋਹ ਰਹੇ ਸਨ। ਉਸ ਨੂੰ ਵੇਖ ਕੇ ਕ੍ਰੋਧਵਾਨ ਹੋ ਕੇ ਕ੍ਰਿਸ਼ਨ ਜੀ ਨੇ (ਉਸ ਨੂੰ) ਦੋਹਾਂ ਹੱਥਾਂ ਨਾਲ ਬਲ ਪੂਰਵਕ ਪਕੜ ਲਿਆ ਹੈ।੨੬੮।

ਸਿੰਗਾਂ ਤੋਂ ਪਕੜ ਕੇ (ਉਸ ਨੂੰ) ਸੁਟ ਦਿੱਤਾ ਜੋ ਅਠਾਰ੍ਹਾਂ ਕਦਮਾਂ ਉਤੇ ਜਾ ਕੇ ਡਿਗਿਆ। (ਉਹ) ਫਿਰ ਉਠਿਆ ਅਤੇ ਮਨ ਵਿਚ ਕ੍ਰੋਧ ਕਰ ਕੇ ਫਿਰ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਕੇ ਲੜਨ ਲਗ ਗਿਆ। ਕ੍ਰਿਸ਼ਨ ਜੀ ਨੇ ਫਿਰ (ਉਸ ਨੂੰ) ਸੁਟ ਦਿੱਤਾ, ਉਹ ਕਿਥੇ ਜਾਕੇ ਡਿਗਿਆ ਹੈ, (ਪਤਾ ਨਹੀਂ), (ਪਰ ਉਹ) ਜੀਉਂਦਾ ਨਹੀਂ ਬਚਿਆ। ਨ ਲੜਿਆ ਹੈ ਅਤੇ ਨ ਮਰਿਆ ਹੈ, (ਸਗੋਂ) ਸ੍ਰੀ ਕ੍ਰਿਸ਼ਨ ਦੇ ਹੱਥਾਂ ਦੀ ਛੋਹ ਨਾਲ ਉਸ ਦੀ ਮੁਕਤੀ ਹੋ ਗਈ ਹੈ।੨੬੯।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬ੍ਰਿਖਭਾਸੁਰ ਦੈਂਤ ਦੇ ਬਧ ਦਾ ਅਧਿਆਇ ਸਮਾਪਤ। ਸਭ ਸ਼ੁਭ ਹੈ।*

## ਹੁਣ ਕੇਸੀ ਦੈਂਤ ਦੇ ਬਧ ਦਾ ਕਥਨ

*ਸਵੈਯਾ*

ਉਸ ਨਾਲ ਵੱਡਾ ਯੁੱਧ ਕਰ ਕੇ, ਸ੍ਰੀ ਕ੍ਰਿਸ਼ਨ ਨੇ ਉਸ ਵੱਡੇ ਵੈਰੀ ਨੂੰ ਮਾਰ ਦਿੱਤਾ। ਤਦ ਨਾਰਦ ਮਥੁਰਾ ਨਗਰ ਵਿਚ ਚਲਾ ਗਿਆ ਅਤੇ ਕੰਸ ਨਾਲ ਬਚਨ ਕਰਦਿਆਂ ਇਸ ਤਰ੍ਹਾਂ ਕਿਹਾ-- (ਹੇ ਕੰਸ!) ਤੇਰੀ ਭੈਣ ਦੇ ਪਤੀ (ਬਹਿਨੋਈ) ਨੇ ਨੰਦ ਦੀ ਧੀ ਨੂੰ ਚੁਰਾ ਕੇ (ਬੰਦੀਖਾਨੇ ਵਿਚ ਲਿਆਉਂਦਾ ਹੈ ਅਤੇ) ਤੇਰਾ ਵੈਰੀ ਉਸ ਦੇ ਘਰ ਛਡ ਆਇਆ ਹੈ। ਅਘਾਸੁਰ ਦੈਂਤ ਅਤੇ ਬਕਾਸੁਰ ਵਰਗੇ ਸੂਰਮਿਆਂ ਨੂੰ ਉਸ ਨੇ ਮਾਰ ਦਿੱਤਾ ਹੈ ਜਦੋਂ ਉਹ ਬਲ ਹਾਰ ਬੈਠੇ ਸਨ।੨੨੦।

*ਕੰਸ ਨੇ ਪ੍ਰਤਿ- ਉੱਤਰ ਵਜੋਂ ਕਿਹਾ --*

*ਸਵੈਯਾ*

ਮਥੁਰਾ ਦੇ ਰਾਜੇ (ਕੰਸ) ਦੇ ਮਨ ਵਿਚ ਕ੍ਰੋਧ ਭਰ ਗਿਆ ਅਤੇ ਫਿਕਰ ਕਰਨ ਲਗਾ ਕਿ ਇਸ (ਕ੍ਰਿਸ਼ਨ) ਨੂੰ ਮਾਰਨਾ ਚਾਹੀਦਾ ਹੈ। ਇਸ ਦੇ ਬਰਾਬਰ ਹੋਰ ਕੋਈ ਕੰਮ ਨਹੀਂ ਕਿ ਇਸ ਨੂੰ ਮਾਰ ਕੇ ਆਪਣੇ ਆਪ ਨੂੰ ਬਚਾਇਆ ਜਾਏ। ਤਦ ਨਾਰਦ ਹਸਦਿਆਂ ਹੋਇਆਂ ਬੋਲਣ ਲਗਿਆ--ਹੇ ਰਾਜਨ! ਸੁਣੋ, ਇਸ ਤਰ੍ਹਾਂ ਕਾਰਜ ਕਰਨਾ ਚਾਹੀਦਾ ਹੈ। ਕਵੀ ਸ਼ਿਆਮ ਕਹਿੰਦੇ ਹਨ, (ਨਾਰਦ ਨੇ ਸੁਝਾ ਦਿੱਤਾ) ਛਲ ਨਾਲ, ਬਲ ਨਾਲ ਆਪਣੇ ਵੈਰੀ ਦਾ ਸਰ ਉਤਾਰ ਲੈਣਾ ਚਾਹੀਦਾ ਹੈ।੨੨੧।

*ਕੰਸ ਬਾਚ ਨਾਰਦ ਸੋ*

*ਸਵੈਯਾ*

ਤਬ ਕੰਸ ਪ੍ਰਨਾਮ ਕਹੀ ਕਰਿ ਕੈ ਸੁਨੀਐ ਰਿਖਿ ਜੁ ਤੁਮ ਸਤਿ ਕਹੀ ਹੈ।
ਵਾ ਕੀ ਬ੍ਰਿਥਾ ਰਜਨੀ ਦਿਨ ਮੈ ਹਮਰੈ ਮਨ ਮੈ ਬਸਿ ਕੈ ਸੁ ਰਹੀ ਹੈ।
ਜਾਹਿ ਮਰਿਓ ਅਘੁ ਦੈਤ ਬਲੀ ਬਕੁ ਪੂਤਨਾ ਜਾ ਥਨ ਜਾਇ ਗਹੀ ਹੈ।
ਤਾ ਮਰੀਐ ਛਲ ਕੈ ਕਿਧੋ ਸੰਗਿ ਕਿ ਕੈ ਬਲ ਕੈ ਇਹ ਬਾਤ ਸਹੀ ਹੈ। ੨੨੨।

*ਕੰਸ ਬਾਚ ਕੇਸੀ ਸੋ*

*ਸਵੈਯਾ*

ਮੁਨਿ ਤਉ ਮਿਲਿ ਕੈ ਨ੍ਰਿਪ ਸੋ ਗ੍ਰਿਹ ਗਯੋ ਤਬ ਕੰਸਿ ਬਲੀ ਇਕ ਦੈਤ ਬੁਲਾਯੋ।
ਮਾਰਹੁ ਜਾਇ ਕਹਿਓ ਜਸੁਧਾ ਪੁਤ ਪੈ ਕਹਿ ਕੈ ਇਹ ਭਾਤਿ ਪਠਾਯੋ।
ਪਾਛੈ ਤੇ ਪੈ ਭਗਨੀ ਭਗਨੀ ਪਤਿ ਡਾਰਿ ਜੰਜੀਰਨ ਧਾਮਿ ਰਖਾਯੋ।
ਸੰਗਿ ਚੰਡੂਰ ਕਹਿਓ ਇਹ ਭੇਦ ਤਬੈ ਕੁਬਿਲਯਾ ਗਿਰਿ ਬੋਲਿ ਪਠਾਯੋ। ੨੨੩।

*ਕੰਸ ਬਾਚ ਅਕ੍ਰੂਰ ਸੋ*

*ਸਵੈਯਾ*

ਭਾਖ ਕਹੀ ਸੰਗ ਭ੍ਰਿਤਨ ਸੋ ਇਕ ਖੇਲਨ ਕੋ ਰੰਗ ਭੂਮਿ ਬਨਈਯੈ।
ਸੰਗਿ ਚੰਡੂਰ ਕਹਿਯੋ ਮੁਸਟ ਕੈ ਦਰਵਾਜੇ ਬਿਖੈ ਗਜ ਕੋ ਥਿਰ ਕਈਯੈ।
ਬੋਲਿ ਅਕ੍ਰੂਰ ਕਹੀ ਹਮਰੋ ਰਥ ਲੈ ਕਰਿ ਨੰਦ ਪੁਰੀ ਮਹਿ ਜਈਯੈ।
ਜਗ ਅਬੈ ਹਮਰੇ ਗ੍ਰਿਹ ਹੈ ਇਹ ਬਾਤਨ ਕੋ ਕਰ ਕੈ ਹਰਿ ਲਿਅਈਯੈ। ੨੨੪।

ਜਾਹਿ ਕਹਿਯੋ ਅਕ੍ਰੂਰਹਿ ਕੋ ਬ੍ਰਿਜ ਕੇ ਪੁਰਿ ਮੈ ਅਤਿ ਕੋਪਹਿ ਸਿਉ ਤਾ।
ਜਗ ਅਬੈ ਹਮਰੇ ਗ੍ਰਿਹ ਹੈ ਰਿਝਵਾਇ ਕੈ ਲ੍ਯਾਵਹੁ ਵਾ ਕਹਿ ਇਉ ਤਾ।
ਤਾ ਛਬਿ ਕੋ ਜਸੁ ਉਚ ਮਹਾ ਉਪਜਿਯੋ ਕਬਿ ਕੇ ਮਨ ਮੈ ਬਿਉਤਾ।
ਜਿਉ ਬਨ ਬੀਚ ਹਰੇ ਮ੍ਰਿਤ ਕੇ ਸੁ ਪਠਿਯੋ ਮ੍ਰਿਗਵਾ ਕਹਿ ਕੇਹਰਿ ਨਿਉਤਾ। ੨੨੫।

*ਕਬਿਯੋ ਬਾਚ*

*ਦੋਹਰਾ*

ਨ੍ਰਿਪ ਭੇਜਿਯੋ ਅਕ੍ਰੂਰ ਕਹੁ ਹਰਿ ਮਾਰਨ ਕੇ ਘਾਤ।
ਅਬ ਬਧ ਕੇਸੀ ਕੀ ਕਥਾ ਭਈ ਕਹੋ ਸੋਈ ਬਾਤ। ੨੨੬।



*ਕੰਸ ਨੇ ਨਾਰਦ ਨੂੰ ਕਿਹਾ --*

*ਸਵੈਯਾ*

ਤਦ ਕੰਸ ਨੇ ਹੱਥ ਜੋੜ ਕੇ (ਨਾਰਦ ਨੂੰ) ਪ੍ਰਨਾਮ ਕੀਤਾ ਅਤੇ ਕਿਹਾ--ਹੇ ਰਿਸ਼ੀ ਜੀ! ਸੁਣੋ, ਤੁਸੀਂ ਸੱਚੀ (ਗੱਲ) ਕਹੀ ਹੈ। ਉਸ ਦੀ ਪੀੜ ਦਿਨ ਰਾਤ ਮੇਰੇ ਮਨ ਵਿਚ ਵਸ ਰਹੀ ਹੈ। ਜਿਸ ਨੇ ਅਘ ਦੈਂਤ ਅਤੇ ਬਲਵਾਨ ਬਕ ਨੂੰ ਮਾਰ ਦਿੱਤਾ ਹੈ ਅਤੇ (ਜਿਸ ਨੇ) ਪੂਤਨਾ ਨੂੰ ਥਣਾਂ ਤੋਂ ਪਕੜ ਕੇ ਕਾਬੂ ਕਰ ਲਿਆ ਹੈ। ਉਸ ਨੂੰ ਛਲ ਨਾਲ, ਜਾਂ ਸੰਗ ਕਰ ਕੇ ਜਾਂ ਬਲ ਨਾਲ ਮਾਰ ਦੇਣਾ ਚਾਹੀਦਾ ਹੈ, ਇਹ ਗੱਲ ਸਹੀ ਹੈ।੨੨੨।

*ਕੰਸ ਨੇ ਕੇਸੀ ਨੂੰ ਕਿਹਾ--*

*ਸਵੈਯਾ*

ਰਾਜੇ ਨੂੰ ਮਿਲ ਕੇ (ਜਦ ਨਾਰਦ) ਮੁਨੀ ਘਰ ਨੂੰ ਚਲਾ ਗਿਆ ਤਦ ਕੰਸ ਨੇ ਇਕ ਬਲਵਾਨ ਦੈਂਤ ਨੂੰ ਬੁਲਾਇਆ। (ਰਾਜੇ ਨੇ ਉਸ ਨੂੰ) ਕਿਹਾ--'ਜਾ ਕੇ ਜਸੋਧਾ ਦੇ ਪੁੱਤਰ ਨੂੰ ਮਾਰ ਦਿਓ' (ਕੇਸੀ ਨੂੰ) ਇਸ ਤਰ੍ਹਾਂ ਕਹਿ ਕੇ ਭੇਜ ਦਿੱਤਾ। ਪਿਛੋਂ ਭੈਣ ਅਤੇ ਬਹਿਨੋਈ ਨੂੰ ਜ਼ੰਜੀਰਾਂ ਪਾ ਕੇ ਘਰ ਵਿਚ ਬੰਦ ਕਰ ਦਿੱਤਾ। ਇਹ ਭੇਦ ਚੰਡੂਰ (ਪਹਿਲਾਵਨ) ਨੂੰ ਵੀ ਕਹਿ ਦਿੱਤਾ ਅਤੇ ਕੁਵਲੀਆ ਗਿਰ (ਕੁਵਲੀਆਪੀੜ) ਨੂੰ ਵੀ ਬੁਲਵਾ ਲਿਆ।੨੨੩।

*ਕੰਸ ਨੇ ਅਕਰੂਰ ਨੂੰ ਕਿਹਾ --*

*ਸਵੈਯਾ*

(ਰਾਜਾ ਕੰਸ ਨੇ ਆਪਣੇ) ਨੌਕਰਾਂ ਨਾਲ (ਇਹ ਗੱਲ) ਕੀਤੀ ਕਿ ਖੇਡਣ ਲਈ ਇਕ ਰੰਗ-ਭੂਮੀ ਬਣਾਓ। 'ਚੰਡੂਰ' ਅਤੇ 'ਮੁਸਟ' (ਨਾਂ ਦੇ ਪਹਿਲਵਾਨਾਂ) ਨਾਲ (ਵਿਚਾਰ ਕਰ ਕੇ) ਕਿਹਾ ਕਿ (ਰੰਗ-ਭੂਮੀ) ਦੇ ਦੁਆਰ ਤੇ ਹਾਥੀ (ਕੁਵਲੀਆਪੀੜ) ਨੂੰ ਖੜਾ ਕਰ ਦਿਓ। ਅਕਰੂਰ ਨੂੰ ਬੁਲਾ ਕੇ ਕਿਹਾ ਕਿ ਮੇਰਾ ਰਥ ਲੈ ਕੇ ਗੋਕਲ ('ਨੰਦ ਪੁਰੀ') ਵਿਚ ਜਾਓ। (ਉਥੇ ਜਾ ਕੇ ਉਨ੍ਹਾਂ ਨੂੰ ਕਹਿਣਾ ਕਿ) ਮੇਰੇ ਘਰ ਵਿਚ ਯੱਗ ਹੈ--ਇਸ ਤਰ੍ਹਾਂ ਦੀਆਂ ਗੱਲਾਂ ਕਰ ਕੇ ਕ੍ਰਿਸ਼ਨ ਨੂੰ ਇਥੇ ਲੈ ਆਓ।੨੨੪।

ਅਕਰੂਰ ਨੂੰ ਰੋਹਬ (ਅਥਵਾ ਕ੍ਰੋਧ) ਨਾਲ (ਕੰਸ ਨੇ) ਕਿਹਾ ਕਿ ਗੋਕਲ ਜਾ ਅਤੇ (ਉਨ੍ਹਾਂ ਨੂੰ ਕਹਿ ਕਿ) ਮੇਰੇ ਘਰ ਵਿਚ ਇਸ ਵੇਲੇ ਯੱਗ ਹੈ। (ਇਸ ਤਰ੍ਹਾਂ ਕਹਿ ਕੇ) ਉਨ੍ਹਾਂ ਨੂੰ ਪ੍ਰਸੰਨ ਕਰ ਕੇ (ਕਿਸੇ ਤਰ੍ਹਾਂ) ਇਥੇ ਲੈ ਕੇ ਆ। ਉਸ ਛਬੀ ਦੇ ਯਸ਼ ਦੀ ਸ੍ਰੇਸ਼ਠ ਅਤੇ ਮਹਾਨ (ਉਪਮਾ) ਦੀ ਵਿਉਂਤ ਕਵੀ ਦੇ ਮਨ ਵਿਚ ਇਸ ਤਰ੍ਹਾਂ ਪੈਦਾ ਹੋਈ ਹੈ। ਜਿਉਂ ਬਨ ਵਿਚ, ਮੌਤ ਦੇ ਮਾਰੇ ਹਿਰਨ ਨੇ ਸ਼ੇਰ ਨੂੰ ਨਿਉਤਾ ਕਹਿ ਭੇਜਿਆ ਹੋਵੇ।੨੨੫।

*ਕਵੀ ਨੇ ਕਿਹਾ--*

*ਦੋਹਰਾ*

ਰਾਜਾ (ਕੰਸ) ਨੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਦੇ ਦਾਓ ਵਜੋਂ ਅਕਰੂਰ ਨੂੰ ਭੇਜ ਦਿੱਤਾ। ਹੁਣ ਕੇਸੀ ਦੇ ਬਧ ਦੀ ਜਿਵੇਂ ਕਥਾ ਹੋਈ, ਉਸ ਗੱਲ ਨੂੰ ਕਹਿੰਦਾ ਹਾਂ।੨੨੬।

*ਸਵੈਯਾ*

ਪ੍ਰਾਤ ਚਲਿਯੋ ਤਹ ਕੋ ਉਠਿ ਸੋ ਰਿਪੁ ਹ੍ਵੈ ਹਯ ਦੀਰਘ ਪੈ ਤਹ ਆਯੋ।
ਦੇਖਤ ਜਾਹਿ ਦਿਨੇਸ ਡਰਿਓ ਮਘਵਾ ਜਿਹ ਪੇਖਤ ਹੀ ਡਰ ਪਾਯੋ।
ਗ੍ਵਾਰ ਡਰੇ ਤਿਹ ਦੇਖਤ ਹੀ ਹਰਿ ਪਾਇਨ ਊਪਰ ਸੀਸ ਝੁਕਾਯੋ।
ਧੀਰ ਭਯੋ ਜਦੁਰਾਇ ਤਬੈ ਤਿਹ ਸੋ ਕੁਪ ਕੈ ਰਨ ਦੁੰਦ ਮਚਾਯੋ। ੨੭੭।

ਕੋਪ ਭਯੋ ਰਿਪੁ ਕੇ ਮਨ ਮੈ ਤਬ ਪਾਉ ਕੀ ਕਾਨ੍ਹ ਕੋ ਚੋਟ ਚਲਾਈ।
ਦੀਨ ਨ ਲਾਗਨ ਸ੍ਯਾਮ ਤਨੈ ਸੁ ਭਲੀ ਬਿਧਿ ਸੋ ਜਦੁਰਾਇ ਬਚਾਈ।
ਫੇਰਿ ਗਹਿਓ ਸੋਊ ਪਾਇਨ ਤੇ ਕਰ ਮੋ ਨ ਰਹਿਯੋ ਸੁ ਦਯੋ ਹੈ ਬਗਾਈ।
ਜਿਉ ਲਰਕਾ ਬਟ ਫੈਕਤ ਹੈ ਤਿਮ ਚਾਰ ਸੈ ਪੈਗ ਪਰਿਓ ਸੋਊ ਜਾਈ। ੨੭੮।

ਫੇਰਿ ਸੰਭਾਰਿ ਤਬੈ ਬਲ ਵਾ ਰਿਪੁ ਤੁੰਡ ਪਸਾਰਿ ਹਰਿ ਊਪਰਿ ਧਾਯੋ।
ਲੋਚਨ ਕਾਢਿ ਬਡੇ ਡਰਵਾਨ ਕਿਧੌ ਜਿਨ ਤੇ ਨਭ ਲੋਕ ਡਰਾਯੋ।
ਸ੍ਯਾਮ ਦਯੋ ਤਿਹ ਕੇ ਮੁਖ ਮੈ ਕਰ ਤਾ ਛਬਿ ਕੋ ਮਨ ਮੈ ਜਸ ਭਾਯੋ।
ਕਾਨ੍ਹ ਕੋ ਹੈ ਕਰ ਕਾਲ ਮਨੋ ਤਨ ਕੇਸੀ ਤੇ ਪ੍ਰਾਨ ਨਿਕਾਸਨ ਆਯੋ। ੨੭੯।

ਤਿਨਿ ਬਾਹ ਕਟੀ ਹਰਿ ਦਾਤਨ ਸੋ ਤਿਹ ਕੇ ਸਭ ਦਾਤ ਤਬੈ ਝਰ ਗੇ।
ਜੋਊ ਆਇ ਮਨੋਰਥ ਕੈ ਮਨ ਮੈ ਸਮ ਓਰਨ ਕੀ ਸੋਊ ਹੈ ਗਰ ਗੇ।
ਤਬ ਹੀ ਸੋਊ ਜੁਝਿ ਪਰੋ ਛਿਤ ਪੈ ਨ ਸੋਊ ਫਿਰ ਕੈ ਅਪੁਨੇ ਘਰ ਗੇ।
ਅਬ ਕਾਨਰ ਕੇ ਕਰ ਲਾਗਤ ਹੀ ਮਰਿ ਗਯੋ ਵਹ ਪਾਪ ਸਭੈ ਹਰ ਗੇ। ੨੮੦।

ਰਾਵਨ ਜਾ ਬਿਧਿ ਰਾਮ ਮਰਿਓ ਬਿਧਿ ਜੋ ਕਰ ਕੈ ਨਰਕਾਸੁਰ ਮਾਰਿਯੋ।
ਜਿਉ ਪ੍ਰਹਲਾਦ ਕੇ ਰਛਨ ਕੋ ਹਰਿਨਾਕਸ ਮਾਰਿ ਡਰਿਓ ਨ ਉਬਾਰਿਯੋ।
ਜਿਉ ਮਧੁ ਕੈਟ ਮਰੇ ਕਰਿ ਚਕ੍ਰ ਲੈ ਪਾਵਕ ਲੀਲ ਲਈ ਡਰੁ ਟਾਰਯੋ।
ਤਿਉ ਹਰਿ ਸੰਤਨ ਰਾਖਨ ਕੋ ਕਰਿ ਕੈ ਅਪਨੋ ਬਲ ਦੈਤ ਪਛਾਰਿਯੋ। ੨੮੧।

ਮਾਰਿ ਬਡੇ ਰਿਪੁ ਕੋ ਹਰਿ ਜੂ ਸੰਗਿ ਗਊਅਨ ਲੈ ਸੁ ਗਏ ਬਨ ਮੈ।
ਮਨ ਸੋਕ ਸਭੈ ਹਰਿ ਕੈ ਸਬ ਹੀ ਅਤਿ ਕੈ ਫੁਨਿ ਆਨੰਦ ਪੈ ਤਨ ਮੈ।
ਫੁਨਿ ਤਾ ਛਬਿ ਕੀ ਅਤਿ ਹੀ ਉਪਮਾ ਉਪਜੀ ਕਬਿ ਸ੍ਯਾਮ ਕੇ ਇਉ ਮਨ ਮੈ।
ਜਿਮ ਸਿੰਘ ਬਡੋ ਮ੍ਰਿਗ ਜਾਨਿ ਬਧਿਓ ਛਲ ਸੋ ਮ੍ਰਿਗਵਾ ਕੇ ਮਨੋ ਗਨ ਮੈ। ੨੮੨।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕੇਸੀ ਬਧਹਿ ਧਯਾਇ ਸਮਾਪਤਮ ਸਤੁ ਸੁਭਮ ਸਤੁ।*



*ਸਵੈਯਾ*

ਸਵੇਰ ਹੁੰਦਿਆਂ ਹੀ ਉਹ ਵੱਡਾ ਵੈਰੀ ਉਠ ਕੇ ਉਧਰ ਨੂੰ ਚਲ ਪਿਆ ਅਤੇ ਬਹੁਤ ਵੱਡਾ ਘੋੜਾ ਬਣ ਕੇ ਉਥੇ ਆਇਆ। ਜਿਸ ਨੂੰ ਵੇਖ ਕੇ ਸੂਰਜ ਡਰ ਗਿਆ ਅਤੇ ਜਿਸ ਨੂੰ ਤਕ ਕੇ ਇੰਦਰ ਵੀ ਭੈ ਭੀਤ ਹੋ ਗਿਆ। ਉਸ ਨੂੰ ਵੇਖਦਿਆਂ ਹੀ ਸਾਰੇ ਗਵਾਲ ਡਰ ਗਏ ਅਤੇ (ਉਨ੍ਹਾਂ ਨੇ) ਸ੍ਰੀ ਕ੍ਰਿਸ਼ਨ ਦੇ ਚਰਨਾਂ ਉਤੇ ਸਿਰ ਰਖ ਦਿੱਤਾ। ਉਸ ਵੇਲੇ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਉਸ ਨਾਲ ਦੁਅੰਦ ਯੁੱਧ ਮਚਾ ਦਿੱਤਾ (ਜਿਸ ਕਰ ਕੇ ਗਵਾਲਿਆਂ ਨੂੰ) ਧੀਰਜ ਹੋ ਗਿਆ।੨੭੭।

(ਜਦ) ਵੈਰੀ ਦੇ ਮਨ ਵਿਚ ਕ੍ਰੋਧ ਪ੍ਰਬਲ ਹੋ ਗਿਆ ਤਦ ਉਸ ਨੇ ਕ੍ਰਿਸ਼ਨ ਨੂੰ ਪੈਰਾਂ ਦੀ ਸਟ ਮਾਰੀ (ਅਰਥਾਤ ਲਤ ਮਾਰੀ)। ਕ੍ਰਿਸ਼ਨ ਨੇ ਉਸ ਸਟ ਨੂੰ ਸ਼ਰੀਰ ਉਤੇ ਵਜਣ ਨ ਦਿੱਤਾ ਅਤੇ ਚੰਗੀ ਤਰ੍ਹਾਂ (ਆਪਣੀ ਦੇਹ) ਨੂੰ ਬਚਾ ਲਿਆ। ਫਿਰ (ਸ੍ਰੀ ਕ੍ਰਿਸ਼ਨ ਨੇ) ਉਸ ਨੂੰ ਪੈਰਾਂ ਤੋਂ ਫੜ ਲਿਆ ਅਤੇ ਹੱਥ ਵਿਚ ਨ (ਫੜਿਆ) ਰਹਿਣ ਦਿੱਤਾ, (ਸਗੋਂ) ਦੂਰ ਸੁਟ ਦਿੱਤਾ। ਜਿਵੇਂ ਲੜਕਾ ਵੱਟਾ ਸੁਟ ਦਿੰਦਾ ਹੈ ਤਿਵੇਂ (ਕ੍ਰਿਸ਼ਨ ਨੇ ਉਸ ਨੂੰ ਸੁਟ ਦਿੱਤਾ ਅਤੇ) ਉਹ ਚਾਰ ਸੌ ਕਦਮਾਂ ਦੀ ਵਿਥ ਉਤੇ ਜਾ ਕੇ ਡਿਗਿਆ।੨੭੮।

ਫਿਰ ਆਪਣੇ ਬਲ ਨੂੰ ਸੰਭਾਲ ਕੇ ਉਹ ਵੈਰੀ ਮੂੰਹ ਅਡ ਕੇ ਕ੍ਰਿਸ਼ਨ ਉਤੇ ਆ ਪਿਆ। ਉਸ ਨੇ ਬੜੀਆਂ ਭਿਆਨਕ ਅੱਖੀਆਂ ਕਢ ਲਈਆਂ, ਜਿਨ੍ਹਾਂ ਤੋਂ ਦੇਵਤੇ ('ਨਭ ਲੋਕ') ਵੀ ਡਰ ਗਏ। ਕ੍ਰਿਸ਼ਨ ਨੇ ਉਸ ਦੇ ਮੂੰਹ ਵਿਚ ਆਪਣਾ ਹੱਥ ਦੇ ਦਿੱਤਾ; ਉਸ ਛਬੀ ਦਾ ਯਸ਼ (ਕਵੀ ਦੇ) ਮਨ ਨੂੰ ਇਸ ਤਰ੍ਹਾਂ ਭਾਇਆ ਹੈ। ਮਾਨੋ ਕਾਲ ਰੂਪ ਕਾਨ੍ਹ ਦਾ ਹੱਥ ਕੇਸੀ ਦੇ ਤਨ ਵਿਚੋਂ ਪ੍ਰਾਣ ਕਢਣ ਆਇਆ ਹੋਵੇ।੨੭੯।

ਉਸ ਨੇ (ਜਦ) ਦੰਦਾਂ ਨਾਲ ਕ੍ਰਿਸ਼ਨ ਦੀ ਬਾਂਹ ਕਟੀ, ਤਦ ਉਸ ਦੇ ਸਾਰੇ ਦੰਦ ਝੜ ਗਏ। ਜੋ ਦੰਦ ਮਨ ਵਿਚੋਂ (ਬਾਂਹ ਨੂੰ ਕਟਣ ਦੇ) ਮਨੋਰਥ ਨਾਲ ਆਏ ਸਨ, ਉਹ ਗੜਿਆਂ ਵਾਂਗ ਗਲ ਗਏ। ਤਦ ਉਹ (ਕੇਸੀ) ਲੜ ਕੇ ਧਰਤੀ ਉਤੇ ਡਿਗ ਪਿਆ ਅਤੇ ਫਿਰ ਉਹ ਆਪਣੇ ਘਰ ਮੁੜ ਕੇ ਨ ਗਿਆ। ਹੁਣ (ਚੂੰਕਿ) ਸ੍ਰੀ ਕ੍ਰਿਸ਼ਨ ਦੇ ਹੱਥ ਲਗਣ ਨਾਲ ਉਹ ਮਰਿਆ ਹੈ, (ਇਸ ਲਈ) ਉਸ ਦੇ ਸਾਰੇ ਪਾਪ ਨਸ਼ਟ ਹੋ ਗਏ ਹਨ।੨੮੦।

ਜਿਸ ਢੰਗ ਨਾਲ ਰਾਮ ਨੇ ਰਾਵਣ ਨੂੰ ਮਾਰਿਆ ਸੀ ਅਤੇ ਜਿਸ ਵਿਧੀ ਨਾਲ ਕ੍ਰਿਸ਼ਨ ਨੇ ਨਰਕਾਸੁਰ ਨੂੰ ਮਾਰਿਆ ਸੀ। ਜਿਉਂ ਪ੍ਰਹਿਲਾਦ ਦੀ ਰਖਿਆ ਲਈ (ਨਰ ਸਿੰਘ ਨੇ) ਹਰਨਾਕਸ ਨੂੰ ਮਾਰ ਦਿੱਤਾ ਸੀ ਅਤੇ ਜੀਉਂਦਾ ਨ ਰਹਿਣ ਦਿੱਤਾ ਸੀ। ਜਿਉਂ ਮਧੁ ਅਤੇ ਕੈਟਭ ਨੂੰ ਚੱਕਰ ਹੱਥ ਵਿਚ ਲੈ ਕੇ ਮਾਰਿਆ ਸੀ ਅਤੇ ਅੱਗ ਨੂੰ ਨਿਗਲ ਕੇ (ਬ੍ਰਜ ਦੇ ਵਾਸੀਆਂ ਦਾ) ਡਰ ਦੂਰ ਕੀਤਾ ਸੀ। ਉਵੇਂ ਹੀ ਸ੍ਰੀ ਕ੍ਰਿਸ਼ਨ ਨੇ ਸੰਤਾਂ ਦੀ ਰਖਿਆ ਲਈ ਆਪਣਾ ਬਲ ਜਤਾ ਕੇ (ਕੇਸੀ) ਦੈਂਤ ਨੂੰ ਪਛਾੜ ਦਿੱਤਾ ਹੈ।੨੮੧।

ਬਹੁਤ ਵੱਡੇ ਵੈਰੀ ਨੂੰ ਮਾਰ ਕੇ ਕ੍ਰਿਸ਼ਨ ਜੀ ਗਊਆਂ ਨੂੰ ਲੈ ਕੇ ਬਨ ਵਿਚ ਚਲੇ ਗਏ। ਸਾਰਿਆਂ ਦੇ ਮਨ ਦੇ ਗ਼ਮ ਦੂਰ ਕਰ ਕੇ ਫਿਰ ਸਾਰਿਆਂ ਦੇ ਸ਼ਰੀਰ ਆਨੰਦਿਤ ਕਰ ਦਿੱਤੇ। ਫਿਰ ਕਵੀ ਸ਼ਿਆਮ ਦੇ ਮਨ ਵਿਚ ਉਸ ਛਬੀ ਦੀ ਅਤਿ ਸੁੰਦਰ ਉਪਮਾ ਇਸ ਤਰ੍ਹਾਂ ਨਾਲ ਪੈਦਾ ਹੋਈ। ਮਾਨੋ ਹਿਰਨਾਂ ਦੀ ਡਾਰ ਵਿਚੋਂ ਵੱਡੇ ਹਿਰਨ ਨੂੰ ਪਛਾਣ ਕੇ ਸ਼ੇਰ ਨੇ ਛਲ ਨਾਲ ਮਾਰਿਆ ਹੋਵੇ।੨੮੨।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਕੇਸੀ ਬਧ ਦਾ ਅਧਿਆਇ ਸਮਾਪਤ। ਸਭ ਸ਼ੁਭ ਹੈ।*

## ਅਥ ਨਾਰਦ ਜੂ ਕ੍ਰਿਸਨ ਪਹਿ ਆਏ[1]

*ਅੜਿਲ*

ਤਬ ਨਾਰਦ ਚਲਿ ਗਯੋ ਨਿਕਟਿ ਭਟ ਕ੍ਰਿਸਨ ਕੇ।
ਕਰੀ ਉਦਰ ਪੂਰਨਾ ਮਨੋ ਹਿਤ ਤਿਸਨ ਕੇ।
ਰਹਿਓ ਮੁਨੀ ਸਿਰ ਨ੍ਯਾਇ ਸ੍ਯਾਮ ਤਰਿ ਪਗਨ ਕੇ।
ਹੋ ਮਨਿ ਬਿਚਾਰਿ ਕਹਿਯੋ ਸ੍ਯਾਮ ਮਹਾ ਸੰਗਿ ਲਗਨ ਕੇ। ੭੯੩।

*ਮੁਨਿ ਨਾਰਦ ਜੂ ਬਾਚ ਕਾਨ ਜੂ ਸੋ*

*ਸਵੈਯਾ*

ਅਕ੍ਰੂਰ ਕੇ ਅਗ੍ਰ ਹੀ ਜਾ ਹਰਿ ਸੋ ਮੁਨਿ ਪਾ ਪਰਿ ਕੈ ਇਹ ਬਾਤ ਸੁਨਾਈ।
ਰੀਝ ਰਹਿਓ ਅਪੁਨੇ ਮਨ ਮੈ ਸੁ ਨਿਹਾਰਿ ਕੈ ਸੁੰਦਰ ਰੂਪ ਕਨ੍ਹਾਈ।
ਬੀਰ ਬਡੋ ਰਨ ਬੀਚ ਹਨੋ ਤੁਮ ਐਸੇ ਕਹਿਯੋ ਅਤਿ ਹੀ ਛਬਿ ਪਾਈ।
ਆਯੋ ਹੋ ਹਉ ਸੁ ਘਨੇ ਰਿਪ ਘੇਰਿ ਸਿਕਾਰ ਕੀ ਭਾਤਿ ਬਧੋ ਤਿਨ ਜਾਈ। ੭੯੪।

ਤਬ ਹਉ ਉਪਮਾ ਤੁਮਰੀ ਕਰਹੋ ਕੁਬਲਿਯਾ ਗਿਰ ਕੋ ਤੁਮ ਜੋ ਮਰਿਹੋ।
ਮੁਸਟਕ ਬਲ ਸਾਥ ਚੰਡੂਰਹਿ ਸੋ ਰੰਗਭੂਮਿ ਬਿਖੈ ਬਧ ਜਉ ਕਰਿਹੋ।
ਫਿਰਿ ਕੰਸ ਬਡੇ ਅਪੁਨੇ ਰਿਪੁ ਕੋ ਗਹਿ ਕੇਸ ਤੇ ਪ੍ਰਾਨਨ ਕੋ ਹਰਿਹੋ।
ਰਿਪੁ ਮਾਰਿ ਘਨੇ ਬਨ ਆਸੁਰ ਕੋ ਕਟਿ ਕਾਟਿ ਸਭੈ ਧਰ ਪੈ ਡਰਿਹੋ। ੭੯੫।

*ਦੋਹਰਾ*

ਇਹ ਕਹਿ ਨਾਰਦ ਕ੍ਰਿਸਨ ਸੋ ਬਿਦਾ ਭਯੋ ਮਨ ਮਾਹਿ।
ਅਬ ਦਿਨ ਕੰਸਹਿ ਕੇ ਕਹਿਯੋ ਮ੍ਰਿਤ ਕੇ ਫੁਨਿ ਨਿਜਕਾਹਿ। ੭੯੬।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮੁਨਿ ਨਾਰਦ ਜੂ ਕ੍ਰਿਸਨ ਜੂ ਕੋ ਸਭ ਭੇਦ ਦੇਇ ਫਿਰਿ ਬਿਦਿਆ ਭਏ ਧਯਾਇ ਸਮਾਪਤਮ ਸਤੁ ਸੁਭਮ ਸਤੁ।*

## ਅਥ ਬਿਸ੍ਵਾਸੁਰ ਦੈਤ ਜੁਧ

*ਦੋਹਰਾ*

ਖੇਲਤ ਗ੍ਵਾਰਨਿ ਸੋ ਕ੍ਰਿਸਨ ਆਦਿ ਨਿਰੰਜਨ ਸੋਇ।
ਹ੍ਵੈ ਮੇਢਾ ਤਸਕਰ ਕੋਊ ਕੋਊ ਪਹਰੂਆ ਹੋਇ। ੭੯੭।

*ਸਵੈਯਾ*

ਕੇਸਵ ਜੂ ਸੰਗ ਗ੍ਵਾਰਨਿ ਕੇ ਬ੍ਰਿਜ ਭੂਮਿ ਬਿਖੈ ਸੁਭ ਖੇਲ ਮਚਾਯੋ।
ਗ੍ਵਾਰਨਿ ਦੇਖਿ ਤਬੈ ਬਿਸ੍ਵਾਸੁਰ ਹ੍ਵੈ ਚੁਰਵਾ ਤਿਨ ਭਛਨਿ ਆਯੋ।
ਗ੍ਵਾਰ ਹਰੇ ਹਰਿ ਕੇ ਬਹੁਤੇ ਤਿਹ ਕੋ ਫਿਰਿ ਕੈ ਹਰਿ ਜੂ ਲਖਿ ਪਾਯੋ।
ਧਾਇ ਕੈ ਤਾਹੀ ਕੀ ਗ੍ਰੀਵ ਗਹੀ ਬਲ ਸੋ ਧਰਨੀ ਪਰ ਮਾਰਿ ਗਿਰਾਯੋ। ੭੯੮।

੧. 'ਅਥ ਮੁਨਿ ਨਾਰਦ ਕ੍ਰਿਸਨ ਜੂ ਪਹਿ ਆਏ'



## ਹੁਣ ਨਾਰਦ ਜੀ ਕ੍ਰਿਸ਼ਨ ਕੋਲ ਆਏ

*ਅੜਿਲ*

ਤਦ ਨਾਰਦ ਸ੍ਰੀ ਕਿਸ਼ਨ ਯੋਧੇ ਕੋਲ ਚਲ ਕੇ ਗਿਆ। ਮਾਨੋ ਪੇਟ ਭਰਨ ਲਈ ਭੁਖੇ ਪਿਆਸੇ (ਵਿਅਕਤੀ) ਨੇ ਪੇਟ ਭਰਨ ਦੀ (ਇੱਛਾ) ਕੀਤੀ ਹੋਵੇ। (ਫਿਰ) ਮੁਨੀ ਸਿਰ ਨਿਵਾ ਕੇ ਸ੍ਰੀ ਕ੍ਰਿਸ਼ਨ ਦੇ ਚਰਨਾਂ ਵਿਚ ਬੈਠ ਗਿਆ ਅਤੇ ਮਨ ਦੇ ਵਿਚਾਰ ਨੂੰ ਕ੍ਰਿਸ਼ਨ ਦੇ ਨੇੜੇ ਹੋ ਕੇ ਕਿਹਾ।੭੯੩।

*ਮੁਨੀ ਨਾਰਦ ਜੀ ਨੇ ਕ੍ਰਿਸ਼ਨ ਜੀ ਨੂੰ ਕਿਹਾ --*

*ਸਵੈਯਾ*

ਅਕਰੂਰ ਦੇ ਪਹੁੰਚਣ ਤੋਂ ਪਹਿਲਾਂ ਹੀ ਸ੍ਰੀ ਕ੍ਰਿਸ਼ਨ ਦੇ ਚਰਨੀ ਪੈ ਕੇ ਮੁਨੀ ਨੇ ਇਹ ਗੱਲ ਸੁਣਾਈ। ਕ੍ਰਿਸ਼ਨ ਦਾ ਸੁੰਦਰ ਰੂਪ ਵੇਖ ਕੇ (ਮੁਨੀ) ਆਪਣੇ ਮਨ ਵਿਚ ਪ੍ਰਸੰਨ ਹੋ ਰਿਹਾ ਹੈ। 'ਬਹੁਤ ਸਾਰੇ ਸੂਰਵੀਰਾਂ ਨੂੰ ਤੁਸੀਂ ਯੁੱਧ-ਭੂਮੀ ਵਿਚ ਮਾਰੋ', ਇਸ ਤਰ੍ਹਾਂ ਕਹਿੰਦੇ ਹੋਇਆਂ ਮੁਨੀ ਨੇ ਬਹੁਤ ਸ਼ੋਭਾ ਪ੍ਰਾਪਤ ਕੀਤੀ। ਮੈਂ ਬਹੁਤ ਸਾਰੇ ਵੈਰੀ ਘੇਰ ਕੇ ਆਇਆ ਹਾਂ, ਤੁਸੀਂ ਸ਼ਿਕਾਰ ਕਰਨ ਵਾਂਗ ਉਨ੍ਹਾਂ ਨੂੰ ਮਾਰ ਦਿਓ।੭੯੪।

ਤਦ ਵੀ ਮੈਂ ਤੁਹਾਡੀ ਉਪਮਾ ਕਰਾਂਗਾ (ਜਦ) ਤੁਸੀਂ ਕੁਵਲੀਆਪੀੜ ਨੂੰ ਮਾਰ ਦਿਓਗੇ। ਜਦੋਂ ਮੁਸ਼ਟਕ ਅਤੇ ਚੰਡੂਰ ਨੂੰ ਬਲ ਪੂਰਵਕ ਰੰਗ-ਭੂਮੀ ਵਿਚ ਮਾਰ ਦਿਓਗੇ। ਫਿਰ ਆਪਣੇ ਵੱਡੇ ਵੈਰੀ ਕੰਸ ਨੂੰ ਕੇਸਾਂ ਤੋਂ ਪਕੜ ਕੇ ਉਸ ਦੇ ਪ੍ਰਾਣ ਹਰ ਲਵੋਗੇ। ਬਹੁਤ ਸਾਰੇ ਵੈਰੀ ਮਾਰ ਕੇ ਦੈਂਤ ਰੂਪ ਬਨ ਨੂੰ ਵਢ ਕੇ ਧਰਤੀ ਉਤੇ ਸੁਟ ਦਿਓਗੇ।੭੯੫।

*ਦੋਹਰਾ*

ਨਾਰਦ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਹਿ ਕੇ ਵਿਦਾ ਹੋ ਗਿਆ ਅਤੇ ਫਿਰ ਮਨ ਵਿਚ (ਵਿਚਾਰਨ ਲਗਾ) ਅਤੇ ਫਿਰ ਕਹਿਣ ਲਗਾ ਕਿ ਹੁਣ ਕੰਸ ਦੀ ਮੌਤ ਦੇ ਦਿਨ ਨੇੜੇ ਆ ਗਏ ਹਨ।੭੯੬।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ 'ਮੁਨੀ ਨਾਰਦ ਕ੍ਰਿਸ਼ਨ ਜੀ ਨੂੰ ਭੇਦ ਦੇ ਕੇ ਵਿਦਾ ਹੋਇਆ' ਅਧਿਆਇ ਸਮਾਪਤ। ਸਭ ਸ਼ੁਭ ਹੈ।*

## ਹੁਣ ਬਿਸ੍ਵਾਸੁਰ ਦੈਂਤ ਦੇ ਯੁਧ ਦਾ ਕਥਨ

*ਦੋਹਰਾ*

ਆਦਿ ਨਿਰੰਜਨ ਰੂਪ ਸ੍ਰੀ ਕ੍ਰਿਸ਼ਨ ਗੋਪੀਆਂ ਨਾਲ ਖੇਡ ਰਿਹਾ ਹੈ। ਕੋਈ (ਗੋਪੀ) ਭੇਡੂ, ਕੋਈ ਚੋਰ ਅਤੇ ਕੋਈ ਪਹਿਰੇਦਾਰ ਬਣੀ ਹੋਈ ਹੈ।੭੯੭।

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਗਵਾਲਿਆਂ ਨਾਲ ਬ੍ਰਜਭੂਮੀ ਵਿਚ ਬਹੁਤ ਚੰਗੀ ਖੇਡ ਮਚਾਈ ਹੋਈ ਹੈ। ਗਵਾਲ (ਬਾਲਕਾਂ) ਨੂੰ ਵੇਖ ਕੇ ਤਦੋਂ ਬਿਸ੍ਵਾਸੁਰ ਚੋਰ ਬਣ ਕੇ ਉਨ੍ਹਾਂ ਨੂੰ ਖਾਣ ਲਈ ਆ ਗਿਆ। ਸ੍ਰੀ ਕ੍ਰਿਸ਼ਨ ਦੇ ਬਹੁਤ ਸਾਰੇ ਗਵਾਲ (ਬਾਲਕ) ਚੁਰਾ ਲਏ, ਉਸ ਨੂੰ ਫਿਰ ਕੇ ਸ੍ਰੀ ਕ੍ਰਿਸ਼ਨ ਨੇ ਵੇਖ ਲਿਆ। (ਸ੍ਰੀ ਕ੍ਰਿਸ਼ਨ ਨੇ) ਭਜ ਕੇ ਉਸ ਦੀ ਗਰਦਨ ਪਕੜ ਲਈ ਅਤੇ ਬਲ ਪੂਰਵਕ (ਉਸ ਨੂੰ ) ਧਰਤੀ ਉਤੇ ਪਟਕਾ ਮਾਰਿਆ।੭੯੮।

*ਦੋਹਰਾ*

ਬਿਸ੍ਵਾਸੁਰ ਕੋ ਸਮਾਰ ਕੈ ਕਰਿ ਸਾਧਨ ਕੇ ਕਾਮ।
ਹਲੀ ਸੰਗ ਸਭ ਗ੍ਵਾਰ ਲੈ ਆਏ ਨਿਸਿ ਕੋ ਧਾਮਿ। ੭੮੯।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਿਸਨਾਵਤਾਰੇ ਬਿਸ੍ਵਾਸੁਰ ਦੈਤ ਬਧਹ ਧਯਾਇ ਸਮਾਪਤਮ।*

## ਅਥ ਹਰਿ ਕੋ ਅਕ੍ਰ□ਰ ਮਥਰਾ ਕੋ ਲੈ ਜੈਬੋ

*ਸਵੈਯਾ*

ਰਿਪੁ ਕੋ ਹਰਿ ਮਾਰਿ ਗਏ ਜਬ ਹੀ ਅਕ੍ਰੂਰ ਕਿਧੌ ਚਲ ਕੈ ਤਹਿ ਆਯੋ।
ਸ੍ਯਾਮ ਕੋ ਦੇਖਿ ਪ੍ਰਨਾਮ ਕਰਿਓ ਅਪਨੇ ਮਨ ਮੈ ਅਤਿ ਹੀ ਸੁਖੁ ਪਾਯੋ।
ਕੰਸ ਕਹੀ ਸੋਊ ਕੈ ਬਿਨਤੀ ਜਦੁਰਾ ਅਪੁਨੇ ਹਿਤ ਸਾਥ ਰਿਝਾਯੋ।
ਅੰਕੁਸ ਸੋ ਗਜ ਜਿਉ ਫਿਰੀਯੈ ਹਰਿ ਕੋ ਤਿਮ ਬਾਤਨ ਤੇ ਹਿਰਿ ਲਿਆਯੋ। ੭੯੦।

ਸੁਨਿ ਕੈ ਬਤੀਯਾ ਤਿਹ ਕੀ ਹਰਿ ਜੂ ਪਿਤ ਧਾਮਿ ਗਏ ਇਹ ਬਾਤ ਸੁਨਾਈ।
ਮੋਹਿ ਅਬੈ ਅਕ੍ਰੂਰ ਕੈ ਹਾਥਿ ਬੁਲਾਇ ਪਠਿਓ ਮਥੁਰਾ ਹੂੰ ਕੇ ਰਾਈ।
ਪੇਖਤ ਹੀ ਤਿਹ ਮੂਰਤਿ ਨੰਦ ਕਹੀ ਤੁਮਰੇ ਤਨ ਹੈ ਕੁਸਰਾਈ।
ਕਾਹੇ ਕੀ ਹੈ ਕੁਸਰਾਤ ਕਹਿਯੋ ਇਹ ਭਾਤਿ ਬੁਲਿਓ ਮੁਸਲੀਧਰ ਭਾਈ। ੭੯੧।

## ਅਥ ਮਥੁਰਾ ਮੈ ਹਰਿ ਕੋ ਆਗਮ

*ਸਵੈਯਾ*

ਸੁਨਿ ਕੈ ਬਤੀਯਾ ਸੰਗਿ ਗ੍ਵਾਰਨ ਲੈ ਬ੍ਰਿਜਰਾਜ ਚਲਿਯੋ ਮਥੁਰਾ ਕੋ ਤਬੈ।
ਬਕਰੇ ਅਤਿ ਲੈ ਪੁਨਿ ਛੀਰ ਘਨੋ ਧਰ ਕੈ ਮੁਸਲੀਧਰ ਸ੍ਯਾਮ ਅਗੈ।
ਤਿਹ ਦੇਖਤ ਹੀ ਸੁਖ ਹੋਤ ਘਨੋ ਤਨ ਕੋ ਜਿਹ ਦੇਖਤ ਪਾਪ ਭਗੈ।
ਮਨੋ ਗ੍ਵਾਰਨ ਕੋ ਬਨ ਸੁੰਦਰ ਮੈ ਸਮ ਕੇਹਰਿ ਕੀ ਜਦੁਰਾਇ ਲਗੈ। ੭੯੨।

*ਦੋਹਰਾ*

ਮਥੁਰਾ ਹਰਿ ਕੇ ਜਾਨ ਕੀ ਸੁਨੀ ਜਸੋਧਾ ਬਾਤ।
ਤਬੈ ਲਗੀ ਰੋਦਨ ਕਰਨ ਭੂਲਿ ਗਈ ਸੁਧ ਸਾਤ। ੭੯੩।

*ਸਵੈਯਾ*

ਰੋਵਨ ਲਾਗ ਜਬੈ ਜਸੁਧਾ ਅਪੁਨੇ ਮੁਖਿ ਤੇ ਇਹ ਭਾਤਿ ਸੋ ਭਾਖੈ।
ਕੋ ਹੈ ਹਿਤੂ ਹਮਰੋ ਬ੍ਰਿਜ ਮੈ ਚਲਤੇ ਹਰਿ ਕੋ ਬ੍ਰਿਜ ਮੈ ਫਿਰਿ ਰਾਖੈ।
ਐਸੋ ਕੋ ਢੀਠ ਕਰੈ ਜੀਯ ਮੋ ਨ੍ਰਿਪ ਸਾਮੁਹਿ ਜਾ ਬਤੀਯਾ ਇਹ ਭਾਖੈ।
ਸੋਕ ਭਰੀ ਮੁਰਝਾਇ ਗਿਰੀ ਧਰਨੀ ਪਰ ਸੋ ਬਤੀਯਾ ਨਹਿ ਭਾਖੈ। ੭੯੪।



*ਦੋਹਰਾ*

ਬਿਸ੍ਵਾਸੁਰ ਦੈਂਤ ਨੂੰ ਮਾਰ ਕੇ ਅਤੇ ਸਾਧਾਂ ਦਾ ਕੰਮ ਕਰ ਕੇ ਬਲਰਾਮ ਅਤੇ ਗਵਾਲ (ਬਾਲਕਾਂ) ਨੂੰ ਨਾਲ ਲੈ ਕੇ ਰਾਤ ਨੂੰ ਘਰ ਆ ਗਏ।੭੮੯।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬਿਸ੍ਵਾਸੁਰ ਦੈਂਤ ਦੇ ਬਧ ਵਾਲਾ ਅਧਿਆਇ ਸਮਾਪਤ।*

## ਹੁਣ ਕ੍ਰਿਸ਼ਨ ਨੂੰ ਅਕਰੂਰ ਮਥੁਰਾ ਨੂੰ ਲੈ ਕੇ ਚਲੇ

*ਸਵੈਯਾ*

ਵੈਰੀ ਨੂੰ ਮਾਰ ਕੇ ਜਦੋਂ ਹੀ ਸ੍ਰੀ ਕ੍ਰਿਸ਼ਨ (ਘਰ) ਗਏ ਤਾਂ ਅਕਰੂਰ ਕਿਧਰੋਂ ਚਲ ਕੇ ਉਥੇ ਆ ਗਿਆ। ਕ੍ਰਿਸ਼ਨ ਨੂੰ ਵੇਖ ਕੇ ਉਸ ਨੇ ਪ੍ਰਨਾਮ ਕੀਤਾ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਜੋ ਗੱਲ ਕੰਸ ਨੇ ਕਹੀ ਸੀ, ਓਹੀ ਬੇਨਤੀ ਕਰ ਕੇ (ਉਸ ਨੇ) ਆਪਣੇ ਪ੍ਰੇਮ ਨਾਲ ਸ੍ਰੀ ਕ੍ਰਿਸ਼ਨ ਨੂੰ ਪ੍ਰਸੰਨ ਕਰ ਲਿਆ। ਜਿਸ ਤਰ੍ਹਾਂ ਅੰਕਸ਼ ਨਾਲ ਹਾਥੀ ਨੂੰ ਮੋੜ ਲਈਦਾ ਹੈ, ਉਸੇ ਤਰ੍ਹਾਂ ਗੱਲਾਂ ਨਾਲ ਸ੍ਰੀ ਕ੍ਰਿਸ਼ਨ ਨੂੰ ਹਰ ਲਿਆਇਆ।੭੯੦।

ਉਸ ਦੀ ਗੱਲ ਸੁਣ ਕੇ, ਕ੍ਰਿਸ਼ਨ ਜੀ ਪਿਤਾ ਦੇ ਘਰ ਚਲੇ ਗਏ ਅਤੇ ਇਹ (ਸਾਰੀ) ਗੱਲ ਜਾ ਦਸੀ ਕਿ ਮੈਨੂੰ ਮਥੁਰਾ ਦੇ ਰਾਜੇ (ਕੰਸ) ਨੇ ਹੁਣੇ ਅਕਰੂਰ ਦੇ ਹੱਥੀਂ ਸਦ ਭੇਜਿਆ ਹੈ। ਉਸ ਦੇ ਸਰੂਪ ਨੂੰ ਵੇਖਦਿਆਂ ਹੀ ਨੰਦ ਨੇ ਕਿਹਾ ਕਿ ਤੇਰੇ ਸ਼ਰੀਰ ਦੀ ਖ਼ੈਰ ਖ਼ੈਰੀਅਤ ਤਾਂ ਹੈ। ਬਲਰਾਮ ਨੇ ਕਿਹਾ -- ਕਾਹਦੀ ਖ਼ੈਰ ਕਿ ਇਸ ਤਰ੍ਹਾਂ (ਉਸ ਨੇ) ਬੁਲਾ ਭੇਜਿਆ ਹੈ।੭੯੧।

## ਹੁਣ ਮਥਰਾ ਵਿਚ ਸ੍ਰੀ ਕ੍ਰਿਸ਼ਨ ਦੇ ਆਗਮਨ ਦਾ ਕਥਨ

*ਸਵੈਯਾ*

(ਅਕਰੂਰ ਦੀ) ਗੱਲ ਸੁਣ ਕੇ ਗਵਾਲ (ਬਾਲਕਾਂ) ਨੂੰ ਨਾਲ ਲੈ ਕੇ ਉਸੇ ਵੇਲੇ ਸ੍ਰੀ ਕ੍ਰਿਸ਼ਨ ਮਥੁਰਾ ਨੂੰ ਚਲ ਪਏ। (ਭੇਟ ਕਰਨ ਲਈ) ਬਹੁਤ ਸਾਰੇ ਬਕਰੇ ਅਤੇ ਕਾਫੀ ਸਾਰਾ ਦੁੱਧ ਲੈ ਕੇ ਕ੍ਰਿਸ਼ਨ ਅਤੇ ਬਲਰਾਮ ਨੂੰ ਅਗੇ ਕਰ ਕੇ ਤੁਰ ਪਏ। ਉਨ੍ਹਾਂ ਨੂੰ ਵੇਖ ਕੇ ਬਹੁਤ ਸੁਖ ਪ੍ਰਾਪਤ ਹੁੰਦਾ ਹੈ ਅਤੇ ਜਿਨ੍ਹਾਂ ਨੂੰ ਤਕ ਕੇ ਸ਼ਰੀਰ ਦੇ ਪਾਪ ਭਜ ਜਾਂਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਗਵਾਲਿਆਂ ਦੇ ਸੁੰਦਰ ਬਨ ਵਿਚ ਸ੍ਰੀ ਕ੍ਰਿਸ਼ਨ ਸ਼ੇਰ ਵਾਂਗ ਲਗਦੇ ਹੋਣ।੭੯੨।

*ਦੋਹਰਾ*

(ਜਦੋਂ) ਜਸੋਧਾ ਨੇ ਕ੍ਰਿਸ਼ਨ ਦੇ ਮਥੁਰਾ ਜਾਣ ਦੀ ਗੱਲ ਸੁਣੀ, ਤਾਂ (ਉਹ) ਰੋਣ ਲਗ ਗਈ ਅਤੇ ਉਸ ਨੂੰ ਸਤੇ ਸੁੱਧਾਂ ਭੁਲ ਗਈਆਂ (ਅਰਥਾਤ ਹੋਸ਼ ਗੁੰਮ ਹੋ ਗਈ)।੭੯੩।

*ਸਵੈਯਾ*

ਜਦੋਂ ਜਸੋਧਾ ਰੋਣ ਲਗੀ ਤਾਂ ਆਪਣੇ ਮੂੰਹ ਤੋਂ ਇਸ ਤਰ੍ਹਾਂ ਕਹਿਣ ਲਗੀ। ਸਾਡਾ ਬ੍ਰਜ ਵਿਚ ਕੋਈ ਹਿਤੂ ਹੈ ਜੋ (ਮਥੁਰਾ ਨੂੰ) ਜਾਂਦੇ ਹੋਏ ਕ੍ਰਿਸ਼ਨ ਨੂੰ ਫਿਰ ਰਖ ਲਵੇ। ਅਜਿਹਾ ਕੋਈ ਹੈ ਜੋ ਹਠ ਕਰ ਕੇ ਰਾਜੇ ਦੇ ਸਾਹਮਣੇ ਜਾ ਕੇ ਇਹ ਗੱਲ ਕਹੇ। ਦੁਖ ਨਾਲ ਭਰੀ ਹੋਈ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਈ ਅਤੇ (ਮੂੰਹ ਤੋਂ) ਕੋਈ ਗੱਲ ਨਹੀਂ ਕਹਿ ਸਕਦੀ।੭੯੪।

ਬਾਰਹ ਮਾਸ ਰਖਿਯੋ ਉਦਰੈ ਮਹਿ ਤੇਰਹਿ ਮਾਸ ਭਏ ਜੋਊ ਜਈਯਾ।
ਪਾਲਿ ਬਡੋ ਜੁ ਕਰਿਯੋ ਤਬ ਹੀ ਹਰਿ ਕੋ ਸੁਨਿ ਮੈ ਮੁਸਲੀਧਰ ਭਯਾ।
ਤਾਹੀ ਕੇ ਕਾਜ ਕਿਧੌ ਨ੍ਰਿਪ ਵਾ ਬਸੁਦੇਵ ਕੋ ਕੈ ਸੁਤ ਬੋਲਿ ਪਠਈਯਾ।
ਪੈ ਹਮਰੇ ਘਟ ਭਾਗਨ ਕੇ ਘਰਿ ਭੀਤਰ ਪੈ ਨਹੀ ਸ੍ਯਾਮ ਰਹਈਯਾ। ੭੯੫।

## ਅਥ ਬ੍ਰਿਹ ਨਾਟਕ ਲਿਖਯਤੇ[1]

*ਦੋਹਰਾ*[2]

[3]ਰਥ ਊਪਰ ਮਹਾਰਾਜ ਗੇ[3] ਰਥਿ ਚੜਿ ਕੈ ਤਜਿ ਗ੍ਰੇਹ।
ਗੋਪਿਨ ਕਥਾ ਬ੍ਰਿਲਾਪ ਕੀ ਭਈ ਸੰਤ ਸੁਨਿ ਲੇਹੁ। ੭੯੬।

*ਸਵੈਯਾ*

ਜਬ ਹੀ ਚਲਿਬੇ ਕੀ ਸੁਨੀ ਬਤੀਯਾ ਤਬ ਗ੍ਵਾਰਨਿ ਨੈਨ ਤੇ ਨੀਰ ਢਰਿਯੋ।
ਗਿਨਤੀ ਤਿਨ ਕੇ ਮਨ ਬੀਚ ਭਈ ਮਨ ਕੋ ਸਭ ਆਨੰਦ ਦੂਰ ਕਰਿਯੋ।
ਜਿਤਨੋ ਤਿਨ ਮੈ ਰਸ ਜੋਬਨ ਥੋ ਦੁਖ ਕੀ ਸੋਈ ਈਧਨ ਮਾਹਿ ਜਰਿਯੋ।
ਤਿਨ ਤੇ ਨਹੀ ਬੋਲਿਯੋ ਜਾਤ ਕਛੂ ਮਨ ਕਾਨ੍ਹ ਕੀ ਪ੍ਰੀਤਿ ਕੇ ਸੰਗ ਜਰਿਯੋ। ੭੯੭।

ਜਾ ਸੰਗਿ ਗਾਵਤ ਥੀ ਮਿਲਿ ਗੀਤ ਕਰੈ ਮਿਲਿ ਕੈ ਜਿਹ ਸੰਗਿ ਅਖਾਰੇ।
ਜਾ ਹਿਤ ਲੋਗਨ ਹਾਸ ਸਹਿਯੋ ਤਿਹ ਸੰਗਿ ਫਿਰੈ ਨਹਿ ਸੰਕ ਬਿਚਾਰੇ।
ਜਾ ਹਮਰੋ ਅਤਿ ਹੀ ਹਿਤ ਕੈ ਲਰਿ ਆਪ ਬਲੀ ਤਿਨਿ ਦੈਤ ਪਛਾਰੇ।
ਸੋ ਤਜਿ ਕੈ ਬ੍ਰਿਜ ਮੰਡਲ ਕਉ ਸਜਨੀ ਮਥੁਰਾ ਹੂੰ ਕੀ ਓਰਿ ਪਧਾਰੇ। ੭੯੮।

ਜਾਹੀ ਕੇ ਸੰਗਿ ਸੁਨੋ ਸਜਨੀ ਹਮਰੋ ਜਮਨਾ ਤਟਿ ਨੇਹੋ ਭਯੋ ਹੈ।
ਤਾਹੀ ਕੇ ਬੀਚ ਰਹਿਯੋ ਗਡ ਕੈ ਤਿਹ ਤੇ ਨਹੀ ਛੂਟਨ ਨੈਕੁ ਗਯੋ ਹੈ।
ਤਾ ਚਲਬੇ ਕੀ ਸੁਨੀ ਬਤੀਯਾ ਅਤਿ ਹੀ ਮਨ ਭੀਤਰ ਸੋਕ ਛਯੋ ਹੈ।
ਸੋ ਸੁਨੀਯੈ ਸਜਨੀ ਹਮ ਕਉ ਤਜਿ ਕੈ ਬ੍ਰਿਜ ਕਉ ਮਥਰਾ ਕੋ ਗਯੋ ਹੈ। ੭੯੯।

ਅਤਿ ਹੀ ਹਿਤ ਸਿਉ ਸੰਗ ਖੇਲਤ ਜਾ ਕਬਿ ਸ੍ਯਾਮ ਕਹੈ ਅਤਿ ਸੁੰਦਰ ਕਾਮਨਿ।
ਰਾਸ ਕੀ ਭੀਤਰ ਯੌ ਲਸਕੈ ਰੁਤਿ ਸਾਵਨ ਕੀ ਚਮਕੈ ਜਿਮ ਦਾਮਨਿ।
ਚੰਦ ਮੁਖੀ ਤਨ ਕੰਚਨ ਸੇ ਦ੍ਰਿਗ ਕੰਜ ਪ੍ਰਭਾ ਜੁ ਚਲੈ ਗਜਿ ਗਾਮਨਿ।
ਤ੍ਯਾਗਿ ਤਿਨੈ ਮਥੁਰਾ ਕੋ ਚਲਿਯੋ ਜਦੁਰਾਇ ਸੁਨੋ ਸਜਨੀ ਅਬ ਧਾਮਨਿ। ੮੦੦।

ਕੰਜ ਮੁਖੀ ਤਨ ਕੰਚਨ ਸੇ ਬਿਰਲਾਪ ਕਰੈ ਹਰਿ ਸੋ ਹਿਤ ਲਾਈ।
ਸੋਕ ਭਯੋ ਤਿਨ ਕੇ ਮਨ ਬੀਚ ਅਸੋਕ ਗਯੋ ਤਿਨ ਹੂੰ ਤੇ ਨਸਾਈ।
ਭਾਖਤ ਹੈ ਇਹ ਭਾਤਿ ਸੁਨੋ ਸਜਨੀ ਹਮ ਤ੍ਯਾਗਿ ਗਯੋ ਹੈ ਕਨ੍ਹਾਈ।
ਆਪ ਗਏ ਮਥੁਰਾ ਪੁਰ ਮੈ ਜਦੁਰਾਇ ਨ ਜਾਨਤ ਪੀਰ ਪਰਾਈ। ੮੦੧।

---

੧. ਇਹ ਉਕਤੀ ਕਈ ਬੀੜਾਂ ਵਿਚ ਨਹੀਂ ਹੈ ੨. ਕਈ ਬੀੜਾਂ ਵਿਚ ਇਸ ਤੋਂ ਪਹਿਲਾਂ ਛੇ ਭੁਜੰਗ ਪ੍ਰਯਾਤ ਛੰਦ ਦੇਵੀ ਦੀ ਉਸਤਤ ਬਾਰੇ ਲਿਖੇ ਮਿਲਦੇ ਹਨ ੩. 'ਕ੍ਰਿਸਨ ਹਲੀ ਤਹਿ ਐਗੇ'



ਜਿਸ ਨੂੰ ਬਾਰ੍ਹਾਂ ਮਹੀਨੇ ਪੇਟ ਵਿਚ ਰਖਿਆ ਅਤੇ ਜਿਸ ਨੂੰ ਜਨਮਿਆਂ ਤੇਰ੍ਹਾਂ ਮਹੀਨੇ ਹੋਏ ਹਨ। ਤਦ ਤੋਂ ਕ੍ਰਿਸ਼ਨ ਨੂੰ ਪਾਲ ਪੋਸ ਕੇ ਵੱਡਾ ਕੀਤਾ ਹੈ ਅਤੇ ਜੋ ਬਲਰਾਮ ਦਾ ਭਾਈ ਸੁਣੀਦਾ ਹੈ। ਉਸ ਦੇ (ਕਿਸੇ) ਕੰਮ ਲਈ, ਜਾਂ ਬਸੁਦੇਵ ਦਾ ਪੁੱਤਰ ਜਾਣ ਕੇ ਰਾਜੇ ਨੇ ਉਸ ਨੂੰ ਬੁਲਾ ਭੇਜਿਆ ਹੈ। ਪਰ ਸਾਡੇ ਭਾਗ-ਹੀਣਾਂ ਦੇ ਘਰ ਦੇ ਅੰਦਰ ਕ੍ਰਿਸ਼ਨ ਨਹੀਂ ਰਹਿ ਸਕਦੇ।੭੯੫।

## ਹੁਣ ਬਿਰਹ ਨਾਟਕ ਲਿਖਦੇ ਹਾਂ

*ਦੋਹਰਾ*

ਸ੍ਰੀ ਕ੍ਰਿਸ਼ਨ (ਅਤੇ ਬਲਰਾਮ) ਰਥ ਉਪਰ ਚੜ੍ਹ ਕੇ ਅਤੇ ਘਰ ਛਡ ਕੇ (ਮਥੁਰਾ) ਚਲੇ ਗਏ। (ਉਨ੍ਹਾਂ ਦੇ ਵਿਯੋਗ ਵਿਚ) ਗੋਪੀਆਂ ਦੇ ਵਿਰਲਾਪ ਦੀ ਜੋ ਕਥਾ ਹੋਈ ਸੀ, ਉਹ ਸੰਤ ਜਨੋ! ਸੁਣ ਲਵੋ।੭੯੬।

*ਸਵੈਯਾ*

ਜਦੋਂ (ਕ੍ਰਿਸ਼ਨ ਦੇ) ਚਲੇ ਜਾਣ ਦੀ ਗੱਲ (ਗੋਪੀਆਂ ਨੇ) ਸੁਣੀ ਤਾ ਗੋਪੀਆਂ ਦੇ ਨੈਣਾਂ ਵਿਚ (ਹੰਝੂਆਂ ਦਾ) ਜਲ ਵਹਿ ਤੁਰਿਆ। ਉਨ੍ਹਾਂ ਦੇ ਮਨ ਵਿਚ ਚਿੰਤਾ ਹੋ ਗਈ ਅਤੇ ਮਨ ਵਿਚੋਂ ਸਾਰੇ ਆਨੰਦ ਦੂਰ ਹੋ ਗਏ। ਉਨ੍ਹਾਂ ਵਿਚ ਜਿਤਨਾ ਜੋਬਨ ਦਾ ਰਸ ਸੀ, ਉਹ ਦੁਖ ਦੇ ਬਾਲਣ ਵਿਚ ਪੈ ਕੇ ਸੜ ਗਿਆ। ਉਨ੍ਹਾਂ ਤੋਂ ਕੁਝ ਬੋਲਿਆ ਨਹੀਂ ਜਾਂਦਾ ਕਿਉਂਕਿ ਉਨ੍ਹਾਂ ਦਾ ਮਨ ਕਾਨ੍ਹ ਦੀ ਪ੍ਰੀਤ ਨਾਲ ਜੜ੍ਹਿਆ ਹੋਇਆ ਹੈ।੭੯੭।

ਜਿਸ ਨਾਲ ਮਿਲ ਕੇ (ਅਸੀਂ) ਗੀਤ ਗਾਉਂਦੀਆਂ ਸਾਂ ਅਤੇ ਜਿਸ ਨਾਲ ਮਿਲ ਕੇ ਅਸੀਂ ਅਖਾੜੇ ਰਚਦੀਆਂ ਸਾਂ। ਜਿਸ ਕਾਰਨ ਲੋਕਾਂ ਦੇ ਮਖ਼ੌਲ ਸਹਾਰੇ ਸਨ ਅਤੇ ਜਿਸ ਨਾਲ ਫਿਰਦਿਆਂ ਕੋਈ ਸੰਗ ਨਹੀਂ ਵਿਚਾਰੀ ਸੀ। ਜਿਸ ਨੇ ਸਾਡੇ ਅਤਿ ਅਧਿਕ ਪ੍ਰੇਮ ਕਰ ਕੇ ਬਲਵਾਨ ਦੈਂਤ ਲੜ ਕੇ ਪਛਾੜੇ ਸਨ। ਹੇ ਸਜਨੀ! ਉਹ ਬ੍ਰਜ-ਮੰਡਲ ਨੂੰ ਛਡ ਕੇ ਮਥੁਰਾ ਵਲ ਚਲਾ ਗਿਆ ਹੈ।੭੯੮।

ਹੇ ਸਖੀ! ਸੁਣੋ, ਜਿਸ ਨਾਲ ਜਮਨਾ ਦੇ ਕੰਢੇ ਸਾਡਾ ਪ੍ਰੇਮ ਹੋ ਗਿਆ ਸੀ, ਉਸੇ ਵਿਚ (ਸਾਡਾ ਪ੍ਰੇਮ) ਗਡਿਆ ਹੋਇਆ ਹੈ ਅਤੇ ਉਸ ਤੋਂ ਬਿਲਕੁਲ ਛੁਟਣਾ ਨਹੀਂ ਚਾਹੁੰਦਾ। ਉਸ ਦੇ ਚਲਣ ਦੀ ਗੱਲ ਸੁਣੀ ਹੈ ਤਾਂ ਮਨ ਵਿਚ ਬਹੁਤ ਗ਼ਮ ਛਾ ਗਿਆ ਹੈ। ਹੇ ਸਜਨੀ! ਸੁਣਿਆ ਹੈ, ਉਹ ਸਾਨੂੰ ਅਤੇ ਬ੍ਰਜ ਨੂੰ ਛਡ ਕੇ ਮਥੁਰਾ ਚਲਾ ਗਿਆ ਹੈ।੭੯੯।

ਕਵੀ ਸ਼ਿਆਮ ਕਹਿੰਦੇ ਹਨ, ਜਿਸ ਨਾਲ ਬਹੁਤ ਹਿਤ ਕਰ ਕੇ ਅਤਿ ਸੁੰਦਰ ਗੋਪੀਆਂ ਖੇਡਦੀਆਂ ਸਨ। (ਰਾਸ ਦੀ ਖੇਡ ਵਿਚ ਜਿਨ੍ਹਾਂ ਦਾ ਸ਼ਰੀਰ) ਇਸ ਤਰ੍ਹਾਂ ਚਮਕਦਾ ਸੀ, ਜਿਵੇਂ ਸਾਵਣ ਦੀ ਰੁਤ ਵਿਚ ਬਿਜਲੀ ਚਮਕਦੀ ਹੈ। (ਜਿਨ੍ਹਾਂ ਦੇ) ਮੁਖ ਚੰਦ੍ਰਮਾ ਵਰਗੇ, ਸ਼ਰੀਰ ਸੋਨੇ ਵਰਗੇ, ਨੈਣਾਂ ਦੀ ਸ਼ੋਭਾ ਕਮਲ ਵਰਗੀ ਹੈ ਅਤੇ ਜੋ ਹਾਥੀ ਜਿਹੀ (ਮਸਤ) ਚਾਲ ਚਲਦੀਆਂ ਹਨ। ਹੇ ਸਜਨੀ! ਸੁਣੋ, ਸ੍ਰੀ ਕ੍ਰਿਸ਼ਨ ਹੁਣ ਘਰ ਨੂੰ ਛਡ ਕੇ ਮਥੁਰਾ ਨੂੰ ਚਲਾ ਗਿਆ ਹੈ।੮੦੦।

ਕਮਲ ਜਿਹੇ ਮੁਖ ਅਤੇ ਸੋਨੇ ਵਰਗੇ ਸ਼ਰੀਰ ਵਾਲੀਆਂ (ਗੋਪੀਆਂ) ਕ੍ਰਿਸ਼ਨ ਨਾਲ ਪ੍ਰੇਮ ਪਾ ਕੇ ਵਿਰਲਾਪ ਕਰ ਰਹੀਆਂ ਹਨ। ਉਨ੍ਹਾਂ ਦੇ ਮਨ ਵਿਚ ਸੋਗ ਭਰ ਗਿਆ ਹੈ ਅਤੇ ਖੁਸ਼ੀ ਉਨ੍ਹਾਂ ਕੋਲੋਂ ਭਜ ਗਈ ਹੈ। ਹੇ ਸਜਨੀ! ਸੁਣੋ, ਇਸ ਤਰ੍ਹਾਂ ਕਹਿੰਦੀਆਂ ਹਨ ਕਿ ਸਾਨੂੰ ਕ੍ਰਿਸ਼ਨ ਤਿਆਗ ਕੇ ਚਲਾ ਗਿਆ ਹੈ। ਆਪ ਤਾਂ ਮਥੁਰਾ ਨਗਰ ਵਿਚ ਚਲੇ ਗਏ ਹਨ, (ਉਹ) ਕ੍ਰਿਸ਼ਨ ਪਰਾਈ ਪੀੜ ਨੂੰ ਸਮਝਦੇ ਹੀ ਨਹੀਂ ਹਨ।੮੦੧।

ਅੰਗ ਬਿਖੈ ਸਜ ਕੈ ਭਗਵੇ ਪਟ ਹਾਥਨ ਮੈ ਚਿਪੀਆ ਹਮ ਲੈ ਹੈ।
ਸੀਸ ਧਰੈ ਗੀ ਜਟਾ ਅਪੁਨੇ ਹਰਿ ਮੂਰਤਿ ਭਿਛ ਕਉ ਮਾਗ ਅਘੈ ਹੈ।
ਸ੍ਯਾਮ ਚਲੈ ਜਿਹ ਠਉਰ ਬਿਖੈ ਹਮਹੂੰ ਤਿਹ ਠਉਰ ਬਿਖੈ ਚਲਿ ਜੈ ਹੈ।
ਤ੍ਯਾਗ ਕਰਿਯੋ ਹਮ ਧਾਮਿਨ ਕੋ ਸਭ ਹੀ ਮਿਲ ਕੈ ਹਮ ਜੋਗਿਨ ਹ੍ਵੈ ਹੈ। ੮੦੨।

ਬੋਲਤ ਗ੍ਵਾਰਨਿ ਆਪਸਿ ਮੈ ਸੁਨੀਯੈ ਸਜਨੀ ਹਮ ਕਾਮ ਕਰੈਗੀ।
ਤ੍ਯਾਗ ਕਹਿਯੋ ਹਮ ਧਾਮਨ ਕਉ ਚਿਪੀਆ ਗਹਿ ਸੀਸ ਜਟਾਨ ਧਰੈਗੀ।
ਕੈ ਬਿਖ ਖਾਇ ਮਰੈਗੀ ਕਹਿਯੋ ਨਹਿ ਬੂਡ ਮਰੈ ਨਹੀ ਜਾਇ ਜਰੈਗੀ।
ਮਾਨ ਬਯੋਗ ਕਹੈ ਸਭ ਗ੍ਵਾਰਨਿ ਕਾਨ੍ਹ ਕੇ ਸਾਥ ਤੇ ਪੈ ਨ ਟਰੇਗੀ। ੮੦੩।

ਜਿਨ ਹੂੰ ਹਮਰੇ ਸੰਗਿ ਕੇਲ ਕਰੇ ਬਨ ਬੀਚ ਦਏ ਹਮ ਕਉ ਸੁਖ ਭਾਰੇ।
ਜਾ ਹਮਰੇ ਹਿਤ ਹਾਸ ਸਹਯੋ ਹਮਰੇ ਹਿਤ ਕੈ ਜਿਨਿ ਦੈਤ ਪਛਾਰੇ।
ਰਾਸ ਬਿਖੈ ਜਿਨਿ ਗ੍ਵਾਰਨਿ ਕੇ ਮਨ ਕੇ ਸਭ ਸੋਕ ਬਿਦਾ ਕਰਿ ਡਾਰੇ।
ਸੋ ਸੁਨੀਯੈ ਹਮਰੇ ਹਿਤ ਕੋ ਤਜਿ ਕੈ ਸੁ ਅਬੈ ਮਥੁਰਾ ਕੋ ਪਧਾਰੇ। ੮੦੪।

ਮੁੰਦ੍ਰਿਕਕਾ ਪਹਰੈ ਹਮ ਕਾਨਨ ਅੰਗ ਬਿਖੈ ਭਗਵੇ ਪਟ ਕੈ ਹੈ।
ਹਾਥਨ ਮੈ ਚਿਪੀਆ ਧਰਿ ਕੈ ਅਪਨੇ ਤਨ ਬੀਚ ਬਿਭੂਤ ਲਗੈ ਹੈ।
ਪੈ ਕਸਿ ਕੈ ਸਿੰਙੀਆ ਕਟਿ ਮੈ ਹਰਿ ਕੋ ਸੰਗਿ ਗੋਰਖ ਨਾਥ ਜਗੈ ਹੈ।
ਗ੍ਵਾਰਨੀਆ ਇਹ ਭਾਤਿ ਕਹੈ ਤਜਿ ਕੈ ਹਮ ਧਾਮਨ ਜੋਗਿਨ ਹ੍ਵੈ ਹੈ। ੮੦੫।

ਕੈ ਬਿਖ ਖਾਇ ਮਰੈ ਗੀ ਕਹਿਯੋ ਅਪੁਨੇ ਤਨ ਕੋ ਨਹਿ ਘਾਤ ਕਰੈ ਹੈ।
ਮਾਰਿ ਛੁਰੀ ਅਪੁਨੇ ਤਨ ਮੈ ਹਰਿ ਕੇ ਹਮ ਊਪਰ ਪਾਪ ਚੜੈ ਹੈ।
ਨਾਤੁਰ ਬ੍ਰਹਮ ਕੇ ਜਾ ਪੁਰ ਮੈ ਬਿਰਥਾ ਇਹ ਕੀ ਸੁ ਪੁਕਾਰਿ ਕਰੈ ਹੈ।
ਗ੍ਵਾਰਨੀਯਾ ਇਹ ਭਾਤਿ ਕਹੈ ਬ੍ਰਿਜ ਤੇ ਹਰਿ ਕੋ ਹਮ ਜਾਨਿ ਨ ਦੈਹੈ। ੮੦੬।

ਸੇਲੀ ਡਰੈ ਗੀ ਗਰੈ ਅਪੁਨੇ ਬਟੂਆ ਅਪੁਨੇ ਕਟਿ ਸਾਥ ਕਸੈ ਹੈ।
ਲੈ ਕਰਿ ਬੀਚ ਤ੍ਰਿਸੂਲ ਕਿਧੌ ਫਰੂਆ ਤਿਹ ਸਾਮੁਹੇ ਰੂਪ ਜਗੈ ਹੈ।
ਘੋਟ ਕੈ ਤਾਹੀ ਕੇ ਧ੍ਯਾਨ ਕੀ ਭਾਂਗ ਕਹੈ ਕਬਿ ਸ੍ਯਾਮ ਸੁ ਵਾਹੀ ਚੜੈ ਹੈ।
ਗ੍ਵਾਰਨੀਯਾ ਇਹ ਭਾਤਿ ਕਹੈ ਨ ਰਹੈ ਹਮ ਧਾਮਨ ਜੋਗਿਨ ਹ੍ਵੈ ਹੈ। ੮੦੭।

ਧੂਮ ਡਰੈ ਤਿਹ ਕੇ ਗ੍ਰਿਹ ਸਾਮੁਹੇ ਅਉਰ ਕਛੂ ਨਹਿ ਕਾਰਜ ਕੈ ਹੈ।
ਧ੍ਯਾਨ ਧਰੈ ਗੀ ਕਿਧੌ ਤਿਹ ਕੌ ਤਿਹ ਧ੍ਯਾਨ ਕੀ ਭਾਗਹਿ ਸੋ ਮਤਿ ਹ੍ਵੈ ਹੈ।
ਲੈ ਤਿਹ ਕੈ ਫੁਨਿ ਪਾਇਨ ਧੂਰਿ ਕਿਧੌ ਸੁ ਬਿਭੂਤ ਕੀ ਠਉਰ ਚੜੈ ਹੈ।
ਕੈ ਹਿਤ ਗ੍ਵਾਰਨਿ ਐਸੋ ਕਹੈ ਤਜਿ ਕੈ ਗ੍ਰਿਹ ਕਉ ਹਮ ਜੋਗਿਨ ਹ੍ਵੈ ਹੈ। ੮੦੮।



ਅਸੀਂ ਸ਼ਰੀਰ ਉਤੇ ਭਗਵੇਂ ਬਸਤ੍ਰ ਧਾਰਨ ਕਰ ਕੇ ਹੱਥਾਂ ਵਿਚ ਚਿੱਪੀਆਂ (ਖੱਪਰ) ਫੜ ਲਵਾਂਗੀਆਂ। ਆਪਣੇ ਸਿਰਾਂ ਉਤੇ ਜਟਾਵਾਂ ਧਰ ਲਵਾਂਗੀਆਂ ਅਤੇ ਕ੍ਰਿਸ਼ਨ ਦੀ ਮੂਰਤ ਦੀ ਭਿਖਿਆ ਮੰਗ ਕੇ ਰਜ ਜਾਵਾਂਗੀਆਂ। ਸ੍ਰੀ ਕ੍ਰਿਸ਼ਨ ਜਿਸ ਥਾਂ ਤੇ ਚਲੇ ਗਏ ਹਨ, ਅਸੀਂ ਵੀ ਉਸ ਥਾਂ ਉਤੇ ਚਲੀਆਂ ਜਾਵਾਂਗੀਆਂ। ਅਸੀਂ ਘਰਾਂ ਦਾ ਤਿਆਗ ਕਰ ਦੇਵਾਂਗੀਆਂ ਅਤੇ ਸਾਰੀਆਂ ਮਿਲ ਕੇ ਜੋਗਣਾਂ ਹੋ ਜਾਵਾਂਗੀਆਂ।੮੦੨।

ਗੋਪੀਆਂ ਆਪਸ ਵਿਚ ਬੋਲਦੀਆਂ ਹਨ -- ਹੇ ਸਖੀ! ਸੁਣੋ, ਅਸੀਂ (ਇਹ) ਕੰਮ ਕਰਾਂਗੀਆਂ। ਕਹਿਣ ਲਗੀਆਂ ਕਿ ਅਸੀਂ ਘਰਾਂ ਨੂੰ ਤਿਆਗ ਕੇ, ਚਿੱਪੀਆਂ ਨੂੰ ਫੜ ਕੇ ਸਿਰਾਂ ਉਤੇ ਜਟਾਵਾਂ ਰਖ ਲਵਾਂਗੀਆਂ। (ਕਿਸੇ ਨੇ) ਕਿਹਾ--ਜਾਂ ਤਾਂ ਵਿਸ਼ ਖਾ ਕੇ ਮਰ ਜਾਵਾਂਗੀ, ਜਾਂ ਡੁਬ ਮਰਾਂਗੀ ਜਾਂ ਜਾ ਕੇ ਸੜ ਜਾਵਾਂਗੀ। ਵਿਯੋਗ ਨੂੰ ਮੰਨ ਕੇ ਸਾਰੀਆਂ ਗੋਪੀਆਂ ਕਹਿੰਦੀਆਂ ਹਨ ਕਿ ਅਸੀਂ ਕ੍ਰਿਸ਼ਨ ਦੇ ਨਾਲ ਜਾਣ ਤੋਂ ਨਹੀਂ ਟਲਾਂਗੀਆਂ।੮੦੩।

ਜਿਸ ਨੇ ਬਨ ਵਿਚ (ਸਾਡੇ) ਨਾਲ ਕੇਲ-ਕ੍ਰੀੜਾ ਕਰ ਕੇ ਸਾਨੂੰ ਬਹੁਤ ਅਧਿਕ ਸੁਖ ਦਿੱਤੇ ਹਨ। ਜਿਸ ਨੇ ਸਾਡੇ ਹਿਤ ਕਰ ਕੇ (ਲੋਕਾਂ ਦਾ) ਹਾਸਾ ਸਹਿਨ ਕੀਤਾ ਹੈ ਅਤੇ ਜਿਸ ਨੇ ਸਾਡੇ ਹਿਤ ਕਰ ਕੇ ਦੈਂਤ ਪਟਕਾ ਮਾਰੇ ਹਨ। ਜਿਸ ਨੇ ਰਾਸ ਵਿਚ ਗੋਪੀਆਂ ਦੇ ਮਨ ਦੇ ਸਾਰੇ ਸੋਗ ਦੂਰ ਕਰ ਦਿੱਤੇ ਹਨ। ਸੁਣਿਆ ਹੈ, ਉਹ ਸਾਡੇ ਹਿਤ ਨੂੰ ਛਡ ਕੇ ਹੁਣ ਮਥੁਰਾ ਚਲਾ ਗਿਆ ਹੈ।੮੦੪।

ਅਸੀਂ ਕੰਨਾਂ ਵਿਚ ਮੁੰਦਰਾਂ ਪਾਵਾਂਗੀਆਂ ਅਤੇ ਸ਼ਰੀਰ ਉਤੇ ਭਗਵੇ ਬਸਤ੍ਰ ਪਾ ਲਵਾਂਗੀਆਂ। ਹੱਥਾਂ ਵਿਚ ਚਿੱਪੀਆਂ ਧਾਰਨ ਕਰ ਕੇ ਆਪਣੇ ਸ਼ਰੀਰ ਉਤੇ ਸੁਆਹ ਮਲ ਲਵਾਂਗੀਆਂ। ਲਕ ਨਾਲ ਸਿੰਗੀਆਂ ਕਸ ਕੇ (ਬੰਨ੍ਹ ਲਵਾਂਗੀਆਂ) ਅਤੇ ਸ੍ਰੀ ਕ੍ਰਿਸ਼ਨ ਨਾਲ ਜੋਗਣਾਂ ਹੋ ਕੇ ਗੋਰਖਨਾਥ ਦੀ 'ਅਲੱਖ' ਜਗਾਵਾਂਗੀਆਂ। ਗੋਪੀਆਂ (ਆਪਸ ਵਿਚ) ਇਸ ਤਰ੍ਹਾਂ ਕਹਿੰਦੀਆਂ ਹਨ ਕਿ ਘਰਾਂ ਨੂੰ ਛਡ ਕੇ ਅਸੀਂ ਜੋਗਣਾਂ ਹੋ ਜਾਵਾਂਗੀਆਂ।੮੦੫।

(ਫਿਰ ਕਈ ਇਕ) ਕਹਿਣ ਲਗੀਆਂ--ਜਾਂ ਤਾਂ ਵਿਸ਼ ਖਾ ਕੇ ਮਰ ਜਾਵਾਂਗੀਆਂ, ਨਹੀਂ ਤਾਂ ਆਪਣੇ ਸ਼ਰੀਰ ਦਾ ਘਾਤ ਕਰ ਲਵਾਂਗੀਆਂ। ਆਪਣੇ ਸ਼ਰੀਰ ਵਿਚ ਛੁਰੀ ਮਾਰ ਕੇ, ਕ੍ਰਿਸ਼ਨ ਉਪਰ ਅਸੀਂ (ਆਤਮ-ਘਾਤ) ਦਾ ਪਾਪ ਚੜ੍ਹਾਵਾਂਗੀਆਂ। ਨਹੀਂ ਤਾਂ ਬ੍ਰਹਮ-ਲੋਕ ਵਿਚ ਜਾ ਕੇ ਇਸ ਦੀ (ਦਿੱਤੀ ਹੋਈ) ਪੀੜ ਬਾਰੇ ਪੁਕਾਰ ਕਰਾਂਗੀਆਂ। ਗੋਪੀਆਂ ਇਸ ਤਰ੍ਹਾਂ ਕਹਿਣ ਲਗੀਆਂ ਕਿ ਅਸੀਂ ਕ੍ਰਿਸ਼ਨ ਨੂੰ ਬ੍ਰਜ ਤੋਂ ਜਾਣ ਨਹੀਂ ਦੇਵਾਂਗੀਆਂ।੮੦੬।

ਆਪਣੇ ਗਲੇ ਵਿਚ ਸੇਲੀਆਂ ਪਾ ਲਵਾਂਗੀਆਂ ਅਤੇ ਆਪਣੇ ਲਕ ਨਾਲ ਬਟੂਏ (ਸੁਆਹ ਦੀਆਂ ਥੈਲੀਆਂ) ਬੰਨ੍ਹ ਲਵਾਂਗੀਆਂ। ਆਪਣੇ ਹੱਥ ਵਿਚ ਤ੍ਰਿਸ਼ੂਲ ਜਾਂ ਫਹੌੜੀ ਲੈ ਕੇ ਉਸ ਦੇ ਸਾਹਮਣੇ ਧੂਪ ਜਗਾਵਾਂਗੀਆਂ। ਕਵੀ ਸ਼ਿਆਮ ਕਹਿੰਦੇ ਹਨ, ਉਸ ਦੇ ਧਿਆਨ ਦੀ ਭੰਗ ਘੋਟ ਕੇ, ਉਸ ਨੂੰ ਭੋਗ ਲਗਾਵਾਂਗੀਆਂ। ਗੋਪੀਆਂ ਇਸ ਤਰ੍ਹਾਂ ਕਹਿੰਦੀਆਂ ਹਨ ਕਿ ਅਸੀਂ (ਕ੍ਰਿਸ਼ਨ ਤੋਂ ਬਿਨਾ) ਘਰਾਂ ਵਿਚ ਨਹੀਂ ਰਹਾਂਗੀਆਂ ਅਤੇ ਜੋਗਣਾਂ ਹੋ ਕੇ (ਪਿਛੇ ਜਾਵਾਂਗੀਆਂ)।੮੦੭।

ਉਸ ਦੇ ਘਰ ਦੇ ਸਾਹਮਣੇ ਧੂਣੀ ਪਾਵਾਂਗੀਆਂ ਅਤੇ ਹੋਰ ਕੋਈ ਵੀ ਕੰਮ ਨਹੀਂ ਕਰਾਂਗੀਆਂ। ਜਾਂ ਉਸ ਦਾ ਧਿਆਨ ਧਰਾਂਗੀਆਂ ਅਤੇ ਉਸ ਦੇ ਧਿਆਨ ਦੀ ਭੰਗ (ਪੀ ਕੇ) ਮਸਤ ਹੋ ਜਾਵਾਂਗੀਆਂ। ਫਿਰ ਉਸ ਦੇ ਪੈਰਾਂ ਦੀ ਧੂੜ ਨੂੰ ਲੈ ਕੇ ਉਸ ਨੂੰ ਬਿਭੂਤੀ ਦੀ ਥਾਂ ਚੜ੍ਹਾਵਾਂਗੀਆਂ। ਪ੍ਰੇਮ ਕਰ ਕੇ ਗੋਪੀਆਂ ਇਸ ਤਰ੍ਹਾਂ ਕਹਿੰਦੀਆਂ ਹਨ ਕਿ ਅਸੀਂ ਘਰ ਛਡ ਕੇ ਜੋਗਣਾਂ ਹੋ ਜਾਵਾਂਗੀਆਂ।੮੦੮।

ਕੈ ਅਪੁਨੇ ਮਨ ਕੀ ਫੁਨਿ ਮਾਲ ਕਹੈ ਕਬਿ ਵਾਹੀ ਕੋ ਨਾਮੁ ਜਪੈ ਹੈ।
ਕੈ ਇਹ ਭਾਤਿ ਕੀ ਪੈ ਤਪਸਾ ਹਿਤ ਸੋ ਤਿਹ ਤੇ ਜਦੁਰਾਇ ਰਿਝੈ ਹੈ।
ਮਾਗ ਸਭੈ ਤਿਹ ਤੇ ਮਿਲਿ ਕੈ ਬਰੁ ਪਾਇਨ ਪੈ ਤਹਿ ਤੇ ਹਮ ਲਯੈ ਹੈ।
ਯਾ ਤੇ ਬਿਚਾਰਿ ਕਹੈ ਗੁਪੀਯਾ ਤਜਿ ਕੈ ਹਮ ਧਾਮਨ ਜੋਗਿਨ ਹ੍ਵੈ ਹੈ। ੮੦੯।

ਠਾਢੀ ਹੈ ਹੋਇ ਇਕਤ੍ਰ ਤ੍ਰੀਯਾ ਜਿਮ ਘੰਟਕ ਹੇਰ ਬਜੈ ਮ੍ਰਿਗਾਇਲ।
ਸ੍ਯਾਮ ਕਹੈ ਕਬਿ ਚਿਤ ਹਰੈ ਹਰਿ ਕੋ ਹਰਿ ਊਪਰਿ ਹ੍ਵੈ ਅਤਿ ਮਾਇਲ।
ਧ੍ਯਾਨ ਲਗੈ ਦ੍ਰਿਗ ਮੂੰਦ ਰਹੈ ਉਘਰੈ ਨਿਕਟੈ ਤਿਹ ਜਾਨਿ ਉਤਾਇਲ।
ਯੌ ਉਪਜੀ ਉਪਮਾ ਮਨ ਮੈ ਜਿਮ ਮੀਚਤ ਆਖ ਉਘਾਰਤ ਘਾਇਲ। ੮੧੦।

ਕੰਚਨ ਕੇ ਤਨ ਜੋ ਸਮ ਥੀ ਜੁ ਹੁਤੀ ਸਮ ਗ੍ਵਾਰਨਿ ਚੰਦ ਕਰਾ ਸੀ।
ਮੈਨ ਕੀ ਮਾਨੋ ਸਾਣ ਬਨੀ ਦੋਊ ਭਉਹ ਮਨੋ ਅਖੀਯਾ ਸਮ ਗਾਸੀ।
ਦੇਖਤ ਜਾ ਅਤਿ ਹੀ ਸੁਖ ਹੋ ਨਹਿ ਦੇਖਤ ਹੀ ਤਿਹ ਹੋਤ ਉਦਾਸੀ।
ਸ੍ਯਾਮ ਬਿਨਾ ਸਸਿ ਪੈ ਜਲ ਕੀ ਮਨੋ ਕੰਜ ਮੁਖੀ ਭਈ ਸੁਕਿ ਜਰਾ ਸੀ। ੮੧੧।

ਰਥ ਊਪਰਿ ਸ੍ਯਾਮ ਚੜਾਇ ਕੈ ਸੋ ਸੰਗਿ ਲੈ ਸਭ ਗੋਪ ਤਹਾ ਕੋ ਗਏ ਹੈ।
ਗ੍ਵਾਰਨੀਯਾ ਸੁ ਰਹੀ ਗ੍ਰਿਹ ਮੈ ਜਿਨ ਕੇ ਮਨ ਬੀਚ ਸੁ ਸੋਕ ਭਏ ਹੈ।
ਠਾਢਿ ਉਡੀਕਤ ਗੋਪਿ ਜਹਾ ਤਿਹ ਠਉਰ ਬਿਖੈ ਦੋਊ ਏ ਸੋ ਅਏ ਹੈ।
ਸੁੰਦਰ ਹੈ ਸਸਿ ਸੇ ਜਿਨ ਕੇ ਮੁਖ ਕੰਚਨ ਸੇ ਤਨ ਰੂਪ ਛਏ ਹੈ। ੮੧੨।

ਜਬ ਹੀ ਅਕ੍ਰੂਰ ਕੇ ਸੰਗ ਕਿਧੌ ਜਮੁਨਾ ਪੈ ਗਏ ਬ੍ਰਿਜ ਲੋਕ ਸਬੈ।
ਅਕ੍ਰੂਰ ਹੀ ਚਿੰਤ ਕਰੀ ਮਨ ਮੈ ਅਤਿ ਪਾਪ ਕਰਿਯੋ ਹਮਹੂੰ ਸੁ ਅਬੈ।
ਤਬ ਹੀ ਤਜ ਕੈ ਰਥ ਬੀਚ ਧਸਿਯੋ ਜਲ ਕੇ ਸੰਧਿਆ ਕਰਬੇ ਕੋ ਤਬੈ।
ਇਹ ਕੋ ਮਰਿ ਹੈ ਨ੍ਰਿਪ ਕੰਸ ਬਲੀ ਜੁ ਭਈ ਇਹ ਕੀ ਅਤਿ ਚਿੰਤ ਜਬੈ। ੮੧੩।

*ਦੋਹਰਾ*

ਨਾਤ ਜਬੈ ਅਕ੍ਰੂਰ ਮਨਿ ਹਰਿ ਕੋ ਕਰਿਯੋ ਬਿਚਾਰ।
ਤਬ ਤਿਹ ਕੋ ਜਲ ਮੈ ਤਬੈ ਦਰਸਨ ਦਯੋ ਮੁਰਾਰਿ। ੮੧੪।

*ਸਵੈਯਾ*

ਮੁੰਡ ਹਜਾਰ ਭੁਜਾ ਸਹਸੇ ਦਸ ਸੇਸ ਕੇ ਆਸਨ ਪੈ ਸੁ ਬਿਰਾਜੈ।
ਪੀਤ ਲਸੈ ਪਟ ਚਕ੍ਰ ਕਰੈ ਜਿਹ ਕੇ ਕਰ ਭੀਤਰ ਨੰਦਗ ਛਾਜੈ।



ਕਵੀ ਕਹਿੰਦੇ ਹਨ, ਆਪਣੇ ਮਨ ਦੀ ਮਾਲਾ ਬਣਾ ਕੇ ਫਿਰ ਉਸੇ ਦਾ ਨਾਂ ਜਪਾਂਗੀਆਂ। ਜਾਂ ਇਸ ਤਰ੍ਹਾਂ ਦੀ ਤਪਸਿਆ ਕਰ ਕੇ ਉਸ ਨਾਲ ਸ੍ਰੀ ਕ੍ਰਿਸ਼ਨ ਨੂੰ ਰਿਝਾ ਲਵਾਂਗੀਆਂ। (ਅਸੀਂ) ਸਾਰੀਆਂ ਮਿਲ ਕੇ ਉਸ ਤੋਂ ਵਰ ਮੰਗਾਂਗੀਆਂ ਅਤੇ ਪੈਰੀਂ ਪੈ ਕੇ ਉਸ (ਵਰ ਨੂੰ) ਅਸੀਂ ਪ੍ਰਾਪਤ ਕਰਾਂ ਗੀਆਂ। ਇਸ ਤਰ੍ਹਾਂ ਦਾ ਵਿਚਾਰ ਗੋਪੀਆਂ ਕਹਿੰਦੀਆਂ ਹਨ ਕਿ ਅਸੀਂ ਘਰਾਂ ਨੂੰ ਛਡ ਕੇ ਜੋਗਣਾਂ ਹੋ ਜਾਵਾਂਗੀਆਂ।੮੦੯।

(ਸਾਰੀਆਂ) ਇਸਤਰੀਆਂ ਇਕੱਠੀਆਂ ਹੋ ਕੇ ਇਕ ਥਾਂ ਖੜੋਤੀਆਂ ਹਨ ਜਿਵੇਂ ਘੰਡਾਹੇੜੇ ਦੇ ਵਜਣ ਨਾਲ ਹਿਰਨਾਂ ਦੀ ਡਾਰ ਖੜੋ ਜਾਂਦੀ ਹੈ। ਕਵੀ ਸ਼ਿਆਮ ਕਹਿੰਦੇ ਹਨ, ਕਦੇ ਤਾਂ ਗੋਪੀਆਂ ਕ੍ਰਿਸ਼ਨ ਦੀ ਚਿੰਤਾ ਦੂਰ ਕਰ ਦਿੰਦੀਆਂ ਹਨ ਅਤੇ ਕ੍ਰਿਸ਼ਨ ਉਤੇ ਬਹੁਤ ਮੋਹਿਤ ਹੋ ਜਾਂਦੀਆਂ ਹਨ। ਧਿਆਨ ਲਗ ਜਾਣ ਤੇ ਗੋਪੀਆਂ ਅੱਖਾਂ ਨੂੰ ਬੰਦ ਕਰ ਲੈਂਦੀਆਂ ਹਨ (ਪਰ ਉਘਾੜਦੀਆਂ ਨਹੀਂ) ਕਿਉਂਕਿ ਉਹ ਜਾਣਦੀਆਂ ਹਨ (ਅੱਖਾਂ ਦੇ) ਉਘੜਨ ਨਾਲ ਸ੍ਰੀ ਕ੍ਰਿਸ਼ਨ (ਹਿਰਦੇ ਵਿਚੋਂ) ਕਾਹਲੀ ਨਾਲ ਨਿਕਲ ਜਾਏਗਾ। (ਇਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ ਜਿਵੇਂ (ਯੁੱਧ-ਭੂਮੀ ਵਿਚ ਪਿਆ) ਘਾਇਲ ਵਿਅਕਤੀ ਅੱਖੀਆਂ ਨੂੰ ਉਘਾੜਦਾ ਅਤੇ ਬੰਦ ਕਰਦਾ ਹੈ।੮੧੦।

ਜੋ ਗੋਪੀਆਂ ਸੋਨੇ ਵਰਗੇ ਸ਼ਰੀਰ ਵਾਲੀਆਂ ਹਨ ਅਤੇ ਜੋ ਚੰਦ੍ਰਮਾ ਦੀ ਕਲਾ (ਵਰਗੇ ਮੁਖ ਵਾਲੀਆਂ) ਹਨ, ਜਿਨ੍ਹਾਂ ਦੀਆਂ ਦੋਵੇਂ ਭੌਆਂ (ਕਮਾਨ ਵਰਗੀਆਂ) ਹਨ ਅਤੇ ਅੱਖੀਆਂ ਮਾਨੋ ਤੀਰ ਹਨ ਜੋ ਕਾਮ ਦੀ ਸਾਣ ਉਤੇ ਚੜ੍ਹਾ ਕੇ ਤਿਖੇ ਕੀਤੇ ਹੋਏ ਹਨ। ਜਿਸ ਨੂੰ ਵੇਖ ਕੇ ਬਹੁਤ ਸੁਖ ਹੁੰਦਾ ਹੈ ਅਤੇ ਨ ਦੇਖਣ ਨਾਲ ਉਦਾਸੀ ਹੁੰਦੀ ਹੈ। ਕ੍ਰਿਸ਼ਨ ਤੋਂ ਬਿਨਾ ਮਾਨੋ ਕਮਲ-ਮੁਖੀ ਜਲ ਉਤੇ ਹੁੰਦੀ ਹੋਈ ਵੀ ਸੁਕ ਕੇ ਜ਼ਰਾ ਜਿੰਨੀ ਹੋ ਜਾਂਦੀ ਹੈ।੮੧੧।

ਰਥ ਉਤੇ ਚੜ੍ਹਾ ਕੇ ਸਾਰੇ ਗਵਾਲੇ ਸ੍ਰੀ ਕ੍ਰਿਸ਼ਨ ਨੂੰ ਨਾਲ ਲੈ ਕੇ ਉਧਰ (ਮਥੁਰਾ) ਨੂੰ ਗਏ ਹਨ। ਗੋਪੀਆਂ ਘਰ ਵਿਚ ਹੀ ਰਹੀਆਂ ਹਨ, ਜਿਨ੍ਹਾਂ ਦੇ ਮਨ ਵਿਚ ਸੋਗ ਪੈਦਾ ਹੋ ਗਿਆ ਹੈ। ਜਿਥੇ ਗੋਪੀਆਂ ਖੜੋਤੀਆਂ ਉਡੀਕ ਰਹੀਆਂ ਸਨ, ਉਸ ਥਾਂ ਇਹ ਦੋਵੇਂ (ਭਰਾ) ਆ ਗਏ। ਜਿਨ੍ਹਾਂ ਦੇ ਮੁਖ ਚੰਦ੍ਰਮਾ ਵਰਗੇ ਸੁੰਦਰ ਹਨ ਅਤੇ ਸ਼ਰੀਰ ਸੋਨੇ ਦੇ ਸਮਾਨ ਚਮਕਦੇ ਹਨ।੮੧੨।

ਜਦੋਂ ਹੀ ਬ੍ਰਜ ਦੇ ਸਾਰੇ ਲੋਕ, ਅਕਰੂਰ ਦੇ ਨਾਲ ਜਮਨਾ ਦੇ ਕੰਢੇ ਉਤੇ ਚਲੇ ਗਏ, ਅਕਰੂਰ ਨੇ ਮਨ ਵਿਚ ਚਿੰਤਾ ਕੀਤੀ ਕਿ ਇਸ ਵੇਲੇ ਮੈਂ ਹੀ ਬਹੁਤ ਵੱਡਾ ਪਾਪ ਕਰ ਰਿਹਾ ਹਾਂ। ਤਦ ਹੀ ਰਥ ਨੂੰ ਛਡ ਕੇ (ਅਕਰੂਰ) ਸੰਧਿਆ ਕਰਨ ਲਈ ਉਸੇ ਵੇਲੇ ਜਲ ਵਿਚ ਵੜ ਗਿਆ। 'ਇਸ ਨੂੰ ਬਲਵਾਨ ਕੰਸ ਮਰਵਾ ਦੇਵੇਗਾ'-- ਜਦ (ਜਲ ਵਿਚ) ਇਸ (ਗੱਲ) ਦੀ (ਅਕਰੂਰ ਦੇ ਮਨ ਵਿਚ) ਚਿੰਤਾ ਪੈਦਾ ਹੋ ਗਈ।੮੧੩।

*ਦੋਹਰਾ*

ਜਦੋਂ ਅਕਰੂਰ ਨੇ ਇਸ਼ਨਾਨ ਕਰਨ ਵੇਲੇ ਸ੍ਰੀ ਕ੍ਰਿਸ਼ਨ (ਦੇ ਮਾਰ ਦਿੱਤੇ ਜਾਣ ਦਾ) ਵਿਚਾਰ ਕੀਤਾ ਤਦੋਂ ਉਸ ਨੂੰ ਜਲ ਵਿਚ ਸ੍ਰੀ ਕ੍ਰਿਸ਼ਨ ਨੇ ਦਰਸ਼ਨ ਦਿੱਤੇ। ੮੧੪।

*ਸਵੈਯਾ*

(ਅਕਰੂਰ ਨੇ ਵੇਖਿਆ ਕਿ ਜਿਸ ਦੇ) ਹਜ਼ਾਰ ਸਿਰ ਹਨ ਅਤੇ ਦਸ ਹਜ਼ਾਰ ਭੁਜਾਵਾਂ ਹਨ ਅਤੇ ਜੋ ਸ਼ੇਸ਼-ਨਾਗ ਦੇ ਆਸਣ ਉਤੇ ਬਿਰਾਜਿਆ ਹੋਇਆ ਹੈ। ਜਿਸ ਦੇ ਪੀਲੇ ਚਮਕਦੇ ਹੋਏ ਬਸਤ੍ਰ ਹਨ, ਹੱਥ ਵਿਚ ਚੱਕਰ ਹੈ ਅਤੇ (ਦੂਜੇ) ਹੱਥ ਵਿਚ ਨੰਦਗ ਖੜਗ ਸ਼ੋਭਦਾ ਹੈ।

ਬੀਚ ਤਬੈ ਜਮੁਨਾ ਪ੍ਰਗਟਿਯੋ ਫੁਨਿ ਸਾਧਹਿ ਕੇ ਹਰਬੇ ਡਰ ਕਾਜੈ।
ਜਾ ਕੋ ਕਰਿਯੋ ਸਭ ਹੀ ਜਗ ਹੈ ਜਿਹ ਦੇਖਤ ਹੀ ਘਟ ਸਾਵਨ ਲਾਜੈ। ੯੧੫।

ਜਲ ਤੇ ਕਢ ਕੈ ਮਨ ਮੈ ਸੁਖ ਕੈ ਮਥੁਰਾ ਕੋ ਚਲਿਯੋ ਮਨ ਆਨੰਦ ਪਾਈ।
ਧਾਇ ਗਯੋ ਨ੍ਰਿਪ ਕੇ ਪੁਰ ਮੈ ਹਰਿ ਮਾਰਨ ਕੀ ਨ ਕਰੀ ਦੁਚਿਤਾਈ।
ਕਾਨ੍ਹ ਕੋ ਰੂਪ ਨਿਹਾਰਨ ਕੋ ਮਥੁਰਾ ਕੀ ਜੁਰੀ ਸਭ ਆਨਿ ਲੁਕਾਈ।
ਜਾ ਕੇ ਕਛੂ ਤਨ ਮੈ ਦੁਖੁ ਹੋ ਹਰਿ ਦੇਖਤ ਹੀ ਸੋਊ ਪਾਰ ਪਰਾਈ। ੯੧੬।

ਹਰਿ ਆਗਮ ਕੀ ਸੁਨ ਕੈ ਬਤੀਆ ਉਠ ਕੈ ਮਥੁਰਾ ਕੀ ਸਭੈ ਤ੍ਰੀਅ ਧਾਈ।
ਆਵਤ ਥੋ ਰਥ ਬੀਚ ਚੜਿਯੋ ਚਲਿ ਕੈ ਤਿਹ ਠਉਰ ਬਿਖੈ ਸੋਊ ਆਈ।
ਮੂਰਤਿ ਦੇਖ ਕੈ ਰੀਝ ਰਹੀ ਹਰਿ ਆਨਨ ਓਰ ਰਹੀ ਲਿਵ ਲਾਈ।
ਸੋਕ ਕਥਾ ਜਿਤਨੀ ਮਨ ਥੀ ਇਹ ਓਰ ਨਿਹਾਰਿ ਦਈ ਬਿਸਰਾਈ। ੯੧੭।

*ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਨ੍ਹ ਜੂ ਨੰਦ ਅਉ ਗੋਪਿਨ ਸਹਿਤ ਮਥੁਰਾ ਪ੍ਰਵੇਸ਼ ਕਰਣੰ।*

## ਅਥ ਕੰਸ ਬਧ ਕਥਨੰ[1]

*ਦੋਹਰਾ*

ਮਥੁਰਾ ਪੁਰ ਕੀ ਪ੍ਰਭਾ ਕਬਿ ਮਨ ਮੈ ਕਹੀ ਬਿਚਾਰਿ।
ਸੋਭਾ ਜਿਹ ਦੇਖਤ ਸੁ ਕਬਿ ਕਰਿ ਨਹਿ ਸਕਤਿ ਉਚਾਰ। ੯੧੮।

*ਸਵੈਯਾ*

ਜਿਹ ਕੀ ਜਟਿਤ ਨਗ ਭੀਤਰ ਹੈ ਦਮਕੈ ਦੁਤਿ ਮਾਨਹੁ ਬਿਜੁ ਛਟਾ।
ਜਮੁਨਾ ਜਿਹ ਸੁੰਦਰ ਤੀਰ ਬਹੈ ਸੁ ਬਿਰਾਜਤ ਹੈ ਜਿਹ ਭਾਤਿ ਅਟਾ।
ਬ੍ਰਹਮਾ ਜਿਹ ਦੇਖਤ ਰੀਝ ਰਹੈ ਰਿਝਵੈ ਪਿਖਿ ਤਾ ਧਰ ਸੀਸ ਜਟਾ।
ਇਹ ਭਾਤਿ ਪ੍ਰਭਾ ਧਰਿ ਹੈ ਪੁਰਿ ਧਾਮ ਸੁ ਬਾਤ ਕਰੈ ਸੰਗ ਮੇਘ ਘਟਾ। ੯੧੯।

ਹਰਿ ਆਵਤ ਥੋ ਮਗ ਬੀਚ ਚਲਿਯੋ ਰਿਪੁ ਕੋ ਧੁਬੀਆ ਮਗ ਏਕ ਨਿਹਾਰਿਯੋ।
ਜਉ ਸੁ ਗਹੇ ਤਿਹ ਤੇ ਪਟ ਤਉ ਕੁਪਿ ਕੈ ਨ੍ਰਿਪ ਕੋ ਤਿਹ ਨਾਮ ਉਚਾਰਿਯੋ।
ਕਾਨ੍ਹ ਤਬੈ ਰਿਸ ਕੈ ਮਨ ਮੈ ਸੰਗ ਅੰਗੁਲਿਕਾ ਤਿਹ ਕੇ ਮੁਖ ਮਾਰਿਓ।
ਇਉ ਗਿਰ ਗਯੋ ਧਰਨੀ ਪਰ ਸੋ ਪਟ ਜਿਉ ਧੁਬੀਆ ਪਟ ਸੰਗ ਪ੍ਰਹਾਰਿਓ। ੯੨੦।

*ਦੋਹਰਾ*

ਸਭ ਗ੍ਵਾਰਨਿ ਸੋ ਹਰਿ ਕਹੀ ਰਿਪੁ ਧੁਬੀਆ ਕਹੁ ਕੂਟਿ।
ਬਸਤ੍ਰ ਜਿਤੇ ਨ੍ਰਿਪ ਕੇ ਸਕਲ ਲੇਹੁ ਸਭਨ ਕੋ ਲੂਟਿ। ੯੨੧।

੧. 'ਕੰਸ ਬਧ ਕਥਨੰ'



ਉਹ ਤਦੋਂ ਜਮਨਾ ਦੇ ਜਲ ਵਿਚ ਪ੍ਰਗਟ ਹੋ ਗਿਆ ਹੈ ਅਤੇ ਫਿਰ ਸਾਧਾਂ ਦੇ ਡਰ ਨੂੰ ਦੂਰ ਕਰਨਾ (ਉਸ ਦਾ) ਕੰਮ ਹੈ। ਜਿਸ ਦਾ ਕੀਤਾ ਹੋਇਆ ਸਾਰਾ ਜਗਤ ਹੈ, ਜਿਸ ਨੂੰ (ਕ੍ਰਿਸ਼ਨ ਰੂਪ ਵਿਚ) ਵੇਖ ਕੇ ਸਾਵਣ ਦੇ ਬਦਲ ਲਜਾਉਂਦੇ ਹਨ।੯੧੫।

(ਆਪਣੇ ਆਪ ਨੂੰ) ਜਲ ਵਿਚੋਂ ਕਢ ਕੇ ਅਤੇ ਮਨ ਵਿਚ ਸੁਖ ਪ੍ਰਾਪਤ ਕਰ ਕੇ (ਕ੍ਰਿਸ਼ਨ ਨੂੰ) ਮਥੁਰਾ ਵਲ ਲੈ ਚਲਿਆ ਅਤੇ ਮਨ ਵਿਚ ਆਨੰਦਿਤ ਹੋਇਆ। (ਰਥ ਨੂੰ) ਭਜਾ ਕੇ ਰਾਜਾ (ਕੰਸ) ਦੇ ਨਗਰ ਵਿਚ ਗਿਆ ਅਤੇ ਕ੍ਰਿਸ਼ਨ ਦੇ ਮਾਰੇ ਜਾਣ ਦੀ ਜ਼ਰਾ ਜਿੰਨੀ ਦੁਚਿਤੀ (ਮਨ ਵਿਚ) ਨ ਕੀਤੀ। ਕ੍ਰਿਸ਼ਨ ਦੇ ਰੂਪ ਨੂੰ ਵੇਖਣ ਲਈ ਮਥੁਰਾ ਦੀ ਸਾਰੀ ਲੁਕਾਈ ਆ ਕੇ ਜੁੜ ਗਈ। ਜਿਸ ਦੇ ਸ਼ਰੀਰ ਵਿਚ ਕੁਝ ਦੁਖ ਹੈ, ਸ੍ਰੀ ਕ੍ਰਿਸ਼ਨ ਨੂੰ ਵੇਖਣ ਨਾਲ ਹੀ ਉਹ ਦੂਰ ਹੋ ਗਿਆ ਹੈ।੯੧੬।

ਸ੍ਰੀ ਕ੍ਰਿਸ਼ਨ ਦੇ ਆਉਣ ਦੀ ਗੱਲ ਸੁਣ ਕੇ ਮਥੁਰਾ ਦੀਆਂ ਸਾਰੀਆਂ ਇਸਤਰੀਆਂ ਉਠ ਕੇ ਭਜੀਆਂ ਆਈਆਂ। ਰਥ ਵਿਚ ਚੜ੍ਹ ਕੇ (ਜਿਸ ਪਾਸਿਓਂ) ਸ੍ਰੀ ਕ੍ਰਿਸ਼ਨ ਆ ਰਿਹਾ ਸੀ, ਉਹ (ਇਸਤਰੀਆਂ) ਚਲ ਕੇ ਉਸ ਸਥਾਨ ਤੇ ਪਹੁੰਚ ਗਈਆਂ। ਕ੍ਰਿਸ਼ਨ ਦੀ ਸੂਰਤ ਵੇਖ ਕੇ ਪ੍ਰਸੰਨ ਹੋ ਰਹੀਆਂ ਹਨ ਅਤੇ (ਉਸ ਦੇ) ਮੁਖ ਵਲ ਹੀ ਲਿਵ ਲਗਾ ਰਹੀਆਂ ਹਨ। (ਕਵੀ ਨੇ) ਮਨ ਵਿਚ (ਗੋਪੀਆਂ ਦੇ) ਸੋਗ ਦੀ ਜਿਤਨੀ ਕਥਾ ਸੀ, ਇਸ (ਕ੍ਰਿਸ਼ਨ) ਵਲ ਵੇਖ ਕੇ ਭੁਲਾ ਦਿੱਤੀ ਹੈ।੯੧੭।

*ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਕਾਨ੍ਹ ਜੀ ਨੇ ਨੰਦ ਅਤੇ ਗਵਾਲਿਆਂ ਨਾਲ ਮਥੁਰਾ ਵਿਚ ਪ੍ਰਵੇਸ਼ ਕਰਨ ਦਾ ਅਧਿਆਇ ਸਮਾਪਤ।*

## ਕੰਸ ਦੇ ਬੱਧ ਦਾ ਕਥਨ

*ਦੋਹਰਾ*

ਮਥੁਰਾ ਨਗਰ ਦੀ ਸੁੰਦਰਤਾ ਕਵੀ ਨੇ ਮਨ ਵਿਚ ਵਿਚਾਰ ਕੇ ਕਹਿ ਦਿੱਤੀ ਹੈ। ਜਿਸ ਦੀ ਸ਼ੋਭਾ ਨੂੰ ਵੇਖ ਕੇ (ਕੋਈ) ਕਵੀ ਵਰਣਨ ਨਹੀਂ ਕਰ ਸਕਦਾ।੯੧੮।

*ਸਵੈਯਾ*

ਜਿਸ ਵਿਚ ਨਗ ਜੜ੍ਹੇ ਹੋਏ ਹਨ ਅਤੇ ਉਨ੍ਹਾਂ ਦੀ ਚਮਕ ਮਾਨੋ ਬਿਜਲੀ ਵਰਗੀ ਹੈ। ਜਿਸ ਦੇ ਨੇੜੇ ਸੁੰਦਰ ਜਮਨਾ ਵਗ ਰਹੀ ਹੈ ਅਤੇ ਜਿਸ ਤਰ੍ਹਾਂ ਨਾਲ ਅਟਾਰੀਆਂ ਸੋਭ ਰਹੀਆਂ ਹਨ। ਜਿਸ ਨੂੰ ਵੇਖ ਕੇ ਬ੍ਰਹਮਾ ਰੀਝ ਰਿਹਾ ਹੈ ਅਤੇ ਉਸ ਨੂੰ ਵੇਖ ਕੇ ਸ਼ਿਵ ਵੀ ਖ਼ੁਸ਼ ਹੋ ਰਿਹਾ ਹੈ। ਨਗਰ ਦੇ ਘਰ ਇਸ ਤਰ੍ਹਾਂ ਦੀ ਪ੍ਰਭਾ ਵਾਲੇ ਹਨ ਕਿ ਉਹ ਬਦਲਾਂ ਦੀਆਂ ਘਟਾਵਾਂ ਨਾਲ ਗੱਲਾਂ ਕਰ ਰਹੇ ਹਨ।੯੧੯।

ਸ੍ਰੀ ਕ੍ਰਿਸ਼ਨ ਰਸਤੇ ਵਿਚ ਚਲੇ ਆ ਰਹੇ ਸਨ, ਵੈਰੀ ਦੇ ਇਕ ਧੋਬੀ ਨੇ (ਉਨ੍ਹਾਂ ਨੂੰ) ਰਸਤੇ ਵਿਚ ਵੇਖ ਲਿਆ। ਜਦ ਉਸ ਪਾਸੋਂ ਕ੍ਰਿਸ਼ਨ ਨੇ ਬਸਤ੍ਰ ਪਕੜੇ ਤਾ ਕ੍ਰੋਧ ਕਰ ਕੇ ਉਸ ਨੇ ਰਾਜਾ (ਕੰਸ) ਦਾ ਨਾਂ ਸੁਣਾ ਦਿੱਤਾ। ਸ੍ਰੀ ਕ੍ਰਿਸ਼ਨ ਨੇ ਉਸ ਵੇਲੇ ਮਨ ਵਿਚ ਕ੍ਰੋਧ ਕਰ ਕੇ ਉਂਗਲੀ ਨਾਲ ਉਸ ਦੇ ਮੂੰਹ ਉਤੇ ਮਾਰਿਆ। ਉਹ ਧਰਤੀ ਉਤੇ ਇਸ ਤਰ੍ਹਾਂ ਡਿਗ ਪਿਆ ਜਿਵੇਂ ਧੋਬੀ ਨੇ ਬਸਤ੍ਰ ਨੂੰ ਪਟੜੇ ਨਾਲ ਮਾਰਿਆ ਹੁੰਦਾ ਹੈ।੯੨੦।

*ਦੋਹਰਾ*

ਸਾਰਿਆਂ ਗਵਾਲਿਆਂ ਨੂੰ ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਵੈਰੀ (ਕੰਸ) ਦੇ ਧੋਬੀ ਨੂੰ ਕੁਟਾਪਾ ਚਾੜ੍ਹ ਦਿਓ ਅਤੇ ਰਾਜਾ (ਕੰਸ) ਦੇ ਜਿਤਨੇ ਬਸਤ੍ਰ ਹਨ, (ਉਨ੍ਹਾਂ) ਸਾਰਿਆਂ ਨੂੰ ਲੁਟ ਲਵੋ।੯੨੧।

*ਸੋਰਠਾ*

ਬ੍ਰਿਜ ਕੇ ਗ੍ਵਾਰ ਅਜਾਨ ਬਸਤ੍ਰ ਪਹਿਰ ਜਾਨਤ ਨਹੀ।
ਬਾਕਾਤਾ ਤ੍ਰੀਆ ਆਨਿ ਚੀਰ ਪੈਨ੍ਹਾਏ ਤਿਨ ਤਨੈ। ੮੨੨।

*ਰਾਜਾ ਪ੍ਰੀਛਤ ਬਾਚ ਸੁਕ ਸੋ*

*ਦੋਹਰਾ*

ਦੈ ਬਰੁ ਤਾ ਤ੍ਰੀਯ ਕੋ ਕ੍ਰਿਸਨ ਮੂੰਡ ਰਹੇ ਨਿਹੁਰਾਇ।
ਤਬ ਸੁਕ ਸੋ ਪੂਛਯੋ ਨ੍ਰਿਪੈ ਕਹੋ ਹਮੈ ਕਿਹ ਭਾਇ। ੮੨੩।

*ਸੁਕ ਬਾਚ ਰਾਜਾ ਸੋ*

*ਸਵੈਯਾ*

ਚਤੁਰਭੁਜ ਕੋ ਬਰੁ ਵਾਹਿ ਦਯੋ ਬਰੁ ਪਾਇ ਸੁਖੀ ਰਹੁ ਤਾਹਿ ਕਹੇ।
ਹਰਿ ਬਾਕ ਕੇ ਹੋਵਤ ਪੈ ਤਿਨ ਹੂੰ ਅਮਰਾ ਪੁਰ ਕੇ ਫਲ ਹੈ ਸੁ ਲਹੇ।
ਬਹੁ ਦੈ ਕਰਿ ਲਜਿਤ ਹੋਤ ਬਡੇ ਇਮ ਲੋਕ ਏ ਨੀਤਿ ਬਿਖੈ ਹੈ ਕਹੇ।
ਹਰਿ ਜਾਨਿ ਕਿ ਮੈ ਇਹ ਥੋਰੋ ਦਯੋ ਤਿਹ ਤੇ ਮੁੰਡੀਆ ਨਿਹੁਰਾਇ ਰਹੇ। ੮੨੪।

## ਅਥ ਬਾਗਵਾਨ ਕੋ ਉਧਾਰ

*ਦੋਹਰਾ*

ਬਧ ਕੈ ਧੋਬੀ ਕੌ ਕ੍ਰਿਸਨ ਕਰਿ ਤਾ ਤ੍ਰੀਯ ਕੋ ਕਾਮ।
ਰਥ ਧਵਾਇ ਤਬ ਹੀ ਚਲੇ ਨ੍ਰਿਪ ਕੇ ਸਾਮੁਹਿ ਧਾਮ। ੮੨੫।

*ਸਵੈਯਾ*

ਆਗੇ ਤੇ ਸ੍ਯਾਮ ਮਿਲਿਯੋ ਬਾਗਵਾਨ ਸੁ ਹਾਰ ਗਰੇ ਹਰਿ ਕੇ ਤਿਨਿ ਡਾਰਿਯੋ।
ਪਾਇ ਪਰਿਯੋ ਹਰਿ ਕੇ ਬਹੁ ਬਾਰਨ ਭੋਜਨ ਧਾਮ ਲਿਜਾਇ ਜਿਵਾਰਿਯੋ।
ਤਾ ਕੋ ਪ੍ਰਸੰਨਿ ਕੈ ਮਾਗਤ ਭਯੋ ਬਰੁ ਸਾਧ ਕੀ ਸੰਗਤਿ ਕੋ ਜੀਯ ਧਾਰਿਯੋ।
ਜਾਨ ਲਈ ਜੀਯ ਕੀ ਘਨ ਸ੍ਯਾਮ ਤਬੈ ਬਰੁ ਵਾ ਉਹ ਭਾਤਿ ਉਚਾਰਿਯੋ। ੮੨੬।

*ਦੋਹਰਾ*

ਬਰੁ ਜਬ ਮਾਲੀ ਕਉ ਦਯੋ ਰੀਝਿ ਮਨੈ ਘਨ ਸ੍ਯਾਮ।
ਫਿਰਿ ਪੁਰ ਹਾਟਨ ਪੈ ਗਏ ਕਰਨ ਕੁਬਰੀ ਕਾਮ। ੮੨੭।

*ਇਤਿ ਬਾਗਵਾਨ ਕੋ ਉਧਾਰ ਕੀਆ।*



*ਸੋਰਠਾ*

ਬ੍ਰਜ ਦੇ ਅਜਾਣ ਲੋਕ ਬਸਤ੍ਰ ਪਹਿਨਣਾ ਜਾਣਦੇ ਨਹੀਂ ਸਨ। (ਕ੍ਰਿਸ਼ਨ ਦੇ) ਕਹਿਣ ਤੇ (ਉਸ) ਧੋਬੀ ('ਬਾਕਾਤਾ') ਦੀ ਇਸਤਰੀ ਨੇ ਆ ਕੇ ਉਨ੍ਹਾਂ ਦੇ ਸ਼ਰੀਰ ਉਤੇ ਬਸਤ੍ਰ ਪਹਿਨਾ ਦਿੱਤੇ।੮੨੨।

*ਰਾਜਾ ਪ੍ਰੀਛਤ (ਪਰੀਕਸ਼ਿਤ) ਨੇ ਸੁਕਦੇਵ ਨੂੰ ਕਿਹਾ--*

*ਦੋਹਰਾ*

ਉਸ ਇਸਤਰੀ ਨੂੰ ਵਰ ਦੇ ਕੇ ਸ੍ਰੀ ਕ੍ਰਿਸ਼ਨ ਸਿਰ ਨੀਵਾਂ ਕਰ ਕੇ ਖੜੋ ਰਹੇ। ਤਦ ਸੁਕਦੇਵ ਨੂੰ ਰਾਜੇ ਨੇ ਪੁਛਿਆ ਕਿ ਮੈਨੂੰ (ਸਿਰ ਨਿਵਾਉਣ) ਦਾ ਭਾਵ ਦਸੋ।੮੨੩।

*ਸੁਕਦੇਵ ਨੇ ਰਾਜੇ ਨੂੰ ਕਿਹਾ--*

*ਸਵੈਯਾ*

(ਸ੍ਰੀ ਕ੍ਰਿਸ਼ਨ ਨੇ) ਉਸ (ਧੋਬਣ) ਨੂੰ ਇਸ ਤਰ੍ਹਾਂ ਕਿਹਾ ਕਿ (ਤੂੰ) ਚਤੁਰਭੁਜ ਨੂੰ ਵਰ ਲੈ ਅਤੇ ਵਰ ਪ੍ਰਾਪਤ ਕਰ ਕੇ ਸੁਖੀ ਰਹਿ। ਸ੍ਰੀ ਕ੍ਰਿਸ਼ਨ ਦਾ ਬਚਨ ਹੁੰਦਿਆਂ ਹੀ ਉਸ ਨੇ ਅਮਰਾਪੁਰ ਦੇ ਜੋ ਫਲ ਹਨ, ਉਹ ਪ੍ਰਾਪਤ ਕਰ ਲਏ। ਵੱਡੇ ਆਦਮੀ ਬਹੁਤ ਕੁਝ ਦੇ ਕੇ ਵੀ ਲਜਿਤ ਹੁੰਦੇ ਹਨ, ਜਗਤ ਦੀ ਮਰਯਾਦਾ ਵਿਚ ਇਸ ਤਰ੍ਹਾਂ ਕਿਹਾ ਗਿਆ ਹੈ। ਸ੍ਰੀ ਕ੍ਰਿਸ਼ਨ ਨੇ ਇਹ ਜਾਣ ਕੇ ਕਿ ਮੈਂ ਇਸ ਨੂੰ ਥੋੜਾ ਜਿੰਨਾ ਹੀ ਦਿੱਤਾ ਹੈ, ਉਸੇ ਕਰ ਕੇ ਸਿਰ ਨੂੰ ਨਿਵਾ ਰਹੇ ਹਨ।੮੨੪।

## ਹੁਣ ਬਾਗਬਾਨ ਦਾ ਉੱਧਾਰ

*ਦੋਹਰਾ*

ਧੋਬੀ ਨੂੰ ਮਾਰ ਕੇ ਅਤੇ ਉਸ ਦੀ ਇਸਤਰੀ ਨੂੰ (ਮੁਕਤੀ ਦੇਣ ਦੇ) ਕੰਮ ਨੂੰ ਮੁਕਾ ਕੇ ਸ੍ਰੀ ਕ੍ਰਿਸ਼ਨ (ਫਿਰ) ਰਥ ਨੂੰ ਭਜਾ ਕੇ ਉਸੇ ਵੇਲੇ ਰਾਜੇ (ਕੰਸ) ਦੇ ਘਰ ਦੇ ਸਾਹਮਣੇ ਵਲ ਨੂੰ ਚਲ ਪਏ।੮੨੫।

*ਸਵੈਯਾ*

ਅਗੇ ਤੋਂ ਸ੍ਰੀ ਕ੍ਰਿਸ਼ਨ ਨੂੰ ਮਾਲੀ ਮਿਲਿਆ, ਉਸ ਨੇ ਸ੍ਰੀ ਕ੍ਰਿਸ਼ਨ ਦੇ ਗਲੇ ਵਿਚ ਫੁਲਾਂ ਦਾ ਹਾਰ ਪਾ ਦਿੱਤਾ। (ਉਹ) ਸ੍ਰੀ ਕ੍ਰਿਸ਼ਨ ਦੇ ਬਹੁਤ ਵਾਰ ਪੈਰੀ ਪਿਆ ਅਤੇ ਘਰ ਲੈ ਜਾ ਕੇ ਭੋਜਨ ਕਰਾਇਆ। ਪ੍ਰਸੰਨ ਹੋ ਕੇ (ਕ੍ਰਿਸ਼ਨ ਨੇ) ਉਸ ਨੂੰ (ਵਰ ਮੰਗਣ ਲਈ ਕਿਹਾ)। ਉਸ ਨੇ ਮਨ ਵਿਚ ਹੀ ਸਾਧ-ਸੰਗਤਿ ਨੂੰ ਧਾਰਨ ਦਾ ਵਰ ਮੰਗਿਆ। ਸ੍ਰੀ ਕ੍ਰਿਸ਼ਨ ਨੇ ਉਸ ਦੇ ਮਨ ਦੀ ਗੱਲ ਜਾਣ ਲਈ ਅਤੇ ਉਸੇ ਵੇਲੇ ਉਸੇ ਤਰ੍ਹਾਂ ਦਾ ਵਰ ਕਹਿ ਦਿੱਤਾ।੮੨੬।

*ਦੋਹਰਾ:*

ਜਦ ਸ੍ਰੀ ਕ੍ਰਿਸ਼ਨ ਨੇ ਪ੍ਰਸੰਨ ਹੋ ਕੇ ਮਾਲੀ ਨੂੰ ਵਰ ਦੇ ਦਿੱਤਾ ਤਾਂ ਫਿਰ ਕੁਬਜਾ ਦਾ ਕੰਮ ਕਰਨ ਲਈ ਨਗਰ ਦੀਆਂ ਹੱਟੀਆਂ ਵਲ ਚਲੇ ਗਏ।੮੨੭।

*ਇਥੇ ਬਾਗਬਾਨ ਦਾ ਉੱਧਾਰ ਕੀਤਾ ਪ੍ਰਸੰਗ ਸਮਾਪਤ।*

## ਅਥ ਕੁਬਜਾ ਕੋ ਉਧਾਰ ਕਰਨੰ

*ਸਵੈਯਾ*

ਹਰਿ ਆਵਤ ਅਗ੍ਰ ਮਿਲੀ ਕੁਬਿਜਾ ਹਰਿ ਕੋ ਤਿਨਿ ਸੁੰਦਰ ਰੂਪ ਨਿਹਾਰਿਯੋ।
ਗੰਧ ਲਏ ਨ੍ਰਿਪ ਲਾਵਨ ਕੋ ਸੁ ਲਗਾਊ ਹਉ ਯਾ ਮਨ ਬੀਚ ਬਿਚਾਰਿਯੋ।
ਪ੍ਰੀਤਿ ਲਖੀ ਹਰਿ ਸੰਗ ਲਗੀ ਹਮਰੇ ਤਬ ਹੀ ਇਹ ਭਾਤਿ ਉਚਾਰਿਯੋ।
ਲ੍ਯਾਵਹੁ ਲਾਵਹੁ ਰੀ ਹਮ ਕੋ ਕਬਿ ਨੈ ਜਸੁ ਤਾ ਛਬਿ ਕੋ ਇਮ ਸਾਰਿਯੋ। ੮੨੮।

ਜਦੁਰਾਇ ਕੋ ਆਇਸੁ ਮਾਨ ਤ੍ਰੀਯਾ ਨ੍ਰਿਪ ਕੋ ਇਹ ਚੰਦਨ ਦੇਹ ਲਗਾਯੋ।
ਸ੍ਯਾਮ ਕੋ ਰੂਪੁ ਨਿਹਾਰਤ ਹੀ ਕਬਿ ਸ੍ਯਾਮ ਮਨੈ ਅਤਿ ਹੀ ਸੁਖੁ ਪਾਯੋ।
ਜਾ ਕੋ ਨ ਅੰਤ ਲਖਿਯੋ ਬ੍ਰਹਮਾ ਕਰਿ ਕੈ ਮਨਿ ਪ੍ਰੇਮ ਕਈ ਦਿਨ ਗਾਯੋ।
ਭਾਗ ਬਡੋ ਇਹ ਮਾਲਿਨ ਕੇ ਹਰਿ ਕੇ ਤਨ ਕੋ ਜਿਨਿ ਹਾਥ ਛੁਹਾਯੋ। ੮੨੯।

ਹਰਿ ਏਕ ਧਰਿਯੋ ਪਗ ਪਾਇਨ ਪੈ ਅਰੁ ਹਾਥ ਸੋ ਹਾਥ ਗਹਿਯੋ ਕੁਬਜਾ ਕੋ।
ਸੀਧੀ ਕਰੀ ਕੁਬਰੀ ਤੇ ਸੋਊ ਇਤਨੋ ਬਲੁ ਹੈ ਜਗ ਮੈ ਕਹੁ ਕਾ ਕੋ।
ਜਾਹਿ ਮਰਿਯੋ ਬਕ ਬੀਰ ਅਬੈ ਕਰਿ ਹੈ ਬਧ ਸੋ ਪਤਿ ਪੈ ਮਥੁਰਾ ਕੋ।
ਭਾਗ ਬਡੇ ਇਹ ਕੇ ਜਿਹ ਕੋ ਉਪਚਾਰ ਕਰਿਯੋ ਹਰਿ ਬੈਦ ਹ੍ਵੈ ਤਾ ਕੋ। ੮੩੦।

*ਪ੍ਰਤਿ ਉਤਰ ਬਾਚ*[1]

*ਸਵੈਯਾ*

ਪ੍ਰਭ ਧਾਮਿ ਅਬੈ ਚਲੀਯੈ ਹਮਰੇ ਇਹ ਭਾਤ ਕਹਿਯੋ ਕੁਬਜਾ ਹਰਿ ਸੋ।
ਅਤਿ ਸਹੀ ਮੁਖੁ ਦੇਖ ਕੈ ਰੀਝ ਰਹੀ ਸੁ ਕਹਿਯੋ ਨ੍ਰਿਪ ਕੇ ਬਿਨ ਹੀ ਡਰ ਸੋ।
ਹਰਿ ਜਾਨ੍ਯੋ ਕਿ ਮੋ ਮੈ ਰਹੀ ਬਸ ਹ੍ਵੈ ਇਹ ਭਾਤਿ ਕਹਿਯੋ ਤਿਹ ਸੋ ਛਰ ਸੋ।
ਕਰਿਹੌ ਤੁਮਰੋ ਸੁ ਮਨੋਰਥ ਪੂਰਨ ਕੰਸ ਕੋ ਕੈ ਬਧ ਹਉ ਬਰ ਸੋ। ੮੩੧।

ਕੁਬਜਾ ਕੋ ਸੁਵਾਰ ਕੈ ਕਾਜ ਤਬੈ ਪੁਨਿ ਦੇਖਨ ਕੇ ਰਸ ਮੈ ਅਨੁਰਾਗਿਯੋ।
ਧਾਇ ਗਯੋ ਤਿਹ ਠਉਰ ਬਿਖੈ ਧਨੁ ਸੁੰਦਰ ਕੋ ਸੋ ਦੇਖਨ ਲਾਗਿਯੋ।
ਭ੍ਰਿਤਨ ਕੇ ਕਰਤੇ ਸੁ ਮਨੈ ਹਰਿ ਕੇ ਮਨ ਮੈ ਅਤਿ ਹੀ ਕੁਪਿ ਜਾਗਿਯੋ।
ਗਾੜੀ ਕਸੀਸ ਦਈ ਧਨ ਕੋ ਦ੍ਰਿੜ ਕੈ ਜਿਹ ਤੇ ਨ੍ਰਿਪ ਕੋ ਧਨੁ ਭਾਗਿਯੋ। ੮੩੨।

ਗਾੜੀ ਕਸੀਸ ਦਈ ਕੁਪਿ ਕੈ ਰੁਪਿ ਠਾਢ ਭਯੋ ਤਿਹ ਠਉਰ ਬਿਖੈ।
ਬਰ ਸਿੰਘ ਮਨੋ ਦ੍ਰਿਗ ਕਾਢ ਕੈ ਠਾਢੋ ਹੈ ਪੇਖੈ ਜੋਊ ਗਿਰੈ ਭੂਮਿ ਬਿਖੈ।

---
੧. 'ਕੁਬਿਜਾ ਬਾਚ ਕਾਨ੍ਹ ਸੋ ਪ੍ਰਤਿ ਉਤਰ'



## ਹੁਣ ਕੁਬਜਾ ਦੇ ਉੱਧਾਰ ਦਾ ਕਥਨ

*ਸਵੈਯਾ*

ਸ੍ਰੀ ਕ੍ਰਿਸ਼ਨ ਨੂੰ ਆਉਂਦਿਆਂ ਹੋਇਆ ਅਗੋਂ ਕੁਬਜਾ ਮਿਲ ਪਈ, ਉਸ ਨੇ ਸ੍ਰੀ ਕ੍ਰਿਸ਼ਨ ਦਾ ਸੁੰਦਰ ਰੂਪ ਵੇਖਿਆ, (ਉਹ) ਰਾਜੇ ਨੂੰ ਸੁਗੰਧੀ ਲਗਾਉਣ ਲਈ ਲੈ ਜਾ ਰਹੀ ਸੀ। (ਉਸ ਨੇ) ਮਨ ਵਿਚ ਵਿਚਾਰ ਕੀਤਾ ਕਿ (ਉਹ ਸੁਗੰਧੀ) ਮੈਂ ਇਸ ਨੂੰ ਲਗਾਵਾਂ। (ਜਦ) ਸ੍ਰੀ ਕ੍ਰਿਸ਼ਨ ਨੇ ਜਾਣ ਲਿਆ ਕਿ (ਇਸ ਦੀ) ਸਾਡੇ ਨਾਲ ਪ੍ਰੀਤ ਲਗ ਗਈ ਹੈ ਤਦ ਇਸ ਤਰ੍ਹਾਂ ਕਿਹਾ--ਨੀ! ਸੁਗੰਧੀ ਲਿਆ ਕੇ ਸਾਨੂੰ ਲਗਾ ਦੇ। ਉਸ ਛਬੀ ਦੇ ਯਸ਼ ਨੂੰ ਕਵੀ ਨੇ ਇਸ ਤਰ੍ਹਾਂ ਨਿਭਾਇਆ ਹੈ।੮੨੮।

ਸ੍ਰੀ ਕ੍ਰਿਸ਼ਨ ਦੀ ਆਗਿਆ ਮੰਨ ਕੇ (ਉਸ) ਇਸਤਰੀ ਨੇ ਰਾਜੇ ਨੂੰ (ਲਗਾਏ ਜਾਣ ਵਾਲਾ) ਚੰਦਨ ਇਨ੍ਹਾਂ ਦੀ ਦੇਹ ਉਤੇ ਲਗਾ ਦਿੱਤਾ। ਕਵੀ ਸ਼ਿਆਮ (ਕਹਿੰਦੇ ਹਨ), ਸ੍ਰੀ ਕ੍ਰਿਸ਼ਨ ਦਾ ਰੂਪ ਵੇਖਦਿਆਂ ਹੀ (ਉਸ ਨੇ) ਮਨ ਵਿਚ ਬਹੁਤ ਸੁਖ ਪਾਇਆ। ਬ੍ਰਹਮਾ ਨੇ ਜਿਸ ਦਾ ਪ੍ਰੇਮ ਕਰ ਕੇ ਮਨ ਵਿਚ ਕਈ ਦਿਨ ਯਸ਼ ਗਾਇਆ ਹੈ, ਪਰ (ਉਸ ਦੇ) ਅੰਤ ਨੂੰ ਜਾਣਿਆ ਨਹੀਂ ਹੈ। ਇਸ ਮਾਲਣ ਦੇ ਵਡੇ ਭਾਗ ਹਨ ਜਿਸ ਨੇ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨੂੰ ਹੱਥਾਂ ਨਾਲ ਛੋਹਿਆ ਹੈ।੮੨੯।

ਸ੍ਰੀ ਕ੍ਰਿਸ਼ਨ ਨੇ ਇਕ ਪੈਰ ਉਸ (ਕੁਬਜਾ) ਦੇ ਪੈਰਾਂ ਉਤੇ ਧਰ ਦਿੱਤਾ ਅਤੇ (ਆਪਣੇ) ਹੱਥਾਂ ਨਾਲ ਕੁਬਜਾ ਦੇ ਹੱਥ ਪਕੜ ਲਏ। (ਇਸ ਤਰ੍ਹਾਂ ਖਿਚ ਕੇ) ਕੁਬਜਾ ਨੂੰ ਸਿਧਾ ਕਰ ਦਿੱਤਾ; ਇਸ ਜਿਤਨਾ ਬਲ ਜਗਤ ਵਿਚ ਕਿਸ ਪਾਸ ਹੈ। ਜਿਸ ਨੇ ਬਕਾਸੁਰ ਸੂਰਮੇ ਨੂੰ ਮਾਰ ਦਿੱਤਾ ਸੀ, ਹੁਣ ਉਹ ਮਥਰਾ ਦੇ ਸੁਆਮੀ (ਕੰਸ) ਦਾ ਨਾਸ ਕਰੇਗਾ। ਇਸ (ਕੁਬਜਾ) ਦੇ ਵੱਡੇ ਭਾਗ ਹਨ ਜਿਸ ਦਾ ਉਪਚਾਰ ਸ੍ਰੀ ਕ੍ਰਿਸ਼ਨ ਨੇ (ਖ਼ੁਦ) ਵੈਦ ਹੋ ਕੇ ਕੀਤਾ।੮੩੦।

*ਪ੍ਰਤਿ ਉੱਤਰ ਵਿਚ ਕਿਹਾ--*

*ਸਵੈਯਾ*

ਕੁਬਜਾ ਨੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਿਹਾ--ਹੇ ਪ੍ਰਭੂ! ਹੁਣੇ ਮੇਰੇ ਘਰ ਨੂੰ ਚਲੋ। (ਸ੍ਰੀ ਕ੍ਰਿਸ਼ਨ ਦਾ) ਮੁਖ ਵੇਖ ਕੇ (ਉਹ ਕੁਬਜਾ) ਬਹੁਤ ਪ੍ਰਸੰਨ ਹੋ ਗਈ ਅਤੇ ਰਾਜੇ ਦੇ ਡਰ ਤੋਂ ਬਿਨਾ ਹੀ ਕਿਹਾ। ਸ੍ਰੀ ਕ੍ਰਿਸ਼ਨ ਨੇ ਜਾਣ ਲਿਆ ਕਿ (ਇਹ) ਮੇਰੇ (ਪ੍ਰੇਮ ਦੇ) ਵਸ ਵਿਚ ਹੋ ਗਈ ਹੈ ਅਤੇ ਉਸ ਨੂੰ ਛਲ ਪੂਰਵਕ ਕਿਹਾ-- ਪਹਿਲਾਂ ਮੈਂ ਬਲ ਨਾਲ ਕੰਸ ਦਾ ਬਧ ਕਰ ਲਵਾਂ, (ਫਿਰ) ਤੇਰਾ ਵੀ ਮਨੋਰਥ ਪੂਰਾ ਕਰ ਦਿਆਂਗਾ।੮੩੧।

ਕੁਬਜਾ ਦਾ ਕਾਰਜ ਸੰਵਾਰ ਕੇ ਫਿਰ (ਨਗਰ ਨੂੰ) ਵੇਖਣ ਵਿਚ ਰੁਚਿਤ ਹੋਏ। ਭਜ ਕੇ ਉਸ ਸਥਾਨ ਉਤੇ ਗਏ ਜਿਥੇ (ਰਾਜੇ ਦੇ) ਸੁੰਦਰ ਧਨੁਸ਼ ਪਏ ਸਨ ਅਤੇ ਉਨ੍ਹਾਂ ਨੂੰ ਵੇਖਣ ਲਗ ਗਏ। ਨੌਕਰਾਂ ਦੇ ਮੰਨ੍ਹਾ ਕਰਨ ਤੇ ਸ੍ਰੀ ਕ੍ਰਿਸ਼ਨ ਦੇ ਮਨ ਵਿਚ ਬਹੁਤ ਕ੍ਰੋਧ ਜਾਗ ਪਿਆ। (ਕ੍ਰਿਸ਼ਨ ਨੇ) ਧਨੁਸ਼ ਨੂੰ ਫੜ ਕੇ ਜ਼ੋਰ ਨਾਲ ਚਿੱਲਾ ਚੜ੍ਹਾਇਆ, ਜਿਸ ਕਰ ਕੇ ਰਾਜੇ ਦਾ ਧਨੁਸ਼ ਟੁੱਟ ਗਿਆ।੮੩੨।

(ਕ੍ਰਿਸ਼ਨ ਨੇ) ਕ੍ਰੋਧ ਕਰ ਕੇ (ਧਨੁਸ਼ ਉਤੇ) ਜ਼ੋਰ ਦਾ ਚਿੱਲਾ ਚੜ੍ਹਾਇਆ ਅਤੇ ਉਸ ਸਥਾਨ ਉਤੇ ਡਟ ਕੇ ਖੜੋ ਗਿਆ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬਲਵਾਨ ਸ਼ੇਰ ਅੱਖਾਂ ਕਢ ਕੇ ਖੜੋ ਰਿਹਾ ਹੋਵੇ; ਜਿਹੜਾ ਵੇਖਦਾ ਸੀ ਉਹੀ ਧਰਤੀ ਉਤੇ ਡਿਗ ਪੈਂਦਾ ਸੀ। (ਉਸ ਨੂੰ) ਵੇਖਦਿਆਂ ਹੀ ਇੰਦਰ ਡਰ ਗਿਆ, ਬ੍ਰਹਮਾ ਵੀ ਡਰ ਗਿਆ ਅਤੇ (ਉਹ ਚਿਤਰ ਗੁਪਤ

ਦੇਖਤ ਹੀ ਡਰਪਿਯੋ ਮਘਵਾ ਡਰਪਿਯੋ ਬ੍ਰਹਮਾ ਜੋਊ ਲੇਖ ਲਿਖੈ।
ਧਨੁ ਕੇ ਟੁਕਰੇ ਸੰਗ ਜੋਧਨ ਮਾਰਤ ਸ੍ਯਾਮ ਕਹੈ ਅਤਿ ਹੀ ਸੁ ਤਿਖੈ। ੯੩੩।

*ਕਬਿਯੋ ਬਾਚ*

*ਦੋਹਰਾ*

ਧਨੁਖ ਤੇਜ ਮੈ ਬਰਨਿਓ ਕ੍ਰਿਸਨ ਕਥਾ ਕੇ ਕਾਜ।
ਅਤਿ ਹੀ ਚੂਕ ਮੋ ਤੇ ਭਈ ਛਿਮੀਯੈ ਸੋ ਮਹਾਰਾਜ। ੯੩੪।

*ਸਵੈਯਾ*

ਧਨੁ ਕੋ ਟੁਕਰਾ ਕਰਿ ਲੈ ਹਰਿ ਜੀ ਬਰ ਬੀਰਨ ਕੋ ਸੋਊ ਮਾਰਨ ਲਾਗਿਯੋ।
ਧਾਇ ਪਰੇ ਨ੍ਰਿਪ ਬੀਰ ਤਬੈ ਤਿਨ ਕੇ ਮਨ ਮੈ ਅਤਿ ਹੀ ਕੁਪਿ ਜਾਗਿਯੋ।
ਫੇਰਿ ਲਗਿਯੋ ਤਿਨ ਕੋ ਹਰਿ ਮਾਰਨ ਜੁਧਹ ਕੇ ਰਸ ਮੋ ਅਨੁਰਾਗਿਯੋ।
ਸੋਰ ਭਯੋ ਅਤਿ ਠਉਰ ਤਹਾ ਸੁਨ ਕੈ ਜਿਹ ਕੋ ਸਿਵ ਜੂ ਉਠਿ ਭਾਗਿਯੋ। ੯੩੫।

*ਕਬਿਤੁ*

ਤੀਨੋ ਲੋਕ ਪਤਿ ਅਤਿ ਜੁਧੁ ਕਰਿ ਕੋਪਿ ਭਰੇ ਤਊਨੇ ਠਉਰ ਜਹਾ ਬਰਬੀਰ ਅਤਿ ਸ੍ਵੈ ਰਹੇ।
ਐਸੇ ਬੀਰ ਗਿਰੇ ਜੈਸੇ ਬਾਢੀ ਕੇ ਕਟੇ ਤੇ ਰੂਖ ਗਿਰੇ ਬਿਸੰਭਾਰ ਅਸਿ ਹਾਥਨ ਨਹੀ ਗਹੇ।
ਅਤਿ ਹੀ ਤਰੰਗਨੀ ਉਠੀ ਹੈ ਤਹਾ ਜੋਧਨ ਤੈ ਸੀਸ ਸਮ ਬਟੇ ਅਸਿ ਨਕ੍ਰ ਭਾਤਿ ਹ੍ਵੈ ਬਹੇ।
ਗੋਰੇ ਪੈ ਬਰਦ ਚੜਿ ਆਇ ਥੇ ਬਰਦ ਪਤਿ ਗੋਰੀ ਗਉਰਾ ਗੋਰੇ ਰੁਦ੍ਰ ਰਾਤੇ ਰਾਤੇ ਹ੍ਵੈ ਰਹੇ। ੯੩੬।

ਕ੍ਰੋਧ ਭਰੇ ਕਾਨ੍ਹ ਬਲਭਦ੍ਰ ਜੂ ਨੈ ਕੀਨੋ ਰਨ ਭਾਗ ਗਏ ਭਟ ਨ ਸੁਭਟ ਠਾਢ ਕੁਇ ਰਹਿਯੋ।
ਐਸੇ ਭੂਮਿ ਪਰੇ ਬੀਰ ਮਾਰੇ ਧਨ ਟੂਕਨ ਕੇ ਮਾਨੋ ਕੰਸ ਰਾਜਾ ਜੂ ਕੋ ਸਾਰੋ ਦਲੁ ਸ੍ਵੈ ਰਹਿਯੋ।
ਕੇਤੇ ਉਠਿ ਭਾਗੇ ਕੇਤੇ ਜੁਧ ਹੀ ਕੋ ਫੇਰਿ ਲਾਗੇ ਸੋਊ ਸਮ ਬਨ ਹਰ ਹਰਿ ਤਾਤੋ ਹ੍ਵੈ ਕਹਿਯੋ।
ਗਜਨ ਕੇ ਸੁੰਡਨ ਤੇ ਐਸੇ ਛੀਟੈ ਛੂਟੀ ਜਾ ਤੇ ਅੰਬਰ ਅਨੂਪ ਲਾਲ ਛੀਟ ਛਬਿ ਹ੍ਵੈ ਰਹਿਯੋ। ੯੩੭।

*ਦੋਹਰਾ*

ਕ੍ਰਿਸਨ ਹਲੀ ਧਨੁ ਟੂਕ ਸੋ ਘਨ ਦਲ ਦਯੋ ਨਿਘਾਇ।
ਤਿਨ ਸੁਨ ਕੈ ਬਧ ਸ੍ਰਉਨਿ ਨ੍ਰਿਪ ਅਉ ਪੁਨਿ ਦਯੋ ਪਠਾਇ। ੯੩੮।



ਵੀ ਡਰ ਗਿਆ) ਜੋ ਜੀਵਾਂ ਦੇ ਲੇਖ ਲਿਖਦਾ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਧਨੁਸ਼ ਦੇ ਟੁਕੜੇ, (ਜੋ) ਬਹੁਤ ਤਿਖੇ ਹਨ, (ਉਨ੍ਹਾਂ) ਨਾਲ ਸ੍ਰੀ ਕ੍ਰਿਸ਼ਨ ਯੋਧਿਆਂ ਨੂੰ ਮਾਰਦਾ ਜਾ ਰਿਹਾ ਹੈ।੯੩੩।

*ਕਵੀ ਨੇ ਕਿਹਾ--*

*ਦੋਹਰਾ*

ਕ੍ਰਿਸ਼ਨ ਦੀ ਕਥਾ ਲਈ ਹੀ ਮੈਂ ਧਨੁਸ਼ ਦੇ ਤੇਜ ਦਾ ਵਰਣਨ ਕੀਤਾ ਹੈ। ਮੇਰੇ ਕੋਲੋਂ ਵੱਡੀ ਭੁਲ ਹੋ ਗਈ ਹੈ, ਹੇ ਮਹਾਰਾਜ! (ਮੈਨੂੰ) ਖਿਮਾ ਕਰ ਦਿਓ।੯੩੪।

*ਸਵੈਯਾ*

ਧਨੁਸ਼ ਦੇ ਟੋਟੇ ਹੱਥ ਵਿਚ ਲੈ ਕੇ ਸ੍ਰੀ ਕ੍ਰਿਸ਼ਨ ਉਨ੍ਹਾਂ ਨਾਲ ਵੱਡੇ ਵੱਡੇ ਸੂਰਮਿਆਂ ਨੂੰ ਮਾਰਨ ਲਗੇ। ਉਸ ਵੇਲੇ ਰਾਜੇ ਦੇ ਯੋਧੇ ਵੀ ਧਾ ਕੇ ਪੈ ਗਏ, ਉਨ੍ਹਾਂ ਦੇ ਮਨ ਵਿਚ ਬਹੁਤ ਕ੍ਰੋਧ ਜਾਗ ਪਿਆ। ਸ੍ਰੀ ਕ੍ਰਿਸ਼ਨ ਉਨ੍ਹਾਂ ਨੂੰ ਫਿਰ ਮਾਰਨ ਲਗ ਗਏ, (ਉਹ) ਯੁੱਧ ਦੇ ਰਸ ਵਿਚ (ਪੂਰੀ ਤਰ੍ਹਾਂ) ਗੜੁਚ ਸਨ। ਉਸ ਸਥਾਨ ਉਤੇ ਬਹੁਤ ਸ਼ੋਰ ਮਚ ਗਿਆ ਜਿਸ ਨੂੰ ਸੁਣ ਕੇ ਸ਼ਿਵ ਜੀ (ਸਮਾਧੀ ਛਡ ਕੇ) ਉਠ ਕੇ ਭਜ ਗਿਆ।੯੩੫।

*ਕਬਿੱਤ*

ਤਿੰਨਾਂ ਲੋਕਾਂ ਦੇ ਸੁਆਮੀ (ਸ੍ਰੀ ਕ੍ਰਿਸ਼ਨ) ਕ੍ਰੋਧ ਨਾਲ ਭਰੇ ਹੋਏ ਬਹੁਤ ਯੁੱਧ ਕਰਦੇ ਹਨ ਜਿਥੇ ਬਹੁਤ ਸਾਰੇ ਬਲਵਾਨ ਯੋਧੇ (ਮੌਤ ਦੀ) ਨੀਂਦਰ ਸੌਂ ਰਹੇ ਹਨ। ਸੂਰਮੇ ਇਸ ਤਰ੍ਹਾਂ ਗਿਰੇ ਪਏ ਹਨ, ਜਿਵੇਂ ਤਰਖਾਣ ਦੇ ਕਟੇ ਹੋਏ ਬ੍ਰਿਛ ਡਿਗੇ ਹੋਏ ਹੁੰਦੇ ਹਨ। (ਸਾਰੇ) ਬੇਸੁਧ ਹਨ, ਤਲਵਾਰਾਂ ਨੂੰ ਹੱਥ ਵਿਚ ਪਕੜ ਨਹੀਂ ਸਕਦੇ। (ਉਥੇ) ਵੱਡੀ ਨਦੀ ਉਠ ਖੜੋਤੀ ਹੈ (ਅਰਥਾਤ ਪੈਦਾ ਹੋ ਗਈ ਹੈ), ਉਸ ਵਿਚ ਯੋਧਿਆਂ ਦੇ ਸਿਰ ਵਟਿਆਂ ਵਾਂਗ ਹਨ, (ਪਾਣੀ ਰੂਪ ਲਹੂ ਵਿਚ) ਤਲਵਾਰਾਂ ਤੰਦੂਇਆਂ ਦੇ ਸਮਾਨ ਵਹਿ ਰਹੀਆਂ ਹਨ। (ਉਥੇ) ਚਿੱਟੇ ਬਲਦ ਉਪਰ ਸ਼ਿਵ ਚੜ੍ਹ ਕੇ ਆਇਆ ਸੀ, ਪਾਰਬਤੀ ਗੋਰੀ ਸੀ, ਰੁਦਰ ਗੋਰਾ ਸੀ, ਪਰ (ਲਹੂ ਨਾਲ) ਲਾਲੋ ਲਾਲ ਹੋ ਗਏ ਹਨ।੯੩੬।

ਕ੍ਰੋਧ ਨਾਲ ਭਰੇ ਹੋਏ ਕ੍ਰਿਸ਼ਨ ਅਤੇ ਬਲਰਾਮ ਜੀ ਨੇ (ਅਜਿਹਾ) ਯੁੱਧ ਕੀਤਾ ਕਿ ਸਾਰੇ ਯੋਧੇ ਭਜ ਗਏ (ਅਤੇ ਕੋਈ ਇਕ) ਵੱਡਾ ਸੂਰਮਾ (ਉਥੇ) ਖੜੋਤਾ ਨ ਰਹਿ ਸਕਿਆ। ਧਨੁਸ਼ ਦੇ ਟੋਟਿਆਂ ਨਾਲ ਮਾਰੇ ਹੋਏ ਯੋਧੇ ਇਸ ਪ੍ਰਕਾਰ ਘੁੰਮੇਰੀ ਖਾ ਕੇ (ਧਰਤੀ ਉਤੇ) ਡਿਗੇ ਪਏ ਸਨ, ਮਾਨੋ ਕੰਸ ਰਾਜਾ ਦੇ ਸਾਰੇ ਦਲ ਸੌਂ ਰਹੇ ਹੋਣ। (ਸੁਰਤ ਪਰਤਣ ਤੇ) ਕਈ ਉਠ ਕੇ ਭਜ ਗਏ ਹਨ, ਕਈ ਫਿਰ ਯੁੱਧ ਵਿਚ ਲਗ ਗਏ ਹਨ, ਜੰਗਲ ਦੀ ਅੱਗ ਵਾਂਗ ਤਪ ਕੇ ਕ੍ਰਿਸ਼ਨ ਨੇ ਉਨ੍ਹਾਂ ਨੂੰ ਵੰਗਾਰਿਆ ਹੈ। ਹਾਥੀਆਂ ਦੇ ਸੁੰਡਾਂ ਵਿਚੋਂ (ਲਹੂ ਦੀਆਂ) ਛਿੱਟਾਂ ਇਸ ਤਰ੍ਹਾਂ ਛੁਟੀਆਂ ਹਨ, ਜਿਸ ਕਰ ਕੇ ਆਕਾਸ਼ ਲਾਲ ਰੰਗ ਦੀ ਅਨੁਪਮ ਛੀਂਟ ਵਰਗੀ ਸੁੰਦਰਤਾ ਵਾਲਾ ਹੋ ਰਿਹਾ ਹੈ।੯੩੭।

*ਦੋਹਰਾ*

ਕ੍ਰਿਸ਼ਨ ਅਤੇ ਬਲਰਾਮ ਨੇ ਧਨੁਸ਼ ਦੇ ਟੁਕੜਿਆਂ ਨਾਲ ਬਹੁਤ ਸਾਰੀ ਸੈਨਾ ਨੂੰ ਨਸ਼ਟ ਕਰ ਦਿੱਤਾ। ਉਨ੍ਹਾਂ ਦੇ ਬਧ (ਦੀ ਗੱਲ) ਕੰਨਾਂ ਨਾਲ ਸੁਣ ਕੇ ਰਾਜੇ ਨੇ ਫਿਰ ਹੋਰ (ਸੈਨਾ) ਭੇਜ ਦਿੱਤੀ।੯੩੮।

*ਸਵੈਯਾ*

ਬੀਚ ਚਮੂੰ ਧਸਿ ਬੀਰਨ ਕੀ ਧਨ ਟੂਕਨ ਸੋ ਬਹੁ ਬੀਰ ਸੰਘਾਰੇ।
ਭਾਗਿ ਗਏ ਸੁ ਬਚੇ ਤਿਨ ਤੇ ਜੋਊ ਫੇਰਿ ਲਰੇ ਸੋਊ ਫੇਰਿ ਹੀ ਮਾਰੇ।
ਜੂਝਿ ਪਰੀ ਚਤੁਰੰਗ ਚਮੂੰ ਤਹ ਸ੍ਰਉਨਤ ਕੈ ਸੁ ਚਲੇ ਪਰਨਾਰੇ।
ਯੌ ਉਪਜੀ ਉਪਮਾ ਜੀਯ ਮੈ ਰਨ ਭੂਮਿ ਮਨੋ ਤਨ ਭੂਖਨ ਧਾਰੇ। ੮੩੯।

ਜੁਧ ਕਰਿਯੋ ਅਤਿ ਕੋਪ ਦੁਹੂੰ ਰਿਪੁ ਬੀਰ ਕੇ ਬੀਰ ਘਨੇ ਹਨਿ ਦੀਨੇ।
ਹਾਨਿ ਬਿਖੈ ਜੋਊ ਜ੍ਵਾਨ ਹੁਤੇ ਸਜਿ ਆਏ ਹੁਤੇ ਜੋਊ ਸਾਜ ਨਵੀਨੇ।
ਸੋ ਝਟਿ ਭੂਮਿ ਗਿਰੇ ਰਨ ਕੀ ਤਿਹ ਠਉਰ ਬਿਖੈ ਅਤਿ ਸੁੰਦਰ ਚੀਨੇ।
ਯੌ ਉਪਮਾ ਉਪਜੀ ਜੀਯ ਮੈ ਰਨ ਭੂਮੀ ਕੋ ਮਾਨਹੁ ਭੂਖਨ ਦੀਨੇ। ੮੪੦।

ਧਨੁ ਟੂਕਨ ਸੋ ਰਿਪੁ ਮਾਰਿ ਘਨੇ ਚਲ ਕੈ ਸੋਊ ਨੰਦ ਬਬਾ ਪਹਿ ਆਏ।
ਆਵਤ ਹੀ ਸਭ ਪਾਇ ਲਗੇ ਅਤਿ ਆਨੰਦ ਸੋ ਤਿਹ ਕੰਠਿ ਲਗਾਏ।
ਗੇ ਥੇ ਕਹਾ ਪੁਰ ਦੇਖਨ ਕੋ ਬਚਨਾ ਉਨ ਪੈ ਇਹ ਭਾਤਿ ਸੁਨਾਏ।
ਰੈਨ ਪਰੀ ਗ੍ਰਿਹ ਸੋਇ ਰਹੇ ਅਤਿ ਹੀ ਮਨ ਭੀਤਰ ਆਨੰਦ ਪਾਏ। ੮੪੧।

*ਦੋਹਰਾ*

ਸੁਪਨ ਪਿਖਾ ਇਕ ਕੰਸ ਨੇ ਅਤੈ ਭਯਾਨਕ ਰੂਪ।
ਅਤਿ ਬਿਆਕੁਲ ਜੀਯ ਹੋਇ ਕੈ ਭ੍ਰਿਤ ਬੁਲਾਏ ਭੂਪਿ। ੮੪੨।

*ਕੰਸ ਬਾਚ ਭ੍ਰਿਤਨ ਸੋ*

*ਸਵੈਯਾ*

ਭ੍ਰਿਤ ਬੁਲਾਇ ਕੈ ਰਾਜੇ ਕਹੀ ਇਕ ਖੇਲਨ ਕੋ ਰੰਗ ਭੂਮਿ ਬਨਾਵਹੁ।
ਗੋਪਨ ਕੋ ਇਕਠਾ ਰਖੀਏ ਹਮਰੇ ਸਬ ਹੀ ਦਲ ਕੋ ਸੁ ਬੁਲਾਵਹੁ।
ਕਾਰਜ ਸੀਘ੍ਰ ਕਰੋ ਸੁ ਇਹੈ ਹਮਰੇ ਇਕ ਪੈ ਗਨ ਕਉ ਤਿਸਿਟਾਵਹੁ।
ਖੇਲ ਬਿਖੈ ਤੁਮ ਮਲਨ ਠਾਢਿ ਕੈ ਆਪ ਸਬੈ ਕਸਿ ਕੈ ਕਟਿ ਆਵਹੁ। ੮੪੩।

ਭ੍ਰਿਤ ਸਭੈ ਨ੍ਰਿਪ ਕੀ ਬਤੀਯਾ ਸੁਨ ਕੈ ਉਠ ਕੈ ਸੋਊ ਕਾਰਜ ਕੀਨੋ।
ਠਾਢਿ ਕੀਯੋ ਗਜ ਪਉਰ ਬਿਖੈ ਸੁ ਰਚਿਯੋ ਰੰਗ ਭੂਮਿ ਕੋ ਠਉਰ ਨਵੀਨੋ।
ਮਲ ਜਹਾ ਰਿਪੁ ਬੀਰ ਘਨੇ ਪਿਖਿਏ ਰਿਪੁ ਆਵਤ ਜਾਹਿ ਪਸੀਨੋ।
ਐਸੀ ਬਨਾਇ ਕੈ ਠਉਰ ਸੋਊ ਹਰਿ ਕੇ ਗ੍ਰਿਹ ਮਾਨਸ ਭੇਜਿ ਸੁ ਦੀਨੋ। ੮੪੪।

ਨ੍ਰਿਪ ਸੇਵਕ ਲੈ ਇਨ ਸੰਗ ਚਲਿਯੋ ਚਲਿ ਕੈ ਨ੍ਰਿਪ ਕੰਸ ਕੇ ਪਉਰ ਪੈ ਆਯੋ।
ਐ ਕੈ ਕਹਿਯੋ ਨ੍ਰਿਪ ਕੋ ਘਰੁ ਹੈ ਤਿਹ ਤੇ ਸਭ ਗ੍ਵਾਰਨ ਸੀਸ ਝੁਕਾਯੋ।



*ਸਵੈਯਾ*

ਯੋਧਿਆਂ ਦੀ ਸੈਨਾ ਵਿਚ ਧਸ ਕੇ (ਦੋਹਾਂ ਭਰਾਵਾਂ ਨੇ) ਧਨੁਸ਼ ਦੇ ਟੋਟਿਆਂ ਨਾਲ ਬਹੁਤ ਸਾਰੇ ਯੋਧੇ ਮਾਰ ਦਿੱਤੇ। ਜੋ ਭਜ ਗਏ, ਉਹੀ ਉਨ੍ਹਾਂ ਕੋਲੋਂ ਬਚੇ ਅਤੇ ਜੋ ਫਿਰ ਲੜੇ ਹਨ, ਉਹ ਵੀ ਮਾਰੇ ਗਏ ਹਨ। ਚਤੁਰੰਗਨੀ ਸੈਨਾ ਉਥੇ ਲੜ ਕੇ (ਮਰੀ) ਪਈ ਹੈ ਅਤੇ ਲਹੂ ਦੇ ਪਰਨਾਲੇ ਵਗ ਰਹੇ ਹਨ। (ਉਸ ਦ੍ਰਿਸ਼ ਬਾਰੇ ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ, ਮਾਨੋ ਰਣ-ਭੂਮੀ ਨੇ (ਭਾਂਤ ਭਾਂਤ ਦੇ) ਗਹਿਣੇ ਪਾਏ ਹੋਣ।੮੩੯।

ਬਹੁਤ ਕ੍ਰੋਧ ਕਰ ਕੇ ਦੋਹਾਂ ਭਰਾਵਾਂ ਨੇ ਯੁੱਧ ਕੀਤਾ ਅਤੇ ਸੂਰਵੀਰ ਵੈਰੀ ਦੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ। ਜੋ (ਯੋਧੇ) ਉਮਰ ਵਿਚ ਜਵਾਨ ਸਨ ਅਤੇ ਜੋ ਨਵੇਂ ਨਵੇਂ ਸਾਜ ਲੈ ਕੇ ਆਏ ਸਨ, ਉਹ ਤੁਰਤ ਹੀ ਰਣ-ਭੂਮੀ ਵਿਚ ਡਿਗ ਪਏ, ਜੋ ਬਹੁਤ ਸੋਹਣੇ ਲਗ ਰਹੇ ਸਨ। (ਉਨ੍ਹਾਂ ਦੀ ਸੁੰਦਰਤਾ ਬਾਰੇ ਕਵੀ ਦੇ ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ, ਮਾਨੋ ਰਣ-ਭੂਮੀ ਨੂੰ ਗਹਿਣੇ ਦਿੱਤੇ ਜਾ ਰਹੇ ਹੋਣ।੮੪੦।

ਧਨੁਸ਼ ਦੇ ਟੋਟਿਆਂ ਨਾਲ ਬਹੁਤ ਸਾਰੇ ਵੈਰੀ ਮਾਰ ਕੇ ਉਹ (ਸ੍ਰੀ ਕ੍ਰਿਸ਼ਨ ਅਤੇ ਬਲਰਾਮ) ਚਲ ਕੇ ਪਿਤਾ ਨੰਦ ਪਾਸ ਆ ਗਏ। ਆਉਂਦਿਆਂ ਹੀ ਸਾਰੇ ਪੈਰੀਂ ਪਏ ਅਤੇ (ਨੰਦ ਨੇ) ਆਨੰਦਿਤ ਹੋ ਕੇ ਦੋਹਾਂ ਨੂੰ ਗਲੇ ਨਾਲ ਲਾ ਲਿਆ। (ਨੰਦ ਨੇ ਪੁਛਿਆ) ਕਿਥੇ ਗਏ ਸੌ? (ਮਥਰਾ) ਨਗਰ ਵੇਖਣ (ਗਏ ਸਾਂ), ਇਸ ਤਰ੍ਹਾਂ ਉਨ੍ਹਾਂ ਨੂੰ ਬਚਨ ਸੁਣਾ ਦਿੱਤੇ। (ਜਦ) ਰਾਤ ਪਈ (ਤਾਂ) ਮਨ ਵਿਚ ਬਹੁਤ ਆਨੰਦ ਪ੍ਰਾਪਤ ਕਰ ਕੇ ਸੌਂ ਰਹੇ।੮੪੧।

*ਦੋਹਰਾ*

(ਉਸ ਰਾਤ ਨੂੰ) ਕੰਸ ਨੇ ਇਕ ਅਤਿ ਭਿਆਨਕ ਰੂਪ ਵਾਲਾ ਸੁਪਨਾ ਵੇਖਿਆ। (ਫਲਸਰੂਪ) ਮਨ ਵਿਚ ਬਹੁਤ ਵਿਆਕੁਲ ਹੋ ਕੇ ਰਾਜੇ ਨੇ ਨੌਕਰਾਂ ਨੂੰ ਬੁਲਾ ਲਿਆ। ੮੪੨।

*ਕੰਸ ਨੇ ਨੌਕਰਾਂ ਨੂੰ ਕਿਹਾ--*

*ਸਵੈਯਾ*

ਨੌਕਰਾਂ ਨੂੰ ਬੁਲਾ ਕੇ ਰਾਜੇ ਨੇ ਕਿਹਾ ਕਿ ਖੇਡਣ ਲਈ ਇਕ ਰੰਗ-ਭੂਮੀ ਬਣਾਓ। ਗਵਾਲਿਆਂ ਨੂੰ ਇਕ ਥਾਂ ਉਤੇ ਬਿਠਾਉ ਅਤੇ ਮੇਰੀ ਵੀ ਸਾਰੀ ਸੈਨਾ ਨੂੰ ਬੁਲਾ ਲਵੋ। ਇਹ ਕੰਮ ਜਲਦੀ ਕਰੋ ਅਤੇ ਇਕ (ਕ੍ਰਿਸ਼ਨ) ਉਤੇ ਮੇਰੇ ਬਹੁਤ ਸਾਰੇ ਸੂਰਮੇ ਖੜੇ ਕਰ ਦਿਓ। ਖੇਡ (ਦੇ ਮੈਦਾਨ ਵਿਚ) ਤੁਸੀਂ ਪਹਿਲਵਾਨ ਖੜੇ ਕਰ ਕੇ ਆਪ ਸਾਰੇ ਕਮਰ-ਕਸੇ ਕਰ ਕੇ ਆਓ। (ਅਰਥਾਤ ਸ਼ਸਤ੍ਰ-ਬੱਧ ਹੋ ਕੇ ਆਓ)।੮੪੩।

ਸਾਰੇ ਨੌਕਰ ਰਾਜੇ ਦੀ ਗੱਲ ਸੁਣ ਕੇ ਅਤੇ ਉਠ ਕੇ ਓਹੀ ਕੰਮ ਕਰਨ ਲਗੇ (ਜੋ ਰਾਜੇ ਨੇ ਕਹੇ ਸਨ)। ਰੰਗ-ਭੂਮੀ ਦੀ ਨਵੀਂ ਥਾਂ ਬਣਾਈ ਅਤੇ ਦੁਆਰ ਉਤੇ (ਕੁਵਲੀਆ ਪੀੜ) ਹਾਥੀ ਖੜਾ ਕਰ ਦਿੱਤਾ। ਜਿਥੇ ਵੈਰੀ ਦੇ ਬਹੁਤ ਸੂਰਮੇ (ਬੈਠੇ ਸਨ) ਉਥੇ ਦੋਵੇਂ ਪਹਿਲਵਾਨ (ਵੀ ਖੜੋਤੇ ਸਨ) ਜਿਨ੍ਹਾਂ ਨੂੰ ਵੇਖ ਕੇ ਵੈਰੀਆਂ ਨੂੰ ਪਸੀਨਾ ਆਉਣ ਲਗਦਾ ਹੈ। ਇਸ ਤਰ੍ਹਾਂ 'ਸਥਾਨ' (ਰੰਗ-ਭੂਮੀ) ਬਣਾ ਕੇ ਕ੍ਰਿਸ਼ਨ ਨੂੰ ਬੁਲਾਉਣ ਲਈ ਉਸ ਦੇ ਘਰ ਬੰਦਾ ਭੇਜ ਦਿੱਤਾ।੮੪੪।

ਇਨ੍ਹਾਂ ਨੂੰ ਲੈ ਕੇ ਰਾਜੇ ਦਾ ਨੌਕਰ ਚਲਿਆ ਅਤੇ ਚਲ ਕੇ ਰਾਜਾ ਕੰਸ ਦੇ ਦੁਆਰ ਉਤੇ ਆ ਗਿਆ। ਆ ਕੇ ਕਿਹਾ--ਇਹ ਰਾਜੇ ਦਾ ਘਰ ਹੈ, ਇਸ ਕਰ ਕੇ ਸਾਰਿਆਂ ਗਵਾਲਿਆਂ ਨੇ ਸਿਰ ਝੁਕਾ ਦਿੱਤੇ। ਅਗੇ ਜਾ ਕੇ ਬਹੁਤ ਵੱਡਾ ਮਸਤ ਹਾਥੀ ਵੇਖਿਆ ਅਤੇ

ਆਗੇ ਪਿਖਿਯੋ ਗਜ ਮਤ ਮਹਾ ਕਹਿਯੋ ਦੂਰ ਕਰੋ ਗਜਵਾਨ ਰਿਸਾਯੋ।
ਧਾਇ ਪਰਿਯੋ ਹਰਿ ਊਪਰਿ ਯੌ ਮਨੋ ਪੁਨ ਕੇ ਊਪਰਿ ਪਾਪ ਸਿਧਾਯੋ। ੮੪੫।

ਕੋਪ ਭਰੇ ਗਜ ਮਤ ਮਹਾ ਭਰ ਸੁੰਡਿ ਲਏ ਭਟ ਸੁੰਦਰ ਦੋਊ।
ਸੋ ਤਬ ਹੀ ਘਨ ਸੋ ਗਰਜਿਯੋ ਜਿਹ ਕੀ ਸਮ ਉਪਮ ਅਉਰ ਨ ਕੋਊ।
ਪੇਟ ਤਰੇ ਤਿਹ ਕੇ ਪਸਰੇ ਕਬਿ ਸ੍ਯਾਮ ਕਹੈ ਬਧੀਯਾ ਅਰਿ ਜੋਊ।
ਯੌ ਉਪਜੀ ਉਪਮਾ ਜੀਯ ਮੈ ਅਪਨੇ ਰਿਪੁ ਸੋ ਮਨੋ ਖੇਲਤ ਦੋਊ। ੮੪੬।

ਤਬ ਕੋਪੁ ਕਰਿਯੋ ਮਨ ਮੈ ਹਰਿ ਜੂ ਤਿਹ ਕੋ ਤਬ ਦਾਤ ਉਖਾਰਿ ਲਯੋ ਹੈ।
ਏਕ ਦਈ ਗਜ ਸੁੰਡ ਬਿਖੈ ਕੁਪਿ ਦੂਸਰ ਸੀਸ ਕੇ ਬੀਚ ਦਯੋ ਹੈ।
ਚੋਟ ਲਗੀ ਸਿਰ ਬੀਚ ਘਨੀ ਧਰਨੀ ਪਰ ਸੋ ਮੁਰਝਾਇ ਪਯੋ ਹੈ।
ਸੋ ਮਰਿ ਗਯੋ ਰਿਪੁ ਕੇ ਬਧ ਕੋ ਮਥੁਰਾ ਕੇ ਕੋ ਆਗਮ ਆਜ ਭਯੋ ਹੈ। ੮੪੭।

*ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗਜ ਬਧਹਿ ਧਯਾਇ ਸਮਾਪਤਮ।*

## ਅਥ ਚੰਡੂਰ ਮੁਸਟ ਜੁਧ

*ਸਵੈਯਾ*

ਕੰਧਿ ਧਰਿਯੋ ਗਜ ਦਾਤ ਉਖਾਰ ਕੈ ਬੀਚ ਗਏ ਰੰਗ ਭੂਮਿ ਕੇ ਦੋਊ।
ਬੀਰਨ ਬੀਰ ਬਡੋ ਈ ਪਿਖਿਯੋ ਬਲਵਾਨ ਲਖਿਯੋ ਇਨ ਮਲਨ ਸੋਊ।
ਸਾਧਨ ਦੇਖਿ ਲਖਿਯੋ ਕਰਤਾ ਜਗ ਯਾ ਸਮ ਦੂਸਰ ਅਉਰ ਨ ਕੋਊ।
ਤਾਤ ਲਖਿਯੋ ਕਰ ਕੈ ਲਰਕਾ ਨ੍ਰਿਪ ਕੰਸ ਲਖਿਯੋ ਮਨ ਮੈ ਘਰਿ ਖੋਊ। ੮੪੮।

ਤਉ ਨ੍ਰਿਪ ਬੈਠਿ ਸਭਾ ਹੂੰ ਕੇ ਭੀਤਰ ਮਲਨ ਸੋ ਜਦੁਰਾਇ ਲਰਾਯੋ।
ਮੁਸਟ ਕੇ ਸਾਥ ਲਰਿਯੋ ਮੁਸਲੀ ਸੁ ਚੰਡੂਰ ਸੋ ਸ੍ਯਾਮ ਜੂ ਜੁਧੁ ਮਚਾਯੋ।
ਭੂਮਿ ਪਰੇ ਰਨ ਕੀ ਗਿਰ ਸੋ ਹਰ ਜੂ ਮਨ ਭੀਤਰ ਕੋਪੁ ਬਢਾਯੋ।
ਏਕ ਲਗੀ ਨ ਤਹਾ ਘਟਿਕਾ ਧਰਨੀ ਪਰ ਤਾਕਹੁ ਮਾਰਿ ਗਿਰਾਯੋ। ੮੪੯।

*ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਚੰਡੂਰ ਮੁਸਟ ਮਲ ਬਧਹਿ ਧਯਾਇ ਸਮਾਪਤਮ।*

## ਅਥ ਕੰਸ ਬਧ ਕਥਨੰ

*ਸਵੈਯਾ*

ਮਾਰਿ ਲਏ ਰਿਪੁ ਬੀਰ ਦੋਊ ਨ੍ਰਿਪ ਤਉ ਮਨ ਭੀਤਰਿ ਕ੍ਰੋਧ ਭਰਿਯੋ।
ਇਨ ਕੋ ਭਟ ਮਾਰਹੁ ਖੇਤ ਅਬੈ ਇਹ ਭਾਤਿ ਕਹਿਯੋ ਅਰੁ ਸੋਰ ਕਰਿਯੋ।



(ਗਵਾਲਿਆਂ ਨੇ ਉਸ ਨੂੰ) ਪਰੇ ਕਰਨ ਲਈ ਕਿਹਾ, (ਪਰ) ਮਹਾਵਤ ਨੇ (ਹਾਥੀ ਨੂੰ) ਕ੍ਰੋਧਿਤ ਕਰ ਦਿੱਤਾ। (ਉਹ ਹਾਥੀ) ਕ੍ਰਿਸ਼ਨ ਉਪਰ ਇਸ ਤਰ੍ਹਾਂ ਜਾ ਪਿਆ ਮਾਨੋ ਪੁੰਨ ਉਤੇ ਪਾਪ ਨੇ ਹਮਲਾ ਕਰ ਦਿੱਤਾ ਹੋਵੇ।੮੪੫।

ਕ੍ਰੋਧ ਨਾਲ ਭਰੇ ਹੋਏ ਹਾਥੀ ਨੇ ਸੁੰਡ ਵਿਚ ਦੋਹਾਂ ਸੁੰਦਰ ਸੂਰਮਿਆਂ (ਕ੍ਰਿਸ਼ਨ ਅਤੇ ਬਲਰਾਮ) ਨੂੰ ਪਕੜ ਲਿਆ। ਉਹ ਉਸ ਵੇਲੇ ਬਦਲ ਵਾਂਗ ਗਰਜਿਆ ਜਿਸ ਦੇ ਸਮਾਨ ਹੋਰ ਕੋਈ ਉਪਮਾ ਨਹੀਂ ਹੈ। ਕਵੀ ਸ਼ਿਆਮ ਕਹਿੰਦੇ ਹਨ, ਵੈਰੀ ਨੂੰ ਜੋ ਮਾਰਨ ਵਾਲਾ (ਕ੍ਰਿਸ਼ਨ) ਹੈ, ਉਹ ਉਸ ਦੇ ਪੇਟ ਹੇਠਾਂ ਪਸਰ ਗਿਆ। (ਇਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ, ਮਾਨੋ ਆਪਣੇ ਵੈਰੀ ਨਾਲ ਦੋਵੇਂ (ਭਰਾ) ਖੇਡ ਰਹੇ ਹੋਣ।੮੪੬।

ਤਦ ਕ੍ਰਿਸ਼ਨ ਜੀ ਨੇ ਮਨ ਵਿਚ ਕ੍ਰੋਧ ਕੀਤਾ, ਉਸ ਦੇ ਉਸੇ ਵੇਲੇ ਦੰਦ ਉਖਾੜ ਲਏ। ਇਕ ਹਾਥੀ ਦੇ ਸੁੰਡ ਵਿਚ ਦਿੱਤਾ ਅਤੇ ਦੂਜਾ ਸਿਰ ਵਿਚ ਮਾਰਿਆ ਹੈ। (ਉਸ ਦੇ) ਸਿਰ ਵਿਚ ਭਾਰੀ ਸਟ ਵਜੀ ਅਤੇ ਉਹ ਧਰਤੀ ਉਤੇ ਮੁਰਛਿਤ ਹੋ ਕੇ ਡਿਗ ਪਿਆ। (ਉਹ (ਹਾਥੀ) ਮਰ ਗਿਆ। (ਇੰਜ ਲਗਦਾ ਹੈ ਮਾਨੋ) ਵੈਰੀ ਨੂੰ ਮਾਰਨ ਦਾ ਅਜ ਮਥੁਰਾ ਵਿਚ ਆਗਮਨ ਹੋ ਗਿਆ ਹੋਵੇ।੮੪੭।

*ਇਥੇ ਸ੍ਰੀ ਦਸਮ ਸਕੰਧ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ ਗਜ ਨੂੰ ਮਾਰਨ ਦਾ ਅਧਿਆਇ ਸਮਾਪਤ।*

## ਹੁਣ ਚੰਡੂਰ ਅਤੇ ਮੁਸ਼ਟ ਦੇ ਯੁੱਧ ਦਾ ਕਥਨ

*ਸਵੈਯਾ*

ਹਾਥੀ ਦੇ ਦੰਦਾਂ ਨੂੰ ਉਖਾੜ ਕੇ ਮੋਢਿਆਂ ਉਤੇ ਧਰ ਲਿਆ ਅਤੇ ਦੋਵੇਂ ਭਰਾ ਅਖਾੜੇ ('ਰੰਗ-ਭੂਮੀ') ਵਿਚ ਚਲੇ ਗਏ। ਯੋਧਿਆਂ ਨੇ (ਕ੍ਰਿਸ਼ਨ ਨੂੰ) ਵੱਡੇ ਯੋਧਿਆਂ ਦੇ ਰੂਪ ਵਿਚ ਵੇਖਿਆ ਅਤੇ ਪਹਿਲਵਾਨਾਂ ਨੇ ਵੀ ਇਸ ਨੂੰ (ਆਪਣੇ ਤੋਂ) ਬਲਵਾਨ ਜਾਣਿਆ। ਸਾਧਾਂ ਨੇ ਵੇਖ ਕੇ (ਇਸ ਨੂੰ) ਜਗਤ ਦਾ ਕਰਤਾ ਸਮਝ ਲਿਆ ਅਤੇ (ਇਹ ਵੀ ਸਮਝ ਲਿਆ ਕਿ) ਇਸ ਵਰਗਾ ਹੋਰ ਕੋਈ ਦੂਜਾ ਨਹੀਂ ਹੈ। ਪਿਤਾ ਨੇ (ਇਸ ਨੂੰ) ਲੜਕਾ ਕਰ ਕੇ ਜਾਣਿਆ ਅਤੇ ਕੰਸ ਨੇ (ਆਪਣੇ) ਮਨ ਵਿਚ ਘਰ ਦਾ ਨਾਸ਼ਕ ਸਮਝਿਆ।੮੪੮।

ਤਦ ਰਾਜੇ ਨੇ ਸਭਾ ਵਿਚ ਬੈਠ ਕੇ (ਆਪਣੇ) ਪਹਿਲਵਾਨਾਂ ਨਾਲ ਕ੍ਰਿਸ਼ਨ ਨੂੰ ਲੜਾ ਦਿੱਤਾ। 'ਮੁਸਟ' (ਨਾਂ ਵਾਲੇ ਪਹਿਲਵਾਨ) ਨਾਲ ਬਲਰਾਮ ਲੜਿਆ ਅਤੇ 'ਚੰਡੂਰ' (ਨਾਂ ਵਾਲੇ ਪਹਿਲਵਾਨ) ਨਾਲ ਕ੍ਰਿਸ਼ਨ ਨੇ ਯੁੱਧ ਮਚਾਇਆ। ਜਦੋਂ ਕ੍ਰਿਸ਼ਨ ਨੇ ਮਨ ਵਿਚ ਕ੍ਰੋਧ ਵਧਾਇਆ ਤਾਂ ਉਹ (ਚੰਡੂਰ) ਰਣ-ਭੂਮੀ ਵਿਚ ਡਿਗ ਪਿਆ। ਉਥੇ ਇਕ ਘੜੀ ਵੀ ਨ ਲਗੀ। (ਕ੍ਰਿਸ਼ਨ ਅਤੇ ਬਲਰਾਮ ਨੇ) ਉਨ੍ਹਾਂ ਨੂੰ ਮਾਰ ਕੇ ਧਰਤੀ ਉਤੇ ਡਿਗਾ ਦਿੱਤਾ।੮੪੯।

*ਇਥੇ ਦਸਮ ਸਕੰਧ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਵਤਾਰ ਦੇ ਚੰਡੂਰ ਮੁਸਟ ਪਹਿਲਵਾਨਾਂ ਦੇ ਬਧ ਦਾ ਅਧਿਆਇ ਸਮਾਪਤ।*

## ਹੁਣ ਕੰਸ ਦੇ ਬਧ ਦਾ ਕਥਨ

*ਸਵੈਯਾ*

ਜਦੋਂ (ਦੋਹਾਂ ਨੇ) ਦੋ ਵੈਰੀ ਸੂਰਮੇ ਮਾਰ ਦਿੱਤੇ, ਤਾਂ ਰਾਜੇ ਦੇ ਮਨ ਵਿਚ ਕ੍ਰੋਧ ਬਹੁਤ ਵਧ ਗਿਆ। ਇਨ੍ਹਾਂ ਨੂੰ ਹੇ ਸੂਰਮਿਓਂ! ਹੁਣੇ ਰਣ-ਭੂਮੀ ਵਿਚ ਮਾਰ ਦਿਓ, ਇਸ ਤਰ੍ਹਾਂ ਕਿਹਾ

ਜਦੁਰਾਇ ਭਰਥੂ ਤਬ ਪਾਨ ਲਗੋ ਅਪਨੇ ਮਨ ਮੈ ਨਹੀ ਨੈਕੁ ਡਰਿਯੋ।
ਜੋਊ ਆਇ ਪਰਿਯੋ ਹਰ ਪੈ ਕੁਪਿ ਕੈ ਹਰਿ ਥਾਪਰ ਸੋ ਸੋਊ ਮਾਰਿ ਡਰਿਯੋ। ੮੫੦।

ਹਰਿ ਕੂਦਿ ਤਬੈ ਰੰਗ ਭੂਮਹਿ ਤੇ ਨ੍ਰਿਪ ਥੋ ਸੁ ਜਹਾ ਤਹ ਹੀ ਪਗੁ ਧਾਰਿਯੋ।
ਕੰਸ ਲਈ ਕਰਿ ਢਾਲਿ ਸੰਭਾਰ ਕੈ ਕੋਪ ਭਰਿਯੋ ਅਸਿ ਖੈਚ ਨਿਕਾਰਿਯੋ।
ਦਉਰਿ ਦਈ ਤਿਹ ਕੇ ਤਨ ਪੈ ਹਰਿ ਫਾਧਿ ਗਏ ਅਤਿ ਦਾਵ ਸੰਭਾਰਿਯੋ।
ਕੇਸਨ ਤੇ ਗਹਿ ਕੈ ਰਿਪੁ ਕੋ ਧਰਨੀ ਪਰ ਕੈ ਬਲ ਤਾਹਿੰ ਪਛਾਰਿਯੋ। ੮੫੧।

ਗਹਿ ਕੇਸਨ ਤੇ ਪਟਕਿਯੋ ਧਰ ਸੋ ਗਹ ਗੋਡਨ ਤੇ ਤਬ ਘੀਸ ਦਯੋ।
ਨ੍ਰਿਪ ਮਾਰਿ ਹੁਲਾਸ ਬਡਿਯੋ ਜੀਯ ਮੈ ਅਤਿ ਹੀ ਪੁਰ ਭੀਤਰ ਸੋਰ ਪਯੋ।
ਕਬਿ ਸ੍ਯਾਮ ਪ੍ਰਤਾਪ ਪਿਖੋ ਹਰਿ ਕੋ ਜਿਨਿ ਸਾਧਨ ਰਾਖ ਕੈ ਸਤ੍ਰ ਛਯੋ।
ਕਟਿ ਬੰਧਨ ਤਾਤ ਦਏ ਮਨ ਕੇ ਸਭ ਹੀ ਜਗ ਮੈ ਜਸ ਵਾਹਿ ਲਯੋ। ੮੫੨।

ਰਿਪੁ ਕੋ ਬਧ ਕੈ ਤਬ ਹੀ ਹਰਿ ਜੂ ਬਿਸਰਾਤ ਕੇ ਘਾਟ ਕੈ ਊਪਰਿ ਆਯੋ।
ਕੰਸ ਕੇ ਬੀਰ ਬਲੀ ਜੁ ਹੁਤੇ ਤਿਨ ਦੇਖਤ ਸ੍ਯਾਮ ਕੋ ਕੋਪੁ ਬਢਾਯੋ।
ਸੋ ਨ ਗਯੋ ਤਿਨ ਪਾਸ ਛਮਿਯੋ ਹਰਿ ਕੇ ਸੰਗਿ ਆਇ ਕੈ ਜੁਧ ਮਚਾਯੋ।
ਸ੍ਯਾਮ ਸੰਭਾਰਿ ਤਬੈ ਬਲ ਕੋ ਤਿਨ ਕੋ ਧਰਨੀ ਪਰ ਮਾਰਿ ਗਿਰਾਯੋ। ੮੫੩।

ਗਜ ਸੋ ਅਤਿ ਹੀ ਕੁਪਿ ਜੁਧ ਕਰਿਯੋ ਤਿਹ ਤੇ ਡਰਿ ਕੈ ਨਹੀ ਪੈਗ ਟਰੇ।
ਦੋਊ ਮਲ ਮਰੇ ਰੰਗਿ ਭੂਮਿ ਬਿਖੈ ਕਬਿ ਸ੍ਯਾਮ ਤਹਾ ਪਹਰੇ ਕੁ ਲਰੇ।
ਨ੍ਰਿਪ ਰਾਜ ਕੋ ਮਾਰ ਗਏ ਜਮੁਨਾ ਤਟਿ ਬੀਰ ਭਿਰੇ ਸੋਊ ਆਨਿ ਮਰੇ।
ਰਖਿ ਸਾਧਨ ਸਤ੍ਰ ਸੰਘਾਰ ਦਏ ਨਭਿ ਤੇ ਤਿਹ ਊਪਰਿ ਫੂਲ ਪਰੇ। ੮੫੪।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ*
*ਨ੍ਰਿਪ ਕੰਸ ਬਧਹਿ ਧਿਆਇ ਸਮਾਪਤਮ।*

## ਅਥ ਕੰਸ ਬਧੂ ਕਾਨ੍ਹ ਜੂ ਪਹਿ ਆਵਤ ਭਈ

*ਸਵੈਯਾ*

ਰਾਜ ਸੁਤਾ ਦੁਖੁ ਮਾਨਿ ਮਨੈ ਤਜਿ ਧਾਮਨ ਕੋ ਹਰਿ ਜੂ ਪਹਿ ਆਈ।
ਆਇ ਕੈ ਸੋ ਘਿਘਿਆਤ ਭਈ ਹਰਿ ਪੈ ਦੁਖ ਕੀ ਸਭ ਬਾਤ ਸੁਨਾਈ।
ਡਾਰਿ ਦਯੋ ਸਿਰ ਊਪਰ ਕੋ ਪਟ ਪੈ ਤਿਹ ਭੀਤਰ ਛਾਰ ਮਿਲਾਈ।
ਕੰਠਿ ਲਗਾਇ ਰਹੀ ਭਰਤਾ ਹਰਿ ਜੂ ਤਿਹ ਦੇਖਤ ਗ੍ਰੀਵ ਨਿਵਾਈ। ੮੫੫।



ਅਤੇ ਸ਼ੋਰ ਮਚਾਇਆ। ਉਸ ਵੇਲੇ ਕ੍ਰਿਸ਼ਨ ਨੇ ਭੜਥੂ ਪਾ ਦਿੱਤਾ ਅਤੇ ਆਪਣੇ ਮਨ ਵਿਚ ਬਿਲਕੁਲ ਨ ਡਰਿਆ। ਜੋ ਵੀ ਕ੍ਰੋਧ ਕਰ ਕੇ ਕ੍ਰਿਸ਼ਨ ਉਤੇ ਆ ਪਿਆ, ਉਸ ਨੂੰ ਕ੍ਰਿਸ਼ਨ ਨੇ ਥਪੜ ਨਾਲ ਮਾਰ ਸੁਟਿਆ (ਜਾਂ ਥਾਂ ਉਤੇ ਹੀ ਉਸ ਨੂੰ ਮਾਰ ਦਿੱਤਾ)।੮੫੦।

ਤਦੋਂ ਕ੍ਰਿਸ਼ਨ ਨੇ ਰੰਗ-ਭੂਮੀ ਵਿਚੋਂ ਕੁੱਦ ਕੇ ਜਿਥੇ ਰਾਜਾ ਬੈਠਾ ਸੀ, ਉਥੇ ਹੀ ਜਾ ਕੇ ਪੈਰ ਟਿਕਾ ਦਿੱਤੇ। ਕੰਸ ਨੇ ਹੱਥ ਵਿਚ ਢਾਲ ਸੰਭਾਲ ਲਈ ਅਤੇ ਕ੍ਰੋਧ ਨਾਲ ਭਰ ਕੇ ਤਲਵਾਰ ਖਿਚ ਲਈ। ਭਜ ਕੇ ਉਸ (ਕ੍ਰਿਸ਼ਨ) ਦੇ ਸ਼ਰੀਰ ਉਤੇ ਚਲਾ ਦਿੱਤੀ, (ਅਗੋਂ) ਸ੍ਰੀ ਕ੍ਰਿਸ਼ਨ ਇਕ ਪਾਸੇ ਵਲ ਹਟ ਗਏ ਅਤੇ ਦਾਓ ਤੋਂ ਬਚਾ ਲਿਆ। (ਫਿਰ) ਵੈਰੀ ਨੂੰ ਕੇਸਾਂ ਤੋਂ ਪਕੜ ਕੇ ਜ਼ੋਰ ਨਾਲ ਧਰਤੀ ਉਤੇ ਪਟਕਾ ਮਾਰਿਆ।੮੫੧।

(ਪਹਿਲਾਂ) ਕੇਸਾਂ ਤੋਂ ਪਕੜ ਕੇ ਧਰਤੀ ਉਤੇ ਪਟਕ ਦਿੱਤਾ ਅਤੇ (ਫਿਰ) ਉਸ ਵੇਲੇ ਗੋਡਿਆਂ (ਅਰਥਾਤ ਟੰਗਾਂ) ਤੋਂ ਫੜ ਕੇ ਘਸੀਟ ਦਿੱਤਾ। ਰਾਜੇ ਨੂੰ ਮਾਰ ਕੇ (ਦੋਹਾਂ ਦੇ) ਮਨ ਵਿਚ ਬਹੁਤ ਆਨੰਦ ਵਧਿਆ ਅਤੇ ਨਗਰ ਵਿਚ ਰੌਲਾ ਪੈ ਗਿਆ। ਕਵੀ ਸ਼ਿਆਮ (ਕਹਿੰਦੇ ਹਨ), ਸ੍ਰੀ ਕ੍ਰਿਸ਼ਨ ਦਾ ਪ੍ਰਤਾਪ ਵੇਖੋ, ਜਿਸ ਨੇ ਸਾਧਾਂ ਦੀ ਰਖਿਆ ਕਰ ਕੇ ਵੈਰੀਆਂ ਨੂੰ ਨਸ਼ਟ ਕਰ ਦਿੱਤਾ ਹੈ। (ਆਪਣੇ) ਪਿਤਾ (ਬਸੁਦੇਵ) ਦੇ ਮਨ (ਅਤੇ ਤਨ) ਦੇ ਬੰਧਨ ਕਟ ਦਿੱਤੇ। ਇਸ ਤਰ੍ਹਾਂ ਉਨ੍ਹਾਂ ਨੇ ਸਾਰੇ ਜਗਤ ਵਿਚ ਯਸ਼ ਖਟਿਆ।੮੫੨।

ਵੈਰੀ ਨੂੰ ਮਾਰ ਕੇ ਤਦ ਹੀ ਕ੍ਰਿਸ਼ਨ ਜੀ 'ਬਸਰਾਤ' ਨਾਂ ਦੀ ਘਾਟ ਉਪਰ ਆਏ। ਕੰਸ ਦੇ ਜੋ ਬਲਵਾਨ ਯੋਧੇ (ਉਥੇ) ਹੁੰਦੇ ਸਨ, ਉਨ੍ਹਾਂ ਨੇ ਕ੍ਰਿਸ਼ਨ ਨੂੰ ਵੇਖ ਕੇ ਬਹੁਤ ਕ੍ਰੋਧ ਵਧਾਇਆ। ਉਹ (ਕ੍ਰੋਧ) ਉਨ੍ਹਾਂ ਤੋਂ ਦਬਾਇਆ ਨ ਜਾ ਸਕਿਆ ਅਤੇ (ਉਨ੍ਹਾਂ ਨੇ) ਆ ਕੇ ਕ੍ਰਿਸ਼ਨ ਨਾਲ ਯੁੱਧ ਮਚਾ ਦਿੱਤਾ। ਸ੍ਰੀ ਕ੍ਰਿਸ਼ਨ ਨੇ ਆਪਣੇ ਬਲ ਨੂੰ ਸੰਭਾਲ ਕੇ ਉਨ੍ਹਾਂ ਨੂੰ ਮਾਰ ਕੇ ਧਰਤੀ ਉਤੇ ਸੁਟ ਦਿੱਤਾ।੮੫੩।

ਹਾਥੀ ਨਾਲ ਬਹੁਤ ਕ੍ਰੋਧਿਤ ਹੋ ਕੇ ਯੁੱਧ ਕੀਤਾ ਅਤੇ ਉਸ ਤੋਂ ਡਰ ਕੇ ਇਕ ਕਦਮ ਵੀ ਪਿਛੇ ਨਹੀਂ ਹਟੇ। ਦੋਵੇਂ ਪਹਿਲਵਾਨ ਰੰਗ-ਭੂਮੀ ਵਿਚ ਮਾਰ ਦਿੱਤੇ, ਕਵੀ ਸ਼ਿਆਮ (ਕਹਿੰਦੇ ਹਨ), ਉਥੇ ਇਕ ਪਹਿਰ ਤਕ ਲੜਦੇ ਰਹੇ। ਰਾਜੇ (ਕੰਸ) ਨੂੰ ਮਾਰ ਕੇ ਜਮਨਾ ਦੇ ਕੰਢੇ ਉਤੇ ਚਲੇ ਗਏ ਅਤੇ (ਕੰਸ ਦੇ ਜਿਤਨੇ ਵੀ) ਜੋਧੇ ਆ ਕੇ ਲੜੇ, (ਉਹ ਸਾਰੇ) ਮਾਰੇ ਗਏ। ਸਾਧਾਂ ਦੀ ਰਖਿਆ ਲਈ ਵੈਰੀਆਂ ਨੂੰ ਮਾਰ ਦਿੱਤਾ, (ਇਸ ਲਈ) ਆਕਾਸ਼ ਤੋਂ ਉਨ੍ਹਾਂ ਉਤੇ ਫੁਲਾਂ ਦੀ ਬਰਖਾ ਹੋਈ।੮੫੪।

*ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ*
*ਰਾਜਾ ਕੰਸ ਦੇ ਬੱਧ ਦਾ ਅਧਿਆਇ ਸਮਾਪਤ।*

## ਹੁਣ ਕੰਸ ਦੀ ਪਤਨੀ ਦੇ ਕ੍ਰਿਸ਼ਨ ਪਾਸ ਆਉਣ ਦਾ ਕਥਨ

*ਸਵੈਯਾ*

ਰਾਜ ਕੁਮਾਰੀ (ਰਾਜਾ ਜਰਾਸੰਧ ਦੀ ਪੁੱਤਰੀ) ਮਨ ਵਿਚ ਦੁਖ ਮੰਨ ਕੇ ਰਾਜ ਮਹੱਲ ਨੂੰ ਛਡ ਕੇ ਸ੍ਰੀ ਕ੍ਰਿਸ਼ਨ ਕੋਲ ਆ ਗਈ। ਆ ਕੇ ਕ੍ਰਿਸ਼ਨ ਪਾਸ ਹਾਲ-ਦੁਹਾਈ ਮਚਾਉਣ ਲਗੀ ਅਤੇ ਆਪਣੇ ਦੁਖ ਦੀ ਸਾਰੀ ਗੱਲ ਦਸ ਦਿੱਤੀ। (ਉਸ ਨੇ) ਆਪਣੇ ਸਿਰ ਉਪਰਲਾ ਕਪੜਾ ਲਾਹ ਸੁਟਿਆ ਅਤੇ ਉਸ ਵਿਚ ਸੁਆਹ ਮਿਲਾ ਦਿੱਤੀ। (ਆਪਣੇ) ਪਤੀ (ਦੀ ਲਾਸ਼ ਨੂੰ) ਗਲ ਨਾਲ ਲਗਾਉਂਦੀ ਰਹੀ, ਉਸ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਗਰਦਨ ਨਿਵਾ ਲਈ।੮੫੫।

ਰਿਪੁ ਕਰਮ ਕਰੇ ਤਬ ਹੀ ਹਰਿ ਜੀ ਫਿਰ ਕੈ ਸੋਊ ਮਾਤ ਪਿਤਾ ਪਹਿ ਆਏ।
ਤਾਤ ਨ ਮਾਤ ਭਏ ਬਸਿ ਮੋਹ ਕੇ ਪੁਤ੍ਰ ਦੁਹੂਨ ਕੋ ਸੀਸ ਨਿਵਾਏ।
ਬ੍ਰਹਮ ਲਖਿਯੋ ਤਿਨ ਕੋ ਕਰਿ ਕੈ ਹਰਿ ਜੀ ਤਿਨ ਕੈ ਮਨ ਮੋਹ ਬਢਾਏ।
ਕੈ ਬਿਨਤੀ ਅਤਿ ਭਾਤਿ ਕੇ ਭਾਵ ਕੈ ਬੰਧਨ ਪਾਇਨ ਤੇ ਛੁਟਵਾਏ। ੮੫੬।

*ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ*
*ਕੰਸ ਕੇ ਕਰਮ ਕਰਿ ਤਾਤ ਮਾਤ ਕੋ ਛੁਰਾਵਤ ਭਏ।*

*ਕਾਨ੍ਹ ਜੂ ਬਾਚ ਨੰਦ ਪ੍ਰਤਿ*

*ਸਵੈਯਾ*

ਚਲਿ ਆਇ ਕੈ ਸੋ ਫਿਰਿ ਨੰਦ ਕੇ ਧਾਮਿ ਕਿਧੌ ਤਿਨ ਸੋ ਬਿਨਤੀ ਅਤਿ ਕੀਨੀ।
ਹਉ ਬਸੁਦੇਵਹਿ ਕੋ ਸੁਤ ਹੋ ਇਹ ਭਾਤਿ ਕਹਿਯੋ ਤਿਨ ਮਾਨ ਕੈ ਲੀਨੀ।
ਜਾਹੁ ਕਹਿਯੋ ਤੁਮ ਧਾਮਨ ਕੋ ਬਤੀਯਾ ਸੁਨਿ ਮੋਹ ਪ੍ਰਜਾ ਬ੍ਰਿਜ ਭੀਨੀ।
ਨੰਦ ਕਹਿਯੋ ਸੁ ਕਹਿਯੋ ਬ੍ਰਿਜ ਕੀ ਬਿਨੁ ਕਾਨ੍ਹ ਭਈ ਸੁ ਪੁਰੀ ਸਭ ਹੀਨੀ। ੮੫੭।

ਸੀਸ ਝੁਕਾਇ ਗਯੋ ਬ੍ਰਿਜ ਕੋ ਅਤਿ ਹੀ ਮਨ ਭੀਤਰ ਸੋਕ ਭਯੋ ਹੈ।
ਜਿਉ ਕੋਊ ਤਾਤ ਮਰੈ ਪਛੁਤਾਤ ਹੈ ਪ੍ਯਾਰੋ ਕੋਊ ਮਨੋ ਭ੍ਰਾਤ ਛਯੋ ਹੈ।
ਪੈ ਜਿਮ ਰਾਜ ਬਡੇ ਰਿਪੁਰਾਜ ਕੀ ਪੈਰਨ ਮੈ ਪਤਿ ਖੋਇ ਗਯੋ ਹੈ।
ਯੌ ਉਪਜੀ ਉਪਮਾ ਬਸੁਦੇ ਠਗਿ ਸ੍ਯਾਮ ਮਨੋ ਧਨ ਲੂਟਿ ਲਯੋ ਹੈ। ੮੫੮।

*ਨੰਦ ਬਾਚ ਪੁਰ ਜਨ ਸੋ*

*ਦੋਹਰਾ*

ਨੰਦ ਆਇ ਬ੍ਰਿਜ ਪੁਰ ਬਿਖੈ ਕਰੀ ਕ੍ਰਿਸਨ ਕੀ ਬਾਤ।
ਸੁਨਤ ਸੋਕ ਕੀਨੋ ਸਬੈ ਰੋਦਨ ਕੀਨੋ ਮਾਤ। ੮੫੯।

*ਜਸੁਧਾ ਬਾਚ*

*ਸਵੈਯਾ*

ਬਚਿਯੋ ਜਿਨਿ ਤਾਤ ਬਡੇ ਅਹਿ ਤੇ ਜਿਨ ਹੂੰ ਬਕ ਬੀਰ ਬਲੀ ਹਨਿ ਦਈਯਾ।
ਜਾਹਿ ਮਰਿਯੋ ਅਘ ਨਾਮ ਮਹਾ ਰਿਪੁ ਪੈ ਪਿਅਰਵਾ ਮੁਸਲੀਧਰ ਭਈਆ।
ਜੋ ਤਪਸ੍ਯਾ ਕਰਿ ਕੈ ਪ੍ਰਭ ਤੇ ਕਬਿ ਸ੍ਯਾਮ ਕਹੈ ਪਰਿ ਪਾਇਨ ਲਈਯਾ।
ਸੋ ਪੁਰ ਬਾਸਨ ਛੀਨ ਲਯੋ ਹਮ ਤੇ ਸੁਨੀਯੇ ਸਖੀ ਪੂਤ ਕਨ੍ਹਈਆ। ੮੬੦।



ਵੈਰੀ ਦਾ (ਦਾਹ) ਕਰਮ ਕਰ ਕੇ ਸ੍ਰੀ ਕ੍ਰਿਸ਼ਨ ਉਥੋਂ ਚਲ ਕੇ ਮਾਤਾ ਪਿਤਾ ਪਾਸ ਆ ਗਏ। ਮਾਤਾ ਪਿਤਾ ਮੋਹ ਦੇ ਵਸ ਵਿਚ ਨ ਹੋਏ ਅਤੇ ਦੋਹਾਂ (ਪੁੱਤਰਾਂ) ਨੂੰ ਸਿਰ ਨਿਵਾਇਆ। (ਮਾਤਾ ਪਿਤਾ) ਨੇ ਉਨ੍ਹਾਂ ਨੂੰ ਬ੍ਰਹਮ ਕਰ ਕੇ ਜਾਣਿਆ ਅਤੇ ਸ੍ਰੀ ਕ੍ਰਿਸ਼ਨ ਨੇ ਉਨ੍ਹਾਂ ਦੇ ਮਨ ਵਿਚ ਮੋਹ ਵਧਾ ਦਿੱਤਾ। ਅਨੇਕ ਤਰ੍ਹਾਂ ਦੇ ਭਾਵਾਂ ਨਾਲ (ਸ੍ਰੀ ਕ੍ਰਿਸ਼ਨ ਨੇ) ਬੇਨਤੀ ਕੀਤੀ ਅਤੇ (ਉਨ੍ਹਾਂ ਦੇ) ਪੈਰਾਂ ਤੋਂ ਬੰਧਨ ਖੁਲਵਾ ਦਿੱਤੇ।੮੫੬।

*ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ*
*ਕੰਸ ਦਾ ਕਰਮ ਕਰ ਕੇ ਮਾਤਾ ਪਿਤਾ ਨੂੰ ਛੁੜਵਾਉਣ ਦਾ ਪ੍ਰਸੰਗ ਸਮਾਪਤ।*

*ਕਾਨ੍ਹ ਜੀ ਨੇ ਨੰਦ ਨੂੰ ਕਿਹਾ--*

*ਸਵੈਯਾ*

ਉਥੋ ਚਲ ਕੇ ਫਿਰ ਨੰਦ ਦੇ ਘਰ ਆ ਗਏ ਅਤੇ ਉਸ ਨੂੰ ਬਹੁਤ ਤਰ੍ਹਾਂ ਦੀ ਬੇਨਤੀ ਕੀਤੀ। (ਕੀ) 'ਮੈਂ ਬਸੁਦੇਵ ਦਾ ਪੁੱਤਰ ਹਾਂ'-- ਇਸ ਤਰ੍ਹਾਂ ਕਿਹਾ ਅਤੇ ਉਨ੍ਹਾਂ ਨੇ ਮੰਨ ਲਿਆ। (ਸ੍ਰੀ ਕ੍ਰਿਸ਼ਨ ਨੇ) ਕਿਹਾ ਕਿ ਤੁਸੀਂ ਆਪਣੇ ਘਰਾਂ ਨੂੰ ਜਾਓ, (ਇਹ) ਗੱਲ ਸੁਣ ਕੇ ਬ੍ਰਜ ਦੀ ਪ੍ਰਜਾ ਮੋਹ ਨਾਲ ਪਸੀਜ ਗਈ। ਜੋ ਨੰਦ ਨੂੰ ਕਿਹਾ, ਉਹੀ ਬ੍ਰਜ ਦੀ (ਜਨਤਾ ਨੂੰ) ਕਹਿ ਦਿੱਤਾ। (ਫਲਸਰੂਪ)ਬ੍ਰਜ-ਪੁਰੀ ਸਾਰੀ ਦੀ ਸਾਰੀ ਕ੍ਰਿਸ਼ਨ ਤੋਂ ਸਖਣੀ ਹੋ ਗਈ।੮੫੭।

(ਨੰਦ ਸਹਿਤ) ਸਿਰ ਝੁਕਾ ਕੇ (ਸਾਰੇ) ਬ੍ਰਜ ਨੂੰ ਚਲੇ ਗਏ। ਉਨ੍ਹਾਂ ਦੇ ਮਨ ਵਿਚ ਬਹੁਤ ਸੋਗ ਪੈਦਾ ਹੋ ਗਿਆ ਹੈ। ਜਿਵੇਂ ਕੋਈ ਡਾਢੇ (ਪਿਆਰੇ) ਦੇ ਮਰਨ ਤੇ ਪਛਤਾਉਂਦਾ ਹੈ, ਇਨ੍ਹਾਂ ਦਾ ਮਾਨੋ ਕੋਈ ਪਿਆਰਾ ਭਰਾ ਮਰ ਗਿਆ ਹੋਵੇ। ਜਾਂ ਕੋਈ ਰਾਜਾ ਕਿਸੇ ਵੱਡੇ ਵੈਰੀ ਰਾਜੇ ਤੋਂ ਰਣ-ਭੂਮੀ ਵਿਚ ਪਤਿ ਨਸ਼ਟ ਕਰ ਗਿਆ ਹੁੰਦਾ ਹੈ। ਇਸ ਤਰ੍ਹਾਂ ਦੀ ਉਪਮਾ (ਕਵੀ ਦੇ ਮਨ ਵਿਚ) ਪੈਦਾ ਹੋਈ, ਮਾਨੋ ਬਸੁਦੇਵ ਠਗ ਨੇ (ਨੰਦ ਕੋਲੋਂ) ਸ਼ਿਆਮ ਲੁਟ ਲਿਆ ਹੋਵੇ।੮੫੮।

*ਨੰਦ ਨੇ ਪੁਰਵਾਸੀਆਂ ਪ੍ਰਤਿ ਕਿਹਾ-*

*ਦੋਹਰਾ*

ਨੰਦ ਨੇ ਬ੍ਰਜ ਪੁਰੀ ਵਿਚ ਆ ਕੇ ਕ੍ਰਿਸ਼ਨ ਦੀ ਗੱਲ ਕਹੀ। (ਇਸ ਨੂੰ) ਸੁਣਦਿਆਂ ਹੀ (ਬ੍ਰਜਵਾਸੀਆਂ ਨੇ) ਸੋਗ ਕੀਤਾ ਅਤੇ ਮਾਤਾ (ਜਸੋਧਾ) ਵਿਰਲਾਪ ਕਰਨ ਲਗ ਪਈ।੮੫੯।

*ਜਸੋਧਾ ਨੇ ਕਿਹਾ-*

*ਸਵੈਯਾ*

ਜਿਸ ਨੇ (ਆਪਣੇ) ਪਿਤਾ ਨੂੰ ਵਡੇ ਸੱਪ ਤੋਂ ਬਚਾਇਆ ਸੀ ਅਤੇ ਜਿਸ ਨੇ ਬਲਵਾਨ ਸੂਰਵੀਰ ਬਕਾਸੁਰ ਨੂੰ ਮਾਰ ਦਿੱਤਾ ਸੀ। ਜਿਸ ਨੇ ਅਘਾਸੁਰ ਨਾਂ ਦੇ ਵੱਡੇ ਵੈਰੀ ਨੂੰ ਮਾਰਿਆ ਸੀ ਅਤੇ ਜੋ ਬਲਰਾਮ ਦਾ ਪਿਆਰਾ ਭਰਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਜੋ ਤਪਸਿਆ ਕਰ ਕੇ ਅਤੇ ਪੈਰੀਂ ਪੈ ਕੇ ਪ੍ਰਭੂ ਤੋਂ ਲਿਆ ਹੈ। ਹੇ ਸਖੀ! ਸੁਣ, ਉਹ ਕਨ੍ਹਈਆ ਪੁੱਤਰ (ਸਾਡੇ ਕੋਲੋਂ) ਨਗਰ ਦੇ ਵਾਸੀਆਂ ਨੇ ਖੋਹ ਲਿਆ ਹੈ।੮੬੦।

*ਸਭ ਗ੍ਵਾਰਨੀਆ ਬਿਰਲਾਪੁ*

*ਸਵੈਯਾ*

ਸੁਨਿ ਕੈ ਇਹ ਬਾਤ ਸਭੈ ਮਿਲਿ ਗ੍ਵਾਰਨਿ ਪੈ ਮਿਲਿ ਕੈ ਤਿਨ ਸੋਕ ਸੁ ਕੀਨੋ।
ਆਨੰਦ ਦੂਰਿ ਕਰਿਯੋ ਮਨ ਤੇ ਹਰਿ ਧ੍ਯਾਨ ਬਿਖੈ ਤਿਨਹੂੰ ਮਨ ਦੀਨੋ।
ਧਰਨੀ ਪਰ ਸੋ ਮੁਰਝਾਇ ਗਿਰੀ ਸੁ ਪਰਿਯੋ ਤਿਨ ਕੇ ਤਨ ਤੇ ਸੁ ਪਸੀਨੋ।
ਹਾਹੁਕ ਲੈਨ ਲਗੀ ਸਭਿ ਹੀ ਸੁ ਭਯੋ ਸੁਖ ਤੇ ਤਿਨ ਕੋ ਤਨ ਹੀਨੋ। ੯੬੧।

ਅਤਿ ਆਤੁਰ ਹ੍ਵੈ ਹਰਿ ਪ੍ਰੀਤਹਿ ਸੋ ਕਬਿ ਸ੍ਯਾਮ ਕਹੈ ਹਰਿ ਕੇ ਗੁਨ ਗਾਵੈ।
ਸੋਰਠਿ ਸੁਧ ਮਲਾਰ ਬਿਲਾਵਲ ਸਾਰੰਗ ਭੀਤਰ ਤਾਨ ਬਸਾਵੈ।
ਧਿਆਨ ਧਰੈ ਤਿਹ ਤੇ ਜੀਯ ਮੈ ਤਿਹ ਧ੍ਯਾਨਹਿ ਤੇ ਅਤਿ ਹੀ ਦੁਖੁ ਪਾਵੈ।
ਯੌ ਮੁਰਝਾਵਤ ਹੈ ਮੁਖ ਤਾ ਸਸਿ ਜਿਉ ਪਿਖਿ ਕੰਜ ਮਨੋ ਮੁਰਝਾਵੈ। ੯੬੨।

ਪੁਰ ਬਾਸਨਿ ਸੰਗਿ ਰਚੇ ਹਰਿ ਜੂ ਹਮਹੂੰ ਮਨ ਤੇ ਜਦੁਰਾਇ ਬਿਸਾਰੀ।
ਤ੍ਯਾਗਿ ਗਏ ਹਮ ਕੋ ਇਹ ਠਉਰ ਹਮ ਊਪਰ ਤੇ ਅਤਿ ਪ੍ਰੀਤਿ ਸੁ ਟਾਰੀ।
ਪੈ ਕਹਿ ਕੈ ਨ ਕਛੂ ਪਠਿਯੋ ਤਿਹ ਤ੍ਰੀਯਨ ਕੇ ਬਸਿ ਭੈ ਗਿਰਧਾਰੀ।
ਏਕ ਗਿਰੀ ਕਹੂੰ ਐਸੇ ਧਰਾ ਇਕ ਕੂਕਤ ਹੈ ਸੁ ਹਹਾ ਰੀ ਹਹਾ ਰੀ। ੯੬੩।

ਇਹ ਭਾਤਿ ਸੋ ਗ੍ਵਾਰਨਿ ਬੋਲਤ ਹੈ ਜੀਯ ਮੈ ਅਤਿ ਮਾਨਿ ਉਦਾਸੀ।
ਸੋਕ ਬਢਿਯੋ ਤਿਨ ਕੇ ਜੀਯ ਮੈ ਹਰਿ ਡਾਰਿ ਗਏ ਹਿਤ ਕੀ ਤਿਨ ਫਾਸੀ।
ਅਉ ਰਿਸ ਮਾਨਿ ਕਹੈ ਮੁਖ ਤੇ ਜਦੁਰਾਇ ਨ ਮਾਨਤ ਲੋਗਨ ਹਾਸੀ।
ਤ੍ਯਾਗਿ ਹਮੈ ਸੁ ਗਏ ਬ੍ਰਿਜ ਮੈ ਪੁਰਬਾਸਿਨ ਸੰਗਿ ਫਸੇ ਬ੍ਰਿਜ ਬਾਸੀ। ੯੬੪।

ਰੋਦਨ ਕੈ ਸਭ ਗ੍ਵਾਰਨੀਯਾ ਮਿਲਿ ਐਸੇ ਕਹਿਯੋ ਅਤਿ ਹੋਇ ਬਿਚਾਰੀ।
ਤ੍ਯਾਗਿ ਬ੍ਰਿਜੈ ਮਥੁਰਾ ਮੈ ਗਏ ਤਜਿ ਨੇਹ ਅਨੇਹ ਕੀ ਬਾਤ ਬਿਚਾਰੀ।
ਏਕ ਗਿਰੈ ਧਰਿ ਯੌ ਕਹਿ ਕੈ ਇਕ ਐਸੇ ਸੰਭਾਰਿ ਕਹੈ ਬ੍ਰਿਜਨਾਰੀ।
ਰੀ ਸਜਨੀ ਸੁਨੀਯੋ ਬਤੀਯਾ ਬ੍ਰਿਜ ਨਾਰਿ ਸਭੈ ਬ੍ਰਿਜ ਨਾਥਿ ਬਿਸਾਰੀ। ੯੬੫।

ਆਖਨਿ ਆਗਹਿ ਠਾਢਿ ਲਗੈ ਸਖੀ ਦੇਤ ਨਹੀ ਕਿ ਹੇਤ ਦਿਖਾਈ।
ਜਾ ਸੰਗਿ ਕੇਲ ਕਰੇ ਬਨ ਮੈ ਤਿਹ ਤੇ ਅਤਿ ਹੀ ਜੀਯ ਮੈ ਦੁਚਿਤਾਈ।
ਹੇਤੁ ਤਜਿਯੋ ਬ੍ਰਿਜ ਬਾਸਨ ਸੋ ਨ ਸੰਦੇਸ ਪਠਿਯੋ ਜੀਯ ਕੈ ਸੁ ਢਿਠਾਈ।
ਤਾਹੀ ਕੀ ਓਰਿ ਨਿਹਾਰਤ ਹੈ ਪਿਖੀਯੈ ਨਹੀ ਸ੍ਯਾਮ ਹਹਾ ਮੋਰੀ ਮਾਈ। ੯੬੬।



*ਸਾਰੀਆਂ ਗੋਪੀਆਂ ਦਾ ਵਿਰਲਾਪ*

*ਸਵੈਯਾ*

(ਜਸੋਧਾ ਦੀ) ਇਹ ਗੱਲ ਸੁਣ ਕੇ ਸਾਰੀਆਂ ਗੋਪੀਆਂ ਇਕੱਠੀਆਂ ਹੋ ਗਈਆਂ ਅਤੇ ਮਿਲ ਕੇ (ਸਾਰੀਆਂ ਨੇ) ਸ਼ੋਕ ਕੀਤਾ। ਮਨ ਵਿਚੋਂ ਆਨੰਦ ਦੂਰ ਕਰ ਦਿੱਤਾ ਅਤੇ ਸ੍ਰੀ ਕ੍ਰਿਸ਼ਨ ਦੇ ਧਿਆਨ ਵਿਚ ਮਨ ਨੂੰ ਲਗਾ ਦਿੱਤਾ। ਉਹ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਈਆਂ ਅਤੇ ਉਨ੍ਹਾਂ ਦੇ ਸ਼ਰੀਰਾਂ ਵਿਚੋਂ ਪਸੀਨਾ ਆਉਣ ਲਗ ਗਿਆ। ਸਾਰੀਆਂ ਹੌਕੇ ਲੈਣ ਲਗੀਆਂ ਅਤੇ ਉਨ੍ਹਾਂ ਦੇ ਸ਼ਰੀਰ ਸੁਖ ਤੋਂ ਸਖਣੇ ਹੋ ਗਏ।੯੬੧।

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੀ ਪ੍ਰੀਤ ਕਰ ਕੇ ਅਤਿ ਆਤੁਰ ਹੋਈਆਂ (ਗੋਪੀਆਂ) ਕ੍ਰਿਸ਼ਨ ਦੇ ਗੁਣ ਗਾਉਂਦੀਆਂ ਹਨ। ਸੋਰਠ, ਸ਼ੁੱਧ ਮਲ੍ਹਾਰ, ਬਿਲਾਵਲ, ਸਾਰੰਗ (ਆਦਿਕ ਰਾਗਾਂ) ਵਿਚ ਤਾਨ ਮਿਲਾਉਂਦੀਆਂ ਹਨ। ਉਸ (ਸ੍ਰੀ ਕ੍ਰਿਸ਼ਨ) ਦੇ ਧਿਆਨ ਨੂੰ ਹਿਰਦੇ ਵਿਚ ਧਾਰਨ ਕਰਦੀਆਂ ਹਨ (ਪਰ) ਉਸ ਧਿਆਨ ਤੋਂ ਵੀ ਬਹੁਤ ਦੁਖ ਪ੍ਰਾਪਤ ਕਰਦੀਆਂ ਹਨ। ਉਸ ਦੇ ਮੁਖ ਨੂੰ (ਧਿਆਨ ਵਿਚ ਵੇਖ ਕੇ) ਇਸ ਤਰ੍ਹਾਂ ਮੁਰਝਾ ਜਾਂਦੀਆਂ ਹਨ ਜਿਵੇਂ ਚੰਦ੍ਰਮਾ ਨੂੰ ਵੇਖ ਕੇ ਮਾਨੋ ਕਮਲ ਮੁਰਝਾ ਜਾਂਦਾ ਹੋਵੇ।੯੬੨।

ਪੁਰ ਵਾਸੀਆਂ ਨਾਲ ਸ੍ਰੀ ਕ੍ਰਿਸ਼ਨ ਰਚ-ਮਿਚ ਗਏ ਹਨ ਅਤੇ ਅਸਾਨੂੰ ਯਾਦਵ-ਪਤੀ ਨੇ ਮਨ ਤੋਂ ਵਿਸਾਰ ਦਿੱਤਾ ਹੈ। ਸਾਨੂੰ ਇਸ ਜਗ੍ਹਾ ਉਤੇ ਛਡ ਗਏ ਹਨ ਅਤੇ ਸਾਡੇ ਉਤੋਂ ਅਤਿ ਪ੍ਰੀਤ ਨੂੰ ਹਟਾ ਲਿਆ ਹੈ। (ਉਸ) ਗਿਰਧਾਰੀ ਨੇ (ਸਾਨੂੰ) ਕੁਝ ਕਹਿ ਕੇ ਨਹੀਂ ਭੇਜਿਆ (ਕਿਉਂਕਿ) ਉਥੇ (ਨਗਰ ਦੀਆਂ) ਇਸਤਰੀਆਂ ਦੇ ਵਸ ਵਿਚ ਹੋ ਗਿਆ ਹੈ। ਇਕ (ਗੋਪੀ) ਇਸ ਤਰ੍ਹਾਂ ਕਹਿ ਕੇ ਧਰਤੀ ਉਤੇ ਡਿਗ ਪਈ ਅਤੇ ਇਕ ਹਾਇ-ਹਾਇ ਕਰਦੀ ਬੇਸੁਧ ਹੋ ਗਈ।੯੬੩।

ਆਪਣੇ ਮਨ ਵਿਚ ਬਹੁਤ ਉਦਾਸੀ ਮੰਨ ਕੇ ਗੋਪੀਆਂ ਇਸ ਤਰ੍ਹਾਂ ਬੋਲਦੀਆਂ ਹਨ। ਉਨ੍ਹਾਂ ਦੇ ਮਨ ਵਿਚ ਬਹੁਤ ਸ਼ੋਕ ਪਸਰਿਆ ਹੋਇਆ ਹੈ (ਕਿਉਂਕਿ) ਸ੍ਰੀ ਕ੍ਰਿਸ਼ਨ ਉਨ੍ਹਾਂ ਨੂੰ ਪ੍ਰੀਤ ਦੀ ਫਾਹੀ ਪਾ ਗਏ ਹਨ। ਅਤੇ ਕ੍ਰੋਧਿਤ ਹੋ ਕੇ ਮੁਖ ਤੋਂ ਕਹਿੰਦੀਆਂ ਹਨ ਕਿ ਕ੍ਰਿਸ਼ਨ ਤਾਂ ਲੋਕਾਂ ਦੀ ਹਾਸੀ ਦੀ ਵੀ ਪਰਵਾਹ ਨਹੀਂ ਕਰਦਾ। (ਇਸੇ ਲਈ) ਉਹ ਅਸਾਨੂੰ ਬ੍ਰਜ ਵਿਚ ਛਡ ਗਿਆ ਹੈ ਅਤੇ ਬ੍ਰਜਵਾਸੀ ਪੁਰ-ਵਾਸੀਆਂ ਦੇ ਸੰਗ ਵਿਚ ਫਸ ਗਏ ਹਨ।੯੬੪।

ਸਾਰੀਆਂ ਗੋਪੀਆਂ ਮਿਲ ਕੇ ਰੋਂਦੀਆਂ ਹਨ ਅਤੇ ਬਹੁਤ ਆਜਿਜ਼ ਹੋ ਕੇ ਇਸ ਤਰ੍ਹਾਂ ਕਹਿੰਦੀਆਂ ਹਨ। ਬ੍ਰਜ ਨੂੰ ਛਡ ਕੇ ਮਥੁਰਾ ਵਿਚ ਚਲੇ ਗਏ ਹਨ ਅਤੇ ਮੋਹ ਦੀ ਗੱਲ ਛਡ ਕੇ ਨਿਰਮੋਹ ਨੂੰ ਵਿਚਾਰ ਲਿਆ (ਅਰਥਾਤ ਨਿਰਮੋਹੀ ਹੋ ਗਏ)। ਇਕ (ਗੋਪੀ) ਇਸ ਤਰ੍ਹਾਂ ਕਹਿ ਕੇ ਧਰਤੀ ਉਤੇ ਡਿਗ ਪਈ ਹੈ ਅਤੇ ਇਕ ਬ੍ਰਜ-ਨਾਰੀ ਸੰਭਲ ਕੇ ਇਸ ਤਰ੍ਹਾਂ ਕਹਿ ਰਹੀ ਹੈ। ਹੇ ਸਜਨੀ! ਗੱਲ ਸੁਣ, ਸਾਰੀਆਂ ਬ੍ਰਜ-ਨਾਰੀਆਂ ਨੂੰ ਸ੍ਰੀ ਕ੍ਰਿਸ਼ਨ ਨੇ ਭੁਲਾ ਦਿੱਤਾ ਹੈ।੯੬੫।

ਹੇ ਸਖੀ! (ਕ੍ਰਿਸ਼ਨ) ਅੱਖੀਆਂ ਦੇ ਸਾਹਮਣੇ ਖੜੋਤਾ ਪ੍ਰਤੀਤ ਹੁੰਦਾ ਹੈ, ਪਰ ਕਿਸ ਲਈ ਵਿਖਾਲੀ ਨਹੀਂ ਦਿੰਦਾ। ਜਿਸ ਨਾਲ (ਅਸੀਂ) ਬਨ ਵਿਚ ਕੇਲ-ਕ੍ਰੀੜਾ ਕਰਦੀਆਂ ਸਾਂ, ਉਸ ਦੇ ਦਿਲ ਵਿਚ ਇਤਨੀ ਜ਼ਿਆਦਾ 'ਦੁਚਿਤਾਈ' (ਕਿਉਂ ਹੋ ਗਈ ਹੈ)। (ਉਸ ਨੇ) ਬ੍ਰਜ-ਵਾਸੀਆਂ ਨਾਲ ਪ੍ਰੇਮ ਛਡ ਦਿੱਤਾ ਹੈ ਅਤੇ ਕੋਈ ਸੁਨੇਹਾ ਨਹੀਂ ਭੇਜਿਆ, (ਉਸ ਦੇ) ਦਿਲ ਵਿਚ ਇਤਨੀ ਢੀਠਤਾਈ (ਕਿਉਂ) ਹੈ। (ਅਸੀਂ) ਉਸੇ ਵਲ ਵੇਖਦੀਆਂ ਹਾਂ, ਪਰ ਸ਼ਿਆਮ ਦਿਖਦਾ ਨਹੀਂ, ਹਾਇ ਨੀ ਮੇਰੀ ਮਾਂ।੯੬੬।

## ਬਾਰਹਮਾਹ

*ਸਵੈਯਾ*

ਫਾਗੁਨ ਮੈ ਸਖੀ ਡਾਰਿ ਗੁਲਾਲ ਸਭੈ ਹਰਿ ਸਿਉ ਬਨ ਬੀਚ ਰਮੈ।
ਪਿਚਕਾਰਨ ਲੈ ਕਰਿ ਗਾਵਤਿ ਗੀਤ ਸਭੈ ਮਿਲਿ ਗ੍ਵਾਰਨਿ ਤਉਨ ਸਮੈ।
ਅਤਿ ਸੁੰਦਰ ਕੁੰਜ ਗਲੀਨ ਕੇ ਬੀਚ ਕਿਧੌ ਮਨ ਕੇ ਕਰਿ ਦੂਰ ਗਮੈ।
ਅਰੁ ਤ੍ਯਾਗਿ ਤਮੈ ਸਭ ਧਾਮਨ ਕੀ ਇਹ ਸੁੰਦਰਿ ਸ੍ਯਾਮ ਕੀ ਮਾਨਿ ਤਮੈ। ੮੬੭।

ਫੂਲਿ ਸੀ ਗ੍ਵਾਰਨਿ ਫੂਲਿ ਰਹੀ ਪਟ ਰੰਗਨ ਕੇ ਫੁਨਿ ਫੂਲ ਲੀਏ।
ਇਕ ਸ੍ਯਾਮ ਸੀਗਾਰ ਸੁ ਗਾਵਤ ਹੈ ਪੁਨਿ ਕੋਕਿਲਕਾ ਸਮ ਹੋਤ ਜੀਏ।
ਰਿਤੁ ਨਾਮਹਿ ਸ੍ਯਾਮ ਭਯੋ ਸਜਨੀ ਤਿਹ ਤੇ ਸਭ ਛਾਜ ਸੁ ਸਾਜ ਦੀਏ।
ਪਿਖਿ ਜਾ ਚਤੁਰਾਨਨ ਚਉਕਿ ਰਹੈ ਜਿਹ ਦੇਖਤ ਹੋਤ ਹੁਲਾਸ ਹੀਏ। ੮੬੮।

ਏਕ ਸਮੈ ਰਹੈ ਕਿੰਸੁਕ ਫੂਲਿ ਸਖੀ ਤਹ ਪਉਨ ਬਹੈ ਸੁਖਦਾਈ।
ਭਉਰ ਗੁੰਜਾਰਤ ਹੈ ਇਤ ਤੇ ਉਤ ਤੇ ਮੁਰਲੀ ਨੰਦ ਲਾਲ ਬਜਾਈ।
ਰੀਝਿ ਰਹਿਯੋ ਸੁਨਿ ਕੈ ਸੁਰ ਮੰਡਲ ਤਾ ਛਬਿ ਕੋ ਬਰਨਿਯੋ ਨਹੀ ਜਾਈ।
ਤਉਨ ਸਮੈ ਸੁਖਦਾਇਕ ਥੀ ਰਿਤੁ ਅਉਸਰ ਯਾਹਿ ਭਈ ਦੁਖਦਾਈ। ੮੬੯।

ਜੇਠ ਸਮੈ ਸਖੀ ਤੀਰ ਨਦੀ ਹਮ ਖੇਲਤ ਚਿਤਿ ਹੁਲਾਸ ਬਢਾਈ।
ਚੰਦਨ ਸੋ ਤਨ ਲੀਪ ਸਭੈ ਸੁ ਗੁਲਾਬਹਿ ਸੋ ਧਰਨੀ ਛਿਰਕਾਈ।
ਲਾਇ ਸੁਗੰਧ ਭਲੀ ਕਪਰਿਯੋ ਪਰ ਤਾ ਕੀ ਪ੍ਰਭਾ ਬਰਨੀ ਨਹੀ ਜਾਈ।
ਤਉਨ ਸਮੈ ਸੁਖਦਾਇਕ ਥੀ ਇਹ ਅਉਸਰ ਸ੍ਯਾਮ ਬਿਨਾ ਦੁਖਦਾਈ। ੮੭੦।

ਪਉਨ ਪ੍ਰਚੰਡ ਚਲੈ ਜਿਹ ਅਉਸਰ ਅਉਰ ਬਘੂਲਨ ਧੂਰਿ ਉਡਾਈ।
ਧੂਪ ਲਗੈ ਜਿਹ ਮਾਸ ਬੁਰੀ ਸੁ ਲਗੈ ਸੁਖਦਾਇਕ ਸੀਤਲ ਜਾਈ।
ਸ੍ਯਾਮ ਕੇ ਸੰਗ ਸਭੈ ਹਮ ਖੇਲਤ ਸੀਤਲ ਪਾਟਕਕਾ ਬਿਛਟਾਈ।
ਤਉਨ ਸਮੈ ਸੁਖਦਾਇਕ ਥੀ ਰਿਤੁ ਅਉਸਰ ਯਾਹਿ ਭਈ ਦੁਖਦਾਈ। ੮੭੧।

ਜੋਰਿ ਘਟਾ ਘਟ ਆਏ ਜਹਾ ਸਖੀ ਬੂੰਦਨ ਮੇਘ ਭਲੀ ਛਬਿ ਪਾਈ।
ਬੋਲਤ ਚਾਤ੍ਰਿਕ ਦਾਦਰ ਅਉ ਘਨ ਮੋਰਨ ਪੈ ਘਨਘੋਰ ਲਗਾਈ।
ਤਾਹਿ ਸਮੈ ਹਮ ਕਾਨਰ ਕੇ ਸੰਗਿ ਖੇਲਤ ਥੀ ਅਤਿ ਪ੍ਰੇਮ ਬਢਾਈ।
ਤਉਨ ਸਮੈ ਸੁਖਦਾਇਕ ਥੀ ਰਿਤੁ ਅਉਸਰ ਯਾਹਿ ਭਈ ਦੁਖਦਾਈ। ੮੭੨।



## ਬਾਰਹਮਾਹ

*ਸਵੈਯਾ*

ਹੇ ਸਖੀ! ਫਗਣ (ਦੇ ਮਹੀਨੇ) ਵਿਚ (ਅਸੀਂ) ਸਾਰੀਆਂ ਗੁਲਾਲ ਸੁਟਦੀਆਂ ਹੋਈਆਂ ਕ੍ਰਿਸ਼ਨ ਨਾਲ ਬਨ ਵਿਚ ਰਮਣ ਕਰਦੀਆਂ ਸਾਂ। ਉਸ ਵੇਲੇ ਸਾਰੀਆਂ ਗੋਪੀਆਂ ਹੱਥਾਂ ਵਿਚ ਪਿਚਕਾਰੀਆਂ ਲੈ ਕੇ ਗੀਤ ਗਾਉਂਦੀਆਂ ਸਨ। ਅਤਿ ਸੁੰਦਰ ਕੁੰਜ-ਗਲੀਆਂ ਵਿਚ ਮਨ ਦੇ ਗਮ ਦੂਰ ਕਰ ਦਿੱਤੇ ਸਨ। ਘਰਾਂ ਦੀ ਸਾਰੀ ਇੱਛਾ ਛਡ ਦਿੱਤੀ ਸੀ ਅਤੇ (ਕੇਵਲ) ਸੁੰਦਰ ਸ਼ਿਆਮ ਦੀ ਇੱਛਾ ਮਨ ਵਿਚ ਵਸੀ ਹੋਈ ਹੈ।੮੬੭।

ਫੁਲ ਵਰਗੀ ਗੋਪੀ ਫੁਲ ਵਾਂਗ ਖਿੜ ਰਹੀ ਹੈ ਅਤੇ ਫਿਰ ਬਸਤ੍ਰਾਂ ਦੇ ਰੰਗ ਦੇ ਹੀ ਫੁਲ ਲਏ ਹੋਏ ਹਨ। ਇਕ ਸ਼ਿਆਮ ਦੇ ਸ਼ਿੰਗਾਰ ਨੂੰ ਗਾਉਂਦੀ ਹੈ ਅਤੇ ਫਿਰ ਕੋਇਲ ਵਾਂਗ (ਗਾ ਕੇ) ਮਨ ਵਿਚ ਪ੍ਰਸੰਨ ਹੁੰਦੀ ਹੈ। ਹੇ ਸਜਨੀ! ਬਸੰਤ ('ਰਿਤ') ਦਾ ਨਾਂ 'ਸ਼ਆਮ' ਹੋ ਗਿਆ ਹੈ, ਇਸ ਲਈ ਸਾਰੀਆਂ ਨੇ ਸੁੰਦਰ ਸ਼ਿੰਗਾਰ ਕਰ ਲਿਆ ਹੈ। ਜਿਸ ਨੂੰ ਵੇਖ ਕੇ ਬ੍ਰਹਮਾ ('ਚਤੁਰਾਨਨ') ਚੌਂਕ ਗਿਆ ਹੈ ਅਤੇ ਜਿਸ ਨੂੰ ਵੇਖ ਕੇ ਹਿਰਦੇ ਵਿਚ ਹੁਲਾਸ ਹੁੰਦਾ ਹੈ।੮੬੮।

ਹੇ ਸਖੀ! ਇਕ ਸਮੇਂ ਕੇਸੂ ਫੁਲ ਰਹੇ ਸਨ ਅਤੇ ਸੁਦਖਾਇਕ ਹਵਾ ਚਲ ਰਹੀ ਸੀ। ਇਧਰ ਭੌਰੇ ਗੁੰਜਾਰ ਕਰ ਰਹੇ ਸਨ ਅਤੇ ਉਧਰ ਕ੍ਰਿਸ਼ਨ ਨੇ ਮੁਰਲੀ ਵਜਾ ਦਿੱਤੀ। (ਮੁਰਲੀ ਦੀ) ਧੁਨ ਨੂੰ ਸੁਣ ਕੇ ਦੇਵ-ਮੰਡਲ ਪ੍ਰਸੰਨ ਹੋ ਰਿਹਾ ਸੀ, ਉਸ ਵੇਲੇ ਦੀ ਛਬੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਉਸ ਵੇਲੇ ਬਸੰਤ ('ਰਿਤੁ') ਸੁਖਦਾਇਕ ਸੀ, ਪਰ ਹੁਣ ਦੁਖਦਾਇਕ ਬਣੀ ਹੋਈ ਹੈ।੮੬੯।

ਹੇ ਸਖੀ, ਜੇਠ ਦੇ ਮਹੀਨੇ ਵਿਚ ਅਸੀਂ ਨਦੀ ਦੇ ਕੰਢੇ ਚਿਤ ਵਿਚ ਹੁਲਾਸ ਵਧਾ ਕੇ ਖੇਡਦੀਆਂ ਸਾਂ। ਚੰਦਨ (ਦੇ ਲੇਪ) ਨਾਲ ਸਾਰੇ ਤਨ ਨੂੰ ਲੇਪ ਦੇ ਗੁਲਾਬ (ਦੇ ਜਲ ਨਾਲ) ਧਰਤੀ ਉਤੇ ਛਿੜਕਾਓ ਕੀਤਾ ਹੁੰਦਾ ਸੀ। ਕਪੜਿਆਂ ਉਤੇ ਚੰਗੀ ਸੁਗੰਧੀ ਲਗਾਈ ਹੁੰਦੀ ਸੀ, ਜਿਸ ਦੀ ਸੁੰਦਰਤਾ ਦਾ ਕਥਨ ਨਹੀਂ ਕੀਤਾ ਜਾ ਸਕਦਾ। ਉਸ ਵੇਲੇ (ਇਹ ਰੁਤ) ਸੁਖਦਾਇਕ ਸੀ, ਪਰ ਸ਼ਿਆਮ ਤੋਂ ਬਿਨਾ ਇਸ ਮੌਕੇ ਤੇ ਦੁਖਦਾਈ ਹੋ ਰਹੀ ਹੈ।੮੭੦।

ਜਿਸ ਵੇਲੇ ਪ੍ਰਚੰਡ ਹਵਾ ਚਲਦੀ ਸੀ ਅਤੇ ਵਾ-ਵਰੋਲੇ ਮਿੱਟੀ ਉਡਾਉਂਦੇ ਸਨ। ਜਿਸ ਮਹੀਨੇ ਵਿਚ ਧੁਪ ਮਾੜੀ ਲਗਦੀ ਸੀ ਅਤੇ ਠੰਡੀ ਥਾਂ ਸੁਖਦਾਇਕ ਲਗਦੀ ਸੀ। ਅਸੀਂ ਸਾਰੀਆਂ ਸ਼ਿਆਮ ਨਾਲ ਠੰਡੀਆਂ ਚਿਟਾਈਆਂ ਵਿਛਾ ਕੇ ਖੇਡਦੀਆਂ ਸਾਂ (ਅਰਥਾਂਤਰ ਠੰਡੇ ਪਾਣੀ ਦੇ ਛਿੱਟੇ ਪਾਉਂਦੀਆਂ ਸਾਂ)। ਉਸ ਵੇਲੇ (ਇਹ) ਰੁਤ ਸੁਖਦਾਇਕ ਸੀ, ਪਰ ਇਸ ਵੇਲੇ (ਉਹ) ਦੁਖਦਾਇਕ ਹੋ ਗਈ ਹੈ।੮੭੧।

ਹੇ ਸਖੀ! ਜਿਥੇ ਘਟਾਵਾਂ ਬੰਨ੍ਹ ਕੇ ਬਦਲ ਆਉਂਦੇ ਸਨ, ਅਤੇ ਬਦਲਾਂ ਵਿਚ ਬੂੰਦਾਂ ਬਹੁਤ ਛਬੀ ਪਾਉਂਦੀਆਂ ਸਨ। (ਉਸ ਵੇਲੇ) ਚਾਤ੍ਰਿਕ, ਡੱਡੂ ਅਤੇ ਬਦਲ ਬੋਲਦੇ ਸਨ ਅਤੇ ਮੋਰਾਂ ਨੇ ਵੀ (ਆਪਣੀ) ਘੋਰ ਕੂਕ ਮਚਾਈ ਹੋਈ ਸੀ। ਉਸ ਵੇਲੇ ਅਸੀਂ ਕਾਨ੍ਹ ਨਾਲ ਅਤਿ ਪ੍ਰੇਮ ਵਧਾ ਕੇ ਖੇਡਦੀਆਂ ਸਾਂ। ਉਸ ਵੇਲੇ (ਇਹ) ਰੁਤ ਸੁਖਦਾਇਕ ਸੀ, (ਪਰ) ਇਸ ਮੌਕੇ ਤੇ ਇਹ ਦੁਖਦਾਇਕ ਹੋ ਗਈ ਹੈ।੮੭੨।

ਮੇਘ ਪਰੈ ਕਬਹੂੰ ਉਘਰੈ ਸਖੀ ਛਾਇ ਲਗੈ ਦ੍ਰੁਮ ਕੀ ਸੁਖਦਾਈ।
ਸ੍ਯਾਮ ਕੇ ਸੰਗਿ ਫਿਰੈ ਸਜਨੀ ਰੰਗ ਫੂਲਨ ਕੇ ਹਮ ਬਸਤ੍ਰ ਬਨਾਈ।
ਖੇਲਤ ਕ੍ਰੀੜ ਕਰੈ ਰਸ ਕੀ ਇਹ ਅਉਸਰ ਕਉ ਬਰਨਿਯੋ ਨਹੀ ਜਾਈ।
ਸ੍ਯਾਮ ਸਨੈ ਸੁਖਦਾਇਕ ਥੀ ਰਿਤ ਸ੍ਯਾਮ ਬਿਨਾ ਅਤਿ ਭੀ ਦੁਖਦਾਈ। ੮੭੩।

ਮਾਸ ਅਸੂ ਹਮ ਕਾਨਰ ਕੇ ਸੰਗਿ ਖੇਲਤ ਚਿਤਿ ਹੁਲਾਸ ਬਢਾਈ।
ਕਾਨ੍ਹ ਤਹਾ ਪੁਨਿ ਗਾਵਤ ਥੋ ਅਤਿ ਸੁੰਦਰ ਰਾਗਨ ਤਾਨ ਬਸਾਈ।
ਗਾਵਤ ਥੀ ਹਮ ਹੂੰ ਸੰਗ ਤਾਹੀ ਕੇ ਤਾ ਛਬਿ ਕੋ ਬਰਨਿਯੋ ਨਹੀ ਜਾਈ।
ਤਾ ਸੰਗ ਮੈ ਸੁਖਦਾਇਕ ਥੀ ਰਿਤੁ ਸ੍ਯਾਮ ਬਿਨਾ ਅਬ ਭੀ ਦੁਖਦਾਈ। ੮੭੪।

ਕਾਤਿਕ ਕੀ ਸਖੀ ਰਾਸਿ ਬਿਖੈ ਰਤਿ ਖੇਲਤ ਥੀ ਹਰਿ ਸੋ ਚਿਤੁ ਲਾਈ।
ਸੇਤਹਿ ਗ੍ਵਾਰਨਿ ਕੇ ਪਟ ਛਾਜਤ ਸੇਤ ਨਦੀ ਤਹ ਧਾਰ ਬਹਾਈ।
ਭੂਖਨ ਸੇਤਹਿ ਗੋਪਨਿ ਕੇ ਅਰੁ ਮੋਤਿਨ ਹਾਰ ਭਲੀ ਛਬਿ ਪਾਈ।
ਤਉਨ ਸਮੈ ਸੁਖਦਾਇਕ ਥੀ ਰਿਤੁ ਅਉਸਰ ਯਾਹਿ ਭਈ ਦੁਖਦਾਈ। ੮੭੫।

ਮਘ੍ਰ ਸਮੈ ਸਬ ਸ੍ਯਾਮ ਕੇ ਸੰਗਿ ਹੁਇ ਖੇਲਤ ਥੀ ਮਨਿ ਆਨੰਦ ਪਾਈ।
ਸੀਤ ਲਗੈ ਤਬ ਦੂਰ ਕਰੈ ਹਮ ਸ੍ਯਾਮ ਕੇ ਅੰਗ ਸੋ ਅੰਗ ਮਿਲਾਈ।
ਫੂਲ ਚੰਬੇਲੀ ਕੇ ਫੂਲਿ ਰਹੇ ਜਹਿ ਨੀਰ ਘਟਿਯੋ ਜਮਨਾ ਜੀਅ ਆਈ।
ਤਉਨ ਸਮੈ ਸੁਖਦਾਇਕ ਥੀ ਰਿਤੁ ਅਉਸਰ ਯਾਹਿ ਭਈ ਦੁਖਦਾਈ। ੮੭੬।

ਬੀਚ ਸਰਦ ਰਿਤੁ ਕੇ ਸਜਨੀ ਹਮ ਖੇਲਤ ਸ੍ਯਾਮ ਸੋ ਪ੍ਰੀਤਿ ਲਗਾਈ।
ਆਨੰਦ ਕੈ ਅਤਿ ਹੀ ਮਨ ਮੈ ਤਜ ਕੈ ਸਭ ਹੀ ਜੀਯ ਕੀ ਦੁਚਿਤਾਈ।
ਨਾਰਿ ਸਭੈ ਬ੍ਰਿਜ ਕੀਨ ਬਿਖੈ ਮਨ ਕੀ ਤਜਿ ਕੈ ਸਭ ਸੰਕ ਕਨ੍ਹਾਈ।
ਤਾ ਸੰਗ ਸੋ ਸੁਖਦਾਇਕ ਥੀ ਰਿਤੁ ਸ੍ਯਾਮ ਬਿਨਾ ਅਬ ਭੀ ਦੁਖਦਾਈ। ੮੭੭।

ਮਾਘ ਬਿਖੈ ਮਿਲ ਕੈ ਹਰਿ ਸੋ ਹਮ ਸੋ ਰਸ ਰਾਸ ਕੀ ਖੇਲ ਮਚਾਈ।
ਕਾਨ੍ਹ ਬਜਾਵਤ ਥੋ ਮੁਰਲੀ ਤਿਹ ਅਉਸਰ ਕੋ ਬਰਨਿਯੋ ਨਹਿ ਜਾਈ।
ਫੂਲਿ ਰਹੇ ਤਹਿ ਫੂਲ ਭਲੇ ਪਿਖਿਯੋ ਜਿਹ ਰੀਝਿ ਰਹੈ ਸੁਰਰਾਈ।
ਤਉਨ ਸਮੈ ਸੁਖ ਦਾਇਕ ਥੀ ਰਿਤੁ ਸ੍ਯਾਮ ਬਿਨਾ ਅਬ ਭੀ ਦੁਖਦਾਈ। ੮੭੮।

ਸ੍ਯਾਮ ਚਿਤਾਰਿ ਸਭੈ ਗ੍ਵਾਰਨਿ ਸ੍ਯਾਮ ਕਹੈ ਜੁ ਹੁਤੀ ਬਡਭਾਗੀ।
ਤ੍ਯਾਗ ਦਈ ਸੁਧਿ ਅਉਰ ਸਭੈ ਹਰਿ ਬਾਤਨ ਕੇ ਰਸ ਭੀਤਰ ਪਾਗੀ।



ਹੇ ਸਖੀ! (ਭਾਦਰੋਂ ਦੇ ਮਹੀਨੇ ਵਿਚ) ਕਦੇ ਮੀਂਹ ਪੈਂਦਾ ਸੀ ਅਤੇ ਕਦੇ ਉਘੜ (ਖਰਾ ਹੋ) ਜਾਂਦਾ ਸੀ ਅਤੇ ਬ੍ਰਿਛਾਂ ਦੀ ਛਾਂ ਚੰਗੀ ਲਗਦੀ ਸੀ। ਹੇ ਸਜਨੀ! (ਅਸੀਂ) ਸ਼ਿਆਮ ਨਾਲ ਫਿਰਦੀਆਂ ਸਾਂ ਅਤੇ ਫੁਲਾਂ ਦੇ ਰੰਗ ਦੇ ਬਸਤ੍ਰ ਬਣਾਏ ਹੁੰਦੇ ਸਨ। (ਕ੍ਰਿਸ਼ਨ ਨਾਲ) ਖੇਡਣ ਵੇਲੇ (ਪ੍ਰੇਮ) ਰਸ ਦੀ ਕ੍ਰੀੜਾ ਕਰਦੀਆਂ ਸਾਂ, ਉਸ ਅਵਸਰ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਸੀ। ਸ਼ਿਆਮ ਨਾਲ (ਇਹ) ਰੁਤ ਸੁਖਦਾਇਕ ਸੀ, (ਪਰ) ਸ਼ਿਆਮ ਤੋਂ ਬਿਨਾ ਬਹੁਤ ਦੁਖਦਾਇਕ ਹੋ ਗਈ ਹੈ।੮੭੩।

ਅਸੂ ਦੇ ਮਹੀਨੇ ਵਿਚ ਅਸੀਂ ਚਿਤ ਵਿਚ ਹੁਲਾਸ ਵਧਾ ਕੇ ਕ੍ਰਿਸ਼ਨ ਨਾਲ ਖੇਡਦੀਆਂ ਹੁੰਦੀਆਂ ਸਾਂ। ਫਿਰ ਉਥੇ ਕਾਨ੍ਹ ਗਾਉਂਦਾ ਹੁੰਦਾ ਸੀ ਅਤੇ ਰਾਗਾਂ ਦੀਆਂ ਸੁੰਦਰ ਤਾਨਾਂ ਕਢਦਾ ਹੁੰਦਾ ਸੀ। ਅਸੀਂ ਵੀ ਉਸ ਨਾਲ ਗਾਉਂਦੀਆਂ ਹੁੰਦੀਆਂ ਸਾਂ, ਉਸ (ਮੌਕੇ ਦੀ) ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਉਸ (ਕ੍ਰਿਸ਼ਨ) ਦੇ ਸੰਗ ਵਿਚ (ਇਹ) ਰੁਤ ਸੁਖਦਾਇਕ ਸੀ, (ਪਰ) ਸ਼ਿਆਮ ਤੋਂ ਬਿਨਾ ਹੁਣ ਦੁਖਦਾਇਕ ਹੋ ਗਈ ਹੈ।੮੭੪।

ਹੇ ਸਖੀ! ਕਤਕ (ਦੇ ਮਹੀਨੇ) ਦੀ ਰਾਸ ਵਿਚ (ਅਸੀਂ) ਸ੍ਰੀ ਕ੍ਰਿਸ਼ਨ ਨਾਲ ਚਿਤ ਲਾ ਕੇ ਰਤਿ-ਕ੍ਰੀੜਾ ਕਰਦੀਆਂ ਹੁੰਦੀਆਂ ਸਾਂ। ਗੋਪੀਆਂ ਦੇ ਸਫ਼ੈਦ ਬਸਤ੍ਰ ਫਬਦੇ ਸਨ ਅਤੇ ਉਥੇ ਨਦੀ ਦੀ ਸਵੱਛ ਧਾਰਾ ਚਲਦੀ ਸੀ। ਗੋਪੀਆਂ ਦੇ ਗਹਿਣੇ ਵੀ ਸਫ਼ੈਦ ਹੁੰਦੇ ਸਨ ਅਤੇ ਮੋਤੀਆਂ ਦੇ ਹਾਰ ਵੀ ਬਹੁਤ ਛਬੀ ਪਾਉਂਦੇ ਸਨ। ਉਸ ਵੇਲੇ (ਇਹ) ਰੁਤ ਸੁਖਦਾਇਕ ਸੀ, (ਪਰ) ਇਸ ਅਵਸਰ ਤੇ ਦੁਖਦਾਇਕ ਹੋ ਗਈ ਹੈ।੮੭੫।

ਮਘਰ (ਦੇ ਮਹੀਨੇ) ਸਾਰੀਆਂ ਸ਼ਿਆਮ ਨਾਲ ਖੇਡਦੀਆਂ ਸਨ ਅਤੇ ਮਨ ਵਿਚ ਪ੍ਰਸੰਨ ਹੁੰਦੀਆਂ ਸਨ। (ਜਦੋ) ਠੰਡ ਲਗਦੀ ਸੀ, ਤਦੋਂ ਅਸੀਂ ਸ਼ਿਆਮ ਦੇ ਸ਼ਰੀਰ ਨਾਲ ਸ਼ਰੀਰ ਮਿਲਾ ਕੇ (ਸਰਦੀ ਨੂੰ) ਦੂਰ ਕਰ ਦਿੰਦੀਆਂ ਸਾਂ। ਜਿਥੇ ਚੰਬੇਲੀ ਦੇ ਫੁਲ ਖਿੜ ਰਹੇ ਸਨ ਅਤੇ ਜਮਨਾ ਦਾ ਜਲ ਘਾਟ ਨਾਲ ਵਗਦਾ ਸੀ। ਉਸ ਵੇਲੇ (ਇਹ) ਰੁਤ ਸੁਖਦਾਇਕ ਸੀ, ਇਸ ਵੇਲੇ ਦੁਖਦਾਇਕ ਹੋ ਗਈ ਹੈ।੮੭੬।

ਹੇ ਸਜਨੀ! ਸਰਦ ਰੁਤ ਵਿਚ (ਅਰਥਾਤ ਪੋਹ ਦੇ ਮਹੀਨੇ ਵਿਚ) ਅਸੀਂ ਕ੍ਰਿਸ਼ਨ ਨਾਲ ਪ੍ਰੇਮ ਪੂਰਵਕ ਖੇਡਦੀਆਂ ਸਾਂ। ਮਨ ਵਿਚ ਅਤਿ ਅਧਿਕ ਆਨੰਦ ਮਾਣਦੀਆਂ ਸਾਂ ਅਤੇ ਚਿਤ ਦੀ ਸਾਰੀ ਦੁਬਿਧਾ ਦੂਰ ਕਰ ਦਿੰਦੀਆਂ ਸਾਂ। ਬ੍ਰਜ ਦੀਆਂ ਸਾਰੀਆਂ ਨਾਰੀਆਂ ਮਨ ਦਾ ਸਭ ਤਰ੍ਹਾਂ ਦਾ ਸੰਗ ਸੰਕੋਚ ਛਡ ਕੇ (ਕ੍ਰਿਸ਼ਨ ਵਿਚ) ਮਗਨ ਸਨ। ਉਸ (ਕ੍ਰਿਸ਼ਨ) ਦੀ ਸੰਗਤ ਵਿਚ (ਇਹ) ਰੁਤ ਸੁਖਦਾਇਕ ਸੀ, (ਪਰ) ਸ਼ਿਆਮ ਤੋਂ ਬਿਨਾ ਦੁਖਦਾਇਕ ਹੋ ਗਈ ਹੈ।੮੭੭।

ਮਾਘ (ਦੇ ਮਹੀਨੇ) ਵਿਚ ਕ੍ਰਿਸ਼ਨ ਨਾਲ ਮਿਲ ਕੇ ਅਤੇ (ਕ੍ਰਿਸ਼ਨ ਨੇ) ਸਾਡੇ ਨਾਲ ਮਿਲ ਕੇ(ਪ੍ਰੇਮ) ਰਸ ਨਾਲ (ਭਰ ਕੇ) ਰਾਸ ਦੀ ਖੇਡ ਮਚਾਈ ਸੀ। ਕਾਨ੍ਹ (ਉਸ ਵੇਲੇ) ਮੁਰਲੀ ਵਜਾਉਂਦਾ ਸੀ, ਉਸ ਅਵਸਰ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਉਸ ਵੇਲੇ) ਚੰਗੇ ਫੁਲ ਖਿੜਦੇ ਸਨ, ਜਿਨ੍ਹਾਂ ਨੂੰ ਵੇਖ ਕੇ ਇੰਦਰ ਵੀ ਪ੍ਰਸੰਨ ਹੋ ਜਾਂਦਾ ਸੀ। ਉਸ ਵੇਲੇ (ਇਹ) ਰੁਤ ਸੁਖਦਾਇਕ ਸੀ, (ਪਰ ) ਸ਼ਿਆਮ ਤੋਂ ਬਿਨਾ (ਹੁਣ) ਦੁਖਦਾਇਕ ਹੋ ਗਈ ਹੈ।੮੭੮।

(ਕਵੀ) ਸ਼ਿਆਮ ਕਹਿੰਦੇ ਹਨ, ਜੋ ਉਥੇ ਵਡਭਾਗਣਾਂ (ਗੋਪੀਆਂ) ਸਨ, ਉਹ ਸਾਰੀਆਂ ਗੋਪੀਆਂ ਕ੍ਰਿਸ਼ਨ ਨੂੰ ਯਾਦ ਕਰਦੀਆਂ ਹਨ। (ਉਨ੍ਹਾਂ ਨੇ) ਹੋਰ ਸਾਰੀ ਸੁਧ ਛਡ ਦਿੱਤੀ ਹੈ ਅਤੇ ਸ੍ਰੀ ਕ੍ਰਿਸ਼ਨ ਦੀਆਂ ਗੱਲਾਂ ਦੇ ਰਸ ਵਿਚ ਭਿਜ ਗਈਆਂ ਹਨ। ਇਕ (ਗੋਪੀ) ਬੇਸੁਧ

ਏਕ ਗਿਰੀ ਧਰਿ ਹ੍ਵੈ ਬਿਸੁਧੀ ਇਕ ਪੈ ਕਰੁਨਾ ਹੀ ਬਿਖੈ ਅਨੁਰਾਗੀ।
ਕੈ ਸੁਧਿ ਸ੍ਯਾਮ ਕੇ ਖੇਲਨ ਕੀ ਮਿਲ ਕੈ ਸਭ ਗ੍ਵਾਰਨਿ ਰੋਵਨ ਲਾਗੀ। ੮੭੯।

*ਇਤਿ ਗੋਪੀਅਨ ਕੋ ਬ੍ਰਿਲਾਪ ਪੂਰਨੰ।*[1]

## ਅਥ ਕਾਨ੍ਹ ਜੂ ਮੰਤ੍ਰ ਗਾਇਤ੍ਰ ਸੀਖਨ ਸਮੈ

*ਸਵੈਯਾ*

ਉਤ ਤੇ ਇਹ ਗ੍ਵਾਰਨਿ ਕੀ ਭੀ ਦਸਾ ਇਤ ਕਾਨ੍ਹ ਕਥਾ ਭਈ ਤਾਹਿ ਸੁਨਾਊ।
ਲੀਪ ਕੈ ਭੂਮਹਿ ਗੋਬਰ ਸੋ ਕਬਿ ਸ੍ਯਾਮ ਕਹੈ ਸਭ ਪੁਰੋਹਿਤ ਗਾਊ।
ਕਾਨ੍ਹ ਬੈਠਾਇ ਕੈ ਸ੍ਯਾਮ ਕਹੈ ਕਬਿ ਪੈ ਗਰਗੈ ਸੁ ਪਵਿਤ੍ਰਹਿ ਠਾਊ।
ਮੰਤ੍ਰ ਗਾਇਤ੍ਰੀ ਕੋ ਤਾਹਿ ਦਯੋ ਜੋਊ ਹੈ ਭੁਗੀਆ ਧਰਨੀਧਰ ਨਾਊ। ੮੮੦।

ਡਾਰਿ ਜਨੇਊ ਸੁ ਸ੍ਯਾਮਿ ਗਰੈ ਫਿਰ ਕੈ ਤਿਹ ਮੰਤ੍ਰ ਸੁ ਸ੍ਰਉਨ ਮੈ ਦੀਨੋ।
ਸੋ ਸੁਨਿ ਕੈ ਹਰਿ ਪਾਇ ਪਰਿਯੋ ਗਰਗੈ ਬਹੁ ਭਾਤਨ ਕੋ ਧਨ ਦੀਨੋ।
ਅਸ ਬਡੈ ਗਜਰਾਜ ਔ ਉਸਟ ਦਏ ਪਟ ਸੁੰਦਰ ਸਾਜ ਨਵੀਨੋ।
ਲਾਲ ਪਨੇ ਅਰੁ ਸਬਜ ਮਨੀ ਤਿਹ ਪਾਇ ਪੁਰੋਹਿਤ ਆਨੰਦ ਕੀਨੋ। ੮੮੧।

ਮੰਤ੍ਰ ਪੁਰੋਹਿਤ ਦੈ ਹਰਿ ਕੋ ਧਨੁ ਲੈ ਬਹੁਤ ਮਨ ਮੈ ਸੁਖੁ ਪਾਯੋ।
ਤਿਆਗਿ ਸਬੈ ਦੁਖ ਕੋ ਤਬ ਹੀ ਅਤਿ ਹੀ ਮਨ ਆਨੰਦ ਬੀਚ ਬਢਾਯੋ।
ਸੋ ਧਨ ਪਾਇ ਤਹਾ ਤੇ ਚਲਿਯੋ ਚਲਿ ਕੈ ਅਪੁਨੇ ਗ੍ਰਿਹ ਭੀਤਰ ਆਯੋ।
ਸੋ ਸੁਨਿ ਮਿਤ੍ਰ ਪ੍ਰਸੰਨਿ ਭਏ ਗ੍ਰਿਹ ਤੇ ਸਭ ਦਾਰਿਦ ਦੂਰ ਪਰਾਯੋ। ੮੮੨।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਸ੍ਰੀ ਕ੍ਰਿਸਨਿ ਜੂ ਕੋ ਗਾਇਤ੍ਰੀ ਮੰਤ੍ਰ ਸਿਖਾਇ ਜਗ੍ਯੋਪਵੀਤ ਗਰੇ ਡਾਰਾ ਧਿਆਇ ਸਮਾਪਤਮ ਸਤੁ ਸੁਭਮ ਸਤੁ।*

## ਅਥ ਉਗ੍ਰਸੈਨ ਕੋ ਰਾਜ ਦੀਬੋ

*ਸਵੈਯਾ*

ਮੰਤ੍ਰ ਪੁਰੋਹਿਤ ਤੇ ਹਰਿ ਲੈ ਅਪੁਨੇ ਰਿਪੁ ਕੋ ਫਿਰਿ ਤਾਤ ਛਡਾਯੋ।
ਛੂਟਤ ਸੋ ਹਰਿ ਰੂਪੁ ਨਿਹਾਰ ਕੈ ਆਇ ਕੈ ਪਾਇਨ ਸੀਸ ਝੁਕਾਯੋ।
ਰਾਜੁ ਕਹਿਯੋ ਹਰਿ ਕੋ ਤੁਮ ਲੇਹੁ ਜੁ ਸੋ ਨ੍ਰਿਪ ਕੈ ਜਦੁਰਾਇ ਬੈਠਾਯੋ।
ਆਨੰਦ ਭਯੋ ਜਗ ਮੈ ਜਸੁ ਭਯੋ ਹਰਿ ਸੰਤਨ ਕੋ ਦੁਖੁ ਦੂਰਿ ਪਰਾਯੋ। ੮੮੩।

੧. 'ਗੋਪੀ ਬਿਲ੍ਲਾਪ ਸਮਾਪਤਮ ਸਤ'



ਹੋ ਕੇ ਧਰਤੀ ਉਤੇ ਡਿਗ ਪਈ ਹੈ ਅਤੇ ਇਕ ਕਰੁਣਾ ਦੇ ਰਸ ਵਿਚ ਮਗਨ ਹੈ। ਜਾਂ ਕ੍ਰਿਸ਼ਨ ਦੇ ਖੇਡਣ ਦੀ ਯਾਦ ਕਰ ਕੇ ਸਾਰੀਆਂ ਗੋਪੀਆਂ ਮਿਲ ਕੇ ਰੋਣ ਲਗ ਜਾਂਦੀਆਂ ਹਨ।੮੭੯।

*ਇਥੇ ਗੋਪੀਆਂ ਦੇ ਵਿਰਲਾਪ ਦਾ ਪ੍ਰਸੰਗ ਸਮਾਪਤ।*

## ਹੁਣ ਕ੍ਰਿਸ਼ਨ ਜੀ ਦੇ ਗਾਇਤ੍ਰੀ ਮੰਤਰ ਸਿਖਣ ਦੇ ਸਮੇਂ ਦਾ ਕਥਨ

*ਸਵੈਯਾ*

ਉਧਰ ਗੋਪੀਆਂ ਦੀ ਇਹ ਹਾਲਤ ਹੋ ਗਈ ਹੈ ਅਤੇ ਇਧਰ (ਜੋ) ਕ੍ਰਿਸ਼ਨ ਦੀ ਕਥਾ ਹੋਈ, ਉਸ ਨੂੰ ਸੁਣਾਉਂਦਾ ਹਾਂ। ਕਵੀ ਸ਼ਿਆਮ ਕਹਿੰਦੇ ਹਨ, (ਸਾਰੀ) ਧਰਤੀ ਨੂੰ ਗੋਹੇ ਨਾਲ ਲਿੰਬ ਕੇ ਪਿੰਡ ਦੇ ਸਾਰਿਆਂ ਪਰੋਹਿਤਾਂ ਨੂੰ ਬੁਲਾ ਲਿਆ। ਕਵੀ ਸ਼ਿਆਮ ਕਹਿੰਦੇ ਹਨ, ਗਰਗ ਮੁਨੀ ਨੇ ਕ੍ਰਿਸ਼ਨ ਨੂੰ ਪਵਿਤਰ ਥਾਂ ਉਤੇ ਬਿਠਾ ਲਿਆ। ਉਸ ਨੂੰ ਗਾਇਤ੍ਰੀ ਮੰਤਰ ਦਾ ਉਪਦੇਸ਼ ਦਿੱਤਾ, ਜਿਸ ਦਾ ਨਾਂ ਸਾਰੀ ਧਰਤੀ ਦਾ ਭੋਗ ਕਰਨ ਵਾਲਾ ਹੈ।੮੮੦।

ਸ਼ਿਆਮ ਦੇ ਗਲੇ ਵਿਚ ਜਨੇਊ ਪਾ ਦਿੱਤਾ ਅਤੇ ਫਿਰ ਉਸ ਦੇ ਕੰਨਾਂ ਵਿਚ ਮੰਤਰ ਪਾ ਦਿੱਤਾ (ਅਰਥਾਤ ਸੁਣਾ ਦਿੱਤਾ)। ਉਸ ਨੂੰ ਸੁਣ ਕੇ ਕ੍ਰਿਸ਼ਨ ਗਰਗ ਮੁਨੀ ਦੇ ਪੈਰੀਂ ਪੈ ਗਏ ਅਤੇ ਬਹੁਤ ਤਰ੍ਹਾਂ ਨਾਲ ਧਨ ਦਿੱਤਾ। ਵੱਡੇ ਘੋੜੇ ਅਤੇ ਸ੍ਰੇਸ਼ਠ ਹਾਥੀ ਅਤੇ ਊਠ ਦਿੱਤੇ ਜੋ ਨਵੀਂ ਸਾਜ ਸਜਾਵਟ ਨਾਲ ਸ਼ਿੰਗਾਰੇ ਹੋਏ ਸਨ। ਲਾਲ, ਪੰਨੇ ਅਤੇ ਫਿਰੋਜ਼ੇ (ਆਦਿਕ ਵਸਤੂਆਂ ਦੇ ਕੇ) ਪ੍ਰੇਮ ਨਾਲ ਆਨੰਦਿਤ ਹੋ ਕੇ (ਮੁਨੀ ਦੇ) ਪੈਰੀਂ ਪੈ ਗਏ।੮੮੧।

ਕ੍ਰਿਸ਼ਨ ਨੂੰ ਮੰਤਰ ਦੇ ਕੇ ਪਰੋਹਿਤ ਨੇ (ਉਸ ਕੋਲੋਂ) ਬਹੁਤ ਸਾਰਾ ਧਨ ਲੈ ਕੇ ਸੁਖ ਪ੍ਰਾਪਤ ਕੀਤਾ। ਤਦੋਂ ਸਾਰੇ ਦੁਖਾਂ ਨੂੰ ਤਿਆਗ ਕੇ ਮਨ ਵਿਚ ਅਤਿ ਅਧਿਕ ਆਨੰਦ ਵਧਾ ਲਿਆ। ਉਹ ਧਨ ਪ੍ਰਾਪਤ ਕਰ ਕੇ ਉਥੋਂ ਚਲਿਆ ਅਤੇ ਚਲ ਕੇ ਆਪਣੇ ਘਰ ਆ ਗਿਆ। ਇਸ (ਦਾਨ ਦੀ ਗੱਲ ) ਸੁਣ ਕੇ ਮਿੱਤਰ ਪ੍ਰਸੰਨ ਹੋਏ ਅਤੇ ਘਰ ਵਿਚੋਂ ਸਾਰੀ ਨਿਰਧਨਤਾ ਦੂਰ ਹੋ ਗਈ।੮੮੨।

*ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਸ੍ਰੀ ਕ੍ਰਿਸ਼ਨ ਨੂੰ ਗਾਇਤ੍ਰੀ ਮੰਤਰ ਸਿਖਾ ਕੇ ਜਨੇਊ ਗਲੇ ਵਿਚ ਪਾਣ ਦਾ ਅਧਿਆਇ ਸਮਾਪਤ। ਸਭ ਸ਼ੁਭ ਹੈ।*

## ਹੁਣ ਉਗ੍ਰਸੈਨ ਨੂੰ ਰਾਜ ਦੇਣ ਦਾ ਕਥਨ

*ਸਵੈਯਾ*

(ਗਰਗ ਨਾਂ ਦੇ) ਪੁਰੋਹਿਤ ਤੋਂ ਮੰਤਰ ਲੈ ਕੇ ਕ੍ਰਿਸ਼ਨ ਨੇ ਫਿਰ ਆਪਣੇ ਵੈਰੀ (ਕੰਸ) ਦੇ ਪਿਤਾ ਨੂੰ ਮੁਕਤ ਕਰਾਇਆ। ਮੁਕਤ ਹੁੰਦਿਆਂ ਹੀ ਉਸ ਨੇ ਸ੍ਰੀ ਕ੍ਰਿਸ਼ਨ ਦਾ ਰੂਪ ਵੇਖ ਕੇ ਅਤੇ ਆ ਕੇ ਚਰਨਾਂ ਉਤੇ ਸਿਰ ਝੁਕਾ ਦਿੱਤਾ। (ਉਗ੍ਰਸੈਨ ਨੇ) ਕਿਹਾ ਕਿ ਹੇ ਕ੍ਰਿਸ਼ਨ ਜੀ! ਤੁਸੀਂ ਰਾਜ ਲੈ ਲਵੋ, (ਪਰ) ਸ੍ਰੀ ਕ੍ਰਿਸ਼ਨ ਨੇ ਉਸ ਨੂੰ ਰਾਜਾ ਬਣਾ ਕੇ (ਸਿੰਘਾਸਨ ਉਤੇ) ਬਿਠਾ ਦਿੱਤਾ। (ਹਰ ਪਾਸੇ) ਖ਼ੁਸ਼ੀ ਪਸਰ ਗਈ, ਜਗਤ ਵਿਚ ਸ੍ਰੀ ਕ੍ਰਿਸ਼ਨ ਦਾ ਯਸ਼ ਪਸਰ ਗਿਆ ਅਤੇ ਸੰਤਾਂ ਦੇ ਦੁਖ ਦੂਰ ਹੋ ਗਏ।੮੮੩।

ਕਾਨ੍ਹ ਜਬੈ ਰਿਪੁ ਕੋ ਬਧ ਕੈ ਰਿਪੁ ਤਾਤ ਕੋ ਰਾਜੁ ਕਿਯੋ ਫਿਰਿ ਦੀਨੋ।
ਦੇਤ ਉਦਾਰ ਸੁ ਜਿਉ ਦਮਰੀ ਤਿਹ ਕੋ ਇਮ ਕੈ ਫੁਨਿ ਰੰਚ ਨ ਲੀਨੋ।
ਮਾਰ ਕੈ ਸਤ੍ਰ ਅਭੇਖ ਕਰੇ ਸੁ ਦੀਯੋ ਸਭ ਸੰਤਨ ਕੇ ਸੁਖ ਜੀ ਨੋ।
ਅਸਤ੍ਰਨਿ ਕੀ ਬਿਧਿ ਸੀਖਨ ਕੋ ਕਬਿ ਸ੍ਯਾਮ ਹਲੀ ਮੁਸਲੀ ਮਨ ਕੀਨੋ। ੮੯੪।

*ਇਤਿ ਰਾਜਾ ਉਗ੍ਰਸੈਨ ਕੋ ਰਾਜ ਦੀਬੋ ਧਿਆਇ ਸੰਪੂਰਨੰ।*

## ਅਥ ਧਨੁਖ ਬਿਦਿਆ ਸੀਖਨ ਸੰਦੀਪਨ ਪੈ ਚਲੇ[੧]

*ਸਵੈਯਾ*

ਆਇਸ ਪਾਇ ਪਿਤਾ ਤੇ ਦੋਊ ਧਨੁ ਸੀਖਨ ਕੀ ਬਿਧਿ ਕਾਜ ਚਲੇ।
ਜਿਨ ਕੇ ਮੁਖਿ ਕੀ ਸਮ ਚੰਦ੍ਰ ਪ੍ਰਭਾ ਜੋਊ ਬੀਰਨ ਤੇ ਬਰਬੀਰ ਭਲੇ।
ਗੁਰ ਪਾਸਿ ਸੰਦੀਪਨ ਕੇ ਤਬ ਹੀ ਦਿਨ ਥੋਰਨਿ ਮੈ ਭਏ ਜਾਇ ਖਲੇ।
ਜਿਨਹੂੰ ਕੁਪਿ ਕੈ ਮੁਰ ਨਾਮ ਮਰਯੋ ਜਿਨ ਹੂੰ ਛਲ ਸੋ ਬਲਿ ਰਾਜ ਛਲੇ। ੮੯੫।

ਚਉਸਠ ਦਿਵਸ ਮੈ ਸ੍ਯਾਮ ਕਹੈ ਸਭ ਹੀ ਤਿਹ ਤੇ ਬਿਧਿ ਸੀਖ ਸੁ ਲੀਨੀ।
ਪੈਸਠਵੇ ਦਿਨ ਪ੍ਰਾਪਤ ਭੇ ਗੁਰ ਸੋ ਉਠ ਕੈ ਬਿਨਤੀ ਇਹ ਕੀਨੀ।
ਤਉ ਗੁਰ ਪੂਛਿ ਕਿਧੌ ਤ੍ਰੀਯ ਤੇ ਸੁਤ ਹੂੰ ਕੀ ਸੁ ਬਾਤ ਪੈ ਮਾਗਿ ਕੈ ਲੀਨੀ।
ਸੋ ਸੁਨਿ ਸ੍ਰਉਨਨ ਬੀਚ ਦੁਹੂੰ ਜੋਊ ਵਾਹਿ ਕਹੀ ਤਿਹ ਕੋ ਸੋਈ ਦੀਨੀ। ੮੯੬।

ਬੀਰ ਬਡੇ ਰਥਿ ਬੈਠਿ ਦੋਊ ਚਲਿ ਕੈ ਤਟਿ ਸੋ ਨਦੀਆ ਪਤਿ ਆਏ।
ਤਾਹੀ ਕੋ ਰੂਪੁ ਨਿਹਾਰਤ ਹੀ ਬਚਨਾ ਤਿਨਿ ਸੀਸ ਝੁਕਾਇ ਸੁਨਾਏ।
ਏਕ ਬਲੀ ਇਹ ਬੀਚ ਰਹੈ ਨਹੀ ਜਾਨਤ ਹੈ ਤਿਨ ਹੂੰ ਕਿ ਚੁਰਾਏ।
ਸੋ ਸੁਨਿ ਬੀਚ ਧਸੇ ਜਲ ਕੇ ਕਰਿ ਕੋਪ ਦੁਹੂੰ ਮਿਲਿ ਸੰਖ ਬਜਾਏ। ੮੯੭।

ਬੀਚ ਧਸੇ ਜਲ ਕੇ ਜਬ ਹੀ ਇਕ ਰੂਪ ਭਯਾਨਕ ਦੈਤ ਨਿਹਾਰਿਯੋ।
ਦੇਖਤ ਹੀ ਤਿਹ ਕੋਪ ਭਰੇ ਗਹਿ ਆਯੁਧ ਪਾਨਿ ਘਨੋ ਰਨ ਪਾਰਿਯੋ।
ਜੁਧ ਭਯੋ ਦਿਨ ਬੀਸ ਤਹਾ ਤਿਹ ਕੋ ਜਸੁ ਪੈ ਕਬਿ ਸ੍ਯਾਮ ਉਚਾਰਿਯੋ।
ਜਿਉ ਮ੍ਰਿਗਰਾਜ ਮਰੈ ਮ੍ਰਿਗ ਕੋ ਤਿਮ ਸੋ ਕੁਪਿ ਕੈ ਜਦੁ ਬੀਰਿ ਪਛਾਰਿਯੋ।੮੯੮।

*ਇਤਿ ਦੈਤ ਬਧਹ।*

*ਸਵੈਯਾ*

ਮਾਰ ਕੈ ਰਾਕਸ ਕੋ ਤਬ ਹੀ ਤਿਹ ਕੇ ਉਰ ਤੇ ਹਰਿ ਸੰਖ ਨਿਕਾਰਿਯੋ।
ਬੇਦਨ ਕੀ ਜਿਹ ਤੇ ਧੁਨਿ ਹੋਵਤ ਕਾਢਿ ਲੀਯੋ ਸੋਊ ਜੋ ਰਿਪੁ ਮਾਰਿਯੋ।

੧. 'ਅਥ ਧਨੁਖ ਬਿਦਿਆ ਸੀਖਨ'



ਕ੍ਰਿਸ਼ਨ ਨੇ ਜਦ ਵੈਰੀ (ਕੰਸ) ਨੂੰ ਮਾਰ ਕੇ ਵੈਰੀ ਦੇ ਪਿਤਾ (ਉਗ੍ਰਸੈਨ) ਨੂੰ ਉਸ ਵੇਲੇ ਰਾਜ ਮੋੜ ਦਿੱਤਾ। ਜਿਵੇਂ ਕੋਈ ਵੱਡਾ ਉਦਾਰ (ਪੁਰਸ਼) ਕਿਸੇ ਨੂੰ ਦਮੜੀ ਦੇ ਦਿੰਦਾ ਹੈ (ਅਤੇ ਦੇ ਕੇ ਲਜਿਤ ਹੁੰਦਾ ਹੈ), ਉਸ ਨੂੰ ਇਸ ਤਰ੍ਹਾਂ ਦੇ ਕੇ ਫਿਰ ਜ਼ਰਾ ਜਿੰਨਾ ਵੀ ਕੁਝ ਨ ਲਿਆ। ਵੈਰੀਆਂ ਨੂੰ ਮਾਰ ਕੇ ਉਨ੍ਹਾਂ ਦੀ ਹੋਂਦ ਖ਼ਤਮ ਕਰ ਦਿੱਤੀ ਅਤੇ ਸਾਰੇ ਸੰਤਾਂ ਦੇ ਹਿਰਦੇ ਨੂੰ ਸੁਖ ਦਿੱਤਾ। ਕਵੀ ਸ਼ਿਆਮ (ਕਹਿੰਦੇ ਹਨ), (ਇਸ ਪਿਛੋਂ) ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੇ ਅਸਤ੍ਰਾਂ ਦੀ ਸਿਖਿਆ ਲੈਣ ਲਈ ਮਨ ਬਣਾਇਆ।੮੯੪।

*ਇਥੇ ਰਾਜਾ ਉਗ੍ਰਸੈਨ ਨੂੰ ਰਾਜ ਦੇਣ ਦਾ ਅਧਿਆਇ ਸਮਾਪਤ।*

## ਹੁਣ ਧਨੁਸ਼ ਵਿਦਿਆ ਸਿਖਣ ਲਈ ਸੰਦੀਪਨ ਕੋਲ ਗਏ ਦਾ ਕਥਨ

*ਸਵੈਯਾ*

ਪਿਤਾ ਦੀ ਆਗਿਆ ਪ੍ਰਾਪਤ ਕਰ ਕੇ ਦੋਵੇਂ (ਭਰਾ) ਧਨੁਸ਼ ਚਲਾਉਣ ਦੀ ਵਿਧੀ ਨੂੰ ਸਿਖਣ ਲਈ ਚਲ ਪਏ। ਜਿਨ੍ਹਾਂ ਦੇ ਮੁਖ ਦੀ ਸੁੰਦਰਤਾ ਚੰਦ੍ਰਮਾ ਦੇ ਸਮਾਨ ਹੈ ਅਤੇ ਜੋ ਯੋਧਿਆਂ ਵਿਚੋਂ ਬਲਵਾਨ ਯੋਧੇ ਹਨ। ਤਦ ਥੋੜੇ ਹੀ ਦਿਨਾਂ ਵਿਚ ਸੰਦੀਪਨ ਗੁਰੂ ਪਾਸ ਜਾ ਖਲੋਤੇ। ਜਿਸ ਨੇ ਕ੍ਰੋਧਿਤ ਹੋ ਕੇ 'ਮੁਰ' ਨਾਂ ਦੇ(ਰਾਖਸ਼ ਨੂੰ) ਮਾਰਿਆ ਸੀ ਅਤੇ ਜਿਸ ਨੇ ਛਲ ਨਾਲ ਬਲਿ ਰਾਜੇ ਨੂੰ ਛਲਿਆ ਸੀ (ਉਹ ਧਨੁਸ਼ ਵਿਦਿਆ ਸਿਖਣ ਲਗਾ ਹੈ)।੮੯੫।

(ਕਵੀ) ਸ਼ਿਆਮ ਕਹਿੰਦੇ ਹਨ, ਚੌਂਹਠ ਦਿਨਾਂ ਵਿਚ ਹੀ ਉਸ ਕੋਲੋਂ ਸਾਰੀ ਵਿਧੀ ਸਿਖ ਲਈ। ਪੈਂਠਵੇਂ ਦਿਨ ਦੇ ਹੁੰਦਿਆਂ ਹੀ (ਕ੍ਰਿਸ਼ਨ ਨੇ) ਉਠ ਕੇ ਗੁਰੂ ਪਾਸ ਇਹ ਬੇਨਤੀ ਕੀਤੀ (ਕਿ ਮੇਰੇ ਤੋਂ ਗੁਰੂ-ਦੱਛਣਾ ਲਵੋ)। ਤਦ ਗੁਰੂ ਨੇ ਉਸ ਵੇਲੇ (ਆਪਣੀ) ਪਤਨੀ ਨੂੰ (ਦੱਛਣਾ ਬਾਰੇ) ਪੁਛਿਆ। (ਤਾਂ ਉਸ ਨੇ ਉੱਤਰ ਦਿੱਤਾ ਕਿ) ਪੁੱਤਰਾਂ ਦੀ ਜੋ (ਸਮੁੰਦਰ ਦੁਆਰਾ ਰੁੜ੍ਹਾਏ ਜਾਣ ਦੀ) ਗੱਲ ਹੈ, (ਉਨ੍ਹਾਂ ਦੀ ਵਾਪਸੀ ਹੀ) ਮੰਗ ਲਵੋ। ਉਸ (ਗੱਲ ਨੂੰ) ਦੋਹਾਂ ਕੰਨਾਂ ਵਿਚ ਸੁਣ ਕੇ, ਜੋ ਉਸ ਮੰਗ ਕੀਤੀ, ਉਹ ਦੇ ਦਿੱਤੀ।੮੯੬।

ਦੋਵੇਂ ਵੱਡੇ ਸੂਰਮੇ (ਕ੍ਰਿਸ਼ਨ ਅਤੇ ਬਲਰਾਮ) ਰਥ ਉਤੇ ਬੈਠ ਕੇ ਅਤੇ ਚਲ ਕੇ ਸਮੁੰਦਰ ('ਨਦੀਆ ਪਤਿ') ਦੇ ਕੰਢੇ ਉਤੇ ਆ ਪਹੁੰਚੇ। ਉਸ (ਕ੍ਰਿਸ਼ਨ ਦਾ) ਰੂਪ ਵੇਖਦਿਆਂ ਹੀ (ਸਮੁੰਦਰ ਨੇ ਪਛਾਣ ਲਿਆ) ਅਤੇ ਸਿਰ ਝੁਕਾ ਕੇ ਬਚਨ ਸੁਣਾਏ। ਇਕ ਬਲੀ (ਦੈਂਤ) ਮੇਰੇ ਵਿਚ ਰਹਿੰਦਾ ਹੈ, (ਮੈਂ) ਨਹੀਂ ਜਾਣਦਾ ਕਿ ਉਸ ਨੇ ਹੀ ਚੁਰਾਏ ਹਨ। ਇਹ (ਗੱਲ) ਸੁਣ ਕੇ ਦੋਵੇਂ (ਭਰਾ) ਜਲ ਵਿਚ ਧਸ ਗਏ ਅਤੇ ਕ੍ਰੋਧ ਕਰ ਕੇ ਦੋਹਾਂ ਨੇ ਮਿਲ ਕੇ ਸੰਖ ਵਜਾਏ।੮੯੭।

ਜਦੋਂ ਹੀ ਜਲ ਵਿਚ ਧਸੇ, (ਤਾਂ ਉਨ੍ਹਾਂ) ਇਕ ਭਿਆਨਕ ਰੂਪ ਵਾਲਾ ਦੈਂਤ ਵੇਖਿਆ। ਉਸ ਨੂੰ ਵੇਖਦਿਆਂ ਹੀ ਕ੍ਰੋਧ ਨਾਲ ਭਰ ਗਏ ਅਤੇ ਹੱਥ ਵਿਚ ਸ਼ਸਤ੍ਰ ਧਾਰਨ ਕਰ ਕੇ ਬਹੁਤ ਯੁੱਧ ਮਚਾਇਆ। ਉਥੇ ਵੀਹ ਦਿਨ ਯੁੱਧ ਹੁੰਦਾ ਰਿਹਾ ਜਿਸ ਦਾ ਯਸ਼ ਕਵੀ ਸ਼ਿਆਮ ਨੇ (ਇਸ ਤਰ੍ਹਾਂ) ਉਚਾਰਿਆ ਹੈ। ਜਿਵੇਂ ਸ਼ੇਰ ਹਿਰਨ ਨੂੰ ਮਾਰ ਦਿੰਦਾ ਹੈ, ਉਵੇਂ ਸ੍ਰੀ ਕ੍ਰਿਸ਼ਨ ਨੇ ਕ੍ਰੋਧ ਕਰ ਕੇ ਉਸ (ਦੈਂਤ) ਨੂੰ ਪਛਾੜ ਦਿੱਤਾ।੮੯੮।

*ਇਥੇ ਦੈਂਤ ਦਾ ਬੱਧ ਸਮਾਪਤ।*

*ਸਵੈਯਾ*

ਰਾਖਸ਼ ਨੂੰ ਮਾਰ ਕੇ ਸ੍ਰੀ ਕ੍ਰਿਸ਼ਨ ਨੇ ਤਦ ਉਸ ਦੀ ਛਾਤੀ ਵਿਚੋਂ ਸੰਖ ਕਢ ਲਿਆ। ਜਿਸ ਵਿਚੋਂ ਵੇਦਾਂ ਦੀ ਧੁਨ ਹੁੰਦੀ ਸੀ, ਉਹ (ਸੰਖ ਉਸ ਵਿਚੋਂ) ਕਢ ਲਿਆ, ਜੋ ਵੈਰੀ

ਤਉ ਹਰਿ ਜੂ ਮਨ ਆਨੰਦ ਕੈ ਸੁਤ ਸੂਰਜ ਕੇ ਪੁਰ ਮੋ ਪਗ ਧਾਰਿਯੋ।
ਸੋ ਲਖ ਕੈ ਹਰਿ ਪਾਇ ਪਰਿਯੋ ਮਨ ਕੋ ਸਭ ਸੋਕ ਬਿਦਾ ਕਰਿ ਡਾਰਿਯੋ। ੯੮੯।

ਸੂਰਜ ਕੇ ਸੁਤ ਮੰਡਲ ਮੈ ਜਦੁ ਨੰਦਨ ਟੇਰਿ ਕਹਿਯੋ ਮੁਖ ਸੋ।
ਮੋ ਗੁਰ ਕੋ ਸੁਤ ਹਿਯਾ ਨ ਕਹੂੰ ਇਹ ਭਾਤਿ ਕਹਿਯੋ ਸੁ ਕਿਧੌ ਜਮ ਸੋ।
ਜਮ ਐਸੇ ਕਹਿਯੋ ਨ ਫਿਰੈ ਜਮ ਲੋਕ ਤੇ ਦੇਵਨ ਕੇ ਫੁਨਿ ਆਇਸ ਸੋ।
ਤਬ ਹੀ ਹਰਿ ਦੇਹੁ ਕਹਿਯੋ ਕਰਿ ਫੇਰਿ ਨ ਪੰਡਤ ਬਾਮਨ ਕੋ ਸੁਤ ਸੋ। ੯੯੦।

ਜਮੁ ਆਇਸ ਪਾਇ ਕਿਧੌ ਹਰਿ ਤੇ ਹਰਿ ਕੇ ਸੋਊ ਪਾਇਨ ਆਨਿ ਲਗਾਯੋ।
ਲੈ ਤਿਨ ਕੋ ਜਦੁਰਾਇ ਚਲਿਯੋ ਅਤਿ ਹੀ ਅਪਨੇ ਮਨ ਮੈ ਸੁਖੁ ਪਾਯੋ।
ਲ੍ਯਾਇ ਕੈ ਤਾਹੀ ਕੌ ਪੈ ਸੰਗ ਕੈ ਗੁਰੁ ਪਾਇਨ ਊਪਰ ਸੀਸ ਝੁਕਾਯੋ।
ਹੋਇ ਬਿਦਾ ਤਬ ਹੀ ਗੁਰ ਤੇ ਕਬਿ ਸ੍ਯਾਮ ਕਹੈ ਅਪੁਨੇ ਪੁਰਿ ਆਯੋ। ੯੯੧।

*ਦੋਹਰਾ*

ਮਿਲੇ ਆਇ ਕੈ ਕੁਟੰਬ ਕੇ ਅਤਿ ਹੀ ਹਰਖ ਬਢਾਇ।
ਸੁਖ ਤਿਹ ਕੋ ਪ੍ਰਾਪਤਿ ਭਯੋ ਚਿਤਵਨ ਗਈ ਪਰਾਇ। ੯੯੨।

*ਇਤਿ ਸਸਤ੍ਰ ਬਿਦਿਆ ਸੀਖ ਕੈ ਸੰਦੀਪਨ ਕੋ ਪੁਤ੍ਰ ਆਨਿ ਦੇ ਕਰਿ*
*ਬਿਦਾ ਹੋਇ ਗ੍ਰਿਹ ਕੋ ਆਵਤ ਭਏ ਧਿਆਇ ਸਮਾਪਤੰ[1]।*

## ਅਥ ਊਧੋ ਬ੍ਰਿਜ ਭੇਜਾ

*ਸਵੈਯਾ*

ਸੋਵਤ ਹੀ ਇਹ ਚਿੰਤ ਕਰੀ ਬ੍ਰਿਜ ਬਾਸਨ ਸਿਉ ਇਹ ਕਾਰਜ ਕਈਯੈ।
ਪ੍ਰਾਤ ਭਏ ਤੁ ਬੁਲਾਇ ਕੈ ਊਧਵ ਭੇਜ ਕਹਿਯੋ ਤਿਹ ਠਉਰਹਿ ਦਈਯੈ।
ਗ੍ਵਾਰਨਿ ਜਾਇ ਸੰਤੋਖ ਕਰੈ ਸੁ ਸੰਤੋਖ ਕਰੈ ਹਮਰੀ ਧਰਮ ਮਈਯੈ।
ਯਾ ਤੇ ਨ ਬਾਤ ਭਲੀ ਕਛੁ ਅਉਰ ਹੈ ਮੋਹਿ ਬਿਬੇਕਹਿ ਕੋ ਝਗਰਈਯੈ। ੯੯੩।

ਪ੍ਰਾਤ ਭਏ ਤੇ ਬੁਲਾਇ ਕੈ ਊਧਵ ਪੈ ਬ੍ਰਿਜ ਭੂਮਹਿ ਭੇਜ ਦਯੋ ਹੈ।
ਸੋ ਚਲਿ ਨੰਦ ਕੇ ਧਾਮ ਗਯੋ ਬਤੀਯਾ ਕਹਿ ਸੋਕ ਅਸੋਕ ਭਯੋ ਹੈ।
ਨੰਦ ਕਹਿਯੋ ਸੰਗਿ ਊਧਵ ਕੇ ਕਬ ਹੂੰ ਹਰਿ ਜੀ ਮੁਹਿ ਚਿਤ ਕਯੋ ਹੈ।
ਯੌ ਕਹਿ ਕੈ ਸੁਧਿ ਸ੍ਯਾਮਹਿ ਕੈ ਧਰਨੀ ਪਰ ਸੋ ਮੁਰਝਾਇ ਪਯੋ ਹੈ। ੯੯੪।

ਜਬ ਨੰਦ ਪਰਿਯੋ ਗਿਰ ਭੂਮਿ ਬਿਖੈ ਤਬ ਯਾਹਿ ਕਹਿਯੋ ਜਦੁਬੀਰ ਅਏ।
ਸੁਨਿ ਕੈ ਬਤੀਯਾ ਉਠਿ ਠਾਢ ਭਯੋ ਮਨ ਕੇ ਸਭ ਸੋਕ ਪਰਾਇ ਗਏ।

੧. 'ਇਤਿ ਧਨਖ ਸੀਖ ਗੁਰ ਕੋ ਪੁਤ੍ਰ ਲਿਆਇ ਦੀਏ ਸਮਾਪਤ'



ਮਾਰਿਆ ਸੀ। ਤਦ ਸ੍ਰੀ ਕ੍ਰਿਸ਼ਨ ਆਨੰਦਿਤ ਹੋ ਕੇ ਸੂਰਜ ਦੇ ਪੁੱਤਰ (ਯਮਰਾਜ) ਦੇ ਨਗਰ ਵਿਚ ਗਏ। ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਉਹ (ਯਮਰਾਜ) (ਉਨ੍ਹਾਂ ਦੇ) ਪੈਰੀਂ ਪਿਆ ਅਤੇ ਮਨ ਦੇ ਸਾਰੇ ਸੋਗ ਦੂਰ ਕਰ ਦਿੱਤੇ।੯੮੯।

ਸੂਰਜ ਦੇ ਪੁੱਤਰ (ਯਮਰਾਜ) ਦੇ ਮੰਡਲ (ਸਥਾਨ) ਵਿਚ ਕ੍ਰਿਸ਼ਨ ਨੇ ਉੱਚੀ ਆਵਾਜ਼ ਵਿਚ ਮੁਖ ਤੋਂ ਕਿਹਾ--ਕਿਤੇ ਮੇਰੇ ਗੁਰੂ ਦੇ ਪੁੱਤਰ ਇਥੇ ਤਾਂ ਨਹੀਂ? ਇਸ ਤਰ੍ਹਾਂ ਉਨ੍ਹਾਂ ਨੇ ਉਸ ਵੇਲੇ ਯਮ ਨੂੰ ਕਿਹਾ। (ਅਗੋਂ) ਯਮਰਾਜ ਨੇ ਇਸ ਪ੍ਰਕਾਰ ਕਿਹਾ--ਯਮਲੋਕ ਵਿਚੋਂ ਦੇਵਤਿਆਂ ਦੀ ਆਗਿਆ ਨਾਲ ਵੀ (ਕੋਈ) ਪਰਤ ਨਹੀਂ ਸਕਦਾ। ਤਦ ਹੀ ਕ੍ਰਿਸ਼ਨ ਨੇ ਕਿਹਾ--ਵਿਦਵਾਨ ਬ੍ਰਾਹਮਣ ਦੇ ਪੁੱਤਰ ਦੇ ਦਿਓ, ਇਨਕਾਰ ਨ ਕਰੋ।੯੯੦।

ਯਮਰਾਜ ਨੇ ਉਸ ਵੇਲੇ ਸ੍ਰੀ ਕ੍ਰਿਸ਼ਨ ਦੀ ਆਗਿਆ ਪ੍ਰਾਪਤ ਕਰ ਕੇ, ਉਨ੍ਹਾਂ (ਪੁੱਤਰਾਂ) ਨੂੰ ਆਣ ਕੇ ਸ੍ਰੀ ਕ੍ਰਿਸ਼ਨ ਦੇ ਚਰਨਾਂ ਵਿਚ ਪਾ ਦਿੱਤਾ। ਉਨ੍ਹਾਂ ਨੂੰ ਲੈ ਕੇ ਕ੍ਰਿਸ਼ਨ ਚਲ ਪਏ ਅਤੇ ਆਪਣੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਉਨ੍ਹਾਂ ਨੂੰ ਲਿਆ ਕੇ ਸੰਗਦੇ ਹੋਇਆਂ ਗੁਰੂ (ਸੰਦੀਪਨ) ਦੇ ਪੈਰਾਂ ਉਤੇ ਸਿਰ ਝੁਕਾਇਆ। ਕਵੀ ਸ਼ਿਆਮ ਕਹਿੰਦੇ ਹਨ, ਉਸ ਵੇਲੇ ਗੁਰੂ ਤੋਂ ਵਿਦਾ ਹੋ ਕੇ (ਸ੍ਰੀ ਕ੍ਰਿਸ਼ਨ) ਆਪਣੇ ਨਗਰ ਵਿਚ ਆ ਗਏ।੯੯੧।

*ਦੋਹਰਾ*

(ਫਿਰ) ਬਹੁਤ ਆਨੰਦ ਵਧਾ ਕੇ (ਸ੍ਰੀ ਕ੍ਰਿਸ਼ਨ) ਪਰਿਵਾਰ ਨੂੰ ਆ ਕੇ ਮਿਲੇ। ਉਸ (ਸੰਦੀਪਨ) ਨੂੰ ਸੁਖ ਮਿਲਿਆ ਅਤੇ (ਉਸ ਦੀ) ਚਿੰਤਾ ਦੂਰ ਹੋ ਗਈ। (ਅਰਥਾਂਤਰ ਪਰਿਵਾਰ ਵਾਲਿਆਂ ਨੂੰ ਸੁਖ ਮਿਲਿਆ ਅਤੇ ਉਨ੍ਹਾਂ ਦੀ ਚਿੰਤਾ ਖ਼ਤਮ ਹੋ ਗਈ)।੯੯੨।

*ਇਥੇ ਸ਼ਸਤ੍ਰ ਵਿਦਿਆ ਸਿਖ ਲੈਣ ਅਤੇ ਸੰਦੀਪਨ ਦੇ ਪੁੱਤਰ ਲਿਆ ਦੇਣ ਅਤੇ*
*ਵਿਦਾ ਹੋ ਕੇ ਘਰ ਆ ਜਾਣ ਦਾ ਅਧਿਆਇ ਸਮਾਪਤ*

## ਹੁਣ ਊਧੋ ਨੂੰ ਬ੍ਰਜ ਵਿਚ ਭੇਜਣ ਦਾ ਕਥਨ

*ਸਵੈਯਾ*

(ਇਕ ਦਿਨ) ਸੌਂਦਿਆਂ ਹੀ (ਸ੍ਰੀ ਕ੍ਰਿਸ਼ਨ ਨੇ) ਚਿੰਤਾ ਕੀਤੀ ਕਿ ਬ੍ਰਜ-ਵਾਸੀਆਂ ਤੋਂ (ਹਾਲ ਚਾਲ ਜਾਣਨ ਦਾ) ਇਹ ਕਾਰਜ ਕਰਨਾ ਚਾਹੀਦਾ ਹੈ। ਸਵੇਰ ਹੁੰਦਿਆਂ ਹੀ ਊਧਵ ਨੂੰ ਬੁਲਾ ਕੇ (ਗੋਕਲ) ਭੇਜ ਦਿੱਤਾ ਅਤੇ ਕਿਹਾ ਕਿ ਉਥੇ ਜਾਓ ਅਤੇ ਗੋਪੀਆਂ ਨੂੰ ਧੀਰਜ ਦਿਓ ਅਤੇ ਮੇਰੀ ਧਰਮ ਮਾਤਾ ਨੂੰ ਵੀ ਸੰਤੋਖ ਕਰਾਓ। ਇਸ ਤੋਂ ਚੰਗੀ ਗੱਲ ਹੋਰ ਕੋਈ ਨਹੀਂ ਕਿ ਮੋਹ ਅਤੇ ਵਿਵੇਕ ਨੂੰ (ਆਪਸ ਵਿਚ) ਝਗੜਾਈਏ (ਅਰਥਾਤ ਮੋਹ ਦੇ ਪ੍ਰਭਾਵ ਨੂੰ ਵਿਵੇਕ ਨਾਲ ਖ਼ਤਮ ਕਰ ਦੇਈਏ)।੯੯੩।

ਸਵੇਰ ਹੁੰਦਿਆਂ ਹੀ ਊਧਵ ਨੂੰ ਬੁਲਾ ਕੇ ਬ੍ਰਜ-ਭੂਮੀ ਨੂੰ ਭੇਜ ਦਿੱਤਾ ਹੈ। ਉਹ ਚਲ ਕੇ ਨੰਦ ਦੇ ਘਰ ਗਿਆ ਅਤੇ ਸ਼ੋਕ ਤੋਂ ਅਸ਼ੋਕ ਦੀਆਂ ਗੱਲਾਂ ਕਹਿਣ ਲਗਾ ਹੈ। (ਉੱਤਰ ਵਿਚ) ਨੰਦ ਨੇ ਊਧਵ ਨੂੰ ਕਿਹਾ--ਕੀ ਮੈਨੂੰ ਕਦੇ ਸ੍ਰੀ ਕ੍ਰਿਸ਼ਨ ਨੇ ਯਾਦ ਕੀਤਾ ਹੈ। ਇਸ ਤਰ੍ਹਾਂ ਕਹਿ ਕੇ ਸ਼ਿਆਮ ਦੀ ਯਾਦ ਕਰਦਿਆਂ ਉਹ (ਨੰਦ) ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਿਆ।੯੯੪।

ਜਦ ਨੰਦ (ਬੇਸੁਧ ਹੋ ਕੇ) ਧਰਤੀ ਉਤੇ ਡਿਗ ਪਿਆ, ਤਦ ਉਸ (ਊਧਵ)ਨੇ ਕਿਹਾ ਕਿ ਕ੍ਰਿਸ਼ਨ ਆ ਗਏ ਹਨ। (ਇਹ) ਗੱਲ ਸੁਣ ਕੇ (ਨੰਦ) ਉਠ ਕੇ ਖੜਾ ਹੋ ਗਿਆ ਅਤੇ ਮਨ ਦੇ ਸਾਰੇ ਗਮ ਦੂਰ ਹੋ ਗਏ। (ਜਦ) ਉਠ ਕੇ ਅਤੇ ਸਾਵਧਾਨ ਹੋ ਕੇ (ਨੰਦ ਨੇ ਕ੍ਰਿਸ਼ਨ

ਉਠ ਕੈ ਸੁਧਿ ਸੋ ਇਹ ਭਾਤਿ ਕਹਿਯੋ ਹਮ ਜਾਨਤ ਊਧਵ ਪੇਚ ਕਏ।
ਤਜ ਕੈ ਬ੍ਰਿਜ ਕੋ ਪੁਰ ਬੀਚ ਗਏ ਫਿਰਿ ਕੈ ਬ੍ਰਿਜ ਮੈ ਨਹੀ ਸ੍ਯਾਮ ਅਏ। ੯੯੫।

ਸ੍ਯਾਮ ਗਏ ਤਜਿ ਕੈ ਬ੍ਰਿਜ ਕੋ ਬ੍ਰਿਜ ਲੋਗਨ ਕੋ ਅਤਿ ਹੀ ਦੁਖੁ ਦੀਨੋ।
ਊਧਵ ਬਾਤ ਸੁਨੋ ਹਮਰੀ ਤਿਹ ਕੈ ਬਿਨੁ ਭਯੋ ਹਮਰੋ ਪੁਰ ਹੀਨੋ।
ਦੈ ਬਿਧਿ ਨੈ ਹਮਰੇ ਗ੍ਰਿਹ ਬਾਲਕ ਪਾਪ ਬਿਨਾ ਹਮ ਤੇ ਫਿਰਿ ਛੀਨੋ।
ਯੌ ਕਹਿ ਸੀਸ ਝੁਕਾਇ ਰਹਿਯੋ ਬਹੁ ਸੋਕ ਬਢਿਯੋ ਅਤਿ ਰੋਦਨ ਕੀਨੋ। ੯੯੬।

ਕਹਿ ਕੈ ਇਹ ਬਾਤ ਪਰਿਯੋ ਧਰਿ ਪੈ ਉਠਿ ਫੇਰਿ ਕਹਿਯੋ ਸੰਗ ਊਧਵ ਇਉ।
ਤਜਿ ਕੈ ਬ੍ਰਿਜ ਸ੍ਯਾਮ ਗਏ ਮਥੁਰਾ ਹਮ ਸੰਗ ਕਹੋ ਕਬ ਕਾਰਨਿ ਕਿਉ।
ਤੁਮਰੇ ਅਬ ਪਾਇ ਲਗੋ ਉਠ ਕੈ ਸੁ ਭਈ ਬਿਰਥਾ ਸੁ ਕਹੋ ਸਭ ਜਿਉ।
ਤਿਹ ਤੇ ਨਹੀ ਲੇਤ ਕਛੂ ਸੁਧਿ ਹੈ ਮੁਹਿ ਪਾਪਿ ਪਛਾਨਿ ਕਛੂ ਰਿਸ ਸਿਉ। ੯੯੭।

ਸੁਨਿ ਕੈ ਤਿਨ ਊਧਵ ਯੌ ਬਤੀਯਾ ਇਹ ਭਾਤਨਿ ਸਿਉ ਤਿਹ ਉਤਰ ਦੀਨੋ।
ਥੋ ਸੁਤ ਸੋ ਬਸੁਦੇਵਹਿ ਕੋ ਤੁਮ ਤੇ ਸਭ ਪੈ ਪ੍ਰਭ ਜੂ ਨਹੀ ਛੀਨੋ।
ਸੁਨਿ ਕੈ ਪੁਰਿ ਕੋ ਪਤਿ ਯੌ ਬਤੀਯਾ ਕਬਿ ਸ੍ਯਾਮ ਉਸਾਸ ਕਹੈ ਤਿਨ ਲੀਨੋ।
ਧੀਰ ਗਯੋ ਛੁਟਿ ਰੋਵਤ ਭਯੋ ਇਨ ਹੂੰ ਤਿਹ ਦੇਖਤ ਰੋਦਨ ਕੀਨੋ। ੯੯੮।

ਹਠਿ ਊਧਵ ਕੈ ਇਹ ਭਾਤਿ ਕਹਿਯੋ ਪੁਰ ਕੇ ਪਤਿ ਸੋ ਕਛੁ ਸੋਕ ਨ ਕੀਜੈ।
ਸ੍ਯਾਮ ਕਹੀ ਮੁਹਿ ਜੋ ਬਤੀਯਾ ਤਿਹ ਕੀ ਬਿਰਥਾ ਸਭ ਹੀ ਸੁਨਿ ਲੀਜੈ।
ਜਾ ਕੀ ਕਥਾ ਸੁਨਿ ਹੋਤ ਖੁਸੀ ਮਨ ਦੇਖਤ ਹੀ ਜਿਸ ਕੋ ਮੁਖ ਜੀਜੈ।
ਵਾਹਿ ਕਹਿਯੋ ਨਹਿ ਚਿੰਤ ਕਰੋ ਨ ਕਛੁ ਇਹ ਤੇ ਤੁਮਰੋ ਫੁਨਿ ਛੀਜੈ। ੯੯੯।

ਸੁਨਿ ਕੈ ਇਮ ਊਧਵ ਤੇ ਬਤੀਯਾ ਫਿਰਿ ਊਧਵ ਕੋ ਸੋਊ ਪੂਛਨ ਲਾਗਿਯੋ।
ਕਾਨ੍ਹ ਕਥਾ ਸੁਨਿ ਚਿਤ ਕੇ ਬੀਚ ਹੁਲਾਸ ਬਢਿਓ ਸਭ ਹੀ ਦੁਖ ਭਾਗਿਯੋ।
ਅਉਰ ਦਈ ਸਭ ਛੋਰਿ ਕਥਾ ਹਰਿ ਬਾਤ ਸੁਨੈਬੇ ਬਿਖੈ ਅਨੁਰਾਗਿਯੋ।
ਧ੍ਯਾਨ ਲਗਾਵਤ ਜਿਉ ਜੁਗੀਯਾ ਇਹ ਤਿਉ ਹਰਿ ਧ੍ਯਾਨ ਕੇ ਭੀਤਰ ਪਾਗਿਯੋ। ੯੦੦।

ਯੌ ਕਹਿ ਊਧਵ ਜਾਤ ਭਯੋ ਬ੍ਰਿਜ ਮੈ ਜਹ ਗ੍ਵਾਰਨਿ ਕੀ ਸੁਧਿ ਪਾਈ।
ਮਾਨਹੁ ਸੋਕ ਕੋ ਧਾਮ ਹੁਤੋ ਦ੍ਰੁਮ ਠਉਰ ਰਹੇ ਸੁ ਤਹਾ ਮੁਰਝਾਈ।
ਮੋਨ ਰਹੀ ਗ੍ਰਿਹ ਬੈਠਿ ਤ੍ਰੀਯਾ ਮਨੋ ਯੌ ਉਪਜੀ ਇਹ ਤੇ ਦੁਚਿਤਾਈ।
ਸ੍ਯਾਮ ਸੁਨੇ ਤੇ ਪ੍ਰਸੰਨ੍ਯ ਭਈ ਨਹਿ ਆਇ ਸੁਨੇ ਫਿਰਿ ਭੀ ਦੁਖਦਾਈ। ੯੦੧।



ਨੂੰ ਨ ਵੇਖਿਆ, ਤਾਂ) ਇਸ ਤਰ੍ਹਾਂ ਕਹਿਣ ਲਗਾ -- ਮੈਂ ਜਾਣਦਾ ਹਾਂ ਕਿ ਊਧਵ ਨੇ ਛਲ ਕੀਤਾ ਹੈ। ਬ੍ਰਜ ਨੂੰ ਤਿਆਗ ਕੇ ਸ੍ਰੀ ਕ੍ਰਿਸ਼ਨ (ਮਥੁਰਾ) ਨਗਰ ਵਿਚ (ਚਲੇ) ਗਏ ਹਨ ਅਤੇ ਮੁੜ ਕੇ ਬ੍ਰਜ ਵਿਚ ਨਹੀਂ ਆਏ ਹਨ।੯੯੫।

ਸ੍ਰੀ ਕ੍ਰਿਸ਼ਨ ਬ੍ਰਜ ਨੂੰ ਤਿਆਗ ਕੇ (ਚਲੇ) ਗਏ ਹਨ ਅਤੇ ਬ੍ਰਜ-ਵਾਸੀਆਂ ਨੂੰ ਬਹੁਤ ਹੀ ਦੁਖ ਦਿੱਤਾ ਹੈ। ਹੇ ਊਧਵ! ਮੇਰੀ ਗੱਲ ਸੁਣੋ, ਉਸ ਤੋਂ ਬਿਨਾ ਸਾਡਾ ਨਗਰ ਸਖਣਾ ਜਿਹਾ ਹੋ ਗਿਆ ਹੈ। ਸਾਡੇ ਘਰ ਵਿਧਾਤਾ ਨੇ ਬਾਲਕ ਦੇ ਕੇ, ਬਿਨਾ ਕਿਸੇ ਪਾਪ ਕੀਤੇ ਦੇ, ਸਾਡੇ ਤੋਂ ਫਿਰ ਖੋਹ ਲਿਆ ਹੈ। ਇਸ ਤਰ੍ਹਾਂ ਕਹਿ ਕੇ (ਉਸ ਨੇ) ਸਿਰ ਨਿਵਾ ਲਿਆ ਅਤੇ ਆਪਣਾ ਸ਼ੋਕ ਬਹੁਤ ਵਧਾ ਲਿਆ ਅਤੇ ਬਹੁਤ ਰੋਇਆ।੯੯੬।

ਇਹ ਗੱਲ ਕਹਿ ਕੇ (ਨੰਦ)ਧਰਤੀ ਉਤੇ ਡਿਗ ਪਿਆ (ਅਤੇ ਹੋਸ਼ ਪਰਤਣ ਤੇ) ਫਿਰ ਉਠਕੇ ਊਧਵ ਨੂੰ ਇਸ ਤਰ੍ਹਾਂ ਕਹਿਣ ਲਗਾ ਕਿ ਬ੍ਰਜ ਨੂੰ ਛਡ ਕੇ ਕ੍ਰਿਸ਼ਨ ਮਥੁਰਾ ਕਿਉਂ ਚਲੇ ਗਏ, ਤੂੰ ਇਸ ਦਾ ਕਾਰਨ ਹੁਣ ਸਾਨੂੰ ਦਸ। ਮੈਂ ਉਠ ਕੇ ਤੇਰੇ ਪੈਰੀ ਪੈਂਦਾ ਹਾਂ (ਹੇ ਊਧਵ!) ਜੋ ਗੱਲ ਹੋਈ ਹੈ, ਉਸ ਸਾਰੀ ਦਾ ਜਿਉਂ (ਦਾ ਤਿਉਂ) ਬ੍ਰਿੱਤਾਂਤ ਸੁਣਾ। ਮੈਨੂੰ ਪਾਪੀ ਸਮਝ ਕੇ ਅਤੇ ਕੁਝ ਕ੍ਰੋਧ ਕਰ ਕੇ (ਕ੍ਰਿਸ਼ਨ ਚਲੇ ਗਏ ਹਨ) ਇਸੇ ਲਈ ਮੇਰੀ ਕੁਝ ਵੀ ਖਬਰ ਸਾਰ ਨਹੀਂ ਲੈਂਦੇ।੯੯੭।

ਉਸ ਦੀ ਇਸ ਤਰ੍ਹਾਂ ਦੀ ਗੱਲ ਸੁਣ ਕੇ, ਇਸ ਪ੍ਰਕਾਰ ਉਸ (ਨੰਦ) ਨੇ ਉੱਤਰ ਦਿੱਤਾ। ਉਹ ਬਸੁਦੇਵ ਦੇ ਪੁੱਤਰ ਸਨ, ਤੁਹਾਡੇ ਤੋਂ ਅਤੇ ਸਾਰਿਆਂ ਕੋਲੋਂ ਵਿਧਾਤਾ ਨੇ ਖੋਹਿਆ ਤਾਂ ਨਹੀਂ ਹੈ। ਕਵੀ ਸ਼ਿਆਮ ਕਹਿੰਦੇ ਹਨ, ਊਧਵ ਪਾਸੋਂ ਇਹ ਗੱਲ ਸੁਣ ਕੇ ਨੰਦ ('ਪੁਰਿ ਕੇ ਪਤਿ') ਨੇ ਹੌਕਾ ਲਿਆ। (ਉਸ ਦਾ) ਧੀਰਜ ਖ਼ਤਮ ਹੋ ਗਿਆ ਅਤੇ ਰੋਣ ਲਗ ਗਿਆ, ਉਸ (ਨੂੰ ਰੋਂਦਿਆਂ ਵੇਖ ਕੇ ਇਸ ਨੇ ਵੀ) ਰੋਣਾ ਸ਼ੁਰੂ ਕਰ ਦਿੱਤਾ।੯੯੮।

ਹਠ ਕਰ ਕੇ ਊਧਵ ਨੇ (ਨੰਦ ਨੂੰ) ਇਸ ਤਰ੍ਹਾਂ ਕਿਹਾ ਕਿ ਜ਼ਰਾ ਜਿੰਨਾ ਵੀ ਗ਼ਮ ਨ ਕਰੋ। ਸ੍ਰੀ ਕ੍ਰਿਸ਼ਨ ਨੇ ਮੂੰਹੋਂ ਜੋ ਗੱਲ ਕਹੀ ਹੈ, ਉਸ ਦੀ ਸਾਰੀ ਬਿਰਥਾ ਸੁਣ ਲਵੋ। ਜਿਸ ਦੀ ਕਥਾ ਸੁਣ ਕੇ ਮਨ ਨੂੰ ਪ੍ਰਸੰਨਤਾ ਹੁੰਦੀ ਹੈ ਅਤੇ ਜਿਸ ਦੇ ਮੁਖ ਨੂੰ ਵੇਖ ਕੇ ਜੀਵਿਆ ਜਾਂਦਾ ਹੈ। ਉਸੇ ਨੇ ਕਿਹਾ ਹੈ ਕਿ ਚਿੰਤਾ ਨ ਕਰੋ, ਇਸ ਨਾਲ ਤੁਹਾਡਾ ਕੁਝ ਹਰਜਾ ਨਹੀਂ ਹੋਵੇਗਾ।੯੯੯।

ਊਧਵ ਕੋਲੋਂ ਇਸ ਤਰ੍ਹਾਂ ਦੀ ਗੱਲ ਸੁਣ ਕੇ, ਫਿਰ ਊਧਵ ਤੋਂ ਉਹ ਪੁਛਣ ਲਗਿਆ। ਕ੍ਰਿਸ਼ਨ ਦੀ ਕਥਾ ਸੁਣ ਕੇ (ਉਸ ਦੇ) ਚਿਤ ਵਿਚ ਹੁਲਾਸ ਵਧ ਗਿਆ ਅਤੇ ਸਾਰੇ ਹੀ ਦੁਖ ਭਜ ਗਏ। ਹੋਰ ਸਾਰੀ ਕਥਾ (ਗੱਲ) ਛਡ ਦਿੱਤੀ, (ਕੇਵਲ) ਕ੍ਰਿਸ਼ਨ ਦੀ ਗੱਲ ਸੁਣਨ ਵਿਚ ਮਗਨ ਹੋ ਗਿਆ। ਜਿਸ ਤਰ੍ਹਾਂ ਜੋਗੀ ਧਿਆਨ ਲਗਾਉਂਦਾ ਹੈ, ਉਸੇ ਤਰ੍ਹਾਂ ਇਹ ਕ੍ਰਿਸ਼ਨ ਦੇ ਧਿਆਨ ਵਿਚ ਭਿਜ ਗਿਆ।੯੦੦।

ਇਸ ਤਰ੍ਹਾਂ ਕਹਿ ਕੇ (ਅਰਥਾਤ ਸੰਦੇਸ਼ ਦੇ ਕੇ) ਊਧਵ ਬ੍ਰਜ ਵਿਚ ਚਲਾ ਗਿਆ ਅਤੇ ਉਥੇ (ਜਾ ਕੇ) ਗੋਪੀਆਂ ਦੀ ਖ਼ਬਰ ਸਾਰ ਲਈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਉਥੇ) ਸੋਗ ਦਾ ਘਰ ਬਣਿਆ ਹੋਇਆ ਹੋਵੇ (ਕਿਉਂਕਿ) ਉਸ ਥਾਂ ਦੇ ਬ੍ਰਿਛ ਵੀ ਮੁਰਝਾ ਰਹੇ ਹਨ। ਗੋਪੀਆਂ ਮੌਨ ਹੋ ਕੇ ਘਰਾਂ ਵਿਚ ਬੈਠ ਰਹੀਆਂ ਹਨ, ਮਾਨੋ (ਇਸ ਦੇ ਆਉਣ ਨਾਲ ਉਨ੍ਹਾਂ ਦੇ ਮਨ ਵਿਚ) ਇਸ ਤਰ੍ਹਾਂ ਦੀ ਦੁਚਿੱਤੀ ਪੈਦਾ ਹੋ ਗਈ ਹੈ। (ਕਾਰਨ ਇਹ ਹੈ ਕਿ) ਕ੍ਰਿਸ਼ਨ (ਦਾ ਨਾਂ) ਸੁਣ ਕੇ ਖ਼ੁਸ਼ ਹੋਈਆਂ ਹਨ ਅਤੇ ਨ ਆਇਆ ਸੁਣ ਕੇ ਫਿਰ ਦੁਖੀ ਹੋ ਗਈਆਂ ਹਨ।੯੦੧।

*ਊਧਵ ਬਾਚ*

*ਸਵੈਯਾ*

ਊਧਵ ਗ੍ਵਾਰਨਿ ਸੋ ਇਹ ਭਾਤਿ ਕਹਿਯੋ ਹਰਿ ਕੀ ਬਤੀਯਾ ਸੁਨਿ ਲੀਜੈ।
ਮਾਰਗ ਜਾਹਿ ਕਹਿਯੋ ਚਲੀਯੈ ਜੋਊ ਕਾਜ ਕਹਿਯੋ ਸੋਊ ਕਾਰਜ ਕੀਜੈ।
ਜੋਗਿਨ ਫਾਰਿ ਸਭੈ ਪਟ ਹੋਵਹੁ ਯੌ ਤੁਮ ਸੋ ਕਹਿਯੋ ਸੋਊ ਕਰੀਜੈ।
ਤਾਹੀ ਕੀ ਓਰਿ ਰਹੋ ਲਿਵ ਲਾਇ ਰੀ ਯਾ ਤੇ ਕਛੂ ਤੁਮਰੋ ਨਹੀ ਖੀਜੈ। ੯੦੨।

*ਗ੍ਵਾਰਨਿ ਬਾਚ*

*ਸਵੈਯਾ*

ਸੁਨਿ ਊਧਵ ਤੇ ਬਿਧਿ ਯਾ ਬਤੀਯਾ ਤਿਨ ਊਧਵ ਕੋ ਇਮ ਉਤਰੁ ਦੀਨੋ।
ਜਾ ਸੁਨਿ ਬ੍ਯੋਗ ਹੁਲਾਸ ਘਟੈ ਜਿਹ ਕੋ ਸੁਨਿਏ ਦੁਖ ਹੋਵਤ ਜੀ ਨੋ।
ਤ੍ਯਾਗਿ ਗਏ ਤੁਮ ਹੋ ਹਮ ਕੋ ਹਮਰੋ ਤੁਮਰੇ ਰਸ ਮੈ ਮਨੁ ਭੀਨੋ।
ਯੌ ਕਹਿਯੋ ਤਾ ਸੰਗ ਯੌ ਕਹੀਯੋ ਹਰਿ ਜੂ ਤੁਹਿ ਪ੍ਰੇਮ ਬਿਦਾ ਕਰਿ ਦੀਨੋ। ੯੦੩।

ਫਿਰ ਕੈ ਸੰਗਿ ਊਧਵ ਕੇ ਬ੍ਰਿਜ ਭਾਮਨਿ ਸ੍ਯਾਮ ਕਹੈ ਇਹ ਭਾਤਿ ਉਚਾਰਿਯੋ।
ਤ੍ਯਾਗਿ ਗਏ ਨ ਲਈ ਸੁਧਿ ਹੈ ਰਸ ਸੋ ਹਮਰੋ ਮਨੂਆ ਤੁਮ ਜਾਰਿਯੋ।
ਇਉ ਕਹਿ ਕੈ ਪੁਨਿ ਐਸੇ ਕਹਿਯੋ ਤਿਹ ਕੋ ਸੁ ਕਿਧੌ ਕਬਿ ਯੌ ਜਸੁ ਸਾਰਿਯੋ।
ਊਧਵ ਸ੍ਯਾਮ ਸੋ ਯੌ ਕਹੀਯੋ ਹਰਿ ਜੂ ਤੁਹਿ ਪ੍ਰੇਮ ਬਿਦਾ ਕਰਿ ਡਾਰਿਯੋ। ੯੦੪।

ਫੇਰਿ ਕਹਿਯੋ ਇਮ ਊਧਵ ਸੋ ਜਬ ਹੀ ਸਭ ਹੀ ਹਰਿ ਕੇ ਰਸ ਭੀਨੀ।
ਜੋ ਤਿਨ ਸੋ ਕਹਿਯੋ ਊਧਵ ਇਉ ਤਿਨ ਊਧਵ ਸੋ ਬਿਨਤੀ ਇਹ ਕੀਨੀ।
ਕੰਚਨ ਸੋ ਜਿਨ ਕੋ ਤਨ ਥੋ ਜੋਊ ਹਾਨ ਬਿਖੈ ਹੁਤੀ ਗ੍ਵਾਰਿ ਨਵੀਨੀ।
ਊਧਵ ਜੂ ਹਮ ਕੋ ਤਜਿ ਕੈ ਤੁਮਰੇ ਬਿਨੁ ਸ੍ਯਾਮ ਕਛੂ ਸੁਧਿ ਲੀਨੀ। ੯੦੫।

ਏਕ ਕਹੈ ਅਤਿ ਆਤੁਰ ਹ੍ਵੈ ਇਕ ਕੋਪਿ ਕਹੈ ਜਿਨ ਤੇ ਹਿਤ ਭਾਗਿਯੋ।
ਊਧਵ ਜੂ ਜਿਹ ਦੇਖਨ ਕੋ ਹਮਰੋ ਮਨੂਆ ਅਤਿ ਹੀ ਅਨੁਰਾਗਿਯੋ।
ਸੋ ਹਮ ਕੋ ਤਜਿ ਗਯੋ ਪੁਰ ਮੈ ਪੁਰ ਬਾਸਿਨ ਕੇ ਰਸ ਭੀਤਰ ਪਾਗਿਯੋ।
ਜਉ ਹਰਿ ਜੂ ਬ੍ਰਿਜ ਨਾਰਿ ਤਜੀ ਬ੍ਰਿਜ ਨਾਰਿਨ ਭੀ ਬ੍ਰਿਜਨਾਥ ਤਿਆਗਿਯੋ। ੯੦੬।



*ਊਧਵ ਨੇ ਕਿਹਾ--*

*ਸਵੈਯਾ*

ਊਧਵ ਨੇ ਗੋਪੀਆਂ ਨੂੰ ਇਸ ਤਰ੍ਹਾਂ ਕਿਹਾ ਕਿ ਕ੍ਰਿਸ਼ਨ ਦੀ ਗੱਲ ਸੁਣ ਲਵੋ। ਜੋ ਮਾਰਗ (ਸ੍ਰੀ ਕ੍ਰਿਸ਼ਨ ਨੇ) ਕਿਹਾ ਹੈ, ਉਸੇ ਉਤੇ ਚਲੋ ਅਤੇ ਜੋ ਕੰਮ (ਉਸੇ ਨੇ) ਕਿਹਾ ਹੈ, ਓਹੀ ਕਰੋ। ਸਾਰੇ ਬਸਤ੍ਰ ਪਾੜ ਕੇ ਜੋਗਣਾਂ ਹੋ ਜਾਓ, ਇਸ ਤਰ੍ਹਾਂ ਤੁਹਾਨੂੰ (ਕ੍ਰਿਸ਼ਨ ਨੇ) ਕਿਹਾ ਹੈ, ਓਹੀ ਕਰੋ। ਅੜੀਓ! ਉਸੇ ਵਲ ਧਿਆਨ ਲਗਾਈ ਰਖੋ, ਇਸ ਨਾਲ ਤੁਹਾਡਾ ਕੁਝ ਵੀ ਨਹੀਂ ਘਟਣਾ।੯੦੨।

*ਗੋਪੀਆਂ ਨੇ ਕਿਹਾ--*

*ਸਵੈਯਾ*

ਊਧਵ ਤੋਂ ਇਸ ਢੰਗ ਦੀ ਗੱਲ ਸੁਣ ਕੇ, ਉਨ੍ਹਾਂ ਨੇ ਊਧਵ ਨੂੰ ਇਸ ਪ੍ਰਕਾਰ ਜਵਾਬ ਦਿੱਤਾ। ਜਿਸ (ਦਾ ਨਾਂ) ਸੁਣ ਕੇ ਵਿਯੋਗ (ਹੋ ਜਾਵੇ ਅਤੇ) ਹੁਲਾਸ ਘਟ ਜਾਵੇ ਅਤੇ ਜਿਸ ਦੇ (ਨਾਂ ਨੂੰ) ਸੁਣਨ ਨਾਲ ਹਿਰਦੇ ਵਿਚ ਦੁਖ ਹੋਵੇ। ਤੁਸੀਂ ਸਾਨੂੰ ਤਿਆਗ ਗਏ ਹੋ, (ਪਰ) ਸਾਡਾ ਮਨ ਤਾਂ ਤੁਹਾਡੇ (ਪ੍ਰੇਮ) ਰਸ ਵਿਚ ਭਿਜਿਆ ਹੋਇਆ ਹੈ। (ਜਿਸ ਨੇ) ਇਸ ਤਰ੍ਹਾਂ ਕਿਹਾ ਸੀ, ਉਸ ਨੂੰ ਇਸ ਤਰ੍ਹਾਂ ਕਹਿਣਾ--ਹੇ ਕ੍ਰਿਸ਼ਨ ਜੀ! ਤੁਸੀਂ ਪ੍ਰੇਮ ਨੂੰ ਵਿਦਾ ਕਰ ਦਿੱਤਾ ਹੈ।੯੦੩।

(ਕਵੀ) ਸ਼ਿਆਮ ਕਹਿੰਦੇ ਹਨ, ਫਿਰ ਗੋਪੀਆਂ ਨੇ ਊਧਵ ਨਾਲ ਇਸ ਤਰ੍ਹਾਂ ਦੇ ਬਚਨ ਕਹੇ। (ਜਿਸ ਦਿਨ ਦੇ) ਤਿਆਗ ਕੇ ਗਏ ਹੋ, (ਫਿਰ) ਕੋਈ ਸੁਧ ਨਹੀਂ ਲਈ, (ਇਸ ਵਾਸਤੇ) (ਪ੍ਰੇਮ) ਰਸ ਨਾਲ ਤੁਸੀਂ ਸਾਡਾ ਮਨ ਸਾੜ ਦਿੱਤਾ ਹੈ। ਇਸ ਤਰ੍ਹਾਂ ਕਹਿ ਕੇ ਫਿਰ ਗੋਪੀਆਂ ਨੇ ਇਸ ਪ੍ਰਕਾਰ ਕਿਹਾ, (ਅਤੇ) ਉਸ ਦੇ ਯਸ਼ ਨੂੰ ਕਵੀ ਨੇ ਇਸ ਤਰ੍ਹਾਂ ਨਿਭਾਇਆ ਹੈ। ਹੇ ਊਧਵ! ਸ਼ਿਆਮ ਨੂੰ ਇਸ ਤਰ੍ਹਾਂ ਕਹਿਣਾ ਕਿ ਕ੍ਰਿਸ਼ਨ ਜੀ! ਤੁਸੀਂ ਪ੍ਰੇਮ ਨੂੰ ਵਿਦਾ ਕਰ ਦਿੱਤਾ ਹੈ।੯੦੪।

ਜਦੋਂ ਸਾਰੀਆਂ ਹੀ ਸ੍ਰੀ ਕ੍ਰਿਸ਼ਨ ਦੇ (ਪ੍ਰੇਮ) ਰਸ ਵਿਚ ਭਿਜ ਗਈਆਂ (ਤਾਂ) ਫਿਰ ਊਧਵ ਨੂੰ ਇਸ ਤਰ੍ਹਾਂ ਕਿਹਾ। ਜੋ ਉਸ ਨੇ ਊਧਵ ਨਾਲ ਇਸ ਪ੍ਰਕਾਰ ਕਿਹਾ ਸੀ, ਉਨ੍ਹਾਂ ਨੇ ਊਧਵ ਨਾਲ ਇਸ ਤਰ੍ਹਾਂ ਦੀ ਬੇਨਤੀ ਕਰ ਦਿੱਤੀ। ਜਿਨ੍ਹਾਂ (ਗੋਪੀਆਂ) ਦੇ ਸ਼ਰੀਰ ਸੋਨੇ ਵਰਗੇ ਸਨ ਅਤੇ ਜੋ ਉਮਰ ਵਿਚ ਵੀ ਨੌਜਵਾਨ (ਮੁਟਿਆਰਾਂ) ਸਨ। (ਉਨ੍ਹਾਂ ਨੇ ਕਿਹਾ--) ਊਧਵ ਜੀ! ਕ੍ਰਿਸ਼ਨ ਸਾਨੂੰ ਛਡ ਕੇ ਚਲੇ ਗਏ ਹਨ ਅਤੇ ਤੇਰੇ ਤੋਂ ਸਿਵਾ (ਹੋਰ ਸਾਡੀ) ਕੁਝ ਵੀ ਸੁਧ ਲਈ ਹੈ।੯੦੫।

ਇਕ (ਗੋਪੀ) ਅਤਿ ਦੁਖੀ ਹੋ ਕੇ ਕਹਿੰਦੀ ਹੈ ਅਤੇ ਇਕ ਕ੍ਰੋਧਵਾਨ ਹੋ ਕੇ ਕਹਿੰਦੀ ਹੈ ਜਿਨ੍ਹਾਂ ਤੋਂ (ਕ੍ਰਿਸ਼ਨ ਦਾ) ਪ੍ਰੇਮ ਚਲਾ ਗਿਆ ਹੈ। ਹੇ ਊਧਵ ਜੀ! ਜਿਸ ਨੂੰ ਵੇਖਣ ਲਈ ਸਾਡਾ ਮਨ ਬਹੁਤ ਹੀ ਅਨੁਰਾਗੀ ਹੋ ਰਿਹਾ ਹੈ, ਉਹ ਸਾਨੂੰ ਛਡ ਕੇ ਨਗਰ ਵਿਚ ਚਲਾ ਗਿਆ ਹੈ ਅਤੇ ਨਗਰ ਵਾਸੀਆਂ ਦੇ (ਪ੍ਰੇਮ) ਰਸ ਵਿਚ ਮਗਨ ਹੋ ਗਿਆ ਹੈ। ਜੇ ਕ੍ਰਿਸ਼ਨ ਜੀ ਨੇ ਗੋਪੀਆਂ ਛਡ ਦਿੱਤੀਆਂ ਹਨ (ਤਾਂ) ਬ੍ਰਜ ਦੀਆਂ ਨਾਰੀਆਂ (ਗੋਪੀਆਂ) ਨੇ ਵੀ ਕ੍ਰਿਸ਼ਨ ਨੂੰ ਤਿਆਗ ਦਿੱਤਾ ਹੈ।੯੦੬।

ਏਕਨ ਯੌ ਕਹਿਯੋ ਸ੍ਯਾਮ ਤਜਿਯੋ ਇਕ ਐਸੇ ਕਹੈ ਹਮ ਕਾਮ ਕਰੈਗੀ।
ਭੇਖ ਜਿਤੇ ਕਹਿਯੋ ਜੋਗਿਨ ਕੇ ਤਿਤਨੇ ਹਮ ਆਪਨੇ ਅੰਗਿ ਡਰੈਗੀ।
ਏਕ ਕਹੈ ਹਮ ਜੈ ਹੈ ਤਹਾ ਇਕ ਐਸੇ ਕਹੈ ਗੁਨਿ ਹੀ ਉਚਰੈਗੀ।
ਏਕ ਕਹੈ ਹਮ ਖੈ ਮਰਿ ਹੈ ਬਿਖ ਇਕ ਯੌ ਕਹੈ ਧ੍ਯਾਨ ਹੀ ਬੀਚ ਮਰੈਗੀ। ੯੦੭।

*ਊਧਵ ਬਾਚ ਗੋਪਿਨ ਸੋ*

*ਸਵੈਯਾ*

ਪਿਖਿ ਗ੍ਵਾਰਨਿ ਕੀ ਇਹ ਭਾਤਿ ਦਸਾ ਬਿਸਮੈ ਹੁਇ ਊਧਵ ਯੌ ਉਚਰੋ।
ਹਮ ਜਾਨਤ ਹੈ ਤੁਮਰੀ ਹਰਿ ਸੋ ਬਲਿ ਪ੍ਰੀਤਿ ਘਨੀ ਇਹ ਕਾਮ ਕਰੋ।
ਜੋਊ ਸ੍ਯਾਮ ਪਠਿਯੋ ਤੁਮ ਪੈ ਹਮ ਕੋ ਇਹ ਰਾਵਲ ਭੇਖਨ ਅੰਗਿ ਧਰੋ।
ਤਜਿ ਕੈ ਗ੍ਰਿਹ ਕੇ ਪੁਨਿ ਕਾਜ ਸਭੈ ਸਖੀ ਮੋਰੇ ਹੀ ਧ੍ਯਾਨ ਕੇ ਬੀਚ ਅਰੋ। ੯੦੮।

*ਗੋਪਿਨ ਬਾਚ ਊਧਵ ਸੋ*

*ਸਵੈਯਾ*

ਏਕ ਸਮੈ ਬ੍ਰਿਜ ਕੁੰਜਨ ਮੈ ਮੁਹਿ ਕਾਨਨ ਸ੍ਯਾਮ ਤਟੰਕ ਧਰਾਏ।
ਕੰਚਨ ਕੇ ਬਹੁ ਮੋਲ ਜਰੇ ਨਗ ਬ੍ਰਹਮ ਸਕੈ ਉਪਮਾ ਨ ਗਨਾਏ।
ਬਜ੍ਰ ਲਗੇ ਜਿਨ ਬੀਚ ਛਟਾ ਚਮਕੈ ਚਹੂੰ ਓਰਿ ਧਰਾ ਛਬਿ ਪਾਏ।
ਤਉਨ ਸਮੈ ਹਰਿ ਵੈ ਦਏ ਊਧਵ ਦੈ ਅਬ ਰਾਵਲ ਭੇਖ ਪਠਾਏ। ੯੦੯।

ਏਕ ਕਹੈ ਹਮ ਜੋਗਨਿ ਹ੍ਵੈ ਹੈ ਕਹੈ ਇਕ ਸ੍ਯਾਮ ਕਹਿਯੋ ਹੀ ਕਰੈਗੀ।
ਡਾਰਿ ਬਿਭੂਤਿ ਸਭੈ ਤਨ ਪੈ ਬਟੂਆ ਚਿਪੀਆ ਕਰ ਬੀਚ ਧਰੈਗੀ।
ਏਕ ਕਹੈ ਹਮ ਜਾਹਿ ਤਹਾ ਇਕ ਯੌ ਕਹੈ ਗ੍ਵਾਰਨਿ ਖਾਇ ਮਰੈਗੀ।
ਏਕ ਕਹੈ ਬਿਰਹਾਗਨਿ ਕੋ ਉਪਜਾਇ ਕੈ ਤਾਹੀ ਕੇ ਸੰਗ ਜਰੈਗੀ। ੯੧੦।

*ਰਾਧੇ ਬਾਚ ਊਧਵ ਸੋ*

*ਸਵੈਯਾ*

ਪ੍ਰੇਮ ਛਕੀ ਅਪਨੇ ਮੁਖ ਤੇ ਇਹ ਭਾਤਿ ਕਹਿਯੋ ਬ੍ਰਿਖਭਾਨੁ ਕੀ ਜਾਈ।
ਸ੍ਯਾਮ ਗਏ ਮਥੁਰਾ ਤਜਿ ਕੈ ਬ੍ਰਿਜ ਕੋ ਅਬ ਧੋ ਹਮਰੀ ਗਤਿ ਕਾਈ।
ਦੇਖਤ ਹੀ ਪੁਰ ਕੀ ਤ੍ਰੀਯ ਕੋ ਸੁ ਛਕੇ ਤਿਨ ਕੇ ਰਸ ਮੈ ਜੀਯ ਆਈ।
ਕਾਨ੍ਹ ਲਯੋ ਕੁਬਜਾ ਬਸਿ ਕੈ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੧੧।



ਇਕਨਾਂ (ਗੋਪੀਆਂ) ਨੇ ਇਸ ਤਰ੍ਹਾਂ ਕਿਹਾ ਕਿ ਸ਼ਿਆਮ ਨੇ ਸਾਨੂੰ ਛਡ ਦਿੱਤਾ ਹੈ ਅਤੇ ਇਕਨਾਂ ਨੇ ਇਸ ਤਰ੍ਹਾਂ ਕਿਹਾ ਕਿ ਅਸੀਂ (ਵੀ ਓਹੀ) ਕੰਮ ਕਰਾਂ ਗੀਆਂ। ਜੋਗਣਾਂ ਦਾ ਜਿਤਨਾ ਭੇਸ ਕਿਹਾ ਜਾਂਦਾ ਹੈ, ਉਤਨਾ ਹੀ ਅਸੀਂ ਆਪਣੇ ਸ਼ਰੀਰ ਉਤੇ ਧਾਰਨ ਕਰ ਲਵਾਂਗੀਆਂ। ਇਕਨਾਂ ਨੇ ਕਿਹਾ ਕਿ ਅਸੀਂ (ਜੋਗਣਾਂ ਬਣ ਕੇ) ਉਥੇ ਜਾਵਾਂਗੀਆਂ ਅਤੇ ਇਕਨਾਂ ਨੇ ਇਸ ਤਰ੍ਹਾਂ ਕਿਹਾ ਕਿ (ਅਸੀਂ ਉਸ ਦੇ) ਗੁਣ ਗਾਉਂਦੀਆਂ ਰਹਾਂ ਗੀਆਂ। ਇਕਨਾਂ ਨੇ ਕਿਹਾ ਕਿ ਅਸੀਂ ਵਿਸ਼ ਖਾ ਕੇ ਮਰ ਜਾਵਾਂਗੀਆਂ ਅਤੇ ਇਕਨਾਂ ਨੇ ਇਸ ਤਰ੍ਹਾਂ ਕਿਹਾ ਕਿ (ਅਸੀਂ ਉਸ ਦੇ) ਧਿਆਨ ਵਿਚ ਹੀ ਮਰ ਜਾਵਾਂਗੀਆਂ।੯੦੭।

*ਊਧਵ ਨੇ ਗੋਪੀਆਂ ਨੂੰ ਕਿਹਾ--*

*ਸਵੈਯਾ*

ਗੋਪੀਆਂ ਦੀ ਇਸ ਪ੍ਰਕਾਰ ਦੀ ਹਾਲਤ ਵੇਖ ਕੇ, (ਊਧਵ ਨੇ) ਵਿਸਮਾਦ ਵਿਚ ਹੋ ਕੇ ਇਸ ਤਰ੍ਹਾਂ ਕਿਹਾ। ਮੈਂ ਜਾਣਦਾ ਹਾਂ ਕਿ ਸ੍ਰੀ ਕ੍ਰਿਸ਼ਨ ਨਾਲ ਤੁਹਾਡੀ ਬਹੁਤ ਨਿਘੀ ਪ੍ਰੀਤ ਹੈ, (ਪਰ ਤੁਹਾਡੇ ਤੋਂ) ਕੁਰਬਾਨ ਜਾਵਾਂ, ਇਹ ਕੰਮ ਕਰੋ। ਸ੍ਰੀ ਕ੍ਰਿਸ਼ਨ ਨੇ ਜੋ (ਕਹਿ ਕੇ) ਮੈਨੂੰ ਤੁਹਾਡੇ ਕੋਲ ਭੇਜਿਆ ਹੈ, (ਉਸ ਅਨੁਸਾਰ) ਜੋਗ ਦਾ ਭੇਖ (ਤੁਸੀਂ) ਸ਼ਰੀਰ ਉਤੇ ਧਾਰਨ ਕਰੋ। ਫਿਰ ਘਰ ਦੇ ਸਾਰੇ ਕੰਮ ਤਿਆਗ ਕੇ ਸਾਰੀਆਂ ਸਖੀਆਂ ਮੇਰੇ ਹੀ ਧਿਆਨ ਵਿਚ ਲਗੀਆਂ ਰਹੋ।੯੦੮।

*ਗੋਪੀਆਂ ਨੇ ਊਧਵ ਨੂੰ ਕਿਹਾ--*

*ਸਵੈਯਾ*

ਇਕ ਵਾਰ ਬ੍ਰਜ ਦੀਆਂ ਕੁੰਜ ਗਲੀਆਂ ਵਿਚ ਮੇਰੇ ਕੰਨਾਂ ਵਿਚ ਕ੍ਰਿਸ਼ਨ ਨੇ ਝੁਮਕੇ ਪਾਏ ਸਨ। (ਉਹ) ਸੋਨੇ (ਦੇ ਸਨ ਅਤੇ ਉਨ੍ਹਾਂ ਵਿਚ) ਵਡ-ਮੁਲੇ ਨਗ ਜੜ੍ਹੇ ਹੋਏ ਸਨ ਜਿਨ੍ਹਾਂ ਦੀ ਉਪਮਾ ਬ੍ਰਹਮਾ ਵੀ ਨਹੀਂ ਦਸ ਸਕਦਾ। ਉਨ੍ਹਾਂ ਵਿਚ ਹੀਰੇ ('ਬਜ੍ਰ') ਲਗੇ ਹੋਏ ਸਨ, ਬਿਜਲੀ ਵਾਂਗ ਚਮਕਦੇ ਸਨ ਅਤੇ ਚੌਹਾਂ ਪਾਸੇ ਧਰਤੀ ਛਬੀ ਪਾਉਂਦੀ ਸੀ। ਹੇ ਊਧਵ! ਉਸ ਵੇਲੇ ਸ੍ਰੀ ਕ੍ਰਿਸ਼ਨ ਨੇ (ਮੈਨੂੰ) ਉਹ ਦਿੱਤੇ ਸਨ ਅਤੇ ਹੁਣ ਜੋਗ ਦਾ ਭੇਸ ਭੇਜਿਆ ਹੈ।੯੦੯।

ਇਕ ਕਹਿਣ ਲਗੀ ਕਿ ਅਸੀਂ ਜੋਗਣਾਂ ਬਣਾਂਗੀਆਂ, ਇਕ ਨੇ ਕਿਹਾ ਜੋ ਸ਼ਿਆਮ ਨੇ ਕਿਹਾ ਹੈ, ਓਹੀ ਕਰਾਂਗੀਆਂ। ਸਾਰੇ ਸ਼ਰੀਰ ਉਤੇ ਬਿਭੂਤੀ ਮਲ ਲਵਾਂਗੀਆਂ ਅਤੇ ਹੱਥ ਵਿਚ (ਬਿਭੂਤੀ ਦਾ) ਬਟੂਆ ਅਤੇ ਚਿੱਪੀ ਪਕੜ ਲਵਾਂਗੀਆਂ। ਇਕ ਕਹਿੰਦੀ ਅਸੀਂ ਉਥੇ ਜਾਵਾਂਗੀਆਂ ਅਤੇ ਇਕ ਗੋਪੀ ਕਹਿੰਦੀ ਕਿ ਮੈਂ (ਕੁਝ) ਖਾ ਕੇ ਮਰ ਜਾਵਾਂਗੀ। ਇਕ ਕਹਿੰਦੀ ਕਿ (ਕ੍ਰਿਸ਼ਨ ਦੇ) ਵਿਯੋਗ ਦੀ ਅਗਨੀ ਨੂੰ ਪੈਦਾ ਕਰ ਕੇ ਉਸ ਨਾਲ ਸੜ ਜਾਵਾਂਗੀ। ੯੧੦।

*ਰਾਧਾ ਨੇ ਊਧਵ ਨੂੰ ਕਿਹਾ-*

*ਸਵੈਯਾ*

ਪ੍ਰੇਮ ਦੇ ਰੰਗ ਵਿਚ ਰੰਗੀ ਹੋਈ ਰਾਧਾ ਨੇ ਆਪਣੇ ਮੁਖ ਤੋਂ ਇਸ ਤਰ੍ਹਾਂ ਕਿਹਾ-- ਸ੍ਰੀ ਕ੍ਰਿਸ਼ਨ ਬ੍ਰਜ ਨੂੰ ਤਿਆਗ ਕੇ ਮਥੁਰਾ ਚਲੇ ਗਏ, ਹੁਣ ਸਾਡੀ ਕੀ ਹਾਲਤ ਹੋਵੇਗੀ। ਮੇਰੇ ਮਨ ਵਿਚ ਆਉਂਦਾ ਹੈ ਕਿ ਨਗਰ ਦੀਆਂ ਇਸਤਰੀਆਂ ਨੂੰ ਵੇਖਦਿਆਂ ਹੀ ਉਹ ਉਨ੍ਹਾਂ ਦੇ (ਪ੍ਰੇਮ) ਰਸ ਵਿਚ ਮਸਤ ਹੋ ਗਏ ਹਨ। ਕ੍ਰਿਸ਼ਨ ਨੂੰ ਕੁਬਜਾ ਨੇ ਵਸ ਵਿਚ ਕਰ ਲਿਆ ਹੈ, (ਉਸ ਦਾ) ਨ ਹਿਰਦਾ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਖਿਚ ਖਾਧੀ ਹੈ।੯੧੧।

ਸੇਜ ਬਨੀ ਸੰਗਿ ਫੂਲਨ ਸੁੰਦਰ ਚਾਦਨੀ ਰਾਤਿ ਭਲੀ ਛਬਿ ਪਾਈ।
ਸੇਤ ਬਹੇ ਜਮੁਨਾ ਪਟ ਹੈ ਸਿਤ ਮੋਤਿਨ ਹਾਰ ਗਰੈ ਛਬਿ ਛਾਈ।
ਮੈਨ ਚੜਿਯੋ ਸਰ ਲੈ ਬਰ ਕੈ ਬਧਬੋ ਹਮ ਕੋ ਬਿਨੁ ਜਾਨਿ ਕਨ੍ਹਾਈ।
ਸੋਊ ਲਯੋ ਕੁਬਿਜਾ ਬਸ ਕੈ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੧੨।

ਰਾਤਿ ਬਨੀ ਘਨ ਕੀ ਅਤਿ ਸੁੰਦਰ ਸ੍ਯਾਮ ਸੀਗਾਰ ਭਲੀ ਛਬਿ ਪਾਈ।
ਸ੍ਯਾਮ ਬਹੈ ਜਮੁਨਾ ਤਰਏ ਇਹ ਜਾ ਬਿਨੁ ਕੋ ਨਹੀ ਸ੍ਯਾਮ ਸਹਾਈ।
ਸ੍ਯਾਮਹਿ ਮੈਨ ਲਗਿਯੋ ਦੁਖ ਦੇਵਨ ਐਸੇ ਕਹਿਯੋ ਬ੍ਰਿਖਭਾਨਹਿ ਜਾਈ।
ਸ੍ਯਾਮ ਲਯੋ ਕੁਬਿਜਾ ਬਸਿ ਕੈ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੧੩।

ਫੂਲਿ ਰਹੇ ਸਿਗਰੇ ਬ੍ਰਿਜ ਕੇ ਤਰੁ ਫੂਲ ਲਤਾ ਤਿਨ ਸੋ ਲਪਟਾਈ।
ਫੂਲਿ ਰਹੇ ਸਰਿ ਸਾਰਸ ਸੁੰਦਰ ਸੋਭ ਸਮੂਹ ਬਢੀ ਅਧਿਕਾਈ।
ਚੇਤ ਚੜਿਯੋ ਸੁਕ ਸੁੰਦਰ ਕੋਕਿਲਕਾ ਜੁਤ ਕੰਤ ਬਿਨਾ ਨ ਸੁਹਾਈ।
ਦਾਸੀ ਕੇ ਸੰਗਿ ਰਹਿਯੋ ਗਹਿ ਹੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੧੪।

ਬਾਸ ਸੁਬਾਸ ਅਕਾਸ ਮਿਲੀ ਅਰੁ ਬਾਸਤ ਭੂਮਿ ਮਹਾ ਛਬਿ ਪਾਈ।
ਸੀਤਲ ਮੰਦ ਸੁਗੰਧਿ ਸਮੀਰ ਬਹੈ ਮਕਰੰਦ ਨਿਸੰਕ ਮਿਲਾਈ।
ਪੈਰ ਪਰਾਗ ਰਹੀ ਹੈ ਬੈਸਾਖ ਸਭੈ ਬ੍ਰਿਜ ਲੋਗਨ ਕੀ ਦੁਖਦਾਈ।
ਮਾਲਿਨ ਲੈਬ ਕਰੋ ਰਸ ਕੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੧੫।

ਨੀਰ ਸਮੀਰ ਹੁਤਾਸਨ ਕੇ ਸਮ ਅਉਰ ਅਕਾਸ ਧਰਾ ਤਪਤਾਈ।
ਪੰਥ ਨ ਪੰਥੀ ਚਲੈ ਕੋਊਓ ਤਰੁ ਤਾਕਿ ਤਰੈ ਤਨ ਤਾਪ ਸਿਰਾਈ।
ਜੇਠ ਮਹਾ ਬਲਵੰਤ ਭਯੋ ਅਤਿ ਬਿਆਕੁਲ ਜੀਯ ਮਹਾ ਰਤਿ ਪਾਈ।
ਐਸੇ ਸਕ੍ਯੋ ਧਸਕ੍ਯੋ ਸਸਕ੍ਯੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੧੬।

ਪਉਨ ਪ੍ਰਚੰਡ ਬਹੈ ਅਤਿ ਤਾਪਤ ਚੰਚਲ ਚਿਤਿ ਦਸੋ ਦਿਸ ਧਾਈ।
ਬੈਸ ਅਵਾਸ ਰਹੈ ਨਰ ਨਾਰਿ ਬਿਹੰਗਮ ਵਾਰਿ ਸੁ ਛਾਹ ਤਕਾਈ।



(ਮੇਰੀ) ਸੇਜ ਸੁੰਦਰ ਫੂਲਾਂ ਨਾਲ ਬਣੀ ਹੋਈ ਹੈ ਅਤੇ ਚਾਂਦਨੀ ਰਾਤ ਚੰਗੀ ਤਰ੍ਹਾਂ ਸ਼ੋਭਾ ਪਾ ਰਹੀ ਹੈ। ਸਵੱਛ (ਜਲ ਵਾਲੀ) ਜਮਨਾ ਵਗਦੀ ਹੈ, ਸਫੈਦ ਹੀ ਬਸਤ੍ਰ ਹਨ, ਅਤੇ (ਸਫ਼ੈਦ) ਮੋਤੀਆਂ ਦੇ ਹਾਰ ਨੇ ਗਲੇ ਦੀ ਸੁੰਦਰਤਾ ਵਧਾਈ ਹੋਈ ਹੈ। ਕਾਨ੍ਹ ਤੋਂ ਬਿਨਾ ਜਾਣ ਕੇ, ਸਾਨੂੰ ਮਾਰਨ ਲਈ ਕਾਮਦੇਵ ਬਾਣ ਲੈ ਕੇ ਪੂਰੇ ਬਲ ਨਾਲ ਚੜ੍ਹਿਆ ਹੈ। ਉਸ ਨੂੰ ਕੁਬਜਾ ਨੇ ਇਸ ਤਰ੍ਹਾਂ ਵਸ ਵਿਚ ਕਰ ਲਿਆ ਹੈ, (ਉਸ ਦਾ) ਨ ਹਿਰਦਾ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਖਿਚ ਖਾਧੀ ਹੈ।੯੧੨।

(ਇਕ ਵਾਰ) ਬੜੀ ਸੁੰਦਰ ਕਾਲੀ ਰਾਤ ਬਣੀ ਹੋਈ ਸੀ ਅਤੇ ਕਾਲੇ (ਕ੍ਰਿਸ਼ਨ ਦੇ) ਸ਼ਿੰਗਾਰ ਨੇ ਵੀ ਬਹੁਤ ਚੰਗੀ ਛਬੀ ਪਾਈ ਹੋਈ ਸੀ। ਹੇਠਾਂ ਜਮੁਨਾ ਦਾ ਕਾਲਾ (ਜਲ) ਵਗ ਰਿਹਾ ਸੀ, ਇਸ ਜਗ੍ਹਾ ਵਿਚ ਸ਼ਿਆਮ ਤੋਂ ਬਿਨਾ ਕੋਈ ਸਹਾਇਕ ਨਹੀਂ ਸੀ। ਸ਼ਿਆਮ ਨੂੰ ਕਾਮਦੇਵ ਦੁਖ ਦੇਣ ਲਗਿਆ, ਇਸ ਤਰ੍ਹਾਂ ਰਾਧਾ ਨੇ ਕਿਹਾ। ਸ਼ਿਆਮ ਨੂੰ ਕੁਬਜਾ ਨੇ ਆਪਣੇ ਵਸ ਵਿਚ ਕਰ ਲਿਆ ਹੈ, (ਉਸ ਦਾ) ਨ ਹਿਰਦਾ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਕਸਕ ਮਹਿਸੂਸ ਹੋਈ ਹੈ।੯੧੩।

ਬ੍ਰਜ ਦੇ ਸਾਰੇ ਬ੍ਰਿਛਾਂ (ਉਤੇ ਫੁਲ) ਖਿੜ ਰਹੇ ਸਨ ਅਤੇ ਫੁਲਾਂ ਵਾਲੀਆਂ ਵੇਲਾਂ ਉਨ੍ਹਾਂ ਨਾਲ ਲਿਪਟ ਰਹੀਆਂ ਸਨ। ਸਰੋਵਰਾਂ ਵਿਚ ਕਮਲ ਦੇ ਸੁੰਦਰ ਫੁਲ ਖਿੜ ਰਹੇ ਸਨ ਅਤੇ ਸਭ ਦੀ ਸ਼ੋਭਾ ਬਹੁਤ ਵਧੀ ਹੋਈ ਸੀ। ਚੇਤਰ ਮਹੀਨੇ ਦੇ ਚੜ੍ਹਿਆਂ ਸੁੰਦਰ ਤੋਤੇ ਅਤੇ ਕੋਇਲਾਂ (ਬੋਲ ਰਹੀਆਂ ਹਨ, ਪਰ) ਕੰਤ ਦੇ ਨਾਲ ਹੋਏ ਬਿਨਾ (ਬਸੰਤ ਰੁਤ) ਚੰਗੀ ਨਹੀਂ ਲਗਦੀ ਹੈ। (ਉਹ) ਦਾਸੀ ਦੇ ਸੰਗ ਵਿਚ ਰਹਿ ਰਿਹਾ ਹੈ, (ਉਸ ਦਾ) ਨ ਹਿਰਦਾ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਕਸਕ ਅਨੁਭਵ ਹੋਈ ਹੈ।੯੧੪।

(ਸੁੰਦਰ) ਫੁਲਾਂ ਦੀ ਸੁਗੰਧੀ ਆਕਾਸ਼ ਤਕ ਪਸਰੀ ਹੋਈ ਹੈ ਅਤੇ ਧਰਤੀ ਉਤੇ ਵਸਣ ਵਾਲਿਆਂ ਨੇ ਬਹੁਤ ਛਬੀ ਪਾਈ ਹੋਈ ਹੈ। ਠੰਡੀ, ਹੌਲੀ ਚਲਣ ਵਾਲੀ ਸੁਗੰਧਿਤ ਹਵਾ ਚਲ ਰਹੀ ਹੈ ਜਿਸ ਨੇ ਨਿਸੰਗ ਹੋ ਕੇ ਫੁਲਾਂ ਦੀ ਧੂੜ (ਆਪਣੇ ਵਿਚ) ਮਿਲਾਈ ਹੋਈ ਹੈ। ਵਿਸਾਖ (ਦੇ ਮਹੀਨੇ ਵਿਚ) ਫੁਲਾਂ ਦੀ ਧੂੜ ਸਭ ਪਾਸੇ ਪਸਰੀ ਹੋਈ ਹੈ, (ਪਰ) ਬ੍ਰਜ ਦੇ ਲੋਕਾਂ ਲਈ ਦੁਖਦਾਇਕ ਹੈ। (ਕਿਉਂਕਿ) ਮਾਲਣ ਨੇ (ਪ੍ਰੇਮ) ਰਸ ਨੂੰ ਖੋਹ ਲਿਆ ਹੈ, (ਉਸ ਦਾ) ਨ ਹਿਰਦਾ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਚੋਭ ਮਹਿਸੂਸ ਕੀਤੀ ਹੈ।੯੧੫।

ਜਲ ਅਤੇ ਹਵਾ ਅੱਗ ਵਾਂਗ (ਹੋ ਰਹੇ ਹਨ), ਅਤੇ ਆਕਾਸ਼ ਤੇ ਧਰਤੀ ਵੀ ਤਪ ਰਹੀ ਹੈ। ਰਸਤੇ ਉਤੇ ਕੋਈ ਮੁਸਾਫਰ ਵੀ ਨਹੀਂ ਤੁਰ ਰਿਹਾ ਅਤੇ ਤਨ ਦੇ ਤਾਪ ਨੂੰ ਦੂਰ ਕਰਨ ਲਈ ਪੰਛੀ ਬ੍ਰਿਛਾਂ ਵਲ ਤਕਦੇ ਹਨ। ਜੇਠ (ਦਾ ਮਹੀਨਾ) ਬਹੁਤ ਕਠੋਰ ਹੋ ਰਿਹਾ ਹੈ ਅਤੇ ਹਿਰਦਾ ਇਸ ਰੁਤ ਵਿਚ ਬਹੁਤ ਵਿਆਕੁਲ ਹੋ ਰਿਹਾ ਹੈ। ਅਜਿਹੇ ਵੇਲੇ (ਹਿਰਦਾ) ਧੜਕ ਕੇ ਸਹਿਕਦਾ ਹੋਇਆ ਔਖਾ ਹੋ ਗਿਆ ਹੈ, (ਪਰ ਉਸ ਦਾ) ਨ ਦਿਲ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਚੋਭ ਲਗੀ ਹੈ।੯੧੬।

(ਸ਼ਰੀਰ ਨੂੰ) ਸਾੜਦੀ ਹੋਈ ਬਹੁਤ ਪ੍ਰਚੰਡ ਹਵਾ ਚਲ ਰਹੀ ਹੈ ਅਤੇ ਚੰਚਲ ਹੋ ਕੇ ਚਿਤ ਦਸਾਂ ਦਿਸ਼ਾਵਾਂ ਵਲ ਭਜ ਰਿਹਾ ਹੈ। (ਸਾਰੇ) ਨਰ ਨਾਰੀ ਘਰਾਂ ਵਿਚ ਬੈਠ ਰਹੇ ਹਨ ਅਤੇ ਪੰਛੀ ਜਲ ('ਵਾਰਿ') ਅਤੇ ਛਾਂ ਨੂੰ ਤਕਦੇ ਹਨ। ਹਾੜ (ਦੇ ਮਹੀਨੇ ਵਿਚ) ਨਵੀਂ ਰੁਤ (ਅਰਥਾਤ ਬਰਖਾ ਦੀ ਆਮਦ ਨੂੰ) ਵੇਖ ਕੇ ਡਡੂਆਂ ਅਤੇ ਮੋਰਾਂ ਨੇ ਘਨਘੋਰ (ਧੁਨ)

ਦੇਖਿ ਅਸਾੜ ਨਈ ਰਿਤ ਦਾਦੁਰ ਮੋਰਨ ਹੂੰ ਘਨਘੋਰ ਲਗਾਈ।
ਗਾਢ ਪਰੀ ਬਿਰਹੀ ਜਨ ਕੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੧੭।

ਤਾਲ ਭਰੇ ਜਲ ਪੂਰਨ ਸੋ ਅਰੁ ਸਿੰਧੁ ਮਿਲੀ ਸਰਿਤਾ ਸਭ ਜਾਈ।
ਤੈਸੇ ਘਟਾਨਿ ਛਟਾਨਿ ਮਿਲੀ ਅਤਿ ਹੀ ਪਪੀਹਾ ਪੀਯ ਟੇਰ ਲਗਾਈ।
ਸਾਵਨ ਮਾਹਿ ਲਗਿਓ ਬਰਸਾਵਨ ਭਾਵਨ ਨਾਹਿ ਹਹਾ ਘਰਿ ਮਾਈ।
ਲਾਗ ਰਹਿਯੋ ਪੁਰ ਭਾਮਿਨ ਸੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੧੮।

ਭਾਦਵ ਮਾਹਿ ਚੜਿਯੋ ਬਿਨੁ ਨਾਹ ਦਸੋ ਦਿਸ ਮਾਹਿ ਘਟਾ ਘਰਹਾਈ।
ਦ੍ਯੋਸ ਨਿਸਾ ਨਹਿ ਜਾਨ ਪਰੈ ਤਮ ਬਿਜੁ ਛਟਾ ਰਵਿ ਕੀ ਛਬਿ ਪਾਈ।
ਮੂਸਲਧਾਰ ਛੁਟੈ ਨਭਿ ਤੇ ਅਵਨੀ ਸਗਰੀ ਜਲ ਪੂਰਨਿ ਛਾਈ।
ਐਸੇ ਸਮੇ ਤਜਿ ਗਯੋ ਹਮ ਕੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੧੯।

ਮਾਸ ਕੁਆਰ ਚਢਿਯੋ ਬਲੁ ਧਾਰਿ ਪੁਕਾਰ ਰਹੀ ਨ ਮਿਲੇ ਸੁਖਦਾਈ।
ਸੇਤ ਘਟਾ ਅਰੁ ਰਾਤਿ ਤਟਾ ਸਰ ਤੁੰਗ ਅਟਾ ਸਿਮ ਕੈ ਦਰਸਾਈ।
ਨੀਰ ਬਿਹੀਨ ਫਿਰੈ ਨਭਿ ਛੀਨ ਸੁ ਦੇਖਿ ਅਧੀਨ ਭਯੋ ਹੀਯਰਾਈ।
ਪ੍ਰੇਮ ਤਕੀ ਤਿਨ ਸੋ ਬਿਥਕ੍ਯੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੨੦।

ਕਾਤਿਕ ਮੈ ਗੁਨਿ ਦੀਪ ਪ੍ਰਕਾਸਿਤ ਤੈਸੇ ਅਕਾਸ ਮੈ ਉਜਲਤਾਈ।
ਜੂਪ ਜਹਾ ਤਹ ਫੈਲ ਰਹਿਯੋ ਸਿਗਰੇ ਨਰ ਨਾਰਿਨ ਖੇਲ ਮਚਾਈ।
ਚਿਤ੍ਰ ਭਏ ਘਰ ਆਂਙਨ ਦੇਖਿ ਗਚੇ ਤਹ ਕੇ ਅਰੁ ਚਿਤ ਭ੍ਰਮਾਈ।
ਆਯੋ ਨਹੀ ਮਨ ਭਾਯੋ ਤਹੀ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੨੧।

ਬਾਰਿਜ ਫੂਲਿ ਰਹੇ ਸਰਿ ਪੁੰਜ ਸੁਗੰਧ ਸਨੇ ਸਰਿਤਾਨ ਘਟਾਈ।
ਕੁੰਜਤ ਕੰਤ ਬਿਨਾ ਕੁਲਹੰਸ ਕਲੇਸ ਬਢੈ ਸੁਨਿ ਕੈ ਤਿਹ ਮਾਈ।
ਬਾਸੁਰ ਰੈਨਿ ਨ ਚੈਨ ਕਹੂੰ ਛਿਨ ਮੰਘਰ ਮਾਸਿ ਅਯੋ ਨ ਕਨ੍ਹਾਈ।
ਜਾਤ ਨਹੀ ਤਿਨ[1] ਸੋ ਮਸਕ੍ਯੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੨੨।

---

੧. 'ਇਨ'



ਲਗਾ ਦਿੱਤੀ ਹੈ। (ਇਸ ਰੁਤ ਵਿਚ) ਵਿਛੜੇ ਹੋਏ ਬੰਦਿਆਂ ਨੂੰ ਬਹੁਤ ਭਾਰੀ ਮੁਸੀਬਤ ਪੈ ਗਈ ਹੈ, (ਪਰ ਉਸ ਦਾ) ਨ ਦਿਲ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਚੋਭ ਮਹਿਸੂਸ ਹੋਈ ਹੈ।੯੧੭।

ਜਲ ਨਾਲ ਸਰੋਵਰ ਪੂਰੀ ਤਰ੍ਹਾਂ ਭਰ ਗਏ ਹਨ ਅਤੇ ਨਦੀਆਂ ਜਾ ਕੇ ਸਮੁੰਦਰ ਵਿਚ ਮਿਲ ਰਹੀਆਂ ਹਨ। ਉਸੇ ਤਰ੍ਹਾਂ ਕਾਲੀਆਂ ਘਟਾਵਾਂ ਵਿਚ ਬਿਜਲੀ ਬਹੁਤ ਮਿਲ ਰਹੀ ਹੈ ਅਤੇ ਪਪੀਹਾ ਵੀ ਪੀਉ ਪੀਉ ਦੀ ਧੁਨ ਕਢ ਰਿਹਾ ਹੈ। ਸਾਵਣ (ਦੇ ਮਹੀਨੇ ਵਿਚ) (ਬਦਲ) ਮੀਂਹ ਵਸਾਉਣ ਵਿਚ ਲਗ ਰਹੇ ਹਨ, ਪਰ ਹੇ ਮਾਈ! ਘਰ ਵਿਚ ਪ੍ਰੀਤਮ ਨਹੀਂ ਹੈ। ਨਗਰ ਦੀਆਂ ਇਸਤਰੀਆਂ ਨਾਲ (ਪ੍ਰੇਮ) ਲਗਾ ਬੈਠਾ ਹੈ, (ਉਸ ਦਾ) ਨ ਦਿਲ ਦੁਖਿਆ ਹੈ ਅਤੇ ਨ ਹੀ (ਪ੍ਰੇਮ) ਪੀੜ ਦੀ ਖਿਚ ਪਈ ਹੈ।੯੧੮।

ਭਾਦਰੋਂ ਦਾ ਮਹੀਨਾ ਚੜ੍ਹ ਗਿਆ ਹੈ ਅਤੇ ਪ੍ਰੀਤਮ (ਪਾਸ) ਨਹੀਂ ਹੈ ਅਤੇ ਦਸਾਂ ਦਿਸ਼ਾਵਾਂ ਵਿਚ ਕਾਲੀ ਘਟਾ ਗਰਜਦੀ ਹੈ। (ਬਦਲਾਂ ਨਾਲ ਇਤਨਾ) ਹਨੇਰਾ (ਹੁੰਦਾ ਹੈ ਕਿ) ਰਾਤ ਅਤੇ ਦਿਨ ਦਾ ਨਿਖੇੜਾ ਨਹੀਂ ਹੋ ਸਕਦਾ ਅਤੇ (ਉਸ ਵਿਚ) ਬਿਜਲੀ ਦੀ ਲਿਸ਼ਕ ਨੇ ਸੂਰਜ ਵਰਗੀ ਸ਼ੋਭਾ ਪਾਈ ਹੋਈ ਹੈ। ਮੋਹਲੇ ਜਿੰਨੀ (ਪਾਣੀ ਦੀ) ਧਾਰ ਆਕਾਸ਼ ਤੋਂ ਡਿਗ ਰਹੀ ਹੈ ਅਤੇ ਸਾਰੀ ਧਰਤੀ ਉਤੇ ਜਲ ਹੀ ਜਲ ਪਸਰ ਗਿਆ ਹੈ। ਅਜਿਹੇ ਸਮੇਂ (ਪ੍ਰੀਤਮ) ਸਾਨੂੰ ਛਡ ਗਿਆ ਹੈ, (ਉਸ ਦਾ) ਨ ਦਿਲ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਖਿਚ ਅਨੁਭਵ ਕੀਤੀ ਹੈ।੯੧੯।

ਅਸੂ ਦਾ ਮਹੀਨਾ ਜ਼ੋਰ ਸ਼ੋਰ ਨਾਲ ਚੜ੍ਹ ਪਿਆ ਹੈ, (ਮੈਂ) ਪੁਕਾਰ ਰਹੀ ਹਾਂ (ਪਰ ਅਜੇ) ਪ੍ਰੀਤਮ (ਕ੍ਰਿਸ਼ਨ) ਨਹੀਂ ਮਿਲਿਆ। ਸਫ਼ੈਦ (ਬਦਲਾਂ ਦੀਆਂ) ਘਟਾਵਾਂ (ਚੜ੍ਹੀਆਂ ਹੋਈਆਂ ਹਨ) ਰਾਤ ਨੂੰ (ਬਿਜਲੀ) ਚਮਕ ਰਹੀ ਹੈ ਜਿਸ ਕਰ ਕੇ ਸਰੋਵਰ ਅਤੇ (ਪਰਬਤਾਂ ਦੀਆਂ) ਅਟਾਰੀਆਂ ਚਮਕਦੀਆਂ ਦਿਖਾਈ ਦੇ ਰਹੀਆਂ ਹਨ। ਜਲ ਤੋਂ ਸਖਣੇ (ਹੋ ਚੁਕੇ ਬਦਲ) ਨਿਰਬਲ ਹੋ ਕੇ ਆਕਾਸ਼ ਵਿਚ ਫਿਰਦੇ ਹਨ, ਜਿਨ੍ਹਾਂ ਨੂੰ ਵੇਖ ਕੇ (ਮੇਰਾ) ਹਿਰਦਾ ਅਧੀਰ ਹੋ ਰਿਹਾ ਹੈ। (ਜਿਸ ਦੇ) ਪ੍ਰੇਮ ਵਿਚ ਮਸਤ ਹਾਂ, ਉਸ ਨਾਲੋਂ ਵਿਥ ਪੈ ਗਈ ਹੈ, (ਪਰ ਉਸ ਦਾ) ਨ ਹਿਰਦਾ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ (ਚੋਭ) ਮਹਿਸੂਸ ਹੋਈ ਹੈ।੯੨੦।

ਕਤਕ (ਦੇ ਮਹੀਨੇ) ਵਿਚ (ਜਿਵੇਂ) ਬੱਤੀ ('ਗੁਨਿ') ਨਾਲ ਦੀਪਕ ਜਗਦਾ ਹੈ, ਉਸੇ ਤਰ੍ਹਾਂ ਆਕਾਸ਼ ਵਿਚ ਚਾਨਣ ਹੋ ਰਿਹਾ ਹੈ। ਇਥੇ ਉਥੇ ਜੂਏ ('ਜੂਪ') ਦੀ ਖੇਡ ਹੋ ਰਹੀ ਹੈ ਅਤੇ ਸਾਰੇ ਨਰ ਨਾਰੀਆਂ ਨੇ ਖੇਡ ਮਚਾਈ ਹੋਈ ਹੈ। (ਚੂਨੇ) ਗਚ ਕੀਤੇ ਹੋਏ ਘਰਾਂ ਉਤੇ ਚਿਤਰ ਬਣੇ ਹੋਏ ਹਨ ਅਤੇ ਵੇਹੜੇ ਵੀ (ਸਜੇ ਹੋਏ ਹਨ) (ਜਿਨ੍ਹਾਂ ਨੂੰ ਵੇਖ ਕੇ) ਚਿਤ ਭਰਮਾ ਜਾਂਦਾ ਹੈ। (ਅਜ ਤਕ ਪ੍ਰੀਤਮ) ਆਇਆ ਨਹੀਂ ਹੈ, (ਉਸ ਦਾ) ਮਨ ਉਥੇ ਹੀ ਰਮ ਗਿਆ ਹੈ, (ਉਸ ਦਾ) ਨ ਹਿਰਦਾ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਖਿਚ ਪਈ ਹੈ।੯੨੧।

ਸਾਰਿਆਂ ਸਰੋਵਰਾਂ ਵਿਚ ਕਮਲ ਦੇ ਫੁਲ ਸੁਗੰਧੀ (ਫੈਲਾ) ਰਹੇ ਹਨ ਅਤੇ ਨਦੀਆਂ ਵਿਚ ਪਾਣੀ ਘਟ ਗਿਆ ਹੈ। ਹੰਸਾਂ ਦੀ ਕੂੰ ਕੂੰ ਦੀ ਧੁਨ ਕੰਤ ਤੋਂ ਬਿਨਾ ਸੁਣ ਸੁਣ ਕੇ ਹੇ ਮਾਤਾ! ਮਨ ਦਾ ਕਲੇਸ਼ ਵਧ ਰਿਹਾ ਹੈ। ਦਿਨ ਰਾਤ (ਵਿਚ ਕਿਸੇ) ਛਿਣ ਵੀ ਚੈਨ ਨਹੀਂ ਮਿਲਦਾ (ਕਿਉਂਕਿ) ਮਘਰ ਦਾ ਮਹੀਨਾ ਆ ਗਿਆ ਹੈ, ਪਰ ਕਨ੍ਹਈਆ ਨਹੀਂ (ਆਇਆ)। ਉਸ ਨਾਲੋਂ (ਪ੍ਰੀਤ) ਤੋੜੀ ਨਹੀਂ ਜਾ ਸਕਦੀ, (ਪਰ ਉਸ ਦਾ) ਨ ਹਿਰਦਾ ਦੁਖਿਆ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਕਸਕ ਮਹਿਸੂਸ ਹੋਈ ਹੈ।੯੨੨।

ਭੂਮਿ ਅਕਾਸ ਅਵਾਸ ਸੁ ਬਾਸੁ ਉਦਾਸਿ ਬਢੀ ਅਤਿ ਸੀਤਲਤਾਈ।
ਕੂਲ ਦੁਕੂਲ ਤੇ ਸੂਲ ਉਠੈ ਸਭ ਤੇਲ ਤਮੋਲ ਲਗੈ ਦੁਖਦਾਈ।
ਪੋਖ ਸੰਤੋਖ ਨ ਹੋਤ ਕਛੂ ਤਨ ਸੋਖਤ ਜਿਉ ਕੁਮਦੀ ਮੁਰਝਾਈ।
ਲੋਭਿ ਰਹਿਯੋ ਉਨ ਪ੍ਰੇਮ ਗਹਿਯੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੨੩।

ਮਾਹਿ ਮੈ ਨਾਹ ਨਹੀ ਘਰਿ ਮਾਹਿ ਸੁ ਦਾਹ ਕਰੈ ਰਵਿ ਜੋਤਿ ਦਿਖਾਈ।
ਜਾਨੀ ਨ ਜਾਤ ਬਿਲਾਤਤ ਦ੍ਯੋਸਨ ਰੈਨਿ ਕੀ ਬ੍ਰਿਧ ਭਈ ਅਧਿਕਾਈ।
ਕੋਕਿਲ ਦੇਖਿ ਕਪੋਤਿ ਸਿਲੀਮੁਖ ਕੂੰਜਤ ਏ ਸੁਨਿ ਕੈ ਡਰ ਪਾਈ।
ਪ੍ਰੀਤਿ ਕੀ ਰੀਤਿ ਕਰੀ ਉਨ ਸੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੨੪।

ਫਾਗੁਨ ਫਾਗੁ ਬਢਿਯੋ ਅਨੁਰਾਗ ਸੁਹਾਗਨਿ ਭਾਗ ਸੁਹਾਗ ਸੁਹਾਈ।
ਕੇਸਰ ਚੀਰ ਬਨਾਇ ਸਰੀਰ ਗੁਲਾਬ ਅੰਬੀਰ ਗੁਲਾਲ ਉਡਾਈ।
ਸੋ ਛਬਿ ਮੈ ਨ ਲਖੀ ਜਨੁ ਦ੍ਵਾਦਸ ਮਾਸ ਕੀ ਸੋਭਤ ਆਗਿ ਜਗਾਈ।
ਆਸ ਕੋ ਤ੍ਯਾਗਿ ਨਿਰਾਸ ਭਈ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ। ੯੨੫।

*ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਬ੍ਰਿਹ ਨਾਟਕ ਬਾਰਹਮਾਹ ਸੰਪੂਰਨਮ ਸਤੁ।*

*ਗੋਪਿਨ ਬਾਚ ਆਪਸ ਮੈ*

*ਸਵੈਯਾ*

ਯਾ ਹੀ ਕੇ ਸੰਗਿ ਸੁਨੋ ਮਿਲ ਕੈ ਹਮ ਕੁੰਜ ਗਲੀਨ ਮੈ ਖੇਲ ਮਚਾਯੋ।
ਗਾਵਤ ਭਯੋ ਸੋਊ ਠਉਰ ਤਹਾ ਹਮ ਹੂੰ ਮਿਲ ਕੈ ਤਹ ਮੰਗਲ ਗਾਯੋ।
ਸੋ ਬ੍ਰਿਜ ਤ੍ਯਾਗਿ ਗਯੋ ਮਥੁਰਾ ਇਨ ਗ੍ਵਾਰਨ ਤੇ ਮਨੂਆ ਉਚਟਾਯੋ।
ਯੌ ਕਹਿ ਊਧਵ ਸੋ ਤਿਨ ਟੇਰਿ ਹਹਾ ਹਮਰੇ ਗ੍ਰਿਹਿ ਸ੍ਯਾਮ ਨ ਆਯੋ। ੯੨੬।

*ਗੋਪਿਨ ਬਾਚ ਊਧਵ ਸੋ*

*ਸਵੈਯਾ*

ਏਕ ਸਮੈ ਹਮ ਕੋ ਸੁਨਿ ਊਧਵ ਕੁੰਜਨ ਮੈ ਫਿਰੈ ਸੰਗਿ ਲੀਯੇ।
ਹਰਿ ਜੂ ਅਤਿ ਹੀ ਹਿਤ ਸਾਥ ਘਨੇ ਹਮ ਪੈ ਅਤਿ ਹੀ ਕਹਿਯੋ ਪ੍ਰੇਮ ਕੀਯੇ।
ਤਿਨ ਕੇ ਬਸਿ ਗਯ ਹਮਰੋ ਮਨ ਹ੍ਵੈ ਅਤਿ ਹੀ ਸੁਖੁ ਭਯੋ ਬ੍ਰਿਜ ਨਾਰਿ ਹੀਯੇ।
ਅਬ ਸੋ ਤਜਿ ਕੈ ਮਥਰਾ ਕੋ ਗਯੋ ਤਿਹ ਕੇ ਬਿਛੁਰੇ ਫਲੁ ਕਵਨ ਜੀਯੇ। ੯੨੭।



ਧਰਤੀ ਅਤੇ ਆਕਾਸ਼ (ਵਿਚ ਨਿਵਾਸ ਕਰਨ ਵਾਲੇ ਆਪਣੇ ਆਪਣੇ) ਘਰਾਂ ਵਿਚ ਵਸਦੇ ਹਨ, ਅਤਿ ਅਧਿਕ ਠੰਡ ਕਰ ਕੇ ਉਦਾਸੀ ਛਾ ਗਈ ਹੈ। (ਸਰੋਵਰਾਂ ਦੇ) ਕੰਢਿਆਂ ਅਤੇ (ਰੇਸ਼ਮੀ) ਬਸਤ੍ਰਾਂ ਤੋਂ ਤਕਲੀਫ਼ ਹੁੰਦੀ ਹੈ ਅਤੇ ਸਾਰੇ ਤੇਲ ਅਤੇ ਪਾਨ ਦੇ ਬੀੜੇ ਦੁਖਦਾਇਕ ਲਗਦੇ ਹਨ। ਪੋਹ (ਦੇ ਮਹੀਨੇ ਵਿਚ) ਕੁਝ ਵੀ ਸੰਤੋਸ਼ ਨਹੀਂ ਹੁੰਦਾ, ਸ਼ਰੀਰ ਸੁਕ ਰਿਹਾ ਹੈ ਜਿਵੇਂ (ਠੰਡੀ ਹਵਾ ਨਾਲ) ਕੰਮੀਆਂ ਕੁਮਲਾ ਜਾਂਦੀਆਂ ਹਨ। (ਕਾਰਨ ਇਹ ਹੈ ਕਿ) ਲੁਭਾਇਮਾਨ ਹੋ ਕੇ ਉਨ੍ਹਾਂ (ਸ਼ਹਿਰਨਾਂ) ਦੇ ਪ੍ਰੇਮ ਵਿਚ ਜਕੜਿਆ ਗਿਆ ਹੈ, (ਉਸ ਦਾ) ਨ ਹਿਰਦਾ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਖਿਚ ਪਈ ਹੈ।੯੨੩।

ਮਾਘ (ਦੇ ਮਹੀਨੇ ਵਿਚ) ਘਰ ਵਿਚ ਪਤੀ ਨਹੀਂ ਹੈ, ਇਸ ਲਈ ਸੂਰਜ ਦੀ ਜੋਤਿ ਵੀ ਸਾੜਦੀ ਹੈ। ਦਿਨਾਂ ਦਾ ਗੁਜ਼ਰਨਾ ਪਤਾ ਨਹੀਂ ਲਗਦਾ ਅਤੇ ਰਾਤ ਬਹੁਤ ਹੀ ਵੱਡੀ ਹੋ ਗਈ ਹੈ। ਕੋਇਲਾਂ, ਕਬੂਤਰਾਂ ਅਤੇ ਭੌਰਿਆਂ (‘ਸਿਲੀਮੁਖ’) ਨੂੰ ਬੋਲਦਿਆਂ ਵੇਖ ਕੇ ਅਤੇ ਸੁਣ ਕੇ ਡਰ ਲਗਦਾ ਹੈ। (ਕ੍ਰਿਸ਼ਨ ਨੇ) ਉਨ੍ਹਾਂ (ਸ਼ਹਿਰਨਾਂ) ਨਾਲ ਪ੍ਰੀਤ ਪਾ ਲਈ ਹੈ, (ਉਸ ਦਾ) ਨ ਹਿਰਦਾ ਦੁਖਿਆ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਕਸਕ ਪਈ ਹੈ।੯੨੪।

ਫੱਗਣ (ਦੇ ਮਹੀਨੇ ਵਿਚ) ਫਾਗ (ਹੋਲੀ) ਦਾ ਮੋਹ ਸੁਹਾਗਣਾਂ (ਦੇ ਮਨ) ਵਿਚ ਵੱਧ ਗਿਆ ਹੈ ਅਤੇ ਸੁਹਾਗ ਭਾਗ ਨਾਲ ਸ਼ੋਭਾ ਪਾ ਰਹੀਆਂ ਹਨ। ਸ਼ਰੀਰ ਦੇ ਬਸਤ੍ਰ ਕੇਸਰੀ ਰੰਗ ਦੇ ਬਣਾਏ ਹੋਏ ਹਨ ਅਤੇ ਗੁਲਾਬ (ਦਾ ਅਰਕ), ਅਲਤਾ ਅਤੇ ਗੁਲਾਲ ਉਡਾਉਂਦੀਆਂ ਹਨ। ਉਹ ਛਬੀ (ਕਵੀ ਨੇ ਇੰਜ) ਜਾਣੀ ਹੈ, ਮਾਨੋ ਬਾਰ੍ਹਾਂ ਮਹੀਨਿਆਂ ਦੀ (ਸੁਤੀ ਹੋਈ) ਕਾਮ (‘ਮੈਨ’) ਅਗਨੀ ਨੂੰ ਜਗਾ ਕੇ ਸ਼ੁਭਾਇਮਾਨ ਕਰ ਦਿੱਤਾ ਹੈ। (ਮੈਂ ਕ੍ਰਿਸ਼ਨ ਦੇ ਆਉਣ ਦੀ) ਆਸ ਨੂੰ ਤਿਆਗ ਕੇ ਨਿਰਾਸ ਹੋ ਗਈ ਹਾਂ, (ਉਸ ਦਾ) ਨ ਹਿਰਦਾ ਦੁਖਿਆ ਹੈ ਅਤੇ ਨ ਹੀ (ਪ੍ਰੇਮ ਦੀ) ਪੀੜ ਦੀ ਖਿਚ ਮਹਿਸੂਸ ਹੋਈ ਹੈ।੯੨੫।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਬਿਰਹ ਨਾਟਕ ਦਾ ਬਾਰਹਮਾਹ ਸਮਾਪਤ।*

*ਗੋਪੀਆਂ ਨੇ ਆਪਸ ਵਿਚ ਕਿਹਾ--*

*ਸਵੈਯਾ*

(ਹੇ ਸਖੀ!) ਸੁਣ, ਇਸੇ (ਕ੍ਰਿਸ਼ਨ) ਨਾਲ ਮਿਲ ਕੇ ਅਸਾਂ ਕੁੰਜ ਗਲੀਆਂ ਵਿਚ ਖੇਡਾਂ ਖੇਡੀਆਂ ਸਨ। ਉਹ ਉਸ ਥਾਂ ਉਤੇ ਗਾਉਂਦਾ ਹੁੰਦਾ ਸੀ ਅਤੇ ਅਸੀਂ ਮਿਲ ਕੇ ਉਥੇ ਮੰਗਲਮਈ ਗੀਤ ਗਾਏ ਸਨ। ਉਹ ਬ੍ਰਜ ਨੂੰ ਤਿਆਗ ਕੇ ਮਥੁਰਾ ਚਲਾ ਗਿਆ ਹੈ ਅਤੇ ਇਨ੍ਹਾਂ ਗੋਪੀਆਂ ਤੋਂ (ਆਪਣਾ) ਮਨ ਉਚਾਟ ਕਰ ਲਿਆ ਹੈ। ਊਧਵ ਨੂੰ ਇਸ ਤਰ੍ਹਾਂ ਕਹਿ ਕੇ ਉਨ੍ਹਾਂ ਨੇ ਉੱਚੀ ਆਵਾਜ਼ ਵਿਚ ਕਿਹਾ--ਹਾਇ ਸਾਡੇ ਘਰ ਸ਼ਿਆਮ ਨਹੀਂ ਆਇਆ ਹੈ।੯੨੬।

*ਗੋਪੀਆਂ ਨੇ ਊਧਵ ਨੂੰ ਕਿਹਾ--*

*ਸਵੈਯਾ*

ਹੇ ਊਧਵ! ਸੁਣ, ਇਕ ਵਾਰ (ਕ੍ਰਿਸ਼ਨ) ਸਾਨੂੰ ਕੁੰਜ ਗਲੀਆਂ ਵਿਚ ਨਾਲ ਲਈ ਫਿਰਦਾ ਸੀ। ਕ੍ਰਿਸ਼ਨ ਜੀ ਬਹੁਤ ਹਿਤ ਨਾਲ ਅਤੇ ਸਾਡੇ ਨਾਲ ਅਤਿ ਅਧਿਕ ਪ੍ਰੇਮ ਕਰ ਕੇ ਬਚਨ ਬਿਲਾਸ ਕਰਦਾ ਸੀ। ਸਾਡਾ ਮਨ ਉਸ (ਕ੍ਰਿਸ਼ਨ) ਦੇ ਵਸ ਵਿਚ ਹੋ ਗਿਆ ਸੀ ਅਤੇ ਬ੍ਰਜ ਦੀਆਂ ਨਾਰੀਆਂ ਦੇ ਹਿਰਦੇ ਵਿਚ ਬਹੁਤ ਸੁਖ ਹੋਇਆ ਸੀ। ਹੁਣ ਉਹ (ਸਾਨੂੰ) ਛਡ ਕੇ ਮਥੁਰਾ ਨੂੰ ਚਲਾ ਗਿਆ ਹੈ। ਉਸ ਤੋਂ ਵਿਛੁੜ ਕੇ ਜੀਉਣ ਦਾ (ਭਲਾ) ਕੀ ਫਲ ਹੈ। ੯੨੭।

*ਕਬਿਯੋ ਬਾਚ*

*ਸਵੈਯਾ*

ਗ੍ਵਾਰਨਿ ਪੈ ਜਿਤਨੀ ਫੁਨਿ ਊਧਵ ਸ੍ਯਾਮ ਕਹੈ ਹਰਿ ਬਾਤ ਬਖਾਨੀ।
ਗ੍ਯਾਨ ਕੋ ਉਤਰ ਦੇਤ ਭਈ ਨਹਿ ਪ੍ਰੇਮ ਚਿਤਾਰ ਸਭੇ ਉਚਰਾਨੀ।
ਜਾਹੀ ਕੇ ਦੇਖਤ ਭੋਜਨ ਖਾਤ ਸਖੀ ਜਿਹ ਕੇ ਬਿਨੁ ਪੀਤ ਨ ਪਾਨੀ।
ਗ੍ਯਾਨ ਕੀ ਜੋ ਇਨ ਬਾਤ ਕਹੀ ਤਿਨ ਹੂੰ ਹਿਤ ਸੋ ਕਰਿ ਏਕ ਨ ਜਾਨੀ। ੯੨੮।

*ਗੋਪਿਨ ਬਾਚ ਊਧਵ ਸੋ*

*ਸਵੈਯਾ*

ਮਿਲ ਕੈ ਤਿਨ ਊਧਵ ਸੰਗਿ ਕਹਿਯੋ ਹਰਿ ਸੋ ਸੁਨ ਊਧਵ ਯੌ ਕਹੀਯੋ।
ਕਹਿ ਕੈ ਕਰਿ ਉਧਵ ਗ੍ਯਾਨ ਜਿਤੋ ਪਠਿਯੋ ਤਿਤਨੋ ਸਭ ਹੀ ਗਹੀਯੋ।
ਸਭ ਹੀ ਇਨ ਗ੍ਵਾਰਨਿ ਪੈ ਕਬਿ ਸ੍ਯਾਮ ਕਹਿਯੋ ਹਿਤ ਆਖਨ ਸੋ ਚਹੀਯੋ।
ਇਨ ਕੋ ਤੁਮ ਤਿਆਗ ਗਏ ਮਥੁਰਾ ਹਮਰੀ ਸੁਧਿ ਲੇਤ ਸਦਾ ਰਹੀਯੋ। ੯੨੯।

ਜਬ ਊਧਵ ਸੋ ਇਹ ਭਾਤਿ ਕਹਿਯੋ ਤਬ ਊਧਵ ਕੋ ਮਨ ਪ੍ਰੇਮ ਭਰਿਯੋ ਹੈ।
ਅਉਰ ਗਈ ਸੁਧਿ ਭੂਲ ਸਭੈ ਮਨ ਤੇ ਸਭ ਗ੍ਯਾਨ ਹੁਤੋ ਸੁ ਟਰਿਯੋ ਹੈ।
ਸੋ ਮਿਲਿ ਕੈ ਸੰਗਿ ਗ੍ਵਾਰਨਿ ਕੇ ਅਤਿ ਪ੍ਰੀਤਿ ਕੀ ਬਾਤ ਕੇ ਸੰਗਿ ਢਰਿਯੋ ਹੈ।
ਗ੍ਯਾਨ ਕੇ ਡਾਰ ਮਨੋ ਕਪਰੇ ਹਿਤ ਕੀ ਸਰਿਤਾ ਹਿਤ ਮਹਿ ਕੂਦ ਪਰਿਯੋ ਹੈ। ੯੩੦।

ਯੌ ਕਹਿ ਸੰਗਿ ਗੁਆਰਨਿ ਕੇ ਜਬ ਹੀ ਸਭ ਗ੍ਵਾਰਨਿ ਕੋ ਹਿਤ ਚੀਨੋ।
ਊਧਵ ਗ੍ਯਾਨ ਦਯੋ ਤਜਿ ਕੈ ਮਨ ਮੈ ਜਬ ਪ੍ਰੇਮ ਕੋ ਸੰਗ੍ਰਹ ਕੀਨੋ।
ਹੋਇ ਗਯੋ ਤਨਮੈ ਹਿਤ ਸੋ ਇਹ ਭਾਤਿ ਕਹਿਯੋ ਸੁ ਕਰਿਯੋ ਬ੍ਰਿਜ ਹੀਨੋ।
ਤ੍ਯਾਗਿ ਗਏ ਤੁਮ ਕੋ ਮਥਰਾ ਤਿਹ ਤੇ ਹਰਿ ਕਾਮ ਸਖੀ ਘਟ ਕੀਨੋ। ੯੩੧।

*ਊਧਵ ਬਾਚ ਗੋਪਿਨ ਸੋ*

*ਸਵੈਯਾ*

ਜਾਇ ਕੈ ਹਉ ਮਥਰਾ ਮੈ ਸਖੀ ਹਰਿ ਤੇ ਤੁਮ ਲਯੈਬੇ ਕੋ ਦੂਤ ਪਠੈ ਹੋ।
ਬੀਤਤ ਜੋ ਤੁਮ ਪੈ ਬਿਰਥਾ ਸਭ ਹੀ ਜਦੁਰਾਇ ਕੇ ਪਾਸ ਕਹੈ ਹੋ।
ਕੈ ਤੁਮਰੀ ਬਿਨਤੀ ਉਹ ਪੈ ਬਿਧਿ ਜਾ ਰਿਝ ਹੈ ਬਿਧਿ ਤਾ ਰਿਝਵੈ ਹੋ।
ਪਾਇਨ ਪੈ ਕਬਿ ਸ੍ਯਾਮ ਕਹੈ ਹਰਿ ਕੌ ਬ੍ਰਿਜ ਭੀਤਰ ਫੇਰਿ ਲਿਯੈ ਹੋ। ੯੩੨।

ਯੌ ਜਬ ਊਧਵ ਬਾਤ ਕਹੀ ਉਠਿ ਪਾਇਨ ਲਾਗਤ ਭੀ ਤਬ ਸੋਊ।
ਦੂਖ ਘਟਿਓ ਤਿਨ ਕੇ ਮਨ ਤੇ ਅਤਿ ਹੀ ਮਨ ਭੀਤਰ ਆਨੰਦ ਹੋਊ।
ਕੈ ਬਿਨਤੀ ਸੰਗਿ ਊਧਵ ਕੇ ਕਬਿ ਸ੍ਯਾਮ ਕਹੈ ਬਿਧਿ ਯਾ ਉਚਰੋਊ।
ਸ੍ਯਾਮ ਸੋ ਜਾਇ ਕੈ ਯੌ ਕਹੀਯੋ ਕਰਿ ਕੈ ਕਹਿਯੋ ਪ੍ਰੀਤਿ ਨ ਤ੍ਯਾਗਤ ਕੋਊ। ੯੩੩।



*ਕਵੀ ਨੇ ਕਿਹਾ--*

*ਸਵੈਯਾ*

(ਕਵੀ) ਸ਼ਿਆਮ ਕਹਿੰਦੇ ਹਨ, ਊਧਵ ਨੇ ਕ੍ਰਿਸ਼ਨ ਦੀਆਂ ਜਿਤਨੀਆਂ ਵੀ ਗੱਲਾਂ ਗੋਪੀਆਂ ਨੂੰ ਕਹੀਆਂ ਸਨ। ਉਨ੍ਹਾਂ ਦਾ ਗਿਆਨ ਪੂਰਵਕ ਉੱਤਰ ਨ ਦੇ ਕੇ ਪ੍ਰੇਮ ਨੂੰ ਚਿਤਾ-ਰਦੀਆਂ ਹੋਈਆਂ ਉੱਤਰ ਦਿੰਦੀਆਂ ਰਹੀਆਂ। ਹੇ ਸਖੀ! ਜਿਸ ਨੂੰ ਵੇਖ ਕੇ ਭੋਜਨ ਖਾਂਦੀਆਂ ਸਾਂ ਅਤੇ ਜਿਸ ਤੋਂ ਬਿਨਾ ਪਾਣੀ ਵੀ ਨਹੀਂ ਪੀਂਦੀਆਂ ਸਾਂ। ਇਸ (ਊਧਵ) ਨੇ ਹਿਤ ਕਰ ਕੇ ਜੋ ਵੀ ਗਿਆਨ ਦੀ ਗੱਲ ਕੀਤੀ, ਉਹ ਉਨ੍ਹਾਂ ਨੇ ਇਕ ਨ ਮੰਨੀ।੯੨੮।

*ਗੋਪੀਆਂ ਨੇ ਊਧਵ ਨੂੰ ਕਿਹਾ--*

*ਸਵੈਯਾ*

ਉਨ੍ਹਾਂ (ਗੋਪੀਆਂ) ਨੇ ਮਿਲ ਕੇ ਊਧਵ ਨੂੰ ਕਿਹਾ--ਹੇ ਊਧਵ! ਸੁਣ, ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਹਿਣਾ। ਊਧਵ ਹੱਥੀਂ ਜਿਤਨਾ ਵੀ ਗਿਆਨ ਕਹਿ ਕੇ ਭੇਜਿਆ ਸੀ, (ਅਸੀਂ) ਉਹ ਸਾਰਾ ਗ੍ਰਹਿਣ ਕਰ ਲਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਇਨ੍ਹਾਂ ਸਾਰੀਆਂ ਗੋਪੀਆਂ ਦਾ ਪ੍ਰੇਮ ਉਸ ਨੂੰ ਕਹਿਣਾ ਬਣਦਾ ਹੈ। ਇਨ੍ਹਾਂ ਨੂੰ ਤਿਆਗ ਕੇ ਤੁਸੀਂ ਮਥੁਰਾ ਚਲੇ ਗਏ ਹੋ, (ਪਰ) ਸਾਡੀ ਖ਼ਬਰ ਸਾਰ ਸਦਾ ਲੈਂਦੇ ਰਹਿਣਾ।੯੨੯।

ਜਦ ਗੋਪੀਆਂ ਨੇ ਇਸ ਤਰ੍ਹਾਂ ਊਧਵ ਨੂੰ ਕਿਹਾ, ਤਦ ਊਧਵ ਦਾ ਮਨ ਪ੍ਰੇਮ ਨਾਲ ਭਰ ਗਿਆ। (ਉਸ ਦੇ) ਮਨ ਤੋਂ ਹੋਰ ਸਾਰੀ ਸੁਧ ਬੁਧ ਭੁਲ ਗਈ ਅਤੇ ਜੋ ਗਿਆਨ ਸੀ, ਉਹ ਵੀ ਦੂਰ ਹੋ ਗਿਆ। ਉਹ ਗੋਪੀਆਂ ਦੇ ਸੰਗ ਮਿਲ ਕੇ ਅਤਿ ਪ੍ਰੇਮ ਦੀ ਗੱਲ ਨਾਲ ਢਲ ਗਿਆ। (ਇੰਜ ਪ੍ਰਤੀਤ ਹੁੰਦਾ ਹੈ), ਮਾਨੋ ਗਿਆਨ ਦੇ ਕਪੜੇ ਉਤਾਰ ਕੇ ਪ੍ਰੇਮ ਦੀ ਨਦੀ ਵਿਚ ਕੁੱਦ ਪਿਆ ਹੋਵੇ।੯੩੦।

ਜਦੋਂ ਇਸ ਤਰ੍ਹਾਂ ਦੇ ਬਚਨ ਗੋਪੀਆਂ ਨਾਲ ਹੋਏ, ਤਾਂ ਉਸ ਨੇ ਗੋਪੀਆਂ ਦਾ ਪ੍ਰੇਮ ਜਾਣ ਲਿਆ। ਊਧਵ ਨੇ (ਤਦ) ਗਿਆਨ ਨੂੰ ਤਿਆਗ ਦਿੱਤਾ ਅਤੇ ਉਸ ਵੇਲੇ ਮਨ ਵਿਚ ਪ੍ਰੇਮ ਨੂੰ ਵਸਾ ਲਿਆ। (ਉਹ) ਪ੍ਰੇਮ ਵਿਚ ਮਗਨ ਹੋ ਗਿਆ ਅਤੇ ਇਸ ਤਰ੍ਹਾਂ ਕਹਿਣ ਲਗਾ ਕਿ (ਕ੍ਰਿਸ਼ਨ ਨੇ) ਬ੍ਰਜ ਨੂੰ ਸੁੰਨਾ ਕਰ ਦਿੱਤਾ ਹੈ। ਹੇ ਸਖੀ! ਤੁਹਾਡੇ ਵਰਗੀਆਂ ਨੂੰ ਤਿਆਗ ਕੇ ਮਥੁਰਾ ਚਲੇ ਗਏ ਹਨ, ਇਸ ਲਈ ਕ੍ਰਿਸ਼ਨ ਨੇ ਮਾੜਾ ਕੰਮ ਕੀਤਾ ਹੈ।੯੩੧।

*ਊਧਵ ਨੇ ਗੋਪੀਆਂ ਨੂੰ ਕਿਹਾ--*

*ਸਵੈਯਾ*

ਹੇ ਸਖੀ! ਮਥੁਰਾ ਜਾ ਕੇ ਤੁਹਾਨੂੰ ਲੈ ਜਾਣ ਲਈ ਕ੍ਰਿਸ਼ਨ ਜੀ ਤੋਂ ਦੂਤ ਭਿਜਵਾਵਾਂਗਾ। ਜੋ ਤੁਹਾਡੀ ਦੁਖ ਭਰੀ ਹਾਲਤ ਬੀਤ ਰਹੀ ਹੈ, ਉਹ ਸਾਰੀ ਕ੍ਰਿਸ਼ਨ ਨੂੰ ਕਹਿ ਸੁਣਾਵਾਂਗਾ। ਉਸ ਕੋਲ ਤੁਹਾਡੀ ਬੇਨਤੀ, ਜਿਸ ਤਰ੍ਹਾਂ ਉਸ ਨੂੰ ਚੰਗੀ ਲਗੇਗੀ, ਕਹਿ ਦਿਆਂਗਾ। ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਕੇ (ਮੈਂ) ਸ੍ਰੀ ਕ੍ਰਿਸ਼ਨ ਨੂੰ ਫਿਰ ਬ੍ਰਜ ਵਿਚ ਲੈ ਕੇ ਆਵਾਂਗਾ।੯੩੨।

ਊਧਵ ਨੇ ਜਦ ਇਸ ਪ੍ਰਕਾਰ ਦੀ ਗੱਲ ਕਹੀ, ਤਦ ਉਹ (ਸਾਰੀਆਂ) ਉਠ ਕੇ (ਊਧਵ ਦੇ) ਪੈਰੀਂ ਪੈ ਗਈਆਂ। ਉਨ੍ਹਾਂ ਦੇ ਮਨ ਤੋਂ ਦੁਖ ਘਟ ਗਿਆ ਅਤੇ ਮਨ ਵਿਚ ਬਹੁਤ ਆਨੰਦ ਵਧ ਗਿਆ। ਕਵੀ ਸ਼ਿਆਮ ਕਹਿੰਦੇ ਹਨ, ਊਧਵ ਅਗੇ ਬੇਨਤੀ ਕਰ ਕੇ (ਉਨ੍ਹਾਂ ਗੋਪੀਆਂ ਨੇ) ਇਸ ਤਰ੍ਹਾਂ ਕਿਹਾ-- ਕ੍ਰਿਸ਼ਨ ਪਾਸ ਜਾ ਕੇ ਇਸ ਤਰ੍ਹਾਂ ਕਹਿਣਾ (ਕਿ ਗੋਪੀਆਂ ਨੇ) ਕਿਹਾ ਹੈ--ਪ੍ਰੀਤ ਕਰ ਕੇ ਕੋਈ ਤਿਆਗਦਾ ਨਹੀਂ ਹੈ।੯੩੩।

ਕੁੰਜ ਗਲੀਨ ਮੈ ਖੇਲਤ ਹੀ ਸਭ ਹੀ ਮਨ ਗ੍ਵਾਰਨਿ ਕੋ ਹਰਿਓ।
ਜਿਨ ਕੇ ਹਿਤ ਲੋਗਨ ਹਾਸ ਸਹਿਯੋ ਜਿਨ ਕੇ ਹਿਤ ਸਤ੍ਰੁਨ ਸੋ ਲਰਿਓ।
ਸੰਗਿ ਊਧਵ ਕੇ ਕਬਿ ਸ੍ਯਾਮ ਕਹੈ ਬਿਨਤੀ ਕਰਿ ਕੈ ਇਮ ਉਚਰਿਓ।
ਹਮ ਤ੍ਯਾਗਿ ਗਏ ਬ੍ਰਿਜ ਮੈ ਮਥਰਾ ਤਿਹ ਤੇ ਤੁਮ ਕਾਮ ਬੁਰੋ ਕਰਿਓ। ੯੩੪।

ਬ੍ਰਿਜ ਬਾਸਨ ਤ੍ਯਾਗਿ ਗਏ ਮਥੁਰਾ ਪੁਰ ਬਾਸਿਨ ਕੇ ਰਸ ਭੀਤਰ ਪਾਗਿਓ।
ਪ੍ਰੇਮ ਜਿਤੋ ਪਰ ਗ੍ਵਾਰਨਿ ਥੋ ਉਨ ਸੰਗਿ ਰਚੇ ਇਨ ਤੇ ਸਭ ਭਾਗਿਓ।
ਦੈ ਤੁਹਿ ਹਾਥਿ ਸੁਨੋ ਬਤੀਯਾ ਹਮ ਜੋਗ ਕੇ ਭੇਖ ਪਠਾਵਨ ਲਾਗਿਓ।
ਤਾ ਸੰਗਿ ਊਧਵ ਯੌ ਕਹੀਯੋ ਹਰਿ ਜੂ ਤੁਮ ਪ੍ਰੇਮ ਸਭੈ ਅਬ ਤ੍ਯਾਗਿਓ। ੯੩੫।

ਊਧਵ ਜੋ ਤਜਿ ਕੈ ਬ੍ਰਿਜ ਕੋ ਚਲਿ ਕੈ ਜਬ ਹੀ ਮਥੁਰਾ ਪੁਰਿ ਜਈਯੈ।
ਪੈ ਅਪੁਨੇ ਚਿਤ ਮੈ ਹਿਤ ਕੈ ਹਮ ਓਰ ਤੇ ਸ੍ਯਾਮ ਕੇ ਪਾਇਨ ਪਈਯੈ।
ਕੈ ਅਤਿ ਹੀ ਬਿਨਤੀ ਤਿਹ ਪੈ ਫਿਰ ਕੈ ਇਹ ਭਾਤਿ ਸੋ ਉਤਰ ਦਈਯੈ।
ਪ੍ਰੀਤਿ ਨਿਬਾਹੀਯੈ ਤਉ ਕਰੀਯੈ ਪਰ ਯੌ ਨਹੀ ਕਾਹੂੰ ਸੋ ਪ੍ਰੀਤਿ ਕਰਈਯੈ। ੯੩੬।

ਊਧਵ ਮੋ ਸੁਨ ਲੈ ਬਤੀਯਾ ਜਦੁਬੀਰ ਕੋ ਧ੍ਯਾਨ ਜਬੈ ਕਰਿ ਹੋ।
ਬਿਰਹਾ ਤਬ ਆਇ ਕੈ ਮੋਹਿ ਗ੍ਰਸੈ ਤਿਹ ਕੇ ਗ੍ਰਸਏ ਨ ਜੀਯੋ ਮਰਿ ਹੋ।
ਨ ਕਛੂ ਸੁਧਿ ਮੋ ਤਨ ਮੈ ਰਹਿ ਹੈ ਧਰਨੀ ਪਰ ਹ੍ਵੈ ਬਿਸੁਧੀ ਝਰਿ ਹੋ।
ਤਿਹ ਤੇ ਹਮ ਕੋ ਬ੍ਰਿਥਾ ਕਹੀਐ ਕਿਹ ਭਾਤਿ ਸੋ ਧੀਰਜ ਹਉ ਧਰਿ ਹੋ। ੯੩੭।

ਦੀਨ ਹ੍ਵੈ ਗ੍ਵਾਰਨਿ ਸੋਊ ਕਹੈ ਕਬਿ ਸ੍ਯਾਮ ਜੁ ਥੀ ਅਤਿ ਹੀ ਅਭਿਮਾਨੀ।
ਕੰਚਨ ਸੇ ਤਨ ਕੰਜ ਮੁਖੀ ਜੋਊ ਰੂਪ ਬਿਖੈ ਰਤਿ ਕੀ ਫੁਨਿ ਸਾਨੀ।
ਯੌ ਕਹੈ ਬ੍ਯਾਕੁਲ ਹ੍ਵੈ ਬਤੀਯਾ ਕਬਿ ਨੇ ਤਿਹ ਕੀ ਉਪਮਾ ਪਹਿਚਾਨੀ।
ਊਧਵ ਗ੍ਵਾਰਨੀਯਾ ਸਫਰੀ ਸਭ ਨਾਮ ਲੈ ਸ੍ਯਾਮ ਕੋ ਜੀਵਤ ਪਾਨੀ। ੯੩੮।

ਆਤੁਰ ਹ੍ਵੈ ਬ੍ਰਿਖਭਾਨ ਸੁਤਾ ਸੰਗਿ ਊਧਵ ਕੇ ਸੁ ਕਹਿਯੋ ਇਮ ਬੈਨਾ।
ਭੂਖਨ ਭੋਜਨ ਧਾਮ ਜਿਤੋ ਹਮ ਕੇ ਜਦੁਬੀਰ ਬਿਨਾ ਸੁ ਰੁਚੈ ਨਾ।
ਯੌ ਕਹਿ ਸ੍ਯਾਮ ਬਿਯੋਗ ਬਿਖੈ ਬਸਿ ਗੇ ਕਬਿ ਨੇ ਜਸ ਯੌ ਉਚਰੈਨਾ।
ਰੋਵਤ ਭੀ ਅਤਿ ਹੀ ਦੁਖ ਸੋ ਜੁ ਹੁਤੇ ਮਨੋ ਬਾਲ ਕੇ ਕੰਜਨ ਨੈਨਾ। ੯੩੯।

ਬ੍ਰਿਖਭਾਨ ਸੁਤਾ ਅਤਿ ਪ੍ਰੇਮ ਛਕੀ ਮਨ ਮੈ ਜਦੁਬੀਰ ਕੋ ਧਿਆਨ ਲਗੈ ਕੈ।
ਰੋਵਤ ਭੀ ਅਤਿ ਹੀ ਦੁਖ ਸੋ ਸੰਗ ਕਾਜਰ ਨੀਰ ਗਿਰਿਯੋ ਢਰ ਕੈ ਕੈ।
ਤਾ ਛਬਿ ਕੋ ਜਸੁ ਉਚ ਮਹਾ ਕਬਿ ਸ੍ਯਾਮ ਕਹਿਯੋ ਮੁਖ ਤੇ ਉਮਗੈ ਕੈ।
ਚੰਦਹਿ ਕੋ ਜੁ ਕਲੰਕ ਹੁਤੋ ਮਨੋ ਨੈਨਨਿ ਪੈਡ ਚਲ੍ਯੋ ਨਿਚੁਰੈ ਕੈ। ੯੪੦।



ਕੁੰਜ ਗਲੀਆਂ ਵਿਚ ਖੇਡਦਿਆਂ ਖੇਡਦਿਆਂ ਹੀ (ਤੁਸੀਂ) ਸਾਰੀਆਂ ਗੋਪੀਆਂ ਦਾ ਮਨ ਜਿਤ ਲਿਆ ਹੈ। ਜਿਨ੍ਹਾਂ ਦੇ ਪ੍ਰੇਮ ਕਰ ਕੇ (ਤੁਸੀਂ) ਲੋਕਾਂ ਦਾ ਹਾਸਾ ਸਹਾਰਿਆ ਹੈ ਅਤੇ ਜਿਨ੍ਹਾਂ ਦੀ ਪ੍ਰੀਤ ਲਈ ਵੈਰੀਆਂ ਨਾਲ ਲੜੇ ਹੋ। ਕਵੀ ਸ਼ਿਆਮ ਕਹਿੰਦੇ ਹਨ, (ਗੋਪੀਆਂ ਨੇ) ਬੇਨਤੀ ਕਰ ਕੇ ਊਧਵ ਨਾਲ ਇਸ ਤਰ੍ਹਾਂ ਉਚਾਰਿਆ। ਸਾਨੂੰ ਬ੍ਰਜ ਵਿਚ ਤਿਆਗ ਕੇ ਮਥੁਰਾ ਚਲੇ ਗਏ ਹੋ, ਇਸ ਲਈ ਤੁਸੀਂ ਮਾੜਾ ਕੰਮ ਕੀਤਾ ਹੈ।੯੩੪।

ਬ੍ਰਜ ਵਿਚ ਵਸਣ ਵਾਲੀਆਂ ਨੂੰ ਤਿਆਗ ਗਏ ਹੋ ਅਤੇ ਨਗਰ ਵਿਚ ਵਸਣ ਵਾਲੀਆਂ ਦੇ (ਪ੍ਰੇਮ) ਰਸ ਵਿਚ ਮਗਨ ਹੋ ਗਏ ਹੋ। ਜੋ ਪ੍ਰੇਮ ਗੋਪੀਆਂ ਨਾਲ ਸੀ, ਉਨ੍ਹਾਂ (ਸ਼ਹਿਰਨਾਂ) ਨਾਲ ਰਚ ਮਿਚ ਕੇ, ਇਨ੍ਹਾਂ ਤੋਂ ਸਾਰਾ (ਪ੍ਰੇਮ) ਦੂਰ ਹੋ ਗਿਆ ਹੈ। (ਹੇ ਊਧਵ! ਸਾਡੀਆਂ) ਗੱਲਾਂ ਸੁਣੋ, ਤੇਰੇ ਹੱਥੀਂ ਸਾਨੂੰ ਜੋਗ ਦਾ ਭੇਸ ਭੇਜਣ ਲਗਾ ਹੈ। ਹੇ ਊਧਵ! ਉਸ ਨੂੰ ਇਸ ਤਰ੍ਹਾਂ ਕਹਿਣਾ--ਹੇ ਕ੍ਰਿਸ਼ਨ ਜੀ! ਤੁਸੀਂ ਸਾਰੇ ਪ੍ਰੇਮ ਨੂੰ ਤਿਆਗ ਦਿੱਤਾ ਹੈ।੯੩੫।

ਹੇ ਊਧਵ! ਜਦੋਂ (ਤੁਸੀਂ) ਬ੍ਰਜ ਨੂੰ ਛਡ ਕੇ ਅਤੇ ਚਲ ਕੇ ਮਥੁਰਾ ਨਗਰ ਵਿਚ ਜਾਓਗੇ। ਫਿਰ ਆਪਣੇ ਚਿਤ ਵਿਚ ਪ੍ਰੇਮ ਕਰ ਕੇ ਸਾਡੇ ਵਲੋਂ ਕ੍ਰਿਸ਼ਨ ਦੇ ਪੈਰੀਂ ਪੈਣਾ ਅਤੇ ਬਹੁਤ ਤਰ੍ਹਾਂ ਨਾਲ ਬੇਨਤੀ ਕਰ ਕੇ ਉਸ ਨੂੰ (ਅਸਾਂ ਵਲੋਂ) ਉੱਤਰ ਦੇਣਾ। ਜੇ ਪ੍ਰੀਤ ਨਿਭਾਉਣੀ ਹੋਵੇ, ਤਾਂ ਹੀ ਕਰੀਏ, ਨਹੀਂ ਤਾਂ ਕਿਸੇ ਨਾਲ ਪ੍ਰੇਮ ਨਹੀਂ ਕਰਨਾ ਚਾਹੀਦਾ।੯੩੬।

ਹੇ ਊਧਵ! ਮੇਰੀ ਗੱਲ ਸੁਣ ਲੈ, ਜਦੋਂ ਵੀ ਸ੍ਰੀ ਕ੍ਰਿਸ਼ਨ ਦਾ ਧਿਆਨ ਕਰਦੀ ਹਾਂ ਤਦ ਬਿਰਹੋਂ ਆ ਕੇ ਮੈਨੂੰ ਪਕੜ ਲੈਂਦਾ ਹੈ। ਉਸ ਦੇ ਪਕੜ ਲੈਣ ਨਾਲ ਨ (ਮੈਂ) ਜੀਉਂਦੀ ਹੁੰਦੀ ਹਾਂ ਅਤੇ ਨ ਮਰੀ ਹੋਈ। ਮੇਰੇ ਸ਼ਰੀਰ ਵਿਚ ਕੁਝ ਸੁੱਧ ਨਹੀਂ ਰਹਿੰਦੀ ਅਤੇ ਧਰਤੀ ਉਤੇ ਬੇਸੁਧ ਹੋ ਕੇ ਡਿਗ ਪੈਂਦੀ ਹਾਂ। ਇਸ ਲਈ ਮੇਰੀ ਮਾੜੀ ਹਾਲਤ ਬਾਰੇ (ਕ੍ਰਿਸ਼ਨ ਨੂੰ) ਕਹਿ ਦੇਣਾ ਕਿ ਕਿਸ ਤਰ੍ਹਾਂ ਧੀਰਜ ਧਾਰਨ ਕਰਾਂ।੯੩੭।

ਕਵੀ ਸ਼ਿਆਮ ਕਹਿੰਦੇ ਹਨ, ਜੋ ਗੋਪੀਆਂ ਬਹੁਤ ਅਭਿਮਾਨੀ ਹੁੰਦੀਆਂ ਸਨ, ਓਹੀ ਹੁਣ ਆਜਿਜ਼ ਹੋ ਕੇ ਕਹਿ ਰਹੀਆਂ ਹਨ। (ਜਿਨ੍ਹਾਂ ਦੇ) ਸ਼ਰੀਰ ਸੋਨੇ ਵਰਗੇ ਸਨ ਅਤੇ ਕਮਲ ਵਰਗੇ ਮੁਖੜੇ ਸਨ, ਜੋ ਰੂਪ ਵਿਚ 'ਰਤਿ' (ਕਾਮਦੇਵ ਦੀ ਪਤਨੀ) ਦੇ ਤੁਲ ਸਨ। ਇਸ ਤਰ੍ਹਾਂ ਵਿਆਕੁਲ ਹੋ ਕੇ ਗੱਲਾਂ ਕਰਦੀਆਂ ਹਨ, ਕਵੀ ਨੇ ਉਸ (ਦ੍ਰਿਸ਼) ਦੀ ਇਹ ਉਪਮਾ ਲਭੀ ਹੈ। ਹੇ ਊਧਵ! ਸਾਰੀਆਂ ਗੋਪੀਆਂ ਤਾਂ ਮੱਛੀਆਂ ਹਨ ਅਤੇ ਕ੍ਰਿਸ਼ਨ ਦੇ ਨਾਮ ਦਾ ਪਾਣੀ ਲੈ ਲੈ ਕੇ ਜੀਉਂਦੀਆਂ ਹਨ।੯੩੮।

ਦੁਖੀ ਹੋ ਕੇ ਰਾਧਾ ਨੇ ਊਧਵ ਨਾਲ ਇਸ ਤਰ੍ਹਾਂ ਦੇ ਬੋਲ ਕਹੇ। ਗਹਿਣੇ, ਭੋਜਨ, ਅਤੇ ਘਰ (ਆਦਿਕ) ਜੋ ਵੀ ਹੈ, ਸ੍ਰੀ ਕ੍ਰਿਸ਼ਨ ਤੋਂ ਬਿਨਾ ਚੰਗਾ ਨਹੀਂ ਲਗਦਾ। ਇਸ ਤਰ੍ਹਾਂ ਕਹਿ ਕੇ ਉਸ ਦੇ (ਨੈਣ) ਕ੍ਰਿਸ਼ਨ ਦੇ ਵਿਯੋਗ ਦੇ ਵਸ ਵਿਚ ਹੋ ਗਏ ਜਿਸ ਦਾ ਯਸ਼ ਕਵੀ ਨੇ ਇਸ ਤਰ੍ਹਾਂ ਉਚਾਰਿਆ ਹੈ। ਬਾਲਿਕਾ (ਰਾਧਾ) ਦੇ ਕਮਲ ਵਰਗੇ ਜੋ ਨੈਣ ਸਨ ਮਾਨੋ ਅਤਿ ਅਧਿਕ ਦੁਖ ਨਾਲ ਰੋਣ ਲਗ ਗਏ ਹੋਣ।੯੩੯।

ਰਾਧਾ ਪ੍ਰੇਮ ਵਿਚ ਬਹੁਤ ਮਗਨ ਸੀ ਅਤੇ ਮਨ ਵਿਚ ਕ੍ਰਿਸ਼ਨ ਦਾ ਧਿਆਨ ਲਗਿਆ ਹੋਇਆ ਸੀ। ਬਹੁਤ ਦੁਖ ਕਾਰਨ ਰੋਣ ਲਗ ਗਈ ਅਤੇ ਹੰਝੂਆਂ ਨਾਲ ਕਜਲਾ ਵੀ ਢਲ ਕੇ ਡਿਗ ਰਿਹਾ ਸੀ। ਉਸ ਛਬੀ ਦਾ ਉੱਚਾ ਅਤੇ ਮਹਾਨ ਯਸ਼ ਕਵੀ ਸ਼ਿਆਮ ਨੇ ਮੁਖ ਤੋਂ ਇਸ ਤਰ੍ਹਾਂ ਉਮਗ ਕੇ ਕਿਹਾ। ਮਾਨੋ ਚੰਦ੍ਰਮਾ ਨੂੰ ਲਗਿਆ ਕਲੰਕ ਨੈਣਾਂ ਦੇ ਰਸਤੇ ਨਿਚੁੜ ਚਲਿਆ ਹੋਵੇ।੯੪੦।

ਗਹਿ ਧੀਰਜ ਊਧਵ ਸੋ ਬਚਨਾ ਬ੍ਰਿਖਭਾਨ ਸੁਤਾ ਇਹ ਭਾਤਿ ਉਚਾਰੇ।
ਨੇਹੁ ਤਜਿਯੋ ਬ੍ਰਿਜ ਬਾਸਨ ਸੋ ਤਿਹ ਤੇ ਕਛੂ ਜਾਨਤ ਦੋਖ ਬਿਚਾਰੇ।
ਬੈਠਿ ਗਏ ਰਥ ਭੀਤਰ ਆਪ ਨਹੀ ਇਨ ਕੀ ਸੋਊ ਓਰਿ ਨਿਹਾਰੇ।
ਤ੍ਯਾਗਿ ਗਏ ਬ੍ਰਿਜ ਕੋ ਮਥੁਰਾ ਹਮ ਜਾਨਤ ਹੈ ਘਟ ਭਾਗ ਹਮਾਰੇ। ੯੪੧।

ਜਬ ਜੈਹੋ ਕਹਿਯੋ ਮਥੁਰਾ ਕੈ ਬਿਖੈ ਹਰਿ ਪੈ ਹਮਰੀ ਬਿਨਤੀ ਇਹ ਕੀਜੋ।
ਪਾਇਨ ਕੋ ਗਹਿ ਕੈ ਰਹੀਯੋ ਘਟਕਾ ਦਸ ਜੋ ਮੁਹਿ ਨਾਮਹਿ ਲੀਜੋ।
ਤਾਹੀ ਕੇ ਪਾਛੇ ਤੇ ਮੋ ਬਤੀਯਾ ਸੁਨਿ ਲੈ ਇਹ ਭਾਤਹਿ ਸੋ ਉਚਰੀਜੋ।
ਜਾਨਤ ਹੋ ਹਿਤ ਤ੍ਯਾਗ ਗਏ ਕਬਹੂੰ ਹਮਰੇ ਹਿਤ ਕੇ ਸੰਗ ਭੀਜੋ। ੯੪੨।

ਊਧਵ ਕੋ ਬ੍ਰਿਖਭਾਨ ਸੁਤਾ ਬਚਨਾ ਇਹ ਭਾਤਿ ਸੋ ਉਚਰਿਯੋ ਹੈ।
ਤਿਆਗ ਦਈ ਜਬ ਅਉਰ ਕਥਾ ਮਨ ਜਉ ਸੰਗਿ ਸ੍ਯਾਮ ਕੇ ਪ੍ਰੇਮ ਭਰਿਯੋ ਹੈ।
ਤਾ ਸੰਗ ਸੋਊ ਕਹੋ ਬਤੀਯਾ ਬਨ ਮੈ ਹਮਰੋ ਜੋਊ ਸੰਗਿ ਅਰਿਯੋ ਹੈ।
ਮੈ ਤੁਮਰੇ ਸੰਗਿ ਮਾਨ ਕਰਿਯੋ ਤੁਮ ਹੂੰ ਹਮਰੇ ਸੰਗ ਮਾਨ ਕਰਿਯੋ ਹੈ। ੯੪੩।

ਬਨ ਮੈ ਹਮਰੋ ਸੰਗਿ ਕੇਲ ਕਰੇ ਮਨ ਮੈ ਅਬ ਸੋ ਜਦੁਬੀਰ ਚਿਤਾਰੋ।
ਮੋਰੇ ਜੁ ਸੰਗਿ ਕਹੀ ਬਤੀਯਾ ਹਿਤ ਕੀ ਸੋਈ ਅਪਨੇ ਚਿਤ ਨਿਹਾਰੋ।
ਤਾਹੀ ਕੋ ਧ੍ਯਾਨ ਕਰੋ ਕਿਹ ਹੇਤ ਤਜਿਯੋ ਬ੍ਰਿਜ ਔ ਮਥੁਰਾ ਕੋ ਪਧਾਰੋ।
ਜਾਨਤ ਹੈ ਤੁਮਰੋ ਕਛੁ ਦੋਸ ਨਹੀ ਕਛੁ ਹੈ ਘਟ ਭਾਗ ਹਮਾਰੋ। ੯੪੪।

ਯੌ ਸੁਨਿ ਉਤਰ ਦੇਤ ਭਯੋ ਊਧਵ ਪ੍ਰੀਤਿ ਘਨੀ ਹਰਿ ਕੀ ਸੰਗ ਤੇਰੈ।
ਜਾਨਤ ਹੋ ਅਬ ਆਵਤ ਹੈ ਉਪਜੈ ਇਹ ਚਿੰਤ ਕਹਿਯੋ ਮਨ ਮੇਰੈ।
ਕਿਉ ਮਥਰਾ ਤਜਿ ਆਵਤ ਹੈ ਜੁ ਫਿਰੈ ਨਹਿ ਗ੍ਵਾਰਨਿ ਕੇ ਫੁਨਿ ਫੇਰੈ।
ਜਾਨਤ ਹੈ ਹਮਰੇ ਘਟਿ ਭਾਗਨ ਆਵਤ ਹੈ ਹਰਿ ਜੂ ਫਿਰਿ ਡੇਰੈ। ੯੪੫।

ਯੌ ਕਹਿ ਰੋਵਤ ਭੀ ਲਲਨਾ ਅਪਨੇ ਮਨ ਮੈ ਅਤਿ ਸੋਕ ਬਢਾਯੋ।
ਝੂਮਿ ਗਿਰੀ ਪ੍ਰਿਥਮੀ ਪਰ ਸੋ ਹ੍ਰਿਦੈ ਆਨੰਦ ਥੋ ਤਿਤਨੋ ਬਿਸਰਾਯੋ।
ਭੂਲ ਗਈ ਸੁਧਿ ਅਉਰ ਸਬੈ ਹਰਿ ਕੇ ਮਨ ਧ੍ਯਾਨ ਬਿਖੈ ਤਿਨ ਲਾਯੋ।
ਯੌ ਕਹਿ ਊਧਵ ਸੋ ਤਿਨਿ ਟੇਰਿ ਹਹਾ ਹਮਰੇ ਗ੍ਰਿਹਿ ਸ੍ਯਾਮ ਨ ਆਯੋ। ੯੪੬।

ਜਾਹੀ ਕੇ ਸੰਗਿ ਸੁਨੋ ਮਿਲ ਕੈ ਹਮ ਕੁੰਜ ਗਲੀਨ ਮੈ ਖੇਲ ਮਚਾਯੋ।
ਗਾਵਤ ਭਯੋ ਸੋਊ ਠਉਰ ਤਹਾ ਹਮਹੂੰ ਮਿਲ ਕੈ ਤਹ ਮੰਗਲ ਗਾਯੋ।
ਸੋ ਬ੍ਰਿਜ ਤ੍ਯਾਗਿ ਗਏ ਮਥੁਰਾ ਇਨ ਗ੍ਵਾਰਨਿ ਤੇ ਮਨੂਆ ਉਚਟਾਯੋ।
ਯੌ ਕਹਿ ਊਧਵ ਸੋ ਤਿਨ ਟੇਰਿ ਹਹਾ ਹਮਰੇ ਗ੍ਰਿਹਿ ਸ੍ਯਾਮ ਨ ਆਯੋ। ੯੪੭।



ਧੀਰਜ ਧਾਰਨ ਕਰ ਕੇ ਰਾਧਾ ਨੇ ਊਧਵ ਨਾਲ ਇਸ ਤਰ੍ਹਾਂ ਬਚਨ ਉਚਾਰੇ। ਬ੍ਰਜ ਵਾਸੀ ਗੋਪੀਆਂ ਨਾਲ ਨੇਹੁੰ ਤਿਆਗ ਦਿੱਤਾ, ਇਸ ਤੋਂ ਸੋਚ ਹੁੰਦੀ ਹੈ (ਕਿ ਉਸ ਨੇ ਸਾਡੇ ਵਿਚ) ਕੁਝ ਦੋਸ਼ ਜਾਣ ਲਿਆ ਹੈ। (ਜਦੋਂ) ਆਪ ਰਥ ਵਿਚ ਬੈਠ ਗਏ ਤਾਂ ਉਨ੍ਹਾਂ ਨੇ ਇਨ੍ਹਾਂ ਵਲ ਤਕਿਆ ਹੀ ਨਹੀਂ। ਬ੍ਰਜ ਨੂੰ ਤਿਆਗ ਕੇ ਮਥੁਰਾ (ਚਲੇ ਗਏ ਹਨ), ਲਗਦਾ ਹੈ ਸਾਡੇ ਭਾਗ ਮਾੜੇ ਹਨ।੯੪੧।

(ਹੇ ਊਧਵ!) ਜਦੋਂ ਮਥੁਰਾ ਵਿਚ ਜਾਓਗੇ, (ਤਾਂ) ਕ੍ਰਿਸ਼ਨ ਨੂੰ ਕਹਿਣਾ ਅਤੇ ਸਾਡੀ ਇਹ ਬੇਨਤੀ ਕਰਨਾ। ਦਸ ਘੜੀਆਂ ਤਕ (ਉਨ੍ਹਾਂ ਦੇ) ਪੈਰ ਪਕੜੀ ਰਖਣਾ, ਫਿਰ ਮੇਰਾ ਨਾਂ ਲੈਣਾ, ਉਸ ਤੋਂ ਬਾਦ ਮੇਰੀ ਗੱਲ ਨੂੰ ਧਿਆਨ ਨਾਲ ਸੁਣ ਕੇ ਇਸ ਤਰ੍ਹਾਂ ਕਹਿਣਾ। (ਮੈਂ) ਜਾਣਦੀ ਹਾਂ, (ਤੁਸੀਂ ਅਸਾਂ ਨਾਲੋਂ) ਪ੍ਰੇਮ ਛਡ ਗਏ ਹੋ, ਪਰ ਕਦੇ ਤਾਂ ਸਾਡੇ ਪ੍ਰੇਮ ਨਾਲ ਭਿਜ ਜਾਓ।੯੪੨।

ਊਧਵ ਨਾਲ ਰਾਧਾ ਨੇ ਇਸ ਤਰ੍ਹਾਂ ਨਾਲ ਬਚਨ ਕਹੇ ਹਨ। ਜਦ ਦਾ ਮਨ ਕ੍ਰਿਸ਼ਨ ਦੇ ਪ੍ਰੇਮ ਨਾਲ ਭਰਿਆ ਗਿਆ ਹੈ, ਹੋਰ ਸਾਰੀ ਕਥਾ ਤਿਆਗ ਦਿੱਤੀ ਹੈ। ਉਸ ਨਾਲ ਓਹੀ ਗੱਲ ਕਹਿ ਦੇਣਾ ਜੋ ਬਨ ਵਿਚ ਮੇਰੇ ਨਾਲ ਅੜ ਖੜੋਤਾ ਸੀ। (ਉਦੋਂ) ਮੈਂ ਤੁਹਾਡੇ ਨਾਲ ਰੋਸਾ ('ਮਾਨ') ਕੀਤਾ ਸੀ, (ਹੁਣ) ਤੁਸੀਂ ਮੇਰੇ ਨਾਲ ਰੋਸਾ ਕਰ ਲਿਆ ਹੈ।੯੪੩।

ਬਨ ਵਿਚ (ਤੁਸੀਂ) ਮੇਰੇ ਨਾਲ ਖੇਡਾਂ ਖੇਡੀਆਂ ਸਨ, ਹੇ ਕ੍ਰਿਸ਼ਨ! ਹੁਣ ਮਨ ਵਿਚ ਉਨ੍ਹਾਂ ਨੂੰ ਯਾਦ ਕਰੋ। ਮੇਰੇ ਨਾਲ ਜੋ ਪ੍ਰੇਮ ਦੀਆਂ ਗੱਲਾਂ ਕੀਤੀਆਂ ਸਨ, ਉਨ੍ਹਾਂ ਨੂੰ ਆਪਣੇ ਚਿੱਤ ਵਿਚ ਵੇਖੋ। ਉਨ੍ਹਾਂ ਦਾ ਧਿਆਨ ਕਰੋ। ਕਿਸ ਲਈ ਬ੍ਰਜ ਨੂੰ ਤਿਆਗਿਆ ਹੈ ਅਤੇ ਮਥੁਰਾ ਨੂੰ ਚਲੇ ਗਏ ਹੋ। (ਮੈਂ) ਜਾਣਦੀ ਹਾਂ ਕਿ ਤੇਰੇ ਵਿਚ ਕੁਝ ਦੋਸ਼ ਨਹੀਂ ਹੈ, ਮੇਰੇ ਵਿਚ ਹੀ ਕੁਝ ਮਾੜੇ ਭਾਗ ਹਨ।੯੪੪।

ਇਸ ਤਰ੍ਹਾਂ ਸੁਣ ਕੇ ਊਧਵ ਨੇ ਉੱਤਰ ਦਿੱਤਾ ਕਿ ਕ੍ਰਿਸ਼ਨ ਦੀ ਤੇਰੇ ਨਾਲ ਬਹੁਤ ਨਿਘੀ ਪ੍ਰੀਤ ਹੈ। (ਮੈਂ) ਜਾਣਦਾ ਹਾਂ ਕਿ ਹੁਣ (ਉਹ) ਆਵੇਗਾ - (ਤੇਰੇ ਮਨ ਵਿਚ) ਇਹ ਸੋਚ ਪੈਦਾ ਹੋ ਰਹੀ ਹੈ, ਮੇਰਾ ਮਨ ਕਹਿੰਦਾ ਹੈ। ਉਹ ਮਥੁਰਾ ਛਡ ਕੇ ਕਿਉਂ ਆਵੇਗਾ ਜੋ ਗੋਪੀਆਂ ਦੇ ਮੋੜਨ ਤੇ ਵੀ ਨਹੀਂ ਮੁੜਿਆ ਸੀ। (ਰਾਧਾ ਕਹਿਣ ਲਗੀ ਮੈਂ) ਜਾਣਦੀ ਹਾਂ ਕਿ ਮੇਰੇ ਭਾਗ ਮਾੜੇ ਹਨ, ਇਸ ਲਈ ਕਿ ਸ੍ਰੀ ਕ੍ਰਿਸ਼ਨ ਫਿਰ (ਆਪਣੇ) ਡੇਰੇ ਵਿਚ ਨਹੀਂ ਆਉਣਗੇ।੯੪੫।

ਇਹ ਕਹਿ ਕੇ ਲਲਨਾ (ਰਾਧਾ) ਰੋਣ ਲਗ ਗਈ ਅਤੇ ਆਪਣੇ ਮਨ ਵਿਚ ਬਹੁਤ ਸ਼ੋਕ ਵਧਾ ਲਿਆ। ਘੁੰਮੇਰੀ ਖਾ ਕੇ ਉਹ ਧਰਤੀ ਉਤੇ ਡਿਗ ਪਈ ਅਤੇ ਹਿਰਦੇ ਵਿਚ (ਜਿਤਨਾ) ਆਨੰਦ ਸੀ, ਉਹ (ਸਾਰਾ) ਭੁਲਾ ਦਿੱਤਾ। ਹੋਰ ਸਾਰੀ ਸੁਧ-ਬੁਧ ਭੁਲ ਗਈ ਅਤੇ ਮਨ ਨੂੰ ਸ੍ਰੀ ਕ੍ਰਿਸ਼ਨ ਦੇ ਧਿਆਨ ਵਿਚ ਲਗਾ ਦਿੱਤਾ। ਇਸ ਤਰ੍ਹਾਂ ਕਹਿ ਕੇ ਉਸ ਨੇ ਊਧਵ ਨੂੰ ਪੁਕਾਰ ਕੇ ਕਿਹਾ--ਹਾਇ, ਮੇਰੇ ਘਰ ਵਿਚ (ਅਜੇ ਤਕ) ਸ੍ਰੀ ਕ੍ਰਿਸ਼ਨ ਨਹੀਂ ਆਇਆ ਹੈ।੯੪੬।

(ਹੇ ਊਧਵ!) ਸੁਣੋ, ਜਿਸ ਨਾਲ ਮਿਲ ਕੇ ਅਸੀਂ ਕੁੰਜ ਗਲੀਆਂ ਵਿਚ ਖੇਡਾਂ ਖੇਡੀਆਂ ਸਨ। ਉਹ ਉਸ ਸਥਾਨ ਉਤੇ ਗਾਉਣ ਲਗ ਗਿਆ ਸੀ ਅਤੇ ਅਸਾਂ ਵੀ ਮਿਲ ਕੇ ਮੰਗਲਮਈ ਗੀਤ ਗਾਇਆ ਸੀ। ਉਹ (ਸ੍ਰੀ ਕ੍ਰਿਸ਼ਨ) ਬ੍ਰਜ ਨੂੰ ਤਿਆਗ ਕੇ ਮਥੁਰਾ ਚਲਾ ਗਿਆ ਹੈ ਅਤੇ ਇਨ੍ਹਾਂ ਗੋਪੀਆਂ ਤੋਂ ਮਨ ਉਚਾਟ ਕਰ ਲਿਆ ਹੈ। ਇਸ ਤਰ੍ਹਾਂ ਕਹਿ ਕੇ ਉਸ ਨੇ ਊਧਵ ਨੂੰ ਪੁਕਾਰ ਕੇ ਕਿਹਾ--ਹਾਇ, (ਅਜੇ ਤਕ) ਮੇਰੇ ਘਰ ਵਿਚ ਸ੍ਰੀ ਕ੍ਰਿਸ਼ਨ ਨਹੀਂ ਆਇਆ।੯੪੭।

ਬ੍ਰਿਜ ਤ੍ਯਾਗਿ ਗਯੋ ਮਥਰਾ ਕੋ ਸੋਊ ਮਨ ਤੇ ਸਭ ਹੀ ਬ੍ਰਿਜ ਨਾਥਿ ਬਿਸਾਰੀ।
ਸੰਗਿ ਰਚੇ ਪੁਰ ਬਾਸਿਨ ਕੇ ਕਬਿ ਸ੍ਯਾਮ ਕਹੈ ਸੋਊ ਜਾਨਿ ਪਿਆਰੀ।
ਊਧਵ ਜੂ ਸੁਨੀਯੈ ਬਿਰਥਾ ਤਿਹ ਤੇ ਅਤਿ ਬ੍ਯਾਕੁਲ ਭੀ ਬ੍ਰਿਜ ਨਾਰੀ।
ਕੰਚੁਰੀ ਜਿਉ ਅਹਿਰਾਜ ਤਜੈ ਤਿਹ ਭਾਤਿ ਤਜੀ ਬ੍ਰਿਜ ਨਾਰ ਮੁਰਾਰੀ। ੯੪੮।

ਊਧਵ ਕੇ ਫਿਰਿ ਸੰਗ ਕਹਿਯੋ ਕਬਿ ਸ੍ਯਾਮ ਕਹੈ ਬ੍ਰਿਖਭਾਨ ਜਈ ਹੈ।
ਜਾ ਮੁਖ ਕੇ ਸਮ ਚੰਦ੍ਰ ਪ੍ਰਭਾ ਜੁ ਤਿਹੂੰ ਪੁਰ ਮਾਨਹੁ ਰੂਪ ਮਈ ਹੈ।
ਸ੍ਯਾਮ ਗਯੋ ਤਜਿ ਕੈ ਬ੍ਰਿਜ ਕੋ ਤਿਹ ਤੇ ਅਤਿ ਬ੍ਯਾਕੁਲ ਚਿਤ ਭਈ ਹੈ।
ਜਾ ਦਿਨ ਕੇ ਮਥੁਰਾ ਮੈ ਗਏ ਬਿਨੁ ਤ੍ਵੈ ਹਮਰੀ ਸੁਧਿ ਹੂੰ ਨ ਲਈ ਹੈ। ੯੪੯।

ਜਾ ਦਿਨ ਕੇ ਬ੍ਰਿਜ ਤ੍ਯਾਗਿ ਗਏ ਬਿਨ ਤ੍ਵੈ ਕੋਊ ਮਾਨਸ ਹੂੰ ਨ ਪਠਾਯੋ।
ਹੇਤ ਜਿਤੋ ਇਨ ਊਪਰ ਥੋ ਕਬਿ ਸ੍ਯਾਮ ਕਹੈ ਤਿਤਨੋ ਬਿਸਰਾਯੋ।
ਆਪ ਰਚੇ ਪੁਰ ਬਾਸਿਨ ਸੋ ਇਨ ਕੋ ਦੁਖੁ ਦੈ ਉਨ ਕੋ ਰਿਝਵਾਯੋ।
ਤਾ ਸੰਗ ਜਾਇ ਕੋ ਯੌ ਕਹੀਯੋ ਹਰਿ ਜੀ ਤੁਮਰੇ ਕਹੁ ਕਾ ਜੀਯ ਆਯੋ। ੯੫੦।

ਤ੍ਯਾਗਿ ਗਏ ਮਥੁਰਾ ਬ੍ਰਿਜ ਕਉ ਚਲਿ ਕੈ ਫਿਰਿ ਆਪ ਨਹੀ ਬ੍ਰਿਜ ਆਏ।
ਸੰਗਿ ਰਚੇ ਪੁਰਬਾਸਿਨ ਕੇ ਕਬਿ ਸ੍ਯਾਮ ਕਹੈ ਮਨ ਆਨੰਦ ਪਾਏ।
ਦੈ ਗਯੋ ਹੈ ਇਨ ਕੋ ਦੁਖ ਊਧਵ ਪੈ ਮਨ ਮੈ ਨ ਹੁਲਾਸ ਬਢਾਏ।
ਆਪ ਨ ਥੇ ਬ੍ਰਿਜ ਮੈ ਉਪਜੇ ਇਨ ਸੋ ਸੁ ਭਏ ਛਿਨ ਬੀਚ ਪਰਾਏ। ੯੫੧।

ਤ੍ਯਾਗਿ ਗਏ ਨ ਲਈ ਇਨ ਕੀ ਸੁਧਿ ਹੋਤ ਕਛੂ ਮਨਿ ਮੋਹ ਤੁਹਾਰੇ।
ਆਪ ਰਚੇ ਪੁਰ ਬਾਸਿਨ ਸੋ ਇਨ ਕੇ ਸਭ ਪ੍ਰੇਮ ਬਿਦਾ ਕਰਿ ਡਾਰੇ।
ਤਾ ਤੇ ਨ ਮਾਨ ਕਰੋ ਫਿਰਿ ਆਵਹੁ ਜੀਤਤ ਭੇ ਤੁਮ ਹੂੰ ਹਮ ਹਾਰੇ।
ਤਾ ਤੇ ਤਜੋ ਮਥੁਰਾ ਫਿਰਿ ਆਵਹੁ ਹੇ ਸਭ ਗਊਅਨ ਕੇ ਰਖਵਾਰੇ। ੯੫੨।

ਸ੍ਯਾਮ ਚਿਤਾਰ ਕੈ ਸ੍ਯਾਮ ਕਹੈ ਮਨ ਮੈ ਸਭ ਗ੍ਵਾਰਨੀਯਾ ਦੁਖ ਪਾਵੈ।
ਏਕ ਪਰੈ ਮੁਰਝਾਇ ਧਰਾ ਇਕ ਬਿਯੋਗ ਭਰੀ ਗੁਨ ਬਿਯੋਗ ਹੀ ਗਾਵੈ।
ਕੋਊ ਕਹੈ ਜਦੁਰਾ ਮੁਖ ਤੇ ਸੁਨਿ ਸ੍ਰਊਨਨ ਬਾਤ ਤਹਾ ਏਊ ਧਾਵੈ।
ਜਉ ਪਿਖਵੈ ਨ ਤਹਾ ਤਿਨ ਕੋ ਸੁ ਕਹੈ ਹਮ ਕੋ ਹਰਿ ਹਾਥਿ ਨ ਆਵੈ। ੯੫੩।



ਬ੍ਰਜ ਨੂੰ ਤਿਆਗ ਕੇ ਮਥੁਰਾ ਚਲੇ ਗਏ ਹਨ ਅਤੇ ਸ੍ਰੀ ਕ੍ਰਿਸ਼ਨ ਨੇ ਮਨ ਤੋਂ (ਅਸਾਂ) ਸਭ ਨੂੰ ਭੁਲਾ ਦਿੱਤਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਸ਼ਹਿਰਨਾਂ ਨਾਲ ਰਚ-ਮਿਚ ਗਏ ਹਨ ਅਤੇ ਉਨ੍ਹਾਂ ਨੂੰ ਹੀ ਪਿਆਰਾ ਜਾਣ ਲਿਆ ਹੈ। ਹੇ ਊਧਵ ਜੀ! (ਸਾਡੀ) ਦੁਖ ਭਰੀ ਹਾਲਤ ਸੁਣੋ, ਜਿਸ ਕਰ ਕੇ ਸਾਰੀਆਂ ਬ੍ਰਜ-ਨਾਰੀਆਂ ਅਤਿ ਵਿਆਕੁਲ ਹੋ ਰਹੀਆਂ ਹਨ। ਜਿਵੇਂ ਸੱਪ ਕੁੰਜ ਨੂੰ ਛਡ ਦਿੰਦਾ ਹੈ, ਉਵੇਂ ਹੀ ਸ੍ਰੀ ਕ੍ਰਿਸ਼ਨ ਨੇ ਬ੍ਰਜ-ਨਾਰੀਆਂ ਨੂੰ ਛਡ ਦਿੱਤਾ ਹੈ।੯੪੮।

ਕਵੀ ਸ਼ਿਆਮ ਕਹਿੰਦੇ ਹਨ, ਰਾਧਾ ਨੇ ਊਧਵ ਨਾਲ ਫਿਰ (ਇਸ ਤਰ੍ਹਾਂ) ਕਿਹਾ। ਜਿਸ ਦੇ ਮੁਖ ਵਰਗੀ ਚੰਦ੍ਰਮਾ ਦੀ ਚਮਕ ਹੈ ਅਤੇ ਤਿੰਨਾਂ ਲੋਕਾਂ ਵਿਚ ਜੋ ਰੂਪਮਈ ਹੈ। ਸ੍ਰੀ ਕ੍ਰਿਸ਼ਨ ਬ੍ਰਜ ਨੂੰ ਛਡ ਕੇ ਚਲੇ ਗਏ ਹਨ, ਉਸੇ ਕਰ ਕੇ (ਉਹ) ਚਿੱਤ ਵਿਚ ਬਹੁਤ ਵਿਆਕੁਲ ਹੈ। ਜਿਸ ਦਿਨ ਦੇ (ਸ੍ਰੀ ਕ੍ਰਿਸ਼ਨ) ਮਥੁਰਾ ਵਿਚ ਗਏ ਹਨ, ਤੇਰੇ ਤੋਂ ਬਿਨਾ ਕਿਸੇ ਨੇ ਵੀ ਸਾਡੀ ਖ਼ਬਰ ਸਾਰ ਨਹੀਂ ਲਈ।੯੪੯।

ਜਿਸ ਦਿਨ ਦੇ ਬ੍ਰਜ ਨੂੰ ਤਿਆਗ ਕੇ ਗਏ ਹਨ, ਤੇਰੇ ਬਿਨਾ ਕਿਸੇ (ਹੋਰ ਬੰਦੇ) ਨੂੰ (ਉਨ੍ਹਾਂ ਸਾਡੇ ਕੋਲ) ਨਹੀਂ ਭੇਜਿਆ। ਕਵੀ ਸ਼ਿਆਮ ਕਹਿੰਦੇ ਹਨ, ਇਨ੍ਹਾਂ (ਗੋਪੀਆਂ) ਉਪਰ ਜਿਤਨਾ (ਸ੍ਰੀ ਕ੍ਰਿਸ਼ਨ ਦਾ) ਪ੍ਰੇਮ ਸੀ, ਉਹ ਸਾਰਾ (ਉਸ ਨੇ) ਵਿਸਾਰ ਦਿੱਤਾ ਹੈ। ਆਪ ਸ਼ਹਿਰਨਾਂ ਨਾਲ ਰਚ ਮਿਚ ਗਏ ਹਨ ਅਤੇ ਇਨ੍ਹਾਂ (ਗੋਪੀਆਂ) ਨੂੰ ਦੁਖ ਦੇ ਕੇ ਉਨ੍ਹਾਂ ਨੂੰ ਰਿਝਾ ਰਹੇ ਹਨ। (ਹੇ ਊਧਵ!) ਉਨ੍ਹਾਂ ਪਾਸ ਜਾ ਕੇ ਇਸ ਤਰ੍ਹਾਂ ਕਹਿਣਾ ਕਿ ਹੇ ਕ੍ਰਿਸ਼ਨ ਜੀ! ਤੁਹਾਡੇ ਮਨ ਵਿਚ ਕੀ ਆ ਗਿਆ ਹੈ।੯੫੦।

(ਜਿਸ ਦਿਨ ਦੇ) ਬ੍ਰਜ ਨੂੰ ਛਡ ਕੇ ਮਥੁਰਾ ਚਲੇ ਗਏ ਹੋ, (ਉਸ ਦਿਨ ਦੇ) ਆਪ ਬ੍ਰਜ ਵਿਚ ਨਹੀਂ ਆਏ ਹੋ। ਕਵੀ ਸ਼ਿਆਮ ਕਹਿੰਦੇ ਹਨ, (ਤੁਸੀਂ) ਸ਼ਹਿਰਨਾਂ ਵਿਚ ਰਚ ਮਿਚ ਗਏ ਹੋ ਅਤੇ ਮਨ ਵਿਚ ਆਨੰਦ ਪ੍ਰਾਪਤ ਕਰ ਰਹੇ ਹੋ। ਹੇ ਊਧਵ! ਇਨ੍ਹਾਂ (ਗੋਪੀਆਂ ਨੂੰ) (ਕ੍ਰਿਸ਼ਨ) ਦੁਖ ਦੇ ਗਿਆ ਹੈ ਅਤੇ ਫਿਰ (ਇਨ੍ਹਾਂ ਦੇ) ਮਨ ਵਿਚ ਹੁਲਾਸ ਵਧਿਆ ਹੀ ਨਹੀਂ ਹੈ। ਉਹ ਆਪ ਇਨ੍ਹਾਂ ਤੋਂ ਬ੍ਰਜ ਵਿਚ ਨਹੀਂ ਉਪਜੇ ਸਨ, (ਇਸ ਲਈ) ਉਹ ਛਿਣ ਭਰ ਵਿਚ ਪਰਾਏ ਹੋ ਗਏ ਹਨ।੯੫੧।

(ਇਨ੍ਹਾਂ ਨੂੰ) ਤਿਆਗ ਗਏ ਅਤੇ (ਫਿਰ) ਇਨ੍ਹਾਂ ਦੀ ਸੁਧ ਨਹੀਂ ਲਈ; ਜੇ ਤੁਹਾਡੇ ਮਨ ਵਿਚ ਕੁਝ ਮੋਹ ਹੁੰਦਾ (ਤਾਂ ਇੰਜ ਨ ਕਰਦੇ)। (ਤੁਸੀਂ) ਆਪ ਤਾਂ ਸ਼ਹਿਰਨਾਂ ਵਿਚ ਰਚ ਮਿਚ ਗਏ ਹੋ ਅਤੇ ਇਨ੍ਹਾਂ ਸਭ ਦਾ ਪ੍ਰੇਮ ਵਿਦਾ ਕਰ ਦਿੱਤਾ ਹੈ। ਇਸ ਲਈ (ਤੁਸੀਂ) ਮਾਣ (ਰੋਸਾ) ਨ ਕਰੋ, ਫਿਰ (ਬ੍ਰਜ ਵਿਚ) ਆ ਜਾਓ; ਤੁਸੀਂ ਜਿਤ ਗਏ ਹੋ ਅਤੇ ਅਸੀਂ ਹਾਰ ਗਈਆਂ ਹਾਂ। ਇਸ ਲਈ, ਹੇ ਸਾਰੀਆਂ ਗਊਆਂ ਦੇ ਰਖਵਾਲੇ! ਮਥੁਰਾ ਨੂੰ ਛਡ ਦਿਓ ਅਤੇ ਫਿਰ (ਬ੍ਰਜ ਵਿਚ) ਆ ਜਾਓ।੯੫੨।

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੂੰ ਯਾਦ ਕਰ ਕੇ ਸਾਰੀਆਂ ਗੋਪੀਆਂ ਮਨ ਵਿਚ ਦੁਖ ਪਾਉਂਦੀਆਂ ਹਨ। ਇਕ ਧਰਤੀ ਉਤੇ ਮੁਰਛਿਤ ਹੋ ਕੇ ਡਿਗ ਪਈ ਹੈ ਅਤੇ ਇਕ ਵਿਯੋਗ ਦੀ ਭਰੀ ਹੋਈ ਬਿਰਹੋਂ ਦੇ ਗੁਣ ਗਾਉਂਦੀ ਹੈ। ਕੋਈ ਮੁਖ ਤੋਂ 'ਹੇ ਕ੍ਰਿਸ਼ਨ' ਕਹਿੰਦੀ ਹੈ ਅਤੇ (ਕੋਈ ਹੋਰ ਗੋਪੀ) ਇਸ ਗੱਲ ਨੂੰ ਕੰਨਾਂ ਨਾਲ ਸੁਣ ਕੇ ਉਧਰ ਨੂੰ ਭਜ ਪੈਂਦੀ ਹੈ। ਜਦ ਉਥੇ ਉਸ (ਕ੍ਰਿਸ਼ਨ) ਨੂੰ ਨਹੀਂ ਵੇਖਦੀ, (ਤਾਂ) ਉਹ ਕਹਿੰਦੀ ਹੈ ਕਿ ਹੁਣ ਕ੍ਰਿਸ਼ਨ ਸਾਡੇ ਹੱਥ ਨਹੀਂ ਲਗਣਗੇ। ੯੫੩।

ਗ੍ਵਾਰਨਿ ਬ੍ਯਾਕੁਲ ਚਿਤ ਭਈ ਹਰਿ ਕੇ ਨਹੀ ਆਵਨ ਕੀ ਸੁਧਿ ਪਾਈ।
ਬ੍ਯਾਕੁਲ ਹੋਇ ਗਈ ਚਿਤ ਮੈ ਬ੍ਰਿਖਭਾਨ ਸੁਤਾ ਮਨ ਮੈ ਮੁਰਝਾਈ।
ਜੋ ਬਿਰਥਾ ਮਨ ਬੀਚ ਹੁਤੀ ਸੋਊ ਊਧਵ ਕੇ ਤਿਹ ਪਾਸ ਸੁਨਾਈ।
ਸ੍ਯਾਮ ਨ ਆਵਤ ਹੈ ਤਿਹ ਤੇ ਅਤਿ ਹੀ ਦੁਖ ਭਯੋ ਬਰਨਿਯੋ ਨਹੀ ਜਾਈ। ੯੫੪।

ਊਧਵ ਉਤਰ ਦੇਤ ਭਯੋ ਅਤਿ ਬਿਯੋਗ ਮਨੇ ਅਪਨੇ ਸੋਊ ਕੈ ਹੈ।
ਗ੍ਵਾਰਨਿ ਕੇ ਮਨ ਮਧਿ ਬਿਖੈ ਕਬਿ ਸ੍ਯਾਮ ਕਹੈ ਜੋਊ ਬਾਤ ਰੁਚੈ ਹੈ।
ਥੋਰੇ ਹੀ ਦ੍ਯੋਸਨ ਮੈ ਮਿਲਿ ਹੈ ਜਿਹ ਕੇ ਉਰ ਮੈ ਨ ਕਛੂ ਭ੍ਰਮ ਭੈ ਹੈ।
ਜੋਗਿਨ ਹੋਇ ਜਪੋ ਹਰਿ ਕੋ ਮੁਖ ਮਾਗਹੁ ਗੀ ਤੁਮ ਸੋ ਬਰੁ ਦੈ ਹੈ। ੯੫੫।

ਉਨ ਦੈ ਇਮ ਊਧਵ ਗ੍ਯਾਨ ਚਲਿਯੋ ਚਲਿ ਕੈ ਜਸੁਧਾ ਪਤਿ ਪੈ ਸੋਊ ਆਯੋ।
ਆਵਤ ਹੀ ਜਸੁਧਾ ਜਸੁਧਾ ਪਤਿ ਪਾਇਨ ਊਪਰ ਸੀਸ ਝੁਕਾਯੋ।
ਸ੍ਯਾਮ ਹੀ ਸ੍ਯਾਮ ਸਦਾ ਕਹੀਯੋ ਕਹਿ ਕੈ ਇਹ ਮੋ ਪਹਿ ਕਾਨ੍ਹ ਪਠਾਯੋ।
ਯੌ ਕਹਿ ਕੈ ਰਥ ਪੈ ਚੜ ਕੈ ਰਥ ਕੋ ਮਥੁਰਾ ਹੀ ਕੀ ਓਰਿ ਚਲਾਯੋ। ੯੫੬।

*ਊਧਵ ਬਾਚ ਕਾਨ੍ਹ ਜੂ ਸੋ*

*ਸਵੈਯਾ*

ਆਇ ਤਬੈ ਮਥੁਰਾ ਪੁਰ ਮੈ ਬਲਿਰਾਮ ਅਉ ਸ੍ਯਾਮ ਕੇ ਪਾਇ ਪਰਿਯੋ।
ਕਹਿਯੋ ਜੋ ਤੁਮ ਮੋ ਕਹਿ ਕੈ ਪਠਿਯੋ ਤਿਨ ਸੋ ਇਹ ਭਾਤਿ ਹੀ ਸੋ ਉਚਰਿਯੋ।
ਸੰਗ ਨੰਦ ਕੇ ਅਉ ਉਨ ਗ੍ਵਾਰਨਿ ਕੇ ਚਰਚਾ ਕਰਿ ਗ੍ਯਾਨ ਕੀ ਫੇਰਿ ਫਿਰਿਯੋ।
ਤੁਮਰੋ ਮੁਖ ਭਾਨੁ ਨਿਹਾਰਤ ਹੀ ਤਮ ਸੋ ਦੁਖ ਥੋ ਸਭ ਦੂਰ ਕਰਿਯੋ। ੯੫੭।

ਤੁਮਰੇ ਪਗ ਭੇਟਿ ਗਯੋ ਜਬ ਹੀ ਤਬ ਹੀ ਫੁਨਿ ਨੰਦ ਕੇ ਧਾਮਿ ਗਯੋ।
ਤਿਹ ਕੋ ਕਰਿ ਕੈ ਹਰਿ ਗ੍ਯਾਨ ਪ੍ਰਬੋਧ ਉਠਿਯੋ ਚਲਿ ਗ੍ਵਾਰਨਿ ਪਾਸ ਅਯੋ।
ਤੁਮਰੋ ਉਨ ਦੁਖ ਕਹਿਯੋ ਹਮ ਪੈ ਸੁਨਿ ਉਤਰ ਮੈ ਇਹ ਭਾਤਿ ਦਯੋ।
ਬਲਿ ਸ੍ਯਾਮਹਿ ਸ੍ਯਾਮ ਸਦਾ ਜਪੀਯੋ ਸੁਨਿ ਨਾਮਹਿ ਪ੍ਰੇਮ ਘਨੋ ਬਢਯੋ। ੯੫੮।

*ਊਧਵ ਸੰਦੇਸ ਬਾਚ*

*ਸਵੈਯਾ*

ਗ੍ਵਾਰਨਿ ਮੋ ਸੰਗ ਐਸੇ ਕਹਿਯੋ ਹਮ ਓਰ ਤੇ ਸ੍ਯਾਮ ਕੇ ਪਾਇਨ ਪਇਯੈ।
ਯੌ ਕਹੀਯੋ ਪੁਰ ਬਾਸਿਨ ਕੋ ਤਜਿ ਕੈ ਬ੍ਰਿਜ ਬਾਸਿਨ ਕੋ ਸੁਖੁ ਦਇਯੈ।
ਜਸੁਧਾ ਇਹ ਭਾਤਿ ਕਰੀ ਬਿਨਤੀ ਬਿਨਤੀ ਕਹੀਯੋ ਸੰਗਿ ਪੂਤ ਕਨਇਯੈ।
ਊਧਵ ਤਾ ਸੰਗ ਯੌ ਕਹੀਯੌ ਬਹੁਰੋ ਫਿਰਿ ਆਇ ਕੈ ਮਾਖਨ ਖਇਯੈ। ੯੫੯।



ਸ੍ਰੀ ਕ੍ਰਿਸ਼ਨ ਦੇ ਆਉਣ ਦੀ ਖ਼ਬਰ ਨ ਮਿਲਣ ਕਰ ਕੇ ਗੋਪੀਆਂ ਚਿਤ ਵਿਚ ਵਿਆਕੁਲ ਹੋ ਗਈਆਂ। ਰਾਧਾ ਵੀ ਚਿਤ ਵਿਚ ਵਿਆਕੁਲ ਹੋ ਗਈ ਅਤੇ ਮਨ ਤੋਂ ਮੁਰਝਾ ਗਈ। ਜੋ ਮਨ ਦੀ ਮਾੜੀ ਹਾਲਤ ਸੀ, ਓਹੀ ਉਸ ਨੇ ਊਧਵ ਪਾਸ ਕਹਿ ਸੁਣਾਈ। ਕ੍ਰਿਸ਼ਨ ਆਏ ਨਹੀਂ ਹਨ, ਉਸ ਕਰ ਕੇ ਬਹੁਤ ਦੁਖ ਹੋ ਰਿਹਾ ਹੈ, (ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।੯੫੪।

ਊਧਵ ਨੇ ਉੱਤਰ ਦਿੱਤਾ ਜੋ ਆਪਣੇ ਮਨ ਵਿਚ ਬਹੁਤ ਵਿਯੋਗ ਮਨਾ ਰਿਹਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਜਿਹੜੀ ਗੱਲ ਗੋਪੀਆਂ ਦੇ ਮਨ ਵਿਚ ਚੰਗੀ ਲਗਦੀ ਹੈ (ਊਧਵ ਓਹੀ ਕਹਿਣ ਲਗਦਾ ਹੈ)। (ਸ੍ਰੀ ਕ੍ਰਿਸ਼ਨ) ਥੋੜੇ ਹੀ ਦਿਨਾਂ ਵਿਚ (ਉਨ੍ਹਾਂ ਨੂੰ ਆ ਕੇ) ਮਿਲਣਗੇ ਜਿਨ੍ਹਾਂ ਦੇ ਮਨ ਵਿਚ ਕਿਸੇ ਕਿਸਮ ਦਾ ਭਰਮ ਨਹੀਂ ਹੈ। ਜੋਗਣਾਂ ਹੋ ਕੇ ਸ੍ਰੀ ਕ੍ਰਿਸ਼ਨ ਨੂੰ ਜਪੋ (ਫਿਰ) ਮੂੰਹੋਂ ਜੋ ਮੰਗੋਗੀਆਂ, ਓਹੀ ਵਰ (ਤੁਹਾਨੂੰ) ਦੇਵੇਗਾ।੯੫੫।

ਉਨ੍ਹਾਂ (ਗੋਪੀਆਂ) ਨੂੰ ਇਸ ਤਰ੍ਹਾਂ ਦਾ ਗਿਆਨ ਉਪਦੇਸ਼ ਦੇ ਕੇ ਊਧਵ ਚਲਿਆ ਅਤੇ ਚਲ ਕੇ ਨੰਦ ('ਜਸੁਧਾ ਪਤਿ') ਪਾਸ ਆ ਗਿਆ। (ਉਸ ਦੇ) ਆਉਂਦਿਆਂ ਹੀ ਜਸੋਧਾ ਅਤੇ ਨੰਦ ਨੇ (ਉਸ ਦੇ) ਪੈਰਾਂ ਉਤੇ ਸਿਰ ਨਿਵਾ ਦਿੱਤੇ। (ਊਧਵ ਨੇ ਉਨ੍ਹਾਂ ਪ੍ਰਤਿ ਕਿਹਾ-) 'ਸਦਾ ਸ਼ਿਆਮ ਹੀ ਸ਼ਿਆਮ ਕਹਿੰਦੇ ਰਹੋ'-- ਇਹ ਕਹਿ ਕੇ ਮੈਨੂੰ ਸ੍ਰੀ ਕ੍ਰਿਸ਼ਨ ਨੇ ਭੇਜਿਆ ਹੈ। ਇਸ ਤਰ੍ਹਾਂ ਕਹਿ ਕੇ ਅਤੇ ਰਥ ਉਤੇ ਚੜ੍ਹ ਕੇ (ਉਸ ਨੇ) ਰਥ ਨੂੰ ਮਥੁਰਾ ਵਲ ਚਲਾ ਦਿੱਤਾ।੯੫੬।

*ਊਧਵ ਨੇ ਕਾਨ੍ਹ ਜੀ ਨੂੰ ਕਿਹਾ--*

*ਸਵੈਯਾ*

(ਊਧਵ) ਤਦ ਮਥੁਰਾ ਨਗਰ ਵਿਚ ਆ ਕੇ ਬਲਰਾਮ ਅਤੇ ਕ੍ਰਿਸ਼ਨ ਦੇ ਪੈਰੀਂ ਪਿਆ। ਅਤੇ ਕਿਹਾ ਕਿ ਜੋ ਤੁਸੀਂ ਮੈਨੂੰ ਕਹਿ ਕੇ ਭੇਜਿਆ ਸੀ, ਉਨ੍ਹਾਂ ਨੂੰ ਮੈਂ ਉਸੇ ਤਰ੍ਹਾਂ ਕਹਿ ਦਿੱਤਾ ਹੈ। ਨੰਦ ਅਤੇ ਉਨ੍ਹਾਂ ਗੋਪੀਆਂ ਨਾਲ ਗਿਆਨ ਦੀ ਚਰਚਾ ਕਰ ਕੇ ਹੀ ਫਿਰ ਪਰਤਿਆ ਹਾਂ। ਤੁਹਾਡੇ ਮੁਖ ਰੂਪ ਸੂਰਜ ਨੂੰ ਵੇਖਦਿਆਂ ਹੀ ਦੁਖ ਰੂਪ ਜੋ ਹਨੇਰਾ ਸੀ, (ਉਹ) ਸਾਰਾ ਦੂਰ ਕਰ ਦਿੱਤਾ ਹੈ।੯੫੭।

ਤੁਹਾਡੇ ਚਰਨ ਛੋਹ ਕੇ ਜਦੋਂ ਗਿਆ ਸਾਂ, ਤਦੋਂ ਹੀ ਫਿਰ ਨੰਦ ਦੇ ਘਰ ਗਿਆ। ਉਸ ਨੂੰ ਹਰ ਤਰ੍ਹਾਂ ਨਾਲ ਗਿਆਨ ਦਾ ਉਪਦੇਸ਼ ਕਰ ਕੇ (ਅਤੇ ਉਥੋਂ) ਉਠ ਕੇ ਗੋਪੀਆਂ ਪਾਸ ਆ ਗਿਆ। ਉਨ੍ਹਾਂ ਨੇ ਤੁਹਾਡੇ (ਵਿਯੋਗ ਦਾ) ਦੁਖ ਮੇਰੇ ਪਾਸ ਕਿਹਾ, (ਉਸ ਨੂੰ) ਸੁਣ ਕੇ ਮੈਂ ਇਸ ਢੰਗ ਨਾਲ ਉੱਤਰ ਦਿੱਤਾ। ਹੇ ਬਲਿਓ! (ਤੁਸੀਂ) ਸਦਾ ਸ਼ਿਆਮ ਹੀ ਸ਼ਿਆਮ ਜਪਦੀਆਂ ਰਹੋ। (ਸ਼ਿਆਮ ਦਾ) ਨਾਮ ਸੁਣ ਕੇ (ਉਨ੍ਹਾਂ ਦਾ) ਪ੍ਰੇਮ ਬਹੁਤ ਵਧ ਗਿਆ।੯੫੮।

*ਊਧਵ ਨੇ ਸੰਦੇਸ਼ ਕਿਹਾ--*

*ਸਵੈਯਾ*

ਗੋਪੀਆਂ ਨੇ ਮੇਰੇ ਕੋਲ ਇੰਜ ਕਿਹਾ ਕਿ ਸਾਡੇ ਵਲੋਂ ਸ੍ਰੀ ਕ੍ਰਿਸ਼ਨ ਦੇ ਚਰਨੀਂ ਪੈਣਾ। (ਫਿਰ) ਇਸ ਤਰ੍ਹਾਂ ਕਹਿਣਾ ਕਿ ਸ਼ਹਿਰਨਾਂ ਨੂੰ ਛਡ ਕੇ ਬ੍ਰਜ-ਵਾਸਣਾਂ ਨੂੰ ਆ ਕੇ ਸੁਖ ਦਿਓ। ਜਸੋਧਾ ਨੇ ਇਸ ਪ੍ਰਕਾਰ ਬੇਨਤੀ ਕੀਤੀ ਕਿ ਇਹ ਬੇਨਤੀ ਮੇਰੇ ਪੁੱਤਰ ਕ੍ਰਿਸ਼ਨ ਨੂੰ ਕਹਿ ਦੇਣਾ। ਹੇ ਊਧਵ! ਉਸ ਪਾਸ ਇਸ ਤਰ੍ਹਾਂ ਕਹਿ ਦੇਣਾ ਕਿ ਫਿਰ (ਉਥੇ) ਆ ਕੇ ਮੱਖਣ ਖਾ ਲਵੋ।੯੫੯।

ਅਉਰ ਕਹੀ ਬਿਨਤੀ ਤੁਮ ਪੈ ਸੁ ਸੁਨੋ ਅਰੁ ਅਉਰਨ ਬਾਤਨ ਡਾਰੋ।
ਐਸੇ ਕਹਾ ਜਸੁਧਾ ਤੁਮ ਕੋ ਹਮ ਕੋ ਅਤਿ ਹੀ ਬ੍ਰਿਜਨਾਥ ਪਿਆਰੋ।
ਤਾ ਤੇ ਕਰੋ ਨ ਕਛੂ ਗਨਤੀ ਹਮਰੋ ਸੁ ਕਹਿਯੋ ਤੁਮ ਪ੍ਰੇਮ ਬਿਚਾਰੋ।
ਤਾਹੀ ਤੇ ਬੇਗ ਤਜੋ ਮਥੁਰਾ ਉਠ ਕੈ ਅਬ ਹੀ ਬ੍ਰਿਜ ਪੂਤ ਪਧਾਰੋ। ੯੬੦।

ਮਾਤ ਕਰੀ ਬਿਨਤੀ ਤੁਮ ਪੈ ਕਬਿ ਸ੍ਯਾਮ ਕਹੈ ਜੋਊ ਹੈ ਬ੍ਰਿਜਰਾਨੀ।
ਤਾਹੀ ਕੋ ਪ੍ਰੇਮ ਘਨੋ ਤੁਮ ਸੋ ਹਮ ਆਪਨੇ ਜੀ ਮਹਿ ਪ੍ਰੀਤਿ ਪਛਾਨੀ।
ਤਾ ਤੇ ਕਹਿਓ ਤਜਿ ਕੈ ਮਥੁਰਾ ਬ੍ਰਿਜ ਆਵਹੁ ਯਾ ਬਿਧਿ ਬਾਤ ਬਖਾਨੀ।
ਇਯਾਨੇ ਹੁਤੇ ਤਬ ਮਾਨਤ ਥੇ ਅਬ ਸਯਾਨੇ ਭਏ ਤਬ ਏਕ ਨ ਮਾਨੀ। ੯੬੧।

ਤਾਹੀ ਤੇ ਸੰਗਿ ਕਹੋ ਤੁਮਰੇ ਤਜਿ ਕੈ ਮਥਰਾ ਬ੍ਰਿਜ ਕੋ ਅਬ ਅਈਯੈ।
ਮਾਨ ਕੈ ਸੀਖ ਕਹੋ ਹਮਰੀ ਤਿਹ ਠਉਰ ਨਹੀ ਪਲਵਾ ਠਹਰਈਯੈ।
ਯੌ ਕਹਿ ਗ੍ਵਾਰਨੀਯਾ ਹਮ ਸੋ ਸਭ ਹੀ ਬ੍ਰਿਜ ਬਾਸਿਨ ਕੋ ਸੁਖ ਦਈਯੈ।
ਸੋ ਸੁਧਿ ਭੂਲ ਗਈ ਤੁਮ ਕੋ ਹਮਰੈ ਜਿਹ ਅਉਸਰ ਪਾਇਨ ਪਈਯੈ। ੯੬੨।

ਤਾਹੀ ਤੇ ਤ੍ਯਾਗਿ ਰਹਿਯੋ ਮਥੁਰਾ ਕਬਿ ਸ੍ਯਾਮ ਕਹੈ ਬ੍ਰਿਜ ਮੈ ਫਿਰਿ ਆਵਹੁ।
ਗ੍ਵਾਰਨਿ ਪ੍ਰੀਤਿ ਪਛਾਨ ਕਹਿਯੋ ਤਿਹ ਤੇ ਤਿਹ ਠਉਰ ਨ ਢੀਲ ਲਗਾਵਹੁ।
ਯੌ ਕਹਿ ਪਾਇਨ ਪੈ ਹਮਰੇ ਹਮ ਸੰਗ ਕਹਿਯੋ ਸੁ ਤਹਾ ਤੁਮ ਜਾਵਹੁ।
ਜਾਇ ਕੈ ਆਵਹੁ ਯੌ ਕਹੀਯੋ ਹਮ ਕੋ ਸੁਖ ਹੋ ਤੁਮ ਹੂੰ ਸੁਖ ਪਾਵਹੁ। ੯੬੩।

ਤਾ ਤੇ ਕਹਿਯੋ ਤਜ ਕੈ ਮਥੁਰਾ ਫਿਰਿ ਕੈ ਬ੍ਰਿਜ ਬਾਸਿਨ ਕੋ ਸੁਖ ਦੀਜੈ।
ਆਵਹੁ ਫੇਰਿ ਕਹਿਯੋ ਬ੍ਰਿਜ ਮੈ ਇਹ ਕਾਮ ਕੀਏ ਤੁਮਰੋ ਨਹੀ ਛੀਜੈ।
ਆਇ ਕ੍ਰਿਪਾਲ ਦਿਖਾਵਹੁ ਰੂਪ ਕਹਿਯੋ ਜਿਹ ਦੇਖਤ ਹੀ ਮਨ ਜੀਜੈ।
ਕੁੰਜ ਗਲੀਨ ਮੋ ਫੇਰਿ ਕਹਿਯੋ ਹਮਰੇ ਅਧਰਾਨਨ ਕੋ ਰਸ ਲੀਜੈ। ੯੬੪।

ਸ੍ਯਾਮ ਕਹਿਯੋ ਸੰਗ ਹੈ ਤੁਮਰੇ ਜੁ ਹੁਤੀ ਤੁਮ ਕੋ ਬ੍ਰਿਜ ਬੀਚ ਪ੍ਯਾਰੀ।
ਕਾਨ੍ਹ ਰਚੇ ਪੁਰ ਬਾਸਿਨ ਸੋ ਕਬਹੂੰ ਨ ਹੀਏ ਬ੍ਰਿਜ ਨਾਰਿ ਚਿਤਾਰੀ।
ਪੰਥ ਨਿਹਾਰਤ ਨੈਨਨ ਕੀ ਕਬਿ ਸ੍ਯਾਮ ਕਹੈ ਪੁਤਰੀ ਦੋਊ ਹਾਰੀ।
ਊਧਵ ਸ੍ਯਾਮ ਸੋ ਯੌ ਕਹੀਯੋ ਤੁਮਰੇ ਬਿਨੁ ਭੀ ਸਭ ਗ੍ਵਾਰਿ ਬਿਚਾਰੀ। ੯੬੫।

ਅਉਰ ਕਹੀ ਤੁਮ ਸੋ ਹਰਿ ਜੁ ਬ੍ਰਿਖਭਾਨ ਸੁਤਾ ਤੁਮ ਕੋ ਜੋਊ ਪ੍ਯਾਰੀ।
ਜਾ ਦਿਨ ਤੇ ਬ੍ਰਿਜ ਤ੍ਯਾਗ ਗਏ ਦਿਨ ਤਾ ਕੀ ਨਹੀ ਹਮ ਹੂੰ ਹੈ ਸੰਭਾਰੀ।
ਆਵਹੁ ਤ੍ਯਾਗਿ ਅਬੈ ਮਥੁਰਾ ਤੁਮਰੇ ਬਿਨੁ ਗੀ ਅਬ ਹੋਇ ਬਿਚਾਰੀ।
ਮੈ ਤੁਮ ਸਿਉ ਹਰਿ ਮਾਨ ਕਰਿਯੋ ਤਜਿ ਆਵਹੁ ਮਾਨ ਅਬੈ ਹਮ ਹਾਰੀ। ੯੬੬।



ਤੁਹਾਡੇ ਪ੍ਰਤਿ ਇਕ ਹੋਰ ਬੇਨਤੀ ਵੀ ਕਹੀ, ਉਹ ਸੁਣੋ ਅਤੇ ਹੋਰਨਾਂ ਗੱਲਾਂ ਨੂੰ ਸੁਟ ਦਿਓ। ਜਸੋਧਾ ਨੇ ਇਸ ਤਰ੍ਹਾਂ ਤੁਹਾਨੂੰ ਕਿਹਾ ਕਿ ਸਾਨੂੰ ਸ੍ਰੀ ਕ੍ਰਿਸ਼ਨ ਬਹੁਤ ਪਿਆਰੇ ਹਨ। ਇਸ ਵਾਸਤੇ ਕੋਈ ਦੁਬਿਧਾ ਨ ਕਰੋ, ਸਾਡਾ ਤਾਂ (ਇਹੀ) ਕਹਿਣਾ ਹੈ ਕਿ ਤੁਸੀਂ ਸਾਡੇ ਪ੍ਰੇਮ ਨੂੰ ਵਿਚਾਰੋ। ਇਸ ਕਰ ਕੇ ਜਲਦੀ ਹੀ ਮਥੁਰਾ ਨੂੰ ਤਿਆਗ ਦਿਓ ਅਤੇ ਹੇ ਪੁੱਤਰ! ਬ੍ਰਜ ਵਲ ਚਲ ਪਓ।੯੬੦।

ਕਵੀ ਸ਼ਿਆਮ ਕਹਿੰਦੇ ਹਨ, ਮਾਤਾ ਨੇ ਤੁਹਾਡੇ ਪ੍ਰਤਿ ਬੇਨਤੀ ਕਰ ਭੇਜੀ ਹੈ ਜੋ ਬ੍ਰਜ-ਪ੍ਰਦੇਸ਼ ਦੀ ਰਾਣੀ ਹੈ। ਉਸ ਦਾ ਤੁਹਾਡੇ ਪ੍ਰਤਿ ਬਹੁਤ ਪ੍ਰੇਮ ਹੈ, ਅਸੀਂ ਆਪਣੇ ਮਨ ਵਿਚ (ਉਸ ਦੀ) ਪ੍ਰੀਤ ਨੂੰ ਪਛਾਣ ਲਿਆ ਹੈ। ਤਦੇ ਹੀ (ਉਸ ਨੇ) ਕਿਹਾ ਕਿ ਮਥੁਰਾ ਛਡ ਦਿਓ ਅਤੇ ਬ੍ਰਜ ਵਿਚ ਆ ਜਾਓ, ਇਸ ਤਰ੍ਹਾਂ ਦੀ ਗੱਲ ਉਸ ਨੇ ਕਹੀ ਹੈ। (ਜਦੋਂ) ਇਆਣੇ ਹੁੰਦੇ ਸੌ ਉਦੋਂ (ਗੱਲ) ਮੰਨਦੇ ਸੌ; ਹੁਣ ਸਿਆਣੇ ਹੋ ਗਏ ਹੋ, ਇਸ ਲਈ ਇਕ (ਗੱਲ) ਵੀ ਨਹੀਂ ਮੰਨਦੇ।੯੬੧।

ਤਦੇ ਤਾਂ ਤੁਹਾਨੂੰ ਕਹਿੰਦੀ ਹਾਂ ਕਿ ਮਥੁਰਾ ਛਡ ਕੇ ਹੁਣੇ ਬ੍ਰਜ ਵਿਚ ਆ ਜਾਓ। ਮੇਰੀ ਕਹੀ ਸਿਖਿਆ ਨੂੰ ਮੰਨ ਕੇ, ਉਸ ਸਥਾਨ ਤੇ ਇਕ ਪਲ ਲਈ ਵੀ ਨ ਠਹਿਰੋ। ਇਸੇ ਤਰ੍ਹਾਂ ਗੋਪੀਆਂ ਨੇ ਮੈਨੂੰ ਕਿਹਾ ਹੈ ਕਿ (ਆ ਕੇ) ਸਾਰੀਆਂ ਗੋਪੀਆਂ ਨੂੰ ਸੁਖ ਦਿਓ। ਤੁਹਾਨੂੰ ਉਹ ਗੱਲ ਭੁਲ ਗਈ ਹੈ ਜਦੋਂ ਤੁਸੀਂ ਸਾਡੇ ਪੈਰੀਂ ਪੈਂਦੇ ਸੀ।੯੬੨।

ਕਵੀ ਸ਼ਿਆਮ ਕਹਿੰਦੇ ਹਨ, ਤਦ ਹੀ (ਬ੍ਰਜ ਨੂੰ) ਛਡ ਕੇ ਮਥੁਰਾ ਜਾ ਰਹੇ ਹੋ, ਹੁਣ ਬ੍ਰਜ ਵਿਚ ਪਰਤ ਆਓ। ਗੋਪੀਆਂ ਨੇ ਕਿਹਾ ਕਿ (ਸਾਡੀ) ਪ੍ਰੀਤ ਪਛਾਣ ਕੇ ਫਿਰ ਉਸ ਸਥਾਨ ਉਤੇ ਢਿਲ ਨ ਲਗਾਓ। ਇਸ ਤਰ੍ਹਾਂ ਕਹਿ ਕੇ, ਪੈਰੀਂ ਪੈ ਕੇ ਸਾਡੇ ਵਲੋਂ ਕਹਿਣਾ ਕਿ ਤੁਸੀਂ ਉਥੇ ਜਾਓ। (ਉਥੇ) ਜਾ ਕੇ ਇਸ ਤਰ੍ਹਾਂ ਕਹਿਣਾ ਕਿ (ਬ੍ਰਜ ਵਿਚ) ਆ ਜਾਓ; ਸਾਨੂੰ ਸੁਖ ਦਿਓ ਅਤੇ ਤੁਸੀਂ ਵੀ ਸੁਖ ਪ੍ਰਾਪਤ ਕਰੋ।੯੬੩।

ਇਸੇ ਲਈ ਕਿਹਾ ਹੈ ਕਿ ਮਥੁਰਾ ਛਡ ਕੇ ਫਿਰ ਬ੍ਰਜ ਆ ਜਾਓ ਅਤੇ ਬ੍ਰਜ-ਵਾਸਣਾ ਨੂੰ ਸੁਖ ਦਿਓ। ਕਹਿਣਾ ਕਿ ਫਿਰ ਬ੍ਰਜ ਵਿਚ ਆਓ (ਕਿਉਂਕਿ) ਇਹ ਕੰਮ ਕਰਨ ਨਾਲ ਤੁਹਾਡਾ ਕੁਝ ਨਹੀਂ ਘਟਣਾ। ਕਹਿਣਾ ਕਿ ਹੇ ਕ੍ਰਿਪਾਲੂ! ਆ ਕੇ ਆਪਣਾ ਰੂਪ ਵਿਖਾਓ, ਜਿਸ ਨੂੰ ਵੇਖ ਕੇ ਮਨ ਜੀ ਪੈਂਦਾ ਹੈ। ਫਿਰ ਕਹਿਣਾ ਕਿ ਕੁੰਜ ਗਲੀਆਂ ਵਿਚ ਆ ਕੇ ਸਾਡੇ ਮੁਖ ਅਤੇ ਹੋਠਾਂ ਦਾ ਰਸ ਲਵੋ।੯੬੪।

ਕਹਿਣਾ ਕਿ ਹੇ ਕ੍ਰਿਸ਼ਨ! ਜੋ ਤੁਹਾਡੇ ਨਾਲ (ਤੁਹਾਡੀਆਂ) ਪਿਆਰੀਆਂ ਬ੍ਰਜ ਵਿਚ ਰਹਿੰਦੀਆਂ ਸਨ। ਕ੍ਰਿਸ਼ਨ ਤਾਂ ਸ਼ਹਿਰਨਾਂ ਵਿਚ ਰਚ ਮਿਚ ਗਏ ਹਨ ਅਤੇ ਬ੍ਰਜ ਦੀਆਂ ਇਸਤਰੀਆਂ ਨੂੰ ਕਦੇ ਵੀ ਮਨ ਵਿਚ ਯਾਦ ਨਹੀਂ ਕੀਤਾ। ਕਵੀ ਸ਼ਿਆਮ ਕਹਿੰਦੇ ਹਨ, (ਕ੍ਰਿਸ਼ਨ ਦਾ) ਰਸਤਾ ਵੇਖਦਿਆਂ ਵੇਖਦਿਆਂ (ਗੋਪੀਆਂ ਦੀਆਂ) ਅੱਖਾਂ ਦੀਆਂ ਦੋਵੇਂ ਪੁਤਲੀਆਂ ਥਕ ਗਈਆਂ ਹਨ। ਹੇ ਊਧਵ! ਕ੍ਰਿਸ਼ਨ ਨੂੰ ਇਸ ਤਰ੍ਹਾਂ ਕਹਿਣਾ ਕਿ ਤੁਹਾਡੇ ਬਿਨਾ ਸਾਰੀਆਂ (ਗੋਪੀਆਂ) ਵਿਚਾਰੀਆਂ ਰੋ ਰਹੀਆਂ ਹਨ।੯੬੫।

ਹੇ ਸ੍ਰੀ ਕ੍ਰਿਸ਼ਨ! ਹੋਰ ਤੁਹਾਨੂੰ ਜੋ ਬਹੁਤ ਪਿਆਰੀ ਰਾਧਾ ਹੈ, (ਉਸ ਨੇ) ਤੁਹਾਡੇ ਪ੍ਰਤਿ ਇਸ ਤਰ੍ਹਾਂ ਕਿਹਾ ਹੈ। ਜਿਸ ਦਿਨ ਦੇ ਬ੍ਰਜ ਨੂੰ ਛਡ ਕੇ ਗਏ ਹੋ, ਉਸ ਦਿਨ ਤੋਂ ਹੀ ਸਾਨੂੰ ਕੋਈ ਸੁਰਤ ਸੰਭਾਲ ਨਹੀਂ ਰਹੀ ਹੈ। ਹੁਣੇ ਹੀ ਮਥੁਰਾ ਨੂੰ ਤਿਆਗ ਕੇ ਆ ਜਾਓ, ਤੁਹਾਡੇ ਬਿਨਾ (ਅਸੀਂ) ਵਿਚਾਰੀਆਂ ਹੋ ਗਈਆਂ ਹਾਂ। ਹੇ ਕ੍ਰਿਸ਼ਨ! ਮੈਂ ਤੁਹਾਡੇ ਨਾਲ 'ਮਾਨ' (ਰੋਸਾ) ਕੀਤਾ ਸੀ, ਹੁਣ ਤੁਸੀਂ ਮਾਣ ਛਡ ਕੇ ਜਲਦੀ ਆ ਜਾਓ, ਮੈਂ ਹਾਰ ਗਈ ਹਾਂ।੯੬੬।

ਤ੍ਯਾਗ ਗਏ ਹਮ ਕੋ ਕਿਹ ਹੇਤ ਤੇ ਬਾਤ ਕਛੂ ਤੁਮਰੀ ਨ ਬਿਗਾਰੀ।
ਪਾਇਨ ਮੋ ਪਰ ਕੈ ਸੁਨੀਯੈ ਪ੍ਰਭ ਏ ਬਤੀਯਾ ਇਹ ਭਾਤਿ ਉਚਾਰੀ।
ਆਪ ਰਚੇ ਪੁਰ ਬਾਸਿਨ ਸੋ ਮਨ ਤੇ ਸਭ ਹੀ ਬ੍ਰਿਜਨਾਰ ਬਿਸਾਰੀ।
ਮਾਨ ਕਰਿਯੋ ਤੁਮ ਸੋ ਘਟ ਕਾਮ ਕਰਿਯੋ ਅਬ ਸ੍ਯਾਮ ਹਹਾ ਹਮ ਹਾਰੀ। ੯੬੭।

ਅਉਰ ਕਰੀ ਤੁਮ ਸੋ ਬਿਨਤੀ ਸੋਊ ਸ੍ਯਾਮ ਕਹੈ ਚਿਤ ਦੈ ਸੁਨਿ ਲੀਜੈ।
ਖੇਲਤ ਥੀ ਤੁਮ ਸੋ ਬਨ ਮੈ ਤਿਹ ਅਉਸਰ ਕੀ ਕਬਹੂੰ ਸੁਧਿ ਕੀਜੈ।
ਗਾਵਤ ਥੀ ਤੁਮ ਪੈ ਮਿਲ ਕੈ ਜਿਹ ਕੀ ਸੁਰ ਤੇ ਕਛੁ ਤਾਨ ਨ ਛੀਜੈ।
ਤਾ ਕੋ ਕਹਿਯੋ ਤਿਹ ਕੀ ਸੁਧਿ ਕੈ ਬਹੁਰੋ ਬ੍ਰਿਜ ਬਾਸਿਨ ਕੋ ਸੁਖ ਦੀਜੈ। ੯੬੮।

ਅਉਰ ਕਹੀ ਬ੍ਰਿਖਭਾਨ ਸੁਤਾ ਹਰਿ ਜੂ ਸੋਊ ਬਾਤ ਅਬੈ ਸੁਨਿ ਲਈਯੈ।
ਯੌ ਕਹਿਯੋ ਤ੍ਯਾਗ ਤੁਮੈ ਮਥੁਰਾ ਬਹੁਰੇ ਬ੍ਰਿਜ ਕੁੰਜਨ ਭੀਤਰ ਅਈਯੈ।
ਜਿਉ ਹਮਰੇ ਸੰਗਿ ਖੇਲਤ ਥੇ ਇਹ ਭਾਤਿ ਕਹਿਯੋ ਫਿਰਿ ਖੇਲ ਮਚਈਯੈ।
ਚਾਹ ਘਨੀ ਤੁਹਿ ਦੇਖਨ ਕੀ ਗ੍ਰਿਹ ਆਇ ਕਹਿਯੋ ਹਮ ਕੋ ਸੁਖ ਦਈਯੈ। ੯੬੯।

ਤੇਰੇ ਪਿਖੇ ਬਿਨੁ ਹੇ ਹਰਿ ਜੀ ਕਿਹੀ ਭਾਤਿ ਕਹਿਯੋ ਨਹੀ ਮੋ ਮਨ ਭੀਜੈ।
ਸੂਕਿ ਭਈ ਪੁਤਰੀ ਸੀ ਕਹਿਯੋ ਕਹੀ ਯੌ ਹਰਿਸੋ ਬਿਨਤੀ ਸੁਨ ਲੀਜੈ।
ਬਾਤਨ ਮੋਹਿ ਨ ਹੋਤ ਪ੍ਰਤੀਤਿ ਕਹਿਯੋ ਘਨ ਸ੍ਯਾਮ ਪਿਖੇਈ ਪ੍ਰਸੀਜੈ।
ਆਨਨ ਮੈ ਸਮ ਚੰਦ ਨਿਹਾਰਿ ਚਕੋਰ ਸੀ ਗ੍ਵਾਰਨਿ ਕੋ ਸੁਖ ਦੀਜੈ। ੯੭੦।

*ਊਧਵ ਚੰਦ੍ਰਭਗਾ ਕੋ ਸੰਦੇਸ ਬਾਚ*

*ਸਵੈਯਾ*

ਯੌ ਤੁਮ ਸੋ ਕਹਿਯੋ ਚੰਦ੍ਰਭਗਾ ਹਰਿ ਜੂ ਅਪਨੋ ਮੁਖ ਚੰਦ ਦਿਖਈਯੈ।
ਬ੍ਯਾਕੁਲ ਹੋਇ ਗਈ ਬਿਨੁ ਤ੍ਵੈ ਸੁ ਹਹਾ ਕਹਿਯੋ ਟੇਰਿ ਹਲੀਧਰ ਭਈਯੈ।
ਤਾਹੀ ਤੇ ਆਵਹੁ ਨ ਚਿਰ ਲਾਵਹੁ ਮੋ ਜੀਯ ਕੀ ਜਬ ਹੀ ਸੁਨ ਲਈਯੈ।
ਹੇ ਬ੍ਰਿਜਨਾਥ ਕਹਿਯੋ ਨੰਦ ਲਾਲ ਚਕੋਰਨ ਗ੍ਵਾਰਨਿ ਕੋ ਸੁਖ ਦਈਯੈ। ੯੭੧।

ਹੇ ਬ੍ਰਿਜ ਨਾਥ ਕਹਿਯੋ ਬ੍ਰਿਜ ਨਾਰਿ ਹਹਾ ਨੰਦ ਲਾਲ ਨਹੀ ਚਿਰ ਕੀਜੈ।
ਹੇ ਜਦੁਰਾ ਅਗ੍ਰਜ ਜਸੁਧਾ ਸੁਤ ਰਛਕ ਧੇਨੁ ਕਹਿਯੋ ਸੁਨ ਲੀਜੈ।
ਸਾਪ ਕੇ ਨਾਥ ਅਸੁਰ ਬਧੀਯਾ ਅਰੁ ਆਵਨ ਗੋਕੁਲ ਨਾਥ ਨ ਛੀਜੈ।
ਕੰਸ ਬਿਦਾਰ ਅਬੈ ਕਰਤਾਰ ਚਕੋਰਨ ਗਾਰਨਿ ਕੋ ਸੁਖ ਦੀਜੈ। ੯੭੨।



ਕਿਸ ਕਰ ਕੇ ਸਾਨੂੰ ਤਿਆਗ ਗਏ ਹੋ, (ਅਸੀਂ) ਤੁਹਾਡੀ ਕੋਈ ਗੱਲ ਵਿਗਾੜੀ ਤਾਂ ਨਹੀਂ ਹੈ। ਹੇ ਸ੍ਰੀ ਕ੍ਰਿਸ਼ਨ! ਸੁਣੋ, ਪੈਰਾਂ ਉਤੇ ਪੈ ਕੇ (ਉਸ ਨੇ) ਇਹ ਗੱਲ ਇਸ ਤਰ੍ਹਾਂ ਕਹੀ ਹੈ। ਆਪ ਤਾਂ ਸ਼ਹਿਰਨਾਂ ਨਾਲ ਰਚ ਮਿਚ ਗਏ ਹੋ ਅਤੇ ਬ੍ਰਜ ਦੀਆਂ ਸਾਰੀਆਂ ਨਾਰੀਆਂ ਨੂੰ ਮਨ ਤੋਂ ਭੁਲਾ ਦਿੱਤਾ ਹੈ। ਤੇਰੇ ਨਾਲ ਮਾਣ ਕੀਤਾ ਸੀ, ਉਹ ਮਾੜਾ ਕੰਮ ਕੀਤਾ ਸੀ। ਹਾਇ ਸ਼ਿਆਮ! ਹੁਣ ਮੈਂ ਹਾਰ ਗਈ ਹਾਂ।੯੬੭।

(ਕਵੀ) ਸ਼ਿਆਮ ਕਹਿੰਦੇ ਹਨ, ਤੁਹਾਡੇ ਪ੍ਰਤਿ ਇਕ ਹੋਰ ਬੇਨਤੀ ਵੀ ਕੀਤੀ ਹੈ, ਉਸ ਨੂੰ ਧਿਆਨ ਨਾਲ ਸੁਣ ਲਵੋ। ਬਨ ਵਿਚ ਤੁਹਾਡੇ ਨਾਲ ਖੇਡਦੀ ਸਾਂ, ਉਸ ਅਵਸਰ ਨੂੰ ਕਦੀ ਯਾਦ ਕਰੋ। ਤੁਹਾਡੇ ਨਾਲ ਮਿਲ ਕੇ ਗਾਉਂਦੀ ਸਾਂ ਜਿਸ ਦੀ ਸੁਰ ਤੋਂ ਕੋਈ ਤਾਨ ਟੁਟਦੀ ਨਹੀਂ ਸੀ। ਉਸ ਦਾ ਕਹਿਣਾ ਹੈ ਕਿ ਕਦੇ ਤਾਂ ਉਸ ਦੀ ਖ਼ਬਰ ਲਵੋ ਅਤੇ ਫਿਰ (ਆ ਕੇ) ਬ੍ਰਜ-ਵਾਸਣਾਂ ਨੂੰ ਸੁਖ ਦਿਓ।੯੬੮।

ਹੇ ਸ੍ਰੀ ਕ੍ਰਿਸ਼ਨ! ਰਾਧਾ ਨੇ ਇਕ ਹੋਰ ਗੱਲ ਵੀ ਕਹੀ ਹੈ, ਉਹ ਗੱਲ ਹੁਣੇ ਸੁਣ ਲਵੋ। (ਉਸ ਨੇ) ਤੁਹਾਨੂੰ ਇਸ ਤਰ੍ਹਾਂ ਕਿਹਾ ਕਿ ਮਥੁਰਾ ਨੂੰ ਤਿਆਗ ਕੇ ਫਿਰ ਬ੍ਰਜ ਦੀਆਂ ਕੁੰਜ ਗਲੀਆਂ ਵਿਚ ਆ ਜਾਓ। ਫਿਰ ਕਿਹਾ, ਜਿਵੇਂ ਸਾਡੇ ਨਾਲ ਖੇਡਦੇ ਸੀ, ਉਸ ਤਰ੍ਹਾਂ (ਫਿਰ ਆ ਕੇ) ਖੇਡ ਰਚਾਓ। (ਹੋਰ) ਕਿਹਾ ਕਿ ਤੁਹਾਨੂੰ ਵੇਖਣ ਦੀ ਬਹੁਤ ਚਾਹ ਹੈ, ਘਰ ਵਿਚ ਆ ਕੇ ਸਾਨੂੰ ਸੁਖ ਦਿਓ।੯੬੯।

(ਰਾਧਾ ਨੇ ਹੋਰ) ਕਿਹਾ ਕਿ ਹੇ ਸ੍ਰੀ ਕ੍ਰਿਸ਼ਨ! ਤੁਹਾਡੇ ਵੇਖਣ ਤੋਂ ਬਿਨਾ ਕਿਸੇ ਤਰ੍ਹਾਂ ਮੇਰਾ ਮਨ ਭਿਜਦਾ ਨਹੀਂ ਹੈ। (ਫਿਰ) ਸੁਕ ਕੇ ਪੁਤਲੀ ਜਿਹੀ ਬਣੀ (ਰਾਧਾ ਨੇ) ਕਿਹਾ– ਹੇ ਸ੍ਰੀ ਕ੍ਰਿਸ਼ਨ! ਉਸ ਦੀ ਕਹੀ ਹੋਈ ਬੇਨਤੀ ਨੂੰ ਸੁਣ ਲਵੋ। (ਉਸ ਨੇ) ਕਿਹਾ ਕਿ ਗੱਲਾਂ ਨਾਲ ਮੇਰੀ ਤਸਲੀ ਨਹੀਂ ਹੁੰਦੀ, ਸ੍ਰੀ ਕ੍ਰਿਸ਼ਨ ਨੂੰ ਵੇਖਿਆਂ ਹੀ ਤ੍ਰਿਪਤੀ ਹੁੰਦੀ ਹੈ। ਤੁਹਾਡੇ ਚੰਦ੍ਰਮਾ ਵਰਗੇ ਮੁਖੜੇ ਨੂੰ ਵੇਖ ਕੇ ਚਕੋਰ ਰੂਪ ਗੋਪੀਆਂ (ਸੁਖੀ ਹੁੰਦੀਆਂ ਹਨ), (ਉਨ੍ਹਾਂ ਨੂੰ) ਸੁਖ ਦਿਓ।੯੭੦।

*ਊਧਵ ਨੇ ਚੰਦ੍ਰਭਗਾ ਦਾ ਸੰਦੇਸ਼ ਕਿਹਾ--*

*ਸਵੈਯਾ*

'ਚੰਦ੍ਰਭਗਾ' ਨੇ ਤੁਹਾਨੂੰ ਇਸ ਤਰ੍ਹਾਂ ਕਿਹਾ--ਹੇ ਕ੍ਰਿਸ਼ਨ ਜੀ! ਆਪਣਾ ਚੰਦ੍ਰਮਾ ਵਰਗਾ ਮੁਖੜਾ ਵਿਖਾ ਦਿਓ। ਤੁਹਾਡੇ ਬਿਨਾ ਵਿਆਕੁਲ ਹੋ ਗਈ ਹਾਂ; ਉਸ ਨੇ ਹਾਇ ਕਹਿ ਕੇ ਬਲਰਾਮ ਦੇ ਭਰਾ ਨੂੰ ਪੁਕਾਰਿਆ ਹੈ। ਹੁਣ ਮੇਰੇ ਦਿਲ ਦੀ ਗੱਲ ਸੁਣ ਲਓ, ਤਦ ਹੀ (ਕਹਿੰਦੀ ਹਾਂ) (ਜਲਦੀ) ਆ ਜਾਓ ਅਤੇ ਦੇਰ ਨ ਲਾਓ। (ਚੰਦ੍ਰਭਗਾ ਨੇ) ਕਿਹਾ--ਹੇ ਸ੍ਰੀ ਕ੍ਰਿਸ਼ਨ! ਹੇ ਨੰਦ ਲਾਲ! ਚਕੋਰ ਰੂਪ ਗੋਪੀਆਂ ਨੂੰ (ਚੰਦ੍ਰਮਾ ਰੂਪ ਮੁਖ ਵਿਖਾ ਕੇ) ਸੁਖ ਦਿਓ।੯੭੧।

ਹੇ ਸ੍ਰੀ ਕ੍ਰਿਸ਼ਨ! ਬ੍ਰਜ ਦੀ ਇਸਤਰੀ (ਚੰਦ੍ਰਭਗਾ) ਨੇ ਕਿਹਾ--ਹਾਇ ਨੰਦ ਲਾਲ, (ਜਲਦੀ ਆਓ), ਦੇਰ ਨ ਲਾਓ। ਹੇ ਸ੍ਰੀ ਕ੍ਰਿਸ਼ਨ! ਹੇ ਜਸੋਧਾ ਦੇ ਵੱਡੇ ਪੁੱਤਰ! ਹੇ ਗਊਆਂ ਦੇ ਰਖਵਾਲੇ! (ਸਾਡਾ) ਕਿਹਾ ਸੁਣ ਲਵੋ। ਹੇ ਕਾਲੀ ਨਾਗ ਨੂੰ ਨੱਥਣ ਵਾਲੇ! ਹੇ ਦੈਂਤਾਂ ਦਾ ਬੱਧ ਕਰਨ ਵਾਲੇ! ਅਤੇ ਹੇ ਨਾਥ! ਗੋਕਲ (ਵਿਚ) ਆਉਣ ਨਾਲ (ਕੁਝ) ਨੁਕਸਾਨ ਤਾਂ ਨਹੀਂ ਹੋਣ ਲਗਾ। ਹੇ ਕੰਸ ਨੂੰ ਮਾਰਨ ਵਾਲੇ! ਹੇ ਕਰਤਾਰ! ਹੁਣੇ ਹੀ ਚਕੋਰ ਰੂਪ ਗੋਪੀਆਂ ਨੂੰ (ਆਪਣਾ ਚੰਦ੍ਰਮਾ ਰੂਪ ਮੁਖੜਾ ਵਿਖਾ ਕੇ) ਸੁਖ ਦਿਓ।੯੭੨।

ਹੇ ਨੰਦ ਨੰਦ ਕਹਿਯੋ ਸੁਖ ਕੰਦ ਮੁਕੰਦ ਸੁਨੋ ਬਤੀਯਾ ਗਿਰਧਾਰੀ।
ਗੋਕੁਲ ਨਾਥ ਕਹੋ ਬਕ ਕੇ ਰਿਪੁ ਰੂਪ ਦਿਖਾਵਹੁ ਮੋਹਿ ਮੁਰਾਰੀ।
ਸ੍ਰੀ ਬ੍ਰਿਜਨਾਥ ਸੁਨੋ ਜਸੁਧਾ ਸੁਤ ਭੀ ਬਿਨੁ ਤ੍ਵੈ ਬ੍ਰਿਜ ਨਾਰਿ ਬਿਚਾਰੀ।
ਜਾਨਤ ਹੈ ਹਰਿ ਜੂ ਅਪਨੇ ਮਨ ਤੇ ਸਭ ਹੀ ਇਹ ਤ੍ਰੀਯ ਬਿਸਾਰੀ। ੯੭੩।

ਕੰਸ ਕੇ ਮਾਰ ਸੁਨੋ ਕਰਤਾਰ ਬਕਾ ਮੁਖ ਫਾਰ ਕਹਿਯੋ ਸੁਨਿ ਲੈ।
ਸਭ ਦੋਖ ਨਿਵਾਰ ਸੁਨੋ ਬ੍ਰਿਜਨਾਥ ਅਬੈ ਇਨ ਗ੍ਵਾਰਨਿ ਰੂਪ ਦਿਖੈ।
ਘਨ ਸ੍ਯਾਮ ਕੀ ਮੂਰਤਿ ਪੇਖੇ ਬਿਨਾ ਨ ਕਛੂ ਇਨ ਕੇ ਮਨ ਬੀਚ ਰੁਚੈ।
ਤਿਹ ਤੇ ਹਰਿ ਜੂ ਤਜ ਕੈ ਮਥੁਰਾ ਇਨ ਕੈ ਸਭ ਸੋਕਨ ਕੋ ਹਰਿ ਦੈ। ੯੭੪।

*ਬਿਜੁਛਟਾ ਅਰੁ ਮੈਨਪ੍ਰਭਾ ਸੰਦੇਸ ਬਾਚ*

*ਸ੍ਵੈਯਾ*

ਬਿਜੁਛਟਾ ਅਰੁ ਮੈਨਪ੍ਰਭਾ ਸੰਗ ਤੋਹਿ ਸ੍ਯਾਮ ਕਹਿਯੋ ਸੁਨਿ ਐਸੇ।
ਪ੍ਰੀਤਿ ਬਢਾਇ ਇਤੀ ਇਨ ਸੋ ਅਬ ਤ੍ਯਾਗ ਗਏ ਕਹੁ ਕਾਰਨ ਕੈਸੇ।
ਆਵਹੁ ਸ੍ਯਾਮ ਨ ਢੀਲ ਲਗਾਵਹੁ ਖੇਲ ਕਰੋ ਹਮ ਸੋ ਫੁਨਿ ਵੈਸੇ।
ਮਾਨ ਕਰੈ ਬ੍ਰਿਖਭਾਨ ਸੁਤਾ ਪਠਵੋ ਹਮ ਕੋ ਤੁਮ ਵਾ ਬਿਧਿ ਜੈਸੇ। ੯੭੫।

ਊਧਵ ਸ੍ਯਾਮ ਸੋ ਯੌ ਕਹਿਯੋ ਤੁਮਰੋ ਰਹਿਬੋ ਜਬ ਸ੍ਰਉਨ ਧਰੈਗੀ।
ਤ੍ਯਾਗ ਤਬੈ ਅਪੁਨੇ ਸੁਖ ਕੋ ਅਤਿ ਹੀ ਮਨ ਭੀਤਰ ਸੋਕ ਕਰੈਗੀ।
ਜੋਗਿਨ ਬਸਤ੍ਰਨ ਕੋ ਧਰਹੈ ਕਹਿਯੋ ਬਿਖ ਖਾਇ ਕੈ ਪ੍ਰਾਨ ਪਰੈਗੀ।
ਤਾਹੀ ਤੇ ਹੇ ਹਰਿ ਜੂ ਤੁਮ ਸੋ ਬ੍ਰਿਖਭਾਨ ਸੁਤਾ ਫਿਰਿ ਮਾਨ ਕਰੈਗੀ। ੯੭੬।

ਯੌ ਤੁ ਕਹੀ ਉਨ ਹੂੰ ਤੁਮ ਕੋ ਬ੍ਰਿਖਭਾਨ ਸੁਤਾ ਜੁ ਕਹਿਯੋ ਸੁਨ ਲੀਜੈ।
ਤ੍ਯਾਗ ਗਏ ਹਮ ਕੋ ਬ੍ਰਿਜ ਮੈ ਮਨੂਆ ਤੁਮਰੋ ਸੁ ਲਖੋ ਨ ਪ੍ਰਸੀਜੈ।
ਬੈਠ ਰਹੇ ਅਬ ਹੋ ਮਥੁਰਾ ਇਹ ਭਾਤਿ ਕਹਿਯੋ ਮਨੂਆ ਜਬ ਖੀਜੈ।
ਜਿਉ ਹਮ ਕੋ ਤੁਮ ਪੀਠ ਦਈ ਤੁਮ ਕੋ ਤੁਮਰੀ ਮਨ ਭਾਵਤ ਦੀਜੈ। ੯੭੭।

ਅਉਰ ਕਹੀ ਤੁਮ ਸੋ ਬ੍ਰਿਜਨਾਥ ਕਹੀ ਅਬ ਊਧਵ ਸੋ ਸੁਨ ਲਈਯੈ।
ਆਪ ਚਲੋ ਤੁ ਨਹੀ ਕਹਿਯੋ ਨਾਥ ਬੁਲਾਵਨ ਗ੍ਵਾਰਨਿ ਦੂਤ ਪਠਈਯੈ।
ਜੋ ਕੋਊ ਦੂਤ ਪਠੋ ਨ ਕਯੋ ਤਬ ਤੋ ਉਠਿ ਆਪਨ ਹੀ ਤਹਿ ਜਈਯੈ।
ਨਾਤੁਰ ਗ੍ਵਾਰਨਿ ਕੋ ਦ੍ਰਿੜਤਾ ਹੂੰ ਕੋ ਸ੍ਯਾਮ ਕਹੈ ਅਬ ਦਾਨ ਦਿਵਈਯੈ। ੯੭੮।



ਹੇ ਨੰਦ ਲਾਲ! ਹੇ ਸੁਖਕੰਦ! ਹੇ ਮੁਕੰਦ! ਹੇ ਗਿਰਧਾਰੀ! (ਚੰਦ੍ਰਭਗਾ ਨੇ) ਕਿਹਾ ਕਿ ਮੇਰੀ ਗੱਲ ਸੁਣੋ। ਹੇ ਗੋਕਲ ਨਾਥ! ਹੇ ਬਕਾਸੁਰ ਦੇ ਵੈਰੀ! (ਮੈਂ) ਕਹਿੰਦੀ ਹਾਂ ਹੇ ਮੁਰਾਰੀ! (ਮੈਨੂੰ) ਆਪਣਾ ਰੂਪ ਵਿਖਾਓ। ਹੇ ਬ੍ਰਜ ਨਾਥ! ਹੇ ਜਸੋਧਾ ਦੇ ਪੁੱਤਰ! ਸੁਣੋ, ਤੁਹਾਡੇ ਬਿਨਾ ਬ੍ਰਜ ਦੀਆਂ ਨਾਰੀਆਂ ਵਿਚਾਰੀਆਂ ਹੋ ਗਈਆਂ ਹਨ। (ਮੈਂ) ਜਾਣ ਲਿਆ ਹੈ, ਸ੍ਰੀ ਕ੍ਰਿਸ਼ਨ ਨੇ ਮਨ ਤੋਂ (ਬ੍ਰਜ ਦੀਆਂ) ਸਾਰੀਆਂ ਇਸਤਰੀਆਂ ਨੂੰ ਭੁਲਾ ਦਿੱਤਾ ਹੈ।੯੭੩।

ਹੇ ਕੰਸ ਨੂੰ ਮਾਰਨ ਵਾਲੇ! ਹੇ ਕਰਤਾਰ! ਹੇ ਬਕਾਸੁਰ ਦਾ ਮੂੰਹ ਫਾੜਨ ਵਾਲੇ! (ਮੈਂ) ਕਹਿੰਦੀ ਹਾਂ, ਸੁਣ ਲਵੋ। ਹੇ ਬ੍ਰਜ-ਨਾਥ! ਸੁਣੋ, ਹੁਣੇ ਇਨ੍ਹਾਂ ਗੋਪੀਆਂ ਨੂੰ ਆਪਣਾ ਰੂਪ ਦਿਖਾ ਕੇ ਸਭ ਦੇ ਦੁਖ ਦਾ ਨਿਵਾਰਨ ਕਰ ਦਿਓ। ਘਨ-ਸ਼ਿਆਮ (ਕ੍ਰਿਸ਼ਨ) ਦੀ ਸੂਰਤ ਵੇਖੇ ਬਿਨਾ ਇਨ੍ਹਾਂ ਦੇ ਮਨ ਵਿਚ ਕੁਝ ਵੀ ਚੰਗਾ ਨਹੀਂ ਲਗਦਾ। ਇਸ ਕਰ ਕੇ ਹੇ ਕ੍ਰਿਸ਼ਨ ਜੀ! ਮਥੁਰਾ ਨੂੰ ਤਿਆਗ ਕੇ (ਅਤੇ ਬ੍ਰਜ ਵਿਚ ਆ ਕੇ) ਇਨ੍ਹਾਂ (ਗੋਪੀਆਂ ਦੇ) ਸਾਰੇ ਦੁਖਾਂ ਨੂੰ ਦੂਰ ਕਰ ਦਿਓ।੯੭੪।

*ਬਿੱਜਛਟਾ ਅਤੇ ਮੈਨਪ੍ਰਭਾ ਦੇ ਸੰਦੇਸ਼ ਕਹੇ--*

*ਸਵੈਯਾ*

ਹੇ ਸ੍ਰੀ ਕ੍ਰਿਸ਼ਨ! ਬਿੱਜਛਟਾ ਅਤੇ ਮੈਨ ਪ੍ਰਭਾ ਨੇ ਤੁਹਾਡੇ ਪ੍ਰਤਿ (ਇਸ ਤਰ੍ਹਾਂ) ਕਿਹਾ ਹੈ, (ਧਿਆਨ ਪੂਰਵਕ) ਸੁਣ ਲਵੋ। ਇਨ੍ਹਾਂ ਨਾਲ ਪ੍ਰੀਤ ਵਧਾ ਕੇ, ਹੁਣ ਤਿਆਗ ਗਏ ਹੋ, ਦਸੋ, (ਇਸ ਦਾ) ਕੀ ਕਾਰਨ ਹੈ। ਹੇ ਸ੍ਰੀ ਕ੍ਰਿਸ਼ਨ! ਆ ਜਾਓ, ਦੇਰ ਨ ਕਰੋ ਅਤੇ ਫਿਰ ਉਸੇ ਤਰ੍ਹਾਂ ਦੀਆਂ ਸਾਡੇ ਨਾਲ ਖੇਡਾਂ ਕਰੋ। ਰਾਧਾ ਨੇ ਮਾਣ ਕੀਤਾ ਸੀ, (ਉਸ ਨੂੰ ਮਨਾਉਣ ਲਈ) ਸਾਨੂੰ ਜਿਸ ਤਰ੍ਹਾਂ ਭੇਜਿਆ ਸੀ (ਹੁਣ ਫਿਰ) ਉਸੇ ਢੰਗ ਨਾਲ (ਸਾਡੇ ਨਾਲ ਖੇਡਾਂ ਕਰੋ)।੯੭੫।

ਹੇ ਊਧਵ! ਸ਼ਿਆਮ ਨੂੰ ਇਸ ਤਰ੍ਹਾਂ ਕਹਿਣਾ ਕਿ ਜਦੋਂ (ਅਸੀਂ) ਤੇਰੇ ਉਥੇ ਰਹਿਣ (ਦੀ ਗੱਲ) ਕੰਨਾਂ ਨਾਲ ਸੁਣ ਲਵਾਂਗੀਆਂ। (ਤਦੋਂ) ਆਪਣੇ ਸੁਖ ਨੂੰ ਤਿਆਗ ਕੇ ਆਪਣੇ ਮਨ ਵਿਚ ਬਹੁਤ ਸੋਗ ਕਰਾਂ ਗੀਆਂ। ਜੋਗਣਾਂ ਵਾਲੇ ਬਸਤ੍ਰ ਧਾਰਨ ਕਰ ਲਵਾਂਗੀਆਂ ਜਾਂ ਕਹਿਣਾ ਕਿ ਵਿਸ਼ ਖਾ ਕੇ ਪ੍ਰਾਣ ਤਿਆਗ ਦਿਆਂ ਗੀਆਂ। ਇਸ ਲਈ ਹੇ ਕ੍ਰਿਸ਼ਨ ਜੀ! ਰਾਧਾ ਫਿਰ ਤੁਹਾਡੇ ਨਾਲ ਮਾਣ (ਰੋਸਾ) ਕਰੇਗੀ।੯੭੬।

ਇਸ ਤਰ੍ਹਾਂ ਤਾਂ ਉਨ੍ਹਾਂ ਨੇ ਤੁਹਾਨੂੰ ਕਿਹਾ, (ਹੁਣ) ਰਾਧਾ ਨੇ ਜੋ ਕੁਝ ਕਿਹਾ, (ਉਹ) ਸੁਣ ਲਵੋ। (ਤੁਸੀਂ) ਸਾਨੂੰ ਬ੍ਰਜ ਵਿਚ ਤਿਆਗ ਕੇ (ਮਥੁਰਾ ਚਲੇ) ਗਏ ਹੋ, (ਪਰ ਮੈਂ) ਜਾਣ ਲਿਆ ਹੈ ਕਿ ਤੁਹਾਡਾ ਮਨ ਪਸੀਜਦਾ ਨਹੀਂ ਹੈ। ਹੁਣ (ਤੁਸੀਂ) ਮਥੁਰਾ ਵਿਚ ਬੈਠ ਗਏ ਹੋ। ਇਸ ਤਰ੍ਹਾਂ ਉਹ ਕਹਿੰਦੀ ਹੈ, ਜਦੋਂ (ਉਸ ਦਾ) ਮਨ ਖਿਝ ਜਾਂਦਾ ਹੈ। ਜਿਉਂ ਤੁਸੀਂ ਸਾਨੂੰ ਪਿਠ ਦਿੱਤੀ ਹੈ, (ਉਸੇ ਤਰ੍ਹਾਂ) ਤੁਹਾਡੀ ਪ੍ਰਿਯਾ ('ਮਨ-ਭਾਵਤ') (ਅਰਥਾਤ ਕੁਬਜਾ) ਵੀ (ਪਿਠ) ਵਿਖਾ ਦੇਵੇ।੯੭੭।

ਹੇ ਸ੍ਰੀ ਕ੍ਰਿਸ਼ਨ! (ਇਕ) ਹੋਰ ਗੱਲ ਵੀ ਕਹੀ ਸੀ, (ਉਸ ਦੀ) ਕਹੀ (ਹੋਈ ਗੱਲ) ਹੁਣ ਊਧਵ ਤੋਂ ਸੁਣ ਲਵੋ। ਆਪ (ਬ੍ਰਜ ਪਰਤ) ਚਲੋ (ਤਾਂ ਚੰਗੀ ਗੱਲ) ਨਹੀਂ ਤਾਂ (ਉਨ੍ਹਾਂ ਨੇ) ਕਿਹਾ ਹੈ--ਹੇ ਨਾਥ! ਗੋਪੀਆਂ ਨੂੰ ਬੁਲਾਉਣ ਲਈ ਦੂਤ ਭੇਜ ਦਿਓ। ਜੇ ਕੋਈ ਦੂਤ ਭੇਜਣਾ ਨ ਕੀਤਾ ਤਦ ਤਾਂ ਆਪ ਹੀ ਉਠ ਕੇ ਉਥੇ ਚਲ ਕੇ ਜਾਓ। (ਕਵੀ) ਸ਼ਿਆਮ ਕਹਿੰਦੇ ਹਨ, ਨਹੀਂ ਤਾਂ ਗੋਪੀਆਂ ਨੂੰ ਧੀਰਜ ਰਖਣ ਦਾ ਦਾਨ ਹੁਣੇ ਹੀ ਦੇ ਦਿਓ।੯੭੮।

ਤੇਰੋ ਹੀ ਧ੍ਯਾਨ ਧਰੈ ਹਰਿ ਜੂ ਅਰੁ ਤੇਰੋ ਹੀ ਲੈ ਕਰਿ ਨਾਮੁ ਪੁਕਾਰੈ।
ਮਾਤ ਪਿਤਾ ਕੀ ਨ ਲਾਜ ਕਰੈ ਹਰਿ ਸਾਇਤ ਸ੍ਯਾਮ ਹੀ ਸ੍ਯਾਮ ਚਿਤਾਰੈ।
ਨਾਮ ਅਧਾਰ ਤੇ ਜੀਵਤ ਹੈ ਬਿਨੁ ਨਾਮ ਕਹਿਯੋ ਛਿਨ ਮੈ ਕਸਟਾਰੈ।
ਯਾ ਬਿਧਿ ਦੇਖ ਦਸਾ ਉਨ ਕੀ ਅਤਿ ਬੀਚਿ ਬਢਿਯੋ ਜੀਯ ਸੋਕ ਹਮਾਰੈ। ੯੭੯।

ਮਾਤ ਪਿਤਾਨ ਕੀ ਸੰਕ ਕਰੈ ਨਹਿ ਸ੍ਯਾਮ ਹੀ ਸ੍ਯਾਮ ਕਰੈ ਮੁਖ ਸਿਉ।
ਭੂਮਿ ਗਿਰੈ ਬਿਧਿ ਜਾ ਮਤਵਾਰ ਪਰੈ ਗਿਰ ਕੈ ਧਰਿ ਪੈ ਸੋਊ ਤਿਉ।
ਬ੍ਰਿਜ ਕੁੰਜਨ ਢੂੰਢਤ ਹੈ ਤੁਮ ਕੋ ਕਬਿ ਸ੍ਯਾਮ ਕਹੈ ਧਨ ਲੋਭਕ ਜਿਉ।
ਅਬ ਤਾ ਤੇ ਕਰੋ ਬਿਨਤੀ ਤੁਮ ਸੋ ਪਿਖ ਕੈ ਤਿਨ ਕੋ ਫੁਨਿ ਹਉ ਦੁਖ ਇਉ। ੯੮੦।

ਆਪ ਚਲੋ ਇਹ ਤੇ ਨ ਭਲੀ ਜੁ ਪੈ ਆਪ ਚਲੋ ਨਹੀ ਦੂਤ ਪਠੀਜੈ।
ਤਾ ਤੇ ਕਰੋ ਬਿਨਤੀ ਤੁਮ ਸੋ ਦੁਹ ਬਾਤਨ ਤੇ ਇਕ ਬਾਤ ਕਰੀਜੈ।
ਜਿਉ ਜਲ ਕੇ ਬਿਨ ਮੀਨ ਦਸਾ ਸੁ ਦਸਾ ਭਈ ਗ੍ਵਾਰਨਿ ਕੀ ਸੁਨਿ ਲੀਜੈ।
ਕੈ ਜਲ ਹੋਇ ਉਨੈ ਮਿਲੀਐ ਕਿ ਉਨੈ ਦ੍ਰਿੜਤਾ ਕੋ ਕਹਿਯੋ ਬਰੁ ਦੀਜੈ। ੯੮੧।

*ਕਬਿਯੋ ਬਾਚ*

*ਸਵੈਯਾ*

ਬ੍ਰਿਜ ਬਾਸਿਨ ਹਾਲ ਕਿਧੋ ਹਰਿ ਜੂ ਫੁਨਿ ਊਧਵ ਤੇ ਸਭ ਹੀ ਸੁਨ ਲੀਨੋ।
ਜਾ ਕੀ ਕਥਾ ਸੁਨ ਕੈ ਚਿਤ ਤੇ ਸੁ ਹੁਲਾਸ ਘਟੈ ਦੁਖ ਹੋਵਤ ਜੀ ਨੋ।
ਸ੍ਯਾਮ ਕਹਿਯੋ ਮੁਖ ਤੇ ਇਹ ਭਾਤਿ ਕਿਧੌ ਕਬਿ ਨੈ ਸੁ ਸੋਊ ਲਖਿ ਲੀਨੋ।
ਊਧਵ ਮੈ ਉਨ ਗ੍ਵਾਰਨਿ ਕੋ ਸੁ ਕਹਿਯੋ ਦ੍ਰਿੜਤਾ ਕੋ ਅਬੈ ਬਰੁ ਦੀਨੋ। ੯੮੨।

*ਦੋਹਰਾ*

ਸਤ੍ਰਹ ਸੈ ਚਵਤਾਲ ਮੈ ਸਾਵਨ ਸੁਦਿ ਬਧਵਾਰਿ।
ਨਗਰ ਪਾਵਟਾ ਮੋ ਤੁਮੋ ਰਚਿਯੋ ਗ੍ਰੰਥ ਸੁਧਾਰਿ। ੯੮੩।

ਖੜਗ ਪਾਨਿ ਕੀ ਕ੍ਰਿਪਾ ਤੇ ਪੋਥੀ ਰਚੀ ਬਿਚਾਰਿ।
ਭੂਲਿ ਹੋਇ ਜਹ ਤਹ ਸੁ ਕਬਿ ਪੜਿਅਹੁ ਸਭੈ ਸੁਧਾਰਿ। ੯੮੪।

*ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗੋਪੀ ਊਧਵ ਸੰਬਾਦੇ ਬਿਰਹ ਨਾਟਕ ਬਰਨਨੰ ਨਾਮ ਧਯਾਇ ਸਮਾਪਤਮ ਸਤੁ ਸੁਭਮ ਸਤ।*



ਹੇ ਕ੍ਰਿਸ਼ਨ ਜੀ! (ਗੋਪੀਆਂ) ਤੇਰਾ ਹੀ ਧਿਆਨ ਧਰਦੀਆਂ ਹਨ ਅਤੇ ਤੇਰਾ ਹੀ ਨਾਂ ਲੈ ਕੇ ਆਵਾਜ਼ਾਂ ਦਿੰਦੀਆਂ ਹਨ। ਮਾਤਾ ਪਿਤਾ ਦੀ ਲਜਾ ਨਹੀਂ ਕਰਦੀਆ ਅਤੇ ਹਰ ਘੜੀ ਸ਼ਿਆਮ ਹੀ ਸ਼ਿਆਮ ਚਿਤਵਦੀਆਂ ਹਨ। (ਤੇਰੇ) ਨਾਮ ਦੇ ਆਧਾਰ ਤੇ ਜੀਉਂਦੀਆਂ ਹਨ ਅਤੇ ਨਾਮ ਦੇ ਕਹੇ ਬਿਨਾ ਛਿਣ ਭਰ ਵਿਚ ਦੁਖੀ ਹੋ ਜਾਂਦੀਆਂ ਹਨ। ਇਸ ਤਰ੍ਹਾਂ ਦੀ ਉਨ੍ਹਾਂ ਦੀ ਦਸ਼ਾ ਵੇਖ ਕੇ, ਮੇਰੇ ਮਨ ਵਿਚ ਸ਼ੋਕ ਬਹੁਤ ਵਧ ਗਿਆ ਹੈ।੯੭੯।

(ਉਹ) ਮਾਤਾ ਪਿਤਾ ਦੀ ਸੰਗ ਨਹੀਂ ਕਰਦੀਆਂ ਅਤੇ ਮੂੰਹ ਤੋਂ ਸ਼ਿਆਮ ਹੀ ਸ਼ਿਆਮ (ਦਾ ਨਾਮ ਉੱਚਾਰਨ) ਕਰਦੀਆਂ ਹਨ। ਜਿਵੇਂ (ਕੋਈ) ਨਸ਼ਈ ਧਰਤੀ ਉਤੇ ਡਿਗ ਪੈਂਦਾ ਹੈ, ਉਵੇਂ ਹੀ ਉਹ (ਬੇਹੋਸ਼ ਹੋ ਕੇ) ਧਰਤੀ ਉਤੇ ਗਿਰ ਜਾਂਦੀਆਂ ਹਨ। ਕਵੀ ਸ਼ਿਆਮ ਕਹਿੰਦੇ ਹਨ, ਬ੍ਰਜ ਦੀਆਂ ਕੁੰਜ-ਗਲੀਆਂ ਵਿਚ ਤੁਹਾਨੂੰ ਲਭਦੀਆਂ ਫਿਰਦੀਆਂ ਹਨ, ਜਿਵੇਂ ਧਨ ਦਾ ਲੋਭੀ (ਧਨ ਲਭਦਾ ਫਿਰਦਾ ਹੈ)। ਇਸ ਲਈ ਹੁਣ ਤੁਹਾਡੇ ਪ੍ਰਤਿ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਇਉਂ (ਦੁਖੀ) ਵੇਖ ਕੇ ਮੈਂ ਦੁਖੀ ਹੋ (ਰਿਹਾ ਹਾਂ)।੯੮੦।

ਜੇ ਆਪ (ਬ੍ਰਜ ਨੂੰ) ਚਲੋ ਤਾਂ ਇਸ ਤੋਂ (ਹੋਰ) ਚੰਗੀ ਗੱਲ (ਕੋਈ) ਨਹੀਂ, ਜੇ ਆਪ ਨ ਚਲੋ, ਤਾਂ ਦੂਤ ਹੀ ਭੇਜ ਦਿਓ। ਇਸ ਲਈ ਤੁਹਾਡੇ ਅਗੇ ਬੇਨਤੀ ਕਰਦਾ ਹਾਂ ਕਿ ਦੋਹਾਂ ਗੱਲਾਂ ਵਿਚੋਂ ਇਕ ਗੱਲ (ਜ਼ਰੂਰ ਹੀ) ਕਰ ਦਿਓ। (ਮੇਰੇ ਕੋਲੋਂ ਇਹ ਗੱਲ) ਸੁਣ ਲਵੋ ਕਿ ਜਿਵੇਂ ਜਲ ਤੋਂ ਬਿਨਾ ਮਛਲੀ ਦੀ ਹਾਲਤ ਹੋ ਜਾਂਦੀ ਹੈ, ਉਹੀ ਹਾਲਤ ਗੋਪੀਆਂ ਦੀ ਹੋ ਗਈ ਹੈ। (ਹੇ ਕ੍ਰਿਸ਼ਨ! ਊਧਵ) ਕਹਿੰਦਾ ਹੈ ਕਿ ਜਾਂ ਤਾਂ ਉਨ੍ਹਾਂ ਨੂੰ ਜਲ ਹੋ ਕੇ ਮਿਲੋ ਜਾਂ ਉਨ੍ਹਾਂ ਨੂੰ ਧੀਰਜ ਧਾਰਨ ਕਰਨ ਦਾ ਵਰ ਦਿਓ।੯੮੧।

*ਕਵੀ ਨੇ ਕਿਹਾ--*

*ਸਵੈਯਾ*

ਕ੍ਰਿਸ਼ਨ ਜੀ ਨੇ ਬ੍ਰਜ-ਵਾਸਣਾਂ ਦ ਸਾਰਾ ਹਾਲ ਊਧਵ ਕੋਲੋਂ ਸੁਣ ਲਿਆ। ਜਿਨ੍ਹਾਂ ਦੀ ਕਥਾ ਸੁਣ ਕੇ ਚਿਤ ਤੋਂ ਹੁਲਾਸ ਘਟ ਜਾਂਦਾ ਹੈ ਅਤੇ ਮਨ ਵਿਚ ਦੁਖ ਹੁੰਦਾ ਹੈ। ਸ੍ਰੀ ਕ੍ਰਿਸ਼ਨ ਨੇ ਮਨ ਤੋਂ ਇਸ ਤਰ੍ਹਾਂ ਕਿਹਾ ਜੋ ਕਵੀ ਨੇ ਉਸੇ ਤਰ੍ਹਾਂ ਸਮਝ ਲਿਆ। ਹੇ ਊਧਵ! ਮੈਂ ਹੁਣ ਉਨ੍ਹਾਂ ਗੋਪੀਆਂ ਨੂੰ ਦ੍ਰਿੜ੍ਹਤਾ ਕਰਨ ਦਾ (ਅਰਥਾਤ ਧੀਰਜ ਧਾਰਨ ਕਰਨ ਦਾ) ਵਰ ਦੇ ਦਿੱਤਾ ਹੈ।੯੮੨।

*ਦੋਹਰਾ*

ਸਤਾਰ੍ਹਾਂ ਸੌ ਚੁਤਾਲੀ (ਬਿਕ੍ਰਮੀ) ਵਿਚ ਸਾਵਣ (ਮਹੀਨੇ) ਦੇ ਚਾਨਣੇ (ਪੱਖ ਦੇ) ਬੁੱਧਵਾਰ ਨੂੰ ਨਗਰ ਪਾਉਂਟਾ ਵਿਚ ਤੁਸੀਂ ਹੀ (ਇਸ) ਗ੍ਰੰਥ ਦੀ ਸੁਧਾਰ ਕੇ ਰਚਨਾ ਕੀਤੀ ਹੈ।੯੮੩।

ਜਿਸ ਦੇ ਹੱਥ ਵਿਚ ਤਲਵਾਰ ਹੈ ('ਖੜਗ ਪਾਨ'), (ਉਸ ਦੀ) ਕ੍ਰਿਪਾ ਨਾਲ ਵਿਚਾਰ ਪੂਰਵਕ ਪੋਥੀ ਰਚੀ ਹੈ। ਜਿਥੇ ਕਿਥੇ ਭੁਲ ਰਹਿ ਗਈ ਹੋਵੇ, ਉਸ ਸਭ ਨੂੰ ਹੇ ਕਵੀਓ! ਸੋਧ ਕੇ ਪੜ੍ਹਨਾ।੯੮੪।

*ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਦੇ ਗੋਪੀ ਊਧਵ ਸੰਵਾਦ ਦੇ ਬਿਰਹ ਨਾਟਕ ਦੇ ਵਰਣਨ ਨਾਮ ਵਾਲਾ ਅਧਿਆਇ ਸਮਾਪਤ, ਸਭ ਸ਼ੁਭ ਹੈ।*

## ਅਥ ਕੁਬਿਜਾ ਗ੍ਰਿਹ ਗਵਨ ਕਥਨੰ

*ਦੋਹਰਾ*

ਗੋਪਿਨ ਕੋ ਪੋਖਨ ਕਰਿਯੋ ਹਰਿ ਜੂ ਕ੍ਰਿਪਾ ਕਰਾਇ।
ਅਵਰ ਖੇਲ ਖੇਲਨ ਲਗੇ ਅਤਿ ਹੀ ਹਰਖ ਬਢਾਇ। ੯੮੫।

*ਸਵੈਯਾ*

ਮਾਧਵ ਊਧਵ ਲੈ ਅਪਨੇ ਸੰਗਿ ਏਕ ਸਮੈ ਕੁਬਿਜਾ ਗ੍ਰਿਹ ਆਏ।
ਏ ਸੁਨਿ ਆਗੇ ਹੀ ਆਏ ਲਏ ਮਨ ਭਾਵਤ ਦੇਖਿ ਸਭੈ ਸੁਖ ਪਾਏ।
ਲੈ ਹਰਿ ਕੇ ਜੁਗ ਪੰਕਜ ਪਾਇਨ ਸੀਸ ਢੁਲਾਇ ਰਹੀ ਲਪਟਾਏ।
ਐਸੋ ਹੁਲਾਸ ਬਢਿਯੋ ਜੀਯ ਮੋ ਜਿਮ ਚਾਤ੍ਰਿਕ ਮੋਰ ਘਟਾ ਘਹਰਾਏ। ੯੮੬।

ਊਚ ਅਵਾਸ ਬਨਿਯੋ ਅਤਿ ਸੁਭ੍ਰਮ ਈਗਰ ਰੰਗ ਕੇ ਚਿਤ੍ਰ ਬਨਾਏ।
ਚੰਦਨ ਧੂਪ ਕਦੰਬ ਕਲੰਬਕ ਦੀਪਕ ਦੀਪ ਤਹਾ ਦਰਸਾਏ।
ਲੈ ਪਰਜੰਕ ਤਹਾ ਅਤਿ ਸੁੰਦਰ ਸਵਛ ਸੁ ਮਊਰ ਸੁਗੰਧ ਬਿਛਾਏ।
ਦੋ ਕਰ ਜੋਰਿ ਪ੍ਰਨਾਮ ਕਰਿਯੋ ਤਬ ਕੇਸਵ ਤਾ ਪਰ ਆਨਿ ਬੈਠਾਏ। ੯੮੭।

*ਦੋਹਰਾ*

ਰਤਨ ਖਚਤ ਪੀੜਾ ਬਹੁਰ ਲ੍ਯਾਈ ਭਗਤਿ ਜਨਾਇ।
ਊਧਵ ਜੀ ਸੋ ਯੌ ਕਹਿਯੋ ਬੈਠਹੁ ਯਾ ਪਰ ਆਇ। ੯੮੮।

*ਸਵੈਯਾ*

ਊਧਵ ਜੀ ਕੁਬਜਾ ਸੋ ਕਹੈ ਨਿਜੁ ਪ੍ਰੀਤਿ ਲਖੀ ਅਤਿ ਹੀ ਤੁਮਰੀ ਮੈ।
ਹਉ ਅਤਿ ਦੀਨ ਅਧੀਨ ਅਨਾਥ ਨ ਬੈਠ ਸਕਉ ਸਮੁਹਾਇ ਹਰੀ ਮੈ।
ਕਾਨ੍ਹ ਪ੍ਰਤਾਪ ਤਬੈ ਉਠਿ ਪੀੜੇ ਕਉ ਦੀਨ ਉਠਾਇ ਕੇ ਵਾਹੀ ਘਰੀ ਮੈ।
ਪੈ ਇਤਨੋ ਕਰਿ ਕੈ ਭੂਅ ਬੈਠਿ ਰਹਿਯੋ ਗਹਿ ਪਾਇਨ ਨੇਹ ਛਰੀ ਮੈ। ੯੮੯।

ਜੇ ਪਦ ਪੰਕਜ ਸੇਸ ਮਹੇਸ ਸੁਰੇਸ ਦਿਨੇਸ ਨਿਸੇਸ ਨ ਪਾਏ।
ਜੇ ਪਦ ਪੰਕਜ ਬੇਦ ਪੁਰਾਨ ਬਖਾਨਿ ਪ੍ਰਮਾਨ ਕੈ ਗ੍ਯਾਨ ਨ ਗਾਏ।
ਜੇ ਪਦ ਪੰਕਜ ਸਿਧ ਸਮਾਧਿ ਮੈ ਸਾਧਤ ਹੈ ਮਨਿ ਮੋਨ ਲਗਾਏ।
ਜੇ ਪਦ ਪੰਕਜ ਕੇਸਵ ਕੇ ਅਬ ਊਧਵ ਲੈ ਕਰ ਮੈ ਸਹਰਾਏ। ੯੯੦।

ਸੰਤ ਸਹਾਰਤ ਸ੍ਯਾਮ ਕੇ ਪਾਇ ਮਹਾ ਬਿਗਸਿਯੋ ਮਨ ਭੀਤਰ ਸੋਊ।
ਜੋਗਨ ਕੇ ਜੋਊ ਧ੍ਯਾਨ ਕੇ ਬੀਚ ਨ ਆਵਤ ਹੈ ਅਤਿ ਬ੍ਯਾਕੁਲ ਹੋਊ।



## ਹੁਣ ਕੁਬਜਾ ਦੇ ਘਰ ਜਾਣ ਦਾ ਕਥਨ

*ਦੋਹਰਾ*

ਸ੍ਰੀ ਕ੍ਰਿਸ਼ਨ ਨੇ ਕ੍ਰਿਪਾ ਕਰ ਕੇ ਗਵਾਲਿਆਂ ਦਾ ਪਾਲਣ ਪੋਸ਼ਣ ਕੀਤਾ। (ਹੁਣ) ਬਹੁਤ ਪ੍ਰਸੰਨ ਹੋ ਕੇ ਹੋਰ ਖੇਡ ਖੇਡਣ ਲਗੇ।੯੮੫।

*ਸਵੈਯਾ*

ਇਕ ਵਾਰ ਸ੍ਰੀ ਕ੍ਰਿਸ਼ਨ ਊਧਵ ਨੂੰ ਨਾਲ ਲੈ ਕੇ ਕੁਬਜਾ ਦੇ ਘਰ ਆਏ। (ਇਹ ਗੱਲ) ਸੁਣ ਕੇ ਅਗੋਂ ਹੀ ਆ ਕੇ (ਉਹ ਘਰ ਦੇ ਅੰਦਰ) ਲੈ ਆਈ ਅਤੇ ਪ੍ਰੀਤਮ ('ਮਨ ਭਾਵਤ') ਨੂੰ ਵੇਖ ਕੇ ਸਾਰੇ ਸੁਖ ਪ੍ਰਾਪਤ ਕਰ ਲਏ। (ਫਿਰ) ਸ੍ਰੀ ਕ੍ਰਿਸ਼ਨ ਦੇ ਦੋਹਾਂ ਚਰਨ ਕਮਲਾਂ ਨੂੰ (ਹੱਥ ਵਿਚ) ਲੈ ਕੇ (ਆਪਣਾ) ਸਿਰ ਰਖ ਦਿੱਤਾ (ਅਤੇ ਉਨ੍ਹਾਂ ਨਾਲ) ਲਿਪਟ ਗਈ। ਉਸ ਦੇ ਹਿਰਦੇ ਵਿਚ ਇਸ ਤਰ੍ਹਾਂ ਦਾ ਹੁਲਾਸ ਵਧਿਆ ਜਿਵੇਂ ਬਦਲ ਦੇ ਗਰਜਣ ਨਾਲ ਚਾਤ੍ਰਿਕ ਅਤੇ ਮੋਰ ਆਨੰਦਿਤ ਹੋ ਜਾਂਦੇ ਹਨ।੯੮੬।

(ਉਸ ਦਾ) ਉੱਚਾ ਘਰ ਬਣਿਆ ਹੋਇਆ ਸੀ ਅਤੇ (ਉਸ ਉਤੇ) ਲਾਲ ਰੰਗ ਦੇ ਬੜੇ ਸੁੰਦਰ ਚਿਤਰ ਬਣੇ ਹੋਏ ਸਨ। ਚੰਦਨ, ਧੂਪ, ਕਦੰਬ ਅਤੇ ਕਲੰਬਕ (ਫੁਲਾਂ) ਨੂੰ ਲੈ ਕੇ ਅਤੇ ਦੀਪਕ ਬਾਲ ਕੇ ਉਸ ਨੇ (ਸ੍ਰੀ ਕ੍ਰਿਸ਼ਨ ਨੂੰ) ਵਿਖਾਏ (ਅਰਥਾਤ ਉਸ ਦੀ ਆਰਤੀ-ਉਤਾਰੀ)। (ਫਿਰ) ਇਕ ਸੁੰਦਰ ਪਲੰਘ ਲੈ ਕੇ ਬਹੁਤ ਸੁੰਦਰ ਬਿਸਤਰਾ ਵਿਛਾਇਆ (ਅਤੇ ਉਪਰ) ਸੁਗੰਧਿਤ ਫੁਲ (ਰਖ ਦਿੱਤੇ)। (ਇਸ ਮਗਰੋਂ) ਦੋਵੇਂ ਹੱਥ ਜੋੜ ਕੇ ਪ੍ਰਨਾਮ ਕੀਤਾ ਅਤੇ ਸ੍ਰੀ ਕ੍ਰਿਸ਼ਨ ਨੂੰ ਲਿਆ ਕੇ ਉਸ ਉਤੇ ਬਿਠਾ ਦਿੱਤਾ।੯੮੭।

*ਦੋਹਰਾ*

ਫਿਰ ਭਗਤੀ ਭਾਵ ਪ੍ਰਗਟ ਕਰਦੀ ਹੋਈ ਰਤਨਾ ਨਾਲ ਜੜ੍ਹਿਆ ਪੀੜ੍ਹਾ ਲੈ ਆਈ। ਊਧਵ ਜੀ ਨੂੰ ਇਸ ਤਰ੍ਹਾਂ ਕਿਹਾ ਕਿ ਇਸ ਉਤੇ ਬੈਠ ਜਾਓ। ੯੮੮।

*ਸਵੈਯਾ*

ਊਧਵ ਨੇ ਕੁਬਜਾ ਨੂੰ ਕਿਹਾ ਕਿ ਕ੍ਰਿਸ਼ਨ ਨਾਲ ਤੇਰੀ ਪ੍ਰੀਤ ਨੂੰ ਮੈਂ ਜਾਣ ਲਿਆ ਹੈ। ਮੈਂ ਬਹੁਤ ਨਿਮਾਣਾ, ਅਧੀਨਗੀ ਵਿਚ ਰਹਿਣ ਵਾਲਾ, ਅਨਾਥ ਸ੍ਰੀ ਕ੍ਰਿਸ਼ਨ ਦੇ ਸਾਹਮਣੇ (ਪੀੜ੍ਹੇ ਉਤੇ) ਨਹੀਂ ਬੈਠ ਸਕਦਾ। ਤਦ ਸ੍ਰੀ ਕ੍ਰਿਸ਼ਨ ਦੇ ਪ੍ਰਤਾਪ (ਨੂੰ ਦਰਸਾਉਣ ਲਈ) ਉਸੇ ਵੇਲੇ ਉਠ ਕੇ ਪੀੜ੍ਹੇ ਨੂੰ ਚੁਕਵਾ ਦਿੱਤਾ। ਇਤਨਾ ਕੁਝ ਕਰ ਕੇ ਧਰਤੀ ਉਤੇ ਬੈਠ ਗਿਆ ਅਤੇ (ਆਪਣੇ ਹੱਥ ਵਿਚ) ਸ੍ਰੀ ਕ੍ਰਿਸ਼ਨ ਦੇ ਚਰਨਾਂ ਦੇ ਪ੍ਰੇਮ ਦੀ ਛੜੀ ਪਕੜ ਲਈ।੯੮੯।

ਜੋ ਚਰਨ-ਕਮਲ ਸ਼ੇਸ਼ਨਾਗ, ਸਹੇਸ਼, ਇੰਦਰ, ਸੂਰਜ ਅਤੇ ਚੰਦ੍ਰਮਾ ਪ੍ਰਾਪਤ ਨਹੀਂ ਕਰ ਸਕੇ। ਜਿਨ੍ਹਾਂ ਚਰਨ-ਕਮਲਾਂ ਦਾ ਵੇਦ, ਪੁਰਾਣ ਆਦਿ ਵਿਖਿਆਨ ਕਰਦੇ ਹਨ, ਪਰ (ਉਨ੍ਹਾਂ ਦਾ) ਗਿਆਨ ਪ੍ਰਮਾਣ ਸਹਿਤ ਨ ਦੇ ਸਕੇ। ਜਿਨ੍ਹਾਂ ਚਰਨ-ਕਮਲਾਂ ਨੂੰ ਸਿੱਧ ਲੋਕ ਸਮਾਧੀ ਵਿਚ ਸਾਧਦੇ ਹਨ ਅਤੇ ਮੁਨੀ ਲੋਕ ਮੌਨ ਹੋ ਕੇ ਧਿਆਨ ਲਗਾਉਂਦੇ ਹਨ। ਕੇਸ਼ਵ (ਕ੍ਰਿਸ਼ਨ) ਦੇ ਉਨ੍ਹਾਂ ਚਰਨ-ਕਮਲਾਂ ਨੂੰ ਊਧਵ ਆਪਣੇ ਹੱਥਾਂ ਵਿਚ ਲੈ ਕੇ ਪਲੋਸ ਰਿਹਾ ਹੈ।੯੯੦।

(ਜਿਹੜੇ) ਸੰਤ ਸ੍ਰੀ ਕ੍ਰਿਸ਼ਨ ਦੇ ਚਰਨਾਂ ਨੂੰ ਸੇਵਦੇ ਹਨ, ਉਹ ਮਨ ਵਿਚ ਬਹੁਤ ਖ਼ੁਸ਼ ਹੁੰਦੇ ਹਨ। ਜਿਹੜੇ (ਚਰਨ-ਕਮਲ) ਜੋਗੀਆਂ ਦੇ ਧਿਆਨ ਵਿਚ ਨਹੀਂ ਆਉਂਦੇ (ਜਿਸ ਕਰ ਕੇ) ਉਹ ਵਿਆਕੁਲ ਹੋ ਰਹੇ ਹਨ। ਜਿਨ੍ਹਾਂ (ਚਰਨ-ਕਮਲਾਂ) ਨੂੰ ਬ੍ਰਹਮਾ ਆਦਿਕ,

ਜਾ ਬ੍ਰਹਮਾਦਿਕ ਸੇਸ ਸੁਰਾਦਿਕ ਖੋਜਤ ਅੰਤਿ ਨ ਪਾਵਤ ਕੋਊ।
ਸੋ ਪਦ ਕੰਜਨ ਕੀ ਸਮ ਤੁਲਿ ਪਲੋਟਤ ਊਧਵ ਲੈ ਕਰਿ ਦੋਊ। ੯੯੧।

ਇਤ ਸ੍ਯਾਮ ਪਲੋਟਤ ਊਧਵ ਪਾਇ ਉਤੈ ਉਨ ਮਾਲਨਿ ਸਾਜ ਕੀਏ।
ਸੁਭ ਬਜ੍ਰਨ ਕੇ ਅਰੁ ਲਾਲ ਜਵਾਹਰ ਦੇਖਿ ਜਿਸੈ ਸੁਖ ਹੋਤ ਜੀਏ।
ਇਤਨੇ ਪਹਿ ਕਾਨ੍ਹ ਪੈ ਆਇ ਗਈ ਬਿੰਦੁਰੀ ਕਹਿਯੋ ਈਗਰ ਭਾਲਿ ਦੀਏ।
ਤਿਹ ਰੂਪ ਨਿਹਾਰਿ ਹੁਲਾਸ ਬਢਿਯੋ ਕਬਿ ਸ੍ਯਾਮ ਕਹੈ ਜਦੁਬੀਰ ਹੀਏ। ੯੯੨।

ਸਜਿ ਸਾਜਨ ਮਾਲਨਿ ਅੰਗਨ ਮੈ ਅਤਿ ਸੁੰਦਰ ਸੋ ਹਰਿ ਪਾਸ ਗਈ।
ਮਨੋ ਦੂਸਰਿ ਚੰਦ੍ਰਕਲਾ ਪ੍ਰਗਟੀ ਮਨੋ ਹੇਰਤ ਕੈ ਇਹ ਰੂਪ ਮਈ।
ਹਰਿ ਜੂ ਲਖਿ ਕੈ ਜੀਯ ਕੀ ਬਿਰਥਾ ਕਬਿ ਸ੍ਯਾਮ ਕਹੈ ਸੋਊ ਐਚ ਲਈ।
ਤਿਹ ਊਪਰਿ ਬੈਸਿ ਅਸੰਕ ਭਈ ਮਨ ਕੀ ਸਭ ਸੰਕ ਪਰਾਇ ਗਈ। ੯੯੩।

ਬਹੀਯਾ ਜਬ ਹੀ ਗਹਿ ਸ੍ਯਾਮਿ ਲਈ ਕੁਬਿਜਾ ਅਤਿ ਹੀ ਮਨ ਮੈ ਸੁਖ ਪਾਯੋ।
ਸ੍ਯਾਮ ਮਿਲੇ ਬਹੁਤੇ ਦਿਨ ਮੈ ਹਮ ਕਉ ਕਹਿ ਕੈ ਇਹ ਭਾਤਿ ਸੁਨਾਯੋ।
ਚੰਦਨ ਜਿਉ ਤੁਹਿ ਅੰਗ ਮਲਿਯੋ ਤਿਹ ਤੇ ਹਮ ਹੂੰ ਜਦੁਬੀਰ ਰਿਝਾਯੋ।
ਜੋਊ ਮਨੋਰਥ ਥੋ ਜੀਯ ਮੈ ਤੁਮਰੇ ਮਿਲਏ ਸੋਊ ਮੋ ਕਰਿ ਆਯੋ। ੯੯੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕੁਬਜਾ ਕੇ ਗ੍ਰਿਹ ਜਾ ਮਨੋਰਥ ਪੂਰਨ ਸਮਾਪਤੰ।*

## ਅਥ ਅਕ੍ਰੂਰ ਕੇ ਧਾਮ ਕਾਨ੍ਹ ਜੂ ਆਏ

*ਸਵੈਯਾ*

ਦੈ ਸੁਖ ਮਾਲਨਿ ਕਉ ਅਤਿ ਹੀ ਅਕ੍ਰੂਰਹਿ ਕੇ ਫਿਰ ਧਾਮਿ ਪਧਾਰਿਯੋ।
ਆਵਤ ਸੋ ਸੁਨਿ ਪਾਇ ਲਗਿਯੋ ਤਿਹ ਮਧਿ ਚਲੋ ਹਰਿ ਪ੍ਰੇਮ ਚਿਤਾਰਿਯੋ।
ਸੋ ਗਹਿ ਸ੍ਯਾਮ ਕੇ ਪਾਇ ਰਹਿਯੋ ਕਬਿ ਨੇ ਮੁਖ ਤੇ ਇਹ ਭਾਤਿ ਉਚਾਰਿਯੋ।
ਊਧਵ ਸੋ ਜਦੁਬੀਰ ਕਹਿਯੋ ਇਨ ਸੰਤਨ ਕੋ ਅਤਿ ਪ੍ਰੇਮ ਨਿਹਾਰਿਯੋ। ੯੯੫।

ਊਧਵ ਸ੍ਯਾਮ ਕਹਿਯੋ ਸੁਨ ਕੈ ਅਕ੍ਰੂਰਹਿ ਕੋ ਅਤਿ ਪ੍ਰੇਮ ਨਿਹਾਰਿਯੋ।
ਸੁਧਿ ਕਰੀ ਉਨ ਕੀ ਮਨ ਮੈ ਕੁਬਿਜਾ ਕੋ ਕਹਿਯੋ ਅਰੁ ਪ੍ਰੇਮ ਚਿਤਾਰਿਯੋ।
ਸੋ ਗਨਤੀ ਕਰਿ ਕੈ ਮਨ ਮੈ ਕਨ੍ਹੀਯਾ ਸੰਗਿ ਪੈ ਇਹ ਭਾਤਿ ਉਚਾਰਿਯੋ।
ਹੇ ਹਰਿ ਜੂ ਇਹ ਕੇ ਪਿਖਏ ਉਨ ਕੇ ਸਭ ਪ੍ਰੇਮ ਬਿਦਾ ਕਰਿ ਡਾਰਿਯੋ। ੯੯੬।



ਸ਼ੇਸ਼ਨਾਗ, ਦੇਵਤਾ ਆਦਿਕ ਖੋਜ ਥਕੇ ਹਨ, ਪਰ ਕੋਈ ਅੰਤ ਨਹੀਂ ਪਾ ਸਕੇ। ਉਨ੍ਹਾਂ ਚਰਨ ਕਮਲਾਂ ਦੀ ਕੀ ਬਰਾਬਰੀ ਹੈ (ਜਿਨ੍ਹਾਂ ਨੂੰ) ਦੋਹਾਂ ਹੱਥਾਂ ਵਿਚ ਲੈ ਕੇ ਊਧਵ ਪਲੋਸ ਰਿਹਾ ਹੈ।੯੯੧।

ਇਧਰ ਊਧਵ ਸ੍ਰੀ ਕ੍ਰਿਸ਼ਨ ਦੇ ਪੈਰ ਪਲੋਸ ਰਿਹਾ ਸੀ, ਉਧਰ ਉਸ ਮਾਲਣ ਨੇ ਸ਼ਿੰਗਾਰ ਕਰ ਲਿਆ ਹੈ। (ਉਸ ਨੇ) ਸੋਹਣੇ ਹੀਰਿਆਂ ਅਤੇ ਲਾਲਾਂ ਜਵਾਹਰਾਂ (ਨਾਲ ਜੜ੍ਹੇ ਹੋਏ ਗਹਿਣੇ ਪਾਏ ਹੋਏ ਹਨ) ਜਿਨ੍ਹਾਂ ਨੂੰ ਵੇਖ ਕੇ ਮਨ ਵਿਚ ਬਹੁਤ ਸੁਖ ਹੁੰਦਾ ਹੈ। ਇਤਨੇ ਤਕ ਕ੍ਰਿਸ਼ਨ ਕੋਲ ਆ ਗਈ ਅਤੇ (ਉਸ ਨੇ) ਮੱਥੇ ਉਤੇ ਲਾਲ ਰੰਗ ਦੀ ਬਿੰਦੀ ਲਗਾਈ ਹੋਈ ਸੀ। ਕਵੀ ਸ਼ਿਆਮ ਕਹਿੰਦੇ ਹਨ, ਉਸ ਦਾ ਰੂਪ ਵੇਖ ਕੇ ਸ੍ਰੀ ਕ੍ਰਿਸ਼ਨ ਦੇ ਹਿਰਦੇ ਵਿਚ ਹੁਲਾਸ ਵਧ ਗਿਆ।੯੯੨।

ਮਾਲਣ ਅੰਗਾਂ ਵਿਚ ਸਾਜ ਸਜਾਵਟ ਕਰ ਕੇ ਅਤੇ ਬਹੁਤ ਸੁੰਦਰ (ਹੋ ਕੇ) ਸ੍ਰੀ ਕ੍ਰਿਸ਼ਨ ਪਾਸ ਆ ਗਈ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦੂਜੀ ਚੰਦ੍ਰ-ਕਲਾ ਪ੍ਰਗਟ ਹੋ ਗਈ ਹੋਵੇ, ਜਾਂ ਮਾਨੋ 'ਰਤਿ' ਦਾ ਰੂਪ ਹੀ ਹੋ ਗਈ ਹੋਵੇ। ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਉਸੇ ਦੇ ਮਨ ਦੀ ਅਵਸਥਾ ਵੇਖ ਕੇ, ਉਸ ਨੂੰ (ਆਪਣੇ ਪਾਸ) ਖਿਚ ਲਿਆ। ਉਸ (ਪਲੰਘ) ਉਪਰ ਬੈਠ ਕੇ ਨਿਸੰਗ ਹੋ ਗਈ ਅਤੇ ਮਨ ਦੀ ਸਾਰੀ ਸੰਗ ਦੂਰ ਹੋ ਗਈ।੯੯੩।

ਜਦ ਸ੍ਰੀ ਕ੍ਰਿਸ਼ਨ ਨੇ (ਕੁਬਜਾ ਨੂੰ) ਬਾਹੋਂ ਪਕੜ ਲਿਆ, ਤਦ ਕੁਬਜਾ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਹੇ ਸ੍ਰੀ ਕ੍ਰਿਸ਼ਨ! ਤੁਸੀਂ ਮੈਨੂੰ ਬਹੁਤ ਦਿਨਾਂ ਬਾਦ ਆ ਕੇ ਮਿਲੇ ਹੋ--(ਕੁਬਜਾ ਨੇ) ਇਸ ਤਰ੍ਹਾਂ ਕਹਿ ਕੇ ਸੁਣਾਇਆ। ਜਿਸ ਤਰ੍ਹਾਂ ਤੁਹਾਡੇ ਸ਼ਰੀਰ ਉਤੇ ਚੰਦਨ ਮਲ ਕੇ (ਰਿਝਾਇਆ ਸੀ), ਉਸੇ ਤਰ੍ਹਾਂ ਸ੍ਰੀ ਕ੍ਰਿਸ਼ਨ ਨੇ ਅਜ ਮੈਨੂੰ ਖ਼ੁਸ਼ ਕੀਤਾ ਹੈ। ਮੇਰੇ ਮਨ ਵਿਚ ਜੋ ਮਨੋਰਥ ਸੀ, ਤੁਹਾਡੇ ਮਿਲਣ ਨਾਲ ਮੇਰੇ ਹੱਥ ਵਿਚ ਆ ਗਿਆ ਹੈ (ਅਰਥਾਤ ਪ੍ਰਾਪਤ ਹੋ ਗਿਆ ਹੈ)।੯੯੪।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕੁਬਜਾ ਦੇ ਘਰ ਜਾ ਕੇ ਉਸ ਦਾ ਮਨੋਰਥ ਪੂਰਨ ਕਰਨ ਦਾ ਪ੍ਰਸੰਗ ਸਮਾਪਤ।*

## ਹੁਣ ਅਕਰੂਰ ਦੇ ਘਰ ਕਾਨ੍ਹ ਜੀ ਦੇ ਆਉਣ ਦਾ ਕਥਨ

*ਸਵੈਯਾ*

ਮਾਲਣ ਨੂੰ ਬਹੁਤ ਸੁਖ ਦੇ ਕੇ, ਫਿਰ ਅਕਰੂਰ ਦੇ ਘਰ ਚਲੇ ਗਏ। (ਕ੍ਰਿਸ਼ਨ ਦਾ) ਆਉਣਾ ਸੁਣ ਕੇ ਉਹ ਪੈਰੀਂ ਆ ਲਗਿਆ, ਉਸ ਦੇ (ਮਨ) ਵਿਚ ਹਰਿ ਪ੍ਰੇਮ ਦਾ (ਪ੍ਰਵਾਹ) ਚਲ ਪਿਆ, (ਉਹ ਕ੍ਰਿਸ਼ਨ ਨੇ) ਚਿਤਾਰ ਲਿਆ। ਫਿਰ ਉਸ ਨੇ ਸ੍ਰੀ ਕ੍ਰਿਸ਼ਨ ਦੇ ਚਰਨ ਪਕੜ ਲਏ, (ਉਸ ਦ੍ਰਿਸ਼ ਨੂੰ) ਕਵੀ ਨੇ ਮੁਖ ਤੋਂ ਇਸ ਤਰ੍ਹਾਂ ਉਚਾਰਿਆ ਹੈ। ਊਧਵ ਨੂੰ ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਇਨ੍ਹਾਂ ਸੰਤਾਂ ਦਾ ਅਤਿ ਅਧਿਕ ਪ੍ਰੇਮ ਵੇਖਿਆ ਹੈ।੯੯੫।

ਊਧਵ ਨੇ ਕ੍ਰਿਸ਼ਨ ਦਾ ਕਿਹਾ ਸੁਣ ਕੇ ਅਕਰੂਰ ਦੇ ਅਤਿ ਅਧਿਕ ਪ੍ਰੇਮ ਨੂੰ ਵੇਖਿਆ। (ਫਿਰ ਉਸ ਨੇ ਆਪਣੇ) ਮਨ ਵਿਚ ਕੁਬਜਾ ਦੇ ਕਹੇ ਹੋਏ (ਬੋਲਾਂ ਨੂੰ) ਅਤੇ ਪ੍ਰੇਮ ਨੂੰ ਯਾਦ ਕੀਤਾ। ਮਨ ਵਿਚ ਸੋਚ ਵਿਚਾਰ ਕਰ ਕੇ ਕ੍ਰਿਸ਼ਨ ਪਾਸ ਇਸ ਤਰ੍ਹਾਂ ਕਹਿ ਸੁਣਾਇਆ। ਹੇ ਕ੍ਰਿਸ਼ਨ ਜੀ! ਇਸ ਦੇ (ਪ੍ਰੇਮ ਨੂੰ) ਵੇਖ ਕੇ (ਇੰਜ ਲਗਦਾ ਹੈ) ਕਿ ਉਸ (ਕੁਬਜਾ) ਦੇ ਪ੍ਰੇਮ ਨੂੰ ਵਿਦਾ ਕਰ ਦਿੱਤਾ ਹੈ (ਅਰਥਾਤ ਤੁਛ ਹੋ ਗਿਆ ਹੈ)।੯੯੬।

ਹਰਿ ਰੂਪ ਨਿਹਾਰਿ ਮਨੇ ਸੁਖ ਪਾਇ ਕੈ ਸ੍ਰੀ ਜਦੁਬੀਰ ਕੀ ਸੇਵ ਸੁ ਕੀਨੀ।
ਪਾਇ ਪਰੋ ਤਾਹਿ ਕੇ ਬਹੁਰੇ ਉਠਿ ਦੇਵਕੀ ਲਾਲਿ ਪਰਿਕ੍ਰਮਾ ਦੀਨੀ।
ਭੋਜਨ ਅੰਨ ਜਿਤੋ ਗ੍ਰਿਹ ਥੋ ਸੋਊ ਆਨਿ ਧਰੋ ਹਿਤ ਬਾਤ ਲਖੀਨੀ।
ਥੋ ਮਨ ਮੋ ਸੋਊ ਬਾਛਤ ਇਛ ਵਹੈ ਜਸੁਧਾ ਸੁਤ ਪੂਰਨ ਕੀਤੀ। ੯੯੭।

ਪੂਰਨ ਕੈ ਮਨਸਾ ਤਿਹ ਕੀ ਸੰਗਿ ਊਧਵ ਲੈ ਫਿਰਿ ਧਾਮਿ ਅਯੋ।
ਗ੍ਰਿਹ ਆਇ ਕੈ ਮੰਗਨ ਲੋਗ ਬੁਲਾਇ ਗਵਾਵਤ ਭਯੋ ਤਿਹ ਰਾਗ ਗਯੋ।
ਤਿਨ ਊਪਰ ਰੀਝਿ ਕਹੈ ਕਬਿ ਸ੍ਯਾਮ ਘਨੋ ਗ੍ਰਿਹ ਤੇ ਕਢਿ ਦਾਨ ਦਯੋ।
ਮਨੋ ਤਾ ਜਸ ਤੇ ਮ੍ਰਿਤ ਮੰਡਲ ਮੈ ਅਬ ਕੇ ਦਿਨ ਲਉ ਦਿਨ ਸੇਤ ਭਯੋ। ੯੯੮।

ਅਕ੍ਰੂਰ ਸਿਆਮ ਕੇ ਧਾਮਹਿ ਆਇ ਕੈ ਸ੍ਰੀ ਜਦੁਬੀਰ ਕੇ ਪਾਇਨ ਲਾਗਿਓ।
ਕੰਸ ਬਿਦਾਰਿ ਬਕੀ ਉਰਿ ਫਾਰਿ ਕਹਿਯੋ ਕਰਤਾਰ ਸਰਾਹਨ ਲਾਗਿਓ।
ਅਉਰ ਗਈ ਸੁਧਿ ਭੂਲ ਸਭੈ ਹਰਿ ਕੀ ਉਪਮਾ ਰਸ ਭੀਤਰ ਪਾਗਿਓ।
ਆਨੰਦ ਬੀਚ ਬਢਿਯੋ ਮਨ ਕੇ ਮਨ ਕੋ ਦੁਖ ਥੋ ਜਿਤਨੋ ਸਭ ਭਾਗਿਓ। ੯੯੯।

ਦੇਵਕੀ ਲਾਲ ਗੁਪਾਲ ਅਹੋ ਨੰਦ ਲਾਲ ਦਿਆਲ ਇਹੈ ਜੀਯ ਧਾਰਿਓ।
ਕੰਸ ਬਿਦਾਰਿ ਬਕੀ ਉਰ ਫਾਰਿ ਕਹਿਯੋ ਕਰਤਾ ਜਦੁਬੀਰ ਉਚਾਰਿਓ।
ਹੇ ਅਘ ਕੇ ਰਿਪੁ ਹੇ ਰਿਪੁ ਕੇਸੀ ਕੇ ਹੇ ਕੁਪਿ ਜਾਹਿ ਤ੍ਰਿਨਾਵ੍ਰਿਤਿ ਮਾਰਿਓ।
ਤਾ ਅਬ ਰੂਪ ਦਿਖਾਇ ਹਮੈ ਹਮਰੋ ਸਭ ਪਾਪ ਬਿਦਾ ਕਰਿ ਡਾਰਿਓ। ੧੦੦੦।

ਚੋਰ ਹੈ ਸਾਧਨ ਕੇ ਦੁਖ ਕੋ ਸੁਖ ਕੋ ਬਰੁ ਦਾਇਕ ਸ੍ਯਾਮ ਉਚਾਰਿਓ।
ਹੈ ਠਗ ਗ੍ਵਾਰਨਿ ਚੀਰਨ ਕੋ ਭਟ ਹੈ ਜਿਨਿ ਕੰਸ ਸੋ ਬੀਰ ਪਛਾਰਿਓ।
ਕਾਇਰ ਹੈ ਬਹੁ ਪਾਪਨ ਤੇ ਅਰੁ ਬੈਦ ਹੈ ਜਾ ਸਭ ਲੋਗ ਜੀਯਾਰਿਓ।
ਪੰਡਿਤ ਹੈ ਕਬਿ ਸ੍ਯਾਮ ਕਹੈ ਜਿਨਿ ਚਾਰੋ ਈ ਬੇਦੁ ਕੋ ਭੇਦ ਸਵਾਰਿਓ। ੧੦੦੧।

ਯੌ ਕਹਿ ਕੈ ਜਦੁ ਬੀਰ ਕੇ ਸੋ ਕਬਿ ਸ੍ਯਾਮ ਕਹੈ ਉਠਿ ਪਾਇ ਪਰਿਯੋ।
ਹਰਿ ਕੀ ਬਹੁ ਬਾਰ ਸਰਾਹ ਕਰੀ ਦੁਖ ਥੋ ਜਿਤਨੋ ਛਿਨ ਬੀਚ ਹਰਿਯੋ।
ਅਰੁ ਤਾ ਛਬਿ ਕੇ ਜਸੁ ਉਚ ਮਹਾ ਕਬਿ ਨੇ ਬਿਧਿ ਯਾ ਮੁਖ ਤੇ ਉਚਰਿਯੋ।
ਹਰਿ ਨਾਮੁ ਸੰਜੋਅ ਕਉ ਪੈਨ੍ਹਿ ਤਨੈ ਸਭ ਪਾਪਨ ਸੰਗਿ ਲਰਿਯੋ ਨ ਟਰਿਯੋ। ੧੦੦੨।

ਫਿਰਿ ਯੌ ਕਰਿ ਕਾਨਰ ਕੀ ਉਪਮਾ ਹਰਿ ਜੀ ਤੁਮ ਹੀ ਮੁਰ ਸਤ੍ਰੁ ਪਛਾਰਿਯੋ।
ਤੈ ਹੀ ਮਰੇ ਤ੍ਰਿਪੁਰਾਰਿ ਕਮਧ ਸੁ ਰਾਵਨ ਮਾਰਿ ਘਨੋ ਰਨ ਪਾਰਿਯੋ।



ਸ੍ਰੀ ਕ੍ਰਿਸ਼ਨ ਦੇ ਰੂਪ ਨੂੰ ਮਨ ਵਿਚ ਵੇਖ ਕੇ (ਅਕਰੂਰ ਨੇ) ਸੁਖ ਪਾਇਆ ਅਤੇ ਸ੍ਰੀ ਕ੍ਰਿਸ਼ਨ ਦੀ ਸੇਵਾ ਕੀਤੀ। ਉਸ ਦੇ ਪੈਰੀਂ ਪਿਆ ਅਤੇ ਫਿਰ ਉਠ ਕੇ ਦੇਵਕੀ ਦੇ ਪੁੱਤਰ ਦੀ ਪ੍ਰਕਰਮਾ ਕੀਤੀ। ਘਰ ਵਿਚ ਜਿਤਨਾ ਭੋਜਨ ਅਤੇ ਅੰਨ ਸੀ, ਉਹ ਸਾਰਾ ਕੁਝ, ਪ੍ਰੀਤ ਦੀ ਰੀਤ ਨੂੰ ਵਿਚਾਰ ਕੇ, ਅਗੇ ਆ ਰਖਿਆ। ਉਸ ਦੇ ਮਨ ਵਿਚ ਜੋ ਚਾਹਨਾ ਸੀ, ਉਹ ਇੱਛਾ ਕ੍ਰਿਸ਼ਨ ਨੇ ਪੂਰੀ ਕਰ ਦਿੱਤੀ।੯੯੭।

ਉਸ ਦੀ ਮਨਸਾ ਪੂਰੀ ਕਰ ਕੇ ਅਤੇ ਊਧਵ ਨੂੰ ਸੰਗ ਲੈ ਕੇ ਫਿਰ ਘਰ ਆ ਗਏ। ਘਰ ਆ ਕੇ ਮੰਗ ਕੇ ਖਾਣ ਵਾਲੇ ਗਵੈਇਆਂ ਨੂੰ ਬੁਲਾ ਲਿਆ ਅਤੇ ਉਨ੍ਹਾਂ ਤੋਂ ਰਾਗ ਅਤੇ ਗੀਤ ਗਵਾਉਣ ਲਗਾ। ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾਂ ਉਤੇ ਰੀਝ ਕੇ, ਘਰ ਵਿਚੋਂ ਕਢ ਕੇ ਬਹੁਤ ਦਾਨ ਦਿੱਤਾ। (ਇੰਜ ਲਗਦਾ ਹੈ) ਮਾਨੋ ਉਸ (ਦਿਨ ਗਾਏ ਗਏ) ਯਸ਼ ਤੋਂ ਮਾਤ ਲੋਕ ਵਿਚ ਹੁਣ ਤਕ ਦਿਨ ਸਫ਼ੈਦ ਹੋ ਰਿਹਾ ਹੈ।੯੯੮।

ਅਕਰੂਰ ਸ੍ਰੀ ਕ੍ਰਿਸ਼ਨ ਦੇ ਘਰ ਆ ਕੇ ਸ੍ਰੀ ਜਦੁਬੀਰ ਦੇ ਪੈਰੀਂ ਪਿਆ। (ਫਿਰ) ਕੰਸ ਨੂੰ ਨਸ਼ਟ ਕਰਨ ਅਤੇ ਬਕੀ ਦੀ ਛਾਤੀ ਨੂੰ ਪਾੜਨ ਅਤੇ ਜਗਤ ਦਾ ਕਰਤਾ ਹੋਣ ਦੀ (ਗੱਲ) ਕਹਿ ਕੇ ਸਿਫ਼ਤ ਕਰਨ ਲਗਿਆ। (ਉਸ ਨੂੰ) ਹੋਰ ਸਾਰੀ ਹੋਸ਼ ਭੁਲ ਗਈ, (ਬਸ) ਸ੍ਰੀ ਕ੍ਰਿਸ਼ਨ ਦੀ ਉਪਮਾ ਦੇ ਰਸ ਵਿਚ ਹੀ ਮਗਨ ਹੋ ਗਿਆ। (ਇਸ ਨਾਲ ਉਸ ਦੇ) ਮਨ ਵਿਚ ਆਨੰਦ ਦਾ ਵਾਧਾ ਹੋ ਗਿਆ ਅਤੇ ਮਨ ਵਿਚ ਜਿਤਨਾ ਦੁਖ ਸੀ, ਉਹ ਖ਼ਤਮ ਹੋ ਗਿਆ।੯੯੯।

ਹੇ ਦੇਵਕੀ ਲਾਲ! ਹੇ ਗੋਪਾਲ! ਹੇ ਦਿਆਲ! ਇਸ ਤਰ੍ਹਾਂ ਦੀ (ਉਪਮਾ ਕਰਨੀ) ਮਨ ਵਿਚ ਧਾਰ ਲਈ। (ਕ੍ਰਿਸ਼ਨ ਨੂੰ) ਕੰਸ ਨੂੰ ਮਾਰਨ ਵਾਲਾ, ਬਕੀ ਦੀ ਛਾਤੀ ਪਾੜਨ ਵਾਲਾ ਅਤੇ ਕਰਤਾ ਕਹਿ ਕੇ ਉਚਾਰਿਆ। ਹੇ ਅਘ ਦੇ ਵੈਰੀ! ਹੇ ਕੇਸੀ ਦੇ ਵੈਰੀ, ਹੇ ਕ੍ਰੋਧ ਕਰ ਕੇ ਤ੍ਰਿਣਾਵਰਤ ਦੈਂਤ ਨੂੰ ਮਾਰਨ ਵਾਲੇ! ਤੁਸੀਂ ਹੁਣ ਸਾਨੂੰ (ਆਪਣਾ) ਰੂਪ ਵਿਖਾ ਕੇ, ਸਾਡੇ ਸਾਰਿਆਂ ਪਾਪਾਂ ਨੂੰ ਨਸ਼ਟ ਕਰ ਦਿੱਤਾ ਹੈ।੧੦੦੦।

ਹੇ ਸ਼ਿਆਮ! ਤੂੰ ਚੋਰ ਹੈਂ (ਪਰ) ਸਾਧਾਂ ਦੇ ਦੁੱਖਾਂ (ਨੂੰ ਚੁਰਾਉਂਦਾ ਹੈਂ), ਅਤੇ ਸੁਖ ਦਾ ਵਰ ਦੇਣ ਵਾਲਾ ਕਿਹਾ ਜਾਂਦਾ ਹੈਂ। ਤੂੰ ਠਗ ਹੈਂ, ਗੋਪੀਆਂ ਦੇ ਬਸਤ੍ਰਾਂ (ਨੂੰ ਠਗਦਾ ਹੈਂ), (ਤੂੰ) ਸੂਰਮਾ ਹੈਂ ਜਿਸ ਨੇ ਕੰਸ ਵਰਗੇ ਸੂਰਵੀਰ ਨੂੰ ਪਛਾੜ ਦਿੱਤਾ ਸੀ। (ਤੂੰ) ਕਾਇਰ ਹੈਂ, (ਕਿਉਂਕਿ) ਪਾਪਾਂ ਤੋਂ ਬਹੁਤ (ਡਰਦਾ ਹੈਂ) ਅਤੇ (ਤੂੰ) ਵੈਦ ਵੀ ਹੈਂ ਜਿਸ ਨੇ ਸਾਰਿਆਂ ਲੋਕਾਂ ਨੂੰ ਜੀਵਿਤ ਰਖਿਆ ਹੋਇਆ ਹੈ। ਕਵੀ ਸ਼ਿਆਮ ਕਹਿੰਦੇ ਹਨ, (ਤੂੰ ਹੀ) ਪੰਡਿਤ ਹੈਂ, ਜਿਸ ਨੇ ਚੌਹਾਂ ਹੀ ਵੇਦਾਂ ਦਾ ਭੇਦ ਸਮਝਿਆ ਹੋਇਆ ਹੈ।੧੦੦੧।

ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾਂ ਕਹਿ ਕੇ ਅਤੇ ਉਠ ਕੇ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਗਿਆ। ਸ੍ਰੀ ਕ੍ਰਿਸ਼ਨ ਦੀ ਬਹੁਤ ਵਾਰ ਸਿਫ਼ਤ ਕੀਤੀ ਜਿਤਨਾ ਵੀ ਦੁਖ ਸੀ, ਛਿਣ ਭਰ ਵਿਚ ਦੂਰ ਹੋ ਗਿਆ। (ਅਤੇ) ਉਸ ਦ੍ਰਿਸ਼ ਦੇ ਉੱਚੇ ਅਤੇ ਮਹਾਨ ਯਸ਼ ਨੂੰ ਕਵੀ ਨੇ ਇਸ ਤਰ੍ਹਾਂ ਆਪਣੇ ਮੂੰਹ ਤੋਂ ਉਚਾਰਿਆ ਹੈ। (ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ, ਮਾਨੋ) ਹਰਿ ਨਾਮ ਦੇ ਕਵਚ ਨੂੰ ਸ਼ਰੀਰ ਉਤੇ ਪਹਿਨ ਕੇ ਸੈਂਕੜੇ ਪਾਪਾਂ ਨਾਲ ਲੜਿਆ, ਪਰ ਪਿਛੇ ਨੂੰ ਨ ਹਟਿਆ।੧੦੦੨।

ਫਿਰ ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਦੀ ਉਪਮਾ ਕੀਤੀ--ਹੇ ਹਰਿ ਜੀ! ਤੁਸੀਂ ਹੀ 'ਮੁਰ' (ਨਾਂ ਦੇ) ਵੈਰੀ ਨੂੰ ਪਛਾੜਿਆ ਸੀ। ਤੁਸੀਂ ਹੀ 'ਤ੍ਰਿਪੁਰਾਰ' ਅਤੇ 'ਕਮੱਧ' ਨੂੰ ਮਾਰਿਆ ਸੀ ਅਤੇ ਰਾਵਣ ਨੂੰ ਮਾਰਨ ਲਈ ਘਮਸਾਨ ਯੁੱਧ ਰਚਿਆ ਸੀ। ਲੰਕਾ (ਦਾ ਰਾਜ) ਵੈਰੀ ਦੇ

ਲੰਕ ਦਈ ਅਰਿ ਭ੍ਰਾਤਰ ਕਉ ਸੀਅ ਕੋ ਸੰਗਿ ਲੈ ਫਿਰਿ ਅਉਧਿ ਸਿਧਾਰਿਯੋ।
ਤੈ ਹੀ ਚਰਿਤ੍ਰ ਕੀਏ ਸਭ ਹੀ ਹਮ ਜਾਨਤ ਹੈ ਇਹ ਭਾਤਿ ਉਚਾਰਿਯੋ। ੧੦੦੩।

ਹੇ ਕਮਲਾਪਤਿ ਹੇ ਗਰੁੜਧ੍ਵਜ ਹੇ ਜਗਨਾਇਕ ਕਾਨ੍ਹ ਕਹਿਯੋ ਹੈ।
ਹੇ ਜਦੁਬੀਰ ਕਹੋ ਬਤੀਯਾ ਸਭ ਹੀ ਤੁਮਰੀ ਭ੍ਰਿਤ ਲੋਕ ਭਯੋ ਹੈ।
ਮੇਰੀ ਹਰੋ ਮਮਤਾ ਹਰਿ ਜੂ ਇਹ ਭਾਤਿ ਕਹਿਯੋ ਹਰਿ ਚੀਨ ਲਯੋ ਹੈ।
ਡਾਰਿ ਦਈ ਮਮਤਾ ਤਿਹ ਪੈ ਸੋਊ ਮੋਨਹਿ ਧਾਰ ਕੈ ਬੈਠਿ ਰਹਿਯੋ ਹੈ। ੧੦੦੪।

*ਕਾਨ੍ਹ ਜੂ ਬਾਚ ਅਕ੍ਰੂਰ ਸੋ*

*ਸਵੈਯਾ*

ਐ ਹੋ ਚਚਾ ਜਦੁਬੀਰ ਕਹਿਯੋ ਹਮ ਕਉ ਸਮਝੇ ਬਿਨੁ ਤੈ ਹਰਿ ਚੀਨੋ।
ਤਾ ਤੇ ਲਡਾਵਹੁ ਮੋਹਿ ਕਹਿਯੋ ਜਿਹ ਤੇ ਸੁਖ ਹੋ ਅਤਿ ਹੀ ਮੁਹਿ ਜੀ ਨੋ।
ਆਇਸ ਮੋ ਬਸੁਦੇਵਹ ਜੀ ਅਕ੍ਰੂਰ ਬਡੇ ਲਖ ਊ ਕਰ ਕੀਨੋ।
ਤਾ ਤੇ ਨ ਮੋ ਘਨਿ ਸ੍ਯਾਮ ਲਖੈ ਇਹ ਭਾਤਿ ਕਹਿਯੋ ਹਰਿ ਜੂ ਹਸਿ ਦੀਨੋ। ੧੦੦੫।

ਸੋ ਸੁਨਿ ਬੀਰ ਪ੍ਰਸੰਨ ਭਯੋ ਮੁਸਲੀਧਰ ਸ੍ਯਾਮ ਜੂ ਕੰਠਿ ਲਗਾਏ।
ਸੋਕ ਜਿਤੇ ਮਨ ਭੀਤਰ ਥੇ ਹਰਿ ਕੋ ਤਨ ਭੇਟਿ ਸਭੈ ਬਿਸਰਾਏ।
ਛੋਟ ਭਤੀਜ ਲਖੇ ਕਰਿ ਕੈ ਕਰਿ ਕੈ ਜਗ ਕੇ ਕਰਤਾ ਨਹੀ ਪਾਏ।
ਯਾ ਬਿਧਿ ਭੀ ਤਿਹ ਠਉਰ ਕਥਾ ਤਿਹ ਕੇ ਕਬਿ ਸ੍ਯਾਮਹਿ ਮੰਗਲ ਗਾਏ। ੧੦੦੬।

*ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਅਕ੍ਰੂਰ ਗ੍ਰਿਹ ਜੈਬੋ ਸੰਪੂਰਨੰ।*

## ਅਥ ਅਕ੍ਰੂਰ ਕੋ ਫੁਫੀ ਪਾਸ ਭੇਜਨ ਕਥਨੰ

*ਸਵੈਯਾ*

ਸ੍ਰੀ ਜਦੁਬੀਰ ਕਹਿਯੋ ਹਸਿ ਕੈ ਬਰਬੀਰ ਗਜਾਪੁਰ ਮੈ ਚਲ ਜਇਯੈ।
ਮੋ ਪਿਤ ਕੀ ਭਗਨੀ ਸੁਤ ਹੈ ਤਿਨ ਕੋ ਅਬ ਜਾਇ ਕੈ ਸੋਧਹਿ ਲਇਯੈ।
ਅੰਧ ਤਹਾ ਨ੍ਰਿਪ ਹੈ ਮਨ ਅੰਧ ਦੁਜੋਧਨ ਭਯੋ ਬਸਿ ਤਾ ਕੋ ਲਖਈਯੈ।
ਪੰਡੁ ਕੇ ਪੁਤ੍ਰਨ ਕੋ ਤਿਹ ਠਉਰ ਦਈਯਤ ਹੈ ਸੁਖ ਕੈ ਦੁਖ ਦਈਯੈ। ੧੦੦੭।

ਯੌ ਸੁਨ ਕੈ ਤਿਹ ਕੀ ਬਤੀਯਾ ਕਰਿ ਕੈ ਅਕ੍ਰੂਰ ਪ੍ਰਨਾਮ ਸਿਧਾਰਿਯੋ।
ਪੰਥ ਕੀ ਬਾਤ ਗਨਉ ਕਹਿ ਲਉ ਪਗ ਬੀਚ ਗਜਾਪੁਰ ਕੇ ਤਿਨਿ ਧਾਰਿਯੋ।
ਪ੍ਰਾਤ ਭਏ ਨ੍ਰਿਪ ਬੀਚ ਸਭਾ ਕਬਿ ਸ੍ਯਾਮ ਕਹੈ ਇਹ ਭਾਤਿ ਉਚਾਰਿਯੋ।
ਭੂਪ ਕਹੀ ਕਹੁ ਮੋ ਬਿਰਥਾ ਜਦੁਬੀਰਹਿ ਜਾ ਬਿਧਿ ਕੰਸ ਪਛਾਰਿਯੋ। ੧੦੦੮।



ਭਰਾ ਨੂੰ ਦੇ ਦਿੱਤਾ ਸੀ ਅਤੇ ਸੀਤਾ ਨੂੰ ਨਾਲ ਲੈ ਕੇ ਫਿਰ ਅਯੋਧਿਆ ਨੂੰ ਚਲੇ ਗਏ ਸੀ। ਤੂੰ ਹੀ (ਇਹ) ਸਾਰੇ ਚਰਿਤ੍ਰ ਕੀਤੇ ਹਨ, ਇਹ ਮੈਂ ਜਾਣਦਾ ਹਾਂ (ਤਦੇ ਹੀ) ਇਸ ਤਰ੍ਹਾਂ ਕਿਹਾ ਹੈ।੧੦੦੩।

ਹੇ ਲੱਛਮੀ ਦੇ ਪਤੀ! ਹੇ ਗਰੁੜ ਧੁਜਾ ਵਾਲੇ! ਹੇ ਜਗਤ ਦੇ ਸੁਆਮੀ! (ਤੂੰ ਹੀ) ਕਾਨ੍ਹ (ਨਾਂ ਨਾਲ) ਕਿਹਾ ਜਾਂਦਾ ਹੈਂ। ਹੇ ਸ੍ਰੀ ਕ੍ਰਿਸ਼ਨ! (ਮੈਂ ਇਕ) ਗੱਲ ਕਹਿੰਦਾ ਹਾਂ ਕਿ ਸਾਰੇ ਹੀ ਲੋਕ ਤੇਰੇ ਦਾਸ ਬਣੇ ਹੋਏ ਹਨ। ਹੇ ਹਰਿ ਜੀ! ਮੇਰੀ ਮਮਤਾ ਨੂੰ ਹਰ ਲਵੋ। ਇਸ ਤਰ੍ਹਾਂ ਦਾ ਕਿਹਾ ਹੋਇਆ ਕ੍ਰਿਸ਼ਨ ਨੇ ਭਾਂਪ ਲਿਆ। (ਅਤੇ ਫਿਰ) ਉਸ ਉਤੇ ਮਮਤਾ ਪਾ ਦਿੱਤੀ ਅਤੇ ਉਹ ਮੌਨ ਧਾਰ ਕੇ ਬੈਠ ਰਿਹਾ ਹੈ।੧੦੦੪।

*ਕਾਨ੍ਹ ਜੀ ਨੇ ਅਕਰੂਰ ਪ੍ਰਤਿ ਕਿਹਾ--*

*ਸਵੈਯਾ*

ਸ੍ਰੀ ਕ੍ਰਿਸ਼ਨ ਕਹਿਣ ਲਗੇ--ਹੇ ਚਾਚਾ! ਮੈਨੂੰ ਸਮਝੇ ਬਿਨਾ ਹੀ ਤੁਸੀਂ 'ਹਰਿ' ਸਮਝ ਲਿਆ ਹੈ। ਤਾਂ ਤੇ (ਤੁਸੀ) ਮੇਰੇ ਨਾਲ ਲਾਡ (ਦੀ ਗੱਲ) ਕਰੋ ਅਤੇ (ਉਹੀ) ਕਹੋ ਜਿਸ ਨਾਲ ਮੇਰੇ ਮਨ ਵਿਚ ਬਹੁਤ ਸੁਖ ਹੋਵੇ। ਮੈਨੂੰ ਬਸੁਦੇਵ ਦੀ ਆਗਿਆ ਹੈ ਕਿ ਅਕਰੂਰ ਨੂੰ ਵੱਡਾ ਕਰ ਕੇ ਜਾਣਨਾ (ਅਤੇ ਉਸੇ ਲਈ ਅਜਿਹਾ ਕਰ ਦਿੱਤਾ) ਤਾਂ ਜੋ ਮੈਨੂੰ ਘਨਸ਼ਿਆਮ ਨ ਸਮਝੋ। ਇਸ ਤਰ੍ਹਾਂ ਕਹਿ ਕੇ ਸ੍ਰੀ ਕ੍ਰਿਸ਼ਨ ਹਸ ਪਏ।੧੦੦੫।

ਇਹ ਸੁਣ ਕੇ ਸੂਰਵੀਰ (ਅਕਰੂਰ) ਪ੍ਰਸੰਨ ਹੋ ਗਿਆ ਅਤੇ ਬਲਰਾਮ ਅਤੇ ਕ੍ਰਿਸ਼ਨ ਨੂੰ ਗਲ ਨਾਲ ਲਗਾ ਲਿਆ। ਮਨ ਵਿਚ ਜਿਤਨੇ ਦੁਖ ਸਨ, ਕ੍ਰਿਸ਼ਨ ਦੇ ਸ਼ਰੀਰ ਨੂੰ ਛੁਹ ਕੇ ਸਾਰੇ ਭੁਲ ਗਏ। (ਉਨ੍ਹਾਂ ਨੂੰ) ਛੋਟੇ ਭਤੀਜੇ ਕਰ ਕੇ ਜਾਣਿਆ ਅਤੇ ਜਗਤ ਦੇ ਕਰਤਾ ਕਰ ਕੇ ਨਹੀਂ ਸਮਝਿਆ। ਇਸ ਤਰ੍ਹਾਂ ਦੀ ਕਥਾ ਉਸ ਸਥਾਨ ਉਤੇ ਹੋਈ, ਉਸ ਦੇ (ਯਸ਼ ਦੇ) ਕਵੀ ਸ਼ਿਆਮ ਨੇ ਮੰਗਲ ਗਾਏ ਹਨ।੧੦੦੬।

*ਇਥੇ ਸ੍ਰੀ ਦਸਮ ਸਿਕੰਧ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਅਕਰੂਰ ਦੇ ਘਰ ਜਾਣ ਦਾ ਪ੍ਰਸੰਗ ਸੰਪੂਰਨ ਹੋਇਆ।*

## ਹੁਣ ਅਕਰੂਰ ਨੂੰ ਭੂਆ ਪਾਸ ਭੇਜਣ ਦਾ ਕਥਨ

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਹਸ ਕੇ ਕਿਹਾ--ਹੇ ਸ੍ਰੇਸ਼ਠ ਸੂਰਵੀਰ (ਅਕਰੂਰ)! ਹਸਤਨਾਪੁਰ ('ਗਜਾਪੁਰ') ਵਿਚ ਚਲੇ ਜਾਓ। ਉਥੇ ਮੇਰੇ ਪਿਤਾ ਦੀ ਭੈਣ ਅਤੇ (ਉਸ ਦੇ) ਪੁੱਤਰ ਰਹਿੰਦੇ ਹਨ, ਹੁਣ ਜਾ ਕੇ ਉਨ੍ਹਾਂ ਦੀ ਖ਼ਬਰ ਸਾਰ ਲਿਆਓ। ਉਥੋਂ ਦਾ ਰਾਜਾ (ਅੱਖਾਂ ਤੋਂ) ਅੰਨ੍ਹਾ ਹੈ, (ਪਰ ਉਹ) ਮਨ ਤੋਂ ਵੀ ਅੰਨ੍ਹਾ ਹੈ (ਕਿਉਂਕਿ ਉਹ) ਦੁਰਯੋਧਨ ਦੇ ਵਸ ਵਿਚ ਹੋਇਆ ਜਾਣਿਆ ਜਾਂਦਾ ਹੈ। (ਉਥੋਂ ਪਤਾ ਕਰਨਾ ਕਿ ਉਹ) ਪੰਡੂ ਦੇ ਪੁੱਤਰਾਂ ਨੂੰ ਉਥੇ ਸੁਖ ਦਿੰਦਾ ਹੈ ਜਾਂ ਦੁਖ ਦਿੰਦਾ ਹੈ।੧੦੦੭।

ਉਸ ਦੀ ਇਸ ਤਰ੍ਹਾਂ ਗੱਲ ਸੁਣ ਕੇ ਅਕਰੂਰ ਨੇ ਪ੍ਰਨਾਮ ਕੀਤਾ ਅਤੇ ਚਲਿਆ ਗਿਆ। ਰਸਤੇ ਦੀ ਗੱਲ ਕਿਥੋਂ ਤਕ ਕਰਾਂ, ਉਸ ਨੇ ਹਸਤਨਾਪੁਰ ਵਿਚ ਜਾ ਪੈਰ ਟਿਕਾਏ। ਕਵੀ ਸ਼ਿਆਮ ਕਹਿੰਦੇ ਹਨ, ਸਵੇਰ ਹੋਣ ਤੇ ਰਾਜੇ ਦੀ ਸਭਾ ਵਿਚ ਇਸ ਤਰ੍ਹਾਂ ਜਾ ਕੇ ਕਿਹਾ। ਰਾਜੇ ਨੇ ਕਿਹਾ ਕਿ ਮੈਨੂੰ ਉਹ ਬ੍ਰਿੱਤਾਂਤ ਦਸ ਜਿਸ ਤਰ੍ਹਾਂ ਕ੍ਰਿਸ਼ਨ ਨੇ ਕੰਸ ਨੂੰ ਪਛਾੜਿਆ ਸੀ।੧੦੦੮।

ਬਤੀਯਾ ਸੁਨਿ ਉਤਰ ਦੇਤ ਭਯੋ ਰਿਪੁ ਸੋ ਸਭ ਜਾ ਬਿਧਿ ਸ੍ਯਾਮ ਲਰਿਯੋ।
ਗਜ ਮਾਰਿ ਪ੍ਰਹਾਰ ਕੈ ਮਲਨ ਕੋ ਦਲ ਫਾਰ ਕੈ ਕੰਸ ਸੋ ਜਾਇ ਅਰਿਯੋ।
ਤਬ ਕੰਸ ਨਿਕਾਰ ਕ੍ਰਿਪਾਨ ਕਰੈ ਅਰੁ ਢਾਲ ਸਮ੍ਹਾਰ ਕੇ ਜੁਧੁ ਕਰਿਯੋ।
ਤਬ ਹੀ ਹਰਿ ਜੂ ਗਹਿ ਕੇਸਨ ਤੇ ਪਟਕਿਓ ਧਰਨੀ ਪਰ ਮਾਰਿ ਡਰਿਯੋ। ੧੦੦੯।

ਭੀਖਮ ਦ੍ਰੋਣ ਕ੍ਰਿਪਾਰੁ ਕ੍ਰਿਪੀਸੁਤ ਔਰ ਦੁਸਾਸਨ ਬੀਰ ਨਿਹਾਰਿਯੋ।
ਸੂਰਜ ਕੋ ਸੁਤ ਭੂਰਿਸ੍ਰਵਾ ਜਿਨ ਪਾਰਥ ਭ੍ਰਾਤ ਸੋ ਬੈਰ ਉਤਾਰਿਯੋ।
ਰਾਜ ਦੁਰਜੋਧਨ ਮਾਤਲ ਸੋ ਇਹ ਪੇਖਤ ਹੀ ਇਹ ਭਾਤਿ ਉਚਾਰਿਯੋ।
ਸ੍ਯਾਮ ਕਹਾ ਬਸੁਦੇਵ ਕਹਾ ਕਹਿ ਅੰਗਿ ਮਿਲੇ ਮਨ ਕੋ ਦੁਖ ਟਾਰਿਯੋ। ੧੦੧੦।

ਰੰਚਕ ਬੈਠਿ ਸਭਾ ਨ੍ਰਿਪ ਕੀ ਉਠ ਕੈ ਜਦੁਬੀਰ ਫੁਫੀ ਪਹਿ ਆਯੋ।
ਕੁੰਤੀ ਕਉ ਦੇਖਤ ਹੀ ਕਬਿ ਸ੍ਯਾਮ ਕਹੈ ਤਿਨ ਪਾਇਨ ਸੀਸ ਝੁਕਾਯੋ।
ਪੂਛਤ ਭੀ ਕੁਸਲੈ ਜਦੁਬੀਰ ਹੈ ਜਾ ਜਸੁ ਬੀਚ ਸਭੈ ਧਰਿ ਛਾਯੋ।
ਨੀਕੇ ਹੈ ਸ੍ਯਾਮ ਸਨੈ ਬਸੁਦੇਵ ਸੁ ਦੇਵਕੀ ਨੀਕੀ ਸੁਨੀ ਸੁਖੁ ਪਾਯੋ। ੧੦੧੧।

ਇਤਨੇ ਮਹਿ ਬਿਦੁਰ ਆਇ ਗਯੋ ਸੋਊ ਪਾਰਥ ਮਾਇ ਕੈ ਪਾਇਨ ਲਾਗਿਯੋ।
ਪੂਛਤ ਭਯੋ ਜਦੁਬੀਰ ਸੁਖੀ ਅਕ੍ਰੂਰ ਕਉ ਤਾ ਰਸ ਮੋ ਅਨੁਰਾਗਿਯੋ।
ਅਉਰ ਗਈ ਸੁਧਿ ਭੂਲ ਸਭੈ ਕਬਿ ਸ੍ਯਾਮ ਇਹੀ ਰਸ ਭੀਤਰ ਪਾਗਿਯੋ।
ਵਾਹ ਕਹਿਯੋ ਸਭ ਹੀ ਹੈ ਸੁਖੀ ਸੁਨ ਕੈ ਬਤੀਯਾ ਸੁਖ ਭਯੋ ਦੁਖ ਭਾਗਿਯੋ। ੧੦੧੨।

*ਕੁੰਤੀ ਬਾਚ*

*ਸਵੈਯਾ*

ਕੇਲ ਕਰੈ ਮਥੁਰਾ ਮੈ ਸੋਊ ਮਨ ਤੇ ਕਹਿਯੋ ਹਉ ਬ੍ਰਿਜ ਨਾਥਿ ਬਿਸਾਰੀ।
ਦੁਖਿਤ ਭਈ ਇਨ ਲੋਗਨ ਤੇ ਅਤਿ ਹੀ ਕਹਿ ਕੈ ਘਨਿ ਸ੍ਯਾਮ ਪੁਕਾਰੀ।
ਨਾਥ ਮਰਿਯੋ ਸੁਤ ਬਾਲ ਰਹੇ ਤਿਹ ਤੇ ਅਕ੍ਰੂਰ ਭਯੋ ਦੁਖੁ ਭਾਰੀ।
ਤਾ ਤੇ ਹਉ ਪੂਛਤ ਹੋ ਤੁਮ ਕੋ ਕਬਹੂੰ ਹਰਿ ਜੀ ਸੁਧਿ ਲੇਤ ਹਮਾਰੀ। ੧੦੧੩।

ਦੁਖਿਤ ਹ੍ਵੈ ਅਕ੍ਰੂਰ ਕੇ ਸੰਗਿ ਕਹੀ ਬਤੀਯਾ ਨ੍ਰਿਪ ਅੰਧ ਰਿਸੈ ਸੇ।
ਦੇਤ ਹੈ ਦੁਖੁ ਘਨੋ ਹਮ ਕਉ ਕਹੀਓ ਸੁਨਿ ਮੀਤ ਸ੍ਯਾਮ ਸੋ ਐਸੇ।
ਪਾਰਥ ਭ੍ਰਾਤ ਰੁਚੇ ਉਨ ਕੋ ਨਹਿ ਵਾਹਿ ਕਹਿਯੋ ਕਹੁ ਸੋ ਬਿਧਿ ਕੈਸੇ।
ਯੌ ਸੁਨਿ ਉਤਰ ਦੇਤ ਭਈ ਸੋਊ ਆਖ ਕੇ ਬੀਚ ਪਰੇ ਤ੍ਰਿਣ ਜੈਸੇ। ੧੦੧੪।



(ਰਾਜੇ ਦੀ) ਗੱਲ ਸੁਣ ਕੇ (ਅਕਰੂਰ ਨੇ) ਜਵਾਬ ਦਿੱਤਾ ਅਤੇ ਸਭ ਕੁਝ (ਦਸ ਦਿੱਤਾ) ਜਿਸ ਢੰਗ ਨਾਲ ਸ੍ਰੀ ਕ੍ਰਿਸ਼ਨ ਵੈਰੀ ਨਾਲ ਲੜਿਆ ਸੀ। ਹਾਥੀ (ਕਵਲੀਆਪੀੜ) ਨੂੰ ਮਾਰ ਕੇ, ਫਿਰ ਪਹਿਲਵਾਨਾਂ ਨੂੰ ਮਾਰਿਆ ਅਤੇ ਸਾਰੀ ਸੈਨਾ ਨੂੰ ਚੀਰ ਕੇ ਕੰਸ ਨੂੰ ਜਾ ਟਕਰਿਆ। ਤਦ ਕੰਸ ਨੇ ਹੱਥ ਵਿਚ ਤਲਵਾਰ ਅਤੇ ਢਾਲ ਨੂੰ ਸੰਭਾਲ ਕੇ ਯੁੱਧ ਕੀਤਾ। ਉਸ ਵੇਲੇ ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਕੇਸ਼ਾਂ ਤੋਂ ਪਕੜ ਕੇ ਧਰਤੀ ਉਤੇ ਪਟਕਿਆ ਅਤੇ ਮਾਰ ਦਿੱਤਾ।੧੦੦੯।

(ਅਕਰੂਰ ਨੇ ਰਾਜ ਸਭਾ ਵਿਚ) ਭੀਸ਼ਮ ਪਿਤਾਮਾ, ਦ੍ਰੋਣਾਚਾਰੀਆ, ਕ੍ਰਿਪਾਚਾਰੀਆ, ਅਸ੍ਵਸਥਾਮਾ ਅਤੇ ਦੁਸ਼ਾਸਨ ਸੂਰਮੇ ਨੂੰ ਵੇਖਿਆ। ਸੂਰਜ ਦੇ ਪੁੱਤਰ (ਕਰਨ) ਅਤੇ ਭੂਰਸ਼੍ਰਵਾ, ਜਿਸ ਨੇ (ਅਭਿਮੰਨੂ ਨੂੰ ਮਾਰ ਕੇ) ਅਰਜਨ ਤੋਂ ਭਰਾ ਦਾ ਵੈਰ ਚੁਕਾਇਆ ਸੀ (ਨੂੰ ਵੀ ਤਕਿਆ)। ਰਾਜਾ ਦੁਰਯੋਧਨ ਨੇ ਵੇਖਦਿਆਂ ਹੀ ਮਾਮੇ (ਅਕਰੂਰ) ਤੋਂ ਇਸ ਤਰ੍ਹਾਂ ਪੁਛਿਆ ਕਿ ਕ੍ਰਿਸ਼ਨ ਦਾ ਕੀ ਹਾਲ ਹੈ, ਬਸੁਦੇਵ ਕਿਹੋ ਜਿਹਾ ਹੈ, ਇਹ ਕਹਿ ਕੇ ਜਫੀ ਪਾ ਕੇ ਮਿਲੇ ਅਤੇ ਮਨ ਦਾ ਦੁਖ ਦੂਰ ਕੀਤਾ।੧੦੧੦।

ਰਾਜੇ ਦੀ ਸਭਾ ਵਿਚ ਥੋੜਾ ਸਮਾ ਬੈਠ ਕੇ ਫਿਰ (ਉਥੋਂ) ਉਠ ਕੇ ਸ੍ਰੀ ਕ੍ਰਿਸ਼ਨ ਦੀ ਫੁਫੀ (ਕੁੰਤੀ) ਪਾਸ ਆ ਗਿਆ। ਕਵੀ ਸ਼ਿਆਮ ਕਹਿੰਦੇ ਹਨ, ਕੁੰਤੀ ਨੂੰ ਵੇਖਦਿਆਂ ਹੀ ਉਸ ਨੇ ਪੈਰਾਂ ਉਤੇ ਸਿਰ ਨਿਵਾਇਆ। (ਕੁੰਤੀ) ਪੁਛਣ ਲਗੀ, ਕ੍ਰਿਸ਼ਨ ਰਾਜ਼ੀ ਖ਼ੁਸ਼ ਹੈ ਜਿਸ ਦਾ ਯਸ਼ ਸਾਰੀ ਧਰਤੀ ਉਤੇ ਪਸਰਿਆ ਹੋਇਆ ਹੈ। (ਉੱਤਰ ਵਿਚ ਉਸ ਨੇ ਦਸਿਆ) ਕ੍ਰਿਸ਼ਨ ਬਸੁਦੇਵ ਸਮੇਤ ਰਾਜ਼ੀ ਖ਼ੁਸ਼ ਹਨ ਅਤੇ ਦੇਵਕੀ ਵੀ ਠੀਕ ਹੈ। ਇਹ ਸੁਣ ਕੇ (ਕੁੰਤੀ ਨੇ) ਸੁਖ ਪ੍ਰਾਪਤ ਕੀਤਾ।੧੦੧੧।

ਇਤਨੇ ਵਿਚ ਬਿਦਰ ਆ ਗਿਆ ਅਤੇ ਅਰਜਨ ਦੀ ਮਾਂ (ਕੁੰਤੀ) ਦੇ ਪੈਰੀਂ ਪਿਆ (ਅਤੇ ਫਿਰ) ਅਕਰੂਰ ਤੋਂ ਸ੍ਰੀ ਕ੍ਰਿਸ਼ਨ ਦਾ ਸੁਖ ਆਨੰਦ ਪੁਛਣ ਲਗਿਆ ਅਤੇ ਉਸ ਦੇ (ਪ੍ਰੇਮ) ਰਸ ਵਿਚ ਮਗਨ ਹੋ ਗਿਆ। ਕਵੀ ਸ਼ਿਆਮ (ਕਹਿੰਦੇ ਹਨ), ਉਸ ਨੂੰ ਹੋਰ ਸਾਰੀ ਸੁਧ ਭੁਲ ਗਈ ਅਤੇ ਇਸੇ (ਪ੍ਰੇਮ) ਰਸ ਵਿਚ ਭਿਜ ਗਿਆ। ਉਸ (ਅਕਰੂਰ) ਨੇ ਕਿਹਾ ਕਿ ਸਭ ਸੁਖੀ ਹਨ, (ਇਹ) ਗੱਲ ਸੁਣ ਕੇ (ਉਸ ਨੂੰ) ਸੁਖ ਹੋਇਆ ਅਤੇ ਦੁਖ ਦੂਰ ਹੋ ਗਿਆ।੧੦੧੨।

*ਕੁੰਤੀ ਨੇ ਕਿਹਾ--*

*ਸਵੈਯਾ*

ਉਹ (ਕ੍ਰਿਸ਼ਨ) ਮਥੁਰਾ ਵਿਚ ਕੌਤਕ ਕਰ ਰਿਹਾ ਹੈ, ਮੈਨੂੰ ਕ੍ਰਿਸ਼ਨ ਨੇ ਮਨੋ ਕਿਉਂ ਵਿਸਾਰ ਦਿੱਤਾ ਹੈ। ਮੈਂ ਇਨ੍ਹਾਂ ਲੋਕਾਂ ਤੋਂ ਬਹੁਤ ਦੁਖੀ ਹੋਈ ਹਾਂ--'ਘਨਿ ਸ਼ਿਆਮ' ਕਹਿ ਕੇ ਉਹ ਪੁਕਾਰ ਉਠੀ। ਹੇ ਅਕਰੂਰ! (ਮੇਰਾ) ਪਤੀ ਮਰ ਗਿਆ ਹੈ, ਪੁੱਤਰ ਅਜੇ ਬੱਚੇ ਹੀ ਹਨ ਇਸ ਕਰ ਕੇ ਬਹੁਤ ਦੁਖੀ ਹਾਂ। ਇਸੇ ਲਈ ਮੈਂ ਤੈਨੂੰ ਪੁਛਦੀ ਹਾਂ ਕਿ ਕਦੇ ਕ੍ਰਿਸ਼ਨ ਸਾਡੀ ਖ਼ਬਰ ਲਏਗਾ।੧੦੧੩।

ਦੁਖੀ ਹੋ ਕੇ (ਕੁੰਤੀ) ਨੇ ਅਕਰੂਰ ਨਾਲ (ਉਹ ਸਾਰੀਆਂ) ਗੱਲਾਂ ਕੀਤੀਆਂ ਜਿਨ੍ਹਾਂ ਕਰ ਕੇ ਅੰਨ੍ਹਾ ਰਾਜਾ ਕ੍ਰੋਧ ਕਰ ਰਿਹਾ ਸੀ। ਹੇ ਮਿੱਤਰ! ਸੁਣ, ਸ਼ਿਆਮ ਨੂੰ ਇਸ ਤਰ੍ਹਾਂ ਕਹਿ ਦੇਣਾ, ਕਿ ਸਾਨੂੰ (ਉਹ) ਬਹੁਤ ਦੁਖ ਦਿੰਦਾ ਹੈ। (ਕਿਉਂਕਿ) ਅਰਜਨ ਦਾ ਭਰਾ (ਭੀਮ) ਉਨ੍ਹਾਂ ਨੂੰ ਚੰਗਾ ਨਹੀਂ ਲਗਦਾ। ਉਸ (ਅਕਰੂਰ) ਨੇ ਕਿਹਾ ਕਿ (ਉਹ) ਕਿਸ ਤਰ੍ਹਾਂ ਨਾਲ ਦੁਖ ਦਿੰਦਾ ਹੈ। ਇਹ ਸੁਣ ਕੇ (ਕੁੰਤੀ) ਉੱਤਰ ਦਿੰਦੀ ਹੈ ਕਿ ਜਿਵੇਂ ਅੱਖ ਵਿਚ ਕੱਖ ਪੈ ਜਾਏ (ਤਾਂ ਦੁਖੀ ਹੋਈਦਾ ਹੈ)।੧੦੧੪।

ਕਹਿ ਯੌ ਬਿਨਤੀ ਹਮਰੀ ਹਰਿ ਸੋ ਅਤਿ ਸੋਕ ਸਮੁੰਦ੍ਰ ਮੈ ਬੂਡਿ ਗਈ ਹਉ।
ਜੀਵਤ ਹੋ ਕਬਿ ਸ੍ਯਾਮ ਕਹੈ ਤੁਹਿ ਆਇਸ ਪਾਇ ਕੈ ਨਾਮੁ ਕਈ ਹਉ।
ਮਾਰਨ ਮੋ ਸੁਤ ਕੌ ਨ੍ਰਿਪ ਕੇ ਸੁਤ ਕੋਟਿ ਉਪਾਵਨ ਸੋ ਕਢਈ ਹਉ।
ਸ੍ਯਾਮ ਸੋ ਇਉ ਕਹੀਯੋ ਬਤੀਯਾ ਤੁਮਰੇ ਬਿਨੁ ਨਾਥ ਅਨਾਥ ਭਈ ਹਉ। ੧੦੧੫।

ਯੌ ਕਹਿ ਕੈ ਤਿਹ ਸੋ ਬਤੀਯਾ ਅਤਿ ਹੀ ਦੁਖ ਸ੍ਵਾਸ ਉਸਾਸ ਸੁ ਲੀਨੋ।
ਜੋ ਦੁਖ ਮੋਰੇ ਰਿਦੇ ਮਹਿ ਥੋ ਸੋਊ ਮੈ ਤੁਮ ਪੈ ਸਭ ਹੀ ਕਹਿ ਦੀਨੋ।
ਸੋ ਸੁਨੀਐ ਹਮਰੀ ਬਿਰਥਾ ਕਹੀਯੋ ਦੁਖ ਕੀ ਜਦੁਬੀਰ ਹਠੀ ਨੋ।
ਹੇ ਬ੍ਰਿਜਨਾਥ ਅਨਾਥਨ ਨਾਥ ਸਹਾਇ ਕਰੋ ਕਹਿ ਰੋਦਨ ਕੀਨੋ। ੧੦੧੬।

*ਅਕ੍ਰੂਰ ਬਾਚ*

*ਸਵੈਯਾ*

ਦੇਖਿ ਦੁਖਾਤੁਰ ਪਾਰਥ ਮਾਤ ਕੋ ਯੌ ਕਹਿਯੋ ਤ੍ਵੈ ਸੁਤ ਹੀ ਨ੍ਰਿਪ ਹ੍ਵੈ ਹੈ।
ਸ੍ਯਾਮ ਕੀ ਪ੍ਰੀਤਿ ਘਨੀ ਤੁਮ ਸੋ ਤਿਹ ਤੇ ਤੁਮ ਕੋ ਅਤਿ ਹੀ ਸੁਖ ਦੈ ਹੈ।
ਤੇਰੀ ਹੀ ਓਰਿ ਹ੍ਵੈ ਹੈ ਸੁਭ ਲਛਨ ਤੁਇ ਸੁਤ ਸਤ੍ਰਨ ਕੋ ਦੁਖ ਦੈ ਹੈ।
ਰਾਜ ਸਭੈ ਉਹੀ ਹੀ ਲਹਿ ਹੈ ਹਰਿ ਸਤ੍ਰਨ ਕੋ ਜਮ ਲੋਕਿ ਪਠੈ ਹੈ। ੧੦੧੭।

ਯੌ ਸੁਨ ਕੈ ਬਤੀਯਾ ਤਿਹ ਕੀ ਮਨ ਮੈ ਅਕ੍ਰੂਰਹਿ ਮੰਤ੍ਰ ਬਿਚਾਰਿਯੋ।
ਕੈ ਕੈ ਪ੍ਰਨਾਮ ਚਲਿਯੋ ਤਬ ਹੀ ਨ੍ਰਿਪੁ ਤ੍ਵੈ ਸੁਤ ਹੋ ਇਹ ਭਾਤਿ ਉਚਾਰਿਯੋ।
ਕਾ ਸੰਗਿ ਲੋਗਨ ਕੋ ਹਿਤ ਹੈ ਇਹ ਚਿੰਤ ਕਰੀ ਪੁਰ ਮੈ ਪਗ ਧਾਰਿਯੋ।
ਦੇਖਿਓ ਕਿ ਪ੍ਰੀਤਿ ਇਨੀ ਸੰਗ ਹੈ ਤਿਹ ਤੇ ਸਭ ਸੋਕ ਬਿਦਾ ਕਰਿ ਡਾਰਿਯੋ। ੧੦੧੮।

*ਅਕ੍ਰੂਰ ਬਾਚ ਧ੍ਰਿਤਰਾਸਟਰ ਸੋ*

*ਸਵੈਯਾ*

ਪੁਰ ਦੇਖਿ ਸਭਾ ਨ੍ਰਿਪ ਬੀਚ ਗਯੋ ਸੰਗ ਜਾ ਨ੍ਰਿਪ ਕੈ ਇਹ ਭਾਤਿ ਉਚਾਰਿਯੋ।
ਰਾਜਨ ਮੋਹ ਤੇ ਨੀਤਿ ਸੁਨੋ ਕਹੁ ਵਾਹ ਕਹਿਯੋ ਇਨ ਯਾ ਬਿਧਿ ਸਾਰਿਯੋ।
ਪ੍ਰੀਤਿ ਤੁਮੈ ਸੁਤ ਆਪਨ ਸੋ ਤੁਹਿ ਪੰਡੁ ਕੇ ਪੁਤ੍ਰਨ ਸੋ ਹਿਤ ਟਾਰਿਯੋ।
ਜਾਨਤ ਹੈ ਧ੍ਰਿਤਰਾਸਟਰ ਤੈ ਸਭ ਆਪਨ ਰਾਜ ਕੋ ਪੈਡ ਬਿਗਾਰਿਯੋ। ੧੦੧੯।

ਜੈਸੇ ਦ੍ਰਜੋਧਨ ਪੂਤ ਹ੍ਵੈ ਤ੍ਵੈ ਇਨ ਕੀ ਸਮ ਪੁਤ੍ਰਨ ਪੰਡੁ ਲਖਈਐ।
ਤਾ ਤੇ ਕਰੋ ਬਿਨਤੀ ਤੁਮ ਸੋ ਇਨ ਤੇ ਕਛੁ ਅੰਤਰ ਰਾਜ ਨ ਕਈਯੈ।
ਰਾਖੁ ਖੁਸੀ ਇਨ ਕੋ ਉਨ ਕੋ ਜਿਹ ਤੇ ਤੁਮਰੋ ਜਗ ਮੈ ਜਸੁ ਗਈਯੈ।
ਯਾ ਬਿਧਿ ਸੋ ਅਕ੍ਰੂਰ ਕਹਿਯੋ ਨ੍ਰਿਪ ਸੋ ਜਿਹ ਤੇ ਅਤਿ ਹੀ ਸੁਖ ਪਈਯੈ। ੧੦੨੦।



ਮੇਰੀ ਬੇਨਤੀ ਕ੍ਰਿਸ਼ਨ ਪਾਸ ਇਸ ਤਰ੍ਹਾਂ ਕਹੀਂ ਕਿ ਮੈਂ ਬਹੁਤੇ ਸ਼ੋਕ ਦੇ ਸਮੁੰਦਰ ਵਿਚ ਡੁਬ ਗਈ ਹਾਂ। ਕਵੀ ਸ਼ਿਆਮ ਕਹਿੰਦੇ ਹਨ, ਤੇਰੀ ਆਗਿਆ ਪ੍ਰਾਪਤ ਕਰ ਕੇ ਅਤੇ ਤੇਰਾ ਨਾਮ ਲੈ ਕੇ ਜੀਉਂਦੀ ਹਾਂ। ਮੇਰੇ ਪੁੱਤਰਾਂ ਨੂੰ ਮਾਰਨ ਲਈ ਰਾਜੇ ਦੇ ਪੁੱਤਰਾਂ ਨੇ ਕਰੋੜਾਂ ਉਪਾ ਕਢੇ ਹੋਏ ਹਨ। ਕ੍ਰਿਸ਼ਨ ਪਾਸ ਇਹ ਗੱਲਾਂ ਕਹਿ ਦੇਈਂ ਕਿ ਹੇ ਨਾਥ! ਤੇਰੇ ਬਿਨਾ ਮੈਂ ਅਨਾਥ ਹੋ ਗਈ ਹਾਂ।੧੦੧੫।

ਇਸ ਤਰ੍ਹਾਂ ਦੀਆਂ ਗੱਲਾਂ ਕਹਿ ਕੇ ਉਸ ਨੇ ਬੜੇ ਦੁਖ ਨਾਲ ਹੌਕਾ ਲਿਆ। (ਫਿਰ ਉਸ ਨੇ ਕਿਹਾ) ਜੋ ਦੁਖ ਮੇਰੇ ਹਿਰਦੇ ਵਿਚ ਸੀ, ਉਹ ਸਾਰਾ ਹੀ ਮੈਂ ਤੈਨੂੰ ਕਹਿ ਦਿੱਤਾ ਹੈ। ਓਹੀ ਮੇਰੀ ਦੁਖ ਭਰੀ ਵਿਥਿਆ ਨੂੰ ਸੁਣੇਗਾ, (ਜਾ ਕੇ) ਸ੍ਰੀ ਕ੍ਰਿਸ਼ਨ ਹਠੀਲੇ ਨੂੰ ਕਹਿ ਦੇਣਾ। ਹੇ ਬ੍ਰਜ-ਨਾਥ! ਹੇ ਅਨਾਥਾਂ ਦੇ ਵੀ ਨਾਥ! ਮੇਰੀ ਸਹਾਇਤਾ ਕਰੋ; ਇਹ ਕਹਿ ਕੇ ਰੋਣ ਲਗ ਗਈ।੧੦੧੬।

*ਅਕਰੂਰ ਨੇ ਕਿਹਾ--*

*ਸਵੈਯਾ*

ਅਰਜਨ ਦੀ ਮਾਂ (ਕੁੰਤੀ) ਨੂੰ ਦੁਖਾਂ ਨਾਲ ਆਤੁਰ ਵੇਖ ਕੇ (ਅਕਰੂਰ ਨੇ) ਇਸ ਤਰ੍ਹਾਂ ਕਿਹਾ ਕਿ ਤੇਰੇ ਪੁੱਤਰ ਰਾਜਾ ਹੋਣਗੇ। ਤੁਹਾਡੇ ਨਾਲ ਕ੍ਰਿਸ਼ਨ ਦੀ ਬਹੁਤ ਨਿਘੀ ਪ੍ਰੀਤ ਹੈ, ਉਸ ਕਰ ਕੇ ਤੁਹਾਨੂੰ ਬਹੁਤ ਸੁਖ ਦੇਵੇਗਾ। ਤੇਰੇ ਵਲ ਹੀ ਸਾਰੇ ਸ਼ੁਭ ਲੱਛਣ ਹਨ, ਤੇਰੇ ਪੁੱਤਰ ਹੀ ਵੈਰੀਆਂ ਨੂੰ ਦੁਖ ਦੇਣਗੇ। ਉਹ ਹੀ ਸਾਰਾ ਰਾਜ ਸੰਭਾਲਣਗੇ ਅਤੇ ਕ੍ਰਿਸ਼ਨ ਵੈਰੀਆਂ ਨੂੰ ਯਮਲੋਕ ਵਿਚ ਭੇਜਣਗੇ।੧੦੧੭।

ਇਸ ਤਰ੍ਹਾਂ ਉਸ (ਕੁੰਤੀ) ਦੀਆਂ ਗੱਲਾਂ ਸੁਣ ਕੇ ਅਕਰੂਰ ਨੇ ਮਨ ਵਿਚ ਵਿਚਾਰ ਕੀਤਾ। 'ਤੇਰਾ ਪੁੱਤਰ ਰਾਜਾ ਹੋਵੇਗਾ' ਇਸ ਤਰ੍ਹਾਂ ਕਹਿ ਕੇ ਤਦ ਉਸ ਨੂੰ ਪ੍ਰਨਾਮ ਕਰ ਕੇ ਚਲ ਪਿਆ। ਕਿਸ ਨਾਲ ਲੋਕਾਂ ਦਾ ਹਿਤ ਹੈ, ਇਹ ਸੋਚ ਕੇ (ਅਤੇ ਜਾਣਨ ਲਈ) ਨਗਰ ਵਿਚ (ਉਸ ਨੇ) ਪੈਰ ਧਰੇ। (ਉਸ ਨੇ) ਵੇਖਿਆ ਕਿ ਲੋਕਾਂ ਦੀ ਪ੍ਰੀਤ ਇਨ੍ਹਾਂ (ਕੁੰਤੀ ਪੁੱਤਰਾਂ) ਨਾਲ ਹੈ, ਉਸ (ਤੱਥ ਨੂੰ ਜਾਣ ਕੇ) ਸਾਰੇ ਸ਼ੋਕ ਦੂਰ ਕਰ ਦਿੱਤੇ।੧੦੧੮।

*ਅਕਰੂਰ ਨੇ ਧ੍ਰਿਤਰਾਸ਼ਟਰ ਨੂੰ ਕਿਹਾ--*

*ਸਵੈਯਾ*

ਨਗਰ ਨੂੰ ਵੇਖ ਕੇ ਅਕਰੂਰ ਰਾਜੇ ਦੀ ਸਭਾ ਵਿਚ ਗਿਆ ਅਤੇ ਜਾ ਕੇ ਰਾਜੇ ਨੂੰ ਇਸ ਤਰ੍ਹਾਂ ਕਿਹਾ-- ਹੇ ਰਾਜਨ! ਮੇਰੇ ਕੋਲੋਂ ਰਾਜਨੀਤੀ (ਦੀ ਗੱਲ) ਸੁਣੋ। ਉਸ ਨੇ ਕਿਹਾ- ਕਹੋ। ਇਸ ਨੇ ਇਸ ਤਰ੍ਹਾਂ ਨਾਲ ਕਿਹਾ- ਤੈਨੂੰ ਆਪਣੇ ਪੁੱਤਰਾਂ ਨਾਲ ਪ੍ਰੇਮ ਹੈ ਅਤੇ ਤੂੰ ਪੰਡੂ ਦੇ ਪੁੱਤਰਾਂ ਨਾਲੋਂ ਹਿਤ ਦੂਰ ਕਰ ਦਿੱਤਾ ਹੈ। ਇੰਜ ਪਤਾ ਲਗਦਾ ਹੈ, ਹੇ ਧ੍ਰਿਤਰਾਸ਼ਟਰ! ਤੂੰ ਆਪਣੇ ਰਾਜ ਦੀ ਮਰਯਾਦਾ ਵਿਗਾੜ ਲਈ ਹੈ।੧੦੧੯।

(ਹੇ ਰਾਜਨ!) ਜਿਸ ਤਰ੍ਹਾਂ ਦੁਰਯੋਧਨ (ਆਦਿਕ) ਤੇਰੇ ਪੁੱਤਰ ਹਨ, ਇਨ੍ਹਾਂ ਵਾਂਗ ਹੀ ਪੰਡੂ ਦੇ ਪੁੱਤਰਾਂ ਨੂੰ ਵੀ ਸਮਝਣਾ ਚਾਹੀਦਾ ਹੈ। ਇਸ ਲਈ ਮੈਂ ਤੇਰੇ ਕੋਲ ਬੇਨਤੀ ਕਰਦਾ ਹਾਂ, ਹੇ ਰਾਜਨ! ਇਨ੍ਹਾਂ ਨਾਲ ਕੁਝ ਭੇਦ ਭਾਵ ਨ ਕਰੋ। ਇਨ੍ਹਾਂ ਨੂੰ ਵੀ ਅਤੇ ਉਨ੍ਹਾਂ ਨੂੰ ਵੀ ਖੁਸ਼ ਰਖੋ, ਜਿਸ ਤੇ ਤੇਰਾ ਯਸ਼ ਜਗਤ ਵਿਚ ਗਾਇਆ ਜਾਏ। ਇਸ ਤਰ੍ਹਾਂ ਨਾਲ ਅਕਰੂਰ ਨੇ ਰਾਜੇ ਨੂੰ ਕਿਹਾ, ਜਿਸ ਕਰ ਕੇ (ਜਗਤ ਵਿਚ) ਬਹੁਤ ਸੁਖ ਪਾਈਦਾ ਹੈ।੧੦੨੦।

ਯੌ ਸੁਨਿ ਉਤਰ ਦੇਤ ਭਯੋ ਨ੍ਰਿਪ ਪੈ ਹਰਿ ਕੈ ਸੰਗਿ ਦੂਤਹ ਕੇਰੇ।
ਜੇਤਕ ਬਾਤ ਕਹੀ ਹਮ ਸੋ ਨਹੀ ਆਵਤ ਏਕ ਕਹਿਯੋ ਮਨ ਮੇਰੇ।
ਯੌ ਕਹਿ ਪੰਡੂ ਕੇ ਪੁਤ੍ਰਨ ਕੋ ਪਿਖੁ ਮਾਰਤ ਹੈ ਅਬ ਸਾਝ ਸਵੇਰੇ।
ਆਇ ਹੈ ਜੋ ਜੀਯ ਸੋ ਕਰ ਹੈ ਕਛੁ ਬਚਨਾ ਨਹਿ ਮਾਨਤ ਤੇਰੇ। ੧੦੨੧।

ਦੂਤ ਕਹਿਯੋ ਨ੍ਰਿਪ ਕੇ ਸੰਗ ਯੌ ਹਮਰੋ ਜੁ ਕਹਿਯੋ ਤੁਮ ਰੰਚ ਨ ਮਾਨੋ।
ਤਉ ਕੁਪਿ ਹੈ ਜਦੁਬੀਰ ਮਨੈ ਤੁਮ ਕੋ ਮਰਿ ਹੈ ਤਿਹ ਤੇ ਹਿਤ ਠਾਨੋ।
ਸ੍ਯਾਮ ਕੇ ਭਉਹ ਮਰੋਰਨਿ ਸੋ ਹਮ ਜਾਨਤ ਹੈ ਤੁਹਿ ਰਾਜ ਬਹਾਨੋ।
ਜੋ ਜੀਯ ਮੈ ਜੁ ਹੁਤੀ ਸੁ ਕਹੀ ਤੁਮਰੇ ਜੀਯ ਕੀ ਸੁ ਕਹਿਯੋ ਤੁਮ ਜਾਨੋ। ੧੦੨੨।

ਯੌ ਕਹਿ ਕੈ ਬਤੀਯਾ ਨ੍ਰਿਪ ਸੋ ਤਜਿ ਕੈ ਇਹ ਠਉਰ ਤਹਾ ਕੋ ਗਯੋ ਹੈ।
ਕਾਨ੍ਹ ਜਹਾ ਬਲਭਦ੍ਰ ਬਲੀ ਸਭ ਜਾਦਵ ਬੰਸ ਤਹਾ ਸੁ ਅਯੋ ਹੈ।
ਸ੍ਯਾਮ ਕੋ ਚੰਦ ਨਿਹਾਰਤ ਹੀ ਮੁਖ ਤਾ ਪਗ ਪੈ ਸਿਰ ਕੋ ਝੁਕਿਯੋ ਹੈ।
ਜੋ ਬਿਰਥਾ ਉਹ ਠਉਰ ਭਈ ਨਿਕਟੈ ਹਰਿ ਕੇ ਕਹਿ ਭੇਦ ਦਯੋ ਹੈ। ੧੦੨੩।

ਤੁਮ ਸੋ ਇਮ ਪਾਰਥ ਮਾਤ ਕਹਿਯੋ ਹਰਿ ਦੀਨਨ ਕੀ ਬਿਨਤੀ ਸੁਨਿ ਲੈ।
ਅਤਿ ਹੀ ਦੁਖ ਪਯੋ ਹਮ ਕੋ ਇਹ ਠਉਰ ਬਿਨਾ ਤੁਮਰੇ ਨ ਸਹਾਇਕ ਕੁਐ।
ਗਜ ਕੋ ਜਿਮ ਸੰਕਟ ਸੀਘ੍ਰ ਕਟਿਯੋ ਤਿਮ ਮੋ ਦੁਖ ਕੋ ਕਟੀਐ ਹਰਿ ਐ।
ਤਿਹ ਤੇ ਸੁਨਿ ਲੈ ਸੁ ਕਹਿਯੋ ਹਮਰੋ ਕਬਿ ਸ੍ਯਾਮ ਕਹੈ ਹਿਤ ਸੋ ਚਿਤ ਦੈ। ੧੦੨੪।

*ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਅਕ੍ਰੂਰ ਫੂਫੀ ਕੁੰਤੀ ਪਾਸ ਭੇਜਾ ਸਮਾਪਤਮ ਸਤੁ ਸੁਭਮ ਸਤ।*

## ਅਥ ਉਗ੍ਰਸੈਨ ਕੋ ਰਾਜ ਦੀਬੋ ਕਥਨੰ[1]

*ਦੋਹਰਾ*

ਸ੍ਰੀ ਮਨ ਮੋਹਨ ਜਗਤ ਗੁਰ ਨੰਦ ਨੰਦਨ ਬ੍ਰਿਜ ਮੂਰਿ।
ਗੋਪੀ ਜਨ ਬਲਭ ਸਦਾ ਪ੍ਰੇਮ ਖਾਨ ਭਰਪੂਰਿ। ੧੦੨੫।

*ਛਪੈ ਛੰਦ*

ਪ੍ਰਿਥਮ ਪੂਤਨਾ ਹਨੀ ਬਹੁਰਿ ਸਕਟਾਸੁਰ ਖੰਡਿਯੋ।
ਤ੍ਰਿਣਾਵਰਤ ਲੈ ਉਡਿਯੋ ਤਾਹਿ ਨਭਿ ਮਾਹਿ ਬਿਹੰਡਿਯੋ।
ਕਾਲੀ ਦੀਓ ਨਿਕਾਰਿ ਚੋਚ ਗਹਿ ਚੀਰਿ ਬਕਾਸੁਰ।
ਨਾਗ ਰੂਪ ਮਗ ਰੋਕਿ ਰਹਿਯੋ ਤਬ ਹਤਿਓ ਅਘਾਸੁਰ।
ਕੇਸੀ ਸੁ ਬਛ ਧੇਨੁਕ ਹਨ੍ਯੋ ਰੰਗ ਭੂਮਿ ਗਜ ਡਾਰਿਯੋ।
ਚੰਡੂਰ ਮੁਸਟ ਕੇ ਪ੍ਰਾਨ ਹਰਿ ਕੰਸ ਕੇਸ ਗਹਿ ਮਾਰਿਯੋ। ੧੦੨੬।

੧. ਇਸ ਤੋਂ ਪਹਿਲਾਂ ਕੁਝ ਪੁਰਾਤਨ ਬੀੜਾਂ ਵਿਚ ੧੧ ਭੁਜੰਗ ਪ੍ਰਯਾਤ ਛੰਦ ਦੇਵੀ ਦੀ ਉਸਤਤ ਸੰਬੰਧੀ ਹਨ



ਇਹ ਸੁਣ ਕੇ ਰਾਜਾ ਜਵਾਬ ਦੇਣ ਲਗਿਆ ਅਤੇ ਕ੍ਰਿਸ਼ਨ ਦੇ ਦੂਤ (ਅਕਰੂਰ) ਨੂੰ ਕਿਹਾ-- ਤੂੰ ਜਿਤਨੀਆਂ ਗੱਲਾਂ ਮੈਨੂੰ ਕਹੀਆਂ ਹਨ (ਉਨ੍ਹਾਂ ਵਿਚੋਂ) ਕੋਈ ਇਕ ਵੀ ਮੇਰੇ ਮਨ ਵਿਚ ਜਚ ਨਹੀਂ ਰਹੀ। (ਤੈਨੂੰ) ਇਸ ਤਰ੍ਹਾਂ ਕਹਿਣਾ ਬਣਦਾ ਸੀ ਕਿ ਪੰਡੂ ਦੇ ਪੁੱਤਰਾਂ ਨੂੰ ਵੇਖ ਕੇ (ਅਰਥਾਤ ਲਭ ਕੇ) ਸੰਝ ਸਵੇਰੇ ਮਾਰ ਦੇਣਾ ਚਾਹੀਦਾ ਹੈ। ਮੇਰੇ ਜੀ ਵਿਚ ਜੋ ਆਵੇਗੀ, ਓਹੀ ਕਰਾਂਗਾ, ਤੇਰੇ ਬਚਨਾਂ ਵਿਚੋਂ ਕੁਝ ਵੀ ਮੰਨ ਨਹੀਂ ਸਕਦਾ।੧੦੨੧।

(ਫਿਰ) ਦੂਤ (ਅਕਰੂਰ) ਨੇ ਰਾਜੇ ਨੂੰ ਇਸ ਤਰ੍ਹਾਂ ਕਿਹਾ ਕਿ ਮੇਰਾ ਕਿਹਾ ਤੁਸੀਂ ਜ਼ਰਾ ਜਿੰਨਾ ਵੀ ਨ ਮੰਨੋ। (ਪਰ ਜੇ ਪੰਡੂ ਪੁੱਤਰਾਂ ਉਤੇ ਹੁੰਦੇ ਜ਼ੁਲਮ ਦੀ ਗੱਲ ਕ੍ਰਿਸ਼ਨ ਨੇ ਸੁਣ ਲਈ) ਤਾਂ ਉਹ ਮਨ ਵਿਚ ਕ੍ਰੋਧਿਤ ਹੋ ਕੇ ਤੁਹਾਨੂੰ ਮਾਰੇਗਾ। ਇਸ ਲਈ (ਪੰਡੂ ਪੁੱਤਰਾਂ ਨਾਲ) ਹਿਤ ਕਰੋ। (ਰਾਜੇ ਨੇ ਕਿਹਾ--) ਕ੍ਰਿਸ਼ਨ ਦੇ ਭੌਂ ਮਰੋੜਨ ਨਾਲ (ਅਰਥਾਤ-ਨਾਰਾਜ਼ ਹੋ ਜਾਣ ਨਾਲ) (ਅਸੀਂ ਡਰ ਜਾਈਏ), ਪਰ ਅਸੀਂ ਜਾਣਦੇ ਹਾਂ ਕਿ ਤੁਸੀਂ ਰਾਜ (ਹਥਿਆਉਣ ਦਾ) ਬਹਾਨਾ ਬਣਾ ਰਹੇ ਹੋ। (ਅਕਰੂਰ ਨੇ ਫਿਰ ਕਹਿ ਸੁਣਾਇਆ) ਮੇਰੇ ਮਨ ਜੋ (ਗੱਲ) ਸੀ, ਉਹ ਮੈਂ ਕਹਿ ਦਿੱਤੀ ਹੈ। ਤੁਹਾਡੇ ਮਨ ਵਿਚ ਜੋ ਹੈ ਅਤੇ ਜੋ ਤੁਸੀਂ ਕਿਹਾ ਹੈ, ਤੁਸੀਂ (ਖ਼ੁਦ) ਜਾਣਦੇ ਹੋ।੧੦੨੨।

ਇਸ ਤਰ੍ਹਾਂ ਰਾਜੇ ਨੂੰ ਗੱਲਾਂ ਕਹਿ ਕੇ ਇਸ ਥਾਂ ਨੂੰ ਤਿਆਗ ਕੇ (ਉਹ) ਉਥੇ ਚਲਾ ਗਿਆ ਜਿਥੇ ਬਲਵਾਨ ਕਾਨ੍ਹ ਅਤੇ ਬਲਰਾਮ (ਬੈਠੇ ਸਨ) ਅਤੇ ਸਾਰੀ ਯਾਦਵ ਬੰਸ ਵੀ ਉਥੇ (ਬੈਠੀ ਸੀ)। ਕ੍ਰਿਸ਼ਨ ਦੇ ਚੰਦ੍ਰਮਾ ਵਰਗੇ ਮੁਖ ਨੂੰ ਵੇਖ ਕੇ ਉਸ ਦੇ ਚਰਨਾਂ ਉਤੇ ਸਿਰ ਨਿਵਾ ਦਿੱਤਾ। ਜੋ ਵਿਥਿਆ ਉਸ ਸਥਾਨ ਉਤੇ ਹੋਈ ਸੀ, ਉਹ ਭੇਦ ਕ੍ਰਿਸ਼ਨ ਕੋਲ ਪ੍ਰਗਟ ਕਰ ਦਿੱਤਾ।੧੦੨੩।

ਅਰਜਨ ਦੀ ਮਾਤਾ ਨੇ ਤੁਹਾਡੇ ਪ੍ਰਤਿ ਇਸ ਤਰ੍ਹਾਂ ਕਿਹਾ--ਹੇ ਕ੍ਰਿਸ਼ਨ! ਅਸਾਂ ਆਜਿਜ਼ਾਂ ਦੀ ਬੇਨਤੀ ਸੁਣ ਲਵੋ। ਸਾਨੂੰ ਇਸ ਸਥਾਨ ਉਤੇ ਬਹੁਤ ਦੁਖ ਹੋ ਰਿਹਾ ਹੈ, ਤੁਹਾਡੇ ਬਿਨਾ(ਸਾਡਾ) ਕੋਈ ਸਹਾਇਕ ਨਹੀਂ ਹੈ। ਜਿਵੇਂ ਹਾਥੀ ਦੇ ਸੰਕਟ ਨੂੰ ਤੁਰਤ ਕਟਿਆ ਸੀ, ਉਸੇ ਤਰ੍ਹਾਂ ਹੇ ਕ੍ਰਿਸ਼ਨ! ਆ ਕੇ ਮੇਰੇ ਦੁਖ ਕਟੋ। ਕਵੀ ਸ਼ਿਆਮ ਕਹਿੰਦੇ ਹਨ, ਇਸ ਲਈ ਸਾਡੀ ਕਹੀ ਹੋਈ ਪ੍ਰਾਰਥਨਾ ਨੂੰ ਹਿਤ ਨਾਲ ਚਿਤ ਦੇ ਕੇ ਸੁਣ ਲਵੋ।੧੦੨੪।

*ਇਥੇ ਸ੍ਰੀ ਦਸਮ ਸਕੰਧ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਅਕਰੂਰ ਨੂੰ ਫੂਫੀ ਕੁੰਤੀ ਪਾਸ ਭੇਜਣ ਦਾ ਪ੍ਰਸੰਗ ਸਮਾਪਤ, ਸਭ ਸ਼ੁਭ ਹੈ।*

## ਹੁਣ ਉਗ੍ਰਸੈਨ ਨੂੰ ਰਾਜ ਦੇਣ ਦਾ ਕਥਨ

*ਦੋਹਰਾ*

ਮਨ ਨੂੰ ਮੋਹਣ ਵਾਲਾ, ਜਗਤ ਦਾ ਗੁਰੂ, ਨੰਦ ਦਾ ਪੁੱਤਰ ਅਤੇ ਬ੍ਰਜ ਦਾ ਮੂਲ ਧੁਰਾ, (ਜੋ) ਗੋਪੀਆਂ ਅਤੇ ਲੋਕਾਂ ਦਾ ਪਿਆਰਾ ਹੈ, (ਉਹ) ਸਦਾ ਪ੍ਰੇਮ ਦੀ ਭਰਪੂਰ ਖਾਣ ਹੈ।੧੦੨੫।

*ਛਪੈ ਛੰਦ*

ਪਹਿਲਾਂ ਪੂਤਨਾ ਮਾਰੀ, ਫਿਰ ਸ਼ਕਟਾਸੁਰ ਦਾ ਨਾਸ਼ ਕੀਤਾ। ਤ੍ਰਿਣਾਵਰਤ ਲੈ ਉਡਿਆ ਸੀ, ਉਸ ਨੂੰ ਆਕਾਸ਼ ਵਿਚ ਟੁਕੜੇ ਟੁਕੜੇ ਕਰ ਦਿੱਤਾ। ਕਾਲੀ (ਨਾਗ) ਨੂੰ (ਤਾਲਾਬ ਵਿਚੋਂ) ਕਢ ਦਿੱਤਾ ਅਤੇ ਬਕਾਸੁਰ ਨੂੰ ਚੁੰਜੋਂ ਪਕੜ ਕੇ ਚੀਰ ਦਿੱਤਾ। ਕੇਸੀ, ਬੱਛ ਅਤੇ ਧੇਨਕ (ਨਾਂ ਦੇ ਦੈਂਤਾਂ) ਨੂੰ ਮਾਰ ਦਿੱਤਾ ਸੀ ਅਤੇ ਰੰਗ-ਭੂਮੀ ਵਿਚ ਹਾਥੀ (ਕਵਲੀਆਪੀੜ) ਨੂੰ ਮਾਰ ਮੁਕਾਇਆ ਸੀ। ਚੰਡੂਰ ਅਤੇ ਮੁਸਟ (ਨਾਂ ਵਾਲੇ ਪਹਿਲਵਾਨਾਂ) ਦਾ ਵਿਨਾਸ਼ ਕੀਤਾ ਸੀ ਅਤੇ ਕੰਸ ਨੂੰ ਕੇਸਾਂ ਤੋਂ ਪਕੜ ਕੇ ਮਾਰਿਆ ਸੀ।੧੦੨੬।

*ਸੋਰਠਾ*

ਅਮਰ ਲੋਕ ਤੇ ਫੂਲ ਬਰਖੇ ਨੰਦ ਕਿਸੋਰ ਪੈ।
ਮਿਟਿਯੋ ਸਕਲ ਬ੍ਰਿਜ ਸੂਲ ਕਮਲ ਨੈਨ ਕੇ ਹੇਤ ਤੇ। ੧੦੨੭।

*ਦੋਹਰਾ*

ਦੁਸਟ ਅਰਿਸਟ ਨਿਵਾਰ ਕੈ ਲੀਨੋ ਸਕਲ ਸਮਾਜ।
ਮਥੁਰਾ ਮੰਡਲ ਕੋ ਦਯੋ ਉਗ੍ਰਸੈਨ ਕੋ ਰਾਜ। ੧੦੨੮।

*ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਰਾਜਾ ਉਗ੍ਰਸੈਨ ਕਉ ਮਥਰਾ ਕੋ ਰਾਜ ਦੀਬੋ।*

## ਅਥ ਜੁਧ ਪ੍ਰਬੰਧ

## ਜਰਾਸੰਧਿ ਜੁਧ ਕਥਨੰ

*ਸਵੈਯਾ*

ਇਤ ਰਾਜ ਦਯੋ ਨ੍ਰਿਪ ਕਉ ਜਬ ਹੀ ਉਤ ਕੰਸ ਬਧੂ ਪਿਤ ਪਾਸ ਗਈ।
ਅਤਿ ਦੀਨ ਸੁ ਛੀਨ ਮਲੀਨ ਮਹਾ ਮਨ ਕੇ ਦੁਖ ਸੋ ਸੋਈ ਰੋਤ ਭਈ।
ਪਤਿ ਭਈਯਨ ਕੇ ਬਧਬੇ ਕੀ ਬ੍ਰਿਥਾ ਜੁ ਹਤੀ ਮਨ ਮੈ ਸੋਈ ਭਾਖ ਦਈ।
ਸੁਨਿ ਕੈ ਮੁਖ ਤੇ ਤਿਹ ਸੰਧਿ ਜਰਾ ਅਤਿ ਕੋਪ ਕੈ ਆਖ ਸਰੋਜ ਤਈ। ੧੦੨੯।

*ਜਰਾਸੰਧਿਓ ਬਾਚ*

*ਦੋਹਰਾ*

ਹਰਿ ਹਲਧਰਹਿ ਸੰਘਾਰ ਹੋ ਦੁਹਿਤਾ ਪ੍ਰਤਿ ਕਹਿ ਬੈਨ।
ਰਾਜਧਾਨੀ ਤੇ ਨਿਸਰਿਯੋ ਮੰਤ੍ਰਿ ਬੁਲਾਏ ਸੈਨ। ੧੦੩੦।

*ਚੌਪਈ*

ਦੇਸ ਦੇਸ ਪਰਧਾਨ ਪਠਾਏ। ਨਰਪਤਿ ਸਭ ਦੇਸਨ ਤੇ ਲ੍ਯਾਏ।
ਆਇ ਨ੍ਰਿਪਤਿ ਕੋ ਕੀਨ ਜੁਹਾਰੂ। ਦਯੋ ਬਹੁਤੁ ਧਨੁ ਤਿਨ ਉਪਹਾਰੂ। ੧੦੩੧।

ਜਰਾਸੰਧਿ ਬਹੁ ਸੁਭਟ ਬੁਲਾਏ। ਭਾਤਿ ਭਾਤਿ ਕੇ ਸਸਤ੍ਰ ਬੰਧਾਏ।
ਗਜ ਬਾਜਨ ਪਰ ਪਾਖਰ ਡਾਰੀ। ਸਿਰ ਪਰ ਕੰਚਨ ਸਿਰੀ ਸਵਾਰੀ। ੧੦੩੨।

ਪਾਇਕ ਰਥ ਬਹੁਤੇ ਜੁਰਿ ਆਏ। ਭੂਪਤਿ ਆਗੇ ਸੀਸ ਨਿਵਾਏ।
ਅਪਨੀ ਅਪਨੀ ਮਿਸਲ ਸਭ ਗਏ। ਪਾਤਿ ਜੋਰ ਕਰਿ ਠਾਢੇ ਭਏ। ੧੦੩੩।

*ਸੋਰਠਾ*

ਯਹਿ ਸੈਨਾ ਚਤੁਰੰਗ ਜਰਾਸੰਧਿ ਨ੍ਰਿਪ ਕੀ ਬਨੀ।
ਸਾਜਿਯੋ ਕਵਚ ਨਿਖੰਗ ਧਨੁਖ ਬਾਨੁ ਲੈ ਰਥਿ ਚਢਿਯੋ। ੧੦੩੪।



*ਸੋਰਠਾ*

ਨੰਦ ਦੇ ਪੁੱਤਰ ਉਤੇ ਅਮਰ-ਲੋਕ ਤੋਂ ਫੁਲ ਵਰ੍ਹਨ ਲਗੇ। ਕਮਲ ਵਰਗੇ ਨੈਣਾਂ ਦੇ ਹਿਤ ਕਰ ਕੇ ਬ੍ਰਜ ਦਾ ਸਾਰਾ ਸੰਤਾਪ ਮਿਟ ਗਿਆ।੧੦੨੭।

*ਦੋਹਰਾ*

ਦੁਸਟਾਂ ਅਤੇ ਵੈਰੀਆਂ ਨੂੰ ਦੂਰ ਕਰ ਕੇ ਸਾਰਾ ਰਾਜ ਸਮਾਜ (ਅਧਿਕਾਰ ਵਿਚ) ਕਰ ਲਿਆ। (ਫਿਰ) ਮਥੁਰਾ ਮੰਡਲ ਦਾ ਰਾਜ ਉਗ੍ਰਸੈਨ ਨੂੰ ਦੇ ਦਿੱਤਾ।੧੦੨੮।

*ਇਥੇ ਸ੍ਰੀ ਦਸਮ ਸਕੰਧ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਰਾਜਾ ਉਗ੍ਰਸੈਨ ਨੂੰ ਮਥੁਰਾ ਦਾ ਰਾਜ ਦੇਣ ਦਾ ਪ੍ਰਸੰਗ ਸਮਾਪਤ।*

## ਹੁਣ ਯੁੱਧ ਪ੍ਰਬੰਧ

## ਜਰਾਸੰਧ ਦੇ ਯੁੱਧ ਦਾ ਕਥਨ

*ਸਵੈਯਾ*

ਇਧਰ ਜਦੋਂ ਹੀ ਰਾਜਾ (ਉਗ੍ਰਸੈਨ) ਨੂੰ (ਮਥੁਰਾ ਦਾ) ਰਾਜ ਦਿੱਤਾ, ਉਧਰ ਕੰਸ ਦੀ ਪਤਨੀ (ਆਪਣੇ) ਪਿਤਾ (ਕੰਸ) ਕੋਲ ਚਲੀ ਗਈ। ਉਹ ਬਹੁਤ ਆਜਿਜ਼, ਕਮਜ਼ੋਰ, ਮਲੀਨ ਵੇਸ ਵਿਚ (ਪਿਤਾ ਕੋਲ) ਆਪਣੇ ਵੱਡੇ ਦੁਖ ਨੂੰ ਰੋਣ ਲਗੀ। ਪਤੀ ਅਤੇ ਭਰਾਵਾਂ ਨੂੰ ਮਾਰਨ ਦਾ ਜੋ ਬ੍ਰਿੱਤਾਂਤ ਮਨ ਵਿਚ ਸੀ, ਉਹ ਕਹਿ ਦਿੱਤਾ। ਉਸ ਦੇ ਮੁਖ ਤੋਂ (ਸਾਰਾ ਬ੍ਰਿੱਤਾਂਤ) ਸੁਣ ਕੇ ਜਰਾਸੰਧ ਦੀਆਂ ਕਮਲ ਵਰਗੀਆਂ ਅੱਖਾਂ, ਕ੍ਰੋਧ ਕਰ ਕੇ ਤਪ ਗਈਆਂ (ਅਰਥਾਤ ਲਾਲ ਹੋ ਗਈਆਂ)।੧੦੨੯।

*ਜਰਾਸੰਧ ਨੇ ਕਿਹਾ--*

*ਦੋਹਰਾ*

(ਜਰਾਸੰਧ ਨੇ) ਧੀ ਨੂੰ ਬਚਨ ਕਿਹਾ (ਕਿ ਮੈਂ) ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੂੰ (ਜ਼ਰੂਰ) ਮਾਰਾਂਗਾ। (ਇਤਨਾ ਕਹਿਣ ਤੋਂ ਬਾਦ) ਰਾਜਧਾਨੀ ਤੋਂ ਬਾਹਰ ਨਿਕਲਿਆ ਅਤੇ ਮੰਤਰੀ ਅਤੇ ਸੈਨਾ ਨੂੰ ਬੁਲਾ ਲਿਆ।੧੦੩੦।

*ਚੌਪਈ*

ਦੇਸ਼ ਦੇਸ਼ ਨੂੰ ਮੁੱਖ ਪ੍ਰਤਿਨਿਧ ਭੇਜ ਦਿੱਤੇ। (ਉਹ) ਸਾਰਿਆਂ ਦੇਸ਼ਾਂ ਤੋਂ ਰਾਜਿਆਂ (ਨੂੰ ਨਾਲ) ਲੈ ਆਏ। (ਉਨ੍ਹਾਂ ਨੇ) ਆ ਕੇ ਰਾਜੇ ਨੂੰ ਪ੍ਰਨਾਮ ਕੀਤਾ ਅਤੇ ਉਸ ਨੂੰ ਭੇਟ ਵਜੋਂ ਬਹੁਤ ਧਨ ਦਿੱਤਾ।੧੦੩੧।

ਜਰਾਸੰਧ ਨੇ ਬਹੁਤ ਸੂਰਮੇ ਬੁਲਾ ਲਏ। (ਉਨ੍ਹਾਂ ਨੂੰ) ਭਾਂਤ ਭਾਂਤ ਦੇ ਸ਼ਸਤ੍ਰ ਬੰਨ੍ਹਵਾ ਦਿੱਤੇ। ਹਾਥੀਆਂ ਅਤੇ ਘੋੜਿਆਂ ਉਤੇ ਜ਼ੀਨਾਂ (ਅਥਵਾ ਥੜੇ) ਪਾ ਦਿੱਤੀਆਂ। ਸਿਰ ਉਤੇ ਸੋਨੇ ਦੀਆਂ ਕਲਗੀਆਂ ਸਜਾ ਦਿੱਤੀਆਂ।੧੦੩੨।

ਪੈਦਲ ਅਤੇ ਰਥਾਂ ਵਾਲੇ (ਸੂਰਮੇ) ਬਹੁਤ ਜੁੜ ਕੇ ਆ ਗਏ। (ਉਨ੍ਹਾਂ ਨੇ ਆ ਕੇ) ਰਾਜੇ ਅਗੇ ਸਿਰ ਨਿਵਾਇਆ। ਆਪਣੇ ਆਪਣੇ ਦਲ ਵਿਚ ਸਾਰੇ ਚਲੇ ਗਏ। ਪੰਕਤੀਆਂ ਬੰਨ੍ਹ ਕੇ ਖੜੇ ਹੋ ਗਏ।੧੦੩੩।

*ਸੋਰਠਾ*

ਰਾਜਾ ਜਰਾਸੰਧ ਦੀ ਇਸ ਤਰ੍ਹਾਂ ਚਤੁਰੰਗਨੀ ਸੈਨਾ ਬਣ ਗਈ। (ਉਸ ਨੇ) ਕਵਚ ਸਜਾ ਲਿਆ; ਭਥਾ, ਧਨੁਸ਼ ਅਤੇ ਬਾਣ ਲੈ ਕੇ ਰਥ ਉਤੇ ਚੜ੍ਹ ਗਿਆ।੧੦੩੪।

*ਸਵੈਯਾ*

ਜੋਰਿ ਚਮੂੰ ਸਬ ਮੰਤ੍ਰ ਲੈ ਤਬ ਯੌ ਰਨ ਸਾਜ ਸਮਾਜ ਬਨਾਯੋ।
ਤੇਈਸ ਛੂਹਨ ਲੈ ਦਲ ਸੰਗਿ ਬਜਾਇ ਕੈ ਬੰਬ ਤਹਾ ਕਹੁ ਧਾਯੋ।
ਬੀਰ ਬਡੇ ਸਮ ਰਾਵਨ ਕੇ ਤਿਨ ਕਉ ਸੰਗ ਲੈ ਮਰਿਬੇ ਕਹੁ ਆਯੋ।
ਮਾਨਹੁ ਕਾਲ ਪ੍ਰਲੈ ਦਿਨ ਬਾਰਿਧ ਫੈਲ ਪਰਿਯੋ ਜਲੁ ਯੌ ਦਲੁ ਛਾਯੋ। ੧੦੩੫।

ਨਗ ਮਾਨਹੁ ਨਾਗ ਬਡੇ ਤਿਹ ਮੈ ਮਛਰੀ ਪੁਨਿ ਪੈਦਲ ਕੀ ਬਲ ਜੇਤੀ।
ਚਕ੍ਰ ਮਨੋ ਰਥ ਚਕ੍ਰ ਬਨੇ ਉਪਜੀ ਕਵਿ ਕੈ ਮਨ ਮੈ ਕਹੀ ਤੇਤੀ।
ਹੈ ਭਏ ਬੋਚਨ ਤੁਲਿ ਮਨੋ ਲਹਰੈ ਬਹਰੈ ਬਰਛੀ ਦੁਤਿ ਸੇਤੀ।
ਸਿੰਧੁ ਕਿਧੌ ਦਲ ਸੰਧਿ ਜਰਾ ਰਹਿਗੀ ਮਥੁਰ ਜਾ ਤਿਹ ਮਧ ਬਰੇਤੀ। ੧੦੩੬।

ਜੋ ਬਲ ਬੰਡ ਬਡੇ ਦਲ ਮੈ ਤਿਹ ਅਗ੍ਰ ਕਥਾ ਮਹਿ ਨਾਮ ਕਹੈ ਹਉ।
ਜੋ ਸੰਗਿ ਸ੍ਯਾਮ ਲਰੈ ਰਿਸ ਕੈ ਤਿਨ ਕੇ ਜਸ ਕੋ ਮੁਖ ਤੇ ਉਚਰੈ ਹਉ।
ਜੇ ਬਲਿਭਦ੍ਰ ਕੇ ਸੰਗਿ ਭਿਰੇ ਤਿਨ ਕਉ ਕਥ ਕੈ ਪ੍ਰਭ ਲੋਕ ਰਿਝੈ ਹਉ।
ਤ੍ਯਾਗ ਸਭੈ ਗ੍ਰਿਹ ਲਾਲਚ ਕੋ ਹਰਿ ਕੇ ਹਰਿ ਕੇ ਹਰਿ ਕੇ ਗੁਨ ਗੈ ਹਉ। ੧੦੩੭।

*ਦੋਹਰਾ*

ਜਦੁਬੀਰਨ ਸਬ ਹੂੰ ਸੁਨੀ ਦੂਤ ਕਹੀ ਜਬ ਆਇ।
ਮਿਲਿ ਸਬ ਹੂੰ ਨ੍ਰਿਪ ਕੇ ਸਦਨ ਮੰਤ੍ਰ ਬਿਚਾਰਿਯੋ ਜਾਇ। ੧੦੩੮।

*ਸਵੈਯਾ*

ਤੇਈਸ ਛੂਹਨ ਲੈ ਦਲ ਸੰਗਿ ਚਢਿਯੋ ਹਮ ਪੈ ਅਤਿ ਹੀ ਭਰਿ ਰੋਹੈ।
ਜਾਇ ਲਰੈ ਅਰਿ ਕੇ ਸਮੁਹੇ ਇਹ ਲਾਇਕ ਯਾ ਪੁਰ ਮੈ ਅਬ ਕੋ ਹੈ।
ਜੋ ਭਜਿ ਹੈ ਡਰੁ ਮਾਨਿ ਘਨੋ ਰਿਸ ਕੈ ਸਬ ਕੋ ਤਬ ਮਾਰਤ ਸੋ ਹੈ।
ਤਾ ਤੇ ਨਿਸੰਕ ਭਿਰੋ ਇਨ ਸੋ ਜਿਤ ਹੈ ਤੁ ਭਲੋ ਮ੍ਰਿਤ ਏ ਜਸੁ ਹੋ ਹੈ। ੧੦੩੯।

ਤਉ ਜਦੁਬੀਰ ਕਹਿਯੋ ਉਠਿ ਕੈ ਰਿਸਿ ਬੀਚ ਸਭਾ ਅਪੁਨੇ ਬਲ ਸੋ।
ਅਬ ਕੋ ਬਲਵੰਡ ਬਡੋ ਹਮ ਮੈ ਚਲਿ ਆਗੇ ਹੀ ਜਾਇ ਲਰੈ ਦਲ ਸੋ।
ਅਪਨੋ ਬਲ ਧਾਰਿ ਸੰਘਾਰ ਕੈ ਦਾਨਵ ਦੂਰ ਕਰੈ ਸਭ ਭੂ ਤਲ ਸੋ।
ਬਹੁ ਭੂਤ ਪਿਸਾਚਨ ਕਾਕਨਿ ਡਾਕਨਿ ਤੋਖ ਕਰੈ ਪਲ ਮੈ ਪਲ ਸੋ। ੧੦੪੦।

ਜਬ ਯਾ ਬਿਧਿ ਸੋ ਜਦੁਬੀਰ ਕਹਿਯੋ ਕਿਨਹੂੰ ਮਨ ਮੈ ਨਹੀ ਧੀਰ ਧਰਿਯੋ।
ਹਰਿ ਦੇਖਿ ਤਬੈ ਮੁਖਿ ਬਾਇ ਰਹੇ ਸਭ ਹੂੰ ਭਜਬੇ ਕਹੁ ਚਿਤ ਕਰਿਯੋ।
ਜੋਊ ਮਾਨ ਹੁਤੋ ਮਨਿ ਛਤ੍ਰਿਨ ਕੇ ਸੋਊ ਓਰਨਿ ਕੀ ਸਮ ਤੁਲ ਗਰਿਯੋ।
ਕੋਊ ਜਾਇ ਨ ਸਾਮੁਹੈ ਸਤ੍ਰੁਨ ਕੇ ਨ੍ਰਿਪ ਨੇ ਮੁਖ ਤੇ ਬਿਧਿ ਯਾ ਉਚਰਿਯੋ। ੧੦੪੧।



*ਸਵੈਯਾ*

ਸੈਨਾ ਨੂੰ ਇਕੱਠਾ ਕਰ ਕੇ, ਸਾਰਿਆਂ ਮੰਤਰੀਆਂ ਨੂੰ ਨਾਲ ਲੈ ਕੇ ਤਦ ਇਸ ਤਰ੍ਹਾਂ ਦਾ ਸਾਜ ਸਾਮਾਨ ਬਣਾ ਲਿਆ। ਤੇਈ ਅਛੋਹਣੀਆਂ ਸੈਨਾ ਨਾਲ ਲੈ ਕੇ ਨਗਾਰਾ ਬਜਾ ਕੇ ਉਧਰ ਨੂੰ ਧਸ ਚਲਿਆ, (ਜਿਵੇਂ) ਰਾਵਣ ਵਰਗੇ ਸੂਰਮਿਆਂ ਨੂੰ ਨਾਲ ਲੈ ਕੇ ਮਰਨ ਲਈ ਆਇਆ ਹੈ। (ਉਸ ਦੀ) ਸੈਨਾ ਇਸ ਤਰ੍ਹਾਂ ਪਸਰੀ ਹੋਈ ਸੀ, ਮਾਨੋ ਪਰਲੋ ਕਾਲ ਦੇ ਦਿਨ ਸਮੁੰਦਰ ਦਾ ਜਲ ਖਿਲਰ ਗਿਆ ਹੋਵੇ।੧੦੩੫।

ਵੱਡੇ ਵੱਡੇ ਹਾਥੀ ਮਾਨੋ ਪਰਬਤ ਹੋਣ, ਅਤੇ ਉਸ ਵਿਚ ਪੈਦਲ ਸੈਨਾ ਫਿਰ ਮਛਲੀਆਂ ਹੋਣ। ਰਥਾਂ ਦੇ ਚੱਕੇ (ਪਹੀਏ) ਮਾਨੋ ਘੁੰਮਣਘੇਰੀਆਂ (ਅਰਥਾਂਤਰ ਕਛੂ) ਹੋਣ, ਕਵੀ ਦੇ ਮਨ ਵਿਚ (ਜਿਤਨੀ ਉਪਮਾ) ਪੈਦਾ ਹੋਈ ਸੀ, ਉਤਨੀ ਹੀ ਕਹਿ ਦਿੱਤੀ। ਘੋੜੇ ਮਾਨੋ ਮਗਰਮੱਛ ਹੋਣ ਅਤੇ ਬਰਛੀਆਂ ਦੀਆਂ ਲਿਸ਼ਕਾਰੀਆਂ ਲਹਿਰਾਂ ਹੋਣ। ਸਮੁੰਦਰ ਹੈ ਜਾਂ ਜਰਾਸੰਧ ਦਾ ਸੈਨਾ-ਦਲ ਹੈ, ਮਥੁਰਾ ਉਸ ਵਿਚ ਬਰੇਤੀ ਬਣ ਕੇ ਰਹਿ ਗਈ ਹੈ।੧੦੩੬।

(ਇਸ) ਸੈਨਾ ਦਲ ਵਿਚ ਜੋ ਬਲਵਾਨ ਸੂਰਮੇ ਹਨ, ਉਨ੍ਹਾਂ ਦੇ ਨਾਂ ਮੈਂ ਅਗਲੀ ਕਥਾ ਵਿਚ ਕਹਾਂਗਾ। ਜੋ ਕ੍ਰੋਧ ਪੂਰਵਕ ਕ੍ਰਿਸ਼ਨ ਨਾਲ ਲੜੇ ਹਨ, ਉਨ੍ਹਾਂ ਦੇ ਯਸ਼ ਨੂੰ ਮੈਂ ਮੂੰਹੋਂ ਉਚਾਰਾਂਗਾ। ਜੋ ਬਲਰਾਮ ਦੇ ਨਾਲ ਲੜੇ ਹਨ, ਉਨ੍ਹਾਂ ਦਾ ਵਰਣਨ ਕਰ ਕੇ ਭਗਤ ਜਨਾਂ ('ਪ੍ਰਭ ਲੋਕ') ਨੂੰ ਪ੍ਰਸੰਨ ਕਰਾਂਗਾ। ਘਰ ਦੇ ਸਾਰੇ ਲਾਲਚ ਨੂੰ ਤਿਆਗ ਕੇ ਹਰਿ ਦੇ, ਹਰਿ ਦੇ, ਹਰਿ ਦੇ ਗੁਣ ਗਾਵਾਂਗਾ।੧੦੩੭।

*ਦੋਹਰਾ*

ਜਦੋਂ ਦੂਤ ਨੇ ਆ ਕੇ (ਗੱਲ) ਕਹੀ ਅਤੇ ਸਾਰੇ ਯਦੁਬੰਸੀ ਸੂਰਮਿਆਂ ਨੇ ਸੁਣੀ, (ਤਦੋਂ) ਸਭ ਨੇ ਮਿਲ ਕੇ ਰਾਜੇ ਦੇ ਮਹੱਲ ਵਿਚ ਸਲਾਹ ਕੀਤੀ।੧੦੩੮।

*ਸਵੈਯਾ*

ਤੇਈ ਅਛੋਹਣੀ ਸੈਨਾ ਲੈ ਕੇ ਅਤੇ ਕ੍ਰੋਧ ਨਾਲ ਭਰ ਕੇ (ਉਹ) ਸਾਡੇ ਉਤੇ ਚੜ੍ਹ ਆਇਆ। (ਉਸ) ਵੈਰੀ ਦੇ ਸਾਹਮਣੇ ਹੋ ਕੇ ਲੜੇ, ਹੁਣ ਇਸ ਨਗਰ ਵਿਚ (ਅਜਿਹਾ) ਯੋਗ (ਪੁਰਸ਼) ਕੌਣ ਹੈ? ਜੇ ਉਸ ਦਾ ਬਹੁਤ ਡਰ ਮੰਨ ਕੇ ਭਜ ਜਾਈਏ ਤਾਂ ਉਹ ਕ੍ਰੋਧਿਤ ਹੋ ਕੇ ਸਭ ਨੂੰ ਮਾਰ ਦੇਵੇਗਾ। ਇਸ ਲਈ ਇਨ੍ਹਾਂ ਨਾਲ ਨਿਸੰਗ ਹੋ ਕੇ ਲੜਨਾ ਚਾਹੀਦਾ ਹੈ, ਜੇ ਜਿਤ ਜਾਵਾਂਗੇ ਤਾਂ ਚੰਗਾ, ਮਰ ਜਾਵਾਂਗੇ ਤਾਂ ਯਸ਼ ਹੋਵੇਗਾ।੧੦੩੯।

ਤਦ ਸ੍ਰੀ ਕ੍ਰਿਸ਼ਨ ਨੇ ਉਠ ਕੇ ਸਭਾ ਵਿਚ ਕ੍ਰੋਧ ਨਾਲ ਬਲ ਪੂਰਵਕ ਕਿਹਾ। ਸਾਡੇ ਵਿਚ ਕੌਣ ਵੱਡਾ ਬਲਵਾਨ ਹੈ ਜੋ ਅਗੇ ਜਾ ਕੇ ਸੈਨਾ ਨਾਲ ਲੜੇ। ਆਪਣੇ ਬਲ ਨੂੰ ਸੰਭਾਲ ਕੇ ਦੈਂਤਾਂ ਦਾ ਸੰਘਾਰ ਕਰੇ ਅਤੇ ਧਰਤੀ ਤੋਂ (ਉਨ੍ਹਾਂ ਦੀ ਹੋਂਦ) ਖ਼ਤਮ ਕਰੇ। (ਅਤੇ) ਬਹੁਤੇ ਭੂਤਾਂ, ਪ੍ਰੇਤਾਂ, ਪਿਸ਼ਾਚਾਂ, ਕਾਂਵਾਂ, ਡਾਕਣੀਆਂ ਨੂੰ ਪਲ ਭਰ ਵਿਚ (ਸੂਰਮਿਆਂ ਦਾ) ਮਾਸ (ਖਵਾ ਕੇ) ਖੁਸ਼ ਕਰ ਦੇਵੇ।੧੦੪੦।

ਜਦ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਕਿਹਾ, ਕਿਸੇ ਨੇ ਵੀ ਮਨ ਵਿਚ ਧੀਰਜ ਧਾਰਨ ਨ ਕੀਤਾ। ਤਦ ਕ੍ਰਿਸ਼ਨ ਨੂੰ ਵੇਖ ਕੇ ਸਭ ਮੂੰਹ ਅਡ ਕੇ ਰਹਿ ਗਏ ਅਤੇ ਸਾਰਿਆਂ ਦਾ ਮਨ ਭਜਣ ਨੂੰ ਕਰ ਆਇਆ। ਜੋ ਛਤ੍ਰੀਆਂ ਦੇ ਮਨ ਵਿਚ ਅਭਿਮਾਨ ਸੀ, ਉਹ ਗੜਿਆਂ ਵਾਂਗ ਗਲ ਗਿਆ। (ਅਜਿਹੀ ਸਥਿਤੀ ਵਿਚ) ਰਾਜਾ (ਉਗ੍ਰਸੈਨ) ਨੇ ਇਸ ਤਰ੍ਹਾਂ ਮੁਖ ਵਿਚੋਂ ਕਿਹਾ--'(ਕੀਹ) ਕੋਈ ਵੈਰੀ ਦੇ ਸਾਹਮਣੇ ਨਹੀਂ ਜਾਏਗਾ।'੧੦੪੧।

ਕਿਨਹੂੰ ਨਹਿ ਧੀਰਜੁ ਬਾਧਿ ਸਕਿਯੋ ਲਰਬੇ ਤੇ ਡਰੇ ਸਭ ਕੋ ਮਨੁ ਭਾਜਿਯੋ।
ਭਾਜਨ ਕੀ ਸਬ ਹੂੰ ਬਿਧ ਕੀ ਕਿਨ ਹੂੰ ਨਹੀ ਕੋਪਿ ਸਰਾਸਨੁ ਸਾਜਿਯੋ।
ਯੌ ਹਰਿ ਜੂ ਪੁਨਿ ਬੋਲਿ ਉਠਿਓ ਗਜ ਕੋ ਬਧਿ ਕੈ ਜਿਮ ਕੇਹਰਿ ਗਾਜਿਯੋ।
ਅਉਰ ਭਲੀ ਉਪਮਾ ਉਪਜੀ ਧੁਨਿ ਕੋ ਸੁਨ ਕੈ ਘਨ ਸਾਵਨ ਲਾਜਿਯੋ। ੧੦੪੨।

*ਕਾਨ੍ਹ ਜੂ ਬਾਚ*

*ਸਵੈਯਾ*

ਰਾਜ ਨ ਚਿੰਤ ਕਰੋ ਮਨ ਮੈ ਹਮਹੂੰ ਦੋਊ ਭ੍ਰਾਤ ਸੁ ਜਾਇ ਲਰੈਗੇ।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਰਨ ਭੀਤਰ ਜੁਧ ਕਰੈਗੇ।
ਜੋ ਹਮ ਊਪਰਿ ਕੋਪ ਕੈ ਆਇ ਹੈ ਤਾਹਿ ਕੇ ਅਸਤ੍ਰ ਸਿਉ ਪ੍ਰਾਨ ਹਰੈਗੇ।
ਪੈ ਉਨ ਕੋ ਮਰਿ ਹੈ ਡਰ ਹੈ ਨਹੀ ਆਹਵ ਤੇ ਪਗ ਦੁਇ ਨ ਟਰੈਗੇ। ੧੦੪੩।

ਇਉ ਕਹਿ ਕੈ ਯੌ ਦੋਊ ਠਾਢ ਭਏ ਚਲ ਕੈ ਨਿਜੁ ਮਾਤ ਪਿਤਾ ਪਹਿ ਆਏ।
ਆਵਤ ਹੀ ਦੁਹੂੰ ਹਾਥਨ ਜੋਰਿ ਕੈ ਪਾਇਨ ਊਪਰ ਮਾਥ ਲੁਡਾਏ।
ਮੋਹੁ ਬਢਿਯੋ ਬਸੁਦੇਵ ਅਉ ਦੇਵਕੀ ਲੈ ਅਪੁਨੇ ਸੁਤ ਕੰਠਿ ਲਗਾਏ।
ਜੀਤਹੁਗੇ ਤੁਮ ਦੈਤਨ ਸਿਉ ਭਜਿ ਹੈ ਅਰਿ ਜ੍ਯੋ ਘਨ ਬਾਤ ਉਡਾਏ। ੧੦੪੪।

ਮਾਤ ਪਿਤਾ ਕਉ ਪ੍ਰਨਾਮ ਦੋਊ ਕਰਿ ਕੈ ਤਜਿ ਧਾਮ ਸੁ ਬਾਹਰਿ ਆਏ।
ਆਵਤ ਹੀ ਸਭ ਆਯੁਧ ਲੈ ਪੁਰ ਬੀਰ ਜਿਤੇ ਸਭ ਹੀ ਸੁ ਬੁਲਾਏ।
[1]ਦਾਨ ਘਨੇ ਦਿਜ ਕਉ ਦਏ[1] ਸ੍ਯਾਮ ਦੁਹੂੰ ਮਿਲਿ ਆਨੰਦ ਚਿਤ ਬਢਾਏ।
ਆਸਿਖ ਦੇਤ ਭਏ ਦਿਜ ਇਉ ਗ੍ਰਿਹ ਆਇ ਹੋ ਜੀਤਿ ਘਨੇ ਅਰਿ ਘਾਏ। ੧੦੪੫।

*ਦੋਹਰਾ*

ਦੇਖਿ ਚਮੂੰ ਸਭ ਜਾਦਵੀ ਹਰਿ ਜੂ ਅਪੁਨੇ ਸਾਥ।
ਘਨ ਸੁਰ ਸਿਉ ਸੰਗ ਸਾਰਥੀ ਬੋਲਿਯੋ ਸ੍ਰੀ ਬ੍ਰਿਜਨਾਥ। ੧੦੪੬।

*ਕਾਨ੍ਹ ਜੂ ਬਾਚ ਦਾਰੁਕ ਸੋ*

*ਸਵੈਯਾ*

ਹਮਰੋ ਰਥ ਦਾਰੁਕ ਤੈ ਕਰਿ ਸਾਜ ਭਲੀ ਬਿਧਿ ਸਿਉ ਅਬ ਤਾ ਰਨ ਕਉ।
ਅਸਿ ਤਾ ਮਹਿ ਚਕ੍ਰ ਗਦਾ ਧਰੀਯੋ ਰਿਪੁ ਕੀ ਧੁਜਨੀ ਸੁ ਬਿਦਾਰਨ ਕਉ।
ਸਬ ਜਾਦਵ ਲੈ ਅਪਨੇ ਸੰਗ ਹਉ ਸੁ ਪਧਾਰਤ ਦੈਤ ਸੰਘਾਰਨ ਕਉ।
ਕਿਹ ਹੇਤ ਚਲਿਯੋ ਸੁਨ ਲੈ ਹਮ ਪੈ ਅਪੁਨੇ ਨ੍ਰਿਪ ਕੇ ਦੁਖ ਟਾਰਨ ਕਉ। ੧੦੪੭।

---
੧. 'ਦਾਨ ਦਏ ਬਹੁ ਬਿਪਨ'



(ਜਦੋਂ) ਕੋਈ ਵੀ ਧੀਰਜ ਨ ਬੰਨ੍ਹ ਸਕਿਆ ਅਤੇ ਸਾਰਿਆਂ ਦਾ ਮਨ ਲੜਨ ਤੋਂ ਡਰਦਾ ਹੋਇਆ ਭਜਣ ਨੂੰ ਕੀਤਾ। ਸਭ ਨੇ ਭਜਣ ਦੀ ਵਿਉਂਤ ਬਣਾ ਲਈ, (ਪਰ) ਕਿਸੇ ਨੇ ਵੀ ਕ੍ਰੋਧ ਕਰ ਕੇ ਧਨੁਸ਼ ਬਾਣ ਨ ਸਜਾਇਆ। ਫਿਰ ਸ੍ਰੀ ਕ੍ਰਿਸ਼ਨ ਇਸ ਤਰ੍ਹਾਂ ਬੋਲ ਕੇ ਉਠ ਖੜੋਤੇ, ਜਿਵੇਂ ਹਾਥੀ ਨੂੰ ਮਾਰਨ ਲਈ ਸ਼ੇਰ ਗਜਿਆ ਹੈ। (ਇਕ) ਹੋਰ ਉਪਮਾ (ਕਵੀ ਦੇ ਮਨ ਵਿਚ) ਪੈਦਾ ਹੋਈ ਹੈ ਕਿ (ਉਸ ਦੀ) ਧੁਨ ਨੂੰ ਸੁਣ ਕੇ ਸਾਵਣ ਦਾ ਬਦਲ ਵੀ ਸ਼ਰਮਿੰਦਾ ਹੋ ਗਿਆ ਹੈ।੧੦੪੨।

*ਕਾਨ੍ਹ ਜੀ ਨੇ ਕਿਹਾ--*

*ਸਵੈਯਾ*

ਹੇ ਰਾਜਨ! ਮਨ ਵਿਚ (ਕਿਸੇ ਤਰ੍ਹਾਂ ਦੀ) ਚਿੰਤਾ ਨ ਕਰੋ, ਅਸੀਂ ਦੋਵੇਂ ਹੀ ਭਰਾ ਜਾ ਕੇ ਯੁੱਧ ਕਰਾਂਗੇ। ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਸ਼ਸਤ੍ਰ) ਪਕੜ ਕੇ ਰਣ-ਭੂਮੀ ਵਿਚ ਯੁੱਧ ਕਰਾਂਗੇ। ਜੋ ਸਾਡੇ ਉਤੇ ਕ੍ਰੋਧ ਕਰ ਕੇ ਚੜ੍ਹ ਆਏਗਾ, ਅਸੀਂ ਅਸਤ੍ਰਾਂ (ਅਰਥਾਤ ਬਾਣਾਂ) ਨਾਲ ਉਸ ਦੇ ਪ੍ਰਾਣ ਹਰ ਲਵਾਂਗੇ। ਉਨ੍ਹਾਂ ਨੂੰ ਅਵੱਸ਼ ਮਾਰਾਂਗੇ, ਡਰਾਂਗੇ ਨਹੀਂ ਅਤੇ ਯੁੱਧ-ਭੂਮੀ ਤੋਂ ਦੋ ਕਦਮ ਵੀ ਪਿਛੇ ਨਹੀਂ ਹਟਾਂਗੇ।੧੦੪੩।

ਇਸ ਤਰ੍ਹਾਂ ਕਹਿ ਕੇ ਦੋਵੇਂ ਭਰਾ ਉਠ ਕੇ ਖੜੋ ਗਏ ਅਤੇ ਮਾਤਾ ਪਿਤਾ ਕੋਲ ਆ ਗਏ। ਆਉਂਦਿਆਂ ਹੀ ਦੋਵੇਂ ਹੱਥ ਜੋੜ ਕੇ (ਉਨ੍ਹਾਂ ਨੇ ਮਾਤਾ ਪਿਤਾ ਦੇ) ਪੈਰਾਂ ਉਤੇ ਮੱਥੇ ਟੇਕੇ। ਬਸੁਦੇਵ ਅਤੇ ਦੇਵਕੀ ਦਾ ਮੋਹ ਵਧ ਗਿਆ ਅਤੇ ਆਪਣੇ ਪੁੱਤਰਾਂ ਨੂੰ ਲੈ ਕੇ ਗਲੇ ਨਾਲ ਲਗਾਇਆ (ਅਤੇ ਅਸੀਸ ਦਿੱਤੀ ਕਿ) ਤੁਸੀਂ ਦੈਂਤਾਂ ਨੂੰ ਜਿਤੋਗੇ ਅਤੇ ਵੈਰੀ ਇਸ ਤਰ੍ਹਾਂ ਭਜ ਜਾਏਗਾ ਜਿਵੇਂ ਹਵਾ ਬਦਲਾਂ ਨੂੰ ਉਡਾ ਲੈ ਜਾਂਦੀ ਹੈ।੧੦੪੪।

ਦੋਵੇਂ, ਮਾਤਾ ਪਿਤਾ ਨੂੰ ਪ੍ਰਨਾਮ ਕਰ ਕੇ ਅਤੇ ਘਰ ਨੂੰ ਤਿਆਗ ਕੇ, ਬਾਹਰ ਆ ਗਏ। ਆਉਂਦਿਆਂ ਹੀ ਸਾਰੇ ਹਥਿਆਰ ਲੈ ਕੇ, ਨਗਰ ਵਿਚ ਜਿਤਨੇ ਸੂਰਮੇ ਸਨ, ਸਭ ਨੂੰ ਹੀ ਬੁਲਾ ਲਿਆ। ਸ੍ਰੀ ਕ੍ਰਿਸ਼ਨ ਨੇ ਬ੍ਰਾਹਮਣਾਂ ਨੂੰ ਬਹੁਤ ਦਾਨ ਦਿੱਤੇ ਅਤੇ ਦੋਹਾਂ (ਭਰਾਵਾਂ ਨੇ) ਮਿਲ ਕੇ ਮਨ ਵਿਚ ਆਨੰਦ ਵਧਾਇਆ। ਬ੍ਰਾਹਮਣਾਂ ਨੇ ਇਸ ਤਰ੍ਹਾਂ ਦੀ ਅਸੀਸ ਦਿੱਤੀ ਕਿ (ਤੁਸੀਂ) ਬਹੁਤ ਸਾਰੇ ਵੈਰੀਆਂ ਨੂੰ ਮਾਰ ਕੇ ਅਤੇ (ਯੁੱਧ ਵਿਚ) ਜੇਤੂ ਹੋ ਕੇ ਘਰ ਨੂੰ ਪਰਤੋਗੇ।੧੦੪੫।

*ਦੋਹਰਾ*

ਯਾਦਵਾਂ ਦੀ ਸਾਰੀ ਸੈਨਾ ਨੂੰ ਆਪਣੇ ਨਾਲ ਵੇਖ ਕੇ ਸ੍ਰੀ ਕ੍ਰਿਸ਼ਨ ਬਦਲ ਦੀ ਗਰਜ ਵਾਂਗ ਰਥਵਾਨ ਨੂੰ ਕਹਿਣ ਲਗੇ।੧੦੪੬।

*ਕਾਨ੍ਹ ਜੀ ਨੇ ਰਥਵਾਨ ਨੂੰ ਕਿਹਾ--*

*ਸਵੈਯਾ*

ਹੇ ਰਥਵਾਨ! ਮੇਰੇ ਰਥ ਨੂੰ ਚੰਗੀ ਤਰ੍ਹਾਂ ਸਜਾ ਕੇ ਹੁਣ ਉਸ ਯੁੱਧ ('ਤਾ ਰਨ') ਲਈ (ਤਿਆਰ ਕਰ ਦਿਓ)। ਅਤੇ ਵੈਰੀ ਦੀ ਸੈਨਾ ਨੂੰ ਨਸ਼ਟ ਕਰਨ ਲਈ ਉਸ ਵਿਚ ਤਲਵਾਰ, ਚੱਕਰ, ਗਦਾ ਧਰ ਦਿਓ। ਸਾਰੇ ਯਾਦਵਾਂ ਨੂੰ ਆਪਣੇ ਨਾਲ ਲੈ ਕੇ ਮੈਂ ਵੈਰੀਆਂ ਨੂੰ ਸੰਘਾਰਨ ਲਈ ਜਾਣਾ ਹੈ। ਕਿਸ ਲਈ ਚਲੇ ਹੋ? (ਰਥਵਾਨ ਦੇ ਪੁੱਛਣ ਤੇ ਕ੍ਰਿਸ਼ਨ ਨੇ ਕਿਹਾ--) ਮੇਰੇ ਕੋਲੋਂ ਸੁਣ ਲੈ, ਆਪਣੇ ਰਾਜੇ ਦੇ ਦੁਖ ਨੂੰ ਖ਼ਤਮ ਕਰਨ ਲਈ (ਜਾਣਾ ਹੈ)।੧੦੪੭।

*ਦੋਹਰਾ*

ਯੌ ਕਹਿ ਕੈ ਗੋਬਿੰਦ ਤਬਿ ਕਟ ਸਿਉ ਕਸਿਯੋ ਨਿਖੰਗ।
ਹਲ ਮੂਸਲ ਹਲਧਰਿ ਗਹਿਯੋ ਕਛੁ ਜਾਦਵ ਲੈ ਸੰਗਿ। ੧੦੪੮।

*ਸਵੈਯਾ*

ਦੈਤਨ ਮਾਰਨ ਹੇਤ ਚਲੇ ਅਪੁਨੇ ਸੰਗ ਲੈ ਸਭ ਹੀ ਭਟ ਦਾਨੀ।
ਸ੍ਰੀ ਬਲਿਭਦ੍ਰਹਿ ਸੰਗ ਲਏ ਜਿਹ ਕੇ ਬਲ ਕੀ ਗਤਿ ਸ੍ਰੀ ਪਤਿ ਜਾਨੀ।
ਕੋ ਸਮ ਭੀਖਮ ਹੈ ਇਨ ਕੇ ਅਰੁ ਕੋ ਭ੍ਰਿਗੁ ਨੰਦਨੁ ਰਾਵਨੁ ਬਾਨੀ।
ਸਤ੍ਰਨ ਕੇ ਬਧ ਕਾਰਨ ਸ੍ਯਾਮ ਚਲੇ ਮੁਸਲੀ ਧਰਿ ਜੂ ਅਭਿਮਾਨੀ। ੧੦੪੯।

ਬਾਧਿ ਕ੍ਰਿਪਾਨ ਸਰਾਸਨ ਲੈ ਚੜਿ ਸ੍ਯੰਦਨ ਪੈ ਜਦੁਬੀਰ ਸਿਧਾਰੇ।
ਭਾਖਤ ਬੈਨ ਸੁਧਾ ਮੁਖ ਤੇ ਸੁ ਕਹਾ ਹੈ ਸਭੈ ਸੁਤ ਬੰਧ ਹਮਾਰੇ।
ਸ੍ਰੀ ਪ੍ਰਭ ਪਾਇਨ ਕੇ ਸਬ ਸਾਥ ਸੁ ਯੌ ਕਹਿ ਕੈ ਇਕ ਬੀਰ ਪੁਕਾਰੇ।
ਧਾਇ ਪਰੇ ਅਰਿ ਕੇ ਦਲ ਮੈ ਬਲਿ ਸਿਉ ਬਲਿਦੇਵ ਹਲਾਯੁਧ ਧਾਰੇ। ੧੦੫੦।

ਦੇਖਤ ਹੀ ਅਰਿ ਕੀ ਪਤਨਾ ਹਰਿ ਜੂ ਮਨ ਮੋ ਅਤਿ ਕੋਪ ਭਰੇ।
ਸੁ ਧਵਾਇ ਤਹਾ ਰਥੁ ਜਾਇ ਪਰੇ ਧੁਜਨੀ ਪਤ ਤੇ ਨਹੀ ਨੈਕੁ ਡਰੇ।
ਸਿਤ ਬਾਨਨ ਸੋ ਗਜ ਬਾਜ ਹਨੇ ਜੋਊ ਸਾਜ ਜਰਾਇਨ ਸਾਥ ਜਰੇ।
ਮਨੋ ਇੰਦ੍ਰ ਕੇ ਬਜ੍ਰ ਲਗੇ ਟੁਟ ਕੈ ਧਰਨੀ ਗਿਰ ਸ੍ਰਿੰਗ ਸੁਮੇਰ ਪਰੇ। ੧੦੫੧।

ਸ੍ਰੀ ਜਦੁਬੀਰ ਸਰਾਸਨ ਤੇ ਬਹੁ ਤੀਰ ਛੁਟੇ ਛੁਟ ਕੈ ਭਟ ਘਾਏ।
ਪੈਦਲ ਮਾਰਿ ਰਥੀ ਬਿਰਥੀ ਕਰਿ ਸਤ੍ਰ ਘਨੇ ਜਮ ਲੋਕਿ ਪਠਾਏ।
ਭਾਜਿ ਅਨੇਕ ਗਏ ਰਨ ਤੇ ਜੋਊ ਲਾਜ ਭਰੇ ਹਰਿ ਪੈ ਪੁਨਿ ਆਏ।
ਤੇ ਬ੍ਰਿਜਨਾਥ ਕੇ ਹਾਥ ਲਗੇ ਗ੍ਰਿਹ ਕਉ ਫਿਰਿ ਜੀਵਤ ਜਾਨ ਨ ਪਾਏ। ੧੦੫੨।

ਕੋਪ ਭਰੇ ਰਨ ਮੈ ਭਟ ਯੌ ਚਹੂੰ ਓਰਨ ਤੇ ਲਲਕਾਰ ਪਰੇ।
ਕਰਿ ਚਉਪ ਭਿਰੇ ਅਪਨੇ ਮਨ ਮੈ ਨੰਦ ਨੰਦਨ ਤੇ ਨ ਰਤੀ ਕੁ ਡਰੇ।
ਤਬ ਹੀ ਬ੍ਰਿਜਨਾਥ ਸਰਾਸਨ ਲੈ ਛਿਨ ਮੈ ਉਨ ਕੇ ਅਭਿਮਾਨ ਹਰੇ।
ਜੋਊ ਆਵਤ ਭੇ ਧਨ ਬਾਨ ਧਰੇ ਹਰਿ ਜੂ ਸਿਗਰੇ ਬਿਨੁ ਪ੍ਰਾਣ ਕਰੇ। ੧੦੫੩।

*ਕਬਿਤੁ*

ਸ੍ਰਉਨਤ ਤਰੰਗਨੀ ਉਠਤ ਕੋਪਿ ਬਲ ਬੀਰ
ਮਾਰਿ ਮਾਰਿ ਤੀਰ ਰਿਪੁ ਖੰਡ ਕੀਏ ਰਨ ਮੈ।
ਬਾਜ ਗਜ ਮਾਰੇ ਰਥੀ ਬ੍ਰਿਥੀ ਕਰਿ ਡਾਰੇ
ਕੇਤੇ ਪੈਦਲ ਬਿਦਾਰੇ ਸਿੰਘ ਜੈਸੇ ਮ੍ਰਿਗ ਬਨ ਮੈ।



*ਦੋਹਰਾ*

ਇਸ ਤਰ੍ਹਾਂ ਕਹਿ ਕੇ ਸ੍ਰੀ ਕ੍ਰਿਸ਼ਨ ਨੇ ਤਦੋਂ ਲਕ ਨਾਲ ਭੱਥਾ ਬੰਨ੍ਹ ਲਿਆ। ਹਲ ਅਤੇ ਮੋਹਲਾ ਬਲਰਾਮ ਨੇ ਧਾਰਨ ਕਰ ਲਿਆ ਅਤੇ ਕੁਝ ਯਾਦਵ ਸੂਰਮੇ ਨਾਲ ਲੈ ਲਏ।੧੦੪੮।

*ਸਵੈਯਾ*

ਦੈਂਤਾਂ ਨੂੰ ਮਾਰਨ ਲਈ ਆਪਣੇ ਨਾਲ ਸਾਰੇ ਵੱਡੇ ਦਿਲਾਵਰ ਸੂਰਮੇ ਲੈ ਕੇ ਚਲੇ ਹਨ। ਬਲਰਾਮ ਨੂੰ ਨਾਲ ਲੈ ਲਿਆ ਜਿਸ ਦੇ ਬਲ ਦੀ ਸਥਿਤੀ ਨੂੰ 'ਸ੍ਰੀ ਪਤੀ' (ਵਿਸ਼ਨੂ) ਹੀ ਜਾਣਦਾ ਹੈ। ਇਸ ਦੇ ਬਰਾਬਰ ਭੀਸ਼ਮ ਪਿਤਾਮਾ ਕੀ ਹੈ ਅਤੇ ਪਰਸ਼ੁਰਾਮ ਅਤੇ ਧਨੁਸ਼ਧਾਰੀ ਰਾਵਣ ਕੀ ਹਨ। ਸ੍ਰੀ ਕ੍ਰਿਸ਼ਨ ਬਲਰਾਮ ਜੀ ਵਰਗੇ ਅਭਿਮਾਨੀ ਸੂਰਵੀਰ ਨੂੰ ਨਾਲ ਲੈ ਕੇ ਵੈਰੀਆਂ ਨੂੰ ਮਾਰਨ ਲਈ ਚਲੇ ਹਨ।੧੦੪੯।

ਤਲਵਾਰਾਂ (ਲਕ ਨਾਲ ਬੰਨ੍ਹ ਕੇ), ਧਨੁਸ਼ ਬਾਣ (ਹੱਥ ਵਿਚ) ਲੈ ਕੇ, ਰਥ ਉਤੇ ਚੜ੍ਹ ਕੇ ਸ੍ਰੀ ਕ੍ਰਿਸ਼ਨ ਚਲ ਪਏ ਹਨ। ਅੰਮ੍ਰਿਤ ਵਰਗੇ ਬੋਲ ਮੂੰਹੋਂ ਬੋਲਦੇ ਹਨ ਕਿ ਮੇਰੇ ਸਾਰੇ ਪੁੱਤਰ ਅਤੇ ਬੰਧੂ ਕਿਥੇ ਹਨ? (ਤਾਂ) ਇਕ ਸੂਰਮਾ ਇਸ ਤਰ੍ਹਾਂ ਕਹਿ ਕੇ ਪੁਕਾਰਿਆ--ਸਾਰੇ ਸ੍ਰੀ ਪ੍ਰਭੂ ਦੇ ਚਰਨਾਂ ਦੇ ਨਾਲ ਹੀ ਹਨ। (ਉਸੇ ਵੇਲੇ) ਹਲ ਨੂੰ ਧਾਰਨ ਕੀਤੇ ਹੋਇਆਂ ਬਲਰਾਮ ਬਲ ਪੂਰਵਕ ਵੈਰੀ ਦੇ ਦਲ ਉਤੇ ਟੁਟ ਪਿਆ।੧੦੫੦।

ਵੈਰੀ ਦੀ ਸੈਨਾ ਨੂੰ ਵੇਖਦਿਆਂ ਹੀ ਸ੍ਰੀ ਕ੍ਰਿਸ਼ਨ ਦਾ ਮਨ ਕ੍ਰੋਧ ਨਾਲ ਭਰ ਗਿਆ। ਉਹ ਰਥ ਨੂੰ ਭਜਾ ਕੇ ਉਥੇ ਜਾ ਪਏ ਅਤੇ ਸੈਨਾਪਤੀ ਤੋਂ ਬਿਲਕੁਲ ਨ ਡਰੇ। (ਸਾਣ ਉਤੇ ਚੜ੍ਹਾ ਕੇ) ਤਿਖੇ ਕੀਤੇ ਬਾਣਾਂ ਨਾਲ ਹਾਥੀ ਅਤੇ ਘੋੜੇ ਮਾਰ ਦਿੱਤੇ ਜਿਹੜੇ ਜੜਾਊ ਸਾਜਾਂ ਨਾਲ ਜੜ੍ਹੇ ਹੋਏ ਸਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇੰਦਰ ਦੇ ਬਜ੍ਰ ਦੇ ਲਗਣ ਨਾਲ ਸੁਮੇਰ ਪਰਬਤ ਦੀਆਂ ਚੋਟੀਆਂ ਟੁਟ ਕੇ ਧਰਤੀ ਉਤੇ ਡਿਗ ਰਹੀਆਂ ਹੋਣ।੧੦੫੧।

ਸ੍ਰੀ ਕ੍ਰਿਸ਼ਨ ਦੇ ਧਨੁਸ਼ ਤੋਂ ਬਹੁਤ ਤੀਰ ਛੁਟੇ ਹਨ ਅਤੇ ਛੁਟ ਕੇ ਯੋਧਿਆਂ ਨੂੰ ਮਾਰਦੇ ਹਨ। ਪੈਦਲਾਂ ਨੂੰ ਮਾਰਦੇ ਹਨ, ਰਥਾਂ ਵਾਲਿਆਂ ਨੂੰ ਰਥਾਂ ਤੋਂ ਬਿਨਾ ਕਰਦੇ ਹਨ ਅਤੇ ਬਹੁਤ ਸਾਰੇ ਵੈਰੀਆਂ ਨੂੰ ਯਮਲੋਕ ਵਿਚ ਭੇਜਦੇ ਹਨ। ਅਨੇਕਾਂ ਹੀ ਰਣ-ਭੂਮੀ ਵਿਚੋਂ ਭਜ ਗਏ ਹਨ ਅਤੇ ਜੋ ਲਾਜ (ਮਰਯਾਦਾ) ਵਾਲੇ ਹਨ, ਉਹ (ਲੜਨ ਲਈ) ਕ੍ਰਿਸ਼ਨ ਕੋਲ ਫਿਰ ਪਰਤ ਆਏ ਹਨ। ਉਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਦੇ (ਅਜਿਹੇ) ਹੱਥ ਲਗੇ ਹਨ ਕਿ ਫਿਰ ਘਰਾਂ ਨੂੰ ਜੀਉਂਦੇ ਨਹੀਂ ਪਰਤੇ ਹਨ।੧੦੫੨।

ਯੁੱਧਵੀਰ ਰਣ-ਭੂਮੀ ਵਿਚ ਕ੍ਰੋਧ ਨਾਲ ਇਸ ਤਰ੍ਹਾਂ ਭਰੇ ਹੋਏ ਹਨ ਕਿ ਚੌਹਾਂ ਪਾਸਿਆਂ ਤੋਂ ਲਲਕਾਰੇ ਪੈ ਰਹੇ ਹਨ। ਆਪਣੇ ਮਨ ਵਿਚ ਉਤਸਾਹਿਤ ਹੋ ਕੇ ਲੜਦੇ ਹਨ ਅਤੇ ਸ੍ਰੀ ਕ੍ਰਿਸ਼ਨ ਪਾਸੋਂ ਜ਼ਰਾ ਜਿੰਨੇ ਵੀ ਡਰਦੇ ਨਹੀਂ ਹਨ। ਤਦ ਹੀ ਸ੍ਰੀ ਕ੍ਰਿਸ਼ਨ ਨੇ ਧਨੁਸ਼ ਲੈ ਕੇ ਛਿਣ ਭਰ ਵਿਚ ਉਨ੍ਹਾਂ ਦੇ ਅਭਿਮਾਨ ਨੂੰ ਦੂਰ ਕਰ ਦਿੱਤਾ। ਜਿਹੜੇ ਧਨੁਸ਼ ਬਾਣ ਲੈ ਕੇ ਆਉਂਦੇ ਹਨ, (ਉਨ੍ਹਾਂ) ਸਾਰਿਆਂ ਨੂੰ ਕ੍ਰਿਸ਼ਨ ਜੀ ਨੇ ਪ੍ਰਾਣ ਤੋਂ ਸਖਣਾ ਕਰ ਦਿੱਤਾ ਹੈ।੧੦੫੩।

*ਕਬਿੱਤ*

ਬਲਰਾਮ ਨੇ ਲਹੂ ਦੀ ਨਦੀ ਪੈਦਾ ਕਰ ਦਿੱਤੀ ਹੈ ਅਤੇ ਤੀਰ ਮਾਰ ਮਾਰ ਕੇ ਵੈਰੀਆਂ ਦੇ ਰਣ ਵਿਚ ਟੁਕੜੇ ਕਰ ਦਿੱਤੇ ਹਨ। ਘੋੜੇ ਅਤੇ ਹਾਥੀ ਮਾਰੇ ਹਨ ਅਤੇ ਰਥਾਂ ਵਾਲਿਆਂ ਨੂੰ ਰਥਾਂ ਤੋਂ ਬਿਨਾ ਕਰ ਦਿੱਤਾ ਹੈ, ਕਿਤਨੇ ਹੀ ਪੈਦਲ ਸੈਨਿਕ ਮਾਰੇ ਹਨ ਜਿਵੇਂ ਸ਼ੇਰ ਜੰਗਲ

ਜੈਸੇ ਸਿਵ ਕੋਪ ਕੈ ਜਗਤ ਜੀਵ ਮਾਰਿ ਪ੍ਰਲੈ
ਤੈਸੇ ਹਰਿ ਅਰਿ ਯੌ ਸੰਘਾਰੇ ਆਈ ਮਨ ਮੈ।
ਏਕ ਮਾਰਿ ਡਾਰੇ ਏਕ ਘਾਇ ਛਿਤਿ ਪਾਰੇ
ਏਕ ਤ੍ਰਸੇ ਏਕ ਹਾਰੇ ਜਾ ਕੇ ਤਾਕਤ ਨ ਤਨ ਮੈ। ੧੦੫੪।

*ਸਵੈਯਾ*

ਬਹੁਰੋ ਘਨਿ ਸ੍ਯਾਮ ਘਨ ਸੁਰ ਕੈ ਬਰਖਿਯੋ ਸਰ ਬੂੰਦਨ ਜਿਉ ਮਘਵਾ।
ਚਤੁਰੰਗ ਚਮੂੰ ਹਨਿ ਸ੍ਰਉਨ ਬਹਿਯੋ ਸੁ ਭਇਓ ਰਨ ਈਗਰ ਕੇ ਰੰਗਵਾ।
ਕਹੂੰ ਮੁੰਡ ਝਰੇ ਰਥ ਪੁੰਜ ਢਰੇ ਗਜ ਸੁੰਡ ਪਰੇ ਕਹੂੰ ਹੈ ਤੰਗਵਾ।
ਜਦੁਬੀਰ ਜੁ ਕੋਪ ਕੈ ਤੀਰ ਹਨੇ ਕਹੂੰ ਬੀਰ ਗਿਰੇ ਸੁ ਕਹੂੰ ਅੰਗਵਾ। ੧੦੫੫।

ਬਹੁ ਜੁਝਿ ਪਰੇ ਛਿਤ ਪੈ ਭਟ ਯੌ ਅਰਿ ਕੈ ਬਰ ਕੈ ਹਰਿ ਸਿਉ ਲਰਿ ਕੈ।
ਧਨੁ ਬਾਨ ਕ੍ਰਿਪਾਨ ਗਦਾ ਗਹਿ ਪਾਨਿ ਗਿਰੇ ਰਨ ਬੀਚ ਇਤੀ ਕਰਿ ਕੈ।
ਤਿਹ ਮਾਸ ਗਿਰਾਸ ਮਵਾਸ ਉਦਾਸ ਹੁਇ ਗੀਧ ਸੁ ਮੋਨ ਰਹੀ ਧਰਿ ਕੈ।
ਸੁ ਮਨੋ ਬੁਟੀਆ ਬਰ ਬੀਰਨ ਕੀ ਨ ਪਚੀ ਉਰ ਮੈ ਬਰਿ ਕੈ ਫਰਿਕੈ। ੧੦੫੬।

ਅਸਿ ਕੋਪਿ ਹਲਾਯੁਧ ਪਾਨਿ ਲੀਯੋ ਸੁ ਧਸਿਯੋ ਦਲ ਮੈ ਅਤਿ ਰੋਸ ਭਰਿਯੋ।
ਬਹੁ ਬੀਰ ਹਨੇ ਰਨ ਭੂਮਿ ਬਿਖੈ ਪ੍ਰਤਨਾਪਤਿ ਤੇ ਨ ਰਤੀ ਕੁ ਡਰਿਯੋ।
ਗਜ ਬਾਜ ਰਥੀ ਅਰੁ ਪਤਿ ਚਮੂੰ ਹਨਿ ਕੈ ਉਨ ਬੀਰਨ ਤੇਜ ਹਰਿਯੋ।
ਜਿਮ ਤਾਤ ਧਰਾ ਸੁਰਪਤਿ ਲਰਿਯੋ ਹਰਿ ਭ੍ਰਾਤ ਬਲੀ ਇਮ ਜੁਧ ਕਰਿਯੋ। ੧੦੫੭।

ਜੁਧ ਜੁਰੇ ਜਦੁਰਾਇ ਸਖਾ ਕਿਧੋ ਕ੍ਰੋਧ ਭਰੇ ਦੁਰਜੋਧਨ ਸੋਹੈ।
ਭੀਰ ਪਰੇ ਰਨਿ ਰਾਵਨ ਸੋ ਸੁਤ ਰਾਵਨ ਕੋ ਤਿਹ ਕੀ ਸਮ ਕੋ ਹੈ।
ਭੀਖਮ ਸੋ ਮਰਬੇ ਕਹੁ ਹੈ ਲਰਿਬੇ ਕਹੁ ਰਾਮ ਬਲੀ ਬਰਿ ਜੋ ਹੈ।
ਅੰਗਦ ਹੈ ਕਿ ਹਨੂ ਜਮੁ ਹੈ ਕਿ ਭਰਿਯੋ ਬਲਿਭਦ੍ਰ ਭਯਾਨਕ ਰੋਹੈ। ੧੦੫੮।

ਦ੍ਰਿੜ ਕੈ ਬਲਿ ਕੋਪਿ ਹਲਾਯੁਧ ਲੈ ਅਰਿ ਕੇ ਦਲ ਭੀਤਰ ਧਾਇ ਗਯੋ।
ਗਜ ਬਾਜ ਰਥੀ ਬਿਰਥੀ ਕਰਿ ਕੈ ਬਹੁ ਪੈਦਲ ਕੋ ਦਲੁ ਕੋਪਿ ਛਯੋ।



ਵਿਚ ਹਿਰਨਾਂ (ਨੂੰ ਮਾਰਦਾ ਹੈ)। ਜਿਵੇਂ ਪਰਲੋ (ਵਾਲੇ ਦਿਨ) ਸ਼ਿਵ ਕ੍ਰੋਧ ਕਰ ਕੇ ਜਗਤ ਦੇ ਜੀਵ ਮਾਰਦਾ ਹੈ, ਤਿਵੇਂ ਸ੍ਰੀ ਕ੍ਰਿਸ਼ਨ ਨੇ ਵੈਰੀਆਂ ਨੂੰ ਸੰਘਾਰਿਆ ਹੈ, ਇਸ ਤਰ੍ਹਾਂ (ਮੇਰੇ) ਮਨ ਵਿਚ (ਭਾਵ) ਪੈਦਾ ਹੋਇਆ ਹੈ। ਇਕ ਮਾਰ ਦਿੱਤੇ ਹਨ, ਇਕ ਘਾਇਲ ਹੋ ਕੇ ਧਰਤੀ ਉਤੇ ਪਏ ਹਨ, ਇਕ ਡਰ ਕੇ (ਘਬਰਾਏ ਹੋਏ ਹਨ) ਅਤੇ ਇਕ ਹਾਰ ਗਏ ਹਨ ਜਿਨ੍ਹਾਂ ਦੇ ਤਨ ਵਿਚ ਤਾਕਤ ਨਹੀਂ ਰਹੀ ਹੈ।੧੦੫੪।

*ਸਵੈਯਾ*

ਫਿਰ ਸ੍ਰੀ ਕ੍ਰਿਸ਼ਨ ਬਦਲ ਵਾਂਗ ਗਜੇ ਅਤੇ ਬਾਣਾਂ ਦੀ (ਇਸ ਤਰ੍ਹਾਂ) ਬਰਖਾ ਕੀਤੀ ਜਿਵੇਂ ਇੰਦਰ (ਬੂੰਦਾਂ ਦੀ ਬਰਖਾ ਕਰਦਾ ਹੈ)। ਚਤੁਰੰਗਨੀ ਸੈਨਾ ਮਾਰ ਦਿੱਤੀ, ਲਹੂ ਵਹਿਣ ਲਗ ਗਿਆ ਅਤੇ ਰਣ-ਭੂਮੀ ਸ਼ਿੰਗਰਫ਼ (ਲਾਲ) ਰੰਗ ਦੀ ਹੋ ਗਈ। ਕਿਤੇ ਸਿਰ ਡਿਗੇ ਹੋਏ ਹਨ, (ਕਿਤੇ ਟੁਟੇ ਹੋਏ) ਰਥਾਂ ਦੇ ਢੇਰ ਲਗੇ ਪਏ ਹਨ, ਕਿਤੇ ਹਾਥੀਆਂ ਦੇ ਸੁੰਡ ਪਏ ਹਨ ਅਤੇ ਕਿਤੇ ਘੋੜਿਆਂ ਦੇ ਤੰਗ ਡਿਗੇ ਹੋਏ ਹਨ। ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਜੋ ਤੀਰ ਮਾਰੇ ਹਨ, (ਉਨ੍ਹਾਂ ਦੇ ਲਗਣ ਨਾਲ) ਕਿਧਰੇ ਸੂਰਵੀਰ ਡਿਗੇ ਪਏ ਹਨ ਅਤੇ (ਉਨ੍ਹਾਂ ਦੇ ਕਟੇ ਹੋਏ) ਅੰਗ ਪਏ ਹਨ।੧੦੫੫।

ਵੈਰੀ ਦੇ ਬਹੁਤ ਸਾਰੇ ਸੂਰਮੇ ਸ੍ਰੀ ਕ੍ਰਿਸ਼ਨ ਨਾਲ ਲੜ ਕੇ ਬਹੁਤੇ ਮਰ ਗਏ ਹਨ ਅਤੇ (ਕਈ ਇਕ) ਧਰਤੀ ਉਤੇ (ਡਿਗੇ ਪਏ ਹਨ)। ਧਨੁਸ਼, ਬਾਣ, ਕ੍ਰਿਪਾਨ, ਗਦਾ (ਆਦਿ ਹਥਿਆਰ) ਹੱਥ ਵਿਚ ਪਕੜ ਕੇ ਅਤੇ ਰਣ-ਭੂਮੀ ਵਿਚ ਓੜਕ ਦੀ ਲੜਾਈ ਕਰ ਕੇ ਡਿਗੇ ਪਏ ਹਨ। ਉਨ੍ਹਾਂ ਦੇ ਮਾਸ ਨੂੰ ਖਾ ਕੇ ਗਿਰਝਾਂ ਉਦਾਸ ਹੋ ਕੇ ਚੁਪ ਕਰ ਕੇ ਬੈਠ ਗਈਆਂ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੂਰਮਿਆਂ ਦੀਆਂ ਬੋਟੀਆਂ ਪਚਾ ਨਹੀਂ ਸਕੀਆਂ ਹਨ ਅਤੇ ਉਹ (ਉਨ੍ਹਾਂ ਦੀ) ਛਾਤੀ ਵਿਚ ਜ਼ੋਰ ਨਾਲ ਫੜਕ ਰਹੀਆਂ ਹਨ।੧੦੫੬।

ਬਲਰਾਮ ਨੇ ਕ੍ਰੋਧਵਾਨ ਹੋ ਕੇ ਰੱਥ ਵਿਚੋਂ ਤਲਵਾਰ ਪਕੜ ਲਈ ਅਤੇ ਰੋਸ ਨਾਲ ਭਰਿਆ ਹੋਇਆ (ਵੈਰੀ) ਦਲ ਵਿਚ ਧਸ ਗਿਆ। ਰਣ-ਭੂਮੀ ਵਿਚ (ਉਸ ਨੇ) ਬਹੁਤ ਸਾਰੇ ਸੂਰਮੇ ਮਾਰ ਦਿੱਤੇ ਅਤੇ (ਵੈਰੀ) ਦੀ ਸੈਨਾ ਦੇ ਨਾਇਕਾਂ ਕੋਲੋਂ ਜ਼ਰਾ ਜਿੰਨਾ ਵੀ ਨਹੀਂ ਡਰਿਆ। ਹਾਥੀ, ਘੋੜੇ, ਰਥਾਂ ਵਾਲੇ ਅਤੇ ਸੈਨਾ ਪਤੀਆਂ ਨੂੰ ਮਾਰ ਕੇ ਉਨ੍ਹਾਂ ਸੂਰਮਿਆਂ ਦਾ ਤੇਜ ਹਰ ਲਿਆ ਹੈ। ਜਿਵੇਂ ਭੂਮਾਸੁਰ ('ਤਾਤ ਧਰਾ') ਇੰਦਰ ਨਾਲ ਲੜਿਆ ਸੀ, ਉਵੇਂ ਸ੍ਰੀ ਕ੍ਰਿਸ਼ਨ ਦੇ ਬਲਵਾਨ ਭਰਾ (ਬਲਰਾਮ) ਨੇ ਯੁੱਧ ਕੀਤਾ ਹੈ।੧੦੫੭।

ਯੁੱਧ ਕਰਨ ਵਿਚ ਕ੍ਰਿਸ਼ਨ ਦਾ ਸਖਾ(ਬਲਰਾਮ) ਜੁਟਿਆ ਹੋਇਆ ਹੈ, (ਉਹ) ਕਿਧਰੇ ਕ੍ਰੋਧ ਨਾਲ ਭਰਿਆ ਹੋਇਆ ਦੁਰਯੋਧਨ ਲਗਦਾ ਹੈ। ਜਾਂ ਰਾਵਣ ਉਤੇ ਭੀੜ ਬਣਨ ਤੇ ਰਾਵਣ ਦੇ ਪੁੱਤਰ (ਮੇਘਨਾਦ) ਜਿਹਾ ਕੋਈ ਲਗਦਾ ਹੈ। ਜਾਂ ਭੀਸ਼ਮ ਪਿਤਾਮਾ ਵਾਂਗ ਮਰਨ (ਦੇ ਸਮੇਂ) ਨੂੰ ਲਭਦਾ ਹੈ ਅਤੇ ਲੜਨ ਵਿਚ ਬਲਵਾਨ ਰਾਮ ਜਿਹਾ ਹੈ। ਜਾਂ ਅੰਗਦ ਹੈ ਅਥਵਾ ਹਨੂਮਾਨ ਹੈ, ਜਾਂ ਯਮਰਾਜ ਹੈ। (ਇੰਜ) ਕ੍ਰੋਧ ਨਾਲ ਭਰਿਆ ਹੋਇਆ ਬਲਰਾਮ ਲੜ ਰਿਹਾ ਹੈ।੧੦੫੮।

ਬਲ ਅਤੇ ਕ੍ਰੋਧ ਨੂੰ ਦ੍ਰਿੜ੍ਹ ਕਰ ਕੇ ਅਤੇ 'ਹਲ' ਨੂੰ ਲੈ ਕੇ (ਬਲਰਾਮ) ਵੈਰੀ ਦੇ ਦਲ ਵਿਚ ਧਸ ਗਿਆ ਹੈ। ਹਾਥੀ, ਘੋੜੇ (ਮਾਰ ਦਿੱਤੇ ਹਨ) ਰਥਾਂ ਵਾਲਿਆਂ ਨੂੰ ਰਥਾਂ ਤੋਂ ਬਿਨਾ ਕਰ ਦਿੱਤਾ ਹੈ ਅਤੇ ਕ੍ਰੋਧ ਕਰ ਕੇ ਪੈਦਲ ਸੈਨਾ ਨੂੰ ਨਸ਼ਟ ਕਰ ਦਿੱਤਾ ਹੈ। ਕਲਿ,

ਕਲਿ ਨਾਰਦ ਭੂਤ ਪਿਸਾਚ ਘਨੇ ਸਿਵ ਰੀਝ ਰਹਿਯੋ ਰਨ ਦੇਖਿ ਨਯੋ।
ਅਰਿ ਯੌ ਸਟਕੇ ਮ੍ਰਿਗ ਕੇ ਗਨ ਜ੍ਯੋ ਮੁਸਲੀਧਰਿ ਮਾਨਹੁ ਸਿੰਘ ਭਯੋ। ੧੦੫੯।

ਇਕ ਓਰਿ ਹਲਾਯੁਧ ਜੁਧ ਕਰੈ ਇਕ ਓਰਿ ਗੋਬਿੰਦਹ ਖਗ ਸੰਭਾਰਿਯੋ।
ਬਾਜ ਰਥੀ ਗਜਪਤਿ ਹਨੇ ਅਤਿ ਰੋਸ ਭਰੇ ਦਲ ਕੋ ਲਲਕਾਰਿਯੋ।
ਬਾਨ ਕਮਾਨ ਗਦਾ ਗਹਿ ਸ੍ਰੀ ਹਰਿ ਸੈਥਨ ਸਿਉ ਅਰਿ ਪੁੰਜ ਬਿਡਾਰਿਯੋ।
ਮਾਰੁਤ ਹ੍ਵੈ ਘਨ ਸ੍ਯਾਮ ਕਿਧੋ ਉਮਡਿਯੋ ਦਲ ਪਾਵਸ ਮੇਘ ਨਿਵਾਰਿਯੋ। ੧੦੬੦।

ਸ੍ਰੀ ਨੰਦ ਲਾਲ ਸਦਾ ਰਿਪੁ ਘਾਲ ਕਰਾਲ ਬਿਸਾਲ ਸਬੈ ਧਨੁ ਲੀਨੋ।
ਇਉ ਸਰ ਜਾਲ ਚਲੇ ਤਿਹ ਕਾਲ ਤਬੈ ਅਰਿ ਸਾਲ ਰਿਸੈ ਇਹ ਕੀਨੋ।
ਘਾਇਨ ਸੰਗਿ ਗਿਰੀ ਚਤੁਰੰਗ ਚਮੂੰ ਸਭ ਕੋ ਤਨ ਸ੍ਰਉਨਤ ਭੀਨੋ।
ਮਾਨਹੁ ਪੰਦ੍ਰਸਵੋ ਬਿਧ ਨੇ ਸੁ ਰਚਿਯੋ ਰੰਗ ਆਰੁਨ ਲੋਕ ਨਵੀਨੋ। ੧੦੬੧।

ਬ੍ਰਿਜ ਭੂਖਨ ਦੂਖਨ ਦੈਤਨ ਕੇ ਰਿਪੁ ਸਾਥ ਰਿਸੈ ਅਤਿ ਮਾਨ ਭਰਿਯੋ।
ਸੁ ਧਵਾਇ ਤਹਾ ਰਥ ਜਾਇ ਪਰਿਯੋ ਲਖਿ ਦਾਨਵ ਸੈਨ ਨ ਨੈਕੁ ਡਰਿਯੋ।
ਧਨੁ ਬਾਨ ਸੰਭਾਰਿ ਅਯੋਧਨ ਮੈ ਹਰਿ ਕੇਹਰਿ ਕੀ ਬਿਧਿ ਜਿਉ ਬਿਚਰਿਯੋ।
ਭੁਜ ਦੰਡ ਅਦੰਡਨ ਖੰਡਨ ਕੈ ਰਿਸ ਕੈ ਦਲ ਖੰਡਨਿ ਖੰਡ ਕਰਿਯੋ। ੧੦੬੨।

ਮਧੁ ਸੂਦਨ ਬੀਚ ਅਯੋਧਨ ਕੇ ਬਹੁਰੋ ਕਰ ਮੈ ਧਨੁ ਬਾਨ ਲਯੋ।
ਸੁ ਨਿਸੰਕ ਤਬੈ ਰਨ ਬੀਚ ਪਰਿਯੋ ਅਰਿ ਕੋ ਬਰ ਕੈ ਹਨਿ ਸੈਨ ਦਯੋ।
ਧਨੁ ਸੋ ਜਿਮ ਤੂਲਿ ਧੁਨੈ ਧੁਨੀਯਾ ਦਲ ਤ੍ਯੋ ਸਿਤ ਬਾਨਨ ਸੋ ਧੁਨਿਯੋ।
ਬਹੁ ਸ੍ਰਉਨ ਪ੍ਰਵਾਹ ਬਹਿਯੋ ਰਨ ਮੈ ਤਿਹ ਠਾ ਮਨੋ ਆਠਵੋ ਸਿੰਧੁ ਭਯੋ। ੧੦੬੩।

ਇਤ ਤੇ ਹਰਿ ਕੀ ਉਮਡੀ ਪ੍ਰਤਨਾ ਉਤ ਤੇ ਉਮਡਿਯੋ ਨ੍ਰਿਪ ਲੈ ਬਲ ਸੰਗਾ।
ਬਾਨ ਕਮਾਨ ਕ੍ਰਿਪਾਨ ਲੈ ਪਾਨਿ ਭਿਰੇ ਕਟਿ ਗੇ ਭਟਿ ਅੰਗ ਪ੍ਰਤੰਗਾ।
ਪਤਿ ਗਿਰੇ ਗਜਿ ਬਾਜ ਕਹੂੰ ਕਹੂੰ ਬੀਰ ਗਿਰੇ ਤਿਨ ਕੇ ਕਹੂੰ ਅੰਗਾ।
ਐਸੇ ਗਏ ਮਿਲਿ ਆਪਸਿ ਮੈ ਦਲ ਜੈਸੇ ਮਿਲੇ ਜਮੁਨਾ ਅਰੁ ਗੰਗਾ। ੧੦੬੪।

ਸ੍ਵਾਮਿ ਕੇ ਕਾਜ ਕਉ ਲਾਜ ਭਰੇ ਦੁਹੂੰ ਓਰਨ ਤੇ ਭਟ ਯੌ ਉਮਗੇ ਹੈ।
ਜੁਧੁ ਕਰਿਯੋ ਰਨ ਕੋਪਿ ਦੁਹੂੰ ਰਸ ਰੁਦ੍ਰ ਹੀ ਕੇ ਪੁਨਿ ਸੰਗ ਪਗੇ ਹੈ।
ਜੂਝਿ ਪਰੇ ਸਮੁਹੇ ਲਰਿ ਕੈ ਰਨ ਕੀ ਛਿਤ ਤੇ ਨਹੀ ਪੈਗ ਭਗੇ ਹੈ।
ਉਜਲ ਗਾਤ ਮੈ ਸਾਗ ਲਗੀ ਮਨੋ ਚੰਦਨ ਰੂਖ ਮੈ ਨਾਗ ਲਗੇ ਹੈ। ੧੦੬੫।



ਨਾਰਦ ਅਤੇ ਬਹੁਤ ਸਾਰੇ ਭੂਤ ਪਿਸ਼ਾਚ ਅਤੇ ਸ਼ਿਵ (ਇਸ) ਨਵੇਂ ਯੁੱਧ ਨੂੰ ਵੇਖ ਕੇ ਪ੍ਰਸੰਨ ਹੋ ਰਹੇ ਹਨ। ਵੈਰੀ ਇਸ ਤਰ੍ਹਾਂ ਦੁਬਕ ਗਏ ਹਨ ਜਿਵੇਂ (ਸ਼ੇਰ ਨੂੰ ਵੇਖ ਕੇ) ਹਿਰਨ (ਸਹਿਮ ਜਾਂਦੇ ਹਨ)। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਲਰਾਮ ਹੀ ਸ਼ੇਰ ਹੋਵੇ।੧੦੫੯।

ਇਕ ਪਾਸੇ ਬਲਰਾਮ ਯੁੱਧ ਕਰ ਰਿਹਾ ਹੈ ਅਤੇ ਇਕ ਪਾਸੇ ਸ੍ਰੀ ਕ੍ਰਿਸ਼ਨ ਨੇ ਤਲਵਾਰ ਸੰਭਾਲ ਲਈ ਹੈ। ਘੋੜ ਸਵਾਰਾਂ, ਰੱਥਾਂ ਵਾਲਿਆਂ ਅਤੇ ਹਾਥੀਆਂ ਦੇ ਸੁਆਮੀਆਂ ਨੂੰ ਮਾਰ ਦਿੱਤਾ ਹੈ ਅਤੇ ਬਹੁਤ ਰੋਸ ਨਾਲ ਭਰ ਕੇ (ਵੈਰੀ) ਦਲ ਨੂੰ ਲਲਕਾਰ ਰਹੇ ਹਨ। ਬਾਣ, ਧਨੁਸ਼, ਗਦਾ (ਆਦਿ ਹਥਿਆਰ) ਪਕੜ ਕੇ ਅਤੇ ਬਰਛੀਆਂ ਨਾਲ ਸ੍ਰੀ ਕ੍ਰਿਸ਼ਨ ਨੇ ਵੈਰੀ ਦੇ ਝੁੰਡ ਖਪਾ ਦਿੱਤੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਕ੍ਰਿਸ਼ਨ ਨੇ ਹਵਾ ਬਣ ਕੇ ਬਰਖਾ ਰੁਤ ਦੇ ਬਦਲ ਰੂਪ (ਵੈਰੀ) ਦਲ ਨੂੰ ਖਿੰਡਾ ਦਿੱਤਾ ਹੈ।੧੦੬੦।

ਵੈਰੀ ਨੂੰ ਸਦਾ ਮਾਰਨ ਵਾਲੇ ਸ੍ਰੀ ਕ੍ਰਿਸ਼ਨ ਨੇ ਜਿਸ ਵੇਲੇ (ਹੱਥ ਵਿਚ) ਭਿਆਨਕ ਵੱਡਾ ਧਨੁਸ਼ ਪਕੜ ਲਿਆ ਹੈ, ਉਸ ਵੇਲੇ ਤੀਰਾਂ ਦੀ ਇੰਜ ਝੜੀ ਲਗੀ ਹੈ, ਜਿਸ ਨਾਲ ਵੈਰੀ ਦੁਖੀ ਅਤੇ ਕ੍ਰੋਧਵਾਨ ਹੋ ਗਿਆ ਹੈ। ਚਤੁਰੰਗਨੀ ਸੈਨਾ ਜ਼ਖ਼ਮਾਂ ਨਾਲ (ਧਰਤੀ ਉਤੇ) ਡਿਗ ਪਈ ਹੈ ਅਤੇ ਸਾਰਿਆਂ ਦੇ ਸ਼ਰੀਰ ਲਹੂ ਲੁਹਾਨ ਹੋ ਗਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬ੍ਰਹਮਾ ਨੇ ਲਾਲ ਰੰਗ ਵਾਲਾ ਪੰਦ੍ਰਵਾਂ ਲੋਕ ਰਚ ਦਿੱਤਾ ਹੋਵੇ।੧੦੬੧।

ਸ੍ਰੀ ਕ੍ਰਿਸ਼ਨ ਦੈਂਤਾਂ ਨੂੰ ਦੁਖ ਦੇਣ ਵਾਲੇ ਹਨ, ਉਨ੍ਹਾਂ ਨੇ ਕ੍ਰੋਧ ਨਾਲ ਭਰ ਕੇ ਵੈਰੀ ਦਾ ਮਾਣ ਰਖਿਆ ਹੈ (ਅਰਥਾਤ ਯੁੱਧ ਕੀਤਾ ਹੈ)। ਉਹ ਰਥ ਨੂੰ ਭਜਾ ਕੇ ਉਥੇ ਜਾ ਪਹੁੰਚਿਆ ਹੈ ਅਤੇ ਵੈਰੀਆਂ ਦੀ ਸੈਨਾ ਵੇਖ ਕੇ ਉਸ ਨੂੰ ਬਿਲਕੁਲ ਡਰ ਨਹੀਂ ਲਗਾ ਹੈ। ਧਨੁਸ਼ ਬਾਣ ਸੰਭਾਲ ਕੇ ਰਣ-ਭੂਮੀ ਵਿਚ ਸ੍ਰੀ ਕ੍ਰਿਸ਼ਨ ਸ਼ੇਰ ਵਾਂਗ ਫਿਰਦਾ ਹੈ। ਦੰਡ ਨ ਭਰਨ ਵਾਲਿਆਂ ਨੂੰ (ਕ੍ਰਿਸ਼ਨ ਦੇ) ਭੁਜ-ਦੰਡਾਂ (ਬਾਂਹਵਾਂ) ਨੇ ਖੰਡ ਖੰਡ ਕਰ ਦਿੱਤਾ ਹੈ ਅਤੇ ਕ੍ਰੋਧ ਕਰ ਕੇ (ਵੈਰੀ ਦੇ) ਦਲ ਨੂੰ ਟੋਟੇ ਟੋਟੇ ਕਰ ਦਿੱਤਾ ਹੈ।੧੦੬੨।

ਸ੍ਰੀ ਕ੍ਰਿਸ਼ਨ ('ਮਧ ਸੂਦਨ') ਨੇ ਰਣ-ਭੂਮੀ ਵਿਚ ਫਿਰ ਧਨੁਸ਼ ਅਤੇ ਬਾਣ ਫੜ ਲਿਆ। ਨਿਸੰਗ ਹੋ ਕੇ ਉਸੇ ਵੇਲੇ ਰਣ ਵਿਚ ਕੁਦ ਪਿਆ ਅਤੇ ਵੈਰੀ ਸੈਨਾ ਨੂੰ ਮਾਰ ਦਿੱਤਾ। ਜਿਵੇਂ ਪੇਂਜਾ ਧੁਨਖੀ ('ਧਨੁ') ਨਾਲ ਰੂੰ ਪਿੰਜਦਾ ਹੈ, ਤਿਵੇਂ (ਸ੍ਰੀ ਕ੍ਰਿਸ਼ਨ ਨੇ) ਤਿਖੇ ਤੀਰਾਂ ਨਾਲ (ਵੈਰੀ ਦੀ ਸੈਨਾ ਨੂੰ) ਪਿੰਜ ਦਿੱਤਾ ਹੈ। ਰਣ-ਭੂਮੀ ਵਿਚ ਲਹੂ ਦਾ ਪ੍ਰਵਾਹ ਚਲ ਪਿਆ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਸ ਸਥਾਨ ਤੇ ਅੱਠਵਾਂ ਸਮੁੰਦਰ ਪੈਦਾ ਹੋ ਗਿਆ ਹੋਵੇ।੧੦੬੩।

ਇਸ ਪਾਸੇ ਤੋਂ ਸ੍ਰੀ ਕ੍ਰਿਸ਼ਨ ਦੀ ਸੈਨਾ ਚੜ੍ਹੀ ਹੈ ਅਤੇ ਉਸ ਪਾਸੇ ਤੋਂ ਰਾਜਾ (ਜਰਾਸੰਧ) ਦਲ-ਬਲ ਲੈ ਕੇ ਚੜ੍ਹ ਆਇਆ ਹੈ। ਬਾਣ, ਕਮਾਨ, ਤਲਵਾਰ (ਆਦਿਕ ਹਥਿਆਰ) ਹੱਥ ਵਿਚ ਲੈ ਕੇ ਸੂਰਮਿਆਂ ਨੇ ਯੁੱਧ ਕੀਤਾ ਹੈ ਅਤੇ ਉਨ੍ਹਾਂ ਦੇ ਅੰਗ-ਪ੍ਰਤਿ-ਅੰਗ ਕਟ ਗਏ ਹਨ। ਕਿਧਰੇ ਹਾਥੀਆਂ ਘੋੜਿਆਂ ਦੇ ਸੁਆਮੀ ਡਿਗੇ ਹਨ ਅਤੇ ਕਿਧਰ ਸੂਰਮੇ (ਅਤੇ ਕਿਧਰੇ ਉਨ੍ਹਾਂ ਦੇ) ਅੰਗ ਡਿਗੇ ਹਨ। ਦੋਵੇਂ ਸੈਨਾਵਾਂ ਆਪਸ ਵਿਚ ਇੰਜ ਮਿਲ ਗਈਆਂ ਹਨ ਜਿਵੇਂ ਗੰਗਾ ਅਤੇ ਜਮਨਾ ਮਿਲ ਜਾਂਦੀਆਂ ਹਨ।੧੦੬੪।

ਸੁਆਮੀ ਦੇ ਕੰਮ ਨੂੰ ਕਰਨ ਦੀ ਲਾਜ ਨਾਲ ਭਰੇ ਹੋਏ ਦੋਹਾਂ ਪਾਸਿਆਂ ਤੋਂ ਸੂਰਮੇ ਉਤਸਾਹ ਨਾਲ ਚੜ੍ਹ ਆਏ ਹਨ। ਦੋਹਾਂ ਪਾਸਿਆਂ ਤੋਂ ਕ੍ਰੋਧ ਨਾਲ ਭਰ ਕੇ ਯੁੱਧ ਕੀਤਾ ਗਿਆ ਹੈ ਅਤੇ ਸਾਰੇ ਰੌਦਰ ਰਸ ਨਾਲ ਸਰਾਬੋਰ ਹਨ। ਆਹਮੋ ਸਾਹਮਣੇ ਲੜ ਕੇ ਮਰ ਗਏ ਹਨ, ਪਰ ਰਣ-ਭੂਮੀ ਤੋਂ ਇਕ ਕਦਮ ਵੀ ਪਿਛੇ ਨਹੀਂ ਹਟੇ ਹਨ। ਉਜਲੇ ਸ਼ਰੀਰ ਵਿਚ ਬਰਛੀ ਲਗੀ ਹੋਈ ਹੈ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਚੰਦਨ ਦੇ ਬ੍ਰਿਛ ਵਿਚ ਨਾਗ ਚੰਬੜਿਆ ਹੋਇਆ ਹੋਵੇ। ੧੦੬੫।

ਜੁਧੁ ਕਰਿਯੋ ਰਿਸ ਆਪਸਿ ਮੈ ਦੁਹੂੰ ਓਰਨ ਤੇ ਨਹੀ ਕੋਊ ਟਰੇ।
ਬਰਛੀ ਗਹਿ ਬਾਨ ਕਮਾਨ ਗਦਾ ਅਸਿ ਲੈ ਕਰ ਮੈ ਇਹ ਭਾਤਿ ਟਰੇ।
ਕੋਊ ਜੂਝਿ ਗਿਰੇ ਕੋਊ ਰੀਝਿ ਭਿਰੇ ਛਿਤਿ ਦੇਖਿ ਡਰੇ ਕੋਊ ਧਾਇ ਪਰੇ।
ਮਨਿ ਯੌ ਉਪਜੀ ਉਪਮਾ ਰਨ ਦੀਪ ਕੇ ਊਪਰ ਆਇ ਪਤੰਗ ਜਰੇ। ੧੦੬੬।

ਪ੍ਰਿਥਮੇ ਸੰਗਿ ਬਾਨ ਕਮਾਨ ਭਿਰਿਯੋ ਬਰਛੀ ਬਰ ਲੈ ਪੁਨਿ ਭ੍ਰਾਤ ਮੁਰਾਰੀ।
ਫੇਰਿ ਲਰਿਯੋ ਅਸਿ ਲੈ ਕਰ ਮੈ ਧਸ ਕੈ ਰਿਪੁ ਕੀ ਬਹੁ ਸੈਨ ਸੰਘਾਰੀ।
ਫੇਰਿ ਗਦਾ ਗਹਿ ਕੈ ਸੁ ਹਤੇ ਬਹੁਰੋ ਜੁ ਹੁਤੇ ਗਹਿ ਪਾਨਿ ਕਟਾਰੀ।
ਐਚਤ ਯੌ ਹਲ ਸੋ ਦਲ ਕੋ ਜਿਮ ਖੈਚਤ ਦੁਇ ਕਰਿ ਝੀਵਰ ਜਾਰੀ। ੧੦੬੭।

ਜੋ ਭਟ ਸਾਮੁਹੇ ਆਇ ਅਰਿਯੋ ਬਰ ਕੈ ਹਰਿ ਜੂ ਸੋਊ ਮਾਰਿ ਗਿਰਾਯੋ।
ਲਾਜ ਭਰੇ ਜੋਊ ਜੋਰਿ ਭਿਰੇ ਤਿਨ ਤੇ ਕੋਊ ਜੀਵਤ ਜਾਨ ਨ ਪਾਯੋ।
ਪੈਠਿ ਤਬੈ ਪ੍ਰਤਨਾ ਅਰਿ ਕੀ ਮਧਿ ਸ੍ਯਾਮ ਘਨੋ ਪੁਨਿ ਜੁਧੁ ਮਚਾਯੋ।
ਸ੍ਰੀ ਬਲਬੀਰ ਸੁ ਧੀਰ ਗਹਿਯੋ ਰਿਪੁ ਕੋ ਸਬ ਹੀ ਦਲੁ ਮਾਰਿ ਭਗਾਯੋ। ੧੦੬੮।

*ਦੋਹਰਾ*

ਭਗੀ ਚਮੂੰ ਚਤੁਰੰਗਨੀ ਨ੍ਰਿਪਤਿ ਨਿਹਾਰੀ ਨੈਨ।
ਨਿਕਟਿ ਬਿਕਟਿ ਭਟ ਜੋ ਹੁਤੇ ਤਿਨ ਪ੍ਰਤਿ ਬੋਲਿਯੋ ਬੈਨ। ੧੦੬੯।

*ਨ੍ਰਿਪ ਜਰਾਸੰਧਿ ਬਾਚ ਸੈਨਾ ਪ੍ਰਤਿ*

*ਸਵੈਯਾ*

ਜੁਧ ਕਰੈ ਘਨਿ ਸ੍ਯਾਮ ਜਹਾ ਤੁਮ ਹੂੰ ਦਲੁ ਲੈ ਉਨ ਓਰਿ ਸਿਧਾਰੋ।
ਬਾਨ ਕਮਾਨ ਕ੍ਰਿਪਾਨ ਗਦਾ ਕਰਿ ਲੈ ਜਦੁਬੀਰ ਕੋ ਦੇਹ ਪ੍ਰਹਾਰੋ।
ਜਾਇ ਨ ਜੀਵਤ ਜਾਦਵ ਕੋ ਤਿਨ ਕੋ ਰਨ ਭੂਮਿ ਮੈ ਜਾਇ ਸੰਘਾਰੋ।
ਯੌ ਜਬ ਬੈਨ ਕਹੈ ਨ੍ਰਿਪ ਸੈਨ ਚਲੀ ਚਤੁਰੰਗ ਜਹਾ ਰਨ ਭਾਰੋ। ੧੦੭੦।

ਆਇਸ ਪਾਵਤ ਹੀ ਨ੍ਰਿਪ ਕੋ ਘਨ ਜਿਉ ਉਮਡੇ ਭਟ ਓਘ ਘਟਾ ਘਟ।
ਬਾਨਨ ਬੂੰਦਨ ਜਿਉ ਬਰਖੇ ਚਪਲਾ ਅਸਿ ਕੀ ਧੁਨਿ ਹੋਤ ਸਟਾ ਸਟ।
ਭੂਮਿ ਪਰੇ ਇਕ ਸਾਸ ਭਰੇ ਇਕ ਜੂਝਿ ਮਰੇ ਰਨਿ ਅੰਗ ਕਟਾ ਕਟ।
ਘਾਇਲ ਏਕ ਪਰੇ ਰਨ ਮੈ ਮੁਖ ਮਾਰ ਹੀ ਮਾਰ ਪੁਕਾਰਿ ਰਟਾ ਰਟ। ੧੦੭੧।



ਦੋਹਾਂ ਧਿਰਾਂ ਨੇ ਕ੍ਰੋਧ ਕਰ ਕੇ ਆਪਸ ਵਿਚ ਯੁੱਧ ਕੀਤਾ ਹੈ ਅਤੇ ਦੋਹਾਂ ਪਾਸਿਆਂ ਤੋਂ ਕੋਈ ਪਿਛੇ ਨਹੀਂ ਹਟਿਆ ਹੈ। ਬਰਛੀ ਪਕੜ ਕੇ, ਬਾਨ, ਕਮਾਨ, ਗਦਾ ਅਤੇ ਤਲਵਾਰ ਹੱਥ ਵਿਚ ਲੈ ਕੇ ਇਸ ਤਰ੍ਹਾਂ ਲੜੇ ਹਨ; ਕੋਈ ਲੜ ਕੇ ਡਿਗ ਪਿਆ ਹੈ, ਕੋਈ ਪ੍ਰਸੰਨ ਹੋ ਕੇ ਲੜ ਰਿਹਾ ਹੈ, ਕੋਈ ਧਰਤੀ (ਦੇ ਭਿਆਨਕ ਦ੍ਰਿਸ਼ ਨੂੰ) ਵੇਖ ਕੇ ਡਰ ਗਿਆ ਹੈ ਅਤੇ ਕੋਈ ਧਾ ਕੇ ਪੈ ਗਿਆ ਹੈ। ਰਣ ਦੇ (ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ, ਰਣ ਰੂਪ ਦੀਪਕ ਉਪਰ (ਸੂਰਮਿਆਂ ਰੂਪ) ਪਤੰਗ ਆ ਕੇ ਸੜ ਰਹੇ ਹਨ।੧੦੬੬।

ਪਹਿਲਾਂ ਸ੍ਰੀ ਕ੍ਰਿਸ਼ਨ ਦੇ ਭਰਾ (ਬਲਰਾਮ) ਨੇ ਧਨੁਸ਼ ਬਾਣ ਨਾਲ ਯੁੱਧ ਕੀਤਾ ਅਤੇ ਫਿਰ ਬਰਛੀ ਲੈ ਕੇ ਬਲ (ਨੂੰ ਪ੍ਰਦਰਸ਼ਿਤ ਕੀਤਾ)। ਫਿਰ ਹੱਥ ਵਿਚ ਤਲਵਾਰ ਲੈ ਕੇ ਲੜਿਆ ਅਤੇ ਵੈਰੀ ਦੀ ਸੈਨਾ ਵਿਚ ਵੜ ਕੇ ਬਹੁਤ ਸਾਰੀ ਮਾਰ ਦਿੱਤੀ। ਫਿਰ ਗਦਾ ਪਕੜ ਕੇ (ਬਹੁਤ ਸਾਰੇ ਵੈਰੀ ਯੋਧੇ) ਮਾਰ ਦਿੱਤੇ ਅਤੇ ਫਿਰ ਹੱਥ ਵਿਚ ਕਟਾਰ ਪਕੜ ਕੇ ਮਾਰ ਦਿੱਤੇ। (ਵੈਰੀ ਦੇ) ਦਲ ਵਿਚੋਂ ਹਲ ਨਾਲ (ਯੋਧਿਆਂ ਨੂੰ) ਇਸ ਤਰ੍ਹਾਂ ਖਿਚ ਲੈਂਦਾ ਹੈ ਜਿਵੇਂ ਦੋਹਾਂ ਹੱਥਾਂ ਨਾਲ ਝੀਵਰ (ਨਦੀ ਵਿਚੋਂ) ਜਾਲ ਖਿਚਦਾ ਹੈ।੧੦੬੭।

ਜੋ ਵੈਰੀ ਸਾਹਮਣੇ ਆ ਕੇ ਅੜਦਾ ਹੈ, ਉਸ ਨੂੰ ਬਲ ਨਾਲ ਸ੍ਰੀ ਕ੍ਰਿਸ਼ਨ ਮਾਰ ਕੇ ਡਿਗਾ ਦਿੰਦੇ ਹਨ। ਜੋ ਲਾਜ ਦੇ ਭਰੇ ਹੋਏ ਹਨ, ਉਹ ਜ਼ੋਰ ਦੇ ਕੇ ਯੁੱਧ ਕਰਦੇ ਹਨ, ਉਨ੍ਹਾਂ ਵਿਚੋਂ ਕੋਈ ਵੀ ਜੀਉਂਦਾ ਬਚ ਕੇ ਨਹੀਂ ਜਾਂਦਾ। ਫਿਰ ਉਸ ਵੇਲੇ ਵੈਰੀ ਦੀ ਸੈਨਾ ਵਿਚ ਵੜ ਕੇ ਕ੍ਰਿਸ਼ਨ ਨੇ ਬਹੁਤ ਤਕੜਾ ਯੁੱਧ ਮਚਾਇਆ। ਸ੍ਰੀ ਕ੍ਰਿਸ਼ਨ ਨੇ ਬਹੁਤ ਹੀ ਧੀਰਜ ਨਾਲ ਵੈਰੀ ਦੀ ਸਾਰੀ ਸੈਨਾ ਨੂੰ ਮਾਰ ਕੇ ਭਜਾ ਦਿੱਤਾ।੧੦੬੮।

*ਦੋਹਰਾ*

ਚਤੁਰੰਗਨੀ ਫੌਜ ਭਜੀ ਜਾਂਦੀ ਹੈ ਅਤੇ ਰਾਜਾ (ਜਰਾਸੰਧ ਨੇ) ਅੱਖਾਂ ਨਾਲ ਵੇਖ ਲਿਆ ਹੈ। (ਤਦ ਆਪਣੇ) ਨੇੜੇ ਜੋ ਕਰੜੇ ਸੂਰਮੇ ਸਨ, ਉਨ੍ਹਾਂ ਪ੍ਰਤਿ ਕਹਿਣ ਲਗਾ।੧੦੬੯।

*ਰਾਜਾ ਜਰਾਸੰਧ ਨੇ ਸੈਨਾ ਪ੍ਰਤਿ ਕਿਹਾ--*

*ਸਵੈਯਾ*

ਜਿਥੇ ਕ੍ਰਿਸ਼ਨ ਯੁੱਧ ਕਰ ਰਿਹਾ ਹੈ, ਤੁਸੀਂ ਸੈਨਾ ਲੈ ਕੇ ਉਸ ਪਾਸੇ ਵਲ ਜਾਓ। ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਹੱਥ ਵਿਚ ਲੈ ਕੇ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਉਤੇ ਪ੍ਰਹਾਰ ਕਰੋ। ਕੋਈ ਵੀ ਯਾਦਵ ਜੀਉਂਦਾ ਬਚ ਕੇ ਨ ਜਾਵੇ, ਉਨ੍ਹਾਂ ਨੂੰ ਰਣ-ਭੂਮੀ ਵਿਚ ਜਾ ਕੇ ਮਾਰ ਦਿਓ। ਜਦੋਂ ਇਸ ਤਰ੍ਹਾਂ ਨਾਲ ਰਾਜੇ ਨੇ ਬੋਲ ਕਹੇ, (ਤਾਂ) ਸੈਨਾ (ਉਧਰ ਨੂੰ) ਚਲ ਪਈ ਜਿਥੇ ਬਹੁਤ ਭਾਰਾ ਯੁੱਧ ਹੋ ਰਿਹਾ ਸੀ।੧੦੭੦।

ਰਾਜੇ ਦੀ ਆਗਿਆ ਮਿਲਦਿਆਂ ਹੀ, ਬਦਲ ਦੀਆਂ ਘਟਾਵਾਂ ਵਾਂਗ ਸੂਰਮੇ ਉਮਡ ਕੇ ਚੜ੍ਹ ਚਲੇ। ਬਾਣਾਂ ਦੀ ਬੂੰਦਾਂ ਵਾਂਗ ਵਰਖਾ ਹੋ ਰਹੀ ਹੈ, ਤਲਵਾਰ ਦੀ ਚਮਕ ਬਿਜਲੀ ਵਰਗੀ ਹੈ। (ਤੀਰ ਚਲਣ ਦੀ) 'ਸਟਾਸਟ' (ਬਦਲ ਦੀ ਗਰਜ ਦੀ) ਧੁਨ ਵਾਂਗ ਹੈ। ਇਕ ਧਰਤੀ ਉਤੇ ਪਏ ਹਨ ਅਤੇ ਦਮ ਤੋੜ ਰਹੇ ਹਨ; ਇਕ ਰਣ-ਭੂਮੀ ਵਿਚ ਅੰਗ ਕਟਾ ਕੇ ਲੜ ਮਰੇ ਹਨ। ਇਕ ਘਾਇਲ ਹੋ ਕੇ ਯੁੱਧ-ਖੇਤਰ ਵਿਚ ਪਏ ਹਨ ਅਤੇ ਮੂੰਹ ਤੋਂ 'ਮਾਰੋ ਮਾਰੋ' ਦੀ ਪੁਕਾਰ ਦੀ ਰਟ ਲਗਾਈ ਹੋਈ ਹੈ।੧੦੭੧।

ਜਦੁਬੀਰ ਸਰਾਸਨ ਲੈ ਕਰਿ ਮੈ ਰਿਪੁ ਬੀਰ ਜਿਤੇ ਰਨ ਮਾਝਿ ਸੰਘਾਰੇ।
ਮਤਿ ਕਰੀ ਬਰ ਬਾਜ ਹਨੇ ਰਥ ਕਾਟਿ ਰਥੀ ਬਿਰਥੀ ਕਰਿ ਡਾਰੇ।
ਘਾਇਲ ਦੇਖ ਕੈ ਕਾਇਰ ਜੇ ਡਰੁ ਮਾਨਿ ਰਨੇ ਛਿਤਿ ਤ੍ਯਾਗਿ ਸਿਧਾਰੇ।
ਸ੍ਰੀ ਹਰਿ ਪੁੰਨ ਕੇ ਅਗ੍ਰਜ ਮਾਨਹੁ ਪਾਪਨ ਕੇ ਬਹੁ ਪੁੰਜ ਪਧਾਰੇ। ੧੦੭੨।

ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਲੈ ਕੇ, ਵੈਰੀ ਦੇ ਜਿਤਨੇ ਸੂਰਮੇ ਸਨ, (ਉਨ੍ਹਾਂ ਨੂੰ) ਰਣ-ਭੂਮੀ ਵਿਚ ਮਾਰ ਸੁਟਿਆ ਹੈ। ਮਸਤ ਹਾਥੀਆਂ ਅਤੇ ਚੰਗੇ ਘੋੜਿਆਂ ਨੂੰ ਮਾਰ ਦਿੱਤਾ ਹੈ ਅਤੇ ਰਥਾਂ ਨੂੰ ਕਟ ਕੇ ਰਥਾਂ ਵਾਲਿਆਂ ਨੂੰ ਬਿਨਾ ਰਥਾਂ ਦੇ ਕਰ ਦਿੱਤਾ ਹੈ। ਘਾਇਲਾਂ ਨੂੰ ਵੇਖ ਕੇ ਜੋ ਕਾਇਰ ਸਨ, (ਉਹ) ਡਰ ਮੰਨ ਕੇ ਯੁੱਧ-ਭੂਮੀ ਨੂੰ ਤਿਆਗ ਕੇ ਚਲੇ ਗਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਕ੍ਰਿਸ਼ਨ ਰੂਪ ਪੁੰਨ ਦੇ ਸਾਹਮਣੇ ਪਾਪਾਂ ਦੇ ਸਮੂਹ ਭਜ ਗਏ ਹੋਣ।੧੦੭੨।

ਸੀਸ ਕਟੇ ਕਿਤਨੇ ਰਨ ਮੈ ਮੁਖ ਤੇ ਤੇਊ ਮਾਰ ਹੀ ਮਾਰ ਪੁਕਾਰੈ।
ਦਉਰਤ ਬੀਚ ਕਬੰਧ ਫਿਰੈ ਜਹ ਸ੍ਯਾਮ ਲਰੈ ਤਿਹ ਓਰਿ ਪਧਾਰੈ।
ਜੋ ਭਟ ਆਇ ਭਿਰੈ ਇਨ ਸੋ ਤਿਨ ਕਉ ਹਰਿ ਜਾਨ ਕੈ ਘਾਇ ਪ੍ਰਹਾਰੈ।
ਜੋ ਗਿਰਿ ਭੂਮਿ ਪਰੈ ਮਰ ਕੈ ਕਰ ਤੇ ਕਰਵਾਰ ਨ ਭੂ ਪਰ ਡਾਰੈ। ੧੦੭੩।

ਰਣ-ਭੂਮੀ ਵਿਚ ਕਿਤਨੇ ਹੀ ਸਿਰ ਕਟੇ ਪਏ ਹਨ, (ਪਰ) ਉਹ ਮੂੰਹ ਵਿਚੋਂ 'ਮਾਰੋ ਮਾਰੋ' ਹੀ ਪੁਕਾਰ ਰਹੇ ਹਨ। (ਕਿਤਨੇ ਹੀ) ਧੜ (ਯੁੱਧ-ਭੂਮੀ ਵਿਚ) ਦੌੜੇ ਫਿਰਦੇ ਹਨ ਅਤੇ ਜਿਥੇ ਕ੍ਰਿਸ਼ਨ ਲੜ ਰਿਹਾ ਹੈ, ਉਸ ਵਲ ਭਜੇ ਜਾਂਦੇ ਹਨ। ਜੋ ਵੀ ਸੂਰਮਾ ਇਨ੍ਹਾਂ ਨਾਲ ਆ ਕੇ ਲੜਦਾ ਹੈ, ਉਸ ਨੂੰ ਸ੍ਰੀ ਕ੍ਰਿਸ਼ਨ ਸਮਝ ਕੇ ਵਾਰ ਕਰਦੇ ਹਨ। ਜੋ ਕੋਈ ਮਰ ਕੇ ਧਰਤੀ ਉਤੇ ਡਿਗਦਾ ਹੈ, (ਉਹ) ਹੱਥ ਵਿਚੋਂ ਤਲਵਾਰ ਧਰਤੀ ਉਤੇ ਨਹੀਂ ਸੁਟਦਾ ਹੈ।੧੦੭੩।

*ਕਬਿਤੁ*

ਕੋਪ ਅਤਿ ਭਰੇ ਰਨ ਭੂਮਿ ਤੇ ਨ ਟਰੇ
ਦੋਊ ਰੀਝਿ ਰੀਝਿ ਲਰੇ ਦਲ ਦੁੰਦਭੀ ਬਜਾਇ ਕੈ।
ਦੇਵ ਦੇਖੈ ਖਰੇ ਗਨ ਜਛ ਜਸੁ ਰਰੇ
ਨਭ ਤੇ ਪੁਹਪ ਢਰੇ ਮੇਘ ਬੂੰਦਨ ਜਿਉ ਆਇ ਕੈ।
ਕੇਤੇ ਜੂਝਿ ਮਰੇ ਕੇਤੇ ਅਪਛਰਨ ਬਰੇ
ਕੇਤੇ ਗੀਧਨਨ ਚਰੇ ਕੇਤੇ ਗਿਰੇ ਘਾਇ ਖਾਇ ਕੈ।
ਕੇਹਰਿ ਜਿਉ ਅਰੇ ਕੇਤੇ ਖੇਤ ਦੇਖਿ ਡਰੇ
ਕੇਤੇ ਲਾਜ ਭਾਰਿ ਭਰੇ ਦਉਰਿ ਪਰੇ ਅਰਿਰਾਇ ਕੈ। ੧੦੭੪।

*ਕਬਿੱਤ*

ਦੋਵੇਂ ਦਲ ਬਹੁਤ ਕ੍ਰੋਧ ਨਾਲ ਭਰੇ ਹੋਏ ਰਣ-ਭੂਮੀ ਤੋਂ ਹਟਦੇ ਨਹੀਂ ਹਨ ਅਤੇ ਖੁਸ਼ ਹੋ ਹੋ ਕੇ ਅਤੇ ਨਗਾਰੇ ਵਜਾ ਵਜਾ ਕੇ ਲੜਦੇ ਹਨ। ਦੇਵਤੇ (ਆਕਾਸ਼ ਵਿਚ) ਖੜੋ ਕੇ ਵੇਖ ਰਹੇ ਹਨ, ਯਕਸ਼ (ਜੱਛ) ਗਣ ਯਸ਼ ਉਚਾਰ ਰਹੇ ਹਨ, ਆਕਾਸ਼ ਤੋਂ ਫੁਲਾਂ ਦੀ ਬਰਖਾ ਹੋ ਰਹੀ ਹੈ ਜਿਵੇਂ ਬਦਲਾਂ ਵਿਚ ਬੂੰਦਾਂ ਡਿਗਦੀਆਂ ਹਨ। ਕਿਤਨੇ ਹੀ ਲੜ ਕੇ ਮਰ ਰਹੇ ਹਨ ਅਤੇ ਕਿਤਨਿਆਂ ਨੂੰ ਅਪੱਛਰਾਵਾਂ ਵਰ ਰਹੀਆਂ ਹਨ, ਕਿਤਨਿਆਂ ਨੂੰ ਗਿਰਝਾਂ ਖਾ ਰਹੀਆਂ ਹਨ ਅਤੇ ਕਿਤਨੇ ਹੀ ਜ਼ਖ਼ਮ ਖਾ ਕੇ ਡਿਗੇ ਪਏ ਹਨ। ਸ਼ੇਰ ਵਾਂਗ ਕਿਤਨੇ ਹੀ ਅੜੇ ਖੜੋਤੇ ਹਨ, ਕਿਤਨੇ ਯੁੱਧ-ਭੂਮੀ ਨੂੰ ਵੇਖ ਕੇ ਡਰ ਗਏ ਹਨ, ਕਿਤਨੇ ਹੀ ਅਣਖ ਦੇ ਭਾਰ ਨਾਲ ਭਰਪੂਰ ਹਨ ਅਤੇ ਦੌੜ ਕੇ ਅਰੜਾਉਂਦੇ ਹੋਇਆਂ (ਵੈਰੀ ਉਤੇ) ਆ ਪਏ ਹਨ।੧੦੭੪।

*ਸਵੈਯਾ*

ਭੂਮਿ ਗਿਰੇ ਭਟ ਘਾਇਲ ਹੁਇ ਉਠ ਕੈ ਫਿਰਿ ਜੁਧ ਕੇ ਕਾਜ ਪਧਾਰੇ।
ਸ੍ਯਾਮ ਕਹਾ ਦੁਰ ਕੈ ਜੁ ਰਹੇ ਅਤਿ ਕੋਪ ਭਰੇ ਇਹ ਭਾਤਿ ਪੁਕਾਰੇ।
ਯੌ ਉਨ ਕੈ ਮੁਖ ਤੇ ਸੁਨਿ ਬੈਨ ਭਯੋ ਹਰਿ ਸਾਮੁਹਿ ਖਗ ਸੰਭਾਰੇ।
ਦਉਰ ਕੈ ਸੀਸ ਕਟੇ ਨ ਹਟੇ ਰਿਸ ਕੈ ਬਲਿਬੀਰ ਕੀ ਓਰਿ ਸਿਧਾਰੇ। ੧੦੭੫।

*ਸਵੈਯਾ*

ਘਾਇਲ ਹੋ ਕੇ ਸੂਰਮੇ ਧਰਤੀ ਉਤੇ ਡਿਗ ਪੈਂਦੇ ਹਨ, (ਪਰ) ਫਿਰ ਉਠ ਕੇ ਯੁੱਧ ਕਰਨ ਲਈ ਤੁਰ ਪੈਂਦੇ ਹਨ। ਸ਼ਿਆਮ (ਕ੍ਰਿਸ਼ਨ) ਕਿਥੇ ਲੁਕਿਆ ਹੋਇਆ ਹੈ, ਬਹੁਤ ਕ੍ਰੋਧ ਨਾਲ ਭਰ ਕੇ ਇਸ ਤਰ੍ਹਾਂ ਪੁਕਾਰਦੇ ਹਨ। ਉਨ੍ਹਾਂ ਦੇ ਮੂੰਹ ਤੋਂ (ਇਸ ਤਰ੍ਹਾਂ ਦੇ) ਬੋਲ ਸੁਣ ਕੇ ਸ੍ਰੀ ਕ੍ਰਿਸ਼ਨ ਤਲਵਾਰ ਨੂੰ ਸੰਭਾਲ ਕੇ (ਉਨ੍ਹਾਂ ਦੇ) ਸਾਹਮਣੇ ਆ ਜਾਂਦੇ ਹਨ। ਜਿਨ੍ਹਾਂ ਦੇ ਸਿਰ ਕਟ ਗਏ ਹਨ, (ਉਹ ਵੀ) ਨਹੀਂ ਹਟਦੇ ਹਨ ਅਤੇ ਦੌੜ ਕੇ ਕ੍ਰਿਸ਼ਨ ਵਲ ਜਾਂਦੇ ਹਨ।੧੦੭੫।

ਮਾਰ ਹੀ ਮਾਰ ਪੁਕਾਰ ਤਬੈ ਰਨ ਮੈ ਅਸਿ ਲੈ ਲਲਕਾਰ ਪਰੇ।
ਹਰਿ ਰਾਮ ਕੋ ਘੇਰਿ ਲਯੋ ਚਹੁੰ ਓਰ ਤੈ ਮਲਹਿ ਕੀ ਪਿਰ ਸੋਭ ਧਰੇ।
ਧਨੁ ਬਾਨ ਜਬੈ ਕਰਿ ਸ੍ਯਾਮ ਲਯੋ ਲਖਿ ਕਾਤੁਰ ਖੇਤ ਹੂੰ ਤੇ ਬਿਡਰੇ।
ਰੰਗ ਭੂਮਿ ਕੋ ਮਾਨੋ ਉਝਾਰ ਭਯੋ ਚਲੇ ਕਉਤੁਕ ਦੇਖਨਹਾਰ ਘਰੇ। ੧੦੭੬।

ਉਸ ਵੇਲੇ 'ਮਾਰੋ ਮਾਰੋ' ਦੀ ਪੁਕਾਰ ਹੁੰਦੀ ਹੈ ਅਤੇ ਤਲਵਾਰਾਂ ਲੈ ਕੇ ਲਲਕਾਰਦੇ ਹੋਏ (ਯੋਧੇ) ਕੁਦ ਪੈਂਦੇ ਹਨ। ਕ੍ਰਿਸ਼ਨ ਅਤੇ ਬਲਰਾਮ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ ਗਿਆ ਹੈ ਅਤੇ (ਰਣ-ਭੂਮੀ ਨੇ) ਮਲ-ਅਖਾੜੇ ਦੀ ਸੋਭਾ ਧਾਰਨ ਕਰ ਲਈ ਹੈ। ਉਸੇ ਵੇਲੇ ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਬਾਣ ਲੈ ਲਿਆ ਹੈ ਅਤੇ ਉਸ ਨੂੰ ਵੇਖ ਕੇ ਕਾਇਰ ਰਣ-ਭੂਮੀ ਤੋਂ ਭਜੇ ਜਾ ਰਹੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਣ-ਭੂਮੀ (ਦਾ ਖੇਲ) ਖ਼ਤਮ ਹੋ ਗਿਆ ਹੋਵੇ ਅਤੇ ਤਮਾਸ਼ਬੀਨ ਕੌਤਕ ਵੇਖ ਕੇ ਘਰਾਂ ਨੂੰ ਚਲੇ ਜਾ ਰਹੇ ਹੋਣ।੧੦੭੬।

ਜੇ ਭਟ ਲੈ ਅਸਿ ਹਾਥਨ ਮੈ ਅਤਿ ਕੋਪ ਭਰੇ ਹਰਿ ਊਪਰ ਧਾਵੈ।
ਕਉਤਕ ਸੋ ਦਿਖ ਕੈ ਸਿਵ ਕੇ ਗਨ ਆਨੰਦ ਸੋ ਮਿਲਿ ਮੰਗਲ ਗਾਵੈ।
ਕੋਊ ਕਹੈ ਹਰਿਜੂ ਜਿਤ ਹੈ ਕੋਊ ਇਉ ਕਹਿ ਏ ਜਿਤ ਹੈ ਬਹਸਾਵੈ।
ਰਾਰਿ ਕਰੈ ਤਬ ਲਉ ਜਬ ਲਉ ਉਨ ਕਉ ਹਰਿ ਮਾਰਿ ਨ ਭੂਮਿ ਗਿਰਾਵੈ। ੧੦੭੭।

*ਕਬਿਤੁ*

ਬਡੇ ਈ ਬਨੈਤ ਬੀਰ ਸਬੈ ਪਖਰੈਤ
ਗਜ ਦਲ ਸੋ ਅਰੈਤ ਧਾਏ ਤੁਰੰਗਨ ਨਚਾਇ ਕੈ।
ਜੁਧ ਮੈ ਅਡੋਲ ਸ੍ਵਾਮ ਕਾਰਜੀ ਅਮੋਲ ਅਤਿ
ਗੋਲ ਤੇ ਨਿਕਸਿ ਲਰੇ ਦੁੰਦਭਿ ਬਜਾਇ ਕੈ।
ਸੈਥਨ ਸੰਭਾਰ ਕੈ ਨਿਕਾਰ ਕੈ ਕ੍ਰਿਪਾਨ
ਮਾਰ ਮਾਰ ਹੀ ਉਚਾਰਿ ਐਸੇ ਪਰੇ ਰਨਿ ਆਇ ਕੈ।
ਹਰਿ ਜੂ ਸੋ ਲਰੇ ਤੇ ਵੈ ਠਉਰ ਤੇ ਨ ਟਰੇ
ਗਿਰ ਭੂਮਿ ਹੂੰ ਮੈ ਪਰੇ ਉਠਿ ਅਰੇ ਘਾਇ ਖਾਇ ਕੈ। ੧੦੭੮।

*ਸਵੈਯਾ*

ਕੋਪ ਭਰੇ ਅਰਰਾਇ ਪਰੇ ਨ ਡਰੇ ਹਰਿ ਸਿਉ ਹਥਿਯਾਰ ਕਰੇ ਹੈ।
ਘਾਇ ਭਰੇ ਬਹੁ ਸ੍ਰਉਨ ਝਰੇ ਅਸਿ ਪਾਨਿ ਧਰੇ ਬਲ ਕੈ ਜੁ ਅਰੇ ਹੈ।
ਮੂਸਲ ਲੈ ਬਲਦੇਵ ਤਬੈ ਸਬੈ ਚਾਵਰ ਜਿਉ ਰਨ ਮਾਹਿ ਛਰੇ ਹੈ।
ਫੇਰਿ ਪ੍ਰਹਾਰ ਕੀਯੋ ਹਲ ਸੋ ਮਰਿ ਭੂਮਿ ਗਿਰੇ ਨਹੀ ਸਾਸ ਭਰੇ ਹੈ। ੧੦੭੯।

ਸ੍ਰੀ ਜਦੁਬੀਰ ਕੇ ਬੀਰ ਜਿਤੇ ਅਸਿ ਹਾਥਨ ਲੈ ਅਰਿ ਊਪਰਿ ਧਾਏ।
ਜੁਧ ਕਰਿਯੋ ਕਤਿ ਕੋਪੁ ਦੁਹੂੰ ਦਿਸਿ ਜੰਬੁਕ ਜੋਗਿਨ ਗ੍ਰਿਝ ਅਘਾਏ।
ਬੀਰ ਗਿਰੇ ਦੁਹੂੰ ਓਰਨ ਕੇ ਗਹਿ ਫੇਟ ਕਟਾਰਿਨ ਸਿਉ ਲਰਿ ਘਾਏ।
ਕਉਤਕ ਦੇਖ ਕੈ ਦੇਵ ਕਹੈ ਧੰਨ ਵੇ ਜਨਨੀ ਜਿਨ ਏ ਸੁਤ ਜਾਏ। ੧੦੮੦।

ਅਉਰ ਜਿਤੇ ਬਰਬੀਰ ਹੁਤੇ ਅਤਿ ਰੋਸ ਭਰੇ ਰਨ ਭੂਮਹਿ ਆਏ।
ਜਾਦਵ ਸੈਨ ਚਲੀ ਇਤ ਤੇ ਤਿਨ ਹੂੰ ਮਿਲ ਕੈ ਅਤਿ ਜੁਧੁ ਮਚਾਏ।
ਬਾਨ ਕਮਾਨ ਕ੍ਰਿਪਾਨ ਗਦਾ ਬਰਛੇ ਬਹੁ ਆਪਸ ਬੀਚ ਚਲਾਏ।
ਭੇਦ ਚਮੂੰ ਜਦੁ ਬੀਰਨ ਕੀ ਸਭ ਹੀ ਜਦੁਰਾਇ ਕੇ ਊਪਰ ਧਾਏ। ੧੦੮੧।

ਚਕ੍ਰ ਤ੍ਰਿਸੂਲ ਗਦਾ ਗਹਿ ਬੀਰ ਕਰੰ ਧਰ ਕੈ ਅਸਿ ਅਉਰ ਕਟਾਰੀ।
ਮਾਰ ਹੀ ਮਾਰ ਪੁਕਾਰਿ ਪਰੇ ਲਰੇ ਘਾਇ ਕਰੇ ਨ ਟਰੇ ਬਲ ਭਾਰੀ।



ਜਿਹੜਾ ਯੋਧਾ ਹੱਥ ਵਿਚ ਤਲਵਾਰ ਧਾਰਨ ਕਰ ਕੇ ਅਤੇ ਕ੍ਰੋਧ ਨਾਲ ਭਰ ਕੇ ਸ੍ਰੀ ਕ੍ਰਿਸ਼ਨ ਉਤੇ ਹਮਲਾ ਕਰਦਾ ਹੈ। ਉਸ ਕੌਤਕ ਨੂੰ ਵੇਖ ਕੇ ਸ਼ਿਵ ਗਣ ਆਨੰਦ ਨਾਲ ਮਿਲ ਕੇ ਗੀਤ ਗਾਉਂਦੇ ਹਨ। ਕੋਈ ਕਹਿੰਦਾ ਸ੍ਰੀ ਕ੍ਰਿਸ਼ਨ ਜਿਤਣਗੇ, ਕੋਈ ਇਉਂ ਕਹਿੰਦਾ ਕਿ ਇਹ ਜਿਤੇਗਾ, ਇਸ ਪ੍ਰਕਾਰ ਦੀ ਬੈਹਸ ਕਰਨ ਲਗ ਪੈਂਦੇ ਹਨ। ਤਦ ਤਕ ਝਗੜਾ ਕਰਦੇ ਹਨ ਜਦ ਤਕ ਸ੍ਰੀ ਕ੍ਰਿਸ਼ਨ ਉਸ (ਵੈਰੀ) ਨੂੰ ਮਾਰ ਕੇ ਭੂਮੀ ਉਤੇ ਨਹੀਂ ਸੁਟ ਦਿੰਦੇ।੧੦੭੭।

*ਕਬਿੱਤ*

ਬਹੁਤ ਹੀ ਵੱਡੇ ਧਨੁਸ਼ਧਾਰੀ, ਕਵਚਾਂ ਨਾਲ ਸਜੇ ਹੋਏ, ਹਾਥੀਆਂ ਦੇ ਦਲਾਂ ਨਾਲ ਅੜਨ ਵਾਲੇ, ਘੋੜਿਆਂ ਨੂੰ ਨਚਾ ਨਚਾ ਕੇ ਹਮਲਾ ਕਰ ਕੇ ਆ ਪਏ ਹਨ। ਯੁੱਧ ਵਿਚ ਅਡੋਲ ਰਹਿਣ ਵਾਲੇ, ਸੁਆਮੀ ਦਾ ਕੰਮ ਕਰ ਕੇ ਆਦਰ ਮਾਣ ਪਾਉਣ ਵਾਲੇ, ਮੋਰਚਿਆਂ (ਅਥਵਾ ਸੈਨਿਕ ਟੁਕੜੀਆਂ) ਵਿਚ ਨਿਕਲ ਕੇ ਧੌਂਸਾ ਵਜਾ ਕੇ ਲੜਦੇ ਹਨ। ਸੈਹਥੀਆਂ ਨੂੰ ਸੰਭਾਲ ਕੇ, ਤਲਵਾਰਾਂ ਨੂੰ ਕਢ ਕੇ, 'ਮਾਰੋ ਮਾਰੋ' ਪੁਕਾਰਦੇ ਹੋਏ, ਇਸ ਤਰ੍ਹਾਂ ਰਣ-ਭੂਮੀ ਵਿਚ ਆ ਕੇ ਪੈਂਦੇ ਹਨ। ਉਹ ਸ੍ਰੀ ਕ੍ਰਿਸ਼ਨ ਨਾਲ ਲੜਦੇ ਹਨ, ਆਪਣੇ ਥਾਂ ਤੋਂ ਟਲਦੇ ਨਹੀਂ ਹਨ, ਧਰਤੀ ਉਤੇ ਡਿਗ ਪੈਂਦੇ ਹਨ ਅਤੇ ਉਠ ਕੇ ਜ਼ਖ਼ਮ ਖਾਂਦੇ ਹਨ।੧੦੭੮।

*ਸਵੈਯਾ*

ਕ੍ਰੋਧ ਨਾਲ ਭਰ ਕੇ ਅਰੜਾ ਕੇ ਪੈਂਦੇ ਹਨ, ਸ੍ਰੀ ਕ੍ਰਿਸ਼ਨ ਤੋਂ ਡਰਦੇ ਨਹੀਂ, (ਸਗੋਂ) ਹਥਿਆਰਾਂ ਦਾ ਵਾਰ ਕਰਦੇ ਹਨ। ਜਖ਼ਮਾਂ ਨਾਲ ਭਰੇ ਹੋਏ ਹਨ, ਬਹੁਤ ਲਹੂ ਵਗ ਰਿਹਾ ਹੈ, (ਪਰ) ਹੱਥ ਵਿਚ ਤਲਵਾਰ ਧਾਰਨ ਕਰ ਕੇ ਜੋ ਬਲ ਪੂਰਵਕ ਅੜੇ ਹੋਏ ਹਨ। ਉਸੇ ਵੇਲੇ ਬਲਰਾਮ ਨੇ (ਹੱਥ ਵਿਚ) ਮੋਹਲਾ ਲੈ ਕੇ (ਉਨ੍ਹਾਂ ਨੂੰ) ਰਣ-ਭੂਮੀ ਵਿਚ ਚਾਵਲਾਂ ਵਾਂਗ ਛਟ ਦਿੱਤਾ ਹੈ। ਫਿਰ ਹਲ ਨਾਲ ਵਾਰ ਕੀਤਾ ਹੈ (ਜਿਸ ਕਰ ਕੇ) ਮਰ ਕੇ ਧਰਤੀ ਉਤੇ ਡਿਗ ਪਏ ਹਨ ਅਤੇ ਕਿਸੇ ਵਿਚ ਵੀ ਸ੍ਵਾਸ ਨਹੀਂ ਹਨ।੧੦੭੯।

ਸ੍ਰੀ ਕ੍ਰਿਸ਼ਨ ਦੇ ਜਿਤਨੇ ਵੀ ਸੂਰਮੇ ਸਨ, ਹੱਥਾਂ ਵਿਚ ਤਲਵਾਰਾਂ ਲੈ ਕੇ ਵੈਰੀ ਉਤੇ ਟੁੱਟ ਪਏ ਹਨ। ਦੋਹਾਂ ਪਾਸਿਆਂ ਵਾਲਿਆਂ ਨੇ ਕ੍ਰੋਧ ਕਰ ਕੇ ਯੁੱਧ ਕੀਤਾ ਹੈ ਅਤੇ ਗਿਦੜ, ਜੋਗਣਾਂ ਅਤੇ ਗਿਰਝਾਂ (ਮਾਸ ਖਾ ਕੇ) ਰਜ ਗਈਆਂ ਹਨ। ਦੋਹਾਂ ਪਾਸਿਆਂ ਤੋਂ ਸੂਰਮੇ (ਧਰਤੀ ਉਤੇ) ਡਿਗੇ ਹਨ ਜੋ ਕਟਾਰਾਂ ਫੜ ਕੇ ਲੜੇ ਅਤੇ ਘਾਇਲ ਹੋਏ ਸਨ। ਇਸ ਕੌਤਕ ਨੂੰ ਵੇਖ ਕੇ ਦੇਵਤੇ ਕਹਿੰਦੇ ਹਨ, ਉਹ ਜਣਨ ਵਾਲੀਆਂ ਮਾਂਵਾਂ ਧੰਨ ਹਨ, ਜਿਨ੍ਹਾਂ ਨੇ ਇਨ੍ਹਾਂ ਪੁੱਤਰਾਂ ਨੂੰ ਜਨਮ ਦਿੱਤਾ ਹੈ।੧੦੮੦।

ਹੋਰ ਜਿਤਨੇ ਵੀ ਬਲਵਾਨ ਸੂਰਮੇ ਸਨ, (ਉਹ) ਬਹੁਤ ਕ੍ਰੋਧ ਨਾਲ ਭਰ ਕੇ ਰਣਭੂਮੀ ਵਿਚ ਆ ਗਏ ਹਨ। ਇਧਰੋਂ ਯਾਦਵਾਂ ਦੀ ਸੈਨਾ ਚਲੀ ਹੈ, ਉਨ੍ਹਾਂ (ਵੈਰੀਆਂ) ਨਾਲ ਮਿਲ ਕੇ ਬਹੁਤ ਯੁੱਧ ਮਚਾਇਆ ਹੈ। ਬਾਣ, ਕਮਾਨ, ਕ੍ਰਿਪਾਨ, ਗਦਾ ਅਤੇ ਬਰਛੇ ਆਪਸ ਵਿਚ ਬਹੁਤ ਚਲਾਏ ਹਨ। ਯਾਦਵ ਵੀਰਾਂ ਦੀ ਸਾਰੀ ਸੈਨਾ ਨੂੰ ਚੀਰ ਕੇ ਸਾਰੇ ਸ੍ਰੀ ਕ੍ਰਿਸ਼ਨ ਉਤੇ ਧਾਵਾ ਕਰ ਕੇ ਪੈ ਗਏ ਹਨ।੧੦੮੧।

ਸੂਰਮਿਆਂ ਨੇ ਹੱਥਾਂ ਵਿਚ ਚੱਕਰ, ਤ੍ਰਿਸ਼ੂਲ, ਗਦਾ (ਆਦਿਕ ਹਥਿਆਰ) ਪਕੜ ਲਏ ਹਨ ਅਤੇ ਤਲਵਾਰਾਂ ਅਤੇ ਕਟਾਰਾਂ ਧਾਰਨ ਕਰ ਲਈਆਂ ਹਨ। 'ਮਾਰ ਲੌ, ਮਾਰ ਲੌ' ਪੁਕਾਰਦੇ ਹੋਏ ਪੈ ਗਏ ਹਨ, ਲੜ ਕੇ ਜ਼ਖ਼ਮ ਲਗਾਉਂਦੇ ਹਨ ਅਤੇ ਬਹੁਤ ਬਲ ਵਾਲੇ

ਸ੍ਯਾਮ ਬਿਦਾਰ ਦਈ ਧੁਜਨੀ ਤਿਹ ਕੀ ਉਪਮਾ ਇਹ ਭਾਤਿ ਬਿਚਾਰੀ।
ਮਾਨਹੁ ਖੇਤ ਸਰੋਵਰ ਮੈ ਧਸਿ ਕੈ ਗਜਿ ਬਾਰਜ ਬ੍ਯੂਹ ਬਿਡਾਰੀ। ੧੦੯੨।

ਸ੍ਰੀ ਜਦੁਨਾਥ ਕੇ ਬਾਨਨ ਅਗ੍ਰ ਡਰੈ ਅਰਿ ਇਉ ਕਿਹੂੰ ਧੀਰ ਧਰਿਯੋ ਨਾ।
ਬੀਰ ਸਬੈ ਹਟ ਕੇ ਠਟਕੇ ਭਟਕੇ ਰਨ ਭੀਤਰ ਜੁਧ ਕਰਿਯੋ ਨਾ।
ਮੂਸਲ ਅਉ ਹਲ ਪਾਨਿ ਲਯੋ ਬਲਿ ਪੇਖਿ ਭਜੇ ਦਲ ਕੋਊ ਅਰਿਯੋ ਨਾ।
ਜਿਉ ਮ੍ਰਿਗ ਕੇ ਗਨ ਛਾਡਿ ਚਲੈ ਬਨ ਡੀਠ ਪਰਿਯੋ ਮ੍ਰਿਗਰਾਜ ਕੋ ਛਉਨਾ। ੧੦੯੩।

ਭਾਗਿ ਤਬੈ ਸਭ ਹੀ ਰਨ ਤੇ ਗਿਰਤੇ ਪਰਤੇ ਨ੍ਰਿਪ ਤੀਰ ਪੁਕਾਰੇ।
ਤੇਰੇ ਹੀ ਜੀਵਤ ਹੇ ਪ੍ਰਭੂ ਜੂ ਸਿਗਰੇ ਰਿਸ ਕੈ ਬਲ ਸ੍ਯਾਮ ਸੰਘਾਰੇ।
ਮਾਰੇ ਅਨੇਕ ਨ ਏਕ ਬਚਿਯੋ ਬਹੁ ਬੀਰ ਗਿਰੇ ਰਨਭੂਮਿ ਮਝਾਰੇ।
ਤਾ ਤੇ ਸੁਨੋ ਬਿਨਤੀ ਹਮਰੀ ਉਨ ਜੀਤ ਭਈ ਤੁਮਰੇ ਦਲ ਹਾਰੇ। ੧੦੯੪।

ਕੋਪ ਕਰਿਯੋ ਤਬ ਸੰਧਿ ਜਰਾ ਅਰਿ ਮਾਰਨ ਕਉ ਬਹੁ ਬੀਰ ਬੁਲਾਏ।
ਆਇਸ ਪਾਵਤ ਹੀ ਨ੍ਰਿਪ ਕੈ ਮਿਲਿ ਕੈ ਹਰਿ ਕੇ ਬਧਬੇ ਕਹੁ ਧਾਏ।
ਬਾਨ ਕਮਾਨ ਗਦਾ ਗਹਿ ਕੈ ਉਮਡੇ ਘਨ ਜਿਉ ਘਨ ਸ੍ਯਾਮ ਪੈ ਆਏ।
ਆਇ ਪਰੇ ਹਰਿ ਊਪਰ ਸੋ ਮਿਲਿ ਕੈ ਬਗ ਮੇਲਿ ਤੁਰੰਗ ਉਠਾਏ। ੧੦੯੫।

ਰੋਸ ਭਰੇ ਮਿਲਿ ਆਨਿ ਪਰੇ ਹਰਿ ਕਉ ਲਲਕਾਰ ਕੇ ਜੁਧ ਮਚਾਯੋ।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਯੌ ਤਿਨ ਸਾਰ ਸੋ ਸਾਰ ਬਜਾਯੋ।
ਘਾਇਲ ਆਪ ਭਏ ਭਟ ਸੋ ਅਰੁ ਸਸਤ੍ਰਨ ਸੋ ਹਰਿ ਕੋ ਤਨੁ ਘਾਯੋ।
ਦਉਰ ਪਰੇ ਹਲ ਮੂਸਲ ਲੈ ਬਲਿ ਬੈਰਨ ਕੋ ਦਲੁ ਮਾਰਿ ਗਿਰਾਯੋ। ੧੦੯੬।

*ਦੋਹਰਾ*

ਜੂਝ ਪਰੈ ਜੇ ਨ੍ਰਿਪ ਬਲੀ ਹਰਿ ਸਿਉ ਜੁਧੁ ਮਚਾਇ।
ਤਿਨ ਬੀਰਨ ਕੇ ਨਾਮ ਸਬ ਸੋ ਕਬਿ ਕਹਤ ਸੁਨਾਇ। ੧੦੯੭।

*ਸਵੈਯਾ*

ਸ੍ਰੀ ਨਰ ਸਿੰਘ ਬਲੀ ਗਜ ਸਿੰਘ ਚਲਿਯੋ ਧਨ ਸਿੰਘ ਸਰਾਸਨ ਲੈ।
ਹਰੀ ਸਿੰਘ ਬਡੋ ਰਨ ਸਿੰਘ ਨਰੇਸ ਤਹਾ ਕੋ ਚਲਿਯੋ ਦਿਜ ਕੋ ਧਨ ਦੈ।
ਜਦੁਬੀਰ ਸੋ ਜਾਇ ਕੈ ਜੁਧ ਕਰਿਯੋ ਬਹੁਬੀਰ ਚਮੂੰ ਸੁ ਘਨੀ ਹਨਿ ਕੈ।
ਹਰਿ ਊਪਰਿ ਬਾਨ ਅਨੇਕ ਹਨੇ ਇਹ ਭਾਤਿ ਕਹਿਯੋ ਹਮਰੀ ਰਨਿ ਜੈ। ੧੦੯੮।



ਟਲਦੇ ਨਹੀਂ ਹਨ। ਕ੍ਰਿਸ਼ਨ ਨੇ ਉਨ੍ਹਾਂ ਦੀ ਸੈਨਾ ਬਰਬਾਦ ਕਰ ਦਿੱਤੀ ਹੈ, (ਜਿਸ ਦੀ ਕਵੀ ਨੇ) ਉਪਮਾ ਇਸ ਤਰ੍ਹਾਂ ਉਚਾਰੀ ਹੈ। ਮਾਨੋ ਰਣ-ਭੂਮੀ ਰੂਪ ਸਰੋਵਰ ਵਿਚ ਵੜ ਕੇ, (ਕ੍ਰਿਸ਼ਨ ਰੂਪ) ਹਾਥੀ ਨੇ ਕਮਲ ਫੁਲਾਂ ਦੇ ਝੁੰਡ ਨਸ਼ਟ ਕਰ ਦਿੱਤੇ ਹਨ।੧੦੯੨।

ਸ੍ਰੀ ਕ੍ਰਿਸ਼ਨ ਦੇ ਬਾਣਾਂ ਤੋਂ ਡਰਦੇ ਹਨ ਅਤੇ ਇਸ ਤਰ੍ਹਾਂ ਕੋਈ ਧੀਰਜ ਨਹੀਂ ਧਰਦਾ ਹੈ। (ਵੈਰੀ ਦਲ ਦੇ) ਸਾਰੇ ਠਠੰਬਰ ਕੇ ਪਿਛੇ ਹਟ ਗਏ ਹਨ ਅਤੇ ਖਿੰਡ ਗਏ ਹਨ; ਰਣ-ਭੂਮੀ ਵਿਚ (ਕਿਸੇ ਨੇ ਵੀ) ਯੁੱਧ ਨਹੀਂ ਕੀਤਾ। ਮੋਹਲੇ ਅਤੇ ਹਲ ਨੂੰ ਬਲਰਾਮ ਦੁਆਰਾ ਹੱਥ ਵਿਚ ਲਏ ਵੇਖ ਕੇ, ਸਾਰਾ ਸੂਰਮੇ ਸੈਨਾ ਦਲ ਭਜ ਗਿਆ ਹੈ, ਕੋਈ ਵੀ (ਯੁੱਧ ਲਈ) ਨਹੀਂ ਡਟਿਆ ਹੈ। ਜਿਵੇਂ ਬਨ ਵਿਚ ਸ਼ੇਰ ਦੇ ਬੱਚੇ ਨੂੰ ਵੇਖ ਕੇ ਹਿਰਨਾਂ ਦੀ ਡਾਰ ਭਜ ਜਾਂਦੀ ਹੈ।੧੦੯੩।

ਤਦ ਸਾਰੇ ਰਣ-ਭੂਮੀ ਵਿਚੋਂ ਭਜ ਕੇ ਡਿਗਦੇ ਢਹਿੰਦੇ ਰਾਜਾ (ਜਰਾਸੰਧ) ਪਾਸ ਪੁਕਾਰ ਕਰਦੇ ਹਨ--ਹੇ ਸੁਆਮੀ ਜੀ! ਤੁਹਾਡੇ ਜੀਉਂਦੇ ਜੀ, ਬਲਰਾਮ ਅਤੇ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਸਾਰੇ (ਸੈਨਿਕ) ਮਾਰ ਦਿੱਤੇ ਹਨ। ਅਨੇਕਾਂ ਮਾਰੇ ਗਏ ਹਨ ਅਤੇ ਇਕ ਵੀ ਬਚਿਆ ਨਹੀਂ ਹੈ; ਬਹੁਤ ਸਾਰੇ ਸੂਰਮੇ ਰਣ-ਭੂਮੀ ਵਿਚ ਡਿਗੇ ਪਏ ਹਨ। ਇਸ ਲਈ ਸਾਡੀ ਬੇਨਤੀ ਸੁਣੋ, ਉਨ੍ਹਾਂ ਦੀ ਜਿਤ ਹੋ ਗਈ ਹੈ ਅਤੇ ਤੁਹਾਡੀ ਸੈਨਾ ਹਾਰ ਗਈ ਹੈ।੧੦੯੪।

ਉਸ ਵੇਲੇ ਜਰਾਸੰਧ ਨੇ ਕ੍ਰੋਧ ਕੀਤਾ ਅਤੇ ਵੈਰੀ ਨੂੰ ਮਾਰਨ ਲਈ ਬਹੁਤ ਸਾਰੇ ਯੋਧੇ ਬੁਲਾ ਲਏ। ਰਾਜੇ ਦੀ ਆਗਿਆ ਪ੍ਰਾਪਤ ਕਰਦਿਆਂ ਹੀ (ਸਾਰੇ ਯੋਧੇ) ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਭਜ ਪਏ। ਬਾਣ, ਕਮਾਨ, ਗਦਾ (ਆਦਿਕ ਸ਼ਸਤ੍ਰ) ਪਕੜ ਕੇ ਬਦਲ ਵਾਂਗ ਉਮਡ ਕੇ ਸ੍ਰੀ ਕ੍ਰਿਸ਼ਨ ਉਤੇ ਚੜ੍ਹ ਆਏ। ਉਹ ਮਿਲ ਕੇ ਸ੍ਰੀ ਕ੍ਰਿਸ਼ਨ ਉਪਰ ਆ ਪਏ (ਜਿਵੇਂ) ਬਗਲੇ ਮਿਲ ਕੇ ਲਹਿਰਾਂ (ਦੀ ਸ਼ਕਲ ਵਿਚ) ਉਠ ਕੇ (ਆ ਰਹੇ ਹਨ)।੧੦੯੫।

ਕ੍ਰੋਧ ਨਾਲ ਭਰੇ ਹੋਏ ਮਿਲ ਕੇ ਆ ਪਏ ਹਨ ਅਤੇ ਸ੍ਰੀ ਕ੍ਰਿਸ਼ਨ ਨੂੰ ਵੰਗਾਰਦੇ ਹੋਇਆਂ ਯੁੱਧ ਮਚਾ ਦਿੱਤਾ ਹੈ। ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਪਕੜ ਕੇ ਇਸ ਤਰ੍ਹਾਂ ਉਨ੍ਹਾਂ ਨੇ ਲੋਹੇ ਨਾਲ ਲੋਹਾ ਵਜਾਇਆ ਹੈ। ਉਹ ਸੂਰਮੇ ਆਪ ਘਾਇਲ ਹੋ ਗਏ ਹਨ ਅਤੇ ਸ਼ਸਤ੍ਰਾਂ ਨਾਲ ਕ੍ਰਿਸ਼ਨ ਦੇ ਸ਼ਰੀਰ ਨੂੰ ਜ਼ਖਮੀ ਕਰ ਦਿੱਤਾ ਹੈ। ਬਲਰਾਮ ਹਲ ਅਤੇ ਮੋਹਲਾ ਲੈ ਕੇ ਦੌੜ ਕੇ ਜਾ ਪਿਆ ਹੈ ਅਤੇ ਵੈਰੀਆਂ ਦੇ ਦਲ ਮਾਰ ਸੁਟੇ ਹਨ।੧੦੯੬।

*ਦੋਹਰਾ*

ਜਿਹੜੇ ਬਲਵਾਨ ਰਾਜੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾ ਕੇ ਮਾਰੇ ਗਏ ਹਨ, ਉਨ੍ਹਾਂ ਸਾਰਿਆਂ ਦੇ ਨਾਂ ਵੀ ਕਹਿ ਕੇ ਸੁਣਾਉਂਦਾ ਹੈ। ੧੦੯੭।

*ਸਵੈਯਾ*

ਸ੍ਰੀ ਨਰ ਸਿੰਘ, ਬਲੀ ਗਜ ਸਿੰਘ, ਧਨ ਸਿੰਘ ਧਨੁਸ਼ ਬਾਣ ਲੈ ਕੇ ਚਲੇ ਹਨ। ਵੱਡਾ ਸੂਰਮਾ ਹਰਿ ਸਿੰਘ ਅਤੇ ਰਾਜਾ ਰਨ ਸਿੰਘ, ਬ੍ਰਾਹਮਣਾਂ ਨੂੰ ਧਨ (ਦਾਨ) ਦੇ ਕੇ ਉਥੋਂ ਲਈ ਤੁਰੇ ਹਨ। (ਇਨ੍ਹਾਂ ਸਾਰਿਆਂ ਨੇ) ਸ੍ਰੀ ਕ੍ਰਿਸ਼ਨ ਨਾਲ ਜਾ ਕੇ ਯੁੱਧ ਕੀਤਾ ਹੈ ਅਤੇ ਬਹੁਤ ਸਾਰੇ ਸੂਰਮੇ ਅਤੇ ਅਤਿ ਅਧਿਕ ਸੈਨਾ ਮਾਰ ਦਿੱਤੀ ਹੈ। ਸ੍ਰੀ ਕ੍ਰਿਸ਼ਨ ਉਤੇ ਵੀ ਬਹੁਤ ਬਾਣ ਚਲਾਏ ਹਨ ਅਤੇ ਇਸ ਤਰ੍ਹਾਂ ਕਿਹਾ ਹੈ -- 'ਰਣ ਵਿਚ ਸਾਡੀ ਹੀ ਜਿਤ ਹੈ'।੧੦੯੮।

ਹੋਇ ਇਕਤ੍ਰ ਇਤੇ ਨ੍ਰਿਪ ਯੌ ਹਰਿ ਊਪਰ ਬਾਨ ਚਲਾਵਨ ਲਾਗੇ।
ਕੋਪ ਕੈ ਜੁਧ ਕਰਿਯੋ ਤਿਨ ਹੂੰ ਬ੍ਰਿਜਨਾਇਕ ਤੇ ਪਗ ਦੁਇ ਕਰਿ ਆਗੇ।
ਜੀਵ ਕੀ ਆਸ ਕਉ ਤ੍ਯਾਗਿ ਤਬੈ ਸਬ ਹੀ ਰਸ ਰੁਦ੍ਰ ਬਿਖੈ ਅਨੁਰਾਗੇ।
ਚੀਰ ਧਰੇ ਸਿਤ ਆਏ ਹੁਤੇ ਛਿਨ ਬੀਚ ਭਏ ਸਭ ਆਰੁਨ ਬਾਗੇ। ੧੦੮੯।

ਜੁਧ ਕਰਿਯੋ ਤਿਨ ਬੀਰਨ ਸ੍ਯਾਮ ਸੋ ਪਾਰਥ ਜ੍ਯੋ ਰਿਸ ਕੈ ਕਰਨੈ ਸੇ।
ਕੋਪ ਭਰਿਯੋ ਬਹੁ ਸੈਨ ਹਨੀ ਬਲਿਭਦ੍ਰ ਅਰਿਯੋ ਰਨ ਭੂ ਮਧਿ ਐਸੇ।
ਬੀਰ ਫਿਰੈ ਕਰਿ ਸਾਂਗਨਿ ਲੈ ਤਿਹ ਘੇਰਿ ਲਯੋ ਬਲਦੇਵਹਿ ਕੈਸੇ।
ਜੋਰਿ ਸੋ ਸਾਕਰਿ ਤੋਰਿ ਘਿਰਿਯੋ ਮਦਮਤ ਕਰੀ ਗਢਦਾਰਨ ਜੈਸੇ। ੧੦੯੦।

ਰਨਭੂਮਿ ਮੈ ਜੁਧ ਭਯੋ ਅਤਿ ਹੀ ਤਤਕਾਲ ਮਰੇ ਰਿਪੁ ਆਏ ਹੈ ਜੋਊ।
ਜੁਧ ਕਰਿਯੋ ਘਨਿ ਸ੍ਯਾਮ ਘਨੋ ਉਤ ਕੋਪ ਭਰੇ ਮਨ ਮੈ ਭਟ ਓਊ।
ਸ੍ਰੀ ਨਰਸਿੰਘ ਜੁ ਬਾਨ ਹਨ੍ਯੋ ਹਰਿ ਕੋ ਜਿਹ ਕੀ ਸਮ ਅਉਰ ਨ ਕੋਊ।
ਯੌ ਉਪਮਾ ਉਪਜੀ ਜੀਯ ਮੈ ਜਿਵ ਸੋਵਤ ਸਿੰਘ ਜਗਾਵਤ ਕੋਊ। ੧੦੯੧।

ਸ੍ਯਾਮ ਕੇ ਬਾਨ ਲਗਿਯੋ ਉਰ ਮੈ ਗਡ ਕੈ ਸੋਊ ਪੰਖਨ ਲਉ ਸੁ ਗਯੋ ਹੈ।
ਸ੍ਰਉਨ ਕੇ ਸੰਗਿ ਭਰਿਯੋ ਸਰ ਅੰਗ ਬਿਲੋਕਿ ਤਬੈ ਹਰਿ ਕੋਪ ਭਯੋ ਹੈ।
ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਕਹਿ ਕੈ ਇਹ ਭਾਤ ਦਯੋ ਹੈ।
ਮਾਨਹੁ ਤਛਕ ਕੋ ਲਰਿਕਾ ਖਗਰਾਜ ਲਖਿਯੋ ਗਹਿ ਨੀਲ ਲਯੋ ਹੈ। ੧੦੯੨।

ਸ੍ਰੀ ਬ੍ਰਿਜਨਾਥ ਸਰਾਸਨ ਲੈ ਰਿਸ ਕੈ ਸਰੁ ਰਾਜਨ ਬੀਚ ਕਸਾ।
ਗਜ ਸਿੰਘ ਕੋ ਬਾਨ ਅਚਾਨ ਹਨ੍ਯੋ ਗਿਰ ਭੂਮਿ ਪਰਿਯੋ ਜਨ ਸਾਪ ਡਸਾ।
ਹਰਿ ਸਿੰਘ ਜੁ ਠਾਢੋ ਹੁਤੋ ਤਿਹ ਪੈ ਸੋਊ ਭਾਜ ਗਯੋ ਤਿਹ ਪੇਖਿ ਦਸਾ।
ਮਨੋ ਸਿੰਘ ਕੋ ਰੂਪ ਨਿਹਾਰਤ ਹੀ ਨ ਟਿਕਿਯੋ ਜੁ ਚਲਿਯੋ ਸਟਕਾਇ ਸਸਾ। ੧੦੯੩।

ਹਰਿ ਸਿੰਘ ਜਬੈ ਤਜਿ ਖੇਤ ਚਲਿਯੋ ਰਨ ਸਿੰਘ ਉਠਿਯੋ ਪੁਨਿ ਕੋਪ ਭਰਿਯੋ।
ਧਨੁ ਬਾਨ ਸੰਭਾਰ ਕੈ ਪਾਨਿ ਲਯੋ ਬਹੁਰੋ ਬਲਿ ਕੋ ਰਨਿ ਜੁਧੁ ਕਰਿਯੋ।
ਉਨ ਹੂੰ ਪੁਨਿ ਬੀਚ ਅਯੋਧਨ ਕੇ ਹਰਿ ਕੋ ਲਲਕਾਰ ਕੈ ਇਉ ਉਚਰਿਯੋ।
ਅਬ ਜਾਤ ਕਹਾ ਥਿਰੁ ਹੋਹੁ ਘਰੀ ਹਮਰੇ ਅਸਿ ਕਾਲ ਕੇ ਹਾਥ ਪਰਿਯੋ। ੧੦੯੪।



ਇਸ ਤਰ੍ਹਾਂ ਇਤਨੇ ਰਾਜੇ ਇਕਤਰ ਹੋ ਕੇ ਸ੍ਰੀ ਕ੍ਰਿਸ਼ਨ ਉਤੇ ਬਾਣ ਚਲਾਉਣ ਲਗ ਗਏ। ਇਨ੍ਹਾਂ ਨੇ ਕ੍ਰੋਧ ਕਰ ਕੇ ਯੁੱਧ ਕੀਤਾ ਅਤੇ ਕ੍ਰਿਸ਼ਨ ਨਾਲੋਂ ਦੋ ਕਦਮ ਅਗੇ ਵਧ ਕੇ ਲੜੇ। ਜੀਉਣ ਦੀ ਆਸ ਨੂੰ ਛਡ ਕੇ ਉਸ ਵੇਲੇ ਸਾਰੇ ਹੀ ਰੌਦਰ ਰਸ ਵਿਚ ਮਗਨ ਸਨ। (ਉਹ) ਸਫ਼ੈਦ ਕਪੜੇ ਪਾ ਕੇ ਆਏ ਹੋਏ ਸਨ, (ਪਰ) ਛਿਣ ਭਰ ਵਿਚ ਉਨ੍ਹਾਂ ਦੇ ਬਸਤ੍ਰ ਲਾਲ ਰੰਗ ਦੇ ਹੋ ਗਏ।੧੦੮੯।

ਉਨ੍ਹਾਂ ਸੂਰਵੀਰਾਂ ਨੇ ਕ੍ਰਿਸ਼ਨ ਨਾਲ (ਇਸ ਤਰ੍ਹਾਂ ਦਾ) ਯੁੱਧ ਕੀਤਾ, ਜਿਸ ਤਰ੍ਹਾਂ ਦਾ ਅਰਜਨ ਨੇ ਕ੍ਰੋਧਵਾਨ ਹੋ ਕੇ 'ਕਰਨ' ਨਾਲ ਕੀਤਾ ਸੀ। ਕ੍ਰੋਧ ਨਾਲ ਭਰ ਕੇ ਬਹੁਤ ਸਾਰੀ ਸੈਨਾ ਮਾਰ ਦਿੱਤੀ ਅਤੇ ਬਲਰਾਮ ਰਣ ਵਿਚ ਇਸ ਤਰ੍ਹਾਂ ਡਟ ਗਿਆ (ਜਿਵੇਂ) ਭੂਮੀ ਵਿਚ (ਖੰਭਾ ਗਡਿਆ ਹੁੰਦਾ ਹੈ)। (ਜੋ) ਸੈਨਿਕ ਹੱਥ ਵਿਚ ਬਰਛੇ ਲੈ ਕੇ ਫਿਰਦੇ ਹਨ, ਉਨ੍ਹਾਂ ਨੇ ਬਲਦੇਵ ਨੂੰ ਕਿਸ ਤਰ੍ਹਾਂ ਘੇਰ ਲਿਆ; ਜਿਵੇਂ ਮਸਤ ਹਾਥੀ ਜ਼ੋਰ ਨਾਲ ਸੰਗਲ ਤੁੜਾ ਕੇ ਵੀ ਨੇਜ਼ਾਬਰਦਾਰਾਂ (ਅਰਥਾਤ ਭਾਲੇ ਰਖਣ ਵਾਲੇ ਪਹਿਰੇਦਾਰਾਂ) ਦੁਆਰਾ ਘਿਰਿਆ ਰਹਿੰਦਾ ਹੈ।੧੦੯੦।

ਯੁੱਧ-ਭੂਮੀ ਵਿਚ ਅਤਿ ਯੁੱਧ ਹੋ ਰਿਹਾ ਹੈ, (ਉਥੇ) ਜਿਹੜੇ ਵੀ ਸੂਰਮੇ ਆਏ ਹਨ, ਉਸੇ ਵੇਲੇ ਮਾਰੇ ਗਏ ਹਨ। ਸ੍ਰੀ ਕ੍ਰਿਸ਼ਨ ਨੇ ਵੀ ਬਹੁਤ ਯੁੱਧ ਕੀਤਾ ਹੈ, ਉਧਰ ਉਹ ਸੂਰਮੇ ਵੀ ਮਨ ਵਿਚ ਕ੍ਰੋਧ ਨਾਲ ਭਰੇ ਹੋਏ ਹਨ। ਸ੍ਰੀ ਨਰ ਸਿੰਘ ਨੇ ਇਕ ਬਾਣ ਸ੍ਰੀ ਕ੍ਰਿਸ਼ਨ ਨੂੰ ਮਾਰਿਆ, ਜਿਸ ਦੇ ਬਰਾਬਰ ਦਾ ਕੋਈ (ਸੂਰਮਾ) ਨਹੀਂ ਹੈ। (ਉਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ ਜਿਸ ਤਰ੍ਹਾਂ ਕਿਸੇ ਨੇ ਸੁਤੇ ਹੋਏ ਸ਼ੇਰ ਨੂੰ ਜਗਾ ਦਿੱਤਾ ਹੈ।੧੦੯੧।

ਸ੍ਰੀ ਕ੍ਰਿਸ਼ਨ ਦੀ ਛਾਤੀ ਵਿਚ (ਜੋ) ਬਾਣ ਵਜਿਆ ਹੈ, ਉਹ ਖੰਭਾਂ ਤਕ ਧਸ ਗਿਆ ਹੈ। (ਉਸ) ਬਾਣ ਦਾ ਆਕਾਰ ਲਹੂ ਨਾਲ ਭਰਿਆ ਗਿਆ ਹੈ, (ਉਸ ਨੂੰ) ਵੇਖ ਕੇ ਕ੍ਰਿਸ਼ਨ ਕ੍ਰੋਧ ਨਾਲ ਭਰ ਗਏ ਹਨ। ਉਸ ਦੇ ਛਬੀ ਦਾ ਉੱਚਾ ਸ੍ਰੇਸ਼ਠ ਯਸ਼ ਕਵੀ ਨੇ ਇਸ ਤਰ੍ਹਾਂ ਕਿਹਾ ਹੈ, ਮਾਨੋ ਤੱਛਕ (ਨਾਗ) ਦੇ ਬੱਚੇ ਨੂੰ ਵੇਖ ਕੇ ਗਰੁੜ ਨੇ ਪਕੜ ਕੇ ਨਿਗਲ ਲਿਆ ਹੋਵੇ।੧੦੯੨।

ਸ੍ਰੀ ਕ੍ਰਿਸ਼ਨ ਨੇ ਧਨੁਸ਼ ਲੈ ਕੇ, ਕ੍ਰੋਧਵਾਨ ਹੋ ਕੇ ਬਾਣ ਨੂੰ ਚਿੱਲੇ ਵਿਚ ਚੜ੍ਹਾਇਆ। ਗਜ ਸਿੰਘ ਨੂੰ ਅਚਾਨਕ ਹੀ ਬਾਣ ਮਾਰ ਦਿੱਤਾ, ਉਹ ਧਰਤੀ ਉਤੇ ਡਿਗ ਪਿਆ, ਮਾਨੋ ਸੱਪ ਲੜ ਗਿਆ ਹੋਵੇ। ਹਰਿ ਸਿੰਘ ਜੋ ਉਥੇ ਖੜੋਤਾ ਸੀ, ਉਸ ਉਤੇ (ਨਿਸ਼ਾਨਾ ਸਾਧਿਆ), (ਪਰ) ਉਸ ਦੀ ਦਸ਼ਾ ਵੇਖ ਕੇ ਉਹ ਭਜ ਗਿਆ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ਼ੇਰ ਦੇ ਰੂਪ ਨੂੰ ਵੇਖਦਿਆਂ ਹੀ ਸਹਿਆ (ਉਥੇ) ਟਿਕ ਨ ਸਕਿਆ ਹੋਵੇ ਅਤੇ ਖਿਸਕ ਚਲਿਆ ਹੋਵੇ।੧੦੯੩।

ਜਦ ਹਰਿ ਸਿੰਘ ਰਣ-ਭੂਮੀ ਨੂੰ ਤਿਆਗ ਕੇ ਚਲਾ ਗਿਆ, (ਤਦ) ਫਿਰ ਕ੍ਰੋਧ ਦਾ ਭਰਿਆ ਹੋਇਆ ਰਨ ਸਿੰਘ ਉਠਿਆ। ਧਨੁਸ਼ ਅਤੇ ਬਾਣ ਨੂੰ ਹੱਥ ਵਿਚ ਸੰਭਾਲ ਲਿਆ ਅਤੇ ਫਿਰ ਬਲ ਪੂਰਵਕ ਰਣ-ਭੂਮੀ ਵਿਚ ਯੁੱਧ ਕੀਤਾ। ਉਸ ਨੇ ਫਿਰ ਰਣ-ਭੂਮੀ ਵਿਚ ਸ੍ਰੀ ਕ੍ਰਿਸ਼ਨ ਨੂੰ ਲਲਕਾਰ ਕੇ ਇਸ ਪ੍ਰਕਾਰ ਕਿਹਾ-- (ਹੇ ਕ੍ਰਿਸ਼ਨ!) ਹੁਣ ਜਾਂਦਾ ਕਿਥੇ ਹੈਂ, ਘੜੀ ਕੁ ਖੜਿਆ ਰਹਿ, ਖੜਗ ਰੂਪ ਕਾਲ ਦੇ ਹੱਥ ਵਿਚ ਪੈ ਗਿਆ ਹੈਂ।੧੦੯੪।

ਇਹ ਭਾਤਿ ਕਹਿਯੋ ਰਨ ਸਿੰਘ ਜਬੈ ਹਰਿ ਸਿੰਘ ਤਬੈ ਸੁਨਿ ਕੈ ਮੁਸਕਾਨ੍ਯੋ।
ਆਇ ਅਰਿਯੋ ਹਰਿ ਸਿਉ ਧਨੁ ਲੈ ਰਨ ਕੀ ਛਿਤ ਤੇ ਨਹੀ ਪੈਗ ਪਰਾਨ੍ਯੋ।
ਕੋਪ ਕੈ ਬਾਤ ਕਹੀ ਜਦੁਬੀਰ ਸੋ ਮੈ ਇਹ ਲਛਨ ਤੇ ਪਹਚਾਨ੍ਯੋ।
ਆਇ ਕੈ ਜੁਧ ਕੀਓ ਹਮ ਸੋ ਸੁ ਭਲੀ ਬਿਧਿ ਕਾਲ ਕੇ ਹਾਥ ਬਿਕਾਨ੍ਯੋ। ੧੦੯੫।

ਯੋ ਸੁਨ ਕੈ ਬਤੀਆ ਤਿਹ ਕੀ ਹਰਿ ਜੂ ਧਨੁ ਲੈ ਕਰ ਮੈ ਮੁਸਕ੍ਯੋ ਹੈ।
ਦੀਰਘੁ ਗਾਤ ਲਖਿਯੋ ਤਬ ਹੀ ਸਰ ਛਾਡਿ ਦਯੋ ਅਰ ਸੀਸ ਤਕ੍ਯੋ ਹੈ।
ਬਾਨ ਲਗਿਯੋ ਹਰਿ ਸਿੰਘ ਤਬੈ ਸਿਰ ਟੂਟਿ ਪਰਿਯੋ ਧਰ ਠਾਢੋ ਰਹਿਯੋ ਹੈ।
ਮੇਰੁ ਕੇ ਸ੍ਰਿੰਗਹੁ ਤੇ ਉਤਰਿਯੋ ਸੁ ਮਨੋ ਰਵਿ ਅਸਤ ਕੋ ਪ੍ਰਾਤਿ ਭਯੋ ਹੈ। ੧੦੯੬।

ਮਾਰ ਲਯੋ ਹਰਿ ਸਿੰਘ ਜਬੈ ਰਨ ਸਿੰਘ ਤਬੈ ਹਰਿ ਊਪਰਿ ਧਾਯੋ।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਕਰ ਮੈ ਅਤਿ ਜੁਧ ਮਚਾਯੋ।
ਕੌਚ ਸਜੇ ਨਿਜ ਅੰਗ ਮਹਾ ਲਖਿ ਕੈ ਕਬਿ ਨੇ ਇਹ ਬਾਤ ਸੁਨਾਯੋ।
ਮਾਨਹੁ ਮਤ ਕਰੀ ਬਨ ਮੈ ਰਿਸ ਕੈ ਮ੍ਰਿਗਰਾਜ ਕੇ ਊਪਰ ਆਯੋ। ੧੦੯੭।

ਆਇ ਕੇ ਸ੍ਯਾਮ ਸੋ ਜੁਧੁ ਕਰਿਯੋ ਰਨ ਕੀ ਛਿਤਿ ਤੇ ਪਗੁ ਏਕ ਨ ਭਾਗਿਯੋ।
ਫੇਰਿ ਗਦਾ ਗਹਿ ਕੈ ਕਰ ਮੈ ਬ੍ਰਿਜਭੂਖਨ ਕੋ ਤਨੁ ਤਾੜਨ ਲਾਗਿਯੋ।
ਸੋ ਮਧਸੂਦਨ ਜੂ ਲਖਿਯੋ ਰਸ ਰੁਦ੍ਰ ਬਿਖੈ ਅਤਿ ਇਹ ਪਾਗਿਯੋ।
ਸ੍ਰੀ ਹਰਿ ਚਕ੍ਰ ਲਯੋ ਕਰ ਮੈ ਭੂਅ ਬਕ੍ਰ ਕਰੀ ਰਿਸ ਸੋ ਅਨੁਰਾਗਿਯੋ। ੧੦੯੮।

ਲੈ ਬਰਛੀ ਰਨ ਸਿੰਘ ਤਬੈ ਜਦੁਬੀਰ ਕੇ ਮਾਰਨ ਕਾਜ ਚਲਾਈ।
ਜਾਇ ਲਗੀ ਹਰਿ ਕੋ ਅਨਚੇਤ ਦਈ ਭੁਜ ਫੋਰ ਕੈ ਪਾਰਿ ਦਿਖਾਈ।
ਲਾਗ ਰਹੀ ਪ੍ਰਭ ਕੇ ਤਨ ਸਿਉ ਉਪਮਾ ਤਿਹ ਕੀ ਕਬਿ ਭਾਖਿ ਸੁਨਾਈ।
ਮਾਨਹੁ ਗ੍ਰੀਖਮ ਕੀ ਰੁਤਿ ਭੀਤਰ ਨਾਗਨਿ ਚੰਦਨ ਸਿਉ ਲਪਟਾਈ। ੧੦੯੯।

ਸ੍ਯਾਮ ਉਖਾਰ ਕੈ ਸੋ ਬਰਛੀ ਭੁਜ ਤੇ ਅਰਿ ਮਾਰਨ ਹੇਤ ਚਲਾਈ।
ਬਾਨਨ ਕੇ ਘਨ ਬੀਚ ਚਲੀ ਚਪਲਾ ਕਿਧੌ ਹੰਸ ਕੀ ਅੰਸ ਤਚਾਈ।
ਜਾਇ ਲਗੀ ਤਿਹ ਕੇ ਤਨ ਮੈ ਉਰਿ ਫੋਰਿ ਦਈ ਉਹਿ ਓਰ ਦਿਖਾਈ।
ਕਾਲਿਕਾ ਮਾਨਹੁ ਸ੍ਰੋਨ ਭਰੀ ਹਨਿ ਸੁੰਭ ਨਿਸੁੰਭ ਕੋ ਮਾਰਨ ਧਾਈ। ੧੧੦੦।

ਰਨ ਸਿੰਘ ਜਬੈ ਰਣਿ ਸਾਂਗ ਹਨ੍ਯੋ ਧਨ ਸਿੰਘ ਤਬੈ ਕਰਿ ਕੋਪੁ ਸਿਧਾਰਿਯੋ।
ਧਾਇ ਪਰਿਯੋ ਕਰਿ ਲੈ ਬਰਛਾ ਲਲਕਾਰ ਕੈ ਸ੍ਰੀ ਹਰਿ ਊਪਰਿ ਝਾਰਿਯੋ।
ਆਵਤ ਸੋ ਲਖਿਯੋ ਘਨ ਸ੍ਯਾਮ ਨਿਕਾਰ ਕੈ ਖਗ ਸੁ ਦੁਇ ਕਰਿ ਡਾਰਿਯੋ।
ਭੂਮਿ ਦੁਟੂਕ ਹੋਇ ਟੂਟ ਪਰਿਯੋ ਸੁ ਮਨੋ ਖਗਰਾਜ ਬਡੋ ਅਹਿ ਮਾਰਿਯੋ। ੧੧੦੧।



ਇਸ ਤਰ੍ਹਾਂ ਜਦੋਂ ਰਨ ਸਿੰਘ ਨੇ ਕਿਹਾ ਤਾਂ ਹਰਿ ਸਿੰਘ ਹਸ ਪਿਆ। ਧਨੁਸ਼ ਲੈ ਕੇ ਸ੍ਰੀ ਕ੍ਰਿਸ਼ਨ ਨਾਲ ਆ ਕੇ ਅੜ ਖੜੋਤਾ ਅਤੇ ਰਣ-ਭੂਮੀ ਤੋਂ ਇਕ ਕਦਮ ਵੀ ਪਿਛੇ ਨ ਹਟਿਆ। ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਨੂੰ ਗੱਲ ਕਹੀ (ਕਿ) ਇਨ੍ਹਾਂ ਲੱਛਣਾਂ ਤੋਂ (ਮੈਂ ਤੈਨੂੰ) ਪਛਾਣ ਲਿਆ ਹੈ। ਜੋ ਆ ਕੇ ਤੂੰ ਮੇਰੇ ਨਾਲ ਯੁੱਧ ਕੀਤਾ ਹੈ, ਸੋ (ਤੂੰ) ਚੰਗੀ ਤਰ੍ਹਾਂ ਕਾਲ ਦੇ ਹੱਥ ਵਿਚ ਵਿਕ ਗਿਆ ਹੈਂ।੧੦੯੫।

ਇਸ ਤਰ੍ਹਾਂ ਉਸ ਦੀ ਗੱਲ ਸੁਣ ਕੇ ਸ੍ਰੀ ਕ੍ਰਿਸ਼ਨ ਹੱਥ ਵਿਚ ਧਨੁਸ਼ ਲੈ ਕੇ ਹਸੇ ਹਨ। ਤਦ ਹੀ (ਵੈਰੀ ਦਾ) ਲੰਬਾ ਸ਼ਰੀਰ ਵੇਖ ਕੇ ਅਤੇ ਵੈਰੀ ਦੇ ਸਿਰ ਨੂੰ ਤਕ ਕੇ ਬਾਣ ਛਡ ਦਿੱਤਾ ਹੈ। ਤਦ ਹਰਿ ਸਿੰਘ ਨੂੰ ਬਾਣ ਲਗਿਆ, (ਉਸ ਦਾ) ਸਿਰ ਟੁਟ ਕੇ ਡਿਗ ਪਿਆ ਅਤੇ ਧੜ ਖੜੋਤਾ ਰਿਹਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੁਮੇਰ ਪਰਬਤ ਦੀ ਚੋਟੀ ਉਤਰ ਗਈ ਹੋਵੇ ਅਥਵਾ ਸੂਰਜ ਆਥਣ ਨੂੰ ਪ੍ਰਾਪਤ ਹੋਇਆ ਹੋਵੇ।੧੦੯੬।

ਜਦੋਂ ਹਰਿ ਸਿੰਘ ਨੂੰ ਮਾਰ ਲਿਆ, ਤਦੋਂ ਰਨ ਸਿੰਘ ਨੇ ਸ੍ਰੀ ਕ੍ਰਿਸ਼ਨ ਉਤੇ ਹਮਲਾ ਕਰ ਦਿੱਤਾ। ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਹੱਥ ਵਿਚ ਪਕੜ ਕੇ ਭਾਰੀ ਯੁੱਧ ਮਚਾਇਆ। (ਉਸ ਦੇ) ਆਪਣੇ ਸ਼ਰੀਰ ਉਪਰ ਸਜੇ ਹੋਏ ਕਵਚ ਨੂੰ ਵੇਖ ਕੇ ਕਵੀ ਨੇ ਇਸ ਤਰ੍ਹਾਂ (ਕਹਿ ਕੇ) ਸੁਣਾਇਆ। (ਇੰਜ ਪ੍ਰਤੀਤ ਹੁੰਦਾ ਹੈ), ਮਾਨੋ ਮਸਤ ਹਾਥੀ ਬਨ ਵਿਚ ਕ੍ਰੋਧ ਕਰ ਕੇ ਸ਼ੇਰ ਦੇ ਉਪਰ (ਹਮਲਾ ਕਰ ਕੇ) ਆਇਆ ਹੋਵੇ।੧੦੯੭।

ਆ ਕੇ (ਉਸ ਨੇ) ਸ੍ਰੀ ਕ੍ਰਿਸ਼ਨ ਨਾਲ ਯੁੱਧ ਸ਼ੁਰੂ ਕਰ ਦਿੱਤਾ ਅਤੇ ਰਣ-ਭੂਮੀ ਤੋਂ ਇਕ ਕਦਮ ਵੀ ਪਿਛੇ ਨ ਹਟਿਆ। ਫਿਰ ਹੱਥ ਵਿਚ ਗਦਾ ਪਕੜ ਕੇ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨੂੰ ਕੁਟਣ ਲਗਿਆ। ਸ੍ਰੀ ਕ੍ਰਿਸ਼ਨ ਨੇ ਉਸ ਨੂੰ ਵੇਖ ਲਿਆ ਕਿ ਉਹ ਰੌਦਰ ਰਸ ਵਿਚ ਬਹੁਤ ਹੀ ਡੁਬਿਆ ਹੋਇਆ ਹੈ। ਸ੍ਰੀ ਕ੍ਰਿਸ਼ਨ ਨੇ ਹੱਥ ਵਿਚ (ਸੁਦਰਸ਼ਨ) ਚੱਕਰ ਲੈ ਲਿਆ ਅਤੇ ਭੌਆਂ ਟੇਡੀਆਂ ਕਰ ਕੇ ਕ੍ਰੋਧ ਵਿਚ ਲੀਨ ਹੋ ਕੇ ਚਲਾ ਦਿੱਤਾ।੧੦੯੮।

ਤਦ ਰਨ ਸਿੰਘ ਨੇ ਬਰਛੀ ਲੈ ਕੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਚਲਾ ਦਿੱਤੀ। (ਉਹ) ਅਚਨਚੇਤ ਸ੍ਰੀ ਕ੍ਰਿਸ਼ਨ ਨੂੰ ਜਾ ਲਗੀ ਅਤੇ ਬਾਂਹ ਨੂੰ ਪਾੜ ਕੇ ਦੂਜੇ ਪਾਸੇ ਦਿਸਣ ਲਗ ਗਈ। ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨਾਲ ਲਗੀ ਰਹੀ, ਉਸ ਦੀ ਉਪਮਾ ਕਵੀ ਨੇ (ਇਸ ਤਰ੍ਹਾਂ ਨਾਲ) ਕਹਿ ਕੇ ਸੁਣਾਈ, ਮਾਨੋ ਗਰਮੀ ਦੀ ਰੁਤ ਵਿਚ ਨਾਗਨ ਚੰਦਨ (ਦੇ ਬ੍ਰਿਛ) ਨਾਲ ਲਿਪਟੀ ਹੋਵੇ।੧੦੯੯।

ਸ੍ਰੀ ਕ੍ਰਿਸ਼ਨ ਨੇ ਉਹ ਬਰਛੀ ਬਾਂਹ ਵਿਚੋਂ ਖਿਚ ਕੇ ਵੈਰੀ ਨੂੰ ਮਾਰਨ ਲਈ ਚਲਾ ਦਿੱਤੀ। ਜਿਵੇਂ ਬਾਣਾਂ ਦੇ ਬਦਲ ਵਿਚੋਂ ਬਿਜਲੀ ਲੰਘੀ ਹੈ, ਜਾਂ ਸੂਰਜ ਦੀ ਕਿਰਨ ਖਿਚੀ ਗਈ ਹੈ। ਉਸ (ਵੈਰੀ) ਦੇ ਤਨ ਵਿਚ ਜਾ ਲਗੀ ਅਤੇ ਛਾਤੀ ਨੂੰ ਫੋੜ ਕੇ ਦੂਜੇ ਪਾਸੇ ਦਿਸਣ ਲਗੀ। ਮਾਨੋ ਲਹੂ ਨਾਲ ਲਿਬੜੀ ਕਾਲਕਾ ਸ਼ੁੰਭ ਨੂੰ ਮਾਰ ਕੇ ਨਿਸ਼ੁੰਭ ਨੂੰ ਮਾਰਨ ਲਈ ਧਾਈ ਹੋਵੇ।੧੧੦੦।

ਜਦ ਰਨ ਸਿੰਘ ਰਣ-ਭੂਮੀ ਵਿਚ ਬਰਛੀ ਨਾਲ ਮਾਰਿਆ ਗਿਆ, ਤਦ ਧਨ ਸਿੰਘ ਕ੍ਰੋਧ ਕਰ ਕੇ ਚਲ ਪਿਆ। ਹੱਥ ਵਿਚ ਬਰਛਾ ਲੈ ਕੇ ਆ ਪਿਆ ਅਤੇ ਲਲਕਾਰਾ ਮਾਰ ਕੇ ਕ੍ਰਿਸ਼ਨ ਉਪਰ ਝਾੜ ਦਿੱਤਾ। (ਬਰਛੇ ਨੂੰ) ਆਉਂਦਿਆਂ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਤਲਵਾਰ ਕਢ ਕੇ ਉਸ ਦੇ ਦੋ ਟੋਟੇ ਕਰ ਕੇ ਸੁਟ ਦਿੱਤੇ। (ਉਹ ਬਰਛਾ) ਦੋ ਟੁਕੜੇ ਹੋ ਕੇ ਧਰਤੀ ਉਤੇ ਡਿਗ ਪਿਆ, ਮਾਨੋ ਗਰੁੜ ਨੇ ਵੱਡੇ ਸੱਪ ਨੂੰ ਮਾਰਿਆ ਹੋਵੇ।੧੧੦੧।

ਘਾਉ ਬਚਾਇ ਕੈ ਸ੍ਰੀ ਜਦੁਬੀਰ ਸਰਾਸਨੁ ਲੈ ਅਰਿ ਊਪਰਿ ਧਾਯੋ।
ਚਾਰ ਮਹੂਰਤ ਜੁਧ ਭਯੋ ਹਰਿ ਘਾਇ ਨ ਹੁਇ ਉਹਿ ਕੋ ਨਹੀ ਘਾਯੋ।
ਰੋਸ ਕੈ ਬਾਨ ਹਨ੍ਯੋ ਹਰਿ ਕਉ ਹਰਿ ਹੂੰ ਤਿਹ ਖੈਚ ਕੈ ਬਾਨ ਲਗਾਯੋ।
ਦੇਖ ਰਹਿਯੋ ਮੁਖ ਸ੍ਰੀ ਹਰਿ ਕੋ ਹਰਿ ਹੂੰ ਮੁਖ ਦੇਖ ਰਹਿਯੋ ਮੁਸਕਾਯੋ। ੧੧੦੨।

ਸ੍ਰੀ ਜਦੁਬੀਰ ਕੋ ਬੀਰ ਬਲੀ ਅਸਿ ਲੈ ਕਰ ਮੈ ਧਨਸਿੰਘ ਪੈ ਧਾਯੋ।
ਆਵਤ ਹੀ ਲਲਕਾਰ ਪਰਿਯੋ ਗਜਿ ਮਾਨਹੁ ਕੇਹਰਿ ਕਉ ਡਰਪਾਯੋ।
ਤਉ ਧਨ ਸਿੰਘ ਸਰਾਸਨੁ ਲੈ ਸਰ ਸੋ ਤਿਹ ਕੋ ਸਿਰ ਭੂਮਿ ਗਿਰਾਯੋ।
ਜਿਉ ਅਹਿ ਰਾਜ ਕੇ ਆਨਨ ਭੀਤਰ ਆਨਿ ਪਰਿਯੋ ਮ੍ਰਿਗ ਜਾਨ ਨ ਪਾਯੋ। ੧੧੦੩।

ਦੂਸਰ ਸ੍ਰੀ ਜਦੁਬੀਰ ਕੇ ਬੀਰ ਸਰਾਸਨੁ ਲੈ ਸਰ ਕੋਪ ਭਯੋ ਹੈ।
ਧੀਰ ਬਲੀ ਧਨ ਸਿੰਘ ਕੀ ਓਰ ਚਲਾਵਤ ਬਾਨ ਨਿਸੰਕ ਗਯੋ ਹੈ।
ਸ੍ਰੀ ਧਨ ਸਿੰਘ ਲੀਓ ਅਸਿ ਹਾਥਿ ਕਟਿਓ ਅਰਿ ਮਾਥਨ ਡਾਰ ਦਯੋ ਹੈ।
ਕਾਛੀ ਨਿਹਾਰਿ ਸਰੋਵਰ ਤੇ ਪ੍ਰਫੁਲਿਓ ਮਾਨਹੁ ਬਾਰਿਜ ਤੋਰ ਲਯੋ ਹੈ। ੧੧੦੪।

ਮਾਰਿ ਦੁ ਬੀਰਨ ਕੋ ਧਨ ਸਿੰਘ ਸਰਾਸਨ ਲੈ ਦਲ ਕਉ ਤਕਿ ਧਾਯੋ।
ਆਵਤ ਹੀ ਗਜਿ ਬਾਜ ਹਨੇ ਰਥ ਪੈਦਲ ਕਾਟਿ ਘਨੋ ਰਨ ਪਾਯੋ।
ਖਗ ਅਲਾਤ ਕੀ ਭਾਤਿ ਫਿਰਿਓ ਖਰ ਸਾਨ ਨ੍ਰਿਪਾਲ ਕੋ ਛਤ੍ਰ ਲਜਾਯੋ।
ਅਉਰ ਭਲੀ ਉਪਮਾ ਤਿਹ ਕੀ ਲਖਿ ਭੀਖਮ ਕਉ ਹਰਿ ਚਕ੍ਰ ਭ੍ਰਮਾਯੋ। ੧੧੦੫।

ਬਹੁਰੋ ਧਨ ਸਿੰਘ ਸਰਾਸਨੁ ਲੈ ਰਿਸ ਕੈ ਅਰਿ ਕੇ ਦਲ ਮਾਝਿ ਪਰਿਯੋ।
ਰਥਿ ਕਾਟਿ ਘਨੇ ਗਜ ਬਾਜ ਹਨੇ ਨਹੀ ਜਾਤ ਗਨੇ ਇਹ ਭਾਤਿ ਲਰਿਯੋ।
ਜਮਲੋਕੁ ਸੁ ਬੀਰ ਕਿਤੇ ਪਠਏ ਹਰਿ ਓਰ ਚਲਿਯੋ ਅਤਿ ਕੋਪ ਭਰਿਯੋ।
ਮੁਖ ਮਾਰ ਹੀ ਮਾਰ ਪੁਕਾਰਿ ਪਰਿਯੋ ਦਲੁ ਜਾਦਵ ਕੋ ਸਿਗਰੋ ਬਿਡਰਿਯੋ। ੧੧੦੬।

*ਦੋਹਰਾ*

ਧਨ ਸਿੰਘ ਸੈਨਾ ਜਾਦਵੀ ਦੀਨੀ ਘਨੀ ਖਪਾਇ।
ਤਬ ਬ੍ਰਿਜ ਭੂਖਨ ਕੋਪਿ ਭਰਿ ਬੋਲਿਯੋ ਨੈਨ ਤਚਾਇ। ੧੧੦੭।

*ਕਾਨ੍ਹ ਬਾਚ ਸੈਨਾ ਪ੍ਰਤਿ*

*ਸਵੈਯਾ*

ਦੇਖਤ ਹੋ ਭਟ ਠਾਢੇ ਕਹਾ ਹਮ ਜਾਨਤ ਹੈ ਤੁਮ ਪਉਰਖ ਹਾਰਿਯੋ।
ਸ੍ਰੀ ਧਨ ਸਿੰਘ ਕੇ ਬਾਨ ਛੁਟੇ ਸਭ ਹੂੰ ਰਨ ਮੰਡਲ ਤੇ ਪਗ ਟਾਰਿਯੋ।



ਵਾਰ ਨੂੰ ਬਚਾ ਕੇ, ਸ੍ਰੀ ਕ੍ਰਿਸ਼ਨ ਧਨੁਸ਼ ਲੈ ਕੇ ਵੈਰੀ ਉਪਰ ਆ ਪਏ। ਚਾਰ ਮਹੂਰਤ ਤਕ ਯੁੱਧ ਹੁੰਦਾ ਰਿਹਾ, (ਪਰ) ਨ ਕ੍ਰਿਸ਼ਨ ਘਾਇਲ ਹੋਏ ਅਤੇ ਨ ਹੀ ਉਸ ਨੂੰ ਘਾਓ ਲਗਾ। (ਉਸ ਨੇ) ਕ੍ਰੋਧਿਤ ਹੋ ਕੇ ਕ੍ਰਿਸ਼ਨ ਨੂੰ ਤੀਰ ਮਾਰਿਆ, (ਇਧਰੋਂ) ਕ੍ਰਿਸ਼ਨ ਨੇ ਵੀ ਖਿਚ ਕੇ ਉਸ ਨੂੰ ਬਾਣ ਮਾਰਿਆ। (ਉਹ) ਸ੍ਰੀ ਕ੍ਰਿਸ਼ਨ ਦਾ ਮੁਖ ਵੇਖ ਰਿਹਾ ਹੈ ਅਤੇ (ਇਧਰ) ਕ੍ਰਿਸ਼ਨ ਵੀ (ਉਸ ਦਾ) ਮੁਖ ਵੇਖ ਕੇ ਹਸ ਰਹੇ ਹਨ।੧੧੦੨।

ਸ੍ਰੀ ਕ੍ਰਿਸ਼ਨ (ਦੀ ਸੈਨਾ ਦਾ ਕੋਈ) ਬਹਾਦਰ ਸੂਰਮਾ ਹੱਥ ਵਿਚ ਤਲਵਾਰ ਲੈ ਕੇ ਧਨ ਸਿੰਘ ਉਪਰ ਆ ਪਿਆ। ਆਉਂਦਿਆਂ ਹੀ ਲਲਕਾਰ ਕੇ ਪੈ ਗਿਆ, ਮਾਨੋ ਹਾਥੀ ਸ਼ੇਰ ਨੂੰ ਡਰਾਉਂਦੇ ਹੋਵੇ। ਤਦ ਹੀ ਧਨ ਸਿੰਘ ਨੇ ਧਨੁਸ਼ ਲੈ ਕੇ ਬਾਣ ਨਾਲ ਉਸ ਦਾ ਸਿਰ ਧਰਤੀ ਉਤੇ ਡਿਗਾ ਦਿੱਤਾ, ਜਿਵੇਂ ਅਜਗਰ ਦੇ ਮੂੰਹ ਵਿਚ ਆ ਪੈਣ ਤੋਂ ਬਾਦ ਹਿਰਨ ਜਾ ਨਹੀਂ ਸਕਦਾ।੧੧੦੩।

ਸ੍ਰੀ ਕ੍ਰਿਸ਼ਨ ਦਾ ਦੂਜਾ ਸੂਰਮਾ ਧਨੁਸ਼ ਬਾਣ ਲੈ ਕੇ ਕ੍ਰੋਧਿਤ ਹੋ ਗਿਆ ਹੈ। ਧੀਰਜ ਵਾਲੇ ਬਲਵਾਨ ਧਨ ਸਿੰਘ ਵਲ ਨਿਸੰਗ ਹੋ ਕੇ ਬਾਣ ਚਲਾਉਣ ਲਗ ਗਿਆ ਹੈ। ਸ੍ਰੀ ਧਨ ਸਿੰਘ ਨੇ ਹੱਥ ਵਿਚ ਤਲਵਾਰ ਲੈ ਕੇ ਵੈਰੀ ਦਾ ਮੱਥਾ ਕਟ ਦਿੱਤਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਛੀ ਨੇ ਸਰੋਵਰ ਵਿਚ ਖਿੜੇ ਹੋਏ ਕਮਲ ਦੇ ਫੁਲ ਨੂੰ ਤੋੜ ਲਿਆ ਹੋਵੇ।੧੧੦੪।

ਸ੍ਰੀ ਕ੍ਰਿਸ਼ਨ ਦੇ ਦੋਹਾਂ ਸੂਰਵੀਰਾਂ ਨੂੰ ਮਾਰ ਕੇ ਅਤੇ ਧਨੁਸ਼ ਲੈ ਕੇ ਸੈਨਾ ਨੂੰ ਵੇਖ ਕੇ ਹਮਲਾ ਕਰ ਦਿੱਤਾ। ਆਉਂਦਿਆਂ ਹੀ ਹਾਥੀ ਅਤੇ ਘੋੜੇ ਮਾਰ ਦਿੱਤੇ, ਰਥਾਂ ਵਾਲੀ ਅਤੇ ਪੈਦਲ (ਸੈਨਾ) ਨੂੰ ਮਾਰ ਦਿੱਤਾ ਅਤੇ ਘੋਰ ਯੁੱਧ ਮਚਾ ਦਿੱਤਾ। ਤਲਵਾਰ ਚੁਆਤੀ ('ਅਲਾਤ') ਵਾਂਗ ਫਿਰ ਰਹੀ ਸੀ ਜਿਸ ਦੀ ਤੇਜ਼ੀ ਨੂੰ (ਵੇਖ ਕੇ) ਸਾਣ ਅਤੇ ਰਾਜੇ (ਦੇ ਸਿਰ ਉਪਰ ਘੁੰਮਦਾ) ਛੱਤਰ ਵੀ ਸ਼ਰਮਿੰਦੇ ਹੁੰਦੇ ਹਨ। ਉਸ ਦੀ ਇਕ ਹੋਰ ਉਪਮਾ (ਸੁਝ ਗਈ) ਮਾਨੋ ਭੀਸ਼ਮ ਪਿਤਾਮਾ ਨੂੰ ਵੇਖ ਕੇ ਕ੍ਰਿਸ਼ਨ ਨੇ (ਸੁਦਰਸ਼ਨ) ਚੱਕਰ ਘੁੰਮਾਇਆ ਹੋਵੇ।੧੧੦੫।

ਫਿਰ ਧਨ ਸਿੰਘ ਧਨੁਸ਼ ਲੈ ਕੇ ਅਤੇ ਕ੍ਰੋਧਵਾਨ ਹੋ ਕੇ ਵੈਰੀ ਦੀ ਸੈਨਾ ਵਿਚ ਜਾ ਪਿਆ। ਬਹੁਤ ਸਾਰੇ ਰਥ ਕਟ ਦਿੱਤੇ, ਹਾਥੀ ਅਤੇ ਘੋੜੇ ਮਾਰ ਦਿੱਤੇ, (ਜਿਨ੍ਹਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ, ਇਸ ਤਰ੍ਹਾਂ ਲੜਿਆ। ਯਮ ਲੋਕ ਨੂੰ ਕਿਤਨੇ ਹੀ ਯੋਧੇ ਭੇਜ ਦਿੱਤੇ ਅਤੇ ਬਹੁਤ ਅਧਿਕ ਕ੍ਰੋਧ ਕਰ ਕੇ ਸ੍ਰੀ ਕ੍ਰਿਸ਼ਨ ਵਲ ਤੁਰ ਪਿਆ। ਮੂੰਹ ਤੋਂ 'ਮਾਰ ਲੌ, ਮਾਰ ਲੌ' ਹੀ ਪੁਕਾਰ ਰਿਹਾ ਹੈ, (ਜਿਸ ਨੂੰ ਸੁਣ ਕੇ) ਯਾਦਵਾਂ ਦਾ ਸਾਰਾ ਦਲ ਘਬਰਾ ਗਿਆ ਹੈ।੧੧੦੬।

*ਦੋਹਰਾ*

(ਜਦ) ਧਨ ਸਿੰਘ ਨੇ ਯਾਦਵਾਂ ਦੀ ਬਹੁਤ ਸੈਨਾ ਖਪਾ ਦਿੱਤੀ, ਤਦ ਸ੍ਰੀ ਕ੍ਰਿਸ਼ਨ ਕ੍ਰੋਧਿਤ ਹੋ ਕੇ ਅਤੇ ਅੱਖਾਂ ਨੂੰ ਤਰੇੜ ਕੇ ਕਹਿਣ ਲਗੇ।੧੧੦੭।

*ਕ੍ਰਿਸ਼ਨ ਨੇ ਸੈਨਾ ਪ੍ਰਤਿ ਕਿਹਾ--*

*ਸਵੈਯਾ*

ਹੇ ਸੂਰਮਿਓ! ਖੜੋਤੇ ਹੋਏ ਕੀ ਵੇਖ ਰਹੇ ਹੋ, ਮੈਂ ਜਾਣਦਾ ਹਾਂ, ਤੁਸੀਂ ਬਲ ਹਾਰ ਗਏ ਹੋ। ਸ੍ਰੀ ਧਨ ਸਿੰਘ ਦੇ ਬਾਣ ਛੁਟਦਿਆਂ ਹੀ (ਤੁਸਾਂ) ਸਾਰਿਆਂ ਨੇ ਰਣ-ਭੂਮੀ ਵਿਚੋਂ ਪੈਰ ਪਿਛੇ ਹਟਾ ਲਏ ਹਨ। ਸ਼ੇਰ ਦੇ ਅਗੇ ਜਿਵੇਂ ਬਕਰੀਆਂ ਦਾ ਇਜੜ (ਭਜ ਤੁਰਦਾ

ਸਿੰਘ ਕੇ ਅਗ੍ਰਜ ਜੈਸੇ ਅਜਾ ਗਨ ਐਸੇ ਭਜੇ ਨਹਿ ਸਸਤ੍ਰ ਸੰਭਾਰਿਯੋ।
ਕਾਇਰ ਹੁਇ ਤਿਹ ਪੇਖਿ ਡਰੇ ਨਹਿ ਆਪ ਮਰੇ ਉਨ ਕਉ ਨਹੀ ਮਾਰਿਯੋ। ੧੧੦੮।

ਯੌ ਸੁਨਿ ਕੈ ਹਰਿ ਕੀ ਬਤੀਯਾ ਭਟ ਦਾਤਨ ਪੀਸ ਕੈ ਕ੍ਰੋਧ ਭਰੇ।
ਧਨੁ ਬਾਨ ਸੰਭਾਰ ਕੈ ਧਾਇ ਪਰੇ ਧਨ ਸਿੰਘਹੁੰ ਤੇ ਨਹੀ ਨੈਕੁ ਡਰੇ।
ਧਨ ਸਿੰਘ ਸਰਾਸਨੁ ਲੈ ਕਰਿ ਮੈ ਕਟਿ ਦੈਤਨ ਕੇ ਸਿਰ ਭੂਮਿ ਪਰੇ।
ਮਨੋ ਪਉਨ ਕੋ ਪੁੰਜ ਬਹਿਯੋ ਲਗ ਕੇ ਫੁਲਵਾਰੀ ਮੈ ਟੂਟ ਕੈ ਫੂਲਿ ਝਰੈ। ੧੧੦੯।

*ਕਬਿਤੁ*

ਕੋਪ ਭਰੇ ਆਏ ਭਟ ਗਿਰੇ ਰਨਿ ਭੂਮਿ ਕਟਿ
ਜੁਧ ਕੇ ਨਿਪਟ ਸਮੁਹਾਇ ਸਿੰਘ ਧਨ ਸੋ।
ਆਯੁਧ ਲੈ ਪਾਨ ਮੈ ਨਿਦਾਨ ਕੋ ਸਮਰ ਜਾਨਿ
ਅਉਰ ਦਉਰ ਪਰੇ ਬੀਰਤਾ ਬਢਾਇ ਮਨ ਸੋ।
ਕੋਪ ਧਨ ਸਿੰਘ ਲੈ ਸਰਾਸਨ ਸੁ ਬਾਨ ਤਾਨਿ
ਜੁਦੇ ਕਰ ਡਾਰੇ ਸੀਸ ਤਿਨ ਹੀ ਕੇ ਤਨ ਸੋ।
ਮਾਨਹੁ ਬਸੁੰਧਰਾ ਕੀ ਧੀਰਤਾ ਨਿਹਾਰ ਇੰਦ੍ਰ
ਕੀਨੀ ਨਿਜ ਪੂਜਾ ਅਰਬਿੰਦ ਪੁਹਪਨ ਸੋ। ੧੧੧੦।

*ਸਵੈਯਾ*

ਸ੍ਰੀ ਧਨ ਸਿੰਘ ਅਯੋਧਨ ਮੈ ਅਤਿ ਕੋਪ ਕੀਯੋ ਬਹੁਤੇ ਭਟ ਮਾਰੇ।
ਅਉਰ ਜਿਤੇ ਬਰ ਆਵਤ ਹੇ ਸੁ ਹਨੇ ਜਨੁ ਮਾਰੁਤ ਮੇਘ ਬਿਡਾਰੇ।
ਜਾਦਵ ਕੇ ਦਲ ਕੇ ਗਜ ਕੇ ਹਲਕੇ ਦਲ ਕੇ ਹਲਕੇ ਕਰਿ ਡਾਰੇ।
ਭੂਮਿ ਗਿਰੇ ਇਕ ਯੌ ਧਰਨੀ ਮਨੋ ਇੰਦ੍ਰ ਕੇ ਬਜ੍ਰ ਲਗੇ ਗਿਰ ਭਾਰੇ। ੧੧੧੧।

ਕੋਪ ਭਰੇ ਅਸਿ ਪਾਨਿ ਧਰੇ ਧਨ ਸਿੰਘ ਅਰੇ ਗਜਰਾਜ ਸੰਘਾਰੇ।
ਅਉਰ ਜਿਤੇ ਗਜ ਪੁੰਜ ਹੁਤੇ ਡਰ ਮਾਨਿ ਭਜੇ ਅਤਿ ਹੀ ਧੁਜਵਾਰੇ।
ਤਾ ਛਬਿ ਕੀ ਉਪਮਾ ਕਬਿ ਸ੍ਯਾਮ ਕਹੈ ਮਨ ਮੈ ਸੁ ਬਿਚਾਰ ਉਚਾਰੇ।
ਮਾਨਹੁ ਇੰਦ੍ਰ ਕੇ ਆਗਮ ਤੇ ਡਰ ਭੂ ਧਰ ਕੈ ਧਰਿ ਪੰਖ ਪਧਾਰੇ। ੧੧੧੨।

ਜੁਧ ਕੀਯੋ ਧਨ ਸਿੰਘ ਘਨੋ ਤਿਹ ਕੇ ਕੋਊ ਸਾਮੁਹਿ ਬੀਰ ਨ ਆਯੋ।
ਸੋ ਰਨਿ ਕੋਪ ਸਿਉ ਆਨਿ ਪਰਿਯੋ ਨਹੀ ਜਾਨ ਦੀਯੋ ਸੋਈ ਮਾਰਿ ਗਿਰਾਯੋ।
ਦਾਸਰਥੀ ਦਲ ਸਿਉ ਜਿਮਿ ਰਾਵਨ ਰੋਸ ਭਰਿਯੋ ਅਤਿ ਜੁਧ ਮਚਾਯੋ।
ਤੈਸੇ ਭਿਰਿਯੋ ਧਨ ਸਿੰਘ ਬਲੀ ਹਨਿ ਕੈ ਚਤੁਰੰਗ ਚਮੂੰ ਪੁਨਿ ਧਾਯੋ। ੧੧੧੩।

ਟੇਰਿ ਕਹਿਯੋ ਧਨ ਸਿੰਘ ਬਲੀ ਰਨ ਤ੍ਯਾਗ ਸੁਨੋ ਹਰਿ ਭਾਜਿ ਨ ਜਈਯੈ।
ਤਾ ਤੇ ਸੰਭਾਰ ਕੇ ਆਨਿ ਭਿਰੋ ਨਿਜ ਲੋਕਨ ਕੋ ਬਿਰਥਾ ਨ ਕਟਈਯੈ।



ਹੈ), ਉਸੇ ਤਰ੍ਹਾਂ (ਤੁਸੀਂ) ਭਜੇ ਹੋ ਅਤੇ ਸ਼ਸਤ੍ਰਾਂ ਨੂੰ ਵੀ ਨਹੀਂ ਸੰਭਾਲਿਆ ਹੈ। ਕਾਇਰ ਹੋ ਕੇ ਉਸ ਨੂੰ ਵੇਖ ਕੇ ਡਰ ਗਏ ਹੋ, (ਯੁੱਧ ਵਿਚ) ਨ ਆਪ ਮਰੇ ਹੋ ਅਤੇ ਨ ਹੀ ਉਸ ਨੂੰ ਮਾਰਿਆ ਹੈ।੧੧੦੮।

ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਦੀ ਗੱਲ ਸੁਣ ਕੇ, ਸੂਰਵੀਰ ਦੰਦਾਂ ਨੂੰ ਪੀਹ ਕੇ ਕ੍ਰੋਧ ਨਾਲ ਭਰ ਗਏ। ਧਨੁਸ਼ ਬਾਣ ਸੰਭਾਲ ਕੇ ਧਨ ਸਿੰਘ ਉਤੇ ਟੁਟ ਪਏ ਅਤੇ (ਉਸ ਤੋਂ) ਬਿਲਕੁਲ ਨ ਡਰੇ। ਧਨ ਸਿੰਘ ਨੇ ਧਨੁਸ਼ ਹੱਥ ਵਿਚ ਲੈ ਕੇ, ਦੈਂਤਾਂ ਦੇ ਸਿਰ ਕਟ ਕੇ ਧਰਤੀ ਉਤੇ ਸੁਟ ਦਿੱਤੇ ਹਨ। (ਇੰਜ ਲਗਦਾ ਹੈ) ਮਾਨੋ ਹਵਾ ਦੇ ਜ਼ੋਰਦਾਰ ਬੁਲ੍ਹਿਆਂ ਨਾਲ ਲਗ ਕੇ ਫੁਲਵਾੜੀ ਵਿਚੋਂ ਟੁੱਟ ਕੇ ਫੁਲ ਝੜੇ ਹੋਣ।੧੧੦੯।

*ਕਬਿੱਤ*

ਕ੍ਰੋਧ ਨਾਲ ਭਰੇ ਹੋਏ ਸੂਰਮੇ ਆਏ ਹਨ, ਰਣ-ਭੂਮੀ ਵਿਚ ਕਟ ਕਟ ਕੇ ਡਿਗ ਪਏ ਹਨ; ਧਨ ਸਿੰਘ ਨਾਲ ਬਿਲਕੁਲ ਸਾਹਮਣੇ ਹੋ ਕੇ ਯੁੱਧ ਕਰਦੇ ਹਨ। ਹੱਥ ਵਿਚ ਹਥਿਆਰ ਲੈ ਕੇ ਅੰਤ ਦਾ ਯੁੱਧ ਸਮਝ ਕੇ ਅਤੇ ਮਨ ਵਿਚ ਵੀਰਤਾ ਨੂੰ ਵਧਾ ਕੇ ਹੋਰ ਵੀ ਅਧਿਕ ਦੌੜ ਪਏ ਹਨ। ਧਨ ਸਿੰਘ ਨੇ ਕ੍ਰੋਧਵਾਨ ਹੋ ਕੇ ਧਨੁਸ਼ ਉਤੇ ਬਾਣ ਕਸ ਕੇ, ਉਨ੍ਹਾਂ ਦੇ ਸ਼ਰੀਰਾਂ ਨਾਲੋਂ ਸਿਰ ਵਖਰੇ ਕਰ ਦਿੱਤੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਧਰਤੀ ਦੇ ਧੀਰਜ ਨੂੰ ਵੇਖ ਕੇ ਇੰਦਰ ਨੇ ਆਪ ਕਮਲ ਦੇ ਫੁਲਾਂ ਨਾਲ (ਉਸ ਦੀ) ਪੂਜਾ ਕੀਤੀ ਹੋਵੇ।੧੧੧੦।

*ਸਵੈਯਾ*

ਸ੍ਰੀ ਧਨ ਸਿੰਘ ਨੇ ਰਣ-ਭੂਮੀ ਵਿਚ ਬਹੁਤ ਕ੍ਰੋਧ ਕੀਤਾ ਹੈ ਅਤੇ ਬਹੁਤ ਸਾਰੇ ਯੋਧੇ ਮਾਰ ਸੁਟੇ ਹਨ। ਹੋਰ ਵੀ ਜਿਤਨੇ ਬਲਵਾਨ ਆਉਂਦੇ ਹਨ, ਉਹ ਵੀ ਮਾਰ ਦਿੱਤੇ ਹਨ, ਮਾਨੋ ਹਵਾ ਨੇ ਬਦਲ ਉਡਾ ਦਿੱਤੇ ਹੋਣ। ਯਾਦਵਾਂ ਦੀ ਸੈਨਾ ਦੇ ਹਾਥੀਆਂ ਦੇ ਘੇਰਿਆਂ (ਟੋਲਿਆਂ) ਨੂੰ ਦਰੜ ਕੇ ਹੌਲੇ (ਅਰਥਾਤ ਵਿਰਲੇ) ਕਰ ਦਿੱਤੇ ਹਨ। (ਉਹ) ਧਰਤੀ ਉਤੇ ਇਸ ਤਰ੍ਹਾਂ ਘੁੰਮੇਰੀ ਖਾ ਕੇ ਡਿਗ ਪਏ ਹਨ, ਮਾਨੋ ਇੰਦਰ ਦੇ ਬਜ੍ਰ ਦੇ ਲਗਣ ਨਾਲ ਭਾਰੇ ਪਰਬਤ (ਡਿਗੇ ਹੋਣ)।੧੧੧੧।

ਕ੍ਰੋਧਿਤ ਹੋ ਕੇ ਅਤੇ ਹੱਥ ਵਿਚ ਤਲਵਾਰ ਲੈ ਕੇ ਧਨ ਸਿੰਘ ਨੇ ਵੈਰੀ ਦੇ ਵੱਡੇ ਵੱਡੇ ਹਾਥੀ ਮਾਰ ਦਿੱਤੇ ਹਨ। ਹੋਰ ਵੀ ਜਿਤਨੇ ਵੱਡੀਆਂ ਧੁਜਾਂ ਵਾਲੇ ਹਾਥੀਆਂ ਦੇ ਟੋਲੇ ਸਨ, ਡਰ ਮੰਨ ਕੇ ਭਜ ਗਏ ਹਨ। ਕਵੀ ਸ਼ਿਆਮ ਕਹਿੰਦੇ ਹਨ, ਉਸ ਦੀ ਛਬੀ ਦੀ ਉਪਮਾ ਇਸ ਤਰ੍ਹਾਂ ਵਿਚਾਰ ਕੇ ਮਨ ਤੋਂ ਕਹੀ ਜਾ ਸਕਦੀ ਹੈ। ਮਾਨੋ ਇੰਦਰ ਦੇ ਆਉਣ ਦੇ ਡਰ ਕਰ ਕੇ ਪਰਬਤ ਖੰਭ ਲਾ ਕੇ ਉਡ ਗਏ ਹੋਣ।੧੧੧੨।

ਧਨ ਸਿੰਘ ਨੇ ਬਹੁਤ ਯੁੱਧ ਕੀਤਾ, ਉਸ ਦੇ ਸਾਹਮਣੇ ਕੋਈ ਸੂਰਮਾ ਨ ਆਇਆ। ਜੋ ਕ੍ਰੋਧ ਨਾਲ ਰਣ-ਭੂਮੀ ਵਿਚ ਆ ਪਿਆ, ਉਸ ਨੂੰ ਜਾਣ ਨਹੀਂ ਦਿੱਤਾ, ਮਾਰ ਕੇ ਡਿਗਾ ਦਿੱਤਾ। ਜਿਸ ਤਰ੍ਹਾਂ ਰਾਮ ਚੰਦ੍ਰ ਦੀ ਸੈਨਾ ਨਾਲ ਰਾਵਣ ਨੇ ਕ੍ਰੋਧ ਨਾਲ ਭਰ ਕੇ ਬਹੁਤ ਯੁੱਧ ਮਚਾਇਆ ਸੀ, ਉਸੇ ਤਰ੍ਹਾਂ ਬਲਵਾਨ ਧਨ ਸਿੰਘ ਲੜਿਆ ਹੈ, (ਜੋ) ਚਤੁਰੰਗਨੀ ਸੈਨਾ ਮਾਰ ਕੇ ਫਿਰ ਭਜਿਆ ਫਿਰਦਾ ਹੈ।੧੧੧੩।

ਬਲਵਾਨ ਧਨ ਸਿੰਘ ਨੇ ਲਲਕਾਰਾ ਮਾਰ ਕੇ--ਹੇ ਕ੍ਰਿਸ਼ਨ! ਸੁਣੋ, ਰਣ ਨੂੰ ਤਿਆਗ ਕੇ ਭਜ ਨ ਜਾਣਾ। ਇਸ ਲਈ (ਖ਼ੁਦ ਨੂੰ) ਸੰਭਾਲ ਕੇ (ਮੇਰੇ ਨਾਲ) ਆ ਕੇ ਲੜੋ, ਵਿਅਰਥ

ਹੇ ਬਲਿਦੇਵ ਸਰਾਸਨੁ ਲੈ ਹਮ ਸੋ ਸਮੁਹਾਇ ਕੈ ਜੁਧ ਕਰਈਯੈ।
ਸੰਗਰ ਕੇ ਸਮ ਅਉਰ ਕਛੂ ਨਹੀ ਯਾ ਤੇ ਦੁਹੂੰ ਜਗ ਮੈ ਜਸੁ ਪਈਯੈ। ੧੧੧੪।

ਯੌ ਸੁਨਿ ਕੈ ਬਤੀਯਾ ਅਰਿ ਕੀ ਤਰਕੀ ਮਨ ਮੈ ਅਤਿ ਕੋਪ ਭਰਿਯੋ ਹੈ।
ਬਾਲ ਕਮਾਨ ਕ੍ਰਿਪਾਨ ਗਦਾ ਗਹਿ ਕੈ ਜਦੁਬੀਰ ਹੂੰ ਧਾਇ ਪਰਿਯੋ ਹੈ।
ਜੁਧ ਕੇ ਫੇਰਿ ਫਿਰਿਯੋ ਧਨ ਸਿੰਘ ਸਰਾਸਨੁ ਲੈ ਨਹੀ ਨੈਕੁ ਡਰਿਯੋ ਹੈ।
ਬਾਨਨ ਕੀ ਬਰਖਾ ਕਰਿ ਕੈ ਹਰਿ ਸਿਉ ਲਰਿ ਕੈ ਬਲਿ ਸਾਥ ਅਰਿਯੋ ਹੈ। ੧੧੧੫।

ਇਤ ਤੇ ਬਲਿਭਦ੍ਰ ਸੁ ਕੋਪ ਭਰਿਯੋ ਉਤ ਤੇ ਧਨ ਸਿੰਘ ਭਯੋ ਅਤਿ ਤਾਤੋ।
ਜੁਧ ਕੀਯੋ ਰਿਸਿ ਘਾਇਨ ਸੋ ਸੁ ਦੁਹੂੰਨ ਕੇ ਅੰਗ ਭਯੋ ਰੰਗ ਰਾਤੋ।
ਮਾਰ ਹੀ ਮਾਰ ਪੁਕਾਰਿ ਪਰੇ ਅਰਿ ਭੂਲਿ ਗਈ ਮਨ ਕੀ ਸੁਧਿ ਸਾਤੋ।
ਰਾਮ ਕਹੈ ਇਹ ਭਾਤਿ ਲਰੈ ਹਰਿ ਸੋ ਹਰਿ ਜਿਉ ਗਜ ਸੋ ਗਜ ਮਾਤੋ। ੧੧੧੬।

ਜੋ ਬਲਦੇਵ ਕਰੈ ਤਿਹ ਵਾਰ ਬਚਾਇ ਕੈ ਆਪਨੋ ਆਪੁ ਸੰਭਾਰੇ।
ਲੈ ਕਰ ਮੋ ਅਸਿ ਦਉਰਿ ਤਬੈ ਕਸਿ ਕੈ ਬਲ ਊਪਰ ਘਾਇ ਪ੍ਰਹਾਰੇ।
ਬੀਰ ਪੈ ਭੀਰ ਲਖੀ ਜਦੁਬੀਰ ਸੁ ਜਾਦਵ ਲੈ ਰਿਪੁ ਓਰ ਸਿਧਾਰੇ।
ਘੇਰਿ ਲਯੋ ਧਨ ਸਿੰਘ ਤਬੈ ਨਿਸ ਮੈ ਸਸਿ ਕੀ ਢਿਗ ਜਿਉ ਲਖ ਤਾਰੇ। ੧੧੧੭।

ਬੇੜਿ ਲਯੋ ਧਨ ਸਿੰਘ ਜਬੈ ਗਜ ਸਿੰਘ ਜੁ ਠਾਢੋ ਹੁਤੋ ਸੋਊ ਧਾਯੋ।
ਸ੍ਰੀ ਬਲਦੇਵ ਲਖਿਯੋ ਤਬ ਹੀ ਚੜਿ ਸਯੰਦਨ ਵਾਹੀ ਕੀ ਓਰਿ ਧਵਾਯੋ।
ਆਵਨ ਸੋ ਨ ਦਯੋ ਹਰਿ ਲਉ ਅਧ ਬੀਚ ਹੀ ਬਾਨਨ ਸੋ ਬਿਰਮਾਯੋ।
ਠਾਢੋ ਰਹਿਯੋ ਗਜਸਿੰਘ ਤਹਾ ਸੁ ਮਨੋ ਗਜ ਕੇ ਪਗਿ ਸਾਕਰ ਪਾਯੋ। ੧੧੧੮।

ਧਨਸਿੰਘ ਸੋ ਸ੍ਰੀ ਹਰਿ ਜੁਧੁ ਕਰੇ ਕਬਿ ਰਾਮ ਕਹੈ ਕਹੂੰ ਜਾਤ ਨ ਮਾਰਿਯੋ।
ਕੋਪ ਭਰਿਯੋ ਮਧੁ ਸੂਦਨ ਜੂ ਕਰ ਬੀਚ ਸੁ ਆਪਨੇ ਚਕ੍ਰ ਸੰਭਾਰਿਯੋ।
ਛਾਡਿ ਦਯੋ ਰਨ ਮੈ ਬਰ ਕੈ ਧਨ ਸਿੰਘ ਕੋ ਕਾਟਿ ਕੈ ਸੀਸ ਉਤਾਰਿਯੋ।
ਯੌ ਤਰਫਿਯੋ ਧਰ ਭੂਮਿ ਬਿਖੈ ਮਨੋ ਮੀਨ ਸਰੋਵਰ ਤੇ ਗਹਿ ਡਾਰਿਯੋ। ੧੧੧੯।

ਮਾਰਿ ਲਯੋ ਧਨ ਸਿੰਘ ਜਬੈ ਤਬ ਹੀ ਲਖਿ ਜਾਦਵ ਸੰਖ ਬਜਾਏ।
ਕੇਤਕ ਬੀਰ ਕਟੇ ਬਿਕਟੇ ਹਰਿ ਸੋ ਲਰਿ ਕੈ ਹਰਿ ਲੋਕਿ ਸਿਧਾਏ।
ਠਾਢੋ ਹੁਤੋ ਗਜ ਸਿੰਘ ਜਹਾ ਯਹ ਕਉਤੁਕ ਦੇਖ ਮਹਾ ਬਿਸਮਾਏ।
ਤਉ ਲਗਿ ਭਾਗਲਿ ਆਇ ਕਹਿਯੋ ਜੋ ਰਹੇ ਭਜਿ ਕੈ ਤੁਮਰੇ ਪਹਿ ਆਏ। ੧੧੨੦।



ਵਿਚ ਆਪਣੇ ਲੋਕਾਂ ਨੂੰ ਨ ਮਰਵਾਓ। ਹੇ ਬਲਦੇਵ! ਧਨੁਸ਼ ਲੈ ਕੇ ਮੇਰੇ ਨਾਲ ਸਾਹਮਣੇ ਹੋ ਕੇ ਯੁੱਧ ਕਰੋ। ਯੁੱਧ ਦੇ ਸਮਾਨ ਹੋਰ ਕੋਈ (ਧਰਮ-ਕਰਮ) ਨਹੀਂ ਹੈ, ਜਿਸ ਕਰ ਕੇ ਦੋਹਾਂ ਲੋਕਾਂ ਵਿਚ ਯਸ਼ ਖਟੀਂਦਾ ਹੈ।੧੧੧੪।

ਇਸ ਤਰ੍ਹਾਂ ਵੈਰੀ ਦੀਆਂ ਗੱਲਾਂ ਅਤੇ ਵਿਅੰਗ ('ਤਰਕੀ') ਸੁਣ ਕੇ (ਕ੍ਰਿਸ਼ਨ ਦੇ) ਮਨ ਵਿਚ ਬਹੁਤ ਕ੍ਰੋਧ ਭਰ ਗਿਆ ਹੈ। ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿ ਸ਼ਸਤ੍ਰ) ਪਕੜ ਕੇ ਸ੍ਰੀ ਕ੍ਰਿਸ਼ਨ ਧਾਵਾ ਕਰ ਕੇ ਪੈ ਗਏ ਹਨ। ਧਨ ਸਿੰਘ ਯੁੱਧ ਲਈ ਫਿਰ ਪਰਤਿਆ ਹੈ ਅਤੇ ਧਨੁਸ਼ ਲੈ ਕੇ ਬਿਲਕੁਲ ਨਹੀਂ ਡਰਿਆ ਹੈ। ਬਾਣਾਂ ਦੀ ਬਰਖਾ ਕਰ ਕੇ (ਪਹਿਲਾਂ) ਸ੍ਰੀ ਕ੍ਰਿਸ਼ਨ ਨਾਲ ਲੜ ਕੇ (ਫਿਰ) ਬਲਰਾਮ ਨਾਲ ਡਟਿਆ ਹੋਇਆ ਹੈ।੧੧੧੫।

ਇਧਰੋ ਬਲਰਾਮ ਗੁੱਸੇ ਨਾਲ ਭਰਿਆ ਹੋਇਆ ਹੈ ਉਧਰੋਂ ਧਨ ਸਿੰਘ ਵੀ ਬਹੁਤ ਤੱਤਾ ਹੋਇਆ ਹੈ। ਕ੍ਰੋਧਿਤ ਹੋ ਕੇ (ਦੋਹਾਂ ਨੇ) ਯੁੱਧ ਕੀਤਾ ਹੈ ਅਤੇ ਜ਼ਖ਼ਮਾਂ ਨਾਲ ਦੋਹਾਂ ਦੇ ਸ਼ਰੀਰ ਲਾਲ ਹੋ ਗਏ ਹਨ। 'ਮਾਰੋ-ਮਾਰੋ' ਦੀ ਪੁਕਾਰ ਹੋ ਰਹੀ ਹੈ। ਵੈਰੀ ਮਨ ਦੀਆਂ ਸੱਤੇ ਸੁਧਾਂ ਭੁਲ ਗਿਆ ਹੈ। (ਕਵੀ) ਰਾਮ ਕਹਿੰਦੇ ਹਨ, ਇਸ ਤਰ੍ਹਾਂ ਲੜੇ ਹਨ ਜਿਉਂ ਸ਼ੇਰ ਨਾਲ ਸ਼ੇਰ ਅਤੇ ਹਾਥੀ ਨਾਲ ਹਾਥੀ ਲੜਦਾ ਹੈ।੧੧੧੬।

ਜੋ ਬਲਰਾਮ (ਵਾਰ ਕਰਦਾ ਹੈ) ਉਸ ਨੂੰ ਬਚਾ ਕੇ (ਧਨ ਸਿੰਘ) ਆਪਣੇ ਆਪ ਨੂੰ ਸੰਭਾਲਦਾ ਹੈ। ਤਦ ਹੱਥ ਵਿਚ ਤਲਵਾਰ ਲੈ ਕੇ ਅਤੇ ਦੌੜ ਕੇ ਬਲ ਪੂਰਵਕ ਖਿਚ ਕੇ ਬਲਰਾਮ ਉਪਰ ਪ੍ਰਹਾਰ ਕਰਦਾ ਹੈ। (ਜਿਸ ਵੇਲੇ) ਸ੍ਰੀ ਕ੍ਰਿਸ਼ਨ ਨੇ ਭਰਾ ਉਤੇ ਭੀੜ ਬਣੀ ਵੇਖੀ, ਤਾਂ ਯਾਦਵ ਸੈਨਾ ਨੂੰ ਲੈ ਕੇ ਵੈਰੀ ਵਲ ਚਲ ਪਏ। ਤਦ (ਜਾ ਕੇ) ਧਨ ਸਿੰਘ ਨੂੰ ਘੇਰ ਲਿਆ, ਜਿਵੇਂ ਰਾਤ ਨੂੰ ਚੰਦ੍ਰਮਾ ਦੇ ਨੇੜੇ ਲੱਖਾਂ ਤਾਰੇ (ਇਕੱਠੇ ਹੋਏ ਹੁੰਦੇ ਹਨ)।੧੧੧੭।

ਜਦੋਂ ਧਨ ਸਿੰਘ ਨੂੰ ਘੇਰਾ ਪਾ ਲਿਆ, (ਤਾਂ) ਗਜ ਸਿੰਘ ਜੋ (ਉਥੇ) ਖੜੋਤਾ ਹੋਇਆ ਸੀ, ਉਹ ਭਜ ਕੇ ਆ ਗਿਆ। ਉਹ ਉਸੇ ਵੇਲੇ ਬਲਰਾਮ ਨੇ ਵੇਖ ਲਿਆ ਅਤੇ ਰਥ ਉਤੇ ਚੜ੍ਹ ਕੇ ਉਸ ਵਲ ਭਜਾ ਦਿੱਤਾ। ਉਸ ਨੂੰ ਕ੍ਰਿਸ਼ਨ ਦੇ ਕੋਲ ਆਉਣ ਨ ਦਿੱਤਾ, ਅੱਧ ਵਿਚਾਲਿਓਂ ਹੀ ਬਾਣਾਂ ਨਾਲ ਉਲਝਾ ਲਿਆ। ਗਜ ਸਿੰਘ ਉਥੇ ਹੀ ਖੜੋਤਾ ਰਿਹਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਹਾਥੀ ਦੇ ਪੈਰਾਂ ਵਿਚ ਸੰਗਲ ਪਾ ਦਿੱਤਾ ਹੋਵੇ।੧੧੧੮।

ਕਵੀ ਰਾਮ ਕਹਿੰਦੇ ਹਨ, ਧਨ ਸਿੰਘ ਨਾਲ ਸ੍ਰੀ ਕ੍ਰਿਸ਼ਨ ਯੁੱਧ ਕਰਦੇ ਹਨ, ਕੋਈ (ਕਿਸੇ ਤੋਂ) ਮਾਰਿਆ ਨਹੀਂ ਜਾ ਰਿਹਾ। ਕ੍ਰਿਸ਼ਨ ਜੀ ਕ੍ਰੋਧ ਨਾਲ ਭਰ ਗਏ ਅਤੇ ਹੱਥ ਵਿਚ ਆਪਣਾ ਚੱਕਰ ਸੰਭਾਲ ਲਿਆ। ਬਲ ਪੂਰਵਕ ਰਣ-ਭੂਮੀ ਵਿਚ ਛਡ ਦਿੱਤਾ ਅਤੇ ਧਨ ਸਿੰਘ ਦਾ ਸਿਰ ਕਟ ਕੇ ਉਤਾਰ ਦਿੱਤਾ। (ਧਨ ਸਿੰਘ ਦਾ) ਧੜ ਭੂਮੀ ਉਤੇ ਇਸ ਤਰ੍ਹਾਂ ਤੜਪ ਰਿਹਾ ਹੈ, ਮਾਨੋ ਮੱਛਲੀ ਨੂੰ ਸਰੋਵਰ ਵਿਚੋਂ ਬਾਹਰ ਕਢ ਕੇ ਸੁਟਿਆ ਗਿਆ ਹੋਵੇ।੧੧੧੯।

ਜਦ ਧਨ ਸਿੰਘ ਨੂੰ ਮਾਰ ਲਿਆ, ਤਦ ਹੀ ਯਾਦਵਾਂ ਨੇ ਵੇਖ ਕੇ ਸੰਖ ਵਜਾ ਦਿੱਤੇ। ਕਿਤਨੇ ਹੀ ਅਕੱਟ ਵੀਰ ਕਟੇ ਗਏ ਅਤੇ ਸ੍ਰੀ ਕ੍ਰਿਸ਼ਨ ਨਾਲ ਲੜ ਕੇ ਸਵਰਗ ਚਲੇ ਗਏ। ਜਿਥੇ ਗਜ ਸਿੰਘ ਖੜੋਤਾ ਸੀ, ਇਹ ਕੌਤਕ ਵੇਖ ਕੇ ਬਹੁਤ ਹੈਰਾਨ ਹੋਇਆ। ਤਦ ਤਕ ਭਗੌੜਿਆਂ ਨੇ ਆ ਕੇ ਕਿਹਾ, ਜੋ (ਬਚ) ਰਹੇ ਹਨ, ਭਜ ਕੇ ਤੁਹਾਡੇ ਪਾਸ ਆ ਗਏ ਹਨ।੧੧੨੦।

ਯੌ ਸੁਨ ਕੈ ਤਿਨ ਕੇ ਮੁਖ ਤੇ ਗਜ ਸਿੰਘ ਬਲੀ ਅਤਿ ਕੋਪ ਭਰਿਯੋ।
ਕਬਿ ਸ੍ਯਾਮ ਨਿਹਾਰ ਕੈ ਰਾਮ ਕੀ ਓਰਿ ਧਵਾਇ ਤਹਾ ਰਥੁ ਜਾਇ ਪਰਿਯੋ।
ਤਜਿ ਸੰਕ ਨਿਸੰਕ ਹੁਇ ਜੁਧ ਕਰਿਯੋ ਜਦੁਬੀਰ ਕਹਾ ਤਿਨ ਯੌ ਉਚਰਿਯੋ।
ਧਨਿ ਹੈ ਧਨ ਸਿੰਘ ਬਲੀ ਹਰਿ ਕੇ ਸਮੁਹੇ ਲਰਿ ਕੈ ਭਵ ਸਿੰਧ ਤਰਿਯੋ। ੧੧੨੧।

ਪ੍ਰੇਮ ਸੋ ਯੌ ਕਹਿ ਕੈ ਮੁਖ ਤੇ ਪਰਲੋਕ ਸੁ ਲੋਕ ਰਹੇ ਸੁ ਬਿਚਾਰਿਯੋ।
ਤੇਜ ਪ੍ਰਚੰਡ ਬਡੋ ਬਰਛਾ ਰਿਸ ਕੈ ਕਰਿ ਮੈ ਗਜ ਸਿੰਘ ਸੰਭਾਰਿਯੋ।
ਜਾਹੁ ਕਹਾ ਬਲਭਦ੍ਰ ਅਬੈ ਕਬਿ ਸ੍ਯਾਮ ਕਹੈ ਇਹ ਭਾਤਿ ਉਚਾਰਿਯੋ।
ਸੋ ਬਰ ਕੈ ਕਰ ਕੋ ਤਨ ਕੋ ਜਦੁਬੀਰ ਕੇ ਭ੍ਰਾਤ ਕੇ ਊਪਰਿ ਡਾਰਿਯੋ। ੧੧੨੨।

ਆਵਤ ਇਉ ਬਰਛਾ ਗਹਿ ਕੈ ਬਲਦੇਵ ਸੁ ਏਕ ਉਪਾਇ ਕਰਿਯੋ ਹੈ।
ਸ੍ਯੰਦਨ ਪੈ ਨਿਹੁਰਿਯੋ ਤਬ ਹੀ ਛਤ੍ਰੀ ਤਰਿ ਹੁਇ ਇਹ ਭਾਤਿ ਅਰਿਯੋ ਹੈ।
ਫੋਰਿ ਕੈ ਪਾਰਿ ਭਯੋ ਫਲ ਯੌ ਤਿਹ ਕੀ ਉਪਮਾ ਕਬਿ ਯੌ ਉਚਰਿਯੋ ਹੈ।
ਮਾਨਹੁ ਕਲਿੰਦ੍ਰ ਕੇ ਸ੍ਰਿੰਗਹੁ ਤੇ ਨਿਕਸਿਯੋ ਅਹਿ ਕੋ ਫਨੁ ਕੋਪ ਭਰਿਯੋ ਹੈ। ੧੧੨੩।

ਬਲ ਸੋ ਬਲਿ ਖੈਚ ਲਯੋ ਬਰਛਾ ਤਿਹ ਕੇ ਕਰ ਸੋ ਤਿਰਛਾ ਸੁ ਭ੍ਰਮਾਯੋ।
ਯੌ ਚਮਕਿਯੋ ਦਮਕਿਯੋ ਨਭ ਮੈ ਚੁਟੀਆ ਉਡ ਤੇਜੁ ਮਨੋ ਦਰਸਾਯੋ।
ਸ੍ਰੀ ਬਲਭਦ੍ਰ ਅਯੋਧਨ ਮੈ ਰਿਸ ਕੈ ਗਜ ਸਿੰਘ ਕੀ ਓਰਿ ਚਲਾਯੋ।
ਮਾਨਹੁ ਕਾਲ ਪਰੀਛਤ ਕਉ ਜਮਦੰਡ ਪ੍ਰਚੰਡ ਕਿਧੋ ਚਮਕਾਯੋ। ੧੧੨੪।

ਗਜ ਸਿੰਘ ਅਨੇਕ ਉਪਾਇ ਕੀਏ ਨ ਬਚਿਯੋ ਉਰਿ ਆਇ ਲਗਿਯੋ ਬਰਛਾ ਬਰਿ।
ਭੂਪ ਬਿਲੋਕਤ ਹੈ ਸਿਗਰੇ ਧੁਨਿ ਸੀਸ ਹਹਾ ਕਹਿ ਮੀਚਤ ਹੈ ਕਰ।
ਘਾਉ ਪ੍ਰਚੰਡ ਲਗਿਯੋ ਤਿਹ ਕੋ ਮੁਰਛਾਇ ਪਰਿਯੋ ਨ ਤਜ੍ਯੋ ਕਰ ਤੇ ਸਰ।
ਸ੍ਯੰਦਨ ਪੈ ਗਜ ਸਿੰਘ ਗਿਰਿਯੋ ਗਿਰਿ ਊਪਰਿ ਜਿਉ ਗਜਰਾਜ ਕਲੇਵਰ। ੧੧੨੫।

ਚੇਤ ਭਯੋ ਤਬ ਹੀ ਗਜ ਸਿੰਘ ਸੰਭਾਰਿ ਪ੍ਰਚੰਡ ਕੁਵੰਡ ਚਲਾਯੋ।
ਕਾਨ ਪ੍ਰਮਾਨ ਲਉ ਖੈਚ ਕੇ ਆਨਿ ਸੁ ਤਾਨ ਕੈ ਬਾਨ ਪ੍ਰਕੋਪ ਚਲਾਯੋ।
ਏਕ ਤੇ ਹੁਇ ਕੈ ਅਨੇਕ ਚਲੇ ਤਿਹ ਕੀ ਉਪਮਾ ਕਹੁ ਭਾਖਿ ਸੁਨਾਯੋ।
ਪਉਨ ਕੇ ਭਛਕ ਤਛਕ ਲਛਕ ਲੈ ਬਲਿ ਕੀ ਸਰਨਾਗਤਿ ਆਯੋ। ੧੧੨੬।

ਬਾਨ ਨ ਏਕ ਲਗਿਯੋ ਬਲਿ ਕੋ ਗਜ ਸਿੰਘ ਤਬੈ ਇਹ ਭਾਤਿ ਕਹਿਯੋ ਹੈ।
ਸੇਸ ਸੁਰੇਸ ਧਨੇਸ ਦਿਨੇਸ ਮਹੇਸ ਨਿਸੇਸ ਖਗੇਸ ਗਹਿਯੋ ਹੈ।
ਜੁਧ ਬਿਖੈ ਅਬ ਲਉ ਸੁਨਿ ਲੈ ਸੋਊ ਬੀਰ ਹਨ੍ਯੋ ਮਨ ਮੈ ਜੁ ਚਹਿਯੋ ਹੈ।
ਏਕ ਅਚੰਭਵ ਹੈ ਮੁਹਿ ਦੇਖਤ ਤੋ ਤਨ ਮੈ ਕਸ ਜੀਵ ਰਹਿਯੋ ਹੈ। ੧੧੨੭।



ਉਨ੍ਹਾਂ ਦੇ ਮੂੰਹ ਤੋਂ ਇਸ ਪ੍ਰਕਾਰ ਸੁਣ ਕੇ ਬਲਵਾਨ ਗਜ ਸਿੰਘ ਬਹੁਤ ਕ੍ਰੋਧ ਨਾਲ ਭਰ ਗਿਆ। ਕਵੀ ਸ਼ਿਆਮ (ਕਹਿੰਦੇ ਹਨ) ਬਲਰਾਮ ਵਲ ਵੇਖ ਕੇ ਰਥ ਨੂੰ ਭਜਾ ਕੇ ਉਥੇ ਜਾ ਪਿਆ। ਸੰਗ ਨੂੰ ਛਡ ਕੇ ਅਤੇ ਨਿਸੰਗ ਹੋ ਕੇ ਯੁੱਧ ਕੀਤਾ ਅਤੇ ਉਸ ਨੇ ਕਿਹਾ-- 'ਕ੍ਰਿਸ਼ਨ ਕਿਥੇ ਹੈ'। ਉਹ ਬਲਵਾਨ ਧਨ ਸਿੰਘ ਸੂਰਮਾ ਧੰਨ ਹੈ (ਜੋ) ਸ੍ਰੀ ਕ੍ਰਿਸ਼ਨ ਦੇ ਸਾਹਮਣੇ ਲੜ ਕੇ ਭਵ ਸਾਗਰ ਤਰ ਗਿਆ ਹੈ।੧੧੨੧।

ਪ੍ਰੇਮ ਨਾਲ ਮੁਖ ਤੋਂ ਇਸ ਤਰ੍ਹਾਂ ਵਿਚਾਰਿਆ ਕਿ ਲੋਕ ਨਾਲੋਂ ਪਰਲੋਕ ਕਿਵੇਂ ਰਹਿ ਆਏ। ਫਿਰ ਪ੍ਰਚੰਡ ਤੇਜ ਨਾਲ ਕ੍ਰੋਧ ਪੂਰਵਕ ਵੱਡਾ ਬਰਛਾ ਹੱਥ ਵਿਚ ਗਜ ਸਿੰਘ ਨੇ ਸੰਭਾਲ ਲਿਆ। ਕਵੀ ਸ਼ਿਆਮ ਕਹਿੰਦੇ ਹਨ, 'ਹੁਣ ਬਲਰਾਮ (ਤੂੰ) ਕਿਥੇ ਜਾਂਦਾ ਹੈਂ'--ਇਸ ਤਰ੍ਹਾਂ ਕਿਹਾ। (ਫਿਰ) ਹੱਥ ਦੇ ਬਲ ਨਾਲ (ਉਹ ਬਰਛਾ) ਸ੍ਰੀ ਕ੍ਰਿਸ਼ਨ ਦੇ ਭਰਾ (ਬਲਰਾਮ) ਦੇ ਸ਼ਰੀਰ ਉਤੇ ਦੇ ਮਾਰਿਆ।੧੧੨੨।

ਇਸ ਤਰ੍ਹਾਂ ਆਉਂਦੇ ਹੋਏ ਬਰਛੇ ਨੂੰ ਪਕੜ ਕੇ ਬਲਰਾਮ ਨੇ ਇਕ ਉਪਾ ਕੀਤਾ। ਤਦ ਹੀ ਰਥ ਉਤੇ ਝੁਕ ਗਿਆ ਅਤੇ ਬਰਛੇ ਨੂੰ ਛਤਰੀ ਹੇਠਾਂ ਕਰ ਕੇ ਇਸ ਤਰ੍ਹਾਂ ਅੜਾ ਦਿੱਤਾ। (ਉਸ ਬਰਛੇ ਦਾ) ਫਲ ਛਤਰੀ ਨੂੰ ਫਾੜ ਕੇ ਪਾਰ ਹੋ ਗਿਆ, ਉਸ ਦੀ ਉਪਮਾ ਕਵੀ ਨੇ ਇਸ ਤਰ੍ਹਾਂ ਉਚਾਰੀ ਹੈ, ਮਾਨੋ ਕਲਿੰਦ੍ਰੀ (ਜਮਨਾ ਦਾ ਪਰਬਤ-ਸ੍ਰੋਤ) ਦੀ ਚੋਟੀ ਤੋਂ ਕ੍ਰੋਧਿਤ ਹੋਏ ਸੱਪ ਦਾ ਫਣ ਨਿਕਲਿਆ ਹੋਇਆ ਹੋਵੇ।੧੧੨੩।

ਬਲ ਨਾਲ ਬਲਰਾਮ ਨੇ ਬਰਛਾ ਖਿਚ ਲਿਆ ਅਤੇ ਹੱਥ ਨਾਲ ਉਸ ਨੂੰ ਤਿਰਛਾ ਕਰ ਕੇ ਘੁੰਮਾਇਆ। (ਉਹ) ਇਸ ਪ੍ਰਕਾਰ ਚਮਕਿਆ ਮਾਨੋ ਆਕਾਸ਼ ਵਿਚ ਬੋਦੀ ਵਾਲੇ ਤਾਰੇ ਨੇ ਆਪਣਾ ਤੇਜ ਵਿਖਾਇਆ ਹੋਵੇ। ਬਲਰਾਮ ਨੇ ਯੁੱਧ-ਭੂਮੀ ਵਿਚ ਕ੍ਰੋਧਿਤ ਹੋ ਕੇ ਗਜ ਸਿੰਘ ਵਲ ਚਲਾ ਦਿੱਤਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪਰੀਕਸ਼ਿਤ (ਰਾਜੇ) ਨੂੰ (ਮਾਰਨ ਲਈ) ਯਮਰਾਜ ਦਾ ਪ੍ਰਚੰਡ ਡੰਡਾ ਚਮਕਿਆ ਹੋਵੇ।੧੧੨੪।

ਗਜ ਸਿੰਘ ਨੇ ਬਚਣ ਵਾਸਤੇ ਅਨੇਕ ਉਪਾ ਕੀਤੇ, ਪਰ ਬਚ ਨ ਸਕਿਆ ਅਤੇ (ਉਹ) ਸ੍ਰੇਸ਼ਠ ਬਰਛਾ ਛਾਤੀ ਵਿਚ ਆ ਲਗਿਆ। ਸਾਰੇ ਰਾਜੇ ਵੇਖਦੇ ਹਨ ਅਤੇ ਸਿਰ ਧੁਣਦੇ ਹੋਏ ਹਾਇ-ਹਾਇ ਕਰ ਕੇ ਹੱਥ ਮਲਦੇ ਹਨ। ਉਸ ਨੂੰ ਬਹੁਤ ਵੱਡਾ ਜ਼ਖ਼ਮ ਲਗਿਆ, ਬੇਹੋਸ਼ ਹੋ ਕੇ (ਡਿਗ) ਪਿਆ, ਪਰ ਹੱਥੋਂ ਬਾਣ ਨ ਛਡਿਆ। ਰਥ ਉਤੇ ਗਜ ਸਿੰਘ ਡਿਗ ਪਿਆ ਜਿਵੇਂ ਪਰਬਤ ਉਤੇ ਵੱਡੇ ਹਾਥੀ ਦਾ ਸ਼ਰੀਰ (ਡਿਗ ਪੈਂਦਾ ਹੈ)।੧੧੨੫।

ਜਦੋਂ ਹੀ ਗਜ ਸਿੰਘ ਸਚੇਤ ਹੋਇਆ, (ਤਦੋਂ ਹੀ) ਪ੍ਰਚੰਡ ਧਨੁਸ਼ ਨੂੰ ਸੰਭਾਲ ਕੇ ਕਸ ਲਿਆ। ਕੰਨ ਤਕ ਖਿਚ ਕੇ (ਅਤੇ ਸਾਹਮਣੇ) ਆ ਕੇ ਪੂਰੇ ਤਾਣ ਨਾਲ ਬਾਣ ਚਲਾ ਦਿੱਤਾ। (ਉਹ ਬਾਣ) ਇਕ ਤੋਂ ਅਨੇਕ ਹੋ ਕੇ ਚਲੇ, ਉਨ੍ਹਾਂ ਦੀ ਉਪਮਾ (ਕਵੀ) ਕਹਿ ਕੇ ਸੁਣਾਉਂਦਾ ਹੈ। ਮਾਨੋ ਪੌਣ ਨੂੰ ਭੱਛਣ ਵਾਲੇ (ਅਰਥਾਤ ਫਕਣ ਵਾਲੇ) ਲੱਖਾਂ ਹੀ ਸੱਪਾਂ ਨੂੰ ਨਾਲ ਲੈ ਕੇ ਤੱਛਕ 'ਅਸਤੀਕ' ਰੂਪ ਬਲਰਾਮ ਦੀ ਸ਼ਰਨ ਵਿਚ ਆਇਆ ਹੋਵੇ।੧੧੨੬।

ਬਲਰਾਮ ਨੂੰ ਇਕ ਵੀ ਬਾਣ ਨ ਲਗਿਆ, ਉਸ ਵੇਲੇ ਗਜ ਸਿੰਘ ਨੇ ਇਸ ਤਰ੍ਹਾਂ ਕਿਹਾ-- ਸ਼ੇਸ਼ ਨਾਗ, ਇੰਦਰ, ਸੂਰਜ, ਕੁਬੇਰ, ਸ਼ਿਵ, ਚੰਦ੍ਰਮਾ, ਗਰੁੜ (ਆਦਿਕ) ਨੇ (ਤੈਨੂੰ) ਪਕੜ ਲਿਆ ਹੈ। (ਸਾਰੇ) ਸੁਣ ਲਵੋ, ਹੁਣ ਤਕ ਯੁੱਧ ਵਿਚ ਉਹ ਸੂਰਮੇ ਮਾਰ ਦਿੱਤੇ ਹਨ, ਜੋ ਮੈਂ ਮਨ ਵਿਚ ਚਾਹੇ ਹਨ। ਤੈਨੂੰ ਵੇਖ ਕੇ ਮੈਨੂੰ ਇਕ ਅਚੰਭਾ ਹੁੰਦਾ ਹੈ ਕਿ ਤੇਰਾ ਸ਼ਰੀਰ ਜੀਉਂਦਾ ਕਿਵੇਂ ਰਿਹਾ ਹੈ।੧੧੨੭।

ਯੌ ਕਹਿ ਕੈ ਬਤੀਯਾ ਬਲਿ ਸੋ ਬਰਛਾ ਧੁਜ ਸੰਜੁਤ ਖੈਚਿ ਚਲਾਯੋ।
ਤਉ ਧਨੁ ਲੈ ਕਰਿ ਮੈ ਮੁਸਲੀ ਸੋਊ ਆਵਤ ਨੈਨਨ ਸੋ ਲਖਿ ਪਾਯੋ।
ਉਗ੍ਰ ਪਰਾਕ੍ਰਮ ਕੈ ਸੰਗ ਬਾਨ ਅਚਾਨਕ ਸੋ ਕਟਿ ਭੂਮਿ ਗਿਰਾਯੋ।
ਮਾਨਹੁ ਪੰਖਨ ਕੋ ਅਹਿਵਾ ਖਗਰਾਜ ਕੇ ਹਾਥਿ ਪਰਿਯੋ ਰਿਸਿ ਘਾਯੋ। ੧੧੨੮।

ਕੋਪ ਭਰਿਯੋ ਅਤਿ ਹੀ ਗਜ ਸਿੰਘ ਲਯੋ ਬਰਛਾ ਅਰਿ ਓਰ ਚਲਾਯੋ।
ਜਾਇ ਲਗਿਯੋ ਮੁਸਲੀਧਰ ਕੇ ਤਨਿ ਲਾਗਤ ਤਾ ਅਤਿ ਹੀ ਦੁਖ ਪਾਯੋ।
ਪਾਰਿ ਪ੍ਰਚੰਡ ਭਯੋ ਫਲ ਯੌ ਜਸੁ ਤਾ ਛਬਿ ਕੋ ਮਨ ਮੈ ਇਹ ਆਯੋ।
ਮਾਨਹੁ ਗੰਗ ਕੀ ਧਾਰ ਕੇ ਮਧਿ ਉਤੰਗ ਹੁਇ ਕੂਰਮ ਸੀਸ ਉਚਾਯੋ। ੧੧੨੯।

ਲਾਗਤ ਸਾਂਗ ਕੀ ਸ੍ਰੀ ਬਲਭਦ੍ਰ ਸੁ ਸਯੰਦਨ ਤੇ ਗਹਿ ਖੈਚ ਕਢਿਯੋ।
ਮੁਰਝਾਇ ਕੈ ਭੂਮਿ ਪਰਿਯੋ ਨ ਮਰਿਯੋ ਸੁਰ ਬ੍ਰਿਛ ਗਿਰਿਯੋ ਮਨੋ ਜੋਤਿ ਮਢਿਯੋ।
ਜਬ ਚੇਤ ਭਯੋ ਭ੍ਰਮ ਛੂਟਿ ਗਯੋ ਉਠਿ ਠਾਢੋ ਭਯੋ ਮਨਿ ਕੋਪੁ ਬਢਿਯੋ।
ਰਥ ਹੇਰ ਕੈ ਧਾਇ ਚੜਿਯੋ ਬਰ ਸੋ ਗਿਰਿ ਪੈ ਮਨੋ ਕੂਦ ਕੈ ਸਿੰਘ ਚਢਿਯੋ। ੧੧੩੦।

ਪੁਨਿ ਆਇ ਭਿਰਿਯੋ ਗਜ ਸਿੰਘ ਸੋ ਬੀਰ ਬਲੀ ਮਨ ਮੈ ਨਹੀ ਨੈਕੁ ਡਰਿਯੋ।
ਧਨੁ ਬਾਨ ਸੰਭਾਰਿ ਕ੍ਰਿਪਾਨ ਗਦਾ ਰਿਸਿ ਬੀਚ ਅਯੋਧਨ ਜੁਧ ਕਰਿਯੋ।
ਜੋਊ ਆਵਤ ਭਯੋ ਸਰੁ ਸਤ੍ਰਨ ਕੋ ਸੰਗਿ ਬਾਨਨ ਕੇ ਸੋਊ ਕਾਟਿ ਡਰਿਯੋ।
ਕਬਿ ਸ੍ਯਾਮ ਕਹੈ ਬਲਦੇਵ ਮਹਾਰਨ ਕੀ ਛਿਤ ਤੇ ਨਹੀ ਪੈਗ ਟਰਿਯੋ। ੧੧੩੧।

ਬਹੁਰੋ ਹਲ ਮੂਸਲ ਲੈ ਕਰ ਮੈ ਅਰਿ ਸਿਉ ਅਰ ਕੈ ਅਤਿ ਜੁਧ ਮਚਾਯੋ।
ਲੈ ਬਰਛਾ ਗਜ ਸਿੰਘ ਬਲੀ ਬਲਿ ਸਿਉ ਬਲਿਦੇਵ ਕੀ ਓਰਿ ਚਲਾਯੋ।
ਆਵਤ ਸੋ ਲਖਿ ਕੈ [1]ਫਲ ਕੋ ਹਲ ਕਟਿ ਕੈ[1] ਪੁਨ ਭੂਮਿ ਗਿਰਾਯੋ।
ਸੋ ਫਲ ਹੀਨ ਭਯੋ ਜਬ ਹੀ ਕਸ ਕੈ ਬਲਿਭਦ੍ਰ ਕੇ ਗਾਤਿ ਲਗਾਯੋ। ੧੧੩੨।

ਖਗ ਕਰੰ ਗਹਿ ਕੈ ਗਜ ਸਿੰਘ ਅਨੰਤ ਕੇ ਊਪਰਿ ਕੋਪਿ ਚਲਾਯੋ।
ਤਉ ਮਸਲੀ ਕਰਿ ਚਰਮ ਲੀਯੋ ਧਰਿ ਯੌ ਅਰਿ ਕਉ ਬਲਿ ਘਾਉ ਬਚਾਯੋ।
ਢਾਲ ਕੇ ਫੂਲ ਪੈ ਧਾਰ ਬਹੀ ਚਿਨਗਾਰ ਉਠੀ ਕਬਿ ਯੌ ਗੁਨ ਗਾਯੋ।
ਮਾਨਹੁ ਪਾਵਸ ਕੀ ਨਿਸਿ ਮੈ ਬਿਜੁਰੀ ਦੁਤਿ ਤਾਰਨ ਕੋ ਪ੍ਰਗਟਾਯੋ। ੧੧੩੩।

ਘਾਇ ਹਲੀ ਸਹਿ ਕੈ ਰਿਪੁ ਕੋ ਗਹਿ ਕੈ ਕਰਵਾਰ ਸੁ ਬਾਰ ਕਰਿਯੋ ਹੈ।
ਧਾਰ ਬਹੀ ਅਰਿ ਕੰਠਿ ਬਿਖੈ ਕਟਿ ਕੈ ਤਿਹ ਕੋ ਸਿਰੁ ਭੂਮਿ ਝਰਿਯੋ ਹੈ।
ਬਜ੍ਰ ਜਰੇ ਰਥ ਤੇ ਗਿਰਿਯੋ ਤਿਹ ਕੋ ਜਸੁ ਯੌ ਕਬਿ ਨੈ ਉਚਰਿਯੋ ਹੈ।
ਮਾਨਹੁ ਤਾਰਨ ਲੋਕ ਹੂੰ ਤੇ ਸੁਰ ਭਾਨੁ ਹਨ੍ਯੋ ਸਿਰ ਭੂਮਿ ਪਰਿਯੋ ਹੈ। ੧੧੩੪।

---

੧. 'ਹਲ ਸੋ ਕਟਿ ਕੈ ਫਲ ਕੋ'



ਇਸ ਤਰ੍ਹਾਂ ਬਲਰਾਮ ਨਾਲ ਗੱਲ ਕਰ ਕੇ ਧੁਜਾ ਨਾਲ ਸੰਯੁਕਤ ਬਰਛਾ ਖਿਚ ਕੇ ਚਲਾ ਦਿੱਤਾ। ਤਦ ਬਲਰਾਮ ਨੇ ਹੱਥ ਵਿਚ ਧਨੁਸ਼ ਲੈ ਕੇ ਉਸ (ਬਰਛੇ) ਨੂੰ ਆਉਂਦਿਆਂ ਹੋਇਆਂ ਵੇਖ ਲਿਆ। ਬੜੀ ਹਿੰਮਤ ਨਾਲ ਅਚਾਨਕ ਹੀ ਬਾਣ ਨਾਲ ਕਟ ਕੇ ਧਰਤੀ ਉਤੇ ਸੁਟ ਦਿੱਤਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਖੰਭਾਂ ਵਾਲਾ (ਉਡਣਾ) ਸੱਪ ਗਰੁੜ ਦੇ ਹੱਥ ਆ ਗਿਆ ਹੋਵੇ (ਅਤੇ ਉਸ ਨੇ) ਕ੍ਰੋਧ ਨਾਲ ਮਾਰ ਦਿੱਤਾ ਹੋਵੇ।੧੧੨੮।

ਗਜ ਸਿੰਘ ਨੇ ਕ੍ਰੋਧ ਨਾਲ ਭਰ ਕੇ ਬਰਛਾ ਵੈਰੀ ਵਲ ਚਲਾ ਦਿੱਤਾ। (ਉਹ) ਜਾ ਕੇ ਬਲਰਾਮ ਦੇ ਸ਼ਰੀਰ ਵਿਚ ਲਗਾ, (ਉਸ ਦੇ) ਲਗਦਿਆਂ ਹੀ ਉਸ (ਬਲਰਾਮ) ਨੇ ਬਹੁਤ ਦੁਖ ਪਾਇਆ। ਉਸ ਦਾ ਪ੍ਰਚੰਡ ਫਲ ਪਾਰ ਨਿਕਲ ਗਿਆ, ਉਸ ਦੀ ਛਬੀ ਦਾ ਯਸ਼ (ਕਵੀ) ਦੇ ਮਨ ਵਿਚ ਇਸ ਤਰ੍ਹਾਂ ਆਇਆ। ਮਾਨੋ ਗੰਗਾ ਦੀ ਧਾਰ ਵਿਚ ਉੱਚੇ ਉਠ ਕੇ ਕਛੂਏ ਨੇ ਸਿਰ ਚੁਕਿਆ ਹੋਵੇ।੧੧੨੯।

ਸਾਂਗ ਦੀ (ਸਟ) ਲਗਦਿਆਂ ਹੀ ਬਲਰਾਮ ਨੇ ਉਸ ਨੂੰ ਪਕੜ ਕੇ ਰਥ ਵਿਚੋਂ ਬਾਹਰ ਸੁਟ ਦਿੱਤਾ। ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਿਆ, (ਪਰ) ਮਰਿਆ ਨਹੀਂ, (ਇੰਜ ਲਗਦਾ ਹੈ) ਮਾਨੋ ਕਲਪ ਬ੍ਰਿਛ ਡਿਗ ਪਿਆ ਹੋਵੇ ਜੋ (ਈਸ਼ਵਰੀ) ਜੋਤਿ ਨਾਲ ਮੜ੍ਹਿਆ ਹੋਇਆ ਹੈ। ਜਦੋਂ ਹੋਸ਼ ਆਈ ਤਾਂ ਭਰਮ ਖ਼ਤਮ ਹੋ ਗਿਆ ਅਤੇ ਉਠ ਕੇ ਖੜਾ ਹੋ ਗਿਆ ਅਤੇ ਮਨ ਵਿਚ ਕ੍ਰੋਧ ਵਸ ਗਿਆ। ਰਥ ਨੂੰ ਵੇਖ ਕੇ ਜ਼ੋਰ ਨਾਲ ਭਜ ਕੇ ਉਪਰ ਚੜ੍ਹ ਗਿਆ। (ਇੰਜ ਲਗਦਾ ਹੈ) ਮਾਨੋ ਸ਼ੇਰ ਕੁਦ ਕੇ ਪਰਬਤ ਉਤੇ ਚੜ੍ਹ ਗਿਆ ਹੋਵੇ।੧੧੩੦।

ਫਿਰ ਬਲਵਾਨ ਸੂਰਮਾ ਆ ਕੇ ਗਜ ਸਿੰਘ ਨਾਲ ਲੜ ਪਿਆ ਅਤੇ ਮਨ ਵਿਚ ਬਿਲਕੁਲ ਨ ਡਰਿਆ। ਧਨੁਸ਼, ਬਾਣ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਸੰਭਾਲ ਕੇ, ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਯੁੱਧ ਕੀਤਾ। ਵੈਰੀ ਦਾ ਜੋ ਬਾਣ ਆਉਂਦਾ ਵੇਖਿਆ, ਉਸ ਨੂੰ ਬਾਣਾਂ ਨਾਲ ਹੀ ਕਟ ਕੇ ਸੁਟ ਦਿੱਤਾ। ਕਵੀ ਸ਼ਿਆਮ ਕਹਿੰਦੇ ਹਨ, ਮਹਾਨ (ਸੂਰਮਾ) ਬਲਰਾਮ ਰਣ ਦੀ ਭੂਮੀ ਤੋਂ ਇਕ ਕਦਮ ਵੀ ਪਿਛੇ ਨਹੀਂ ਹਟਿਆ ਹੈ।੧੧੩੧।

ਫਿਰ ਹੱਥ ਵਿਚ ਮੋਹਲਾ ਅਤੇ ਹਲ ਲੈ ਕੇ ਵੈਰੀ ਨਾਲ ਡਟ ਕੇ ਯੁੱਧ ਕੀਤਾ। ਬਲਵਾਨ ਗਜ ਸਿੰਘ ਨੇ (ਹੱਥ ਵਿਚ) ਬਰਛਾ ਲੈ ਕੇ ਬਲ ਪੂਰਵਕ ਬਲਰਾਮ ਵਲ ਚਲਾਇਆ। ਉਸ ਨੇ (ਬਰਛੇ) ਨੂੰ ਆਉਂਦੇ ਹੋਇਆ ਵੇਖ ਕੇ ਉਸ ਦੇ ਫਲ ਨੂੰ ਹਲ ਨਾਲ ਕਟ ਕੇ ਫਿਰ ਭੂਮੀ ਉਤੇ ਡਿਗਾ ਦਿੱਤਾ। ਜਦੋਂ ਉਹ ਫਲ ਤੋਂ ਹੀਣਾ ਹੋ ਗਿਆ (ਤਾਂ ਗਜ ਸਿੰਘ ਨੇ) ਕਸ ਕੇ ਬਲਰਾਮ ਦੇ ਸ਼ਰੀਰ ਵਿਚ ਲਗਾ ਦਿੱਤਾ।੧੧੩੨।

ਗਜ ਸਿੰਘ ਨੇ ਹੱਥ ਵਿਚ ਤਲਵਾਰ ਪਕੜ ਕੇ ਬਲਰਾਮ ('ਅਨੰਤ') ਉਪਰ ਚਲਾ ਦਿੱਤੀ। ਤਦ ਫਿਰ ਬਲਰਾਮ ਨੇ ਹੱਥ ਵਿਚ ਢਾਲ ਲੈ ਕੇ ਵੈਰੀ ਦੇ ਵਾਰ ਨੂੰ ਬਚਾ ਲਿਆ। ਢਾਲ ਦੇ ਫਲ ਉਤੇ ਤਲਵਾਰ ਦੀ ਧਾਰ ਵਜੀ (ਤਾਂ ਉਸ ਵਿਚੋਂ) ਚਿੰਗਾਰੀ ਉਠੀ, ਜਿਸ ਦੀ ਉਪਮਾ ਕਵੀ ਨੇ ਇਸ ਤਰ੍ਹਾਂ ਕੀਤੀ। ਮਾਨੋ ਬਰਖਾ ਰੁਤ ਦੀ ਰਾਤ ਵਿਚ ਬਿਜਲੀ ਦੀ ਲਿਸ਼ਕ ਨੇ ਤਾਰਿਆਂ ਨੂੰ ਪ੍ਰਗਟ ਕਰ ਦਿੱਤਾ ਹੋਵੇ।੧੧੩੩।

ਵੈਰੀ ਦਾ ਘਾਓ ਸਹਾਰ ਕੇ, ਫਿਰ ਹੱਥ ਵਿਚ ਤਲਵਾਰ ਪਕੜ ਕੇ ਵੈਰੀ ਉਤੇ ਵਾਰ ਕੀਤਾ। (ਤਲਵਾਰ ਦੀ) ਧਾਰ ਵੈਰੀ ਦੇ ਗਲੇ ਵਿਚ ਵਗ ਗਈ ਅਤੇ ਉਸ ਦਾ ਸਿਰ ਕਟ ਕੇ ਧਰਤੀ ਉਤੇ ਡਿਗ ਪਿਆ। ਹੀਰਿਆਂ ਨਾਲ ਜੜ੍ਹੇ ਹੋਏ ਰਥ ਵਿਚੋਂ ਡਿਗ ਪਿਆ, ਉਸ ਦਾ ਯਸ਼ ਕਵੀ ਨੇ ਇਸ ਤਰਾਂਹ ਉਚਾਰਿਆ ਹੈ। ਮਾਨੋ ਤਾਰਿਆਂ ਦੇ ਲੋਕ ਵਿਚੋਂ, ਦੇਵਤਿਆਂ ਦੁਆਰਾ ਮਾਰਿਆ ਹੋਇਆ ਸੂਰਜ ਰੂਪ ਸਿਰ ਧਰਤੀ ਉਤੇ ਆ ਡਿਗਾ ਹੋਵੇ।੧੧੩੪।

ਮਾਰਿ ਲਯੋ ਗਜ ਸਿੰਘ ਜਬੈ ਤਜਿ ਕੈ ਰਨ ਕੋ ਸਭ ਹੀ ਭਟ ਭਾਗੇ।
ਸ੍ਰਉਨ ਭਰੇ ਲਖਿ ਲੋਥ ਡਰੇ ਨਹਿ ਧੀਰ ਧਰੇ ਨਿਸ ਕੇ ਜਨੁ ਜਾਗੇ।
ਮਾਰਿ ਲਏ ਨ੍ਰਿਪ ਪੰਚ ਭਗੇ ਤਿਨ ਯੌ ਕਹਿਯੋ ਜਾ ਅਪਨੇ ਪ੍ਰਭਿ ਆਗੇ।
ਯੌ ਸੁਨਿ ਕੈ ਦਲਿ ਧੀਰ ਛੁਟਿਯੋ ਨ੍ਰਿਪ ਹੀਯੋ ਫਟਿਯੋ ਰਿਸ ਮੈ ਅਨੁਰਾਗੇ। ੧੧੩੫।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਗਜਸਿੰਘ ਬਧਹ ਧਯਾਇ ਸਮਾਪਤੰ।*

*ਦੋਹਰਾ*

ਅਣਗ ਸਿੰਘ ਅਉ ਅਚਲ ਸੀ ਅਮਿਤ ਸਿੰਘ ਨ੍ਰਿਪ ਤੀਰ।
ਅਮਰ ਸਿੰਘ ਅਰ ਅਨਘ ਸੀ ਮਹਾਰਥੀ ਰਨਧੀਰ। ੧੧੩੬।

*ਸਵੈਯਾ*

ਦੇਖਿ ਤਿਨੈ ਨ੍ਰਿਪ ਸੰਧਿ ਜਰਾ ਹਥੀਆਰ ਧਰੇ ਲਖਿ ਬੀਰ ਪਚਾਰੇ।
ਪੇਖਹੁ ਆਜ ਅਯੋਧਨ ਮੈ ਨ੍ਰਿਪ ਪੰਚ ਬਲੀ ਜਦੁਬੀਰ ਸੰਘਾਰੇ।
ਤਾ ਸੰਗਿ ਜਾਇ ਭਿਰੋ ਤੁਮ ਹੂੰ ਤਜਿ ਸੰਕ ਨਿਸੰਕ ਬਜਾਇ ਨਗਾਰੇ।
ਯੌ ਸੁਨਿ ਕੈ ਪ੍ਰਭ ਕੀ ਬਤੀਯਾ ਅਤਿ ਕੋਪ ਭਰੇ ਰਨ ਓਰਿ ਪਧਾਰੇ। ੧੧੩੭।

ਆਵਤ ਹੀ ਜਦੁਬੀਰ ਤਿਨੋ ਰਨ ਭੂਮਿ ਬਿਖੈ ਜਮ ਰੂਪ ਨਿਹਾਰਿਯੋ।
ਪਾਨਿ ਗਹੇ ਧਨੁ ਬਾਨ ਸੋਊ ਰਨ ਬੀਚ ਤਿਨੋ ਬਲਿਦੇਵ ਹਕਾਰਿਯੋ।
ਖਗ ਕਸੇ ਕਟਿ ਮੈ ਅੰਗ ਕੌਚ ਲੀਏ ਬਰਛਾ ਅਣਗੇਸ ਪੁਕਾਰਿਯੋ।
ਆਇ ਭਿਰੋ ਹਰਿ ਜੂ ਹਮ ਸਿਉ ਅਬ ਠਾਢੋ ਕਹਾ ਇਹ ਭਾਤ ਉਚਾਰਿਯੋ। ੧੧੩੮।

ਦੇਖਿ ਤਬੈ ਤਿਨ ਕੋ ਹਰਿ ਜੂ ਤਬ ਹੀ ਰਨ ਮੈ ਪੰਚ ਬੀਰ ਹਕਾਰੇ।
ਸ੍ਯਾਮ ਸੁ ਸੈਨ ਚਲਿਯੋ ਇਤ ਤੇ ਉਤ ਤੇਊ ਚਲੇ ਸੁ ਬਜਾਇ ਨਗਾਰੇ।
ਪਟਸਿ ਲੋਹ ਹਥੀ ਪਰਸੇ ਅਗਨਾਯੁਧ ਲੈ ਕਰਿ ਕੋਪ ਪ੍ਰਹਾਰੇ।
ਜੂਝਿ ਗਿਰੇ ਇਤ ਕੇ ਉਤ ਕੇ ਭਟ ਭੂਮਿ ਗਿਰੇ ਸੁ ਮਨੋ ਮਤਵਾਰੇ। ੧੧੩੯।

ਜੁਧ ਭਯੋ ਤਿਹ ਠਉਰ ਬਡੋ ਚਢਿ ਕੈ ਸਭ ਦੇਵ ਬਿਵਾਨਨਿ ਆਏ।
ਕਉਤਕ ਦੇਖਨ ਕਉ ਰਨ ਕੋ ਕਬਿ ਸ੍ਯਾਮ ਕਹੈ ਮਨ ਮੋਦ ਬਢਾਏ।
ਲਾਗਤ ਸਾਂਗਨ ਕੇ ਭਟ ਯੌ ਗਿਰ ਅਸਵਨ ਤੇ ਧਰਨੀ ਪਰ ਆਏ।
ਸੋ ਫਿਰ ਕੈ ਉਠਿ ਜੁਧ ਕਰੈ ਤਿਹ ਕੇ ਗੁਨ ਕਿੰਨ ਗੰਧ੍ਰਬ ਗਾਏ। ੧੧੪੦।

*ਕਬਿਤੁ*

ਕੇਤੇ ਬੀਰ ਭਾਜੇ ਕੇਤੇ ਗਾਜੇ ਪੁਨਿ ਆਇ ਆਇ
ਧਾਇ ਧਾਇ ਹਰਿ ਜੂ ਸੋ ਜੁਧ ਵੇ ਕਰਤ ਹੈ।



ਜਦੋਂ ਗਜ ਸਿੰਘ ਨੂੰ ਮਾਰ ਲਿਆ ਗਿਆ, (ਤਦੋਂ ਹੀ) ਸਾਰੇ ਸੂਰਮੇ ਰਣ-ਭੂਮੀ ਨੂੰ ਛਡ ਕੇ ਭਜ ਗਏ। ਲਹੂ ਨਾਲ ਲਥ-ਪਥ ਹੋਈਆਂ ਲੋਥਾਂ ਨੂੰ ਵੇਖ ਕੇ ਡਰ ਗਏ, ਧੀਰਜ ਨ ਧਰ ਸਕੇ, ਮਾਨੋ ਰਾਤ (ਦਾ ਸੁਪਨਾ ਵੇਖ ਕੇ) ਜਾਗੇ ਹੋਣ। (ਜਦ) ਪੰਜੇ ਰਾਜੇ ਮਾਰ ਦਿੱਤੇ, (ਤਾਂ) ਭਜ ਕੇ ਗਏ ਹੋਇਆਂ ਨੇ ਆਪਣੇ ਰਾਜੇ (ਜਰਾਸੰਧ) ਨੂੰ ਇਸ ਤਰ੍ਹਾਂ ਕਿਹਾ। ਇਸ ਤਰ੍ਹਾਂ ਸੁਣ ਕੇ ਸੈਨਾ ਦਲ ਦਾ ਧੀਰਜ ਖਤਮ ਹੋ ਗਿਆ, ਰਾਜੇ ਦਾ ਹਿਰਦਾ ਫਟ ਗਿਆ ਅਤੇ ਕ੍ਰੋਧ ਵਿਚ ਮਗਨ ਹੋ ਗਿਆ।੧੧੩੫।

*ਇਥੇ ਕ੍ਰਿਸ਼ਨਾਵਤਾਰ ਦੇ ਯੁਧ-ਪ੍ਰਬੰਧ ਦੇ ਗਜ ਸਿੰਘ ਬਧ ਨਾਂ ਦਾ ਅਧਿਆਇ ਸਮਾਪਤ।*

*ਦੋਹਰਾ*

ਰਾਜਾ (ਜਰਾਸੰਧ) ਪਾਸ ਅਣਗ ਸਿੰਘ, ਅਚਲ ਸਿੰਘ, ਅਮਿਤ ਸਿੰਘ, ਅਮਰ ਸਿੰਘ ਅਤੇ ਅਨਘ ਸਿੰਘ (ਨਾਂ ਦੇ) ਮਹਾਨ ਰਥੀ ਅਤੇ ਰਣਧੀਰ ਹਨ।੧੧੩੬।

*ਸਵੈਯਾ*

ਉਨ੍ਹਾਂ (ਪੰਜਾਂ) ਨੂੰ ਵੇਖ ਕੇ ਰਾਜਾ ਜਰਾਸੰਧ ਨੇ ਸ਼ਸਤ੍ਰ ਧਾਰਨ ਕੀਤੇ ਅਤੇ ਤਕ ਕੇ ਸੂਰਮਿਆਂ ਨੂੰ ਵੰਗਾਰਿਆ। ਅਤੇ ਕਿਹਾ--ਵੇਖੋ, ਅਜ ਕ੍ਰਿਸ਼ਨ ਨੇ ਯੁੱਧ-ਭੂਮੀ ਵਿਚ ਪੰਜ ਬਲਵਾਨ ਰਾਜੇ ਮਾਰ ਦਿੱਤੇ ਹਨ। ਹੁਣ ਤੁਸੀਂ ਉਸ ਨਾਲ ਜਾ ਕੇ ਲੜੋ, ਸੰਗ ਸੰਕੋਚ ਨੂੰ ਛਡ ਦਿਓ, ਨਿਸੰਗ ਹੋ ਕੇ ਨਗਾਰੇ ਵਜਾਓ। (ਆਪਣੇ) ਸੁਆਮੀ ਦੀ ਇਸ ਤਰ੍ਹਾਂ ਗੱਲ ਸੁਣ ਕੇ ਕ੍ਰੋਧ ਨਾਲ ਭਰੇ ਹੋਏ (ਰਾਜੇ) ਰਣ-ਭੂਮੀ ਵਲ ਚਲ ਪਏ।੧੧੩੭।

ਉਨ੍ਹਾਂ ਨੇ ਆਉਂਦਿਆਂ ਹੀ ਰਣ-ਭੂਮੀ ਵਿਚ ਕ੍ਰਿਸ਼ਨ ਨੂੰ ਯਮ ਦੇ ਰੂਪ ਵਿਚ ਵੇਖਿਆ। ਹੱਥ ਵਿਚ ਧਨੁਸ਼ ਬਾਣ ਲੈ ਕੇ ਉਨ੍ਹਾਂ ਨੇ ਰਣ-ਭੂਮੀ ਵਿਚ ਬਲਰਾਮ ਨੂੰ ਵੰਗਾਰਿਆ। ਤਲਵਾਰ ਲਕ ਨਾਲ ਕਸ ਕੇ (ਬੰਨ੍ਹੀ ਹੋਈ ਹੈ), ਸ਼ਰੀਰ ਉਤੇ ਕਵਚ ਪਾ ਕੇ ਅਤੇ ਬਰਛਾ ਲੈ ਕੇ ਅਣਗ ਸਿੰਘ ਨੇ ਲਲਕਾਰਿਆ ਹੈ। ਹੇ ਕ੍ਰਿਸ਼ਨ! ਮੇਰੇ ਨਾਲ ਆ ਕੇ ਲੜੋ, ਹੁਣ ਖੜੋਤੇ ਕਿਉਂ ਹੋ--ਇਸ ਤਰ੍ਹਾਂ ਕਿਹਾ।੧੧੩੮।

ਉਸੇ ਵੇਲੇ ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਵੇਖਿਆ ਅਤੇ ਤਦ ਹੀ ਰਣ ਵਿਚ ਉਨ੍ਹਾਂ ਪੰਜਾਂ ਨੂੰ ਲਲਕਾਰਿਆਂ। ਇਧਰੋ ਸ੍ਰੀ ਕ੍ਰਿਸ਼ਨ, ਸੈਨਾ ਸਮੇਤ ਚਲ ਪਏ ਅਤੇ ਉਧਰੋਂ ਉਹ ਧੌਂਸੇ ਵਜਾਉਂਦੇ ਹੋਏ ਚਲ ਪਏ। ਜੋ ਹੱਥਾਂ ਵਿਚ ਪੱਟੇ, ਤਲਵਾਰਾਂ, ਕੁਹਾੜੀਆਂ ਅਤੇ ਬੰਦੂਕਾਂ ਲੈ ਕੇ ਕ੍ਰੋਧਵਾਨ ਹੋ ਕੇ ਪ੍ਰਹਾਰ ਕਰਦੇ ਹਨ। ਇਧਰੋਂ ਅਤੇ ਉਧਰੋਂ ਸੂਰਮੇ ਮਾਰੇ ਜਾ ਕੇ ਧਰਤੀ ਉਤੇ ਇਸ ਤਰ੍ਹਾਂ ਡਿਗੇ ਪਏ ਹਨ, ਮਾਨੋ ਨਸ਼ਈ ਹੋਣ।੧੧੩੯।

ਉਸ ਥਾਂ ਉਤੇ ਬਹੁਤ ਭਾਰਾ ਯੁੱਧ ਹੋਇਆ, ਸਾਰੇ ਦੇਵਤੇ (ਯੁੱਧ ਵੇਖਣ ਲਈ) ਬਿਮਾਨਾਂ ਉਤੇ ਚੜ੍ਹ ਆਏ। ਕਵੀ ਸ਼ਿਆਮ ਕਹਿੰਦੇ ਹਨ, ਰਣ-ਭੂਮੀ ਦੇ ਕੌਤਕ ਦੇਖਣ ਲਈ (ਆਏ ਹਨ ਅਤੇ) ਮਨ ਵਿਚ ਆਨੰਦ ਨੂੰ ਵਧਾਇਆ ਹੈ। ਸਾਂਗਾਂ ਦੇ ਲਗਣ ਨਾਲ ਸੂਰਮੇ ਘੋੜਿਆਂ ਤੋਂ ਡਿਗ ਕੇ ਧਰਤੀ ਉਤੇ ਆ ਪੈਂਦੇ ਹਨ ਅਤੇ ਫਿਰ ਉਠ ਕੇ ਯੁੱਧ ਕਰਦੇ ਹਨ। ਉਨ੍ਹਾਂ ਦੇ ਗੁਣ ਕਿੰਨਰ ਅਤੇ ਗੰਧਰਬ ਗਾਂਦੇ ਹਨ।੧੧੪੦।

*ਕਬਿੱਤ*

ਕਿਤਨੇ ਹੀ ਸੂਰਮੇ ਭਜ ਗਏ ਹਨ, ਕਿਤਨੇ ਫਿਰ ਆ ਆ ਕੇ (ਰਣ-ਭੂਮੀ ਵਿਚ) ਗਜਦੇ ਹਨ, ਅਤੇ ਉਹ ਭਜ ਭਜ ਕੇ ਕ੍ਰਿਸ਼ਨ ਜੀ ਨਾਲ ਯੁੱਧ ਕਰਦੇ ਹਨ। ਕਿਤਨੇ ਹੀ

ਕੇਤੇ ਭੂਮਿ ਗਿਰੇ ਕੇਤੇ ਭਿਰੇ ਗਜ ਮਤਨ ਸੋ
ਲਰੇ ਤੇਤੋ ਮ੍ਰਿਤਕ ਹ੍ਵੈ ਕੈ ਛਿਤਿ ਮੈ ਪਰਤ ਹੈ।
ਅਉਰ ਦਉਰ ਪਰੇ ਮਾਰ ਮਾਰ ਹੀ ਉਚਰੇ
ਹਥਿਯਾਰਨ ਉਘਰੇ ਪਗੁ ਏਕ ਨ ਟਰਤ ਹੈ।
ਸ੍ਰਉਣਤ ਉਦਧਿ ਲੋਹ ਆਚ ਬੜਵਾਨਲ ਸੀ
ਪਉਨ ਬਾਨ ਚਲੈ ਬੀਰ ਤ੍ਰਿਣ ਜਿਉ ਜਰਤ ਹੈ। ੧੧੪੧।

*ਸਵੈਯਾ*

ਅਣਗੇਸ ਬਲੀ ਤਬ ਕੋਪਿ ਭਰਿਯੋ ਮਨਿ ਜਾਨ ਨਿਦਾਨ ਕੀ ਮਾਰ ਮਚੀ ਜਬ।
ਸ੍ਯੰਦਨ ਪੈ ਚਢਿ ਕੈ ਕਢਿ ਕੈ ਕਸਿ ਬਾਨ ਕਮਾਨ ਤਨਾਇ ਲਈ ਤਬ।
ਸ੍ਰੀ ਹਰਿ ਕੀ ਪ੍ਰਿਤਨਾ ਹੁ ਕੇ ਊਪਰਿ ਆਇ ਪਰਿਯੋ ਤਿਨ ਬੀਰ ਹਨੇ ਸਬ।
ਭਾਜਿ ਗਏ ਤਮ ਸੇ ਅਰਿ ਯੌ ਨ੍ਰਿਪ ਪਾਵਤ ਭਯੋ ਰਨਿ ਸੂਰਜ ਕੀ ਛਬਿ। ੧੧੪੨।

ਪ੍ਰੇਰਿ ਤੁਰੰਗ ਸੁ ਆਗੇ ਭਯੋ ਕਰਿ ਲੈ ਅਸਿ ਢਾਰ ਬਡੀ ਧਰ ਕੈ।
ਕਛੁ ਜਾਦਵ ਸੋ ਤਿਨਿ ਜੁਧੁ ਕਰਿਯੋ ਨ ਟਰਿਯੋ ਤਿਨ ਸੋ ਪਗ ਦੁਇ ਡਰ ਕੈ।
ਜਦੁਬੀਰ ਕੇ ਸਾਮੁਹੇ ਆਇ ਅਰਿਯੋ ਬਹੁ ਬੀਰਨ ਪ੍ਰਾਨ ਬਿਦਾ ਕਰਿ ਕੈ।
ਗ੍ਰਿਹੁ ਕੋ ਨ ਚਲੋ ਇਹ ਮੋ ਪ੍ਰਨ ਹੈ ਕਿਧੋ ਪ੍ਰਾਨ ਤਜਉ ਕਿ ਤ੍ਵੈ ਮਰਿ ਕੈ। ੧੧੪੩।

ਯੌ ਕਹਿ ਕੈ ਅਸਿ ਕੋ ਗਹਿ ਕੈ ਜਦੁਬੀਰ ਚਮੂ ਕਹੁ ਜਾਇ ਹਕਾਰਾ।
ਜਾਦਵ ਸੈਨ ਹੂੰ ਤੇ ਨਿਕਸਿਯੋ ਰਨ ਸੁੰਦਰ ਨਾਮ ਸਰੂਪ ਅਪਾਰਾ।
ਪ੍ਰੇਰਿ ਤੁਰੰਗ ਭਯੋ ਸਮੁਹੇ ਨ੍ਰਿਪ ਮੁੰਡ ਕਟਿਯੋ ਨ ਲਗੀ ਕਛੁ ਬਾਰਾ।
ਯੌ ਧਰ ਤੇ ਸਿਰ ਛੂਟ ਪਰਿਯੋ ਨਭਿ ਤੇ ਟੂਟ ਪਰੋ ਛਿਤ ਤਾਰਾ। ੧੧੪੪।।

ਪੁਨਿ ਦਉਰਿ ਪਰਿਯੋ ਜਦੁਵੀ ਪ੍ਰਿਤਨਾ ਪਰ ਸ੍ਯਾਮ ਕਹੈ ਅਤਿ ਕੀਨ ਰੁਸਾ।
ਉਤ ਤੇ ਜਦੁਬੀਰ ਫਿਰੇ ਇਕਠੇ ਅਰਿਰਾਇ ਬਢਾਇ ਕੈ ਚਿਤ ਗੁਸਾ।
ਅਗਨਸਤ੍ਰ ਛुਟਿਯੋ ਨ੍ਰਿਪ ਕੇ ਕਰ ਤੇ ਜਰਗੇ ਮਨੋ ਪਾਵਕ ਬੀਚ ਤੁਸਾ।
ਕਟਿ ਅੰਗ ਪਰੇ ਬਹੁ ਜੋਧਨ ਕੇ ਮਨੋ ਜਗ ਕੇ ਮੰਡਲ ਮਧਿ ਕੁਸਾ। ੧੧੪੫।

ਕਾਨ ਪ੍ਰਮਾਨ ਲਉ ਖੈਚ ਕਮਾਨ ਸੁ ਬੀਰ ਨਿਹਾਰ ਕੈ ਬਾਨ ਚਲਾਵੈ।
ਜੋ ਇਨਿ ਊਪਰਿ ਆਨ ਪਰੇ ਸਰ ਸੋ ਅਧ ਬੀਚ ਤੇ ਕਾਟਿ ਗਿਰਾਵੈ।
ਲੋਹ ਹਥੀ ਪਰਸੇ ਕਰਿ ਲੈ ਬ੍ਰਿਜਨਾਥ ਕੀ ਦੇਹਿ ਪ੍ਰਹਾਰ ਲਗਾਵੈ।
ਜੁਧ ਸਮੈ ਥਕਿ ਕੈ ਜਕਿ ਕੈ ਜਦੁਬੀਰ ਕਉ ਪਾਰ ਸੰਭਾਰ ਨ ਆਵੈ। ੧੧੪੬।



ਧਰਤੀ ਉਤੇ ਡਿਗ ਪਏ ਹਨ, ਕਿਤਨੇ ਹੀ ਮਸਤ ਹਾਥੀਆਂ ਨਾਲ ਲੜ ਰਹੇ ਹਨ, ਕਿਤਨੇ ਹੀ ਲੜੇ ਹਨ, ਉਹ ਸਾਰੇ ਮਰ ਕੇ ਧਰਤੀ ਉਤੇ ਪਏ ਹਨ। ਹੋਰ ਦੌੜ ਕੇ ਪੈਂਦੇ ਹਨ, 'ਮਾਰੋ-ਮਾਰੋ' ਕਹਿੰਦੇ ਹਨ, ਹਥਿਆਰਾਂ ਨੂੰ ਉਲਾਰਦੇ ਹਨ, ਅਤੇ (ਰਣ-ਭੂਮੀ ਤੋਂ) ਇਕ ਕਦਮ ਵੀ ਪਿਛੇ ਨਹੀਂ ਹਟਦੇ ਹਨ। ('ਰਣ ਭੂਮੀ') ਲਹੂ ਦਾ ਸਮੁੰਦਰ ਹੈ, ਹਥਿਆਰ ਬੜਵਾਨਲ ਦੀ ਅੱਗ ਹੈ, ਤੀਰਾਂ ਦਾ ਚਲਣਾ ਹਵਾ ਹੈ ਅਤੇ (ਉਸ ਵਿਚ) ਸੂਰਮੇ ਕੱਖਾਂ ਵਾਂਗ ਸੜਦੇ ਹਨ।੧੧੪੧।

*ਸਵੈਯਾ*

ਬਲਵਾਨ ਅਣਗ ਸਿੰਘ ਤਦ ਕ੍ਰੋਧ ਨਾਲ ਭਰ ਗਿਆ, (ਜਦ) ਮਨ ਵਿਚ ਜਾਣ ਲਿਆ ਕਿ ਓੜਕ ਦੀ ਮਾਰ ਮਚ ਗਈ ਹੈ। ਰਥ ਉਤੇ ਚੜ੍ਹ ਕੇ, (ਤੀਰ) ਕਢ ਕੇ ਅਤੇ ਧਨੁਸ਼ ਵਿਚ ਬਾਣ ਕਸ ਕੇ ਤਦ (ਕੰਨ ਤਕ) ਖਿਚ ਲਿਆ। ਸ੍ਰੀ ਕ੍ਰਿਸ਼ਨ ਦੀ ਸੈਨਾ ਉਤੇ ਆ ਪਿਆ ਅਤੇ ਉਸ ਦੇ ਸਾਰੇ ਸੂਰਮੇ ਮਾਰ ਦਿੱਤੇ। ਰਾਜੇ ਨੂੰ ਵੇਖ ਕੇ ਵੈਰੀ ਰਣ-ਭੂਮੀ ਵਿਚੋਂ (ਇਸ ਤਰ੍ਹਾਂ) ਭਜ ਗਏ ਜਿਵੇਂ ਸੂਰਜ ਦੀ ਜੋਤਿ ਨੂੰ ਵੇਖ ਕੇ ਹਨੇਰਾ ਭਜ ਜਾਂਦਾ ਹੈ।੧੧੪੨।

ਹੱਥ ਵਿਚ ਵਡੀ ਸਾਰੀ ਤਲਵਾਰ ਅਤੇ ਢਾਲ ਲੈ ਕੇ ਅਤੇ ਘੋੜੇ ਨੂੰ ਪ੍ਰੇਰ ਕੇ (ਸਾਰੀ ਸੈਨਾ ਦੇ) ਅਗੇ ਹੋ ਗਿਆ। ਕੁਝ ਯਾਦਵਾਂ ਨਾਲ ਯੁੱਧ ਕੀਤਾ, ਪਰ ਉਨ੍ਹਾਂ ਤੋਂ ਡਰ ਕੇ ਦੋ ਕਦਮ ਵੀ ਪਿਛੇ ਨਹੀਂ ਹਟਿਆ। ਬਹੁਤ ਸੂਰਮਿਆਂ ਦੇ ਪ੍ਰਾਣਾਂ ਨੂੰ ਵਿਦਾ ਕਰ ਕੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਕੇ ਡਟ ਗਿਆ। (ਅਤੇ ਕਹਿਣ ਲਗਾ--) ਘਰ ਨਹੀਂ ਜਾਵਾਂਗਾ, ਮੇਰਾ ਪ੍ਰਣ ਹੈ, ਜਾਂ ਤਾਂ ਪ੍ਰਾਣ ਤਿਆਗ ਦਿਆਂਗਾ ਜਾਂ ਤੈਨੂੰ ਮਾਰ ਦਿਆਂਗਾ।੧੧੪੩।

ਇਸ ਤਰ੍ਹਾਂ ਕਹਿ ਕੇ ਅਤੇ ਤਲਵਾਰ ਨੂੰ ਪਕੜ ਕੇ ਸ੍ਰੀ ਕ੍ਰਿਸ਼ਨ ਦੀ ਸੈਨਾ ਨੂੰ ਜਾ ਕੇ ਲਲਕਾਰਿਆ। ਯਾਦਵ ਸੈਨਾ ਤੋਂ ਇਕ (ਯੋਧਾ) ਰਣ-ਭੂਮੀ ਵਿਚ ਨਿਕਲਿਆ ਜਿਸ ਦਾ ਨਾਮ ਸੁੰਦਰ ਹੈ ਅਤੇ ਰੂਪ ਅਪਾਰ ਹੈ। ਘੋੜੇ ਨੂੰ ਪ੍ਰੇਰ ਕੇ ਰਾਜੇ ਦੇ ਸਾਹਮਣੇ ਆਇਆ। ਰਾਜੇ ਨੇ ਉਸ ਦਾ ਸਿਰ ਕਟ ਦਿੱਤਾ ਅਤੇ ਕੁਝ ਵੀ ਦੇਰ ਨ ਲਗੀ। ਧੜ ਤੋਂ ਸਿਰ ਇਸ ਤਰ੍ਹਾਂ ਵਖ ਹੋ ਕੇ ਧਰਤੀ ਉਤੇ ਡਿਗ ਪਿਆ, ਜਿਸ ਤਰ੍ਹਾਂ ਆਕਾਸ਼ ਤੋਂ ਤਾਰਾ ਟੁੱਟ ਕੇ ਧਰਤੀ ਉਤੇ ਆ ਡਿਗਦਾ ਹੈ।੧੧੪੪।

(ਕਵੀ) ਸ਼ਿਆਮ ਕਹਿੰਦੇ ਹਨ, ਫਿਰ ਬਹੁਤ ਗੁੱਸਾ ਕਰ ਕੇ (ਅਣਗ ਸਿੰਘ) ਯਾਦਵੀ ਸੈਨਾ ਉਤੇ ਦੌੜ ਕੇ ਪੈ ਗਿਆ। ਉਧਰੋਂ ਯਾਦਵ ਯੋਧੇ ਇਕੱਠੇ ਹੋ ਕੇ ਪਰਤ ਪਏ ਹਨ ਅਤੇ ਚਿਤ ਵਿਚ ਕ੍ਰੋਧ ਵਧਾ ਕੇ ਅਰੜਾ ਕੇ (ਆ ਪਏ ਹਨ)। ਰਾਜੇ ਦੇ ਹੱਥ ਤੋਂ ਬੰਦੂਕ ਚਲੀ ਹੈ। (ਉਸ ਨਾਲ ਸੈਨਿਕ ਇੰਜ) ਸੜ ਗਏ ਹਨ ਮਾਨੋ ਅੱਗ ਵਿਚ ਕੱਖ ਸੜ ਜਾਂਦੇ ਹੋਣ। ਬਹੁਤੇ ਯੋਧਿਆਂ ਦੇ ਅੰਗ ਕਟ ਗਏ ਹਨ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਯੱਗ ਦੇ ਮੰਡਲ ਵਿਚ ਕੁਸਾ (ਘਾਹ) ਪਿਆ ਹੋਵੇ।੧੧੪੫।

ਕੰਨ ਤਕ ਕਮਾਨ ਖਿਚ ਕੇ ਅਤੇ ਸੂਰਮਿਆਂ ਨੂੰ ਨਿਸ਼ਾਨਾ ਬਣਾ ਕੇ ਬਾਣ ਚਲਾਉਂਦੇ ਹਨ। ਜੋ ਬਾਣ ਇਨ੍ਹਾਂ ਉਪਰ ਆ ਕੇ ਪੈਂਦੇ ਹਨ, ਉਨ੍ਹਾਂ ਨੂੰ ਅੱਧ ਵਿਚਾਲਿਓਂ ਹੀ ਕਟ ਕੇ ਗਿਰਾ ਦਿੰਦੇ ਹਨ। ਤਲਵਾਰਾਂ ('ਲੋਹ ਹਥੀ') ਅਤੇ ਕੁਹਾੜੇ ਲੈ ਕੇ ਕ੍ਰਿਸ਼ਨ ਦੇ ਸ਼ਰੀਰ ਉਤੇ ਸਟਾਂ ਮਾਰਦੇ ਹਨ। ਯੁੱਧ ਵੇਲੇ ਥਕ ਕੇ ਅਤੇ ਅਕ ਕੇ ਕ੍ਰਿਸ਼ਨ ਨੂੰ ਵਾਰ ਸੰਭਾਲਣ ਦੀ ਵਾਰੀ ਹੀ ਨਹੀਂ ਆਉਂਦੀ।੧੧੪੬।

ਜੋ ਇਹ ਊਪਰ ਆਇ ਪਰੇ ਭਟ ਕੋਪ ਭਰੇ ਇਨ ਹੂੰ ਸੁ ਨਿਵਾਰੇ।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਮਾਰਿ ਰਥੀ ਬਿਰਥੀ ਕਰਿ ਡਾਰੇ।
ਘਾਇਲ ਕੋਟਿ ਚਲੇ ਤਜਿ ਕੈ ਰਨ ਜੂਝਿ ਪਰੇ ਬਹੁ ਡੀਲ ਡਰਾਰੇ।
ਯੌ ਉਪਜੀ ਉਪਮਾ ਸੁ ਮਨੋ ਅਹਿਰਾਜ ਪਰੇ ਖਗਰਾਜ ਕੇ ਮਾਰੇ। ੧੧੪੭।

ਜੁਧ ਕੀਯੋ ਜਦੁਬੀਰਨ ਸੋ ਉਹ ਬੀਰ ਜਬੈ ਕਰ ਮੈ ਅਸਿ ਸਾਜਿਯੋ।
ਮਾਰਿ ਚਮੂੰ ਸੁ ਬਿਦਾਰ ਦਈ ਕਬਿ ਰਾਮ ਕਹੈ ਬਲੁ ਸੋ ਨ੍ਰਿਪ ਗਾਜਿਯੋ।
ਸੋ ਸੁਨਿ ਬੀਰ ਡਰੇ ਸਬਹੀ ਧੁਨਿ ਕਉ ਸੁਨ ਕੈ ਘਨ ਸਾਵਨ ਲਾਜਿਯੋ।
ਛਾਜਤ ਯੌ ਅਰਿ ਕੇ ਗਨ ਮੈ ਮ੍ਰਿਗ ਕੇ ਬਨ ਮਨੋ ਸਿੰਘ ਬਿਰਾਜਿਯੋ। ੧੧੪੮।

ਬਹੁਰ ਕਰਵਾਰ ਸੰਭਾਰਿ ਬਿਦਾਰਿ ਦਈ ਧੁਜਨੀ ਨ੍ਰਿਪ ਕੋਟਿ ਮਰੇ।
ਅਸਵਾਰ ਹਜਾਰ ਪਚਾਸ ਹਨੇ ਰਥ ਕਾਟਿ ਰਥੀ ਬਿਰਥੀ ਸੁ ਕਰੇ।
ਕਹੂੰ ਬਾਜ ਗਿਰੈ ਕਹੂੰ ਤਾਜ ਜਿਰੇ ਗਜਰਾਰ ਘਿਰੇ ਕਹੂੰ ਰਾਜ ਪਰੇ।
ਥਿਰੁ ਨਾਹਿ ਰਹੈ ਨ੍ਰਿਪ ਕੋ ਰਥ ਭੂਮਿ ਮਨੋ ਨਟੂਆ ਬਹੁ ਨ੍ਰਿਤ ਕਰੇ। ੧੧੪੯।

ਏਕ ਅਜਾਇਬ ਖਾਂ ਹਰਿ ਕੋ ਭਟ ਤਾ ਸੰਗ ਸੋ ਨ੍ਰਿਪ ਆਨ ਅਰਿਯੋ ਹੈ।
ਭਾਜਤ ਨਾਹਿ ਹਠੀ ਰਨ ਤੇ ਅਣਗੇਸ ਬਲੀ ਅਤਿ ਕੋਪ ਭਰਿਯੋ ਹੈ।
ਲੈ ਕਰਵਾਰ ਪ੍ਰਹਾਰ ਕੀਯੋ ਕਟਿਯੋ ਤਿਹ ਸੀਸ ਕਬੰਧ ਲਰਿਯੋ ਹੈ।
ਫੇਰਿ ਗਿਰਿਯੋ ਮਾਨੋ ਆਧੀ ਬਹੀ ਦ੍ਰੁਮ ਦੀਰਘ ਭੂ ਪਰਿ ਟੂਟ ਪਰਿਯੋ ਹੈ। ੧੧੫੦।

ਦੇਖਿ ਅਜਾਇਬ ਖਾਨ ਦਸਾ ਤਬ ਗੈਰ ਖਾਂ ਮਨਿ ਰੋਸ ਭਰਿਯੋ।
ਸੁ ਧਵਾਇ ਕੈ ਸ੍ਯੰਦਨ ਜਾਇ ਪਰਿਯੋ ਅਰਿ ਬੀਰ ਹੂੰ ਤੇ ਨਹੀ ਨੈਕੁ ਡਰਿਯੋ।
ਅਸਿ ਪਾਨਿ ਧਰੇ ਰਨ ਬੀਚ ਦੁਹੂੰ ਤਹ ਆਪਸ ਮੈ ਬਹੁ ਜੁਧ ਕਰਿਯੋ।
ਮਨਿ ਯੌ ਉਪਜੀ ਉਪਮਾ ਬਨ ਮੈ ਗਜ ਸੋ ਮਦ ਕੋ ਗਜ ਆਨਿ ਅਰਿਯੋ। ੧੧੫੧।

ਗੈਰਤ ਖਾਂ ਬਰਛੀ ਗਹਿ ਕੈ ਬਰ ਸੋ ਅਰਿ ਬੀਰ ਕੀ ਓਰਿ ਚਲਾਈ।
ਆਵਤ ਬਿਦੁਲਤਾ ਸਮ ਦੇਖ ਕੈ ਕਾਟਿ ਕ੍ਰਿਪਾਨ ਸੋ ਭੂਮਿ ਗਿਰਾਈ।
ਸੋ ਨ ਲਗੀ ਰਿਸ ਕੈ ਰਿਪੁ ਕੋ ਬਰਛੀ ਗਹਿ ਦੂਸਰੀ ਅਉਰ ਚਲਾਈ।
ਯੌ ਉਪਮਾ ਉਪਜੀ ਜੀਯ ਮੈ ਮਾਨੋ ਛੂਟਿ ਚਲੀ ਨਭ ਤੇ ਜੁ ਹਵਾਈ। ੧੧੫੨।

ਦੂਸਰੀ ਦੇਖ ਕੈ ਸਾਂਗ ਬਲੀ ਨ੍ਰਿਪ ਆਵਤ ਕਾਟਿ ਕੈ ਭੂਮਿ ਗਿਰਾਈ।
ਲੈ ਬਰਛੀ ਅਪੁਨੇ ਕਰ ਮੈ ਨ੍ਰਿਪ ਗੈਰਤ ਖਾਂ ਪਰ ਕੋਪਿ ਚਲਾਈ।



ਜੋ ਸੂਰਮੇ ਇਨ੍ਹਾਂ ਉਪਰ ਆ ਕੇ ਪਏ ਹਨ, ਕ੍ਰੋਧ ਨਾਲ ਭਰੇ ਹੋਏ ਸੂਰਮਿਆਂ ਨੇ ਇਨ੍ਹਾਂ ਨੂੰ ਭਜਾ ਦਿੱਤਾ ਹੈ। ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਪਕੜ ਕੇ ਰਥਾਂ ਵਾਲਿਆਂ ਨੂੰ ਰਥਾਂ ਤੋਂ ਬਿਨਾ ਕਰ ਦਿੱਤਾ ਹੈ। ਕਰੋੜਾਂ ਘਾਇਲ (ਸੈਨਿਕ) ਯੁੱਧ-ਭੂਮੀ ਨੂੰ ਤਿਆਗ ਕੇ ਚਲੇ ਗਏ ਹਨ ਅਤੇ ਬਹੁਤ ਚੰਗੀ ਡੀਲ ਡੌਲ ਵਾਲੇ ਰਣ-ਭੂਮੀ ਵਿਚ ਮਾਰੇ ਗਏ ਹਨ। ਇਸ ਤਰ੍ਹਾਂ ਦੀ ਉਪਮਾ (ਕਵੀ ਦੇ ਮਨ ਵਿਚ) ਉਪਜੀ ਹੈ, ਮਾਨੋ ਗਰੁੜ ਦੇ ਮਾਰੇ ਹੋਏ ਸੱਪ ਡਿਗੇ ਪਏ ਹੋਣ।੧੧੪੭।

ਜਦ ਉਸ ਯੋਧੇ ਨੇ ਹੱਥ ਵਿਚ ਤਲਵਾਰ ਪਕੜ ਲਈ ਤਾਂ ਯਾਦਵ ਸੂਰਮਿਆਂ ਨਾਲ ਯੁੱਧ ਕੀਤਾ। ਮਾਰ ਕੇ ਸੈਨਾ ਨੂੰ ਬਰਬਾਦ ਕਰ ਦਿੱਤਾ, ਕਵੀ ਰਾਮ ਕਹਿੰਦੇ ਹਨ, ਰਾਜਾ ਜ਼ੋਰ ਨਾਲ ਗਜਿਆ। ਸਾਰੇ ਸੂਰਮੇ ਉਸ ਦੀ ਆਵਾਜ਼ ਸੁਣ ਕੇ ਭੈ-ਭੀਤ ਹੋ ਗਏ ਅਤੇ ਉਸ ਧੁਨ ਨੂੰ ਸੁਣ ਕੇ ਬਦਲ ਵੀ ਲਜਾ ਗਿਆ। ਵੈਰੀ ਸੈਨਾ ਵਿਚ ਇੰਜ ਸ਼ੋਭਾ ਪਾ ਰਿਹਾ ਹੈ, ਮਾਨੋ ਹਿਰਨਾਂ ਦੇ ਬਨ ਵਿਚ ਸ਼ੇਰ ਸ਼ੋਭਦਾ ਹੋਵੇ।੧੧੪੮।

ਫਿਰ ਹੱਥ ਵਿਚ ਤਲਵਾਰ ਸੰਭਾਲ ਕੇ ਸੈਨਾ ਨੂੰ ਮਾਰ ਸੁਟਿਆ ਅਤੇ ਕਰੋੜਾਂ ਹੀ ਰਾਜੇ ਮਾਰੇ ਗਏ। ਪੰਜਾਹ ਹਜ਼ਾਰ ਘੋੜ ਸਵਾਰ ਮਾਰੇ ਹਨ ਅਤੇ ਰਥਾਂ ਨੂੰ ਕਟ ਕੇ ਰਥਾਂ ਵਾਲਿਆਂ ਨੂੰ ਬਿਨਾ ਰਥਾਂ ਦੇ ਕਰ ਦਿੱਤਾ ਹੈ। ਕਿਤੇ ਘੋੜੇ ਡਿਗੇ ਪਏ ਹਨ, ਕਿਤੇ ਤਾਜ ਗਿਰੇ ਪਏ ਹਨ, ਕਿਤੇ ਹਾਥੀ ਡਿਗੇ ਪਏ ਹਨ ਅਤੇ ਕਿਤੇ ਰਾਜੇ ਪਏ ਹਨ। ਰਾਜੇ ਦਾ ਰਥ ਭੂਮੀ ਉਤੇ ਖੜੋਤਾ ਨਹੀਂ ਰਹਿੰਦਾ, ਮਾਨੋ ਨਟ ਜ਼ੋਰ ਨਾਲ ਨਚ ਰਿਹਾ ਹੋਵੇ।੧੧੪੯।

ਇਕ ਅਜਾਇਬ ਖ਼ਾਨ ਨਾਂ ਦਾ ਕ੍ਰਿਸ਼ਨ ਦਾ ਬਹਾਦਰ ਯੋਧਾ ਸੀ, ਉਸ ਨਾਲ ਰਾਜਾ ਆ ਕੇ ਅੜ ਖੜੋਤਾ। ਉਹ ਹਠੀ ਯੋਧਾ ਰਣ ਤੋਂ ਭਜਿਆ ਨਹੀਂ ਹੈ ਅਤੇ ਅਣਗ ਸਿੰਘ ਸੂਰਮਾ ਕ੍ਰੋਧ ਨਾਲ ਭਰ ਗਿਆ ਹੈ। ਉਸ ਨੇ ਤਲਵਾਰ ਲੈ ਕੇ ਵਾਰ ਕੀਤਾ ਹੈ, ਉਸ ਦਾ ਸਿਰ ਕਟਿਆ ਗਿਆ ਹੈ, (ਪਰ) ਧੜ ਨੇ ਬਹੁਤ ਯੁੱਧ ਕੀਤਾ ਹੈ। ਫਿਰ ਉਹ (ਧਰਤੀ ਉਪਰ ਇਸ ਤਰ੍ਹਾਂ) ਡਿਗ ਪਿਆ ਹੈ ਮਾਨੋ ਹਨੇਰੀ ਦੇ ਚਲਣ ਨਾਲ ਵੱਡਾ ਸਾਰਾ ਬ੍ਰਿਛ ਟੁੱਟ ਕੇ ਧਰਤੀ ਉਤੇ ਡਿਗਾ ਹੋਵੇ।੧੧੫੦।

ਅਜਾਇਬ ਖ਼ਾਨ ਦੀ ਇਹ ਹਾਲਤ ਵੇਖ ਕੇ ਗ਼ੈਰਤ ਖ਼ਾਨ ਦੇ ਮਨ ਵਿਚ ਰੋਸ ਭਰ ਗਿਆ। ਉਹ ਰਥ ਨੂੰ ਭਜਵਾ ਕੇ (ਯੁੱਧ ਖੇਤਰ ਵਿਚ) ਜਾ ਵੜਿਆ ਅਤੇ ਸੂਰਵੀਰ (ਅਣਗ ਸਿੰਘ) ਤੋਂ ਬਿਲਕੁਲ ਨ ਡਰਿਆ। ਉਨ੍ਹਾਂ ਦੋਹਾਂ ਨੇ ਰਣ-ਭੂਮੀ ਵਿਚ ਹੱਥਾਂ ਵਿਚ ਤਲਵਾਰਾਂ ਪਕੜੀਆਂ ਹੋਈਆਂ ਹਨ ਅਤੇ ਆਪਸ ਵਿਚ ਬਹੁਤ ਹੀ ਯੁੱਧ ਕਰ ਰਹੇ ਹਨ। (ਕਵੀ ਦੇ) ਮਨ ਵਿਚ ਇਸ ਪ੍ਰਕਾਰ ਦੀ ਉਪਮਾ ਪੈਦਾ ਹੋਈ ਹੈ ਕਿ ਬਨ ਵਿਚ ਇਕ ਮਸਤ ਹਾਥੀ ਦੂਜੇ ਹਾਥੀ ਨਾਲ ਅੜ ਖੜੋਤਾ ਹੈ।੧੧੫੧।

ਗ਼ੈਰਤ ਖ਼ਾਨ ਨੇ ਬਰਛੀ ਪਕੜ ਕੇ ਜ਼ੋਰ ਨਾਲ ਵੈਰੀ ਸੂਰਮੇ ਵਲ ਚਲਾ ਦਿੱਤੀ। ਬਿਜਲੀ ਵਾਂਗ ਆਉਂਦੀ (ਬਰਛੀ) ਨੂੰ ਵੇਖ ਕੇ, ਕ੍ਰਿਪਾਨ ਨਾਲ ਕਟ ਕੇ ਧਰਤੀ ਉਤੇ ਸੁਟ ਦਿੱਤੀ। ਉਹ (ਵੈਰੀ ਨੂੰ) ਨ ਲਗਣ ਕਰ ਕੇ ਕ੍ਰੋਧਿਤ ਹੋ ਕੇ (ਉਸ ਨੇ) ਦੂਜੀ ਬਰਛੀ ਪਕੜ ਕੇ ਵੈਰੀ ਵਲ ਚਲਾ ਦਿੱਤੀ। (ਉਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ, ਮਾਨੋ ਹਵਾਈ ਛੁਟ ਕੇ ਆਕਾਸ਼ ਵਿਚੋਂ ਜਾ ਰਹੀ ਹੈ।੧੧੫੨।

ਦੂਜੀ ਬਰਛੀ ਨੂੰ ਆਉਂਦੇ ਹੋਇਆਂ ਵੇਖ ਕੇ ਬਲਵਾਨ ਰਾਜੇ ਨੇ ਕਟ ਕੇ ਧਰਤੀ ਉਤੇ ਗਿਰਾ ਦਿੱਤੀ ਹੈ। ਆਪਣੇ ਹੱਥ ਵਿਚ ਬਰਛੀ ਲੈ ਕੇ ਰਾਜੇ ਨੇ ਕ੍ਰੋਧਿਤ ਹੋ ਕੇ ਗ਼ੈਰਤ

ਲਾਗ ਗਈ ਤਿਹ ਕੇ ਮੁਖ ਮੈ ਬਹਿ ਸ੍ਰਉਨ ਚਲਿਯੋ ਉਪਮਾ ਠਹਰਾਈ।
ਕੋਪ ਕੀ ਆਗ ਮਹਾ ਬਢਿ ਕੈ ਡਢ ਕੈ ਹੀਯ ਕਉ ਮਨੋ ਬਾਹਰਿ ਆਈ। ੧੧੫੩।

*ਦੋਹਰਾ*

ਮ੍ਰਿਤਕ ਹੁਇ ਧਰਨੀ ਪਰਿਯੋ ਜੋਤਿ ਰਹੀ ਠਹਰਾਇ।
ਜਨੁ ਅਕਾਸ ਤੇ ਭਾਸਕਰਿ ਪਯੋ ਰਾਹੁ ਡਰ ਆਇ। ੧੧੫੪।

*ਸਵੈਯਾ*

ਕੋਪ ਭਰੇ ਰਨ ਮੈ ਕਬਿ ਸ੍ਯਾਮ ਤਬੈ ਹਰਿ ਜੂ ਇਹ ਭਾਤਿ ਕਹਿਯੋ ਹੈ।
ਜੁਧ ਬਿਖੈ ਭਟ ਕਉਨ ਗਨੈ ਲਖਿ ਬੀਰ ਹਨੈ ਮਨ ਮੈ ਜੁ ਚਹਿਯੋ ਹੈ।
ਜਾਨਤ ਹਉ ਤਿਹ ਤ੍ਰਾਸ ਤੁਮੈ ਕਿਨ ਹੂੰ ਕਰ ਮੈ ਧਨ ਹੂੰ ਗਹਿਯੋ ਹੈ।
ਤਾਤੇ ਪਧਾਰਹੁ ਧਾਮਨ ਕੋ ਸੁ ਲਖਿਯੋ ਤੁਮ ਤੇ ਪੁਰਖਤੁ ਰਹਿਯੋ ਹੈ। ੧੧੫੫।

ਐਸੇ ਕਹਿਯੋ ਜਦੁਬੀਰ ਤਿਨੈ ਸਭ ਹੀ ਰਿਸ ਕੈ ਧਨੁ ਬਾਨ ਸੰਭਾਰਿਯੋ।
ਹ੍ਵੈ ਕੇ ਇਕਤ੍ਰ ਚਲੇ ਰਲ ਕੋ ਬਲਿ ਬਿਕ੍ਰਮ ਪਉਰਖ ਜੀਅ ਬਿਚਾਰਿਯੋ।
ਮਾਰ ਹੀ ਮਾਰ ਪੁਕਾਰਿ ਪਰੇ ਜੋਊ ਆਇ ਅਰਿਯੋ ਅਰਿ ਸੋ ਤਿਹ ਮਾਰਿਯੋ।
ਹੋਤ ਭਯੋ ਤਿਹ ਜੁਧ ਬਡੋ ਦੁਹੂੰ ਓਰਨ ਤੇ ਨ੍ਰਿਪ ਠਾਢਿ ਨਿਹਾਰਿਯੋ। ੧੧੫੬।

ਏਕ ਸੁਜਾਨ ਬਡੋ ਬਲਵਾਨ ਧਰੇ ਅਸਿ ਪਾਨਿ ਤੁਰੰਗਮ ਡਾਰਿਯੋ।
ਅਸ੍ਵ ਪਚਾਸ ਹਨੇ ਅਰਿ ਯੌ ਅਨਗੇਸ ਬਲੀ ਕਹੁ ਜਾ ਲਲਕਾਰਿਯੋ।
ਧਾਇ ਕੈ ਘਾਇ ਕਰਿਯੋ ਨ੍ਰਿਪ ਲੈ ਕਰ ਬਾਮ ਮੈ ਚਾਮ ਕੀ ਓਟਿ ਨਿਵਾਰਿਯੋ।
ਦਾਹਨੈ ਪਾਨਿ ਕ੍ਰਿਪਾਨ ਕੋ ਤਾਨਿ ਸੁਜਾਨ ਕੋ ਕਾਟਿ ਕੈ ਸੀਸ ਉਤਾਰਿਯੋ। ੧੧੫੭।

*ਦੋਹਰਾ*

ਬੀਰ ਸੁਜਾਨ ਹਨ੍ਯੋ ਜਬੈ ਅਨਗ ਸਿੰਘ ਤਿਹ ਠਾਇ।
ਦੇਖਿਯੋ ਸੈਨਾ ਜਾਦਵੀ ਦਉਰ ਪਰੇ ਅਰਰਾਇ। ੧੧੫੮।

*ਸਵੈਯਾ*

ਭਟ ਲਾਜ ਭਰੇ ਅਰਰਾਇ ਪਰੇ ਨ ਡਰੇ ਅਰਿ ਸਿਉ ਤੇਊ ਆਇ ਅਰੇ।
ਅਤਿ ਕੋਪ ਭਰੇ ਸਬ ਲੋਹ ਜਰੇ ਅਬ ਯਾਹਿ ਹਨੋ ਮੁਖ ਤੇ ਉਚਰੇ।
ਅਸਿ ਭਾਲ ਗਦਾ ਅਰੁ ਲੋਹ ਹਥੀ ਬਰਛੀ ਕਰਿ ਲੈ ਲਲਕਾਰ ਪਰੇ।
ਕਬਿ ਰਾਮ ਭਨੈ ਨਹੀ ਜਾਤ ਗਨੇ ਕਿਤਨੇ ਬਰ ਬਾਨ ਕਮਾਨ ਧਰੇ। ੧੧੫੯।



ਖ਼ਾਨ ਉਤੇ ਚਲਾ ਦਿੱਤੀ। (ਉਹ ਬਰਛੀ) ਉਸ ਦੇ ਮੂੰਹ ਵਿਚ ਲਗੀ, ਲਹੂ ਵਗ ਪਿਆ, (ਉਸ ਦੀ) ਉਪਮਾ (ਕਵੀ ਨੇ ਇਸ ਤਰ੍ਹਾਂ) ਨਿਸਚਿਤ ਕੀਤੀ ਹੈ, ਮਾਨੋ ਕ੍ਰੋਧ ਦੀ ਅੱਗ ਬਹੁਤ ਵਧ ਕੇ ਅਤੇ ਹਿਰਦੇ ਨੂੰ ਸਾੜ ਕੇ ਬਾਹਰ ਨਿਕਲ ਆਈ ਹੋਵੇ।੧੧੫੩।

*ਦੋਹਰਾ*

(ਗ਼ੈਰਤ ਖ਼ਾਨ) ਮਿਰਤਕ ਹੋ ਕੇ ਭੂਮੀ ਉਤੇ (ਡਿਗਿਆ) ਪਿਆ ਹੈ ਅਤੇ (ਉਸ ਦੀ) ਜੋਤਿ (ਅਰਥਾਤ ਆਤਮਾ) ਸਥਿਰ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਹੂ ਦੇ ਡਰੋਂ ਆਕਾਸ਼ ਤੋਂ ਸੂਰਜ ਡਿਗ ਪਿਆ ਹੋਵੇ।੧੧੫੪।

*ਸਵੈਯਾ*

ਕਵੀ ਸ਼ਿਆਮ (ਕਹਿੰਦੇ ਹਨ), ਕ੍ਰੋਧ ਦੇ ਭਰੇ ਹੋਏ ਸ੍ਰੀ ਕ੍ਰਿਸ਼ਨ ਨੇ ਰਣ-ਭੂਮੀ ਵਿਚ ਇਸ ਤਰ੍ਹਾਂ ਕਿਹਾ ਹੈ-- ਯੁੱਧ ਵਿਚ ਸੂਰਮਿਆਂ ਦੀ ਗਿਣਤੀ ਕੌਣ ਕਰੇ, ਮਨ ਵਿਚ ਉਸ ਨੇ ਜੋ ਚਾਹਿਆ ਹੈ, ਸੂਰਮਿਆਂ ਨੂੰ ਵੇਖ ਵੇਖ ਕੇ ਮਾਰਿਆ ਹੈ। ਮੈਂ ਜਾਣਦਾ ਹਾਂ, ਉਸ ਦੇ ਡਰ ਕਰ ਕੇ ਕਿਸੇ ਨੇ ਵੀ ਹੱਥ ਵਿਚ ਧਨੁਸ਼ ਧਾਰਨ ਨਹੀਂ ਕੀਤਾ ਹੈ। ਇਸ ਲਈ ਘਰਾਂ ਨੂੰ ਜਾਓ (ਕਿਉਂਕਿ ਮੈਂ) ਵੇਖਿਆ ਹੈ ਕਿ ਤੁਹਾਡੇ ਵਿਚੋਂ ਬਹਾਦਰੀ ਖ਼ਤਮ ਹੋ ਗਈ ਹੈ।੧੧੫੫।

ਜਦ ਸ੍ਰੀ ਕ੍ਰਿਸ਼ਨ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਕਿਹਾ, (ਤਾਂ) ਸਭ ਨੇ ਕ੍ਰੋਧਿਤ ਹੋ ਕੇ ਧਨੁਸ਼ ਬਾਣ ਸੰਭਾਲ ਲਏ। ਸਾਰੇ ਇਕੱਠੇ ਹੋ ਕੇ ਯੁੱਧ ਖੇਤਰ ਵਲ ਚਲ ਪਏ (ਅਤੇ ਸਭ ਨੇ) ਆਪਣੇ ਮਨ ਵਿਚ ਸੂਰਵੀਰਤਾ, ਬਹਾਦਰੀ ਅਤੇ ਦਲੇਰੀ ਨੂੰ ਵਿਚਾਰ ਲਿਆ। (ਹਰ ਪਾਸੇ) 'ਮਾਰੋ-ਮਾਰੋ' ਦੀ ਆਵਾਜ਼ ਪੈ ਰਹੀ ਹੈ, ਉਨ੍ਹਾਂ ਨੇ ਉਸ ਵੈਰੀ ਨੂੰ ਮਾਰ ਮੁਕਾਇਆ (ਜੋ) ਆ ਕੇ ਅੜ ਖੜੋਤਾ। ਉਥੇ ਦੋਹਾਂ ਪਾਸਿਆਂ ਤੋਂ ਬਹੁਤ ਤਕੜਾ ਯੁੱਧ ਹੋਇਆ ਹੈ ਜਿਸ ਨੂੰ ਰਾਜੇ ਨੇ ਖੜੋ ਕੇ ਵੇਖਿਆ ਹੈ।੧੧੫੬।

ਸੁਜਾਨ (ਨਾਂ ਦਾ) ਇਕ ਵੱਡਾ ਬਲਵਾਨ ਹੱਥ ਵਿਚ ਤਲਵਾਰ ਲੈ ਕੇ ਘੋੜੇ ਨੂੰ ਪ੍ਰੇਰ ਕੇ ਲੈ ਆਇਆ। (ਉਸ ਨੇ ਆਉਂਦਿਆਂ ਹੀ) ਪੰਜਾਹ ਘੋੜੇ ਮਾਰ ਦਿੱਤੇ ਅਤੇ ਫਿਰ ਅਣਗ ਸਿੰਘ ਨੂੰ ਲਲਕਾਰ ਕੇ (ਉਸ ਅਗੇ) ਜਾ ਡਟਿਆ। (ਉਸ ਨੇ) ਭਜ ਕੇ ਰਾਜੇ ਉਤੇ ਵਾਰ ਕੀਤਾ, ਰਾਜੇ ਨੇ ਖਬੇ ਹੱਥ ਵਿਚ ਢਾਲ ਲੈ ਕੇ (ਉਸ ਦੀ) ਓਟ ਵਿਚ (ਵਾਰ ਤੋਂ ਆਪਣੇ ਆਪ ਨੂੰ) ਬਚਾ ਲਿਆ। ਸੱਜੇ ਹੱਥ ਵਿਚ ਕ੍ਰਿਪਾਨ ਨੂੰ ਖਿਚ ਕੇ ਸੁਜਾਨ ਦਾ ਸਿਰ ਕਟ ਕੇ ਉਤਾਰ ਦਿੱਤਾ।੧੧੫੭।

*ਦੋਹਰਾ*

ਜਦ ਉਸ ਥਾਂ ਤੇ ਅਣਗ ਸਿੰਘ ਨੇ ਸੁਜਾਨ (ਨਾਂ ਦੇ) ਸੂਰਮੇ ਨੂੰ ਮਾਰ ਦਿੱਤਾ (ਤਾਂ) ਯਾਦਵੀ ਸੈਨਾ ਨੇ ਵੇਖਿਆ ਅਤੇ ਅਰੜਾ ਕੇ ਹਮਲਾ ਕਰ ਦਿੱਤਾ।੧੧੫੮।

*ਸਵੈਯਾ*

ਲਾਜ ਦੇ ਭਰੇ ਹੋਏ ਸੂਰਮੇ ਅਰੜਾ ਕੇ ਪੈ ਗਏ ਹਨ ਅਤੇ ਵੈਰੀ ਤੋਂ ਡਰੇ ਨਹੀਂ ਹਨ ਅਤੇ ਆ ਕੇ ਡਟ ਗਏ ਹਨ। ਸਾਰੇ ਕ੍ਰੋਧ ਨਾਲ ਭਰੇ ਹੋਏ ਹਨ ਅਤੇ ਲੋਹੇ ਨਾਲ ਜੜ੍ਹੇ ਹੋਏ ਹਨ ਅਤੇ ਮੁਖ ਤੋਂ ਕਹਿੰਦੇ ਹਨ ਕਿ ਹੁਣੇ ਇਸ ਨੂੰ ਮਾਰ ਦਿੰਦੇ ਹਾਂ। ਤਲਵਾਰ, ਭਾਲਾ, ਗਦਾ, ਲੋਹਹਥੀ, ਬਰਛੀ (ਆਦਿਕ ਹਥਿਆਰ) ਹੱਥਾਂ ਵਿਚ ਲੈ ਕੇ ਲਲਕਾਰ ਕੇ ਪੈ ਗਏ ਹਨ। ਕਵੀ ਰਾਮ ਕਹਿੰਦੇ ਹਨ, ਕਿਤਨੇ (ਹੀ ਸੂਰਮੇ ਜੋ) ਗਿਣੇ ਨਹੀਂ ਜਾ ਸਕਦੇ, (ਸਭ ਨੇ) ਚੰਗੇ ਚੰਗੇ ਬਾਣ ਧਨੁਸ਼ਾਂ ਉਤੇ ਧਰੇ ਹੋਏ ਹਨ। ੧੧੫੯।

ਅਨਗੇਸ ਬਲੀ ਧਨੁ ਬਾਨ ਗਹਿਯੋ ਅਤਿ ਰੋਸ ਭਰਿਯੋ ਦੋਊ ਨੈਨ ਤਚਾਏ।
ਮਾਰ ਹੀ ਮਾਰ ਪੁਕਾਰਿ ਪਰਿਯੋ ਸਰ ਸਤ੍ਰੁਨ ਕੇ ਉਰ ਬੀਚ ਲਗਾਏ।
ਏਕ ਮਰੇ ਇਕ ਘਾਇ ਭਰੇ ਇਕ ਦੇਖਿ ਡਰੇ ਰਨ ਤਿਆਗਿ ਪਰਾਏ।
ਆਇ ਲਰੇ ਜੋਊ ਲਾਜ ਭਰੇ ਮਨ ਮੈ ਰਨ ਕੋਪ ਕੀ ਓਪ ਬਢਾਏ। ੧੧੯੦।

ਸਾਤਕਿ ਅਉ ਮੁਸਲੀ ਰਥ ਪੈ ਬਸੁਦੇਵ ਤੇ ਆਦਿਕ ਧਾਇ ਸਬੈ।
ਬਰਮਾਕ੍ਰਿਤ ਊਧਵ ਅਉਰ ਅਕ੍ਰੂਰ ਚਲੇ ਰਨ ਕਉ ਭਰਿ ਲਾਜ ਤਬੈ।
ਤਿਹ ਬੀਚ ਘਿਰਿਓ ਨ੍ਰਿਪ ਰਾਜਤ ਯੌ ਲਖਿ ਰੀਝ ਰਹੈ ਭਟ ਤਾਹਿ ਛਬੈ।
ਮਨ ਯੌ ਉਪਜੀ ਉਪਮਾ ਰਿਤੁ ਪਾਵਸ ਅਭ੍ਰਨ ਮੈ ਦਿਨ ਰਾਜ ਫਬੈ। ੧੧੯੧।

ਹਲੁ ਪਾਨਿ ਸੰਭਾਰਿ ਲਯੋ ਮੁਸਲੀ ਰਨ ਮੈ ਅਰਿ ਕੋ ਹਯ ਚਾਰੋ ਹੀ ਘਾਏ।
ਬਾਨ ਕਮਾਨ ਗਹੀ ਬਸੁਦੇਵ ਭਲੇ ਰਥ ਕੇ ਚਕ ਕਾਟਿ ਗਿਰਾਏ।
ਸਾਤਕਿ ਸੂਤ ਕੋ ਸੀਸ ਕਟਿਯੋ ਰਿਸਿ ਊਧਵ ਬਾਨ ਅਨੇਕ ਚਲਾਏ।
ਫਾਧਿ ਪਰਿਯੋ ਰਥ ਤੇ ਤਤਕਾਲ ਲਏ ਅਸਿ ਢਾਲ ਬਡੇ ਭਟ ਘਾਏ। ੧੧੯੨।

ਠਾਢੋ ਹੁਤੋ ਭਟ ਸ੍ਰੀ ਜਦੁਬੀਰ ਕੋ ਸੋ ਅਨਗੇਸ ਜੁ ਨੈਨ ਨਿਹਾਰਿਯੋ।
ਪਾਇਨ ਕੀ ਕਰਿ ਚੰਚਲਤਾ ਬਰ ਸੋ ਅਸਿ ਸਤ੍ਰੁ ਕੇ ਸੀਸ ਪ੍ਰਹਾਰਿਯੋ।
ਟੂਟਿ ਪਰਿਯੋ ਝਟਦੈ ਕਟਿਯੋ ਸਿਰ ਤਾ ਛਬਿ ਕੋ ਕਬਿ ਭਾਉ ਉਚਾਰਿਯੋ।
ਮਾਨਹੁ ਰਾਹੁ ਨਿਸਾ ਕਰ ਕੋ ਨਭਿ ਮੰਡਲ ਤੇ ਹਨਿ ਕੈ ਛਿਤਿ ਡਾਰਿਯੋ। ੧੧੯੩।

ਕੂਦਿ ਚੜਿਯੋ ਅਰਿ ਕੇ ਰਥ ਊਪਰਿ ਸਾਰਥੀ ਕਉ ਬਧ ਕੈ ਤਬ ਹੀ।
ਧਨੁ ਬਾਨ ਕ੍ਰਿਪਾਨ ਗਦਾ ਬਰਛੀ ਅਰਿ ਕੇ ਕਰਿ ਸਸਤ੍ਰ ਲਏ ਸਬ ਹੀ।
ਰਥ ਆਪ ਹੀ ਹਾਕ ਹੈ ਸ੍ਯਾਮ ਕਹੈ ਮਧਿ ਜਾਦਵ ਸੈਨ ਪਰਿਯੋ ਜਬ ਹੀ।
ਇਕ ਮਾਰਿ ਲਏ ਇਕ ਭਾਜਿ ਗਏ ਇਕ ਠਾਢਿ ਭਏ ਤੇਊ ਨ ਦਬ ਹੀ। ੧੧੯੪।

ਆਪਨ ਹੀ ਰਥ ਹਾਕਤ ਹੈ ਅਰੁ ਆਪਨ ਹੀ ਸਰ ਜਾਲ ਚਲਾਵੈ।
ਆਪਨ ਹੀ ਰਿਪੁ ਘਾਇ ਬਚਾਵਤ ਆਪਨ ਹੀ ਅਰਿ ਘਾਇ ਲਗਾਵੈ।
ਏਕਨ ਕੇ ਧਨੁ ਬਾਨ ਕਟੇ ਭਟ ਏਕਨ ਕੇ ਰਥ ਕਾਟਿ ਗਿਰਾਵੈ।
ਦਾਮਨਿ ਜਿਉ ਦਮਕੈ ਘਟ ਮੈ ਕਰ ਮੈ ਕਰਵਾਰਹਿ ਤਿਉ ਚਮਕਾਵੈ। ੧੧੯੫।

ਮਾਰਿ ਕੈ ਬੀਰ ਘਨੇ ਰਨ ਮੈ ਬਹੁ ਕੋਪ ਕੈ ਦਾਤਨ ਓਠ ਚਬਾਵੈ।
ਆਵਤ ਜੋ ਇਹ ਕੇ ਅਰਿ ਊਪਰਿ ਬਾਨਨ ਸਿਉ ਤਿਹ ਕਾਟਿ ਗਿਰਾਵੈ।



ਅਣਗ ਸਿੰਘ ਬਲਵਾਨ ਨੇ ਧਨੁਸ਼ ਅਤੇ ਬਾਣ ਪਕੜੇ ਹੋਏ ਹਨ, ਰੋਸ ਨਾਲ ਭਰਿਆ ਹੋਇਆ ਹੈ, ਅਤੇ ਅੱਖਾਂ ਨਾਲ ਘੂਰ ਰਿਹਾ ਹੈ। 'ਮਾਰੋ ਹੀ ਮਾਰੋ' ਪੁਕਾਰਦਾ ਹੋਇਆ ਪੈ ਗਿਆ ਹੈ ਅਤੇ ਵੈਰੀਆਂ ਦੀਆਂ ਛਾਤੀਆਂ ਵਿਚ ਬਾਣ ਮਾਰੇ ਹਨ। ਇਕ ਮਰ ਗਏ ਹਨ ਅਤੇ ਕਈ ਇਕ ਘਾਇਲ ਹੋ ਗਏ ਹਨ; ਇਕ (ਯੁੱਧ ਤੋਂ) ਡਰ ਗਏ ਹਨ ਅਤੇ ਕਈ ਰਣ-ਖੇਤਰ ਨੂੰ ਤਿਆਗ ਗਏ ਹਨ। ਜਿਹੜੇ ਲਾਜ ਦੇ ਭਰੇ ਹੋਏ ਹਨ, (ਉਹ ਵੀ) ਆ ਕੇ (ਯੁੱਧ-ਕਰਮ) ਵਿਚ ਲਗ ਗਏ ਹਨ ਅਤੇ ਮਨ ਵਿਚ ਯੁੱਧ ਸੰਬੰਧੀ ਗੁੱਸੇ ਨੂੰ ਵਧਾਇਆ ਹੋਇਆ ਹੈ।੧੧੯੦।

ਸਾਤਕ, ਬਲਰਾਮ ਅਤੇ ਬਸੁਦੇਵ (ਆਦਿਕ) ਰਥਾਂ ਉਤੇ ਬੈਠ ਕੇ ਸਭ ਭਜ ਕੇ ਚਲੇ ਹਨ। ਬਰਮਾਕ੍ਰਿਤ, ਊਧਵ ਅਤੇ ਅਕਰੂਰ ਉਸ ਵੇਲੇ ਲਾਜ ਦੇ ਭਰੇ ਹੋਏ ਰਣ-ਭੂਮੀ ਨੂੰ ਚਲੇ ਹਨ। ਉਨ੍ਹਾਂ ਵਿਚ ਘਿਰਿਆ ਹੋਇਆ ਰਾਜਾ (ਅਣਗ ਸਿੰਘ) ਇਸ ਤਰ੍ਹਾਂ ਸ਼ੋਭ ਰਿਹਾ ਸੀ ਅਤੇ ਉਸ ਦੀ ਛਬੀ ਨੂੰ ਵੇਖ ਕੇ ਯੋਧੇ ਰੀਝ ਰਹੇ ਸਨ। (ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ (ਮਾਨੋ) ਬਰਖਾ ਦੀ ਰੁਤ ਵਿਚ ਬਦਲਾਂ ਵਿਚ ਸੂਰਜ ਫਬ ਰਿਹਾ ਹੋਵੇ।੧੧੯੧।

ਬਲਰਾਮ ਨੇ ਹੱਥ ਵਿਚ ਹਲ ਨੂੰ ਸੰਭਾਲ ਲਿਆ ਅਤੇ ਵੈਰੀ ਦੇ ਚਾਰੇ ਘੋੜੇ ਮਾਰ ਦਿੱਤੇ। ਬਸੁਦੇਵ ਨੇ ਧਨੁਸ਼ ਬਾਣ ਪਕੜ ਕੇ ਚੰਗੇ ਰਥ ਦੇ ਪਹੀਏ ਕਟ ਕੇ ਸੁਟ ਦਿੱਤੇ। ਸਾਤਕ ਨੇ ਰਥਵਾਨ ਦਾ ਸਿਰ ਕਟ ਦਿੱਤਾ ਅਤੇ ਊਧਵ ਨੇ ਕ੍ਰੋਧ ਕਰ ਕੇ ਅਨੇਕ ਬਾਣ ਚਲਾਏ। (ਰਾਜਾ ਅਣਗ ਸਿੰਘ) ਤੁਰਤ ਰਥ ਤੋਂ ਕੁਦ ਪਿਆ ਅਤੇ ਤਲਵਾਰ ਤੇ ਢਾਲ ਪਕੜ ਕੇ ਬਹੁਤ ਸਾਰੇ ਵੈਰੀ ਮਾਰ ਦਿੱਤੇ।੧੧੯੨।

ਸ੍ਰੀ ਕ੍ਰਿਸ਼ਨ ਦਾ ਇਕ ਸੂਰਮਾ ਖੜੋਤਾ ਹੋਇਆ ਸੀ, ਉਸ ਨੂੰ ਅਣਗ ਸਿੰਘ ਨੇ ਅੱਖਾਂ ਨਾਲ ਵੇਖ ਲਿਆ। ਪੈਰਾਂ ਦੀ ਫੁਰਤੀ ਨਾਲ ਬਲ ਪੂਰਵਕ ਵੈਰੀ ਦੇ ਸਿਰ ਉਤੇ ਤਲਵਾਰ ਚਲਾ ਦਿੱਤੀ। (ਜਦ ਅਣਗ ਸਿੰਘ) ਟੁੱਟ ਕੇ ਪੈ ਗਿਆ ਅਤੇ ਝਟਕਾ ਦੇ ਕੇ ਸਿਰ ਕਟ ਦਿੱਤਾ, ਉਸ ਛਬੀ ਦੇ ਭਾਵ ਨੂੰ ਕਵੀ ਨੇ (ਇਸ ਤਰ੍ਹਾਂ) ਉਚਾਰਿਆ ਹੈ। ਮਾਨੋ ਰਾਹੂ ਨੇ ਚੰਦ੍ਰਮਾ ਨੂੰ ਆਕਾਸ ਮੰਡਲ ਵਿਚੋਂ ਮਾਰ ਕੇ ਧਰਤੀ ਉਤੇ ਡਿਗਾ ਦਿੱਤਾ ਹੋਵੇ।੧੧੯੩।

ਵੈਰੀ ਦੇ ਰਥ ਉਤੇ ਕੁਦ ਕੇ ਚੜ੍ਹ ਗਿਆ ਅਤੇ ਉਸੇ ਵੇਲੇ ਰਥਵਾਨ ਦਾ ਸਿਰ ਵਢ ਦਿੱਤਾ। ਧਨੁਸ਼, ਬਾਣ, ਕ੍ਰਿਪਾਨ, ਗਦਾ, ਬਰਛੀ (ਆਦਿਕ ਹਥਿਆਰ) ਵੈਰੀ ਨੇ ਹੱਥ ਵਿਚ ਲਏ ਹੋਏ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਆਪ ਹੀ ਰਥ ਨੂੰ ਪ੍ਰੇਰ ਕੇ ਯਾਦਵ ਸੈਨਾ ਵਿਚ ਜਿਸ ਵੇਲੇ ਪਿਆ, (ਤਾਂ) ਇਕਨਾਂ ਨੂੰ ਮਾਰ ਲਿਆ ਹੈ, ਇਕ ਭਜ ਗਏ ਹਨ, ਇਕ ਖੜੋਤੇ ਹੋਏ ਹਨ ਅਤੇ ਉਸ ਤੋਂ ਦਬਦੇ ਨਹੀਂ ਹਨ।੧੧੯੪।

(ਉਹ) ਆਪ ਹੀ ਰਥ ਨੂੰ ਹਕਦਾ ਹੈ ਅਤੇ ਆਪ ਹੀ ਬਾਣਾਂ ਦਾ ਜਾਲ ਵਿਛਾ ਦਿੰਦਾ ਹੈ। ਆਪ ਹੀ ਵੈਰੀਆਂ ਦੇ ਘਾਓ ਤੋਂ (ਆਪਣੇ ਆਪ ਨੂੰ) ਬਚਾਉਂਦਾ ਹੈ ਅਤੇ ਆਪ ਹੀ ਵੈਰੀਆਂ ਨੂੰ ਘਾਓ ਲਗਾਉਂਦਾ ਹੈ। ਇਕਨਾਂ ਦੇ ਧਨੁਸ਼ ਬਾਣਾਂ ਨਾਲ ਕਟ ਸੁਟੇ ਹਨ ਅਤੇ ਇਕਨਾਂ ਦੇ ਰਥ ਕਟ ਕੇ ਡਿਗਾ ਦਿੱਤੇ ਹਨ। ਜਿਵੇਂ ਬਿਜਲੀ ਬਦਲ ਵਿਚ ਚਮਕਦੀ ਹੈ, ਉਵੇਂ ਹੱਥ ਵਿਚ ਤਲਵਾਰ ਚਮਕਾਉਂਦਾ ਹੈ।੧੧੯੫।

ਰਣ-ਭੂਮੀ ਵਿਚ ਬਹੁਤ ਸਾਰੇ ਸੂਰਵੀਰਾਂ ਨੂੰ ਮਾਰ ਕੇ ਅਤੇ ਕ੍ਰੋਧ ਕਰ ਕੇ ਹੋਠਾਂ ਨੂੰ ਦੰਦਾਂ ਨਾਲ ਚਬਾਉਂਦਾ ਹੈ। ਜੋ ਕੋਈ ਇਸ ਉਤੇ ਚੜ੍ਹ ਕੇ ਆਉਂਦਾ ਹੈ, ਉਸ ਵੈਰੀ ਨੂੰ

ਧਾਇ ਪਰੈ ਰਿਪੁ ਕੇ ਦਲ ਮੈ ਦਲ ਕੈ ਮਲ ਕੈ ਬਹੁਰੋ ਫਿਰਿ ਆਵੈ।
ਜੁਧੁ ਕਰੈ ਨ ਡਰੈ ਹਰਿ ਸੋ ਅਰਿ ਕੇ ਰਥ ਕੋ ਬਲਿ ਓਰਿ ਚਲਾਵੈ। ੧੧੯੬।

*ਦੋਹਰਾ*

ਜਬ ਰਿਪੁ ਰਨ ਕੀਨੋ ਘਨੋ ਬਢਿਯੋ ਕ੍ਰਿਸਨ ਤਬ ਤੇਹੁ।
ਜਾਦਵ ਪ੍ਰਤਿ ਹਰਿ ਯੌ ਕਹਿਯੋ ਦੁਬਿਧਾ ਕਰਿ ਹਨਿ ਲੇਹੁ। ੧੧੯੭।

*ਸਵੈਯਾ*

ਸਾਤਕਿ ਕਾਟਿ ਦਯੋ ਤਿਨ ਕੋ ਰਥ ਕਾਨ੍ਹ ਤਬੈ ਹਯ ਕਾਟਿ ਕੈ ਡਾਰਿਯੋ।
ਸੂਤ ਕੋ ਸੀਸ ਕਟਿਯੋ ਮੁਸਲੀ ਬਰਮਾਕ੍ਰਿਤ ਅੰਗ ਪ੍ਰਤੰਗ ਪ੍ਰਹਾਰਿਯੋ।
ਬਾਨ ਅਕ੍ਰੂਰ ਹਨ੍ਯੋ ਉਰ ਮੈ ਤਿਹ ਜੋਰ ਲਗਿਯੋ ਨਹਿ ਨੈਕੁ ਸੰਭਾਰਿਯੋ।
ਮੂਰਛ ਹ੍ਵੈ ਰਨਭੂਮਿ ਗਿਰਿਯੋ ਅਸਿ ਲੈ ਕਰਿ ਊਧਵ ਸੀਸ ਉਤਾਰਿਯੋ। ੧੧੯੮।

*ਦੋਹਰਾ*

ਅਣਗ ਸਿੰਘ [1]ਜਬ ਮਾਰਯੋ[1] ਖਟ ਸੁਭਟਨ ਮਿਲਿ ਠਉਰ।
ਜਰਾਸੰਧਿ ਕੀ ਸੈਨ ਤੇ ਚਲੇ ਚਤੁ ਨ੍ਰਿਪ ਅਉਰ। ੧੧੯੯।

*ਸਵੈਯਾ*

ਅਮਿਤੇਸ ਬਲੀ ਅਚਲੇਸ ਮਹਾ ਅਨਘੇਸਹਿ ਲੈ ਅਸੁਰੇਸ ਸਿਧਾਏ।
ਬਾਨ ਕਮਾਨ ਕ੍ਰਿਪਾਨ ਬਡੇ ਬਰਛੇ ਪਰਸੇ ਸੁ ਗਦਾ ਗਹਿ ਆਏ।
ਰੋਸ ਕੈ ਬੀਰ ਨਿਸੰਕ ਭਿਰੇ ਭਟ ਕੇ ਨ ਟਿਕੇ ਭਟ ਓਘ ਪਰਾਏ।
ਆਇ ਘਿਰਿਯੋ ਬ੍ਰਿਜ ਭੂਖਨ ਕਉ ਮਧੁ ਦੂਖਨ ਕਉ ਬਹੁ ਬਾਨ ਲਗਾਏ। ੧੧੭੦।

ਘਾਇਨ ਕਉ ਸਹਿ ਕੈ ਬ੍ਰਿਜ ਰਾਜ ਸਰਾਸਨ ਲੈ[2] ਸਰ ਲੇਤ ਭਯੋ।
ਅਸੁਰੇਸਹਿ ਕੋ ਸਿਰ ਕਾਟਿ ਦਯੋ ਅਮਿਤੇਸ ਕੀ ਦੇਹ ਬਿਦਾਰਿ ਛਯੋ।
ਅਨਘੇਸ ਕੋ ਕਾਟਿ ਦੁਖੰਡ ਕੀਯੋ ਮ੍ਰਿਤ ਹ੍ਵੈ ਰਥ ਤੇ ਗਿਰਿ ਭੂਮਿ ਪਯੋ।
ਅਚਲੇਸ ਜੂ ਬਾਨਨ ਕੋ ਸਹਿ ਕੈ ਫਿਰਿ ਠਾਢਿ ਰਹਿਯੋ ਨਰਿ ਭਾਜਿ ਗਯੋ। ੧੧੭੧।

ਕੋਪ ਕੈ ਬੋਲਤ ਯੌ ਹਰਿ ਕੋ ਰਨ ਸਿੰਘ ਤੇ ਆਦਿ ਤੈ ਬੀਰ ਖਪਾਏ।
ਤੋ ਤੇ ਕਹੀ ਗਜ ਸਿੰਘ ਹਨ੍ਯੋ ਅਣਗੇਸ ਜੂ ਤੈ ਛਲ ਸਾਥ ਗਿਰਾਏ।
ਜਾਨਤ ਹੌ ਅਮਿਤੇਸ ਬਲੀ ਧਨ ਸਿੰਘ ਸੰਘਾਰ ਕੈ ਬੀਰ ਕਹਾਏ।
ਸੋ ਤਬ ਲਉ ਗਜ ਗਾਜਤ ਹੈ ਜਬ ਲਉ ਬਨ ਮੈ ਮ੍ਰਿਗਰਾਜ ਨ ਆਏ। ੧੧੭੨।

੧. 'ਮਾਰਿਯ ਜਬੈ' ੨. 'ਅਉ'



ਬਾਣਾਂ ਨਾਲ ਕਟ ਕੇ ਸੁਟ ਦਿੰਦਾ ਹੈ। ਆਪ ਹੀ ਵੈਰੀ ਦੇ ਦਲ ਉਤੇ ਆ ਕੇ ਪੈਂਦਾ ਹੈ ਅਤੇ ਫਿਰ ਦਲ ਨੂੰ ਮਸਲ ਕੇ ਚਲਾ ਜਾਂਦਾ ਹੈ। ਯੁੱਧ ਕਰਦਾ ਹੈ, ਕ੍ਰਿਸ਼ਨ ਤੋਂ ਡਰਦਾ ਨਹੀਂ ਹੈ ਅਤੇ ਅੜ ਕੇ ਰਥ ਨੂੰ ਬਲਰਾਮ ਵਲ ਚਲਾਉਂਦਾ ਹੈ।੧੧੯੬।

*ਦੋਹਰਾ*

ਜਦ ਵੈਰੀ ਨੇ ਬਹੁਤ ਤਕੜਾ ਯੁੱਧ ਕੀਤਾ, ਤਦ ਕ੍ਰਿਸ਼ਨ ਨੂੰ ਉਸ ਵਲ ਵਧਿਆ ਹੋਇਆ ਵੇਖਿਆ। ਯਾਦਵਾਂ ਪ੍ਰਤਿ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਕਿਹਾ ਕਿ ਭੁਲੇਖੇ ('ਦੁਬਿਧਾ') ਨਾਲ (ਇਸ ਨੂੰ) ਮਾਰ ਲਵੋ।੧੧੯੭।

*ਸਵੈਯਾ*

ਸਾਤਕ ਨੇ ਉਸ ਦੇ ਰਥ ਨੂੰ ਕਟ ਦਿੱਤਾ ਅਤੇ ਕ੍ਰਿਸ਼ਨ ਨੇ ਘੋੜਿਆਂ ਨੂੰ ਕਟ ਸੁਟਿਆ। ਬਲਰਾਮ ਨੇ ਰਥਵਾਨ ਦੇ ਸਿਰ ਨੂੰ ਵਢ ਦਿੱਤਾ ਅਤੇ ਬਰਮਾਕ੍ਰਿਤ ਨੇ (ਅਣਗ ਸਿੰਘ) ਦੇ ਅੰਗ ਪ੍ਰਤਿਅੰਗ ਤੋੜ ਸੁਟੇ। ਅਕਰੂਰ ਨੇ ਉਸ ਦੀ ਛਾਤੀ ਵਿਚ ਜ਼ੋਰ ਨਾਲ ਬਾਣ ਮਾਰਿਆ, (ਬਾਣ ਉਸ ਨੂੰ) ਲਗਿਆ ਅਤੇ ਉਹ ਬਿਲਕੁਲ ਸੰਭਲ ਨ ਸਕਿਆ। ਮੂਰਛਿਤ ਹੋ ਕੇ ਰਣ-ਭੂਮੀ ਵਿਚ ਡਿਗ ਪਿਆ ਅਤੇ ਤਲਵਾਰ ਲੈ ਕੇ ਊਧਵ ਨੇ ਸਿਰ ਉਤਾਰ ਦਿੱਤਾ।੧੧੯੮।

*ਦੋਹਰਾ*

ਜਦ ਛੇ ਸੂਰਮਿਆਂ ਨੇ ਮਿਲ ਕੇ ਅਣਗ ਸਿੰਘ ਨੂੰ (ਉਸ) ਥਾਂ ਮਾਰ ਦਿੱਤਾ। ਤਦ ਜਰਾਸੰਧ ਦੀ ਸੈਨਾ ਤੋਂ ਚਾਰ ਹੋਰ ਰਾਜੇ ਚਲ ਪਏ।੧੧੯੯।

*ਸਵੈਯਾ*

ਬਲਵਾਨ ਅਮਿਤ ਸਿੰਘ, ਮਹਾਨ ਅਚਲ ਸਿੰਘ, ਅਨਘ ਸਿੰਘ ਅਤੇ ਅਸੁਰ ਸਿੰਘ ਚਲੇ ਹਨ। ਬਾਣ, ਕਮਾਨ, ਕ੍ਰਿਪਾਨ, ਵੱਡੇ ਬਰਛੇ, ਕੁਹਾੜੇ, ਗਦਾ (ਆਦਿਕ ਸ਼ਸਤ੍ਰ) ਫੜ ਕੇ ਉਹ ਆਏ ਹਨ। ਕ੍ਰੋਧਿਤ ਸੂਰਵੀਰ ਨਿਸੰਗ ਹੋ ਕੇ ਲੜਦੇ ਹਨ, ਕੋਈ ਯੋਧਾ (ਉਨ੍ਹਾਂ ਅਗੇ) ਟਿਕਦਾ ਨਹੀਂ ਅਤੇ ਬਹੁਤ ਸਾਰੇ ਯੋਧੇ ਭਜ ਗਏ ਹਨ। (ਉਨ੍ਹਾਂ ਨੇ) ਆ ਕੇ ਕ੍ਰਿਸ਼ਨ ਨੂੰ ਘੇਰ ਲਿਆ ਹੈ ਅਤੇ ਮਧੁ (ਦੈਂਤ) ਨੂੰ ਦੁਖ ਦੇਣ ਵਾਲੇ (ਕ੍ਰਿਸ਼ਨ ਨੂੰ) ਬਹੁਤ ਬਾਣ ਮਾਰੇ ਹਨ।੧੧੭੦।

ਘਾਓਆਂ ਨੂੰ ਸਹਿ ਕੇ ਬ੍ਰਜਨਾਥ ਨੇ ਧਨੁਸ਼ ਲੈ ਕੇ ਬਾਣਾਂ ਨੂੰ (ਹੱਥ ਵਿਚ) ਸੰਭਾਲ ਲਿਆ। ਅਸੁਰ ਸਿੰਘ ਦਾ ਸਿਰ ਕਟ ਦਿੱਤਾ ਅਤੇ ਅਮਿਤ ਸਿੰਘ ਦੀ ਦੇਹ ਨੂੰ ਨਸ਼ਟ ਕਰ ਦਿੱਤਾ। ਅਨਘ ਸਿੰਘ ਨੂੰ ਕਟ ਕੇ ਦੋ ਹਿੱਸੇ ਕਰ ਦਿੱਤੇ ਅਤੇ ਮੁਰਦਾ ਹੋ ਕੇ ਰਥ ਉਤੋਂ ਡਿਗ ਕੇ ਧਰਤੀ ਉਤੇ ਆ ਪਿਆ। ਅਚਲ ਸਿੰਘ ਜੀ ਨੇ ਬਾਣਾਂ ਨੂੰ ਸਹਿ ਕੇ ਫਿਰ ਡਟਿਆ ਰਿਹਾ ਅਤੇ ਭਜ ਕੇ ਨ ਗਿਆ।੧੧੭੧।

(ਅਚਲ ਸਿੰਘ) ਕ੍ਰੋਧ ਕਰ ਕੇ ਕ੍ਰਿਸ਼ਨ ਨੂੰ ਇਸ ਤਰ੍ਹਾਂ ਬੋਲਣ ਲਗਿਆ ਕਿ ਰਨ ਸਿੰਘ ਆਦਿ (ਤੋਂ ਲੈ ਕੇ) ਤੂੰ ਸੂਰਮੇ ਮਾਰੇ ਹਨ। ਕੀ ਤੂੰ ਹੀ ਗਜ ਸਿੰਘ ਨੂੰ ਮਾਰਿਆ ਹੈ ਅਤੇ ਅਣਗ ਸਿੰਘ ਨੂੰ ਛਲ ਨਾਲ (ਮਾਰ ਕੇ) ਡਿਗਾ ਦਿੱਤਾ ਹੈ। (ਤੂੰ) ਜਾਣਦਾ ਹੈਂ ਕਿ ਬਲਵਾਨ ਅਮਿਤ ਸਿੰਘ ਅਤੇ ਧਨ ਸਿੰਘ ਨੂੰ ਮਾਰ ਕੇ (ਤੂੰ) ਬਹਾਦਰ ਅਖਵਾਉਂਦਾ ਹੈਂ। ਤਦ ਤਕ ਹੀ ਹਾਥੀ ਗਜਦਾ ਹੈ, ਜਦ ਤਕ ਬਨ ਵਿਚ ਸ਼ੇਰ ਨਹੀਂ ਆ ਜਾਂਦਾ ਹੈ।੧੧੭੨।

ਯੌ ਕਹਿ ਕੈ ਬਤੀਯਾ ਹਰਿ ਸੋ ਅਭਿਮਾਨ ਭਰੇ ਧਨੁ ਬਾਨ ਸੰਭਾਰਿਯੋ।
ਕਾਨ ਪ੍ਰਮਾਨ ਸਰਾਸਨ ਤਾਨਿ ਮਹਾ ਸਰ ਤੀਛਨ ਸ੍ਯਾਮ ਕੋ ਮਾਰਿਯੋ।
ਲਾਗ ਗਯੋ ਹਰਿ ਕੇ ਉਰ ਮੈ ਹਰਿ ਜੂ ਨਹਿ ਆਵਤ ਨੈਨ ਨਿਹਾਰਿਯੋ।
ਮੂਰਛਤ ਹ੍ਵੈ ਰਥ ਮਾਝਿ ਗਿਰੇ ਤਜਿ ਕੈ ਰਨ ਲੈ ਪ੍ਰਭ ਸੂਤ ਪਧਾਰਿਯੋ। ੧੧੭੩।

ਏਕ ਮਹੂਰਤ ਬੀਤਿ ਗਯੋ ਤਬ ਸ੍ਯੰਦਨ ਪੈ ਜਦੁਬੀਰ ਸੰਭਾਰਿਯੋ।
ਤਉ ਅਚਲੇਸ ਗੁਮਾਨ ਭਰੇ ਅਤਿ ਹੀ ਹਸ ਕੈ ਇਹ ਭਾਤਿ ਪੁਕਾਰਿਯੋ।
ਜਾਤ ਕਹਾ ਹਮ ਤੇ ਭਜਿ ਕੈ ਕਰਿ ਲੈ ਕੇ ਗਦਾ ਕਟੁ ਬੋਲ ਉਚਾਰਿਯੋ।
ਮਾਨਹੁ ਕੇਹਰਿ ਜਾਤ ਹੁਤੋ ਨਰ ਲੈ ਲਕੁਟੀ ਕਰਿ ਮੈ ਲਲਕਾਰਿਯੋ। ੧੧੭੪।

ਯੌ ਸੁਨਿ ਕੈ ਬਤੀਆ ਅਰਿ ਕੀ ਰਥੁ ਹਾਕਿ ਫਿਰਿਯੋ ਹਰਿ ਕੋਪ ਭਯੋ।
ਪਟਪੀਤ ਮਹਾ ਫਹਰਿਓ ਧੁਜ ਜਿਉ ਘਨ ਮੈ ਚਪਲਾ ਸਮ ਰੂਪ ਲਯੋ।
ਬਰਖਿਯੋ ਸਰ ਬੂੰਦਨ ਜਿਉ ਘਨਿ ਸ੍ਯਾਮ ਤਬੈ ਰਿਪੁ ਕੋ ਦਲ ਮਾਰ ਦਯੋ।
ਰਿਸ ਕੈ ਅਚਲੇਸ ਸੁ ਬਾਨ ਕਮਾਨ ਗਹੇ ਹਰਿ ਸਾਮੁਹੇ ਆਇ ਖਯੋ। ੧੧੭੫।

*ਦੋਹਰਾ*

ਸਿੰਘ ਨਾਦ ਤਬ ਤਿਨ ਕੀਓ ਕ੍ਰਿਸਨ ਚਿਤੈ ਕਰਿ ਨੈਨ।
ਬਿਕਟਿ ਨਿਕਟਿ ਰਨਿ ਸੁਭਟ ਲਖਿ ਹਰਿ ਪ੍ਰਤਿ ਬੋਲਿਯੋ ਬੈਨ। ੧੧੭੬।

*ਅਚਲ ਸਿੰਘ ਬਾਚ*

*ਸਵੈਯਾ*

ਜੀਵਤ ਜੇ ਜਗ ਮੈ ਰਹਿ ਹੈ ਅਤਿ ਜੁਧ ਕਥਾ ਹਮਰੀ ਸੁਨ ਲੈ ਹੈ।
ਤਾ ਛਬਿ ਕੀ ਕਵਿਤਾ ਕਰਿ ਕੈ ਕਬਿ ਰਾਮ ਨਰੇਸਨ ਜਾਇ ਰਿਝੈ ਹੈ।
ਜੋ ਬਲਿ ਪੈ ਕਹਿ ਹੈ ਕਥ ਪੰਡਿਤ ਰੀਝਿ ਘਨੋ ਤਿਹ ਕੋ ਧਨੁ ਦੇ ਹੈ।
ਹੇ ਹਰਿ ਜੂ ਇਹ ਆਹਵ ਕੇ ਜੁਗ ਚਾਰਨਿ ਮੈ ਗੁਨ ਗੰਧ੍ਰਬ ਗੈਹੈ। ੧੧੭੭।

ਕੋਪ ਕੈ ਉਤਰ ਦੇਤ ਭਯੋ ਅਰਿ ਕੀ ਬਤੀਯਾ ਸੁਨਿ ਸ੍ਯਾਮ ਸਬੈ।
ਚਿਰੀਯਾ ਬਨ ਮੈ ਚੁਹਕੈ ਤਬ ਲਉ ਅਤਿ ਕੋਪ ਨ ਆਵਤ ਬਾਜ ਜਬੈ।
ਗਰਬਾਤ ਹੈ ਮੂਢ ਘਨੋ ਰਨ ਮੈ ਕਟਿ ਹੌ ਤੁਹਿ ਸੀਸ ਲਖੈਗੋ ਤਬੈ।
ਤਿਹ ਤੇ ਤਜਿ ਸੰਕ ਨਿਸੰਕ ਲਰੋ ਬਲਬੀਰ ਕਹਿਯੋ ਕਹਾ ਢੀਲ ਅਬੈ। ੧੧੭੮।

ਯੌ ਸੁਨਿ ਕੈ ਕਟੁ ਬੈਨਨ ਕੋ ਅਚਲੇਸ ਬਲੀ ਮਨਿ ਕੋਪ ਜਗਿਯੋ।
ਕਸ ਬੋਲਤ ਹੋ ਕਛੁ ਲਾਜ ਗਹੋ ਰਨਿ ਠਾਢੇ ਰਹੋ ਸੁਨਿ ਹੋ ਨ ਭਗਿਯੋ।



ਇਸ ਤਰ੍ਹਾਂ ਦੀ ਗੱਲ ਸ੍ਰੀ ਕ੍ਰਿਸ਼ਨ ਨੂੰ ਕਹਿ ਕੇ ਅਭਿਮਾਨ ਦੇ ਭਰੇ ਹੋਏ ਨੇ ਧਨੁਸ਼ ਅਤੇ ਬਾਣ ਸੰਭਾਲ ਲਿਆ। ਕੰਨ ਤਕ ਧਨੁਸ਼ ਨੂੰ ਖਿਚ ਕੇ ਬਹੁਤ ਤਿਖਾ ਤੀਰ ਸ੍ਰੀ ਕ੍ਰਿਸ਼ਨ ਨੂੰ ਮਾਰ ਦਿੱਤਾ। (ਬਾਣ) ਕ੍ਰਿਸ਼ਨ ਦੀ ਛਾਤੀ ਵਿਚ ਜਾ ਲਗਿਆ (ਕਿਉਂਕਿ) ਬਾਣ ਨੂੰ ਆਉਂਦੇ ਹੋਇਆਂ ਕ੍ਰਿਸ਼ਨ ਨੇ ਵੇਖਿਆ ਹੀ ਨਹੀਂ ਸੀ। (ਫਲਸਰੂਪ) ਮੂਰਛਿਤ ਹੋ ਕੇ ਰਥ ਵਿਚ ਡਿਗ ਪਏ ਅਤੇ ਰਥਵਾਨ ਕ੍ਰਿਸ਼ਨ ਨੂੰ ਰਣ-ਭੂਮੀ ਵਿਚੋਂ ਲੈ ਕੇ ਭਜ ਗਿਆ।੧੧੭੩।

ਇਕ ਮਹੂਰਤ ਬੀਤ ਗਿਆ, ਤਦ ਰਥ ਉਤੇ ਕ੍ਰਿਸ਼ਨ ਸਾਵਧਾਨ ਹੋ ਗਏ। ਤਦ ਅਚਲ ਸਿੰਘ ਨੇ ਗੁਮਾਨ ਨਾਲ ਭਰ ਕੇ ਅਤੇ ਬਹੁਤ ਹਸ ਕੇ ਇਸ ਤਰ੍ਹਾਂ ਕਿਹਾ-- ਮੇਰੇ ਕੋਲੋਂ ਬਚ ਕੇ ਕਿਥੇ ਜਾਂਦਾ ਹੈਂ, ਹੱਥ ਵਿਚ ਗਦਾ ਲੈ ਕੇ ਕਾਟਵੇਂ ਬੋਲ ਉਚਾਰੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਹ ਜਾਂਦੇ ਹੋਏ ਸ਼ੇਰ ਨੂੰ (ਕੋਈ) ਬੰਦਾ ਹੱਥ ਵਿਚ ਡਾਂਗ ਲੈ ਕੇ ਲਲਕਾਰਦਾ ਹੋਵੇ।੧੧੭੪।

ਵੈਰੀ ਕੋਲੋਂ ਇਸ ਤਰ੍ਹਾਂ ਦੀ ਗੱਲ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਰਥ ਨੂੰ ਮੋੜ ਲਿਆ। (ਰਥ ਉਤੇ) ਪੀਲੇ ਰੰਗ ਦਾ ਵੱਡਾ ਝੰਡਾ (ਇਸ ਤਰ੍ਹਾਂ ਝੁਲ ਰਿਹਾ ਸੀ) ਜਿਉਂ ਬਦਲ ਵਿਚ ਬਿਜਲੀ ਵਰਗਾ ਰੂਪ ਹੁੰਦਾ ਹੈ। ਉਸ ਵੇਲੇ ਸ੍ਰੀ ਕ੍ਰਿਸ਼ਨ ਨੇ ਬਰਖਾ ਦੀਆਂ ਬੂੰਦਾਂ ਵਾਂਗ ਬਾਣਾਂ (ਦੀ ਝੜੀ ਲਾ ਦਿੱਤੀ) ਅਤੇ ਵੈਰੀ ਦੀ ਸੈਨਾ ਨੂੰ ਮਾਰ ਦਿੱਤਾ। ਕ੍ਰੋਧਵਾਨ ਹੋ ਕੇ ਅਚਲ ਸਿੰਘ ਧਨੁਸ਼ ਬਾਣ ਪਕੜ ਕੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਖੜੋਤਾ।੧੧੭੫।

*ਦੋਹਰਾ*

ਤਦ ਉਸ ਨੇ ਸਿੰਘ-ਨਾਦ ਕੀਤਾ ਅਤੇ ਕ੍ਰਿਸ਼ਨ ਨੂੰ ਅੱਖਾਂ ਨਾਲ ਵੇਖਿਆ। ਵਿਕਟ ਸੂਰਮੇ (ਸ੍ਰੀ ਕ੍ਰਿਸ਼ਨ) ਨੂੰ ਰਣ-ਭੂਮੀ ਵਿਚ ਨੇੜੇ ਵੇਖ ਕੇ ਕ੍ਰਿਸ਼ਨ ਪ੍ਰਤਿ (ਉਸ ਨੇ) ਬੋਲ ਕਹੇ।੧੧੭੬।

*ਅਚਲ ਸਿੰਘ ਨੇ ਕਿਹਾ --*

*ਸਵੈਯਾ*

ਜਿਹੜੇ ਜਗਤ ਵਿਚ ਜੀਉਂਦੇ ਰਹਿ ਗਏ, (ਉਹ) ਮੇਰੇ ਇਸ ਭਾਰੀ ਯੁੱਧ ਦੀ ਕਥਾ ਸੁਣ ਲੈਣਗੇ। ਉਸ ਛਬੀ ਦੀ ਕਵਿਤਾ ਕਰ ਕੇ ਕਵੀ ਰਾਮ ਰਾਜਿਆਂ ਨੂੰ ਪ੍ਰਸੰਨ ਕਰਨਗੇ। ਜਿਸ ਬਲ ਉਤੇ ਪੰਡਿਤ ਕਥਾ ਕਹਿਣਗੇ, (ਸਰੋਤੇ ਅਥਵਾ ਰਾਜੇ) ਰੀਝ ਕੇ ਬਹੁਤ ਧਨ ਦੇਣਗੇ। ਹੇ ਕ੍ਰਿਸ਼ਨ! ਇਸ ਯੁੱਧ ਦੇ ਗੁਣ ਗੰਧਰਬ ਲੋਕ ਚੌਹਾਂ ਯੁਗਾਂ ਤਕ ਗਾਉਣਗੇ।੧੧੭੭।

ਵੈਰੀ ਦੀਆਂ ਸਾਰੀਆਂ ਗੱਲਾਂ ਸੁਣਾ ਕੇ ਸ੍ਰੀ ਕ੍ਰਿਸ਼ਨ ਨੇ ਕ੍ਰੋਧਵਾਨ ਹੋ ਕੇ ਉੱਤਰ ਦਿੱਤਾ। ਚਿੜੀ ਬਨ ਵਿਚ ਉਦੋਂ ਤਕ ਹੀ ਚੂਕਦੀ ਹੈ, ਜਦ ਤਕ ਕ੍ਰੋਧ ਕਰ ਕੇ ਬਾਜ਼ ਨਹੀਂ ਆਉਂਦਾ। ਹੇ ਮੂਰਖ! ਤੂੰ ਰਣ ਵਿਚ ਬਹੁਤ ਹੰਕਾਰ ਕਰ ਰਿਹਾ ਹੈਂ, (ਜਦੋਂ) ਤੇਰਾ ਸਿਰ ਕਟ ਦਿਆਂਗਾ, ਤਦੋਂ ਹੀ (ਤੈਨੂੰ) ਪਤਾ ਲਗੇਗਾ। ਇਸ ਲਈ ਸੰਗ ਨੂੰ ਛਡ ਕੇ ਨਿਸੰਗ ਹੋ ਕੇ ਲੜੋ--ਸ੍ਰੀ ਕ੍ਰਿਸ਼ਨ ਨੇ ਕਿਹਾ, ਹੁਣ ਕੀਹ ਢਿਲ ਹੈ।੧੧੭੮।

ਇਸ ਤਰ੍ਹਾਂ ਦੇ ਕਾਟਵੇਂ ਬੋਲਾਂ ਨੂੰ ਸੁਣ ਕੇ ਅਚਲ ਸਿੰਘ ਸੂਰਮੇ ਦੇ ਮਨ ਵਿਚ ਕ੍ਰੋਧ ਜਾਗ ਪਿਆ। (ਹੇ ਕ੍ਰਿਸ਼ਨ!) ਕਿਉਂ ਬੋਲ ਰਿਹਾ ਹੈਂ, ਕੁਝ ਸ਼ਰਮ ਕਰ, ਰਣ-ਭੂਮੀ ਵਿਚ ਖੜੋਤਾ ਰਹੀਂ, ਸੁਣ ਲੈ, ਭਜ ਕੇ ਨ ਜਾਈਂ। ਜਦੋਂ ਹੀ ਇਸ ਤਰ੍ਹਾਂ ਦਾ ਉੱਤਰ ਸ੍ਰੀ ਕ੍ਰਿਸ਼ਨ

ਯਹ ਉਤਰ ਦੈ ਹਰਿ ਕੋ ਜਬ ਹੀ ਤਬ ਹੀ ਨਿਜ ਆਯੁਧ ਲੈ ਉਮਗਿਯੋ।
ਮਨ ਮੈ ਹਰਖਿਯੋ ਧਨੁ ਕੋ ਕਰਖਿਯੋ ਬਰਖਿਯੋ ਸਰ ਸ੍ਰੀ ਹਰਿ ਕੋ ਨ ਲਗਿਯੋ। ੧੧੮੯।

ਜੋ ਅਚਲੇਸ ਜੁ ਬਾਨ ਚਲਾਵਤ ਸੋ ਹਰਿ ਆਵਤ ਕਾਟਿ ਗਿਰਾਵੈ।
ਜਾਨੈ ਨ ਦੇਹ ਲਗਿਯੋ ਅਰਿ ਕੀ ਸਰ ਫੇਰਿ ਰਿਸਾ ਕਰਿ ਅਉਰ ਚਲਾਵੈ।
ਸੋ ਹਰਿ ਆਵਤ ਬੀਚ ਕਟੈ ਅਪਨੋ ਉਹ ਕੋ ਉਰ ਬੀਚ ਲਗਾਵੈ।
ਦੇਖਿ ਸਤਕ੍ਰਿਤ ਕਉਤਕ ਕੋ ਕਬਿ ਰਾਮ ਕਹੈ ਪ੍ਰਭ ਕੋ ਜਸੁ ਗਾਵੈ। ੧੧੯੦।

ਦਾਰੁਕ ਕੋ ਕਹਿਓ ਤੇਜ ਕੈ ਸ੍ਯੰਦਨ ਸ੍ਰੀ ਹਰਿ ਜੂ ਕਰਿ ਖਗੁ ਸੰਭਾਰਿਯੋ।
ਦਾਮਨਿ ਜਿਉ ਘਨ ਮੈ ਲਸਕੈ ਰਿਸ ਮੈ ਬਰਿ ਕੈ ਅਰਿ ਊਪਰ ਮਾਰਿਯੋ।
ਦੁਜਨ ਕੋ ਸਿਰੁ ਕਾਟਿ ਦਯੋ ਬਿਨੁ ਰੁੰਡ ਭਯੋ ਜਸੁ ਤਾਹਿ ਉਚਾਰਿਯੋ।
ਜਿਉ ਸਰਦੂਲ ਮਹਾ ਬਨ ਮੈ ਹਤ ਕੈ ਬਲ ਸੋ ਮਨੋ ਕੇਹਰਿ ਡਾਰਿਯੋ। ੧੧੯੧।

*ਦੋਹਰਾ*

ਅਛਰ ਸਿੰਘ ਅਉ ਅਜਬ ਸਿੰਘ ਅਘਟ ਸਿੰਘ ਸਿੰਘ ਬੀਰ।
ਅਮਰ ਸਿੰਘ ਅਰੁ ਅਟਲ ਸਿੰਘ ਮਹਾ ਰਥੀ ਰਨ ਧੀਰ। ੧੧੯੨।
ਅਰਜਨ ਸਿੰਘ ਅਰੁ ਅਮਿਟ ਸਿੰਘ ਕ੍ਰਿਸਨ ਨਿਹਾਰਿਓ ਨੈਨ।
ਆਠ ਭੂਪ ਮਿਲਿ ਪਰਸਪਰ ਬੋਲਤ ਐਸੇ ਬੈਨ। ੧੧੯੩।

*ਸਵੈਯਾ*

ਦੇਖਤ ਹੋ ਨ੍ਰਿਪ ਸ੍ਯਾਮ ਬਲੀ ਤਿਹ ਕੇ ਹਮ ਊਪਰਿ ਧਾਇ ਪਰੈ।
ਅਪੁਨੇ ਪ੍ਰਭ ਕੋ ਮਿਲਿ ਕਾਜ ਕਰੈ ਮੁਸਲੀ ਹਰਿ ਤੇ ਨਹੀ ਨੈਕੁ ਡਰੈ।
ਧਨੁ ਬਾਨ ਕ੍ਰਿਪਾਨ ਗਦਾ ਪਰਸੇ ਬਰਛੇ ਗਹਿ ਤੀਛਨ ਜਾਇ ਅਰੈ।
ਸਬ ਹੀ ਸੁ ਕਹੀ ਇਹ ਈ ਪ੍ਰਨੁ ਹੈ ਜਦੁ ਬੀਰ ਹਨੈ ਮਿਲਿ ਜੁਧ ਕਰੈ। ੧੧੯੪।

ਆਯੁਧ ਲੈ ਸਿਗਰੇ ਕਰ ਮੈ ਸੁ ਮੁਕੰਦ ਕੇ ਊਪਰਿ ਦਉਰ ਪਰੇ।
ਸੁ ਧਵਾਇ ਕੈ ਸ੍ਯੰਦਨ ਆਨਿ ਅਰੇ ਸੰਗਿ ਚਾਰ ਅਛੂਹਨਿ ਸੂਰ ਬਰੇ।
ਕਬਿ ਰਾਮ ਕਹੈ ਅਤਿ ਆਹਵ ਮੈ ਅਘ ਖੰਡਨਿ ਤੇ ਨਹੀ ਨੈਕ ਡਰੇ।
ਮਨੋ ਗਾਜਿ ਪ੍ਰਲੈ ਘਨ ਧਾਇ ਚਲਿਯੋ ਤਿਮ ਦਉਰੇ ਸੁ ਮਾਰ ਹੀ ਮਾਰ ਕਰੇ। ੧੧੯੫।

ਧਨ ਸਿੰਘ ਅਛੂਹਨਿ ਦੁਇ ਸੰਗਿ ਲੈ ਅਨਗੇਸ ਅਛੂਹਨਿ ਤੀਨ ਸੁ ਲ੍ਯਾਏ।
ਸੋ ਤੁਮ ਸ੍ਯਾਮ ਸੁਨੋ ਛਲ ਸੋ ਰਨ ਮੈ ਦਸ ਹੂੰ ਨ੍ਰਿਪ ਮਾਰਿ ਗਿਰਾਏ।



ਨੂੰ ਦੇ ਦਿੱਤਾ ਤਦੋਂ ਹੀ ਆਪਣੇ ਸ਼ਸਤ੍ਰ ਲੈ ਕੇ ਉਮੰਗ ਨਾਲ ਭਰ ਗਿਆ। ਮਨ ਵਿਚ ਖ਼ੁਸ਼ ਹੋਇਆ, ਧਨੁਸ਼ ਨੂੰ ਖਿਚਿਆ ਅਤੇ ਬਾਣਾਂ ਦੀ ਬਰਖਾ ਕੀਤੀ, ਪਰ ਸ੍ਰੀ ਕ੍ਰਿਸ਼ਨ ਨੂੰ (ਕੋਈ ਬਾਣ) ਨ ਲਗਿਆ।੧੧੮੯।

ਅਚਲ ਸਿੰਘ ਜੋ ਵੀ ਬਾਣ ਚਲਾਉਂਦਾ ਹੈ, ਉਸ ਆਉਂਦੇ ਬਾਣ ਨੂੰ ਸ੍ਰੀ ਕ੍ਰਿਸ਼ਨ ਕਟ ਕੇ ਡਿਗਾ ਦਿੰਦੇ ਹਨ। (ਉਹ) ਜਾਣਦਾ ਹੈ ਕਿ ਵੈਰੀ (ਸ੍ਰੀ ਕ੍ਰਿਸ਼ਨ) ਦੀ ਦੇਹ ਵਿਚ (ਕੋਈ) ਬਾਣ ਨਹੀਂ ਲਗਾ ਹੈ, ਫਿਰ ਕ੍ਰੋਧ ਕਰ ਕੇ ਹੋਰ (ਬਾਣ) ਚਲਾਉਂਦਾ ਹੈ। ਉਸ ਨੂੰ ਆਉਂਦੇ ਹੋਇਆਂ (ਕ੍ਰਿਸ਼ਨ) ਵਿਚੋਂ ਹੀ ਕਟ ਦਿੰਦਾ ਹੈ ਅਤੇ ਆਪਣਾ (ਬਾਣ) ਉਸ ਦੀ ਛਾਤੀ ਵਿਚ ਮਾਰਦਾ ਹੈ। ਕਵੀ ਰਾਮ ਕਹਿੰਦੇ ਹਨ, ਇਸ ਕੌਤਕ ਨੂੰ ਵੇਖ ਕੇ ਇੰਦਰ ('ਸਤਕ੍ਰਿਤ') ਵੀ ਸ੍ਰੀ ਕ੍ਰਿਸ਼ਨ ਦੇ ਯਸ਼ ਨੂੰ ਗਾਉਂਦਾ ਹੈ।੧੧੯੦।

(ਸ੍ਰੀ ਕ੍ਰਿਸ਼ਨ ਨੇ) ਰਥਵਾਨ ਨੂੰ ਕਿਹਾ ਕਿ ਰਥ ਤੇਜ਼ ਕਰ ਅਤੇ ਸ੍ਰੀ ਕ੍ਰਿਸ਼ਨ ਨੇ (ਆਪਣੇ) ਹੱਥ ਵਿਚ ਤਲਵਾਰ ਪਕੜ ਲਈ। (ਤਲਵਾਰ ਇੰਜ ਲਿਸ਼ਕ ਰਹੀ ਸੀ) ਜਿਵੇਂ ਬਦਲ ਵਿਚ ਬਿਜਲੀ ਚਮਕਦੀ ਹੈ; (ਉਸ ਤਲਵਾਰ ਨੂੰ) ਕ੍ਰੋਧ ਕਰ ਕੇ ਬਲ ਪੂਰਵਕ ਵੈਰੀ ਉਤੇ ਦੇ ਮਾਰੀ। ਵੈਰੀ ਦਾ ਸਿਰ ਕਟ ਦਿੱਤਾ ਅਤੇ (ਸਿਰ) ਤੋਂ ਬਿਨਾ ਰੁੰਡ (ਧੜ) ਹੋ ਗਿਆ, ਉਸ ਦਾ (ਯਸ਼ ਕਵੀ ਨੇ) ਇਸ ਤਰ੍ਹਾਂ ਉਚਾਰਿਆ ਹੈ, ਜਿਵੇਂ ਬਬਰ ਸ਼ੇਰ ਨੇ ਵੱਡੇ ਬਲ ਵਿਚ ਬਲ ਪੂਰਵਕ ਮਾਨੋ ਸ਼ੇਰ ਨੂੰ ਮਾਰ ਕੇ ਡਿਗਾਇਆ ਹੋਵੇ।੧੧੯੧।

*ਦੋਹਰਾ*

ਅਛਰ ਸਿੰਘ, ਅਜਬ ਸਿੰਘ, ਅਘਟ ਸਿੰਘ, ਬੀਰ ਸਿੰਘ, ਅਮਰ ਸਿੰਘ, ਅਟਲ ਸਿੰਘ, ਅਰਜਨ ਸਿੰਘ, ਅਮਿਟ ਸਿੰਘ (ਨਾਂ ਦੇ) ਅੱਠ ਮਹਾ ਰਥੀ ਅਤੇ ਧੀਰਜ ਵਾਲੇ ਯੋਧੇ ਰਾਜਿਆਂ ਨੇ ਕ੍ਰਿਸ਼ਨ ਨੂੰ ਅੱਖਾਂ ਨਾਲ ਵੇਖਿਆ। ਅੱਠੇ ਰਾਜੇ ਆਪਸ ਵਿਚ ਮਿਲ ਕੇ ਬੋਲ ਸਾਂਝੇ ਕਰਨ ਲਗੇ।੧੧੯੨-੧੧੯੩।

*ਸਵੈਯਾ*

ਹੇ ਰਾਜਿਓ! ਕ੍ਰਿਸ਼ਨ ਸੂਰਮੇ ਨੂੰ ਵੇਖਦੇ ਹੋ, ਇਸ ਉਤੇ ਅਸੀਂ ਟੁੱਟ ਕੇ ਪੈ ਜਾਈਏ। ਆਪਣੇ ਰਾਜੇ ('ਪ੍ਰਭ') ਦਾ ਕੰਮ ਕਰੀਏ ਅਤੇ ਬਲਰਾਮ ਤੇ ਕ੍ਰਿਸ਼ਨ ਤੋਂ ਬਿਲਕੁਲ ਨ ਡਰੀਏ। ਧਨੁਸ਼, ਬਾਣ, ਕ੍ਰਿਪਾਨ, ਗਦਾ, ਕੁਹਾੜੇ ਅਤੇ ਤਿਖੇ ਬਰਛੇ ਪਕੜ ਕੇ (ਰਣ-ਭੂਮੀ ਵਿਚ) ਡਟ ਜਾਈਏ। ਸਭ ਨੇ ਕਿਹਾ ਕਿ (ਸਾਡਾ) ਇਹੀ ਪ੍ਰਣ ਹੈ ਕਿ ਸ੍ਰੀ ਕ੍ਰਿਸ਼ਨ ਨੂੰ ਮਾਰੀਏ ਅਤੇ ਮਿਲ ਕੇ ਯੁੱਧ ਕਰੀਏ।੧੧੯੪।

ਸਾਰੇ ਸ਼ਸਤ੍ਰ ਹੱਥਾਂ ਵਿਚ ਲੈ ਕੇ ਸ੍ਰੀ ਕ੍ਰਿਸ਼ਨ ਉਪਰ ਦੌੜ ਕੇ ਜਾ ਪਏ। ਰਥਾਂ ਨੂੰ ਭਜਾ ਕੇ, ਆ ਕੇ ਡਟ ਗਏ ਹਨ ਜਿਨ੍ਹਾਂ ਨਾਲ ਚਾਰ ਅਛੋਹਣੀਆਂ ਬਹਾਦਰ ਸੂਰਮੇ ਹਨ। ਕਵੀ ਰਾਮ ਕਹਿੰਦੇ ਹਨ, ਬਹੁਤ ਵੱਡੀ ਯੁੱਧ-ਭੂਮੀ ਵਿਚ (ਖੜੋਤੇ ਹਨ) ਅਤੇ ਪਾਪਾਂ ਦਾ ਵਿਨਾਸ਼ ਕਰਨ ਵਾਲੇ (ਕ੍ਰਿਸ਼ਨ) ਤੋਂ ਬਿਲਕੁਲ ਨਹੀਂ ਡਰਦੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪਰਲੋ ਦੇ ਬਦਲਾਂ ਵਾਂਗ ਭਜੇ ਚਲੇ ਆਉਂਦੇ ਹੋਣ ਅਤੇ ਮਾਰੋ ਮਾਰ ਕਰਦੇ ਆਉਂਦੇ ਹੋਣ।੧੧੯੫।

ਧਨ ਸਿੰਘ ਦੋ ਅਛੋਹਣੀਆਂ ਅਤੇ ਅਨਗ ਸਿੰਘ ਤਿੰਨ ਅਛੋਹਣੀਆਂ ਸੈਨਾ ਨਾਲ ਲੈ ਕੇ ਆਏ ਸਨ। (ਰਾਜਿਆਂ ਨੇ ਕਿਹਾ--) ਹੇ ਕ੍ਰਿਸ਼ਨ! ਸੁਣ, ਤੂੰ ਛਲ ਕਰ ਕੇ ਦਸਾਂ ਰਾਜਿਆਂ

ਚਾਰ ਅਛੂਹਨਿ ਲੈ ਹਮ ਹੂੰ ਦਲ ਤੋ ਪਰ ਆਏ ਹੈ ਕੋਪ ਬਢਾਏ।
ਤਾ ਤੇ ਕਹਿਯੋ ਸੁਨਿ ਲੈ ਹਮਰੋ ਗ੍ਰਿਹ ਕੋ ਤਜਿ ਆਹਵ ਜਾਹੁ ਪਰਾਏ। ੧੧੮੬।

*ਕਾਨ੍ਹ ਜੂ ਬਾਚ*

*ਸਵੈਯਾ*

ਯੌ ਸੁਨਿ ਕੈ ਬਤੀਯਾ ਤਿਹ ਕੀ ਹਰਿ ਕੋਪ ਕਹਿਯੋ ਹਮ ਜੁਧ ਕਰੈਗੇ।
ਬਾਨ ਕਮਾਨ ਗਦਾ ਗਹਿ ਕੈ ਦੋਊ ਭ੍ਰਾਤ ਸਬੈ ਅਰਿ ਸੈਨ ਹਰੈਗੇ।
ਸੂਰ ਸਿਵਾਦਿਕ ਤੇ ਨ ਭਜੈ ਹਨਿ ਹੈ ਤੁਮ ਕਉ ਨਹਿ ਜੂਝਿ ਮਰੈਗੇ।
ਮੇਰੁ ਹਲੈ ਸੁਖਿ ਹੈ ਨਿਧਿ ਬਾਰਿ ਤਊ ਰਨ ਕੀ ਛਿਤਿ ਤੇ ਨ ਟਰੈਗੇ। ੧੧੮੭।

ਯੌ ਕਹਿ ਕੈ ਬਤੀਯਾ ਤਿਨ ਸੋ ਕਸਿ ਕੈ ਇਕ ਬਾਨੁ ਸੁ ਸ੍ਯਾਮ ਚਲਾਯੋ।
ਲਾਗਿ ਗਯੋ ਅਜਬੇਸ ਕੇ ਬਛ ਸੁ ਲਾਗਤ ਹੀ ਕਛੁ ਖੇਦੁ ਨ ਪਾਯੋ।
ਫੇਰਿ ਹਠੀ ਹਠਿ ਕੈ ਹਰਿ ਸੋ ਇਮ ਬੈਨ ਮਹਾ ਕਰਿ ਕੋਪ ਸੁਨਾਯੋ।
ਕਾ ਕਹੀਐ ਤਿਹ ਪੰਡਿਤ ਕੋ ਜਿਹ ਤੇ ਧਨੁ ਕੀ ਬਿਧਿ ਤੂੰ ਪੜਿ ਆਯੋ। ੧੧੮੮।

ਕੋਪ ਭਰੀ ਜਦੁਵੀ ਪ੍ਰਿਤਨਾ ਇਤ ਤੇ ਉਮਡੀ ਉਤ ਤੇ ਉਹੋ ਆਈ।
ਮਾਰ ਹੀ ਮਾਰ ਕੀਏ ਮੁਖ ਤੇ ਕਬਿ ਰਾਮ ਕਹੈ ਜੀਯ ਰੋਸ ਬਢਾਈ।
ਬਾਨ ਕ੍ਰਿਪਾਨ ਗਦਾ ਕੇ ਲਗੇ ਬਹੁ ਜੂਝਿ ਪਰੇ ਕਰਿ ਦੁੰਦ ਲਰਾਈ।
ਰੀਝ ਰਹੇ ਸੁਰ ਪੇਖਿ ਸਬੈ ਪੁਹਪਾਵਲਿ ਕੀ ਬਰਖਾ ਬਰਖਾਈ। ੧੧੮੯।

ਇਤ ਤੇ ਰਨ ਮੈ ਰਿਸ ਬੀਰ ਲਰੈ ਨਭਿ ਮੈ ਬ੍ਰਹਮਾਦਿ ਸਨਾਦਿ ਨਿਹਾਰੈ।
ਆਗੇ ਨ ਐਸੋ ਭਯੋ ਕਬ ਹੂੰ ਰਨ ਆਪਸਿ ਮੈ ਇਮ ਬੋਲਿ ਉਚਾਰੈ।
ਜੂਝ ਪਰੇ ਤਿਹ ਸ੍ਰਉਨ ਢਰੇ ਭਰਿ ਖਪਰ ਜੁਗਨਿ ਪੀ ਕਿਲਕਾਰੈ।
ਮੁੰਡਨ ਮਾਲ ਅਨੇਕ ਗੁਹੀ ਸਿਵ ਕੇ ਗਨ ਧਨਿ ਹੀ ਧਨਿ ਪੁਕਾਰੈ। ੧੧੯੦।

ਆਯੁਧ ਧਾਰਿ ਅਯੋਧਨ ਮੈ ਇਕ ਕੋਪ ਭਰੇ ਭਟ ਧਾਇ ਅਰੈ।
ਇਕ ਮਲ ਕੀ ਦਾਇਨ ਜੁਧ ਕਰੈ ਇਕ ਦੇਖ ਮਹਾ ਰਣ ਦਉਰਿ ਪਰੈ।
ਇਕ ਰਾਮ ਹੀ ਰਾਮ ਕਹੈ ਮੁਖਿ ਤੇ ਇਕੁ ਮਾਰ ਹੀ ਮਾਰ ਇਹੈ ਉਚਰੈ।
ਇਕ ਜੂਝਿ ਪਰੇ ਇਕ ਘਾਇ ਭਰੇ ਇਕ ਸ੍ਯਾਮ ਕਹਾ ਇਹ ਭਾਤਿ ਰਰੈ। ੧੧੯੧।

ਮੁਕੀਯਾ ਊ ਲਰੈ ਇਕ ਅਪਾਸ ਮੈ ਗਹਿ ਕੇਸਨਿ ਕੇਸ ਏਕ ਅਰੇ ਹੈ।
ਏਕ ਚਲੇ ਰਨ ਤੇ ਭਜਿ ਕੈ ਇਕ ਆਹਵ ਕੋ ਪਗ ਆਗੇ ਕਰੇ ਹੈ।



ਨੂੰ ਰਣ ਵਿਚ ਮਾਰ ਗਿਰਾਇਆ ਹੈ। ਪਰ ਅਸੀਂ ਸੈਨਾ ਦੀਆਂ ਚਾਰ ਅਛੋਹਣੀਆਂ ਲੈ ਕੇ ਤੇਰੇ ਉਤੇ ਕ੍ਰੋਧ ਵਧਾ ਕੇ ਚੜ੍ਹ ਆਏ ਹਾਂ। ਇਸ ਲਈ ਸਾਡੀ ਗੱਲ ਸੁਣ ਲੈ, ਰਣ-ਭੂਮੀ ਨੂੰ ਛਡ ਕੇ ਘਰ ਨੂੰ ਦੌੜ ਜਾ।੧੧੮੬।

*ਕਾਨ੍ਹ ਜੀ ਨੇ ਕਿਹਾ--*

*ਸਵੈਯਾ*

ਇਸ ਤਰ੍ਹਾਂ ਉਨ੍ਹਾਂ ਦੀਆਂ ਗੱਲਾਂ ਸੁਣ ਕੇ, ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਕਿਹਾ- ਅਸੀਂ ਯੁੱਧ ਕਰਾਂਗੇ। ਬਾਣ, ਕਮਾਨ, ਗਦਾ (ਆਦਿਕ ਸ਼ਸਤ੍ਰ) ਪਕੜ ਕੇ ਦੋਵੇਂ ਭਰਾ ਵੈਰੀ ਦੀ ਸਾਰੀ ਸੈਨਾ ਨੂੰ ਨਸ਼ਟ ਕਰ ਦਿਆਂਗੇ। ਸੂਰਜ, ਸ਼ਿਵ ਵਰਗਿਆਂ ਤੋਂ ਨਹੀਂ ਭਜਾਂਗੇ, ਤੁਹਾਨੂੰ ਮਾਰ ਦਿਆਂਗੇ, ਨਹੀਂ ਤਾਂ (ਆਪ) ਲੜ ਮਰਾਂਗੇ। ਸੁਮੇਰ ਪਰਬਤ ਹਿਲ ਜਾਵੇ, ਸਮੁੰਦਰ ਦਾ ਜਲ ਸੁਕ ਜਾਵੇ (ਅਜਿਹੀਆਂ ਅਣਹੋਣੀਆਂ ਭਾਵੇਂ ਹੋ ਜਾਣ), ਤਾਂ ਵੀ ਰਣ-ਭੂਮੀ ਵਿਚੋਂ ਪਿਛੇ ਨਹੀਂ ਹਟਾਂਗੇ।੧੧੮੭।

ਉਨ੍ਹਾਂ ਨੂੰ ਇਸ ਤਰ੍ਹਾਂ ਗੱਲਾਂ ਕਹਿ ਕੇ, ਕ੍ਰਿਸ਼ਨ ਨੇ ਇਕ ਬਾਣ ਨੂੰ ਕਸ ਕੇ ਵੈਰੀ ਵਲ ਚਲਾ ਦਿੱਤਾ। ਉਹ ਜਾ ਕੇ ਅਜਬ ਸਿੰਘ ਦੀ ਵੱਖੀ ਵਿਚ ਲਗਿਆ, ਉਸ ਦੇ ਲਗਣ ਨਾਲ ਉਸ ਨੇ ਕੋਈ ਦੁਖ ਮਹਿਸੂਸ ਨਹੀਂ ਕੀਤਾ। ਫਿਰ (ਉਸ) ਹਠੀ ਨੇ ਹਠ ਕਰ ਕੇ ਅਤੇ ਬਹੁਤ ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਪ੍ਰਤਿ ਇਸ ਤਰ੍ਹਾਂ ਬੋਲ ਉਚਾਰੇ-- ਉਸ ਪੰਡਿਤ ਨੂੰ ਕੀ ਕਹੀਏ, ਜਿਸ ਤੋਂ ਧਨੁਸ਼ ਚਲਾਉਣ ਦੀ ਜੁਗਤ ਤੂੰ ਸਿਖ ਕੇ ਆਇਆ ਹੈਂ।੧੧੮੮।

ਇਧਰੋਂ ਯਾਦਵਾਂ ਦੀ ਸੈਨਾ ਕ੍ਰੋਧ ਕਰ ਕੇ ਉਮਡੀ ਹੈ ਅਤੇ ਉਧਰੋਂ ਉਨ੍ਹਾਂ (ਦੀ ਸੈਨਾ) ਆ ਗਈ ਹੈ। ਕਵੀ ਰਾਮ ਕਹਿੰਦੇ ਹਨ, (ਉਨ੍ਹਾਂ ਨੇ) ਮਨ ਵਿਚ ਰੋਸ ਵਧਾਇਆ ਹੋਇਆ ਹੈ ਅਤੇ ਮੂੰਹ ਤੋਂ 'ਮਾਰ ਲੌ, ਮਾਰ ਲੌ' ਪੁਕਾਰਦੇ ਹਨ। ਬਾਣ, ਕ੍ਰਿਪਾਨ, ਗਦਾ (ਆਦਿ ਹਥਿਆਰਾਂ) ਦੇ ਲਗਣ ਨਾਲ ਅਨੇਕ (ਯੋਧੇ) ਦੁਅੰਦ ਯੁੱਧ ਕਰ ਕੇ ਮਰ ਗਏ ਹਨ। (ਉਨ੍ਹਾਂ ਦੀ ਲੜਾਈ ਨੂੰ ) ਵੇਖ ਕੇ ਦੇਵਤੇ ਪ੍ਰਸੰਨ ਹੋ ਗਏ ਹਨ ਅਤੇ ਫੁਲਾਂ ਦੀਆਂ ਮਾਲਾਵਾਂ ਦੀ ਬਰਖਾ ਕਰਦੇ ਹਨ।੧੧੮੯।

ਇਧਰ ਰਣ-ਭੂਮੀ ਵਿਚ ਕ੍ਰੋਧ ਕਰ ਕੇ ਸੂਰਮੇ ਲੜਦੇ ਹਨ, (ਉਧਰ) ਆਕਾਸ਼ ਵਿਚ ਬ੍ਰਹਮਾ ਆਦਿਕ ਅਤੇ ਸਨਕਾਦਿਕ ਵੇਖਦੇ ਹਨ। (ਉਹ) ਆਪਸ ਵਿਚ ਇਸ ਤਰ੍ਹਾਂ ਗੱਲਾਂ ਕਰਦੇ ਹਨ ਕਿ ਅਗੇ ਅਜਿਹਾ ਯੁੱਧ ਕਦੇ ਨਹੀਂ ਹੋਇਆ। (ਯੋਧੇ) ਲੜ ਕੇ ਮਰ ਗਏ ਹਨ, (ਉਨ੍ਹਾਂ ਦਾ) ਲਹੂ ਵਗਦਾ ਹੈ ਅਤੇ (ਉਸ ਲਹੂ ਦੇ) ਖੱਪਰ ਭਰ ਕੇ ਜੋਗਣਾਂ ਪੀ ਕੇ ਕਿਲਕਾਰਦੀਆਂ ਹਨ। ਸ਼ਿਵ ਦੇ ਗਣਾਂ ਨੇ, (ਸ਼ਿਵ ਲਈ) ਮੁੰਡਾਂ ਦੀਆਂ ਅਨੇਕ ਮਾਲਾਵਾਂ ਗੁੰਦ ਲਈਆਂ ਹਨ ਅਤੇ (ਯੁੱਧ ਕਰਮ ਲਈ) ਧੰਨ ਹੀ ਧੰਨ ਕਹਿੰਦੇ ਹਨ।੧੧੯੦।

ਸ਼ਸਤ੍ਰਾਂ ਨੂੰ ਧਾਰਨ ਕਰ ਕੇ ਅਤੇ ਕ੍ਰੋਧ ਨਾਲ ਭਰ ਕੇ ਰਣ-ਭੂਮੀ ਵਿਚ ਧਾਵਾ ਕਰ ਕੇ ਡਟੇ ਹੋਏ ਹਨ। ਇਕ ਪਹਿਲਵਾਨਾਂ ਵਰਗੇ ਦਾਓਆਂ ਵਾਲਾ ਯੁੱਧ ਕਰਦੇ ਹਨ ਅਤੇ ਇਕ ਵੱਡੇ ਯੁੱਧ ਨੂੰ ਵੇਖ ਕੇ ਦੌੜ ਪਏ ਹਨ। ਕਈ (ਘਬਰਾ ਕੇ) ਮੂੰਹੋਂ 'ਰਾਮ ਰਾਮ' ਕਹਿੰਦੇ ਹਨ ਅਤੇ ਕਈ (ਮੁਖ ਤੋਂ) 'ਮਾਰ ਲੌ, ਮਾਰ ਲੌ' ਇਹੋ ਉਚਾਰਦੇ ਹਨ। ਇਕ ਲੜ ਮੋਏ ਹਨ, ਇਕ ਜ਼ਖ਼ਮਾਂ ਨਾਲ ਭਰੇ ਹੋਏ ਹਨ ਅਤੇ ਇਹ ਬੋਲ ਰਹੇ ਹਨ ਕਿ 'ਕ੍ਰਿਸ਼ਨ ਕਿਥੇ ਹੈ?'।੧੧੯੧।

ਇਕ ਮੁਕਿਆਂ ਨਾਲ ਆਪਸ ਵਿਚ ਲੜ ਰਹੇ ਹਨ ਅਤੇ ਕਈ ਇਕ (ਇਕ ਦੂਜੇ ਦੇ) ਕੇਸਾਂ ਨੂੰ ਪਕੜ ਕੇ ਡਟੇ ਖੜੋਤੇ ਹਨ। ਇਕ ਰਣ ਵਿਚੋਂ ਭਜੇ ਜਾ ਰਹੇ ਹਨ ਅਤੇ

ਏਕ ਲਰੇ ਗਹਿ ਫੇਟਨਿ ਫੇਟ ਕਟਾਰਨ ਸੋ ਦੋਊ ਜੂਝਿ ਮਰੇ ਹੈ।
ਸੋਊ ਲਰੇ ਕਬਿ ਰਾਮ ਰਰੈ ਅਪੁਨੇ ਕੁਲ ਕੀ ਜੋਊ ਲਾਜਿ ਭਰੇ ਹੈ। ੧੧੯੨।

ਆਠੋ ਹੀ ਭੂਪ ਅਯੋਧਨ ਮੈ ਸਬ ਲੈ ਪ੍ਰਿਤਨਾ ਹਰਿ ਊਪਰਿ ਆਏ।
ਜੁਧ ਕਰੋ ਨ ਡਰੋ ਹਮ ਤੇ ਕਬਿ ਰਾਮ ਕਹੈ ਇਹ ਬੈਨ ਸੁਨਾਏ।
ਦੈ ਕੈ ਕਸੀਸਨਿ ਈਸਨਿ ਚਾਪਨਿ ਲੈ ਸਰ ਸ੍ਰੀ ਹਰਿ ਓਰਿ ਚਲਾਏ।
ਸ੍ਯਾਮ ਜੂ ਪਾਨਿ ਸਰਾਸਨਿ ਲੈ ਸਰ ਸੋ ਸਰ ਆਵਤ ਕਾਟਿ ਗਿਰਾਏ। ੧੧੯੩।

ਤਉ ਮਿਲਿ ਕੈ ਧੁਜਨੀ ਅਰਿ ਕੀ ਜਦੁਬੀਰ ਚਹੂੰ ਦਿਸ ਤੇ ਰਿਸਿ ਘੇਰਿਯੋ।
ਆਪਸਿ ਮੈ ਮਿਲਿ ਕੈ ਭਟ ਧੀਰ ਹਨ੍ਯੋ ਬਲਬੀਰ ਇਹੈ ਪੁਨਿ ਟੇਰਿਯੋ।
ਸ੍ਰੀ ਧਨ ਸਿੰਘ ਬਲੀ ਅਚਲੇਸ ਕਉ ਅਉਰ ਨਰੇਸਨਿ ਯਾ ਹੀ ਨਿਬੇਰਿਯੋ।
ਇਉ ਕਹਿ ਕੈ ਸਰ ਮਾਰਤ ਭਯੋ ਗਜ ਪੁੰਜ ਮਨੋ ਕਰਿ[1] ਕੇਹਰਿ ਛੇਰਿਯੋ। ੧੧੯੪।

ਘੇਰਿ ਲਯੋ ਹਰਿ ਕੌ ਜਬ ਹੀ ਹਰਿ ਜੂ ਤਬ ਹੀ ਸਬ ਸਸਤ੍ਰ ਸੰਭਾਰੇ।
ਕੋਪਿ ਅਯੋਧਨ ਮੈ ਫਿਰਿ ਕੈ ਰਿਸ ਸਾਥ ਘਨੇ ਅਰਿ ਬੀਰ ਸੰਘਾਰੇ।
ਏਕਨ ਕੇ ਸਿਰ ਕਾਟਿ ਦਏ ਇਕ ਜੀਵਤ ਹੀ ਗਹਿ ਕੇਸਿ ਪਛਾਰੇ।
ਏਕ ਲਰੇ ਕਟਿ ਭੂਮਿ ਪਰੇ ਇਕ ਦੇਖ ਡਰੇ ਮਰਿ ਗੇ ਬਿਨੁ ਮਾਰੇ। ੧੧੯੫।

ਆਠੋ ਈ ਭੂਪ ਕਹਿਓ ਮੁਖ ਤੇ ਭਟ ਭਾਜਤ ਹੋ ਕਹਾ ਜੁਧੁ ਕਰੋ।
ਜਬ ਲਉ ਰਨ ਮੈ ਹਮ ਜੀਵਤ ਹੈ ਤਬ ਲਉ ਹਰਿ ਤੇ ਤੁਮ ਹੂੰ ਨ ਡਰੋ।
ਹਮਰੋ ਇਹ ਆਇਸ ਹੈ ਤੁਮ ਕੋ ਜਦੁਬੀਰ ਕੇ ਸਾਮੁਹਿ ਜਾਇ ਲਰੋ।
ਕੋਊ ਆਹਵ ਤੇ ਨਹੀ ਨੈਕੁ ਟਰੋ ਇਕ ਜੂਝਿ ਪਰੋ ਇਕ ਧਾਇ ਅਰੋ। ੧੧੯੬।

ਫੇਰਿ ਫਿਰੇ ਪਟ ਆਯੁਧ ਲੈ ਰਨ ਮੈ ਜਦੁਬੀਰ ਕਉ ਘੇਰਿ ਲੀਯੋ।
ਨ ਟਰੇ ਅਤਿ ਰੋਸਿ ਭਿਰੇ ਜੀਯ ਮੈ ਅਤਿ ਆਹਵ ਚਿਤ੍ਰ ਬਚਿਤ੍ਰ ਕੀਯੋ।
ਅਸਿ ਲੈ ਬਰਬੀਰ ਗਦਾ ਗਹਿ ਕੈ ਰਿਪੁ ਕੋ ਦਲੁ ਮਾਰਿ ਬਿਦਾਰਿ ਦੀਯੋ।
ਇਕ ਬੀਰਨ ਕੇ ਪਦੁ ਸੀਸ ਕਟੇ ਭਟ ਏਕਨ ਕੋ ਦਯੋ ਫਾਰਿ ਹੀਯੋ। ੧੧੯੭।

ਸ੍ਰੀ ਜਦੁਬੀਰ ਸਰਾਸਨਿ ਲੈ ਬਹੁ ਕਾਟਿ ਰਥੀ ਸਿਰ ਭੂਮਿ ਗਿਰਾਏ।
ਆਯੁਧ ਲੈ ਅਪੁਨੇ ਅਪੁਨੇ ਇਕ ਕੋਪਿ ਭਰੇ ਹਰਿ ਪੈ ਪੁਨਿ ਧਾਏ।
ਤੇ ਬ੍ਰਿਜਨਾਥ ਕਰੰ ਗਹਿ ਖਗ ਅਭਗ ਹਨੇ ਸੁ ਘਨੇ ਤਹ ਘਾਏ।
ਭਾਜਿ ਗਏ ਹਰਿ ਤੇ ਅਰਿ ਇਉ ਸੁ ਕੋਊ ਨਹਿ ਆਹਵ ਮੈ ਠਹਰਾਏ। ੧੧੯੮।

---

੧. 'ਬਕਿ'



ਇਕ ਯੁੱਧ ਲਈ ਕਦਮ ਅਗੇ ਵਧਾਉਂਦੇ ਹਨ। ਇਕ (ਲਕ ਦੀਆਂ) ਪੇਟੀਆਂ ਨੂੰ ਪਕੜ ਕੇ ਲੜ ਰਹੇ ਹਨ ਅਤੇ (ਕਈ) ਕਟਾਰਾਂ ਮਾਰ ਕੇ ਦੋਵੇਂ ਲੜ ਮੋਏ ਹਨ। ਕਵੀ ਸ਼ਿਆਮ ਕਹਿੰਦੇ ਹਨ, ਉਹੀ ਲੜੇ ਹਨ ਜੋ ਆਪਣੇ ਕੁਲ ਦੀ ਲਾਜ ਨਾਲ ਭਰੇ ਹੋਏ ਹਨ।੧੧੯੨।

ਅੱਠੇ ਹੀ ਰਾਜੇ (ਆਪਣੀਆਂ) ਸਾਰੀਆਂ ਸੈਨਾਵਾਂ ਲੈ ਕੇ ਸ੍ਰੀ ਕ੍ਰਿਸ਼ਨ ਉਤੇ ਆ ਪਏ ਹਨ। ਕਵੀ ਰਾਮ ਕਹਿੰਦੇ ਹਨ, (ਹੇ ਕ੍ਰਿਸ਼ਨ! ਸਾਡੇ ਨਾਲ) ਯੁੱਧ ਕਰ ਅਤੇ ਸਾਡੇ ਕੋਲੋਂ ਨ ਡਰ, ਇਸ ਤਰ੍ਹਾਂ ਦੇ ਬੋਲ ਸੁਣਾਉਂਦੇ ਹਨ। ਫਿਰ ਰਾਜਿਆਂ ਨੇ ਧਨੁਸ਼ਾਂ ਨੂੰ ਹੱਥ ਵਿਚ ਲੈ ਕੇ ਅਤੇ ਚਿੱਲੇ ਚੜ੍ਹਾ ਕੇ ਕ੍ਰਿਸ਼ਨ ਵਲ ਬਾਣ ਚਲਾ ਦਿੱਤੇ। ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਲੈ ਕੇ ਬਾਣਾਂ ਨਾਲ ਬਾਣਾਂ ਨੂੰ ਕਟ ਕੇ ਗਿਰਾ ਦਿੱਤਾ।੧੧੯੩।

ਤਦ ਵੈਰੀ ਦੀ ਸੈਨਾ ਨੇ ਮਿਲ ਕੇ ਅਤੇ ਕ੍ਰੋਧ ਕਰ ਕੇ ਸ੍ਰੀ ਕ੍ਰਿਸ਼ਨ ਨੂੰ ਚੌਹਾਂ ਦਿਸ਼ਾਵਾਂ ਤੋਂ ਘੇਰ ਲਿਆ। ਆਪਸ ਵਿਚ ਮਿਲ ਕੇ ਧੀਰਜਵਾਨ ਯੋਧਿਆਂ ਨੇ ਇਸ ਤਰ੍ਹਾਂ ਕਿਹਾ ਕਿ ਬਲਬੀਰ ਯੋਧੇ (ਕ੍ਰਿਸ਼ਨ) ਨੂੰ ਮਾਰ ਦਿਓ। ਇਸੇ ਨੇ ਬਲਵਾਨ ਧਨ ਸਿੰਘ, ਅਚਲ ਸਿੰਘ ਅਤੇ ਹੋਰ ਰਾਜਿਆਂ ਨੂੰ ਮਾਰਿਆ ਹੈ। ਇਸ ਤਰ੍ਹਾਂ ਕਹਿ ਕੇ ਤੀਰ ਮਾਰਨ ਲਗ ਪਏ, ਮਾਨੋ ਹਾਥੀਆਂ ਦੇ ਝੁੰਡ ਨੇ ਸ਼ੇਰ ਨੂੰ ਘੇਰ ਲਿਆ ਹੋਵੇ।੧੧੯੪।

ਜਦੋਂ ਉਨ੍ਹਾਂ ਨੇ ਸ੍ਰੀ ਕ੍ਰਿਸ਼ਨ ਨੂੰ ਘੇਰ ਲਿਆ, ਤਦੋਂ ਹੀ ਸ੍ਰੀ ਕ੍ਰਿਸ਼ਨ ਨੇ ਸਾਰੇ ਸ਼ਸਤ੍ਰ ਸੰਭਾਲ ਲਏ। (ਫਿਰ) ਰਣ-ਭੂਮੀ ਵਿਚ ਘੁੰਮ ਕੇ ਕ੍ਰੋਧ ਨਾਲ ਵੈਰੀ ਦੇ ਬਹੁਤ ਸਾਰੇ ਸੂਰਵੀਰ ਮਾਰ ਦਿੱਤੇ। ਇਕਨਾਂ ਦੇ ਸਿਰ ਕਟ ਦਿੱਤੇ ਅਤੇ ਇਕਨਾਂ ਨੂੰ ਜੀਉਂਦਿਆਂ ਹੀ ਕੇਸਾਂ ਤੋਂ ਪਕੜ ਕੇ (ਧਰਤੀ ਉਤੇ) ਪਟਕਾ ਮਾਰਿਆ। ਇਕ ਲੜੇ ਅਤੇ ਕਟ ਕੇ ਧਰਤੀ ਉਤੇ ਡਿਗ ਪਏ ਅਤੇ ਇਕ (ਉਨ੍ਹਾਂ ਨੂੰ) ਵੇਖ ਕੇ (ਇਤਨੇ) ਡਰ ਗਏ ਕਿ ਬਿਨਾ ਮਾਰਿਆ ਹੀ ਮਰ ਗਏ ਹਨ।੧੧੯੫।

ਅੱਠਾਂ ਹੀ ਰਾਜਿਆਂ ਨੇ ਮੁਖ ਤੋਂ ਕਿਹਾ--ਯੋਧਿਓ! ਕਿਥੇ ਭਜਦੇ ਹੋ, (ਡਟ ਕੇ) ਯੁੱਧ ਕਰੋ। ਜਦ ਤਕ ਅਸੀਂ ਰਣ-ਭੂਮੀ ਵਿਚ ਜੀਉਂਦੇ ਹਾਂ, ਤਦ ਤਕ ਤੁਸੀਂ ਕ੍ਰਿਸ਼ਨ ਤੋਂ ਨ ਡਰੋ। ਸਾਡੀ ਇਹ ਆਗਿਆ ਹੈ ਕਿ ਤੁਸੀਂ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਜਾ ਕੇ ਲੜੋ। ਯੁੱਧ-ਭੂਮੀ ਤੋਂ ਕੋਈ ਵੀ ਬਿਲਕੁਲ ਨ ਟਲੋ। ਜਾਂ ਤਾਂ ਲੜ ਕੇ ਮਰ ਜਾਓ ਜਾਂ ਧਾਵਾ ਕਰ ਕੇ ਡਟ ਜਾਓ।੧੧੯੬।

ਸ਼ਸਤ੍ਰ ਲੈ ਕੇ ਸੂਰਮੇ ਫਿਰ ਮੁੜ ਪਏ ਅਤੇ ਰਣ ਵਿਚ ਸ੍ਰੀ ਕ੍ਰਿਸ਼ਨ ਨੂੰ ਘੇਰ ਲਿਆ। ਟਲੇ ਨਹੀਂ ਹਨ, ਮਨ ਵਿਚ ਕ੍ਰੋਧ ਨਾਲ ਭਰੇ ਹੋਏ ਹਨ ਅਤੇ ਬਹੁਤ ਤਕੜਾ ਯੁੱਧ ਕਰ ਕੇ (ਇਸ ਨੂੰ) ਅਲੌਕਿਕ ਰੂਪ ਪ੍ਰਦਾਨ ਕਰ ਦਿੱਤਾ ਹੈ। ਸ੍ਰੇਸ਼ਠ ਸੂਰਵੀਰਾਂ ਨੇ ਤਲਵਾਰ ਅਤੇ ਗਦਾ ਨੂੰ ਪਕੜ ਕੇ ਵੈਰੀ ਦੀ ਸੈਨਾ ਨੂੰ ਮਾਰ ਕੇ ਨਸ਼ਟ ਕਰ ਦਿੱਤਾ ਹੈ। ਇਕਨਾਂ ਸੂਰਮਿਆਂ ਦੇ ਹੱਥ ਅਤੇ ਸਿਰ ਕਟੇ ਗਏ ਹਨ ਅਤੇ ਇਕਨਾਂ ਯੋਧਿਆਂ ਦੀਆਂ ਛਾਤੀਆਂ ਪਾੜ ਦਿੱਤੀਆਂ ਗਈਆਂ ਹਨ।੧੧੯੭।

ਸ੍ਰੀ ਕ੍ਰਿਸ਼ਨ ਨੇ ਧਨੁਸ਼ ਲੈ ਕੇ ਬਹੁਤ ਸਾਰੇ ਰਥਾਂ ਵਾਲਿਆਂ ਦੇ ਸਿਰ ਕਟ ਕੇ ਭੂਮੀ ਉਤੇ ਗਿਰਾ ਦਿੱਤੇ। ਫਿਰ ਆਪਣੇ ਆਪਣੇ ਸ਼ਸਤ੍ਰ ਲੈ ਕੇ, ਕ੍ਰੋਧ ਦੇ ਭਰੇ ਹੋਏ (ਕਈ) ਇਕ ਕ੍ਰਿਸ਼ਨ ਉਤੇ ਧਾ ਕੇ ਪੈ ਗਏ। ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਤਲਵਾਰ ਲੈ ਕੇ, ਨ ਭਜਣ ਵਾਲਿਆਂ ਨੂੰ ਮਾਰ ਦਿੱਤਾ ਅਤੇ (ਹੋਰ) ਬਹੁਤ ਸਾਰੇ (ਯੋਧੇ ਵੀ) ਮਾਰ ਦਿੱਤੇ। ਇਸ ਤਰ੍ਹਾਂ ਵੈਰੀ ਸ੍ਰੀ ਕ੍ਰਿਸ਼ਨ ਕੋਲੋਂ ਭਜ ਗਏ ਅਤੇ ਕੋਈ ਵੀ ਯੁੱਧ-ਭੂਮੀ ਵਿਚ ਨ ਠਹਿਰ ਸਕਿਆ।੧੧੯੮।

*ਦੋਹਰਾ*

ਭੂਪਨ ਕੀ ਭਾਜੀ ਚਮੂ ਖਾਇ ਘਨੀ ਹਰਿ ਮਾਰਿ।
ਤਬਹਿ ਫਿਰੇ ਨ੍ਰਿਪ ਜੁਧ ਕੇ ਆਯੁਧ ਸਕਲ ਸੰਭਾਰਿ। ੧੧੯੯।

*ਸਵੈਯਾ*

ਕੋਪ ਅਯੋਧਨੁ ਮੈ ਕਰਿ ਕੈ ਕਰਿ ਮੈ ਸਬ ਭੂਪਨ ਸਸਤ੍ਰ ਸੰਭਾਰੇ।
ਆਇ ਕੈ ਸਾਮੁਹੇ ਸ੍ਯਾਮ ਹੀ ਕੇ ਬਲ ਕੈ ਨਿਜੁ ਆਯੁਧ ਰੋਸਿ ਪ੍ਰਹਾਰੇ।
ਕਾਨ੍ਹ ਸੰਭਾਰਿ ਸਰਾਸਨਿ ਲੈ ਸਰ ਸਤ੍ਰਨ ਕਾਟਿ ਕੈ ਭੂ ਪਰਿ ਡਾਰੇ।
ਘਾਇ ਬਚਾਇ ਕੈ ਯੌ ਤਿਨ ਕੈ ਬਹੁਰੇ ਅਰਿ ਕੈ ਸਿਰ ਕਾਟਿ ਉਤਾਰੇ। ੧੨੦੦।

*ਦੋਹਰਾ*

ਅਜਬ ਸਿੰਘ ਕੋ ਸਿਰ ਕਟਿਯੋ ਹਰਿ ਜੁ ਸਸਤ੍ਰ ਸੰਭਾਰਿ।
ਅਡਰ ਸਿੰਘ ਘਾਇਲ ਕਰਿਓ ਅਤਿ ਰਨ ਭੂਮਿ ਮਝਾਰਿ। ੧੨੦੧।

*ਚੌਪਈ*

ਅਡਰ ਸਿੰਘ ਘਾਇਲ ਜਬ ਭਯੋ। ਅਤਿ ਹੀ ਕੋਪੁ ਜੀਯ ਤਿਹ ਠਯੋ।
ਬਹੁ ਤੀਛਨ ਬਰਛਾ ਤਿਨਿ ਲਯੋ। ਹਰਿ ਕੀ ਓਰਿ ਡਾਰਿ ਕੈ ਦਯੋ। ੧੨੦੨।

*ਦੋਹਰਾ*

ਬਰਛਾ ਆਵਤ ਲਖਿਯੋ ਹਰਿ ਧਨੁਖ ਬਾਨ ਕਰਿ ਕੀਨ।
ਆਵਤ ਸਰ ਸੋ ਕਾਟਿ ਕੈ ਮਾਰਿ ਵਹੈ ਭਟ ਲੀਨ। ੧੨੦੩।

ਅਘੜ ਸਿੰਘ ਲਖਿ ਤਿਹ ਦਸਾ ਦੇਤ ਭਯੋ ਨਹੀ ਪੀਠਿ।
ਸਮੁਹੇ ਹਰਿ ਕੇ ਆਇ ਕੈ ਬੋਲਿਯੋ ਹ੍ਵੈ ਕਰਿ ਢੀਠੁ। ੧੨੦੪।

*ਚੌਪਈ*

ਹਰਿ ਸਨਮੁਖਿ ਇਹ ਭਾਤਿ ਉਚਾਰਿਓ। ਅਡਰ ਸਿੰਘ ਤੈ ਛਲ ਸੋ ਮਾਰਿਓ।
ਅਜਬ ਸਿੰਘ ਕਰਿ ਕਪਟ ਖਪਾਯੋ। ਇਹ ਸਭ ਭੇਦ ਹਮੋ ਲਖਿ ਪਾਯੋ। ੧੨੦੫।

*ਦੋਹਰਾ*

ਅਘੜ ਸਿੰਘ ਅਤਿ ਨਿਡਰ ਹ੍ਵੈ ਬੋਲਿਯੋ ਹਰਿ ਸਮੁਹਾਇ।
ਬਚਨ ਸ੍ਯਾਮ ਸੌ ਜੋ ਕਹੇ ਸੋ ਕਬਿ ਕਹਿਤ ਸੁਨਾਇ। ੧੨੦੬।

*ਸਵੈਯਾ*

ਢੀਠ ਹ੍ਵੈ ਬੋਲਤ ਭਯੋ ਰਨ ਮੈ ਹਸਿ ਕੈ ਹਰਿ ਸੋ ਬਤੀਯਾ ਸੁਨਿ ਲੈਹੋ।
ਕ੍ਰੁਧ ਕੀਏ ਹਮ ਸੰਗਿ ਨਿਸੰਗ ਕਹਾ ਅਬ ਜੁਧ ਕੀਏ ਫਲੁ ਪੈ ਹੋ।



*ਦੋਹਰਾ*

ਕ੍ਰਿਸ਼ਨ ਕੋਲੋਂ ਬਹੁਤ ਮਾਰ ਖਾ ਕੇ ਰਾਜਿਆਂ ਦੀ ਸੈਨਾ ਭਜ ਗਈ। ਤਦ ਫਿਰ ਸਾਰੇ ਰਾਜੇ ਸ਼ਸਤ੍ਰ ਸੰਭਾਲ ਕੇ ਯੁੱਧ ਕਰਨ ਲਈ ਪਰਤ ਆਏ।੧੧੯੯।

*ਸਵੈਯਾ*

ਯੁੱਧ ਵਿਚ ਕ੍ਰੋਧ ਕਰ ਕੇ, ਸਾਰਿਆਂ ਰਾਜਿਆਂ ਨੇ ਹੱਥਾਂ ਵਿਚ ਸ਼ਸਤ੍ਰ ਸੰਭਾਲ ਲਏ। ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਕੇ ਅਤੇ ਕ੍ਰੋਧ ਕਰ ਕੇ ਬਲ ਪੂਰਵਕ ਆਪਣੇ ਸ਼ਸਤ੍ਰ ਚਲਾਉਣ ਲਗੇ। ਸ੍ਰੀ ਕ੍ਰਿਸ਼ਨ ਨੇ ਧਨੁਸ਼ ਨੂੰ ਸੰਭਾਲ ਕੇ, ਵੈਰੀਆਂ ਦੇ ਬਾਣਾਂ ਨੂੰ (ਆਪਣੇ ਬਾਣਾਂ ਨਾਲ) ਕਟ ਕੇ ਧਰਤੀ ਉਤੇ ਸੁਟ ਦਿੱਤੇ। ਉਨ੍ਹਾਂ ਦੇ ਵਾਰ ਤੋਂ (ਆਪਣੇ ਆਪ ਨੂੰ) ਇਸ ਤਰ੍ਹਾਂ ਬਚਾ ਕੇ (ਫਿਰ) ਵੈਰੀ ਦੇ ਸਿਰ ਨੂੰ ਕਟ ਦਿੱਤਾ।੧੨੦੦।

*ਦੋਹਰਾ*

ਸ੍ਰੀ ਕ੍ਰਿਸ਼ਨ ਨੇ ਸ਼ਸਤ੍ਰ ਸੰਭਾਲ ਕੇ ਅਜਬ ਸਿੰਘ ਦਾ ਸਿਰ ਕਟ ਦਿੱਤਾ ਅਤੇ ਘੋਰ ਯੁੱਧ ਵਿਚ ਅਡਰ ਸਿੰਘ ਨੂੰ ਘਾਇਲ ਕਰ ਦਿੱਤਾ।੧੨੦੧।

*ਚੌਪਈ*

ਜਦ ਅਡਰ ਸਿਘ ਘਾਇਲ ਹੋ ਗਿਆ, (ਤਾਂ) ਉਸ ਦੇ ਮਨ ਵਿਚ ਬਹੁਤ ਕ੍ਰੋਧ ਹੋਇਆ। ਹੱਥ ਵਿਚ ਬਹੁਤ ਤਿਖਾ ਬਰਛਾ ਪਕੜ ਲਿਆ ਅਤੇ ਕ੍ਰਿਸ਼ਨ ਵਲ ਸੁਟ ਦਿੱਤਾ।੧੨੦੨।

*ਦੋਹਰਾ*

ਬਰਛੇ ਨੂੰ ਆਉਂਦਿਆਂ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਬਾਣ ਲੈ ਲਿਆ। ਆਉਂਦੇ ਹੋਏ (ਬਰਛੇ) ਨੂੰ ਬਾਣ ਨਾਲ ਕਟ ਕੇ (ਸੁਟ ਦਿੱਤਾ) ਅਤੇ (ਫਿਰ) ਉਸ ਯੋਧੇ ਨੂੰ ਮਾਰ ਲਿਆ।੧੨੦੩।

ਅਘੜ ਸਿੰਘ ਨੇ ਇਸ ਸਥਿਤੀ ਨੂੰ ਵੇਖ ਕੇ, (ਰਣ ਵਿਚ) ਪਿਠ ਨਹੀਂ ਦਿੱਤੀ। ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਕੇ ਢੀਠਤਾ ਨਾਲ ਬੋਲਣ ਲਗਿਆ। ੧੨੦੪।

*ਚੌਪਈ*

ਸ੍ਰੀ ਕ੍ਰਿਸ਼ਨ ਦੇ ਸਨਮੁਖ ਹੋ ਕੇ ਇਸ ਤਰ੍ਹਾਂ ਕਿਹਾ -- ਤੂੰ ਅਡਰ ਸਿੰਘ ਨੂੰ ਛਲ ਨਾਲ ਮਾਰਿਆ ਹੈ। ਅਜਬ ਸਿੰਘ ਨੂੰ ਕਪਟ ਕਰ ਕੇ ਖਪਾਇਆ ਹੈ। ਇਹ ਸਾਰਾ ਭੇਦ ਮੈਂ ਪਾ ਲਿਆ ਹੈ। ੧੨੦੫।

*ਦੋਹਰਾ*

ਅਘੜ ਸਿੰਘ ਅਤਿ ਨਿਡਰ ਹੋ ਕੇ ਕ੍ਰਿਸ਼ਨ ਦੇ ਸਾਹਮਣੇ ਆ ਕੇ ਬੋਲਿਆ। (ਉਸ ਨੇ) ਸ੍ਰੀ ਕ੍ਰਿਸ਼ਨ ਨੂੰ ਜੋ ਬੋਲ ਕਹੇ, ਉਹ (ਹੁਣ) ਕਵੀ ਕਹਿ ਕੇ ਸੁਣਾਉਂਦਾ ਹੈ। ੧੨੦੬।

*ਸਵੈਯਾ*

ਢੀਠ ਹੋ ਕੇ ਯੁੱਧ-ਭੂਮੀ ਵਿਚ ਬੋਲਣ ਲਗਿਆ ਅਤੇ ਹਸ ਕੇ ਕ੍ਰਿਸ਼ਨ ਨੂੰ (ਕਹਿਣ ਲਗਾ, ਮੇਰੀ) ਗੱਲ ਸੁਣ ਲੈ। ਸਾਡੇ ਨਾਲ ਨਿਸੰਗ ਹੋ ਕੇ (ਤੂੰ) ਕ੍ਰੋਧ ਕੀਤਾ ਹੈ (ਪਰ) ਇਸ

ਤਾ ਤੇ ਲਰੋ ਨਹੀ ਮੋ ਸੰਗਿ ਆਇ ਕੈ ਹੋ ਲਰਿਕਾ ਰਨ ਦੇਖਿ ਪਰੈ ਹੋ।
ਜੋ ਹਠ ਕੈ ਲਰਿ ਹੋ ਮਰਿ ਹੋ ਅਪੁਨੇ ਗ੍ਰਿਹ ਮਾਰਗਿ ਜੀਤਿ ਨ ਜੈ ਹੋ। ੧੨੦੭।

*ਦੋਹਰਾ*

ਜਿਉ ਬੋਲਿਯੋ ਅਤਿ ਗਰਬ ਸਿਉ ਇਤਿ ਹਰਿ ਐਚਿ ਕਮਾਨ।
ਸਰ ਮਾਰਿਯੋ ਅਰਿ ਮੁਖਿ ਬਿਖੈ ਪਰਿਯੋ ਮ੍ਰਿਤਕ ਛਿਤਿ ਆਨਿ। ੧੨੦੮।

ਅਰਜਨ ਸਿੰਘ ਤਬ ਢੀਠ ਹੁਇ ਕਹੀ ਕ੍ਰਿਸਨ ਸੋ ਬਾਤ।
ਮਹਾਬਲੀ ਹਉ ਆਜ ਹੀ ਕਰਿ ਹੋ ਤੇਰੋ ਘਾਤ। ੧੨੦੯।

ਸੁਨਤ ਬਚਨ ਹਰਿ ਖਗੁ ਲੈ ਅਰਿ ਸਿਰਿ ਝਾਰਿਯੋ ਧਾਇ।
ਗਿਰਿਓ ਮਨੋ ਆਧੀ ਬਚੇ ਬਡੋ ਬ੍ਰਿਛ ਮੁਰਝਾਇ। ੧੨੧੦।

*ਸਵੈਯਾ*

ਅਰਜਨ ਸਿੰਘ ਹਨ੍ਯੋ ਅਸਿ ਸਿਉ ਅਮਰੇਸ ਮਹੀਪ ਹਨਿਓ ਤਬ ਹੀ।
ਅਟਲੇਸ ਪ੍ਰਕੋਪ ਭਯੋ ਲਖਿ ਕੈ ਹਰਿ ਆਪੁਨੇ ਸਸਤ੍ਰ ਲਏ ਸਬ ਹੀ।
ਅਤਿ ਮਾਰ ਹੀ ਮਾਰ ਪੁਕਾਰਿ ਪਰਿਓ ਹਰਿ ਸਾਮੁਹੇ ਆਇ ਅਰਿਓ ਜਬ ਹੀ।
ਕਲਧਉਤ ਕੇ ਭੂਖਨ ਅੰਗ ਸਜੇ ਜਿਹ ਕੀ ਛਬਿ ਸੋ ਸਵਿਤਾ ਦਬ ਹੀ। ੧੨੧੧।

ਜਾਮ ਪ੍ਰਮਾਨ ਕੀਓ ਘਮਸਾਨ ਬਡੌ ਬਲਵਾਨ ਨ ਜਾਇ ਸੰਘਾਰਿਯੋ।
ਮੇਘ ਜਿਉ ਗਾਜਿ ਮੁਰਾਰਿ ਤਬੈ ਅਸਿ ਲੈ ਕਰਿ ਮੈ ਅਰਿ ਊਪਰਿ ਝਾਰਿਯੋ।
ਹੁਇ ਮ੍ਰਿਤ ਭੂਮਿ ਪਰਿਯੋ ਤਬ ਹੀ ਜਦੁਬੀਰ ਜਬੈ ਸਿਰੁ ਕਾਟਿ ਉਤਾਰਿਯੋ।
ਧੰਨਿ ਹੀ ਧੰਨਿ ਕਹੈ ਸਬ ਦੇਵ ਬਡੋ ਹਰਿ ਜੂ ਭਵ ਭਾਰ ਉਤਾਰਿਯੋ। ੧੨੧੨।

*ਦੋਹਰਾ*

ਅਟਲ ਸਿੰਘ ਜਬ ਮਾਰਿਓ ਬਹੁ ਬੀਰਨ ਕੋ ਰਾਉ।
ਅਮਿਟ ਸਿੰਘ ਤਬ ਅਮਿਟ ਹੁਇ ਕੀਨੋ ਜੁਧ ਉਪਾਉ। ੧੨੧੩।

*ਸਵੈਯਾ*

ਬੋਲਤ ਇਉ ਹਠਿ ਕੈ ਹਰਿ ਸੋ ਭਟ ਤਉ ਲਖਿ ਹੋ ਜਬ ਮੋ ਸੋ ਲਰੈਗੋ।
ਮੋ ਕੋ ਕਹਾ ਹਨਿ ਰਾਜਨ ਜ੍ਯੋ ਛਲ ਮੂਰਤਿ ਹੁਇ ਛਲ ਸਾਥ ਛਰੈਗੋ।
ਮੋ ਅਤਿ ਕੋਪ ਭਰੋ ਲਖਿ ਕੈ ਰਹਿ ਹੋ ਨਹਿ ਆਹਵ ਹੂੰ ਤੇ ਟਰੈਗੋ।
ਜਉ ਕਬ ਹੂੰ ਭਿਰ ਹੋ ਹਮ ਸੋ ਨਿਸਚੈ ਨਿਜ ਦੇਹ ਕੋ ਤਿਆਗੁ ਕਰੈਗੋ। ੧੨੧੪।



ਯੁੱਧ ਕਰਨ ਦਾ ਕੀ ਫਲ ਪਾਵੇਂਗਾ। ਇਸ ਲਈ ਆ ਕੇ ਮੇਰੇ ਨਾਲ ਨ ਲੜ, (ਤੂੰ ਅਜੇ) ਲੜਕਾ ਹੈਂ, ਰਣ ਨੂੰ ਵੇਖ ਕੇ ਭਜ ਜਾਏਂਗਾ। ਜੇ ਹਠ ਕਰ ਕੇ ਲੜੇਂਗਾ (ਤਾਂ) ਮਾਰਿਆ ਜਾਵੇਂਗਾ ਅਤੇ ਆਪਣੇ ਘਰ ਦੇ ਮਾਰਗ ਉਤੇ ਜੀਉਂਦਾ ਨਹੀਂ ਜਾਵੇਂਗਾ।੧੨੦੭।

*ਦੋਹਰਾ*

ਜਿਉਂ ਹੀ (ਉਹ) ਹੰਕਾਰ ਨਾਲ ਬੋਲ ਰਿਹਾ ਸੀ, ਇਧਰੋਂ ਸ੍ਰੀ ਕ੍ਰਿਸ਼ਨ ਨੇ ਧਨੁਸ਼ ਨੂੰ ਖਿਚ ਦਿੱਤਾ। ਬਾਣ ਵੈਰੀ ਦੇ ਮੁਖ ਵਿਚ ਮਾਰਿਆ (ਅਤੇ ਉਹ) ਮੁਰਦਾ ਹੋ ਕੇ ਧਰਤੀ ਉਤੇ ਡਿਗ ਪਿਆ।੧੨੦੮।

ਤਦ ਅਰਜਨ ਸਿੰਘ ਨੇ ਢੀਠ ਹੋ ਕੇ ਕ੍ਰਿਸ਼ਨ ਨੂੰ (ਇਹ) ਗੱਲ ਕਹੀ। (ਮੈਂ) ਮਹਾ ਬਲਵਾਨ ਹਾਂ, ਤੇਰਾ ਅਜ ਹੀ ਨਾਸ਼ ਕਰ ਦਿਆਂਗਾ।੧੨੦੯।

(ਉਸ ਦੇ) ਬਚਨ ਸੁਣਦਿਆਂ ਹੀ ਸ੍ਰੀ ਕ੍ਰਿਸ਼ਨ ਨੇ ਤਲਵਾਰ ਪਕੜ ਲਈ ਅਤੇ ਭਜ ਕੇ ਵੈਰੀ ਦੇ ਸਿਰ ਉਤੇ ਝਾੜ ਦਿੱਤੀ। (ਉਹ ਇਸ ਤਰ੍ਹਾਂ ਡਿਗ ਪਿਆ) ਮਾਨੋ ਹਨੇਰੀ ਦੇ ਚਲਣ ਨਾਲ ਵੱਡਾ ਸਾਰਾ ਬ੍ਰਿਛ ਮੁਰਝਾ ਕੇ ਧਰਤੀ ਉਤੇ ਡਿਗ ਪਿਆ ਹੋਵੇ।੧੨੧੦।

*ਸਵੈਯਾ*

(ਜਿਸ ਵੇਲੇ) ਅਰਜਨ ਸਿੰਘ ਤਲਵਾਰ ਨਾਲ ਮਾਰਿਆ ਗਿਆ, ਉਸੇ ਵੇਲੇ ਰਾਜਾ ਅਮਰ ਸਿੰਘ ਵੀ ਮਾਰਿਆ ਗਿਆ। (ਫਿਰ) ਅਟਲ ਸਿੰਘ ਨੂੰ ਗੁੱਸੇ ਵਿਚ ਆਇਆ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਆਪਣੇ ਸਾਰੇ ਸ਼ਸਤ੍ਰ ਧਾਰਨ ਕਰ ਲਏ। ਜਦੋਂ (ਅਮਰ ਸਿੰਘ) 'ਮਾਰੋ-ਮਾਰੋ' ਪੁਕਾਰਦਾ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਕੇ ਡਟ ਗਿਆ। (ਉਸ ਦੇ) ਸ਼ਰੀਰ ਉਤੇ ਸੋਨੇ ਦੇ ਗਹਿਣੇ ਸਜੇ ਹੋਏ ਸਨ, ਜਿਨ੍ਹਾਂ ਦੀ ਛਬੀ ਦੇ ਸਾਹਮਣੇ ਸੂਰਜ ਵੀ ਦਬਕਦਾ ਸੀ।੧੨੧੧।

ਇਕ ਪਹਿਰ ਤਕ (ਉਸ ਨੇ) ਘਮਸਾਨ ਯੁੱਧ ਕੀਤਾ, (ਉਹ) ਬਹੁਤ ਬਲਵਾਨ ਹੋਣ ਕਰ ਕੇ ਮਾਰਿਆ ਨਹੀਂ ਜਾਂਦਾ ਸੀ। ਉਸ ਵੇਲੇ ਬਦਲ ਵਾਂਗ ਗਜ ਕੇ ਅਤੇ ਤਲਵਾਰ ਹੱਥ ਵਿਚ ਲੈ ਕੇ ਸ੍ਰੀ ਕਿਸ਼ਨ ਨੇ ਵੈਰੀ ਉਤੇ ਝਾੜ ਦਿੱਤੀ। ਉਸੇ ਵੇਲੇ ਉਹ ਮੁਰਦਾ ਹੋ ਕੇ ਧਰਤੀ ਉਤੇ ਡਿਗ ਪਿਆ, ਜਦੋਂ ਸ੍ਰੀ ਕ੍ਰਿਸ਼ਨ ਨੇ ਉਸ ਦਾ ਸਿਰ ਕਟ ਕੇ ਉਤਾਰ ਦਿੱਤਾ। ਸਾਰੇ ਦੇਵਤੇ ਸ੍ਰੀ ਕ੍ਰਿਸ਼ਨ ਨੂੰ ਧੰਨ ਧੰਨ ਕਹਿਣ ਲਗੇ (ਕਿਉਂਕਿ ਉਸ ਨੇ) ਧਰਤੀ ਦਾ ਬਹੁਤ ਭਾਰ ਉਤਾਰਿਆ ਸੀ।੧੨੧੨।

*ਦੋਹਰਾ*

ਜਦ ਬਹੁਤ ਸੂਰਮਿਆਂ ਦਾ ਰਾਜਾ ਅਟਲ ਸਿੰਘ ਮਾਰਿਆ ਗਿਆ, ਤਦ ਅਮਿਟ ਸਿੰਘ ਨੇ ਅਮਿਟ (ਅਡੋਲ) ਹੋ ਕੇ ਯੁੱਧ ਦਾ ਉਪਾ ਕੀਤਾ।੧੨੧੩।

*ਸਵੈਯਾ*

(ਉਹ) ਹਠ ਕਰ ਕੇ ਸ੍ਰੀ ਕ੍ਰਿਸ਼ਨ ਨਾਲ ਬੋਲਣ ਲਗਾ ਕਿ ਮੈ ਤੈਨੂੰ ਸੂਰਮਾ ਉਦੋਂ ਮੰਨਾਗਾ ਜਦ ਮੇਰੇ ਨਾਲ ਲੜੇਂਗਾ। ਕੀ ਮੈਨੂੰ ਵੀ ਇਨ੍ਹਾਂ ਰਾਜਿਆਂ ਵਾਂਗ ਛਲ ਦਾ ਸਰੂਪ ਹੋ ਕੇ ਧੋਖੇ ਨਾਲ ਛਲ ਲਵੇਂਗਾ। ਮੈਨੂੰ ਬਹੁਤ ਕ੍ਰੋਧ ਨਾਲ ਭਰਿਆ ਹੋਇਆ ਵੇਖ ਕੇ (ਤੂੰ) ਯੁੱਧ-ਭੂਮੀ ਵਿਚ (ਖੜੋਤਾ) ਨਹੀਂ ਰਹੇਂਗਾ ਅਤੇ (ਇਥੋਂ) ਟਲ ਜਾਵੇਂਗਾ। ਜੇ ਕਦੇ ਮੇਰੇ ਨਾਲ ਲੜੇਂਗਾ, (ਤਾਂ) ਨਿਸਚੇ ਹੀ ਆਪਣੀ ਦੇਹ ਦਾ ਤਿਆਗ ਕਰੇਂਗਾ।੧੨੧੪।

ਕਾਹੇ ਕਉ ਕਾਨ੍ਹ ਅਯੋਧਨ ਮੈ ਹਿਤ ਔਰਨ ਕੇ ਰਿਸ ਕੈ ਰਨ ਪਾਰੋ।
ਕਾਹੇ ਕਉ ਘਾਇ ਸਹੋ ਤਨ ਮੈ ਪੁਨਿ ਕਾ ਕੇ ਕਹੇ ਅਰਿ ਭੂਪਨਿ ਮਾਰੋ।
ਜੀਵਤ ਹੋ ਤਬ ਲਉ ਜਗ ਮੈ ਜਬ ਲਉ ਮੁਹਿ ਸੰਗਿ ਭਿਰਿਓ ਨ ਬਿਚਾਰੋ।
ਸੁੰਦਰ ਜਾਨ ਕੈ ਛਾਡਤ ਹੋ ਤਜਿ ਕੈ ਰਨ ਸ੍ਯਾਮ ਜੁ ਧਾਮਿ ਸਿਧਾਰੋ। ੧੨੧੫।

ਫੇਰਿ ਅਯੋਧਨ ਮੈ ਰਿਸਿ ਕੇ ਅਮਿਟੇਸ ਬਲੀ ਇਹ ਭਾਤਿ ਉਚਾਰੋ।
ਬੈਸ ਕਿਸੋਰ ਮਨੋਹਰਿ ਮੂਰਤਿ ਲੈ ਹੋ ਕਹਾ ਲਖਿ ਜੁਧ ਹਮਾਰੋ।
ਹਉ ਤੁਮ ਸਿਉ ਹਰਿ ਸਾਚ ਕਹਿਓ ਤੁਮ ਜਉ ਜੀਯ ਮੈ ਕਛੁ ਅਉਰ ਬਿਚਾਰੋ।
ਕੈ ਹਮ ਸੰਗਿ ਲਰੋ ਤਜਿ ਕੈ ਡਰ ਕੈ ਅਪੁਨੇ ਸਭ ਆਯੁਧ ਡਾਰੋ। ੧੨੧੬।

ਆਜੁ ਆਯੋਧਨ ਮੈ ਤੁਮ ਕੋ ਹਨਿ ਹੋ ਤੁਮਰੀ ਸਭ ਹੀ ਪ੍ਰਿਤਨਾ ਕੋ।
ਜਉ ਰੇ ਕੋਊ ਤੁਮ ਮੈ ਭਟ ਹੈ ਬਹੁ ਆਵਤ ਹੈ ਬਿਧਿ ਆਹਵ ਜਾ ਕੋ।
ਸੋ ਹਮਰੇ ਸੰਗ ਆਇ ਭਿਰੇ ਨ ਲਰੈ ਪਰਮੇਸੁਰ ਕੀ ਸਹੁ ਤਾ ਕੋ।
ਜੋ ਟਰਿ ਹੈ ਇਹ ਆਹਵ ਤੇ ਸੋਈ ਸਿੰਘ ਨਹੀ ਭਟ ਸ੍ਯਾਰ ਕਹਾ ਕੋ। ੧੨੧੭।

*ਦੋਹਰਾ*

ਅਮਿਟ ਸਿੰਘ ਕੇ ਬਚਨ ਸੁਨਿ ਹਰਿ ਜੂ ਕ੍ਰੋਧ ਬਢਾਇ।
ਸਸਤ੍ਰ ਸਬੈ ਕਰ ਮੈ ਲਏ ਸਨਮੁਖਿ ਬਹੁਰਿਯੋ ਧਾਇ। ੧੨੧੮।

*ਸਵੈਯਾ*

ਆਵਤ ਸ੍ਯਾਮ ਕੋ ਪੇਖਿ ਬਲੀ ਅਪੁਨੇ ਮਨ ਮੈ ਅਤਿ ਕੋਪ ਬਢਾਯੋ।
ਚਾਰੋ ਈ ਘੋਰਨਿ ਘਾਇਲ ਕੈ ਸਰ ਤੀਛਨ ਦਾਰੁਕ ਕੇ ਉਰਿ ਲਾਯੋ।
ਦੂਸਰੇ ਤੀਰ ਸੋ ਕਾਨ੍ਹ ਸਰੀਰ ਸੁ ਕੋਪ ਹਨ੍ਯੋ ਜੋਊ ਠਉਰ ਤਕਾਯੋ।
ਸ੍ਯਾਮ ਕਹੈ ਅਮਿਟੇਸ ਮਨੋ ਜਦੁਬੀਰ ਕੀ ਦੇਹ ਕੋ ਲਛ ਬਨਾਯੋ। ੧੨੧੯।

ਬਾਨ ਚਲਾਇ ਘਨੇ ਹਰਿ ਕੋ ਇਕ ਲੈ ਸਰ ਤੀਛਨ ਔਰ ਚਲਾਯੋ।
ਲਾਗਤ ਸ੍ਯਾਮ ਗਿਰਿਓ ਰਥ ਮੈ ਰਨ ਛਾਡਿ ਕੈ ਦਾਰੁਕ ਸੂਤ ਪਰਾਯੋ।
ਦੇਖ ਕੈ ਭੂਪ ਭਜਿਯੋ ਬਲਬੀਰ ਨਿਹਾਰਿ ਚਮੂੰ ਤਿਹ ਊਪਰ ਧਾਯੋ।
ਮਾਨਹੁ ਹੇਰਿ ਬਡੇ ਸਰ ਕੋ ਗਜਰਾਜ ਕਵੀ ਗਨ ਰੌਦਨ ਆਯੋ। ੧੨੨੦।

ਆਵਤ ਦੇਖਿ ਹਲੀ ਅਰਿ ਕੋ ਸੁ ਧਵਾਇ ਕੈ ਸ੍ਯੰਦਨ ਸਾਮੁਹੇ ਆਯੋ।
ਤਾਨਿ ਲੀਯੋ ਧਨੁ ਕੋ ਕਰ ਮੈ ਸਰ ਕੋ ਧਰ ਕੈ ਅਰਿ ਓਰਿ ਚਲਾਯੋ।
ਸੋ ਅਮਿਟੇਸ ਜੁ ਨੈਨ ਨਿਹਾਰਿ ਸੁ ਆਵਤ ਬਾਨ ਸੁ ਕਾਟਿ ਗਿਰਾਯੋ।
ਆਇ ਭਿਰਿਯੋ ਬਲ ਸਿਉ ਤਬ ਹੀ ਅਪੁਨੇ ਜੀਯ ਮੈ ਅਤਿ ਕੋਪੁ ਬਢਾਯੋ। ੧੨੨੧।



ਹੇ ਕ੍ਰਿਸ਼ਨ! ਯੁੱਧ-ਭੂਮੀ ਵਿਚ ਹੋਰਨਾਂ ਲਈ ਕਿਸ ਵਾਸਤੇ ਕ੍ਰੋਧ ਕਰ ਕੇ ਯੁੱਧ ਕਰਦਾ ਹੈਂ। ਕਿਸ ਵਾਸਤੇ ਸ਼ਰੀਰ ਉਤੇ ਘਾਓ ਸਹਿੰਦਾ ਹੈਂ, ਅਤੇ ਫਿਰ ਕਿਸ ਦੇ ਕਹੇ ਤੇ ਵੈਰੀ ਰਾਜਿਆਂ ਨੂੰ ਮਾਰਦਾ ਹੈਂ। ਉਦੋਂ ਤਕ ਹੀ (ਤੂੰ) ਜਗਤ ਵਿਚ ਜੀਉਂਦਾ ਹੈਂ ਜਦ ਤਕ ਮੇਰੇ ਨਾਲ ਲੜਨ ਦਾ ਵਿਚਾਰ ਨਹੀਂ ਬਣਾਇਆ ਹੈ। (ਤੈਨੂੰ) ਸੁੰਦਰ ਸਮਝ ਕੇ ਛਡਦਾ ਹਾਂ, ਹੇ ਕ੍ਰਿਸ਼ਨ! ਰਣ-ਭੂਮੀ ਨੂੰ ਛਡ ਕੇ ਘਰ ਚਲਾ ਜਾ।੧੨੧੫।

ਫਿਰ ਯੁੱਧ-ਖੇਤਰ ਵਿਚ ਬਲਵਾਨ ਅਮਿਟ ਸਿੰਘ ਨੇ ਕ੍ਰੋਧ ਨਾਲ ਇਸ ਤਰ੍ਹਾਂ ਕਿਹਾ-(ਹੇ ਕ੍ਰਿਸ਼ਨ! ) ਤੇਰੀ ਉਮਰ ਛੋਟੀ ਹੈ, ਸ਼ਕਲ ਮਨ ਨੂੰ ਮੋਹਣ ਵਾਲੀ ਹੈ, ਕੀ ਲਏਂਗਾ ਮੇਰੇ ਨਾਲ ਯੁੱਧ ਕਰ ਕੇ। ਹੇ ਕ੍ਰਿਸ਼ਨ! ਮੈਂ ਤੈਨੂੰ ਸਚ ਕਹਿੰਦਾ ਹਾਂ, ਜੇ ਤੂੰ ਮਨ ਵਿਚ ਕੁਝ ਹੋਰ ਵਿਚਾਰਿਆ ਹੋਇਆ ਹੈ (ਤਾਂ ਛਡ ਦੇ)। ਜਾਂ ਤਾਂ ਡਰ ਦਾ ਤਿਆਗ ਕਰ ਕੇ ਮੇਰੇ ਨਾਲ ਲੜ, ਜਾਂ ਆਪਣੇ ਸਾਰੇ ਹਥਿਆਰ ਸੁਟ ਦੇ।੧੨੧੬।

ਅਜ ਯੁੱਧ-ਭੂਮੀ ਵਿਚ ਤੈਨੂੰ ਅਤੇ ਤੇਰੀ ਸਾਰੀ ਸੈਨਾ ਨੂੰ ਮਾਰ ਦਿਆਂਗਾ। ਓਇ! ਜੇ ਤੇਰੇ ਕੋਲ ਕੋਈ ਸੂਰਮਾ ਹੈ ਜਿਸ ਨੂੰ ਯੁੱਧ ਕਰਨ ਦੀਆਂ ਬਹੁਤ ਜੁਗਤਾਂ ਆਉਂਦੀਆਂ ਹੋਣ। ਉਹ ਮੇਰੇ ਨਾਲ ਆ ਕੇ ਲੜੇ, ਜੇ ਨਹੀਂ ਲੜੇਗਾ, (ਤਾਂ) ਉਸ ਨੂੰ ਪਰਮੇਸ਼ਵਰ ਦੀ ਸੌਂਹ। ਜੋ ਇਸ ਜੰਗ ਵਿਚੋਂ ਟਲ ਜਾਏਗਾ, ਉਹ ਸੂਰਮਾ ਸਿੰਘ ਨਹੀਂ, ਕਿਤੋਂ ਦਾ ਗਿਦੜ ਹੈ।੧੨੧੭।

*ਦੋਹਰਾ*

ਅਮਿਟ ਸਿੰਘ ਦੇ ਬਚਨ ਸੁਣ ਕੇ, ਸ੍ਰੀ ਕ੍ਰਿਸ਼ਨ ਨੇ ਮਨ ਵਿਚ ਕ੍ਰੋਧ ਵਧਾ ਲਿਆ। ਸਾਰੇ ਸ਼ਸਤ੍ਰ ਹੱਥ ਵਿਚ ਲੈ ਕੇ ਭਜ ਕੇ (ਉਸ ਦੇ) ਸਾਹਮਣੇ ਪਹੁੰਚ ਗਿਆ।੧੨੧੮।

*ਸਵੈਯਾ*

ਸ੍ਰੀ ਕ੍ਰਿਸ਼ਨ ਨੂੰ ਆਉਂਦਿਆਂ ਵੇਖ ਕੇ ਬਲਵਾਨ (ਅਮਿਟ ਸਿੰਘ) ਨੇ ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾ ਲਿਆ। (ਕ੍ਰਿਸ਼ਨ ਦੇ ਰਥ ਦੇ) ਚੌਹਾਂ ਘੋੜਿਆਂ ਨੂੰ ਘਾਇਲ ਕਰ ਕੇ (ਇਕ) ਤਿਖਾ ਤੀਰ ਰਥਵਾਨ ਦੀ ਛਾਤੀ ਵਿਚ ਮਾਰਿਆ। ਦੂਜਾ ਤੀਰ ਕ੍ਰੋਧ ਕਰ ਕੇ ਕ੍ਰਿਸ਼ਨ ਦੇ ਸ਼ਰੀਰ ਉਤੇ ਉਥੇ ਮਾਰ ਦਿੱਤਾ ਜਿਸ ਥਾਂ ਉਤੇ ਉਸ ਦੀ ਨਜ਼ਰ ਪਈ। (ਕਵੀ) ਸ਼ਿਆਮ ਕਹਿੰਦੇ ਹਨ, ਅਮਿਟ ਸਿੰਘ ਨੇ ਮਾਨੋ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨੂੰ ਨਿਸ਼ਾਨਾ ਬਣਾਇਆ ਹੋਵੇ।੧੨੧੯।

(ਅਮਿਟ ਸਿੰਘ ਨੇ) ਸ੍ਰੀ ਕ੍ਰਿਸ਼ਨ ਨੂੰ ਬਹੁਤ ਸਾਰੇ ਤੀਰ ਮਾਰੇ ਅਤੇ ਇਕ ਤਿਖਾ ਤੀਰ ਲੈ ਕੇ ਹੋਰ ਚਲਾਇਆ। (ਤੀਰ ਦੇ) ਲਗਦਿਆਂ ਹੀ ਕ੍ਰਿਸ਼ਨ ਰਥ ਵਿਚ ਡਿਗ ਪਿਆ (ਅਤੇ ਉਸ ਸਮੇਂ) ਰਥਵਾਨ ਨੇ ਰਣ ਨੂੰ ਛਡ ਕੇ (ਰਥ ਨੂੰ) ਭਜਾ ਲਿਆ। ਸ੍ਰੀ ਕ੍ਰਿਸ਼ਨ ਨੂੰ ਭਜਾ ਜਾਂਦਾ ਵੇਖ ਕੇ ਰਾਜੇ ਨੇ (ਆਪਣੀ) ਸੈਨਾ ਵਲ ਤਕਿਆ ਅਤੇ ਉਸ ਉਤੇ ਧਾਵਾ ਕਰ ਦਿੱਤਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਵਡੇ ਸਰੋਵਰ ਨੂੰ ਵੇਖ ਕੇ ਮਸਤ ਹਾਥੀ ਕੰਮੀਆਂ (ਕਮਲਨੀਆਂ) ਨੂੰ ਮਿਧਣ ਲਈ ਆਇਆ ਹੋਵੇ।੧੨੨੦।

ਵੈਰੀ ਨੂੰ ਆਉਂਦਿਆਂ ਵੇਖ ਕੇ ਬਲਰਾਮ ਰਥ ਨੂੰ ਭਜਾ ਕੇ ਸਾਹਮਣੇ ਆ ਗਿਆ। ਹੱਥ ਵਿਚ ਕਮਾਨ ਨੂੰ ਖਿਚ ਲਿਆ ਅਤੇ ਉਸ ਵਿਚ ਬਾਣ ਧਰ ਕੇ ਦੁਸ਼ਮਨ ਵਲ ਚਲਾ ਦਿੱਤਾ। ਅਮਿਟ ਸਿੰਘ ਨੇ ਆਉਂਦੇ ਹੋਏ ਬਾਣਾਂ ਨੂੰ ਅੱਖਾਂ ਨਾਲ ਵੇਖ ਕੇ (ਝਟ ਬਾਣਾਂ ਨਾਲ) ਕਟ ਦਿੱਤਾ। ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਬਲਰਾਮ ਨਾਲ ਉਸੇ ਵੇਲੇ ਯੁੱਧ ਕਰਨ ਲਗਾ।੧੨੨੧।

ਕਾਟਿ ਧੁਜਾ ਰਥੁ ਕਾਟਿ ਦਯੋ ਅਸਿ ਚਾਪ ਕੋ ਕਾਟਿ ਜੁਦਾ ਕਰਿ ਡਾਰਿਓ।
ਮੂਸਲ ਅਉ ਹਲ ਕਾਟਿ ਦਯੋ ਬਿਨੁ ਆਯੁਧ ਹੁਇ ਬਲਦੇਵ ਪਧਾਰਿਓ।
ਜਾਤ ਕਹਾ ਮੁਸਲੀ ਭਜਿ ਕੈ ਕਬਿ ਰਾਮ ਕਹੈ ਇਹ ਭਾਤਿ ਉਚਾਰਿਓ।
ਯੌ ਕਹਿ ਕੈ ਅਸਿ ਕੋ ਗਹਿ ਕੈ ਲਹਿ ਕੈ ਦਲ ਜਾਦਵ ਕੋ ਲਲਕਾਰਿਓ। ੧੨੨੨।

ਜੋ ਇਹ ਸਾਮੁਹੇ ਆਇ ਭਿਰੈ ਭਟ ਤਾ ਹੀ ਸੰਘਾਰ ਕੈ ਭੂਮਿ ਗਿਰਾਵੈ।
ਕਾਨ ਪ੍ਰਮਾਨ ਲਉ ਤਾਨਿ ਕਮਾਨ ਘਨੇ ਸਰ ਸਤ੍ਰੁਨ ਕੇ ਤਨ ਲਾਵੈ।
ਸੋਊ ਬਚੇ ਤਿਹ ਤੇ ਬਲ ਬੀਰ ਜੋਊ ਭਜਿ ਆਪਨੇ ਪ੍ਰਾਨ ਬਚਾਵੈ।
ਅਉਰਨ ਕੀ ਸੁ ਕਹਾ ਗਨਤੀ ਜੁ ਬਡੇ ਭਟ ਜੀਵਤ ਜਾਨ ਨ ਪਾਵੈ। ੧੨੨੩।

ਮੂਸਲ ਅਉਰ ਲਏ ਮੁਸਲੀ ਚੜਿ ਸ੍ਯੰਦਨ ਪੈ ਬਹੁਰੋ ਫਿਰਿ ਧਾਯੋ।
ਆਵਤ ਹੀ ਬਲ ਕੈ ਨ੍ਰਿਪ ਸੋ ਚਤੁਰੰਗ ਪ੍ਰਕਾਰ ਕੋ ਜੁਧੁ ਮਚਾਯੋ।
ਅਉਰ ਜਿਤੇ ਭਟ ਠਾਢੇ ਹੁਤੇ ਰਿਸ ਕੈ ਮੁਖਿ ਤੇ ਇਹ ਭਾਤਿ ਸੁਨਾਯੋ।
ਜਾਨਿ ਨ ਦੇਹੁ ਅਰੇ ਅਰਿ ਕੋ ਸੁਨਿ ਕੈ ਹਰਿ ਕੇ ਦਲੁ ਕੋਪੁ ਬਢਾਯੋ। ੧੨੨੪।

ਐਸੇ ਹਲਾਯੁਧ ਕੋਪਿ ਕਹਿਯੋ ਤਬ ਜਾਦਵ ਬੀਰ ਸਬੈ ਮਿਲਿ ਧਾਏ।
ਜੋ ਇਹ ਸਾਮੁਹੇ ਆਇ ਅਰੇ ਗ੍ਰਿਹ ਕੋ ਤੇਊ ਜੀਵਤ ਜਾਨਿ ਨ ਪਾਏ।
ਅਉਰ ਜਿਤੇ ਤਹ ਠਾਢੇ ਹੁਤੇ ਅਸਿ ਲੈ ਬਰਛੈ ਪਰਸੇ ਗਹਿ ਆਏ।
ਤੇਊ ਭਿਰੇ[1] ਜੋਊ ਲਾਜ ਭਰੇ ਅਰਿ ਕੋ ਬਰ ਕੈ ਤਿਨ ਘਾਇ ਲਗਾਏ। ੧੨੨੫।

*ਦੋਹਰਾ*

ਅਮਿਟ ਸਿੰਘ ਅਤਿ ਕੋਪ ਹ੍ਵੈ ਅਮਿਤ ਚਲਾਏ ਬਾਨ।
ਹਰਿ ਸੈਨਾ ਤਮ ਜਿਉ ਭਜੀ ਸਰ ਮਾਨੋ ਕਰਿ ਭਾਨੁ। ੧੨੨੬।

*ਸਵੈਯਾ*

ਜਾਤ ਭਜੇ ਜਦਵੀਰ[2] ਪ੍ਰਿਤਨਾ ਰਨ ਮੈ ਮੁਸਲੀ ਇਹ ਭਾਤਿ ਪਚਾਰੇ।
ਛਤ੍ਰਨਿ ਕੇ ਕੁਲ ਮੈ ਉਪਜੇ ਕਿਹ ਭਾਤਿ ਪਰਾਵਤ ਹੋ ਬਲੁ ਹਾਰੇ।
ਆਯੁਧ ਛਾਡਤ ਹੋ ਕਰ ਤੇ ਡਰੁ ਮਾਨਿ ਘਨੋ ਬਿਨ ਹੀ ਅਰਿ ਮਾਰੇ।
ਤ੍ਰਾਸ ਕਰੋ ਨ ਕਛੂ ਰਨ ਮੈ ਜਬ ਲਉ ਤਨ ਮੈ ਥਿਰੁ ਪ੍ਰਾਨ ਹਮਾਰੇ। ੧੨੨੭।

*ਦੋਹਰਾ*

ਕੋਪ ਅਯੋਧਨ ਮੈ ਹਲੀ ਸੁਭਟਨਿ ਕਹਿਯੋ ਪਚਾਰਿ।
ਅਮਿਟ ਸਿੰਘ ਕੋ ਘੇਰ ਕੈ ਕਹਿਯੋ ਲੇਹੁ ਤੁਮ ਮਾਰ। ੧੨੨੮।

੧. 'ਲਰੇ' ੨. 'ਜਦਬੀਰ ਸਭੈ'



ਧੁਜਾ ਨੂੰ ਕਟ ਦਿੱਤਾ, ਰਥ ਨੂੰ ਵੀ ਕਟ ਦਿੱਤਾ ਅਤੇ ਤਲਵਾਰ ਤੇ ਧਨੁਸ਼ ਨੂੰ ਵੀ ਕਟ ਕੇ ਵਖਰਾ ਵਖਰਾ ਕਰ ਦਿੱਤਾ। ਮੋਹਲੇ ਅਤੇ ਹਲ ਨੂੰ ਕਟ ਦਿੱਤਾ ਅਤੇ ਸ਼ਸਤ੍ਰਾਂ ਤੋਂ ਬਿਨਾ ਹੋ ਜਾਣ ਕਾਰਨ ਬਲਰਾਮ ਭਜ ਗਿਆ। ਕਵੀ ਰਾਮ ਕਹਿੰਦੇ ਹਨ, (ਅਮਿਟ ਸਿੰਘ ਨੇ ਇਸ ਤਰ੍ਹਾਂ ਕਿਹਾ--) ਹੇ ਬਲਰਾਮ! ਕਿਥੇ ਭਜ ਕੇ ਜਾ ਰਿਹਾ ਹੈਂ? ਇਸ ਤਰ੍ਹਾਂ ਕਹਿ ਕੇ, ਤਲਵਾਰ ਨੂੰ ਫੜ ਕੇ ਅਤੇ (ਬਿਜਲੀ ਵਾਂਗ) ਚਮਕ ਕੇ ਯਾਦਵ ਦਲ ਨੂੰ ਲਲਕਾਰਿਆ।੧੨੨੨।

ਜੋ ਸੂਰਮਾ ਵੀ ਇਸ ਦੇ ਸਾਹਮਣੇ ਆ ਕੇ ਲੜਦਾ ਹੈ, ਉਸੇ ਨੂੰ ਮਾਰ ਕੇ ਧਰਤੀ ਉਤੇ ਸੁਟ ਦਿੰਦਾ ਹੈ। ਕੰਨ ਤਕ ਧਨੁਸ਼ ਨੂੰ ਖਿਚ ਕੇ ਵੈਰੀਆਂ ਦੇ ਤਨ ਵਿਚ ਬਹੁਤ ਬਾਣ ਮਾਰਦਾ ਹੈ। ਉਸ ਬਲਵਾਨ ਪਾਸੋਂ ਓਹੀ ਬਚਦਾ ਹੈ ਜੋ ਭਜ ਕੇ ਆਪਣੇ ਪ੍ਰਾਣ ਬਚਾਉਂਦਾ ਹੈ। ਹੋਰਾਂ ਦੀ ਤਾਂ ਕੀ ਗਿਣਤੀ ਹੈ, ਜੋ ਵੱਡੇ ਵੱਡੇ ਯੋਧੇ ਹਨ, (ਉਹ ਵੀ) ਜੀਉਂਦੇ ਜਾ ਨਹੀਂ ਸਕਦੇ।੧੨੨੩।

ਬਲਰਾਮ ਨੇ ਹੋਰ ਮੂਸਲ ਲੈ ਲਿਆ ਅਤੇ ਰਥ ਉਤੇ ਚੜ੍ਹ ਕੇ ਫਿਰ (ਯੁੱਧ-ਭੂਮੀ ਵਿਚ) ਆ ਗਿਆ। ਆਉਂਦਿਆਂ ਹੀ ਬਲਰਾਮ ਨੇ ਰਾਜੇ ਨਾਲ ਚਾਰ ਪ੍ਰਕਾਰ ਦਾ ਜੁੱਧ ਮਚਾ ਦਿੱਤਾ। ਹੋਰ ਵੀ ਜਿੰਨੇ ਯੋਧੇ ਖੜੋਤੇ ਸਨ, (ਬਲਰਾਮ ਨੇ ਉਨ੍ਹਾਂ ਪ੍ਰਤਿ) ਕ੍ਰੋਧਿਤ ਹੋ ਕੇ, ਮੁਖ ਤੋਂ ਇਸ ਤਰ੍ਹਾਂ ਸੁਣਾਇਆ। ਓਇ! ਵੈਰੀ ਨੂੰ ਜਾਣ ਨ ਦਿਓ--ਇਹ ਸੁਣ ਕੇ ਕ੍ਰਿਸ਼ਨ ਦੀ ਸੈਨਾ ਨੇ ਕ੍ਰੋਧ ਵਧਾ ਲਿਆ।੧੨੨੪।

ਬਲਰਾਮ ਨੇ ਇਸ ਤਰ੍ਹਾਂ ਕ੍ਰੋਧ ਨਾਲ ਕਿਹਾ, ਤਦ ਸਾਰੇ ਯਾਦਵ ਸੂਰਮਿਆਂ ਨੇ ਮਿਲ ਕੇ ਹਮਲਾ ਕਰ ਦਿੱਤਾ। (ਉਸ ਵੇਲੇ) ਜੋ ਇਸ ਦੇ ਸਾਹਮਣੇ ਆ ਕੇ ਡਟ ਗਿਆ, (ਫਿਰ) ਉਹ ਘਰ ਨੂੰ ਜੀਉਂਦਾ ਨ ਪਰਤ ਸਕਿਆ। ਹੋਰ ਵੀ ਜਿਤਨੇ ਉਸ ਸਥਾਨ ਉਤੇ ਸਨ, (ਉਹ) ਤਲਵਾਰਾਂ, ਬਰਛੇ ਅਤੇ ਕੁਹਾੜੇ ਪਕੜ ਕੇ ਆ ਗਏ। ਜਿਹੜੇ ਲਾਜ ਦੇ ਭਰੇ ਹੋਏ ਸਨ, (ਉਹ) ਬੜੇ ਜ਼ੋਰ ਨਾਲ ਲੜੇ ਹਨ ਅਤੇ ਵੈਰੀ ਨੂੰ ਬਲ ਪੂਰਵਕ ਘਾਓ ਲਗਾਏ ਹਨ।੧੨੨੫।

*ਦੋਹਰਾ*

ਅਮਿਟ ਸਿੰਘ ਨੇ ਬਹੁਤ ਕ੍ਰੋਧਿਤ ਹੋ ਕੇ ਬੇਹਿਸਾਬੇ ਬਾਣ ਚਲਾਏ। ਸ੍ਰੀ ਕ੍ਰਿਸ਼ਨ ਦੀ ਸੈਨਾ ਹਨੇਰੇ ਵਾਂਗ ਭਜ ਗਈ, (ਅਮਿਟ ਸਿੰਘ ਦੇ) ਬਾਣ ਮਾਨੋ ਸੂਰਜ ਦੀਆਂ ਕਿਰਨਾਂ ਹੋਣ।੧੨੨੬।

*ਸਵੈਯਾ*

ਜਦ ਯਾਦਵੀ ਸੈਨਾ ਰਣ ਵਿਚੋਂ ਭਜ ਕੇ ਜਾਣ ਲਗੀ, (ਤਾਂ) ਬਲਰਾਮ ਨੇ ਸੈਨਾ ਨੂੰ ਇਸ ਤਰ੍ਹਾਂ ਕਿਹਾ-- ਛਤ੍ਰੀਆਂ ਦੇ ਕੁਲ ਵਿਚ ਪੈਦਾ ਹੋ ਕੇ ਇਸ ਤਰ੍ਹਾਂ ਬਲ ਨੂੰ ਹਾਰ ਕੇ ਭਜੇ ਜਾ ਰਹੇ ਹੋ। ਵੈਰੀ ਨੂੰ ਮਾਰੇ ਬਿਨਾ, ਬਹੁਤ ਡਰ ਮੰਨ ਕੇ ਹੱਥਾਂ ਵਿਚੋਂ ਸ਼ਸਤ੍ਰ ਛਡ ਰਹੇ ਹੋ। ਜਦ ਤਕ ਸਾਡੇ ਤਨ ਵਿਚ ਪ੍ਰਾਣ ਹਨ, (ਤਦ ਤਕ) ਰਣ-ਭੂਮੀ ਵਿਚ ਕਿਸੇ ਦਾ ਵੀ ਡਰ ਨ ਮੰਨੋ।੧੨੨੭।

*ਦੋਹਰਾ*

ਯੁੱਧ ਖੇਤਰ ਵਿਚ ਬਲਰਾਮ ਨੇ ਕ੍ਰੋਧਿਤ ਹੋ ਕੇ ਸੂਰਮਿਆਂ ਨੂੰ ਲਲਕਾਰਿਆ ਅਤੇ ਕਿਹਾ ਕਿ ਅਮਿਟ ਸਿੰਘ ਨੂੰ ਘੇਰ ਕੇ ਤੁਸੀਂ ਮਾਰ ਦਿਓ।੧੨੨੮।

*ਕਬਿਯੋ ਬਾਚ*

*ਸਵੈਯਾ*

ਆਇਸ ਪਾਇ ਤਬੈ ਮੁਸਲੀ ਚਹੂੰ ਓਰ ਚਮੂੰ ਲਲਕਾਰ ਪਰੀ।
ਅਤਿ ਕੋਪ ਭਰੀ ਅਪੁਨੇ ਮਨ ਮੈ ਅਮਿਟੇਸ ਕੇ ਸਾਮੁਹੇ ਆਇ ਅਰੀ।
ਬਹੁ ਜੁਧੁ ਅਯੋਧਨ ਬੀਚ ਭਯੋ ਕਬ ਸ੍ਯਾਮ[1] ਕਹੈ ਨਹੀ ਨੈਕੁ ਡਰੀ।
ਨ੍ਰਿਪ ਬੀਰ ਸਰਾਸਨਿ ਲੈ ਕਰ ਬਾਨ ਘਨੀ ਪ੍ਰਿਤਨਾ ਬਿਨੁ ਪ੍ਰਾਨ ਕਰੀ। ੧੨੨੯।

ਕਾਟਿ ਕਰੀ ਰਥ ਕਾਟਿ ਦਏ ਬਹੁ ਬੀਰ ਹਨੇ ਅਤਿ ਬਾਜ ਸੰਘਾਰੇ।
ਘਾਇਲ ਘੂਮਤ ਹੈ ਰਨ ਮੈ ਕਿਤਨੇ ਸਿਰ ਭੂਮਿ ਪਰੇ ਧਰ ਭਾਰੇ।
ਜੀਵਤ ਜੇ ਤੇਊ ਆਯੁਧ ਲੈ ਨ ਡਰੇ ਅਰਿ ਊਪਰਿ ਘਾਇ ਪ੍ਰਹਾਰੇ।
ਤਉ ਤਿਨ ਕੇ ਤਨ ਆਹਵ ਮੈ ਅਸਿ ਲੈ ਨ੍ਰਿਪ ਖੰਡਨ ਖੰਡ ਕੈ ਡਾਰੇ। ੧੨੩੦।

ਜੁਧ ਬਿਖੈ ਅਤਿ ਤੀਰ ਲਗੇ ਬਹੁ ਬੀਰਨ ਕੋ ਤਨ ਸ੍ਰੋਣਤ ਭੀਨੇ।
ਕਾਇਰ ਭਾਜ ਗਏ ਰਨ ਤੇ ਅਤਿ ਹੀ ਡਰ ਸਿਉ ਜਿਹ ਗਾਤ ਪਸੀਨੇ।
ਭੂਤ ਪਿਸਾਚ ਕਰੈ ਕਿਲਕਾਰ ਫਿਰੈ ਰਨ ਜੋਗਿਨ ਖਪਰ ਲੀਨੇ।
ਆਨਿ ਫਿਰਿਓ ਤਹ ਸ੍ਰੀ ਤ੍ਰਿਪੁਰਾਰਿ ਸੁ ਆਧੋਈ ਅੰਗ ਸਿਵਾ ਤਨ ਕੀਨੇ। ੧੨੩੧।

*ਦੋਹਰਾ*

ਮੂਰਛਾ ਤੇ ਪਾਛੇ ਘਰੀ ਤੀਨਿ ਭਏ ਹਰਿ ਚੇਤ।
ਦਾਰੁਕ ਸੋ ਕਹਿਓ ਹਾਕਿ ਰਥੁ ਪੁਨਿ ਆਏ ਜਹ ਖੇਤੁ। ੧੨੩੨।

*ਸਵੈਯਾ*

ਜਾਨੋ ਸਹਾਇ ਭਯੋ ਹਰਿ ਕੋ ਬਹੁਰੋ ਜਦੁ ਬੰਸਨਿ ਕੋਪ ਜਗਿਯੋ।
ਅਮਿਟੇਸ ਸੋ ਧਾਇ ਅਰੇ ਰਨ ਮੈ ਤਿਹ ਜੋਧਨ ਸੋ ਨਹੀ ਏਕ ਭਗਿਯੋ।
ਗਹਿ ਬਾਨ ਕਮਾਨ ਕ੍ਰਿਪਾਨ ਗਦਾ ਅਤਿ ਹੀ ਦਲੁ ਆਹਵ ਕੋ ਉਮਗਿਯੋ।
ਬਹੁ ਸ੍ਰਉਨ ਪਗੇ ਰੰਗਿ ਸ੍ਯਾਮ ਜਗੇ ਮਨੋ ਆਗਿ ਲਗੇ ਗਨ ਸਾਲ ਦਗਿਯੋ। ੧੨੩੩।

ਬਿਬਿਧਾਯੁਧ ਲੈ ਪੁਨਿ ਜੁਧੁ ਕੀਓ ਅਤਿ ਹੀ ਮਨ ਮੈ ਭਟ ਕੋਪ ਭਰੇ।
ਮੁਖ ਤੇ ਕਹਿ ਮਾਰੁ ਹੀ ਮਾਰ ਪਰੇ ਲਖਿ ਕੈ ਰਨ ਕਉ ਨਹੀ ਨੈਕੁ ਡਰੇ।
ਪੁਨਿ ਯਾ ਬਿਧਿ ਸਿਉ ਕਬਿ ਰਾਮੁ ਕਹੈ ਜਦੁਬੀਰ ਘਨੇ ਅਰਿ ਸਾਥ ਅਰੇ।
ਰਿਸਿ ਭੂਪ ਤਬੈ ਬਲ ਕੈ ਅਸਿ ਲੈ ਰਿਪੁ ਕੇ ਤਨ ਦ੍ਵੈ ਕਰਿ ਚਾਰ ਕਰੇ। ੧੨੩੪।

---

[1] 'ਰਾਮ'



*ਕਵੀ ਨੇ ਕਿਹਾ--*

*ਸਵੈਯਾ*

ਬਲਰਾਮ ਦੀ ਆਗਿਆ ਪ੍ਰਾਪਤ ਕਰ ਕੇ ਉਸੇ ਵੇਲੇ ਚੌਹਾਂ ਪਾਸਿਆਂ ਤੋਂ (ਯਾਦਵੀ) ਸੈਨਾ (ਅਮਿਟ ਸਿੰਘ) ਉਤੇ ਲਲਕਾਰ ਕੇ ਆ ਪਈ। ਆਪਣੇ ਮਨ ਵਿਚ ਕ੍ਰੋਧ ਨਾਲ ਬਹੁਤ ਭਰ ਕੇ ਅਮਿਟ ਸਿੰਘ ਦੇ ਸਾਹਮਣੇ ਆ ਕੇ ਡਟ ਗਈ। ਕਵੀ ਸ਼ਿਆਮ ਕਹਿੰਦੇ ਹਨ, ਯੁੱਧ-ਭੂਮੀ ਵਿਚ ਘਮਸਾਨ ਜੰਗ ਹੋਈ ਅਤੇ (ਯਾਦਵੀ ਸੈਨਾ) ਬਿਲਕੁਲ ਨ ਡਰੀ। ਬਲਬੀਰ ਰਾਜੇ ਨੇ ਹੱਥ ਵਿਚ ਧਨੁਸ਼ ਅਤੇ ਬਾਣ ਲੈ ਕੇ ਬਹੁਤ ਸਾਰੀ ਸੈਨਾ ਪ੍ਰਾਣਾਂ ਤੋਂ ਬਿਨਾ ਕਰ ਦਿੱਤੀ।੧੨੨੯।

ਹਾਥੀ ਕਟ ਦਿੱਤੇ, ਰਥ ਕਟ ਦਿੱਤੇ, ਬਹੁਤ ਸੂਰਮੇ ਮਾਰੇ ਗਏ ਅਤੇ ਬੇਹਿਸਾਬੇ ਘੋੜੇ ਵੀ ਸੰਘਾਰ ਦਿੱਤੇ ਗਏ। ਰਣ-ਭੂਮੀ ਵਿਚ ਘਾਇਲ ਘੁੰਮ ਰਹੇ ਹਨ, ਕਿਤਨੇ ਹੀ ਸਿਰ ਅਤੇ ਭਾਰੇ ਧੜ ਭੂਮੀ ਉਤੇ ਪਏ ਹਨ। ਜੋ ਕੋਈ ਜੀਉਂਦਾ ਹੈ, ਉਹ ਸ਼ਸਤ੍ਰ ਲੈ ਕੇ ਅਤੇ ਨਿਡਰ ਹੋ ਕੇ ਵੈਰੀਆਂ ਉਤੇ ਘਾਓ ਕਰ ਰਿਹਾ ਹੈ। ਤਦ ਰਾਜੇ ਨੇ ਤਲਵਾਰ ਲੈ ਕੇ ਉਨ੍ਹਾਂ ਦੇ ਸ਼ਰੀਰਾਂ ਦੇ ਟੋਟੇ ਟੋਟੇ ਕਰ ਕੇ ਸੁਟ ਦਿੱਤੇ।੧੨੩੦।

ਯੁੱਧ ਵਿਚ ਬਹੁਤ ਬਾਣ ਲਗਦੇ ਹਨ ਅਤੇ ਬਹੁਤੇ ਸੂਰਮਿਆਂ ਦੇ ਤਨ ਲਹੂ ਨਾਲ ਭਿਜ ਗਏ ਹਨ। ਕਾਇਰ ਰਣ-ਭੂਮੀ ਵਿਚੋਂ ਭਜ ਗਏ ਹਨ, ਜਿਨ੍ਹਾਂ ਦੇ ਸ਼ਰੀਰ ਬਹੁਤ ਡਰ ਕਰ ਕੇ ਪਸੀਨਾ ਪਸੀਨਾ ਹੋ ਗਏ ਹਨ। ਭੂਤ ਅਤੇ ਪਿਸ਼ਾਚ ਕਿਲਕਾਰੀਆਂ ਮਾਰਦੇ ਹਨ ਅਤੇ ਰਣ-ਭੂਮੀ ਵਿਚ ਜੋਗਣਾਂ ਖੱਪਰ ਲੈ ਕੇ ਫਿਰ ਰਹੀਆਂ ਹਨ। ਉਥੇ ਸ੍ਰੀ ਸ਼ਿਵ ('ਤ੍ਰਿਪੁਰਾਰਿ') ਆ ਕੇ ਫਿਰ ਰਿਹਾ ਹੈ, ਜਿਸ ਨੇ (ਆਪਣੇ) ਅੱਧੇ ਸ਼ਰੀਰ ਵਿਚ ਪਾਰਬਤੀ ਨੂੰ ਧਾਰਨ ਕੀਤਾ ਹੋਇਆ ਹੈ।੧੨੩੧।

*ਦੋਹਰਾ*

ਮੂਰਛਿਤ ਹੋਣ ਤੋਂ ਤਿੰਨ ਘੜੀਆਂ ਬਾਦ ਕ੍ਰਿਸ਼ਨ ਸਚੇਤ ਹੋ ਗਏ। ਰਥਵਾਨ ਨੂੰ ਕਿਹਾ--ਰਥ ਨੂੰ ਚਲਾ। ਫਿਰ ਉਹ ਉਥੇ ਜੰਗ ਦੇ ਮੈਦਾਨ ਵਿਚ ਆ ਗਏ।੧੨੩੨।

*ਸਵੈਯਾ*

ਜਦੋਂ ਇਹ ਜਾਣ ਲਿਆ ਗਿਆ ਕਿ ਸ੍ਰੀ ਕ੍ਰਿਸ਼ਨ (ਸਾਡੇ) ਸਹਾਇਕ ਹਨ, (ਤਾਂ) ਫਿਰ ਯਦੁਬੰਸੀਆਂ ਦਾ ਕ੍ਰੋਧ ਜਾਗ ਪਿਆ। ਰਣ-ਭੂਮੀ ਵਿਚ ਧਾ ਕੇ ਅਮਿਟ ਸਿੰਘ ਅਗੇ ਡਟ ਖੜੋਤੇ ਅਤੇ ਉਨ੍ਹਾਂ ਯੋਧਿਆਂ ਵਿਚੋਂ ਇਕ ਵੀ ਨ ਭਜਿਆ। ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਪਕੜ ਕੇ, ਸਾਰੀ ਸੈਨਾ ਯੁੱਧ ਲਈ ਬਹੁਤ ਹੀ ਉਮਗ ਪਈ। ਲਹੂ ਨਾਲ ਬਹੁਤ ਭਿਜ ਜਾਣ ਕਾਰਨ ਕਾਲੇ ਰੰਗ (ਵਾਲੇ ਸ਼ਰੀਰ ਇਸ ਤਰ੍ਹਾਂ) ਚਮਕਣ ਲਗ ਪਏ, ਮਾਨੋ ਅੱਗ ਲਗਣ ਤੇ ਬਾਰੂਦ-ਖ਼ਾਨਾ ਜਗਮਗਾਉਣ ਲਗ ਪਿਆ ਹੋਵੇ।੧੨੩੩।

ਮਨ ਵਿਚ ਬਹੁਤ ਕ੍ਰੋਧ ਕਰ ਕੇ ਅਤੇ ਅਨੇਕ ਤਰ੍ਹਾਂ ਦੇ ਸ਼ਸਤ੍ਰ ਲੈ ਕੇ ਫਿਰ ਯੁੱਧ ਕਰਨਾ ਆਰੰਭ ਕਰ ਦਿੱਤਾ। ਮੂੰਹ ਤੋਂ 'ਮਾਰ ਲੌ, ਮਾਰ ਲੌ' ਪੁਕਾਰ ਰਹੇ ਸਨ ਅਤੇ ਯੁੱਧ-ਭੂਮੀ (ਦੀ ਭਿਆਨਕਤਾ ਨੂੰ) ਵੇਖ ਕੇ ਬਿਲਕੁਲ ਨਹੀਂ ਡਰੇ ਹਨ। ਕਵੀ ਰਾਮ ਕਹਿੰਦੇ ਹਨ, ਫਿਰ ਇਸ ਜੁਗਤ ਨਾਲ ਬਹਤੁ ਸਾਰੇ ਯਾਦਵ ਸੂਰਮੇ ਵੈਰੀ ਨਾਲ ਅੜ ਖੜੋਤੇ। ਤਦ ਰਾਜਾ (ਅਮਿਟ ਸਿੰਘ) ਨੇ ਕ੍ਰੋਧ ਕਰ ਕੇ ਅਤੇ ਤਲਵਾਰ ਲੈ ਕੇ ਬਲ ਪੂਰਵਕ ਵੈਰੀ (ਸੈਨਿਕਾਂ ਦੇ) ਸ਼ਰੀਰ ਦੋਫਾੜ ਅਤੇ ਚੌਫਾੜ ਕਰ ਦਿੱਤੇ।੧੨੩੪।

ਐਸੀ ਨਿਹਾਰਿ ਕੈ ਮਾਰਿ ਮਚੀ ਜੋਊ ਜੀਵਤ ਥੇ ਤਜਿ ਜੁਧੁ ਪਰਾਨੇ।
ਸ੍ਯਾਮ ਭਨੇ ਅਮਿਟੇਸ ਕੇ ਸਾਮੁਹੇ ਆਹਵ ਮੈ ਕੋਊ ਨ ਠਹਿਰਾਨੇ।
ਜੇ ਬਰ ਬੀਰ ਕਹਾਵਤ ਹੈ ਬਹੁ ਬਾਰ ਭਿਰੇ ਰਨਿ ਬਾਧਿਤ ਬਾਨੇ।
ਸੋ ਇਹ ਭਾਤਿ ਚਲੇ ਭਜਿ ਕੈ ਜਿਮ ਪਉਨ ਬਹੇ ਦ੍ਰੁਮ ਪਾਤ ਉਡਾਨੇ। ੧੨੩੫।

ਕੇਤੇ ਰਹੇ ਰਨ ਮੈ ਰੁਪ ਕੈ ਕਿਤਨੇ ਭਜਿ ਸ੍ਯਾਮ ਕੇ ਤੀਰ ਪੁਕਾਰੇ।
ਬੀਰ ਘਨੇ ਨਹੀ ਜਾਤ ਗਨੇ ਅਮਿਟੇਸਿ ਬਲੀ ਰਿਸ ਸਾਥਿ ਸੰਘਾਰੇ।
ਬਾਜ ਮਰੇ ਗਜ ਰਾਜ ਪਰੇ ਸੁ ਕਹੂੰ ਰਥ ਕਾਟਿ ਕੈ ਭੂ ਪਰਿ ਡਾਰੇ।
ਆਵਤ ਕਾ ਤੁਮਰੇ ਮਨ ਮੈ ਕਰਤਾ ਹਰਤਾ ਪ੍ਰਤਿਪਾਲਨ ਹਾਰੇ। ੧੨੩੬।

*ਦੋਹਰਾ*

ਰਨ ਆਤੁਰ ਹ੍ਵੈ ਸੁਭਟ ਜੋ ਹਰਿ ਸੋ ਬਿਨਤੀ ਕੀਨ।
ਤਬ ਤਿਨ ਕੋ ਬ੍ਰਿਜਰਾਜ ਜੂ ਇਹ ਬਿਧਿ ਉਤਰ ਦੀਨ। ੧੨੩੭।

*ਕਾਨ੍ਹ ਜੂ ਬਾਚ*

*ਸਵੈਯਾ*

ਨਿਧਿ ਬਾਰਿ ਬਿਖੈ ਅਤਿ ਹੀ ਹਠ ਕੈ ਬਹੁ ਮਾਸ ਰਹਿਯੋ ਤਪੁ ਜਾਪੁ ਕੀਓ।
ਬਹੁਰੋ ਤਜਿ ਕੈ ਪਿਤ ਮਾਤ ਸੁ ਭ੍ਰਾਤ ਅਵਾਸ ਤਜਿਯੋ ਬਨਬਾਸ ਲੀਓ।
ਸਿਵ ਰੀਝਿ ਤਪੋਧਨ ਮੈ ਇਹ ਕੋ ਕਹਿਯੋ ਮਾਗ ਮਹਾ ਬਰੁ ਤੋਹਿ ਦੀਓ।
ਮੁਹਿ ਸਾਮੁਹੇ ਕੋਊ ਨ ਸਤ੍ਰ ਰਹੈ ਬਰੁ ਦੇਹੁ ਇਹੈ ਮੁਖਿ ਮਾਗ ਲੀਓ। ੧੨੩੮।

ਸੇਸ ਸੁਰੇਸ ਗਣੇਸ ਨਿਸੇਸ ਦਿਨੇਸ ਹੂੰ ਤੇ ਨਹੀ ਜਾਇ ਸੰਘਾਰਿਓ।
ਸੋ ਬਰ ਪਾਇ ਮਹਾਸਿਵ ਤੇ ਅਰਿ ਬ੍ਰਿੰਦ ਨਰਿੰਦ ਇਹੀ ਰਨਿ ਮਾਰਿਓ।
ਸੂਰਨ ਸੋ ਬਲਬੀਰ ਤਬੈ ਅਪੁਨੈ ਮੁਖਿ ਤੇ ਇਹ ਭਾਤਿ ਉਚਾਰਿਓ।
ਹਉ ਤਿਹ ਸੰਗਰ ਕੇ ਸਮੁਹੇ ਮ੍ਰਿਤ ਕੀ ਬਿਧਿ ਪੂਛਿ ਇਹੀ ਜੀਯ ਧਾਰਿਓ। ੧੨੩੯।

*ਦੋਹਰਾ*

ਜਬ ਹਰਿ ਜੂ ਐਸੇ ਕਹਿਯੋ ਤਬ ਮੁਸਲੀ ਸੁਨਿ ਪਾਇ।
ਇਹ ਕੋ ਅਬ ਹੀ ਹਉ ਹਨੋ ਬੋਲਿਯੋ ਬਚਨੁ ਰਿਸਾਇ। ੧੨੪੦।

*ਸਵੈਯਾ*

ਕੋਪ ਹਲੀ ਜਦੁਬੀਰ ਹੀ ਸੋ ਇਹ ਭਾਤਿ ਕਹਿਯੋ ਕਹੋ ਜਾਇ ਸੰਘਾਰੋ।
ਜਉ ਸਿਵ ਆਇ ਸਹਾਇ ਕਰੈ ਸਿਵ ਕੋ ਰਨ ਮੈ ਤਿਹ ਸੰਗ ਪ੍ਰਹਾਰੋ।



ਅਜਿਹੀ ਮਾਰ ਨੂੰ ਮਚਿਆਂ ਵੇਖ ਕੇ, ਜੋ ਜੀਉਂਦੇ ਸਨ, ਉਹ ਯੁੱਧ ਤਿਆਗ ਕੇ ਭਜ ਗਏ। (ਕਵੀ) ਸ਼ਿਆਮ ਕਹਿੰਦੇ ਹਨ, ਅਮਿਟ ਸਿੰਘ ਦੇ ਸਾਹਮਣੇ ਯੁੱਧ-ਭੂਮੀ ਵਿਚ ਕੋਈ ਵੀ ਠਹਿਰ ਨ ਸਕਿਆ। ਜੋ ਬਲਵਾਨ ਅਖਵਾਉਂਦੇ ਹਨ ਅਤੇ ਜੋ ਸ਼ਸਤ੍ਰ ਸਜਾ ਕੇ ਬਹੁਤ ਵਾਰ ਯੁੱਧ-ਭੂਮੀ ਵਿਚ ਲੜੇ ਹਨ। ਉਹ ਇਸ ਤਰ੍ਹਾਂ ਭਜ ਚਲੇ ਹਨ ਜਿਵੇਂ ਪੌਣ ਦੇ ਚਲਣ ਨਾਲ ਦਰਖਤਾਂ ਦੇ ਪੱਤੇ ਉਡਦੇ ਹਨ।੧੨੩੫।

ਕਿਤਨੇ ਹੀ (ਯਾਦਵ ਸੂਰਮੇ) ਯੁੱਧ ਵਿਚ ਡਟੇ ਹੋਏ ਹਨ ਅਤੇ ਕਿਤਨੇ ਹੀ ਭਜ ਕੇ ਕ੍ਰਿਸ਼ਨ ਕੋਲ ਆ ਕੇ ਪੁਕਾਰਦੇ ਹਨ। ਬਹੁਤ ਸਾਰੇ ਸੂਰਮੇ, ਜਿਨ੍ਹਾਂ ਨੂੰ ਗਿਣਿਆ ਨਹੀਂ ਜਾ ਸਕਦਾ, ਬਲਵਾਨ ਅਮਿਟ ਸਿੰਘ ਨੇ ਕ੍ਰੋਧ ਨਾਲ ਨਸ਼ਟ ਕਰ ਦਿੱਤੇ ਹਨ। ਘੋੜੇ ਮਰ ਗਏ ਹਨ, ਹਾਥੀ ਡਿਗ ਪਏ ਹਨ ਅਤੇ ਕਿਤੇ ਰਥ ਨੂੰ ਕਟ ਕੇ ਭੂਮੀ ਉਤੇ ਸੁਟਿਆ ਪਿਆ ਹੈ। ਹੇ ਕਰਤਾ, ਹਰਤਾ ਅਤੇ ਪ੍ਰਤਪਾਲਕ! ਤੁਹਾਡੇ ਮਨ ਵਿਚ ਕੀ ਆਉਂਦਾ ਹੈ (ਕਿ ਤੁਸੀਂ ਸੈਨਾ ਦਾ ਨਾਸ਼ ਵੇਖ ਰਹੇ ਹੋ)।੧੨੩੬।

*ਦੋਹਰਾ*

ਰਣ-ਭੂਮੀ ਵਿਚੋਂ ਦੁਖੀ ਹੋ ਕੇ ਆਏ ਯੋਧਿਆਂ ਨੇ ਸ੍ਰੀ ਕ੍ਰਿਸ਼ਨ ਅਗੇ ਬੇਨਤੀ ਕੀਤੀ। ਤਦ ਉਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਨਾਲ ਉੱਤਰ ਦਿੱਤਾ।੧੨੩੭।

*ਕਾਨ੍ਹ ਜੀ ਨੇ ਕਿਹਾ--*

*ਸਵੈਯਾ*

(ਇਸ ਨੇ) ਸਮੁੰਦਰ ਵਿਚ ਹਠ ਪੂਰਵਕ (ਖੜੇ ਹੋ ਕੇ) ਬਹੁਤ ਮਹੀਨਿਆਂ ਤਕ ਜਪ ਅਤੇ ਤਪ ਕੀਤਾ। ਫਿਰ ਮਾਤਾ, ਪਿਤਾ ਅਤੇ ਭਰਾਵਾਂ ਨੂੰ ਛਡ ਕੇ ਬਨਬਾਸ ਲੈ ਲਿਆ। ਉਸ ਤਪਸਿਆ ਤੋਂ ਪ੍ਰਸੰਨ ਹੋ ਕੇ ਸ਼ਿਵ ਨੇ ਇਸ ਨੂੰ ਕਿਹਾ--(ਵਰ) ਮੰਗ, (ਮੈਂ) ਤੈਨੂੰ ਬਹੁਤ ਮਹਾਨ ਵਰ ਦੇਣਾ ਚਾਹੁੰਦਾ ਹਾਂ। (ਉਸ ਨੇ) ਮੁਖ ਤੋਂ ਇਹ ਵਰ ਮੰਗ ਲਿਆ--ਵਰ ਦਿਓ ਕਿ ਮੇਰੇ ਸਾਹਮਣੇ (ਯੁੱਧ ਵਿਚ) ਕੋਈ ਵੈਰੀ ਟਿਕ ਨ ਸਕੇ।੧੨੩੮।

ਸ਼ੇਸ਼ਨਾਗ, ਇੰਦਰ, ਗਣੇਸ਼, ਚੰਦ੍ਰਮਾ ਅਤੇ ਸੂਰਜ ਤੋਂ ਵੀ (ਤੂੰ) ਮਾਰਿਆ ਨਹੀਂ ਜਾ ਸਕੇਂਗਾ। ਉਸ ਨੇ ਸ਼ਿਵ ਤੋਂ (ਇਹ) ਮਹਾਨ ਵਰ ਪ੍ਰਾਪਤ ਕਰ ਕੇ ਵੈਰੀ ਰਾਜਿਆਂ ਦੇ ਝੁੰਡਾਂ ('ਬ੍ਰਿੰਦ') ਨੂੰ ਰਣ-ਭੂਮੀ ਵਿਚ ਮਾਰਿਆ ਸੀ। ਸ੍ਰੀ ਕ੍ਰਿਸ਼ਨ ਨੇ ਉਸ ਵੇਲੇ (ਆਪਣੇ) ਸੂਰਮਿਆਂ ਨੂੰ ਮੁਖ ਤੋਂ ਇਸ ਤਰ੍ਹਾਂ ਕਹਿ ਸੁਣਾਇਆ। ਮੈਂ ਯੁੱਧ ('ਸੰਗਰ') ਵਿਚ ਉਸ ਦੇ ਸਾਹਮਣੇ ਹੋ ਕੇ (ਉਸ ਦੇ) ਮਰਨ ਦੀ ਜੁਗਤ (ਉਸ ਕੋਲੋਂ) ਪੁਛ ਲਵਾਂ, ਇਹ(ਮੈਂ ਆਪਣੇ) ਮਨ ਵਿਚ ਧਾਰਿਆ ਹੈ।੧੨੩੯।

*ਦੋਹਰਾ*

ਜਦ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਕਿਹਾ ਤਦ ਬਲਰਾਮ ਨੇ ਸੁਣ ਲਿਆ। ਕ੍ਰੋਧਿਤ ਹੋ ਕੇ ਕਹਿਣ ਲਗਾ ਕਿ ਇਸ ਨੂੰ ਹੁਣੇ ਹੀ ਮਾਰ ਦੇਵਾਂਗਾ।੧੨੪੦।

*ਸਵੈਯਾ*

ਬਲਰਾਮ ਨੇ ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਿਹਾ -- (ਜੇ) ਕਹੋ (ਤਾਂ ਉਸ ਨੂੰ) ਜਾ ਕੇ ਮਾਰ ਦਿਆਂ। ਜੇ ਸ਼ਿਵ ਆ ਕੇ (ਉਸ ਦੀ) ਸਹਾਇਤਾ ਕਰੇ, (ਤਾਂ) ਸ਼ਿਵ ਨੂੰ ਵੀ ਉਸ ਦੇ ਨਾਲ ਹੀ ਮਾਰ ਦਿਆਂਗਾ। ਹੇ ਕ੍ਰਿਸ਼ਨ ਜੀ! ਤੁਹਾਡੇ ਨਾਲ ਸੱਚੀ ਗੱਲ

ਸਾਚ ਕਹੋ ਪ੍ਰਭ ਜੂ ਤੁਮ ਸੋ ਹਨਿ ਹੋ ਅਮਿਟੇਸ ਨਹੀ ਬਲ ਹਾਰੋ।
ਪਉਨ ਸਰੂਪ ਸਹਾਇ ਕਰੋ ਤੁਮ ਪਾਵਕ ਹੁਇ ਰਿਪੁ ਕਾਨਨ ਜਾਰੋ। ੧੨੪੧।

*ਕ੍ਰਿਸਨ ਬਾਚ ਮੁਸਲੀ ਸੋ*

*ਦੋਹਰਾ*

ਤੁਮ ਸੋ ਤਿਨਿ ਜਬ ਜੁਧ ਕੀਆ ਕਿਉ ਨ ਲਰੇ ਪਗ ਰੋਪਿ।
ਅਬ ਹਮ ਆਗੇ ਗਰਬ ਕੋ ਬਚਨ ਉਚਾਰਤ ਕੋਪਿ। ੧੨੪੨।

*ਸਵੈਯਾ*

ਜਾਦਵ ਭਾਜਿ ਗਏ ਸਿਗਰੇ ਤੁਮ ਬੋਲਤ ਹੋ ਅਹੰਕਾਰਨਿ ਜਿਉ।
ਅਬ ਆਜ ਹਨੋ ਅਰਿ ਕੋ ਰਨ ਮੈ ਕਸ ਭਾਖਤ ਹੋ ਮਤਵਾਰਿਨ ਜਿਉ।
ਤਿਹ ਕੋ ਬਡਵਾਨਲ ਕੇ ਪਰਸੇ ਜਰ ਜੈਹੋ ਤਬੈ ਤ੍ਰਿਨ ਭਾਰਨ ਜਿਉ।
ਜਦੁਬੀਰ ਕਹਿਯੋ ਵਹੁ ਕੇਹਰਿ ਹੈ ਤਿਹ ਤੇ ਭਜਿ ਹੋ ਬਲਿ ਬਾਰੁਨ ਜਿਉ। ੧੨੪੩।

*ਦੋਹਰਾ*

ਬ੍ਰਿਜ ਭੂਖਨ ਬਲਭਦ੍ਰ ਸੋ ਇਹ ਬਿਧਿ ਕਹੀ ਸੁਨਾਇ।
ਹਰੈ ਬੋਲਿ ਬਲਿ ਯੌ ਕਹਿਯੋ ਕਰੋ ਜੁ ਪ੍ਰਭਹਿ ਸੁਹਾਇ। ੧੨੪੪।

*ਸਵੈਯਾ*

ਯੌ ਬਲਿ ਸਿਉ ਕਹਿਯੋ ਰੋਸ ਬਢਾਇ ਚਲਿਯੋ ਹਰਿ ਜੂ ਹਥਿਯਾਰ ਸੰਭਾਰੇ।
ਕਾਇਰ ਜਾਤ ਕਹਾ ਥਿਰੁ ਹੋਹੁ ਸੁ ਕੇਹਰਿ ਜ੍ਯੋ ਹਰਿ ਜੂ ਭਭਕਾਰੇ।
ਬਾਨ ਅਨੇਕ ਹਨੇ ਉਨ ਹੂੰ ਹਰਿ ਕੋਪ ਹੁਇ ਬਾਨ ਸੋ ਬਾਨ ਨਿਵਾਰੇ।
ਅਪੁਨੇ ਪਾਨਿ ਲਯੋ ਧਨੁ ਤਾਨਿ ਘਨੇ ਸਰ ਲੈ ਅਰਿ ਊਪਰਿ ਡਾਰੇ। ੧੨੪੫।

*ਦੋਹਰਾ*

ਬਾਨ ਅਨੇਕ ਚਲਾਇ ਕੈ ਪੁਨਿ ਬੋਲੇ ਹਰਿ ਦੇਵ।
ਅਮਿਟ ਸਿੰਘ ਮਿਟ ਜਾਇਗੋ ਝੂਠੋ ਤੁਯ ਅਹੰਮੇਵ। ੧੨੪੬।

*ਸਵੈਯਾ*

ਹਉ ਜਬ ਜੁਧ ਕੇ ਕਾਜ ਚਲਿਓ ਤੁ ਅਕਾਲ ਕਹਿਯੋ ਹਰਿ ਜੂ ਹਮ ਸਉ।
ਤਿਹ ਕੋ ਕਹਿਯੋ ਕਾਨਿ ਕੀਯੋ ਤਬ ਮੈ ਤੁਅ ਹੇਰਿ ਕੈ ਆਯੋ ਹਉ ਅਪਨੀ ਗਉ।
ਤਿਹ ਤੇ ਨ੍ਰਿਪ ਬੀਰ ਕਹਿਯੋ ਸੁਨਿ ਕੈ ਤਜਿ ਸੰਕ ਭਿਰੋ ਦੋਊ ਆਹਵ ਮਉ।
ਧ੍ਰੂਅ ਲੋਕ ਟਰੈ ਗਿਰਿ ਮੇਰੁ ਹਲੈ ਸੁ ਤਉ ਤੁਮ ਤੋ ਟਰਿਹੋ ਨਹੀ ਹਉ। ੧੨੪੭।



ਕਰਦਾ ਹਾਂ -- ਮੈਂ ਅਮਿਟ ਸਿੰਘ ਨੂੰ ਮਾਰਾਂਗਾ, (ਆਪਣਾ) ਬਲ ਨਹੀਂ ਹਾਰਾਂਗਾ। (ਤੁਸੀਂ) ਪੌਣ ਰੂਪ ਹੋ ਕੇ ਸਹਾਇਤਾ ਕਰੋ, (ਮੈਂ) ਅਗ (ਦਾ ਰੂਪ ਹੋ ਕੇ) ਵੈਰੀ ਰੂਪ ਜੰਗਲ ਨੂੰ ਸਾੜ ਦਿਆਂਗਾ।੧੨੪੧।

*ਕ੍ਰਿਸ਼ਨ ਨੇ ਬਲਰਾਮ ਪ੍ਰਤਿ ਕਿਹਾ--*

*ਦੋਹਰਾ*

ਜਦ ਤੇਰੇ ਨਾਲ ਉਸ (ਅਮਿਟ ਸਿੰਘ) ਨੇ ਯੁੱਧ ਕੀਤਾ ਸੀ, (ਉਦੋਂ ਤੂੰ) ਪੈਰ ਗਡ ਕੇ ਕਿਉਂ ਨਹੀਂ ਲੜਿਆ ਸੀ। ਹੁਣ ਮੇਰੇ ਅਗੇ ਕ੍ਰੋਧ ਨਾਲ ਹੰਕਾਰ ਦੀਆਂ ਗੱਲਾਂ ਕਰਦਾ ਹੈਂ।੧੨੪੨।

*ਸਵੈਯਾ*

ਸਾਰੇ ਯਾਦਵ (ਸੂਰਮੇ) ਭਜ ਗਏ ਹਨ, (ਬਸ ਕੇਵਲ ਤੂੰ) ਹੰਕਾਰੀਆਂ ਵਾਂਗ ਬੋਲ ਰਿਹਾ ਹੈਂ। 'ਅਜ ਵੈਰੀ ਨੂੰ ਰਣ ਵਿਚ ਮਾਰ ਦਿਆਂਗਾ', ਹੁਣ (ਤੂੰ) ਮਤਵਾਲਿਆਂ ਵਾਂਗ ਕਿਸ ਲਈ (ਇਹ) ਕਹਿ ਰਿਹਾ ਹੈ। ਉਸ ਜੰਗਲ ਦੀ ਅੱਗ ਨੂੰ ਛੋਹਣ ਨਾਲ ਤੁਰਤ ਕੱਖਾਂ ਦੀ ਪੰਡ ਵਾਂਗ ਸੜ ਜਾਓਗੇ। ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਉਹ ਤਾਂ ਸ਼ੇਰ ਹੈ, ਤੁਸੀਂ ਉਸ ਤੋਂ ਬਲਵਾਨ ਹਾਥੀ ਵਾਂਗ ਭਜ ਜਾਓਗੇ।੧੨੪੩।

*ਦੋਹਰਾ*

(ਜਿਸ ਵੇਲੇ) ਕ੍ਰਿਸ਼ਨ ਨੇ ਬਲਰਾਮ ਨੂੰ ਇਸ ਢੰਗ ਨਾਲ (ਗੱਲ) ਕਹਿ ਕੇ ਸੁਣਾਈ। (ਉਸ ਵੇਲੇ) ਹੌਲੀ ਜਿਹੇ ਬੋਲ ਕੇ ਬਲਰਾਮ ਨੇ ਕਿਹਾ, ਜਿਵੇਂ ਪ੍ਰਭੂ ਨੂੰ ਚੰਗੀ ਲਗੇ, ਉਸੇ ਤਰ੍ਹਾਂ ਕਰੋ।੧੨੪੪।

*ਸਵੈਯਾ*

ਇਸ ਤਰ੍ਹਾਂ ਬਲਰਾਮ ਨੂੰ ਕਿਹਾ ਅਤੇ ਕ੍ਰਿਸ਼ਨ (ਆਪ) ਹਥਿਆਰ ਸੰਭਾਲ ਕੇ ਅਤੇ ਕ੍ਰੋਧਵਾਨ ਹੋ ਕੇ ਚਲ ਪਿਆ। ਅਤੇ ਸ਼ੇਰ ਵਾਂਗ ਸ੍ਰੀ ਕ੍ਰਿਸ਼ਨ ਨੇ ਭਬਕ ਮਾਰੀ ਕਿ ਕਾਇਰ ਵਾਂਗ ਕਿਥੇ ਭਜੀ ਜਾਂਦਾ ਹੈਂ, ਖੜੋ ਜਾ। ਉਸ (ਅਮਿਟ ਸਿੰਘ) ਨੇ ਅਨੇਕ ਬਾਣ ਚਲਾਏ, ਸ੍ਰੀ ਕ੍ਰਿਸ਼ਨ ਨੇ ਕ੍ਰੋਧ ਕਰ ਕੇ ਬਾਣਾਂ ਨੂੰ ਬਾਣਾਂ ਨਾਲ ਸੁਟ ਲਿਆ। (ਫਿਰ ਸ੍ਰੀ ਕ੍ਰਿਸ਼ਨ ਨੇ) ਆਪਣੇ ਹੱਥ ਵਿਚ ਧਨੁਸ਼ ਖਿਚ ਕੇ ਬਹੁਤ ਸਾਰੇ ਬਾਣ ਵੈਰੀ ਨੂੰ ਮਾਰੇ।੧੨੪੫।

*ਦੋਹਰਾ*

ਬਹੁਤ ਸਾਰੇ ਬਾਣ ਚਲਾ ਕੇ ਫਿਰ ਸ੍ਰੀ ਕ੍ਰਿਸ਼ਨ ਬੋਲੇ -- ਹੇ ਅਮਿਟ ਸਿੰਘ! (ਤੂੰ) ਮਿਟ ਜਾਏਂਗਾ, ਤੇਰਾ ਅਭਿਮਾਨ ਝੂਠਾ ਹੈ।੧੨੪੬।

*ਸਵੈਯਾ*

(ਅਮਿਟ ਸਿੰਘ ਬੋਲਿਆ) ਹੇ ਕ੍ਰਿਸ਼ਨ ਜੀ! ਮੈਂ ਜਦੋਂ ਯੁੱਧ ਲਈ ਚਲਿਆ ਸਾਂ, ਤਾਂ 'ਅਕਾਲ' ਨੇ ਮੈਨੂੰ ਕਿਹਾ ਸੀ। ਉਸ ਵੇਲੇ ਉਸ ਦੇ ਕਹੇ ਨੂੰ ਮੈਂ ਕੰਨ ਵਿਚ ਪਾਇਆ। ਮੈਂ ਆਪਣੀ ਗਰਜ਼ ਨਾਲ ਤੈਨੂੰ ਵੇਖਣ ਆਇਆ ਹਾਂ। ਉਸ ਕਰ ਕੇ ਬਲਵਾਨ ਰਾਜੇ ਨੇ ਕਿਹਾ- (ਮੇਰੀ ਗੱਲ) ਸੁਣ ਕੇ ਅਤੇ ਸੰਗ ਨੂੰ ਛਡ ਕੇ (ਅਸੀਂ) ਦੋਵੇਂ ਰਣ-ਭੂਮੀ ਵਿਚ ਯੁੱਧ ਕਰੀਏ। ਧ੍ਰੂਹ ਲੋਕ ਟਲ ਜਾਵੇ, ਸੁਮੇਰ ਪਰਬਤ ਹਿਲ ਜਾਵੇ, ਤਾਂ ਵੀ (ਮੈਂ) ਤੇਰੇ ਕੋਲੋਂ (ਯੁੱਧ ਵਿਚ) ਨਹੀਂ ਟਲਾਂਗਾ।੧੨੪੭।

*ਕਾਨ੍ਹ ਜੂ ਬਾਚ*

*ਦੋਹਰਾ*

ਕਹਿਯੋ ਕ੍ਰਿਸਨ ਤੁਹਿ ਮਾਰਿਹੋ ਤੂੰ ਕਰਿ ਕੋਟਿ ਉਪਾਇ।
ਅਮਿਟ ਸਿੰਘ ਬੋਲਿਓ ਤਬਹਿ ਅਤਿ ਹੀ ਕੋਪੁ ਬਢਾਇ। ੧੨੪੮।

*ਅਮਿਟ ਸਿੰਘ ਬਾਚ*

*ਸਵੈਯਾ*

ਹਉ ਨ ਬਕੀ ਬਕ ਨੀਚ ਨਹੀ ਬ੍ਰਿਖਭਾਸੁਰ ਸੋ ਛਲ ਸਾਥਿ ਸੰਘਾਰਿਓ।
ਕੇਸੀ ਨ ਹਉ ਗਜ ਧੇਨੁਕ ਨਾਹਿ ਹਉ ਤ੍ਰਿਨਾਵ੍ਰਤ ਸਿਲਾ ਪਰਿ ਡਾਰਿਓ।
ਹਉ ਨ ਅਘਾਸੁਰ ਮੁਸਟ ਚੰਡੂਰ ਸੁ ਕੰਸ ਨਹੀ ਗਹਿ ਕੇਸ ਪਛਾਰਿਓ।
ਭ੍ਰਾਤ ਬਲੀ ਤੁਅ ਨਾਮ ਪਰਿਓ ਕਹੋ ਕਉਨ ਬਲੀ ਬਲੁ ਸੋ ਤੁਮ ਮਾਰਿਓ। ੧੨੪੯।

ਕਾ ਚਤੁਰਾਨਨ ਮੈ ਬਲੁ ਹੈ ਜੋਊ ਆਹਵ ਮੈ ਹਮ ਸੋ ਰਿਸ ਕੈ ਹੈ।
ਕਉਨ ਖਗੇਸ ਗਨੇਸ ਦਿਨੇਸ ਨਿਸੇਸ ਨਿਹਾਰਿ ਕੈ ਮੋਨ ਭਜੈ ਹੈ।
ਸੇਸ ਜਲੇਸ ਸੁਰੇਸ ਧਨੇਸ ਜੁ ਜਉ ਅਰਿ ਹੈ ਤਊ ਮੋਹ ਨ ਛੈ ਹੈ।
ਭਾਜਤ ਦੇਵ ਬਿਲੋਕ ਕੈ ਮੋ ਕਉ ਤੂ ਲਰਿਕਾ ਲਰਿ ਕਾ ਫਲੁ ਲੈ ਹੈ। ੧੨੫੦।

*ਦੋਹਰਾ*

ਖੋਵਤ ਹੈ ਜੀਉ ਕਿਹ ਨਮਿਤ ਤਜਿ ਰਨਿ ਸ੍ਯਾਮ ਪਧਾਰੁ।
ਮਾਰਤ ਹੋ ਰਨਿ ਆਜ ਤੁਹਿ ਅਪਨੇ ਬਲਹਿ ਸੰਭਾਰ। ੧੨੫੧।

*ਕਾਨ੍ਹ ਜੂ ਬਾਚ*

*ਦੋਹਰਾ*

ਅਮਿਟ ਸਿੰਘ ਕੇ ਬਚਨ ਸੁਨਿ ਬੋਲਿਯੋ ਹਰਿ ਕਰਿ ਕੋਪ।
ਅਬ ਅਕਾਰ ਤੁਅ ਲੋਪ ਕਰਿ ਅਮਿਟ ਸਿੰਘ ਬਿਨੁ ਓਪ। ੧੨੫੨।

*ਸਵੈਯਾ*

ਜੁਧੁ ਕਰਿਯੋ ਹਰਿ ਜੂ ਜੁਗ ਜਾਮ ਤਬੈ ਰਿਪੁ ਰੀਝ ਕੈ ਐਸੇ ਪੁਕਾਰਿਓ।
ਬਾਲਕ ਹੋ ਅਰੁ ਜੁਧ ਪ੍ਰਬੀਨ ਹੋ ਮਾਗੁ ਕਛੂ ਮੁਖਿ ਜੋ ਜੀਯ ਧਾਰਿਓ।
ਆਪੁਨੀ ਪਾਤ ਕੀ ਘਾਤ ਕੀ ਬਾਤ ਕਉ ਦੇਹੁ ਬਤਾਇ ਮੁਰਾਰਿ ਉਚਾਰਿਓ।
ਸਾਮੁਹੇ ਮੋਹਿ ਨ ਕੋਊ ਹਨੈ ਅਸਿ ਲੈ ਤਬ ਕਾਨ੍ਹ ਪਛਾਵਰਿ ਝਾਰਿਓ। ੧੨੫੩।



*ਕਾਨ੍ਹ ਜੀ ਨੇ ਕਿਹਾ--*

*ਦੋਹਰਾ*

ਕ੍ਰਿਸ਼ਨ ਨੇ ਕਿਹਾ -- (ਮੈਂ) ਤੈਨੂੰ ਮਾਰਾਂਗਾ, ਤੂੰ ਭਾਵੇਂ ਕਰੋੜਾਂ ਉਪਾ ਕਰ ਲੈ। ਉਸ ਵੇਲੇ ਅਮਿਟ ਸਿੰਘ ਬਹੁਤ ਕ੍ਰੋਧ ਵਧਾ ਕੇ ਬੋਲਿਆ।੧੨੪੮।

*ਅਮਿਟ ਸਿੰਘ ਨੇ ਕਿਹਾ--*

*ਸਵੈਯਾ*

ਮੈ ਨ ਬਕੀ (ਪੂਤਨਾ) ਹਾਂ ਅਤੇ ਨ ਹੀ ਨੀਚ ਬਗਲਾ (ਬਕਾਸੁਰ) ਹਾਂ, ਨ ਹੀ ਬ੍ਰਿਖਭਾਸੁਰ ਹਾਂ, ਜਿਸ ਨੂੰ ਛਲ ਨਾਲ ਮਾਰਿਆ ਸੀ। ਨ ਮੈ ਕੇਸੀ ਹਾਂ, ਨ ਹਾਥੀ ਹਾਂ, ਨ ਧੇਨਕ (ਦੈਂਤ) ਹਾਂ ਅਤੇ ਨ ਹੀ ਤ੍ਰਿਣਾਵਰਤ ਹਾਂ, (ਜਿਸ ਨੂੰ ਤੁਸੀਂ) ਸ਼ਿਲਾ ਉਤੇ ਪਟਕਾਇਆ ਸੀ। ਨ ਮੈਂ ਅਘਾਸੁਰ ਹਾਂ, ਨ ਚੰਡੂਰ ਤੇ ਮੁਸਟ ਹਾਂ ਅਤੇ ਨ ਹੀ ਕੰਸ ਹਾਂ, (ਜਿਸ ਨੂੰ ਤੁਸੀਂ) ਕੇਸਾਂ ਤੋਂ ਪਕੜ ਕੇ ਪਛਾੜਿਆ ਸੀ। 'ਬਲਰਾਮ ਦਾ ਭਰਾ' ('ਭ੍ਰਾਤ ਬਲੀ') ਤੇਰਾ ਨਾਂ ਪੈ ਗਿਆ ਹੈ, ਦਸ ਕਿਹੜਾ ਬਲਵਾਨ ਤੂੰ ਬਲ ਨਾਲ ਮਾਰਿਆ ਹੈ।੧੨੪੯।

ਬ੍ਰਹਮਾ ਵਿਚ ਕੀ ਬਲ ਹੈ, ਜੋ ਯੁੱਧ-ਭੂਮੀ ਵਿਚ ਕ੍ਰੋਧ ਕਰ ਕੇ ਮੇਰੇ ਨਾਲ (ਲੜੇਗਾ)। ਗਰੁੜ, ਗਣੇਸ਼, ਸੂਰਜ ਅਤੇ ਚੰਦ੍ਰਮਾ ਵੇਖ ਕੇ ਚੁਪ ਧਾਰਨ ਕਰ ਲੈਣਗੇ। ਸ਼ੇਸ਼ਨਾਗ, ਵਰੁਣ, ਇੰਦਰ, ਕੁਬੇਰ (ਆਦਿਕ ਦੇਵਤੇ) ਜੇ (ਮੇਰੇ ਨਾਲ) ਅੜਨਗੇ ਤਾਂ ਮੈਨੂੰ ਨਸ਼ਟ ਨਹੀਂ ਕਰ ਸਕਣਗੇ। ਮੈਨੂੰ (ਯੁੱਧ-ਭੂਮੀ ਵਿਚ) ਵੇਖ ਕੇ ਭਜ ਜਾਂਦੇ ਹਨ, (ਫਿਰ) ਤੂੰ ਲੜਕਾ (ਮੇਰੇ ਨਾਲ) ਲੜ ਕੇ ਕੀ ਫਲ ਪ੍ਰਾਪਤ ਕਰੇਂਗਾ।੧੨੫੦।

*ਦੋਹਰਾ*

ਹੇ ਕ੍ਰਿਸ਼ਨ! ਕਿਸ ਲਈ ਆਪਣੀ ਜਾਨ ਗੁਆਉਂਦਾ ਹੈਂ, ਰਣ-ਭੂਮੀ ਛਡ ਕੇ ਭਜ ਜਾ। ਮੈਂ ਤੈਨੂੰ ਅਜ ਰਣ-ਭੂਮੀ ਵਿਚ ਮਾਰ ਦਿਆਂਗਾ, (ਹੁਣ) ਆਪਣੇ ਬਲ ਨੂੰ ਸੰਭਾਲ ਲੈ।੧੨੫੧।

*ਕਾਨ੍ਹ ਜੀ ਨੇ ਕਿਹਾ--*

*ਦੋਹਰਾ*

ਅਮਿਟ ਸਿੰਘ ਦੇ ਬੋਲ ਸੁਣ ਕੇ ਸ੍ਰੀ ਕ੍ਰਿਸ਼ਨ ਕ੍ਰੋਧ ਕਰ ਕੇ ਬੋਲੇ। ਮੈਂ ਹੁਣ (ਤੇਰੇ ਨਾਂ ਨਾਲੋਂ) 'ਅ' ('ਅਕਾਰ') ਹਟਾਉਂਦਾ ਹਾਂ, (ਇਸ ਨਾਲ) ਅਮਿਟ ਸਿੰਘ ਉਪਮਾ ਤੋਂ ਬਿਨਾ ਹੋ ਜਾਵੇਗਾ।੧੨੫੨।

*ਸਵੈਯਾ*

ਕ੍ਰਿਸ਼ਨ ਜੀ ਨੇ ਦੋ ਪਹਿਰ ਤਕ ਯੁੱਧ ਕੀਤਾ, ਉਸ ਵੇਲੇ ਵੈਰੀ ਨੇ ਪ੍ਰਸੰਨ ਹੋ ਕੇ ਇਸ ਤਰ੍ਹਾਂ ਕਿਹਾ-- (ਭਾਵੇਂ) ਬਾਲਕ ਹੈਂ, ਪਰ ਯੁੱਧ ਵਿਚ ਪ੍ਰਬੀਨ ਹੈਂ, ਜੋ ਮਨ ਵਿਚ ਧਾਰਿਆ ਹੋਵੇ, ਉਹ ਮੂੰਹੋਂ ਮੰਗ ਲੈ। ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਆਪਣੇ ਵਿਨਾਸ਼ ਦੇ ਘਾਤ ਦੀ (ਜੋ) ਜੁਗਤ ਹੈ, ਉਹ ਦਸ ਦੇ। (ਉਸ ਨੇ ਕਿਹਾ--) ਮੈਨੂੰ ਸਾਹਮਣਿਓਂ ਹੋ ਕੇ ਕੋਈ ਵੀ ਮਾਰ ਨਹੀਂ ਸਕਦਾ। ਤਦ ਤਲਵਾਰ ਲੈ ਕੇ ਕ੍ਰਿਸ਼ਨ ਨੇ ਪਿਛਲੇ ਪਾਸੇ ਤੋਂ ਵਾਰ ਕਰ ਦਿੱਤਾ।੧੨੫੩।

ਸੀਸ ਕਟਿਓ ਨ ਹਟਿਓ ਤਿਹ ਠਉਰ ਤੇ ਦਉਰ ਕੈ ਆਗੈ ਹੀ ਕੋ ਪਗੁ ਧਾਰਿਓ।
ਕੁੰਚਰ ਏਕ ਹੁਤੇ ਦਲ ਮੈ ਤਿਹ ਧਾਇ ਕੈ ਜਾਇ ਕੈ ਘਾਇ ਪ੍ਰਹਾਰਿਓ।
ਮਾਰਿ ਕਰੀ ਹਨਿ ਬੀਰ ਚਲਿਓ ਅਸਿ ਲੈ ਕਰਿ ਸ੍ਰੀ ਹਰਿ ਓਰਿ ਪਧਾਰਿਓ।
ਭੂਮਿ ਗਿਰਿਓ ਸਿਰੁ ਸ੍ਰੀ ਸਿਵ ਲੈ ਗੁਹਿ ਮੁੰਡ ਕੀ ਮਾਲ ਕੋ ਮੇਰੁ ਸਵਾਰਿਓ। ੧੨੫੪।

*ਦੋਹਰਾ*

ਅਮਿਟ ਸਿੰਘ ਅਤਿ ਹੀ ਬਲੀ ਬਹੁਤੁ ਕਰਿਓ ਸੰਗ੍ਰਾਮ।
ਨਿਕਸਿ ਜੋਤਿ ਹਰਿ ਸੌ ਮਿਲੀ ਜਿਉ ਨਿਸ ਕੋ ਕਰਿ ਭਾਨੁ। ੧੨੫੫।

*ਸਵੈਯਾ*

ਅਉਰ ਜਿਤੀ ਪ੍ਰਿਤਨਾ ਅਰਿ ਕੀ ਤਿਨ ਹੂੰ ਜਦੁਬੀਰ ਸੋ ਜੁਧੁ ਕੀਆ।
ਬਿਨੁ ਭੂਪਤਿ ਆਨਿ ਅਰੇ ਨ ਡਰੇ ਰਿਸ ਕੋ ਕਰਿ ਕੈ ਅਤਿ ਗਾਢੋ ਹੀਆ।
ਮਿਲ ਧਾਇ ਪਰੇ ਹਰਿ ਪੈ ਭਟ ਯੌ ਕਵਿ ਤਾ ਛਬਿ ਕੋ ਜਸੁ ਮਾਨ ਲੀਆ।
ਮਾਨੋ ਰਾਤਿ ਸਮੈ ਉਡਿ ਕੀਟ ਪਤੰਗ ਜਿਉ ਟੂਟਿ ਪਰੈ ਅਵਿਲੋਕਿ ਦੀਆ। ੧੨੫੬।

*ਦੋਹਰਾ*

ਤਬ ਬ੍ਰਿਜ ਭੂਖਨ ਖੜਗੁ ਗਹਿ ਅਰਿ ਬਹੁ ਦਏ ਗਿਰਾਇ।
ਏਕ ਅਰੇ ਇਕ ਰੁਪਿ ਲਰੇ ਇਕ ਰਨ ਛਾਡਿ ਪਰਾਇ। ੧੨੫੭।

*ਚੌਪਈ*

ਅਮਿਟਸਿੰਘ ਦਲੁ ਹਰਿ ਜੂ ਹਯੋ। ਹਾਹਾਕਾਰ ਸਤ੍ਰ ਦਲਿ ਪਯੋ।
ਉਤ ਤੇ ਸੂਰ ਅਸਤੁ ਹੋਇ ਗਯੋ। ਪ੍ਰਾਚੀ ਦਿਸ ਤੇ ਸਸਿ ਪ੍ਰਗਟਯੋ। ੧੨੫੮।

ਚਾਰ ਜਾਮ ਦਿਨ ਜੁਧ ਸੁ ਕੀਨੋ। ਬੀਰਨ ਕੋ ਬਲੁ ਹੁਇ ਗਯੋ ਛੀਨੋ।
ਦੋਊ ਦਲ ਆਪ ਆਪ ਮਿਲ ਧਾਏ। ਇਤ ਜਦੁਬੀਰ ਬਸਤ ਗ੍ਰਿਹਿ ਆਏ। ੧੨੫੯।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਅਮਿਟ ਸਿੰਘ ਸੈਨ ਸਹਤ ਬਧਹਿ ਧਯਾਇ ਸਮਾਪਤੰ।*

## ਅਥ ਪੰਚ ਭੂਪ ਜੁਧੁ ਕਥਨੰ

*ਦੋਹਰਾ*

ਜਰਾ ਸੰਧਿ ਤਬ ਰੈਨਿ ਕਉ ਸਕਲ ਬੁਲਾਏ ਭੂਪ।
ਬਲ ਗੁਨ ਬਿਕ੍ਰਮ ਇੰਦ੍ਰ ਸਮ ਸੁੰਦਰ ਕਾਮ ਸਰੂਪ। ੧੨੬੦।



(ਅਮਿਟ ਸਿੰਘ ਦਾ) ਸਿਰ ਕਟ ਗਿਆ, (ਪਰ) ਉਸ ਸਥਾਨ ਤੋਂ ਨ ਹਟਿਆ, (ਸਗੋਂ) ਦੌੜ ਕੇ ਅਗੇ ਨੂੰ ਹੀ ਪੈਰ ਰਖਿਆ। ਉਸ ਦਲ ਵਿਚ ਇਕ ਹਾਥੀ ਸੀ, ਉਸ ਉਤੇ ਜਾ ਕੇ (ਅਮਿਟ ਸਿੰਘ ਦੇ ਧੜ ਨੇ) ਪ੍ਰਹਾਰ ਕੀਤਾ। ਹਾਥੀ ਨੂੰ ਮਾਰ ਕੇ ਸੂਰਮਾ (ਅਮਿਟ ਸਿੰਘ) ਚਲ ਪਿਆ ਅਤੇ ਹੱਥ ਵਿਚ ਤਲਵਾਰ ਲੈ ਕੇ ਸ੍ਰੀ ਕ੍ਰਿਸ਼ਨ ਵਲ ਵਧ ਚਲਿਆ। ਸਿਰ ਧਰਤੀ ਉਤੇ ਡਿਗ ਪਿਆ, (ਤਾਂ) ਸ੍ਰੀ ਸ਼ਿਵ ਨੇ ਲੈ ਕੇ ਮੁੰਡ ਮਾਲਾ ਵਿਚ ਗੁੰਦ ਕੇ, (ਉਸ ਨੂੰ) 'ਮੇਰੁ' (ਅਰਥਾਤ ਉਪਰਲਾ ਮਣਕਾ) ਬਣਾ ਦਿੱਤਾ।੧੨੫੪।

*ਦੋਹਰਾ*

ਅਮਿਟ ਸਿੰਘ ਬਹੁਤ ਤਕੜਾ ਸੂਰਮਾ ਹੈ, (ਉਸ ਨੇ) ਬਹੁਤ ਹੀ ਯੁੱਧ ਕੀਤਾ ਹੈ। (ਉਸ ਦੀ) ਜੋਤਿ ਨਿਕਲ ਕੇ ਸ੍ਰੀ ਕ੍ਰਿਸ਼ਨ ਨਾਲ ਮਿਲ ਗਈ ਜਿਵੇਂ ਰਾਤ ਨੂੰ ਸੂਰਜ ਦੀਆਂ ਕਿਰਨਾਂ (ਸੂਰਜ ਵਿਚ ਹੀ ਮਿਲ ਜਾਂਦੀਆਂ ਹਨ)।੧੨੫੫।

*ਸਵੈਯਾ*

ਵੈਰੀ ਦੀ ਹੋਰ ਜਿਤਨੀ ਸੈਨਾ ਸੀ, ਉਸ ਨੇ ਸ੍ਰੀ ਕ੍ਰਿਸ਼ਨ ਨਾਲ ਬਹੁਤ ਯੁੱਧ ਕੀਤਾ। ਬਿਨਾ ਰਾਜੇ ਦੇ (ਉਹ) ਆ ਕੇ ਡਟ ਗਏ ਹਨ, ਡਰੇ ਨਹੀਂ ਹਨ, ਕ੍ਰੋਧ ਕਰ ਕੇ ਦਿਲ ਨੂੰ ਮਜ਼ਬੂਤ ਕਰ ਲਿਆ ਹੈ। (ਉਹ ਸਾਰੇ) ਸੂਰਮੇ ਮਿਲ ਕੇ ਸ੍ਰੀ ਕ੍ਰਿਸ਼ਨ ਉਤੇ ਆ ਪਏ ਹਨ, ਜਿਸ ਦੀ ਛਬੀ ਦਾ ਯਸ਼ ਕਵੀ ਨੇ ਇਸ ਤਰ੍ਹਾਂ ਮੰਨ ਲਿਆ। ਮਾਨੋ ਰਾਤ ਵੇਲੇ ਕੀੜੇ ਅਤੇ ਪਤੰਗ ਦੀਵੇ ਨੂੰ ਵੇਖ ਕੇ ਉਸ ਉਤੇ ਟੁੱਟ ਪਏ ਹੋਣ।੧੨੫੬।

*ਦੋਹਰਾ*

ਤਦ ਸ੍ਰੀ ਕ੍ਰਿਸ਼ਨ ਨੇ ਖੜਗ ਲੈ ਕੇ ਬਹੁਤ ਸਾਰੇ ਵੈਰੀ ਗਿਰਾ ਦਿੱਤੇ। ਇਕ ਅੜ ਗਏ ਹਨ, ਅਤੇ ਇਕ ਪੈਰ ਗਡ ਕੇ ਲੜ ਰਹੇ ਹਨ ਅਤੇ ਇਕ ਯੁੱਧ-ਭੂਮੀ ਛਡ ਕੇ ਭਜ ਗਏ ਹਨ।੧੨੫੭।

*ਚੌਪਈ*

ਅਮਿਟ ਸਿੰਘ ਦੀ ਸੈਨਾ ਨੂੰ ਸ੍ਰੀ ਕ੍ਰਿਸ਼ਨ ਨੇ ਨਸ਼ਟ ਕਰ ਦਿੱਤਾ ਅਤੇ ਵੈਰੀ ਦੇ ਦਲ ਵਿਚ ਹਾਹਾਕਾਰ ਮਚ ਗਿਆ। ਉਧਰੋਂ ਸੂਰਜ ਡੁਬ ਗਿਆ ਅਤੇ ਪੂਰਬ ਦਿਸ਼ਾ ਤੋਂ ਚੰਦ੍ਰਮਾ ਪ੍ਰਗਟ ਹੋ ਗਿਆ।੧੨੫੮।

ਦਿਨ ਦੇ ਚਾਰ ਪਹਿਰ ਤਕ ਯੁੱਧ ਕੀਤਾ ਅਤੇ ਸੂਰਮਿਆਂ ਦੀ ਸ਼ਕਤੀ ਘਟ ਗਈ। ਦੋਵੇਂ ਦਲ ਆਪਣੇ ਆਪ ਮਿਲ ਕੇ ਚਲ ਪਏ ਅਤੇ ਇਧਰ ਸ੍ਰੀ ਕ੍ਰਿਸ਼ਨ ਘਰ ਵਿਚ ਆ ਬਿਰਾਜੇ।੧੨੫੯।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਯੁੱਧ ਪ੍ਰਬੰਧ ਦੇ ਅਮਿਟ ਸਿੰਘ ਦਾ ਸੈਨਾ ਸਹਿਤ ਬਧ ਅਧਿਆਇ ਸਮਾਪਤ।*

## ਹੁਣ ਪੰਜ ਰਾਜਿਆਂ ਦੇ ਯੁੱਧ ਦਾ ਕਥਨ

*ਦੋਹਰਾ*

ਜਦ ਰਾਤ ਵੇਲੇ ਜਰਾਸੰਧ ਨੇ ਸਾਰਿਆਂ ਰਾਜਿਆਂ ਨੂੰ ਬੁਲਾ ਲਿਆ। (ਉਹ ਰਾਜੇ) ਬਲ, ਗੁਣ ਅਤੇ ਬਹਾਦਰੀ ਵਿਚ ਇੰਦਰ ਦੇ ਸਮਾਨ ਹਨ ਅਤੇ ਸੁੰਦਰਤਾ ਵਿਚ ਕਾਮ ਦੇ ਸਰੂਪ ਹਨ।੧੨੬੦।

ਭੂਪ ਅਠਾਰਹ ਜੁਧ ਮੈ ਸ੍ਯਾਮਿ ਹਨੇ ਬਲ ਬੀਰ।
ਪ੍ਰਾਤਿ ਜੁਧ ਵਾ ਸੋ ਕਰੈ ਐਸੋ ਕੋ ਰਨਧੀਰ। ੧੨੬੧।

ਧੂਮ ਸਿੰਘ ਧੁਜ ਸਿੰਘ ਮਨਿ ਸਿੰਘ ਧਰਾਧਰ ਅਉਰ।
ਧਉਲ ਸਿੰਘ ਪਾਚੋ ਨ੍ਰਿਪਤਿ ਸੂਰਨ ਕੇ ਸਿਰ ਮਉਰ। ੧੨੬੨।

ਹਾਥ ਜੋਰਿ ਉਠਿ ਸਭਾ ਮਹਿ ਪਾਚਹੁ ਕੀਯੋ ਪ੍ਰਨਾਮ।
ਕਾਲਿ ਭੋਰ ਕੇ ਹੋਤ ਹੀ ਹਨਿ ਹੈ ਬਲ ਦਲ ਸ੍ਯਾਮ। ੧੨੬੩।

*ਸਵੈਯਾ*

ਬੋਲਤ ਭੇ ਨ੍ਰਿਪ ਸੋ ਤੇਊ ਯੌ ਜਿਨਿ ਚਿੰਤ ਕਰੋ ਹਮ ਜਾਇ ਲਰੈਗੇ।
ਆਇਸ ਹੋਇ ਤੁ ਬਾਧਿ ਲਿਆਵਹਿ ਨਾਤਰ ਬਾਨ ਸੋ ਪ੍ਰਾਨ ਹਰੈਗੇ।
ਕਾਲਿ ਅਯੋਧਨ ਮੈ ਅਰਿ ਕੈ ਬਲ ਅਉ ਹਰਿ ਜਾਦਵ ਸੋ ਨ ਟਰੈਗੇ।
ਏਕ ਕ੍ਰਿਪਾਨ ਕੇ ਸੰਗ ਨਿਸੰਗ ਉਨੈ ਬਿਨੁ ਪ੍ਰਾਨ ਕਰੈ ਨ ਡਰੈਗੇ। ੧੨੬੪।

*ਦੋਹਰਾ*

ਜਰਾਸੰਧਿ ਇਹ ਮੰਤ੍ਰ ਕਰਿ ਦਈ ਜੁ ਸਭਾ ਉਠਾਇ।
ਅਪੁਨੇ ਅਪੁਨੇ ਗ੍ਰਿਹ ਗਏ ਰਾਜਾ ਅਤਿ ਸੁਖੁ ਪਾਇ। ੧੨੬੫।

ਗ੍ਰਿਹ ਆਏ ਉਠਿ ਪਾਚ ਨ੍ਰਿਪ ਜਾਮ ਏਕ ਗਈ ਰਾਤਿ।
ਤੀਨ ਪਹਰ ਸੋਏ ਨਹੀ ਝਾਕਤ ਹ੍ਵੈ ਗਯੋ ਪ੍ਰਾਤਿ। ੧੨੬੬।

*ਕਬਿਤੁ*

ਪ੍ਰਾਤ ਕਾਲ ਭਯੋ ਅੰਧਕਾਰ ਮਿਟਿ ਗਯੋ
ਕ੍ਰੋਧ ਸੂਰਨ ਕੋ ਭਯੋ ਰਥ ਸਾਜ ਕੈ ਸਬੈ ਚਲੇ।
ਇਤੈ ਬ੍ਰਿਜਰਾਇ ਬਲਿਦੇਵ ਜੂ ਬੁਲਾਇ
ਮਨਿ ਮਹਾ ਸੁਖੁ ਪਾਇ ਜਦੁਬੀਰ ਸੰਗਿ ਲੈ ਭਲੇ।
ਉਤੈ ਡਰੁ ਡਾਰ ਕੈ ਹਥਿਆਰਨ ਸੰਭਾਰ ਕੈ
ਸੁ ਆਏ ਹੈ ਹਕਾਰ ਕੈ ਅਟਲ ਭਟ ਨ ਟਲੇ।
ਸ੍ਯੰਦਨ ਧਵਾਇ ਸੰਖ ਦੁੰਦਭਿ ਬਜਾਇ
ਦ੍ਵੈ ਤਰੰਗਨੀ ਕੇ ਭਾਇ ਦਲ ਆਪਸ ਬਿਖੈ ਰਲੇ। ੧੨੬੭।

*ਦੋਹਰਾ*

ਸ੍ਯੰਦਨ ਪੈ ਹਰਿ ਸੋਭਿਯੈ ਅਮਿਤ ਤੇਜ ਕੀ ਖਾਨ।
ਕੁਮਦਿਨ ਜਾਨਿਓ ਚੰਦ੍ਰਮਾ ਕੰਜਨ ਮਾਨਿਓ ਭਾਨ। ੧੨੬੮।

*ਸਵੈਯਾ*

ਘਨ ਜਾਨ ਕੈ ਮੋਰ ਨਚਿਓ ਬਨ ਮਾਝ ਚਕੋਰ ਲਖਿਯੋ ਸਸਿ ਕੇ ਸਮ ਹੈ।
ਮਨਿ ਕਾਮਿਨ ਕਾਮ ਸਰੂਪ ਭਯੋ ਪ੍ਰਭ ਦਾਸਨ ਜਾਨਿਯੋ ਨਰੋਤਮ ਹੈ।
ਬਰ ਜੋਗਨ ਜਾਨਿ ਜੁਗੀਸੁਰ ਈਸੁਰ ਰੋਗਨ ਮਾਨਿਯੋ ਸਦਾ ਛਮ ਹੈ।
ਹਰਿ ਬਾਲਨ ਬਾਲਕ ਰੂਪ ਲਖਿਯੋ ਜੀਯ ਦੁਜਨ ਜਾਨਿਯੋ ਮਹਾ ਜਮ ਹੈ। ੧੨੬੯।



ਕ੍ਰਿਸ਼ਨ ਨੇ ਅਠਾਰ੍ਹਾਂ ਬਲਵਾਨ ਰਾਜਿਆਂ ਨੂੰ ਯੁੱਧ ਵਿਚ ਮਾਰ ਦਿੱਤਾ ਹੈ। (ਤੁਹਾਡੇ ਵਿਚੋਂ) ਅਜਿਹਾ ਕਿਹੜਾ ਰਣਧੀਰ ਹੈ, ਜੋ ਸਵੇਰੇ ਉਸ ਨਾਲ ਯੁੱਧ ਕਰੇਗਾ।੧੨੬੧।

ਧੂਮ ਸਿੰਘ, ਧੁਜ ਸਿੰਘ, ਮਨ ਸਿੰਘ, ਧਰਾਧਰ ਸਿੰਘ, ਧਉਲ (ਧੌਲ) ਸਿੰਘ (ਇਹ) ਪੰਜੇ ਰਾਜੇ ਸੂਰਮਿਆਂ ਵਿਚੋਂ ਸ਼ਿਰੋਮਣੀ ਹਨ।੧੨੬੨।

ਉਨ੍ਹਾਂ ਪੰਜਾਂ ਨੇ (ਰਾਜੇ ਦੀ) ਸਭਾ ਵਿਚ ਉਠ ਕੇ ਹੱਥ ਜੋੜ ਕੇ ਪ੍ਰਨਾਮ ਕੀਤਾ। (ਅਤੇ ਕਿਹਾ--) ਸਵੇਰ ਹੁੰਦਿਆਂ ਹੀ ਦਲ ਬਲ (ਸਮੇਤ) ਕ੍ਰਿਸ਼ਨ ਨੂੰ ਮਾਰ ਦਿਆਂਗੇ।੧੨੬੩।

*ਸਵੈਯਾ*

ਉਹ ਰਾਜੇ ਇਸ ਤਰ੍ਹਾਂ ਬੋਲਣ ਲਗੇ--(ਹੇ ਰਾਜਨ!) ਚਿੰਤਾ ਨ ਕਰੋ, ਅਸੀਂ (ਉਸ ਨਾਲ) ਜਾ ਕੇ ਲੜਾਂਗੇ। ਆਗਿਆ ਹੋਵੇ ਤਾਂ ਬੰਨ੍ਹ ਲਿਆਵਾਂਗੇ, ਨਹੀਂ ਤਾਂ ਬਾਣ ਨਾਲ ਪ੍ਰਾਣ ਹਰ ਲਵਾਂਗੇ। ਕਲ ਯੁੱਧ-ਭੂਮੀ ਵਿਚ ਵੈਰੀ ਬਲਰਾਮ ਅਤੇ ਕ੍ਰਿਸ਼ਨ ਯਾਦਵ ਤੋਂ ਨਹੀਂ ਡਰਾਂਗੇ। ਤਲਵਾਰ ਦੇ ਇਕੋ (ਹੀ ਵਾਰ) ਨਾਲ ਨਿਸੰਗ ਹੋ ਕੇ, ਉਨ੍ਹਾਂ ਨੂੰ ਪ੍ਰਾਣਾਂ ਤੋਂ ਬਿਨਾ ਕਰ ਦਿਆਂਗੇ ਅਤੇ ਨਹੀਂ ਡਰਾਂਗੇ।੧੨੬੪।

*ਦੋਹਰਾ*

ਜਰਾਸੰਧ ਨੇ ਇਹ ਸਲਾਹ ਕਰ ਕੇ ਸਭਾ ਨੂੰ ਉਠਾ ਦਿੱਤਾ। (ਸਾਰੇ ਯੋਧੇ) ਆਪਣੇ ਆਪਣੇ ਘਰ ਚਲੇ ਗਏ ਅਤੇ ਰਾਜਾ (ਜਰਾਸੰਧ) ਨੇ ਬਹੁਤ ਸੁਖ ਪਾਇਆ।੧੨੬੫।

ਇਕ ਪਹਿਰ ਰਾਤ ਬੀਤ ਗਈ, (ਤਾਂ) ਪੰਜ ਰਾਜੇ (ਸਭਾ ਤੋਂ) ਉਠ ਕੇ ਘਰ ਆ ਗਏ। (ਬਾਕੀ ਦੇ) ਤਿੰਨ ਪਹਿਰ ਵੀ ਸੁਤੇ ਨਹੀਂ, ਝਾਕਦਿਆਂ ਝਾਕਦਿਆਂ ਹੀ ਸਵੇਰ ਹੋ ਗਈ।੧੨੬੬।

*ਕਬਿੱਤ*

(ਜਦ) ਸਵੇਰ ਹੋਈ, ਹਨੇਰਾ ਖਤਮ ਹੋ ਗਿਆ, ਸੂਰਮਿਆਂ ਨੂੰ ਗੁੱਸਾ ਆਇਆ ਅਤੇ ਉਹ ਸਾਰੇ ਰਥ ਸਜਾ ਕੇ ਚਲ ਪਏ। ਇਧਰ ਸ੍ਰੀ ਕ੍ਰਿਸ਼ਨ ਨੇ ਬਲਦੇਵ ਨੂੰ ਬੁਲਾ ਲਿਆ, ਮਨ ਵਿਚ ਬਹੁਤ ਸੁਖ ਪਾਇਆ ਅਤੇ ਚੰਗੇ ਚੰਗੇ ਯਾਦਵ ਸੂਰਬੀਰਾਂ ਨੂੰ ਨਾਲ ਲੈ ਲਿਆ। ਉਧਰ ਡਰ ਨੂੰ ਤਿਆਗ ਕੇ, ਹਥਿਆਰਾਂ ਨੂੰ ਸੰਭਾਲ ਕੇ ਅਤੇ ਕਦੇ ਨ ਟਲਣ ਵਾਲੇ ਸੂਰਮੇ ਲਲਕਾਰਦੇ ਹੋਏ ਆ ਗਏ। ਰਥਾਂ ਨੂੰ ਭਜਾ ਕੇ, ਧੌਂਸਿਆਂ ਨੂੰ ਵਜਾ ਕੇ ਅਤੇ (ਦੋ) ਨਦੀਆਂ ਵਾਂਗ ਸੈਨਾ-ਦਲ ਆਪਸ ਵਿਚ ਮਿਲ ਗਏ।੧੨੬੭।

*ਦੋਹਰਾ*

ਅਮਿਤ ਤੇਜ ਦੀ ਖਾਣ ਸ੍ਰੀ ਕ੍ਰਿਸ਼ਨ ਰਥ ਉਤੇ ਸ਼ੁਭਾਇਮਾਨ ਹਨ। (ਜਿਸ ਨੂੰ) ਕੰਮੀਆਂ (ਕਮਲਨੀਆਂ) ਨੇ ਚੰਦ੍ਰਮਾ ਜਾਣਿਆ ਅਤੇ ਕਮਲਾਂ ਨੇ ਸੂਰਜ ਸਮਝਿਆ।੧੨੬੮।

*ਸਵੈਯਾ*

(ਸ੍ਰੀ ਕ੍ਰਿਸ਼ਨ ਦੇ ਕਾਲੇ ਰੰਗ ਰੂਪ ਨੂੰ ਵੇਖ ਕੇ) ਮੋਰਾਂ ਨੇ ਬਦਲ ਸਮਝ ਕੇ ਬਨ ਵਿਚ ਨਚਣਾ ਸ਼ੁਰੂ ਕਰ ਦਿੱਤਾ ਹੈ ਅਤੇ ਚਕੋਰਾਂ ਨੇ ਚੰਦ੍ਰਮਾ ਦੇ ਸਮਾਨ ਜਾਣਿਆ ਹੈ, ਇਸਤਰੀਆਂ ਨੇ ਮਨ ਵਿਚ ਕਾਮ ਰੂਪ ਸੋਚਿਆ ਹੈ ਅਤੇ ਪ੍ਰਭੂ ਦੇ ਦਾਸਾਂ ਨੇ ਉਸ ਨੂੰ ਨਰੋਤਮ ਜਾਣਿਆ ਹੈ। ਸ੍ਰੇਸ਼ਠ ਜੋਗੀਆਂ ਅਤੇ ਜੁਗੀਸਰਾਂ ਨੇ ਸ਼ਿਵ ਮੰਨਿਆ ਅਤੇ ਰੋਗੀਆਂ ਨੇ ਉਤਮ ਵੈਦ ਸਮਝਿਆ ਹੈ। ਬਾਲਕਾਂ ਨੇ ਕ੍ਰਿਸ਼ਨ ਨੂੰ ਬਾਲਕ ਰੂਪ ਸਮਝਿਆ ਹੈ ਅਤੇ ਦੁਸ਼ਟਾਂ ਨੇ ਮਹਾਨ ਯਮਰਾਜ ਜਾਣਿਆ ਹੈ।੧੨੬੯।

ਚਕਵਾਨ ਦਿਨੇਸ ਗਜਾਨ ਗਨੇਸ ਗਨਾਨ ਮਹੇਸ ਮਹਾਤਮ ਹੈ।
ਮਘਵਾ ਧਰਨੀ ਹਰਿ ਜਿਉ ਹਰਿਨੀ ਉਪਮਾ ਬਰਨੀ ਨ ਕਛੂ ਸ੍ਰਮ ਹੈ।
ਮ੍ਰਿਗ ਜੂਥਨ ਨਾਦ ਸਰੂਪ ਭਯੋ ਜਿਨ ਕੇ ਨ ਬਿਬਾਦ ਤਿਨੈ ਦਮ ਹੈ।
ਨਿਜ ਮੀਤਨ ਮੀਤ ਹ੍ਵੈ ਚੀਤਿ ਬਸਿਓ ਹਰਿ ਸਤ੍ਰਨਿ ਜਾਨਿਯੋ ਮਹਾ ਜਮ ਹੈ। ੧੨੭੦।

*ਦੋਹਰਾ*

ਦ੍ਵੈ ਸੈਨਾ ਇਕਠੀ ਭਈ ਅਤਿ ਮਨਿ ਕੋਪ ਬਢਾਇ।
ਜੁਧੁ ਕਰਤ ਹੈ ਬੀਰ ਬਰ ਰਨ ਦੁੰਦਭੀ ਬਜਾਇ। ੧੨੭੧।

*ਸਵੈਯਾ*

ਧੂਮ ਧੁਜ ਮਨ ਧਉਰ ਧਰਾ ਧਰ ਸਿੰਘ ਸਬੈ ਰਨਿ ਕੋਪ ਕੈ ਆਏ।
ਲੈ ਕਰਵਾਰਨ ਢਾਲ ਕਰਾਲ ਹ੍ਵੈ ਸੰਕ ਤਜੀ ਹਰਿ ਸਾਮੁਹੇ ਧਾਏ।
ਦੇਖਿ ਤਿਨੈ ਤਬ ਹੀ ਬ੍ਰਿਜ ਰਾਜ ਹਲੀ ਸੋ ਕਹਿਯੋ ਸੁ ਕਰੋ ਮਨਿ ਭਾਏ।
ਧਾਇ ਬਲੀ ਬਲਿ ਲੈ ਕਰ ਮੈ ਹਲਿ ਪਾਚਨ ਕੇ ਸਿਰ ਕਾਟਿ ਗਿਰਾਏ। ੧੨੭੨।

*ਦੋਹਰਾ*

ਦ੍ਵੈ ਅਛੂਹਨੀ ਦਲ ਨ੍ਰਿਪਤਿ ਪਾਚੋ ਹਨੇ ਰਿਸਾਇ।
ਏਕ ਦੋਇ ਜੀਵਤ ਬਚੇ ਰਨ ਤਜਿ ਗਏ ਪਰਾਇ। ੧੨੭੩।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਪਾਚ ਭੂਪ ਦੋ ਅਛੂਹਨੀ ਦਲ ਸਹਿਤ ਬਧਹ ਧਯਾਹਿ ਸਮਾਪਤੰ।*

## ਅਥ ਦ੍ਵਾਦਸ ਭੂਪ ਜੁਧ ਕਥਨ

*ਸਵੈਯਾ*

ਦ੍ਵਾਦਸ ਭੂਪ ਨਿਹਾਰਿ ਦਸਾ ਤਿਹ ਦਾਤਨ ਪੀਸ ਕੈ ਕੋਪ ਕੀਯੋ।
ਧਰੀਆ ਸਬ ਹੀ ਬਰ ਅਤ੍ਰਨ ਕੇ ਬਹੁ ਸਸਤ੍ਰਨ ਕੈ ਦਲ ਬਾਟਿ ਦੀਯੋ।
ਮਿਲਿ ਆਪ ਬਿਖੈ ਤਿਨ ਮੰਤ੍ਰ ਕੀਯੋ ਕਰਿ ਕੈ ਅਤਿ ਛੋਭ ਸੋ ਤਾਤੋ ਹੀਯੋ।
ਲਰਿ ਹੈ ਮਰਿ ਹੈ ਭਵ ਕੋ ਤਰਿ ਹੈ ਜਸ ਸਾਥ ਭਲੋ ਏਕ ਜੀਯੋ। ੧੨੭੪।

ਯੌ ਮਨ ਮੈ ਧਰਿ ਆਇ ਅਰੇ ਸੁ ਘਨੋ ਦਲੁ ਲੈ ਹਰਿ ਪੇਖਿ ਹਕਾਰੋ।
ਯਾਹੀ ਹਨੇ ਨ੍ਰਿਪ ਪਾਚ ਅਬੈ ਹਮ ਸੰਗ ਲਰੋ ਹਰਿ ਭ੍ਰਾਤਿ ਤੁਮਾਰੋ।
ਨਾਤਰ ਆਇ ਭਿਰੋ ਤੁਮ ਹੂੰ ਨਹਿ ਆਯੁਧ ਛਾਡ ਕੈ ਧਾਮਿ ਸਿਧਾਰੋ।
ਜੋ ਤੁਮ ਮੈ ਬਲੁ ਹੈ ਘਟਿਕਾ ਲਰਿ ਕੈ ਲਖਿ ਲੈ ਪੁਰਖਤ ਹਮਾਰੋ। ੧੨੭੫।



ਚਕਵਿਆਂ ਨੇ ਸੂਰਜ, ਦਿਗਜਾਂ ਨੇ ਗਣੇਸ਼, ਗਣਾਂ ਨੇ ਮਹੇਸ ਵਰਗਾ ਮਹਾਤਮ ਸਮਝਿਆ ਹੈ। ਧਰਤੀ ਨੇ ਇੰਦਰ ਅਤੇ ਲੱਛਮੀ ਨੇ ਵਿਸ਼ਨੂ (ਅਰਥਾਂਤਰ ਹਿਰਨੀਆਂ ਨੇ ਹਿਰਨ) ਵਰਗਾ ਜਾਣਿਆ ਹੈ ਜਿਸ ਦੀ ਉਪਮਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਹੈ। ਹਿਰਨਾਂ ਦੀ ਡਾਰ ਨੇ ਘੰਡਾਹੇੜੇ ਦਾ ਸ਼ਬਦ (ਮਹਿਸੂਸ) ਕੀਤਾ ਹੈ ਜਿਨ੍ਹਾਂ ਦੇ ਮਨ ਵਿਚ ਕੋਈ ਦੁਬਿਧਾ ਨਹੀਂ ਹੈ ਉਨ੍ਹਾਂ ਨੂੰ 'ਦਮ' (ਪ੍ਰਾਣ) ਦੇ ਰੂਪ ਵਿਚ ਅਨੁਭਵ ਹੋਇਆ ਹੈ। ਆਪਣੇ ਮਿਤਰਾਂ ਦੇ ਚਿੱਤ ਵਿਚ ਮਿਤਰ ਹੋ ਕੇ ਵਸਿਆ ਹੈ ਅਤੇ ਵੈਰੀਆਂ ਨੇ ਸ੍ਰੀ ਕ੍ਰਿਸ਼ਨ ਨੂੰ ਯਮ ਦਾ ਰੂਪ ਸਮਝਿਆ ਹੈ।੧੨੭੦।

*ਦੋਹਰਾ*

ਮਨ ਵਿਚ ਬਹੁਤ ਕ੍ਰੋਧ ਵਧਾ ਕੇ ਦੋਵੇਂ ਸੈਨਾਵਾਂ ਇਕੱਠੀਆਂ ਹੋ ਗਈਆਂ ਹਨ। ਬਹਾਦੁਰ ਯੋਧੇ ਰਣ-ਭੂਮੀ ਵਿਚ ਨਗਾਰੇ ਵਜਾ ਕੇ ਯੁੱਧ ਕਰਦੇ ਹਨ।੧੨੭੧।

*ਸਵੈਯਾ*

ਧੂਮ (ਸਿੰਘ), ਧੁਜਾ (ਸਿੰਘ), ਮਨ (ਸਿੰਘ), ਧਉਰ (ਸਿੰਘ), ਧਰਾਧਰ ਸਿੰਘ (ਆਦਿ) ਸਾਰੇ ਕ੍ਰੋਧਵਾਨ ਹੋ ਕੇ ਯੁੱਧ-ਭੂਮੀ ਵਿਚ ਆਏ ਹਨ। ਹੱਥਾਂ ਵਿਚ ਭਿਆਨਕ ਤਲਵਾਰਾਂ ਅਤੇ ਢਾਲਾਂ ਲੈ ਕੇ ਅਤੇ ਸੰਗ ਸੰਕੋਚ ਛਡ ਕੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਭਜ ਕੇ ਆਏ ਹਨ। ਉਨ੍ਹਾਂ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਬਲਰਾਮ ਨੂੰ ਕਿਹਾ ਕਿ ਜੋ ਮਨ ਨੂੰ ਭਾਉਂਦਾ ਹੈ, ਓਹੀ ਕਰੋ। ਬਲੀ ਬਲਰਾਮ ਨੇ ਹੱਥ ਵਿਚ ਹਲ ਲੈ ਕੇ ਪੰਜਾਂ ਦੇ ਸਿਰ ਕਟ ਕੇ ਸੁਟ ਦਿੱਤੇ ਹਨ।੧੨੭੨।

*ਦੋਹਰਾ*

ਗੁੱਸੇ ਵਿਚ ਆ ਕੇ ਦੋ ਅਛੋਹਣੀ ਸੈਨਾ ਸਮੇਤ ਪੰਜੇ ਮਾਰ ਦਿੱਤੇ। ਇਕ ਦੋ (ਯੋਧੇ ਜੋ) ਜੀਵਿਤ ਬਚੇ, ਉਹ ਰਣ-ਭੂਮੀ ਨੂੰ ਤਿਆਗ ਕੇ ਚਲੇ ਗਏ ਹਨ।੧੨੭੩।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਯੁੱਧ ਪ੍ਰਬੰਧ ਦੇ ਪੰਜ ਭੂਪ ਦੋ ਅਛੋਹਣੀ ਦਲ ਸਹਿਤ ਮਾਰੇ ਜਾਣ ਵਾਲਾ ਅਧਿਆਇ ਸਮਾਪਤ।*

## ਹੁਣ ਦੁਆਦਸ ਰਾਜਿਆਂ ਦੇ ਯੁੱਧ ਦਾ ਕਥਨ

*ਸਵੈਯਾ*

ਬਾਰ੍ਹਾਂ ਰਾਜਿਆਂ ਨੇ ਪੰਜਾਂ ਰਾਜਿਆਂ ਦੀ ਹਾਲਤ ਵੇਖ ਕੇ, ਦੰਦ ਪੀਹ ਕੇ ਬਹੁਤ ਕ੍ਰੋਧ ਕੀਤਾ। ਸਾਰੇ ਹੀ ਬਹੁਤ ਅਸਤ੍ਰਾਂ ਨੂੰ ਧਾਰਨ ਕਰਨ ਵਾਲੇ ਸਨ, (ਫਿਰ) ਦਲ ਵਿਚ ਬਹੁਤ ਸਾਰੇ ਸ਼ਸਤ੍ਰ ਵੰਡ ਦਿੱਤੇ। ਉਨ੍ਹਾਂ ਨੇ ਆਪਸ ਵਿਚ ਮਿਲ ਕੇ ਸਲਾਹ ਕੀਤੀ ਅਤੇ ਕ੍ਰੋਧ ਨਾਲ ਉਨ੍ਹਾਂ ਦੀਆਂ ਛਾਤੀਆਂ ਸੜਨ ਲਗ ਗਈਆਂ। (ਕਹਿਣ ਲਗੇ) ਜੋ ਲੜਦਾ ਹੋਇਆ ਮਰਦਾ ਹੈ, ਉਹ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ। ਯਸ਼ ਸਹਿਤ ਇਕ ਪਲ ਭਰ ਜੀਉਣਾ ਵੀ ਸ੍ਰੇਸ਼ਠ ਹੈ।੧੨੭੪।

ਇਸ ਤਰ੍ਹਾਂ ਦੀ ਮਨ ਵਿਚ ਧਾਰਨਾ ਬਣਾ ਕੇ ਡਟ ਗਏ ਅਤੇ ਬਹੁਤ ਸਾਰੀ ਸੈਨਾ ਲੈ ਕੇ ਸ੍ਰੀ ਕ੍ਰਿਸ਼ਨ ਨੂੰ ਲਲਕਾਰਾ ਮਾਰਿਆ। ਹੇ ਕ੍ਰਿਸ਼ਨ! ਤੁਹਾਡੇ ਇਸ ਭਰਾ ਨੇ ਪੰਜ ਰਾਜੇ ਮਾਰੇ ਹਨ, ਹੁਣ (ਆ ਕੇ) ਸਾਡੇ ਨਾਲ ਯੁੱਧ ਕਰੋ। ਨਹੀਂ ਤਾਂ ਤੂੰ ਹੀ ਆ ਕੇ ਯੁੱਧ ਕਰ, ਨਹੀਂ ਤਾਂ ਹਥਿਆਰ ਸੁਟ ਕੇ ਘਰ ਨੂੰ ਜਾ। ਜੇ ਤੇਰੇ ਵਿਚ ਬਲ ਹੈ ਤਾਂ ਇਕ ਘੜੀ ਭਰ ਲੜ ਕੇ ਸਾਡੀ ਬਹਾਦਰੀ ਨੂੰ ਵੇਖ ਲੈ।੧੨੭੫।

ਯੌ ਸੁਨਿ ਕੈ ਬਤੀਯਾ ਤਿਨ ਕੀ ਸਬ ਆਯੁਧ ਲੈ ਹਰਿ ਸਾਮੁਹੇ ਆਯੋ।
ਸਾਹਿਬ ਸਿੰਘ ਕੋ ਸੀਸ ਕਟਿਯੋ ਸੁ ਸਦਾ ਸਿੰਘ ਮਾਰ ਕੈ ਭੂਮਿ ਗਿਰਾਯੋ।
ਸੁੰਦਰ ਸਿੰਘ ਅਧੰਧਰ ਕੈ ਪੁਨਿ ਸਾਜਨ ਸਿੰਘ ਹਨ੍ਯੋ ਰਨ ਪਾਯੋ।
ਕੇਸਨ ਤੇ ਗਹਿ ਕੈ ਸਬਲੇਸ ਧਰਾ ਪਟਕਿਯੋ ਇਮ ਜੁਧ ਮਚਾਯੋ। ੧੨੭੬।

*ਦੋਹਰਾ*

ਸਕਤਿ ਸਿੰਘ ਪੁਨਿ ਹਨ੍ਯੋ ਰਨਿ ਸੈਨ ਸਿੰਘ ਹਤਿ ਦੀਨ।
ਸਫਲ ਸਿੰਘ ਅਰਿ ਸਿੰਘ ਹਨਿ ਸਿੰਘ ਨਾਦ ਹਰਿ ਕੀਨ। ੧੨੭੭।

*ਸ੍ਵਛ ਸਿੰਘ ਬਾਚ*

*ਸਵੈਯਾ*

ਸ੍ਵਛ ਨਰੇਸ ਕਹਿਯੋ ਹਰਿ ਸਿਉ ਅਪੁਨੇ ਬਲ ਕੋਪਿ ਅਯੋਧਨ ਮੈ।
ਅਬ ਤੈ ਦਸ ਭੂਪ ਹਨੇ ਬਲਵੰਡ ਨ ਰੰਚਕ ਤ੍ਰਾਸ ਕੀਯੋ ਮਨ ਮੈ।
ਜਦੁਬੀਰ ਕੀ ਓਰ ਤੇ ਤੀਰ ਚਲੈ ਬਰਖਾ ਜਿਮ ਸਾਵਨ ਕੇ ਘਨ ਮੈ।
ਸਰ ਪਉਨ ਕੇ ਜੋਰ ਲਗੇ ਨ ਟਰਿਓ ਗਿਰਿ ਜਿਉ ਥਿਰੁ ਠਾਢੋ ਰਹਿਯੋ ਰਨ ਮੈ। ੧੨੭੮।

*ਦੋਹਰਾ*

ਜਦੁ ਬੰਸਨ ਸੋ ਅਤਿ ਲਰਿਯੋ ਜਿਉ ਬਾਸਵ ਸਿਉ ਜੰਭ।
ਅਚਲ ਰਹਿਯੋ ਤਿਹ ਠਉਰ ਨ੍ਰਿਪ ਜਿਉ ਰਨ ਮੈ ਰਨ ਖੰਭ। ੧੨੭੯।

*ਸਵੈਯਾ*

ਜਿਉ ਨ ਹਲੈ ਗਿਰਿ ਕੰਚਨ ਕੋ ਅਤਿ ਹਾਥਨ ਕੋ ਬਲ ਕੋਊ ਕਰੈ।
ਅਰੁ ਜਿਉ ਧ੍ਰੂ ਲੋਕ ਚਲੈ ਨ ਕਹੂੰ ਸਿਵ ਮੂਰਤਿ ਜਿਉ ਕਬਹੂੰ ਨ ਚਰੈ।
ਬਰ ਜਿਉ ਨ ਸਤੀ ਸਤਿ ਛਾਡਿ ਪਤਿਬ੍ਰਤਿ ਜਿਉ ਸਿਧ ਜੋਗ ਮੈ ਧ੍ਯਾਨ ਧਰੈ।
ਤਿਮ ਸ੍ਯਾਮ ਚਮੂੰ ਮਧਿ ਸ੍ਵਛ ਨਰੇਸ ਹਠੀ ਰਨ ਤੇ ਨਹੀ ਨੈਕੁ ਟਰੈ। ੧੨੮੦।

*ਕਬਿਤੁ*

ਫੇਰਿ ਤਿਨ ਕੋਪਿ ਕੈ ਅਯੋਧਨ ਮੈ ਸ੍ਯਾਮ ਕਹਿ
ਬੀਰ ਬਹੁ ਮਾਰੇ ਸ੍ਵਛ ਸਿੰਘ ਮਹਾ ਬਲ ਸੈ।
ਅਤਿ ਰਥੀ ਸਤਿ ਮਹਾ ਰਥੀ ਜੁਗ ਸਤਿ
ਤਹਾ ਸਿੰਧੁਰ ਹਜਾਰ ਹਨੇ ਸ੍ਯਾਮ ਜੂ ਕੇ ਦਲ ਸੈ।
ਘਨੇ ਬਾਜ ਮਾਰੇ ਰਨਿ ਪੈਦਲ ਸੰਘਾਰੇ
ਭਈ ਰੁਧਰ ਰੰਗੀਨ ਭੂਮਿ ਲਹਰੈ ਉਛਲ ਸੈ।
ਘਾਇਲ ਗਿਰੇ ਸੁ ਮਾਨੋ ਮਹਾ ਮਤਵਾਰੇ ਹ੍ਵੈ ਕੈ
ਸੋਏ ਰੂਮੀ ਤਰੈ ਲਾਲ ਡਾਰ ਕੈ ਅਤਲਸੈ। ੧੨੮੧।



ਉਨ੍ਹਾਂ ਦੀ ਇਸ ਤਰ੍ਹਾਂ ਦੀ ਗੱਲ ਸੁਣ ਕੇ, ਸਾਰੇ ਸ਼ਸਤ੍ਰ ਲੈ ਕੇ ਸ੍ਰੀ ਕ੍ਰਿਸ਼ਨ ਸਾਹਮਣੇ ਆ ਗਏ। (ਰਣ-ਭੂਮੀ ਵਿਚ ਆਉਂਦਿਆਂ ਹੀ) ਸਾਹਿਬ ਸਿੰਘ ਦਾ ਸਿਰ ਕਟ ਸੁਟਿਆ ਅਤੇ ਸਦਾ ਸਿੰਘ ਨੂੰ ਮਾਰ ਕੇ ਧਰਤੀ ਉਤੇ ਡਿਗਾ ਦਿੱਤਾ। ਸੁੰਦਰ ਸਿੰਘ ਅੱਧੋ-ਅੱਧ (ਕਰ ਕੇ) ਧਰਤੀ (ਉਤੇ ਸੁਟ ਦਿੱਤਾ) ਅਤੇ ਫਿਰ ਸਾਜਨ ਸਿੰਘ ਨਾਲ ਯੁੱਧ ਕਰ ਕੇ ਮਾਰ ਦਿੱਤਾ। ਸਬਲ ਸਿੰਘ ਨੂੰ ਕੇਸਾਂ ਤੋਂ ਪਕੜ ਕੇ ਧਰਤੀ ਉਤੇ ਪਟਕ ਦਿੱਤਾ; ਇਸ ਤਰ੍ਹਾਂ (ਕ੍ਰਿਸ਼ਨ ਨੇ) ਯੁੱਧ ਮਚਾਇਆ।੧੨੭੬।

*ਦੋਹਰਾ*

ਫਿਰ ਸਕਤਿ ਸਿੰਘ ਨੂੰ ਮਾਰਿਆ ਅਤੇ ਸੈਨ ਸਿੰਘ ਨੂੰ ਰਣ ਵਿਚ ਮਾਰ ਦਿੱਤਾ। ਸਫਲ ਸਿੰਘ ਅਤੇ ਅਰਿ ਸਿੰਘ ਨੂੰ ਮਾਰ ਕੇ ਕ੍ਰਿਸ਼ਨ ਨੇ ਸਿੰਘ ਨਾਦ ਕੀਤਾ।੧੨੭੭।

*ਸ੍ਵਛ ਸਿੰਘ ਨੇ ਕਿਹਾ--*

*ਸਵੈਯਾ*

ਰਣ-ਭੂਮੀ ਵਿਚ ਸ੍ਵਛ ਸਿੰਘ ਨੇ ਆਪਣੇ ਬਲ ਦਾ ਕ੍ਰੋਧ ਕਰ ਕੇ ਕ੍ਰਿਸ਼ਨ ਨੂੰ ਕਿਹਾ- ਹੁਣੇ ਹੀ ਤੂੰ ਦਸ ਬਲਵਾਨ ਰਾਜੇ ਮਾਰ ਦਿੱਤੇ ਹਨ ਅਤੇ ਮਨ ਵਿਚ ਜ਼ਰਾ ਜਿੰਨਾ ਡਰ ਵੀ ਨਹੀਂ ਮੰਨਿਆ ਹੈ। (ਉਸ ਵੇਲੇ) ਕ੍ਰਿਸ਼ਨ ਵਲੋਂ (ਇੰਜ) ਤੀਰ ਚਲੇ ਹਨ ਜਿਵੇਂ ਸਾਵਣ ਦੇ ਬਦਲ ਵਿਚੋਂ ਬਰਖਾ ਹੁੰਦੀ ਹੈ। ਉਹ (ਸ੍ਵਛ ਸਿੰਘ) ਤੀਰ ਰੂਪ ਹਨੇਰੀ ਲਗਣ (ਚਲਣ) ਨਾਲ ਟਲਿਆ ਨਹੀਂ, ਪਰਬਤ ਦੇ ਸਮਾਨ ਰਣ-ਭੂਮੀ ਵਿਚ ਸਥਿਰ ਖੜੋਤਾ ਹੈ।੧੨੭੮।

*ਦੋਹਰਾ*

(ਉਸ ਨੇ) ਯਾਦਵ ਸੂਰਮਿਆਂ ਨਾਲ ਬਹੁਤ ਯੁੱਧ ਕੀਤਾ ਜਿਵੇਂ ਇੰਦਰ ਨਾਲ ਜੰਭ (ਨੇ ਯੁੱਧ ਕੀਤਾ ਸੀ)। ਰਾਜਾ ਉਸ ਜਗ੍ਹਾ ਉਤੇ ਅਚਲ ਖੜੋਤਾ ਰਿਹਾ, ਜਿਵੇਂ ਰਣ ਵਿਚ 'ਰਣਖੰਭਾ' (ਗਡਿਆ ਹੋਇਆ ਹੁੰਦਾ ਹੈ)।੧੨੭੯।

*ਸਵੈਯਾ*

ਜਿਵੇਂ ਸੁਮੇਰ ਪਰਬਤ ਹਿਲਦਾ ਨਹੀਂ, (ਭਾਵੇਂ) ਹੱਥ ਨਾਲ ਕੋਈ ਕਿਤਨਾ ਹੀ ਜ਼ੋਰ ਕਿਉਂ ਨ ਲਗਾਏ। ਜਿਵੇਂ ਧ੍ਰੂਹ ਲੋਕ ਕਦੇ ਡੋਲਦਾ ਨਹੀਂ ਅਤੇ ਜਿਵੇਂ ਸ਼ਿਵ ਦਾ ਸਰੂਪ ਕਦੇ ਹਿਲਦਾ ਨਹੀਂ। ਜਿਵੇਂ ਸ੍ਰੇਸ਼ਠ ਸਤੀ ਸਤ ਅਤੇ ਪ੍ਰਤਿਬ੍ਰਤ ਧਰਮ ਨੂੰ ਨਹੀਂ ਛਡਦੀ ਅਤੇ ਜਿਵੇਂ ਸਿੱਧਾਂ ਦਾ ਯੋਗ ਵਿਚ ਧਿਆਨ ਟਿਕਿਆ ਰਹਿੰਦਾ ਹੈ। ਉਸੇ ਤਰ੍ਹਾਂ ਸ੍ਰੀ ਕ੍ਰਿਸ਼ਨ ਦੀ ਸੈਨਾ ਵਿਚ ਹਠੀ ਰਾਜਾ ਸ੍ਵਛ ਸਿੰਘ (ਡਟਿਆ ਹੋਇਆ ਹੈ), ਬਿਲਕੁਲ ਨਹੀਂ ਡੋਲਦਾ।੧੨੮੦।

*ਕਬਿੱਤ*

(ਕਵੀ) ਸ਼ਿਆਮ ਕਹਿੰਦੇ ਹਨ, ਫਿਰ ਉਸ ਸ੍ਵਛ ਸਿੰਘ ਨੇ ਕ੍ਰੋਧ ਕਰ ਕੇ ਬਹੁਤ ਬਲ ਨਾਲ ਯੁੱਧ-ਭੂਮੀ ਵਿਚ ਬਹੁਤ ਸਾਰੇ ਸੂਰਮੇ ਮਾਰ ਦਿੱਤੇ। ਇਕ ਸੌ ਅਤਿ-ਰਥੀ, ਦੋ ਸੌ ਮਹਾ ਰਥੀ ਅਤੇ ਇਕ ਹਜ਼ਾਰ ਹਾਥੀ ਉਥੇ ਕ੍ਰਿਸ਼ਨ ਦੀ ਸੈਨਾ ਵਿਚੋਂ ਮਾਰ ਦਿੱਤੇ। ਰਣ ਵਿਚ ਬਹੁਤ ਸਾਰੇ ਘੋੜੇ ਮਾਰ ਦਿੱਤੇ ਅਤੇ ਪੈਦਲ (ਦਲ) ਵੀ ਮਾਰ ਦਿੱਤੇ। ਧਰਤੀ ਲਹੂ ਨਾਲ ਲਾਲ ਹੋ ਗਈ ਅਤੇ ਲਹੂ ਦੀਆਂ ਲਹਿਰਾਂ ਉਛਲ ਰਹੀਆਂ ਹਨ। ਘਾਇਲ ਡਿਗੇ ਹੋਏ ਹਨ, ਮਾਨੋ ਨਸ਼ੇ ਵਿਚ ਬਹੁਤ ਮਸਤ ਹੋ ਕੇ ਰੂਮੀ ਲੋਕ ਲਾਲ ਅਤਸਲਾਂ ਵਿਛਾ ਕੇ ਸੁਤੇ ਹੋਏ ਹੋਣ।੧੨੮੧।

*ਦੋਹਰਾ*

ਬਹੁਤ ਸੈਨ ਹਨਿ ਜਾਦਵੀ ਬਢਿਯੋ ਗਰਬ ਅਪਾਰ।
ਮਾਨੁ ਉਤਾਰਿਯੋ ਕ੍ਰਿਸਨ ਪ੍ਰਤਿ ਬੋਲਿਓ ਕੋਪ ਹਕਾਰਿ। ੧੨੯੨।

ਕਹਾ ਭਯੋ ਜੋ ਭੂਪ ਦਸ ਮਾਰੇ ਸ੍ਯਾਮ ਰਿਸਾਇ।
ਜਿਉ ਮ੍ਰਿਗ ਬਨ ਤਿਨ ਭਛ ਕਰ ਲਰੇ ਨ ਹਰਿ ਸਮੁਹਾਇ। ੧੨੯੩।

ਰਿਪੁ ਕੇ ਬਚਨ ਸੁਨੰਤ ਹੀ ਬੋਲੇ ਹਰਿ ਮੁਸਕਾਇ।
ਸਵਛ ਸਿੰਘ ਤੁਅ ਮਾਰਿ ਹੋ ਸ੍ਯਾਰ ਸਿੰਘ ਕੀ ਨਯਾਇ। ੧੨੯੪।

*ਸਵੈਯਾ*

ਸਿੰਘ ਨਿਹਾਰ ਕੈ ਜਿਉ ਸਰਦੂਲ ਘਨੋ ਬਲ ਕੈ ਰਿਸ ਸਾਥਿ ਤਚਾਯੋ।
ਜਿਉ ਗਜਰਾਜ ਲਖਿਯੋ ਬਨ ਮੈ ਮ੍ਰਿਗਰਾਜ ਮਨੋ ਅਤਿ ਕੋਪ ਬਢਾਯੋ।
ਜਿਉ ਚਿਤਵਾ ਮ੍ਰਿਗ ਪੇਖ ਕੈ ਦਉਰਤ ਸਵਛ ਨਰੇਸ ਪੈ ਤਿਉ ਹਰਿ ਧਾਯੋ।
ਪਉਨ ਕੇ ਗਉਨ ਤੇ ਆਗੇ ਚਲਿਯੋ ਹਰਿ ਕੋ ਰਥੁ ਦਾਰੁਕ ਐਸੇ ਧਵਾਯੋ। ੧੨੯੫।

ਉਤ ਤੇ ਨ੍ਰਿਪ ਸਵਛ ਭਯੋ ਸਮੁਹੇ ਇਤ ਤੇ ਸੁ ਚਲਿਯੋ ਰਿਸ ਕੈ ਬਲ ਭਈਯਾ।
ਬਾਨ ਕਮਾਨ ਕ੍ਰਿਪਾਨ ਲਰੇ ਦੋਊ ਆਪਸਿ ਮੈ ਬਰ ਜੁਧੁ ਕਰਈਯਾ।
ਮਾਰ ਹੀ ਮਾਰ ਪੁਕਾਰਿ ਅਰੇ ਨ ਟਰੇ ਰਨ ਤੇ ਅਤਿ ਧੀਰ ਧਰਈਯਾ।
ਸ੍ਯਾਮ ਤੇ ਰਾਮ ਤੇ ਜਾਦਵ ਤੇ ਨ ਡਰਿਯੋ ਸੁ ਲਰਿਯੋ ਬਰ ਬੀਰ ਲਰਈਯਾ। ੧੨੯੬।

*ਦੋਹਰਾ*

ਅਧਿਕ ਜੁਧੁ ਜਬ ਤਿਨ ਕੀਯੋ ਤਬ ਬ੍ਰਿਜ ਪਤਿ ਕਾ ਕੀਨ।
ਖੜਗ ਧਾਰਿ ਸਿਰ ਸਤ੍ਰ ਕੋ ਮਾਰਿ ਜੁਦਾ ਕਰਿ ਦੀਨ। ੧੨੯੭।

ਸਵਛ ਸਿੰਘ ਜਬ ਮਾਰਿਯੋ ਸਮਰ ਸਿੰਘ ਕੀਓ ਕੋਪ।
ਨਹ ਭਾਜਿਯੋ ਲਖਿ ਸਮਰ ਕੋ ਰਹਿਯੋ ਸੁ ਦ੍ਰਿੜ ਪਗੁ ਰੋਪਿ। ੧੨੯੮।

*ਸਵੈਯਾ*

ਰੋਸ ਕ ਬੀਰ ਬਲੀ ਅਸਿ ਲੈ ਅਤਿ ਹੀ ਭਟ ਸ੍ਰੀ ਜਦੁਬੀਰ ਕੇ ਮਾਰੇ।
ਅਉਰ ਕਿਤੇ ਗਿਰੇ ਘਾਇਲ ਹ੍ਵੈ ਕਿਤਨੇ ਰਨ ਭੂਮਿ ਨਿਹਾਰਿ ਪਧਾਰੇ।
ਸ੍ਯਾਮ ਜੂ ਪੈ ਇਹ ਭਾਤਿ ਕਹਿਯੋ ਸਮਰੇਸ ਬਲੀ ਤਿਹ ਤੇ ਹਮ ਹਾਰੇ।
ਕਾਸੀ ਮੈ ਜਿਉ ਕਲਵਤ੍ਰ ਵਹੈ ਤਿਮ ਬੀਰਨ ਚੀਰ ਕੇ ਦ੍ਵੈ ਕਰਿ ਡਾਰੇ। ੧੨੯੯।



*ਦੋਹਰਾ*

ਬਹੁਤ ਸਾਰੀ ਯਾਦਵੀ ਸੈਨਾ ਮਾਰਨ ਉਪਰੰਤ (ਰਾਜੇ ਦਾ) ਹੰਕਾਰ ਅਪਾਰ ਵਧ ਗਿਆ। ਕ੍ਰਿਸ਼ਨ ਪ੍ਰਤਿ ਆਪਣਾ ਅਭਿਮਾਨ ਉਤਾਰਦਿਆਂ ਕ੍ਰੋਧ ਨਾਲ ਕਹਿਣ ਲਗਾ।੧੨੯੨।

ਹੇ ਕ੍ਰਿਸ਼ਨ! ਕੀ ਹੋਇਆ, ਜੇ ਤੂੰ ਕ੍ਰੋਧ ਕਰ ਕੇ ਦਸ ਰਾਜੇ ਮਾਰ ਦਿੱਤੇ ਹਨ। ਜਿਵੇਂ ਹਿਰਨ ਬਨ ਵਿਚ ਕੱਖ ਖਾ ਕੇ ਸ਼ੇਰ ਦੇ ਸਾਹਮਣੇ ਹੋ ਕੇ ਲੜ ਨਹੀਂ ਸਕਦਾ (ਇਵੇਂ ਹੀ ਤੇਰੀ ਸਥਿਤੀ ਹੈ)।੧੨੯੩।

ਵੈਰੀ ਦੇ ਬੋਲ ਸੁਣਦਿਆਂ ਹੀ ਸ੍ਰੀ ਕ੍ਰਿਸ਼ਨ ਹਸ ਕੇ ਕਹਿਣ ਲਗੇ--ਹੇ ਸ੍ਵਛ ਸਿੰਘ! ਤੈਨੂੰ ਸ਼ੇਰ ਦੇ ਗਿਦੜ ਨੂੰ ਮਾਰਨ ਵਾਂਗ ਮਾਰਾਂਗਾ।੧੨੯੪।

*ਸਵੈਯਾ*

ਜਿਵੇਂ ਬੱਬਰ ਸ਼ੇਰ, ਸ਼ੇਰ ਨੂੰ ਵੇਖ ਕੇ ਬਹੁਤ ਕ੍ਰੋਧ ਨਾਲ ਘੂਰ ਕੇ ਵੇਖਦਾ ਅਤੇ ਤਾੜਦਾ ਹੈ। ਜਿਵੇਂ ਬਨ ਵਿਚ ਵੱਡੇ ਹਾਥੀ ਨੂੰ ਵੇਖ ਕੇ ਮਾਨੋ ਸ਼ੇਰ ਨੇ ਅਤਿ ਕ੍ਰੋਧ ਕੀਤਾ ਹੋਵੇ। ਜਿਵੇਂ ਚਿਤਰਾ ਹਿਰਨ ਨੂੰ ਵੇਖ ਕੇ ਦੌੜਦਾ ਹੈ, ਤਿਵੇਂ ਸ੍ਵਛ ਸਿੰਘ ਉਤੇ ਕ੍ਰਿਸ਼ਨ ਨੇ ਧਾਵਾ ਕਰ ਦਿੱਤਾ। (ਜਿਵੇਂ) ਹਵਾ ਦੇ ਚਲਣ ਨਾਲ ਅੱਗ ਮਚਦੀ ਹੈ, ਕ੍ਰਿਸ਼ਨ ਦੇ ਰਥ ਨੂੰ ਰਥਵਾਨ ਨੇ ਇਸ ਤਰ੍ਹਾਂ ਭਜਾਇਆ।੧੨੯੫।

ਉਧਰੋਂ ਸ੍ਵਛ ਸਿੰਘ ਸਾਹਮਣੇ ਆਇਆ ਅਤੇ ਇਧਰੋ ਬਲਰਾਮ ਦਾ ਭਰਾ ਕ੍ਰੋਧਵਾਨ ਹੋ ਕੇ ਚਲਿਆ। ਬਾਣ, ਕਮਾਨ, ਕ੍ਰਿਪਾਨ (ਆਦਿਕ ਸ਼ਸਤ੍ਰ ਲੈ ਕੇ) ਦੋਵੇਂ ਆਪਸ ਵਿਚ ਲੜ ਰਹੇ ਹਨ ਅਤੇ ਬਹੁਤ ਭਾਰਾ ਯੁੱਧ ਕੀਤਾ ਹੈ। 'ਮਾਰ ਲੌ, ਮਾਰ ਲੌ' ਪੁਕਾਰਦੇ ਹੋਏ ਅੜੇ ਖੜੋਤੇ ਹਨ ਅਤੇ ਰਣ-ਭੂਮੀ ਵਿਚ ਭਜਦੇ ਨਹੀਂ ਹਨ, ਬਹੁਤ ਧੀਰਜ ਧਰ ਰਹੇ ਹਨ। (ਸ੍ਵਛ ਸਿੰਘ) ਨ ਕ੍ਰਿਸ਼ਨ ਪਾਸੋਂ, ਨ ਬਲਰਾਮ ਪਾਸੋਂ ਅਤੇ ਨ ਯਾਦਵ (ਸੈਨਾ) ਕੋਲੋਂ ਡਰਿਆ ਹੈ, ਉਹ ਬਹੁਤ ਤਕੜਾ ਯੋਧਾ ਚੰਗੀ ਤਰ੍ਹਾਂ ਲੜ ਰਿਹਾ ਹੈ।੧੨੯੬।

*ਦੋਹਰਾ*

ਜਦੋਂ ਉਹ ਬਹੁਤ ਯੁੱਧ ਕਰ ਚੁਕੇ, ਤਦੋਂ ਕ੍ਰਿਸ਼ਨ ਨੇ ਕੀਹ ਕੀਤਾ? ਖੜਗ ਦੀ ਧਾਰ ਨਾਲ ਵੈਰੀ ਦਾ ਸਿਰ ਵਖ ਕਰ ਦਿੱਤਾ।੧੨੯੭।

ਸ੍ਵਛ ਸਿੰਘ ਜਦ ਮਾਰਿਆ ਗਿਆ, ਤਦ ਸਮਰ ਸਿੰਘ ਨੇ ਗੁੱਸਾ ਕੀਤਾ। ਯੁੱਧ ਨੂੰ ਵੇਖ ਕੇ ਡਰਿਆ ਨਹੀਂ, ਦ੍ਰਿੜ੍ਹਤਾ ਨਾਲ ਪੈਰ ਗਡ ਕੇ (ਖੜੋਤਾ) ਰਿਹਾ।੧੨੯੮।

*ਸਵੈਯਾ*

ਬਲਵਾਨ ਸੂਰਮੇ (ਸਮਰ ਸਿੰਘ) ਨੇ ਜਦੋਂ ਕ੍ਰੋਧ ਕਰ ਕੇ ਅਤੇ ਹੱਥ ਵਿਚ ਤਲਵਾਰ ਲੈ ਕੇ ਸ੍ਰੀ ਕ੍ਰਿਸ਼ਨ ਦੇ ਬਹੁਤ ਸਾਰੇ ਸੂਰਵੀਰ ਮਾਰ ਦਿੱਤੇ। ਹੋਰ ਕਿਤਨੇ ਹੀ ਘਾਇਲ ਹੋ ਕੇ ਡਿਗ ਪਏ ਅਤੇ ਕਿਤਨੇ ਹੀ ਰਣ-ਭੂਮੀ ਵਿਚੋਂ ਹਾਰ ਕੇ ਨਸ ਗਏ। (ਉਨ੍ਹਾਂ ਨੇ) ਕ੍ਰਿਸ਼ਨ ਜੀ ਕੋਲ ਜਾ ਕੇ ਇਸ ਤਰ੍ਹਾਂ ਕਿਹਾ ਕਿ ਅਸੀਂ ਸਮਰ ਸਿੰਘ ਕੋਲੋਂ ਹਾਰ ਗਏ ਹਾਂ। ਕਾਸੀ ਵਿਚ ਜਿਵੇਂ ਆਰਾ ਚਲਦਾ ਹੈ, ਉਸ ਤਰ੍ਹਾਂ (ਸਮਰ ਸਿੰਘ ਦਾ ਖੜਗ ਚਲਦਾ ਹੈ), (ਉਸ ਨੇ) ਸੂਰਮਿਆਂ ਨੂੰ ਚੀਰ ਕੇ ਦੋ ਦੋ ਟੋਟੇ ਕਰ ਸੁਟਿਆ ਹੈ।੧੨੯੯।

ਬੋਲਿ ਕਹਿਯੋ ਹਰਿ ਜੂ ਦਲ ਮੈ ਭਟ ਹੈ ਕੋਊ ਜੋ ਅਰਿ ਸੰਗ ਲਰੈ।
ਉਹ ਕੋ ਬਹੁ ਅਸਤ੍ਰ ਸਹੈ ਤਨ ਮੈ ਅਪਨੇ ਉਹਿ ਊਪਰ ਸਸਤ੍ਰ ਕਰੈ।
ਨਿਜ ਪਾਨ ਮੈ ਪਾਨ ਧਰੇ ਘਨ ਸ੍ਯਾਮ ਸੁ ਕੋਇ ਨ ਬੀਰਨ ਲਾਜ ਧਰੈ।
ਰਨ ਮੈ ਜਸ ਕੋ ਸੋਊ ਟੀਕੋ ਲਹੈ ਸਮਰੇਸ ਕੇ ਜੁਧ ਤੇ ਨਾਹਿ ਟਰੈ। ੧੨੯੦।

*ਦੋਹਰਾ*

ਬਹੁਤੁ ਜੁਧੁ ਸੁਭਟਨਿ ਕਰਿਯੋ ਕਹਾ ਕਰੈ ਬਲਵਾਨ।
ਆਹਵ ਸਿੰਘ ਬਲੀ ਹੁਤੋ ਮਾਗ ਲੀਏ ਤਿਹ ਪਾਨ। ੧੨੯੧।

*ਕਬਿਯੋ ਬਾਚ*

*ਦੋਹਰਾ*

ਕੋਊ ਪ੍ਰਸਨ ਇਹ ਠਾ ਕਰੈ ਕਿਉ ਨ ਲਰੈ ਬ੍ਰਿਜ ਰਾਜ।
ਯਹ ਉਤਰ ਹੈ ਤਾਹਿ ਕੋ ਕਉਤੁਕ ਦੇਖਨ ਕਾਜ। ੧੨੯੨।

*ਸਵੈਯਾ*

ਆਹਵ ਸਿੰਘ ਬਲੀ ਹਰਿ ਕੋ ਭਟ ਸੋ ਤਿਹ ਉਪਰ ਕੋਪ ਕੈ ਧਾਯੋ।
ਸੰਘਰ ਸਿੰਘ ਹਠੀ ਹਠਿ ਸਿਉ ਨ ਹਟਿਯੋ ਸੁ ਤਹਾ ਅਤਿ ਜੁਧੁ ਮਚਾਯੋ।
ਆਹਵ ਸਿੰਘ ਕੋ ਸੰਘਰ ਸਿੰਘ ਮਹਾ ਅਸਿ ਲੈ ਸਿਰ ਕਾਟਿ ਗਿਰਾਯੋ।
ਐਸੇ ਪਰਿਯੋ ਧਰਿ ਪੈ ਧਰ ਮਾਨਹੁ ਬਜ੍ਰ ਪਰਿਯੋ ਭੂਅ ਕੰਪੁ ਜਨਾਯੋ। ੧੨੯੩।

*ਕਬਿਤੁ*

ਭੂਪ ਅਨਰੁਧ ਸਿੰਘ ਠਾਢੋ ਹੁਤੋ ਸ੍ਯਾਮ ਤੀਰ
ਹਰਿ ਜੂ ਬਿਲੋਕ ਕੈ ਨਿਕਟਿ ਬੋਲਿ ਲਯੋ ਹੈ।
ਕੀਨੋ ਸਨਮਾਨ ਘਨ ਸ੍ਯਾਮ ਕਹਿਯੋ ਜਾਹੁ ਤੁਮ
ਰਥਹਿ ਧਵਾਇ ਚਲਿਯੋ ਰਨ ਮਾਝ ਗਯੋ ਹੈ।
ਤੀਰ ਤਰਵਾਰਨ ਕੋ ਸੈਥੀ ਜਮਦਾਰਨ ਕੋ
ਘਟਕਾ ਦੁਇ ਤਿਹੀ ਠਉਰ ਮਹਾ ਜੁਧੁ ਭਯੋ ਹੈ।
ਜੈਸੇ ਸਿੰਘ ਮ੍ਰਿਗ ਕੋ ਸਿਚਾਨੋ ਜੈਸੇ ਚਿਰੀਆ ਕੋ
ਤੈਸੇ ਹਰਿ ਬੀਰ ਕੋ ਸਮਰ ਸਿੰਘ ਹਯੋ ਹੈ। ੧੨੯੪।
ਜੈਸੇ ਕੋਊ ਅਉਖਦਿ ਕੇ ਬਲ ਕਬਿ ਸ੍ਯਾਮ ਕਹੈ
ਦੂਰ ਕਰੇ ਸਤਿ ਬੈਦ ਰੋਗ ਸੰਨਿਪਾਤ ਕੋ।
ਜੈਸੇ ਕੋਊ ਸੁਕਬਿ ਕੁਕਬਿ ਕੇ ਕਬਿਤ ਸੁਨਿ
ਸਭਾ ਬੀਚ ਦੂਖਿ ਕਰਿ ਮਾਨਤ ਨ ਬਾਤ ਕੋ।
ਜੈਸੇ ਸਿੰਘ ਨਾਗ ਕੋ ਹਨਤ ਜਲ ਆਗ ਕੋ
ਅਮਲ ਸੁਰ ਰਾਗ ਕੋ ਸਚਿੰਤ ਨਰ ਗਾਤ ਕੋ।
ਤੈਸੇ ਤਤਕਾਲ ਹਰਿ ਬੀਰ ਮਾਰ ਡਾਰਿਯੋ
ਜੈਸੇ ਲੋਭ ਹੂੰ ਤੇ ਮਹਾ ਗੁਨਿ ਨਾਸੈ ਤਮ ਪ੍ਰਾਤ ਕੋ। ੧੨੯੫।



ਕ੍ਰਿਸ਼ਨ ਜੀ ਨੇ ਵੰਗਾਰ ਕੇ ਕਿਹਾ ਕਿ ਸੈਨਾ ਵਿਚ ਕੋਈ ਸੂਰਮਾ ਹੈ ਜੋ ਵੈਰੀ ਨਾਲ ਲੜੇ। ਉਸ ਦੇ ਬਹੁਤ ਅਸਤ੍ਰ (ਆਪਣੇ) ਤਨ ਉਤੇ ਸਹਾਰੇ ਅਤੇ ਉਸ ਉਤੇ ਆਪਣੇ ਸ਼ਸਤ੍ਰਾਂ ਦਾ ਵਾਰ ਕਰੇ। ਆਪਣੇ ਹੱਥ ਵਿਚ ਪਾਨ (ਦਾ ਬੀੜਾ ਲਏ ਖੜੋਤੇ) ਕ੍ਰਿਸ਼ਨ (ਸੋਚ ਰਹੇ ਹਨ ਕਿ) ਇਨ੍ਹਾਂ ਵਿਚ ਕੋਈ ਵੀ ਸੂਰਮਾ ਲਾਜ ਪਾਲਣ ਵਾਲਾ ਨਹੀਂ ਹੈ। ਰਣ-ਭੂਮੀ ਵਿਚ ਯਸ਼ ਦਾ ਟਿਕਾ ਓਹੀ ਲਵੇਗਾ ਜੋ ਸਮਰ ਸਿੰਘ ਨਾਲ ਯੁੱਧ ਕਰਨੋ ਨਹੀਂ ਟਲੇਗਾ।੧੨੯੦।

*ਦੋਹਰਾ*

ਬਹੁਤ ਬਲਵਾਨ ਯੋਧਿਆਂ ਨੇ (ਬਹੁਤ) ਯੁੱਧ ਕੀਤਾ ਸੀ, ਪਰ ਉਹ ਕਰਦੇ ਵੀ ਕੀ। (ਆਖਿਰ ਇਕ) ਆਹਵ ਸਿੰਘ (ਨਾਂ ਵਾਲਾ) ਯੋਧਾ ਸੀ, ਉਸ ਨੇ (ਕ੍ਰਿਸ਼ਨ ਤੋਂ) ਪਾਨ (ਦਾ ਬੀੜਾ) ਮੰਗ ਲਿਆ।੧੨੯੧।

*ਕਵੀ ਨੇ ਕਿਹਾ--*

*ਦੋਹਰਾ*

ਇਥੇ ਕੋਈ ਸੁਆਲ ਕਰੇ ਕਿ ਕ੍ਰਿਸ਼ਨ (ਉਸ ਨਾਲ ਆਪ) ਕਿਉਂ ਨਹੀਂ ਲੜਦੇ। ਉਨ੍ਹਾਂ ਨੂੰ ਇਹ ਉੱਤਰ ਹੈ ਕਿ (ਯੁੱਧ ਦਾ) ਕੌਤਕ ਵੇਖਣ ਲਈ (ਆਪ ਨਹੀਂ ਲੜ ਰਹੇ)।੧੨੯੨।

*ਸਵੈਯਾ*

ਸ੍ਰੀ ਕ੍ਰਿਸ਼ਨ ਦਾ ਸੂਰਮਾ ਆਹਵ ਸਿੰਘ, ਕ੍ਰੋਧ ਕਰ ਕੇ ਉਸ (ਸਮਰ ਸਿੰਘ) ਉਪਰ ਭਜ ਕੇ ਪਿਆ। ਹਠੀ ਸੰਘਰ ਸਿੰਘ ਹਠ ਕਰ ਕੇ (ਡਟਿਆ ਰਿਹਾ ਅਤੇ ਯੁੱਧ ਤੋਂ) ਨ ਟਲਿਆ ਅਤੇ ਉਸ ਨੇ ਉਥੇ ਬਹੁਤ ਯੁੱਧ ਮਚਾਇਆ। ਸੰਘਰ ਸਿੰਘ ਨੇ ਬਹੁਤ ਵੱਡੀ ਤਲਵਾਰ ਲੈ ਕੇ ਆਹਵ ਸਿੰਘ ਦਾ ਸਿਰ ਕਟ ਕੇ ਡਿਗਾ ਦਿੱਤਾ। ਉਸ ਦਾ ਧੜ ਧਰਤੀ ਉਤੇ ਇੰਜ ਡਿਗ ਪਿਆ ਮਾਨੋ ਬਜ੍ਰ ਦੇ ਪੈਣ ਨਾਲ ਭੂਚਾਲ ਆ ਗਿਆ ਹੋਵੇ।੧੨੯੩।

*ਕਬਿੱਤ*

ਸ਼ਿਆਮ ਕੋਲ ਰਾਜਾ ਅਨਰੁਧ ਸਿੰਘ ਖੜੋਤਾ ਹੋਇਆ ਹੈ, ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਵੇਖ ਕੇ ਕੋਲ ਬੁਲਾ ਲਿਆ। ਪਹਿਲਾਂ ਉਸ ਦਾ ਸਨਮਾਨ ਕੀਤਾ, (ਫਿਰ) ਕ੍ਰਿਸ਼ਨ ਨੇ ਕਿਹਾ--'ਤੂੰ (ਜੰਗ ਕਰਨ ਲਈ) ਜਾ'। ਅਤੇ ਉਹ ਰਥ ਨੂੰ ਭਜਾ ਕੇ ਰਣ-ਭੂਮੀ ਵਿਚ ਚਲਾ ਗਿਆ। ਤੀਰਾਂ, ਤਲਵਾਰਾਂ, ਸੈਹਥੀਆਂ ਅਤੇ ਕਟਾਰਾਂ ਨੂੰ (ਇਕ ਦੂਜੇ ਨੂੰ ਮਾਰ ਮਾਰ ਕੇ) ਦੋ ਘੜੀਆਂ ਤਕ ਉਥੇ ਘੋਰ ਯੁੱਧ ਕੀਤਾ। ਜਿਵੇਂ ਸ਼ੇਰ ਹਿਰਨ ਨੂੰ, ਜਿਵੇਂ ਬਾਜ਼ ਚਿੜੀਆਂ ਨੂੰ (ਮਾਰ ਲੈਂਦਾ ਹੈ), ਉਸੇ ਤਰ੍ਹਾਂ ਸਮਰ ਸਿੰਘ ਨੇ ਕ੍ਰਿਸ਼ਨ ਦੇ ਸੂਰਮੇ ਨੂੰ ਮਾਰ ਦਿੱਤਾ।੧੨੯੪।

ਕਵੀ ਸ਼ਿਆਮ ਕਹਿੰਦੇ ਹਨ, ਜਿਵੇਂ ਕੋਈ ਸਿਆਣਾ ਵੈਦ, ਔਸ਼ਧੀ ਦੇ ਬਲ ਤੇ ਸੰਨਪਾਤ (ਸਿਰਸਾਮ) ਦੇ ਰੋਗ ਨੂੰ ਦੂਰ ਕਰ ਦਿੰਦਾ ਹੈ। ਜਿਵੇਂ ਕੋਈ ਚੰਗਾ ਕਵੀ, ਅਨਾੜੀ ਕਵੀ ਦੀ ਕਵਿਤਾ ਸੁਣ ਕੇ ਸਭਾ ਵਿਚ ਦੁਖ ਅਨੁਭਵ ਕਰਦਾ ਹੋਇਆ ਉਸ ਦੀ ਗੱਲ ਨੂੰ ਨਹੀਂ ਮੰਨਦਾ। ਜਿਵੇਂ ਸ਼ੇਰ ਹਾਥੀ ਨੂੰ, ਜਲ ਅੱਗ ਨੂੰ, ਖਟਾਸ ਰਾਗ ਦੀ ਸੁਰ ਨੂੰ ਅਤੇ ਚਿੰਤਾ ਮਨੁੱਖ ਦੇ ਸ਼ਰੀਰ ਨੂੰ ਨਸ਼ਟ ਕਰਦੀ ਹੈ। ਉਸੇ ਤਰ੍ਹਾਂ ਤੁਰਤ ਕ੍ਰਿਸ਼ਨ ਦੇ ਸੂਰਮਿਆਂ ਨੂੰ ਮਾਰ ਸੁਟਿਆ ਹੈ, ਜਿਸ ਤਰ੍ਹਾਂ ਲੋਭ ਤੋਂ ਉਤਮ ਗੁਣ ਅਤੇ ਪ੍ਰਭਾਤ ਤੋਂ ਹਨੇਰਾ ਭਜਦਾ ਹੈ।੧੨੯੫।

ਬੀਰਭਦ੍ਰ ਸਿੰਘ ਬਾਸੁਦੇਵ ਸਿੰਘ ਬੀਰ ਸਿੰਘ
ਬਲ ਸਿੰਘ ਕੋਪ ਕਰਿ ਅਰਿ ਸਮੁਹੇ ਭਏ।
ਸਮਰ ਕੇ ਬੀਚ ਜਹਾ ਠਾਢੋ ਹੈ ਸਮਰ ਸਿੰਘ
ਤਾਹੀ ਕੋ ਨਿਹਾਰਿ ਰੂਪ ਪਾਵਕ ਸੇ ਹ੍ਵੈ ਗਏ।
ਆਯੁਧ ਸੰਭਾਰਿ ਲੀਨੇ ਜੁਧ ਮੈ ਸਬੈ ਪ੍ਰਬੀਨੇ
ਸ੍ਯਾਮ ਜੂ ਕੇ ਬੀਰ ਚਾਰੋ ਓਰ ਹੂੰ ਤੇ ਆ ਖਏ।
ਤਾਹੀ ਸਮੇ ਬਲਵਾਨ ਤਾਨ ਕੇ ਕਮਾਨ ਬਾਨ
ਚਾਰੋ ਨ੍ਰਿਪ ਹਰਿ ਜੂ ਕੇ ਮਾਰਿ ਛਿਨ ਮੈ ਲਏ। ੧੨੯੬।

*ਕਾਨ੍ਹ ਜੂ ਬਾਚ*

*ਸਵੈਯਾ*

ਜਬ ਚਾਰੋ ਈ ਬੀਰ ਹਨੇ ਰਨ ਮੈ ਤਬ ਅਉਰਨ ਸਿਉ ਹਰਿ ਯੌ ਉਚਰੈ।
ਅਬ ਕੋ ਭਟ ਹੈ ਹਮਰੇ ਦਲ ਮੈ ਇਹ ਸਾਮੁਹੇ ਜਾਇ ਕੈ ਜੁਧ ਕਰੈ।
ਅਤਿ ਹੀ ਬਲਵਾਨ ਸੋ ਧਾਇ ਕੈ ਜਾਇ ਕੈ ਘਾਇ ਕਰੈ ਸੁ ਲਰੈ ਨ ਡਰੈ।
ਸਬ ਸਿਉ ਇਮ ਸ੍ਯਾਮ ਪੁਕਾਰਿ ਕਹਿਯੋ ਕੋਊ ਹੈ ਅਰਿ ਕੋ ਬਿਨੁ ਪ੍ਰਾਨ ਕਰੈ। ੧੨੯੭

ਰਾਛਸ ਹੋ ਇਕ ਸ੍ਯਾਮ ਕੀ ਓਰ ਸੋਊ ਚਲ ਕੈ ਅਰਿ ਓਰ ਪਧਾਰਿਯੋ।
ਕ੍ਰੂਰ ਧੁਜਾ ਤਿਹ ਨਾਮ ਕਹੈ ਜਗ ਸੋ ਤਿਹ ਸੋ ਇਹ ਭਾਤਿ ਉਚਾਰਿਯੋ।
ਮਾਰਤ ਹੋ ਰੇ ਸੰਭਾਰੁ ਅਬੈ ਕਰਿ ਯਾ ਬਤੀਯਾ ਧਨੁ ਬਾਨ ਸੰਭਾਰਿਯੋ।
ਤਾ ਸਮਰੇਸ ਕੋ ਬਾਨ ਹਨਿਯੋ ਰਹਿਯੋ ਠਉਰ ਮਨੋ ਕਈ ਦਿਵਸ ਕੋ ਮਾਰਿਯੋ। ੧੨੯੮।

*ਦੋਹਰਾ*

ਕ੍ਰੂਰ ਧੁਜਾ ਰਨ ਮੈ ਹਨ੍ਯੋ ਸਮਰ ਸਿੰਘ ਕੋ ਕੋਪਿ।
ਸਕਤਿ ਸਿੰਘ ਕੇ ਬਧਨ ਕੋ ਬਹੁਰ ਰਹਿਓ ਪਗੁ ਰੋਪਿ। ੧੨੯੯।

*ਕ੍ਰੂਰ ਧੁਜ ਬਾਚ*

*ਕਬਿਤੁ*

ਗਿਰਿ ਸੋ ਦਿਖਾਈ ਦੇਤ ਕ੍ਰੂਰ ਧੁਜ ਆਹਵ ਮੈ
ਕਹੈ ਕਬਿ ਰਾਮ ਸਤ੍ਰ ਬਧ ਕੋ ਚਹਤ ਹੈ।
ਸੁਨਿ ਰੇ ਸਕਤਿ ਸਿੰਘ ਮਾਰਿਯੋ ਜਿਉ ਸਮਰ ਸਿੰਘ
ਤੈਸੇ ਹਉ ਹਨਿ ਹੋ ਤੂ ਹਮ ਸੋ ਖਹਤ ਹੈ।
ਐਸੇ ਕਹਿ ਗਦਾ ਗਹਿ ਬਡੇ ਬ੍ਰਿਛ ਕੇ ਸਮਾਨ
ਲੀਨ ਅਸਿ ਪਾਨਿ ਅਉਰ ਸਸਤ੍ਰਨਿ ਸਹਤ ਹੈ।
ਬਹੁਰੋ ਪੁਕਾਰਿ ਦੈਤ ਕਹਿਯੋ ਹੈ ਨਿਹਾਰਿ ਨ੍ਰਿਪ
ਤੋ ਮੈ ਕੋਊ ਘਰੀ ਪਲ ਜੀਵਨ ਰਹਤ ਹੈ। ੧੩੦੦।

*ਦੋਹਰਾ*

ਸਕਤਿ ਸਿੰਘ ਸੁਨਿ ਅਰਿ ਸਬਦਿ ਬੋਲਿਯੋ ਕੋਪੁ ਬਢਾਇ।
ਜਾਨਤ ਹੋ ਘਨ ਕ੍ਵਾਰ ਕੋ ਗਰਜਤ ਬਰਸਿ ਨ ਆਇ। ੧੩੦੧।



ਬੀਰਭਦ੍ਰ ਸਿੰਘ, ਬਲਦੇਵ ਸਿੰਘ, ਬੀਰ ਸਿੰਘ ਅਤੇ ਬਲ ਸਿੰਘ ਕ੍ਰੋਧ ਕਰ ਕੇ ਵੈਰੀ ਦੇ ਸਾਹਮਣੇ ਹੋ ਗਏ। ਯੁੱਧ-ਭੂਮੀ ਵਿਚ ਜਿਥੇ ਸਮਰ ਸਿੰਘ ਖੜੋਤਾ ਸੀ, ਉਸ ਨੂੰ ਵੇਖ ਕੇ (ਚਾਰੇ) ਅੱਗ ਰੂਪ ਹੋ ਗਏ। ਉਹ ਸਾਰੇ ਯੁੱਧ ਵਿਚ ਪ੍ਰਬੀਨ ਸਨ, (ਉਨ੍ਹਾਂ ਨੇ) ਸ਼ਸਤ੍ਰ ਸੰਭਾਲ ਲਏ ਅਤੇ ਕ੍ਰਿਸ਼ਨ ਦੇ ਸਾਰੇ ਸੂਰਮੇ ਚੌਹਾਂ ਪਾਸਿਆਂ ਤੋਂ ਆ ਪਏ। ਉਸੇ ਵੇਲੇ ਬਲਵਾਨ (ਸਮਰ ਸਿੰਘ) ਨੇ ਧਨੁਸ਼ ਵਿਚ ਬਾਣ ਨੂੰ ਕਸ ਲਿਆ ਅਤੇ ਕ੍ਰਿਸ਼ਨ ਜੀ ਦੇ ਚੌਹਾਂ ਸੂਰਮਿਆਂ ਨੂੰ ਛਿਣ ਵਿਚ ਮਾਰ ਦਿੱਤਾ।੧੨੯੬।

*ਕਾਨ੍ਹ ਜੀ ਨੇ ਕਿਹਾ--*

*ਸਵੈਯਾ*

ਜਦੋਂ ਚਾਰੇ ਸੂਰਮੇ ਰਣ ਵਿਚ ਮਾਰੇ ਗਏ, ਤਦ ਕ੍ਰਿਸ਼ਨ ਹੋਰਨਾਂ ਸੂਰਮਿਆਂ ਨੂੰ ਇਸ ਤਰ੍ਹਾਂ ਸੰਬੋਧਿਤ ਹੋਣ ਲਗੇ--ਸਾਡੀ ਸੈਨਾ ਵਿਚ ਹੁਣ ਕਿਹੜਾ ਸੂਰਮਾ ਹੈ (ਜੋ) ਇਸ ਦੇ ਸਾਹਮਣੇ ਜਾ ਕੇ ਯੁੱਧ ਕਰੇ। ਜੋ ਬਹੁਤ ਹੀ ਵੱਡਾ ਬਲਵਾਨ ਹੈ, ਉਹ ਭਜ ਕੇ ਜਾਏ, (ਵੈਰੀ ਉਤੇ) ਵਾਰ ਕਰੇ ਅਤੇ (ਖ਼ੂਬ) ਲੜੇ, (ਬਿਲਕੁਲ) ਨ ਡਰੇ। ਕ੍ਰਿਸ਼ਨ ਨੇ ਸਭ ਨੂੰ ਇਸ ਤਰ੍ਹਾਂ ਪੁਕਾਰ ਕੇ ਕਿਹਾ--ਹੈ ਕੋਈ ਜੋ ਵੈਰੀ ਨੂੰ ਪ੍ਰਾਣਾਂ ਤੋਂ ਬਿਨਾ ਕਰ ਦੇਵੇ।੧੨੯੭।

ਕ੍ਰਿਸ਼ਨ ਦੀ ਸੈਨਾ ਵਿਚ ਇਕ ਰਾਖਸ਼ ਸੀ, ਉਹ ਚਲ ਕੇ ਵੈਰੀ ਵਲ ਤੁਰ ਪਿਆ। ਉਸ ਦਾ ਨਾਂ ਜਗਤ 'ਕ੍ਰੂਰ ਧੁਜਾ' ਕਹਿੰਦਾ ਸੀ, ਉਸ ਨੇ ਜਾ ਕੇ (ਵੈਰੀ ਨੂੰ) ਇਸ ਤਰ੍ਹਾਂ ਕਿਹਾ--(ਹੇ ਸਮਰ ਸਿੰਘ! ਤੂੰ) ਸੰਭਲ ਜਾ, ਮੈਂ ਤੈਨੂੰ ਹੁਣੇ ਮਾਰਦਾ ਹਾਂ। ਇਹ ਗੱਲ ਕਹਿ ਕੇ ਉਸ ਨੇ ਧਨੁਸ਼ ਬਾਣ ਸੰਭਾਲ ਲਿਆ। ਉਸ ਨੇ ਸਮਰ ਸਿੰਘ ਨੂੰ ਬਾਣ ਮਾਰਿਆ, (ਜਿਸ ਦੇ ਲਗਣ ਨਾਲ ਉਹ) ਥਾਂ ਰਿਹਾ, ਮਾਨੋ ਕਈ ਦਿਨਾਂ ਦਾ ਮਾਰਿਆ ਹੋਇਆ ਹੋਵੇ।੧੨੯੮।

*ਦੋਹਰਾ*

ਕ੍ਰੂਰ ਧੁਜਾ ਨੇ ਕ੍ਰੋਧ ਕਰ ਕੇ ਸਮਰ ਸਿੰਘ ਨੂੰ ਰਣ-ਭੂਮੀ ਵਿਚ ਮਾਰ ਦਿੱਤਾ। ਸਕਤਿ ਸਿੰਘ ਮਾਰਨ ਲਈ ਫਿਰ ਪੈਰ ਗਡ ਰਿਹਾ ਹੈ।੧੨੯੯।

*ਕ੍ਰੂਰ ਧੁਜਾ ਨੇ ਕਿਹਾ--*

*ਕਬਿੱਤ*

ਕ੍ਰੂਰ ਧੁਜਾ ਰਣ-ਭੂਮੀ ਵਿਚ ਪਰਬਤ ਜਿਹਾ ਦਿਸ ਪੈਂਦਾ ਹੈ, ਕਵੀ ਰਾਮ ਕਹਿੰਦੇ ਹਨ, ਉਹ ਵੈਰੀ ਨੂੰ ਮਾਰ ਦੇਣਾ ਚਾਹੁੰਦਾ ਹੈ। (ਉਸ ਨੇ ਕਿਹਾ--) ਹੇ ਸਕਤਿ ਸਿੰਘ! ਸੁਣ, ਜਿਸ ਤਰ੍ਹਾਂ ਮੈਂ ਸਮਰ ਸਿੰਘ ਨੂੰ ਮਾਰਿਆ ਹੈ, ਉਸੇ ਤਰ੍ਹਾਂ ਤੈਨੂੰ ਮਾਰ ਦਿਆਂਗਾ, ਤੂੰ ਮੇਰੇ ਨਾਲ ਕਿਉਂ ਖਹਿੰਦਾ ਹੈਂ। ਇਸ ਤਰ੍ਹਾਂ ਕਹਿ ਕੇ (ਉਸ ਨੇ) ਆਪਣੇ ਹੱਥ ਵਿਚ ਵੱਡੇ ਬ੍ਰਿਛ ਜਿੰਨੀ ਗਦਾ ਪਕੜ ਲਈ ਅਤੇ ਹੋਰਨਾਂ ਸ਼ਸਤ੍ਰਾਂ ਸਹਿਤ ਤਲਵਾਰ ਵੀ ਫੜ ਲਈ। ਫਿਰ ਉਸ ਦੈਂਤ ਨੇ ਪੁਕਾਰ ਕੇ ਕਿਹਾ--ਹੇ ਰਾਜਾ (ਸ਼ਕਤਿ ਸਿੰਘ!) ਵੇਖ, ਤੇਰੇ ਵਿਚ ਕੋਈ ਘੜੀ ਪਲ ਹੀ ਜੀਵਨ ਰਹਿੰਦਾ ਹੈ।੧੩੦੦।

*ਦੋਹਰਾ*

ਸ਼ਕਤਿ ਸਿੰਘ ਵੈਰੀ ਦੇ ਬੋਲ ਸੁਣ ਕੇ ਕ੍ਰੋਧਿਤ ਹੋ ਕੇ ਬੋਲਿਆ। (ਮੈਂ) ਜਾਣਦਾ ਹਾਂ, ਕਤਕ (ਦੇ ਮਹੀਨੇ) ਦੇ ਬਦਲ ਗਰਜਦੇ (ਹਨ ਪਰ ਉਨ੍ਹਾਂ ਨੂੰ) ਵਰ੍ਹਨ ਦਾ ਵਲ ਨਹੀਂ ਆਉਂਦਾ।੧੩੦੧।

*ਸਵੈਯਾ*

ਯੌ ਸੁਨਿ ਕੈ ਤਿਹ ਬਾਤ ਨਿਸਾਚਾਰ ਜੀ ਅਪੁਨੇ ਅਤਿ ਕੋਪ ਭਰਿਓ।
ਅਸਿ ਲੈ ਤਿਹ ਸਾਮੁਹੇ ਆਇ ਅਰਿਯੋ ਸਕਤੇਸ ਬਲੀ ਨਹੀ ਨੈਕੁ ਡਰਿਓ।
ਬਹੁ ਜੁਧ ਕੈ ਅੰਤਰਿ ਧਿਆਨ ਭਯੋ ਨਭਿ ਮੈ ਪ੍ਰਗਟਿਯੋ ਤੇ ਉਚਰਿਓ।
ਅਬ ਤੋਹਿ ਸੰਘਾਰਿਤ ਹੋ ਪਲ ਮੈ ਧਨੁ ਬਾਨ ਸੰਭਾਰ ਕੈ ਪਾਨਿ ਧਰਿਓ। ੧੩੦੨।

*ਦੋਹਰਾ*

ਬਾਨਨ ਕੀ ਬਰਖਾ ਕਰਤ ਨਭ ਤੇ ਉਤਰਿਯੋ ਕ੍ਰੂਰ।
ਪੁਨਿ ਆਯੋ ਰਨ ਭੂਮਿ ਮੈ ਅਧਿਕ ਲਰਿਯੋ ਬਰ ਸੂਰ। ੧੩੦੩

*ਸਵੈਯਾ*

ਬੀਰਨ ਮਾਰ ਕੈ ਦੈਤ ਬਲੀ ਅਪਨੇ ਚਿਤ ਮੈ ਅਤਿ ਹੀ ਹਰਖਿਓ ਹੈ।
ਹੀ ਤਜਿ ਸੰਕ ਨਿਸੰਕ ਭਯੋ ਸਕਤੇਸ ਸੰਘਾਰਬੇ ਕੋ ਸਰਖਿਓ ਹੈ।
ਜਿਉ ਚਪਲਾ ਚਮਕੈ ਬਰਿ ਚਾਪ ਲੀਯੋ ਕਰ ਮੈ ਕਰਖਿਓ ਹੈ।
ਮੇਘ ਪਰੇ ਬਰ ਬੂੰਦਨ ਜਿਉ ਸਰ ਜਾਲ ਕਰਾਲਨਿ ਤਿਉ ਬਰਖਿਓ ਹੈ। ੧੩੦੪।

*ਸੋਰਠਾ*

ਪਗ ਨ ਟਰਿਓ ਬਰ ਬੀਰ ਸਕਤਿ ਸਿੰਘ ਧੁਜ ਕ੍ਰੂਰ ਤੇ।
ਅਚਲ ਰਹਿਓ ਰਨ ਧੀਰ ਜਿਉ ਅੰਗਦ ਰਾਵਨ ਸਭਾ। ੧੩੦੫।

*ਸਵੈਯਾ*

ਭਾਜਤ ਨਾਹਿਨ ਆਹਵ ਤੇ ਸਕਤੇਸ ਮਹਾ ਬਲਵੰਤ ਸੰਭਾਰਿਓ।
ਜਾਲ ਜਿਤੋ ਅਰਿ ਕੇ ਸਰ ਕੋ ਤਬ ਹੀ ਅਗਨਾਯੁਧ ਸਾਥ ਪ੍ਰਜਾਰਿਯੋ।
ਪਾਨਿ ਲਯੋ ਧਨੁ ਬਾਨ ਰਿਸਾਇ ਕੈ ਕ੍ਰੂ ਧੁਜਾ ਸਿਰ ਕਾਟਿ ਉਤਾਰਿਯੋ।
ਐਸੇ ਹਨ੍ਯੋ ਰਿਪੁ ਜਿਉ ਮਘਵਾ ਬਲ ਕੈ ਬ੍ਰਿਤਰਾਸੁਰ ਦੈਤ ਸੰਘਾਰਿਓ। ੧੩੦੬।

*ਦੋਹਰਾ*

ਸਕਤਿ ਸਿੰਘ ਜਬ ਕ੍ਰੂਰਧੁਜ ਮਾਰਿਯੋ ਭੂਮਿ ਗਿਰਾਇ।
ਜਿਉ ਬਰਖਾ ਰਿਤੁ ਕੇ ਸਮੈ ਦਉਰ ਪਰੇ ਅਰਿਰਾਇ। ੧੩੦੭।

*ਸਵੈਯਾ*

ਕਾਕਧੁਜਾ ਨਿਜ ਭ੍ਰਾਤ ਨਿਹਾਰਿ ਹਨ੍ਯੋ ਤਬ ਹੀ ਰਿਸ ਕੈ ਵਹੁ ਧਾਯੋ।
ਦਾਤ ਕੀਏ ਕਈ ਜੋਜਨ ਲਉ ਗਿਰਿ ਸੋ ਤਿਹ ਆਪਨੋ ਰੂਪ ਬਨਾਯੋ।



*ਸਵੈਯਾ*

ਉਸ (ਸ਼ਕਤਿ ਸਿੰਘ) ਦੀ ਇਸ ਤਰ੍ਹਾਂ ਦੀ ਗੱਲ ਸੁਣ ਕੇ, ਦੈਂਤ (ਕ੍ਰੂਰ ਧੁਜਾ) ਆਪਣੇ ਮਨ ਵਿਚ ਕ੍ਰੋਧ ਨਾਲ ਭਰ ਗਿਆ। ਤਲਵਾਰ ਲੈ ਕੇ ਉਸ ਦੇ ਸਾਹਮਣੇ ਆ ਕੇ ਡਟ ਗਿਆ, ਪਰ ਬਲਵਾਨ ਸ਼ਕਤਿ ਸਿੰਘ ਜ਼ਰਾ ਜਿੰਨਾ ਵੀ ਨ ਡਰਿਆ। (ਦੈਂਤ) ਬਹੁਤ ਯੁੱਧ ਕਰ ਕੇ ਲੁਪਤ ਹੋ ਗਿਆ ਅਤੇ ਆਕਾਸ਼ ਵਿਚ ਫਿਰ ਪ੍ਰਗਟ ਹੋ ਕੇ ਮੁਖ ਤੋਂ ਕਹਿਣ ਲਗਾ। (ਮੈਂ) ਤੈਨੂੰ ਹੁਣੇ ਪਲ ਭਰ ਵਿਚ ਮਾਰਦਾ ਹਾਂ ਅਤੇ ਧਨੁਸ਼ ਬਾਣ ਸੰਭਾਲ ਕੇ ਹੱਥ ਵਿਚ ਫੜ ਲਏ।੧੩੦੨।

*ਦੋਹਰਾ*

ਕ੍ਰੂਰ ਧੁਜਾ ਆਕਾਸ਼ ਤੋਂ ਬਾਣਾਂ ਦੀ ਬਰਖਾ ਕਰਦਾ ਹੋਇਆ ਉਤਰ ਆਇਆ। ਫਿਰ ਉਹ ਯੋਧਾ ਰਣ-ਭੂਮੀ ਵਿਚ ਆ ਗਿਆ ਅਤੇ ਬਹੁਤ ਜ਼ੋਰ ਨਾਲ ਲੜਨ ਲਗ ਗਿਆ।੧੩੦੩।

*ਸਵੈਯਾ*

ਸੂਰਮਿਆਂ ਨੂੰ ਮਾਰ ਕੇ ਦੈਂਤ ਯੋਧਾ ਆਪਣੇ ਹਿਰਦੇ ਵਿਚ ਬਹੁਤ ਪ੍ਰਸੰਨ ਹੋਇਆ। ਹਿਰਦੇ ਦੀ ਸੰਗ ਛਡ ਕੇ ਨਿਸੰਗ ਹੋ ਗਿਆ ਅਤੇ ਸ਼ਕਤਿ ਸਿੰਘ ਨੂੰ ਮਾਰਨ ਲਈ ਅਗੇ ਵਧਿਆ। ਜਿਵੇਂ ਬਿਜਲੀ ਚਮਕਦੀ ਦਮਕਦੀ ਹੈ, (ਉਸੇ ਤਰ੍ਹਾਂ ਦੀ ਚਮਕ ਵਾਲਾ) ਉਤਮ ਧਨੁਸ਼ (ਉਸ ਨੇ) ਆਪਣੇ ਹੱਥ ਵਿਚ ਲੈ ਲਿਆ। ਜਿਵੇਂ ਬਦਲਾਂ ਵਿਚੋਂ ਸੋਹਣੀਆਂ ਕਣੀਆਂ ਪੈਂਦੀਆਂ ਹਨ, ਉਸੇ ਤਰ੍ਹਾਂ (ਉਸ ਦੇ) ਭਿਆਨਕ ਤੀਰਾਂ ਦੀ ਬਰਖਾ ਹੋ ਰਹੀ ਹੈ।੧੩੦੪।

*ਸੋਰਠਾ*

ਕ੍ਰੂਰ ਧੁਜਾ ਤੋਂ ਬਲਵਾਨ ਸ਼ਕਤਿ ਸਿੰਘ ਨੇ ਪੈਰ ਪਿਛੇ ਨਹੀਂ ਹਟਾਇਆ। ਇਹ ਰਣਧੀਰ (ਯੁੱਧ ਵਿਚ) ਇਸ ਤਰ੍ਹਾਂ ਅਚਲ ਰਿਹਾ ਜਿਵੇਂ ਰਾਵਣ ਦੀ ਸਭਾ ਵਿਚ ਅੰਗਦ (ਰਿਹਾ ਸੀ)।੧੩੦੫।

*ਸਵੈਯਾ*

ਸ਼ਕਤਿ ਸਿੰਘ ਰਣ ਵਿਚੋਂ ਭਜਿਆ ਨਹੀਂ, ਸਗੋਂ (ਉਸ ਨੇ) ਆਪਣੇ ਬਲ ਨੂੰ ਸੰਭਾਲਿਆ। ਵੈਰੀ ਨੇ ਜੋ ਬਾਣਾਂ ਦਾ ਮੀਂਹ ਵਰ੍ਹਾਇਆ ਸੀ, ਉਹ ਉਸੇ ਵੇਲੇ ਅਗਨੀ ਸ਼ਸਤ੍ਰ ਦੇ ਨਾਲ ਸਾੜ ਦਿੱਤਾ। (ਫਿਰ) ਕ੍ਰੋਧਵਾਨ ਹੋ ਕੇ ਹੱਥ ਵਿਚ ਧਨੁਸ਼ ਬਾਣ ਲੈ ਲਿਆ ਅਤੇ ਕ੍ਰੂਰ ਧੁਜਾ ਦਾ ਸਿਰ ਕਟ ਦਿੱਤਾ। ਵੈਰੀ ਨੂੰ ਇਸ ਤਰ੍ਹਾਂ ਮਾਰ ਦਿੱਤਾ, ਜਿਵੇਂ ਇੰਦਰ ਨੇ ਬਲ ਪੂਰਵਕ ਬ੍ਰਿਤਰਾਸੁਰ ਦੈਂਤ ਨੂੰ ਮਾਰਿਆ ਸੀ।੧੩੦੬।

*ਦੋਹਰਾ*

ਜਦੋਂ ਸ਼ਕਤਿ ਸਿੰਘ ਨੇ ਕ੍ਰੂਰ ਧੁਜਾ ਨੂੰ ਮਾਰ ਕੇ ਧਰਤੀ ਉਤੇ ਸੁਟ ਦਿੱਤਾ, (ਉਸ ਵੇਲੇ) ਵੈਰੀ ਦਲ ਉਸ ਉਤੇ ਇੰਜ ਦੌੜ ਕੇ ਪੈ ਗਿਆ ਜਿਵੇਂ ਬਰਖਾ ਰੁਤ ਵੇਲੇ ਭੰਬਟ ਦੀਵੇ ਉਤੇ ਡਿਗਦੇ ਹਨ।੧੩੦੭।

*ਸਵੈਯਾ*

(ਜਦ ਕ੍ਰੂਰ ਧੁਜਾ ਦੇ ਭਰਾ) ਕਾਕ ਧੁਜਾ ਨੇ ਆਪਣੇ ਭਰਾ ਨੂੰ ਮਰਿਆ ਵੇਖਿਆ ਤਦ ਹੀ ਉਹ ਕ੍ਰੋਧਿਤ ਹੋ ਕੇ ਹਮਲਾਵਰ ਹੋਇਆ। (ਉਸ ਨੇ) ਕਈ ਯੋਜਨਾਂ ਤਕ ਦੰਦ

ਰੋਮ ਕੀਏ ਤਰੁ ਸੇ ਤਨ ਮੈ ਕਰਿ ਆਯੁਧ ਲੈ ਰਨਿ ਭੂਮਹਿ ਆਯੋ।
ਸ੍ਰੀ ਸਕਤੇਸ ਤਨ੍ਯੋ ਕਰਿ ਚਾਪ ਸੁ ਏਕ ਹੀ ਬਾਨ ਸਿਉ ਮਾਰਿ ਗਿਰਾਯੋ। ੧੩੦੮।

ਦੈਤ ਚਮੂੰ ਪਤਿ ਠਾਢੋ ਹੁਤੋ ਤਿਹ ਕੋ ਬਰ ਕੈ ਨ੍ਰਿਪ ਊਪਰਿ ਧਾਯੋ।
ਰਾਛਸ ਸੈਨ ਅਛੂਹਨਿ ਲੈ ਅਪਨੇ ਮਨ ਮੈ ਅਤਿ ਕੋਪ ਬਢਾਯੋ।
ਬਾਨ ਬਨਾਇ ਚਢਿਯੋ ਰਨ ਕੋ ਤਿਹ ਆਪਨ ਨਾਮੁ ਕੁਰੂਪ ਕਹਾਯੋ।
ਐਸੇ ਚਲਿਯੋ ਅਰਿ ਕੇ ਬਧ ਕੋ ਮਨੋ ਸਾਵਨ ਕੋ ਉਨਏ ਘਨੁ ਆਯੋ। ੧੩੦੯।

ਹੇਰਿ ਚਮੂੰ ਬਹੁ ਸਤ੍ਰੁਨ ਕੀ ਸਕਤੇਸ ਬਲੀ ਮਨਿ ਰੋਸ ਭਯੋ ਹੈ।
ਧੀਰਜ ਬਾਧਿ ਅਯੋਧਨ ਮਾਝਿ ਸਰਾਸਨਿ ਬਾਨ ਸੁ ਪਾਨਿ ਲਯੋ ਹੈ।
ਤ੍ਰਾਸ ਸਬੈ ਤਜਿ ਕੈ ਲਜਿ ਕੈ ਅਰਿ ਕੇ ਦਲ ਕੇ ਸਮੁਹੇ ਸੁ ਗਯੋ ਹੈ।
ਦਾਨਵ ਮੇਘ ਬਿਡਾਰਨ ਕੋ ਰਨ ਮੈ ਮਨੋ ਬੀਰ ਸਮੀਰ ਭਯੋ ਹੈ। ੧੩੧੦।

ਅੰਤ੍ਰ ਧ੍ਯਾਨ ਕੁਰੂਪ ਭਯੋ ਨਭ ਮੈ ਤਿਹ ਜਾਇ ਕੈ ਬੈਨ ਉਚਾਰੇ।
ਜੈ ਹੋ ਕਹਾ ਹਮ ਤੇ ਭਜਿ ਕੈ ਗਜ ਬਾਜ ਅਨੇਕ ਅਕਾਸ ਤੇ ਡਾਰੇ।
ਰੂਖ ਪਖਾਨ ਸਿਲਾ ਰਥ ਸਿੰਘ ਧਰਾਧਰ ਰੀਛ ਮਹਾ ਅਹਿ ਕਾਰੇ।
ਆਨਿ ਪਰੇ ਰਨ ਭੂਮਿ ਮੈ ਜੋਰ ਸੋ ਭੂਪ ਬਚਿਓ ਸਿਗਰੇ ਦਬਿ ਮਾਰੇ। ੧੩੧੧।

ਜੇਤਕ ਡਾਰਿ ਦਏ ਨ੍ਰਿਪ ਪੈ ਗਿਰਿ ਤੇਤਕ ਬਾਨਨ ਸਾਥ ਨਿਵਾਰੇ।
ਜੇ ਰਜਨੀਚਰ ਠਾਢੇ ਹੁਤੇ ਸਕਤੇਸ ਬਲੀ ਤਿਹ ਓਰਿ ਪਧਾਰੇ।
ਪਾਨਿ ਕ੍ਰਿਪਾਨ ਲਏ ਬਲਵਾਨ ਸੁ ਘਾਇਲ ਏਕ ਕਰੇ ਇਕ ਮਾਰੇ।
ਦੈਤ ਚਮੂੰ ਨ ਬਸਾਤ ਕਛੂ ਅਪਨੇ ਛਲ ਛਿਦ੍ਰਨਿ ਕੈ ਸਭ ਹਾਰੇ। ੧੩੧੨।

ਨ੍ਰਿਪ ਨੇ ਬਹੁਰੋ ਧਨੁ ਬਾਨ ਲਯੋ ਰਿਸ ਸਾਥ ਕੁਰੂਪ ਕੇ ਬੀਰ ਹਨੇ।
ਜੇਊ ਜੀਵਤ ਥੇ ਕਰਿ ਆਯੁਧ ਲੈ ਅਰਰਾਇ ਪਰੇ ਬਰਬੀਰ ਘਨੇ।
ਜੇਊ ਆਨਿ ਲਰੇ ਬਿਨੁ ਪ੍ਰਾਨ ਕਰੇ ਰੁਪਿ ਠਾਢੇ ਲਰੇ ਕੋਊ ਸ੍ਰੋਉਨ ਸਨੇ।
ਮਨਿ ਯੌ ਉਪਮਾ ਉਪਜੀ ਰਿਤੁਰਾਜ ਸਮੈ ਦ੍ਰੁਮ ਕਿੰਸਕ ਲਾਲ ਬਨੇ। ੧੩੧੩।

*ਦੋਹਰਾ*

ਸਕਤਿ ਸਿੰਘ ਤਿਹ ਸਮਰ ਮੈ ਬਹੁਰੇ ਸਸਤ੍ਰ ਸੰਭਾਰਿ।
ਅਸੁਰ ਸੈਨ ਮੈ ਭਟ ਪ੍ਰਬਲ ਤੇ ਬਹੁ ਦਏ ਸੰਘਾਰ। ੧੩੧੪।



ਲੰਬੇ ਕਰ ਲਏ ਅਤੇ ਪਰਬਤ ਵਰਗਾ ਆਪਣਾ ਰੂਪ ਬਣਾ ਲਿਆ। ਸ਼ਰੀਰ ਉਤੇ ਬ੍ਰਿਛਾਂ ਵਰਗੇ ਰੋਮ ਕਰ ਲਏ ਅਤੇ ਹੱਥ ਵਿਚ ਹਥਿਆਰ ਧਾਰਨ ਕਰ ਕੇ ਰਣ-ਭੂਮੀ ਵਿਚ ਆ ਗਿਆ। ਸ੍ਰੀ ਸ਼ਕਤਿ ਸਿੰਘ ਨੇ ਹੱਥ ਵਿਚ ਧਨੁਸ਼ ਖਿਚ ਲਿਆ ਅਤੇ ਇਕ ਹੀ ਬਾਣ ਨਾਲ ਮਾਰ ਕੇ ਡਿਗਾ ਦਿੱਤਾ।੧੩੦੮।

(ਉਥੇ ਇਕ) ਦੈਂਤ ਸੈਨਾ-ਪਤੀ ਖੜੋਤਾ ਹੋਇਆ ਸੀ, ਉਹ ਬਲ ਪੂਰਵਕ ਰਾਜੇ ਉਤੇ ਚੜ੍ਹ ਆਇਆ। ਰਾਖਸ਼ਾਂ ਦੀ ਅਛੋਹਣੀ ਸੈਨਾ ਨਾਲ ਲੈ ਕੇ ਉਸ ਨੇ ਆਪਣੇ ਮਨ ਵਿਚ ਕ੍ਰੋਧ ਵਧਾ ਲਿਆ। ਬਹੁਤ ਸਾਰੇ ਬਾਣਾਂ ਨੂੰ ਬਣਾ ਕੇ (ਅਰਥਾਤ ਤਿਖੇ ਕਰ ਕੇ) ਯੁੱਧ ਲਈ ਚੜ੍ਹ ਆਇਆ ਅਤੇ ਉਸ ਨੇ ਆਪਣਾ ਨਾਂ 'ਕੁਰੂਪ' ਅਖਵਾਇਆ। ਵੈਰੀ ਨੂੰ ਮਾਰਨ ਲਈ ਇਸ ਤਰ੍ਹਾਂ ਚੜ੍ਹ ਆਇਆ ਮਾਨੋ ਸਾਵਣ (ਦੇ ਮਹੀਨੇ) ਦੇ ਬਦਲ ਉਮਡ ਕੇ ਆ ਗਏ ਹੋਣ।੧੩੦੯।

ਵੈਰੀ ਦੀ ਬਹੁਤ ਸਾਰੀ ਸੈਨਾ ਵੇਖ ਕੇ, ਸ਼ਕਤਿ ਸਿੰਘ ਸੂਰਵੀਰ ਦੇ ਮਨ ਵਿਚ ਕ੍ਰੋਧ ਵਧ ਗਿਆ। (ਉਸ ਨੇ) ਰਣ-ਭੂਮੀ ਵਿਚ ਧੀਰਜ ਧਾਰਨ ਕਰ ਕੇ, ਹੱਥ ਵਿਚ ਧਨੁਸ਼ ਬਾਣ ਧਾਰਨ ਕਰ ਲਏ। ਸਭ ਤਰ੍ਹਾਂ ਦੇ ਡਰ ਅਤੇ ਸੰਗ ਨੂੰ ਤਿਆਗ ਕੇ ਵੈਰੀ ਦੇ ਦਲ ਦੇ ਸਾਹਮਣੇ ਹੋ ਗਿਆ। ਦੈਂਤ (ਰੂਪ) ਬਦਲ ਨੂੰ ਖਿੰਡਾਉਣ ਲਈ ਸੂਰਵੀਰ (ਸ਼ਕਤਿ ਸਿੰਘ) ਮਾਨੋ ਪੌਣ ਦਾ ਰੂਪ ਹੋ ਗਿਆ ਹੋਵੇ।੧੩੧੦।

'ਕੁਰੂਪ' (ਦੈਂਤ) ਲੁਪਤ ਹੋ ਗਿਆ ਅਤੇ ਆਕਾਸ਼ ਵਿਚ ਜਾ ਕੇ ਉਸ ਨੇ ਇਹ ਬੋਲ ਉਚਾਰੇ ਕਿ ਮੇਰੇ ਕੋਲੋਂ ਭਜ ਕੇ ਕਿਥੇ ਜਾਵੇਂਗਾ; (ਫਿਰ) ਉਸ ਨੇ ਆਕਾਸ਼ ਤੋਂ ਅਨੇਕ ਹਾਥੀ ਅਤੇ ਘੋੜੇ ਸੁਟ ਦਿੱਤੇ। ਬ੍ਰਿਛ, ਪੱਥਰ, ਸਿਲਾਂ, ਰਥ, ਸ਼ੇਰ, ਪਰਬਤ, ਰਿਛ ਅਤੇ ਵਡ-ਆਕਾਰੇ ਕਾਲੇ ਸੱਪ (ਆਦਿਕ) ਰਣ-ਭੂਮੀ ਵਿਚ ਜ਼ੋਰ ਨਾਲ ਆ ਕੇ ਡਿਗੇ ਹਨ ਅਤੇ (ਕੇਵਲ) ਰਾਜਾ ਬਚਿਆ ਹੈ, ਬਾਕੀ ਸਾਰੇ ਮਾਰੇ ਗਏ ਹਨ।੧੩੧੧।

(ਦੈਂਤ ਨੇ) ਜਿੰਨੇ ਕੁ ਪਰਬਤ ਰਾਜਾ (ਸ਼ਕਤਿ ਸਿੰਘ) ਉਪਰ ਸੁਟੇ ਹਨ, ਉਤਨੇ ਹੀ ਉਸ ਨੇ ਬਾਣਾਂ ਨਾਲ ਨਿਵਾਰ ਦਿੱਤੇ ਹਨ। ਜਿਧਰ ਦੈਂਤ ('ਰਜਨੀਚਰ') ਖੜੋਤਾ ਹੋਇਆ ਸੀ, ਸ਼ਕਤਿ ਸਿੰਘ ਸੂਰਮਾ ਉਧਰ ਨੂੰ ਚਲ ਪਿਆ। (ਉਸ) ਬਲਵਾਨ ਨੇ ਹੱਥ ਵਿਚ ਤਲਵਾਰ ਲੈ ਕੇ ਕਿਤਨਿਆਂ ਨੂੰ ਘਾਇਲ ਕਰ ਦਿੱਤਾ ਅਤੇ ਇਕਨਾਂ ਨੂੰ ਮਾਰ ਦਿੱਤਾ। ਦੈਂਤ ਸੈਨਾ ਦਾ (ਉਸ ਉਤੇ) ਕੋਈ ਵਸ ਨਹੀਂ ਰਿਹਾ, ਸਾਰੇ ਆਪਣੇ ਹੀ ਵਲ ਛਲ ਨਾਲ ਹਾਰ ਗਏ ਹਨ।੧੩੦੨।

ਰਾਜਾ (ਸ਼ਕਤਿ ਸਿੰਘ) ਨੇ ਹੱਥ ਵਿਚ ਧਨੁਸ਼-ਬਾਣ ਪਕੜ ਲਿਆ ਅਤੇ ਕ੍ਰੋਧ ਕਰ ਕੇ ਕੁਰੂਪ (ਦੇ ਸ਼ਰੀਰ) ਵਿਚ (ਬਾਣ) ਮਾਰੇ। ਜੋ (ਦੈਂਤ) ਜੀਉਂਦੇ ਸਨ, ਹੱਥ ਵਿਚ ਸ਼ਸਤ੍ਰ ਲੈ ਕੇ (ਉਹ ਸਾਰੇ) ਸੂਰਮੇ ਅਰੜਾ ਕੇ (ਸ਼ਕਤਿ ਸਿੰਘ) ਉਪਰ ਆ ਪਏ। ਜੋ ਵੀ ਆ ਕੇ ਲੜੇ ਸਨ, ਪ੍ਰਾਣਾਂ ਤੋਂ ਬਿਨਾ ਕਰ ਦਿੱਤੇ ਹਨ, ਕਈ ਡਟ ਕੇ ਲੜੇ ਹਨ ਅਤੇ ਲਹੂ ਲੁਹਾਨ ਹੋ ਗਏ ਹਨ। (ਇਸ ਦ੍ਰਿਸ਼ ਦੀ ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ, ਮਾਨੋ ਬਸੰਤ ('ਰਿਤੁਰਾਜ') ਰੁਤ ਵਿਚ ਕੇਸੂ ਦੇ ਬ੍ਰਿਛ ਲਾਲ ਬਣੇ ਹੋਏ ਹੋਣ।੧੩੧੩।

*ਦੋਹਰਾ*

ਸ਼ਕਤਿ ਸਿੰਘ ਨੇ ਉਸ ਯੁੱਧ ਵਿਚ ਫਿਰ ਸ਼ਸਤ੍ਰ ਸੰਭਾਲ ਲਏ ਹਨ ਅਤੇ ਦੈਂਤ ਸੈਨਾ ਵਿਚ ਜੋ ਪ੍ਰਚੰਡ ਸੂਰਮੇ ਸਨ, ਬਹੁਤ ਸਾਰੇ ਮਾਰ ਦਿੱਤੇ ਹਨ।੧੩੧੪।

*ਸਵੈਯਾ*

ਬਿਕ੍ਰਤਾਨਨ ਨਾਮ ਕਰੂਪ ਕੋ ਬਾਧਵ ਕੋਪ ਭਯੋ ਅਸਿ ਪਾਨਿ ਗਹਿਓ।
ਕਬਿ ਸ੍ਯਾਮ ਕਹੈ ਰਨ ਮੈ ਤਿਹ ਕੋ ਮਨ ਮੈ ਅਰਿ ਕੇ ਬਧਬੇ ਕੋ ਚਹਿਓ।
ਸੁ ਧਵਾਇ ਕੈ ਸ੍ਯੰਦਨ ਆਯੋ ਤਹਾ ਨ ਟਰਿਓ ਵਹ ਜੁਧ ਹੀ ਕੋ ਉਮਹਿਓ।
ਸੁਨਿ ਰੇ ਸਕਤੇਸ ਸੰਭਾਰਿ ਸੰਘਾਰਤ ਕੋ ਤੁਮ ਹੋ ਇਹ ਭਾਤਿ ਕਹਿਓ। ੧੩੧੫।

*ਦੋਹਰਾ*

ਸਕਤਿ ਸਿੰਘ ਯਹਿ ਬਚਨਿ ਸੁਨਿ ਲੀਨੀ ਸਕਤਿ ਉਠਾਇ।
ਚਪਲਾ ਸੀ ਰਵਿ ਕਿਰਨ ਸੀ ਅਰਿ ਤਕਿ ਦਈ ਚਲਾਇ। ੧੩੧੬।

*ਸਵੈਯਾ*

ਲਾਗਿ ਗਈ ਬਿਕ੍ਰਤਾਨਨ ਕੇ ਉਰਿ ਚੀਰ ਕੈ ਤਾ ਤਨ ਪਾਰ ਭਈ।
ਜਿਹ ਊਪਰਿ ਕੰਚਨ ਕੀ ਸਬ ਆਕ੍ਰਿਤ ਹੈ ਸਬ ਹੀ ਸੋਊ ਲੋਹ ਮਈ।
ਲਸਕੈ ਉਰਿ ਰਾਕਸ ਕੇ ਮਧ ਯੌ ਉਪਮਾ ਤਿਹ ਕੀ ਕਬਿ ਭਾਖ ਦਈ।
ਮਨੋ ਰਾਹੁ ਬਿਚਾਰ ਕੈ ਪੂਰਬ ਬੈਰ ਕੋ ਸੂਰਜ ਕੀ ਕਰਿ ਲੀਲ ਲਈ। ੧੩੧੭।

*ਦੋਹਰਾ*

ਉਤ ਬਰਛੀ ਕੇ ਲਗਤ ਹੀ ਪ੍ਰਾਨ ਤਜੇ ਬਲਵਾਨ।
ਸਬ ਦੈਤਨ ਕੋ ਮਨ ਡਰਿਓ ਹਾ ਹਾ ਕੀਓ ਬਖਾਨ। ੧੩੧੮।

ਬਿਕ੍ਰਤਾਨਨ ਜਬ ਮਾਰਿਓ ਸਕਤਿ ਸਿੰਘ ਰਨਧੀਰਿ।
ਸੋ ਕੁਰੂਪ ਅਵਿਲੋਕ ਕੈ ਸਹਿ ਨ ਸਕਿਓ ਦੁਖੁ ਬੀਰ। ੧੩੧੯।

*ਸਵੈਯਾ*

ਬਿਕ੍ਰਤਾਨਨ ਕੋ ਬਧ ਪੇਖਿ ਕੁਰੂਪ ਸੁ ਕਾਲ ਕੋ ਪ੍ਰੇਰਿਓ ਅਕਾਸ ਤੇ ਆਯੋ।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਲੈ ਕਰ ਮੈ ਅਤਿ ਜੁਧ ਮਚਾਯੋ।
ਸ੍ਰੀ ਸਕਤੇਸ ਬਡੁ ਧਨੁ ਤਾਨ ਕੈ ਬਾਨ ਮਹਾ ਅਰਿ ਗ੍ਰੀਵ ਲਗਾਯੋ।
ਸੀਸ ਪਰਿਓ ਕਟਿ ਕੈ ਧਰਨੀ ਸੁ ਕਬੰਧ ਲਏ ਅਸਿ ਕੋ ਰਨਿ ਧਾਯੋ। ੧੩੨੦।

*ਕਬਿਯੋ ਬਾਚ*

*ਦੋਹਰਾ*

ਸਕਤਿ ਸਿੰਘ ਕੇ ਸਾਮੁਹੇ ਗਯੋ ਲੀਏ ਕਰਵਾਰ।
ਏਕ ਬਾਨ ਨ੍ਰਿਪ ਨੇ ਹਨਿਯੋ ਗਿਰਿਯੋ ਭੂਮਿ ਮਝਾਰਿ। ੧੩੨੧।

ਜਬ ਕੁਰੂਪ ਸੈਨਾ ਸਹਿਤ ਭੂਪਤਿ ਦਯੋ ਸੰਘਾਰ।
ਤਬ ਜਾਦਵ ਲਖ ਸਮਰ ਮੈ ਕੀਨੋ ਹਾਹਾਕਾਰ। ੧੩੨੨।



*ਸਵੈਯਾ*

ਕੁਰੂਪ ਦੈਂਤ ਦਾ 'ਬਿਕ੍ਰਤਾਨਨ' ਨਾਂ ਦਾ ਇਕ ਭਰਾ ਕ੍ਰੋਧ ਨਾਲ ਭਰ ਗਿਆ ਅਤੇ ਹੱਥ ਵਿਚ ਤਲਵਾਰ ਧਾਰਨ ਕਰ ਲਈ। ਕਵੀ ਸ਼ਿਆਮ ਕਹਿੰਦੇ ਹਨ, ਰਣ-ਭੂਮੀ ਵਿਚ ਉਸ ਦੇ ਮਨ ਵਿਚ ਵੈਰੀ ਨੂੰ ਮਾਰ ਦੇਣ ਦੀ ਚਾਹ ਪੈਦਾ ਹੋਈ। ਉਹ ਰਥ ਨੂੰ ਭਜਾ ਕੇ ਉਥੇ ਆ ਗਿਆ ਅਤੇ ਯੁੱਧ ਦੀ ਉਮੰਗ ਕਰ ਕੇ ਉਥੋਂ ਨ ਹਟਿਆ। (ਅਤੇ) ਇਸ ਤਰ੍ਹਾਂ ਕਹਿਣ ਲਗਾ--ਹੇ ਸ਼ਕਤਿ ਸਿੰਘ! ਸੁਣ, ਸੰਭਲ ਜਾ, ਮੈਂ ਤੈਨੂੰ (ਹੁਣੇ) ਮਾਰਦਾ ਹਾਂ।੧੩੧੫।

*ਦੋਹਰਾ*

ਸ਼ਕਤਿ ਸਿੰਘ ਨੇ ਇਹ ਬਚਨ ਸੁਣ ਕੇ ਬਰਛੀ ਚੁਕ ਲਈ। ਵੈਰੀ ਨੂੰ ਤਕ ਕੇ ਬਿਜਲੀ ਵਰਗੀ ਜਾਂ ਸੂਰਜ ਦੀ ਕਿਰਨ ਜਿਹੀ (ਬਰਛੀ ਨੂੰ) ਚਲਾ ਦਿੱਤਾ।੧੩੧੬।

*ਸਵੈਯਾ*

(ਉਹ ਬਰਛੀ) ਬਿਕ੍ਰਤਾਨਨ ਦੀ ਛਾਤੀ ਵਿਚ ਜਾ ਲਗੀ ਅਤੇ ਉਸ ਦੇ ਸ਼ਰੀਰ ਨੂੰ ਚੀਰ ਕੇ ਪਾਰ ਹੋ ਗਈ। ਜਿਸ ਉਪਰ ਸੋਨੇ ਦੀ ਸਾਰੀ ਸਜਾਵਟ ਹੈ ਅਤੇ ਸਾਰੀ ਲੋਹਮਈ ਹੈ। ਰਾਖਸ਼ ਦੀ ਛਾਤੀ ਵਿਚ (ਲਗੀ ਹੋਈ) ਇੰਜ ਲਿਸ਼ਕ ਰਹੀ ਹੈ, ਉਸ ਦੀ ਉਪਮਾ ਕਵੀ ਨੇ ਇਸ ਤਰ੍ਹਾਂ ਕਹੀ ਹੈ, ਮਾਨੋ ਰਾਹੂ ਨੇ ਪੂਰਬਲਾ ਵੈਰ ਵਿਚਾਰ ਕੇ, ਸੂਰਜ ਦੀ ਕਿਰਨ ਨੂੰ ਨਿਗਲ ਲਿਆ ਹੋਵੇ।੧੩੧੭।

*ਦੋਹਰਾ*

ਛਾਤੀ ਵਿਚ ਬਰਛੀ ਦੇ ਲਗਦਿਆਂ ਹੀ ਸੂਰਵੀਰ (ਦੈਂਤ) ਨੇ ਪ੍ਰਾਣ ਤਿਆਗ ਦਿੱਤੇ ਹਨ। ਸਾਰਿਆਂ ਦੈਂਤਾਂ ਦੇ ਮਨ ਡਰ ਗਏ ਹਨ ਅਤੇ ਹਾਇ ਹਾਇ ਕਰ ਕੇ ਬੋਲਣ ਲਗ ਗਏ ਹਨ।੧੩੧੮।

ਬਿਕ੍ਰਤਾਨਨ ਨੂੰ ਜਦ ਬਲਵਾਨ ਸ਼ਕਤਿ ਸਿੰਘ ਨੇ ਮਾਰ ਦਿੱਤਾ। (ਤਾਂ) ਉਸ ਨੂੰ (ਮਰਦਾ) ਵੇਖ ਕੇ (ਉਸ ਦਾ) ਭਰਾ (ਕੁਰੂਪ) ਦੁਖ ਨ ਸਹਿ ਸਕਿਆ।੧੩੧੯।

*ਸਵੈਯਾ*

ਬਿਕ੍ਰਤਾਨਨ ਦੇ ਬਧ ਨੂੰ ਵੇਖ ਕੇ ਕੁਰੂਪ, ਕਾਲ ਦਾ ਪ੍ਰੇਰਿਆ ਹੋਇਆ ਆਕਾਸ਼ ਤੋਂ ਆ ਗਿਆ। ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਸ਼ਸਤ੍ਰ) ਹੱਥ ਵਿਚ ਪਕੜ ਕੇ (ਉਸ ਨੇ) ਬਹੁਤ ਯੁੱਧ ਮਚਾਇਆ। ਸ੍ਰੀ ਸ਼ਕਤਿ ਸਿੰਘ ਨੇ ਵੱਡਾ ਧਨੁਸ਼ ਖਿਚ ਕੇ (ਇਕ) ਤਿਖਾ ਬਾਣ ਵੈਰੀ ਦੀ ਗਰਦਨ ਵਿਚ ਮਾਰ ਦਿੱਤਾ। (ਉਸ ਦਾ) ਸਿਰ ਕਟਿਆ ਹੋਇਆ ਧਰਤੀ ਉਤੇ ਡਿਗ ਪਿਆ ਅਤੇ ਧੜ ਤਲਵਾਰ ਲੈ ਕੇ ਯੁੱਧ ਕਰਨ ਲਈ ਦੌੜ ਪਿਆ।੧੩੨੦।

*ਕਵੀ ਨੇ ਕਿਹਾ --*

*ਦੋਹਰਾ*

(ਕੁਰੂਪ) ਤਲਵਾਰ ਲੈ ਕੇ ਸ਼ਕਤਿ ਸਿੰਘ ਦੇ ਸਾਹਮਣੇ ਗਿਆ। ਰਾਜੇ ਨੇ ਇਕ ਬਾਣ ਚਲਾਇਆ, (ਜਿਸ ਨਾਲ ਉਹ) ਧਰਤੀ ਉਤੇ ਡਿਗ ਪਿਆ।੧੩੨੧।

ਜਦ ਰਾਜਾ (ਸ਼ਕਤਿ ਸਿੰਘ) ਨੇ ਕੁਰੂਪ ਨੂੰ ਸੈਨਾ ਸਹਿਤ ਮਾਰ ਦਿੱਤਾ, ਤਦ ਯਾਦਵਾਂ ਨੇ ਯੁੱਧ ਨੂੰ ਵੇਖ ਕੇ ਹਾਹਾਕਾਰ ਮਚਾ ਦਿੱਤੀ।੧੩੨੨।

ਬਹੁਤੁ ਲਰਿਯੋ ਅਰਿ ਬੀਰ ਰਨਿ ਕਹਿਓ ਸੁਯਾਮ ਸੋ ਰਾਮ।
ਕਿਉ ਨ ਲਰੈ ਕਹਿਯੋ ਕ੍ਰਿਸਨ ਜੁ ਸਕਤਿ ਸਿੰਘ ਜਿਹ ਨਾਮ। ੧੩੨੩।

*ਚੌਪਈ*

ਤਬ ਹਰਿ ਜੂ ਸਬ ਸੋ ਇਮ ਕਹਿਯੋ। ਸਕਤਿ ਸਿੰਘ ਬਧ ਹਮ ਤੇ ਰਹਿਯੋ।
ਇਨ ਅਤਿ ਹਿਤ ਸੋ ਚੰਡਿ ਮਨਾਈ। ਤਾ ਤੇ ਹਮਰੀ ਸੈਨ ਖਪਾਈ। ੧੩੨੪।

*ਦੋਹਰਾ*

ਤਾ ਤੇ ਤੁਮ ਹੂੰ ਚੰਡਿ ਕੀ ਸੇਵ ਕਰਹੁ ਚਿਤੁ ਲਾਇ।
ਜੀਤਨ ਕੋ ਬਰੁ ਦੇਇਗੀ ਅਰਿ ਤਬ ਲੀਜਹੁ ਘਾਇ। ੧੩੨੫।

ਜਾਗਤ ਜਾ ਕੀ ਜੋਤਿ ਜਗਿ ਜਲਿ ਥਲਿ ਰਹੀ ਸਮਾਇ।
ਬ੍ਰਹਮ ਬਿਸਨੁ ਹਰ ਰੂਪ ਮੈ ਤ੍ਰਿਗੁਨਿ ਰਹੀ ਠਹਰਾਇ। ੧੩੨੬।

*ਸਵੈਯਾ*

ਜਾ ਕੀ ਕਲਾ ਬਰਤੈ ਜਗ ਮੈ ਅਰੁ ਜਾ ਕੀ ਕਲਾ ਸਬ ਰੂਪਨ ਮੈ।
ਅਰੁ ਜਾ ਕੀ ਕਲਾ ਬਿਮਲਾ ਹਰ ਕੇ ਕਮਲਾ ਪਤਿ ਕੇ ਕਮਲਾ ਤਨ ਮੈ।
ਪੁਨਿ ਜਾ ਕੀ ਕਲਾ ਗਿਰਿ ਰੂਖਨ ਮੈ ਸਸਿ ਪੂਖਨ ਮੈ ਮਘਵਾ ਘਨ ਮੈ।
ਤੁਮ ਹੂੰ ਨਹੀ ਜਾਨੀ ਭਵਾਨੀ ਕਲਾ ਜਗ ਮਾਨੀ ਕੋ ਧ੍ਯਾਨੁ ਕਰੋ ਮਨ ਮੈ। ੧੩੨੭।

*ਦੋਹਰਾ*

ਸਕਤਿ ਸਿੰਘ ਬਰੁ ਸਕਤਿ ਸੋ ਮਾਗਿ ਲਯੋ ਬਲਵਾਨਿ।
ਤਾਹੀ ਕੇ ਪ੍ਰਸਾਦਿ ਤੇ ਰਨ ਜੀਤਤ ਨਹੀ ਹਾਨਿ। ੧੩੨੮।

ਸਿਵ ਸੂਰਜ ਸਸਿ ਸਚੀਪਤਿ ਬ੍ਰਹਮ ਬਿਸਨੁ ਸੁਰ ਕੋਇ।
ਜੋ ਇਹ ਸੋ ਰਿਸ ਕੈ ਲਰੈ ਜੀਤ ਨ ਜੈ ਹੈ ਸੋਇ। ੧੩੨੯।

*ਸਵੈਯਾ*

ਜਉ ਹਰ ਆਇ ਭਿਰੇ ਇਹ ਸੋ ਨਹੀ ਦੇਖਤ ਹੋ ਬਲੁ ਹੈ ਤਿਨ ਮੋ।
ਚਤੁਰਾਨਨ ਅਉਰੁ ਖੜਾਨਨ ਬਿਸਨੁ ਘਨੋ ਬਲ ਹੈ ਸੁ ਕਹਿਓ ਜਿਨ ਮੋ।
ਪੁਨਿ ਭੂਤ ਪਿਸਾਚ ਸਰਾਦਿਕ ਜੇ ਅਸੁਰਾਦਿਕ ਹੈ ਗਨਤੀ ਕਿਨ ਮੋ।
ਜਦੁਬੀਰ ਕਹਿਯੋ ਸਬ ਬੀਰਨ ਸੋ ਸੁ ਇਤੋ ਬਲ ਭੂਪ ਧਰੈ ਇਨ ਮੋ। ੧੩੩੦।



ਬਲਰਾਮ ਨੇ ਕ੍ਰਿਸ਼ਨ ਨੂੰ ਕਿਹਾ ਕਿ ਵੈਰੀ ਸੂਰਮਾ ਰਣ ਵਿਚ ਬਹੁਤ ਲੜਿਆ ਹੈ। (ਉੱਤਰ ਵਿਚ) ਕ੍ਰਿਸ਼ਨ ਜੀ ਨੇ ਕਿਹਾ--ਜਿਸ ਦਾ ਨਾਂ ਹੀ ਸ਼ਕਤਿ ਸਿੰਘ ਹੈ, ਉਹ ਕਿਉਂ ਨਾ ਲੜਦਾ।੧੩੨੩।

*ਚੌਪਈ*

ਤਦ ਸ੍ਰੀ ਕ੍ਰਿਸ਼ਨ ਨੇ ਸਾਰਿਆਂ ਨੂੰ ਇਸ ਤਰ੍ਹਾਂ ਕਿਹਾ ਕਿ ਸ਼ਕਤਿ ਸਿੰਘ ਸਾਡੇ ਤੋਂ ਮਾਰਿਆ ਨਹੀਂ ਜਾ ਸਕਿਆ। ਇਸ ਨੇ ਬੜੇ ਹਿਤ ਨਾਲ ਚੰਡੀ ਨੂੰ ਮੰਨਾਇਆ ਹੋਇਆ ਹੈ। ਇਸ ਲਈ ਸਾਡੀ ਸੈਨਾ ਨਸ਼ਟ ਕਰ ਦਿੱਤੀ ਹੈ।੧੩੨੪।

*ਦੋਹਰਾ*

ਇਸ ਲਈ ਤੁਸੀਂ ਵੀ ਚਿਤ ਲਾ ਕੇ ਚੰਡੀ ਦੀ ਸੇਵਾ ਕਰੋ। (ਜਦ ਉਹ ਤੁਹਾਨੂੰ) ਜਿਤਣ ਦਾ ਵਰ ਦੇਵੇਗੀ, ਤਦ (ਤੁਸੀਂ) ਵੈਰੀ ਨੂੰ ਮਾਰ ਲੈਣਾ।੧੩੨੫।

ਜਿਸ ਦੀ ਜੋਤਿ ਜਗਤ ਵਿਚ ਜਗ ਰਹੀ ਹੈ ਅਤੇ ਜੋ ਜਲ ਥਲ ਵਿਚ ਸਮਾਈ ਹੋਈ ਹੈ, (ਉਹ) ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਦੇ ਰੂਪ ਵਿਚ ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਵਿਚ ਸਥਿਤ ਹੋ ਰਹੀ ਹੈ।੧੩੨੬।

*ਸਵੈਯਾ*

ਜਿਸ ਦੀ ਸ਼ਕਤੀ ('ਕਲਾ') ਜਗਤ ਵਿਚ ਵਰਤ ਰਹੀ ਹੈ ਅਤੇ ਜਿਸ ਦੀ ਕਲਾ ਸਾਰਿਆਂ ਰੂਪਾਂ ਵਿਚ ਪ੍ਰਗਟ ਹੋ ਰਹੀ ਹੈ। ਅਤੇ ਜਿਸ ਦੀ ਕਲਾ ਸ਼ਿਵ ਪਾਰਬਤੀ ਰੂਪ ਹੋ ਕੇ, ਵਿਸ਼ਨੂ ਦੇ ਤਨ ਵਿਚ ਲੱਛਮੀ ਰੂਪ ਹੋ ਕੇ ਬਿਰਾਜ ਰਹੀ ਹੈ। ਫਿਰ ਜਿਸ ਦੀ ਕਲਾ ਪਰਬਤਾਂ ਅਤੇ ਬ੍ਰਿਛਾਂ ਵਿਚ, ਚੰਦ੍ਰਮਾ, ਤਾਰਿਆਂ ('ਪੂਖਨ') ਅਤੇ ਇੰਦਰ ਦੇ ਬਦਲਾਂ ਵਿਚ (ਸਥਿਤ ਹੈ)। ਤੁਸੀਂ (ਉਸ) ਭਵਾਨੀ ਦੀ ਸ਼ਕਤੀ ਨੂੰ ਨਹੀਂ ਜਾਣਿਆ ਹੈ, (ਉਸ) ਚੰਡੀ ('ਜਗ ਮਾਨੀ') ਦਾ ਮਨ ਵਿਚ ਧਿਆਨ ਕਰੋ।੧੩੨੭।

*ਦੋਹਰਾ*

ਬਲਵਾਨ ਸ਼ਕਤਿ ਸਿੰਘ ਨੇ ਸ਼ਕਤੀ (ਚੰਡੀ) ਕੋਲੋਂ ਵਰ ਮੰਗ ਲਿਆ ਹੈ। ਉਸੇ ਦੀ ਕ੍ਰਿਪਾ ਕਰ ਕੇ ਯੁੱਧ ਜਿਤਦਾ ਹੈ ਅਤੇ ਨਸ਼ਟ ਨਹੀਂ ਹੁੰਦਾ।੧੩੨੮।

ਸ਼ਿਵ, ਸੂਰਜ, ਚੰਦ੍ਰਮਾ, ਇੰਦਰ, ਬ੍ਰਹਮਾ, ਵਿਸ਼ਨੂ ਕੋਈ ਵੀ ਦੇਵਤਾ ਇਸ (ਸ਼ਕਤਿ ਸਿੰਘ) ਨਾਲ ਕ੍ਰੋਧ ਕਰ ਕੇ ਲੜਾਈ ਕਰੇਗਾ, ਉਹ ਜੀਉਂਦਾ ਨਹੀਂ ਜਾਏਗਾ।੧੩੨੯।

*ਸਵੈਯਾ*

ਜੇ ਸ਼ਿਵ ਆ ਕੇ ਇਸ ਨਾਲ ਲੜਾਈ ਕਰੇ, (ਪਰ) ਉਨ੍ਹਾਂ ਵਿਚ (ਇਤਨਾ) ਬਲ ਦਿਸਦਾ ਨਹੀਂ ਹੈ। ਬ੍ਰਹਮਾ, ਕਾਰਤਿਕੇ ਅਤੇ ਵਿਸ਼ਨੂ, ਜਿਨ੍ਹਾਂ ਵਿਚ ਬਹੁਤ ਬਲ ਕਿਹਾ ਜਾਂਦਾ ਹੈ (ਉਨ੍ਹਾਂ ਦੀ ਵੀ ਇਸ ਅਗੇ ਕੁਝ ਨਹੀਂ ਚਲ ਸਕਦੀ)। ਫਿਰ ਭੂਤ, ਪਿਸ਼ਾਚ ਅਤੇ ਦੇਵਤੇ ਆਦਿਕ ਅਤੇ ਦੈਂਤ ਆਦਿਕ ਕਿਸ ਗਿਣਤੀ ਵਿਚ ਹਨ। ਸ੍ਰੀ ਕ੍ਰਿਸ਼ਨ ਨੇ ਸਾਰਿਆਂ ਯੋਧਿਆਂ ਨੂੰ ਕਿਹਾ ਕਿ ਰਾਜੇ (ਸ਼ਕਤਿ ਸਿੰਘ) ਜਿਤਨਾ ਬਲ ਇਨ੍ਹਾਂ ਵਿਚੋਂ ਕਿਸੇ ਵਿਚ ਵੀ ਨਹੀਂ ਹੈ।੧੩੩੦।

*ਕਾਨ੍ਹ ਜੂ ਬਾਚ*

*ਸਵੈਯਾ*

ਜੁਧੁ ਕਰੋ ਤੁਮ ਜਾਹੁ ਉਤੈ ਇਤ ਹਉ ਹੀ ਭਵਾਨੀ ਕੋ ਜਾਪੁ ਜਪੈ ਹਉ।
ਐਸੇ ਕਹਿਯੋ ਜਦੁ ਬੀਰ ਅਬੈ ਅਤਿ ਹੀ ਹਿਤ ਭਾਵ ਤੇ ਥਾਪ ਥਪੈ ਹਉ।
ਹੈ ਕੇ ਪ੍ਰਤਛ ਕਹੈ ਬਰ ਮਾਗ ਹਨੋ ਸਕਤੇਸਿ ਇਹੈ ਬਰੁ ਲੈ ਹਉ।
ਤਉ ਚੜ ਕੈ ਅਪੁਨੇ ਰਥ ਪੈ ਅਬ ਹੀ ਰਨ ਮੈ ਇਹ ਕੋ ਬਧ ਕੈ ਹਉ। ੧੩੩੧।

*ਕਬਿਯੋ ਬਾਚ*

*ਸਵੈਯਾ*

ਬੀਰ ਪਠੇ ਜਦੁਬੀਰ ਉਤੈ ਇਤ ਭੂਮਿ ਮੈ ਬੈਠਿ ਸਿਵਾ ਜਪੁ ਕੀਨੋ।
ਅਉਰ ਦਈ ਸੁਧਿ ਛਾਡਿ ਸਬੈ ਤਬ ਤਾਹੀ ਕੇ ਧ੍ਯਾਨ ਬਿਖੈ ਮਨੁ ਦੀਨੋ।
ਚੰਡਿ ਤਬੈ ਪਰਤਛ ਭਈ ਬਰੁ ਮਾਗਹੋ ਮਨ ਮੈ ਜੋਈ ਚੀਨੋ।
ਯਾ ਅਰਿ ਆਜ ਹਨੋ ਰਨ ਮੈ ਘਨ ਸ੍ਯਾਮ ਜੂ ਮਾਗਿ ਇਹੈ ਬਰ ਲੀਨੋ। ੧੩੩੨।

ਯੌ ਬਰੁ ਪਾਇ ਚੜਿਯੋ ਰਥ ਪੈ ਹਰਿ ਜੂ ਮਨ ਬੀਚ ਪ੍ਰਸੰਨਿ ਭਯੋ।
ਜਪੁ ਕੈ ਜੁ ਭਵਾਨੀ ਤੇ ਸ੍ਯਾਮ ਕਹੈ ਅਰਿ ਮਾਰਨ ਕੋ ਬਰੁ ਮਾਗ ਲਯੋ।
ਸਬ ਆਯੁਧ ਲੈ ਬਰਬੀਰ ਬਲੀ ਹੂ ਕੇ ਸਾਮੁਹੇ ਤਉ ਜਦੁਬੀਰ ਗਯੋ।
ਮਨੋ ਜੀਤ ਕੇ ਅੰਕੁਰ ਜਾਤ ਰਹਿਯੋ ਹੁਤੋ ਯਾ ਬਰ ਤੇ ਉਪਜਿਯੋ ਸੁ ਨਯੋ। ੧੩੩੩।

*ਦੋਹਰਾ*

ਸਕਤਿ ਸਿੰਘ ਉਤ ਸਮਰ ਮੈ ਬਹੁਤ ਹਨੇ ਬਰ ਸੂਰ।
ਤਬ ਹੀ ਤਿਨ ਕੇ ਤਨਨ ਸਿਉ ਭੂਮਿ ਰਹੀ ਭਰਪੂਰਿ। ੧੩੩੪।

*ਸਵੈਯਾ*

ਜੁਧੁ ਕਰੇ ਸਕਤੇਸ ਬਲੀ ਤਿਹ ਠਾ ਹਰਿ ਆਇ ਕੈ ਰੂਪੁ ਦਿਖਾਯੋ।
ਜਾਤ ਕਹਾ ਰਹੁ ਰੇ ਥਿਰ ਹ੍ਵੈ ਅਬ ਹਉ ਤੁਮ ਪੈ ਬਲੁ ਕੈ ਇਤ ਆਇਓ।
ਕੋਪ ਗਦਾ ਕਰ ਲੈ ਘਨ ਸ੍ਯਾਮ ਸੁ ਸਤ੍ਰੁ ਕੇ ਸੀਸ ਪੈ ਘਾਉ ਲਗਾਯੋ।
ਪ੍ਰਾਨ ਤਜਿਓ ਮਨਿ ਚੰਡਿ ਭਜਿਓ ਤਿਹ ਕੋ ਤਨੁ ਤਾਹਿ ਕੇ ਲੋਕਿ ਸਿਧਾਰਿਓ। ੧੩੩੫।

ਪ੍ਰਾਨ ਚਲਿਯੋ ਤਿਹ ਕੋ ਤਬ ਹੀ ਜਬ ਹੀ ਤਨ ਚੰਡਿ ਕੇ ਲੋਗ ਪਧਾਰਿਓ।
ਸੂਰਜ ਇੰਦ੍ਰ ਸਨਾਦਿਕ ਜੇ ਸੁਰ ਹੂੰ ਮਿਲਿ ਕੈ ਜਸੁ ਤਾਹਿ ਉਚਾਰਿਓ।
ਐਸੋ ਨ ਆਗੇ ਲਰਿਯੋ ਰਨ ਮੈ ਕੋਊ ਅਪਨੀ ਬੈਸਿ ਮੈ ਨਾਹਿ ਨਿਹਾਰਿਓ।
ਸ੍ਰੀ ਸਕਤੇਸ ਬਲੀ ਧਨਿ ਹੈ ਹਰਿ ਸੋ ਲਰਿ ਕੈ ਪਰਲੋਕਿ ਸਿਧਾਰਿਓ। ੧੩੩੬।



*ਸ੍ਰੀ ਕ੍ਰਿਸ਼ਨ ਨੇ ਕਿਹਾ --*

*ਸਵੈਯਾ*

ਤੁਸੀਂ ਉਧਰ ਜਾ ਕੇ ਯੁੱਧ ਕਰੋ ਅਤੇ ਇਧਰ ਮੈਂ ਭਵਾਨੀ ਦੇ ਜਾਪ ਨੂੰ ਜਪਦਾ ਹਾਂ। ਕ੍ਰਿਸ਼ਨ ਨੇ ਇਸ ਤਰ੍ਹਾਂ ਕਿਹਾ ਕਿ ਮੈਂ ਹੁਣੇ ਬਹੁਤ ਹਿਤ ਨਾਲ ਉਸ ਦੀ ਆਰਾਧਨਾ (ਸਥਾਪਨਾ) ਕਰਦਾ ਹਾਂ। (ਜਦੋਂ) ਉਹ ਪ੍ਰਤਖ ਹੋ ਕੇ ਵਰ ਮੰਗਣ ਲਈ ਕਹੇਗੀ, ਤਾਂ ਮੈਂ ਸ਼ਕਤਿ ਸਿੰਘ ਨੂੰ ਮਾਰ ਦੇਣ ਦਾ ਵਰ ਮੰਗਾਂਗਾ। ਤਦ ਮੈਂ ਆਪਣੇ ਰਥ ਉਤੇ ਚੜ੍ਹ ਕੇ ਹੁਣੇ ਹੀ ਰਣ-ਭੂਮੀ ਵਿਚ ਇਸ ਨੂੰ ਮਾਰ ਦੇਵਾਂਗਾ।੧੩੩੧।

*ਕਵੀ ਨੇ ਕਿਹਾ--*

*ਸਵੈਯਾ*

ਉਧਰ ਯਾਦਵ ਸੂਰਮਿਆਂ ਨੂੰ (ਯੁੱਧ ਕਰਨ ਲਈ) ਭੇਜ ਦਿੱਤਾ ਅਤੇ ਇਧਰ ਭੂਮੀ ਉਤੇ ਬੈਠ ਕੇ ਦੇਵੀ ਦਾ ਜਾਪ ਆਰੰਭ ਕਰ ਦਿੱਤਾ। ਹੋਰ ਸਾਰੀ ਸੁੱਧ-ਬੁੱਧ ਛਡ ਦਿੱਤੀ, ਤਦ ਉਸੇ ਦੇ ਧਿਆਨ ਵਿਚ ਮਨ ਨੂੰ ਲਗਾ ਦਿੱਤਾ। ਚੰਡੀ ਤਦੋਂ ਪ੍ਰਤਖ ਹੋ ਗਈ ਅਤੇ ਵਰ ਮੰਗਣ ਲਈ ਕਿਹਾ ਜੋ ਮਨ ਵਿਚ ਸੋਚਿਆ ਹੋਇਆ ਹੈ। ਇਸ ਵੈਰੀ ਨੂੰ ਅਜ ਹੀ ਰਣ-ਭੂਮੀ ਵਿਚ ਮਾਰ ਦਿਆਂ--ਸ੍ਰੀ ਕ੍ਰਿਸ਼ਨ ਨੇ ਇਹੀ ਵਰ ਮੰਗ ਕੇ ਪ੍ਰਾਪਤ ਕਰ ਲਿਆ।੧੩੩੨।

ਇਸ ਤਰ੍ਹਾਂ ਵਰ ਪ੍ਰਾਪਤ ਕਰ ਕੇ ਅਤੇ ਮਨ ਵਿਚ ਪ੍ਰਸੰਨ ਹੋ ਕੇ ਰਥ ਉਤੇ ਚੜ੍ਹੇ। (ਕਵੀ) ਸ਼ਿਆਮ ਕਹਿੰਦੇ ਹਨ, ਭਵਾਨੀ ਨੂੰ ਜਪ ਕੇ ਵੈਰੀ ਨੂੰ ਮਾਰਨ ਦਾ ਵਰ ਮੰਗ ਲਿਆ। ਤਦ ਸਾਰੇ ਸ਼ਸਤ੍ਰ ਧਾਰਨ ਕਰ ਕੇ ਸ੍ਰੀ ਕ੍ਰਿਸ਼ਨ ਬਲਵਾਨ ਸੂਰਮੇ ਦੇ ਸਾਹਮਣੇ ਗਏ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਜਿਤ ਦਾ ਅੰਕੁਰ (ਅਰਥਾਤ ਅੰਗੂਰ) ਖ਼ਤਮ ਹੁੰਦਾ ਜਾ ਰਿਹਾ ਸੀ, ਉਹ ਇਸ ਵਰ ਦੇ ਨਾਲ ਨਵਾਂ ਉਪਜ ਪਿਆ ਹੈ।੧੩੩੩।

*ਦੋਹਰਾ*

ਉਧਰ ਸ਼ਕਤਿ ਸਿੰਘ ਨੇ ਰਣ-ਭੂਮੀ ਵਿਚ ਬਹੁਤ ਸਾਰੇ ਚੰਗੇ ਸੂਰਮੇ ਮਾਰ ਦਿੱਤੇ ਹਨ। ਤਦੋਂ ਉਨ੍ਹਾਂ ਦੀਆਂ ਲੋਥਾਂ ਨਾਲ ਧਰਤੀ ਭਰਪੂਰ ਹੋ ਗਈ ਹੈ।੧੩੩੪।

*ਸਵੈਯਾ*

(ਜਿਸ ਸਥਾਨ ਤੇ) ਸ਼ਕਤਿ ਸਿੰਘ ਸੂਰਮਾ ਯੁੱਧ ਕਰ ਰਿਹਾ ਸੀ, ਉਸ ਥਾਂ ਤੇ ਆ ਕੇ ਕ੍ਰਿਸ਼ਨ ਨੇ ਆਪਣਾ ਰੂਪ ਵਿਖਾਇਆ। (ਅਤੇ ਕਿਹਾ--) ਓਇ! ਹੁਣ ਕਿਥੇ ਜਾਂਦਾ ਹੈਂ, ਖੜਾ ਹੋ ਜਾ, ਹੁਣ ਮੈਂ ਤੇਰੇ ਉਤੇ ਬਲ ਪੂਰਵਕ ਇਧਰ ਆਇਆ ਹਾਂ। (ਫਿਰ) ਸ੍ਰੀ ਕ੍ਰਿਸ਼ਨ ਨੇ ਕ੍ਰੋਧ ਕਰ ਕੇ ਹੱਥ ਵਿਚ ਗਦਾ ਲੈ ਲਈ ਅਤੇ ਵੈਰੀ ਦੇ ਸਿਰ ਵਿਚ ਦੇ ਮਾਰੀ। (ਉਸ ਨੇ) ਪ੍ਰਾਣ ਤਿਆਗ ਦਿੱਤੇ, ਮਨ ਵਿਚ ਚੰਡੀ ਦਾ ਭਜਨ ਕੀਤਾ, (ਫਲਸਰੂਪ) ਉਸ ਦਾ ਸ਼ਰੀਰ ਚੰਡੀ ਦੇ ਲੋਕ ਵਿਚ ਹੀ ਚਲਾ ਗਿਆ।੧੩੩੫।

ਜਦੋਂ ਉਸ (ਸ਼ਕਤਿ ਸਿੰਘ) ਦਾ ਸ਼ਰੀਰ ਚੰਡੀ ਦੇ ਲੋਕ ਵਿਚ ਚਲਾ ਗਿਆ, ਤਦੋਂ ਉਸ ਦੇ ਪ੍ਰਾਣ ਵੀ ਚਲੇ ਗਏ। ਸੂਰਜ, ਇੰਦਰ, ਸਨਕਾਦਿਕ ਜਿਤਨੇ ਦੇਵਤੇ ਹਨ, (ਉਨ੍ਹਾਂ ਸਾਰਿਆਂ ਨੇ) ਮਿਲ ਕੇ ਉਸ ਦਾ ਯਸ਼ ਗਾਇਆ ਹੈ। ਇਸ ਤਰ੍ਹਾਂ ਦਾ ਯੁੱਧ ਅਗੇ ਕੋਈ ਨਹੀਂ ਲੜਿਆ, (ਅਸੀਂ) ਆਪਣੀ ਉਮਰ ਵਿਚ ਨਹੀਂ ਵੇਖਿਆ ਹੈ। ਸ੍ਰੀ ਸ਼ਕਤਿ ਸਿੰਘ ਬਲਵਾਨ ਧੰਨ ਹੈ ਜੋ ਕ੍ਰਿਸ਼ਨ ਨਾਲ ਲੜ ਕੇ ਪਰਲੋਕ ਚਲਾ ਗਿਆ ਹੈ।੧੩੩੬।

*ਚੌਪਈ*

ਜਬੈ ਚੰਡਿ ਕੋ ਹਰਿ ਬਰੁ ਪਾਯੋ। ਸਕਤਿ ਸਿੰਘ ਕੋ ਮਾਰਿ ਗਿਰਾਯੋ।
ਅਉਰ ਸਤ੍ਰੁ ਬਹੁ ਗਏ ਪਰਾਈ। ਰਵਿ ਨਿਹਾਰਿ ਜ੍ਯੋ ਤਮ ਨ ਰਹਾਈ। ੧੩੩੭।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਦੁਆਦਸ ਭੂਪ ਸਕਤਿ ਸਿੰਘ ਸੁਧਾ ਬਧਹਿ ਧਯਾਇ ਸਮਾਪਤੰ।*

## ਅਥ ਪੰਚ ਭੂਪ ਜੁਧ ਕਥਨੰ

*ਦੋਹਰਾ*

ਅਸਮ ਸਿੰਘ ਜਸ ਸਿੰਘ ਪੁਨਿ ਇੰਦ੍ਰ ਸਿੰਘ ਬਲਵਾਨ।
ਅਭੈ ਸਿੰਘ ਸੂਰੋ ਬਡੋ ਇਛ ਸਿੰਘ ਸੁਰ ਗਿਆਨ। ੧੩੩੮।

ਚਮੂੰ ਭਜੀ ਭੂਪਨ ਲਖੀ ਚਲੇ ਜੁਧ ਕੇ ਕਾਜ।
ਅਹੰਕਾਰ ਪਾਚੋ ਕੀਓ ਅਜੁ ਹਨਿ ਹੈ ਜਦੁਰਾਜ। ੧੩੩੯।

ਉਤ ਤੇ ਆਯੁਧ ਲੈ ਸਬੇ ਆਏ ਕੋਪ ਬਢਾਇ।
ਇਤ ਤੇ ਹਰਿ ਸਮੁਹੇ ਭਏ ਸ੍ਯੰਦਨ ਸੀਘ੍ਰ ਧਵਾਇ। ੧੩੪੦।

*ਸਵੈਯਾ*

ਸੁਭਟੇਸ ਮਹਾ ਬਲਵੰਤ ਤਬੈ ਜਦੁਬੀਰ ਕੀ ਓਰ ਤੇ ਆਗੇ ਹੀ ਧਾਯੋ।
ਪਾਚ ਹੀ ਬਾਨ ਲਏ ਤਿਹ ਪਾਨਿ ਬਡੋ ਧਨੁ ਤਾਨ ਕੈ ਕੋਪ ਬਢਾਯੋ।
ਏਕ ਹੀ ਏਕ ਹਨਿਓ ਸਰ ਪਾਚਨ ਭੂਪਨਿ ਕੋ ਤਿਨਿ ਮਾਰਿ ਗਿਰਾਯੋ।
ਤੂਲਿ ਜਿਉ ਜਾਰਿ ਦਏ ਨ੍ਰਿਪ ਪਾਚ ਮਨੋ ਨ੍ਰਿਪ ਆਚ ਸੁ ਬੇਖ ਬਨਾਯੋ। ੧੩੪੧।

*ਦੋਹਰਾ*

ਸੁਭਟ ਸਿੰਘ ਰੁਪਿ ਸਮਰ ਮੈ ਕੀਯੋ ਪ੍ਰਚੰਡ ਬਲੁ ਜਾਸੁ।
ਨਰਪਤਿ ਆਏ ਪਾਚ ਬਰ ਕੀਨੋ ਤਿਨ ਕੋ ਨਾਸ। ੧੩੪੨।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧੁ ਪ੍ਰਬੰਧੇ ਪਾਚ ਭੂਪ ਬਧਹ।*

## ਅਥ ਦਸ ਭੂਪ ਜੁਧ ਕਥਨੰ

*ਦੋਹਰਾ*

ਅਉਰ ਭੂਪ ਦਸ ਕੋਪ ਕੈ ਧਾਏ ਸੰਗ ਲੈ ਬੀਰ।
ਜੁਧ ਬਿਖੈ ਦੁਰਮਦ ਬਡੇ ਮਹਾ ਰਥੀ ਰਨਧੀਰ। ੧੩੪੩।

*ਸਵੈਯਾ*

ਆਵਤ ਹੀ ਮਿਲ ਕੈ ਦਸ ਹੂੰ ਨ੍ਰਿਪ ਸ੍ਰੀ ਸੁਭਟੇਸ ਕੋ ਬਾਨ ਚਲਾਏ।
ਨੈਨਨ ਹੇਰਿ ਸੋਊ ਹਰਿ ਬੀਰ ਲਯੋ ਧਨੁ ਬਾਨ ਸੋ ਕਾਟਿ ਗਿਰਾਏ।



*ਚੌਪਈ*

ਜਦੋਂ ਚੰਡੀ ਪਾਸੋਂ ਸ੍ਰੀ ਕ੍ਰਿਸ਼ਨ ਨੇ ਵਰ ਪ੍ਰਾਪਤ ਕੀਤਾ (ਤਾਂ) ਸ਼ਕਤਿ ਸਿੰਘ ਨੂੰ ਮਾਰ ਕੇ ਗਿਰਾ ਦਿੱਤਾ। ਹੋਰ ਬਹੁਤ ਸਾਰੇ ਵੈਰੀ ਭਜ ਗਏ, ਜਿਵੇਂ ਸੂਰਜ ਨੂੰ ਵੇਖ ਕੇ ਹਨੇਰਾ ਨਹੀਂ ਰਹਿ ਸਕਦਾ।੧੩੩੭।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਯੁੱਧ ਪ੍ਰਬੰਧ ਦੇ ਸ਼ਕਤਿ ਸਿੰਘ ਸਮੇਤ ਬਾਰ੍ਹਾਂ ਰਾਜਿਆਂ ਦੇ ਬਧ ਦਾ ਅਧਿਆਇ ਸਮਾਪਤ।*

## ਹੁਣ ਪੰਜ ਰਾਜਿਆਂ ਦੇ ਯੁੱਧ ਦਾ ਕਥਨ

*ਦੋਹਰਾ*

ਅਸਮ ਸਿੰਘ, ਜਸ ਸਿੰਘ, ਇੰਦਰ ਸਿੰਘ, ਅਭੈ ਸਿੰਘ ਅਤੇ ਇਛ ਸਿੰਘ (ਪੰਜ) ਬਲਵਾਨ ਅਤੇ ਬੁੱਧੀਮਾਨ ਸੂਰਮੇ ਸਨ।੧੩੩੮।

ਭਜੀ ਜਾਂਦੀ ਸੈਨਾ ਰਾਜਿਆਂ ਨੇ ਵੇਖੀ ਅਤੇ ਯੁੱਧ ਲਈ ਚਲ ਪਏ। ਪੰਜਾਂ ਨੇ ਹੰਕਾਰ ਕੀਤਾ ਕਿ ਅਜ ਸ੍ਰੀ ਕ੍ਰਿਸ਼ਨ ਨੂੰ ਮਾਰ ਦਿਆਂਗੇ।੧੩੩੯।

ਉਧਰੋਂ ਸਾਰੇ (ਰਾਜੇ) ਸ਼ਸਤ੍ਰ ਲੈ ਕੇ ਅਤੇ ਕ੍ਰੋਧ ਵਧਾ ਕੇ ਆ ਗਏ। ਇਧਰੋਂ ਸ੍ਰੀ ਕ੍ਰਿਸ਼ਨ ਜਲਦੀ ਨਾਲ ਰਥ ਨੂੰ ਭਜਾ ਕੇ ਸਾਹਮਣੇ ਹੋ ਗਏ।੧੩੪੦।

*ਸਵੈਯਾ*

ਤਦ ਮਹਾਂ ਬਲਵਾਨ ਸੁਭਟ ਸਿੰਘ ਯੋਧਾ ਕ੍ਰਿਸ਼ਨ ਜੀ ਵਲੋਂ ਅਗੇ ਨੂੰ ਵਧਿਆ। ਉਸ ਨੇ ਪੰਜ ਤੀਰ ਹੱਥ ਵਿਚ ਲੈ ਲਏ ਹੋਏ ਹਨ ਅਤੇ ਕ੍ਰੋਧ ਨਾਲ ਬਹੁਤ ਵੱਡਾ ਧਨੁਸ਼ ਕਸ ਲਿਆ ਹੈ। ਇਕ ਇਕ ਤੀਰ ਪੰਜਾਂ ਰਾਜਿਆਂ ਨੂੰ ਮਾਰ ਕੇ ਡਿਗਾ ਦਿੱਤਾ। ਪੰਜੇ ਰਾਜੇ ਰੂੰ ਵਾਂਗ ਸਾੜ ਦਿੱਤੇ, ਮਾਨੋ (ਰਾਜਿਆਂ ਨੂੰ ਸਾੜਨ ਲਈ) ਅੱਗ ਦਾ ਰੂਪ ਬਣਾਇਆ ਹੋਵੇ।੧੩੪੧।

*ਦੋਹਰਾ*

ਸੁਭਟ ਸਿੰਘ ਨੇ ਰਣ-ਭੂਮੀ ਵਿਚ (ਪੈਰ) ਗਡ ਕੇ ਆਪਣੇ ਪ੍ਰਚੰਡ ਬਲ ਦਾ ਪ੍ਰਦਰਸ਼ਨ ਕੀਤਾ। (ਜਿਹੜੇ) ਪੰਜ ਰਾਜੇ ਆਏ ਸਨ, ਉਨ੍ਹਾਂ ਨੂੰ ਨਸ਼ਟ ਕਰ ਦਿੱਤਾ।੧੩੪੨।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਯੁੱਧ ਪ੍ਰਬੰਧ ਦੇ ਪੰਜ ਰਾਜਿਆਂ ਦਾ ਬਧ ਅਧਿਆਇ ਸਮਾਪਤ।*

## ਹੁਣ ਦਸ ਰਾਜਿਆਂ ਦੇ ਯੁੱਧ ਦਾ ਕਥਨ

*ਦੋਹਰਾ*

ਹੋਰ ਦਸ ਰਾਜੇ ਕ੍ਰੋਧਵਾਨ ਹੋ ਕੇ (ਆਪਣੇ ਨਾਲ) ਸੂਰਮੇ ਲੈ ਕੇ ਹਮਲਾਵਰ ਹੋਏ ਹਨ (ਜਿਹੜੇ) ਯੁੱਧ ਵਿਚ ਬਹੁਤ ਅਭਿਮਾਨੀ, ਮਹਾਰਥੀ ਅਤੇ ਰਣਧੀਰ ਹਨ।੧੩੪੩।

*ਸਵੈਯਾ*

ਆਉਂਦਿਆਂ ਹੀ ਦਸਾਂ ਰਾਜਿਆਂ ਨੇ ਸੁਭਟ ਸਿੰਘ ਉਤੇ ਬਾਣ ਚਲਾ ਦਿੱਤੇ। ਸ੍ਰੀ ਕ੍ਰਿਸ਼ਨ ਦੇ ਯੋਧੇ (ਸੁਭਟ ਸਿੰਘ) ਨੇ (ਆਉਂਦੇ ਹੋਏ ਬਾਣਾਂ ਨੂੰ) ਵੇਖ ਕੇ ਧਨੁਸ਼-ਬਾਣ ਨਾਲ

ਉਤਰ ਸਿੰਘ ਕੋ ਸੀਸ ਕਟਿਓ ਤਨਿ ਉਜਲ ਸਿੰਘ ਕੇ ਘਾਇ ਲਗਾਏ।
ਉਦਮ ਸਿੰਘ ਹਨਿਓ ਬਹੁਰੋ ਅਸਿ ਲੈ ਕਰਿ ਸੰਕਰ ਸਿੰਘ ਸੇ ਧਾਏ। ੧੩੪੪।

*ਦੋਹਰਾ*

ਓਜ ਸਿੰਘ ਕੋ ਹਤ ਕੀਯੋ ਓਟ ਸਿੰਘ ਕੋ ਮਾਰਿ।
ਉਧ ਸਿੰਘ ਉਸਨੇਸ ਅਰੁ ਉਤਰ ਸਿੰਘ ਸੰਘਾਰਿ। ੧੩੪੫।

ਭੂਪ ਨਵੋ ਜਬ ਇਹ ਹਨੇ ਏਕੁ ਬਚਿਯੋ ਸੰਗ੍ਰਾਮਿ।
ਨਹੀ ਭਾਜਿਯੋ ਬਲਵੰਤ ਸੋ ਉਗ੍ਰ ਸਿੰਘ ਤਿਹ ਨਾਮੁ। ੧੩੪੬।

*ਸਵੈਯਾ*

ਉਗ੍ਰ ਬਲੀ ਪੜਿ ਮੰਤ੍ਰ ਮਹਾ ਸਰ ਸ੍ਰੀ ਸੁਭਟੇਸ ਕੀ ਓਰਿ ਚਲਾਯੋ।
ਲਾਗ ਗਯੋ ਤਿਹ ਕੇ ਉਰ ਮੈ ਬਰ ਕੈ ਤਨ ਭੇਦ ਕੈ ਪਾਰ ਪਰਾਯੋ।
ਭੂਮਿ ਪਰਿਯੋ ਮਰਿ ਬਾਨ ਲਗੇ ਇਹ ਕੋ ਜਸੁ ਯੌ ਕਬਿ ਸ੍ਯਾਮ ਸੁਨਾਯੋ।
ਭੂਪ ਹਨੇ ਕੀਏ ਪਾਪ ਘਨੇ ਜਮ ਨੇ ਉਡਿਯਾ ਮਨੋ ਨਾਗ ਡਸਾਯੋ। ੧੩੪੭।

*ਦੋਹਰਾ*

ਜਾਦਵ ਏਕ ਮਨੋਜ ਸਿੰਘ ਤਬ ਨਿਕਸਿਯੋ ਬਰ ਬੀਰ।
ਉਗ੍ਰ ਸਿੰਘ ਪਰ ਕ੍ਰੋਧ ਕਰਿ ਚਲਿਯੋ ਮਹਾ ਰਨ ਧੀਰ। ੧੩੪੮।

*ਸਵੈਯਾ*

ਜਾਦਵ ਆਵਤ ਪੇਖਿ ਬਲੀ ਅਰਿ ਬੀਰ ਮਹਾ ਰਨ ਧੀਰ ਸੰਭਾਰਿਓ।
ਲੋਹ ਮਈ ਗਰੂਓ ਬਰਛਾ ਗਹਿ ਕੈ ਬਲਿ ਸੋ ਕਰਿ ਕੋਪ ਪ੍ਰਹਾਰਿਓ।
ਲਾਗਤ ਸਿੰਘ ਮਨੋਜ ਹਨਿਓ ਤਿਹ ਪ੍ਰਾਨਨ ਲੈ ਜਮ ਧਾਮਿ ਪਧਾਰਿਓ।
ਮਾਰ ਕੈ ਤਾਹਿ ਲੀਯੋ ਧਨੁ ਬਾਨ ਬਲੀ ਬਲੁ ਕੈ ਬਲਿ ਕੋ ਲਲਕਾਰਿਓ। ੧੩੪੯।

ਆਵਤ ਸਤ੍ਰੁਹਿ ਪੇਖਿ ਹਲਾਯੁਧ ਕੋਪ ਕੀਯੋ ਗਹਿ ਮੂਸਰ ਧਾਯੋ।
ਆਪਸਿ ਮੈ ਬਲਵੰਤ ਅਰੈ ਦੋਊ ਸ੍ਯਾਮ ਕਹੈ ਅਤਿ ਜੁਧੁ ਮਚਾਯੋ।
ਉਗ੍ਰ ਨਰੇਸ ਕੇ ਲਾਗਿ ਗਯੋ ਸਿਰਿ ਮੂਸਲ ਦਾਇ ਬਚਾਇ ਨ ਆਯੋ।
ਭੂਮਿ ਗਿਰਿਯੋ ਮਰ ਕੈ ਜਬ ਹੀ ਮੁਸਲੀ ਅਪਨਾ ਤਬ ਸੰਖ ਬਜਾਯੋ। ੧੩੫੦।

*ਇਤਿ ਦਸ ਭੂਪ ਸੈਨਾ ਸਹਿਤ ਬਧਹਿ ਧਯਾਇ ਸਮਾਪਤੰ।*

## ਦਸ ਭੂਪ ਸਹਿਤ ਅਨੂਪਸਿੰਘ ਜੁਧ ਕਥਨੰ

*ਦੋਹਰਾ*

ਦਸ ਭੂਪਨ ਅਵਿਲੋਕਿਯੋ ਉਗ੍ਰ ਹਨਿਯੋ ਬਰਬੰਡ।
ਜੁਧ ਕਾਜ ਆਵਤ ਭਏ ਬਿਜ ਬਲ ਭੁਜਾ ਪ੍ਰਚੰਡ। ੧੩੫੧।



ਡਿਗਾ ਦਿੱਤਾ। ਉਤਰ ਸਿੰਘ ਦਾ ਸਿਰ ਕਟਿਆ ਗਿਆ ਅਤੇ ਉਜਲ ਸਿੰਘ ਦੇ ਸ਼ਰੀਰ ਉਤੇ ਘਾਓ ਲਗਾ ਦਿੱਤੇ। ਫਿਰ ਊਧਮ ਸਿੰਘ ਨੂੰ ਮਾਰ ਦਿੱਤਾ ਅਤੇ ਫਿਰ ਤਲਵਾਰ ਲੈ ਕੇ ਸੰਕਰ ਸਿੰਘ ਉਤੇ ਧਾਵਾ ਕਰ ਦਿੱਤਾ।੧੩੪੪।

*ਦੋਹਰਾ*

ਓਜ ਸਿੰਘ ਨੂੰ ਮਾਰ ਦਿੱਤਾ ਅਤੇ ਓਟ ਸਿੰਘ ਨੂੰ ਖਤਮ ਕਰ ਦਿੱਤਾ। ਉਧ ਸਿੰਘ, ਉਸਨੇਸ ਸਿੰਘ ਅਤੇ ਉਤਰ ਸਿੰਘ ਨੂੰ ਸੰਘਾਰ ਦਿੱਤਾ।੧੩੪੫।

ਜਦ ਇਸ (ਸੁਭਟ ਸਿੰਘ) ਨੇ ਨੌਂ ਰਾਜੇ ਮਾਰ ਦਿੱਤੇ ਅਤੇ ਯੁੱਧ-ਭੂਮੀ ਵਿਚ (ਕੇਵਲ) ਇਕ ਬਚ ਰਿਹਾ। ਉਹ ਸੂਰਮਾ ਨਹੀਂ ਭਜਿਆ, ਉਸ ਦਾ ਨਾਂ ਉਗ੍ਰ ਸਿੰਘ ਹੈ।੧੩੪੬।

*ਸਵੈਯਾ*

ਉਗ੍ਰ ਸਿੰਘ ਸੂਰਮੇ ਨੇ ਬਾਣ ਉਤੇ ਮਹਾ ਮੰਤਰ ਪੜ੍ਹ ਕੇ, ਸੁਭਟ ਸਿੰਘ ਵਲ ਚਲਾ ਦਿੱਤਾ। (ਬਾਣ) ਉਸ ਦੀ ਛਾਤੀ ਵਿਚ ਲਗ ਗਿਆ ਅਤੇ ਬਲ ਨਾਲ ਸ਼ਰੀਰ ਨੂੰ ਵਿੰਨ੍ਹ ਕੇ ਪਾਰ ਨਿਕਲ ਗਿਆ। ਬਾਣ ਲਗਣ ਨਾਲ (ਸੁਭਟ ਸਿੰਘ) ਮਰ ਕੇ ਧਰਤੀ ਉਤੇ ਡਿਗ ਪਿਆ, ਉਸ ਦੇ ਯਸ਼ ਨੂੰ ਕਵੀ ਸ਼ਿਆਮ ਨੇ ਇਸ ਤਰ੍ਹਾਂ ਸੁਣਾਇਆ। (ਉਸ ਨੇ) ਰਾਜਿਆਂ ਨੂੰ ਮਾਰਨ ਦਾ ਵੱਡਾ ਪਾਪ ਕੀਤਾ ਹੈ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਯਮ ਨੇ ਉਡਣੇ ਸੱਪ ਤੋਂ ਡੰਗ ਮਰਵਾਇਆ ਹੋਵੇ।੧੩੪੭।

*ਦੋਹਰਾ*

ਤਦੋਂ ਮਨੋਜ ਸਿੰਘ (ਨਾਂ ਦਾ) ਇਕ ਯੋਧਾ ਬਾਹਰ ਨਿਕਲਿਆ ਹੈ ਅਤੇ ਬਹੁਤ ਕ੍ਰੋਧ ਕਰ ਕੇ ਮਹਾਨ ਰਣਧੀਰ ਉਗ੍ਰ ਸਿੰਘ ਵਲ ਚਲਿਆ ਹੈ।੧੩੪੮।

*ਸਵੈਯਾ*

ਬਲਵਾਨ ਯਾਦਵ ਨੂੰ ਆਉਂਦਿਆਂ ਵੇਖ ਕੇ ਮਹਾਨ ਬਲਵਾਨ ਅਤੇ ਰਣਧੀਰ ਵੈਰੀ ਸੂਰਮੇ ਨੇ (ਆਪਣੇ ਆਪ ਨੂੰ) ਸੰਭਾਲਿਆ। ਲੋਹਮਈ ਬੜੇ ਭਾਰੇ ਬਰਛੇ ਨੂੰ ਪਕੜ ਕੇ ਅਤੇ ਕ੍ਰੋਧ ਕਰ ਕੇ ਚਲਾ ਦਿੱਤਾ। ਬਰਛੇ ਦੇ ਲਗਦਿਆਂ ਹੀ ਮਨੋਜ ਸਿੰਘ ਮਾਰਿਆ ਗਿਆ ਅਤੇ ਉਸ ਦੇ ਪ੍ਰਾਣਾਂ ਨੂੰ ਲੈ ਕੇ ਯਮ ਆਪਣੇ ਲੋਕ ਨੂੰ ਚਲਾ ਗਿਆ। ਉਸ ਨੂੰ ਮਾਰ ਕੇ, ਸੂਰਮੇ ਨੇ ਧਨੁਸ਼-ਬਾਣ ਲੈ ਕੇ ਬਲ ਪੂਰਵਕ ਬਲਰਾਮ ਨੂੰ ਲਲਕਾਰਿਆ।੧੩੪੯।

ਆਉਂਦੇ ਹੋਏ ਵੈਰੀ ਨੂੰ ਵੇਖ ਕੇ ਬਲਰਾਮ ਨੇ ਕ੍ਰੋਧ ਕੀਤਾ ਅਤੇ ਮੂਸਲ ਪਕੜ ਕੇ (ਉਸ ਵਲ) ਵਧਿਆ। (ਕਵੀ) ਸ਼ਿਆਮ ਕਹਿੰਦੇ ਹਨ, ਆਪਸ ਵਿਚ ਦੋਵੇਂ ਬਲਵਾਨ ਡਟ ਗਏ ਹਨ ਅਤੇ ਬਹੁਤ ਭਿਆਨਕ ਯੁੱਧ ਮਚਾਇਆ ਹੈ। ਉਗ੍ਰ ਸਿੰਘ ਦੇ ਸਿਰ ਉਤੇ (ਬਲਰਾਮ ਦਾ) ਮੂਸਲ ਜਾ ਵਜਿਆ, (ਕਿਉਂਕਿ ਉਸ ਨੂੰ) ਬਚਾਉਣ ਦਾ ਦਾਓ ਨਹੀਂ ਆਇਆ। ਜਿਸ ਵੇਲੇ (ਉਗ੍ਰ ਸਿੰਘ) ਮਰ ਕੇ ਧਰਤੀ ਉਤੇ ਡਿਗ ਪਿਆ, ਤਾਂ ਬਲਰਾਮ ਨੇ ਆਪਣਾ ਸੰਖ ਵਜਾ ਦਿੱਤਾ।੧੩੫੦।

*ਇਥੇ ਦਸ ਰਾਜਿਆਂ ਦੇ ਸੈਨਾ ਸਹਿਤ ਮਾਰੇ ਜਾਣ ਦਾ ਅਧਿਆਇ ਸਮਾਪਤ।*

## ਦਸ ਰਾਜਿਆਂ ਨਾਲ ਅਨੂਪ ਸਿੰਘ ਦੇ ਯੁੱਧ ਦਾ ਕਥਨ

*ਦੋਹਰਾ*

ਦਸ ਰਾਜਿਆਂ ਨੇ ਵੇਖਿਆ ਕਿ ਬਲਵਾਨ ਉਗ੍ਰ ਸਿੰਘ ਮਾਰਿਆ ਗਿਆ ਹੈ, (ਤਦ ਸਾਰੇ) ਯੁੱਧ ਕਰਨ ਲਈ ਆ ਗਏ, ਜਿਨ੍ਹਾਂ ਦੀਆਂ ਭੁਜਾਵਾਂ ਵਿਚ ਪ੍ਰਚੰਡ ਬਲ ਸੀ।੧੩੫੧।

*ਸਵੈਯਾ*

ਅਨੂਪਮ ਸਿੰਘ ਅਪੂਰਬ ਸਿੰਘ ਚਲੇ ਰਨ ਕਉ ਮਨਿ ਕੋਪੁ ਬਢਾਯੋ।
ਆਗੇ ਹੁਇ ਕੰਚਨ ਸਿੰਘ ਚਲਿਯੋ ਬਲਿ ਆਵਤ ਕੇ ਤਿਹਿ ਬਾਨ ਲਗਾਯੋ।
ਸ੍ਯੰਦਨ ਹੂੰ ਤੇ ਗਿਰਿਯੋ ਮ੍ਰਿਤ ਹੁਇ ਤਬ ਜੋਤਿ ਸਬੂਹ ਤਹਾ ਠਹਰਾਯੋ।
ਬਾਨ ਲਗਿਯੋ ਹਨੁਮਾਨਿ ਕਿਧੋ ਰਵਿ ਕੋ ਫਲੁ ਜਾਨ ਕੈ ਭੂਮਿ ਗਿਰਾਯੋ। ੧੩੫੨।

*ਦੋਹਰਾ*

ਕੋਪ ਸਿੰਘ ਕੋ ਹਤ ਕੀਯੋ ਕੋਟਿ ਸਿੰਘ ਕੋ ਮਾਰਿ।
ਅਉਰ ਅਪੂਰਬ ਸਿੰਘ ਹਤਿਓ ਮੋਹ ਸਿੰਘ ਸੰਘਾਰਿ। ੧੩੫੩।

*ਚੌਪਈ*

ਕਟਕ ਸਿੰਘ ਕੋ ਪੁਨਿ ਹਨ ਦਯੋ। ਕ੍ਰਿਸਨ ਸਿੰਘ ਕੋ ਤਬ ਬਧ ਕਯੋ।
ਕੋਮਲ ਸਿੰਘਹਿ ਬਾਨ ਲਗਾਯੋ। ਬੇਗ ਤਾਹਿ ਜਮ ਧਾਮਿ ਪਠਾਯੋ। ੧੩੫੪।

ਪੁਨਿ ਕਨਕਾਚਲ ਸਿੰਘ ਸੰਘਾਰਿਓ। ਅਨੂਪਮ ਸਿੰਘ ਨਰਨ ਤੇ ਹਾਰਿਓ।
ਬਲਿ ਕੈ ਆਨਿ ਸਾਮੁਹੇ ਭਯੋ। ਉਤ ਤੇ ਰਾਮ ਓਰ ਸੋ ਗਯੋ। ੧੩੫੫।

*ਦੋਹਰਾ*

ਬਲੀ ਅਨੂਪਮ ਸਿੰਘ ਅਤਿ ਬਲ ਸੋ ਲਰਿਓ ਰਿਸਾਇ।
ਬਹੁਤੁ ਬਿਸਨ ਭਟ ਜੁਧੁ ਕਰਿ ਜਮ ਪੁਰਿ ਦਏ ਪਠਾਇ। ੧੩੫੬।

*ਸਵੈਯਾ*

ਸਿੰਘ ਕ੍ਰਿਤਾਸਤ੍ਰ ਆਹਵ ਮੈ ਕਬਿ ਰਾਮ ਕਹੈ ਰਿਸ ਕੈ ਅਤਿ ਧਾਯੋ।
ਆਇ ਕੈ ਸਿੰਘ ਅਨੂਪਹਿ ਸਿਉ ਕਰਿ ਮੈ ਅਸਿ ਲੈ ਤਬ ਜੁਧ ਮਚਾਯੋ।
ਤਾਨਿ ਲਯੋ ਧਨੁ ਬਾਨ ਮਹਾ ਬਰ ਕੈ ਉਰਿ ਸਿੰਘ ਅਨੂਪ ਕੇ ਲਾਯੋ।
ਲਾਗਤ ਪ੍ਰਾਨ ਚਲਿਯੋ ਤਬ ਹੀ ਰਵਿ ਮੰਡਲ ਭੇਦ ਕੈ ਪਾਰਿ ਪਰਾਯੋ। ੧੩੫੭।

ਈਸ ਸਿੰਘ ਸਕੰਧ ਬਲੀ ਸੁ ਅਯੋਧਨ ਮੈ ਇਹ ਊਪਰਿ ਆਏ।
ਪੇਖਿ ਕ੍ਰਿਤਾਸਤ੍ਰ ਸਿੰਘ ਤਬੈ ਸਰ ਤੀਛਨ ਆਵਤ ਤਾਹਿ ਲਗਾਏ।
ਚੰਦ੍ਰਕ ਬਾਨ ਲਗੇ ਤਿਨ ਕਉ ਦੁਹੁ ਕੇ ਸਿਰ ਕਾਟ ਕੈ ਭੂਮਿ ਗਿਰਾਏ।
ਯੌ ਉਪਮਾ ਉਪਜੀ ਮਨ ਮੈ ਮਨੋ ਮੁੰਡਨ ਕੋ ਘਰਿ ਹੀ ਧਰਿ ਆਏ। ੧੩੫੮।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਦਸ ਭੂਪ ਅਨੂਪ ਸਿੰਘ ਸਹਿਤ ਬਧ ਧਿਆਇ ਸਮਾਪਤੰ।*



*ਸਵੈਯਾ*

ਅਨੂਪ ਸਿੰਘ, ਅਪੂਰਬ ਸਿੰਘ ਮਨ ਵਿਚ ਕ੍ਰੋਧ ਵਧਾ ਕੇ ਯੁੱਧ ਨੂੰ ਚਲੇ ਹਨ। ਇਨ੍ਹਾਂ ਤੋਂ ਅਗੇ ਕੰਚਨ ਸਿੰਘ ਚਲਿਆ ਹੈ ਅਤੇ ਉਨ੍ਹਾਂ ਨੇ ਆਉਂਦਿਆਂ ਹੀ ਬਲਰਾਮ ਉਤੇ ਬਾਣ ਚਲਾ ਦਿੱਤੇ। ਕੰਚਨ ਸਿੰਘ ਮਰ ਕੇ ਰਥ ਉਤੇ ਡਿਗ ਪਿਆ (ਪਰ) ਉਸ ਦੀ ਆਤਮਾ ਉਸ ਵੇਲੇ ਜੋਤਿ ਸਰੂਪ ਹੋ ਕੇ ਉਥੇ ਟਿਕ ਗਈ। (ਇੰਜ ਪ੍ਰਤੀਤ ਹੁੰਦਾ ਹੈ, ਮਾਨੋ) ਹਨੂਮਾਨ ਨੂੰ ਬਾਣ ਲਗਿਆ ਹੈ, ਜਦੋਂ ਉਹ ਸੂਰਜ ਨੂੰ ਫਲ ਜਾਣ ਕੇ ਖਾਣ ਜਾ ਰਿਹਾ ਸੀ ਅਤੇ (ਇੰਦਰ ਨੇ ਉਸ ਨੂੰ) ਭੂਮੀ ਉਤੇ ਡਿਗਾ ਦਿੱਤਾ ਸੀ।੧੩੫੨।

*ਦੋਹਰਾ*

ਕੋਪਿ ਸਿੰਘ ਨੂੰ ਨਸ਼ਟ ਕਰ ਕੇ (ਫਿਰ) ਕੋਟਿ ਸਿੰਘ ਨੂੰ ਮਾਰ ਦਿੱਤਾ। ਅਪੂਰਬ ਸਿੰਘ ਨੂੰ ਮਾਰ ਦਿੱਤਾ ਅਤੇ ਮੋਹ ਸਿੰਘ ਨੂੰ ਵੀ ਸੰਘਾਰ ਦਿੱਤਾ।੧੩੫੩।

*ਚੌਪਈ*

ਫਿਰ ਕਟਕ ਸਿੰਘ ਨੂੰ ਮਾਰ ਦਿੱਤਾ, ਤਦੋਂ ਕ੍ਰਿਸ਼ਨ ਸਿੰਘ ਨੂੰ ਖ਼ਤਮ ਕਰ ਦਿੱਤਾ। (ਫਿਰ) ਕੋਮਲ ਸਿੰਘ ਨੂੰ ਬਾਣ ਮਾਰਿਆ ਅਤੇ ਉਸ ਨੂੰ ਤੁਰਤ ਯਮ-ਲੋਕ ਭੇਜ ਦਿੱਤਾ।੧੩੫੪।

ਫਿਰ ਕਨਕਾਚਲ (ਸੁਮੇਰ) ਸਿੰਘ ਨੂੰ ਸੰਘਾਰ ਦਿੱਤਾ ਅਤੇ ਅਨੂਪਮ ਸਿੰਘ ਸੂਰਮਿਆਂ ਤੋਂ ਹਾਰ ਗਿਆ। (ਉਹ) ਬਲ ਨਾਲ ਆ ਕੇ ਸਾਹਮਣੇ ਹੋਇਆ ਅਤੇ ਉਧਰ ਬਲਰਾਮ ਵਲ ਗਿਆ।੧੩੫੫।

*ਦੋਹਰਾ*

ਬਲਵਾਨ ਅਨੂਪ ਸਿੰਘ ਬਹੁਤ ਕ੍ਰੋਧ ਕਰ ਕੇ ਬਲਰਾਮ ਨਾਲ ਲੜਿਆ। ਬਿਸਨ (ਸਿੰਘ) ਸੂਰਮੇ ਨੇ ਯੁੱਧ ਕਰ ਕੇ ਬਹੁਤ ਸਾਰੇ ਯੋਧੇ ਯਮ-ਪੁਰੀ ਵਿਚ ਭੇਜ ਦਿੱਤੇ।੧੩੫੬।

*ਸਵੈਯਾ*

ਕਵੀ ਰਾਮ ਕਹਿੰਦੇ ਹਨ, ਕ੍ਰਿਤਾਸਤ੍ਰ ਸਿੰਘ ਬਹੁਤ ਕ੍ਰੋਧ ਕਰ ਕੇ ਯੁੱਧ-ਭੂਮੀ ਵਿਚ ਕੁਦ ਪਿਆ ਹੈ। ਆ ਕੇ ਅਨੂਪ ਸਿੰਘ ਨਾਲ ਉਸ ਨੇ ਤਲਵਾਰ ਲੈ ਕੇ ਬਹੁਤ ਤਕੜਾ ਯੁੱਧ ਕੀਤਾ ਹੈ। (ਬਲਰਾਮ ਨੇ) ਬਹੁਤ ਵੱਡੇ ਧਨੁਸ਼ ਵਿਚ ਬਾਣ ਕਸ ਲਿਆ ਅਤੇ ਅਨੂਪ ਸਿੰਘ ਦੀ ਛਾਤੀ ਵਿਚ ਮਾਰਿਆ। ਲਗਦਿਆਂ ਹੀ (ਉਸ ਦੇ) ਪ੍ਰਾਣ ਉਸੇ ਵੇਲੇ ਚਲੇ ਗਏ ਅਤੇ ਸੂਰਜ-ਮੰਡਲ ਨੂੰ ਵਿੰਨ੍ਹਦੇ ਪਾਰ ਨਿਕਲ ਗਏ।੧੩੫੭।

ਈਸ਼ਰ ਸਿੰਘ ਅਤੇ ਸਕੰਧ ਸੂਰਮਾ, ਦੋਵੇਂ ਯੁੱਧ-ਭੂਮੀ ਵਿਚ ਇਸ ਦੇ ਉਪਰ ਚੜ੍ਹ ਕੇ ਆ ਗਏ। ਉਸ ਵੇਲੇ ਕ੍ਰਿਤਾਸਤ੍ਰ ਸਿੰਘ ਨੇ ਆਉਂਦਿਆਂ ਨੂੰ ਵੇਖ ਕੇ ਤਿਖੇ ਬਾਣ ਚਲਾ ਦਿੱਤੇ। ਉਨ੍ਹਾਂ ਨੂੰ ਚੰਦ੍ਰਕ ਬਾਣ ਲਗੇ ਅਤੇ ਦੋਹਾਂ ਦੇ ਸਿਰ ਕਟੇ ਹੋਏ ਧਰਤੀ ਉਤੇ ਗਿਰ ਗਏ। (ਕਵੀ) ਦੇ ਮਨ ਵਿਚ (ਇਸ ਦ੍ਰਿਸ਼ ਲਈ) ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ, ਮਾਨੋ ਸਿਰਾਂ ਨੂੰ ਘਰ ਹੀ ਧਰ ਕੇ ਆਏ ਹੋਣ।੧੩੫੮।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸ਼ਨਵਤਾਰ ਦੇ ਯੁੱਧ ਪ੍ਰਬੰਧ ਦੇ ਅਨੂਪ ਸਿੰਘ ਸਹਿਤ ਦਸ ਰਾਜਿਆਂ ਦਾ ਬਧ ਅਧਿਆਇ ਸਮਾਪਤ।*

## ਅਥ ਕਰਮ ਸਿੰਘਾਦਿ ਪੰਚ ਭੂਪ ਜੁਧ ਕਥਨੰ

*ਛਪੈ ਛੰਦ*

ਕਰਮ ਸਿੰਘ ਜਯ ਸਿੰਘ ਅਉਰ ਭਟ ਰਨ ਮੈ ਆਏ।
ਜਾਲਪ ਸਿੰਘ ਅਰੁ ਗਜਾ ਸਿੰਘ ਅਤਿ ਕੋਪ ਬਢਾਏ।
ਜਗਤ ਸਿੰਘ ਨ੍ਰਿਪ ਪਾਚ ਮਹਾ ਸੁੰਦਰ ਸੂਰੇ ਬਰ।
ਤੁਮਲ ਕਰਿਯੋ ਸੰਗ੍ਰਾਮ ਘਨੇ ਮਾਰੇ ਜਾਦਵ ਨਰ।
ਤਬ ਸਸਤ੍ਰ ਕ੍ਰਿਤਾਸਤ੍ਰ ਸਿੰਘ ਕਸਿ ਚਤੁਰ ਭੂਪ ਮਿਰਤਕ ਕੀਏ।
ਇਕ ਜਗਤ ਸਿੰਘ ਜੀਵਤ ਬਚਿਯੋ ਛਤ੍ਰਾਪਨ ਦ੍ਰਿਢ ਧਰ ਹੀਏ। ੧੩੫੯।

*ਚੌਪਈ*

ਕਰਮ ਸਿੰਘ ਜਾਲਪ ਸਿੰਘ ਧਾਏ। ਗਜਾ ਸਿੰਘ ਜੈ ਸਿੰਘ ਜੂ ਆਏ।
ਜਗਤ ਸਿੰਘ ਅਤਿ ਗਰਬੁ ਜੁ ਕੀਨੋ। ਤਾ ਤੇ ਕਾਲ ਪ੍ਰੇਰਿ ਰਨਿ ਦੀਨੋ। ੧੩੬੦।

*ਦੋਹਰਾ*

ਕਰਮ ਸਿੰਘ ਜਾਲਪ ਸਿੰਘ ਗਜਾ ਸਿੰਘ ਬਰਬੀਰ।
ਜਯ ਸਿੰਘ ਸਹਿਤ ਕ੍ਰਿਤਾਸ ਸਿੰਘ ਹਨੇ ਚਾਰ ਰਨਧੀਰ। ੧੩੬੧।

*ਸਵੈਯਾ*

ਸਿੰਘ ਕ੍ਰਿਤਾਸ ਅਯੋਧਨ ਮੈ ਹਰਿ ਕੀ ਦਿਸ ਕੇ ਨ੍ਰਿਪ ਚਾਰ ਸੰਘਾਰੇ।
ਅਉਰ ਹਨੇ ਸੁ ਬਨੈਤ ਬਨੇ ਜਦੁਬੀਰ ਘਨੇ ਜਮਲੋਕਿ ਸਿਧਾਰੇ।
ਜਾਇ ਭਿਰਿਯੋ ਜਗਤੇਸ ਬਲੀ ਸੰਗਿ ਆਪਨੇ ਬਾਨ ਕਮਾਨ ਸੰਭਾਰੇ।
ਅਉਰ ਜਿਤੇ ਰਨਿ ਠਾਢੇ ਹੁਤੇ ਭਟ ਪੇਖਿ ਤਿਨੈ ਸਰ ਜਾਲ ਪ੍ਰਹਾਰੇ। ੧੩੬੨।

ਮਾਰਿ ਬਿਦਾਰ ਦਯੋ ਦਲ ਕੋ ਬਹੁਰੋ ਕਰ ਮੈ ਕਰਵਾਰ ਸੰਭਾਰਿਓ।
ਧਾਇ ਕੈ ਜਾਇ ਕੈ ਆਇ ਅਰਿਓ ਜਗਤੇਸ ਕੇ ਸੀਸ ਹੂੰ ਹਾਥ ਪ੍ਰਹਾਰਿਓ।
ਦੁਇ ਧਰ ਹੋਇ ਕੈ ਭੂਮਿ ਗਿਰਿਯੋ ਰਥ ਤੇ ਤਿਹ ਕੋ ਕਬਿ ਭਾਵ ਬਿਚਾਰਿਓ।
ਮਾਨੋ ਪਹਾਰ ਕੇ ਊਪਰਿ ਸਾਲਹਿ ਬੀਜ ਪਰੀ ਤਿਹ ਦੁਇ ਕਰ ਡਾਰਿਓ। ੧੩੬੩।

*ਦੋਹਰਾ*

ਕਠਿਨ ਸਿੰਘ ਹਰਿ ਕਟਕ ਤੇ ਆਯੋ ਯਾ ਪਰ ਧਾਇ।
ਮਤ ਦੁਰਦ ਜਿਉ ਸਿੰਘ ਪੈ ਆਵਤ ਕੋਪ ਬਢਾਇ। ੧੩੬੪।



## ਹੁਣ ਕਰਮ ਸਿੰਘ ਆਦਿ ਪੰਜ ਰਾਜਿਆਂ ਦੇ ਯੁੱਧ ਦਾ ਕਥਨ

*ਛਪੈ*

ਕਰਮ ਸਿੰਘ, ਜਯ ਸਿੰਘ ਅਤੇ ਹੋਰ ਯੋਧੇ ਰਣ-ਭੂਮੀ ਵਿਚ ਆ ਗਏ। ਜਾਲਪ ਸਿੰਘ ਅਤੇ ਗਜਾ ਸਿੰਘ ਨੇ ਬਹੁਤ ਕ੍ਰੋਧ ਵਧਾਇਆ ਹੋਇਆ ਹੈ। ਜਗਤ ਸਿੰਘ (ਸਮੇਤ ਇਹ) ਪੰਜੇ ਰਾਜੇ ਬਹੁਤ ਸੁੰਦਰ ਅਤੇ ਬਹਾਦਰ ਸਨ। ਇਨ੍ਹਾਂ ਨੇ ਬਹੁਤ ਭਿਆਨਕ ਯੁੱਧ ਕੀਤਾ ਹੈ ਅਤੇ ਬਹੁਤ ਸਾਰੇ ਯਾਦਵ ਸੈਨਿਕ ਮਾਰ ਦਿੱਤੇ ਹਨ। ਤਦ ਕ੍ਰਿਤਾਸਤ੍ਰ ਸਿੰਘ ਨੇ ਸ਼ਸਤ੍ਰ ਕਸ ਕੇ ਚਾਰ ਰਾਜੇ ਮਾਰ ਦਿੱਤੇ ਹਨ। ਇਕ ਜਗਤ ਸਿੰਘ ਜੀਉਂਦਾ ਬਚਿਆ ਹੈ (ਕਿਉਂਕਿ) ਉਸ ਨੇ ਛਤ੍ਰੀਪਨ ਨੂੰ ਹਿਰਦੇ ਵਿਚ ਦ੍ਰਿੜ੍ਹਤਾ ਨਾਲ ਧਾਰਿਆ ਹੋਇਆ ਹੈ।੧੩੫੯।

*ਚੌਪਈ*

ਕਰਮ ਸਿੰਘ ਅਤੇ ਜਾਲਪ ਸਿੰਘ ਧਾ ਕੇ ਆ ਪਏ ਹਨ। ਗਜਾ ਸਿੰਘ ਅਤੇ ਜੈ ਸਿੰਘ ਵੀ ਆ ਗਏ ਹਨ। ਜਗਤ ਸਿੰਘ ਨੇ ਮਨ ਵਿਚ ਬਹੁਤ ਹੰਕਾਰ ਕੀਤਾ ਹੋਇਆ ਹੈ। ਇਸ ਲਈ ਕਾਲ ਨੇ (ਉਸ ਨੂੰ) ਰਣ-ਭੂਮੀ ਵਲ ਪ੍ਰੇਰਿਆ ਹੈ।੧੩੬੦।

*ਦੋਹਰਾ*

ਬਹਾਦਰ ਯੋਧੇ ਕਰਮ ਸਿੰਘ, ਜਾਲਪਾ ਸਿੰਘ, ਰਾਜ ਸਿੰਘ ਅਤੇ ਜਯ ਸਿੰਘ ਸਮੇਤ ਕ੍ਰਿਤਾਸ ਸਿੰਘ ਨੇ ਚਾਰ ਰਣਧੀਰ (ਯੋਧੇ) ਮਾਰ ਦਿੱਤੇ ਹਨ।੧੩੬੧।

*ਸਵੈਯਾ*

ਕ੍ਰਿਤਾਸ ਸਿੰਘ ਨੇ ਯੁੱਧ-ਭੂਮੀ ਵਿਚ ਕ੍ਰਿਸ਼ਨ ਦੇ ਪਾਸੇ ਦੇ ਚਾਰ ਰਾਜੇ ਮਾਰ ਦਿੱਤੇ ਹਨ। ਹੋਰ ਵੀ ਬਹੁਤ ਸਾਰੇ ਧਨੁਸ਼ਧਾਰੀ ਯੁੱਧ ਵੀਰ ਮਾਰੇ ਗਏ ਹਨ ਅਤੇ ਬਹੁਤ ਸਾਰਿਆਂ ਨੂੰ ਸ੍ਰੀ ਕ੍ਰਿਸ਼ਨ ਨੇ ਯਮਲੋਕ ਭੇਜ ਦਿੱਤਾ ਹੈ। ਜਗਤ ਸਿੰਘ ਬਲੀ ਯੋਧਾ ਆਪਣੇ ਨਾਲ ਧਨੁਸ਼ ਬਾਣ ਨੂੰ ਸੰਭਾਲ ਕੇ (ਯੁੱਧ-ਭੂਮੀ ਵਿਚ) ਜਾ ਲੜਿਆ ਹੈ। ਹੋਰ ਜਿਤਨੇ ਸੂਰਮੇ ਰਣ-ਭੂਮੀ ਵਿਚ ਖੜੋਤੇ ਹੋਏ ਸਨ, ਉਨ੍ਹਾਂ ਨੂੰ ਵੇਖ ਕੇ ਬਾਣਾਂ ਦੀ ਵਾਛੜ ਲਾ ਦਿੱਤੀ ਹੈ।੧੩੬੨।

ਮਾਰ ਮਾਰ ਕੇ ਸੈਨਾ ਨੂੰ ਨਸ਼ਟ ਕਰ ਦਿੱਤਾ ਹੈ ਅਤੇ ਫਿਰ ਹੱਥ ਵਿਚ ਤਲਵਾਰ ਪਕੜੀ ਹੋਈ ਹੈ। ਭਜ ਕੇ ਆ ਗਿਆ ਹੈ ਅਤੇ (ਯੁੱਧ ਵਿਚ ਰਾਜਾ ਜਗਤ ਸਿੰਘ ਅਗੇ) ਡਟ ਗਿਆ ਹੈ ਅਤੇ ਜਗਤ ਸਿੰਘ ਦੇ ਸਿਰ ਉਤੇ ਹੱਥ ਨਾਲ ਵਾਰ ਕੀਤਾ ਹੈ। (ਫਲਸਰੂਪ) ਉਹ ਦੋ ਫਾੜ ਹੋ ਕੇ ਰਥ ਉਤੋਂ ਧਰਤੀ ਉਤੇ ਡਿਗ ਪਿਆ ਹੈ, ਉਸ (ਦ੍ਰਿਸ਼ ਦਾ) ਭਾਵ ਕਵੀ ਨੇ ਇਸ ਤਰ੍ਹਾਂ ਵਿਚਾਰਿਆ ਹੈ। ਮਾਨੋ ਪਰਬਤ ਦੇ ਉਪਰ ਸਾਲ (ਦੇ ਬ੍ਰਿਛ ਉਤੇ) ਬਿਜਲੀ ਪਈ ਹੈ ਅਤੇ ਉਸ ਦੇ ਦੋ ਟੋਟੇ ਕਰ ਕੇ ਸੁਟ ਦਿੱਤੇ ਹਨ।੧੩੬੩।

*ਦੋਹਰਾ*

ਕ੍ਰਿਸ਼ਨ ਦੀ ਸੈਨਾ ਦਾ ਕਠਿਨ ਸਿੰਘ (ਨਾਂ ਦਾ) ਯੋਧਾ ਇਸ ਉਤੇ (ਇਸ ਢੰਗ ਨਾਲ) ਆ ਕੇ (ਪਿਆ), ਜਿਵੇਂ ਮਸਤ ਹਾਥੀ ਸ਼ੇਰ ਉਤੇ ਕ੍ਰੋਧਿਤ ਹੋ ਕੇ ਆਉਂਦਾ ਹੈ।੧੩੬੪।

*ਸਵੈਯਾ*

ਆਵਤ ਹੀ ਅਰਿ ਕੋ ਤਿਹ ਹੇਰਿ ਸੁ ਏਕ ਹੀ ਬਾਨ ਕੇ ਸੰਗਿ ਸੰਘਾਰਿਓ।
ਅਉਰ ਜਿਤੋ ਦਲ ਸਾਥ ਹੁਤੋ ਤਿਹ ਕੋ ਘਰੀ ਏਕ ਬਿਖੈ ਹਨਿ ਡਾਰਿਓ।
ਬੀਰ ਘਨੇ ਜਦੁ ਬੀਰਨ ਕੇ ਹਤਿ ਕੋਪ ਕੈ ਸ੍ਯਾਮ ਕੀ ਓਰਿ ਨਿਹਾਰਿਓ।
ਆਇ ਲਰੋ ਨ ਡਰੋ ਹਰਿ ਜੂ ਰਨਿ ਠਾਢੇ ਕਹਾ ਇਹ ਭਾਤਿ ਉਚਾਰਿਓ। ੧੩੬੫।

ਤਉ ਹਰਿ ਜੂ ਕਰਿ ਕੋਪ ਚਲਿਯੋ ਤਬ ਦਾਰੁਕ ਸ੍ਯੰਦਨ ਕੋ ਸੁ ਧਵਾਯੋ।
ਪਾਨਿ ਲੀਯੋ ਅਸਿ ਸ੍ਯਾਮ ਸੰਭਾਰ[੧] ਕੈ ਤਾਹਿ ਹਕਾਰ ਕੈ ਤਾਕਿ ਚਲਾਯੋ।
ਢਾਲ ਕ੍ਰਿਤਾਸਤ੍ਰ ਸਿੰਘ ਲਈ ਹਰਿ ਤਾਹੀ ਕੀ ਓਟ ਕੈ ਵਾਰ ਬਚਾਯੋ।
ਆਪਨੀ ਕਾਢਿ ਕ੍ਰਿਪਾਨ ਮਿਯਾਨ ਤੇ ਦਾਰੁਕ ਕੇ ਤਨ ਘਾਉ ਲਗਾਯੋ। ੧੩੬੬।

ਜੁਧ ਕਰੈ ਕਰਵਾਰਨ ਕੋ ਮਨ ਮੈ ਅਤਿ ਹੀ ਦੋਊ ਕ੍ਰੋਧ ਬਢਾਏ।
ਸ੍ਰੀ ਹਰਿ ਜੂ ਅਰਿ ਘਾਇ ਲਯੋ ਤਬ ਹੀ ਹਰਿ ਕੋ ਰਿਪੁ ਘਾਇ ਲਗਾਏ।
ਕਉਤਕਿ ਦੇਖਿ ਦੋਊ ਠਟਕੇ ਦਲ ਬਿਓਮ ਤੇ ਦੇਵਨ ਬੈਨ ਸੁਨਾਏ।
ਲਾਗੀ ਅਵਾਰ ਮੁਰਾਰਿ ਸੁਨੋ ਪਲ ਮੈ ਮਧੁ ਸੇ ਮੁਰ ਸੇ ਤੁਮ ਘਾਏ। ੧੩੬੭।

ਚਾਰ ਮਹੂਰਤ ਜੁਧੁ ਭਯੋ ਥਕ ਕੈ ਹਰਿ ਜੂ ਇਹ ਘਾਤ ਬਿਚਾਰਿਓ।
ਮਾਰਹੁ ਨਾਹਿ ਕਹਿਯੋ ਸੁ ਸਹੀ ਮੁਰਿ ਕੈ ਅਰਿ ਪਾਛੇ ਕੀ ਓਰਿ ਨਿਹਾਰਿਓ।
ਐਸੇ ਹੀ ਤੀਛਨ ਲੈ ਅਸਿ ਸ੍ਰੀ ਹਰਿ ਸਤ੍ਰ ਕੀ ਗ੍ਰੀਵ ਕੇ ਊਪਰ ਝਾਰਿਓ।
ਐਸੀ ਏ ਭਾਤਿ ਹਨਿਓ ਰਿਪੁ ਕਉ ਅਪਨੇ ਦਲ ਕੋ ਸਭ ਤ੍ਰਾਸ ਨਿਵਾਰਿਯੋ ੧੩੬੮।

ਯੋ ਅਰਿ ਮਾਰਿ ਲਯੋ ਰਨ ਮੈ ਅਤਿ ਹੀ ਮਨ ਮੈ ਹਰਿ ਜੂ ਸੁਖੁ ਪਾਯੋ।
ਆਪਨੀ ਸੈਨ ਨਿਹਾਰ ਮੁਰਾਰਿ ਮਹਾ ਬਲੁ ਧਾਰ ਕੈ ਸੰਖ ਬਜਾਯੋ।
ਸੰਤ ਸਹਾਇਕ ਸ੍ਰੀ ਬ੍ਰਿਜ ਨਾਇਕ ਹੈ ਸਬ ਲਾਇਕ ਨਾਮ ਕਹਾਯੋ।
ਸ੍ਰੀ ਹਰਿ ਜੂ ਮੁਖ ਐਸੇ ਕਹਿਯੋ ਚਤੁਰੰਗ ਚਮੂੰ ਰਨ ਜੁਧੁ ਮਚਾਯੋ। ੧੩੬੯।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਪਾਚ ਭੂਪ ਬਧਹ ਸਮਾਪਤਮੰ।*

## ਅਥ ਖੜਗ ਸਿੰਘ ਜੁਧ ਕਥਨੰ

*ਦੋਹਰਾ*

ਤਿਹ ਭੂਪਤਿ ਕੋ ਮਿਤ੍ਰ ਇਕ ਖੜਗ ਸਿੰਘ ਤਿਹ ਨਾਮ।
ਪੈਰੇ ਸਮਰ ਸਮੁਦ੍ਰ ਬਹੁ ਮਹਾ ਰਥੀ ਬਲ ਧਾਮ। ੧੩੭੦।

੧. 'ਰਿਸਾਇ'



*ਸਵੈਯਾ*

ਵੈਰੀ ਨੂੰ ਆਉਂਦਿਆਂ ਵੇਖ ਕੇ, ਉਸ ਨੇ ਇਕ ਹੀ ਬਾਣ ਨਾਲ ਮਾਰ ਦਿੱਤਾ ਹੈ। ਉਸ ਨਾਲ ਹੋਰ ਵੀ ਜਿਤਨੀ ਸੈਨਾ ਸੀ, ਉਸ ਨੂੰ ਇਕ ਹੀ ਘੜੀ ਵਿਚ ਮਾਰ ਸੁਟਿਆ ਹੈ। ਸ੍ਰੀ ਕ੍ਰਿਸ਼ਨ ਦੇ ਬਹੁਤ ਸਾਰੇ ਯੋਧੇ ਮਾਰ ਕੇ (ਫਿਰ ਉਸ ਨੇ) ਕ੍ਰੋਧ ਨਾਲ ਕਾਨ੍ਹ ਵਲ ਵੇਖਿਆ ਅਤੇ ਇਸ ਤਰ੍ਹਾਂ ਨਾਲ ਕਿਹਾ--ਹੇ ਕ੍ਰਿਸ਼ਨ ਜੀ! ਆ ਕੇ ਯੁੱਧ ਕਰੋ, ਡਰੋ ਨ, ਰਣ-ਭੂਮੀ ਵਿਚ ਖੜੋ ਕਿਉਂ ਗਏ ਹੋ।੧੩੬੫।

ਤਦ ਸ੍ਰੀ ਕ੍ਰਿਸ਼ਨ ਕ੍ਰੋਧ ਕਰ ਕੇ ਚਲ ਪਏ (ਅਤੇ) ਉਸੇ ਵੇਲੇ ਰਥਵਾਨ ਨੇ ਰਥ ਨੂੰ ਭਜਾ ਦਿੱਤਾ। ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਤਲਵਾਰ ਨੂੰ ਫੜ ਲਿਆ ਅਤੇ ਉਸ ਅਭਿਮਾਨੀ ਵਲ ਵੇਖ ਕੇ ਚਲਾ ਦਿੱਤੀ। ਕ੍ਰਿਤਾਸਤ੍ਰ ਸਿੰਘ ਨੇ ਹੱਥ ਵਿਚ ਢਾਲ ਲੈ ਲਈ ਅਤੇ ਉਸ ਦੀ ਓਟ ਵਿਚ ਵਾਰ ਬਚਾ ਲਿਆ। (ਫਿਰ) ਆਪਣੀ ਕ੍ਰਿਪਾਨ ਮਿਆਨ ਵਿਚੋਂ ਕਢ ਕੇ ਰਥਵਾਨ ਦੇ ਤਨ ਉਤੇ ਘਾਓ ਲਗਾ ਦਿੱਤਾ।੧੩੬੬।

ਦੋਵੇਂ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਤਲਵਾਰਾਂ ਦਾ ਯੁੱਧ ਕਰ ਰਹੇ ਹਨ। ਸ੍ਰੀ ਕ੍ਰਿਸ਼ਨ ਜੀ ਨੇ ਵੈਰੀ ਨੂੰ ਘਾਓ ਲਗਾ ਦਿੱਤਾ ਹੈ ਅਤੇ ਉਸੇ ਵੇਲੇ ਵੈਰੀ ਨੇ ਵੀ ਕ੍ਰਿਸ਼ਨ ਨੂੰ ਘਾਓ ਲਗਾ ਦਿੱਤਾ ਹੈ। (ਲੜਾਈ ਦਾ) ਕੌਤਕ ਵੇਖ ਕੇ ਦੋਹਾਂ (ਪਾਸਿਆਂ) ਦੀਆਂ ਸੈਨਾਵਾਂ ਠਠੰਬਰੀਆਂ (ਖੜੋਤੀਆਂ) ਹਨ ਅਤੇ ਆਕਾਸ਼ ਤੋਂ ਦੇਵਤਿਆਂ ਨੇ ਬੋਲ ਸੁਣਾਏ ਹਨ-- ਹੇ ਕ੍ਰਿਸ਼ਨ! ਸੁਣੋ, ਬਹੁਤ ਦੇਰ ਲਗ ਗਈ ਹੈ, (ਜਦ ਕਿ) ਤੁਸੀਂ ਪਲ ਭਰ ਵਿਚ ਮਧੁ ਵਰਗੇ ਅਤੇ ਮੁਰ ਜਿਹੇ (ਦੈਂਤ) ਮਾਰ ਸੁਟੇ ਹਨ।੧੩੬੭।

ਚਾਰ ਮਹੂਰਤ ਤਕ ਯੁੱਧ ਹੁੰਦਾ ਰਿਹਾ, ਕ੍ਰਿਸ਼ਨ ਜੀ ਨੇ (ਸਥਿਤੀ) ਵੇਖ ਕੇ ਇਹ ਦਾਓ ਵਿਚਾਰਿਆ। 'ਨ ਮਾਰਿਓ'--ਕ੍ਰਿਸ਼ਨ ਨੇ (ਪਿਛਲੇ ਪਾਸੇ ਵਲ ਮੂੰਹ ਕਰ ਕੇ) ਕਿਹਾ। (ਕ੍ਰਿਤਾਸਤ੍ਰ ਨੇ ਇਹ ਗੱਲ) ਸਹੀ ਸਮਝ ਕੇ ਪਿਛਲੇ ਪਾਸੇ ਵਲ ਵੇਖਿਆ। ਉਦੋਂ ਹੀ ਤਿਖੀ ਤਲਵਾਰ ਲੈ ਕੇ ਕ੍ਰਿਸ਼ਨ ਨੇ ਵੈਰੀ ਦੀ ਗਰਦਨ ਉਤੇ ਝਾੜ ਦਿੱਤੀ। ਇਸ ਢੰਗ ਨਾਲ ਵੈਰੀ ਨੂੰ ਮਾਰ ਦਿੱਤਾ ਅਤੇ ਆਪਣੇ ਦਲ ਦੇ ਡਰ ਨੂੰ ਖ਼ਤਮ ਕਰ ਦਿੱਤਾ।੧੩੬੮।

ਇਸ ਤਰ੍ਹਾਂ ਵੈਰੀ ਨੂੰ ਰਣ-ਭੂਮੀ ਵਿਚ ਮਾਰ ਕੇ ਸ੍ਰੀ ਕ੍ਰਿਸ਼ਨ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਸ੍ਰੀ ਕ੍ਰਿਸ਼ਨ ਨੇ ਆਪਣੀ ਸੈਨਾ ਵੇਖ ਕੇ, ਬਹੁਤ ਜ਼ੋਰ ਨਾਲ ਸੰਖ ਵਜਾਇਆ। ਸ੍ਰੀ ਕ੍ਰਿਸ਼ਨ ਸੰਤਾਂ ਦਾ ਸਹਾਇਕ ਹੈ ਅਤੇ ਸਰਬ ਕਲਾ ਸਮਰਥ ('ਸਬ ਲਾਇਕ') ਨਾਂ ਵਾਲਾ ਕਿਹਾ ਜਾਂਦਾ ਹੈ। ਸ੍ਰੀ ਕ੍ਰਿਸ਼ਨ ਜੀ ਨੇ ਮੁਖ ਤੋਂ (ਆਪਣੀ) ਚਤੁਰੰਗਨੀ ਸੈਨਾ ਨੂੰ ਇਸ ਤਰ੍ਹਾਂ ਕਿਹਾ ਕਿ ਰਣ-ਭੂਮੀ ਵਿਚ ਯੁੱਧ ਮਚਾ ਦਿਓ।੧੩੬੯।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਯੁੱਧ ਪ੍ਰਬੰਧ ਦੇ ਪੰਜ ਰਾਜਿਆਂ ਦੇ ਬਧ ਦਾ ਪ੍ਰਸੰਗ ਸਮਾਪਤ।*

## ਹੁਣ ਖੜਗ ਸਿੰਘ ਦੇ ਯੁੱਧ ਦਾ ਕਥਨ

*ਦੋਹਰਾ*

ਉਸ ਰਾਜੇ ਦਾ ਇਕ ਮਿਤਰ ਸੀ ਅਤੇ ਉਸ ਦਾ ਨਾਂ ਖੜਗ ਸਿੰਘ ਸੀ। (ਉਸ ਨੇ) ਬਹੁਤ ਵਾਰ ਯੁੱਧ ਰੂਪ ਸਮੁੰਦਰ ਨੂੰ ਤਰਿਆ ਸੀ ਅਤੇ (ਉਹ) ਮਹਾਨ ਰਥੀ ਅਤੇ ਬਲਵਾਨ ਸੀ।੧੩੭੦।

ਕ੍ਰੁਧਤ ਹ੍ਵੈ ਅਤਿ ਮਨ ਬਿਖੈ ਚਾਰ ਭੂਪ ਤਿਹ ਸਾਥ।
ਜੁਧੁ ਕਰਨਿ ਹਰਿ ਸਿਉ ਚਲਿਯੋ ਅਮਿਤ ਸੈਨ ਲੈ ਸਾਥ। ੧੩੭੧।

*ਛਪੈ ਛੰਦ*

ਖੜਗ ਸਿੰਘ ਬਰ ਸਿੰਘ ਅਉਰ ਨ੍ਰਿਪ ਗਵਨ ਸਿੰਘ ਬਰ।
ਧਰਮ ਸਿੰਘ ਭਵ ਸਿੰਘ ਬਡੇ ਬਲਵੰਤ ਜੁਧੁ ਕਰ।
ਰਥ ਅਨੇਕ ਸੰਗ ਲੀਏ ਸੁਭਟ ਬਹੁ ਬਾਜਤ ਸਜਤ।
ਦਸ ਹਜਾਰ ਗਜ ਮਤ ਚਲੇ ਘਨੀਅਰ ਜਿਮ ਗਜਤ।
ਮਿਲਿ ਘੇਰਿ ਲੀਓ ਤਿਨ ਕਉ ਤਿਨੋ ਸੁ ਕਬਿ ਸ੍ਯਾਮ ਜਸੁ ਲਖਿ ਲੀਯੋ।
ਰਿਤੁ ਪਾਵਸ ਮੈ ਘਨ ਘਟਾ ਜਿਉ ਘੋਰ ਮਨੋ ਨਰ ਬੋਲੀਓ। ੧੩੭੨।

*ਦੋਹਰਾ*

ਜਾਦਵ ਕੀ ਸੈਨਾ ਹੁਤੇ ਨਿਕਸੇ ਭੂਪ ਸੁ ਚਾਰ।
ਨਾਮ ਸਰਸ ਸਿੰਘ ਬੀਰ ਸਿੰਘ ਮਹਾ ਸਿੰਘ ਸਿੰਘ ਸਾਰ। ੧੩੭੩।

ਖੜਗ ਸਿੰਘ ਕੇ ਸੰਗ ਨ੍ਰਿਪ ਚਾਰਿ ਚਾਰੁ ਮਤਿ ਵੰਤ।
ਹਰਿ ਕੀ ਓਰ ਚਲੇ ਮਨੋ ਆਯੋ ਇਨ ਕੋ ਅੰਤੁ। ੧੩੭੪।

ਸਰਸ ਮਹਾ ਅਉ ਸਾਰ ਪੁਨਿ ਬੀਰ ਸਿੰਘ ਏ ਚਾਰ।
ਜਾਦਵ ਸੈਨਾ ਤੇ ਤਬੈ ਨਿਕਸੇ ਅਤਿ ਬਲੁ ਧਾਰਿ। ੧੩੭੫।

ਹਰਿ ਕੀ ਦਿਸ ਕੇ ਚਤੁਰ ਨ੍ਰਿਪ ਤਿਨ ਵਹ ਲੀਨੇ ਮਾਰਿ।
ਖੜਗ ਸਿੰਘ ਅਤਿ ਕੋਪ ਕਰਿ ਦੀਨੋ ਇਨਹ ਸੰਘਾਰਿ। ੧੩੭੬।

*ਸਵੈਯਾ*

ਸ੍ਰੀ ਹਰਿ ਓਰ ਤੇ ਅਉਰ ਨਰੇਸ ਚਲੇ ਤਿਨ ਸੰਗਿ ਮਹਾ ਦਲੁ ਲੀਨੋ।
ਸੂਰਤ ਸਿੰਘ ਸਪੂਰਨ ਸਿੰਘ ਚਲਿਯੋ ਬਰਸਿੰਘ ਸੁ ਕੋਪ ਪ੍ਰਬੀਨੋ।
ਅਉ ਮਤਿ ਸਿੰਘ ਸਜਿਯੋ ਤਨ ਕਉਚ ਸੁ ਸਸਤ੍ਰਨ ਅਸਤ੍ਰਨ ਮਾਝਿ ਪ੍ਰਬੀਨੋ।
ਧਾਇ ਕੈ ਸ੍ਰੀ ਖੜਗੇਸ ਕੇ ਸੰਗਿ ਜੁ ਚਾਰ ਹੀ ਭੂਪਨ ਆਹਵ ਕੀਨੋ। ੧੩੭੭।

*ਦੋਹਰਾ*

ਇਤ ਚਾਰੋ ਭੂਪਤਿ ਲਰੈ ਖੜਗ ਸਿੰਘ ਕੇ ਸੰਗਿ।
ਉਤ ਦੋਊ ਦਿਸ ਕੀ ਲਰਤ ਸਬਲ ਸੈਨ ਚਤੁਰੰਗਿ। ੧੩੭੮।

*ਕਬਿਤੁ*

ਰਥੀ ਸੰਗਿ ਰਥੀ ਮਹਾਰਥੀ ਸੰਗਿ ਮਹਾਰਥੀ
ਸੁਵਾਰ ਸਿਉ ਸੁਵਾਰ ਅਤਿ ਕੋਪ ਕੈ ਕੈ ਮਨ ਮੈ।
ਪੈਦਲ ਸਿਉ ਪੈਦਲ ਲਰਤ ਭਏ ਰਨ ਬੀਚ
ਜੁਧ ਹੀ ਮੈ ਰਾਖਿਓ ਮਨ ਰਾਖਿਓ ਨ ਗ੍ਰਿਹਨ ਮੈ।



(ਉਹ) ਮਨ ਵਿਚ ਬਹੁਤ ਕ੍ਰੋਧਵਾਨ ਹੋਇਆ। ਉਸ ਨਾਲ ਚਾਰ ਹੋਰ ਰਾਜੇ ਸਨ। (ਉਹ ਆਪਣੇ) ਨਾਲ ਬੇਹਿਸਾਬੀ ਸੈਨਾ ਲੈ ਕੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰਨ ਲਈ ਚਲ ਪਿਆ।੧੩੭੧।

*ਛਪੈ ਛੰਦ*

ਖੜਗ ਸਿੰਘ, ਬਰ ਸਿੰਘ, ਸ੍ਰੇਸ਼ਠ ਰਾਜਾ ਗਵਨ ਸਿੰਘ ਅਤੇ ਧਰਮ ਸਿੰਘ ਤੇ ਭਵ ਸਿੰਘ ਵਰਗੇ (ਸੂਰਮੇ) ਯੁੱਧ ਵਿਚ ਪ੍ਰਬੀਨ ਹਨ। (ਇਨ੍ਹਾਂ ਪੰਜਾਂ ਨੇ) ਆਪਣੇ ਨਾਲ ਅਨੇਕਾਂ ਰਥ ਅਤੇ ਬਹੁਤ ਸਾਰੇ ਸਜੇ ਹੋਏ ਘੋੜਿਆਂ ਵਾਲੇ ਸੈਨਿਕ ਲਏ ਹੋਏ ਸਨ। (ਇਨ੍ਹਾਂ ਨਾਲ) ਦਸ ਹਜ਼ਾਰ ਮਸਤ ਹਾਥੀ ਚਲੇ ਹਨ (ਜੋ) ਕਾਲੇ ਬਦਲਾਂ ਵਾਂਗ ਗਜਦੇ ਹਨ। (ਉਨ੍ਹਾਂ ਨੇ) ਮਿਲ ਕੇ ਉਨ੍ਹਾਂ (ਯਾਦਵਾਂ) ਨੂੰ ਘੇਰ ਲਿਆ ਜਿਸ ਨੂੰ ਸ਼ਿਆਮ ਕਵੀ ਨੇ ਇਉਂ ਸਮਝਿਆ ਹੈ, ਜਿਵੇਂ ਬਰਖਾ ਰੁਤ (ਪਾਵਸ) ਵਿਚ ਕਾਲੀਆਂ ਘਟਾਵਾਂ ਚੜ੍ਹਦੀਆਂ ਹਨ। (ਉਨ੍ਹਾਂ) ਸੈਨਿਕਾਂ ਦੇ ਬੋਲ ਮਾਨੋ ਬਦਲਾਂ ਦੀ ਗਰਜਨ ਹੋਣ।੧੩੭੨।

*ਦੋਹਰਾ*

ਯਾਦਵਾਂ ਦੀ ਸੈਨਾ ਵਿਚੋਂ ਚਾਰ ਰਾਜੇ (ਯੁੱਧ ਕਰਨ ਲਈ ਬਾਹਰ) ਨਿਕਲੇ ਹਨ, ਜਿਨ੍ਹਾਂ ਦੇ ਨਾਂ ਹਨ--ਸਰਸ ਸਿੰਘ, ਬੀਰ ਸਿੰਘ, ਮਹਾ ਸਿੰਘ ਅਤੇ ਸਾਰ ਸਿੰਘ।੧੩੭੩।

ਖੜਗ ਸਿੰਘ ਨਾਲ (ਯੁੱਧ ਕਰਨ ਦੀ) ਮਸਤੀ ਨਾਲ ਮਤੇ ਹੋਏ ਚਾਰ ਸ੍ਰੇਸ਼ਠ ਰਾਜੇ ਹਨ। (ਉਹ) ਸ੍ਰੀ ਕ੍ਰਿਸ਼ਨ ਵਲੋਂ ਚਲੇ ਹਨ ਮਾਨੋ ਇਨ੍ਹਾਂ ਦਾ ਅੰਤ ਆ ਗਿਆ ਹੋਵੇ।੧੩੭੪।

ਸਰਸ ਸਿੰਘ, ਮਹਾ ਸਿੰਘ, ਸਾਰ ਸਿੰਘ ਅਤੇ ਬੀਰ ਸਿੰਘ--ਇਹ ਚਾਰ (ਰਾਜੇ) ਬਹੁਤ ਬਲ ਧਾਰ ਕੇ ਤਦੋਂ ਯਾਦਵ ਸੈਨਾ ਵਿਚੋਂ ਨਿਕਲੇ।੧੩੭੫।

ਸ੍ਰੀ ਕ੍ਰਿਸ਼ਨ ਦੇ ਪਾਸੇ ਤੋਂ ਨਿਕਲੇ ਚੌਹਾਂ ਰਾਜਿਆਂ ਨੂੰ ਮਾਰ ਲਿਆ ਗਿਆ। ਖੜਗ ਸਿੰਘ ਨੇ ਬਹੁਤ ਕ੍ਰੋਧ ਕਰ ਕੇ ਇਨ੍ਹਾਂ ਨੂੰ ਮਾਰ ਦਿੱਤਾ।੧੩੭੬।

*ਸਵੈਯਾ*

ਸ੍ਰੀ ਕ੍ਰਿਸ਼ਨ ਦੇ ਪਾਸੇ ਤੋਂ (ਚਾਰ) ਹੋਰ ਰਾਜੇ ਚਲੇ ਹਨ ਜਿਨ੍ਹਾਂ ਨੇ ਆਪਣੇ ਨਾਲ ਭਾਰੀ ਸੈਨਾ-ਦਲ ਲਿਆ ਹੋਇਆ ਹੈ। ਸੂਰਤ ਸਿੰਘ, ਸਪੂਰਨ ਸਿੰਘ ਅਤੇ ਬਰ ਸਿੰਘ ਚਲੇ ਹਨ ਜੋ ਕ੍ਰੋਧ ਵਿਚ ਪ੍ਰਬੀਨ ਹਨ। ਅਤੇ ਮਤਿ ਸਿੰਘ ਨੇ (ਆਪਣੇ) ਸ਼ਰੀਰ ਉਤੇ ਕਵਚ ਧਾਰਨ ਕੀਤਾ ਹੋਇਆ ਹੈ ਅਤੇ ਉਹ ਅਸਤ੍ਰ ਅਤੇ ਸ਼ਸਤ੍ਰ ਚਲਾਉਣ ਵਿਚ ਬਹੁਤ ਮਾਹਿਰ ਹੈ। ਇਨ੍ਹਾਂ ਚੌਹਾਂ ਰਾਜਿਆਂ ਨੇ ਖੜਗ ਸਿੰਘ ਉਤੇ ਹੱਲਾ ਬੋਲ ਕੇ ਯੁੱਧ ਕੀਤਾ ਹੈ।੧੩੭੭।

*ਦੋਹਰਾ*

ਇਧਰ ਚਾਰੇ ਰਾਜੇ ਖੜਗ ਸਿੰਘ ਨਾਲ ਲੜ ਰਹੇ ਹਨ ਅਤੇ ਉਧਰ ਦੋਹਾਂ ਪਾਸਿਆਂ ਦੀ ਚਤੁਰੰਗਨੀ ਸੈਨਾ ਬਲ ਸਹਿਤ ਲੜ ਰਹੀ ਹੈ।੧੩੭੮।

*ਕਬਿੱਤ*

ਰਥੀ ਨਾਲ ਰਥੀ, ਮਹਾ ਰਥੀ ਨਾਲ ਮਹਾ ਰਥੀ ਅਤੇ ਸਵਾਰ ਨਾਲ ਸਵਾਰ ਮਨ ਵਿਚ ਕ੍ਰੋਧ ਕਰ ਕੇ ਲੜ ਰਹੇ ਹਨ। ਰਣ ਵਿਚ ਪੈਦਲ ਨਾਲ ਪੈਦਲ ਲੜ ਰਹੇ ਹਨ। ਸਭ ਨੇ ਯੁੱਧ ਵਿਚ ਹੀ ਮਨ ਨੂੰ ਟਿਕਾਇਆ ਹੋਇਆ ਹੈ, ਘਰਾਂ ਵਿਚ (ਮਨ ਨੂੰ) ਨਹੀਂ ਰਖਿਆ ਹੋਇਆ। ਕਟਾਰਾਂ, ਜਮਧਾੜਾਂ ਅਤੇ ਤਲਵਾਰਾਂ ਬਹੁਤ ਜ਼ਿਆਦਾ (ਚਲਦੀਆਂ ਹਨ) (ਜਿਨ੍ਹਾਂ

ਸੈਥੀ ਜਮਧਾਰ ਤਰਵਾਰੈ ਘਨੀ ਸ੍ਯਾਮ ਕਹੈ
ਮੁਸਲੀ ਤ੍ਰਿਸੂਲ ਬਾਨ ਚਲੇ ਤਾ ਹੀ ਛਿਨ ਮੈ।
ਦੰਤਨ ਸਿਉ ਦੰਤੀ ਪੈ ਬਜੰਤ੍ਰਨ ਸਿਉ ਬਜੰਤ੍ਰੀ ਲਰਿਓ
ਚਾਰਨ ਸਿਉ ਚਾਰਨ ਭਿਰਿਓ ਹੈ ਤਾਹੀ ਰਨ ਮੈ। ੧੩੭੯।

*ਸਵੈਯਾ*

ਬਹੁਰੋ ਸਰ ਸਿੰਘ ਹਤਿਓ ਰਿਸ ਕੈ ਮਹਾ ਸਿੰਘਹਿ ਮਾਰਿ ਲਇਓ ਜਬ ਹੀ।
ਪੁਨਿ ਸੂਰਤਿ ਸਿੰਘ ਸਪੂਰਨ ਸਿੰਘ ਸੁ ਸੁੰਦਰ ਸਿੰਘ ਹਨਿਓ ਤਬ ਹੀ।
ਬਰ ਸ੍ਰੀ ਮਤਿ ਸਿੰਘ ਕੋ ਸੀਸ ਕਟਿਓ ਲਖਿ ਜਾਦਵ ਸੈਨ ਗਈ ਦਬ ਹੀ।
ਨਭਿ ਮੈ ਗਨ ਕਿੰਨਰ ਸ੍ਰੀ ਖੜਗੇਸ ਕੀ ਕੀਰਤਿ ਗਾਵਤ ਹੈ ਸਬ ਹੀ। ੧੩੮੦।

*ਦੋਹਰਾ*

ਛਿਅ ਭੂਪਨ ਕੋ ਛੈ ਕੀਯੋ ਖੜਗ ਸਿੰਘ ਬਲ ਧਾਮ।
ਅਉਰੋ ਭੂਪਤਿ ਤੀਨ ਬਰ ਧਾਇ ਲਰੈ ਸੰਗ੍ਰਾਮ। ੧੩੮੧।
ਕਰਨ ਸਿੰਘ ਪੁਨਿ ਅਰਨ ਸੀ ਸਿੰਘ ਬਰਨ ਸੁਕੁਮਾਰ।
ਖੜਗ ਸਿੰਘ ਰੁਪਿ ਰਨਿ ਰਹਿਓ ਏ ਤੀਨੋ ਸੰਘਾਰਿ। ੧੩੮੨।

*ਸਵੈਯਾ*

ਮਾਰ ਕੈ ਭੂਪ ਬਡੇ ਰਨ ਮੈ ਰਿਸ ਕੈ ਬਹੁਰੋ ਧਨ ਬਾਨ ਲੀਯੋ।
ਸਿਰ ਕਾਟਿ ਦਏ ਬਹੁ ਸਤ੍ਰਨ ਕੇ ਕਰਿ ਅਤ੍ਰਨ ਲੈ ਪੁਨਿ ਜੁਧੁ ਕੀਯੋ।
ਜਿਮਿ ਰਾਵਨ ਸੈਨ ਹਤੀ ਨ੍ਰਿਪ ਰਾਘਵ ਤਿਉ ਦਲੁ ਮਾਰਿ ਬਿਦਾਰ ਦੀਯੋ।
ਗਨ ਭੂਤ ਪਿਸਾਚ ਸ੍ਰਿੰਗਾਲਨ ਗੀਧਨ ਜੋਗਿਨ ਸ੍ਰਉਨ ਅਘਾਇ ਪੀਯੋ। ੧੩੮੩।

*ਦੋਹਰਾ*

ਖੜਗ ਸਿੰਘ ਕਰਿ ਖੜਗ ਲੈ ਰੁਦ੍ਰ ਰਸਹਿ ਅਨੁਰਾਗ।
ਯੌ ਡੋਲਤ ਰਨਿ ਨਿਡਰ ਹੁਇ ਮਾਨੋ ਖੇਲਤ ਫਾਗੁ। ੧੩੮੪।

*ਸਵੈਯਾ*

ਬਾਨ ਚਲੇ ਤੇਈ ਕੁੰਕਮ ਮਾਨਹੁ ਮੂਠ ਗੁਲਾਲ ਕੀ ਸਾਂਗ ਪ੍ਰਹਾਰੀ।
ਢਾਲ ਮਨੋ ਡਫ ਮਾਲ ਬਨੀ ਹਥ ਨਾਲ ਬੰਦੂਕ ਛੁਟੇ ਪਿਚਕਾਰੀ।
ਸ੍ਰਉਨ ਭਰੇ ਪਟ ਬੀਰਨ ਕੇ ਉਪਮਾ ਜਨੁ ਘੋਰ ਕੈ ਕੇਸਰ ਡਾਰੀ।
ਖੇਲਤ ਫਾਗੁ ਕਿ ਬੀਰ ਲਰੈ ਨਵਲਾਸੀ ਲੀਏ ਕਰਵਾਰ ਕਟਾਰੀ। ੧੩੮੫।



ਨੂੰ ਵੇਖ ਕੇ) ਸ਼ਿਆਮ ਕਵੀ ਕਹਿੰਦੇ ਹਨ, ਉਸ ਮੌਕੇ ਤੇ ਮੋਹਲੇ, ਤ੍ਰਿਸ਼ੂਲ ਅਤੇ ਤੀਰ ਚਲ ਰਹੇ ਹਨ। ਹਾਥੀਆਂ ਨਾਲ ਹਾਥੀ, ਵਜੰਤ੍ਰੀਆਂ ਨਾਲ ਵਜੰਤ੍ਰੀ ਲੜ ਰਹੇ ਹਨ ਅਤੇ ਉਸ ਰਣ ਵਿਚ ਚਾਰਣਾਂ ਨਾਲ ਚਾਰਣ ਲੜ ਰਹੇ ਹਨ।੧੩੭੯।

*ਸਵੈਯਾ*

ਜਦੋਂ ਮਹਾ ਸਿੰਘ ਮਾਰ ਲਿਆ ਗਿਆ, ਤਾਂ ਕ੍ਰੋਧਵਾਨ ਹੋ ਕੇ ਸਰ ਸਿੰਘ ਨੂੰ ਵੀ ਮਾਰ ਦਿੱਤਾ ਗਿਆ। ਫਿਰ ਸੂਰਤ ਸਿੰਘ, ਸੰਪੂਰਨ ਸਿੰਘ ਅਤੇ ਸੁੰਦਰ ਸਿੰਘ ਨੂੰ ਵੀ ਉਸੇ ਵੇਲੇ ਸੰਘਾਰ ਦਿੱਤਾ ਗਿਆ। ਫਿਰ ਮਤਿ ਸਿੰਘ ਸੂਰਮੇ ਦਾ ਕਟਿਆ ਹੋਇਆ ਸਿਰ ਵੇਖ ਕੇ ਯਾਦਵ ਸੈਨਾ ਦੁਬਕ ਗਈ। ਆਕਾਸ਼ ਵਿਚ ਕਿੰਨਰਾਂ ਦੇ ਸਾਰੇ ਗਣ ਮਿਲ ਕੇ ਸ੍ਰੀ ਖੜਗ ਸਿੰਘ ਦਾ ਯਸ਼ ਗਾ ਰਹੇ ਹਨ।੧੩੮੦।

*ਦੋਹਰਾ*

ਬਲਵਾਨ ਖੜਗ ਸਿੰਘ ਨੇ ਛੇ ਰਾਜਿਆਂ ਨੂੰ ਨਸ਼ਟ ਕਰ ਦਿੱਤਾ ਹੈ ਅਤੇ ਤਿੰਨ ਹੋਰ ਸੂਰਵੀਰ ਰਾਜੇ ਯੁੱਧ ਵਿਚ ਲੜ ਰਹੇ ਹਨ।੧੩੮੧।

ਕਰਨ ਸਿੰਘ, ਬਰਨ ਸਿੰਘ ਅਤੇ ਅਰਨ ਸਿੰਘ ਬਹੁਤ ਨੌਜਵਾਨ (ਯੋਧੇ) ਹਨ। ਖੜਗ ਸਿੰਘ ਨੇ ਯੁੱਧ ਵਿਚ ਡਟ ਕੇ ਇਨ੍ਹਾਂ ਤਿੰਨਾਂ ਨੂੰ ਮਾਰ ਦਿੱਤਾ ਹੈ।੧੩੮੨।

*ਸਵੈਯਾ*

ਯੁੱਧ-ਭੂਮੀ ਵਿਚ ਵਡਿਆਂ ਰਾਜਿਆਂ ਨੂੰ ਮਾਰ ਕੇ ਅਤੇ ਫਿਰ ਕ੍ਰੋਧਵਾਨ ਹੋ ਕੇ (ਖੜਗ ਸਿੰਘ ਨੇ ਹੱਥ ਵਿਚ) ਧਨੁਸ਼-ਬਾਣ ਲੈ ਲਿਆ ਹੈ। ਬਹੁਤ ਸਾਰੇ ਵੈਰੀਆਂ ਦੇ ਸਿਰ ਕਟ ਦਿੱਤੇ ਹਨ ਅਤੇ ਹੱਥ ਵਿਚ ਅਸਤ੍ਰ ਲੈ ਕੇ ਫਿਰ ਯੁੱਧ ਕੀਤਾ ਹੈ। ਜਿਵੇਂ ਰਾਮ ਚੰਦਰ ਨੇ ਰਾਵਣ ਦੀ ਸੈਨਾ ਮਾਰੀ ਸੀ, ਉਵੇਂ (ਯਾਦਵਾਂ ਦੀ) ਸੈਨਾ ਨੂੰ ਮਾਰ ਕੇ ਨਸ਼ਟ ਕਰ ਦਿੱਤਾ ਗਿਆ ਹੈ। ਗਣਾਂ, ਭੂਤਾਂ, ਪਿਸ਼ਾਚਾਂ, ਗਿਦੜਾਂ, ਗਿਰਝਾਂ ਅਤੇ ਜੋਗਣਾਂ ਨੇ ਰਜ ਕੇ ਲਹੂ ਪੀਤਾ ਹੈ।੧੩੮੩।

*ਦੋਹਰਾ*

ਖੜਗ ਸਿੰਘ ਹੱਥ ਵਿਚ ਖੜਗ ਲੈ ਕੇ ਅਤੇ ਰੌਦਰ ਰਸ ਵਿਚ ਮੋਹ ਪਾ ਕੇ ਰਣ-ਭੂਮੀ ਵਿਚ ਇਸ ਤਰ੍ਹਾਂ ਨਿਡਰ ਹੋਇਆ ਘੁੰਮਦਾ ਹੈ ਮਾਨੋ ਹੋਲੀ ਖੇਡ ਰਿਹਾ ਹੋਵੇ।੧੩੮੪।

*ਸਵੈਯਾ*

(ਜੋ) ਬਾਣ ਚਲਦੇ ਹਨ, ਉਨ੍ਹਾਂ ਨੂੰ ਕੇਸਰ (ਦੇ ਛੱਟੇ) ਸਮਝੋ, (ਅਤੇ ਜੋ) ਬਰਛੇ ਮਾਰੇ ਜਾ ਰਹੇ ਹਨ, ਉਨ੍ਹਾਂ ਨੂੰ ਗੁਲਾਲ ਦੀ ਮੁਠ (ਸੁਟੀ ਜਾ ਰਹੀ ਸੋਚੋ)। ਢਾਲਾਂ ਮਾਨੋ ਡਫਾਂ ਦੀ ਮਾਲਾ ਬਣੀਆਂ ਹੋਈਆਂ ਹੋਣ (ਅਤੇ ਜੋ) ਹੱਥਾਂ ਨਾਲ ਬੰਦੂਕਾਂ ਚਲ ਰਹੀਆਂ ਹਨ, (ਉਨ੍ਹਾਂ ਨੂੰ) ਪਿਚਕਾਰੀਆਂ ਸਮਝੋ। (ਜੋ) ਯੋਧਿਆਂ ਦੇ ਲਹੂ ਭਿਜੇ ਕਪੜੇ ਹਨ (ਉਨ੍ਹਾਂ ਦੀ) ਉਪਮਾ (ਇਹ ਸਮਝੋ) ਮਾਨੋ ਕੇਸਰ ਘੋਲ ਕੇ ਪਾਇਆ ਗਿਆ ਹੋਵੇ। ਸੂਰਵੀਰ ਹੋਲੀ ਖੇਡ ਰਹੇ ਹਨ ਅਤੇ ਤਲਵਾਰਾਂ ਤੇ ਕਟਾਰਾਂ (ਉਨ੍ਹਾਂ ਦੇ ਹੱਥਾਂ ਵਿਚ) ਫੁਲਝੜੀਆਂ ਵਾਂਗ ਸ਼ੋਭਾ ਪਾ ਰਹੀਆਂ ਹਨ।੧੩੮੫।

*ਦੋਹਰਾ*

ਖੜਗ ਸਿੰਘ ਅਤਿ ਲਰਤ ਹੈ ਰਸ ਰੁਦ੍ਰਹਿ ਅਨੁਰਾਗਿ।
ਰਨ ਚੰਚਲਤਾ ਬਹੁ ਕਰਤ ਜਨ ਨਟੂਆ ਬਡਭਾਗਿ। ੧੩੮੬।

*ਸਵੈਯਾ*

ਸਾਰਥੀ ਆਪਨੇ ਸੋ ਕਹਿ ਕੈ ਸੁ ਧਵਾਇ ਤਹੀ ਰਥ ਜੁਧੁ ਮਚਾਵੈ।
ਸਸਤ੍ਰ ਪ੍ਰਹਾਰਤ ਸੂਰਨ ਪੈ ਕਰਿ ਹਾਥਨ ਕੋ ਅਰਥਾਵ ਦਿਖਾਵੈ।
ਦੁੰਦਭਿ ਢੋਲ ਮ੍ਰਿਦੰਗ ਬਜੈ ਕਰਵਾਰ ਕਟਾਰਨ ਤਾਲ ਬਜਾਵੈ।
ਮਾਰ ਹੀ ਮਾਰ ਉਚਾਰ ਕਰੈ ਮੁਖਿ ਯੌ ਕਰਿ ਨ੍ਰਿਤ ਅਉ ਗਾਨ ਸੁਨਾਵੈ। ੧੩੮੭।

ਮਾਰ ਹੀ ਮਾਰ ਅਲਾਪ ਉਚਾਰਤ ਦੁੰਦਭਿ ਢੋਲ ਮ੍ਰਿਦੰਗ ਅਪਾਰਾ।
ਸਤ੍ਰਨ ਕੇ ਸਿਰ ਅਤ੍ਰ ਤਰਾਕ ਲਗੈ ਤਿਹਿ ਤਾਲਨ ਕੋ ਠਨਕਾਰਾ।
ਜੂਝਿ ਗਿਰੇ ਧਰਿ ਰੀਝ ਕੈ ਦੇਤ ਹੈ ਪ੍ਰਾਨਨ ਦਾਨ ਬਡੇ ਰਿਝਵਾਰਾ।
ਨਿਰਤ ਕਰੈ ਨਟ ਕੋਪ ਲਰੈ ਭਟ ਜੁਧ ਕੀ ਠਉਰ ਕਿ ਨ੍ਰਿਤ ਅਖਾਰਾ। ੧੩੮੮।

ਰਨ ਭੂਮਿ ਭਈ ਰੰਗ ਭੂਮਿ ਮਨੋ ਧੁਨਿ ਦੁੰਦਭਿ ਬਾਜੇ ਮ੍ਰਿਦੰਗ ਹੀਯੋ।
ਸਿਰ ਸਤ੍ਰਨ ਕੇ ਪਰ ਅਤ੍ਰ ਲਗੈ ਤਤਕਾਰ ਤਰਾਕਨਿ ਤਾਲ ਲੀਯੋ।
ਅਸਿ ਲਾਗਤ ਭੂਮਿ ਗਿਰੈ ਮਰਿ ਕੈ ਭਟ ਪ੍ਰਾਨਨ ਮਾਨਹੁ ਦਾਨ ਕੀਯੋ।
ਬਰ ਨ੍ਰਿਤ ਕਰੈ ਕਿ ਲਰੈ ਨਟ ਜ੍ਯੋ ਨ੍ਰਿਪ ਮਾਰ ਹੀ ਮਾਰ ਸੁ ਰਾਗ ਕੀਯੋ। ੧੩੮੯।

*ਦੋਹਰਾ*

ਇਤੋ ਜੁਧ ਹਰਿ ਹੇਰਿ ਕੈ ਸਬਹਨਿ ਕਹਿਯੋ ਸੁਨਾਇ।
ਕੋ ਭਟ ਲਾਇਕ ਸੈਨ ਮੈ ਲਰੈ ਜੁ ਯਾ ਸੰਗਿ ਜਾਇ। ੧੩੯੦।

*ਚੌਪਈ*

ਘਨ ਸਿੰਘ ਘਾਤ ਸਿੰਘ ਦੋਊ ਜੋਧੇ। ਜਾਤ ਨ ਕਿਸੀ ਸੁਭਟ ਤੇ ਸੋਧੇ।
ਘਨਸੁਰ ਸਿੰਘ ਘਮੰਡ ਸਿੰਘ ਧਾਏ। ਮਾਨਹੁ ਚਾਰੋ ਕਾਲ ਪਠਾਏ। ੧੩੯੧।

ਤਬ ਤਿਹ ਤਕਿ ਚਹੂੰਅਨ ਸਰ ਮਾਰੇ। ਚਾਰੋ ਪ੍ਰਾਨ ਬਿਨਾ ਕਰਿ ਡਾਰੇ।
ਸ੍ਯੰਦਨ ਅਸ੍ਵ ਸੂਤ ਸਬ ਘਾਏ। ਸੈਨ ਸਹਿਤ ਜਮ ਲੋਕਿ ਪਠਾਏ। ੧੩੯੨।



*ਦੋਹਰਾ*

ਖੜਗ ਸਿੰਘ ਰੁਦਰ ਰਸ ਦਾ ਅਨੁਰਾਗੀ ਹੋ ਕੇ ਬਹੁਤ ਅਧਿਕ ਲੜ ਰਿਹਾ ਹੈ ਅਤੇ ਰਣ-ਭੂਮੀ ਵਿਚ ਬਹੁਤ ਫੁਰਤੀ ਵਿਖਾ ਰਿਹਾ ਹੈ ਮਾਨੋ ਕੋਈ ਵਡਭਾਗੀ ਨਟ ਹੋਵੇ।੧੩੮੬।

*ਸਵੈਯਾ*

ਉਹ ਆਪਣੇ ਸਾਰਥੀ ਨੂੰ ਕਹਿ ਕੇ ਅਤੇ ਰਥ ਨੂੰ ਭਜਵਾ ਕੇ ਉਥੇ ਜਾ ਕੇ ਯੁੱਧ ਮਚਾਉਂਦਾ ਹੈ (ਜਿਥੇ ਮਾਨੋ ਨਾਚ ਗਾਣੇ ਦਾ ਅਖਾੜਾ ਬਣਿਆ ਹੋਇਆ ਹੋਵੇ)। (ਉਹ) ਸੂਰਮਿਆਂ ਉਪਰ ਸ਼ਸਤ੍ਰਾਂ ਦਾ ਪ੍ਰਹਾਰ ਕਰਦਾ ਹੈ (ਮਾਨੋ) ਹੱਥਾਂ ਨਾਲ ਅਰਥ ਪੂਰਨ ਸੰਕੇਤ ਕਰ ਰਿਹਾ ਹੋਵੇ। (ਯੁੱਧ ਵਿਚ) ਧੌਂਸੇ ਅਤੇ ਢੋਲ (ਮਾਨੋ) ਮ੍ਰਿਦੰਗ ਵਜ ਰਹੇ ਹੋਣ ਅਤੇ ਤਲਵਾਰਾਂ ਤੇ ਕਟਾਰਾਂ (ਦਾ ਵਜਣਾ ਮਾਨੋ) ਤਾਲ ਦਿੱਤਾ ਜਾ ਰਿਹਾ ਹੋਵੇ। (ਜੋ ਸੂਰਮਿਆਂ ਦੇ) ਮੂੰਹ ਤੋਂ ਮਾਰੋ ਮਾਰੋ ਉਚਾਰਿਆ ਜਾ ਰਿਹਾ ਹੈ, (ਉਹ ਮਾਨੋ) ਨਾਚ ਕਰਦਾ ਹੋਇਆ ਗਾਣਾ ਸੁਣਾ ਰਿਹਾ ਹੋਵੇ।੧੩੮੭।

(ਸੂਰਮਿਆਂ ਵਲੋਂ) ਮਾਰੋ ਮਾਰੋ ਦਾ ਜੋ ਉੱਚਾਰਨ ਹੋ (ਰਿਹਾ ਹੈ ਇਹੀ ਮਾਨੋ ਰਾਗ ਦਾ) ਅਲਾਪ ਹੋ ਰਿਹਾ ਹੋਵੇ। ਧੌਂਸੇ ਅਤੇ ਨਗਾਰੇ ਮਾਨੋ ਅਪਾਰ ਮ੍ਰਿਦੰਗ ਵਜ ਰਹੇ ਹੋਣ। ਵੈਰੀਆਂ ਦੇ ਸਿਰ ਵਿਚ (ਜੋ) ਤੜਾਕ ਕਰ ਕੇ ਤੀਰ ਵਜਦੇ ਹਨ (ਉਹ ਮਾਨੋ) ਕੈਂਸੀਆਂ ਦੀ ਠਨਕਾਰ ਹੋ ਰਹੀ ਹੋਵੇ। (ਜੋ ਯੁੱਧ-ਭੂਮੀ ਵਿਚ) ਜੂਝ ਕੇ ਡਿਗਦੇ ਹਨ (ਉਹ ਮਾਨੋ) ਰੀਝ ਕੇ ਪ੍ਰਾਣਾਂ ਦਾ ਦਾਨ ਦੇ ਚੁਕੇ ਹੋਣ। ਨਟ ਨਾਚ ਕਰ ਰਹੇ ਹਨ ਜਾਂ ਯੋਧੇ ਕ੍ਰੋਧ ਕਰ ਕੇ ਯੁੱਧ ਕਰ ਰਹੇ ਹਨ, (ਪਤਾ ਨਹੀਂ ਇਹ) ਯੁੱਧ-ਭੂਮੀ ਹੈ ਜਾਂ ਨਾਚ ਦਾ ਅਖਾੜਾ। ੧੩੮੮।

(ਇਹ) ਰਣ-ਭੂਮੀ ਮਾਨੋ ਰੰਗ-ਭੂਮੀ ਬਣੀ ਹੋਈ ਹੋਵੇ। ਧੌਂਸਿਆਂ ਦੀ ਧੁਨ ਮਾਨੋ ਮ੍ਰਿਦੰਗਾਂ ਦੀ ਧੁਨ ਹੋਵੇ। ਵੈਰੀਆਂ ਦੇ ਸਿਰ ਉਤੇ ਵਜਦੇ ਤੀਰਾਂ ਦੀ ਤਤਕਾਰ (ਮਾਨੋ) ਕੈਂਸੀਆਂ ਦੀ ਠਨਕਾਰ ਹੋਵੇ। ਤਲਵਾਰ ਦੇ ਲਗਣ ਨਾਲ ਸੂਰਮੇ ਘੁੰਮੇਰੀ ਖਾ ਕੇ ਡਿਗਦੇ ਹਨ, ਮਾਨੋ ਪ੍ਰਾਣਾਂ ਦਾ ਦਾਨ ਦੇ ਦਿੱਤਾ ਹੋਵੇ। (ਇਹ) ਸ੍ਰੇਸ਼ਠ ਨਟ ਨਾਚ ਕਰ ਰਹੇ ਹਨ ਜਾਂ ਸੂਰਮੇ ਲੜਦੇ ਹਨ। ਰਾਜਿਆਂ ਦੁਆਰਾ ਮਾਰੋ-ਮਾਰੋ ਉਚਾਰਨਾ (ਮਾਨੋ) ਰਾਗ ਦਾ ਅਲਾਪ ਹੋਵੇ।੧੩੮੯।

*ਦੋਹਰਾ*

ਇਸ ਤਰ੍ਹਾਂ ਦਾ ਯੁੱਧ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਸਾਰਿਆਂ ਨੂੰ ਸੁਣਾ ਕੇ ਕਿਹਾ ਕਿ (ਸਾਡੀ) ਸੈਨਾ ਵਿਚ ਕਿਹੜਾ ਸੂਰਮਾ (ਇਸ) ਯੋਗ ਹੈ ਜੋ ਇਸ ਨਾਲ ਜਾ ਕੇ ਯੁੱਧ ਕਰੇ।੧੩੯੦।

*ਚੌਪਈ*

ਘਨ ਸਿੰਘ ਅਤੇ ਘਾਤ ਸਿੰਘ ਦੋਵੇਂ ਯੋਧੇ (ਅਜਿਹੇ) ਹਨ (ਜੋ) ਕਿਸੇ ਸੂਰਵੀਰ ਪਾਸੋਂ ਸੋਧੇ ਨਹੀਂ ਜਾ ਸਕਦੇ। (ਫਿਰ) ਘਨਸੁਰ ਸਿੰਘ ਅਤੇ ਘਮੰਡ ਸਿੰਘ ਧਾ ਕੇ ਆਏ ਹਨ, ਮਾਨੋ ਚੌਹਾਂ ਨੂੰ ਕਾਲ ਨੇ ਭੇਜਿਆ ਹੋਵੇ।੧੩੯੧।

ਤਦ ਉਸ (ਖੜਗ ਸਿੰਘ) ਨੇ ਤਕ ਕੇ ਚੌਹਾਂ ਦੇ (ਸਿਰ ਵਿਚ) ਤੀਰ ਮਾਰੇ ਹਨ ਅਤੇ ਚੌਹਾਂ ਨੂੰ ਪ੍ਰਾਣਾਂ ਤੋਂ ਬਿਨਾ ਕਰ ਦਿੱਤਾ ਹੈ। (ਉਨ੍ਹਾਂ) ਸਾਰਿਆਂ ਦੇ ਰਥ, ਰਥਵਾਨ ਅਤੇ ਘੋੜੇ ਵੀ ਮਾਰ ਦਿੱਤੇ ਹਨ। ਸੈਨਾ ਸਮੇਤ (ਸਾਰਿਆਂ ਨੂੰ) ਯਮ ਲੋਕ ਵਿਚ ਭੇਜ ਦਿੱਤਾ ਹੈ।੧੩੯੨।

*ਦੋਹਰਾ*

ਚਪਲ ਸਿੰਘ ਅਰੁ ਚਤਰ ਸਿੰਘ ਚੰਚਲ ਸ੍ਰੀ ਬਲਵਾਨ।
ਚਿਤ੍ਰ ਸਿੰਘ ਅਰ ਚਉਪ ਸਿੰਘ ਮਹਾ ਰਥੀ ਸੁਰ ਗ੍ਯਾਨ। ੧੩੯੩।

ਛਤ੍ਰ ਸਿੰਘ ਅਰੁ ਮਾਨ ਸਿੰਘ ਸਤ੍ਰ ਸਿੰਘ ਬਲਬੰਡ।
ਸਿੰਘ ਚਮੂੰ ਪਤਿ ਅਤਿ ਬਲੀ ਭੁਜ ਬਲਿ ਤਾਹਿ ਅਖੰਡ। ੧੩੯੪।

*ਸਵੈਯਾ*

ਭੂਪ ਦਸੋ ਰਿਸਿ ਕੈ ਕਬਿ ਸ੍ਯਾਮ ਕਹੈ ਖੜਗੇਸ ਕੇ ਊਪਰ ਧਾਏ।
ਆਵਤ ਹੀ ਬਲਿ ਕੈ ਧਨੁ ਲੈ ਸੁ ਨਿਖੰਗਨ ਤੇ ਬਹੁ ਬਾਨ ਚਲਾਏ।
ਬਾਜ ਹਨੇ ਸਤਿ ਦੁਇ ਅਰੁ ਗੈ ਸਤਿ ਤ੍ਰੈ ਸਤਿ ਬੀਰ ਮਹਾ ਤਬ ਘਾਏ।
ਬੀਸ ਰਥੀ ਅਉ ਮਹਾਰਥਿ ਤੀਸ ਅਯੋਧਨ ਮੈ ਜਮਲੋਕਿ ਪਠਾਏ। ੧੩੯੫।

ਪੁਨਿ ਧਾਇ ਹਨੇ ਸਤਿ ਗੈ ਹਯ ਦੁਇ ਸਤਿ ਅਯੁਤ ਪਦਾਤ ਹਨੇ ਰਨ ਮੈ।
ਸੁ ਮਹਾਰਥੀ ਅਉਰ ਪਚਾਸ ਹਨੇ ਕਬਿ ਸ੍ਯਾਮ ਕਹੈ ਸੁ ਤਹੀ ਛਿਨ ਮੈ।
ਦਸ ਹੂੰ ਨ੍ਰਿਪ ਕੀ ਬਹੁ ਸੈਨ ਭਜੀ ਲਖਿ ਜਿਉ ਮ੍ਰਿਗ ਕੇਹਰਿ ਕਉ ਬਨ ਮੈ।
ਤਿਹ ਸੰਘਰ ਮੈ ਖੜਗੇਸ ਬਲੀ ਰੁਪਿ ਠਾਢੋ ਰਹਿਓ ਰਿਸ ਕੈ ਮਨ ਮੈ। ੧੩੯੬।

*ਕਬਿਤੁ*

ਦਸੋ ਭੂਪ ਰਨ ਪਾਰਿਯੋ ਸੈਨ ਕਉ ਬਿਪਤ ਡਾਰਿਓ
ਬੀਰ ਪ੍ਰਨ ਧਾਰਿਓ ਨ ਡਰੈ ਹੈ ਕਾਹੂੰ ਆਨ ਸੋ।
ਏ ਈ ਦਸ ਭੂਪਤਿ ਰਿਸਾਇ ਸਮੁਹਾਇ ਗਏ
ਉਤ ਆਇ ਸਉਹੇ ਭਯੋ ਮਹਾ ਸੂਰ ਮਾਨ ਸੋ।
ਕਹੈ ਕਬਿ ਸ੍ਯਾਮ ਅਤਿ ਕ੍ਰੁਧ ਹੁਇ ਖੜਗ ਸਿੰਘ
ਤਾਨ ਕੈ ਕਮਾਨ ਕੋ ਲਗਾਈ ਕੋ ਲਗਾਈ ਜਿਹ ਕਾਨ ਸੋ।
ਗਜਰਾਜ ਭਾਰੇ ਅਰੁ ਜੁਧ ਕੇ ਕਰਾਰੇ
ਦਸੋ[1] ਮਾਰਿ ਡਾਰੇ ਤਿਨ ਦਸ ਦਸ ਬਾਨ ਸੋ। ੧੩੯੭।

*ਦੋਹਰਾ*

ਪਾਚ ਬੀਰ ਜਦੁਬੀਰ ਕੇ ਗਏ ਸੁ ਅਰਿ ਪਰ ਦਉਰਿ।
ਛਕਤ ਸਿੰਘ ਅਰੁ ਛਤ੍ਰ ਸਿੰਘ ਛੋਹ ਸਿੰਘ ਸਿੰਘ ਗਉਰ। ੧੩੯੮।

*ਸੋਰਠਾ*

ਛਲਬਲ ਸਿੰਘ ਜਿਹ ਨਾਮ ਮਹਾਬੀਰ ਬਲ ਬੀਰ ਕੋ।
ਲਏ ਖੜਗ ਕਰਿ ਚਾਮ ਖੜਗ ਸਿੰਘ ਪਰ ਸੋ ਚਲਿਓ। ੧੩੯੯।

---

੧. 'ਭੂਪ ਦਸੋ'



*ਦੋਹਰਾ*

ਚਪਲ ਸਿੰਘ, ਚਤੁਰ ਸਿੰਘ, ਚੰਚਲ ਸਿੰਘ ਅਤੇ ਬਲਵਾਨ; ਤੇ ਚਿਤ੍ਰ ਸਿੰਘ ਅਤੇ ਚੌਪ ਸਿੰਘ ਮਹਾਨ ਰਥੀ ਅਤੇ ਸ੍ਰੇਸ਼ਠ ਗਿਆਨ ਵਾਲੇ ਹਨ।੧੩੯੩।

ਛਤ੍ਰ ਸਿੰਘ, ਮਾਨ ਸਿੰਘ ਅਤੇ ਸਤ੍ਰ ਸਿੰਘ (ਜੋ) ਬਲੀ ਯੋਧੇ ਹਨ ਅਤੇ ਚਮੂੰਪਤਿ ਸਿੰਘ ਮਹਾਨ ਬਲੀ ਅਤੇ ਅਖੰਡ ਭੁਜ ਬਲ ਵਾਲਾ ਹੈ।੧੩੯੪।

*ਸਵੈਯਾ*

ਸਿਆਮ ਕਵੀ ਕਹਿੰਦੇ ਹਨ, (ਉਪਰੋਕਤ) ਦਸਾਂ ਰਾਜਿਆਂ ਨੇ ਕ੍ਰੋਧਵਾਨ ਹੋ ਕੇ ਖੜਗ ਸਿੰਘ ਉਤੇ ਹਮਲਾ ਕਰ ਦਿੱਤਾ ਹੈ। (ਉਨ੍ਹਾਂ ਨੇ) ਆਉਂਦਿਆਂ ਹੀ ਬਲ ਪੂਰਵਕ ਧਨੁਸ਼ ਲੈ ਕੇ ਭੱਥਿਆਂ ਵਿਚੋਂ ਬਹੁਤ ਤੀਰ ਚਲਾਏ ਹਨ। ਤਦ (ਉਨ੍ਹਾਂ ਨੇ) ਦੋ ਸੌ ਘੋੜੇ, ਇਕ ਸੌ ਹਾਥੀ ਅਤੇ ਤਿੰਨ ਸੌ ਮਹਾਨ ਸੂਰਵੀਰ ਮਾਰ ਦਿੱਤੇ ਹਨ। ਵੀਹ ਰਥੀਆਂ ਅਤੇ ਤੀਹ ਮਹਾਰਥੀਆਂ ਨੂੰ ਮਾਰ ਕੇ ਯਮ ਲੋਕ ਵਿਚ ਪਹੁੰਚਾ ਦਿੱਤਾ ਹੈ।੧੩੯੫।

ਫਿਰ (ਖੜਗ ਸਿੰਘ ਨੇ) ਧਾਵਾ ਬੋਲ ਕੇ ਸੌ ਘੋੜੇ, ਦੋ ਸੌ ਹਾਥੀ ਅਤੇ ਦਸ ਹਜ਼ਾਰ ('ਅਯੁਤ') ਪਿਆਦੇ ('ਪਦਾਤ') ਸਿਪਾਹੀ ਮਾਰ ਦਿੱਤੇ ਹਨ। ਹੋਰ ਪੰਜਾਹ ਮਹਾਰਥੀ ਮਾਰੇ ਹਨ। ਕਵੀ ਸਿਆਮ ਕਹਿੰਦੇ ਹਨ, (ਇਹ ਸਭ ਕੁਝ) ਛਿਣ ਭਰ ਵਿਚ ਹੋ ਗਿਆ। ਦਸਾਂ ਰਾਜਿਆਂ ਦੀ ਬਹੁਤ ਸਾਰੀ ਸੈਨਾ ਭਜ ਗਈ ਹੈ ਜਿਵੇਂ ਬਨ ਵਿਚ ਸ਼ੇਰ ਨੂੰ ਵੇਖ ਕੇ ਹਿਰਨ (ਭਜ ਜਾਂਦੇ ਹਨ)। ਉਸ ਯੁੱਧ ਵਿਚ ਬਲਵਾਨ ਖੜਗ ਸਿੰਘ, ਮਨ ਵਿਚ ਕ੍ਰੋਧਵਾਨ ਹੋ ਕੇ ਡਟਿਆ ਖੜੋਤਾ ਹੈ।੧੩੯੬।

*ਕਬਿੱਤ*

(ਉਪਰੋਕਤ) ਦਸਾਂ ਰਾਜਿਆਂ ਨੇ ਰਣ ਮਚਾਇਆ ਹੋਇਆ ਹੈ ਅਤੇ ਸੈਨਾ ਨੂੰ ਬਿਪਤਾ ਵਿਚ ਪਾ ਦਿੱਤਾ ਹੈ। ਵੀਰ ਯੋਧੇ (ਖੜਗ ਸਿੰਘ) ਨੇ ਪ੍ਰਣ ਧਾਰਿਆ ਹੋਇਆ ਹੈ ਅਤੇ ਕਿਸੇ ਤੋਂ ਨਹੀਂ ਡਰਦਾ ਹੈ। ਇਹੀ ਦਸ ਰਾਜੇ ਕ੍ਰੋਧਿਤ ਹੋ ਕੇ (ਉਸ ਦੇ) ਸਾਹਮਣੇ ਗਏ ਹਨ। ਉਧਰੋਂ ਉਹ ਸੂਰਵੀਰ (ਖੜਗ ਸਿੰਘ) ਅਭਿਮਾਨ ਨਾਲ (ਉਨ੍ਹਾਂ ਦੇ ਸਾਹਮਣੇ) ਡਟ ਗਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਖੜਗ ਸਿੰਘ ਨੇ ਕ੍ਰੋਧਵਾਨ ਹੋ ਕੇ ਅਤੇ ਕਮਾਨ ਨੂੰ ਖਿਚ ਕੇ ਕੰਨ ਨਾਲ ਲਗਾ ਲਿਆ ਹੈ। ਬਹੁਤ ਵੱਡੇ ਹਾਥੀਆਂ ਅਤੇ ਯੁੱਧ ਕਰਨ ਵਿਚ ਬਹੁਤ ਤਕੜੇ ਦਸਾਂ (ਰਾਜਿਆਂ) ਨੂੰ ਉਸ (ਖੜਗ ਸਿੰਘ) ਨੇ ਦਸ ਦਸ ਤੀਰਾਂ ਨਾਲ ਮਾਰ ਮੁਕਾਇਆ ਹੈ।੧੩੯੭।

*ਦੋਹਰਾ*

ਸ੍ਰੀ ਕ੍ਰਿਸ਼ਨ ਦੇ ਪੰਜ ਯੋਧੇ ਛਕਤ ਸਿੰਘ, ਛਤ੍ਰ ਸਿੰਘ, ਛੋਹ ਸਿੰਘ, ਅਤੇ ਗਉਰ ਸਿੰਘ ਵੈਰੀ ਉਤੇ ਧਾਵਾ ਕਰ ਕੇ ਪਏ ਹਨ।੧੩੯੮।

*ਸੋਰਠਾ*

ਜਿਸ ਬਲਵਾਨ ਮਹਾਵੀਰ ਦਾ ਨਾਂ ਛਲਬਲ ਸਿੰਘ ਹੈ, ਉਹ ਹੱਥ ਵਿਚ ਤਲਵਾਰ ਅਤੇ ਢਾਲ ਲੈ ਕੇ ਖੜਗ ਸਿੰਘ (ਨਾਲ ਜੂਝਣ ਲਈ) ਨਿਤਰਿਆ ਹੈ।੧੩੯੯।

*ਚੌਪਈ*

ਜਬਹੀ ਪਾਚ ਬੀਰ ਮਿਲਿ ਧਾਏ। ਖੜਗ ਸਿੰਘ ਕੇ ਊਪਰ ਆਏ।
ਖੜਗ ਸਿੰਘ ਤਬ ਸਸਤ੍ਰ ਸੰਭਾਰੇ। ਸਬ ਹੀ ਪ੍ਰਾਨ ਬਿਨਾ ਕਰਿ ਡਾਰੇ। ੧੪੦੦।

*ਦੋਹਰਾ*

ਦੁਆਦਸ ਜੋਧੇ ਕ੍ਰਿਸਨ ਕੇ ਅਤਿ ਬਲਬੰਡ ਅਖੰਡ।
ਜੀਤ ਲਯੋ ਹੈ ਜਗਤ ਜਿਨ ਬਲ ਕਰਿ ਭੁਜਾ ਪ੍ਰਚੰਡ। ੧੪੦੧।

*ਸਵੈਯਾ*

ਬਾਲਮ ਸਿੰਘ ਮਹਾਮਤਿ ਸਿੰਘ ਜਗਾਜਤ ਸਿੰਘ ਲਏ ਅਸਿ ਧਾਯੋ।
ਸਿੰਘ ਧਨੇਸ ਕ੍ਰਿਪਾਵਤ ਸਿੰਘ ਸੁ ਜੋਬਨ ਸਿੰਘ ਮਹਾ ਬਰ ਪਾਯੋ।
ਜੀਵਨ ਸਿੰਘ ਚਲਿਯੋ ਜਗ ਸਿੰਘ ਸਦਾ ਸਿੰਘ ਲੈ ਜਸ ਸਿੰਘ ਰਸਾਯੋ।
ਬੀਰਮ ਸਿੰਘ ਲਏ ਸਕਤੀ ਕਰ ਮੈ ਖੜਗੇਸ ਸੋ ਜੁਧੁ ਮਚਾਯੋ। ੧੪੦੨।

*ਦੋਹਰਾ*

ਮੋਹਨ ਸਿੰਘ ਜਿਹਿ ਨਾਮ ਭਟ ਸੋਊ ਭਯੋ ਤਿਨ ਸੰਗਿ।
ਸਸਤ੍ਰ ਧਾਰਿ ਕਰ ਮੈ ਲੀਏ ਸਾਜਿਯੋ ਕਵਚ ਨਿਖੰਗ। ੧੪੦੩।

*ਸਵੈਯਾ*

ਖੜਗੇਸ ਬਲੀ ਕਹੁ ਰਾਮ ਭਨੈ ਸਭ ਭੂਪਨ ਬਾਨ ਪ੍ਰਹਾਰ ਕਰਿਓ ਹੈ।
ਠਾਢੋ ਰਹਿਓ ਦ੍ਰਿੜ ਭੂ ਪਰ ਮੇਰੁ ਸੋ ਆਹਵ ਤੇ ਨਹੀ ਨੈਕੁ ਡਰਿਓ ਹੈ।
ਕੋਪ ਸਿਉ ਓਪ ਬਢੀ ਤਿਹ ਆਨਨ ਤਾ ਛਬਿ ਕੋ ਕਬਿ ਭਾਉ ਧਰਿਓ ਹੈ।
ਰੋਸਿ ਕੀ ਆਗ ਪ੍ਰਚੰਡ ਭਈ ਸਰ ਪੁੰਜ ਛੁਟੇ ਮਾਨੋ ਘੀਉ ਪਰਿਓ ਹੈ। ੧੪੦੪।

ਜੋ ਦਲ ਹੋ ਹਰਿ ਬੀਰਨਿ ਕੇ ਸੰਗ ਸੋ ਤੋ ਕਛੂ ਅਰਿ ਮਾਰਿ ਲਯੋ ਹੈ।
ਫੇਰਿ ਅਯੋਧਨ ਮੈ ਰੁਪ ਕੈ ਅਸਿ ਲੈ ਜੀਯ ਮੈ ਪੁਨਿ ਕੋਪੁ ਭਯੋ ਹੈ।
ਮਾਰਿ ਬਿਦਾਰ ਦਯੋ ਘਟ ਗਯੋ ਦਲ ਸੋ ਕਬਿ ਕੇ ਮਨ ਭਾਉ ਨਯੋ ਹੈ।
ਮਾਨਹੁ ਸੂਰ ਪ੍ਰਲੈ ਕੋ ਚੜਿਯੋ ਜਲੁ ਸਾਗਰ ਕੋ ਸਬ ਸੂਕਿ ਗਯੋ ਹੈ। ੧੪੦੫।

ਪ੍ਰਥਮੇ ਤਿਨ ਕੀ ਭੁਜ ਕਾਟਿ ਦਈ ਫਿਰ ਕੈ ਤਿਨ ਕੇ ਸਿਰ ਕਾਟਿ ਦਏ।
ਰਥ ਬਾਜਨ ਸੂਤ ਸਮੇਤ ਸਬੈ ਕਬਿ ਸ੍ਯਾਮ ਕਹੈ ਰਨ ਬੀਚ ਛਏ।



*ਚੌਪਈ*

ਜਦੋਂ (ਉਨ੍ਹਾਂ) ਪੰਜ ਵੀਰਾਂ ਨੇ ਮਿਲ ਕੇ ਧਾਵਾ ਕੀਤਾ ਅਤੇ ਖੜਗ ਸਿੰਘ ਦੇ ਉਪਰ ਚੜ੍ਹ ਆਏ, ਤਦੋਂ ਖੜਗ ਸਿੰਘ ਨੇ ਸ਼ਸਤ੍ਰ ਸੰਭਾਲੇ ਅਤੇ ਸਾਰਿਆਂ (ਰਾਜਿਆਂ) ਨੂੰ ਪ੍ਰਾਣਾਂ ਤੋਂ ਸਖਣਾ ਕਰ ਦਿੱਤਾ।੧੪੦੦।

*ਦੋਹਰਾ*

ਸ੍ਰੀ ਕ੍ਰਿਸ਼ਨ ਦੇ ਬਾਰ੍ਹਾਂ ਹੋਰ ਯੋਧੇ ਜੋ ਸੂਰਵੀਰ ਅਤੇ ਅਖੰਡ ਤੇਜ ਵਾਲੇ ਸਨ ਅਤੇ ਜਿਨ੍ਹਾਂ ਨੇ (ਆਪਣੀਆਂ) ਭੁਜਾਵਾਂ ਦੇ ਪ੍ਰਚੰਡ ਬਲ ਨਾਲ ਜਗਤ ਨੂੰ ਜਿਤਿਆ ਹੋਇਆ ਸੀ।੧੪੦੧।

*ਸਵੈਯਾ*

(ਉਨ੍ਹਾਂ ਵਿਚੋਂ) ਬਾਲਮ ਸਿੰਘ, ਮਹਾਮਤਿ ਸਿੰਘ ਅਤੇ ਜਗਾਜਤ ਸਿੰਘ ਤਲਵਾਰਾਂ ਲੈ ਕੇ ਵਧੇ ਹਨ। ਧਨੇਸ ਸਿੰਘ, ਕ੍ਰਿਪਾਵਤ ਸਿੰਘ ਅਤੇ ਜੋਬਨ ਸਿੰਘ ਨੇ ਬਹੁਤ ਬਲ ਪ੍ਰਾਪਤ ਕੀਤਾ ਹੈ। ਜੀਵਨ ਸਿੰਘ, ਜਗ ਸਿੰਘ, ਸਦਾ ਸਿੰਘ ਅਤੇ ਜਸ ਸਿੰਘ ਕ੍ਰੋਧਵਾਨ ਹੋਏ ਹਨ। ਬੀਰਮ ਸਿੰਘ ਨੇ ਹੱਥ ਵਿਚ ਬਰਛੀ ਲੈ ਕੇ ਖੜਗ ਸਿੰਘ ਨਾਲ ਯੁੱਧ ਮਚਾਇਆ ਹੋਇਆ ਹੈ।੧੪੦੨।

*ਦੋਹਰਾ*

ਜਿਸ ਸੂਰਮੇ ਦਾ ਨਾਂ ਮੋਹਨ ਸਿੰਘ ਹੈ, ਉਹ ਵੀ ਉਨ੍ਹਾਂ ਨਾਲ ਹੈ। (ਉਸ ਨੇ) ਸ਼ਸਤ੍ਰ ਹੱਥ ਵਿਚ ਧਾਰਨ ਕਰ ਕੇ ਕਵਚ ਦੇ ਨਾਲ ਭੱਥਾ ਸਜਾਇਆ ਹੋਇਆ ਹੈ।੧੪੦੩।

*ਸਵੈਯਾ*

(ਕਵੀ) ਰਾਮ ਕਹਿੰਦੇ ਹਨ, ਬਲਵਾਨ ਖੜਗ ਸਿੰਘ ਉਤੇ ਸਾਰਿਆਂ ਰਾਜਿਆਂ ਨੇ ਤੀਰਾਂ ਦਾ ਪ੍ਰਹਾਰ ਕੀਤਾ ਹੈ। (ਪਰ ਖੜਗ ਸਿੰਘ) ਧਰਤੀ ਉਤੇ ਸੁਮੇਰ ਪਰਬਤ ਵਾਂਗ ਦ੍ਰਿੜ੍ਹਤਾ ਪੂਰਵਕ ਖੜੋਤਾ ਹੋਇਆ ਹੈ ਅਤੇ ਯੁੱਧ ਤੋਂ ਰਤਾ ਜਿੰਨਾ ਵੀ ਨਹੀਂ ਡਰਿਆ ਹੈ। ਕ੍ਰੋਧ ਕਰ ਕੇ ਉਸ ਦੇ ਮੁਖ ਦੀ ਸ਼ੋਭਾ ਹੋਰ ਵੀ ਵਧ ਗਈ ਹੈ, ਉਸ ਦੀ ਛਬੀ ਨੂੰ (ਵੇਖ ਕੇ) ਕਵੀ ਨੇ (ਮਨ ਵਿਚ ਇਹ) ਭਾਵ ਧਰਿਆ ਹੈ ਕਿ ਕ੍ਰੋਧ ਦੀ ਅੱਗ ਪ੍ਰਚੰਡ ਹੋ ਗਈ ਹੈ ਅਤੇ ਤੀਰਾਂ ਦੇ ਸਮੂਹ ਛੁਟੇ ਹੋਏ (ਇੰਜ ਪ੍ਰਤੀਤ ਹੁੰਦੇ ਹਨ) ਮਾਨੋ (ਬਲਦੀ ਅੱਗ ਉਤੇ) ਘਿਉ ਪਿਆ ਹੋਵੇ।੧੪੦੪।

ਸ੍ਰੀ ਕ੍ਰਿਸ਼ਨ ਦੇ ਵੀਰ-ਯੋਧਿਆਂ ਨਾਲ ਜੋ ਸੈਨਾ ਸੀ, ਉਸ ਵਿਚੋਂ ਕੁਝ ਕੁ ਵੈਰੀ ਨੇ ਮਾਰ ਲਈ ਹੈ। ਫਿਰ (ਖੜਗ ਸਿੰਘ) ਯੁੱਧ-ਭੂਮੀ ਵਿਚ ਡਟ ਕੇ, (ਹੱਥ ਵਿਚ) ਤਲਵਾਰ ਲੈ ਕੇ ਕ੍ਰੋਧਵਾਨ ਹੋ ਗਿਆ ਹੈ। (ਉਸ ਨੇ ਕ੍ਰੋਧਵਾਨ ਹੋ ਕੇ ਸੈਨਾ) ਮਾਰ ਕੇ ਨਸ਼ਟ ਕਰ ਦਿੱਤੀ ਹੈ, ਫਲਸਰੂਪ ਸੈਨਾ ਘਟ ਗਈ ਹੈ। (ਇਸ ਸਥਿਤੀ ਨੂੰ ਵੇਖ ਕੇ) ਕਵੀ ਦੇ ਮਨ ਵਿਚ ਨਵਾਂ ਵਿਚਾਰ ਪੈਦਾ ਹੋਇਆ ਹੈ, ਮਾਨੋ ਪਰਲੋ ਸਮੇਂ ਦੇ ਸੂਰਜ ਦੇ ਚੜ੍ਹਨ ਨਾਲ (ਰਣ-ਭੂਮੀ ਰੂਪ) ਸਮੁੰਦਰ ਦਾ ਜਲ ਸੁਕ ਗਿਆ ਹੋਵੇ।੧੪੦੫।

ਪਹਿਲਾਂ ਉਨ੍ਹਾਂ ਦੀਆਂ ਭੁਜਾਵਾਂ ਕਟੀਆਂ ਹਨ ਅਤੇ ਫਿਰ ਉਨ੍ਹਾਂ ਦੇ ਸਿਰ ਕਟ ਦਿੱਤੇ ਹਨ। ਕਵੀ ਸ਼ਿਆਮ ਕਹਿੰਦੇ ਹਨ, ਘੋੜਿਆਂ ਸਮੇਤ ਰਥ ਅਤੇ ਰਥਵਾਨ ਸਾਰੇ ਯੁੱਧ ਵਿਚ

ਜਿਨ ਕੀ ਸੁਖ ਕੇ ਸੰਗ ਆਯੁ ਕਟੀ ਤਿਨ ਕੀ ਲੁਥ ਜੰਬੁਕ ਗੀਧ ਖਏ।
ਜਿਨ ਸਤ੍ਰੁ ਘਨੇ ਰਨ ਮਾਝਿ ਹਨੇ ਸੋਊ ਸੰਘਰ ਮੈ ਬਿਨੁ ਪ੍ਰਾਨ ਭਏ। ੧੪੦੬।

ਦ੍ਵਾਦਸ ਭੂਪਨ ਕੋ ਹਨਿ ਕੈ ਕਬਿ ਸ੍ਯਾਮ ਕਹੈ ਰਨ ਮੈ ਨ੍ਰਿਪ ਛਾਜਿਯੋ।
ਮਾਨਹੁ ਦੂਰ ਘਨੋ ਤਮੁ ਕੈ ਦਿਨ ਆਧਿਕ ਮੈ ਦਿਵਰਾਜ ਬਿਰਾਜਿਯੋ।
ਗਾਜਤ ਹੈ ਖੜਗੇਸ ਬਲੀ ਧੁਨਿ ਜਾ ਸੁਨਿ ਕੈ ਘਨ ਸਾਵਨ ਲਾਜਿਯੋ।
ਕਾਲ ਪ੍ਰਲੈ ਜਿਉ ਕਿਰਾਰਨ ਤੇ ਬਢਿ ਮਾਨਹੁ ਨੀਰਧ ਕੋਪ ਕੈ ਗਾਜਿਯੋ। ੧੪੦੭।

ਅਉਰ ਕਿਤੀ ਜਦੁਬੀਰ ਚਮੂੰ ਨ੍ਰਿਪ ਇਉ ਪੁਰਖਤਿ ਦਿਖਾਇ ਭਜਾਈ।
ਅਉਰ ਜਿਤੇ ਭਟ ਆਇ ਭਿਰੇ ਤਿਨ ਪ੍ਰਾਨਨ ਕੀ ਸਬ ਆਸ ਚੁਕਾਈ।
ਲੈ ਕਰ ਮੈ ਅਸਿ ਸ੍ਯਾਮ ਭਨੇ ਜਿਨ ਧਾਇ ਕੈ ਆਇ ਕੈ ਕੀਨੀ ਲਰਾਈ।
ਅੰਤ ਕੋ ਅੰਤ ਕੇ ਧਾਮਿ ਗਏ ਤਿਨ ਨਾਹਕ ਆਪਨੀ ਦੇਹ ਗਵਾਈ। ੧੪੦੮।

ਬਹੁਰੋ ਰਨ ਮੈ ਰਿਸ ਕੈ ਦਸ ਸੈ ਗਜ ਐਤ ਤੁਰੰਗ ਚਮੂੰ ਹਨਿ ਡਾਰੀ।
ਦੁਇ ਸਤਿ ਸਿਯੰਦਨ ਕਾਟਿ ਦਏ ਬਹੁ ਬੀਰ ਹਨੇ ਬਲੁ ਕੈ ਅਸਿ ਧਾਰੀ।
ਬੀਸ ਹਜ਼ਾਰ ਪਦਾਤ ਹਨੇ ਦ੍ਰੁਮ ਸੇ ਗਿਰ ਹੈ ਰਨ ਭੂਮਿ ਮੰਝਾਰੀ।
ਮਾਨੋ ਹਨੂੰ ਰਿਸਿ ਰਾਵਨ ਬਾਗ ਕੀ ਮੂਲ ਹੂੰ ਤੇ ਜਰ ਮੇਖ ਉਚਾਰੀ। ੧੪੦੯।

ਰਾਛਸ ਅਭ[1] ਹੁਤੋ ਹਰਿ ਕੀ ਦਿਸਿ ਸੋ ਬਲੁ ਕੈ ਨ੍ਰਿਪ ਊਪਰ ਧਾਯੋ।
ਸਸਤ੍ਰ ਸੰਭਾਰਿ ਸਬੈ ਅਪੁਨੇ ਚਪਲਾ ਸਮ ਲੈ ਅਸਿ ਕੋਪ ਬਢਾਯੋ।
ਗਾਜਤ ਹੀ ਬਰਖਿਯੋ ਬਰਖਾ ਸਰ ਸ੍ਯਾਮ ਕਬੀਸਰ ਯੋ ਗੁਨ ਗਾਯੋ।
ਮਾਨਹੁ ਗੋਪਨ ਕੇ ਗਨ ਪੈ ਅਤਿ ਕੋਪ ਕੀਏ ਮਘਵਾ ਚਢਿ ਆਯੋ। ੧੪੧੦।

ਦੈਤ ਚਮੂੰ ਘਨ ਜਿਉ ਉਮਡੀ ਮਨ ਮੈ ਨ ਕਛੂ ਨ੍ਰਿਪ ਹੂੰ ਡਰੁ ਕੀਨੋ।
ਕੋਪ ਬਢਾਇ ਘਨੋ ਚਿਤ ਮੈ ਧਨੁ ਬਾਨ ਸੰਭਾਰਿ ਭਲੇ ਕਰ ਲੀਨੋ।
ਖੈਚ ਕੈ ਕਾਨ ਪ੍ਰਮਾਨ ਕਮਾਨ ਸੁ ਛੇਦ ਹ੍ਰਿਦਾ ਸਰ ਸੋ ਅਰਿ ਦੀਨੋ।
ਮਾਨਹੁ ਬਾਂਬੀ ਮੈ ਸਾਪ ਧਸਿਓ ਕਬਿ ਨੇ ਜਸੁ ਤਾ ਛਬਿ ਕੋ ਇਮਿ ਚੀਨੋ। ੧੪੧੧।

ਬਾਨਨ ਸੰਗਿ ਸੁ ਮਾਰਿ ਕੈ ਸਤ੍ਰਨ ਰਾਮ ਭਨੇ ਅਸਿ ਸੋ ਪੁਨਿ ਮਾਰਿਓ।
ਸ੍ਰਉਨ ਸਮੂਹ ਪਰਿਓ ਤਿਹ ਤੇ ਧਰਿ ਪ੍ਰਾਨ ਬਿਨਾ ਕਰਿ ਭੂ ਪਰ ਡਾਰਿਓ।
ਤਾ ਛਬਿ ਕੀ ਉਪਮਾ ਲਖਿ ਕੈ ਕਬਿ ਨੇ ਮੁਖਿ ਤੇ ਇਹ ਭਾਤਿ ਉਚਾਰਿਓ।
ਖਗ ਲਗਿਯੋ ਤਿਹ ਕੋ ਨਹੀ ਮਾਨਹੁ ਲੈ ਕਰ ਮੈ ਜਮ ਦੰਡ ਪ੍ਰਹਾਰਿਓ। ੧੪੧੨।

---
੧. 'ਅਉਰ'



ਨਸ਼ਟ ਹੋ ਗਏ ਹਨ। ਜਿਨ੍ਹਾਂ ਦੀ ਸੁਖ ਨਾਲ ਉਮਰ ਖ਼ਤਮ ਹੋ ਗਈ ਹੈ, ਉਨ੍ਹਾਂ ਦੀਆਂ ਲੋਥਾਂ ਨੂੰ ਗਿਰਝਾਂ ਅਤੇ ਗਿਦੜ ਖਾ ਰਹੇ ਹਨ। ਜਿਨ੍ਹਾਂ ਨੇ ਰਣ-ਭੂਮੀ ਵਿਚ ਬਹੁਤ ਸਾਰੇ ਵੈਰੀ ਮਾਰੇ ਸਨ, ਉਹ ਵੀ ਯੁੱਧ ਵਿਚ ਬਿਨਾ ਪ੍ਰਾਣਾਂ ਦੇ ਹੋ ਗਏ ਹਨ।੧੪੦੬।

ਕਵੀ ਸ਼ਿਆਮ ਕਹਿੰਦੇ ਹਨ, ਬਾਰ੍ਹਾਂ ਰਾਜਿਆਂ ਨੂੰ ਮਾਰ ਕੇ ਰਾਜਾ (ਖੜਗ ਸਿੰਘ) ਯੁੱਧ-ਖੇਤਰ ਵਿਚ ਇਸ ਤਰ੍ਹਾਂ ਸ਼ੋਭਾਇਮਾਨ ਹੋ ਰਿਹਾ ਹੈ ਮਾਨੋ ਅੰਧਕਾਰ ਨੂੰ ਦੂਰ ਕਰ ਕੇ ਚੰਗੇ ਦਿਨ ਚੜ੍ਹੇ ਵਿਚ ਸੂਰਜ ਬਿਰਾਜਮਾਨ ਹੋ ਰਿਹਾ ਹੋਵੇ। ਖੜਗ ਸਿੰਘ ਯੋਧਾ (ਯੁੱਧ-ਭੂਮੀ) ਵਿਚ ਗਜਦਾ ਹੈ, ਜਿਸ ਦੀ ਧੁਨ ਨੂੰ ਸੁਣ ਕੇ ਸਾਵਣ ਦੇ ਕਾਲੇ ਬਦਲ ਸ਼ਰਮਿੰਦੇ ਹੁੰਦੇ ਹਨ। (ਜਾਂ) ਜਿਵੇਂ ਪਰਲੋ ਦੇ ਸਮੇਂ ਸਮੁੰਦਰ ਕੰਢਿਆਂ ਤੋਂ ਉਛਲ ਕੇ ਮਾਨੋ ਗਜਦਾ ਹੋਵੇ।੧੪੦੭।

ਸ੍ਰੀ ਕ੍ਰਿਸ਼ਨ ਦੀ ਹੋਰ ਕਿਤਨੀ ਹੀ ਸੈਨਾ ਨੂੰ ਰਾਜਾ (ਖੜਗ ਸਿੰਘ) ਨੇ (ਆਪਣਾ) ਬਲ ਵਿਖਾ ਕੇ ਭਜਾ ਦਿੱਤਾ ਹੈ। ਹੋਰ ਜਿਤਨੇ ਸੂਰਮੇ ਆ ਕੇ ਲੜੇ ਹਨ ਉਨ੍ਹਾਂ ਨੇ ਜੀਣ ਦੀ ਆਸ ਦੂਰ ਕਰ ਦਿੱਤੀ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਜਿਨ੍ਹਾਂ ਨੇ ਹੱਥ ਵਿਚ ਤਲਵਾਰ ਲੈ ਕੇ ਅਤੇ ਦੌੜ ਕੇ ਲੜਾਈ ਕੀਤੀ ਹੈ, (ਉਹ) ਅੰਤ ਨੂੰ ਯਮਰਾਜ ਦੇ ਘਰ ਚਲੇ ਗਏ ਹਨ ਅਤੇ ਵਿਅਰਥ ਵਿਚ ਆਪਣੀ ਦੇਹ ਨਸ਼ਟ ਕਰਾ ਲਈ ਹੈ।੧੪੦੮।

ਫਿਰ ਯੁੱਧ-ਖੇਤਰ ਵਿਚ ਕ੍ਰੋਧਵਾਨ ਹੋ ਕੇ (ਰਾਜਾ ਖੜਗ ਸਿੰਘ ਨੇ) ਦਸ ਸੌ ਹਾਥੀ ਅਤੇ ਦਸ ਹਜ਼ਾਰ ('ਐਤ') ਘੋੜਸਵਾਰ ਸੈਨਾ ਮਾਰ ਦਿੱਤੀ ਹੈ। ਦੋ ਸੌ ਰਥ ਤੋੜ ਦਿੱਤੇ ਹਨ ਅਤੇ ਬਹੁਤ ਸਾਰੇ ਸੂਰਵੀਰਾਂ ਨੂੰ ਜ਼ੋਰ ਨਾਲ ਤਲਵਾਰ ਦੀ ਧਾਰ ਨਾਲ (ਪਾਰ ਬੁਲਾਇਆ ਹੈ)। ਵੀਹ ਹਜ਼ਾਰ ਪੈਦਲ ਸੈਨਿਕ ਮਾਰ ਦਿੱਤੇ ਹਨ ਜੋ ਰਣ-ਭੂਮੀ ਵਿਚ ਬ੍ਰਿਛਾਂ ਵਾਂਗ ਡਿਗੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਹਨੂਮਾਨ ਨੇ ਕ੍ਰੋਧ ਕਰ ਕੇ ਰਾਵਣ ਦੇ ਬਾਗ ਦੀ ਜੜ੍ਹ ਪੁਟ ਦਿੱਤੀ ਹੋਵੇ।੧੪੦੯।

ਸ੍ਰੀ ਕ੍ਰਿਸ਼ਨ ਦੀ ਸੈਨਾ ਵਿਚ 'ਅਭ੍ਰ' (ਨਾਂ ਦਾ ਇਕ) ਰਾਖਸ਼ ਸੀ। ਉਸ ਨੇ ਬਲ ਪੂਰਵਕ ਰਾਜਾ (ਖੜਗ ਸਿੰਘ) ਉਪਰ ਹਮਲਾ ਕਰ ਦਿੱਤਾ ਹੈ। (ਉਸ ਨੇ) ਆਪਣੇ ਸਾਰੇ ਸ਼ਸਤ੍ਰਾਂ ਨੂੰ ਸੰਭਾਲ ਕੇ ਅਤੇ ਬਿਜਲੀ ਵਾਂਗ (ਚਮਕਦੀ ਹੋਈ) ਤਲਵਾਰ ਨੂੰ ਲੈ ਕੇ (ਆਪਣੇ) ਕ੍ਰੋਧ ਨੂੰ ਵਧਾਇਆ ਹੋਇਆ ਹੈ। ਕਵੀ ਸ਼ਿਆਮ ਨੇ (ਉਸ ਦੇ) ਇਸ ਤਰ੍ਹਾਂ ਗੁਣ ਗਾਏ ਹਨ (ਕਿ ਉਸ ਨੇ) ਗਜਦਿਆਂ ਹੀ ਤੀਰਾਂ ਦੀ ਬਰਖਾ ਲਗਾ ਦਿੱਤੀ ਹੈ, ਮਾਨੋ ਗਵਾਲਿਆਂ ਦੀ ਟੋਲੀ ਉਤੇ ਬਹੁਤ ਕ੍ਰੋਧ ਕਰ ਕੇ ਇੰਦਰ ਚੜ੍ਹ ਆਇਆ ਹੋਵੇ।੧੪੧੦।

ਦੈਂਤ ਸੈਨਾ ਬਦਲ ਵਾਂਗ ਉਮਡੀ ਹੈ, ਪਰ ਰਾਜਾ (ਖੜਗ ਸਿੰਘ) ਨੇ ਮਨ ਵਿਚ ਰਤਾ ਜਿੰਨਾ ਵੀ ਡਰ ਨਹੀਂ ਮੰਨਿਆ ਹੈ। ਚਿਤ ਵਿਚ ਬਹੁਤ ਕ੍ਰੋਧ ਵਧਾ ਕੇ (ਉਸ ਨੇ) ਹੱਥ ਵਿਚ ਚੰਗੀ ਤਰ੍ਹਾਂ ਧਨੁਸ਼ ਬਾਣ ਲਏ ਹੋਏ ਹਨ। ਕੰਨ ਤਕ ਕਮਾਨ ਨੂੰ ਖਿਚ ਕੇ, ਤੀਰ ਨਾਲ ਵੈਰੀ ਦਾ ਹਿਰਦਾ ਵਿੰਨ ਦਿੱਤਾ ਹੈ। ਇਸ ਛਬੀ ਦਾ ਯਸ਼ ਕਵੀ ਨੇ ਇਸ ਤਰ੍ਹਾਂ ਵਿਚਾਰਿਆ ਹੈ ਮਾਨੋ ਖੁਡ ਵਿਚ ਸੱਪ ਵੜ ਗਿਆ ਹੋਵੇ।੧੪੧੧।

ਰਾਮ (ਕਵੀ) ਕਹਿੰਦੇ ਹਨ ਵੈਰੀਆਂ ਨੂੰ ਬਾਣਾਂ ਨਾਲ ਮਾਰ ਕੇ, ਫਿਰ ਤਲਵਾਰ ਨਾਲ ਮਾਰਿਆ ਹੈ। ਜੋ ਧੜ ਪ੍ਰਾਣਾਂ ਤੋਂ ਸਖਣੇ ਕਰ ਕੇ ਧਰਤੀ ਉਤੇ ਸੁਟੇ ਸਨ, ਉਨ੍ਹਾਂ (ਵਿਚੋਂ ਨਿਕਲਿਆ) ਸਾਰਾ ਲਹੂ ਧਰਤੀ ਉਤੇ ਖਿਲਰ ਗਿਆ ਹੈ। ਉਸ ਦ੍ਰਿਸ਼ ਦੀ ਸੁੰਦਰਤਾ ਦੀ ਉਪਮਾ ਕਵੀ ਨੇ (ਆਪਣੇ) ਮੂੰਹ ਤੋਂ ਇਸ ਤਰ੍ਹਾਂ ਉਚਾਰੀ ਹੈ, ਮਾਨੋ ਉਸ ਨੂੰ ਤਲਵਾਰ ਨਹੀਂ ਲਗੀ, ਸਗੋਂ ਯਮ ਨੇ (ਆਪਣਾ) ਡੰਡਾ ਮਾਰਿਆ ਹੋਵੇ।੧੪੧੨।

ਰਾਛਸ ਮਾਰਿ ਲਯੋ ਜਬ ਹੀ ਤਬ ਰਾਛਸ ਕੋ ਰਿਸ ਕੈ ਦਲੁ ਧਾਯੋ।
ਆਵਤ ਹੀ ਕਬਿ ਸ੍ਯਾਮ ਕਹੈ ਬਿਬਿਧਾਯੁਧ ਲੈ ਅਤਿ ਜੁਧੁ ਮਚਾਯੋ।
ਦੈਤ ਘਨੇ ਤਹ ਘਾਇਲ ਹੈ ਬਹੁ ਘਾਇਨ ਸੋ ਖੜਗੇਸਹਿ ਘਾਯੋ।
ਸੋ ਸਹਿ ਕੈ ਅਸਿ ਕੋ ਗਹਿ ਕੈ ਨ੍ਰਿਪ ਜੁਧ ਕੀਯੋ ਨਹੀ ਘਾਉ ਜਤਾਯੋ। ੧੪੧੩।

ਧਾਇ ਪਰੇ ਸਬ ਰਾਛਸਿ ਯਾ ਪਰ ਹੈ ਤਿਨ ਕੈ ਮਨਿ ਕੋਪੁ ਬਢਿਓ।
ਗਹਿ ਬਾਨ ਕਮਾਨ ਗਦਾ ਬਰਛੀ ਤਿਨ ਮਿਆਨਹੁ ਤੇ ਕਰਵਾਰ ਕਢਿਓ।
ਸਬ ਦਾਨਵ ਤੇਜ ਪ੍ਰਚੰਡ ਕੀਯੋ ਰਿਸ ਪਾਵਕ ਮੈ ਤਿਨ ਅੰਗ ਡਢਿਓ।
ਇਹ ਭਾਤਿ ਪ੍ਰਹਾਰਤ ਹੈ ਨ੍ਰਿਪ ਕਉ ਤਨ ਕੰਚਨ ਮਾਨੋ ਸੁਨਾਰ ਗਢਿਓ। ੧੪੧੪।

ਜਿਨ ਹੂੰ ਨ੍ਰਿਪ ਕੇ ਸੰਗਿ ਜੁਧ ਕੀਯੋ ਸੁ ਸਬੈ ਇਨ ਹੂੰ ਹਤਿ ਕੈ ਤਬ ਦੀਨੇ।
ਅਉਰ ਜਿਤੇ ਅਰਿ ਜੀਤ ਬਚੈ ਤਿਨ ਕੇ ਬਧ ਕਉ ਕਰਿ ਆਯੁਧ ਲੀਨੇ।
ਤਉ ਇਨ ਭੂਪ ਸਰਾਸਨ ਲੈ ਕੀਏ ਸਤ੍ਰੁਨ ਕੇ ਤਨ ਮੁੰਡਨ ਹੀਨੇ।
ਜੋ ਨ ਡਰੇ ਸੁ ਲਰੇ ਪੁਨਿ ਧਾਇ ਨਿਦਾਨ ਵਹੀ ਨ੍ਰਿਪ ਖੰਡਨ ਕੀਨੇ। ੧੪੧੫।

ਬੀਰ ਬਡੋ ਇਕ ਦੈਤ ਹੁਤੋ ਤਿਨਿ ਕੋਪ ਕੀਯੋ ਅਤਿ ਹੀ ਮਨ ਮੈ।
ਇਹ ਭਾਤਿ ਸੋ ਭੂਪ ਕਉ ਬਾਨ ਹਨੇ ਸਬ ਫੋਕਨ ਲਉ ਗਡਗੇ ਤਨ ਮੈ।
ਤਬ ਭੂਪਤਿ ਸਾਗ ਹਨੀ ਰਿਪੁ ਕੋ ਧਸ ਗੀ ਉਰਿ ਜਿਉ ਚਪਲਾ ਘਨ ਮੈ।
ਸੁ ਮਨੋ ਉਰਗੇਸ ਖਗੇਸ ਕੇ ਤ੍ਰਾਸ ਤੇ ਧਾਇ ਕੈ ਜਾਇ ਦੁਰਿਓ ਬਨ ਮੈ। ੧੪੧੬।

ਲਾਗਤ ਸਾਂਗ ਕੈ ਪ੍ਰਾਨ ਤਜੇ ਤਿਹ ਅਉਰ ਹੁਤੋ ਤਿਹ ਕੋ ਅਸਿ ਝਾਰਿਓ[੧]।
ਕੋਪ ਅਯੋਧਨ ਮੈ ਖੜਗੇਸ ਕਹੈ ਕਬਿ ਰਾਮ ਮਹਾ ਬਲ ਧਾਰਿਓ।
ਰਾਛਸ ਤੀਸ ਰਹੋ ਤਿਹ ਠਾ ਤਿਹ ਕੋ ਤਬ ਹੀ ਤਿਹ ਠਉਰ ਸੰਘਾਰਿਓ।
ਪ੍ਰਾਨ ਬਿਨਾ ਇਹ ਭਾਤਿ ਪਰਿਓ ਮਘਵਾ ਮਨੋ ਬਜ੍ਰ ਭਏ ਨਗੁ ਮਾਰਿਓ। ੧੪੧੭।

*ਕਬਿਤੁ*

ਕੇਤੇ ਰਾਛਸਨ ਹੂੰ ਕੀ ਭੁਜਨ ਕਉ ਕਾਟਿ ਦਯੋ
ਕੇਤੇ ਸਿਰ ਸਤ੍ਰੁਨ ਕੇ ਖੰਡਨ ਕਰਤ ਹੈ।
ਕੇਤੇ ਭਾਜਿ ਗਏ ਅਰਿ ਕੇਤੇ ਮਾਰਿ ਲਏ ਬੀਰ
ਰਨ ਹੂੰ ਕੀ ਭੂਮਿ ਹੂੰ ਤੇ ਪੈਗੁ ਨ ਟਰਤ ਹੈ।
ਸੈਥੀ ਜਮਦਾਰ ਲੈ ਸਰਾਸਨ ਗਦਾ ਤ੍ਰਿਸੂਲ
ਦੁਜਨ ਕੀ ਸੈਨਾ ਬੀਚ ਐਸੇ ਬਿਚਰਤ ਹੈ।
ਆਗੇ ਹੁਇ ਲਰਤ ਪਗ ਪਾਛੇ ਨ ਕਰਤ ਡਗ
ਕਬੂੰ ਦੇਖੀਯਤ ਕਬੂੰ ਦੇਖਿਓ ਨ ਪਰਤ ਹੈ। ੧੪੧੮।

੧. 'ਝਾਰਯੋ'



ਜਦੋਂ ਰਾਖਸ਼ ਨੂੰ ਮਾਰ ਲਿਆ ਗਿਆ, ਤਦੋਂ ਰਾਖਸ਼ ਦੀ ਸੈਨਾ ਨੇ ਕ੍ਰੋਧ ਕਰ ਕੇ ਧਾਵਾ ਕਰ ਦਿੱਤਾ। ਕਵੀ ਸ਼ਿਆਮ ਕਹਿੰਦੇ ਹਨ, ਆਉਂਦਿਆਂ ਹੀ (ਰਾਖਸ਼ ਸੈਨਾ ਨੇ) ਬਹੁਤ ਤਰ੍ਹਾਂ ਦੇ ਸ਼ਸਤ੍ਰ ਲੈ ਕੇ ਯੁੱਧ ਮਚਾ ਦਿੱਤਾ ਹੈ। ਬਹੁਤ ਸਾਰੇ ਦੈਂਤ ਉਥੇ ਘਾਇਲ ਹੋਏ ਹਨ ਅਤੇ ਬਹੁਤਿਆਂ ਨੇ ਦਾਉ ਵਰਤ ਕੇ ਖੜਗ ਸਿੰਘ ਨੂੰ ਵੀ ਘਾਇਲ ਕਰ ਦਿੱਤਾ ਹੈ। (ਉਨ੍ਹਾਂ ਦੇ ਵਾਰਾਂ ਨੂੰ) ਸਹਿ ਕੇ ਅਤੇ ਤਲਵਾਰ ਨੂੰ ਪਕੜ ਕੇ ਰਾਜਾ ਖੜਗ ਸਿੰਘ ਨੇ ਯੁੱਧ ਕੀਤਾ ਹੈ ਅਤੇ (ਆਪਣੇ ਸ਼ਰੀਰ ਉਤੇ ਲਗੇ) ਜ਼ਖ਼ਮਾਂ ਨੂੰ ਜਣਾਇਆ ਤਕ ਨਹੀਂ।੧੪੧੩।

ਸਾਰੇ ਰਾਖਸ਼ਾਂ ਨੇ ਆਪਣੇ ਮਨ ਵਿਚ ਰੋਸ ਨੂੰ ਵਧਾ ਕੇ ਅਤੇ ਧਾ ਕੇ ਉਸ ਉਤੇ ਹਮਲਾ ਬੋਲ ਦਿੱਤਾ ਹੈ। ਉਨ੍ਹਾਂ ਨੇ (ਹੱਥ ਵਿਚ) ਬਾਣ, ਧਨੁਸ਼, ਗਦਾ ਅਤੇ ਬਰਛੀ ਪਕੜੀ ਹੋਈ ਹੈ ਅਤੇ ਮਿਆਨ ਵਿਚੋਂ ਤਲਵਾਰਾਂ ਕਢੀਆਂ ਹੋਈਆਂ ਹਨ। ਸਾਰਿਆਂ ਰਾਖਸ਼ਾਂ ਨੇ ਪ੍ਰਚੰਡ ਤੇਜ ਵਧਾਇਆ ਹੋਇਆ ਹੈ ਅਤੇ ਗੁੱਸੇ ਦੀ ਅਗਨੀ ਨਾਲ ਉਨ੍ਹਾਂ ਦੇ ਸ਼ਰੀਰ ਝੁਲਸੇ ਗਏ ਹਨ। (ਉਹ ਸਾਰੇ) ਇਸ ਤਰ੍ਹਾਂ ਰਾਜਾ (ਖੜਗ ਸਿੰਘ) ਦੇ ਸ਼ਰੀਰ ਉਪਰ ਵਾਰ ਕਰਦੇ ਹਨ ਮਾਨੋ ਸੁਨਿਆਰਾ ਸੋਨੇ ਨੂੰ ਘੜ ਰਿਹਾ ਹੋਵੇ।੧੪੧੪।

ਜਿਨ੍ਹਾਂ (ਰਾਖਸ਼ਾਂ) ਨੇ ਰਾਜਾ (ਖੜਗ ਸਿੰਘ) ਨਾਲ ਯੁੱਧ ਕੀਤਾ ਹੈ, ਉਨ੍ਹਾਂ ਸਾਰਿਆਂ ਨੂੰ (ਉਥੇ ਹੀ) ਖ਼ਤਮ ਕਰ ਦਿੱਤਾ ਗਿਆ ਹੈ। ਹੋਰ ਜਿਤਨੇ ਵੈਰੀ ਜੀਉਂਦੇ ਬਚੇ ਹਨ, ਉਨ੍ਹਾਂ ਨੂੰ ਮਾਰਨ ਲਈ (ਰਾਜੇ ਨੇ) ਹੱਥ ਵਿਚ ਸ਼ਸਤ੍ਰ ਧਾਰਨ ਕੀਤੇ ਹਨ। ਤਦ ਉਸ ਰਾਜੇ ਨੇ ਹੱਥ ਵਿਚ ਧਨੁਸ਼ ਬਾਣ ਧਾਰਨ ਕਰ ਕੇ ਵੈਰੀਆਂ ਦੇ ਸ਼ਰੀਰ ਸਿਰਾਂ ਤੋਂ ਵਾਂਝੇ ਕਰ ਦਿੱਤੇ ਹਨ। ਜੋ (ਸੂਰਵੀਰ ਰਾਜਾ ਖੜਗ ਸਿੰਘ) ਤੋਂ ਡਰੇ ਨਹੀਂ ਸਗੋਂ ਧਾ ਕੇ ਰਾਜੇ ਉਤੇ ਪਏ ਹਨ, ਅੰਤ ਵਿਚ ਉਨ੍ਹਾਂ ਨੂੰ ਰਾਜੇ ਨੇ ਟੁਕੜੇ ਟੁਕੜੇ ਕਰ ਦਿੱਤਾ ਹੈ।੧੪੧੫।

ਇਕ ਬਹੁਤ ਵੱਡਾ ਦੈਂਤ ਯੋਧਾ ਸੀ। ਉਸ ਨੇ ਆਪਣੇ ਮਨ ਵਿਚ ਬਹੁਤ ਕ੍ਰੋਧ ਕੀਤਾ। (ਉਸ ਨੇ) ਰਾਜਾ (ਖੜਗ ਸਿੰਘ) ਨੂੰ ਇਸ ਤਰ੍ਹਾਂ ਤੀਰ ਮਾਰੇ ਕਿ ਉਹ ਸਾਰੇ ਫੋਕਾਂ ਤਕ ਉਸ ਦੇ ਸ਼ਰੀਰ ਵਿਚ ਗਡੇ ਗਏ ਹਨ। ਤਦ ਰਾਜੇ ਨੇ ਵੈਰੀ ਨੂੰ ਸਾਂਗ ਮਾਰੀ ਜੋ (ਉਸ ਦੀ) ਛਾਤੀ ਵਿਚ (ਇੰਜ) ਧਸ ਗਈ, ਜਿਵੇਂ ਬਿਜਲੀ ਬਦਲ ਵਿਚ (ਲੁਕ ਜਾਂਦੀ ਹੈ)। (ਜਾਂ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਗਰੁੜ ਦੇ ਡਰ ਤੋਂ ਸ਼ੇਸ਼ਨਾਗ ਭਜ ਕੇ ਬਨ ਵਿਚ ਜਾ ਲੁਕਿਆ ਹੋਵੇ।੧੪੧੬।

ਸਾਂਗ ਦੇ ਲਗਦਿਆਂ ਹੀ (ਉਸ ਨੇ) ਪ੍ਰਾਣ ਛਡ ਦਿੱਤੇ ਹਨ ਅਤੇ (ਉਥੇ ਇਕ) ਹੋਰ (ਦੈਂਤ) ਵੀ ਸੀ, ਉਸ ਨੂੰ ਵੀ ਤਲਵਾਰ ਨਾਲ ਝਾੜ ਸੁਟਿਆ ਹੈ। ਕਵੀ ਰਾਮ ਕਹਿੰਦੇ ਹਨ, ਖੜਗ ਸਿੰਘ ਨੇ ਕ੍ਰੋਧ ਕਰ ਕੇ ਯੁੱਧ-ਭੂਮੀ ਵਿਚ (ਆਪਣੇ) ਬਲ ਨੂੰ ਸੰਭਾਲਿਆ ਹੈ ਅਤੇ ਉਸ ਥਾਂ ਉਤੇ ਖੜੋਤੇ ਤੀਹ ਰਾਖਸ਼ਾਂ ਨੂੰ ਉਸੇ ਸਮੇਂ ਉਥੇ ਮਾਰ ਦਿੱਤਾ ਹੈ। (ਉਹ) ਇਸ ਤਰ੍ਹਾਂ (ਡਿਗੇ) ਪਏ ਹਨ ਮਾਨੋ ਇੰਦਰ ਨੇ ਬਜ੍ਰ ਮਾਰ ਕੇ ਪਰਬਤ ਡਿਗਾਏ ਹੋਣ।੧੪੧੭।

*ਕਬਿੱਤ*

ਕਿਤਨੇ ਹੀ ਰਾਖਸ਼ਾਂ ਦੀਆਂ ਭੁਜਾਵਾਂ ਨੂੰ ਕਟ ਦਿੱਤਾ ਹੈ ਅਤੇ ਕਿਤਨੇ ਹੀ ਵੈਰੀਆਂ ਦੇ ਸਿਰ ਵੱਢ ਸੁਟੇ ਹਨ। ਕਿਤਨੇ ਹੀ ਭਜ ਗਏ ਹਨ ਅਤੇ ਕਿਤਨੇ ਹੀ ਸੂਰਮੇ ਮਾਰ ਲਏ ਗਏ ਹਨ ਪਰ (ਖੜਗ ਸਿੰਘ) ਰਣ-ਭੂਮੀ ਵਿਚ ਇਕ ਕਦਮ ਵੀ ਪਿਛੇ ਨਹੀਂ ਹਟਿਆ ਹੈ। ਸੈਹਥੀ, ਜਮਧਾੜ, ਧਨੁਸ਼, ਗਦਾ ਅਤੇ ਤ੍ਰਿਸ਼ੂਲ ਲੈ ਕੇ (ਰਾਜਾ ਖੜਗ ਸਿੰਘ) ਵੈਰੀਆਂ ਦੀ ਸੈਨਾ ਵਿਚ ਇਸ ਤਰ੍ਹਾਂ ਵਿਚਰ ਰਿਹਾ ਹੈ ਕਿ (ਕਦੇ) ਅਗੇ ਹੋ ਕੇ ਲੜਦਾ ਹੈ, (ਕਦੇ) ਕਦਮ ਪਿਛੇ ਨੂੰ ਕਰਦਾ। ਕਦੇ ਦਿਸ ਜਾਂਦਾ ਹੈ ਅਤੇ ਕਦੇ ਨਹੀਂ ਦਿਸਦਾ (ਅਰਥਾਤ ਵੈਰੀਆਂ ਦੁਆਰਾ ਘੇਰ ਲਿਆ ਜਾਂਦਾ ਹੈ)।੧੪੧੮।

*ਕਬਿਯੋ ਬਾਚ*

*ਅੜਿਲ*

ਖੜਗ ਸਿੰਘ ਬਹੁ ਰਾਛਸ ਮਾਰੇ ਕੋਪ ਹੁਇ।
ਰਹੇ ਮਨੋ ਮਤਵਾਰੇ ਰਨ ਕੀ ਭੂਮਿ ਸੁਇ।
ਜੀਅਤ ਬਚੇ ਤੇ ਭਾਜੇ ਤ੍ਰਾਸ ਬਢਾਇ ਕੈ।
ਹੋ ਜਦੁਪਤਿ ਤੀਰ ਪੁਕਾਰੇ ਸਬ ਹੀ ਆਇ ਕੈ। ੧੪੧੯।

*ਕਾਨ੍ਹ ਜੂ ਬਾਚ*

*ਦੋਹਰਾ*

ਤਬ ਬ੍ਰਿਜਪਤਿ ਸਬ ਸੈਨ ਕਉ ਐਸੇ ਕਹਿਯੋ ਸੁਨਾਇ।
ਕੋ ਲਾਇਕ ਭਟ ਕਟਕ ਮੈ ਲਰੈ ਜੁ ਯਾ ਸੰਗ ਜਾਇ। ੧੪੨੦।

*ਸੋਰਠਾ*

ਸ੍ਰੀ ਜਦੁਪਤਿ ਕੇ ਬੀਰ ਦੁਇ ਨਿਕਸੇ ਅਤਿ ਕੋਪ ਹੁਇ।
ਮਹਾਰਥੀ ਰਨਧੀਰ ਇੰਦ੍ਰ ਤੁਲਿ ਬਿਕ੍ਰਮ ਜਿਨੈ। ੧੪੨੧।

*ਸਵੈਯਾ*

ਸਿੰਘ ਝੜਾਝੜ ਝੂਝਨ ਸਿੰਘ ਗਏ ਤਿਹ ਸਾਮੁਹੇ ਲੈ ਸੁ ਘਨੋ ਦਲੁ।
ਘੋਰਨ ਕੀ ਖੁਰ ਬਾਰ[1] ਬਜੈ ਭੂਅ ਕੰਪ ਉਠੀ ਅਰੁ ਸਤਿ ਰਸਾਤਲੁ।
ਯੌ ਖੜਗੇਸ ਰਹਿਓ ਥਿਰੁ ਹ੍ਵੈ ਜਿਮ ਪਉਨ ਲਗੈ ਨ ਹਲੇ ਕਨਕਾਚਲੁ।
ਤਾ ਪੈ ਬਸਾਵਤੁ ਹੈ ਨ ਕਛੂ ਸਬ ਹੀ ਜਦੁ ਬੀਰਨ ਕੋ ਘਟਿ ਗਯੋ ਬਲੁ। ੧੪੨੨।

ਕੋਪ ਕੀਯੋ ਧਨੁ ਲੈ ਕਰ ਮੈ ਜੁਗ ਭੂਪਨ ਕੀ ਬਹੁ ਸੈਨ ਹਨੀ ਹੈ।
ਬਾਜ ਘਨੇ ਰਥਪਤਿ ਕਰੀ ਅਨੀ ਜੋ ਬਿਧਿ ਤੇ ਨਹੀ ਜਾਤ ਗਨੀ ਹੈ।
ਤਾ ਛਬਿ ਕੀ ਉਪਮਾ ਮਨ ਮੈ ਲਖ ਕੇ ਮੁਖ ਤੇ ਕਬਿ ਸ੍ਯਾਮ ਭਨੀ ਹੈ।
ਜੁਧ ਕੀ ਠਉਰ ਨ ਹੋਇ ਮਨੋ ਰਸ ਰੁਦ੍ਰ ਕੇ ਖੇਲ ਕੋ ਠਉਰ ਬਨੀ ਹੈ। ੧੪੨੩।

ਲੈ ਧਨੁ ਬਾਨ ਧਸਿਓ ਰਨ ਮੈ ਤਿਹ ਕੇ ਮਨ ਮੈ ਅਤਿ ਕੋਪ ਬਢਿਓ।
ਜੁ ਹੁਤੋ ਦਲ ਬੈਰਨ ਕੋ ਸਬ ਹੀ ਰਿਸ ਤੇਜ ਕੇ ਸੰਗਿ ਪ੍ਰਤਛ ਡਢਿਓ।
ਅਰਿ ਸੈਨ ਕੋ ਨਾਸ ਕੀਓ ਛਿਨ ਮੈ ਜਸੁ ਤਾ ਛਬਿ ਕੋ ਕਬਿ ਸ੍ਯਾਮ ਪਢਿਓ।
ਤਮ ਜਿਉ ਡਰ ਕੇ ਅਰਿ ਭਾਜਿ ਗਏ ਇਹ ਸੂਰ ਨਹੀ ਮਾਨੋ ਸੂਰ ਚਢਿਓ। ੧੪੨੪।

੧. 'ਤਾਰਿ'



*ਕਵੀ ਕਹਿੰਦਾ ਹੈ--*

*ਅੜਿਲ*

ਖੜਗ ਸਿੰਘ ਨੇ ਕ੍ਰੋਧਵਾਨ ਹੋ ਕੇ ਬਹੁਤ ਸਾਰੇ ਰਾਖਸ਼ ਮਾਰੇ ਹਨ (ਜੋ ਇੰਜ ਪ੍ਰਤੀਤ ਹੁੰਦੇ ਹਨ) ਮਾਨੋ ਮਤਵਾਲੇ ਹੋ ਕੇ ਯੁੱਧ-ਭੂਮੀ ਵਿਚ ਸੌਂ ਰਹੇ ਹੋਣ। (ਜੋ) ਜੀਉਂਦੇ ਬਚੇ ਹਨ ਉਹ ਡਰ ਨੂੰ ਵਧਾ ਕੇ ਭਜ ਗਏ ਹਨ ਅਤੇ ਸ੍ਰੀ ਕ੍ਰਿਸ਼ਨ ਕੋਲ ਆ ਕੇ ਸਾਰਿਆਂ ਨੇ ਪੁਕਾਰ ਕੀਤੀ ਹੈ।੧੪੧੯।

*ਕਾਨ੍ਹ ਜੀ ਨੇ ਕਿਹਾ--*

*ਦੋਹਰਾ*

ਤਦ ਸ੍ਰੀ ਕ੍ਰਿਸ਼ਨ ਨੇ ਸਾਰੀ ਸੈਨਾ ਨੂੰ ਸੁਣਾ ਕੇ ਇਸ ਤਰ੍ਹਾਂ ਕਿਹਾ--ਸੈਨਾ ਵਿਚ ਕਿਹੜਾ ਅਜਿਹਾ ਯੋਗ ਸੂਰਮਾ ਹੈ ਜੋ ਇਸ ਨਾਲ ਜਾ ਕੇ ਲੜੇ।੧੪੨੦।

*ਸੋਰਠਾ*

ਸ੍ਰੀ ਕ੍ਰਿਸ਼ਨ ਦੇ ਦੋ ਸੂਰਵੀਰ ਬਹੁਤ ਕ੍ਰੋਧਵਾਨ ਹੋ ਕੇ (ਸਾਹਮਣੇ) ਨਿਕਲ ਆਏ ਹਨ। ਜੋ ਮਹਾਰਥੀ, ਰਣ ਵਿਚ ਧੀਰਜ ਧਾਰਨ ਕਰਨ ਵਾਲੇ ਅਤੇ ਇੰਦਰ ਦੇ ਸਮਾਨ ਬਲ ਵਾਲੇ ਹਨ।੧੪੨੧।

*ਸਵੈਯਾ*

ਝੜਾਝੜ ਸਿੰਘ ਅਤੇ ਝੂਝਨ ਸਿੰਘ ਆਪਣੀ ਬਹੁਤ ਸਾਰੀ ਸੈਨਾ ਲੈ ਕੇ ਉਸ (ਖੜਗ ਸਿੰਘ) ਦੇ ਸਾਹਮਣੇ ਗਏ ਹਨ। ਘੋੜਿਆਂ ਦੇ ਖੁਰਾਂ ਨਾਲ ਪੈਦਾ ਹੋਈ ਆਵਾਜ਼ ਨਾਲ ਧਰਤੀ ਕੰਬਣ ਲਗ ਗਈ ਹੈ ਅਤੇ ਸੱਤ ਪਾਤਾਲ (ਵਿਚੋਂ ਹਿਲ ਗਏ ਹਨ)। ਖੜਗ ਸਿੰਘ ਇਸ ਤਰ੍ਹਾਂ ਡਟਿਆ ਹੋਇਆ ਹੈ ਜਿਵੇਂ ਪੌਣ ਦੇ ਲਗਣ ਨਾਲ ਸੁਮੇਰ ਪਰਬਤ ਨਹੀਂ ਹਿਲਦਾ ਹੈ। ਉਸ ਉਤੇ ਕਿਸੇ ਦਾ ਕੁਝ ਵਸ ਨਹੀਂ ਚਲਦਾ ਹੈ ਅਤੇ ਸਾਰੇ ਹੀ ਯਾਦਵਾਂ ਦਾ ਬਲ ਘਟ ਗਿਆ ਹੈ।੧੪੨੨।

ਹੱਥ ਵਿਚ ਧਨੁਸ਼ ਲੈ ਕੇ ਅਤੇ ਕ੍ਰੋਧ ਕਰ ਕੇ ਦੋਹਾਂ ਰਾਜਿਆਂ ਦੀ ਬਹੁਤ ਸਾਰੀ ਸੈਨਾ ਨੂੰ (ਖੜਗ ਸਿੰਘ ਨੇ) ਮਾਰ ਸੁਟਿਆ ਹੈ। ਬਹੁਤ ਸਾਰੇ ਘੋੜੇ, ਰਥਾਂ ਵਾਲੇ ਅਤੇ ਹਾਥੀਆਂ ਵਾਲੀ ਸੈਨਾ ('ਅਨੀ') ਮਾਰੀ ਗਈ ਹੈ ਜੋ (ਕਿਤਨੀ ਹੈ), ਬ੍ਰਹਮਾ ਤੋਂ ਵੀ ਗਿਣੀ ਨਹੀਂ ਜਾਂਦੀ। ਕਵੀ ਸ਼ਿਆਮ ਨੇ ਉਸ ਛਬੀ ਦੀ ਉਪਮਾ ਮਨ ਵਿਚ ਵਿਚਾਰ ਕੇ ਮੁਖ ਤੋਂ (ਇਸ ਤਰ੍ਹਾਂ) ਕਹੀ ਹੈ। ਮਾਨੋ ਇਹ ਯੁਧ-ਭੂਮੀ ਨ ਰਹਿ ਕੇ ਰੌਦਰ ਰਸ ਖੇਡਣ ਦਾ ਅਖਾੜਾ ਬਣ ਗਈ ਹੋਵੇ।੧੪੨੩।

(ਖੜਗ ਸਿੰਘ) ਧਨੁਸ਼ ਅਤੇ ਬਾਣ ਲੈ ਕੇ ਰਣ ਵਿਚ ਧਸ ਗਿਆ ਹੈ ਅਤੇ ਉਸ ਦੇ ਮਨ ਵਿਚ ਕ੍ਰੋਧ ਬਹੁਤ ਵਧ ਗਿਆ ਹੈ। ਵੈਰੀਆਂ ਦਾ ਜੋ ਦਲ ਸੀ, (ਉਸ) ਸਾਰੇ ਨੂੰ ਹੀ ਕ੍ਰੋਧ ਦੀ ਅੱਗ ਨਾਲ ਪ੍ਰਤੱਖ ਤੌਰ ਤੇ ਸਾੜ ਦਿੱਤਾ ਹੈ। (ਉਸ ਨੇ) ਵੈਰੀ ਦੀ ਸੈਨਾ ਨੂੰ ਛਿਣ ਵਿਚ ਨਸ਼ਟ ਕਰ ਦਿੱਤਾ ਹੈ। ਉਸ ਛਬੀ ਦਾ ਯਸ਼ ਕਵੀ ਸ਼ਿਆਮ ਨੇ (ਇੰਜ) ਪੜ੍ਹਿਆ ਹੈ, ਜਿਵੇਂ ਸੂਰਜ ਦੇ ਚੜ੍ਹਨ ਨਾਲ ਡਰ ਕੇ ਵੈਰੀ ਰੂਪ ਹਨੇਰਾ ਭਜ ਜਾਂਦਾ ਹੈ, ਮਾਨੋ ਇਹ ਸੂਰਮਾ ਨਹੀਂ, (ਸੂਰਜ ਚੜ੍ਹਿਆ ਹੋਵੇ)।੧੪੨੪।

ਕੋਪਿ ਝੜਾਝੜ ਸਿੰਘ ਤਬੈ ਅਸਿ ਤੀਛਨ ਲੈ ਕਰਿ ਤਾਹਿ ਪ੍ਰਹਾਰਿਓ।
ਭੂਪ ਛਿਨਾਇ ਲੀਯੋ ਕਰ ਤੇ ਬਰ ਕੈ ਅਰਿ ਕੇ ਤਨ ਊਪਰਿ ਝਾਰਿਓ।
ਲਾਗਤ ਹੀ ਕਟਿ ਮੁੰਡ ਗਿਰਿਓ ਧਰਿ ਤਾ ਛਬਿ ਕੋ ਕਬਿ ਭਾਉ ਨਿਹਾਰਿਓ।
ਮਾਨਹੁ ਈਸ੍ਵਰ ਕੋਪ ਭਯੋ ਸਿਰ ਪੂਤ ਕੋ ਕਾਟਿ ਜੁਦਾ ਕਰਿ ਡਾਰਿਓ। ੧੪੨੫।

ਬੀਰ ਹਨਿਓ ਜਬ ਹੀ ਰਨ ਮੈ ਤਬ ਦੂਸਰ ਕੇ ਮਨਿ ਕੋਪ ਛਯੋ।
ਸੁ ਧਵਾਇ ਕੈ ਸ੍ਯੰਦਨ ਤਾਹੀ ਕੀ ਓਰ ਗਯੋ ਅਸਿ ਤੀਛਨ ਪਾਨਿ ਲਯੋ।
ਤਬ ਭੂਪ ਸਰਾਸਨੁ ਬਾਨ ਲਯੋ ਅਰਿ ਕੋ ਅਸਿ ਮੂਠ ਤੇ ਕਾਟਿ ਦਯੋ।
ਮਾਨੋ ਜੀਹ ਨਿਕਾਰਿ ਕੈ ਧਾਇਓ ਹੁਤੋ ਜਮੁ ਜੀਭ ਕਟੀ ਬਿਨੁ ਆਸ ਭਯੋ। ੧੪੨੬।

*ਕਬਿਯੋ ਬਾਚ*

*ਸਵੈਯਾ*

ਜਬ ਹੀ ਕਰਿ ਕੋ ਅਸਿ ਕਾਟਿ ਦਯੋ ਭਟ ਜੇਊ ਭਜੇ ਹੁਤੇ ਤੇ ਸਭ ਧਾਏ।
ਆਯੁਧ ਲੈ ਅਪੁਨੇ ਅਪੁਨੇ ਕਰਿ ਚਿਤ ਬਿਖੈ ਅਤਿ ਕੋਪੁ ਬਢਾਏ।
ਬੀਰ ਬਨੈਤ ਬਨੇ ਸਿਗਰੇ ਤਿਮ ਕੇ ਗੁਨ ਸ੍ਯਾਮ ਕਬੀਸਰ ਗਾਏ।
ਮਾਨਹੁ ਭੂਪ ਸੁਅੰਬਰ ਜੁਧੁ ਰਚਿਓ ਭਟ ਏਨ ਬਡੇ ਨ੍ਰਿਪ ਆਏ। ੧੪੨੭।

ਜੋ ਨ੍ਰਿਪ ਸਾਮੁਹੇ ਆਇ ਭਿਰੇ ਅਰਿ ਬਾਨਨ ਸੋ ਸੋਈ ਮਾਰਿ ਲਏ ਹੈ।
ਕੇਤਕਿ ਜੋਰਿ ਭਿਰੇ ਹਠਿ ਕੈ ਕਿਤਨੇ ਰਨ ਕੋ ਲਖਿ ਭਾਜਿ ਗਏ ਹੈ।
ਕੇਤਕਿ ਹੋਇ ਇਕਤ੍ਰ ਰਹੇ ਜਸੁ ਤਾ ਛਬਿ ਕੋ ਕਬਿ ਚੀਨ ਲਏ ਹੈ।
ਮਾਨਹੁ ਆਗ ਲਗੀ ਬਨ ਮੈ ਮਦਮਤ ਕਰੀ ਇਕ ਠਉਰ ਭਏ ਹੈ। ੧੪੨੮।

ਬੀਰ ਘਨੇ ਰਨ ਮਾਝ ਹਨੇ ਮਨ ਮੈ ਨ੍ਰਿਪ ਰੰਚਕ ਕੋਪ ਭਰਿਓ ਹੈ।
ਬਾਜ ਕਰੀ ਰਥ ਕਾਟਿ ਦਏ ਜਬ ਹੀ ਕਰ ਮੈ ਕਰਵਾਰ ਧਰਿਓ ਹੈ।
ਪੇਖ ਕੈ ਸਤ੍ਰ ਇਕਤ੍ਰ ਭਏ ਨ੍ਰਿਪ ਮਾਰਬੇ ਕੋ ਬਿਨ ਮੰਤ੍ਰ ਕਰਿਓ ਹੈ।
ਕੇਹਰਿ ਕੋ ਬਧ ਜਿਉ ਚਿਤਵੈ ਮ੍ਰਿਗ ਸੋ ਤੋ ਬ੍ਰਿਥਾ ਕਬਹੂੰ ਨ ਡਰਿਓ ਹੈ। ੧੪੨੯।

ਭੂਪ ਬਲੀ ਬਹੁਰੋ ਰਿਸ ਕੈ ਜਬ ਹਾਥਨ ਮੈ ਹਥਿਯਾਰ ਗਹੇ ਹੈ।
ਸੂਰ ਹਨੇ ਬਲਬੰਡ ਘਨੇ ਕਬਿ ਰਾਮ ਭਨੈ ਚਿਤ ਮੈ ਜੁ ਚਹੇ ਹੈ।



ਤਦੋਂ ਝੜਾਝੜ ਸਿੰਘ ਨੇ ਕ੍ਰੋਧਵਾਨ ਹੋ ਕੇ ਅਤੇ ਹੱਥ ਵਿਚ ਤਿਖੀ ਤਲਵਾਰ ਲੈ ਕੇ ਉਸ (ਖੜਗ ਸਿੰਘ) ਉਤੇ ਵਾਰ ਕੀਤਾ। ਰਾਜੇ ਨੇ ਜ਼ੋਰ ਨਾਲ (ਉਸ ਦੇ) ਹੱਥ ਵਿਚੋਂ ਤਲਵਾਰ ਖੋਹ ਲਈ ਅਤੇ ਵੈਰੀ ਦੇ ਸ਼ਰੀਰ ਉਤੇ ਹੀ ਝਾੜ ਸੁਟੀ। (ਉਸ ਦੇ) ਲਗਦਿਆਂ ਹੀ (ਉਸ ਦਾ) ਸਿਰ ਕਟਿਆ ਹੋਇਆ ਧਰਤੀ ਉਤੇ ਜਾ ਪਿਆ। ਉਸ ਛਬੀ ਨੂੰ ਕਵੀ ਨੇ ਇਸ ਤਰ੍ਹਾਂ ਵੇਖਿਆ ਹੈ ਮਾਨੋ ਸ਼ਿਵ ਨੇ ਕ੍ਰੋਧਿਤ ਹੋ ਕੇ ਪੁੱਤਰ (ਗਣੇਸ਼) ਦਾ ਸਿਰ ਕਟ ਕੇ ਵਖਰਾ ਕਰ ਦਿੱਤਾ ਹੋਵੇ।੧੪੨੫।

ਜਦੋਂ ਵੀਰ ਯੋਧਾ (ਝੜਾਝੜ ਸਿੰਘ) ਯੁੱਧ ਵਿਚ ਮਾਰਿਆ ਗਿਆ ਤਾਂ ਦੂਜੇ (ਝੂਝਨ ਸਿੰਘ) ਦੇ ਮਨ ਵਿਚ ਕ੍ਰੋਧ ਪਸਰ ਗਿਆ। ਉਹ ਰਥ ਨੂੰ ਭਜਾ ਕੇ ਅਤੇ ਹੱਥ ਵਿਚ ਤਿਖੀ ਤਲਵਾਰ ਲੈ ਕੇ ਉਸ ਵਲ ਗਿਆ। ਤਦ ਰਾਜਾ (ਖੜਗ ਸਿੰਘ) ਨੇ (ਹੱਥ ਵਿਚ) ਧਨੁਸ਼ ਬਾਣ ਲੈ ਕੇ, ਵੈਰੀ ਦੀ ਤਲਵਾਰ ਨੂੰ ਮੁਠ ਤੋਂ ਹੀ ਕਟ ਦਿੱਤਾ, ਮਾਨੋ ਯਮ (ਜੋ) ਜੀਭ ਕਢ ਕੇ ਭਜਿਆ ਫਿਰਦਾ ਸੀ, ਜੀਭ ਕਟਾ ਕੇ (ਖੜਗ ਸਿੰਘ ਨੂੰ ਮਾਰਨ ਦੀ) ਆਸ ਤੋਂ ਵਿਹੂਣਾ ਹੋ ਗਿਆ ਹੋਵੇ।੧੪੨੬।

*ਕਵੀ ਕਹਿੰਦਾ ਹੈ --*

*ਸਵੈਯਾ*

ਜਦੋਂ ਹੱਥ ਵਾਲੀ ਤਲਵਾਰ ਨੂੰ ਕਟ ਦਿੱਤਾ ਤਦੋਂ ਜਿਹੜੇ ਸੂਰਮੇ ਭਜੇ ਹੋਏ ਸਨ, ਉਹ ਸਾਰੇ ਮੁੜ ਆਏ। (ਉਨ੍ਹਾਂ ਨੇ) ਆਪਣੇ ਆਪਣੇ ਹੱਥਾਂ ਵਿਚ ਸ਼ਸਤ੍ਰਾਂ ਨੂੰ ਲੈ ਕੇ ਚਿੱਤ ਵਿਚ ਬਹੁਤ ਕ੍ਰੋਧ ਵਧਾਇਆ ਹੋਇਆ ਹੈ। (ਸ਼ਸਤ੍ਰਾਂ ਨਾਲ) ਸੱਜੇ ਹੋਏ ਫਬ ਰਹੇ ਉਨ੍ਹਾਂ ਸਾਰੇ ਸੈਨਿਕਾਂ ਦੇ ਗੁਣ ਕਵੀ ਸ਼ਿਆਮ ਇਸ ਤਰ੍ਹਾਂ ਗਾਉਂਦੇ ਹਨ, ਮਾਨੋ ਰਾਜਾ (ਖੜਗ ਸਿੰਘ) ਨੇ ਯੁੱਧ ਰੂਪ ਸੁਅੰਬਰ ਰਚਿਆ ਹੋਵੇ ਅਤੇ ਇਤਨੇ ਵਡੇ ਸੂਰਮੇ ਰਾਜੇ (ਉਸ ਵਿਚ ਸ਼ਾਮਲ ਹੋਣ ਲਈ) ਆਏ ਹੋਣ।੧੪੨੭।

ਜੋ ਵੈਰੀ ਰਾਜੇ (ਖੜਗ ਸਿੰਘ) ਦੇ ਸਾਹਮਣੇ ਆ ਕੇ ਲੜੇ ਹਨ, ਉਨ੍ਹਾਂ ਨੂੰ (ਰਾਜੇ ਨੇ) ਬਾਣਾਂ ਨਾਲ ਮਾਰ ਦਿੱਤਾ ਹੈ। ਕਿਤਨੇ ਹੀ ਹਠ ਪੂਰਵਕ ਜ਼ੋਰ ਲਗਾ ਕੇ ਲੜੇ ਹਨ ਅਤੇ ਕਿਤਨੇ ਹੀ ਰਣ-ਭੂਮੀ ਨੂੰ ਵੇਖ ਕੇ ਭਜ ਗਏ ਹਨ। ਕਿਤਨੇ ਹੀ (ਡਰ ਦੇ ਮਾਰੇ) ਇਕੱਠੇ ਹੋਏ ਖੜੋਤੇ ਹਨ, ਉਨ੍ਹਾਂ ਦੀ ਛਬੀ ਦੀ ਯਸ਼ ਕਵੀ ਨੇ ਇਸ ਤਰ੍ਹਾਂ ਸਮਝ ਲਿਆ ਹੈ, ਮਾਨੋ ਬਨ ਵਿਚ ਅੱਗ ਲਗਣ ਨਾਲ (ਡਰ ਦੇ ਮਾਰੇ) ਮਦਮਾਤੇ ਹਾਥੀ ਇਕ ਥਾਂ ਇਕੱਠੇ ਹੋ ਗਏ ਹੋਣ।੧੪੨੮।

ਰਾਜਾ (ਖੜਗ ਸਿੰਘ) ਵਲੋਂ ਰਤਾ ਜਿੰਨਾ ਕ੍ਰੋਧ ਕਰਨ ਤੇ ਬਹੁਤ ਸਾਰੇ ਯੋਧੇ ਰਣ ਵਿਚ ਮਾਰੇ ਗਏ ਹਨ। ਜਦੋਂ ਹੀ ਰਾਜੇ ਨੇ ਹੱਥ ਵਿਚ ਤਲਵਾਰ ਧਾਰਨ ਕੀਤੀ (ਉਦੋਂ ਹੀ) ਘੋੜੇ, ਹਾਥੀ ਅਤੇ ਰਥ ਕਟ ਦਿੱਤੇ ਹਨ। (ਇਹ) ਵੇਖ ਕੇ ਸਾਰੇ ਵੈਰੀ ਇਕੱਠੇ ਹੋ ਗਏ ਹਨ ਅਤੇ ਰਾਜਾ (ਖੜਗ ਸਿੰਘ) ਨੂੰ ਮਾਰਨ ਦਾ ਵਿਚਾਰ ਕਰਨ ਲਗੇ ਹਨ; ਜਿਵੇਂ ਸ਼ੇਰ ਨੂੰ ਮਾਰਨ ਲਈ ਹਿਰਨਾਂ ਦੀ ਸਲਾਹ ਕਰਨੀ ਵਿਅਰਥ ਹੈ (ਕਿਉਂਕਿ ਸ਼ੇਰ ਉਨ੍ਹਾਂ ਤੋਂ) ਕਦੇ ਵੀ ਡਰਦਾ ਨਹੀਂ ਹੈ।੧੪੨੯।

ਬਲਵਾਨ ਰਾਜਾ (ਖੜਗ ਸਿੰਘ) ਨੇ ਫਿਰ ਕ੍ਰੋਧ ਕਰ ਕੇ ਹੱਥਾਂ ਵਿਚ ਸ਼ਸਤ੍ਰ ਧਾਰਨ ਕਰ ਲਏ ਹਨ। ਕਵੀ ਰਾਮ ਕਹਿੰਦੇ ਹਨ, (ਰਾਜੇ ਨੇ) ਚਿੱਤ ਵਿਚ ਜੋ ਮਾਰਨੇ ਚਾਹੇ ਹਨ, (ਉਹ) ਬਹੁਤ ਸਾਰੇ ਬਲਵਾਨ ਸੂਰਮੇ ਮਾਰ ਦਿੱਤੇ ਹਨ। ਸੂਰਵੀਰਾਂ ਦੇ ਕਟੇ ਹੋਏ ਸਿਰ ਧਰਤੀ

ਸੀਸ ਪਰੇ ਕਟਿ ਬੀਰਨ ਕੇ ਧਰਨੀ ਖੜਗੇਸ ਸੁ ਸੀਸ ਛਹੇ ਹੈ।
ਮਾਨਹੁ ਸ੍ਰਉਨ ਸਰੋਵਰ ਮੈ ਸਿਰ ਸਤ੍ਰੁਨ ਕੰਜ ਸੇ ਮੂੰਦ ਰਹੇ ਹੈ। ੧੪੩੦।

*ਦੋਹਰਾ*

ਤਕਿ 'ਝੂਝ ਸਿੰਘ'[1] ਕੋ ਖੜਗ ਸੀ ਖੜਗ ਲੀਓ ਕਰਿ ਕੋਪ।
ਹਨਿਓ ਤਬੈ ਸਿਰ ਸਤ੍ਰੁ ਕੋ ਜਨੁ ਦੀਨੀ ਅਸਿ ਓਪ। ੧੪੩੧।

*ਸਵੈਯਾ*

ਪੁਨਿ ਸਿੰਘ ਜੁਝਾਰ ਮਹਾ ਰਨ ਮੈ ਲਰਿ ਕੈ ਮਰਿ ਕੈ ਸੁਰਲੋਕਿ ਬਿਹਾਰਿਓ।
ਸੈਨ ਜਿਤੋ ਤਿਹ ਸੰਗ ਹੁਤੋ ਤਬ ਹੀ ਅਸਿ ਲੈ ਨ੍ਰਿਪ ਮਾਰਿ ਬਿਦਾਰਿਓ।
ਜੇਤੇ ਰਹੇ ਸੁ ਭਜੇ ਰਨ ਤੇ ਕਿਨ ਹੂੰ ਨਹੀ ਲਾਜ ਕੀ ਓਰਿ ਨਿਹਾਰਿਓ।
ਮਾਨਹੁ ਦੰਡ ਲੀਏ ਕਰ ਮੈ ਜਮ ਕੇ ਸਮ ਭੂਪ ਮਹਾ ਅਸਿ ਧਾਰਿਓ। ੧੪੩੨।

*ਦੋਹਰਾ*

ਖੜਗ ਸਿੰਘ ਸਰੁ ਧਨੁ ਗਹਿਓ ਕਿਨਹੁ ਰਹਿਯੋ ਨ ਧੀਰ।
ਚਲੇ ਤਿਆਗ ਕੈ ਰਨ ਰਥੀ ਮਹਾ ਰਥੀ ਬਲਬੀਰ। ੧੪੩੩।

ਜਬ ਭਾਜੀ ਜਾਦਵ ਚਮੂੰ ਕ੍ਰਿਸਨ ਬਿਲੋਕੀ ਨੈਨਿ।
ਸਾਤਕਿ ਸਿਉ ਹਰਿ ਯੌ ਕਹਿਓ ਤੁਮ ਧਾਵਹੁ ਲੈ ਸੈਨ। ੧੪੩੪।

*ਸਵੈਯਾ*

ਸਾਤਕਿ ਅਉ ਬਰਮਾਕ੍ਰਿਤ ਊਧਵ ਸ੍ਰੀ ਮੁਸਲੀ ਕਰ ਮੈ ਹਲੁ ਲੈ।
ਬਸੁਦੇਵ ਤੇ ਆਦਿਕ ਬੀਰ ਜਿਤੇ ਤਿਹ ਆਗੇ ਕੀਯੋ ਬਲਿ ਕਉ ਦਲੁ ਦੈ।
ਸਬ ਹੂੰ ਨ੍ਰਿਪ ਊਪਰਿ ਬਾਨਨ ਬ੍ਰਿਸਟ ਕਰੀ ਮਨ ਮੈ ਤਕਿ ਕੇ ਖਲੁ ਛੈ।
ਸੁਰਰਾਜ ਪਠੇ ਗਿਰਿ ਗੋਧਨ ਪੈ ਰਿਸਿ ਮੇਘ ਮਨੋ ਬਰਖੈ ਬਲੁ ਕੈ। ੧੪੩੫।

ਸਰ ਜਾਲ ਕਰਾਲ ਸਬੈ ਸਹਿ ਕੈ ਗਹਿ ਕੈ ਬਹੁਰੋ ਧਨੁ ਬਾਨ ਚਲਾਏ।
ਬਾਜ ਕਰੇ ਸਭਹੂੰਨ ਕੇ ਘਾਇਲ ਸੂਤ ਸਬੈ ਤਿਨ ਕੇ ਰਨਿ ਘਾਏ।
ਪੈਦਲ ਕੇ ਦਲ ਮਾਝਿ ਪਰਿਓ ਤੇਈ ਬਾਨਨ ਸੋ ਜਮੁਲੋਕਿ ਪਠਾਏ।
ਸ੍ਯੰਦਨ ਕਾਟਿ ਦਯੋ ਬਹੁਰੋ ਸਭ ਹ੍ਵੈ ਬਿਰਥੀ ਜਦੁਬੰਸ ਪਰਾਏ। ੧੪੩੬।

[1] 'ਝੂਝਨ ਸਿੰਘ'



ਉਤੇ ਪਏ ਹਨ ਜੋ ਖੜਗ ਸਿੰਘ ਦੇ ਹੀ ਨਸ਼ਟ ਕੀਤੇ ਹੋਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਵੈਰੀਆਂ ਦੇ ਸਿਰ ਲਹੂ ਦੇ ਸਰੋਵਰ ਵਿਚ ਬੰਦ ਹੋਏ ਕਮਲ ਦੇ ਫੁਲ ਹੋਣ।੧੪੩੦।

*ਦੋਹਰਾ*

(ਤਦੋਂ) ਝੂਝ ਸਿੰਘ ਨੂੰ ਵੇਖ ਕੇ ਖੜਗ ਸਿੰਘ ਨੇ ਕ੍ਰੋਧਿਤ ਹੋ ਕੇ ਹੱਥ ਵਿਚ ਤਲਵਾਰ ਫੜ ਲਈ ਹੈ ਅਤੇ ਤਦੋਂ ਹੀ ਵੈਰੀ ਦਾ ਸਿਰ ਵਢ ਦਿੱਤਾ ਹੈ, ਮਾਨੋ ਤਲਵਾਰ ਦੀ ਮਰਯਾਦਾ ਰਖ ਲਈ ਹੋਵੇ।੧੪੩੧।

*ਸਵੈਯਾ*

ਫਿਰ ਜੁਝਾਰ ਸਿੰਘ (ਉਸ) ਵੱਡੇ ਯੁੱਧ ਵਿਚ ਲੜ ਕੇ ਅਤੇ ਮ੍ਰਿਤੂ ਪ੍ਰਾਪਤ ਕਰ ਕੇ ਦੇਵ ਲੋਕ (ਸੁਅਰਗ) ਵਿਚ ਚਲਾ ਗਿਆ ਹੈ। ਉਸ ਦੇ ਨਾਲ ਜਿਤਨੀ ਵੀ ਸੈਨਾ ਸੀ, ਉਸ ਵੇਲੇ ਰਾਜੇ ਨੇ ਤਲਵਾਰ ਲੈ ਕੇ ਮਾਰ ਕੇ ਨਸ਼ਟ ਕਰ ਦਿੱਤੀ ਹੈ। ਜਿਤਨੇ ਬਚੇ ਸਨ, (ਉਹ) ਰਣ ਵਿਚੋਂ ਭਜ ਗਏ ਹਨ ਅਤੇ ਕਿਸੇ ਨੇ ਵੀ (ਆਪਣੀ ਸੈਨਿਕ) ਮਰਯਾਦਾ ਵਲ ਧਿਆਨ ਨਹੀਂ ਦਿੱਤਾ ਹੈ। ਮਾਨੋ ਹੱਥ ਵਿਚ ਡੰਡਾ ਲਏ ਹੋਏ ਯਮ ਰਾਜ ਵਾਂਗ ਰਾਜਾ (ਖੜਗ ਸਿੰਘ) ਨੇ ਤਲਵਾਰ ਧਾਰਨ ਕੀਤੀ ਹੋਈ ਹੋਵੇ।੧੪੩੨।

*ਦੋਹਰਾ*

(ਜਦੋਂ) ਖੜਗ ਸਿੰਘ ਨੇ ਧਨੁਸ਼ ਬਾਣ ਪਕੜ ਲਿਆ (ਤਦੋਂ) ਕਿਸੇ ਵਿਚ ਵੀ ਧੀਰਜ ਨ ਰਿਹਾ ਅਤੇ ਰਥੀ ਤੇ ਮਹਾਰਥੀ ਸੂਰਮੇ ਰਣ-ਭੂਮੀ ਨੂੰ ਤਿਆਗ ਕੇ ਖਿਸਕ ਚਲੇ ਹਨ।੧੪੩੩।

ਜਦੋਂ ਭਜਦੀ ਹੋਈ ਯਾਦਵ ਸੈਨਾ ਨੂੰ ਕ੍ਰਿਸ਼ਨ ਨੇ ਅੱਖਾਂ ਨਾਲ ਵੇਖ ਲਿਆ (ਤਦੋਂ) ਸ੍ਰੀ ਕ੍ਰਿਸ਼ਨ ਨੇ ਸਾਤਕ ਨੂੰ ਇਹ ਕਿਹਾ ਕਿ ਤੁਸੀਂ ਸੈਨਾ ਲੈ ਕੇ ਚਲੋ।੧੪੩੪।

*ਸਵੈਯਾ*

ਸਾਤਕ ਅਤੇ ਬਰਮਾਕ੍ਰਿਤ, ਊਧਵ ਅਤੇ ਬਲਰਾਮ ਹੱਥ ਵਿਚ ਹਲ ਲੈ ਕੇ (ਚਲ ਪਏ)। ਬਸੁਦੇਵ ਆਦਿਕ ਜਿਤਨੇ ਸੂਰਮੇ ਸਨ, ਉਨ੍ਹਾਂ ਨੂੰ ਵੀ ਦਲ ਬਲ ਦੇ ਕੇ ਅਗੇ ਕੀਤਾ ਹੈ। ਮਨ ਵਿਚ (ਉਸ ਨੂੰ) ਨਸ਼ਟ ਕਰਨ ਦਾ ਵਿਚਾਰ ਕਰ ਕੇ ਸਭ ਨੇ ਰਾਜਾ (ਖੜਗ ਸਿੰਘ) ਉਤੇ ਬਾਣਾਂ ਦੀ ਬਰਖਾ ਕੀਤੀ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇੰਦਰ ਦੇ ਭੇਜੇ ਹੋਏ ਬਦਲ ਕ੍ਰੋਧਿਤ ਹੋ ਕੇ ਬਲ ਪੂਰਵਕ ਗੋਵਰਧਨ ਪਰਬਤ ਉਤੇ ਬਰਖਾ ਕਰ ਰਹੇ ਹੋਣ।੧੪੩੫।

ਭਿਆਨਕ ਤੀਰਾਂ ਦੇ ਸਾਰੇ ਜਾਲ (ਭਾਵ ਝੜੀ) ਨੂੰ ਸਹਿ ਕੇ ਫਿਰ (ਹੱਥ ਵਿਚ) ਧਨੁਸ਼ ਬਾਣ ਫੜ ਕੇ (ਖੜਗ ਸਿੰਘ ਨੇ) ਤੀਰ ਚਲਾਏ ਹਨ। ਸਾਰਿਆਂ ਦੇ ਘੋੜੇ ਘਾਇਲ ਕਰ ਦਿੱਤੇ ਹਨ ਅਤੇ ਉਨ੍ਹਾਂ ਸਾਰਿਆਂ ਦੇ ਰਥਵਾਨ ਰਣ ਵਿਚ ਮਾਰ ਦਿੱਤੇ ਹਨ। (ਫਿਰ) ਪੈਦਲ ਸੈਨਾ ਵਿਚ ਵੜ ਕੇ ਉਨ੍ਹਾਂ ਸਾਰਿਆਂ ਨੂੰ ਬਾਣਾਂ ਨਾਲ ਯਮਲੋਕ ਵਿਚ ਪਹੁੰਚਾ ਦਿੱਤਾ ਹੈ। ਫਿਰ ਸਭ ਦੇ ਰਥਾਂ ਨੂੰ ਤੋੜ ਦਿੱਤਾ ਹੈ ਅਤੇ ਯਾਦਵਾਂ ਨੂੰ ਰਥ-ਹੀਨ ਕਰ ਕੇ ਭਜਾ ਦਿੱਤਾ ਹੈ।੧੪੩੬।

ਕਾਹੇ ਕਉ ਭਜਤ ਹੋ ਰਨ ਤੇ ਬਲਿ ਜੁਧ ਸਮੋ ਪੁਨਿ ਐਸੇ ਨ ਪੈ ਹੈ।
ਸਾਤਕਿ ਸੋ ਖੜਗੇਸ ਕਹਿਓ ਅਬ ਭਾਜਹੁ ਤੈ ਕਛੁ ਲਾਜ ਰਹੈ ਹੈ।
ਜਉ ਕਹੂੰ ਅਉਰ ਸਮਾਜ ਮੈ ਜਾਇ ਹੋ ਸੋ ਵਹੁ ਕਾਇਰ ਰਾਜ ਵਹੈ ਹੈ।
ਤਾ ਤੇ ਬਿਚਾਰ ਕੈ ਆਨਿ ਭਿਰੋ ਕਿਨ ਭਾਜ ਕੈ ਕਾ ਮੁਖੁ ਲੈ ਘਰਿ ਜੈ ਹੈ। ੧੪੩੭।

ਯੌ ਸੁਨਿ ਸੂਰ ਨ ਕੋਊ ਫਿਰਿਯੋ ਰਿਸ ਕੈ ਅਰਿ ਕੈ ਨ੍ਰਿਪ ਪਾਛੈ ਧਯੋ ਹੈ।
ਜਾਦਵ ਭਾਜਤ ਜੈਸੇ ਅਜਾ ਖੜਗੇਸ ਮਨੋ ਮ੍ਰਿਗਰਾਜ ਭਯੋ ਹੈ।
ਧਾਇ ਮਿਲਿਓ ਮੁਸਲੀਧਰ ਕੋ ਤਨਿ ਕੰਠ ਬਿਖੈ ਧਨੁ ਡਾਰ ਲਯੋ ਹੈ।
ਤਉ ਹਸਿ ਕੈ ਅਪਨੇ ਬਸ ਕੈ ਬਲਦੇਵਹਿ ਕਉ ਤਬ ਛਾਡਿ ਦਯੋ ਹੈ। ੧੪੩੮।

*ਦੋਹਰਾ*

ਜਬ ਸਬ ਹੀ ਭਟ ਭਾਜ ਕੈ ਗਏ ਸਰਨਿ ਬ੍ਰਿਜ ਰਾਇ।
ਤਬ ਜਦੁਪਤਿ ਸਬ ਜਾਦਵਨ ਕੀਨੋ ਏਕ ਉਪਾਇ। ੧੪੩੯।

*ਸਵੈਯਾ*

ਘੇਰਹਿ ਯਾਹਿ ਸਬੈ ਮਿਲਿ ਕੈ ਹਮ ਐਸੇ ਬਿਚਾਰਿ ਸਬੈ ਭਟ ਧਾਏ।
ਆਗੇ ਕੀਓ ਬ੍ਰਿਜ ਭੂਖਨ ਕਉ ਸਬ ਪਾਛੇ ਭਏ ਮਨ ਕੋਪੁ ਬਢਾਏ।
ਕਾਨ ਪ੍ਰਮਾਨ ਲਉ ਤਾਨ ਕਮਾਨਨ ਯੌ ਨ੍ਰਿਪ ਊਪਰਿ ਬਾਨ ਚਲਾਏ।
ਮਾਨਹੁ ਪਾਵਸ ਕੀ ਰਿਤੁ ਮੈ ਘਨ ਬੂੰਦਨ ਜਿਉ ਸਰ ਤਿਉ ਬਰਖਾਏ। ੧੪੪੦।

ਕਾਟਿ ਕੈ ਬਾਨ ਸਬੈ ਤਿਨ ਕੇ ਅਪੁਨੇ ਸਰ ਸ੍ਰੀ ਹਰਿ ਕੇ ਤਨ ਘਾਏ।
ਘਾਇਨ ਤੇ ਬਹੁ ਸ੍ਰਉਨ ਬਹਿਓ ਤਬ ਸ੍ਰੀਪਤਿ ਕੇ ਪਗ ਨ ਠਹਰਾਏ।
ਅਉਰ ਜਿਤੇ ਬਰਬੀਰ ਹੁਤੇ ਰਨ ਦੇਖਿ ਕੈ ਭੂਪਤਿ ਕੋ ਬਿਸਮਾਏ।
ਧੀਰ ਨ ਕਾਹੂੰ ਸਰੀਰ ਰਹਿਓ ਜਦੁਬੀਰ ਤੇ ਆਦਿਕ ਬੀਰ ਪਰਾਏ। ੧੪੪੧।

ਸ੍ਰੀ ਜਦੁਬੀਰ ਕੇ ਭਾਜਤ ਹੀ ਛੁਟ ਧੀਰ ਗਯੋ ਬਰ ਬੀਰਨ ਕੋ।
ਅਤਿ ਬਿਆਕੁਲ ਬੁਧਿ ਨਿਰਾਕੁਲ ਹ੍ਵੈ ਲਖਿ ਲਾਗੇ ਹੈ ਘਾਇ ਸਰੀਰਨ ਕੋ।
ਸੁ ਧਵਾਇ ਕੈ ਸ੍ਯੰਦਨ ਭਾਜਿ ਚਲੇ ਡਰੁ ਮਾਨਿ ਘਨੋ ਅਰਿ ਤੀਰਨ ਕੋ।
ਮਨ ਆਪਨੇ ਕੋ ਸਮਝਾਵਤ ਸਿਆਮ ਤੈ ਕੀਨੋ ਹੈ ਕਾਮੁ ਅਹੀਰਨ ਕੋ। ੧੪੪੨।

*ਦੋਹਰਾ*

ਨਿਜ ਮਨ ਕੋ ਸਮਝਾਇ ਕੈ ਬਹੁਰਿ ਫਿਰੇ ਘਨ ਸ੍ਯਾਮ।
ਜਾਦਵ ਸੈਨਾ ਸੰਗਿ ਲੈ ਪੁਨਿ ਆਏ ਰਨ ਧਾਮ। ੧੪੪੩।



ਹੇ ਬਲਰਾਮ! ਰਣ ਤੋਂ ਕਿਸ ਵਾਸਤੇ ਭਜਦੇ ਹੋ? ਇਸ ਪ੍ਰਕਾਰ ਦੇ ਯੁੱਧ ਦਾ ਅਵਸਰ ਫਿਰ ਨਹੀਂ ਮਿਲਣਾ। ਖੜਗ ਸਿੰਘ ਨੇ ਸਾਤਕ ਨੂੰ ਕਿਹਾ ਕਿ (ਜੇ) ਹੁਣ ਭਜ ਗਿਆ ਤਾਂ ਕੀ ਕੋਈ ਲਾਜ ਰਹਿ ਜਾਏਗੀ। ਜੇ ਤੂੰ ਕਿਸੇ ਹੋਰ ਸਮਾਜ ਵਿਚ ਜਾਏਂਗਾ ਤਾਂ ਉਹ ਕਾਇਰਾਂ ਦਾ ਰਾਜ-ਸਮਾਜ ਹੋਵੇਗਾ। ਇਸ ਲਈ ਵਿਚਾਰ ਕਰ ਅਤੇ ਆ ਕੇ ਯੁੱਧ ਕਰ ਕਿਉਂਕਿ ਭਜ ਕੇ ਕਿਹੜੇ ਮੂੰਹ ਨਾਲ ਘਰ ਜਾਏਂਗਾ।੧੪੩੭।

ਇਹ ਸੁਣ ਕੇ ਕੋਈ ਵੀ ਸੂਰਮਾ (ਭਜਣੋਂ) ਮੁੜਿਆ ਨਹੀਂ ਹੈ, (ਫਿਰ) ਕ੍ਰੋਧਿਤ ਹੋ ਕੇ ਰਾਜਾ ਵੈਰੀਆਂ ਦੇ ਪਿਛੇ ਭਜਿਆ ਹੈ। ਯਾਦਵ ਬਕਰੀਆਂ ਵਾਂਗ ਭਜੀ ਜਾਂਦੇ ਹਨ ਅਤੇ ਖੜਗ ਸਿੰਘ ਮਾਨੋ (ਉਨ੍ਹਾਂ ਲਈ) ਸ਼ੇਰ ਬਣਿਆ ਹੋਇਆ ਹੋਵੇ। ਫਿਰ ਭਜ ਕੇ ਬਲਰਾਮ ਨੂੰ ਮਿਲ ਪਿਆ ਹੈ ਅਤੇ ਉਸ ਦੇ ਗਲੇ ਵਿਚ ਧਨੁਸ਼ ਪਾ ਲਿਆ ਹੈ। ਫਿਰ ਹਸ ਕੇ ਅਤੇ ਆਪਣੇ ਵਸ ਵਿਚ ਕਰ ਕੇ ਬਲਰਾਮ ਨੂੰ ਤਦ ਛਡ ਦਿੱਤਾ ਹੈ।੧੪੩੮।

*ਦੋਹਰਾ*

ਜਦੋਂ ਸਾਰੇ ਹੀ ਸੂਰਮੇ ਭਜ ਕੇ ਸ੍ਰੀ ਕ੍ਰਿਸ਼ਨ ਦੀ ਸ਼ਰਨ ਵਿਚ ਗਏ, ਤਦੋਂ ਸ੍ਰੀ ਕ੍ਰਿਸ਼ਨ ਨੇ ਸਾਰੇ ਯਾਦਵਾਂ ਨਾਲ ਮਿਲ ਕੇ ਇਕ ਉਪਾ ਸੋਚਿਆ।੧੪੩੯।

*ਸਵੈਯਾ*

ਅਸੀਂ ਸਾਰੇ ਮਿਲ ਕੇ ਉਸ ਨੂੰ ਘੇਰ ਲਈਏ--ਅਜਿਹਾ ਵਿਚਾਰ ਕਰ ਕੇ ਸਾਰੇ ਸੂਰਮੇ ਧਾ ਕੇ ਪੈ ਗਏ ਹਨ। ਸ੍ਰੀ ਕ੍ਰਿਸ਼ਨ ਨੂੰ ਅਗੇ ਕਰ ਕੇ ਬਾਕੀ ਸਾਰੇ ਕ੍ਰੋਧਿਤ ਹੋ ਕੇ ਪਿਛੇ ਲਗ ਚਲੇ ਹਨ। ਧਨੁਸ਼ਾਂ ਨੂੰ ਕੰਨਾਂ ਤਕ ਖਿਚ ਕੇ ਰਾਜੇ ਉਤੇ ਇਸ ਤਰ੍ਹਾਂ ਤੀਰ ਚਲਾਉਂਦੇ ਹਨ, ਮਾਨੋ ਬਰਖਾ ਰੁਤ ਵਿਚ ਜਿਉਂ ਬਦਲਾਂ ਤੋਂ ਬੂੰਦਾਂ ਡਿਗਦੀਆਂ ਹੋਣ, ਉਸੇ ਤਰ੍ਹਾਂ (ਯਾਦਵਾਂ ਨੇ) ਤੀਰ ਚਲਾਏ ਹਨ।੧੪੪੦।

(ਰਾਜੇ ਨੇ) ਉਨ੍ਹਾਂ ਦੇ ਸਾਰੇ ਬਾਣ (ਆਪਣੇ ਬਾਣਾਂ ਨਾਲ) ਕਟ ਸੁਟੇ (ਅਤੇ ਫਿਰ) ਆਪਣੇ ਬਾਣ ਸ੍ਰੀ ਕ੍ਰਿਸ਼ਨ ਦੇ ਤਨ ਵਿਚ ਮਾਰੇ ਹਨ। ਸ੍ਰੀ ਕ੍ਰਿਸ਼ਨ ਦੇ ਜ਼ਖ਼ਮਾਂ ਵਿਚੋਂ ਲਹੂ ਵਗ ਰਿਹਾ ਹੈ ਅਤੇ ਉਦੋਂ ਉਨ੍ਹਾਂ ਦੇ ਪੈਰ ਟਿਕ ਨਹੀਂ ਰਹੇ ਹਨ। ਹੋਰ ਕਿਤਨੇ ਬਹਾਦਰ ਯੋਧੇ ਹਨ, (ਉਹ) ਰਾਜੇ ਦਾ ਯੁੱਧ ਵੇਖ ਕੇ ਹੈਰਾਨ ਹੋ ਗਏ ਹਨ। ਕਿਸੇ ਦੇ ਸ਼ਰੀਰ ਵਿਚ ਧੀਰਜ ਨਹੀਂ ਰਿਹਾ ਅਤੇ ਸ੍ਰੀ ਕ੍ਰਿਸ਼ਨ ਆਦਿ (ਸਾਰੇ) ਸੂਰਵੀਰ ਭਜ ਗਏ ਹਨ।੧੪੪੧।

ਸ੍ਰੀ ਕ੍ਰਿਸ਼ਨ ਦੇ ਭਜਣ ਨਾਲ ਹੀ ਸਾਰਿਆਂ ਨਾਮੀ ਵੀਰਾਂ ਦਾ ਧੀਰਜ ਡੋਲ ਗਿਆ ਹੈ। ਸ਼ਰੀਰਾਂ ਦੇ ਜ਼ਖ਼ਮਾਂ ਨੂੰ ਵੇਖ ਕੇ 'ਨਿਰਾਕੁਲ' (ਧੀਰਜਵਾਨ) ਵੀ ਅਤਿ ਵਿਆਕੁਲ ਹੋ ਗਏ ਹਨ। ਵੈਰੀ ਦੇ ਤੀਰਾਂ ਦਾ ਬਹੁਤ ਡਰ ਮੰਨ ਕੇ ਉਹ ਰਥਾਂ ਨੂੰ ਭਜਾ ਕੇ (ਯੁੱਧ-ਭੂਮੀ ਵਿਚੋਂ) ਖਿਸਕ ਚਲੇ ਹਨ। ਸ੍ਰੀ ਕ੍ਰਿਸ਼ਨ ਨੇ ਆਪਣੇ ਮਨ ਵਿਚ ਵਿਚਾਰ ਕੀਤਾ ਕਿ ਤੂੰ ਗਵਾਲਿਆਂ ਵਾਲਾ ਕੰਮ ਹੀ ਕੀਤਾ ਹੈ (ਛਤ੍ਰੀਆਂ ਵਾਲਾ ਨਹੀਂ)।੧੪੪੨।

*ਦੋਹਰਾ*

ਆਪਣੇ ਮਨ ਨੂੰ ਸਮਝਾ ਕੇ ਸ੍ਰੀ ਕ੍ਰਿਸ਼ਨ ਫਿਰ ਮੁੜ ਪਏ ਹਨ ਅਤੇ ਯਾਦਵਾਂ ਦੀ ਸੈਨਾ ਨੂੰ ਨਾਲ ਲੈ ਕੇ ਫਿਰ ਯੁੱਧ-ਭੂਮੀ ਵਿਚ ਆ ਗਏ ਹਨ।੧੪੪੩।

*ਕਾਨ੍ਹ ਜੂ ਬਾਚ*

*ਦੋਹਰਾ*

ਖੜਗ ਸਿੰਘ ਕੋ ਹਰਿ ਕਹਿਓ ਅਬ ਤੂ ਖੜਗ ਸੰਭਾਰੁ।
ਜਾਮ ਦਿਵਸ ਕੇ ਰਹਤ ਹੀ ਡਾਰੋ ਤੋਹਿ ਸੰਘਾਰਿ। ੧੪੪੪।

*ਸਵੈਯਾ*

ਕੋਪ ਕੈ ਬੈਨ ਕਹੈ ਖੜਗੇਸ ਕੋ ਸ੍ਰੀ ਹਰਿ ਜੂ ਧਨੁ ਬਾਨਨ ਲੈ ਕੈ।
ਚਾਮ ਕੇ ਦਾਮ ਚਲਾਇ ਲਏ ਤੁਮ ਹੂੰ ਰਨ ਮੈ ਮਨ ਕੋ ਨਿਰਭੈ ਕੈ।
ਮਤਿ ਕਰੀ ਗਰਬੈ ਤਬ ਲਉ ਜਬ ਲਉ ਮ੍ਰਿਗਰਾਜ ਗਹਿਓ ਨ ਰਿਸੈ ਕੈ।
ਕਾਹੇ ਕਉ ਪ੍ਰਾਨਨ ਸੋ ਧਨ ਖੋਵਤ ਜਾਹੁ ਭਲੇ ਹਥਿਯਾਰਨ ਦੈ ਕੈ। ੧੪੪੫।

ਯੌ ਸੁਨਿ ਕੈ ਹਰਿ ਕੀ ਬਤੀਆ ਤਬ ਹੀ ਨ੍ਰਿਪ ਉਤਰ ਦੇਤ ਭਯੋ ਹੈ।
ਕਾਹੇ ਕਉ ਸੋਰ ਕਰੈ ਰਨ ਮੈ ਬਨ ਮੈ ਜਨੁ ਕਾਹੂ ਨੇ ਲੂਟਿ ਲਯੋ ਹੈ।
ਬੋਲਤ ਹੋ ਹਠਿ ਕੈ ਸਠਿ ਜਿਉ ਹਮ ਤੇ ਕਈ ਬਾਰਨ ਭਾਜ ਗਯੋ ਹੈ।
ਨਾਮ ਪਰਿਓ ਬ੍ਰਿਜਰਾਜ ਬ੍ਰਿਥਾ ਬਿਨ ਲਾਜ ਸਮਾਜ ਮੈ ਆਜੁ ਖਯੋ ਹੈ। ੧੪੪੬।

*ਖੜਗੇਸ ਬਾਚ*

*ਸਵੈਯਾ*

ਕਾਹੇ ਕਉ ਕ੍ਰੋਧ ਸੋ ਜੁਧੁ ਕਰੋ ਹਰਿ ਜਾਹੁ ਭਲੇ ਦਿਨ ਕੋ ਇਕੁ ਜੀਜੈ।
ਬੈਸ ਕਿਸੋਰ ਮਨੋਹਰਿ ਮੂਰਤਿ ਆਨਨ ਮੈ ਅਬ ਹੀ ਮਸ ਭੀਜੈ।
ਜਾਈਐ ਧਾਮਿ ਸੁਨੋ ਘਨਿ ਸ੍ਯਾਮ ਬਿਸ੍ਰਾਮ ਕਰੋ ਸੁਖ ਅੰਮ੍ਰਿਤ ਪੀਜੈ।
ਨਾਹਕ ਪ੍ਰਾਨ ਤਜੋ ਰਨ ਮੈ ਅਪੁਨੇ ਪਿਤ ਮਾਤ ਅਨਾਥ ਨ ਕੀਜੈ। ੧੪੪੭।

ਕਾਹੇ ਕਉ ਕਾਨ੍ਹ ਅਯੋਧਨ ਮੈ ਹਠ ਕੈ ਹਮ ਸੋ ਰਨ ਦੁੰਦ ਮਚੈ ਹੋ।
ਜੁਧ ਕੀ ਬਾਤ ਬੁਰੀ ਸਬ ਤੇ ਹਰਿ ਕ੍ਰੁਧ ਕੀਏ ਨ ਕਛੂ ਫਲੁ ਪੈ ਹੋ।
ਜਾਨਤ ਹੋ ਅਬ ਯਾ ਰਨ ਮੈ ਹਮ ਸੋ ਲਰਿ ਕੈ ਤੁਮ ਜੀਤ ਨ ਜੈ ਹੋ।
ਜਾਹੁ ਤੋ ਭਾਜ ਕੈ ਜਾਹੁ ਅਬੈ ਨਹੀ ਅੰਤ ਕੋ ਅੰਤ ਕੇ ਧਾਮਿ ਸਿਧੈ ਹੋ। ੧੪੪੮।

ਯੌ ਸੁਨਿ ਕੈ ਹਰਿ ਚਾਪ ਲਯੋ ਕਰਿ ਤਾਨ ਕੈ ਬਾਨ ਕਉ ਖੈਚ ਚਲਾਯੋ।
ਭੂਪਤਿ ਕਉ ਹਰਿ ਘਾਇਲ ਕੀਨੋ ਹੈ ਸ੍ਰੀਪਤ ਕਉ ਨ੍ਰਿਪ ਘਾਇ ਲਗਾਯੋ।
ਬੀਰ ਦੁਹੂੰ ਤਿਹ ਠਉਰ ਬਿਖੈ ਕਬਿ ਰਾਮ ਭਨੈ ਅਤਿ ਜੁਧੁ ਮਚਾਯੋ।
ਬਾਨ ਅਪਾਰ ਚਲੇ ਦੁਹੂੰ ਓਰ ਤੇ ਅਭ੍ਰਨ ਜਿਉ ਦਿਵ ਮੰਡਲ ਛਾਯੋ। ੧੪੪੯।



*ਕਾਨ੍ਹ ਜੀ ਨੇ ਕਿਹਾ--*

*ਦੋਹਰਾ*

ਸ੍ਰੀ ਕ੍ਰਿਸ਼ਨ ਨੇ ਖੜਗ ਸਿੰਘ ਨੂੰ ਕਿਹਾ ਕਿ ਹੁਣ ਤੂੰ ਤਲਵਾਰ ਸੰਭਾਲ ਲੈ। (ਇਕ) ਪਹਿਰ ਦਿਨ ਰਹਿੰਦਿਆਂ ਹੀ (ਮੈਂ) ਤੈਨੂੰ ਮਾਰ ਦਿਆਂਗਾ।੧੪੪੪।

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਧਨੁਸ਼ ਅਤੇ ਬਾਣ ਲੈ ਕੇ ਗੁੱਸੇ ਨਾਲ ਭਰੇ ਬੋਲ ਕਹੇ-- ਤੂੰ (ਹੁਣ ਤਕ) ਮਨ ਨੂੰ ਨਿਰਭੈ ਕਰ ਕੇ ਰਣ ਵਿਚ ਚੰਮ ਦੇ ਦੰਮ ਚਲਾ ਲਏ ਹਨ। (ਹੁਣ ਹੋਰ ਨਹੀਂ ਚਲਾਉਣ ਦਿਆਂਗਾ, ਕਿਉਂਕਿ) ਮਸਤ ਹਾਥੀ ਉਦੋਂ ਤਕ (ਬਨ ਵਿਚ) ਹੈਂਕੜ ਕਰ ਸਕਦਾ ਹੈ ਜਦੋਂ ਤਕ ਸ਼ੇਰ ਨੇ ਕ੍ਰਧਿਤ ਹੋ ਕੇ ਉਸ ਨੂੰ ਫੜਿਆ ਨਹੀਂ ਹੈ। (ਤੂੰ) ਪ੍ਰਾਣਾਂ ਵਰਗੇ ਧਨ ਨੂੰ ਕਿਸ ਲਈ ਨਸ਼ਟ ਕਰਦਾ ਹੈਂ, (ਇਸ ਲਈ) ਹਥਿਆਰ ਸੁਟ ਕੇ ਸੁਖ ਨਾਲ ਘਰ ਨੂੰ ਚਲਾ ਜਾ।੧੪੪੫।

ਸ੍ਰੀ ਕ੍ਰਿਸ਼ਨ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਉਸੇ ਵੇਲੇ ਰਾਜਾ (ਖੜਗ ਸਿੰਘ) ਉੱਤਰ ਦੇਣ ਲਗਿਆ--(ਤੂੰ) ਰਣ-ਭੂਮੀ ਵਿਚ ਕਿਸ ਲਈ ਸ਼ੋਰ ਕਰਦਾ ਹੈਂ, ਮਾਨੋ ਕਿਸੇ ਨੇ ਬਨ ਵਿਚ ਲੁਟ ਲਿਆ ਹੋਵੇ। ਮੂਰਖ ਵਾਂਗ ਹਠ ਕਰ ਕੇ ਬੋਲਦਾ ਹੈਂ, ਕੀ ਮੇਰੇ ਕੋਲੋਂ ਅਗੇ ਕਈ ਵਾਰ ਭਜਿਆ ਨਹੀਂ ਹੈਂ। (ਤੇਰਾ) 'ਬ੍ਰਿਜ-ਰਾਜ' ਨਾਂ ਪਿਆ ਹੋਇਆ ਵਿਅਰਥ ਹੈ (ਕਿਉਂਕਿ) ਬਿਨਾ ਲਜਾ ਦੇ, (ਤੂੰ) ਅਜ ਸਮਾਜ ਵਿਚ ਮਰਯਾਦਾ ਨਸ਼ਟ ਕਰ ਰਿਹਾ ਹੈਂ।੧੪੪੬।

*ਖੜਗ ਸਿੰਘ ਨੇ ਕਿਹਾ--*

*ਸਵੈਯਾ*

ਹੇ ਕ੍ਰਿਸ਼ਨ! (ਤੂੰ) ਕ੍ਰੋਧ ਨਾਲ ਕਿਸ ਵਾਸਤੇ ਯੁੱਧ ਕਰਦਾ ਹੈਂ? (ਘਰ ਪਰਤ) ਜਾ, ਕੁਝ ਦਿਨ ਸੁਖ ਪੂਰਵਕ ਜੀ ਲੈ। (ਤੇਰੀ) ਕਿਸ਼ੋਰ ਅਵਸਥਾ ਹੈ, ਸ਼ਕਲ ਮਨਮੋਹਣੀ ਹੈ ਅਤੇ ਮੁਖ ਉਤੇ ਮਸ ਫੁਟ ਰਹੀ ਹੈ। ਹੇ ਕ੍ਰਿਸ਼ਨ! ਸੁਣੋ, ਘਰ ਜਾਓ, ਬਿਸਰਾਮ ਕਰੋ ਅਤੇ ਸੁਖ ਰੂਪ ਅੰਮ੍ਰਿਤ ਦਾ ਪਾਨ ਕਰੋ। ਵਿਅਰਥ ਵਿਚ ਰਣ ਵਿਚ ਪ੍ਰਾਣ ਨ ਤਿਆਗੋ ਅਤੇ ਆਪਣੇ ਮਾਤਾ-ਪਿਤਾ ਨੂੰ ਅਨਾਥ ਨ ਕਰੋ।੧੪੪੭।

ਹੇ ਕਾਨ੍ਹ! (ਤੂੰ) ਕਿਸ ਵਾਸਤੇ ਹਠ ਕਰ ਕੇ ਯੁੱਧ-ਭੂਮੀ ਵਿਚ ਮੇਰੇ ਨਾਲ ਦੁਅੰਦ ਯੁੱਧ ਮਚਾਉਂਦਾ ਹੈਂ? ਹੇ ਕ੍ਰਿਸ਼ਨ! ਸਭ ਨਾਲੋਂ ਯੁੱਧ ਦੀ ਗੱਲ ਮਾੜੀ ਹੈ, ਕ੍ਰੋਧ ਕਰਨ ਦਾ ਕੁਝ ਵੀ ਫਲ ਪ੍ਰਾਪਤ ਨਹੀਂ ਕਰੇਂਗਾ। (ਇਹ ਵੀ ਤੂੰ) ਜਾਣਦਾ ਹੈਂ ਕਿ ਹੁਣ ਇਸ ਰਣ ਵਿਚ ਤੂੰ ਮੇਰੇ ਨਾਲ ਲੜ ਕੇ ਜੀਉਂਦਾ ਨਹੀਂ ਜਾਵੇਂਗਾ। ਜੇ ਜਾਣਾ ਹੈ ਤਾਂ ਹੁਣੇ ਭਜ ਕੇ ਚਲਾ ਜਾ, ਨਹੀਂ ਤਾਂ ਅੰਤ ਨੂੰ ਯਮ ਦੇ ਘਰ ਨੂੰ ਚਲਾ ਜਾਏਂਗਾ।੧੪੪੮।

(ਖੜਗ ਸਿੰਘ ਦੀਆਂ) ਇਸ ਤਰ੍ਹਾਂ ਦੀਆਂ (ਗੱਲਾਂ) ਸੁਣ ਕੇ ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਫੜ ਲਿਆ ਅਤੇ ਬਾਣ ਨੂੰ ਖਿਚ ਕੇ ਚਲਾਇਆ। ਰਾਜੇ ਨੂੰ ਸ੍ਰੀ ਕ੍ਰਿਸ਼ਨ ਨੇ ਘਾਇਲ ਕਰ ਦਿੱਤਾ ਅਤੇ ਰਾਜੇ ਨੇ ਵੀ ਸ੍ਰੀ ਕ੍ਰਿਸ਼ਨ ਨੂੰ ਜ਼ਖ਼ਮੀ ਕਰ ਦਿੱਤਾ। ਕਵੀ ਰਾਮ ਕਹਿੰਦੇ ਹਨ, ਦੋਹਾਂ ਸੂਰਵੀਰਾਂ ਨੇ ਉਸ ਥਾਂ ਉਤੇ ਬਹੁਤ ਵਾਰੀ ਯੁੱਧ ਕੀਤਾ। ਦੋਹਾਂ ਪਾਸਿਆਂ ਤੋਂ ਅਪਾਰ ਤੀਰ ਚਲੇ ਹਨ (ਜਿਨ੍ਹਾਂ ਨੇ) ਬਦਲਾਂ ਵਾਂਗ ਸਾਰੇ ਆਕਾਸ਼ ਨੂੰ ਢਕ ਲਿਆ ਹੈ।੧੪੪੯।

ਸ੍ਰੀ ਜਦੁਬੀਰ ਸਹਾਇ ਕੇ ਕਾਜ ਜਿਨੋ ਬਰ ਬੀਰਨ ਤੀਰ ਚਲਾਏ।
ਭੂਪਤਿ ਏਕ ਨ ਬਾਨ ਲਗਿਯੋ ਲਖਿ ਦੂਰਿ ਤੇ ਬਾਨਨ ਸੋ ਬਹੁ ਘਾਏ।
ਧਾਇ ਪਰੀ ਬਹੁ ਜਾਦਵ ਸੈਨ ਧਵਾਇ ਕੈ ਸ੍ਯੰਦਨ ਚਾਪ ਚਢਾਏ।
ਆਵਤ ਸ੍ਯਾਮ ਭਨੈ ਰਿਸ ਕੈ ਨ੍ਰਿਪ ਸੋ ਪਲ ਮੈ ਦਲ ਪੈਦਲ ਘਾਏ। ੧੪੫੦।

ਏਕ ਗਿਰੇ ਤਜਿ ਪ੍ਰਾਨਨ ਕੋ ਰਨ ਕੀ ਛਿਤ ਮੈ ਅਤਿ ਜੁਧੁ ਮਚੈ ਕੈ।
ਏਕ ਗਏ ਭਜਿ ਕੈ ਇਕ ਘਾਇਲ ਏਕ ਲਰੇ ਮਨਿ ਕੋਪੁ ਬਢੈ ਕੈ।
ਤਉ ਨ੍ਰਿਪ ਲੈ ਕਰ ਮੈ ਕਰਵਾਰ ਦੀਯੋ ਬਹੁ ਖੰਡਨ ਖੰਡਨ ਕੈ ਕੈ।
ਭੂਪ ਕੋ ਪਉਰਖ ਹੈ ਮਹਬੂਬ ਨਿਹਾਰ ਰਹੇ ਸਬ ਆਸਿਕ ਹ੍ਵੈ ਕੈ। ੧੪੫੧।

ਅਉਰ ਕਿਤੇ ਬਲਬੰਡ ਹੁਤੇ ਕਬਿ ਸ੍ਯਾਮ ਜਿਤੇ ਨ੍ਰਿਪ ਕੋਪਿ ਪਛਾਰੇ।
ਜੁਧ ਪ੍ਰਬੀਨ ਸੁ ਬੀਰ ਬਡੇ ਰਿਸਿ ਸਾਥ ਸੋਊ ਛਿਨ ਮਾਹਿ ਸੰਘਾਰੇ।
ਸ੍ਯੰਦਨ ਕਾਟਿ ਦਏ ਤਿਨ ਕੇ ਗਜ ਬਾਜ ਘਨੇ ਸੰਗਿ ਬਾਨਨ ਮਾਰੇ।
ਰੁਦ੍ਰ ਕੋ ਖੇਲੁ ਕੀਯੋ ਰਨ ਮੈ ਜੇਊ ਜੀਵਤ ਤੇ ਤਜਿ ਜੁਧੁ ਪਧਾਰੇ। ੧੪੫੨।

ਸੈਨ ਭਜਾਇ ਕੈ ਧਾਇ ਕੈ ਆਇ ਕੈ ਰਾਮ ਅਉ ਸ੍ਯਾਮ ਕੇ ਸਾਥ ਅਰਿਓ ਹੈ।
ਲੈ ਬਰਛਾ ਜਮਧਾਰ ਗਦਾ ਅਸਿ ਕ੍ਰੁਧ ਹ੍ਵੈ ਜੁਧ ਨਿਸੰਗ ਕਰਿਓ ਹੈ।
ਤਉ ਬਹੁਰੋ ਕਬਿ ਸ੍ਯਾਮ ਭਨੈ ਧਨੁ ਬਾਨ ਸੰਭਾਰ ਕੈ ਪਾਨਿ ਧਰਿਓ ਹੈ।
ਜਿਉ ਘਨ ਬੂੰਦਨ ਤਿਉ ਸਰ ਸਿਉ ਕਮਲਾਪਤਿ ਕੋ ਤਨ ਤਾਲ ਭਰਿਓ ਹੈ। ੧੪੫੩।

*ਦੋਹਰਾ*

ਬੇਧਿਓ ਜਬ ਤਨ ਕ੍ਰਿਸਨ ਰਿਸਿ ਇੰਦ੍ਰਾਸਤ੍ਰ ਸੰਧਾਨ।
ਮੰਤ੍ਰਨ ਸਿਉ ਅਭਿਮੰਤ੍ਰ ਕਰਿ ਗਹਿ ਧਨੁ ਛਾਡਿਓ ਬਾਨ। ੧੪੫੪।

*ਸਵੈਯਾ*

ਇੰਦ੍ਰ ਤੇ ਆਦਿਕ ਬੀਰ ਜਿਤੇ ਤਬ ਹੀ ਸਰ ਛੂਟਤ ਭੂ ਪਰ ਆਏ।
ਰਾਮ ਭਨੈ ਅਗਨਾਯੁਧ ਲੈ ਨ੍ਰਿਪ ਕੋ ਲਖ ਕੈ ਕਰਿ ਕੋਪ ਚਲਾਏ।
ਭੂਪ ਸਰਾਸਨ ਲੈ ਸੁ ਕਟੇ ਅਪਨੇ ਸਰ ਲੈ ਸੁਰ ਕੇ ਤਨ ਲਾਏ।
ਘਾਇਲ ਸ੍ਰਉਨ ਭਰੇ ਲਖਿ ਕੈ ਸੁਰ ਰਾਜ ਡਰੇ ਮਿਲਿ ਕੈ ਸਬ ਧਾਏ। ੧੪੫੫।



ਸ੍ਰੀ ਕ੍ਰਿਸ਼ਨ ਦੀ ਸਹਾਇਤਾ ਲਈ ਜਿਨ੍ਹਾਂ ਬਹਾਦਰ ਯੋਧਿਆਂ ਨੇ ਬਾਣ ਚਲਾਏ ਹਨ, (ਉਨ੍ਹਾਂ ਵਿਚੋਂ) ਇਕ ਵੀ ਤੀਰ ਰਾਜਾ (ਖੜਗ ਸਿੰਘ) ਨੂੰ ਨਹੀਂ ਲਗਿਆ, ਸਗੋਂ (ਰਾਜੇ ਨੇ ਉਨ੍ਹਾਂ ਨੂੰ) ਦੂਰੋਂ ਹੀ ਵੇਖ ਕੇ ਬਹੁਤਿਆਂ ਨੂੰ ਬਾਣਾਂ ਨਾਲ ਘਾਇਲ ਕਰ ਦਿੱਤਾ ਹੈ। ਯਾਦਵਾਂ ਦੀ ਬਹੁਤ ਸਾਰੀ ਸੈਨਾ ਰਥਾਂ ਨੂੰ ਭਜਾ ਕੇ ਅਤੇ ਧਨੁਸ਼ਾਂ ਉਤੇ ਤੀਰ ਕਸ ਕੇ ਇਕੋ ਵਾਰ ਹੱਲਾ ਕਰ ਕੇ (ਰਾਜੇ ਉਤੇ) ਜਾ ਪਈ। ਸਿਆਮ (ਕਵੀ) ਕਹਿੰਦੇ ਹਨ, ਰਾਜੇ ਨੇ ਕ੍ਰੋਧ ਕਰ ਕੇ ਪੈਦਲ ਸੈਨਾ ਨੂੰ ਪਲ ਵਿਚ ਮਾਰ ਮੁਕਾਇਆ ਹੈ।੧੪੫੦।

ਕਈ ਇਕ (ਸੂਰਵੀਰ) ਯੁੱਧ-ਭੂਮੀ ਵਿਚ ਬਹੁਤ ਯੁੱਧ ਮਚਾ ਕੇ ਅਤੇ (ਆਖੀਰ ਨੂੰ) ਪ੍ਰਾਣਾਂ ਨੂੰ ਤਿਆਗ ਕੇ ਡਿਗ ਪਏ ਹਨ। ਕਈ ਭਜ ਗਏ ਹਨ, ਕਈ ਘਾਇਲ ਹੋ ਗਏ ਹਨ ਅਤੇ ਕਈ ਮਨ ਵਿਚ ਕ੍ਰੋਧ ਵਧਾ ਕੇ ਲੜ ਰਹੇ ਹਨ। ਤਦ ਰਾਜੇ ਨੇ ਹੱਥ ਵਿਚ ਤਲਵਾਰ ਲੈ ਕੇ, ਬਹੁਤ ਸਾਰੇ ਸੂਰਵੀਰਾਂ ਨੂੰ ਟੋਟੇ ਟੋਟੇ ਕਰ ਦਿੱਤਾ ਹੈ। (ਅਸਲੋਂ) ਰਾਜੇ ਦੀ ਬਹਾਦਰੀ ਮਾਸ਼ੂਕ ਹੈ ਅਤੇ (ਉਸ ਨੂੰ) ਸਾਰੇ ਆਸ਼ਕ ਹੋ ਕੇ ਵੇਖ ਰਹੇ ਹਨ।੧੪੫੧।

ਕਵੀ ਸ਼ਿਆਮ ਕਹਿੰਦੇ ਹਨ, ਹੋਰ ਕਿਤਨੇ ਹੀ ਸੂਰਵੀਰ ਸਨ ਜਿਨ੍ਹਾਂ ਨੂੰ ਰਾਜੇ ਨੇ ਕ੍ਰੋਧ ਕਰ ਕੇ ਪਛਾੜ ਸੁਟਿਆ ਹੈ। (ਹੋਰ ਵੀ) ਯੁੱਧ ਵਿਚ (ਜੋ) ਬਹੁਤ ਪ੍ਰਬੀਨ ਸਨ, ਉਨ੍ਹਾਂ ਨੂੰ ਕ੍ਰੋਧ ਕਰ ਕੇ ਛਿਣ ਵਿਚ ਨਸ਼ਟ ਕਰ ਦਿੱਤਾ ਹੈ। (ਰਾਜੇ ਨੇ) ਉਨ੍ਹਾਂ ਦੇ ਰਥ ਤੋੜ ਦਿੱਤੇ ਹਨ ਅਤੇ ਬਾਣਾਂ ਨਾਲ ਬਹੁਤ ਸਾਰੇ ਹਾਥੀ ਅਤੇ ਘੋੜੇ ਖ਼ਤਮ ਕਰ ਦਿੱਤੇ ਹਨ। ਰਣ-ਭੂਮੀ ਵਿਚ 'ਰੁਦਰ' ਵਾਲੀ ਖੇਡ ਖੇਡੀ ਗਈ ਹੈ। (ਉਥੇ) ਜੋ ਜੀਉਂਦੇ ਬਚੇ ਹਨ, ਉਹ ਯੁੱਧ ਨੂੰ ਛਡ ਕੇ ਭਜ ਗਏ ਹਨ।੧੪੫੨।

(ਰਾਜਾ ਯਾਦਵਾਂ ਦੀ) ਸੈਨਾ ਨੂੰ ਭਜਾ ਕੇ ਅਤੇ ਧਾਵਾ ਕਰ ਕੇ ਬਲਰਾਮ ਅਤੇ ਕ੍ਰਿਸ਼ਨ ਨਾਲ ਅੜ ਖੜੋਤਾ ਹੈ। (ਉਸ ਨੇ) ਬਰਛਾ, ਜਮਧਾੜ, ਗਦਾ ਅਤੇ ਤਲਵਾਰ ਲੈ ਕੇ ਅਤੇ ਕ੍ਰੋਧਿਤ ਹੋ ਕੇ ਨਿਸੰਗ ਯੁੱਧ ਕੀਤਾ ਹੈ। ਕਵੀ ਸਿਆਮ ਕਹਿੰਦੇ ਹਨ, ਤਦ (ਰਾਜੇ ਨੇ) ਫਿਰ ਧਨੁਸ਼ ਬਾਣ ਸੰਭਾਲ ਕੇ ਹੱਥ ਵਿਚ ਧਾਰਨ ਕਰ ਲਿਆ ਹੈ। ਜਿਸ ਤਰ੍ਹਾਂ ਬਦਲ ਦੀਆਂ ਬੂੰਦਾਂ ਹੁੰਦੀਆਂ ਹਨ, ਉਸ ਤਰ੍ਹਾਂ ਤੀਰਾਂ ਨਾਲ ਸ੍ਰੀ ਕ੍ਰਿਸ਼ਨ ਦੇ ਤਨ ਰੂਪ ਤਾਲਾਬ ਨੂੰ ਭਰ ਦਿੱਤਾ ਹੈ।੧੪੫੩।

*ਦੋਹਰਾ*

ਜਦੋਂ ਕ੍ਰਿਸ਼ਨ ਦਾ ਸ਼ਰੀਰ (ਤੀਰਾਂ ਨਾਲ) ਵਿੰਨ੍ਹਿਆ ਗਿਆ (ਤਾਂ) ਉਸ ਨੇ ਇੰਦਰ ਅਸਤ੍ਰ ਦਾ ਨਿਸ਼ਾਨਾ ਸਾਧ ਲਿਆ ਅਤੇ ਮੰਤਰਾਂ ਨਾਲ ਮੰਦਰ ਕੇ, ਧਨੁਸ਼ ਨੂੰ ਫੜਿਆ ਅਤੇ ਤੀਰ ਛਡ ਦਿੱਤਾ ਹੈ।੧੪੫੪।

*ਸਵੈਯਾ*

ਇੰਦਰ ਆਦਿ ਜਿਤਨੇ ਵੀ ਸੂਰਵੀਰ ਸਨ, ਬਾਣ ਦੇ ਛੁਟਦਿਆਂ ਹੀ ਉਸੇ ਵੇਲੇ ਧਰਤੀ ਉਤੇ ਆ ਗਏ। ਰਾਮ (ਕਵੀ) ਕਹਿੰਦੇ ਹਨ, (ਉਹ ਸਾਰੇ) ਹੱਥ ਵਿਚ ਅਗਨ-ਅਸਤ੍ਰ (ਭਾਵ ਬੰਦੂਕਾਂ) ਲੈ ਕੇ, ਰਾਜੇ ਨੂੰ ਵੇਖ ਕੇ ਕ੍ਰੋਧ ਨਾਲ ਚਲਾਉਂਦੇ ਹਨ। (ਉਨ੍ਹਾਂ ਅਸਤ੍ਰਾਂ ਨੂੰ) ਰਾਜਾ (ਖੜਗ ਸਿੰਘ) ਨੇ ਧਨੁਸ਼ ਬਾਣ ਲੈ ਕੇ ਕਟ ਦਿੱਤਾ ਹੈ ਅਤੇ ਆਪਣੇ ਤੀਰ ਦੇਵਤਿਆਂ ਦੇ ਸ਼ਰੀਰ ਵਿਚ ਮਾਰੇ ਹਨ। (ਆਪਣੇ ਆਪ ਨੂੰ) ਘਾਇਲ ਅਤੇ ਲਹੂ ਲੁਹਾਨ ਵੇਖ ਕੇ ਇੰਦਰ ਡਰ ਗਿਆ ਹੈ ਅਤੇ ਸਾਰੇ (ਦੇਵਤਿਆਂ ਨੇ) ਇੱਕਠਿਆਂ ਹੋ ਕੇ ਧਾਵਾ ਬੋਲ ਦਿੱਤਾ ਹੈ।੧੪੫੫।

ਦੇਵ ਰਵਾਦਿਕ ਬੀਰ ਘਨੇ ਕਬਿ ਸ੍ਯਾਮ ਭਨੇ ਅਤਿ ਕੋਪ ਤਏ ਹੈ।
ਲੈ ਬਰਛੀ ਕਰਵਾਰ ਗਦਾ ਸੁ ਸਬੈ ਰਿਸਿ ਭੂਪ ਸੋ ਆਇ ਖਏ ਹੈ।
ਆਨਿ ਇਕਤ੍ਰ ਭਏ ਰਨ ਮੈ ਜਸੁ ਤਾ ਛਬਿ ਕੇ ਕਬਿ ਭਾਖ ਦਏ ਹੈ।
ਭੂਪ ਕੇ ਬਾਨ ਸੁਗੰਧਿ ਕੇ ਲੈਬੇ ਕਉ ਭਉਰ ਮਨੋ ਇਕ ਠਉਰ ਭਏ ਹੈ। ੧੪੫੬।

*ਦੋਹਰਾ*

ਦੇਵਨ ਮਿਲਿ ਖੜਗੇਸ ਕਉ ਘੇਰਿ ਚਹੂੰ ਦਿਸਿ ਲੀਨ।
ਤਬ ਭੂਪਤਿ ਧਨੁ ਬਾਨ ਲੈ ਕਹੋ ਜੁ ਪਉਰਖ ਕੀਨ। ੧੪੫੭।

*ਕਬਿਯੋ ਬਾਚ*

*ਸਵੈਯਾ*

ਸੂਰ ਕੋ ਦ੍ਵਾਦਸ ਬਾਨਨ ਬੇਧਿ ਕੈ ਅਉ ਸਸਿ ਕੋ ਦਸ ਬਾਨ ਲਗਾਏ।
ਔਰ ਸਚੀਪਤਿ ਕਉ ਸਰ ਸਉ ਸੁ ਲਗੇ ਤਨ ਭੇਦ ਕੈ ਪਾਰ ਪਰਾਏ।
ਜਛ ਜਿਤੇ ਸੁਰ ਕਿੰਨਰ ਗੰਧ੍ਰਬ ਤੇ ਸਬ ਤੀਰਨ ਸੋ ਨ੍ਰਿਪ ਘਾਏ।
ਕੇਤਕ ਭਾਜਿ ਗਏ ਤੇ ਡਰਿ ਕੇਤਕਿ ਤਉ ਰਨ ਮੈ ਠਹਰਾਏ। ੧੪੫੮।

ਜੁਧੁ ਭਯੋ ਸੁ ਘਨੋ ਜਬ ਹੀ ਤਬ ਇੰਦ੍ਰ ਰਿਸੇ ਕਰਿ ਸਾਂਗ ਲਈ ਹੈ।
ਸ੍ਯਾਮ ਭਨੈ ਬਲ ਕੋ ਕਰਿ ਕੈ ਤਿਹ ਭੂਪ ਕੈ ਊਪਰਿ ਡਾਰ ਦਈ ਹੈ।
ਸ੍ਰੀ ਖੜਗੇਸ ਸਰਾਸਨ ਲੈ ਸਰ ਕਾਟਿ ਦਈ ਉਪਮਾ ਸੁ ਭਈ ਹੈ।
ਬਾਨ ਭਯੋ ਖਗਰਾਜ ਮਨੋ ਬਰਛੀ ਜਨੋ ਨਾਗਨਿ ਭਛ ਗਈ ਹੈ। ੧੪੫੯।

ਪੀੜਤ ਕੈ ਸਬ ਬਾਨਨ ਸੋ ਪੁਨਿ ਇੰਦ੍ਰ ਤੇ ਆਦਿਕ ਬੀਰ ਭਜਾਏ।
ਸੂਰ ਸਸੀ ਰਨ੍ ਤ੍ਯਾਗਿ ਭਜੈ ਅਪਨੇ ਮਨ ਮੈ ਅਤਿ ਤ੍ਰਾਸ ਬਢਾਏ।
ਖਾਇ ਕੈ ਘਾਇ ਘਨੇ ਤਨ ਮੈ ਭਜ ਗੇ ਸਬ ਹੀ ਨ ਕੋਊ ਠਹਰਾਏ।
ਜਾਇ ਬਸੇ ਅਪੁਨੇ ਪੁਰ ਮੈ ਸੁਰ ਸੋਕ ਭਰੇ ਸਬ ਲਾਜ ਲਜਾਏ। ੧੪੬੦।

*ਦੋਹਰਾ*

ਜਬੈ ਸਕਲ ਸੁਰ ਭਜਿ ਗਏ ਤਬ ਨ੍ਰਿਪ ਕੀਨੋ ਮਾਨ।
ਧਨੁਖ ਤਾਨਿ ਕਰ ਮੈ ਪ੍ਰਬਲ ਹਰਿ ਪਰ ਮਾਰੇ ਬਾਨ। ੧੪੬੧।

ਤਬ ਹਰਿ ਰਿਸਿ ਕੈ ਕਰਿ ਲਯੋ ਰਾਛਸ ਅਸਤ੍ਰ ਸੰਧਾਨ।
ਮੰਤ੍ਰਨ ਸਿਉ ਅਭਿਮੰਤ੍ਰ ਕਰਿ ਛਾਡਿਓ ਅਦਭੁਤ ਬਾਨ। ੧੪੬੨।



ਕਵੀ ਸ਼ਿਆਮ ਕਹਿੰਦੇ ਹਨ, ਸੂਰਜ ਆਦਿ ਬਹੁਤ ਸਾਰੇ ਦੇਵਤੇ ਸੂਰਮੇ ਕ੍ਰੋਧ ਨਾਲ ਤਪ ਗਏ ਹਨ। (ਹੱਥਾਂ ਵਿਚ) ਬਰਛੀਆਂ, ਤਲਵਾਰਾਂ ਅਤੇ ਗਦਾ ਲੈ ਕੇ ਸਾਰੇ ਰਾਜੇ (ਖੜਗ ਸਿੰਘ) ਨਾਲ ਖਹਿਣ ਲਗੇ ਹਨ। ਸਾਰੇ ਰਣ-ਭੂਮੀ ਵਿਚ ਇਕੱਠੇ ਹੋ ਗਏ ਹਨ। ਉਸ ਦ੍ਰਿਸ਼ ਦਾ ਯਸ਼ ਕਵੀ ਨੇ ਇਸ ਤਰ੍ਹਾਂ ਦਸਿਆ ਹੈ, ਮਾਨੋ ਰਾਜੇ ਦੇ ਬਾਣਾਂ ਰੂਪ ਫੁਲਾਂ ਦੀ ਸੁਗੰਧ ਲੈਣ ਲਈ ਦੇਵਤੇ ਰੂਪ ਭੌਰੇ ਇਕ ਥਾਂ ਉਤੇ ਇਕਤਰ ਹੋ ਗਏ ਹੋਣ।੧੪੫੬।

*ਦੋਹਰਾ*

ਦੇਵਤਿਆਂ ਨੇ ਇਕੱਠੇ ਹੋ ਕੇ ਖੜਗ ਸਿੰਘ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ ਹੈ। ਤਦ ਰਾਜੇ ਨੇ (ਹੱਥ ਵਿਚ) ਧਨੁਸ਼ ਬਾਣ ਲੈ ਕੇ ਜੋ ਸੂਰਵੀਰਤਾ ਵਿਖਾਈ ਹੈ, ਉਸ ਦਾ ਵਰਣਨ ਕਰਦੇ ਹਾਂ।੧੪੫੭।

*ਕਵੀ ਕਹਿੰਦੇ ਹਨ--*

*ਸਵੈਯਾ*

(ਖੜਗ ਸਿੰਘ ਨੇ) ਬਾਰ੍ਹਾਂ ਤੀਰਾਂ ਨਾਲ ਸੂਰਜ ਨੂੰ ਵਿੰਨ੍ਹ ਕੇ ਫਿਰ ਚੰਦ੍ਰਮਾ ਨੂੰ ਦਸ ਤੀਰ ਮਾਰੇ ਹਨ। ਅਤੇ ਇੰਦਰ ਨੂੰ ਇਕ ਸੌ ਤੀਰ ਮਾਰੇ ਹਨ ਜੋ (ਉਸ ਦਾ) ਸ਼ਰੀਰ ਪਾੜ ਕੇ ਦੂਜੇ ਪਾਸੇ ਨਿਕਲ ਗਏ ਹਨ। ਯਕਸ਼, ਕਿੰਨਰ ਅਤੇ ਗੰਧਰਬ ਆਦਿ ਜਿਤਨੇ ਵੀ ਦੇਵਤੇ ਸਨ, ਉਨ੍ਹਾਂ ਸਾਰਿਆਂ ਨੂੰ ਰਾਜੇ ਨੇ ਤੀਰਾਂ ਨਾਲ ਜ਼ਖ਼ਮੀ ਕਰ ਦਿੱਤਾ ਹੈ। (ਉਨ੍ਹਾਂ ਵਿਚੋਂ) ਕਿਤਨੇ ਡਰ ਦੇ ਮਾਰੇ ਰਣ-ਭੂਮੀ ਵਿਚੋਂ ਭਜ ਗਏ ਹਨ ਅਤੇ ਕਿਤਨੇ ਹੀ ਰਣ ਵਿਚ ਖੜੋਤੇ ਹਨ।੧੪੫੮।

ਜਦ ਤਕੜਾ ਯੁੱਧ ਹੋਣ ਲਗ ਗਿਆ ਤਦ ਇੰਦਰ ਨੇ ਕ੍ਰੋਧਿਤ ਹੋ ਕੇ ਹੱਥ ਵਿਚ ਸਾਂਗ ਪਕੜ ਲਈ। ਸ਼ਿਆਮ (ਕਵੀ) ਕਹਿੰਦੇ ਹਨ, ਉਸ ਨੇ (ਸਾਂਗ ਨੂੰ) ਬਲ ਪੂਰਵਕ ਰਾਜੇ (ਖੜਗ ਸਿੰਘ) ਦੇ ਉਪਰ ਚਲਾਇਆ। (ਅਗੋਂ) ਖੜਗ ਸਿੰਘ ਨੇ ਧਨੁਸ਼ ਲੈ ਕੇ ਬਾਣ ਨਾਲ (ਸਾਂਗ ਨੂੰ) ਕਟ ਦਿੱਤਾ। ਉਸ ਦੀ ਉਪਮਾ ਇਸ ਤਰ੍ਹਾਂ ਦੀ ਹੈ ਕਿ (ਰਾਜੇ ਦਾ) ਬਾਣ ਮਾਨੋ ਗਰੁੜ ਹੋਵੇ ਅਤੇ ਉਸ ਨੇ ਬਰਛੀ ਰੂਪ ਨਾਗਨ ਨੂੰ ਖਾ ਲਿਆ ਹੋਵੇ।੧੪੫੯।

(ਰਾਜੇ ਦੇ) ਬਾਣਾਂ ਨਾਲ ਸਾਰੇ ਪੀੜਿਤ ਹੋ ਗਏ ਹਨ ਅਤੇ ਇੰਦਰ ਆਦਿ ਸਾਰੇ ਸੂਰਵੀਰ ਭਜਾ ਦਿੱਤੇ ਗਏ ਹਨ। ਸੂਰਜ ਅਤੇ ਚੰਦ੍ਰਮਾ ਆਪਣੇ ਮਨ ਵਿਚ ਬਹੁਤ ਡਰ ਮੰਨ ਕੇ ਰਣ-ਭੂਮੀ ਨੂੰ ਛਡ ਕੇ ਭਜ ਗਏ ਹਨ। (ਆਪਣੇ) ਸ਼ਰੀਰਾਂ ਉਤੇ ਬਹੁਤ ਸਾਰੇ ਘਾਉ ਖਾ ਕੇ ਸਾਰੇ ਹੀ ਭਜ ਗਏ ਹਨ ਅਤੇ ਕੋਈ ਵੀ ਠਹਿਰਿਆ ਨਹੀਂ ਹੈ। ਸਾਰੇ ਦੇਵਤੇ ਸੋਗ ਦੇ ਭਰੇ ਹੋਏ ਅਤੇ ਲਜਿਤ ਹੋਏ ਆਪਣੇ ਨਗਰਾਂ (ਪੁਰੀਆਂ) ਵਿਚ ਜਾ ਵਸੇ ਹਨ।੧੪੬੦।

*ਦੋਹਰਾ*

ਜਦ ਸਾਰੇ ਦੇਵਤੇ ਭੇਜ ਗਏ ਤਾਂ ਰਾਜੇ (ਖੜਗ ਸਿੰਘ) ਨੂੰ ਅਭਿਮਾਨ ਹੋ ਗਿਆ ਅਤੇ ਹੱਥ ਵਿਚ ਕਠੋਰ ਧਨੁਸ਼ ਧਾਰਨ ਕਰ ਕੇ ਸ੍ਰੀ ਕ੍ਰਿਸ਼ਨ ਉਤੇ ਬਾਣ ਚਲਾਉਣ ਲਗ ਗਿਆ।੧੪੬੧।

ਤਦ ਸ੍ਰੀ ਕ੍ਰਿਸ਼ਨ ਨੇ ਕ੍ਰੋਧਵਾਨ ਹੋ ਕੇ ਹੱਥ ਵਿਚ 'ਰਾਛਸ ਅਸਤ੍ਰ' ਸਾਧ ਲਿਆ ਅਤੇ ਮੰਤਰਾਂ ਨਾਲ ਮੰਦਰ ਕੇ (ਉਹ) ਅਦਭੁਤ ਬਾਣ ਛਡ ਦਿੱਤਾ।੧੪੬੨।

*ਸਵੈਯਾ*

ਦੈਤ ਅਨੇਕ ਭਏ ਤਿਹ ਤੇ ਬਲਵੰਡ ਕੁਰੂਪ ਭਯਾਨਕ ਕੀਨੇ।
ਚਕ੍ਰ ਧਰੇ ਜਮਦਾਰ ਛੁਰੀ ਅਸਿ ਢਾਲ ਗਦਾ ਬਰਛੀ ਕਰਿ ਲੀਨੇ।
ਮੂਸਲ ਔਰ ਪਹਾਰ ਉਖਾਰਿ ਲੀਏ ਕਰ ਮੈ ਦ੍ਰੁਮ ਪਾਤਿ ਬਿਹੀਨੇ।
ਦਾਤਿ ਬਢਾਇ ਕੈ ਨੈਨ ਤਚਾਇ ਕੈ ਆਇ ਕੈ ਭੂਪਤਿ ਕੋ ਭਯ ਦੀਨੇ। ੧੪੯੩।

ਕੇਸ ਬਡੇ ਸਿਰਿ ਬੇਸ ਬੁਰੇ ਅਰੁ ਦੇਹ ਮੈ ਰੋਮ ਬਡੇ ਜਿਨ ਕੇ।
ਮੁਖ ਸੋ ਨਰ ਹਾਡਨ ਚਾਬਤ ਹੈ ਪੁਨਿ ਦਾਤ ਸੇ ਦਾਤ ਬਜੇ ਤਿਨ ਕੇ।
ਸਰ ਸ੍ਰਉਨਤ ਕੇ ਅਖੀਆ ਜਿਨ ਕੀ ਸੰਗ ਕੌਨ ਭਿਰੈ ਬਲ ਕੈ ਇਨ ਕੇ।
ਸਰ ਚਾਪ ਚਢਾਇ ਕੈ ਰੈਨ ਫਿਰੈ ਸਬ ਕਾਮ ਕਰੈ ਨਿਤ ਪਾਪਨ ਕੇ। ੧੪੯੪।

ਧਾਇ ਪਰੇ ਮਿਲ ਕੈ ਉਤਰ ਰਾਛਸ ਭੂਪ ਇਤੇ ਥਿਰ ਠਾਢੋ ਰਹਿਓ ਹੈ।
ਡਾਢ ਸੁ ਕੈ ਅਪਨੇ ਮਨ ਕੋ ਰਿਸਿ ਸਤ੍ਰੁਨ ਕੋ ਇਹ ਭਾਤਿ ਕਹਿਓ ਹੈ।
ਆਜ ਸਬੈ ਹਨਿ ਹੋ ਰਨ ਮੈ ਕਹਿ ਯੌ ਬਤੀਯਾ ਧਨੁ ਬਾਨ ਗਹਿਓ ਹੈ।
ਯੌ ਨ੍ਰਿਪ ਕੋ ਅਤਿ ਧੀਰਜ ਪੇਖ ਕੈ ਦਾਨਵ ਕੋ ਦਲ ਰੀਝਿ ਰਹਿਓ ਹੈ। ੧੪੯੫।

ਤਾਨਿ ਕਮਾਨ ਮਹਾ ਬਲਵਾਨ ਸੁ ਸਤ੍ਰਨ ਕੋ ਬਹੁ ਬਾਨ ਚਲਾਏ।
ਏਕਨ ਕੀ ਭੁਜ ਕਾਟਿ ਦਈ ਰਿਸਿ ਏਕਨ ਕੇ ਉਰ ਮੈ ਸਰ ਲਾਏ।
ਘਾਇਲ ਏਕ ਗਿਰੇ ਰਨ ਮੋ ਲਖਿ ਕਾਇਰ ਛਾਡਿ ਕੈ ਖੇਤ ਪਰਾਏ।
ਏਕ ਮਹਾ ਬਲਵੰਤ ਦਯੰਤ ਰਹੇ ਥਿਰ ਹ੍ਵੈ ਤਿਨ ਬੈਨ ਸੁਨਾਏ। ੧੪੯੬।

ਕਾਹੇ ਕੋ ਜੁਝ ਕਰੇ ਸੁਨ ਰੇ ਨ੍ਰਿਪ ਤੋਹੂ ਕੋ ਜੀਵਤ ਜਾਨ ਨ ਦੈ ਹੈ।
ਦੀਰਘ ਦੇਹ ਸਲੋਨੀ ਸੀ ਮੂਰਤਿ ਤੋ ਸਮ ਭਛ ਕਹਾ ਹਮ ਪੈ ਹੈ।
ਤੂ ਨਹੀ ਜਾਨਤ ਹੈ ਸੁਨ ਰੇ ਸਠ ਤੋ ਕਹੁ ਦਾਤਨ ਸਾਥ ਚਬੈ ਹੈ।
ਤੋਹੀ ਕੇ ਮਾਸ ਕੇ ਖੰਡਨ ਖੰਡ ਕੈ ਪਾਵਕ ਬਾਨ ਮੈ ਭੁੰਜ ਕੈ ਖੈ ਹੈ। ੧੪੯੭।

*ਦੋਹਰਾ*

ਯੌ ਸੁਨ ਕੈ ਤਿਹ ਬੈਨ ਕੋ ਨ੍ਰਿਪ ਬੋਲਿਓ ਰਿਸ ਖਾਇ।
ਜੋ ਹਮ ਤੇ ਭਜਿ ਜਾਇ ਤਿਹ ਮਾਤਾ ਦੂਧ ਅਪਾਇ। ੧੪੯੮।

ਏਕੁ ਬੈਨ ਸੁਨਿ ਦਾਨਵੀ ਸੈਨ ਪਰੀ ਸਬ ਧਾਇ।
ਚਹੂੰ ਓਰ ਘੇਰਿਓ ਨ੍ਰਿਪਤਿ ਖੇਤ ਬਾਰ ਕੀ ਨਿਆਇ। ੧੪੯੯।



*ਸਵੈਯਾ*

ਉਸ (ਤੀਰ) ਤੋਂ ਅਨੇਕ ਦੈਂਤ ਪੈਦਾ ਹੋ ਗਏ ਜੋ ਬਹੁਤ ਹੀ ਭਿਆਨਕ, ਕਰੂਪ ਅਤੇ ਬਲਵਾਨ ਰੂਪ ਵਾਲੇ ਸਨ। (ਉਨ੍ਹਾਂ ਨੇ) ਹੱਥਾਂ ਵਿਚ ਚੱਕਰ, ਜਮਧਾੜ, ਛੁਰੀ, ਤਲਵਾਰ, ਢਾਲ, ਗਦਾ ਅਤੇ ਬਰਛੀ (ਆਦਿਕ ਸ਼ਸਤ੍ਰ) ਪਕੜੇ ਹੋਏ ਸਨ। (ਉਨ੍ਹਾਂ ਨੇ) ਮੂਸਲ, ਪਰਬਤ ਅਤੇ ਪੱਤਰਾਂ ਤੋਂ ਸਖਣੇ ਬ੍ਰਿਛ ਹੱਥਾਂ ਵਿਚ ਚੁਕੇ ਹੋਏ ਸਨ। (ਉਹ ਸਾਰੇ) ਦੰਦਾਂ ਨੂੰ ਕਢ ਕੇ ਅਤੇ ਅੱਖਾਂ ਤ੍ਰੇੜ ਕੇ ਰਾਜੇ ਪਾਸ ਆ ਕੇ ਉਸ ਨੂੰ ਭੈਭੀਤ ਕਰਦੇ ਹਨ।੧੪੯੩।

(ਜਿਨ੍ਹਾਂ ਦੇ) ਸਿਰਾਂ ਉਤੇ ਬਹੁਤ ਵਾਲ ਹਨ, ਮਾੜੇ ਭੇਸ ਹਨ ਅਤੇ ਦੇਹ ਉਤੇ ਵੱਡੇ ਵੱਡੇ ਰੋਮ ਹਨ। (ਜੋ) ਮੁਖ ਨਾਲ ਮਨੁੱਖਾਂ ਦੀਆਂ ਹਡੀਆਂ ਚਬਦੇ ਸਨ ਅਤੇ ਉਨ੍ਹਾਂ ਦੇ ਦੰਦਾਂ ਨਾਲ ਦੰਦ ਵਜ ਰਹੇ ਸਨ। ਜਿਨ੍ਹਾਂ ਦੀਆਂ ਅੱਖਾਂ ਲਹੂ ਵਾਂਗ ਲਾਲ ਹਨ, ਇਨ੍ਹਾਂ ਨਾਲ ਬਲ ਪੂਰਵਕ ਕੌਣ ਲੜ ਸਕਦਾ ਹੈ। (ਜੋ) ਸਾਰੀ ਰਾਤ ਧਨੁਸ਼ ਉਤੇ ਤੀਰ ਚੜ੍ਹਾ ਕੇ ਫਿਰਦੇ ਹਨ ਅਤੇ ਨਿੱਤ ਪਾਪਾਂ ਵਾਲੇ ਕਰਮ ਕਰਦੇ ਹਨ।੧੪੯੪।

ਉਧਰੋਂ ਰਾਖਸ਼ ਮਿਲ ਕੇ ਰਾਜੇ ਉਤੇ ਟੁਟ ਪਏ ਹਨ ਅਤੇ ਇਧਰੋਂ ਰਾਜਾ ਅਚਲ ਅਵਸਥਾ ਵਿਚ ਖੜੋਤਾ ਹੈ। ਆਪਣੇ ਮਨ ਨੂੰ ਤਕੜਾ ਕਰ ਕੇ (ਅਤੇ ਫਿਰ) ਕ੍ਰੋਧਵਾਨ ਹੋ ਕੇ ਵੈਰੀਆਂ ਨੂੰ ਇਸ ਤਰ੍ਹਾਂ ਕਹਿੰਦਾ ਹੈ। ਅਜ ਸਾਰਿਆਂ ਨੂੰ ਰਣ ਵਿਚ ਮਾਰਦਾ ਹਾਂ- ਇਹ ਗੱਲ ਕਹਿ ਕੇ ਧਨੁਸ਼ ਅਤੇ ਬਾਣ ਗ੍ਰਹਿਣ ਕਰਦਾ ਹੈ। ਇਸ ਤਰ੍ਹਾਂ ਰਾਜੇ ਨੂੰ ਅਤਿ ਧੀਰਜਵਾਨ ਵੇਖ ਕੇ ਦੈਂਤਾਂ ਦਾ ਦਲ ਪ੍ਰਸੰਨ ਹੋ ਰਿਹਾ ਹੈ।੧੪੯੫।

ਮਹਾਨ ਬਲਵਾਨ (ਖੜਗ ਸਿੰਘ) ਨੇ ਕਮਾਨ ਖਿਚ ਕੇ ਵੈਰੀਆਂ ਉਤੇ ਬਹੁਤ ਬਾਣ ਚਲਾਏ ਹਨ। ਇਕਨਾਂ ਦੀਆਂ ਭੁਜਾਵਾਂ ਕਟ ਦਿੱਤੀਆਂ ਹਨ ਅਤੇ ਇਕਨਾਂ ਦੀਆਂ ਹਿੱਕਾਂ ਵਿਚ ਬਾਣ ਮਾਰੇ ਹਨ। ਕਈ ਇਕ ਘਾਇਲ ਹੋ ਕੇ ਰਣ-ਭੂਮੀ ਵਿਚ ਡਿਗੇ ਪਏ ਹਨ (ਜਿਨ੍ਹਾਂ ਨੂੰ) ਵੇਖ ਕੇ ਕਾਇਰ ਲੋਕ ਯੁੱਧ-ਭੂਮੀ ਛਡ ਕੇ ਖਿਸਕ ਗਏ ਹਨ। ਕਈ ਇਕ ਮਹਾਨ ਬਲਵਾਨ ਦੈਂਤ ਅਚਲ ਹੋ ਕੇ ਖੜੋਤੇ ਹਨ ਅਤੇ ਉਨ੍ਹਾਂ ਨੇ (ਇਸ ਤਰ੍ਹਾਂ ਦੇ) ਬੋਲ ਕਹੇ ਹਨ।੧੪੯੬।

ਹੇ ਰਾਜੇ! ਸੁਣ, (ਤੂੰ) ਕਿਸ ਵਾਸਤੇ ਯੁੱਧ ਕਰਦਾ ਹੈਂ, ਤੈਨੂੰ (ਅਸੀਂ) ਜੀਉਂਦੇ ਜਾਣ ਨਹੀਂ ਦਿਆਂਗੇ। (ਤੇਰੀ) ਲੰਬੀ ਦੇਹ ਅਤੇ ਸਲੋਣੀ ਸੂਰਤ ਹੈ, ਤੇਰੇ ਵਰਗਾ ਭੋਜਨ ਅਸੀਂ ਕਿਥੋਂ ਪ੍ਰਾਪਤ ਕਰਾਂਗੇ। ਹੇ ਮੂਰਖ! ਸੁਣ, ਤੂੰ ਨਹੀਂ ਜਾਣਦਾ, (ਅਸੀਂ) ਤੈਨੂੰ ਦੰਦਾਂ ਨਾਲ ਚਬ ਜਾਵਾਂਗੇ। ਤੇਰੇ ਹੀ ਮਾਸ ਦੀਆਂ ਬੋਟੀਆਂ ਕਰ ਕੇ ਬਾਣਾਂ ਰੂਪ ਅਗ ਵਿਚ ਭੁੰਨ ਕੇ ਖਾਵਾਂਗੇ।੧੪੯੭।

*ਦੋਹਰਾ*

ਉਨ੍ਹਾਂ ਦੇ ਇਸ ਤਰ੍ਹਾਂ ਦੇ ਬੋਲ ਸੁਣ ਕੇ ਰਾਜਾ (ਖੜਗ ਸਿੰਘ) ਕ੍ਰੋਧਵਾਨ ਹੋ ਕੇ ਕਹਿਣ ਲਗਾ--ਜੋ (ਕੋਈ) ਮੇਰੇ ਕੋਲੋਂ ਭਜ ਕੇ ਜਾਏਗਾ, ਉਸ ਲਈ ਮਾਂ ਦਾ ਦੁੱਧ ਹਰਾਮ ('ਅਪਾਇ') ਹੋਵੇਗਾ।੧੪੯੮।

(ਇਹ) ਇਕੋ ਬੋਲ ਸੁਣ ਕੇ ਸਾਰੀ ਦੈਂਤ ਸੈਨਾ (ਰਾਜੇ ਉਤੇ) ਟੁਟ ਕੇ ਪੈ ਗਈ ਅਤੇ ਰਾਜੇ ਨੂੰ ਖੇਤ ਦੀ ਵਾੜ ਵਾਂਗ ਚੌਹਾਂ ਪਾਸਿਆਂ ਤੋਂ ਘੇਰ ਲਿਆ।੧੪੯੯।

*ਚੌਪਈ*

ਅਸੁਰਨ ਘੇਰ ਖੜਗ ਸਿੰਘ ਲੀਨੋ। ਤਬ ਨ੍ਰਿਪ ਕੋਪ ਘਨੋ ਮਨਿ ਕੀਨੋ।
ਧਨੁਖ ਬਾਨ ਕਰ ਬੀਚ ਸੰਭਾਰੇ। ਸਤ੍ਰੁ ਅਨੇਕ ਮਾਰ ਹੀ ਡਾਰੈ। ੧੪੭੦।

ਕ੍ਰੂਰ ਕਰਮ ਇਕ ਰਾਛਸ ਨਾਮਾ। ਜਿਨ ਜੀਤੇ ਆਗੇ ਸੰਗ੍ਰਾਮਾ।
ਸੋ ਤਬ ਹੀ ਨ੍ਰਿਪ ਸਾਮੁਹੇ ਗਯੋ। ਅਤਿ ਹੀ ਜੁਝ ਦੁਹੁਨ ਕੋ ਭਯੋ। ੧੪੭੧।

*ਸਵੈਯਾ*

ਆਯੁਧ ਲੈ ਸਬ ਹੀ ਆਪਨੇ ਜਬ ਹੀ ਵਹ ਭੂਪਤਿ ਸੰਗ ਅਰਿਓ ਹੈ।
ਜੁਧ ਅਨੇਕ ਪ੍ਰਕਾਰ ਕੀਯੋ ਰਨ ਕੀ ਛਿਤ ਤੇ ਕੋਊ ਨਹਿ ਟਰਿਓ ਹੈ।
ਤੌ ਨ੍ਰਿਪ ਲੈ ਕਰ ਮੈ ਅਸਿ ਕੋ ਰਿਪੁ ਮੂੰਡ ਕਟਿਓ ਗਿਰ ਭੂਮਿ ਪਰਿਓ ਹੈ।
ਦੇਹ ਛੁਟਿਯੋ ਨਹੀ ਕੋਪ ਹਟਿਓ ਨਿਜ ਓਠ ਕੇ ਦਾਤਨ ਸੋ ਪਕਰਿਓ ਹੈ। ੧੪੭੨।

*ਦੋਹਰਾ*

ਕ੍ਰੂਰ ਕਰਮ ਕੋ ਖੜਗ ਸਿੰਘ ਜਬ ਮਾਰਿਓ ਰਨ ਠੌਰ।
ਅਸੁਰਨ ਕੀ ਸੈਨਾ ਹੁਤੀ[1] ਦਾਨਵ ਨਿਕਸਿਓ ਔਰ। ੧੪੭੩।

*ਸੋਰਠਾ*

ਕ੍ਰੂਰ ਦੈਤ ਜਿਹ ਨਾਮ ਵਡੋ ਦੈਤ ਬਲਵੰਡ ਅਤਿ।
ਆਗੇ ਬਹੁ ਸੰਗ੍ਰਾਮ ਲਰਿਓ ਅਰਿਓ ਨਾਹਿਨ ਡਰਿਓ। ੧੪੭੪।

*ਚੌਪਈ*

ਕ੍ਰੂਰ ਕਰਮ ਬਧ ਨੈਨ ਨਿਹਾਰਿਓ। ਤਬ ਹੀ ਅਪਨੋ ਖੜਗ ਸੰਭਾਰਿਓ।
ਕ੍ਰੂਰ ਦੈਤ ਰਿਸਿ ਨ੍ਰਿਪ ਪਰ ਧਾਯੋ। ਮਾਨੋ ਕਾਲ ਮੇਘ ਉਮਡਾਯੋ। ੧੪੭੫।

ਆਵਤ ਹੀ ਤਿਹ ਭੂਪ ਪਚਾਰਿਓ। ਜਾਹੁ ਕਹਾ ਮੁਝ ਬੰਧੁ ਪਛਾਰਿਓ।
ਹਉ ਤੁਮ ਸੋ ਅਬ ਜੁਧ ਮਚੈ ਹੋ। ਭ੍ਰਾਤ ਗਯੋ ਜਹਿ ਤੋਹਿ ਪਠੈ ਹੋ। ੧੪੭੬।

ਯੌ ਕਹਿ ਕੈ ਤਬ ਖੜਗ ਸੰਭਾਰਿਓ। ਅਤਿ ਪ੍ਰਚੰਡ ਬਲ ਕੋਪਿ ਪ੍ਰਹਾਰਿਓ।
ਭੂਪਤਿ ਲਖਿਓ ਕਾਟਿ ਅਸਿ ਦੀਨੋ। ਸੋਊ ਮਾਰਿ ਰਨ ਭੀਤਰਿ ਲੀਨੋ। ੧੪੭੭।

*ਦੋਹਰਾ*

ਕ੍ਰੂਰ ਕਰਮ ਅਰੁ ਕ੍ਰੂਰ ਦੈਤ ਦੋਊ ਗਏ ਜਹ ਧਾਮਿ।
ਸੈਨਾ ਤਿਨ ਕੀ ਸਸਤ੍ਰ ਲੈ ਘੇਰਿਓ ਨ੍ਰਿਪ ਸੰਗ੍ਰਾਮਿ। ੧੪੭੮।

---

੧. 'ਤਉ'



*ਚੌਪਈ*

(ਜਦੋਂ) ਦੈਂਤਾਂ ਨੇ ਖੜਗ ਸਿੰਘ ਨੂੰ ਘੇਰ ਲਿਆ, ਤਦੋਂ ਰਾਜੇ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ। ਹੱਥ ਵਿਚ ਧਨੁਸ਼ ਬਾਣ ਸੰਭਾਲ ਕੇ ਅਨੇਕਾਂ ਵੈਰੀਆਂ ਨੂੰ ਮਾਰ ਸੁਟਿਆ।੧੪੭੦।

'ਕ੍ਰੂਰ ਕਰਮ' ਨਾਂ ਦਾ ਇਕ ਰਾਖਸ਼ ਸੀ ਜਿਸ ਨੇ ਅਗੇ (ਕਈ) ਯੁੱਧ ਜਿਤੇ ਹੋਏ ਸਨ। ਉਹ ਉਦੋਂ ਹੀ ਰਾਜੇ ਦੇ ਸਾਹਮਣੇ ਚਲਾ ਗਿਆ ਅਤੇ ਦੋਹਾਂ ਦਾ ਬਹੁਤ ਭਿਆਨਕ ਯੁੱਧ ਹੋਇਆ।੧੪੭੧।

*ਸਵੈਯਾ*

ਆਪਣੇ ਸਾਰੇ ਸ਼ਸਤ੍ਰ ਲੈ ਕੇ ਤਦੋਂ ਹੀ ਉਹ ਰਾਜੇ ਨਾਲ ਅੜ ਖੜੋਤਾ। (ਉਨ੍ਹਾਂ ਦੋਹਾਂ ਨੇ) ਅਨੇਕ ਪ੍ਰਕਾਰ ਦਾ ਯੁੱਧ ਕੀਤਾ ਅਤੇ ਰਣ-ਭੂਮੀ ਤੋਂ ਕੋਈ ਵੀ ਪਿਛੇ ਨ ਹਟਿਆ। ਤਦ ਰਾਜੇ ਨੇ ਹੱਥ ਵਿਚ ਤਲਵਾਰ ਲੈ ਕੇ ਵੈਰੀ ਦਾ ਸਿਰ ਕਟ ਕੇ ਧਰਤੀ ਉਤੇ ਸੁਟ ਦਿੱਤਾ। ਉਸ ਦੀ ਦੇਹ ਛੁਟ ਗਈ ਹੈ, ਪਰ ਗੁੱਸਾ ਨਹੀਂ ਹਟਿਆ ਹੈ। (ਉਸ ਨੇ) ਆਪਣੇ ਹੋਠਾਂ ਨੂੰ ਦੰਦਾਂ ਨਾਲ ਪਕੜਿਆ ਹੋਇਆ ਹੈ।੧੪੭੨।

*ਦੋਹਰਾ*

ਜਦ ਕ੍ਰੂਰ ਕਰਮ ਨੂੰ ਖੜਗ ਸਿੰਘ ਨੇ ਯੁੱਧ-ਸਥਲ ਵਿਚ ਮਾਰ ਦਿੱਤਾ (ਤਦ) ਦੈਂਤਾਂ ਦੀ ਸੈਨਾਂ ਵਿਚੋਂ ਇਕ ਹੋਰ ਦੈਂਤ ਨਿਕਲ ਆਇਆ।੧੪੭੩।

*ਸੋਰਠਾ*

ਜਿਸ ਦਾ ਨਾਂ 'ਕ੍ਰੂਰ ਦੈਂਤ' ਸੀ, (ਉਹ) ਬਹੁਤ ਵੱਡਾ ਅਤੇ ਬਲਵਾਨ ਦੈਂਤ ਸੀ। (ਉਹ) ਅਗੇ ਬਹੁਤ ਯੁੱਧ ਲੜ ਚੁਕਿਆ ਸੀ ਅਤੇ ਵੈਰੀਆਂ ਤੋਂ (ਕਦੇ) ਡਰਿਆ ਨਹੀਂ ਸੀ।੧੪੭੪।

*ਚੌਪਈ*

(ਜਦੋਂ) 'ਕ੍ਰੂਰ ਕਰਮ' ਨਾਂ ਦੇ ਦੈਂਤ ਨੂੰ ਅੱਖਾਂ ਨਾਲ ਮਰਦਾ ਵੇਖਿਆ ਤਦੋਂ ਹੀ (ਕ੍ਰੂਰ ਦੈਂਤ ਨੇ) ਆਪਣੀ ਤਲਵਾਰ ਸੰਭਾਲ ਲਈ ਅਤੇ ਉਸ ਨੇ ਕ੍ਰੋਧਿਤ ਹੋ ਕੇ ਰਾਜੇ ਉਤੇ ਧਾਵਾ ਕਰ ਦਿੱਤਾ, (ਜੋ ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਾਲ ਰੂਪ ਬਦਲ ਉਮਡ ਕੇ ਆ ਗਿਆ ਹੋਵੇ।੧੪੭੫।

ਉਸ ਨੇ ਆਉਂਦਿਆਂ ਹੀ ਰਾਜੇ ਨੂੰ ਲਲਕਾਰਿਆ ਕਿ (ਹੁਣ) ਜਾਂਦਾ ਕਿਥੇ ਹੈਂ? ਮੇਰੇ ਭਰਾ ਨੂੰ (ਤੂੰ) ਮਾਰ ਸੁਟਿਆ ਹੈ। ਮੈਂ ਹੁਣ ਤੇਰੇ ਨਾਲ ਯੁੱਧ ਮਚਾਵਾਂਗਾ ਅਤੇ ਜਿਥੇ (ਮੇਰਾ) ਭਰਾ ਗਿਆ ਹੈ, (ਉਥੇ ਹੀ) ਤੈਨੂੰ ਭੇਜਾਂਗਾ।੧੪੭੬।

ਇਸ ਤਰ੍ਹਾਂ ਕਹਿ ਕੇ (ਉਸ ਨੇ) ਤਦ ਖੜਗ ਸੰਭਾਲ ਲਈ ਅਤੇ ਬਹੁਤ ਕ੍ਰੋਧ ਕਰ ਕੇ ਪੂਰੇ ਜ਼ੋਰ ਨਾਲ ਵਾਰ ਕੀਤਾ। (ਜਦੋਂ) ਰਾਜੇ ਨੇ (ਵਾਰ ਹੁੰਦਾ) ਵੇਖਿਆ (ਤਦੋਂ ਉਸ ਨੇ) ਤਲਵਾਰ ਨਾਲ (ਖੜਗ ਨੂੰ) ਕਟ ਦਿੱਤਾ ਅਤੇ ਉਸ (ਦੈਂਤ) ਨੂੰ ਵੀ ਰਣ ਵਿਚ ਮਾਰ ਦਿੱਤਾ।੧੪੭੭।

*ਦੋਹਰਾ*

(ਜਦੋਂ) 'ਕ੍ਰੂਰ ਕਰਮ' ਅਤੇ 'ਕ੍ਰੂਰ ਦੈਂਤ' ਦੋਵੇਂ ਯਮਲੋਕ ਨੂੰ ਚਲੇ ਗਏ (ਤਦੋਂ) ਉਨ੍ਹਾਂ ਦੀ ਸੈਨਾ ਨੇ ਸ਼ਸਤ੍ਰ ਲੈ ਕੇ ਰਾਜੇ ਨੂੰ ਯੁੱਧ-ਭੂਮੀ ਵਿਚ ਘੇਰ ਲਿਆ।੧੪੭੮।

*ਸਵੈਯਾ*

ਰੋਸ ਕੀਓ ਤਿਨ ਹੂੰ ਮਨ ਮੈ ਜੋਊ ਦੈਤ ਬਚੇ ਨ੍ਰਿਪ ਊਪਰ ਧਾਏ।
ਬਾਨ ਕਮਾਨ ਗਦਾ ਬਰਛੀ ਅਗਨਾਯੁਧ ਲੈ ਕਰਿ ਕੋਪ ਬਢਾਏ।
ਤੌ[1] ਨ੍ਰਿਪ ਤੀਰ ਸਰਾਸਨੁ ਲੈ ਸਭ ਆਵਤ ਬਾਟ ਮੈ ਕਾਟਿ ਗਿਰਾਏ।
ਆਪਨੇ ਕਾਢਿ ਨਿਖੰਗਹੁ ਤੇ ਸਰ ਸਤ੍ਰੁਨ ਕੇ ਉਰ ਬੀਚ ਲਗਾਏ। ੧੪੮੯।

*ਚੌਪਈ*

ਤਬ ਸਭ ਸਤ੍ਰੁ ਭਾਜ ਕੈ ਗਏ। ਕੋਊ ਸਨਮੁਖ ਹੋਤ ਨ ਪਏ।
ਅਧਿਕ ਦੈਤ ਜਮ ਲੋਕਿ ਪਠਾਏ। ਜੀਅਤਿ ਰਹੇ ਰਨ ਤ੍ਯਾਗਿ ਪਰਾਏ। ੧੪੯੦।

*ਸਵੈਯਾ*

ਭਾਜ ਗਏ ਸਬ ਦੈਤ ਜਬੈ ਤਬ ਭੂਪ ਰਿਸਿਓ ਹਰਿ ਕੋ ਸਰ ਮਾਰੇ।
ਲਾਗਤ ਹੀ ਕਵਿ ਸ੍ਯਾਮ ਕਹੈ ਤਨ ਸ੍ਰੀ ਜਦੁਬੀਰ ਕੋ ਚੀਰ ਪਧਾਰੇ।
ਬੇਧਿ ਕੈ ਔਰਨ ਕੇ ਤਨ ਕੋ ਪੁਨਿ ਔਰਨ ਜਾਇ ਲਗੇ ਸੁ ਸੰਘਾਰੇ।
ਦੇਖਹੁ ਪਉਰਖ ਭੂਪਤਿ ਕੋ ਅਬ ਆਪ ਹੈ ਏਕ ਅਨੇਕ ਬਿਦਾਰੇ। ੧੪੯੧।

*ਚੌਪਈ*

ਸ੍ਰੀ ਹਰਿ ਜਲ ਕੋ ਅਸਤ੍ਰ ਚਲਾਯੋ। ਸੋ ਛੁਟ ਕੈ ਨ੍ਰਿਪ ਊਪਰ ਆਯੋ।
ਬਰੁਨ ਸਿੰਘ ਮੂਰਤਿ ਧਰਿ ਆਏ। ਸਰਿਤਨ ਕੀ ਸੈਨਾ ਸੰਗਿ ਲਿਯਾਏ। ੧੪੯੨।

ਆਵਤ ਸਿੰਘਨ ਸਬਦ ਸੁਨਾਯੋ। ਬਾਰਿ ਰਾਜ ਅਤਿ ਰਿਸ ਕਰਿ ਧਾਯੋ।
ਸੁਨਤ ਸਬਦ ਕਾਪੇ ਪੁਰ ਤੀਨੋ। ਇਨ ਨ੍ਰਿਪ ਮਨ ਮੈ ਤ੍ਰਾਸ ਨ ਕੀਨੋ। ੧੪੯੩।

*ਸਵੈਯਾ*

ਬਾਨਨ ਸੰਗ ਜਲਾਧਿਪ ਕੋ ਕਵਿ ਸ੍ਯਾਮ ਭਨੇ ਤਨ ਤਾੜਨ ਕੀਨੋ।
ਸਾਤਹੁ ਸਿੰਧਨ ਕੋ ਰਿਸ ਕੈ ਸਰ ਜਾਲਨ ਸਿਉ ਉਰ ਛੇਦ ਕੈ ਦੀਨੋ।
ਘਾਇਲ ਹੈ ਸਰਿਤਾ ਸਗਰੀ ਬਹੁ ਸ੍ਰੋਨਤ ਸੋ ਤਿਹ ਕੋ ਅੰਗ ਭੀਨੋ।
ਨੈਕੁ ਨ ਠਾਢੋ ਰਹਿਓ ਰਣ ਮੈ ਜਲ ਰਾਜ ਭਜਿਓ ਗ੍ਰਿਹ ਕੋ ਮਗੁ ਲੀਨੋ। ੧੪੯੪।

*ਚੌਪਈ*

ਜਬੈ ਜਲਾਧਿਪ ਧਾਮਿ ਸਿਧਾਰੇ। ਤਬ ਹਰਿ ਕੋ ਨ੍ਰਿਪ ਪੁਨਿ ਸਰ ਮਾਰੇ।
ਤਬ ਜਮ ਕੋ ਹਰਿ ਅਸਤ੍ਰ ਚਲਾਯੋ। ਹੈ ਪ੍ਰਤਛ ਜਮ ਨ੍ਰਿਪ ਪਰ ਧਾਯੋ। ੧੪੯੫।

---
੧. 'ਹੂੰ ਤੇ'



*ਸਵੈਯਾ*

ਜਿਹੜੇ ਦੈਂਤ ਬਚੇ ਸਨ, ਉਨ੍ਹਾਂ ਨੇ ਮਨ ਵਿਚ ਕ੍ਰੋਧ ਕਰ ਕੇ ਰਾਜੇ ਉਪਰ ਹੱਲਾ ਕਰ ਦਿੱਤਾ। ਬਾਣ, ਕਮਾਨ, ਗਦਾ, ਬਰਛੀ ਅਤੇ ਅਗਨੀ-ਸ਼ਸਤ੍ਰ (ਬੰਦੂਕ) ਹੱਥ ਵਿਚ ਲੈ ਕੇ ਅਤੇ ਕ੍ਰੋਧ ਨੂੰ ਵਧਾ ਕੇ (ਚਲਾਉਂਦੇ ਹਨ)। ਤਦੋਂ ਰਾਜਾ ਤੀਰ-ਕਮਾਨ ਲੈ ਕੇ (ਵੈਰੀਆਂ ਵਲੋਂ) ਆਉਂਦੇ (ਸ਼ਸਤ੍ਰਾਂ-ਅਸਤ੍ਰਾਂ ਨੂੰ) ਉਸੇ ਵੇਲੇ ਰਸਤੇ ਵਿਚ ਹੀ ਕਟ ਕੇ ਸੁਟ ਦਿੰਦਾ ਹੈ। ਆਪਣੇ ਭੱਥੇ ਵਿਚੋ ਤੀਰ ਕਢ ਕੇ ਵੈਰੀਆਂ ਦੇ ਸੀਨੇ ਵਿਚ ਮਾਰੀ ਜਾਂਦਾ ਹੈ।੧੪੮੯।

*ਚੌਪਈ*

ਤਦ ਸਾਰੇ ਵੈਰੀ ਭਜ ਕੇ ਚਲੇ ਗਏ ਅਤੇ ਕੋਈ ਵੀ ਸਾਹਮਣੇ ਨਹੀਂ ਆਇਆ। ਬਹੁਤੇ ਦੈਂਤ ਮਾਰ ਕੇ ਯਮਲੋਕ ਭੇਜ ਦਿੱਤੇ ਅਤੇ ਜੋ ਜੀਉਂਦੇ ਰਹੇ, ਉਹ ਰਣ-ਭੂਮੀ ਤਿਆਗ ਕੇ ਚਲੇ ਗਏ।੧੪੯੦।

*ਸਵੈਯਾ*

ਜਦੋਂ ਸਾਰੇ ਦੈਂਤ ਭਜ ਗਏ ਤਦੋਂ ਰਾਜੇ ਨੇ ਕ੍ਰੋਧਵਾਨ ਹੋ ਕੇ ਸ੍ਰੀ ਕ੍ਰਿਸ਼ਨ ਨੂੰ ਬਾਣ ਮਾਰੇ। ਕਵੀ ਰਾਮ ਕਹਿੰਦੇ ਹਨ, (ਬਾਣ) ਲਗਦਿਆਂ ਹੀ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨੂੰ ਚੀਰ ਕੇ ਨਿਕਲਦੇ ਜਾ ਰਹੇ ਹਨ। ਹੋਰਨਾਂ ਕਈਆਂ ਦੇ ਸ਼ਰੀਰ ਨੂੰ ਵਿੰਨ੍ਹ ਕੇ, ਫਿਰ ਹੋਰਨਾਂ ਨੂੰ ਜਾ ਜਾ ਕੇ ਲਗਦੇ ਹਨ ਅਤੇ (ਉਨ੍ਹਾਂ ਨੂੰ) ਮਾਰ ਦਿੰਦੇ ਹਨ। ਰਾਜੇ ਦੀ ਬਹਾਦਰੀ ਵੇਖੋ ਜੋ ਹੁਣ ਇਕੋ ਹੀ ਅਨੇਕਾਂ ਨੂੰ ਮਾਰ ਰਿਹਾ ਹੈ।੧੪੯੧।

*ਚੌਪਈ*

(ਤਦ) ਸ੍ਰੀ ਕ੍ਰਿਸ਼ਨ ਨੇ ਜਲ ਦਾ ਅਸਤ੍ਰ ਚਲਾਇਆ ਜੋ ਛੁਟ ਕੇ ਰਾਜੇ ਦੇ ਉਪਰ ਆਇਆ। ਵਰੁਨ ਦੇਵਤਾ ਸੁਰਮੇ (ਸ਼ੇਰ) ਦਾ ਰੂਪ ਧਾਰ ਕੇ ਆਇਆ ਅਤੇ ਨਦੀਆਂ ਦੀ ਸੈਨਾ ਨਾਲ ਲਿਆਇਆ।੧੪੯੨।

ਆਉਂਦਿਆਂ ਹੀ ਸੂਰਵੀਰ ਨੇ ਸ਼ਬਦ (ਬੋਲ) ਸੁਣਾਇਆ--(ਹੇ ਰਾਜਨ! ਤੇਰੇ ਉਪਰ) ਵਰੁਨ ਦੇਵਤਾ ਨੇ ਕ੍ਰੋਧਿਤ ਹੋ ਕੇ ਹਮਲਾ ਕੀਤਾ ਹੈ। (ਉਸ ਦੇ) ਬੋਲ ਸੁਣ ਕੇ ਤਿਨੋ ਲੋਕ ਕੰਬ ਗਏ ਹਨ ਪਰ ਇਸ ਰਾਜੇ ਨੇ ਜ਼ਰਾ ਜਿੰਨਾ ਵੀ ਮਨ ਵਿਚ ਡਰ ਨਹੀਂ ਮੰਨਿਆ ਹੈ।੧੪੯੩।

*ਸਵੈਯਾ*

ਕਵੀ ਸ਼ਿਆਮ ਕਹਿੰਦੇ ਹਨ, (ਰਾਜੇ ਨੇ) ਬਾਣਾਂ ਨਾਲ ਵਰੁਨ ਦੇਵਤੇ ਦੇ ਸ਼ਰੀਰ ਨੂੰ (ਚੰਗੀ ਤਰ੍ਹਾਂ) ਕੁਟਾਪਾ ਚੜ੍ਹਾਇਆ। ਕ੍ਰੋਧ ਕਰ ਕੇ (ਰਾਜੇ ਨੇ) ਤੀਰਾਂ ਦੀ ਵਾਛੜ ਨਾਲ ਸੱਤਾਂ ਸਮੁੰਦਰਾਂ ਦੀ ਛਾਤੀ ਨੂੰ ਵਿੰਨ੍ਹ ਸੁਟਿਆ। ਸਾਰੀਆਂ ਨਦੀਆਂ ਨੂੰ ਘਾਇਲ ਕਰ ਕੇ ਉਨ੍ਹਾਂ ਦੇ ਅੰਗਾਂ ਨੂੰ ਲਹੂ ਲੁਹਾਨ ਕਰ ਦਿੱਤਾ। ਵਰੁਨ ਦੇਵਤਾ ਰਣ ਵਿਚ ਬਿਲਕੁਲ ਟਿਕ ਨ ਸਕਿਆ ਅਤੇ ਭਜ ਕੇ ਆਪਣੇ ਘਰ ਦੇ ਰਾਹ ਪਿਆ।੧੪੯੪।

*ਚੌਪਈ*

ਜਦੋਂ ਵਰੁਨ ਦੇਵਤਾ ਘਰ ਨੂੰ ਚਲਾ ਗਿਆ, ਤਦੋਂ ਰਾਜੇ ਨੇ ਫਿਰ ਸ੍ਰੀ ਕ੍ਰਿਸ਼ਨ ਨੂੰ ਬਾਣ ਮਾਰੇ। ਤਦੋਂ ਸ੍ਰੀ ਕ੍ਰਿਸ਼ਨ ਨੇ ਯਮ (ਨੂੰ ਸਦਣ ਵਾਲਾ) ਅਸਤ੍ਰ ਚਲਾਇਆ। (ਫਲਸਰੂਪ) ਯਮ ਨੇ ਪ੍ਰਤੱਖ ਹੋ ਕੇ ਰਾਜੇ ਉਪਰ ਹੱਲਾ ਬੋਲ ਦਿੱਤਾ।੧੪੯੫।

*ਸਵੈਯਾ*

ਬੀਰ ਬਡੋ [੧]ਬਿਕ੍ਰਤ ਦੈਤ[੧] ਸੁ ਨਾਮਹਿ ਕੋਪ ਹੁਇ ਸ੍ਰੀ ਖੜਗੇਸ ਪੈ ਧਾਯੋ।
ਬਾਨ ਕਮਾਨ ਕ੍ਰਿਪਾਨ ਗਦਾ ਬਰਛੀ ਕਰਿ ਲੈ ਅਤਿ ਜੁਧ ਮਚਾਯੋ।
ਤੀਰ ਚਲਾਵਤ ਭਯੋ ਬਹੁਰੋ ਤਬ ਤਾ ਛਬਿ ਕੋ ਕਵਿ ਭਾਵ ਸੁਨਾਯੋ।
ਭੂਪ ਕੋ ਬਾਨ ਮਨੋ ਖਗਰਾਜ ਕਟਿਓ ਅਰਿ ਕੋ ਸਰ ਨਾਗ ਗਿਰਾਯੋ। ੧੪੮੬।

[੧]ਬਿਕ੍ਰਤ ਦੈਤ[੧] ਕੋ ਨ੍ਰਿਪ ਮਾਰਿ ਲਯੋ ਜਮੁ ਕੋ ਰਿਸ ਕੈ ਪੁਨਿ ਉਤਰ ਦੀਨੋ।
ਕਾ ਭਯੋ ਜੋ ਜੀਅ ਮਾਰੇ ਘਨੇ ਅਰੁ ਦੰਡ ਬਡੋ ਕਰ ਮੈ ਤੁਮ ਲੀਨੋ।
ਤੋਹਿ ਨ ਜੀਅਤ ਛਾਡਤ ਹੋ ਸੁਨ ਰੇ ਅਬ ਮੋਹਿ ਇਹੈ ਪ੍ਰਨ ਕੀਨੋ।
ਮਾਰਤ ਹੋ ਕਰ ਲੈ ਕਰਨੋ ਕਛੁ ਮੋ ਬਲ ਜਾਨਤ ਹੈ ਪੁਰ ਤੀਨੋ। ੧੪੮੭।

ਯੌ ਕਹਿ ਕੈ ਬਤੀਯਾ ਜਮ ਕੋ ਕਵਿ ਰਾਮ ਕਹੈ ਪੁਨਿ ਜੁਧ ਕੀਯੋ ਹੈ।
ਭੂਤ ਸ੍ਰਿਗਾਲਨ ਕਾਕਨ ਝਾਕਨਿ ਡਾਕਨਿ ਸ੍ਰੋਨ ਅਘਾਇ ਪੀਓ ਹੈ।
ਮਾਰਿਓ ਮਰੈ ਨ ਕਹੂੰ ਜਮ ਤੇ ਨ੍ਰਿਪ ਮਾਨਹੁ ਅੰਮ੍ਰਿਤ ਪਾਨ ਕੀਓ ਹੈ।
ਪਾਨਿ ਲੀਓ ਧਨੁ ਬਾਨ ਜਬੈ ਤਿਨ ਅੰਤਕ ਅੰਤ ਭਜਾਇ ਦੀਯੋ ਹੈ। ੧੪੮੮।

*ਸੋਰਠਾ*

ਜਬ ਜਮ ਦੀਓ ਭਜਾਇ ਕ੍ਰਿਸਨ ਹੇਰਿ ਨ੍ਰਿਪ ਯੌ ਕਹਿਯੋ।
ਲਰਤੇ ਕਿਉ ਨਹੀ ਆਇ ਮਹਾਰਥੀ ਰਨ ਧੀਰ ਤੁਮ। ੧੪੮੯।

*ਸਵੈਯਾ*

ਜੋ ਹਰਿ ਮੰਤ੍ਰ ਅਰਾਧਤ ਹੈ ਤਪ ਸਾਧਤ ਹੈ ਮਨ ਮੈ ਨਹੀ ਆਯੋ।
ਜਗ੍ਯ ਕੀਏ ਬਹੁ ਦਾਨ ਦੀਏ ਸਬ ਖੋਜਤ ਹੈ ਕਿਨ ਹੂੰ ਨਹੀ ਪਾਯੋ।
ਬ੍ਰਹਮ ਸਚੀਪਤਿ ਨਾਰਦ ਸਾਰਦ ਬਿਯਾਸ ਪਰਾਸੁਰ ਸ੍ਰੀ ਸੁਕ ਗਾਯੋ।
ਸੋ ਬ੍ਰਿਜਰਾਜ ਸਮਾਜ ਮੈ ਆਜ ਹਕਾਰ ਕੈ ਜੁਧ ਕੇ ਕਾਜ ਬੁਲਾਯੋ। ੧੪੯੦।

*ਚੌਪਈ*

ਤਬ ਹਰਿ ਜਛ ਅਸਤ੍ਰ ਕਰਿ ਲੀਨੋ। ਐਚ ਕਮਾਨ ਛਾਡਿ ਸਰ ਦੀਨੋ।
ਨਲ ਕੂਬਰ ਮਨਗ੍ਰੀਵ ਸੁ ਧਾਏ। ਸੁਤ ਕੁਬੇਰ ਕੇ ਦ੍ਵੈ ਇਹ ਆਏ। ੧੪੯੧।
ਧਨਦ ਜਛ ਕਿੰਨਰ ਸੰਗ ਲੀਨੇ। ਏ ਆਏ ਮਨ ਮੈ ਰਿਸ ਕੀਨੇ।
ਸਗਲ ਸੈਨ ਤਿਨ ਕੈ ਸੰਗ ਆਈ। ਧਾਇ ਭੂਪ ਸੋ ਕਰੀ ਲਰਾਈ। ੧੪੯੨।

---

੧. 'ਬਿਕ੍ਰਤਦਤਹਿ'



*ਸਵੈਯਾ*

'ਬਿਕ੍ਰਤ' ਨਾਂ ਦਾ (ਇਕ) ਬਹੁਤ ਵੱਡਾ ਦੈਂਤ ਸੂਰਵੀਰ ਸੀ, ਉਹ ਕ੍ਰੋਧਿਤ ਹੋ ਕੇ ਸ੍ਰੀ ਖੜਗ ਸਿੰਘ ਉਪਰ ਚੜ੍ਹ ਆਇਆ। ਬਾਣ, ਕਮਾਨ, ਕ੍ਰਿਪਾਨ, ਗਦਾ, ਬਰਛੀ (ਆਦਿ ਸ਼ਸਤ੍ਰਾਂ ਨੂੰ) ਹੱਥ ਵਿਚ ਲੈ ਕੇ (ਉਸ ਨੇ) ਬਹੁਤ ਯੁੱਧ ਮਚਾਇਆ। ਫਿਰ ਉਹ ਬਾਣ ਚਲਾਉਣ ਲਗਿਆ, ਤਦ ਉਸ ਦੀ ਛਬੀ ਨੂੰ ਕਵੀ ਨੇ ਇਸ ਭਾਵ ਨਾਲ ਸੁਣਾਇਆ; ਮਾਨੋ ਰਾਜੇ ਦਾ ਬਾਣ ਗਰੁੜ ਹੈ ਅਤੇ ਵੈਰੀ ਦਾ ਬਾਣ (ਜੋ ਰਸਤੇ ਵਿਚ) ਕਟਿਆ ਗਿਆ ਹੈ, (ਉਹ ਗਰੁੜ ਦਾ) ਡਿਗਾਇਆ ਨਾਗ ਹੈ।੧੪੮੬।

ਬਿਕ੍ਰਤ ਦੈਂਤ ਨੂੰ ਰਾਜੇ ਨੇ ਮਾਰ ਲਿਆ ਅਤੇ ਫਿਰ ਕ੍ਰੋਧਿਤ ਹੋ ਕੇ ਯਮ ਨੂੰ ਉੱਤਰ ਦਿੱਤਾ--ਕੀ ਹੋਇਆ ਜੇ ਤੂੰ ਬਹੁਤ ਜੀਵ ਮਾਰਦਾ ਹੈਂ ਅਤੇ ਹੱਥ ਵਿਚ ਵੱਡਾ ਡੰਡਾ ਲਿਆ ਹੋਇਆ ਹੈ। (ਹੇ ਯਮ!) ਸੁਣ, ਹੁਣ ਮੈਂ ਤੈਨੂੰ ਜੀਉਂਦਾ ਨਹੀਂ ਛਡਣਾ; ਇਹ ਹੁਣ ਮੈਂ ਪ੍ਰਣ ਕਰ ਲਿਆ ਹੈ। (ਤੂੰ) ਜੋ ਕੁਝ ਕਰਨਾ ਹੈ, ਕਰ ਲੈ, (ਮੈਂ ਹੁਣ ਤੈਨੂੰ) ਮਾਰਨ ਲਗਾ ਹਾਂ। ਮੇਰੇ ਬਲ ਨੂੰ ਤਿੰਨੋ ਲੋਕ (ਭਲੀ ਭਾਂਤ) ਜਾਣਦੇ ਹਨ।੧੪੮੭।

ਕਵੀ ਰਾਮ ਕਹਿੰਦੇ ਹਨ, ਯਮ ਨੂੰ ਇਸ ਤਰ੍ਹਾਂ ਦੀ ਗੱਲ ਕਹਿ ਕੇ (ਰਾਜੇ ਨੇ) ਫਿਰ ਯੁੱਧ ਕੀਤਾ ਹੈ। ਭੂਤਾਂ, ਗਿਦੜਾਂ, ਕਾਂਵਾਂ, ਡੈਣਾਂ ਅਤੇ ਡਾਕਣੀਆਂ ਨੇ ਰਜ ਕੇ ਲਹੂ ਪੀਤਾ ਹੈ। ਯਮ ਤੋਂ ਵੀ ਰਾਜਾ ਮਾਰਿਆਂ ਮਰਿਆ ਨਹੀਂ ਹੈ, ਮਾਨੋ (ਉਸ ਨੇ) ਅੰਮ੍ਰਿਤ ਪਾਨ ਕੀਤਾ ਹੋਇਆ ਹੈ। ਜਦ ਉਸ ਨੇ ਹੱਥ ਵਿਚ ਧਨੁਸ਼ ਬਾਣ ਲਿਆ (ਤਾਂ) ਅੰਤ ਵਿਚ ਯਮ ਨੂੰ (ਯੁੱਧ-ਭੂਮੀ ਵਿਚੋਂ) ਭਜਾ ਦਿੱਤਾ ਹੈ।੧੪੮੮।

*ਸੋਰਠਾ*

ਜਦੋਂ ਯਮ ਨੂੰ (ਰਣ ਵਿਚੋਂ) ਭਜਾ ਦਿੱਤਾ (ਤਾਂ) ਕ੍ਰਿਸ਼ਨ ਨੂੰ ਵੇਖ ਕੇ ਰਾਜਾ (ਖੜਗ ਸਿੰਘ) ਨੇ ਇਸ ਤਰ੍ਹਾਂ ਕਿਹਾ--ਤੁਸੀਂ ਮਹਾਨ ਰਥੀ ਅਤੇ ਰਣਧੀਰ (ਅਖਵਾਉਂਦੇ ਹੋ, ਮੇਰੇ ਨਾਲ) ਆ ਕੇ ਲੜਦੇ ਕਿਉਂ ਨਹੀਂ।੧੪੮੯।

*ਸਵੈਯਾ*

ਜੋ ਸ੍ਰੀ ਕ੍ਰਿਸ਼ਨ ਮੰਤਰਾਂ ਨੂੰ ਆਰਾਧਣ ਵਾਲਿਆਂ ਅਤੇ ਤਪਾਂ ਨੂੰ ਸਾਧਣ ਵਾਲਿਆਂ ਦੇ ਮਨ ਵਿਚ ਪ੍ਰਗਟ ਨਹੀਂ ਹੋਇਆ ਹੈ। (ਕਿਤਨਿਆਂ ਨੇ) ਯੱਗ ਕੀਤੇ ਹਨ, ਬਹੁਤ ਦਾਨ ਦਿੱਤੇ ਹਨ, ਪਰ ਸਭ ਖੋਜ (ਥਕੇ ਹਨ), ਕਿਸੇ ਨੇ (ਉਸ ਦਾ) ਅੰਤ ਨਹੀਂ ਪਾਇਆ ਹੈ। (ਜਿਸ ਦੇ ਗੁਣਾਂ ਨੂੰ) ਬ੍ਰਹਮਾ, ਇੰਦਰ, ਨਾਰਦ, ਸਾਰਦ, ਵਿਆਸ, ਪਰਾਸ਼ਰ ਅਤੇ ਸੁਕਦੇਵ ਨੇ ਗਾਇਆ ਹੈ, ਉਸ ਸ੍ਰੀ ਕ੍ਰਿਸ਼ਨ ਨੂੰ ਅਜ ਸਮਾਜ ਵਿਚ ਲਲਕਾਰ ਕੇ ਯੁੱਧ ਲਈ (ਖੜਗ ਸਿੰਘ ਨੇ) ਬੁਲਾਇਆ ਹੈ।੧੪੯੦।

*ਚੌਪਈ*

ਤਦ ਸ੍ਰੀ ਕ੍ਰਿਸ਼ਨ ਨੇ 'ਜਛ ਅਸਤ੍ਰ' ਹੱਥ ਵਿਚ ਲੈ ਲਿਆ ਅਤੇ ਕਮਾਨ ਉਤੇ ਚਿਲਾ ਚੜ੍ਹਾ ਕੇ ਤੀਰ ਛਡ ਦਿੱਤਾ। (ਉਸ ਵੇਲੇ) ਨਲ, ਕੂਬਰ ਅਤੇ ਮਨ-ਗ੍ਰੀਵ ਹਮਲਾ ਕਰ ਕੇ ਪਏ ਹਨ। ਕੁਬੇਰ ਦੇ ਇਹ ਦੋਵੇਂ ਪੁੱਤਰ ਆਏ ਹਨ।੧੪੯੧।

ਕੁਬੇਰ ('ਧਨਦ') ਯਕਸ਼ਾਂ ਅਤੇ ਕਿੰਨਰਾਂ ਨੂੰ ਨਾਲ ਲੈ ਕੇ ਅਤੇ ਮਨ ਵਿਚ ਕ੍ਰੋਧ ਕਰ ਕੇ ਇਥੇ ਆਇਆ ਹੈ। ਉਸ ਦੀ ਸਾਰੀ ਸੈਨਾ ਨਾਲ ਆਈ ਹੈ ਅਤੇ ਹਮਲਾ ਕਰ ਕੇ ਰਾਜੇ ਨਾਲ ਯੁੱਧ ਕੀਤਾ ਹੈ।੧੪੯੨।

*ਸਵੈਯਾ*

ਕੋਪ ਕੀਏ ਸਬ ਸਸਤ੍ਰ ਲੀਏ ਕਰ ਮੈ ਮਿਲ ਕੈ ਤਿਹ ਪੈ ਤਬ ਆਏ।
ਭੂਪ ਨਿਖੰਗ ਤੇ ਕਾਢ ਕੈ ਬਾਨ ਕਮਾਨ ਕੋ ਤਾਨਿ ਸੁ ਖੈਚ ਚਲਾਏ।
ਹੋਤ ਭਏ ਬਿਰਥੀ ਬਿਨੁ ਸੂਤ ਘਨੇ ਤਬ ਹੀ ਜਮਲੋਕਿ ਪਠਾਏ।
ਠਾਢੋ ਨ ਕੋਊ ਰਹਿਓ ਤਿਹ ਠੌਰ ਸਬੈ ਗਨ ਕਿੰਨਰ ਜਛ ਪਰਾਏ। ੧੪੯੩।

ਰੋਸ ਘਨੋ ਨਲ ਕੂਬਰ ਕੈ ਸੁ ਫਿਰਿਯੋ ਲਰਬੇ ਕਹੁ ਬੀਰ ਬੁਲਾਏ।
ਸਉਹੇ[1] ਕੁਬੇਰ ਭਯੋ ਧਨੁ ਲੈ ਸਰ ਜਛ ਜਿਤੇ ਮਿਲ ਕੈ ਪੁਨਿ ਆਏ।
ਮਾਰ ਹੀ ਮਾਰ ਪੁਕਾਰਿ ਪਰੇ ਸਬ ਹੀ ਕਰ ਮੈ ਅਸਿ ਲੈ ਚਮਕਾਏ।
ਮਾਨਹੁ ਸ੍ਰੀ ਖੜਗੇਸ ਕੇ ਊਪਰਿ ਦੰਡ ਲੀਏ ਜਮ ਕੇ ਗਨ ਧਾਏ। ੧੪੯੪।

*ਚੌਪਈ*

ਜਬ ਕੁਬੇਰ ਕੋ ਸਬ ਦਲੁ ਆਯੋ। ਤਬ ਨ੍ਰਿਪ ਮਨ ਮੈ ਕੋਪ ਬਢਾਯੋ।
ਨਿਜ ਕਰ ਮੈ ਧਨੁ ਬਾਨ ਸੰਭਾਰਿਓ। ਅਗਨਤ ਦਲੁ ਇਕ ਪਲ ਮੈ ਮਾਰਿਓ। ੧੪੯੫।

*ਦੋਹਰਾ*

ਜਛ ਸੈਨ ਬਲਬੰਡ ਨ੍ਰਿਪ ਜਮ ਪੁਰ ਦਈ ਪਠਾਇ।
ਨਲ ਕੂਬਰ ਘਾਇਲ ਕੀਓ ਅਤਿ ਜੀਯ ਕੋਪੁ ਬਢਾਇ। ੧੪੯੬।

ਜਬ ਕੁਬੇਰ ਕੇ ਉਰ ਬਿਖੈ ਮਾਰਿਓ ਤੀਛਨ ਬਾਨ।
ਲਾਗਤ ਸਰ ਕੇ ਸਟਕਿਓ ਛੂਟਿ ਗਯੋ ਸਬ ਮਾਨ। ੧੪੯੭।

*ਚੌਪਈ*

ਸੈਨਾ ਸਹਿਤ ਸਬੈ ਭਜ ਗਯੋ। ਠਾਢੋ ਨ ਕੋ ਰਨ ਭੀਤਰ ਭਯੋ।
ਮਨਿ ਕੁਬੇਰ ਅਤਿ ਤ੍ਰਾਸ ਬਢਾਯੋ। ਜੁਧ ਕਰਨ ਚਿਤਿ ਬਹੁਰ ਨ ਭਾਯੋ। ੧੪੯੮।

*ਅੜਿਲ*

ਭਾਜਿ ਜਛ ਸਬ ਗਏ ਤਬਹਿ ਹਰਿ ਮਹਾ ਬਲ।
ਰੁਦ੍ਰ ਅਸਤ੍ਰ ਦੀਓ ਛਾਡ ਸੁ ਕੰਪਿਯੋ ਤਲ ਬਿਤਲ।
ਤਬ ਸਿਵ ਜੂ ਉਠਿ ਧਾਏ ਸੂਲ ਸੰਭਾਰ ਕੈ।
ਹੋ ਕਿਉ ਹਰਿ ਸਿਮਰਿਓ ਹਮੈ ਇਹੈ ਜੀਅ ਧਾਰ ਕੈ। ੧੪੯੯।

ਸੰਗ ਰੁਦ੍ਰ ਕੈ ਰੁਦ੍ਰ ਚਲੇ ਭਟ ਉਠਿ ਤਬੈ।
ਏਕ ਰਦਨ ਜੂ ਚਲੇ ਸੰਗ ਲੈ ਦਲ ਸਬੈ।
ਔਰ ਸਕਲ ਗਨ ਚਲੈ ਸੁ ਸਸਤ੍ਰ ਸੰਭਾਰ ਕੈ।
ਹੈ ਕੌਨ ਅਜਿਤ ਪ੍ਰਗਟਿਓ ਭਵ ਕਹੈ ਬਿਚਾਰ ਕੈ। ੧੫੦੦।

੧. 'ਸੌਹੇ'



*ਸਵੈਯਾ*

ਤਦ ਸਾਰੇ ਕ੍ਰੋਧਵਾਨ ਹੋ ਕੇ, ਹੱਥ ਵਿਚ ਸ਼ਸਤ੍ਰ ਲੈ ਕੇ ਅਤੇ ਇਕੱਠੇ ਹੋ ਕੇ ਉਸ (ਰਾਜੇ) ਉਪਰ ਚੜ੍ਹ ਆਏ ਹਨ। ਰਾਜਾ ਭੱਥੇ ਵਿਚੋਂ ਬਾਣ ਕਢ ਕੇ, ਧਨੁਸ਼ ਨੂੰ ਤਣ ਕੇ ਖਿਚ ਖਿਚ ਕੇ ਚਲਾਉਂਦਾ ਹੈ। ਬਹੁਤ ਸਾਰੇ (ਸੂਰਮਿਆਂ ਨੂੰ) ਰਥਾਂ ਅਤੇ ਰਥਵਾਨਾਂ ਤੋਂ ਸਖਣਾ ਕਰ ਕੇ ਯਮ ਲੋਕ ਵਿਚ ਭੇਜ ਦਿੱਤਾ ਹੈ। (ਉਨ੍ਹਾਂ ਵਿਚੋਂ) ਕੋਈ ਵੀ ਉਸ ਸਥਾਨ ਉਤੇ ਖੜੋਤਾ ਨਹੀਂ ਰਿਹਾ ਹੈ; ਸਾਰੇ ਗਣ, ਕਿੰਨਰ, ਯਕਸ਼ ਆਦਿ (ਯੁੱਧ ਖੇਤਰ ਵਿਚੋਂ) ਭਜਾ ਦਿੱਤੇ ਹਨ।੧੪੯੩।

ਨਲ ਅਤੇ ਕੂਬਰ ਨੇ ਬਹੁਤ ਕ੍ਰੋਧ ਕੀਤਾ ਹੈ ਅਤੇ ਫਿਰ ਲੜਨ ਲਈ ਸੂਰਵੀਰਾਂ ਨੂੰ ਬੁਲਾ ਲਿਆ ਹੈ। ਕੁਬੇਰ ਧਨੁਸ਼ ਬਾਣ ਲੈ ਕੇ ਸਾਹਮਣੇ ਆਇਆ ਹੈ ਅਤੇ ਜਿਤਨੇ ਯਕਸ਼ ਸਨ (ਉਹ ਵੀ) ਮਿਲ ਕੇ ਫਿਰ ਆ ਗਏ ਹਨ। ਸਾਰੇ ਹੀ ਮਾਰੋ-ਮਾਰੋ ਕਹਿਣ ਲਗੇ ਹਨ ਅਤੇ ਹੱਥਾਂ ਵਿਚ ਤਲਵਾਰਾਂ ਲੈ ਕੇ ਚਮਕਾਉਂਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਖੜਗ ਸਿੰਘ ਉਪਰ ਯਮ ਗਣ ਡੰਡੇ ਲੈ ਕੇ ਆ ਪਏ ਹੋਣ।੧੪੯੪।

*ਚੌਪਈ*

ਜਦੋਂ ਕੁਬੇਰ ਦਾ ਸਾਰਾ ਦਲ (ਉਥੇ) ਆ ਗਿਆ, ਤਦੋਂ ਰਾਜੇ ਦੇ ਮਨ ਵਿਚ ਕ੍ਰੋਧ ਆ ਗਿਆ। (ਉਸ ਨੇ) ਆਪਣੇ ਹੱਥ ਵਿਚ ਧਨੁਸ਼-ਬਾਣ ਨੂੰ ਸੰਭਾਲਿਆ ਅਤੇ ਇਕ ਪਲ ਵਿਚ ਅਣਗਿਣਤ (ਵੈਰੀ) ਦਲ ਨੂੰ ਮਾਰ ਦਿੱਤਾ।੧੪੯੫।

*ਦੋਹਰਾ*

ਬਲਵਾਨ ਰਾਜੇ ਨੇ ਯਕਸ਼ ਸੈਨਾ ਨੂੰ ਯਮਪੁਰੀ ਭੇਜ ਦਿੱਤਾ ਹੈ ਅਤੇ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਨਲ ਅਤੇ ਕੂਬਰ ਨੂੰ ਘਾਇਲ ਕਰ ਦਿੱਤਾ ਹੈ।੧੪੯੬।

ਜਦ (ਰਾਜੇ ਨੇ) ਕੁਬੇਰ ਦੇ ਸੀਨੇ ਵਿਚ ਤਿਖਾ ਬਾਣ ਮਾਰਿਆ। ਬਾਣ ਦੇ ਲਗਦਿਆਂ ਹੀ (ਉਹ) ਭਜ ਗਿਆ ਅਤੇ ਉਸ ਦਾ ਸਾਰਾ ਅਭਿਮਾਨ ਨਸ਼ਟ ਹੋ ਗਿਆ।੧੪੯੭।

*ਚੌਪਈ*

ਸੈਨਾ ਸਮੇਤ ਸਾਰੇ ਭਜ ਗਏ ਅਤੇ ਕੋਈ ਵੀ ਰਣ-ਭੂਮੀ ਵਿਚ ਖੜੋਤਾ ਨਹੀਂ ਰਿਹਾ ਹੈ। ਕੁਬੇਰ ਦੇ ਮਨ ਵਿਚ ਡਰ ਬਹੁਤ ਵਧ ਗਿਆ ਹੈ ਅਤੇ ਫਿਰ ਯੁੱਧ ਕਰਨ ਲਈ ਉਸ ਦਾ ਮਨ ਤਿਆਰ ਨਹੀਂ ਹੋਇਆ ਹੈ।੧੪੯੮।

*ਅੜਿਲ*

ਜਦ ਸਾਰੇ ਯਕਸ਼ ਭਜ ਗਏ, ਤਦ ਮਹਾ ਬਲੀ ਸ੍ਰੀ ਕ੍ਰਿਸ਼ਨ ਨੇ ਰੁਦਰ ਅਸਤ੍ਰ ਛਡ ਦਿੱਤਾ, ਜਿਸ ਨਾਲ ਤਲ ਅਤੇ ਬਿਤਲ (ਨਾਂ ਦੇ ਪਾਤਾਲ) ਕੰਬ ਗਏ। ਉਸ ਵੇਲੇ ਸ਼ਿਵ ਤ੍ਰਿਸ਼ੂਲ ਲੈ ਕੇ ਉਠ ਕੇ ਦੌੜਿਆ, ਇਹ ਵਿਚਾਰ ਮਨ ਵਿਚ ਬਣਾ ਕੇ ਕਿ ਸ੍ਰੀ ਕ੍ਰਿਸ਼ਨ ਨੇ ਮੈਨੂੰ ਯਾਦ ਕੀਤਾ ਹੈ।੧੪੯੯।

ਤਦੋਂ ਸ਼ਿਵ ਦੇ ਨਾਲ ਸੂਰਵੀਰ ਸ਼ਿਵ-ਗਣ ਉਠ ਕੇ ਤੁਰ ਪਏ। ਗਣੇਸ਼ ('ਏਕ ਰਦਨ') ਵੀ ਸਾਰੀ ਫੌਜ ਲੈ ਕੇ ਚਲ ਪਿਆ। ਹੋਰ ਵੀ ਸਾਰੇ ਗਣ ਆਪਣੇ ਆਪਣੇ ਸ਼ਸਤ੍ਰ ਲੈ ਕੇ ਚਲ ਪਏ ਅਤੇ ਵਿਚਾਰ ਕਰਨ ਲਗੇ ਕਿ ਜਗਤ ਵਿਚ ਕਿਹੜਾ ਅਜਿਤ ਸੂਰਮਾ ਪ੍ਰਗਟ ਹੋ ਗਿਆ ਹੈ।੧੫੦੦।

*ਦੋਹਰਾ*

ਕੋ ਭਟ ਉਪਜਿਯੋ ਜਗਤ ਮੈ ਸਬ ਯੌ ਕਰਤ ਬਿਚਾਰ।
ਸਿਵ ਸਿਖਿ ਬਾਹਨ ਗਨ ਸਹਿਤ ਆਏ ਰਨਿ ਰਿਸਿ ਧਾਰਿ। ੧੫੦੧।

ਪ੍ਰਲੈ ਕਾਲ ਕਰਤਾ ਜਹੀ ਆਏ ਤਿਹ ਠਾ ਦੌਰਿ।
ਰਨ ਨਿਹਾਰਿ ਮਨ ਮੈ ਕਹਿਯੋ ਇਹ ਚਿੰਤਾ ਕੀ ਠੌਰ। ੧੫੦੨।

ਗਨ ਗਨੇਸ ਸਿਵ ਖਟਬਦਨ ਦੇਖੈ ਨੈਨ ਨਿਹਾਰਿ।
ਸੋ ਰਿਸ ਭੂਪਤਿ ਜੁਧ ਹਿਤ ਲੀਨੇ ਆਪ ਹਕਾਰਿ। ੧੫੦੩।

*ਸਵੈਯਾ*

ਰੇ ਸਿਵ ਆਜ ਅਯੋਧਨ ਮੈ ਲਰਿ ਲੈ ਹਮ ਸੋ ਕਰ ਲੈ ਬਲ ਜੇਤੋ।
ਐ ਰੇ ਗਨੇਸ ਲਰੈ ਹਮਰੇ ਸੰਗ ਹੈ ਤੁਮਰੇ ਤਨ ਮੈ ਬਲ ਏਤੋ।
ਕਿਉ ਰੇ ਖੜਾਨਨ ਤੂ ਗਰਬੈ ਮਰ ਹੈ ਅਬ ਹੀ ਇਕ ਬਾਨ ਲਗੈ ਤੋ।
ਕਾਹੇ ਕਉ ਜੂਝ ਮਰੋ ਰਨ ਮੈ ਅਬ ਲਉ ਨ ਗਯੋ ਕਛੁ ਜੀਅ ਮਹਿ ਚੇਤੋ। ੧੫੦੪।

*ਸਿਵ ਜੂ ਬਾਚ ਖੜਗੇਸ ਸੋ*

*ਸਵੈਯਾ*

ਬੋਲਿ ਉਠਿਯੋ ਰਿਸਿ ਕੈ ਸਿਵ ਜੂ ਅਰੇ ਕਿਉ ਸੁਨ ਤੂ ਗਰਬਾਤੁ ਹੈ ਏਤੋ।
ਏਤਨ ਸਿਉ ਜਿਨਿ ਰਾਰਿ ਮੰਡੋ ਅਬਿ ਹੀ ਲਖਿ ਹੈ ਹਮ ਮੈ ਬਲੁ ਜੇਤੋ।
ਜੌ ਤੁਮ ਮੈ ਅਤਿ ਪਉਰਖ ਹੈ ਅਬ ਢੀਲ ਕਹਾ ਧਨੁ ਬਾਨਹਿ ਲੇਤੋ।
ਜੇਤੋ ਹੈ ਦੀਰਘ ਗਾਤ ਤਿਹਾਰੋ ਸੁ ਬਾਨਨ ਸੋ ਕਰਿ ਹੋ ਲਹੁ ਤੇਤੋ। ੧੫੦੫।

*ਖੜਗੇਸ ਬਾਚ ਸਿਵ ਸੋ*

*ਸਵੈਯਾ*

ਕਿਉ ਸਿਵ ਮਾਨ ਕਰੈ ਇਤਨੋ ਭਜਿ ਹੈ ਤਬ ਹੀ ਜਬ ਮਾਰ ਮਚੈਗੀ।
ਏਕ ਹੀ ਬਾਨ ਲਗੈ ਕਪਿ ਜਿਉ ਸਿਗਰੀ ਤੁਮਰੀ ਅਬ ਸੈਨ ਨਚੈਗੀ।
ਭੂਤ ਪਿਸਾਚਨ ਕੀ ਧੁਜਨੀ ਮਰਿ ਹੈ ਰਨ ਮੈ ਨਹੀ ਨੈਕੁ ਬਚੈਗੀ।
ਤੇਰੇ ਹੀ ਸ੍ਰਉਨਤ ਸੋ ਸੁਨਿ ਆਜੁ ਧਰਾ ਇਹ ਆਰੁਨ ਬੇਖ ਰਚੈਗੀ। ੧੫੦੬।

*ਤੋਟਕ ਛੰਦ*

ਸਿਵ ਯੌ ਸੁਨਿ ਕੈ ਧਨੁ ਬਾਨ ਲੀਓ। ਕਸਿ ਕਾਨ ਪ੍ਰਮਾਨ ਲਉ ਛਾਡਿ ਦੀਓ।
ਨ੍ਰਿਪ ਕੇ ਮੁਖ ਲਾਗ ਬਿਰਾਜ ਰਹਿਓ। ਖਗਰਾਜ ਮਨੋ ਅਹਿ ਰਾਜ ਗਹਿਓ। ੧੫੦੭।



*ਦੋਹਰਾ*

ਸਾਰੇ ਹੀ ਮਨ ਵਿਚ ਵਿਚਾਰ ਕਰਦੇ ਹਨ ਕਿ ਜਗਤ ਵਿਚ ਕਿਹੜਾ ਸੂਰਮਾ ਪ੍ਰਗਟ ਹੋ ਗਿਆ ਹੈ? ਸ਼ਿਵ (ਆਪਣੇ) ਸੇਵਕਾਂ, ਵਾਹਨ ਅਤੇ ਗਣਾਂ ਸਮੇਤ ਕ੍ਰੋਧਿਤ ਹੋ ਕੇ ਯੁੱਧ-ਭੂਮੀ ਵਿਚ ਆ ਗਿਆ ਹੈ।੧੫੦੧।

ਜੋ ਪਰਲੋ ਕਾਲ ਦਾ ਕਰਤਾ ਹੈ, (ਉਹ) ਉਥੇ ਦੌੜ ਕੇ ਆ ਗਿਆ ਹੈ। ਯੁੱਧ-ਭੂਮੀ ਨੂੰ ਵੇਖ ਕੇ (ਸ਼ਿਵ ਨੇ) ਮਨ ਵਿਚ ਕਿਹਾ ਕਿ ਇਹ ਤਾਂ ਚਿੰਤਾ ਦਾ ਮੌਕਾ ਹੈ।੧੫੦੨।

(ਸ਼ਿਵ ਦੇ) ਗਣ, ਗਣੇਸ਼, ਸ਼ਿਵ, ਛੇ ਮੂੰਹ ਵਾਲਾ (ਸੁਆਮੀ ਕਾਰਤਿਕੇ) ਅੱਖਾਂ ਨਾਲ (ਧਿਆਨ ਪੂਰਵਕ) ਵੇਖਦੇ ਹਨ। ਉਨ੍ਹਾਂ ਨੂੰ ਰਾਜਾ (ਖੜਗ ਸਿੰਘ) ਨੇ ਯੁੱਧ ਕਰਨ ਲਈ ਖੁਦ ਹੀ ਬੁਲਾ ਲਿਆ ਹੈ।੧੫੦੩।

*ਸਵੈਯਾ*

ਹੇ ਸ਼ਿਵ! ਅਜ ਯੁੱਧ-ਭੂਮੀ ਵਿਚ ਮੇਰੇ ਨਾਲ ਲੜ ਲੈ, ਜਿਤਨਾ ਵੀ (ਤੇਰਾ) ਬਲ ਹੈ, (ਉਹ ਸਾਰਾ) ਲਗਾ ਲੈ। ਓਏ ਗਣੇਸ਼! ਤੂੰ ਮੇਰੇ ਨਾਲ ਲੜੇਂਗਾ, ਤੇਰੇ ਸ਼ਰੀਰ ਵਿਚ ਇਤਨਾ ਬਲ ਹੈ। ਹੇ ਛੇ ਮੂੰਹਾਂ ਵਾਲੇ (ਸੁਆਮੀ ਕਾਰਤਿਕੇ!) ਤੂੰ ਕਿਉਂ ਅਭਿਮਾਨ ਕਰਦਾ ਹੈਂ, ਹੁਣੇ ਹੀ ਇਕ ਬਾਣ ਲਗਣ ਨਾਲ ਮਰ ਜਾਵੇਂਗਾ। ਰਣ ਵਿਚ ਕਿਸ ਲਈ ਜੂਝ ਕੇ ਮਰਦਾ ਹੈਂ; ਅਜੇ ਤਕ ਕੁਝ ਨਹੀਂ ਗਿਆ, ਮਨ ਵਿਚ ਕੁਝ ਵਿਚਾਰ ਕਰ।੧੫੦੪।

*ਸ਼ਿਵ ਜੀ ਦਾ ਖੜਗ ਸਿੰਘ ਨੂੰ ਕਹਿਣਾ--*

*ਸਵੈਯਾ*

ਸ਼ਿਵ ਜੀ (ਝਟ ਹੀ) ਕ੍ਰੋਧ ਕਰ ਕੇ ਬੋਲਣ ਲਗਿਆ--ਓਏ! ਸੁਣ ਤੂੰ ਇਤਨਾ ਹੰਕਾਰ ਕਿਉਂ ਕਰ ਰਿਹਾ ਹੈਂ? ਇਤਨਿਆਂ ਨਾਲ ਯੁੱਧ ਨ ਕਰ, ਤੈਨੂੰ ਹੁਣੇ ਪਤਾ ਲਗ ਜਾਏਗਾ ਕਿ ਅਸਾਂ ਵਿਚ ਕਿਤਨਾ ਬਲ ਹੈ? ਜੇ ਤੇਰੇ ਵਿਚ ਬਹੁਤ ਸ਼ਕਤੀ ਹੈ, ਤਾਂ ਹੁਣ ਢਿਲ ਕਿਉਂ ਕਰ ਰਿਹਾ ਹੈਂ, ਧਨੁਸ਼ ਬਾਣ ਪਕੜ ਲੈ। ਤੇਰਾ ਜਿਤਨਾ ਵੱਡਾ ਸ਼ਰੀਰ ਹੈ, ਮੈਂ ਉਸ ਨੂੰ ਤੀਰਾਂ ਨਾਲ ਉਤਨਾ ਛੋਟਾ ਕਰ ਦਿਆਂਗਾ।੧੫੦੫।

*ਖੜਗ ਸਿੰਘ ਨੇ ਸ਼ਿਵ ਨੂੰ ਕਿਹਾ --*

*ਸਵੈਯਾ*

ਹੇ ਸ਼ਿਵ! ਤੂੰ ਇਤਨਾ ਅਭਿਮਾਨ ਕਿਉਂ ਕਰਦਾ ਹੈਂ? ਜਦੋਂ ਮਾਰ ਮੱਚੇਗੀ, ਉਸੇ ਵੇਲੇ (ਤੂੰ) ਭਜ ਜਾਏਂਗਾ। ਇਕ ਹੀ ਬਾਣ ਦੇ ਲਗਣ ਨਾਲ ਹੁਣੇ ਹੀ ਤੇਰੀ ਸਾਰੀ ਸੈਨਾ ਬੰਦਰਾਂ ਵਾਂਗ ਨਚਣ ਲਗ ਜਾਏਗੀ। ਭੂਤਾਂ ਪਿਸਾਚਾਂ ਦੀ ਸੈਨਾ ਯੁੱਧ ਵਿਚ ਮਾਰੀ ਜਾਏਗੀ, ਕੋਈ ਵੀ ਬਾਕੀ ਨਹੀਂ ਬਚੇਗਾ। ਸੁਣ, ਤੇਰੇ ਹੀ ਲਹੂ ਨਾਲ ਅਜ ਧਰਤੀ ਸੂਹਾ ਭੇਸ ਕਰੇਗੀ।੧੫੦੬।

*ਤੋਟਕ*

ਸ਼ਿਵ ਨੇ ਇਉਂ ਸੁਣ ਕੇ ਧਨੁਸ਼ ਬਾਣ ਫੜ ਲਿਆ ਅਤੇ ਕੰਨਾਂ ਤਕ ਖਿਚ ਕੇ (ਬਾਣ) ਛਡ ਦਿੱਤਾ। (ਉਹ ਬਾਣ) ਰਾਜੇ ਦੇ ਮੂੰਹ ਉਤੇ ਵਜ ਕੇ ਖੁਭ ਗਿਆ, ਮਾਨੋ ਗਰੁੜ ਨੇ ਸ਼ੇਸ਼ਨਾਗ ਨੂੰ ਫੜ ਲਿਆ ਹੋਵੇ।੧੫੦੭।

ਬਰਛੀ ਤਬ ਭੂਪ ਚਲਾਇ ਦਈ। ਸਿਵ ਕੇ ਉਰ ਮੈ ਲਗ ਕ੍ਰਾਂਤਿ ਭਈ।
ਉਪਮਾ ਕਬਿ ਨੇ ਇਹ ਭਾਂਤਿ ਕਹੀ। ਰਵਿ ਕੀ ਕਰ ਕੰਜ ਪੈ ਮੰਡਿ ਰਹੀ। ੧੫੦੮।

ਤਬ ਹੀ ਹਰਿ ਦ੍ਵੈ ਕਰਿ ਖੈਚਿ ਨਿਕਾਰੀ। ਗਹਿ ਡਾਰ ਦਈ ਮਨੋ ਨਾਗਨਿ ਕਾਰੀ।
ਬਹੁਰੋ ਨ੍ਰਿਪ ਮ੍ਯਾਨ ਤੇ ਖਗੁ ਨਿਕਾਰਿਓ। ਕਰਿ ਕੈ ਬਲੁ ਕੋ ਸਿਵ ਊਪਰ ਡਾਰਿਓ। ੧੫੦੯।

ਹਰ ਮੋਹਿ ਰਹਿਓ ਗਿਰ ਭੂਮਿ ਪਰਿਓ। ਮਨੋ ਬਜ੍ਰ ਪਰਿਓ ਗਿਰਿ ਸ੍ਰਿੰਗ ਝਰਿਓ।
ਇਹ ਰੁਦ੍ਰ ਦਸਾ ਸਬ ਸੈਨ ਨਿਹਾਰੀ। ਬਰਛੀ ਤਬ ਹੀ ਸਿਵ ਪੂਤ ਸੰਭਾਰੀ। ੧੫੧੦।

ਜਬ ਕਰ ਬੀਚ ਸਕਤਿ ਕੋ ਲਇਓ। ਤਬ ਆਇ ਨ੍ਰਿਪਤਿ ਕੇ ਸਾਮੁਹਿ ਭਇਓ।
ਕਰ ਕੇ ਬਲ ਕੈ ਨ੍ਰਿਪ ਓਰ ਚਲਾਈ। ਬਰਛੀ ਨਹੀ ਮਾਨੋ ਮ੍ਰਿਤ ਪਠਾਈ। ੧੫੧੧।

*ਸਵੈਯਾ*

ਨ੍ਰਿਪ ਆਵਤ ਕਾਟਿ ਦਈ ਬਰਛੀ ਸਰ ਤੀਛਨ ਸੋ ਅਰਿ ਕੇ ਉਰਿ ਮਾਰਿਓ।
ਸੋ ਸਰ ਸੋ ਕਬਿ ਸ੍ਯਾਮ ਕਹੈ ਤਿਹ ਬਾਹਨ ਕਉ ਪ੍ਰਤਿਅੰਗ ਪ੍ਰਹਾਰਿਓ।
ਏਕ ਗਨੇਸ ਲਿਲਾਟ ਬਿਖੈ ਸਰ ਲਾਗ ਰਹਿਓ ਤਿਰਛੋ ਛਬਿ ਧਾਰਿਓ।
ਮਾਨ ਬਢਿਯੋ ਗਜਆਨਨ ਦੀਹ ਮਨੋ ਸਰ ਅੰਕੁਸ ਸਾਥਿ ਉਤਾਰਿਓ। ੧੫੧੨।

ਚੇਤ ਭਯੋ ਚਢਿ ਬਾਹਨ ਪੈ ਸਿਵ ਲੈ ਧਨੁ ਬਾਨ ਚਲਾਇ ਦਯੋ ਹੈ।
ਸੋ ਸਰ ਤੀਛਨ ਹੈ ਅਤਿ ਹੀ ਇਹ ਭੂਪਤਿ ਕੇ ਉਰਿ ਲਾਗ ਗਯੋ ਹੈ।
ਫੂਲ ਗਯੋ ਜੀਅ ਜਾਨ ਨਰੇਸ ਹਨਿਯੋ ਨਹੀ ਰੰਚਕ ਤ੍ਰਾਸ ਭਯੋ ਹੈ।
ਚਾਪ ਤਨਾਇ ਲੀਯੋ ਕਰ ਮੈ ਸੁ ਨਿਖੰਗ ਤੇ ਬਾਨ ਨਿਕਾਸ ਲਯੋ ਹੈ। ੧੫੧੩।

*ਦੋਹਰਾ*

ਤਬ ਤਿਨ ਭੂਪਤਿ ਬਾਨ ਇਕ ਕਾਨ ਪ੍ਰਮਾਨ ਸੁ ਤਾਨਿ।
ਲਖਿ ਮਾਰਿਓ ਸਿਵ ਉਰ ਬਿਖੈ ਅਰਿ ਬਧ ਹਿਤ ਹੀਯ ਜਾਨਿ। ੧੫੧੪।

*ਚੌਪਈ*

ਜਬ ਹਰ ਕੇ ਉਰਿ ਤਿਨਿ ਸਰ ਮਾਰਿਓ। ਇਹ ਬਿਕ੍ਰਮ ਸਿਵ ਸੈਨ ਨਿਹਾਰਿਓ।
ਕਾਰਤਕੇਯ ਨਿਜ ਦਲੁ ਲੈ ਧਾਇਓ। ਪੁਨਿ ਗਨੇਸ ਮਨ ਕੋਪ ਬਢਾਇਓ। ੧੫੧੫।

*ਸਵੈਯਾ*

ਆਵਤ ਹੀ ਦੁਹ ਕੋ ਲਖਿ ਭੂਪਤਿ ਜੀ ਅਪੁਨੇ ਅਤਿ ਕ੍ਰੋਧ ਬਢਾਇਓ।
ਪਉਰਖ ਕੈ ਭੁਜਦੰਡਨ ਕੋ ਸਿਖਿ ਬਾਹਨ ਕੋ ਇਕੁ ਬਾਨ ਲਗਾਇਓ।



ਰਾਜੇ ਨੇ ਉਸੇ ਵੇਲੇ ਬਰਛੀ ਚਲਾ ਦਿੱਤੀ ਜੋ ਸ਼ਿਵ ਦੀ ਛਾਤੀ ਵਿਚ ਲਗ ਕੇ ਇੰਜ ਚਮਕਣ ਲਗੀ ਹੈ (ਕਿ) ਉਸ ਦੀ ਉਪਮਾ ਕਵੀ ਨੇ ਇਸ ਤਰ੍ਹਾਂ ਕਹੀ ਹੈ, (ਮਾਨੋ) ਸੂਰਜ ਦੀ ਕਿਰਨ ਕਮਲ ਦੇ ਫੂਲ ਉਤੇ ਪੈ ਰਹੀ ਹੋਵੇ।੧੫੦੮।

ਤਦੋਂ ਹੀ ਸ਼ਿਵ ਨੇ ਦੋਹਾਂ ਹੱਥਾਂ ਨਾਲ (ਬਰਛੀ) ਖਿਚਹ ਕੇ ਕਢ ਲਈ ਅਤੇ ਪਕੜ ਕੇ (ਇੰਜ) ਸੁਟ ਦਿੱਤੀ, ਮਾਨੋ ਕਾਲੀ ਨਾਗਨ (ਖਿਚ ਕੇ ਸੁਟੀ ਹੋਵੇ)। ਫਿਰ ਰਾਜੇ ਨੇ ਮਿਆਨ ਵਿਚੋਂ ਤਲਵਾਰ ਕਢ ਲਈ ਅਤੇ ਜ਼ੋਰ ਨਾਲ ਸ਼ਿਵ ਉਤੇ ਸੁਟ ਦਿੱਤੀ।੧੫੦੯।

ਸ਼ਿਵ ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਿਆ। (ਇੰਜ ਪ੍ਰਤੀਤ ਹੋਣ ਲਗਾ) ਮਾਨੋ ਬਜ੍ਰ ਦੇ ਵਜਦਿਆਂ ਹੀ ਪਰਬਤ ਦੀ ਚੋਟੀ ਝੜ ਗਈ ਹੋਵੇ। ਸ਼ਿਵ ਦੀ ਇਹ ਹਾਲਤ ਸਾਰੀ ਸੈਨਾ ਨੇ ਵੇਖੀ, ਤਾਂ ਸ਼ਿਵ ਦੇ ਪੁੱਤਰ (ਗਣੇਸ਼) ਨੇ ਬਰਛੀ ਸੰਭਾਲ ਲਈ।੧੫੧੦।

ਜਦੋਂ (ਗਣੇਸ਼ ਨੇ) ਬਰਛੀ ਨੂੰ ਹੱਥ ਵਿਚ ਲੈ ਲਿਆ ਤਦੋਂ ਰਾਜੇ ਦੇ ਸਾਹਮਣੇ ਆ ਡਟਿਆ ਅਤੇ ਹੱਥ ਦੇ (ਪੂਰੇ) ਜ਼ੋਰ ਨਾਲ ਰਾਜੇ ਉਪਰ (ਸ਼ਕਤੀ ਨੂੰ) ਚਲਾ ਦਿੱਤਾ। (ਉਹ) ਬਰਛੀ ਨਹੀਂ, ਮਾਨੋ ਮ੍ਰਿਤੂ ਭੇਜੀ ਹੋਵੇ।੧੫੧੧।

*ਸਵੈਯਾ*

ਰਾਜਾ (ਖੜਗ ਸਿੰਘ) ਨੇ ਆਉਂਦੀ ਹੋਈ ਬਰਛੀ ਨੂੰ ਤਿਖੇ ਬਾਣ ਨਾਲ ਕਟ ਕੇ ਸੁਟ ਦਿੱਤਾ (ਅਤੇ ਇਕ ਬਾਣ) ਵੈਰੀ ਦੀ ਹਿਕ ਵਿਚ ਮਾਰਿਆ ਕਵੀ ਸ਼ਿਆਮ ਕਹਿੰਦੇ ਹਨ, ਉਸ ਬਾਣ ਨਾਲ ਵੈਰੀ ਦੇ ਵਾਹਨ (ਚੂਹੇ) ਦੇ ਨਿੱਕੇ ਜਿਹੇ ਅੰਗ ਕਟ ਦਿੱਤੇ। ਇਕ ਤੀਰ ਗਣੇਸ਼ ਦੇ ਮੱਥੇ ਵਿਚ ਮਾਰਿਆ ਜੋ ਟੇਢਾ ਹੋ ਕੇ ਲਗਿਆ। (ਉਹ ਤੀਰ ਇਸ ਤਰ੍ਹਾਂ) ਸ਼ੋਭਾ ਪਾ ਰਿਹਾ ਸੀ, ਮਾਨੋ ਬਾਣ ਰੂਪ ਅੰਕੁਸ਼ ਨਾਲ ਗਣੇਸ਼ ਦੇ ਬਹੁਤ ਵਧੇ ਹੋਏ ਅਭਿਮਾਨ ਦੇ ਮਦ ਨੂੰ ਦੂਰ ਕੀਤਾ ਗਿਆ ਹੋਵੇ।੧੫੧੨।

ਸਚੇਤ ਹੋ ਕੇ ਅਤੇ ਆਪਣੇ ਬਲਦ ਉਪਰ ਚੜ੍ਹ ਕੇ ਸ਼ਿਵ ਨੇ ਧਨੁਸ਼ ਲੈ ਕੇ ਬਾਣ ਚਲਾ ਦਿੱਤਾ। ਉਹ ਬਾਣ ਬਹੁਤ ਤਿਖਾ ਸੀ ਅਤੇ ਉਹ ਰਾਜੇ ਦੀ ਛਾਤੀ ਵਿਚ ਜਾ ਲਗਿਆ। ਰਾਜਾ (ਬਾਣ ਨੂੰ ਵਜਿਆ) ਜਾਣ ਕੇ (ਮਨ ਵਿਚ) ਫੁਲ ਗਿਆ ਹੈ। ਉਹ ਮਰਿਆ ਨਹੀਂ ਅਤੇ ਨ ਹੀ ਉਸ ਨੂੰ ਰਤਾ ਜਿੰਨਾ ਡਰ ਲਗਾ ਹੈ। (ਖੜਗ ਸਿੰਘ ਨੇ) ਹੱਥ ਵਿਚ ਧਨੁਸ਼ ਕਸ ਲਿਆ ਹੈ ਅਤੇ ਭੱਥੇ ਵਿਚੋਂ ਤੀਰ ਕਢ ਲਿਆ ਹੈ।੧੫੧੩।

*ਦੋਹਰਾ*

ਤਦ ਉਸ ਰਾਜੇ ਨੇ ਵੈਰੀ ਨੂੰ ਮਾਰਨ ਦਾ ਮਨ ਵਿਚ ਵਿਚਾਰ ਕਰ ਕੇ ਇਕ ਬਾਣ ਕੰਨਾਂ ਤਕ ਖਿਚ ਕੇ ਸ਼ਿਵ ਦੇ ਸੀਨੇ ਵਿਚ ਨਿਸ਼ਾਨਾ ਸਾਧ ਕੇ ਮਾਰਿਆ।੧੫੧੪।

*ਚੌਪਈ*

ਜਦ ਉਸ ਨੇ ਸ਼ਿਵ ਦੇ ਸੀਨੇ ਵਿਚ ਬਾਣ ਮਾਰਿਆ ਅਤੇ ਇਸ ਬਹਾਦਰੀ ਨੂੰ ਸ਼ਿਵ ਦੀ ਸੈਨਾ ਨੇ ਵੇਖਿਆ। (ਤਦ ਉਸ ਵੇਲੇ) ਕਾਰਤਿਕੇ ਨੇ ਆਪਣੀ ਸੈਨਾ ਨਾਲ ਧਾਵਾ ਬੋਲ ਦਿੱਤਾ ਅਤੇ ਫਿਰ ਗਣੇਸ਼ ਦੇ ਮਨ ਵਿਚ ਵੀ ਕ੍ਰੋਧ ਵਧ ਗਿਆ।੧੫੧੫।

*ਸਵੈਯਾ*

ਦੋਹਾਂ ਨੂੰ ਆਉਂਦਿਆਂ ਵੇਖ ਕੇ ਰਾਜੇ ਨੇ ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾਇਆ। ਭੁਜਾਵਾਂ ਦੇ ਬਲ ਕਰ ਕੇ ਰਾਜੇ ਨੇ ਇਕ ਬਾਣ ਸੁਆਮੀ ਕਾਰਤਿਕੇ ('ਸਿਖਿ ਬਾਹਨ'--

ਅਉਰ ਜਿਤੋ ਗਨ ਕੋ ਦਲੁ ਆਵਤ ਸੋ ਛਿਨ ਮੈ ਜਮ ਧਾਮਿ ਪਠਾਇਓ।
ਆਇ ਖੜਾਨਨ ਕੋ ਜਬ ਹੀ ਗਜ ਆਨਨ ਛਾਡਿ ਕੈ ਖੇਤ ਪਰਾਇਓ। ੧੫੧੬।

ਮੋਦ ਭਯੋ ਨ੍ਰਿਪ ਕੇ ਮਨ ਮੈ ਜਬ ਹੀ ਸਿਵ ਕੋ ਦਲੁ ਮਾਰਿ ਭਜਾਯੋ।
ਕਾਹੇ ਕਉ ਭਾਜਤ ਰੇ ਡਰ ਕੈ ਜਿਨਿ ਭਾਜਹੁ ਇਉ ਤਿਹ ਟੇਰਿ ਸੁਨਾਯੋ।
ਸ੍ਯਾਮ ਭਨੇ ਖੜਗੇਸ ਤਬੈ ਅਪੁਨੇ ਕਰਿ ਲੈ ਬਰ ਸੰਖ ਬਜਾਯੋ।
ਸਸਤ੍ਰ ਸੰਭਾਰਿ ਸਬੈ ਤਬ ਹੀ ਮਨੋ ਅੰਤਕ ਰੂਪ ਕੀਏ ਰਨਿ ਆਯੋ। ੧੫੧੭।

ਟੇਰ ਸੁਨੇ ਸਬ ਫੇਰਿ ਫਿਰੇ ਕਰਿ ਲੈ ਕਰਵਾਰਨ ਕੋਪ ਹੁਇ ਧਾਏ।
ਲਾਜ ਭਰੇ ਸੁ ਟਰੇ ਨ ਡਰੇ ਤਿਨ ਹੂੰ ਮਿਲਿ ਕੈ ਸਬ ਸੰਖ ਬਜਾਏ।
ਮਾਰ ਹੀ ਮਾਰ ਪੁਕਾਰਿ ਪਰੇ ਲਲਕਾਰਿ ਕਹੈ ਅਰੇ ਤੈ ਬਹੁ ਘਾਏ।
ਮਾਰਤ ਹੈ ਅਬ ਤੋਹਿ ਨ ਛਾਡ ਯੌ ਕਹਿ ਕੈ ਸਰ ਓਘ ਚਲਾਏ। ੧੫੧੮।

ਜਬ ਆਨਿ ਨਿਦਾਨ ਕੀ ਮਾਰੁ ਮਚੀ ਤਬ ਹੀ ਨ੍ਰਿਪ ਆਪਨੇ ਸਸਤ੍ਰ ਸੰਭਾਰੇ।
ਖਗ ਗਦਾ ਬਰਛੀ ਜਮਧਾਰ ਸੁ ਲੈ ਕਰਵਾਰ ਹੀ ਸਤ੍ਰ ਪਚਾਰੇ।
ਪਾਨਿ ਲੀਓ ਧਨੁ ਬਾਨ ਸੰਭਾਰਿ ਨਿਹਾਰਿ ਕਈ ਅਰਿ ਕੋਟਿ ਸੰਘਾਰੇ।
ਭੂਪ ਨ ਮੋਰਤਿ ਸੰਘਰ ਤੇ ਮੁਖ ਅੰਤ ਕੋ ਅੰਤਕ ਸੇ ਭਟ ਹਾਰੇ। ੧੫੧੯।

ਲੈ ਅਪੁਨੇ ਸਿਵ ਪਾਨਿ ਸਰਾਸਨ ਜੀ ਅਪੁਨੇ ਅਤਿ ਕੋਪ ਬਢਾਯੋ।
ਭੂਪਤਿ ਕੋ ਚਿਤਿਯੋ ਚਿਤ ਮੈ ਬਧ ਬਾਹਨ ਆਪੁਨ ਕੋ ਸੁ ਧਵਾਯੋ।
ਮਾਰਤ ਹੋ ਅਬ ਯਾ ਰਨ ਮੈ ਕਹਿ ਕੈ ਨ੍ਰਿਪ ਕਉ ਇਹ ਭਾਤਿ ਸੁਨਾਯੋ।
ਯੌ ਕਹਿ ਨਾਦ ਬਜਾਵਤ ਭਯੋ ਮਨੋ ਅੰਤ ਭਯੋ ਪਰਲੈ ਘਨ ਆਯੋ। ੧੫੨੦।

ਨਾਦ ਸੁ ਨਾਦ ਰਹਿਓ ਭਰਪੂਰ ਸੁਨਿਯੋ ਪੁਰਹੂਤ ਮਹਾ ਬਿਸਮਾਯੋ।
ਸਾਤ ਸਮੁਦ੍ਰ ਨਦੀ ਨਦ ਅਉ ਸਰ ਬਿੰਧ ਸੁਮੇਰ ਮਹਾ ਗਰਜਾਯੋ।
ਕਾਪ ਉਠਿਓ ਸੁਨਿ ਯੌ ਸਹਸਾਨਨ ਚਉਦਹ ਲੋਕਨ ਚਾਲ ਜਨਾਯੋ।
ਸੰਕਤ ਹ੍ਵੈ ਸੁਨ ਕੈ ਜਗ ਕੇ ਜਨ ਭੂਪ ਨਹੀ ਮਨ ਮੈ ਡਰ ਪਾਯੋ। ੧੫੨੧।

*ਖੜਗੇਸ ਬਾਚ ਸਿਵ ਸੋ*

*ਸਵੈਯਾ*

ਰੁਦ੍ਰ ਕੇ ਆਨਨ ਕੋ ਅਵਿਲੋਕ ਕੈ ਯੌ ਕਹਿ ਕੈ ਨ੍ਰਿਪ ਬਾਤ ਸੁਨਾਈ।
ਕਾ ਭਯੋ ਜੋ ਜੁਗੀਯਾ ਕਰਿ ਲੈ ਕਰ ਡਿੰਭ ਕੇ ਕਾਰਨ ਨਾਦ ਬਜਾਈ।



ਮੋਰ ਦੀ ਸਵਾਰੀ ਵਾਲਾ) ਨੂੰ ਮਾਰ ਦਿੱਤਾ ਅਤੇ ਹੋਰ ਵੀ ਗਣਾਂ ਦੀ ਜਿਤਨੀ ਸੈਨਾ ਆ ਰਹੀ ਸੀ, ਉਸ ਨੂੰ ਛਿਣ ਵਿਚ ਹੀ ਯਮ ਲੋਕ ਭੇਜ ਦਿੱਤਾ। ਜਦੋਂ ਕਾਰਤਿਕੇ ਨੂੰ ਆ ਕੇ (ਬਾਣ ਵਜਿਆ ਤਾਂ) ਗਣੇਸ਼ ਰਣ-ਭੂਮੀ ਛਡ ਕੇ ਭਜ ਗਿਆ।੧੫੧੬।

ਜਦੋਂ ਸ਼ਿਵ ਦੇ ਦਲ ਨੂੰ ਮਾਰ ਭਜਾਇਆ (ਤਾਂ) ਰਾਜੇ ਦੇ ਮਨ ਵਿਚ ਪ੍ਰਸੰਨਤਾ ਹੋਈ (ਅਤੇ ਕਿਹਾ--) ਓਏ! ਕਿਸ ਲਈ ਭਜਦੇ ਹੋ, ਨ ਭਜੋ; ਇਸ ਤਰ੍ਹਾਂ ਕਹਿ ਕੇ ਉਨ੍ਹਾਂ ਨੂੰ ਸੁਣਾਇਆ। (ਕਵੀ) ਸ਼ਿਆਮ ਕਹਿੰਦੇ ਹਨ, ਉਸ ਵੇਲੇ ਖੜਗ ਸਿੰਘ ਨੇ ਆਪਣੇ ਹੱਥ ਵਿਚ ਸੰਖ ਲੈ ਕੇ ਵਜਾਇਆ ਅਤੇ ਫਿਰ ਸਾਰੇ ਸ਼ਸਤ੍ਰਾਂ ਨੂੰ ਸੰਭਾਲਿਆ ਮਾਨੋ ਯਮਰਾਜ ਦਾ ਰੂਪ ਧਾਰਨ ਕਰ ਕੇ ਯੁੱਧ-ਭੂਮੀ ਵਿਚ ਆਇਆ ਹੋਵੇ।੧੫੧੭।

ਲਲਕਾਰਾ ਸੁਣ ਕੇ ਸਾਰੇ ਫਿਰ ਪਰਤ ਪਏ ਅਤੇ ਹੱਥਾਂ ਵਿਚ ਤਲਵਾਰਾਂ ਲੈ ਕੇ ਤੇ ਕ੍ਰੋਧਵਾਨ ਹੋ ਕੇ (ਉਨ੍ਹਾਂ ਨੇ) ਧਾਵਾ ਬੋਲ ਦਿੱਤਾ। ਲਾਜ ਦੇ ਭਰੇ ਹੋਏ ਨ ਡਰਦੇ ਹਨ ਅਤੇ ਨ ਪਿਛੇ ਹਟਦੇ ਹਨ, ਉਨ੍ਹਾਂ ਸਾਰਿਆਂ ਨੇ ਮਿਲ ਕੇ ਸੰਖ ਵਜਾਏ ਹਨ। ਮਾਰੋ-ਮਾਰੋ ਦਾ ਰੌਲਾ ਪਿਆ ਹੋਇਆ ਹੈ ਅਤੇ ਵੰਗਾਰ ਕੇ ਆਖ ਰਹੇ ਹਨ--ਓਏ! ਤੂੰ (ਸਾਡੇ) ਬਹੁਤ ਸੂਰਮੇ ਮਾਰ ਦਿੱਤੇ ਹਨ। (ਅਸੀਂ) ਹੁਣ ਤੈਨੂੰ ਮਾਰਦੇ ਹਾਂ, (ਕਿਸੇ ਤਰ੍ਹਾਂ ਜੀਉਂਦਾ) ਨਹੀਂ ਛਡਾਂਗੇ। ਇਹ ਕਹਿ ਕੇ (ਉਨ੍ਹਾਂ ਨੇ) ਬਹੁਤ ਸਾਰੇ ਤੀਰ ਚਲਾ ਦਿੱਤੇ।੧੫੧੮।

ਜਦੋਂ ਅੰਤਾਂ ਦੀ ਮਾਰ ਮੱਚੀ, ਤਦੋਂ ਰਾਜੇ ਨੇ ਆਪਣੇ ਹਥਿਆਰ ਸੰਭਾਲ ਲਏ। (ਉਹ) ਖੰਡਾ, ਗਦਾ, ਬਰਛੀ, ਜਮਧਾੜ ਅਤੇ ਤਲਵਾਰ ਲੈ ਕੇ ਵੈਰੀ ਨੂੰ ਲਲਕਾਰਦਾ ਹੈ। (ਉਸ ਨੇ) ਹੱਥ ਵਿਚ ਧਨੁਸ਼ ਬਾਣ ਸੰਭਾਲ ਲਿਆ ਹੈ ਅਤੇ ਵੇਖ ਵੇਖ ਕੇ ਕਈ ਕਰੋੜ ਵੈਰੀ ਮਾਰ ਦਿੱਤੇ ਹਨ। ਰਾਜਾ ਰਣ-ਭੂਮੀ ਤੋਂ ਮੂੰਹ ਨਹੀਂ ਮੋੜਦਾ ਹੈ, ਉਸ ਕੋਲੋਂ ਅੰਤ ਵਿਚ ਯਮਰਾਜ ਵਰਗੇ ਸੂਰਮੇ ਹਾਰ ਗਏ ਹਨ।੧੫੧੯।

ਸ਼ਿਵ ਨੇ ਆਪਣੇ ਹੱਥ ਵਿਚ ਧਨੁਸ਼ ਬਾਣ ਲੈ ਕੇ ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾ ਲਿਆ ਹੈ। ਰਾਜੇ ਨੂੰ ਮਾਰ ਦੇਣਾ (ਆਪਣੇ) ਚਿਤ ਵਿਚ ਸੋਚਦਾ ਹੈ (ਜਿਸ ਕਰ ਕੇ ਉਸ ਨੇ) ਆਪਣੇ ਵਾਹਨ ਬਲਦ ਨੂੰ ਭਜਾਇਆ ਹੈ। '(ਮੈਂ) ਹੁਣੇ ਹੀ ਉਸ ਨੂੰ ਰਣ ਵਿਚ ਮਾਰਦਾ ਹਾਂ'--ਇਹ ਕਹਿ ਕੇ (ਉਸ ਨੇ) ਰਾਜੇ ਨੂੰ ਇਸ ਤਰ੍ਹਾਂ ਸੁਣਾਇਆ। ਇਸ ਤਰ੍ਹਾਂ ਕਹਿ ਕੇ (ਉਸ ਨੇ) ਸੰਖ ਦਾ ਨਾਦ ਕੀਤਾ ਮਾਨੋ ਅੰਤ ਕਾਲ ਆ ਗਿਆ ਹੋਵੇ ਅਤੇ ਪਰਲੋ ਦਾ ਬਦਲ ਚੜ੍ਹ ਆਇਆ ਹੋਵੇ।੧੫੨੦।

ਨਾਦ ਦੀ ਗੂੰਜ (ਖਗੋਲ ਵਿਚ) ਪੂਰੀ ਤਰ੍ਹਾਂ ਭਰ ਗਈ ਹੈ। (ਉਸ ਨੂੰ) ਸੁਣ ਕੇ ਇੰਦਰ ਬਹੁਤ ਹੈਰਾਨ ਹੋਇਆ ਹੈ। ਸੱਤ ਸਮੁੰਦਰ, ਨਦੀਆਂ, ਨਦ, ਅਤੇ ਸਰੋਵਰਾਂ-ਝੀਲਾਂ ਦਾ ਜਲ ਅਤੇ ਵਿੰਧਿਆਚਲ ਅਤੇ ਸੁਮੇਰ ਪਰਬਤ ਬਹੁਤ ਗੱਜੇ ਹਨ। (ਉਸ ਨਾਦ ਨੂੰ) ਸੁਣ ਕੇ ਸ਼ੇਸ਼ਨਾਗ ਕੰਬ ਗਿਆ ਹੈ ਅਤੇ ਚੌਦਾਂ ਲੋਕਾਂ ਵਿਚ ਭੂਚਾਲ ਦਾ ਅਹਿਸਾਸ ਹੋ ਰਿਹਾ ਹੈ। ਜਗਤ ਦੇ ਲੋਕ (ਉਸ ਨਾਦ ਨੂੰ) ਸੁਣ ਕੇ ਸ਼ੰਕਿਤ ਹੋ ਗਏ ਹਨ, ਪਰ ਰਾਜੇ ਨੇ ਮਨ ਵਿਚ ਜ਼ਰਾ ਜਿੰਨਾ ਵੀ ਡਰ ਨਹੀਂ ਮੰਨਿਆ ਹੈ।੧੫੨੧।

*ਖੜਗ ਸਿੰਘ ਨੇ ਸ਼ਿਵ ਨੂੰ ਕਿਹਾ--*

*ਸਵੈਯਾ*

ਸ਼ਿਵ ਦੇ ਮੂੰਹ ਵਲ ਵੇਖ ਕੇ ਰਾਜੇ ਨੇ ਇਸ ਤਰ੍ਹਾਂ ਗੱਲ ਕਹਿ ਕੇ ਸੁਣਾਈ-- ਕੀ ਹੋਇਆ ਜੇ ਜੋਗੀ ਨੇ ਪਾਖੰਡ ('ਡਿੰਭ') ਵਿਖਾਉਣ ਲਈ ਹੱਥ ਵਿਚ (ਸੰਖ ਲੈ ਕੇ) ਨਾਦ

ਤੰਦੁਲ ਮਾਗਨ ਹੈ ਤੁਯ ਕਾਰਜ ਮੈ ਨ ਡਰੋ ਤੁਹਿ ਚਾਪ ਚਢਾਈ।
ਜੁਝਬੋ ਕਾਮ ਹੈ ਛਤ੍ਰਿਨ ਕੋ ਕਛੁ ਜੋਗਿਨ ਕੋ ਨਹੀ ਕਾਮ ਲਰਾਈ। ੧੫੨੨।

ਯੌ ਕਹਿ ਕੈ ਬਤੀਯਾ ਸਿਵ ਸੋ ਨ੍ਰਿਪ ਪਾਨ ਬਿਖੈ ਰਿਸਿ ਖੜਗ ਬਡੋ ਲੈ।
ਮਾਰਤ ਤੇ ਹਰ ਕੇ ਤਨ ਮੈ ਕਬਿ ਸ੍ਯਾਮ ਕਹੈ ਜੀਯ ਕੋਪ ਮਹਾ ਕੈ।
ਘਾਉ ਕੈ ਸੁੰਭ ਕੈ ਗਾਤ ਬਿਖੈ ਇਮ ਬੋਲਿ ਉਠਿਓ ਹਸਿ ਸਿੰਧ ਜਰਾ ਜੈ।
ਰੁਦ੍ਰ ਗਿਰਿਓ ਸਿਰ ਮਾਲ ਕਹੂੰ ਕਹੂੰ ਬੈਲ ਗਿਰਿਓ ਗਿਰਿਯੋ ਸੂਲ ਕਹੂੰ ਹ੍ਵੈ। ੧੫੨੩।

ਘੇਰ ਲੀਯੋ ਮਿਲ ਕੈ ਨ੍ਰਿਪ ਕਉ ਜਬ ਹੀ ਸਿਵ ਕੇ ਦਲ ਕੋਪ ਕਰਿਓ ਹੈ।
ਆਗੇ ਹ੍ਵੈ ਭੂਪ ਅਯੋਧਨ ਮੈ ਦਿਢ ਠਾਢੋ ਰਹਿਓ ਨਹੀ ਪੈਗ ਟਰਿਓ ਹੈ।
ਤਾਲ ਜਹਾ ਰਥ ਰੂਖ ਧੁਜਾ ਭਟ ਪੰਛਨ ਸਿਉ ਰਨ ਬਾਗ ਭਰਿਓ ਹੈ।
ਭਾਗ ਗਏ ਗਨ ਜੈਸੇ ਬਿਹੰਗ ਮਨੋ ਨ੍ਰਿਪ ਟੂਟ ਕੈ ਬਾਜ ਪਰਿਓ ਹੈ। ੧੫੨੪।

*ਦੋਹਰਾ*

ਏ ਸਿਵ ਕੇ ਗਨ ਥਿਰੁ ਰਹੇ ਅਤਿ ਮਨ ਕੋਪ ਬਢਾਇ।
ਗਨ ਛਉਨਾ ਗਨ ਰਾਜ ਸ੍ਰੀ ਮਹਾਬੀਰ ਮਨ ਰਾਇ। ੧੫੨੫।

*ਸਵੈਯਾ*

ਬੀਰਨ ਕੀ ਮਨਿ ਸ੍ਰੀ ਗਨਰਾਇ ਮਹਾ ਬਰਬੀਰ ਫਿਰਿਓ ਗਨ ਛਉਨਾ।
ਲੋਹਤ ਨੈਨ ਚਲਿਓ ਸਿਸ ਹੋਤ ਕੀਓ ਗਹਿ ਜਾ ਜਮਰਾਜ ਖਿਲਉਨਾ।
ਆਵਤ ਭੂਪ ਬਿਲੋਕ ਕੈ ਸਤ੍ਰਨ ਆਪ ਕੀਯੋ ਮਨ ਰੰਚਕ ਭਉ ਨਾ।
ਮਾਰਿ ਲਏ ਛਿਨ ਮੈ ਗਨ ਕੋ ਗਨ ਜੁਧ ਕੀਓ ਕਿ ਕੀਓ ਕਛੁ ਟਉਨਾ[1]। ੧੫੨੬।

*ਚੌਪਈ*

ਤਬ ਅਰਿ ਲਖਿ ਕੈ ਸਰ ਸੋ ਮਾਰਿਓ। ਜਿਹ ਕੁਦ੍ਰਿਸਟਿ ਨ੍ਰਿਪ ਓਰਿ ਨਿਹਾਰਿਓ।
ਪੁਨਿ ਗਨੇਸ ਕੋ ਨ੍ਰਿਪ ਲਲਕਾਰਿਓ। ਤ੍ਰਸਤ ਭਯੋ ਤਜਿ ਜੁਧ ਪਧਾਰਿਓ। ੧੫੨੭।

ਜਬ ਸਿਵ ਜੂ ਕਛੁ ਸੰਗਿਆ ਪਾਈ। ਭਾਜਿ ਗਯੋ ਤਜ ਦਈ ਲਰਾਈ।
ਅਉਰ ਸਗਲ ਛਡ ਕੈ ਗਨ ਭਾਗੇ। ਐਸੋ ਕੋ ਭਟ ਆਵੈ ਆਗੇ। ੧੫੨੮।

ਜਬਹਿ ਕ੍ਰਿਸਨ ਸਿਵ ਭਜਤ ਨਿਹਾਰਿਓ। ਇਹੈ ਆਪਨੇ ਹ੍ਰਿਦੇ ਬਿਚਾਰਿਓ।
ਅਬ ਹਉ ਆਪਨ ਇਹ ਸੰਗ ਲਰੋ। ਕੈ ਅਰਿ ਮਾਰੋ ਕੈ ਲਰਿ ਮਰੋ। ੧੫੨੯।

੧. 'ਟੌਨਾ'



ਵਜਾਇਆ ਹੈ; (ਘਰ ਘਰ ਤੋਂ) ਚਾਵਲ ਮੰਗਣਾ ਤੇਰਾ ਕੰਮ ਹੈ। ਤੇਰੇ ਧਨੁਸ਼ ਚੜ੍ਹਾਉਣ ਨਾਲ ਮੈਂ ਡਰਦਾ ਨਹੀਂ ਹਾਂ। (ਕਿਉਂਕਿ) ਜੁਝਣਾ ਕੰਮ ਛਤ੍ਰੀਆਂ ਦਾ ਹੈ, ਜੋਗੀਆਂ ਦਾ ਕੰਮ ਲੜਾਈ ਕਰਨਾ ਬਿਲਕੁਲ ਨਹੀਂ ਹੈ।੧੫੨੨।

ਸ਼ਿਵ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਕਹਿ ਕੇ, ਰਾਜੇ ਨੇ ਕ੍ਰੋਧ ਕਰ ਕੇ ਹੱਥ ਵਿਚ ਵੱਡੀ ਤਲਵਾਰ ਲੈ ਲਈ। ਕਵੀ ਸ਼ਿਆਮ ਕਹਿੰਦੇ ਹਨ, ਫਿਰ ਮਨ ਵਿਚ ਬਹੁਤ ਕ੍ਰੋਧ ਕਰ ਕੇ ਸ਼ਿਵ ਦੇ ਸ਼ਰੀਰ ਉਤੇ ਮਾਰ ਦਿੱਤੀ। ਸ਼ਿਵ ਦੇ ਸ਼ਰੀਰ ਵਿਚ ਘਾਉ ਲਗਾ ਕੇ (ਰਾਜਾ) ਹਸ ਕੇ ਬੋਲ ਉਠਿਆ--'ਜਰਾਸੰਧ ਦੀ ਜੈ'। ਸ਼ਿਵ ਡਿਗ ਪਿਆ, ਸਿਰ ਦੀ ਰੁੰਡ-ਮਾਲਾ ਕਿਤੇ ਜਾ ਪਈ ਅਤੇ ਬਲਦ ਕਿਧਰੇ ਜਾ ਡਿਗਿਆ ਅਤੇ ਤ੍ਰਿਸ਼ੂਲ ਕਿਧਰੇ ਹੋਰ ਜਾ ਪਿਆ।੧੫੨੩।

ਜਦੋਂ ਸ਼ਿਵ ਦੀ ਸੈਨਾ ਨੇ ਕ੍ਰੋਧ ਕੀਤਾ ਤਾਂ (ਸਾਰਿਆਂ ਨੇ) ਮਿਲ ਕੇ ਰਾਜੇ ਨੂੰ ਘੇਰ ਲਿਆ। (ਉਨ੍ਹਾਂ ਦੇ) ਸਾਹਮਣੇ ਹੋ ਕੇ ਰਾਜਾ ਯੁੱਧ-ਭੂਮੀ ਵਿਚ ਦ੍ਰਿੜ੍ਹ ਹੋ ਕੇ ਖੜੋ ਗਿਆ ਹੈ ਅਤੇ ਇਕ ਕਦਮ ਵੀ ਨਹੀਂ ਹਿਲਿਆ ਹੈ। ਰਣ-ਭੂਮੀ ਰੂਪ ਬਾਗ ਰਥ ਰੂਪ ਤਾਲਾਬ, ਝੰਡੇ ਰੂਪ ਬ੍ਰਿਛ ਅਤੇ ਯੋਧੇ ਰੂਪ ਪੰਛੀਆਂ ਨਾਲ ਭਰਿਆ ਹੋਇਆ ਹੈ। (ਸ਼ਿਵ ਦੇ) ਗਣ ਪੰਛੀਆਂ ਵਾਂਗ ਭਜ ਗਏ ਹਨ, ਮਾਨੋ ਰਾਜਾ (ਖੜਗ ਸਿੰਘ) ਰੂਪ ਬਾਜ਼ (ਉਨ੍ਹਾਂ ਉਤੇ) ਟੁਟ ਕੇ ਪੈ ਗਿਆ ਹੋਵੇ।੧੫੨੪।

*ਦੋਹਰਾ*

ਸ਼ਿਵ ਦੇ ਕੇਵਲ ਇਹ ਗਣ ਕ੍ਰੋਧਵਾਨ ਹੋ ਕੇ (ਰਣ-ਭੂਮੀ ਵਿਚ) ਸਥਿਰ ਰਹੇ ਹਨ- ਛੌਣਾ ਗਣ, ਰਾਜਸ੍ਰੀ ਗਣ, ਮਹਾਬੀਰ ਅਤੇ ਮਨ ਰਾਇ।੧੫੨੫।

*ਸਵੈਯਾ*

ਵੀਰਾਂ ਦਾ ਸ਼ਿਰੋਮਣੀ ਵੀਰ ਮਨ ਰਾਇ ਗਣ, ਮਹਾਬੀਰ ਗਣ ਅਤੇ ਛੌਣਾ ਗਣ (ਯੁੱਧ-ਭੂਮੀ ਵਿਚ) ਪਰਤ ਆਏ ਹਨ। ਤਪੇ ਹੋਏ ਲੋਹੇ ਵਰਗੀਆਂ ਲਾਲ ਅੱਖਾਂ ਵਾਲੇ (ਛੌਣਾ ਗਣ) ਨੇ ਬਾਲਕ ਹੁੰਦੇ ਹੋਇਆਂ ਵੀ ਯਮਰਾਜ ਨੂੰ ਖਿਡੌਣਾ ਸਮਝ ਕੇ ਫੜ ਲਿਆ ਸੀ। ਵੈਰੀਆਂ ਨੂੰ ਸਾਹਮਣੇ ਆਉਂਦਾ ਵੇਖ ਕੇ (ਰਾਜੇ ਨੇ) ਆਪਣੇ ਮਨ ਵਿਚ ਰਤਾ ਜਿੰਨਾ ਵੀ ਡਰ ਨ ਮੰਨਿਆ। ਸਾਰਿਆਂ ਗਣਾਂ ਨੂੰ (ਰਾਜੇ ਨੇ ਯੁੱਧ-ਭੂਮੀ ਵਿਚ) ਮਾਰ ਸੁਟਿਆ, (ਪਤਾ ਨਹੀਂ ਲਗਦਾ, ਰਾਜੇ ਨੇ) ਯੁੱਧ ਕੀਤਾ ਹੈ ਜਾਂ ਕੋਈ ਟੂਣਾ ਕੀਤਾ ਹੈ।੧੫੨੬।

*ਚੌਪਈ*

ਰਾਜੇ ਵਲ ਜਿਸ ਨੇ ਵੀ ਮਾੜੀ ਦ੍ਰਿਸ਼ਟੀ ਨਾਲ ਵੇਖਿਆ, ਤਦ ਹੀ (ਰਾਜੇ ਨੇ ਉਸ ਨੂੰ) ਵੈਰੀ ਸਮਝ ਕੇ ਤੀਰਾਂ ਨਾਲ ਮਾਰ ਦਿੱਤਾ। ਫਿਰ ਰਾਜੇ ਨੇ ਗਣੇਸ਼ ਨੂੰ ਲਲਕਾਰਿਆ, (ਉਹ) ਡਰ ਕੇ ਯੁੱਧ-ਖੇਤਰ ਵਿਚੋਂ ਭਜ ਗਿਆ।੧੫੨੭।

ਜਦੋਂ ਸ਼ਿਵ ਨੂੰ ਕੁਝ ਸੁਰਤ ਪਰਤੀ (ਤਾਂ ਉਹ) ਲੜਾਈ ਛਡ ਕੇ ਭਜ ਗਿਆ। ਹੋਰ ਸਾਰੇ ਗਣ ਵੀ ਡਰ ਕੇ ਭਜ ਗਏ। ਅਜਿਹਾ ਕੌਣ ਸੂਰਮਾ ਹੈ, (ਜੋ ਰਾਜੇ ਦੇ) ਅਗੇ ਆਵੇ।੧੫੨੮।

ਜਦੋਂ ਸ੍ਰੀ ਕ੍ਰਿਸ਼ਨ ਨੇ ਸ਼ਿਵ ਨੂੰ ਭਜਦਿਆਂ ਵੇਖਿਆ (ਤਾਂ) ਆਪਣੇ ਹਿਰਦੇ ਵਿਚ ਇਸ ਤਰ੍ਹਾਂ ਵਿਚਾਰ ਕੀਤਾ--ਹੁਣ ਮੈਂ ਆਪ ਹੀ ਇਸ ਨਾਲ ਯੁੱਧ ਕਰਾਂ; ਜਾਂ (ਤਾਂ) ਵੈਰੀ ਨੂੰ ਮਾਰ ਸੁਟਾਂ ਜਾਂ (ਆਪ) ਲੜ ਮਰਾਂ।੧੫੨੯।

ਤਬ ਤਿਹ ਸਉਹੇ ਹਰਿ ਜੂ ਗਯੋ। ਰਾਮ ਭਨੈ ਅਤਿ ਜੁਧ ਮਚਯੋ।
ਤਬ ਤਿਨੈ ਤਕਿ ਤਿਹ ਬਾਨ ਲਗਾਯੋ। ਸ੍ਯੰਦਨ ਤੇ ਹਰਿ ਭੂਮਿ ਗਿਰਾਯੋ। ੧੫੩੦।

*ਕਬਿਯੋ ਬਾਚ*

*ਸਵੈਯਾ*

ਜਾ ਪ੍ਰਭ ਕਉ ਨਿਤ ਬ੍ਰਹਮ ਸਚੀ ਪਤਿ ਸ੍ਰੀ ਸਨਕਾਦਿਕ ਹੂੰ ਜਪੁ ਕੀਨੋ।
ਸੂਰ ਸਸੀ ਸੁਰ ਨਾਰਦ ਸਾਰਦ ਤਾਹੀ ਕੇ ਧਿਆਨ ਬਿਖੈ ਮਨੁ ਦੀਨੋ।
ਖੋਜਤ ਹੈ ਜਿਹ ਸਿਧ ਮਹਾ ਮੁਨਿ ਬਿਆਸ ਪਰਾਸੁਰ ਭੇਦ ਨ ਚੀਨੋ।
ਸੋ ਖੜਗੇਸ ਅਯੋਧਨ ਮੈ ਕਰਿ ਮੋਹਿਤ ਕੇਸਨ ਤੇ ਗਹਿ ਲੀਨੋ। ੧੫੩੧।

ਮਾਰਿ ਬਕੀ ਬਕ ਅਉਰ ਅਘਾਸੁਰ ਧੇਨਕ ਕੋ ਪਲ ਮੈ ਬਧ ਕੀਨੋ।
ਕੇਸੀ ਬਛਾਸੁਰ ਮੁਸਟ ਚੰਡੂਰ ਕੀਏ ਚਕਚੂਰ ਸੁਨਿਯੋ ਪੁਰ ਤੀਨੋ।
ਸ੍ਰੀ ਹਰਿ ਸਤ੍ਰ ਅਨੇਕ ਹਨੇ ਤਿਹ ਕਉਨ ਗਨੇ ਕਬਿ ਸ੍ਯਾਮ ਪ੍ਰਬੀਨੋ।
ਕੰਸ ਕਉ ਕੇਸਨ ਤੇ ਗਹਿ ਕੇਸਵ ਭੂਪ ਮਨੋ ਬਦਲੋ ਵਹੁ ਲੀਨੋ। ੧੫੩੨।

ਚਿੰਤ ਕਰੀ ਚਿਤ ਮੈ ਤਿਹ ਭੂਪਤਿ ਜੋ ਇਹ ਕਉ ਅਬ ਹਉ ਬਧ ਕੈ ਹਉ।
ਸੈਨ ਸਭੈ ਭਜ ਹੈ ਜਬ ਹੀ ਤਬ ਕਾ ਸੰਗ ਜਾਇ ਕੈ ਜੁਧੁ ਮਚੈ ਹਉ।
ਹਉ ਕਿਹ ਪੈ ਕਰਿ ਹੋ ਬਹੁ ਘਾਇਨ ਕਾ ਕੇ ਹਉ ਘਾਇਨ ਸਨਮੁਖ ਖੈ ਹਉ।
ਛਾਡਿ ਦਯੋ ਕਹਿਓ ਜਾਹੁ ਚਲੇ ਹਰਿ ਤੋ ਸਮ ਸੂਰ ਕਹੂੰ ਨਹੀ ਪੈ ਹਉ। ੧੫੩੩।

ਪਉਰਖ ਜੈਸੋ ਬਡੋ ਕੀਯੋ ਭੂਪ ਨ ਆਗੈ ਕਿਸੀ ਨ੍ਰਿਪ ਐਸੋ ਕੀਯੋ।
ਭਟ ਪੇਖਿ ਕੈ ਭਾਜਿ ਗਏ ਸਿਗਰੇ ਕਿਨਹੂੰ ਧਨੁ ਬਾਨ ਨ ਪਾਨਿ ਲੀਓ।
ਹਥਿਯਾਰ ਉਤਾਰ ਚਲੇ ਬਿਸੰਭਾਰਿ ਰਥੀ ਰਥ ਟਾਰਿ ਡਰਾਤ ਹੀਓ।
ਰਨ ਮੈ ਖੜਗੇਸ ਬਲੀ ਬਲੁ ਕੈ ਅਪੁਨੋ ਕਰ ਕੈ ਹਰਿ ਛਾਡਿ ਦੀਯੋ। ੧੫੩੪।

*ਚੌਪਈ*

ਛਾਡਿ ਕੇਸ ਤੇ ਜਬ ਹਰਿ ਦਯੋ। ਲਜਤ ਭਯੋ ਬਿਸਰਿ ਬਲੁ ਗਯੋ।
ਤਬ ਬ੍ਰਹਮਾ ਪ੍ਰਤਛ ਹੁਇ ਆਯੋ। ਕ੍ਰਿਸਨ ਤਾਪ ਤਿਨਿ ਸਕਲ ਮਿਟਾਯੋ। ੧੫੩੫।

ਕਹੇ ਕ੍ਰਿਸਨ ਸਿਉ ਇਹ ਬਿਧਿ ਬੈਨਾ। ਲਾਜ ਕਰੋ ਨਹਿ ਪੰਕਜ ਨੈਨਾ।
ਇਹ ਪਉਰਖ ਹਉ ਤੋਹਿ ਸੁਨਾਊ। ਤਿਹ ਤੇ ਤੋ ਕਹੁ ਅਬਹਿ ਰਿਝਾਊ। ੧੫੩੬।



ਤਦ ਸ੍ਰੀ ਕ੍ਰਿਸ਼ਨ ਉਸ (ਰਾਜੇ) ਦੇ ਸਾਹਮਣੇ ਗਏ। (ਕਵੀ) ਰਾਮ ਕਹਿੰਦੇ ਹਨ, (ਦੋਹਾਂ ਨੇ) ਖੂਬ ਯੁੱਧ ਮਚਾਇਆ। ਤਦ ਰਾਜੇ ਨੇ ਤਕ ਕੇ ਸ੍ਰੀ ਕ੍ਰਿਸ਼ਨ ਨੂੰ ਬਾਣ ਮਾਰਿਆ ਅਤੇ ਸ੍ਰੀ ਕ੍ਰਿਸ਼ਨ ਨੂੰ ਰਥ ਉਤੋਂ ਧਰਤੀ ਤੇ ਸੁਟ ਦਿੱਤਾ।੧੫੩੦।

*ਕਵੀ ਨੇ ਕਿਹਾ--*

*ਸਵੈਯਾ*

ਜਿਸ ਪ੍ਰਭੂ ਨੂੰ ਬ੍ਰਹਮਾ, ਇੰਦਰ, ਸਨਕਾਦਿਕ ਵਰਗੇ ਨਿੱਤ ਜਪਦੇ ਹਨ, ਜਿਸ ਦੇ ਧਿਆਨ ਵਿਚ ਸੂਰਜ, ਚੰਦ੍ਰਮਾ, ਦੇਵਤੇ, ਨਾਰਦ ਅਤੇ ਸ਼ਾਰਦਾ ਨੇ ਮਨ ਨੂੰ ਜੋੜਿਆ ਹੋਇਆ ਹੈ; ਜਿਸ ਨੂੰ ਸਿੱਧ ਅਤੇ ਮਹਾਮੁਨੀ ਵਿਆਸ ਅਤੇ ਪਰਾਸ਼ਰ ਖੋਜਦੇ ਹਨ, ਪਰ (ਉਸ ਦਾ) ਭੇਦ ਨਹੀਂ ਪਾ ਸਕੇ ਹਨ; ਉਸ (ਕ੍ਰਿਸ਼ਨ) ਨੂੰ ਖੜਗ ਸਿੰਘ ਨੇ ਯੁੱਧ-ਭੂਮੀ ਵਿਚ ਬੇਸੁਧ ਕਰ ਕੇ ਵਾਲਾਂ ਤੋਂ ਪਕੜ ਲਿਆ ਹੈ।੧੫੩੧।

(ਜਿਸ ਨੇ) ਪੂਤਨਾ (ਬਕੀ), ਬਕਾਸੁਰ, ਅਘਾਸੁਰ ਅਤੇ ਧੇਨਕ ਦੈਂਤ ਨੂੰ ਪਲ ਵਿਚ ਮਾਰ ਦਿੱਤਾ ਸੀ; (ਜਿਸ ਨੇ) ਕੇਸੀ, ਬਛਾਸੁਰ, ਮੁਸ਼ਟ, ਚੰਡੂਰ ਵਰਗਿਆ ਨੂੰ ਚਕਨਾਚੂਰ ਕਰ ਦਿੱਤਾ ਸੀ ਅਤੇ ਤਿੰਨਾਂ ਲੋਕਾਂ ਵਿਚ (ਜਿਸ ਦੇ ਬਲ ਦੀ ਗੱਲ) ਸੁਣੀ ਗਈ ਸੀ; (ਜਿਸ) ਸ੍ਰੀ ਕ੍ਰਿਸ਼ਨ ਨੇ ਅਨੇਕਾਂ ਵੈਰੀ ਮਾਰ ਦਿੱਤੇ ਸਨ, ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾਂ ਦੀ ਗਿਣਤੀ ਕਰਨ ਵਿਚ ਕੌਣ ਪ੍ਰਬੀਨ ਹੈ? (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕ੍ਰਿਸ਼ਨ ਦੁਆਰਾ ਕੰਸ ਨੂੰ ਕੇਸਾਂ ਤੋਂ ਪਕੜਨ ਦਾ ਬਦਲਾ ਰਾਜਾ (ਖੜਗ ਸਿੰਘ) ਨੇ ਲਿਆ ਹੋਵੇ।੧੫੩੨।

ਉਸ ਰਾਜਾ (ਖੜਗ ਸਿੰਘ) ਨੇ ਚਿਤ ਵਿਚ ਇਹ ਸੋਚ ਕੀਤੀ ਕਿ ਜੇ ਮੈਂ ਇਸ ਦਾ ਹੁਣ ਵੱਧ ਕਰ ਦਿਆਂ, (ਤਾਂ) ਜਦੋਂ (ਇਸ ਦੀ) ਸਾਰੀ ਸੈਨਾ ਭਜ ਜਾਏਗੀ, ਤਦੋਂ ਮੈਂ ਕਿਸ ਨਾਲ ਯੁੱਧ ਕਰਾਂਗਾ। ਮੈਂ ਕਿਸ ਉਤੇ ਬਹੁਤ ਘਾਓ ਲਗਾਵਾਂਗਾ ਅਤੇ ਕਿਸ ਦੇ ਘਾਓ ਮੈਂ ਸਨਮੁਖ ਹੋ ਕੇ ਸਹਾਂਗਾ। (ਇਹ ਵਿਚਾਰ ਕਰ ਕੇ ਰਾਜੇ ਨੇ ਕ੍ਰਿਸ਼ਨ ਨੂੰ) ਛੱਡ ਦਿੱਤਾ ਅਤੇ ਕਿਹਾ--ਹੇ ਕ੍ਰਿਸ਼ਨ! ਚਲਾ ਜਾ, ਤੇਰੇ ਵਰਗਾ ਸੂਰਮਾ ਹੋਰ ਕਿਤੋਂ ਵੀ ਨਹੀਂ ਮਿਲ ਸਕੇਗਾ।੧੫੩੩।

ਜਿਸ ਤਰ੍ਹਾਂ ਦੀ ਵੱਡੀ ਬਹਾਦਰੀ ਰਾਜੇ ਨੇ ਕੀਤੀ ਹੈ, ਇਸ ਤਰ੍ਹਾਂ ਦੀ ਅਗੇ ਕਿਸੇ ਰਾਜੇ ਨੇ ਨਹੀਂ ਕੀਤੀ। ਸਾਰੇ ਸੂਰਮੇ( ਇਸ ਦੀ ਬਹਾਦਰੀ ਨੂੰ) ਵੇਖ ਕੇ ਭਜ ਗਏ ਹਨ ਅਤੇ ਕਿਸੇ ਨੇ ਹੱਥ ਵਿਚ ਧਨੁਸ਼ ਬਾਣ ਧਾਰਨ ਨਹੀਂ ਕੀਤਾ ਹੈ। ਹਥਿਆਰਾਂ ਨੂੰ ਉਤਾਰ ਕੇ ਬਿਨਾ ਸੋਚ ਵਿਚਾਰ ਕੀਤੇ ਰਥਵਾਨ ਰਥਾਂ ਨੂੰ ਛਡ ਕੇ ਹਿਰਦੇ ਵਿਚ ਡਰਦੇ ਹੋਏ (ਭਜ ਚਲੇ ਹਨ)। ਖੜਗ ਸਿੰਘ ਯੋਧੇ ਨੇ ਯੁੱਧ-ਭੂਮੀ ਵਿਚ ਬਲ ਪੂਰਵਕ (ਫੜ ਕੇ) ਅਤੇ ਆਪਣਾ ਬਣਾ ਕੇ (ਅਰਥਾਤ ਅਧੀਨ ਕਰ ਕੇ) ਸ੍ਰੀ ਕ੍ਰਿਸ਼ਨ ਨੂੰ ਛਡ ਦਿੱਤਾ ਹੈ।੧੫੩੪।

*ਚੌਪਈ*

ਜਦੋਂ (ਰਾਜੇ ਨੇ) ਕ੍ਰਿਸ਼ਨ ਨੂੰ ਕੇਸਾਂ ਤੋਂ ਛਡ ਦਿੱਤਾ (ਤਾਂ ਕ੍ਰਿਸ਼ਨ ਨੂੰ) ਲਜਿਤ ਹੋਣ ਕਾਰਨ (ਆਪਣਾ) ਸਾਰਾ ਬਲ ਭੁਲ ਗਿਆ। ਤਦ ਬ੍ਰਹਮਾ ਪ੍ਰਤੱਖ ਹੋ ਕੇ ਆਇਆ ਅਤੇ ਉਸ ਨੇ ਕ੍ਰਿਸ਼ਨ ਦਾ ਸਾਰਾ ਦੁਖ ਦੂਰ ਕਰ ਦਿੱਤਾ।੧੫੩੫।

(ਉਸ ਨੇ) ਕ੍ਰਿਸ਼ਨ ਨੂੰ ਇਸ ਤਰ੍ਹਾਂ ਦੇ ਬੋਲ ਕਹੇ--ਹੇ ਕਮਲ ਨੈਨ! ਲਜਾ ਨ ਕਰੋ। ਇਸ ਦੀ ਬਹਾਦਰੀ (ਦੀ ਗੱਲ) ਮੈਂ ਤੁਹਾਨੂੰ ਸੁਣਾਉਂਦਾ ਹਾਂ, ਜਿਸ ਕਰ ਕੇ ਤੁਹਾਨੂੰ ਹੁਣੇ ਪ੍ਰਸੰਨ ਕਰਦਾ ਹਾਂ।੧੫੩੬।

*ਬ੍ਰਹਮਾ ਬਾਚ*

*ਤੋਟਕ ਛੰਦ*

ਜਬ ਹੀ ਇਹ ਭੂਪਤਿ ਜਨਮ ਲੀਓ। ਤਜਿ ਧਾਮ ਤਬੈ ਬਨਿਬਾਸੁ ਕੀਓ।
ਤਪਸਾ ਕਰਿ ਕੈ ਜਗ ਮਾਤ ਰਿਝਾਯੋ। ਤਹ ਤੇ ਅਰਿ ਜੀਤਨ ਕੋ ਬਰੁ ਪਾਯੋ। ੧੫੩੭।

*ਚੌਪਈ*

ਇਹ ਕੇ ਬਧ ਕੋ ਏਕੁ ਉਪਾਈ। ਸੋ ਪ੍ਰਭ ਤੋ ਕਹਿ ਕਹਤ ਸੁਨਾਈ।
ਬਿਸਨ ਆਇ ਜੋ ਯਾ ਸੰਗਿ ਲਰੈ। ਤਾਹਿ ਭਜਾਵੈ ਬਿਲਮੁ ਨ ਕਰੈ। ੧੫੩੮।

ਇੰਦ੍ਰ ਦ੍ਵਾਦਸ ਭਾਨ ਬੁਲਾਵਹੁ। ਰੁਦ੍ਰ ਗਿਆਰਹ ਮਿਲ ਕਰਿ ਧਾਵਹੁ।
ਸੋਮ ਸੁ ਜਮ ਆਠੋ ਬਸ ਜੋਧੇ। ਐਸੀ ਬਿਧਿ ਬਿਧਿ ਹਰਹਿੰ ਪ੍ਰਬੋਧੇ। ੧੫੩੯।

*ਸੋਰਠਾ*

ਏ ਸਭ ਸੁਭਟ ਬੁਲਾਇ ਜੁਧ ਕਾਜ ਰਨਿ ਪ੍ਰਗਟਹੀ।
ਆਪੁਨੇ ਦਲਹਿੰ ਜਗਾਇ ਕਹੋ ਜੁਝ ਏਊ ਕਰਹਿੰ। ੧੫੪੦।

*ਚੌਪਈ*

ਪੁਨਿ ਅਪਛਰਾ ਸਕਲ ਬੁਲਾਵਹੁ। ਇਹ ਕੀ ਅਗ੍ਰਜ ਦ੍ਰਿਸਟਿ ਨਚਾਵਹੁ।
ਕਾਮਦੇਵ ਕਉ ਆਇਸ ਦੀਜੈ। ਯਾ ਕੋ ਚਿਤ ਮੋਹਿ ਕਰਿ ਲੀਜੈ। ੧੫੪੧।

*ਦੋਹਰਾ*

ਤਬਹਿ ਕ੍ਰਿਸਨ ਸੋਊ ਕੀਓ ਜੋ ਬ੍ਰਹਮਾ ਸਿਖ ਦੀਨ।
ਇੰਦ੍ਰ ਸੂਰ ਸਬ ਰੁਦ੍ਰ ਬਸ ਜਮਹਿ ਬੋਲਿ ਕਰ ਲੀਨ। ੧੫੪੨।

*ਚੌਪਈ*

ਨਿਕਟਿ ਸ੍ਯਾਮ ਕੇ ਤਬ ਸਬ ਆਏ। ਕ੍ਰੋਧ ਹੋਇ ਮਨ ਜੁਧਹਿ ਧਾਏ।
ਇਤ ਸਬ ਮਿਲ ਕੈ ਜੁਧ ਮਚਾਯੋ। ਉਤ ਅਪਛਰਾ ਨਭਿ ਝਰਲਾਯੋ। ੧੫੪੩।

*ਸਵੈਯਾ*

ਕੈ ਕੈ ਕਟਾਛ ਨਚੈ ਤੇਊ ਭਾਮਿਨ ਗੀਤ ਸਬੈ ਮਿਲ ਕੈ ਸੁਰ ਗਾਵੈ।
ਬੀਨ ਪਖਾਵਜ ਤਾਲ ਬਜੈ ਡਫ ਭਾਤਿ ਅਨੇਕਨ ਭਾਉ ਦਿਖਾਵੈ।
ਸਾਰੰਗ ਸੋਰਠਿ ਮਾਲਸਿਰੀ ਅਰੁ ਰਾਮਕਲੀ ਨਟ ਸੰਗ ਮਿਲਾਵੈ।
ਭੋਗਨਿ ਮੋਹਿ ਕੀ ਬਾਤ ਕਿਤੀ ਸੁਨਿ ਕੈ ਮਨ ਜੋਗਨ ਕੇ ਦ੍ਰਵ ਜਾਵੈ। ੧੫੪੪।



*ਬ੍ਰਹਮਾ ਨੇ ਕਿਹਾ --*

*ਤੋਟਕ*

ਜਦੋਂ ਹੀ ਇਸ ਰਾਜੇ ਨੇ ਜਨਮ ਲਿਆ ਸੀ, ਤਦੋਂ ਹੀ ਘਰ ਛਡ ਕੇ (ਇਸ ਨੇ) ਬਨ ਵਿਚ ਵਾਸਾ ਕਰ ਲਿਆ ਸੀ। ਤਪਸਿਆ ਕਰ ਕੇ (ਇਸ ਨੇ) ਜਗਤ ਮਾਤਾ (ਦੇਵੀ) ਨੂੰ ਪ੍ਰਸੰਨ ਕਰ ਲਿਆ ਅਤੇ ਉਸ ਤੋਂ ਵੈਰੀ ਨੂੰ ਜਿਤਣ ਦਾ ਵਰ ਪ੍ਰਾਪਤ ਕਰ ਲਿਆ।੧੫੩੭।

*ਚੌਪਈ*

ਇਸ ਦੇ ਮਾਰਨ ਦਾ ਇਕੋ ਉਪਾ ਹੈ। ਹੇ ਪ੍ਰਭੂ! ਉਹ (ਮੈਂ) ਤੁਹਾਨੂੰ ਕਹਿ ਕੇ ਸੁਣਾਉਂਦਾ ਹਾਂ। ਜੇ ਵਿਸ਼ਣੂ ਵੀ ਇਸ ਨਾਲ ਆ ਕੇ ਯੁੱਧ ਕਰੇਗਾ ਤਾਂ ਉਸ ਨੂੰ ਵੀ ਭਜਾ ਦੇਣ ਵਿਚ (ਇਹ) ਦੇਰ ਨਹੀਂ ਕਰੇਗਾ।੧੫੩੮।

ਇੰਦਰ ਅਤੇ ਬਾਰ੍ਹਾਂ ਸੂਰਜਾਂ ਨੂੰ ਬੁਲਾ ਲਵੋ ਅਤੇ ਗਿਆਰਾਂ ਰੁਦਰਾਂ ਨੂੰ ਨਾਲ ਮਿਲਾ ਕੇ ਧਾਵਾ ਕਰੋ। ਚੰਦ੍ਰਮਾ, ਯਮ ਅਤੇ ਅੱਠ ਬਸੂ (ਵੀ ਨਾਲ ਲੈ ਲਵੋ)। ਇਸ ਪ੍ਰਕਾਰ ਦੀ ਵਿਧੀ ਬ੍ਰਹਮਾ ਨੇ ਸ੍ਰੀ ਕ੍ਰਿਸ਼ਨ ਨੂੰ ਸਮਝਾ ਦਿੱਤੀ।੧੫੩੯।

*ਸੋਰਠਾ*

ਇਹ ਸਾਰੇ ਯੋਧੇ ਯੁੱਧ ਕਰਨ ਲਈ ਪ੍ਰਤੱਖ ਤੌਰ ਤੇ ਯੁੱਧ-ਭੂਮੀ ਵਿਚ ਬੁਲਾ ਲਓ। ਆਪਣੀ ਸੈਨਾ ਨੂੰ ਸਚੇਤ ਕਰ ਕੇ ਕਹੋ ਕਿ ਇਹ ਵੀ ਯੁੱਧ ਕਰਨ।੧੫੪੦।

*ਚੌਪਈ*

ਫਿਰ ਸਾਰੀਆਂ ਅਪੱਛਰਾਵਾਂ ਨੂੰ ਬੁਲਾਓ ਅਤੇ ਇਸ (ਖੜਗ ਸਿੰਘ) ਦੀ ਨਜ਼ਰ ਦੇ ਸਾਹਮਣੇ ਨਚਾਓ। ਕਾਮਦੇਵ ਨੂੰ ਆਗਿਆ ਦਿਓ ਕਿ ਇਸ ਦੇ ਚਿੱਤ ਨੂੰ ਮੋਹਿਤ ਕਰ ਲਵੇ।੧੫੪੧।

*ਦੋਹਰਾ*

ਉਸ ਸਮੇਂ ਸ੍ਰੀ ਕ੍ਰਿਸ਼ਨ ਨੇ ਓਹੀ ਕੀਤਾ ਜੋ ਬ੍ਰਹਮਾ ਨੇ ਸਿਖਿਆ ਦਿੱਤੀ ਸੀ। ਇੰਦਰ, ਸੂਰਜ, ਰੁਦਰ, ਬਸੂ, ਯਮ ਆਦਿਕ ਸਭ ਨੂੰ ਬੁਲਾ ਕੇ (ਇਕੱਠਾ ਕਰ) ਲਿਆ।੧੫੪੨।

*ਚੌਪਈ*

ਤਦ ਸਾਰੇ ਸ੍ਰੀ ਕ੍ਰਿਸ਼ਨ ਦੇ ਨੇੜੇ ਆ ਗਏ ਅਤੇ ਮਨ ਵਿਚ ਕ੍ਰੋਧਿਤ ਹੋ ਕੇ ਯੁੱਧ ਲਈ ਟੁਟ ਕੇ ਪੈ ਗਏ। ਇਧਰ ਸਭ ਨੇ ਮਿਲ ਕੇ ਯੁੱਧ ਮਚਾਇਆ ਹੋਇਆ ਹੈ ਅਤੇ ਉਧਰ ਅਪੱਛਰਾਵਾਂ ਨੇ ਆਕਾਸ਼ ਵਿਚ (ਨਾਚ ਗਾਣੇ ਦਾ) ਰੰਗ ਬੰਨ੍ਹ ਦਿੱਤਾ ਹੈ।੧੫੪੩।

*ਸਵੈਯਾ*

ਅੱਖਾਂ ਦੇ ਸੰਕੇਤ ਕਰਦੀਆਂ ਉਹ ਇਸਤਰੀਆਂ (ਅਪੱਛਰਾਵਾਂ) ਨਚਦੀਆਂ ਹਨ ਅਤੇ ਸਾਰੇ ਦੇਵਤੇ ਮਿਲ ਕੇ ਗੀਤ ਗਾਉਂਦੇ ਹਨ। ਬੀਨ, ਪਖਾਵਜ, ਛੈਣੇ, ਡਫ (ਆਦਿਕ ਸਾਜ਼) ਵਜ ਰਹੇ ਹਨ ਅਤੇ (ਅਪੱਛਰਾਵਾਂ) ਅਨੇਕ ਤਰ੍ਹਾਂ ਦੇ ਹਾਵ-ਭਾਵ ਵਿਖਾਉਂਦੀਆਂ ਹਨ। ਸਾਰੰਗ, ਸੋਰਠ, ਮਾਲਸਿਰੀ, ਰਾਮਕਲੀ, ਨਟ ਆਦਿਕ ਰਾਗਾਂ ਨੂੰ ਵੀ ਨਾਲ ਮਿਲਾਉਂਦੀਆਂ ਹਨ। ਭੋਗੀਆਂ (ਵਿਲਾਸੀਆਂ) ਨੂੰ ਮੋਹਣ ਦੀ ਤਾਂ ਗੱਲ ਹੀ ਕੀ, (ਉਸ ਨਾਚ-ਗਾਣੇ ਨੂੰ) ਸੁਣ ਕੇ ਜੋਗੀਆਂ ਦੇ ਮਨ ਵੀ ਪੰਘਰ ਜਾਂਦੇ ਹਨ।੧੫੪੪।

ਉਤ ਸੁੰਦਰ ਨਿਰਤ ਕਰੈ ਨਭ ਮੈ ਇਤ ਬੀਰ ਸਬੈ ਮਿਲਿ ਜੁਧ ਕਰੈ।
ਬਰਛੀ ਕਰਵਾਰ ਕਟਾਰਨ ਸਿਉ ਜਬ ਹੀ ਮਨ ਮੈ ਅਤਿ ਕ੍ਰੁਧ ਭਰੈ।
ਕਬਿ ਸ੍ਯਾਮ ਅਯੋਧਨ ਮੈ ਰਦਨ ਛਦ ਪੀਸ ਕੈ ਆਨਿ ਪਰੈ ਨ ਡਰੈ।
ਲਰਿ ਕੈ ਮਰਿ ਕੈ ਜੁ ਕਬੰਧ ਉਠੈ ਅਰਿ ਕੈ ਸੁ ਅਪਛਰ ਤਾਹਿ ਬਰੈ। ੧੫੪੫।

*ਦੋਹਰਾ*

ਬਡੋ ਜੁਧੁ ਭੂਪਤਿ ਕੀਓ ਮਨ ਮੈ ਕੋਪ ਬਢਾਇ।
ਸਬ ਦੇਵਨ ਕੋ ਦਿਨ ਪਰੈ ਸੋ ਕਬਿ ਕਹਤ ਸੁਨਾਇ। ੧੫੪੬।

*ਸਵੈਯਾ*

ਗਿਆਰਹ ਰੁਦ੍ਰਨ ਕੋ ਸਰ ਬਾਇਸ ਦ੍ਵਾਦਸ ਭਾਨਨ ਚਉਬਿਸਿ ਮਾਰੇ।
ਇੰਦ੍ਰ ਸਹੰਸ੍ਰ ਖੜਾਨਨ ਕੋ ਖਟ ਪਾਚਸਿ ਕਾਨ੍ਹ ਕੋ ਕੋਪ ਪ੍ਰਹਾਰੇ।
ਸੋਮ ਕੋ ਸਾਠ ਗਨੇਸ ਕੋ ਸਤਰ ਆਠ ਬਸੂਨ ਕੋ ਚਉਸਠ ਡਾਰੇ।
ਸਾਤ ਕੁਬੇਰ ਕੋ ਨਉ ਜਮਰਾਜਹਿ ਏਕ ਹੀ ਸੋ ਅਉਰ ਸੰਘਾਰੇ। ੧੫੪੭।

ਬਾਨਨ ਬੇਧਿ ਜਲਾਧਿਪਿ ਕਉ ਨਲ ਕੂਬਰ ਅਉ ਜਮ ਕੇ ਉਰਿ ਮਾਰਿਓ।
ਅਉਰ ਕਹਾ ਲਗਿ ਸ੍ਯਾਮ ਗਨੈ ਜੁ ਹੁਤੇ ਰਨ ਮੈ ਸਬਹੂਨ ਪ੍ਰਹਾਰਿਓ।
ਸੰਕਤਮਾਨ ਭਏ ਸਬ ਹੀ ਕਿਨ ਹੂੰ ਨਹੀ ਭੂਪ ਕੀ ਓਰਿ ਨਿਹਾਰਿਓ।
ਮਾਨੋ ਜੁਗੰਤ ਕੇ ਅੰਤ ਸਮੈ ਪ੍ਰਗਟਿਓ ਕਲਿ ਕਾਲ ਤਿਨੋ ਸੁ ਬਿਚਾਰਿਓ। ੧੫੪੮।

*ਚੌਪਈ*

ਤਿਆਗਿ ਦਯੋ ਰਨ ਤ੍ਰਾਸ ਬਢਾਯੋ। ਕਿਨ ਹੂੰ ਨ ਤਿਹ ਸੋ ਜੁਧੁ ਮਚਾਯੋ।
ਚਿਤਿ ਸਬ ਹੂੰ ਇਹ ਭਾਤਿ ਬਿਚਾਰਿਓ। ਇਹ ਨਹੀ ਮਰੈ ਕਿਸੀ ਤੇ ਮਾਰਿਓ। ੧੫੪੯।

ਤਬ ਬ੍ਰਹਮੇ ਹਰਿ ਨਿਕਟ ਉਚਾਰਿਓ। ਜਬ ਸਗਲੋ ਦਲ ਨ੍ਰਿਪਤਿ ਸੰਘਾਰਿਓ।
ਜਬ ਲਗਿ ਇਹ ਤੇਤਾ ਕਰਿ ਮੋ ਹੈ। ਤਬ ਲਗੁ ਬਜ੍ਰ ਸੂਲ ਧਰਿ ਕੋ ਹੈ। ੧੫੫੦।

ਤਾ ਤੇ ਇਹੈ ਕਾਜ ਅਬ ਕੀਜੈ। ਭਿਛਕਿ ਹੋਇ ਮਾਗਿ ਸੋ ਲੀਜੈ।
ਮੁਕਟ ਰਾਮ ਤੇ ਜੋ ਇਹ ਪਾਯੋ। ਸੋ ਇੰਦ੍ਰਾਦਿਕ ਹਾਥਿ ਨ ਆਯੋ। ੧੫੫੧।

ਜਬ ਤੇਤਾ ਇਹ ਕਰ ਤੇ ਲੀਜੈ। ਤਬ ਯਾ ਕੋ ਬਧ ਛਿਨ ਮਹਿ ਕੀਜੈ।
ਜਿਹ ਉਪਾਇ ਕਰਿ ਤੇ ਪਰਹਰੈ। ਤਉ ਕਦਾਚ ਨ੍ਰਿਪ ਮਰੈ ਤੋ ਮਰੈ। ੧੫੫੨।



ਉਧਰ ਆਕਾਸ਼ ਵਿਚ ਸੁੰਦਰੀਆਂ ਨਾਚ ਕਰਦੀਆਂ ਹਨ ਅਤੇ ਇਧਰ ਸਾਰੇ ਸੂਰਵੀਰ ਮਿਲ ਕੇ ਯੁੱਧ ਕਰਦੇ ਹਨ। ਬਰਛੀਆਂ, ਤਲਵਾਰਾਂ, ਕਟਾਰਾਂ ਆਦਿ ਨੂੰ (ਪਕੜ ਕੇ) ਜਦੋਂ ਸਾਰੇ ਮਨ ਵਿਚ ਕ੍ਰੋਧ ਨੂੰ ਭਰ ਲੈਂਦੇ ਹਨ, ਕਵੀ ਸ਼ਿਆਮ (ਕਹਿੰਦੇ ਹਨ), ਯੁੱਧ-ਭੂਮੀ ਵਿਚ ਦੰਦਾਂ ਨਾਲ ਹੋਠਾਂ ਨੂੰ ਪੀਂਹਦੇ ਹੋਇਆਂ ਆ ਪੈਂਦੇ ਹਨ ਅਤੇ ਡਰਦੇ ਨਹੀਂ ਹਨ। ਲੜ ਕੇ ਅਤੇ ਮਰ ਕੇ ਜੋ ਕਬੰਧ (ਧੜ) ਉਠ ਕੇ (ਫਿਰ) ਵੈਰੀ ਨਾਲ (ਯੁੱਧ ਕਰਦੇ ਹਨ), ਉਨ੍ਹਾਂ ਨੂੰ ਅਪੱਛਰਾਵਾਂ ਵਰ ਲੈਂਦੀਆਂ ਹਨ।੧੫੪੫।

*ਦੋਹਰਾ*

ਮਨ ਵਿਚ ਕ੍ਰੋਧ ਨੂੰ ਵਧਾ ਕੇ ਰਾਜੇ ਨੇ ਬਹੁਤ ਤਕੜਾ ਯੁੱਧ ਕੀਤਾ। ਸਾਰਿਆਂ ਦੇਵਤਿਆਂ ਉਤੇ (ਜੋ) ਮਾੜੇ ਦਿਨ ਆ ਬਣੇ ਹਨ, ਉਨ੍ਹਾਂ ਬਾਰੇ ਕਵੀ ਕਹਿ ਕੇ ਸੁਣਾਉਂਦਾ ਹੈ।੧੫੪੬।

*ਸਵੈਯਾ*

(ਰਾਜੇ ਨੇ) ਗਿਆਰਾਂ ਰੁਦਰਾਂ ਨੂੰ ਬਾਈ ਬਾਣ ਅਤੇ ਬਾਰ੍ਹਾਂ ਸੂਰਜਾਂ ਨੂੰ ਚੌਵੀ ਬਾਣ ਮਾਰੇ ਹਨ ਅਤੇ ਇੰਦਰ ਨੂੰ ਇਕ ਹਜ਼ਾਰ, ਛੇ ਮੂੰਹਾਂ ਵਾਲੇ (ਸੁਆਮੀ ਕਾਰਤਿਕੇ) ਨੂੰ ਛੇ ਅਤੇ ਕ੍ਰਿਸ਼ਨ ਨੂੰ ਪੰਝੀ ਬਾਣ ਕ੍ਰੋਧ ਕਰ ਕੇ ਮਾਰੇ ਹਨ। ਚੰਦ੍ਰਮਾ ਨੂੰ ਸੱਠ, ਗਣੇਸ਼ ਨੂੰ ਸੱਤਰ, ਅਤੇ ਅੱਠ ਬਸੂਆ ਨੂੰ ਚੌਂਹਠ ਬਾਣ ਮਾਰੇ ਹਨ। ਕੁਬੇਰ ਨੂੰ ਸੱਤ, ਯਮਰਾਜ ਨੂੰ ਨੌਂ ਅਤੇ ਹੋਰ ਸਾਰਿਆਂ ਨੂੰ ਇਕ ਇਕ ਹੀ ਤੀਰ ਮਾਰੇ ਹਨ।੧੫੪੭।

ਬਾਣਾਂ ਨਾਲ ਵਰਨ ਦੇਵਤੇ ਨੂੰ ਵਿੰਨ੍ਹ ਦਿੱਤਾ ਹੈ ਅਤੇ ਨਲ, ਕੂਬਰ ਅਤੇ ਯਮ ਦੀ ਛਾਤੀ ਵਿਚ ਵੀ (ਬਾਣ) ਮਾਰੇ ਹਨ। ਹੋਰ ਕਿਥੋਂ ਤਕ (ਕਵੀ) ਸ਼ਿਆਮ ਗਿਣਤੀ ਕਰੇ, ਜੋ ਵੀ ਰਣ ਖੇਤਰ ਵਿਚ ਸੀ, ਸਭ ਨੂੰ ਮਾਰ ਮੁਕਾਇਆ ਹੈ। ਸਾਰੇ ਹੀ (ਆਪਣੀ ਜਾਨ ਬਾਰੇ) ਸ਼ੰਕਾਵਾਨ ਹੋ ਗਏ ਹਨ, ਕਿਸੇ ਨੇ ਵੀ ਰਾਜਾ (ਖੜਗ ਸਿੰਘ) ਵਲ ਵੇਖਿਆ ਤਕ ਨਹੀਂ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਯੁਗਾਂ ਦੇ ਅੰਤ ਸਮੇਂ 'ਕਲਿ ਕਾਲ' ਪ੍ਰਗਟ ਹੋ ਗਿਆ ਹੋਵੇ, ਇਹੀ ਉਨ੍ਹਾਂ ਨੇ ਵਿਚਾਰਿਆ ਹੈ।੧੫੪੮।

*ਚੌਪਈ*

(ਸਭ ਨੇ) ਡਰ ਵਧਾ ਕੇ ਰਣ-ਭੂਮੀ ਨੂੰ ਛਡ ਦਿੱਤਾ ਹੈ। ਕਿਸੇ ਨੇ ਵੀ ਉਸ ਨਾਲ ਯੁੱਧ ਨਹੀਂ ਮਚਾਇਆ ਹੈ। ਸਭ ਨੇ ਚਿਤ ਵਿਚ ਇਸ ਤਰ੍ਹਾਂ ਵਿਚਾਰਿਆ ਹੈ ਕਿ ਇਹ ਕਿਸੇ ਦੇ ਮਾਰਿਆਂ ਨਹੀਂ ਮਰੇਗਾ।੧੫੪੯।

ਜਦ ਸਾਰੀ ਸੈਨਾ ਰਾਜੇ ਨੇ ਮਾਰ ਦਿੱਤੀ ਤਦ ਬ੍ਰਹਮਾ ਨੇ ਕ੍ਰਿਸ਼ਨ ਦੇ ਨੇੜੇ ਹੋ ਕੇ ਕਿਹਾ--ਜਦ ਤਕ ਇਸ (ਖੜਗ ਸਿੰਘ) ਦੇ ਹੱਥ ਵਿਚ 'ਤੇਤਾ' (ਅਰਥਾਤ ਰਖਿਆ ਲਈ ਮੰਦਰਿਆ ਹੋਇਆ ਤਾਵੀਜ਼) ਹੈ, ਤਦ ਤਕ ਵਜ੍ਰ-ਧਰ (ਇੰਦਰ) ਅਤੇ ਤ੍ਰਿਸ਼ੂਲਧਾਰੀ (ਸ਼ਿਵ) ਕੌਣ ਹਨ? (ਅਰਥਾਤ ਕੁਝ ਵੀ ਨਹੀਂ ਹਨ)।੧੫੫੦।

ਇਸ ਲਈ ਹੁਣ ਇਹੋ ਕੰਮ ਕਰੋ ਕਿ ਭਿਖਾਰੀ ਬਣ ਕੇ (ਉਸ ਕੋਲੋਂ) ਇਹ (ਤਾਵੀਜ਼) ਮੰਗ ਲਵੋ। ਇਸ ਨੇ ਜੋ ਮੁਕਟ ਰਾਮ ਤੋਂ ਪ੍ਰਾਪਤ ਕੀਤਾ ਹੈ, ਉਹ ਇੰਦਰ ਆਦਿਕ ਦੇ ਹੱਥ ਵੀ ਨਹੀਂ ਲਗਾ।੧੫੫੧।

ਜਦੋਂ ਉਸ ਦੇ ਹੱਥ ਵਿਚੋਂ 'ਤੇਤਾ' ਲੈ ਲਵੋਗੇ, ਤਾਂ ਉਸ ਦਾ ਛਿਣ ਵਿਚ ਬਧ ਕਰ ਸਕੋਗੇ। ਜਿਸ ਕਿਸੇ ਉਪਾ ਨਾਲ (ਉਸ ਦੇ) ਹੱਥੋਂ ('ਤੇਤਾ') ਦੂਰ ਹੋਣਾ ਚਾਹੀਦਾ ਹੈ, ਤਾਂ ਹੀ ਸ਼ਾਇਦ ਰਾਜਾ ਮਰੇ ਤਾਂ ਮਰੇ।੧੫੫੨।

ਯੌ ਸੁਨਿ ਹਰਿ ਦਿਜ ਬੇਖ ਬਨਾਯੋ। ਮਾਗਨ ਤਿਹ ਪੈ ਹਰਿ ਬਿਧਿ ਆਯੋ।
ਤਬ ਇਹ ਸ੍ਯਾਮ ਬ੍ਰਹਮ ਲਖਿ ਲੀਨੋ। ਸ੍ਯਾਮ ਕਹੈ ਇਮ ਉਤਰ ਦੀਨੋ। ੧੫੫੩।

*ਖੜਗੇਸ ਬਾਚ*

*ਸਵੈਯਾ*

ਬੇਖੁ ਕੀਓ ਹਰਿ ਬਾਮਨ ਕੋ ਬਲਿ ਬਾਵਨ ਜਿਉ ਛਲਬੇ ਕਹੁ ਆਯੋ।
ਰੇ ਚਤੁਰਾਨਨ ਤੂ ਬਸਿ ਕਾਨਨ ਕਾ ਕੇ ਕਹੇ ਤਪਿਸਾ ਤਜ ਧਾਯੋ।
ਧੂਮ ਤੇ ਆਗ ਰਹੈ ਨ ਦੁਰੀ ਜਿਮ ਤਿਉ ਛਲ ਤੇ ਤੁਮ ਕੇ ਲਖਿ ਪਾਯੋ।
ਮਾਗਹੁ ਜੋ ਤੁਮਰੇ ਮਨ ਮੈ ਅਬ ਮਾਗਨਹਾਰੇ ਕੋ ਰੂਪ ਬਨਾਯੋ। ੧੫੫੪।

*ਦੋਹਰਾ*

ਜਬ ਇਹ ਬਿਧਿ ਸੋ ਨ੍ਰਿਪ ਕਹਿਯੋ ਕਹੀ ਬ੍ਰਹਮ ਜਸ ਲੇਹੁ।
ਜਗ ਅਨਲ ਤੇ ਜੋ ਮੁਕਟਿ ਉਪਜਿਓ ਸੋ ਮੁਹਿ ਦੇਹੁ। ੧੫੫੫।

ਜਬ ਚਤੁਰਾਨਨਿ ਯੌ ਕਹੀ ਪੁਨਿ ਬੋਲਿਓ ਜਦੁਬੀਰ।
ਗਉਰਾ ਤੇਤਾ ਤੁਹਿ ਦਯੋ ਸੋ ਮੁਹਿ ਦੇ ਨ੍ਰਿਪ ਧੀਰ। ੧੫੫੬।

*ਚੌਪਈ*

ਤਬ ਨ੍ਰਿਪ ਮਨ ਕੋ ਇਹ ਬਿਧਿ ਕਹੈ। ਰੇ ਜੀਅ ਜੀਯਤ ਨ ਚਹੁੰ ਜੁਗ ਰਹੈ।
ਤਾ ਤੇ ਸੁ ਧਰਮ ਢੀਲ ਨਹਿ ਕੀਜੈ। ਜੋ ਹਰਿ ਮਾਗਤ ਸੋ ਇਹ ਦੀਜੈ। ੧੫੫੭।

*ਸਵੈਯਾ*

ਕਿਉ ਤਨ ਕੀ ਮਨਿ ਸੰਕ ਕਰੈ ਥਿਰ ਤੋ ਜਗ ਮੈ ਅਬ ਤੂ ਨ ਰਹੈ ਹੈ।
ਯਾ ਤੇ ਭਲੋ ਨ ਕਛੂ ਇਹ ਤੇ ਜਸੁ ਲੈ ਰਨ ਅੰਤਹਿ ਮੋ ਤਜਿ ਜੈ ਹੈ।
ਰੇ ਮਨ ਢੀਲ ਰਹਿਯੋ ਗਹਿ ਕਾਹੇ ਤੇ ਅਉਸਰ ਬੀਤ ਗਏ ਪਛੁਤੈ ਹੈ।
ਸੋਕ ਨਿਵਾਰਿ ਨਿਸੰਕ ਹੁਇ ਦੈ ਭਗਵਾਨ ਸੋ ਭਿਛਕ ਹਾਥਿ ਨ ਐ ਹੈ। ੧੫੫੮।

ਮਾਗਤ ਜੋ ਬਿਧਿ ਸ੍ਯਾਮ ਅਰੇ ਮਨ ਸੋ ਤਜਿ ਸੰਕ ਨਿਸੰਕ ਹੁਇ ਦੀਜੈ।
ਜਾਚਤ ਹੈ ਜਿਹ ਤੇ ਸਗਰੋ ਜਗ ਸੋ ਤੁਹਿ ਮਾਗਤ ਢੀਲ ਨ ਕੀਜੈ।
ਅਉਰ ਬਿਚਾਰ ਕਰੋ ਨ ਕਛੂ ਅਬ ਯਾ ਮਹਿ ਤੋ ਨ ਰਤੀ ਸੁਖ ਛੀਜੈ।
ਦਾਨਨ ਦੇਤ ਨ ਮਾਨ ਕਰੋ ਬਸੁ ਦੈ ਅਸੁ ਦੈ ਜਗ ਮੈ ਜਸੁ ਲੀਜੈ। ੧੫੫੯।



ਇਹ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਬ੍ਰਾਹਮਣ ਦਾ ਭੇਸ ਬਣਾਇਆ ਅਤੇ ਸ੍ਰੀ ਕ੍ਰਿਸ਼ਨ ਅਤੇ ਬ੍ਰਹਮਾ ਉਸ ਕੋਲੋਂ ('ਤੇਤਾ') ਮੰਗਣ ਲਈ ਆਏ। ਤਦ ਉਸ ਨੇ ਕ੍ਰਿਸ਼ਨ ਅਤੇ ਬ੍ਰਹਮਾ ਨੂੰ ਪਛਾਣ ਲਿਆ। (ਕਵੀ) ਸ਼ਿਆਮ ਕਹਿੰਦੇ ਹਨ, (ਰਾਜੇ ਨੇ ਉਨ੍ਹਾਂ ਨੂੰ) ਇਸ ਤਰ੍ਹਾਂ ਦਾ ਉੱਤਰ ਦਿੱਤਾ।੧੫੫੩।

*ਖੜਗ ਸਿੰਘ ਨੇ ਕਿਹਾ--*

*ਸਵੈਯਾ*

ਹੇ ਕ੍ਰਿਸ਼ਨ! (ਤੂੰ) ਬ੍ਰਾਹਮਣ ਦਾ ਭੇਸ ਧਾਰਨ ਕੀਤਾ ਹੈ ਜਿਵੇਂ ਬਲਿ (ਰਾਜੇ) ਨੂੰ ਛਲਣ ਲਈ (ਵਿਸ਼ਨੂ ਨੇ) ਬਾਵਨ (ਦਾ ਰੂਪ ਧਾਰਿਆ ਸੀ)। ਹੇ ਚਾਰ ਮੂੰਹਾਂ ਵਾਲੇ (ਬ੍ਰਹਮਾ!) ਤੂੰ ਬਨ ਵਿਚ ਨਿਵਾਸ ਕਰ, ਕਿਸ ਦੇ ਕਹੇ ਤੇ ਤਪਸਿਆ ਛਡ ਕੇ (ਇਥੇ ਕਿਉਂ) ਭਜਿਆ ਆਇਆ ਹੈਂ। ਜਿਵੇਂ ਧੂੰਏਂ ਕਰ ਕੇ ਅੱਗ ਲੁਕੀ ਨਹੀਂ ਰਹਿੰਦੀ ਤਿਵੇਂ (ਤੁਹਾਡੇ) ਛਲ ਕੀਤੇ ਤੋਂ (ਮੈਂ) ਤੁਹਾਨੂੰ ਪਛਾਣ ਲਿਆ ਹੈ। (ਕਿਉਂਕਿ) ਤੁਸੀਂ ਮੰਗਣ ਵਾਲਿਆਂ ਦਾ ਰੂਪ ਬਣਾਇਆ ਹੈ, ਇਸ ਲਈ ਹੁਣ ਮੰਗ ਲਵੋ, ਜੋ ਤੁਹਾਡੇ ਮਨ ਵਿਚ ਹੈ।੧੫੫੪।

*ਦੋਹਰਾ*

ਜਦੋਂ ਇਸ ਤਰ੍ਹਾਂ ਰਾਜੇ ਨੇ ਕਿਹਾ, (ਤਾਂ) ਬ੍ਰਹਮਾ ਨੇ ਕਿਹਾ--(ਹੇ ਰਾਜਨ! ਦਾਨ ਕਰ ਕੇ ਜਗਤ ਵਿਚ) ਯਸ਼ ਖਟੋ। ਯੱਗ ਦੀ ਅਗਨੀ ਤੋਂ ਜੋ ਮੁਕਟ ਉਪਜਿਆ ਸੀ, ਉਹ ਮੈਨੂੰ ਦੇ ਦਿਓ।੧੫੫੫।

ਜਦ ਬ੍ਰਹਮਾ ਨੇ ਇਸ ਤਰ੍ਹਾਂ ਕਿਹਾ, ਫਿਰ ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਪਾਰਬਤੀ ਨੇ ਜੋ 'ਤੇਤਾ' ਤੈਨੂੰ ਦਿੱਤਾ ਸੀ, ਉਹ ਹੇ ਧੀਰਜਵਾਨ ਰਾਜੇ! ਮੈਨੂੰ ਦੇ ਦਿਓ।੧੫੫੬।

*ਚੌਪਈ*

ਤਦ ਰਾਜਾ (ਖੜਗ ਸਿੰਘ) ਨੇ ਮਨ ਵਿਚ ਇਸ ਤਰ੍ਹਾਂ ਵਿਚਾਰ ਕੀਤਾ। ਹੇ ਮਨ! (ਤੂੰ) ਚਾਰ ਯੁਗਾਂ ਤਕ ਜੀਉਂਦਾ ਤਾਂ ਨਹੀਂ ਰਹਿਣਾ। ਇਸ ਲਈ ਉਤਮ ਧਰਮ (ਕਰਮ) ਕਰਨ ਵਿਚ ਢਿਲ ਨਹੀਂ ਕਰਨੀ ਚਾਹੀਦੀ ਅਤੇ ਜੋ ਸ੍ਰੀ ਕ੍ਰਿਸ਼ਨ ਮੰਗਦਾ ਹੈ, ਉਹ ਇਸ ਨੂੰ ਦੇ ਦੇਣਾ ਚਾਹੀਦਾ ਹੈ।੧੫੫੭।

*ਸਵੈਯਾ*

ਹੇ ਮਨ! ਸ਼ਰੀਰ ਦੀ ਕਿਉਂ ਚਿੰਤਾ ਕਰਦਾ ਹੈਂ, ਹੁਣ ਤੂੰ ਜਗਤ ਵਿਚ ਸਥਿਰ ਤਾਂ ਨਹੀਂ ਰਹਿਣਾ ਹੈਂ। ਇਸ ਲਈ ਇਸ ਤੋਂ ਹੋਰ ਕੁਝ ਵੀ ਚੰਗਾ ਨਹੀਂ ਹੈ (ਕਿਉਂਕਿ ਇਸ ਨਾਲ) ਰਣ-ਭੂਮੀ ਵਿਚ ਯਸ਼ ਲਵੇਂਗਾ ਅਤੇ ਅੰਤ ਵਿਚ (ਸ਼ਰੀਰ ਤਿਆਗ ਕੇ ਸੁਅਰਗ ਵਿਚ) ਜਾਵੇਂਗਾ। ਹੇ ਮਨ! ਢਿੱਲ ਕਿਸ ਲਈ ਕਰ ਰਿਹਾ ਹੈਂ (ਕਿਉਂਕਿ) ਮੌਕੇ ਦੇ ਚੁਕ ਜਾਣ ਨਾਲ (ਫਿਰ) ਪਛਤਾਉਂਦਾ ਰਹੇਂਗਾ। (ਤਾਂ ਤੇ) ਗਮ ਨੂੰ ਨਿਵਾਰ ਕੇ ਅਤੇ ਨਿਸੰਗ ਹੋ ਕੇ (ਦਾਨ) ਦੇ ਦਿਓ (ਕਿਉਂਕਿ) ਭਗਵਾਨ ਵਰਗਾ ਭਿਖਾਰੀ (ਫਿਰ) ਹੱਥ ਨਹੀਂ ਆਉਣਾ।੧੫੫੮।

ਹੇ ਮਨ! ਜੋ ਬ੍ਰਹਮਾ ਅਤੇ ਕ੍ਰਿਸ਼ਨ ਮੰਗਦਾ ਹੈ, ਉਹ ਸ਼ੰਕੇ ਨੂੰ ਛਡ ਕੇ ਅਤੇ ਨਿਸੰਗ ਹੋ ਕੇ ਦੇ ਦਿਓ। ਜਿਸ ਤੋਂ ਸਾਰਾ ਜਗਤ ਮੰਗਦਾ ਹੈ, ਉਹ ਤੇਰੇ ਪਾਸੋਂ ਮੰਗ ਰਿਹਾ ਹੈ, (ਇਸ ਵਾਸਤੇ ਉਸ ਨੂੰ ਦਾਨ ਦੇਣੋ) ਢਿਲ ਨ ਕਰੋ। ਹੁਣ ਹੋਰ ਕੋਈ ਵਿਚਾਰ ਨ ਕਰੋ (ਕਿਉਂਕਿ) ਇਸ ਵਿਚ ਰਤਾ ਜਿੰਨਾ ਵੀ ਹਰਜ ਨਹੀਂ ਹੈ। ਦਾਨ ਦਿੰਦਿਆਂ ਅਭਿਮਾਨ ਨ ਕਰੋ ਅਤੇ ਧਰਤੀ ਤੇ ਧਨ ('ਅਸੁ') ਪ੍ਰਦਾਨ ਕਰ ਕੇ ਜਗਤ ਵਿਚ ਯਸ਼ ਲਵੋ।੧੫੫੯।

ਬਾਮਨ ਬੇਖ ਕੈ ਸ੍ਯਾਮ ਜੁ ਚਾਹਤ ਸ੍ਰੀ ਹਰਿ ਕੋ ਤਿਹ ਭੂਪਤਿ ਦੀਨੋ।
ਜੋ ਚਤੁਰਾਨਨ ਕੇ ਚਿਤ ਮੈ ਕਬਿ ਰਾਮ ਕਹੈ ਸੁ ਵਹੈ ਨ੍ਰਿਪ ਕੀਨੋ।
ਜੋ ਵਹ ਮਾਗਤਿ ਸੋਊ ਦਯੋ ਤਬ ਦੇਤ ਸਮੈ ਰਸ ਮੈ ਮਨ ਭੀਨੋ।
ਦਾਨ ਕ੍ਰਿਪਾਨ ਦੁਹੂੰ ਬਿਧਿ ਹੈ ਤਿਹੁ ਲੋਕਨ ਮੈ ਅਤਿ ਹੀ ਜਸੁ ਲੀਨੋ। ੧੫੬੦।

ਬ੍ਰਹਮ ਕਰੀਟ ਤਵੀਤ ਲਯੋ ਹਰਿ ਗਾਜਿ ਉਠੇ ਤਬ ਹੀ ਸਬ ਸੂਰੇ।
ਧਾਇ ਪਰੇ ਨ੍ਰਿਪ ਪੈ ਮਿਲਿ ਕੈ ਚਿਤਿ ਮੈ ਚਪਿ ਰੋਸਿ ਕੈ ਮਾਰਿ ਮਰੂਰੈ।
ਭੂਪਿ ਹਨੇ ਬਰ ਬੀਰ ਘਨੇ ਸੁ ਪਰੇ ਧਰਿ ਊਪਰਿ ਲਾਗਤਿ ਰੂਰੇ।
ਛਾਰ ਲਗਾਇ ਕੈ ਅੰਗ ਮਲੰਗ ਰਹੇ ਮਨੋ ਸੋਇ ਕੈ ਖਾਇ ਧਤੂਰੇ। ੧੫੬੧।

ਹੇਰਿ ਸਬੈ ਮਿਲਿ ਘੇਰਿ ਲਯੋ ਸੁ ਭਯੋ ਮਨ ਭੂਪਤਿ ਕੋਪ ਮਈ ਹੈ।
ਰਾਮ ਅਯੋਧਨ ਮੈ ਫਿਰ ਕੈ ਕਰਰੀ ਕਰ ਬੀਚ ਕਮਾਨ ਲਈ ਹੈ।
ਸੂਰਜ ਕੀ ਸਸਿ ਕੀ ਜਮ ਕੀ ਹਰਿ ਕੀ ਬਹੁ ਸੈਨ ਗਿਰਾਇ ਦਈ ਹੈ।
ਮਾਨਹੁ ਫਾਗੁਨ ਮਾਸ ਕੇ ਭੀਤਰ ਪਉਨ ਬਹਿਓ ਪਤ ਝਾਰ ਭਈ ਹੈ। ੧੫੬੨।

ਪਾਨਿ ਸੰਭਾਰਿ ਬਡੋ ਧਨੁ ਭੂਪਤਿ ਰੁਦ੍ਰ ਲਿਲਾਟ ਮੈ ਬਾਨੁ ਲਗਾਯੋ।
ਏਕ ਕੁਬੇਰ ਕੇ ਮਾਰਿਓ ਰਿਦੈ ਸਰ ਲਾਗਤਿ ਡਾਰਿ ਹਥਿਆਰ ਪਰਾਯੋ।
ਦੇਖਿ ਜਲਾਧਿਪ ਤਾਹਿ ਦਸਾ ਰਨ ਛਾਡਿ ਭਜਿਯੋ ਮਨ ਮੈ ਡਰ ਪਾਯੋ।
ਧਾਇ ਪਰਿਯੋ ਰਿਸ ਕੈ ਜਮੁ ਯਾ ਪਰ ਸੋ ਨ੍ਰਿਪ ਬਾਨ ਸੋ ਭੂਮਿ ਗਿਰਾਯੋ। ੧੫੬੩।

ਯੌ ਜਮਰਾਜ ਗਿਰਾਇ ਦਯੋ ਤਬ ਹੀ ਰਿਸ ਕੈ ਹਰਿ ਕੋ ਦਲ ਧਾਯੋ।
ਆਏ ਹੈ ਕੋਪ ਭਰੈ ਪਟ ਦੁਇ ਬਿਬਿਧਾਯੁਧ ਲੈ ਤਿਨ ਜੁਧੁ ਮਚਾਯੋ।
ਸਿੰਘ ਹੁਤੋ ਬਲਵੰਡ ਸੋ ਜਾਦਵ ਸੋ ਰਿਸ ਸੋ ਨ੍ਰਿਪ ਮਾਰਿ ਗਿਰਾਯੋ।
ਬਾਹੁ ਬਲੀ ਬਰਮਾਕ੍ਰਿਤ ਬੰਧੁ ਸੋਊ ਰਨ ਤੇ ਜਮ ਲੋਕਿ ਪਠਾਯੋ। ੧੫੬੪।

ਅਉਰ ਮਹਾ ਬਲੀ ਸਿੰਘ ਹੁਤੋ ਸੰਗ ਤੇ ਜਸ ਸਿੰਘ ਕੋ ਮਾਰਿ ਲਯੋ।
ਪੁਨਿ ਬੀਰ ਮਹਾ ਜਸ ਸਿੰਘ ਹੁਤੋ ਰਿਸ ਕੈ ਇਹ ਸਾਮੁਹੇ ਆਇ ਗਯੋ।
ਸੋਊ ਖਗ ਸੰਭਾਰ ਕੈ ਕੋਪ ਭਰੇ ਤਿਹ ਕੌ ਨ੍ਰਿਪ ਨੈ ਲਲਕਾਰ ਲਯੋ।
ਕੀਯੋ ਏਕ ਹੀ ਬਾਰ ਪ੍ਰਹਾਰ ਕ੍ਰਿਪਾਨ ਕੋ ਅੰਤ ਕੇ ਧਾਮਿ ਪਠਾਇ ਦਯੋ। ੧੫੬੫।

*ਚੌਪਈ*

ਉਤਮ ਸਿੰਘ ਪ੍ਰਲੈ ਸਿੰਘ ਧਾਏ। ਪਰਮ ਸਿੰਘ ਅਸਿ ਲੈ ਕਰਿ ਆਏ।
ਅਤਿ ਪਵਿਤ੍ਰ ਸਿੰਘ ਸ੍ਰੀ ਸਿੰਘ ਗਏ। ਪਾਚੋ ਭੂਪ ਮਾਰਿ ਤਿਹ ਲਏ। ੧੫੬੬।



ਬ੍ਰਾਹਮਣ ਦੇ ਭੇਸ ਵਿਚ ਸ਼ਿਆਮ ਨੂੰ ਜੋ ਕੁਝ ਚਾਹੁੰਦਾ ਸੀ, ਰਾਜੇ ਨੇ ਓਹੀ ਸ੍ਰੀ ਕ੍ਰਿਸ਼ਨ ਨੂੰ ਦੇ ਦਿੱਤਾ। ਜੋ ਕੁਝ ਬ੍ਰਹਮਾ ਦੇ ਚਿੱਤ ਵਿਚ (ਇੱਛਾ) ਸੀ, ਕਵੀ ਰਾਮ ਕਹਿੰਦੇ ਹਨ, ਓਹੀ ਰਾਜੇ ਨੇ (ਪੂਰੀ) ਕਰ ਦਿੱਤੀ। ਜੋ ਕੁਝ ਉਹ ਮੰਗਦੇ ਸਨ, ਓਹੀ ਉਸੇ ਵੇਲੇ ਦੇ ਦਿੱਤਾ ਅਤੇ ਦੇਣ ਵੇਲੇ (ਰਾਜੇ ਦਾ) ਮਨ (ਪ੍ਰੇਮ) ਰਸ ਵਿਚ ਭਿਜਿਆ ਹੋਇਆ ਸੀ। ਦਾਨ ਅਤੇ ਕ੍ਰਿਪਾਨ ਦੇ ਦੋਹਾਂ ਢੰਗਾਂ ਨਾਲ (ਰਾਜੇ ਨੇ) ਤਿੰਨਾਂ ਲੋਕਾਂ ਵਿਚ ਅਤਿ ਅਧਿਕ ਯਸ਼ ਪ੍ਰਾਪਤ ਕਰ ਲਿਆ।੧੫੬੦।

(ਰਾਜੇ ਕੋਲੋਂ) ਬ੍ਰਹਮਾ ਨੇ ਮੁਕਟ ਅਤੇ ਕ੍ਰਿਸ਼ਨ ਨੇ ਤਵੀਤ ਲੈ ਲਿਆ। ਤਦ ਸਾਰੇ ਸੂਰਮੇ ਗੱਜਣ ਲਗ ਗਏ। ਸਾਰੇ ਮਿਲ ਕੇ ਰਾਜੇ ਉਤੇ ਭਜ ਕੇ ਜਾ ਪਏ ਜਿਨ੍ਹਾਂ ਨੇ ਚਿਤ ਵਿਚ ਖਿਝ ਅਤੇ ਕ੍ਰੋਧ ਨਾਲ ਵਟ ਖਾਏ ਹੋਏ ਹਨ। ਰਾਜੇ ਨੇ ਵੀ ਬਹੁਤ ਸਾਰੇ ਸੂਰਵੀਰ ਮਾਰ ਦਿੱਤੇ ਹਨ ਜੋ ਧਰਤੀ ਉਤੇ ਪਏ ਬਹੁਤ ਸੁੰਦਰ ਲਗਦੇ ਹਨ, ਮਾਨੋ ਮਲੰਗ ਲੋਕ ਸ਼ਰੀਰ ਉਤੇ ਸੁਆਹ ਮਲ ਕੇ ਅਤੇ ਧਤੂਰੇ ਖਾ ਕੇ ਸੁਤੇ ਪਏ ਹੋਣ।੧੫੬੧।

ਸਭ ਨੇ ਵੇਖ ਕੇ ਅਤੇ ਮਿਲ ਕੇ (ਰਾਜੇ ਨੂੰ) ਘੇਰ ਲਿਆ ਹੈ, ਉਸ ਵੇਲੇ ਰਾਜੇ ਦਾ ਮਨ ਕ੍ਰੋਧਮਈ ਹੋ ਗਿਆ ਹੈ। ਰਾਮ (ਕਵੀ ਕਹਿੰਦੇ ਹਨ, ਰਾਜੇ ਨੇ) ਯੁੱਧ-ਭੂਮੀ ਵਿਚ ਫਿਰ ਕੇ ਹੱਥ ਵਿਚ ਕਠੋਰ ਕਮਾਨ ਪਕੜ ਲਈ ਹੈ ਅਤੇ ਸੂਰਜ ਦੀ, ਚੰਦ੍ਰਮਾ ਦੀ, ਯਮ ਦੀ ਅਤੇ ਸ੍ਰੀ ਕ੍ਰਿਸ਼ਨ ਦੀ ਬਹੁਤ ਸਾਰੀ ਸੈਨਾ ਮਾਰ ਸੁਟੀ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਫਗਣ ਦੇ ਮਹੀਨੇ ਵਿਚ ਪੌਣ ਚਲੀ ਹੈ ਜਿਸ ਕਰ ਕੇ ਪੱਤਰ ਝੜ ਗਏ ਹਨ।੧੫੬੨।

ਰਾਜਾ (ਖੜਗ ਸਿੰਘ) ਨੇ ਹੱਥ ਵਿਚ ਬਹੁਤ ਵੱਡਾ ਧਨੁਸ਼ ਫੜ ਕੇ ਸ਼ਿਵ ਦੇ ਮੱਥੇ ਵਿਚ ਤੀਰ ਮਾਰ ਦਿੱਤਾ ਹੈ। ਇਕ ਬਾਣ ਕੁਬੇਰ ਦੇ ਹਿਰਦੇ ਵਿਚ ਮਾਰਿਆ ਹੈ (ਜੋ ਤੀਰ ਦੇ) ਲਗਦਿਆਂ ਹੀ ਹਥਿਆਰ ਛੱਡ ਕੇ ਭਜ ਗਿਆ ਹੈ। ਉਸ ਦੀ ਹਾਲਤ ਨੂੰ ਵਰੁਨ ਦੇਵਤਾ ਵੀ ਵੇਖ ਕੇ ਰਣ-ਭੂਮੀ ਛਡ ਕੇ ਭਜ ਗਿਆ ਹੈ ਅਤੇ ਮਨ ਵਿਚ ਬਹੁਤ ਡਰ ਰਿਹਾ ਹੈ। ਯਮਰਾਜ ਕ੍ਰੋਧਵਾਨ ਹੋ ਕੇ ਉਸ ਉਤੇ ਟੁਟ ਪਿਆ ਹੈ, ਉਸ ਨੂੰ ਵੀ ਰਾਜਾ (ਖੜਗ ਸਿੰਘ) ਨੇ ਬਾਣ ਮਾਰ ਕੇ ਭੂਮੀ ਉਤੇ ਡਿਗਾ ਦਿੱਤਾ ਹੈ।੧੫੬੩।

ਇਸ ਤਰ੍ਹਾਂ (ਜਦ) ਯਮਰਾਜ ਨੂੰ ਡਿਗਾ ਦਿੱਤਾ, ਤਦ ਹੀ ਸ੍ਰੀ ਕ੍ਰਿਸ਼ਨ ਦੀ ਸੈਨਾ ਕ੍ਰੋਧਿਤ ਹੋ ਕੇ ਆ ਪਈ। ਦੋ ਕ੍ਰੋਧ ਨਾਲ ਭਰੇ ਹੋਏ ਸੂਰਵੀਰ ਆਏ ਹਨ ਅਤੇ ਉਨ੍ਹਾਂ ਨੇ ਵਖ ਵਖ ਤਰ੍ਹਾਂ ਦੇ ਸ਼ਸਤ੍ਰ ਲੈ ਕੇ ਯੁੱਧ ਮਚਾਇਆ ਹੈ। ਬਲਵੰਡ ਸਿੰਘ (ਨਾਂ ਦਾ ਇਕ) ਯਾਦਵ ਸੀ, ਉਸ ਨੂੰ ਰਾਜੇ ਨੇ ਗੁੱਸੇ ਨਾਲ ਮਾਰ ਦਿੱਤਾ ਹੈ। (ਦੂਜਾ) ਬਰਮਾਕ੍ਰਿਤ ਦਾ ਭਰਾ 'ਬਾਹੁਬਲੀ' ਸੀ, ਉਸ ਨੂੰ ਯੁੱਧ-ਖੇਤਰ ਤੋਂ ਯਮ ਲੋਕ ਭੇਜ ਦਿੱਤਾ ਹੈ।੧੫੬੪।

ਉਸ ਦੇ ਨਾਲ ਹੋਰ ਮਹਾਬਲੀ ਸਿੰਘ ਅਤੇ ਜਸ ਸਿੰਘ ਵੀ ਸਨ, ਜਿੰਨ੍ਹਾਂ ਨੂੰ (ਰਾਜੇ ਨੇ) ਮਾਰ ਦਿੱਤਾ ਹੈ। ਫਿਰ ਮਹਾ ਸ਼ੂਰਵੀਰ ਜਸ ਸਿੰਘ ਸੀ, ਜੋ ਕ੍ਰੋਧਵਾਨ ਹੋ ਕੇ ਸਾਹਮਣੇ ਆ ਗਿਆ। ਉਸ ਨੂੰ ਰਾਜੇ ਨੇ ਖੜਗ ਸੰਭਾਲ ਕੇ ਅਤੇ ਕ੍ਰੋਧ ਕਰ ਕੇ ਲਲਕਾਰਾ ਮਾਰ ਕੇ (ਬੁਲਾ) ਲਿਆ ਹੈ। ਇਕੋ ਵਾਰ ਕ੍ਰਿਪਾਨ ਦਾ ਪ੍ਰਹਾਰ ਕਰ ਕੇ ਉਸ ਨੂੰ ਯਮ ਲੋਕ ਭੇਜ ਦਿੱਤਾ ਹੈ।੧੫੬੫।

*ਚੌਪਈ*

(ਫਿਰ) ਉਤਮ ਸਿੰਘ ਅਤੇ ਪ੍ਰਲੈ ਸਿੰਘ ਨੇ ਧਾਵਾ ਕਰ ਦਿੱਤਾ ਹੈ ਅਤੇ ਪਰਮ ਸਿੰਘ ਵੀ ਤਲਵਾਰ ਲੈ ਕੇ ਆ ਗਿਆ ਹੈ। ਅਤਿ ਪਵਿਤਰ ਸਿੰਘ ਅਤੇ ਸ੍ਰੀ ਸਿੰਘ (ਯੁੱਧ ਖੇਤਰ ਵਿਚ) ਗਏ ਹਨ ਅਤੇ ਉਨ੍ਹਾਂ ਪੰਜਾਂ ਨੂੰ ਰਾਜੇ ਨੇ ਮਾਰ ਲਿਆ ਹੈ।੧੫੬੬।

*ਦੋਹਰਾ*

ਫਤੇ ਸਿੰਘ ਅਰੁ ਫਉਜ ਸਿੰਘ ਚਿਤਿ ਅਤਿ ਕੋਪ ਬਢਾਇ।
ਏ ਦੋਊ ਭਟ ਆਵਤ ਹੁਤੇ ਭੂਪਤਿ ਹਨੇ ਬਜਾਇ। ੧੫੬੭।

*ਅੜਿਲ*

ਭੀਮ ਸਿੰਘ ਭੁਜ ਸਿੰਘ ਸੁ ਕੋਪ ਬਢਾਇਓ। ਮਹਾ ਸਿੰਘ ਸਿੰਘ ਮਾਨ ਮਦਨ ਸਿੰਘ ਧਾਇਓ।
ਅਉਰ ਮਹਾ ਭਟ ਧਾਏ ਸਸਤ੍ਰ ਸੰਭਾਰ ਕੈ। ਹੋ ਤੇ ਛਿਨ ਮੈ ਤਿਹ ਭੂਪਤਿ ਦਏ ਸੰਘਾਰ ਕੈ। ੧੫੬੮।

*ਸੋਰਠਾ*

ਬਿਕਟਿ ਸਿੰਘ ਜਿਹ ਨਾਮ ਬਿਕਟਿ ਬੀਰ ਜਦੁਬੀਰ ਕੋ।
ਅਪੁਨੇ ਪ੍ਰਭ ਕੇ ਕਾਮ ਧਾਇ ਪਰਿਯੋ ਅਰਿ ਬਧ ਨਿਮਿਤ। ੧੫੬੯।

*ਦੋਹਰਾ*

ਬਿਕਟ ਸਿੰਘ ਆਵਤ ਲਖਿਯੋ ਖੜਗ ਸਿੰਘ ਧਨੁ ਤਾਨਿ।
ਮਾਰਿਓ ਸਰ ਉਰਿ ਸਤ੍ਰ ਕੇ ਲਾਗਤ ਤਜੇ ਪਰਾਨ। ੧੫੭੦।

*ਸੋਰਠਾ*

ਰੁਦ੍ਰ ਸਿੰਘ ਇਕ ਬੀਰ ਠਾਢ ਹੁਤੋ ਜਦੁਬੀਰ ਢਿਗ।
ਮਹਾ ਰਥੀ ਰਣ ਧੀਰ ਰਿਸ ਕਰਿ ਨ੍ਰਿਪ ਸਉਹੈ ਭਯੋ। ੧੫੭੧।

*ਚੌਪਈ*

ਖੜਗ ਸਿੰਘ ਤਬ ਧਨੁਖ ਸੰਭਾਰਿਯੋ। ਰੁਦ੍ਰ ਸਿੰਘ ਜਬ ਨੈਨ ਨਿਹਾਰਿਯੋ।
ਛਾਡਿ ਬਾਨ ਭੁਜ ਬਲ ਸੋ ਦਯੋ। ਆਵਤ ਸਤ੍ਰ ਮਾਰ ਤਿਹ ਲਯੋ। ੧੫੭੨।

*ਸਵੈਯਾ*

ਹਿੰਮਤ ਸਿੰਘ ਮਹਾਰਿਸ ਸਿਉ ਇਹ ਭੂਪਤਿ ਪੈ ਤਰਵਾਰ ਚਲਾਈ।
ਹਾਥ ਸੰਭਾਲ ਕੈ ਲਈ ਤਬ ਹੀ ਸੋਊ ਆਵਤ ਹੀ ਸੁ ਬਚਾਈ।
ਫੂਲਹੁ ਪੈ ਕਰਵਾਰ ਲਗੀ ਚਿਨਗਾਰਿ ਜਗੀ ਉਪਮਾ ਕਬਿ ਗਾਈ।
ਬਾਸਵ ਪੈ ਸਿਵ ਕੋਪ ਕੀਓ ਮਾਨੋ ਤੀਸਰੇ ਨੈਨ ਕੀ ਜ੍ਵਾਲ ਦਿਖਾਈ। ੧੫੭੩।

ਪੁਨਿ ਹਿੰਮਤ ਸਿੰਘ ਮਹਾਬਲੁ ਕੈ ਇਹ ਭੂਪ ਕੇ ਊਪਰਿ ਘਾਉ ਕੀਓ।
ਕਰਿ ਵਾਰ ਫਿਰਿਓ ਅਪੁਨੇ ਦਲੁ ਕੋ ਨ੍ਰਿਪ ਤਉ ਲਲਕਾਰਿ ਹਕਾਰ ਲੀਓ।



*ਦੋਹਰਾ*

ਫਤੇ ਸਿੰਘ ਅਤੇ ਫੌਜ ਸਿੰਘ, ਇਹ ਦੋਵੇਂ ਸੂਰਮੇ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਆ ਰਹੇ ਸਨ, ਰਾਜੇ ਨੇ (ਉਨ੍ਹਾਂ ਨੂੰ ਧੌਂਸਾ) ਵਜਾ ਕੇ ਮਾਰ ਸੁਟਿਆ ਹੈ।੧੫੬੭।

*ਅੜਿਲ*

ਭੀਮ ਸਿੰਘ ਅਤੇ ਭੁਜ ਸਿੰਘ ਨੇ ਬਹੁਤ ਕ੍ਰੋਧ ਵਧਾਇਆ ਹੈ ਅਤੇ ਮਹਾ ਸਿੰਘ, ਮਾਨ ਸਿੰਘ ਤੇ ਮਦਨ ਸਿੰਘ ਵੀ ਧਾਵਾ ਕਰ ਕੇ ਆ ਪਏ ਹਨ। ਹੋਰ ਵੀ (ਬਹੁਤ ਸਾਰੇ) ਮਹਾਨ ਸੂਰਮੇ ਸ਼ਸਤ੍ਰ ਧਾਰਨ ਕਰ ਕੇ ਆ ਪਏ ਹਨ। ਪਰ ਉਸੇ ਛਿਣ ਰਾਜੇ ਨੇ ਉਨ੍ਹਾਂ ਦਾ ਸੰਘਾਰ ਕਰ ਦਿੱਤਾ ਹੈ।੧੫੬੮।

*ਸੋਰਠਾ*

ਜਿਸ ਦਾ ਨਾਂ ਬਿਕਟ ਸਿੰਘ ਹੈ ਅਤੇ ਜੋ ਕ੍ਰਿਸ਼ਨ ਦਾ ਕਠੋਰ ਸੂਰਮਾ ਹੈ, (ਉਹ) ਆਪਣੇ ਸੁਆਮੀ ਦੇ ਕੰਮ ਵਾਸਤੇ ਵੈਰੀ ਨੂੰ ਮਾਰਨ ਲਈ ਹਮਲਾਵਰ ਹੋ ਗਿਆ ਹੈ।੧੫੬੯।

*ਦੋਹਰਾ*

ਬਿਕਟ ਸਿੰਘ ਨੂੰ ਆਉਂਦਿਆਂ ਵੇਖ ਕੇ ਖੜਗ ਸਿੰਘ ਨੇ ਧਨੁਸ਼ ਕਸ ਲਈ ਹੈ ਅਤੇ ਵੈਰੀ ਦੀ ਹਿਕ ਵਿਚ ਬਾਣ ਮਾਰ ਦਿੱਤਾ ਹੈ (ਜਿਸ ਦੇ) ਲਗਦਿਆਂ ਹੀ (ਉਸ ਨੇ) ਪ੍ਰਾਣ ਤਿਆਗ ਦਿੱਤੇ ਹਨ।੧੫੭੦।

*ਸੋਰਠਾ*

ਰੁਦ੍ਰ ਸਿੰਘ ਨਾਂ ਦਾ ਇਕ ਸੂਰਮਾ ਸ੍ਰੀ ਕ੍ਰਿਸ਼ਨ ਕੋਲ ਖੜੋਤਾ ਸੀ। (ਉਹ) ਮਹਾ ਰਥੀ ਅਤੇ ਰਣਧੀਰ ਕ੍ਰੋਧਿਤ ਹੋ ਕੇ ਰਾਜਾ (ਖੜਗ ਸਿੰਘ) ਦੇ ਸਾਹਮਣੇ ਹੋਇਆ।੧੫੭੧।

*ਚੌਪਈ*

ਖੜਗ ਸਿੰਘ ਨੇ ਤਦ ਧਨੁਸ਼ ਧਾਰਨ ਕਰ ਲਿਆ ਜਦ (ਉਸ ਨੇ) ਰੁਦ੍ਰ ਸਿੰਘ ਨੂੰ ਅੱਖਾਂ ਨਾਲ ਵੇਖਿਆ। ਅਜਿਹੇ ਭੁਜ ਬਲ ਨਾਲ ਬਾਣ ਛਡ ਦਿੱਤਾ ਅਤੇ ਆਉਂਦੇ ਹੋਏ ਦੁਸ਼ਮਨ ਨੂੰ (ਰਸਤੇ ਵਿਚ ਹੀ) ਮਾਰ ਮੁਕਾਇਆ।੧੫੭੨।

*ਸਵੈਯਾ*

ਹਿੰਮਤ ਸਿੰਘ ਨੇ ਬਹੁਤ ਕ੍ਰੋਧ ਕੀਤਾ ਅਤੇ ਉਸ ਨੇ ਇਸ ਰਾਜੇ (ਖੜਗ ਸਿੰਘ) ਉਤੇ ਤਲਵਾਰ ਚਲਾਈ। ਤਦ ਹੀ (ਰਾਜੇ ਨੇ ਆਪਣੇ ਆਪ ਨੂੰ) ਸੰਭਾਲ ਕੇ ਹੱਥ ਵਿਚ ਢਾਲ ਲੈ ਲਈ ਅਤੇ ਆਉਂਦੀ ਹੋਈ (ਤਲਵਾਰ ਦਾ ਵਾਰ) ਬਚਾ ਲਿਆ। (ਢਾਲ ਦੇ) ਫੁਲਾਂ ਉਤੇ ਤਲਵਾਰ ਲਗੀ (ਅਤੇ ਉਸ ਵਿਚੋਂ) ਚਿਣਗਾਂ ਨਿਕਲੀਆਂ (ਜਿਸ ਦੀ) ਉਪਮਾ ਕਵੀ ਨੇ ਇਸ ਤਰ੍ਹਾਂ ਗਾਈ ਹੈ। ਮਾਨੋ ਇੰਦਰ ਉਤੇ ਸ਼ਿਵ ਨੇ ਕ੍ਰੋਧ ਕੀਤਾ ਹੈ ਅਤੇ ਤੀਜੇ ਨੈਣ ਵਿਚੋਂ (ਕ੍ਰੋਧ ਦੀ) ਅਗਨੀ ਕਢ ਕੇ ਵਿਖਾਈ ਹੈ।੧੫੭੩।

ਫਿਰ ਹਿੰਮਤ ਸਿੰਘ ਨੇ ਬਹੁਤ ਬਲ ਨਾਲ ਇਸ ਰਾਜੇ ਉਪਰ ਘਾਉ ਲਗਾਇਆ। ਵਾਰ ਕਰ ਕੇ (ਜਦ ਉਹ) ਆਪਣੇ ਦਲ ਵਲ ਮੁੜਿਆ ਤਾਂ ਰਾਜੇ ਨੇ ਲਲਕਾਰਾ ਮਾਰ ਕੇ ਬੁਲਾ ਲਿਆ। (ਰਾਜੇ ਨੇ) ਉਸ ਦੇ ਸਿਰ ਵਿਚ ਕ੍ਰਿਪਾਨ ਦੀ ਸਟ ਮਾਰ ਦਿੱਤੀ। (ਉਹ)

ਸਿਰ ਮਾਝ ਕ੍ਰਿਪਾਨ ਕੀ ਤਾਨ ਦਈ ਬਿਬਿ ਖੰਡ ਹੁਇ ਭੂਮਿ ਗਿਰਿਓ ਨ ਜੀਓ।
ਸਿਰਿ ਤੇਗ ਬਹੀ ਚਪਲਾ ਸੀ ਮਨੋ ਅਧ ਬੀਚ ਤੇ ਭੂਧਰ ਚੀਰਿ ਦੀਓ। ੧੫੭੪।

ਹਿੰਮਤ ਸਿੰਘ ਹਨਿਓ ਜਬ ਹੀ ਤਬ ਹੀ ਸਬ ਹੀ ਭਟ ਕੋਪ ਭਰੇ।
ਮਹਾ ਰੁਦ੍ਰ ਤੇ ਆਦਿਕ ਬੀਰ ਜਿਤੇ ਇਹ ਪੈ ਇਕ ਬਾਰ ਹੀ ਟੂਟਿ ਪਰੇ।
ਧਨੁ ਬਾਨ ਕ੍ਰਿਪਾਨ ਗਦਾ ਬਰਛੀਨ ਕੇ ਸ੍ਯਾਮ ਭਨੈ ਬਹੁ ਵਾਰ ਕਰੇ।
ਨ੍ਰਿਪ ਘਾਇ ਬਚਾਇ ਸਭੈ ਤਿਨ ਕੇ ਇਹ ਪਉਰਖ ਦੇਖ ਕੈ ਸਤ੍ਰ ਡਰੇ। ੧੫੭੫।

ਰੁਦ੍ਰ ਤੇ ਆਦਿ ਜਿਤੇ ਗਨ ਦੇਵ ਤਿਤੇ ਮਿਲ ਕੈ ਨ੍ਰਿਪ ਊਪਰਿ ਧਾਏ।
ਤੇ ਸਬ ਆਵਤ ਦੇਖਿ ਬਲੀ ਧਨੁ ਤਾਨਿ ਹਕਾਰ ਕੈ ਬਾਨ ਲਗਾਏ।
ਏਕ ਗਿਰੇ ਤਹ ਘਾਇਲ ਹੁਇ ਇਕ ਤ੍ਰਾਸ ਭਰੇ ਤਜਿ ਜੁਧੁ ਪਰਾਏ।
ਏਕ ਲਰੈ ਨ ਡਰੈ ਬਲਵਾਨ ਨਿਦਾਨ ਸੋਊ ਨ੍ਰਿਪ ਮਾਰਿ ਗਿਰਾਏ। ੧੫੭੬।

ਸਿਵ ਕੇ ਦਸ ਸੈ ਗਨ ਜੀਤ ਲਏ ਰਿਸ ਸੋ ਪੁਨਿ ਲਛਕ ਜਛ ਸੰਘਾਰੇ।
ਰਾਛਸ ਤੇਈਸ ਲਾਖ ਹਨੇ ਕਬਿ ਸ੍ਯਾਮ ਭਨੈ ਜਮ ਧਾਮ ਸਿਧਾਰੇ।
ਸ੍ਰੀ ਬ੍ਰਿਜਨਾਥ ਕੀਓ ਬਿਰਥੀ ਬਹੁ ਦਾਰੁਕ ਕੇ ਤਨਿ ਘਾਉ ਪ੍ਰਹਾਰੇ।
ਦ੍ਵਾਦਸ ਸੂਰ ਨਿਹਾਰਿ ਨਿਸੇਸ ਧਨੇਸ ਜਲੇਸ ਪਸ੍ਰੇਸ ਪਧਾਰੇ। ੧੫੭੭।

ਬਹੁਰੋ ਅਯੁਤ ਗਜ ਮਾਰਤ ਭਯੋ ਪੁਨਿ ਤੀਸ ਹਜਾਰ ਰਥੀ ਰਿਸਿ ਘਾਯੋ।
ਛਤੀਸ ਲਾਖ ਸੁ ਪਤ੍ਯ ਹਨੇ ਦਸ ਲਾਖ ਸ੍ਵਾਰਨ ਮਾਰਿ ਗਿਰਾਯੋ।
ਭੂਪਤਿ ਲਛ ਹਨੇ ਬਹੁਰੋ ਦਲ ਜਛ ਪ੍ਰਤਛਹਿ ਮਾਰਿ ਭਜਾਯੋ।
ਦ੍ਵਾਦਸ ਸੂਰਨ ਗਿਆਰਹ ਰੁਦ੍ਰਨ ਕੇ ਦਲ ਕਉ ਹਨਿ ਕੈ ਪੁਨਿ ਧਾਯੋ। ੧੫੭੮।

ਸਾਠ ਹਜਾਰ ਹਨੇ ਬਹੁਰੋ ਭਟ ਜਛ ਸੁ ਲਛ ਕਈ ਤਿਹ ਘਾਏ।
ਜਾਦਵ ਲਛ ਕੀਏ ਬਿਰਥੀ ਬਹੁ ਜਛਨ ਕੇ ਤਨ ਲਛ ਬਨਾਏ।
ਪੈਦਲ ਲਾਖ ਪਚਾਸ ਹਨੇ ਪੁਰਜੇ ਪੁਰਜੇ ਕਰਿ ਭੂਮਿ ਗਿਰਾਏ।
ਅਉਰ ਹਨੇ ਬਲਵਾਨ ਕ੍ਰਿਪਾਨ ਲੈ ਜੋ ਇਹ ਭੂਪ ਕੇ ਊਪਰਿ ਆਏ। ੧੫੭੯।

ਤਾਉ ਦੇ ਮੂਛਿ ਦੁਹੂੰ ਕਰ ਭੂਪਤਿ ਸੈਨ ਨੈ ਜਾਇ ਨਿਸੰਕ ਪਰਿਯੋ।
ਪੁਨਿ ਲਾਖ ਸੁਆਰ ਹਨੇ ਬਲਿ ਕੈ ਸਸਿ ਕੋ ਰਵਿ ਕੋ ਅਭਿਮਾਨ ਹਰਿਯੋ।
ਜਮ ਕੋ ਸਰ ਏਕ ਤੇ ਡਾਰਿ ਦਯੋ ਛਿਤਿ ਸ੍ਯਾਮ ਭਨੈ ਨਹੀ ਨੈਕੁ ਡਰਿਯੋ।
ਜੋਊ ਸੂਰ ਕਹਾਵਤ ਹੈ ਰਨ ਮੈ ਸਬਹੂੰ ਨ੍ਰਿਪ ਖੰਡ ਨਿਖੰਡ ਕਰਿਯੋ। ੧੫੮੦।



ਦੋ ਫਾੜ ਹੋ ਕੇ ਧਰਤੀ ਉਤੇ ਡਿਗ ਪਿਆ ਅਤੇ ਜੀਉਂਦਾ ਨ ਰਿਹਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਿਜਲੀ ਵਾਂਗ ਤਲਵਾਰ ਚਲੀ ਹੋਵੇ ਅਤੇ ਅੱਧ ਵਿਚੋਂ ਪਰਬਤ ਨੂੰ ਚੀਰ ਦਿੱਤਾ ਹੋਵੇ।੧੫੭੪।

ਹਿੰਮਤ ਸਿੰਘ ਜਦ ਮਾਰਿਆ ਗਿਆ ਤਦ (ਉਸ ਦੇ) ਸਾਰੇ ਯੋਧੇ ਕ੍ਰੋਧ ਨਾਲ ਭਰ ਗਏ। 'ਮਹਾ ਰੁਦ੍ਰ' ਆਦਿਕ ਜਿਤਨੇ ਯੁੱਧਵੀਰ ਸਨ, ਇਸ ਉਤੇ ਇਕੋ ਵਾਰ ਟੁਟ ਪਏ। (ਕਵੀ) ਸ਼ਿਆਮ ਕਹਿੰਦੇ ਹਨ (ਉਨ੍ਹਾਂ ਨੇ ਰਲ ਕੇ) ਧਨੁਸ਼-ਬਾਣ, ਕ੍ਰਿਪਾਨ, ਗਦਾ ਅਤੇ ਬਰਛੀ (ਆਦਿਕ ਸ਼ਸਤ੍ਰਾਂ) ਦੇ ਬਹੁਤ ਵਾਰ ਕੀਤੇ ਹਨ। ਰਾਜੇ ਨੇ ਉਨ੍ਹਾਂ ਦੇ ਸਾਰੇ ਵਾਰ ਬਚਾ ਲਏ ਹਨ। (ਉਸ ਦੀ) ਇਸ ਬਹਾਦਰੀ ਨੂੰ ਵੇਖ ਕੇ ਵੈਰੀ (ਯਾਦਵ) ਡਰ ਗਏ ਹਨ।੧੫੭੫।

ਰੁਦ੍ਰ ਆਦਿਕ ਜਿਤਨੇ ਗਣ ਅਤੇ ਦੇਵਤੇ ਸਨ, ਉਨ੍ਹਾਂ ਨੇ ਮਿਲ ਕੇ ਰਾਜੇ ਉਤੇ ਧਾਵਾ ਬੋਲ ਦਿੱਤਾ ਹੈ। ਉਨ੍ਹਾਂ ਸਾਰਿਆਂ ਨੂੰ ਆਉਂਦਿਆਂ ਵੇਖ ਕੇ ਬਲੀ (ਰਾਜੇ ਨੇ) ਧਨੁਸ਼ ਨੂੰ ਕਸ ਕੇ ਅਤੇ ਵੰਗਾਰ ਕੇ ਬਾਣ ਚਲਾਏ ਹਨ। (ਉਨ੍ਹਾਂ ਵਿਚੋਂ) ਕਈ ਤਾਂ ਉਥੇ ਹੀ ਘਾਇਲ ਹੋ ਕੇ ਡਿਗ ਪਏ ਹਨ ਅਤੇ ਕਈ ਡਰ ਦੇ ਮਾਰੇ ਯੁੱਧ ਨੂੰ ਛਡ ਕੇ ਭਜ ਗਏ ਹਨ। ਕਈ ਬਲਵਾਨ ਲੜ ਰਹੇ ਹਨ ਅਤੇ ਡਰਦੇ ਨਹੀਂ ਹਨ, ਪਰ ਅੰਤ ਵਿਚ ਉਨ੍ਹਾਂ ਨੂੰ ਰਾਜੇ ਨੇ ਮਾਰ ਸੁਟਿਆ ਹੈ।੧੫੭੬।

(ਰਾਜੇ ਨੇ) ਸ਼ਿਵ ਦੇ ਦਸ ਹਜ਼ਾਰ ਗਣ ਜਿਤ ਲਏ ਹਨ ਅਤੇ ਫਿਰ ਕ੍ਰੋਧ ਕਰ ਕੇ ਉਸ ਨੇ ਲਖ ਕੁ ਯਕਸ਼ ਮਾਰ ਦਿੱਤੇ ਹਨ। ਕਵੀ ਸ਼ਿਆਮ ਕਹਿੰਦੇ ਹਨ (ਉਨ੍ਹਾਂ ਤੋਂ ਇਲਾਵਾ) ਤੇਈ ਲਖ ਰਾਖਸ਼ ਮਾਰ ਦਿੱਤੇ ਹਨ, ਜੋ ਯਮਲੋਕ ਨੂੰ ਚਲੇ ਗਏ ਹਨ। ਸ੍ਰੀ ਕ੍ਰਿਸ਼ਨ ਨੂੰ ਵੀ ਰਥ ਤੋਂ ਵਾਂਝਿਆ ਕਰ ਦਿੱਤਾ ਹੈ ਅਤੇ ਰਥਵਾਨ ਦੇ ਸ਼ਰੀਰ ਉਤੇ ਬਹੁਤ ਘਾਉ ਕਰ ਦਿੱਤੇ ਹਨ। ਬਾਰ੍ਹਾਂ ਸੂਰਜ, ਚੰਦ੍ਰਮਾ, ਕੁਬੇਰ, ਵਰੁਨ ਅਤੇ ਸ਼ਿਵ (ਯੁੱਧ ਨੂੰ ਵੇਖ ਕੇ) ਖਿਸਕ ਗਏ ਹਨ।੧੫੭੭।

ਫਿਰ ਦਸ ਹਜ਼ਾਰ ਹਾਥੀਆਂ ਨੂੰ ਮਾਰ ਦਿੱਤਾ ਹੈ ਅਤੇ ਫਿਰ ਤੀਹ ਹਜ਼ਾਰ ਰਥਾਂ ਵਾਲੇ ਯੋਧਿਆਂ ਨੂੰ ਕ੍ਰੋਧ ਕਰ ਕੇ ਸੰਘਾਰ ਦਿੱਤਾ ਹੈ। ਛੱਤੀ ਲਖ ਪੈਦਲ ਸੈਨਾ ਮਾਰ ਦਿੱਤੀ ਹੈ ਅਤੇ ਦਸ ਲਖ (ਘੋੜਿਆਂ ਦੇ) ਸੁਆਰਾਂ ਨੂੰ ਖ਼ਤਮ ਕਰ ਸੁਟਿਆ ਹੈ। ਫਿਰ (ਇਕ) ਲਖ ਰਾਜਿਆਂ ਨੂੰ ਮਾਰ ਦਿੱਤਾ ਹੈ ਅਤੇ ਯਕਸ਼ਾਂ ਨੂੰ ਪ੍ਰਤੱਖ ਤੌਰ ਤੇ ਮਾਰ ਕੇ ਭਜਾ ਦਿੱਤਾ ਹੈ। ਬਾਰ੍ਹਾਂ ਸੂਰਜਾਂ, ਗਿਆਰ੍ਹਾਂ ਰੁਦ੍ਰਾਂ ਦੇ ਦਲਾਂ ਨੂੰ ਮਾਰ ਕੇ ਫਿਰ ਵੀ (ਅਗੇ) ਵਧੀ ਜਾ ਰਿਹਾ ਹੈ।੧੫੭੮।

ਫਿਰ ਸਠ ਹਜ਼ਾਰ ਹੋਰ ਯੋਧੇ ਮਾਰੇ ਹਨ ਅਤੇ ਕਈ ਲਖ ਯਕਸ਼ ਵੀ ਨਸ਼ਟ ਕੀਤੇ ਹਨ। ਲਖਾਂ ਹੀ ਯਾਦਵਾਂ ਨੂੰ ਰਥਾਂ ਤੋਂ ਰਹਿਤ ਕਰ ਦਿੱਤਾ ਹੈ ਅਤੇ ਬਹੁਤ ਸਾਰੇ ਯਕਸ਼ਾਂ ਦੇ ਸ਼ਰੀਰਾਂ ਨੂੰ ਨਿਸ਼ਾਨਾ ਬਣਾਇਆ ਹੈ। ਪੰਜਾਹ ਲਖ ਪੈਦਲ (ਸੈਨਿਕ) ਮਾਰੇ ਹਨ ਅਤੇ ਪੁਰਜ਼ਾ ਪੁਰਜ਼ਾ ਕਰ ਕੇ ਧਰਤੀ ਉਤੇ ਸੁਟ ਦਿੱਤੇ ਹਨ। (ਰਾਜੇ ਨੇ) ਹੋਰ ਵੀ ਸੂਰਵੀਰ ਜੋ ਇਸ ਰਾਜੇ ਦੇ ਉਪਰ ਚੜ੍ਹ ਕੇ ਆਏ ਸਨ, ਕ੍ਰਿਪਾਨ ਲੈ ਕੇ ਮਾਰ ਦਿੱਤੇ ਹਨ।੧੫੭੯।

ਦੋਹਾਂ ਮੁੱਛਾਂ ਨੂੰ ਤਾਉ ਦੇ ਕੇ ਰਾਜਾ (ਖੜਗ ਸਿੰਘ) ਨਿਸੰਗ ਹੋ ਕੇ ਸੈਨਾ ਉਤੇ ਜਾ ਪਿਆ ਹੈ। ਫਿਰ (ਰਾਜੇ ਨੇ ਇਕ) ਲਖ ਸੁਆਰ ਬਲ ਪੂਰਵਕ ਮਾਰ ਦਿੱਤੇ ਹਨ ਅਤੇ ਸੂਰਜ ਅਤੇ ਚੰਦ੍ਰਮਾ ਦਾ ਅਭਿਮਾਨ ਖਤਮ ਕਰ ਦਿੱਤਾ ਹੈ। ਇਕ ਬਾਣ ਨਾਲ ਯਮ ਨੂੰ ਧਰਤੀ ਉਤੇ ਡਿਗਾ ਦਿੱਤਾ ਹੈ। (ਕਵੀ) ਸ਼ਿਆਮ ਕਹਿੰਦੇ ਹਨ, (ਰਾਜਾ) ਕਿਸੇ ਤੋਂ ਜ਼ਰਾ ਜਿੰਨਾ ਵੀ ਡਰਦਾ ਨਹੀਂ ਹੈ। ਜੋ ਵੀ (ਆਪਣੇ ਆਪ ਨੂੰ) ਯੁੱਧ-ਭੂਮੀ ਵਿਚ ਸੂਰਮਾ ਅਖਵਾਉਂਦਾ ਹੈ, (ਉਨ੍ਹਾਂ) ਸਾਰਿਆਂ ਨੂੰ ਰਾਜੇ ਨੇ ਟੋਟੇ ਟੋਟੇ ਕਰ ਦਿੱਤਾ ਹੈ।੧੫੮੦।

ਰਨ ਮੈ ਦਸ ਲਛ ਹਨੇ ਪੁਨਿ ਜਛ ਜਲਾਧਿਪ ਕੋ ਭਟ ਲਛਕੁ ਮਾਰਿਓ।
ਇੰਦ੍ਰ ਕੇ ਸੂਰ ਹਨੇ ਅਗਨੇ ਕਬਿ ਸ੍ਯਾਮ ਭਨੈ ਸੁ ਨਹੀ ਨ੍ਰਿਪ ਹਾਰਿਓ।
ਸਾਤਕਿ ਕਉ ਮੁਸਲੀਧਰ ਕਉ ਬਸੁਦੇਵਹਿ ਕਉ ਕਰਿ ਮੂਰਛ ਡਾਰਿਓ।
ਭਾਜ ਗਯੋ ਜਮ ਅਉਰ ਸਚੀਪਤਿ ਕਾਹੂੰ ਨ ਹਾਥਿ ਹਥੀਯਾਰ ਸੰਭਾਰਿਓ। ੧੫੯੧।

*ਦੋਹਰਾ*

ਜਬ ਭੂਪਤਿ ਏਤੋ ਕੀਓ ਜੁਧੁ ਕ੍ਰੁਧ ਕੈ ਸਾਥ।
ਤਬ ਬ੍ਰਿਜਪਤਿ ਆਵਤ ਭਯੋ ਧਨੁਖ ਬਾਨ ਲੈ ਹਾਥਿ। ੧੫੯੨।

*ਬਿਸਨਪਦ*

ਸ੍ਰੀ ਹਰਿ ਰਿਸ ਭਰਿ ਬਲ ਕਰਿ ਅਰਿ ਪਰ ਜਬ ਧਨੁ ਧਰਿ ਕਰਿ ਧਾਯੋ।
ਤਬ ਨ੍ਰਿਪ ਮਨ ਮੈ ਕ੍ਰੋਧ ਬਢਾਯੋ ਸ੍ਰੀ ਪਤਿ ਕੋ ਗੁਨ ਗਾਯੋ। ਰਹਾਉ।
ਜਾ ਕੋ ਪ੍ਰਗਟ ਪ੍ਰਤਾਪ ਤਿਹੂੰ ਪੁਰ ਸੇਸ ਅੰਤਿ ਨਹੀ ਪਾਯੋ।
ਬੇਦ ਭੇਦ ਜਾ ਕੋ ਨਹੀ ਜਾਨਤ ਸੋ ਨੰਦ ਨੰਦ ਕਹਾਯੋ।
ਕਾਲ ਰੂਪ ਨਾਥਿਓ ਜਿਹ ਕਾਲੀ ਕੰਸ ਕੇਸ ਗਹਿ ਘਾਯੋ।
ਸੋ ਮੈ ਰਨ ਮਹਿ ਓਰ ਆਪਨੀ ਕੋਪਿ ਹਕਾਰਿ ਬੁਲਾਯੋ।
ਜਾ ਕੋ ਧ੍ਯਾਨ ਰਾਮ ਨਿਤਿ ਮੁਨਿ ਜਨ ਧਰਤਿ ਹ੍ਰਿਦੈ ਨਹੀ ਆਯੋ।
ਧਨਿ ਭਾਗ ਮੇਰੇ ਤਿਹ ਹਰਿ ਸੋ ਅਤਿ ਹੀ ਜੁਧ ਮਚਾਯੋ। ੧੫੯੩।

ਜਦੁਪਤਿ ਮੋਹਿ ਸਨਾਥ ਕੀਯੋ।
ਦਰਸਨ ਦੇਤ ਨ ਦਰਸਨ ਹੂ ਕੋ ਮੋ ਕਉ ਦਰਸ ਦੀਯੋ। ਰਹਾਉ।
ਜਾਨਤ ਹੋ ਜਗ ਮੈ ਸਮ ਮੋ ਸੋ ਅਉਰ ਨ ਬੀਰ ਬੀਯੋ।
ਜਿਹ ਰਨ ਮੈ ਬ੍ਰਿਜਰਾਜ ਆਪੁਨੀ ਓਰ ਹਕਾਰਿ ਲੀਯੋ।
ਜਾ ਕੋ ਸੁਕ ਨਾਰਦ ਮੁਨਿ ਸਾਰਦ ਗਾਵਤ ਅੰਤੁ ਨ ਪਾਯੋ।
ਤਾ ਕਉ ਸ੍ਯਾਮ ਆਜ ਰਿਸ ਕਰਿ ਕੈ ਭਿਰਬੇ ਹੇਤ ਬੁਲਾਯੋ। ੧੫੯੪।

*ਸਵੈਯਾ*

ਗੁਨ ਗਾਇ ਕੈ ਯੌ ਧਨੁ ਪਾਨਿ ਗਹਿਯੋ ਪੁਨਿ ਧਾਇ ਪਰਿਓ ਬਹੁ ਬਾਨ ਚਲਾਏ।
ਜੇ ਭਟ ਆਨਿ ਪਰੇ ਰਨ ਮੈ ਨਹ ਜਾਨ ਦਏ ਬਹੁ ਮਾਰਿ ਗਿਰਾਏ।
ਘਾਇ ਲਗੇ ਜਿਨ ਕੇ ਤਨ ਮੈ ਤਿਨ ਮਾਰਨ ਕਉ ਨਹਿ ਹਾਥ ਉਠਾਏ।
ਸੈਨ ਸੰਘਾਰ ਦਈ ਜਦਵੀ ਬ੍ਰਿਜਨਾਇਕ ਊਪਰ ਹੀ ਨ੍ਰਿਪ ਧਾਏ। ੧੫੯੫।

ਸ੍ਰੀ ਬ੍ਰਿਜਨਾਇਕ ਕੋ ਸੁ ਕਿਰੀਟੁ ਗਿਰਾਇ ਕੈ ਬਾਨ ਕੈ ਸੰਗਿ ਦਯੋ ਹੈ।
ਪੰਦ੍ਰਹਿ ਸੈ ਗਜਰਾਜ ਸਮਾਜ ਮੈ ਬਾਜ ਅਨੇਕਨ ਮਾਰਿ ਲਯੋ ਹੈ।
ਦ੍ਵਾਦਸ ਲਛ ਜਿਤੇ ਪੁਨਿ ਜਛ ਸੁ ਸੈਨ ਘਨੋ ਬਿਨੁ ਪ੍ਰਾਨ ਭਯੋ ਹੈ।
ਐਸੀਓ ਭਾਂਤਿ ਕੋ ਜੁਧੁ ਬਿਲੋਕ ਕੈ ਸੂਰਨ ਕੋ ਅਭਿਮਾਨ ਗਯੋ ਹੈ। ੧੫੯੬।



ਫਿਰ ਯੁੱਧ-ਭੂਮੀ ਵਿਚ ਦਸ ਲਖ ਯਕਸ਼ ਮਾਰ ਦਿੱਤੇ ਹਨ ਅਤੇ ਵਰੁਨ (ਦੇਵਤੇ) ਦੇ ਲਖ ਕੁ ਯੋਧੇ ਮਾਰ ਛਡੇ ਹਨ। ਇੰਦਰ ਦੇ ਅਣਗਿਣਤ ਸੂਰਮੇ ਮਾਰੇ ਹਨ। ਕਵੀ ਸ਼ਿਆਮ ਕਹਿੰਦੇ ਹਨ, ਉਹ ਰਾਜਾ ਅਜੇ ਵੀ ਟਲਿਆ ਨਹੀਂ ਹੈ। ਸਾਤਕ ਨੂੰ, ਬਲਰਾਮ ਨੂੰ ਅਤੇ ਬਸੁਦੇਵ ਨੂੰ ਮੂਰਛਿਤ ਕਰ ਦਿੱਤਾ ਹੈ। ਯਮਰਾਜ ਅਤੇ ਇੰਦਰ ਭਜ ਗਏ ਹਨ, ਕਿਸੇ ਨੇ ਵੀ (ਰਾਜੇ ਦੇ ਸਾਹਮਣੇ) ਹੱਥ ਵਿਚ ਹਥਿਆਰ ਧਾਰਨ ਨਹੀਂ ਕੀਤਾ ਹੈ।੧੫੯੧।

*ਦੋਹਰਾ*

ਜਦ ਰਾਜੇ ਨੇ ਕ੍ਰੋਧਿਤ ਹੋ ਕੇ ਇਤਨਾ (ਭਿਆਨਕ) ਯੁੱਧ ਕੀਤਾ, ਤਦ ਕ੍ਰਿਸ਼ਨ ਧਨੁਸ਼ ਬਾਣ ਹੱਥ ਵਿਚ ਲੈ ਕੇ ਆ ਗਿਆ।੧੫੯੨।

*ਬਿਸਨਪਦ*

ਜਦ ਕ੍ਰਿਸ਼ਨ ਕ੍ਰੋਧਿਤ ਹੋ ਕੇ, ਬਲ ਪੂਰਵਕ ਧਨੁਸ਼ ਧਾਰਨ ਕਰ ਕੇ ਵੈਰੀ ਉਤੇ ਚੜ੍ਹ ਆਇਆ, ਤਦ ਰਾਜਾ (ਖੜਗ ਸਿੰਘ) ਨੇ ਮਨ ਵਿਚ ਕ੍ਰੋਧ ਵਧਾ ਕੇ ਸ੍ਰੀ ਕ੍ਰਿਸ਼ਨ ਦੇ ਗੁਣਾਂ ਦਾ ਗਾਇਨ ਕੀਤਾ। ਰਹਾਉ। ਜਿਸ ਦਾ ਪ੍ਰਤਾਪ ਤਿੰਨਾਂ ਲੋਕਾਂ ਵਿਚ ਪ੍ਰਗਟ ਹੈ ਅਤੇ ਜਿਸ ਦਾ ਅੰਤ ਸ਼ੇਸ਼ਨਾਗ ਨੇ ਨਹੀਂ ਪਾਇਆ ਹੈ; ਜਿਸ ਦੇ ਭੇਦ ਨੂੰ ਵੇਦ ਨਹੀਂ ਜਾਣਦੇ ਹਨ, ਓਹੀ ਨੰਦ ਦਾ ਪੁੱਤਰ ਅਖਵਾਇਆ ਹੈ; ਜਿਸ ਨੇ ਕਾਲ ਰੂਪ 'ਕਾਲੀ' (ਨਾਗ) ਨੂੰ ਨਥਿਆ ਹੈ ਅਤੇ ਕੰਸ ਨੂੰ ਕੇਸਾਂ ਤੋਂ ਪਕੜ ਕੇ ਮਾਰਿਆ ਹੈ; ਉਸ ਨੂੰ ਮੈਂ ਰਣ-ਭੂਮੀ ਵਿਚ ਕ੍ਰੋਧਿਤ ਹੋ ਕੇ ਆਪਣੇ ਵਲ ਬੁਲਾਇਆ ਹੈ। ਰਾਮ (ਕਵੀ ਕਹਿੰਦੇ ਹਨ), ਜਿਸ ਦਾ ਧਿਆਨ ਮੁਨੀ ਜਨ ਸਦਾ ਧਰਦੇ ਹਨ, (ਪਰ ਉਨ੍ਹਾਂ ਦੇ) ਹਿਰਦੇ ਵਿਚ (ਉਹ) ਨਹੀਂ ਆਇਆ ਹੈ, ਮੇਰੇ ਧੰਨ ਭਾਗ ਹਨ ਕਿ ਉਸ ਸ੍ਰੀ ਕ੍ਰਿਸ਼ਨ ਨਾਲ ਬਹੁਤ ਕਰੜਾ ਯੁੱਧ ਮਚਾਇਆ ਹੈ।੧੫੯੩।

ਸ੍ਰੀ ਕ੍ਰਿਸ਼ਨ ਨੇ ਮੈਨੂੰ ਸਨਾਥ ਕੀਤਾ ਹੈ। ਜੋ ਦਰਸ਼ਨਾਂ ਨੂੰ ਵੀ ਦਰਸ਼ਨ ਨਹੀਂ ਦਿੰਦਾ (ਅਰਥਾਤ ਛੇ ਦਰਸ਼ਨਾਂ ਤੋਂ ਵੀ ਜਾਣਿਆ ਨਹੀਂ ਜਾਂਦਾ, ਉਸ ਨੇ) ਮੈਨੂੰ ਦਰਸ਼ਨ ਦਿੱਤਾ ਹੈ। ਰਹਾਉ। ਮੈਂ ਜਾਣਦਾ ਹਾਂ ਕਿ ਮੇਰੇ ਵਰਗਾ ਜਗਤ ਵਿਚ ਹੋਰ ਕੋਈ ਸੂਰਮਾ ਨਹੀਂ ਹੈ, ਜਿਸ ਨੇ ਸ੍ਰੀ ਕ੍ਰਿਸ਼ਨ ਨੂੰ ਰਣ-ਖੇਤਰ ਵਿਚ ਆਪਣੇ ਵਲ ਬੁਲਾਇਆ ਹੈ। ਜਿਸ ਨੂੰ ਸੁਕਦੇਵ ਨਾਰਦ ਮੁਨੀ, ਸ਼ਾਰਦਾ ਆਦਿ ਗਾਉਂਦੇ ਹਨ, ਪਰ (ਉਸ ਦਾ) ਅੰਤ ਪ੍ਰਾਪਤ ਨਹੀਂ ਕਰ ਸਕੇ ਹਨ, ਉਸ ਸ੍ਰੀ ਕ੍ਰਿਸ਼ਨ ਨੂੰ ਅਜ ਕ੍ਰੋਧਵਾਨ ਹੋ ਕੇ ਲੜਾਈ ਕਰਨ ਲਈ (ਮੈਂ) ਬੁਲਾਇਆ ਹੈ।੧੫੯੪।

*ਸਵੈਯਾ*

(ਸ੍ਰੀ ਕ੍ਰਿਸ਼ਨ ਦੇ) ਇਸ ਤਰ੍ਹਾਂ ਗੁਣ ਗਾ ਕੇ (ਰਾਜੇ ਨੇ) ਹੱਥ ਵਿਚ ਧਨੁਸ਼ ਧਾਰਨ ਕਰ ਲਿਆ ਹੈ ਅਤੇ ਫਿਰ ਧਾਵਾ ਕਰ ਪੈ ਗਿਆ ਹੈ ਅਤੇ ਬਹੁਤ ਹੀ ਬਾਣ ਚਲਾਏ ਹਨ। ਜੋ ਯੋਧੇ ਰਣ ਵਿਚ ਆ ਗਏ ਹਨ, (ਉਨ੍ਹਾਂ ਨੂੰ) ਜਾਣ ਨਹੀਂ ਦਿੱਤਾ ਅਤੇ ਬਹੁਤ ਸਾਰੇ ਮਾਰ ਕੇ ਸੁੱਟ ਦਿੱਤੇ ਹਨ। ਜਿਨ੍ਹਾਂ ਦੇ ਸ਼ਰੀਰਾਂ ਵਿਚ ਘਾਓ ਲਗੇ ਹਨ, ਫਿਰ ਉਨ੍ਹਾਂ ਦੇ ਮਾਰਨ ਲਈ ਹੱਥ ਨਹੀਂ ਚੁਕਿਆ (ਅਰਥਾਤ ਮਰ ਗਏ ਹਨ)। ਰਾਜੇ ਨੇ ਯਾਦਵਾਂ ਦੀ ਸੈਨਾ ਮਾਰ ਦਿੱਤੀ ਹੈ ਅਤੇ ਸ੍ਰੀ ਕ੍ਰਿਸ਼ਨ ਉਤੇ ਵੀ ਹਮਲਾ ਕੀਤਾ ਹੈ।੧੫੯੫।

ਸ੍ਰੀ ਕ੍ਰਿਸ਼ਨ ਦੇ ਮੁਕਟ ਨੂੰ ਬਾਣ ਨਾਲ ਧਰਤੀ ਉਤੇ ਡਿਗਾ ਦਿੱਤਾ ਹੈ। ਵੱਡੇ ਆਕਾਰ ਦੇ ਹਾਥੀਆਂ ਦੇ ਸਮੂਹ ਵਿਚੋਂ ਪੰਦ੍ਰਾਂ ਸੌ ਅਤੇ ਅਨੇਕਾਂ ਘੋੜੇ ਮਾਰ ਸੁਟੇ ਹਨ। ਫਿਰ ਬਾਰ੍ਹਾਂ ਲਖ ਯਕਸ਼ ਜਿਤ ਲਏ ਹਨ ਅਤੇ ਬਹੁਤ ਸਾਰੀ ਸੈਨਾ ਪ੍ਰਾਣ-ਹੀਨ ਹੋਈ ਪਈ ਹੈ। ਇਸ ਪ੍ਰਕਾਰ ਦਾ ਯੁੱਧ ਵੇਖ ਕੇ ਸੂਰਮਿਆਂ ਦਾ ਅਭਿਮਾਨ ਖ਼ਤਮ ਹੋ ਗਿਆ ਹੈ।੧੫੯੬।

ਦਸ ਦਿਵਸ ਨਿਸਾ ਦਸ ਜੁਧ ਕੀਓ ਬ੍ਰਿਜਨਾਇਕ ਸੋ ਨ ਟਰਿਯੋ ਭਟ ਟਾਰਿਓ।
ਚਾਰ ਅਛੂਹਨਿ ਅਉਰ ਤਹਾ ਰਿਸਿ ਠਾਨਿ ਸਤਿਕ੍ਰਿਤ ਕੋ ਦਲ ਮਾਰਿਓ।
ਮੂਰਛ ਹੁਇ ਭਟ ਭੂਮਿ ਗਿਰੇ ਬਹੁ ਬੀਰਨ ਕੌ ਲਰਤੇ ਬਲੁ ਹਾਰਿਓ।
ਕੇਤੇ ਭਜੇ ਡਰੁ ਮਾਨਿ ਤਿਨੋ ਕਹ ਜਾਤ ਬਲੀ ਇਹ ਭਾਤਿ ਹਕਾਰਿਓ। ੧੫੮੭।

ਟੇਰ ਸੁਨੇ ਸਭ ਫੇਰਿ ਫਿਰੇ ਤਬ ਭੂਪਤਿ ਤੀਛਨ ਬਾਨ ਪ੍ਰਹਾਰੇ।
ਆਵਤ ਹੀ ਮਗ ਬੀਚ ਗਿਰੇ ਤਿਨ ਫੋਰਿ ਜਿਰੇ ਸਰ ਪਾਰਿ ਪਧਾਰੇ।
ਏਕ ਬਲੀ ਤਬ ਦਉਰ ਪਰੇ ਮੁਖ ਢਾਲਨ ਲੈ ਹਥਿਯਾਰ ਉਘਾਰੇ।
ਪਉਰਖ ਏਕ ਨਿਹਾਰ ਕੈ ਭੂਪ ਕੋ ਬੀਰ ਅਯੋਧਨ ਮੈ ਠਟਕਾਰੇ। ੧੫੮੮।

ਏਕ ਸਤਿਕ੍ਰਿਤ ਕੋ ਗਜ ਦੀਰਘ ਕ੍ਰੁਧਤ ਹੋਇ ਨ੍ਰਿਪੁ ਊਪਰਿ ਧਾਯੋ।
ਆਵਤ ਹੀ ਘਨ ਜਿਉ ਗਰਜਿਓ ਅਪੁਨੋ ਰਨ ਨੈ ਅਤਿ ਓਜ ਜਨਾਯੋ।
ਭੂਪ ਨਿਹਾਰਿ ਲਯੋ ਅਸਿ ਹਾਥਿ ਕਟਿਓ ਕਰਿ ਤਾਹਿ ਤਬੈ ਸੁ ਪਰਾਯੋ।
ਇਉ ਉਪਮਾ ਉਪਜੀ ਮਨ ਮੈ ਗਜ ਸੁੰਡ ਮਨੋ ਘਰਿ ਹੀ ਧਰਿ ਆਯੋ। ੧੫੮੯।

*ਦੋਹਰਾ*

ਜੁਧ ਇਤੋ ਇਤ ਹੋਤ ਭਯੋ ਉਤ ਹਰਿ ਹੇਤ ਸਹਾਇ।
ਪਾਚੋ ਪਾਡਵ ਸ੍ਯਾਮ ਭਨਿ ਤਿਹ ਠਾ ਪਹੁਚੇ ਆਇ। ੧੫੯੦।

ਬਹੁਤ ਛੋਹਨੀ ਦਲੁ ਲੀਏ ਰਥ ਪੈਦਲ ਗਜ ਬਾਜ।
ਆਵਤ ਹੈ ਤਹ ਸ੍ਯਾਮ ਕਹਿ ਜਦੁ ਪਤਿ ਹਿਤ ਕੇ ਕਾਜ। ੧੫੯੧।

ਛੋਹਨ ਦੋਇ ਮਲੇਛ ਹੈ ਤਿਹ ਸੈਨਾ ਕੇ ਸੰਗਿ।
ਕਵਚੀ ਖੜਗੀ ਸਕਤਿ ਧਰਿ ਕਟਿ ਮਧਿ ਕਸੇ ਨਿਖੰਗਿ। ੧੫੯੨।

*ਸਵੈਯਾ*

ਮੀਰ ਅਉ ਸਯਦ ਸੇਖ ਪਠਾਨ ਸਬੈ ਤਿਹ ਭੂਪ ਕੇ ਊਪਰਿ ਧਾਏ।
ਕਉਚ ਨਿਖੰਗ ਕਸੇ ਕਟਿ ਮੈ ਸਬ ਆਯੁਧ ਲੈ ਕਰਿ ਕੋਪ ਬਢਾਏ।
ਨੈਨ ਨਚਾਇ ਦੋਊ ਰਦਨ ਛਦ ਪੀਸ ਕੈ ਭਉਹ ਸੋ ਭਉਹ ਚਢਾਏ।
ਆਇ ਹਕਾਰ ਪਰੇ ਚਹੂੰ ਓਰ ਤੇ ਵਾ ਨ੍ਰਿਪ ਕਉ ਬਹੁ ਘਾਇ ਲਗਾਏ। ੧੫੯੩।



ਦਸ ਦਿਨ ਅਤੇ ਦਸ ਰਾਤਾਂ (ਰਾਜੇ ਨੇ) ਸ੍ਰੀ ਕ੍ਰਿਸ਼ਨ ਨਾਲ ਯੁੱਧ ਕੀਤਾ ਹੈ ਅਤੇ ਟਾਲਿਆਂ ਟਲਦਾ ਨਹੀਂ ਹੈ। ਅਤੇ ਕ੍ਰੋਧ ਕਰ ਕੇ (ਉਸ ਨੇ) ਉਥੇ ਸਤਿਕ੍ਰਿਤ ਦੀ ਚਾਰ ਅਛੋਹਣੀ ਸੈਨਾ ਹੋਰ ਮਾਰ ਦਿੱਤੀ ਹੈ। ਬਹੁਤ ਸਾਰੇ ਸੂਰਮੇ ਮੂਰਛਿਤ ਹੋ ਕੇ ਧਰਤੀ ਉਤੇ ਡਿਗੇ ਪਏ ਹਨ ਅਤੇ ਸੂਰਵੀਰਾਂ ਦਾ ਲੜਦਿਆਂ ਲੜਦਿਆਂ ਬਲ ਕਮਜ਼ੋਰ ਪੈ ਗਿਆ ਹੈ। ਕਈ ਡਰ ਦੇ ਮਾਰੇ ਭਜ ਗਏ ਹਨ। ਉਨ੍ਹਾਂ (ਭਜੇ ਜਾਂਦਿਆਂ ਨੂੰ) ਬਲਵਾਨ (ਖੜਗ ਸਿੰਘ) ਨੇ ਇਸ ਤਰ੍ਹਾਂ ਲਲਕਾਰਿਆ ਹੈ-- 'ਕਿਥੇ ਜਾਂਦੇ ਹੋ'।੧੫੮੭।

(ਰਾਜੇ ਦਾ) ਲਲਕਾਰਾ ਸੁਣ ਕੇ ਫਿਰ ਸਾਰੇ ਮੁੜ ਪਏ ਹਨ, ਤਦ ਰਾਜੇ ਨੇ (ਉਨ੍ਹਾਂ ਨੂੰ) ਤਿਖੇ ਬਾਣ ਮਾਰੇ ਹਨ। (ਉਹ) ਆਉਂਦਿਆਂ ਹੀ ਰਸਤੇ ਵਿਚ ਡਿਗ ਪਏ ਹਨ ਅਤੇ ਬਾਣ (ਉਨ੍ਹਾਂ ਦੇ) ਕਵਚਾਂ ('ਜਿਰੇ') ਨੂੰ ਫੋੜ ਕੇ ਦੂਜੇ ਪਾਸੇ ਨਿਕਲ ਗਏ ਹਨ। ਕਈ ਬਲੀ ਸੂਰਮੇ ਉਸ ਵੇਲੇ ਦੌੜ ਪਏ ਹਨ ਅਤੇ ਮੂੰਹ ਢਾਲਾਂ ਦੀ ਓਟ ਵਿਚ ਕਰ ਕੇ (ਰਾਜੇ ਉਤੇ) ਹਥਿਆਰ ਉਲਾਰਦੇ ਹਨ। ਇਕੋ ਇਕ ਰਾਜੇ ਦੀ ਬਹਾਦਰੀ ਨੂੰ ਵੇਖ ਕੇ, ਯੋਧੇ ਯੁੱਧ ਖੇਤਰ ਵਿਚ ਠਠੰਬਰ ਗਏ ਹਨ।੧੫੮੮।

ਇੰਦਰ ('ਸਤਿਕ੍ਰਿਤ') ਦਾ ਇਕ ਵੱਡਾ ਹਾਥੀ ਕ੍ਰੋਧਵਾਨ ਹੋ ਕੇ ਰਾਜਾ (ਖੜਗ ਸਿੰਘ) ਉਪਰ ਚੜ੍ਹ ਆਇਆ ਹੈ। ਆਉਂਦਿਆਂ ਹੀ ਬਦਲ ਵਾਂਗ ਗੱਜਣ ਲਗਾ ਹੈ ਅਤੇ ਰਣ-ਖੇਤਰ ਵਿਚ ਆਪਣੇ ਬਹੁਤੇ ਬਲ ਦਾ ਅਹਿਸਾਸ ਕਰਾਉਣ ਲਗਾ ਹੈ। ਰਾਜੇ ਨੇ ਉਸ ਨੂੰ ਵੇਖ ਕੇ ਹੱਥ ਵਿਚ ਤਲਵਾਰ ਫੜ ਲਈ ਹੈ ਅਤੇ ਉਸੇ ਵੇਲੇ ਉਸ ਦੇ ਸੁੰਡ ਰੂਪ ਹੱਥ ਨੂੰ ਕਟ ਦਿੱਤਾ ਹੈ (ਅਤੇ ਉਹ) ਭਜ ਗਿਆ ਹੈ। (ਕਵੀ ਦੇ) ਮਨ ਵਿਚ (ਉਸ ਦੀ) ਉਪਮਾ ਇਸ ਤਰ੍ਹਾਂ ਉਪਜੀ ਹੈ ਮਾਨੋ ਹਾਥੀ ਸੁੰਡ ਨੂੰ ਘਰ ਹੀ ਰਖ ਕੇ ਆਇਆ ਹੋਵੇ।੧੫੮੯।

*ਦੋਹਰਾ*

(ਕਵੀ) ਸ਼ਿਆਮ ਕਹਿੰਦੇ ਹਨ, ਇਧਰ ਇਸ ਤਰ੍ਹਾਂ ਯੁੱਧ ਹੋ ਰਿਹਾ ਸੀ, ਉਧਰ ਸ੍ਰੀ ਕ੍ਰਿਸ਼ਨ ਦੀ ਸਹਾਇਤਾ ਲਈ ਪੰਜੇ ਪਾਂਡਵ ਉਥੇ ਆ ਪਹੁੰਚੇ ਹਨ।੧੫੯੦।

(ਉਨ੍ਹਾਂ ਪਾਂਡਵਾਂ ਨੇ) ਰਥ, ਪੈਦਲ, ਘੋੜੇ ਅਤੇ ਹਾਥੀ ਵਾਲੀ ਬਹੁਤ ਸਾਰੀ ਅਛੋਹਣੀ ਸੈਨਾ (ਨਾਲ) ਲਈ ਹੋਈ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਕ੍ਰਿਸ਼ਨ ਦੇ ਕੰਮ ਨੂੰ ਸੰਵਾਰਨ ਲਈ ਉਥੇ ਆ ਗਏ ਹਨ।੧੫੯੧।

ਉਸ ਸੈਨਾ ਦੇ ਨਾਲ ਦੋ ਅਛੋਹਣੀਆਂ ਮਲੇਛਾਂ ਦੀਆਂ ਵੀ ਹਨ, (ਜਿਨ੍ਹਾਂ ਵਿਚ ਕਈ) ਕਵਚ-ਧਾਰੀ ਹਨ, (ਕਈ) ਖੜਗ-ਧਾਰੀ ਹਨ, (ਕਈ) ਸ਼ਕਤੀ-ਧਾਰੀ ਹਨ ਅਤੇ ਲਕ ਨਾਲ ਭੱਥੇ ਕਸੇ ਹੋਏ ਹਨ।੧੫੯੨।

*ਸਵੈਯਾ*

ਮੀਰ, ਸੱਯਦ, ਸ਼ੇਖ, ਪਠਾਣ ਆਦਿ ਸਾਰੇ ਰਾਜਾ (ਖੜਗ ਸਿੰਘ) ਦੇ ਉਪਰ ਚੜ੍ਹ ਆਏ ਹਨ। (ਉਨ੍ਹਾਂ ਨੇ) ਕਵਚ (ਧਾਰਨ ਕੀਤੇ ਹੋਏ ਹਨ) ਅਤੇ ਲੱਕਾਂ ਨਾਲ ਭੱਥੇ ਕਸੇ ਹੋਏ ਹਨ ਅਤੇ ਸਾਰਿਆਂ ਨੇ ਹੱਥਾਂ ਵਿਚ ਸ਼ਸਤ੍ਰ ਲੈ ਕੇ ਕ੍ਰੋਧ ਨੂੰ ਵਧਾਇਆ ਹੋਇਆ ਹੈ। (ਉਨ੍ਹਾਂ ਨੇ) ਅੱਖਾਂ ਤ੍ਰੇੜ ਕੇ ਅਤੇ ਦੰਦਾਂ ਨਾਲ ਦੋਹਾਂ ਹੋਠਾਂ ਨੂੰ ਪੀਹ ਕੇ ਅਤੇ ਭੌਂਹ ਨਾਲ ਭੌਂਹ ਚੜ੍ਹਾਈ ਹੋਈ ਹੈ। ਚੌਹਾਂ ਪਾਸਿਆਂ ਤੋਂ ਲਲਕਾਰਾ ਮਾਰ ਕੇ ਆ ਪਏ ਹਨ ਅਤੇ ਉਨ੍ਹਾਂ ਨੇ ਰਾਜੇ ਨੂੰ ਬਹੁਤ ਸਾਰੇ ਘਾਓ ਲਗਾਏ ਹਨ।੧੫੯੩।

*ਦੋਹਰਾ*

ਸਕਲ ਘਾਇ ਸਹਿ ਕੈ ਨ੍ਰਿਪਤਿ ਅਤਿ ਚਿਤ ਕੋਪ ਬਢਾਇ।
ਧਨੁਖ ਬਾਨ ਗਹਿ ਜਮ ਸਦਨਿ ਬਹੁ ਅਰਿ ਦਏ ਪਠਾਇ। ੧੫੯੪।

*ਕਬਿਤੁ*

ਸੇਰ ਖਾਨ ਮਾਰਿਓ ਸੀਸ ਸੈਦ ਖਾਂ ਕੋ ਕਾਟਿ ਡਾਰਿਯੋ
ਐਸੋ ਰਨ ਪਾਰਿਓ ਪਰਿਓ ਸੈਦਨ ਮੈ ਧਾਇ ਕੈ।
ਸੈਦ ਮੀਰੁ ਮਾਰਿਓ ਸੈਦ ਨਾਹਰਿ ਸੰਘਾਰ ਡਾਰਿਓ
ਸੇਖਨ ਕੀ ਫਉਜਨ ਕਉ ਦੀਨੋ ਬਿਚਲਾਇ ਕੈ।
ਸਾਦਿਕ ਫਰੀਦ ਸੇਖ ਭਲੇ ਬਿਧਿ ਜੁਝ ਕੀਨੋ
ਭੂਪ ਤਨ ਘਾਇ ਗਿਰਿਓ ਆਪ ਘਾਇ ਖਾਇ ਕੈ।
ਐਸੀ ਭਾਤਿ ਹੇਰ ਕੈ ਨਿਬੇਰ ਦੀਨੇ ਸੂਰ ਸਬੈ
ਆਪ ਬ੍ਰਿਜਰਾਜ ਤਾ ਕੇ ਉਠੇ ਗੁਨ ਗਾਇ ਕੈ। ੧੫੯੫।

*ਦੋਹਰਾ*

ਦੇਖਿ ਜੁਧਿਸਟਰਿ ਓਰਿ ਪ੍ਰਭੁ ਅਪਨੋ ਭਗਤਿ ਬਿਚਾਰਿ।
ਤਿਹ ਨ੍ਰਿਪ ਕੋ ਪਉਰਖ ਸੁ ਜਸੁ ਮੁਖ ਸੋ ਕਹਿਯੋ ਸੁਧਾਰਿ। ੧੫੯੬।

*ਕਬਿਤੁ*

ਭਾਰੇ ਭਾਰੇ ਸੂਰਮਾ ਸੰਘਾਰਿ ਡਾਰੇ ਮਹਾਰਾਜਿ
ਜਮ ਕੀ ਜਮਨ ਕੀ ਘਨੀ ਹੀ ਸੈਨਾ ਛਈ ਹੈ।
ਸਸਿ ਕੀ ਸੁਰੇਸ ਕੀ ਦਿਨੇਸ ਕੀ ਧਨੇਸ ਕੀ
ਲੁਕੇਸ ਹੂੰ ਕੀ ਚਮੂੰ ਮ੍ਰਿਤਲੋਕ ਕਉ ਪਠਈ ਹੈ।
ਭਾਜ ਗੇ ਜਲੇਸ ਸੇ ਗਨੇਸ ਸੇ ਗਨਤ ਕਉਨ
ਅਉਰ ਹਉ ਕਹਾ ਕਹੋ ਪਸ੍ਵੇਸ ਪੀਠ ਦਈ ਹੈ।
ਜਾਦਵ ਸਬਨ ਤੇ ਨ ਡਾਰਿਓ ਰੀਝ ਲਰਿਓ ਹਾ ਹਾ
ਦੇਖੋ ਨ੍ਰਿਪ ਹਮ ਤੇ ਬਜਾਇ ਬਾਜੀ ਲਈ ਹੈ। ੧੫੯੭।

*ਰਾਜਾ ਜੁਧਿਸਟਰ ਬਾਚ*

*ਦੋਹਰਾ*

ਕਹਿਓ ਜੁਧਿਸਟਰ ਨਿਮ੍ਰ ਹੁਇ ਸੁਨੀਐ ਸ੍ਰੀ ਬ੍ਰਿਜਰਾਜ।
ਯਹ ਸਮਾਜੁ ਤੁਮ ਹੀ ਕੀਯੋ ਕਉਤੁਕ ਦੇਖਨ ਕਾਜ। ੧੫੯੮।

*ਚੌਪਈ*

ਯੌ ਨ੍ਰਿਪ ਹਰਿ ਸੇ ਬਚਨ ਸੁਨਾਏ। ਬਹੁਰੇ ਉਨਿ ਭਟ ਮਾਰਿ ਗਿਰਾਏ।
ਪੁਨਿ ਮਲੇਛ ਕੀ ਸੈਨਾ ਧਾਈ। ਨਾਮ ਤਿਨਹੁ ਕਬਿ ਦੇਤ ਬਤਾਈ। ੧੫੯੯।



*ਦੋਹਰਾ*

(ਉਨ੍ਹਾਂ) ਸਾਰਿਆਂ ਵਲੋਂ ਕੀਤੇ ਜ਼ਖ਼ਮਾਂ ਨੂੰ ਸਹਾਰ ਕੇ ਰਾਜੇ ਨੇ ਮਨ ਵਿਚ ਬਹੁਤ ਕ੍ਰੋਧ ਵਧਾ ਲਿਆ ਅਤੇ ਹੱਥ ਵਿਚ ਧਨੁਸ਼ ਬਾਣ ਪਕੜ ਕੇ ਬਹੁਤ ਸਾਰੇ ਵੈਰੀਆਂ ਨੂੰ ਯਮ-ਲੋਕ ਵਿਚ ਭੇਜ ਦਿੱਤਾ ਹੈ।੧੫੯੪।

*ਕਬਿੱਤ*

ਸ਼ੇਰ ਖਾਨ ਨੂੰ ਮਾਰ ਦਿੱਤਾ ਹੈ ਅਤੇ ਸੈਦ ਖਾਨ ਦਾ ਸਿਰ ਕਟ ਕੇ ਸੁਟ ਦਿੱਤਾ ਹੈ। ਇਸ ਤਰ੍ਹਾਂ ਦਾ ਯੁੱਧ ਮਚਾ ਕੇ ਸੱਯਦਾਂ (ਦੀ ਸੈਨਾ) ਵਿਚ ਧਾ ਕੇ ਪੈ ਗਿਆ ਹੈ। 'ਸੈਦ ਮੀਰ' ਨੂੰ ਮਾਰ ਦਿੱਤਾ ਹੈ ਅਤੇ 'ਸੈਦ ਨਾਹਰ' ਦਾ ਬਧ ਕਰ ਦਿੱਤਾ ਹੈ। ਸ਼ੇਖਾਂ ਦੀ ਸੈਨਾ ਦੇ ਪੈਰ ਉਖਾੜ ਦਿੱਤੇ ਹਨ। ਸੇਖ ਸਾਦਕ ਫ਼ਰੀਦ ਨੇ ਚੰਗੀ ਤਰ੍ਹਾਂ ਯੁੱਧ ਕੀਤਾ ਹੈ ਅਤੇ ਰਾਜੇ ਦੇ ਸ਼ਰੀਰ ਉਤੇ ਘਾਉ ਲਗਾਇਆ ਹੈ ਅਤੇ ਆਪ ਜ਼ਖ਼ਮ ਖਾ ਕੇ ਧਰਤੀ ਉਤੇ ਡਿਗ ਪਿਆ ਹੈ। ਇਸ ਤਰ੍ਹਾਂ ਵੇਖ ਵੇਖ ਕੇ (ਰਾਜੇ ਨੇ) ਸਾਰੇ ਸੂਰਮੇ ਨਿਬੇੜ ਦਿੱਤੇ ਹਨ। (ਰਾਜੇ ਦੀ ਬਹਾਦਰੀ ਨੂੰ ਵੇਖ ਕੇ) ਖ਼ੁਦ ਸ੍ਰੀ ਕ੍ਰਿਸ਼ਨ ਉਸ ਦੇ ਗੁਣਾਂ ਨੂੰ ਗਾਉਣ ਲਗ ਪਏ ਹਨ।੧੫੯੫।

*ਦੋਹਰਾ*

ਯੁਧਿਸ਼ਟਰ ਵਲ ਵੇਖ ਕੇ ਅਤੇ (ਉਸ ਨੂੰ) ਆਪਣਾ ਭਗਤ ਵਿਚਾਰ ਕੇ (ਕ੍ਰਿਸ਼ਨ ਨੇ) ਉਸ ਰਾਜਾ (ਖੜਗ ਸਿੰਘ) ਦੀ ਬਹਾਦਰੀ ਦਾ ਯਸ਼ ਚੰਗੀ ਤਰ੍ਹਾਂ ਆਪਣੇ ਮੂੰਹੋਂ ਕਿਹਾ ਹੈ।੧੫੯੬।

*ਕਬਿੱਤ*

ਹੇ ਮਹਾਰਾਜ! (ਇਸ ਰਾਜੇ ਨੇ) ਵੱਡੇ ਵੱਡੇ ਸੂਰਮੇ ਮਾਰ ਦਿੱਤੇ ਹਨ ਅਤੇ ਯਮ ਦੀ ਅਤੇ ਯਵਨਾਂ ਦੀ ਬਹੁਤ ਸਾਰੀ ਸੈਨਾ ਨਸ਼ਟ ਕਰ ਦਿੱਤੀ ਹੈ। ਚੰਦ੍ਰਮਾ ਦੀ, ਇੰਦਰ ਦੀ, ਸੂਰਜ ਦੀ, ਕੁਬੇਰ ਦੀ ਅਤੇ ਵਰੁਨ ਦੀ ਵੀ ਸੈਨਾ ਨੂੰ ਮ੍ਰਿਤੂ ਦੇ ਘਰ ਭੇਜ ਦਿੱਤਾ ਹੈ। ਵਰਨ ਅਤੇ ਗਣੇਸ਼ (ਵਰਗੇ ਇਸ ਤੋਂ) ਭਜ ਗਏ ਹਨ, (ਉਨ੍ਹਾਂ ਦੀ) ਗਿਣਤੀ ਕੌਣ ਕਰੇ। ਹੋਰ ਮੈਂ ਕੀ ਆਖਾਂ, ਸ਼ਿਵ ਨੇ ਵੀ ਪਿਠ ਵਿਖਾ ਦਿੱਤੀ ਹੈ। (ਇਹ) ਸਾਰਿਆਂ ਯਾਦਵਾਂ ਤੋਂ ਵੀ ਡਰਿਆ ਨਹੀਂ ਹੈ ਅਤੇ ਰੀਝ ਕੇ (ਉਨ੍ਹਾਂ ਨਾਲ) ਵਾਹ ਵਾਹ ਲੜਿਆ ਹੈ। ਵੇਖੋ, ਰਾਜੇ ਨੇ ਠੋਕ ਵਜਾ ਕੇ ਸਾਡੇ ਤੋਂ ਬਾਜ਼ੀ ਜਿੱਤੀ ਹੈ।੧੫੯੭।

*ਰਾਜੇ ਯੁਧਿਸ਼ਠਰ ਨੇ ਕਿਹਾ--*

*ਦੋਹਰਾ*

ਯੁਧਿਸ਼ਠਰ ਨੇ ਨਿਮਰਤਾ ਪੂਰਵਕ ਕਿਹਾ--ਹੇ ਬ੍ਰਜ-ਨਾਥ! ਸੁਣੋ ਕੌਤਕ ਵੇਖਣ ਲਈ ਤੁਸੀਂ ਆਪ ਹੀ ਇਹ ਸਾਰਾ ਪਸਾਰਾ ਰਚਿਆ ਹੈ।੧੫੯੮।

*ਚੌਪਈ*

ਇਸ ਤਰ੍ਹਾਂ ਰਾਜਾ (ਯੁਧਿਸ਼ਠਰ) ਨੇ ਸ੍ਰੀ ਕ੍ਰਿਸ਼ਨ ਨੂੰ ਬਚਨ ਕਹੇ। (ਉਧਰ) ਉਸ (ਖੜਗ ਸਿੰਘ)ਨੇ ਫਿਰ ਹੋਰ ਯੋਧੇ ਮਾਰ ਦਿੱਤੇ। ਫਿਰ ਮਲੇਛ ਸੈਨਾ ਹਮਲਾ ਕਰ ਕੇ ਆ ਪਈ। (ਹੁਣ) ਕਵੀ ਉਨ੍ਹਾਂ ਦੇ ਨਾਂਵਾਂ ਦਾ ਵਰਣਨ ਕਰਦਾ ਹੈ।੧੫੯੯।

*ਸਵੈਯਾ*

ਨਾਹਿਰ ਖਾਨ ਝੜਾਝੜ ਖਾਂ ਬਲਬੀਰ ਬਹਾਦਰ ਖਾਨ ਤਬੈ।
ਪੁਨਿ ਖਾਨ ਨਿਹੰਗ ਭੜੰਗ ਝੜੰਗ ਲਰੇ ਰਨਿ ਆਗੇ ਡਰੇ ਨ ਕਬੈ।
ਜਿਹ ਰੂਪ ਨਿਹਾਰਿ ਡਰੈ ਦਿਗਪਾਲ ਮਹਾ ਭਟ ਤੇ ਕਬਹੂੰ ਨ ਦਬੈ।
ਕਰਿ ਬਾਨ ਕਮਾਨ ਧਰੇ ਅਭਿਮਾਨ ਸੋ ਆਇ ਪਰੇ ਤਬ ਖਾਨ ਸਬੈ। ੧੯੦੦।

ਜਾਹਿਦ ਖਾਨਹੁ ਜਬਰ ਖਾਨ ਸੁ ਵਾਹਿਦ ਖਾਨ ਗਏ ਸੰਗ ਸੂਰੇ।
ਚਉਪ ਚਹੂੰ ਦਿਸ ਤੇ ਉਮਗੇ ਚਿਤ ਮੈ ਚਪਿ ਰੋਸ ਕੇ ਮਾਰਿ ਮਰੂਰੇ।
ਗੋਰੇ ਮਲੇਛ ਚਲੇ ਨ੍ਰਿਪ ਪੈ ਇਕ ਸਿਆਹ ਮਲੇਛ ਚਲੇ ਇਕ ਭੂਰੇ।
ਭੂਪ ਸਰਾਸਨੁ ਲੈ ਤਬਹੀ ਸੁ ਅਚੂਰ ਬਡੇ ਛਿਨ ਭੀਤਰ ਚੂਰੇ। ੧੯੦੧।

ਕੋਪਿ ਮਲੇਛਨ ਕੀ ਪ੍ਰਿਤਨਾ ਸੁ ਦੁਧਾ ਕਰਿ ਕੈ ਸਤਿ ਧਾ ਕਰ ਡਾਰੀ।
ਬੀਰ ਪਰੇ ਕਹੂੰ ਬਾਜ ਮਰੇ ਕਹੂੰ ਭੂਮਿ ਗਿਰੇ ਗਜ ਭੂ ਪਰਿ ਭਾਰੀ।
ਘੂਮਤਿ ਹੈ ਕਹੂੰ ਘਾਇ ਲਗੇ ਭਟ ਬੋਲ ਸਕੈ ਨ ਗਏ ਬਲ ਹਾਰੀ।
ਆਸਨ ਲਾਇ ਮਨੋ ਮੁਨਿ ਰਾਇ ਲਗਾਵਤ ਧਿਆਨ ਬਡੇ ਬ੍ਰਤਧਾਰੀ। ੧੯੦੨।

ਜੁਧੁ ਇਤੋ ਜਬ ਭੂਪ ਕੀਓ ਤਬ ਨਾਹਿਰ ਖਾਂ ਰਿਸਿ ਕੈ ਅਟਿਕਿਓ।
ਹਥਿਆਰ ਸੰਭਾਰਿ ਹਕਾਰਿ ਪਰਿਓ ਜੁ ਸਮਾਜ ਮੈ ਬਾਜਿ ਹੁਤੋ ਮਟਿਕਿਓ।
ਖੜਗੇਸ ਤਿਨੈ ਗਹਿ ਕੇਸਨ ਤੇ ਝਟਕਿਓ ਅਰੁ ਭੂਮਿ ਬਿਖੈ ਪਟਿਕਿਓ।
ਤਬ ਨਾਹਿਰ ਖਾਂ ਇਹ ਦੇਖਿ ਦਸਾ ਕਹਿ ਸ੍ਯਾਮ ਕਹੈ ਭਜਿ ਗਯੋ ਨ ਟਿਕਿਓ। ੧੯੦੩।

ਨਾਹਿਰ ਖਾਂ ਭਜਿ ਗਯੋ ਜਬ ਹੀ ਤਬ ਹੀ ਰਿਸਿ ਖਾਨ ਝੜਾਝੜ ਆਏ।
ਸਸਤ੍ਰ ਸੰਭਾਰਿ ਸਭੈ ਅਪੁਨੇ ਜਮ ਰੂਪ ਕੀਏ ਨ੍ਰਿਪ ਊਪਰਿ ਧਾਏ।
ਕੋਪਿ ਬਾਨ ਹਨੇ ਇਨ ਕਉ ਇਨ ਹੂੰ ਨ੍ਰਿਪ ਕਉ ਬਹੁ ਬਾਨ ਲਗਾਏ।
ਕਿੰਨਰ ਜਛ ਰਰੈ ਉਪਮਾ ਰਨ ਚਾਰਨ ਜੀਤ ਕੇ ਗੀਤ ਬਨਾਏ। ੧੯੦੪।

*ਦੋਹਰਾ*

ਖੜਗ ਸਿੰਘ ਲਖਿ ਬਿਕਟਿ ਭਟ ਤਿਉਰ ਚੜਾਏ ਮਾਥਿ।
ਸੀਸ ਕਾਟਿ ਅਰਿ ਕੋ ਦਯੋ ਏਕ ਬਾਨ ਕੇ ਸਾਥਿ। ੧੯੦੫।

*ਸਵੈਯਾ*

ਪੁਨਿ ਖਾਨ ਨਿਹੰਗ ਝੜੰਗ ਭੜੰਗ ਚਲੇ ਮੁਖ ਢਾਲਨਿ ਕਉ ਧਰਿ ਕੈ।
ਕਰਿ ਮੈ ਕਰਵਾਰ ਸੰਭਾਰਿ ਹਕਾਰਿ ਮੁਰਾਰ ਪੈ ਧਾਇ ਪਰੇ ਅਰਿ ਕੈ।



*ਸਵੈਯਾ*

ਤਦ ਨਾਹਿਰ ਖਾਨ, ਝੜਾਝੜ ਖਾਨ ਅਤੇ ਬਲਬੀਰ ਬਹਾਦਰ ਖਾਨ; ਫਿਰ ਨਿਹੰਗ ਖਾਨ, ਭੜੰਗ ਅਤੇ ਝੜੰਗ (ਖਾਨ) ਅਗੇ ਹੋ ਕੇ ਲੜੇ, ਜੋ ਕਦੇ ਵੀ ਡਰੇ ਨਹੀਂ ਸਨ। ਜਿਨ੍ਹਾਂ ਦੇ ਰੂਪ ਨੂੰ ਵੇਖ ਕੇ ਦਿਗਪਾਲ ਡਰ ਜਾਂਦੇ ਸਨ ਅਤੇ ਜੋ ਵੱਡੇ ਵੱਡੇ ਯੋਧਿਆਂ ਤੋਂ ਨਹੀਂ ਦਬਦੇ ਸਨ, (ਉਹ) ਸਾਰੇ ਖ਼ਾਨ ਹੱਥ ਵਿਚ ਧਨੁਸ਼ ਬਾਣ ਲੈ ਕੇ ਅਭਿਮਾਨ ਨਾਲ ਭਰੇ ਹੋਏ ਆ ਪਏ ਹਨ।੧੯੦੦।

ਜਹਦ ਖ਼ਾਨ, ਜਬਰ ਖ਼ਾਨ ਅਤੇ ਵਾਹਿਦ ਖ਼ਾਨ ਸੂਰਮੇ (ਉਨ੍ਹਾਂ) ਨਾਲ ਗਏ ਹਨ। ਪੂਰੇ ਉਤਸਾਹ ਨਾਲ ਚੌਹਾਂ ਪਾਸਿਆਂ ਤੋਂ ਉਮਡੇ ਆ ਰਹੇ ਹਨ ਅਤੇ ਚਿਤ ਵਿਚ ਕ੍ਰੋਧ ਨਾਲ ਭਰੇ ਹੋਏ ਵਟ ਖਾ ਰਹੇ ਹਨ। ਗੋਰੇ ਰੰਗ ਵਾਲੇ ਮਲੇਛ, ਕਾਲੇ ਰੰਗ ਵਾਲੇ ਮਲੇਛ, ਭੂਰੇ ਰੰਗ ਵਾਲੇ ਮਲੇਛ ਰਾਜਾ (ਖੜਗ ਸਿੰਘ) ਉਤੇ ਚੜ੍ਹ ਚਲੇ ਹਨ। ਰਾਜੇ ਨੇ ਹੱਥ ਵਿਚ ਧਨੁਸ਼ ਬਾਣ ਲੈ ਕੇ ਨ ਮਾਰੇ ਜਾ ਸਕਣ ਵਾਲਿਆਂ ਨੂੰ ਨਸ਼ਟ ਕਰ ਦਿੱਤਾ ਹੈ।੧੯੦੧।

ਕ੍ਰੋਧ ਕਰ ਕੇ ਮਲੇਛਾਂ ਦੀ ਸੈਨਾ ਨੂੰ ਦੋ ਟੋਟਿਆਂ ਤੋਂ ਸੌ ਸੌ ਟੋਟੇ ਕਰ ਦਿੱਤਾ ਹੈ। ਸੂਰਵੀਰ ਡਿਗੇ ਪਏ ਹਨ, ਕਿਤੇ ਘੋੜੇ ਮਰੇ ਪਏ ਹਨ, ਕਿਤੇ (ਸੂਰਮੇ) ਘੁੰਮੇਰੀ ਖਾਹ ਕੇ ਡਿਗੇ ਪਏ ਹਨ ਅਤੇ (ਕਿਤੇ) ਵਡੇ ਹਾਥੀ ਧਰਤੀ ਉਤੇ ਪਏ ਹਨ। ਕਿਤੇ ਘਾਇਲ ਯੋਧੇ ਘੁੰਮੇਰੀਆਂ ਖਾ ਰਹੇ ਹਨ, ਬੋਲ ਨਹੀਂ ਸਕਦੇ ਅਤੇ (ਉਨ੍ਹਾਂ ਦਾ) ਬਲ ਨਸ਼ਟ ਹੋ ਗਿਆ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਮੁਨੀ ਰਾਜ ਆਸਣ ਲਗਾ ਕੇ ਬੈਠੇ ਹੋਣ ਅਥਵਾ ਵੱਡੇ ਬ੍ਰਤਧਾਰੀ ਧਿਆਨ ਲਗਾ ਕੇ ਬੈਠੇ ਹੋਏ ਹੋਣ।੧੯੦੨।

ਜਦ ਰਾਜਾ (ਖੜਗ ਸਿੰਘ) ਨੇ ਇਸ ਤਰ੍ਹਾਂ ਦਾ ਯੁੱਧ ਕੀਤਾ ਤਾਂ ਨਾਹਿਰ ਖਾਨ ਕ੍ਰੋਧਿਤ ਹੋ ਕੇ (ਸਾਹਮਣੇ) ਡਟ ਗਿਆ। ਹਥਿਆਰ ਸੰਭਾਲ ਕੇ ਅਤੇ ਲਲਕਾਰਾ ਮਾਰ ਕੇ ਪੈ ਗਿਆ ਹੈ (ਜੋ) ਆਪਣੇ ਦਲ ਵਿਚ ਘੋੜੇ ਨੂੰ ਮਟਕਾਉਂਦਾ ਫਿਰਦਾ ਸੀ। ਉਸ ਨੂੰ ਖੜਗ ਸਿੰਘ ਨੇ ਕੇਸਾਂ ਤੋਂ ਪਕੜ ਕੇ ਝਟਕਾ ਦਿੱਤਾ ਹੈ ਅਤੇ ਧਰਤੀ ਉਤੇ ਪਟਕ ਦਿੱਤਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਤਦ ਨਾਹਿਰ ਖ਼ਾਨ ਇਸ ਦਸ਼ਾ ਨੂੰ ਵੇਖ ਕੇ ਭਜ ਗਿਆ ਹੈ ਅਤੇ ਟਿਕ ਨਹੀਂ ਸਕਿਆ ਹੈ।੧੯੦੩।

ਜਦੋਂ ਨਾਹਿਰ ਖ਼ਾਨ ਭਜ ਗਿਆ ਤਦੋਂ ਝੜਾਝੜ ਖਾਨ ਕ੍ਰੋਧਿਤ ਹੋ ਕੇ ਆ ਗਿਆ ਹੈ। ਆਪਣੇ ਸਾਰੇ ਸ਼ਸਤ੍ਰਾਂ ਨੂੰ ਸੰਭਾਲ ਕੇ ਅਤੇ ਯਮ ਦਾ ਰੂਪ ਬਣ ਕੇ ਰਾਜੇ ਉਤੇ ਟੁਟ ਪਿਆ ਹੈ। ਰਾਜੇ ਨੇ ਇਸ ਨੂੰ ਬਾਣ ਮਾਰੇ ਹਨ ਅਤੇ ਇਸ ਨੇ ਰਾਜੇ ਨੂੰ ਬਹੁਤ ਸਾਰੇ ਬਾਣ ਮਾਰੇ ਹਨ। ਕਿੰਨਰ ਅਤੇ ਯਕਸ਼ (ਯੋਧਿਆਂ ਦੀ) ਉਪਮਾ ਕਰ ਰਹੇ ਹਨ ਅਤੇ ਚਾਰੇ ਲੋਕ ਜਿਤ ਦੇ ਗੀਤ ਬਣਾ ਕੇ (ਸੁਣਾ ਰਹੇ ਹਨ)।੧੯੦੪।

*ਦੋਹਰਾ*

ਖੜਗ ਸਿੰਘ ਨੇ (ਝੜਾਝੜ ਖ਼ਾਨ ਨੂੰ) ਵਿਕਟ ਸੂਰਮੇ ਵਜੋਂ ਵੇਖ ਕੇ ਮੱਥੇ ਉਤੇ ਤੇਊੜੀ ਪਾ ਲਈ ਹੈ। ਉਸ ਨੇ ਇਕੋ ਹੀ ਬਾਣ ਨਾਲ ਵੈਰੀ ਦਾ ਸੀਸ ਕਟ ਦਿੱਤਾ ਹੈ।੧੯੦੫।

*ਸਵੈਯਾ*

ਫਿਰ ਨਿਹੰਗ ਖ਼ਾਨ, ਝੜੰਗ ਭੜੰਗ ਖ਼ਾਨ ਮੂੰਹਾਂ ਸਾਹਮਣੇ ਢਾਲਾਂ ਧਰ ਕੇ ਚਲ ਪਏ। ਹੱਥਾਂ ਵਿਚ ਤਲਵਾਰਾਂ ਸੰਭਾਲ ਕੇ ਅਤੇ ਲਲਕਾਰਦੇ ਹੋਏ ਮੁਰਾਰੀ (ਸ੍ਰੀ ਕ੍ਰਿਸ਼ਨ) ਦੇ ਵੈਰੀ

ਦਲੁ ਮਾਰਿ ਬਿਦਾਰਿ ਦਯੋ ਪਲ ਮੈ ਧਰਿ ਮੁੰਡ ਸੁ ਮੀਨਨ ਜਿਉ ਫਰਕੈ।
ਨ ਟਰੇ ਰਨ ਭੂਮਿ ਹੂੰ ਤੇ ਤਬ ਲਉ ਜਬ ਲਉ ਛਿਤ ਪੈ ਨ ਪਰੇ ਮਰਿ ਕੈ। ੧੯੦੬।

*ਦੋਹਰਾ*

ਸ੍ਰੋਨਤ ਕੀ ਸਰਤਾ ਤਹਾ ਚਲੀ ਮਹਾ ਅਰਿਰਾਇ।
ਮੇਦ ਮਾਸ ਮਜਿਯਾ ਬਹੁਤ ਬੈਤਰੁਨੀ ਕੇ ਭਾਇ। ੧੯੦੭।

*ਕਬਿਤੁ*

ਮਚਿਯੋ ਰਨ ਦਾਰੁਨ ਦਿਲਾਵਰ ਦਲੇਲ ਖਾਂ
ਸਿਚਾਨਨ ਕੀ ਭਾਤਿ ਰਨ ਭੂਮਿ ਝਟਪਟੀ ਸੀ।
ਹਟੀ ਨ ਨਿਪਟ ਖਟਪਟੀ ਸੁਭਟਨ ਹੂੰ ਕੀ
ਆਨਨ ਕੀ ਆਭਾ ਤਾ ਕੀ ਲਾਗੈ ਨੈਕੁ ਲਟੀ ਸੀ।
ਭੂਪਤਿ ਸੰਭਾਰ ਕੈ ਕ੍ਰਿਪਾਨ ਪਾਨਿ ਤਾਨਿ
ਅਭਿਮਾਨ ਕੈ ਸੰਘਾਰੀ ਸੈਨ ਬਚੀ ਫੂਟੀ ਫਟੀ ਸੀ।
ਕਹੂੰ ਬਾਜ ਮਾਰੇ ਕਹੂੰ ਗਿਰੇ ਗਜ ਭਾਰੇ ਭਾਰੇ
ਭੂਪ ਮਾਨੋ ਕਰੀ ਭਟ ਕਟੀ ਬਨ ਕਟੀ ਸੀ। ੧੯੦੮।

*ਦੋਹਰਾ*

ਖੜਗ ਸਿੰਘ ਤਬ ਖੜਗ ਗਹਿ ਅਤਿ ਚਿਤਿ ਕੋਪ ਬਢਾਇ।
ਸੈਨ ਮਲੇਛਨ ਕੀ ਹਨੀ ਜਮਪੁਰਿ ਦਈ ਪਠਾਇ। ੧੯੦੯।

*ਸੋਰਠਾ*

ਦੋਇ ਛੂਹਨੀ ਸੈਨ ਜਬ ਮਲੇਛ ਕੀ ਨ੍ਰਿਪ ਹਨੀ।
ਅਉਰ ਸੁਭਟ ਜੇ ਐਨਿ ਚਲੇ ਨਾਮ ਕਬਿ ਦੇਤ ਕਹਿ। ੧੯੧੦।

*ਸਵੈਯਾ*

ਭੀਮ ਗਦਾ ਕਰਿ ਭੀਮ ਲੀਏ ਇਖੁਧੀ ਕਟਿ ਸੋ ਕਸਿ ਪਾਰਥ ਧਾਯੋ।
ਰਾਇ ਜੁਧਿਸਟਰ ਲੈ ਧਨੁ ਹਾਥਿ ਚਲਿਯੋ ਚਿਤ ਮੈ ਅਤਿ ਕ੍ਰੋਧ ਬਢਾਯੋ।
ਭ੍ਰਾਤ ਬਲੀ ਦੋਊ ਸਾਥ ਲੀਏ ਦਲੁ ਜੇਤਕ ਸੰਗ ਹੁਤੋ ਸੁ ਬੁਲਾਯੋ।
ਐਸੇ ਭਿਰੇ ਬ੍ਰਿਤਰਾਸੁਰ ਸਿਉ ਮਘਵਾ ਰਿਸਿ ਕੈ ਜਿਮ ਜੁਧੁ ਮਚਾਯੋ। ੧੯੧੧।

*ਸੋਰਠਾ*

ਮਨ ਮਹਿ ਕੋਪ ਬਢਾਇ ਸੁਭਟਨ ਸਭੈ ਸੁਨਾਇ ਕੈ।
ਖੜਗ ਸਿੰਘ ਸਮੁਹਾਇ ਬਚਨ ਕਹਤ ਭਯੋ ਕ੍ਰਿਸਨ ਸਿਉ। ੧੯੧੨।



ਉਤੇ ਹਮਲਾਵਰ ਹੋ ਗਏ ਹਨ। (ਉਨ੍ਹਾਂ ਨੇ) ਪਲ ਵਿਚ ਸੈਨਾ ਦਲ ਨੂੰ ਮਾਰ ਕੇ ਨਸ਼ਟ ਕਰ ਦਿੱਤਾ ਹੈ। ਰਣ-ਖੇਤਰ ਵਿਚ ਸਿਰ (ਇਸ ਤਰ੍ਹਾਂ ਤੜਫ ਰਹੇ ਸਨ) ਜਿਉਂ ਮੱਛਲੀਆਂ ਤੜਫ਼ਦੀਆਂ ਹਨ। (ਉਹ ਯੋਧੇ) ਉਤਨੀ ਦੇਰ ਯੁੱਧ-ਭੂਮੀ ਵਿਚੋਂ ਟਲੇ ਨਹੀਂ ਹਨ, ਜਿੰਨੀ ਦੇਰ ਮਰ ਕੇ ਧਰਤੀ ਉਤੇ ਡਿਗ ਨਹੀਂ ਪਏ।੧੯੦੬।

*ਦੋਹਰਾ*

ਉਥੇ ਲਹੂ ਦੀ ਨਦੀ ਖ਼ੂਬ ਸ਼ੋਰ ਮਚਾ ਕੇ ਵਗ ਰਹੀ ਹੈ ਜਿਸ ਵਿਚ ਵੈਤਰਨੀ ਨਦੀ ਵਾਂਗ ਚਰਬੀ, ਮਾਸ, ਮਿਝ ਆਦਿ ਬਹੁਤ ਹੈ।੧੯੦੭।

*ਕਬਿੱਤ*

ਬਹੁਤ ਭਿਆਨਕ ਯੁੱਧ ਹੋਇਆ ਹੈ; ਦਿਲਾਵਰ ਖ਼ਾਨ ਅਤੇ ਦਲੇਲ ਖ਼ਾਨ ਨੇ ਬਾਜ਼ਾਂ ਵਾਂਗ ਰਣ-ਭੂਮੀ ਵਿਚ ਝਪਟੇ ਮਾਰੇ ਹਨ। ਸੂਰਮਿਆਂ ਦੀ ਖ਼ਾਰਬਾਜ਼ੀ ਜ਼ਰਾ ਜਿੰਨੀ ਵੀ ਘਟੀ ਨਹੀਂ ਹੈ ਅਤੇ ਉਨ੍ਹਾਂ ਦੇ ਮੁਖਾਂ ਦੀ ਚਮਕ ਕੁਝ ਕੁ ਘਟੀ ਹੋਈ ਲਗਦੀ ਹੈ। ਰਾਜਾ (ਖੜਗ ਸਿੰਘ) ਨੇ ਕ੍ਰਿਪਾਨ ਨੂੰ ਸੰਭਾਲ ਕੇ ਅਤੇ ਹੱਥ ਵਿਚ ਸੂਤ ਕੇ ਅਤੇ ਅਭਿਮਾਨ ਵਸ ਹੋ ਕੇ ਬਚੀ ਖੁਚੀ ਸੈਨਾ ਨੂੰ ਵੀ ਨਸ਼ਟ ਕਰ ਦਿੱਤਾ ਹੈ। ਕਿਤੇ ਘੋੜੇ ਮਰੇ ਪਏ ਹਨ, ਕਿਤੇ ਵੱਡੇ ਵੱਡੇ ਹਾਥੀ ਡਿਗੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਜੇ ਨੇ ਬਨ ਦੀ ਕਟਾਈ ਵਾਂਗ ਯੋਧਿਆਂ ਦੀ ਕਟਾਈ ਕੀਤੀ ਹੋਵੇ।੧੯੦੮।

*ਦੋਹਰਾ*

ਖੜਗ ਸਿੰਘ ਨੇ ਉਸ ਵੇਲੇ ਤਲਵਾਰ ਪਕੜ ਕੇ ਅਤੇ ਚਿਤ ਵਿਚ ਕ੍ਰੋਧ ਵਧਾ ਕੇ ਮਲੇਛਾਂ ਦੀ ਸੈਨਾ ਨੂੰ ਮਾਰ ਕੇ ਯਮ ਲੋਕ ਵਿਚ ਭੇਜ ਦਿੱਤਾ ਹੈ।੧੯੦੯।

*ਸੋਰਠਾ*

ਜਦੋਂ ਰਾਜਾ (ਖੜਗ ਸਿੰਘ) ਨੇ ਦੋ ਅਛੋਹਣੀ ਮਲੇਛ ਸੈਨਾ ਮਾਰ ਦਿੱਤੀ ਅਤੇ ਜੋ ਹੋਰ ਸੂਰਮੇ ਸਨ, (ਉਹ) ਘਰਾਂ ਨੂੰ ਚਲ ਪਏ। ਕਵੀ ਨੇ (ਉਨ੍ਹਾਂ ਦੇ) ਨਾਂ ਕਹੇ ਹਨ।੧੯੧੦।

*ਸਵੈਯਾ*

ਭੀਮ ਸੈਨ ਹੱਥ ਵਿਚ ਵੱਡੀ ਗਦਾ ਲੈ ਕੇ ਅਤੇ ਅਰਜਨ ਲਕ ਨਾਲ ਭੱਥਾ ('ਇਖੁਧੀ') ਬੰਨ੍ਹ ਕੇ ਧਾ ਕੇ ਆ ਪਏ ਹਨ। ਰਾਜਾ ਯੁਧਿਸ਼ਟਰ ਹੱਥ ਵਿਚ ਧਨੁਸ਼ ਬਾਣ ਲੈ ਕੇ ਅਤੇ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਚਲਿਆ ਹੈ। ਦੋਹਾਂ ਬਲਵਾਨ ਭਰਾਵਾਂ ਨੂੰ ਨਾਲ ਲਿਆ ਹੋਇਆ ਹੈ ਅਤੇ ਹੋਰ ਵੀ ਜਿਤਨੀ ਸੈਨਾ ਸੀ, (ਉਸ ਨੂੰ ਵੀ) ਨਾਲ ਬੁਲਾ ਲਿਆ ਹੈ। ਇਸ ਤਰ੍ਹਾਂ ਨਾਲ (ਉਨ੍ਹਾਂ ਨੇ) ਲੜਾਈ ਕੀਤੀ ਹੈ ਜਿਉਂ ਬ੍ਰਿਤਰਾਸੁਰ ਨਾਲ ਇੰਦਰ ਨੇ ਕ੍ਰੋਧਿਤ ਹੋ ਕੇ ਯੁੱਧ ਮਚਾਇਆ ਸੀ।੧੯੧੧।

*ਸੋਰਠਾ*

ਮਨ ਵਿਚ ਕ੍ਰੋਧ ਵਧਾ ਕੇ ਅਤੇ ਸਾਰਿਆਂ ਯੋਧਿਆਂ ਨੂੰ ਸੁਣਾ ਕੇ ਖੜਗ ਸਿੰਘ ਸਾਹਮਣੇ ਆ ਕੇ ਕ੍ਰਿਸ਼ਨ ਨੂੰ ਕਹਿਣ ਲਗਾ--।੧੯੧੨।

*ਖੜਗੇਸ ਬਾਚ 'ਸਭਨ ਭਟਨ'[1] ਸੋ*

*ਸਵੈਯਾ*

ਪਸਚਿਮ ਸੂਰ ਚੜੈ ਕਬ ਹੂ ਅਰੁ ਗੰਗ ਬਹੀ ਉਲਟੀ ਜੀਅ ਆਵੈ।
ਜੇਠ ਕੇ ਮਾਸ ਤੁਖਾਰ ਪਰੇ ਬਨ ਅਉਰ ਬਸੰਤ ਸਮੀਰ ਜਰਾਵੈ।
ਲੋਕ ਹਲੈ ਧਰੂਅ ਕੋ ਜਲ ਕੋ ਥਲੁ ਹੁਇ ਥਲ ਕੋ ਕਬ ਹੂੰ ਜਲ ਜਾਵੈ।
ਕੰਚਨ ਕੋ ਨਗੁ ਪੰਖਨ ਧਾਰਿ ਉਡੈ ਖੜਗੇਸ ਨ ਪੀਠ ਦਿਖਾਵੈ। ੧੬੧੩।

ਯੌ ਕਹਿ ਕੈ ਧਨੁ ਕੋ ਗਹਿ ਕੈ ਲਹਿ ਕੈ ਚਹਿ ਕੈ ਬਹੁ ਬੀਰ ਕਟੇ।
ਇਕ ਧਾਇ ਪਰੇ ਪੁਨਿ ਸਾਮੁਹਿ ਹ੍ਵੈ ਇਕ ਭਾਜਿ ਗਏ ਇਕ ਸੂਰ ਲਟੇ।
ਬਲਬੰਡ ਘਨੇ ਛਿਤ ਪੈ ਪਟਕੇ ਭਟ ਐਸੀ ਦਸਾ ਬਹੁ ਹੇਰਿ ਹਟੇ।
ਕਬਿ ਸ੍ਯਾਮ ਭਨੈ ਤਿਹ ਆਹਵ ਮੈ ਸੁ ਰਹੇ ਕੋਊ ਬੀਰ ਫਟੇ ਈ ਫਟੇ। ੧੬੧੪।

ਧਨੁ ਪਾਰਥ ਕੋ ਤਿਹ ਕਾਟਿ ਦਯੋ ਪੁਨਿ ਕਾਟਿ ਕੈ ਭੀਮ ਗਦਾ ਊ ਗਿਰਾਈ।
ਭੂਪਤਿ ਕੀ ਕਰਵਾਰ ਕਟੀ ਕਹੂੰ ਜਾਇ ਪਰੀ ਕਛੁ ਜਾਨਿ ਨ ਜਾਈ।
ਭ੍ਰਾਤ ਦੋਊ ਅਰੁ ਸੈਨ ਘਨੀ ਅਤਿ ਰੋਸ ਭਰੀ ਨ੍ਰਿਪ ਊਪਰ ਧਾਈ।
ਭੂਪਤਿ ਬਾਨ ਹਨੈ ਤਿਹ ਕਉ ਤਨ ਫੋਰਿ ਦਈ ਉਹ ਓਰਿ ਦਿਖਾਈ। ੧੬੧੫।

*ਦੋਹਰਾ*

ਸੈਨ ਅਛੂਹਨਿ ਤੁਰਤ ਹੀ ਦੀਨੀ ਤਿਨਹਿ ਸੰਘਾਰਿ।
ਪੁਨਿ ਰਿਸਿ ਸਿਉ ਧਾਵਤ ਭਯੋ ਅਪੁਨੇ ਸਸਤ੍ਰ ਸੰਭਾਰਿ। ੧੬੧੬।

*ਸਵੈਯਾ*

ਏਕ ਚਟਾਕ ਚਪੇਟ ਹਨੈ ਇਕ ਲੈ ਕਰ ਮੈ ਕਰਵਾਰ ਸੰਘਾਰੈ।
ਏਕਨ ਕੇ ਉਰ ਫਾਰਿ ਕਟਾਰਨ ਕੇਸਨ ਤੇ ਗਹਿ ਏਕ ਪਛਾਰੈ।
ਏਕ ਚਲਾਇ ਦਏ ਦਸਹੂੰ ਦਿਸ ਏਕ ਡਰੇ ਮਰ ਗੈ ਬਿਨੁ ਮਾਰੈ।
ਪੈਦਲੁ ਕੋ ਦਲੁ ਮਾਰ ਦਯੋ ਦੁਹ ਹਾਥਨ ਹਾਥੀਨ ਦਾਤ ਉਖਾਰੈ। ੧੬੧੭।

ਪਾਰਥ ਆਨਿ ਕਮਾਨ ਗਹੀ ਤਿਹ ਭੂਪਤਿ ਕੋ ਇਕ ਬਾਨ ਲਗਾਯੋ।
ਲਾਗਤ ਹੀ ਅਵਸਾਨ ਗੁਮਾਨ ਗਯੋ ਖੜਗੇਸ ਮਹਾ ਦੁਖੁ ਪਾਯੋ।
ਪਉਰਖ ਪੇਖ ਕੈ ਜੀ ਹਰਿਖਿਓ ਬਲ ਟੇਰ ਨਰੇਸ ਸੁ ਐਸ ਸੁਨਾਯੋ।
ਧੰਨ ਪਿਤਾ ਧੰਨ ਵੇ ਜਨਨੀ ਜੁ ਧਨੰਜੈ ਨਾਮ ਜਿਨੋ ਸੁਤ ਜਾਯੋ। ੧੬੧੮।

---

੧. 'ਸਭਸੁ ਭਟਨ'



*ਖੜਗ ਸਿੰਘ ਸਾਰਿਆਂ ਸੂਰਮਿਆਂ ਨੂੰ ਕਹਿਣ ਲਗਾ--*

*ਸਵੈਯਾ*

ਪੱਛਮ ਵਲੋਂ ਜੇ ਕਦੇ ਸੂਰਜ ਚੜ੍ਹ ਪਵੇ ਅਤੇ ਗੰਗਾ ਉਲਟੀ ਵਹਿ ਤੁਰੇ (ਇਹ ਵਿਚਾਰ) ਮਨ ਵਿਚ ਆ ਜਾਵੇ; ਜੇਠ ਦੇ ਮਹੀਨੇ ਵਿਚ ਬਰਫ ਪੈ ਜਾਵੇ ਅਤੇ ਬਸੰਤ ਦੀ ਹਵਾ ਬਨ ਨੂੰ ਫੂਕ ਸੁਟੇ; ਧ੍ਰੂਹ ਲੋਕ ਹਿਲ ਜਾਵੇ, ਜਲ ਦੀ ਥਾਂ ਥਲ ਹੋ ਜਾਵੇ, ਥਲ ਦੀ ਥਾਂ ਜਲ ਹੋ ਜਾਵੇ; ਸੁਮੇਰ ਪਰਬਤ ਖੰਭ ਲਾ ਕੇ ਉਡ ਜਾਵੇ (ਅਜਿਹੀਆਂ ਅਸੰਭਵ ਗੱਲਾਂ ਦੇ ਸੰਭਵ ਹੋ ਜਾਣ ਤੇ ਵੀ) ਖੜਗ ਸਿੰਘ (ਯੁੱਧ-ਭੂਮੀ ਵਿਚ) ਪਿਠ ਨਹੀਂ ਵਿਖਾਵੇਗਾ।੧੬੧੩।

ਇਸ ਤਰ੍ਹਾਂ ਕਹਿ ਕੇ (ਰਾਜੇ ਨੇ) ਧਨੁਸ਼ ਨੂੰ ਫੜ ਕੇ, ਵੇਖ ਵੇਖ ਕੇ ਅਤੇ ਚਾਹ ਨਾਲ ਭਰ ਕੇ ਬਹੁਤ ਸਾਰੇ ਵੀਰ ਯੋਧੇ ਮਾਰ ਸੁਟੇ ਹਨ। ਇਕ ਭਜ ਕੇ, ਫਿਰ ਸਾਹਮਣੇ ਆਉਂਦੇ ਹਨ। ਇਕ ਸੂਰਮੇ ਭਜ ਗਏ ਹਨ ਅਤੇ ਇਕ ਟਲ ਗਏ ਹਨ। ਬਹੁਤ ਬਲਵਾਨਾਂ ਨੂੰ ਧਰਤੀ ਉਤੇ ਪਟਕਿਆ ਹੈ। ਅਜਿਹੀ ਸਥਿਤੀ ਨੂੰ ਵੇਖ ਕੇ ਬਹੁਤ ਸਾਰੇ ਸੂਰਮੇ ਪਿਛੇ ਹਟ ਗਏ ਹਨ। ਕਵੀ ਸ਼ਿਆਮ ਕਹਿੰਦੇ ਹਨ, ਉਸ ਯੁੱਧ ਵਿਚ ਕੋਈ ਟੁਟੇ ਭਜੇ ਯੋਧੇ ਹੀ (ਬਾਕੀ) ਰਹਿ ਗਏ ਹਨ।੧੬੧੪।

ਉਸ (ਖੜਗ ਸਿੰਘ) ਨੇ ਅਰਜਨ ਦਾ ਧਨੁਸ਼ ਤੋੜ ਸੁਟਿਆ ਹੈ ਅਤੇ ਫਿਰ ਭੀਮ ਸੈਨ ਦੀ ਗਦਾ ਨੂੰ ਵੀ ਕਟ ਕੇ ਸੁਟ ਦਿੱਤਾ ਹੈ। ਰਾਜੇ ਯੁਧਿਸ਼ਠਰ ਦੀ ਤਲਵਾਰ ਕਟੀ ਗਈ ਹੈ ਅਤੇ ਪਤਾ ਨਹੀਂ ਲਗਦਾ ਕਿਥੇ (ਟੁਟ ਕੇ) ਜਾ ਪਈ ਹੈ। ਰਾਜੇ ਯੁਧਿਸ਼ਠਰ ਦੇ ਦੋਵੇਂ ਭਰਾ ਅਤੇ ਬਹੁਤ ਸਾਰੀ ਸੈਨਾ ਕ੍ਰੋਧਿਤ ਹੋ ਕੇ ਖੜਗ ਸਿੰਘ ਉਤੇ ਚੜ੍ਹ ਆਈ ਹੈ। ਰਾਜਾ (ਖੜਗ ਸਿੰਘ) ਨੇ ਉਨ੍ਹਾਂ ਨੂੰ ਬਹੁਤ ਸਾਰੇ ਬਾਣ ਮਾਰੇ ਹਨ ਜੋ ਸ਼ਰੀਰਾਂ ਨੂੰ ਚੀਰ ਕੇ ਦੂਜੇ ਪਾਸੇ ਦਿਖਦੇ ਹਨ।੧੬੧੫।

*ਦੋਹਰਾ*

ਉਸ ਨੇ ਤੁਰਤ ਹੀ (ਇਕ) ਅਛੋਹਣੀ ਸੈਨਾ ਮਾਰ ਦਿੱਤੀ ਹੈ ਅਤੇ ਫਿਰ ਕ੍ਰੋਧ ਕਰ ਕੇ ਅਤੇ ਆਪਣੇ ਸ਼ਸਤ੍ਰ ਸੰਭਾਲ ਕੇ (ਰਣ-ਖੇਤਰ ਵਿਚ) ਧਸ ਗਿਆ ਹੈ।੧੬੧੬।

*ਸਵੈਯਾ*

ਇਕਨਾਂ ਨੂੰ ਚਪੇੜਾਂ ਦੇ ਚਟਾਕਿਆਂ ਨਾਲ ਮਾਰ ਦਿੱਤਾ ਹੈ ਅਤੇ ਇਕਨਾਂ ਨੂੰ ਹੱਥ ਵਿਚ ਤਲਵਾਰ ਲੈ ਕੇ ਮਾਰ ਮੁਕਾਇਆ ਹੈ। ਇਕਨਾਂ ਦੇ ਕਟਾਰਾਂ ਨਾਲ ਸੀਨੇ ਚੀਰ ਦਿੱਤੇ ਹਨ ਅਤੇ ਇਕਨਾਂ ਨੂੰ ਕੇਸਾਂ ਤੋਂ ਪਕੜ ਕੇ ਪਛਾੜ ਦਿੱਤਾ ਹੈ। ਇਕਨਾਂ ਨੂੰ ਦਸਾਂ ਦਿਸ਼ਾਵਾਂ ਵਲ ਸੁਟ ਦਿੱਤਾ ਹੈ ਅਤੇ ਇਕ ਡਰ ਕੇ ਬਿਨਾ ਮਾਰਿਆਂ ਹੀ ਮਰ ਗਏ ਹਨ। ਪੈਦਲ ਦਲ ਮਾਰ ਸੁਟੇ ਹਨ ਅਤੇ ਦੋਹਾਂ ਹੱਥਾਂ ਨਾਲ ਹਾਥੀਆਂ ਦੇ ਦੰਦ ਉਖਾੜ ਸੁਟੇ ਹਨ।੧੬੧੭।

ਅਰਜਨ ਨੇ ਆ ਕੇ ਧਨੁਸ਼ ਪਕੜ ਲਿਆ ਹੈ ਅਤੇ ਉਸ ਨੇ ਰਾਜੇ ਨੂੰ ਇਕ ਬਾਣ ਮਾਰਿਆ ਹੈ। (ਬਾਣ ਦੇ) ਲਗਦਿਆਂ ਹੀ ਖੜਗ ਸਿੰਘ ਦੇ ਹੋਸ਼-ਹਵਾਸ ਅਤੇ ਗੁਮਾਨ ਖ਼ਤਮ ਹੋ ਗਿਆ ਅਤੇ ਉਸ ਨੇ ਬਹੁਤ ਦੁਖ ਪਾਇਆ ਹੈ। (ਅਰਜਨ ਦੀ) ਬਹਾਦਰੀ ਵੇਖ ਕੇ (ਖੜਗ ਸਿੰਘ) ਮਨ ਵਿਚ ਪ੍ਰਸੰਨ ਹੋਇਆ ਹੈ ਅਤੇ ਉੱਚੀ ਆਵਾਜ਼ ਵਿਚ ਰਾਜੇ ਨੇ ਇਸ ਤਰ੍ਹਾਂ ਕਿਹਾ ਹੈ ਕਿ ਧੰਨ ਉਹ ਪਿਤਾ ਹੈ ਅਤੇ ਧੰਨ ਉਹ ਮਾਤਾ ਹੈ ਜਿਨ੍ਹਾਂ ਨੇ ਅਰਜਨ ('ਧਨੰਜੈ') ਨਾਂ ਵਾਲਾ ਪੁੱਤਰ ਜੰਮਿਆ ਹੈ।੧੬੧੮।

*ਖੜਗੇਸ ਬਾਚ ਪਾਰਥ ਸੋ*

*ਸਵੈਯਾ*

ਆਨਨ ਮੈ ਮਸੁ ਭੀਜਤ ਹੈ ਬਰ ਬਾਰਿਜ ਸੇ ਜੁਗ ਲੋਚਨ ਤੇਰੇ।
ਛੂਟਿ ਰਹੀ ਅਲਕੈ ਕਟਿ ਲਉ ਇਹ ਭਾਤਿ ਮਨੋ ਜੁਗ ਨਾਗ ਕਰੇਰੇ।
ਆਨੰਦ ਕੰਦ ਕਿਧੋ ਮੁਖ ਚੰਦ ਕਟੇ ਦੁਖ ਫੰਧ ਚਕੋਰਨ ਕੇਰੇ।
ਸੁੰਦਰ ਸੂਰਤਿ ਕੈਸੇ ਹਨੋ ਤੁਮ ਦੇਖਿ ਦਇਆ ਉਪਜੀ ਜੀਅ ਮੇਰੇ। ੧੬੧੯।

ਪਾਰਥ ਹੇਰਿ ਹਸਿਓ ਸੁਨਿ ਬੈਨ ਚਲਿਯੋ ਮਨ ਭੀਤਰ ਕੋਪ ਭਰਿਯੋ।
ਧਨੁ ਬਾਨ ਸੰਭਾਰ ਕੈ ਪਾਨਿ ਲੀਯੋ ਲਲਕਾਰਿ ਪਰਿਓ ਨ ਰਤੀ ਕੁ ਡਰਿਯੋ।
ਉਤ ਤੇ ਖੜਗੇਸ ਭਯੋ ਸਮੁਹੈ ਅਤਿ ਬਾਨਨ ਕੋ ਦੁਹੂੰ ਜੁਧ ਕਰਿਯੋ।
ਤਬ ਪਾਰਥ ਸਿਉ ਲਰਬੋ ਤਜਿ ਕੈ ਨ੍ਰਿਪ ਭੀਮ ਕੇ ਊਪਰਿ ਧਾਇ ਪਰਿਯੋ। ੧੬੨੦।

ਤਬ ਭੀਨ ਕੋ ਸ੍ਯੰਦਨ ਕਾਟਿ ਦਯੋ ਅਰੁ ਬੀਰ ਘਨੇ ਰਨ ਮਾਝ ਛਏ ਹੈ।
ਘਾਇਲ ਏਕ ਪਰੈ ਛਿਤ ਪੈ ਇਕ ਘਾਇਲ ਘਾਇਲ ਆਇ ਖਏ ਹੈ।
ਏਕ ਗਏ ਭਜਿ ਕੈ ਇਕ ਤੋ ਸਜਿ ਕੈ ਹਥਿਯਾਰਨ ਕੋਪ ਤਏ ਹੈ।
ਏਕ ਫਿਰੈ ਭਟ ਕਾਪਤ ਹੀ ਕਰ ਤੇ ਛੁਟ ਕੈ ਕਰਵਾਰਿ ਗਏ ਹੈ। ੧੬੨੧।

*ਦੋਹਰਾ*

ਪੁਨਿ ਪਾਰਥ ਧਨੁ ਲੈ ਫਿਰਿਓ ਕਸਿ ਕੈ ਤੀਛਨ ਬਾਨ।
ਮਾਰਤ ਭਯੋ ਖੜਗੇਸ ਤਨ ਮਨਿ ਅਰਿ ਬਧਿ ਹਿਤ ਜਾਨਿ। ੧੬੨੨।

*ਸਵੈਯਾ*

ਬਾਨ ਲਗਿਯੋ ਜਬ ਹੀ ਤਿਹ ਕਉ ਤਬ ਹੀ ਰਿਸਿ ਕੈ ਕਹੀ ਭੂਪਤਿ ਬਾਤੈ।
ਕਾਹੇ ਕਉ ਆਗਿ ਬਿਰਾਨੀ ਜਰੈ ਸੁਨ ਰੇ ਮ੍ਰਿਦ ਮੂਰਤਿ ਹਉ ਕਹੋ ਤਾ ਤੈ।
ਤਾਹੀ ਸਮੇਤ ਹਨੋ ਤੁਮ ਕਉ ਸਿਖਈ ਜਿਹ ਬਾਨ ਚਲਾਨ ਕੀ ਘਾਤੈ।
ਜਾਹੁ ਚਲੇ ਗ੍ਰਿਹ ਛਾਡਤ ਹੋ ਤੁਝਿ ਸੁੰਦਰ [1]ਨੈਨਨਿ ਜਾਨਿ[1] ਕੈ ਨਾਤੈ। ੧੬੨੩।

ਯੌ ਕਹਿ ਭੂਪਤਿ ਪਾਰਥ ਕਉ ਰਨਿ ਧਾਇ ਪਰਿਓ ਕਰ ਲੈ ਅਸਿ ਪੈਨਾ।
ਸੈਨ ਨਿਹਾਰਿ ਮਹਾ ਬਲੁ ਧਾਰਿ ਹਕਾਰਿ ਪਰਿਓ ਮਨ ਰੰਚਕ ਭੈ ਨਾ।
ਸਤ੍ਰੁਨ ਕੇ ਅਵਸਾਨ ਗਏ ਛੁਟ ਕੋਊ ਸਕਿਓ ਕਰਿ ਆਯੁਧ ਲੈ ਨਾ।
ਮਾਰਿ ਅਨੇਕ ਦਏ ਰਨ ਮੈ ਇਕ ਪਾਨੀ ਹੀ ਪਾਨੀ ਰਟੈ ਕਰਿ ਸੈਨਾ। ੧੬੨੪।

੧. 'ਪਾਰਥ ਦੀਰਘ ਨੈਨ'



*ਖੜਗ ਸਿੰਘ ਨੇ ਅਰਜਨ ਨੂੰ ਕਿਹਾ--*

*ਸਵੈਯਾ*

(ਤੇਰੇ) ਮੁਖ ਉਤੇ ਮਸ ਫੁਟਦੀ ਹੈ ਅਤੇ ਸੁੰਦਰ ਕਮਲ ਵਰਗੇ ਤੇਰੇ ਦੋਵੇਂ ਨੈਣ ਹਨ। ਲਕ ਤਕ ਤੇਰੀਆਂ ਜ਼ੁਲਫਾਂ ਇਸ ਤਰ੍ਹਾਂ ਲਟਕ ਰਹੀਆਂ ਹਨ ਮਾਨੋ ਕਾਲੇ ਨਾਗਾਂ ਦਾ ਜੋੜਾ ਹੋਵੇ। (ਤੇਰਾ) ਮੁਖ ਆਨੰਦ ਦਾ ਫਲ ਜਾਂ ਚੰਦ੍ਰਮਾ ਹੈ ਜੋ ਚਕੋਰਾਂ ਦੇ ਦੁਖਾਂ ਦੇ ਫੰਧਿਆ ਨੂੰ ਕਟਦਾ ਹੈ। (ਅਜਿਹੀ) ਸੁੰਦਰ ਸੂਰਤ ਵਾਲੇ ਨੂੰ (ਮੈਂ) ਕਿਵੇਂ ਮਾਰਾਂ। ਤੈਨੂੰ ਵੇਖ ਕੇ ਮੇਰੇ ਮਨ ਵਿਚ ਦਇਆ (ਦਾ ਭਾਵ) ਪੈਦਾ ਹੋ ਗਿਆ ਹੈ।੧੬੧੯।

ਅਰਜਨ (ਖੜਗ ਸਿੰਘ ਨੂੰ) ਵੇਖ ਕੇ ਅਤੇ ਫਿਰ (ਉਸ ਦੇ) ਬੋਲ ਸੁਣ ਕੇ ਹਸ ਪਿਆ ਹੈ ਅਤੇ ਮਨ ਵਿਚ ਕ੍ਰੋਧ ਨੂੰ ਭਰ ਕੇ ਚਲ ਪਿਆ ਹੈ। ਧਨੁਸ਼ ਅਤੇ ਬਾਣ ਸੰਭਾਲ ਕੇ ਹੱਥ ਵਿਚ ਲੈ ਲਏ ਹਨ ਅਤੇ ਲਲਕਾਰਾ ਮਾਰ ਕੇ ਪੈ ਗਿਆ ਹੈ, ਜ਼ਰਾ ਜਿੰਨਾ ਵੀ ਨਹੀਂ ਡਰਿਆ ਹੈ। ਉਧਰੋਂ ਖੜਗ ਸਿੰਘ ਸਾਹਮਣੇ ਆ ਗਿਆ ਹੈ। ਦੋਹਾਂ ਨੇ ਬਾਣਾਂ ਦਾ ਬਹੁਤ ਯੁੱਧ ਕੀਤਾ ਹੈ। ਤਦ ਅਰਜਨ ਨਾਲ ਲੜਨਾ ਛਡ ਕੇ, ਰਾਜਾ (ਖੜਗ ਸਿੰਘ) ਭੀਮ ਉਤੇ ਜਾ ਚੜ੍ਹਿਆ ਹੈ।੧੬੨੦।

ਤਦੋਂ ਭੀਮ ਦਾ ਰਥ ਕਟ ਦਿੱਤਾ ਅਤੇ ਬਹੁਤ ਸਾਰੇ ਸੂਰਮੇ ਰਣ-ਭੂਮੀ ਵਿਚ ਨਸ਼ਟ ਕਰ ਦਿੱਤੇ ਹਨ। ਇਕ ਘਾਇਲ ਹੋ ਕੇ ਧਰਤੀ ਉਤੇ ਪਏ ਹਨ ਅਤੇ ਇਕ ਘਾਇਲ ਘਾਇਲਾਂ ਨਾਲ ਆ ਕੇ ਲੜਦੇ ਹਨ। ਇਕ (ਯੁੱਧ ਖੇਤਰ ਵਿਚੋਂ) ਭਜ ਗਏ ਹਨ ਅਤੇ ਇਕ ਹਥਿਆਰਾਂ ਨੂੰ ਸਜਾ ਕੇ ਕ੍ਰੋਧ ਨਾਲ ਤੱਤੇ ਹੋਏ ਫਿਰਦੇ ਹਨ। ਇਕ ਸੂਰਮੇ ਕੰਬਦੇ ਫਿਰਦੇ ਹਨ ਅਤੇ (ਉਨ੍ਹਾਂ ਦੇ) ਹੱਥਾਂ ਵਿਚੋਂ ਤਲਵਾਰਾਂ ਛੁਟ ਗਈਆਂ ਹਨ।੧੬੨੧।

*ਦੋਹਰਾ*

ਫਿਰ ਅਰਜਨ ਧਨੁਸ਼ ਲੈ ਕੇ ਅਤੇ (ਉਸ ਉਤੇ) ਤਿਖਾ ਬਾਣ ਕਸ ਕੇ (ਖੜਗ ਸਿੰਘ) ਵਲ ਮੁੜਿਆ ਅਤੇ ਮਨ ਵਿਚ ਵੈਰੀ ਦਾ ਬਧ ਕਰਨਾ ਚਿਤਵ ਕੇ ਖੜਗ ਸਿੰਘ ਦੇ ਤਨ ਵਿਚ ਮਾਰ ਦਿੱਤਾ।੧੬੨੨।

*ਸਵੈਯਾ*

ਜਦੋਂ ਹੀ ਉਸ ਨੂੰ ਬਾਣ ਲਗਿਆ, ਤਦੋਂ ਹੀ ਰਾਜੇ ਨੇ ਕ੍ਰੋਧਿਤ ਹੋ ਕੇ ਗੱਲਾਂ ਕਹੀਆਂ ਕਿ ਤੂੰ ਕਿਸ ਲਈ ਬਿਗਾਨੀ ਅੱਗ ਵਿਚ ਸੜਦਾ ਹੈਂ? ਓਏ! ਸੁਣ, (ਤੇਰੀ) ਸੂਰਤ ਬਹੁਤ ਕੋਮਲ ਹੈ, ਇਸੇ ਲਈ ਕਹਿੰਦਾ ਹਾਂ। ਉਸੇ ਸਮੇਤ ਤੈਨੂੰ ਮਾਰ ਦਿਆਂਗਾ, ਜਿਸ ਨੇ (ਤੈਨੂੰ) ਬਾਣ ਚਲਾਉਣ ਦੇ ਦਾਓ ਸਿਖਾਏ ਹਨ। ਘਰ ਚਲਿਆ ਜਾ, (ਮੈਂ) ਤੈਨੂੰ ਸੁੰਦਰ ਅੱਖਾਂ ਕਾਰਨ ਛਡਦਾ ਹਾਂ।੧੬੨੩।

ਇਸ ਤਰ੍ਹਾਂ ਰਾਜਾ ਅਰਜਨ ਨੂੰ ਕਹਿ ਕੇ ਅਤੇ ਹੱਥ ਵਿਚ ਤਿਖੀ ਤਲਵਾਰ ਲੈ ਕੇ ਰਣ-ਭੂਮੀ ਵਿਚ ਭਜ ਵੜਿਆ ਹੈ। ਸੈਨਾ ਨੂੰ ਵੇਖ ਕੇ ਅਤੇ ਬਹੁਤ ਬਲ ਧਾਰਨ ਕਰ ਕੇ ਲਲਕਾਰਦਾ ਹੋਇਆ ਪੈ ਗਿਆ ਹੈ ਅਤੇ ਮਨ ਵਿਚ ਜ਼ਰਾ ਜਿੰਨਾ ਵੀ ਡਰ ਨਹੀਂ ਮੰਨਿਆ ਹੈ। ਵੈਰੀਆਂ ਦੇ ਹੋਸ਼ ਗੁੰਮ ਹੋ ਗਏ ਅਤੇ ਕੋਈ ਵੀ ਹੱਥ ਵਿਚ ਸ਼ਸਤ੍ਰ ਨਹੀਂ ਲੈ ਸਕਿਆ ਹੈ। (ਰਾਜੇ ਨੇ) ਅਨੇਕਾਂ (ਸੂਰਮੇ) ਯੁੱਧ ਵਿਚ ਮਾਰ ਦਿੱਤੇ ਹਨ। ਕਈ ਪਾਣੀ ਹੀ ਪਾਣੀ ਪੁਕਾਰਦੇ ਹਨ ਅਤੇ ਕਈ ਸੈਨਤਾਂ (ਕਰ ਕੇ ਪਾਣੀ ਮੰਗਦੇ ਹਨ)।੧੬੨੪।

*ਦੋਹਰਾ*

ਭਜੀ ਸੈਨ ਜਬ ਪਾਡਵੀ ਕਿਸਨ ਬਿਲੋਕੀ ਨੈਨ।
ਦੁਰਜੋਧਨ ਸੋ ਯੌ ਕਹੀ ਤੁਮ ਧਾਵਹੁ ਲੈ ਸੈਨ। ੧੬੨੫।

*ਸਵੈਯਾ*

ਯੌ ਸੁਨਿ ਕੈ ਹਰਿ ਕੀ ਬਤੀਆ ਸਜਿ ਕੈ ਦੁਰਜੋਧਨ ਸੈਨ ਸਿਧਾਰਿਓ।
ਭੀਖਮ ਆਗੈ ਭਯੋ ਸੰਗ ਭਾਨੁਜ ਦ੍ਰੋਣ ਕ੍ਰਿਪਾ ਦਿਜ ਸਾਥ ਪਧਾਰਿਓ।
ਧਾਇ ਪਰੇ ਅਰਰਾਇ ਸਬੈ ਤਿਹ ਭੂਪਤਿ ਸੋ ਅਤਿ ਹੀ ਰਨ ਪਾਰਿਓ।
ਆਗੇ ਹੁਇ ਭੂਪ ਲਰਿਓ ਨ ਡਰਿਓ ਸਭ ਕਉ ਸਰ ਏਕ ਹੀ ਏਕ ਪ੍ਰਹਾਰਿਓ। ੧੬੨੬।

ਤਬ ਭੀਖਮ ਕੋਪ ਕੀਓ ਮਨ ਮੈ ਇਹ ਭੂਪਤਿ ਪੈ ਬਹੁ ਤੀਰ ਚਲਾਏ।
ਆਵਤ ਬਾਨ ਸੋ ਬਾਨ ਕਟੇ ਖੜਗੇਸ ਮਹਾ ਅਸਿ ਲੈ ਕਰਿ ਧਾਏ।
ਹੋਤ ਭਯੋ ਤਹ ਜੁਧੁ ਬਡੋ ਰਿਸਿ ਭੀਖਮ ਕੋ ਨ੍ਰਿਪ ਬੈਨ ਸੁਨਾਏ।
ਤਉ ਲਖਿ ਹੋ ਹਮਰੇ ਬਲ ਕਉ ਜਬ ਹੀ ਜਮ ਕੇ ਬਸਿ ਹੋ ਗ੍ਰਿਹ ਜਾਏ। ੧੬੨੭।

*ਦੋਹਰਾ*

ਭਜਤ ਨ ਭੀਖਮ ਜੁਧ ਤੇ ਭੂਪ ਲਖੀ ਇਹ ਗਾਥ।
ਸੀਸ ਕਟਿਓ ਤਿਹ ਸੂਤ ਕੋ ਏਕ ਬਾਨ ਕੇ ਸਾਥ। ੧੬੨੮।

*ਸਵੈਯਾ*

ਅਸ੍ਵ ਲੈ ਭੀਖਮ ਕੋ ਭਜਿ ਗੇ ਤਬ ਹੀ ਦੁਰਜੋਧਨ ਕੋਪ ਭਰਿਓ।
ਸੰਗ ਦ੍ਰੋਣ ਕੋ ਪੁਤ੍ਰ ਕ੍ਰਿਪਾ ਬਰ ਲੈ ਬਰਮਾਕ੍ਰਿਤ ਜਾਦਵ ਜਾਇ ਪਰਿਓ।
ਧਨੁ ਬਾਨ ਲੈ ਦ੍ਰਉਣ ਹੂੰ ਆਪ ਤਬੈ ਹਠ ਠਾਨਿ ਰਹਿਓ ਨਹਿ ਨੈਕੁ ਡਰਿਓ।
ਕਰਵਾਰਿ ਕਟਾਰਿਨਿ ਸੂਲਨਿ ਸਾਂਗਨਿ ਚਕ੍ਰਨਿ ਕੋ ਅਤਿ ਜੁਝ ਕਰਿਓ। ੧੬੨੯।

*ਕਾਨ੍ਹ ਜੂ ਬਾਚ ਖੜਗੇਸ ਸੋ*

*ਸਵੈਯਾ*

ਤਉ ਹੀ ਲਉ ਜਦੁਬੀਰ ਲੀਏ ਧਨੁ ਸ੍ਰੀ ਖੜਗੇਸ ਕਉ ਬੈਨ ਸੁਨਾਯੋ।
ਮਾਰਤ ਹਉ ਹਠਿ ਕੈ ਸਠਿ ਤੋ ਕਹੁ ਕਾ ਭਯੋ ਜੁ ਅਤਿ ਜੁਧੁ ਮਚਾਯੋ।
ਏਕ ਘਰੀ ਲਰਿ ਲੈ ਮਰਿ ਹੈ ਅਬ ਜਾਨਤ ਹਉ ਤੁਯ ਕਾਲ ਹੀ ਆਯੋ।
ਚੇਤ ਰੇ ਚੇਤ ਅਜਉ ਚਿਤ ਮੈ ਹਰਿ ਇਉ ਕਹਿ ਕੈ ਧਨੁ ਬਾਨ ਚਲਾਯੋ। ੧੬੩੦।



*ਦੋਹਰਾ*

ਜਦੋਂ ਪਾਂਡਵਾਂ ਦੀ ਸੈਨਾ ਨੂੰ ਭਜਦੇ ਹੋਇਆਂ ਕ੍ਰਿਸ਼ਨ ਨੇ ਅੱਖੀਂ ਵੇਖਿਆ, ਤਦੋਂ ਦੁਰਯੋਧਨ ਨੂੰ ਇਸ ਤਰ੍ਹਾਂ ਕਿਹਾ ਕਿ (ਹੁਣ) ਤੂੰ ਸੈਨਾ ਲੈ ਕੇ ਧਾਵਾ ਬੋਲ।੧੬੨੫।

*ਸਵੈਯਾ*

ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਦੀਆਂ ਗੱਲਾਂ ਸੁਣ ਕੇ, ਦੁਰਯੋਧਨ ਸੈਨਾ ਨੂੰ ਸਜਾ ਕੇ (ਯੁੱਧ ਲਈ) ਤੁਰ ਪਿਆ ਹੈ। ਭੀਸ਼ਮ ਪਿਤਾਮਾ ਅਗੇ ਹੋਇਆ ਹੈ ਅਤੇ (ਉਸ ਦੇ) ਨਾਲ ਕਰਨ (ਭਾਨੁਜ), ਦ੍ਰੋਣਾਚਾਰੀਆ ਅਤੇ ਕ੍ਰਿਪਾਚਾਰੀਆ ਬ੍ਰਾਹਮਣ ਵੀ ਚਲੇ ਹਨ। ਸਾਰੇ ਹੀ ਅਰੜਾ ਕੇ (ਵੈਰੀ ਉਤੇ) ਜਾ ਪਏ ਹਨ ਅਤੇ ਉਨ੍ਹਾਂ ਨੇ ਰਾਜੇ ਨਾਲ ਬਹੁਤ ਤਕੜਾ ਯੁੱਧ ਕੀਤਾ ਹੈ। ਰਾਜਾ (ਖੜਗ ਸਿੰਘ) ਅਗੇ ਹੋ ਕੇ ਲੜਿਆ ਹੈ ਅਤੇ (ਬਿਲਕੁਲ ਕਿਸੇ ਪਾਸੋਂ) ਨਹੀਂ ਡਰਿਆ ਹੈ ਅਤੇ ਸਾਰਿਆਂ ਨੂੰ ਇਕ ਇਕ ਹੀ ਬਾਣ ਮਾਰਿਆ ਹੈ।੧੬੨੬।

ਤਦ ਭੀਸ਼ਮ ਪਿਤਾਮਾ ਨੇ ਮਨ ਵਿਚ ਕ੍ਰੋਧ ਕੀਤਾ ਅਤੇ ਇਸ ਨੇ ਰਾਜੇ ਉਤੇ ਬਹੁਤ ਸਾਰੇ ਤੀਰ ਚਲਾਏ। ਖੜਗ ਸਿੰਘ ਨੇ ਉਸ ਦੇ ਆਉਂਦੇ ਹੋਏ ਬਾਣਾਂ ਨੂੰ ਬਾਣਾਂ ਨਾਲ ਕਟ ਦਿੱਤਾ ਅਤੇ ਹੱਥ ਵਿਚ ਵੱਡੀ ਤਲਵਾਰ ਲੈ ਕੇ ਪੈ ਗਿਆ। ਉਥੇ ਬਹੁਤ ਭਿਆਨਕ ਯੁੱਧ ਹੋਇਆ ਅਤੇ ਰਾਜੇ ਨੇ ਕ੍ਰੋਧਿਤ ਹੋ ਕੇ ਭੀਸ਼ਮ ਨੂੰ ਬੋਲ ਸੁਣਾਏ ਕਿ (ਤੂੰ) ਉਸ ਵੇਲੇ ਮੇਰੇ ਬਲ ਨੂੰ ਜਾਣੇਗਾ ਜਿਸ ਵੇਲੇ ਯਮ ਦੇ ਘਰ ਵਿਚ ਜਾ ਕੇ ਵਸੇਂਗਾ।੧੬੨੭।

*ਦੋਹਰਾ*

ਰਾਜੇ ਨੇ ਇਹ ਗੱਲ ਸਮਝ ਲਈ ਕਿ ਭੀਸ਼ਮ ਪਿਤਾਮਾ ਯੁੱਧ ਵਿਚੋਂ ਭਜਣ ਵਾਲਾ ਨਹੀਂ ਹੈ। (ਇਹ ਸੋਚ ਕੇ ਰਾਜੇ ਨੇ) ਉਸ ਦੇ ਰਥਵਾਨ ਦਾ ਸਿਰ ਇਕ ਬਾਣ ਨਾਲ ਕਟ ਦਿੱਤਾ।੧੬੨੮।

*ਸਵੈਯਾ*

(ਰਥਵਾਨ ਦੇ ਮਰਨ ਕਰ ਕੇ) ਘੋੜੇ ਭੀਸ਼ਮ ਨੂੰ ਲੈ ਕੇ (ਯੁੱਧ-ਭੂਮੀ ਤੋਂ) ਭਜ ਨਿਕਲੇ, ਤਦ ਹੀ ਦੁਰਯੋਧਨ ਕ੍ਰੋਧ ਨਾਲ ਭਰ ਗਿਆ। ਦ੍ਰੋਣਚਾਰੀਆ ਦੇ ਪੁੱਤਰ (ਅਸ਼੍ਵਸਥਾਮਾ), ਕ੍ਰਿਪਾਚਾਰੀਆ ਅਤੇ ਬਰਮਾਕ੍ਰਿਤ ਯਾਦਵ ਨੂੰ ਨਾਲ ਲੈ ਕੇ (ਉਹ ਖੜਗ ਸਿੰਘ ਉਤੇ) ਜਾ ਪਿਆ। ਤਦੋਂ ਦ੍ਰੋਣਚਾਰੀਆ ਵੀ ਧਨੁਸ਼ ਅਤੇ ਬਾਣ ਲੈ ਕੇ ਹਠ ਪੂਰਵਕ ਡਟ ਗਿਆ ਅਤੇ ਜ਼ਰਾ ਜਿੰਨਾ ਨ ਡਰਿਆ। ਤਲਵਾਰਾਂ, ਕਟਾਰਾਂ, ਤ੍ਰਿਸ਼ੂਲਾਂ, ਸਾਂਗਾਂ ਅਤੇ ਚੱਕਰਾਂ ਨਾਲ (ਸਾਰਿਆਂ ਨੇ) ਭਿਆਨਕ ਯੁੱਧ ਕੀਤਾ।੧੬੨੯।

*ਕ੍ਰਿਸ਼ਨ ਜੀ ਨੇ ਖੜਗ ਸਿੰਘ ਨੂੰ ਕਿਹਾ--*

*ਸਵੈਯਾ*

ਉਸ ਵੇਲੇ ਹੀ ਸ੍ਰੀ ਕ੍ਰਿਸ਼ਨ ਨੇ ਧਨੁਸ਼ ਲੈ ਕੇ ਖੜਗ ਸਿੰਘ ਨੂੰ ਕਿਹਾ-- 'ਮੈਂ (ਤੈਨੂੰ ਹੁਣੇ) ਮਾਰਦਾ ਹਾਂ। ਹੇ ਮੂਰਖ! ਕੀ ਹੋਇਆ, ਜੇ ਤੂੰ ਹਠ ਪੂਰਵਕ ਬਹੁਤ ਭਾਰੀ ਯੁੱਧ ਮਚਾਇਆ ਹੈ। ਇਕ ਘੜੀ (ਹੋਰ) ਲੜ ਲੈ, ਹੁਣੇ ਮਰ ਜਾਏਂਗਾ। ਮੈਂ ਜਾਣਦਾ ਹਾਂ ਕਿ ਤੇਰਾ ਕਾਲ ਹੀ ਆ ਗਿਆ ਹੈ। 'ਅਜੇ ਵੀ ਚਿਤ ਵਿਚ ਚੇਤੇ ਕਰ ਲੈ' -- ਇਹ ਕਹਿ ਕੇ ਸ੍ਰੀ ਕ੍ਰਿਸ਼ਨ ਨੇ ਧਨੁਸ਼ ਤੋਂ ਬਾਣ ਚਲਾ ਦਿੱਤਾ।੧੬੩੦।

*ਦੋਹਰਾ*

ਆਵਤ ਸਰ ਸੋ ਕਾਟਿ ਕੈ ਰਿਸਿ ਬੋਲਿਯੋ ਖੜਗੇਸ।
ਮੁਹਿ ਪਉਰਖ ਜਾਨਤ ਸਕਲ ਸੇਸ ਸੁਰੇਸ ਮਹੇਸ। ੧੯੩੧।

*ਕਬਿਤੁ*

ਭਖ ਜੈ ਹਉ ਭੂਤਨ ਭਜਾਇ ਦੈਹੋ ਸੁਰਾਸੁਰ
ਸ੍ਯਾਮ ਪਟਿਕੈ ਹੋ ਭੂਮਿ ਭੁਜਾ ਅਸਿ ਜੋ ਗਹਉ।
ਭੈਰਵ ਨਚੈ ਹਉ ਭਾਰੀ ਜੁਧਹਿ ਮਚੈ ਹਉ
ਪੁਨਿ ਭਾਜ ਹੂੰ ਨ ਜੈ ਹਉ ਸੁਨਿ ਸਾਚੀ ਹਰਿ ਹਉ ਕਹਉ।
ਕਹਾ ਦ੍ਰੂਉਣ ਦਿਜ ਕਉ ਸੰਘਾਰਤ ਨ ਲਾਗੈ ਪਲ
ਮਾਰੋ ਦਲ ਬਲਿ ਇੰਦ੍ਰ ਜਮ ਰੁਦ੍ਰ ਜੋ ਚਹਉ।
ਰਾਧਿਕਾ ਰਵਨ ਤਉ ਤੇਰੇ ਰਨ ਜੁਰੇ ਆਜੁ
ਛਤ੍ਰੀ ਖੜਗੇਸ ਹੁਇ ਕੈ ਐਸੋ ਬੋਲ ਹਉ ਸਹਉ। ੧੯੩੨।

*ਛਪੈ ਛੰਦ*

ਤਬਹਿ ਦ੍ਰੂਉਣ ਰਿਸ ਕੋ ਬਢਾਇ ਨ੍ਰਿਪ ਸਉਹੈ ਧਾਯੋ।
ਅਸਤ੍ਰ ਸਸਤ੍ਰ ਗਹਿ ਪਾਨਿ ਬਹੁਤੁ ਬਿਧਿ ਜੁਧ ਮਚਾਯੋ।
ਅਧਿਕ ਸ੍ਰਉਣ ਤਨ ਭਰੇ ਲਰੇ ਭਟ ਘਾਇਲ ਐਸੇ।
ਲਾਲ ਗੁਲਾਲ ਭਰੇ ਪਟਿ ਖੇਲਤ ਚਾਚਰ ਜੈਸੇ।
ਤਬ ਦੇਖਿ ਸਭੈ ਸੁਰ ਯੌ ਕਹੈ ਧਨਿ ਦਿਜ ਧਨਿ ਸੁ ਭੂਪ ਤੁਅ।
ਜੁਗ ਚਾਰਨ ਮੈ ਅਬ ਲਉ ਕਹੂੰ ਐਸੇ ਜੁਧ ਨ ਭਯੋ ਭੁਅ। ੧੯੩੩।

*ਦੋਹਰਾ*

ਘੇਰਿਓ ਤਬ ਖੜਗੇਸ ਕਉ ਪਾਡਵ ਸੈਨ ਰਿਸਾਇ।
ਪਾਰਥ ਭੀਖਮ ਭੀਮ ਦਿਜ ਦ੍ਰੂਉਣ ਕ੍ਰਿਪਾ ਕੁਰ ਰਾਇ। ੧੯੩੪।

*ਕਬਿਤੁ*

ਜੈਸੇ ਬਾਰ ਖੇਤ ਕਉ ਜੁ ਕਾਲ ਫਾਸ ਚੇਤ ਕਉ
ਸੁ ਭਿਛ ਦਾਨ ਦੇਤ ਕਉ ਸੁ ਕੰਕਨ ਜਿਉ ਕਰ ਕੋ।
ਜੈਸੇ ਦੇਹ ਪ੍ਰਾਨ ਕਉ ਪ੍ਰਵੇਖ ਸਸਿ ਭਾਨੁ ਕਉ।
ਅਗਿਆਨ ਜੈਸੇ ਗਿਆਨ ਕਉ ਸੁ ਗੋਪੀ ਜੈਸੇ ਹਰਿ ਕੋ।
ਜਿਉ ਤੜਾਗ ਆਪ ਕਉ ਸੁ ਮਾਲਾ ਜੈਸੇ ਜਾਪੁ ਕਉ
ਸੋ ਪੁੰਨਿ ਜੈਸੇ ਪਾਪ ਕਉ ਜਿਉ ਆਲ ਬਾਲ ਤਰੁ ਕੋ।
ਜੈਸੇ ਉਡ ਧ੍ਰੂਅ ਕਉ ਸਮੁਦਰ ਜੈਸੇ ਭੂਅ ਕਉ
ਸੁ ਤੈਸੇ ਘੇਰਿ ਲੀਨੋ ਹੈ ਖੜਗ ਸਿੰਘ ਬਰ ਕੋ। ੧੯੩੫।



*ਦੋਹਰਾ*

ਆਉਂਦੇ ਹੋਏ (ਬਾਣ ਨੂੰ) ਬਾਣ ਨਾਲ ਕਟ ਕੇ ਕ੍ਰੋਧਵਾਨ ਹੋ ਕੇ ਖੜਗ ਸਿੰਘ ਬੋਲਿਆ ਕਿ ਮੇਰੇ ਬਲ ਨੂੰ ਸ਼ੇਸ਼ਨਾਗ, ਇੰਦਰ ਅਤੇ ਸ਼ਿਵ (ਆਦਿ) ਸਾਰੇ ਜਾਣਦੇ ਹਨ।੧੯੩੧।

*ਕਬਿੱਤ*

ਹੇ ਕ੍ਰਿਸ਼ਨ! ਜਦੋਂ ਮੈਂ ਤਲਵਾਰ ਫੜਾਂਗਾ (ਤਦੋਂ) ਭੂਤਾਂ ਨੂੰ ਚਬ ਜਾਵਾਂਗਾ, ਦੈਂਤਾਂ ਅਤੇ ਦੇਵਤਿਆਂ ਨੂੰ (ਯੁੱਧ-ਖੇਤਰ ਵਿਚੋਂ) ਭਜਾ ਦਿਆਂਗਾ ਅਤੇ (ਤੈਨੂੰ) ਬਾਹੋਂ ਪਕੜ ਕੇ ਧਰਤੀ ਉਤੇ ਪਟਕਾ ਮਾਰਾਂਗਾ। ਭੈਰਵ ਨੂੰ (ਲੜਾਈ ਦੇ ਮੈਦਾਨ ਵਿਚ) ਨਚਾਵਾਂਗਾ ਅਤੇ ਭਾਰੀ ਯੁੱਧ ਮਚਾਵਾਂਗਾ। ਹੇ ਕ੍ਰਿਸ਼ਨ! ਸੁਣ, ਮੈਂ ਸੱਚੀ ਗੱਲ ਕਹਿੰਦਾ ਹਾਂ, ਫਿਰ ਤੂੰ ਭਜ ਕੇ ਨ ਜਾਈਂ। ਦ੍ਰੋਣਾਚਾਰੀਆ ਬ੍ਰਾਹਮਣ ਕੀ ਹੈ, (ਉਸ ਨੂੰ) ਮਾਰਨ ਲਈ ਪਲ ਵੀ ਨਹੀਂ ਲਗਦਾ। ਜੇ ਮੈਂ ਚਾਹਾਂ, ਤਾਂ ਇੰਦਰ, ਯਮ ਅਤੇ ਰੁਦ੍ਰ ਨੂੰ ਦਲ ਬਲ ਸਹਿਤ ਮਾਰ ਦਿਆਂ। ਹੇ ਰਾਧਾ ਨਾਲ ਰਮਣ ਕਰਨ ਵਾਲੇ ਕ੍ਰਿਸ਼ਨ! ਤਦ ਹੀ ਅਜ ਤੇਰੇ ਨਾਲ ਯੁੱਧ ਵਿਚ ਜੁਟੇ ਹੋਣ ਕਰ ਕੇ (ਮੈਂ) ਖੜਗ ਸਿੰਘ ਛਤ੍ਰੀ ਹੋ ਕੇ ਵੀ ਅਜਿਹੇ ਤਿਖੇ ਬੋਲ ਸਹਾਰ ਰਿਹਾ ਹਾਂ।੧੯੩੨।

*ਛਪੈ ਛੰਦ*

ਤਦ ਗੁੱਸੇ ਨੂੰ ਵਧਾ ਕੇ ਦ੍ਰੋਣਾਚਾਰੀਆ ਰਾਜੇ (ਖੜਗ ਸਿੰਘ) ਦੇ ਸਾਹਮਣੇ ਆਇਆ। ਹੱਥ ਵਿਚ ਅਸਤ੍ਰ-ਸ਼ਸਤ੍ਰ ਧਾਰਨ ਕਰ ਕੇ ਬਹੁਤ ਤਰ੍ਹਾਂ ਨਾਲ ਯੁੱਧ ਮਚਾਇਆ। (ਦੋਵੇਂ) ਯੋਧੇ ਅਜਿਹੇ ਲੜੇ ਅਤੇ ਘਾਇਲ ਹੋਏ ਕਿ ਲਹੂ ਨਾਲ ਸ਼ਰੀਰ ਲਥ-ਪਥ ਹੋ ਗਏ। ਅਤੇ ਬਸਤ੍ਰ (ਅਜਿਹੇ) ਲਾਲ ਹੋ ਗਏ, ਜਿਵੇਂ ਹੋਲੀ ਵਿਚ ਗੁਲਾਲ ਨਾਲ ਬਸਤ੍ਰ ਭਿਜੇ ਹੁੰਦੇ ਹਨ। ਤਦ ਸਾਰੇ ਦੇਵਤੇ ਵੇਖ ਕੇ ਇੰਜ ਕਹਿੰਦੇ ਹਨ ਕਿ ਦ੍ਰੋਣਾਚਾਰੀਆ ਬ੍ਰਾਹਮਣ ਧੰਨ ਹੈ ਅਤੇ ਰਾਜਾ ਖੜਗ ਸਿੰਘ ਤੂੰ ਵੀ ਧੰਨ ਹੈ। ਕਿਉਂਕਿ ਚੌਹਾਂ ਯੁਗਾਂ ਵਿਚ ਹੁਣ ਤਕ ਧਰਤੀ ਉਤੇ ਕਿਧਰੇ ਵੀ ਅਜਿਹਾ ਯੁੱਧ ਨਹੀਂ ਹੋਇਆ।੧੯੩੩।

*ਦੋਹਰਾ*

ਤਦ ਫਿਰ ਪਾਂਡਵ ਸੈਨਾ ਨੇ ਕ੍ਰੋਧਿਤ ਹੋ ਕੇ ਅਰਜਨ, ਭੀਸ਼ਮ ਪਿਤਾਮਾ, ਭੀਮ ਸੈਨ, ਦ੍ਰੋਣਾਚਾਰੀਆ ਬ੍ਰਾਹਮਣ, ਕ੍ਰਿਪਾਚਾਰੀਆ ਅਤੇ ਦੁਰਯੋਧਨ (‘ਕੁਰ ਰਾਇ’) ਨੇ ਖੜਗ ਸਿੰਘ ਨੂੰ ਘੇਰ ਲਿਆ।੧੯੩੪।

*ਕਬਿੱਤ*

ਜਿਵੇਂ ਵਾੜ ਖੇਤ ਨੂੰ, ਸਿਮਰਨ ਕਾਲ ਦੇ ਫੰਧੇ ਨੂੰ, ਮੰਗਤੇ ਦਾਨ ਦੇਣ ਵਾਲੇ ਨੂੰ ਅਤੇ ਕੰਗਣ ਹੱਥ ਨੂੰ (ਘੇਰ ਲੈਂਦੇ ਹਨ); ਜਿਵੇਂ ਦੇਹ ਨੇ ਪ੍ਰਾਣਾਂ ਨੂੰ, ਪ੍ਰਵਾਰ ਨੇ ਸੂਰਜ ਤੇ ਚੰਦ੍ਰਮਾ ਨੂੰ, ਅਗਿਆਨ ਨੇ ਗਿਆਨ ਨੂੰ ਅਤੇ ਗੋਪੀਆਂ ਨੇ ਕ੍ਰਿਸ਼ਨ ਨੂੰ (ਘੇਰਿਆ ਹੁੰਦਾ ਹੈ); ਜਿਵੇਂ ਤਾਲਾਬ ਪਾਣੀ ਨੂੰ, ਜਿਵੇਂ ਮਾਲਾ ਜਪ ਨੂੰ ਅਤੇ ਜਿਵੇਂ ਪੁੰਨ ਪਾਪ ਨੂੰ ਅਤੇ ਜਿਵੇਂ ਗੋਲ ਵਟ ਬ੍ਰਿਛ ਨੂੰ (ਘੇਰੀ ਰਖਦੀ ਹੈ); ਜਿਵੇਂ ਤਾਰੇ ਧ੍ਰੂਹ ਨੂੰ, ਜਿਵੇਂ ਸਮੁੰਦਰ ਧਰਤੀ ਨੂੰ (ਘੇਰੀ ਰਖਦਾ ਹੈ), ਉਸ ਤਰ੍ਹਾਂ ਸਾਰਿਆਂ ਨੇ ਖੜਗ ਸਿੰਘ ਯੋਧੇ ਨੂੰ ਘੇਰ ਲਿਆ ਹੈ।੧੯੩੫।

*ਸਵੈਯਾ*

ਘੇਰਿ ਲਯੋ ਖੜਗੇਸ ਜਬੈ ਤਬ ਹੀ ਦੁਰਜੋਧਨ ਕੋਪ ਭਯੋ ਹੈ।
ਪਾਰਥ ਭੀਮ ਜੁਧਿਸਟਰ ਭੀਖਮ ਅਉਰ ਹਲੀ ਹਲੁ ਪਾਨਿ ਲਯੋ ਹੈ।
ਭਾਨੁਜ ਦ੍ਰਉਣ ਜੁ ਅਉਰ ਕ੍ਰਿਪਾ ਸੁ ਕ੍ਰਿਪਾਨ ਲਏ ਅਰਿ ਓਰਿ ਗਯੋ ਹੈ।
ਅਤ੍ਰਨ ਲਾਤਨ ਮੂਕਨ ਦਾਤਨ ਕੋ ਤਹਾ ਆਹਵ ਹੋਤ ਭਯੋ ਹੈ। ੧੬੩੬।

ਸ੍ਰੀ ਖੜਗੇਸ ਲਯੋ ਧਨੁ ਬਾਨ ਸੰਭਾਰਿ ਕਈ ਅਰਿ ਕੋਟਿ ਸੰਘਾਰੇ।
ਬਾਜ ਪਰੇ ਕਹੂੰ ਤਾਜ ਗਿਰੇ ਗਜਰਾਜ ਗਿਰੇ ਗਿਰਿ ਸੇ ਧਰਿ ਕਾਰੇ।
ਘਾਇਲ ਏਕ ਪਰੇ ਤਰਫੈ ਸੁ ਮਨੋ ਕਰਸਾਯਲ ਸਿੰਘ ਬਿਡਾਰੇ।
ਏਕ ਬਲੀ ਕਰਵਾਰਨ ਸੋ ਅਰਿ ਲੋਥ ਪਰੀ ਤਿਹ ਮੂੰਡ ਉਤਾਰੇ। ੧੬੩੭।

ਭੂਪਤਿ ਬਾਨ ਕਮਾਨ ਗਹੀ ਜਦੁਬੀਰਨ ਕੇ ਅਭਿਮਾਨ ਉਤਾਰੇ।
ਫੇਰਿ ਲਈ ਜਮਧਾਰਿ ਸੰਭਾਰਿ ਹਕਾਰ ਕੇ ਸਤ੍ਰਨ ਕੇ ਉਰ ਫਾਰੇ।
ਘਾਇ ਏਕ ਗਿਰੇ ਰਨ ਮੈ ਅਪਨੇ ਮਨ ਮੈ ਜਗਦੀਸ ਸੰਭਾਰੇ।
ਤੇ ਵਹ ਮੋਖ ਭਏ ਤਬ ਹੀ ਭਵ ਕੋ ਤਰ ਕੈ ਹਰਿ ਲੋਕਿ ਪਧਾਰੇ। ੧੬੩੮।

*ਦੋਹਰਾ*

ਨਿਪਟ ਸੁਭਟ ਚਟਪਟ ਕਟੇ ਖਟਪਟ ਕਹੀ ਨ ਜਾਇ।
ਸਟਪਟ ਜੇ ਭਾਜੇ ਤਿਨਹੁ ਪਾਰਥ ਕਹਿਓ ਸੁਨਾਇ। ੧੬੩੯।

*ਸਵੈਯਾ*

ਸ੍ਰੀ ਬ੍ਰਿਜਰਾਜ ਕੈ ਕਾਜ ਕੋ ਆਜ ਕਰੋ ਸਭ ਹੀ ਭਟ ਨਾਹਿ ਟਰੋ।
ਧਨੁ ਬਾਨ ਸੰਭਾਰ ਕੈ ਪਾਨਨ ਮੈ ਅਰਿ ਭੂਪਤਿ ਕਉ ਲਲਕਾਰਿ ਪਰੋ।
ਮੁਖ ਤੇ ਮਿਲਿ ਮਾਰ ਹੀ ਮਾਰ ਰਰੋ ਅਪੁਨੇ ਅਪੁਨੇ ਹਥਿਯਾਰ ਧਰੋ।
ਤੁਮ ਤੋ ਕੁਲ ਕੀ ਕਛੁ ਲਾਜ ਕਰੋ ਖੜਗੇਸ ਕੇ ਸੰਗਿ ਲਰੋ ਨ ਡਰੋ। ੧੬੪੦।

ਭਾਨੁਜ ਕੋਪ ਭਯੋ ਚਿਤ ਮੈ ਤਿਹ ਭੂਪਤਿ ਕੇ ਹਠਿ ਸਾਮੁਹੇ ਧਾਯੋ।
ਚਾਪ ਚਢਾਇ ਲਯੋ ਕਰ ਮੈ ਸਰ ਯੌ ਤਬ ਹੀ ਇਕ ਬੈਨ ਸੁਨਾਯੋ।
ਆਯੋ ਹੈ ਕੇਹਰਿ ਕੇ ਮੁਖ ਮੈ ਮ੍ਰਿਗ ਐਸੇ ਕਹਿਯੋ ਨ੍ਰਿਪ ਤਊ ਸੁਨਿ ਪਾਯੋ।
ਭੂਪਤਿ ਹਾਥਿ ਲਯੋ ਧਨੁ ਬਾਨ ਸੰਭਾਰਿ ਕਹਿਓ ਮੁਖ ਤੇ ਸਮਝਾਯੋ। ੧੬੪੧।

ਭਾਨੁਜ ਕਾਹੇ ਕਉ ਜੁਝਿ ਮਰੋ ਗ੍ਰਿਹ ਜਾਹੁ ਭਲੋ ਦਿਨ ਕੋਇਕ ਜੀਜੋ।
ਖਾਤ ਹਲਾਹਲ ਕਿਉ ਅਪਨੇ ਕਰਿ ਜਾਇ ਕੈ ਧਾਮੁ ਸੁਧਾ ਰਸੁ ਪੀਜੋ।
ਯੌ ਕਹਿ ਭੂਪਤਿ ਬਾਨ ਹਨਿਓ ਮੁਖ ਤੇ ਕਹਿਯੋ ਜੁਧਹਿ ਕੋ ਫਲੁ ਲੀਜੋ।
ਲਾਗਤਿ ਬਾਨ ਗਿਰਿਓ ਮੁਰਛਾਇ ਕੈ ਸ੍ਰਉਨ ਗਿਰਿਓ ਸਗਰੋ ਅੰਗ ਭੀਜੋ। ੧੬੪੨।



*ਸਵੈਯਾ*

ਜਦੋਂ ਖੜਗ ਸਿੰਘ ਨੂੰ ਘੇਰਾ ਪਾ ਲਿਆ ਗਿਆ, ਤਦੋਂ ਦੁਰਯੋਧਨ ਬਹੁਤ ਕ੍ਰੋਧਿਤ ਹੋਇਆ। ਅਰਜਨ, ਭੀਮ ਸੈਨ, ਯੁਧਿਸ਼ਠਰ, ਭੀਸ਼ਮ ਪਿਤਾਮਾ ਅਤੇ ਬਲਰਾਮ ਨੇ ਹੱਥ ਵਿਚ ਹਲ ਚੁਕ ਲਿਆ ਹੈ। ਕਰਨ ('ਭਾਨੁਜ'), ਦ੍ਰੋਣਾਚਾਰੀਆ ਅਤੇ ਕ੍ਰਿਪਾਚਾਰੀਆ ਕ੍ਰਿਪਾਨਾਂ ਲੈ ਕੇ ਵੈਰੀ ਵਲ ਵਧੇ ਹਨ। ਅਸਤ੍ਰਾਂ, ਲੱਤਾਂ, ਮੁਕਿਆਂ, ਦੰਦਾਂ ਦਾ ਉਥੇ ਯੁੱਧ ਹੋਣ ਲਗ ਗਿਆ ਹੈ।੧੬੩੬।

ਸ੍ਰੀ ਖੜਗ ਸਿੰਘ ਨੇ ਧਨੁਸ਼ ਬਾਣ ਸੰਭਾਲ ਲਿਆ ਹੈ ਅਤੇ ਕਈ ਕਰੋੜ ਵੈਰੀ ਮਾਰ ਦਿੱਤੇ ਹਨ। ਕਿਤੇ ਘੋੜੇ ਪਏ ਹਨ, ਕਿਤੇ (ਸਿਰਾਂ ਦੇ) ਤਾਜ ਡਿਗੇ ਪਏ ਹਨ, ਕਿਤੇ ਪਰਬਤਾਂ ਜਿਤਨੇ ਕਾਲੇ ਹਾਥੀ ਡਿਗੇ ਪਏ ਹਨ। ਕਈ ਘਾਇਲ ਹੋ ਕੇ ਤੜਫ ਰਹੇ ਹਨ, ਮਾਨੋ 'ਕਰਸਾਯਲ' (ਕਾਲੇ ਹਿਰਨ) ਨੂੰ ਸ਼ੇਰ ਨੇ ਮਾਰ ਦਿੱਤਾ ਹੋਵੇ। ਕਈ ਬਲਵਾਨਾਂ ਨੇ ਤਲਵਾਰਾਂ ਨਾਲ ਵੈਰੀ ਦੀਆਂ ਡਿਗੀਆਂ ਪਈਆਂ ਲੋਥਾਂ ਦੇ ਸਿਰ ਉਤਾਰ ਦਿੱਤੇ ਹਨ।੧੬੩੭।

ਰਾਜਾ (ਖੜਗ ਸਿੰਘ) ਨੇ ਧਨੁਸ਼-ਬਾਣ ਫੜ ਕੇ ਯਾਦਵ ਸੂਰਵੀਰਾਂ ਦੇ ਅਭਿਮਾਨ ਉਤਾਰ ਦਿੱਤੇ ਹਨ। ਫਿਰ (ਉਸ ਨੇ) ਜਮਧਾੜ ਸੰਭਾਲ ਲਈ ਹੈ ਅਤੇ ਲਲਕਾਰ ਕੇ ਵੈਰੀਆਂ ਦੀਆਂ ਛਾਤੀਆਂ ਨੂੰ ਫਾੜਿਆ ਹੈ। ਇਕ ਘਾਇਲ ਹੋ ਕੇ ਰਣ-ਭੂਮੀ ਵਿਚ ਡਿਗੇ ਪਏ ਹਨ ਅਤੇ ਮਨ ਵਿਚ ਜਗਦੀਸ਼ (ਪਰਮਾਤਮਾ) ਨੂੰ ਯਾਦ ਕਰ ਰਹੇ ਹਨ। ਫਲਸਰੂਪ, ਉਹ ਮੁਕਤ ਹੋ ਗਏ ਅਤੇ ਉਸੇ ਵੇਲੇ ਸੰਸਾਰ ਤੋਂ ਤਰ ਕੇ ਬੈਕੁੰਠ ਵਿਚ ਚਲੇ ਗਏ ਹਨ।੧੬੩੮।

*ਦੋਹਰਾ*

(ਜੋ) ਨਿਪਟ ਪ੍ਰਬਲ ਯੋਧੇ ਸਨ, (ਉਹ) ਝਟ ਪਟ ਕਟੇ ਗਏ ਹਨ। (ਉਸ) ਲੜਾਈ ਦਾ ਬਿਆਨ ਨਹੀਂ ਕੀਤਾ ਜਾ ਸਕਦਾ। ਪਰ ਜੋ ਸਰਪਟ ਭਜੇ ਜਾ ਰਹੇ ਹਨ, ਉਨ੍ਹਾਂ ਨੂੰ ਅਰਜਨ ਨੇ ਕਹਿ ਕੇ ਸੁਣਾਇਆ ਹੈ।੧੬੩੯।

*ਸਵੈਯਾ*

ਹੇ ਸਾਰੇ ਸ਼ੁਰਵੀਰੋ! ਸ੍ਰੀ ਕ੍ਰਿਸ਼ਨ ਦੇ ਕਾਰਜ ਨੂੰ ਅਜ ਕਰ ਦਿਓ ਅਤੇ ਪਿਛੇ ਨ ਹਟੋ। ਹੱਥਾਂ ਵਿਚ ਧਨੁਸ਼ ਬਾਣ ਸੰਭਾਲ ਕੇ ਰਾਜਾ (ਖੜਗ ਸਿੰਘ) ਨੂੰ ਲਲਕਾਰਾ ਮਾਰ ਕੇ ਪੈ ਜਾਓ। (ਸਾਰੇ) ਮਿਲ ਕੇ ਮੂੰਹ ਤੋਂ ਮਾਰੋ-ਮਾਰੋ ਬੋਲੋ ਅਤੇ ਆਪਣੇ ਆਪਣੇ ਹਥਿਆਰ ਧਾਰਨ ਕਰ ਲਵੋ। ਤੁਸੀਂ ਕੁਝ ਤਾਂ ਕੁਲ ਦੀ ਲਾਜ ਰਖੋ, ਡਰੋ ਨ ਅਤੇ ਖੜਗ ਸਿੰਘ ਨਾਲ ਯੁੱਧ ਕਰੋ।੧੬੪੦।

ਕਰਨ ਚਿਤ ਵਿਚ ਕ੍ਰੋਧਵਾਨ ਹੋਇਆ ਹੈ ਅਤੇ ਹਠ-ਪੂਰਵਕ ਰਾਜੇ ਦੇ ਸਾਹਮਣੇ ਆ ਡਟਿਆ ਹੈ। ਹੱਥ ਵਿਚ ਧਨੁਸ਼ ਧਾਰਨ ਕਰ ਕੇ ਉਸ ਵਿਚ ਬਾਣ ਚੜ੍ਹਾ ਲਿਆ ਹੈ। ਅਤੇ ਉਸ ਵੇਲੇ ਮੂੰਹ ਵਿਚੋਂ ਇਹ ਬੋਲ ਸੁਣਾਇਆ ਹੈ ਕਿ ਸ਼ੇਰ ਦੇ ਮੂੰਹ ਵਿਚ ਹਿਰਨ ਆ ਗਿਆ ਹੈ। ਇਸ ਤਰ੍ਹਾਂ ਕਿਹਾ ਅਤੇ ਰਾਜੇ ਨੇ ਸੁਣ ਲਿਆ। (ਉਧਰ) ਰਾਜੇ ਨੇ ਹੱਥ ਵਿਚ ਧਨੁਸ਼ ਬਾਣ ਲੈ ਕੇ ਅਤੇ ਸੰਭਾਲ ਕੇ ਮੂੰਹ ਤੋਂ ਕਿਹਾ ਅਤੇ ਸਮਝਾਇਆ।੧੬੪੧।

ਹੇ ਕਰਨ! ਕਿਸ ਲਈ ਜੂਝ ਕੇ ਮਰਦਾ ਹੈਂ! ਚੰਗਾ ਹੈ, ਘਰ ਚਲਾ ਜਾ ਅਤੇ ਕਈ ਦਿਨ ਹੋਰ ਜੀ ਲੈ। ਆਪਣੇ ਹੱਥ ਨਾਲ 'ਹਲਾਹਲ' (ਵਿਸ਼) ਕਿਉਂ ਖਾਉਂਦਾ ਹੈਂ, ਘਰ ਜਾ ਕੇ ਅੰਮ੍ਰਿਤ ਰਸ ਨੂੰ ਪੀ। ਇਹ ਕਹਿ ਕੇ ਰਾਜੇ ਨੇ ਬਾਣ ਦੇ ਮਾਰਿਆ ਅਤੇ ਕਿਹਾ ਕਿ (ਇਹ) ਯੁੱਧ ਦਾ ਫਲ ਲੈ। ਬਾਣ ਦੇ ਲਗਦਿਆਂ ਹੀ (ਕਰਨ) ਬੇਹੋਸ਼ ਹੋ ਕੇ ਡਿਗ ਪਿਆ ਹੈ ਅਤੇ ਲਹੂ ਦੇ ਵਗਣ ਨਾਲ (ਉਸ ਦਾ) ਸਾਰਾ ਸ਼ਰੀਰ ਲਥ-ਪਥ ਹੋ ਗਿਆ।੧੬੪੨।

ਤਉ ਹੀ ਲਉ ਭੀਮ ਗਦਾ ਗਹਿ ਕੈ ਪੁਨਿ ਪਾਰਥ ਲੈ ਕਰ ਮੈ ਧਨ ਧਾਯੋ।
ਭੀਖਮ ਦ੍ਰੋਣ ਕ੍ਰਿਪਾ ਸਹਦੇਵ ਸੁ ਭੂਰਸ੍ਰਵਾ ਮਨਿ ਕੋਪ ਬਢਾਯੋ।
ਸ੍ਰੀ ਦੁਰਜੋਧਨ ਰਾਇ ਜੁਧਿਸਟਰ ਸ੍ਰੀ ਬ੍ਰਿਜ ਨਾਇਕ ਲੈ ਦਲੁ ਆਯੋ।
ਭੂਪ ਕੇ ਤੀਰਨ ਕੇ ਡਰ ਤੇ ਬਰ ਬੀਰਨ ਤਉ ਮਨ ਮੈ ਡਰ ਪਾਯੋ। ੧੯੪੩।

ਤਉ ਲਗਿ ਸ੍ਰੀਪਤਿ ਆਪ ਕੁਪਿਯੋ ਸਰ ਭੂਪਤਿ ਕੇ ਉਰ ਮੈ ਇਕ ਮਾਰਿਓ।
ਏਕ ਹੀ ਬਾਨ ਕੋ ਤਾਨ ਤਬੈ ਤਿਹ ਸਾਰਥੀ ਕੋ ਪ੍ਰਤਿਅੰਗ ਪ੍ਰਹਾਰਿਓ।
ਭੂਪਤਿ ਆਗੇ ਹੀ ਹੋਤ ਭਯੋ ਰਨ ਭੂਮਹਿ ਤੇ ਨ ਟਰਿਓ ਪਗ ਟਾਰਿਓ।
ਸੂਰ ਸਰਾਹਤ ਭੇ ਸਭ ਹੀ ਜਸੁ ਯੋ ਮੁਖ ਤੇ ਕਬਿ ਸ੍ਯਾਮ ਉਚਾਰਿਓ। ੧੯੪੪।

ਸ੍ਰੀ ਹਰਿ ਕੋ ਅਵਿਲੋਕ ਕੈ ਆਨਨ ਇਉ ਕਹਿ ਕੈ ਨ੍ਰਿਪ ਬਾਤ ਸੁਨਾਈ।
ਛੂਟ ਰਹੀ ਅਲਕੈ ਕਟਿ ਲਉ ਉਪਮਾ ਮੁਖ ਕੀ ਬਰਨੀ ਨਹੀ ਜਾਈ।
ਚਾਰੁ ਦਿਪੈ ਅਖੀਆਨ ਦੋਊ ਉਪਮਾ ਨ ਕਛੂ ਇਨ ਤੇ ਅਧਿਕਾਈ।
ਜਾਹੁ ਚਲੇ ਤੁਮ ਕਉ ਹਰਿ ਛਾਡਤਿ ਲੈਹੁ ਕਹਾ ਹਠਿ ਠਾਨਿ ਲਰਾਈ। ੧੯੪੫।

ਧਨੁ ਬਾਨ ਸੰਭਾਰਿ ਕਹਿਯੋ ਬਹੁਰੋ ਹਮਰੀ ਬਤੀਯਾ ਹਰਿ ਜੂ ਸੁਨਿ ਲੀਜੈ।
ਕਿਉ ਹਠਿ ਠਾਨਿ ਅਯੋਧਨ ਮੈ ਹਮ ਸਿਉ ਸਮੁਹਾਇ ਕੈ ਆਹਵ ਕੀਜੈ।
ਮਾਰਤ ਹੋ ਤਬ ਤੋਹਿ ਨ ਛਾਡਤ ਜਾਹੁ ਭਲੇ ਅਬ ਲਉ ਨਹੀ ਛੀਜੈ।
ਮਾਨ ਕਹਿਓ ਹਮਰੋ ਪੁਰ ਕੀ ਕਜਰਾਰਨਿ ਕੋ ਨ ਬ੍ਰਿਥਾ ਦੁਖ ਦੀਜੈ। ੧੯੪੬।

ਹਉ ਹਠ ਠਾਨਿ ਅਯੋਧਨ ਮੈ ਘਨ ਸ੍ਯਾਮ ਘਨੇ ਰਨਬੀਰ ਨਿਬੇਰੇ।
ਕਾ ਕੇ ਕਹੇ ਹਮ ਸੋ ਹਰਿ ਜੂ ਸਮੁਹਾਇ ਭਯੋ ਨ ਫਿਰਿਓ ਰਨ ਹੇਰੇ।
ਮਾਰੋ ਕਹਾ ਅਬ ਤੋ ਕਹੁ ਹਉ ਕਰੁਨਾ ਅਤਿ ਹੀ ਜੀਯ ਆਵਤ ਮੇਰੇ।
ਤੋ ਕਉ ਮਰਿਓ ਸੁਨਿ ਕੈ ਛਿਨ ਮੈ ਮਰਿ ਜੈ ਹੈ ਸਖਾ ਹਰਿ ਜੇਤਕ ਤੇਰੇ। ੧੯੪੭।

ਹਰਿ ਇਉ ਸੁਨਿ ਕੈ ਧਨੁ ਬਾਨ ਲਯੋ ਰਿਸਿ ਕੈ ਖੜਗੇਸ ਕੇ ਸਾਮੁਹੇ ਧਾਯੋ।
ਆਵਤ ਹੀ ਕਬਿ ਸ੍ਯਾਮ ਭਨੈ ਘਟਿਕਾ ਜੁਗ ਬਾਨਨ ਜੁਧੁ ਮਚਾਯੋ।
ਸ੍ਯਾਮ ਗਿਰਾਵਤ ਭਯੋ ਨ੍ਰਿਪ ਕਉ ਨ੍ਰਿਪ ਹੂੰ ਰਥ ਤੇ ਹਰਿ ਭੂਮਿ ਗਿਰਾਯੋ।
ਕਉਤਕ ਹੇਰਿ ਸਰਾਹਤ ਭੇ ਭਟ ਸ੍ਰੀ ਹਰਿ ਕੋ ਨ੍ਰਿਪ ਕੋ ਜਸੁ ਗਾਯੋ। ੧੯੪੮।

ਇਤਿ ਸ੍ਯਾਮ ਚਢਿਯੋ ਰਥ ਆਪਨ ਪੈ ਰਥ ਪੈ ਉਤ ਸ੍ਰੀ ਖੜਗੇਸ ਚਢਿਓ।
ਅਤਿ ਕੋਪ ਬਢਾਇ ਮਹਾ ਚਿਤ ਮੈ ਤਿਹ ਮਯਾਨਹੁ ਤੇ ਕਰਵਾਰ ਕਢਿਓ।
ਸੁ ਘਨੋ ਦਲ ਪੰਡੁ ਕੇ ਪੁਤ੍ਰਨ ਕੋ ਰਿਸਿ ਤੇਜ ਕੀ ਪਾਵਕ ਸੰਗ ਡਢਿਓ।
ਧੁਨਿ ਬੇਦ ਕੀ ਅਸਤ੍ਰਨਿ ਸਸਤ੍ਰਨਿ ਕੀ ਬਿਧਿ ਮਾਨਹੁ ਪਾਰਥ ਸਾਥ ਪਢਿਓ। ੧੯੪੯।



ਉਦੋਂ ਤਕ ਭੀਮ ਗਦਾ ਲੈ ਕੇ ਅਤੇ ਫਿਰ ਅਰਜਨ ਹੱਥ ਵਿਚ ਧਨੁਸ਼ ਲੈ ਕੇ ਆ ਪਏ ਹਨ। ਭੀਸ਼ਮ ਪਿਤਾਮਾ, ਦ੍ਰੋਣਾਚਾਰੀਆ, ਕ੍ਰਿਪਾਚਾਰੀਆ, ਸਹਿਦੇਵ ਅਤੇ ਭੂਰਸ਼੍ਰਵਾ ਨੇ ਮਨ ਵਿਚ ਕ੍ਰੋਧ ਵਧਾ ਲਿਆ ਹੈ। ਸ੍ਰੀ ਦੁਰਯੋਧਨ, ਰਾਜਾ ਯੁਧਿਸ਼ਠਰ ਅਤੇ ਸ੍ਰੀ ਕ੍ਰਿਸ਼ਨ ਸੈਨਾਵਾਂ ਨੂੰ ਲੈ ਕੇ ਆ ਗਏ ਹਨ। ਰਾਜੇ ਦੇ ਤੀਰਾਂ ਦੇ ਡਰ ਤੋਂ ਵੱਡੇ ਵੱਡੇ ਸੂਰਮਿਆਂ ਨੇ ਮਨ ਵਿਚ ਡਰ ਮੰਨਿਆ ਹੋਇਆ ਹੈ।੧੯੪੩।

ਤਦ ਤਕ ਸ੍ਰੀ ਕ੍ਰਿਸ਼ਨ ਨੇ ਆਪ ਕ੍ਰੋਧ ਕੀਤਾ ਅਤੇ ਰਾਜੇ ਦੀ ਛਾਤੀ ਵਿਚ (ਇਕ) ਤੀਰ ਮਾਰਿਆ। ਇਕ ਹੋਰ ਬਾਣ ਨੂੰ ਖਿਚ ਕੇ ਉਸ ਵੇਲੇ ਰਥਵਾਨ ਦੇ ਹੱਥ ('ਪ੍ਰਤਿਅੰਗ') ਨੂੰ ਕਟ ਦਿੱਤਾ। (ਪਰ) ਰਾਜਾ ਅਗੇ ਹੀ ਵਧਦਾ ਗਿਆ ਅਤੇ ਯੁੱਧ-ਭੂਮੀ ਤੋਂ ਨ ਟਲਿਆ ਅਤੇ ਨ ਹੀ ਪੈਰ ਪਿਛੇ ਨੂੰ ਖਿਸਕਾਏ। ਸਾਰੇ ਸ਼ੂਰਵੀਰ ਉਸ ਦੀ ਸਰਾਹਨਾ ਕਰਦੇ ਹਨ ਅਤੇ ਕਵੀ ਸ਼ਿਆਮ ਨੇ ਵੀ (ਉਸ ਦਾ) ਯਸ਼ ਮੁਖ ਤੋਂ ਇੰਜ ਉਚਾਰਿਆ ਹੈ।੧੯੪੪।

ਸ੍ਰੀ ਕ੍ਰਿਸ਼ਨ ਦੇ ਮੁਖ ਨੂੰ ਵੇਖ ਕੇ, ਰਾਜੇ ਨੇ ਇਸ ਤਰ੍ਹਾਂ ਕਹਿ ਕੇ ਗੱਲ ਸੁਣਾਈ (ਕਿ ਹੇ ਕ੍ਰਿਸ਼ਨ!) ਲਕ ਤਕ (ਤੇਰੀਆਂ) ਜ਼ੁਲਫ਼ਾਂ ਲਟਕ ਰਹੀਆਂ ਹਨ ਜਿਨ੍ਹਾਂ ਦੀ ਉਪਮਾ ਮੂੰਹ ਤੋਂ ਬਿਆਨ ਨਹੀਂ ਕੀਤੀ ਜਾ ਸਕਦੀ। ਦੋਵੇਂ ਅੱਖਾਂ ਸੁੰਦਰਤਾ ਨਾਲ ਚਮਕ ਰਹੀਆਂ ਹਨ; ਇਨ੍ਹਾਂ ਤੋਂ ਵਧ ਉਪਮਾ ਹੋਰ ਕਿਸੇ ਦੀ ਨਹੀਂ ਹੈ। (ਇਥੋਂ) ਚਲਿਆ ਜਾ, ਹੇ ਕ੍ਰਿਸ਼ਨ! (ਤੈਨੂੰ) ਛਡ ਦਿੰਦਾ ਹਾਂ, ਹਠ ਪੂਰਵਕ ਲੜਾਈ ਕਰ ਕੇ ਕੀ ਹਾਸਲ ਕਰ ਲਵੇਂਗਾ।੧੯੪੫।

(ਰਾਜੇ ਨੇ) ਧਨੁਸ਼-ਬਾਣ ਸੰਭਾਲ ਕੇ ਫਿਰ ਕਿਹਾ--ਹੇ ਕ੍ਰਿਸ਼ਨ! ਮੇਰੀਆਂ ਗੱਲਾਂ ਨੂੰ ਸੁਣ ਲੈ। ਕਿਉਂ ਹਠ ਪੂਰਵਕ ਮੇਰੇ ਨਾਲ ਯੁੱਧ-ਖੇਤਰ ਵਿਚ ਸਾਹਮਣੇ ਹੋ ਕੇ ਯੁੱਧ ਕਰਦਾ ਹੈਂ। (ਮੈਂ) ਤੈਨੂੰ ਹੁਣੇ ਮਾਰਦਾ ਹਾਂ, ਛਡਦਾ ਨਹੀਂ। ਚੰਗਾ ਹੈ (ਘਰ ਚਲਾ) ਜਾ, ਅਜੇ ਤਕ ਕੁਝ ਵਿਗੜਿਆ ਨਹੀਂ ਹੈ। ਮੇਰਾ ਕਿਹਾ ਮੰਨ ਲੈ ਅਤੇ ਨਗਰ ਦੀਆਂ ਸੁੰਦਰ ਇਸਤਰੀਆਂ ਨੂੰ ਵਿਅਰਥ ਵਿਚ ਦੁਖ ਨ ਦੇ।੧੯੪੬।

ਹੇ ਕ੍ਰਿਸ਼ਨ! ਮੈਂ ਹਠ ਧਾਰ ਕੇ ਯੁੱਧ ਵਿਚ ਬਹੁਤ ਸਾਰੇ ਰਣਬੀਰ ਨਿਬੇੜ ਦਿੱਤੇ ਹਨ। ਹੇ ਕ੍ਰਿਸ਼ਨ! ਤੂੰ ਕਿਸ ਦੇ ਕਹੇ ਲਗ ਕੇ ਮੇਰੇ ਸਾਹਮਣੇ ਡਟਿਆ ਹੈਂ ਅਤੇ ਮੇਰੇ ਯੁੱਧ ਨੂੰ ਵੇਖ ਕੇ ਵੀ ਨਹੀਂ ਮੁੜਿਆ ਹੈਂ। ਹੁਣ ਮੈਂ ਤੈਨੂੰ ਕੀ ਮਾਰਾਂ? ਮੇਰੇ ਦਿਲ ਵਿਚ (ਤੇਰੇ ਲਈ) ਬਹੁਤ ਤਰਸ ਆਉਂਦਾ ਹੈ। ਹੇ ਕ੍ਰਿਸ਼ਨ! ਤੇਰੇ ਜਿਤਨੇ ਮਿਤਰ ਹਨ, (ਉਹ) ਤੇਰਾ ਮਰਨਾ ਸੁਣ ਕੇ ਛਿਣ ਭਰ ਵਿਚ ਮਰ ਜਾਣਗੇ।੧੯੪੭।

ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਸੁਣ ਕੇ ਧਨੁਸ਼ ਬਾਣ ਲੈ ਲਿਆ ਅਤੇ ਕ੍ਰੋਧ ਕਰ ਕੇ ਖੜਗ ਸਿੰਘ ਦੇ ਸਾਹਮਣੇ ਆ ਡਟਿਆ। ਕਵੀ ਸ਼ਿਆਮ ਕਹਿੰਦੇ ਹਨ, ਆਉਂਦਿਆਂ ਹੀ ਦੋ ਘੜੀਆਂ ਤਕ ਬਾਣਾਂ ਦਾ ਬੜਾ ਚੰਗਾ ਯੁੱਧ ਮਚਿਆ। ਸ੍ਰੀ ਕ੍ਰਿਸ਼ਨ ਨੇ ਰਾਜਾ (ਖੜਗ ਸਿੰਘ) ਨੂੰ (ਧਰਤੀ ਉਤੇ) ਡਿਗਾ ਦਿੱਤਾ ਅਤੇ ਰਾਜੇ ਨੇ ਕ੍ਰਿਸ਼ਨ ਨੂੰ ਰਥ ਤੋਂ ਹੇਠਾਂ ਧਰਤੀ ਉਤੇ ਸੁਟ ਦਿੱਤਾ। (ਇਸ) ਕੌਤਕ ਨੂੰ ਵੇਖ ਕੇ ਸੂਰਮੇ ਸਿਫ਼ਤ ਕਰਨ ਲਗੇ ਹਨ ਅਤੇ ਸ੍ਰੀ ਕ੍ਰਿਸ਼ਨ ਅਤੇ ਰਾਜਾ (ਖੜਗ ਸਿੰਘ) ਦਾ ਯਸ਼ ਗਾਉਂਦੇ ਹਨ।੧੯੪੮।

ਇਧਰ ਸ੍ਰੀ ਕ੍ਰਿਸ਼ਨ ਆਪਣੇ ਰਥ ਉਤੇ ਚੜ੍ਹਦੇ ਹਨ ਅਤੇ ਉਧਰ ਖੜਗ ਸਿੰਘ (ਆਪਣੇ) ਰਥ ਉਤੇ ਚੜ੍ਹਦਾ ਹੈ। ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਦੋਹਾਂ ਨੇ ਮਿਆਨਾਂ ਵਿਚੋਂ ਤਲਵਾਰਾਂ ਕਢ ਲਈਆਂ ਹਨ। ਪੰਡੂ ਦੇ ਪੁੱਤਰਾਂ ਦਾ ਬਹੁਤ ਵੱਡਾ ਦਲ ਕ੍ਰੋਧ ਅਗਨੀ ਨਾਲ ਹੀ ਤਪਿਆ ਹੋਇਆ ਹੈ। ਅਸਤ੍ਰਾਂ ਅਤੇ ਸ਼ਸਤ੍ਰਾਂ (ਦੇ ਚਲਣ ਨਾਲ ਪੈਦਾ ਹੋਣ ਵਾਲੀ) ਧੁਨੀ ਮਾਨੋ ਵੇਦ ਦੀ ਧੁਨੀ ਹੋਵੇ ਅਤੇ ਜਿਸ ਨੂੰ ਅਰਜਨ ਨੇ ਵਿਧੀ-ਪੂਰਵਕ ਪੜ੍ਹਿਆ ਹੋਵੇ।੧੯੪੯।

ਸ੍ਰੀ ਦੁਰਜੋਧਨ ਕੇ ਦਲ ਕੋ ਲਖਿ ਭੂਪ ਤਬੈ ਅਤਿ ਬਾਨ ਚਲਾਏ।
ਬਾਕੇ ਕੀਏ ਬਿਰਥੀ ਤਹ ਬੀਰ ਘਨੇ ਤਬ ਹੀ ਜਮ ਧਾਮਿ ਪਠਾਏ।
ਭੀਖਮ ਦ੍ਰਉਣ ਤੇ ਆਦਿਕ ਸੂਰ ਭਜੇ ਰਣ ਮੈ ਨ ਕੋਊ ਠਹਰਾਏ।
ਜੀਤ ਕੀ ਆਸ ਤਜੀ ਬਹੁਰੋ ਖੜਗੇਸ ਕੇ ਸਾਮੁਹੇ ਨਾਹਿਨ ਆਏ। ੧੯੫੦।

*ਦੋਹਰਾ*

ਦ੍ਰਉਣਜ ਭਾਨੁਜ ਕ੍ਰਿਪਾ ਭਜਿ ਗਏ ਨ ਬਾਧੀ ਧੀਰ।
ਭੂਰਸ੍ਰਵਾ ਕੁਰਰਾਜ ਸਬ ਟਰੇ ਲਖੀ ਰਨ ਭੀਰ। ੧੯੫੧।

*ਸਵੈਯਾ*

ਭਾਜੇ ਸਬੈ ਲਿਖ ਕੈ ਸੁ ਜੁਧਿਸਟਰਿ ਸ੍ਰੀ ਪਤਿ ਕੇ ਤਟਿ ਐਸੇ ਉਚਾਰਿਓ।
ਭੂਪ ਬਡੋ ਬਲਵੰਤ ਕ੍ਰਿਪਾਨਿਧਿ ਕਾਹੂੰ ਤੇ ਪੈਗ ਟਰਿਓ ਨਹੀ ਟਾਰਿਓ।
ਭਾਨੁਜ ਭੀਖਮ ਦ੍ਰਉਣ ਕ੍ਰਿਪਾ ਹਮ ਪਾਰਥ ਭੀਮ ਘਨੋ ਰਨ ਪਾਰਿਓ।
ਸੋ ਨਹਿ ਨੈਕੁ ਟਰੈ ਰਨ ਤੇ ਹਮ ਹੂੰ ਸਬ ਹੂੰ ਪ੍ਰਭ ਪਉਰਖ ਹਾਰਿਓ। ੧੯੫੨।

ਭੀਖਮ ਭਾਨੁਜ ਅਉ ਦੁਰਜੋਧਨ ਭੀਮ ਘਨੋ ਹਠਿ ਜੁਧ ਮਚਾਯੋ।
ਸ੍ਰੀ ਮੁਸਲੀ ਬਰਮਾਕ੍ਰਿਤ ਸਾਤਕਿ ਕੋਪ ਘਨੋ ਚਿਤ ਮਾਝ ਬਢਾਯੋ।
ਹਾਰ ਰਹੇ ਰਨਧੀਰ ਸਬੈ ਅਬ ਕਾ ਪ੍ਰਭ ਜੂ ਤੁਮਰੇ ਮਨ ਆਯੋ।
ਭਾਗਤ ਪੈਗੁ ਨ ਸੋ ਰਨ ਤੇ ਤਿਹ ਸੋ ਹਮਰੋ ਸੁ ਕਛੂ ਨ ਬਸਾਯੋ। ੧੯੫੩।

ਰੁਦ੍ਰ ਤੇ ਆਦਿ ਜਿਤੇ ਗਨ ਦੇਵ ਤਿਤੇ ਮਿਲਿ ਕੈ ਨ੍ਰਿਪ ਊਪਰ ਧਾਏ।
ਤੇ ਸਬ ਆਵਤ ਦੇਖਿ ਬਲੀ ਧਨੁ ਤਾਨ ਕੈ ਬਾਨ ਹਕਾਰਿ ਲਗਾਏ।
ਏਕ ਗਿਰੇ ਤਹ ਘਾਇਲ ਹ੍ਵੈ ਇਕ ਤ੍ਰਾਸ ਭਰੇ ਤਜਿ ਜੁਧ ਪਰਾਏ।
ਏਕ ਲਰੇ ਨ ਡਰੇ ਬਲਵਾਨ ਨਿਦਾਨ ਸੋਊ ਨ੍ਰਿਪ ਮਾਰਿ ਗਿਰਾਏ। ੧੯੫੪।

ਜੀਤਿ ਸੁਰੇਸ ਧਨੇਸ ਖਗੇਸ ਗਨੇਸ ਕੋ ਘਾਇਲ ਕੈ ਮੁਰਛਾਯੋ।
ਭੂਮਿ ਪਰਿਯੋ ਬਿਸੰਭਾਰਿ ਨਿਹਾਰਿ ਜਲੇਸ ਦਿਨੇਸ ਨਿਸੇਸ ਪਰਾਯੋ।
ਬੀਰ ਮਹੇਸ ਤੇ ਆਦਿਕ ਭਾਜ ਗਏ ਇਹ ਸਾਮੁਹੇ ਏਕ ਨ ਆਯੋ।
ਕੋਪ ਕ੍ਰਿਪਾਨਿਧਿ ਆਵਤ ਜੋ ਸੁ ਚਪੇਟ ਸੋ ਮਾਰ ਕੈ ਭੂਮਿ ਗਿਰਾਯੋ। ੧੯੫੫।



ਸ੍ਰੀ ਦੁਰਯੋਧਨ ਦੇ ਦਲ ਨੂੰ ਵੇਖ ਕੇ ਰਾਜੇ ਨੇ ਤਦੋਂ ਬਹੁਤ ਹੀ ਬਾਣ ਚਲਾਏ ਹਨ। ਬਹੁਤ ਤਕੜੇ ਸੂਰਮਿਆਂ ਨੂੰ ਰਥਾਂ ਤੋਂ ਵਾਂਝਿਆ ਕਰ ਦਿੱਤਾ ਹੈ ਅਤੇ ਬਹੁਤ ਸਾਰੇ ਸੂਰਮੇ ਉਸ ਵੇਲੇ ਯਮ ਲੋਕ ਭੇਜ ਦਿੱਤੇ ਹਨ। ਭੀਸ਼ਮ ਪਿਤਾਮਾ, ਦ੍ਰੋਣਾਚਾਰੀਆ ਆਦਿਕ ਸੂਰਮੇ ਯੁੱਧ ਵਿਚੋਂ ਭਜ ਨਿਕਲੇ ਹਨ, ਅਤੇ ਕੋਈ ਵੀ (ਰਾਜੇ ਦੇ ਸਾਹਮਣੇ) ਠਹਿਰਦਾ ਨਹੀਂ ਹੈ। ਫਿਰ (ਸਭ ਨੇ) ਜਿਤ ਦੀ ਆਸ ਛਡ ਦਿੱਤੀ ਹੈ ਅਤੇ ਖੜਗ ਸਿੰਘ ਦੇ ਸਾਹਮਣੇ ਨਹੀਂ ਆਏ ਹਨ।੧੯੫੦।

*ਦੋਹਰਾ*

ਦ੍ਰੋਣਾਚਾਰੀਆ ਦਾ ਪੁੱਤਰ (ਅਸ਼੍ਵਥਾਮਾ), ਕਰਨ ('ਭਾਨੁਜ') ਅਤੇ ਕ੍ਰਿਪਾਚਾਰੀਆ ਭਜ ਗਏ ਹਨ ਅਤੇ ਕਿਸੇ ਨੇ ਵੀ ਧੀਰਜ ਧਾਰਨ ਨਹੀਂ ਕੀਤਾ ਹੈ। ਭੂਰਸ੍ਰਵਾ ਅਤੇ ਦੁਰਯੋਧਨ ਆਦਿ ਸਭ ਰਣ ਦੀ ਭੀੜ (ਸੰਕਟ) ਨੂੰ ਵੇਖ ਕੇ ਟਲ ਗਏ ਹਨ।੧੯੫੧।

*ਸਵੈਯਾ*

ਸਾਰਿਆਂ ਨੂੰ ਭਜਿਆ ਵੇਖ ਕੇ ਯੁਧਿਸ਼ਠਰ ਨੇ ਸ੍ਰੀ ਕ੍ਰਿਸ਼ਨ ਕੋਲ ਜਾ ਕੇ ਇਉਂ ਕਿਹਾ ਹੈ--ਹੇ ਕ੍ਰਿਪਾ ਨਿਧਾਨ! ਰਾਜਾ (ਖੜਗ ਸਿੰਘ) ਬਹੁਤ ਬਲਵਾਨ ਹੈ, ਕਿਸੇ ਤੋਂ ਵੀ ਪਿਛੇ ਹਟਾਇਆਂ ਨਹੀਂ ਹਟਦਾ ਹੈ। ਕਰਨ, ਭੀਸ਼ਮ ਪਿਤਾਮਾ, ਦ੍ਰੋਣਾਚਾਰੀਆ, ਕ੍ਰਿਪਾਚਾਰੀਆ, ਅਰਜਨ ਅਤੇ ਭੀਮ ਸੈਨ ਆਦਿ ਅਸਾਂ (ਸਾਰਿਆਂ) ਨੇ ਖ਼ੂਬ ਯੁੱਧ ਮਚਾਇਆ ਹੈ (ਪਰ) ਉਹ ਜ਼ਰਾ ਜਿੰਨਾ ਵੀ ਯੁੱਧ ਵਿਚ ਟਲਿਆ ਨਹੀਂ ਹੈ, ਸਗੋਂ ਹੇ ਪ੍ਰਭੂ! ਅਸਾਂ ਸਾਰਿਆਂ ਦਾ ਬਲ ਛੀਣ ਹੋ ਗਿਆ ਹੈ।੧੯੫੨।

ਭੀਸ਼ਮ, ਕਰਨ ਅਤੇ ਦੁਰਯੋਧਨ ਤੇ ਭੀਮ ਸੈਨ ਨੇ ਹਠ ਪੂਰਵਕ ਬਹੁਤ ਯੁੱਧ ਕੀਤਾ ਹੈ। ਸ੍ਰੀ ਬਲਭਦ੍ਰ, ਬਰਮਾਕ੍ਰਿਤ ਅਤੇ ਸਾਤਕ (ਇੰਦਰ) ਨੇ ਚਿਤ ਵਿਚ ਬਹੁਤ ਕ੍ਰੋਧ ਕੀਤਾ ਹੈ। ਸਾਰੇ ਰਣਬੀਰ ਹਾਰ ਚੁਕੇ ਹਨ। ਹੇ ਪ੍ਰਭੂ! ਹੁਣ ਤੁਹਾਡੇ ਮਨ ਵਿਚ ਕੀ (ਵਿਚਾਰ) ਆਇਆ ਹੈ? ਉਹ ਰਣ ਵਿਚੋਂ ਇਕ ਕਦਮ ਵੀ ਪਿਛੇ ਨਹੀਂ ਭਜਦਾ ਹੈ। ਉਸ ਨਾਲ ਸਾਡਾ ਕੋਈ ਵਸ ਨਹੀਂ ਚਲਦਾ।੧੯੫੩।

ਰੁਦ੍ਰ ਤੋਂ ਲੈ ਕੇ ਜਿਤਨੇ ਦੇਵਤਿਆਂ ਦੇ ਦਲ ਹਨ, ਉਹ ਸਾਰੇ ਮਿਲ ਕੇ ਰਾਜੇ ਉਤੇ ਹਮਲਾਵਰ ਹੋਏ ਹਨ। ਉਨ੍ਹਾਂ ਸਾਰਿਆਂ ਨੂੰ ਆਉਂਦਿਆਂ ਵੇਖ ਕੇ ਬਲਵਾਨ (ਰਾਜੇ) ਨੇ ਧਨੁਸ਼ ਖਿਚ ਕੇ ਅਤੇ ਲਲਕਾਰ ਕੇ ਬਾਣ ਚਲਾਏ ਹਨ। ਉਨ੍ਹਾਂ ਵਿਚੋਂ ਕਈ ਘਾਇਲ ਹੋ ਕੇ ਉਥੇ ਡਿਗ ਪਏ ਹਨ ਅਤੇ ਕਈ ਡਰ ਦੇ ਮਾਰੇ ਯੁੱਧ ਨੂੰ ਛਡ ਕੇ ਭਜ ਗਏ ਹਨ। (ਪਰ) ਕਈ (ਡਟ ਕੇ) ਲੜੇ ਹਨ ਅਤੇ ਡਰੇ ਨਹੀਂ ਹਨ, ਉਨ੍ਹਾਂ ਨੂੰ ਰਾਜੇ ਨੇ ਅੰਤ ਵਿਚ ਮਾਰ ਕੇ ਸੁਟ ਦਿੱਤਾ ਹੈ।੧੯੫੪।

ਇੰਦਰ, ਕੁਬੇਰ ਅਤੇ ਗਰੁੜ ਨੂੰ ਜਿਤ ਲਿਆ ਹੈ ਅਤੇ ਗਣੇਸ਼ ਨੂੰ ਜ਼ਖ਼ਮੀ ਕਰ ਕੇ ਮੂਰਛਿਤ ਕਰ ਦਿੱਤਾ ਹੈ। ਬੇਸੁਧ ('ਬਿਸੰਭਾਰ') ਹੋ ਕੇ ਧਰਤੀ ਉਤੇ ਡਿਗੇ (ਗਣੇਸ਼ ਨੂੰ) ਵੇਖ ਕੇ ਵਰੁਨ, ਸੂਰਜ ਅਤੇ ਚੰਦ੍ਰਮਾ (ਰਣ-ਖੇਤਰ ਵਿਚੋਂ) ਭਜ ਗਏ ਹਨ। ਸ਼ਿਵ ਅਤੇ ਉਸ ਦੇ ਬੀਰ ਆਦਿਕ ਖਿਸਕ ਗਏ ਹਨ ਅਤੇ ਇਸ ਦੇ ਸਾਹਮਣੇ ਇਕ ਵੀ ਨਹੀਂ ਡਟਿਆ ਹੈ। ਜੋ ਵੀ ਕ੍ਰੋਧ ਕਰ ਕੇ ਆਉਂਦਾ ਹੈ, ਉਸ ਨੂੰ ਕ੍ਰਿਪਾਨਿਧਾਨ ਚਪੇੜ ਮਾਰ ਕੇ ਧਰਤੀ ਉਤੇ ਡਿਗਾ ਦਿੰਦਾ ਹੈ।੧੯੫੫।

*ਦੋਹਰਾ*

ਸ੍ਰੀ ਹਰਿ ਸਿਉ ਹਰਿ ਏ ਕਹੀ ਬਾਤ ਧਰਮ ਕੇ ਤਾਤ।
ਤਿਹੀ ਸਮੈ ਸਿਵ ਜੂ ਕਹਿਯੋ ਬ੍ਰਹਮੇ ਸਿਉ ਮੁਸਕਾਤ। ੧੯੫੬।

*ਸਵੈਯਾ*

ਆਪਨ ਸੋ ਸਬ ਹੀ ਭਟ ਜੂਝਿ ਰਹੈ ਕਰ ਕੈ ਨ ਮਰੈ ਨ੍ਰਿਪ ਮਾਰਿਓ।
ਤਉ ਚਤੁਰਾਨਨ ਸਿਉ ਸਿਵ ਜੂ ਕਬਿ ਸ੍ਯਾਮ ਕਹੈ ਇਹ ਭਾਤਿ ਉਚਾਰਿਓ।
ਸਕ੍ਰ ਜਮਾਦਿਕ ਬੀਰ ਜਿਤੇ ਹਮ ਹੂੰ ਇਨ ਸੋ ਅਤਿ ਹੀ ਰਨ ਪਾਰਿਓ।
ਏ ਤੋ ਨਹੀ ਬਲ ਹਾਰਤ ਰੰਚਕ ਚਉਦਹੂੰ ਲੋਕਨਿ ਕੋ ਦਲੁ ਹਾਰਿਓ। ੧੯੫੭।

*ਦੋਹਰਾ*

ਦੋਊ ਕਰਤ ਬਿਚਾਰ ਇਤ ਪੰਕਜ ਪੂਤ ਤ੍ਰਿਨੈਨ।
ਉਤ ਰਵਿ ਅਸਤਾਚਲਿ ਗਯੋ ਸਸਿ ਪ੍ਰਗਟਿਯੋ ਭਈ ਰੈਨ। ੧੯੫੮।

*ਚੌਪਈ*

ਦੋਊ ਦਲ ਅਤਿ ਹੀ ਅਕੁਲਾਨੇ। ਭੂਖ ਪਿਆਸ ਸੋ ਤਨ ਮੁਰਝਾਨੇ।
ਅਰ ਤੇ ਲਰਤੇ ਹ੍ਵੈ ਗਈ ਸਾਝ। ਰਹਿ ਗਏ ਤਾ ਹੀ ਰਨ ਕੇ ਮਾਝ। ੧੯੫੯।

ਭੋਰ ਭਯੋ ਸਭ ਸੁਭਟ ਸੁ ਜਾਗੇ। ਦੁਹ ਦਿਸ ਮਾਰੂ ਬਾਜਨ ਲਾਗੇ।
ਸਾਜੇ ਕਵਚ ਸਸਤ੍ਰ ਕਰਿ ਧਾਰੇ। ਬਹੁਰ ਜੁਧ ਕੇ ਹੇਤ ਸਿਧਾਰੇ। ੧੯੬੦।

*ਸਵੈਯਾ*

ਸਿਵ ਕੌ ਜਮ ਕੌ ਰਵਿ ਕੌ ਸੰਗਿ ਲੈ ਬਸੁਦੇਵ ਕੋ ਨੰਦ ਚਲਿਯੋ ਰਨ ਧਾਨੀ।
ਮਾਰਤ ਹੋ ਅਰਿ ਕੈ ਅਰਿ ਕੋ ਹਰ ਕੋ ਹਰਿ ਭਾਖਤ ਯੌ ਮੁਖ ਬਾਨੀ।
ਸ੍ਯਾਮ ਕੇ ਸੰਗਿ ਘਨੇ ਉਮਡੇ ਭਟ ਪਾਨਨ ਬਾਨ ਕਮਾਨਨਿ ਤਾਨੀ।
ਆਇ ਭਿਰੇ ਖੜਗੇਸ ਕੇ ਸੰਗਿ ਅਸੰਕ ਭਏ ਕਛੁ ਸੰਕ ਨ ਮਾਨੀ। ੧੯੬੧।

ਗਿਆਰਹ ਘਾਇਲ ਕੈ ਸਿਵ ਕੇ ਗਨ ਦ੍ਵਾਦਸ ਸੂਰਨਿ ਕੇ ਰਥ ਕਾਟੇ।
ਘਾਇ ਕੀਯੋ ਜਮ ਕੋ ਬਿਰਥੀ ਬਸੁ ਆਠਨ ਕਉ ਲਲਕਾਰ ਕੇ ਡਾਟੈ।
ਸਤ੍ਰ ਬਿਮੁੰਡਤ ਕੀਨੇ ਘਨੇ ਜੁ ਰਹੇ ਰਨ ਤੇ ਤਿਨ ਕੇ ਪਗ ਹਾਟੇ।
ਪਉਣ ਸਮਾਨ ਛੁਟੇ ਨ੍ਰਿਪ ਬਾਨ ਸਬੈ ਦਲ ਬਾਦਲ ਜਿਉ ਚਲਿ ਫਾਟੇ। ੧੯੬੨।



*ਦੋਹਰਾ*

(ਜਿਸ ਵੇਲੇ) ਸ੍ਰੀ ਕ੍ਰਿਸ਼ਨ ਨੂੰ ਧਰਮ-ਪੁੱਤਰ (ਯੁਧਿਸ਼ਠਰ) ਨੇ ਹੌਲੀ ਜਿਹੀ ਇਹ ਗੱਲ ਕਹੀ, ਉਸ ਵੇਲੇ ਸ਼ਿਵ ਜੀ ਨੇ ਬ੍ਰਹਮਾ ਨੂੰ ਹਸਦੇ ਹੋਇਆਂ ਕਿਹਾ--।੧੯੫੬।

*ਸਵੈਯਾ*

ਆਪਣੇ ਪਾਸੇ ਦੇ ਸਾਰੇ ਸੂਰਮੇ ਜੂਝ ਰਹੇ ਹਨ, ਪਰ ਰਾਜਾ ਕਿਸੇ ਤੋਂ ਮਾਰਿਆ ਨਹੀਂ ਮਰਦਾ। ਕਵੀ ਸ਼ਿਆਮ ਕਹਿੰਦੇ ਹਨ, ਉਸ ਵੇਲੇ ਸ਼ਿਵ ਜੀ ਨੇ ਬ੍ਰਹਮਾ ਪ੍ਰਤਿ ਇਸ ਤਰ੍ਹਾਂ ਬਚਨ ਉਚਾਰਿਆ। ਇੰਦਰ ('ਸਕ੍ਰ') ਅਤੇ ਯਮ ਆਦਿਕ ਜਿਤਨੇ ਸੂਰ ਵੀਰ ਹਨ, (ਉਨ੍ਹਾਂ ਸਮੇਤ) ਅਸਾਂ ਇਸ ਨਾਲ ਬਹੁਤ ਕਰੜਾ ਯੁੱਧ ਕੀਤਾ ਹੈ। ਪਰ ਇਸ ਦਾ ਜ਼ਰਾ ਜਿੰਨਾ ਵੀ ਬਲ ਘਟਿਆ ਨਹੀਂ, (ਜਦ ਕਿ) ਚੌਦਾਂ ਲੋਕਾਂ ਦੇ ਦਲ ਹਾਰ ਗਏ ਹਨ।੧੯੫੭।

*ਦੋਹਰਾ*

ਇਧਰ ਬ੍ਰਹਮਾ ('ਪੰਕਜ-ਪੂਤ') ਅਤੇ ਸ਼ਿਵ ('ਤ੍ਰਿਨੈਨ') ਵਿਚਾਰ ਕਰਦੇ ਹਨ ਅਤੇ ਉਧਰ ਸੂਰਜ ਅਸਤਾਚਲ ਪਰਬਤ ਹੇਠਾਂ ਹੋ ਗਿਆ ਹੈ (ਅਰਥਾਤ ਡੁਬ ਗਿਆ ਹੈ), ਚੰਦ੍ਰਮਾ ਚੜ੍ਹ ਆਇਆ ਹੈ ਅਤੇ ਰਾਤ ਹੋ ਗਈ ਹੈ।੧੯੫੮।

*ਚੌਪਈ*

ਦੋਵੇਂ ਸੈਨਿਕ ਦਲ ਬਹੁਤ ਹੀ ਵਿਆਕੁਲ ਹੋ ਗਏ ਹਨ ਅਤੇ ਉਨ੍ਹਾਂ ਦੇ ਸ਼ਰੀਰ ਭੁਖ ਅਤੇ ਪਿਆਸ ਨਾਲ ਮੁਰਝਾ ਗਏ ਹਨ। ਵੈਰੀ ਨਾਲ ਲੜਦਿਆਂ ਸ਼ਾਮ ਹੋ ਗਈ ਹੈ ਅਤੇ (ਉਹ) ਉਥੇ ਰਣ-ਭੂਮੀ ਵਿਚ ਹੀ ਰਹਿ ਗਏ ਹਨ।੧੯੫੯।

ਸਵੇਰ ਹੋਣ ਤੇ ਸਾਰੇ ਸੂਰਮੇ ਜਾਗ ਪਏ ਹਨ ਅਤੇ ਦੋਹਾਂ ਪਾਸਿਆਂ ਤੋਂ ਜੰਗੀ ਨਗਾਰੇ ਵਜਣ ਲਗੇ ਹਨ। (ਯੋਧਿਆਂ ਨੇ ਸ਼ਰੀਰਾਂ ਉਤੇ) ਕਵਚ ਸਜਾ ਕੇ ਹੱਥਾਂ ਵਿਚ ਸ਼ਸਤ੍ਰ ਲੈ ਲਏ ਹਨ ਅਤੇ ਫਿਰ ਯੁੱਧ ਲਈ ਚਲ ਪਏ ਹਨ।੧੯੬੦।

*ਸਵੈਯਾ*

ਸ਼ਿਵ ਨੂੰ, ਯਮ ਨੂੰ ਅਤੇ ਸੂਰਜ ਨੂੰ ਨਾਲ ਲੈ ਕੇ ਬਸੁਦੇਵ ਦਾ ਪੁੱਤਰ (ਸ੍ਰੀ ਕ੍ਰਿਸ਼ਨ) ਰਣ ਖੇਤਰ ਨੂੰ ਚਲਿਆ ਹੈ। ਯੁੱਧ ਵਿਚ ਅੜ ਕੇ ਵੈਰੀ ਨੂੰ (ਹੁਣੇ) ਮਾਰਦਾ ਹਾਂ--ਸ੍ਰੀ ਕ੍ਰਿਸ਼ਨ ਨੇ ਸ਼ਿਵ ਨੂੰ ਮੁਖ ਤੋਂ ਇਹ ਬੋਲ ਕਿਹਾ। ਕ੍ਰਿਸ਼ਨ ਦੇ ਨਾਲ ਬਹੁਤ ਸਾਰੇ ਯੋਧੇ ਉਮਡ ਕੇ ਆਏ ਹਨ (ਜਿਨ੍ਹਾਂ ਨੇ) ਹੱਥਾਂ ਵਿਚ ਧਨੁਸ਼ ਅਤੇ ਬਾਣ ਕਸੇ ਹੋਏ ਹਨ। ਆ ਕੇ ਖੜਗ ਸਿੰਘ ਨਾਲ ਲੜ ਪਏ ਹਨ। (ਉਹ ਸਾਰੇ) ਨਿਸੰਗ ਹੋ ਗਏ ਹਨ ਅਤੇ (ਮਨ ਵਿਚ) ਕਿਸੇ ਪ੍ਰਕਾਰ ਦਾ ਕੋਈ ਸੰਗ-ਸੰਕੋਚ ਨਹੀਂ ਮੰਨਿਆ।੧੯੬੧।

(ਰਾਜਾ ਖੜਗ ਸਿੰਘ ਨੇ) ਸ਼ਿਵ ਦੇ ਗਿਆਰਾਂ ਗਣ ਘਾਇਲ ਕਰ ਦਿੱਤੇ ਹਨ ਅਤੇ ਬਾਰ੍ਹਾਂ ਸੂਰਜਾਂ ਦੇ ਰਥ ਕਟ ਦਿੱਤੇ ਹਨ। ਯਮ ਰਾਜ ਨੂੰ ਘਾਇਲ ਕਰ ਕੇ ਬੇ-ਰਥੀ ਕਰ ਦਿੱਤਾ ਹੈ ਅਤੇ ਅੱਠਾਂ ਬਸੂਆਂ ਨੂੰ ਲਲਕਾਰਾ ਮਾਰ ਕੇ ਡਾਂਟਿਆ ਹੈ। ਬਹੁਤ ਸਾਰੇ ਵੈਰੀ ਸਿਰਾਂ ਤੋਂ ਰਹਿਤ ਕਰ ਦਿੱਤੇ ਹਨ। ਜੋ ਰਣ-ਖੇਤਰ ਵਿਚ ਰਹਿ ਗਏ ਹਨ, ਉਨ੍ਹਾਂ ਦੇ ਕਦਮ (ਚਲਣੋਂ) ਰੁਕ ਗਏ ਹਨ। ਰਾਜੇ ਦੇ ਬਾਣ ਪੌਣ ਵਾਂਗ ਛੁਟਦੇ ਸਨ (ਜਿਨ੍ਹਾਂ ਨੇ) ਸਾਰਿਆਂ ਦਲਾਂ ਨੂੰ ਬਦਲਾਂ ਵਾਂਗ ਖਿੰਡਾ ਦਿੱਤਾ ਹੈ।੧੯੬੨।

ਭਾਜ ਗਏ ਰਨ ਤੇ ਡਰ ਕੈ ਭਟ ਤਉ ਸਿਵ ਏਕ ਉਪਾਇ ਬਿਚਾਰਿਓ।
ਮਾਟੀ ਕੋ ਮਾਨਸ ਏਕ ਕੀਯੋ ਤਿਹ ਪ੍ਰਾਨ ਪਰੇ ਜਬ ਸ੍ਯਾਮ ਨਿਹਾਰਿਓ।
ਸਿੰਘ ਅਜੀਤ ਧਰਿਓ ਤਿਹ ਨਾਮੁ ਦੀਓ ਬਰ ਰੁਦ੍ਰ ਮਰੈ ਨਹੀ ਮਾਰਿਓ।
ਸਸਤ੍ਰ ਸੰਭਾਰਿ ਸੋਊ ਕਰ ਮੈ ਖੜਗੇਸ ਕੇ ਮਾਰਨ ਹੇਤ ਸਿਧਾਰਓ। ੧੯੬੩।

*ਅੜਿਲ*

ਅਤਿ ਪ੍ਰਚੰਡ ਬਲਵੰਡ ਬਹੁਰ ਮਿਲ ਕੈ ਭਟ ਧਾਏ।
ਅਪਨੇ ਸਸਤ੍ਰ ਸੰਭਾਰਿ ਲੀਏ ਕਰਿ ਸੰਖ ਬਜਾਏ।
ਦ੍ਵਾਦਸ ਭਾਨਨ ਤਾਨਿ ਕਮਾਨਨਿ ਬਾਨ ਚਲਾਏ।
ਯੌ ਬਰਖੈ ਸਰ ਜਾਲ ਮਨੋ ਪਰਲੇ ਘਨ ਆਏ। ੧੯੬੪।

*ਦੋਹਰਾ*

ਬਾਨਨ ਸੋ ਬਾਨਨ ਕਟੇ ਕੋਪ ਤਚੇ ਜੁਗ ਨੈਨ।
ਸ੍ਰੀ ਹਰਿ ਸੋ ਖੜਗੇਸ ਤਬ ਰਿਸ ਕਰਿ ਬੋਲਿਯੋ ਬੈਨ। ੧੯੬੫।

*ਸਵੈਯਾ*

ਕਿਉ ਰੇ ਗੁਮਾਨ ਕਰੈ ਘਨ ਸ੍ਯਾਮ ਅਬੇ ਰਨ ਤੇ ਪੁਨਿ ਤੋਹਿ ਭਜੈ ਹੋ।
ਕਾਹੇ ਕੋ ਆਨਿ ਅਰਿਯੋ ਸੁਨ ਰੇ ਸਿਰ ਕੇਸਨਿ ਤੇ ਬਹੁਰੋ ਗਹਿ ਲੈਹੋ।
ਐ ਰੇ ਅਹੀਰ ਅਧੀਰ ਡਰੇ ਨਹਿ ਤੋ ਕਹਿ ਜੀਵਤ ਜਾਨ ਨ ਦੈਹੋ।
ਇੰਦ੍ਰ ਬਿਰੰਚ ਕੁਬੇਰ ਜਲਾਧਿਪ ਕੋ ਸਸਿ ਕੋ ਸਿਵ ਕੋ ਹਤ ਕੈ ਹੋ। ੧੯੬੬।

ਤਉ ਹੀ ਲਉ ਬੀਰ ਮਹੋਤ ਕਟ ਸਿੰਘ ਹੁਤੋ ਰਨ ਮੈ ਮਨਿ ਕੋਪ ਭਰਿਓ।
ਕਰ ਮੈ ਕਰਵਾਰਿ ਲੈ ਧਾਇ ਚਲਿਓ ਕਬਿ ਸ੍ਯਾਮ ਕਹੈ ਨਹੀ ਨੈਕੁ ਡਰਿਓ।
ਅਸਿ ਜੁਧ ਦੁਹੂੰ ਨ੍ਰਿਪ ਕੀਨ ਬਡੋ ਨ ਕੋਊ ਰਨ ਤੇ ਪਗ ਏਕ ਟਰਿਓ।
ਖੜਗੇਸ ਕ੍ਰਿਪਾਨ ਕੀ ਤਾਨਿ ਦਈ ਬਿਨੁ ਪ੍ਰਾਨ ਕਰਿਓ ਗਿਰ ਭੂਮਿ ਪਰਿਓ। ੧੯੬੭।

ਦੇਖਿ ਦਸਾ ਤਿਹ ਸਿੰਘ ਬਚਿਤ੍ਰ ਸੁ ਠਾਢੋ ਹੁਤੋ ਰਿਸ ਕੈ ਵਹ ਧਾਯੋ।
ਸ੍ਯਾਮ ਭਨੈ ਧਨੁ ਬਾਨਨ ਲੈ ਤਿਹ ਭੂਪਤਿ ਸਿਉ ਅਤਿ ਜੁਧ ਮਚਾਯੋ।
ਸ੍ਰੀ ਖੜਗੇਸ ਬਲੀ ਧਨ ਤਾਨਿ ਮਹਾ ਬਰ ਬਾਨ ਪ੍ਰਕੋਪ ਚਲਾਯੋ।
ਲਾਗਿ ਗਯੋ ਤਿਹ ਕੇ ਉਰ ਮੈ ਸਰ ਘੂਮਿ ਗਿਰਿਓ ਧਰਿ ਇਉ ਅਰਿ ਘਾਯੋ। ੧੯੬੮।

*ਚੌਪਈ*

ਤਬ ਅਜੀਤ ਸਿੰਘ ਆਪ ਹੀ ਧਾਯੋ। ਧਨੁਖ ਬਾਨ ਲੈ ਰਨ ਮਧਿ ਆਯੋ।
ਭੂਪਤਿ ਕੋ ਤਿਨ ਬਚਨ ਸੁਨਾਯੋ। ਤੋ ਬਧ ਹਿਤ ਸਿਵ ਮੁਹਿ ਉਪਜਾਯੋ। ੧੯੬੯।



(ਜਦੋਂ) ਡਰ ਦੇ ਮਾਰੇ ਸੂਰਮੇ ਰਣ ਖੇਤਰ ਵਿਚੋਂ ਭਜ ਗਏ, ਤਦ ਸ਼ਿਵ ਨੇ ਇਕ ਉਪਾ ਸੋਚਿਆ। ਇਕ ਮਿੱਟੀ ਦਾ ਮਨੁੱਖ ਬਣਾ ਦਿੱਤਾ ਜਿਸ ਵਿਚ (ਉਦੋਂ) ਪ੍ਰਾਣ ਪੈ ਗਏ ਜਦੋਂ ਸ੍ਰੀ ਕ੍ਰਿਸ਼ਨ ਨੇ (ਉਸ ਵਲ) ਵੇਖਿਆ। ਉਸ ਦਾ ਨਾਂ 'ਅਜੀਤ ਸਿੰਘ' ਰਖਿਆ ਅਤੇ ਰੁਦ੍ਰ ਨੇ ਵਰ ਦਿੱਤਾ ਕਿ (ਇਹ) ਮਾਰਨ ਨਾਲ ਮਰੇਗਾ ਨਹੀਂ। ਉਹ ਹੱਥ ਵਿਚ ਸ਼ਸਤ੍ਰ ਧਾਰਨ ਕਰ ਕੇ ਖੜਗ ਸਿੰਘ ਨੂੰ ਮਾਰਨ ਲਈ ਚਲ ਪਿਆ।੧੯੬੩।

*ਅੜਿਲ*

ਬਹੁਤ ਪ੍ਰਚੰਡ ਅਤੇ ਬਲਵਾਨ ਸੂਰਮੇ ਫਿਰ ਇਕੱਠੇ ਹੋ ਕੇ ਹਮਲਾਵਰ ਹੋਏ ਹਨ। (ਉਨ੍ਹਾਂ ਨੇ) ਹੱਥਾਂ ਵਿਚ ਆਪਣੇ ਸ਼ਸਤ੍ਰ ਧਾਰਨ ਕਰ ਲਏ ਹਨ ਅਤੇ ਸੰਖ ਵਜਾਉਂਦੇ ਹਨ। ਬਾਰ੍ਹਾਂ ਸੂਰਜਾਂ ਨੇ ਧਨੁਸ਼ਾਂ ਉਤੇ ਬਾਣ ਕਸ ਕੇ ਚਲਾਏ ਹਨ। ਬਾਣਾਂ ਦੀ ਇਸ ਤਰ੍ਹਾਂ ਝੜੀ ਲਗੀ ਹੈ ਮਾਨੋ ਪਰਲੋ ਦੇ ਬਦਲ ਆ ਗਏ ਹੋਣ।੧੯੬੪।

*ਦੋਹਰਾ*

ਬਾਣਾਂ ਨਾਲ ਬਾਣਾਂ ਨੂੰ ਕਟ ਦਿੱਤਾ ਹੈ ਅਤੇ ਦੋਵੇਂ ਅੱਖਾਂ ਕ੍ਰੋਧ ਨਾਲ ਚੜ੍ਹੀਆਂ ਹੋਈਆਂ ਹਨ। ਉਸ ਵੇਲੇ ਸ੍ਰੀ ਕ੍ਰਿਸ਼ਨ ਨੂੰ ਖੜਗ ਸਿੰਘ ਨੇ ਕ੍ਰੋਧ ਕਰ ਕੇ (ਇਸ ਤਰ੍ਹਾਂ) ਬਚਨ ਕਿਹਾ।੧੯੬੫।

*ਸਵੈਯਾ*

ਹੇ ਘਨ ਸ਼ਿਆਮ! (ਤੂੰ) ਕਿਉਂ ਗੁਮਾਨ ਕਰਦਾ ਹੈਂ। ਹੁਣੇ ਹੀ (ਮੈਂ) ਤੈਨੂੰ ਰਣ-ਭੂਮੀ ਤੋਂ ਫਿਰ ਭਜਾਉਂਦਾ ਹਾਂ। ਓਏ! ਸੁਣ, (ਤੂੰ) ਕਿਸ ਲਈ (ਮੇਰੇ ਨਾਲ) ਆ ਕੇ ਅੜਿਆ ਹੈਂ। (ਮੈਂ) ਫਿਰ (ਤੈਨੂੰ) ਕੇਸਾਂ ਤੋਂ ਪਕੜ ਲਵਾਂਗਾ। ਓਏ ਗਵਾਲੇ! (ਤੂੰ) ਅਧੀਰ ਹੋ ਕੇ ਵੀ ਡਰਦਾ ਨਹੀਂ। (ਹੁਣ ਮੈਂ) ਤੈਨੂੰ ਜੀਉਂਦੇ ਜਾਣ ਨਹੀਂ ਦੇਵਾਂਗਾ। ਇੰਦਰ, ਬ੍ਰਹਮਾ, ਕੁਬੇਰ, ਵਰੁਨ, ਚੰਦ੍ਰਮਾ ਅਤੇ ਸ਼ਿਵ ਨੂੰ ਵੀ ਮਾਰ ਦੇਵਾਂਗਾ।੧੯੬੬।

ਉਦੋਂ ਤਕ ਮਹੋਤ ਕਟ ਸਿੰਘ ( ਨਾਂ ਦਾ) ਸੂਰਵੀਰ ਯੁੱਧ-ਭੂਮੀ ਵਿਚ ਸੀ (ਜਿਸ ਦਾ) ਮਨ ਕ੍ਰੋਧ ਨਾਲ ਭਰਿਆ ਹੋਇਆ ਸੀ, ਕਵੀ ਸ਼ਿਆਮ ਕਹਿੰਦੇ ਹਨ, (ਉਹ)ਹੱਥ ਵਿਚ ਤਲਵਾਰ ਲੈ ਕੇ ਅਗੇ ਵਧਿਆ ਹੈ ਅਤੇ ਕਿਸੇ ਪਾਸੋਂ ਰਤਾ ਜਿੰਨਾ ਵੀ ਡਰਿਆ ਨਹੀਂ ਹੈ। ਦੋਹਾਂ ਰਾਜਿਆਂ ਨੇ ਤਲਵਾਰ ਦਾ ਖ਼ੂਬ ਯੁੱਧ ਕੀਤਾ ਹੈ, ਕੋਈ ਵੀ ਰਣ-ਭੂਮੀ ਤੋਂ ਇਕ ਕਦਮ ਵੀ ਨਹੀਂ ਟਲਿਆ ਹੈ। (ਆਖ਼ੀਰ ਵਿਚ) ਖੜਗ ਸਿੰਘ ਨੇ ਸ਼ਿਦਤ ਨਾਲ ਤਲਵਾਰ ਦਾ ਵਾਰ ਕੀਤਾ ਹੈ ਅਤੇ (ਮਹੋਤ ਕਟ ਸਿੰਘ ਨੂੰ) ਪ੍ਰਾਣਾਂ ਤੋਂ ਰਹਿਤ ਕਰ ਕੇ ਧਰਤੀ ਉਤੇ ਡਿਗਾ ਦਿੱਤਾ ਹੈ।੧੯੬੭।

ਉਸ ਦੀ ਹਾਲਤ ਨੂੰ ਵੇਖ ਕੇ, ਕੋਲ ਖੜੋਤੇ ਬਚਿਤ੍ਰ ਸਿੰਘ ਨੇ ਕ੍ਰੋਧਵਾਨ ਹੋ ਕੇ ਧਾਵਾ ਕਰ ਦਿੱਤਾ ਹੈ। ਸ਼ਿਆਮ (ਕਵੀ) ਕਹਿੰਦੇ ਹਨ, ਉਸ ਨੇ ਧਨੁਸ਼ ਬਾਣ ਲੈ ਕੇ ਰਾਜੇ ਨਾਲ ਬਹੁਤ ਯੁੱਧ ਮਚਾਇਆ ਹੈ। ਬਲਵਾਨ ਖੜਗ ਸਿੰਘ ਨੇ ਧਨੁਸ਼ ਤਣ ਕੇ ਅਤੇ ਬਹੁਤ ਕ੍ਰੋਧਿਤ ਹੋ ਕੇ ਇਕ ਪ੍ਰਚੰਡ ਤੀਰ ਚਲਾ ਦਿੱਤਾ ਹੈ। (ਉਹ ਬਾਣ) ਉਸ ਦੇ ਸੀਨੇ ਵਿਚ ਲਗਿਆ ਹੈ ਅਤੇ ਘੁੰਮੇਰੀ ਖਾ ਕੇ ਧਰਤੀ ਉਤੇ ਡਿਗ ਪਿਆ ਹੈ। ਇਸ ਤਰ੍ਹਾਂ (ਖੜਗ ਸਿੰਘ ਨੇ) ਵੈਰੀ ਨੂੰ ਮਾਰ ਦਿੱਤਾ ਹੈ।੧੯੬੮।

*ਚੌਪਈ*

ਤਦ ਅਜੀਤ ਸਿੰਘ ਆਪ ਹੀ ਹਮਲਾ ਕਰ ਕੇ ਪਿਆ ਅਤੇ ਧਨੁਸ਼ ਬਾਣ ਲੈ ਕੇ ਯੁੱਧ-ਖੇਤਰ ਵਿਚ ਆ ਗਿਆ। ਉਸ ਨੇ ਰਾਜੇ ਨੂੰ ਇਹ ਬੋਲ ਸੁਣਾਏ ਕਿ ਤੈਨੂੰ ਮਾਰਨ ਲਈ ਹੀ ਸ਼ਿਵ ਨੇ ਮੈਨੂੰ ਸਿਰਜਿਆ ਹੈ।੧੯੬੯।

*ਚੌਪਈ*

ਅਜੀਤ ਸਿੰਘ ਯੌ ਬਚਨ ਉਚਾਰਿਓ। ਖੜਗ ਸਿੰਘ ਰਨ ਮਾਹਿ ਹਕਾਰਿਓ।
ਨ੍ਰਿਪ ਏ ਬੈਨ ਸੁਨਤ ਨਹੀ ਡਰਿਓ। ਮਹਾਬੀਰ ਪਗੁ ਆਗੈ ਧਰਿਓ। ੧੬੭੦।

ਅਜੀਤ ਸਿੰਘ ਰਛਾ ਹਿਤ ਧਾਏ। ਗ੍ਯਾਰਹ ਰੁਦ੍ਰ ਭਾਨ ਸਭ ਆਏ।
ਇੰਦ੍ਰ ਕ੍ਰਿਸਨ ਜਮ ਬਸੁ ਰਿਸ ਭਰੇ। ਬਰੁਨ ਕੁਬੇਰ ਘੇਰਿ ਸਭ ਖਰੇ। ੧੬੭੧।

*ਸਵੈਯਾ*

ਸਿੰਘ ਅਜੀਤ ਜਬੈ ਖੜਗੇਸ ਸੋ ਸ੍ਯਾਮ ਕਹੈ ਅਤਿ ਜੁਧੁ ਮਚਾਯੋ।
ਸੰਗਿ ਸਿਵਾਦਿਕ ਸੂਰਜਿ ਤੇ ਅਰਿ ਮਾਰਨ ਕੋ ਤਿਹ ਹਾਥ ਉਚਾਯੋ।
ਬਾਨ ਚਲੇ ਅਤਿ ਹੀ ਰਨ ਮੈ ਨ੍ਰਿਪ ਕਾਟਿ ਸਬੈ ਮਨਿ ਰੋਸਿ ਤਚਾਯੋ।
ਲੈ ਧਨੁ ਬਾਨ ਮਹਾ ਬਲਵਾਨ ਹਨ੍ਯੋ ਭਟ ਕੋ ਕਿਨਹੂੰ ਨ ਬਚਾਯੋ। ੧੬੭੨।

*ਚੌਪਈ*

ਜਬ ਅਜੀਤ ਸਿੰਘ ਮਾਰਿ ਗਿਰਾਯੋ। ਸੁ ਭਟਨ ਮਨ ਭਟਕਿਓ ਡਰ ਪਾਯੋ।
ਬਹੁਰੋ ਭੂਪਤਿ ਖੜਗ ਸੰਭਾਰਿਓ। ਚਕ੍ਰਤ ਤੇ ਸਬਹੂੰ ਬਲੁ ਹਾਰਿਓ। ੧੬੭੩।

ਤਬ ਹਰਿ ਹਰਿ ਬਿਧਿ ਮੰਤ੍ਰ ਬਿਚਾਰਿਓ। ਮਰੈ ਨ ਜਰੈ ਅਗਨ ਤੇ ਜਾਰਿਓ।
ਤਾ ਤੇ ਜਤਨ ਕਛੂ ਅਬ ਕੀਜੈ। ਯਾ ਤੇ ਮਾਰਿ ਭੂਪ ਇਹ ਲੀਜੈ। ੧੬੭੪।

ਬ੍ਰਹਮੇ ਕਹਿਓ ਸੁ ਇਹ ਬਿਧਿ ਕੀਜੈ। ਮੋਹਿਤ ਹ੍ਵੈ ਮਨ ਤਬ ਬਲੁ ਛੀਜੈ।
ਜਬ ਇਹ ਭੂਪ ਗਿਰਿਓ ਲਖਿ ਲਈਯੈ। ਤਬ ਇਹ ਜਮ ਕੋ ਧਾਮ ਪਠਈਯੈ। ੧੬੭੫।

ਪੁਨਿ ਅਪਛ੍ਰਨ ਆਇਸ ਦੀਜੈ। ਜਾ ਸੋ ਨ੍ਰਿਪ ਰੀਝੈ ਸੋਈ ਕੀਜੈ।
ਕਉਤਕਿ ਹੇਰਿ ਭੂਪ ਜਬ ਲੈ ਹੈ। ਘਟਿ ਜੈ ਹੈ ਬਲ ਮਨ ਦ੍ਰਵਿ ਜੈ ਹੈ। ੧੬੭੬।

*ਦੋਹਰਾ*

ਕਮਲਜ ਯੌ ਹਰਿ ਸਿਉ ਕਹਿਯੋ ਸੁਨੀ ਬਾਤ ਸੁਰਰਾਜ।
ਨਭਿ ਨਿਹਾਰ ਬਾਸਵ ਕਹਿਯੋ ਕਰਹੁ ਨ੍ਰਿਤ ਸੁਰਰਾਜ। ੧੬੭੭।

*ਸਵੈਯਾ*

ਉਤ ਦੇਵਬਧੂ ਮਿਲਿ ਨ੍ਰਿਤ ਕਰੈ ਇਤ ਸੂਰ ਸਬੈ ਮਿਲ ਜੁਧੁ ਮਚਾਯੋ।
ਕਿੰਨਰ ਗੰਧ੍ਰਬ ਗਾਵਤ ਹੈ ਉਤ ਮਾਰੂ ਬਜੈ ਰਨ ਮੰਗਲ ਗਾਯੋ।



ਅਜੀਤ ਸਿੰਘ ਨੇ ਇਸ ਤਰ੍ਹਾਂ ਬਚਨ ਉਚਾਰੇ ਅਤੇ ਖੜਗ ਸਿੰਘ ਨੂੰ ਰਣ-ਭੂਮੀ ਵਿਚ ਵੰਗਾਰਿਆ। ਰਾਜਾ (ਖੜਗ ਸਿੰਘ) ਇਨ੍ਹਾਂ ਬੋਲਾਂ ਨੂੰ ਸੁਣ ਕੇ ਡਰਿਆ ਨਹੀਂ ਹੈ, (ਸਗੋਂ ਉਸ) ਮਹਾਵੀਰ ਨੇ ਕਦਮ ਅਗੇ ਹੀ ਧਰਿਆ ਹੈ।੧੬੭੦।

ਅਜੀਤ ਸਿੰਘ ਦੀ ਰਖਿਆ ਲਈ (ਇਹ) ਦੌੜੇ ਹਨ। ਗਿਆਰਾਂ ਰੁਦਰ ਅਤੇ ਸਾਰੇ ਸੂਰਜ ਆਏ ਹਨ। ਇੰਦਰ, ਕ੍ਰਿਸ਼ਨ, ਯਮ ਅਤੇ ਅੱਠ ਬਸੂ, ਵਰੁਨ, ਕੁਬੇਰ ਆਦਿ ਸਾਰੇ (ਰਾਜੇ ਨੂੰ) ਘੇਰ ਕੇ ਖੜੋਤੇ ਹਨ।੧੬੭੧।

*ਸਵੈਯਾ*

(ਕਵੀ) ਸ਼ਿਆਮ ਕਹਿੰਦੇ ਹਨ, ਅਜੀਤ ਸਿੰਘ ਨੇ ਜਦੋਂ ਖੜਗ ਸਿੰਘ ਨਾਲ ਬਹੁਤ ਭਿਆਨਕ ਯੁੱਧ ਮਚਾਇਆ, (ਉਦੋਂ) ਸ਼ਿਵ, ਸੂਰਜ ਆਦਿ ਜਿਤਨੇ ਉਸ ਦੇ ਨਾਲ ਸਨ, ਵੈਰੀ ਨੂੰ ਮਾਰਨ ਲਈ ਉਨ੍ਹਾਂ ਨੇ ਹੱਥ ਉਲਾਰੇ। ਯੁੱਧ-ਭੂਮੀ ਵਿਚ ਬਹੁਤ ਬਾਣ ਚਲੇ ਹਨ, ਰਾਜੇ ਨੇ (ਉਨ੍ਹਾਂ) ਸਾਰਿਆਂ ਨੂੰ ਕਟ ਕੇ ਮਨ ਵਿਚ ਰੋਸ ਕੀਤਾ ਹੈ। ਉਸ ਮਹਾਨ ਬਲਵਾਨ (ਰਾਜੇ) ਨੇ ਧਨੁਸ਼-ਬਾਣ ਲੈ ਕੇ ਉਸ ਸੂਰਮੇ ਨੂੰ ਮਾਰਿਆ ਹੈ ਅਤੇ ਕਿਸੇ ਨੇ ਵੀ (ਉਸ ਨੂੰ) ਬਚਾਇਆ ਨਹੀਂ ਹੈ।੧੬੭੨।

*ਚੌਪਈ*

ਜਦ ਅਜੀਤ ਸਿੰਘ ਨੂੰ ਮਾਰ ਕੇ ਡਿਗਾ ਦਿੱਤਾ ਗਿਆ, (ਤਦ ਸਾਰਿਆਂ) ਯੋਧਿਆਂ ਦਾ ਮਨ ਡੋਲ ਗਿਆ ਅਤੇ (ਸਭ) ਡਰ ਗਏ। ਫਿਰ ਰਾਜੇ ਨੇ ਖੜਗ ਧਾਰਨ ਕਰ ਲਿਆ। ਸਾਰੇ ਹੈਰਾਨ ਹੋ ਗਏ ਅਤੇ (ਸਭ ਦਾ) ਬਲ ਛੀਣ ਹੋ ਗਿਆ।੧੬੭੩।

ਤਦ ਵਿਸ਼ਣੂ, ਸ਼ਿਵ ਅਤੇ ਬ੍ਰਹਮਾ ਨੇ ਸਲਾਹ ਕੀਤੀ ਕਿ (ਇਹ) ਨ ਮਰਦਾ ਹੈ ਅਤੇ ਨ ਹੀ ਅੱਗ ਨਾਲ ਸਾੜਿਆਂ ਸੜਦਾ ਹੈ। ਇਸ ਲਈ ਕੋਈ ਹੋਰ ਯਤਨ ਕਰਨਾ ਚਾਹੀਦਾ ਹੈ, ਤਾਂ ਜੋ ਇਸ ਰਾਜੇ ਨੂੰ ਮਾਰ ਲਿਆ ਜਾਵੇ।੧੬੭੪।

ਬ੍ਰਹਮਾ ਨੇ ਕਿਹਾ ਕਿ ਇਹ ਵਿਧੀ ਕਰੋ ਕਿ ਇਸ ਦਾ ਮਨ ਮੋਹਿਤ ਹੋ ਜਾਏ, ਤਦ (ਇਸ ਦਾ) ਬਲ ਛੀਣ ਹੋ ਜਾਏਗਾ। ਜਦ ਇਸ ਰਾਜੇ ਨੂੰ ਡਿਗਿਆ ਹੋਇਆ ਵੇਖ ਲਈਏ, ਤਦ ਇਸ ਨੂੰ ਯਮ ਲੋਕ ਵਿਚ ਭੇਜ ਦੇਈਏ।੧੬੭੫।

(ਹੁਣ) ਫਿਰ ਅੱਛਰਾਵਾਂ ਨੂੰ ਆਗਿਆ ਦਿਓ (ਕਿ ਇਹ) ਓਹੀ ਕਰਨ ਜਿਸ ਨਾਲ ਰਾਜਾ ਪ੍ਰਸੰਨ ਹੋ ਜਾਏ। ਜਦ ਰਾਜਾ ਉਨ੍ਹਾਂ ਦੇ ਕੌਤਕ ਵੇਖ ਲਵੇਗਾ ਤਾਂ (ਇਸ ਦਾ) ਮਨ ਦ੍ਰਵਿਤ ਹੋ ਜਾਵੇਗਾ ਅਤੇ ਬਲ ਘਟ ਜਾਏਗਾ।੧੬੭੬।

*ਦੋਹਰਾ*

ਬ੍ਰਹਮਾ ਨੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਿਹਾ ਅਤੇ ਇੰਦਰ ਨੇ (ਇਹ) ਗੱਲ ਸੁਣ ਲਈ। ਆਕਾਸ਼ ਵਲ ਤਕ ਕੇ ਇੰਦਰ ਨੇ ਕਿਹਾ--ਹੇ ਸੁਅਰਗ ਵਿਚ ਬਿਰਾਜਣ ਵਾਲੇ ਦੇਵਤਿਓ! ਨਾਚ ਕਰੋ।੧੬੭੭।

*ਸਵੈਯਾ*

ਉਧਰ ਦੇਵਤਿਆਂ ਦੀਆਂ ਇਸਤਰੀਆਂ ਮਿਲ ਕੇ ਨਾਚ ਕਰਦੀਆਂ ਹਨ, ਇਧਰ ਸਾਰੇ ਸੂਰਮੇ ਮਿਲ ਕੇ ਯੁੱਧ ਕਰਦੇ ਹਨ। ਕਿੰਨਰ ਅਤੇ ਗੰਧਰਬ ਗਾਉਂਦੇ ਹਨ, ਉਧਰ ਮਾਰੂ ਵਾਜਾ ਵਜਦਾ ਹੈ ਅਤੇ ਰਣ-ਭੂਮੀ ਵਿਚ ਮਾਂਗਲਿਕ (ਗੀਤ) ਗਾਏ ਜਾ ਰਹੇ ਹਨ। ਉਨ੍ਹਾਂ ਦੇ ਵਡੇ

ਕਉਤੁਕ ਦੇਖਿ ਬਡੋ ਤਿਨ ਕੋ ਇਹ ਭੂਪਤਿ ਕੋ ਮਨ ਤਉ ਬਿਰਮਾਯੋ।
ਕਾਨ੍ਹ ਅਚਾਨ ਲਯੋ ਧਨੁ ਤਾਨਿ ਸੁ ਬਾਨ ਮਹਾ ਨ੍ਰਿਪ ਕੇ ਤਨਿ ਲਾਯੋ। ੧੬੭੮।

ਲਾਗਤ ਹੀ ਸਰ ਮੋਹਿਤ ਭਯੋ ਤੇਊ ਤੀਰਨ ਸੋ ਬਰ ਬੀਰ ਸੰਘਾਰੇ।
ਗਿਆਰਹ ਰੁਦ੍ਰਨਿ ਕੇ ਅਗਨੰ ਗਨ ਮਾਰਿ ਲਏ ਹਰਿ ਲੋਕਿ ਸਿਧਾਰੇ।
ਦ੍ਵਾਦਸ ਭਾਨ ਜਲਾਧਿਪ ਅਉ ਸਸਿ ਇੰਦ੍ਰ ਕੁਬੇਰ ਕੇ ਅੰਗ ਪ੍ਰਹਾਰੇ।
ਅਉਰ ਜਿਤੇ ਭਟ ਠਾਢੇ ਰਹੇ ਕਬਿ ਸ੍ਯਾਮ ਕਹੈ ਬਿਪਤੇ ਕਰਿ ਡਾਰੇ। ੧੬੭੯।

ਸਕ੍ਰ ਕੋ ਸਾਠ ਲਗਾਵਤ ਭਯੋ ਸਰ ਦ੍ਵੈ ਸਤਿ ਕਾਨ੍ਹ ਕੇ ਗਾਤ ਲਗਾਏ।
ਚਉਸਠਿ ਬਾਨ ਹਨੇ ਜਮ ਕੋ ਰਵਿ ਦ੍ਵਾਦਸ ਦ੍ਵਾਦਸ ਕੇ ਸੰਗ ਘਾਏ।
ਸੋਮ ਕੋ ਸਉ ਸਤ ਰੁਦ੍ਰ ਕੋ ਚਾਰ ਲਗਾਵਤ ਭਯੋ ਕਬਿ ਸ੍ਯਾਮ ਸੁਨਾਏ।
ਸ੍ਰੋਨ ਭਰੇ ਸਬ ਕੇ ਪਟ ਮਾਨਹੁ ਚਾਚਰ ਖੇਲਿ ਅਬੈ ਭਟ ਆਏ। ੧੬੮੦।

*ਚੌਪਈ*

ਅਉਰ ਸੁਭਟ ਬਹੁਤੇ ਤਿਹ ਮਾਰੇ। ਜੂਝ ਪਰੇ ਜਮ ਧਾਮਿ ਸਿਧਾਰੇ।
ਤਬ ਨ੍ਰਿਪ ਪੈ ਬ੍ਰਹਮਾ ਚਲ ਆਯੋ। ਸ੍ਯਾਮ ਭਨੈ ਯਹ ਬੈਨ ਸੁਨਾਯੋ। ੧੬੮੧।

ਕਹਿਓ ਸੁ ਕਿਉ ਇਨ ਕਉ ਰਨਿ ਮਾਰੈ। ਬ੍ਰਿਥਾ ਕੋਪ ਕੈ ਕਿਉ ਸਰ ਡਾਰੈ।
ਤਾ ਤੇ ਇਹੈ ਕਾਜ ਅਬ ਕੀਜੈ। ਦੇਹ ਸਹਿਤ ਨਭਿ ਮਾਰਗ ਲੀਜੈ। ੧੬੮੨।

ਜੁਧ ਕਥਾ ਨਹੀ ਰਿਦੈ ਚਿਤਾਰੋ। ਅਪਨੋ ਅਗਲੋ ਕਾਜ ਸਵਾਰੋ।
ਤਾ ਤੇ ਅਬਿ ਬਿਲੰਬ ਨਹੀ ਕੀਜੈ। ਮੇਰੋ ਕਹਿਯੋ ਮਾਨ ਕੈ ਲੀਜੈ। ੧੬੮੩।

*ਸਵੈਯਾ*

ਇੰਦ੍ਰ ਕੇ ਧਾਮ ਚਲੋ ਬਲਵਾਨ ਸੁਜਾਨ ਸੁਨੋ ਅਬ ਢੀਲ ਨ ਕੀਜੈ।
ਦੇਵਬਧੂ ਜੋਊ ਚਾਹਤ ਹੈ ਤਿਨ ਕੋ ਮਿਲੀਐ ਮਿਲ ਕੈ ਸੁਖ ਲੀਜੈ।
ਤੇਰੋ ਮਨੋਰਥ ਪੂਰਨ ਹੋਤ ਹੈ ਮਾਨ ਕਹਿਓ ਨ੍ਰਿਪ ਅੰਮ੍ਰਿਤ ਪੀਜੈ।
ਰਾਜਨ ਰਾਜ ਸਮਾਜ ਤਜੋ ਇਨ ਬੀਰਨ ਕੋ ਨ ਬ੍ਰਿਥਾ ਦੁਖੁ ਦੀਜੈ। ੧੬੮੪।

*ਦੋਹਰਾ*

ਯੌ ਸੁਨਿ ਬਤੀਆ ਬ੍ਰਹਮ ਕੀ ਭੂਪ ਸਤ੍ਰ ਦੁਖ ਦੈਨ।
ਅਤਿ ਚਿਤਿ ਹਰਖ ਬਢਾਇ ਕੈ ਬੋਲਿਓ ਬਿਧਿ ਸੋ ਬੈਨ। ੧੬੮੫।

*ਚੌਪਈ*

ਯੌ ਬ੍ਰਹਮਾ ਸੋ ਬੈਨ ਸੁਨਾਯੋ। ਤੋ ਸਿਉ ਕਹੋ ਜੁ ਮਨ ਮੈ ਆਯੋ।
ਮੋ ਸੋ ਬੀਰ ਸਸਤ੍ਰ ਜਬ ਧਰੈ। ਕਹੋ ਬਿਸਨ ਬਿਨ ਕਾਸੋ ਲਰੈ। ੧੬੮੬।



ਕੌਤਕ ਵੇਖ ਕੇ ਇਸ ਰਾਜਾ (ਖੜਗ ਸਿੰਘ) ਦਾ ਮਨ ਲੁਭਾਇਮਾਨ ਹੋ ਗਿਆ ਹੈ। (ਉਸ ਵੇਲੇ) ਕ੍ਰਿਸ਼ਨ ਨੇ ਅਚਾਨਕ ਹੀ ਧਨੁਸ਼ ਕਸ ਲਿਆ ਅਤੇ ਇਕ ਤਕੜਾ ਬਾਣ ਰਾਜੇ ਦੇ ਸ਼ਰੀਰ ਵਿਚ ਮਾਰ ਦਿੱਤਾ।੧੬੭੮।

ਬਾਣ ਲਗਦਿਆਂ ਹੀ (ਰਾਜਾ) ਬੇਹੋਸ਼ ਹੋ ਗਿਆ ਹੈ, ਪਰ ਫਿਰ ਵੀ ਉਸ ਨੇ ਤੀਰਾਂ ਨਾਲ ਬਹੁਤ ਯੋਧੇ ਮਾਰ ਦਿੱਤੇ ਹਨ। ਗਿਆਰਾਂ ਰੁਦਰਾਂ ਦੇ ਅਣਗਿਣਤ ਗਣ ਮਾਰ ਦਿੱਤੇ ਹਨ (ਅਤੇ ਉਹ) ਸ਼ਿਵ ਲੋਕ ਨੂੰ ਚਲੇ ਗਏ ਹਨ। ਬਾਰ੍ਹਾਂ ਸੂਰਜਾਂ, ਵਰੁਨ ਦੇਵਤਾ, ਚੰਦ੍ਰਮਾ, ਇੰਦਰ ਅਤੇ ਕੁਬੇਰ ਦੇ ਅੰਗ ਕਟ ਸੁਟੇ ਹਨ। ਕਵੀ ਸ਼ਿਆਮ ਕਹਿੰਦੇ ਹਨ, ਹੋਰ ਜਿਤਨੇ ਸੂਰਮੇ ਖੜੋਤੇ ਹੋਏ ਸਨ, ਉਨ੍ਹਾਂ ਨੂੰ (ਰਾਜੇ ਨੇ) ਅਪਮਾਨਿਤ ਕਰ ਦਿੱਤਾ ਹੈ।੧੬੭੯।

ਇੰਦਰ ਨੂੰ ਸਠ ਬਾਣ ਮਾਰੇ ਹਨ ਅਤੇ ਕ੍ਰਿਸ਼ਨ ਦੇ ਸ਼ਰੀਰ ਵਿਚ ਦੋ ਸੌ (ਤੀਰ) ਲਗਾਏ ਹਨ। ਯਮਰਾਜ ਨੂੰ ਚੌਂਹਠ ਬਾਣ ਲਗੇ ਹਨ ਅਤੇ ਬਾਰਾਂ ਸੂਰਜਾਂ ਨੂੰ ਬਾਰਾਂ ਤੀਰਾਂ ਨਾਲ ਜ਼ਖ਼ਮੀ ਕੀਤਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਚੰਦ੍ਰਮਾ ਨੂੰ ਇਕ ਸੌ ਅਤੇ ਰੁਦ੍ਰ ਨੂੰ ਚਾਰ ਸੌ ਬਾਣ ਮਾਰੇ ਹਨ। ਸਾਰਿਆਂ ਦੇ ਬਸਤ੍ਰ ਲਹੂ ਨਾਲ ਲਿਬੜ ਗਏ ਹਨ ਮਾਨੋ ਸੂਰਮੇ ਹੁਣੇ ਹੀ ਹੋਲੀ ਖੇਡ ਕੇ ਆਏ ਹੋਣ।੧੬੮੦।

*ਚੌਪਈ*

ਉਸ ਨੇ ਹੋਰ ਬਹੁਤ ਸਾਰੇ ਸੂਰਮੇ ਮਾਰ ਦਿੱਤੇ, (ਜੋ) ਵੀ ਲੜੇ ਯਮਲੋਕ ਚਲੇ ਗਏ। ਤਦ ਬ੍ਰਹਮਾ ਚਲ ਕੇ ਰਾਜੇ ਕੋਲ ਆਇਆ। ਸ਼ਿਆਮ (ਕਵੀ) ਕਹਿੰਦੇ ਹਨ, (ਉਸ ਨੇ) ਇਹ ਬਚਨ ਕਹਿ ਸੁਣਾਇਆ।੧੬੮੧।

(ਬ੍ਰਹਮਾ) ਕਹਿਣ ਲਗਿਆ--(ਹੇ ਰਾਜਨ! ਤੂੰ) ਇਨ੍ਹਾਂ ਨੂੰ ਯੁੱਧ ਵਿਚ ਕਿਉਂ ਮਾਰਦਾ ਹੈਂ। ਵਿਅਰਥ ਵਿਚ ਕ੍ਰੋਧ ਕਰ ਕੇ ਕਿਉਂ ਬਾਣ ਚਲਾਉਂਦਾ ਹੈਂ। ਇਸ ਲਈ ਹੁਣ ਇਹ ਕੰਮ ਕਰ ਅਤੇ ਦੇਹ ਸਮੇਤ ਆਕਾਸ਼ ਦਾ ਮਾਰਗ ਫੜ।੧੬੮੨।

ਯੁੱਧ ਦੇ ਬ੍ਰਿੱਤਾਂਤ ਨੂੰ ਮਨ ਵਿਚ ਨ ਵਿਚਾਰ ਅਤੇ ਆਪਣੇ ਅਗਲੇ (ਲੋਕ ਦਾ) ਕੰਮ ਸੰਵਾਰ। ਇਸ ਲਈ ਹੁਣ ਦੇਰ ਨ ਕਰ ਅਤੇ ਮੇਰੇ ਕਹੇ ਨੂੰ ਮੰਨ ਲੈ।੧੬੮੩।

*ਸਵੈਯਾ*

ਹੇ ਬਲਵਾਨ! ਹੁਣ ਇੰਦਰ ਦੇ ਘਰ ਨੂੰ ਚਲੋ। ਹੇ ਸੁਜਾਨ! ਸੁਣੋ, ਹੁਣ ਦੇਰ ਨ ਕਰੋ। ਜੋ ਵੀ ਦੇਵ-ਇਸਤਰੀ ਚਾਹੀਦੀ ਹੈ, ਉਸ ਨੂੰ ਮਿਲੋ ਅਤੇ ਮਿਲ ਕੇ ਸੁਖ ਪਾਓ। ਹੇ ਰਾਜਨ! ਤੇਰਾ ਮਨੋਰਥ ਪੂਰਾ ਹੁੰਦਾ ਹੈ। ਮੇਰਾ ਕਿਹਾ ਮੰਨ ਕੇ ਅੰਮ੍ਰਿਤ ਪੀ ਲਵੋ। ਹੇ ਰਾਜਨ! ਰਾਜ-ਸਮਾਜ ਨੂੰ ਛਡ ਦਿਓ ਅਤੇ ਇਨ੍ਹਾਂ ਯੋਧਿਆਂ ਨੂੰ ਵਿਅਰਥ ਦਾ ਦੁਖ ਨ ਦਿਓ।੧੬੮੪।

*ਦੋਹਰਾ*

ਬ੍ਰਹਮਾ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਵੈਰੀਆਂ ਨੂੰ ਦੁਖ ਦੇਣ ਵਾਲਾ ਰਾਜਾ ਆਪਣੇ ਚਿਤ ਵਿਚ ਬਹੁਤ ਖ਼ੁਸ਼ੀ ਵਧਾਉਂਦਾ ਹੋਇਆ ਬ੍ਰਹਮਾ ਨੂੰ ਇਹ ਬੋਲ ਬੋਲਿਆ।੧੬੮੫।

*ਚੌਪਈ*

(ਰਾਜੇ ਨੇ) ਬ੍ਰਹਮਾ ਨੂੰ ਇਸ ਤਰ੍ਹਾਂ ਦਾ ਬੋਲ ਸੁਣਾਇਆ--ਤੈਨੂੰ ਉਹੀ ਕਹਿੰਦਾ ਹਾਂ, ਜੋ ਮਨ ਵਿਚ ਆਇਆ ਹੈ। ਮੇਰੇ ਵਰਗਾ ਵੀਰ ਜਦੋਂ ਸ਼ਸਤ੍ਰ ਧਾਰਨ ਕਰੇਗਾ, (ਤਾਂ) ਵਿਸ਼ਨੂ ਨੂੰ ਛਡ ਕੇ (ਹੋਰ) ਕਿਸ ਨਾਲ ਲੜੇਗਾ।੧੬੮੬।

*ਦੋਹਰਾ*

ਤੁਮ ਸਬ ਜਾਨਤ ਬਿਸ੍ਵ ਕਰ ਖੜਗ ਸਿੰਘ ਮੋਹਿ ਨਾਉ।
ਲਾਜ ਆਪਨੇ ਨਾਉ ਕੀ ਕਹੋ ਕਹਾ ਭਜਿ ਜਾਉ। ੧੯੮੭।

*ਸਵੈਯਾ*

ਚਤੁਰਾਨਨ ਮੋ ਬਤੀਆ ਸੁਨਿ ਲੈ ਚਿਤ ਦੈ ਦੁਹ ਸ੍ਰਉਨਨ ਮੈ ਧਰੀਐ।
ਉਪਮਾ ਕੋ ਜਬੈ ਉਮਗੈ ਮਨ ਤਉ ਉਪਮਾ ਭਗਵਾਨ ਹੀ ਕੀ ਕਰੀਐ।
ਪਰੀਐ ਨਹੀ ਆਨ ਕੇ ਪਾਇਨ ਪੈ ਹਰਿ ਕੇ ਗੁਰ ਕੇ ਦਿਜ ਕੈ ਪਰੀਐ।
ਜਿਹ ਕੋ ਜੁਗ ਚਾਰ ਮੈ ਨਾਉ ਜਪੈ ਤਿਹ ਸੋ ਲਰਿ ਕੈ ਮਰੀਐ ਤਰੀਐ। ੧੯੮੮।

ਜਾ ਸਨਕਾਦਿਕ ਸੇਸ ਤੇ ਆਦਿਕ ਖੋਜਤ ਹੈ ਕਛੁ ਅੰਤ ਨ ਪਾਯੋ।
ਚਉਦਹ ਲੋਕਨ ਬੀਚ ਸਦਾ ਸੁਕ ਬ੍ਯਾਸ ਮਹਾ ਕਬਿ ਸ੍ਯਾਮ ਸੁ ਗਾਯੋ।
ਜਾਹੀ ਕੇ ਨਾਮ ਪ੍ਰਤਾਪ ਹੂੰ ਤੇ ਧ੍ਰੂਅ ਸੋ ਪ੍ਰਹਲਾਦ ਅਛੈ ਪਦ ਪਾਯੋ।
ਸੋ ਅਬ ਮੋ ਸੰਗ ਜੁਧੁ ਕਰੈ ਜਿਹ ਸ੍ਰੀਧਰ ਸ੍ਰੀ ਹਰਿ ਨਾਮ ਕਹਾਯੋ। ੧੯੮੯।

*ਅੜਿਲ*

ਚਤੁਰਾਨਨ ਏ ਬਚਨ ਸੁਨਤ ਚਕ੍ਰਿਤ ਭਯੋ।
ਬਿਸਨ ਭਗਤ ਕੋ ਤਬੈ ਭੂਪ ਚਿਤ ਮੈ ਲਯੋ।
ਸਾਧ ਸਾਧ ਕਰਿ ਬੋਲਿਓ ਬਦਨ ਨਿਹਾਰ ਕੈ।
ਹੋ ਮੋਨ ਰਹਿਯੋ ਗਹਿ ਕਮਲਜ ਪ੍ਰੇਮ ਬਿਚਾਰ ਕੈ। ੧੯੯੦।

ਬਹੁਰਿ ਬਿਧਾਤਾ ਭੂਪਤਿ ਕੋ ਇਹ ਬਿਧਿ ਕਹਿਯੋ।
ਭਗਤਿ ਗ੍ਯਾਨ ਕੋ ਤਤੁ ਭਲੀ ਬਿਧਿ ਤੈ ਲਹਿਯੋ।
ਤਾ ਤੇ ਅਬ ਤਨ ਸਾਥਹਿ ਸੁਰਗਿ ਸਿਧਾਰੀਐ।
ਹੋ ਮੁਕਤ ਓਰ ਕਰਿ ਦ੍ਰਿਸਟਿ ਨ ਜੁਧ ਨਿਹਾਰੀਐ। ੧੯੯੧।

*ਦੋਹਰਾ*

ਕਹਿਯੋ ਨ ਮਾਨੈ ਭੂਪ ਜਬ ਤਬ ਬ੍ਰਹਮੇ ਕਹ ਕੀਨ।
ਨਾਰਦ ਕੋ ਸਿਮਰਨਿ ਕੀਓ ਮੁਨਿ ਆਯੋ ਪਰਬੀਨ। ੧੯੯੨।

*ਸਵੈਯਾ*

ਤਬ ਹੀ ਮੁਨਿ ਨਾਰਦ ਆਇ ਗਯੋ ਤਿਹ ਭੂਪਤਿ ਕੋ ਇਕ ਬੈਨ ਸੁਨਾਯੋ।
ਚਉਦਹ ਲੋਕਨ ਬੀਚ ਕਹਿਯੋ ਪ੍ਰਭਿ ਤੋ ਸਮ ਰਾਜ ਨ ਕੋਊ ਬਨਾਯੋ।
ਤਾਹੀ ਤੇ ਬੀਰਨ ਕੀ ਮਨਿ ਤੈ ਸੁ ਭਲੋ ਕੀਯੋ ਸ੍ਯਾਮ ਸੋ ਜੁਧ ਮਚਾਯੋ।
ਸ੍ਯਾਮ ਕਹੈ ਮੁਨਿ ਕੀ ਬਤੀਆ ਸੁਨਿ ਭੂਪ ਘਨੋ ਮਨ ਮੈ ਸੁਖੁ ਪਾਯੋ। ੧੯੯੩।

*ਦੋਹਰਾ*

ਅਭਿਬੰਦਨ ਭੂਪਤਿ ਕੀਯੋ ਨਾਰਦ ਕੋ ਪਹਿਚਾਨਿ।
ਮੁਨਿ ਪਤਿ ਇਹ ਉਪਦੇਸ ਦੀਆ ਜੁਧ ਕਰੋ ਬਲਵਾਨ। ੧੯੯੪।



*ਦੋਹਰਾ*

ਹੇ ਵਿਸ਼ਵ ਕਰਤਾ! ਤੂੰ ਜਾਣਦਾ ਹੈਂ ਕਿ ਮੇਰਾ ਨਾਂ ਖੜਗ ਸਿੰਘ ਹੈ। (ਮੈਨੂੰ) ਆਪਣੇ ਨਾਂ ਦੀ ਲਾਜ ਹੈ; ਦਸ, ਕਿਥੇ ਭਜ ਕੇ ਜਾਵਾਂ।੧੯੮੭।

*ਸਵੈਯਾ*

ਹੇ ਬ੍ਰਹਮਾ! ਚਿਤ ਦੇ ਕੇ ਮੇਰੀ ਗੱਲ ਸੁਣ ਲੈ ਅਤੇ ਦੋਹਾਂ ਕੰਨਾਂ ਵਿਚ ਧਰ ਲੈ। ਜਦੋਂ ਮਨ ਉਪਮਾ ਕਰਨ ਨੂੰ ਉਛਾਲਾ ਮਾਰੇ, ਤਾਂ ਉਪਮਾ ਭਗਵਾਨ ਦੀ ਹੀ ਕਰੀਏ। ਕਿਸ ਹੋਰ ਦੇ ਪੈਰੀਂ ਨ ਪਈਏ, (ਕੇਵਲ) ਭਗਵਾਨ ਦੇ, ਗੁਰੂ ਦੇ ਅਤੇ ਬ੍ਰਾਹਮਣ ਦੇ (ਹੀ ਪੈਰੀਂ) ਪੈਣਾ (ਚਾਹੀਦਾ ਹੈ)। ਜਿਸ ਦਾ ਚੌਹਾਂ ਯੁਗਾਂ ਵਿਚ ਨਾਮ ਜਪਿਆ ਜਾਂਦਾ ਹੈ, ਉਸ ਨਾਲ ਲੜ ਕੇ ਅਤੇ (ਉਸ ਤੋਂ) ਮਰ ਕੇ (ਸੰਸਾਰ ਸਾਗਰ) ਤਰਿਆ ਜਾਂਦਾ ਹੈ।੧੯੮੮।

ਜਿਸ ਨੂੰ ਸਨਕਾਦਿਕ, ਸ਼ੇਸ਼ਨਾਗ ਜਿਹੇ ਖੋਜ ਰਹੇ ਹਨ, (ਪਰ ਉਨ੍ਹਾਂ ਨੇ) ਕੁਝ ਅੰਤ ਨਹੀਂ ਪਾਇਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਚੌਦਾਂ ਲੋਕਾਂ ਵਿਚ ਸਦਾ ਹੀ ਮਹਾ ਰਿਸ਼ੀ ਸੁਕਦੇਵ ਅਤੇ ਵਿਆਸ ਗਾਉਂਦੇ ਹਨ। ਜਿਸ ਦੇ ਨਾਮ ਦੇ ਪ੍ਰਤਾਪ ਕਾਰਨ ਧ੍ਰੂਹ ਅਤੇ ਪ੍ਰਹਿਲਾਦ ਨੇ ਸਥਾਈ ਪਦ ਪ੍ਰਾਪਤ ਕੀਤਾ ਹੈ। ਓਹੀ ਹੁਣ ਮੇਰੇ ਨਾਲ ਯੁੱਧ ਕਰੇਗਾ ਜਿਸ ਨੇ (ਆਪਣਾ) ਨਾਮ ਸ੍ਰੀ ਧਰ ਅਤੇ ਸ੍ਰੀ ਹਰਿ ਅਖਵਾਇਆ ਹੈ।੧੯੮੯।

*ਅੜਿਲ*

ਬ੍ਰਹਮਾ ਇਹ ਬਚਨ ਸੁਣ ਕੇ ਹੈਰਾਨ ਹੋ ਗਿਆ ਅਤੇ ਉਸੇ ਵੇਲੇ ਰਾਜੇ ਨੂੰ ਵਿਸ਼ਣੂ-ਭਗਤ ਵਜੋਂ ਮਨ ਵਿਚ ਜਾਣ ਲਿਆ। (ਰਾਜੇ ਦਾ) ਮੂੰਹ ਵੇਖ ਕੇ (ਬ੍ਰਹਮਾ) ਧੰਨ ਧੰਨ ਕਹਿ ਕੇ ਬੋਲਿਆ। (ਅਤੇ ਉਸ ਦੇ ) ਪ੍ਰੇਮ ਨੂੰ ਵਿਚਾਰ ਕੇ ਬ੍ਰਹਮਾ ('ਕਮਲਜ') ਚੁਪ ਹੋ ਗਿਆ।੧੯੯੦।

ਫਿਰ ਬ੍ਰਹਮਾ ਨੇ ਰਾਜੇ ਨੂੰ ਇਸ ਤਰ੍ਹਾਂ ਕਿਹਾ--(ਤੁਸੀਂ) ਭਗਤੀ ਅਤੇ ਗਿਆਨ ਦੇ ਤੱਤ੍ਵ ਨੂੰ ਚੰਗੀ ਤਰ੍ਹਾਂ ਜਾਣ ਲਿਆ ਹੈ। ਇਸ ਲਈ ਹੁਣ ਤਨ ਸਹਿਤ ਸੁਅਰਗ ਨੂੰ ਜਾਓ। ਮੁਕਤੀ (ਪ੍ਰਾਪਤੀ) ਵਲ ਦ੍ਰਿਸ਼ਟੀ ਕਰੋ ਅਤੇ ਯੁੱਧ ਵਲ ਨ ਵੇਖੋ।੧੯੯੧।

*ਦੋਹਰਾ*

ਜਦੋਂ ਰਾਜੇ ਨੇ ਕਿਹਾ ਨ ਮੰਨਿਆ ਤਾਂ ਬ੍ਰਹਮਾ ਨੇ ਕੀਹ ਕੀਤਾ? (ਉਸੇ ਵੇਲੇ) ਨਾਰਦ ਨੂੰ ਯਾਦ ਕੀਤਾ ਅਤੇ ਪ੍ਰਬੀਨ ਮੁਨੀ (ਉਥੇ) ਆ ਗਿਆ।੧੯੯੨।

*ਸਵੈਯਾ*

ਤਦੋਂ ਨਾਰਦ ਮੁਨੀ ਆ ਗਿਆ ਅਤੇ ਉਸ ਨੇ ਰਾਜੇ ਨੂੰ ਇਕ ਬਚਨ ਸੁਣਾਇਆ। ਕਿਹਾ ਜਾਂਦਾ ਹੈ ਕਿ ਪ੍ਰਭੂ ਨੇ ਚੌਦਾਂ ਲੋਕਾਂ ਵਿਚ ਤੇਰੇ ਵਰਗਾ ਰਾਜਾ ਨਹੀਂ ਬਣਾਇਆ। ਹੇ ਵੀਰਾਂ ਦੇ ਸ਼ਿਰੋਮਣੀ! ਇਸ ਲਈ ਨੂੰ ਚੰਗਾ ਕੀਤਾ ਹੈ ਕਿ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਇਆ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਮੁਨੀ ਦੀ ਇਹ ਗੱਲ ਸੁਣ ਕੇ ਰਾਜੇ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ ਹੈ।੧੯੯੩।

*ਦੋਹਰਾ*

ਨਾਰਦ ਨੂੰ ਪਛਾਣ ਕੇ ਰਾਜੇ ਨੇ ਬੰਦਨਾ ਕੀਤੀ। ਸ੍ਰੇਸ਼ਠ ਮੁਨੀ ਨੇ ਇਹ ਉਪਦੇਸ਼ ਦਿੱਤਾ ਕਿ ਹੇ ਬਲਵਾਨ! (ਚੰਗੀ ਤਰ੍ਹਾਂ) ਯੁੱਧ ਕਰੋ। ੧੯੯੪।

ਇਤ ਭੂਪਤਿ ਨਾਰਦ ਮਿਲੇ ਪ੍ਰੇਮੁ ਭਗਤਿ ਕੀ ਖਾਨ।
ਉਤ ਮਹੇਸ ਚਲਿ ਤਹ ਗਏ ਜਹ ਠਾਢੇ ਭਗਵਾਨ। ੧੬੯੫।

*ਚੌਪਈ*

ਇਤੇ ਰੁਦ੍ਰ ਮਨਿ ਮੰਤ੍ਰ ਬਿਚਾਰਿਓ। ਸ੍ਰੀ ਜਦੁਪਤਿ ਕੇ ਨਿਕਟਿ ਉਚਾਰਿਓ।
ਅਬ ਹੀ ਮ੍ਰਿਤਹਿ ਆਇਸ ਦੀਜੈ। ਤਬ ਇਹ ਭੂਪ ਮਾਰਿ ਕੈ ਲੀਜੈ। ੧੬੯੬।

*ਦੋਹਰਾ*

ਸਰ ਅਪਨੇ ਮੈ ਮ੍ਰਿਤੁ ਧਰਿ ਇਹ ਤੁਮ ਕਰਹੁ ਉਪਾਇ।
ਅਬ ਕਸਿ ਕੈ ਧਨੁ ਛਾਡੀਐ ਭੂਲੇ ਬਡਿ ਅਨਿਆਇ। ੧੬੯੭।

*ਚੌਪਈ*

ਸੋਈ ਕਾਮ ਸ੍ਯਾਮ ਜੁ ਕੀਨੋ। ਜਿਹ ਬਿਧਿ ਸੋ ਸਿਵ ਜੁ ਕਹਿ ਦੀਨੋ।
ਤਬ ਚਿਤਵਨ ਹਰਿ ਮ੍ਰਿਤ ਕੋ ਕੀਯੋ। ਮੀਚ ਆਇ ਕੈ ਦਰਸਨੁ ਦੀਯੋ। ੧੬੯੮।

*ਦੋਹਰਾ*

ਕਹਿਓ ਮ੍ਰਿਤ ਕੋ ਕ੍ਰਿਸਨ ਜੂ ਮੋ ਸਰ ਮੈ ਕਰ ਬਾਸੁ।
ਅਬ ਛਾਡਤ ਹੋ ਸਤ੍ਰੁ ਪੈ ਜਾਇ ਕਰਹੁ ਤਿਹ ਨਾਸੁ। ੧੬੯੯।

*ਸਵੈਯਾ*

ਦੇਵ ਬਧੂਨ ਕੈ ਨੈਨ ਕਟਾਛ ਬਿਲੋਕਤ ਹੀ ਨ੍ਰਿਪ ਚਿਤ ਲੁਭਾਯੋ।
ਨਾਰਦ ਬ੍ਰਹਮ ਦੁਹੂੰ ਮਿਲ ਕੈ ਰਨ ਮੈ ਸੰਗਿ ਬਾਤਨ ਕੇ ਉਰਝਾਯੋ।
ਸ੍ਯਾਮ ਤਬੈ ਲਖਿ ਘਾਤ ਭਲੀ ਅਰਿ ਮਾਰਨ ਕੋ ਮ੍ਰਿਤ ਬਾਨ ਚਲਾਯੋ।
ਮੰਤ੍ਰਨਿ ਕੇ ਬਲ ਸੋ ਛਲ ਸੋ ਤਬ ਭੂਪਤਿ ਕੋ ਸਿਰੁ ਕਾਟਿ ਗਿਰਾਯੋ। ੧੭੦੦।

ਜਦਿਪਿ ਸੀਸ ਕਟਿਓ ਨ ਹਟਿਓ ਗਹਿ ਕੇਸਨਿ ਤੇ ਹਰਿ ਓਰਿ ਚਲਾਯੋ।
ਮਾਨਹੁ ਪ੍ਰਾਨ ਚਲਿਯੋ ਦਿਵਿ ਆਨਨ ਕਾਜ ਬਿਦਾ ਬ੍ਰਿਜਰਾਜ ਪੈ ਆਯੋ।
ਸੋ ਸਿਰੁ ਲਾਗ ਗਯੋ ਹਰਿ ਕੇ ਉਰਿ ਮੂਰਛ ਹ੍ਵੈ ਪਗੁ ਨ ਠਹਰਾਯੋ।
ਦੇਖਹੁ ਪਉਰਖ ਭੂਪ ਕੇ ਮੁੰਡ ਕੋ ਸ੍ਯੰਦਨ ਤੇ ਪ੍ਰਭੁ ਭੂਮਿ ਗਿਰਾਯੋ। ੧੭੦੧।

ਭੂਪਤ ਜੈਸੋ ਸੁ ਪੌਰਖ ਕੀਨੋ ਹੈ ਤੈਸੀ ਕਰੀ ਨ ਕਿਸੀ ਕਰਨੀ।
ਲਖਿ ਜਛਨਿ ਕਿਨਰੀ ਰੀਝ ਰਹੀ ਨਭ ਮੈ ਸਭ ਦੇਵਨ ਕੀ ਘਰਨੀ।
ਮ੍ਰਿਦ ਬਾਜਤ ਬੀਨ ਮ੍ਰਿਦੰਗ ਉਪੰਗ ਮੁਚੰਗ ਲੀਏ ਉਤਰੀ ਧਰਨੀ।
ਨਭ ਨਾਚਤ ਗਾਵਤ ਰੀਝਿ ਰਿਝਾਵਤ ਯੌ ਉਪਮਾ ਕਬਿ ਨ ਬਰਨੀ। ੧੭੦੨।



ਇਧਰ ਰਾਜੇ ਨੂੰ ਪ੍ਰੇਮ ਭਗਤੀ ਦੀ ਖਾਣ ਰੂਪ ਨਾਰਦ ਮਿਲੇ ਹਨ ਅਤੇ ਉਧਰ ਸ਼ਿਵ ਚਲ ਕੇ ਉਥੇ ਗਿਆ ਜਿਥੇ ਸ੍ਰੀ ਕ੍ਰਿਸ਼ਨ ਖੜੋਤੇ ਹਨ।੧੬੯੫।

*ਚੌਪਈ*

ਇਧਰ ਰੁਦ੍ਰ ਨੇ ਮਨ ਵਿਚ ਵਿਚਾਰ ਕੀਤਾ ਅਤੇ ਸ੍ਰੀ ਕ੍ਰਿਸ਼ਨ ਦੇ ਕੋਲ ਜਾ ਕੇ ਕਹਿ ਦਿੱਤਾ ਕਿ ਹੁਣੇ ਹੀ ਮ੍ਰਿਤੂ-ਦੇਵ ਨੂੰ ਆਗਿਆ ਦਿਓ, ਤਾਂ ਜੋ (ਉਹ) ਇਸ ਰਾਜੇ ਨੂੰ ਮਾਰ ਲਏ।੧੬੯੬।

*ਦੋਹਰਾ*

ਆਪਣੇ ਬਾਣ ਵਿਚ ਮ੍ਰਿਤੂ-ਦੇਵ ਨੂੰ ਧਰ ਕੇ (ਧਨੁਸ਼ ਦਾ ਚਿਲਾ ਚੜ੍ਹਾ ਦਿਓ); ਤੁਸੀਂ ਇਹੀ ਉਪਾ ਕਰੋ। ਹੁਣ ਕਸ ਕੇ ਧਨੁਸ਼ ਛਡ ਦਿਓ (ਅਤੇ ਇਹ) ਭੁਲ ਜਾਓ ਕਿ ਇਹ ਬਹੁਤ ਅਨਿਆਂ ਹੈ।੧੬੯੭।

*ਚੌਪਈ*

ਸ੍ਰੀ ਕ੍ਰਿਸ਼ਨ ਨੇ ਓਹੀ ਕੰਮ ਕੀਤਾ ਹੈ ਜਿਸ ਤਰ੍ਹਾਂ ਸ਼ਿਵ ਜੀ ਨੇ ਕਿਹਾ ਹੈ। ਤਦ ਕ੍ਰਿਸ਼ਨ ਨੇ ਮ੍ਰਿਤੂ-ਦੇਵ ਨੂੰ ਯਾਦ ਕੀਤਾ ਅਤੇ ਮ੍ਰਿਤੂ ਨੇ ਆਕੇ ਦਰਸ਼ਨ ਦਿੱਤੇ।੧੬੯੮।

*ਦੋਹਰਾ*

ਸ੍ਰੀ ਕ੍ਰਿਸ਼ਨ ਨੇ ਮ੍ਰਿਤੂ-ਦੇਵ ਨੂੰ ਕਿਹਾ--ਤੂੰ ਮੇਰੇ ਬਾਣ ਵਿਚ ਨਿਵਾਸ ਕਰ। ਹੁਣ (ਮੈਂ) ਵੈਰੀ ਉਤੇ ਛਡਦਾ ਹਾਂ, ਉਸ ਦਾ ਜਾ ਕੇ ਵਿਨਾਸ਼ ਕਰ।੧੬੯੯।

*ਸਵੈਯਾ*

ਦੇਵ-ਇਸਤਰੀਆਂ ਦੇ ਨੈਣਾਂ ਦੇ ਕਟਾਖ ਵੇਖਦਿਆਂ ਹੀ ਰਾਜੇ ਦਾ ਚਿਤ ਲੁਭਾਇਮਾਨ ਹੋ ਗਿਆ। ਨਾਰਦ ਅਤੇ ਬ੍ਰਹਮਾ ਦੋਹਾਂ ਨੇ ਰਣ-ਭੂਮੀ ਵਿਚ ਗੱਲਾਂ ਨਾਲ ਰਾਜੇ ਨੂੰ ਉਲਝਾ ਲਿਆ। ਸ੍ਰੀ ਕ੍ਰਿਸ਼ਨ ਨੂੰ ਉਸੇ ਵੇਲੇ ਚੰਗਾ ਮੌਕਾ ਵੇਖ ਕੇ ਵੈਰੀ ਨੂੰ ਮਾਰਨ ਲਈ ਮ੍ਰਿਤੂ-ਦੇਵ ਵਾਲਾ ਬਾਣ ਛਡ ਦਿੱਤਾ। ਮੰਤਰਾਂ ਦੇ ਜ਼ੋਰ ਨਾਲ ਅਤੇ ਛਲ ਪੂਰਵਕ ਤਦ ਰਾਜੇ ਦਾ ਸਿਰ ਕਟ ਕੇ ਸੁਟ ਦਿੱਤਾ।੧੭੦੦।

(ਖੜਗ ਸਿੰਘ ਦਾ) ਭਾਵੇਂ ਸਿਰ ਕਟਿਆ ਗਿਆ ਹੈ, (ਪਰ ਯੁੱਧ ਤੋਂ) ਟਲਿਆ ਨਹੀਂ ਹੈ। (ਆਪਣੇ ਸਿਰ ਨੂੰ) ਕੇਸਾਂ ਤੋਂ ਪਕੜ ਕੇ ਸ੍ਰੀ ਕ੍ਰਿਸ਼ਨ ਵਲ ਸੁਟ ਦਿੱਤਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪ੍ਰਾਣ ਦੇਵ-ਲੋਕ ਚਲੇ ਹੋਣ ਅਤੇ ਮੂੰਹ ਸ੍ਰੀ ਕ੍ਰਿਸ਼ਨ ਪਾਸੋਂ ਵਿਦਾਇਗੀ ਲੈਣ ਲਈ ਆਇਆ ਹੋਵੇ। ਉਹ ਸਿਰ ਸ੍ਰੀ ਕ੍ਰਿਸ਼ਨ ਦੀ ਛਾਤੀ ਵਿਚ ਵਜਿਆ ਹੈ ਅਤੇ (ਉਹ) ਮੂਰਛਿਤ ਹੋ ਕੇ (ਡਿਗ ਪਏ ਹਨ) ਅਤੇ ਪੈਰਾਂ ਉਤੇ ਸਥਿਰ ਨਹੀਂ ਰਹਿ ਸਕੇ ਹਨ। ਰਾਜੇ ਦੇ ਸਿਰ ਦਾ ਬਲ ਵੇਖੋ (ਕਿ ਉਸ ਨੇ) ਸ੍ਰੀ ਕ੍ਰਿਸ਼ਨ ਨੂੰ ਰਥ ਤੋਂ ਭੂਮੀ ਉਤੇ ਸੁਟ ਦਿੱਤਾ ਹੈ।੧੭੦੧।

ਜਿਸ ਪ੍ਰਕਾਰ ਦੀ ਬਹਾਦਰੀ ਰਾਜੇ ਨੇ ਕੀਤੀ ਹੈ, ਓਹੋ ਜਿਹੀ 'ਕਰਨੀ' ਕਿਸੇ (ਹੋਰ) ਨੇ ਨਹੀਂ ਕੀਤੀ ਹੈ। (ਉਸ ਵੀਰਤਾ ਨੂੰ) ਵੇਖ ਕੇ ਯਕਸ਼-ਇਸਤਰੀਆਂ, ਕਿੰਨਰ-ਇਸਤਰੀਆਂ ਅਤੇ ਸਾਰਿਆਂ ਦੇਵਤਿਆਂ ਦੀਆਂ ਘਰ ਵਾਲੀਆਂ ਆਕਾਸ਼ ਵਿਚ ਰੀਝ ਰਹੀਆਂ ਹਨ ਅਤੇ ਬੀਨ, ਮ੍ਰਿਦੰਗ, ਉਪੰਗ, ਮੁਚੰਗ ਨੂੰ (ਹੱਥ ਵਿਚ ਲਏ ਹੋਇਆਂ) ਕੋਮਲ ਧੁਨ ਕਢਦੀਆਂ ਧਰਤੀ ਉਤੇ ਉਤਰੀਆਂ ਹਨ। ਸਾਰੀਆਂ ਨਚਦੀਆਂ ਅਤੇ ਗਾਉਂਦੀਆਂ ਹੋਈਆਂ ਪ੍ਰਸੰਨ ਹੋ ਰਹੀਆਂ ਹਨ ਅਤੇ ਹੋਰਨਾਂ ਨੂੰ ਵੀ ਰਿਝਾ ਰਹੀਆਂ ਹਨ। ਇਸ ਤਰ੍ਹਾਂ ਦੀ ਉਪਮਾ ਕਵੀ ਨੇ ਵਰਣਨ ਕੀਤੀ ਹੈ। ੧੭੦੨।

*ਦੋਹਰਾ*

ਨਭ ਤੇ ਉਤਰੀ ਸੁੰਦਰੀ ਸਕਲ ਲੀਏ ਸੁਰ ਸਾਜ।
ਕਵਨ ਹੇਤ ਕਬਿ ਸ੍ਯਾਮ ਕਹਿ ਭੂਪਤਿ ਬਰਬੇ ਕਾਜ। ੧੭੦੩।

*ਸਵੈਯਾ*

ਮੁੰਡ ਬਿਨਾ ਤਬ ਰੁੰਡ ਸੁ ਭੂਪਤਿ ਕੋ ਚਿਤ ਮੈ ਅਤਿ ਕੋਪ ਬਢਾਯੋ।
ਦ੍ਵਾਦਸ ਭਾਨੁ ਜੁ ਠਾਢੇ ਹੁਤੇ ਕਬਿ ਸ੍ਯਾਮ ਕਹੈ ਤਿਹ ਊਪਰਿ ਧਾਯੋ।
ਭਾਜਿ ਗਏ ਕਰਿ ਤ੍ਰਾਸ ਸੋਊ ਸਿਵ ਠਾਢੋ ਰਹਿਯੋ ਤਿਹ ਊਪਰ ਆਯੋ।
ਸੋ ਨ੍ਰਿਪ ਬੀਰ ਮਹਾ ਰਨਧੀਰ ਚਟਾਕਿ ਚਪੇਟ ਦੈ ਭੂਮਿ ਗਿਰਾਯੋ। ੧੭੦੪।

ਏਕਨ ਮਾਰਿ ਚਪੇਟਨ ਸਿਉ ਅਰੁ ਏਕਨ ਕੋ ਧਮਕਾਰ ਗਿਰਾਵੈ।
ਚੀਰ ਕੈ ਏਕਨਿ ਡਾਰਿ ਦਏ ਗਹਿ ਏਕਨ ਕੋ ਨਭਿ ਓਰਿ ਚਲਾਵੈ।
ਬਾਜ ਸਿਉ ਬਾਜਨ ਲੈ ਰਥ ਸਿਉ ਰਥ ਅਉ ਗਜ ਸਿਉ ਗਜਰਾਜ ਬਜਾਵੈ।
ਸ੍ਯਾਮ ਭਨੈ ਰਨ ਯਾ ਬਿਧਿ ਭੂਪਤਿ ਸਤ੍ਰੁਨਿ ਕੋ ਜਮ ਧਾਮਿ ਪਠਾਵੈ। ੧੭੦੫।

ਹ੍ਵੈ ਕੈ ਸੁਚੇਤ ਚਢਿਯੋ ਰਥਿ ਸ੍ਯਾਮ ਮਹਾ ਮਨ ਭੀਤਰ ਕੋਪ ਬਢਿਯੋ ਹੈ।
ਆਪਨ ਪਉਰਖ ਸੋਊ ਸੰਭਾਰ ਕੈ ਮ੍ਯਾਨਹੁ ਤੇ ਕਰਵਾਰਿ ਕਢਿਯੋ ਹੈ।
ਧਾਇ ਪਰੇ ਰਿਸ ਖਾਇ ਘਨੀ ਅਰਿਰਾਇ ਮਨੋ ਨਿਧਿ ਨੀਰ ਹਢਿਯੋ ਹੈ।
ਤਾਨਿ ਕਮਾਨਨਿ ਮਾਰਤ ਬਾਨਨ ਸੂਰਨ ਕੇ ਚਿਤ ਚਉਪ ਚਢਿਯੋ ਹੈ। ੧੭੦੬।

ਬੀਰਨ ਘਾਇ ਕਰੇ ਜਬ ਹੀ ਤਬ ਪਉਰਖ ਭੂਪ ਕਬੰਧ ਸਮਾਰਿਓ।
ਸਸਤ੍ਰ ਸੰਭਾਰ ਤਬੈ ਅਪੁਨੇ ਇਨ ਨਾਸੁ ਕਰੋ ਚਿਤ ਬੀਚ ਬਿਚਾਰਿਓ।
ਧਾਇ ਪਰਿਓ ਰਿਸਿ ਸਿਉ ਰਨ ਮੈ ਅਰਿ ਭਾਜਿ ਗਏ ਜਸੁ ਰਾਮ ਉਚਾਰਿਓ।
ਤਾਰਨ ਕੋ ਮਨੋ ਮੰਡਲ ਭੀਤਰ ਸੂਰ ਚਢਿਓ ਅੰਧਿਆਰਿ ਸਿਧਾਰਿਓ। ੧੭੦੭।

ਸ੍ਰੀ ਜਦੁਬੀਰ ਤੇ ਆਦਿਕ ਬੀਰ ਗਏ ਭਜਿ ਕੈ ਨ ਕੋਊ ਠਹਿਰਾਨਿਓ।
ਆਹਵ ਭੂਮਿ ਮੈ ਭੂਪਤਿ ਕੋ ਸਬ ਸੂਰਨ ਮਾਨਹੁ ਕਾਲ ਪਛਾਨਿਓ।
ਭੂਪ ਕਮਾਨ ਤੇ ਬਾਨ ਚਲੇ ਮਨੋ ਅੰਤਿ ਪ੍ਰਲੈ ਘਨ ਸਿਉ ਬਰਖਾਨਿਓ।
ਇਉ ਲਖਿ ਭਾਜਿ ਗਏ ਸਿਗਰੇ ਕਿਨਹੂੰ ਨ੍ਰਿਪ ਕੇ ਸੰਗ ਜੁਧੁ ਨ ਠਾਨਿਓ। ੧੭੦੮।

ਸਬ ਹੀ ਭਟ ਭਾਜਿ ਗਏ ਜਬ ਹੀ ਪ੍ਰਭ ਕੋ ਤਬ ਭੂਪ ਭਯੋ ਅਨੁਰਾਗੀ।
ਜੂਝ ਤਬੈ ਤਿਨ ਛਾਡਿ ਦਯੋ ਹਰਿ ਧਿਆਨ ਕੀ ਤਾਹਿ ਸਮਾਧਿ ਸੀ ਲਾਗੀ।
ਰਾਜ ਨ ਰਾਜ ਸਮਾਜ ਬਿਖੈ ਕਬਿ ਸ੍ਯਾਮ ਕਹੈ ਹਰਿ ਮੈ ਮਤਿ ਪਾਗੀ।
ਧੀਰ ਗਹਿਓ ਧਰਿ ਠਾਢੋ ਰਹਿਓ ਕਹੋ ਭੂਪਤਿ ਤੇ ਅਬ ਕੋ ਬਡਭਾਗੀ। ੧੭੦੯।



*ਦੋਹਰਾ*

ਦੇਵਤਿਆਂ ਦੇ ਸਾਰੇ ਸਾਜ਼ ਲੈ ਕੇ ਆਕਾਸ਼ ਤੋਂ ਸੁੰਦਰੀਆਂ ਉਤਰੀਆਂ ਹਨ। ਕਿਸ ਲਈ ਉਤਰੀਆਂ ਹਨ? ਕਵੀ ਸ਼ਿਆਮ ਕਹਿੰਦੇ ਹਨ, ਰਾਜੇ ਨੂੰ ਵਿਆਹੁਣ ਦੇ ਕਾਰਜ ਲਈ (ਉਤਰੀਆਂ ਹਨ)।੧੭੦੩।

*ਸਵੈਯਾ*

ਤਦ ਸਿਰ ਤੋਂ ਬਿਨਾ ਰਾਜੇ ਦੇ ਧੜ ਨੇ ਚਿਤ ਵਿਚ ਬਹੁਤ ਕ੍ਰੋਧ ਵਧਾ ਲਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਜਿਥੇ ਬਾਰ੍ਹਾਂ ਸੂਰਜ ਖੜੋਤੇ ਹੋਏ ਸਨ, ਉਥੇ ਉਨ੍ਹਾਂ ਉਤੇ ਹਮਲਾ ਕਰ ਕੇ ਜਾ ਪਿਆ। ਉਹ (ਸਾਰੇ) ਡਰ ਕੇ ਭਜ ਗਏ ਹਨ। (ਫਿਰ ਜਿਥੇ) ਸ਼ਿਵ ਖੜੋਤਾ ਸੀ, ਉਸ ਉਪਰ ਧਾ ਕੇ ਪਿਆ ਹੈ। ਉਸ ਰਾਜੇ ਨੇ ਮਹਾਨ ਸੂਰਵੀਰਾਂ ਅਤੇ ਰਣਧੀਰਾਂ ਨੂੰ ਚਟਾਕ ਚਪੇੜ ਮਾਰ ਕੇ ਧਰਤੀ ਉਤੇ ਸੁਟ ਦਿੱਤਾ ਹੈ।੧੭੦੪।

ਇਕਨਾਂ ਨੂੰ ਚਪੇੜਾਂ ਮਾਰ ਕੇ ਅਤੇ ਇਕਨਾਂ ਨੂੰ ਧਮਕਾਉਣ ਨਾਲ ਡਿਗਾ ਦਿੱਤਾ ਹੈ। ਇਕਨਾਂ ਨੂੰ ਚੀਰ ਕੇ ਸੁਟ ਦਿੱਤਾ ਹੈ ਅਤੇ ਇਕਨਾਂ ਨੂੰ ਫੜ ਕੇ ਆਕਾਸ਼ ਵਲ ਵਗਾ ਮਾਰਿਆ ਹੈ। (ਉਹ ) ਘੋੜੇ ਨਾਲ ਘੋੜਾ, ਰਥ ਨਾਲ ਰਥ ਅਤੇ ਹਾਥੀ ਨਾਲ ਹਥੀ ਟਕਰਾਉਂਦਾ ਹੈ। ਸ਼ਿਆਮ (ਕਵੀ) ਕਹਿੰਦੇ ਹਨ, ਇਸ ਤਰ੍ਹਾਂ ਰਣ-ਭੂਮੀ ਵਿਚ ਰਾਜਾ ਵੈਰੀਆਂ ਨੂੰ ਯਮ-ਲੋਕ ਨੂੰ ਭੇਜੀ ਜਾ ਰਿਹਾ ਹੈ।੧੭੦੫।

ਸਚੇਤ ਹੋ ਕੇ ਕ੍ਰਿਸ਼ਨ ਰਥ ਉਤੇ ਚੜ੍ਹਿਆ ਹੈ ਅਤੇ (ਉਸ ਦੇ) ਮਨ ਵਿਚ ਬਹੁਤ ਕ੍ਰੋਧ ਵਧਿਆ ਹੋਇਆ ਹੈ। ਆਪਣੀ ਵੀਰਤਾ ਨੂੰ ਸੰਭਾਲ ਕੇ, ਮਿਆਨ ਵਿਚੋਂ ਤਲਵਾਰ ਨੂੰ ਕਢ ਲਿਆ ਹੈ। ਬਹੁਤ ਗੁੱਸਾ ਖਾ ਕੇ ਅਤੇ ਅਰੜਾ ਕੇ ਧਾ ਕੇ (ਰਾਜੇ ਉਤੇ) ਜਾ ਪਿਆ ਹੈ, ਮਾਨੋ ਸਮੁੰਦਰ ਦੇ ਜਲ ਵਿਚ ਬਾੜ੍ਹ ਆ ਗਈ ਹੋਵੇ। (ਉਹ) ਧੁਨਸ਼ ਨੂੰ ਕਸ ਕਸ ਕੇ ਬਾਣ ਮਾਰਦਾ ਹੈ ਅਤੇ ਸੂਰਮਿਆਂ ਦੇ ਚਿਤ ਵਿਚ ਉਤਸਾਹ ਵਧਿਆ ਹੋਇਆ ਹੈ।੧੭੦੬।

ਜਦ ਸੂਰਵੀਰਾਂ ਨੇ ਵਾਰ ਕੀਤੇ ਤਦ ਰਾਜੇ ਦੇ ਧੜ ਨੇ ਬਲ ਨੂੰ ਧਾਰਨ ਕੀਤਾ। ਉਸ ਵੇਲੇ ਆਪਣੇ ਸ਼ਸਤ੍ਰ ਧਾਰਨ ਕਰ ਕੇ ਚਿਤ ਵਿਚ ਵਿਚਾਰ ਕੀਤਾ ਕਿ ਇਨ੍ਹਾਂ ਨੂੰ ਨਸ਼ਟ ਕਰ ਦਿਆਂ। ਕ੍ਰੋਧ ਨਾਲ ਧਾਵਾ ਕਰ ਕੇ ਯੁੱਧ-ਭੂਮੀ ਵਿਚ ਪੈ ਗਿਆ ਅਤੇ ਵੈਰੀ ਭਜ ਗਏ। (ਇਸ ਦਾ) ਯਸ਼ (ਕਵੀ) ਰਾਮ ਨੇ ਇਸ ਤਰ੍ਹਾਂ ਉਚਾਰਿਆ ਹੈ, ਮਾਨੋ ਤਾਰਿਆਂ ਦੇ ਮੰਡਲ ਵਿਚ ਸੂਰਜ ਚੜ੍ਹ ਪਿਆ ਹੋਵੇ ਅਤੇ ਹਨੇਰਾ ਭਜ ਗਿਆ ਹੋਵੇ।੧੭੦੭।

ਸ੍ਰੀ ਕ੍ਰਿਸ਼ਨ ਤੋਂ ਲੈ ਕੇ ਸਾਰੇ ਹੀ ਯੋਧੇ ਭਜ ਗਏ ਹਨ ਅਤੇ ਕੋਈ ਵੀ (ਸਾਹਮਣੇ) ਨਹੀਂ ਠਹਿਰਿਆ ਹੈ, ਮਾਨੋ ਯੁੱਧ-ਖੇਤਰ ਵਿਚ ਸਾਰਿਆਂ ਸੂਰਮਿਆਂ ਨੇ ਰਾਜੇ ਨੂੰ ਕਾਲ ਸਮਝ ਲਿਆ ਹੋਵੇ। ਰਾਜੇ ਦੇ ਧਨੁਸ਼ ਤੋਂ ਬਾਣ (ਇਸ ਤਰ੍ਹਾਂ ) ਚਲਦੇ ਹਨ, ਮਾਨੋ ਅੰਤ ਕਾਲ ਦੀ ਪਰਲੋ ਦੇ ਬਦਲਾਂ ਵਿਚੋਂ ਬਰਖਾ ਹੋ ਰਹੀ ਹੋਵੇ। ਇਸ ਤਰ੍ਹਾਂ (ਦੀ ਹਾਲਤ) ਵੇਖ ਕੇ ਸਾਰੇ ਭਜ ਗਏ ਹਨ, ਕਿਸੇ ਨੇ ਵੀ ਰਾਜੇ ਨਾਲ ਯੁੱਧ ਨਹੀਂ ਕੀਤਾ ਹੈ।੧੭੦੮।

ਜਦ ਸਾਰੇ ਸੂਰਮੇ ਭਜ ਗਏ, ਤਦ ਰਾਜਾ ਪ੍ਰਭੂ ਦਾ ਪ੍ਰੇਮੀ ਹੋ ਗਿਆ। ਉਸ ਨੇ ਉਸੇ ਵੇਲੇ ਯੁੱਧ ਛੱਡ ਦਿੱਤਾ ਅਤੇ ਸ੍ਰੀ ਕ੍ਰਿਸ਼ਨ ਦੇ ਧਿਆਨ ਵਿਚ ਉਥੇ (ਹੀ ਉਸ ਦੀ) ਸਮਾਧੀ ਜਿਹੀ ਲਗ ਗਈ; ਨ ਰਾਜ ਵਿਚ ਅਤੇ ਨ ਰਾਜ-ਸਮਾਜ ਵਿਚ (ਕੋਈ ਰੁਚੀ ਰਹੀ)। ਕਵੀ ਸ਼ਿਆਮ ਕਹਿੰਦੇ ਹਨ, (ਰਾਜੇ ਦੀ) ਸ੍ਰੀ ਕ੍ਰਿਸ਼ਨ ਵਿਚ ਬੁੱਧੀ ਮਗਨ ਹੋ ਗਈ ਅਤੇ ਧੀਰਜ ਨੂੰ ਧਾਰ ਕੇ ਧਰਤੀ ਉਤੇ ਹੀ ਖੜੋਤਾ ਰਿਹਾ। (ਸਭ) ਕਹੋ ਕਿ ਰਾਜੇ ਵਰਗਾ ਹੁਣ ਹੋਰ ਕੌਣ ਵਡਭਾਗੀ ਹੈ। ੧੭੦੯।

ਸ੍ਰੀ ਜਦੁਬੀਰ ਕੋ ਬੀਰ ਸਭੋ ਧਰਿ ਡਾਰਨਿ ਕੋ ਜਬ ਘਾਤ ਬਨਾਯੋ।
ਸ੍ਯਾਮ ਭਨੇ ਮਿਲਿ ਕੈ ਫਿਰਿ ਕੈ ਇਹ ਪੈ ਪੁਨਿ ਬਾਨਨਿ ਓਘ ਚਲਾਯੋ।
ਦੇਵਬਧੂ ਮਿਲ ਕੈ ਸਬਹੂੰ ਇਹ ਭੂਪ ਕਬੰਧ ਬਿਵਾਨਿ ਚਢਾਯੋ।
ਕੂਦ ਪਰਿਓ ਨ ਬਿਵਾਨਿ ਚਢਿਯੋ ਪੁਨਿ ਸਸਤ੍ਰ ਲੀਏ ਰਨ ਭੂ ਮਧਿ ਆਯੋ। ੧੭੧੦।

*ਦੋਹਰਾ*

ਧਨੁਖ ਬਾਨ ਲੈ ਪਾਨ ਮੈ ਆਨਿ ਪਰਿਓ ਰਨ ਬੀਚ।
ਸੂਰਬੀਰ ਬਹੁ ਬਿਧਿ ਹਨੇ ਲਲਕਾਰਿਯੋ ਤਬ ਮੀਚ। ੧੭੧੧।

*ਚੌਪਈ*

ਅੰਤਕ ਜਮ ਜਬ ਲੈਨੇ ਆਵੈ। ਲਖਿ ਤਿਹ ਕੋ ਤਬ ਬਾਨ ਚਲਾਵੈ।
ਮ੍ਰਿਤੁ ਪੇਖ ਕੈ ਇਤ ਉਤ ਟਰੈ। ਮਾਰਿਓ ਕਾਲ ਹੂੰ ਕੋ ਨਹੀ ਮਰੈ। ੧੭੧੨।

ਪੁਨਿ ਸਤ੍ਰਨਿ ਦਿਸਿ ਰਿਸਿ ਕਰਿ ਧਾਯੋ। ਮਾਨਹੁ ਜਮ ਮੂਰਤਿ ਧਰਿ ਆਯੋ।
ਇਉ ਸੁ ਜੁਧੁ ਬੈਰਿਨ ਸੰਗਿ ਕਰਿਓ। ਹਰਿ ਹਰ ਬਿਧਿ ਸੁਭਟਨਿ ਮਨੁ ਡਰਿਓ। ੧੭੧੩।

*ਸਵੈਯਾ*

ਹਾਰਿ ਪਰੈ ਮਨੁਹਾਰਿ ਕਰੈ ਕਹੈ ਇਉ ਨ੍ਰਿਪ ਜੁਧ ਬ੍ਰਿਥਾ ਨ ਕਰਈਯੈ।
ਡਾਰਿ ਦੈ ਹਾਥਨ ਤੇ ਹਥੀਆਰਨ ਕੋਪ ਤਜੋ ਸੁਖ ਸਾਤਿ ਸਮਈਯੈ।
ਸੂਰ ਨ ਕੋਊ ਭਯੋ ਤੁਮਰੇ ਸਮ ਤੇਰੋ ਪ੍ਰਤਾਪ ਤਿਹੂੰ ਪੁਰਿ ਗਈਯੈ।
ਛਾਡਤਿ ਹੈ ਹਮ ਸਸਤ੍ਰ ਸਬੈ ਸੁ ਬਿਵਾਨ ਚਢੋ ਸੁਰ ਧਾਮਿ ਸਿਧਈਯੈ। ੧੭੧੪।

*ਅੜਿਲ*

ਸਬ ਦੇਵਨ ਅਰੁ ਕ੍ਰਿਸਨ ਦੀਨ ਹ੍ਵੈ ਜਬ ਕਹਿਓ।
ਹਟੋ ਜੁਧ ਤੇ ਭੂਪ ਹਮੋ ਮੁਖਿ ਤ੍ਰਿਨ ਗਹਿਓ।
ਨ੍ਰਿਪ ਸੁਨਿ ਆਤੁਰ ਬੈਨ ਸੁ ਕੋਪੁ ਨਿਵਾਰਿਓ।
ਹੋ ਧਨੁਖ ਬਾਨ ਦਿਓ ਡਾਰਿ ਰਾਮ ਮਨੁ ਧਾਰਿਓ। ੧੭੧੫।

*ਦੋਹਰਾ*

ਕਿੰਨਰ ਜਛ ਅਪਛਰਨਿ ਲਯੋ ਬਿਵਾਨ ਚਢਾਇ।
ਜੈ ਜੈ ਕਾਰ ਅਪਾਰ ਸੁਨਿ ਹਰਖੇ ਮੁਨਿ ਸੁਰ ਰਾਇ। ੧੭੧੬।

*ਸਵੈਯਾ*

ਭੂਪ ਗਯੋ ਸੁਰਲੋਕਿ ਜਬੈ ਤਬ ਸੁਰ ਪ੍ਰਸੰਨਿ ਭਏ ਸਬ ਹੀ।
ਇਹ ਭਾਤ ਕਹੈ ਰਨੁ ਮੈ ਸਿਗਰੇ ਮੁਖਿ ਕਾਲ ਕੇ ਜਾਇ ਬਚੇ ਅਬ ਹੀ।



ਜਦੋਂ ਸ੍ਰੀ ਕ੍ਰਿਸ਼ਨ ਅਤੇ ਹੋਰ ਸਾਰਿਆਂ ਸੂਰਮਿਆਂ ਨੇ ਧੜ ਨੂੰ ਡਿਗਾਉਣ ਦਾ (ਕੋਈ) ਢੰਗ ਬਣਾਇਆ। (ਕਵੀ) ਸ਼ਿਆਮ ਕਹਿੰਦੇ ਹਨ, ਫਿਰ (ਸਭ ਨੇ) ਮਿਲ ਕੇ ਇਸ ਉਤੇ ਬਾਣਾਂ ਦੀ ਵਾਛੜ ਲਗਾ ਦਿੱਤੀ। ਸਾਰੀਆਂ ਦੇਵ-ਇਸਤਰੀਆਂ ਨੇ ਮਿਲ ਕੇ ਰਾਜੇ ਦੇ ਇਸ ਧੜ ਨੂੰ ਵਿਮਾਨ ਉਤੇ ਚੜ੍ਹਾ ਲਿਆ। (ਪਰ ਉਹ) ਕੁਦ ਪਿਆ ਅਤੇ ਵਿਮਾਨ ਵਿਚ ਨ ਚੜ੍ਹਿਆ; (ਸਗੋਂ) ਸ਼ਸਤ੍ਰ ਲੈ ਕੇ ਫਿਰ ਯੁੱਧ-ਭੂਮੀ ਵਿਚ ਆ ਡਟਿਆ।੧੭੧੦।

*ਦੋਹਰਾ*

ਧਨੁਸ਼ ਬਾਣ ਹੱਥ ਵਿਚ ਲੈ ਕੇ ਰਣ-ਭੂਮੀ ਵਿਚ ਆ ਪਿਆ। ਜਦ ਬਹੁਤ ਸਾਰੇ ਸੂਰਮੇ ਮਾਰ ਦਿੱਤੇ, ਤਦ ਮ੍ਰਿਤੂ ਨੂੰ ਲਲਕਾਰਾ ਮਾਰਿਆ।੧੭੧੧।

*ਚੌਪਈ*

(ਰਾਜੇ ਨੂੰ) ਜਦ ਅੰਤਕ ਅਤੇ ਯਮ ਲੈਣ ਆਉਂਦੇ ਹਨ ਤਦ ਉਨ੍ਹਾਂ ਨੂੰ ਵੇਖ ਕੇ ਬਾਣ ਚਲਾਉਂਦਾ ਹੈ। ਮ੍ਰਿਤੂ ਨੂੰ ਵੇਖ ਕੇ ਇਧਰ ਉਧਰ ਹਟ ਜਾਂਦਾ ਹੈ। ਕਾਲ ਦਾ ਮਾਰਿਆ ਹੋਇਆ ਵੀ ਮਰਦਾ ਨਹੀਂ ਹੈ।੧੭੧੨।

ਫਿਰ ਵੈਰੀਆਂ ਦੀ ਦਿਸ਼ਾ ਵਲ ਕ੍ਰੋਧਿਤ ਹੋ ਕੇ ਦੌੜਿਆ ਹੈ ਮਾਨੋ ਯਮ ਦਾ ਰੂਪ ਧਾਰ ਕੇ ਆਇਆ ਹੋਵੇ। ਇਸ ਤਰ੍ਹਾਂ ਉਸ ਨੇ ਵੈਰੀਆਂ ਨਾਲ ਯੁੱਧ ਕੀਤਾ ਹੈ। ਸ਼ਿਵ, ਵਿਸ਼ਣੂ, ਬ੍ਰਹਮਾ ਅਤੇ (ਹੋਰ) ਯੋਧਿਆਂ ਦਾ ਮਨ ਡਰ ਗਿਆ ਹੈ।੧੭੧੩।

*ਸਵੈਯਾ*

(ਅਸੀਂ) ਹਾਰ ਗਏ ਹਾਂ, ਤਰਲੇ ਕਰਦੇ ਹਾਂ, ਹੇ ਰਾਜਨ! ਇਉਂ ਵਿਅਰਥ ਦਾ ਯੁੱਧ ਨ ਕਰੋ। ਹੱਥਾਂ ਵਿਚ ਹਥਿਆਰ ਛਡ ਦਿਓ, ਕ੍ਰੋਧ ਨੂੰ ਤਿਆਗ ਦਿਓ ਅਤੇ ਸੁਖ ਸ਼ਾਂਤੀ ਵਿਚ ਸਮਾਈ ਕਰੋ। ਤੁਹਾਡੇ ਵਰਗਾ ਹੋਰ ਕੋਈ ਸੂਰਮਾ ਨਹੀਂ ਹੋਇਆ, ਤੇਰਾ ਹੀ ਯਸ਼ ਤਿੰਨਾਂ ਲੋਕਾਂ ਵਿਚ ਗਾਇਆ ਜਾਂਦਾ ਹੈ। ਅਸੀਂ ਸਾਰੇ ਵੀ (ਹੁਣ) ਸ਼ਸਤ੍ਰ ਛਡਦੇ ਹਾਂ, ਤੁਸੀਂ ਵਿਮਾਨ ਵਿਚ ਚੜ੍ਹੋ ਅਤੇ ਦੇਵ-ਲੋਕ ਵਲ ਚਾਲੇ ਪਾਓ।੧੭੧੪।

*ਅੜਿਲ*

ਜਦ ਸਾਰਿਆਂ ਦੇਵਤਿਆਂ ਅਤੇ ਕ੍ਰਿਸ਼ਨ ਨੇ ਆਜਿਜ਼ੀ ਨਾਲ ਕਿਹਾ--ਹੇ ਰਾਜਨ! ਅਸੀਂ ਮੂੰਹ ਵਿਚ ਘਾਹ ਦਾ ਤੀਲਾ ਲੈਂਦੇ ਹਾਂ (ਅਰਥਾਤ ਬਿਨਾ ਕਿਸੇ ਸ਼ਰਤ ਪ੍ਰਾਰਥਨਾ ਕਰਦੇ ਹਾਂ) ਕਿ ਯੁੱਧ ਕਰਨ ਤੋਂ ਹਟ ਜਾਓ। ਰਾਜੇ ਨੇ (ਉਨ੍ਹਾਂ ਦੇ) ਦੁਖ ਭਰੇ ਬੋਲ ਸੁਣ ਕੇ ਕ੍ਰੋਧ ਨੂੰ ਤਿਆਗ ਦਿੱਤਾ। ਧਨੁਸ਼ ਬਾਣ ਰਖ ਦਿੱਤਾ ਅਤੇ ਰਾਮ (ਨਾਮ) ਨੂੰ ਮਨ ਵਿਚ ਧਾਰਨ ਕਰ ਲਿਆ।੧੭੧੫।

*ਦੋਹਰਾ*

ਕਿੰਨਰਾਂ, ਯਕਸ਼ਾਂ ਅਤੇ ਅਪੱਛਰਾਵਾਂ ਨੇ (ਰਾਜੇ ਨੂੰ) ਵਿਮਾਨ ਵਿਚ ਚੜ੍ਹਾ ਲਿਆ। (ਰਾਜੇ ਦੀ) ਅਪਾਰ ਜੈ-ਜੈ-ਕਾਰ ਸੁਣ ਕੇ ਮੁਨੀ ਅਤੇ ਦੇਵ-ਰਾਜ ਇੰਦਰ ਪ੍ਰਸੰਨ ਹੋ ਰਹੇ ਹਨ।੧੭੧੬।

*ਸਵੈਯਾ*

ਜਦੋਂ ਰਾਜਾ (ਖੜਗ ਸਿੰਘ) ਦੇਵ ਲੋਕ ਨੂੰ ਚਲਾ ਗਿਆ, ਤਦੋਂ ਸਾਰੇ ਯੋਧੇ ਆਨੰਦਿਤ ਹੋ ਗਏ। ਸਾਰੇ ਰਣ-ਭੂਮੀ ਵਿਚ ਇਸ ਤਰ੍ਹਾਂ ਕਹਿਣ ਲਗੇ ਕਿ ਹੁਣ ਕਾਲ ਦੇ ਮੂੰਹ ਵਿਚੋਂ

ਸਸਿ ਭਾਨੁ ਧਨਾਧਿਪ ਰੁਦ੍ਰ ਬਿਰੰਚ ਸਬੈ ਹਰਿ ਤੀਰ ਗਏ ਜਬ ਹੀ।
ਹਰਖੇ ਬਰਖੇ ਨਭ ਤੇ ਸੁਰ ਫੂਲ ਸੁ ਜੀਤ ਕੀ ਬੰਬ ਬਜੀ ਤਬ ਹੀ। ੧੭੧੭।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਖੜਗ ਸਿੰਘ ਬਧਹਿ ਧਿਆਇ ਸਮਾਪਤੰ।*

*ਸਵੈਯਾ*

ਤਉ ਹੀ ਲਉ ਕੋਪ ਕੀਓ ਮੁਸਲੀ ਅਰਿ ਬੀਰ ਤਬੈ ਸੰਗ ਤੀਰ ਪ੍ਰਹਾਰੇ।
ਐਚਿ ਲੀਏ ਇਕ ਬਾਰ ਹੀ ਬੈਰਨ ਪ੍ਰਾਨ ਬਿਨਾ ਕਰਿ ਭੂ ਪਰ ਡਾਰੇ।
ਏਕ ਬਲੀ ਗਹਿ ਹਾਥਨ ਸੋ ਛਿਤ ਪੈ ਕਰਿ ਕੋਪ ਫਿਰਾਇ ਪਛਾਰੇ।
ਜੀਵਤ ਜੋਊ ਬਚੇ ਬਲ ਤੇ ਰਨ ਤ੍ਯਾਗ ਸੋਊ ਨ੍ਰਿਪ ਤੀਰ ਸਿਧਾਰੇ। ੧੭੧੮।

*ਚੌਪਈ*

ਜਰਾਸੰਧਿ ਪੈ ਜਾਇ ਪੁਕਾਰੇ। ਖੜਗ ਸਿੰਘ ਰਨ ਭੀਤਰ ਮਾਰੇ।
ਇਉ ਸੁਨਿ ਕੈ ਤਿਨ ਕੇ ਮੁਖ ਬੈਨਾ। ਰਿਸਿ ਕੇ ਸੰਗ ਅਰੁਨ ਭਏ ਨੈਨਾ। ੧੭੧੯।

ਅਪੁਨੇ ਮੰਤ੍ਰੀ ਸਬੈ ਬੁਲਾਏ। ਤਿਨ ਪ੍ਰਤਿ ਭੂਪਤਿ ਬਚਨ ਸੁਨਾਏ।
ਖੜਗ ਸਿੰਘ ਜੂਝੇ ਰਨ ਮਾਹੀ। ਅਉਰ ਸੁਭਟ ਕੋ ਤਿਹ ਸਮ ਨਾਹੀ। ੧੭੨੦।

ਖੜਗ ਸਿੰਘ ਸੋ ਸੂਰੋ ਨਾਹੀ। ਤਿਹ ਸਮ ਜਾਇ ਲਰੈ ਰਨ ਮਾਹੀ।
ਅਬ ਤੁਮ ਕਹੋ ਕਉਨ ਬਿਧਿ ਕੀਜੈ। ਕਉਨ ਸੁਭਟ ਕੋ ਆਇਸ ਦੀਜੈ। ੧੭੨੧।

*ਜਰਾਸੰਧਿ ਨ੍ਰਿਪ ਸੋ ਮੰਤ੍ਰੀ ਬਾਚ*

*ਦੋਹਰਾ*

ਤਬ ਬੋਲਿਓ ਮੰਤ੍ਰੀ ਸੁਮਤਿ ਜਰਾਸੰਧਿ ਕੇ ਤੀਰ।
ਸਾਝ ਪਰੀ ਹੈ ਅਬ ਨ੍ਰਿਪਤਿ ਕਉਨ ਲਰੈ ਰਨਿ ਬੀਰ। ੧੭੨੨।

ਉਤ ਰਾਜਾ ਚੁਪ ਹੋਇ ਰਹਿਓ ਮੰਤ੍ਰਿ ਕਹੀ ਜਬ ਗਾਥ।
ਇਤ ਮੁਸਲੀਧਰ ਤਹ ਗਯੋ ਜਹਾ ਹੁਤੇ ਬ੍ਰਿਜਨਾਥ। ੧੭੨੩।

*ਮੁਸਲੀ ਬਾਚ ਕਾਨ੍ਹ ਸੋ*

*ਦੋਹਰਾ*

ਕ੍ਰਿਪਾਸਿੰਧ ਇਹ ਕਉਨ ਸੁਤ ਖੜਗ ਸਿੰਘ ਜਿਹ ਨਾਮ।
ਐਸੋ ਅਪੁਨੀ ਬੈਸ ਮੈ ਨਹਿ ਦੇਖਿਓ ਬਲ ਧਾਮ। ੧੭੨੪।



ਬਚ ਗਏ ਹਾਂ। ਚੰਦ੍ਰਮਾ, ਸੂਰਜ, ਕੁਬੇਰ, ਰੁਦ੍ਰ, ਬ੍ਰਹਮਾ ਆਦਿ ਸਾਰੇ ਜਦੋਂ ਸ੍ਰੀ ਕ੍ਰਿਸ਼ਨ ਕੋਲ ਗਏ, ਤਦੋਂ ਦੇਵਤਿਆਂ ਨੇ ਪ੍ਰਸੰਨ ਹੋ ਕੇ ਆਕਾਸ਼ ਤੋਂ ਫੁਲਾਂ ਦੀ ਬਰਖਾ ਕੀਤੀ ਅਤੇ ਜਿਤ ਦੇ ਨਗਾਰੇ ਵਜਣ ਲਗੇ।੧੭੧੭।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਯੁੱਧ-ਪ੍ਰਬੰਧ ਵਿਚਲੇ ਖੜਗ ਸਿੰਘ ਦੇ ਬਧ ਦਾ ਅਧਿਆਇ ਸਮਾਪਤ।*

*ਸਵੈਯਾ*

ਤਦੋਂ ਹੀ ਬਲਰਾਮ ਨੇ ਕ੍ਰੋਧ ਕੀਤਾ ਅਤੇ ਵੈਰੀ ਦਲ ਦੇ ਸੂਰਮਿਆਂ ਨੂੰ ਤੀਰਾਂ ਨਾਲ ਮਾਰਨ ਲਗਾ। ਇਕੋ ਵਾਰ ਹੀ (ਤੀਰਾਂ ਨੂੰ ਕਮਾਨ ਤੇ) ਖਿਚ ਲਿਆ ਅਤੇ ਵੈਰੀਆਂ ਨੂੰ ਪ੍ਰਾਣਾਂ ਤੋਂ ਹੀਣਾ ਕਰ ਕੇ ਧਰਤੀ ਉਤੇ ਸੁਟ ਦਿੱਤਾ। ਕਈ ਸੂਰਮਿਆਂ ਨੂੰ ਹੱਥਾਂ ਨਾਲ ਪਕੜ ਕੇ ਅਤੇ ਕ੍ਰੋਧਿਤ ਹੋ ਕੇ ਘੁੰਮਾਉਂਦੇ ਹੋਇਆਂ ਧਰਤੀ ਉਤੇ ਪਛਾੜ ਦਿੱਤਾ। ਜੋ ਬਲਰਾਮ ਤੋਂ ਜੀਉਂਦੇ ਬਚੇ, ਉਹ ਯੁੱਧ-ਖੇਤਰ ਨੂੰ ਛਡ ਕੇ ਰਾਜੇ (ਜਰਾਸੰਧ) ਕੋਲ ਚਲੇ ਗਏ।੧੭੧੮।

*ਚੌਪਈ*

(ਉਨ੍ਹਾਂ ਨੇ) ਜਰਾਸੰਧ ਪਾਸ ਜਾ ਕੇ ਪੁਕਾਰ ਕੀਤੀ ਕਿ ਖੜਗ ਸਿੰਘ ਯੁੱਧ ਵਿਚ ਮਾਰਿਆ ਗਿਆ ਹੈ। ਉਨ੍ਹਾਂ ਦੇ ਮੁਖ ਵਿਚੋਂ ਇਸ ਪ੍ਰਕਾਰ ਦੇ ਬੋਲ ਸੁਣ ਕੇ (ਰਾਜੇ ਦੀਆਂ) ਅੱਖਾਂ ਕ੍ਰੋਧ ਨਾਲ ਲਾਲ ਹੋ ਗਈਆਂ।੧੭੧੯।

(ਰਾਜੇ ਨੇ) ਆਪਣੇ ਸਾਰੇ ਮੰਤਰੀ ਬੁਲਾ ਲਏ ਅਤੇ ਉਨ੍ਹਾਂ ਪ੍ਰਤਿ ਰਾਜੇ ਨੇ (ਇਹ) ਬਚਨ ਸੁਣਾਏ। ਖੜਗ ਸਿੰਘ ਯੁੱਧ ਵਿਚ ਮਾਰਿਆ ਗਿਆ ਹੈ। ਉਸ ਵਰਗਾ ਹੋਰ ਕੋਈ ਸੂਰਮਾ ਨਹੀਂ ਹੈ।੧੭੨੦।

ਖੜਗ ਸਿੰਘ ਜਿਹਾ (ਕੋਈ) ਸੂਰਮਾ ਨਹੀਂ ਹੈ ਜੋ ਜਾ ਕੇ ਉਸ ਵਾਂਗ ਰਣ-ਭੂਮੀ ਵਿਚ ਯੁੱਧ ਕਰ ਸਕੇ। ਹੁਣ ਤੁਸੀਂ ਦਸੋ ਕਿਹੜੀ ਜੁਗਤ ਕੀਤੀ ਜਾਵੇ? ਅਤੇ ਕਿਹੜੇ ਯੋਧੇ ਨੂੰ ਆਗਿਆ ਦੇਈਏ। ੧੭੨੧।

*ਜਰਾਸੰਧ ਪ੍ਰਤਿ ਮੰਤਰੀਆਂ ਨੇ ਕਿਹਾ --*

*ਦੋਹਰਾ*

ਤਦ 'ਸੁਮਤਿ' ਮੰਤਰੀ ਰਾਜਾ ਜਰਾਸੰਧ ਕੋਲ ਬੋਲਣ ਲਗਿਆ--ਹੇ ਰਾਜਨ! ਸੰਝ ਹੋ ਗਈ ਹੈ, ਇਸ ਵਕਤ ਕਿਹੜਾ ਯੁੱਧਵੀਰ ਯੁੱਧ ਕਰੇਗਾ। ੧੭੨੨।

ਉਧਰ ਜਦੋ ਮੰਤਰੀ ਨੇ (ਇਹ) ਗੱਲ ਕਹੀ (ਤਾਂ) ਰਾਜਾ ਚੁਪ ਹੋ ਰਿਹਾ। ਇਧਰ ਬਲਰਾਮ ਉਥੇ ਚਲਾ ਗਿਆ ਜਿਥੇ ਸ੍ਰੀ ਕ੍ਰਿਸ਼ਨ (ਬੈਠੇ) ਸਨ। ੧੭੨੩।

*ਬਲਰਾਮ ਨੇ ਕ੍ਰਿਸ਼ਨ ਨੂੰ ਕਿਹਾ--*

*ਦੋਹਰਾ*

ਹੇ ਕ੍ਰਿਪਾ ਨਿਧਾਨ! ਇਹ ਕਿਸ ਦਾ ਪੁੱਤਰ ਸੀ ਜਿਸ ਦਾ ਨਾਂ ਖੜਗ ਸਿੰਘ ਸੀ। ਮੈਂ ਆਪਣੀ ਆਯੂ ਵਿਚ ਇਸ ਵਰਗਾ ਸ਼ਕਤੀ ਦਾ ਪੁੰਜ (ਹੋਰ ਕੋਈ) ਨਹੀਂ ਵੇਖਿਆ।੧੭੨੪।

ਤਾ ਤੇ ਯਾ ਕੀ ਕਥਾ ਪ੍ਰਕਾਸੋ। ਮੇਰੇ ਮਨ ਕੋ ਭਰਮੁ ਬਿਨਾਸੋ।
ਐਸੀ ਬਿਧਿ ਸੋ ਬਲਿ ਜਬ ਕਹਿਓ। ਸੁਨਿ ਸ੍ਰੀ ਕ੍ਰਿਸਨਿ ਮੋਨ ਹ੍ਵੈ ਰਹਿਓ। ੧੭੨੫।

*ਕਾਨ੍ਹ ਬਾਚ*

*ਸੋਰਠਾ*

ਪੁਨਿ ਬੋਲਿਓ ਬ੍ਰਿਜਨਾਥ ਕ੍ਰਿਪਾਵੰਤ ਹ੍ਵੈ ਬੰਧੁ ਸਿਉ।
ਸੁਨਿ ਬਲਿ ਯਾ ਕੀ ਗਾਥ ਜਨਮ ਕਥਾ ਭੂਪਤਿ ਕਹੋ। ੧੭੨੬।

*ਦੋਹਰਾ*

ਖਟਮੁਖ ਰਮਾ ਗਨੇਸ ਪੁਨਿ ਸਿੰਗੀ ਰਿਖਿ ਘਨ ਸ੍ਯਾਮ।
ਆਦਿ ਬਰਨ ਬਿਧਿ ਪੰਚ ਲੈ ਧਰਿਓ ਖੜਗ ਸਿੰਘ ਨਾਮ। ੧੭੨੭।

ਖੜਗ ਰਮਯ ਤਨ ਗਰਮਿਤਾ ਸਿੰਘ ਨਾਦ ਘਮਸਾਨ।
ਪੰਚ ਬਰਨ ਕੋ ਗੁਨ ਲੀਓ ਇਹ ਭੂਪਤਿ ਬਲਵਾਨ। ੧੭੨੮।

*ਛਪੈ ਛੰਦ*

ਖਰਗ ਸਕਤਿ ਸਵਿਤਾਤ ਦਈ ਤਿਹ ਹੇਤ ਜੀਤ ਅਤਿ।
ਬਹੁ ਸੁੰਦਰਤਾ ਰਮਾ ਦਈ ਤਿਨ ਬਿਮਲ ਅਮਲ ਮਤਿ।
ਗਰਮਾ ਸਿਧਿ ਗਨੇਸ ਸ੍ਰਿੰਗ ਰਿਖਿ ਸਿੰਘਨਾਦ ਦੀਯ।
ਕਰਤ ਅਧਿਕ ਘਮਸਾਨ ਇਹੈ ਘਨ ਸ੍ਯਾਮ ਹੇਤ ਕੀਯ।
ਇਹ ਬਿਧਿ ਪ੍ਰਕਾਸ ਭੂਪਤਿ ਕੀਯੋ ਸੁਨਿ ਹਲਧਰ ਇਮ ਭਾਖਿਯੋ[1]।
ਬ੍ਰਿਜ ਨਾਥ ਅਨਾਥ ਸਨਾਥ ਤੁਮ ਬਡੋ ਸਤ੍ਰ ਰਨ ਮਧਿ ਹਯੋ। ੧੭੨੯।

*ਸੋਰਠਾ*

ਪੁਨਿ ਬੋਲਿਓ ਬ੍ਰਿਜਚੰਦ ਸੰਕਰਖਨ ਸੋ ਕ੍ਰਿਪਾ ਕਰਿ।
ਜਾਦਵ ਇਕ ਮਤਿ ਮੰਦ ਗਰਬ ਕਰੈ ਬਹੁ ਭੁਜਾ ਕੋ। ੧੭੩੦।

*ਚੌਪਈ*

ਜਾਦਵ ਬੰਸ ਮਾਨ ਭਯੋ ਭਾਰੀ। ਰਾਮ ਸ੍ਯਾਮ ਹਮਰੇ ਰਖਵਾਰੀ।
ਡੀਠ ਆਨ ਕੋ ਆਨਤ ਨਾਹੀ। ਤਾ ਕੋ ਫਲੁ ਪਾਯੋ ਜਗ ਮਾਹੀ। ੧੭੩੧।

ਗਰਬ ਪ੍ਰਹਾਰੀ ਸ੍ਰੀ ਧਰਿ ਜਾਨੋ। ਮੇਰੋ ਕਹਿਯੋ ਸਾਚੁ ਕਰਿ ਮਾਨੋ।
ਤਿਹ ਕੇ ਹੇਤ ਭੂਪ ਅਉਤਰਿਯੋ। ਇਹ ਬਿਧਿ ਜਾਨ ਬਿਧਾਤਾ ਕਰਿਯੋ। ੧੭੩੨।

੧. 'ਮੈ ਕਹਯੋ'



*ਚੌਪਈ*

ਇਸ ਲਈ ਇਸ ਦੀ ਕਥਾ ਉਤੇ ਪ੍ਰਕਾਸ਼ ਪਾਓ ਅਤੇ ਮੇਰੇ ਮਨ ਦਾ ਭਰਮ ਨਿਵਾਰਣ ਕਰੋ। ਇਸ ਢੰਗ ਨਾਲ ਜਦੋਂ ਬਲਰਾਮ ਨੇ ਕਿਹਾ (ਤਾਂ) ਸ੍ਰੀ ਕ੍ਰਿਸ਼ਨ ਸੁਣ ਕੇ ਚੁਪ ਹੋ ਰਹੇ।੧੭੨੫।

*ਕਾਨ੍ਹ ਨੇ ਕਿਹਾ--*

*ਸੋਰਠਾ*

ਫਿਰ ਸ੍ਰੀ ਕ੍ਰਿਸ਼ਨ ਕ੍ਰਿਪਾ ਪੂਰਵਕ ਆਪਣੇ ਭਰਾ ਨੂੰ ਕਹਿਣ ਲਗੇ--ਹੇ ਬਲਰਾਮ! ਇਸ ਦੀ ਗਾਥਾ ਸੁਣੋ; (ਮੈਂ) ਰਾਜਾ (ਖੜਗ ਸਿੰਘ) ਦੀ ਜਨਮ-ਕਥਾ ਕਹਿੰਦਾ ਹਾਂ।੧੭੨੬।

*ਦੋਹਰਾ*

ਖਟ ਮੁਖ (ਸੁਆਮੀ ਕਾਰਤਿਕੇ), ਰਮਾ (ਲੱਛਮੀ), ਗਣੇਸ਼, ਸਿੰਗੀ ਰਿਸ਼ੀ ਅਤੇ ਘਨ-ਸ਼ਿਆਮ (ਕਾਲੇ ਬਦਲ)--ਇਨ੍ਹਾਂ ਪੰਜਾਂ ਦੇ ਪਹਿਲੇ ਅੱਖਰ ਲੈ ਕੇ ਬ੍ਰਹਮਾ ਨੇ (ਇਸ ਦਾ) ਨਾਂ 'ਖੜਗ ਸਿੰਘ' ਰਖਿਆ ਹੈ।੧੭੨੭।

ਖੜਗ (ਤਲਵਾਰ), 'ਰਮਯਤਨ' (ਸੁੰਦਰ ਸ਼ਰੀਰ), 'ਗਰਮਿਤਾ' (ਗਰਿਮਾ ਸਿੱਧੀ), 'ਸਿੰਘ ਨਾਦ' (ਸ਼ੇਰ ਦੀ ਗਰਜ) ਅਤੇ 'ਘਮਸਾਨ' (ਘੋਰ ਯੁੱਧ)--ਇਨ੍ਹਾਂ ਪੰਜਾਂ ਅੱਖਰਾਂ ਦੇ ਗੁਣ ਗ੍ਰਹਿਣ ਕਰ ਕੇ ਇਹ ਰਾਜਾ ਬਲਵਾਨ (ਹੋਇਆ ਹੈ)।੧੭੨੮।

*ਛਪੈ ਛੰਦ*

ਖੜਗ (ਤਲਵਾਰ) ਦੀ ਸ਼ਕਤੀ ਸ਼ਿਵ ਦੇ ਪੁੱਤਰ (ਸੁਆਮੀ ਕਾਰਤਿਕੇ) ਨੇ ਦਿੱਤੀ ਹੈ, ਇਸ ਲਈ (ਉਸ ਨੇ) ਅਤਿ ਜਿਤ (ਪ੍ਰਾਪਤ ਕੀਤੀ ਹੈ)। ਰਮਾ (ਲੱਛਮੀ) ਨੇ ਉਸ ਨੂੰ ਬਹੁਤ ਸੁੰਦਰਤਾ ਦਿੱਤੀ ਹੈ, (ਇਸ ਲਈ ਉਸ ਦੀ) ਬੁੱਧੀ ਨਿਰਮਲ ਅਤੇ ਉਜਲੀ ਹੈ। ਗਣੇਸ਼ ਨੇ (ਉਸ ਨੂੰ ) ਗਰਿਮਾ ਸਿੱਧੀ (ਦਿੱਤੀ ਹੈ) ਅਤੇ ਸ੍ਰਿੰਗੀ ਰਿਸ਼ੀ ਨੇ 'ਸਿੰਘਨਾਦ' ਪ੍ਰਦਾਨ ਕੀਤਾ ਹੈ। ਇਹ ਅਤਿ ਘਮਸਾਨ ਯੁੱਧ ਕਰਦਾ ਹੈ, (ਕਿਉਂਕਿ) 'ਘਨਸ਼ਿਆਮ' ਨੇ (ਉਸ ਨੂੰ) ਅਜਿਹਾ ਕੀਤਾ ਹੈ। ਇਸ ਜੁਗਤ ਨਾਲ ਰਾਜਾ ਪ੍ਰਗਟ ਹੋਇਆ ਹੈ। ਬਲਰਾਮ ਨੇ ਸੁਣ ਕੇ ਇਸ ਤਰ੍ਹਾਂ ਕਿਹਾ--ਹੇ ਬ੍ਰਜਨਾਥ! ਤੁਸੀਂ (ਅਸਾਂ) ਅਨਾਥਾਂ ਨੂੰ ਸਨਾਥ ਕੀਤਾ ਹੈ ਅਤੇ (ਇਤਨੇ) ਵਡੇ ਵੈਰੀ ਨੂੰ ਰਣ-ਭੂਮੀ ਵਿਚ ਮਾਰ ਦਿੱਤਾ ਹੈ।੧੭੨੯।

*ਸੋਰਠਾ*

ਸ੍ਰੀ ਕ੍ਰਿਸ਼ਨ ਫਿਰ ਕ੍ਰਿਪਾ ਪੂਰਵਕ ਬਲਰਾਮ ('ਸੰਕਰਖਨ') ਨੂੰ ਕਹਿਣ ਲਗੇ ਕਿ (ਇਸ ਦੇ ਪੈਦਾ ਹੋਣ ਦਾ) ਇਕ ਕਾਰਨ ਮੰਦ-ਮਤਿ ਵਾਲੇ ਯਾਦਵ ਹਨ (ਜੋ ਆਪਣੀਆਂ) ਭੁਜਾਵਾਂ ਦਾ ਬਹੁਤ ਹੰਕਾਰ ਕਰਦੇ ਹਨ।੧੭੩੦।

*ਚੌਪਈ*

ਯਾਦਵ ਬੰਸ ਨੂੰ ਬਹੁਤ ਅਭਿਮਾਨ ਹੋ ਗਿਆ, (ਉਨ੍ਹਾਂ ਦਾ ਵਿਸ਼ਵਾਸ ਹੈ ਕਿ) ਬਲਰਾਮ ਅਤੇ ਕ੍ਰਿਸ਼ਨ ਸਾਡੇ ਰਖਵਾਲੇ ਹਨ। (ਇਸ ਲਈ) ਕਿਸੇ ਹੋਰ ਨੂੰ ਨਜ਼ਰ ਹੇਠਾਂ ਨਹੀਂ ਲਿਆਉਂਦੇ ਸਨ। ਉਸੇ ਦਾ ਫਲ (ਉਨ੍ਹਾਂ ਨੇ) ਜਗਤ ਵਿਚ ਪਾਇਆ ਹੈ।੧੭੩੧।

ਪਰਮਾਤਮਾ ਨੂੰ ਹੰਕਾਰ ਨਸ਼ਟ ਕਰਨ ਵਾਲਾ ਸਮਝੋ। ਮੇਰੇ ਕਹੇ ਨੂੰ ਸਚ ਕਰ ਕੇ ਮੰਨੋ। ਉਸੇ ਲਈ ਰਾਜੇ ਨੇ ਜਨਮ ਲਿਆ ਹੈ। ਇਹ ਜੁਗਤ ਜਾਣ ਬੁਝ ਕੇ ਵਿਧਾਤਾ ਨੇ ਕੀਤੀ ਹੈ।੧੭੩੨।

*ਦੋਹਰਾ*

ਕਹਾ ਰੰਕ ਭੂਪਾਲ ਏ ਕਰਿਓ ਇਤੋ ਸੰਗ੍ਰਾਮ।
ਜਾਦਵ ਗਰਬ ਬਿਨਾਸ ਹਿਤ ਉਪਜਾਯੋ ਸ੍ਰੀ ਰਾਮ। ੧੭੩੩।

*ਚੌਪਈ*

ਜਾਦਵ ਕੁਲ ਤੇ ਗਰਬ ਨ ਗਯੋ। ਇਨ ਕੇ ਨਾਮ ਹੇਤ ਰਿਖਿ ਭਯੋ।
ਦੁਖ ਕੈ ਸ੍ਰਾਪ ਮੁਨੀਸੁਰ ਦੈ ਹੈ। ਏਕ ਸਮੈ ਸਭ ਹੀ ਕੋ ਛੈ ਹੈ। ੧੭੩੪।

*ਦੋਹਰਾ*

ਪੁਨਿ ਬੋਲਿਓ ਸ੍ਰੀ ਕ੍ਰਿਸਨ ਜੀ ਪੰਕਜ ਨੈਨ ਬਿਸਾਲ।
ਹੇ ਮੁਸਲੀਧਰ ਬੁਧਿ ਬਰ ਸੁਨ ਅਬ ਕਥਾ ਰਸਾਲ। ੧੭੩੫।

*ਚੌਪਈ*

ਸੁਨਿ ਦੈ ਸ੍ਰਉਨ ਬਾਤ ਕਹੋ ਤੋ ਸੋ। ਕਵਨ ਜੁਧੁ ਕਰਿ ਜੀਤੈ ਮੋ ਸੋ।
ਖੜਗ ਸਿੰਘ ਮੋ ਅੰਤਰ ਨਾਹੀ। ਮੁਹਿ[1] ਸਰੂਪ ਵਰਤਤ ਜਗ ਮਾਹੀ। ੧੭੩੬।

ਸਾਚ ਕਹਿਯੋ ਹੈ ਹੇ ਬਲਿਦੇਵਾ। ਪਾਯੋ ਨਹਿਨ ਕਿਸੂ ਇਹ ਭੇਵਾ।
ਸੂਰਨ ਮੈ ਕੋਊ ਇਹ ਸਮ ਨਾਹੀ। ਮੇਰੋ ਨਾਮ ਬਸੈ ਰਿਦ ਮਾਹੀ। ੧੭੩੭।

*ਦੋਹਰਾ*

ਉਦਰ[2] ਮਾਝ ਬਸਿ ਮਾਸ ਦਸ ਤਜਿ ਭੋਜਨ ਜਲ ਪਾਨ।
ਪਵਨ ਅਹਾਰੀ ਹੁਇ ਰਹਿਓ ਬਰੁ ਦੀਨੋ ਭਗਵਾਨ। ੧੭੩੮।

ਰਿਪੁ ਜੀਤਨ ਕੋ ਬਰੁ ਲੀਯੋ ਖੜਗ ਸਿੰਘ ਬਲਵਾਨ।
ਬਹੁਰਿ ਤਪਸ੍ਯਾ ਬਨਿ ਕਰੀ ਦ੍ਵਾਦਸ ਬਰਖ ਪ੍ਰਮਾਨ। ੧੭੩੯।

*ਚੌਪਈ*

ਬੀਤੀ ਕਥਾ ਭਯੋ ਤਬ ਭੋਰ। ਜਾਗੇ ਸੁ ਭਟ ਦੁਹੂੰ ਦਿਸਿ ਓਰਿ।
ਜਰਾਸੰਧਿ ਦਲੁ ਸਜਿ ਰਨਿ ਆਯੋ। ਜਾਦਵ ਦਲੁ ਬਲਿ ਲੈ ਸਮੁਹਾਯੋ। ੧੭੪੦।

*ਸਵੈਯਾ*

ਸ੍ਰੀ ਬਲਦੇਵ ਸਬੈ ਦਲੁ ਲੈ ਇਤ ਤੇ ਉਮਡਿਓ ਉਤ ਤੇ ਉਇ ਆਏ।
ਜੁਧੁ ਕੀਓ ਹਲ ਲੈ ਨਿਜ ਪਾਨਿ ਹਕਾਰਿ ਹਕਾਰਿ ਪ੍ਰਹਾਰ ਲਗਾਏ।
ਏਕ ਪਰੇ ਭਟ ਜੂਝਿ ਧਰਾ ਪਰ ਏਕ ਲਰੈ ਮਿਲ ਕੈ ਇਕ ਧਾਏ।
ਮੂਸਲ ਲੈ ਬਹੁਰੇ ਕਰ ਮੈ ਅਰਿ ਮਾਰਿ ਘਨੇ ਜਮ ਧਾਮਿ ਪਠਾਏ। ੧੭੪੧।

---
੧. 'ਮੈ' ੨. 'ਉਦਧਿ'



*ਦੋਹਰਾ*

ਇਹ ਕੰਗਲਾ ਰਾਜਾ ਕੀ ਹੈ? ਜਿਸ ਨੇ ਇਤਨਾ ਵੱਡਾ ਯੁੱਧ ਕੀਤਾ ਹੈ। ਯਾਦਵ ਕੁਲ ਦੇ ਅਭਿਮਾਨ ਨੂੰ ਖ਼ਤਮ ਕਰਨ ਲਈ ਸ੍ਰੀ ਰਾਮ (ਨੇ ਇਸ ਨੂੰ) ਪੈਦਾ ਕੀਤਾ ਹੈ।੧੭੩੩।

*ਚੌਪਈ*

(ਪਰ) ਯਾਦਵ ਕੁਲ ਵਿਚੋਂ ਅਭਿਮਾਨ ਨਹੀਂ ਗਿਆ ਹੈ। (ਇਸ ਲਈ) ਇਨ੍ਹਾਂ ਦੇ ਵਿਨਾਸ਼ ਲਈ ਇਕ ਰਿਸ਼ੀ ਪ੍ਰਗਟ ਹੋਇਆ ਹੈ। (ਉਸ ਨੂੰ) ਦੁਖ ਦੇਣ ਕਾਰਨ ਮੁਨੀਸ਼੍ਵਰ ਸਰਾਪ ਦੇਵੇਗਾ ਅਤੇ ਇਕੋ ਸਮੇਂ ਸਭ ਨੂੰ ਨਸ਼ਟ ਕਰ ਦੇਵੇਗਾ।੧੭੩੪।

*ਦੋਹਰਾ*

ਵਡੇ ਕਮਲ ਨੈਣ ਵਾਲੇ ਸ੍ਰੀ ਕ੍ਰਿਸ਼ਨ ਫਿਰ ਬੋਲੇ--ਹੇ ਮੁਸਲੀਧਰ! ਹੇ ਸ੍ਰੇਸ਼ਠ ਬੁੱਧੀ ਵਾਲੇ! ਹੁਣ (ਤੂੰ) ਰੋਚਕ ਕਥਾ ਸੁਣ।੧੭੩੫।

*ਚੌਪਈ*

ਕੰਨ ਦੇ ਕੇ ਸੁਣ, ਤੈਨੂੰ ਗੱਲ ਕਹਿੰਦਾ ਹਾਂ। ਕੌਣ ਮੇਰੇ ਨਾਲ ਯੁੱਧ ਕਰ ਕੇ ਜਿਤ ਸਕਦਾ ਹੈ? ਖੜਗ ਸਿੰਘ ਅਤੇ ਮੇਰੇ ਵਿਚ ਕੋਈ ਅੰਤਰ ਨਹੀਂ ਹੈ। ਮੇਰਾ ਸਰੂਪ ਹੀ ਜਗਤ ਵਿਚ ਵਿਆਪਤ ਹੈ।੧੭੩੬।

ਹੇ ਬਲਦੇਵ! (ਮੈਂ) ਸਚ ਕਹਿੰਦਾ ਹਾਂ, (ਪਰ) ਕਿਸੇ ਨੇ ਇਹ ਭੇਦ ਨਹੀਂ ਪਾਇਆ ਹੈ। ਯੋਧਿਆਂ ਵਿਚ ਇਸ ਸਮਾਨ ਕੋਈ ਨਹੀਂ ਹੈ। (ਇਸ ਦੇ) ਹਿਰਦੇ ਵਿਚ ਮੇਰਾ ਨਾਮ ਵਸਦਾ ਹੈ।੧੭੩੭।

*ਦੋਹਰਾ*

(ਮਾਤਾ ਦੇ) ਪੇਟ ਵਿਚ ਦਸ ਮਹੀਨੇ ਵਸਦੇ ਹੋਇਆਂ ਭੋਜਨ ਅਤੇ ਜਲ-ਪਾਨ ਤਿਆਗ ਕੇ ਕੇਵਲ ਪੌਣ ਆਹਾਰੀ ਹੋਇਆ ਰਿਹਾ। (ਤਦ) ਭਗਵਾਨ ਨੇ (ਇਸ ਨੂੰ) ਵਰ ਦਿੱਤਾ ਸੀ।੧੭੩੮।

ਬਲਵਾਨ ਖੜਗ ਸਿੰਘ ਨੇ (ਪਰਮਾਤਮਾ ਪਾਸੋਂ) ਵੈਰੀ ਨੂੰ ਜਿਤਣ ਦਾ ਵਰ ਲਿਆ ਸੀ। ਫਿਰ ਬਨ ਵਿਚ ਜਾ ਕੇ (ਇਸ ਨੇ) ਬਾਰ੍ਹਾਂ ਵਰ੍ਹਿਆਂ ਤਕ ਭਾਰੀ ਤਪਸਿਆ ਕੀਤੀ।੧੭੩੯।

*ਚੌਪਈ*

ਕਥਾ (ਕਰਦਿਆਂ ਰਾਤ) ਬੀਤ ਗਈ ਅਤੇ ਪ੍ਰਭਾਤ ਹੋ ਗਈ। ਦੋਹਾਂ ਪਾਸਿਆਂ ਦੇ ਸੂਰਮੇ ਜਾਗ ਪਏ। ਜਰਾਸੰਧ ਸੈਨਾ ਸਜਾ ਕੇ ਯੁੱਧ-ਭੂਮੀ ਵਿਚ ਆ ਗਿਆ ਅਤੇ (ਇਧਰ) ਬਲ (ਦੇਵ) ਯਾਦਵ ਸੈਨਾ ਲੈ ਕੇ ਸਾਹਮਣੇ ਆਇਆ।੧੭੪੦।

*ਸਵੈਯਾ*

ਇਧਰੋ ਬਲਦੇਵ ਸਾਰੀ ਸੈਨਾ ਲੈ ਕੇ ਚੜ੍ਹ ਆਇਆ ਅਤੇ ਉਧਰੋਂ ਉਹ ਵੀ ਆ ਗਏ। (ਬਲਦੇਵ ਨੇ) ਆਪਣੇ ਹੱਥ ਵਿਚ ਹਲ ਲੈ ਕੇ ਲਲਕਾਰ ਲਲਕਾਰ ਕੇ ਸਟਾਂ ਮਾਰੀਆਂ ਹਨ। ਕਈ ਸੂਰਮੇ ਜੂਝ ਕੇ ਧਰਤੀ ਉਤੇ ਪੈ ਗਏ ਹਨ, ਕਈ ਲੜ ਰਹੇ ਹਨ ਅਤੇ ਕਈ ਭਜ ਗਏ ਹਨ। (ਬਲਦੇਵ ਨੇ) ਫਿਰ ਆਪਣੇ ਹੱਥ ਵਿਚ ਮੂਸਲ ਲੈ ਕੇ ਬਹੁਤ ਸਾਰੇ ਵੈਰੀਆਂ ਨੂੰ ਮਾਰ ਮਾਰ ਕੇ ਯਮ-ਲੋਕ ਭੇਜ ਦਿੱਤਾ ਹੈ।੧੭੪੧।

ਰੋਸ ਭਯੋ ਘਨ ਸ੍ਯਾਮ ਲਯੋ ਧਨੁ ਬਾਨੁ ਸੰਭਾਰਿ ਤਹੀ ਉਠਿ ਧਾਯੋ।
ਆਨਿ ਪਰਿਓ ਤਬ ਹੀ ਤਿਨ ਪੈ ਰਿਪੁ ਕਉ ਹਤਿ ਕੈ ਨਦਿ ਸ੍ਰੋਨ ਬਹਾਯੋ।
ਬਾਜ ਕਰੀ ਰਥਪਤਿ ਬਿਪਤਿ ਪਰੀ ਰਨ ਮੈ ਨਹਿ ਕੋ ਠਹਿਰਾਯੋ।
ਭਾਜਤ ਜਾਤ ਸਬੈ ਰਿਸਿ ਖਾਤ ਕਛੂ ਨ ਬਾਸਤ ਕਹੈ ਦੁਖੁ ਪਾਯੋ। ੧੭੪੨।

ਆਗੇ ਕੀ ਸੈਨ ਭਜੀ ਜਬ ਹੀ ਤਬ ਪਉਰਖ ਸ੍ਰੀ ਬ੍ਰਿਜਰਾਜ ਸੰਭਾਰਿਓ।
ਠਾਢੋ ਜਹਾ ਦਲ ਕੋ ਪਤਿ ਹੈ ਤਹਾ ਜਾਇ ਪਰੋ ਚਿਤ ਬੀਚ ਬਿਚਾਰਿਓ।
ਸਸਤ੍ਰ ਸੰਭਾਰਿ ਮੁਰਾਰਿ ਸਬੈ ਨ੍ਰਿਪ ਠਾਢੋ ਜਹਾ ਤਿਹ ਓਰਿ ਸਿਧਾਰਿਓ।
ਬਾਨ ਕਮਾਨ ਗਹੀ ਘਨਿ ਸ੍ਯਾਮ ਜਰਾਸੰਧਿ ਕੋ ਅਭਿਮਾਨ ਉਤਾਰਿਓ। ੧੭੪੩।

ਸ੍ਰੀ ਬਲਬੀਰ[1] ਸਰਾਸਨੁ[2] ਤੇ ਜਬ ਤੀਰ ਛੁਟੇ ਤਬ ਕੋ ਠਹਰਾਵੈ।
ਜਾਇ ਲਗੇ ਜਿਹ ਕੇ ਉਰ ਮੈ ਸਰ ਸੋ ਛਿਨ ਮੈ ਜਮ ਧਾਮਿ ਸਿਧਾਵੈ।
ਐਸੇ ਨ ਕੋ ਪ੍ਰਗਟਿਓ ਜਗ ਮੈ ਭਟ ਜੋ ਸਮੁਹਾਇ ਕੈ ਜੁਧੁ ਮਚਾਵੈ।
ਭੂਪਤਿ ਕਉ ਨਿਜ ਬੀਰ ਕਹੈ ਹਰਿ ਮਾਰਤ ਸੈਨ ਚਲਿਓ ਰਨਿ ਆਵੈ। ੧੭੪੪।

ਸ੍ਯਾਮ ਕੀ ਓਰ ਤੇ ਬਾਨ ਛੁਟੇ ਨ੍ਰਿਪ ਕੇ ਦਲ ਕੇ ਬਹੁ ਬੀਰਨ ਘਾਏ।
ਜੇਤਿਕ ਆਇ ਭਿਰੇ ਹਰਿ ਸੋ ਛਿਨ ਬੀਚ ਤੇਊ ਜਮ ਧਾਮਿ ਪਠਾਏ।
ਕਉਤੁਕ ਦੇਖ ਕੈ ਯੌ ਰਨ ਮੈ ਅਤਿ ਆਤੁਰ ਹੁਇ ਤਿਨ ਬੈਨ ਸੁਨਾਏ।
ਆਵਨ ਦੇਹੁ ਅਬੈ ਹਮ ਲਉ ਨ੍ਰਿਪ ਐਸੇ ਕਹਿਓ ਸਿਗਰੇ ਸਮਝਾਏ। ੧੭੪੫।

ਭੂਪ ਲਖਿਓ ਹਰਿ ਆਵਤ ਹੀ ਸੰਗ ਲੈ ਪ੍ਰਿਤਨਾ ਤਬ ਆਪੁ ਹੀ ਧਾਯੋ।
ਆਗੇ ਕੀਏ ਨਿਜ ਲੋਗ ਸਬੈ ਤਬ ਲੈ ਕਰ ਮੋ ਬਰ ਸੰਖ ਬਜਾਯੋ।
ਸ੍ਯਾਮ ਭਨੈ ਤਿਹ ਆਹਵ ਮੈ ਅਤਿ ਹੀ ਮਨ ਭੀਤਰ ਕੋ ਡਰ ਪਾਯੋ।
ਤਾ ਧੁਨਿ ਕੋ ਸੁਨਿ ਕੈ ਬਰ ਬੀਰਨ ਕੇ ਚਿਤਿ ਮਾਨਹੁ ਚਾਉ ਬਢਾਯੋ। ੧੭੪੬।

*ਦੋਹਰਾ*

ਜਰਾਸੰਧਿ ਕੀ ਅਤਿ ਚਮੂੰ ਉਮਡੀ ਕ੍ਰੋਧ ਬਢਾਇ।
ਧਨੁਖ ਬਾਨ ਹਰਿ ਪਾਨਿ ਲੈ ਛਿਨ ਮੈ ਦੀਨੀ ਘਾਇ। ੧੭੪੭।

*ਸਵੈਯਾ*

ਜਦੁਬੀਰ ਕਮਾਨ ਤੇ ਬਾਨ ਛੁਟੇ ਅਵਸਾਨ ਗਏ ਲਖਿ ਸਤ੍ਰੁਨ ਕੇ।
ਗਜਰਾਜ ਮਰੇ ਗਿਰ ਭੂਮਿ ਪਰੇ ਮਨੋ ਰੂਖ ਕਟੇ ਕਰਵਤ੍ਰਨ ਕੇ।

---

੧. 'ਜਦੁਬੀਰ' ੨. 'ਸਰਾਗਨ'



ਸ੍ਰੀ ਕ੍ਰਿਸ਼ਨ ਨੂੰ ਵੀ ਕ੍ਰੋਧ ਆ ਗਿਆ ਹੈ ਅਤੇ ਧਨੁਸ਼ ਬਾਣ ਸੰਭਾਲ ਕੇ ਉਠ ਕੇ ਦੌੜ ਪਏ ਹਨ। ਉਨ੍ਹਾਂ ਉਤੇ ਉਸ ਵੇਲੇ ਆ ਝਪਟੇ ਹਨ ਅਤੇ ਵੈਰੀਆਂ ਨੂੰ ਮਾਰ ਕੇ ਲਹੂ ਦੀਆਂ ਨਦੀਆਂ ਵਗਾ ਦਿੱਤੀਆਂ ਹਨ। ਘੋੜਿਆਂ, ਹਾਥੀਆਂ ਅਤੇ ਰਥਾਂ ਵਾਲਿਆਂ ਉਤੇ ਮੁਸੀਬਤ ਬਣ ਗਈ ਹੈ ਅਤੇ ਰਣ-ਭੂਮੀ ਵਿਚ ਕੋਈ ਵੀ ਠਹਿਰਿਆ ਨਹੀਂ ਹੈ। ਸਾਰੇ ਭਜੀ ਜਾਂਦੇ ਹਨ ਅਤੇ ਗੁੱਸਾ ਖਾਈ ਜਾਂਦੇ ਹਨ। (ਉਨ੍ਹਾਂ ਦਾ) ਕੋਈ ਵਸ ਨਹੀਂ ਚਲਦਾ, ਦੁਖ ਸਹੀ ਜਾ ਰਹੇ ਹਨ।੧੭੪੨।

ਜਦੋਂ ਸਾਹਮਣੇ ਵਾਲੀ ਸੈਨਾ ਭਜ ਗਈ, ਤਦੋਂ ਸ੍ਰੀ ਕ੍ਰਿਸ਼ਨ ਨੇ ਆਪਣਾ ਬਲ ਸੰਭਾਲਿਆ। ਜਿਥੇ (ਵੈਰੀ) ਦਲ ਦਾ ਸੁਆਮੀ ਖੜੋਤਾ ਸੀ, (ਕ੍ਰਿਸ਼ਨ ਨੇ) ਚਿਤ ਵਿਚ ਵਿਚਾਰ ਕੀਤਾ ਅਤੇ ਉਥੇ (ਉਨ੍ਹਾਂ ਉਪਰ) ਜਾ ਪਿਆ। ਸ੍ਰੀ ਕ੍ਰਿਸ਼ਨ, ਸਾਰੇ ਸ਼ਸਤ੍ਰ ਸੰਭਾਲ ਕੇ, ਜਿਥੇ ਰਾਜਾ (ਜਰਾਸੰਧ) ਖੜੋਤਾ ਸੀ, ਉਸ ਪਾਸੇ ਵਲ ਚਲ ਪਿਆ। ਸ੍ਰੀ ਕ੍ਰਿਸ਼ਨ ਨੇ ਧਨੁਸ਼ ਬਾਣ ਫੜ ਲਿਆ ਹੈ ਅਤੇ ਜਰਾਸੰਧ ਦਾ ਅਭਿਮਾਨ ਉਤਾਰ ਦਿੱਤਾ।੧੭੪੩।

ਸ੍ਰੀ ਕ੍ਰਿਸ਼ਨ ਦੇ ਧਨੁਸ਼ ਤੋਂ ਜਦ ਬਾਣ ਛੁਟਦੇ ਹਨ, ਤਦ (ਭਲਾ) ਕੌਣ ਠਹਿਰ ਸਕਦਾ ਹੈ। ਜਿਸ ਦੇ ਸੀਨੇ ਵਿਚ ਬਾਣ ਜਾ ਲਗਦਾ ਹੈ, ਉਹ ਛਿਣ ਭਰ ਵਿਚ ਯਮ ਲੋਕ ਚਲਾ ਜਾਂਦਾ ਹੈ। ਅਜਿਹਾ ਕੋਈ ਸੂਰਮਾ ਜਗਤ ਵਿਚ ਪ੍ਰਗਟ ਨਹੀਂ ਹੋਇਆ ਹੈ ਜੋ (ਸ੍ਰੀ ਕ੍ਰਿਸ਼ਨ ਦੇ) ਸਾਹਮਣੇ ਹੋ ਕੇ ਯੁੱਧ ਮਚਾਵੇ। ਰਾਜਾ (ਜਰਾਸੰਧ ਨੂੰ) ਉਸ ਦੇ ਯੋਧੇ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ (ਸਾਡੀ) ਸੈਨਾ ਨੂੰ ਮਾਰਦਾ ਹੋਇਆ ਚਲਿਆ ਆ ਰਿਹਾ ਹੈ।੧੭੪੪।

ਸ੍ਰੀ ਕ੍ਰਿਸ਼ਨ ਵਲੋਂ (ਜਿਹੜੇ) ਬਾਣ ਛੁਟਦੇ ਹਨ, (ਉਨ੍ਹਾਂ ਨੇ) ਰਾਜੇ ਦੀ ਸੈਨਾ ਦੇ ਬਹੁਤ ਸਾਰੇ ਯੋਧੇ ਮਾਰ ਦਿੱਤੇ ਹਨ। ਜਿਤਨੇ ਆ ਕੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰਨ ਲਗੇ ਹਨ, ਉਨ੍ਹਾਂ ਨੂੰ ਛਿਣ ਭਰ ਵਿਚ ਯਮ ਲੋਕ ਭੇਜ ਦਿੱਤਾ ਹੈ। ਯੁੱਧ-ਭੂਮੀ ਵਿਚ (ਸ੍ਰੀ ਕ੍ਰਿਸ਼ਨ ਦੇ) ਕੌਤਕ ਵੇਖ ਕੇ (ਵੈਰੀ ਸੈਨਿਕ) ਦੁਖੀ ਹੋ ਕੇ (ਰਾਜੇ ਪ੍ਰਤਿ) ਇਸ ਤਰ੍ਹਾਂ ਕਹਿੰਦੇ ਹਨ। (ਉੱਤਰ ਵਿਚ) ਰਾਜੇ ਨੇ ਇਸ ਤਰ੍ਹਾਂ ਕਹਿ ਕੇ ਸਾਰਿਆਂ ਨੂੰ ਸਮਝਾਇਆ ਕਿ ਹੁਣ ਮੇਰੇ ਤਕ (ਉਸ ਨੂੰ) ਆਣ ਦਿਓ।੧੭੪੫।

ਸ੍ਰੀ ਕ੍ਰਿਸ਼ਨ ਨੂੰ ਆਉਂਦਿਆਂ ਰਾਜੇ ਨੇ ਵੇਖਿਆ ਤਾਂ ਸੈਨਾ ਲੈ ਕੇ ਆਪ ਹੀ ਅਗੇ ਨੂੰ ਵਧ ਚਲਿਆ। ਆਪਣੇ ਸਾਰਿਆਂ ਲੋਕਾਂ ਨੂੰ ਅਗੇ ਕੀਤਾ ਅਤੇ ਤਦ ਆਪਣੇ ਹੱਥ ਵਿਚ ਸੰਖ ਲੈ ਕੇ ਜ਼ੋਰ ਨਾਲ ਵਜਾਇਆ। (ਕਵੀ) ਸ਼ਿਆਮ ਕਹਿੰਦੇ ਹਨ, ਯੁੱਧ-ਭੂਮੀ ਵਿਚ ਆ ਕੇ (ਉਸ ਨੇ) ਮਨ ਅੰਦਰ ਬਹੁਤ ਡਰ ਅਨੁਭਵ ਕੀਤਾ। ਉਸ (ਸੰਖ) ਦੀ ਧੁਨ ਨੂੰ ਸੁਣ ਕੇ ਸ੍ਰੇਸ਼ਠ ਸੂਰਮਿਆਂ ਦੇ ਮਨ ਵਿਚ ਮਾਨੋ ਚਾਉ ਵਧ ਗਿਆ ਹੋਵੇ।੧੭੪੬।

*ਦੋਹਰਾ*

ਜਰਾਸੰਧ ਦੀ ਬਹੁਤ ਵੱਡੀ ਸੈਨਾ ਕ੍ਰੋਧਵਾਨ ਹੋ ਕੇ ਉਮਡ ਪਈ ਹੈ। ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼-ਬਾਣ ਲੈ ਕੇ ਛਿਣ ਭਰ ਵਿਚ ਮਾਰ ਦਿੱਤੀ ਹੈ।੧੭੪੭।

*ਸਵੈਯਾ*

ਸ੍ਰੀ ਕ੍ਰਿਸ਼ਨ ਦੀ ਕਮਾਨ ਤੋਂ ਜੋ ਬਾਣ ਛੁਟਦੇ ਹਨ, ਉਨ੍ਹਾਂ ਨਾਲ ਲੱਖਾਂ ਵੈਰੀਆਂ ਦੀ ਹੋਸ਼ ਉਡ ਜਾਂਦੀ ਹੈ। ਵੱਡੇ ਹਾਥੀ ਮੋਏ ਹੋਏ ਧਰਤੀ ਉਤੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਆਰਿਆਂ ਦੇ ਕਟੇ ਹੋਏ ਬ੍ਰਿਛ ਪਏ ਹੋਣ। ਉਸ ਥਾਂ ਤੇ ਜੋ ਵੈਰੀ ਮਰੇ ਪਏ ਹਨ,

ਰਿਪੁ ਕਉਨ ਗਨੋ ਜੁ ਹਨੇ ਤਿਹ ਠਾ ਮੁਰਝਾਇ ਗਿਰੇ ਸਿਰ ਛਤ੍ਰਨ ਕੇ।
ਰਨ ਮਾਨੋ ਸਰੋਵਰਿ ਆਂਧੀ ਬਹੈ ਤੁਟਿ ਫੂਲ ਪਰੇ ਸਤ ਪਤ੍ਰਨ ਕੇ। ੧੭੪੮।

ਘਾਇ ਲਗੇ ਇਕ ਘੂਮਤ ਘਾਇਲ ਸ੍ਰਉਨ ਸੋ ਏਕ ਫਿਰੈ ਚੁਚਵਾਤੇ।
ਏਕ ਨਿਹਾਰ ਕੈ ਡਾਰਿ ਹਥੀਆਰ ਭਜੈ ਬਿਸੰਭਾਰ ਗਈ ਸੁਧਿ ਸਾਤੇ।
ਦੈ ਰਨ ਪੀਠ ਮਰੈ ਲਰ ਕੈ ਤਿਹ ਮਾਸ ਕੋ ਜੰਬੁਕ ਗੀਧ ਨ ਖਾਤੇ।
ਬੋਲਤ ਬੀਰ ਸੁ ਏਕ ਫਿਰੈ ਮਨੋ ਡੋਲਤ ਕਾਨਨ ਮੈ ਗਜ ਮਾਤੇ। ੧੭੪੯।

ਪਾਨਿ ਕ੍ਰਿਪਾਨ ਗਹੀ ਘਨਿ ਸ੍ਯਾਮ ਬਡੇ ਰਿਪੁ ਤੇ ਬਿਨੁ ਪ੍ਰਾਨ ਕੀਏ।
ਗਜ ਬਾਜਨ ਕੇ ਅਸਵਾਰ ਹਜਾਰ ਮੁਰਾਰਿ ਸੰਘਾਰਿ ਬਿਦਾਰਿ ਦੀਏ।
ਅਰਿ ਏਕਨ ਕੇ ਸਿਰ ਕਾਟਿ ਦਏ ਇਕ ਬੀਰਨ ਕੇ ਦਏ ਫਾਰਿ ਹੀਏ।
ਮਨੋ ਕਾਲ ਸਰੂਪ ਕਰਾਲ ਲਖਿਓ ਹਰਿ ਸਤ੍ਰ ਭਜੇ ਇਕ ਮਾਰ ਲੀਏ। ੧੭੫੦।

*ਕਬਿਤੁ*

ਰੋਸ ਭਰੇ ਬਹੁਰੋ ਧਨੁਖ ਬਾਨ ਪਾਨਿ ਲੀਨੋ
ਰਿਪਨ ਸੰਘਾਰਤ ਇਉ ਕਮਲਾ ਕੋ ਕੰਤੁ ਹੈ।
ਕੇਤੇ ਗਜ ਮਾਰੇ ਰਥੀ ਬ੍ਰਿਥੀ ਕਰਿ ਡਾਰੇ ਕੇਤੇ
ਐਸੇ ਭਯੋ ਜੁਧੁ ਮਾਨੋ ਕੀਨੋ ਰੁਦ੍ਰ ਅੰਤੁ ਹੈ।
ਸੈਥੀ ਚਮਕਾਵਤ ਚਲਾਵਤ ਸੁਦਰਸਨ ਕੋ
ਕਹੈ ਕਬਿ ਰਾਮ ਸ੍ਯਾਮ ਐਸੋ ਤੇਜਵੰਤੁ ਹੈ।
ਸ੍ਰਉਨਤ ਰੰਗੀਨ ਪਟ ਸੁਭਟ ਪ੍ਰਬੀਨ ਰਨ
ਫਾਗੁ ਖੇਲ ਪੌਢ ਰਹੇ ਮਾਨੋ ਬਡੇ ਸੰਤ ਹੈ। ੧੭੫੧।

ਕਾਨ੍ਹ ਤੇ ਨ ਡਰੇ ਅਰਿ ਅਰਰਾਇ ਪਰੇ ਸਬ
ਕਹੈ ਕਬਿ ਸ੍ਯਾਮ ਲਰਬੇ ਕਉ ਉਮਗਤਿ ਹੈ।
ਰਨ ਮੈ ਅਡੋਲ ਸ੍ਵਾਮ ਕਾਰ ਜੀ ਅਮੋਲ
[1]ਬੀਰ ਗੋਲ ਤੇ ਨਿਕਸ ਲਰੈ[1] ਕੋਪ ਮੈ ਪਗਤ ਹੈ।
ਡੋਲਤ ਹੈ ਆਸ ਪਾਸ ਜੀਤਬੇ ਕੀ ਕਰੈ ਆਸ
ਤ੍ਰਾਸ ਮਨਿ ਨੈਕੁ ਨਹੀ ਨ੍ਰਿਪ ਕੇ ਭਗਤ ਹੈ।
ਕੰਚਨ ਅਚਲ ਜਿਉ ਅਟਲ ਰਹਿਓ ਜਦੁਬੀਰ
ਤੀਰ ਤੀਰ ਸੂਰਮਾ ਨਛਤ੍ਰ ਸੇ ਡਿਗਤ ਹੈ। ੧੭੫੨।

*ਸਵੈਯਾ*

ਇਹ ਭਾਤਿ ਇਤੈ ਜਦੁਬੀਰ ਘਿਰਿਓ ਉਤ ਕੋਪ ਹਲਾਯੁਧ ਬੀਰ ਸੰਘਾਰੇ।
ਬਾਨ ਕਮਾਨ ਕ੍ਰਿਪਾਨਨ ਪ੍ਰਾਨਿ ਧਰੇ ਬਿਨੁ ਪ੍ਰਾਨ ਪਰੇ ਛਿਤਿ ਮਾਰੇ।
ਟੂਕ ਅਨੇਕ ਕੀਏ ਹਲਿ ਸੋ ਬਲਿ ਕਾਤੁਰ ਦੇਖਿ ਭਜੇ ਬਿਸੰਭਾਰੇ।
ਜੀਤਤ ਭਯੋ ਮੁਸਲੀ ਰਨ ਮੈ ਅਰਿ ਭਾਜਿ ਚਲੇ ਤਬ ਭੂਪ ਨਿਹਾਰੇ। ੧੭੫੩।

੧. 'ਗੋਲ ਤੇ ਨਿਕਸ ਲਰੈਂ ਜੁਧ'



ਉਨ੍ਹਾਂ ਦੀ (ਭਲਾ) ਗਿਣਤੀ ਕੌਣ ਕਰ ਸਕਦਾ ਹੈ? ਛਤ੍ਰੀਆਂ ਦੇ ਡਿਗੇ ਪਏ ਸਿਰ ਮੁਰਝਾ ਗਏ ਹਨ। ਰਣ-ਭੂਮੀ ਮਾਨੋ ਸਰੋਵਰ ਹੋਵੇ ਅਤੇ ਯੁੱਧ ਰੂਪ ਹਨੇਰੀ ਦੇ ਚਲਣ ਨਾਲ ਸੂਰਮੇ ਰੂਪ ਸੈਂਕੜੇ ਫੁਲ ਅਤੇ ਪੱਤਰ ਡਿਗੇ ਪਏ ਹੋਣ।੧੭੪੮।

ਜ਼ਖ਼ਮ ਲਗਣ ਨਾਲ ਕਈ ਘਾਇਲ (ਸੂਰਮੇ) ਘੁੰਮੇਰੀਆਂ ਖਾ ਰਹੇ ਹਨ ਅਤੇ ਕਈਆਂ ਦੇ ਲਹੂ ਟਪਕ ਰਿਹਾ ਹੈ। (ਅਜਿਹੀ ਸਥਿਤੀ ਨੂੰ) ਵੇਖ ਕੇ ਕਈ ਹਥਿਆਰ ਸੁਟ ਕੇ ਭਜ ਗਏ ਹਨ (ਅਤੇ ਕਈ) ਹੋਸ਼ ਗੰਵਾ ਕੇ ਬੇਸੁਧ ਹੋਏ ਭਜੇ ਫਿਰਦੇ ਹਨ। ਜੋ ਰਣ ਵਿਚ ਪਿਠ ਵਿਖਾ ਕੇ ਲੜ ਕੇ ਮਰਦੇ ਹਨ, ਉਨ੍ਹਾਂ ਦੇ ਮਾਸ ਗਿਦੜ ਅਤੇ ਗਿੱਧਾਂ ਵੀ ਨਹੀਂ ਖਾਂਦੀਆਂ। ਕਈ ਯੋਧੇ ਰਣ-ਭੂਮੀ ਵਿਚ (ਇੰਜ) ਬੋਲਦੇ ਫਿਰਦੇ ਹਨ, ਮਾਨੋ ਜੰਗਲ ਵਿਚ ਮਦ-ਮਾਤੇ ਹਾਥੀ ਫਿਰ ਰਹੇ ਹੋਣ।੧੭੪੯।

ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਕ੍ਰਿਪਾਨ ਧਾਰਨ ਕਰ ਲਈ ਹੈ ਅਤੇ ਵੱਡੇ ਵੱਡੇ ਵੈਰੀਆਂ ਨੂੰ ਪ੍ਰਾਣਾਂ ਤੋਂ ਸਖਣਾ ਕਰ ਦਿੱਤਾ ਹੈ। ਹਾਥੀਆਂ ਘੋੜਿਆਂ ਦੇ ਹਜ਼ਾਰਾਂ ਸਵਾਰਾਂ ਨੂੰ ਸ੍ਰੀ ਕ੍ਰਿਸ਼ਨ ਨੇ ਮਾਰ ਕੇ ਨਸ਼ਟ ਕਰ ਦਿੱਤਾ ਹੈ। ਇਕਨਾਂ ਵੈਰੀਆਂ ਦੇ ਸਿਰ ਕਟ ਦਿੱਤੇ ਹਨ ਅਤੇ ਇਕਨਾਂ ਯੋਧਿਆਂ ਦੇ ਸੀਨੇ ਚੀਰ ਦਿੱਤੇ ਹਨ। (ਉਥੇ ਵੈਰੀ) ਸ੍ਰੀ ਕ੍ਰਿਸ਼ਨ ਨੂੰ ਮਾਨੋ ਭਿਆਨਕ ਸਰੂਪ ਵਾਲਾ ਸਮਝ ਕੇ ਭਜ ਗਏ ਹੋਣ ਅਤੇ ਇਕਨਾਂ ਨੂੰ ਮਾਰ ਲਿਆ ਗਿਆ ਹੋਵੇ।੧੭੫੦।

*ਕਬਿੱਤ*

ਕ੍ਰੋਧ ਨਾਲ ਭਰੇ ਹੋਏ ਸ੍ਰੀ ਕ੍ਰਿਸ਼ਨ ਨੇ ਫਿਰ ਧਨੁਸ਼ ਬਾਣ ਹੱਥ ਵਿਚ ਲੈ ਲਿਆ ਹੈ ਅਤੇ ਇਸ ਤਰ੍ਹਾਂ ਵੈਰੀਆਂ ਦਾ ਸੰਘਾਰ ਕਰ ਰਿਹਾ ਹੈ। ਕਿਤਨੇ ਹੀ ਹਾਥੀ ਮਾਰ ਦਿੱਤੇ ਹਨ ਅਤੇ ਕਿਤਨੇ ਹੀ ਰਥ ਵਾਲਿਆਂ ਨੂੰ ਰਥ-ਹੀਨ ਕਰ ਦਿੱਤਾ ਹੈ। ਅਜਿਹਾ ਯੁੱਧ ਹੋਇਆ ਹੈ ਮਾਨੋ ਰੁਦ੍ਰ ਨੇ ਜਗਤ ਦਾ ਅੰਤ ਕੀਤਾ ਹੋਵੇ। ਕਵੀ ਰਾਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਸੈਹਥੀ ਚਮਕਾਉਂਦਾ ਹੈ, ਸੁਦਰਸ਼ਨ ਚੱਕਰ ਚਲਾਉਂਦਾ ਹੈ, ਇਸ ਤਰ੍ਹਾਂ ਦਾ ਤੇਜਵੰਤ ਹੈ। ਸੂਰਮਿਆਂ ਦੇ ਲਹੂ ਨਾਲ ਰੰਗੇ ਬਸਤ੍ਰ (ਇਸ ਤਰ੍ਹਾਂ) ਸ਼ੋਭਾਇਮਾਨ ਹਨ ਮਾਨੋ ਵਡੇ ਸੰਤ ਹੋਲੀ ਖੇਡ ਕੇ ਸੁਸਤਾ ਰਹੇ ਹੋਣ।੧੭੫੧।

ਵੈਰੀ ਯੋਧੇ ਕਾਨ੍ਹ ਤੋਂ ਡਰੇ ਨਹੀਂ ਹਨ, ਸਭ ਅਰੜਾ ਕੇ ਪੈ ਗਏ ਹਨ। ਕਵੀ ਸ਼ਿਆਮ ਕਹਿੰਦੇ ਹਨ, (ਉਹ) ਲੜਨ ਲਈ ਉਤਾਵਲੇ ਹਨ। ਰਣ-ਭੂਮੀ ਵਿਚ ਸੁਆਮੀ ਦੇ ਕਾਰਜ ਲਈ ਅਡੋਲ ਖੜੋਤੇ ਹਨ ਅਤੇ ਅਮੋਲ ਜਿੰਦਾਂ (ਕੁਰਬਾਨ ਕਰਦੇ ਹਨ)। (ਆਪਣੇ ਆਪਣੇ) ਦਲਾਂ ਵਿਚੋਂ ਕ੍ਰੋਧਿਤ ਹੋ ਕੇ ਨਿਕਲ ਕੇ ਯੁੱਧ ਕਰਦੇ ਹਨ। ਇਧਰ ਉਧਰ ਫਿਰਦੇ ਹਨ, ਜਿਤਣ ਦੀ ਉਮੀਦ ਕਰਦੇ ਹਨ। (ਉਹ) ਮਨ ਵਿਚ ਜ਼ਰਾ ਡਰ ਨਹੀਂ ਮੰਨਦੇ, ਰਾਜੇ ਦੇ ਪੱਕੇ ਭਗਤ ਹਨ। ਸ੍ਰੀ ਕ੍ਰਿਸ਼ਨ ਸੁਮੇਰ ਪਰਬਤ ਵਾਂਗ ਅਟਲ ਖੜੋਤੇ ਹਨ ਅਤੇ ਨੇੜੇ ਨੇੜੇ ਦੇ ਸੂਰਮੇ ਨਛਤ੍ਰਾਂ ਵਾਂਗ ਡਿਗਦੇ ਜਾਂਦੇ ਹਨ।੧੭੫੨।

*ਸਵੈਯਾ*

ਇਸ ਤਰ੍ਹਾਂ ਇਧਰ ਸ੍ਰੀ ਕ੍ਰਿਸ਼ਨ ਘਿਰਿਆ ਹੋਇਆ ਹੈ ਅਤੇ ਉਧਰ ਬਲਦੇਵ ਕ੍ਰੋਧਿਤ ਹੋ ਕੇ ਯੋਧਿਆਂ ਨੂੰ ਮਾਰ ਰਿਹਾ ਹੈ; ਜੋ ਬਾਣ, ਕਮਾਨ, ਕ੍ਰਿਪਾਨ ਆਦਿ (ਸ਼ਸਤ੍ਰ) ਹੱਥ ਵਿਚ ਧਾਰਨ ਕੀਤੇ ਹੋਇਆਂ ਬਿਨਾ ਪ੍ਰਾਣਾਂ ਦੇ ਧਰਤੀ ਉਤੇ ਪਏ ਹਨ। ਹਲ ਨਾਲ ਅਨੇਕਾਂ ਵੈਰੀਆਂ ਨੂੰ ਟੋਟੇ ਟੋਟੇ ਕਰ ਦਿੱਤਾ ਹੈ। ਕਾਇਰ ਲੋਕ ਬੇਸੁਧ ਹੋ ਕੇ ਭਜੀ ਜਾ ਰਹੇ ਹਨ। ਬਲਦੇਵ ਯੁੱਧ ਵਿਚ ਜਿਤ ਗਿਆ ਹੈ ਅਤੇ ਵੈਰੀ ਭਜੀ ਜਾਂਦੇ ਹਨ, ਤਦ ਰਾਜੇ ਨੇ ਵੇਖਿਆ ਹੈ।੧੭੫੩।

ਚਕ੍ਰਤ ਹੁਇ ਚਿਤ ਬੀਚ ਚਮੂ ਪਤਿ ਆਪੁਨੀ ਸੈਨ ਕਉ ਬੈਨ ਸੁਨਾਯੋ।
ਭਾਜਤ ਜਾਤ ਕਹਾ ਰਨ ਤੇ ਭਟ ਜੁਧੁ ਨਿਦਾਨ ਸਮੋ ਅਬ ਆਯੋ।
ਇਉ ਲਲਕਾਰ ਕਹਿਓ ਦਲ ਕੋ ਤਬ ਸ੍ਰਉਨਨ ਮੈ ਸਬਹੂੰ ਸੁਨਿ ਪਾਯੋ।
ਸਸਤ੍ਰ ਸੰਭਾਰਿ ਫਿਰੇ ਤਬ ਹੀ ਅਤਿ[1] ਕੋਪ ਭਰੇ ਹਠਿ ਜੁਧੁ ਮਚਾਯੋ। ੧੭੫੪।

ਬੀਰ ਬਡੇ ਰਨਧੀਰ ਸੋਊ ਜਬ ਆਵਤ ਸ੍ਰੀ ਜਦੁਬੀਰ ਨਿਹਾਰੇ।
ਸ੍ਯਾਮ ਭਨੈ ਕਰਿ ਕੋਪ ਤਿਹੀ ਛਿਨ ਸਾਮੁਹੇ ਹੋਇ ਹਰਿ ਸਸਤ੍ਰ ਪ੍ਰਹਾਰੇ।
ਏਕਨ ਕੇ ਕਰ ਕਾਟਿ ਦਏ ਇਕ ਮੁੰਡ ਬਿਨਾ ਕਰਿ ਭੂ ਪਰਿ ਡਾਰੇ।
ਜੀਤ ਕੀ ਆਸ ਤਜੀ ਅਰਿ ਏਕ ਨਿਹਾਰ ਕੈ ਡਾਰਿ ਹਥਿਯਾਰ ਪਧਾਰੇ। ੧੭੫੫।

*ਦੋਹਰਾ*

ਜਬ ਹੀ ਅਤਿ ਦਲ ਭਜਿ ਗਯੋ ਤਬ ਨ੍ਰਿਪ ਕੀਓ ਉਪਾਇ।
ਆਪਨ ਮੰਤ੍ਰੀ ਸੁਮਤਿ ਕਉ ਲੀਨੋ ਨਿਕਟਿ ਬੁਲਾਇ। ੧੭੫੬।

ਦ੍ਵਾਦਸ ਛੂਹਨਿ ਸੈਨ ਅਬ ਲੈ ਧਾਵਹੁ ਤੁਮ ਸੰਗ।
ਸਸਤ੍ਰ ਅਸਤ੍ਰ ਭੂਪਤਿ ਦਯੋ ਅਪੁਨੋ ਕਵਚ ਨਿਖੰਗ। ੧੭੫੭।

ਸੁਮਤਿ ਚਲਤ ਰਨ ਇਉ ਕਹਿਯੋ ਸੁਨੀਏ ਬਚਨ ਨ੍ਰਿਪਾਲ।
ਹਰਿ ਹਲਧਰ ਕੇਤਕ ਬਲੀ ਕਰੋ ਕਾਲ ਕੋ ਕਾਲ। ੧੭੫੮।

*ਚੌਪਈ*

ਇਉ ਕਹਿ ਜਰਾਸੰਧਿ ਸਿਉ ਮੰਤ੍ਰੀ। ਸੰਗ ਲੀਏ ਤਿਹ ਅਧਿਕ ਬਜੰਤ੍ਰੀ।
ਮਾਰੂ ਰਾਗ ਬਜਾਵਤ ਧਾਯੋ। ਦ੍ਵਾਦਸ ਛੂਹਨਿ ਲੈ ਦਲੁ ਆਯੋ। ੧੭੫੯।

*ਦੋਹਰਾ*

ਸੰਕਰਖਣ ਹਰਿ ਸੋ ਕਹਿਯੋ ਕਰੀਐ ਕਵਨ ਉਪਾਇ।
ਸੁਮਤਿ ਮੰਤ੍ਰਿ ਦਲ ਪ੍ਰਬਲ ਲੈ ਰਨ ਮਧਿ ਪਹੁੰਚਿਯੋ ਆਇ। ੧੭੬੦।

*ਸੋਰਠਾ*

ਤਬ ਬੋਲਿਓ ਜਦੁਬੀਰ ਢੀਲ ਤਜੋ ਬਲਿ ਹਲਿ ਗਹੋ।
ਰਹੀਯੋ ਤੁਮ ਮਮ ਤੀਰ ਆਗੈ ਪਾਛੈ ਜਾਹੁ ਜਿਨਿ। ੧੭੬੧।

*ਸਵੈਯਾ*

ਰਾਮ ਲੀਯੋ ਧਨੁ ਪਾਨਿ ਸੰਭਾਰਿ ਧਸ੍ਯੋ ਤਿਨ ਮੈ ਮਨਿ ਕੋਪੁ ਬਢਾਯੋ।
ਬੀਰ ਅਨੇਕ ਹਨੇ ਤਿਹ ਠਉਰ ਘਨੋ ਅਰਿ ਸਿਉ ਤਬ ਜੁਧੁ ਮਚਾਯੋ।

---

੧. 'ਅਰਿ'



ਚਿਤ ਵਿਚ ਹੈਰਾਨ ਹੋ ਕੇ ਸੈਨਾ ਪਤੀ ਨੇ ਆਪਣੀ ਸੈਨਾ ਨੂੰ ਬਚਨ ਸੁਣਾਇਆ ਕਿ ਹੇ ਯੋਧਿਓ! (ਤੁਸੀਂ) ਰਣ ਵਿਚੋਂ ਕਿਉਂ ਭਜੀ ਜਾ ਰਹੇ ਹੋ, ਯੁੱਧ ਦੇ ਅੰਤ ਦਾ ਸਮਾਂ ਤਾਂ ਹੁਣ ਆਇਆ ਹੈ। ਇਸ ਤਰ੍ਹਾਂ ਲਲਕਾਰ ਕੇ (ਜਦ) ਸੈਨਾ ਨੂੰ ਕਿਹਾ, ਤਦ ਸਾਰਿਆਂ ਨੇ ਕੰਨਾਂ ਨਾਲ ਸੁਣ ਲਿਆ ਅਤੇ ਸ਼ਸਤ੍ਰ ਸੰਭਾਲ ਕੇ ਉਸੇ ਵੇਲੇ ਪਰਤ ਪਏ। ਕ੍ਰੋਧ ਨਾਲ ਭਰੇ ਹੋਇਆਂ ਨੇ ਹਠ ਪੂਰਵਕ ਯੁੱਧ ਮਚਾਇਆ।੧੭੫੪।

ਜੋ ਵੱਡੇ ਵੱਡੇ ਸੂਰਵੀਰ ਅਤੇ ਰਣਧੀਰ ਯੋਧੇ ਸਨ, (ਉਨ੍ਹਾਂ ਨੇ) ਜਦੋਂ ਸ੍ਰੀ ਕ੍ਰਿਸ਼ਨ ਨੂੰ ਆਉਂਦਿਆਂ ਵੇਖਿਆ। (ਕਵੀ) ਸ਼ਿਆਮ ਕਹਿੰਦੇ ਹਨ, ਉਸੇ ਛਿਣ ਕ੍ਰੋਧ ਕਰ ਕੇ ਅਤੇ ਸਾਹਮਣੇ ਹੋ ਕੇ (ਉਨ੍ਹਾਂ ਨੇ) ਸ੍ਰੀ ਕ੍ਰਿਸ਼ਨ ਉਤੇ ਵਾਰ ਕੀਤੇ ਹਨ। (ਸ੍ਰੀ ਕ੍ਰਿਸ਼ਨ ਨੇ) ਇਕਨਾਂ ਦੇ ਹੱਥ ਕਟ ਦਿੱਤੇ ਹਨ ਅਤੇ ਇਕਨਾਂ ਨੂੰ ਸਿਰ ਤੋਂ ਬਿਨਾ ਕਰ ਕੇ ਧਰਤੀ ਉਤੇ ਸੁਟ ਦਿੱਤਾ ਹੈ। (ਕਈਆਂ ਨੇ) ਜਿਤ ਦੀ ਆਸ ਛਡ ਦਿੱਤੀ ਹੈ ਅਤੇ ਕਈ ਇਕ (ਯੁੱਧ ਨੂੰ) ਵੇਖ ਕੇ ਹਥਿਆਰ ਸੁਟ ਕੇ ਖਿਸਕ ਗਏ ਹਨ।੧੭੫੫।

*ਦੋਹਰਾ*

ਜਦੋਂ ਬਹੁਤ ਸਾਰਾ ਦਲ ਭਜ ਗਿਆ, ਤਦੋਂ ਰਾਜਾ (ਜਰਾਸੰਧ) ਨੇ ਉਪਾ ਕੀਤਾ। ਆਪਣੇ 'ਸੁਮਤਿ' (ਨਾਂ ਵਾਲੇ) ਮੰਤਰੀ ਨੂੰ ਕੋਲ ਬੁਲਾ ਲਿਆ।੧੭੫੬।

(ਉਸ ਨੂੰ ਕਿਹਾ--) ਹੁਣ ਤੁਸੀਂ ਬਾਰ੍ਹਾਂ ਅਛੋਹਣੀ ਸੈਨਾ ਨਾਲ ਲੈ ਕੇ (ਯੁੱਧ-ਭੂਮੀ ਵਲ) ਪ੍ਰਸਥਾਨ ਕਰੋ। ਰਾਜੇ ਨੇ ਆਪਣੇ ਸ਼ਸਤ੍ਰ, ਅਸਤ੍ਰ ਅਤੇ ਕਵਚ ਤੇ ਭੱਥਾ ਦੇ ਦਿੱਤਾ।੧੭੫੭।

ਯੁੱਧ ਨੂੰ ਜਾਂਦੇ ਹੋਇਆਂ ਸੁਮਤਿ (ਨਾਂ ਵਾਲੇ ਮੰਤਰੀ) ਨੇ ਇਉਂ ਕਿਹਾ--ਹੇ ਰਾਜਨ! (ਮੇਰਾ) ਬਚਨ ਸੁਣੋ। ਸ੍ਰੀ ਕ੍ਰਿਸ਼ਨ ਅਤੇ ਬਲਦੇਵ ਕਿਤਨੇ ਕੁ ਬਲਵਾਨ ਹਨ, (ਮੈਂ ਤਾਂ) ਕਾਲ ਦਾ ਵੀ ਕਾਲ ਲਿਆ ਦਿਆਂਗਾ।੧੭੫੮।

*ਚੌਪਈ*

ਮੰਤਰੀ ਨੇ ਇਸ ਤਰ੍ਹਾਂ ਜਰਾਸੰਧ ਨੂੰ ਕਹਿ ਕੇ ਆਪਣੇ ਨਾਲ ਬਹੁਤ ਸਾਰੇ ਵਜੰਤ੍ਰੀ ਲੈ ਲਏ। (ਉਹ) ਮਾਰੂ ਰਾਗ ਵਜਾਉਂਦਾ ਹੋਇਆ ਹਮਲਾਵਰ ਹੋਇਆ ਅਤੇ ਬਾਰ੍ਹਾਂ ਅਛੋਹਣੀਆਂ ਦਲ ਨਾਲ ਲੈ ਕੇ ਆਇਆ।੧੭੫੯।

*ਦੋਹਰਾ*

ਬਲਰਾਮ ਨੇ ਕ੍ਰਿਸ਼ਨ ਨੂੰ ਕਿਹਾ-- (ਦਸੋ) ਹੁਣ ਕੀ ਉਪਾ ਕਰੀਏ? ਸੁਮਤਿ ਮੰਤਰੀ ਪ੍ਰਬਲ ਦਲ ਲੈ ਕੇ ਯੁੱਧ-ਭੂਮੀ ਵਿਚ ਪਹੁੰਚ ਗਿਆ ਹੈ।੧੭੬੦।

*ਸੋਰਠਾ*

ਤਦ ਕਿਸ਼ਨ ਨੇ ਕਿਹਾ--ਹੇ ਬਲਰਾਮ! ਢਿਲ ਨੂੰ ਛਡ ਕੇ ਹਲ ਨੂੰ ਧਾਰਨ ਕਰ। ਮੇਰੇ ਨੇੜੇ ਰਹੀਂ, ਅਗੇ ਪਿਛੇ ਨ ਜਾਈਂ।੧੭੬੧।

*ਸਵੈਯਾ*

ਬਲਰਾਮ ਹੱਥ ਵਿਚ ਧਨੁਸ਼ ਧਾਰਨ ਕਰ ਕੇ ਅਤੇ ਕ੍ਰੋਧਿਤ ਹੋ ਕੇ ਉਨ੍ਹਾਂ ਵਿਚ ਜਾ ਵੜਿਆ। ਉਸ ਥਾਂ ਤੇ ਅਨੇਕ ਵੀਰ ਯੋਧੇ ਮਾਰ ਦਿੱਤੇ ਹਨ ਅਤੇ ਉਸ ਵੇਲੇ ਵੈਰੀ ਨਾਲ ਘੋਰ ਯੁੱਧ ਮਚਾਇਆ ਹੈ। ਜੋ ਕੋਈ ਬਲਰਾਮ ਨਾਲ ਆ ਕੇ ਲੜਿਆ ਹੈ, ਉਸ ਨੂੰ ਅਤਿ

ਜੋ ਕੋਊ ਆਇ ਭਿਰਿਯੋ ਬਲਿ ਸਿਉ ਅਤਿ ਹੀ ਸੋਊ ਘਾਇਨ ਕੇ ਸੰਗ ਘਾਯੋ।
ਮੂਰਛ ਭੂਮਿ ਗਿਰੇ ਭਟ ਝੂਮਿ ਰਹੇ ਰਨ ਮੈ ਤਿਹ[1] ਸਾਮੁਹੇ ਧਾਯੋ। ੧੭੬੨।

ਕਾਨ੍ਹ ਕਮਾਨ ਲੀਏ ਕਰ ਮੈ ਰਨ ਮੈ ਜਬ ਕੇਹਰਿ ਜਿਉ ਭਭਕਾਰੇ।
ਕੋ ਪ੍ਰਗਟਿਓ ਭਟ ਐਸੋ ਬਲੀ ਜਗਿ ਧੀਰ ਧਰੇ ਹਰਿ ਸੋ ਰਨ ਪਾਰੇ।
ਅਉਰ ਸੁ ਕਉਨ ਤਿਹੂੰ ਪੁਰ ਮੈ ਬਲਿ ਸ੍ਯਾਮ ਸਿਉ ਬੈਰ ਕੋ ਭਾਉ ਬਿਚਾਰੇ।
ਜੋ ਹਠ ਕੈ ਕੋਊ ਜੁਧੁ ਕਰੈ ਸੁ ਮਰੈ ਪਲ ਮੈ ਜਮ ਲੋਕਿ ਸਿਧਾਰੇ। ੧੭੬੩।

ਜਬ ਜੁਧੁ ਕੋ ਸ੍ਯਾਮ ਜੂ ਰਾਮ ਚਢੇ ਤਬ ਕਉਨ ਬਲੀ ਰਨ ਧੀਰ ਧਰੈ।
ਜੋਊ ਚਉਦਹ ਲੋਕਨ ਕੋ ਪ੍ਰਤਿਪਾਲ ਨ੍ਰਿਪਾਲ ਸੁ ਬਾਲਕ ਜਾਨਿ ਲਰੈ।
ਜਿਹ ਨਾਮ ਪ੍ਰਤਾਪ ਤੇ ਪਾਪ ਟਰੈ ਤਿਹ ਕੋ ਰਨ ਭੀਤਰ ਕਉਨ ਹਰੈ।
ਮਿਲਿ ਆਪਸਿ ਮੈ ਸਬ ਲੋਕ ਕਹੈ ਰਿਪੁ ਸੰਧਿ ਜਰਾ ਬਿਨੁ ਆਈ ਮਰੈ। ੧੭੬੪।

*ਸੋਰਠਾ*

ਇਤ ਏ ਕਰਤ ਬਿਚਾਰਿ ਸੁਭਟ ਲੋਕ ਨ੍ਰਿਪ ਕਟਕ ਮੈ।
ਉਤ ਬਲਿ ਸਸਤ੍ਰ ਸੰਭਾਰਿ ਧਾਇ ਪਰਿਓ ਨਾਹਿਨ ਡਰਿਯੋ। ੧੭੬੫।

*ਸਵੈਯਾ*

ਮੂਸਲ ਲੈ ਮੁਸਲੀ ਕਰ ਮੈ ਅਰਿ ਕੋ ਪਲ ਮੈ ਦਲ ਪੁੰਜ ਹਰਿਓ ਹੈ।
ਬੀਰ ਪਰੇ ਧਰਨੀ ਪਰ ਘਾਇਲ ਸ੍ਰਉਨਤ ਸਿਉ ਤਨ ਤਾਹਿ ਭਰਿਓ ਹੈ।
ਤਾ ਛਬਿ ਕੋ ਜਸੁ ਉਚ ਮਹਾ ਮਨ ਬੀਚ ਬਿਚਾਰ ਕੈ ਸ੍ਯਾਮ ਕਰਿਓ ਹੈ।
ਮਾਨਹੁ ਦੇਖਨ ਕਉ ਰਨ ਕਉਤੁਕ ਕ੍ਰੋਧ ਭਿਆਨਕ ਰੂਪ ਧਰਿਓ ਹੈ। ੧੭੬੬।

ਇਤ ਓਰ ਹਲਾਯੁਧ ਜੁਧੁ ਕਰੈ ਉਤ ਸ੍ਰੀ ਗਰੜਧੁਜ ਕੋਪ ਭਰਿਓ ਹੈ।
ਸਸਤ੍ਰ ਸੰਭਾਰਿ ਮੁਰਾਰਿ ਤਬੈ ਅਰਿ ਸੈਨ ਕੇ ਭੀਤਰ ਜਾਇ ਅਰਿਓ ਹੈ।
ਮਾਰਿ ਬਿਦਾਰ ਦਏ ਦਲ ਕਉ ਰਨ ਯਾ ਬਿਧਿ ਚਿਤ੍ਰ ਬਚਿਤ੍ਰ ਕਰਿਓ ਹੈ।
ਬਾਜ ਪੈ ਬਾਜ ਰਥੀ ਰਥ ਪੈ ਗਜ ਪੈ ਗਜ ਸ੍ਵਾਰ ਪੈ ਸ੍ਵਾਰ ਪਰਿਓ ਹੈ। ੧੭੬੭।

ਏਕ ਕਟੇ ਅਧ ਬੀਚਹੁੰ ਤੇ ਭਟ ਏਕਨ ਕੇ ਸਿਰ ਕਾਟਿ ਗਿਰਾਏ।
ਏਕ ਕੀਏ ਬਿਰਥੀ ਤਬ ਹੀ ਗਿਰ ਭੂਮਿ ਪਰੇ ਸੰਗਿ ਬਾਨਨ ਘਾਏ।
ਏਕ ਕੀਏ ਕਰ ਹੀਨ ਬਲੀ ਪਗ ਹੀਨ ਕਿਤੇ ਗਨਤੀ ਨਹਿ ਆਏ।
ਸ੍ਯਾਮ ਭਨੈ ਕਿਨ ਹੂੰ ਨਹੀ ਧੀਰ ਧਰਿਓ ਤਬ ਹੀ ਰਨ ਛਾਡਿ ਪਰਾਏ। ੧੭੬੮।

੧. 'ਤਿਨ'



ਅਧਿਕ ਘਾਓਆਂ ਨਾਲ ਘਾਇਲ ਕਰ ਦਿੱਤਾ ਹੈ। ਘੁੰਮੇਰੀਆਂ ਖਾ ਕੇ ਅਤੇ ਮੂਰਛਿਤ ਹੋ ਕੇ ਯੋਧੇ ਧਰਤੀ ਉਤੇ ਡਿਗੇ ਪਏ ਹਨ ਅਤੇ (ਜੋ) ਰਣ ਵਿਚ ਰਹਿ ਗਏ ਹਨ (ਉਹ ਬਲਰਾਮ ਦੇ) ਸਾਹਮਣੇ ਭਜ ਕੇ ਆਏ ਹਨ।੧੭੬੨।

ਸ੍ਰੀ ਕ੍ਰਿਸ਼ਨ ਹੱਥ ਵਿਚ ਕਮਾਨ ਲੈ ਕੇ ਜਦ ਸ਼ੇਰ ਵਾਂਗ ਭਬਕ ਮਾਰਦਾ ਹੈ, (ਤਦ) ਕਿਹੜਾ ਅਜਿਹਾ ਬਲੀ ਸੂਰਮਾ ਜਗਤ ਵਿਚ ਪ੍ਰਗਟ ਹੋਇਆ ਹੈ, (ਜੋ) ਧੀਰਜ ਧਾਰਨ ਕਰ ਕੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਏ। ਹੋਰ ਕੌਣ ਹੈ ਤਿੰਨਾਂ ਲੋਕਾਂ ਵਿਚ (ਜੋ) ਕ੍ਰਿਸ਼ਨ ਅਤੇ ਬਲਰਾਮ ਨਾਲ ਵੈਰ ਦੇ ਭਾਵ ਨੂੰ ਵਿਚਾਰੇ। ਜੋ ਕੋਈ ਹਠ ਪੂਰਵਕ ਯੁੱਧ ਕਰੇਗਾ, ਉਹ ਪਲ ਵਿਚ ਮਰ ਕੇ ਯਮ ਲੋਕ ਚਲਾ ਜਾਏਗਾ।੧੭੬੩।

ਜਦ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਯੁੱਧ ਲਈ ਪ੍ਰਸਥਾਨ ਕਰਦੇ ਹਨ ਤਦ ਕੌਣ ਅਜਿਹਾ ਸੂਰਮਾ ਹੈ ਜੋ ਰਣ ਵਿਚ ਧੀਰਜ ਧਾਰਨ ਕਰ ਸਕਦਾ ਹੈ। ਜੋ ਚੌਦਾਂ ਲੋਕਾਂ ਦੀ ਪਾਲਨਾ ਕਰਨ ਵਾਲਾ ਹੈ, ਉਸ ਨੂੰ ਬਾਲਕ ਜਾਣ ਕੇ ਰਾਜੇ ਯੁੱਧ ਕਰਦੇ ਹਨ। ਜਿਸ ਦੇ ਨਾਮ ਦੇ ਪ੍ਰਤਾਪ ਨਾਲ ਪਾਪ ਮਿਟ ਜਾਂਦੇ ਹਨ, ਉਸ ਨੂੰ ਰਣ ਵਿਚ ਕੌਣ ਹਰਾ ਸਕਦਾ ਹੈ। ਆਪਸ ਵਿਚ ਮਿਲ ਕੇ ਸਾਰੇ ਲੋਕ ਕਹਿੰਦੇ ਹਨ ਕਿ ਵੈਰੀ ਜਰਾਸੰਧ ਬਿਨਾ (ਮੌਤ ਦੇ) ਆਇਆਂ ਹੀ ਮਰ ਜਾਏਗਾ।੧੭੬੪।

*ਸੋਰਠਾ*

ਇਧਰ ਰਾਜੇ ਦੀ ਸੈਨਾ ਵਿਚ ਸੂਰਵੀਰ ਲੋਕ ਇਹ ਵਿਚਾਰ ਕਰਦੇ ਹਨ, ਉਧਰ ਬਲਰਾਮ ਸ਼ਸਤ੍ਰ ਸੰਭਾਲ ਕੇ ਅਤੇ ਧਾਵਾ ਕਰਕੇ ਪੈ ਗਿਆ ਹੈ, (ਜ਼ਰਾ ਜਿੰਨਾ ਵੀ) ਡਰਿਆ ਨਹੀਂ ਹੈ।੧੭੬੫।

*ਸਵੈਯਾ*

ਬਲਰਾਮ ਨੇ ਹੱਥ ਵਿਚ ਮੂਸਲ ਲੈ ਕੇ ਵੈਰੀ ਦੇ ਦਲਾਂ ਦੇ ਸਮੂਹ ਨੂੰ ਪਲ ਵਿਚ ਨਸ਼ਟ ਕਰ ਦਿੱਤਾ ਹੈ। ਯੋਧੇ ਧਰਤੀ ਉਤੇ ਘਾਇਲ ਹੋਏ ਪਏ ਹਨ ਅਤੇ ਉਨ੍ਹਾਂ ਦੇ ਸ਼ਰੀਰ ਲਹੂ ਨਾਲ ਲਿਬੜੇ ਹੋਏ ਹਨ। ਉਨ੍ਹਾਂ ਦੀ ਸ਼ੋਭਾ ਦੇ ਮਹਾਨ ਯਸ਼ ਨੂੰ ਮਨ ਵਿਚ ਵਿਚਾਰ ਕੇ (ਕਵੀ) ਸ਼ਿਆਮ (ਇਸ ਤਰ੍ਹਾਂ) ਵਰਣਨ ਕਰਦੇ ਹਨ, ਮਾਨੋ ਯੁੱਧ ਦੇ ਕੌਤਕ ਨੂੰ ਵੇਖਣ ਲਈ ਕ੍ਰੋਧ ਨੇ ਭਿਆਨਕ ਰੂਪ ਧਾਰਨ ਕੀਤਾ ਹੋਵੇ।੧੭੬੬।

ਇਧਰੋਂ ਬਲਰਾਮ ਯੁੱਧ ਕਰਦਾ ਹੈ, ਉਧਰ ਸ੍ਰੀ ਕ੍ਰਿਸ਼ਨ ਕ੍ਰੋਧ ਨਾਲ ਭਰੇ ਹੋਏ ਹਨ। ਉਸੇ ਵੇਲੇ ਸ੍ਰੀ ਕ੍ਰਿਸ਼ਨ ਸ਼ਸਤ੍ਰ ਸੰਭਾਲ ਕੇ ਵੈਰੀ ਦੀ ਸੈਨਾ ਵਿਚ ਜਾ ਡਟੇ ਹਨ ਅਤੇ ਵੈਰੀ ਦਲ ਨੂੰ ਮਾਰ ਕੇ ਨਸ਼ਟ ਕਰ ਦਿੱਤਾ ਹੈ। ਯੁੱਧ ਇਸ ਢੰਗ (ਨਾਲ ਕੀਤਾ ਹੈ ਕਿ ਯੁੱਧ ਦੀ) ਵਿਚਿਤ੍ਰ ਤਸਵੀਰਕਸ਼ੀ ਕਰ ਦਿੱਤੀ ਹੈ। ਘੋੜੇ ਉਤੇ ਘੋੜਾ, ਰਥ ਉਤੇ ਰਥ ਅਤੇ ਹਾਥੀ ਉਤੇ ਹਾਥੀ ਅਤੇ ਸਵਾਰ ਉਤੇ ਸਵਾਰ ਡਿਗਿਆ ਪਿਆ ਹੈ।੧੭੬੭।

ਇਕ (ਸੂਰਮੇ) ਅੱਧ ਵਿਚਾਲਿਓਂ ਕਟੇ ਹੋਏ ਹਨ ਅਤੇ ਇਕਨਾਂ ਯੋਧਿਆਂ ਦੇ ਸਿਰ ਕਟ ਕੇ ਸੁਟੇ ਹੋਏ ਹਨ। ਇਕਨਾਂ ਨੂੰ ਉਸੇ ਵੇਲੇ ਰਥ-ਹੀਨ ਕਰ ਦਿੱਤਾ ਹੈ ਅਤੇ ਬਾਣ ਨਾਲ ਘਾਇਲ ਕੀਤੇ ਹੋਏ ਧਰਤੀ ਉਤੇ ਡਿਗ ਪਏ ਹਨ। ਇਕਨਾਂ ਸੂਰਮਿਆਂ ਨੂੰ ਹੱਥ ਤੋਂ ਵਾਂਝਿਆਂ ਕਰ ਦਿੱਤਾ ਹੈ ਅਤੇ ਕਿਤਨੇ ਹੀ ਪੈਰਾਂ ਤੋਂ ਹੀਨ (ਕਰ ਦਿੱਤੇ ਹਨ, ਜਿਨ੍ਹਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ। (ਕਵੀ) ਸ਼ਿਆਮ ਕਹਿੰਦੇ ਹਨ, ਕਿਸੇ ਨੇ ਵੀ ਧੀਰਜ ਧਾਰਨ ਨਹੀਂ ਕੀਤਾ ਹੋਇਆ ਅਤੇ ਤਦੋਂ ਸਾਰੇ ਰਣ-ਭੂਮੀ ਨੂੰ ਛਡ ਕੇ ਭਜ ਚਲੇ ਹਨ।੧੭੬੮।

ਜਾ ਦਲ ਜੀਤ ਲਯੋ ਸਿਗਰੇ ਜਗੁ ਅਉਰ ਕਹੂੰ ਰਨ ਤੇ ਨਹੀ ਹਾਰਿਓ।
ਇੰਦ੍ਰ ਸੇ ਭੂਪ ਅਨੇਕ ਮਿਲੇ ਤਿਨ ਤੇ ਕਬ ਹੂੰ ਨਹੀ ਜਾ ਪਗੁ ਟਾਰਿਓ।
ਸੋ ਘਨਿ ਸ੍ਯਾਮ ਭਜਾਇ ਦੀਯੋ ਪਲ ਮੈ ਨ ਕਿਨੂੰ ਧਨੁ ਬਾਨ ਸੰਭਾਰਿਓ।
ਦੇਵ ਅਦੇਵ ਕਰੈ ਉਪਮਾ ਇਮ ਸ੍ਰੀ ਜਦੁਬੀਰ ਬਡੋ ਰਨ ਪਾਰਿਓ। ੧੭੬੯।

*ਦੋਹਰਾ*

ਦ੍ਵੈ ਅਛੂਹਨੀ ਸੈਨ ਰਨਿ ਦਈ ਸ੍ਯਾਮ ਜਬ ਘਾਇ।
ਮੰਤ੍ਰੀ ਸੁਮਤਿ ਸਮੇਤ ਦਲੁ ਕੋਪ ਪਰਿਓ ਅਰਰਾਇ। ੧੭੭੦।

*ਸਵੈਯਾ*

ਧਾਇ ਪਰੇ ਕਰਿ ਕੋਪ ਤਬੈ ਭਟ ਦੈ ਮੁਖ ਢਾਲ ਲਏ ਕਰਵਾਰੈ।
ਸਾਮੁਹੇ ਆਇ ਹਠੀ ਹਠਿ ਸਿਉ ਘਨਿ ਸ੍ਯਾਮ ਕਹਾ ਇਹ ਭਾਤਿ ਹਕਾਰੈ।
ਮੂਸਲ ਚਕ੍ਰ ਗਦਾ ਗਹਿ ਕੈ ਸੁ ਹਤੈ ਹਰਿ ਕੌਚ ਉਠੈ ਚਿਨਗਾਰੈ।
ਮਾਨੋ ਲੁਹਾਰ ਲੀਏ ਘਨ ਹਾਥਨ ਲੋਹ ਕਰੇਰੇ ਕੋ ਕਾਮ ਸਵਾਰੈ। ੧੭੭੧।

ਤਉ ਲਗ ਹੀ ਬਰਮਾਕ੍ਰਿਤ ਊਧਵ ਆਏ ਹੈ ਸ੍ਯਾਮ ਸਹਾਇ ਕੇ ਕਾਰਨ।
ਅਉਰ ਅਕ੍ਰੂਰ ਲਏ ਸੰਗ ਜਾਦਵ ਧਾਇ ਪਰਿਓ ਅਰ ਬੀਰ ਬਿਦਾਰਨ।
ਸਸਤ੍ਰ ਸੰਭਾਰਿ ਸਭੈ ਅਪੁਨੇ ਕਬਿ ਸ੍ਯਾਮ ਕਹੈ ਮੁਖ ਮਾਰਿ ਉਚਾਰਨ।
ਓਰ ਦੁਹੂੰ ਅਤਿ ਜੁਧੁ ਭਯੋ ਸੁ ਗਦਾ ਬਰਛੀ ਕਰਵਾਰਿ ਕਟਾਰਨ। ੧੭੭੨।

ਆਵਤ ਹੀ ਬਰਮਾਕ੍ਰਿਤ ਜੂ ਅਰਿ ਸੈਨਹੁ ਤੇ ਸੁ ਘਨੇ ਭਟ ਕੂਟੇ।
ਏਕ ਪਰੇ ਬਿਬ ਖੰਡ ਤਹੀ ਅਰਿ ਏਕ ਗਿਰੇ ਧਰ ਪੈ ਸਿਰ ਫੂਟੇ।
ਏਕ ਮਹਾ ਬਲਵਾਨ ਕਮਾਨਨ ਤਾਨਿ ਚਲਾਵਤ ਇਉ ਸਰ ਛੂਟੇ।
ਕਾਜ ਬਸੇਰੇ ਕੇ ਰੈਨ ਸਮੇ ਮਧਿਆਨ ਮਨੋ ਤਰੁ ਪੈ ਖਗ ਟੂਟੇ। ੧੭੭੩।

ਏਕ ਕਬੰਧ ਲੀਏ ਕਰਵਾਰਿ ਫਿਰੈ ਰਨ ਭੂਮਿ ਕੇ ਭੀਤਰ ਡੋਲਤ।
ਧਾਇ ਪਰੈ ਤਿਹ ਓਰ ਬਲੀ ਭਟ ਜੋ ਤਿਹ ਕੋ ਲਲਕਾਰ ਕੈ ਬੋਲਤ।
ਏਕ ਪਰੇ ਗਿਰ ਪਾਇ ਕਟੇ ਉਠਬੇ ਕਹੁ ਬਾਹਨ ਕੋ ਬਲੁ ਤੋਲਤ।
ਏਕ ਕਟੀ ਭੁਜ ਯੌ ਤਰਫੈ ਜਲ ਹੀਨ ਜਿਉ ਮੀਨ ਪਰਿਓ ਝਕਝੋਲਤ। ੧੭੭੪।

ਏਕ ਕਬੰਧ ਬਿਨਾ ਹਥਿਆਰਨ ਰਾਮ ਕਹੈ ਰਨ ਮਧਿ ਦਉਰੈ।
ਸੁੰਡਨ ਤੇ ਗਜ ਰਾਜਨ ਕੋ ਗਹਿ ਕੈ ਕਰਿ ਕੈ ਬਲ ਸੋ ਝਕਝੋਰੈ।
ਭੂਮਿ ਗਿਰੇ ਮ੍ਰਿਤ ਅਸ੍ਵਨ ਕੀ ਦੁਹੂੰ ਹਾਥਨ ਸੋ ਗਹਿ ਗ੍ਰੀਵ ਮਰੋਰੈ।
ਸ੍ਯੰਦਨ ਕੇ ਅਸਵਾਰਨ ਕੇ ਸਿਰ ਏਕ ਚਪੇਟ ਹੀ ਕੇ ਸੰਗਿ ਤੋਰੈ। ੧੭੭੫।



ਜਿਸ ਨੇ ਸਾਰੇ ਜਗਤ ਦੀਆਂ ਸੈਨਾਵਾਂ ਜਿਤ ਲਈਆਂ ਸਨ ਅਤੇ ਕਦੇ ਵੀ ਰਣ ਵਿਚ ਹਾਰਿਆ ਨਹੀਂ ਸੀ, ਉਸ ਨਾਲ ਇੰਦਰ ਵਰਗੇ ਅਨੇਕਾਂ ਰਾਜੇ ਮਿਲ ਕੇ (ਯੁੱਧ ਕਰਦੇ ਸਨ), ਜਿਨ੍ਹਾਂ ਨੇ ਕਦੇ ਕਦਮ ਪਿਛੇ ਨਹੀਂ ਹਟਾਏ ਸਨ। ਉਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਨੇ ਪਲ ਵਿਚ ਭਜਾ ਦਿੱਤਾ ਹੈ ਅਤੇ ਕਿਸੇ ਨੇ ਵੀ ਧਨੁਸ਼ ਬਾਣ ਨੂੰ ਨਹੀਂ ਸੰਭਾਲਿਆ ਹੈ। ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਦਾ ਵੱਡਾ ਯੁੱਧ ਮਚਾਇਆ ਹੈ ਕਿ ਦੇਵਤੇ ਅਤੇ ਦੈਂਤ (ਦੋਵੇਂ) ਉਪਮਾ ਕਰਦੇ ਹਨ।੧੭੬੯।

*ਦੋਹਰਾ*

ਜਦ ਸ੍ਰੀ ਕ੍ਰਿਸ਼ਨ ਨੇ ਦੋ ਅਛੋਹਣੀ ਸੈਨਾ ਰਣ ਵਿਚ ਮਾਰ ਦਿੱਤੀ, (ਤਦ) ਸੁਮਤਿ ਮੰਤਰੀ ਦਲ ਸਮੇਤ ਕ੍ਰੋਧ ਕਰ ਕੇ ਅਰੜਾ ਕੇ ਪੈ ਗਿਆ।੧੭੭੦।

*ਸਵੈਯਾ*

ਉਸ ਵੇਲੇ ਯੋਧੇ ਕ੍ਰੋਧ ਕਰ ਕੇ ਪੈ ਗਏ (ਜਿਨ੍ਹਾਂ ਨੇ) ਮੂੰਹ ਉਤੇ ਢਾਲਾਂ ਅਤੇ ਹੱਥ ਵਿਚ ਤਲਵਾਰਾਂ ਲਈਆਂ ਹੋਈਆਂ ਸਨ। ਹਠੀ ਸੂਰਮੇ ਹਠ ਪੂਰਵਕ ਸਾਹਮਣਿਓਂ ਆ ਗਏ ਹਨ ਅਤੇ (ਮੂੰਹ ਤੋਂ) ਇਸ ਤਰ੍ਹਾਂ ਬੋਲਦੇ ਹਨ--'ਕ੍ਰਿਸ਼ਨ ਕਿਥੇ ਹੈ?'। ਮੂਸਲ, ਚੱਕਰ ਅਤੇ ਗਦਾ ਫੜ ਕੇ ਸ੍ਰੀ ਕ੍ਰਿਸ਼ਨ ਦੇ ਕਵਚ ਉਤੇ ਮਾਰਦੇ ਹਨ (ਅਤੇ ਉਸ ਵਿਚੋਂ) ਚਿਣਗਾਂ ਨਿਕਲਦੀਆਂ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਲੁਹਾਰ ਹੱਥ ਵਿਚ ਵਦਾਨ ਲੈ ਕੇ ਕਠੋਰ ਲੋਹੇ ਨੂੰ ਕੰਮ ਲਈ ਸੰਵਾਰ ਰਹੇ ਹਨ।੧੭੭੧।

ਉਦੋਂ ਤਕ ਬਰਮਾਕ੍ਰਿਤ ਅਤੇ ਊਧਵ ਸ੍ਰੀ ਕ੍ਰਿਸ਼ਨ ਦੀ ਸਹਾਇਤਾ ਲਈ ਆ ਗਏ ਹਨ ਅਤੇ ਅਕ੍ਰੂਰ ਹੋਰ ਯਾਦਵਾਂ ਨੂੰ ਨਾਲ ਲੈ ਕੇ ਵੈਰੀਆਂ ਨੂੰ ਨਸ਼ਟ ਕਰਨ ਲਈ ਧਾ ਕੇ ਪੈ ਗਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਸਾਰੇ ਸੂਰਮੇ ਆਪਣੇ ਸ਼ਸਤ੍ਰ ਸੰਭਾਲ ਕੇ ਮੂੰਹ ਤੋਂ ਮਾਰੋ-ਮਾਰੋ ਪੁਕਾਰਦੇ ਹਨ। ਦੋਹਾਂ ਪਾਸਿਆਂ ਤੋਂ ਗਦਾ, ਬਰਛੀ, ਤਲਵਾਰ ਅਤੇ ਕਟਾਰ (ਆਦਿ ਸ਼ਸਤ੍ਰਾਂ) ਦਾ ਤਕੜਾ ਯੁੱਧ ਹੋਇਆ ਹੈ।੧੭੭੨।

ਬਰਮਾਕ੍ਰਿਤ ਜੀ ਨੇ ਆਉਂਦਿਆਂ ਹੀ ਵੈਰੀ ਦੀ ਸੈਨਾ ਦੇ ਬਹੁਤ ਸਾਰੇ ਯੋਧੇ ਕੁਟ ਸੁਟੇ ਹਨ। ਇਕ ਤਾਂ ਦੋ ਟੋਟੇ ਹੋਏ ਉਥੇ ਡਿਗੇ ਪਏ ਹਨ ਅਤੇ ਇਕ ਫੁਟੇ ਹੋਏ ਸਿਰਾਂ ਨਾਲ ਧਰਤੀ ਉਤੇ ਡਿਗੇ ਪਏ ਹਨ। ਇਕ ਮਹਾ ਬਲਵਾਨ ਕਮਾਨਾਂ ਨੂੰ ਕਸ ਕੇ ਚਲਾਉਂਦੇ ਹਨ ਅਤੇ ਇਸ ਤਰ੍ਹਾਂ ਬਾਣ ਛੁਟਦੇ ਹਨ, ਮਾਨੋ ਰੈਣ ਬਸੇਰੇ ਲਈ ਪੰਛੀ ਆਕਾਸ਼ ('ਮਧਿਆਨ') ਤੋਂ ਬ੍ਰਿਛ ਉਤੇ ਟੁਟ ਕੇ ਪੈ ਗਏ ਹੋਣ।੧੭੭੩।

ਇਕਨਾਂ ਦੇ ਧੜ (ਹੱਥ ਵਿਚ) ਤਲਵਾਰਾਂ ਲੈ ਕੇ ਰਣ-ਭੂਮੀ ਵਿਚ ਭਜੇ ਫਿਰਦੇ ਹਨ। ਜੋ ਕੋਈ ਉਨ੍ਹਾਂ ਨੂੰ ਲਲਕਾਰਾ ਮਾਰ ਕੇ ਬੋਲਦਾ ਹੈ (ਤਾਂ) ਉਹ ਬਲਵਾਨ ਯੋਧੇ ਉਸ ਵਲ ਟੁਟ ਕੇ ਪੈ ਜਾਂਦੇ ਹਨ। ਇਕ ਪੈਰ ਕਟੇ ਜਾਣ ਕਰ ਕੇ ਡਿਗੇ ਪਏ ਹਨ ਅਤੇ ਉਠਣ ਲਈ ਬਾਂਹਵਾਂ ਦਾ ਜ਼ੋਰ ਲਗਾਉਂਦੇ ਹਨ। ਇਕ (ਥਾਂ ਉਤੇ) ਕਟੀ ਹੋਈ ਬਾਂਹ ਇੰਜ ਤੜਫ ਰਹੀ ਹੈ ਜਿਵੇਂ ਜਲ ਤੋਂ ਬਿਨਾ (ਨਿਰੇ ਚਿਕੜ ਨੂੰ) ਮੱਛਲੀ ਰਿੜਕਦੀ ਹੈ।੧੭੭੪।

(ਕਵੀ) ਰਾਮ ਕਹਿੰਦੇ ਹਨ, ਇਕ ਧੜ ਬਿਨਾ ਹਥਿਆਰਾਂ ਦੇ ਰਣ-ਖੇਤਰ ਵਿਚ ਦੌੜੀ ਫਿਰਦੇ ਹਨ। ਸੁੰਡਾਂ ਤੋਂ ਵੱਡੇ ਹਾਥੀਆਂ ਨੂੰ ਪਕੜ ਕੇ ਹੱਥਾਂ ਦੇ ਜ਼ੋਰ ਨਾਲ ਝਕਝੋਰ ਦਿੰਦੇ ਹਨ। ਧਰਤੀ ਉਤੇ ਮਾਰੇ ਪਏ ਘੋੜਿਆਂ ਦੀਆਂ ਗਰਦਨਾਂ ਨੂੰ ਦੋਹਾਂ ਹੱਥਾਂ ਨਾਲ ਮਰੋੜ ਦਿੰਦੇ ਹਨ। ਰਥਾਂ ਦੇ ਸਵਾਰਾਂ ਦੇ ਸਿਰਾਂ ਨੂੰ ਇਕੋ ਹੀ ਚਪੇੜ ਨਾਲ ਤੋੜ ਦਿੰਦੇ ਹਨ।੧੭੭੫।

ਕੂਦਤ ਹੈ ਰਨ ਮੈ ਭਟ ਏਕ ਕੁਲਾਚਨ ਦੈ ਕਰਿ ਜੁਧੁ ਕਰੈ।
ਇਕ ਬਾਨ ਕਮਾਨ ਕ੍ਰਿਪਾਨਨ ਤੇ ਕਬਿ ਰਾਮ ਕਹੈ ਨ ਰਤੀ ਕੁ ਡਰੈ।
ਇਕ ਕਾਇਰ ਤ੍ਰਾਸ ਬਢਾਇ ਚਿਤੈ ਰਨ ਭੂਮਿ ਹੂੰ ਤੇ ਤਜ ਸਸਤ੍ਰ ਟਰੈ।
ਇਕ ਲਾਜ ਭਰੇ ਪੁਨਿ ਆਇ ਅਰੈ ਲਰਿ ਕੈ ਮਰ ਕੈ ਗਿਰਿ ਭੂਮਿ ਪਰੈ। ੧੭੭੬।

ਬ੍ਰਿਜ ਭੂਖਨ ਚਕ੍ਰ ਸੰਭਾਰਤ ਹੀ ਤਬ ਹੀ ਦਲੁ ਬੈਰਨ ਕੇ ਧਸਿ ਕੈ।
ਬਿਨੁ ਪ੍ਰਾਨ ਕੀਏ ਬਲਵਾਨ ਘਨੇ ਕਬਿ ਸ੍ਯਾਮ ਭਨੈ ਸੁ ਕਛੂ ਹਸਿ ਕੈ।
ਇਕ ਚੂਰਨ ਕੀਨ ਗਦਾ ਗਹਿ ਕੈ ਇਕ ਪਾਸ ਕੇ ਸੰਗ ਲੀਏ ਕਸਿ ਕੈ।
ਜਦੁਬੀਰ ਅਯੋਧਨ ਮੈ ਬਲ ਕੈ ਅਰਿ ਬੀਰ ਲੀਏ ਸਬ ਹੀ ਬਸਿ ਕੈ। ੧੭੭੭।

ਬਲ ਭਦ੍ਰ ਇਤੇ ਬਹੁ ਬੀਰ ਹਨੇ ਬ੍ਰਿਜਨਾਥ ਉਤੈ ਬਹੁ ਸੂਰ ਸੰਘਾਰੇ।
ਜੋ ਸਭ ਜੀਤ ਫਿਰੇ ਜਗ ਕਉ ਅਰੁ ਗਾਢ ਪਰੀ ਨ੍ਰਿਪ ਕਾਮ ਸਵਾਰੇ।
ਤੇ ਘਨਿ ਸ੍ਯਾਮ ਅਯੋਧਨ ਮੈ ਬਿਨੁ ਪ੍ਰਾਨ ਕੀਏ ਅਰਿ ਭੂ ਪਰ ਡਾਰੇ।
ਇਉ ਉਪਮਾ ਉਪਜੀ ਜੀਯ ਮੈ ਕਦਲੀ ਮਨੋ ਪਉਨ ਪ੍ਰਚੰਡ ਉਖਾਰੇ। ੧੭੭੮।

ਜੋ ਰਨ ਮੰਡਨ ਸ੍ਯਾਮ ਕੇ ਸੰਗਿ ਭਲੇ ਨ੍ਰਿਪ ਧਾਮਨ ਕਉ ਤਜਿ ਧਾਏ।
ਏਕ ਰਥੈ ਗਜ ਰਾਜ ਚਢੇ ਇਕ ਬਾਜਨ ਕੇ ਅਸਵਾਰ ਸੁਹਾਏ।
ਤੇ ਘਨਿ ਜਿਉ ਬ੍ਰਿਜ ਰਾਜ ਕੇ ਪਉਰਖ ਪਉਨ ਬਹੈ ਛਿਨ ਮਾਝ ਉਡਾਏ।
ਕਾਇਰ ਭਾਜਤ ਐਸੇ ਕਹੈ ਅਬ ਪ੍ਰਾਨ ਰਹੈ ਮਨੋ ਲਾਖਨ ਪਾਇ। ੧੭੭੯।

ਸ੍ਯਾਮ ਕੇ ਛੂਟਤ ਬਾਨਨ ਚਕ੍ਰ ਸੁ ਚਕ੍ਰਿਤ ਹੁਇ ਰਥ ਚਕ੍ਰ ਭ੍ਰਮਾਵਤ।
ਏਕ ਬਲੀ ਕੁਲ ਲਾਜ ਲੀਏ ਦ੍ਰਿੜ ਹੁਇ ਹਰਿ ਕੇ ਸੰਗਿ ਜੁਝ ਮਚਾਵਤ।
ਅਉਰ ਬਡੇ ਨ੍ਰਿਪ ਲੈ ਨ੍ਰਿਪ ਆਇਸ ਆਵਤ ਹੈ ਚਲੇ ਗਾਲ ਬਜਾਵਤ।
ਬੀਰ ਬਡੇ ਜਦੁਬੀਰ ਕਉ ਦੇਖਨ ਚਉਪ ਚੜੇ ਲਰਬੇ ਕਹੁ ਧਾਵਤ। ੧੭੮੦

ਸ੍ਰੀ ਬ੍ਰਿਜਨਾਥ ਤਬੈ ਤਿਨ ਹੀ ਧਨੁ ਤਾਨ ਕੈ ਬਾਨ ਸਮੂਹ ਚਲਾਵਤ।
ਆਇ ਲਗੈ ਭਟ ਏਕਨ ਕਉ ਨਟ ਸਾਲ ਭਏ ਮਨ ਮੈ ਦੁਖੁ ਪਾਵਤ।
ਏਕ ਤੁਰੰਗਨ ਕੀ ਭੁਜ ਬਾਨ ਲਗੈ ਅਤਿ ਰਾਮ ਮਹਾ ਛਬਿ ਪਾਵਤ।
ਸਾਲ ਮੁਨੀਸ੍ਵਰ ਕਾਟੇ ਹੁਤੇ ਬ੍ਰਿਜਰਾਜ ਮਨੋ ਤਿਹ ਪੰਖ ਬਨਾਵਤ। ੧੭੮੧।

*ਚੌਪਈ*

ਤਬ ਸਭ ਸਤ੍ਰ ਕੋਪ ਮਨਿ ਭਰੇ। ਘੇਰ ਲਯੋ ਹਰਿ ਨੈਕੁ ਨ ਡਰੇ।
ਬਿਬਿਧਾਯੁਧ ਲੈ ਆਹਵ ਕਰੈ। ਮਾਰ ਮਾਰ ਮੁਖ ਤੇ ਉਚਰੈ। ੧੭੮੨।



ਇਕ ਸੂਰਮੇ ਰਣ-ਖੇਤਰ ਵਿਚ ਕੁੱਦਦੇ ਹਨ ਅਤੇ ਇਕ ਛਾਲਾਂ ਮਾਰ ਕੇ ਯੁੱਧ ਕਰਦੇ ਹਨ। ਕਵੀ ਰਾਮ ਕਹਿੰਦੇ ਹਨ, ਇਕ ਤੀਰਾਂ, ਕਮਾਨਾਂ ਅਤੇ ਤਲਵਾਰਾਂ ਤੋਂ ਜ਼ਰਾ ਜਿੰਨੇ ਵੀ ਡਰਦੇ ਨਹੀਂ ਹਨ। ਇਕ ਕਾਇਰ ਚਿਤ ਵਿਚ ਡਰ ਨੂੰ ਵਧਾ ਕੇ ਅਤੇ ਸ਼ਸਤ੍ਰਾਂ ਨੂੰ ਤਿਆਗ ਕੇ ਰਣ-ਭੂਮੀ ਤੋਂ ਖਿਸਕ ਗਏ ਹਨ। ਇਕ ਲਾਜ ਦੇ ਮਾਰੇ ਫਿਰ ਆ ਲੜੇ ਹਨ ਅਤੇ ਲੜਾਈ ਕਰ ਕੇ, ਮਰ ਕੇ ਧਰਤੀ ਉਤੇ ਪੈ ਗਏ ਹਨ।੧੭੭੬।

ਸ੍ਰੀ ਕ੍ਰਿਸ਼ਨ ਨੇ ਸੁਦਰਸ਼ਨ ਚੱਕਰ ਨੂੰ ਸੰਭਾਲਦਿਆਂ ਹੀ ਵੈਰੀਆਂ ਦੀ ਸੈਨਾ ਵਿਚ ਉਸੇ ਵੇਲੇ ਧਸ ਕੇ ਬਹੁਤ ਸਾਰੇ ਬਲਵਾਨ ਪ੍ਰਾਣਾਂ ਤੋਂ ਬਿਨਾ ਕਰ ਦਿੱਤੇ। ਕਵੀ ਸ਼ਿਆਮ ਕਹਿੰਦੇ ਹਨ ਕਿ ਕੁਝ ਹਾਸੇ ਹਾਸੇ ਵਿਚ ਹੀ (ਮਾਰੇ ਹਨ)। (ਫਿਰ) ਗਦਾ ਫੜ ਕੇ ਕਈਆਂ ਨੂੰ ਚੂਰ ਕਰ ਦਿੱਤਾ ਅਤੇ ਕਈਆਂ ਨੂੰ ਪਾਸ ਵਿਚ ਕਸ ਕੇ (ਮਾਰ ਦਿੱਤਾ)। ਸ੍ਰੀ ਕ੍ਰਿਸ਼ਨ ਨੇ ਰਣ ਭੂਮੀ ਵਿਚ ਬਲ ਪੂਰਵਕ ਸਾਰੇ ਵੈਰੀ ਸੈਨਿਕ ਵਸ ਵਿਚ ਕਰ ਲਏ ਹਨ।੧੭੭੭।

ਇਧਰ ਬਲਦੇਵ ਨੇ ਬਹੁਤ ਸਾਰੇ ਯੋਧੇ ਮਾਰੇ ਹਨ ਅਤੇ ਉਧਰ ਕ੍ਰਿਸ਼ਨ ਨੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ ਹਨ। ਜਿਹੜੇ ਸੂਰਮੇ ਸਾਰੇ ਜਗਤ ਨੂੰ ਜਿਤ ਕੇ ਪਰਤੇ ਹਨ ਅਤੇ ਸੰਕਟ ਪੈਣ ਤੇ ਰਾਜੇ ਦੇ ਕੰਮ ਸੰਵਾਰੇ ਹਨ, ਉਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਨੇ ਯੁੱਧ-ਭੂਮੀ ਵਿਚ ਪ੍ਰਾਣਾਂ ਤੋਂ ਬਿਨਾ ਕਰ ਕੇ ਧਰਤੀ ਉਤੇ ਸੁਟ ਦਿੱਤਾ ਹੈ। (ਉਨ੍ਹਾਂ ਬਾਰੇ ਕਵੀ ਦੇ ਮਨ ਵਿਚ) ਇਸ ਤਰ੍ਹਾਂ ਉਪਮਾ ਪੈਦਾ ਹੋਈ ਹੈ ਮਾਨੋ ਪ੍ਰਚੰਡ ਪੌਣ ਨੇ ਕੇਲੇ ਦੇ ਪੌਦੇ ਪੁਟ ਦਿੱਤੇ ਹੋਣ।੧੭੭੮।

ਜੋ ਚੰਗੇ ਰਾਜੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰਨ ਲਈ ਘਰਾਂ ਨੂੰ ਛਡ ਕੇ ਆਏ ਸਨ; (ਜਿਨ੍ਹਾਂ ਵਿਚੋਂ) ਕਈ ਰਥਾਂ ਉਤੇ ਅਤੇ ਕਈ ਹਾਥੀਆਂ ਉਤੇ ਚੜ੍ਹ ਕੇ (ਆਏ ਸਨ) ਅਤੇ ਇਕ ਘੋੜਿਆਂ ਦੇ ਸਵਾਰਾਂ ਵਜੋਂ ਸ਼ੋਭਾ ਪਾ ਰਹੇ ਸਨ; ਬਦਲ ਰੂਪ ਯੋਧਿਆਂ ਨੂੰ ਸ੍ਰੀ ਕ੍ਰਿਸ਼ਨ ਦੀ ਬਹਾਦਰੀ ਰੂਪ ਪੌਣ ਨੇ ਛਿਣ ਭਰ ਵਿਚ ਹੀ ਉਡਾ ਦਿੱਤਾ ਹੈ। (ਉਹ) ਕਾਇਰ ਭਜੇ ਜਾਂਦੇ ਇੰਜ ਕਹਿੰਦੇ ਹਨ ਕਿ ਹੁਣ ਪ੍ਰਾਣ ਬਚ ਗਏ ਹਨ, ਮਾਨੋ ਲੱਖਾਂ ਦੀ ਪ੍ਰਾਪਤੀ ਕਰ ਲਈ ਹੋਵੇ।੧੭੭੯।

ਕ੍ਰਿਸ਼ਨ ਦੇ ਬਾਣਾਂ ਅਤੇ ਚੱਕਰਾਂ ਦੇ ਛੁਟਦਿਆਂ ਹੀ ਉਹ ਹੈਰਾਨ ਹੋ ਕੇ ਰਥਾਂ ਦੇ ਚੱਕਰਾਂ (ਪਹੀਏ) ਨੂੰ ਘੁੰਮਾਉਂਦੇ ਹਨ (ਅਰਥਾਤ ਪਿਛੇ ਨੂੰ ਮੋੜਦੇ ਹਨ)। ਕਈ ਇਕ ਬਲਵਾਨ ਸੂਰਮੇ ਕੁਲ ਦੀ ਲਾਜ ਰਖਦੇ ਹੋਇਆਂ ਦ੍ਰਿੜ੍ਹਤਾ ਪੂਰਵਕ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਉਂਦੇ ਹਨ। ਹੋਰ ਵੀ ਕਈ ਵੱਡੇ ਰਾਜੇ ਰਾਜਾ (ਜਰਾਸੰਧ) ਦੀ ਆਗਿਆ ਲੈ ਕੇ ਚਲੇ ਆਉਂਦੇ ਹਨ ਅਤੇ ਬੜਕਾਂ ਮਾਰਦੇ ਹਨ। ਕਈ ਬਲਵਾਨ ਯੋਧੇ ਸ੍ਰੀ ਕ੍ਰਿਸ਼ਨ ਨੂੰ ਵੇਖਣ ਦੇ ਸ਼ੌਕ ਨਾਲ ਲੜਨ ਲਈ ਚੜ੍ਹੇ ਆਉਂਦੇ ਹਨ।੧੭੮੦।

ਸ੍ਰੀ ਕ੍ਰਿਸ਼ਨ ਉਸੇ ਸਮੇਂ ਧਨੁਸ਼ ਨੂੰ ਕਸ ਕੇ ਬਾਣਾਂ ਦੇ ਸਮੂਹ ਚਲਾਉਂਦੇ ਹਨ। (ਉਹ ਤੀਰ) ਕਈਆਂ ਯੋਧਿਆਂ ਨੂੰ ਆ ਕੇ ਲਗਦੇ ਹਨ ਅਤੇ (ਉਹ) ਨਟਸ਼ਾਲਾ (ਦੇ ਨਟਾਂ ਵਾਂਗ ਕਲਾਬਾਜ਼ੀਆਂ ਖਾਂਦੇ) ਹੋਏ ਮਨ ਵਿਚ ਬਹੁਤ ਦੁਖ ਪਾਉਂਦੇ ਹਨ। ਕਈਆਂ ਘੋੜਿਆਂ ਦੀਆਂ ਅਗਲੀਆਂ ਟੰਗਾਂ ਵਿਚ ਬਾਣ ਲਗੇ ਹੋਏ ਹਨ ਅਤੇ (ਕਵੀ) ਰਾਮ (ਕਹਿੰਦੇ ਹਨ, ਉਹ) ਬਹੁਤ ਸ਼ੋਭਾ ਪਾ ਰਹੇ ਸਨ, ਮਾਨੋ 'ਸਾਲ' (ਸਾਲਿਹੋਤ੍ਰ) ਮੁਨੀ ਨੇ (ਘੋੜਿਆਂ ਦੇ ਜੋ ਖੰਭ) ਕਟੇ ਹੋਏ ਸਨ, ਉਹ ਸ੍ਰੀ ਕ੍ਰਿਸ਼ਨ ਨੇ (ਫਿਰ) ਬਣਾ ਦਿੱਤੇ ਹੋਣ।੧੭੮੧।

*ਚੌਪਈ*

ਤਦ ਸਾਰੇ ਵੈਰੀਆਂ ਦੇ ਮਨ ਵਿਚ ਕ੍ਰੋਧ ਭਰ ਗਿਆ ਹੈ (ਅਤੇ ਉਨ੍ਹਾਂ ਨੇ) ਸ੍ਰੀ ਕ੍ਰਿਸ਼ਨ ਨੂੰ ਘੇਰ ਲਿਆ ਹੈ, ਪਰ ਬਿਲਕੁਲ ਡਰੇ ਨਹੀਂ ਹਨ। ਵਿਵਿਧ ਪ੍ਰਕਾਰ ਦੇ ਹਥਿਆਰ ਲੈ ਕੇ ਯੁੱਧ ਕਰਦੇ ਹਨ ਅਤੇ ਮੂੰਹੋਂ ਮਾਰੋ-ਮਾਰੋ ਪੁਕਾਰ ਰਹੇ ਹਨ।੧੭੮੨।

*ਸਵੈਯਾ*

ਕ੍ਰੁਧਤ ਸਿੰਘ ਕ੍ਰਿਪਾਨ ਸੰਭਾਰ ਕੈ ਸ੍ਯਾਮ ਕੈ ਸਾਮੁਹੇ ਟੇਰਿ ਉਚਾਰਿਓ।
ਕੇਸ ਗਹੇ ਖੜਗੇਸ ਬਲੀ ਜਬ ਛਾਡਿ ਦਯੋ ਤਬ ਚਕ੍ਰ ਸੰਭਾਰਿਓ।
ਗੋਰਸ ਖਾਤ ਗ੍ਵਾਰਿਨ ਵੈ ਦਿਨ ਭੂਲ ਗਏ ਅਬ ਜੁਧ ਬਿਚਾਰਿਓ।
ਸ੍ਯਾਮ ਭਨੈ ਜਦੁਬੀਰ ਕਉ ਮਾਨਹੁ ਬੈਨਨ ਬਾਨਨ ਕੈ ਸੰਗਿ ਮਾਰਿਓ। ੧੭੯੩।

ਇਉ ਸੁਨ ਕੈ ਬਤੀਯਾ ਬ੍ਰਿਜ ਨਾਇਕ ਕੋਪ ਕੀਓ ਕਰਿ ਚਕ੍ਰ ਸੰਭਾਰਿਯੋ।
ਨੈਕੁ ਭ੍ਰਮਾਇ ਕੈ ਪਾਨ ਬਿਖੈ ਬਲਿ ਕੈ ਅਰਿ ਗ੍ਰੀਵ ਕੇ ਊਪਰ ਡਾਰਿਯੋ।
ਲਾਗਤ ਸੀਸੁ ਕਟਿਯੋ ਤਿਹ ਕੋ ਗਿਰ ਭੂਮਿ ਪਰਿਯੋ ਜਸੁ ਸਿਆਮ ਉਚਾਰਿਯੋ।
ਤਾਰ ਕੁੰਭਾਰ ਲੈ ਹਾਥ ਬਿਖੈ ਮਨੋ ਚਾਕ ਕੇ ਕੁੰਭ ਤੁਰੰਤ ਉਤਾਰਿਯੋ। ੧੭੯੪।

ਜੁਧ ਕੀਓ ਬ੍ਰਿਜਨਾਥ ਕੈ ਸਾਥ ਸੁ ਸਤ੍ਰੁ ਬਿਦਾਰ ਕਹੈ ਜਗ ਜਾ ਕਉ।
ਜਾ ਦਸ ਹੂੰ ਦਿਸ ਜੀਤ ਲਈ ਛਿਨ ਮੈ ਬਿਨੁ ਪ੍ਰਾਨ ਕੀਓ ਹਰਿ ਤਾ ਕਉ।
ਜੋਤਿ ਮਿਲੀ ਤਿਹ ਕੀ ਪ੍ਰਭੁ ਸਿਉ ਜਿਮ ਦੀਪਕ ਕ੍ਰਾਂਤਿ ਮਿਲੈ ਰਵਿ ਭਾ ਕਉ।
ਸੂਰਜ ਮੰਡਲ ਛੇਦ ਕੈ ਭੇਦ ਕੈ ਪ੍ਰਾਨ ਗਏ ਹਰਿ ਧਾਮ ਦਸਾ ਕਉ। ੧੭੯੫।

ਸਤ੍ਰੁ ਬਿਦਾਰ ਹਨਿਓ ਜਬ ਹੀ ਤਬ ਸ੍ਰੀ ਬ੍ਰਿਜ ਭੂਖਨ ਕੋਪ ਭਰਿਯੋ ਹੈ।
ਸ੍ਯਾਮ ਭਨੇ ਤਜਿ ਕੈ ਸਬ ਸੰਕ ਨਿਸੰਕ ਹੁਇ ਬੈਰਨ ਮਾਝ ਪਰਿਯੋ ਹੈ।
ਭੈਰਵ ਭੂਪ ਸਿਉ ਜੁਧ ਕੀਓ ਸੁ ਵਹੈ ਛਿਨ ਮੈ ਬਿਨੁ ਪ੍ਰਾਨ ਕਰਿਯੋ ਹੈ।
ਭੂਮਿ ਗਿਰਿਯੋ ਰਥ ਤੇ ਇਹ ਭਾਤਿ ਮਨੋ ਨਭ ਤੇ ਗ੍ਰਹ ਟੂਟਿ ਪਰਿਯੋ ਹੈ। ੧੭੯੬

ਏਕ ਭਰੇ ਭਟ ਸ੍ਰੋਨਤ ਸੋ ਭਭਕਾਰਤ ਘਾਇ ਫਿਰੈ ਰਨਿ ਡੋਲਤ।
ਏਕ ਪਰੇ ਗਿਰ ਕੈ ਧਰਨੀ ਤਿਨ ਕੇ ਤਨ ਜੰਬੁਕ ਗੀਧ ਕਢੋਲਤ।
ਏਕਨ ਕੇ ਮੁਖਿ ਓਠਨ ਆਖਨ ਕਾਗ ਸੁ ਚੋਚਨ ਸਿਉ ਟਕ ਟੋਲਤ।
ਏਕਨ ਕੀ ਉਰਿ ਆਤਨ ਕੋ ਕਢਿ ਜੋਗਨਿ ਹਾਥਨ ਸਿਉ ਝਕਝੋਲਤ। ੧੭੯੭।

ਮਾਨ ਭਰੇ ਅਸਿ ਪਾਨਿ ਧਰੇ ਚਹੂੰ ਓਰਨ ਤੇ ਬਹੁਰੋ ਅਰਿ ਆਏ।
ਸ੍ਰੀ ਜਦੁਬੀਰ ਕੇ ਬੀਰ ਜਿਤੇ ਕਬਿ ਸ੍ਯਾਮ ਕਹੈ ਇਤ ਤੇ ਤੇਊ ਧਾਏ।
ਬਾਨਨ ਸੈਥਿਨ ਅਉ ਕਰਵਾਰਿ ਹਕਾਰਿ ਹਕਾਰਿ ਪ੍ਰਹਾਰ ਲਗਾਏ।
ਆਇ ਖਏ ਇਕ ਜੀਤ ਲਏ ਇਕ ਭਾਜਿ ਗਏ ਇਕ ਮਾਰਿ ਗਿਰਾਏ। ੧੭੯੮।



*ਸਵੈਯਾ*

ਕ੍ਰੁੱਧਤ ਸਿੰਘ ਨੇ ਕ੍ਰਿਪਾਨ ਨੂੰ ਸੰਭਾਲ ਕੇ ਅਤੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਹੋ ਕੇ ਵੰਗਾਰ ਕੇ ਕਿਹਾ--ਬਲਵਾਨ ਖੜਗ ਸਿੰਘ ਨੇ (ਤੈਨੂੰ) ਕੇਸਾਂ ਤੋਂ ਪਕੜ ਲਿਆ ਸੀ, ਪਰ ਜਦੋਂ ਛਡਿਆ ਸੀ ਤਾਂ (ਤੂੰ ਫਿਰ) ਚੱਕਰ ਸੰਭਾਲ ਲਿਆ ਸੀ। (ਜਦੋਂ ਤੂੰ) ਗਵਾਲਿਆਂ ਕੋਲੋਂ ਦੁੱਧ-ਮੱਖਣ ਆਦਿ ਲੈ ਕੇ ਖਾਉਂਦਾ ਸੀ, ਉਹ ਦਿਨ (ਤੈਨੂੰ) ਭੁਲ ਗਏ ਹਨ ਅਤੇ ਹੁਣ ਯੁੱਧ ਕਰਨ ਦਾ ਵਿਚਾਰ ਕਰਦਾ ਹੈਂ। (ਕਵੀ) ਸ਼ਿਆਮ ਕਹਿੰਦੇ ਹਨ, ਮਾਨੋ (ਉਸ ਕ੍ਰੁੱਧਤ ਸਿੰਘ ਨੇ) ਸ੍ਰੀ ਕ੍ਰਿਸ਼ਨ ਨੂੰ ਬੋਲਾਂ ਦੇ ਤੀਰਾਂ ਨਾਲ ਮਾਰ ਦਿੱਤਾ ਹੋਵੇ।੧੭੯੩।

ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਕ੍ਰੋਧ ਕੀਤਾ ਅਤੇ ਹੱਥ ਵਿਚ ਸੁਦਰਸ਼ਨ ਚੱਕਰ ਧਾਰਨ ਕਰ ਲਿਆ। ਹੱਥ ਵਿਚ ਥੋੜਾ ਘੁੰਮਾ ਕੇ, ਫਿਰ ਬਹੁਤ ਜ਼ੋਰ ਨਾਲ (ਵੈਰੀ ਦੀ) ਗਰਦਨ ਉਪਰ ਵਗਾ ਮਾਰਿਆ। ਲਗਦਿਆਂ ਹੀ ਉਸ ਦਾ ਸਿਰ ਕਟਿਆ ਗਿਆ ਅਤੇ ਭੂਮੀ ਉਤੇ ਡਿਗ ਪਿਆ। (ਉਸ ਦੀ) ਉਪਮਾ (ਕਵੀ) ਸ਼ਿਆਮ ਨੇ ਇਸ ਤਰ੍ਹਾਂ ਕਹੀ ਹੈ, ਮਾਨੋ ਕੁੰਮਿਹਾਰ ਨੇ ਹੱਥ ਵਿਚ ਤਾਰ ਲੈ ਕੇ ਚੱਕ ਉਪਰੋਂ ਤੁਰਤ ਘੜਾ ਉਤਾਰ ਦਿੱਤਾ ਹੋਵੇ।੧੭੯੪।

(ਫਿਰ) ਸ੍ਰੀ ਕ੍ਰਿਸ਼ਨ ਨਾਲ ਜਗਤ ਵਿਚ 'ਸਤ੍ਰੂ-ਬਿਦਾਰ' ਦੇ ਨਾਂ ਨਾਲ ਪ੍ਰਸਿੱਧ ਹੋਏ (ਯੋਧੇ ਨੇ) ਯੁੱਧ ਕੀਤਾ। ਜਿਸ ਨੇ ਦਸਾਂ ਦਿਸ਼ਾਵਾਂ ਨੂੰ ਹੀ ਜਿਤ ਲਿਆ ਸੀ, ਉਸ ਨੂੰ ਸ੍ਰੀ ਕ੍ਰਿਸ਼ਨ ਨੇ ਛਿਣ ਵਿਚ ਪ੍ਰਾਣਾਂ ਤੋਂ ਬਿਨਾ ਕਰ ਦਿੱਤਾ। ਉਸ ਦੀ ਆਤਮਾ ਪ੍ਰਭੂ ਨਾਲ ਇਸ ਤਰ੍ਹਾਂ ਮਿਲ ਗਈ ਜਿਵੇਂ ਦੀਵੇ ਦੀ ਲੋ ਸੂਰਜ ਦੇ ਚਾਨਣ ਵਿਚ ਮਿਲ ਜਾਂਦੀ ਹੈ। (ਉਸ ਦੇ) ਪ੍ਰਾਣ ਸੂਰਜ ਮੰਡਲ ਨੂੰ ਵਿੰਨ੍ਹ ਕੇ ਅਤੇ ਪਾਰ ਕਰ ਕੇ ਹਰਿ-ਧਾਮ (ਬੈਕੁੰਠ) ਵਲ ਚਲੇ ਗਏ ਹਨ।੧੭੯੫।

ਜਦੋਂ ਸਤ੍ਰੂ-ਬਿਦਾਰ ਮਾਰਿਆ ਗਿਆ, ਤਦੋਂ ਸ੍ਰੀ ਕ੍ਰਿਸ਼ਨ ਦਾ ਮਨ ਕ੍ਰੋਧ ਨਾਲ ਭਰ ਗਿਆ। (ਕਵੀ) ਸ਼ਿਆਮ ਕਹਿੰਦੇ ਹਨ, ਸਾਰਾ ਸੰਗ ਸੰਕੋਚ ਛਡ ਕੇ ਅਤੇ ਨਿਸੰਗ ਹੋ ਕੇ (ਸ੍ਰੀ ਕ੍ਰਿਸ਼ਨ) ਵੈਰੀਆਂ ਵਿਚ ਧਸ ਗਏ ਹਨ। 'ਭੈਰਵ' (ਨਾਂ ਵਾਲੇ) ਰਾਜੇ ਨਾਲ ਯੁੱਧ ਕੀਤਾ ਹੈ ਅਤੇ ਛਿਣ ਭਰ ਵਿਚ ਉਸ ਨੂੰ ਪ੍ਰਾਣਾਂ ਤੋਂ ਬਿਨਾ ਕਰ ਦਿੱਤਾ ਹੈ। (ਉਹ) ਰਥ ਤੋਂ ਇਸ ਤਰ੍ਹਾਂ ਭੂਮੀ ਉਤੇ ਡਿਗਿਆ ਹੈ ਮਾਨੋ ਆਕਾਸ਼ ਤੋਂ ਤਾਰਾ ਟੁਟ ਕੇ (ਭੂਮੀ ਉਤੇ) ਆ ਪਿਆ ਹੋਵੇ।੧੭੯੬।

ਕਈ ਯੋਧੇ ਲਹੂ ਲੁਹਾਨ ਹੋਏ ਰਣ-ਭੂਮੀ ਵਿਚ ਘੁੰਮਦੇ ਫਿਰ ਰਹੇ ਹਨ (ਅਤੇ ਉਨ੍ਹਾਂ ਦੇ) ਜ਼ਖ਼ਮਾਂ ਵਿਚੋਂ ਭਕ ਭਕ ਕਰਦਾ (ਲਹੂ ਵਗ ਰਿਹਾ ਹੈ)। ਕਈ (ਯੋਧੇ) ਧਰਤੀ ਉਤੇ ਡਿਗੇ ਪਏ ਹਨ ਅਤੇ ਉਨ੍ਹਾਂ ਦੇ ਸ਼ਰੀਰ ਗਿਰਝਾਂ ਅਤੇ ਗਿਦੜ ਖਿਚ ਰਹੇ ਹਨ ਅਤੇ ਕਈਆਂ ਦੇ ਮੂੰਹਾਂ, ਹੋਠਾਂ, ਅੱਖਾਂ ਆਦਿ ਨੂੰ ਚੁੰਜਾਂ ਨਾਲ ਟਕ ਟਕ ਕਰ ਕੇ ਨੋਚ ਰਹੇ ਹਨ। ਕਈਆਂ ਦੀਆਂ ਪੇਟ ਦੀਆਂ ਆਂਦਰਾਂ ਨੂੰ ਕਢ ਕੇ ਜੋਗਣਾਂ ਹੱਥਾਂ ਨਾਲ ਉਛਾਲਦੀਆਂ ਹਨ।੧੭੯੭।

ਅਭਿਮਾਨ ਨਾਲ ਭਰੇ ਹੋਏ ਅਤੇ ਹੱਥਾਂ ਵਿਚ ਤਲਵਾਰਾਂ ਲਏ ਹੋਏ ਵੈਰੀ ਚੌਹਾਂ ਪਾਸਿਆਂ ਤੋਂ ਫਿਰ ਆ ਗਏ ਹਨ। ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਜਿਤਨੇ ਵੀ ਯੋਧੇ ਸਨ, ਉਹ ਵੀ ਇਧਰੋਂ (ਉਨ੍ਹਾਂ ਉਤੇ) ਜਾ ਪਏ ਹਨ। (ਉਹ) ਬਾਣਾਂ, ਸੈਹਥੀਆਂ ਅਤੇ ਤਲਵਾਰਾਂ ਨਾਲ ਵੰਗਾਰ ਵੰਗਾਰ ਕੇ ਵਾਰ ਕਰਦੇ ਹਨ। ਇਕ ਆ ਕੇ ਖਹਿਬੜਦੇ ਹਨ, ਇਕ ਜਿਤ ਲਏ ਗਏ ਹਨ, ਇਕ ਭਜ ਗਏ ਹਨ ਅਤੇ ਇਕਨਾਂ ਨੂੰ ਮਾਰ ਕੇ ਡਿਗਾ ਦਿੱਤਾ ਗਿਆ ਹੈ।੧੭੯੮।

ਜੇ ਭਟ ਆਹਵ ਮੈ ਕਬਹੂੰ ਅਰਿ ਕੈ ਲਰਿ ਕੈ ਪਗੁ ਏਕ ਨ ਟਾਰੇ।
ਜੀਤਿ ਫਿਰੈ ਸਭ ਦੇਸਨ ਕਉ ਸੋਊ ਭਾਜਿ ਗਏ ਜਿਹ ਓਰਿ ਨਿਹਾਰੇ।
ਜੋ ਜਮ ਕੇ ਸੰਗਿ ਜੂਝ ਕਰੈ ਤਬ ਅੰਤਕ ਤੇ ਨਹਿ ਜਾਤ ਨਿਵਾਰੇ।
ਤੇ ਭਟ ਜੂਝਿ ਪਰੇ ਰਨ ਮੈ ਜਦੁਬੀਰ ਕੇ ਕੋਪ ਕ੍ਰਿਪਾਨ ਕੇ ਮਾਰੇ। ੧੭੮੯।

ਏਕ ਹੁਤੋ ਬਲਬੀਰ ਬਡੋ ਜਦੁਬੀਰ ਲਿਲਾਟ ਮੈ ਬਾਨ ਲਗਾਯੋ।
ਫੋਕ ਰਹੀ ਗਡਿ ਭਉਹਨਿ ਮੈ ਸਰੁ ਛੇਦ ਸਭੈ ਸਿਰ ਪਾਰ ਪਰਾਯੋ।
ਸ੍ਯਾਮ ਕਹੈ ਉਪਮਾ ਤਿਹ ਕੀ ਬਰ ਘਾਇ ਲਗੇ ਬਹੁ ਸ੍ਰੋਨ ਬਹਾਯੋ।
ਮਾਨਹੁ ਇੰਦ੍ਰ ਪੈ ਕੋਪੁ ਕੀਯੋ ਸਿਵ ਤੀਸਰੇ ਨੈਨ ਕੋ ਤੇਜ ਦਿਖਾਯੋ। ੧੭੯੦।

ਜਦੁਬੀਰ ਮਹਾ ਰਨਧੀਰ ਜਬੈ ਸੁ ਧਵਾਇ ਪਰੇ ਰਥ ਇਉ ਕਹਿ ਕੈ।
ਬਲਿ ਦਛਨ ਓਰਿ ਨਿਹਾਰ ਕਿਤੋ ਦਲ ਧਾਯੋ ਹੈ ਸਸਤ੍ਰ ਸਬੈ ਗਹਿ ਕੈ।
ਬਤੀਯਾ ਸੁਨਿ ਸੋ ਬ੍ਰਿਜ ਨਾਇਕ ਕੀ ਹਲ ਸੋ ਬਲਿ ਧਾਇ ਲੀਏ ਚਹਿ ਕੈ।
ਤਿਹ ਕੋ ਅਤਿ ਸ੍ਰੋਨ ਪਰਿਓ ਭੂਅ ਮੈ ਮਨੋ ਸਾਰਸੁਤੀ ਸੁ ਚਲੀ ਬਹਿ ਕੈ। ੧੭੯੧।

ਏਕ ਨਿਹਾਰ ਭਯੋ ਅਤਿ ਆਹਵ ਸ੍ਯਾਮ ਭਨੈ ਤਜਿ ਕੈ ਰਨ ਭਾਗੇ।
ਘਾਇਲ ਘੂਮਤ ਏਕ ਫਿਰੈ ਮਨੋ ਨੀਦ ਘਨੀ ਨਿਸਿ ਕੇ ਕਹੂੰ ਜਾਗੇ।
ਪਉਰਖਵੰਤ ਬਡੇ ਭਟ ਏਕ ਸੁ ਸ੍ਯਾਮ ਸੋ ਜੁਧ ਹੀ ਕਉ ਅਨੁਰਾਗੇ।
ਏਕ ਤ੍ਯਾਗ ਕੈ ਸਸਤ੍ਰ ਸਬੈ ਜਦੁਰਾਇ ਕੇ ਆਇ ਕੈ ਪਾਇਨ ਲਾਗੈ। ੧੭੯੨।

*ਦੋਹਰਾ*

ਭਜੇ ਸਤ੍ਰ ਜਬ ਜੁਧ ਤੇ ਮਨ ਮੈ ਤ੍ਰਾਸ ਬਢਾਇ।
ਅਉਰ ਸੂਰ ਆਵਤ ਭਏ ਕਰਵਾਰਿਨ ਚਮਕਾਇ। ੧੭੯੩।

*ਸਵੈਯਾ*

ਸਸਤ੍ਰ ਸੰਭਾਰਿ ਸਭੈ ਭਟ ਆਇ ਕੈ ਧਾਇ ਕੈ ਸ੍ਯਾਮ ਸੋ ਜੁਧੁ ਮਚਾਯੋ।
ਚਕ੍ਰ ਗਹਿਓ ਕਰ ਮੈ ਬ੍ਰਿਜ ਨਾਇਕ ਕੋਪ ਭਯੋ ਤਿਹ ਊਪਰ ਧਾਯੋ।
ਬੀਰ ਕੀਏ ਬਿਨੁ ਪ੍ਰਾਨ ਘਨੇ ਅਰਿ ਸੈਨ ਸਬੈ ਇਹ ਭਾਤਿ ਭਜਾਯੋ।
ਪਉਨ ਪ੍ਰਚੰਡ ਸਮਾਨ ਸੁ ਕਾਨ੍ਹ ਮਨੋ ਉਮਡਿਓ ਦਲੁ ਮੇਘ ਉਡਾਯੋ। ੧੭੯੪।

ਕਾਟਤ ਏਕਨ ਕੇ ਸਿਰ ਚਕ੍ਰ ਗਦਾ ਗਹਿ ਦੂਜਨ ਕੇ ਤਨ ਝਾਰੈ।
ਤੀਜਨ ਨੈਨ ਦਿਖਾਇ ਗਿਰਾਵਤ ਚਉਥਨ ਚੌਪ ਚਪੇਟਨ ਮਾਰੈ।
ਚੀਰ ਦਏ ਅਰਿ ਕੇ ਉਰਿ ਸ੍ਰੀ ਹਰਿ ਸੂਰਨ ਕੇ ਅੰਗਿ ਅੰਗਿ ਪ੍ਰਚਾਰੈ।
ਧੀਰ ਤਹਾ ਭਟ ਕਉਨ ਧਰੈ ਜਦੁਬੀਰ ਜਬੈ ਤਿਹ ਓਰਿ ਸਿਧਾਰੈ। ੧੭੯੫।



ਜਿਹੜੇ ਸੂਰਮੇ ਵੈਰੀ ਨਾਲ ਲੜ ਕੇ ਯੁੱਧ-ਭੂਮੀ ਤੋਂ ਕਦੇ ਇਕ ਕਦਮ ਵੀ ਪਿਛੇ ਨਹੀਂ ਹਟੇ ਸਨ, (ਜਿਹੜੇ) ਸਾਰਿਆਂ ਦੇਸਾਂ ਨੂੰ ਜਿਤ ਕੇ ਪਰਤੇ ਸਨ, ਉਨ੍ਹਾਂ ਨੇ ਜਿਧਰ ਵੀ (ਰਾਹ) ਵੇਖਿਆ, (ਉਧਰ ਨੂੰ) ਭਜ ਗਏ ਹਨ। ਜੋ ਯਮ ਨਾਲ ਯੁੱਧ ਕਰਦੇ ਸਨ ਅਤੇ ਉਦੋਂ ਯਮਰਾਜ ਤੋਂ ਪਿਛੇ ਹਟਾਏ ਨਹੀਂ ਜਾ ਸਕਦੇ ਸਨ, ਉਹ ਸੂਰਮੇ ਸ੍ਰੀ ਕ੍ਰਿਸ਼ਨ ਦੇ ਕ੍ਰੋਧਿਤ ਹੋਣ ਤੇ ਕ੍ਰਿਪਾਨ ਨਾਲ ਮਾਰੇ ਹੋਏ ਰਣ-ਭੂਮੀ ਵਿਚ ਮੂਧੇ ਮੂੰਹ ਡਿਗੇ ਪਏ ਹਨ।੧੭੮੯।

ਇਕ ਬਹੁਤ ਵੱਡਾ ਸੂਰਮਾ ਸੀ, (ਉਸ ਨੇ) ਸ੍ਰੀ ਕ੍ਰਿਸ਼ਨ ਦੇ ਮੱਥੇ ਵਿਚ ਬਾਣ ਮਾਰਿਆ ਹੈ। (ਉਸ ਬਾਣ ਦੀ) ਫੋਕ ਭੌਆਂ ਵਿਚ ਗੱਡੀ ਗਈ ਹੈ ਅਤੇ ਬਾਣ ਸਿਰ ਨੂੰ ਛੇਕ ਕੇ ਪਾਰ ਲੰਘ ਗਿਆ ਹੈ। (ਕਵੀ) ਸ਼ਿਆਮ ਉਸ ਦੀ ਸੁੰਦਰ ਉਪਮਾ ਕਹਿੰਦੇ ਹਨ ਕਿ ਘਾਓ ਲਗਣ ਨਾਲ ਬਹੁਤ ਲਹੂ ਵਗ ਰਿਹਾ ਹੈ, ਮਾਨੋ ਇੰਦਰ ਉਤੇ ਕ੍ਰੋਧ ਕਰ ਕੇ ਸ਼ਿਵ ਨੇ ਤੀਜੇ ਨੇਤਰ ਦਾ ਤੇਜ ਵਿਖਾਇਆ ਹੋਵੇ।੧੭੯੦।

ਮਹਾਨ ਰਣਧੀਰ ਸ੍ਰੀ ਕ੍ਰਿਸ਼ਨ ਜਦੋਂ ਰਥ ਨੂੰ ਭਜਾ ਕੇ ਇਹ ਕਹਿੰਦੇ ਹੋਏ ਜਾ ਪਏ ਕਿ ਹੇ ਬਲਰਾਮ! ਦੱਖਣ ਵਾਲੇ ਪਾਸੇ ਵਲ ਵੇਖ ਕਿ ਕਿਤਨੀ ਹੀ ਵੈਰੀ ਸੈਨਾ ਹਥਿਆਰ ਧਾਰਨ ਕਰ ਕੇ ਆ ਪਈ ਹੈ। ਸ੍ਰੀ ਕ੍ਰਿਸ਼ਨ ਦੀਆਂ ਇਸ ਤਰ੍ਹਾਂ ਗੱਲਾਂ ਸੁਣ ਕੇ ਬਲਰਾਮ ਨੇ ਭਜ ਕੇ ਉਤਸਾਹ ਨਾਲ 'ਹਲ' ਫੜ ਲਿਆ (ਅਤੇ ਵਾਰ ਕੀਤਾ)। ਉਸ (ਵੈਰੀ) ਦਾ ਬਹੁਤ ਹੀ ਲਹੂ ਧਰਤੀ ਉਤੇ ਪੈ ਰਿਹਾ ਹੈ, ਮਾਨੋ ਸਰਸਵਤੀ ਨਦੀ ਵਗ ਰਹੀ ਹੋਵੇ।੧੭੯੧।

(ਕਵੀ) ਸ਼ਿਆਮ ਕਹਿੰਦੇ ਹਨ, ਬਹੁਤ ਭਿਆਨਕ ਯੁੱਧ ਹੋਇਆ ਹੈ ਜਿਸ ਨੂੰ ਵੇਖ ਕੇ ਕਈ (ਯੋਧੇ) ਰਣ-ਭੂਮੀ ਨੂੰ ਛਡ ਕੇ ਭਜ ਗਏ ਹਨ। ਕਈ ਇਕ ਘਾਇਲ ਇਸ ਤਰ੍ਹਾਂ ਘੁੰਮਦੇ ਫਿਰਦੇ ਹਨ, ਮਾਨੋ ਰਾਤ ਦੇ ਜਾਗੇ ਹੋਏ ਹੋਣ ਕਰ ਕੇ ਬਹੁਤ ਉਨੀਂਦਰੇ ਹੋਣ। ਕਈ ਬਹੁਤ ਭਾਰੀ ਸੂਰਮੇ (ਕੇਵਲ) ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰਨ ਦੇ ਇਛੁਕ ਹਨ। ਕਈ ਸਾਰਿਆਂ ਸ਼ਸਤ੍ਰਾਂ ਨੂੰ ਤਿਆਗ ਕੇ ਅਤੇ ਆ ਕੇ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਗਏ ਹਨ। ੧੭੯੨।

*ਦੋਹਰਾ*

ਜਦੋਂ ਵੈਰੀ ਮਨ ਵਿਚ ਭੈਭੀਤ ਹੋ ਕੇ ਯੁੱਧ-ਭੂਮੀ ਤੋਂ ਭਜ ਗਏ (ਤਦੋਂ) ਹੋਰ ਸੂਰਮੇ ਤਲਵਾਰਾਂ ਚਮਕਾਉਂਦੇ ਹੋਏ ਆ ਗਏ।੧੭੯੩।

*ਸਵੈਯਾ*

ਸ਼ਸਤ੍ਰਾਂ ਨੂੰ ਸੰਭਾਲ ਕੇ ਸਾਰੇ ਸੂਰਮੇ ਧਾਵਾ ਕਰ ਕੇ ਆਉਂਦੇ ਹਨ ਅਤੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਉਂਦੇ ਹਨ। ਸ੍ਰੀ ਕ੍ਰਿਸ਼ਨ ਹੱਥ ਵਿਚ ਸੁਦਰਸ਼ਨ ਚੱਕਰ ਧਾਰਨ ਕਰ ਕੇ ਅਤੇ ਕ੍ਰੋਧਵਾਨ ਹੋ ਕੇ ਉਨ੍ਹਾਂ ਉਤੇ ਟੁਟ ਪਏ ਹਨ। ਬਹੁਤ ਸਾਰੇ ਸੂਰਮਿਆਂ ਨੂੰ ਪ੍ਰਾਣ-ਹੀਨ ਕਰ ਦਿੱਤਾ ਹੈ ਅਤੇ ਵੈਰੀ ਦੀ ਸਾਰੀ ਸੈਨਾ ਨੂੰ ਇਸ ਤਰ੍ਹਾਂ ਭਜਾ ਦਿੱਤਾ ਹੈ ਮਾਨੋ ਤੇਜ਼ ਪੌਣ ਦੇ ਸਮਾਨ ਸ੍ਰੀ ਕ੍ਰਿਸ਼ਨ ਨੇ ਬਦਲ ਰੂਪ ਵੈਰੀ ਦਲ ਨੂੰ ਉਡਾ ਦਿੱਤਾ ਹੋਵੇ।੧੭੯੪।

ਇਕਨਾਂ ਦੇ ਸਿਰ ਸੁਦਰਸ਼ਨ ਚੱਕਰ ਨਾਲ ਕਟ ਦਿੱਤੇ ਹਨ ਅਤੇ ਦੂਜਿਆਂ ਦੇ ਸ਼ਰੀਰ ਉਤੇ ਗਦਾ ਨੂੰ ਫੜ ਕੇ ਝਾੜ ਦਿੱਤਾ ਹੈ। ਤੀਜਿਆਂ ਨੂੰ (ਕ੍ਰੋਧਵਾਨ) ਅੱਖਾਂ ਵਿਖਾ ਕੇ ਡਿਗਾ ਦਿੱਤਾ ਹੈ ਅਤੇ ਚੌਥਿਆਂ ਨੂੰ ਸ਼ੌਕ ਨਾਲ ਚਪੇੜਾਂ ਮਾਰ ਕੇ ਨਸ਼ਟ ਕਰ ਦਿੱਤਾ ਹੈ। ਸ੍ਰੀ ਕ੍ਰਿਸ਼ਨ ਨੇ ਵੈਰੀਆਂ ਦੀਆਂ ਛਾਤੀਆਂ ਨੂੰ ਚੀਰ ਦਿੱਤਾ ਹੈ ਅਤੇ ਸੂਰਮਿਆਂ ਦੇ ਅੰਗ ਅੰਗ ਉਤੇ ਸੱਟਾਂ ਮਾਰੀਆਂ ਹਨ। ਉਥੇ ਕਿਹੜਾ ਸੂਰਮਾ ਧੀਰਜ ਧਾਰਨ ਕਰ ਸਕਦਾ ਹੈ ਜਿਧਰ ਨੂੰ ਜਦ ਸ੍ਰੀ ਕ੍ਰਿਸ਼ਨ ਚਲ ਪੈਂਦੇ ਹਨ (ਅਰਥਾਤ ਹਮਲਾ ਕਰ ਦਿੰਦੇ ਹਨ)।੧੭੯੫।

ਰੋਸ ਭਰਿਯੋ ਜਬ ਹੀ ਬ੍ਰਿਜ ਨਾਇਕ ਦੁਜਨ ਸੈਨ ਨਿਹਾਰਿ ਪਰੈ।
ਤੁਮ ਹੂੰ ਧੌ ਬਿਚਾਰ ਕਹੋ ਚਿਤ ਮੈ ਜਗਿ ਕਉਨ ਬੀਓ ਭਟ ਧੀਰ ਧਰੈ।
ਜੋਊ ਸਾਹਸ ਕੈ ਸਬ ਆਯੁਧ ਲੈ ਸੰਗਿ ਸ੍ਯਾਮ ਕੇ ਆਇ ਕੈ ਨੈਕੁ ਅਰੈ।
ਤਿਹ ਕਉ ਜਦੁਬੀਰ ਤਿਹੀ ਛਿਨ ਮੈ ਕਬਿ ਸ੍ਯਾਮ ਕਹੈ ਬਿਨ ਪ੍ਰਾਨ ਕਰੈ। ੧੭੯੬।

ਜੋ ਭਟ ਸਸਤ੍ਰ ਸੰਭਾਰਿ ਸਬੈ ਬ੍ਰਿਜਨਾਇਕ ਪੈ ਅਤਿ ਐਡੋ ਸੁ ਆਵੈ।
ਜੋ ਕੋਊ ਦੂਰ ਤੇ ਸ੍ਯਾਮ ਭਨੈ ਧਨੁ ਤਾਨਿ ਕੇ ਸ੍ਯਾਮ ਪੈ ਬਾਨ ਚਲਾਵੈ।
ਜੋ ਅਰਿ ਆਇ ਸਕੈ ਨਹੀ ਸਾਮੁਹੇ ਦੂਰ ਤੇ ਠਾਢੇ ਈ ਗਾਲ ਬਜਾਵੈ।
ਤਾਹਿ ਕਉ ਸ੍ਰੀ ਬ੍ਰਿਜਨਾਥ ਚਿਤੈ ਸਰ ਏਕ ਹੀ ਸੋ ਪਰਲੋਕਿ ਪਠਾਵੈ। ੧੭੯੭।

*ਕਬਿਤੁ*

ਦੇਖ ਦਸਾ ਤਿਨ ਕੀ ਬਡੇਈ ਬੀਰ ਸਤ੍ਰਨ ਕੇ
ਰਾਮ ਭਨੈ ਐਸੀ ਭਾਤਿ ਚਿਤ ਮੈ ਰਿਸਾਤ ਹੈ।
ਲੀਨੇ ਕਰਵਾਰਿ ਮਾਰ ਮਾਰ ਹੀ ਉਚਾਰ
ਸਮੁਹਾਇ ਆਇ ਸ੍ਯਾਮ ਜੂ ਸੋ ਜੁਧੁ ਹੀ ਮਚਾਤ ਹੈ।
ਏਕ ਨਿਜਕਾਤ ਨਹੀ ਮਨ ਮੈ ਡਰਾਤ
ਮੁਸਕਾਇ ਘਾਇ ਖਾਤ ਮਨੋ ਸਬੈ ਏਕ ਜਾਤਿ ਹੈ।
ਗਾਲਹਿ ਬਜਾਤ ਏਕ ਹਰਖ ਬਢਾਤ
ਛਤ੍ਰ ਧਰਮ ਕਰਾਤ ਤੇ ਵੇ ਸੁਰਗਿ ਸਿਧਾਤ ਹੈ। ੧੭੯੮।

*ਸਵੈਯਾ*

ਬ੍ਰਿਜਨਾਇਕ ਕੇ ਬਲ ਲਾਇਕ ਜੇ ਕਬਿ ਸ੍ਯਾਮ ਕਹੈ ਸੋਊ ਸਾਮੁਹੇ ਆਵੈ।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕ੍ਰੁਧ ਭਰੇ ਅਤਿ ਜੁਧ ਮਚਾਵੈ।
ਏਕ ਪਰੈ ਬਿਨੁ ਪ੍ਰਾਨ ਧਰਾ ਇਕ ਸੀਸ ਕਟੇ ਰਨ ਭੂਮਹਿ ਧਾਵੈ।
ਏਕਨ ਕੀ ਬਰ ਲੋਥ ਪਰੀ ਕਰ ਸੋ ਗਹਿ ਕੈ ਅਰਿ ਓਰਿ ਚਲਾਵੈ। ੧੭੯੯।

ਸੂਰ ਸੁ ਏਕ ਹਨੈ ਤਹ ਬਾਜ ਤਹਾ ਇਕ ਬੀਰ ਬਡੇ ਗਜ ਮਾਰੈ।
ਏਕ ਰਥੀ ਬਲਵਾਨ ਹਨੈ ਇਕ ਪਾਇਕ ਮਾਰ ਕੈ ਬੀਰ ਪਛਾਰੈ।
ਏਕ ਭਜੇ ਲਖਿ ਆਹਵ ਕਉ ਇਕ ਘਾਇਲ ਘਾਇਲ ਕੋ ਲਲਕਾਰੈ।
ਏਕ ਲਰੈ ਨ ਡਰੈ ਘਨ ਸ੍ਯਾਮ ਕੋ ਧਾਇ ਕ੍ਰਿਪਾਨ ਕੇ ਘਾਇ ਪ੍ਰਹਾਰੈ। ੧੮੦੦।

*ਦੋਹਰਾ*

ਘੇਰਿ ਲੀਓ ਚਹੂੰ ਓਰ ਹਰਿ ਬੀਰਨਿ ਸਸਤ੍ਰ ਸੰਭਾਰਿ।
ਬਾਰਿ ਖੇਤ ਜਿਉ ਛਾਪ ਨਗ ਰਵਿ ਸਸਿ ਜਿਉ ਪਰਿਵਾਰਿ।। ੧੮੦੧।



ਜਦੋਂ ਕ੍ਰੋਧ ਨਾਲ ਭਰੇ ਹੋਏ ਸ੍ਰੀ ਕ੍ਰਿਸ਼ਨ ਦੁਸ਼ਮਣ ਦੀ ਸੈਨਾ ਨੂੰ ਵੇਖ ਕੇ ਜਾ ਪੈਂਦੇ ਹਨ, ਤੁਸੀਂ ਹੀ ਚਿਤ ਵਿਚ ਵਿਚਾਰ ਕੇ ਦਸੋ, ਜਗਤ ਵਿਚ ਹੋਰ ਕਿਹੜਾ ਸੂਰਵੀਰ ਹੈ ਜੋ ਧੀਰਜ ਨੂੰ ਧਾਰਨ ਕਰ ਸਕੇ। ਸ਼ਿਆਮ ਕਵੀ ਕਹਿੰਦੇ ਹਨ, ਜੋ ਕੋਈ ਹਿੰਮਤ ਕਰ ਕੇ ਅਤੇ ਸਾਰੇ ਸ਼ਸਤ੍ਰ ਲੈ ਕੇ ਸ੍ਰੀ ਕ੍ਰਿਸ਼ਨ ਨਾਲ ਆ ਕੇ ਅੜ ਖੜੋਤਾ ਹੈ, ਉਸ ਨੂੰ ਸ੍ਰੀ ਕ੍ਰਿਸ਼ਨ ਉਸੇ ਵੇਲੇ ਪ੍ਰਾਣਾਂ ਤੋਂ ਬਿਨਾ ਕਰ ਦਿੰਦੇ ਹਨ।੧੭੯੬।

(ਕਵੀ) ਸ਼ਿਆਮ ਕਹਿੰਦੇ ਹਨ, ਜਿਹੜਾ ਸੂਰਮਾ ਸਾਰੇ ਸ਼ਸਤ੍ਰ ਸੰਭਾਲ ਕੇ, ਸ੍ਰੀ ਕ੍ਰਿਸ਼ਨ ਉਤੇ ਡਾਢਾ ਆਕੜ ਕੇ ਚੜ੍ਹ ਆਉਂਦਾ ਹੈ; ਜਿਹੜਾ ਕੋਈ ਦੂਰੋਂ ਹੀ ਧਨੁਸ਼ ਕਸ ਕੇ ਸ੍ਰੀ ਕ੍ਰਿਸ਼ਨ ਉਤੇ ਬਾਣ ਚਲਾਉਂਦਾ ਹੈ, ਜੋ ਵੈਰੀ ਸਾਹਮਣੇ ਨਹੀਂ ਆ ਸਕਦਾ ਅਤੇ ਦੂਰ ਖੜੋਤਾ ਹੀ ਬੜਕਾਂ ਮਾਰਦਾ ਹੈ; ਉਸ ਨੂੰ ਸ੍ਰੀ ਕ੍ਰਿਸ਼ਨ ਵੇਖਦਿਆਂ ਹੀ ਇਕੋ ਬਾਣ ਨਾਲ ਪਰਲੋਕ ਭੇਜ ਦਿੰਦੇ ਹਨ।੧੭੯੭।

*ਕਬਿੱਤ*

(ਕਵੀ) ਰਾਮ ਕਹਿੰਦੇ ਹਨ, ਉਨ੍ਹਾਂ ਦੀ ਦਸ਼ਾ ਵੇਖ ਕੇ ਵੈਰੀਆਂ ਦੇ ਵੱਡੇ ਵੱਡੇ ਸੂਰਮੇ (ਆਪਣੇ) ਚਿੱਤ ਵਿਚ ਇਸ ਤਰ੍ਹਾਂ ਕ੍ਰੋਧ ਕਰਦੇ ਹਨ ਮਾਨੋ (ਹੱਥਾਂ ਵਿਚ) ਤਲਵਾਰਾਂ ਲੈ ਕੇ ਮਾਰੋ-ਮਾਰੋ ਪੁਕਾਰਦੇ ਹੋਏ ਕ੍ਰਿਸ਼ਨ ਜੀ ਦੇ ਸਾਹਮਣੇ ਆਉਂਦੇ ਹਨ ਅਤੇ ਯੁੱਧ ਮਚਾਉਂਦੇ ਹਨ। ਇਕ ਨਜ਼ਦੀਕ ਨਹੀਂ ਆਉਂਦੇ, ਮਨ ਵਿਚ ਡਰਦੇ ਹਨ ਅਤੇ ਹਸ ਕੇ ਜ਼ਖ਼ਮ ਖਾਉਂਦੇ ਹਨ ਮਾਨੋ ਇਕੋ ਹੀ ਭਾਈਚਾਰੇ ਦੇ ਹੋਣ। ਇਕ ਨਿਰੀਆਂ ਬੜਕਾਂ ਮਾਰਦੇ ਹਨ, (ਯੋਧਿਆਂ ਦੇ) ਜੋਸ਼ ਨੂੰ ਵਧਾਉਂਦੇ ਹਨ ਅਤੇ (ਉਨ੍ਹਾਂ ਤੋਂ) ਛਤ੍ਰੀ ਧਰਮ (ਅਰਥਾਤ ਯੁੱਧ) ਕਰਾਉਂਦੇ ਹਨ (ਅਤੇ ਅਜਿਹਾ ਕਰ ਕੇ) ਉਹ ਸੁਅਰਗ ਨੂੰ ਜਾਂਦੇ ਹਨ।੧੭੯੮।

*ਸਵੈਯਾ*

ਕਵੀ ਸ਼ਿਆਮ ਕਹਿੰਦੇ ਹਨ, ਜੋ ਸ੍ਰੀ ਕ੍ਰਿਸ਼ਨ ਦੇ ਬਲ ਦੀ ਬਰਾਬਰ ਦੀ ਚੋਟ ਹਨ, ਉਹੀ ਸਾਹਮਣੇ ਆਉਂਦੇ ਹਨ ਅਤੇ ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿ ਸ਼ਸਤ੍ਰ) ਪਕੜ ਕੇ ਕ੍ਰੋਧ ਨਾਲ ਭਰੇ ਹੋਏ ਭਿਆਨਕ ਯੁੱਧ ਕਰਦੇ ਹਨ। ਇਕ ਪ੍ਰਾਣਾਂ ਤੋਂ ਬਿਨਾ ਹੋਏ ਧਰਤੀ ਉਤੇ ਪਏ ਹਨ ਅਤੇ ਕਈ ਕਟੇ ਹੋਏ ਸਿਰਾਂ ਨਾਲ ਰਣ-ਭੂਮੀ ਵਿਚ ਭਜੇ ਫਿਰਦੇ ਹਨ। (ਇਸੇ ਤਰ੍ਹਾਂ) ਕਈ ਸੁੰਦਰ ਲੋਥਾਂ (ਧਰਤੀ ਉਤੇ) ਪਈਆਂ ਹਨ (ਅਤੇ ਉਹ) ਹੱਥਾਂ ਨਾਲ ਫੜ ਕੇ (ਸਿਰਾਂ ਨੂੰ) ਵੈਰੀਆਂ ਵਲ ਸੁਟ ਰਹੇ ਹਨ।੧੭੯੯।

ਇਕ ਯੋਧੇ ਨੇ ਉਥੇ ਘੋੜੇ ਮਾਰ ਦਿੱਤੇ ਹਨ ਅਤੇ ਇਕ ਸੂਰਮੇ ਨੇ ਵੱਡੇ ਹਾਥੀ ਮਾਰ ਦਿੱਤੇ ਹਨ। ਇਕ ਬਲਵਾਨ ਨੇ ਰਥਵਾਨ ਮਾਰ ਦਿੱਤੇ ਅਤੇ ਇਕ ਨੇ ਪੈਦਲ ਯੋਧੇ ਮਾਰ ਕੇ ਧਰਤੀ ਉਤੇ ਪਛਾੜ ਸੁਟੇ ਹਨ। ਇਕ ਯੁੱਧ-ਭੂਮੀ ਨੂੰ ਵੇਖ ਕੇ ਭਜ ਗਏ ਹਨ ਅਤੇ ਇਕ ਘਾਇਲ ਘਾਇਲਾਂ ਨੂੰ ਲਲਕਾਰ ਰਹੇ ਹਨ। ਇਕ (ਡਟ ਕੇ) ਲੜਦੇ ਹਨ ਅਤੇ ਸ੍ਰੀ ਕ੍ਰਿਸ਼ਨ ਤੋਂ ਡਰਦੇ ਨਹੀਂ ਹਨ, (ਸਗੋਂ) ਭਜ ਕੇ (ਉਸ ਉਤੇ) ਕ੍ਰਿਪਾਨ ਦਾ ਵਾਰ ਕਰਦੇ ਹਨ।੧੮੦੦।

*ਦੋਹਰਾ*

(ਵੈਰੀ) ਸੂਰਮਿਆਂ ਨੇ ਸ਼ਸਤ੍ਰ ਸੰਭਾਲ ਕੇ ਸ੍ਰੀ ਕ੍ਰਿਸ਼ਨ ਨੂੰ ਚੌਹਾਂ ਪਾਸਿਆਂ ਤੋਂ (ਇੰਜ) ਘੇਰ ਲਿਆ ਹੈ ਜਿਵੇਂ ਖੇਤ ਨੂੰ ਵਾੜ, ਨਗ ਨੂੰ ਮੁੰਦਰੀ ਅਤੇ ਸੂਰਜ ਤੇ ਚੰਦਮਾ ਨੂੰ ਪ੍ਰਵਾਰ ਘੇਰ ਲੈਂਦਾ ਹੈ।੧੮੦੧।

*ਸਵੈਯਾ*

ਘੇਰਿ ਲੀਓ ਹਰਿ ਕਉ ਜਬ ਹੀ ਤਬ ਸ੍ਰੀ ਜਦੁਨਾਥ ਸਰਾਸਨ ਲੀਨੋ।
ਦੁਜਨ ਸੈਨ ਬਿਖੈ ਧਸਿ ਕੈ ਛਿਨ ਮੈ ਬਿਨੁ ਪ੍ਰਾਨ ਘਨੋ ਦਲੁ ਕੀਨੋ।
ਲੋਥ ਪੈ ਲੋਥ ਗਈ ਪਰਿ ਕੈ ਇਹ ਭਾਤਿ ਕਰਿਯੋ ਅਤਿ ਜੁਧੁ ਪ੍ਰਬੀਨੋ।
ਜੋ ਕੋਊ ਸਾਮੁਹੇ ਆਇ ਅਰਿਓ ਅਰਿ ਸੋ ਗ੍ਰਿਹ ਜੀਵਤ ਜਾਨ ਨ ਦੀਨੋ। ੧੯੦੨।

ਬਹੁ ਬੀਰ ਹਨੇ ਲਖਿ ਕੈ ਰਨ ਮੈ ਬਰ ਬੀਰ ਬਡੇ ਅਤਿ ਕੋਪ ਭਰੇ।
ਜਦੁਬੀਰ ਕੇ ਊਪਰਿ ਆਇ ਪਰੇ ਹਠਿ ਕੈ ਮਨ ਮੈ ਨਹੀ ਨੈਕੁ ਡਰੇ।
ਸਬ ਸਸਤ੍ਰ ਸੰਭਾਰਿ ਪ੍ਰਹਾਰ ਕਰੈ ਕਬਿ ਸ੍ਯਾਮ ਕਹੈ ਨਹੀ ਪੈਗੁ ਟਰੇ।
ਬ੍ਰਿਜਨਾਥ ਸਰਾਸਨ ਲੈ ਤਿਨ ਕੈ ਸਰ ਏਕ ਹੀ ਏਕ ਸੋ ਪ੍ਰਾਨ ਹਰੇ। ੧੯੦੩।

ਬਹੁ ਭੂਮਿ ਗਿਰੇ ਬਰ ਬੀਰ ਜਬੈ ਜੋਊ ਸੂਰ ਰਹੇ ਮਨ ਕੋਪੁ ਪਗੇ।
ਬ੍ਰਿਜਨਾਥ ਨਿਹਾਰਿ ਉਚਾਰਤ ਯੌ ਸਬ ਗੂਜਰ ਪੂਤ ਕੇ ਕਉਨ ਭਗੇ।
ਅਬ ਯਾ ਕਹੁ ਮਾਰਤ ਹੈ ਰਨ ਮੈ ਮਨ ਮੈ ਰਸ ਬੀਰ ਮਿਲੇ ਉਮਗੇ।
ਜਦੁਬੀਰ ਕੇ ਤੀਰ ਛੁਟੇ ਤੇ ਡਰੇ ਭਟ ਜਿਉ ਕੋਊ ਸੋਵਤ ਚਉਕ ਜਗੇ। ੧੯੦੪।

*ਝੂਲਨਾ ਛੰਦ*

ਲੀਯੋ ਪਾਨਿ ਸੰਭਾਰ ਕੈ ਚਕ੍ਰ ਭਗਵਾਨ ਜੂ ਕ੍ਰੋਧ ਕੈ ਸਤ੍ਰੁ ਕੀ ਸੈਨ ਕੁਟੀ।
ਮਹੀ ਚਾਲ ਕੀਨੋ ਦਸੋ ਨਾਗ ਭਾਗੇ ਰਮਾ ਨਾਥ ਜਾਗੇ ਹਰਹਿ ਡੀਠ ਛੁਟੀ।
ਘਨੀ ਮਾਰ ਸੰਘਾਰਿ ਬਿਦਾਰ ਕੀਨੀ ਘਨੀ ਸ੍ਯਾਮ ਕੋ ਦੇਖ ਕੈ ਸੈਨ ਫੁਟੀ।
ਐਸੇ ਸ੍ਯਾਮ ਭਾਖੈ ਮਹਾ ਸੂਰਮੋ ਕੀ ਤਹਾ ਆਪਨੀ ਜੀਤ ਕੀ ਆਸ ਤੁਟੀ। ੧੯੦੫।

ਘਨੀ ਮਾਰਿ ਮਾਚੀ ਤਹਾ ਕਾਲਿ ਨਾਚੀ ਘਨੇ ਜੁਧ ਕਉ ਛਾਡਿ ਕੈ ਬੀਰ ਭਾਗੇ।
ਕ੍ਰਿਸਨ ਬਾਨ ਕਮਾਨ ਕੇ ਲਾਗਤੇ ਹੀ ਐਸੇ ਸ੍ਯਾਮ ਭਾਖੈ ਘਨਿਯੋ ਪ੍ਰਾਨ ਤ੍ਯਾਗੇ।
ਘਨਿਯੋ ਹਾਥ ਕਾਟੇ ਗਿਰੇ ਪੇਟ ਫਾਟੈ ਫਿਰੈ ਬੀਰ ਸੰਗ੍ਰਾਮ ਮੈ ਬਾਨ ਲਾਗੇ।
ਘਨਿਯੋ ਘਾਇ ਲਾਗੇ ਬਸਤ੍ਰ ਸ੍ਰੋਉਨ ਪਾਗੇ ਮਨੋ ਪਹਨਿ ਆਏ ਸਬੈ ਲਾਲ ਬਾਗੇ। ੧੯੦੬।

ਜਬੈ ਸ੍ਯਾਮ ਬਲਿ ਰਾਮ ਸੰਗ੍ਰਾਮ ਮ੍ਯਾਨੇ ਲੀਯੋ ਪਾਨਿ ਸੰਭਾਰ ਕੈ ਚਕ੍ਰ ਭਾਰੀ।
ਕੇਊ ਬਾਨ ਕਮਾਨ ਕੋ ਤਾਨ ਧਾਏ ਕੇਊ ਢਾਲ ਤ੍ਰਿਸੂਲ ਮੁਗਦ੍ਰ ਕਟਾਰੀ।
ਜਰਾਸੰਧਿ ਕੀ ਫਉਜ ਮੈ ਚਾਲ ਪਾਰੀ ਬਲੀ ਦਉਰ ਕੈ ਠਉਰਿ ਸੈਨਾ ਸੰਘਾਰੀ।
ਦੁਹੂੰ ਓਰ ਤੇ ਸਾਰ ਪੈ ਸਾਰ ਬਾਜਿਯੋ ਛੁਟੀ ਮੈਨ ਕੇ ਸਤ੍ਰੁ ਕੀ ਨੈਨ ਤਾਰੀ। ੧੯੦੭।



*ਸਵੈਯਾ*

ਜਦੋਂ (ਦੁਸ਼ਮਨ ਨੇ) ਸ੍ਰੀ ਕ੍ਰਿਸ਼ਨ ਨੂੰ ਘੇਰ ਲਿਆ, ਤਦੋਂ ਸ੍ਰੀ ਕ੍ਰਿਸ਼ਨ ਨੇ ਧਨੁਸ਼ ਫੜ ਲਿਆ ਅਤੇ ਵੈਰੀ ਸੈਨਾ ਵਿਚ ਧਸ ਕੇ ਛਿਣ ਭਰ ਵਿਚ ਬਹੁਤ ਸਾਰੇ ਦਲ ਨੂੰ ਪ੍ਰਾਣਾਂ ਤੋਂ ਬਿਨਾ ਕਰ ਦਿੱਤਾ। ਯੁੱਧ ਵਿਚ ਪ੍ਰਬੀਨ (ਸ੍ਰੀ ਕ੍ਰਿਸ਼ਨ ਨੇ) ਇਸ ਤਰ੍ਹਾਂ ਦਾ ਭਾਰਾ ਯੁੱਧ ਕੀਤਾ ਕਿ ਲੋਥ ਉਤੇ ਲੋਥ ਚੜ੍ਹ ਗਈ। ਜੋ ਕੋਈ ਵੀ ਸਾਹਮਣਿਓਂ ਆ ਕੇ ਲੜਿਆ, ਉਸ ਨੂੰ (ਸ੍ਰੀ ਕ੍ਰਿਸ਼ਨ ਨੇ) ਘਰ ਨੂੰ ਜੀਉਂਦਿਆਂ ਨਹੀਂ ਜਾਣ ਦਿੱਤਾ।੧੯੦੨।

ਯੁੱਧ-ਭੂਮੀ ਵਿਚ ਬਹੁਤ ਸਾਰੇ ਸੂਰਮਿਆਂ ਨੂੰ ਮੋਇਆ ਵੇਖ ਕੇ, ਵੱਡੇ ਵੱਡੇ ਯੋਧੇ ਕ੍ਰੋਧ ਨਾਲ ਭਰ ਗਏ ਹਨ। ਹਠ ਕਰ ਕੇ ਸ੍ਰੀ ਕ੍ਰਿਸ਼ਨ ਉਤੇ ਆ ਪਏ ਹਨ ਅਤੇ ਮਨ ਵਿਚ ਜ਼ਰਾ ਜਿੰਨੇ ਵੀ ਡਰੇ ਨਹੀਂ ਹਨ। ਕਵੀ ਸ਼ਿਆਮ ਕਹਿੰਦੇ ਹਨ, ਸਾਰੇ (ਯੋਧੇ) ਸ਼ਸਤ੍ਰ ਸੰਭਾਲ ਕੇ ਵਾਰ ਕਰਦੇ ਹਨ ਅਤੇ ਇਕ ਕਦਮ ਵੀ ਪਿਛੇ ਨਹੀਂ ਹਟਦੇ ਹਨ। ਸ੍ਰੀ ਕ੍ਰਿਸ਼ਨ ਧਨੁਸ਼ ਲੈ ਕੇ ਇਕੋ ਇਕ ਬਾਣ ਨਾਲ ਉਨ੍ਹਾਂ ਦੇ ਪ੍ਰਾਣ ਨਸ਼ਟ ਕਰ ਦਿੰਦੇ ਹਨ।੧੯੦੩।

ਜਦ ਬਹੁਤ ਸਾਰੇ ਯੁੱਧ-ਵੀਰ ਸੂਰਮੇ ਧਰਤੀ ਉਤੇ ਡਿਗ ਪਏ, ਤਾਂ ਜੋ ਸੂਰਮੇ ਰਹਿ ਗਏ (ਉਨ੍ਹਾਂ ਦਾ) ਮਨ ਕ੍ਰੋਧ ਨਾਲ ਭਰ ਗਿਆ। ਉਹ ਸਾਰੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਇਸ ਤਰ੍ਹਾਂ ਪੁਕਾਰਦੇ ਹਨ ਕਿ ਇਸ ਗਵਾਲੇ ਦੇ ਪੁੱਤਰ ਤੋਂ ਕੌਣ ਭਜੇਗਾ। ਹੁਣੇ ਇਸ ਨੂੰ ਯੁੱਧ ਵਿਚ ਮਾਰਦੇ ਹਾਂ, ਉਨ੍ਹਾਂ ਦੇ ਮਨ ਵਿਚ ਵੀਰ ਰਸ ਦੀਆਂ ਉਮੰਗਾਂ ਪੈਦਾ ਹੋ ਗਈਆਂ ਹਨ। ਸ੍ਰੀ ਕ੍ਰਿਸ਼ਨ ਦੇ ਬਾਣਾਂ ਦੇ ਛੁਟਣ ਨਾਲ ਸੂਰਮੇ ਇਸ ਤਰ੍ਹਾਂ ਡਰ ਜਾਂਦੇ ਹਨ ਜਿਸ ਤਰ੍ਹਾਂ ਸੁਤਾ ਹੋਇਆ (ਵਿਅਕਤੀ) ਚੌਂਕ ਕੇ ਉਠ ਪੈਂਦਾ ਹੈ।੧੯੦੪।

*ਝੂਲਨਾ ਛੰਦ*

ਹੱਥ ਵਿਚ ਸੁਦਰਸ਼ਨ ਚੱਕਰ ਧਾਰਨ ਕਰ ਕੇ ਕ੍ਰਿਸ਼ਨ ਜੀ ਨੇ ਕ੍ਰੋਧ ਕਰ ਕੇ ਵੈਰੀ ਦੀ ਸੈਨਾ ਕੁਟ ਦਿੱਤੀ ਹੈ। ਧਰਤੀ ਡੋਲ ਗਈ ਹੈ, ਦਸਾਂ ਦਿਸ਼ਾਵਾਂ ਰੂਪ ਹਾਥੀ ਭਜ ਗਏ ਹਨ, ਲੱਛਮੀ-ਪਤੀ (ਵਿਸ਼ਣੂ) ਜਾਗ ਪਿਆ ਹੈ ਅਤੇ ਸ਼ਿਵ ਦੀ ਸਮਾਧੀ ਟੁਟ ਗਈ ਹੈ। ਬਹੁਤ ਅਧਿਕ ਮਾਰ ਨਾਲ ਸੈਨਾ ਨਸ਼ਟ ਕਰ ਦਿੱਤੀ ਹੈ ਅਤੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਸੈਨਾ ਤਿੱਤਰ ਬਿੱਤਰ ਹੋ ਗਈ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਉਥੇ ਵੱਡੇ ਵੱਡੇ ਸੂਰਮਿਆਂ ਦੀ ਆਪਣੀ ਜਿਤ ਦੀ ਆਸ ਖ਼ਤਮ ਹੋ ਗਈ ਹੈ।੧੯੦੫।

(ਰਣ-ਭੂਮੀ ਵਿਚ) ਬਹੁਤ ਮਾਰ ਮਚੀ ਹੈ, ਉਥੇ ਆ ਕੇ ਕਾਲੀ (ਦੇਵੀ) ਨਚੀ ਹੈ ਅਤੇ ਉਸ ਭਿਆਨਕ ਯੁੱਧ ਨੂੰ (ਵੇਖ ਕੇ) ਯੋਧੇ ਭਜ ਗਏ ਹਨ। (ਕਵੀ) ਸ਼ਿਆਮ ਇਸ ਤਰ੍ਹਾਂ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੀ ਕਮਾਨ ਤੋਂ ਛੁਟੇ ਬਾਣਾਂ ਦੇ ਵਜਦਿਆਂ ਹੀ ਬਹੁਤਿਆਂ ਨੇ ਪ੍ਰਾਣ ਛਡ ਦਿੱਤੇ ਹਨ। ਬਹੁਤਿਆਂ ਦੇ ਹੱਥ ਕਟ ਗਏ ਹਨ, ਕਈ ਪਾਟੇ ਹੋਏ ਪੇਟਾਂ ਨਾਲ ਡਿਗੇ ਪਏ ਹਨ ਅਤੇ (ਜਿਨ੍ਹਾਂ ਨੂੰ) ਬਾਣ ਵਜੇ ਹਨ (ਉਹ) ਯੁੱਧ-ਭੂਮੀ ਵਿਚ ਘੁੰਮ ਰਹੇ ਹਨ। ਬਹੁਤਿਆਂ ਨੂੰ ਘਾਉ ਲਗੇ ਹਨ ਅਤੇ (ਉਨ੍ਹਾਂ ਦੇ) ਬਸਤ੍ਰ ਲਹੂ ਨਾਲ ਗੜੁਚ ਹਨ ਮਾਨੋ ਸਾਰੇ ਲਾਲ ਬਸਤ੍ਰ ਪਾ ਕੇ ਆਏ ਹੋਣ।੧੯੦੬।

ਜਦੋਂ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੇ ਯੁੱਧ ਵਿਚ ਆ ਕੇ ਭਾਰੀ ਚੱਕਰ ਸੰਭਾਲ ਲਿਆ ਹੈ, ਉਦੋਂ ਕਈ ਬਾਣ ਅਤੇ ਕਮਾਨ ਤਾਣ ਕੇ ਆ ਪਏ ਹਨ ਅਤੇ ਕਈ ਢਾਲ, ਤ੍ਰਿਸੂਲ, ਮੁਗਦਰ ਅਤੇ ਕਟਾਰ (ਲੈ ਕੇ ਆ ਪਏ ਹਨ)। ਜਰਾਸੰਧ ਦੀ ਸੈਨਾ ਵਿਚ ਹਲਚਲ ਮਚ ਗਈ ਹੈ ਅਤੇ ਬਲਵਾਨਾਂ ਨੇ ਦੌੜ ਕੇ ਉਸੇ ਥਾਂ ਤੇ ਜਾ ਕੇ ਸੈਨਾ ਦਾ ਨਾਸ਼ ਕੀਤਾ ਹੈ। ਦੋਹਾਂ ਪਾਸਿਆਂ ਤੋਂ ਲੋਹੇ ਨਾਲ ਲੋਹਾ ਵਜਿਆ ਹੈ (ਜਿਸ ਦੇ ਫਲਸਰੂਪ) ਕਾਮਦੇਵ ਦੇ ਵੈਰੀ (ਸ਼ਿਵ) ਦੀ ਸਮਾਧੀ ਖੁਲ੍ਹ ਗਈ ਹੈ।੧੯੦੭।

ਮਚੀ ਮਾਰਿ ਘਮਕਾਰਿ ਤਲਵਾਰਿ ਬਰਛੀ ਗਦਾ ਛੁਰੀ ਜਮਧਰਨ ਅਰਿ ਦਲ ਸੰਘਾਰੇ।
ਬਢੀ ਸ੍ਰਉਨ ਸਲਤਾ ਬਹੇ ਜਾਤ ਗਜ ਬਾਜ ਰਥ ਮੁੰਡ ਕਰਿ ਸੁੰਡ ਭਟ ਤੁੰਡ ਨਿਆਰੇ।
ਤ੍ਰਸੇ ਭੂਤ ਬੈਤਾਲ ਭੈਰਵਿ ਭਗੀ ਜੁਗਨੀ ਪੈਰ ਖਪਰਿ ਉਲਟਿ ਉਰਿ ਸੁ ਧਾਰੇ।
ਭਨੈ ਰਾਮ ਸੰਗ੍ਰਾਮ ਅਤਿ ਤੁਮਲ ਦਾਰੁਨ ਭਯੋ ਮੋਨ ਤਜਿ ਸਿਵ ਬ੍ਰਹਮ ਜੀਅ ਡਰਾਰੇ। ੧੯੦੮।

*ਸਵੈਯਾ*

ਜਬ ਸਾਮ ਸੁ ਪਉਰਖ ਏਤੋ ਕੀਯੋ ਅਰਿ ਸੈਨਹੁ ਤੇ ਭਟ ਏਕ ਪੁਕਾਰਿਯੋ।
ਕਾਨ੍ਹ ਬਡੋ ਬਲਵੰਡ ਪ੍ਰਚੰਡ ਘਮੰਡ ਕੀਯੋ ਅਤਿ ਨੈਕੁ ਨ ਹਾਰਿਯੋ।
ਤਾ ਤੇ ਅਬੈ ਭਜੀਐ ਤਜੀਐ ਰਨ ਯਾ ਤੇ ਨ ਕੋਊ ਬਚਿਯੋ ਬਿਨੁ ਮਾਰਿਯੋ।
ਬਾਲਕ ਜਾਨ ਕੈ ਭੂਲਹੁ ਰੇ ਜਿਨਿ ਕੇਸ ਤੇ ਗਹਿ ਕੰਸ ਪਛਾਰਿਯੋ। ੧੯੦੯।

ਐਸੋ ਉਚਾਰ ਸਬੈ ਸੁਨਿ ਕੈ ਚਿਤ ਮੈ ਅਤਿ ਸੰਕਤਿ ਮਾਨ ਭਏ ਹੈ।
ਕਾਇਰ ਭਾਜਨ ਕੋ ਮਨ ਕੀਨੋ ਹੈ ਸੂਰਨ ਕੇ ਮਨ ਕੋਪਿ ਤਏ ਹੈ।
ਬਾਨ ਕਮਾਨ ਕ੍ਰਿਪਾਨਨ ਲੈ ਕਰਿ ਮਾਨ ਭਰੇ ਭਟ ਆਇ ਖਏ ਹੈ।
ਸ੍ਯਾਮ ਲਯੋ ਅਸਿ ਪਾਨਿ ਸੰਭਾਰ ਹਕਾਰ ਬਿਦਾਰ ਸੰਘਾਰਿ ਦਏ ਹੈ। ੧੯੧੦।

ਏਕ ਭਜੇ ਲਖਿ ਭੀਰ ਪਰੀ ਜਦੁਬੀਰ ਕਹੀ ਬਲਿਬੀਰ ਸੰਭਾਰੋ।
ਸਸਤ੍ਰ ਜਿਤੇ ਤੁਮਰੇ ਪਹਿ ਹੈ ਜੁ ਅਰੇ ਅਰਿ ਤਾਹਿ ਹਕਾਰਿ ਸੰਘਾਰੋ।
ਧਾਇ ਨਿਸੰਕ ਪਰੋ ਤਿਹ ਊਪਰਿ ਸੰਕ ਕਛੂ ਚਿਤ ਮੈ ਨ ਬਿਚਾਰੋ।
ਭਾਜਤ ਜਾਤ ਜਿਤੇ ਰਿਪੁ ਹੈ ਤਿਹ ਪਾਸਿ ਕੇ ਸੰਗ ਗ੍ਰਸੋ ਜਿਨਿ ਮਾਰੋ। ੧੯੧੧।

ਸ੍ਰੀ ਬ੍ਰਿਜਰਾਜ ਕੇ ਆਨਨ ਤੇ ਮੁਸਲੀਧਰ ਬੈਨ ਇਹੈ ਸੁਨਿ ਪਾਏ।
ਮੂਸਲ ਅਉ ਹਲ ਪਾਨਿ ਲਯੋ ਬਲਿ ਪਾਸਿ ਸੁਧਾਰ ਕੈ ਪਾਛੇ ਹੀ ਧਾਏ।
ਭਾਜਤ ਸਤ੍ਰਨ ਕੋ ਮਿਲ ਕੈ ਗਰਿ ਡਾਰਿ ਦਈ ਰਿਪੁ ਹਾਥ ਬੰਧਾਏ।
ਏਕ ਲਰੇ ਰਨ ਮਾਝ ਮਰੇ ਇਕ ਜੀਵਤ ਜੇਲਿ ਕੈ ਬੰਧ ਪਠਾਏ। ੧੯੧੨।

ਸ੍ਰੀ ਜਦੁਬੀਰ ਕੇ ਬੀਰ ਤਬੈ ਅਰਿ ਸੈਨ ਕੇ ਪਾਛੇ ਪਰੇ ਅਸਿ ਧਾਰੇ।
ਆਇ ਖਏ ਸੋਊ ਮਾਰਿ ਲਏ ਤੇਊ ਜਾਨਿ ਦਏ ਜਿਨਿ ਇਉ ਕਹਿਯੋ ਹਾਰੇ।
ਜੋ ਨ ਟਰੇ ਕਬਹੂੰ ਰਨ ਤੇ ਅਰਿ ਤੇ ਬਲਿਦੇਵ ਕੇ ਬਿਕ੍ਰਮ ਟਾਰੇ।
ਭਾਜਿ ਗਏ ਬਿਸੰਭਾਰ ਭਏ ਗਿਰਗੇ ਕਰ ਤੇ ਕਰਵਾਰਿ ਕਟਾਰੇ। ੧੯੧੩।



ਬਹੁਤ ਘਮਸਾਨ ਯੁੱਧ ਹੋਇਆ ਹੈ ਅਤੇ ਤਲਵਾਰ, ਬਰਛੀ, ਗਦਾ, ਛੁਰੀ, ਜਮਧਾੜ (ਆਦਿ ਸ਼ਸਤ੍ਰਾਂ) ਨਾਲ ਵੈਰੀ ਦਲ ਦਾ ਨਾਸ਼ ਹੋਇਆ ਹੈ। ਲਹੂ ਦੀ ਨਦੀ ਭਰ ਗਈ ਹੈ ਜਿਸ ਵਿਚ ਹਾਥੀ, ਘੋੜੇ, ਰਥ, ਮੁੰਡ, ਹਾਥੀਆਂ ਦੇ ਸੁੰਡ ਅਤੇ ਯੋਧਿਆਂ ਦੇ ਸਿਰ ਵਖਰੇ ਵਖਰੇ ਰੁੜ੍ਹੇ ਜਾ ਰਹੇ ਹਨ। (ਜਿਸ ਨੂੰ ਵੇਖ ਕੇ) ਭੂਤ, ਬੈਤਾਲ, ਭੈਰਉ ਡਰ ਗਏ ਹਨ ਅਤੇ ਜੋਗਣਾਂ ਖਪਰਾਂ ਨੂੰ ਉਲਟਾ ਕੇ ਅਤੇ ਛਾਤੀ ਨਾਲ ਲਾ ਕੇ ਭਜ ਗਈਆਂ ਹਨ। (ਕਵੀ) ਰਾਮ ਕਹਿੰਦੇ ਹਨ, ਅਤਿ ਭਿਆਨਕ ਯੁੱਧ ਹੋਇਆ ਹੈ (ਜਿਸ ਦੇ ਫਲਸਰੂਪ) ਸ਼ਿਵ ਨੇ ਮੌਨ ਛਡ ਦਿੱਤਾ ਹੈ ਅਤੇ ਬ੍ਰਹਮਾ ਮਨ ਵਿਚ ਡਰ ਗਿਆ ਹੈ।੧੯੦੮।

*ਸਵੈਯਾ*

ਜਦ ਸ੍ਰੀ ਕ੍ਰਿਸ਼ਨ ਨੇ ਇਤਨੀ ਬਹਾਦਰੀ ਵਖਾਈ (ਤਦ) ਵੈਰੀ ਸੈਨਾ ਤੋਂ ਇਕ ਸੂਰਮਾ ਪੁਕਾਰਿਆ ਕਿ ਸ੍ਰੀ ਕ੍ਰਿਸ਼ਨ ਬਹੁਤ ਬਲਵਾਨ ਅਤੇ ਪ੍ਰਚੰਡ (ਯੋਧਾ) ਹੈ, ਜਿਨ੍ਹਾਂ ਨੇ ਘਮੰਡ ਕੀਤਾ ਹੈ, ਉਨ੍ਹਾਂ ਤੋਂ ਜ਼ਰਾ ਨਹੀਂ ਹਾਰਿਆ ਹੈ। ਇਸ ਵਾਸਤੇ ਹੁਣ ਰਣ ਨੂੰ ਛਡ ਕੇ ਭਜਣਾ ਚਾਹੀਦਾ ਹੈ ਕਿਉਂਕਿ ਇਸ ਤੋਂ ਮਾਰੇ ਜਾਣ ਤੋਂ ਬਿਨਾ ਕੋਈ ਨਹੀਂ ਬਚਿਆ। (ਇਸ ਨੂੰ) ਬਾਲਕ ਜਾਣ ਕੇ ਨ ਭੁਲਿਓ ਜਿਸ ਨੇ ਕੇਸਾਂ ਤੋਂ ਪਕੜ ਕੇ ਕੰਸ ਨੂੰ ਪਟਕਾ ਸੁਟਿਆ ਸੀ।੧੯੦੯।

ਅਜਿਹੇ ਬੋਲ ਸੁਣ ਕੇ ਸਾਰਿਆਂ ਦੇ ਚਿਤ ਬਹੁਤ ਸ਼ੰਕਿਤ ਹੋ ਗਏ ਹਨ। ਕਾਇਰਾਂ ਨੇ ਭਜਣ ਲਈ ਮਨ ਬਣਾ ਲਿਆ ਅਤੇ ਸੂਰਮਿਆਂ ਦੇ ਮਨ ਕ੍ਰੋਧ ਨਾਲ ਤਪ ਗਏ ਹਨ। ਬਾਣ, ਕਮਾਨਾਂ ਅਤੇ ਕ੍ਰਿਪਾਨਾਂ ਹੱਥ ਵਿਚ ਲੈ ਕੇ ਅਭਿਮਾਨ ਨਾਲ ਭਰੇ ਹੋਏ ਯੋਧੇ ਆ ਕੇ ਖੈਬੜ ਪਏ ਹਨ। ਕ੍ਰਿਸ਼ਨ ਨੇ ਵੀ ਹੱਥ ਵਿਚ ਤਲਵਾਰ ਲੈ ਕੇ ਵੰਗਾਰਦੇ ਹੋਇਆਂ (ਵੈਰੀਆਂ ਨੂੰ) ਮਾਰ ਕੇ ਨਸ਼ਟ ਕਰ ਦਿੱਤਾ ਹੈ।੧੯੧੦।

(ਯੁੱਧ ਵਿਚ) ਸੰਕਟ ਦੀ ਸਥਿਤੀ ਪੈਦਾ ਹੋ ਜਾਣ ਤੇ ਕਈ ਯੋਧੇ ਭਜੇ ਜਾ ਰਹੇ ਹਨ। (ਉਦੋਂ) ਸ੍ਰੀ ਕ੍ਰਿਸ਼ਨ ਨੇ ਬਲਰਾਮ ਨੂੰ ਕਿਹਾ--ਸੰਭਲੋ, ਅਤੇ ਜਿਤਨੇ ਵੀ ਤੁਹਾਡੇ ਕੋਲ ਸ਼ਸਤ੍ਰ ਹਨ, ਉਨ੍ਹਾਂ ਨਾਲ, ਅੜਨ ਵਾਲਿਆਂ ਵੈਰੀਆਂ ਨੂੰ, ਲਲਕਾਰ ਕੇ ਮਾਰ ਦਿਓ। ਨਿਸੰਗ ਹੋ ਕੇ ਉਨ੍ਹਾਂ ਉਤੇ ਟੁਟ ਕੇ ਪੈ ਜਾਓ ਅਤੇ ਮਨ ਵਿਚ ਜ਼ਰਾ ਜਿੰਨਾ ਸੰਸਾ ਨ ਵਿਚਾਰੋ। ਜਿਤਨੇ ਵੀ ਵੈਰੀ ਭਜੀ ਜਾ ਰਹੇ ਹਨ, ਉਨ੍ਹਾਂ ਨੂੰ ਪਾਸ ਨਾਲ ਪਕੜ ਲਵੋ, ਮਾਰੋ ਨ।੧੯੧੧।

(ਜਿਸ ਵੇਲੇ) ਬਲਰਾਮ ਨੇ ਸ੍ਰੀ ਕ੍ਰਿਸ਼ਨ ਦੇ ਮੂੰਹੋਂ ਇਹ ਬੋਲ ਸੁਣ ਲਏ ਤਾਂ ਮੂਸਲ ਅਤੇ ਹਲ ਨੂੰ ਹੱਥ ਵਿਚ ਪਕੜ ਕੇ ਅਤੇ ਪਾਸ ਨੂੰ ਧਾਰਨ ਕਰ ਕੇ ਬਲਰਾਮ (ਉਨ੍ਹਾਂ ਵੈਰੀਆਂ ਦੇ) ਪਿਛੇ ਭਜ ਪਿਆ। ਭਜੇ ਜਾਂਦੇ ਵੈਰੀਆਂ ਨੂੰ (ਪਿਛੋਂ) ਮਿਲ ਕੇ ਗਲ ਵਿਚ (ਪਾਸ) ਪਾ ਦਿੱਤੀ ਅਤੇ ਉਨ੍ਹਾਂ ਦੇ ਹੱਥ ਬੰਨ੍ਹ ਦਿੱਤੇ, ਇਕ ਲੜ ਕੇ ਰਣ-ਭੂਮੀ ਵਿਚ ਮਰ ਗਏ ਅਤੇ ਇਕਨਾਂ ਨੂੰ ਜੀਉਂਦਿਆਂ ਹੀ ਬੰਨ੍ਹ ਕੇ ਜੇਲ ਵਿਚ ਭੇਜ ਦਿੱਤਾ ਹੈ।੧੯੧੨।

ਸ੍ਰੀ ਕ੍ਰਿਸ਼ਨ ਦੇ ਸੂਰਮੇ ਤਲਵਾਰਾਂ ਧਾਰ ਕਰ ਕੇ ਵੈਰੀ ਦੀ ਸੈਨਾ ਦੇ ਪਿਛੇ ਪੈ ਗਏ ਹਨ। (ਜੋ) ਆ ਕੇ ਲੜੇ ਹਨ, ਉਨ੍ਹਾਂ ਨੂੰ ਮਾਰ ਲਿਆ ਹੈ ਅਤੇ ਉਨ੍ਹਾਂ ਨੂੰ ਜਾਣ ਦਿੱਤਾ ਹੈ ਜਿਨ੍ਹਾਂ ਨੇ ਇਉਂ ਕਿਹਾ ਹੈ (ਕਿ ਅਸੀਂ) ਹਾਰ ਗਏ ਹਾਂ। ਜੋ (ਵੈਰੀ ਯੋਧੇ) ਕਦੇ ਰਣਭੂਮੀ ਵਿਚ ਪਿਛੇ ਨਹੀਂ ਹਟੇ ਸਨ, ਉਨ੍ਹਾਂ ਨੂੰ ਬਲਰਾਮ ਨੇ ਬਲਪੂਰਵਕ ਪਿਛੇ ਹਟਾ ਦਿੱਤਾ ਹੈ। (ਉਹ) ਬੇਸੁਧ ਹੋ ਕੇ ਭਜ ਗਏ ਹਨ ਅਤੇ ਉਨ੍ਹਾਂ ਦੇ ਹੱਥਾਂ ਵਿਚੋਂ ਤਲਵਾਰਾਂ ਅਤੇ ਕਟਾਰਾਂ ਡਿਗ ਪਈਆਂ ਹਨ।੧੯੧੩।

ਜੋ ਭਟ ਠਾਢੇ ਰਹੇ ਰਨ ਮੈ ਤੇਊ ਦਉਰਿ ਪਰੇ ਤਿਹ ਠਉਰ ਰਿਸੈ ਕੈ।
ਚਕ੍ਰ ਗਦਾ ਅਸਿ ਲੋਹਹਥੀ ਬਰਛੀ ਪਰਸੇ ਅਰਿ ਨੈਨ ਚਿਤੈ ਕੈ।
ਨੈਕੁ ਡਰੈ ਨਹੀ ਧਾਇ ਪਰੈ ਭਟ ਗਾਜਿ ਸਬੈ ਪ੍ਰਭ ਕਾਜ ਜਿਤੈ ਕੈ।
ਅਉਰ ਦੁਹੂੰ ਦਿਸ ਜੁਧ ਕਰੈ ਕਬਿ ਸ੍ਯਾਮ ਕਹੈ ਸੁਰ ਧਾਮ ਹਿਤੈ ਕੈ। ੧੯੧੪।

ਪੁਨਿ ਜਾਦਵ ਧਾਇ ਪਰੇ ਇਤ ਤੇ ਉਤ ਤੇ ਮਿਲਿ ਕੈ ਅਰਿ ਸਾਮੁਹੇ ਧਾਏ।
ਆਵਤ ਹੀ ਤਿਨ ਆਪਸਿ ਬੀਚ ਹਕਾਰਿ ਹਕਾਰਿ ਪ੍ਰਹਾਰ ਲਗਾਏ।
ਏਕ ਮਰੇ ਇਕ ਸਾਸ ਭਰੇ ਤਰਫੈ ਇਕ ਘਾਇਲ ਭੂ ਪਰ ਆਏ।
ਮਾਨੋ ਮਲੰਗ ਅਖਾਰਨ ਭੀਤਰ ਲੋਟਤ ਹੈ ਬਹੁ ਭਾਂਗ ਚੜਾਏ। ੧੯੧੫।

*ਕਬਿਤੁ*

ਬਡੇ ਸ੍ਵਾਮਿਕਾਰਜੀ ਅਟਲ ਸੂਰ ਆਹਵ ਮੈ ਸਤ੍ਰਨ ਕੇ ਸਾਮੁਹੇ ਤੇ ਪੈਗੁ ਨ ਟਰਤ ਹੈ।
ਬਰਛੀ ਕ੍ਰਿਪਾਨ ਲੈ ਕਮਾਨ ਬਾਨ ਸਾਵਧਾਨ ਤਾਹੀ ਸਮੇ ਚਿਤ ਮੈ ਹੁਲਾਸ ਕੈ ਲਰਤ ਹੈ।
ਜੂਝ ਕੈ ਪਰਤ ਭਵਸਾਗਰ ਤਰਤ ਭਾਨੁ ਮੰਡਲ ਕਉ ਭੇਦ ਪ੍ਯਾਨ ਬੈਕੁੰਠ ਕਰਤ ਹੈ।
ਕਹੈ ਕਬਿ ਸ੍ਯਾਮ ਪ੍ਰਾਨ ਅਗੇ ਕਉ ਧਸਤ ਐਸੇ ਜੈਸੇ ਨਰ ਪੈਰ ਪੈਰ ਕਾਰੀ ਪੈ ਧਰਤ ਹੈ।੧੯੧੬।

*ਸਵੈਯਾ*

ਇਹ ਭਾਤਿ ਕੋ ਜੁਧੁ ਭਯੋ ਲਖਿ ਕੈ ਭਟ ਕ੍ਰੁਧਤ ਹ੍ਵੈ ਰਿਪੁ ਓਰਿ ਚਹੈ।
ਬਰਛੀ ਕਰਿ ਬਾਨ ਕਮਾਨ ਕ੍ਰਿਪਾਨ ਗਦਾ ਪਰਸੇ ਤਿਰਸੂਲ ਗਹੈ।
ਰਿਪੁ ਸਾਮੁਹੇ ਧਾਇ ਕੈ ਘਾਇ ਕਰੈ ਨ ਟਰੈ ਬਰ ਤੀਰ ਸਰੀਰ ਸਹੈ।
ਪੁਰਜੇ ਪੁਰਜੇ ਤਨ ਹ੍ਵੈ ਰਨ ਮੈ ਦੁਖੁ ਤੋ ਮਨ ਮੈ ਮੁਖ ਤੇ ਨ ਕਹੈ। ੧੯੧੭।

ਜੇ ਭਟ ਆਇ ਅਯੋਧਨ ਮੈ ਕਰਿ ਕੋਪ ਭਿਰੇ ਨਹਿ ਸੰਕਿ ਪਧਾਰੇ।
ਸਸਤ੍ਰ ਸੰਭਾਰਿ ਸਬੈ ਕਰ ਮੈ ਤਨ ਸਉਹੇ ਕਰੈ ਨਹਿ ਪ੍ਰਾਨ ਪਿਆਰੇ।
ਰੋਸ ਭਰੇ ਜੋਊ ਜੂਝ ਮਰੇ ਕਬਿ ਸ੍ਯਾਮ ਰਰੇ ਸੁਰ ਲੋਗਿ ਸਿਧਾਰੇ।
ਤੇ ਇਹ ਭਾਤਿ ਕਹੈ ਮੁਖ ਤੇ ਸੁਰ ਧਾਮਿ ਬਸੇ ਬਡੇ ਭਾਗ ਹਮਾਰੇ। ੧੯੧੮।

ਏਕ ਅਯੋਧਨ ਮੈ ਭਟ ਯੌ ਅਰਿ ਕੈ ਬਰਿ ਕੈ ਲਰਿ ਭੂਮਿ ਪਰੈ।
ਇਕ ਦੇਖ ਦਸਾ ਭਟ ਆਪਨ ਕੀ ਕਬਿ ਸ੍ਯਾਮ ਕਹੈ ਜੀਅ ਕੋਪ ਲਰੈ।



ਜਿਹੜੇ ਯੋਧੇ ਰਣ-ਭੂਮੀ ਵਿਚ ਡਟੇ ਰਹੇ ਹਨ, ਉਹੀ ਕ੍ਰੋਧਿਤ ਹੋ ਕੇ ਉਸ ਥਾਂ ਤੇ ਭਜ ਕੇ ਜਾ ਪਏ ਹਨ। ਉਨ੍ਹਾਂ ਨੂੰ ਅੱਖਾਂ ਨਾਲ ਵੇਖ ਕੇ (ਸ੍ਰੀ ਕ੍ਰਿਸ਼ਨ ਦੇ ਸੈਨਿਕਾਂ ਨੇ) ਚੱਕਰ, ਗਦਾ, ਤਲਵਾਰ, ਲੋਹੇ ਦੀ ਮੁਠ ਵਾਲੀ ਬਰਛੀ, ਕੁਹਾੜੇ (ਆਦਿ ਸ਼ਸਤ੍ਰ ਧਾਰਨ) ਕਰ ਲਏ ਹਨ। (ਉਹ) ਜ਼ਰਾ ਜਿੰਨੇ ਵੀ ਡਰੇ ਨਹੀਂ ਹਨ ਅਤੇ ਸ੍ਰੀ ਕ੍ਰਿਸ਼ਨ ਦੀ ਜਿਤ ਦੇ ਕਾਰਜ ਲਈ ਸਾਰੇ ਯੋਧੇ ਗੱਜ ਕੇ ਪੈ ਗਏ ਹਨ। ਕਵੀ ਸ਼ਿਆਮ ਕਹਿੰਦੇ ਹਨ, ਸੁਅਰਗ ਦੀ ਪ੍ਰਾਪਤੀ ਲਈ ਦੋਹਾਂ ਪਾਸਿਆਂ (ਦੇ ਸੂਰਮੇ) ਯੁੱਧ ਕਰ ਰਹੇ ਹਨ।੧੯੧੪।

ਫਿਰ ਇਧਰੋਂ ਮਿਲ ਕੇ ਯਾਦਵ ਸੂਰਮਿਆਂ ਨੇ ਹੱਲਾ ਬੋਲ ਦਿੱਤਾ ਅਤੇ ਉਧਰੋਂ ਵੈਰੀ ਦੇ ਸਾਹਮਣੇ ਆ ਡਟੇ ਹਨ। ਆਉਂਦਿਆਂ ਹੀ ਉਨ੍ਹਾਂ ਨੇ ਆਪਸ ਵਿਚ ਲਲਕਾਰ ਲਲਕਾਰ ਕੇ ਚੋਟਾਂ ਲਗਾਈਆਂ ਹਨ। ਇਕ ਮਰ ਗਏ ਹਨ, ਇਕ ਲੰਬੇ ਸਾਹ ਲੈ ਰਹੇ ਹਨ, ਇਕ ਘਾਇਲ ਹੋ ਕੇ ਧਰਤੀ ਉਤੇ ਤੜਫ ਰਹੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਹੁਤ ਸਾਰੀ ਭੰਗ ਪੀ ਕੇ ਮਲੰਗ ਅਖਾੜਿਆਂ ਵਿਚ ਲੇਟੇ ਪਏ ਹੋਣ।੧੯੧੫।

*ਕਬਿੱਤ*

ਸੁਆਮੀ ਦਾ ਕਾਰਜ ਕਰਨ ਵਾਲੇ ਸੂਰਮੇ ਯੁੱਧ-ਭੂਮੀ ਵਿਚ ਅਟਲ (ਖੜੋਤੇ ਹਨ), ਵੈਰੀਆਂ ਦੇ ਸਾਹਮਣੇ ਤੋਂ ਇਕ ਕਦਮ ਵੀ ਪਿਛੇ ਨਹੀਂ ਹਟਦੇ ਹਨ। ਬਰਛੀ, ਕ੍ਰਿਪਾਨ ਅਤੇ ਧਨੁਸ਼ ਬਾਣ ਲੈ ਕੇ ਅਤੇ (ਪੂਰੀ ਤਰ੍ਹਾਂ) ਸਾਵਧਾਨ ਹੋ ਕੇ ਉਸੇ ਵੇਲੇ ਮਨ ਵਿਚ ਉਤਸਾਹ ਵਧਾ ਕੇ ਯੁੱਧ ਕਰਦੇ ਹਨ। ਲੜ ਕੇ ਡਿਗਦੇ ਹਨ, ਭਵ-ਸਾਗਰ ਨੂੰ ਤਰਦੇ ਹਨ ਅਤੇ ਸੂਰਜ-ਮੰਡਲ ਨੂੰ ਪਾਰ ਕਰ ਕੇ ਬੈਕੁੰਠ ਨੂੰ ਚਾਲੇ ਪਾ ਦਿੰਦੇ ਹਨ। ਕਵੀ ਸ਼ਿਆਮ ਕਹਿੰਦੇ ਹਨ, (ਉਨ੍ਹਾਂ ਦੇ) ਪ੍ਰਾਣ ਇਸ ਤਰ੍ਹਾਂ ਅਗੇ ਨੂੰ ਧਸੀ ਜਾਂਦੇ ਹਨ ਜਿਵੇਂ ਕੋਈ ਵਿਅਕਤੀ ਪੌੜੀ ਉਤੇ ਪੈਰ ਧਰਦਾ ਜਾਂਦਾ ਹੈ।੧੯੧੬।

*ਸਵੈਯਾ*

ਇਸ ਪ੍ਰਕਾਰ ਦਾ ਯੁੱਧ ਹੋਇਆ ਵੇਖ ਕੇ ਯੋਧੇ ਕ੍ਰੋਧਿਤ ਹੋਏ ਵੈਰੀ ਵਲ ਵੇਖਦੇ ਹਨ। ਹੱਥ ਵਿਚ ਬਰਛੀ, ਧਨੁਸ਼ ਬਾਣ, ਕ੍ਰਿਪਾਨ, ਗਦਾ, ਕੁਹਾੜਾ, ਤ੍ਰਿਸ਼ੂਲ (ਆਦਿ ਸ਼ਸਤ੍ਰ) ਪਕੜੇ ਹੋਏ ਹਨ। ਵੈਰੀ ਦੇ ਸਾਹਮਣੇ ਜਾ ਕੇ ਵਾਰ ਕਰਦੇ ਹਨ, (ਉਹ) ਸ੍ਰੇਸ਼ਠ ਯੋਧੇ ਸ਼ਰੀਰ ਉਤੇ ਤੀਰ ਸਹਿੰਦੇ ਹਨ, ਪਰ ਪਿਛੇ ਨਹੀਂ ਹਟਦੇ ਹਨ। ਰਣ-ਭੂਮੀ ਵਿਚ ਸ਼ਰੀਰ ਟੋਟੇ ਹੋ ਕੇ ਡਿਗ ਰਹੇ ਹਨ (ਪਰ ਜੋ) ਦੁਖ ਉਨ੍ਹਾਂ ਦੇ ਮਨ ਵਿਚ ਹੈ, ਉਹ ਮੁਖ ਤੋਂ ਨਹੀਂ ਕਹਿੰਦੇ (ਅਰਥਾਤ ਮੂੰਹ ਤੋਂ 'ਹਾਇ' ਦੀ ਆਵਾਜ਼ ਤਕ ਨਹੀਂ ਕਢਦੇ)।੧੯੧੭।

ਜੋ ਯੋਧੇ ਰਣ-ਭੂਮੀ ਵਿਚ ਆਇ ਹਨ, ਉਹ ਕ੍ਰੋਧਿਤ ਹੋ ਕੇ ਲੜਦੇ ਹਨ ਅਤੇ ਡਰ ਕੇ ਭਜਦੇ ਨਹੀਂ ਹਨ। ਸਾਰਿਆਂ ਸ਼ਸਤ੍ਰਾਂ ਨੂੰ ਹੱਥ ਵਿਚ ਸੰਭਾਲ ਕੇ, ਸ਼ਰੀਰਾਂ ਨੂੰ (ਵੈਰੀ ਦੇ) ਸਾਹਮਣੇ ਕਰਦੇ ਹਨ ਅਤੇ ਪ੍ਰਾਣਾਂ ਨੂੰ ਪਿਆਰਾ ਨਹੀਂ ਕਰਦੇ ਹਨ। ਕ੍ਰੋਧ ਦੇ ਭਰੇ ਹੋਏ ਜੋ ਲੜ ਮੋਏ ਹਨ, ਕਵੀ ਸ਼ਿਆਮ ਕਹਿੰਦੇ ਹਨ (ਉਹ) ਸੁਅਰਗ ਲੋਕ ਨੂੰ ਚਲੇ ਗਏ ਹਨ। ਉਹ ਮੁਖ ਤੋਂ ਇਸ ਤਰ੍ਹਾਂ ਕਹਿੰਦੇ ਹਨ ਕਿ (ਅਸੀਂ) ਸੁਅਰਗ ਵਿਚ ਆ ਵਸੇ ਹਾਂ, ਸਾਡੇ ਭਾਗ ਬਹੁਤ ਚੰਗੇ ਹਨ।੧੯੧੮।

ਯੁੱਧ-ਭੂਮੀ ਵਿਚ ਕਈ ਅਜਿਹੇ ਸੂਰਮੇ ਹਨ ਜਿਹੜੇ ਵੈਰੀ ਨਾਲ ਬਲ ਪੂਰਵਕ ਲੜ ਕੇ ਧਰਤੀ ਉਤੇ ਡਿਗੇ ਪਏ ਹਨ। ਇਕ (ਅਜਿਹੇ ਹਨ ਜਿਹੜੇ) ਆਪਣੇ ਸੂਰਮਿਆਂ ਦੀ ਹਾਲਤ ਵੇਖ ਕੇ ਕਵੀ ਸ਼ਿਆਮ ਕਹਿੰਦੇ ਹਨ, ਮਨ ਵਿਚ ਕ੍ਰੋਧ ਕਰ ਕੇ ਲੜ ਰਹੇ ਹਨ। ਤਦ ਸ਼ਸਤ੍ਰ ਸੰਭਾਲ ਕੇ ਅਤੇ ਲਲਕਾਰਾ ਮਾਰ ਕੇ ਪੈ ਗਏ ਹਨ ਅਤੇ ਸ੍ਰੀ ਕ੍ਰਿਸ਼ਨ ਨਾਲ

ਤਬ ਸਸਤ੍ਰ ਸੰਭਾਰਿ ਹਕਾਰਿ ਪਰੈ ਘਨ ਸ੍ਯਾਮ ਸੋ ਆਇ ਅਰੈ ਨ ਟਰੈ।
ਤਜਿ ਸੰਕ ਲਰੈ ਰਨ ਮਾਝ ਮਰੈ ਤਤਕਾਲ ਬਰੰਗਨ ਜਾਇ ਬਰੈ। ੧੯੧੯।

ਇਕ ਜੂਝਿ ਪਰੈ ਇਕ ਦੇਖਿ ਡਰੈ ਇਕ ਤਉ ਚਿਤ ਮੈ ਅਤਿ ਕੋਪ ਭਰੈ।
ਕਹਿ ਆਪਨੇ ਆਪਨੇ ਸਾਰਥੀ ਸੋ ਸੁ ਧਵਾਇ ਕੈ ਸ੍ਯੰਦਨ ਆਇ ਅਰੈ।
ਤਲਵਾਰ ਕਟਾਰਨ ਸੰਗ ਲਰੈ ਅਤਿ ਸੰਗਰ ਮੋ ਨਹਿ ਸੰਕ ਧਰੈ।
ਕਬਿ ਸ੍ਯਾਮ ਕਹੈ ਜਦੁਬੀਰ ਕੇ ਸਾਮੁਹੇ ਮਾਰਿ ਹੀ ਮਾਰਿ ਕਰੈ ਨ ਟਰੈ। ੧੯੨੦।

ਜਬ ਯੌ ਭਟ ਆਵਤ ਸ੍ਰੀ ਹਰਿ ਸਾਮੁਹੇ ਤਉ ਸਬ ਹੀ ਪ੍ਰਭ ਸਸਤ੍ਰ ਸੰਭਾਰੇ।
ਕੋਪ ਬਢਾਇ ਚਿਤੈ ਤਿਨ ਕਉ ਇਕ ਬਾਰ ਹੀ ਬੈਰਨ ਕੇ ਤਨ ਝਾਰੇ।
ਏਕ ਹਨੇ ਅਰਿ ਪਾਇਨ ਸੋ ਇਕ ਦਾਇਨ ਸੋ ਗਹਿ ਭੂਮਿ ਪਛਾਰੇ।
ਤਾਹੀ ਸਮੈ ਤਿਹ ਆਹਵ ਮੈ ਬਹੁ ਸੂਰ ਬਿਨਾ ਕਰਿ ਪ੍ਰਾਨਨ ਡਾਰੇ। ੧੯੨੧।

ਏਕ ਲਗੇ ਭਟ ਘਾਇਨ ਕੇ ਤਜਿ ਦੇਹ ਕੋ ਪ੍ਰਾਨ ਗਏ ਜਮ ਕੇ ਘਰਿ।
ਸੁੰਦਰ ਅੰਗ ਸੁ ਏਕਨਿ ਕੇ ਕਬਿ ਸ੍ਯਾਮ ਕਹੈ ਰਹੇ ਸ੍ਰੋਨਤ ਸੋ ਭਰਿ।
ਏਕ ਕਬੰਧ ਫਿਰੈ ਰਨ ਮੈ ਜਿਨ ਕੇ ਬ੍ਰਿਜ ਨਾਇਕ ਸੀਸ ਕਟੇ ਬਰ।
ਏਕ ਸੁ ਸੰਕਤਿ ਹ੍ਵੈ ਚਿਤ ਮੈ ਤਜਿ ਆਹਵ ਕੋ ਨ੍ਰਿਪ ਤੀਰ ਗਏ ਡਰਿ। ੧੯੨੨।

ਭਾਜਿ ਤਬੈ ਭਟ ਆਹਵ ਤੇ ਮਿਲਿ ਭੂਪ ਪੈ ਜਾਇ ਕੈ ਐਸੇ ਪੁਕਾਰੇ।
ਜੇਤੇ ਸੁ ਬੀਰ ਪਠੇ ਤੁਮ ਰਾਜ ਗਏ ਹਰਿ ਪੈ ਹਥਿਆਰ ਸੰਭਾਰੇ।
ਜੀਤ ਨ ਕੋਊ ਸਕੇ ਤਿਹ ਕੋ ਹਮ ਤੋ ਸਬ ਹੀ ਬਲ ਕੈ ਰਨ ਹਾਰੇ।
ਬਾਨ ਕਮਾਨ ਸੁ ਤਾਨ ਕੈ ਪਾਨਿ ਸਬੈ ਤਿਨ ਪ੍ਰਾਨ ਬਿਨਾ ਕਰਿ ਡਾਰੇ। ੧੯੨੩।

ਇਉ ਨ੍ਰਿਪ ਕਉ ਭਟ ਬੋਲ ਕਹੈ ਹਮਰੀ ਬਿਨਤੀ ਪ੍ਰਭ ਜੂ ਸੁਨਿ ਲੀਜੈ।
ਆਹਵ ਮੰਤ੍ਰਨ ਸਉਪ ਚਲੋ ਗ੍ਰਿਹਿ ਕੋ ਸਿਗਰੇ ਪੁਰ ਕੋ ਸੁਖ ਦੀਜੈ।
ਆਜ ਲਉ ਲਾਜ ਰਹੀ ਰਨ ਮੈ ਸਮ ਜੁਧੁ ਭਯੋ ਅਜੋ ਬੀਰ ਨ ਛੀਜੈ।
ਸ੍ਯਾਮ ਤੇ ਜੁਧ ਕੀ ਸ੍ਯਾਮ ਭਨੈ ਸੁਪਨੇ ਹੂ ਮੈ ਜੀਤ ਕੀ ਆਸ ਨ ਕੀਜੈ। ੧੯੨੪।

*ਦੋਹਰਾ*

ਜਰਾਸੰਧਿ ਏ ਬਚਨ ਸੁਨਿ ਰਿਸਿ ਕਰਿ ਬੋਲਿਯੋ ਬੈਨ।
ਸਕਲ ਸੁਭਟ ਹਰਿ ਕਟਿਕ ਕੈ ਪਠਵੋ ਜਮ ਕੇ ਐਨਿ। ੧੯੨੫।



ਆ ਕੇ ਅੜ ਖੜੋਤੇ ਹਨ ਅਤੇ ਟਲੇ ਨਹੀਂ ਹਨ। (ਉਹ) ਸੰਸੇ ਨੂੰ ਛਡ ਕੇ ਲੜੇ ਹਨ ਅਤੇ ਰਣ-ਭੂਮੀ ਵਿਚ ਮਰ ਗਏ ਹਨ। (ਉਨ੍ਹਾਂ ਨੂੰ) ਅਪੱਛਰਾਵਾਂ ਨੇ ਜਾ ਕੇ ਤੁਰਤ ਵਰ ਲਿਆ ਹੈ।੧੯੧੯।

ਇਕ ਲੜ ਮਰੇ ਹਨ, ਇਕ (ਸਥਿਤੀ ਨੂੰ) ਵੇਖ ਕੇ ਡਰ ਗਏ ਹਨ ਅਤੇ ਇਕਨਾਂ ਦੇ ਚਿਤ ਵਿਚ ਤਾਂ ਬਹੁਤ ਕ੍ਰੋਧ ਭਰ ਗਿਆ ਹੈ। ਆਪਣੇ ਆਪਣੇ ਰਥਵਾਨਾਂ ਨੂੰ ਕਹਿ ਕੇ ਅਤੇ ਰਥਾਂ ਨੂੰ ਭਜਾ ਕੇ (ਯੁੱਧ-ਭੂਮੀ) ਵਿਚ ਆ ਡਟੇ ਹਨ। (ਉਹ) ਤਲਵਾਰਾਂ, ਕਟਾਰਾਂ (ਆਦਿ ਸ਼ਸਤ੍ਰਾਂ) ਨਾਲ ਬਹੁਤ ਲੜੇ ਹਨ ਅਤੇ ਯੁੱਧ-ਭੂਮੀ ਵਿਚ ਕੋਈ ਡਰ ਨਹੀਂ ਮੰਨਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਸਾਹਮਣੇ 'ਮਾਰੋ-ਮਾਰੋ' ਪੁਕਾਰਦੇ ਹਨ ਅਤੇ ਟਲਦੇ ਨਹੀਂ ਹਨ।੧੯੨੦।

ਜਦ ਇਸ ਤਰ੍ਹਾਂ ਸੂਰਮੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆਉਂਦੇ ਹਨ ਤਾਂ ਉਹ ਸਾਰੇ ਸ਼ਸਤ੍ਰ ਸੰਭਾਲ ਲੈਂਦੇ ਹਨ। ਉਨ੍ਹਾਂ ਨੂੰ ਵੇਖ ਕੇ ਕ੍ਰੋਧ ਨੂੰ ਵਧਾ ਲੈਂਦੇ ਹਨ ਅਤੇ ਇਕੋ ਵਾਰ (ਸ਼ਸਤ੍ਰਾਂ ਨੂੰ) ਵੈਰੀਆਂ ਦੇ ਸ਼ਰੀਰਾਂ ਉਤੇ ਛਡ ਦਿੰਦੇ ਹਨ। ਇਕਨਾਂ (ਵੈਰੀਆਂ ਨੂੰ) ਪੈਰਾਂ ਨਾਲ ਮਾਰ ਦਿੱਤਾ ਹੈ ਅਤੇ ਇਕਨਾਂ ਨੂੰ ਦਾਉ ਨਾਲ ਪਕੜ ਕੇ ਭੂਮੀ ਉਤੇ ਪਟਕਾ ਮਾਰਿਆ ਹੈ। ਉਸ ਵੇਲੇ ਉਸ ਯੁੱਧ-ਭੂਮੀ ਵਿਚ ਬਹੁਤ ਸੂਰਮਿਆਂ ਨੂੰ ਬਿਨਾ ਪ੍ਰਾਣ ਕਰ ਦਿੱਤਾ ਹੈ।੧੯੨੧।

ਕਈ ਸੂਰਮੇ ਘਾਉ ਲਗਣ ਕਾਰਨ ਦੇਹ ਨੂੰ ਛਡ ਕੇ ਪ੍ਰਾਣਾਂ ਨੂੰ ਯਮਰਾਜ ਦੇ ਘਰ ਲੈ ਗਏ ਹਨ। ਕਵੀ ਸ਼ਿਆਮ ਕਹਿੰਦੇ ਹਨ, ਇਕਨਾਂ ਦੇ ਸੁੰਦਰ ਸ਼ਰੀਰ ਲਹੂ ਨਾਲ ਲੱਥ ਪੱਥ ਹੋਏ ਪਏ ਹਨ। ਕਈ ਧੜ ਯੁੱਧ-ਭੂਮੀ ਵਿਚ ਫਿਰ ਰਹੇ ਹਨ ਜਿਨ੍ਹਾਂ ਦੇ ਸੁੰਦਰ ਸਿਰ ਸ੍ਰੀ ਕ੍ਰਿਸ਼ਨ ਨੇ ਕਟ ਦਿੱਤੇ ਹਨ। ਕਈ ਇਕ ਮਨ ਵਿਚ ਡਰ ਕੇ ਅਤੇ ਰਣ-ਭੂਮੀ ਨੂੰ ਛਡ ਕੇ ਰਾਜਾ (ਜਰਾਸੰਧ) ਪਾਸ ਚਲੇ ਗਏ ਹਨ। ੧੯੨੨।

ਯੁੱਧ-ਭੂਮੀ ਤੋਂ ਉਦੋਂ ਭਜ ਕੇ ਗਏ ਸਾਰੇ ਸੂਰਮੇ ਇਕੱਠੇ ਹੋ ਕੇ ਰਾਜੇ ਪਾਸ ਇਸ ਤਰ੍ਹਾਂ ਪੁਕਾਰਦੇ ਹਨ--ਹੇ ਰਾਜਨ! ਜਿਤਨੇ ਹੀ ਸੂਰਮੇ ਤੁਸੀਂ ਭੇਜੇ ਸਨ, ਉਹ ਸਾਰੇ ਹਥਿਆਰ ਸੰਭਾਲ ਕੇ ਸ੍ਰੀ ਕ੍ਰਿਸ਼ਨ ਉਪਰ ਜਾ ਪਏ ਸਨ। ਪਰ (ਉਨ੍ਹਾਂ ਵਿਚੋਂ) ਕੋਈ ਵੀ ਉਸ ਨੂੰ ਜਿਤ ਨਹੀਂ ਸਕਿਆ ਹੈ। ਅਸੀਂ ਸਾਰੇ ਬਲ ਪੂਰਵਕ (ਯੁੱਧ ਕਰ ਕੇ) ਰਣਭੂਮੀ ਵਿਚ ਹਾਰ ਗਏ ਹਾਂ। (ਸ੍ਰੀ ਕ੍ਰਿਸ਼ਨ ਨੇ) ਧਨੁਸ਼-ਬਾਣ ਨੂੰ ਹੱਥ ਵਿਚ ਕਸ ਕੇ ਉਨ੍ਹਾਂ ਸਾਰਿਆਂ ਨੂੰ ਪ੍ਰਾਣਾਂ ਤੋਂ ਬਿਨਾ ਕਰ ਦਿੱਤਾ ਹੈ।੧੯੨੩।

ਰਾਜਾ (ਜਰਾਸੰਧ) ਨੂੰ ਯੋਧਿਆਂ ਨੇ ਇਸ ਤਰ੍ਹਾਂ ਬੋਲ ਕੇ ਕਿਹਾ--ਹੇ ਸੁਆਮੀ! ਸਾਡੀ ਬੇਨਤੀ ਸੁਣ ਲਵੋ। ਯੁੱਧ (ਦੀ ਵਿਵਸਥਾ) ਮੰਤਰੀਆਂ ਨੂੰ ਸੌਂਪ ਕੇ ਘਰ ਨੂੰ ਚਲੋ ਅਤੇ ਸਾਰੇ ਨਗਰ ਨੂੰ ਸੁਖ ਦਿਓ। ਹੁਣ ਤਕ ਤਾਂ ਯੁੱਧ ਵਿਚ ਲਾਜ ਰਹੀ ਹੈ (ਕਿਉਂਕਿ ਹਾਲਾਂ ਤਕ) ਬਰਾਬਰ ਦਾ ਯੁੱਧ ਹੋਇਆ ਹੈ ਅਤੇ ਅਜੇ (ਚੋਣਵੇਂ) ਸੂਰਮੇ ਮੋਏ ਨਹੀਂ ਹਨ। (ਕਵੀ) ਸ਼ਿਆਮ ਕਹਿੰਦੇ ਹਨ, (ਉਨ੍ਹਾਂ ਯੋਧਿਆਂ ਨੇ ਰਾਜੇ ਨੂੰ ਦਸਿਆ) ਕਿ ਸ਼ਿਆਮ ਕੋਲੋਂ ਯੁੱਧ ਜਿਤਣ ਦੀ ਆਸ ਸੁਪਨੇ ਵਿਚ ਵੀ ਨ ਕਰੋ।੧੯੨੪।

*ਦੋਹਰਾ*

ਰਾਜਾ ਜਰਾਸੰਧ ਇਹ ਬਚਨ ਸੁਣ ਕੇ ਕ੍ਰੋਧਿਤ ਹੋ ਕੇ ਬਚਨ ਬੋਲਣ ਲਗਿਆ ਕਿ ਸ੍ਰੀ ਕ੍ਰਿਸ਼ਨ ਦੀ ਸੈਨਾ ਦੇ ਸਾਰੇ ਯੋਧੇ (ਮੈਂ) ਯਮਰਾਜ ਦੇ ਘਰ ਭੇਜ ਦਿਆਂਗਾ।੧੯੨੫।

*ਸਵੈਯਾ*

ਕਾ ਭਯੋ ਜੋ ਮਘਵਾ ਬਲਵੰਡ ਹੈ ਆਜ ਹਉ ਤਾਹੀ ਸੋ ਜੁਧੁ ਮਚੈ ਹਉ।
ਭਾਨੁ ਪ੍ਰਚੰਡ ਕਹਾਵਤ ਹੈ ਹਨਿ ਤਾਹੀ ਕੋ ਹਉ ਜਮ ਧਾਮਿ ਪਠੈ ਹਉ।
ਅਉ ਜੁ ਕਹਾ ਸਿਵ ਮੋ ਬਲੁ ਹੈ ਮਰਿ ਹੈ ਪਲ ਮੈ ਜਬ ਕੋਪ ਬਢੈ ਹੋ।
ਪਉਰਖ ਰਾਖਤ ਹਉ ਇਤਨੋ ਕਹਾ ਭੂਪ ਹ੍ਵੈ ਗੂਜਰ ਤੇ ਭਜਿ ਜੈ ਹੋ। ੧੯੨੬।

ਇਉ ਕਹਿ ਕੈ ਮਨਿ ਕੋਪ ਭਰਿਓ ਚਤੁਰੰਗ ਚਮੂੰ ਜੁ ਹੁਤੀ ਸੁ ਬੁਲਾਈ।
ਆਇ ਹੈ ਸਸਤ੍ਰ ਸੰਭਾਰਿ ਸਬੈ ਸੰਗ ਸ੍ਯਾਮ ਮਚਾਵਨ ਕਾਜ ਲਰਾਈ।
ਛਤ੍ਰ ਤਨਾਇ ਕੈ ਪੀਛੇ ਚਲਿਯੋ ਨ੍ਰਿਪ ਸੈਨ ਸਬੈ ਤਿਹ ਆਗੇ ਸਿਧਾਈ।
ਮਾਨਹੁ ਪਾਵਸ ਕੀ ਰਿਤੁ ਮੈ ਘਨਘੋਰ ਘਟਾ ਘੁਰ ਕੈ ਉਮਡਾਈ। ੧੯੨੭।

*ਭੂਪ ਬਾਚ ਹਰਿ ਸੋ*

*ਦੋਹਰਾ*

ਭੂਪ ਤਬੈ ਹਰਿ ਹੇਰਿ ਕੈ ਐਸੋ ਕਹਿਓ ਸੁਨਾਇ।
ਤੂੰ ਗੁਆਰ ਛਤ੍ਰੀਨ ਸੋ ਜੂਝ ਕਰੈਗੋ ਆਇ। ੧੯੨੮।

*ਕ੍ਰਿਸਨ ਬਾਚ ਨ੍ਰਿਪ ਸੋ*

*ਸਵੈਯਾ*

ਛਤ੍ਰੀ ਕਹਾਵਤ ਆਪਨ ਕੋ ਭਜਿ ਹੋ ਤਬ ਹੀ ਜਬ ਜੁਧ ਮਚੈ ਹੋ।
ਧੀਰ ਤਬੈ ਲਖਿ ਹੋ ਤੁਮ ਕੋ ਜਬ ਭੀਰ ਪਰੈ ਇਕ ਤੀਰ ਚਲੈ ਹੋ।
ਮੂਰਛ ਹ੍ਵੈ ਅਬ ਹੀ ਛਿਤ ਮੈ ਗਿਰਹੋ ਨਹਿ ਸ੍ਯੰਦਨ ਮੈ ਠਹਰੈ ਹੋ।
ਏਕਹ ਬਾਨ ਲਗੇ ਹਮਰੋ ਨਭ ਮੰਡਲ ਪੈ ਅਬ ਹੀ ਉਡ ਜੈ ਹੋ। ੧੯੨੯।

ਇਉ ਜਬ ਬੈਨ ਕਹੇ ਬ੍ਰਿਜ ਭੂਖਨ ਤਉ ਮਨ ਮੈ ਨ੍ਰਿਪ ਕੋਪ ਬਢਾਯੋ।
ਸਾਰਥੀ ਆਪਨ ਕੋ ਕਹਿ ਕੈ ਰਥ ਤਉ ਜਦੁਰਾਇ ਕੀ ਓਰ ਧਵਾਯੋ।
ਚਾਪ ਚਢਾਇ ਮਹਾ ਰਿਸ ਖਾਇ ਕੈ ਲੋਹਤਿ ਬਾਨ ਸੁ ਖੈਚ ਚਲਾਯੋ।
ਸ੍ਰੀ ਗਰੁੜਾਸਨਿ ਜਾਨ ਕੈ ਸ੍ਯਾਮ ਮਨੋ ਦੁਰਬੇ ਕਹੁ ਤਛਕ ਧਾਯੋ। ੧੯੩੦।

ਆਵਤ ਤਾ ਸਰ ਕੋ ਲਖਿ ਕੈ ਬ੍ਰਿਜ ਨਾਇਕ ਆਪਨੇ ਸਸਤ੍ਰ ਸੰਭਾਰੇ।
ਕਾਨ ਪ੍ਰਮਾਨ ਲਉ ਖੈਚ ਕਮਾਨ ਚਲਾਇ ਦਏ ਜਿਨ ਕੇ ਪਰ ਕਾਰੇ।
ਭੂਪ ਸੰਭਾਰ ਕੈ ਢਾਲ ਲਈ ਤਿਹ ਮਧ ਲਗੇ ਨਹਿ ਜਾਤ ਨਿਕਾਰੇ।
ਮਾਨਹੁ ਸੂਰਜ ਕੇ ਗ੍ਰਸਬੇ ਕਹੁ ਰਾਹੁ ਕੇ ਬਾਹਨ ਪੰਖ ਪਸਾਰੇ। ੧੯੩੧।

ਭੂਪਤਿ ਪਾਨਿ ਕਮਾਨ ਲਈ ਬ੍ਰਿਜ ਨਾਇਕ ਕਉ ਲਖਿ ਬਾਨ ਚਲਾਏ।
ਇਉ ਛੁਟਕੇ ਕਰ ਕੇ ਬਰ ਤੇ ਉਪਮਾ ਤਿਹ ਕੀ ਕਬਿ ਸ੍ਯਾਮ ਸੁਨਾਏ।



*ਸਵੈਯਾ*

ਕੀ ਹੋਇਆ ਜੇ ਇੰਦਰ ਬਲਵਾਨ ਹੈ, ਅਜ ਮੈਂ ਉਸ ਨਾਲ ਯੁੱਧ ਮਚਾਵਾਂਗਾ। ਸੂਰਜ ਵੀ (ਆਪਣੇ ਆਪ ਨੂੰ) ਪ੍ਰਚੰਡ (ਤੇਜ ਵਾਲਾ) ਅਖਵਾਉਂਦਾ ਹੈ, ਉਸ ਨੂੰ ਵੀ ਮਾਰ ਕੇ ਮੈਂ ਯਮਰਾਜ ਦੇ ਘਰ ਭੇਜ ਦਿਆਂਗਾ। ਹੋਰ ਜੋ ਕਿਹਾ ਜਾਂਦਾ ਹੈ ਕਿ ਸ਼ਿਵ ਵਿਚ ਬਲ ਹੈ, (ਪਰ) ਮੈਂ ਕ੍ਰੋਧ ਵਧਾਵਾਂਗਾ (ਤਾਂ ਉਹ ਵੀ) ਪਲ ਵਿਚ ਮਰ ਜਾਵੇਗਾ। ਮੈਂ (ਆਪਣੇ ਵਿਚ) ਇਤਨੀ ਸ਼ਕਤੀ ਰਖਦਾ ਹਾਂ, ਕੀਹ ਰਾਜਾ ਹੋ ਕੇ ਮੈਂ ਗਵਾਲੇ (ਕ੍ਰਿਸ਼ਨ) ਕੋਲੋਂ ਭਜ ਜਾਵਾਂਗਾ।੧੯੨੬।

ਇਸ ਤਰ੍ਹਾਂ ਕਹਿ ਕੇ ਮਨ ਵਿਚ ਕ੍ਰੋਧ ਭਰ ਲਿਆ ਅਤੇ ਜੋ ਚਤੁਰੰਗਨੀ ਸੈਨਾ ਸੀ, ਉਸ ਨੂੰ ਬੁਲਾ ਲਿਆ। ਉਹ ਸਾਰੇ ਸ੍ਰੀ ਕ੍ਰਿਸ਼ਨ ਨਾਲ ਲੜਾਈ ਕਰਨ ਲਈ ਸ਼ਸਤ੍ਰ ਧਾਰਨ ਕਰ ਕੇ ਆ ਗਏ। ਛੱਤਰ ਤਣਵਾ ਕੇ ਰਾਜਾ ਪਿਛੇ ਚਲਿਆ ਹੈ ਅਤੇ ਸਾਰੀ ਸੈਨਾ ਨੂੰ ਅਗੇ ਤੋਰ ਦਿੱਤਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਰਖਾ ਰੁਤ ਵਿਚ ਘਨਘੋਰ ਘਟਾਵਾਂ ਗਜਦੀਆਂ ਹੋਈਆਂ ਉਮਡ ਪਈਆਂ ਹੋਣ।੧੯੨੭।

*ਰਾਜੇ ਨੇ ਕ੍ਰਿਸ਼ਨ ਨੂੰ ਕਿਹਾ--*

*ਦੋਹਰਾ*

ਰਾਜਾ (ਜਰਾਸੰਧ) ਨੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਇਸ ਤਰ੍ਹਾਂ ਸੁਣਾ ਕੇ ਕਿਹਾ--ਤੂੰ ਗਵਾਲਾ ਹੋ ਕੇ ਛਤ੍ਰੀਆਂ ਨਾਲ ਆ ਕੇ ਯੁੱਧ ਕਰੇਂਗਾ।੧੯੨੮

*ਕ੍ਰਿਸ਼ਨ ਨੇ ਰਾਜੇ ਨੂੰ ਕਿਹਾ --*

*ਸਵੈਯਾ*

(ਤੂੰ) ਆਪਣੇ ਆਪ ਨੂੰ ਛਤ੍ਰੀ ਅਖਵਾਉਂਦਾ ਹੈ, ਪਰ ਜਦੋਂ (ਮੈਂ) ਯੁੱਧ ਮਚਾਵਾਂਗਾ, ਉਦੋਂ ਹੀ ਭਜ ਜਾਏਂਗਾ। ਤੇਰਾ ਧੀਰਜ ਮੈਂ ਉਦੋਂ ਵੇਖਾਂਗਾ, ਜਦੋਂ ਸੰਕਟ ਪਵੇਗਾ ਅਤੇ (ਮੈਂ) ਇਕ ਤੀਰ ਚਲਾਵਾਂਗਾ। (ਤੂੰ) ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਏਂਗਾ ਅਤੇ ਰਥ ਵਿਚ ਠਹਿਰਿਆ ਨਹੀਂ ਰਹਿ ਸਕੇਂਗਾ। ਮੇਰੇ ਇਕੋ ਹੀ ਬਾਣ ਦੇ ਲਗਣ ਨਾਲ (ਤੂੰ) ਹੁਣੇ ਹੀ ਆਕਾਸ਼ ਮੰਡਲ ਵਿਚ ਉਡ ਜਾਵੇਂਗਾ।੧੯੨੯।

ਇਸ ਤਰ੍ਹਾਂ ਜਦੋਂ ਸ੍ਰੀ ਕ੍ਰਿਸ਼ਨ ਨੇ ਬੋਲ ਕਹੇ, ਤਾਂ ਰਾਜੇ ਨੇ ਮਨ ਵਿਚ ਕ੍ਰੋਧ ਵਧਾ ਲਿਆ। ਆਪਣੇ ਰਥਵਾਨ ਨੂੰ ਕਹਿ ਕੇ ਉਸ ਤੋਂ ਸ੍ਰੀ ਕ੍ਰਿਸ਼ਨ ਵਲ ਰਥ ਭਜਵਾਇਆ। ਧਨੁਸ਼ ਦਾ ਚਿਲਾ ਚੜ੍ਹਾ ਕੇ ਅਤੇ ਬਹੁਤ ਕ੍ਰੋਧਵਾਨ ਹੋ ਕੇ ਲਾਲ ਰੰਗ ਦਾ ਬਾਣ ਕਸ ਕੇ ਚਲਾ ਦਿੱਤਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕ੍ਰਿਸ਼ਨ ਨੂੰ ਗਰੁੜ ਦਾ ਸਵਾਰ (ਵਿਸ਼ਣੂ) ਸਮਝ ਕੇ (ਗਰੁੜ ਪੰਛੀ ਤੋਂ) ਲੁਕਣ ਲਈ ਤੱਛਕ ਨਾਗ ਦੌੜਿਆ ਹੋਵੇ।੧੯੩੦।

ਉਸ ਬਾਣ ਨੂੰ ਆਉਂਦਿਆਂ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਆਪਣੇ ਸ਼ਸਤ੍ਰ ਸੰਭਾਲ ਲਏ ਅਤੇ ਕੰਨ ਤਕ ਧਨੁਸ਼ ਨੂੰ ਖਿਚ ਕੇ (ਉਹ ਬਾਣ) ਚਲਾ ਦਿੱਤੇ ਜਿਨ੍ਹਾਂ ਦੀਆਂ ਖੰਭੀਆਂ ਕਾਲੀਆਂ ਸਨ। ਰਾਜਾ (ਜਰਾਸੰਧ) ਨੇ ਢਾਲ ਸੰਭਾਲ ਲਈ ਹੈ (ਅਤੇ ਉਹ ਬਾਣ) ਉਸ ਵਿਚ ਲਗੇ ਹਨ ਜੋ ਖਿਚੇ ਨਹੀਂ ਜਾ ਸਕਦੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੂਰਜ ਨੂੰ ਗ੍ਰਸਣ ਲਈ ਰਾਹੂ ਦੀ ਸਵਾਰੀ (ਕਾਲੀ ਗਿਰਝ) ਨੇ ਖੰਭ ਪਸਾਰੇ ਹੋਣ।੧੯੩੧।

(ਸ੍ਰੀ ਕ੍ਰਿਸ਼ਨ ਨੂੰ ਬਾਣ ਚਲਾਉਂਦਿਆਂ ਵੇਖ ਕੇ) ਰਾਜੇ ਨੇ ਹੱਥ ਵਿਚ ਧਨੁਸ਼ ਧਾਰਨ ਕਰ ਲਿਆ ਅਤੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ (ਉਸ ਉਤੇ) ਬਾਣ ਚਲਾਏ ਹਨ। (ਰਾਜੇ ਦੇ) ਹੱਥ ਦੇ ਬਲ ਨਾਲ (ਬਾਣ) ਇਉਂ ਛੁਟਦੇ ਹਨ, ਜਿਸ ਦੀ ਉਪਮਾ ਕਵੀ ਸ਼ਿਆਮ ਸੁਣਾਉਂਦੇ

ਮੇਘ ਕੀ ਬੂੰਦਨ ਜਿਉ ਬਰਖੇ ਸਰ ਸ੍ਰੀ ਬ੍ਰਿਜ ਨਾਥ ਕੇ ਊਪਰਿ ਆਏ।
ਮਾਨਹੁ ਸੂਰ ਨਹੀ ਸਰ ਸੋ ਤਿਹ ਭੱਛਨ ਕੋ ਸਲਭਾ ਮਿਲਿ ਧਾਏ। ੧੯੩੨।

ਜੋ ਸਰ ਭੂਪ ਚਲਾਵਤ ਹੈ ਤਿਨ ਕੋ ਬ੍ਰਿਜਨਾਇਕ ਕਾਟਿ ਉਤਾਰੇ।
ਫੋਕਨ ਤੇ ਫਲ ਤੇ ਮਧਿ ਤੇ ਪਲ ਮੈ ਕਰਿ ਖੰਡਨ ਖੰਡ ਕੈ ਡਾਰੇ।
ਐਸੀਯ ਭਾਤਿ ਪਰੇ ਛਿਤ ਮੈ ਮਨੋ ਬੀਜ ਕੋ ਈਖ ਕਿਸਾਨ ਨਿਕਾਰੇ।
ਸ੍ਯਾਮ ਕੇ ਬਾਨ ਸਿਚਾਨ ਸਮਾਨ ਮਨੋ ਅਰਿ ਬਾਨ ਬਿਹੰਗ ਸੰਘਾਰੇ। ੧੯੩੩।

*ਦੋਹਰਾ*

ਏਕ ਓਰ ਸ੍ਰੀ ਹਰਿ ਲਰੇ ਜਰਾਸੰਧਿ ਕੇ ਸੰਗਿ।
ਦੁਤੀ ਓਰਿ ਬਲਿ ਹਲ ਗਹੇ ਹਨੀ ਸੈਨ ਚਤੁਰੰਗ। ੧੯੩੪।

*ਸਵੈਯਾ*

ਬਲਿ ਪਾਨਿ ਲਏ ਸੁ ਕ੍ਰਿਪਾਨ ਸੰਘਾਰਤ ਬਾਜ ਕਰੀ ਰਥ ਪੈਦਲ ਆਯੋ।
ਮਾਰਿ ਹਰਉਲ ਭਜਾਇ ਦਏ ਨ੍ਰਿਪ ਗੋਲ ਕੇ ਮਧਿ ਪਰਿਯੋ ਤਬ ਧਾਯੋ।
ਏਕ ਕੀਏ ਸੁ ਰਥੀ ਬਿਰਥੀ ਅਰਿ ਏਕਨ ਕੋ ਬਹੁ ਘਾਇਨ ਘਾਯੋ।
ਸ੍ਯਾਮ ਭਨੈ ਸਬ ਸੂਰਨ ਕੋ ਇਹ ਭਾਤਿ ਹਲੀ ਪੁਰੁਖਤ ਦਿਖਾਯੋ। ੧੯੩੫।

ਕ੍ਰੋਧ ਭਰਿਯੋ ਰਨ ਮੈ ਅਤਿ ਕ੍ਰੂ□ਰ ਸੁ ਪਾਨ ਕੇ ਬੀਚ ਕ੍ਰਿਪਾਨ ਲੀਏ।
ਅਭਿਮਾਨ ਸੋ ਡੋਲਤ ਹੈ ਰਨ ਭੀਤਰ ਆਨ ਕੋ ਆਨਤ ਹੈ ਨ ਹੀਏ।
ਅਤਿ ਹੀ ਰਸ ਰੁਦ੍ਰ ਕੇ ਬੀਚ ਛਕਿਓ ਕਬਿ ਸ੍ਯਾਮ ਕਹੈ ਮਦ ਪਾਨਿ ਪੀਏ।
ਬਲਭਦ੍ਰ ਸੰਘਾਰਤ ਸਤ੍ਰ ਫਿਰੈ ਜਮ ਕੋ ਸੁ ਭਯਾਨਕ ਰੂਪ ਕੀਏ। ੧੯੩੬।

ਸੀਸ ਕਟੇ ਅਰਿ ਬੀਰਨ ਕੇ ਅਤਿ ਹੀ ਮਨ ਭੀਤਰ ਕੋਪ ਭਰੇ ਹੈ।
ਕੇਤਨ ਕੇ ਪਦ ਪਾਨ ਕਟੇ ਅਰਿ ਕੇਤਨ ਕੇ ਤਨ ਘਾਇ ਕਰੇ ਹੈ।
ਜੇ ਬਲਵੰਡ ਕਹਾਵਤ ਹੈ ਨਿਜ ਠਉਰ ਕੋ ਛਾਡਿ ਕੈ ਦਉਰਿ ਪਰੇ ਹੈ।
ਤੀਰ ਸਰੀਰਨ ਬੀਚ ਲਗੇ ਭਟ ਮਾਨਹੁ ਸੇਹ ਸਰੂਪ ਧਰੇ ਹੈ। ੧੯੩੭।

ਇਤ ਐਸੇ ਹਲਾਯੁਧ ਜੁਧ ਕੀਯੋ ਉਤਿ ਸ੍ਰੀ ਬ੍ਰਿਜ ਭੂਖਨ ਕੋਪੁ ਬਢਾਯੋ।
ਜੋ ਭਟ ਸਾਮੁਹਿ ਆਇ ਗਯੋ ਸੋਊ ਏਕ ਹੀ ਬਾਨ ਸੋ ਮਾਰਿ ਗਿਰਾਯੋ।
ਅਉਰ ਜਿਤੇ ਨ੍ਰਿਪ ਸੈਨ ਹੁਤੇ ਸੁ ਨਿਮੇਖ ਬਿਖੈ ਜਮ ਧਾਮਿ ਪਠਾਯੋ।
ਕਾਹੂੰ ਨ ਧੀਰ ਧਰਿਯੋ ਚਿਤ ਮੈ ਭਜਿ ਗੈ ਜਬ ਸ੍ਯਾਮ ਇਤੋ ਰਨ ਪਾਯੋ। ੧੯੩੮।



ਹਨ, ਜਿਉਂ ਬਦਲਾਂ ਦੀਆਂ ਬੂੰਦਾਂ ਰੂਪ ਬਾਣ ਸ੍ਰੀ ਕ੍ਰਿਸ਼ਨ ਉਪਰ ਆਉਂਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਕ੍ਰਿਸ਼ਨ) ਸੂਰਮਾ ਨਹੀਂ (ਅਗਨੀ ਹੈ) ਜਿਸ ਨੂੰ ਭੱਛਣ ਲਈ ਬਾਣ ਰੂਪ ਪਤੰਗੇ ਮਿਲ ਕੇ ਦੌੜੇ ਚਲੇ ਆ ਰਹੇ ਹਨ।੧੯੩੨।

ਰਾਜਾ ਜੋ ਬਾਣ ਚਲਾਉਂਦਾ ਹੈ, ਉਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਕਟ ਕੇ ਹੇਠਾਂ ਸੁਟ ਦਿੰਦੇ ਹਨ। ਫੋਕਾਂ ਅਤੇ ਫਲਾਂ ਦੇ ਵਿਚਾਲਿਓਂ ਹੀ (ਬਾਣਾਂ ਨੂੰ) ਛਿਣਾਂ ਵਿਚ ਹੀ ਟੁਕੜੇ ਕਰ ਕੇ ਸੁਟ ਦਿੰਦੇ ਹਨ। (ਉਹ ਟੋਟੇ ਹੋਏ ਬਾਣ) ਧਰਤੀ ਉਤੇ ਇਸ ਤਰ੍ਹਾਂ ਪਏ ਹਨ ਮਾਨੋ ਕਿਸਾਨ ਨੇ ਕਮਾਦ ਦੇ ਬੀਜ ਕਢੇ ਹੋਣ। ਸ੍ਰੀ ਕ੍ਰਿਸ਼ਨ ਦੇ ਬਾਣ ਬਾਜ਼ ਵਾਂਗ ਹਨ (ਜਿਨ੍ਹਾਂ ਨੇ) ਵੈਰੀ ਦੇ ਬਾਣਾਂ ਰੂਪ ਪੰਛੀਆਂ ਨੂੰ ਮਾਰ ਸੁਟਿਆ ਹੋਵੇ।੧੯੩੩।

*ਦੋਹਰਾ*

ਇਕ ਪਾਸੇ ਸ੍ਰੀ ਕ੍ਰਿਸ਼ਨ ਜਰਾਸੰਧ ਨਾਲ ਲੜ ਰਹੇ ਹਨ ਅਤੇ ਦੂਜੇ ਪਾਸੇ ਬਲਰਾਮ ਨੇ ਹਲ ਪਕੜ ਕੇ ਚਤੁਰੰਗਨੀ ਸੈਨਾ ਮਾਰ ਦਿੱਤੀ ਹੈ।੧੯੩੪।

*ਸਵੈਯਾ*

ਬਲਰਾਮ ਹੱਥ ਵਿਚ ਕ੍ਰਿਪਾਨ ਲੈ ਕੇ ਘੋੜੇ, ਹਾਥੀ, ਰਥ ਵਾਲਿਆਂ ਅਤੇ ਪੈਦਲਾਂ ਨੂੰ ਮਾਰਦਾ ਆ ਰਿਹਾ ਹੈ। ਮੁਹਰਲੀ ਸੈਨਾ ਨੂੰ ਮਾਰ ਕੇ ਭਜਾ ਦਿੱਤਾ ਹੈ ਅਤੇ ਰਾਜਾ ਵਿਯੂਹ (ਚੱਕਰ) ਵਿਚ ਘਿਰਨੋ ਭਜ ਨਿਕਲਿਆ ਹੈ। ਇਕਨਾਂ ਰਥਾਂ ਵਾਲਿਆਂ ਨੂੰ ਬਿਨਾ ਰਥਾਂ ਦੇ ਕਰ ਦਿੱਤਾ ਹੈ ਅਤੇ ਇਕਨਾਂ ਨੂੰ ਬਹੁਤ ਘਾਉ ਲਗਾਏ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਬਲਰਾਮ ਨੇ ਸਾਰਿਆਂ ਸੂਰਮਿਆਂ ਨੂੰ (ਆਪਣੀ) ਇਸ ਤਰ੍ਹਾਂ ਦੀ ਸ਼ੂਰਵੀਰਤਾ ਵਿਖਾਈ ਹੈ।੧੯੩੫।

(ਬਲਰਾਮ ਨੇ) ਕ੍ਰੋਧ ਨਾਲ ਭਰ ਕੇ ਅਤੇ ਰਣ ਵਿਚ ਬਹੁਤ ਭਿਆਨਕ ਰੂਪ ਧਾਰ ਕੇ ਹੱਥ ਵਿਚ ਕ੍ਰਿਪਾਨ ਲਈ ਹੋਈ ਹੈ। ਅਭਿਮਾਨ ਨਾਲ ਰਣ-ਭੂਮੀ ਵਿਚ ਫਿਰ ਰਿਹਾ ਹੈ ਅਤੇ ਹੋਰ ਕਿਸੇ ਨੂੰ ਹਿਰਦੇ ਵਿਚ ਲਿਆਉਂਦਾ ਹੀ ਨਹੀਂ ਹੈ। ਰੌਦਰ ਰਸ ਵਿਚ ਇਤਨਾ ਗੜੁਚ ਹੈ, ਸ਼ਿਆਮ ਕਵੀ ਕਹਿੰਦੇ ਹਨ, (ਜਿਵੇਂ) ਸ਼ਰਾਬ ਪੀਤੀ ਹੋਈ ਹੋਵੇ। ਬਲਰਾਮ ਵੈਰੀਆਂ ਨੂੰ ਸੰਘਾਰਦਾ ਫਿਰਦਾ ਹੈ, ਮਾਨੋ ਯਮਰਾਜ ਦਾ ਭਿਆਨਕ ਰੂਪ ਧਾਰ ਲਿਆ ਹੋਵੇ।੧੯੩੬।

(ਜਿਨ੍ਹਾਂ) ਵੈਰੀ ਯੋਧਿਆ ਦੇ ਸਿਰ ਕਟੇ ਗਏ ਹਨ, (ਉਹ) ਮਨ ਵਿਚ ਬਹੁਤ ਕ੍ਰੋਧ ਨਾਲ ਭਰੇ ਹੋਏ ਹਨ। ਕਿਤਨਿਆਂ ਦੇ ਹੱਥ ਅਤੇ ਪੈਰ ਕਟੇ ਗਏ ਹਨ ਅਤੇ ਕਿਤਨਿਆਂ ਹੀ ਵੈਰੀਆਂ ਦੇ ਸ਼ਰੀਰਾਂ ਉਤੇ ਘਾਉ ਕੀਤੇ ਗਏ ਹਨ। ਜੋ ਆਪਣੇ ਆਪ ਨੂੰ ਬਲਵਾਨ ਅਖਵਾਉਂਦੇ ਹਨ, (ਉਹ ਵੀ) ਆਪਣੀ ਥਾਂ ਨੂੰ ਛਡ ਕੇ ਭਜ ਗਏ ਹਨ। ਸੂਰਮਿਆਂ ਦੇ ਸ਼ਰੀਰਾਂ ਵਿਚ ਬਾਣ ਇਸ ਤਰ੍ਹਾਂ ਲਗੇ ਹਨ, ਮਾਨੋ (ਉਨ੍ਹਾਂ ਨੇ) ਸੇਹ ਦਾ ਰੂਪ ਧਾਰਨ ਕਰ ਲਿਆ ਹੋਵੇ।੧੯੩੭।

ਇਧਰ ਬਲਰਾਮ ਨੇ ਇਸ ਤਰ੍ਹਾਂ ਦਾ ਯੁੱਧ ਕੀਤਾ ਹੈ ਅਤੇ ਉਧਰ ਸ੍ਰੀ ਕ੍ਰਿਸ਼ਨ ਨੇ (ਮਨ ਵਿਚ) ਕ੍ਰੋਧ ਵਧਾਇਆ ਹੈ। ਜੋ ਯੋਧਾ ਸਾਹਮਣੇ ਆ ਗਿਆ, ਉਸ ਨੂੰ ਇਕੋ ਬਾਣ ਨਾਲ ਮਾਰ ਸੁਟਿਆ ਹੈ। ਰਾਜੇ ਦੀ ਹੋਰ ਜਿਤਨੀ ਸੈਨਾ ਸੀ, ਉਸ ਨੂੰ ਅੱਖ ਦੇ ਪਲਕਾਰੇ ਵਿਚ ਯਮਲੋਕ ਭੇਜ ਦਿੱਤਾ ਹੈ। ਕਿਸੇ (ਵੈਰੀ ਯੋਧੇ) ਨੇ ਚਿਤ ਵਿਚ ਧੀਰਜ ਧਾਰਨ ਨਹੀਂ ਕੀਤਾ ਹੈ ਅਤੇ (ਸਭ) ਭਜ ਗਏ ਹਨ ਜਦੋਂ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਦਾ ਯੁੱਧ ਮਚਾਇਆ ਹੈ।੧੯੩੮।

ਜੇ ਭਟ ਲਾਜ ਭਰੇ ਅਤਿ ਹੀ ਪ੍ਰਭ ਕਾਰਜ ਜਾਨ ਕੇ ਕੋਪ ਬਢਾਏ।
ਸੰਕਹਿ ਤ੍ਯਾਗ ਅਸੰਕਤ ਹੁਇ ਸੁ ਬਜਾਇ ਨਿਸਾਨਨ ਕੋ ਸਮੁਹਾਏ।
ਸਾਰੰਗ ਸ੍ਰੀ ਬ੍ਰਿਜਨਾਥ ਲੈ ਹਾਥਿ ਸੁ ਖੈਚ ਚਢਾਇ ਕੈ ਬਾਨ ਚਲਾਏ।
ਸ੍ਯਾਮ ਭਨੈ ਬਲਬੰਡ ਬਡੇ ਸਰ ਏਕ ਹੀ ਏਕ ਸੋ ਮਾਰਿ ਗਿਰਾਏ। ੧੯੩੯।

*ਚੌਪਈ*

ਜਰਾਸੰਧਿ ਕੋ ਦਲੁ ਹਰਿ ਮਾਰਿਯੋ। ਭੂਪਤਿ ਕੋ ਸਬ ਗਰਬ ਉਤਾਰਿਯੋ।
ਅਬਿ ਕਹੈ ਕਉਨ ਉਪਾਵਹਿ ਕਰੋ। ਰਨ ਮੈ ਆਜ ਜੂਝ ਹੀ ਮਰੋ। ੧੯੪੦।

ਇਉ ਚਿਤਿ ਚਿੰਤ ਧਨੁਖ ਕਰਿ ਗਹਿਯੋ। ਪ੍ਰਭ ਕੈ ਸੰਗਿ ਜੂਝ ਪੁਨਿ ਚਹਿਯੋ।
ਪਹਰਿਯੋ ਕਵਚ ਸਾਮੁਹੇ ਧਾਯੋ। ਸ੍ਯਾਮ ਭਨੈ ਮਨਿ ਕੋਪ ਬਢਾਯੋ। ੧੯੪੧।

*ਦੋਹਰਾ*

ਜਰਾਸੰਧਿ ਰਨ ਭੂਮਿ ਮੈ ਬਾਨ ਕਮਾਨ ਚਢਾਇ।
ਸ੍ਯਾਮ ਭਨੈ ਤਬ ਕ੍ਰਿਸਨ ਸੋ ਬੋਲਿਯੋ ਭਉਹ ਤਨਾਇ। ੧੯੪੨।

*ਨ੍ਰਿਪ ਜਰਾਸੰਧਿ ਬਾਚ ਕਾਨ੍ਹ ਸੋ*

*ਸਵੈਯਾ*

ਜੋ ਬਲ ਹੈ ਤੁਮ ਮੈ ਨੰਦ ਨੰਦਨ ਸੋ ਅਬ ਪਉਰਖ ਮੋਹਿ ਦਿਖਈਯੈ।
ਠਾਢੋ ਕਹਾ ਮੁਹਿ ਓਰ ਨਿਹਾਰਤ ਮਾਰਤ ਹੋ ਸਰ ਭਾਜਿ ਨ ਜਈਯੈ।
ਕੈ ਅਬ ਡਾਰਿ ਹਥਿਆਰ ਗਵਾਰ ਸੰਭਾਰ ਕੈ ਮੋ ਸੰਗਿ ਜੁਝ ਮਚਈਯੈ।
ਕਾਹੇ ਕਉ ਪ੍ਰਾਨ ਤਜੈ ਰਨ ਮੈ ਬਨ ਮੈ ਸੁਖ ਸੋ ਬਛ ਗਾਇ ਚਰਈਯੈ। ੧੯੪੩।

ਬ੍ਰਿਜਰਾਜ ਮਨੈ ਕਬਿ ਸ੍ਯਾਮ ਭਨੈ ਉਹ ਭੂਪ ਕੇ ਬੈਨ ਸੁਨੇ ਜਬ ਐਸੇ।
ਸ੍ਰੀ ਹਰਿ ਕੇ ਉਰ ਮੈ ਰਿਸ ਯੌ ਪ੍ਰਗਟੀ ਪਰਸੇ ਘ੍ਰਿਤ ਪਾਵਕ ਤੈਸੇ।
ਜਿਉ ਮ੍ਰਿਗਰਾਜ ਸ੍ਰਿਗਾਵਲ ਕੀ ਕੂਕ ਸੁਨੇ ਬਨਿ ਹੂਕ ਉਠੇ ਮਨ ਵੈਸੇ।
ਯੌ ਅਟਕੀ ਅਰਿ ਕੀ ਬਤੀਯਾ ਖਟਕੈ ਪਗ ਮੈ ਅਟਿ ਕੰਟਕ ਜੈਸੇ। ੧੯੪੪।

ਕ੍ਰੁਧਤ ਹ੍ਵੈ ਬ੍ਰਿਜਰਾਜ ਇਤੈ ਸੁ ਘਨੇ ਲਖਿ ਕੈ ਤਿਹ ਬਾਨ ਚਲਾਏ।
ਕੋਪਿ ਉਤੇ ਧਨੁ ਲੇਤ ਭਯੋ ਨ੍ਰਿਪ ਸ੍ਯਾਮ ਭਨੈ ਦੋਊ ਨੈਨ ਤਚਾਏ।
ਜੋ ਸਰ ਆਵਤ ਭਯੋ ਹਰਿ ਊਪਰਿ ਸੋ ਛਿਨ ਮੈ ਸਬ ਕਾਟਿ ਗਿਰਾਏ।
ਸ੍ਰੀ ਹਰਿ ਕੇ ਸਰ ਭੂਪਤਿ ਕੇ ਤਨ ਕਉ ਤਨਕੋ ਨਹਿ ਭੇਟਨ ਪਾਏ। ੧੯੪੫।



ਜਿਹੜੇ ਸੂਰਮੇ ਬਹੁਤ ਲਾਜ ਦੇ ਭਰੇ ਹੋਏ ਸਨ, ਉਹ (ਆਪਣੇ) ਸੁਆਮੀ ਦਾ ਕਾਰਜ ਸਮਝ ਕੇ ਕ੍ਰੋਧਿਤ ਹੋ ਗਏ ਹਨ। (ਮਨ ਵਿਚੋਂ) ਸੰਸਾ ਤਿਆਗ ਕੇ ਨਿਸੰਗ ਹੋ ਗਏ ਹਨ ਅਤੇ ਧੌਂਸਿਆਂ ਨੂੰ ਵਜਾਉਂਦੇ ਹੋਏ ਸਾਹਮਣੇ ਆ ਗਏ ਹਨ। ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਲੈ ਕੇ ਖਿਚ ਕੇ ਬਾਣ ਚਲਾਏ ਹਨ। (ਕਵੀ) ਸ਼ਿਆਮ ਕਹਿੰਦੇ ਹਨ ਵੱਡੇ ਵੱਡੇ ਬਲਵਾਨ ਸੂਰਮਿਆਂ ਨੂੰ ਇਕ ਇਕ ਬਾਣ ਨਾਲ (ਸ੍ਰੀ ਕ੍ਰਿਸ਼ਨ ਨੇ) ਮਾਰ ਕੇ ਸੁਟ ਦਿੱਤਾ ਹੈ।੧੯੩੯।

*ਚੌਪਈ*

ਜਰਾਸੰਧ ਦੀ ਸੈਨਾ ਨੂੰ ਕ੍ਰਿਸ਼ਨ ਨੇ ਮਾਰ ਦਿੱਤਾ ਹੈ ਅਤੇ ਰਾਜੇ ਦਾ ਸਾਰਾ ਹੰਕਾਰ ਉਤਾਰ ਦਿੱਤਾ ਹੈ। (ਰਾਜਾ ਮਨ ਵਿਚ ਸੋਚਣ ਲਗਿਆ ਹੈ ਕਿ) ਹੁਣ ਦਸੋ, ਕਿਹੜਾ ਉਪਾ ਕਰਾਂ? (ਕੀ) ਅਜ ਰਣ-ਭੂਮੀ ਵਿਚ ਲੜ ਕੇ ਮਰ ਜਾਵਾਂ।੧੯੪੦।

ਚਿਤ ਵਿਚ ਇਸ ਤਰ੍ਹਾਂ ਦੀ ਸੋਚ ਕਰ ਕੇ ਹੱਥ ਵਿਚ ਧਨੁਸ਼ ਫੜ ਲਿਆ ਅਤੇ ਸ੍ਰੀ ਕ੍ਰਿਸ਼ਨ ਨਾਲ ਫਿਰ ਲੜਨ ਲਈ ਚਾਹਵਾਨ ਹੋ ਗਿਆ ਹੈ। ਕਵਚ ਧਾਰਨ ਕਰ ਕੇ ਸਾਹਮਣੇ ਆ ਗਿਆ ਹੈ। (ਕਵੀ) ਸ਼ਿਆਮ ਕਹਿੰਦੇ ਹਨ, (ਉਸ ਨੇ) ਮਨ ਵਿਚ ਕ੍ਰੋਧ ਵਧਾ ਲਿਆ ਹੈ।੧੯੪੧।

*ਦੋਹਰਾ*

ਜਰਾਸੰਧ ਨੇ ਰਣ-ਭੂਮੀ ਵਿਚ ਧਨੁਸ਼ ਉਤੇ ਬਾਣ ਚੜ੍ਹਾ ਲਿਆ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਤਦ ਸ੍ਰੀ ਕ੍ਰਿਸ਼ਨ ਨੂੰ ਭੌਆਂ ਤਣ ਕੇ ਕਹਿਣ ਲਗਾ।੧੯੪੨।

*ਰਾਜਾ ਜਰਾਸੰਧ ਨੇ ਕ੍ਰਿਸ਼ਨ ਨੂੰ ਕਿਹਾ--*

*ਸਵੈਯਾ*

ਹੇ ਨੰਦ ਦੇ ਪੁੱਤਰ! ਜੋ ਤੇਰੇ ਵਿਚ ਬਲ ਹੈ, (ਤਾਂ) ਉਹ ਸੂਰਵੀਰਤਾ ਮੈਨੂੰ ਦਿਖਾ, ਖੜੋਤਾ ਹੋਇਆ ਮੇਰੇ ਵਲ ਕੀ ਤਕ ਰਿਹਾ ਹੈਂ? (ਮੈਂ) ਬਾਣ ਚਲਾਉਂਦਾ ਹਾਂ, ਭਜ ਨ ਜਾਈਂ। ਹੇ ਗਵਾਲੇ! ਜਾਂ ਤਾਂ ਹੁਣ ਹਥਿਆਰ ਸੁਟ ਦੇ, ਜਾਂ (ਉਨ੍ਹਾਂ ਨੂੰ) ਸੰਭਾਲ ਕੇ ਮੇਰੇ ਨਾਲ ਯੁੱਧ ਮਚਾ। ਰਣ-ਭੂਮੀ ਵਿਚ ਕਿਸ ਲਈ ਪ੍ਰਾਣ ਤਿਆਗਦਾ ਹੈਂ, ਬਨ ਵਿਚ (ਜਾ ਕੇ) ਸੁਖ ਨਾਲ ਗਊਆਂ ਅਤੇ ਵੱਛੇ ਚਰਾ।੧੯੪੩।

ਕਵੀ ਸ਼ਿਆਮ ਸ੍ਰੀ ਕ੍ਰਿਸ਼ਨ ਦੇ ਮਨ ਦੀ (ਸਥਿਤੀ) ਦਸਦੇ ਹਨ ਜਦੋਂ ਉਨ੍ਹਾਂ ਨੇ ਰਾਜੇ ਦੇ ਅਜਿਹੇ ਬੋਲ ਸੁਣੇ ਤਾਂ ਸ੍ਰੀ ਕ੍ਰਿਸ਼ਨ ਦੇ ਹਿਰਦੇ ਵਿਚ ਕ੍ਰੋਧ ਇਸ ਤਰ੍ਹਾਂ ਪ੍ਰਗਟ ਹੋਇਆ ਜਿਵੇਂ ਅੱਗ ਘਿਉ ਦਾ ਚਮਚਾ ('ਪਰਸਾ') (ਪਾਣ ਨਾਲ) ਭੜਕਦੀ ਹੈ। ਜਿਸ ਤਰ੍ਹਾਂ ਗਿਦੜ ਦੀ ਕੂਕ ਸੁਣ ਕੇ ਬਨ ਵਿਚ ਸ਼ੇਰ ਦਹਾੜ ਉਠਦਾ ਹੈ, ਉਸੇ ਤਰ੍ਹਾਂ (ਦੀ ਹਾਲਤ ਸ੍ਰੀ ਕ੍ਰਿਸ਼ਨ ਦੇ) ਮਨ ਦੀ ਹੋ ਰਹੀ ਹੈ। (ਸ੍ਰੀ ਕ੍ਰਿਸ਼ਨ ਨੂੰ) ਵੈਰੀ ਦੀਆਂ ਗੱਲਾਂ ਇੰਜ ਲਗੀਆਂ ਹਨ ਜਿਵੇਂ ਪੈਰ ਵਿਚ ਅਟਨ ਅਥਵਾ ਕੰਡਾ ਚੁਭ ਕੇ ਰੜਕਦਾ ਹੈ।੧੯੪੪।

ਇਧਰੋਂ ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ, ਉਸ ਨੂੰ ਵੇਖ ਕੇ ਬਹੁਤ ਬਾਣ ਚਲਾਏ ਹਨ। ਕਵੀ ਸ਼ਿਆਮ ਕਹਿੰਦੇ ਹਨ, ਰਾਜੇ ਨੇ ਕ੍ਰੋਧਿਤ ਹੋ ਕੇ ਧਨੁਸ਼ ਪਕੜ ਲਿਆ ਅਤੇ ਦੋਵੇਂ ਅੱਖਾਂ ਤਣ ਲਈਆਂ। (ਰਾਜਾ ਜਰਾਸੰਧ ਦੇ) ਜੋ ਬਾਣ ਸ੍ਰੀ ਕ੍ਰਿਸ਼ਨ ਉਪਰ ਆਏ, ਉਨ੍ਹਾਂ ਸਾਰਿਆਂ ਨੂੰ ਛਿਣ ਭਰ ਵਿਚ ਕਟ ਕੇ ਸੁਟ ਦਿੱਤਾ। ਸ੍ਰੀ ਕ੍ਰਿਸ਼ਨ ਦੇ ਬਾਣ ਵੀ ਰਾਜੇ ਦੇ ਸ਼ਰੀਰ ਨੂੰ ਤੀਲੇ ਵਾਂਗ ਵੀ ਛੋਹ ਨ ਸਕੇ।੧੯੪੫।

ਇਤ ਸੋ ਨ੍ਰਿਪ ਜੂਝਿ ਕਰੈ ਹਰਿ ਸਿਉ ਉਤ ਤੇ ਮੁਸਲੀ ਇਕ ਬੈਨ ਸੁਨਾਯੋ।
ਮਾਰਿ ਬਿਦਾਰਿ ਦਏ ਤੁਮਰੇ ਭਟ ਤੈ ਮਨ ਮੈ ਨਹੀ ਨੈਕੁ ਲਜਾਯੋ।
ਰੇ ਨ੍ਰਿਪ ਕਾਹੇ ਕਉ ਜੂਝ ਮਰੈ ਫਿਰਿ ਜਾਹੋ ਘਰੈ ਲਰਿ ਕਾ ਫਲੁ ਪਾਯੋ।
ਤਾ ਤੇ ਬੜੋ ਜੜ ਹੈ ਮ੍ਰਿਗ ਭੂਪਤਿ ਕੇਹਰਿ ਸੋ ਰਨ ਜੀਤਨਿ ਆਯੋ। ੧੯੪੬।

*ਦੋਹਰਾ*

ਜਿਹ ਸੁਭਟਨ ਬਲਿ ਲਰਤ ਹੈ ਤੇ ਸਭ ਗਏ ਪਰਾਇ।
ਕੈ ਲਰ ਮਰਿ ਕੈ ਭਾਗ ਸਠਿ ਕੈ ਪਗ ਹਰਿ ਕੇ ਪਾਇ। ੧੯੪੭।

*ਜਰਾਸੰਧਿ ਨ੍ਰਿਪ ਬਾਚ ਹਲੀ ਸੋ*

*ਦੋਹਰਾ*

ਕਹਾ ਭਯੋ ਮਮ ਓਰ ਕੇ ਸੂਰ ਹਨੇ ਸੰਗ੍ਰਾਮਿ।
ਲਰਬੋ ਮਰਬੋ ਜੀਤਬੋ ਇਹ ਸੁ ਭਟਨ ਕੇ ਕਾਮਿ। ੧੯੪੮।

*ਸਵੈਯਾ*

ਯੌ ਕਹਿ ਕੈ ਮਨਿ ਕੋਪ ਭਰਿਯੋ ਤਬ ਭੂਪ ਹਲੀ ਕਹੁ ਬਾਨ ਚਲਾਯੋ।
ਲਾਗਤਿ ਹੀ ਨਟ ਸਾਲ ਭਯੋ ਤਨ ਮੈ ਬਲਿਭਦ੍ਰ ਮਹਾ ਦੁਖੁ ਪਾਯੋ।
ਮੂਰਛ ਹ੍ਵੈ ਕਰਿ ਸ੍ਯੰਦਨ ਬੀਚ ਗਿਰਿਯੋ ਤਿਹ ਕੋ ਕਬਿ ਨੈ ਜਸੁ ਗਾਯੋ।
ਮਾਨਹੁ ਬਾਨ ਭੁਜੰਗ ਡਸਿਯੋ ਧਨ ਧਾਮ ਸਬੈ ਮਨ ਤੇ ਬਿਸਰਾਯੋ। ੧੯੪੯।

ਬਹੁਰੋ ਚਿਤ ਚੇਤ ਭਯੋ ਬਲਦੇਵ ਚਿਤੇ ਅਰਿ ਕੇ ਅਤਿ ਕੋਪ ਬਢਾਯੋ।
ਭਾਰੀ ਗਦਾ ਗਹਿ ਕੈ ਕਰਿ ਮੈ ਨ੍ਰਿਪ ਕੇ ਬਧ ਕਾਰਨ ਤਾਰਨ ਆਯੋ।
ਪਾਉ ਪਿਆਦੇ ਹੁਇ ਸ੍ਯੰਦਨ ਤੇ ਕਬਿ ਸ੍ਯਾਮ ਕਹੈ ਇਤ ਭਾਤਿ ਸਿਧਾਯੋ।
ਅਉਰ ਕਿਸੀ ਭਟ ਜਾਨਿਯੋ ਨਹੀ ਕਬਿ ਦਉਰ ਪਰਿਯੋ ਨ੍ਰਿਪ ਨੇ ਲਖਿ ਪਾਯੋ। ੧੯੫੦।

ਆਵਤ ਦੇਖਿ ਹਲਾਯੁਧ ਕੋ ਸੁ ਭਯੋ ਤਬ ਹੀ ਨ੍ਰਿਪ ਕੋਪ ਮਈ ਹੈ।
ਜੁਧ ਹੀ ਕਉ ਸਮੁਹਾਇ ਭਯੋ ਨਿਜ ਪਾਨਿ ਕਮਾਨ ਸੁ ਤਾਨਿ ਲਈ ਹੈ।
ਲ੍ਯਾਇਓ ਹੁਤੇ ਚਪਲਾ ਸੀ ਗਦਾ ਸਰ ਏਕ ਹੀ ਸਿਉ ਸੋਊ ਕਾਟ ਦਈ ਹੈ।
ਸਤ੍ਰ ਕੋ ਮਾਰਨ ਕੀ ਬਲਿਭਦ੍ਰਹਿ ਮਾਨਹੁ ਆਸ ਦੁਟੂਕ ਭਈ ਹੈ। ੧੯੫੧।

ਕਾਟ ਗਦਾ ਜਬ ਐਸੇ ਦਈ ਤਬ ਹੀ ਬਲਿ ਢਾਲ ਕ੍ਰਿਪਾਨ ਸੰਭਾਰੀ।
ਧਾਇ ਚਲਿਯੋ ਅਰਿ ਮਾਰਨਿ ਕਾਰਨਿ ਸੰਕ ਕਛੂ ਚਿਤ ਮੈ ਨ ਬਿਚਾਰੀ।



ਇਧਰ ਰਾਜਾ ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰ ਰਿਹਾ ਹੈ ਅਤੇ ਉਧਰੋਂ ਬਲਰਾਮ ਨੇ (ਉਸ ਉਤੇ) ਇਕ ਬੋਲ ਕਸਿਆ ਹੈ-- (ਹੇ ਜਰਾਸੰਧ ਮੈਂ ਤੇਰੇ) ਕਿਤਨੇ ਹੀ ਸੂਰਮੇ ਮਾਰ ਕੇ ਨਸ਼ਟ ਕਰ ਦਿੱਤੇ ਹਨ, (ਪਰ) ਤੂੰ ਮਨ ਵਿਚ ਜ਼ਰਾ ਜਿੰਨਾ ਵੀ ਨਹੀਂ ਲਜਾਇਆ। ਹੇ ਰਾਜਨ! ਕਿਸ ਲਈ ਲੜ ਕੇ ਮਰਦਾ ਹੈਂ, ਘਰ ਨੂੰ ਪਰਤ ਜਾ, ਲੜਾਈ ਕਰ ਕੇ (ਹੁਣ ਤਕ) ਕੀ ਫਲ ਪਾਇਆ ਹੈ। ਹੇ ਰਾਜਨ! ਤਾਂ ਤੇ (ਤੂੰ) ਬਹੁਤ ਮੂਰਖ ਹੈਂ (ਕਿਉਂਕਿ ਤੂੰ) ਹਿਰਨ ਰੂਪ ( ਹੋ ਕੇ) ਸ਼ੇਰ ਰੂਪ ਕ੍ਰਿਸ਼ਨ ਤੋਂ ਜੰਗ ਜਿਤਣ ਆਇਆ ਹੈਂ।੧੯੪੬।

*ਦੋਹਰਾ*

ਜਿਨ੍ਹਾਂ ਯੋਧਿਆਂ ਦੇ ਬਲ ਬੂਤੇ ਤੇ (ਤੂੰ) ਲੜ ਰਿਹਾ ਹੈਂ, ਉਹ ਸਾਰੇ ਭਜ ਗਏ ਹਨ। ਹੇ ਮੂਰਖ! (ਹੁਣ ਤੂੰ) ਜਾਂ ਤਾਂ ਯੁੱਧ ਕਰ ਕੇ ਮਰ ਜਾ, ਜਾਂ ਭਜ ਜਾ, ਜਾਂ ਫਿਰ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਜਾ।੧੯੪੭।

*ਰਾਜਾ ਜਰਾਸੰਧ ਨੇ ਬਲਰਾਮ ਨੂੰ ਕਿਹਾ--*

*ਦੋਹਰਾ*

ਕੀ ਹੋਇਆ, ਮੇਰੇ ਪਾਸੇ ਦੇ ਸਾਰੇ ਸੂਰਮੇ ਯੁੱਧ ਵਿਚ ਮਾਰੇ ਗਏ ਹਨ। ਲੜਨਾ, ਮਰਨਾ ਅਤੇ ਜਿਤਣਾ, ਇਹੀ ਸੂਰਮਿਆਂ ਦਾ ਕਰਤੱਵ ਹੈ।੧੯੪੮।

*ਸਵੈਯਾ*

ਇਹ ਕਹਿ ਕੇ (ਰਾਜਾ) ਮਨ ਵਿਚ ਕ੍ਰੋਧ ਨਾਲ ਭਰ ਗਿਆ ਅਤੇ ਉਸ ਵੇਲੇ ਰਾਜੇ ਨੇ ਬਲਰਾਮ ਉਤੇ ਬਾਣ ਚਲਾ ਦਿੱਤਾ। (ਬਾਣ ਦੇ) ਲਗਦਿਆਂ ਹੀ ਬਲਰਾਮ ਲੋਟ ਪੋਟ ਹੋ ਗਿਆ ਅਤੇ ਸ਼ਰੀਰ ਵਿਚ (ਉਸ ਨੇ) ਬਹੁਤ ਦੁਖ ਪਾਇਆ। ਮੂਰਛਿਤ ਹੋ ਕੇ ਰਥ ਵਿਚ ਡਿਗ ਪਿਆ। ਉਸ ਦੀ ਉਪਮਾ ਕਵੀ (ਸ਼ਿਆਮ) ਨੇ ਇਸ ਤਰ੍ਹਾਂ ਕੀਤੀ ਹੈ। ਮਾਨੋ ਬਾਣ ਰੂਪ ਸੱਪ ਦੇ ਡੰਗਣ ਨਾਲ (ਬਲਰਾਮ ਨੇ) ਧਨ ਅਤੇ ਘਰ ਨੂੰ ਮਨ ਤੋਂ ਭੁਲਾ ਦਿੱਤਾ ਹੋਵੇ।੧੯੪੯।

ਬਲਰਾਮ ਜਦ ਫਿਰ ਚਿਤ ਵਿਚ ਸਚੇਤ ਹੋਇਆ ਤਾਂ ਵੈਰੀ ਨੂੰ ਵੇਖ ਕੇ (ਮਨ ਵਿਚ) ਕ੍ਰੋਧ ਨੂੰ ਵਧਾ ਲਿਆ। ਹੱਥ ਵਿਚ ਭਾਰੀ ਗਦਾ ਪਕੜ ਕੇ ਰਾਜਾ (ਜਰਾਸੰਧ) ਨੂੰ ਮਾਰਨ ਲਈ ਰਣ-ਭੂਮੀ ਵਿਚ ਆਇਆ। ਕਵੀ ਸ਼ਿਆਮ ਕਹਿੰਦੇ ਹਨ, ਰਥ ਤੋਂ ਉਤਰ ਕੇ ਪੈਦਲ ਹੋ ਗਿਆ ਅਤੇ ਇਸ ਤਰ੍ਹਾਂ ਚਲ ਪਿਆ। ਹੋਰ ਕਿਸੇ ਸੂਰਮੇ ਨੇ ਨਹੀਂ ਸਮਝਿਆ ਕਿ ਕਿਸ ਵਲ ਦੌੜ ਪਿਆ ਹੈ, (ਪਰ) ਰਾਜੇ ਨੇ ਸਮਝ ਲਿਆ ਹੈ।੧੯੫੦।

ਬਲਰਾਮ ਨੂੰ ਆਉਂਦਿਆਂ ਵੇਖ ਕੇ, ਤਦੋਂ ਰਾਜਾ ਕ੍ਰੋਧਵਾਨ ਹੋ ਗਿਆ ਹੈ। ਯੁੱਧ ਕਰਨ ਲਈ ਸਾਹਮਣੇ ਹੋ ਗਿਆ ਹੈ ਅਤੇ ਆਪਣੇ ਹੱਥ ਵਿਚ ਧਨੁਸ਼ ਤਾਣ ਲਈ ਹੈ। (ਬਲਰਾਮ ਜੋ) ਬਿਜਲੀ ਵਰਗੀ ਗਦਾ ਲਿਆਇਆ ਸੀ, ਇਕੋ ਹੀ ਬਾਣ ਨਾਲ ਉਹ ਕਟ ਦਿੱਤੀ ਹੈ। (ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ) ਮਾਨੋ ਵੈਰੀ ਨੂੰ ਮਾਰਨ ਦੀ ਬਲਰਾਮ ਦੀ ਆਸ ਦੋ ਟੋਟੇ ਹੋ ਗਈ ਹੋਵੇ।੧੯੫੧।

ਜਦ ਰਾਜੇ ਨੇ ਗਦਾ ਨੂੰ ਇਸ ਤਰ੍ਹਾਂ ਤੋੜ ਸੁਟਿਆ, ਤਾਂ ਬਲਰਾਮ ਨੇ ਢਾਲ ਤੇ ਤਲਵਾਰ ਨੂੰ ਸੰਭਾਲ ਲਿਆ। ਵੈਰੀ ਨੂੰ ਮਾਰਨ ਲਈ ਭਜ ਚਲਿਆ ਅਤੇ ਚਿਤ ਵਿਚ ਕੋਈ ਸੰਸਾ ਨਹੀਂ ਵਿਚਾਰਿਆ। (ਬਲਰਾਮ ਨੂੰ) ਆਉਂਦਿਆਂ ਵੇਖ ਕੇ (ਰਾਜਾ ਬਦਲ ਵਾਂਗ)

ਭੂਪ ਨਿਹਾਰ ਕੈ ਆਵਤ ਕੋ ਗਰਜਿਯੋ ਬਰਖਾ ਕਰਿ ਬਾਨਨਿ ਭਾਰੀ।
ਢਾਲ ਦਈ ਸਤ ਧਾ ਕਰਿ ਕੈ ਕਰ ਕੀ ਕਰਵਾਰਿ ਤ੍ਰਿਧਾ ਕਰ ਡਾਰੀ। ੧੯੫੨।

ਢਾਲ ਕਟੀ ਤਰਵਾਰਿ ਗਈ ਕਟਿ ਐਸੇ ਹਲਾਯੁਧ ਸ੍ਯਾਮ ਨਿਹਾਰਿਯੋ।
ਮਾਰਤ ਹੈ ਬਲਿ ਕੋ ਅਬ ਹੀ ਨ੍ਰਿਪ ਯੌ ਅਪੁਨੇ ਮਨ ਮਾਝਿ ਬਿਚਾਰਿਯੋ।
ਚਕ੍ਰ ਸੰਭਾਰਿ ਮੁਰਾਰਿ ਤਬੈ ਕਰਿ ਜੁਧ ਕੇ ਹੇਤ ਚਲਿਯੋ ਬਲ ਧਾਰਿਯੋ।
ਰੇ ਨ੍ਰਿਪ ਤੂ ਭਿਰ ਮੋ ਸੰਗ ਆਇ ਕੈ ਰਾਮ ਭਨੈ ਇਮ ਸ੍ਯਾਮ ਪੁਕਾਰਿਯੋ। ੧੯੫੩।

ਯੌ ਬਤੀਯਾ ਰਨ ਮੈ ਸੁਨਿ ਭੂਪਤਿ ਜੂਝ ਮਚਾਵਨ ਸ੍ਯਾਮ ਸਿਉ ਆਯੋ।
ਰੋਸਿ ਬਢਾਇ ਘਨੋ ਚਿਤ ਮੈ ਕਰ ਕੇ ਬਰ ਸੋ ਧਨੁ ਤਾਨਿ ਚਢਾਯੋ।
ਦੀਰਘ ਕਉਚ ਸਜੇ ਤਨ ਮੋ ਕਬਿ ਕੇ ਮਨ ਮੈ ਜਸੁ ਇਉ ਉਪਜਾਯੋ।
ਮਾਨਹੁ ਜੁਧ ਸਮੇ ਰਿਸ ਕੈ ਰਘੁਨਾਥ ਕੇ ਊਪਰਿ ਰਾਵਨ ਆਯੋ। ੧੯੫੪।

ਆਵਤ ਭਯੋ ਨ੍ਰਿਪ ਸ੍ਯਾਮ ਕੇ ਸਾਮੁਹੇ ਤਉ ਧਨੁ ਸ੍ਰੀ ਬ੍ਰਿਜਨਾਥ ਸੰਭਾਰਿਯੋ।
ਧਾਵਤ ਭਯੋ ਹਿਤ ਤੇ ਹਰਿ ਸਾਮੁਹੇ ਤ੍ਰਾਸ ਕਛੂ ਚਿਤ ਮੈ ਨ ਬਿਚਾਰਿਯੋ।
ਕਾਨ ਪ੍ਰਮਾਨ ਲਉ ਤਾਨਿ ਕਮਾਨ ਸੁ ਬਾਨ ਲੈ ਸਤ੍ਰ ਕੇ ਛਤ੍ਰ ਪੈ ਮਾਰਿਯੋ।
ਖੰਡ ਹੁਇ ਖੰਡ ਗਿਰਿਯੋ ਛਿਤ ਮੈ ਮਨੋ ਚੰਦ ਕੋ ਰਾਹੁ ਨੇ ਮਾਰਿ ਬਿਦਾਰਿਯੋ। ੧੯੫੫।

ਛਤ੍ਰ ਕਟਿਓ ਨ੍ਰਿਪ ਕੋ ਜਬ ਹੀ ਤਬ ਹੀ ਮਨ ਭੂਪਤਿ ਕੋਪ ਭਯੋ ਹੈ।
ਸ੍ਯਾਮ ਕੀ ਓਰ ਕੁਦ੍ਰਿਸਟਿ ਚਿਤੈ ਕਰਿ ਉਗ੍ਰ ਸਰਾਸਨ ਹਾਥਿ ਲਯੋ ਹੈ।
ਜੋਰ ਸੋ ਖੈਚਨ ਲਾਗਿਯੋ ਤਹਾ ਨਹਿ ਐਚ ਸਕੇ ਕਰ ਕੰਪ ਭਯੋ ਹੈ।
ਲੈ ਧਨੁ ਬਾਨ ਮੁਰਾਰਿ ਤਬੈ ਤਿਹ ਚਾਪ ਚਟਾਕ ਦੈ ਕਾਟਿ ਦਯੋ ਹੈ। ੧੯੫੬।

ਬ੍ਰਿਜਰਾਜ ਸਰਾਸਨ ਕਾਟਿ ਦਯੋ ਤਬ ਭੂਪਤਿ ਕੋਪੁ ਕੀਯੋ ਮਨ ਮੈ।
ਕਰਵਾਰਿ ਸੰਭਾਰਿ ਮਹਾ ਬਲ ਧਾਰਿ ਹਕਾਰਿ ਪਰਿਯੋ ਰਿਪੁ ਕੇ ਗਨ ਮੈ।
ਤਹਾ ਢਾਲ ਸੋ ਢਾਲ ਕ੍ਰਿਪਾਨ ਕ੍ਰਿਪਾਨ ਸੋ ਯੌ ਅਟਕੇ ਖਟਕੇ ਰਨ ਮੈ।
ਮਨੋ ਜ੍ਵਾਲ ਦਵਾਨਲ ਕੀ ਲਪਟੈ ਚਟਕੈ ਪਟਕੈ ਤ੍ਰਿਨ ਜਿਉ ਬਨ ਮੈ। ੧੯੫੭।

ਘੂਮਤ ਘਾਇਲ ਹੁਇ ਇਕ ਬੀਰ ਫਿਰੈ ਇਕ ਸ੍ਰਉਨ ਭਰੇ ਭਭਕਾਤੇ।
ਏਕ ਕਬੰਧ ਫਿਰੈ ਬਿਨੁ ਸੀਸ ਲਖੈ ਤਿਨ ਕਾਇਰ ਹੈ ਬਿਲਲਾਤੇ।
ਤ੍ਯਾਗਿ ਚਲੇ ਇਕ ਆਹਵ ਕੌ ਇਕ ਡੋਲਤ ਜੁਧਹਿ ਕੇ ਰੰਗਿ ਰਾਤੇ।
ਏਕ ਪਰੇ ਭਟ ਪ੍ਰਾਨ ਬਿਨਾ ਮਨੋ ਸੋਵਤ ਹੈ ਮਦਰਾ ਮਦ ਮਾਤੇ। ੧੯੫੮।

ਜਾਦਵ ਜੇ ਅਤਿ ਕ੍ਰੋਧ ਭਰੇ ਗਹਿ ਆਯੁਧਿ ਸੰਧ ਜਰਾ ਪਹਿ ਧਾਵਤ।
ਅਉਰ ਜਿਤੇ ਸਿਰਦਾਰ ਬਲੀ ਕਰਵਾਰਿ ਸੰਭਾਰਿ ਹਕਾਰਿ ਬੁਲਾਵਤ।



ਗਜਿਆ ਅਤੇ ਬਾਣਾਂ ਦੀ ਭਾਰੀ ਵਰਖਾ ਕਰ ਦਿੱਤੀ। (ਬਲਰਾਮ ਦੀ) ਢਾਲ ਦੇ ਸੱਤ ਟੋਟੇ ਕਰ ਦਿੱਤੇ ਅਤੇ ਹੱਥ ਦੀ ਤਲਵਾਰ ਦੇ ਤਿੰਨ ਟੁਕੜੇ ਕਰ ਦਿੱਤੇ।੧੯੫੨

(ਜਿਸ ਵੇਲੇ) ਢਾਲ ਕਟ ਗਈ ਅਤੇ ਤਲਵਾਰ ਵੀ ਕਟ ਗਈ, (ਉਸ ਵੇਲੇ) ਅਜਿਹੀ ਹਾਲਤ ਵਿਚ ਸ੍ਰੀ ਕ੍ਰਿਸ਼ਨ ਨੇ ਬਲਰਾਮ ਨੂੰ ਵੇਖਿਆ ਅਤੇ ਆਪਣੇ ਮਨ ਵਿਚ ਇਸ ਤਰ੍ਹਾਂ ਵਿਚਾਰਿਆ ਕਿ ਹੁਣੇ ਹੀ ਰਾਜਾ ਬਲਰਾਮ ਨੂੰ ਮਾਰ ਦੇਵੇਗਾ। ਤਦ ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਸੁਦਰਸ਼ਨ ਚੱਕਰ ਨੂੰ ਪਕੜ ਲਿਆ ਅਤੇ ਯੁੱਧ ਕਰਨ ਲਈ ਬਲ ਪੂਰਵਕ ਚਲ ਪਿਆ। (ਕਵੀ) ਰਾਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਲਲਕਾਰਾ ਮਾਰਿਆ--ਹੇ ਰਾਜੇ! ਤੂੰ ਆ ਕੇ ਮੇਰੇ ਨਾਲ ਯੁੱਧ ਕਰ।੧੯੫੩।

ਯੁੱਧ-ਭੂਮੀ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਰਾਜਾ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਉਣ ਲਈ ਆ ਗਿਆ। ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਹੱਥ ਦੇ ਜ਼ੋਰ ਨਾਲ ਧਨੁਸ਼ ਦਾ ਚਿੱਲਾ ਚੜ੍ਹਾ ਲਿਆ। (ਉਸ ਦੇ) ਸ਼ਰੀਰ ਉਤੇ ਭਾਰੀ ਕਵਚ ਸਜਿਆ ਹੋਇਆ ਸੀ, ਕਵੀ ਦੇ ਮਨ ਵਿਚ ਇਸ ਤਰ੍ਹਾਂ ਦਾ ਯਸ਼ ਪੈਦਾ ਹੋਇਆ ਮਾਨੋ ਯੁੱਧ ਦੌਰਾਨ ਕ੍ਰੋਧਵਾਨ ਹੋ ਕੇ ਰਾਵਣ ਸ੍ਰੀ ਰਾਮ ਉਪਰ ਚੜ੍ਹ ਆਇਆ ਹੋਵੇ।੧੯੫੪।

(ਜਦੋਂ) ਰਾਜਾ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਗਿਆ ਤਾਂ ਸ਼ਿਆਮ ਜੀ ਨੇ ਧਨੁਸ਼ ਨੂੰ ਸੰਭਾਲ ਲਿਆ। ਇਧਰੋਂ ਸ੍ਰੀ ਕ੍ਰਿਸ਼ਨ ਭਜ ਕੇ (ਉਸ ਦੇ) ਸਾਹਮਣੇ ਹੋ ਗਏ ਅਤੇ ਚਿਤ ਵਿਚ ਕੁਝ ਵੀ ਡਰ ਨਹੀਂ ਮੰਨਿਆ। ਕੰਨ ਤਕ ਧਨੁਸ਼ ਨੂੰ ਖਿਚ ਕੇ ਬਾਣ ਲੈ ਕੇ ਵੈਰੀ ਦੇ ਛੱਤਰ ਉਤੇ ਮਾਰਿਆ। ਛੱਤਰ ਟੋਟੇ ਟੋਟੇ ਹੋ ਕੇ ਧਰਤੀ ਉਤੇ ਡਿਗ ਪਿਆ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਹੂ ਨੇ ਚੰਦ੍ਰਮਾ ਨੂੰ ਮਾਰ ਕੇ ਨਸ਼ਟ ਕਰ ਦਿੱਤਾ ਹੋਵੇ।੧੯੫੫।

ਜਦੋਂ ਰਾਜੇ ਦਾ ਛੱਤਰ ਕਟ ਗਿਆ (ਉਦੋਂ) ਰਾਜਾ ਮਨ ਵਿਚ ਬਹੁਤ ਕ੍ਰੋਧਵਾਨ ਹੋ ਗਿਆ। ਸ੍ਰੀ ਕ੍ਰਿਸ਼ਨ ਵਲ ਭੈੜੀ ਨਜ਼ਰ ਨਾਲ ਵੇਖਣ ਲਗਾ ਅਤੇ ਹੱਥ ਵਿਚ ਕਠੋਰ ਧਨੁਸ਼ ਨੂੰ ਪਕੜ ਲਿਆ। ਉਸ ਨੂੰ ਜ਼ੋਰ ਨਾਲ ਖਿਚਣ ਲਗਿਆ, ਪਰ ਖਿਚ ਨ ਸਕਿਆ ਅਤੇ ਹੱਥ ਕੰਬਣ ਲਗ ਗਏ। ਉਸ ਵੇਲੇ ਸ੍ਰੀ ਕ੍ਰਿਸ਼ਨ ਨੇ ਧਨੁਸ਼ ਬਾਣ ਲੈ ਕੇ ਉਸ ਦੇ ਧਨੁਸ਼ ਨੂੰ ਤੁਰਤ ਕਟ ਕੇ ਸੁੱਟ ਦਿੱਤਾ।੧੯੫੬।

(ਜਦ) ਸ੍ਰੀ ਕ੍ਰਿਸ਼ਨ ਨੇ (ਜਰਾਸੰਧ ਦਾ) ਧਨੁਸ਼ ਕਟ ਸੁਟਿਆ ਤਦ ਰਾਜੇ ਨੇ ਮਨ ਵਿਚ ਕ੍ਰੋਧ ਕੀਤਾ। (ਫਿਰ) ਤਲਵਾਰ ਨੂੰ ਸੰਭਾਲ ਕੇ ਅਤੇ ਬਹੁਤ ਅਧਿਕ ਬਲ ਨੂੰ ਧਾਰ ਕੇ ਲਲਕਾਰਾ ਮਾਰ ਕੇ ਵੈਰੀ ਦਲ ਉਤੇ ਜਾ ਪਿਆ। (ਉਦੋਂ) ਢਾਲ ਨਾਲ ਢਾਲ ਅਤੇ ਕ੍ਰਿਪਾਨ ਨਾਲ ਕ੍ਰਿਪਾਨ ਯੁੱਧ-ਭੂਮੀ ਵਿਚ ਇਸ ਤਰ੍ਹਾਂ ਉਲਝੀਆਂ ਅਤੇ ਖੜਕੀਆਂ, ਮਾਨੋ ਬਨ ਦੀ ਅਗਨੀ ਦੀਆਂ ਲਾਟਾਂ (ਵੈਰੀਆਂ ਨੂੰ) ਤੀਲਿਆਂ ਵਾਂਗ ਜਲਦੀ ਪਟਕਾ ਕੇ ਸੁਟ ਰਹੀਆਂ ਹੋਣ।੧੯੫੭।

ਕਈ ਸੂਰਮੇ ਘਾਇਲ ਹੋ ਕੇ ਘੁੰਮ ਰਹੇ ਹਨ ਅਤੇ ਇਕ ਲਹੂ ਨਾਲ ਲਿਬੜੇ ਹੋਏ ਭਬਕ ਰਹੇ ਹਨ। ਇਕਨਾਂ ਦੇ ਬਿਨਾ ਸਿਰ ਧੜ ਫਿਰ ਰਹੇ ਹਨ (ਜਿਨ੍ਹਾਂ ਨੂੰ) ਵੇਖ ਕੇ ਕਾਇਰ ਚੀਖ਼ਾਂ ਮਾਰਦੇ ਹਨ। ਕਈ ਯੁੱਧ-ਭੂਮੀ ਨੂੰ ਤਿਆਗ ਚਲੇ ਹਨ ਅਤੇ ਇਕ ਯੁੱਧ ਦੇ ਰੰਗ ਵਿਚ ਰੰਗੇ ਹੋਏ ਹਨ। ਕਈ ਸੂਰਮੇ ਪ੍ਰਾਣਾਂ ਤੋਂ ਬਿਨਾ ਪਏ ਹਨ, ਮਾਨੋ ਸ਼ਰਾਬ ਪੀ ਕੇ ਮਸਤੀ ਦੀ ਅਵਸਥਾ ਵਿਚ ਸੁੱਤੇ ਪਏ ਹੋਣ।੧੯੫੮।

ਜਿਹੜੇ ਯਾਦਵ ਕ੍ਰੋਧ ਨਾਲ ਭਰੇ ਹੋਏ ਹਨ, (ਉਹ) ਸ਼ਸਤ੍ਰ ਧਾਰਨ ਕਰ ਕੇ ਜਰਾਸੰਧ ਉਤੇ ਧਾਵਾ ਬੋਲਦੇ ਹਨ। ਹੋਰ ਜਿਤਨੇ ਬਲਵਾਨ ਸਰਦਾਰ ਹਨ, ਤਲਵਾਰਾਂ ਪਕੜ ਕੇ

ਭੂਪਤਿ ਪਾਨਿ ਲੈ ਬਾਨ ਕਮਾਨ ਗੁਮਾਨ ਭਰਿਯੋ ਰਿਪੁ ਓਰਿ ਚਲਾਵਤ।
ਏਕ ਹੀ ਬਾਨ ਕੇ ਸਾਥ ਕੀਏ ਬਿਨੁ ਮਾਥ ਸੁ ਨਾਥ ਅਨਾਥ ਹੁਇ ਆਵਤ। ੧੯੫੯।

ਏਕਨ ਕੀ ਭੁਜ ਕਾਟਿ ਦਈ ਅਰੁ ਏਕਨ ਕੇ ਸਿਰ ਕਾਟਿ ਗਿਰਾਏ।
ਜਾਦਵ ਏਕ ਕੀਏ ਬਿਰਥੀ ਪੁਨਿ ਸ੍ਰੀ ਜਦੁਬੀਰ ਕੇ ਤੀਰ ਲਗਾਏ।
ਅਉਰ ਹਨੇ ਗਜਰਾਜ ਘਨੌ ਬਰ ਬਾਜ ਬਨੇ ਹਨਿ ਭੂਮਿ ਗਿਰਾਏ।
ਜੋਗਿਨ ਭੂਤ ਪਿਸਾਚ ਸਿੰਗਾਲਨ ਸ੍ਰਉਨਤ ਸਾਗਰ ਮਾਝ ਅਨਾਏ। ੧੯੬੦।

ਬੀਰ ਸੰਘਾਰ ਕੈ ਸ੍ਰੀ ਜਦੁਬੀਰ ਕੇ ਭੂਪ ਭਯੋ ਅਤਿ ਕੋਪ ਮਈ ਹੈ।
ਜੁਧ ਬਿਖੈ ਮਨ ਦੇਤ ਭਯੋ ਤਨ ਕੀ ਸਿਗਰੀ ਸੁਧਿ ਭੂਲਿ ਗਈ ਹੈ।
ਐਨ ਹੀ ਸੈਨ ਹਨੀ ਪ੍ਰਭ ਕੀ ਸੁ ਪਰੀ ਛਿਤ ਮੈ ਬਿਨ ਪ੍ਰਾਨ ਭਈ ਹੈ।
ਭੂਪਤਿ ਮਾਨਹੁ ਸੀਸਨ ਕੀ ਸਭ ਸੂਰਨ ਹੂੰ ਕੀ ਜਗਾਤਿ ਲਈ ਹੈ। ੧੯੬੧।

ਛਾਡਿ ਦਏ ਜਿਤ ਸਾਚ ਕੈ ਮਾਨਹੁ ਮਾਰਿ ਦਏ ਮਨ ਝੂਠ ਨ ਭਾਯੋ।
ਜੋ ਭਟ ਘਾਇਲ ਭੂਮਿ ਪਰੇ ਮਨੋ ਦੋਸ ਕੀਯੋ ਕਛੁ ਦੰਡੁ ਦਿਵਾਯੋ।
ਏਕ ਹਨੇ ਕਰ ਪਾਇਨ ਤੇ ਜਿਨ ਜੈਸੋ ਕੀਯੋ ਫਲ ਤੈਸੋ ਈ ਪਾਯੋ।
ਰਾਜ ਸਿੰਘਾਸਨ ਸ੍ਯੰਦਨ ਬੈਠ ਕੈ ਸੂਰਨ ਕੇ ਨ੍ਰਿਪ ਨਿਆਉ ਚੁਕਾਯੋ। ੧੯੬੨।

ਜਬ ਭੂਪ ਇਤੋ ਰਨ ਪਾਵਤ ਭਯੋ ਤਬ ਸ੍ਰੀ ਬ੍ਰਿਜ ਨਾਇਕ ਕੋਪ ਭਰਿਯੋ।
ਨ੍ਰਿਪ ਸਾਮੁਹੇ ਜਾਇ ਕੇ ਜੂਝ ਮਚਾਤ ਭਯੋ ਚਿਤ ਮੈ ਨ ਰਤੀ ਕੁ ਡਰਿਯੋ।
ਬ੍ਰਿਜ ਨਾਇਕ ਸਾਇਕ ਏਕ ਹਨ੍ਯੋ ਨ੍ਰਿਪ ਕੋ ਉਰਿ ਲਾਗ ਕੈ ਭੂਮਿ ਪਰਿਯੋ।
ਇਮ ਮੇਦ ਸੋ ਬਾਨ ਚਖਿਯੋ ਨ੍ਰਿਪ ਕੋ ਮਨੋ ਪੰਨਗ ਦੂਧ ਕੋ ਪਾਨ ਕਰਿਯੋ। ੧੯੬੩।

ਸਹਿ ਕੈ ਸਰ ਸ੍ਰੀ ਹਰਿ ਕੋ ਉਰ ਮੈ ਨ੍ਰਿਪ ਸ੍ਯਾਮ ਹੀ ਕਉ ਇਕ ਬਾਨ ਲਗਾਯੋ।
ਸੂਤ ਕੇ ਏਕ ਲਗਾਵਤ ਭਯੋ ਸਰ ਦਾਰੁਕ ਲਾਗਤ ਹੀ ਦੁਖੁ ਪਾਯੋ।
ਹੁਇ ਬਿਸੰਭਾਰ ਗਿਰਿਯੋ ਈ ਚਹੈ ਤਿਹ ਕੋ ਰਥੁ ਆਸਨ ਨ ਠਹਰਾਯੋ।
ਤਾਹੀ ਸਮੈ ਚਪਲੰਗ ਤੁਰੰਗਨਿ ਆਪਨੀ ਚਾਲ ਕੋ ਰੂਪ ਦਿਖਾਯੋ। ੧੯੬੪।

*ਦੋਹਰਾ*

ਭੁਜਾ ਪਕਰ ਕੇ ਸਾਰਥੀ ਰਥਿ ਤਬ ਡਾਰਿਯੋ ਧੀਰ।
ਸ੍ਯੰਦਨ ਹਾਕਤ ਆਪੁ ਹੀ ਚਲਿਯੋ ਲਰਤ ਬਲਬੀਰ। ੧੯੬੫।



ਲਲਕਾਰੇ ਮਾਰਦੇ ਹਨ। ਰਾਜਾ ਹੱਥ ਵਿਚ ਧਨੁਸ਼ ਬਾਣ ਲੈ ਕੇ ਅਤੇ ਅਭਿਮਾਨ ਨਾਲ ਭਰ ਕੇ ਵੈਰੀ ਵਲ ਚਲਾ ਦਿੰਦਾ ਹੈ। ਇਕੋ ਹੀ ਬਾਣ ਨਾਲ (ਕਈਆਂ ਨੂੰ) ਸਿਰਾਂ ਤੋਂ ਬਿਨਾ ਕਰ ਦਿੱਤਾ ਹੈ ਅਤੇ ਨਾਥ (ਸਰਦਾਰੀਆਂ ਵਾਲੇ) ਅਨਾਥ ਹੋ ਗਏ ਹਨ।੧੯੫੯।

ਇਕਨਾਂ ਦੀਆਂ ਭੁਜਾਵਾਂ ਕਟ ਸੁਟੀਆਂ ਹਨ ਅਤੇ ਇਕਨਾਂ ਦੇ ਸਿਰ ਵੱਢ ਕੇ ਸੁਟ ਦਿੱਤੇ ਹਨ। ਕਈਆਂ ਯਾਦਵਾਂ ਨੂੰ ਰਥਾਂ ਤੋਂ ਬਿਨਾ ਕਰ ਦਿੱਤਾ ਹੈ ਅਤੇ ਫਿਰ ਸ੍ਰੀ ਕ੍ਰਿਸ਼ਨ ਨੂੰ ਤੀਰ ਮਾਰੇ ਹਨ। ਹੋਰ ਬਹੁਤ ਸਾਰੇ ਵੱਡੇ ਵੱਡੇ ਹਾਥੀ ਮਾਰ ਦਿੱਤੇ ਹਨ ਅਤੇ ਬਹੁਤ ਸਾਰੇ ਸੁੰਦਰ ਸੱਜੇ ਹੋਏ ਘੋੜਿਆਂ ਨੂੰ ਮਾਰ ਕੇ ਧਰਤੀ ਉਤੇ ਡਿਗਾ ਦਿੱਤਾ ਹੈ। ਜੋਗਣਾਂ, ਭੂਤ, ਪਿਸ਼ਾਚ ਅਤੇ ਗਿਦੜ ਲਹੂ ਦੇ ਸਾਗਰ ਵਿਚ ਨ੍ਹਾਤੇ ਹਨ।੧੯੬੦।

ਸ੍ਰੀ ਕ੍ਰਿਸ਼ਨ ਦੇ ਯੋਧਿਆਂ ਨੂੰ ਮਾਰ ਕੇ, ਰਾਜਾ ਬਹੁਤ ਕ੍ਰੋਧਵਾਨ ਹੋ ਗਿਆ ਹੈ। (ਉਸ ਨੇ) ਯੁੱਧ ਵਿਚ (ਆਪਣਾ) ਮਨ ਅਰਪਿਤ ਕਰ ਦਿੱਤਾ ਹੈ ਅਤੇ ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲਾ ਦਿੱਤੀ ਹੈ। ਸ੍ਰੀ ਕ੍ਰਿਸ਼ਨ ਦੀ ਸਾਰੀ ਦੀ ਸਾਰੀ ('ਐਨ') ਸੈਨਾ ਪ੍ਰਾਣਾਂ ਤੋਂ ਬਿਨਾ ਧਰਤੀ ਉਤੇ ਵਿੱਛੀ ਪਈ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਜੇ ਨੇ ਸਾਰਿਆਂ ਸੂਰਮਿਆਂ ਤੋਂ ਸਿਰਾਂ ਦੇ ਰੂਪ ਵਿਚ ਕਰ ਵਸੂਲ ਕੀਤਾ ਹੋਵੇ।੧੯੬੧।

(ਇਥੇ ਇਕ ਰੂਪਕ ਰਾਹੀਂ ਕਵੀ ਨੇ ਦਸਿਆ ਹੈ ਕਿ ਰਾਜੇ ਨੇ) ਜਿਨ੍ਹਾਂ ਨੂੰ ਸੱਚਾ ਮੰਨਿਆ ਹੈ, (ਉਨ੍ਹਾਂ ਨੂੰ) ਛਡ ਦਿੱਤਾ ਹੈ ਅਤੇ (ਜਿਨ੍ਹਾਂ ਨੂੰ ਝੂਠਾ ਸਮਝਿਆ ਹੈ ਉਨ੍ਹਾਂ ਨੂੰ) ਮਾਰ ਦਿੱਤਾ ਹੈ (ਕਿਉਂਕਿ ਉਸ ਦੇ) ਮਨ ਨੂੰ ਝੂਠ ਚੰਗਾ ਨਹੀਂ ਲਗਦਾ। ਜਿਹੜੇ ਸੂਰਮੇ ਘਾਇਲ ਹੋ ਕੇ ਧਰਤੀ ਉਤੇ ਪਏ ਹਨ, ਮਾਨੋ (ਉਨ੍ਹਾਂ ਨੇ) ਕੁਝ ਦੋਸ਼ ਕੀਤਾ ਹੋਵੇਗਾ (ਇਸ ਲਈ) ਦੰਡ ਦਿੱਤਾ ਗਿਆ ਹੈ। ਇਕ ਹੱਥਾਂ ਪੈਰਾਂ ਤੋਂ ਵਢੇ ਹੋਏ ਹਨ, ਜਿਨ੍ਹਾਂ ਨੇ ਜਿਹੋ ਜਿਹਾ ਕੀਤਾ ਹੈ ਉਹੋ ਜਿਹਾ ਫਲ ਪਾਇਆ ਹੈ। ਰਾਜੇ (ਜਰਾਸੰਧ) ਨੇ ਰਥ ਦੇ ਰਾਜ ਸਿੰਘਾਸਨ ਉਤੇ ਬੈਠ ਕੇ ਸੂਰਮਿਆਂ ਦਾ ਨਿਆਂ ਚੁਕਾਇਆ ਹੈ।੧੯੬੨।

ਜਦ ਰਾਜੇ ਨੇ ਇਸ ਤਰ੍ਹਾਂ ਦਾ ਯੁੱਧ ਕੀਤਾ, ਤਦ ਸ੍ਰੀ ਕ੍ਰਿਸ਼ਨ ਕ੍ਰੋਧ ਨਾਲ ਭਰ ਗਏ। (ਉਨ੍ਹਾਂ ਨੇ) ਰਾਜੇ ਦੇ ਸਾਹਮਣੇ ਜਾ ਕੇ ਰਣ ਮੰਡਿਆ ਅਤੇ ਚਿਤ ਵਿਚ ਰਤਾ ਜਿੰਨਾ ਵੀ ਡਰ ਨ ਮੰਨਿਆ। ਸ੍ਰੀ ਕ੍ਰਿਸ਼ਨ ਨੇ ਇਕ ਬਾਣ ਮਾਰਿਆ (ਜੋ) ਰਾਜੇ ਦੀ ਛਾਤੀ ਵਿਚ ਲਗ ਕੇ ਧਰਤੀ ਉਤੇ ਡਿਗ ਪਿਆ। ਬਾਣ ਨੇ (ਰਾਜੇ ਨੂੰ ਲਗ ਕੇ ਉਸ ਦੀ) ਚਰਬੀ ਨੂੰ ਇਸ ਤਰ੍ਹਾਂ ਚਖਿਆ ਮਾਨੋਂ ਸੱਪ ਨੇ ਦੁੱਧ ਪੀਤਾ ਹੋਵੇ।੧੯੬੩।

(ਆਪਣੀ) ਛਾਤੀ ਉਤੇ ਸ੍ਰੀ ਕ੍ਰਿਸ਼ਨ ਦਾ ਬਾਣ ਸਹਿ ਕੇ ਰਾਜੇ ਨੇ ਕ੍ਰਿਸ਼ਨ ਨੂੰ ਇਕ ਤੀਰ ਮਾਰਿਆ। ਇਕ ਤੀਰ (ਕ੍ਰਿਸ਼ਨ ਦੇ) ਰਥਵਾਨ ਨੂੰ ਮਾਰਿਆ, (ਜਿਸ ਦੇ) ਲਗਦਿਆਂ ਰਥਵਾਨ ਨੇ ਬਹੁਤ ਦੁਖ ਪਾਇਆ। (ਉਹ) ਬੇਸੁਧ ਹੋ ਕੇ ਡਿਗਣ ਵਾਲਾ ਹੀ ਸੀ (ਕਿਉਂਕਿ) ਉਸ ਪਾਸੋਂ ਰਥ ਉਤੇ ਬੈਠੇ ਰਹਿਣਾ ਔਖਾ ਹੋ ਗਿਆ ਸੀ। ਉਸੇ ਵੇਲੇ ਅਤਿਅੰਤ ਚੁਸਤ ਘੋੜਿਆਂ ਨੇ ਆਪਣੀ ਚਾਲ ਦਾ ਰੂਪ ਵਿਖਾਇਆ (ਅਰਥਾਤ ਤੀਬਰ ਗਤਿ ਨਾਲ ਦੌੜ ਗਏ)।੧੯੬੪।

*ਦੋਹਰਾ*

ਧੀਰਜਵਾਨ (ਸ੍ਰੀ ਕ੍ਰਿਸ਼ਨ ਨੇ) ਰਥਵਾਨ ਨੂੰ ਬਾਹੋਂ ਪਕੜ ਕੇ ਰਥ ਵਿਚ ਲਿਟਾ ਦਿੱਤਾ ਅਤੇ ਆਪ ਹੀ ਰਥ ਨੂੰ ਹਕਦੇ ਹੋਏ ਲੜਦੇ ਚਲੇ ਗਏ।੧੯੬੫।

*ਸਵੈਯਾ*

ਸਾਰਥੀ ਸ੍ਯੰਦਨ ਪੈ ਨ ਲਖਿਯੋ ਬਲਿਦੇਵ ਕਹਿਓ ਰਿਸਿ ਤਾਹਿ ਸੁਨੈ ਕੈ।
ਜਿਉ ਦਲ ਤੋਰ ਜਿਤਿਯੋ ਸਬ ਹੀ ਤੈਸੋ ਤੋ ਜਿਤੈ ਜਸ ਡੰਕ ਬਜੈ ਕੈ।
ਮੂਢ ਭਿਰੇ ਪਤਿ ਚਉਦਹ ਲੋਕ ਕੇ ਸੰਗ ਸੁ ਆਪ ਕਉ ਭੂਪ ਕਹੈ ਕੈ।
ਕੀਟ ਪਤੰਗ ਸੁ ਬਾਜਨ ਸੰਗਿ ਉਡਿਯੋ ਕਛੁ ਚਾਹਤ ਪੰਖ ਲਗੈ ਕੈ। ੧੯੬੬।

ਛਾਡਤ ਹੈ ਅਜਹੂੰ ਤੁਹਿ ਕਉ ਪਤਿ ਚਉਦਹ ਲੋਕਨ ਕੇ ਸੰਗ ਨ ਲਰੁ।
ਗ੍ਯਾਨ ਕੀ ਬਾਤ ਧਰੋ ਮਨ ਮੈ ਸੁ ਅਗ੍ਯਾਨ ਕੀ ਚਿਤ ਤੇ ਬਾਤ ਬਿਦਾ ਕਰੁ।
ਰਛਕ ਹੈ ਸਭ ਕੋ ਬ੍ਰਿਜਨਾਥ ਕਹੈ ਕਬਿ ਸ੍ਯਾਮ ਇਹੈ ਜੀਅ ਮੈ ਧਰੁ।
ਤ੍ਯਾਗ ਕੈ ਆਹਵ ਸਸਤ੍ਰ ਸਬੈ ਸੁ ਅਬੈ ਘਨਿ ਸ੍ਯਾਮ ਕੇ ਪਾਇਨ ਪੈ ਪਰੁ। ੧੯੬੭।

*ਚੌਪਈ*

ਜਬੈ ਹਲਾਯੁਧ ਐਸੇ ਕਹਿਯੋ। ਕ੍ਰੋਧ ਡੀਠ ਰਾਜਾ ਤਨ ਚਹਿਯੋ।
ਕਹਿਯੋ ਨ੍ਰਿਪਤਿ ਸਬ ਕੋ ਸੰਘਰ ਹੋ। ਛਤ੍ਰੀ ਹੋਇ ਗ੍ਵਾਰ ਤੇ ਟਰ ਹੋ। ੧੯੬੮।

*ਸਵੈਯਾ*

ਭਾਖਬੋ ਇਉ ਨ੍ਰਿਪ ਕੋ ਸੁਨ ਕੈ ਜਦੁਬੀਰ ਸਬੈ ਅਤਿ ਕੋਪ ਭਰੇ ਹੈ।
ਧਾਇ ਪਰੇ ਤਜਿ ਸੰਕ ਨਿਸੰਕ ਚਿਤੈ ਅਰਿ ਕਉ ਚਿਤੁ ਮੈ ਨ ਡਰੇ ਹੈ।
ਭੂਪ ਅਯੋਧਨ ਮੈ ਧਨੁ ਲੈ ਤਿਹ ਸੀਸ ਕਟੇ ਗਿਰ ਭੂਮਿ ਪਰੇ ਹੈ।
ਮਾਨਹੁ ਪਉਨ ਪ੍ਰਚੰਡ ਬਹੈ ਛੁਟਿ ਬੇਲਨ ਤੇ ਗਿਰਿ ਫੂਲ ਝਰੇ ਹੈ। ੧੯੬੯।

ਸੈਨ ਸੰਘਾਰਤ ਭੂਪ ਫਿਰੈ ਭਟ ਆਨਿ ਕਉ ਆਖ ਤਰੈ ਨਹੀ ਆਨੇ।
ਬਾਜ ਘਨੇ ਗਜ ਰਾਜਨ ਕੇ ਸਿਰ ਪਾਇਨ ਲਉ ਸੰਗਿ ਸ੍ਰਉਨ ਕੇ ਸਾਨੇ।
ਅਉਰ ਰਥੀਨ ਕਰੇ ਬਿਰਥੀ ਬਹੁ ਭਾਤਿ ਹਨੇ ਜੇਊ ਬਾਧਤ ਬਾਨੇ।
ਸੂਰਨ ਕੇ ਪ੍ਰਤਿਅੰਗ ਗਿਰੇ ਮਾਨੋ ਬੀਜ ਬੁਯੋ ਛਿਤ ਮਾਹਿ ਕ੍ਰਿਸਾਨੇ। ੧੯੭੦।

ਇਹ ਭਾਤਿ ਬਿਰੁਧ ਨਿਹਾਰ ਭਯੋ ਮੁਸਲੀਧਰ ਸ੍ਯਾਮ ਸੋ ਤੇਜ ਤਏ ਹੈ।
ਭਾਖਿ ਦੋਊ ਨਿਜ ਸੂਤਨ ਕੋ ਰਿਪੁ ਸਾਮੁਹੇ ਜੁਧ ਕੇ ਕਾਜ ਗਏ ਹੈ।
ਆਯੁਧ ਲੈ ਸੁ ਹਠੀ ਕਵਚੀ ਰਿਸ ਕੈ ਸੰਗਿ ਪਾਵਕ ਬੇਖ ਭਏ ਹੈ।
ਸ੍ਯਾਮ ਭਨੈ ਇਮ ਧਾਵਤ ਭੇ ਮਾਨਹੁ ਕੇਹਰਿ ਦੁਇ ਮ੍ਰਿਗ ਹੇਰਿ ਧਏ ਹੈ। ੧੯੭੧।



*ਸਵੈਯਾ*

(ਸ੍ਰੀ ਕ੍ਰਿਸ਼ਨ ਦੇ) ਰਥਵਾਨ ਨੂੰ ਰਥ ਉਤੇ ਨ ਵੇਖ ਕੇ ਬਲਰਾਮ ਨੇ ਕ੍ਰੋਧਿਤ ਹੋ ਕੇ ਉਸ (ਰਾਜਾ ਜਰਾਸੰਧ) ਨੂੰ ਸੁਣਾ ਕੇ ਕਿਹਾ--ਜਿਵੇਂ ਤੇਰਾ ਸਾਰਾ ਸੈਨਾ-ਦਲ ਜਿਤ ਲਿਆ ਹੈ, ਉਸੇ ਤਰ੍ਹਾਂ ਤੈਨੂੰ ਜਿਤ ਕੇ ਯਸ਼ ਦਾ ਡੰਕਾ ਵਜਾਵਾਂਗੇ। ਮੂਰਖ ਚੌਦਾਂ ਲੋਕਾਂ ਦੇ ਸੁਆਮੀ ਨਾਲ ਲੜ ਕੇ ਆਪਣੇ ਆਪ ਨੂੰ ਰਾਜਾ ਅਖਵਾਉਂਦਾ ਹੈਂ। (ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਮਾਨੋ ਕੋਈ) ਕੀੜਾ ਜਾਂ ਪਤੰਗਾ ਖੰਭ ਲਾ ਕੇ ਬਾਜ਼ਾਂ ਦੇ ਨਾਲ ਉਡਣਾ ਚਾਹੁੰਦਾ ਹੋਵੇ।੧੯੬੬।

(ਹੇ ਜਰਾਸੰਧ!) ਚੌਦਾਂ ਲੋਕਾਂ ਦੇ ਸੁਆਮੀ ਅਜੇ ਵੀ ਤੈਨੂੰ ਛਡ ਸਕਦੇ ਹਨ (ਜੇ) ਤੂੰ (ਉਨ੍ਹਾਂ) ਨਾਲ ਯੁੱਧ ਨ ਕਰੇਂ। ਮਨ ਵਿਚ ਗਿਆਨ ਦੀ ਗੱਲ ਨੂੰ ਧਾਰਨ ਕਰ ਅਤੇ ਅਗਿਆਨ ਦੀ ਗੱਲ ਨੂੰ ਚਿਤ ਵਿਚੋਂ ਕਢ ਦੇ। ਸ੍ਰੀ ਕ੍ਰਿਸ਼ਨ ਸਭ ਦੇ ਰਖਿਅਕ ਹਨ, ਕਵੀ ਸ਼ਿਆਮ ਕਹਿੰਦੇ ਹਨ, ਇਹ ਗੱਲ ਮਨ ਵਿਚ ਧਾਰਨ ਕਰ ਲੈ। ਰਣ-ਭੂਮੀ ਵਿਚ ਸਾਰੇ ਸ਼ਸਤ੍ਰ ਛਡ ਕੇ ਇਸ ਵੇਲੇ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਜਾ।੧੯੬੭।

*ਚੌਪਈ*

ਜਦੋਂ ਬੁਲਰਾਮ ਨੇ ਇਸ ਤਰ੍ਹਾਂ ਕਿਹਾ (ਤਾਂ) ਰਾਜੇ ਨੇ ਕ੍ਰੋਧ ਭਰੀ ਦ੍ਰਿਸ਼ਟੀ ਨਾਲ (ਉਸ ਦੇ) ਸ਼ਰੀਰ ਵਲ ਵੇਖਿਆ। ਰਾਜੇ ਨੇ ਕਿਹਾ (ਹੁਣੇ ਹੀ) ਸਭ ਨੂੰ ਮਾਰਦਾ ਹਾਂ, (ਕੀ) ਛਤ੍ਰੀ ਹੋ ਕੇ ਗਵਾਲੇ ਨਾਲ (ਯੁੱਧ ਕਰਨੋ) ਟਲ ਜਾਵਾਂ।੧੯੬੮।

*ਸਵੈਯਾ*

ਰਾਜੇ ਦੇ ਅਜਿਹੇ ਬੋਲ ਸੁਣ ਕੇ ਸਾਰੇ ਯਾਦਵ ਯੋਧੇ ਅਤਿ ਅਧਿਕ ਕ੍ਰੋਧ ਨਾਲ ਭਰ ਗਏ ਹਨ। ਸੰਸਾ ਛਡ ਕੇ (ਸਾਰੇ) ਟੁਟ ਕੇ ਪੈ ਜਾਂਦੇ ਹਨ ਅਤੇ ਨਿਸੰਗ ਹੋ ਕੇ ਵੈਰੀ ਵਲ ਤਕਦੇ ਹਨ, ਪਰ ਚਿਤ ਵਿਚ ਡਰਦੇ ਨਹੀਂ ਹਨ। ਰਾਜਾ (ਜਰਾਸੰਧ) ਨੇ ਵੀ ਯੁੱਧ-ਭੂਮੀ ਵਿਚ ਧਨੁਸ਼ ਬਾਣ ਲੈ ਕੇ ਉਨ੍ਹਾਂ ਦੇ ਸਿਰ ਕਟ ਦਿੱਤੇ ਹਨ ਜੋ ਧਰਤੀ ਉਤੇ ਡਿਗ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਤੇਜ਼ ਹਵਾ ਦੇ ਚਲਣ ਨਾਲ ਵੇਲਾਂ ਨਾਲੋਂ ਫੁਲ ਟੁਟ ਕੇ ਧਰਤੀ ਉਤੇ ਡਿਗੇ ਪਏ ਹੋਣ।੧੯੬੯।

ਰਾਜਾ (ਜਰਾਸੰਧ) ਸੈਨਾ ਨੂੰ ਮਾਰਦਾ ਫਿਰਦਾ ਹੈ ਅਤੇ ਕਿਸੇ ਹੋਰ ਸੂਰਮੇ ਨੂੰ ਅੱਖ ਹੇਠਾਂ ਨਹੀਂ ਲਿਆਉਂਦਾ। ਬਹੁਤ ਸਾਰੇ ਘੋੜੇ, ਵੱਡੇ ਵੱਡੇ ਹਾਥੀ ਸਿਰ ਤੋਂ ਲੈ ਕੇ ਪੈਰਾਂ ਤਕ ਲਹੂ ਨਾਲ ਗੜ੍ਹਚੇ ਪਏ ਹਨ ਅਤੇ ਰਥਾਂ ਵਾਲਿਆਂ ਨੂੰ ਰਥਾਂ ਤੋਂ ਬਿਨਾ ਕਰ ਦਿੱਤਾ ਹੈ। ਜਿਹੜੇ ਗਾਨੇ ਬੰਨ੍ਹ ਕੇ ਆਏ ਸਨ, ਉਨ੍ਹਾਂ ਨੂੰ ਅਨੇਕ ਤਰ੍ਹਾਂ ਨਾਲ ਮਾਰ ਦਿੱਤਾ ਹੈ। ਸੂਰਮਿਆਂ ਦੇ ਅੰਗ-ਪ੍ਰਤਿ-ਅੰਗ (ਯੁੱਧ-ਭੂਮੀ) ਵਿਚ ਡਿਗੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਧਰਤੀ ਵਿਚ ਕਿਸਾਨ ਨੇ ਬੀਜ ਬੀਜੇ ਹੋਣ। ੧੯੭੦।

ਇਸ ਪ੍ਰਕਾਰ ਦੀ ਵਿਰੋਧੀ (ਸਥਿਤੀ) ਵੇਖ ਕੇ ਬਲਰਾਮ ਸ੍ਰੀ ਕ੍ਰਿਸ਼ਨ ਪ੍ਰਤਿ ਤੱਤੇ ਹੋ ਗਏ ਹਨ। (ਫਿਰ) ਦੋਵੇਂ ਆਪਣੇ ਰਥਵਾਨਾਂ ਨੂੰ ਕਹਿ ਕੇ ਯੁੱਧ ਕਰਨ ਲਈ ਵੈਰੀ ਦੇ ਸਾਹਮਣੇ ਹੋ ਗਏ ਹਨ। ਹਠੀਲੇ ਕਵਚਧਾਰੀ ਸ਼ਸਤ੍ਰ ਲੈ ਕੇ ਕ੍ਰੋਧ ਨਾਲ ਅੱਗ ਦਾ ਰੂਪ ਬਣੇ ਹੋਏ ਹਨ। (ਕਵੀ) ਸ਼ਿਆਮ ਕਹਿੰਦੇ ਹਨ, (ਉਹ) ਇਸ ਤਰ੍ਹਾਂ ਧਾਵਾ ਕਰ ਕੇ ਪਏ ਹਨ ਮਾਨੋ ਹਿਰਨ ਨੂੰ ਵੇਖ ਕੇ ਦੋ ਸ਼ੇਰ ਟੁਟ ਕੇ ਪੈ ਗਏ ਹੋਣ।੧੯੭੧।

ਧਨੁ ਸਾਇਕ ਲੈ ਰਿਸਿ ਭੂਪਤਿ ਕੇ ਤਨ ਘਾਇ ਕਰੇ ਬ੍ਰਿਜਰਾਜ ਤਬੈ।
ਪੁਨਿ ਚਾਰੋ ਈ ਬਾਨਨ ਸੋ ਹਯ ਚਾਰੋ ਈ ਰਾਮ ਭਨੈ ਹਨਿ ਦੀਨੇ ਸਬੈ।
ਤਿਲ ਕੋਟਿਕ ਸ੍ਯੰਦਨ ਕਾਟਿ ਕੀਯੋ ਧਨੁ ਕਾਟਿ ਦੀਯੋ ਕਰਿ ਕੋਪ ਜਬੈ।
ਨ੍ਰਿਪ ਪਿਆਦੋ ਗਦਾ ਗਹਿ ਸਉਹੇ ਗਯੋ ਅਤਿ ਜੁਧੁ ਭਯੋ ਕਰਿ ਹੋ ਸੁ ਅਬੈ। ੧੯੭੨।

ਪਾਇਨ ਧਾਇ ਕੈ ਭੂਪ ਬਲੀ ਸੁ ਗਦਾ ਕਹੁ ਘਾਇ ਹਲੀ ਪ੍ਰਤ ਝਾਰਿਯੋ।
ਕੋਪ ਹੁਤੋ ਸੁ ਜਿਤੋ ਤਿਹ ਮੈ ਸਬ ਸੂਰਨ ਕੋ ਸੁ ਪ੍ਰਤਛ ਦਿਖਾਰਿਯੋ।
ਕੂਦਿ ਹਲੀ ਭੁਇੰ ਠਾਢੋ ਭਯੋ ਜਸੁ ਤਾ ਛਬਿ ਕੋ ਕਬਿ ਸ੍ਯਾਮ ਉਚਾਰਿਯੋ।
ਚਾਰੋ ਈ ਅਸ੍ਵਨ ਸੂਤ ਸਮੇਤ ਸੁ ਕੈ ਸਬ ਹੀ ਰਥ ਚੂਰਨ ਡਾਰਿਯੋ। ੧੯੭੩।

ਇਤ ਭੂਪ ਗਦਾ ਗਹਿ ਆਵਤ ਭਯੋ ਉਤ ਲੈ ਕੇ ਗਦਾ ਮੁਸਲੀਧਰ ਧਾਯੋ।
ਆਇ ਅਯੋਧਨ ਬੀਚ ਦੁਹੂੰ ਕਬਿ ਸ੍ਯਾਮ ਕਹੈ ਰਨ ਦੁੰਦ ਮਚਾਯੋ।
ਜੁਧ ਕੀਯੋ ਬਹੁਤੇ ਚਿਰ ਲਉ ਨਹਿ ਆਪਿ ਗਿਰਿਓ ਉਤ ਕਉ ਨ ਗਿਰਾਯੋ।
ਐਸੇ ਰਿਝਾਵਤ ਭਯੋ ਸੁਰ ਲੋਗਨ ਧੀਰਨ ਬੀਰਨ ਕੋ ਰਿਝਵਾਯੋ। ੧੯੭੪।

ਹਾਰ ਕੈ ਬੈਠ ਰਹੈ ਦੋਊ ਬੀਰ ਸੰਭਾਰਿ ਉਠੈ ਪੁਨਿ ਜੁਧੁ ਮਚਾਵੈ।
ਰੰਚ ਨ ਸੰਕ ਕਰੈ ਚਿਤ ਮੈ ਰਿਸ ਕੈ ਦੋਊ ਮਾਰ ਹੀ ਮਾਰ ਉਘਾਵੈ।
ਜੈਸੇ ਗਦਾਹਵ ਕੀ ਬਿਧਿ ਹੈ ਦੋਊ ਤੈਸੇ ਲਰੈ ਅਰੁ ਘਾਵ ਚਲਾਵੈ।
ਨੈਕੁ ਟਰੈ ਨ ਅਰੈ ਹਠ ਬਾਧਿ ਗਦਾ ਕੋ ਗਦਾ ਸੰਗਿ ਵਾਰ ਬਚਾਵੈ। ੧੯੭੫।

ਸ੍ਯਾਮ ਭਨੈ ਅਤਿ ਆਹਵ ਮੈ ਮੁਸਲੀ ਅਰੁ ਭੂਪਤਿ ਕੋਪ ਭਰੇ ਹੈ।
ਆਪਸ ਬੀਚ ਹਕਾਰ ਦੋਊ ਭਟ ਚਿਤ ਬਿਖੈ ਨਹੀ ਨੈਕੁ ਡਰੇ ਹੈ।
ਭਾਰੀ ਗਦਾ ਗਹਿ ਹਾਥਨ ਮੈ ਰਨ ਭੂਮਹਿ ਤੇ ਨਹਿ ਪੈਗੁ ਟਰੇ ਹੈ।
ਮਾਨਹੁ ਮਧਿ ਮਹਾ ਬਨ ਕੇ ਪਲ ਕੇ ਹਿਤ ਦ੍ਵੈ ਬਰ ਸਿੰਘ ਅਰੇ ਹੈ। ੧੯੭੬।

ਕਾਟਿ ਗਦਾ ਬਲਦੇਵ ਦਈ ਤਿਹ ਭੂਪਤਿ ਕੀ ਅਰੁ ਬਾਨਨ ਮਾਰਿਯੋ।
ਪਉਰਖ ਯਾ ਹੀ ਭਿਰਿਯੋ ਹਮ ਸੋ ਰਿਸ ਕੈ ਅਰਿ ਕਉ ਇਹ ਭਾਤਿ ਪਚਾਰਿਯੋ।
ਇਉ ਕਰਿ ਕੈ ਪੁਨਿ ਬਾਨਨ ਮਾਰਿ ਸਰਾਸਨ ਲੈ ਤਿਹ ਗ੍ਰੀਵਹਿ ਡਾਰਿਯੋ।
ਦੇਵ ਕਰੈ ਉਪਮਾ ਸੁ ਕਹੈ ਜਦੁਬੀਰ ਜਿਤਿਯੋ ਸੁ ਬਡੋ ਅਰਿ ਹਾਰਿਯੋ। ੧੯੭੭।

ਕੰਪਤ ਹੋ ਜਿਸ ਤੇ ਖਗੇਸ ਮਹੇਸ ਮੁਨੀ ਜਿਹ ਤੇ ਭੈ ਭੀਤਿਯੋ।
ਸੇਸ ਜਲੇਸ ਦਿਨੇਸ ਨਿਸੇਸ ਸੁਰੇਸ ਹੁਤੇ ਚਿਤ ਮੈ ਨ ਨਿਚੀਤਿਯੋ।



ਤਦ ਸ੍ਰੀ ਕ੍ਰਿਸ਼ਨ ਨੇ ਧਨੁਸ਼ ਬਾਣ ਲੈ ਕੇ ਅਤੇ ਕ੍ਰੋਧਿਤ ਹੋ ਕੇ ਰਾਜੇ ਦੇ ਸ਼ਰੀਰ ਉਤੇ ਘਾਉ ਕਰ ਦਿੱਤੇ ਹਨ। ਫਿਰ ਚੌਹਾਂ ਹੀ ਬਾਣਾਂ ਨਾਲ ਚੌਹਾਂ ਹੀ ਘੋੜਿਆਂ ਨੂੰ, (ਕਵੀ) ਰਾਮ ਕਹਿੰਦੇ ਹਨ, ਮਾਰ ਦਿੱਤਾ ਹੈ। (ਰਾਜੇ ਦੇ) ਰਥ ਨੂੰ ਕਟ ਕੇ ਤਿਲ ਤਿਲ ਜਿੰਨੇ ਕਰੋੜਾਂ ਟੁਕੜੇ ਕਰ ਦਿੱਤੇ ਹਨ ਅਤੇ ਜਦੋਂ ਫਿਰ ਕ੍ਰੋਧ ਕੀਤਾ ਹੈ ਤਾਂ ਧਨੁਸ਼ ਨੂੰ ਵੀ ਕਟ ਦਿੱਤਾ ਹੈ। ਰਾਜੇ (ਜਰਾਸੰਧ) ਨੇ ਪੈਦਲ ਹੀ ਗਦਾ ਪਕੜ ਕੇ (ਕ੍ਰਿਸ਼ਨ ਦੇ) ਸਾਹਮਣੇ ਜਾ ਕੇ ਭਿਆਨਕ ਯੁੱਧ ਕੀਤਾ, ਜਿਸ ਦਾ ਵਰਣਨ ਹੁਣ ਕਰਦਾ ਹਾਂ।੧੯੭੨।

ਬਲਵਾਨ ਰਾਜੇ ਨੇ ਪੈਦਲ ਹੀ ਭਜ ਕੇ ਗਦਾ ਨੂੰ ਬਲਰਾਮ ਉਤੇ ਝਾੜਿਆ ਅਤੇ ਘਾਇਲ ਕਰ ਦਿੱਤਾ। ਉਸ ਵਿਚ ਜਿਤਨਾ ਵੀ ਕ੍ਰੋਧ (ਸਿਮਟਿਆ ਹੋਇਆ) ਸੀ, ਉਹ ਸਾਰਿਆਂ ਸੂਰਮਿਆਂ ਨੂੰ ਪ੍ਰਤੱਖ ਵਿਖਾ ਦਿੱਤਾ। ਬਲਰਾਮ (ਰਥ ਤੋਂ) ਕੁਦ ਕੇ ਭੂਮੀ ਉਤੇ ਖੜੋ ਗਿਆ। ਉਸ ਦੀ ਛਬੀ ਨੂੰ ਕਵੀ ਸ਼ਿਆਮ ਨੇ ਇਸ ਤਰ੍ਹਾਂ ਉਚਾਰਿਆ ਹੈ। ਚੌਹਾਂ ਹੀ ਘੋੜਿਆਂ ਨੂੰ ਰਥਵਾਨ ਸਹਿਤ ਅਤੇ ਸਾਰੇ ਹੀ ਰਥਾਂ ਨੂੰ ਚੂਰ ਚੂਰ ਕਰ ਦਿੱਤਾ ਹੈ।੧੯੭੩।

ਇਧਰੋਂ ਰਾਜਾ (ਜਰਾਸੰਧ) ਗਦਾ ਪਕੜ ਕੇ ਆ ਗਿਆ ਹੈ ਅਤੇ ਉਧਰੋਂ ਬਲਰਾਮ ਗਦਾ ਲੈ ਕੇ ਆ ਧਸਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਦੋਹਾਂ ਨੇ ਯੁੱਧ-ਭੂਮੀ ਵਿਚ ਆ ਕੇ ਦੁਅੰਦ ਯੁੱਧ ਮਚਾਇਆ ਹੈ। (ਉਨ੍ਹਾਂ ਨੇ) ਬਹੁਤ ਚਿਰ ਤਕ ਯੁੱਧ ਕੀਤਾ ਹੈ ਅਤੇ (ਦੋਹਾਂ ਵਿਚੋਂ ਕੋਈ ਵੀ) ਨ ਆਪ ਡਿਗਿਆ ਹੈ ਅਤੇ ਨ ਦੂਜੇ ਨੂੰ ਡਿਗਾ ਸਕਿਆ ਹੈ। ਇਸ ਤਰ੍ਹਾਂ (ਦੋਹਾਂ ਨੇ) ਦੇਵਤਿਆਂ ਨੂੰ ਖੁਸ਼ ਕਰ ਲਿਆ ਹੈ ਅਤੇ ਧੀਰਜ ਵਾਲੇ ਯੋਧਿਆਂ ਨੂੰ ਵੀ ਪ੍ਰਸੰਨ ਕਰ ਲਿਆ ਹੈ।੧੯੭੪।

ਦੋਵੇਂ ਯੋਧੇ ਥਕ ਕੇ ਬੈਠ ਗਏ ਹਨ ਅਤੇ ਫਿਰ ਸੰਭਲ ਕੇ (ਅਰਥਾਤ ਸਾਵਧਾਨ ਹੋ ਕੇ) ਉਠੇ ਹਨ ਅਤੇ (ਫਿਰ) ਯੁੱਧ ਮਚਾ ਦਿੱਤਾ ਹੈ। ਚਿਤ ਵਿਚ ਜ਼ਰਾ ਜਿੰਨਾ ਸੰਸਾ ਨਹੀਂ ਕਰਦੇ, ਬਲਕਿ ਕ੍ਰੋਧ ਕਰ ਕੇ ਮਾਰੋ-ਮਾਰੋ ਪੁਕਾਰਦੇ ਹਨ। ਜਿਵੇਂ ਗਦਾ-ਯੁੱਧ ਦੀ ਵਿਧੀ ਹੈ, ਦੋਵੇਂ ਉਸੇ ਤਰ੍ਹਾਂ ਲੜਦੇ ਹਨ ਅਤੇ (ਇਕ ਦੂਜੇ ਉਤੇ) ਵਾਰ ਕਰਦੇ ਹਨ। (ਯੁੱਧ ਵਿਚੋਂ) ਜ਼ਰਾ ਵੀ ਹਟਦੇ ਨਹੀਂ ਹਨ, ਹਠ ਬੰਨ੍ਹ ਕੇ ਅੜੇ ਖੜੋਤੇ ਹਨ ਅਤੇ ਗਦਾ ਦਾ ਵਾਰ ਗਦਾ ਨਾਲ ਹੀ ਬਚਾਉਂਦੇ ਹਨ।੧੯੭੫

(ਕਵੀ) ਸ਼ਿਆਮ ਕਹਿੰਦੇ ਹਨ, ਉਸ ਭਿਆਨਕ ਯੁੱਧ ਵਿਚ ਬਲਰਾਮ ਅਤੇ ਰਾਜਾ (ਜਰਾਸੰਧ) ਕ੍ਰੋਧ ਨਾਲ ਭਰੇ ਹੋਏ ਹਨ। ਦੋਵੇਂ ਯੋਧੇ ਆਪਸ ਵਿਚ ਵੰਗਾਰਦੇ ਹਨ ਅਤੇ ਚਿਤ ਵਿਚ ਜ਼ਰਾ ਜਿਨੇ ਵੀ ਡਰਦੇ ਨਹੀਂ ਹਨ। ਹੱਥਾਂ ਵਿਚ ਭਾਰੀ ਗਦਾ ਪਕੜ ਕੇ ਰਣ-ਭੂਮੀ ਵਿਚੋਂ ਇਕ ਕਦਮ ਵੀ ਨਹੀਂ ਹਟਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਹੁਤ ਵਡੇ ਬਨ ਵਿਚ ਮਾਸ ਲਈ ਬਲਵਾਨ ਸ਼ੇਰ ਹੋ ਕੇ ਅੜੇ ਖੜੋਤੇ ਹੋਣ।੧੯੭੬।

ਬਲਰਾਮ ਨੇ ਉਸ ਰਾਜੇ ਦੀ ਗਦਾ ਨੂੰ ਕਟ ਸੁਟਿਆ ਅਤੇ ਬਾਣਾਂ ਦੀ ਮਾਰ ਕੀਤੀ ਅਤੇ ਕ੍ਰੋਧ ਕਰ ਕੇ ਵੈਰੀ ਨੂੰ ਇਸ ਤਰ੍ਹਾਂ ਬੋਲਿਆ--ਇਸੇ ਮਰਦਾਨਗੀ ਨਾਲ ਅਸਾਂ ਨਾਲ ਆ ਕੇ ਲੜਿਆ ਸੀ। ਇਸ ਤਰ੍ਹਾਂ ਕਹਿ ਕੇ ਫਿਰ ਬਾਣਾਂ ਦੀ ਮਾਰ ਕੀਤੀ ਹੈ ਅਤੇ ਧਨੁਸ਼ ਲੈ ਕੇ ਉਸ ਦੀ ਧੌਣ ਵਿਚ ਪਾ ਲਈ ਹੈ। ਦੇਵਤੇ ਉਪਮਾ ਕਰਨ ਲਗ ਗਏ ਹਨ ਅਤੇ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਜਿਤ ਗਿਆ ਹੈ ਅਤੇ ਵੱਡਾ ਵੈਰੀ ਹਾਰ ਗਿਆ ਹੈ।੧੯੭੭।

ਜਿਸ ਕੋਲੋਂ ਗਰੁੜ ਅਤੇ ਸ਼ਿਵ ਕੰਬਦੇ ਹਨ ਅਤੇ ਜਿਸ ਪਾਸੋਂ ਮੁਨੀ ਵੀ ਭੈ-ਭੀਤ ਹਨ। ਸ਼ੇਸ਼ਨਾਗ, ਵਰੁਨ, ਸੂਰਜ, ਚੰਦ੍ਰਮਾ ਅਤੇ ਇੰਦਰ ਵੀ (ਜਿਸ ਵਲੋਂ) ਨਿਸਚਿੰਤ ਨਹੀਂ

ਤਾ ਨ੍ਰਿਪ ਕੇ ਸਿਰ ਪੈ ਕਬਿ ਸ੍ਯਾਮ ਕਹੈ ਇਹ ਕਾਲ ਇਸੋ ਅਬ ਬੀਤਿਯੋ।
ਧੰਨਹਿ ਧੰਨਿ ਕਰੈ ਸਬ ਸੂਰ ਭਲੇ ਭਗਵਾਨ ਬਡੋ ਅਰਿ ਜੀਤਿਯੋ। ੧੯੭੮।

ਬਲਭਦ੍ਰ ਗਦਾ ਗਹਿ ਕੈ ਇਤ ਤੇ ਰਿਸ ਸਾਥ ਕਹਿਯੋ ਅਰਿ ਕਉ ਹਰਿ ਹੋਂ।
ਇਹ ਪ੍ਰਾਨ ਬਚਾਵਤ ਕੋ ਹਮ ਸੋ ਜਮ ਜਉ ਭਿਰਿ ਹੈ ਨ ਤਊ ਡਰਿ ਹੋਂ।
ਘਨ ਸ੍ਯਾਮ ਸਬੈ ਸੰਗਿ ਜਾਦਵ ਲੈ ਤਜਿ ਯਾਹ ਕਹੈ ਨ ਭਯਾ ਟਰਿ ਹੋਂ।
ਕਬਿ ਸ੍ਯਾਮ ਕਹੈ ਮੁਸਲੀ ਇਹ ਭਾਤਿ ਅਬੈ ਇਹ ਕੋ ਬਧ ਹੀ ਕਰਿ ਹੋਂ। ੧੯੭੯।

ਸੁਨਿ ਭੂਪ ਹਲਾਯੁਧ ਕੀ ਬਤੀਯਾ ਅਪੁਨੇ ਮਨ ਮੈ ਅਤਿ ਹੀ ਡਰੁ ਮਾਨਿਯੋ।
ਮਾਨੁਖ ਰੂਪ ਲਖਿਯੋ ਨ ਬਲੀ ਨਿਸਚੈ ਬਲ ਕਉ ਜਮ ਰੂਪ ਪਛਾਨਿਯੋ।
ਸ੍ਰੀ ਜਦੁਬੀਰ ਕੀ ਓਰਿ ਚਿਤੈ ਤਜਿ ਆਯੁਧ ਪਾਇਨ ਸੋ ਲਪਟਾਨਿਯੋ।
ਮੇਰੀ ਸਹਾਇ ਕਰੋ ਪ੍ਰਭ ਜੂ ਕਬਿ ਸ੍ਯਾਮ ਕਹੈ ਕਹਿ ਯੌ ਘਿਘਿਯਾਨਿਯੋ। ੧੯੮੦।

ਕਰੁਨਾਨਿਧ ਦੇਖਿ ਦਸਾ ਤਿਹ ਕੀ ਕਰੁਨਾਰਸ ਕਉ ਚਿਤ ਬੀਚ ਬਢਾਯੋ।
ਕੋਪਹਿ ਛਾਡਿ ਦਯੋ ਹਰਿ ਜੂ ਦੁਹੂੰ ਨੈਨਨ ਭੀਤਰ ਨੀਰ ਬਹਾਯੋ।
ਬੀਰ ਹਲਾਯੁਧ ਠਾਢੋ ਹੁਤੋ ਤਿਹ ਕੋ ਕਹਿ ਕੈ ਇਹ ਬੈਨ ਸੁਨਾਯੋ।
ਛਾਡਿ ਦੈ ਜੋ ਹਮ ਜੀਤਨ ਆਯੋ ਹੋ ਸੋ ਹਮ ਜੀਤ ਲਯੋ ਬਿਲਖਾਯੋ। ੧੯੮੧।

ਇਹ ਛੋਡਿ ਹਲੀ ਨਹੀ ਛੋਡਤ ਹੋ ਕਿਹ ਕਾਜ ਕਹਿਓ ਤੁਹਿ ਬਾਨਨ ਮਾਰਿਯੋ।
ਜੀਤ ਲਯੋ ਤੋ ਕਹਾ ਭਯੋ ਸ੍ਯਾਮ ਬਡੋ ਅਰਿ ਹੈ ਇਹ ਪਉਰਖ ਹਾਰਿਯੋ।
ਆਛੋ ਰਥੀ ਹੈ ਭਯੋ ਬਿਰਥੀ ਅਰੁ ਪਾਇ ਗਹੈ ਪ੍ਰਭ ਤੇਰੇ ਉਚਾਰਿਯੋ।
ਤੇਈਸ ਛੋਹਨੀ ਕੋ ਪਤਿ ਹੈ ਤੋ ਕਹਾ ਇਹ ਕੋ ਸਬ ਸੈਨ ਸੰਘਾਰਿਯੋ। ੧੯੮੨।

*ਦੋਹਰਾ*

ਸੈਨ ਬਡੋ ਸੰਗਿ ਸਤ੍ਰੁ ਕੋ ਜੀਤਿ ਤਾਹਿ ਤਿਹ ਜੀਤਿ।
ਛਾਡਤ ਹੈ ਨਹਿ ਬਧਤ ਤਿਹ ਇਹੈ ਬਡਨ ਕੀ ਰੀਤਿ। ੧੯੮੩।

*ਸਵੈਯਾ*

ਪਾਗ ਦਈ ਅਰੁ ਬਾਗੋ ਦਯੋ ਇਕ ਸ੍ਯੰਦਨ ਦੈ ਤਿਹ ਛਾਡ ਦਯੋ ਹੈ।
ਭੂਪ ਚਿਤੈ ਹਰਿ ਕੋ ਚਿਤ ਮੈ ਅਤਿ ਹੀ ਕਰਿ ਲਜਤਵਾਨ ਭਯੋ ਹੈ।



ਰਹਿੰਦੇ ਹਨ। ਕਵੀ ਸ਼ਿਆਮ ਕਹਿੰਦੇ ਹਨ, ਉਸ ਰਾਜੇ (ਜਰਾਸੰਧ) ਦੇ ਸਿਰ ਉਤੇ ਇਹ (ਬਲਰਾਮ) ਇਸ ਵੇਲੇ ਕਾਲ ਬਣ ਗਿਆ ਹੈ। ਸਾਰੇ ਸੂਰਮੇ ਧੰਨ ਧੰਨ ਕਰਦੇ ਹਨ ਕਿ ਚੰਗਾ ਹੋਇਆ ਭਗਵਾਨ ਨੇ ਵੱਡਾ ਵੈਰੀ ਜਿਤ ਲਿਆ ਹੈ।੧੯੭੮।

ਇਧਰੋਂ ਬਲਰਾਮ ਨੇ ਗਦਾ ਪਕੜ ਕੇ ਕ੍ਰੋਧ ਨਾਲ ਕਿਹਾ--(ਮੈਂ ਹੁਣੇ) ਵੈਰੀ ਨੂੰ ਮਾਰਦਾ ਹਾਂ। ਇਹ ਮੇਰੇ ਕੋਲੋਂ ਕਿਵੇਂ ਪ੍ਰਾਣ ਬਚਾ ਸਕਦਾ ਹੈ। (ਜੇ) ਜਮ ਵਾਂਗ ਲੜੇਗਾ, ਤਾਂ ਵੀ ਨਹੀਂ ਡਰਾਂਗਾ। (ਜੇ ਕਰ) ਸ੍ਰੀ ਕ੍ਰਿਸ਼ਨ ਸਾਰਿਆਂ ਯਾਦਵਾਂ ਨੂੰ ਨਾਲ ਲੈ ਕੇ ਇਸ ਨੂੰ ਛਡ ਦੇਣ ਲਈ ਕਹਿਣ ਤਾਂ ਵੀ ਹੇ ਭਰਾ ਜੀ! (ਮੈਂ ਆਪਣੇ ਇਰਾਦੇ ਤੋਂ) ਨਹੀਂ ਹਟਾਂਗਾ। ਕਵੀ ਸ਼ਿਆਮ ਕਹਿੰਦੇ ਹਨ, ਬਲਰਾਮ ਇਸ ਤਰ੍ਹਾਂ (ਕਹਿੰਦਾ ਹੈ) ਕਿ ਹੁਣੇ ਹੀ ਇਸ ਨੂੰ ਮਾਰ ਦਿਆਂਗਾ।੧੯੭੯।

ਬਲਰਾਮ ਦੀਆਂ ਗੱਲਾਂ ਸੁਣ ਕੇ ਰਾਜੇ (ਜਰਾਸੰਧ) ਨੇ ਆਪਣੇ ਮਨ ਵਿਚ ਬਹੁਤ ਡਰ ਮੰਨਿਆ ਹੈ। (ਉਸ ਨੇ) ਬਲਰਾਮ ਨੂੰ ਮਨੁੱਖ ਨ ਨਿਸਚਿਤ ਕਰ ਕੇ ਉਸ ਨੂੰ ਯਮਰਾਜ ਦੇ ਰੂਪ ਵਿਚ ਪਛਾਣਿਆ ਹੈ। ਸ੍ਰੀ ਕ੍ਰਿਸ਼ਨ ਵਲ ਵੇਖ ਕੇ ਅਤੇ ਸ਼ਸਤ੍ਰ ਛਡ ਕੇ (ਉਨ੍ਹਾਂ ਦੇ) ਪੈਰਾਂ ਨਾਲ ਲਿਪਟ ਗਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, 'ਹੇ ਪ੍ਰਭੂ! ਮੇਰੀ ਸਹਾਇਤਾ ਕਰੋ' ਕਹਿ ਕੇ ਤਰਲੇ ਕਰਨ ਲਗਾ ਹੈ।੧੯੮੦।

ਕ੍ਰਿਪਾ ਦੇ ਸਾਗਰ (ਸ੍ਰੀ ਕ੍ਰਿਸ਼ਨ ਨੇ) ਉਸ ਦੀ ਸਥਿਤੀ ਨੂੰ ਵੇਖ ਕੇ (ਆਪਣੇ) ਚਿਤ ਵਿਚ ਕਰੁਣਾ ਦੇ ਭਾਵ ਨੂੰ ਵਧਾਇਆ ਹੈ। ਸ੍ਰੀ ਕ੍ਰਿਸ਼ਨ ਨੇ ਕ੍ਰੋਧ ਤਿਆਗ ਦਿੱਤਾ ਹੈ ਅਤੇ ਦੋਹਾਂ ਅੱਖਾਂ ਵਿਚ ਜਲ ਵਗਾ ਦਿੱਤਾ ਹੈ। (ਜਿਥੇ) ਬਲਰਾਮ ਸੂਰਮਾ ਖੜੋਤਾ ਹੋਇਆ ਸੀ, ਉਸ ਨੂੰ ਸੰਬੋਧਨ ਕਰ ਕੇ ਇਹ ਬਚਨ ਕਹੇ ਹਨ--(ਹੇ ਬਲਰਾਮ! ਇਸ ਨੂੰ) ਛਡ ਦੇ। ਜੋ ਸਾਨੂੰ ਜਿਤਣ ਆਇਆ ਸੀ, ਉਸ ਨੂੰ ਅਸੀਂ ਜਿਤ ਲਿਆ ਹੈ ਅਤੇ ਇਹ ਵਿਰਲਾਪ ਕਰਨ ਲਗ ਗਿਆ ਹੈ।੧੯੮੧।

(ਸ੍ਰੀ ਕ੍ਰਿਸ਼ਨ ਨੇ ਕਿਹਾ--) ਹੇ ਬਲਰਾਮ! ਇਸ ਨੂੰ ਛਡ ਦੇ। (ਬਲਰਾਮ ਨੇ ਕਿਹਾ-ਮੈਂ) ਨਹੀਂ ਛਡਾਂਗਾ। (ਕ੍ਰਿਸ਼ਨ ਨੇ ਕਿਹਾ--ਤੂੰ) ਇਹ (ਗੱਲ) ਕਿਸ ਲਈ ਕਹੀ ਹੈ। (ਇਸ ਲਈ ਕਿ ਤੂੰ) ਇਸ ਨੂੰ ਬਾਣਾਂ ਨਾਲ ਮਾਰਿਆ ਹੈ। ਜੇ (ਤੂੰ) ਇਸ ਨੂੰ ਜਿਤ ਲਿਆ ਹੈ ਤਾਂ ਕੀ ਹੋਇਆ। (ਬਲਰਾਮ ਨੇ ਕਿਹਾ--) ਹੇ ਕ੍ਰਿਸ਼ਨ! ਇਹ ਸਾਡਾ ਵੱਡਾ ਵੈਰੀ ਹੈ ਅਤੇ ਸ਼ਕਤੀ ਖ਼ਤਮ ਕਰ ਬੈਠਾ ਹੈ। (ਸ੍ਰੀ ਕ੍ਰਿਸ਼ਨ ਨੇ ਕਿਹਾ--ਹੇ ਬਲਰਾਮ! ਇਕ ਤਾਂ ਇਹ) ਚੰਗਾ ਰਥੀ ਹੈ ਅਤੇ ਰਥ ਤੋਂ ਵਾਂਝਿਆ ਗਿਆ ਹੈ ਅਤੇ ਕਹਿੰਦਾ ਹੈ-- ਹੇ ਸੁਆਮੀ! ਤੇਰੇ ਪੈਰ ਪਕੜਦਾ ਹਾਂ। ਜੇ ਤੇਈ ਅਛੋਹਣੀ ਸੈਨਾ ਦਾ ਸੁਆਮੀ ਹੈ, ਤਾਂ ਕੀਹ (ਤੂੰ ਤਾਂ) ਇਸ ਦੀ ਸਾਰੀ ਸੈਨਾ ਮਾਰ ਦਿੱਤੀ ਹੈ।੧੯੮੨।

*ਦੋਹਰਾ*

(ਹੁਣ, ਕਿਸੇ) ਵੈਰੀ ਨਾਲ ਜੋ ਬਹੁਤ ਵੱਡੀ ਸੈਨਾ ਹੁੰਦੀ ਹੈ; ਜੇ ਉਸ ਨੂੰ ਜਿਤ ਲਿਆ (ਤਾਂ ਆਪਣੇ ਆਪ) ਉਹ ਜਿਤਿਆ ਗਿਆ। (ਅਜਿਹੇ ਸੈਨਾ-ਨਾਇਕ ਅਥਵਾ ਰਾਜੇ ਨੂੰ) ਛਡ ਦਿੱਤਾ ਜਾਂਦਾ ਹੈ, ਮਾਰਿਆ ਨਹੀਂ ਜਾਂਦਾ, ਇਹੀ ਵਡਿਆਂ ਦੀ ਰੀਤ ਹੈ।੧੯੮੩।

*ਸਵੈਯਾ*

(ਆਖਿਰ ਸ੍ਰੀ ਕ੍ਰਿਸ਼ਨ ਨੇ ਜਰਾਸੰਧ ਨੂੰ) ਪਗੜੀ ਦਿੱਤੀ ਅਤੇ ਬਸਤ੍ਰ ਦਿੱਤੇ ਅਤੇ ਇਕ ਰਥ ਦੇ ਕੇ ਉਸ ਨੂੰ ਛਡ ਦਿੱਤਾ। ਰਾਜਾ (ਜਰਾਸੰਧ) ਸ੍ਰੀ ਕ੍ਰਿਸ਼ਨ ਨੂੰ ਮਨ ਵਿਚ ਚਿਤਵ

ਗ੍ਰੀਵ ਨਿਵਾਇ ਮਹਾ ਦੁਖੁ ਪਾਇ ਘਨੋ ਪਛਤਾਇ ਕੈ ਧਾਮਿ ਗਯੋ ਹੈ।
ਸ੍ਰੀ ਜਦੁਬੀਰ ਕਉ ਚਉਦਹ ਲੋਕਨ ਸ੍ਯਾਮ ਭਨੈ ਜਸੁ ਪੂਰਿ ਰਹਿਯੋ ਹੈ। ੧੯੯੪।

ਤੇਈਸ ਛੋਹਨ ਤੇਈਸ ਬਾਰ ਅਯੋਧਨ ਤੇ ਪ੍ਰਭ ਐਸੇ ਹੀ ਮਾਰੇ।
ਬਾਜ ਘਨੇ ਗਜ ਪਤਿ ਹਨੇ ਕਬਿ ਸ੍ਯਾਮ ਭਨੇ ਬਿਪਤੇ ਕਰਿ ਡਾਰੇ।
ਏਕ ਹੀ ਬਾਨ ਲਗੇ ਹਰਿ ਕੋ ਜਮ ਧਾਮਿ ਸੋਊ ਤਜਿ ਦੇਹ ਪਧਾਰੇ।
ਸ੍ਰੀ ਬ੍ਰਿਜਰਾਜ ਕੀ ਜੀਤ ਭਈ ਅਰਿ ਤੇਈਸ ਬਾਰਨ ਐਸੇ ਈ ਹਾਰੇ। ੧੯੯੫।

*ਦੋਹਰਾ*

ਦੇਵਨ ਜੋ ਉਸਤਤਿ ਕਰੀ ਪਾਛੇ ਕਹੀ ਸੁਨਾਇ।
ਕਥਾ ਸੁ ਆਗੈ ਹੋਇ ਹੈ ਕਹਿ ਹੋ ਵਹੀ ਬਨਾਇ। ੧੯੯੬।

*ਸਵੈਯਾ*

ਉਤ ਭੂਪਤਿ ਹਾਰਿ ਗਯੋ ਗ੍ਰਿਹ ਕੌ ਰਨ ਜੀਤਿ ਇਤੈ ਹਰਿ ਜੂ ਗ੍ਰਿਹ ਆਯੋ।
ਮਾਤ ਪਿਤਾ ਕੋ ਜੁਹਾਰੁ ਕੀਯੋ ਪੁਨਿ ਭੂਪਤਿ ਕੇ ਸਿਰ ਛਤ੍ਰ ਤਨਾਯੋ।
ਬਾਹਰਿ ਆਇ ਗੁਨੀਨ ਸੁ ਦਾਨ ਦੀਯੋ ਤਿਨ ਇਉ ਜਸੁ ਭਾਖਿ ਸੁਨਾਯੋ।
ਸ੍ਰੀ ਜਦੁਬੀਰ ਮਹਾ ਰਨਧੀਰ ਬਡੋ ਅਰਿ ਜੀਤਿ ਭਲੋ ਜਸੁ ਪਾਯੋ। ੧੯੯੭।

ਅਉਰ ਜਿਤੀ ਪੁਰਿ ਨਾਰਿ ਹੁਤੀ ਮਿਲਿ ਕੈ ਸਭ ਸ੍ਯਾਮ ਕੀ ਓਰਿ ਨਿਹਾਰੈ।
ਭੂਖਨ ਅਉਰ ਜਿਤੋ ਧਨੁ ਹੈ ਪਟ ਸ੍ਰੀ ਜਦੁਬੀਰ ਕੇ ਊਪਰ ਵਾਰੈ।
ਬੀਰ ਬਡੋ ਅਰਿ ਜੀਤ ਲਯੋ ਰਨਿ ਯੌ ਹਸਿ ਕੈ ਸਬ ਬੈਨ ਉਚਾਰੈ।
ਸੁੰਦਰ ਤੈਸੋ ਈ ਪਉਰਖ ਮੈ ਕਹਿ ਇਉ ਸਬ ਸੋਕ ਬਿਦਾ ਕਰ ਡਾਰੈ। ੧੯੯੮।

ਹਸਿ ਕੈ ਪੁਰਿ ਨਾਰਿ ਮੁਰਾਰਿ ਨਿਹਾਰਿ ਸੁ ਬਾਤ ਕਹੈ ਕਛੁ ਨੈਨ ਨਚੈ ਕੈ।
ਜੀਤਿ ਫਿਰੇ ਰਨ ਧਾਮਹਿ ਕੋ ਸੰਗਿ ਬੈਰਨ ਕੇ ਬਹੁ ਜੁਝ ਮਚੈ ਕੈ।
ਏ ਈ ਸੁ ਬੈਨ ਕਹੈ ਹਰਿ ਸੋ ਤਬ ਸ੍ਯਾਮ ਭਨੈ ਕਛੁ ਸੰਕ ਨ ਕੈ ਕੈ।
ਰਾਧਿਕਾ ਸਾਥ ਹਸੋ ਪ੍ਰਭ ਜੈਸੇ ਸੁ ਤੈਸੇ ਹਸੈ ਹਮ ਓਰਿ ਚਿਤੈ ਕੈ। ੧੯੯੯।

ਇਉ ਜਬ ਬੈਨ ਕਹੈ ਪੁਰ ਬਾਸਨਿ ਤਉ ਹਸਿ ਕੈ ਬ੍ਰਿਜਨਾਥ ਨਿਹਾਰੇ।
ਚਾਰੁ ਚਿਤੌਨ ਕਉ ਹੇਰਿ ਤਿਨੋ ਮਨ ਕੇ ਸਬ ਸੋਕ ਸੰਤਾਪ ਬਿਡਾਰੇ।



ਰਿਹਾ ਹੈ ਅਤੇ ਬਹੁਤ ਹੀ ਲਜਿਤ ਹੋਇਆ ਹੈ। ਧੌਣ ਨੂੰ ਨਿਵਾ ਕੇ ਅਤੇ ਬਹੁਤ ਦੁਖ ਪਾ ਕੇ ਪਛਤਾਉਂਦਾ ਹੋਇਆ ਘਰ ਨੂੰ ਚਲਿਆ ਗਿਆ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦਾ ਯਸ਼ ਚੌਦਾਂ ਲੋਕਾਂ ਵਿਚ ਪਸਰ ਗਿਆ ਹੈ।੧੯੯੪।

(ਰਾਜੇ ਦੀ) ਤੇਈ ਅਛੋਹਣੀ ਸੈਨਾ ਨੂੰ ਸ੍ਰੀ ਕ੍ਰਿਸ਼ਨ ਨੇ ਤੇਈ ਵਾਰ ਯੁੱਧ-ਭੂਮੀ ਵਿਚ ਇਸੇ ਤਰ੍ਹਾਂ ਹੀ ਮਾਰਿਆ ਹੈ। ਬਹੁਤ ਸਾਰੇ ਘੋੜੇ ਅਤੇ ਉਤਮ ਹਾਥੀ ਮਾਰ ਦਿੱਤੇ ਹਨ। ਕਵੀ ਸ਼ਿਆਮ ਕਹਿੰਦੇ ਹਨ ਕਿ (ਉਨ੍ਹਾਂ ਨੂੰ) ਬੇ-ਪਤਾ ਕਰ ਦਿੱਤਾ ਹੈ (ਅਰਥਾਤ ਉਨ੍ਹਾਂ ਦਾ ਨਾਮੋ-ਨਿਸ਼ਾਨ ਮਿਟਾ ਦਿੱਤਾ ਹੈ)। ਸ੍ਰੀ ਕ੍ਰਿਸ਼ਨ ਦਾ ਇਕੋ ਹੀ ਬਾਣ ਲਗਣ ਨਾਲ ਉਹ ਸਾਰੇ ਸ਼ਰੀਰ ਤਿਆਗ ਕੇ ਯਮ-ਲੋਕ ਨੂੰ ਚਲੇ ਗਏ ਹਨ। ਸ੍ਰੀ ਕ੍ਰਿਸ਼ਨ ਦੀ ਜਿਤ ਹੋਈ ਹੈ ਅਤੇ (ਰਾਜਾ ਜਰਾਸੰਧ) ਇਸੇ ਤਰ੍ਹਾਂ ਤੇਈ ਵਾਰ ਹਾਰਿਆ ਹੈ।੧੯੯੫।

*ਦੋਹਰਾ*

(ਉਸ ਵੇਲੇ ਸ੍ਰੀ ਕ੍ਰਿਸ਼ਨ ਦੀ) ਜੋ ਉਸਤਤ ਦੇਵਤਿਆਂ ਨੇ ਕੀਤੀ, (ਉਹ ਅਸੀਂ) ਪਿਛੇ ਕਈ ਵਾਰ ਸੁਣਾਈ ਹੋਈ ਹੈ। (ਇਸ ਉਪਰੰਤ) ਜੋ ਕਥਾ ਅਗੇ ਹੋਈ ਹੈ, ਉਹੀ ਸੰਵਾਰ ਕੇ ਕਹਿੰਦਾ ਹਾਂ।੧੯੯੬।

*ਸਵੈਯਾ*

ਉਧਰ ਰਾਜਾ ਹਾਰ ਕੇ ਘਰ ਨੂੰ ਚਲਾ ਗਿਆ ਅਤੇ ਇਧਰ ਸ੍ਰੀ ਕ੍ਰਿਸ਼ਨ ਯੁੱਧ ਨੂੰ ਜਿਤ ਕੇ ਘਰ ਨੂੰ ਪਰਤੇ ਹਨ। (ਪਹਿਲਾਂ) ਮਾਤਾ-ਪਿਤਾ ਨੂੰ ਪ੍ਰਨਾਮ ਕੀਤਾ, ਫਿਰ ਰਾਜਾ (ਉਗ੍ਰਸੈਨ) ਦੇ ਸਿਰ ਉਤੇ ਛੱਤਰ ਤਣਵਾਇਆ। (ਘਰੋਂ) ਬਾਹਰ ਆ ਕੇ ਗੁਣੀ ਜਨਾਂ ਨੂੰ ਦਾਨ ਦਿੱਤਾ ਅਤੇ ਉਨ੍ਹਾਂ ਨੇ (ਸ੍ਰੀ ਕ੍ਰਿਸ਼ਨ ਦਾ) ਯਸ਼ ਇਸ ਤਰ੍ਹਾਂ ਕਰ ਕੇ ਸੁਣਾਇਆ--ਸ੍ਰੀ ਕ੍ਰਿਸ਼ਨ ਮਹਾਨ ਅਤੇ ਧੀਰਜ ਵਾਲਾ ਸੂਰਮਾ ਹੈ ਜਿਸ ਨੇ ਵੈਰੀ ਨੂੰ ਜਿਤ ਕੇ ਚੰਗਾ ਯਸ਼ ਪ੍ਰਾਪਤ ਕੀਤਾ ਹੈ।੧੯੯੭।

ਹੋਰ ਜਿਤਨੀਆਂ ਵੀ (ਮਥੁਰਾ) ਨਗਰ ਦੀਆਂ ਇਸਤਰੀਆਂ ਸਨ, (ਉਹ) ਸਾਰੀਆਂ ਮਿਲ ਕੇ ਸ੍ਰੀ ਕ੍ਰਿਸ਼ਨ ਵਲ ਵੇਖਦੀਆਂ ਹਨ। (ਉਨ੍ਹਾਂ ਕੋਲ) ਜਿਤਨੇ ਗਹਿਣੇ, ਕਪੜੇ ਅਤੇ ਧਨ ਹੈ, (ਉਹ) ਸ੍ਰੀ ਕ੍ਰਿਸ਼ਨ ਉਤੋਂ ਵਾਰਦੀਆਂ ਹਨ। ਅਤੇ ਸਾਰੀਆਂ ਹਸ ਹਸ ਕੇ ਇਹ ਬੋਲ ਉਚਾਰਦੀਆਂ ਹਨ ਕਿ ਰਣ ਵਿਚ ਬਹੁਤ ਵੱਡਾ ਵੈਰੀ ਜਿਤ ਲਿਆ ਹੈ। (ਜਿਹੋ ਜਿਹੇ) ਤੁਸੀਂ ਸੁੰਦਰ ਹੋ, ਉਸੇ ਤਰ੍ਹਾਂ ਬਹਾਦਰ ਵੀ ਹੋ। ਇਸ ਤਰ੍ਹਾਂ ਕਹਿ ਕੇ ਸਭ ਨੇ ਗ਼ਮ ਨੂੰ ਖ਼ਤਮ ਕਰ ਦਿੱਤਾ ਹੈ। ੧੯੯੮।

ਨਗਰ ਦੀਆਂ ਇਸਤਰੀਆਂ ਨੇ ਸ੍ਰੀ ਕ੍ਰਿਸ਼ਨ ਵਲ ਵੇਖ ਕੇ, ਹਸ ਕੇ ਅਤੇ ਕੁਝ ਅੱਖਾਂ ਮਟਕਾ ਕੇ ਇਹ ਗੱਲਾਂ ਕਹੀਆਂ। ਵੈਰੀਆਂ ਨਾਲ ਤਕੜਾ ਯੁੱਧ ਮਚਾ ਕੇ ਅਤੇ ਯੁੱਧ ਵਿਚ ਜਿਤ ਕੇ ਘਰ ਨੂੰ ਮੁੜ ਆਏ ਹੋ। ਇਹੋ ਜਿਹੇ ਬੋਲ (ਜਦੋਂ ਉਨ੍ਹਾਂ ਨੇ) ਸ੍ਰੀ ਕ੍ਰਿਸ਼ਨ ਪ੍ਰਤਿ ਕਹੇ, ਤਾਂ ਨਿਸੰਗ ਹੋ ਕੇ ਕਹਿਣ ਲਗੀਆਂ--ਹੇ ਪ੍ਰਭੂ! ਜਿਸ ਤਰ੍ਹਾਂ ਤੁਸੀਂ ਰਾਧਕਾ ਨਾਲ ਹਸਦੇ ਹੋ, ਉਸ ਤਰ੍ਹਾਂ ਅਸਾਂ ਵਲ ਵੇਖ ਕੇ ਹਸੋ।੧੯੯੯।

ਜਦੋਂ ਨਗਰ ਵਿਚ ਵਸਣ ਵਾਲੀਆਂ ਨੇ ਇਸ ਤਰ੍ਹਾਂ ਬੋਲ ਕਹੇ ਤਾਂ ਸ੍ਰੀ ਕ੍ਰਿਸ਼ਨ ਨੇ ਹਸ ਕੇ (ਉਨ੍ਹਾਂ ਵਲ) ਵੇਖਿਆ। ਉਨ੍ਹਾਂ ਨੂੰ ਸੁੰਦਰ ਜਾਂ ਪਿਆਰ ਭਰੀ ਦ੍ਰਿਸ਼ਟੀ ਨਾਲ ਵੇਖ ਕੇ, (ਉਨ੍ਹਾਂ ਦੇ) ਮਨ ਦੇ ਸਾਰੇ ਕਲੇਸ਼ ਅਤੇ ਸੋਗ ਦੂਰ ਕਰ ਦਿੱਤੇ। ਕਵੀ ਸ਼ਿਆਮ ਕਹਿੰਦੇ

ਪ੍ਰੇਮ ਛਕੀ ਤ੍ਰੀਯ ਭੂਮਿ ਕੇ ਊਪਰ ਝੂਮਿ ਗਿਰੀ ਕਬਿ ਸ੍ਯਾਮ ਉਚਾਰੇ।
ਭਉਹ ਕਮਾਨ ਸਮਾਨ ਮਨੋ ਦ੍ਰਿਗ ਸਾਇਕ ਯੌ ਬ੍ਰਿਜ ਨਾਇਕ ਮਾਰੇ। ੧੯੯੦।

ਉਤ ਸੰਕਿਤ ਹੁਇ ਤ੍ਰੀਯਾ ਧਾਮਿ ਗਈ ਇਤ ਬੀਰ ਸਭਾ ਮਹਿ ਸ੍ਯਾਮ ਜੁ ਆਯੋ।
ਹੇਰਿ ਕੈ ਸ੍ਰੀ ਬ੍ਰਿਜਨਾਥਹਿ ਭੂਪਤਿ ਦਉਰ ਕੈ ਪਾਇਨ ਸੀਸ ਲੁਡਾਯੋ।
ਆਦਰ ਸੋ ਕਬਿ ਸ੍ਯਾਮ ਭਨੈ ਨ੍ਰਿਪ ਲੈ ਸੁ ਸਿੰਘਾਸਨ ਤੀਰ ਬੈਠਾਯੋ।
ਬਾਰਨੀ ਲੈ ਰਸੁ ਆਗੇ ਧਰਿਯੋ ਤਿਹ ਪੇਖਿ ਕੈ ਸ੍ਯਾਮ ਮਹਾ ਸੁਖ ਪਾਯੋ। ੧੯੯੧।

ਬਾਰੁਨੀ ਕੇ ਰਸ ਸੌ ਜਬ ਸੂਰ ਛਕੇ ਸਬ ਹੀ ਬਲਿਭਦ੍ਰ ਚਿਤਾਰਿਯੋ।
ਸ੍ਰੀ ਬ੍ਰਿਜਰਾਜ ਸਮਾਜ ਮੈ ਬਾਜ ਹਨੇ ਗਜ ਰਾਜ ਨ ਕੋਊ ਬਿਚਾਰਿਯੋ।
ਸੋ ਬਿਨੁ ਪ੍ਰਾਨ ਕੀਯੋ ਛਿਨ ਮੈ ਰਿਸ ਕੈ ਜਿਹ ਬਾਨ ਸੁ ਏਕ ਪ੍ਰਹਾਰਿਯੋ।
ਬੀਰਨ ਬੀਚ ਸਰਾਹਤ ਭਯੋ ਸੁ ਹਲੀ ਯੁਧ ਸ੍ਯਾਮ ਇਤੋ ਰਨ ਪਾਰਿਯੋ। ੧੯੯੨।

*ਦੋਹਰਾ*

ਸਭਾ ਬੀਚ ਸ੍ਰੀ ਕ੍ਰਿਸਨ ਸੋ ਹਲੀ ਕਹੈ ਪੁਨਿ ਬੈਨ।
ਅਤਿ ਹੀ ਮਦਰਾ ਸੋ ਛਕੇ ਅਰੁਨ ਭਏ ਜੁਗ ਨੈਨ। ੧੯੯੩।

*ਸਵੈਯਾ*

ਦੀਬੋ ਕਛੁ ਮਯ ਪੀਯੋ ਘਨੋ ਕਹਿ ਸੂਰਨ ਸੋ ਇਹ ਬੈਨ ਸੁਨਾਯੋ।
ਜੁਝਬੋ ਜੁਝ ਕੈ ਪ੍ਰਾਨ ਤਜੈਬੋ ਜੁਝਾਇਬੋ ਛਤ੍ਰਿਨ ਕੋ ਬਨਿ ਆਯੋ।
ਬਾਰੁਨੁ ਕਉ ਕਬਿ ਸ੍ਯਾਮ ਭਨੈ ਕਚੁ ਕੇ ਹਿਤ ਤੇ ਭ੍ਰਿਗੁ ਨਿੰਦ ਕਰਾਯੋ।
ਰਾਮ ਕਹੈ ਚਤੁਰਾਨਿਨ ਸੋ ਇਹੀ ਰਸ ਕਉ ਰਸ ਦੇਵਨ ਪਾਯੋ। ੧੯੯੪।

*ਦੋਹਰਾ*

ਜੈਸੇ ਸੁਖ ਹਰਿ ਜੂ ਕੀਏ ਤੈਸੇ ਕਰੇ ਨ ਅਉਰ।
ਐਸੋ ਅਰਿ ਜਿਤ ਇੰਦਰ ਸੇ ਰਹਤ ਸੂਰ ਨਿਤ ਪਉਰਿ। ੧੯੯੫।

*ਸਵੈਯਾ*

ਰੀਝ ਕੈ ਦਾਨ ਦੀਓ ਜਿਨ ਕਉ ਤਿਨ ਮਾਗਨਿ ਕੋ ਨ ਕਹੂੰ ਮਨੁ ਕੀਨੋ।
ਕੋਪਿ ਨ ਕਾਹੂ ਸਿਉ ਬੈਨ ਕਹਿਯੋ ਜੁ ਪੈ ਭੂਲ ਪਰੀ ਚਿਤ ਕੈ ਹਸਿ ਦੀਨੋ।
ਦੰਡ ਨ ਕਾਹੂੰ ਲਯੋ ਜਨ ਤੇ ਖਲ ਮਾਰਿ ਨ ਤਾ ਕੋ ਕਛੂ ਧਨੁ ਛੀਨੋ।
ਜੀਤਿ ਨ ਜਾਨ ਦਯੋ ਗ੍ਰਿਹ ਕੋ ਅਰਿ ਸ੍ਰੀ ਬ੍ਰਿਜਰਾਜ ਇਹੈ ਬ੍ਰਤ ਲੀਨੋ। ੧੯੯੬।



ਹਨ, ਪ੍ਰੇਮ ਵਿਚ ਮਤਵਾਲੀਆਂ ਹੋਈਆਂ ਇਸਤਰੀਆਂ ਘੁੰਮੇਰੀ ਖਾ ਕੇ ਧਰਤੀ ਉਤੇ ਡਿਗ ਪਈਆਂ ਹਨ। ਮਾਨੋ (ਸ੍ਰੀ ਕ੍ਰਿਸ਼ਨ ਦੀਆਂ) ਭੌਆਂ ਕਮਾਨ ਵਰਗੀਆਂ ਹੋਣ ਅਤੇ ਕ੍ਰਿਸ਼ਨ ਨੇ ਨੈਣਾਂ ਦੇ ਤੀਰ ਮਾਰੇ ਹੋਣ।੧੯੯੦।

ਉਧਰ ਸੰਗਦੀਆਂ ਹੋਈਆਂ ਇਸਤਰੀਆਂ ਘਰਾਂ ਨੂੰ ਚਲੀਆਂ ਗਈਆਂ ਅਤੇ ਇਧਰ ਸ੍ਰੀ ਕ੍ਰਿਸ਼ਨ ਯੋਧਿਆਂ ਦੀ ਸਭਾ ਵਿਚ ਆ ਗਏ। ਸ੍ਰੀ ਕ੍ਰਿਸ਼ਨ ਨੂੰ ਆਉਂਦਿਆਂ ਵੇਖ ਕੇ ਰਾਜਾ (ਉਗ੍ਰਸੈਨ) ਨੇ ਦੌੜ ਕੇ ਪੈਰਾਂ ਉਤੇ ਸਿਰ ਝੁਕਾਇਆ। ਕਵੀ ਸ਼ਿਆਮ ਕਹਿੰਦੇ ਹਨ, ਰਾਜੇ ਨੇ ਆਦਰ ਨਾਲ (ਸ੍ਰੀ ਕ੍ਰਿਸ਼ਨ ਨੂੰ) (ਆਪਣੇ) ਕੋਲ ਸਿੰਘਾਸਨ ਉਤੇ ਬਿਠਾਇਆ। (ਫਿਰ) ਸ਼ਰਾਬ ਅਤੇ ਜਲ ਲੈ ਕੇ ਅਗੇ ਰਖੇ ਜਿਸ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਬਹੁਤ ਪ੍ਰਸੰਨ ਹੋਏ।੧੯੯੧।

ਜਦ ਸ਼ਰਾਬ ਦੇ ਰਸ ਨਾਲ ਸਾਰੇ ਸੂਰਮੇ ਮਸਤ ਹੋ ਗਏ (ਤਾਂ) ਬਲਰਾਮ ਨੇ ਦਸਿਆ ਕਿ ਸ੍ਰੀ ਕ੍ਰਿਸ਼ਨ ਨੇ (ਜਰਾਸੰਧ ਦੀ) ਸੈਨਾ ('ਸਮਾਜ') ਦੇ ਘੋੜੇ ਮਾਰ ਦਿੱਤੇ ਹਨ ਅਤੇ ਕਿਸੇ ਵੱਡੇ ਹਾਥੀ ਨੂੰ ਵਿਚਾਰਿਆ ਤਕ ਨਹੀਂ ਹੈ (ਅਰਥਾਤ ਮਾਰਨੋ ਸੰਕੋਚ ਨਹੀਂ ਕੀਤਾ ਹੈ)। ਜਿਸ ਨੂੰ ਕ੍ਰੋਧਵਾਨ ਹੋ ਕੇ ਇਕ ਬਾਣ ਵੀ ਮਾਰਿਆ ਹੈ, ਉਸ ਨੂੰ ਪ੍ਰਾਣਾਂ ਤੋਂ ਬਿਨਾ ਕਰ ਦਿੱਤਾ ਹੈ। ਸਾਰਿਆਂ ਸੂਰਮਿਆਂ ਵਿਚ ਸਲਾਹੁੰਦਿਆਂ ਹੋਇਆਂ, ਬਲਰਾਮ ਨੇ (ਦਸਿਆ) ਕਿ ਕ੍ਰਿਸ਼ਨ ਨੇ ਇਸ ਤਰ੍ਹਾਂ ਦਾ ਯੁੱਧ ਮਚਾਇਆ ਹੈ।੧੯੯੨।

*ਦੋਹਰਾ*

ਸਾਰੀ ਸਭਾ ਵਿਚ ਬਲਰਾਮ ਨੇ ਸ੍ਰੀ ਕ੍ਰਿਸ਼ਨ ਨੂੰ ਫਿਰ ਬਚਨ ਕਹੇ, ਜਿਸ ਦੀਆਂ ਦੋਵੇਂ ਅੱਖਾਂ ਸ਼ਰਾਬ ਦੀ ਬਹੁਤੀ ਮਸਤੀ ਕਰ ਕੇ ਲਾਲ ਹੋ ਰਹੀਆਂ ਸਨ।੧੯੯੩।

*ਸਵੈਯਾ*

(ਮੈਨੂੰ) ਥੋੜੀ ਸ਼ਰਾਬ ਦਿੱਤੀ ਹੈ (ਅਤੇ ਖ਼ੁਦ) ਬਹੁਤ ਪੀਤੀ ਹੈ--ਇਹ ਕਹਿ ਕੇ ਸਾਰਿਆਂ ਸੂਰਮਿਆਂ ਨੂੰ (ਬਲਰਾਮ ਨੇ) ਬਚਨ ਸੁਣਾਏ। ਯੁੱਧ ਕਰਨਾ, ਯੁੱਧ ਕਰ ਕੇ ਪ੍ਰਾਣਾਂ ਨੂੰ ਤਿਆਗਣਾ ਅਤੇ ਯੁੱਧ ਕਰਾਉਣਾ ਛਤ੍ਰੀਆਂ ਨੂੰ ਸ਼ੋਭਦਾ ਹੈ। ਕਵੀ ਸ਼ਿਆਮ ਜੀ ਕਹਿੰਦੇ ਹਨ, (ਬ੍ਰਹਸਪਤਿ ਦੇ ਪੁੱਤਰ) 'ਕਚ' (ਦੀ ਘਟਨਾ ਕਰ ਕੇ) ਭ੍ਰਿਗੂ ਨੇ ਸ਼ਰਾਬ ਦੀ ਨਿੰਦਿਆ ਕੀਤੀ ਹੈ। (ਕਵੀ) ਰਾਮ ਕਹਿੰਦੇ ਹਨ, ਦੇਵਤਿਆਂ ਨੇ ਇਸ ਰਸ ਦਾ ਰਸ ਬ੍ਰਹਮਾ ਪਾਸੋਂ ਪ੍ਰਾਪਤ ਕੀਤਾ ਸੀ।੧੯੯੪।

*ਦੋਹਰਾ*

ਜਿਸ ਪ੍ਰਕਾਰ ਦੇ ਸੁਖ ਸ੍ਰੀ ਕ੍ਰਿਸ਼ਨ ਨੇ ਦਿੱਤੇ ਹਨ, ਉਹੋ ਜਿਹੇ ਹੋਰ ਕੋਈ ਨਹੀਂ ਦੇ ਸਕਦਾ। (ਉਨ੍ਹਾਂ ਨੇ) ਇਸ ਤਰ੍ਹਾਂ ਦੇ ਵੈਰੀ ਜਿਤੇ ਹਨ ਜਿਨ੍ਹਾਂ ਦੇ ਦੁਆਰੇ ਤੇ ਇੰਦਰ ਸਦਾ ਪਹਿਰਾ ਦਿੰਦਾ ਹੈ।੧੯੯੫।

*ਸਵੈਯਾ*

(ਕ੍ਰਿਸ਼ਨ ਨੇ) ਰੀਝ ਕੇ ਜਿਨ੍ਹਾਂ ਨੂੰ ਦਾਨ ਦਿੱਤਾ ਹੈ, ਉਨ੍ਹਾਂ ਦਾ ਮਨ ਕਿਸੇ ਹੋਰ ਪਾਸੇ ਮੰਗਣ ਲਈ ਨਹੀਂ ਕੀਤਾ ਹੈ। (ਕ੍ਰਿਸ਼ਨ ਨੇ) ਕਿਸੇ ਨਾਲ ਕ੍ਰੋਧਿਤ ਹੋ ਕੇ ਬਚਨ ਨਹੀਂ ਕੀਤੇ ਅਤੇ ਜੇ ਕਿਸੇ ਤੋਂ ਭੁਲ ਹੋ ਗਈ ਹੈ ਤਾਂ (ਉਸ ਨੂੰ) ਵੇਖ ਕੇ ਹਸ ਛਡਿਆ ਹੈ। ਕਿਸੇ ਵਿਅਕਤੀ ਤੋਂ ਕੋਈ ਦੰਡ (ਜੁਰਮਾਨਾ) ਵਸੂਲ ਨਹੀਂ ਕੀਤਾ ਹੈ ਅਤੇ ਦੁਸ਼ਟ ਨੂੰ ਮਾਰ ਕੇ ਉਸ ਦਾ ਕੁਝ ਧਨ ਨਹੀਂ ਖੋਹਿਆ ਹੈ। (ਯੁੱਧ-ਭੂਮੀ ਵਿਚੋਂ ਕਿਸੇ) ਵੈਰੀ ਨੂੰ ਜੀਉਂਦਾ ਘਰ ਜਾਣ ਨਹੀਂ ਦਿੱਤਾ; ਸ੍ਰੀ ਕ੍ਰਿਸ਼ਨ ਨੇ ਇਹੀ ਬ੍ਰਤ ਧਾਰਨ ਕੀਤਾ ਹੋਇਆ ਹੈ। ੧੯੯੬।

ਜੋ ਭੂਅ ਕੋ ਨਲ ਰਾਜ ਭਏ ਕਬਿ ਸ੍ਯਾਮ ਕਹੈ ਸੁਖ ਹਾਥਿ ਨ ਆਯੋ।
ਸੋ ਸੁਖੁ ਭੂਮਿ ਨ ਪਾਯੋ ਤਬੈ ਮੁਰ ਮਾਰਿ ਜਬੈ ਜਮ ਧਾਮਿ ਪਠਾਯੋ।
ਜੋ ਹਰਿਨਾਕਸ ਭ੍ਰਾਤ ਸਮੇਤ ਭਯੋ ਸੁਪਨੇ ਪ੍ਰਿਥੁ ਨ ਦਰਸਾਯੋ।
ਸੋ ਸੁਖੁ ਕਾਨ੍ਹ ਕੀ ਜੀਤ ਭਏ ਅਪਨੇ ਚਿਤ ਮੈ ਪੁਹਮੀ ਅਤਿ ਪਾਯੋ। ੧੯੯੭।

ਜੋਰਿ ਘਟਾ ਘਨਘੋਰ ਘਨੈ ਜੁਰਿ ਗਾਜਤ ਹੈ ਕੋਊ ਅਉਰ ਨ ਗਾਜੈ।
ਆਯੁਧ ਸੂਰ ਸਜੈ ਅਪਨੇ ਕਰਿ ਆਨ ਨ ਆਯੁਧ ਅੰਗਹਿ ਸਾਜੈ।
ਦੁੰਦਭਿ ਦੁਆਰ ਬਜੈ ਪ੍ਰਭ ਕੇ ਬਿਨੁ ਬ੍ਯਾਹ ਨ ਕਾਹੂੰ ਕੇ ਦੁਆਰਹਿ ਬਾਜੈ।
ਪਾਪ ਨ ਹੋ ਕਹੂੰ ਪੁਰ ਮੈ ਜਿਤ ਹੀ ਕਿਤ ਧਰਮ ਹੀ ਧਰਮ ਬਿਰਾਜੈ। ੧੯੯੮।

*ਦੋਹਰਾ*

ਕ੍ਰਿਸਨ ਜੁਧ ਜੋ ਹਉ ਕਹਿਯੋ ਅਤਿ ਹੀ ਸੰਗਿ ਸਨੇਹ।
ਜਿਹ ਲਾਲਚ ਇਹ ਮੈ ਰਚਿਯੋ ਮੋਹਿ ਵਹੈ ਬਰੁ ਦੇਹਿ। ੧੯੯੯।

*ਸਵੈਯਾ*

ਹੇ ਰਵਿ ਹੇ ਸਸਿ ਹੇ ਕਰੁਨਾਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ।
ਅਉਰ ਨ ਮਾਗਤ ਹਉ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ।
ਸਸਤ੍ਰਨ ਸੋ ਅਤਿ ਹੀ ਰਨ ਭੀਤਰ ਜੂਝਿ ਮਰੋ ਕਹਿ ਸਾਚ ਪਤੀਜੈ।
ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰ ਸ੍ਯਾਮ ਇਹੈ ਵਰੁ ਦੀਜੈ। ੧੯੦੦।

ਜਉ ਕਿਛੁ ਇਛ ਕਰੋ ਧਨ ਕੀ ਤਉ ਚਲਿਯੋ ਧਨੁ ਦੇਸਨ ਦੇਸ ਤੇ ਆਵੈ।
ਅਉ ਸਬ ਰਿਧਨ ਸਿਧਨ ਪੈ ਹਮਰੋ ਨਹੀ ਨੈਕੁ ਹੀਯੋ ਲਲਚਾਵੈ।
ਅਉਰ ਸੁਨੋ ਕਛੁ ਜੋਗ ਬਿਖੈ ਕਹਿ ਕਉਨ ਇਤੋ ਤਪੁ ਕੈ ਤਨੁ ਤਾਵੈ।
ਜੂਝਿ ਮਰੋ ਰਨ ਮੈ ਤਜਿ ਭੈ ਤੁਮ ਤੇ ਪ੍ਰਭ ਸ੍ਯਾਮ ਇਹੈ ਵਰੁ ਪਾਵੈ। ੧੯੦੧।

ਪੂਰਿ ਰਹਿਯੋ ਸਿਗਰੇ ਜਗ ਮੈ ਅਬ ਲਉ ਹਰਿ ਕੋ ਜਸੁ ਲੋਕ ਸੁ ਗਾਵੈ।
ਸਿਧ ਮੁਨੀਸ੍ਵਰ ਈਸ੍ਵਰ ਬ੍ਰਹਮ ਅਜੌ ਬਲਿ ਕੋ ਗੁਨ ਬ੍ਯਾਸ ਸੁਨਾਵੈ।
ਅਤ੍ਰਿ ਪਰਾਸੁਰ ਨਾਰਦ ਸਾਰਦ ਸ੍ਰੀ ਸੁਕ ਸੇਸ ਨ ਅੰਤਹਿ ਪਾਵੈ।
ਤਾ ਕੋ ਕਬਿਤਨ ਮੈ ਕਬਿ ਸ੍ਯਾਮ ਕਹਿਯੋ ਕਹਿ ਕੈ ਕਬਿ ਕਉਨ ਰਿਝਾਵੈ। ੧੯੦੨।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਨ੍ਰਿਪ ਜਰਾਸੰਧਿ ਕੋ ਪਕਰ ਕਰਿ ਛੋਰਿ ਦੀਬੋ ਸਮਾਪਤੰ।*



ਕਵੀ ਸ਼ਿਆਮ ਕਹਿੰਦੇ ਹਨ, ਰਾਜਾ ਨਲ ਦੇ ਹੁੰਦਿਆ ਵੀ ਜੋ ਸੁਖ ਪ੍ਰਿਥਵੀ ਦੇ ਹੱਥ ਨਹੀਂ ਆਇਆ ਸੀ; ਉਸ ਸੁਖ ਨੂੰ ਧਰਤੀ ਨੇ ਉਦੋਂ ਵੀ ਪ੍ਰਾਪਤ ਨਹੀਂ ਕੀਤਾ ਸੀ ਜਦੋਂ ਮੁਰ (ਦੈਂਤ ਨੂੰ) ਮਾਰ ਕੇ ਯਮ-ਲੋਕ ਭੇਜ ਦਿੱਤਾ ਗਿਆ ਸੀ; ਹਰਨਾਕਸ (ਅਤੇ ਉਸ ਦੇ) ਭਰਾ ਸਮੇਤ (ਉਨ੍ਹਾਂ ਦੇ ਰਾਜ-ਕਾਲ ਵਿਚ) ਜੋ ਸੁਖ ਹਾਸਲ ਨਹੀਂ ਹੋਇਆ ਸੀ ਅਤੇ ਰਾਜਾ ਪ੍ਰਿਥੂ ਨੇ ਜੋ ਸੁਪਨੇ ਵਿਚ ਵੀ ਨਹੀਂ ਵਿਖਾਇਆ ਸੀ; ਉਹ ਸੁਖ ਸ੍ਰੀ ਕ੍ਰਿਸ਼ਨ ਦੀ ਜਿਤ ਹੋਣ ਤੇ ਪ੍ਰਿਥਵੀ ਨੇ ਆਪਣੇ ਚਿਤ ਵਿਚ ਬਹੁਤ ਅਧਿਕ ਪ੍ਰਾਪਤ ਕੀਤਾ ਹੈ।੧੯੯੭।

ਕਾਲੀਆਂ ਘਟਾਵਾਂ ਜੋੜ ਕੇ ਬਦਲ ਬਹੁਤ ਭਾਰੀ ਧੁਨ ਨਾਲ ਗਜਦੇ ਹਨ, (ਉਸ ਤਰ੍ਹਾਂ) ਕੋਈ ਹੋਰ ਨਹੀਂ ਗਜਦਾ। ਸੂਰਮੇ ਆਪਣੇ ਹੱਥਾਂ ਵਿਚ ਸ਼ਸਤ੍ਰ ਸਜਾਉਂਦੇ ਹਨ, ਹੋਰ ਕੋਈ (ਵੀ ਵਿਅਕਤੀ) ਸ਼ਰੀਰ ਉਤੇ ਸ਼ਸਤ੍ਰ ਨਹੀਂ ਸਜਾਉਂਦਾ। ਸ੍ਰੀ ਕ੍ਰਿਸ਼ਨ ਦੇ ਦੁਆਰ ਉਤੇ (ਹਰ ਵੇਲੇ) ਨਗਾਰੇ ਵਜਦੇ ਹਨ, ਵਿਆਹ ਤੋਂ ਬਿਨਾ ਕਿਸੇ ਹੋਰ ਦੇ ਦੁਆਰ ਉਤੇ ਨਹੀਂ ਵਜਦੇ। ਨਗਰ ਵਿਚ ਕਿਸੇ ਥਾਂ ਪਾਪ ਵੀ ਨਹੀਂ ਹੁੰਦਾ, ਜਿਥੇ ਕਿਥੇ ਧਰਮ ਹੀ ਧਰਮ ਸੋਭਾ ਪਾ ਰਿਹਾ ਹੈ।੧੯੯੮।

*ਦੋਹਰਾ*

ਜੋ ਸ੍ਰੀ ਕ੍ਰਿਸ਼ਨ ਦੇ ਯੁੱਧ (ਦਾ ਪ੍ਰਸੰਗ) ਮੈਂ ਬੜੇ ਪ੍ਰੇਮ ਨਾਲ ਕਿਹਾ ਹੈ, ਜਿਸ ਲੋਭ ਕਰ ਕੇ ਇਸ ਦੀ ਮੈਂ ਰਚਨਾ ਕੀਤੀ ਹੈ, ਮੈਨੂੰ ਉਹੀ ਵਰਦਾਨ ਦਿਓ।੧੯੯੯।

*ਸਵੈਯਾ*

ਹੇ ਸੂਰਜ! ਹੇ ਚੰਦ੍ਰਮਾ! ਹੇ ਕਰੁਣਾ ਦੇ ਸਾਗਰ! ਹੁਣ ਮੇਰੀ ਬੇਨਤੀ ਧਿਆਨ ਨਾਲ ਸੁਣ ਲਵੋ। ਮੈਂ ਹੋਰ ਤੁਹਾਡੇ ਤੋਂ ਕੁਝ ਨਹੀਂ ਮੰਗਦਾ, ਜੋ ਮੈਂ ਚਿਤ ਵਿਚ ਇੱਛਾ ਕਰਦਾ ਹਾਂ ਉਹੀ (ਪੂਰੀ) ਕਰ ਦਿਓ। 'ਬਹੁਤ ਵਡੇ ਯੁੱਧ ਵਿਚ ਸ਼ਸਤ੍ਰਾਂ ਸਹਿਤ ਲੜ ਮਰਾਂ'--ਸਚ ਕਹਿੰਦਾ ਹਾਂ, ਨਿਸਚਾ ਕਰ ਲਵੋ। ਹੇ ਸੰਤਾਂ ਦੀ ਸਹਾਇਤਾ ਕਰਨ ਵਾਲੀ ਜਗਤ ਮਾਤਾ! ਕ੍ਰਿਪਾ ਕਰ ਕੇ (ਕਵੀ) ਸ਼ਿਆਮ ਨੂੰ ਇਹੋ ਵਰ ਦਿਓ।੧੯੦੦।

ਜੇ ਮੈਂ ਧਨ ਦੀ ਇੱਛਾ ਕਰਾਂ ਤਾਂ ਧਨ ਦੇਸ਼ਾਂ ਦੇਸ਼ਾਂ ਤੋਂ ਚਲਿਆ ਆਉਂਦਾ ਹੈ। ਅਤੇ ਹੋਰ ਸਾਰੀਆਂ ਰਿੱਧੀਆਂ ਸਿਧੀਆਂ ਤੇ ਮੇਰਾ ਮਨ ਜ਼ਰਾ ਜਿੰਨਾ ਵੀ ਨਹੀਂ ਲਲਚਾਉਂਦਾ ਹੈ। ਹੋਰ ਸੁਣੋ, ਜੇ ਯੋਗ ਵਿਚ ਕੁਝ ਹੈ ਤਾਂ ਕੌਣ ਸ਼ਰੀਰ ਨੂੰ ਇਤਨਾ ਕਸ਼ਟ ਦੇਵੇ। (ਇਸ ਕਰ ਕੇ) ਹੇ ਪ੍ਰਭੂ! (ਕਵੀ) ਸ਼ਿਆਮ ਤੁਹਾਡੇ ਤੋਂ ਇਹੀ ਵਰ ਮੰਗਦ ਹੈ ਕਿ ਭੈ ਨੂੰ ਛਡ ਕੇ ਰਣ ਵਿਚ ਲੜ ਕੇ ਮਰ ਜਾਵਾਂ।੧੯੦੧।

ਸਾਰੇ ਜਗਤ ਵਿਚ ਸ੍ਰੀ ਕ੍ਰਿਸ਼ਨ ਦਾ ਯਸ਼ ਪਸਰਿਆ ਹੋਇਆ ਹੈ ਅਤੇ ਹੁਣ ਤਕ ਲੋਕ (ਉਸ ਨੂੰ) ਗਾਉਂਦੇ ਹਨ। ਸਿੱਧ, ਮੁਨੀਸ਼ਵਰ, ਸ਼ਿਵ, ਬ੍ਰਹਮਾ, ਬਲਿ (ਰਾਜਾ) ਅਤੇ ਵਿਆਸ (ਉਸ ਦੇ) ਗੁਣਾਂ ਨੂੰ ਹੁਣ ਤਕ ਸੁਣਾ ਰਹੇ ਹਨ। ਅਤ੍ਰੀ, ਪਰਾਸ਼ਰ, ਨਾਰਦ, ਸ਼ਾਰਦਾ, ਲੱਛਮੀ, ਸੁਕਦੇਵ, ਸ਼ੇਸ਼ਨਾਗ (ਆਦਿਕ ਉਸ ਦੇ) ਅੰਤ ਨੂੰ ਪ੍ਰਾਪਤ ਨਹੀਂ ਕਰ ਸਕੇ ਹਨ। ਉਸ ਦੇ ਯਸ਼ ਨੂੰ ਸ਼ਿਆਮ ਕਵੀ ਨੇ ਕਵਿਤਾ ਵਿਚ ਕਿਹਾ ਹੈ। (ਅਜਿਹਾ) ਕਹਿ ਕੇ ਕਿਹੜਾ ਕਵੀ (ਉਸ ਨੂੰ) ਰਿਝਾ ਸਕਦਾ ਹੈ।੧੯੦੨।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਵਤਾਰ ਦੇ ਜੁਧ-ਪ੍ਰਬੰਧ ਦੇ ਰਾਜਾ ਜਰਾਸੰਧ ਨੂੰ ਪਕੜ ਕੇ ਛੋਡ ਦੇਣ ਦਾ ਪ੍ਰਸੰਗ ਸਮਾਪਤ।*

## ਅਥ ਕਾਲ ਜਮਨ ਕੋ ਲੇ ਜਰਾਸੰਧਿ ਫਿਰ ਆਏ

*ਸਵੈਯਾ*

ਭੂਪ ਸੁ ਦੁਖਿਤ ਹੋਇ ਅਤਿ ਹੀ ਅਪਨੇ ਲਿਖਿ ਮਿਤ੍ਰ ਕਉ ਪਾਤ ਪਠਾਈ।
ਸੈਨ ਹਨਿਯੋ ਹਮਰੋ ਜਦੁ ਨੰਦਨ ਛੋਰ ਦਯੋ ਮੁਹਿ ਕੈ ਕਰੁਨਾਈ।
ਬਾਚਤ ਪਾਤੀ ਚੜੋ ਤੁਮ ਹੂੰ ਇਤ ਆਵਤ ਹਉ ਸਭ ਸੈਨ ਬੁਲਾਈ।
ਐਸੀ ਦਸਾ ਸੁਨਿ ਮਿਤ੍ਰਹਿ ਕੀ ਤਬ ਕੀਨੀ ਹੈ ਕਾਲ ਜਮਨ ਚੜਾਈ। ੧੯੦੩।

ਸੈਨ ਕੀਓ ਇਕਠੋ ਅਪਨੇ ਜਿਹ ਸੈਨਹਿ ਕੋ ਕਛੁ ਪਾਰ ਨ ਪਈਯੈ।
ਬੋਲ ਉਠੈ ਕਈ ਕੋਟਿ ਬਲੀ ਜਬ ਏਕ ਕੋ ਲੈ ਕਰਿ ਨਾਮੁ ਬੁਲਈਯੈ।
ਦੁੰਦਭਿ ਕੋਟਿ ਬਜੈ ਤਿਨ ਕੀ ਧੁਨਿ ਸੋ ਤਿਨ ਕੀ ਧੁਨਿ ਨ ਸੁਨਿ ਪਈਯੈ।
ਐਸੇ ਕਹਾ ਸਭ ਹ੍ਯਾ ਨ ਟਿਕੋ ਪਲਿ ਸ੍ਯਾਮ ਹੀ ਸੋ ਚਲਿ ਜੁਧੁ ਮਚਈਯੈ। ੧੯੦੪।

*ਦੋਹਰਾ*

ਕਾਲ ਨੇਮਿ ਆਯੋ ਪ੍ਰਬਲ ਏਤੋ ਸੈਨ ਬਢਾਇ।
ਬਨ ਪਤ੍ਰਨ ਕੋਊ ਗਨਿ ਸਕੈ ਉਨੈ ਨ ਗਨਿਬੋ ਜਾਇ। ੧੯੦੫।

*ਸਵੈਯਾ*

ਡੇਰੋ ਪਰੈ ਤਿਨ ਕੋ ਜੁ ਜਹਾ ਲਘੁ ਘੋਰਨ ਕੀ ਨਦੀਆ ਉਠਿ ਧਾਵੈ।
ਤੇਜ ਚਲੈ ਹਹਰਾਟ ਕੀਏ ਅਤਿ ਹੀ ਚਿਤ ਸਤ੍ਰਨ ਕੇ ਡਰ ਪਾਵੈ।
ਪਾਰਸੀ ਬੋਲ ਮਲੇਛ ਕਹੈ ਰਨ ਤੇ ਟਰਿ ਕੈ ਪਗੁ ਏਕ ਨ ਆਵੈ।
ਸ੍ਯਾਮ ਜੂ ਕੋ ਟੁਕ ਹੇਰਿ ਕਹੈ ਸਰ ਏਕ ਹੀ ਸੋ ਜਮ ਲੋਕਿ ਪਠਾਵੈ। ੧੯੦੬।

ਅਗਨੇ ਇਤ ਕੋਪਿ ਮਲੇਛ ਚੜੇ ਉਤ ਸੰਧ ਜਰਾ ਬਹੁ ਲੈ ਦਲੁ ਆਯੋ।
ਪਤ੍ਰ ਸਕੈ ਬਨ ਕੈ ਗਨ ਕੈ ਕੋਊ ਜਾਤਿ ਨ ਕੋ ਕਛੁ ਪਾਰ ਨ ਪਾਯੋ।
ਬ੍ਰਿਜ ਨਾਇਕ ਬਾਰੁਨੀ ਪੀਤੋ ਹੁਤੋ ਤਹ ਹੀ ਤਿਨਿ ਦੂਤ ਨੈ ਜਾਇ ਸੁਨਾਯੋ।
ਅਉਰ ਜੋ ਹ੍ਵੈ ਡਰਿ ਪ੍ਰਾਨ ਤਜੈ ਇਤ ਸ੍ਰੀ ਜਦੁਬੀਰ ਮਹਾ ਸੁਖੁ ਪਾਯੋ। ੧੯੦੭।

ਇਤ ਕੋਪਿ ਮਲੇਛ ਚੜੇ ਅਗਨੇ ਉਤ ਆਇਯੋ ਲੈ ਸੰਧ ਜਰਾ ਦਲੁ ਭਾਰੋ।
ਆਵਤ ਹੈ ਗਜ ਰਾਜ ਬਨੇ ਮਨੋ ਆਵਤ ਹੈ ਉਮਡਿਯੋ ਘਨ ਕਾਰੋ।



## ਹੁਣ ਕਾਲ ਜਮਨ ਨੂੰ ਲੈ ਕੇ ਜਰਾਸੰਧ ਫਿਰ ਆਇਆ

*ਸਵੈਯਾ*

ਰਾਜਾ (ਜਰਾਸੰਧ) ਨੇ ਬਹੁਤ ਦੁਖੀ ਹੋ ਕੇ ਆਪਣੇ ਮਿਤਰ (ਕਾਲ ਜਮਨ) ਨੂੰ ਇਕ ਚਿੱਠੀ ਲਿਖ ਕੇ ਭੇਜ ਦਿੱਤੀ। ਕ੍ਰਿਸ਼ਨ ਨੇ ਮੇਰੀ ਸੈਨਾ ਨੂੰ ਮਾਰ ਦਿੱਤਾ ਹੈ ਅਤੇ ਕਰੁਣਾ ਕਰ ਕੇ ਮੈਨੂੰ ਛਡ ਦਿੱਤਾ ਹੈ। (ਇਸ) ਚਿੱਠੀ ਨੂੰ ਪੜ੍ਹਦਿਆਂ ਹੀ ਤੁਸੀਂ ਸਾਰੀ ਸੈਨਾ ਨੂੰ ਬੁਲਾ ਕੇ ਇਧਰ ਨੂੰ ਚੜ੍ਹ ਆਓ। ਮਿਤਰ ਦੀ ਅਜਿਹੀ ਹਾਲਤ ਸੁਣ ਕੇ ਉਸੇ ਵੇਲੇ ਕਾਲ ਜਮਨ ਨੇ ਚੜ੍ਹਾਈ ਕਰ ਦਿੱਤੀ।੧੯੦੩।

(ਕਾਲ ਜਮਨ ਨੇ) ਆਪਣੇ ਕੋਲ (ਇਤਨੀ) ਸੈਨਾ ਇਕੱਠੀ ਕਰ ਲਈ ਜਿਸ ਸੈਨਾ ਦਾ ਕੁਝ ਅੰਤ ਨਹੀਂ ਪਾਇਆ ਜਾ ਸਕਦਾ। ਜਦੋਂ (ਕਿਸੇ) ਇਕ ਦਾ ਨਾਂ ਲੈ ਕੇ ਬੁਲਾਈਏ ਤਾਂ ਕਈ ਕਰੋੜ ਸੂਰਮੇ ਬੋਲ ਪੈਂਦੇ ਹਨ। ਕਰੋੜਾਂ ਨਗਾਰੇ ਵਜ ਰਹੇ ਹਨ ਜਿਨ੍ਹਾਂ ਦੀ ਧੁਨ ਕਰ ਕੇ ਉਨ੍ਹਾਂ (ਯੋਧਿਆਂ) ਦੀ ਆਵਾਜ਼ ਸੁਣਾਈ ਨਹੀਂ ਦਿੰਦੀ। (ਸੈਨਾ ਦੇ ਇਕੱਠੇ ਹੋ ਜਾਣ ਤੇ ਕਾਲ ਜਮਨ ਨੇ) ਇਸ ਤਰ੍ਹਾਂ ਕਿਹਾ (ਹੁਣ) ਇਥੇ ਪਲ ਭਰ ਵੀ ਨ ਟਿਕੀਏ ਅਤੇ ਸਾਰੇ ਚਲ ਕੇ ਕ੍ਰਿਸ਼ਨ ਨਾਲ ਯੁੱਧ ਕਰੀਏ।੧੯੦੪।

*ਦੋਹਰਾ*

(ਕਾਲ ਜਮਨ ਦਾ ਸੈਨਾ-ਨਾਇਕ) 'ਕਾਲ ਨੇਮ' ਇਤਨੀ ਪ੍ਰਬਲ ਅਤੇ ਅਤਿ ਅਧਿਕ ਸੈਨਾ ਲੈ ਕੇ ਆਇਆ ਹੈ ਕਿ ਬਨ (ਵਿਚਲੇ ਬ੍ਰਿਛਾਂ ਦੇ) ਪਤਿਆਂ ਨੂੰ (ਤਾਂ ਭਾਵੇਂ) ਕੋਈ ਗਿਣ ਸਕੇ, (ਪਰ) ਉਨ੍ਹਾਂ (ਸੈਨਿਕਾਂ ਨੂੰ) ਗਿਣਿਆ ਨਹੀਂ ਜਾ ਸਕਦਾ।੧੯੦੫।

*ਸਵੈਯਾ*

ਜਿਥੇ ਉਨ੍ਹਾਂ ਦਾ ਡੇਰਾ ਪਿਆ ਹੋਇਆ ਸੀ, (ਉਥੇ) ਘੋੜਿਆਂ ਦੇ ਪਿਸ਼ਾਬ ('ਲਘੁ') ਦੀਆਂ ਨਦੀਆਂ ਉਛਲ ਕੇ ਵਗ ਪਈਆਂ ਹਨ। (ਜਦੋਂ ਘੋੜੇ) ਹਿਣਕਦੇ ਹੋਏ ਤੇਜ਼ੀ ਨਾਲ ਚਲਦੇ ਹਨ (ਤਾਂ) ਵੈਰੀ ਚਿਤ ਵਿਚ ਬਹੁਤ ਡਰ ਮਹਿਸੂਸ ਕਰਦੇ ਹਨ। ਉਹ ਮਲੇਛ (ਅਰਥਾਤ ਕਾਲ ਜਮਨ ਦੇ ਸੈਨਿਕ) ਫ਼ਾਰਸੀ (ਭਾਸ਼ਾ) ਵਿਚ ਬਚਨ ਕਹਿੰਦੇ ਹਨ ਅਤੇ ਯੁੱਧ ਵਿਚ ਇਕ ਕਦਮ ਵੀ ਪਿਛੇ ਹਟਣ ਵਾਲੇ ਨਹੀਂ ਹਨ। (ਉਹ) ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨੂੰ ਜ਼ਰਾ ਵੇਖ ਲਈਏ, (ਤਾਂ ਉਸ ਨੂੰ) ਇਕ ਹੀ ਬਾਣ ਨਾਲ ਯਮਲੋਕ ਨੂੰ ਭੇਜ ਦਿਆਂਗੇ।੧੯੦੬।

ਇਧਰਲੇ ਪਾਸਿਓਂ ਅਣਗਿਣਤ ਮਲੇਛ ਕ੍ਰੋਧਿਤ ਹੋ ਕੇ ਚੜ੍ਹੇ ਹਨ ਅਤੇ ਉਧਰਲੇ ਪਾਸੇ ਤੋਂ ਜਰਾਸੰਧ ਬਹੁਤ ਸਾਰੀ ਸੈਨਾ ਲੈ ਕੇ ਆਇਆ ਹੈ। ਬਨ ਦੇ ਪੱਤੇ (ਤਾਂ ਭਾਵੇਂ) ਕੋਈ ਗਿਣ ਸਕੇ, (ਪਰ ਉਨ੍ਹਾਂ ਸੈਨਕਾਂ ਦਾ) ਕੋਈ ਅੰਤ ਨਹੀਂ ਪਾਇਆ ਜਾ ਸਕਦਾ। ਕ੍ਰਿਸ਼ਨ ਸ਼ਰਾਬ ਪੀ ਰਿਹਾ ਸੀ ਕਿ ਉਥੇ ਹੀ (ਕਾਲ ਜਮਨ ਦੀ ਆਮਦ ਬਾਰੇ) ਉਸ ਦੇ ਦੂਤਾਂ ਨੇ ਜਾ ਕੇ ਦਸਿਆ। ਜੇ ਕੋਈ ਹੋਰ ਹੁੰਦਾ, ਡਰ ਨਾਲ ਹੀ ਪ੍ਰਾਣ ਛਡ ਦਿੰਦਾ, (ਪਰ) ਇਥੇ ਸ੍ਰੀ ਕ੍ਰਿਸ਼ਨ ਨੇ (ਸੂਚਨਾ ਪ੍ਰਾਪਤ ਕਰ ਕੇ) ਬਹੁਤ ਸੁਖ ਪ੍ਰਾਪਤ ਕੀਤਾ ਹੈ।੧੯੦੭।

ਇਧਰੋਂ ਕ੍ਰੋਧਿਤ ਹੋ ਕੇ ਅਣਗਿਣਤ ਮਲੇਛਾਂ ਨੇ ਧਾਵਾ ਬੋਲਿਆ ਹੈ, ਉਧਰੋਂ ਜਰਾਸੰਧ ਭਾਰੀ ਸੈਨਾ ਦਲ ਲੈ ਕੇ ਆ ਗਿਆ ਹੈ। ਵੱਡੇ ਵੱਡੇ ਹਾਥੀ ਇਸ ਤਰ੍ਹਾਂ ਸਜੇ ਹੋਏ ਚਲੇ ਆ ਰਹੇ ਹਨ ਮਾਨੋ ਕਾਲੇ ਬਦਲ ਉਮਡ ਕੇ ਆ ਗਏ ਹੋਣ। (ਉਨ੍ਹਾਂ ਨੇ) ਕ੍ਰਿਸ਼ਨ ਅਤੇ

ਸ੍ਯਾਮ ਹਲੀ ਮਥੁਰਾ ਹੀ ਕੇ ਭੀਤਰ ਘੇਰ ਲਏ ਜਸੁ ਸ੍ਯਾਮ ਉਚਾਰੋ।
ਸੇਰ ਬਡੇ ਦੋਊ ਘੇਰਿ ਲਏ ਕਹੁ ਬੀਰਨ ਕੋ ਮਨੋ ਕੈ ਕਰਿ ਬਾਰੋ। ੧੯੦੮।

ਕਾਨ੍ਹ ਹਲੀ ਸਭ ਸਸਤ੍ਰ ਸੰਭਾਰ ਕੈ ਕ੍ਰੋਧ ਘਨੋ ਚਿਤ ਬੀਚ ਬਿਚਾਰਿਯੋ।
ਸੈਨ ਮਲੇਛਨ ਕੋ ਜਹ ਥੋ ਤਿਹ ਓਰ ਹੀ ਸ੍ਯਾਮ ਭਨੈ ਪਗ ਧਾਰਿਯੋ।
ਪ੍ਰਾਨ ਕੀਏ ਬਿਨੁ ਬੀਰ ਘਨੇ ਘਨ ਘਾਇਲ ਕੈ ਘਨ ਸੂਰਨ ਡਾਰਿਯੋ।
ਨੈਕੁ ਸੰਭਾਰ ਰਹੀ ਨ ਤਿਨੈ ਇਹੁ ਭਾਤਿ ਸੋ ਸ੍ਯਾਮ ਜੁ ਯੌ ਦਲੁ ਮਾਰਿਯੋ। ੧੯੦੯।

ਏਕ ਪਰੋ ਭਟ ਘਾਇਲ ਹੁਇ ਧਰਿ ਏਕ ਪਰੇ ਬਿਨੁ ਪ੍ਰਾਨ ਹੀ ਮਾਰੇ।
ਪਾਇ ਪਰੇ ਤਿਨ ਕੇ ਸੁ ਕਟੇ ਕਹੂੰ ਹਾਥ ਪਰੇ ਤਿਨ ਕੇ ਕਹੂੰ ਡਾਰੇ।
ਏਕ ਸੁ ਸੰਕਤ ਹੁਇ ਭਟਵਾ ਤਜਿ ਤਉਨ ਸਮੇ ਰਨ ਭੂਮਿ ਸਿਧਾਰੇ।
ਐਸੋ ਸੁ ਜੀਤ ਭਈ ਪ੍ਰਭ ਕੀ ਜੁ ਮਲੇਛ ਹੁਤੇ ਸਭ ਯਾ ਬਿਧਿ ਹਾਰੇ। ੧੯੧੦।

ਵਾਹਿਦ ਖਾ ਫਰਜੁਲਹਿ ਖਾ ਬਰਬੀਰ ਨਿਜਾਬਤ ਖਾ ਹਰਿ ਮਾਰਿਯੋ।
ਜਾਹਿਦ ਖਾ ਲੁਤਫੁਲਹ ਖਾ ਇਨਹੂੰ ਕਰਿ ਖੰਡਨ ਖੰਡਹਿ ਡਾਰਿਯੋ।
ਹਿੰਮਤ ਖਾ ਪੁਨਿ ਜਾਫਰ ਖਾ ਇਨ ਹੂੰ ਮੁਸਲੀ ਜੂ ਗਦਾ ਸੋ ਪ੍ਰਹਾਰਿਯੋ।
ਐਸੇ ਸੁ ਜੀਤ ਭਈ ਪ੍ਰਭ ਕੀ ਸਭ ਸੈਨ ਮਲੇਛਨ ਕੋ ਇਮ ਹਾਰਿਯੋ। ੧੯੧੧।

ਏ ਉਮਰਾਵ ਹਨੇ ਜਦੁਨੰਦਨ ਅਉਰ ਘਨੋ ਰਿਸਿ ਸੋ ਦਲੁ ਘਾਯੋ।
ਜੋ ਇਨ ਊਪਰ ਆਵਤ ਭਯੋ ਗ੍ਰਿਹ ਕੋ ਸੋਈ ਜੀਵਤ ਜਾਨ ਨ ਪਾਯੋ।
ਜੈਸੇ ਮਧਿਆਨ ਕੋ ਸੂਰ ਦਿਪੈ ਇਹ ਭਾਤਿ ਕੋ ਕ੍ਰੁਧ ਕੈ ਤੇਜ ਬਢਾਯੋ।
ਭਾਜਿ ਮਲੇਛਨ ਕੇ ਗਨ ਗੇ ਜਦੁਬੀਰ ਕੇ ਸਾਮੁਹੇ ਏਕ ਨ ਆਯੋ। ੧੯੧੨।

ਐਸੋ ਸੁ ਜੁਧ ਕੀਯੋ ਨੰਦ ਨੰਦਨ ਯਾ ਸੰਗਿ ਜੂਝ ਕਉ ਏਕ ਨ ਆਯੋ।
ਹੇਰਿ ਦਸਾ ਤਿਹ ਕਾਲ ਜਮਨ ਕਰੋਰ ਕਈ ਦਲ ਅਉਰ ਪਠਾਯੋ।
ਸੋਊ ਮਹੂਰਤ ਦੁ ਇਕ ਭਿਰਿਯੋ ਨ ਟਿਕਿਯੋ ਫਿਰਿ ਅੰਤ ਕੇ ਧਾਮਿ ਸਿਧਾਯੋ।
ਰੀਝ ਰਹੇ ਸਭ ਦੇਵ ਕਹੈ ਇਵ ਸ੍ਰੀ ਜਦੁਬੀਰ ਭਲੋ ਰਨ ਪਾਯੋ। ੧੯੧੩।

ਕ੍ਰੋਧ ਭਰੇ ਰਨ ਭੂਮਿ ਬਿਖੈ ਇਕ ਜਾਦਵ ਸਸਤ੍ਰਨ ਕੋ ਗਹਿ ਕੈ।
ਬਲ ਆਪ ਬਰਾਬਰ ਸੂਰ ਨਿਹਾਰ ਕੈ ਜੂਝ ਕੋ ਜਾਤਿ ਤਹਾ ਚਹਿ ਕੈ।
ਕਰਿ ਕੋਪ ਭਿਰੈ ਨ ਟਰੈ ਤਹ ਤੇ ਦੋਊ ਮਾਰੁ ਹੀ ਮਾਰ ਬਲੀ ਕਹਿ ਕੈ।
ਸਿਰ ਲਾਗੇ ਕ੍ਰਿਪਾਨ ਪਰੈ ਕਟਿ ਕੈ ਤਨ ਭੀ ਗਿਰੈ ਨੈਕੁ ਖਰੈ ਰਹਿ ਕੈ। ੧੯੧੪।



ਬਲਰਾਮ ਨੂੰ ਮਥੁਰਾ ਵਿਚ ਹੀ ਘੇਰ ਲਿਆ ਹੈ। (ਉਨ੍ਹਾਂ ਦੀ) ਉਪਮਾ (ਕਵੀ) ਸ਼ਿਆਮ ਇਸ ਤਰ੍ਹਾਂ ਉਚਾਰਦੇ ਹਨ ਮਾਨੋ ਬਹੁਤ ਸਾਰੇ ਯੋਧਿਆਂ ਨੇ ਦੋ ਸ਼ੇਰਾਂ ਨੂੰ ਵਾੜ ਕਰ ਕੇ ਘੇਰ ਲਿਆ ਹੋਵੇ।੧੯੦੮।

ਕ੍ਰਿਸ਼ਨ ਅਤੇ ਬਲਰਾਮ ਨੇ ਸਾਰਿਆਂ ਸ਼ਸਤ੍ਰਾਂ ਨੂੰ ਧਾਰਨ ਕਰ ਕੇ (ਆਪਣੇ) ਮਨ ਵਿਚ ਬਹੁਤ ਕ੍ਰੋਧ ਕਰ ਲਿਆ ਹੈ। ਜਿਧਰ ਨੂੰ ਮਲੇਛਾਂ ਦੀ ਸੈਨਾ ਸੀ, (ਕਵੀ) ਸ਼ਿਆਮ ਕਹਿੰਦੇ ਹਨ, ਉਸੇ ਪਾਸੇ ਵਲ (ਦੋਹਾਂ ਭਰਾਵਾਂ ਨੇ) ਕਦਮ ਰਖ ਦਿੱਤੇ ਹਨ। ਬਹੁਤ ਸਾਰੇ ਯੋਧਿਆਂ ਨੂੰ (ਉਨ੍ਹਾਂ ਨੇ ਜਾਂਦਿਆਂ ਹੀ) ਪ੍ਰਾਣਾਂ ਤੋਂ ਬਿਨਾ ਕਰ ਦਿੱਤਾ ਹੈ, ਬਹੁਤਿਆਂ ਨੂੰ ਘਾਇਲ ਕਰ ਦਿੱਤਾ ਹੈ ਅਤੇ ਬਹੁਤਿਆਂ ਨੂੰ (ਧਰਤੀ ਉਤੇ) ਸੁਟ ਦਿੱਤਾ ਹੈ। ਉਨ੍ਹਾਂ ਨੂੰ (ਆਪਣੇ ਆਪ ਦੀ) ਜ਼ਰਾ ਜਿੰਨੀ ਵੀ ਸੁਰਤ ਨ ਰਹੀ। ਇਸ ਤਰ੍ਹਾਂ ਕ੍ਰਿਸ਼ਨ ਜੀ ਨੇ (ਮਲੇਛਾਂ ਦੇ) ਦਲ ਨੂੰ ਮਾਰ ਦਿੱਤਾ ਹੈ।੧੯੦੯।

ਕਈ ਇਕ ਸੂਰਮੇ ਘਾਇਲ ਹੋ ਕੇ ਧਰਤੀ ਉਤੇ ਡਿਗ ਪਏ ਹਨ ਅਤੇ ਕਈ ਪ੍ਰਾਣਾਂ ਤੋਂ ਹੀਣ ਹੋ ਕੇ ਮਰੇ ਪਏ ਹਨ। (ਕਿਤੇ) ਉਨ੍ਹਾਂ ਦੇ ਪੈਰ ਕਟੇ ਹੋਏ ਹਨ ਅਤੇ ਕਿਤੇ ਹੱਥ ਪਏ ਹੋਏ ਹਨ ਤੇ (ਕਿਤੇ ਉਨ੍ਹਾਂ ਦੇ ਮੁਰਦੇ) ਪਏ ਹਨ। ਕਈ ਇਕ ਯੋਧੇ ਡਰ ਮੰਨ ਕੇ ਉਸ ਵੇਲੇ ਰਣ-ਭੂਮੀ ਨੂੰ ਤਿਆਗ ਕੇ ਚਲੇ ਗਏ ਹਨ। ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਦੀ ਜਿਤ ਹੋਈ ਹੈ। ਜੋ ਮਲੇਛ ਸਨ, ਉਹ ਇਸ ਤਰ੍ਹਾਂ ਹਾਰ ਗਏ ਹਨ।੧੯੧੦।

ਵਾਹਦ ਖ਼ਾਨ, ਫਰਜੁਲਹ ਖ਼ਾਨ ਅਤੇ ਨਿਜਾਬਤ ਖ਼ਾਨ (ਨਾਂ ਦੇ) ਬਹਾਦਰ ਯੋਧਿਆਂ ਨੂੰ ਕ੍ਰਿਸ਼ਨ ਨੇ ਮਾਰ ਦਿੱਤਾ ਹੈ। ਜਾਹਦ ਖ਼ਾਨ, ਲਫਤੁਲਹ ਖ਼ਾਨ (ਆਦਿ) ਨੂੰ ਟੋਟੇ ਟੋਟੇ ਕਰ ਸੁਟਿਆ ਹੈ। ਹਿੰਮਤ ਖ਼ਾਨ ਅਤੇ ਫਿਰ ਜਾਫ਼ਰ ਖ਼ਾਨ (ਆਦਿ) ਨੂੰ ਬਲਰਾਮ ਨੇ ਗਦਾ ਨਾਲ ਮਾਰ ਦਿੱਤਾ ਹੈ। ਇਸ ਤਰ੍ਹਾਂ ਨਾਲ ਸ੍ਰੀ ਕ੍ਰਿਸ਼ਨ ਦੀ ਜਿਤ ਹੋਈ ਹੈ ਅਤੇ ਮਲੇਛਾਂ ਦੀ ਸਾਰੀ ਸੈਨਾ ਇੰਜ ਮਾਰੀ ਗਈ ਹੈ। (ਅਰਥਾਤ ਹਾਰ ਗਈ ਹੈ)।੧੯੧੧।

ਇਨ੍ਹਾਂ ਮੁੱਖੀਆਂ ਨੂੰ ਸ੍ਰੀ ਕ੍ਰਿਸ਼ਨ ਨੇ ਮਾਰਿਆ ਹੈ ਅਤੇ ਕ੍ਰੋਧਿਤ ਹੋ ਕੇ ਹੋਰ ਬਹੁਤ ਸਾਰੀ ਸੈਨਾ ਮਾਰ ਦਿੱਤੀ ਹੈ। ਜੋ ਵੀ ਇਨ੍ਹਾਂ ਉਤੇ (ਹਮਲਾ ਕਰ ਕੇ) ਆਇਆ ਹੈ, ਉਹ ਘਰ ਨੂੰ ਜੀਉਂਦਾ ਨਹੀਂ ਜਾ ਸਕਿਆ ਹੈ। ਜਿਵੇਂ ਦੁਪਹਿਰੀ ਦਾ ਸੂਰਜ ਤਪਦਾ ਹੈ, ਉਸੇ ਤਰ੍ਹਾਂ (ਤਪ ਕੇ ਕ੍ਰਿਸ਼ਨ ਨੇ ਆਪਣਾ) ਤੇਜ ਵਧਾ ਲਿਆ ਹੈ। ਮਲੇਛਾਂ ਦੇ ਟੋਲਿਆਂ ਦੇ ਟੋਲੇ ਭਜ ਗਏ ਹਨ। ਸ੍ਰੀ ਕ੍ਰਿਸ਼ਨ ਦੇ ਸਾਹਮਣੇ (ਯੁੱਧ ਕਰਨ ਲਈ) ਇਕ ਵੀ ਨਹੀਂ ਆਇਆ ਹੈ।੧੯੧੨।

ਸ੍ਰੀ ਕ੍ਰਿਸ਼ਨ ਨੇ ਇਸ ਪ੍ਰਕਾਰ ਦਾ ਯੁੱਧ ਕੀਤਾ ਹੈ ਕਿ ਉਸ ਨਾਲ ਲੜਨ ਲਈ ਇਕ (ਮਲੇਛ ਵੀ) ਨਹੀਂ ਨਿਤਰਿਆ। ਸਥਿਤੀ ਨੂੰ ਵੇਖ ਕੇ ਉਸ ਵੇਲੇ ਕਾਲ ਜਮਨ ਨੇ ਕਈ ਕਰੋੜ ਸੈਨਾ ਹੋਰ ਭੇਜ ਦਿੱਤੀ ਹੈ। ਉਹ ਵੀ ਇਕ ਦੋ ਮਹੂਰਤ ਲੜੀ ਹੈ (ਪਰ) ਟਿਕ ਨਹੀਂ ਸਕੀ ਹੈ ਅਤੇ ਫਿਰ ਯਮਲੋਕ ਨੂੰ ਚਲੀ ਗਈ ਹੈ। ਸਾਰੇ ਦੇਵਤੇ ਖ਼ੁਸ਼ ਹੋ ਗਏ ਹਨ ਅਤੇ ਇਸ ਤਰ੍ਹਾਂ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਨੇ ਬਹੁਤ ਚੰਗਾ ਯੁੱਧ ਕੀਤਾ ਹੈ।੧੯੧੩।

ਕਈ ਇਕ ਯਾਦਵ ਸ਼ਸਤ੍ਰ ਨੂੰ ਗ੍ਰਹਿਣ ਕਰ ਕੇ ਅਤੇ ਕ੍ਰੋਧਿਤ ਹੋ ਕੇ ਆਪਣੇ ਬਰਾਬਰ ਦੀ ਸ਼ਕਤੀ ਵਾਲੇ ਸੂਰਮੇ ਵੇਖ ਕੇ ਉਸ ਨਾਲ ਚਾਉ ਨਾਲ ਯੁੱਧ ਕਰਨ ਲਈ ਜਾਂਦੇ ਹਨ। ਕ੍ਰੋਧਵਾਨ ਹੋ ਕੇ ਲੜਦੇ ਹਨ ਅਤੇ ਉਥੋਂ ਟਲਦੇ ਨਹੀਂ ਹਨ ਅਤੇ ਦੁਅੰਦ ਯੁੱਧ ਕਰਨ ਵਾਲੇ ਸੂਰਮੇ 'ਮਾਰ ਲੌ, ਮਾਰ ਲੌ' ਹੀ ਪੁਕਾਰਦੇ ਹਨ। ਕ੍ਰਿਪਾਨ ਦੇ ਵਜਣ ਨਾਲ ਸਿਰ ਕਟ ਜਾਂਦੇ ਹਨ ਅਤੇ ਕੁਝ ਦੇਰ ਖੜੇ ਰਹਿ ਕੇ ਉਨ੍ਹਾਂ ਦੇ ਸ਼ਰੀਰ ਵੀ ਡਿਗ ਪੈਂਦੇ ਹਨ।੧੯੧੪।

ਬ੍ਰਿਜਰਾਜ ਕੋ ਬੀਚ ਅਯੋਧਨ ਕੇ ਸੰਗਿ ਸਸਤ੍ਰਨ ਕੈ ਜਬ ਜੁਧ ਮਚਿਯੋ।
ਭਟਵਾਨ ਕੇ ਲਾਲ ਭਏ ਪਟਵਾ ਬ੍ਰਹਮਾ ਮਨੋ ਆਰੁਣ ਲੋਕ ਰਚਿਯੋ।
ਅਉਰ ਨਿਹਾਰਿ ਭਯੋ ਅਤਿ ਆਹਵ ਖੋਲਿ ਜਟਾ ਸਬ ਈਸ ਨਚਿਯੋ।
ਪੁਨਿ ਵੈ ਸਭ ਸੈਨ ਮਲੇਛਨ ਤੇ ਕਬਿ ਸ੍ਯਾਮ ਕਹੈ ਨਹਿ ਏਕੁ ਬਚਿਯੋ। ੧੯੧੫।

*ਦੋਹਰਾ*

ਲ੍ਯਾਯੋ ਥੋ ਜੋ ਸੈਨ ਸੰਗਿ ਤਿਨ ਤੇ ਬਚਿਯੋ ਨ ਬੀਰ।
ਜੁਧ ਕਰਨ ਕੋ ਕਾਲ ਜਮਨ ਆਪੁ ਧਰਿਯੋ ਤਬ ਧੀਰ। ੧੯੧੬।

*ਸਵੈਯਾ*

ਜੰਗ ਦਰਾਇਦ ਕਾਲ ਜਮਨ ਬੁਗੋਇਦ ਕਿ ਮਨ ਫੌਜ ਕੋ ਸਾਹਮ।
ਬਾ ਮਨ ਜੰਗ ਬੁਗੋ ਕੁਨ ਬਿਯਾ ਹਰਗਿਜ ਦਿਲ ਮੋ ਨ ਜਰਾ ਕੁਨ ਵਾਹਮ।
ਰੋਜ ਮਯਾ ਦੁਨੀਆ ਅਫਤਾਬਮ ਸ੍ਯਾਮ ਸਬੋ ਅਦਲੀ ਸਬ ਸਾਹਮ।
ਕਾਨ੍ਹ ਗੁਰੇਜੀ ਮਕੁਨ ਤੁ ਬਿਆ ਖੁਸ ਮਾਤੁ ਕੁਨੇਮ ਜਿ ਜੰਗ ਗੁਆਹਮ। ੧੯੧੭।

ਯੌ ਸੁਨਿ ਕੈ ਤਿਹ ਕੀ ਬਤੀਯਾ ਬ੍ਰਿਜ ਨਾਇਕ ਤਾ ਹੀ ਕੀ ਓਰਿ ਸਿਧਾਰੇ।
ਕ੍ਰੋਧ ਬਢਾਇ ਚਿਤੈ ਤਿਹ ਕੋ ਅਗਨਾਯੁਧ ਲੈ ਤਿਹ ਊਪਰਿ ਝਾਰੇ।
ਸੂਤ ਹਨਿਯੋ ਪ੍ਰਿਥਮੈ ਤਿਹ ਕੋ ਫਿਰ ਕੈ ਤਿਹ ਕੇ ਹਯ ਚਾਰ ਹੀ ਮਾਰੇ।
ਅਉਰ ਜਿਤੇ ਬਿਬਿਧਾਸਤ੍ਰ ਹੁਤੇ ਕਬਿ ਸ੍ਯਾਮ ਕਹੈ ਸਭ ਹੀ ਕਟਿ ਡਾਰੇ। ੧੯੧੮।

*ਚੌਪਈ*

ਜੋ ਮਲੇਛ ਰਿਸ ਸਸਤ੍ਰ ਸੰਭਾਰੇ। ਸੋ ਕਟਿ ਸ੍ਰੀ ਬ੍ਰਿਜਨਾਥਹਿ ਡਾਰੇ।
ਆਯੋ ਭਿਰਨ ਇਹੀ ਬਲੁ ਕਹਿਯੋ। ਜਬ ਅਰਿ ਪਾਇ ਪਿਆਦਾ ਰਹਿਯੋ। ੧੯੧੯।

*ਸਵੈਯਾ*

ਕਾਨ੍ਹ ਬਿਚਾਰ ਕੀਯੋ ਚਿਤ ਮੈ ਭਈ ਸੋ ਨ ਮਲੇਛ ਜੋ ਮੁਸਟ ਲਰੈ ਹੈ।
ਤਉ ਕਬਿ ਸ੍ਯਾਮ ਕਹੈ ਹਮਰੇ ਸਭ ਹੀ ਤਨ ਕੋ ਅਪਵਿਤ੍ਰ ਕਰੈ ਹੈ।
ਆਯੁਧ ਕਉਚ ਸਜੇ ਤਨ ਮੈ ਸਭ ਸੈਨ ਜੁਰੈ ਮੁਹਿ ਨਾਇ ਬਧੈ ਹੈ।
ਜੋ ਇਹ ਕੋ ਸਿਰ ਕਾਟਤ ਹੋ ਤੁ ਨਿਰਸਤ੍ਰ ਭਯੋ ਹਮਰੋ ਬਲ ਜੈ ਹੈ। ੧੯੨੦।

ਏਕ ਬਿਚਾਰ ਕੀਯੋ ਚਿਤ ਮੈ ਭਜ ਹੌ ਇਹ ਤੇ ਇਹ ਪਾਛੇ ਪਰੈ ਹੋ।
ਜੈ ਹੋ ਹਉ ਥੋਰੇਈ ਬੀਚ ਚਲਿਯੋ ਤਨ ਭੇਟਨ ਯਾਹਿ ਮਲੇਛ ਨ ਦੈ ਹੋ।
ਸੋਵਤ ਹੈ ਮੁਚਕੁੰਦ ਜਹਾ ਧਸਿ ਵਾਹੀ ਗੁਫਾ ਮਹਿ ਜਾਇ ਜਗੈ ਹੋ।
ਜੈ ਹੋ ਬਚਾਇ ਮੈ ਆਪਨ ਕੈ ਤਿਹ ਡੀਠਹ ਸੋ ਇਹ ਕੋ ਜਰਵੈ ਹੋ। ੧੯੨੧।



ਜਦ ਸ੍ਰੀ ਕ੍ਰਿਸ਼ਨ ਨੇ ਰਣ-ਭੂਮੀ ਵਿਚ ਸ਼ਸਤ੍ਰ ਨਾਲ ਯੁੱਧ ਮਚਾਇਆ, ਤਦ ਯੋਧਿਆਂ ਦੇ ਬਸਤ੍ਰ (ਇਸ ਤਰ੍ਹਾਂ) ਲਾਲ ਹੋ ਗਏ, ਮਾਨੋ ਬ੍ਰਹਮਾ ਨੇ (ਕੋਈ) ਲਾਲ ਲੋਕ ਰਚਿਆ ਹੋਵੇ। (ਅਤੇ) ਉਸ ਭਿਆਨਕ ਯੁੱਧ ਨੂੰ ਵੇਖ ਕੇ (ਆਪਣੀਆਂ) ਸਾਰੀਆਂ ਜਟਾਵਾਂ ਨੂੰ ਖੋਲ੍ਹ ਕੇ ਸ਼ਿਵ ਨਚਿਆ ਸੀ। ਫਿਰ ਮਲੇਛਾਂ ਦੀ ਉਸ ਸਾਰੀ ਸੈਨਾ ਵਿਚੋਂ, ਕਵੀ ਸ਼ਿਆਮ ਕਹਿੰਦੇ ਹਨ, ਇਕ ਵੀ ਨਹੀਂ ਬਚਿਆ ਸੀ।੧੯੧੫।

*ਦੋਹਰਾ*

(ਕਾਲ ਜਮਨ) ਜੋ ਸੈਨਾ ਨਾਲ ਲਿਆਇਆ ਸੀ, ਉਨ੍ਹਾਂ ਵਿਚ ਇਕ ਵੀ ਯੋਧਾ ਨਹੀਂ ਬਚਿਆ ਸੀ। ਤਦ ਯੁੱਧ ਕਰਨ ਲਈ ਕਾਲ ਜਮਨ ਨੇ ਖੁਦ ਹਿੰਮਤ ਕੀਤੀ।੧੯੧੬।

*ਸਵੈਯਾ*

ਜੰਗ (ਦੇ ਮੈਦਾਨ) ਵਿਚ ਕਾਲ ਜਮਨ ਆਇਆ ਅਤੇ ਕਹਿਣ ਲਗਿਆ ਕਿ ਮੈਂ ਇਸ ਫੌਜ ਦਾ ਸ਼ਾਹ (ਅਰਥਾਤ ਸੁਆਮੀ) ਹਾਂ। (ਅਤੇ ਫਿਰ) ਕਿਹਾ--(ਹੇ ਕ੍ਰਿਸ਼ਨ!) ਮੇਰੇ ਨਾਲ ਆ ਕੇ ਜੰਗ ਕਰ, ਦਿਲ ਵਿਚ ਜ਼ਰਾ ਜਿੰਨਾ ਵੀ ਵਹਿਮ ਨ ਕਰ। ਮੈਂ ਦੁਨੀਆ ਵਿਚ ਦਿਨ ਦੇ ਸੂਰਜ ਵਾਂਗ ਹਾਂ ਅਤੇ ਕ੍ਰਿਸ਼ਨ (ਸ਼ਿਆਮ) ਰਾਤ ਦੇ ਅਦੁਤੀ ਚੰਦ੍ਰਮਾ ਦੇ ਸਮਾਨ ਹੈ। ਹੇ ਕ੍ਰਿਸ਼ਨ! ਤੂੰ ਟਲਣ ਦਾ ਯਤਨ ਨ ਕਰ, (ਸਗੋਂ) ਖ਼ੁਸ਼ੀ ਨਾਲ ਆ, ਤਾਂ ਜੋ ਅਸੀਂ ਜੰਗ ਦੀ ਬਾਜ਼ੀ ਨੂੰ ਮੁਕਾ ਦੇਈਏ। ੧੯੧੭।

ਉਸ (ਕਾਲ ਜਮਨ) ਦੀਆਂ ਇਸ ਤਰ੍ਹਾਂ ਦੀਆਂ ਗਲਾਂ ਸੁਣ ਕੇ ਸ੍ਰੀ ਕ੍ਰਿਸ਼ਨ ਉਸ ਵਲ ਤੁਰ ਪਏ। ਕ੍ਰੋਧਿਤ ਹੋ ਕੇ ਉਸ ਵਲ ਵੇਖਿਆ ਅਤੇ ਬੰਦੂਕ ਲੈ ਕੇ ਉਸ ਉਤੇ ਚਲਾ ਦਿੱਤੀ। ਪਹਿਲਾਂ ਉਸ ਦਾ ਰਥਵਾਨ ਮਾਰਿਆ, ਫਿਰ ਉਸ ਦੇ ਚਾਰੇ ਹੀ ਘੋੜੇ ਮਾਰ ਦਿੱਤੇ। ਹੋਰ ਵੀ (ਉਸ ਪਾਸ) ਕਈ ਤਰ੍ਹਾਂ ਦੇ ਜਿਤਨੇ ਸ਼ਸਤ੍ਰ ਸਨ, ਕਵੀ ਸ਼ਿਆਮ ਕਹਿੰਦੇ ਹਨ, ਸਾਰੇ ਹੀ ਕਟ ਕੇ ਸੁਟ ਦਿੱਤੇ।੧੯੧੮।

*ਚੌਪਈ*

(ਕਾਲ ਜਮਨ) ਮਲੇਛ ਨੇ ਕ੍ਰੋਧਿਤ ਹੋ ਕੇ ਜੋ ਵੀ ਸ਼ਸਤ੍ਰ ਸੰਭਾਲੇ, ਉਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਨੇ ਕਟ ਕੇ ਸੁਟ ਦਿੱਤਾ। ਜਦੋਂ ਵੈਰੀ ਪੈਰਾਂ ਦੇ ਆਧਾਰ ਤੇ ਪੈਦਲ ਹੋ ਗਿਆ, (ਤਾਂ ਸ੍ਰੀ ਕ੍ਰਿਸ਼ਨ ਨੇ) ਕਿਹਾ ਕਿ ਇਸ ਬਲ ਕਰ ਕੇ ਲੜਨ ਆਇਆ ਸੈਂ।੧੯੧੯।

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਮਨ ਵਿਚ ਵਿਚਾਰ ਕੀਤਾ ਕਿ ਅਜਿਹਾ ਨ ਹੋਵੇ ਕਿ ਮਲੇਛ ਮੁਕਿਆਂ ਨਾਲ ਲੜਨ ਲਗ ਜਾਏ। ਕਵੀ ਸ਼ਿਆਮ ਕਹਿੰਦੇ ਹਨ, ਤਦ (ਇਹ ਮੁਕਿਆਂ ਦੀ ਛੋਹ ਕਰ ਕੇ) ਮੇਰੇ ਸਾਰੇ ਸ਼ਰੀਰ ਨੂੰ ਅਪਵਿਤਰ ਨ ਕਰ ਦੇਵੇ। (ਇਸ ਨੇ) ਸਾਰੇ ਸ਼ਰੀਰ ਉਤੇ ਕਵਚ ਅਤੇ ਸ਼ਸਤ੍ਰ ਸਜਾਏ ਹੋਏ ਹਨ। ਸਾਰੀ ਸੈਨਾ ਨੂੰ ਜੋੜ ਕੇ ਵੀ ਮੈਂ (ਇਸ ਨੂੰ) ਮਾਰ ਨਹੀਂ ਸਕਾਂਗਾ। ਜੇ ਮੈਂ ਇਸ ਦਾ ਸਿਰ ਕਟਦਾ ਹਾਂ ਤਾਂ ਇਹ (ਇਸ ਵੇਲੇ) ਸ਼ਸਤ੍ਰਾਂ ਤੋਂ ਹੀਨ (ਅਵਸਥਾ ਵਿਚ ਹੈ, ਜਿਸ ਕਰ ਕੇ) ਮੇਰਾ ਬਲ ਨਸ਼ਟ ਹੋ ਜਾਏਗਾ।੧੯੨੦।

(ਸ੍ਰੀ ਕ੍ਰਿਸ਼ਨ ਨੇ) ਮਨ ਵਿਚ ਇਕ ਵਿਚਾਰ ਕੀਤਾ ਕਿ (ਜੇ ਮੈਂ) ਇਸ ਤੋਂ ਭਜਦਾ ਹਾਂ, (ਤਾਂ) ਇਹ ਪਿਛੇ ਪੈ ਜਾਏਗਾ। ਮੈਂ ਥੋੜੀ ਵਿਥ ਉਤੇ ਭਜਦਾ ਚਲਾ ਜਾਵਾਂ ਅਤੇ ਇਸ ਮਲੇਛ ਨੂੰ ਸ਼ਰੀਰ ਨ ਛੋਹਣ ਦੇਵਾਂ। ਜਿਸ ਗੁਫਾ ਵਿਚ ਮੁਚਕੁੰਦ ਸੁਤਾ ਪਿਆ ਹੈ, ਉਸ ਵਿਚ ਧਸ ਕੇ (ਉਸ ਨੂੰ) ਜਗਾ ਦੇਵਾਂ। ਮੈਂ ਆਪਣੇ ਆਪ ਨੂੰ ਬਚਾ ਲਵਾਂ ਅਤੇ ਉਸ ਦੀ ਦ੍ਰਿਸ਼ਟੀ ਤੋਂ ਇਸ ਨੂੰ ਸੜਵਾ ਦੇਵਾਂ। ੧੯੨੧।

*ਸੋਰਠਾ*

ਤਉ ਇਹ ਸ੍ਰੁਗਹਿ ਜਾਇ ਜਉ ਇਹ ਰਨ ਭੀਤਰ ਹਨਿਓ।
ਅਗਨ ਭਏ ਜਰਵਾਇ ਖ੍ਵੈ ਹੋ ਧਰਮ ਮਲੇਛ ਕੋ। ੧੯੨੨।

*ਸਵੈਯਾ*

ਛੋਰ ਕੈ ਸ੍ਯੰਦਨ ਸਸਤ੍ਰਨ ਤ੍ਯਾਗ ਕੈ ਕਾਨ੍ਹ ਭਜਿਯੋ ਜਨੁ ਤ੍ਰਾਸ ਬਢਾਯੋ।
ਵਾਹਿ ਲਖਿਯੋ ਕਿ ਭਜਿਯੋ ਮੁਹਿ ਤੇ ਮਥੁਰਾ ਹੂ ਕੇ ਨਾਇਕ ਹ੍ਵੈ ਕਹਿ ਧਾਯੋ।
ਸੋਵਤ ਥੋ ਮੁਚਕੁੰਦ ਜਹਾ ਸੁ ਤਹਾ ਹੀ ਗਯੋ ਤਿਹ ਜਾਇ ਜਗਾਯੋ।
ਆਪੁ ਬਚਾਇ ਗਯੋ ਤਨ ਕੋ ਇਹ ਆਵਤ ਥੋ ਇਹ ਕੋ ਜਰਵਾਯੋ। ੧੯੨੩।

*ਸੋਰਠਾ*

ਆਪਨ ਕੋ ਬਚਵਾਇ ਗਯੋ ਕਾਨ੍ਹ ਮੁਚਕੁੰਦ ਤੇ।
ਤਜੀ ਨੀਦ ਤਿਹ ਰਾਇ ਹੇਰਤ ਭਸਮ ਮਲੇਛ ਭਯੋ। ੧੯੨੪।

*ਸਵੈਯਾ*

ਜਰਿ ਛਾਰ ਮਲੇਛ ਭਯੋ ਜਬ ਹੀ ਮੁਚਕੁੰਦ ਪੈ ਤਉ ਬ੍ਰਿਜ ਭੂਖਨ ਆਯੋ।
ਆਵਤ ਹੀ ਤਿਹ ਕਾਨ੍ਹ ਕੋ ਹੇਰ ਕੈ ਪਾਇਨ ਊਪਰਿ ਸੀਸ ਝੁਕਾਯੋ।
ਅਉਰ ਜਿਤੋਂ ਦੁਖੁ ਥੋ ਤਿਹ ਕੋ ਹਰਿ ਬਾਤਨ ਸੋ ਤਿਹ ਤਾਪ ਬੁਝਾਯੋ।
ਐਸੇ ਸਮੋਧਿ ਕੈ ਤਾ ਤਿਹ ਜਾਰਿ ਕੈ ਸ੍ਰੀ ਬ੍ਰਿਜ ਨਾਇਕ ਡੇਰਨ ਆਯੋ। ੧੯੨੫।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਲ ਜਮਨ ਬਧਹਿ ਧਿਆਇ ਸਮਾਪਤੰ।*

*ਸਵੈਯਾ*

ਜਉ ਲਗਿ ਡੇਰਨ ਆਵਤ ਥੋ ਤਬ ਲਉ ਇਕਿ ਆਇ ਸੰਦੇਸ ਸੁਨਾਯੋ।
ਧਾਮ ਚਲੋ ਬ੍ਰਿਜ ਨਾਥ ਕਹਾ ਤੁਮ ਪੈ ਸਜਿ ਸੈਨ ਜਰਾਸੰਧਿ ਆਯੋ।
ਅਉ ਸੁਨਿ ਕੈ ਬਤੀਯਾ ਤਿਹ ਕੀ ਮਨ ਮੈ ਭਟ ਅਉਰਨ ਤ੍ਰਾਸ ਬਢਾਯੋ।
ਸ੍ਯਾਮ ਭਨੈ ਜਦੁਬੀਰ ਹਲੀ ਅਤਿ ਹੀ ਮਨ ਆਪਨ ਮੈ ਸੁਖ ਪਾਯੋ। ੧੯੨੬।

*ਦੋਹਰਾ*

ਏਈ ਬਾਤੈ ਕਰਤ ਭਟ ਨਿਜ ਪੁਰ ਪਹੁੰਚੇ ਆਇ।
ਭੂਪ ਬੈਠਿ ਬੁਧਿਵੰਤ ਸਭ ਅਪੁਨੇ ਲੀਏ ਬੁਲਾਇ। ੧੯੨੭।



*ਸੋਰਠਾ*

(ਇਹ ਵੀ ਮਨ ਵਿਚ ਵਿਚਾਰ ਆਇਆ ਕਿ) ਜੇ ਇਸ ਨੂੰ ਰਣ ਵਿਚ (ਮੈਂ) ਮਾਰਿਆ ਤਾਂ ਇਹ ਸੁਅਰਗ ਨੂੰ ਜਾਏਗਾ (ਅਤੇ ਜੇ) ਅੱਗ ਵਿਚ ਸੜਵਾ ਦਿੱਤਾ ਤਾਂ ਇਸ ਦਾ ਮਲੇਛ ਧਰਮ ਨਸ਼ਟ ਹੋ ਜਾਏਗਾ। (ਫਲਸਰੂਪ ਨਰਕ ਨੂੰ ਜਾਏਗਾ)।੧੯੨੨।

*ਸਵੈਯਾ*

ਰਥ ਨੂੰ ਛਡ ਕੇ ਅਤੇ ਸ਼ਸਤ੍ਰਾਂ ਨੂੰ ਤਿਆਗ ਕੇ ਸ੍ਰੀ ਕ੍ਰਿਸ਼ਨ ਭਜ ਪਿਆ, ਮਾਨੋ ਬਹੁਤ ਡਰ ਗਿਆ ਹੋਵੇ। ਉਸ (ਕਾਲ ਜਮਨ) ਨੇ ਸਮਝਿਆ ਕਿ ਮੇਰੇ ਤੋਂ (ਡਰ ਕੇ) ਭਜਿਆ ਹੈ। (ਮਨ ਵਿਚ ਕਹਿਣ ਲਗਾ) ਮਥੁਰਾ ਦਾ ਰਾਜਾ ਹੋ ਕੇ ਭਜ ਗਿਆ ਹੈ। (ਕ੍ਰਿਸ਼ਨ) ਜਿਥੇ ਮੁਚਕੁੰਦ ਸੁਤਾ ਪਿਆ ਸੀ, ਉਥੇ ਹੀ ਗਿਆ ਅਤੇ ਉਸ ਨੂੰ ਜਾ ਜਗਾਇਆ। ਆਪਣੇ ਤਨ ਨੂੰ ਬਚਾ ਕੇ (ਨਿਕਲ) ਗਿਆ। ਕਾਲ ਜਮਨ (ਪਿਛੇ ਪਿਛੇ) ਆਉਂਦਾ ਸੀ, ਇਸ ਨੂੰ ਸੜਵਾ ਦਿੱਤਾ।੧੯੨੩।

*ਸੋਰਠਾ*

ਮੁਚਕੁੰਦ (ਦੀ ਦ੍ਰਿਸ਼ਟੀ) ਤੋਂ ਕ੍ਰਿਸ਼ਨ ਆਪਣੇ ਆਪ ਨੂੰ ਬਚਾ ਕੇ (ਨਿਕਲ) ਗਿਆ। ਉਸ ਰਾਜੇ (ਮੁਚਕੁੰਦ) ਦੀ ਜਾਗ ਖੁਲ੍ਹ ਗਈ, (ਉਸ ਦੇ) ਵੇਖਦਿਆਂ ਹੀ ਮਲੇਛ ਭਸਮ ਹੋ ਗਿਆ।੧੯੨੪।

*ਸਵੈਯਾ*

ਜਿਸ ਵੇਲੇ ਮਲੇਛ (ਕਾਲ ਜਮਨ) ਸੜ ਕੇ ਸੁਆਹ ਗਿਆ ਤਾਂ ਸ੍ਰੀ ਕ੍ਰਿਸ਼ਨ ਮੁਚਕੁੰਦ ਕੋਲ ਆ ਗਏ। ਉਸ ਨੇ ਕ੍ਰਿਸ਼ਨ ਨੂੰ ਆਉਂਦਿਆਂ ਵੇਖ ਕੇ ਪੈਰਾਂ ਉਤੇ ਸਿਰ ਝੁਕਾ ਦਿੱਤਾ। ਉਸ ਨੂੰ ਹੋਰ ਜਿਤਨੇ ਦੁਖ ਸਨ, (ਉਹ) ਸ੍ਰੀ ਕ੍ਰਿਸ਼ਨ ਨੇ ਗੱਲਾਂ ਨਾਲ ਮਿਟਾ ਦਿੱਤੇ। ਇਸ ਤਰ੍ਹਾਂ (ਮੁਚਕੁੰਦ ਨੂੰ) ਉਪਦੇਸ਼ ਦੇ ਕੇ ਅਤੇ ਉਸ (ਕਾਲ ਜਮਨ) ਨੂੰ ਸੜਵਾ ਕੇ ਸ੍ਰੀ ਕ੍ਰਿਸ਼ਨ (ਆਪਣੇ) ਡੇਰੇ ਤੇ ਆ ਗਏ।੧੯੨੫।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਕਾਲ ਜਮਨ ਬਧ ਦੇ ਅਧਿਆਇ ਦੀ ਸਮਾਪਤੀ।*

*ਸਵੈਯਾ*

ਜਿਤਨੀ ਦੇਰ ਤਕ ਉਹ ਡੇਰੇ ਨੂੰ ਆਏ ਹੀ ਸਨ ਉਤਨੀ ਦੇਰ ਤਕ ਇਕ (ਵਿਅਕਤੀ) ਨੇ ਸੁਨੇਹਾ ਸੁਣਾਇਆ--ਹੇ ਸ੍ਰੀ ਕ੍ਰਿਸ਼ਨ! ਤੁਸੀਂ, ਘਰ ਨੂੰ ਕਿਥੇ ਜਾ ਰਹੇ ਹੋ, ਜਰਾਸੰਧ ਸੈਨਾ ਸਜਾ ਕੇ ਚੜ੍ਹ ਆਇਆ ਹੈ। ਅਤੇ ਉਸ (ਵਿਅਕਤੀ) ਦੀਆਂ ਗੱਲਾਂ ਸੁਣ ਕੇ ਹੋਰਨਾਂ ਸੂਰਮਿਆਂ ਦੇ ਮਨ ਵਿਚ ਤ੍ਰਾਸ (ਭੈ) ਵਧ ਗਿਆ। (ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੇ ਆਪਣੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।੧੯੨੬।

*ਦੋਹਰਾ*

ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹੋਏ ਸੂਰਮੇ ਆਪਣੇ ਨਗਰ ਵਿਚ ਪਹੁੰਚ ਗਏ। ਰਾਜਾ (ਉਗ੍ਰਸੈਨ ਨੇ ਰਾਜ-ਸਭਾ ਵਿਚ) ਬੈਠ ਕੇ ਆਪਣੇ ਸਾਰੇ ਬੁੱਧੀਮਾਨ (ਮੰਤਰੀ) ਬੁਲਾ ਲਏ।੧੯੨੭।

*ਸਵੈਯਾ*

ਜੋਰਿ ਘਨੋ ਦਲੁ ਸੰਧਿ ਜਰਾ ਨ੍ਰਿਪ ਆਯੋ ਹੈ ਕੋਪਿ ਅਬੈ ਕਹਿ ਕਈਯੈ।
ਸੈਨ ਘਨੋ ਇਹ ਕੈ ਸੰਗਿ ਹੈ ਜੋ ਪੈ ਜੁਧੁ ਕਰੈ ਨਹੀ ਜਾਤਿ ਬਚਈਯੈ।
ਕੈ ਇਹ ਕੋ ਸਭ ਜਾਇ ਮਿਲੈ ਪੁਰਿ ਛਾਡਿ ਨਹੀ ਅਨਤੈ ਕਉ ਸਿਧਈਯੈ।
ਬਾਤ ਕੁਪੇਚ ਬਨੀ ਸਭ ਹੀ ਇਨ ਬਾਤਨ ਤੇ ਧੋ ਕਹਾ ਅਬ ਕਈਯੈ। ੧੯੨੮।

*ਸੋਰਠਾ*

ਕੀਨੋ ਇਹੈ ਬਿਚਾਰ ਪੁਰਿ ਤਜਿ ਕੈ ਅਨਤੈ ਬਸਹਿ।
ਨ ਤਰ ਡਾਰੈ ਮਾਰਿ ਜਰਾਸੰਧਿ ਭੂਪਤਿ ਪ੍ਰਬਲ। ੧੯੨੯।
ਕੀਜੋ ਸੋਊ ਬਿਚਾਰ ਜੋ ਭਾਵੈ ਸਭ ਜਨਨ ਮਨਿ।
ਅਪੁਨੇ ਚਿਤਹ ਬਿਚਾਰਿ ਬਾਤ ਨ ਕੀਜੈ ਠਾਨਿ ਹਠ। ੧੯੩੦।

*ਸਵੈਯਾ*

ਤਜਿ ਕੈ ਮਥੁਰਾ ਸੁਨਿ ਕੈ ਇਹ ਸਤ੍ਰੁ ਸੁ ਲੈ ਕੇ ਕੁਟੰਬਨ ਜਾਦੋ ਪਰਾਏ।
ਏਕ ਬਡੋ ਗਿਰਿ ਥੋ ਤਿਹ ਭੀਤਰ ਨੈਕੁ ਟਿਕੇ ਚਿਤ ਮੈ ਸੁਖੁ ਪਾਏ।
ਘੇਰਤ ਭਯੋ ਨਗ ਸੰਧਿ ਜਰਾ ਤਿਹ ਕੀ ਉਪਮਾ ਕਬਿ ਸ੍ਯਾਮ ਸੁਨਾਏ।
ਪਾਤਨ ਕੇ ਜਨ ਭਛਨ ਕਉ ਭਟਵਾ ਨਹਿ ਬਾਦਰ ਹੀ ਮਿਲਿ ਆਏ। ੧੯੩੧।

*ਦੋਹਰਾ*

ਜਰਾਸੰਧਿ ਤਬ ਮੰਤ੍ਰੀਅਨ ਸੰਗਿ ਯੌ ਕਹਿਯੋ ਸੁਨਾਇ।
ਨਗ ਭਾਰੀ ਇਹ ਸੈਨ ਤੇ ਨੈਕੁ ਨ ਸੋਧਿਯੋ ਜਾਇ। ੧੯੩੨।

*ਸੋਰਠਾ*

ਦੀਜੈ ਆਗਿ ਲਗਾਇ ਦਸੋ ਦਿਸਾ ਤੇ ਘੇਰਿ ਗਿਰਿ।
ਆਪਨ ਹੀ ਜਰਿ ਜਾਇ ਸ੍ਰੀ ਜਦੁਬੀਰ ਕੁਟੰਬ ਸਨਿ। ੧੯੩੩।

*ਸਵੈਯਾ*

ਘੇਰਿ ਦਸੋ ਦਿਸ ਤੇ ਗਿਰਿ ਕਉ ਕਬਿ ਸ੍ਯਾਮ ਕਹੈ ਦਈ ਆਗਿ ਲਗਾਈ।
ਤੈਸੇ ਹੀ ਪਉਨ ਪ੍ਰਚੰਡ ਬਹਿਯੋ ਤਿਹ ਪਉਨ ਸੋ ਆਗਿ ਘਨੀ ਹਹਰਾਈ।
ਜੀਵ ਬਡੋ ਤ੍ਰਿਨ ਰੂਖ ਘਨੇ ਛਿਨ ਬੀਚ ਦਏ ਫੁਨਿ ਤਾਹਿ ਜਰਾਈ।
ਤਉਨ ਘਰੀ ਤਿਨ ਲੋਗ ਪੈ ਫੁਨਿ ਹੋਤ ਭਈ ਅਤਿ ਹੀ ਦੁਖਦਾਈ। ੧੯੩੪।



*ਸਵੈਯਾ*

(ਰਾਜਾ ਉਗ੍ਰਸੈਨ ਨੇ ਕਿਹਾ--) ਰਾਜਾ ਜਰਾਸੰਧ ਬਹੁਤ ਸਾਰੀ ਸੈਨਾ ਇਕੱਠੀ ਕਰ ਕੇ ਅਤੇ ਕ੍ਰੋਧਵਾਨ ਹੋ ਕੇ (ਚੜ੍ਹ) ਆਇਆ ਹੈ, ਹੁਣ ਕੀ ਕਰੀਏ। ਇਸ ਦੇ ਨਾਲ ਬਹੁਤ ਵੱਡੀ ਸੈਨਾ ਹੈ। ਜੇ ਕਰ (ਇਸ ਨਾਲ) ਯੁੱਧ ਕਰਦੇ ਹਾਂ ਤਾਂ ਬਚਿਆ ਨਹੀਂ ਜਾ ਸਕੇਗਾ। ਜਾਂ ਤਾਂ ਇਸ ਨੂੰ ਜਾ ਕੇ ਮਿਲ ਪਈਏ, ਨਹੀਂ ਤਾਂ (ਮਥੁਰਾ) ਨਗਰੀ ਛਡ ਕੇ ਕਿਸੇ ਹੋਰ ਥਾਂ ਨੂੰ ਚਲੇ ਜਾਈਏ। ਸਾਰੀਆਂ ਗੱਲਾਂ ਕੁਸੁਤੀਆਂ ਹੋ ਗਈਆਂ ਹਨ, ਹੁਣ ਇਨ੍ਹਾਂ ਗੱਲਾਂ ਦਾ ਕੀ ਕਰੀਏ।੧੯੨੮।

*ਸੋਰਠਾ*

ਸਭ ਨੇ ਇਹੀ ਵਿਚਾਰ ਕੀਤਾ ਕਿ ਨਗਰ ਨੂੰ ਛਡ ਕੇ ਕਿਸੇ ਹੋਰ ਥਾਂ ਤੇ ਜਾ ਕੇ ਵਸਣਾ ਚਾਹੀਦਾ ਹੈ। ਨਹੀਂ ਤਾਂ (ਉਹ) ਮਾਰ ਸੁਟੇਗਾ, (ਕਿਉਂਕਿ) ਰਾਜਾ ਜਰਾਸੰਧ ਬਹੁਤ ਬਲਵਾਨ ਹੈ।੧੯੨੯।

ਉਹੀ ਵਿਚਾਰ ਕਰੋ ਜੋ ਸਾਰਿਆਂ ਵਿਅਕਤੀਆਂ ਦੇ ਮਨ ਨੂੰ ਚੰਗਾ ਲਗੇ। ਆਪਣੇ ਚਿਤ ਵਿਚ (ਠੀਕ ਗੱਲ) ਵਿਚਾਰੋ, ਹਠ ਧਾਰ ਕੇ ਕੋਈ ਗੱਲ ਨ ਕਰੋ।੧੯੩੦।

*ਸਵੈਯਾ*

ਇਸ ਵੈਰੀ ਦਾ (ਆਉਣਾ) ਸੁਣ ਕੇ, ਮਥੁਰਾ ਨੂੰ ਤਿਆਗ ਕੇ ਅਤੇ ਆਪਣੇ ਟਬਰਾਂ ਨੂੰ ਲੈ ਕੇ ਯਾਦਵ ਭਜ ਗਏ ਹਨ। ਉਥੇ ਇਕ ਵੱਡਾ ਪਹਾੜ ਸੀ, ਉਸ ਵਿਚ ਕੁਝ ਸਮੇਂ ਲਈ ਟਿਕੇ ਹਨ ਅਤੇ ਚਿਤ ਵਿਚ ਬਹੁਤ ਸੁਖ ਪਾਇਆ ਹੈ। ਜਰਾਸੰਧ ਨੇ ਉਸ ਪਹਾੜ ਨੂੰ ਘੇਰ ਲਿਆ ਹੈ। ਉਸ ਦੀ ਉਪਮਾ ਕਵੀ ਸ਼ਿਆਮ ਸੁਣਾਉਂਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪੱਤਰਾਂ ਨੂੰ ਖਾਣ ਲਈ ਸੂਰਮੇ ਨਹੀਂ, ਬਾਂਦਰ ਇਕੱਠੇ ਹੋ ਕੇ ਆ ਗਏ ਹੋਣ। (ਅਰਥਾਂਤਰ ਪਤਣ ਦੇ ਲੋਕਾਂ ਨੂੰ ਖਾਣ ਲਈ ਸੂਰਮੇ ਨਹੀਂ ਬਦਲ ਘਿਰ ਕੇ ਆ ਗਏ ਹੋਣ)।੧੯੩੧।

*ਦੋਹਰਾ*

ਤਦ ਜਰਾਸੰਧ ਨੇ ਮੰਤਰੀਆਂ ਨੂੰ ਸੁਣਾ ਕੇ ਇਸ ਤਰ੍ਹਾਂ ਕਿਹਾ--ਪਹਾੜ ਬਹੁਤ ਵੱਡਾ ਹੈ। ਇਹ ਸੈਨਾ ਤੋਂ ਬਿਲਕੁਲ ਸੋਧਿਆ ਨਹੀਂ ਜਾ ਸਕਦਾ।੧੯੩੨।

*ਸੋਰਠਾ*

ਪਹਾੜ ਨੂੰ ਦਸਾਂ ਦਿਸ਼ਾਵਾਂ ਤੋਂ ਘੇਰ ਕੇ ਅੱਗ ਲਾ ਦਿਓ। ਸ੍ਰੀ ਕ੍ਰਿਸ਼ਨ ਕੁਟੰਬੀਆਂ ਸਮੇਤ ਆਪ ਹੀ ਸੜ ਜਾਵੇਗਾ।੧੯੩੩।

*ਸਵੈਯਾ*

ਕਵੀ ਸ਼ਿਆਮ ਕਹਿੰਦੇ ਹਨ, ਪਹਾੜ ਨੂੰ ਦਸਾਂ ਦਿਸ਼ਾਵਾਂ ਤੋਂ ਘੇਰ ਕੇ ਅੱਗ ਲਗਾ ਦਿੱਤੀ ਹੈ। ਉਸ ਵੇਲੇ ਤੇਜ਼ ਹਵਾ ਚਲ ਪਈ ਹੈ। ਉਸ ਹਵਾ ਨਾਲ ਅੱਗ ਬਹੁਤ ਅਧਿਕ ਮਚ ਗਈ ਹੈ। ਬਹੁਤ ਵੱਡੇ ਵੱਡੇ ਬ੍ਰਿਛ, ਜੀਵ ਅਤੇ ਘਾਹ ਛਿਣ ਭਰ ਵਿਚ ਉਸ ਨੇ ਫੂਕ ਦਿੱਤੇ ਹਨ। ਫਿਰ ਉਹ ਘੜੀ ਉਨ੍ਹਾਂ ਲੋਕਾਂ ਉਤੇ ਬਹੁਤ ਦੁਖਦਾਇਕ ਹੋ ਗਈ ਹੈ।੧੯੩੪।

*ਚੌਪਈ*

ਜੀਵ ਮਨੁਛ ਜਰੇ ਤ੍ਰਿਨ ਜਬੈ। ਸੰਕਾ ਕਰਤ ਭਏ ਭਟ ਤਬੈ।
ਮਿਲਿ ਸਭ ਹੀ ਜਦੁਪਤਿ ਪਹਿ ਆਏ। ਦੀਨ ਭਾਤਿ ਹੁਇ ਅਤਿ ਘਿਘਿਆਏ। ੧੯੩੫।

*ਸਭ ਜਾਦੋ ਬਾਚ*

*ਚੌਪਈ*

ਪ੍ਰਭ ਜੂ ਹਮਰੀ ਰਛਾ ਕੀਜੈ। ਜੀਵ ਰਾਖ ਇਨ ਸਭ ਕੋ ਲੀਜੈ।
ਆਪਹਿ ਕੋਊ ਉਪਾਵ ਬਤਈਯੈ। ਕੈ ਭਜੀਐ ਕੈ ਜੁਝ ਮਰਈਯੈ। ੧੯੩੬।

*ਸਵੈਯਾ*

ਤਿਨ ਕੀ ਬਤੀਯਾ ਸੁਨਿ ਕੈ ਪ੍ਰਭ ਜੂ ਗਿਰਿ ਕਉ ਸੰਗਿ ਪਾਇਨ ਕੇ ਮਸਕਿਯੋ।
ਨ ਸਕਿਯੋ ਸਹ ਭਾਰ ਸੁ ਤਾ ਪਗ ਕੋ ਕਬਿ ਸ੍ਯਾਮ ਭਨੈ ਜਲ ਲਉ ਧਸਕਿਯੋ।
ਉਸਕਿਯੋ ਗਿਰਿ ਊਰਧ ਕੋ ਧਸਿ ਕੈ ਕੋਊ ਪਾਵਕ ਜੀਵ ਜਰਾ ਨ ਸਕਿਯੋ।
ਜਦੁਬੀਰ ਹਲੀ ਤਿਹ ਸੈਨ ਮੈ ਕੂਦਿ ਪਰੇ ਨ ਹਿਯਾ ਤਿਨ ਕੌ ਕਸਿਕਿਯੋ। ੧੯੩੭।

ਏਕਹਿ ਹਾਥਿ ਗਦਾ ਗਹਿ ਸ੍ਯਾਮ ਜ ਭਪਤਿ ਕੇ ਬਹੁਤੇ ਭਟ ਮਾਰੇ।
ਅਉਰ ਘਨੇ ਅਸਵਾਰ ਹਨੇ ਬਿਨੁ ਪ੍ਰਾਨ ਘਨੇ ਗਜਿ ਕੈ ਭੁਇ ਪਾਰੇ।
ਪਾਇਨ ਪੰਤ ਹਨੇ ਅਗਨੇ ਰਥ ਤੋਰਿ ਰਥੀ ਬਿਰਥੀ ਕਰਿ ਡਾਰੇ।
ਜੀਤ ਭਈ ਜਦੁਬੀਰ ਕੀ ਯੋ ਕਬਿ ਸ੍ਯਾਮ ਕਹੈ ਸਭ ਯੋ ਅਰਿ ਹਾਰੇ। ੧੯੩੮।

ਜੋ ਭਟ ਸ੍ਯਾਮ ਸੋ ਜੁਝ ਕੋ ਆਵਤ ਜੁਝਤ ਹੈ ਸੁ ਲਗੇ ਭਟ ਭੀਰ ਨ।
ਸ੍ਰੀ ਬ੍ਰਿਜਨਾਥ ਕੇ ਤੇਜ ਕੇ ਅਗ੍ਰ ਕਹੈ ਕਬਿ ਸ੍ਯਾਮ ਧਰੈ ਕੋਊ ਧੀਰ ਨ।
ਭੂਪਤਿ ਦੇਖ ਦਸਾ ਤਿਨ ਕੀ ਸੁ ਕਹਿਓ ਇਹ ਭਾਤਿ ਭਯੋ ਅਤਿ ਹੀ ਰਨ।
ਮਾਨੋ ਤੰਬੋਲੀ ਹੀ ਕੀ ਸਮ ਹ੍ਵੈ ਨ੍ਰਿਪ ਫੇਰਤ ਪਾਨਨ ਕੀ ਜਿਮ ਬੀਰਨਿ। ੧੯੩੯।

ਇਤ ਕੋਪ ਗਦਾ ਗਹਿ ਕੈ ਮੁਸਲੀਧਰ ਸਤ੍ਰੁਨ ਸੈਨ ਭਲੇ ਝਕਝੋਰਿਯੋ।
ਜੋ ਭਟ ਆਇ ਭਿਰੇ ਸਮੁਹੇ ਤਿਹ ਏਕ ਚਪੇਟਹਿ ਸੋ ਸਿਰੁ ਤੋਰਿਯੋ।
ਅਉਰ ਜਿਤੀ ਚਤੁਰੰਗ ਚਮੂੰ ਤਿਨ ਕੋ ਮੁਖ ਐਸੀ ਹੀ ਭਾਤਿ ਸੋ ਮੋਰਿਯੋ।
ਜੀਤ ਲਏ ਸਭ ਹੀ ਅਰਿਵਾ ਤਿਨ ਤੇ ਅਜਿਤਿਓ ਭਟ ਏਕ ਨ ਛੋਰਿਯੋ। ੧੯੪੦।

ਕਾਨ੍ਹ ਹਲੀ ਮਿਲਿ ਭ੍ਰਾਤ ਦੁਹੂੰ ਜਬ ਸੈਨ ਸਬੈ ਤਿਹ ਭੂਪ ਕੋ ਮਾਰਿਯੋ।
ਸੋ ਕੋਊ ਜੀਤ ਬਚਿਯੋ ਤਿਹ ਤੇ ਜਿਨਿ ਦਾਤਨ ਘਾਸ ਗਹਿਓ ਬਲੁ ਹਾਰਿਯੋ।



*ਚੌਪਈ*

ਜਦ ਜੀਵ, ਮਨੁੱਖ ਅਤੇ ਘਾਹ ਸੜ ਗਏ, ਤਦ ਸਾਰੇ ਯੋਧੇ (ਮਨ ਵਿਚ) ਸੰਸਾ ਕਰਨ ਲਗੇ। ਸਾਰੇ ਮਿਲ ਕੇ ਸ੍ਰੀ ਕ੍ਰਿਸ਼ਨ ਕੋਲ ਆਏ ਅਤੇ ਬਹੁਤ ਹੀ ਆਜਿਜ਼ੀ ਨਾਲ ਗਿੜਗਿੜਾਉਣ ਲਗੇ।੧੯੩੫।

*ਸਾਰੇ ਯਾਦਵ ਕਹਿਣ ਲਗੇ--*

*ਚੌਪਈ*

ਹੇ ਪ੍ਰਭੂ ਜੀ! ਸਾਡੀ ਰਖਿਆ ਕਰੋ। ਇਨ੍ਹਾਂ ਸਾਰਿਆਂ ਜੀਵਾਂ ਨੂੰ ਬਚਾ ਲਵੋ। ਆਪ ਹੀ ਕੋਈ ਉਪਾ ਦਸੋ। ਜਾਂ ਭਜ ਜਾਈਏ ਜਾਂ ਲੜ ਕੇ ਮਰ ਜਾਈਏ।੧੯੩੬।

*ਸਵੈਯਾ*

ਉਨ੍ਹਾਂ ਦੀਆਂ ਗੱਲਾਂ ਸੁਣ ਕੇ ਕ੍ਰਿਸ਼ਨ ਜੀ ਨੇ ਪਰਬਤ ਨੂੰ ਪੈਰਾਂ ਨਾਲ ਮਸਲ ਦਿੱਤਾ। ਕਵੀ ਸ਼ਿਆਮ ਕਹਿੰਦੇ ਹਨ ਉਹ (ਪਰਬਤ) ਉਨ੍ਹਾਂ ਦੇ ਪੈਰਾਂ ਦੇ ਭਾਰ ਨੂੰ ਨ ਸਹਾਰ ਸਕਿਆ, (ਇਸ ਲਈ ਹੇਠਾਂ) ਪਾਣੀ ਤਕ ਧਸ ਗਿਆ। (ਜਲ ਵਿਚ) ਧਸ ਕੇ ਪਰਬਤ( ਫਿਰ) ਉਛਲ ਕੇ ਉਪਰ (ਨੂੰ ਆ ਗਿਆ)। (ਫਲਸਰੂਪ) ਅੱਗ ਕਿਸੇ ਵੀ ਜੀਵ ਨੂੰ ਸਾੜ ਨ ਸਕੀ। ਸ੍ਰੀ ਕ੍ਰਿਸ਼ਨ ਅਤੇ ਬਲਰਾਮ ਉਸ (ਵੈਰੀ) ਦੀ ਸੈਨਾ ਵਿਚ ਕੁਦ ਕੇ ਜਾ ਪਏ ਅਤੇ ਉਨ੍ਹਾਂ ਦਾ ਹਿਰਦਾ (ਡਰ ਨਾਲ ਜ਼ਰਾ ਜਿੰਨਾ ਵੀ) ਨ ਕੰਬਿਆ।੧੯੩੭।

ਸ੍ਰੀ ਕ੍ਰਿਸ਼ਨ ਨੇ ਇਕ ਹੱਥ ਵਿਚ ਗਦਾ ਪਕੜ ਕੇ ਰਾਜਾ (ਜਰਾਸੰਧ) ਦੇ ਬਹੁਤ ਸਾਰੇ ਯੋਧੇ ਮਾਰ ਦਿੱਤੇ ਹਨ। ਹੋਰ ਬਹੁਤ ਸਾਰੇ (ਘੋੜ) ਸਵਾਰ ਮਾਰ ਦਿੱਤੇ ਹਨ ਅਤੇ ਬਹੁਤ ਸਾਰੇ ਹਾਥੀਆਂ ਨੂੰ ਪ੍ਰਾਣਾਂ ਤੋਂ ਬਿਨਾ ਕਰ ਕੇ ਧਰਤੀ ਉਤੇ ਸੁਟ ਦਿੱਤਾ ਹੈ। ਪੈਦਲਾਂ ਦੀਆਂ ਪੰਕਤੀਆਂ ਦੀਆਂ ਪੰਕਤੀਆਂ ਮਾਰ ਦਿੱਤੀਆਂ ਹਨ ਅਤੇ ਰਥ ਨੂੰ ਭੰਨ੍ਹ ਕੇ ਰਥਾਂ ਵਾਲਿਆਂ ਨੂੰ ਬਿਨਾ ਰਥਾਂ ਦੇ ਕਰ ਦਿੱਤਾ ਹੈ। ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਦੀ ਜਿਤ ਹੋ ਗਈ ਹੈ। ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾਂ ਸਾਰੇ ਵੈਰੀ ਹਾਰ ਗਏ ਹਨ।੧੯੩੮।

ਜੋ ਯੋਧਾ ਸ੍ਰੀ ਕ੍ਰਿਸ਼ਨ ਨਾਲ ਲੜਨ ਲਈ ਆਉਂਦਾ ਹੈ, ਉਹ (ਅਵੱਸ਼) ਜੁਝਦਾ ਹੈ, ਕਾਇਰ ਨਹੀਂ ਲਗਦਾ। ਸ੍ਰੀ ਕ੍ਰਿਸ਼ਨ ਦੇ ਤੇਜ ਦੇ ਸਾਹਮਣੇ, ਕਵੀ ਸ਼ਿਆਮ ਕਹਿੰਦੇ ਹਨ, ਕੋਈ ਵੀ (ਸੂਰਮਾ) ਧੀਰਜ ਧਾਰਨ ਨਹੀਂ ਕਰ ਸਕਦਾ। ਉਨ੍ਹਾਂ ਦੀ ਹਾਲਤ ਵੇਖ ਕੇ ਰਾਜਾ (ਉਗ੍ਰਸੈਨ) ਨੇ ਇਸ ਤਰ੍ਹਾਂ ਕਿਹਾ ਕਿ ਬਹੁਤ ਭਾਰੀ ਯੁੱਧ ਹੋ ਰਿਹਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਜਾ (ਜਰਾਸੰਧ) ਪਨਵਾੜੀ ਰੂਪ ਹੋ ਕੇ ਯੋਧਿਆਂ ਦੇ ਰੂਪ ਵਿਚ ਪਾਨਾਂ ਦੇ ਬੀੜੇ ਵੰਡਦਾ ਫਿਰਦਾ ਹੋਵੇ।੧੯੩੯।

ਇਧਰੋਂ ਕ੍ਰੋਧਿਤ ਹੋ ਕੇ ਬਲਰਾਮ ਨੇ ਗਦਾ ਪਕੜ ਕੇ ਵੈਰੀ ਸੈਨਾ ਨੂੰ ਚੰਗੀ ਤਰ੍ਹਾਂ ਮਧੋਲ ਦਿੱਤਾ ਹੈ। ਜਿਹੜੇ ਸੂਰਮੇ ਸਾਹਮਣੇ ਆ ਕੇ ਭਿੜੇ ਹਨ, ਉਨ੍ਹਾਂ ਦੇ ਇਕ ਹੀ ਚਪੇੜ (ਜਾਂ ਸਟ) ਨਾਲ ਸਿਰ ਪਾੜ ਦਿੱਤੇ ਹਨ। ਹੋਰ ਵੀ ਜਿੰਨੀ ਚਤੁਰੰਗਨੀ ਸੈਨਾ ਸੀ, ਉਨ੍ਹਾਂ ਦੇ ਮੂੰਹ ਵੀ ਇਸੇ ਤਰ੍ਹਾਂ ਮਰੋੜ ਸੁਟੇ ਹਨ। ਉਸ ਨੇ ਸਾਰੇ ਹੀ ਵੈਰੀ ਜਿਤ ਲਏ ਹਨ ਅਤੇ ਉਨ੍ਹਾਂ ਵਿਚੋਂ ਇਕ ਵੀ ਸੂਰਮਾ ਜਿਤੇ ਬਿਨਾ ਨਹੀਂ ਛਡਿਆ।੧੯੪੦।

ਕ੍ਰਿਸ਼ਨ ਅਤੇ ਬਲਰਾਮ ਦੋਹਾਂ ਭਰਾਵਾਂ ਨੇ ਮਿਲ ਕੇ ਜਦ ਰਾਜਾ (ਜਰਾਸੰਧ) ਦੀ ਸਾਰੀ ਸੈਨਾ ਨੂੰ ਮਾਰ ਦਿੱਤਾ, (ਤਦ) ਉਹੀ ਕੋਈ ਉਸ ਤੋਂ ਜੀਉਂਦਾ ਬਚਿਆ ਹੈ ਜਿਸ ਦਾ ਬਲ ਹਾਰ ਗਿਆ ਹੈ ਅਤੇ ਦੰਦਾਂ ਨਾਲ ਘਾਹ ਪਕੜ ਲਈ ਹੈ। ਜਦ ਦਲ ਦੀ ਅਜਿਹੀ

ਐਸੀ ਦਸਾ ਜਬ ਭੀ ਦਲ ਕੀ ਤਬ ਭੂਪਤਿ ਆਪਨੇ ਨੈਨਿ ਨਿਹਾਰਿਯੋ।
ਜੀਤ ਅਉ ਜੀਵ ਕੀ ਆਸ ਤਜੀ ਰਨ ਠਾਨਤ ਭਯੋ ਪੁਰਖਤ ਸੰਭਾਰਿਯੋ। ੧੯੪੧।

*ਸੋਰਠਾ*

ਦੀਨੀ ਗਦਾ ਚਲਾਇ ਸ੍ਰੀ ਜਦੁਪਤਿ ਨ੍ਰਿਪ ਹੇਰਿ ਕੈ।
ਸੂਤਹਿ ਦਯੋ ਗਿਰਾਇ ਅਸ੍ਵ ਚਾਰਿ ਸੰਗ ਹੀ ਹਨੇ। ੧੯੪੨।

*ਦੋਹਰਾ*

ਪਾਵ ਪਿਆਦਾ ਭੂਪ ਭਯੋ ਅਉਰ ਗਦਾ ਤਬ ਝਾਰਿ।
ਸ੍ਯਾਮ ਭਨੈ ਸੰਗ ਏਕ ਹੀ ਘਾਇ ਕੀਯੋ ਬਿਸੰਭਾਰ। ੧੯੪੩।

*ਤੋਟਕ*

ਸਬ ਸੰਧਿ ਜਰਾ ਬਿਸੰਭਾਰ ਭਯੋ। ਗਹਿ ਕੈ ਤਬ ਸ੍ਰੀ ਘਨਿ ਸ੍ਯਾਮ ਲਯੋ।
ਗਹਿ ਕੈ ਤਿਹ ਕੋ ਇਹ ਭਾਤਿ ਕਹਿਯੋ। ਪੁਰਖਤ ਇਹੀ ਜੜ ਜੁਧੁ ਚਹਿਯੋ। ੧੯੪੪।

*ਹਲੀ ਬਾਚ ਕਾਨ੍ਹ ਸੋ*

*ਦੋਹਰਾ*

ਕਾਟਤ ਹੋ ਅਬ ਸੀਸ ਇਹ ਮੁਸਲੀਧਰ ਕਹਿਯੋ ਆਇ।
ਜੋ ਜੀਵਤ ਇਹ ਛਾਡਿ ਹੋ ਤਉ ਇਹ ਰਾਰਿ ਮਚਾਇ। ੧੯੪੫।

*ਜਰਾਸੰਧਿ ਬਾਚ*

*ਸਵੈਯਾ*

ਸੁਧਿ ਲੈ ਤਬ ਭੂਪ ਡਰਾਤੁਰ ਹ੍ਵੈ ਤਜਿ ਸਸਤ੍ਰਨ ਸ੍ਯਾਮ ਕੇ ਪਾਇ ਪਰਿਯੋ।
ਬਧ ਮੋਰ ਕਰੋ ਨ ਅਬੈ ਪ੍ਰਭੁ ਜੂ ਨ ਲਹਿਓ ਤੁਮਰੋ ਬਲੁ ਭੂਲਿ ਪਰਿਯੋ।
ਇਹ ਭਾਤਿ ਭਯੋ ਘਿਘਯਾਤ ਘਨੋ ਨ੍ਰਿਪ ਤ੍ਵੈ ਸਰਨਾਗਤਿ ਐਸੇ ਰਰਿਯੋ।
ਕਬਿ ਸ੍ਯਾਮ ਕਹੈ ਇਹ ਭੂਪ ਕੀ ਦੇਖਿ ਦਸਾ ਕਰੁਣਾਨਿਧਿ ਲਾਜਿ ਭਰਿਯੋ। ੧੯੪੬।

*ਕਾਨ੍ਹ ਜੂ ਬਾਚ ਹਲੀ ਸੋ*

*ਤੋਟਕ*

ਇਹ ਦੈ ਰੇ ਹਲੀ ਕਹਿਯੋ ਛੋਰ ਅਬੈ। ਮਨ ਤੇ ਤਜਿ ਕ੍ਰੋਧ ਕੀ ਬਾਤ ਸਬੈ।
ਕਹਿਓ ਕਿਉ ਹਮ ਸੋ ਇਹ ਜੁਝ ਚਹਿਯੋ। ਤਬ ਯੌ ਹਸਿ ਕੈ ਜਦੁਰਾਇ ਕਹਿਯੋ। ੧੯੪੭।

*ਸੋਰਠਾ*

ਬਡੋ ਸਤ੍ਰ ਜੋ ਹੋਇ ਤਜਿ ਸਸਤ੍ਰਨ ਪਾਇਨ ਪਰੈ।
ਨੈਕੁ ਨ ਕਰਿ ਚਿਤ ਰੋਹਿ ਬਡੇ ਨ ਬਧ ਤਾ ਕੋ ਕਰਤ। ੧੯੪੮।



ਦਸ਼ਾ ਹੋ ਗਈ ਤਦ ਰਾਜੇ ਨੇ ਆਪਣੀਆਂ ਅੱਖਾਂ ਨਾਲ ਵੇਖ ਲਈ। (ਉਸ ਨੇ) ਜਿਤਣ ਅਤੇ ਜੀਣ ਦੀ ਆਸ ਛਡ ਦਿੱਤੀ ਅਤੇ ਹਠ ਪੂਰਵਕ (ਆਪਣੇ) ਬਲ ਨੂੰ ਸੰਭਾਲ ਲਿਆ।੧੯੪੧।

*ਸੋਰਠਾ*

ਸ੍ਰੀ ਕ੍ਰਿਸ਼ਨ ਨੇ ਰਾਜੇ ਨੂੰ ਵੇਖ ਕੇ ਗਦਾ ਚਲਾ ਦਿੱਤੀ ਹੈ। (ਉਸ ਨਾਲ) ਰਥਵਾਨ ਨੂੰ ਡਿਗਾ ਦਿੱਤਾ ਹੈ ਅਤੇ ਨਾਲ ਹੀ ਚਾਰੇ ਘੋੜੇ ਮਾਰ ਦਿੱਤੇ ਹਨ।੧੯੪੨।

*ਦੋਹਰਾ*

(ਜਦ) ਰਾਜਾ ਪੈਰ ਪਿਆਦਾ ਹੋ ਗਿਆ, ਤਦ ਗਦਾ ਦਾ ਹੋਰ ਪ੍ਰਹਾਰ ਕਰ ਦਿੱਤਾ। (ਕਵੀ) ਸ਼ਿਆਮ ਕਹਿੰਦੇ ਹਨ, ਇਕ ਹੀ ਸਟ ਨਾਲ (ਰਾਜਾ) ਬੇਸੁਧ ਹੋ ਗਿਆ।੧੯੪੩।

*ਤੋਟਕ*

ਜਦ ਜਰਾਸੰਧ ਬੇਸੁਧ ਹੋ ਗਿਆ ਤਦ ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਫੜ ਲਿਆ। ਉਸ ਨੂੰ ਪਕੜ ਕੇ ਇਸ ਤਰ੍ਹਾਂ ਕਿਹਾ- ਹੇ ਮੂਰਖ! ਇਸ ਸ਼ਕਤੀ (ਦੇ ਬਲਬੂਤੇ ਤੇ) ਯੁੱਧ ਦੀ ਇੱਛਾ ਕਰਦਾ ਹੈਂ।੧੯੪੪।

*ਬਲਰਾਮ ਨੇ ਕ੍ਰਿਸ਼ਨ ਨੂੰ ਕਿਹਾ--*

*ਦੋਹਰਾ*

ਬਲਰਾਮ ਨੇ ਆ ਕੇ ਕਿਹਾ ਕਿ ਹੁਣ (ਮੈਂ) ਇਸ ਦਾ ਸਿਰ ਕਟਦਾ ਹਾਂ। ਜੇ ਇਸ ਨੂੰ ਜੀਉਂਦਾ ਛਡਦਾ ਹਾਂ ਤਾਂ ਇਹ ਫਿਰ ਲੜਾਈ ਕਰੇਗਾ।੧੯੪੫।

*ਜਰਾਸੰਧ ਨੇ ਕਿਹਾ--*

*ਸਵੈਯਾ*

ਤਦ ਹੋਸ਼ ਵਿਚ ਆਉਣ 'ਤੇ ਡਰ ਨਾਲ ਬਹੁਤ ਦੁਖੀ ਹੋਇਆ ਰਾਜਾ (ਜਰਾਸੰਧ) ਸ਼ਸਤ੍ਰਾਂ ਨੂੰ ਤਿਆਗ ਕੇ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਗਿਆ। ਹੇ ਪ੍ਰਭੂ ਜੀ! ਹੁਣ ਮੇਰਾ ਬਧ ਨ ਕਰੋ। ਮੈਂ ਤੁਹਾਡਾ ਬਲ ਸਮਝਿਆ ਨਹੀਂ ਸੀ, (ਇਸ ਲਈ) ਭੁਲ ਕ ਬੈਠਾ ਹਾਂ। ਇਸ ਤਰ੍ਹਾਂ ਰਾਜਾ ਬਹੁਤ ਤਰਲੇ ਕਢਣ ਲਗਾ ਅਤੇ ਇਸ ਤਰ੍ਹਾਂ ਕਹਿਣ ਲਗਾ--'ਤੇਰੀ ਸ਼ਰਨ ਵਿਚ ਹਾਂ'। ਕਵੀ ਸ਼ਿਆਮ ਕਹਿੰਦੇ ਹਨ, ਰਾਜੇ ਦੀ ਇਹ ਹਾਲਤ ਵੇਖ ਕੇ ਕਰੁਣਾਨਿਧਾਨ (ਸ੍ਰੀ ਕ੍ਰਿਸ਼ਨ) ਲਜਾ ਗਏ ਹਨ।੧੯੪੬।

*ਕ੍ਰਿਸ਼ਨ ਜੀ ਨੇ ਬਲਰਾਮ ਨੂੰ ਕਿਹਾ--*

*ਤੋਟਕ*

(ਸ੍ਰੀ ਕ੍ਰਿਸ਼ਨ ਨੇ) ਕਿਹਾ--ਹੇ ਬਲਰਾਮ! ਇਸ ਨੂੰ ਹੁਣ ਛਡ ਹੀ ਦੇ ਅਤੇ (ਆਪਣੇ) ਮਨ ਤੋਂ ਕ੍ਰੋਧ ਦੀਆਂ ਸਾਰੀਆਂ ਗੱਲਾਂ ਨੂੰ ਤਿਆਗ ਦੇ। (ਬਲਰਾਮ ਨੇ ਸ੍ਰੀ ਕ੍ਰਿਸ਼ਨ ਤੋਂ ਪੁਛਿਆ--) ਦਸੋ, ਇਸ ਨੇ ਸਾਡੇ ਨਾਲ ਯੁੱਧ ਕਰਨਾ ਕਿਉਂ ਚਾਹਿਆ ਸੀ। ਤਦ ਸ੍ਰੀ ਕ੍ਰਿਸ਼ਨ ਨੇ ਹਸ ਕੇ ਇਸ ਤਰ੍ਹਾਂ ਕਿਹਾ--।੧੯੪੭।

*ਸੋਰਠਾ*

ਜੋ ਵੱਡਾ ਵੈਰੀ ਹੋਏ ਅਤੇ ਹਥਿਆਰ ਛਡ ਕੇ ਪੈਰੀਂ ਪੈ ਜਾਏ, ਤਾਂ ਵੱਡੇ (ਲੋਕ) ਚਿਤ ਵਿਚ ਜ਼ਰਾ ਜਿੰਨਾ ਗੁੱਸਾ ਵੀ ਨਹੀਂ ਕਰਦੇ ਅਤੇ ਨ ਹੀ ਉਸ ਦਾ ਬਧ ਕਰਦੇ ਹਨ।੧੯੪੮।

*ਦੋਹਰਾ*

ਜਰਾਸੰਧਿ ਕੋ ਛੋਰਿ ਪ੍ਰਭ ਕਹਿਯੋ ਕਹਾ ਸੁਨ ਲੇਹੁ।
ਜੋ ਬਤੀਯਾ ਤੁਹਿ ਸੋ ਕਹੋ ਤੁਮ ਤਿਨ ਮੈ ਚਿਤੁ ਦੇਹੁ। ੧੯੪੯।

*ਸਵੈਯਾ*

ਰੇ ਨ੍ਰਿਪ ਨਿਆਇ ਸਦਾ ਕਰੀਓ ਦੁਖੁ ਦੈ ਕੇ ਅਨ੍ਯਾਇ ਨ ਅਨਾਥਹ ਦੀਜੋ।
ਅਉਰ ਜਿਤੇ ਜਨ ਹੈ ਤਿਨ ਦੈ ਕਛੁ ਕੈ ਕੈ ਕ੍ਰਿਪਾ ਸਭ ਤੇ ਜਸੁ ਲੀਜੋ।
ਬਿਪਨ ਸੇਵ ਸਦਾ ਕਰੀਯੋ ਦਗ ਬਾਜਨ ਜੀਵਤ ਜਾਨ ਨ ਦੀਜੋ।
ਔ[1] ਹਮ ਸੋ ਸੰਗ ਛਤ੍ਰਨਿ ਕੇ ਕਬਹੂ ਰਿਸ ਮਾਡ ਕੈ ਜੁਧ ਨ ਕੀਜੋ। ੧੯੫੦।

*ਦੋਹਰਾ*

ਜਰਾਸੰਧਿ ਸਿਰ ਨਾਇ ਕੈ ਧਾਮਿ ਗਯੋ ਪਛੁਤਾਇ।
ਇਤ ਗ੍ਰਿਹਿ ਆਏ ਸ੍ਯਾਮ ਜੁ ਹਰਖਿ ਹੀਏ ਹੁਲਸਾਇ। ੧੯੫੧।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜਰਾਸੰਧਿ ਪਕਰ ਕੈ ਛੋਰਬੋ ਧਿਆਇ ਸਮਾਪਤੰ।*

*ਚੌਪਈ*

ਸੁਨਤ ਜੀਤ ਫੂਲੇ ਸਭ ਆਵਹਿ। ਨ੍ਰਿਪ ਛੋਰਿਯੋ ਸੁਨਿ ਸੀਸੁ ਢੁਰਾਵਹਿ।
ਯਾ ਤੇ ਹਿਯਾਉ ਸਭਨ ਕਾ ਡਰਿਯੋ। ਕਹਤ ਸ੍ਯਾਮ ਘਟਿ ਕਾਰਜ ਕਰਿਯੋ। ੧੯੫੨।

*ਸਵੈਯਾ*

ਕਾਜ ਕੀਯੋ ਲਰਕਾ ਹੂੰ ਕੋ ਸ੍ਯਾਮ ਜੀ ਐਸੋ ਬਲੀ ਤੁਮਰੇ ਕਰ ਆਯੋ।
ਛੋਰਿ ਦਯੋ ਕਰ ਕੈ ਕਰੁਨਾ ਤਿਨ ਕਾਢਿ ਦਯੋ ਪੁਰ ਤੇ ਫਲੁ ਪਾਯੋ।
ਐਸੇ ਅਜਾਨ ਨ ਕਾਮ ਕਰੈ ਜੋ ਕੀਯੋ ਹਰਿ ਤੈ ਕਹਿਯੋ ਸੀਸੁ ਢੁਰਾਯੋ।
ਛਾਡਿ ਦਯੋ ਨਹੀ ਜੀਤ ਅਬੈ ਅਰਿ ਅਉਰ ਚਮੂੰ ਬਹੁ ਲੈਨ ਪਠਾਯੋ। ੧੯੫੩।

ਏਕ ਕਹੈ ਮਥੁਰਾ ਕੋ ਚਲੋ ਇਕ ਫੇਰਿ ਕਹੈ ਨ੍ਰਿਪ ਲੈ ਦਲ ਐ ਹੈ।
ਸ੍ਯਾਮ ਕਹੈ ਤਿਹ ਕੇ ਤਬ ਸੰਗਿ ਕਹੋ ਭਟ ਕਉਨ ਸੋ ਜੂਝ ਮਚੈ ਹੋ।
ਅਉਰ ਕਦਾਚ ਕੋਊ ਹਠ ਠਾਨ ਕੈ ਜਉ ਲਰਿ ਹੈ ਤਊ ਜੀਤ ਨ ਐ ਹੈ।
ਤਾ ਤੇ ਨ ਧਾਇ ਧਸੋ ਪੁਰ ਮੈ ਬਿਧਨਾ ਜੋਊ ਲੇਖ ਲਿਖਿਓ ਸੋਊ ਹ੍ਵੈ ਹੈ। ੧੯੫੪।

ਛਾਡਿਬੋ ਭੂਪਤਿ ਕੋ ਸੁਨ ਕੈ ਸਭ ਹੀ ਮਨਿ ਜਾਦਵ ਤ੍ਰਾਸ ਭਰੇ।
ਨਿਧਿ ਨੀਰ ਕੇ ਭੀਤਰ ਜਾਇ ਬਸੇ ਮੁਖ ਤੇ ਸਭ ਐਸੇ ਚਲੇ ਸੁ ਰਰੇ।

੧. 'ਯੌ'



*ਦੋਹਰਾ*

ਸ੍ਰੀ ਕ੍ਰਿਸ਼ਨ ਨੇ (ਰਾਜਾ) ਜਰਾਸੰਧ ਨੂੰ ਛਡ ਕੇ ਕਿਹਾ (ਹੇ ਰਾਜਨ!) ਮੇਰਾ ਕਿਹਾ ਸੁਣ ਲੈ। ਜੋ ਗੱਲਾਂ (ਮੈਂ) ਤੈਨੂੰ ਕਹਿੰਦਾ ਹਾਂ, ਉਨ੍ਹਾਂ ਨੂੰ ਚਿਤ ਵਿਚ (ਸਥਾਨ) ਦੇ।੧੯੪੯।

*ਸਵੈਯਾ*

ਹੇ ਰਾਜਨ! ਸਦਾ ਨਿਆਂ ਕਰਨਾ ਅਤੇ ਅਨਾਥਾਂ ਨੂੰ ਦੁਖ ਦੇਣ ਦਾ ਅਨਿਆਂ ਨ ਕਰਨਾ। ਹੋਰ ਵੀ ਜਿਤਨੇ ਲੋਕ ਹਨ, ਉਨ੍ਹਾਂ ਨੂੰ ਕੁਝ ਨ ਕੁਝ (ਅਵੱਸ਼) ਦੇਣਾ ਅਤੇ ਸਾਰਿਆਂ ਉਤੇ ਕ੍ਰਿਪਾ ਕਰ ਕੇ ਯਸ਼ ਅਰਜਿਤ ਕਰਨਾ। ਬ੍ਰਾਹਮਣਾਂ ਦੀ ਸਦਾ ਸੇਵਾ ਕਰਦੇ ਰਹਿਣਾ ਅਤੇ ਦਗੇ-ਬਾਜ਼ਾਂ ਨੂੰ ਜੀਉਂਦੇ ਜਾਣ ਨਹੀਂ ਦੇਣਾ। ਇਸੇ ਤਰ੍ਹਾਂ ਸਾਡੇ ਵਰਗੇ ਛਤ੍ਰੀਆਂ ਨਾਲ ਕਦੇ ਵੀ ਕ੍ਰੋਧਵਾਨ ਹੋ ਕੇ ਯੁੱਧ ਨ ਮਚਾ ਦੇਣਾ।੧੯੫੦।

*ਦੋਹਰਾ*

(ਰਾਜਾ) ਜਰਾਸੰਧ ਸਿਰ ਨਿਵਾ ਕੇ ਪਛਤਾਉਂਦਾ ਹੋਇਆ ਘਰ ਨੂੰ ਚਲਾ ਗਿਆ। ਇਧਰ ਸ੍ਰੀ ਕ੍ਰਿਸ਼ਨ ਵੀ ਹਿਰਦੇ ਵਿਚ ਖੁਸ਼ ਹੋ ਕੇ ਘਰ ਨੂੰ ਪਰਤ ਆਏ।੧੯੫੧।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਦੇ ਜਰਾਸੰਧ ਨੂੰ ਪਕੜ ਕੇ ਛੋੜ ਦੇਣ ਦਾ ਅਧਿਆਇ ਸਮਾਪਤ।*

*ਚੌਪਈ*

(ਸ੍ਰੀ ਕ੍ਰਿਸ਼ਨ ਦੀ) ਜਿਤ ਸੁਣ ਕੇ ਸਾਰੇ (ਯਾਦਵ) ਖਿੜੇ ਚਲੇ ਆਉਂਦੇ ਹਨ, (ਪਰ ਇਹ) ਸੁਣ ਕੇ ਕਿ ਰਾਜੇ ਨੂੰ ਛਡ ਦਿੱਤਾ ਹੈ, ਸਿਰ ਫੇਰਦੇ ਹਨ। ਇਸ ਕਰ ਕੇ ਸਾਰਿਆਂ ਦਾ ਹਿਰਦਾ ਡਰ ਰਿਹਾ ਹੈ ਅਤੇ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਨੇ ਇਹ ਮਾੜਾ ਕੰਮ ਕੀਤਾ ਹੈ।੧੯੫੨।

*ਸਵੈਯਾ*

ਹੇ ਕ੍ਰਿਸ਼ਨ ਜੀ! (ਤੁਸੀਂ) ਮੁੰਡਿਆਂ ਵਾਲਾ ਕੰਮ ਕੀਤਾ ਹੈ। ਅਜਿਹਾ ਬਲਵਾਨ ਵੈਰੀ ਤੁਹਾਡੇ ਹੱਥ ਆ ਗਿਆ ਸੀ। (ਪਹਿਲਾਂ ਵੀ) ਕਰੁਣਾ ਕਰ ਕੇ ਛਡ ਦਿੱਤਾ ਸੀ, (ਪਰ) ਉਸ ਨੇ (ਤੁਹਾਨੂੰ) ਨਗਰੋਂ ਬਾਹਰ ਕੱਢ ਦਿੱਤਾ ਸੀ। (ਤੁਸੀਂ ਕ੍ਰਿਪਾ ਕਰਨ ਦਾ) ਫਲ ਪਾ ਲਿਆ ਸੀ। ਅਜਿਹਾ ਕੰਮ ਅਜਾਣ ਵੀ ਨਹੀਂ ਕਰਦਾ ਜੋ ਹੇ ਸ੍ਰੀ ਕਿਸ਼ਨ! ਤੁਸੀਂ ਕੀਤਾ ਹੈ। (ਇਹ) ਕਹਿ ਕੇ (ਉਨ੍ਹਾਂ ਨੇ) ਸਿਰ ਫੇਰਿਆ। ਹੁਣ (ਉਸ ਨੂੰ ਤੁਸੀਂ) ਜਿਤ ਕੇ ਛਡ ਨਹੀਂ ਦਿੱਤਾ, (ਸਗੋਂ) ਹੋਰ ਬਹੁਤ ਸਾਰੀ ਸੈਨਾ ਲਿਆਉਣ ਲਈ ਭੇਜਿਆ ਹੈ।੧੯੫੩।

ਕਈ ਇਕ ਕਹਿੰਦੇ ਹਨ ਕਿ ਮਥੁਰਾ ਨੂੰ ਚਲੋ ਅਤੇ ਕਈ ਇਕ ਫਿਰ ਕਹਿ ਦਿੰਦੇ ਹਨ ਕਿ ਰਾਜਾ ਸੈਨਾ ਲੈ ਕੇ ਆ ਰਿਹਾ ਹੈ। (ਕਵੀ) ਸ਼ਿਆਮ ਕਹਿੰਦੇ ਹਨ, (ਯਾਦਵ ਸੋਚਦੇ ਹਨ) ਦਸੋ, ਉਸ ਵੇਲੇ (ਉਸ) ਨਾਲ ਕਿਹੜਾ ਯੋਧਾ ਯੁੱਧ ਮਚਾਏਗਾ। ਅਤੇ ਜੇ ਕਰ ਕੋਈ ਹਠ ਪੂਰਵਕ ਉਸ ਨਾਲ ਲੜਦਾ ਹੈ ਤਾਂ ਜਿਤ ਨਹੀਂ ਸਕੇਗਾ। ਇਸ ਲਈ ਨਗਰ ਵਲ ਭਜ ਕੇ ਨ ਜਾਓ। (ਸਾਡੇ ਭਾਗਾਂ ਵਿਚ) ਵਿਧਾਤਾ ਨੇ ਜੋ ਲੇਖ ਲਿਖੇ ਹਨ, ਉਹੀ ਕੁਝ ਹੋਣਾ ਹੈ।੧੯੫੪।

ਰਾਜੇ ਦਾ ਛੱਡ ਦੇਣਾ ਸੁਣ ਕੇ ਸਾਰਿਆਂ ਹੀ ਯਾਦਵਾਂ ਦਾ ਮਨ ਡਰ ਨਾਲ ਭਰ ਗਿਆ ਹੈ। ਸਾਰੇ ਸਮੁੰਦਰ ਵਿਚ ਜਾ ਵਸੇ ਹਨ। (ਅਰਥਾਤ ਦੁਆਰਿਕਾ ਨਾਂ ਦੇ ਟਾਪੂ ਵਿਚ ਜਾ ਵਸੇ ਹਨ) ਅਤੇ ਮੁਖ ਤੋਂ ਇਸ ਤਰ੍ਹਾਂ ਕਹਿੰਦੇ ਚਲੇ ਹਨ। (ਕਵੀ) ਸ਼ਿਆਮ ਕਹਿੰਦੇ

ਕਿਨਹੂੰ ਨਹਿ ਸ੍ਯਾਮ ਕਹੈ ਅਪੁਨੇ ਪੁਰ ਕੀ ਪੁਨਿ ਓਰਿ ਕਉ ਪਾਇ ਧਰੇ।
ਅਤਿ ਹੀ ਹੈ ਡਰੇ ਬਲਵੰਤ ਖਰੇ ਬਿਨੁ ਆਯੁਧ ਹੀ ਸਭ ਮਾਰਿ ਮਰੇ। ੧੯੫੫।

ਸਿੰਧੁ ਪੈ ਜਾਇ ਖਰੇ ਭਏ ਸ੍ਯਾਮ ਜੂ ਸਿੰਧੁ ਹੂੰ ਤੇ ਸੁ ਕਛੂ ਕਰ ਚਾਹਿਯੋ।
ਛੋਰੁ ਕਹਿਯੋ ਭੂਅ ਛੋਰਿ ਦਈ ਤਨ ਕੈ ਧਨੁ ਕੋ ਜਿਹ ਲਉ ਸਰ ਬਾਹਿਯੋ।
ਕੰਚਨ ਕੇ ਗ੍ਰਿਹ ਕੈ ਦੀਏ ਤ੍ਯਾਰ ਭਲੇ ਕਿਨਹੂੰ ਤਿਨ ਕਉ ਨ ਅਚਾਹਿਯੋ।
ਐਸੇ ਕਹੈ ਸਭ ਹੀ ਅਪਨੇ ਮਨਿ ਤੈ ਪ੍ਰਭ ਜੂ ਸਭ ਕੋ ਦੁਖ ਦਾਹਿਯੋ। ੧੯੫੬।

ਜੋ ਸਨਕਾਦਿਕ ਕੈ ਰਹੇ ਸੇਵ ਘਨੀ ਤਿਨ ਕੇ ਹਰਿ ਹਾਥਿ ਨ ਆਏ।
ਪੂਜਤ ਹੈ ਬਹੁਤੇ ਹਿਤ ਕੈ ਤਿਹ ਕਉ ਪੁਨਿ ਪਾਹਨ ਮੈ ਸਚ ਪਾਏ।
ਅਉਰ ਘਨਿਯੋ ਮਿਲਿ ਬੇਦਨ ਕੇ ਮਤ ਮੈ ਕਬਿ ਸ੍ਯਾਮ ਕਹੇ ਠਹਰਾਏ।
ਤੇ ਕਹੈ ਈਹਾ ਹੀ ਹੈ ਪ੍ਰਭੁ ਜੂ ਜਬ ਕੰਚਨ ਕੇ ਗ੍ਰਿਹ ਸ੍ਯਾਮਿ ਬਨਾਏ। ੧੯੫੭।

ਸ੍ਯਾਮ ਭਨੈ ਸਭ ਸੂਰਨ ਸੋ ਮੁਸਕਾਇ ਹਲੀ ਇਹ ਭਾਤਿ ਉਚਾਰਿਯੋ।
ਯਾ ਕੋ ਲਹਿਯੋ ਨ ਕਛੂ ਤੁਮ ਭੇਦ ਅਰੇ ਇਹ ਚਉਦਹ ਲੋਕ ਸਵਾਰਿਯੋ।
ਯਾ ਹੀ ਹਨਿਯੋ ਦਸਕੰਧ ਮੁਰਾਰਿ ਸੁਬਾਹ ਇਹੀ ਬਕ ਕੋ ਮੁਖ ਫਾਰਿਯੋ।
ਅਉਰ ਸੁਨੋ ਅਰਿ ਦਾਨਵ ਸੰਗ ਬਲੀ ਇਹ ਏਕ ਗਦਾ ਹੀ ਸੋ ਮਾਰਿਯੋ। ੧੯੫੮।

ਹਜਾਰ ਹੀ ਬਰਖ ਇਹੀ ਲਰਿ ਕੈ ਮਧੁ ਕੈਟਭ ਕੇ ਘਟਿ ਤੇ ਜੀਉ ਕਾਢਿਯੋ।
ਅਉਰ ਜਬੈ ਨਿਧਿ ਨੀਰ ਮਥਿਓ ਤਬ ਦੇਵਨ ਰਛ ਕਰੀ ਸੁਖ ਬਾਢਿਯੋ।
ਰਾਵਨ ਏਹੀ ਹਨਿਓ ਰਨ ਮੈ ਹਨਿ ਕੈ ਤਿਹ ਕੇ ਉਰ ਮੈ ਸਰ ਗਾਢਿਯੋ।
ਅਉਰ ਘਨੀ ਹਮ ਊਪਰਿ ਭੀਰ ਪਰੀ ਤੁ ਰਹਿਓ ਰਨ ਖੰਭ ਸੋ ਠਾਢਿਯੋ। ੧੯੫੯।

ਅਉਰ ਸੁਨੋ ਮਨ ਲਾਇ ਸਬੈ ਤੁਮਰੇ ਹਿਤ ਕੰਸ ਸੋ ਭੂਪ ਪਛਾਰਿਓ[1]।
ਅਉਰ ਹਨੇ ਤਿਹ ਬਾਜ ਘਨੇ ਗਜ ਮਾਨਹੁ ਮੂਲ ਦੈ ਰੂਪ ਉਖਾਰਿਓ[2]।
ਅਉਰ ਜਿਤੇ ਹਮ ਪੈ ਮਿਲਿ ਕੈ ਅਰਿ ਆਇ ਹੁਤੇ ਸੁ ਸਭੈ ਇਹ ਮਾਰਿਓ[3]।
ਮਾਟੀ ਕੇ ਧਾਮ ਤੁਮੈ ਛਡਵਾਇ ਕੈ ਕੰਚਨ ਕੇ ਅਬ ਧਾਮ ਸਵਾਰਿਓ[4]। ੧੯੬੦।

ਯੌ ਜਬ ਬੈਨ ਕਹੇ ਮੁਸਲੀਧਰਿ ਤਉ ਸਬ ਕੇ ਮਨ ਮੈ ਸਚੁ ਆਯੋ।
ਯਾਹੀ ਹਨਿਓ ਬਕ ਅਉਰ ਅਘਾਸੁਰ ਯਾਹੀ ਚੰਡੂਰ ਭਲੀ ਬਿਧਿ ਘਾਯੋ।
ਕੰਸ ਤੇ ਇੰਦ੍ਰ ਨ ਜੀਤ ਸਕਿਓ ਇਨ ਸੋ ਗਹਿ ਕੇਸਨ ਤੇ ਪਟਕਾਯੋ।
ਕੰਚਨ ਕੇ ਅਬ ਧਾਮ ਦੀਏ ਕਰਿ ਸ੍ਰੀ ਬ੍ਰਿਜਨਾਥ ਸਹੀ ਪ੍ਰਭੁ ਪਾਯੋ। ੧੯੬੧।

---

੧. 'ਪਛਾਰੇ' ੨. 'ਉਖਾਰੇ' ੩. 'ਮਾਰੇ' ੪. 'ਸਵਾਰੇ'



ਹਨ, ਕਿਸੇ ਨੇ ਵੀ ਫਿਰ ਆਪਣੇ ਨਗਰ ਵਲ ਕਦਮ ਨਹੀਂ ਧਰਿਆ ਹੈ। ਤਕੜੇ ਯੋਧੇ ਵੀ ਬਹੁਤ ਡਰੇ ਹੋਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਿਨਾ ਸ਼ਸਤ੍ਰ ਦੇ ਮਾਰਿਆਂ ਹੀ ਸਾਰੇ ਮਰੇ ਹੋਏ ਹੋਣ।੧੯੫੫।

ਸ੍ਰੀ ਕ੍ਰਿਸ਼ਨ ਜੀ ਸਮੁੰਦਰ ਦੇ ਕੰਢੇ ਉਤੇ ਖੜੇ ਹੋ ਗਏ ਅਤੇ ਸਮੁੰਦਰ ਤੋਂ ਕੁਝ ਕਰ ਵਸੂਲ ਕਰਨਾ ਚਾਹਿਆ। ਧਨੁਸ਼ ਨੂੰ ਕਸ ਕੇ (ਬਾਣ ਚਲਾਇਆ ਅਤੇ) ਕਿਹਾ (ਹੇ ਸਮੁੰਦਰ!) ਜਿਥੋਂ ਤਕ ਬਾਣ ਗਿਆ ਹੈ (ਉਥੋਂ ਤਕ) ਧਰਤੀ ਨੂੰ ਛਡ ਦੇ ਅਤੇ (ਸਮੁੰਦਰ ਨੇ ਤੁਰੰਤ) ਧਰਤੀ ਛਡ ਦਿੱਤੀ। (ਫਿਰ) ਕਿਸੇ ਨੇ ਸੋਨੇ ਦੇ ਚੰਗੇ ਚੰਗੇ ਘਰ ਤਿਆਰ ਕਰ ਦਿੱਤੇ ਹਨ, ਉਨ੍ਹਾਂ ਨੂੰ (ਭਲਾ) ਕਿਹੜਾ ਪਸੰਦ ਨਹੀਂ ਕਰਦਾ। ਸਾਰੇ ਹੀ ਆਪਣੇ ਮਨ ਵਿਚ ਇਸ ਤਰ੍ਹਾਂ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਨੇ (ਅਸਾਂ) ਸਾਰਿਆਂ ਦੇ ਦੁਖ ਕਟ ਦਿੱਤੇ ਹਨ।੧੯੫੬।

ਜੋ ਸਨਕਾਦਿਕ ਵਰਗੇ ਬਹੁਤ ਸੇਵਾ ਕਰ ਰਹੇ ਹਨ, ਉਨ੍ਹਾਂ ਦੇ ਹੱਥ ਵਿਚ ਸ੍ਰੀ ਕ੍ਰਿਸ਼ਨ ਨਹੀਂ ਆਇਆ ਹੈ। (ਜੋ) ਬਹੁਤੇ ਹਿਤ ਨਾਲ ਪੂਜਾ ਕਰ ਰਹੇ ਹਨ, ਉਨ੍ਹਾਂ ਨੇ ਫਿਰ (ਕੀਹ) ਪੱਥਰ (ਦੀਆਂ ਮੂਰਤੀਆਂ) ਵਿਚ ਸਚ ਸਰੂਪ ਨੂੰ ਪ੍ਰਾਪਤ ਕਰ ਲਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਹੋਰਨਾਂ ਬਹੁਤਿਆਂ ਨੇ ਮਿਲ ਕੇ (ਉਸ ਦੇ ਸਰੂਪ ਨੂੰ) ਵੇਦਾਂ ਦੇ ਮੰਤਰਾਂ ਵਿਚ ਨਿਰਧਾਰਿਤ ਕੀਤਾ ਹੈ। ਜਦੋਂ ਕ੍ਰਿਸ਼ਨ ਨੇ ਸੋਨੇ ਦੇ ਘਰ ਬਣਾ ਦਿੱਤੇ, ਤਾਂ (ਸਾਰੇ) ਕਹਿਣ ਲਗੇ ਕਿ ਪ੍ਰਭੂ ਜੀ ਇਥੇ ਹੀ ਹਨ (ਅਰਥਾਤ ਸ੍ਰੀ ਕ੍ਰਿਸ਼ਨ ਸਾਖਿਆਤ ਪ੍ਰਭੂ ਹਨ)।੧੯੫੭।

(ਕਵੀ) ਸ਼ਿਆਮ ਕਹਿੰਦੇ ਹਨ, ਸਾਰਿਆਂ ਸੂਰਮਿਆਂ ਨੇ ਹਸ ਕੇ ਇਸ ਤਰ੍ਹਾਂ ਦੇ ਬਚਨ ਕਹੇ। (ਇਸ ਕ੍ਰਿਸ਼ਨ) ਦਾ ਤੁਸੀਂ ਕੁਝ ਵੀ ਭੇਦ ਨਹੀਂ ਪ੍ਰਾਪਤ ਕੀਤਾ ਹੈ, ਓਇ! ਇਸ ਨੇ ਤਾਂ ਚੌਦਾਂ ਲੋਕਾਂ ਨੂੰ ਸਿਰਜਿਆ ਹੈ। ਇਸ ਨੇ (ਸ੍ਰੀ ਰਾਮ ਦੇ ਰੂਪ ਵਿਚ) ਰਾਵਣ, ਮੁਰ ਦੈਂਤ, ਸੁਬਾਹੁ ਨੂੰ ਮਾਰਿਆ ਸੀ ਅਤੇ 'ਬਕ' ਦੈਂਤ ਦਾ ਮੂੰਹ ਪਾੜ ਦਿੱਤਾ ਸੀ। ਹੋਰ ਸੁਣੋ, ਬਲਵਾਨ ਵੈਰੀ 'ਸੰਖ' ਦੈਂਤ ਨੂੰ ਇਸ ਨੇ ਗਦਾ ਦੇ ਇਕ (ਪ੍ਰਹਾਰ) ਨਾਲ ਮਾਰ ਦਿੱਤਾ ਸੀ।੧੯੫੮।

ਇਸ ਨੇ ਹਜ਼ਾਰਾਂ ਸਾਲ ਲੜ ਕੇ ਮਧੁ ਅਤੇ ਕੈਟਭ ਦੇ ਸ਼ਰੀਰਾਂ ਵਿਚੋਂ ਜਿੰਦ ਕਢੀ ਸੀ। ਹੋਰ, ਜਦੋਂ ਛੀਰ ਸਮੁੰਦਰ ਨੂੰ ਰਿੜਕਿਆ ਸੀ ਤਦੋਂ ਇਸੇ ਨੇ ਦੇਵਤਿਆਂ ਦੀ ਰਖਿਆ ਕਰ ਕੇ (ਉਨ੍ਹਾਂ ਦਾ) ਸੁਖ ਵਧਾਇਆ ਸੀ। ਇਸੇ ਨੇ ਰਾਵਣ ਨੂੰ ਰਣ ਵਿਚ ਮਾਰਿਆ ਸੀ ਅਤੇ ਉਸ ਦੇ ਸੀਨੇ ਵਿਚ ਤੀਰ ਗਡਿਆ ਸੀ। ਹੋਰ, (ਜਦੋਂ) ਸਾਡੇ ਉਤੇ ਬਹੁਤ ਸੰਕਟ ਬਣਿਆ ਸੀ ਤਾਂ (ਇਹ) ਰਣ ਵਿਚ ਖੰਭੇ ਵਾਂਗ ਗਡਿਆ ਰਿਹਾ ਸੀ (ਅਰਥਾਤ ਡਟਿਆ ਰਿਹਾ ਸੀ)।੧੯੫੯।

ਹੋਰ (ਤੁਸੀਂ) ਸਾਰੇ ਮਨ ਲਾ ਕੇ ਸੁਣੋ, ਤੁਹਾਡੇ ਹਿਤ ਲਈ ਕੰਸ ਵਰਗੇ ਰਾਜੇ ਨੂੰ ਪਛਾੜ ਸੁਟਿਆ ਸੀ। ਹੋਰ, ਇਸ ਨੇ ਬਹੁਤ ਸਾਰੇ ਘੋੜੇ ਅਤੇ ਹਾਥੀ ਮਾਰ ਸੁਟੇ ਸਨ, ਮਾਨੋ ਬ੍ਰਿਛਾਂ ਨੂੰ ਜੜ੍ਹਾਂ ਤੋਂ ਪੁਟ ਸੁਟਿਆ ਹੋਵੇ। ਹੋਰ ਸਾਡੇ ਉਤੇ ਜਿਤਨੇ ਵੀ ਵੈਰੀ ਮਿਲ ਕੇ (ਚੜ੍ਹ) ਆਏ ਸਨ, ਉਹ ਸਾਰੇ ਇਸੇ ਨੇ ਹੀ ਮਾਰੇ ਸਨ। ਤੁਹਾਡੇ ਤੋਂ ਮਿੱਟੀ ਦੇ ਘਰ ਛੁੜਵਾ ਕੇ ਹੁਣ ਸੋਨੇ ਦੇ ਘਰ ਬਣਵਾ ਦਿੱਤੇ ਸਨ।੧੯੬੦।

ਜਦ ਬਲਰਾਮ ਨੇ ਇਸ ਤਰ੍ਹਾਂ ਦੇ ਬਚਨ ਕਹੇ ਤਾਂ ਸਾਰਿਆਂ ਦੇ ਮਨ ਵਿਚ (ਇਹ) ਸਚ (ਦ੍ਰਿੜ੍ਹ) ਹੋ ਗਿਆ ਕਿ ਇਸੇ ਨੇ ਬਕ ਅਤੇ ਅਘ (ਨਾਂ ਵਾਲੇ) ਦੈਂਤਾਂ ਨੂੰ ਮਾਰਿਆ ਸੀ ਅਤੇ ਇਸੇ ਨੇ ਚੰਡੂਰ (ਪਹਿਲਵਾਨ) ਨੂੰ ਚੰਗੀ ਤਰ੍ਹਾਂ ਮਾਰ ਮੁਕਾਇਆ ਸੀ। (ਜਿਸ) ਕੰਸ ਨੂੰ ਇੰਦਰ ਵੀ ਜਿੱਤ ਨਹੀਂ ਸਕਿਆ ਸੀ, ਉਸ ਨੂੰ ਕੇਸਾਂ ਤੋਂ ਪਕੜ ਕੇ ਪਛਾੜ ਸੁਟਿਆ ਸੀ। ਹੁਣ (ਇਸ ਨੇ) ਸੋਨੇ ਦੇ ਘਰ ਬਣਾ ਦਿੱਤੇ ਹਨ। (ਸਾਰੇ) ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ (ਦੇ ਰੂਪ ਵਿਚ ਅਸੀਂ) ਸਹੀ ਪ੍ਰਭੂ ਪਾ ਲਿਆ ਹੈ।੧੯੬੧।

ਐਸੇ ਹੀ ਦਿਵਸ ਬਤੀਤ ਕੀਏ ਸੁਖੁ ਸੋ ਦੁਖੁ ਪੈ ਕਿਨਹੂੰ ਨਹੀ ਪਾਯੋ।
ਕੰਚਨ ਧਾਮ ਬਨੇ ਸਭ ਕੇ ਸੁ ਨਿਹਾਰਿ ਜਿਨੈ ਸਿਵ ਸੋ ਲਲਚਾਯੋ।
ਇੰਦ੍ਰ ਤ੍ਯਾਗ ਕੈ ਇੰਦ੍ਰਪੁਰੀ ਸਭ ਦੇਵਨ ਲੈ ਤਿਨ ਦੇਖਨ ਆਯੋ।
ਦੁਆਰਵਤੀ ਹੂ ਕੋ ਸ੍ਯਾਮ ਭਨੈ ਜਦੁਰਾਇ ਭਲੀ ਬਿਧਿ ਬਿਓਤ ਬਨਾਯੋ। ੧੯੬੨।

*ਇਤਿ ਸ੍ਰੀ ਦਸਮ ਸਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦੁਆਰਕ ਪੁਰੀ ਬਨਾਈਬੋ ਧਯਾਇ ਸਮਾਪਤੰ।*

## ਅਥ ਬਲਿਭਦ੍ਰ ਬ੍ਯਾਹ[1]

*ਦੋਹਰਾ*

ਐਸੇ ਕ੍ਰਿਸਨ ਬਤੀਤ ਬਹੁ ਦਿਵਸ ਕੀਏ ਸੁਖੁ ਮਾਨਿ।
ਤਬ ਲਗ ਰੇਵਤ ਭੂਪ ਇਕ ਹਲੀ ਪਾਇ ਗਹੇ ਆਨਿ। ੧੯੬੩।

ਨਾਮ ਰੇਵਤੀ ਜਾਹਿ ਕੋ ਮਮ ਕਨਿਆ ਕੋ ਨਾਮ।
ਕਹਿਯੋ ਭੂਪ ਤਿਹ ਪ੍ਰਸੰਨਿ ਹ੍ਵੈ ਤਾਹਿ ਬਰੋ ਬਲਿਰਾਮ। ੧੯੬੪।

*ਸਵੈਯਾ*

ਭੂਪ ਕੀ ਯੌ ਸੁਨ ਕੇ ਬਤੀਯਾ ਬਲਿਰਾਮ ਘਨੋ ਚਿਤ ਮੈ ਸੁਖੁ ਪਾਯੋ।
ਬ੍ਯਾਹ ਕੋ ਜੋਰਿ ਸਮਾਜ ਸਬੈ ਤਿਹ ਬ੍ਯਾਹ ਕੇ ਕਾਜ ਤਬੈ ਉਠਿ ਧਾਯੋ।
ਬ੍ਯਾਹ ਕੀਯੋ ਸੁਖ ਪਾਇ ਘਨੋ ਬਹੁ ਬਿਪਨ ਲੋਕਨ ਦਾਨ ਦਿਵਾਯੋ।
ਐਸੇ ਬ੍ਯਾਹ ਹੁਲਾਸ ਬਢਾਇ ਕੈ ਸ੍ਯਾਮ ਭਨੈ ਅਪਨੇ ਗ੍ਰਿਹਿ ਆਯੋ। ੧੯੬੫।

*ਚੌਪਈ*

ਜਬ ਪੀਅ ਤ੍ਰੀਅ ਕੀ ਓਰਿ ਨਿਹਾਰਿਓ। ਛੋਟੇ ਹਮ ਇਹ ਬਡੀ ਬਿਚਾਰਿਓ।
ਤਿਹ ਕੇ ਹਲੁ ਲੈ ਕੰਧਹਿ ਧਰਿਓ। ਮਨ ਭਾਵਤ ਤਾ ਕੋ ਤਨੁ ਕਰਿਓ। ੧੯੬੬।

*ਦੋਹਰਾ*

ਬ੍ਯਾਹ ਭਯੋ ਬਲਿਦੇਵ ਕੋ ਨਾਮੁ ਰੇਵਤੀ ਸੰਗਿ।
ਸੁ ਕਬਿ ਸ੍ਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ। ੧੯੬੭।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਲਿਭਦ੍ਰ ਬਿਆਹ ਬਰਨਨੰ ਸਮਾਪਤੰ।*

## ਅਥ ਰੁਕਮਿਨਿ ਬ੍ਯਾਹ ਕਥਨੰ

*ਸਵੈਯਾ*

ਬਲਿਰਾਮ ਕੋ ਬ੍ਯਾਹ ਭਯੋ ਜਬ ਹੀ ਮਿਲਿ ਕੈ ਨਰ ਨਾਰਿ ਤਬੈ ਸੁਖੁ ਪਾਯੋ।
ਸ੍ਰੀ ਬ੍ਰਿਜਨਾਥ ਕੇ ਬ੍ਯਾਹ ਕੋ ਕਬਿ ਸ੍ਯਾਮ ਕਹੈ ਜੀਅਰਾ ਲਲਚਾਯੋ।

੧. 'ਅਥ ਰੇਵਤੀ ਬ੍ਯਾਹ ਕਥਨੰ'



ਇਸ ਤਰ੍ਹਾਂ ਸੁਖ ਪੂਰਵਕ ਦਿਨ ਬਤੀਤ ਹੋ ਰਹੇ ਸਨ ਅਤੇ ਕਿਸੇ ਨੇ ਰਤਾ ਜਿੰਨਾ ਵੀ ਦੁਖ ਨਹੀਂ ਪਾਇਆ ਹੈ। ਸਭਨਾਂ ਦੇ ਸੋਨੇ ਦੇ ਘਰ ਬਣ ਗਏ ਹਨ ਜਿਨ੍ਹਾਂ ਨੂੰ ਵੇਖ ਕੇ ਸ਼ਿਵ ਵਰਗਿਆਂ ਦਾ ਮਨ ਲਲਚਾ ਗਿਆ ਹੈ। ਇੰਦਰ ਪੁਰੀ ਨੂੰ ਛਡ ਕੇ ਅਤੇ ਸਾਰਿਆਂ ਦੇਵਤਿਆਂ ਨੂੰ ਨਾਲ ਲੈ ਕੇ ਇੰਦਰ ਉਨ੍ਹਾਂ ਨੂੰ ਵੇਖਣ ਆਇਆ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਦੁਆਰਿਕਾ ਪੁਰੀ ਨੂੰ ਚੰਗੀ ਤਰ੍ਹਾਂ ਵਿਉਂਤ ਕੇ ਬਣਾਇਆ ਹੈ।੧੯੬੨।

*ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਵਿਚ ਦੁਆਰਿਕਾ ਪੁਰੀ ਬਣਾਉਣ ਦੇ ਅਧਿਆਇ ਦੀ ਸਮਾਪਤੀ।*

## ਹੁਣ ਬਲਭਦ੍ਰ ਵਿਆਹ ਦਾ ਕਥਨ

*ਦੋਹਰਾ*

ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਨੇ ਸੁਖ ਪੂਰਵਕ ਬਹੁਤ ਸਾਰੇ ਦਿਨ ਬਿਤਾਏ। ਤਦ ਤਕ ਇਕ ਰਾਜਾ ਰੇਵਤ ਨੇ ਆ ਕੇ ਬਲਰਾਮ ਦੇ ਪੈਰ ਪਕੜ ਲਏ।੧੯੬੩।

ਰਾਜੇ ਨੇ ਪ੍ਰਸੰਨ ਹੋ ਕੇ ਕਿਹਾ--ਜਿਸ ਦਾ ਨਾਂ 'ਰੇਵਤੀ' ਹੈ, ਉਹ ਮੇਰੀ ਕੰਨਿਆ ਦਾ ਨਾਮ ਹੈ। ਹੇ ਬਲਰਾਮ! (ਤੁਸੀਂ) ਉਸ ਨਾਲ ਵਿਆਹ ਕਰ ਲਵੋ।੧੯੬੪।

*ਸਵੈਯਾ*

ਰਾਜਾ (ਰੇਵਤ) ਦੀ ਇਸ ਤਰ੍ਹਾਂ ਦੀ ਗੱਲ ਸੁਣ ਕੇ ਬਲਰਾਮ ਨੇ ਆਪਣੇ ਚਿਤ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਉਸੇ ਵੇਲੇ ਵਿਆਹ ਦਾ ਸਾਰਾ ਸਾਮਾਨ ਇਕੱਠਾ ਕਰ ਕੇ, ਉਸ ਨੂੰ ਵਿਆਹੁਣ ਲਈ ਉਠ ਤੁਰਿਆ। ਵਿਆਹ ਕਰ ਕੇ ਬਹੁਤ ਸੁਖ ਪ੍ਰਾਪਤ ਕੀਤਾ ਅਤੇ ਬ੍ਰਾਹਮਣਾਂ ਨੂੰ ਬਹੁਤ ਸਾਰਾ ਦਾਨ ਦਿਵਾਇਆ। (ਕਵੀ) ਸ਼ਿਆਮ ਕਹਿੰਦੇ ਹਨ, ਇਸ ਤਰ੍ਹਾਂ ਵਿਆਹ ਦੀ ਖ਼ੁਸ਼ੀ ਨੂੰ ਵਧਾ ਕੇ ਆਪਣੇ ਘਰ ਨੂੰ ਆ ਗਿਆ।੧੯੬੫।

*ਚੌਪਈ*

ਜਦ ਪਤੀ (ਬਲਰਾਮ) ਨੇ ਪਤਨੀ ਵਲ ਤਕਿਆ (ਤਾਂ ਮਨ ਵਿਚ) ਵਿਚਾਰਿਆ ਕਿ ਮੈਂ ਛੋਟਾ (ਮਧਰਾ) ਹਾਂ ਅਤੇ ਇਹ ਵੱਡੀ (ਲੰਮੀ) ਹੈ। ਉਸ ਨੇ ਹਲ ਨੂੰ ਲੈ ਕੇ ਮੋਢੇ ਉਤੇ ਧਰ ਲਿਆ ਅਤੇ (ਰੇਵਤੀ ਦੇ) ਸ਼ਰੀਰ ਨੂੰ ਮਨ ਮਰਜ਼ੀ ਅਨੁਸਾਰ ਕਰ ਦਿੱਤਾ।੧੯੬੬।

*ਦੋਹਰਾ*

'ਰੇਵਤੀ' ਨਾਂ ਵਾਲੀ (ਕੰਨਿਆ) ਨਾਲ ਬਲਰਾਮ ਦਾ ਵਿਆਹ ਹੋਇਆ। ਕਵੀ ਸ਼ਿਆਮ (ਕਹਿੰਦੇ ਹਨ), ਤਦ ਹੀ (ਇਹ) ਕਥਾ ਪ੍ਰਸੰਗ ਸਮਾਪਤ ਹੋ ਗਿਆ।੧੯੬੭।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬਲਭਦ੍ਰ ਵਿਆਹ ਵਰਣਨ ਦੇ ਅਧਿਆਇ ਦੀ ਸਮਾਪਤੀ।*

## ਹੁਣ ਰੁਕਮਨਿ ਦੇ ਵਿਆਹ ਦਾ ਕਥਨ

*ਸਵੈਯਾ*

ਜਦੋਂ ਬਲਰਾਮ ਦਾ ਵਿਆਹ ਹੋਇਆ, ਤਦ ਸਭ ਨਰ ਨਾਰੀ ਨੇ (ਬਹੁਤ) ਸੁਖ ਪ੍ਰਾਪਤ ਕੀਤਾ। ਕਵੀ ਸ਼ਿਆਮ ਕਹਿੰਦੇ ਹਨ, (ਉਸ ਵੇਲੇ) ਸ੍ਰੀ ਕ੍ਰਿਸ਼ਨ ਦਾ ਮਨ ਵਿਆਹ ਲਈ ਲਲਚਾਉਣ ਲਗਿਆ। ਉਧਰ ਭੀਖਮ (ਰਾਜਾ ਭੀਸ਼ਮਕ) ਨੇ (ਆਪਣੀ) ਪੁੱਤਰੀ ਦਾ

ਭੀਖਮ ਬ੍ਯਾਹ ਉਤੇ ਦੁਹਤਾ ਕੋ ਰਚਿਓ ਅਪਨੋ ਸਭ ਸੈਨ ਬੁਲਾਯੋ।
ਮਾਨਹੁ ਆਪਨੇ ਬ੍ਯਾਹਹਿ ਕੋ ਜਦੁਬੀਰ ਭਲੀ ਬਿਧਿ ਬ੍ਯੋਤ ਬਨਾਯੋ। ੧੯੬੮।

ਭੀਖਮ ਭੂਪ ਬਿਚਾਰ ਕੀਯੋ ਦੁਹਤਾ ਇਹ ਸ੍ਰੀ ਜਦੁਬੀਰ ਕੋ ਦੀਜੈ।
ਯਾ ਤੇ ਭਲੋ ਨ ਕਛੂ ਕਹੂੰ ਹੈ ਹਮ ਸ੍ਯਾਮ ਲਹੈ ਜਗ ਮੈ ਜਸੁ ਲੀਜੈ।
ਤਉ ਲਗਿ ਆਇ ਗਯੋ ਰੁਕਮੀ ਰਿਸਿ ਬੋਲ ਉਠਿਯੋ ਸੁ ਪਿਤਾ ਕਸ ਕੀਜੈ।
ਜਾ ਕੁਲ ਕੀ ਨ ਬਿਵਾਹਤ ਹੈ ਹਮ ਤਾ ਦੁਹਿਤਾ ਦੈ ਕਹਾ ਜਗੁ ਜੀਜੈ। ੧੯੬੯।

*ਰਕਮੀ ਬਾਚ 'ਨ੍ਰਿਪ ਸੋ*

*ਸਵੈਯਾ*

ਹੈ ਸਿਸੁਪਾਲ ਚੰਦੇਰੀ ਮੈ ਬੀਰ ਸੁ ਤਾਹਿ ਬਿਯਾਹ ਕੇ ਕਾਜ ਬੁਲਈਯੈ।
ਗੂਜਰ ਕੋ ਕਹਿਯੋ ਦੈ ਦੁਹਿਤਾ ਜਗ ਮੈ ਸੰਗ ਲਾਜਨ ਕੇ ਮਰਿ ਜਈਯੈ।
ਸ੍ਰੇਸਟ ਏਕ ਬੁਲਾਇ ਭਲੋ ਦਿਜ ਤਾਹੀ ਕੇ ਲਿਆਵਨ ਕਾਜ ਪਠਈਯੈ।
ਬ੍ਯਾਹ ਕੀ ਜੋ ਬਿਧਿ ਬੇਦ ਲਿਖੀ ਦੁਹਿਤਾ ਸੋਊ ਕੈ ਬਿਧਿ ਤਾਹਿ ਕਉ ਦਈਯੈ। ੧੯੭੦।

ਯੌ ਸੁਨਿ ਕੈ ਸੁਤ ਕੀ ਬਤੀਯਾ ਨ੍ਰਿਪ ਬਾਮਨ ਤਾਹੀ ਕੋ ਲੈਨ ਪਠਾਯੋ।
ਦੈ ਦਿਜ ਸੀਸ ਚਲਿਓ ਉਤ ਕੋ ਦੁਹਿਤਾ ਇਤ ਭੂਪਤਿ ਕੀ ਸੁਨਿ ਪਾਯੋ।
ਸੀਸ ਧੁਨੈ ਕਬ ਸ੍ਯਾਮ ਭਨੈ ਤਿਨਿ ਨੈਨਨ ਤੇ ਅਤਿ ਨੀਰ ਬਹਾਯੋ।
ਮਾਨਹੁ ਆਸਹਿ ਕੀ ਕਟਿਗੀ ਜਰ ਸੁੰਦਰ ਰੂਖ ਸੁ ਹੈ ਮੁਰਝਾਯੋ। ੧੯੭੧।

*ਰੁਕਮਿਨੀ ਬਾਚ ਸਖੀਅਨ ਸੋ*

*ਸਵੈਯਾ*

ਸੰਗ ਸਹੇਲਿਨ ਬੋਲਤ ਭੀ ਸਜਨੀ ਪ੍ਰਨ ਏਕ ਅਬੈ ਕਰਿ ਹਉ।
ਕਿਤੋ ਜੋਗਨਿ ਭੇਸ ਕਰੋ ਤਜ ਦੇਸ ਨਹੀ ਬਿਰਹਾਗਿਨ ਸੋ ਜਰਿ ਹਉ।
ਮੋਰ ਪਿਤਾ ਹਠ ਜਿਉ ਕਰ ਹੈ ਤੁ ਬਿਸੇਖ ਕਹਿਓ ਬਿਖ ਖਾ ਮਰਿ ਹਉ।
ਦੁਹਿਤਾ ਨ੍ਰਿਪ ਕੀ ਕਹਿਓ ਨ ਤਿਹ ਕਉ ਬਰਿ ਹੌ ਤੁ ਸ੍ਯਾਮ ਹੀ ਕੋ ਬਰਿ ਹਉ। ੧੯੭੨।

*ਦੋਹਰਾ*

ਅਉਰ ਬਿਚਾਰੀ ਮਨ ਬਿਖੈ ਕਰਿ ਹੋ ਏਕ ਉਪਾਇ।
ਪਤੀਆ ਦੈ ਕੋਊ ਭੇਜ ਹੋ ਪ੍ਰਭ ਦੈ ਹੈ ਸੁਧਿ ਜਾਇ। ੧੯੭੩।

ਇਹ ਚਿੰਤਾ ਕਰਿ ਚਿਤ ਬਿਖੈ ਇਕ ਦਿਜ ਲਯੋ ਬੁਲਾਇ।
ਬਹੁ ਧਨੁ ਦੈ ਤਾ ਕੋ ਕਹਿਓ ਪ੍ਰਭ ਦੇ ਪਤੀਆ ਜਾਇ। ੧੯੭੪।

---

੧. 'ਪਿਤਾ ਪ੍ਰਤਿ'



ਵਿਆਹ ਰਚਾ ਦਿੱਤਾ ਅਤੇ ਆਪਣੀ ਸਾਰੀ ਸੈਨਾ ਨੂੰ ਬੁਲਾ ਲਿਆ (ਅਰਥਾਂਤਰ ਸਾਰੇ ਸਾਕ-ਸੈਣ ਬੁਲਾ ਲਏ)। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਕ੍ਰਿਸ਼ਨ ਨੇ ਆਪਣੇ ਵਿਆਹ ਲਈ ਚੰਗੀ ਤਰ੍ਹਾਂ ਵਿਉਂਤ ਬਣਾਈ ਹੈ।੧੯੬੮।

ਰਾਜਾ ਭੀਖਮ ਨੇ ਵਿਚਾਰ ਕੀਤਾ ਕਿ ਇਹ ਪੁੱਤਰੀ ਮੈਂ ਸ੍ਰੀ ਕ੍ਰਿਸ਼ਨ ਨੂੰ ਦੇ ਦੇਵਾਂ। ਇਸ ਤੋਂ ਚੰਗਾ (ਹੋਰ) ਕੋਈ ਕੰਮ ਨਹੀਂ ਹੈ ਕਿ ਅਸੀਂ ਸ੍ਰੀ ਕ੍ਰਿਸ਼ਨ ਨੂੰ (ਜਵਾਈ ਰੂਪ ਵਿਚ) ਪ੍ਰਾਪਤ ਕਰ ਕੇ ਜਗਤ ਵਿਚ ਯਸ਼ ਖਟੀਏ। ਉਦੋਂ ਤਕ (ਭੀਸ਼ਮ ਦਾ ਪੁੱਤਰ) ਰੁਕਮੀ (ਉਥੇ) ਆ ਗਿਆ ਅਤੇ ਕ੍ਰੋਧਿਤ ਹੋ ਕੇ ਬੋਲ ਪਿਆ--ਹੇ ਪਿਤਾ ਜੀ! ਕੀ ਕਰਨ ਲਗੇ ਹੋ। ਜਿਸ ਕੁਲ ਦੀ (ਲੜਕੀ) ਅਸੀਂ ਵਿਆਹੁੰਦੇ ਨਹੀਂ, ਉਸ (ਕੁਲ) ਨੂੰ ਲੜਕੀ ਦੇ ਕੇ ਜਗਤ ਵਿਚ ਕਿਵੇਂ ਜੀਉਂਦੇ ਰਹਾਂਗੇ।੧੯੬੯।

*ਰੁਕਮੀ ਨੇ ਰਾਜੇ ਨੂੰ ਕਿਹਾ--*

*ਸਵੈਯਾ*

ਚੰਦੇਰੀ (ਨਗਰ) ਵਿਚ ਸਸਪਾਲ (ਸ਼ਿਸ਼ੁਪਾਲ) (ਨਾਂ ਦਾ) ਸੂਰਮਾ ਹੈ, ਉਸ ਨੂੰ ਵਿਆਹ ਦੇ ਕਾਰਜ ਲਈ ਬੁਲਾਓ। (ਫਿਰ) ਕਿਹਾ--ਗਵਾਲੇ (ਕ੍ਰਿਸ਼ਨ) ਨੂੰ ਪੁੱਤਰੀ ਦੇ ਕੇ ਜਗ ਵਿਚ ਸ਼ਰਮ ਨਾਲ ਹੀ ਮਰ ਜਾਵਾਂਗੇ। ਇਕ ਚੰਗਾ ਅਤੇ ਸ੍ਰੇਸ਼ਠ ਬ੍ਰਾਹਮਣ ਬੁਲਾ ਕੇ ਉਸ (ਸ਼ਿਸ਼ੁਪਾਲ) ਨੂੰ ਲਿਆਉਣ ਲਈ ਭੇਜੋ। ਵਿਆਹ ਦੀ ਜੋ ਵਿਧੀ ਵੇਦ ਵਿਚ ਲਿਖੀ ਹੈ, ਉਹੀ ਵਿਧੀ ਕਰ ਕੇ ਪੁੱਤਰੀ ਉਸ ਨੂੰ ਦੇ ਦਿਓ।੧੯੭੦।

ਪੁੱਤਰ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਰਾਜੇ ਨੇ ਉਸ (ਸ਼ਿਸ਼ੁਪਾਲ) ਨੂੰ ਲਿਆਉਣ ਵਾਸਤੇ (ਬ੍ਰਾਹਮਣ ਨੂੰ) ਭੇਜ ਦਿੱਤਾ। ਬ੍ਰਾਹਮਣ ਅਸੀਸ ਦੇ ਕੇ ਉਧਰ ਨੂੰ ਚਲ ਪਿਆ। ਇਸ (ਗੱਲ) ਨੂੰ ਰਾਜੇ ਦੀ ਪੁੱਤਰੀ (ਰੁਕਮਨੀ) ਨੇ ਵੀ ਸੁਣ ਲਿਆ। ਕਵੀ ਸ਼ਿਆਮ ਕਹਿੰਦੇ ਹਨ, (ਲੜਕੀ ਰੁਕਮਨੀ) ਸਿਰ ਮਾਰਦੀ ਹੈ ਅਤੇ (ਉਸ ਨੇ) ਅੱਖਾਂ ਵਿਚੋਂ ਬਹੁਤ ਹੰਝੂ ਵਹਾ ਦਿੱਤੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਉਸ ਦੀ) ਆਸ ਦੀ ਜੜ੍ਹ ਕਟ ਗਈ ਹੋਵੇ ਅਤੇ (ਵਿਆਹ ਰੂਪ) ਸੁੰਦਰ ਬ੍ਰਿਛ ਕੁਮਲਾ ਗਿਆ ਹੋਵੇ।੧੯੭੧

*ਰੁਕਮਨੀ ਆਪਣੀਆਂ ਸਹੇਲੀਆਂ ਨੂੰ ਕਹਿੰਦੀ ਹੈ--*

*ਸਵੈਯਾ*

ਆਪਣੀਆਂ ਸਹੇਲੀਆਂ ਨਾਲ ਬੋਲਣ ਲਗੀ--ਹੇ ਸਹੇਲੀਓ! ਮੈਂ ਵੀ ਹੁਣੇ ਇਕ ਪ੍ਰਣ ਕਰਦੀ ਹਾਂ। ਜਾਂ ਤਾਂ ਜੋਗਣ ਦਾ ਭੇਸ ਧਾਰ ਕੇ ਦੇਸ ਛਡ (ਜਾਵਾਂਗੀ), ਨਹੀਂ ਤਾਂ ਵਿਯੋਗ ਦੀ ਅੱਗ ਨਾਲ ਸੜ ਜਾਵਾਂਗੀ। ਮੇਰੇ ਪਿਤਾ ਜਿਵੇਂ ਹਠ ਕਰ ਰਹੇ ਹਨ, ਤਾਂ ਮੈਂ ਵਿਸ਼ੇਸ਼ ਰੂਪ ਵਿਚ (ਸਪਸ਼ਟ) ਕਹਿੰਦੀ ਹਾਂ ਕਿ ਵਿਸ਼ ਖਾ ਕੇ ਮਰ ਜਾਵਾਂਗੀ। ਰਾਜੇ ਦੀ ਪੁੱਤਰੀ (ਰੁਕਮਨੀ) ਨੇ ਕਿਹਾ ਕਿ ਮੈਂ ਉਸ (ਸ਼ਿਸ਼ੁਪਾਲ) ਨੂੰ ਨਹੀਂ ਵਰਾਂਗੀ। (ਅਤੇ ਜਦੋਂ ਕਦੇ ਵਰਾਂਗੀ) ਤਾਂ ਸ੍ਰੀ ਕ੍ਰਿਸ਼ਨ ਨੂੰ ਹੀ ਵਰਾਂਗੀ।੧੯੭੨।

*ਦੋਹਰਾ*

(ਇਕ) ਹੋਰ ਗੱਲ ਮਨ ਵਿਚ ਵਿਚਾਰੀ ਹੈ ਕਿ (ਮੈਂ) ਇਕ ਉਪਾ ਕਰਦੀ ਹਾਂ ਅਤੇ ਕਿਸੇ ਨੂੰ ਚਿੱਠੀ ਦੇ ਕੇ ਭੇਜਦੀ ਹਾਂ ਕਿ ਸ੍ਰੀ ਕ੍ਰਿਸ਼ਨ ਨੂੰ ਜਾ ਕੇ ਖ਼ਬਰ ਕਰ ਦੇਵੇ।੧੯੭੩।

ਮਨ ਵਿਚ ਇਹ ਵਿਚਾਰ ਕਰ ਕੇ ਇਕ ਬ੍ਰਾਹਮਣ ਨੂੰ ਬੁਲਾ ਲਿਆ ਅਤੇ ਬਹੁਤ ਧਨ ਦੇ ਕੇ ਉਸ ਨੂੰ ਕਿਹਾ ਕਿ (ਮੇਰੀ) ਚਿੱਠੀ ਸ੍ਰੀ ਕ੍ਰਿਸ਼ਨ ਨੂੰ ਜਾ ਕੇ ਦੇ ਆਓ।੧੯੭੪।

*ਰੁਕਮਿਨੀ ਪਾਤੀ ਪਠੀ ਕਾਨ੍ਹ ਪ੍ਰਤਿ*

*ਸਵੈਯਾ*

ਲੋਚਨ ਚਾਰੁ ਬਿਚਾਰ ਕਰੋ ਜਿਨਿ ਬਾਚਤ ਹੀ ਪਤੀਆ ਉਠਿ ਧਾਵਹੁ।
ਆਵਤ ਹੈ ਸਿਸਪਾਲ ਇਤੈ ਮੁਹਿ ਬ੍ਯਾਹਨ ਕਉ ਪ੍ਰਭ ਢੀਲ ਨ ਲਾਵਹੁ।
ਮਾਰਿ ਇਨੈ ਮੁਹਿ ਜੀਤਿ ਪ੍ਰਭੂ ਚਲੋ ਦ੍ਵਾਰਵਤੀ ਜਗ ਮੈ ਜਸੁ ਪਾਵਹੁ।
ਮੋਰੀ ਦਸਾ ਸੁਨਿ ਕੈ ਸਭ ਯੌ ਕਬਿ ਸ੍ਯਾਮ ਕਹੈ ਕਰਿ ਪੰਖਨ ਆਵਹੁ। ੧੯੭੫।

ਹੇ ਪਤਿ ਚਉਦਹਿ[1] ਲੋਕਨ ਕੇ ਸੁਨੀਐ ਚਿਤ ਦੈ ਜੁ ਸੰਦੇਸ ਕਹੇ ਹੈ।
ਤੇਰੇ ਬਿਨਾ ਸੁ ਅਹੰ ਅਰੁ ਕ੍ਰੋਧੁ ਬਢਿਓ ਸਭ ਆਤਮੇ ਤੀਨ ਬਹੇ ਹੈ।
ਯੌ ਸੁਨੀਐ ਤ੍ਰਿਪੁਰਾਰਿ ਤੇ ਆਦਿਕ ਚਿਤ ਬਿਖੈ ਕਬ ਹੂੰ ਨ ਚਹੇ ਹੈ।
ਬਾਚਤ ਹੀ ਪਤੀਯਾ ਉਠਿ ਆਵਹੁ ਜੂ ਬ੍ਯਾਹ ਬਿਖੈ ਦਿਨ ਤੀਨ ਰਹੇ ਹੈ। ੧੯੭੬।

*ਦੋਹਰਾ*

ਤੀਨ ਬ੍ਯਾਹ ਮੈ ਦਿਨ ਰਹੇ ਇਉ ਕਹੀਐ ਦਿਜ ਗਾਥ।
ਤਜਿ ਬਿਲੰਬ ਆਵਹੁ ਪ੍ਰਭੂ ਪਤੀਆ ਪੜਿ ਦਿਜ ਸਾਥ। ੧੯੭੭।

*ਸਵੈਯਾ*

ਅਉ ਜਦੁਬੀਰ ਸੋ ਯੌ ਕਹੀਯੋ ਤੁਮਰੇ ਬਿਨੁ ਦੇਖਿ ਨਿਸਾ ਡਰੁ ਆਵੈ।
ਬਾਰ ਹੀ ਬਾਰ ਅਤਿ ਆਤੁਰ ਹ੍ਵੈ ਤਨ ਤਿਆਗਿ ਕਹਿਯੋ ਜੀਅ ਮੋਰ ਪਰਾਵੈ।
ਪ੍ਰਾਚੀ ਪ੍ਰਤਛ ਭਯੋ ਸਸਿ ਪੂਰਨ ਸੋ ਹਮ ਕੋ ਅਤਿਸੈ ਕਰਿ ਤਾਵੈ।
ਮੈਨ ਮਨੋ ਮੁਖ ਆਰੁਨ ਕੈ ਤੁਮਰੇ ਬਿਨੁ ਆਇ ਹਮੋ ਡਰ ਪਾਵੈ। ੧੯੭੮।

ਲਾਗਿ ਰਹਿਓ ਤੁਹਿ ਓਰਹਿ ਸ੍ਯਾਮ ਜੂ ਮੈ ਇਹ ਬੇਰ ਘਨੀ ਹਟ ਕੇ।
ਘਨਿ ਸ੍ਯਾਮ ਕੀ ਬੰਕ ਬਿਲੋਕਨ ਫਾਸ ਕੇ ਸੰਗਿ ਫਸੇ ਸੁ ਨਹੀ ਛੁਟਕੇ।
ਨਹੀ ਨੈਕੁ ਮੁਰਾਏ ਮੁਰੈ ਹਮਰੇ ਤੁਹਿ ਮੂਰਤਿ ਹੇਰਨ ਹੀ ਅਟਕੇ।
ਕਬਿ ਸ੍ਯਾਮ ਭਨੇ ਸੰਗਿ ਲਾਜ ਕੇ ਆਜ ਭਏ ਦੋਊ ਨੈਨ ਬਟਾ ਨਟ ਕੇ। ੧੯੭੯।

ਸਾਜ ਦਯੋ ਰਥ ਬਾਮਨ ਕੋ ਬਹੁਤੈ ਧਨੁ ਦੈ ਤਿਹ ਚਿਤ ਬਢਾਯੋ।
ਸ੍ਰੀ ਬ੍ਰਿਜਨਾਥ ਲਿਆਵਨ ਕਾਜ ਪਠਿਯੋ ਚਿਤ ਮੈ ਤਿਨ ਹੂੰ ਸੁਖੁ ਪਾਯੋ।
ਯੌ ਸੋਊ ਲੈ ਪਤੀਯਾ ਕੋ ਚਲਿਯੋ ਸੁ ਪ੍ਰਬੰਧ ਕਥਾ ਕਹਿ ਸ੍ਯਾਮ ਸੁਨਾਯੋ।
ਮਾਨਹੁ ਪਉਨ ਕੇ ਗਉਨ ਹੂੰ ਤੇ ਸੁ ਸਿਤਾਬ ਦੈ ਸ੍ਰੀ ਜਦੁਬੀਰ ਪੈ ਆਯੋ। ੧੯੮੦।

---

੧. 'ਧਾਯੋ'



*ਰੁਕਮਨੀ ਨੇ ਸ੍ਰੀ ਕ੍ਰਿਸ਼ਨ ਨੂੰ ਚਿੱਠੀ ਭੇਜੀ*

*ਸਵੈਯਾ*

ਹੇ ਸੁੰਦਰ ਨੈਣਾਂ ਵਾਲੇ! ਵਿਚਾਰ ਬਿਲਕੁਲ ਨ ਕਰੋ ਅਤੇ ਚਿੱਠੀ ਪੜ੍ਹਦਿਆਂ ਹੀ ਉਠ ਕੇ ਚਲ ਪਵੋ। ਸ਼ਿਸ਼ੁਪਾਲ ਮੈਨੂੰ ਵਿਆਹੁਣ ਲਈ ਇਥੇ ਆ ਰਿਹਾ ਹੈ, (ਇਸ ਲਈ) ਹੇ ਸ੍ਰੀ ਕ੍ਰਿਸ਼ਨ! ਢਿਲ ਨ ਲਾਓ। ਹੇ ਪ੍ਰਭੂ! ਇਨ੍ਹਾਂ ਨੂੰ ਮਾਰ ਕੇ ਅਤੇ ਮੈਨੂੰ ਜਿਤ ਕੇ ਦੁਆਰਿਕਾ ਲੈ ਚਲੋ (ਅਤੇ ਇਸ ਤਰ੍ਹਾਂ ਕਰ ਕੇ) ਜਗਤ ਵਿਚ ਯਸ਼ ਖਟੋ। ਕਵੀ ਸ਼ਿਆਮ ਕਹਿੰਦੇ ਹਨ, ਮੇਰੀ (ਰੁਕਮਨੀ ਦੀ) ਸਾਰੀ ਦਸ਼ਾ (ਬ੍ਰਾਹਮਣ ਤੋਂ) ਸੁਣ ਕੇ ਖੰਭ ਲਾ ਕੇ ਆ ਜਾਓ।੧੯੭੫।

ਹੇ ਚੌਦਾਂ ਲੋਕਾਂ ਦੇ ਸੁਆਮੀ! ਚਿਤ ਦੇ ਕੇ ਸੁਣਨਾ, ਜੋ ਸੰਦੇਸ਼ ਮੈਂ ਕਹੇ ਹਨ। ਤੇਰੇ ਬਿਨਾ ਸਭ ਦੀਆਂ ਆਤਮਾਵਾਂ ਵਿਚ ਹੰਕਾਰ ਅਤੇ ਕ੍ਰੋਧ ਵਧ ਗਿਆ ਹੈ ਅਤੇ ਉਨ੍ਹਾਂ ਸਾਰਿਆਂ ਦੀਆਂ ਆਤਮਾਵਾਂ ਤਿੰਨਾਂ (ਗੁਣਾਂ ਵਿਚ ਹੀ) ਵਹਿ ਗਈਆਂ ਹਨ। ਇਹ ਵੀ ਸੁਣ ਲਵੋ ਕਿ ਸ਼ਿਵ ਵਰਗੇ ਵੀ, ਮੈਂ ਕਦੇ ਚਿਤ ਵਿਚ ਨਹੀਂ ਚਾਹੇ ਹਨ। ਚਿੱਠੀ ਪੜ੍ਹਦਿਆਂ ਹੀ ਉਠ ਕੇ ਆ ਜਾਓ। ਹੇ ਜੀ! ਵਿਆਹ ਵਿਚ ਕੇਵਲ ਤਿੰਨ ਦਿਨ ਰਹਿ ਗਏ ਹਨ।੧੯੭੬।

*ਦੋਹਰਾ*

ਹੇ ਬ੍ਰਾਹਮਣ! ਇਸ ਤਰ੍ਹਾਂ ਗੱਲ ਕਹਿਣਾ ਕਿ ਵਿਆਹ ਵਿਚ ਕੇਵਲ ਤਿੰਨ ਦਿਨ ਰਹਿ ਗਏ ਹਨ। ਹੇ ਪ੍ਰਭੂ! ਚਿੱਠੀ ਪੜ੍ਹ ਕੇ, ਦੇਰੀ ਕੀਤੇ ਬਿਨਾ, ਬ੍ਰਾਹਮਣ ਨਾਲ ਆ ਜਾਓ।੧੯੭੭।

*ਸਵੈਯਾ*

ਹੋਰ ਸ੍ਰੀ ਕ੍ਰਿਸ਼ਨ ਨੂੰ ਇਹ ਕਹਿਣਾ ਕਿ ਤੁਹਾਡੇ ਦੇਖੇ ਬਿਨਾ ਰਾਤ ਨੂੰ ਡਰ ਲਗਦਾ ਹੈ। ਬਾਰ ਬਾਰ ਅਤਿ ਅਧਿਕ ਆਤੁਰ ਹੋ ਕੇ ਮੇਰੀ ਜਿੰਦ ਸ਼ਰੀਰ ਨੂੰ ਤਿਆਗ ਕੇ ਚਲੀ ਜਾਏਗੀ। ਪੂਰਬ ਵਲੋਂ ਪ੍ਰਗਟ ਹੋ ਰਿਹਾ ਪੂਰਨਮਾਸੀ ਦਾ ਚੰਦ੍ਰਮਾ ਮੈਨੂੰ ਬਹੁਤ ਜ਼ਿਆਦਾ ਸਾੜ ਰਿਹਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮਦੇਵ ਮੁਖ ਲਾਲ ਕਰ ਕੇ, ਤੁਹਾਡੇ ਨ ਆਉਣ ਕਾਰਨ ਮੈਨੂੰ ਡਰਾਉਂਦਾ ਹੋਵੇ।੧੯੭੮।

ਹੇ ਸ੍ਰੀ ਕ੍ਰਿਸ਼ਨ ਜੀ! (ਮੇਰੇ ਨੈਣ) ਤੁਹਾਡੇ ਵਲ ਲਗੇ ਹੋਏ ਹਨ। ਮੈਂ ਇਨ੍ਹਾਂ ਨੂੰ ਬਹੁਤ ਵਾਰ ਰੋਕਿਆ ਹੈ (ਪਰ ਇਹ ਰੁਕਦੇ ਨਹੀਂ)। ਸ੍ਰੀ ਕ੍ਰਿਸ਼ਨ ਦੀ ਤਿਰਛੀ ਦ੍ਰਿਸ਼ਟੀ ਦੀ ਫਾਹੀ ਨਾਲ ਜੋ ਫਸ ਗਏ, ਉਹ ਫਿਰ ਛੁਟ ਨਹੀਂ ਸਕਦੇ। ਮੇਰੇ ਮੋੜਿਆਂ ਜ਼ਰਾ ਜਿੰਨੇ ਵੀ ਨਹੀਂ ਮੁੜਦੇ, (ਬਸ) ਤੁਹਾਡੇ ਦਰਸ਼ਨ ਕੀਤੇ ਬਿਨਾ ਟਿਕਦੇ ਨਹੀਂ ਹਨ। ਕਵੀ ਸ਼ਿਆਮ ਕਹਿੰਦੇ ਹਨ, ਲਾਜ ਦੇ ਮਾਰੇ (ਮੇਰੇ) ਦੋਵੇਂ ਨੈਣ ਨਟ ਦੀਆਂ ਗੋਲੀਆਂ ਵਾਂਗ ਬਣ ਕੇ (ਸਥਿਰ ਹੋ) ਗਏ ਹਨ।੧੯੭੯।

(ਰੁਕਮਨੀ ਨੇ) ਬ੍ਰਾਹਮਣ ਨੂੰ ਰਥ ਸਜਾ ਕੇ ਦੇ ਦਿੱਤਾ ਅਤੇ ਬਹੁਤ ਸਾਰਾ ਧਨ ਦੇ ਕੇ ਉਸ ਦਾ ਚਿਤ ਵਿਗਸਿਤ ਕਰ ਦਿੱਤਾ। (ਉਸ ਨੂੰ) ਸ੍ਰੀ ਕ੍ਰਿਸ਼ਨ ਨੂੰ ਲਿਆਉਣ ਦੇ ਕਾਰਜ ਲਈ ਭੇਜ ਦਿੱਤਾ, ਉਸ (ਬ੍ਰਾਹਮਣ) ਨੇ ਵੀ ਚਿਤ ਵਿਚ ਸੁਖ ਪ੍ਰਾਪਤ ਕੀਤਾ। ਇਸ ਤਰ੍ਹਾਂ ਉਹ ਚਿੱਠੀ ਲੈ ਕੇ ਚਲ ਪਿਆ। ਕਵੀ ਸ਼ਿਆਮ ਨੇ ਇਹ ਪ੍ਰਬੰਧ ਕਥਾ ਕਹਿ ਕੇ ਸੁਣਾਈ ਹੈ। (ਇੰਜ ਪ੍ਰਤੀਤ ਹੁੰਦਾ ਹੈ ਕਿ) ਉਹ (ਬ੍ਰਾਹਮਣ) ਪੌਣ ਦੀ ਗਤਿ ਨਾਲ ਛੇਤੀ ਹੀ ਸ੍ਰੀ ਕ੍ਰਿਸ਼ਨ ਕੋਲ ਆ ਗਿਆ।੧੯੮੦।

ਸ੍ਰੀ ਬ੍ਰਿਜਨਾਥ ਕੋ ਬਾਸ ਜਹਾ ਸੁ ਕਹੈ ਕਬਿ ਸ੍ਯਾਮ ਪੁਰੀ ਅਤਿ ਨੀਕੀ।
ਬਜ੍ਰ ਖਚੇ ਅਰੁ ਲਾਲ ਜਵਾਹਿਰ ਜੋਤਿ ਜਗੈ ਅਤਿ ਹੀ ਸੁ ਮਨੀ ਕੀ।
ਕਉਨ ਸਰਾਹ ਕਰੈ ਤਿਹ ਕੀ ਤੁਮ ਹੀ ਨ ਕਹੋ ਐਸੀ ਬੁਧਿ ਕਿਸੀ ਕੀ।
ਸੇਸ ਨਿਸੇਸ ਜਲੇਸ ਕੀ ਅਉਰ ਸੁਰੇਸ ਪੁਰੀ ਜਿਹ ਅਗ੍ਰਜ ਫੀਕੀ। ੧੯੮੧।

*ਦੋਹਰਾ*

ਐਸੀ ਪੁਰੀ ਨਿਹਾਰ ਕੈ ਅਤਿ ਚਿਤਿ ਹਰਖ ਬਢਾਇ।
ਸ੍ਰੀ ਬ੍ਰਿਜਪਤਿ ਕੋ ਗ੍ਰਿਹ ਜਹਾ ਤਹਿ ਦਿਜ ਪਹੁਚਿਓ ਜਾਇ। ੧੯੮੨।

*ਸਵੈਯਾ*

ਦੇਖਤ ਹੀ ਬ੍ਰਿਜਨਾਥ ਦਿਜੋਤਮ ਠਾਢ ਭਯੋ ਉਠਿ ਆਗੇ ਬੁਲਾਯੋ।
ਲੈ ਦਿਜੈ ਆਗੈ ਧਰੀ ਪਤੀਆ ਤਿਹ ਬਾਚਤ ਹੀ ਪ੍ਰਭ ਜੀ ਸੁਖ ਪਾਯੋ।
ਸ੍ਯੰਦਨ ਸਾਜਿ ਚੜਿਓ ਅਪੁਨੇ ਸੋਊ ਸੰਗਿ ਲਯੋ ਮਨੋ ਪਉਨ ਹ੍ਵੈ ਧਾਯੋ।
ਮਾਨੋ ਛੁਧਾਤਰੁ ਹੋਇ ਅਤਿ ਹੀ ਮ੍ਰਿਗ ਝੁੰਡ ਤਕੈ ਉਠਿ ਕੇਹਰਿ ਆਯੋ। ੧੯੮੩।

ਇਤ ਸ੍ਯਾਮ ਜੁ ਸ੍ਯੰਦਨ ਸਾਜਿ ਚੜਿਯੋ ਉਤ ਲੈ ਸਿਸੁਪਾਲ ਘਨੋ ਦਲੁ ਆਯੋ[੧]।
ਆਵਤ ਸੋ ਇਨ ਹੂੰ ਸੁਨਿ ਕੈ ਪੁਰ ਦ੍ਵਾਰ ਬਜਾਰ ਜੁ ਥੇ ਸੁ ਬਨਾਯੋ।
ਸੈਨ ਬਨਾਇ ਭਲੀ ਇਤ ਤੇ ਰੁਕਮਾਦਿਕ ਆਗੇ ਤੇ ਲੈਨ ਕਉ ਧਾਯੋ।
ਸ੍ਯਾਮ ਭਨੈ ਸਭ ਹੀ ਭਟਵਾ ਅਪਨੇ ਮਨ ਮੈ ਅਤਿ ਹੀ ਸੁਖੁ ਪਾਯੋ। ੧੯੮੪।

ਅਉਰ ਬਡੇ ਨ੍ਰਿਪ ਆਵਤ ਭੇ ਚੁਤਰੰਗ ਚਮੂੰ ਸੁ ਘਨੀ ਸੰਗਿ ਲੈ ਕੇ।
ਹੇਰਨ ਬ੍ਯਾਹ ਰੁਕੰਮਿਨੀ ਕੋ ਅਤਿ ਹੀ ਚਿਤ ਮੈ ਸੁ ਹੁਲਾਸ ਬਢੈ ਕੈ।
ਭੇਰਿ ਘਨੀ ਸਹਨਾਇ ਸਿੰਗੇ ਰਨ ਦੁੰਦਭਿ ਅਉ ਤੁਰਹੀਨ ਬਜੈ ਕੈ।
ਸ੍ਯਾਮ ਇਤੇ ਛਪਿ ਆਵਤ ਭਯੋ ਕਬਿ ਸ੍ਯਾਮ ਭਨੈ ਤਿਨ ਕਾਰਨ ਛੈ ਕੈ। ੧੯੮੫।

ਸ੍ਯਾਮ ਭਨੈ ਜੋਊ ਬੇਦ ਕੇ ਬੀਚ ਲਿਖੀ ਬਿਧਿ ਬ੍ਯਾਹ ਕੀ ਸੋ ਦੁਹੂੰ ਕੀਨੀ।
ਮੰਤ੍ਰਨ ਸੋ ਅਭਿਮੰਤ੍ਰਨ ਕੈ ਭੂਅ ਫੇਰਨ ਕੀ ਸੁ ਪਵਿਤ੍ਰ ਕੈ ਲੀਨੀ।
ਅਉਰ ਜਿਤੇ ਦਿਜ ਸ੍ਰੇਸਟ ਹੁਤੇ ਤਿਨ ਕੋ ਅਤਿ ਹੀ ਦਛਨਾ ਤਿਨ ਦੀਨੀ।
ਬੇਦੀ ਰਚੀ ਭਲੀ ਭਾਤਹ ਸੋ ਜਦੁਬੀਰ ਬਿਨਾ ਸਭ ਲਾਗਤ ਹੀਨੀ। ੧੯੮੬।

ਤਉ ਹੀ ਲਉ ਲੈ ਕਿਹ ਸੰਗਿ ਪੁਰੋਹਿਤ ਦੇਵੀ ਕੀ ਪੂਜਾ ਕੇ ਕਾਜ ਸਿਧਾਰੇ।
ਸ੍ਯੰਦਨ ਪੈ ਚੜਵਾਇ ਤਬੈ ਤਿਹ ਪਾਛੇ ਚਲੇ ਤਿਹ ਕੇ ਭਟ ਭਾਰੇ।
ਯਾ ਬਿਧਿ ਦੇਖਿ ਪ੍ਰਤਾਪ ਘਨੋ ਮੁਖ ਤੇ ਰੁਕਮੈ ਇਹ ਬੈਨ ਉਚਾਰੇ।
ਰਾਖੀ ਪ੍ਰਭੂ ਪਤਿ ਮੋਰ ਭਲੀ ਬਿਧਿ ਧੰਨ੍ਯ ਕਹਿਯੋ ਅਬ ਭਾਗ ਹਮਾਰੇ। ੧੯੮੭।

---
੧. 'ਤੀਨਹੂੰ'



ਕਵੀ ਸ਼ਿਆਮ ਕਹਿੰਦੇ ਹਨ, ਜਿਥੇ ਸ੍ਰੀ ਕ੍ਰਿਸ਼ਨ ਦਾ ਨਿਵਾਸ ਸੀ, (ਉਹ) ਨਗਰੀ ਬਹੁਤ ਹੀ ਸੁੰਦਰ ਸੀ। ਹੀਰੇ (ਬਜ੍ਰ), ਲਾਲ ਅਤੇ ਜਵਾਹਰ ਜੜ੍ਹੇ ਹੋਏ ਸਨ ਅਤੇ ਉਨ੍ਹਾਂ ਮਣੀਆਂ (ਦੀ ਚਮਕ) ਜਗਦੀਆਂ ਜੋਤਾਂ ਵਰਗੀ ਸੀ। ਉਨ੍ਹਾਂ ਦੀ ਸਿਫ਼ਤ ਕੌਣ ਕਰ ਸਕਦਾ ਹੈ, ਤੁਸੀਂ ਹੀ ਦਸੋ, ਅਜਿਹੀ ਬੁੱਧੀ ਕਿਸ ਦੀ ਹੈ। ਸ਼ੇਸ਼ਨਾਗ, ਚੰਦ੍ਰਮਾ, ਵਰੁਨ ਦੇਵਤਾ ਅਤੇ ਇੰਦਰ-ਪੁਰੀ ਵੀ ਜਿਸ ਦੇ ਸਾਹਮਣੇ ਫਿਕੀ ਪੈਂਦੀ ਸੀ।੧੯੮੧।

*ਦੋਹਰਾ*

ਅਜਿਹੀ ਨਗਰੀ ਨੂੰ ਵੇਖ ਕੇ ਅਤੇ (ਆਪਣੇ) ਚਿਤ ਵਿਚ ਬਹੁਤ ਪ੍ਰਸੰਨ ਹੋ ਕੇ, ਜਿਥੇ ਸ੍ਰੀ ਕ੍ਰਿਸ਼ਨ ਦਾ ਘਰ ਸੀ, ਬ੍ਰਾਹਮਣ ਉਸ ਸਥਾਨ ਉਤੇ ਜਾ ਪਹੁੰਚਿਆ।੧੯੮੨।

*ਸਵੈਯਾ*

ਸ੍ਰੀ ਕ੍ਰਿਸ਼ਨ ਸ੍ਰੇਸ਼ਠ ਬ੍ਰਾਹਮਣ ਨੂੰ ਵੇਖਦਿਆਂ ਹੀ ਉਠ ਕੇ ਖੜੋ ਗਏ ਅਤੇ ਅਗੇ ਬੁਲਾ ਲਿਆ। ਬ੍ਰਾਹਮਣ ਨੇ ਚਿੱਠੀ (ਹੱਥ ਵਿਚ) ਲੈ ਕੇ ਅਗੇ ਧਰ ਦਿੱਤੀ। ਉਸ ਨੂੰ ਪੜ੍ਹ ਕੇ ਸ੍ਰੀ ਕ੍ਰਿਸ਼ਨ ਨੇ ਬਹੁਤ ਸੁਖ ਪ੍ਰਾਪਤ ਕੀਤਾ। ਰਥ ਨੂੰ ਸਜਾ ਕੇ (ਅਤੇ ਉਸ ਉਪਰ) ਚੜ੍ਹ ਕੇ ਅਤੇ ਆਪਣੇ ਨਾਲ ਉਸ (ਬ੍ਰਾਹਮਣ) ਨੂੰ ਲੈ ਕੇ (ਇਸ ਤਰ੍ਹਾਂ ਚਲ ਪਏ) ਮਾਨੋ ਪੌਣ ਰੂਪ ਹੋ ਕੇ ਭਜ ਤੁਰੇ ਹੋਣ। (ਜਾਂ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਭੁਖ ਨਾਲ ਬਹੁਤ ਆਤੁਰ ਹੋਇਆ ਸ਼ੇਰ ਹਿਰਨਾਂ ਦਾ ਝੁੰਡ ਵੇਖ ਕੇ ਉਠ ਦੌੜਿਆ ਹੋਵੇ।੧੯੮੩।

ਇਧਰੋ ਕ੍ਰਿਸ਼ਨ ਜੀ ਰਥ ਨੂੰ ਤਿਆਰ ਕਰ ਕੇ ਚੜ੍ਹ ਚਲੇ ਹਨ, ਉਧਰੋਂ ਸ਼ਿਸ਼ੁਪਾਲ ਬਹੁਤ ਸਾਰੀ ਸੈਨਾ ਲੈ ਕੇ ਆ ਗਿਆ ਹੈ। ਇਨ੍ਹਾਂ ਦਾ (ਸ਼ਿਸ਼ੁਪਾਲ ਹੋਰਾਂ ਦਾ) ਆਉਣਾ ਸੁਣ ਕੇ ਨਗਰ ਦੇ ਦੁਆਰ ਅਤੇ ਬਾਜ਼ਾਰ ਜੋ ਸਨ, ਉਨ੍ਹਾਂ ਨੂੰ ਸਜਾ ਦਿੱਤਾ ਗਿਆ ਹੈ। ਇਧਰੋਂ ਰੁਕਮੀ ਆਦਿਕ ਸੈਨਾ ਨੂੰ ਚੰਗੀ ਤਰ੍ਹਾਂ ਵਿਵਸਥਿਤ ਕਰ ਕੇ (ਸ਼ਿਸ਼ੁਪਾਲ ਨੂੰ) ਲਿਆਉਣ ਲਈ ਗਏ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਸਾਰਿਆਂ ਸੂਰਵੀਰਾਂ ਨੇ ਆਪਣੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ ਹੈ।੧੯੮੪।

ਹੋਰ ਵੀ ਬਹੁਤ ਸਾਰੇ ਰਾਜੇ ਆਪਣੇ ਨਾਲ ਬਹੁਤ ਸਾਰੀ ਚਤੁਰੰਗਨੀ ਸੈਨਾ ਲੈ ਕੇ ਆ ਗਏ ਹਨ। ਰੁਕਮਨੀ ਦੇ ਵਿਆਹ ਨੂੰ ਦੇਖਣ ਲਈ (ਉਨ੍ਹਾਂ ਨੇ) ਆਪਣੇ ਮਨ ਵਿਚ ਉਤਸਾਹ ਵਧਾਇਆ ਹੈ। (ਉਹ) ਬਹੁਤ ਸਾਰੀਆਂ ਭੇਰੀਆਂ, ਸ਼ਹਿਨਾਈਆਂ, ਰਣਸਿੰਗੇ, ਧੌਂਸੇ ਅਤੇ ਤੁਰੀਆਂ ਵਜਾ ਕੇ (ਆਏ ਹਨ)। ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾਂ (ਦੀ ਆਮਦ) ਦੇ ਕਾਰਨ ਸ੍ਰੀ ਕ੍ਰਿਸ਼ਨ ਲੁਕ ਕੇ ਅਤੇ ਛਹਿ ਕੇ (ਉਥੇ) ਆ ਗਏ ਹਨ।੧੯੮੫।

(ਕਵੀ) ਸ਼ਿਆਮ ਕਹਿੰਦੇ ਹਨ, ਵਿਆਹ ਦੀ ਜੋ ਵਿਧੀ ਵੇਦਾਂ ਵਿਚ ਲਿਖੀ ਹੈ, ਦੋਹਾਂ (ਪਾਸਿਆਂ ਨੇ) ਕੀਤੀ। (ਵੇਦ) ਮੰਤ੍ਰ ਨਾਲ ਸ਼ੁੱਧ ਕਰ ਕੇ ਫੇਰਿਆਂ ਵਾਲੀ ਥਾਂ ਨੂੰ ਪਵਿਤਰ ਕਰ ਲਿਆ। ਹੋਰ ਜਿਤਨੇ ਸ੍ਰੇਸ਼ਠ ਬ੍ਰਾਹਮਣ ਸਨ, ਉਨ੍ਹਾਂ ਨੂੰ ਬਹੁਤ ਸਾਰੀ ਦੱਛਣਾ ਦਿੱਤੀ ਗਈ। ਵੇਦੀ ਵੀ ਚੰਗੀ ਤਰ੍ਹਾਂ ਬਣਾਈ ਗਈ, (ਪਰ) ਸ੍ਰੀ ਕ੍ਰਿਸ਼ਨ ਤੋਂ ਬਿਨਾ ਸਭ ਕੁਝ ਫਿਕਾ ਜਿਹਾ ਲਗ ਰਿਹਾ ਸੀ।੧੯੮੬।

ਉਤਨੇ ਚਿਰ ਵਿਚ ਹੀ ਪਰੋਹਿਤ ਉਸ (ਰੁਕਮਨੀ) ਨੂੰ ਨਾਲ ਲੈ ਕੇ ਦੇਵੀ ਦੀ ਪੂਜਾ ਲਈ ਚਲ ਪਏ। ਉਸ ਵੇਲੇ ਉਸ ਨੂੰ ਰਥ ਉਤੇ ਚੜ੍ਹਾ ਕੇ ਉਸ ਦੇ ਪਿਛੇ ਬਹੁਤ ਸਾਰੇ ਯੋਧੇ ਚਲ ਪਏ। ਇਸ ਤਰ੍ਹਾਂ ਦਾ (ਆਪਣਾ) ਅਤਿ ਅਧਿਕ ਪ੍ਰਤਾਪ ਵੇਖ ਕੇ ਰੁਕਮੀ ਨੇ ਮੁਖ ਤੋਂ ਇਹ ਬਚਨ ਕਹੇ ਕਿ ਹੁਣ ਸਾਡੇ ਧੰਨ ਭਾਗ ਹਨ ਕਿਉਂਕਿ ਪਰਮਾਤਮਾ ਨੇ ਚੰਗੀ ਤਰ੍ਹਾਂ ਮੇਰੀ ਪਤ ਰਖ ਲਈ ਹੈ।੧੯੮੭।

*ਚੌਪਈ*

ਜਬ ਰੁਕਮਿਨੀ ਤਿਹ ਮੰਦਿਰ ਗਈ। ਦੁਖ ਸੰਗਿ ਬਿਹਬਲ ਅਤਿ ਹੀ ਭਈ।
ਤਿਨਿ ਇਵ ਰੋਇ ਸਿਵਾ ਸੰਗਿ ਰਰਿਓ। ਤੁਹਿ ਤੇ ਮੋਹਿ ਇਹੀ ਬਰੁ ਸਰਿਓ। ੧੯੮੮।

*ਸਵੈਯਾ*

ਦੂਰਿ ਦਈ ਸਖੀਆ ਕਰਿ ਕੈ ਕਰਿ ਲੀਨ ਛੁਰੀ ਕਹਿਓ ਘਾਤ ਕਰੈ ਹਉ।
ਮੈ ਬਹੁ ਸੇਵ ਸਿਵਾ ਕੀ ਕਰੀ ਤਿਹ ਤੇ ਸਭ ਹੌ ਸੁ ਇਹੈ ਫਲੁ ਪੈ ਹਉ।
ਪ੍ਰਾਨਨ ਧਾਮਿ ਪਠੋ ਜਮ ਕੇ ਇਹ ਦੇਹੁਰੇ ਊਪਰ ਪਾਪ ਚੜੈ ਹਉ।
ਕੈ ਇਹ ਕੋ ਰਿਝਵਾਇ ਅਬੈ ਬਰਿਬੋ ਹਰਿ ਕੋ ਇਹ ਤੇ ਬਰੁ ਪੈ ਹਉ। ੧੯੮੯।

*[1]ਦੇਵੀ ਜੂ ਬਾਚ ਰੁਕਮਿਨੀ ਸੋ*

*ਸਵੈਯਾ*

ਦੇਖਿ ਦਸਾ ਤਿਹ ਕੀ ਜਗਮਾਤ ਪ੍ਰਤਛ ਹ੍ਵੈ ਤਾਹਿ ਕਹਿਓ ਹਸਿ ਐਸੇ।
ਸ੍ਯਾਮ ਕੀ ਬਾਮ ਤੈ ਆਪਨੇ ਚਿਤ ਕਰੋ ਦੁਚਿਤਾ ਫੁਨਿ ਰੰਚ ਨ ਕੈਸੇ।
ਜੋ ਸਿਸੁਪਾਲ ਕੇ ਹੈ ਚਿਤ ਮੈ ਨਹਿ ਹ੍ਵੈ ਹੈ ਸੋਊ ਤਿਹ ਕੀ ਸੁ ਰੁਚੈ ਸੇ।
ਹੁਇ ਹੈ ਅਵਸਿ ਸੋਊ ਸੁਨਿ ਰੀ ਕਬਿ ਸ੍ਯਾਮ ਕਹੈ ਤੁਮਰੇ ਜੀ ਜੈਸੇ। ੧੯੯0।

*ਦੋਹਰਾ*

ਯੌ ਬਰੁ ਲੈ ਕੇ ਸਿਵਾ ਤੇ ਪ੍ਰਸੰਨ ਚਲੀ ਹੁਇ ਚਿਤ।
ਸ੍ਯੰਦਨ ਪੈ ਚੜਿ ਮਨ ਬਿਖੈ ਚਹਿ ਸ੍ਰੀ ਜਦੁਪਤਿ ਮਿਤ। ੧੯੯੧।

*ਸਵੈਯਾ*

ਚੜੀ ਜਾਤ ਹੁਤੀ ਸੋਊ ਸ੍ਯੰਦਨ ਪੈ ਬ੍ਰਿਜ ਨਾਇਕ ਦ੍ਰਿਸਟਿ ਬਿਖੈ ਕਰਿ ਕੈ।
ਅਰੁ ਸਤ੍ਰੁਨ ਸੈਨ ਨਿਹਾਰਿ ਘਨੀ ਤਿਹ ਤੇ ਨਹੀ ਸ੍ਯਾਮ ਭਨੈ ਡਰਿ ਕੈ।
ਪ੍ਰਭ ਆਇ ਪਰਿਓ ਤਿਹ ਮਧਿ ਬਿਖੈ ਇਹ ਲੇਤ ਹੋ ਰੇ ਇਮ ਉਚਰਿ ਕੈ।
ਬਲੁ ਧਾਰਿ ਲਈ ਰਥ ਭੀਤਰ ਡਾਰਿ ਮੁਰਾਰਿ ਤਬੈ ਬਹੀਯਾ ਧਰਿ ਕੈ। ੧੯੯੨।

ਡਾਰਿ ਰੁਕਮਿਨੀ ਸ੍ਯੰਦਨ ਪੈ ਸਭ ਸੂਰਨ ਸੋ ਇਹ ਭਾਤਿ ਸੁਨਾਈ।
ਜਾਤ ਹੋ ਰੇ ਇਹ ਕੋ ਅਬ ਲੈ ਇਹ ਕੈ ਰੁਕਮੈ ਅਬ ਦੇਖਤ ਭਾਈ।
ਪਉਰਖ ਹੈ ਜਿਹ ਸੂਰ ਬਿਖੈ ਸੋਊ ਯਾਹਿ ਛਡਾਇਨ ਮਾਡਿ ਲਰਾਈ।
ਆਜ ਸਭੋ ਮਰਿ ਹੋ ਟਰਿ ਨਹੀ ਸ੍ਯਾਮ ਭਨੈ ਮੁਹਿ ਰਾਮ ਦੁਹਾਈ। ੧੯੯੩।

ਯੌ ਬਤੀਯਾ ਸੁਨਿ ਕੈ ਤਿਹ ਕੀ ਸਭ ਆਇ ਪਰੇ ਅਤਿ ਕ੍ਰੋਧ ਬਢੈ ਕੈ।
ਰੋਸ ਭਰੇ ਭਟ ਠੋਕਿ ਭੁਜਾ ਕਬਿ ਸ੍ਯਾਮ ਕਹੈ ਅਤਿ ਕ੍ਰੋਧਤ ਹ੍ਵੈ ਕੈ।

---

੧. 'ਦੇਵੀ ਜੂ ਬਾਚ'



*ਚੌਪਈ*

ਜਦ ਰੁਕਮਨੀ ਉਸ ਮੰਦਿਰ ਵਿਚ ਚਲੀ ਗਈ, (ਤਾਂ) ਦੁਖ ਨਾਲ ਬਹੁਤ ਬਿਹਬਲ ਹੋ ਗਈ। ਉਸ ਨੇ ਇਸ ਤਰ੍ਹਾਂ ਰੋ ਕੇ ਦੇਵੀ ਨੂੰ ਕਿਹਾ -- (ਹੇ ਮਾਤਾ!) ਤੇਰੇ ਤੋਂ ਮੇਰੇ ਲਈ ਇਹੀ (ਸ਼ਿਸ਼ੁਪਾਲ) ਵਰ ਸਰਿਆ ਹੈ।੧੯੮੮।

*ਸਵੈਯਾ*

(ਆਪਣੀਆਂ) ਸਹੇਲੀਆਂ ਨੂੰ ਦੂਰ ਕਰ ਕੇ ਅਤੇ ਹੱਥ ਵਿਚ ਛੁਰੀ ਲੈ ਕੇ ਕਿਹਾ- ਮੈਂ ( ਹੁਣ ਹੀ ਆਪਣਾ) ਘਾਤ ਕਰਦੀ ਹਾਂ। ਮੈਂ ਦੁਰਗਾ (ਦੇਵੀ) ਦੀ ਬਹੁਤ ਸੇਵਾ ਕੀਤੀ ਹੈ; ਉਸ ਤੋਂ ਮੈਂ ਇਹੀ ਸਾਰਾ ਫਲ ਪ੍ਰਾਪਤ ਕਰ ਰਹੀ ਹਾਂ। ਪ੍ਰਾਣਾਂ ਨੂੰ ਯਮਰਾਜ ਦੇ ਘਰ ਭੇਜ ਕੇ ਇਸ ਦੇਹੁਰੇ (ਮੰਦਿਰ) ਉਪਰ ਪਾਪ ਚੜ੍ਹਾਉਂਦੀ ਹਾਂ। ਜਾਂ ਇਸ (ਦੇਵੀ) ਨੂੰ ਹੁਣੇ ਹੀ ਪ੍ਰਸੰਨ ਕਰ ਕੇ, ਕ੍ਰਿਸ਼ਨ ਨੂੰ ਵਰਨ ਦਾ ਇਸ ਤੋਂ ਵਰ ਪ੍ਰਾਪਤ ਕਰਦੀ ਹਾਂ।੧੯੮੯।

*ਦੇਵੀ ਜੀ ਨੇ ਰੁਕਮਨੀ ਪ੍ਰਤਿ ਕਿਹਾ--*

*ਸਵੈਯਾ*

ਉਸ ਦੀ ਹਾਲਤ ਵੇਖ ਕੇ ਜਗਤ ਮਾਤਾ ਨੇ ਪ੍ਰਤੱਖ ਹੋ ਕੇ, ਉਸ ਨੂੰ ਹਸ ਕੇ ਇੰਜ ਕਿਹਾ--ਤੂੰ ਕ੍ਰਿਸ਼ਨ ਦੀ ਪਤਨੀ ਹੈਂ, ਫਿਰ ਆਪਣੇ ਚਿਤ ਵਿਚ ਜ਼ਰਾ ਜਿੰਨੀ ਵੀ ਦੁਚਿਤੀ ਨ ਕਰ। ਜੋ ਸ਼ਿਸ਼ੁਪਾਲ ਦੇ ਚਿਤ ਵਿਚ ਹੈ, ਉਹ ਉਸ ਦੀ ਰੁਚੀ ਅਨੁਸਾਰ ਨਹੀਂ ਹੋਵੇਗਾ। ਕਵੀ ਸ਼ਿਆਮ ਕਹਿੰਦੇ ਹਨ, (ਦੁਰਗਾ ਨੇ ਕਿਹਾ--) ਹੇ (ਰੁਕਮਨੀ!) ਸੁਣ, ਉਹ ਅਵਸ਼ ਹੀ ਹੋਏਗਾ ਜਿਸ ਤਰ੍ਹਾਂ ਤੇਰੇ ਹਿਰਦੇ ਵਿਚ ਹੈ।੧੯੯0।

*ਦੋਹਰਾ*

ਇਸ ਤਰ੍ਹਾਂ ਦੁਰਗਾ ਤੋਂ ਵਰ ਲੈ ਕੇ ਅਤੇ ਚਿਤ ਵਿਚ ਪ੍ਰਸੰਨ ਹੋ (ਉਥੋਂ) ਚਲ ਪਈ ਹੈ। ਰਥ ਉਤੇ ਚੜ੍ਹ ਕੇ ਮਨ ਵਿਚ ਸ੍ਰੀ ਕ੍ਰਿਸ਼ਨ ਨੂੰ ਮਿਤਰ ਵਜੋਂ ਚਾਹ ਰਹੀ ਹੈ।੧੯੯੧।

*ਸਵੈਯਾ*

ਸ੍ਰੀ ਕ੍ਰਿਸ਼ਨ ਨੂੰ ਅੱਖਾਂ ਵਿਚ ਵਸਾ ਕੇ ਉਹ ਰਥ ਉਤੇ ਚੜ੍ਹੀ ਹੋਈ ਜਾ ਰਹੀ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਵੈਰੀਆਂ ਦੀ (ਸ਼ਿਸ਼ੁਪਾਲ ਦੀ) ਬਹੁਤ ਸਾਰੀ ਸੈਨਾ ਨੂੰ ਵੇਖ ਕੇ (ਕ੍ਰਿਸ਼ਨ) ਡਰੇ ਨਹੀਂ ਹਨ। ਉਨ੍ਹਾਂ (ਵੈਰੀਆਂ) ਵਿਚ ਹੀ ਸ੍ਰੀ ਕ੍ਰਿਸ਼ਨ (ਰੁਕਮਨੀ ਦੇ ਰਥ ਉਤੇ) ਆ ਪਏ ਅਤੇ ਇਸ ਤਰ੍ਹਾਂ ਕਿਹਾ--ਓਇ! ਇਸ ਨੂੰ ਮੈਂ ਲੈ ਜਾ ਰਿਹਾ ਹਾਂ। ਫਿਰ ਸ੍ਰੀ ਕ੍ਰਿਸ਼ਨ ਨੇ ਬਲ ਪੂਰਵਕ (ਰੁਕਮਨੀ ਨੂੰ) ਬਾਹੋਂ ਪਕੜ ਕੇ ਰਥ ਵਿਚ ਚੜ੍ਹਾ ਲਿਆ।੧੯੯੨।

ਰੁਕਮਨੀ ਨੂੰ ਰਥ ਵਿਚ ਚੜ੍ਹਾ ਕੇ ਸਾਰੇ ਯੋਧਿਆਂ ਨੂੰ ਇਸ ਤਰ੍ਹਾਂ ਸੁਣਾ ਕੇ (ਕਿਹਾ) ਹੇ (ਸੂਰਮਿਓ!) ਹੁਣ (ਮੈਂ) ਇਸ ਨੂੰ ਇਸ ਦੇ ਭਰਾ ਰੁਕਮੀ ਦੇ ਵੇਖਦੇ ਹੋਇਆਂ ਲਈ ਜਾ ਰਿਹਾ ਹਾਂ। ਜਿਸ ਸੂਰਮੇ ਵਿਚ ਸ਼ਕਤੀ ਹੈ, ਉਹ ਯੁੱਧ ਕਰ ਕੇ ਇਸ ਨੂੰ ਛੁੜਵਾ ਲਵੇ। (ਕਵੀ) ਸ਼ਿਆਮ ਕਹਿੰਦੇ ਹਨ, (ਸ੍ਰੀ ਕ੍ਰਿਸ਼ਨ ਨੇ ਵੰਗਾਰ ਕੇ ਕਿਹਾ--) ਮੈਨੂੰ ਰਾਮ ਦੀ ਸੌਂਹ, ਅਜ ਸਭ ਨੂੰ ਮਾਰ ਸੁਟਾਂਗਾ ਅਤੇ ਟਲਾਂਗਾ ਨਹੀਂ।੧੯੯੩।

ਉਸ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਸਾਰੇ ਹੀ ਸੂਰਮੇ ਬਹੁਤ ਕ੍ਰੋਧ ਵਧਾ ਕੇ ਆ ਪਏ ਹਨ। ਕਵੀ ਸ਼ਿਆਮ ਕਹਿੰਦੇ ਹਨ, ਰੋਸ ਨਾਲ ਭਰ ਕੇ, ਭੁਜਾਵਾਂ ਨੂੰ ਠੋਕਦੇ

ਭੇਰਿ ਘਨੀ ਸਹਨਾਇ ਸਿੰਗੇ ਰਨ ਦੁੰਦਭਿ ਅਉ ਅਤਿ ਤਾਲ ਬਜੈ ਕੈ।
ਸੋ ਜਦੁਬੀਰ ਸਰਾਸਨ ਲੈ ਛਿਨ ਬੀਚ ਦਏ ਜਮਲੋਕਿ ਪਠੈ ਕੈ। ੧੯੯੪।

ਜੋ ਭਟ ਕਾਹੂੰ ਤੇ ਨੈਕੁ ਡਰੇ ਨਹਿ ਸੋ ਰਿਸ ਕੈ ਤਿਹ ਸਾਮੁਹੇ ਆਏ।
ਗਾਲ ਬਜਾਇ ਬਜਾਇ ਕੈ ਦੁੰਦਭਿ ਜਿਉ ਘਨ ਸਾਵਨ ਕੇ ਘਹਰਾਏ।
ਸ੍ਰੀ ਜਦੁਬੀਰ ਕੇ ਬਾਨ ਛੁਟੇ ਨ ਟਿਕੇ ਪਲ ਏਕ ਤਹਾ ਠਹਰਾਏ।
ਏਕ ਪਰੇ ਹੀ ਕਰਾਹਤ ਬੀਰ ਬਲੀ ਇਕ ਅੰਤ ਕੇ ਧਾਮਿ ਸਿਧਾਏ। ੧੯੯੫।

ਐਸੀ ਨਿਹਾਰਿ ਦਸਾ ਦਲ ਕੀ ਸਿਸੁ ਪਾਲ ਤਬੈ ਰਿਸ ਆਪਹਿ ਆਯੋ।
ਆਇ ਕੈ ਸ੍ਯਾਮ ਸੋ ਐਸੋ ਕਹਿਓ ਨ ਜਰਾਸੰਧਿ ਹਉ ਜੋਊ ਤੋਹਿ ਭਗਾਯੋ।
ਯੌ ਬਤੀਯਾ ਕਹਿ ਕੈ ਕਸ ਕੈ ਧਨੁ ਕਾਨ ਪ੍ਰਮਾਨ ਲਉ ਬਾਨ ਚਲਾਯੋ।
ਮਾਨਹੁ ਕ੍ਰੋਧ ਸਭੈ ਤਿਹ ਕੋ ਸੁ ਪ੍ਰਤਛ ਹੈ ਸ੍ਯਾਮ ਕੇ ਊਪਰ ਧਾਯੋ। ੧੯੯੬।

*ਦੋਹਰਾ*

ਸੋ ਸਰ ਆਵਤ ਦੇਖ ਕੈ ਕ੍ਰੁਧਤ ਹੁਇ ਬ੍ਰਿਜ ਨਾਥ।
ਕਟਿ ਮਾਰਗ ਭੀਤਰ ਦਯੋ ਏਕ ਬਾਨ ਕੇ ਸਾਥ। ੧੯੯੭।

*ਸਵੈਯਾ*

ਸਰ ਕਾਟਿ ਕੈ ਸ੍ਯੰਦਨ ਕਾਟਿ ਦਯੋ ਅਰੁ ਸੂਤ ਕੋ ਸੀਸ ਦਯੋ ਕਟਿ ਕੈ।
ਅਰੁ ਚਾਰੋ ਹੀ ਅਸ੍ਵਨ ਸੀਸ ਕਟੇ ਬਹੁ ਢਾਲਨ ਕੇ ਤਬ ਹੀ ਝਟਿ ਕੈ।
ਫਿਰਿ ਦਉਰਿ ਚਪੇਟ ਚਟਾਕ ਹਨਿਓ ਗਿਰ ਗਯੋ ਜਬ ਚੋਟ ਲਗੀ ਭਟਿ ਕੈ।
ਤੁਮ ਹੀ ਨ ਕਹੋ ਭਟ ਕਉਨ ਬੀਯੋ ਜਗ ਮੈ ਜੋਊ ਸ੍ਯਾਮ ਜੂ ਸੋ ਅਟਕੈ। ੧੯੯੮।

ਚਿਤ ਮੈ ਜਿਨ ਧਿਆਨ ਧਰਿਯੋ ਹਿਤ ਕੈ ਸੋਊ ਸ੍ਰੀ ਪਤਿ ਲੋਕਹਿ ਕੋ ਸਟਕਿਯੋ।
ਪਗ ਰੋਪ ਜੋਊ ਅਟਕਿਯੋ ਪ੍ਰਭੁ ਸੋ ਕਬਿ ਸ੍ਯਾਮ ਕਹੈ ਪਲ ਸੋ ਨ ਟਿਕਿਯੋ।
ਅਟਕਿਯੋ ਜੋਊ ਪ੍ਰੇਮ ਸੋ ਬੇਧ ਕੈ ਲੋਕ ਚਲਿਯੋ ਤਿਹ ਕਉ ਨ ਕਿਨ ਹੀ ਹਟਕਿਯੋ।
ਜਿਹ ਨੈਕੁ ਬਿਰੋਧ ਹੀਯੋ ਸਟਕਿਯੋ ਨਰ ਸੋ ਸਭ ਹੀ ਭੂਅ ਮੋ ਪਟਕਿਯੋ। ੧੯੯੯।

ਫਉਜ ਬਿਦਾਰ ਘਨੀ ਬ੍ਰਿਜਨਾਥ ਬਿਮੁੰਛਤ ਕੈ ਸਿਸੁਪਾਲ ਗਿਰਾਯੋ।
ਅਉਰ ਜਿਤੋ ਦਲੁ ਠਾਢੋ ਹੁਤੋ ਸੋਊ ਦੇਖਿ ਦਸਾ ਕਰਿ ਤ੍ਰਾਸ ਪਰਾਯੋ।
ਫੇਰਿ ਰਹੇ ਤਿਨ ਕੋ ਬਹੁ ਬਾਰਿ ਕੋਊ ਫਿਰਿ ਜੁਧ ਕੇ ਕਾਜ ਨ ਆਯੋ।
ਤਉ ਰੁਕਮੀ ਦਲ ਲੈ ਬਹੁਤੋ ਸੰਗਿ ਆਪਨੇ ਆਪ ਹੀ ਜੁਧ ਕੋ ਧਾਯੋ। ੨000।



ਹੋਏ ਅਤੇ ਬਹੁਤ ਕ੍ਰੋਧਿਤ ਹੋ ਕੇ ਸੂਰਮਿਆਂ ਨੇ (ਹੱਲਾ ਕਰ ਦਿੱਤਾ ਹੈ)। ਬਹੁਤ ਸਾਰੀਆਂ ਭੇਰੀਆਂ, ਸ਼ਹਿਨਾਈਆਂ, ਰਣਸਿੰਗੇ, ਨਗਾਰੇ ਅਤੇ ਛੈਣੇ ਵਜਾਉਂਦੇ ਹੋਏ (ਆ ਗਏ ਹਨ)। ਸ੍ਰੀ ਕ੍ਰਿਸ਼ਨ ਨੇ ਧਨੁਸ਼ ਲੈ ਕੇ ਛਿਣ ਭਰ ਵਿਚ ਉਨ੍ਹਾਂ ਨੂੰ ਯਮਲੋਕ ਭੇਜ ਦਿੱਤਾ ਹੈ।੧੯੯੪।

ਜਿਹੜੇ ਯੁੱਧਵੀਰ ਕਿਸੇ ਤੋਂ ਕਦੇ ਜ਼ਰਾ ਜਿੰਨੇ ਵੀ ਪਿਛੇ ਨਹੀਂ ਹਟੇ ਸਨ, ਉਹ ਕ੍ਰੋਧਵਾਨ ਹੋ ਕੇ ਉਸ ਦੇ ਸਾਹਮਣੇ ਆਏ ਹਨ। ਬਕਰੇ ਬੁਲਾ ਕੇ ਅਤੇ ਨਗਾਰੇ ਵਜਾ ਕੇ ਸਾਵਣ ਦੇ ਬਦਲਾਂ ਵਾਂਗ ਗਰਜ ਰਹੇ ਹਨ। ਸ੍ਰੀ ਕ੍ਰਿਸ਼ਨ ਦੇ ਬਾਣਾਂ ਦੇ ਛੁਟਦਿਆਂ ਹੀ (ਉਹ) ਇਕ ਪਲ ਲਈ ਵੀ ਉਥੇ ਠਹਿਰ ਨਹੀਂ ਸਕੇ ਹਨ। ਕਈ ਬਲਵਾਨ ਸੂਰਮੇ (ਉਥੇ) ਪਏ ਹੋਏ ਕਰਾਹ ਰਹੇ ਹਨ ਅਤੇ ਕਈ ਇਕ ਯਮਲੋਕ ਨੂੰ ਚਲੇ ਗਏ ਹਨ।੧੯੯੫।

(ਆਪਣੀ) ਸੈਨਾ ਦੀ ਅਜਿਹੀ ਦਸ਼ਾ ਵੇਖ ਕੇ ਸ਼ਿਸ਼ੁਪਾਲ ਕ੍ਰੋਧਿਤ ਹੋ ਕੇ ਖ਼ੁਦ (ਯੁੱਧ ਕਰਨ ਲਈ) ਨਿਤਰ ਆਇਆ। (ਉਸ ਨੇ) ਆ ਕੇ ਸ੍ਰੀ ਕ੍ਰਿਸ਼ਨ ਨੂੰ ਇੰਜ ਕਿਹਾ-- ਮੈਂ ਜਰਾਸੰਧ ਨਹੀਂ, ਜਿਸ ਨੂੰ ਤੂੰ ਭਜਾਇਆ ਸੀ। ਇਸ ਤਰ੍ਹਾਂ ਗੱਲ ਕਹਿ ਕੇ ਧਨੁਸ਼ ਕਸ ਕੇ ਕੰਨ ਤਕ ਖਿਚ ਕੇ ਬਾਣ ਚਲਾ ਦਿੱਤਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਸ ਦਾ ਸਾਰਾ ਕ੍ਰੋਧ ਪ੍ਰਤੱਖ ਹੋ ਕੇ ਸ੍ਰੀ ਕ੍ਰਿਸ਼ਨ ਉਤੇ ਧਾ ਕੇ ਪੈ ਗਿਆ ਹੋਵੇ।੧੯੯੬।

*ਦੋਹਰਾ*

ਉਸ ਬਾਣ ਨੂੰ ਆਉਂਦਿਆਂ ਵੇਖ ਕੇ ਅਤੇ ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਵਿਚਾਲਿਓਂ ਹੀ ਇਕ ਬਾਣ ਨਾਲ ਕਟ ਕੇ ਸੁਟ ਦਿੱਤਾ।੧੯੯੭।

*ਸਵੈਯਾ*

ਬਾਣ ਨੂੰ ਕਟ ਕੇ (ਫਿਰ) ਰਥ ਨੂੰ ਕਟ ਦਿੱਤਾ ਅਤੇ ਰਥਵਾਨ ਦਾ ਸਿਰ ਵੀ ਕਟ ਦਿੱਤਾ। ਅਤੇ ਚੌਹਾਂ ਘੋੜਿਆਂ ਦੇ ਸਿਰ ਵੀ ਕਟ ਦਿੱਤੇ ਅਤੇ ਉਸੇ ਵੇਲੇ ਢਾਲਾਂ ਦੇ ਵੀ ਬਹੁਤ ਝਟਕੇ ਦਿੱਤੇ। ਫਿਰ ਦੌੜ ਕੇ ਚਟਾਕ ਕਰਕੇ ਚਪੇੜ ਮਾਰੀ। ਜਦ ਸੂਰਮੇ ਦੀ ਚਪੇੜ ਵਜੀ (ਤਾਂ ਉਹ ਧਰਤੀ ਉਤੇ) ਡਿਗ ਪਿਆ। ਤੁਸੀਂ ਹੀ (ਕਿਉਂ) ਨਹੀਂ ਦਸਦੇ ਕਿ ਜਗਤ ਵਿਚ ਹੋਰ ਕਿਹੜਾ ਯੋਧਾ ਹੈ ਜੋ ਸ੍ਰੀ ਕ੍ਰਿਸ਼ਨ ਨਾਲ ਆ ਕੇ ਲੜੇ।੧੯੯੮।

ਜਿਨ੍ਹਾਂ ਨੇ ਹਿਤ ਕਰ ਕੇ ਚਿਤ ਵਿਚ ਧਿਆਨ ਧਰਿਆ ਹੈ, ਉਹ ਸ੍ਰੀ ਕ੍ਰਿਸ਼ਨ ਦੇ ਲੋਕ (ਅਰਥਾਤ ਬੈਕੁੰਠ) ਵਿਚ ਚਲਾ ਗਿਆ ਹੈ। ਜੋ ਪੈਰ ਗਡ ਕੇ ਸ੍ਰੀ ਕ੍ਰਿਸ਼ਨ ਨਾਲ ਲੜਿਆ ਹੈ, ਕਵੀ ਸ਼ਿਆਮ ਕਹਿੰਦੇ ਹਨ, ਉਹ ਪਲ ਭਰ ਵੀ ਨਹੀਂ ਟਿਕਿਆ ਹੈ। ਜੋ (ਸ੍ਰੀ ਕ੍ਰਿਸ਼ਨ) ਦੇ ਪ੍ਰੇਮ ਨਾਲ ਜੁੜਿਆ ਹੈ, ਉਹ ਤਿੰਨ ਲੋਕਾਂ ਨੂੰ ਵਿੰਨ੍ਹ ਕੇ (ਨਿਕਲ ਗਿਆ ਹੈ) ਪਰ ਉਸ ਨੂੰ ਕਿਸੇ ਨੇ ਵੀ ਨਹੀਂ ਰੋਕਿਆ। ਜਿਨ੍ਹਾਂ ਨੇ ਹਿਰਦੇ ਵਿਚ ਜ਼ਰਾ ਜਿੰਨਾ ਵੀ ਵਿਰੋਧ ਕੀਤਾ, ਉਨ੍ਹਾਂ ਸਾਰਿਆਂ ਪੁਰਸ਼ਾਂ ਨੂੰ (ਕ੍ਰਿਸ਼ਨ ਨੇ) ਧਰਤੀ ਉਤੇ ਪਟਕ ਦਿੱਤਾ ਹੈ।੧੯੯੯।

ਸ੍ਰੀ ਕ੍ਰਿਸ਼ਨ ਨੇ ਬਹੁਤ ਸਾਰੀ ਸੈਨਾ ਨਸ਼ਟ ਕਰ ਦਿੱਤੀ ਅਤੇ ਸ਼ਿਸ਼ੁਪਾਲ ਨੂੰ ਵੀ ਬੇਸੁਧ ਕਰ ਕੇ ਡਿਗਾ ਦਿੱਤਾ। ਹੋਰ ਵੀ ਜਿਤਨੀ ਸੈਨਾ ਖੜੋਤੀ ਸੀ, ਉਹ (ਉਥੋਂ ਦੀ) ਦਸ਼ਾ ਨੂੰ ਵੇਖ ਕੇ ਡਰਦੀ ਹੋਈ ਭਜ ਗਈ। ਉਨ੍ਹਾਂ ਨੂੰ (ਸੈਨਾ-ਨਾਇਕ) ਬਹੁਤ ਵਾਰ ਮੋੜ ਹਟੇ, (ਪਰ) ਫਿਰ ਕੋਈ ਵੀ ਯੁੱਧ ਦੇ ਕਾਰਜ ਲਈ ਨਹੀਂ ਆਇਆ। ਤਦ (ਰੁਕਮਨੀ ਦਾ ਭਰਾ) ਰੁਕਮੀ ਬਹੁਤ ਸਾਰੀ ਸੈਨਾ ਆਪਣੇ ਨਾਲ ਲੈ ਕੇ ਖ਼ੁਦ ਹੀ ਯੁੱਧ ਲਈ ਤੁਰ ਪਿਆ।੨000।

ਬੀਰ ਬਡੇ ਇਹ ਕੀ ਦਿਸ ਕੇ ਰਿਸ ਸੋ ਜਦੁਬੀਰ ਕਉ ਮਾਰਨ ਧਾਏ।
ਜਾਤ ਕਹਾ ਫਿਰਿ ਸ੍ਯਾਮ ਲਰੋ ਹਮ ਸੋ ਸਭ ਹੀ ਇਹ ਭਾਤਿ ਬੁਲਾਏ।
ਤੇ ਬ੍ਰਿਜ ਨਾਥ ਹਨੇ ਸਭ ਹੀ ਕਹਿ ਕੈ ਉਪਮਾ ਕਬਿ ਸ੍ਯਾਮ ਸੁਨਾਏ।
ਮਾਨਹੁ ਹੇਰਿ ਪਤੰਗ ਦੀਆ ਕਹੁ ਟੂਟਿ ਪਰੇ ਫਿਰਿ ਜੀਤ ਨ ਆਏ। ੨੦੦੧।

ਜਬ ਸੈਨ ਹਨਿਯੋ ਘਨ ਸ੍ਯਾਮ ਸਭੈ ਰੁਕਮੀ ਕ੍ਰੁਪ ਕੈ ਤਬ ਐਸੇ ਕਹਿਓ।
ਜਬ ਗੂਜਰ ਹ੍ਵੈ ਧਨ ਬਾਨ ਗਹਿਯੋ ਛਤ੍ਰਾਪਨ ਛਤ੍ਰਿਨ ਤੇ ਤੋ ਰਹਿਓ।
ਜਿਮ ਬੋਲਤ ਥੋ ਬਧ ਕੈ ਸਰ ਸ੍ਯਾਮ ਬਿਮੁੰਛਤ ਕੈ ਸੁ ਸਿਖਾ ਤੇ ਗਹਿਓ।
ਗਹਿ ਕੈ ਤਿਹ ਮੂੰਡ ਕੋ ਮੂੰਡ ਦਯੋ ਉਪਹਾਸ ਕੈ ਜਿਉ ਚਿਤ ਬੀਚ ਚਹਿਓ। ੨੦੦੨।

*ਦੋਹਰਾ*

ਭ੍ਰਾਤ ਦਸਾ ਪਿਖਿ ਰੁਕਮਿਨੀ ਪ੍ਰਭ ਜੂ ਕੇ ਗਹਿ ਪਾਇ।
ਅਨਿਕ ਭਾਤਿ ਸੋ ਸ੍ਯਾਮ ਕਬਿ ਭ੍ਰਾਤ ਲਯੋ ਛੁਟਕਾਇ। ੨੦੦੩।

*ਸਵੈਯਾ*

ਜੋਊ ਤਾਹਿ ਸਹਾਇ ਕਉ ਆਵਤ ਭੇ ਸੁ ਹਨੇ ਸਭ ਹੀ ਚਿਤ ਮੈ ਚਹਿ ਕੈ।
ਜੋਊ ਸੂਰ ਹਨਿਯੋ ਨ ਹਨਿਯੋ ਛਲ ਸੋ ਅਰੇ ਮਾਰਤ ਹਉ ਤੁਹਿ ਯੌ ਕਹਿ ਕੈ।
ਬਹੁ ਭੂਪ ਹਨੇ ਗਜਬਾਜ ਰਥੀ ਸਰਤਾ ਬਹੁ ਸ੍ਰੋਨ ਚਲੀ ਬਹਿ ਕੈ।
ਫਿਰਿ ਤ੍ਰੀਯ ਕੋ ਕਹੇ ਪੀਯ ਛੋਡ ਦਯੋ ਰੁਕਮੀ ਰਨਿ ਜੀਤਿ ਭਲੇ ਗਹਿ ਕੈ। ੨੦੦੪।

ਤਉ ਲਉ ਗਦਾ ਗਹਿ ਕੈ ਬਲਿਭਦ੍ਰ ਪਰਿਓ ਤਿਨ ਮੈ ਚਿਤਿ ਰੋਸ ਬਢਾਯੋ।
ਸਤ੍ਰੁਨ ਸੈਨ ਭਜਿਯੋ ਜੋਊ ਜਾਤ ਹੋ ਸ੍ਯਾਮ ਭਨੈ ਸਭ ਕਉ ਮਿਲਿ ਘਾਯੋ।
ਘਾਇ ਕੈ ਸੈਨ ਭਲੀ ਬਿਧਿ ਸੋ ਫਿਰਿ ਕੇ ਬ੍ਰਿਜ ਨਾਇਕ ਕੀ ਢਿਗ ਆਯੋ।
ਸੀਸ ਮੁੰਡਿਓ ਰੁਕਮੀ ਕੋ ਸੁਨਿਯੋ ਜਬ ਤੋ ਹਰਿ ਸਿਉ ਇਹ ਬੈਨ ਸੁਨਾਯੋ। ੨੦੦੫।

*ਬਲਭਦ੍ਰ ਬਾਚ ਕਾਨ੍ਹ ਜੂ ਸੋ*

*ਦੋਹਰਾ*

ਭ੍ਰਾਤ ਤ੍ਰੀਆ ਕੋ ਰਨ ਬਿਖੈ ਕਾਨ੍ਹ ਜੀਤ ਜੋ ਲੀਨ।
ਸੀਸ ਮੂੰਡ ਤਾ ਕੋ ਦਯੋ ਕਹਿਯੋ ਕਾਜ ਘਟ ਕੀਨ। ੨੦੦੬।



ਇਸ ਦੇ ਪਾਸੇ ਦੇ ਬਹੁਤ ਬਲਵਾਨ ਸੂਰਮੇ ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਦੌੜੇ। ਸਾਰੇ ਇਸ ਤਰ੍ਹਾਂ ਕਹਿਣ ਲਗੇ--ਹੇ ਕ੍ਰਿਸ਼ਨ! ਜਾਂਦੇ ਕਿਥੇ ਹੋ, ਸਾਡੇ ਨਾਲ ਲੜਾਈ ਕਰੋ। ਉਨ੍ਹਾਂ ਸਾਰਿਆਂ ਨੂੰ ਸ੍ਰੀ ਕ੍ਰਿਸ਼ਨ ਨੇ ਮਾਰ ਦਿੱਤਾ। ਉਸ ਦੀ ਉਪਮਾ ਕਵੀ ਸ਼ਿਆਮ ਕਹਿ ਕੇ ਸੁਣਾਉਂਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪਤੰਗੇ ਦੀਪਕ ਨੂੰ ਵੇਖ ਕੇ (ਉਸ ਉਪਰ) ਟੁਟ ਕੇ ਪੈ ਗਏ ਹੋਣ ਅਤੇ ਫਿਰ ਜੀਉਂਦੇ ਨ ਮੁੜੇ ਹੋਣ।੨੦੦੧।

ਜਦ ਸ੍ਰੀ ਕ੍ਰਿਸ਼ਨ ਨੇ ਸਾਰੀ ਸੈਨਾ ਨੂੰ ਮਾਰ ਸੁਟਿਆ ਤਦ ਰੁਕਮੀ ਨੇ ਕ੍ਰੋਧਵਾਨ ਹੋ ਕੇ ਇਸ ਤਰ੍ਹਾਂ ਕਿਹਾ--ਜਦ ਗਵਾਲਾ ਹੋ ਕੇ (ਤੂੰ) ਧਨੁਸ਼ ਬਾਣ ਪਕੜ ਲਿਆ (ਤਦ) ਛਤ੍ਰੀਆਂ ਤੋਂ ਛਤ੍ਰੀਪਨ ਜਾਂਦਾ ਰਿਹਾ। ਜਿਉਂ ਹੀ (ਉਹ) ਬੋਲ ਰਿਹਾ ਸੀ, ਸ੍ਰੀ ਕ੍ਰਿਸ਼ਨ ਨੇ ਬਾਣ ਮਾਰ ਕੇ ਬੇਸੁਧ ਕਰ ਦਿੱਤਾ ਅਤੇ ਉਸ ਨੂੰ ਚੋਟੀ ਤੋਂ ਪਕੜ ਲਿਆ। ਉਸ ਨੂੰ ਪਕੜ ਕੇ ਸਿਰ ਮੁੰਨ ਦਿੱਤਾ ਅਤੇ ਜਿਵੇਂ ਚਿਤ ਵਿਚ ਆਇਆ (ਉਸ ਨਾਲ) ਮਖੌਲ ਕੀਤਾ।੨੦੦੨।

*ਦੋਹਰਾ*

ਭਰਾ ਦੀ ਹਾਲਤ ਵੇਖ ਕੇ ਰੁਕਮਨੀ ਨੇ ਸ੍ਰੀ ਕ੍ਰਿਸ਼ਨ ਦੇ ਪੈਰ ਪਕੜ ਲਏ ਅਤੇ ਕਵੀ ਸ਼ਿਆਮ (ਕਹਿੰਦੇ ਹਨ), ਅਨੇਕ ਤਰ੍ਹਾਂ (ਦੀਆਂ ਬੇਨਤੀਆਂ ਕਰ ਕੇ) ਭਰਾ ਨੂੰ ਮੁਕਤ ਕਰਾ ਲਿਆ।੨੦੦੩।

*ਸਵੈਯਾ*

ਜੋ ਵੀ ਉਸ ਦੀ ਸਹਾਇਤਾ ਲਈ ਆਇਆ, ਉਨ੍ਹਾਂ ਸਾਰਿਆਂ ਨੂੰ (ਸ੍ਰੀ ਕ੍ਰਿਸ਼ਨ ਨੇ) ਮਨ ਮਰਜ਼ੀ ਨਾਲ ਮਾਰ ਸੁਟਿਆ। ਜੋ ਯੁੱਧ-ਵੀਰ ਮਾਰੇ ਹਨ, ਉਨ੍ਹਾਂ ਨੂੰ ਛਲ ਨਾਲ ਨਹੀਂ ਮਾਰਿਆ ਸਗੋਂ 'ਓਇ ਤੈਨੂੰ ਮਾਰਦਾ ਹਾਂ'--ਇਹ ਕਹਿ ਕੇ ਮਾਰਿਆ ਹੈ। ਬਹੁਤ ਸਾਰੇ ਰਾਜੇ, ਹਾਥੀ, ਘੋੜੇ, ਰਥਾਂ ਵਾਲੇ ਮਾਰ ਦਿੱਤੇ ਅਤੇ (ਉਥੇ) ਲਹੂ ਦੀਆਂ ਬਹੁਤ ਨਦੀਆਂ ਵਗ ਤੁਰੀਆਂ। ਫਿਰ ਇਸਤਰੀ (ਰੁਕਮਨੀ) ਦੇ ਕਹੇ ਤੇ ਪ੍ਰੀਤਮ (ਸ੍ਰੀ ਕ੍ਰਿਸ਼ਨ) ਨੇ ਰੁਕਮੀ ਨੂੰ ਚੰਗੀ ਤਰ੍ਹਾਂ ਜਿਤ ਕੇ ਅਤੇ ਪਕੜ ਕੇ ਛਡ ਦਿੱਤਾ।੨੦੦੪।

ਇਤਨੇ ਤਕ ਬਲਰਾਮ ਗਦਾ ਪਕੜ ਕੇ ਅਤੇ ਮਨ ਵਿਚ ਰੋਸ ਵਧਾ ਕੇ ਉਨ੍ਹਾਂ ਵਿਚ ਜਾ ਧਸਿਆ। (ਕਵੀ) ਸ਼ਿਆਮ ਕਹਿੰਦੇ ਹਨ, ਵੈਰੀ ਦੀ ਸੈਨਾ ਦਾ ਜੋ ਕੋਈ ਭਜਿਆ ਜਾਂਦਾ ਸੀ, ਉਨ੍ਹਾਂ ਸਾਰਿਆ ਨੂੰ ਮਿਲ ਕੇ ਮਾਰ ਦਿੱਤਾ। ਚੰਗੀ ਤਰ੍ਹਾਂ ਸੈਨਾ ਨੂੰ ਮਾਰ ਕੇ ਫਿਰ ਉਹ ਸ੍ਰੀ ਕ੍ਰਿਸ਼ਨ ਕੋਲ ਹੀ ਆ ਗਿਆ। ਜਦ (ਉਸ ਨੇ) ਰੁਕਮੀ ਦਾ ਸਿਰ ਮੁੰਨਿਆ ਗਿਆ ਸੁਣਿਆ, ਤਾਂ ਸ੍ਰੀ ਕ੍ਰਿਸ਼ਨ ਨੂੰ ਇਹ ਬਚਨ ਸੁਣਾਏ।੨੦੦੫।

*ਬਲਰਾਮ ਨੇ ਕਿਹਾ--*

*ਦੋਹਰਾ*

ਹੇ ਕ੍ਰਿਸ਼ਨ! (ਤੁਸੀਂ) ਜੋ ਇਸਤਰੀ ਦੇ ਭਰਾ ਨੂੰ ਰਣ ਵਿਚ ਜਿਤ ਲਿਆ ਹੈ (ਇਹ ਚੰਗਾ ਕੀਤਾ ਹੈ), (ਪਰ ਜੋ ਤੁਸੀਂ) ਉਸ ਦਾ ਸਿਰ ਮੁੰਨ ਦਿੱਤਾ ਹੈ, (ਬਲਰਾਮ ਨੇ) ਕਿਹਾ ਇਹ ਮਾੜਾ ਕੰਮ ਕੀਤਾ ਹੈ। ੨੦੦੬।

*ਸਵੈਯਾ*

ਅਨਿ ਤੇ ਪੁਰ ਬਾਧਿ ਰਹੋ ਰੁਕਮੀ ਉਤ ਦ੍ਵਾਰਵਤੀ ਪ੍ਰਭ ਜੂ ਇਤ ਆਏ।
ਆਇ ਹੈ ਕਾਨ੍ਹ ਜੂ ਜੀਤਿ ਤ੍ਰੀਆ ਸਭ ਯੌ ਸੁਨਿ ਕੈ ਜਨ ਦੇਖਨ ਧਾਏ।
ਬ੍ਯਾਹ ਕੇ ਕਾਜ ਕਉ ਜੇ ਥੇ ਦਿਜੋਤਮ ਤੇ ਸਭ ਹੀ ਮਿਲਿ ਕੈ ਸੁ ਬੁਲਾਏ।
ਅਉਰ ਜਿਤੋ ਬਲਵੰਤ ਬਡੇ ਕਬਿ ਸ੍ਯਾਮ ਕਹੈ ਸਭ ਬੋਲਿ ਪਠਾਏ। ੨੦੦੭।

ਕਾਨ੍ਹ ਕੋ ਬ੍ਯਾਹ ਸੁਨਿਯੋ ਪੁਰ ਨਾਰਿਨ ਆਵਤ ਭੀ ਸਭ ਹੀ ਮਿਲ ਗਾਵਤ।
ਨਾਚਤ ਡੋਲਤ ਭਾਤਿ ਭਲੀ ਕਬਿ ਸ੍ਯਾਮ ਭਨੈ ਮਿਲਿ ਤਾਲ ਬਜਾਵਤ।
ਆਪਸਿ ਮੈ ਮਿਲਿ ਕੈ ਤਰੁਨੀ ਸਭ ਖੇਲਨ ਕਉ ਅਤਿ ਹੀ ਠਟ ਪਾਵਤ।
ਅਉਰ ਕੀ ਬਾਤ ਕਹਾ ਕਹੀਐ ਪਿਖਿਬੇ ਕਹੁ ਦੇਵ ਬਧੂ ਮਿਲਿ ਆਵਤ। ੨੦੦੮।

ਸੁੰਦਰਿ ਨਾਰਿ ਨਿਹਾਰਨ ਕਉ ਤਜਿ ਕੈ ਗ੍ਰਿਹ ਜੋ ਇਹ ਕਉਤੁਕ ਆਵੈ।
ਨਾਚਤ ਕੂਦਤ ਭਾਤਿ ਭਲੀ ਗ੍ਰਿਹ ਕੀ ਸੁਧਿ ਅਉਰ ਸਭੈ ਬਿਸਰਾਵੈ।
ਦੇਖ ਕੈ ਬ੍ਯਾਹਹਿ ਕੀ ਰਚਨਾ ਸਭ ਹੀ ਅਪਨੋ ਮਨ ਮੈ ਸੁਖੁ ਪਾਵੈ।
ਐਸੇ ਕਹੈ ਬਲਿ ਜਾਹਿ ਸਭੈ ਜਬ ਕਾਨ੍ਹ ਕਉ ਦੇਖਿ ਸਭੈ ਲਲਚਾਵੈ। ੨੦੦੯।

ਜਬ ਕਾਨ੍ਹ ਕੇ ਬ੍ਯਾਹ ਕਉ ਬੇਦੀ ਰਚੀ ਪੁਰ ਨਾਰਿ ਸਭੈ ਮਿਲ ਮੰਗਲ ਗਾਯੋ।
ਨਾਚਤ ਭੇ ਨਟੂਆ ਤਿਹ ਠਉਰ ਮ੍ਰਿਦੰਗਨ ਤਾਲ ਭਲੀ ਬਿਧਿ ਦ੍ਯਾਯੋ।
ਕੋਟਿ ਕਤੂਹਲ ਹੋਤ ਭਏ ਅਰੁ ਬੇਸਿਯਨ ਕੋ ਕਛੁ ਅੰਤ ਨ ਆਯੋ।
ਜੋ ਇਹ ਕਉਤੁਕ ਦੇਖਨ ਕਉ ਚਲਿ ਆਯੋ ਹੁਤੋ ਸਭ ਹੀ ਸੁਖੁ ਪਾਯੋ। ੨੦੧੦।

ਏਕ ਬਜਾਵਤ ਬੇਨੁ ਸਖੀ ਇਕ ਹਾਥਿ ਲੀਏ ਸਖੀ ਤਾਲ ਬਜਾਵੈ।
ਨਾਚਤ ਏਕ ਭਲੀ ਬਿਧਿ ਸੁੰਦਰਿ ਸੁੰਦਰਿ ਏਕ ਭਲੀ ਬਿਧਿ ਗਾਵੈ।
ਝਾਜਰ ਏਕ ਮ੍ਰਿਦੰਗ ਕੇ ਬਾਜਤ ਆਏ ਭਲੇ ਇਕ ਹਾਵ ਦਿਖਾਵੈ।
ਭਾਇ ਕਰੈ ਇਕ ਆਇ ਤਬੈ ਚਿਤ ਕੇ ਰਨਿਵਾਰਨ ਮੋਦ ਬਢਾਵੈ। ੨੦੧੧।

ਬਾਰੁਨੀ ਕੇ ਰਸ ਸੰਗ ਛਕੇ ਜਹ ਬੈਠੇ ਹੈ ਕ੍ਰਿਸਨ ਹੁਲਾਸ ਬਢੈ ਕੈ ।
ਕੁੰਕਮ ਰੰਗ ਰੰਗੇ ਪਟਵਾ ਭਟਵਾ ਅਪਨੇ ਅਤਿ ਆਨੰਦ ਕੈ ਕੈ।
ਮੰਗਨ ਲੋਗਨ ਦੇਤ ਘਨੋ ਧਨ ਸ੍ਯਾਮ ਭਨੈ ਅਤਿ ਹੀ ਨਚਵੈ ਕੈ।
ਰੀਝਿ ਰਹੇ ਮਨ ਮੈ ਸਭ ਹੀ ਫੁਨਿ ਸ੍ਰੀ ਜਦੁਬੀਰ ਕੀ ਓਰਿ ਚਿਤੈ ਕੈ। ੨੦੧੨।



*ਸਵੈਯਾ*

ਉਧਰ ਰੁਕਮੀ (ਉਥੋਂ) ਆ ਕੇ ਅਤੇ (ਇਕ ਨਵਾਂ) ਨਗਰ ਉਸਾਰ ਕੇ (ਉਸ ਵਿਚ ਜਾ) ਰਿਹਾ ਅਤੇ ਇਧਰ ਸ੍ਰੀ ਕ੍ਰਿਸ਼ਨ (ਰੁਕਮਨੀ ਸਹਿਤ) ਦੁਆਰਿਕਾ ਨਗਰੀ ਵਿਚ ਆ ਗਏ। 'ਕ੍ਰਿਸ਼ਨ ਜੀ ਇਸਤਰੀ ਨੂੰ ਜਿਤ ਕੇ ਲਿਆਏ ਹਨ'-- ਇਹ ਸੁਣ ਕੇ ਸਾਰੇ ਲੋਕ (ਉਸ ਨੂੰ) ਵੇਖਣ ਲਈ ਆ ਗਏ। ਵਿਆਹ ਦੇ ਕਾਰਜ (ਨੂੰ ਪੂਰਾ ਕਰਨ ਲਈ) ਜੋ ਵੀ ਸ੍ਰੇਸ਼ਠ ਬ੍ਰਾਹਮਣ ਸਨ, ਉਨ੍ਹਾਂ ਸਾਰਿਆਂ ਨੂੰ ਹੀ ਇੱਕਠਿਆਂ ਬੁਲਾ ਲਿਆ। ਕਵੀ ਸ਼ਿਆਮ ਕਹਿੰਦੇ ਹਨ, ਹੋਰ ਵੀ ਜਿਤਨੇ ਵੱਡੇ ਵੱਡੇ ਬਲਵਾਨ ਸਨ, (ਉਨ੍ਹਾਂ) ਸਭ ਨੂੰ ਬੁਲਾ ਲਿਆ।੨੦੦੭।

(ਦੁਆਰਿਕਾ) ਨਗਰੀ ਦੀਆਂ ਨਾਰੀਆਂ ਨੇ (ਜਦ) ਕ੍ਰਿਸ਼ਨ ਦਾ ਵਿਆਹ ਹੋਣਾ ਸੁਣਿਆ (ਤਾਂ) ਸਾਰੀਆਂ ਹੀ ਮਿਲ ਕੇ ਗਾਉਂਦੀਆਂ ਹੋਈਆਂ ਆ ਗਈਆਂ। ਕਵੀ ਸ਼ਿਆਮ ਕਹਿੰਦੇ ਹਨ, (ਸਾਰੀਆਂ) ਚੰਗੀ ਤਰ੍ਹਾਂ ਨਚਦੀਆਂ ਫਿਰਦੀਆਂ ਹਨ ਅਤੇ ਇਕੱਠੀਆਂ ਹੋ ਕੇ ਤਾੜੀਆਂ ਵਜਾਉਂਦੀਆਂ ਹਨ। ਸਾਰੀਆਂ ਮੁਟਿਆਰਾਂ ਆਪਸ ਵਿਚ ਮਿਲ ਕੇ ਖੇਡਦੀਆਂ ਹੋਈਆਂ ਸ਼ੋਭਾ ਪਾ ਰਹੀਆਂ ਹਨ। ਹੋਰਾਂ ਦੀ ਗੱਲ ਕੀ ਕਰੀਏ, (ਉਸ ਦ੍ਰਿਸ਼ ਨੂੰ) ਵੇਖਣ ਲਈ ਦੇਵਤਿਆਂ ਦੀਆਂ ਇਸਤਰੀਆਂ ਵੀ ਇਕੱਠੀਆਂ ਹੋ ਕੇ ਆਉਣ ਲਗੀਆਂ ਹਨ।੨੦੦੮।

ਸੁੰਦਰ ਇਸਤਰੀ (ਰੁਕਮਨੀ) ਨੂੰ ਵੇਖਣ ਲਈ ਆਪਣੇ ਘਰਾਂ ਨੂੰ ਛਡ ਕੇ ਜੋ ਇਸ ਮੌਜ-ਮੇਲੇ ਵਿਚ ਆਉਂਦੀਆਂ ਹਨ, (ਉਹ ਸਾਰੀਆਂ) ਚੰਗੀ ਤਰ੍ਹਾਂ ਨਾਲ ਨਚਦਿਆਂ ਕੁੱਦਦਿਆਂ ਹੋਇਆਂ ਘਰਾਂ ਦੀ ਹੋਰ ਸਭ ਸੁਰਤ ਭੁਲਾ ਦਿੰਦੀਆਂ ਹਨ। ਵਿਆਹ ਦੀ ਰੌਣਕ ਵੇਖ ਕੇ ਸਾਰੀਆਂ (ਇਸਤਰੀਆਂ) ਮਨ ਵਿਚ ਬਹੁਤ ਆਨੰਦਿਤ ਹੁੰਦੀਆਂ ਹਨ। ਸਾਰੀਆਂ ਇਸ ਤਰ੍ਹਾਂ ਕਹਿੰਦੀਆਂ ਹਨ-- ਕ੍ਰਿਸ਼ਨ ਤੋਂ ਵਾਰਨੇ ਜਾਈਏ। ਜਦੋਂ ਸ੍ਰੀ ਕ੍ਰਿਸ਼ਨ ਨੂੰ ਵੇਖਦੀਆਂ ਹਨ (ਤਾਂ) ਸਾਰੀਆਂ (ਦਾ ਮਨ ਉਸ ਲਈ) ਲਲਚਾਉਣ ਲਗ ਜਾਂਦਾ ਹੈ। (ਅਰਥਾਤ ਮੋਹਿਤ ਹੋ ਜਾਂਦੀਆਂ ਹਨ)।੨੦੦੯।

ਜਦ ਸ੍ਰੀ ਕ੍ਰਿਸ਼ਨ ਦੇ ਵਿਆਹ ਦੀ ਵੇਦੀ ਰਚੀ ਗਈ (ਤਦ) ਨਗਰ ਦੀਆਂ ਸਾਰੀਆਂ ਇਸਤਰੀਆਂ ਨੇ ਮਿਲ ਕੇ ਮੰਗਲ-ਮਈ (ਗੀਤ) ਗਾਏ। ਉਸ ਥਾਂ ਤੇ ਨਟ ਨਚਣ ਲਗੇ (ਜਿਨ੍ਹਾਂ ਨਾਲ) ਮ੍ਰਿਦੰਗਾਂ ਦਾ ਤਾਲ ਚੰਗੀ ਤਰ੍ਹਾਂ ਦਿੱਤਾ ਜਾ ਰਿਹਾ ਸੀ। ਕਰੋੜਾਂ ਤਰ੍ਹਾਂ ਦੇ ਕੌਤਕ ਹੋਣ ਲਗੇ ਅਤੇ ਵੇਸ਼ਵਾਵਾਂ ਦਾ ਕੁਝ ਅੰਤ ਨਹੀਂ ਸੀ ਪਾਇਆ ਜਾ ਰਿਹਾ। ਜੋ ਵੀ ਇਸ ਕੌਤਕ ਨੂੰ ਵੇਖਣ ਲਈ ਚਲ ਕੇ ਆਇਆ, (ਉਨ੍ਹਾਂ) ਸਾਰਿਆਂ ਨੇ ਬਹੁਤ ਸੁਖ ਪ੍ਰਾਪਤ ਕੀਤਾ।੨੦੧੦।

ਇਕ ਸਖੀ ਬੀਣਾ ਵਜਾਉਂਦੀ ਹੈ ਅਤੇ ਇਕ ਹੱਥ ਵਿਚ ਖੜਤਾਲ ਵਜਾ ਰਹੀ ਹੈ। ਇਕ ਸੁੰਦਰੀ ਚੰਗੀ ਤਰ੍ਹਾਂ ਨਚ ਰਹੀ ਹੈ ਅਤੇ ਇਕ ਸੁੰਦਰੀ ਚੰਗੀ ਤਰ੍ਹਾਂ ਗਾ ਰਹੀ ਹੈ। ਇਕ (ਇਸਤਰੀ) ਝਾਂਝਰ ਅਤੇ ਇਕ ਮ੍ਰਿਦੰਗ ਵਜਾਉਂਦੀ ਹੈ ਅਤੇ ਇਕ ਆ ਕੇ ਬੜੇ ਚੰਗੇ ਹਾਵ ਵਿਖਾਉਂਦੀ ਹੈ। ਤਦ ਇਕ (ਇਸਤਰੀ) ਆ ਕੇ ਭਾਵ (ਪ੍ਰਗਟ) ਕਰਦੀ ਹੈ ਅਤੇ (ਸਾਰਿਆਂ) ਰਨਵਾਸ ਵਾਲਿਆਂ ਦੇ ਚਿਤ ਦਾ ਆਨੰਦ ਵਧਾਉਂਦੀ ਹੈ।੨੦੧੧।

ਸ਼ਰਾਬ ਦੇ ਨਸ਼ੇ ਵਿਚ ਮਸਤ ਹੋ ਕੇ, ਜਿਥੇ ਕ੍ਰਿਸ਼ਨ ਆਨੰਦ ਨੂੰ ਵਧਾ ਕੇ ਬੈਠੇ ਸਨ, (ਉਥੇ ਸਾਰਿਆਂ ਦੇ) ਬਸਤ੍ਰ ਕੇਸਰੀ ਰੰਗ ਵਿਚ ਰੰਗੇ ਹੋਏ ਸਨ ਅਤੇ ਸੂਰਮੇ ਆਪਣੇ ਮਨ ਵਿਚ ਬਹੁਤ ਆਨੰਦਿਤ ਹੋ ਰਹੇ ਸਨ। (ਕਵੀ) ਸ਼ਿਆਮ ਕਹਿੰਦੇ ਹਨ, ਮੰਗਣ ਵਾਲੇ ਲੋਕਾਂ ਤੋਂ ਬਹੁਤ ਨਾਚ ਕਰਵਾ ਕੇ ਬਹੁਤ ਧਨ ਦੇ ਰਹੇ ਹਨ। ਫਿਰ ਸਾਰੇ ਸ੍ਰੀ ਕ੍ਰਿਸ਼ਨ ਵਲ ਵੇਖੀ ਕੇ ਮਨ ਵਿਚ ਪ੍ਰਸੰਨ ਹੋ ਰਹੇ ਹਨ। ੨੦੧੨।

ਬੇਦ ਕੇ ਬੀਚ ਲਿਖੀ ਬਿਧਿ ਜਿਉ ਜਦੁਬੀਰ ਬ੍ਯਾਹ ਤਿਹੀ ਬਿਧਿ ਕੀਨੋ।
ਜੋ ਰੁਕਮੀ ਤੇ ਭਲੀ ਬਿਧਿ ਕੈ ਰੁਕਮਿਨਹਿ ਕੋ ਪੁਨਿ ਜੀਤ ਕੈ ਲੀਨੋ।
ਜੀਤਹਿ ਕੀ ਬਤੀਆ ਸੁਨਿ ਕੈ ਅਤਿ ਭੀਤਰ ਮੋਦ ਬਢਿਓ ਪੁਰ ਤੀਨੋ।
ਸ੍ਯਾਮ ਭਨੈ ਇਹ ਕਉਤਕ ਕੈ ਸਭ ਹੀ ਜਦੁਬੀਰਨ ਕਉ ਸੁਖ ਦੀਨੋ। ੨੦੧੩।

ਸੁਖ ਮਾਨ ਕੈ ਮਾਇ ਪੀਯੋ ਜਲ ਵਾਰ ਕੈ ਅਉ ਦ੍ਵਿਜ ਲੋਕਨ ਦਾਨ ਦੀਓ ਹੈ।
ਐਸੇ ਕਹਿਯੋ ਸਭ ਹੀ ਭੁਅ ਕੋ ਸੁਖ ਆਜ ਸਭੈ ਹਮ ਲੂਟਿ ਲੀਓ ਹੈ।
ਆਜ ਹੁਲਾਸ ਭਯੋ ਸਜਨੀ ਉਮਗਿਓ ਨ ਰਹੈ ਕਹਿਓ ਮੋਰ ਹੀਓ ਹੈ।
ਆਜ ਕੇ ਦਿਵਸ ਹੂੰ ਪੈ ਬਲਿ ਜਾਉ ਅਰੀ ਜਬ ਮੋ ਸੁਤ ਬ੍ਯਾਹ ਕੀਓ ਹੈ। ੨੦੧੪।

*ਇਤਿ ਸ੍ਰੀ ਦਸਮ ਸਕੰਧੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਰੁਕਮਿਨੀ ਹਰਨ ਇਤ ਬ੍ਯਾਹ ਕਰਨ ਬਰਨਨੰ ਧਿਆਇ ਸਮਾਪਤੰ।*

## ਅਥ ਪ੍ਰਦੁਮਨ ਕਾ ਜਨਮ ਕਥਨੰ

*ਦੋਹਰਾ*

ਪੁਰਖ ਤ੍ਰੀਆ ਆਨੰਦ ਸੋ ਬਹੁ ਦਿਨ ਭਏ ਬਿਤੀਤ।
ਗਰਭ ਭਯੋ ਤਬ ਰੁਕਮਨੀ ਪ੍ਰਭ ਤੇ ਪਰਮ ਪੁਨੀਤ। ੨੦੧੫।

*ਸੋਰਠਾ*

ਉਪਜਿਯੋ ਬਾਲਕ ਬੀਰ ਨਾਮ ਧਰਿਯੋ ਤਿਹ ਪਰਦੁਮਨ।
ਮਹਾਰਥੀ ਰਨ ਧੀਰ ਸਭ ਜਾਨਤ ਹੈ ਜਗਤਿ ਜਿਹ। ੨੦੧੬।

*ਸਵੈਯਾ*

ਦਸ ਦਿਉਸ ਕੋ ਬਾਲਕ ਭਯੋ ਜਬ ਹੀ ਤਬ ਸੰਬਰ ਦੈਤ ਲੈ ਤਾਹਿ ਗਯੋ ਹੈ।
ਸਿੰਧ ਕੇ ਭੀਤਰ ਡਾਰਿ ਦਯੋ ਇਕ ਮਛ ਹੁਤੋ ਤਿਹ ਲੀਲ ਲਯੋ ਹੈ।
ਮਛ ਸੋਊ ਗਹਿ ਝੀਵਰਿ ਏਕੁ ਸੁ ਸੰਬਰ ਪੈ ਫਿਰਿ ਜਾਇ ਦਯੋ ਹੈ।
ਭਛਨ ਕੋ ਫੁਨਿ ਤਾਹਿ ਰਸੋਇ ਮੈ ਭੇਜਿ ਦਯੋ ਸੁ ਉਲਾਸ ਕਯੋ ਹੈ। ੨੦੧੭।

ਜਬ ਮਛ ਕੋ ਪਾਰਨ ਪੇਟ ਲਗੇ ਤਬ ਸੁੰਦਰ ਬਾਰਿਕ ਏਕ ਨਿਹਾਰਿਯੋ।
ਹੋਇ ਦਇਆਲ ਵਤੀ ਸੁ ਤ੍ਰੀਆ ਕਰੁਨਾ ਰਸੁ ਪੈ ਚਿਤ ਮੈ ਤਿਨਿ ਧਾਰਿਯੋ।
ਤੇਰੋ ਕਹਿਯੋ ਪਤਿ ਹੈ ਇਮ ਨਾਰਦ ਸ੍ਯਾਮ ਭਨੈ ਇਹ ਭਾਤਿ ਉਚਾਰਿਯੋ।
ਸੋ ਬਤੀਆ ਸੁਨਿ ਕੈ ਮੁਨਿ ਨਾਰਿ ਭਲੀ ਬਿਧਿ ਸੋ ਭਰਤਾ ਕਰਿ ਪਾਰਿਯੋ। ੨੦੧੮।



ਜਿਵੇਂ ਵੇਦ ਵਿਚ (ਵਿਆਹ ਦੀ) ਵਿਧੀ ਲਿਖੀ ਹੈ, ਸ੍ਰੀ ਕ੍ਰਿਸ਼ਨ ਨੇ ਉਸੇ ਵਿਧੀ ਅਨੁਸਾਰ ਰੁਕਮਨੀ ਨਾਲ ਵਿਆਹ ਕੀਤਾ ਜਿਸ ਨੂੰ (ਉਸ ਦੇ ਭਰਾ) ਰੁਕਮੀ ਤੋਂ ਚੰਗੀ ਤਰ੍ਹਾਂ ਨਾਲ ਜਿਤ ਕੇ ਪ੍ਰਾਪਤ ਕੀਤਾ ਸੀ। ਜਿਤਣ ਦੀ ਗੱਲ ਸੁਣ ਕੇ ਤਿੰਨਾ ਲੋਕਾਂ (ਦੇ ਨਿਵਾਸੀਆਂ ਦੇ ਚਿਤ ਵਿਚ) ਖ਼ੁਸ਼ੀ ਦਾ ਬਹੁਤ ਵਿਕਾਸ ਹੋਇਆ। (ਕਵੀ) ਸ਼ਿਆਮ ਕਹਿੰਦੇ ਹਨ, ਇਸ ਕੌਤਕ ਕਰ ਕੇ (ਸ੍ਰੀ ਕ੍ਰਿਸ਼ਨ ਨੇ) ਸਾਰੇ ਯਾਦਵਾਂ ਨੂੰ ਸੁਖ ਦਿੱਤਾ।੨੦੧੩।

(ਕ੍ਰਿਸ਼ਨ ਦੀ) ਮਾਤਾ ਨੇ ਸੁਖ ਮਨਾ ਕੇ (ਜੋੜੀ ਦੇ ਸਿਰ ਤੋਂ) ਜਲ ਵਾਰ ਕੇ ਪੀਤਾ ਅਤੇ ਬ੍ਰਾਹਮਣ ਲੋਕਾਂ ਨੂੰ ਦਾਨ ਦਿੱਤਾ। (ਫਿਰ) ਇਸ ਤਰ੍ਹਾਂ ਕਿਹਾ--ਅਜ ਮੈਂ ਸਾਰੀ ਧਰਤੀ ਦਾ ਸੁਖ ਲੁਟ ਲਿਆ ਹੈ। ਹੇ ਸਜਨੀ! ਅਜ (ਮੇਰੇ ਹਿਰਦੇ) ਵਿਚ ਬਹੁਤ ਆਨੰਦ ਹੋਇਆ ਹੈ (ਅਤੇ ਫਿਰ) ਕਿਹਾ--ਮੇਰਾ ਮਨ ਉਮੰਗ (ਨਾਲ ਭਰ ਗਿਆ ਹੈ) ਅਤੇ (ਕਾਬੂ ਵਿਚ) ਨਹੀਂ ਰਹਿ ਰਿਹਾ। ਹੇ ਸਖੀ! ਮੈਂ ਅਜ ਦੇ ਦਿਨ ਉਤੇ ਕੁਰਬਾਨ ਜਾਂਦੀ ਹਾਂ, ਜਦ ਮੇਰੇ ਪੁੱਤਰ ਨੇ ਵਿਆਹ ਕੀਤਾ ਹੈ।੨੦੧੪।

*ਇਥੇ ਸ੍ਰੀ ਦਸਮ ਸਕੰਧ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਰੁਕਮਨੀ ਹਰਨ ਅਤੇ ਵਿਆਹ ਕਰਨ ਦਾ ਬ੍ਰਿੱਤਾਂਤ ਵਾਲਾ ਅਧਿਆਇ ਸਮਾਪਤ।*

## ਹੁਣ ਪ੍ਰਦੁਮਨ ਦੇ ਜਨਮ ਦਾ ਕਥਨ

*ਦੋਹਰਾ*

(ਜਦ) ਇਸਤਰੀ (ਰੁਕਮਨੀ) ਅਤੇ ਪੁਰਸ਼ (ਸ੍ਰੀ ਕ੍ਰਿਸ਼ਨ) ਦੇ ਆਨੰਦ ਪੂਰਵਕ ਬਹੁਤ ਦਿਨ ਬਤੀਤ ਹੋ ਗਏ, ਤਦ ਸ੍ਰੀ ਕ੍ਰਿਸ਼ਨ ਤੋਂ ਰੁਕਮਨੀ ਨੂੰ ਪਰਮ ਪਵਿਤਰ ਗਰਭ ਹੋ ਗਿਆ।੨੦੧੫।

*ਸੋਰਠਾ*

(ਫਲਸਰੂਪ) ਸੂਰਮਾ ਪੁੱਤਰ ਪੈਦਾ ਹੋਇਆ ਅਤੇ ਉਸ ਦਾ ਨਾਂ ਪ੍ਰਦੁਮਨ ਰਖਿਆ ਗਿਆ ਜਿਸ ਨੂੰ ਸਾਰਾ ਜਗਤ ਮਹਾਰਥੀ ਅਤੇ ਰਣਧੀਰ ਦੇ ਰੂਪ ਵਿਚ ਜਾਣਦਾ ਹੈ।੨੦੧੬।

*ਸਵੈਯਾ*

ਜਦ ਬਾਲਕ ਦਸਾਂ ਦਿਨਾਂ ਦਾ ਹੋ ਗਿਆ ਤਦ ਸੰਬਰ (ਨਾਂ ਦਾ) ਦੈਂਤ ਉਸ ਨੂੰ ਲੈ ਗਿਆ। (ਉਸ ਨੇ ਲੈ ਜਾ ਕੇ) ਸਮੁੰਦਰ ਵਿਚ ਸੁਟ ਦਿੱਤਾ। (ਉਥੇ) ਇਕ ਮੱਛ ਹੁੰਦਾ ਸੀ, (ਉਸ ਨੇ) ਉਸ (ਬਾਲਕ) ਨੂੰ ਨਿਗਲ ਲਿਆ। ਉਸ ਮੱਛ ਨੂੰ ਇਕ ਝੀਵਰ ਨੇ ਪਕੜ ਲਿਆ ਅਤੇ ਫਿਰ ਉਸ ਨੇ (ਉਹ) ਸੰਬਰ (ਦੈਂਤ) ਕੋਲ (ਵੇਚ) ਦਿੱਤਾ। ਫਿਰ (ਦੈਂਤ ਨੇ ਉਸ ਨੂੰ) ਖਾਣ ਲਈ ਰਸੋਈ ਵਿਚ ਭੇਜ ਦਿੱਤਾ ਅਤੇ (ਮਨ ਵਿਚ) ਬਹੁਤ ਖ਼ੁਸ਼ ਹੋਇਆ।੨੦੧੭।

ਜਦ (ਰਸੋਈ ਬਣਾਉਣ ਵਾਲੀ ਇਸਤਰੀ) ਮੱਛ ਦਾ ਪੇਟ ਪਾੜਨ ਲਗੀ ਤਦ (ਉਸ ਨੇ ਉਸ ਵਿਚ) ਇਕ ਸੁੰਦਰ ਬਾਲਕ ਵੇਖਿਆ। ਉਹ ਇਸਤਰੀ ਦਇਆਵਾਨ ਹੋ ਗਈ ਅਤੇ ਉਸ ਨੇ ਚਿਤ ਵਿਚ ਕਰੁਣ ਰਸ ਨੂੰ ਧਾਰਿਆ (ਅਰਥਾਤ ਤਰਸ ਕਰਨ ਦੇ ਭਾਵ ਵਿਚ ਹੋ ਗਈ)। (ਕਵੀ) ਸ਼ਿਆਮ ਕਹਿੰਦੇ ਹਨ, ਨਾਰਦ ਨੇ (ਉਥੇ ਆ ਕੇ) ਇਸ ਤਰ੍ਹਾਂ ਕਿਹਾ--ਇਹ ਤੇਰਾ ਪਤੀ ਹੈ। (ਨਾਰਦ) ਮੁਨੀ ਦੀ ਗੱਲ ਸੁਣ ਕੇ (ਉਸ) ਇਸਤਰੀ ਨੇ ਉਸ ਨੂੰ ਪਤੀ ਮੰਨ ਕੇ ਚੰਗੀ ਤਰ੍ਹਾਂ ਪਾਲਿਆ।੨੦੧੮।

*ਚੌਪਈ*

ਪੋਖਨ ਬਹੁਤੁ ਦਿਵਸ ਜਬ ਕਰੀ। ਤਬ ਇਹ ਦ੍ਰਿਸਟਿ ਤ੍ਰੀਆ ਕੀ ਧਰੀ।
ਕਾਮ ਭਾਵ ਚਿਤ ਭੀਤਰ ਚਹਿਯੋ। ਰੁਕਮਿਨਿ ਸੁਤ ਸਿਉ ਬਚ ਇਹ ਕਹਿਯੋ। ੨੦੧੯।

ਮੈਨਵਤੀ ਤਬ ਬੈਨ ਸੁਨਾਏ। ਤੁਮ ਮੋ ਪਤਿ ਰੁਕਮਿਨਿ ਕੇ ਜਾਏ।
ਤੁਮ ਕੋ ਸੰਬਰ ਦਾਨਵ ਹਰਿਯੋ। ਆਨਿ ਸਿੰਧੁ ਕੇ ਭੀਤਰ ਡਰਿਯੋ। ੨੦੨੦।

ਤਬ ਇਕ ਮਛ ਲੀਲ ਤੁਹਿ ਲਯੋ। ਸੋ ਭੀ ਮਛ ਫਾਸਿ ਬਸਿ ਭਯੋ।
ਝੀਵਰ ਫਿਰਿ ਸੰਬਰ ਪੈ ਲਿਆਯੋ। ਤਿਹ ਹਮ ਪੈ ਭਛਨ ਹਿਤ ਦਿਆਯੋ। ੨੦੨੧।

ਜਬ ਹਮ ਪੇਟ ਮਛ ਕੋ ਫਾਰਿਯੋ। ਤਬ ਤੋਹਿ ਕਉ ਮੈ ਨੈਨਿ ਨਿਹਾਰਿਯੋ।
ਮੋਰੇ ਹ੍ਰਿਦੈ ਦਇਆ ਅਤਿ ਆਈ। ਅਉ ਨਾਰਦ ਇਹ ਭਾਤ ਸੁਨਾਈ। ੨੦੨੨।

ਇਹ ਅਵਤਾਰ ਮਦਨ ਕੋ ਆਹੀ। ਢੂੰਢਤ ਫਿਰਤ ਰੈਨ ਦਿਨ ਜਾਹੀ।
ਮੈ ਪਤਿ ਲਖਿ ਤੁਹਿ ਸੇਵਾ ਕਰੀ। ਅਬ ਮੈ ਮਦਨ ਕਥਾ ਚਿਤ ਧਰੀ। ੨੦੨੩।

ਰੁਦ੍ਰ ਕੋਪ ਕਾਇਆ ਤੁਹਿ ਜਰੀ। ਤਬ ਮੈ ਪੂਜਾ ਸਿਵ ਕੀ ਕਰੀ।
ਬਰੁ ਸਿਵ ਦਯੋ ਹੁਲਾਸ ਬਢੈ ਹੈ। ਭਰਤਾ ਵਹੀ ਮੂਰਤਿ ਤੂ ਪੈ ਹੈ। ੨੦੨੪।

*ਦੋਹਰਾ*

ਤਬ ਹਉ ਸੰਬਰ ਦੈਤ ਕੀ ਭਈ ਰਸੋਇਨ ਆਇ।
ਅਬ ਭਰਤਾ ਮੁਹਿ ਰੁਦ੍ਰ ਤੂ ਸੁੰਦਰ ਦਯੋ ਬਨਾਇ। ੨੦੨੫।

*ਸਵੈਯਾ*

ਸੁਤ ਕਾਨ੍ਹ ਕੇ ਯੌ ਬਤੀਯਾ ਸੁਨਿ ਕੈ ਆਪਨੇ ਚਿਤ ਮੈ ਅਤਿ ਕ੍ਰੋਧ ਬਢਾਯੋ।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਅਰਿ ਕੇ ਬਧ ਕਾਰਨ ਧਾਯੋ।
ਧਾਮ ਜਹਾ ਤਿਹ ਬੈਰੀ ਕੋ ਥੋ ਤਿਹ ਦ੍ਵਾਰ ਪੈ ਜਾਇ ਕੈ ਬੈਨ ਸੁਨਾਯੋ।
ਜਾਹਿ ਕਉ ਸਿੰਧੁ ਮੈ ਡਾਰ ਦਯੋ ਅਬ ਸੋ ਤੁਹਿ ਸੋ ਲਰਬੇ ਕਹੁ ਆਯੋ। ੨੦੨੬।

ਯੌ ਜਬ ਬੈਨ ਕਹੁ ਸੁਤ ਸ੍ਯਾਮ ਤੋ ਸੰਬਰ ਸਸਤ੍ਰ ਗਦਾ ਗਹਿ ਆਯੋ।
ਜੈਸੇ ਕਹੀ ਬਿਧਿ ਜੁਧਹਿ ਕੀ ਤਿਹ ਭਾਤਿ ਸੋ ਤਾਹੀ ਨੇ ਜੁਧ ਮਚਾਯੋ।
ਆਪ ਭਜਿਯੋ ਨਹਿ ਤਾ ਭੂਅ ਤੇ ਨਹਿ ਵਾਹਿ ਕਉ ਤ੍ਰਾਸ ਦੈ ਪੈਗੁ ਭਜਾਯੋ।
ਆਹਵ ਯਾ ਬਿਧਿ ਹੋਤ ਭਯੋ ਕਹਿ ਕੈ ਇਹ ਭਾਤ ਸੋ ਸ੍ਯਾਮ ਸੁਨਾਯੋ। ੨੦੨੭।



*ਚੌਪਈ*

ਜਦ ਬਹੁਤ ਦਿਨਾਂ ਤਕ (ਉਸ ਨੇ ਬਾਲਕ ਦੀ) ਪਾਲਨਾ ਕੀਤੀ ਤਦ ਉਸ ਨੇ (ਜਵਾਨ ਹੋ ਕੇ) ਇਸਤਰੀ ਵਲ ਦ੍ਰਿਸ਼ਟੀ ਕੀਤੀ (ਅਰਥਾਤ ਉਸ ਵਲ ਪਤੀ ਭਾਵ ਨਾਲ ਵੇਖਿਆ)। (ਉਸ ਇਸਤਰੀ ਨੇ) ਚਿਤ ਵਿਚ ਕਾਮ ਭਾਵ ਦੀ ਇੱਛਾ ਕੀਤੀ ਅਤੇ ਰੁਕਮਨੀ ਦੇ ਪੁੱਤਰ ਨੂੰ ਇਹ ਬਚਨ ਕਹੇ।੨੦੧੯।

ਕਾਮ ਆਤੁਰ (ਇਸਤਰੀ) ਨੇ ਇਹ ਬਚਨ (ਕਹਿ ਕੇ) ਸੁਣਾਏ--(ਤੁਸੀਂ) ਰੁਕਮਨੀ ਦੇ ਪੁੱਤਰ ਅਤੇ ਮੇਰੇ ਪਤੀ ਹੋ। ਤੁਹਾਨੂੰ ਸੰਬਰ ਦੈਂਤ ਨੇ ਚੁਰਾ ਲਿਆ ਸੀ ਅਤੇ ਲਿਆ ਕੇ ਸਮੁੰਦਰ ਵਿਚ ਸੁਟ ਦਿੱਤਾ ਸੀ।੨੦੨੦।

ਤਦ ਇਕ ਮੱਛ ਨੇ ਤੁਹਾਨੂੰ ਨਿਗਲ ਲਿਆ। ਉਹ ਮੱਛ ਵੀ ਜਾਲ ਦੇ ਕਾਬੂ ਆ ਗਿਆ। ਝੀਵਰ ਫਿਰ (ਉਸ ਨੂੰ) ਸੰਬਰ ਕੋਲ ਲੈ ਆਇਆ। ਉਸ ਨੇ ਮੈਨੂੰ ਖਾਣ ਲਈ (ਤਿਆਰ ਕਰਨ ਨੂੰ) ਦਿੱਤਾ।੨੦੨੧।

ਜਦ ਮੈਂ ਮੱਛ ਦੇ ਪੇਟ ਨੂੰ ਪਾੜਿਆ, ਤਦ ਮੈਂ ਤੁਹਾਨੂੰ ਅੱਖਾਂ ਨਾਲ (ਪੇਟ ਵਿਚੋਂ ਨਿਕਲਿਆ) ਵੇਖਿਆ। (ਤਦ) ਮੇਰੇ ਦਿਲ ਵਿਚ ਬਹੁਤ ਦਇਆ ਆ ਗਈ ਅਤੇ ਨਾਰਦ ਨੇ (ਆ ਕੇ ਮੈਨੂੰ) ਇਸ ਤਰ੍ਹਾਂ (ਕਹਿ ਕੇ) ਸੁਣਾਇਆ--।੨੦੨੨।

ਇਹ ਕਾਮ ਦਾ ਅਵਤਾਰ ਹੈ ਜਿਸ ਨੂੰ (ਤੂੰ) ਰਾਤ ਦਿਨ ਲਭਦੀ ਫਿਰਦੀ ਹੈਂ। ਮੈਂ ਪਤੀ ਸਮਝ ਕੇ ਤੁਹਾਡੀ ਸੇਵਾ ਕੀਤੀ। ਹੁਣ ਮੈਂ ਚਿਤ ਵਿਚ (ਗੁਪਤ) ਰਖੀ ਹੋਈ ਕਾਮ-ਕਥਾ (ਨੂੰ ਸੁਣਾਉਂਦੀ ਹਾਂ--)।੨੦੨੩।

ਜਦੋਂ ਰੁਦ੍ਰ ਦੇ ਕ੍ਰੋਧ ਕਾਰਨ ਤੁਹਾਡੀ ਕਾਇਆ ਸੜ ਗਈ ਸੀ, ਤਦ ਮੈਂ ਸ਼ਿਵ ਦੀ ਪੂਜਾ ਕੀਤੀ। (ਤਦ) ਸ਼ਿਵ ਨੇ ਪ੍ਰਸੰਨ ਹੋ ਕੇ ਮੈਨੂੰ ਵਰ ਦਿੱਤਾ (ਕਿ) ਤੂੰ ਉਸੇ ਸਰੂਪ ਵਾਲਾ ਪਤੀ ਪ੍ਰਾਪਤ ਕਰੇਂਗੀ।੨੦੨੪।

*ਦੋਹਰਾ*

ਤਦ ਮੈਂ (ਇਥੇ) ਆ ਕੇ ਸੰਬਰ ਦੈਂਤ ਦੀ ਰਸੋਇਣ ਬਣ ਗਈ। ਹੁਣ (ਤੁਸੀਂ) ਮੇਰੇ ਪਤੀ ਹੋ, ਰੁਦ੍ਰ ਨੇ ਤੁਹਾਨੂੰ ਸੁੰਦਰ (ਸਰੂਪ ਵਾਲਾ) ਬਣਾ ਦਿੱਤਾ ਹੈ।੨੦੨੫।

*ਸਵੈਯਾ*

ਸ੍ਰੀ ਕ੍ਰਿਸ਼ਨ ਦੇ ਪੁੱਤਰ (ਪ੍ਰਦੁਮਨ) ਨੇ ਇਹ ਗੱਲ ਸੁਣ ਕੇ ਆਪਣੇ ਚਿਤ ਵਿਚ ਬਹੁਤ ਕ੍ਰੋਧ ਵਧਾ ਲਿਆ। ਧਨੁਸ਼ ਬਾਣ, ਕ੍ਰਿਪਾਨ ਅਤੇ ਗਦਾ ਪਕੜ ਕੇ ਵੈਰੀ (ਸੰਬਰ ਦੈਂਤ) ਨੂੰ ਮਾਰਨ ਲਈ ਭਜ ਪਿਆ। ਜਿਥੇ ਉਸ ਵੈਰੀ ਦਾ ਘਰ ਸੀ, ਉਸ ਦੇ ਦੁਆਰ ਉਤੇ ਜਾ ਕੇ (ਇਹ) ਬੋਲ ਸੁਣਾਏ-- ਜਿਸ ਨੂੰ (ਤੂੰ) ਸਮੁੰਦਰ ਵਿਚ ਸੁਟ ਦਿੱਤਾ ਸੀ, ਹੁਣ ਓਹੀ ਤੇਰੇ ਨਾਲ ਲੜਨ ਲਈ ਆਇਆ ਹੈ।੨੦੨੬।

ਇਸ ਤਰ੍ਹਾਂ ਜਦ ਕ੍ਰਿਸ਼ਨ ਦੇ ਪੁੱਤਰ (ਪ੍ਰਦੁਮਨ) ਨੇ ਬੋਲ ਕਹੇ ਤਾਂ ਸੰਬਰ (ਦੈਂਤ) ਗਦਾ ਸ਼ਸਤ੍ਰ ਪਕੜ ਕੇ ਆ ਗਿਆ। ਜਿਸ ਤਰ੍ਹਾਂ ਦੀ ਯੁੱਧ ਦੀ ਵਿਧੀ ਕਹੀ ਜਾਂਦੀ ਹੈ, ਉਸੇ ਤਰ੍ਹਾਂ ਨਾਲ ਉਸ ਨੇ ਯੁੱਧ ਮਚਾਇਆ। ਉਹ ਆਪ ਉਸ ਧਰਤੀ ਤੋਂ ਨ ਭਜਿਆ ਅਤੇ ਨ ਹੀ ਉਸ (ਪ੍ਰਦੁਮਨ) ਨੂੰ ਡਰਾ ਕੇ (ਇਕ) ਕਦਮ ਵੀ ਭਜਾ ਸਕਿਆ। ਇਸ ਤਰ੍ਹਾਂ ਦਾ ਯੁੱਧ ਹੋਇਆ, (ਜਿਸ ਨੂੰ) ਇਸ ਤਰ੍ਹਾਂ ਕਹਿ ਕੇ (ਕਵੀ) ਸ਼ਿਆਮ ਨੇ ਸੁਣਾਇਆ ਹੈ।੨੦੨੭।

ਅਤਿ ਹੀ ਤਿਹ ਠਾ ਜਬ ਮਾਰ ਮਚੀ ਅਰਿ ਜਾਤ ਭਯੋ ਨਭਿ ਮੈ ਛਲੁ ਕੈ ਕੈ।
ਲੈ ਕਰਿ ਪਾਹਨ ਬ੍ਰਿਸਟ ਕਰੀ ਸੁਤ ਸ੍ਯਾਮ ਕੇ ਪੈ ਅਤਿ ਕ੍ਰੁਧਤ ਹ੍ਵੈ ਕੈ।
ਸੋ ਇਨ ਪਾਹਨ ਬਿਅਰਥ ਕਰੇ ਤਿਨ ਕੋ ਸਰ ਏਕਹਿ ਏਕ ਲਗੈ ਹੈ।
ਸਸਤ੍ਰਨ ਸੋ ਤਿਹ ਕੋ ਤਨ ਬੇਧ ਕੈ ਭੂਮਿ ਡਰਿਓ ਅਤਿ ਰੋਸ ਬਢੈ ਕੈ। ੨੦੨੮।

ਅਸਿ ਐਚਿ ਝਟਾਕ ਲਯੋ ਕਟਿ ਤੇ ਸਿਰਿ ਸੰਬਰ ਕੈ ਸੁ ਝਟਾਕ ਦੇ ਝਾਰਿਯੋ।
ਦੇਵਨ ਕੇ ਗਨ ਹੇਰਤ ਜੇ ਤਿਨ ਪਉਰਖ ਦੇਖ ਕੈ ਧੰਨਿ ਉਚਾਰਿਯੋ।
ਭੂਮਿ ਗਿਰਾਇ ਦਯੋ ਕੈ ਬਿਮੁਛਿਤ ਸ੍ਰੋਨ ਸੰਬੂਹ ਧਰਾ ਪੈ ਬਿਥਾਰਿਯੋ।
ਕਾਨ੍ਹ ਕੋ ਪੂਤ ਸਪੂਤ ਭਯੋ ਜਿਨਿ ਏਕ ਕ੍ਰਿਪਾਨ ਤੇ ਸੰਬਰ ਮਾਰਿਯੋ। ੨੦੨੯।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਪਰਦੁਮਨ ਸੰਬਰ ਦੈਤ ਹਰਿ ਲੈ ਗਯੋ ਇਤ ਸੰਬਰ ਕੋ ਪਰਦੁਮਨ ਬਧ ਕੀਓ ਧਿਆਇ ਸਮਾਪਤਮ।*[1]

## ਅਥ ਪਰਦੁਮਨ ਸੰਬਰ ਕੋ ਬਧਿ ਰੁਕਮਿਨ ਕੋ ਮਿਲੇ

*ਦੋਹਰਾ*

ਤਿਹ ਕੋ ਬਧ ਕੈ ਪਰਦੁਮਨਿ ਆਯੋ ਆਪਨੇ ਗ੍ਰੇਹ।
ਰਤਿ ਆਪਨੇ ਪਤਿ ਸੰਗਿ ਤਬੈ ਕਹਿਓ ਬਢੈ ਕੈ ਨੇਹ। ੨੦੩੦।
ਚੀਲਿ ਆਪ ਹੁਇ ਆਪਨੇ ਊਪਰਿ ਪਤਹਿ ਚੜਾਇ।
ਰੁਕਮਿਨਿ ਕੋ ਗ੍ਰਿਹ ਥੋ ਜਹਾ ਤਹਿ ਹੀ ਪਹੁੰਚੀ ਆਇ। ੨੦੩੧।

*ਸਵੈਯਾ*

ਛੋਰ ਕੈ ਚੀਲ ਕੋ ਰੂਪ ਦਯੋ ਤ੍ਰੀਆ ਕੋ ਅਤਿ ਸੁੰਦਰ ਰੂਪ ਬਨਾਯੋ।
ਵਾਹਿ ਉਤਾਰ ਕੈ ਕੰਧਹਿ ਤੇ ਤਿਹ ਕੰਧਿ ਪਟੰਬਰ ਪੀਤ ਧਰਾਯੋ।
ਸੋਰਹ ਹਜਾਰ ਤ੍ਰੀਆ ਸਭ ਥੀ ਜਹਿ ਠਾਢਿ ਤਿਨੈ ਇਹ ਰੂਪ ਦਿਖਾਯੋ।
ਸੁ ਸੁਕਚੀ ਚਿਤ ਬੀਚ ਸਭੈ ਇਹ ਭਾਤਿ ਲਖਿਯੋ ਬ੍ਰਿਜ ਨਾਇਕ ਆਯੋ। ੨੦੩੨।

*ਸਵੈਯਾ*

ਤਾਹਿ ਨਿਹਾਰਿ ਕੈ ਸ੍ਯਾਮ ਸੀ ਮੂਰਤਿ ਤ੍ਰੀਅ ਸਭੈ ਮਨ ਮੈ ਸੁਕਚਾਹੀ।
ਲਿਆਯੋ ਹੈ ਆਨਿ ਬਧੂ ਕੋਊ ਬ੍ਯਾਹਿ ਕਹੈ ਸਖੀ ਕੀ ਸੁ ਸਖੀ ਗਹਿ ਬਾਹੀ।
ਏਕ ਨਿਹਾਰਿ ਕਹੈ ਤਿਹ ਕੈ ਉਰਿ ਓਰਿ ਬਿਚਾਰ ਭਲੇ ਮਨ ਮਾਹੀ।
ਲਛਨ ਅਉਰ ਸਭੈ ਹਰਿ ਕੇ ਇਹ ਏਕ ਲਤਾ ਭ੍ਰਿਗੁ ਕੀ ਉਰਿ ਨਾਹੀ। ੨੦੩੩।

ਪੇਖਤ ਤਾਹਿ ਰੁਕਮਿਨਿ ਕੇ ਸੁ ਪਯੋਧਰ ਵਾ ਪਯੋ ਸੋ ਭਰਿ ਆਏ।
ਮੋਹੁ ਬਢਿਯੋ ਅਤਿ ਹੀ ਚਿਤ ਮੈ ਕਰੁਨਾ ਰਸੁ ਸੋ ਢੁਰਿ ਬੈਨ ਸੁਨਾਏ।
ਐਸੇ ਸਖੀ ਕਹਿਓ ਮੋ ਸੁਤ ਥੋ ਪ੍ਰਭ ਦੈ ਹਮ ਕੋ ਹਮ ਤੇ ਜੁ ਛਿਨਾਏ।
ਯੌ ਕਹਿ ਸਾਸ ਉਸਾਸ ਲਯੋ ਕਬਿ ਸ੍ਯਾਮ ਕਹੈ ਦੋਊ ਨੈਨ ਬਹਾਏ। ੨੦੩੪।

੧. 'ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਪਰਦੁਮਨ ਸੰਬਰ ਦੈਤ ਬਧਹ ਧਿਆਇ ਸਮਾਪਤਮ'



ਉਸ ਥਾਂ ਉਤੇ ਜਦ ਬਹੁਤ ਲੜਾਈ ਹੋਈ, (ਤਾਂ) ਵੈਰੀ ਛਲ ਕਰ ਕੇ ਆਕਾਸ਼ ਵਿਚ ਚਲਾ ਗਿਆ। (ਉਥੋਂ ਉਸ ਨੇ) ਸ੍ਰੀ ਕ੍ਰਿਸ਼ਨ ਦੇ ਪੁੱਤਰ ਉਤੇ ਅਤਿ ਕ੍ਰੋਧ ਕਰ ਕੇ, ਹੱਥ ਵਿਚ ਪੱਥਰ ਲੈ ਕੇ (ਉਨ੍ਹਾਂ ਦੀ) ਵਰਖਾ ਕੀਤੀ। ਉਸ (ਪ੍ਰਦੁਮਨ) ਨੇ ਇਕ ਇਕ ਨੂੰ ਇਕ ਇਕ ਬਾਣ ਮਾਰ ਕੇ ਉਨ੍ਹਾਂ ਪੱਥਰਾਂ ਨੂੰ ਵਿਅਰਥ ਕਰ ਦਿੱਤਾ। ਉਨ੍ਹਾਂ ਦੇ ਸ਼ਰੀਰਾਂ ਨੂੰ ਕ੍ਰੋਧ ਕਰ ਕੇ ਸ਼ਸਤ੍ਰਾਂ ਨਾਲ ਵਿੰਨ੍ਹ ਕੇ ਧਰਤੀ ਉਤੇ ਸੁਟ ਦਿੱਤਾ।੨੦੨੮।

(ਪ੍ਰਦੁਮਨ ਨੇ) ਤੁਰਤ ਲਕ ਨਾਲੋਂ ਤਲਵਾਰ ਖਿਚ ਲਈ ਅਤੇ ਝਟਕਾ ਦੇ ਕੇ ਸੰਬਰ ਦੇ ਸਿਰ ਉਤੇ ਝਾੜ ਦਿੱਤੀ। ਦੇਵਤਿਆਂ ਦੇ ਜੋ ਟੋਲੇ ਵੇਖ ਰਹੇ ਸਨ, ਉਨ੍ਹਾਂ ਨੇ (ਪ੍ਰਦੁਮਨ ਦੀ) ਮਰਦਾਨਗੀ ਵੇਖ ਕੇ ਧੰਨ ਧੰਨ ਕਿਹਾ। (ਉਸ ਨੂੰ ਪ੍ਰਦੁਮਨ ਨੇ) ਬੇਸੁਧ ਕਰ ਕੇ ਧਰਤੀ ਉਤੇ ਡਿਗਾ ਦਿੱਤਾ ਅਤੇ ਲਹੂ ਦਾ ਹੜ੍ਹ ਧਰਤੀ ਉਤੇ ਫੈਲਾ ਦਿੱਤਾ। ਸ੍ਰੀ ਕ੍ਰਿਸ਼ਨ ਦਾ ਪੁੱਤਰ ਸੁਪੁੱਤਰ ਸਾਬਤ ਹੋਇਆ ਜਿਸ ਨੇ ਕ੍ਰਿਪਾਨ ਦੇ ਇਕ (ਝਟਕੇ ਨਾਲ) ਸੰਬਰ ਨੂੰ ਮਾਰ ਦਿੱਤਾ।੨੦੨੯।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਪਰਦੁਮਨ ਦਾ ਸੰਬਰ ਦੈਂਤ ਦੁਆਰਾ ਹਰਨ ਅਤੇ ਫਿਰ ਪ੍ਰਦੁਮਨ ਦੁਆਰਾ ਸੰਬਰ ਦਾ ਬਧ ਵਾਲਾ ਅਧਿਆਇ ਸਮਾਪਤ।*

## ਹੁਣ ਪ੍ਰਦੁਮਨ ਸੰਬਰ ਦਾ ਬਧ ਕਰ ਕੇ ਰੁਕਮਨੀ ਨੂੰ ਮਿਲੇ

*ਦੋਹਰਾ*

ਉਸ ਦਾ ਬਧ ਕਰ ਕੇ ਪ੍ਰਦੁਮਨ ਆਪਣੇ ਘਰ ਆ ਗਿਆ। ਤਦ ਰਤਿ (ਰਸੋਇਣ) ਨੇ ਆਪਣੇ ਪਤੀ (ਕਾਮ ਰੂਪ ਪ੍ਰਦੁਮਨ) ਨੂੰ ਪ੍ਰੇਮ ਪੂਰਵਕ ਕਿਹਾ।੨੦੩੦।

(ਉਸ ਨੇ) ਆਪਣੇ ਆਪ ਨੂੰ ਇਲ ਬਣਾ ਕੇ (ਫਿਰ) ਆਪਣੇ ਉਪਰ ਪਤੀ (ਪ੍ਰਦੁਮਨ) ਨੂੰ ਚੜ੍ਹਾ ਲਿਆ। ਜਿਥੇ ਰੁਕਮਨੀ ਦਾ ਘਰ ਸੀ, ਉਥੇ ਹੀ ਜਾ ਪਹੁੰਚੀ।੨੦੩੧।

*ਸਵੈਯਾ*

ਇਲ ਦਾ ਰੂਪ ਛਡ ਕੇ ਇਸਤਰੀ ਦਾ ਬਹੁਤ ਸੁੰਦਰ ਰੂਪ ਬਣਾ ਲਿਆ। ਉਸ ਨੂੰ ਮੋਢੇ ਤੋਂ ਉਤਾਰ ਕੇ, ਉਸ ਦੇ ਮੋਢੇ ਉਤੇ ਪੀਲਾ ਬਸਤ੍ਰ ਧਰ ਦਿੱਤਾ। ਜਿਥੇ (ਸ੍ਰੀ ਕ੍ਰਿਸ਼ਨ ਦੀਆਂ) ਸਾਰੀਆਂ ਸੋਲ੍ਹਾਂ ਹਜ਼ਾਰ ਇਸਤਰੀਆਂ ਸਨ, ਉਸ ਨੇ ਖੜੋ ਕੇ (ਆਪਣਾ) ਰੂਪ ਵਿਖਾਇਆ। ਉਹ ਸਾਰੀਆਂ (ਆਪਣੇ) ਚਿਤ ਵਿਚ ਸੰਗ ਗਈਆਂ (ਕਿਉਂਕਿ ਉਨ੍ਹਾਂ ਨੇ) ਇਸ ਤਰ੍ਹਾਂ ਸਮਝਿਆ (ਮਾਨੋ) ਸ੍ਰੀ ਕ੍ਰਿਸ਼ਨ ਹੀ ਆ ਗਏ ਹੋਣ।੨੦੩੨।

ਉਸ ਦੀ ਸ੍ਰੀ ਕ੍ਰਿਸ਼ਨ ਵਰਗੀ ਸੂਰਤ ਵੇਖ ਕੇ ਸਾਰੀਆਂ ਇਸਤਰੀਆਂ ਮਨ ਵਿਚ ਝਿਝਕੀਆਂ। (ਇਕ) ਸਖੀ (ਦੂਜੀ) ਸਖੀ ਦੀ ਬਾਂਹ ਪਕੜ ਕੇ ਕਹਿੰਦੀ ਹੈ ਕਿ (ਕ੍ਰਿਸ਼ਨ) ਕੋਈ ਹੋਰ ਬਧੂ ਨੂੰ ਵਿਆਹ ਲਿਆਇਆ ਹੈ। ਇਕ (ਸਖੀ) ਉਸ ਦੀ ਛਾਤੀ ਵਲ ਵੇਖ ਕੇ ਕਹਿੰਦੀ ਹੈ ਕਿ ਮਨ ਵਿਚ ਚੰਗੀ ਤਰ੍ਹਾਂ ਵਿਚਾਰ ਕਰ ਲਵੋ, ਇਸ ਦੇ ਹੋਰ ਸਾਰੇ ਲੱਛਣ ਤਾਂ ਕ੍ਰਿਸ਼ਨ ਵਰਗੇ ਹਨ, ਪਰ ਛਾਤੀ ਉਤੇ ਇਕ ਭ੍ਰਿਗੂ-ਲਤਾ (ਦਾ ਚਿੰਨ੍ਹ) ਨਹੀਂ ਹੈ।੨੦੩੩।

ਉਸ ਨੂੰ ਵੇਖਦਿਆਂ ਹੀ ਰੁਕਮਨੀ ਦੇ ਥਣ ਦੁੱਧ ਨਾਲ ਭਰ ਗਏ। ਚਿਤ ਵਿਚ ਬਹੁਤ ਮੋਹ ਵਧ ਗਿਆ ਅਤੇ ਕਰੁਣ ਰਸ ਨਾਲ ਭਰੇ ਹੋਏ ਬਚਨ (ਕਹਿ ਕੇ) ਸੁਣਾਏ। (ਰੁਕਮਨੀ ਨੇ) ਕਿਹਾ -- ਹੇ ਸਖੀ! ਇਸ ਤਰ੍ਹਾਂ ਦਾ ਹੀ ਮੇਰਾ ਪੁੱਤਰ ਸੀ (ਜੋ) ਪ੍ਰਭੂ (ਸ੍ਰੀ ਕ੍ਰਿਸ਼ਨ) ਨੇ ਮੈਨੂੰ ਦੇ ਕੇ, (ਫਿਰ) ਮੇਰੇ ਪਾਸੋਂ ਖੋਹ ਲਿਆ। ਇਸ ਤਰ੍ਹਾਂ ਕਹਿ ਕੇ ਹੌਕਾ ਭਰਿਆ, ਕਵੀ ਸ਼ਿਆਮ ਕਹਿੰਦੇ ਹਨ, ਦੋਹਾਂ ਨੈਣਾਂ ਤੋਂ (ਹੰਝੂ) ਵਗਾ ਦਿੱਤੇ। ੨੦੩੪।

ਇਤਿ ਤੇ ਬ੍ਰਿਜ ਨਾਇਕ ਆਇ ਗਯੋ ਇਹ ਮੂਰਤਿ ਓਰਿ ਰਹੇ ਟਕ ਲਾਈ।
ਤਉ ਹੀ ਲਉ ਨਾਰਦ ਆਇ ਗਯੋ ਬਿਰਥਾ ਸਭ ਹੀ ਤਿਨਿ ਭਾਖਿ ਸੁਨਾਈ।
ਕਾਨ੍ਹ ਜੂ ਪੂਤ ਤਿਹਾਰੋ ਈ ਹੈ ਇਹ ਯੌ ਸੁਨਿ ਕੈ ਪੁਰ ਬਾਜੀ ਬਧਾਈ।
ਭਾਗਨ ਕੀ ਨਿਧਿ ਸ੍ਯਾਮ ਭਨੈ ਜਦੁਬੀਰ ਮਨੋ ਇਹ ਦਿਵਸਹਿ ਪਾਈ। ੨੦੩੫।

*ਇਤਿ ਸ੍ਰੀ ਦਸਮ ਸਕੰਧੇ ਬਚਿਤ੍ਰ ਨਾਟਕ ਕ੍ਰਿਸ਼ਨਾਵਤਾਰੇ ਪਰਦੁਮਨ ਸੰਬਰ ਦੈਤ ਬਧ ਕੈ ਰੁਕਮਿਨਿ ਕਾਨ੍ਹ ਜੂ ਕੋ ਆਈ ਮਿਲਤ ਭਏ।*

## ਅਥ ਸਤ੍ਰਾਜਿਤ ਸੂਰਜ ਤੇ ਮਨਿ ਲਿਆਏ ਜਾਮਵੰਤ ਬਧ ਕਥਨੰ

*ਦੋਹਰਾ*

ਇਤ ਸੂਰਜ ਸੇਵਾ ਕਰੀ ਸਤ੍ਰਾਜਿਤ ਬਲਵਾਨ।
ਰਵਿ ਤਿਹ ਕੋ ਤਬ ਮਨਿ ਦਈ ਉਜਲ ਆਪ ਸਮਾਨ। ੨੦੩੬।

*ਸਵੈਯਾ*

ਲੈ ਮਨਿ ਸੂਰਜ ਤੇ ਅਰਿ ਜੀਤ ਜੁ ਤਾ ਦਿਨ ਆਪਨੇ ਧਾਮਹਿ ਆਯੋ।
ਜੋ ਕਬਿ ਸ੍ਯਾਮ ਭਨੈ ਕਰਿ ਸੇਵ ਘਨੋ ਰਵਿ ਕੋ ਚਿਤ ਤਾ ਰਿਝਵਾਯੋ।
ਅਉ ਕਰਿ ਕੈ ਤਪਸ੍ਯਾ ਅਤਿ ਹੀ ਤਿਹ ਕੀ ਹਿਤ ਸੋ ਤਿਹ ਕਉ ਜਬ ਗਾਯੋ।
ਸੋ ਸੁਨਿ ਕੈ ਸੁ ਬ੍ਰਿਥਾ ਪੁਰ ਲੋਗਨ ਯੌ ਜਦੁਬੀਰ ਪੈ ਜਾਇ ਸੁਨਾਯੋ। ੨੦੩੭।

*ਕਾਨ੍ਹ ਜੂ ਬਾਚ*

*ਸਵੈਯਾ*

ਕਾਨ੍ਹ ਬੁਲਾਇ ਅਰੰਜਿਤ ਕਉ ਹਸਿ ਕੈ ਮੁਖ ਤੇ ਇਹ ਆਇਸ ਦੀਨੋ।
ਭੂਪ ਕਉ ਦੈ ਤੁ ਕਹਿਓ ਅਬ ਹੀ ਰਵਿ ਤੇ ਜੁ ਰਿਝਾਇ ਕੈ ਤੈ ਧਨੁ ਲੀਨੋ।
ਜੋ ਚਹਿ ਕੈ ਚਿਤ ਮੈ ਚਪਲਾ ਦੁਤਿ ਯਾਹਿ ਕਹਿਯੋ ਇਨ ਨੈਕੁ ਨ ਕੀਨੋ।
ਮੋਨ ਹੀ ਠਾਨ ਕੇ ਬੈਠਿ ਰਹਿਯੋ ਬ੍ਰਿਜ ਨਾਥ ਕੋ ਉਤਰੁ ਨੈਕੁ ਨ ਦੀਨੋ। ੨੦੩੮।

ਪ੍ਰਭ ਯੌ ਬਤੀਆ ਕਹਿ ਬੈਠਿ ਰਹਿਯੋ ਤਿਹ ਭ੍ਰਾਤ ਅਖੇਟ ਕੇ ਕਾਜ ਪਧਾਰਿਯੋ।
ਬਾਧ ਭਲੇ ਮਨਿ ਕਉ ਸਿਰ ਪੈ ਸਭ ਹੂੰ ਜਨ ਦੂਸਰ ਭਾਨੁ ਬਿਚਾਰਿਯੋ।
ਕਾਨਨ ਕੇ ਜਬ ਬੀਚ ਗਯੋ ਮ੍ਰਿਗਰਾਜ ਬਡੋ ਇਕ ਯਾਹਿ ਨਿਹਾਰਿਯੋ।
ਤਾਨ ਕੈ ਬਾਨ ਚਲਾਵਤ ਭਯੋ ਸਰ ਵਾ ਸਹਿ ਕੈ ਇਹ ਕੋ ਫਿਰਿ ਮਾਰਿਯੋ। ੨੦੩੯।



ਇਧਰੋਂ ਸ੍ਰੀ ਕ੍ਰਿਸ਼ਨ ਆ ਗਏ ਅਤੇ ਇਸ ਦੀ ਸ਼ਕਲ ਵਲ ਇਕ ਟਕ ਵੇਖਣ ਲਗੇ। ਉਦੋਂ ਹੀ ਨਾਰਦ ਆ ਗਿਆ। ਉਸ ਨੇ ਸਾਰੀ ਵਿਥਿਆ ਕਹਿ ਕੇ ਸੁਣਾ ਦਿੱਤੀ--ਕ੍ਰਿਸ਼ਨ ਜੀ! ਇਹ ਤੁਹਾਡਾ ਹੀ ਪੁੱਤਰ ਹੈ। ਇਸ (ਗੱਲ) ਨੂੰ ਸੁਣ ਕੇ ਨਗਰ ਵਿਚ ਖੁਸ਼ੀ ਦੇ ਵਾਜੇ ਵਜਣ ਲਗੇ। (ਕਵੀ) ਸ਼ਿਆਮ ਕਹਿੰਦੇ ਹਨ, (ਇਸ ਤਰ੍ਹਾਂ ਪ੍ਰਤੀਤ ਹੋ ਰਿਹਾ ਸੀ) ਮਾਨੋ ਸ੍ਰੀ ਕ੍ਰਿਸ਼ਨ ਨੇ ਅਜ ਦੇ ਦਿਨ ਭਾਗਾਂ ਦਾ ਭੰਡਾਰ ਪ੍ਰਾਪਤ ਕਰ ਲਿਆ ਹੋਵੇ।੨੦੩੫।

*ਇਥੇ ਸ੍ਰੀ ਦਸਮ ਸਕੰਧ ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦੇ ਪਰਦਮਨ ਸੰਬਰ ਦੈਂਤ ਦਾ ਬਧ ਕਰ ਕੇ ਰੁਕਮਨੀ ਅਤੇ ਕਾਨ੍ਹ ਜੀ ਨੂੰ ਆ ਕੇ ਮਿਲੇ ਅਧਿਆਇ ਦੀ ਸਮਾਪਤੀ।*

## ਹੁਣ ਸਤ੍ਰਾਜਿਤ ਸੂਰਜ ਤੋਂ ਮਣੀ ਲਿਆਏ ਅਤੇ ਜਾਮਵੰਤ ਦੇ ਬਧ ਦਾ ਕਥਨ

*ਦੋਹਰਾ*

ਇਧਰ ਬਲਵਾਨ ਯੋਧੇ ਸਤ੍ਰਾਜਿਤ ਨੇ ਸੂਰਜ ਦੀ (ਬਹੁਤ) ਸੇਵਾ ਕੀਤੀ। (ਪ੍ਰਸੰਨ ਹੋ ਕੇ) ਸੂਰਜ ਨੇ ਉਸ ਨੂੰ ਆਪਣੇ ਵਰਗੀ ਉਜਲੀ ਮਣੀ ਪ੍ਰਦਾਨ ਕੀਤੀ।੨੦੩੬।

*ਸਵੈਯਾ*

ਸੂਰਜ ਤੋਂ ਮਣੀ ਲੈ ਕੇ ਸਤ੍ਰਾਜਿਤ ਉਸੇ ਦਿਨ ਘਰ ਆਇਆ ਸੀ। ਕਵੀ ਸ਼ਿਆਮ ਕਹਿੰਦੇ ਹਨ, (ਉਸ ਨੇ) ਸੂਰਜ ਦੀ ਬਹੁਤ ਸੇਵਾ ਕਰ ਕੇ ਉਸ ਦਾ ਮਨ ਖੁਸ਼ ਕੀਤਾ ਅਤੇ ਪ੍ਰੇਮ ਪੂਰਵਕ ਉਸ ਦੀ ਕਠੋਰ ਤਪਸਿਆ ਕਰ ਕੇ ਜਦ ਉਸ (ਦੇ ਯਸ਼ ਨੂੰ) ਗਾਇਆ (ਤਾਂ ਉਸ ਨੇ ਰੀਝ ਕੇ ਮਣੀ ਬਖ਼ਸ਼ੀ)। ਉਹ ਸਾਰੀ ਵਿਥਿਆ ਸੁਣ ਕੇ, ਫਿਰ ਨਗਰ ਵਾਸੀਆਂ ਨੇ ਜਾ ਕੇ ਸ੍ਰੀ ਕ੍ਰਿਸ਼ਨ ਨੂੰ ਸੁਣਾ ਦਿੱਤੀ।੨੦੩੭।

*ਕ੍ਰਿਸ਼ਨ ਜੀ ਨੇ ਕਿਹਾ--*

*ਸਵੈਯਾ*

ਕ੍ਰਿਸ਼ਨ ਨੇ ਸਤ੍ਰਾਜਿਤ ('ਅਰੰਜਿਤ') ਨੂੰ ਬੁਲਾ ਲਿਆ ਅਤੇ ਹਸ ਕੇ ਮੂੰਹ ਤੋਂ ਇਹ ਆਗਿਆ ਦਿੱਤੀ ਅਤੇ ਕਿਹਾ ਕਿ ਸੂਰਜ ਨੂੰ ਰਿਝਾ ਕੇ ਜੋ ਧਨ ਪ੍ਰਾਪਤ ਕੀਤਾ ਹੈ, ਉਹ ਰਾਜਾ (ਉਗ੍ਰਸੈਨ) ਨੂੰ ਹੁਣੇ ਹੀ ਭੇਟਾ ਕਰ ਦਿਓ। ਜੋ ਬਿਜਲੀ ਦੀ ਚਮਕ ਵਾਲੀ (ਮਣੀ ਹੈ), ਚਿਤ ਵਿਚ ਖ਼ੁਸ਼ (ਹੋ ਕੇ ਦੇ ਦਿਓ)। (ਸ੍ਰੀ ਕ੍ਰਿਸ਼ਨ ਨੇ) ਇਸ ਤਰ੍ਹਾਂ ਕਹਿ ਦਿੱਤਾ, (ਪਰ) ਉਸ ਨੇ (ਇਸ ਤਰ੍ਹਾਂ) ਬਿਲਕੁਲ ਨ ਕੀਤਾ। (ਸਤ੍ਰਾਜਿਤ) ਚੁਪ ਧਾਰ ਕੇ (ਉਸੇ ਥਾਂ ਉਤੇ) ਬੈਠਾ ਰਿਹਾ ਅਤੇ ਸ੍ਰੀ ਕ੍ਰਿਸ਼ਨ ਨੂੰ ਬਿਲਕੁਲ ਉੱਤਰ ਨ ਦਿੱਤਾ।੨੦੩੮।

ਸ੍ਰੀ ਕ੍ਰਿਸ਼ਨ ਇਹ ਗੱਲ ਕਹਿ ਕੇ ਬੈਠੇ ਰਹੇ, ਪਰ ਉਸ (ਸਤ੍ਰਾਜਿਤ) ਦਾ ਭਰਾ ਸ਼ਿਕਾਰ ਖੇਡਣ ਲਈ ਚਲਾ ਗਿਆ। ਉਸ ਸ੍ਰੇਸ਼ਠ ਮਣੀ ਨੂੰ (ਉਸ ਨੇ) ਸਿਰ ਉਤੇ ਬੰਨ੍ਹ ਲਿਆ (ਜਿਸ ਨੂੰ ਵੇਖ ਕੇ) ਸਾਰਿਆਂ ਲੋਕਾਂ ਨੇ ਉਸ ਨੂੰ ਦੂਜਾ ਸੂਰਜ ਸਮਝ ਲਿਆ। ਜਦ ਉਹ ਬਨ ਵਿਚ ਗਿਆ (ਤਾਂ) ਉਸ ਨੇ ਇਕ ਬਹੁਤ ਵੱਡਾ ਸ਼ੇਰ ਵੇਖਿਆ। (ਉਸ ਨੂੰ ਨਿਸ਼ਾਣਾ ਬਣਾ ਕੇ) ਖਿਚ ਕੇ ਬਾਣ ਚਲਾ ਦਿੱਤਾ। ਉਸ ਨੇ (ਬਾਣ) ਨੂੰ ਸਹਿ ਕੇ, ਫਿਰ ਇਸ ਨੂੰ ਮਾਰ ਦਿੱਤਾ।੨੦੩੯।

*ਚੌਪਈ*

ਜਬ ਤਿਨਿ ਕੇ ਹਰਿ ਕੇ ਸਰਿ ਮਾਰਿਯੋ। ਤਬ ਕੇ ਹਰਿ ਪੁਰਖਤ ਸੰਭਾਰਿਯੋ।
ਏਕ ਚਪੇਟ ਚਉਕਿ ਤਿਹ ਮਾਰੀ। ਮਨਿ ਸਮੇਤ ਲਈ ਪਾਗ ਉਤਾਰੀ। ੨੦੪੦।

*ਦੋਹਰਾ*

ਤਿਹ ਬਧ ਕੈ ਮਨਿ ਪਾਗ ਲੈ ਸਿੰਘ ਧਸਿਯੋ ਬਨਿ ਜਾਇ।
ਭਾਲਕ ਏਕ ਬਡੋ ਹੁਤੋ ਤਿਹਿ ਹੇਰਿਓ ਮਿਰਗਰਾਇ। ੨੦੪੧।

*ਸਵੈਯਾ*

ਭਾਲਕ ਦੇਖਿ ਮਨੀ ਦੁਤਿ ਕਉ ਸੁ ਲਖਿਯੋ ਕੋਊ ਕੇਹਰਿ ਲੈ ਫਲੁ ਆਯੋ।
ਯਾ ਫਲ ਕਉ ਅਬ ਭਛ ਕਰੋ ਸੁ ਛੁਧਾਤਰੁ ਹ੍ਵੈ ਤਹ ਭਛਨ ਧਾਯੋ।
ਜ੍ਯੋ ਮ੍ਰਿਗਰਾਜ ਥੋ ਜਾਤ ਚਲਿਯੋ ਤਿਉ ਅਚਾਨਕ ਆਇ ਕੈ ਜੁਧੁ ਮਚਾਯੋ।
ਏਕ ਚਪੇਟ ਚਟਾਕ ਦੈ ਮਾਰਿ ਝਟਾਕ ਦੈ ਸਿੰਘ ਕੋ ਮਾਰਿ ਗਿਰਾਯੋ। ੨੦੪੨।

*ਦੋਹਰਾ*

ਜਾਮਵਾਨ ਬਧਿ ਸਿੰਘ ਕੋ ਮਨਿ ਲੈ ਮਨਿ ਸੁਖੁ ਪਾਇ।
ਜਹਾ ਗ੍ਰਿਹਿ ਆਪਨ ਹੁਤੋ ਤਹ ਹੀ ਪਹੁਚਿਯੋ ਆਇ। ੨੦੪੩।
ਸਤ੍ਰਾਜਿਤ ਲਖਿ ਭੇਦ ਨਹਿ ਸਭਨਨ ਕਹਿਯੋ ਸੁਨਾਇ।
ਕ੍ਰਿਸਨ ਮਾਰਿ ਮੁਹਿ ਭ੍ਰਾਤ ਕਉ ਲੀਨੀ ਮਨਿ ਛੁਟਕਾਇ[1]। ੨੦੪੪।

*ਸਵੈਯਾ*

ਯੌ ਸੁਨਿ ਕੈ ਚਰਚਾ ਪ੍ਰਭ ਜੂ ਆਪਨੇ ਢਿਗ ਜਾ ਤਿਹ ਕੋ ਸੁ ਬੁਲਾਯੋ।
ਸਤ੍ਰਾਜੀਤ ਕਹੈ ਮੁਹਿ ਭ੍ਰਾਤ ਹਨਿਯੋ ਹਰਿ ਜੂ ਮਨਿ ਹੇਤੁ ਸੁਨਾਯੋ।
ਐਸੇ ਕੁ ਬੋਲ ਸੁਨੇ ਮਨੂਆ ਹਮਰੋ ਅਤਿ ਕ੍ਰੋਧਹਿ ਕੇ ਸੰਗਿ ਤਾਯੋ।
ਤਾ ਤੇ ਚਲੋ ਤੁਮ ਹੂੰ ਤਿਹ ਸੋਧ ਕਉ ਹਉ ਹੂੰ ਚਲੋ ਕਹਿ ਖੋਜਨ ਧਾਯੋ। ੨੦੪੫।

ਜਾਦਵ ਲੈ ਬ੍ਰਿਜ ਨਾਥ ਜਬੈ ਅਪਨੇ ਸੰਗਿ ਖੋਜਨ ਤਾਹਿ ਸਿਧਾਰੇ।
ਅਸ੍ਵਪਤੀ ਬਿਨੁ ਪ੍ਰਾਨ ਪਰੇ ਸੁ ਤਹੀ ਏ ਗਏ ਦੋਊ ਜਾਇ ਨਿਹਾਰੇ।
ਕੇਹਰਿ ਕੋ ਤਹ ਖੋਜ ਪਿਖਿਯੋ ਇਹ ਵਾ ਹੀ ਹਨੇ ਭਟ ਐਸੇ ਪੁਕਾਰੇ।
ਆਗੇ ਜੌ ਜਾਹਿ ਤੋ ਸਿੰਘ ਪਿਖਿਯੋ ਮ੍ਰਿਤ ਚਉਕਿ ਪਰੇ ਸਭ ਪਉਰਖ ਵਾਰੇ। ੨੦੪੬।

*ਦੋਹਰਾ*

ਤਹ ਭਾਲਕ ਕੇ ਖੋਜ ਕਉ ਚਿਤੈ ਰਹੇ ਸਿਰ ਨਾਇ[2]।
ਜਹਾ ਖੋਜ ਤਿਹ ਜਾਤ ਪਗ ਤਹਾ ਜਾਤ ਭਟ ਧਾਇ। ੨੦੪੭।

---

੧. 'ਛੁਰਵਾਇ' ੨. 'ਨਯਾਇ'



*ਚੌਪਈ*

ਜਦ ਉਸ ਨੇ ਸ਼ੇਰ ਨੂੰ ਬਾਣ ਮਾਰਿਆ, ਤਦ ਸ਼ੇਰ ਨੇ ਆਪਣੇ ਬਲ ਨੂੰ ਸੰਭਾਲਿਆ। ਚੌਂਕ ਕੇ ਇਕ ਚਪੇੜ ਉਸ ਨੂੰ ਮਾਰੀ ਅਤੇ ਮਣੀ ਸਮੇਤ ਉਸ ਦੀ ਪਗੜੀ ਉਤਾਰ ਲਈ।੨੦੪੦।

*ਦੋਹਰਾ*

ਉਸ ਨੂੰ ਮਾਰ ਕੇ ਅਤੇ ਮਣੀ ਤੇ ਪਗੜੀ ਨੂੰ ਲੈ ਕੇ ਸ਼ੇਰ ਬਨ ਵਿਚ ਜਾ ਵੜਿਆ। (ਉਥੇ) ਇਕ ਬਹੁਤ ਵੱਡਾ ਰਿਛ ਹੁੰਦਾ ਸੀ, ਉਸ ਨੇ ਸ਼ੇਰ ਨੂੰ ਵੇਖ ਲਿਆ।੨੦੪੧।

*ਸਵੈਯਾ*

ਰਿਛ ਨੇ ਮਣੀ ਦੀ ਚਮਕ ਨੂੰ ਵੇਖ ਕੇ ਸਮਝਿਆ ਕਿ ਸ਼ੇਰ ਕੋਈ ਫਲ ਲੈ ਆਇਆ ਹੈ। 'ਇਸ ਫਲ ਨੂੰ ਹੁਣ ਖਾ ਲਵਾਂ' -- ਉਹ ਭੁਖ ਨਾਲ ਆਤੁਰ ਹੋ ਕੇ ਉਸ ਨੂੰ ਖਾਣ ਲਈ ਭਜਿਆ। ਜਿਵੇਂ ਹੀ ਸ਼ੇਰ ਚਲਿਆ ਜਾ ਰਿਹਾ ਸੀ, ਤਿਵੇਂ (ਰਿਛ ਨੇ) ਆ ਕੇ ਅਚਾਨਕ ਲੜਾਈ ਸ਼ੁਰੂ ਕਰ ਦਿੱਤੀ। ਚਟਾਕ ਕਰ ਕੇ ਇਕ ਚਪੇੜ (ਸ਼ੇਰ ਨੂੰ) ਮਾਰੀ ਅਤੇ ਝਟ ਹੀ ਸ਼ੇਰ ਨੂੰ ਮਾਰ ਕੇ ਡਿਗਾ ਦਿੱਤਾ।੨੦੪੨।

*ਦੋਹਰਾ*

ਜਾਮਵਾਨ (ਨਾਂ ਦੇ ਰਿਛ ਨੇ) ਸ਼ੇਰ ਨੂੰ ਮਾਰ ਕੇ ਅਤੇ ਮਣੀ ਲੈ ਕੇ ਸੁਖ ਪ੍ਰਾਪਤ ਕੀਤਾ। ਜਿਥੇ ਉਸ ਦਾ ਆਪਣਾ ਘਰ ਸੀ, ਉਥੇ ਹੀ ਜਾ ਪਹੁੰਚਿਆ।੨੦੪੩।

ਸਤ੍ਰਾਜਿਤ ਨੇ (ਇਸ ਘਟਨਾ ਦਾ) ਭੇਦ ਨ ਸਮਝ ਕੇ ਸਾਰਿਆਂ ਨੂੰ ਕਹਿ ਕੇ ਸੁਣਾਇਆ ਕਿ ਕ੍ਰਿਸ਼ਨ ਨੇ ਮੇਰੇ ਭਰਾ ਨੂੰ ਮਾਰ ਕੇ ਮਣੀ ਖੋਹ ਲਈ ਹੈ।੨੦੪੪।

*ਸਵੈਯਾ*

ਇਸ ਤਰ੍ਹਾਂ ਦੀ ਚਰਚਾ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਜਦੋਂ ਉਸ ਨੂੰ ਆਪਣੇ ਕੋਲ ਸਦਿਆ, (ਤਾਂ ਕਿਹਾ--) ਹੇ ਸਤ੍ਰਾਜਿਤ! (ਤੂੰ) ਕਹਿ ਕੇ ਸੁਣਾ ਰਿਹਾ ਹੈਂ ਕਿ ਕ੍ਰਿਸ਼ਨ ਨੇ ਮਣੀ ਵਾਸਤੇ ਮੇਰੇ ਭਰਾ ਨੂੰ ਮਾਰ ਦਿੱਤਾ ਹੈ। ਅਜਿਹੇ ਬੋਲ ਸੁਣ ਕੇ ਮੇਰਾ ਮਨ ਕ੍ਰੋਧ ਨਾਲ ਬਹੁਤ ਤਪ ਗਿਆ ਹੈ। ਇਸ ਲਈ ਤੂੰ ਵੀ ਉਸ ਦੀ ਖੋਜ ਲਈ ਚਲ ਅਤੇ ਮੈਂ ਵੀ ਚਲਦਾ ਹਾਂ। (ਇਹ) ਕਹਿ ਕੇ (ਦੋਵੇਂ) ਲਭਣ ਲਈ ਚਲ ਪਏ।੨੦੪੫।

ਯਾਦਵਾਂ ਨੂੰ ਨਾਲ ਲੈ ਕੇ ਜਦੋਂ ਸ੍ਰੀ ਕ੍ਰਿਸ਼ਨ ਉਸ ਨੂੰ ਲਭਣ ਲਈ ਚਲ ਪਏ, (ਤਾਂ) ਉਥੇ ਆ ਪਹੁੰਚੇ ਜਿਥੇ ਘੋੜ-ਸਵਾਰ (ਸਤ੍ਰਾਜਿਤ ਦਾ ਭਰਾ) ਬਿਨਾ ਪ੍ਰਾਣਾਂ ਦੇ ਪਿਆ ਸੀ। ਦੋਹਾਂ ਨੇ ਜਾ ਕੇ (ਲੋਥ ਨੂੰ) ਵੇਖ ਲਿਆ। ਉਥੇ ਹੀ ਉਨ੍ਹਾਂ ਨੇ ਸ਼ੇਰ ਦੀ ਪੈੜ ਵੇਖੀ। (ਸਾਰੇ) ਸੂਰਮੇ ਕਹਿਣ ਲਗੇ, ਉਸੇ (ਸ਼ੇਰ) ਨੇ ਇਸ ਨੂੰ ਮਾਰਿਆ ਹੈ। ਅਗੇ ਜਾ ਕੇ ਉਨ੍ਹਾਂ ਨੇ ਸ਼ੇਰ ਨੂੰ ਵੀ ਮਰਿਆ ਹੋਇਆ ਵੇਖਿਆ। (ਤਾਂ) ਸਾਰੇ ਬਲਵਾਨ ਚੌਂਕ ਪਏ।੨੦੪੬।

*ਦੋਹਰਾ*

ਉਥੇ ਰਿਛ ਦੀ ਪੈੜ ਵੇਖ ਕੇ ਸਿਰ ਨਿਵਾ ਕੇ ਸੋਚੀਂ ਪੈ ਗਏ। ਜਿਥੇ ਪੈੜ ਜਾਂਦੀ ਹੈ, ਉਥੇ ਹੀ ਪਗੜੀ ਹੋਵੇਗੀ, (ਇਹ ਸੋਚ ਕੇ ਸਾਰੇ) ਸੂਰਮੇ ਉਧਰ ਨੂੰ ਤੁਰ ਪਏ।੨੦੪੭।

*ਕਬਿਯੋ ਬਾਚ*

*ਸਵੈਯਾ*

ਜਾ ਪ੍ਰਭ ਕੇ ਬਰੁ ਦਾਨਿ ਦਏ ਅਸੁਰਾਰਿ ਜਿਤੇ ਸਭ ਦਾਨਵ ਭਾਗੇ।
ਜਾ ਪ੍ਰਭ ਸਤ੍ਰੁਨ ਨਾਸ ਕਯੋ ਸਸਿ ਸੂਰ ਥਪੇ ਫਿਰਿ ਕਾਰਜ ਲਾਗੇ।
ਸੁੰਦਰ ਜਾਹਿ ਕਰੀ ਕੁਬਿਜਾ ਛਿਨ ਬੀਚ ਸੁਗੰਧਿ ਲਗਾਵਤ ਬਾਗੇ।
ਸੋ ਪ੍ਰਭੁ ਅਪਨੇ ਕਾਰਜ ਹੇਤੁ ਸੁ ਜਾਤ ਹੈ ਰੀਛ ਕੇ ਖੋਜਹਿ ਲਾਗੇ। ੨੦੪੮।

ਖੋਜ ਲੀਏ ਸਭ ਏਕੁ ਗੁਫਾ ਹੂ ਪੈ ਜਾਤ ਭਏ ਹਰਿ ਐਸੇ ਉਚਾਰਿਯੋ।
ਹੈ ਕੋਊ ਸੂਰ ਧਸੈ ਇਹ ਬੀਚ ਨ ਕਾਹੂੰ ਬਲੀ ਪੁਰਖਤ ਸੰਭਾਰਿਯੋ।
ਯਾ ਹੀ ਕੇ ਬੀਚ ਧਸਿਯੋ ਸੋਈ ਰੀਛ ਸਭੋ ਮਨ ਮੈ ਇਹ ਭਾਤਿ ਬਿਚਾਰਿਯੋ।
ਕੋਊ ਕਹੈ ਨਹਿ ਯਾ ਮੈ ਕਹਿਯੋ ਹਰਿ ਰੇ ਹਮ ਖੋਜ ਇਹੀ ਮਹਿ ਡਾਰਿਯੋ। ੨੦੪੯।

ਕੋਊ ਨ ਬੀਰ ਗੁਫਾ ਮੈ ਧਸਿਯੋ ਤਬ ਆਪ ਹੀ ਤਾਹਿ ਮੈ ਸ੍ਯਾਮ ਗਯੋ ਹੈ।
ਭਾਲਕ ਲੈ ਸੁਧਿ ਬੀਚ ਗੁਫਾਹੂੰ ਕੈ ਜੁਧੁ ਕੋ ਸਾਮੁਹੇ ਕੋਪ ਅਯੋ ਹੈ।
ਸ੍ਯਾਮ ਜੂ ਸ੍ਯਾਮ ਭਨੈ ਉਹ ਸੋ ਦਿਨ ਦ੍ਵਾਦਸ ਬਾਹਨ ਜੁਧੁ ਕਯੋ ਹੈ।
ਜੁਧੁ ਇਤ ਜੁਗ ਚਾਰਨਿ ਮੈ ਨਹਿ ਹ੍ਵੈ ਹੈ ਕਬੈ ਕਬਹੂੰ ਨ ਭਯੋ ਹੈ। ੨੦੫੦।

ਦ੍ਵਾਦਸ ਦਿਉਸ ਭਿਰੇ ਦਿਨ ਰੈਨ ਨਹੀ ਤਿਹ ਤੇ ਹਰਿ ਨੈਕੁ ਡਰਾਨੋ।
ਲਾਤਨ ਮੁਕਨ ਕੋ ਅਤਿ ਹੀ ਫੁਨਿ ਤਉਨ ਗੁਫਾ ਮਹਿ ਜੁਧੁ ਮਚਾਨੋ।
ਪਉਰਖ ਭਾਲਕ ਕੋ ਘਟਿ ਗਯੋ ਇਹ ਮੈ ਬਹੁ ਪਉਰਖ ਤਾ ਪਹਿਚਾਨੋ।
ਜੁਧੁ ਕੋ ਛਾਡ ਕੈ ਪਾਇ ਪਰਿਯੋ ਜਦੁਬੀਰ ਕੋ ਰਾਮ ਸਹੀ ਕਰਿ ਜਾਨੋ। ੨੦੫੧।

ਪਾਇ ਪਰਿਯੋ ਘਿਘਿਆਨੋ ਘਨੋ ਬਤੀਯਾ ਅਤਿ ਦੀਨ ਹ੍ਵੈ ਯਾ ਬਿਧਿ ਭਾਖੀ।
ਹੋ ਤੁਮ ਰਾਵਨ ਕੇ ਮਰੀਆ ਤੁਮ ਹੀ ਪੁਨਿ ਲਾਜ ਦਰੋਪਤੀ ਰਾਖੀ।
ਭੂਲ ਭਈ ਹਮ ਤੇ ਪ੍ਰਭ ਜੂ ਸੁ ਛਿਮਾ ਕਰੀਯੈ ਸਿਵ ਸੂਰਜ ਸਾਖੀ।
ਯੋ ਕਹਿ ਕੈ ਦੁਹਿਤਾ ਜੁ ਹੁਤੀ ਸੋਊ ਲੈ ਬ੍ਰਿਜਨਾਥ ਕੇ ਅਗ੍ਰਜ ਰਾਖੀ। ੨੦੫੨।

ਉਤ ਜੁਧ ਕੈ ਸ੍ਯਾਮ ਜੂ ਬ੍ਯਾਹ ਕਯੋ ਇਤ ਹ੍ਵੈ ਕੈ ਨਿਰਾਸ ਏ ਧਾਮਨ ਆਏ।
ਕਾਨ੍ਹ ਗੁਫਾ ਹੂੰ ਕੇ ਬੀਚ ਧਸੇ ਸੋਊ ਕਾਹੂੰ ਹਨੇ ਸੁ ਇਹੀ ਠਹਰਾਏ।
ਨੀਰ ਢਰੈ ਭਟਵਾਨ ਕੀ ਆਖਿਨ ਲੋਟਤ ਹੈ ਚਿਤ ਮੈ ਦੁਖੁ ਪਾਏ।
ਸੀਸ ਧੁਨੈ ਇਕ ਐਸੇ ਕਹੈ ਹਮ ਹੂੰ ਜਦੁਬੀਰ ਕੇ ਕਾਮ ਨ ਆਏ। ੨੦੫੩।



*ਕਵੀ ਕਹਿੰਦਾ ਹੈ--*

*ਸਵੈਯਾ*

ਜਿਸ ਪ੍ਰਭੂ ਦੇ ਵਰਦਾਨ ਦੇਣ ਨਾਲ ਇੰਦਰ ਆਦਿ ਦੇਵਤੇ ਵਿਜਈ ਹੋਏ ਸਨ ਅਤੇ ਸਾਰੇ ਦੈਂਤ ਭਜ ਗਏ ਸਨ। ਜਿਸ ਪ੍ਰਭੂ ਨੇ ਵੈਰੀਆਂ ਦਾ ਨਾਸ਼ ਕੀਤਾ ਸੀ ਅਤੇ ਸੂਰਜ ਅਤੇ ਚੰਦ੍ਰਮਾ ਨੂੰ ਸਥਾਪਿਤ ਕਰ ਕੇ ਫਿਰ ਕੰਮ ਵਿਚ ਲਗਾਇਆ ਸੀ। ਜਿਸ ਨੇ ਛਿਣ ਭਰ ਵਿਚ ਕੁਬਿਜਾ ਨੂੰ ਸੁੰਦਰੀ ਬਣਾ ਦਿੱਤਾ ਸੀ ਅਤੇ ਬਾਗ ਨੂੰ ਸੁਗੰਧਿਤ ਕਰ ਦਿੱਤਾ ਸੀ। ਉਹ ਪ੍ਰਭੂ ਆਪਣੇ ਕਾਰਜ ਲਈ ਰਿਛ ਦੀ ਪੈੜ ਤੁਰਦਾ ਜਾ ਰਿਹਾ ਹੈ।੨੦੪੮।

ਪੈੜ ਨੂੰ ਪਕੜ ਕੇ ਸਾਰੇ ਇਕ ਗੁਫਾ ਵਿਚ ਜਾ ਪਹੁੰਚੇ। (ਤਦ) ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਕਿਹਾ--ਹੈ ਕੋਈ ਸੂਰਮਾ ਜੋ ਇਸ (ਗੁਫਾ) ਵਿਚ ਵੜੇ, ਪਰ ਕਿਸੇ ਵੀ ਯੋਧੇ ਨੇ ਹਿੰਮਤ ਨਹੀਂ ਕੀਤੀ। ਉਹ ਰਿਛ ਇਸੇ ਵਿਚ ਵੜਿਆ ਹੈ, ਸਾਰਿਆਂ ਨੇ ਇਸ ਤਰ੍ਹਾਂ ਆਪਣੇ ਮਨ ਵਿਚ ਵਿਚਾਰ ਕੀਤਾ ਹੈ। ਕੋਈ ਕਹਿਣ ਲਗਿਆ ਕਿ ਇਸ ਵਿਚ ਨਹੀਂ ਹੈ, (ਤਾਂ) ਸ੍ਰੀ ਕ੍ਰਿਸ਼ਨ ਨੇ ਕਿਹਾ--ਭਾਈ! ਅਸੀਂ ਪੈੜ ਇਸੇ ਵਿਚ ਗਈ (ਨਿਸਚਿਤ ਕੀਤੀ ਹੈ)।੨੦੪੯।

(ਜਦ) ਕੋਈ ਵੀ ਯੋਧਾ ਗੁਫਾ ਵਿਚ ਨ ਵੜਿਆ, ਤਾਂ ਸ੍ਰੀ ਕ੍ਰਿਸ਼ਨ ਆਪ ਹੀ ਉਸ ਵਿਚ ਵੜ ਗਏ। ਰਿਛ (ਗੁਫਾ ਵਿਚ ਇਨ੍ਹਾਂ ਦੇ ਆਉਣ ਦੀ) ਸੂਹ ਮਿਲਦਿਆਂ ਹੀ, ਗੁਫਾ ਵਿਚ ਹੀ ਯੁੱਧ ਕਰਨ ਲਈ ਕ੍ਰੋਧਿਤ ਹੋ ਕੇ ਸਾਹਮਣੇ ਆ ਡਟਿਆ। (ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਉਸ ਨਾਲ ਬਾਰ੍ਹਾਂ ਦਿਨ ਘਸੁੰਨ-ਮੁਕੀ ਹੁੰਦੇ ਰਹੇ। ਇਸ ਪ੍ਰਕਾਰ ਦਾ ਯੁੱਧ ਚੌਹਾਂ ਯੁਗਾਂ ਵਿਚ ਕਦੇ ਨਹੀਂ ਹੋਇਆ ਅਤੇ ਨ ਹੀ ਕਦੇ ਹੋਵੇਗਾ।੨੦੫੦।

(ਉਹ) ਬਾਰ੍ਹਾਂ ਰੋਜ਼ ਦਿਨ ਰਾਤ ਲੜਦੇ ਰਹੇ, (ਪਰ) ਉਸ (ਰਿਛ) ਪਾਸੋਂ ਸ੍ਰੀ ਕ੍ਰਿਸ਼ਨ ਬਿਲਕੁਲ ਨਹੀਂ ਡਰੇ। ਫਿਰ ਉਨ੍ਹਾਂ ਨੇ ਗੁਫਾ ਵਿਚ ਲਤਾਂ ਅਤੇ ਮੁਕਿਆਂ ਦਾ ਬਹੁਤ ਯੁੱਧ ਮਚਾਇਆ। (ਇਤਨੇ ਵਿਚ) ਰਿਛ ਦਾ ਬਲ ਘਟ ਗਿਆ ਅਤੇ ਉਸ ਨੇ ਇਨ੍ਹਾਂ (ਸ੍ਰੀ ਕ੍ਰਿਸ਼ਨ) ਵਿਚਲੇ ਬਹੁਤ ਅਧਿਕ ਬਲ ਨੂੰ ਪਛਾਣ ਲਿਆ। ਯੁੱਧ ਨੂੰ ਛਡ ਕੇ ਪੈਰੀਂ ਪੈ ਗਿਆ ਅਤੇ ਸ੍ਰੀ ਕ੍ਰਿਸ਼ਨ ਨੂੰ ਸਚਮੁਚ ਰਾਮ ਚੰਦਰ ਸਮਝ ਲਿਆ।੨੦੫੧।

(ਰਿਛ) ਪੈਰੀਂ ਪੈ ਗਿਆ ਅਤੇ ਬਹੁਤ ਤਰਲੇ ਕੀਤੇ; ਉਸ ਨੇ ਬਹੁਤ ਸਾਰੀਆਂ ਗੱਲਾਂ, ਨਿਮਾਣਾ ਹੋ ਕੇ, ਇਸ ਤਰ੍ਹਾਂ ਕਹੀਆਂ -- ਹੇ ਪ੍ਰਭੂ! ਤੁਸੀਂ ਹੀ ਰਾਵਣ ਨੂੰ ਮਾਰਨ ਵਾਲੇ ਹੋ, ਤੁਸੀਂ ਹੀ ਦ੍ਰੋਪਦੀ ਦੀ ਲਾਜ ਬਚਾਈ ਸੀ। ਮੇਰੇ ਕੋਲੋਂ ਭੁਲ ਹੋ ਗਈ ਹੈ, ਸ਼ਿਵ ਅਤੇ ਸੂਰਜ ਨੂੰ ਸਾਖੀ ਮੰਨ ਕੇ ਖਿਮਾ ਕਰ ਦਿਓ। ਇਸ ਤਰ੍ਹਾਂ ਕਹਿ ਕੇ ਅਤੇ ਜੋ (ਉਸ ਦੀ) ਪੁੱਤਰੀ ਸੀ, ਉਸ ਨੂੰ ਲੈ ਕੇ ਸ੍ਰੀ ਕ੍ਰਿਸ਼ਨ ਦੇ ਅਗੇ ਭੇਟ ਕਰ ਦਿੱਤੀ।੨੦੫੨।

ਉਧਰ ਸ੍ਰੀ ਕ੍ਰਿਸ਼ਨ ਨੇ ਯੁੱਧ ਕਰ ਕੇ ਵਿਆਹ ਕਰ ਲਿਆ, ਇਧਰ (ਬਾਹਰ ਖੜੋਤੇ ਯੋਧੇ) ਨਿਰਾਸ਼ ਹੋ ਕੇ ਘਰਾਂ ਨੂੰ ਆ ਗਏ। ਉਨ੍ਹਾਂ ਨੇ ਇਹ (ਮਨ ਵਿਚ) ਧਾਰ ਲਿਆ ਕਿ ਸ੍ਰੀ ਕ੍ਰਿਸ਼ਨ ਗੁਫਾ ਵਿਚ ਵੜੇ ਸਨ, ਉਨ੍ਹਾਂ ਨੂੰ ਕਿਸੇ ਨੇ ਮਾਰ ਦਿੱਤਾ ਹੈ। ਸੂਰਮਿਆਂ ਦੀਆਂ ਅੱਖਾਂ ਤੋਂ (ਹੰਝੂਆਂ ਦਾ) ਜਲ ਵਗ ਰਿਹਾ ਹੈ ਅਤੇ ਮਨ ਵਿਚ ਦੁਖੀ ਹੋ ਕੇ (ਧਰਤੀ ਉਤੇ) ਲੋਟ ਪੋਟ ਹੋ ਰਹੇ ਹਨ। (ਕਈ ਇਕ) ਸਿਰ ਮਾਰਦੇ ਹਨ ਅਤੇ ਕਈ ਇਕ ਇੰਜ ਕਹਿੰਦੇ ਹਨ ਕਿ ਅਸੀਂ ਸ੍ਰੀ ਕ੍ਰਿਸ਼ਨ ਦੇ ਕੰਮ ਨਹੀਂ ਆਏ ਹਾਂ।੨੦੫੩।

ਸੈਨ ਜਿਤੋ ਜਦੁਬੀਰ ਕੇ ਸੰਗ ਗਯੋ ਸੋਊ ਭੂਪ ਪੈ ਰੋਵਤ ਆਯੋ।
ਭੂਪਤਿ ਦੇਖ ਦਸਾ ਤਿਨ ਕੀ ਅਤਿ ਹੀ ਅਪੁਨੇ ਮਨ ਮੈ ਦੁਖੁ ਪਾਯੋ।
ਧਾਇ ਗਯੋ ਬਲਿਭਦ੍ਰ ਪੈ ਪੂਛਨ ਰੋਇ ਇਹੀ ਤਿਨ ਬੈਨ ਸੁਨਾਯੋ।
ਕਾਨ੍ਹ ਗੁਫਾ ਕੇ ਬਿਖੈ ਧਸਿ ਕੈ ਤਿਹ ਤੇ ਬਹੁਰੇ ਨਹੀ ਬਾਹਰਿ ਆਯੋ। ੨੦੫੪।

*ਹਲੀ ਬਾਚ*

*ਸਵੈਯਾ*

ਕੈ ਲਰਿ ਕੈ ਅਰਿ ਕਾਹੂ ਕੇ ਸੰਗਿ ਤਨ ਆਪਨ ਕੋ ਜਮਲੋਕਿ ਪਠਾਯੋ।
ਖੋਜਤ ਕੈ ਮਨਿ ਯਾ ਜੜ ਕੀ ਬਲਿ ਲੋਕਿ ਗਯੋ ਕੋਊ ਮਾਰਗ ਪਾਯੋ।
ਕੈ ਮਨਿ ਲੈ ਇਹ ਭ੍ਰਾਤ ਕੇ ਪ੍ਰਾਨ ਗਯੋ ਜਮ ਲੈ ਤਿਨ ਲੈਨ ਕਉ ਧਾਯੋ।
ਕੈ ਇਹ ਮੂਰਖ ਕੋ ਸੁ ਕੁਬੋਲ ਲਗਿਯੋ ਹੁਇ ਲਜਾਤੁਰ ਧਾਮਿ ਨ ਆਯੋ। ੨੦੫੫।

ਰੋਇ ਜਬੈ ਸੰਗ ਭੂਪਤਿ ਕੋ ਮੁਖ ਤੇ ਮੁਸਲੀ ਇਹ ਭਾਤਿ ਉਚਾਰਿਯੋ।
ਤਉ ਸਤ੍ਰਾਜਿਤ ਕਉ ਮਿਲਿ ਕੈ ਸਭ ਜਾਦਵ ਲਾਤਨ ਮੂਕਨ ਮਾਰਿਯੋ।
ਪਾਗ ਉਤਾਰ ਦਈ ਮੁਸਕੈ ਗਹਿ ਗੋਡਨ ਤੇ ਮਧਿ ਕੂਪ ਕੇ ਡਾਰਿਯੋ।
ਛੋਡਬੋ ਤਾ ਕੇ ਕਹਿਯੋ ਨ ਕਿਹੂ ਸਭ ਹੂ ਤਿਹ ਕੋ ਬਧਬੋ ਚਿਤਿ ਧਾਰਿਯੋ। ੨੦੫੬।

ਕਾਨਰ ਕੀ ਜਬ ਏ ਬਤੀਯਾ ਪ੍ਰਭ ਕੀ ਸਭ ਨਾਰਿਨ ਜਉ ਸੁਨਿ ਪਾਈ।
ਰੋਵਤ ਭੀ ਕੋਊ ਭੂਮਿ ਪਰੀ ਗਿਰ ਪੀਟਤ ਭੀ ਕਰਿ ਕੈ ਦੁਚਿਤਾਈ।
ਏਕ ਕਹੈ ਪਤਿ ਪ੍ਰਾਨ ਤਜੇ ਅਬ ਹੁਇ ਹੈ ਕਹਾ ਹਮਰੀ ਗਤਿ ਮਾਈ।
ਅਉਰ ਰੁਕਮਿਨਿ ਦੇਤ ਦਿਜੋਤਮ ਦਾਨ ਸਤੀ ਫੁਨਿ ਹੋਬੇ ਕਉ ਆਈ। ੨੦੫੭।

*ਦੋਹਰਾ*

ਬਸੁਦੇਵ ਅਰੁ ਦੇਵਕੀ ਦੁਬਿਧਾ ਚਿਤਹਿ ਬਢਾਇ।
ਪ੍ਰਭ ਗਤਿ ਦ੍ਵੈ ਬਿਧਿ ਹੇਰਿ ਕੈ ਬਰਜਿਓ ਰੁਕਮਿਨਿ ਆਇ। ੨੦੫੮।

*ਸਵੈਯਾ*

ਪੁਤ੍ਰ ਬਧੂ ਹੂ ਕੋ ਦੇਵਕੀ ਆਇ ਸੁ ਸ੍ਯਾਮ ਭਨੈ ਬਿਧਿ ਯਾ ਸਮਝਾਯੋ।
ਜੋ ਹਰਿ ਜੂਝ ਮਰੇ ਰਨ ਮੋ ਜਰਿਬੋ ਤੁਹਿ ਕੋ ਨਿਸਚੈ ਬਨਿ ਆਯੋ।
ਜਉ ਮਨਿ ਢੂੰਢਤ ਯਾ ਜੜ ਕੀ ਬ੍ਰਿਜਨਾਥ ਘਨੇ ਪੁਨਿ ਕੋਸ ਸਿਧਾਯੋ।
ਤਾ ਤੇ ਰਹੋ ਚੁਪਿ ਕੈ ਸੁਧਿ ਲੈ ਅਰੁ ਯੌ ਕਹਿ ਪਾਇਨ ਸੀਸ ਝੁਕਾਯੋ। ੨੦੫੯।



ਜਿਤਨੀ ਸੈਨਾ ਸ੍ਰੀ ਕ੍ਰਿਸ਼ਨ ਦੇ ਨਾਲ ਗਈ ਸੀ, ਉਹ (ਸਾਰੀ) ਰੋਂਦੀ ਹੋਈ ਰਾਜਾ (ਉਗ੍ਰਸੈਨ) ਪਾਸ ਆ ਗਈ। ਰਾਜੇ ਨੇ ਉਨ੍ਹਾਂ ਦੀ ਹਾਲਤ ਵੇਖ ਕੇ ਮਨ ਵਿਚ ਬਹੁਤ ਦੁਖ ਪਾਇਆ। (ਰਾਜਾ) ਭਜ ਕੇ ਪੁਛੱਣ ਲਈ ਬਲਰਾਮ ਕੋਲ ਗਿਆ। ਉਸ ਨੇ ਵੀ ਰੋ ਕੇ ਇਹੀ ਬਚਨ ਸੁਣਾਏ ਕਿ ਕ੍ਰਿਸ਼ਨ ਗੁਫਾ ਵਿਚ ਵੜ ਕੇ ਫਿਰ ਉਸ ਤੋਂ ਬਾਹਰ ਨਹੀਂ ਆਇਆ।੨੦੫੪।

*ਬਲਰਾਮ ਨੇ ਕਿਹਾ--*

*ਸਵੈਯਾ*

ਜਾਂ ਤਾਂ ਕਿਸੇ ਵੈਰੀ ਨਾਲ ਲੜ ਕੇ (ਸ੍ਰੀ ਕ੍ਰਿਸ਼ਨ ਨੇ) ਆਪਣਾ ਸ਼ਰੀਰ ਯਮਲੋਕ ਭੇਜ ਦਿੱਤਾ ਹੈ। ਜਾਂ ਇਸ ਮੂਰਖ ਦੀ ਮਣੀ ਨੂੰ ਖੋਜਦਿਆਂ ਹੋਇਆ (ਰਾਜਾ) ਬਲਿ ਦੇ ਲੋਕ ਦਾ ਕੋਈ ਮਾਰਗ ਲਭ ਲਿਆ ਹੈ। ਜਾਂ ਇਸ ਦੇ ਭਰਾ ਦੇ ਪ੍ਰਾਣ ਅਤੇ ਮਣੀ ਨੂੰ ਯਮ ਲੈ ਗਿਆ ਹੈ, ਉਨ੍ਹਾਂ ਨੂੰ ਲਿਆਉਣ ਲਈ (ਉਥੇ) ਚਲਾ ਗਿਆ ਹੈ। ਜਾਂ ਇਸ ਮੂਰਖ ਦੇ ਕੁਬੋਲ (ਉਸ ਨੂੰ) ਲਗ ਗਏ ਹਨ ਅਤੇ ਲਜਾ ਦਾ ਮਾਰਿਆ ਘਰ ਨਹੀਂ ਆਇਆ ਹੈ।੨੦੫੫।

ਜਦ ਰਾਜਾ (ਉਗ੍ਰਸੈਨ) ਪਾਸ ਬਲਰਾਮ ਨੇ ਰੋਂਦੇ ਹੋਇਆਂ ਇਸ ਤਰ੍ਹਾਂ ਕਿਹਾ, ਤਦ ਸਾਰੇ ਯਾਦਵਾਂ ਨੇ ਮਿਲ ਕੇ ਸਤ੍ਰਾਜਿਤ ਨੂੰ ਲਤਾਂ ਅਤੇ ਮੁਕਿਆਂ ਨਾਲ ਕੁਟਿਆ। ਪਗ ਉਤਾਰ ਕੇ ਮੁਸ਼ਕਾਂ (ਬੰਨ੍ਹ) ਦਿੱਤੀਆਂ ਅਤੇ ਗੋਡਿਆਂ ਤੋਂ ਪਕੜ ਕੇ ਖੂਹ ਵਿਚ ਸੁਟ ਦਿੱਤਾ। ਕਿਸੇ ਨੇ ਉਸ ਨੂੰ ਛੱਡਣ ਲਈ ਨ ਕਿਹਾ, (ਸਗੋਂ) ਸਭ ਨੇ ਉਸ ਨੂੰ ਮਾਰ ਸੁਟਣ (ਦਾ ਵਿਚਾਰ) ਚਿਤ ਵਿਚ ਧਾਰ ਲਿਆ।੨੦੫੬।

ਕ੍ਰਿਸ਼ਨ ਦੀਆਂ ਇਹ ਗੱਲਾਂ ਜਦ ਸ੍ਰੀ ਕ੍ਰਿਸ਼ਨ ਦੀਆਂ ਸਾਰੀਆਂ ਨਾਰੀਆਂ ਨੇ ਸੁਣ ਲਈਆਂ, ਤਾਂ ਕਈ ਰੋਂਦੀਆਂ ਹੋਈਆਂ ਭੂਮੀ ਉਤੇ ਡਿਗ ਪਈਆਂ ਅਤੇ ਕਈ ਮਨ ਦੀ ਦੁਚਿੱਤੀ ਕਾਰਨ ਪਿਟਣ ਲਗ ਗਈਆਂ। ਕਈ ਇਕ ਕਹਿੰਦੀਆਂ--ਪਤੀ ਨੇ ਪ੍ਰਾਣ ਤਿਆਗ ਦਿੱਤੇ ਹਨ, ਹੇ ਮਾਤਾ! ਹੁਣ ਸਾਡਾ ਕੀ ਹਾਲ ਹੋਵੇਗਾ। (ਅਤੇ) ਰੁਕਮਨੀ ਨੇ ਸ੍ਰੇਸ਼ਠ ਬ੍ਰਾਹਮਣਾਂ ਨੂੰ ਦਾਨ ਦਿੱਤੇ ਹਨ ਅਤੇ ਫਿਰ (ਆਪ) ਸਤੀ ਹੋਣ ਲਈ ਆ ਗਈ ਹੈ।੨੦੫੭।

*ਦੋਹਰਾ*

ਬਸੁਦੇਵ ਅਤੇ ਦੇਵਕੀ ਦੇ ਚਿਤ ਵਿਚ ਦੁਬਿਧਾ ਵਧ ਗਈ। ਸ੍ਰੀ ਕ੍ਰਿਸ਼ਨ ਦੀ ਦੋ-ਪਾਸੀ (ਲੌਕਿਕ ਤੇ ਪਰਲੌਕਿਕ) ਗਤਿ ਵੇਖ ਕੇ ਰੁਕਮਨੀ ਨੂੰ ਆ ਕੇ (ਸਤੀ ਹੋਣ ਤੋਂ) ਵਰਜਿਆ।੨੦੫੮।

*ਸਵੈਯਾ*

(ਕਵੀ) ਸ਼ਿਆਮ ਕਹਿੰਦੇ ਹਨ, ਦੇਵਕੀ ਨੇ ਪੁੱਤਰ-ਬਧੂ (ਨੂੰਹ) ਨੂੰ ਆ ਕੇ ਇਸ ਤਰ੍ਹਾਂ ਸਮਝਾਇਆ-- ਜੇ ਸ੍ਰੀ ਕ੍ਰਿਸ਼ਨ ਰਣ ਵਿਚ ਜੂਝ ਮਰਿਆ ਹੈ, ਤਾਂ ਤੇਰਾ ਸੜ ਮਰਨਾ (ਸਤੀ ਹੋਣਾ) ਜ਼ਰੂਰ ਬਣਦਾ ਹੈ। ਜੇ ਕਰ ਇਸ ਮੂਰਖ ਦੀ ਮਣੀ ਨੂੰ ਲਭਣ ਲਈ ਸ੍ਰੀ ਕ੍ਰਿਸ਼ਨ ਬਹੁਤ ਸਾਰੇ ਕੋਹ ਦੂਰ ਨਿਕਲ ਗਿਆ ਹੈ, ਤਾਂ ਤੂੰ ਚੁਪ ਕਰ ਰਹਿ ਅਤੇ (ਉਸ ਦੀ) ਖ਼ਬਰ ਸਾਰ ਲੈ। ਅਤੇ ਇਸ ਤਰ੍ਹਾਂ ਕਹਿ ਕੇ (ਨੂੰਹ ਦੇ) ਪੈਰਾਂ ਉਤੇ ਸਿਰ ਝੁਕ ਦਿੱਤਾ।੨੦੫੯।

ਐਸੋ ਸਮੋਧ ਕੈ ਪੁਤ੍ਰ ਬਧੂ ਕੋ ਭਵਾਨੀ ਕੋ ਪੈ ਤਿਨ ਜਾਇ ਮਨਾਯੋ।
ਠਾਈਸ ਦਿਵਸ ਲਉ ਸੇਵ ਕਰੀ ਤਿਹ ਕੀ ਤਿਹ ਕੋ ਅਤਿ ਹੀ ਰਿਝਵਾਯੋ।
ਰੀਝਿ ਸਿਵਾ ਤਿਨ ਪੈ ਤਬ ਹੀ ਕਬਿ ਸ੍ਯਾਮ ਇਹੀ ਬਰੁਦਾਨ ਦਿਵਾਯੋ।
ਆਇ ਹੈ ਸ੍ਯਾਮ ਨ ਸੋਕ ਕਰੋ ਤਬ ਲਉ ਹਰਿ ਲੀਨੇ ਤ੍ਰੀਆ ਮਨਿ ਆਯੋ। ੨੦੯੦।

ਕਾਨ੍ਹ ਕੋ ਹੇਰਿ ਤ੍ਰੀਆ ਮਨਿ ਕੇ ਜੁਤ ਸੋਕ ਕੀ ਬਾਤ ਸਭੈ ਬਿਸਰਾਈ।
ਡਾਰਿ ਕਮੰਡਲ ਮੈ ਜਲੁ ਸੀਤਲ ਮਾਇ ਪੀਯੋ ਪੁਨਿ ਵਾਰ ਕੈ ਆਈ।
ਜਾਦਵ ਅਉਰ ਸਭੈ ਹਰਖੈ ਅਰੁ ਬਾਜਤ ਭੀ ਪੁਰ ਬੀਚ ਬਧਾਈ।
ਅਉਰ ਕਹੈ ਕਬਿ ਸ੍ਯਾਮ ਸਿਵਾ ਸੁ ਸਭੋ ਜਗਮਾਇ ਸਹੀ ਠਹਰਾਈ। ੨੦੯੧।

*ਇਤਿ ਜਾਮਵੰਤ ਕੋ ਜੀਤ ਕੈ ਦੁਹਿਤਾ ਤਿਸ ਕੀ ਮਨਿ ਸਹਿਤ ਲਿਆਵਤ ਭਏ।*

*ਸਵੈਯਾ*

ਹੇਰ ਕੈ ਸ੍ਯਾਮ ਸਤ੍ਰਾਜਿਤ ਕਉ ਮਨਿ ਲੈ ਕਰ ਮੈ ਫੁਨਿ ਤਾ ਸਿਰ ਮਾਰੀ।
ਜਾ ਹਿਤ ਦੋਸ ਦਯੋ ਸੋਈ ਲੈ ਜੜ ਕੋਪ ਭਰੇ ਇਹ ਭਾਤਿ ਉਚਾਰੀ।
ਚਉਕਿ ਕਹੈ ਸਭ ਜਾਦਵ ਯੌ ਸੁ ਪਿਖੋ ਰਿਸਿ ਕੈਸੀ ਕਰੀ ਗਿਰਧਾਰੀ।
ਸੋ ਇਹ ਭਾਤਿ ਕਬਿਤਨ ਬੀਚ ਕਥਾ ਜਗ ਮੈ ਕਬ ਸ੍ਯਾਮ ਬਿਥਾਰੀ। ੨੦੯੨।

ਹਾਥਿ ਰਹਿਓ ਮਨਿ ਕੋ ਧਰਿ ਕੈ ਤਿਨਿ ਨੈਕੁ ਨ ਕਾਹੂੰ ਕੀ ਓਰਿ ਨਿਹਾਰਿਓ।
ਲਜਿਤ ਹ੍ਵੈ ਖਿਸਿਯਾਨੋ ਘਨੋ ਦੁਬਿਧਾ ਕਰਿ ਧਾਮ ਕੀ ਓਰਿ ਸਿਧਾਰਿਓ।
ਬੈਰ ਪਰਿਯੋ ਹਮਰੋ ਹਰਿ ਸੋ ਰੁ ਕਲੰਕ ਚੜਿਯੋ ਗਯੋ ਭ੍ਰਾਤ੍ਰ ਮਾਰਿਓ।
ਭੀਰ ਪਰੀ ਤੇ ਅਧੀਰ ਭਯੋ ਦੁਹਿਤਾ ਦੇਉ ਸ੍ਯਾਮ ਇਹੀ ਚਿਤਿ ਧਾਰਿਓ। ੨੦੯੩।

## ਅਥ ਸਤ੍ਰਾਜਿਤ ਕੀ ਦੁਹਿਤਾ ਕੋ ਬ੍ਯਾਹ ਕਥਨੰ

*ਸ੍ਵੈਯਾ*

ਬੋਲਿ ਦਿਜੋਤਮ ਬੇਦਨ ਕੀ ਬਿਧਿ ਜੈਸ ਕਹੀ ਤਿਸ ਬ੍ਯਾਹ ਰਚਾਯੋ।
ਸਤਿ ਭਾਮਨਿ ਕੋ ਕਬਿ ਸ੍ਯਾਮ ਭਨੈ ਜਿਹ ਕੋ ਸਭ ਲੋਗਨ ਮੈ ਜਸੁ ਛਾਯੋ।
ਪਾਵਤ ਹੈ ਉਪਮਾ ਲਛਮੀ ਕੀ ਨ ਤਾ ਸਮ ਯੌ ਕਹਿਬੋ ਬਨਿ ਆਯੋ।
ਤਾਹੀ ਕੇ ਬ੍ਯਾਹਨ ਕਾਜ ਸੁ ਦੈ ਮਨਿ ਮਾਨਿ ਭਲੈ ਘਨਿ ਸ੍ਯਾਮ ਬੁਲਾਯੋ। ੨੦੯੪।



ਨੂੰਹ ਨੂੰ ਇਸ ਤਰ੍ਹਾਂ ਸਮਝਾ ਬੁਝਾ ਕੇ ਫਿਰ ਉਸ (ਦੇਵਕੀ) ਨੇ ਜਾ ਕੇ ਭਵਾਨੀ (ਦੁਰਗਾ) ਦੀ ਪੂਜਾ ਕਰਨੀ ਆਰੰਭ ਕੀਤੀ। ਉਸ ਦੀ ਅਠਾਈ ਦਿਨਾਂ ਤਕ ਸੇਵਾ ਕੀਤੀ ਅਤੇ ਉਸ ਨੂੰ ਬਹੁਤ ਰਿਝਾਇਆ। ਕਵੀ ਸ਼ਿਆਮ (ਕਹਿੰਦੇ ਹਨ), ਦੁਰਗਾ ਨੇ ਤਦ ਉਸ ਉਤੇ ਪ੍ਰਸੰਨ ਹੋ ਕੇ ਉਸ ਨੂੰ ਇਹ ਵਰਦਾਨ ਦਿੱਤਾ ਕਿ ਸ੍ਰੀ ਕ੍ਰਿਸ਼ਨ ਆਉਣਗੇ, ਸੋਗ ਨ ਕਰੋ। ਤਦ ਤਕ ਸ੍ਰੀ ਕ੍ਰਿਸ਼ਨ ਮਣੀ ਅਤੇ ਇਸਤਰੀ ਨੂੰ ਲੈ ਕੇ ਆ ਗਏ।੨੦੯੦।

ਕ੍ਰਿਸ਼ਨ ਨੂੰ ਇਸਤਰੀ ਅਤੇ ਮਣੀ ਸਹਿਤ ਵੇਖ ਕੇ ਸੋਗ ਦੀ ਗੱਲ ਸਾਰੀਆਂ ਨੇ ਭੁਲਾ ਦਿੱਤੀ। ਮਾਤਾ ਕਮੰਡਲ ਵਿਚ ਠੰਡਾ ਜਲ ਪਾ ਕੇ ਲੈ ਆਈ ਅਤੇ ਫਿਰ (ਨੂੰਹ ਅਤੇ ਪੁੱਤਰ ਦੇ ਸਿਰ ਤੋਂ) ਵਾਰ ਕੇ ਪੀਤਾ। ਹੋਰ ਸਾਰੇ ਯਾਦਵ ਪ੍ਰਸੰਨ ਹੋ ਗਏ ਅਤੇ ਨਗਰ ਵਿਚ ਵੀ ਖੁਸ਼ੀ ਦੇ ਵਾਜੇ ਵਜਣ ਲਗੇ। ਅਤੇ ਕਵੀ ਸ਼ਿਆਮ ਕਹਿੰਦੇ ਹਨ, (ਉਸ ਦਿਨ ਤੋਂ) ਸਭ ਨੇ ਦੁਰਗਾ ਨੂੰ ਸਚੀ ਜਗਤ ਮਾਤਾ ਮੰਨ ਲਿਆ।੨੦੯੧।

*ਇਥੇ ਜਾਮਵੰਤ ਨੂੰ ਜਿਤ ਕੇ, ਮਣੀ ਸਹਿਤ ਉਸ ਦੀ ਦੁਹਿਤਾ ਨੂੰ ਲੈ ਆਏ ਪ੍ਰਸੰਗ ਸਮਾਪਤ।*

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਸਤ੍ਰਾਜਿਤ ਨੂੰ ਵੇਖ ਕੇ ਅਤੇ ਮਣੀ ਨੂੰ ਹੱਥ ਵਿਚ ਲੈ ਕੇ ਫਿਰ ਉਸ ਦੇ ਸਿਰ ਵਿਚ ਮਾਰੀ ਅਤੇ ਕ੍ਰੋਧ ਨਾਲ ਭਰ ਕੇ ਇਸ ਤਰ੍ਹਾਂ ਕਿਹਾ--ਹੇ ਮੂਰਖ! ਜਿਸ ਲਈ (ਤੂੰ ਮੇਰੇ ਉਤੇ) ਦੋਸ਼ ਲਾਇਆ ਸੀ, ਉਸ (ਮਣੀ) ਨੂੰ ਸਾਂਭ ਲੈ। ਸਾਰੇ ਯਾਦਵ ਚੌਂਕ ਕੇ ਕਹਿਣ ਲਗੇ--ਵੇਖੋ, ਕ੍ਰਿਸ਼ਨ ਨੇ ਕਿਸ ਤਰ੍ਹਾਂ ਦਾ ਕ੍ਰੋਧ ਕੀਤਾ ਹੈ। ਉਸ ਕਥਾ ਨੂੰ ਇਸ ਤਰ੍ਹਾਂ ਕਬਿੱਤਾਂ (ਕਵਿਤਾ) ਵਿਚ ਰਚ ਕੇ ਕਵੀ ਸ਼ਿਆਮ ਨੇ ਜਗਤ ਵਿਚ ਪ੍ਰਸਾਰਿਤ ਕੀਤੀ ਹੈ।੨੦੯੨।

ਹੱਥ ਵਿਚ ਮਣੀ ਨੂੰ ਧਾਰਨ ਕਰ ਕੇ (ਸਤ੍ਰਾਜਿਤ ਖੜੋਤਾ) ਰਿਹਾ ਅਤੇ ਕਿਸੇ ਵਲ ਬਿਲਕੁਲ ਨਹੀਂ ਵੇਖਿਆ। ਲਜਿਤ ਹੋ ਕੇ ਬਹੁਤ ਖਿਝਿਆ ਅਤੇ ਦੁਬਿਧਾ ਦਾ ਗ੍ਰਸਿਆ ਘਰ ਨੂੰ ਚਲਾ ਗਿਆ। ਮੇਰਾ ਸ੍ਰੀ ਕ੍ਰਿਸ਼ਨ ਨਾਲ ਵੈਰ ਪੈ ਗਿਆ ਹੈ ਅਤੇ (ਮੱਥੇ ਉਤੇ) ਕਲੰਕ ਲਗ ਗਿਆ ਹੈ। (ਇਸ ਤੋਂ ਇਲਾਵਾ) ਭਰਾ ਵੀ ਮਾਰਿਆ ਗਿਆ ਹੈ। ਸੰਕਟ ਪੈਣ ਤੇ (ਉਸ ਦਾ) ਧੀਰਜ ਖ਼ਤਮ ਹੋ ਗਿਆ। (ਫਿਰ) ਮਨ ਵਿਚ ਇਹ ਸੋਚਿਆ ਕਿ ਸ੍ਰੀ ਕ੍ਰਿਸ਼ਨ ਨੂੰ ਧੀ (ਦਾ ਡੋਲਾ) ਦੇ ਦਿਆਂ (ਇਸ ਨਾਲ ਸਾਰੇ ਸੰਕਟ ਟਲ ਜਾਣਗੇ)।੨੦੯੩।

## ਹੁਣ ਸਤ੍ਰਾਜਿਤ ਦੀ ਪੁੱਤਰੀ ਦੇ ਵਿਆਹ ਦਾ ਕਥਨ

*ਸਵੈਯਾ*

ਸ੍ਰੇਸ਼ਠ ਬ੍ਰਾਹਮਣਾਂ ਨੂੰ ਬੁਲਾ ਕੇ ਜਿਸ ਤਰ੍ਹਾਂ ਵੇਦਾਂ ਦੀ ਵਿਧੀ ਕਹੀ ਗਈ ਹੈ, ਉਸ ਤਰ੍ਹਾਂ (ਸਤ੍ਰਾਜਿਤ ਨੇ ਪੁੱਤਰੀ ਦਾ) ਵਿਆਹ ਕੀਤਾ। ਕਵੀ ਸ਼ਿਆਮ ਕਹਿੰਦੇ ਹਨ, (ਸਤ੍ਰਾਜਿਤ ਦੀ ਪੁੱਤਰੀ) ਸਤਿਭਾਮਾ ਜਿਸ ਦਾ ਯਸ਼ ਸਾਰਿਆਂ ਲੋਕਾਂ ਵਿਚ ਪਸਰਿਆ ਹੋਇਆ ਹੈ, ਉਹ ਲੱਛਮੀ ਜਿਤਨੀ ਸ਼ੋਭਾ ਪਾਉਂਦੀ ਹੈ, (ਸਗੋਂ) ਇਸ ਤਰ੍ਹਾਂ ਕਹਿਣਾ ਬਣਦਾ ਹੈ ਕਿ (ਲੱਛਮੀ ਵੀ) ਉਸ ਵਰਗੀ ਨਹੀਂ ਹੈ। ਉਸ (ਸਤਿਭਾਮਾ) ਦੇ ਵਿਆਹ ਦੇ ਕਾਜ ਲਈ, ਮਣੀ ਭੇਟਾ ਕਰ ਕੇ, ਬਹੁਤ ਆਦਰ ਨਾਲ (ਸਤ੍ਰਾਜਿਤ ਨੇ) ਸ੍ਰੀ ਕ੍ਰਿਸ਼ਨ ਨੂੰ (ਆਪਣੇ ਘਰ) ਬੁਲਾਇਆ।੨੦੯੪।

ਸ੍ਰੀ ਬ੍ਰਿਜਨਾਥ ਸੁਨੇ ਬਤੀਯਾ ਸੁਭ ਸਾਜਿ ਜਨੇਤ ਜਹਾ ਕੋ ਸਿਧਾਏ।
ਆਵਤ ਸੋ ਸੁਨਿ ਕੈ ਪ੍ਰਭੁ ਕੋ ਸਭ ਆਗੇ ਹੀ ਤੇ ਮਿਲਿਬੇ ਕਉ ਧਾਏ।
ਆਦਰ ਸੰਗ ਲਵਾਇ ਕੈ ਜਾਇ ਬ੍ਯਾਹ ਕੀਯੋ ਦਿਜ ਦਾਨ ਦਿਵਾਏ।
ਐਸੇ ਬਿਵਾਹ ਪ੍ਰਭੂ ਸੁਖੁ ਪਾਇ ਤ੍ਰੀਯਾ ਸੰਗ ਲੈ ਕਰਿ ਧਾਮਹਿ ਆਏ। ੨੦੬੫।

*ਇਤਿ ਬਿਵਾਹ ਸੰਪੂਰਨ ਹੋਤ ਭਯੋ।*

## ਲਛੀਆ ਗ੍ਰਿਹ ਪ੍ਰਸੰਗ

*ਸਵੈਯਾ*

ਤਉ ਹੀ ਲਉ ਐਸੋ ਸੁਨੀ ਬਤੀਯਾ ਲਛੀਆ ਗ੍ਰਿਹਿ ਮੈ ਸੁਤ ਪੰਡੁ ਕੇ ਆਏ।
ਗਾਇ ਸਮੇਤ ਸਭੋ ਮਿਲਿ ਕੌਰਨ ਚਿਤ ਬਿਖੈ ਕਰੁਨਾ ਨ ਬਸਾਏ।
ਐਸੇ ਬਿਚਾਰ ਕੀਓ ਚਿਤ ਮੈ ਸੁ ਤਹਾ ਕੋ ਚਲੈ ਸਭ ਬਿਸਨੁ ਬੁਲਾਏ।
ਐਸੇ ਬਿਚਾਰ ਸੁ ਸਾਜ ਕੈ ਸ੍ਯੰਦਨ ਸ੍ਰੀ ਬ੍ਰਿਜਨਾਥ ਤਹਾ ਕੋ ਸਿਧਾਏ। ੨੦੬੬।

ਕਾਨ੍ਹ ਚਲੇ ਉਤ ਕਉ ਜਬ ਹੀ ਬਰਮਾਕ੍ਰਿਤ ਤੋ ਇਤ ਮੰਤ੍ਰ ਬਿਚਾਰਿਯੋ।
ਲੈ ਅਕ੍ਰੂਰ ਕਉ ਆਪਨੇ ਸੰਗ ਕਹਿਯੋ ਅਰੇ ਕਾਨ੍ਹ ਕਹੂੰ ਕਉ ਪਧਾਰਿਯੋ।
ਛੀਨ ਲੈ ਯਾ ਤੇ ਅਰੇ ਮਿਲਿ ਕੈ ਮਨਿ ਐਸੇ ਬਿਚਾਰ ਕੀਯੋ ਤਿਹ ਮਾਰਿਯੋ।
ਲੈ ਬਰਮਾਕ੍ਰਿਤ ਵਾ ਬਧ ਕੈ ਮਨਿ ਆਪਨੇ ਧਾਮ ਕੀ ਓਰਿ ਸਿਧਾਰਿਯੋ। ੨੦੬੭।

*ਚੌਪਈ*

ਸਤਿ ਧੰਨਾ ਭੀ ਸੰਗਿ ਰਲਾਯੋ। ਜਬ ਸਤ੍ਰਾਜਿਤ ਕੋ ਤਿਨ ਘਾਯੋ।
ਏ ਤਿਹ ਬਧ ਕੈ ਡੇਰਨ ਆਏ। ਉਤੈ ਸੰਦੇਸ ਸ੍ਯਾਮ ਸੁਨਿ ਪਾਏ। ੨੦੬੮।

*ਦੂਤ ਬਾਚ ਕਾਨ੍ਹ ਸੋ*

*ਚੌਪਈ*

ਪ੍ਰਭੁ ਸੋ ਦੂਤਨ ਬੈਨ ਉਚਾਰੇ। ਸਤ੍ਰਾਜਿਤ ਕ੍ਰਿਤਬਰਮਾ ਮਾਰੇ।
ਮਨਿ ਧਨ ਛੀਨਿ ਤਾਹਿ ਤੇ ਲਯੋ। ਤੋਹਿ ਤ੍ਰੀਆ ਕੋ ਅਤਿ ਦੁਖੁ ਦਯੋ। ੨੦੬੯।
ਜਬ ਜਦੁਪਤਿ ਇਹ ਬਿਧਿ ਸੁਨਿ ਪਾਯੋ। ਛੋਰਿ ਅਉਰ ਸਭ ਕਾਰਜ ਆਯੋ।
ਹਰਿ ਆਵਨ ਕ੍ਰਿਤਬਰਮੈ ਜਾਨੀ। ਸਤਿਧੰਨਾ ਸੋ ਬਾਤ ਬਖਾਨੀ। ੨੦੭੦।

*ਅੜਿਲ*

ਕਹੁ ਸਤਿਧੰਨਾ ਬਾਤ ਅਬੈ ਹਮ ਕਿਆ ਕਰੈ।
ਕਹੋ ਪਰੈ ਕੈ ਜਾਇ ਕਹੋ ਲਰਿ ਕੈ ਮਰੈ।
ਦੁਇ ਮੈ ਇਕ ਮੁਹਿ ਬਾਤ ਕਹੋ ਸਮਝਾਇ ਕੈ।
ਹੋ ਕੇ ਉਪਾਇ ਕੈ ਸ੍ਯਾਮਹਿ ਮਾਰੈ ਜਾਇ ਕੈ। ੨੦੭੧।



ਸ੍ਰੀ ਕ੍ਰਿਸ਼ਨ (ਇਹ) ਗੱਲਾਂ ਸੁਣ ਕੇ ਅਤੇ ਜੰਞ ਨੂੰ ਸ਼ੋਭਾਸ਼ਾਲੀ ਢੰਗ ਨਾਲ ਸਜਾ ਕੇ ਉਥੋਂ ਲਈ ਤੁਰ ਪਏ। ਸ੍ਰੀ ਕ੍ਰਿਸ਼ਨ ਦਾ ਆਉਣਾ ਸੁਣ ਕੇ ਉਹ ਸਾਰੇ ਮਿਲ ਕੇ (ਲਿਆਉਣ ਲਈ) ਅਗੇ ਨੂੰ ਚਲ ਪਏ। ਆਦਰ ਨਾਲ (ਵਿਆਹ ਵਾਲੀ) ਥਾਂ ਤੇ ਲਿਆ ਕੇ ਵਿਆਹ ਕਰ ਦਿੱਤਾ ਅਤੇ ਬ੍ਰਾਹਮਣਾਂ ਨੂੰ ਦਾਨ ਵੰਡਿਆ। ਇਸ ਤਰ੍ਹਾਂ ਵਿਆਹ ਕਰ ਕੇ ਅਤੇ ਸੁਖ ਪ੍ਰਾਪਤ ਕਰ ਕੇ, ਸ੍ਰੀ ਕ੍ਰਿਸ਼ਨ ਇਸਤਰੀ ਨੂੰ ਨਾਲ ਲੈ ਕੇ (ਆਪਣੇ) ਘਰ ਨੂੰ ਆ ਗਏ।੨੦੬੫।

*ਇਥੇ ਵਿਆਹ ਦਾ ਪ੍ਰਸੰਗ ਸਪੂਰਨ ਹੋ ਗਿਆ।*

## ਲਛਿਆ ਗ੍ਰਿਹ ਪ੍ਰਸੰਗ

*ਸਵੈਯਾ*

ਉਦੋਂ ਤਕ ਇਸ ਤਰ੍ਹਾਂ ਦੀ ਗੱਲ ਸੁਣੀ ਗਈ ਕਿ ਪੰਡੁ ਦੇ ਪੁੱਤਰ ਲਛਿਆ (ਲਾਖ) ਦੇ ਘਰ ਵਿਚ ਆਏ ਹਨ। ਪਿੰਡ ਦੇ ਸਾਰਿਆਂ ਨੇ ਮਿਲ ਕੇ (ਕੌਰਵਾਂ ਨੂੰ ਬੇਨਤੀ ਕੀਤੀ) ਪਰ ਕੌਰਵਾਂ ਦੇ ਚਿਤ ਵਿਚ ਕਰੁਣਾ ਨਹੀਂ ਹੈ। ਇਸ ਤਰ੍ਹਾਂ ਦਾ ਚਿਤ ਵਿਚ ਵਿਚਾਰ ਕਰ ਕੇ ਸ੍ਰੀ ਕ੍ਰਿਸ਼ਨ ਨੇ ਸਭ (ਯਾਦਵਾਂ) ਨੂੰ ਬੁਲਾ ਲਿਆ ਅਤੇ ਉਧਰ ਨੂੰ ਤੁਰ ਪਏ। ਇਸ ਤਰ੍ਹਾਂ ਵਿਚਾਰ ਕੇ, ਰਥਾਂ ਨੂੰ ਤਿਆਰ ਕਰ ਕੇ ਸ੍ਰੀ ਕ੍ਰਿਸ਼ਨ ਉਥੋਂ ਲਈ ਚਲ ਪਏ।੨੦੬੬।

ਜਦ ਸ੍ਰੀ ਕ੍ਰਿਸ਼ਨ ਉਧਰ ਨੂੰ ਚਲ ਪਏ, ਤਾਂ ਬਰਮਾਕ੍ਰਿਤ (ਕ੍ਰਿਤਵਰਮਾ) ਨੇ ਇਹ ਸਲਾਹ ਕੀਤੀ ਅਤੇ ਅਕਰੂਰ ਨੂੰ ਆਪਣੇ ਨਾਲ ਲੈ ਕੇ ਕਿਹਾ--ਓਇ! ਕ੍ਰਿਸ਼ਨ ਕਿਧਰੇ ਚਲਿਆ ਗਿਆ ਹੈ। ਇਸ ਲਈ ਅਸੀਂ (ਦੋਵੇਂ) ਮਿਲ ਕੇ ਇਸ (ਸਤ੍ਰਾਜਿਤ) ਤੋਂ ਮਣੀ ਖੋਹ ਲਈਏ। ਅਜਿਹਾ ਵਿਚਾਰ ਕਰ ਕੇ (ਉਨ੍ਹਾਂ ਨੇ) ਉਸ (ਸਤ੍ਰਾਜਿਤ) ਨੂੰ ਮਾਰ ਦਿੱਤਾ। ਉਸ ਨੂੰ ਮਾਰ ਕੇ ਅਤੇ ਮਣੀ ਲੈ ਕੇ ਬਰਮਾਕ੍ਰਿਤ ਆਪਣੇ ਘਰ ਵਲ ਚਲਾ ਗਿਆ।੨੦੬੭।

*ਚੌਪਈ*

ਸਤਿਧੰਨਾ (ਨਾਂ ਦਾ ਯੋਧਾ) ਵੀ ਨਾਲ ਗਿਆ ਸੀ ਜਦੋਂ ਉਨ੍ਹਾਂ ਨੇ ਸਤ੍ਰਾਜਿਤ ਨੂੰ ਮਾਰਿਆ ਸੀ। ਇਹ ਤਿੰਨੋ (ਉਸ ਨੂੰ) ਮਾਰ ਕੇ (ਆਪਣੇ) ਡੇਰੇ ਵਲ ਆਏ ਅਤੇ ਉਧਰ ਸ੍ਰੀ ਕ੍ਰਿਸ਼ਨ ਨੇ ਵੀ ਸੁਨੇਹਾ ਸੁਣ ਲਿਆ।੨੦੬੮।

*ਦੂਤ ਨੇ ਸ੍ਰੀ ਕ੍ਰਿਸ਼ਨ ਨੂੰ ਕਿਹਾ--*

*ਚੌਪਈ*

ਸ੍ਰੀ ਕ੍ਰਿਸ਼ਨ ਪ੍ਰਤਿ ਦੂਤਾਂ ਨੇ ਬਚਨ ਕਹੇ ਕਿ ਸਤ੍ਰਾਜਿਤ ਨੂੰ ਬਰਮਾਕ੍ਰਿਤ ਨੇ ਮਾਰ ਦਿੱਤਾ ਹੈ। ਉਸ ਕੋਲੋਂ ਮਣੀ ਰੂਪ ਧਨ ਖੋਹ ਲਿਆ ਹੈ ਅਤੇ ਤੁਹਾਡੀ ਇਸਤਰੀ ਨੂੰ ਬਹੁਤ ਦੁਖ ਦਿੱਤਾ ਹੈ।੨੦੬੯।

ਜਦ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਸੁਣ ਲਿਆ, (ਤਦ) ਹੋਰ ਸਾਰੇ ਕਾਰਜ ਛਡ ਕੇ ਆ ਗਏ। ਕ੍ਰਿਸ਼ਨ ਦੇ ਆਉਣ (ਦੀ ਸੂਚਨਾ) ਬਰਮਾਕ੍ਰਿਤ ਨੂੰ ਮਿਲ ਗਈ ਅਤੇ (ਉਸ ਨੇ) ਸਤਿਧੰਨਾ ਨੂੰ ਇਹ ਗੱਲ ਦਸੀ।੨੦੭੦।

*ਅੜਿਲ*

ਹੇ ਸਤਿਧੰਨਾ! ਹੁਣ ਗੱਲ ਦਸ, ਮੈਂ ਕੀ ਕਰਾਂ। ਕਹੇਂ (ਤਾਂ) ਜਾ ਕੇ (ਪੈਰੀ) ਪੈ ਜਾਵਾਂ, ਕਹੇ (ਤਾਂ) ਲੜ ਕੇ ਮਰ ਜਾਵਾਂ। ਦੋਹਾਂ ਵਿਚ ਇਕ ਗੱਲ ਮੈਨੂੰ ਸਮਝਾ ਕੇ ਕਹਿ। (ਹੇ ਭਾਈ!) ਕੋਈ ਅਜਿਹਾ ਉਪਾ ਹੈ ਕਿ ਸ੍ਰੀ ਕ੍ਰਿਸ਼ਨ ਨੂੰ ਜਾ ਕੇ ਮਾਰ ਦੇਵਾਂ।੨੦੭੧।

ਕ੍ਰਿਤਬਰਮਾ ਕੀ ਬਾਤ ਸੁਨਤ ਤਿਨਿ ਯੌ ਕਹਿਯੋ।
ਜਦੁਪਤਿ ਬਲੀ ਪ੍ਰਚੰਡ ਹਨਿਯੋ ਅਰਿ ਜੋ ਚਹਿਯੋ।
ਤਾ ਸੋ ਹਮ ਪੈ ਬਲ ਨ ਲਰੈ ਪੁਨਿ ਜਾਇ ਕੈ।
ਹੋ ਕੰਸ ਸੇ ਛਿਨ ਮੈ ਮਾਰਿ ਦਏ ਸੁਖ ਪਾਇ ਕੈ। ੨੦੭੨।

ਬਤੀਆ ਸੁਨਿ ਤਿਹ ਕੀ ਅਕ੍ਰੂਰ ਪੈ ਆਯੋ।
ਪ੍ਰਭੁ ਦੁਬਿਧਾ ਕੋ ਭੇਦ ਸੁ ਤਾਹਿ ਸੁਨਾਯੋ।
ਤਿਨ ਕਹਿਯੋ ਅਬ ਸੁਨਿ ਤੇਰੋ ਤਿਹੀ ਉਪਾਇ ਹੈ।
ਹੋ ਪ੍ਰਭ ਤੇ ਬਚ ਹੈ ਸੋਊ ਜੁ ਪ੍ਰਾਨ ਬਚਾਇ ਹੈ। ੨੦੭੩।

*ਸਵੈਯਾ*

ਦੈ ਮਨਿ ਤਾਹਿ ਉਦਾਸ ਭਯੋ ਕਿਹ ਓਰਿ ਭਜੋ ਚਿਤ ਮੈ ਇਹ ਧਾਰਿਯੋ।
ਮੈ ਅਪਰਾਧ ਕੀਓ ਹਰਿ ਕੋ ਮਨਿ ਹੇਤੁ ਬਲੀ ਸਤ੍ਰਾਜਿਤ ਮਾਰਿਯੋ।
ਤਾਹਿ ਕੇ ਹੇਤੁ ਗੁਸਾ ਕਰਿ ਸ੍ਯਾਮ ਸਭੇ ਅਪਨੋ ਪੁਰਖਤ ਸੰਭਾਰਿਯੋ।
ਜਉ ਰਹਿ ਹਉ ਤਊ ਮਾਰਤ ਹੈ ਏਹ ਕੈ ਡਰੁ ਉਤਰ ਓਰਿ ਸਿਧਾਰਿਯੋ। ੨੦੭੪।

*ਦੋਹਰਾ*

ਸਤਿਧੰਨਾ ਮਨਿ ਲੈ ਜਹਾ ਭਜ ਗਯੋ ਤ੍ਰਾਸ ਬਢਾਇ।
ਸ੍ਯੰਦਨ ਪੈ ਚੜਿ ਸ੍ਯਾਮ ਜੂ ਤਹ ਹੀ ਪਹੁੰਚਿਯੋ ਜਾਇ। ੨੦੭੫।

ਪਾਵ ਪਿਆਦੋ ਸਤ੍ਰ ਹੋਇ[1] ਭਜਿਯੋ ਸੁ ਤ੍ਰਾਸ ਬਢਾਇ।
ਤਬ ਜਦੁਬੀਰ ਕ੍ਰਿਪਾਨ ਸੋ ਮਾਰਿਯੋ ਤਾ ਕੋ ਜਾਇ। ੨੦੭੬।

ਖੋਜਤ ਭਯੋ ਤਿਹ ਮਾਰ ਕੈ ਮਨਿ ਨਹੀ ਆਈ ਹਾਥਿ।
ਮਨਿ ਨਹੀ ਆਈ ਹਾਥਿ ਯੌ ਕਹਿਯੋ ਹਲੀ ਕੇ ਸਾਥ। ੨੦੭੭।

*ਸਵੈਯਾ*

ਐਸੇ ਲਖਿਯੋ ਮੁਸਲੀ ਮਨ ਮੈ ਸੁ ਪ੍ਰਭੂ ਹਮ ਤੇ ਮਨਿ ਆਜ ਛਪਾਈ।
ਲੈ ਅਕ੍ਰੂਰ ਬਨਾਰਸ ਗਯੋ ਮਨਿ ਕਉ ਤਿਹ ਕੀ ਨ ਕਛੂ ਸੁਧਿ ਪਾਈ।
ਸ੍ਯਾਮ ਜੂ ਮੋ ਇਕ ਸਿਖ੍ਯ ਹੈ ਭੂਪਤਿ ਜਾਤ ਤਹਾ ਹਉ ਸੋ ਸੁਨਾਈ।
ਯੌ ਬਤੀਯਾ ਕਹਿ ਜਾਤ ਰਹਿਯੋ ਜਦੁਬੀਰ ਕੀ ਕੈ ਮਨ ਮੈ ਦੁਚਿਤਾਈ। ੨੦੭੮।

*ਦੋਹਰਾ*

ਜਉ ਮੁਸਲੀ ਤਿਹ ਪੈ ਗਯੋ ਤਉ ਭੂਪਤਿ ਸੁਖੁ ਪਾਇ।
ਲੈ ਅਪੁਨੇ ਤਿਹ ਧਾਮ ਗਯੋ ਆਗੇ ਹੀ ਤੇ ਆਇ। ੨੦੭੯।

ਗਦਾ ਜੁਧ ਮੈ ਅਤਿ ਚਤੁਰੁ ਯੌ ਸਭ ਤੇ ਸੁਨਿ ਪਾਇ।
ਤਬੈ ਦੁਰਜੋਧਨ ਹਲੀ ਤੇ ਸਭ ਸੀਖੀ ਬਿਧਿ ਆਇ। ੨੦੮੦।

---
੧. 'ਹ੍ਵੈ'



ਕ੍ਰਿਤਬਰਮਾ ਦੀ ਗੱਲ ਸੁਣ ਕੇ ਉਸ ਨੇ ਇਸ ਤਰ੍ਹਾਂ ਕਿਹਾ--ਕ੍ਰਿਸ਼ਨ ਪ੍ਰਚੰਡ ਬਲਵਾਨ ਹੈ, ਜਿਸ ਵੈਰੀ ਨੂੰ ਚਾਹਿਆ (ਉਸ ਨੇ ਮਾਰ ਦਿੱਤਾ ਹੈ)। ਫਿਰ ਸਾਡੇ ਵਿਚ ਉਸ ਨਾਲ ਜਾ ਕੇ ਲੜਨ ਦਾ ਬਲ ਨਹੀਂ ਹੈ। (ਹੇ ਭਾਈ!) ਉਸ ਨੇ ਛਿਣਾਂ ਵਿਚ ਕੰਸ ਨੂੰ ਮਾਰ ਕੇ ਸੁਖ ਪਾਇਆ ਹੈ।੨੦੭੨।

ਉਸ ਦੀਆਂ ਗੱਲਾਂ ਸੁਣ ਕੇ (ਬਰਮਾਕ੍ਰਿਤ) ਅਕਰੂਰ ਕੋਲ ਆਇਆ। ਸ੍ਰੀ ਕ੍ਰਿਸ਼ਨ (ਵਲੋਂ ਪੈਦਾ ਹੋਈ) ਦੁਬਿਧਾ ਦਾ ਭੇਦ ਉਸ ਨੂੰ ਸੁਣਾਇਆ। ਉਸ ਨੇ ਕਿਹਾ ਹੁਣ ਤੇਰੇ (ਬਚਣ ਦਾ) ਇਹੀ ਉਪਾ ਹੈ। (ਹੇ ਭਾਈ!) ਕ੍ਰਿਸ਼ਨ ਕੋਲੋਂ ਉਹੀ ਬਚੇਗਾ ਜੋ ਆਪਣੇ ਪ੍ਰਾਣਾਂ ਨੂੰ (ਕਿਸੇ ਪਾਸੇ ਭਜ ਕੇ) ਬਚਾ ਲਵੇਗਾ।੨੦੭੩।

*ਸਵੈਯਾ*

ਉਸ ਨੂੰ ਮਣੀ ਦੇ ਕੇ (ਬਰਮਾਕ੍ਰਿਤ) ਉਦਾਸ ਹੋ ਗਿਆ ਅਤੇ ਚਿਤ ਵਿਚ ਇਹ ਵਿਚਾਰਿਆ ਕਿ ਕਿਸ ਪਾਸੇ ਵਲ ਭਜ ਜਾਵਾਂ। ਮੈਂ ਕ੍ਰਿਸ਼ਨ ਦਾ ਬਹੁਤ ਅਪਰਾਧ ਕੀਤਾ ਹੈ ਅਤੇ ਮਣੀ (ਦੀ ਪ੍ਰਾਪਤੀ) ਲਈ ਸਤ੍ਰਾਜਿਤ ਵਰਗੇ ਬਲਵਾਨ ਨੂੰ ਮਾਰ ਦਿੱਤਾ ਹੈ। ਉਸੇ ਲਈ ਕ੍ਰੋਧ ਕਰ ਕੇ ਸ੍ਰੀ ਕ੍ਰਿਸ਼ਨ ਨੇ ਆਪਣੀ ਸਾਰੀ ਸ਼ਕਤੀ ਸੰਭਾਲ ਲਈ ਹੈ। ਜੇ ਮੈਂ (ਇਥੇ) ਰਹਿੰਦਾ ਹਾਂ, ਤਾਂ (ਇਹ) ਮਾਰ ਦੇਵੇਗਾ। ਇਸ ਡਰ ਕਰ ਕੇ (ਉਹ) ਉਤਰ ਦਿਸ਼ਾ ਵਲ ਚਲਾ ਗਿਆ।੨੦੭੪।

*ਦੋਹਰਾ*

ਸਤਿਧੰਨਾ ਮਣੀ ਨੂੰ ਲੈ ਕੇ ਡਰ ਦਾ ਮਾਰਿਆ ਜਿਥੇ ਭਜ ਕੇ ਗਿਆ ਸੀ, ਸ੍ਰੀ ਕ੍ਰਿਸ਼ਨ ਰਥ ਉਤੇ ਚੜ੍ਹ ਕੇ ਉਥੇ ਹੀ ਜਾ ਪਹੁੰਚੇ।੨੦੭੫।

ਡਰਦਾ ਮਾਰਿਆ ਵੈਰੀ (ਸਤਿਧੰਨਾ) ਪੈਰ ਪਿਆਦਾ ਹੀ ਭਜੀ ਜਾ ਰਿਹਾ ਸੀ। ਤਦ ਸ੍ਰੀ ਕ੍ਰਿਸ਼ਨ ਨੇ ਕ੍ਰਿਪਾਨ ਨਾਲ ਉਸ ਨੂੰ ਮਾਰ ਦਿੱਤਾ।੨੦੭੬।

ਉਸ ਨੂੰ ਮਾਰ ਕੇ, (ਉਸ ਦੀ) ਫੋਲਾ ਫਾਲੀ ਕੀਤੀ, ਪਰ ਮਣੀ ਹੱਥ ਨ ਲਗੀ। (ਸ੍ਰੀ ਕ੍ਰਿਸ਼ਨ ਨੇ) ਬਲਰਾਮ ਨੂੰ ਇਸ ਤਰ੍ਹਾਂ ਕਿਹਾ ਕਿ ਮਣੀ ਹਥ ਨਹੀਂ ਆਈ।੨੦੭੭।

*ਸਵੈਯਾ*

ਬਲਰਾਮ ਨੇ ਮਨ ਵਿਚ ਇਸ ਤਰ੍ਹਾਂ ਸਮਝਿਆ ਕਿ ਸ੍ਰੀ ਕ੍ਰਿਸ਼ਨ ਨੇ ਅਜ ਮੇਰੇ ਕੋਲੋਂ ਮਣੀ ਲੁਕਾ ਲਈ ਹੈ। ਮਣੀ ਨੂੰ ਅਕਰੂਰ ਲੈ ਕੇ ਬਨਾਰਸ ਚਲਾ ਗਿਆ ਸੀ, ਇਸ ਦੀ ਕਿਸੇ ਨੂੰ ਕੋਈ ਖ਼ਬਰ ਨਹੀਂ ਸੀ। (ਬਲਰਾਮ ਨੇ) ਇਸ ਤਰ੍ਹਾਂ (ਕਹਿ ਕੇ) ਸੁਣਾਇਆ--ਹੇ ਕ੍ਰਿਸ਼ਨ! ਇਕ ਰਾਜਾ ਮੇਰਾ ਸੇਵਕ ਹੈ, ਮੈਂ ਉਸ ਕੋਲ ਚਲਿਆ ਹਾਂ। ਇਸ ਤਰ੍ਹਾਂ ਦੀਆਂ ਗੱਲਾਂ ਕਹਿ ਕੇ (ਉਹ) ਚਲਾ ਗਿਆ, (ਪਰ) ਉਸ ਦੇ ਮਨ ਵਿਚ ਸ੍ਰੀ ਕ੍ਰਿਸ਼ਨ ਵਾਲੀ ਦੁਬਿਧਾ (ਬੈਠੀ ਹੋਈ ਸੀ)।੨੦੭੮।

*ਦੋਹਰਾ*

ਜਦ ਬਲਰਾਮ ਉਸ (ਰਾਜੇ) ਕੋਲ ਚਲਾ ਗਿਆ ਤਾਂ ਰਾਜੇ ਨੇ ਸੁਖ ਮਾਣਿਆ ਅਤੇ ਅਗੋਂ ਦੀ ਆ ਕੇ ਉਸ ਨੂੰ ਆਪਣੇ ਘਰ ਲੈ ਗਿਆ।੨੦੭੯।

ਬਲਰਾਮ ਗਦਾ ਯੁੱਧ ਵਿਚ ਸਭ ਤੋਂ ਚਤੁਰ ਜਾਂ ਪ੍ਰਬੀਨ ਹੈ, ਇਹ ਗੱਲ ਸਾਰਿਆਂ ਤੋਂ ਸੁਣ ਕੇ ਤਦੋਂ ਦੁਰਯੋਧਨ ਨੇ ਬਲਰਾਮ ਤੋਂ ਆ ਕੇ (ਗਦਾ ਚਲਾਉਣ ਦੀ) ਸਾਰੀ ਵਿਧੀ ਸਿਖ ਲਈ।੨੦੮੦।

*ਸਵੈਯਾ*

ਸਤਿਧੰਨਾ ਕਉ ਮਾਰ ਜਬੈ ਜਦੁਨੰਦਨ ਦ੍ਵਾਰਵਤੀ ਹੂ ਕੇ ਭੀਤਰ ਆਯੋ।
ਕੰਚਨ ਕੋ ਅਕ੍ਰੂਰ ਬਨਾਰਸ ਦਾਨ ਕਰੈ ਬਹੁ ਯੌ ਸੁਨਿ ਪਾਯੋ।
ਸੂਰਜ ਦਿਤ ਉਹੀ ਪਹਿ ਹੈ ਮਨਿ ਯੌ ਅਪਨੇ ਮਨ ਮੈ ਸੁ ਜਨਾਯੋ।
ਮਾਨਸ ਭੇਜ ਭਲੋ ਤਿਹ ਪੈ ਤਿਹ ਕੋ ਅਪੁਨੇ ਪਹਿ ਬੋਲਿ ਪਠਾਯੋ। ੨੦੯੧।

ਜਉ ਹਰਿ ਪੈ ਸੋਊ ਆਵਤ ਭਯੋ ਤਿਹ ਤੇ ਮਨਿ ਤੋ ਇਨ ਮਾਗਿ ਲਈ ਹੈ।
ਸੂਰਜ ਜੇ ਤਿਹ ਰੀਝਿ ਦਈ ਧਨਸਤਿ ਕੀ ਜਾ ਹਿਤੁ ਦੇਹ ਗਈ ਹੈ।
ਜਾ ਹਿਤੁ ਸ੍ਯਾਮ ਤ੍ਰਿਯਾ ਹਰਿ ਭ੍ਰਾਤਹਿ ਮਾਨਹਿ ਕੀ ਮਨਿ ਬਾਤ ਠਈ ਹੈ।
ਸੋ ਦਿਖਰਾਇ ਸਭੋ ਹਰਖਾਇ ਕੈ ਲੈ ਅਕ੍ਰੂਰਹ ਫੇਰਿ ਦਈ ਹੈ। ੨੦੯੨।

ਜੋ ਸਤ੍ਰਾਜਿਤ ਕੈ ਕਰਿ ਸੇਵ ਸੁ ਸੂਰਜ ਕੀ ਫੁਨਿ ਤਾਹਿ ਤੇ ਪਾਈ।
ਜਾ ਹਰਿ ਕੈ ਇਹ ਕੋ ਬਧ ਕਾਰਨ ਕੈ ਧਨਸਤਿ ਸੁ ਆਪਨੀ ਦੇਹ ਗਵਾਈ।
ਤਾਹਿ ਗਯੋ ਅਕ੍ਰੂਰ ਥੋ ਲੈ ਤਿਹ ਤੇ ਫਿਰਿ ਸੋ ਬ੍ਰਿਜ ਨਾਥ ਪੈ ਆਈ।
ਸੋ ਹਰਿ ਦੇਤ ਭਯੋ ਤਿਹ ਕੋ ਮੁੰਦਰੀ ਮਨੋ ਸ੍ਯਾਮ ਜੁ ਰਾਘਵ ਹਾਈ। ੨੦੯੩।

*ਦੋਹਰਾ*

ਬਡੇ ਜਸਹਿ ਪਾਵਤ ਭਯੋ ਮਨਿ ਦੈ ਸ੍ਰੀ ਜਦੁਬੀਰ।
ਜੋ ਕਟੀਆ ਸਿਰ ਦੁਰਜਨਨ ਹਰਤਾ ਸਾਧਨ ਪੀਰ। ੨੦੯੪।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਸਤਿਧੰਨੇ ਕੋ ਬਧ ਕੈ ਅਕ੍ਰੂਰ ਕੋ ਮਨਿ ਦੇਤ ਭਏ।*

## ਕਾਨ੍ਹ ਜੂ ਕੋ ਦਿਲੀ ਮਹਿ ਆਵਨ ਕਥਨੰ

*ਚੌਪਈ*

ਜਬ ਅਕ੍ਰੂਰਹਿ ਕੋ ਮਨਿ ਦਈ। ਜਦੁਪਤਿ ਦਿਲੀ ਕੋ ਸੁਧਿ ਲਈ।
ਤਬ ਦਿਲੀ ਕੇ ਭੀਤਰ ਆਏ। ਪਾਡਵ ਪਾਚ ਚਰਨ ਲਪਟਾਏ। ੨੦੯੫।

*ਦੋਹਰਾ*

ਤਬ ਕੁੰਤੀ ਕੇ ਗ੍ਰਿਹ ਗਏ ਕੁਸਲ ਪੂਛਿਓ ਜਾਇ।
ਜੋ ਦੁਖ ਇਨ ਕੈਰਵਿ ਦਏ ਸੋ ਸਭ ਦਏ ਬਤਾਇ। ੨੦੯੬।

ਇੰਦ੍ਰਪ੍ਰਸਤ ਮੈ ਕ੍ਰਿਸਨ ਜੂ ਰਹੇ ਮਾਸ ਜਬ ਚਾਰ।
ਤਬ ਅਰਜੁਨ ਕੋ ਸੰਗ ਲੈ ਇਕ ਦਿਨ ਚੜੇ ਸਿਕਾਰ। ੨੦੯੭।



*ਸਵੈਯਾ*

ਸਤਿਧੰਨਾ ਨੂੰ ਮਾਰ ਕੇ ਜਦ ਸ੍ਰੀ ਕ੍ਰਿਸ਼ਨ ਦੁਆਰਿਕਾ ਦੇ ਅੰਦਰ ਆਇਆ, (ਤਾਂ ਉਸ ਨੇ) ਇਹ ਸੁਣ ਲਿਆ ਕਿ ਅਕਰੂਰ ਬਨਾਰਸ ਵਿਚ ਬਹੁਤ ਸੋਨਾ ਦਾਨ ਕਰ ਰਿਹਾ ਹੈ। (ਤਾਂ) ਸ੍ਰੀ ਕ੍ਰਿਸ਼ਨ ਨੇ ਆਪਣੇ ਮਨ ਵਿਚ ਇਹ ਭਾਂਪ ਲਿਆ ਕਿ ਸੂਰਜ ਦੀ ਦਿੱਤੀ ਹੋਈ ਮਣੀ ਉਸੇ ਕੋਲ ਹੈ। (ਫਿਰ ਤੁਰਤ) ਇਕ ਭਲਾ ਪੁਰਸ਼ ਉਸ ਕੋਲ ਭੇਜ ਕੇ ਉਸ ਨੂੰ ਆਪਣੇ ਪਾਸ ਬੁਲਵਾ ਲਿਆ।੨੦੯੧।

ਜਦ ਉਹ ਸ੍ਰੀ ਕ੍ਰਿਸ਼ਨ ਕੋਲ ਆਇਆ, (ਤਾਂ) ਉਸ ਕੋਲੋਂ (ਕ੍ਰਿਸ਼ਨ ਨੇ) ਮਣੀ ਮੰਗ ਲਈ। ਜੋ (ਮਣੀ) ਸੂਰਜ ਨੇ ਰੀਝ ਕੇ (ਸਤ੍ਰਾਜਿਤ) ਨੂੰ ਦਿੱਤੀ ਸੀ ਅਤੇ ਜਿਸ ਕਰ ਕੇ ਸਤਿਧੰਨਾ ਦੀ ਦੇਹ ਗਈ ਸੀ। ਜਿਸ ਲਈ ਕ੍ਰਿਸ਼ਨ ਦੀ ਪਤਨੀ (ਸਤਿਭਾਮਾ) ਅਤੇ ਕ੍ਰਿਸ਼ਨ ਦੇ ਭਰਾ (ਬਲਰਾਮ) ਦੇ ਮਨ ਵਿਚ ਰੋਸੇ ਦੀ ਗੱਲ ਬੈਠ ਗਈ ਸੀ। ਉਹ (ਮਣੀ ਅਕਰੂਰ ਪਾਸੋਂ ਲੈ ਕੇ) ਸਭ ਨੂੰ ਵਿਖਾ ਕੇ ਅਤੇ ਪ੍ਰਸੰਨ ਕਰ ਕੇ ਅਕਰੂਰ ਨੂੰ ਫਿਰ ਪਰਤਾ ਦਿੱਤੀ ਹੈ।੨੦੯੨।

ਸੂਰਜ ਦੀ ਸੇਵਾ ਕਰ ਕੇ ਸਤ੍ਰਾਜਿਤ ਨੇ ਜੋ ਮਣੀ ਉਸ ਤੋਂ ਪ੍ਰਾਪਤ ਕੀਤੀ ਸੀ। ਜਿਸ ਨੂੰ ਇਸ (ਸਤ੍ਰਾਜਿਤ) ਨੂੰ ਮਾਰ ਕੇ ਅਤੇ ਖੋਹ ਕੇ ਸਤਿਧੰਨੇ ਨੇ ਆਪਣੀ ਦੇਹ ਗਵਾਈ ਸੀ। ਉਸ ਨੂੰ ਲੈ ਕੇ ਅਕਰੂਰ ਚਲਾ ਗਿਆ ਸੀ, ਉਸ ਕੋਲੋਂ ਫਿਰ ਮੁੜ ਕੇ ਸ੍ਰੀ ਕ੍ਰਿਸ਼ਨ ਕੋਲ ਆ ਗਈ। ਸ੍ਰੀ ਕ੍ਰਿਸ਼ਨ ਨੇ ਉਹੀ ਉਸ ਨੂੰ ਮੋੜ ਦਿੱਤੀ। (ਇੰਜ ਪ੍ਰਤੀਤ ਹੁੰਦਾ ਹੈ) ਸ੍ਰੀ ਕ੍ਰਿਸ਼ਨ ਰੂਪ ਰਾਮਚੰਦਰ ਨੇ ਮੁੰਦਰੀ ਬਖ਼ਸ਼ੀ ਹੋਵੇ।੨੦੯੩।

*ਦੋਹਰਾ*

ਮਣੀ ਦੇ ਕੇ ਸ੍ਰੀ ਕ੍ਰਿਸ਼ਨ ਨੇ ਬਹੁਤ ਵੱਡਾ ਯਸ਼ ਪ੍ਰਾਪਤ ਕੀਤਾ। (ਉਹ) ਦੁਸ਼ਟਾਂ ਦਾ ਸਿਰ ਕਟਣ ਵਾਲਾ ਅਤੇ ਸਾਧ ਜਨਾਂ ਦੀ ਪੀੜ ਨੂੰ ਨਸ਼ਟ ਕਰਨ ਵਾਲਾ ਹੈ।੨੦੯੪।

*ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਵਿਚ ਸਤਿਧੰਨਾ ਦਾ ਬਧ ਕਰ ਕੇ ਅਕਰੂਰ ਨੂੰ ਮਣੀ ਦੇਣ ਦਾ ਪ੍ਰਸੰਗ ਸਮਾਪਤ।*

## ਕ੍ਰਿਸ਼ਨ ਜੀ ਦੇ ਦਿੱਲੀ ਵਿਚ ਆਗਮਨ ਦਾ ਕਥਨ

*ਚੌਪਈ*

ਜਦ ਅਕਰੂਰ ਨੂੰ ਮਣੀ ਦੇ ਦਿੱਤੀ (ਤਦ) ਸ੍ਰੀ ਕ੍ਰਿਸ਼ਨ ਨੇ ਦਿੱਲੀ (ਜਾਣ ਦਾ) ਖਿਆਲ ਕੀਤਾ। ਤਦ ਉਹ ਦਿੱਲੀ ਅੰਦਰ ਆ ਗਏ (ਤਾਂ) ਪੰਜੇ ਪਾਂਡਵ ਚਰਨਾਂ ਵਿਚ ਆ ਪਏ।੨੦੯੫।

*ਦੋਹਰਾ*

ਤਦ ਕੁੰਤੀ ਦੇ ਘਰ ਗਏ ਅਤੇ ਜਾ ਕੇ ਸੁਖ-ਸਾਂਦ ਪੁਛੀ। ਇਨ੍ਹਾਂ ਨੂੰ ਜੋ ਦੁਖ ਕੌਰਵਾਂ ਨੇ ਦਿੱਤੇ ਸਨ, ਉਹ ਸਾਰੇ (ਸ੍ਰੀ ਕ੍ਰਿਸ਼ਨ ਨੂੰ) ਦਸ ਦਿੱਤੇ।੨੦੯੬।

ਇੰਦ੍ਰਪ੍ਰਸਤ (ਦਿੱਲੀ) ਵਿਚ ਕ੍ਰਿਸ਼ਨ ਜੀ ਜਦ ਚਾਰ ਮਹੀਨੇ ਰਹੇ, ਤਦ ਇਕ ਦਿਨ ਅਰਜਨ ਨੂੰ ਲੈ ਕੇ ਸ਼ਿਕਾਰ ਚੜ੍ਹੇ।੨੦੯੭।

*ਸਵੈਯਾ*

ਸੋਧ ਸਿਕਾਰ ਕੋ ਲੈ ਹਰਿ ਜੂ ਸੁ ਘਨੋ ਜਹ ਥੋ ਤਿਹ ਓਰਿ ਸਿਧਾਰੇ।
ਗੋਇਨ ਸੂਕਰ ਰੀਛ ਬਡੇ ਬਹੁ ਚੀਤਰੁ ਅਉਰ ਸਸੇ ਬਹੁ ਮਾਰੇ।
ਗੈਡੇ[੧] ਹਨੇ ਮਹਿਖਾਸ ਕੇ ਮਤ ਕਰੀ ਅਰੁ ਸਿੰਘਨ ਝੁੰਡਹਿ ਝਾਰੇ।
ਨੈਕੁ ਸੰਭਾਰ ਰਹੀ ਨ ਪਰੈ ਬਿਸੰਭਾਰ ਜਿਨੋ ਸਰ ਸ੍ਯਾਮ ਪ੍ਰਹਾਰੇ। ੨੦੮੮।

ਪਾਰਥ ਕੋ ਸੰਗ ਲੈ ਪ੍ਰਭ ਜੂ ਬਨ ਮੋ ਧਸਿ ਕੈ ਬਹੁਤੇ ਮ੍ਰਿਗ ਘਾਏ।
ਏਕ ਹਨੇ ਕਰਵਾਰਿਨ ਸੋ ਤਕਿ ਏਕਨ ਕੇ ਤਨਿ ਬਾਨ ਲਗਾਏ।
ਅਸ੍ਵਨ ਕੋ ਦਵਰਾਇ ਭਜਾਇ ਕੈ ਕੂਕਰ ਤੇਊ ਹਨੇ ਜੁ ਪਰਾਏ।
ਸ੍ਰੀ ਬ੍ਰਿਜ ਨਾਥ ਕੇ ਅਗ੍ਰਜ ਜੇ ਉਠਿ ਭਾਜਤ ਭੇ ਤੇਊ ਜਾਨ ਨ ਪਾਏ। ੨੦੮੯।

ਪਾਰਥ ਏਕ ਹਨੇ ਮ੍ਰਿਗਵਾ ਇਕ ਆਪਹਿ ਸ੍ਰੀ ਬ੍ਰਿਜ ਨਾਇਕ ਘਾਏ।
ਜੇ ਉਠਿ ਭਾਜਤ ਭੇ ਬਨ ਮੈ ਸੋਊ ਕੂਕਰ ਡਾਰਿ ਸਬੈ ਗਹਿਵਾਏ।
ਤੀਤਰ ਜੇ ਉਡਿ ਕੈ ਨਭਿ ਓਰਿ ਗਏ ਤਿਨ ਕੋ ਪ੍ਰਭ ਬਾਜ ਚਲਾਏ।
ਚੀਤਨ ਏਕ ਮ੍ਰਿਗਾ ਗਹਿ ਕੈ ਕਬਿ ਸ੍ਯਾਮ ਕਹੈ ਜਮਲੋਕਿ ਪਠਾਏ। ੨੦੯੦।

ਬੇਸਰੇ ਅਉਰ ਕੁਹੀ ਬਹਿਰੀ ਅਰੁ ਬਾਜ ਜੁਰੇ ਬਹੁਤੇ ਸੰਗ ਲੀਨੇ।
ਬਾਸੇ ਘਨੇ ਲਗਰਾ ਚਰਗੇ ਸਿਕਰੇਨ ਕੋ ਫੇਟ ਭਲੀ ਬਿਧਿ ਕੀਨੇ।
ਧੂਤੀ ਉਕਾਬ ਬਸੀਨਨ ਕੋ ਸਜਿ ਕੰਠਿਜ ਗੋਲਿਨ ਦ੍ਵਾਲ ਨਵੀਨੇ।
ਜਾ ਸੰਗ ਹੇਰਿ ਚਲਾਵਤ ਭੇ ਤਿਨ ਪਛਿਨ ਤੇ ਇਕ ਜਾਨ ਨ ਦੀਨੇ। ੨੦੯੧।

ਪਾਰਥ ਅਉ ਪ੍ਰਭ ਜੂ ਮਿਲਿ ਕੈ ਜਬ ਐਸੋ ਸਿਕਾਰ ਕੀਓ ਸੁਖ ਪਾਯੋ।
ਆਪਸ ਮੈ ਕਬਿ ਸ੍ਯਾਮ ਭਨੈ ਤਿਹ ਠਉਰ ਦੁਹੂ ਅਤਿ ਹੇਤੁ ਬਢਾਯੋ।
ਅਉ ਦੁਹੂੰ ਕੋ ਜਲ ਪੀਵਨ ਕੋ ਮਨੁ ਅਉਸਰ ਤਉਨ ਸੁ ਹੈ ਲਲਚਾਯੋ।
ਛੋਰਿ ਅਖੇਟਕ ਦੀਨ ਦੁਹੂੰ ਚਲਿ ਕੈ ਪ੍ਰਭ ਜੂ ਜਮਨਾ ਤਟਿ ਆਯੋ। ੨੦੯੨।

ਜਾਤ ਹੁਤੇ ਜਲ ਪੀਵਨ ਕੇ ਹਿਤ ਤਉ ਹੀ ਲਉ ਸੁੰਦਰਿ ਨਾਰਿ ਨਿਹਾਰੀ।
ਪੂਛਹੁ ਕੋ ਹੈ ਕਹਾ ਇਹ ਦੇਸੁ ਕਹਿਯੋ ਸੰਗਿ ਪਾਰਥ ਯੌ ਗਿਰਿਧਾਰੀ।
ਆਇਸ ਮਾਨਿ ਪੁਰੰਦਰ ਕੋ ਸੁ ਭਯੋ ਤਿਹ ਕੇ ਸੰਗ ਬਾਤ ਉਚਾਰੀ।
ਕਉਨ ਕੀ ਬੇਟੀ ਹੈ ਦੇਸ ਕਹਾ ਤੁਹਿ ਕੋ ਤੋਹਿ ਭ੍ਰਾਤ ਤੂ ਕਉਨ ਕੀ ਨਾਰੀ। ੨੦੯੩।

*ਜਮੁਨਾ ਬਾਚ ਅਰਜਨੁ ਸੌ*[੨]

*ਦੋਹਰਾ*

ਅਰਜੁਨ ਸੋ ਜਮਨਾ ਤਬੈ ਐਸੇ ਕਹਿਓ ਸੁਨਾਇ।
ਜਦੁਪਤਿ ਬਰ ਹੀ ਚਾਹਿ ਚਿਤਿ ਤਪੁ ਕੀਨੋ ਮੈ ਆਇ। ੨੦੯੪।

---
੧. 'ਗੰਡੇ' ੨. 'ਅਥ ਜਮਨਾ ਬਾਚ'



*ਸਵੈਯਾ*

ਸ਼ਿਕਾਰ ਦੀ ਸੂਹ ਲੈ ਕੇ ਜਿਥੇ ਸ਼ਿਕਾਰ ਅਧਿਕ ਸੀ, ਸ੍ਰੀ ਕ੍ਰਿਸ਼ਨ ਉਸ ਪਾਸੇ ਵਲ ਚਲੇ ਗਏ। (ਉਥੇ) ਨੀਲ ਗਊਆਂ (ਬਨ ਗਊਆਂ), ਸੂਰ, ਵੱਡੇ ਵੱਡੇ ਰਿਛ, ਬਹੁਤ ਸਾਰੇ ਚਿਤਕਬਰੇ ਹਿਰਨ ਅਤੇ ਅਤਿ ਅਧਿਕ ਸਹੇ ਮਾਰੇ। ਗੈਂਡੇ ਮਾਰੇ; ਝੋਟੇ, ਮਸਤ ਹਾਥੀ ਅਤੇ ਸ਼ੇਰਾਂ ਦੇ ਝੁੰਡਾਂ ਨੂੰ ਝਾੜਿਆ। ਜਿਨ੍ਹਾਂ ਨੂੰ ਕ੍ਰਿਸ਼ਨ ਨੇ ਬਾਣ ਮਾਰੇ, ਉਨ੍ਹਾਂ ਨੂੰ ਬਿਲਕੁਲ (ਆਪਣੀ) ਸੰਭਾਲ ਨ ਰਹੀ ਅਤੇ ਬੇਸੁਧ ਹੋ ਕੇ ਡਿਗ ਪਏ।੨੦੮੮।

ਅਰਜਨ (ਭਾਰਥ) ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਨੇ ਬਨ ਵਿਚ ਧਸ ਕੇ ਬਹੁਤ ਸਾਰੇ ਹਿਰਨ ਮਾਰੇ। ਇਕਨਾਂ ਨੂੰ ਤਲਵਾਰਾਂ ਨਾਲ ਮਾਰਿਆ ਅਤੇ ਇਕਨਾਂ ਦੇ ਸ਼ਰੀਰਾਂ ਨੂੰ ਤਕ ਤਕ ਕੇ ਬਾਣ ਮਾਰੇ। ਘੋੜਿਆਂ ਨੂੰ ਦੌੜਾ ਕੇ ਅਤੇ ਕੁੱਤਿਆਂ ਨੂੰ ਭਜਾ ਕੇ ਉਨ੍ਹਾਂ ਨੂੰ ਵੀ ਮਾਰ ਦਿੱਤਾ ਜੋ (ਬਚ ਕੇ ਭਜ) ਚਲੇ ਸਨ। ਸ੍ਰੀ ਕ੍ਰਿਸ਼ਨ ਦੇ ਅਗਿਓਂ ਜੋ (ਬਨ ਪਸ਼ੂ) ਉਠ ਕੇ ਭਜੇ ਸਨ, ਉਹ ਜਾ ਨਹੀਂ ਸਕੇ।੨੦੮੯।

ਕਈਆਂ ਹਿਰਨਾਂ ਨੂੰ ਅਰਜਨ ਨੇ ਮਾਰਿਆ ਅਤੇ ਇਕਨਾਂ ਨੂੰ ਖ਼ੁਦ ਸ੍ਰੀ ਕ੍ਰਿਸ਼ਨ ਨੇ ਮਾਰ ਦਿੱਤਾ। ਜੋ ਉਠ ਕੇ ਬਨ ਵਿਚ ਭਜ ਗਏ ਸਨ, ਉਨ੍ਹਾਂ ਦੇ ਪਿਛੇ ਕੁੱਤੇ ਛਡ ਕੇ ਸਭ ਨੂੰ ਪਕੜਵਾ ਲਿਆ। ਜੋ ਤਿੱਤਰ ਉਡ ਕੇ ਆਕਾਸ਼ ਵਲ ਚਲੇ ਗਏ ਸਨ, ਉਨ੍ਹਾਂ ਪਿਛੇ ਸ੍ਰੀ ਕ੍ਰਿਸ਼ਨ ਨੇ ਬਾਜ਼ ਛਡ ਦਿੱਤੇ। ਕਵੀ ਸ਼ਿਆਮ ਕਹਿੰਦੇ ਹਨ, ਕਈਆਂ ਹਿਰਨਾਂ ਨੂੰ ਚਿਤਰਿਆਂ ਨੇ ਪਕੜ ਕੇ ਯਮਲੋਕ ਭੇਜ ਦਿੱਤਾ।੨੦੯੦।

(ਉਹ) ਬਹੁਤ ਸਾਰੇ ਬੇਸਰੇ, ਕੁਹੀਆਂ, ਬਹਿਰੀਆਂ, ਬਾਜ਼ ਅਤੇ ਜ਼ੁੱਰੇ ਨਾਲ ਲੈ ਕੇ ਗਏ ਸਨ ਅਤੇ ਅਨੇਕਾਂ ਬਾਸ਼ਿਆਂ, ਲਗਰਾਂ, ਚਰਗਾਂ, ਸ਼ਿਕਰਿਆਂ ਤੋਂ ਚੰਗੀ ਤਰ੍ਹਾਂ ਝਪਟਾਂ ਮਰਵਾਈਆਂ ਸਨ। ਧੂਤੀਆਂ, ਉਕਾਬਾਂ, ਬਸੀਨਾਂ ਆਦਿ ਨੂੰ ਗੱਲ ਵਿਚ ਘੁੰਘਰੂ ਪਾ ਕੇ ਅਤੇ ਨਵੇਂ ਤਸਮਿਆਂ ਨਾਲ ਸਜਾ ਕੇ ਜਿਨ੍ਹਾਂ (ਪੰਛੀਆਂ ਦੇ) ਝੁੰਡਾਂ ਪਿਛੇ ਛਡ ਦਿੱਤਾ, (ਇਨ੍ਹਾਂ ਨੇ) ਉਨ੍ਹਾਂ ਪੰਛੀਆਂ ਵਿਚੋਂ ਇਕ ਵੀ ਜਾਣ ਨ ਦਿੱਤਾ।੨੦੯੧।

ਜਦ ਅਰਜਨ ਅਤੇ ਕ੍ਰਿਸ਼ਨ ਨੇ ਮਿਲ ਕੇ ਸ਼ਿਕਾਰ ਕੀਤਾ ਤਾਂ ਬਹੁਤ ਸੁਖ ਪ੍ਰਾਪਤ ਕੀਤਾ। ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾਂ ਨੇ ਉਸ ਥਾਂ ਤੇ ਆਪਸ ਵਿਚ ਬਹੁਤ ਪ੍ਰੇਮ ਵਧਾਇਆ ਅਤੇ ਦੋਹਾਂ ਦਾ ਮਨ ਜਲ ਪਾਨ ਕਰਨ ਲਈ ਉਸ ਥਾਂ (ਅਰਥਾਤ ਜਲ-ਆਸ਼ੇ) ਤੇ ਜਾਣ ਨੂੰ ਲਲਚਾਇਆ। ਦੋਹਾਂ ਨੇ ਸ਼ਿਕਾਰ ਛਡ ਦਿੱਤਾ ਅਤੇ ਸ੍ਰੀ ਕ੍ਰਿਸ਼ਨ (ਅਤੇ ਅਰਜਨ) ਚਲ ਕੇ ਜਮਨਾ ਦੇ ਕੰਢੇ ਉਤੇ ਆਏ।੨੦੯੨।

(ਜਦੋਂ ਉਹ) ਜਲ ਪੀਣ ਲਈ ਜਾ ਰਹੇ ਸਨ, ਉਸੇ ਸਮੇਂ ਉਨ੍ਹਾਂ ਨੇ ਇਕ ਸੁੰਦਰ ਇਸਤਰੀ ਵੇਖੀ। ਸ੍ਰੀ ਕ੍ਰਿਸ਼ਨ ਨੇ ਅਰਜਨ ਦੇ ਨੇੜੇ ਜਾ ਕੇ ਕਿਹਾ--(ਇਸ ਨੂੰ ਜਾ ਕੇ) ਪੁੱਛ ਕਿ ਇਹ ਕੌਣ ਹੈ ਅਤੇ ਇਸ ਦਾ ਦੇਸ ਕਿਹੜਾ ਹੈ? ਆਗਿਆ ਮੰਨ ਕੇ ਅਰਜਨ ਨੇ ਉਸ (ਇਸਤਰੀ) ਨਾਲ ਸਾਰੀ ਗੱਲ ਇਸ ਤਰ੍ਹਾਂ ਕੀਤੀ--ਤੂੰ ਕਿਸ ਦੀ ਪੁੱਤਰੀ ਹੈਂ, ਤੇਰਾ ਦੇਸ਼ ਕਿਹੜਾ ਹੈ, ਤੇਰਾ ਭਰਾ ਕੌਣ ਹੈ ਅਤੇ ਕਿਸ ਦੀ ਇਸਤਰੀ ਹੈਂ?੨੦੯੩।

*ਜਮਨਾ ਨੇ ਅਰਜਨ ਪ੍ਰਤਿ ਕਿਹਾ--*

*ਦੋਹਰਾ*

ਤਦ ਜਮਨਾ ਨੇ ਅਰਜਨ ਨੂੰ ਇਸ ਤਰ੍ਹਾਂ ਕਹਿ ਕੇ ਸੁਣਾਇਆ ਕਿ ਕ੍ਰਿਸ਼ਨ ਨੂੰ ਵਰਨ ਦੀ ਮਨ ਵਿਚ ਇੱਛਾ ਕਰ ਕੇ ਮੈਂ ਇਥੇ ਆ ਕੇ ਤਪਸਿਆ ਕੀਤੀ ਹੈ।੨੦੯੪।

*ਪਾਰਥ ਬਾਚ ਕਾਨ੍ਹ ਜੂ ਸੌ*[1]

*ਸਵੈਯਾ*

ਤਬ ਪਾਰਥ ਆਇ ਕੈ ਸੀਸ ਨਿਵਾਇ ਸੁ ਸ੍ਯਾਮ ਜੂ ਸਿਉ ਇਹ ਬੈਨ ਉਚਾਰੇ।
ਸੂਰਜ ਕੀ ਦੁਹਿਤਾ ਜਮਨਾ ਇਹ ਨਾਮ ਪ੍ਰਭੂ ਜਗ ਜਾਹਿਰ ਸਾਰੇ।
ਭੇਸ ਤਪੋਧਨ ਕਾਹੇ ਕੀਯੋ ਇਨ ਅਉ ਗ੍ਰਿਹ ਕੇ ਸਭ ਕਾਜ ਬਿਸਾਰੇ।
ਅਰਜੁਨ ਉਤਰ ਐਸੇ ਦੀਯੋ ਘਨਿ ਸ੍ਯਾਮ ਸੁਨੋ ਬਰ ਹੇਤੁ ਤੁਮਾਰੇ। ੨੦੯੫।

ਪਾਰਥ ਕੀ ਬਤੀਯਾ ਸੁਨਿ ਯੌ ਬਹੀਯਾ ਗਹਿ ਡਾਰਿ ਲਈ ਰਥ ਊਪਰ।
ਚੰਦ ਸੋ ਆਨਨ ਜਾਹਿ ਲਸੈ ਅਤਿ ਜੋਤਿ ਜਗੈ ਸੁ ਕਪੋਲਨ ਦੂ ਪਰ।
ਕੈ ਕੈ ਕ੍ਰਿਪਾ ਅਤਿ ਹੀ ਤਿਹ ਪੈ ਨ ਕ੍ਰਿਪਾ ਕਰ ਸ੍ਯਾਮ ਜੂ ਐਸੀ ਕਿਸੀ ਪਰ।
ਆਪਨੇ ਧਾਮਿ ਲਿਆਵਤ ਭਯੋ ਸਭ ਐਸ ਕਥਾ ਇਹ ਮਾਲੁਮ ਭੂ ਪਰ। ੨੦੯੬।

ਡਾਰਿ ਤਬੈ ਰਥ ਪੈ ਜਮਨਾ ਕਹੁ ਸ੍ਰੀ ਬ੍ਰਿਜ ਨਾਇਕ ਡੇਰਨ ਆਯੋ।
ਬ੍ਯਾਹ ਕੇ ਬੀਚ ਸਭਾ ਹੂ ਜੁਧਿਸਟਰ ਗਯੋ ਨ੍ਰਿਪ ਪਾਇਨ ਸੋ ਲਪਟਾਯੋ।
ਦੁਆਰਕਾ ਜੈਸਿ ਰਚੀ ਪ੍ਰਭ ਜੂ ਤੁਮ ਮੋ ਪੁਰ ਤੈਸਿ ਰਚੋ ਸੁ ਸੁਨਾਯੋ।
ਆਇਸ ਦੇਤ ਭਯੋ ਪ੍ਰਭ ਜੂ ਕਰਮਾਬਿਸ੍ਰ ਸੋ ਤਿਨ ਤੈਸੋ ਬਨਾਯੋ। ੨੦੯੭।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਿਕਾਰ ਖੇਲਬੋ ਜਮੁਨਾ ਕੋ ਬਿਵਾਹਤ ਭਏ।*

## ਉਜੈਨ ਰਾਜਾ ਕੀ ਦੁਹਿਤਾ ਕੋ ਬ੍ਯਾਹ ਕਥਨੰ

*ਸਵੈਯਾ*

ਪੰਡੁ ਕੇ ਪੁਤ੍ਰਨ ਤੇ ਅਰੁ ਕੁੰਤੀ ਤੇ ਲੈ ਕੇ ਬਿਦਾ ਘਨਿ ਸ੍ਯਾਮ ਸਿਧਾਯੋ।
ਭੂਪ ਉਜੈਨ ਪੁਰੀ ਕੋ ਜਹਾ ਕਬਿ ਸ੍ਯਾਮ ਕਹੈ ਤਿਹ ਪੈ ਚਲਿ ਆਯੋ।
ਤਾ ਦੁਹਿਤਾ ਹੂ ਕੋ ਬ੍ਯਾਹਨ ਕਾਜ ਦੁਰਜੋਧਨ ਹੂ ਕੋ ਭੀ ਚਿਤੁ ਲੁਭਾਯੋ।
ਸੈਨ ਬਨਾਇ ਭਲੀ ਅਪਨੀ ਤਿਹ ਬ੍ਯਾਹਨ ਕਉ ਇਤ ਤੇ ਇਹ ਧਾਯੋ। ੨੦੯੮।

ਸਜਿ ਸੈਨ ਦੁਰਜੋਧਨ ਆਯੋ ਉਤੇ ਪੁਰ ਤਾਹੀ ਇਤੈ ਬ੍ਰਿਜ ਨਾਇਕ ਆਏ।
ਭੂਪਤਿ ਅਉਰ ਬਡੇ ਬਲਵੰਡ ਸੁ ਵਾਹ ਬਿਯਾਹ ਕਉ ਦੇਖਨ ਧਾਏ।
ਸ੍ਯਾਮ ਭਨੈ ਤਿਹ ਕੀ ਭਗਨੀ ਤਿਹ ਆਨੰਦ ਦੁੰਦਭਿ ਕੋਟਿ ਬਜਾਏ।
ਤਉ ਹੀ ਲਉ ਸ੍ਯਾਮ ਜੀ ਬ੍ਯਾਹ ਕੈ ਤਾਹ ਕੋ ਪਾਰਥ ਲੈ ਸੰਗਿ ਅਉਧਿ ਸਿਧਾਏ। ੨੦੯੯।

---

੧. ਕਈਆਂ ਬੀੜਾਂ ਵਿਚ ਇਹ ਉਕਤੀ ਨਹੀਂ ਲਿਖੀ



*ਅਰਜਨ ਨੇ ਕ੍ਰਿਸ਼ਨ ਜੀ ਨੂੰ ਕਿਹਾ--*

*ਸਵੈਯਾ*

ਤਦ ਅਰਜਨ ਨੇ ਆ ਕੇ ਅਤੇ ਸਿਰ ਨਿਵਾ ਕੇ ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਬਚਨ ਕਹੇ--ਹੇ ਸ੍ਰੀ ਕ੍ਰਿਸ਼ਨ ਜੀ! ਇਹ ਸੂਰਜ ਦੀ ਪੁੱਤਰੀ ਹੈ, ਇਸ ਦਾ ਨਾਂ ਜਮਨਾ ਸਾਰੇ ਜਗਤ ਵਿਚ ਪ੍ਰਗਟ ਹੈ। (ਸ੍ਰੀ ਕ੍ਰਿਸ਼ਨ ਨੇ ਪੁਛਿਆ ਕਿ) ਇਸ ਨੇ ਕਿਸ ਲਈ ਤਪੀਸਰ ਵਾਲਾ ਭੇਸ ਕੀਤਾ ਹੋਇਆ ਹੈ ਅਤੇ ਘਰ ਦੇ ਸਾਰੇ ਕੰਮ (ਕਿਉਂ) ਵਿਸਾਰੇ ਹੋਏ ਹਨ? ਅਰਜਨ ਨੇ ਇਸ ਤਰ੍ਹਾਂ ਉੱਤਰ ਦਿੱਤਾ--ਹੇ ਸ੍ਰੀ ਕ੍ਰਿਸ਼ਨ! ਸੁਣੋ, ਤੁਹਾਨੂੰ ਵਰਨ ਲਈ (ਇਸ ਨੇ ਇਹ ਸਭ ਕੁਝ ਕਰ ਰਖਿਆ ਹੈ)।੨੦੯੫।

ਅਰਜਨ ਦੀ ਗੱਲ ਸੁਣ ਕੇ, (ਜਮਨਾ ਦੀ) ਬਾਂਹ ਪਕੜ ਕੇ ( ਸ੍ਰੀ ਕ੍ਰਿਸ਼ਨ ਨੇ) ਰਥ ਉਤੇ ਚੜ੍ਹਾ ਲਿਆ। ਜਿਸ ਦਾ ਮੂੰਹ ਚੰਦ੍ਰਮਾ ਵਾਂਗ ਚਮਕਦਾ ਸੀ ਅਤੇ ਦੋਹਾਂ ਗੱਲ੍ਹਾਂ ਉਤੇ ਨੂਰ ਦਗ ਰਿਹਾ ਸੀ। (ਸ੍ਰੀ ਕ੍ਰਿਸ਼ਨ ਨੇ) ਉਸ ਉਤੇ ਬਹੁਤ ਕ੍ਰਿਪਾ ਕਰ ਦਿੱਤੀ, ਅਜਿਹੀ ਕ੍ਰਿਪਾ ਸ੍ਰੀ ਕ੍ਰਿਸ਼ਨ ਨੇ (ਪਹਿਲਾਂ) ਹੋਰ ਕਿਸੇ ਉਤੇ ਨਹੀਂ ਕੀਤੀ। (ਸ੍ਰੀ ਕ੍ਰਿਸ਼ਨ ਉਸ ਨੂੰ) ਆਪਣੇ ਘਰ ਲੈ ਆਏ। ਇਸ ਤਰ੍ਹਾਂ ਦੀ ਇਹ ਕਥਾ ਧਰਤੀ ਉਤੇ ਸਭ ਨੂੰ ਮਾਲੂਮ ਹੈ।੨੦੯੬।

ਜਦ ਜਮਨਾ ਨੂੰ ਰਥ ਉਤੇ ਚੜ੍ਹਾ ਕੇ ਸ੍ਰੀ ਕ੍ਰਿਸ਼ਨ (ਆਪਣੇ) ਡੇਰੇ ਨੂੰ ਆਏ। (ਤਾਂ ਉਸ ਨਾਲ) ਵਿਆਹ (ਕਰਨ ਲਈ ਜੁੜੀ) ਸਭਾ ਵਿਚ ਰਾਜਾ ਯੁਧਿਸ਼ਠਰ (ਸ੍ਰੀ ਕ੍ਰਿਸ਼ਨ ਦੇ) ਪੈਰਾਂ ਨਾਲ ਲਿਪਟ ਗਿਆ ਅਤੇ (ਕਹਿ ਕੇ) ਸੁਣਾਇਆ--ਹੇ ਸ੍ਰੀ ਕ੍ਰਿਸ਼ਨ ਜੀ! ਜਿਸ ਤਰ੍ਹਾਂ ਤੁਸੀਂ ਦੁਆਰਿਕਾ (ਨਗਰ) ਦੀ ਰਚਨਾ ਕੀਤੀ ਹੈ, ਉਸੇ ਤਰ੍ਹਾਂ ਦਾ ਮੇਰਾ ਨਗਰ ਵੀ ਬਣਵਾ ਦਿਓ। (ਬੇਨਤੀ ਸੁਣ ਕੇ ) ਸ੍ਰੀ ਕ੍ਰਿਸ਼ਨ ਜੀ ਨੇ ਵਿਸ਼ਵਕਰਮਾ ਨੂੰ (ਨਗਰ ਬਣਾਉਣ ਦੀ) ਆਗਿਆ ਦਿੱਤੀ ਅਤੇ ਉਸ ਨੇ ਉਸੇ ਤਰ੍ਹਾਂ ਦਾ (ਨਗਰ) ਬਣਾ ਦਿੱਤਾ।੨੦੯੭।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ ਸ਼ਿਕਾਰ ਖੇਡਣ ਅਤੇ ਜਮਨਾ ਨੂੰ ਵਿਆਹੁਣ ਦਾ ਪ੍ਰਸੰਗ ਸਮਾਪਤ।*

## ਉਜੈਨ ਰਾਜੇ ਦੀ ਪੁੱਤਰੀ ਦੇ ਵਿਆਹ ਦਾ ਕਥਨ

*ਸਵੈਯਾ*

ਪੰਡੂ ਦੇ ਪੁੱਤਰਾਂ ਅਤੇ ਕੁੰਤੀ ਤੋਂ ਵਿਦਾਇਗੀ ਲੈ ਕੇ ਸ੍ਰੀ ਕ੍ਰਿਸ਼ਨ ਤੁਰ ਪਏ। ਕਵੀ ਸ਼ਿਆਮ ਕਹਿੰਦੇ ਹਨ, ਜਿਥੇ ਉਜੈਨ ਨਗਰ ਦਾ ਰਾਜਾ (ਰਹਿੰਦਾ ਸੀ) ਉਸ ਕੋਲ (ਸ੍ਰੀ ਕ੍ਰਿਸ਼ਨ) ਚਲ ਕੇ ਆ ਗਏ। ਉਸ ਦੀ ਪੁੱਤਰੀ ਨੂੰ ਵਿਆਹੁਣ ਲਈ ਦੁਰਯੋਧਨ ਦਾ ਚਿਤ ਵੀ ਲੁਭਾਇਆ ਸੀ। ਇਸ ਲਈ ਚੰਗੀ ਤਰ੍ਹਾਂ ਆਪਣੀ ਸੈਨਾ ਤਿਆਰ ਕਰ ਕੇ, ਉਸ ਨੂੰ ਵਿਆਹੁਣ ਲਈ ਇਧਰੋਂ ਇਹ (ਦੁਰਯੋਧਨ) ਵੀ ਚੜ੍ਹ ਕੇ ਆ ਗਿਆ।੨੦੯੮।

ਉਧਰੋਂ ਦੁਰਯੋਧਨ ਸੈਨਾ ਤਿਆਰ ਕਰ ਕੇ ਆ ਗਿਆ ਅਤੇ ਇਧਰੋਂ ਸ੍ਰੀ ਕ੍ਰਿਸ਼ਨ ਉਸ ਨਗਰ ਵਿਚ ਆ ਗਏ। ਉਸ ਵਿਆਹ ਨੂੰ ਵੇਖਣ ਲਈ ਹੋਰ ਵੀ ਰਾਜੇ ਅਤੇ ਬਲਵਾਨ ਸੂਰਮੇ ਆ ਪਹੁੰਚੇ। (ਕਵੀ) ਸ਼ਿਆਮ ਕਹਿੰਦੇ ਹਨ, ਉਥੋਂ ਦੀ ਧੀ ਜਾਂ ਭੈਣ (ਦੇ ਵਿਆਹ) ਲਈ ਉਨ੍ਹਾਂ ਨੇ ਖੁਸ਼ੀ ਦੇ ਕਰੋੜਾਂ ਨਗਾਰੇ ਵਜਾਏ। ਇਤਨੇ ਚਿਰ ਨੂੰ ਸ੍ਰੀ ਕ੍ਰਿਸ਼ਨ ਉਸ ਨੂੰ ਵਿਆਹ ਕੇ ਅਰਜਨ ਨਾਲ ਅਯੋਧਿਆ ਨੂੰ ਚਲੇ ਗਏ।੨੦੯੯।

*ਚੌਪਈ*

ਜਬ ਜਦੁਬੀਰ ਅਜੁਧਿਆ ਆਯੋ। ਸੁਨਿ ਭੂਪਤਿ ਲੈਬੇ ਕਹੁ ਧਾਯੋ।
ਸਿੰਘਾਸਨ ਅਪਨੇ ਬੈਠਾਰਿਯੋ। ਚਿਤ ਕੋ ਸ਼ੋਕ ਦੂਰ ਕਰਿ ਡਾਰਿਯੋ। ੨੧੦੦।

ਚਰਨ ਪ੍ਰਭੂ ਕੇ ਗਹਿ ਕਰ ਰਹਿਯੋ। ਤੁਮ ਦਰਸਨ ਪਾਵਤ ਦੁਖ ਬਹਿਯੋ।
ਅਰੁ ਨ੍ਰਿਪ ਚਿਤ ਮੈ ਪ੍ਰੇਮ ਬਢਾਯੋ। ਮਨ ਅਪਨੋ ਸੰਗਿ ਸ੍ਯਾਮ ਮਿਲਾਯੋ। ੨੧੦੧।

*ਕਾਨ੍ਹ ਜੂ ਬਾਚ ਨ੍ਰਿਪ ਸੋ*

*ਸਵੈਯਾ*

ਦੇਖ ਕੈ ਪ੍ਰੀਤਿ ਨ੍ਰਿਪੋਤਮ ਕੀ ਹਸਿ ਕੈ ਤਿਹ ਸੋ ਇਮ ਸ੍ਯਾਮ ਉਚਾਰੋ।
ਹੋ ਤੁਮ ਰਾਘਵ ਕੇ ਕੁਲ ਤੇ ਜਿਨਿ ਰਾਵਨ ਸੋ ਰਿਸਿ ਸਤ੍ਰੁ ਪਛਾਰੋ।
ਮਾਗਵੋ ਛਤ੍ਰਨ ਕੋ ਨ ਕਹਿਯੋ ਤਊ ਮਾਗਤਿ ਹੋ ਨਹਿ ਸੰਕ ਬਿਚਾਰੋ।
ਅਪਨੀ ਦੈ ਦੁਹਿਤਾ ਹਮ ਕਉ ਤਿਹ ਕਉ ਚਿਤ ਚਾਹਤ ਹੈ ਸੁ ਹਮਾਰੋ। ੨੧੦੨।

*ਨ੍ਰਿਪੋ ਬਾਚ ਕਾਨ੍ਹ ਸੋ*

*ਚੌਪਈ*

ਤਬ ਯੌ ਭੂਪ ਸ੍ਯਾਮ ਸੋ ਭਾਖੀ। ਏਕ ਪ੍ਰਤਿਗ੍ਯਾ ਮੈ ਕਰ ਰਾਖੀ।
ਜੋ ਇਨ ਸਤ ਬ੍ਰਿਖਭਨ ਕੋ ਨਾਥੈ। ਸੋ ਇਹ ਕੋ ਲੈ ਜਾ ਕਰਿ ਸਾਥੈ। ੨੧੦੩।

*ਸਵੈਯਾ*

ਕਟਿ ਸੋ ਕਸਿ ਸ੍ਯਾਮ ਪਿਤੰਬਰ ਕੋ ਅਪੁਨੋ ਪੁਨਿ ਸਾਤਊ ਬੇਖ ਬਨਾਏ।
ਦੇਖਬੇ ਭੀਤਰ ਏਕ ਹੀ ਸ੍ਯਾਮ ਲਗੈ ਕਿਨ ਹੂ ਲਖਿ ਭੇਦ ਨ ਪਾਏ।
ਪਾਗਹਿ ਦਾਬਿ ਨਚਾਇ ਕੈ ਭਉਹਨ ਸੂਰ ਸਭੋ ਮਹਿ ਸੂਰ ਕਹਾਏ।
ਧੰਨਿ ਹੀ ਧੰਨਿ ਕਹਿਯੋ ਸਭ ਹੀ ਜਬ ਸਾਤ ਹੀ ਬੈਲਨ ਕੋ ਨਥਿ ਆਏ। ੨੧੦੪।

ਜਬ ਨਾਥਤ ਭਯੋ ਪ੍ਰਭ ਸਾਤ ਬ੍ਰਿਖਭ ਤਬ ਭਾਖਤ ਭੇ ਭਟਵਾ ਇਹ ਸਾਥੇ।
ਆਵਤ ਜੋ ਬਲਵੰਤ ਇਹੀ ਹਿਤ ਸੋ ਪੁਰਏ ਇਨ ਸਿੰਗਨ ਸਾਥੇ।
ਕਉਨ ਬਲੀ ਪ੍ਰਗਟਿਯੋ ਜਗ ਮੈ ਇਨ ਸਾਤਨ ਕੇ ਜੋਊ ਨਾਕਹਿ ਨਾਥੇ।
ਬੀਰ ਕਹੈ ਹਸ ਕੈ ਰਨਧੀਰ ਬਿਨਾ ਰਿਪੁ ਚੀਰ ਸੁ ਸ੍ਰੀ ਬ੍ਰਿਜਨਾਥੇ। ੨੧੦੫।

ਸਾਧ ਕਹੈ ਇਕ ਯੌ ਹਸਿ ਕੈ ਸਮ ਸ੍ਯਾਮ ਕੀ ਜੋ ਜਗ ਬੀਰ ਬਿਯੋ ਹੈ।
ਜਾ ਮਘਵਾਜਿਤ ਜੀਤ ਲਯੋ ਸਿਰ ਰਾਵਣ ਕਾਟਿ ਕਬੰਧ ਕਿਯੋ ਹੈ।



*ਚੌਪਈ*

ਜਦ ਸ੍ਰੀ ਕ੍ਰਿਸ਼ਨ ਅਯੋਧਿਆ ਆਏ, (ਤਾਂ ਉਥੋਂ ਦਾ) ਰਾਜਾ ਸੁਣ ਕੇ ਅਗੋਂ ਲੈਣ ਨੂੰ ਆਇਆ। (ਉਨ੍ਹਾਂ ਨੂੰ) ਆਪਣੇ ਸਿੰਘਾਸਨ ਉਤੇ ਬਿਠਾਇਆ ਅਤੇ (ਆਪਣੇ) ਚਿਤ ਦਾ ਦੁਖ ਦੂਰ ਕਰ ਦਿੱਤਾ।੨੧੦੦।

(ਉਸ ਨੇ) ਸ੍ਰੀ ਕ੍ਰਿਸ਼ਨ ਦੇ ਚਰਨ ਪਕੜ ਲਏ (ਅਤੇ ਕਹਿਣ ਲਗਾ) ਤੁਹਾਡੇ ਦਰਸ਼ਨ ਪ੍ਰਾਪਤ ਕਰਨ ਨਾਲ (ਮੇਰਾ) ਦੁਖ ਚਲਾ ਗਿਆ ਹੈ। ਰਾਜੇ ਨੇ (ਆਪਣੇ) ਚਿਤ ਵਿਚ ਪ੍ਰੇਮ ਨੂੰ ਵਧਾਇਆ ਅਤੇ ਆਪਣੇ ਮਨ ਨੂੰ ਸ੍ਰੀ ਕ੍ਰਿਸ਼ਨ ਨਾਲ ਜੋੜ ਦਿੱਤਾ।੨੧੦੧।

*ਸ੍ਰੀ ਕ੍ਰਿਸ਼ਨ ਨੇ ਰਾਜੇ ਨੂੰ ਕਿਹਾ--*

*ਸਵੈਯਾ*

ਸ੍ਰੇਸ਼ਠ ਰਾਜੇ ਦੀ ਪ੍ਰੀਤ ਨੂੰ ਵੇਖ ਕੇ, ਸ੍ਰੀ ਕ੍ਰਿਸ਼ਨ ਨੇ ਹਸ ਕੇ ਉਸ ਨੂੰ ਇਸ ਤਰ੍ਹਾਂ ਕਿਹਾ--(ਹੇ ਰਾਜਨ!) ਤੁਸੀਂ ਰਾਮਚੰਦਰ ਦੀ ਕੁਲ ਵਿਚੋਂ ਹੋ ਜਿਨ੍ਹਾਂ ਨੇ ਕ੍ਰੋਧਿਤ ਹੋ ਕੇ ਰਾਵਣ ਵਰਗੇ ਛਤ੍ਰੀ ਨੂੰ ਪਛਾੜ ਦਿੱਤਾ ਸੀ। ਛਤ੍ਰੀਆਂ ਵਾਸਤੇ ਮੰਗਣਾ ਨਹੀਂ ਕਿਹਾ ਗਿਆ, (ਪਰ) ਤਾਂ ਵੀ (ਕਿਸੇ ਤਰ੍ਹਾਂ ਦੀ) ਸ਼ੰਕਾ ਵਿਚਾਰੇ ਬਿਨਾ (ਮੈਂ) ਮੰਗਦਾ ਹਾਂ। (ਤੁਸੀਂ) ਆਪਣੀ ਪੁੱਤਰੀ ਮੈਨੂੰ ਦਿਓ (ਕਿਉਂਕਿ) ਉਸ ਨੂੰ ਮੇਰਾ ਚਿਤ ਬਹੁਤ ਚਾਹੁੰਦਾ ਹੈ।੨੧੦੨।

*ਰਾਜੇ ਨੇ ਕ੍ਰਿਸ਼ਨ ਨੂੰ ਕਿਹਾ--*

*ਚੌਪਈ*

ਤਦ ਰਾਜੇ ਨੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾਂ ਨਾਲ (ਗੱਲ) ਕਹੀ ਕਿ ਮੈਂ ਇਕ ਪ੍ਰਤਿਗਿਆ ਕਰ ਰਖੀ ਹੈ। ਜੋ ਇਨ੍ਹਾਂ ਸੱਤ ਬਲਦਾਂ (ਸਾਨ੍ਹਾਂ) ਨੂੰ (ਇਕੱਠਿਆਂ ਹੀ) ਨੱਥ ਲਵੇ, ਉਹ ਇਸ (ਕੰਨਿਆ) ਨੂੰ ਸਾਥੀ ਬਣਾ ਕੇ ਲੈ ਜਾਵੇ।੨੧੦੩।

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਆਪਣੇ ਪੀਲੇ ਦੁਪੱਟੇ ਨੂੰ ਲਕ ਨਾਲ ਕਸ ਕੇ ਫਿਰ ਆਪਣੇ ਸੱਤ ਭੇਖ (ਸਰੂਪ) ਬਣਾ ਲਏ। ਵੇਖਣ ਵਿਚ ਇਕੋ ਹੀ ਕ੍ਰਿਸ਼ਨ ਲਗਦੇ ਸਨ, (ਪਰ) ਕਿਸੇ ਨੇ ਵੇਖ ਕੇ ਭੇਦ ਨੂੰ ਨਹੀਂ ਸਮਝਿਆ। ਪੈਰਾਂ ਨੂੰ ਦਬਾ ਕੇ ਅਤੇ ਅੱਖਾਂ ਨੂੰ ਨਚਾ ਕੇ (ਸ੍ਰੀ ਕ੍ਰਿਸ਼ਨ) ਸਾਰਿਆਂ ਸੂਰਮਿਆਂ ਵਿਚ (ਸ੍ਰੇਸ਼ਠ) ਸੂਰਮਾ ਅਖਵਾਇਆ। ਜਦ ਸੱਤਾਂ ਹੀ ਬਲਦਾ ਨੂੰ ਨੱਥ ਲਿਆ, (ਤਦ) ਸਭ ਨੇ ਧੰਨ ਧੰਨ ਕਿਹਾ।੨੧੦੪।

ਜਦ ਸ੍ਰੀ ਕ੍ਰਿਸ਼ਨ ਨੇ ਸੱਤਾਂ ਬਲਦਾਂ ਨੂੰ ਨੱਥ ਲਿਆ ਤਦ ਸਾਰੇ ਯੋਧੇ ਇਨ੍ਹਾਂ ਨੂੰ ਆਖਣ ਲਗੇ ਕਿ ਜੋ ਵੀ ਬਲਵਾਨ ਇਸ ਨਗਰ ਵਿਚ ਆਇਆ ਹੈ, ਉਸ ਨੂੰ ਇਨ੍ਹਾਂ (ਬਲਦਾਂ) ਨੇ ਸਿੰਗਾਂ ਨਾਲ ਪਰੋ ਛਡਿਆ ਹੈ। ਕਿਹੜਾ ਬਲਵਾਨ ਸੂਰਮਾ ਇਸ ਜਗਤ ਵਿਚ ਪ੍ਰਗਟ ਹੋਇਆ ਹੈ ਜੋ ਇਨ੍ਹਾਂ ਸੱਤਾਂ ਨੂੰ ਨਕ ਵਿਚ ਨੱਥ ਪਾ ਸਕੇ। ਯੁੱਧਵੀਰ ਹਸ ਕੇ ਕਹਿਣ ਲਗੇ ਕਿ ਰਣ ਵਿਚ ਧੀਰਜ ਧਾਰਨ ਕਰਨ ਵਾਲੇ ਅਤੇ ਵੈਰੀਆਂ ਨੂੰ ਚੀਰ ਸੁਟਣ ਵਾਲੇ ਸ੍ਰੀ ਕ੍ਰਿਸ਼ਨ ਤੋਂ ਬਿਨਾ (ਹੋਰ ਕੌਣ ਹੋ ਸਕਦਾ ਹੈ?)।੨੧੦੫।

ਕਈ ਸਾਧ ਲੋਕ ਹਸ ਕੇ ਇਸ ਤਰ੍ਹਾਂ ਕਹਿੰਦੇ ਹਨ ਕਿ ਜਗਤ ਵਿਚ ਕ੍ਰਿਸ਼ਨ ਵਰਗਾ ਹੋਰ ਕਿਹੜਾ ਸੂਰਮਾ ਹੈ ਜਿਸ ਨੇ ਇੰਦਰ ਨੂੰ ਜਿਤਣ ਵਾਲੇ (ਮੇਘਨਾਦ) ਨੂੰ ਜਿਤ ਲਿਆ ਹੈ ਅਤੇ ਰਾਵਣ ਦਾ ਸਿਰ ਲਾਹ ਕੇ ਕਬੰਧ (ਧੜ) ਕਰ ਦਿੱਤਾ ਹੈ। ਜਦੋਂ ਗਜਰਾਜ ਉਤੇ

ਗਾੜ ਪਰੀ ਗਜ ਪੈ ਜਬ ਹੀ ਤਿਹ ਨਾਕਹਿ ਤੇ ਪ੍ਰਭੁ ਰਾਖਿ ਲਿਯੋ ਹੈ।
ਭੀਰ ਪਰੇ ਰਨਧੀਰ ਭਯੋ ਜਨ ਪੀਰ ਨਿਹਾਰਿ ਅਧੀਰ ਭਯੋ ਹੈ। ੨੧੦੬।

ਜੋ ਬਿਧਿ ਬੇਦ ਕੇ ਬੀਚ ਲਿਖੀ ਬਿਧਿ ਤਾਹੀ ਸੋ ਬ੍ਯਾਹ ਸਿਆਮ ਕੋ ਕੀਨੋ।
ਆਨੰਦ ਕੈ ਅਤਿ ਹੀ ਚਿਤ ਮੈ ਸਭ ਦੀਨ ਸੁ ਬਿਪ੍ਰਨ ਸਾਜ ਨਵੀਨੋ।
ਅਉ ਗਜਰਾਜ ਬਡੇ ਅਰੁ ਬਾਜ ਘਨੇ ਧਨ ਲੈ ਬ੍ਰਿਜਨਾਥ ਕੋ ਦੀਨੋ।
ਸ੍ਯਾਮ ਭਨੇ ਇਹ ਭਾਤਿ ਸੋ ਭੂਪਤਿ ਲੋਕ ਬਿਖੈ ਅਤਿ ਹੀ ਜਸੁ ਲੀਨੋ। ੨੧੦੭।

*ਨ੍ਰਿਪ ਬਾਚ ਸਭਾ ਸੋ*

*ਸਵੈਯਾ*

ਭੂਪ ਸਿੰਘਾਸਨ ਊਪਰਿ ਬੈਠ ਕੈ ਮਧਿ ਸਭਾ ਇਹ ਭਾਤਿ ਬਖਾਨਿਯੋ।
ਤੈਸੋ ਈ ਕਾਮੁ ਕੀਯੋ ਜਦੁਨੰਦਨ ਜਿਉ ਧਨੁ ਸ੍ਰੀ ਰਘੁਨੰਦਨ ਤਾਨਿਯੋ।
ਜੀਤਿ ਉਜੈਨ ਕੇ ਭੂਪ ਕੀ ਭੈਨ ਪੁਰੀ ਇਹ ਅਉਧ ਜਬੈ ਪਗੁ ਠਾਨਿਯੋ।
ਦੇਖਤ ਹੀ ਸਭ ਹੀ ਮਨ ਮੈ ਬ੍ਰਿਜ ਨਾਇਕ ਸੂਰ ਸਹੀ ਕਰਿ ਜਾਨਿਯੋ। ੨੧੦੮।

ਭੂਪ ਜਬੈ ਅਪਨੇ ਮਨ ਮੈ ਜਦੁਬੀਰ ਕੋ ਬੀਰ ਸਹੀ ਕਰਿ ਜਾਨਿਯੋ।
ਸ੍ਰੀ ਬ੍ਰਿਜ ਨਾਇਕ ਜੁਧ ਸਮੈ ਅਰਿ ਅਉਰ ਨ ਆਖਨ ਅਗ੍ਰਜ ਆਨਿਯੋ।
ਮੰਤ੍ਰਨ ਹੇਰਿ ਸਭੈ ਹਰਿ ਕੋ ਬਰੁ ਲਾਇਕ ਹੈ ਇਹ ਭਾਤਿ ਬਖਾਨਿਯੋ।
ਅਉਧ ਕੇ ਰਾਇ ਤਬੈ ਅਪੁਨੇ ਮਨ ਮੈ ਕਬਿ ਸ੍ਯਾਮ ਮਹਾ ਸੁਖੁ ਮਾਨਿਯੋ। ੨੧੦੯।

ਕਰਮਨ ਮੈ ਦਿਜ ਸ੍ਰੇਸਟ ਜੁ ਥੇ ਜਬ ਸੋ ਇਹ ਭੂਪ ਸਭਾ ਹੂੰ ਮੈ ਆਏ।
ਦੈ ਕੈ ਅਸੀਸ ਨ੍ਰਿਪੋਤਮ ਕੋ ਕਬਿ ਸ੍ਯਾਮ ਭਨੈ ਇਹ ਬੈਨ ਸੁਨਾਏ।
ਜਾ ਦੁਹਿਤਾ ਕੇ ਸੁਨੋ ਤੁਮ ਹੇਤੁ ਘਨੇ ਦਿਜ ਦੇਸਨ ਦੇਸ ਪਠਾਏ।
ਸੋ ਤੁਮ ਰਾਇ ਅਚਾਨਕ ਹੀ ਬਰੁ ਲਾਇਕ ਸ੍ਰੀ ਬ੍ਰਿਜ ਨਾਇਕ ਪਾਏ। ੨੧੧੦।

ਯੌ ਸੁਨਿ ਕੈ ਬਤੀਯਾ ਤਿਨ ਕੀ ਚਿਤ ਕੇ ਨ੍ਰਿਪ ਬੀਚ ਹੁਲਾਸ ਬਢੈ ਕੈ।
ਦਾਜ ਦਯੋ ਜਿਹ ਅੰਤ ਨ ਆਵਤ ਬਾਜਨ ਦ੍ਵਾਰ ਅਨੇਕ ਬਜੈ ਕੈ।
ਬਿਪ੍ਰਨ ਦੀਨ ਘਨੀ ਦਛਨਾ ਸੁਖੁ ਪਾਇ ਕਿਤੈ ਜਦੁਬੀਰ ਚਿਤੈ ਕੈ।
ਸੁੰਦਰ ਜੋ ਆਪਨੀ ਦੁਹਿਤਾ ਸੁ ਦਈ ਘਨਿ ਸ੍ਯਾਮ ਕੇ ਸੰਗਿ ਪਠੈ ਕੈ। ੨੧੧੧।

ਜੀਤਿ ਸੁਅੰਬਰ ਮੈ ਹਰਿ ਆਉਧ ਕੇ ਭੂਪਤਿ ਕੀ ਦੁਹਿਤਾ ਜਬ ਆਯੋ।
ਬਾਗ ਕੇ ਭੀਤਰ ਸੈਲ ਕਰੈ ਸੰਗ ਪਾਰਥ ਥੇ ਚਿਤ ਮੈ ਠਹਰਾਯੋ।
ਪੋਸਤ ਭਾਗ ਅਫੀਮ ਘਨੇ ਮਦ ਪੀਵਨ ਕੇ ਤਿਨਿ ਕਾਜ ਮੰਗਾਯੋ।
ਮੰਗਨ ਲੋਗਨ ਬੋਲਿ ਪਠਿਯੋ ਬਹੁ ਆਵਤ ਭੇ ਜਨ ਪਾਰ ਨ ਪਾਯੋ। ੨੧੧੨।



ਭੀੜ ਬਣੀ ਸੀ ਤਾਂ (ਉਸ ਨੂੰ) ਤੇਂਦੂਏ ਪਾਸੋਂ ਪ੍ਰਭੂ ਨੇ ਬਚਾ ਲਿਆ ਸੀ। (ਆਪਣੇ) ਦਾਸਾਂ ਉਤੇ (ਜਦ) ਭੀੜ ਪੈਂਦੀ ਹੈ (ਤਾਂ) ਰਣਧੀਰ ਹੋ ਜਾਂਦਾ ਹੈ ਅਤੇ (ਉਨ੍ਹਾਂ ਦੀ) ਪੀੜ ਨੂੰ ਵੇਖ ਕੇ ਅਧੀਰ ਹੋ ਜਾਂਦਾ ਹੈ।੨੧੦੬।

ਜੋ ਵਿਧੀ ਵੇਦਾਂ ਵਿਚ ਲਿਖੀ ਹੈ, ਉਸੇ ਵਿਧੀ ਨਾਲ ਸ੍ਰੀ ਕ੍ਰਿਸ਼ਨ ਦਾ ਵਿਆਹ ਕਰ ਦਿੱਤਾ। ਚਿਤ ਵਿਚ ਬਹੁਤ ਆਨੰਦ ਪ੍ਰਾਪਤ ਕਰ ਕੇ ਸਾਰਿਆਂ ਬ੍ਰਾਹਮਣਾਂ ਨੂੰ ਨਵੀਆਂ ਚੀਜ਼ਾਂ ਅਥਵਾ ਸਾਮਾਨ ਦਿੱਤਾ। ਅਤੇ ਵੱਡੇ ਵੱਡੇ ਹਥੀ ਅਤੇ ਘੋੜੇ ਅਤੇ ਬਹੁਤ ਸਾਰਾ ਧਨ ਲੈ ਕੇ ਸ੍ਰੀ ਕ੍ਰਿਸ਼ਨ ਨੂੰ ਦਿੱਤਾ। (ਕਵੀ) ਸ਼ਿਆਮ ਕਹਿੰਦੇ ਹਨ, ਇਸ ਤਰ੍ਹਾਂ ਰਾਜੇ ਨੇ (ਪੁੱਤਰੀ ਦਾ ਵਿਆਹ ਕਰ ਕੇ) ਸੰਸਾਰ ਵਿਚ ਬਹੁਤ ਯਸ਼ ਖਟ ਲਿਆ।੨੧੦੭।

*ਰਾਜੇ ਨੇ ਸਭਾ ਨੂੰ ਕਿਹਾ--*

*ਸਵੈਯਾ*

ਰਾਜੇ ਨੇ ਸਿੰਘਾਸਨ ਉਤੇ ਬੈਠ ਕੇ, ਸਭਾ ਵਿਚ ਇਸ ਤਰ੍ਹਾਂ ਕਿਹਾ--ਸ੍ਰੀ ਕ੍ਰਿਸ਼ਨ ਨੇ ਉਸੇ ਤਰ੍ਹਾਂ ਦਾ ਕੰਮ ਕੀਤਾ ਹੈ ਜਿਵੇਂ ਸ੍ਰੀ ਰਾਮ ਚੰਦਰ ਨੇ (ਸ਼ਿਵ) ਧਨੁਸ਼ ਦਾ ਚਿਲਾ ਚੜ੍ਹਾ ਕੇ ਕੀਤਾ ਸੀ। ਉਜੈਨ ਦੇ ਰਾਜੇ ਦੀ ਭੈਣ ਨੂੰ ਜਿਤ ਕੇ ਇਸ ਅਯੋਧਿਆ ਨਗਰੀ ਵਿਚ ਜਦ ਪੈਰ ਪਾਏ, (ਤਾਂ) ਵੇਖਦਿਆਂ ਸਾਰ ਸਾਰਿਆਂ ਨੇ ਮਨ ਵਿਚ ਸ੍ਰੀ ਕ੍ਰਿਸ਼ਨ ਨੂੰ ਸਹੀ ਸੂਰਮੇ ਵਜੋਂ ਪਛਾਣ ਲਿਆ।੨੧੦੮।

ਜਦੋਂ ਰਾਜੇ ਨੇ ਆਪਣੇ ਮਨ ਵਿਚ ਸ੍ਰੀ ਕ੍ਰਿਸ਼ਨ ਨੂੰ ਸਹੀ ਸੂਰਮੇ ਵਜੋਂ ਜਾਣ ਲਿਆ, (ਤਾਂ) ਸ੍ਰੀ ਕ੍ਰਿਸ਼ਨ ਨੇ ਯੁੱਧ ਵੇਲੇ ਕਿਸੇ ਹੋਰ ਵੈਰੀ ਨੂੰ ਅੱਖਾਂ ਅਗੇ ਨ ਲਿਆਉਂਦਾ। ਸਾਰਿਆਂ ਮੰਤਰੀਆਂ ਨੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਇਸ ਤਰ੍ਹਾਂ ਕਿਹਾ ਕਿ ਇਹ ਯੋਗ ਵਰ ਹੈ। ਕਵੀ ਸ਼ਿਆਮ (ਕਹਿੰਦੇ ਹਨ), ਤਦ ਅਯੋਧਿਆ ਦੇ ਰਾਜੇ ਨੇ ਆਪਣੇ ਮਨ ਵਿਚ ਬਹੁਤ ਸੁਖ ਮੰਨਿਆ।੨੧੦੯।

ਧਰਮ-ਕਰਮ ਕਰਨ ਵਿਚ ਜੋ ਸ੍ਰੇਸ਼ਠ ਬ੍ਰਾਹਮਣ ਸਨ, ਜਦ ਉਹ ਇਸ ਰਾਜ-ਸਭਾ ਵਿਚ ਆਏ। ਕਵੀ ਸ਼ਿਆਮ ਕਹਿੰਦੇ ਹਨ, ਉਸ ਉਤਮ ਰਾਜੇ ਨੂੰ ਅਸੀਸ ਦੇ ਕੇ ਇਹ ਬਚਨ (ਕਹਿ ਕੇ) ਸੁਣਾਏ। ਹੇ ਰਾਜਨ! ਸੁਣੋ, ਜਿਸ ਪੁੱਤਰੀ (ਦਾ ਸੁਯੋਗ ਵਰ ਲੱਭਣ) ਲਈ ਤੁਸੀਂ ਦੇਸਾਂ ਦੇਸਾਂ ਵਿਚ ਬਹੁਤ ਸਾਰੇ ਬ੍ਰਾਹਮਣ ਭੇਜੇ ਸਨ, ਉਸ ਲਈ ਯੋਗ ਵਰ, ਸ੍ਰੀ ਕ੍ਰਿਸ਼ਨ ਨੂੰ ਤੁਸੀਂ ਅਚਾਨਕ ਹੀ ਪਾ ਲਿਆ ਹੈ।੨੧੧੦।

ਇਸ ਤਰ੍ਹਾਂ ਦੀਆਂ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਰਾਜੇ ਨੇ ਚਿਤ ਵਿਚ ਉਤਸਾਹ ਵਧਾ ਕੇ (ਇਤਨਾ) ਦਾਜ ਦਿੱਤਾ, ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ ਅਤੇ ਦੁਆਰ ਉਤੇ ਅਨੇਕ ਤਰ੍ਹਾਂ ਦੇ ਵਾਜੇ ਵਜਵਾਏ ਹਨ। ਬ੍ਰਾਹਮਣਾਂ ਨੂੰ ਬਹੁਤ ਦੱਛਣਾ ਦਿੱਤੀ ਹੈ ਅਤੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਚਿਤ ਵਿਚ ਬਹੁਤ ਸੁਖ ਪਾਇਆ ਹੈ। ਆਪਣੀ ਜੋ ਸੁੰਦਰ ਪੁੱਤਰੀ ਸੀ, ਉਹ ਸ੍ਰੀ ਕ੍ਰਿਸ਼ਨ ਨੂੰ ਦੇ ਕੇ ਨਾਲ ਤੋਰ ਦਿੱਤੀ।੨੧੧੧।

ਜਦ ਸ੍ਰੀ ਕਿਸ਼ਨ ਅਯੋਧਿਆ ਦੇ ਰਾਜੇ ਦੀ ਪੁੱਤਰੀ ਨੂੰ ਸੁਅੰਬਰ ਵਿਚ ਜਿਤ ਕੇ ਆ ਗਏ, (ਤਦ) ਅਰਜਨ ਨਾਲ ਬਾਗ ਵਿਚ ਸੈਰ ਕਰਨ ਲਈ ਮਨ ਵਿਚ ਇੱਛਾ ਪੈਦਾ ਹੋਈ। ਪੋਸਤ, ਭੰਗ, ਅਫੀਮ ਅਤੇ ਪੀਣ ਵਾਸਤੇ ਬਹੁਤ ਸਾਰੀ ਸ਼ਰਾਬ ਮੰਗਵਾ ਲਈ। ਮੰਗਣ ਵਾਲੇ ਲੋਕਾਂ ਨੂੰ ਬੁਲਾ ਲਿਆ, ਉਹ ਬਹੁਤ ਅਧਿਕ ਆ ਗਏ, ਜਿਨ੍ਹਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ।੨੧੧੨।

ਬਹੁ ਰਾਮਜਨੀ ਤਹ ਨਾਚਤ ਹੈ ਇਕ ਝਾਝਰ ਬੀਨ ਮ੍ਰਿਦੰਗ ਬਜਾਵੈ।
ਦੈ ਇਕ ਝੂਮਕ ਆਵਤ ਹੈ ਇਕ ਭਾਮਿਨ ਦੈ ਹਰਿ ਝੂਮਕ ਜਾਵੈ।
ਕਾਨ੍ਹ ਪਟੰਬਰ ਦੇਤ ਤਿਨੈ ਮਨਿ ਲਾਲ ਘਨੇ ਚਿਤ ਕੋ ਜੁ ਰਿਝਾਵੈ।
ਸ੍ਯਾਮ ਭਨੈ ਬਹੁ ਮੋਲ ਖਰੇ ਸੁਰਰਾਜਹਿ ਕੋ ਕੋਊ ਹਾਥਿ ਨ ਆਵੈ। ੨੧੧੩।

ਪਾਵਤ ਰਾਮਜਨੀ ਨਰ ਕੈ ਧਨ ਪਾਵਤ ਹੈ ਬਹੁ ਦਾਨ ਗਵਇਯਾ।
ਏਕ ਰਿਝਾਵਤ ਹੈ ਹਰਿ[੧] ਕੋ ਕਬਿ ਸ੍ਯਾਮ ਭਨੈ ਪੜਿ ਛੰਤ ਸਵਇਯਾ।
ਅਉਰ ਦਿਸਾ ਕੇ ਬਿਖੈ ਸੁ ਘਨੇ ਮਿਲਿ ਨਾਚਤ ਹੈ ਕਰਿ ਗਾਨ ਭਵਇਆ।
ਕਉਨ ਕਮੀ ਕਹੋ ਹੈ ਤਿਨ ਕੋ ਜੋਊ ਸ੍ਰੀ ਜਦੁਬੀਰ ਕੇ ਧਾਮ ਅਵਇਯਾ। ੨੧੧੪

ਤਿਨ ਕੌ ਬਹੁ ਦੈ ਸੰਗਿ ਪਾਰਥ ਲੈ ਹਰਿ ਭੋਜਨ ਕੀ ਭੂਅ ਮੈ ਪਗ ਧਾਰਿਯੋ।
ਪੋਸਤ ਭਾਗ ਅਫੀਮ ਮੰਗਾਇ ਪੀਓ ਮਦ ਸੋਕ ਬਿਦਾ ਕਰਿ ਡਾਰਿਯੋ।
ਮਤਿ ਹੋ ਚਾਰੋਈ ਕੈਫਨ ਸੋ ਸੁਤ ਇੰਦ੍ਰ ਕੈ ਸੋ ਇਮਿ ਸ੍ਯਾਮ ਉਚਾਰਿਯੋ।
ਕਾਮ ਕੀਯੋ ਬ੍ਰਹਮਾ ਘਟਿ ਕਿਉ ਮਦਰਾ ਕੋ ਨ ਆਠਵੋ ਸਿੰਧੁ ਸਵਾਰਿਯੋ। ੨੧੧੫।

*ਦੋਹਰਾ*

ਤਬ ਪਾਰਥ ਕਰ ਜੋਰਿ ਕੈ ਹਰਿ ਸਿਉ ਕਹਿਯੋ ਸੁਨਾਇ।
ਜੜ ਬਾਮਨ ਇਨ ਰਸਨ ਕੋ ਜਾਨੇ ਕਹਾ ਉਪਾਇ। ੨੧੧੬।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਬ੍ਰਿਖਭ ਨਾਥਿ ਅਵਧ ਰਾਜੇ ਕੀ ਦੁਹਿਤਾ ਬਿਵਾਹਤ ਭਏ।*

## ਅਥ ਇੰਦ੍ਰ ਭੂਮਾਸੁਰ ਕੇ ਦੁਖ ਤੇ ਆਵਤ ਭਏ ਕਥਨੰ

*ਚੌਪਈ*

ਦ੍ਵਾਰਵਤੀ ਜਬ ਜਦੁਪਤਿ ਆਯੋ। ਇੰਦ੍ਰ ਆਇ ਪਾਇਨ ਲਪਟਾਯੋ।
ਭੂਮਾਸੁਰ ਕੋ ਦੂਖ ਸੁਨਾਯੋ। ਪ੍ਰਭ ਤਿਹ ਤੇ ਮੈ ਅਤਿ ਦੁਖੁ ਪਾਯੋ। ੨੧੧੭।

*ਦੋਹਰਾ*

ਸੋ ਮੋ ਪਰ ਅਤਿ ਪ੍ਰਬਲ ਹੈ ਮੋ ਪੈ ਸਧਿਯੋ ਨ ਜਾਇ।
ਤਾ ਕੋ ਆਪਨ ਹੀ ਪ੍ਰਭੂ ਕੀਜੈ ਨਾਸ ਉਪਾਇ। ੨੧੧੯।

*ਸਵੈਯਾ*

ਤਬ ਇੰਦ੍ਰ ਬਿਦਾ ਕੈ ਦਯੋ ਪ੍ਰਭ ਜੂ ਤਿਹ ਕੋ ਸੁ ਸਮੋਧ ਭਲੈ ਕਰਿ ਕੈ।
ਮਨ ਮੈ ਕਹਿਯੋ ਚਿੰਤ ਨ ਤੂ ਕਰਿ ਰੇ ਚਲਿ ਹੋ ਨਹੀ ਹਉ ਤਿਹ ਤੇ ਟਰਿ ਕੈ।

੧. 'ਕਰਿ'



ਬਹੁਤ ਸਾਰੀਆਂ ਵੇਸਵਾਵਾਂ ਉਥੇ ਨਚਦੀਆਂ ਹਨ, ਕਈ ਇਕ ਝੰਝ, ਬੀਨਾ ਅਤੇ ਮ੍ਰਿਦੰਗ ਨੂੰ ਵਜਾਉਂਦੀਆਂ ਹਨ। ਕਈ ਇਕ ਝੁਮਰ ਪਾਉਂਦੀਆਂ ਆਉਂਦੀਆਂ ਹਨ ਅਤੇ ਕਈ ਇਕ ਇਸਤਰੀਆਂ ਸ੍ਰੀ ਕ੍ਰਿਸ਼ਨ ਨੂੰ ਹਲੂਣਾ ਦੇ ਜਾਂਦੀਆਂ ਹਨ। ਸ੍ਰੀ ਕ੍ਰਿਸ਼ਨ ਉਨ੍ਹਾਂ ਨੂੰ ਰੇਸ਼ਮੀ ਬਸਤ੍ਰ ਪ੍ਰਦਾਨ ਕਰਦੇ ਹਨ ਜਿਨ੍ਹਾਂ ਨਾਲ ਬਹੁਤ ਸਾਰੀਆਂ ਮਣੀਆਂ ਅਤੇ ਲਾਲ (ਜੜ੍ਹੇ ਹੋਏ ਹਨ) ਜੋ ਚਿਤ ਨੂੰ ਚੰਗੇ ਲਗਦੇ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਉਹ (ਲਾਲ) ਬਹੁਤ ਕੀਮਤੀ ਹਨ ਜੋ ਇੰਦਰ ਦੇ ਹੱਥ ਵੀ ਨਹੀਂ ਲਗਦੇ।੨੧੧੩।

ਵੇਸਵਾਵਾਂ ਨਚ ਕੇ ਧਨ ਪ੍ਰਾਪਤ ਕਰਦੀਆਂ ਹਨ ਅਤੇ ਗਾਇਕ ਵੀ ਬਹੁਤ ਦਾਨ ਹਾਸਲ ਕਰਦੇ ਹਨ। ਕਵੀ ਸ਼ਿਆਮ ਕਹਿੰਦੇ ਹਨ, ਕਈ ਇਕ (ਗਵੈਏ) ਸ੍ਰੀ ਕ੍ਰਿਸ਼ਨ ਨੂੰ ਛੰਦ ਅਤੇ ਸਵੈਯੇ ਪੜ੍ਹ ਕੇ ਖੁਸ਼ ਕਰਦੇ ਹਨ। ਅਤੇ ਹੋਰ (ਸਾਰੀਆਂ) ਦਿਸ਼ਾਵਾਂ ਵਿਚ ਮਿਲ ਕੇ ਬਹੁਤ ਨਚਦੇ ਹਨ ਅਤੇ ਫਿਰ ਫਿਰ ਕੇ ਗਾਉਂਦੇ ਹਨ। ਦਸੋ, ਉਨ੍ਹਾਂ ਨੂੰ ਕਿਹੜੀ ਗੱਲ ਦੀ ਘਾਟ ਹੈ ਜੋ ਸ੍ਰੀ ਕ੍ਰਿਸ਼ਨ ਦੇ ਘਰ ਆ ਗਏ ਹਨ।੨੧੧੪।

ਉਨ੍ਹਾਂ ਨੂੰ ਬਹੁਤ ਕੁਝ ਦੇ ਕੇ ਅਤੇ ਅਰਜਨ ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਨੇ ਭੋਜਨ ਵਾਲੀ ਥਾਂ ਉਤੇ ਚਰਨ ਪਾਏ। ਪੋਸਤ, ਭੰਗ, ਅਫੀਮ ਮੰਗਵਾ ਲਈ ਅਤੇ ਸ਼ਰਾਬ ਪੀ ਕੇ ਸਾਰੇ ਗ਼ਮ ਦੂਰ ਕਰ ਦਿੱਤੇ। ਚੌਹਾਂ ਹੀ ਨਸ਼ਿਆਂ ਨਾਲ ਮਸਤ ਹੋ ਕੇ ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਇਸ ਤਰ੍ਹਾਂ ਕਿਹਾ ਕਿ ਬ੍ਰਹਮਾ ਨੇ ਬੜਾ ਮਾੜਾ ਕੰਮ ਕੀਤਾ ਹੈ, (ਉਸ ਨੇ) ਸ਼ਰਾਬ ਦਾ ਅੱਠਵਾਂ ਸਮੁੰਦਰ ਕਿਉਂ ਨਹੀਂ ਬਣਾਇਆ।੨੧੧੫।

*ਦੋਹਰਾ*

ਤਦ ਅਰਜਨ ਨੇ ਹੱਥ ਜੋੜ ਕੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਹਿ ਕੇ ਸੁਣਾਇਆ ਕਿ ਉਹ ਮੂਰਖ ਬ੍ਰਾਹਮਣ ਇਨ੍ਹਾਂ ਰਸਾਂ ਨੂੰ ਬਣਾਉਣ ਦੀ ਵਿਧੀ ਹੀ ਕਿਥੇ ਜਾਣਦਾ ਸੀ।੨੧੧੬।

*ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਬਲਦਾਂ ਨੂੰ ਨੱਥ ਕੇ ਅਯੋਧਿਆ ਦੇ ਰਾਜੇ ਦੀ ਪੁੱਤਰੀ ਨਾਲ ਵਿਆਹ ਕਰਨ ਦੇ ਪ੍ਰਸੰਗ ਦੀ ਸਮਾਪਤੀ।*

## ਹੁਣ ਇੰਦਰ ਦਾ ਭੂਮਾਸੁਰ ਤੋਂ ਦੁਖੀ ਹੋ ਕੇ ਆਉਣ ਦਾ ਕਥਨ

*ਚੌਪਈ*

ਜਦ ਸ੍ਰੀ ਕ੍ਰਿਸ਼ਨ ਦੁਆਰਿਕਾ ਆ ਗਏ (ਤਾਂ) ਇੰਦਰ ਆ ਕੇ ਪੈਰਾਂ ਨਾਲ ਲਿਪਟ ਗਿਆ। ਭੂਮਾਸੁਰ (ਵਲੋਂ ਦਿੱਤੇ) ਦੁਖਾਂ ਨੂੰ ਸੁਣਾਇਆ--ਹੇ ਪ੍ਰਭੂ! ਮੈਂ ਉਸ ਤੋਂ ਬਹੁਤ ਦੁਖ ਪ੍ਰਾਪਤ ਕੀਤਾ ਹੈ।੨੧੧੭।

*ਦੋਹਰਾ*

ਉਹ ਮੇਰੇ ਉਤੇ ਭਾਰੂ ਹੈ (ਇਸ ਲਈ) ਮੇਰੇ ਕੋਲੋਂ ਸਾਧਿਆ ਨਹੀਂ ਜਾਂਦਾ। ਹੇ ਪ੍ਰਭੂ! ਉਸ ਨੂੰ ਨਸ਼ਟ ਕਰਨ ਦਾ ਆਪ ਹੀ (ਕੋਈ) ਉਪਾ ਕਰੋ।੨੧੧੯।

*ਸਵੈਯਾ*

ਤਦ ਸ੍ਰੀ ਕ੍ਰਿਸ਼ਨ ਨੇ ਇੰਦਰ ਨੂੰ ਚੰਗੀ ਤਰ੍ਹਾਂ ਸਮਝਾ ਬੁਝਾ ਕੇ ਵਿਦਾ ਕਰ ਦਿੱਤਾ। ਅਤੇ ਕਿਹਾ--ਓਇ! ਤੂੰ ਮਨ ਵਿਚ ਚਿੰਤਾ ਨ ਕਰ, ਮੈਂ ਚਲਦਾ ਹਾਂ, ਮੈਂ ਉਸ ਤੋਂ ਪਿਛੇ

ਕ੍ਰੁਪ ਕੈ ਜਬ ਹੀ ਰਥ ਪੈ ਚੜਿ ਹੋ ਸਭ ਸਸਤ੍ਰਨ ਹਾਥਨ ਮੈ ਧਰਿ ਕੈ।
ਡਰਿ ਤੂ ਨ ਅਰੇ ਡਰਿ ਹਉ ਤੁਮਰੇ ਅਰਿ ਕਉ ਪਲਿ ਮੈ ਸਤਿ ਧਾ ਕਰਿ ਕੈ। ੨੧੧੯।

ਮਘਵਾ ਸਿਰ ਨਿਆਇ ਗਯੋ ਗ੍ਰਿਹ ਕੋ ਤਿਹ ਕੋ ਚਿਤ ਮੈ ਬਧਿ ਸ੍ਯਾਮ ਬਸਾਯੋ।
ਸੰਗ ਲਈ ਜਦੁਵੀ ਪ੍ਰਿਤਨਾ ਨਹਿ ਪਾਰਥ ਕੋ ਕਰਿ ਸੰਗਿ ਚਲਾਯੋ।
ਏਕ ਤ੍ਰੀਯਾ ਹਿਤ ਲੈ ਸੰਗਿ ਕਉਤਕਿ ਯੌ ਕਹਿ ਕੈ ਕਬਿ ਸ੍ਯਾਮ ਸੁਨਾਯੋ।
ਸ੍ਯਾਮ ਚਲੇ ਤਿਹ ਓਰ ਨਹੀ ਤਿਹ ਊਪਰਿ ਅੰਤ ਦਸਾਨਿਹ ਧਾਯੋ। ੨੧੨੦।

ਗਰੁੜ ਪਰ ਸ੍ਯਾਮ ਜਬੈ ਚੜ ਕੈ ਤਿਹ ਸਤ੍ਰੁਹਿ ਕੀ ਜਬ ਓਰਿ ਸਿਧਾਰਿਯੋ।
ਪਾਹਨ ਕੋਟਿ ਪਿਖਿਯੋ ਪ੍ਰਿਥਮੈ ਦੁਤੀਏ ਬਰੁ ਲੋਹ ਕੋ ਨੈਨ ਨਿਹਾਰਿਯੋ।
ਨੀਰ ਕੋ ਹੇਰਤ ਭਯੋ ਤ੍ਰਿਤੀਏ ਅਰੁ ਆਗਿ ਕੋ ਚਉਥੀ ਸੁ ਠਾਉਰ ਬਿਚਾਰਿਯੋ।
ਪਾਚਵੋ ਪਉਨ ਪਿਖਿਓ ਖਟ ਫਾਸਨ ਕ੍ਰੋਧ ਕੀਯੋ ਇਹ ਭਾਤਿ ਹਕਾਰਿਯੋ। ੨੧੨੧।

*ਕਾਨ੍ਹ ਜੂ ਬਾਚ*

*ਦੋਹਰਾ*

ਅਰੇ ਦੁਰਗ ਪਤਿ ਦੁਰਗ ਕੇ ਰਹਿਯੋ ਕਹਾ ਛਪ ਬੀਚ।
ਰਿਸਿ ਹਮ ਸੋ ਰਨ ਮਾਡ ਤੁਹਿ ਠਾਢਿ ਪੁਕਾਰਤ ਮੀਚ। ੨੧੨੨।

*ਸਵੈਯਾ*

ਜਉ ਇਹ ਭਾਤ ਕਹਿਯੋ ਜਦੁਨੰਦਨ ਤਉ ਉਹ ਸਤ੍ਰ ਲਖਿਯੋ ਕੋਊ ਆਯੋ।
ਅਉਰ ਸੁਨਿਯੋ ਜਿਹ ਏਕ ਹੀ ਚੋਟ ਸੋ ਕੋਟਨ ਕੋਪ ਚਟਾਕ ਗਿਰਾਯੋ।
ਬਾਰਿ ਕੇ ਕੋਟ ਬਿਖੈ ਮੁਰ ਦੈਤ ਹੁਤੋ ਸੁਨਿ ਸੋਰ ਸੋਊ ਉਠਿ ਧਾਯੋ।
ਸ੍ਯਾਮ ਕੇ ਬਾਹਨ ਕੋ ਤਿਨ ਕੋਪਿ ਤ੍ਰਿਸੂਲ ਕੈ ਆਇ ਕੈ ਘਾਵ ਚਲਾਯੋ। ੨੧੨੩।

ਸੋ ਖਗਰਾਜ ਨ ਚੋਟ ਗਨੀ ਤਿਨ ਦਉਰਿ ਗਦਾ ਗਹਿ ਕਾਨ੍ਹ ਕੋ ਮਾਰੀ।
ਆਵਤ ਹੈ ਸਿਰ ਸਾਮੁਹੇ ਚੋਟ ਚਿਤੈ ਇਮ ਸ੍ਰੀ ਬ੍ਰਿਜਨਾਥ ਬਿਚਾਰੀ।
ਕੋਪ ਬਢਾਇ ਤਬੈ ਅਪੁਨੇ ਸੁ ਕਮੋਦਕੀ ਹਾਥ ਕੇ ਬੀਚ ਸੰਭਾਰੀ।
ਚੋਟ ਜੁ ਆਵਤ ਹੀ ਅਰਿ ਕੀ ਇਹ ਏਕਹਿ ਚੋਟਿ ਚਟਾਕ ਨਿਵਾਰੀ। ੨੧੨੪।

ਘਾਵ ਬਿਅਰਥ ਗਯੋ ਜਬ ਹੀ ਤਬ ਗਾਜ ਕੈ ਰਾਛਸ ਕੋਪ ਬਢਾਯੋ।
ਦੇਹ ਬਢਾਇ ਬਢਾਇ ਕੈ ਆਨਨ ਸ੍ਯਾਮ ਜੂ ਕੇ ਬਧ ਕਾਰਨ ਧਾਯੋ।
ਨੰਦਗ ਕਾਢਿ ਤਬੈ ਕਟਿ ਤੇ ਬ੍ਰਿਜਨਾਥ ਤਬੈ ਤਕਿ ਤਾਹਿ ਚਲਾਯੋ।
ਜੈਸੇ ਕੁਮ੍ਹਾਰ ਕਟੈ ਘਟਿ ਕੋ ਅਰਿ ਕੋ ਸਿਰ ਤੈਸੇ ਹੀ ਕਾਟ ਗਿਰਾਯੋ। ੨੧੨੫।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮੁਰ ਦੈਤ ਬਧਹ।*



ਨਹੀਂ ਹਟਾਂਗਾ। ਜਦ ਮੈਂ ਸਾਰੇ ਸ਼ਸਤ੍ਰ ਹੱਥਾਂ ਵਿਚ ਪਕੜ ਕੇ, ਕ੍ਰੋਧਵਾਨ ਹੋ ਕੇ ਰਥ ਉਤੇ ਚੜ੍ਹਾਂਗਾ। ਓਇ (ਇੰਦਰ!) ਤੂੰ ਨ ਡਰ, ਮੈਂ ਤੇਰੇ ਵੈਰੀ ਦੇ ਪਲ ਵਿਚ ਹੀ ਸੌ ਟੋਟੇ ਕਰ ਕੇ ਸੁਟ ਦਿਆਂਗਾ।੨੧੧੯।

ਇੰਦਰ ਸਿਰ ਝੁਕਾ ਕੇ ਘਰ ਨੂੰ ਚਲਾ ਗਿਆ ਅਤੇ ਉਸ (ਭੂਮਾਸੁਰ) ਨੂੰ ਮਾਰਨ ਦਾ ਸ੍ਰੀ ਕ੍ਰਿਸ਼ਨ ਨੇ ਮਨ ਵਿਚ ਨਿਸਚਾ ਕਰ ਲਿਆ। (ਕ੍ਰਿਸ਼ਨ ਨੇ) ਯਾਦਵਾਂ ਦੀ ਸੈਨਾ ਨਾਲ ਲਈ, ਪਰ ਅਰਜਨ ਨੂੰ ਨਾਲ ਲੈ ਕੇ ਨਹੀਂ ਗਏ। ਇਕ ਇਸਤਰੀ ਦੇ ਹਿਤ ਨੂੰ ਨਾਲ ਲੈ ਲਿਆ। ਇਸ ਕੌਤਕ ਨੂੰ ਕਵੀ ਸ਼ਿਆਮ ਨੇ ਇਸ ਤਰ੍ਹਾਂ ਕਹਿ ਕੇ ਸੁਣਾਇਆ ਕਿ ਸ੍ਰੀ ਕ੍ਰਿਸ਼ਨ ਉਸ ਵਲ ਨਹੀਂ ਚਲੇ, ਸਗੋਂ ਉਸ ਉਤੇ ਅੰਤ ਦੀ ਦਸ਼ਾ ਨੇ ਧਾਵਾ ਬੋਲਿਆ ਹੈ।੨੧੨੦।

ਗਰੁੜ ਉਤੇ ਸਵਾਰ ਹੋ ਕੇ ਸ੍ਰੀ ਕ੍ਰਿਸ਼ਨ ਜਿਸ ਵੇਲੇ ਵੈਰੀ ਵਲ ਤੁਰ ਪਏ। ਉਨ੍ਹਾਂ ਨੇ ਪਹਿਲਾਂ ਪੱਥਰ ਦਾ ਕਿਲ੍ਹਾ ਵੇਖਿਆ ਅਤੇ ਦੂਜਾ ਚੰਗੇ ਲੋਹੇ ਦਾ (ਬਣਿਆ ਹੋਇਆ) ਅੱਖਾਂ ਨਾਲ ਵੇਖਿਆ। ਤੀਜੀ ਪਾਣੀ ਦੀ (ਖਾਈ) ਵੇਖੀ ਅਤੇ ਅਗਨੀ ਨੂੰ ਚੌਥੀ ਥਾਂ ਤੇ ਵਿਚਾਰਿਆ। ਪੰਜਵੀਂ ਥਾਂ ਤੇ ਪੌਣ (ਦਾ ਚੱਕਰ) ਵੇਖਿਆ ਅਤੇ ਛੇਵੀਂ (ਥਾਂ ਤੇ) ਫੰਧੇ ਤਕੇ। (ਸ੍ਰੀ ਕ੍ਰਿਸ਼ਨ ਨੇ) ਕ੍ਰੋਧ ਕਰ ਕੇ ਉਸ ਨੂੰ ਲਲਕਾਰਿਆ।੨੧੨੧।

*ਸ੍ਰੀ ਕ੍ਰਿਸ਼ਨ ਨੇ ਕਿਹਾ--*

*ਦੋਹਰਾ*

ਓਇ ਕਿਲ੍ਹੇ ਦੇ ਸੁਆਮੀ! ਤੂੰ ਕਿਲ੍ਹੇ ਵਿਚ ਕਿਥੇ ਲੁਕਿਆ ਬੈਠਾ ਹੈਂ। ਕ੍ਰੋਧਵਾਨ ਹੋ ਕੇ ਮੇਰੇ ਨਾਲ ਯੁੱਧ ਕਰ। ਮੌਤ (ਤੇਰੇ ਦੁਆਰ ਉਤੇ) ਖੜੋਤੀ ਬੁਲਾ ਰਹੀ ਹੈ।੨੧੨੨।

*ਸਵੈਯਾ*

ਜਦੋਂ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਕਿਹਾ ਤਾਂ ਉਸ ਨੇ ਜਾਣਿਆ (ਕਿ ਮੇਰੇ ਉਤੇ) ਕੋਈ ਵੈਰੀ ਚੜ੍ਹ ਆਇਆ ਹੈ। (ਉਸ ਨੇ) ਹੋਰ ਵੀ ਸੁਣ ਲਿਆ ਕਿ ਜਿਸ ਨੇ ਇਕ ਹੀ ਸਟ ਨਾਲ ਕ੍ਰੋਧਵਾਨ ਹੋ ਕੇ ਕਿਲ੍ਹਿਆਂ ਨੂੰ ਡਿਗਾ ਦਿੱਤਾ ਹੈ। ਪਾਣੀ ਦੇ ਕਿਲੇ ਵਿਚ ਮੁਰ ਨਾਂ ਦਾ ਦੈਂਤ ਰਹਿੰਦਾ ਸੀ, ਸ਼ੋਰ ਸੁਣ ਕੇ ਉਸ ਨੇ ਉਠ ਕੇ (ਕ੍ਰਿਸ਼ਨ ਉਤੇ) ਹਮਲਾ ਕਰ ਦਿੱਤਾ। ਉਸ ਨੇ ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਦੇ ਵਾਹਨ ਉਤੇ ਤ੍ਰਿਸ਼ੂਲ ਨਾਲ ਹਮਲਾ ਕਰ ਦਿੱਤਾ।੨੧੨੩।

ਗਰੁੜ ਨੇ ਉਸ ਚੋਟ ਨੂੰ ਕੁਝ ਨ ਸਮਝਿਆ, ਉਸ ਨੇ ਦੌੜ ਕੇ ਗਦਾ ਪਕੜ ਕੇ ਕ੍ਰਿਸ਼ਨ ਨੂੰ ਮਾਰੀ। ਸਾਹਮਣੇ ਸਿਰ ਤੇ ਆਉਂਦੀ ਸਟ ਨੂੰ ਵੇਖ ਕੇ ਕ੍ਰਿਸ਼ਨ ਨੇ ਇਸ ਤਰ੍ਹਾਂ ਵਿਚਾਰ ਕੀਤਾ। ਆਪਣੇ ਮਨ ਵਿਚ ਕ੍ਰੋਧ ਵਧਾ ਕੇ ਰਥ ਵਿਚੋਂ ਕਮੋਦਕੀ (ਗਦਾ) ਹੱਥ ਵਿਚ ਸੰਭਾਲ ਲਈ। ਵੈਰੀ ਦੀ ਜੋ ਚੋਟ ਆ ਰਹੀ ਸੀ, ਉਸ ਨੂੰ ਇਕੋ ਸਟ ਨਾਲ ਦੂਰ ਕਰ ਦਿੱਤਾ।੨੧੨੪।

ਜਦੋਂ (ਮੁਰ ਦੈਂਤ ਦਾ) ਵਾਰ ਵਿਅਰਥ ਚਲਾ ਗਿਆ ਤਦੋਂ (ਉਸ) ਰਾਖਸ਼ ਨੇ ਗੱਜ ਕੇ ਕ੍ਰੋਧ ਨੂੰ ਵਧਾਇਆ। (ਉਸ ਨੇ ਫਿਰ) ਸ਼ਰੀਰ ਨੂੰ ਵਧਾ ਲਿਆ ਅਤੇ ਮੂੰਹ ਨੂੰ ਵੀ ਵਧਾ ਲਿਆ ਅਤੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਟੁਟ ਕੇ ਪੈ ਗਿਆ। ਤਦ ਸ੍ਰੀ ਕ੍ਰਿਸ਼ਨ ਨੇ ਲਕ ਨਾਲੋਂ ਨੰਦਗ (ਖੜਗ) ਕਢ ਲਿਆ ਅਤੇ ਉਸੇ ਵੇਲੇ ਨਿਸ਼ਾਨਾ ਬੰਨ੍ਹ ਕੇ ਚਲਾ ਦਿੱਤਾ। ਜਿਵੇਂ ਕੁਮ੍ਹਿਆਰ (ਚੱਕ ਤੋਂ ਤਾਰ ਨਾਲ) ਘੜੇ ਨੂੰ ਕਟ ਦਿੰਦਾ ਹੈ, ਉਸੇ ਤਰ੍ਹਾਂ ਵੈਰੀ ਦਾ ਸਿਰ ਕਟ ਕੇ ਡਿਗਾ ਦਿੱਤਾ।੨੧੨੫।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦੇ ਮੁਰ ਦੈਂਤ ਬਧ ਦੇ ਪ੍ਰਸੰਗ ਦੀ ਸਮਾਪਤੀ।*

## ਅਥ ਭੂਮਾਸੁਰ ਜੁਧ ਕਥਨੰ

*ਸਵੈਯਾ*

ਮੁਰਿ ਮਾਰਿ ਮੁਰਾਰਿ ਜਬੈ ਅਸਿ ਸਿਉ ਤਿਹ ਪ੍ਰਾਨ ਤਬੈ ਜਮਲੋਕਿ ਪਠਾਏ।
ਬਾਲ ਕਮਾਨ ਕ੍ਰਿਪਾਨਨ ਸੋ ਕਬਿ ਸ੍ਯਾਮ ਕਹੈ ਅਤਿ ਜੁਧ ਮਚਾਏ।
ਥੋ ਸੁ ਕੁਟੰਬ ਜਿਤੋ ਤਿਹ ਕੋ ਸੁ ਸੁਨਿਯੋ ਤਿਹ ਯੌ ਮੁਰ ਸ੍ਯਾਮਹਿ ਘਾਏ।
ਲੈ ਕੇ ਅਨੀ ਚਤੁਰੰਗ ਘਨੀ ਹਰਿ ਪੈ ਤਿਹ ਕੇ ਸੁਤ ਸਾਤ ਹੀ ਧਾਏ। ੨੧੨੬।

ਘੇਰਿ ਦਸੋ ਦਿਸ ਤੇ ਹਰਿ ਕੌ ਤਿਹ ਸ੍ਯਾਮ ਭਨੈ ਤਕਿ ਬਾਨ ਪ੍ਰਹਾਰੇ।
ਏਕ ਗਦਾ ਗਹਿ ਹਾਥਨ ਬੀਚ ਭਿਰੇ ਮਨ ਕੋ ਫੁਨਿ ਤ੍ਰਾਸ ਨਿਵਾਰੇ।
ਸੋ ਸਭ ਆਯੁਧ ਸ੍ਯਾਮ ਸਹਾਰ ਕੈ ਜੋ ਅਪੁਨੇ ਰਿਸਿ ਸਸਤ੍ਰ ਸੰਭਾਰੇ।
ਸੂਰ ਨ ਕਾਹੂੰ ਕੋ ਛੋਰਤ ਭਯੋ ਸਭ ਹੀ ਪੁਰਜੇ ਪੁਰਜੇ ਕਰਿ ਡਾਰੇ। ੨੧੨੭।

*ਸਵੈਯਾ*

ਸੈਨ ਨਿਹਾਰਿ ਹਨੀ ਅਗਨੀ ਸੁਨਿ ਸਾਤੋ ਊ ਭ੍ਰਾਤਰ ਕ੍ਰੋਧਿ ਭਰੇ।
ਘਨਿ ਸ੍ਯਾਮ ਜੂ ਪੈ ਕਬਿ ਸ੍ਯਾਮ ਭਨੈ ਸਭ ਸਸਤ੍ਰਨ ਲੈ ਕਿਲਕਾਰਿ ਪਰੇ।
ਚਹੂੰ ਓਰ ਤੇ ਘੇਰਤ ਭੇ ਹਰਿ ਕੋ ਅਪਨੇ ਮਨ ਮੈ ਨ ਰਤੀ ਕੁ ਡਰੇ।
ਤਬ ਲਉ ਜਬ ਲਉ ਜਦੁਬੀਰ ਸਰਾਸਨ ਲੈ ਨਹੀ ਖੰਡਨ ਖੰਡ ਕਰੇ। ੨੧੨੮।

*ਦੋਹਰਾ*

ਤਬ ਕਰਿ ਸਾਰਿੰਗ ਸ੍ਯਾਮ ਲੈ ਅਤਿ ਚਿਤਿ ਕ੍ਰੋਧ ਬਢਾਇ।
ਪੀਟਿ ਸਤ੍ਰ ਭਯਨ ਸਹਿਤ ਜਮ ਪੁਰਿ ਦਯੋ ਪਠਾਇ। ੨੧੨੯।

*ਸਵੈਯਾ*

ਭੂਅ ਬਾਲਕ ਤੋ ਇਹ ਭਾਤਿ ਸੁਨਿਯੋ ਮੁਰ ਬੀਰ ਸੁਪੁਤ੍ਰ ਮੁਰਾਰਿ ਖਪਾਯੋ।
ਅਉਰ ਜਿਤੋ ਦਲ ਗਯੋ ਤਿਨ ਸੋ ਸੁ ਸੋਊ ਛਿਨ ਮੈ ਜਮ ਲੋਕ ਪਠਾਯੋ।
ਯਾ ਸੰਗਿ ਜੂਝ ਕੀ ਲਾਇਕ ਹਉ ਹੀ ਹੋ ਯੌ ਕਹਿ ਕੈ ਚਿਤਿ ਕ੍ਰੋਧ ਬਢਾਯੋ।
ਸੈਨ ਬੁਲਾਇ ਸਭੈ ਅਪੁਨੀ ਜਦੁਬੀਰ ਸੋ ਕਾਰਨ ਜੁਧ ਕੋ ਧਾਯੋ। ੨੧੩੦।

ਜਬ ਭੂਮਿ ਕੋ ਬਾਰਕ ਜੁਧ ਕੇ ਕਾਜ ਚੜਿਯੋ ਤਬ ਕਉਚ ਸੁ ਸੂਰਨ ਸਾਜੇ।
ਆਯੁਧ ਅਉਰ ਸੰਭਾਰ ਸਭੈ ਅਰਿ ਘੇਰਿ ਲਯੋ ਬ੍ਰਿਜ ਨਾਇਕ ਗਾਜੇ।
ਮਾਨਹੁ ਕਾਲ ਪ੍ਰਲੈ ਦਿਨ ਕੋ ਪ੍ਰਗਟਿਯੋ ਘਨ ਹੀ ਇਹ ਭਾਤਿ ਬਿਰਾਜੇ।
ਮਾਨਹੁ ਅੰਤਕ ਕੇ ਪੁਰ ਮੈ ਭਟਵਾ ਨਹਿ ਬਾਜਤ ਹੈ ਜਨੁ ਬਾਰੇ। ੨੧੩੧।



## ਹੁਣ ਭੂਮਾਸੁਰ ਦੇ ਯੁੱਧ ਦਾ ਕਥਨ

*ਸਵੈਯਾ*

ਜਦ ਸ੍ਰੀ ਕ੍ਰਿਸ਼ਨ ਨੇ ਮੁਰ ਦੈਂਤ ਨੂੰ ਤਲਵਾਰ ਨਾਲ ਮਾਰ ਦਿੱਤਾ, ਉਸੇ ਵੇਲੇ ਉਸ ਦੇ ਪ੍ਰਾਣ ਯਮਲੋਕ ਨੂੰ ਭੇਜ ਦਿੱਤੇ। ਕਵੀ ਸ਼ਿਆਮ ਕਹਿੰਦੇ ਹਨ, (ਮੁਰ ਦੇ ਹੋਰਨਾਂ ਯੋਧਿਆਂ ਨੇ) ਬਾਣਾਂ, ਕਮਾਨਾਂ ਅਤੇ ਤਲਵਾਰਾਂ ਨਾਲ ਬਹੁਤ ਤਕੜਾ ਯੁੱਧ ਕੀਤਾ। ਉਸ (ਮੁਰ ਦੈਂਤ) ਦਾ ਜਿਤਨਾ ਟੱਬਰ ਸੀ, ਉਸ ਨੇ ਇਸ ਤਰ੍ਹਾਂ ਸੁਣ ਲਿਆ ਕਿ ਮੁਰ ਦੈਂਤ ਨੂੰ ਕ੍ਰਿਸ਼ਨ ਨੇ ਮਾਰ ਦਿੱਤਾ ਹੈ। (ਫਿਰ) ਉਸ ਦੇ ਸੱਤ ਪੁੱਤਰ ਬਹੁਤ ਸਾਰੀ ਚਤੁਰੰਗਨੀ ਸੈਨਾ ਲੈ ਕੇ ਸ੍ਰੀ ਕ੍ਰਿਸ਼ਨ ਉਤੇ ਚੜ੍ਹ ਆਏ।੨੧੨੬।

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੂੰ ਦਸਾਂ ਦਿਸ਼ਾਵਾਂ ਤੋਂ ਘੇਰ ਕੇ ਅਤੇ ਤਕ ਤਕ ਕੇ ਬਾਣ ਮਾਰੇ ਹਨ। ਕਈ ਯੁੱਧਵੀਰ ਹੱਥਾਂ ਵਿਚ ਗਦਾ ਪਕੜ ਕੇ ਅਤੇ ਫਿਰ ਮਨ ਵਿਚੋਂ ਡਰ ਦੂਰ ਕਰ ਕੇ ਲੜੇ ਹਨ। ਉਨ੍ਹਾਂ ਸਾਰਿਆਂ ਦੇ ਸ਼ਸਤ੍ਰਾਂ (ਦੇ ਵਾਰਾਂ ਨੂੰ ਆਪਣੇ ਉਪਰ) ਸਹਾਰ ਕੇ ਅਤੇ ਕ੍ਰੋਧਿਤ ਹੋ ਕੇ ਆਪਣੇ ਸ਼ਸਤ੍ਰਾਂ ਨੂੰ ਸੰਭਾਲ ਲਿਆ। ਕਿਸੇ ਵੀ ਸੂਰਮੇ ਨੂੰ ਨ ਛਡਿਆ ਅਤੇ ਸਾਰਿਆਂ ਦੇ ਟੋਟੇ ਕਰ ਸੁਟੇ।੨੧੨੭।

ਅਣਗਿਣਤ ਸੈਨਾ ਮਾਰੀ ਹੋਈ ਵੇਖ ਕੇ, (ਅਤੇ ਇਹ ਖ਼ਬਰ) ਸੁਣ ਕੇ ਸੱਤੇ ਹੀ ਭਰਾ ਕ੍ਰੋਧ ਨਾਲ ਭਰ ਗਏ। ਕਵੀ ਸ਼ਿਆਮ ਕਹਿੰਦੇ ਹਨ, ਸਾਰੇ ਹੀ ਸ਼ਸਤ੍ਰਾਂ ਨੂੰ ਲੈ ਕੇ ਕਿਲਕਾਰੀਆਂ ਮਾਰਦੇ ਹੋਏ ਸ੍ਰੀ ਕ੍ਰਿਸ਼ਨ ਉਤੇ ਟੁਟ ਕੇ ਪੈ ਗਏ। ਸ੍ਰੀ ਕ੍ਰਿਸ਼ਨ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ ਅਤੇ (ਅਜਿਹਾ ਕਰਨ ਵੇਲੇ) ਆਪਣੇ ਮਨ ਵਿਚ ਜ਼ਰਾ ਜਿੰਨਾ ਵੀ ਨਹੀਂ ਡਰੇ। ਉਦੋਂ ਤਕ ਹੀ, ਜਦੋਂ ਤਕ ਸ੍ਰੀ ਕ੍ਰਿਸ਼ਨ ਨੇ ਧਨੁਸ਼ ਬਾਣ ਲੈ ਕੇ (ਇਨ੍ਹਾਂ ਦੇ) ਟੁਕੜੇ ਟੁਕੜੇ ਨਹੀਂ ਕਰ ਦਿੱਤੇ।੨੧੨੮।

*ਦੋਹਰਾ*

ਤਦ ਸ੍ਰੀ ਕ੍ਰਿਸ਼ਨ ਨੇ ਮਨ ਵਿਚ ਬਹੁਤ ਅਧਿਕ ਕ੍ਰੋਧ ਕਰ ਕੇ ਹੱਥ ਵਿਚ ਸਾਰੰਗ (ਧਨੁਸ਼) ਪਕੜ ਲਿਆ। ਵੈਰੀ ਨੂੰ ਭਰਾਵਾਂ ਸਹਿਤ ਕੁਟ ਕੇ ਯਮਲੋਕ ਭੇਜ ਦਿੱਤੇ।੨੧੨੯।

*ਸਵੈਯਾ*

ਧਰਤੀ ਦੇ ਪੁੱਤਰ (ਭੂਮਾਸੁਰ) ਨੇ ਇਸ ਤਰ੍ਹਾਂ ਸੁਣ ਲਿਆ ਕਿ ਮੁਰ (ਦੈਂਤ) ਦੇ ਪੁੱਤਰਾਂ ਨੂੰ ਕ੍ਰਿਸ਼ਨ ਨੇ ਮਾਰ ਦਿੱਤਾ ਹੈ। ਹੋਰ ਵੀ ਜਿਤਨਾ ਦਲ ਉਨ੍ਹਾਂ ਨਾਲ ਗਿਆ ਸੀ, ਉਸ ਨੂੰ ਵੀ ਇਕ ਛਿਣ ਵਿਚ ਯਮਲੋਕ ਭੇਜ ਦਿੱਤਾ ਹੈ। ਇਸ ਨਾਲ ਯੁੱਧ ਕਰਨ ਦੇ ਲਾਇਕ ਮੈਂ ਹੀ ਹਾਂ, ਇਸ ਤਰ੍ਹਾਂ ਕਹਿ ਕੇ (ਉਸ ਨੇ) ਚਿਤ ਵਿਚ ਕ੍ਰੋਧ ਵਧਾ ਲਿਆ। ਆਪਣੀ ਸਾਰੀ ਸੈਨਾ ਨੂੰ ਬੁਲਾ ਕੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰਨ ਲਈ ਤੁਰ ਪਿਆ।੨੧੩੦।

ਜਦ ਭੂਮਾਸੁਰ ਯੁੱਧ ਕਰਨ ਲਈ ਚੜ੍ਹਿਆ ਤਾਂ (ਕ੍ਰਿਸ਼ਨ ਦੇ) ਸੂਰਮਿਆਂ ਨੇ (ਸ਼ਰੀਰਾਂ ਉਪਰ) ਕਵਚ ਸਜਾ ਲਏ। ਹੋਰ ਸਾਰਿਆਂ ਨੇ ਵੀ ਸ਼ਸਤ੍ਰਾਂ ਨੂੰ ਸੰਭਾਲ ਲਿਆ ਅਤੇ ਵੈਰੀ ਨੂੰ ਘੇਰ ਕੇ ਸ੍ਰੀ ਕ੍ਰਿਸ਼ਨ ਗੱਜਣ ਲਗੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪਰਲੋ ਕਾਲ ਦੇ ਦਿਨ ਵਾਲੇ ਬਦਲ ਪ੍ਰਗਟ ਹੋ ਕੇ ਇਸ ਤਰ੍ਹਾਂ ਸਥਿਤ ਹੋ ਗਏ ਹੋਣ। ਜਾਂ ਯਮਰਾਜ ਦੇ ਨਗਰ ਵਿਚ ਸੂਰਮੇ ਨਹੀਂ (ਬੋਲ ਰਹੇ) ਮਾਨੋ ਵਾਜੇ ਵਜ ਰਹੇ ਹੋਣ।੨੧੩੧।

ਅਰਿ ਸੈਨ ਜਬੈ ਘਨ ਜਿਉ ਉਮਡਿਓ ਪੁਨਿ ਸ੍ਰੀ ਬ੍ਰਿਜ ਨਾਥ ਚਿਤੈ ਚਿਤਿ ਜਾਨਿਯੋ।
ਅਉਰ ਭੂਮਾਸੁਰ ਭੂਮ ਕੋ ਬਾਰਕ ਭੂਪਤਿ ਹੈ ਇਨ ਕਉ ਪਹਿਚਾਨਿਯੋ।
ਮਾਨਹੁ ਅੰਤ ਸਮੈ ਨਿਧਿ ਨੀਰ ਹੀ ਹੈ ਉਮਡਿਯੋ ਕਬਿ ਸ੍ਯਾਮ ਬਖਾਨਿਯੋ।
ਸ੍ਯਾਮ ਜੂ ਹੇਰਿ ਤਿਨੇ ਅਪਨੇ ਚਿਤ ਭੀਤਰ ਨੈਕੁ ਨਹੀ ਡਰੁ ਮਾਨਿਯੋ। ੨੧੩੨।

ਅਰਿ ਪੁੰਜ ਗਇੰਦਨ ਮੈ ਧਨੁ ਤਾਹਿ ਲਸੈ ਸਭ ਹੀ ਜਿਹ ਲੋਕ ਫਟਾ।
ਬਕ ਕੋ ਜਿਨਿ ਕੋਪ ਬਿਨਾਸ ਕੀਆ ਮੁਰ ਕੋ ਛਿਨ ਮੈ ਜਿਹ ਮੁੰਡ ਕਟਾ।
ਮਦ ਮਤਿ ਕਰੀ ਦਲ ਆਵਤ ਯੌ ਜਿਮ ਜੋਰ ਕੈ ਆਵਤ ਮੇਘ ਘਟਾ।
ਤਿਨ ਮੈ ਧਨੁ ਸ੍ਯਾਮ ਕੀ ਯੌ ਚਮਕੈ ਜਿਮ ਅਭ੍ਰਨ ਭੀਤਰ ਬਿਜੁ ਛਟਾ। ੨੧੩੩।

ਬਹੁ ਚਕ੍ਰ ਕੇ ਸੰਗ ਹਨੇ ਭਟਵਾ ਬਹੁਤੇ ਪ੍ਰਭ ਧਾਇ ਚਪੇਟਨ ਮਾਰੇ।
ਏਕ ਗਦਾ ਹੀ ਸੋ ਧਾਇ ਹਨੇ ਗਿਰ ਭੂਮਿ ਪਰੇ ਬਹੁਰੇ ਨ ਸੰਭਾਰੇ।
ਏਕ ਕਟੇ ਕਰਵਾਰਿਨ ਸੋ ਅਧ ਬੀਚ ਤੇ ਹੋਏ ਪਰੇ ਭਟ ਨਿਆਰੇ।
ਮਾਨੋ ਤਖਾਨਨ ਕਾਨਨ ਮੈ ਕਟਿ ਕੈ ਕਰਵਤ੍ਰਨ ਸੋ ਦ੍ਰੁਮ ਡਾਰੇ। ੨੧੩੪।

ਏਕ ਪਰੇ ਭਟ ਜੂਝ ਧਰਾ ਇਕ ਦੇਖਿ ਦਸਾ ਤਿਹ ਸਾਮੁਹੇ ਧਾਏ।
ਨੈਕੁ ਨ ਤ੍ਰਾਸ ਧਰੇ ਚਿਤ ਮੈ ਕਬਿ ਸ੍ਯਾਮ ਭਨੈ ਨਹੀ ਤ੍ਰਾਸ ਬਢਾਏ।
ਦੈ ਮੁਖ ਢਾਲ ਲੀਏ ਕਰਵਾਰ ਨਿਸੰਕ ਦੈ ਸ੍ਯਾਮ ਕੈ ਊਪਰ ਆਏ।
ਤੇ ਸਰ ਏਕ ਹੀ ਸੋ ਪ੍ਰਭ ਜੂ ਹਨਿ ਅੰਤਕ ਕੇ ਪੁਰ ਬੀਚ ਪਠਾਏ। ੨੧੩੫।।

ਸ੍ਰੀ ਜਦੁਬੀਰ ਜਬੈ ਰਿਸ ਸੋ ਸਭ ਹੀ ਭਟਵਾ ਜਮਲੋਕਿ ਪਠਾਏ।
ਅਉਰ ਜਿਤੇ ਭਟ ਜੀਤ ਬਚੇ ਇਨ ਦੇਖਿ ਦਸਾ ਡਰਿ ਕੈ ਸੁ ਪਰਾਏ।
ਜੇ ਹਰਿ ਊਪਰਿ ਧਾਇ ਗਏ ਬਧਬੇ ਕਹੁ ਤੇ ਫਿਰ ਜੀਤਿ ਨ ਆਏ।
ਐਸੋ ਉਘਾਇ ਕੈ ਸੀਸ ਢੁਰਾਇ ਕੈ ਆਪਹਿ ਭੂਪਤਿ ਜੁਧ ਕੌ ਧਾਏ। ੨੧੩੬।

ਜੁਧ ਕੋ ਆਵਤ ਭੂਪ ਜਬੈ ਬ੍ਰਿਜ ਨਾਇਕ ਆਪਨੇ ਨੈਨ ਨਿਹਾਰਿਯੋ।
ਠਾਢਿ ਰਹਿਯੋ ਨਹਿ ਤਉਨ ਧਰਾ ਪਰ ਆਗੇ ਹੀ ਜੁਧ ਕੋ ਆਪਿ ਸਿਧਾਰਿਯੋ।
ਮਾਰਤ ਹਉ ਤੁਮ ਕੌ ਅਬ ਹੀ ਰਹੁ ਠਾਢ ਅਰੇ ਇਹ ਭਾਤ ਉਚਾਰਿਯੋ।
ਯੌ ਕਹਿ ਕੈ ਪੁਨਿ ਸਾਰੰਗ ਕੋ ਤਨਿ ਕੈ ਸਰ ਸਤ੍ਰੁ ਹ੍ਰਿਦੈ ਮਹਿ ਮਾਰਿਯੋ। ੨੧੩੭।

ਸਾਰੰਗ ਤਾਨਿ ਜਬੈ ਅਰਿ ਕੋ ਬ੍ਰਿਜ ਨਾਇਕ ਤੀਛਨ ਬਾਨ ਚਲਾਯੋ।
ਲਾਗਤ ਹੀ ਗਿਰ ਭੂਮਿ ਭੂਮਾਸੁਰ ਝੂਮਿ ਪਰਿਯੋ ਜਮਲੋਕਿ ਸਿਧਾਯੋ।



ਜਦ ਵੈਰੀ ਸੈਨਾ ਬਦਲ ਵਾਂਗ ਉਮਡ ਕੇ ਆ ਗਈ। (ਤਾਂ ਫਿਰ) ਕ੍ਰਿਸ਼ਨ ਨੇ ਮਨ ਵਿਚ ਜਾਣ ਲਿਆ ਕਿ ਭੂਮੀ ਦਾ ਲੜਕਾ ਭੂਮਾਸੁਰ ਹੈ ਅਤੇ ਇਸ ਨੂੰ ਰਾਜਾ ਕਰ ਕੇ ਪਛਾਣ ਲਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅੰਤ ਸਮੇਂ ਸਮੁੰਦਰ ਦਾ ਹਿਰਦਾ ਉਮਡ ਗਿਆ ਹੋਵੇ। ਉਨ੍ਹਾਂ ਨੂੰ ਕ੍ਰਿਸ਼ਨ ਨੇ ਵੇਖ ਕੇ ਆਪਣੇ ਹਿਰਦੇ ਵਿਚ ਜ਼ਰਾ ਜਿੰਨਾ ਵੀ ਡਰ ਨਹੀਂ ਮੰਨਿਆ।੨੧੩੨।

ਵੈਰੀ ਦੇ ਹਾਥੀਆਂ ਦੇ ਸਮੂਹ ਵਿਚ ਉਸ ਦਾ ਧਨੁਸ਼ ਇਸ ਤਰ੍ਹਾਂ ਚਮਕ ਰਿਹਾ ਸੀ ਜਿਵੇਂ ਸਾਰਾ ਲੋਕ (ਜਗਤ) ਫਟ ਗਿਆ ਹੈ। ਜਿਸ ਨੇ ਕ੍ਰੋਧ ਕਰ ਕੇ ਬਕ (ਦੈਂਤ) ਨੂੰ ਮਾਰਿਆ ਹੈ ਅਤੇ ਜਿਸ ਨੇ ਛਿਣ ਭਰ ਵਿਚ ਮੁਰ (ਦੈਂਤ) ਦਾ ਸਿਰ ਕਟ ਦਿੱਤਾ ਹੈ। ਮਸਤ ਹਾਥੀਆਂ ਦਾ ਦਲ ਇੰਜ ਆ ਰਿਹਾ ਸੀ ਜਿਵੇਂ ਬਦਲ ਘਟਾ ਬੰਨ੍ਹ ਕੇ ਆਉਂਦੇ ਹਨ। ਉਨ੍ਹਾਂ ਵਿਚ ਸ੍ਰੀ ਕ੍ਰਿਸ਼ਨ ਦਾ ਧਨੁਸ਼ ਇਸ ਤਰ੍ਹਾਂ ਚਮਕ ਰਿਹਾ ਸੀ ਜਿਵੇਂ ਬਦਲਾਂ ਵਿਚ ਬਿਜਲੀ ਚਮਕਦੀ ਹੈ।੨੧੩੩।

ਸ੍ਰੀ ਕ੍ਰਿਸ਼ਨ ਨੇ ਬਹੁਤ ਨੂੰ (ਸੁਦਰਸ਼ਨ) ਚੱਕਰ ਨਾਲ ਮਾਰ ਸੁਟਿਆ ਹੈ ਅਤੇ ਬਹੁਤ ਸਾਰਿਆਂ ਨੂੰ ਭਜ ਕੇ ਚਪੇੜਾਂ ਨਾਲ ਮਾਰ ਮੁਕਾਇਆ ਹੈ। ਇਕਨਾਂ ਨੂੰ ਦੌੜ ਕੇ ਗਦਾ ਨਾਲ ਮਾਰਿਆ ਹੈ ਜੋ ਧਰਤੀ ਉਤੇ ਡਿਗ ਪਏ ਹਨ ਅਤੇ ਫਿਰ ਸੰਭਲੇ ਨਹੀਂ ਹਨ। ਇਕਨਾਂ ਨੂੰ ਤਲਵਾਰਾਂ ਨਾਲ ਕਟ ਸੁਟਿਆ ਹੈ, ਉਹ ਅੱਧ ਵਿਚੋਂ ਕਟੇ ਹੋਏ ਵਖਰੇ ਵਖਰੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਨ ਵਿਚ ਤ੍ਰਿਖਾਣਾਂ ਨੇ ਆਰਿਆਂ ਨਾਲ ਬ੍ਰਿਛਾਂ ਨੂੰ ਕਟ ਕੇ ਸੁਟ ਦਿੱਤਾ ਹੋਵੇ।੨੧੩੪।

ਇਕ ਯੋਧੇ ਲੜ ਕੇ ਧਰਤੀ ਉਤੇ ਡਿਗੇ ਪਏ ਹਨ। ਇਕ ਉਨ੍ਹਾਂ ਦੀ ਹਾਲਤ ਵੇਖ ਕੇ ਸਾਹਮਣਿਓਂ ਹਮਲਾ ਕਰ ਕੇ ਪਏ ਹਨ। ਕਵੀ ਸ਼ਿਆਮ ਕਹਿੰਦੇ ਹਨ, (ਉਨ੍ਹਾਂ ਨੇ) ਚਿਤ ਵਿਚ ਜ਼ਰਾ ਜਿੰਨਾ ਭੈ ਵੀ ਨਹੀਂ ਮੰਨਿਆ ਹੈ ਅਤੇ ਨ ਹੀ ਡਰ ਵਧਾਇਆ ਹੈ। ਮੂੰਹ ਅਗੇ ਢਾਲਾਂ ਦੇ ਕੇ ਅਤੇ ਤਲਵਾਰਾਂ ਲੈ ਕੇ, ਨਿਸੰਗ ਹੋ ਕੇ ਕ੍ਰਿਸ਼ਨ ਦੇ ਉਪਰ ਆਏ ਹਨ। ਉਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਨੇ ਇਕ ਹੀ ਬਾਣ ਨਾਲ ਮਾਰ ਕੇ ਯਮਲੋਕ ਵਿਚ ਭੇਜ ਦਿੱਤਾ ਹੈ।੨੧੩੫।

ਜਦ ਸ੍ਰੀ ਕ੍ਰਿਸ਼ਨ ਨੇ ਕ੍ਰੋਧਵਾਨ ਹੋ ਕੇ ਸਾਰਿਆਂ ਸੂਰਮਿਆਂ ਨੂੰ ਯਮਲੋਕ ਵਿਚ ਭੇਜ ਦਿੱਤਾ। (ਤਦ) ਹੋਰ ਜਿੰਨੇ ਯੋਧੇ ਜੀਉਂਦੇ ਬਚੇ ਸਨ, ਇਨ੍ਹਾਂ ਦੀ ਹਾਲਤ ਵੇਖ ਕੇ ਉਹ ਡਰ ਕੇ ਭਜ ਗਏ ਹਨ। ਜੋ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਹਮਲਾ ਕਰ ਕੇ ਪਏ ਸਨ, ਉਹ ਫਿਰ ਜੀਉਂਦੇ ਨਹੀਂ ਆਏ ਹਨ। ਇਸ ਤਰ੍ਹਾਂ ਕਹਿ ਕੇ ਅਤੇ ਸਿਰ ਨੂੰ ਫੇਰ ਕੇ ਖੁਦ ਰਾਜਾ (ਭੂਮਾਸੁਰ) ਯੁੱਧ ਕਰਨ ਲਈ ਧਾ ਕੇ ਆਇਆ ਹੈ।੨੧੩੬।

ਜਦ ਯੁੱਧ ਕਰਨ ਲਈ ਆਉਂਦੇ ਹੋਏ ਰਾਜਾ (ਭੂਮਾਸੁਰ) ਨੂੰ ਸ੍ਰੀ ਕ੍ਰਿਸ਼ਨ ਨੇ ਆਪਣੀਆਂ ਅੱਖਾਂ ਨਾਲ ਵੇਖਿਆ। ਉਹ ਉਸ ਥਾਂ ਤੇ ਖੜੋਤੇ ਨ ਰਹੇ, ਸਗੋਂ ਯੁੱਧ ਕਰਨ ਲਈ ਆਪ ਅਗੇ ਨੂੰ ਚਲ ਪਏ। ਵੈਰੀ ਨੂੰ ਵੰਗਾਰਦੇ ਹੋਇਆਂ ਇਸ ਤਰ੍ਹਾਂ ਕਿਹਾ--ਓਇ! ਖੜਾ ਰਹਿ, ਮੈਂ ਹੁਣੇ ਹੀ ਤੈਨੂੰ ਮਾਰਦਾ ਹਾਂ। ਇੰਜ ਕਹਿ ਕੇ ਫਿਰ ਸਾਰੰਗ (ਧਨੁਸ਼) ਨੂੰ ਕਸ ਕੇ ਵੈਰੀ ਦੇ ਸੀਨੇ ਵਿਚ ਬਾਣ ਮਾਰਿਆ।੨੧੩੭।

ਜਦੋਂ ਸ੍ਰੀ ਕ੍ਰਿਸ਼ਨ ਨੇ ਸਾਰੰਗ (ਧਨੁਸ਼) ਨੂੰ ਤਣ ਕੇ ਵੈਰੀ ਨੂੰ (ਨਿਸ਼ਾਨਾ ਬਣਾ ਕੇ) ਤਿਖਾ ਬਾਣ ਚਲਾ ਦਿੱਤਾ, (ਤਦੋਂ ਬਾਣ) ਲਗਦਿਆਂ ਹੀ ਭੂਮਾਸੁਰ ਘੁੰਮੇਰੀ ਖਾ ਕੇ ਧਰਤੀ ਉਤੇ ਡਿਗ ਪਿਆ ਅਤੇ ਯਮਲੋਕ ਨੂੰ ਚਲਾ ਗਿਆ। ਉਸ ਬਾਣ ਨੂੰ ਲਹੂ ਤਕ ਨ ਲਗਾ,

ਸ੍ਰਉਨ ਲਗਿਯੋ ਨਹਿ ਤਾ ਸਰ ਕੋ ਇਹ ਭਾਤਿ ਚਲਾਕੀ ਸੌ ਪਾਰ ਪਰਾਯੋ।
ਜੋਗ ਕੇ ਸਾਧਕ ਜਿਉ ਤਨ ਤਿਯਾਗਿ ਚਲਿਯੋ ਨਭਿ ਪਾਪ ਨ ਭੇਟਨ ਪਾਯੋ। ੨੧੩੮।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਭੂਮਾਸੁਰ ਬਧਹ।*

## ਅਥ ਉਸ ਕੇ ਪੁਤ੍ਰ ਕੈ ਰਾਜ ਦੇਤ ਭੇ ਸੋਲਾ ਸਹੰਸ੍ਰ ਰਾਜ ਸੁਤਾ ਬਿਵਾਹ ਕਥਨੰ

*ਸਵੈਯਾ*

ਐਸੀ ਦਸਾ ਜਬ ਭੀ ਇਹ ਕੀ ਤਬ ਮਾਇ ਭੂਮਾਸੁਰ ਕੀ ਸੁਨਿ ਧਾਈ।
ਭੂਮਿ ਕੈ ਊਪਰ ਝੂਮਿ ਗਿਰੀ ਸੁਧਿ ਬਸਤ੍ਰਨ ਕੀ ਚਿਤ ਤੇ ਬਿਸਰਾਈ।
ਪਾਇ ਨ ਡਾਰਤ ਭੀ ਪਨੀਆ ਸੁ ਉਤਾਵਲ ਸੋ ਚਲਿ ਸ੍ਯਾਮ ਪੈ ਆਈ।
ਦੇਖਤ ਸ੍ਯਾਮ ਕੋ ਰੀਝਿ ਰਹੀ ਦੁਖ ਭੂਲਿ ਗਯੋ ਸੁ ਤੋ ਕੀਨ ਬਡਾਈ। ੨੧੩੯।

*ਦੋਹਰਾ*

ਬਹੁ ਉਸਤਤਿ ਜਦੁਪਤਿ ਕਰੀ ਲੀਨੋ ਸ੍ਯਾਮ ਰਿਝਾਇ।
ਪਉਤ੍ਰ ਆਨਿ ਪਾਇਨ ਡਰਿਯੋ ਸੋ ਲੀਨੋ ਬਖਸਾਇ। ੨੧੪੦।

*ਸਵੈਯਾ*

ਭੂਪਤਿ ਤਾਹੀ ਕੋ ਬਾਲਕ ਥਾਪਿ ਕ੍ਰਿਪਾਨਿਧਿ ਛੋਰਨ ਬੰਦਿ ਸਿਧਾਯੋ।
ਸੋਲਹ ਸਹੰਸ੍ਰ ਭੂਪਨ ਕੀ ਦੁਹਿਤਾ ਥੀ ਜਹਾ ਤਿਹ ਠਉਰਹਿ ਆਯੋ।
ਸੁੰਦਰ ਹੇਰਿ ਕੈ ਸ੍ਯਾਮ ਜੂ ਕਉ ਤਿਨ ਤ੍ਰੀਅਨ ਕੋ ਅਤਿ ਚਿਤ ਲੁਭਾਯੋ।
ਯਾ ਲਖਿ ਪਾਇ ਬਿਵਾਹ ਸਭੋ ਕਰਿ ਸ੍ਯਾਮ ਭਨੈ ਜਸੁ ਡੰਕ ਬਜਾਯੋ। ੨੧੪੧।

*ਚੌਪਈ*

ਜੇ ਸਭ ਜੋਰਿ ਭੂਮਾਸੁਰ ਰਾਖੀ। ਕਹਿ ਲਗਿ ਗਨਉ ਤਿਨਨ ਕੀ ਸਾਖੀ।
ਤਿਨਿ ਯੌ ਕਹਿਯੋ ਇਹੀ ਹਉ ਕਰਿ ਹੋ। ਬੀਸ ਹਜਾਰ ਏਕਠੀ ਬਰਿ ਹੋ। ੨੧੪੨।

*ਦੋਹਰਾ*

ਜੁਧ ਸਮੈ ਅਤਿ ਕ੍ਰੋਧ ਹੁਇ ਜਦੁਪਤਿ ਬਧਿ ਕੈ ਤਾਹਿ।
ਸੋਰਹ ਸਹਸ੍ਰ ਸੁੰਦਰੀ ਆਪਹਿ ਲਈ ਬਿਵਾਹਿ। ੨੧੪੩।

*ਸਵੈਯਾ*

ਜੁਧ ਸਮੈ ਅਤਿ ਕ੍ਰੋਧ ਹੁਇ ਸ੍ਯਾਮ ਜੂ ਸਤ੍ਰ ਸਭੈ ਛਿਨ ਮਾਹਿ ਪਛਾਰੇ।
ਰਾਜੁ ਦਯੋ ਫਿਰਿ ਤਾ ਸੁਤ ਕੋ ਸੁਖੁ ਦੇਤ ਭਯੋ ਤਿਨ ਸੋਕ ਨਿਵਾਰੇ।



ਇਸ ਤਰ੍ਹਾਂ ਚਲਾਕੀ ਨਾਲ (ਉਸ ਨੂੰ) ਪਾਰ ਕਰ ਦਿੱਤਾ ਹੈ ਜਿਵੇਂ ਯੋਗ ਦਾ ਸਾਧਕ ਸ਼ਰੀਰ ਨੂੰ ਤਿਆਗ ਕੇ ਆਕਾਸ਼ ਨੂੰ ਚਲਿਆ ਹੈ ਅਤੇ ਪਾਪ (ਉਸ ਨੂੰ) ਛੋਹ ਤਕ ਨਹੀਂ ਸਕੇ ਹਨ।੨੧੩੮।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ ਭੂਮਾਸੁਰ ਬਧ ਪ੍ਰਸੰਗ ਸਮਾਪਤ।*

## ਹੁਣ ਉਸ ਦੇ ਪੁੱਤਰ ਨੂੰ ਰਾਜ ਦੇਣ ਅਤੇ ਸੋਲਹ ਹਜ਼ਾਰ ਰਾਜ ਕੁਮਾਰੀਆਂ ਨਾਲ ਵਿਆਹ ਕਰਨ ਦਾ ਕਥਨ

*ਸਵੈਯਾ*

ਜਦ ਇਸ ਦੀ ਅਜਿਹੀ ਹਾਲਤ ਹੋ ਗਈ ਤਦ ਭੂਮਾਸੁਰ ਦੀ ਮਾਤਾ ਸੁਣ ਕੇ ਭਜੀ ਆਈ। ਭੂਮਾਸੁਰ ਉਤੇ ਘੁੰਮੇਰੀ ਖਾ ਕੇ ਡਿਗ ਪਈ ਅਤੇ ਬਸਤ੍ਰਾਂ ਦੀ ਹੋਸ਼ ਵੀ (ਉਸ ਦੇ) ਚਿਤ ਵਿਚੋਂ ਜਾਂਦੀ ਰਹੀ। ਪੈਰਾਂ ਵਿਚ ਜੁਤੀ ਵੀ ਨ ਪਾਈ ਅਤੇ ਕਾਹਲ ਨਾਲ ਸ੍ਰੀ ਕ੍ਰਿਸ਼ਨ ਕੋਲ ਚਲ ਕੇ ਆ ਗਈ। ਕ੍ਰਿਸ਼ਨ ਨੂੰ ਵੇਖ ਕੇ ਰੀਝ ਗਈ, (ਸਾਰੇ) ਦੁਖ ਭੁਲ ਗਏ ਅਤੇ ਉਸ ਦੀ ਵਡਿਆਈ ਕੀਤੀ।੨੧੩੯।

*ਦੋਹਰਾ*

(ਉਸ ਨੇ) ਬਹੁਤ ਉਸਤਤ ਕੀਤੀ ਅਤੇ ਕ੍ਰਿਸ਼ਨ ਨੂੰ ਪ੍ਰਸੰਨ ਕਰ ਲਿਆ। ਪੋਤਰੇ ਨੂੰ ਲਿਆ ਕੇ ਪੈਰੀਂ ਪਾ ਦਿੱਤਾ ਅਤੇ ਉਸ ਨੂੰ ਬਖ਼ਸ਼ਵਾ ਲਿਆ।੨੧੪੦।

*ਸਵੈਯਾ*

ਉਸ (ਭੂਮਾਸੁਰ) ਦੇ ਬਾਲਕ ਨੂੰ ਰਾਜਾ ਬਣਾ ਕੇ ਸ੍ਰੀ ਕ੍ਰਿਸ਼ਨ (ਬੰਦੀਆਂ ਨੂੰ ਮੁਕਤ ਕਰਨ ਲਈ) ਬੰਦੀਖਾਨੇ ਨੂੰ ਚਲੇ ਗਏ। ਜਿਥੇ ਰਾਜਿਆਂ ਦੀਆਂ ਸੋਲ੍ਹਾ ਹਜ਼ਾਰ ਪੁੱਤਰੀਆਂ (ਕੈਦ) ਸਨ, ਉਸ ਥਾਂ ਉਤੇ ਆਏ। ਸੁੰਦਰ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਉਨ੍ਹਾਂ ਇਸਤਰੀਆਂ (ਰਾਜ ਕੁਮਾਰੀਆਂ) ਦਾ ਚਿਤ ਲੋਭਾਇਮਾਨ ਹੋ ਗਿਆ। (ਕਵੀ) ਸ਼ਿਆਮ ਕਹਿੰਦੇ ਹਨ, ਇਹ ਵੇਖ ਕੇ (ਸ੍ਰੀ ਕ੍ਰਿਸ਼ਨ ਨੇ) ਸਭ ਨਾਲ ਵਿਆਹ ਕਰ ਕੇ (ਆਪਣੇ) ਯਸ਼ ਦਾ ਡੰਕਾ ਵਜਾਇਆ।੨੧੪੧।

*ਚੌਪਈ*

ਜੋ ਸਾਰੀਆਂ (ਰਾਜ ਕੁਮਾਰੀਆਂ) ਭੂਮਾਸੁਰ ਨੇ ਜੋੜ ਕੇ ਰਖੀਆਂ ਹੋਈਆਂ ਸਨ। ਉਨ੍ਹਾਂ ਦੀ ਸਾਖੀ ਕਿਥੋਂ ਤਕ ਦਸਾਂ। ਉਸ ਨੇ ਇਸ ਤਰ੍ਹਾਂ ਕਿਹਾ ਸੀ, ਇਹੀ ਮੈਂ ਕਰਾਂਗਾ (ਅਰਥਾਤ ਕਹਾਂਗਾ) ਕਿ ਵੀਹ ਹਜ਼ਾਰ ਨੂੰ ਇਕੱਠਿਆਂ ਵਿਆਹਵਾਂਗਾ।੨੧੪੨।

*ਦੋਹਰਾ*

ਯੁੱਧ ਵੇਲੇ ਅਤਿ ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਮਾਰ ਦਿੱਤਾ ਅਤੇ ਸੋਲ੍ਹਾਂ ਹਜ਼ਾਰ ਸੁੰਦਰੀਆਂ ਆਪ ਹੀ ਵਿਆਹ ਲਈਆਂ ਸਨ।੨੧੪੩।

*ਸਵੈਯਾ*

ਯੁੱਧ ਵਿਚ ਕ੍ਰੋਧਵਾਨ ਹੋ ਕੇ ਸ੍ਰੀ ਕ੍ਰਿਸ਼ਨ ਨੇ ਸਾਰੇ ਵੈਰੀਆਂ ਨੂੰ ਛਿਣ ਭਰ ਵਿਚ ਮਾਰ ਸੁਟਿਆ। ਫਿਰ ਉਸ ਦੇ ਪੁੱਤਰ ਨੂੰ ਰਾਜ ਦੇ ਦਿੱਤਾ ਅਤੇ ਸੁਖ ਦੇ ਕੇ ਉਨ੍ਹਾਂ ਦਾ ਗਮ

ਫੇਰਿ ਬਰਿਯੋ ਤ੍ਰੀਅ ਸੋਰਹ ਸਹੰਸ੍ਰ ਸੁ ਤਾ ਪੁਰ ਮੈ ਅਤਿ ਕੈ ਕੈ ਅਖਾਰੇ।
ਬਿਪਨ ਦਾਨ ਦੈ ਲੈ ਤਿਨ ਕੋ ਸੰਗਿ ਦੁਆਰਵਤੀ ਜਦੁਰਾਇ ਸਿਧਾਰੇ। ੨੧੪੪।

ਸੋਰਹ ਸਹੰਸ੍ਰ ਕਉ ਸੋਰਹ ਸਹੰਸ੍ਰ ਹੀ ਧਾਮ ਦੀਏ ਸੁ ਹੁਲਾਸ ਬਢੈ ਕੈ।
ਦੇਤ ਭਯੋ ਸਭ ਤ੍ਰੀਅਨ ਕੋ ਸੁਖ ਰੂਪ ਅਨੇਕਨ ਭਾਤਿ ਬਨੈ ਕੈ।
ਐਸੇ ਲਖਿਯੋ ਸਭਹੂੰ ਹਮਰੇ ਗ੍ਰਿਹਿ ਸ੍ਯਾਮ ਬਸੈ ਨ ਬਸੈ ਅਨਤੈ ਕੈ।
ਸੋ ਕਬ ਸ੍ਯਾਮ ਪੁਰਾਨਨ ਤੇ ਸੁਨਿ ਭੇਦੁ ਕਹਿਯੋ ਸਭ ਸੰਤ ਸੁਨੈ ਕੈ। ੨੧੪੫।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਭੂਮਾਸੁਰ ਬਧ ਕੈ ਸੁਤ ਕੋ ਰਾਜੁ ਦੇਇ ਸੋਰਹ ਸਹੰਸ੍ਰ ਰਾਜ ਸੁਤਾ ਬਿਵਾਹਤ ਭਏ।*

## ਅਥ ਇੰਦ੍ਰ ਕੋ ਜੀਤ ਕੈ ਕਲਪ ਬ੍ਰਿਛ ਲਿਆਇਬੋ ਕਥਨੰ

*ਸਵੈਯਾ*

ਯੌ ਸੁਖ ਦੈ ਤਿਨ ਤ੍ਰੀਅਨ ਕੋ ਫਿਰਿ ਸ੍ਯਾਮ ਪੁਰੰਦਰ ਲੋਕ ਸਿਧਾਯੋ।
ਕੰਕਨ ਕੁੰਡਲ ਦੇਤ ਭਯੋ ਤਿਹ ਪਾਇ ਕੈ ਸੋਕ ਸਭੈ ਬਿਸਰਾਯੋ।
ਸੁੰਦਰ ਏਕ ਪਿਖਿਯੋ ਤਹ ਰੂਖ ਤਿਹੀ ਪਰ ਸ੍ਯਾਮ ਕੋ ਚਿਤ ਲੁਭਾਯੋ।
ਮਾਗਤਿ ਭਯੋ ਨ ਦਯੋ ਸੁਰਰਾਜ ਤਹੀ ਹਰਿ ਸਿਉ ਹਰਿ ਜੁਧੁ ਮਚਾਯੋ। ੨੧੪੬।

ਰਿਸਿ ਸਾਜਿ ਪੁਰੰਦਰ ਸੈਨ ਚੜਿਯੋ ਚਲਿ ਕੈ ਸਭ ਸ੍ਯਾਮ ਕੇ ਸਾਮੁਹੇ ਆਏ।
ਘੋਰਤ ਮੇਘ ਲਸੈ ਚਪਲਾ ਬਰਖਾ ਬਰਸੇ ਰਥ ਸਾਜ ਬਨਾਏ।
ਦ੍ਵਾਦਸ ਸੂਰ ਸਬੈ ਉਮਡੈ ਬਸੁ ਰਾਵਨ ਸੇ ਜਿਨ ਹੂ ਬਿਚਲਾਏ।
ਭੇਦ ਲਹਿਯੋ ਨਹੀ ਨੈਕੁ ਚਲੇ ਮਦ ਮਤਿ ਸੁ ਸ੍ਯਾਮ ਪੈ ਘੂਮਤ ਧਾਏ। ੨੧੪੭।

ਆਵਤ ਹੀ ਮਿਲਿ ਕੈ ਸਭ ਹੂ ਜਦੁਬੀਰ ਕੈ ਊਪਰ ਸਿੰਧਰ ਪੇਲੇ।
ਪੰਖ ਸੁਮੇਰ ਚਲੇ ਕਰਿ ਕੈ ਤਿਨ ਕੇ ਰਿਸ ਸੋ ਟੁਕ ਦਾਤ ਕੇ ਠੇਲੇ।
ਸੁੰਡ ਕਟੇ ਤਿਨ ਕੇ ਬ੍ਰਿਜਨਾਥ ਕ੍ਰਿਪਾਨਿਧਿ ਸੋ ਝਟਿ ਦੈ ਜਿਮ ਕੇਲੇ।
ਸ੍ਰਉਨ ਭਰੇ ਰਮਨੀਯ ਰਮਾਪਤਿ ਫਾਗੁਨ ਅੰਤਿ ਬਸੰਤ ਸੇ ਖੇਲੇ। ੨੧੪੮।

ਸ੍ਰੀ ਬ੍ਰਿਜ ਨਾਇਕ ਬੈਰਨ ਸੋ ਜਬ ਹੀ ਰਿਸ ਮਾਡਿ ਕੀਯੋ ਖਰਕਾ।
ਬਹੁ ਬੀਰ ਭਏ ਬਿਨੁ ਪ੍ਰਾਨ ਤਬੈ ਜਬ ਨਾਦ ਪ੍ਰਚੰਡ ਸੁਨਿਯੋ ਹਰਿ ਕਾ।
ਜਦੁਬੀਰ ਫਿਰਾਵਤ ਭਯੋ ਗਹਿ ਕੈ ਗਜ ਸੁੰਡਨ ਸੋ ਬਰ ਕੈ ਕਰ ਕਾ।
ਉਪਮਾ ਉਪਜੀ ਕਬਿ ਕੇ ਮਨ ਯੌ ਘਿਸੂਆ ਮਨੋ ਫੇਰਤ ਹੈ ਲਰਕਾ। ੨੧੪੯।



ਦੂਰ ਕਰ ਦਿੱਤਾ। ਫਿਰ ਸੋਲ੍ਹਾਂ ਹਜ਼ਾਰ ਇਸਤਰੀਆਂ ਨੂੰ ਵਿਆਹ ਲਿਆ ਅਤੇ ਉਸ ਨਗਰ ਵਿਚ (ਸ੍ਰੀ ਕ੍ਰਿਸ਼ਨ ਨੇ ਅਜਿਹੇ) ਕੌਤਕ ਕੀਤੇ। ਬ੍ਰਾਹਮਣਾਂ ਨੂੰ ਦਾਨ ਦੇ ਕੇ ਅਤੇ ਉਨ੍ਹਾਂ (ਰਾਜ ਕੁਮਾਰੀਆਂ) ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਦੁਆਰਿਕਾ ਚਲੇ ਗਏ।੨੧੪੪।

ਸੋਲ੍ਹਾਂ ਹਜ਼ਾਰ (ਪਤਨੀਆਂ) ਨੂੰ ਸੋਲ੍ਹਾਂ ਹਜ਼ਾਰ ਹੀ ਘਰ ਦਿੱਤੇ ਅਤੇ ਉਨ੍ਹਾਂ ਦਾ ਉਤਸਾਹ ਵਧਾ ਦਿੱਤਾ। ਅਨੇਕ ਰੂਪ ਧਾਰਨ ਕਰ ਕੇ ਸਾਰੀਆਂ ਇਸਤਰੀਆਂ ਨੂੰ ਸੁਖ ਦਿੱਤਾ। ਸਭ ਨੇ ਇਸ ਤਰ੍ਹਾਂ ਜਾਣਿਆ ਕਿ ਕ੍ਰਿਸ਼ਨ ਮੇਰੇ ਘਰ ਹੀ ਵਸਦੇ ਹਨ, ਹੋਰ ਕਿਸੇ ਦੇ ਨਹੀਂ ਵਸਦੇ। ਸੋ ਕਵੀ ਸ਼ਿਆਮ ਨੇ ਪੁਰਾਣਾਂ ਵਿਚੋਂ ਸੁਣ ਕੇ ਭੇਦ (ਦੀ ਗੱਲ) ਸਾਰੇ ਸੰਤ ਵਿਅਕਤੀਆਂ ਨੂੰ ਕਹਿ ਕੇ ਸੁਣਾ ਦਿੱਤੀ ਹੈ।੨੧੪੫।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਭੂਮਾਸੁਰ ਦੇ ਬਧ, ਪੁੱਤਰ ਨੂੰ ਰਾਜ ਦੇਣ, ਸੋਲ੍ਹਾਂ ਹਜ਼ਾਰ ਰਾਜਕੁਮਾਰੀਆਂ ਨਾਲ ਵਿਆਹ ਕਰਨ ਦਾ ਪ੍ਰਸੰਗ ਸਮਾਪਤ।*

## ਹੁਣ ਇੰਦਰ ਨੂੰ ਜਿੱਤ ਕੇ ਕਲਪ ਬ੍ਰਿਛ ਲਿਆਉਣ ਦਾ ਕਥਨ

*ਸਵੈਯਾ*

ਉਨ੍ਹਾਂ ਇਸਤਰੀਆਂ ਨੂੰ ਇਸ ਤਰ੍ਹਾਂ ਸੁਖ ਦੇ ਕੇ ਸ੍ਰੀ ਕ੍ਰਿਸ਼ਨ ਫਿਰ ਇੰਦਰ ਦੇ ਲੋਕ ਨੂੰ ਚਲੇ ਗਏ। (ਇੰਦਰ ਨੇ) ਕੜੇ ਅਤੇ ਕੁੰਡਲ ਭੇਟਾ ਕੀਤੇ ਜਿਨ੍ਹਾਂ ਨੂੰ ਪਾ ਕੇ ਸਾਰੇ ਗ਼ਮ ਦੂਰ ਹੋ ਗਏ। ਉਥੇ (ਸ੍ਰੀ ਕ੍ਰਿਸ਼ਨ ਨੇ) ਇਕ ਸੁੰਦਰ ਬ੍ਰਿਛ ਵੇਖਿਆ ਜਿਸ ਉਤੇ ਸ੍ਰੀ ਕ੍ਰਿਸ਼ਨ ਦਾ ਚਿਤ ਲੁਭਾਇਮਾਨ ਹੋ ਗਿਆ। (ਉਨ੍ਹਾਂ ਨੇ ਉਹ ਬ੍ਰਿਛ) ਮੰਗ ਲਿਆ, (ਪਰ) ਇੰਦਰ ਨੇ ਉਹ ਨ ਦਿੱਤਾ। (ਫਲਸਰੂਪ) ਸ੍ਰੀ ਕ੍ਰਿਸ਼ਨ ਨੇ ਇੰਦਰ ਨਾਲ ਯੁੱਧ ਮਚਾ ਦਿੱਤਾ।੨੧੪੬।

ਕ੍ਰੋਧਵਾਨ ਹੋ ਕੇ ਇੰਦਰ ਨੇ ਸੈਨਾ ਤਿਆਰ ਕਰ ਕੇ ਚੜ੍ਹਾ ਦਿੱਤੀ ਅਤੇ ਸਾਰੀ (ਸੈਨਾ) ਚਲ ਕੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਗਈ। ਬਦਲ ਗਜਦੇ ਹਨ, ਬਿਜਲੀ ਚਮਕਦੀ ਹੈ, ਬਰਖਾ ਹੁੰਦੀ ਹੈ ਅਤੇ ਰਥਾਂ ਨੂੰ ਸਜਾ ਕੇ ਤਿਆਰਾ ਕੀਤਾ ਗਿਆ ਹੈ। ਬਾਰ੍ਹਾਂ ਸੂਰਜ ਵੀ ਸਾਰੇ ਉਮਡ ਪਏ ਜਿਨ੍ਹਾਂ ਨੇ ਬਸੁ (ਦੇਵਤੇ) ਅਤੇ ਰਾਵਣ ਵਰਗਿਆਂ ਨੂੰ ਵਿਚਲਿਤ ਕਰ ਦਿੱਤਾ ਹੈ। (ਅਰਥਾਂਤਰ-ਜਿਨ੍ਹਾਂ ਨੇ ਰਾਵਣ ਵਰਗਿਆਂ ਨੂੰ ਵਸ ਵਿਚ ਕਰ ਕੇ ਭਜਾ ਦਿੱਤਾ ਹੈ)। (ਬਦਲਾਂ ਨੇ) ਭੇਦ (ਦੀ ਗੱਲ) ਨੂੰ ਬਿਲਕੁਲ ਨ ਸਮਝਿਆ ਅਤੇ ਮਸਤੀ ਵਿਚ ਆ ਕੇ ਸ੍ਰੀ ਕ੍ਰਿਸ਼ਨ ਦਾ ਘੇਰਾ ਪਾਉਂਦੇ ਹੋਏ ਹਮਲਾਵਰ ਹੋਏ।੨੧੪੭।

ਆਉਂਦਿਆਂ ਹੀ ਸਾਰਿਆਂ ਨੇ ਮਿਲ ਕੇ ਸ੍ਰੀ ਕ੍ਰਿਸ਼ਨ ਉਪਰ ਹਾਥੀ ਚੜ੍ਹਾ ਦਿੱਤੇ। (ਉਹ ਇਸ ਤਰ੍ਹਾਂ ਪ੍ਰਤੀਤ ਹੋ ਰਹੇ ਸਨ) ਜਿਵੇਂ ਸੁਮੇਰ ਪਰਬਤ ਖੰਭ ਲਾ ਕੇ ਚਲ ਰਿਹਾ ਹੈ, ਜਿਨ੍ਹਾਂ ਨੇ ਕ੍ਰੋਧ ਕਰ ਕੇ ਦੰਦਾਂ ਨਾਲ (ਕਠੋਰ ਤੋਂ ਕਠੋਰ ਨੂੰ) ਟੋਟੇ ਕਰ ਦਿੱਤਾ ਹੈ। ਸ੍ਰੀ ਕ੍ਰਿਸ਼ਨ ਨੇ ਪਹਿਲਾਂ ਉਨ੍ਹਾਂ ਦੇ ਸੁੰਡ ਕਟ ਦਿੱਤੇ, (ਫਿਰ) ਕ੍ਰਿਪਾਨਿਧੀ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਝਟਕ ਦਿੱਤਾ ਜਿਵੇਂ ਕੇਲੇ (ਦੇ ਪੌਧੇ ਨੂੰ ਝਟਕਿਆ ਜਾਂਦਾ ਹੈ)। ਲਹੂ ਨਾਲ ਲਿਬੜੇ ਸ੍ਰੀ ਕ੍ਰਿਸ਼ਨ (ਅਜਿਹੇ) ਰਮਣੀਕ ਲਗ ਰਹੇ ਸਨ (ਮਾਨੋ) ਫਗਣ (ਦੇ ਮਹੀਨੇ) ਦੇ ਅੰਤ ਵਿਚ ਬਸੰਤ ਖੇਡ ਰਹੇ ਹੋਣ।੨੧੪੮।

ਸ੍ਰੀ ਕ੍ਰਿਸ਼ਨ ਨੇ ਜਦੋਂ ਕ੍ਰੋਧ ਕਰ ਕੇ ਵੈਰੀਆਂ ਨਾਲ ਖੜਕਾ ਕੀਤਾ (ਅਰਥਾਤ ਯੁੱਧ ਕੀਤਾ) ਤਦ ਬਹੁਤ ਸਾਰੇ ਯੁੱਧਵੀਰ ਬਿਨਾ ਪ੍ਰਾਣਾ ਦੇ ਹੋ ਗਏ ਜਦ (ਉਨ੍ਹਾਂ ਨੇ) ਸ੍ਰੀ ਕ੍ਰਿਸ਼ਨ ਦਾ ਪ੍ਰਚੰਡ ਨਾਦ ਸੁਣਿਆ। ਸ੍ਰੀ ਕ੍ਰਿਸ਼ਨ ਨੇ ਹਾਥੀਆਂ ਨੂੰ ਸੁੰਡਾਂ ਤੋਂ ਪਕੜ ਕੇ ਹੱਥ ਦੇ ਜ਼ੋਰ ਨਾਲ ਘੁੰਮਾਇਆ। ਕਵੀ ਦੇ ਮਨ ਵਿਚ (ਇਸ ਦ੍ਰਿਸ਼ ਦੀ) ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਮਾਨੋ (ਕੋਈ) ਲੜਕਾ ਘੁੰਮਾਨੀ ('ਘਿਸੂਆ') ਘੁੰਮਾ ਰਿਹਾ ਹੋਵੇ।੨੧੪੯।

ਜੀਵਤ ਸੋ ਨ ਦਯੋ ਗ੍ਰਿਹ ਜਾਨ ਜੋਊ ਬ੍ਰਿਜਨਾਥ ਕੇ ਸਾਮੁਹੇ ਆਯੋ।
ਜੀਤਿ ਸੁਰੇਸ ਦਿਵਾਕਰਿ ਦ੍ਵਾਦਸ ਆਨੰਦ ਕੈ ਚਿਤਿ ਸੰਖ ਬਜਾਯੋ।
ਰੂਖ ਚਲੋ ਤੁਮ ਹੀ ਹਮਰੇ ਗ੍ਰਿਹ ਲੈ ਉਨ ਕੋ ਇਹ ਭਾਤਿ ਸੁਨਾਯੋ।
ਸੋ ਤਰੁ ਲੈ ਹਰਿ ਸੰਗ ਚਲੇ ਸੁ ਕਬਿਤਨ ਭੀਤਰ ਸ੍ਯਾਮ ਬਨਾਯੋ। ੨੧੫੦।

ਸ੍ਰੀ ਬ੍ਰਿਜਨਾਥ ਰੁਕਮਨ ਕੇ ਗ੍ਰਿਹ ਆਵਤ ਭੇ ਤਰੁ ਸੁੰਦਰ ਲੈ ਕੈ।
ਲਾਲ ਲਗੇ ਜਿਨ ਧਾਮਨ ਕੋ ਬ੍ਰਹਮਾ ਰਹੈ ਦੇਖਤ ਜਾਹਿ ਲੁਭੈ ਕੈ।
ਤਉਨ ਸਮੈ ਸੋਊ ਸ੍ਯਾਮ ਕਥਾ ਜਦੁਬੀਰ ਕਹੀ ਤਿਨ ਕਉ ਸੁ ਸੁਨੈ ਕੈ।
ਸੋ ਕਬਿ ਸ੍ਯਾਮ ਕਬਿਤਨ ਬੀਚ ਕਹੀ ਸੁਨਿਓ ਸਭ ਹੇਤੁ ਬਢੈ ਕੈ। ੨੧੫੧।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਇੰਦ੍ਰ ਕੋ ਜੀਤ ਕਰ ਕਲਪ ਬ੍ਰਿਛ ਲਿਆਵਤ ਪਏ।*

## ਰੁਕਮਿਨਿ ਸਾਥ ਕਾਨ੍ਹ ਜੀ ਹਾਸੀ ਕਰਨ ਕਥਨੰ

*ਸਵੈਯਾ*

ਸ੍ਰੀ ਬ੍ਰਿਜਨਾਥ ਕਹਿਓ ਤ੍ਰੀਅ ਸੋ ਮੁਹਿ ਭੋਜਨ ਗੋਪਿਨ ਧਾਮਿ ਕਰਿਯੋ।
ਸੁਨਿ ਸੁੰਦਰਿ ਤਾ ਦਿਨ ਤੇ ਹਮਰੋ ਬਿਚੀਆ ਦਧਿ ਕੋ ਫੁਨਿ ਨਾਮ ਪਰਿਯੋ।
ਜਬ ਸੰਧ ਜਰਾ ਦਲੁ ਸਾਜ ਚੜਾਯੋ ਭਜ ਗੇ ਤਬ ਨੈਕੁ ਨ ਧੀਰ ਧਰਿਯੋ।
ਤਿਹ ਤੇ ਤੁਮਰੀ ਮਤਿ ਕੋ ਅਬ ਕਾ ਕਹੀਐ ਹਮ ਸਉ ਕਹਿ ਆਨਿ ਬਰਿਯੋ। ੨੧੫੨।

ਰਾਜ ਸਮਾਜ ਨਹੀ ਸੁਨਿ ਸੁੰਦਰਿ ਨ ਧਨ ਕਾਹੂ ਤੇ ਮਾਗਿ ਲਯੋ ਏ।
ਸੂਰ ਨਹੀ ਜਿਨ ਤਿਆਗ ਕੈ ਆਪਨੋ ਦੇਸ ਸਮੁੰਦ੍ਰ ਮੋ ਬਾਸ ਕਯੋ ਹੈ।
ਚੋਰ ਪਰਿਯੋ ਮਨਿ ਕੋ ਫੁਨਿ ਨਾਮ ਸੁ ਯਾਹੀ ਤੇ ਕ੍ਰੁਧਿਤ ਭ੍ਰਾਤ ਭਯੋ ਹੈ।
ਤਾਹੀ ਤੇ ਮੋ ਤਜਿ ਕੈ ਬਰੁ ਆਨਹਿ ਤੇਰੋ ਕਛੂ ਅਬ ਲਉ ਨ ਗਯੋ ਹੈ। ੨੧੫੩।

*ਰੁਕਮਿਨੀ ਬਾਚ ਸਖੀ ਸੋ*

*ਸਵੈਯਾ*

ਚਿੰਤ ਕਰੀ ਮਨ ਮੈ ਹਮ ਸੋ ਨ ਥੀ ਜਾਨਤ ਸ੍ਯਾਮ ਇਤੀ ਕਰਿ ਹੈ।
ਬਰੁ ਮੋ ਤਜਿ ਕੈ ਤੁਮ ਆਨਹਿ ਕਉ ਬਚਨਾ ਇਹ ਭਾਤਿ ਕੇ ਉਚਰਿ ਹੈ।
ਹਮਰੋ ਮਰਿਬੋ ਈ ਬਨਿਯੋ ਇਹ ਠਾ ਜੀਅ ਹੈ ਨ ਆਵਸਿ ਅਬੈ ਮਰਿ ਹੈ।
ਮਰਿਬੋ ਜੁ ਨ ਜਾਤ ਭਲੇ ਸਜਨੀ ਅਪੁਨੇ ਪਤਿ ਸੋ ਹਠਿ ਕੈ ਜਰਿ ਹੈ। ੨੧੫੪।



ਉਸ ਨੂੰ ਜੀਉਂਦਿਆਂ ਘਰ ਨਹੀਂ ਜਾਣ ਦਿੱਤਾ ਜਿਹੜਾ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆਇਆ। ਇੰਦਰ ਅਤੇ ਬਾਰ੍ਹਾਂ ਸੂਰਜਾਂ ਨੂੰ ਜਿੱਤ ਕੇ ਅਤੇ ਮਨ ਵਿਚ ਆਨੰਦਿਤ ਹੋ ਕੇ (ਸ੍ਰੀ ਕ੍ਰਿਸ਼ਨ ਨੇ) ਸੰਖ ਵਜਾਇਆ। (ਫਿਰ ਸ੍ਰੀ ਕ੍ਰਿਸ਼ਨ ਨੇ ਕਿਹਾ--) 'ਹੇ ਕਲਪ ਬ੍ਰਿਛ! ਤੂੰ ਸਾਡੇ ਨਾਲ ਘਰ ਨੂੰ ਚਲ'--(ਉਸ ਬ੍ਰਿਛ ਨੂੰ) ਲੈ ਕੇ ਅਤੇ ਇਸ ਤਰ੍ਹਾਂ ਕਹਿ ਕੇ ਉਸ ਨੂੰ ਸੁਣਾਇਆ। ਇਸ ਤਰ੍ਹਾਂ ਉਸ ਬ੍ਰਿਛ ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਚਲ ਪਏ। (ਇਸ ਪ੍ਰਸੰਗ ਨੂੰ ਕਵੀ) ਸ਼ਿਆਮ ਨੇ ਕਬਿੱਤਾਂ (ਕਵਿਤਾ) ਵਿਚ ਰਚਿਆ ਹੈ।੨੧੫੦।

ਸ੍ਰੀ ਕ੍ਰਿਸ਼ਨ ਸੁੰਦਰ ਬ੍ਰਿਛ ਲੈ ਕੇ ਰੁਕਮਨੀ ਦੇ ਘਰ ਆ ਗਏ। ਜਿਨ੍ਹਾਂ ਘਰਾਂ ਵਿਚ ਲਾਲ ਜੜ੍ਹੇ ਹੋਏ ਹਨ, (ਉਨ੍ਹਾਂ ਨੂੰ) ਵੇਖ ਕੇ ਬ੍ਰਹਮਾ ਵੀ ਲੁਭਾਇਮਾਨ ਹੋ ਰਿਹਾ ਹੈ। ਉਸ ਵੇਲੇ ਸ੍ਰੀ ਕ੍ਰਿਸ਼ਨ ਨੇ ਉਹ (ਸਾਰੀ) ਕਥਾ ਉਨ੍ਹਾਂ ਸਾਰੀਆਂ (ਇਸਤਰੀਆਂ) ਨੂੰ ਸੁਣਾ ਕੇ ਕਹੀ। ਉਹੀ (ਕਥਾ) ਕਵੀ ਸ਼ਿਆਮ ਨੇ ਕਬਿੱਤਾਂ (ਕਵਿਤਾ) ਵਿਚ ਕਹੀ ਹੈ, ਸਾਰੇ ਇਸ ਨੂੰ ਪ੍ਰੇਮ ਪੂਰਵਕ ਸੁਣਨ।੨੧੫੧।

*ਇਥੇ ਸ੍ਰੀ ਦਸਮ ਸਿਕੰਧ ਪੁਰਾਣ, ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦਾ ਇੰਦਰ ਨੂੰ ਜਿੱਤ ਕੇ ਕਲਪ ਬ੍ਰਿਛ ਲਿਆਉਣ ਦਾ ਪ੍ਰਸੰਗ ਸਮਾਪਤ।*

## ਰੁਕਮਨੀ ਨਾਲ ਕਾਨ੍ਹ ਜੀ ਦੀ ਹਾਸੀ ਕਰਨ ਦਾ ਕਥਨ

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਇਸਤਰੀ (ਰੁਕਮਨੀ) ਨੂੰ ਕਿਹਾ ਕਿ (ਬਚਪਨ ਵਿਚ) ਮੈਂ ਗਵਾਲਿਆਂ ਦੇ ਘਰ ਭੋਜਨ ਕਰਦਾ ਸਾਂ। ਹੇ ਸੁੰਦਰੀ! ਸੁਣ ਫਿਰ ਉਸ ਦਿਨ ਤੋਂ ਮੇਰਾ ਨਾਂ ਦਹੀ (ਆਦਿ ਦੁੱਧ ਤੋਂ ਬਣੇ ਪਦਾਰਥਾਂ) ਨੂੰ ਵੇਚਣ ਵਾਲਾ (ਗਵਾਲਾ) ਪੈ ਗਿਆ ਹੈ। ਜਦ ਜਰਾਸੰਧ ਸੈਨਾ ਤਿਆਰ ਕਰ ਕੇ ਚੜ੍ਹ ਆਇਆ ਤਦ (ਮੈਂ) ਭਜ ਗਿਆ, ਜ਼ਰਾ ਵੀ ਧੀਰਜ ਨ ਧਰ ਸਕਿਆ। ਉਸ ਕਾਰਨ ਹੁਣ ਤੇਰੀ ਮਤ ਨੂੰ ਕੀ ਆਖੀਏ (ਜਿਸ ਨੇ) ਮੇਰੇ ਵਰਗੇ (ਤੁਛ ਬੰਦੇ ਨਾਲ) ਆ ਕੇ ਵਿਆਹ ਕਰ ਲਿਆ।੨੧੫੨।

ਹੇ ਸੁੰਦਰੀ! (ਮੇਰੇ ਪਾਸ) ਰਾਜ ਦਾ ਠਾਠ-ਬਾਠ ਨਹੀਂ ਹੈ, ਨ ਹੀ ਧਨ ਹੈ, (ਸਭ ਕੁਝ) ਕਿਸੇ ਤੋਂ ਮੰਗਿਆ ਹੋਇਆ ਹੈ। (ਮੈਂ) ਸੂਰਮਾ ਵੀ ਨਹੀਂ ਹਾਂ ਜਿਸ ਨੇ ਆਪਣਾ ਦੇਸ਼ ਤਿਆਗ ਕੇ (ਦੁਸ਼ਮਣ ਤੋਂ ਡਰਦਿਆਂ) ਸਮੁੰਦਰ ਵਿਚ ਨਿਵਾਸ ਕੀਤਾ ਹੈ। ਫਿਰ ਮਣੀ (ਦੇ ਚੋਰੀ ਹੋ ਜਾਣ ਕਰ ਕੇ ਮੇਰਾ) ਨਾਂ ਚੋਰ ਪੈ ਗਿਆ ਅਤੇ ਇਸ (ਮਣੀ ਦੀ ਘਟਨਾ) ਕਰ ਕੇ ਭਰਾ ਵੀ ਨਾਰਾਜ਼ ਹੋ ਗਿਆ ਹੈ। ਇਸ ਕਰ ਕੇ ਮੈਨੂੰ ਛਡ ਕੇ ਕਿਸੇ ਹੋਰ ਨੂੰ ਵਰ ਲੈ, ਅਜੇ ਤਕ ਤੇਰਾ ਕੁਝ ਵੀ ਨਹੀਂ ਵਿਗੜਿਆ ਹੈ।੨੧੫੩।

*ਰੁਕਮਨੀ ਨੇ ਸਖੀ ਨੂੰ ਕਿਹਾ--*

*ਸਵੈਯਾ*

ਮੈਂ ਆਪਣੇ ਮਨ ਵਿਚ ਬਹੁਤ ਸੋਚ ਕੀਤੀ ਹੈ, ਮੈਂ ਨਹੀਂ ਸਾਂ ਜਾਣਦੀ ਕਿ ਕ੍ਰਿਸ਼ਨ (ਮੇਰੇ ਨਾਲ) ਇਸ ਤਰ੍ਹਾਂ ਕਰਨਗੇ ਅਤੇ ਇਸ ਤਰ੍ਹਾਂ ਬਚਨ ਕਹਿਣਗੇ ਕਿ ਮੈਨੂੰ ਛਡ ਕੇ ਕਿਸੇ ਹੋਰ ਨੂੰ ਵਰ ਲੈ। ਮੇਰਾ ਤਾਂ ਹੁਣ ਇਸੇ ਥਾਂ ਮਰਨਾ ਹੀ ਬਣਦਾ ਹੈ, ਜੀਉਣਾ ਨਹੀਂ ਚਾਹੁੰਦੀ, ਹੁਣ ਅਵੱਸ਼ ਹੀ ਮਰਾਂਗੀ। ਹੇ ਸਖੀ! ਜੇ ਮਰਨਾ ਉਚਿਤ ਨਹੀਂ ਹੈ (ਤਾਂ) ਆਪਣੇ ਪਤੀ ਨਾਲ ਹਠ ਕਰ ਕੇ (ਵਿਯੋਗ ਦੀ ਅਗਨੀ ਵਿਚ) ਸੜ ਕੇ ਮਰਦੀ ਹਾਂ।੨੧੫੪।

ਤ੍ਰੀਅ ਕਾਨ੍ਹ ਸੋ ਚਿੰਤਤ ਹੁਇ ਮਨ ਮੈ ਮਰਿਬੋ ਈ ਬਨਿਯੋ ਚਿਤ ਬੀਚ ਬਿਚਾਰਿਯੋ।
ਮੋ ਸੰਗਿ ਕਉ ਬ੍ਰਿਜਨਾਥ ਅਬੈ ਕਬਿ ਸ੍ਯਾਮ ਕਹੈ ਕਟੁ ਬੈਨ ਉਚਾਰਿਯੋ।
ਕ੍ਰੋਧ ਸੋ ਖਾਇ ਤਵਾਰ ਧਰਾ ਪਰ ਝੂਮਿ ਗਿਰੀ ਨਹੀ ਨੈਕੁ ਸੰਭਾਰਿਯੋ।
ਯੌ ਉਪਮਾ ਉਪਜੀ ਜੀਅ ਮੈ ਜਨੁ ਟੂਟ ਗਯੋ ਰੁਖ ਬ੍ਯਾਰ ਕੋ ਮਾਰਿਯੋ। ੨੧੫੫।

*ਦੋਹਰਾ*

ਅੰਕ ਲੀਓ ਭਰ ਕਾਨ੍ਹ ਤਿਹ ਦੂਰ ਕਰਨ ਕੋ ਕ੍ਰੋਧ।
ਸਵਾਧਾਨ ਕਰਿ ਰੁਕਮਿਨੀ ਜਦੁਪਤਿ ਕੀਓ ਪ੍ਰਬੋਧ। ੨੧੫੬।

*ਸਵੈਯਾ*

ਤੇਰੇ ਹੀ ਧਰਮ ਤੇ ਮੈ ਸੁਨਿ ਸੁੰਦਰਿ ਕੇਸਨ ਤੇ ਗਹਿ ਕੰਸ ਪਛਾਰਿਯੋ।
ਤੇਰੇ ਹੀ ਧਰਮ ਤੇ ਸੰਧਿ ਜਰਾ ਹੂ ਕੋ ਸੈਨ ਸਭੈ ਛਿਨ ਮਾਹਿ ਸੰਘਾਰਿਯੋ।
ਤੇਰੇ ਹੀ ਧਰਮ ਜਿਤਿਯੋ ਮਘਵਾ ਅਰੁ ਤੇਰੇ ਹੀ ਧਰਮ ਭੂਮਾਸੁਰ ਮਾਰਿਯੋ।
ਤੋ ਸੋ ਕੀਓ ਉਪਹਾਸ ਅਬੈ ਮੁਹਿ ਤੈ ਅਪਨੇ ਜੀਅ ਸਾਚ ਬਿਚਾਰਿਯੋ। ੨੧੫੭।

*ਰੁਕਮਿਨੀ ਬਾਚ*

*ਸਵੈਯਾ*

ਯੌ ਪੀਅ ਕੀ ਤ੍ਰੀਅ ਬਾਤ ਸੁਨੀ ਦੁਖੁ ਕੀ ਤਬ ਬਾਤ ਸਭੈ ਬਿਸਰਾਈ।
ਭੂਲਿ ਪਰੀ ਪ੍ਰਭੁ ਕੀਜੈ ਛਿਮਾ ਮੁਹਿ ਨਾਰ ਨਿਵਾਇ ਕੈ ਨਾਰਿ ਸੁਨਾਈ।
ਅਉਰ ਕਰੀ ਉਪਮਾ ਪ੍ਰਭ ਕੀ ਜੁ ਕਬਿਤਨ ਮੈ ਬਰਨੀ ਨਹੀ ਜਾਈ।
ਉਤਰ ਦੇਤ ਭਈ ਹਸਿ ਕੈ ਹਰਿ ਮੈ ਉਪਹਾਸ ਕੀ ਬਾਤ ਨ ਪਾਈ। ੨੧੫੮।

*ਦੋਹਰਾ*

ਮਾਨ ਕਥਾ ਰੁਕਮਿਨੀ ਕੀ ਸ੍ਯਾਮ ਕਹੀ ਚਿਤ ਲਾਇ।
ਆਗੇ ਕਥਾ ਸੁ ਹੋਇਗੀ ਸੁਨੀਅਹੁ ਪ੍ਰੇਮ ਬਢਾਇ। ੨੧੫੯।

*ਕਬਿਯੋ ਬਾਚ*

*ਸਵੈਯਾ*

ਸ੍ਰੀ ਜਦੁਬੀਰ ਕੀ ਜੇਤੀ ਤ੍ਰੀਆ ਸਭ ਕੋ ਦਸ ਹੂ ਦਸ ਪੁਤ੍ਰ ਦੀਏ।
ਅਰੁ ਏਕਹਿ ਏਕ ਦਈ ਦੁਹਿਤਾ ਤਿਨ ਕੇ ਸੁ ਹੁਲਾਸ ਬਢਾਇ ਹੀਏ।
ਸਭ ਕਾਨ੍ਹ ਕੀ ਮੂਰਤਿ ਸ੍ਯਾਮ ਭਨੈ ਸਭ ਕੰਧਿ ਪਟੰਬਰ ਪੀਤ ਲੀਏ।
ਕਰੁਨਾਨਿਧਿ ਕਉਤੁਕ ਦੇਖਨ ਕਉ ਇਹ ਭੂ ਪਰ ਆਇ ਚਰਿਤ੍ਰ ਕੀਏ। ੨੧੬੦।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਰੁਕਮਿਨੀ ਉਪਹਾਸ ਬਰਨਨ ਸਮਾਪਤੰ।*



ਸ੍ਰੀ ਕ੍ਰਿਸ਼ਨ ਦੀ ਇਸਤਰੀ ਨੇ ਚਿੰਤਾਵਾਨ ਹੋ ਕੇ ਮਨ ਵਿਚ ਵਿਚਾਰਿਆ ਕਿ (ਹੁਣ) ਮਰਨਾ ਹੀ ਬਣਦਾ ਹੈ। ਕਵੀ ਸ਼ਿਆਮ ਕਹਿੰਦੇ ਹਨ, (ਰੁਕਮਨੀ ਵਿਚਾਰ ਕਰਦੀ ਹੈ ਕਿ) ਸ੍ਰੀ ਕ੍ਰਿਸ਼ਨ ਨੇ ਹੁਣ ਮੇਰੇ ਪ੍ਰਤਿ (ਇਸ ਤਰ੍ਹਾਂ ਦੇ) ਕੌੜੇ ਬਚਨ ਕਹੇ ਹਨ। (ਰੁਕਮਨੀ) ਕ੍ਰੋਧ ਨਾਲ ਪਛਾੜ ਖਾ ਕੇ ਧਰਤੀ ਉਤੇ ਝੂਲਦੀ ਹੋਈ ਡਿਗ ਪਈ ਅਤੇ (ਆਪਣੇ ਆਪ ਨੂੰ) ਬਿਲਕੁਲ ਸੰਭਾਲ ਨ ਸਕੀ। (ਕਵੀ ਦੇ) ਮਨ ਵਿਚ ਇਸ ਤਰ੍ਹਾਂ ਉਪਮਾ ਪੈਦਾ ਹੋਈ ਮਾਨੋ ਹਵਾ ਦਾ ਮਾਰਿਆ ਬ੍ਰਿਛ ਡਿਗ ਪਿਆ ਹੋਵੇ।੨੧੫੫।

*ਦੋਹਰਾ*

ਕ੍ਰੋਧ ਨੂੰ ਦੂਰ ਕਰਨ ਲਈ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਜਫੀ ਵਿਚ ਲੈ ਲਿਆ। ਰੁਕਮਨੀ ਨੂੰ ਸਾਵਧਾਨ ਕਰ ਕੇ ਸ੍ਰੀ ਕ੍ਰਿਸ਼ਨ ਨੇ ਉਪਦੇਸ਼ ਕੀਤਾ।੨੧੫੬।

*ਸਵੈਯਾ*

ਹੇ ਸੁੰਦਰੀ! ਸੁਣ, ਤੇਰੇ ਹੀ (ਇਸਤਰੀ) ਧਰਮ (ਦੇ ਆਧਾਰ ਤੇ) ਕੇਸ਼ਾਂ ਤੋਂ ਪਕੜ ਕੇ ਕੰਸ ਨੂੰ ਪਛਾੜਿਆ ਸੀ। ਤੇਰੇ ਹੀ ਧਰਮ (ਦੇ ਬਲ ਤੇ) ਜਰਾਸੰਧ ਦੀ ਸੈਨਾ ਨੂੰ ਛਿਣ ਭਰ ਵਿਚ ਨਸ਼ਟ ਕਰ ਦਿੱਤਾ ਸੀ। ਤੇਰੀ ਹੀ ਧਰਮ-ਸਾਧਨਾ ਕਰ ਕੇ ਮੈਂ ਇੰਦਰ ਨੂੰ ਜਿਤਿਆ ਸੀ ਅਤੇ ਤੇਰੇ ਹੀ ਧਰਮ ਕਾਰਨ ਭੂਮਾਸੁਰ ਨੂੰ ਮਾਰਿਆ ਸੀ। ਮੈਂ ਤਾਂ ਹੁਣ ਤੇਰੇ ਨਾਲ ਮਖ਼ੌਲ ਕੀਤਾ ਸੀ, (ਪਰ) ਤੂੰ ਆਪਣੇ ਮਨ ਵਿਚ (ਉਸ ਨੂੰ) ਸੱਚਾ ਸਮਝ ਲਿਆ ਸੀ।੨੧੫੭।

*ਰੁਕਮਨੀ ਨੇ ਕਿਹਾ--*

*ਸਵੈਯਾ*

ਜਦ ਇਸਤਰੀ (ਰੁਕਮਨੀ) ਨੇ ਪ੍ਰੀਤਮ (ਸ੍ਰੀ ਕ੍ਰਿਸ਼ਨ) ਦੀ ਇਸ ਤਰ੍ਹਾਂ ਦੀ ਗੱਲ ਸੁਣੀ, ਤਦ ਦੁਖ ਦੀ ਸਾਰੀ ਗੱਲ ਭੁਲਾ ਦਿੱਤੀ। ਧੌਣ ਨੀਵੀਂ ਕਰ ਕੇ (ਉਹ) ਇਸਤਰੀ (ਕਹਿ ਕੇ) ਸੁਣਾਉਣ ਲਗੀ--ਹੇ ਪ੍ਰਭੂ! ਮੇਰੇ ਕੋਲੋਂ ਭੁਲ ਹੋ ਗਈ ਹੈ, ਖਿਮਾ ਕਰ ਦਿਓ। ਸ੍ਰੀ ਕ੍ਰਿਸ਼ਨ ਦੀ ਹੋਰ ਵੀ ਬਹੁਤ ਸਾਰੀ ਉਪਮਾ ਕੀਤੀ ਜੋ ਕਬਿੱਤਾਂ (ਕਵਿਤਾ) ਵਿਚ ਵਰਣਨ ਨਹੀਂ ਕੀਤੀ ਜਾ ਸਕਦੀ। (ਫਿਰ) ਹਸ ਕੇ ਉੱਤਰ ਦੇਣ ਲਗੀ--ਹੇ ਸ੍ਰੀ ਕ੍ਰਿਸ਼ਨ! ਮੈਂ ਮਖ਼ੌਲ ਦੀ ਗੱਲ ਨੂੰ ਸਮਝ ਹੀ ਨ ਸਕੀ।੨੧੫੮।

*ਦੋਹਰਾ*

(ਕਵੀ) ਸ਼ਿਆਮ ਨੇ ਰੁਕਮਨੀ ਦੇ 'ਮਾਨ' ਦੀ ਕਥਾ ਚਿਤ ਲਾ ਕੇ ਕਹੀ ਹੈ। ਅਗੇ (ਜੋ) ਕਥਾ ਹੋਏਗੀ, ਉਸ ਨੂੰ ਪ੍ਰੇਮ ਵਧਾ ਕੇ ਸੁਣਨਾ।੨੧੫੯।

*ਕਵੀ ਨੇ ਕਿਹਾ--*

*ਸਵੈਯਾ*

ਸ੍ਰੀ ਕ੍ਰਿਸ਼ਨ ਦੀਆਂ ਜਿਤਨੀਆਂ ਵੀ ਇਸਤਰੀਆਂ ਸਨ, ਸਭ ਨੂੰ ਦਸ ਦਸ ਪੁੱਤਰ ਦਿੱਤੇ। ਅਤੇ ਇਕ ਇਕ ਪੁੱਤਰੀ ਵੀ ਦੇ ਕੇ ਉਨ੍ਹਾਂ ਦੇ ਹਿਰਦੇ ਵਿਚ ਖ਼ੁਸ਼ੀ ਨੂੰ ਵਧਾਇਆ। (ਕਵੀ) ਸ਼ਿਆਮ ਕਹਿੰਦੇ ਹਨ, ਸਾਰਿਆਂ ਦਾ ਸਰੂਪ ਸ੍ਰੀ ਕ੍ਰਿਸ਼ਨ ਵਰਗਾ ਸੀ ਅਤੇ ਸਾਰਿਆਂ ਨੇ ਮੋਢਿਆ ਉਤੇ ਪੀਲੇ ਦੁਪਟੇ ਲਏ ਹੋਏ ਸਨ। ਕਰੁਣਾਨਿਧੀ (ਸ੍ਰੀ ਕ੍ਰਿਸ਼ਨ) ਨੇ ਕੌਤਕ ਵੇਖਣ ਲਈ, ਭੂਮੀ ਉਤੇ ਆ ਕੇ ਇਹ ਚਰਿਤ੍ਰ ਕੀਤਾ ਸੀ।੨੧੬੦।

*ਇਥੇ ਸ੍ਰੀ ਦਸਮ ਸਿਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ ਰੁਕਮਨੀ ਉਪਹਾਸ ਪ੍ਰਸੰਗ ਸਮਾਪਤ।*

## ਅਨਰੁਧ ਜੀ ਕੋ ਬ੍ਯਾਹ ਕਥਨੰ

*ਸਵੈਯਾ*

ਤਉ ਹੀ ਲਉ ਪੌਤ੍ਰ ਕੀ ਬ੍ਯਾਹ ਕ੍ਰਿਪਾਨਿਧਿ ਸ੍ਯਾਮ ਭਨੈ ਰੁਚਿ ਮਾਨਿ ਬਿਚਾਰਿਯੋ।
ਸੁੰਦਰ ਥੀ ਰੁਕਮੀ ਕੀ ਸੁਤਾ ਤਿਹ ਬ੍ਯਾਹਹਿ ਕੋ ਸਭ ਸਾਜਿ ਸਵਾਰਿਯੋ।
ਟੀਕਾ ਦੀਯੋ ਤਿਹ ਭਾਲ ਮੈ ਕੁੰਕਮ ਅਉ ਮਿਲਿ ਬਿਪ੍ਰਨ ਬੇਦ ਉਚਾਰਿਯੋ।
ਸ੍ਰੀ ਜਦੁਬੀਰ ਤ੍ਰੀਆ ਸੰਗ ਲੈ ਬਲਭਦ੍ਰ ਸੁ ਕਉਤਕ ਕਾਜ ਸਿਧਾਰਿਯੋ। ੨੧੬੧।

*ਚੌਪਈ*

ਕਿਸਨ ਜਬੈ ਤਿਹ ਪੁਰ ਮੈ ਗਏ। ਅਤਿ ਉਪਹਾਸ ਠਉਰ ਤਿਹ ਭਏ।
ਰੁਕਮਿਨਿ ਜਬ ਰੁਕਮੀ ਦਰਸਾਯੋ। ਭੈਨ ਭ੍ਰਾਤ ਅਤਿ ਹੀ ਸੁਖੁ ਪਾਯੋ। ੨੧੬੨।

ਬ੍ਯਾਹ ਭਲੋ ਅਨਰੁਧ ਕੋ ਕਯੋ। ਜਦੁਪਤਿ ਆਪ ਸੇਹਰਾ ਦਯੋ।
ਜੂਪ ਮੰਤ੍ਰ ਉਤ ਰੁਕਮਿ ਬਿਚਾਰਿਯੋ। ਖੇਲ ਹਲੀ ਹਮ ਸੰਗ ਉਚਾਰਿਯੋ। ੨੧੬੩।

*ਸਵੈਯਾ*

ਸੰਗ ਹਲੀ ਕੇ ਤਬੈ ਰੁਕਮੀ ਕਬਿ ਸ੍ਯਾਮ ਜੂਆ ਹੂ ਕੋ ਖੇਲੁ ਮਚਾਯੋ।
ਭੂਪ ਘਨੇ ਜਿਹ ਥੇ ਤਿਨ ਦੇਖਤ ਦਰਬ ਘਨੋ ਤਿਹ ਮਾਝਿ ਲਗਾਯੋ।
ਦਾਵ ਪਰਿਯੋ ਮੁਸਲੀ ਕੋ ਸਭੋ ਰੁਕਮੀ ਹੂ ਕੋ ਦਾਵ ਪਰਿਯੋ ਯੌ ਸੁਨਾਯੋ।
ਹਾਸ ਕੀਯੋ ਮਿਲਿ ਕੈ ਅਤਿ ਹੀ ਗਰੁੜ ਧੁਜ ਭ੍ਰਾਤ ਘਨੋ ਰਿਸਵਾਯੋ। ੨੧੬੪।

*ਚੌਪਈ*

ਐਸੇ ਘਨੀ ਬੇਰ ਡਹਕਾਯੋ। ਜਦੁਪਤਿ ਭ੍ਰਾਤ ਕ੍ਰੋਧ ਅਤਿ ਆਯੋ।
ਏਕ ਗਦਾ ਉਠਿ ਕਰ ਮੈ ਧਰੀ। ਸਭ ਭੂਪਨ ਕੀ ਪੂਜਾ ਕਰੀ। ੨੧੬੫।

ਘਨੇ ਚਾਇ ਸੋ ਭੂਪ ਸੰਘਾਰੇ। ਪਰੇ ਝੂਮ ਕੈ ਭੂ ਬਿਸੰਭਾਰੇ।
ਗਿਰੇ ਸ੍ਰੋਨ ਕੇ ਰਸ ਸੋ ਰਾਤੇ। ਖੇਡਿ ਬਸੰਤ ਮਨੋ ਮਦਮਾਤੇ। ੨੧੬੬।

ਫਿਰਤ ਭੂਤ ਸੋ ਤਿਨ ਮੈ ਹਲੀ। ਜੈਸੇ ਅੰਤ ਕਾਲ ਸਿਵ ਬਲੀ।
ਜਿਉ ਰਿਸਿ ਡੰਡ ਲੀਏ ਜਮੁ ਆਵੈ। ਤੈਸੇ ਹੀ ਮੁਸਲੀ ਛਬਿ ਪਾਵੈ। ੨੧੬੭।



## ਅਨਰੁੱਧ ਜੀ ਦੇ ਵਿਆਹ ਦਾ ਕਥਨ

*ਸਵੈਯਾ*

(ਕਵੀ) ਸ਼ਿਆਮ ਕਹਿੰਦੇ ਹਨ, ਤਦੋਂ ਹੀ ਸ੍ਰੀ ਕ੍ਰਿਸ਼ਨ ਨੇ (ਆਪਣੇ) ਪੋਤਰੇ ਦੇ ਵਿਆਹ ਦੀ ਇੱਛਾ ਨੂੰ ਮਨ ਵਿਚ ਵਿਚਾਰਿਆ। (ਰੁਕਮਨੀ ਦੇ ਭਰਾ) ਰੁਕਮੀ ਦੀ ਇਕ ਸੁੰਦਰ ਪੁੱਤਰੀ ਸੀ, ਉਸ ਨਾਲ ਵਿਆਹੁਣ ਦੀ ਸਾਰੀ ਤਿਆਰੀ ਕੀਤੀ। (ਰੁਕਮੀ) ਨੇ ਉਸ (ਅਨਰੁੱਧ) ਦੇ ਮੱਥੇ ਉਤੇ ਕੇਸਰ ਦਾ ਟਿਕਾ ਲਾਇਆ ਅਤੇ ਬ੍ਰਾਹਮਣਾਂ ਨੇ ਮਿਲ ਕੇ ਵੇਦਾਂ ਦਾ ਪਾਠ ਕੀਤਾ। ਸ੍ਰੀ ਕ੍ਰਿਸ਼ਨ ਇਸਤਰੀ ਅਤੇ ਬਲਰਾਮ ਨੂੰ ਨਾਲ ਲੈ ਕੇ (ਵਿਆਹ ਦਾ) ਕੌਤਕ ਵੇਖਣ ਲਈ ਚਲ ਪਏ।੨੧੬੧।

*ਚੌਪਈ*

ਜਦ ਸ੍ਰੀ ਕ੍ਰਿਸ਼ਨ ਉਸ ਨਗਰ ਵਿਚ ਗਏ, (ਤਾਂ) ਉਥੇ ਬਹੁਤ ਹਾਸਾ-ਠੱਠਾ ਹੋਇਆ। ਰੁਕਮਨੀ ਨੇ ਜਦ ਰੁਕਮੀ ਨੂੰ ਵੇਖਿਆ, ਤਦ ਭੈਣ ਭਰਾ ਨੇ ਬਹੁਤ ਸੁਖ ਪ੍ਰਾਪਤ ਕੀਤਾ।੨੧੬੨।

ਅਨਰੁੱਧ ਦਾ ਚੰਗੀ ਤਰ੍ਹਾਂ ਵਿਆਹ ਕੀਤਾ। ਸ੍ਰੀ ਕ੍ਰਿਸ਼ਨ ਨੇ ਖ਼ੁਦ (ਪੋਤਰੇ ਨੂੰ) ਸੇਹਰਾ ਬੰਨ੍ਹਿਆ। ਉਧਰ ਰੁਕਮੀ ਨੇ ਜੂਆ ਖੇਡਣ ਦਾ ਮਨਸੂਬਾ ਵਿਚਾਰਿਆ ਅਤੇ ਬਲਰਾਮ ਨੂੰ ਕਿਹਾ ਕਿ ਮੇਰੇ ਨਾਲ (ਆ ਕੇ) ਖੇਡੋ।੨੧੬੩।

*ਸਵੈਯਾ*

ਕਵੀ ਸ਼ਿਆਮ (ਕਹਿੰਦੇ ਹਨ), ਤਦ ਰੁਕਮੀ ਨੇ ਬਲਰਾਮ ਨਾਲ ਜੂਏ ਦੀ ਖੇਡ ਰਚਾ ਦਿੱਤੀ। ਉਥੇ ਜੋ ਬਹੁਤ ਸਾਰੇ ਰਾਜੇ (ਮੌਜੂਦ) ਸਨ, ਉਨ੍ਹਾਂ ਨੇ ਵੇਖ ਕੇ ਉਸ (ਖੇਡ) ਵਿਚ ਬਹੁਤ ਸਾਰਾ ਧਨ ਲਗਾ ਦਿੱਤਾ। ਸਾਰੇ ਦਾਓ ਬਲਰਾਮ ਦੇ ਪਏ ਸਨ, (ਪਰ ਸ੍ਰੀ ਕ੍ਰਿਸ਼ਨ ਨੇ) ਇਸ ਤਰ੍ਹਾਂ ਕਹਿ ਕੇ ਸੁਣਾਇਆ ਕਿ ਰੁਕਮੀ ਦੇ ਦਾਓ ਪਏ ਹਨ। ਸ੍ਰੀ ਕ੍ਰਿਸ਼ਨ ('ਗਰੁੜ ਧੁਜ') ਨੇ ਸਭ ਨਾਲ ਰਲ ਕੇ (ਭਰਾ ਨਾਲ) ਬਹੁਤ ਮਖੌਲ ਕੀਤਾ। (ਫਲਸਰੂਪ) ਬਲਰਾਮ ਬਹੁਤ ਕ੍ਰੋਧਿਤ ਹੋ ਗਿਆ।੨੧੬੪।

*ਚੌਪਈ*

ਇਸ ਤਰ੍ਹਾਂ ਕਈ ਵਾਰ ਚਿੜ੍ਹਾਇਆ, (ਜਿਸ ਕਰ ਕੇ) ਬਲਰਾਮ ਨੂੰ ਬਹੁਤ ਕ੍ਰੋਧ ਆ ਗਿਆ। (ਉਸ ਨੇ) ਉਠ ਕੇ ਇਕ ਗਦਾ ਹੱਥ ਵਿਚ ਪਕੜ ਲਈ ਅਤੇ ਸਾਰਿਆਂ ਰਾਜਿਆਂ ਦੀ ਪੂਜਾ ਕੀਤੀ (ਅਰਥਾਤ ਕੁਟਾਪਾ ਚੜ੍ਹਾਇਆ)।੨੧੬੫।

ਬੜੇ ਚਾਉ ਨਾਲ ਰਾਜਿਆਂ ਦੀ ਖੜਕਾਈ ਕੀਤੀ ਹੈ। (ਰਾਜੇ) ਧਰਤੀ ਉਤੇ ਬੇਸੁਧ ਹੋ ਕੇ ਡਿਗ ਪਏ ਹਨ। ਲਹੂ ਦੇ ਰਸ ਨਾਲ ਰਤੇ ਹੋਏ ਡਿਗੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਮਦ ਨਾਲ ਮਸਤ ਬਸੰਤ ਖੇਡ ਕੇ (ਡਿਗੇ ਹੋਣ)।੨੧੬੬।

ਉਨ੍ਹਾਂ ਵਿਚ ਬਲਰਾਮ ਭੂਤ ਬਣਿਆ ਫਿਰਦਾ ਹੈ ਜਿਵੇਂ ਪਰਲੋ ਵਾਲੇ ਦਿਨ ਬਲਵਾਨ ਸ਼ਿਵ (ਫਿਰ ਰਿਹਾ ਹੈ)। (ਜਾਂ ਫਿਰ) ਜਿਵੇਂ ਯਮਰਾਜ ਡੰਡਾ ਲੈ ਕੇ ਆਉਂਦਾ ਹੈ, ਉਸੇ ਤਰ੍ਹਾਂ ਬਲਰਾਮ ਸ਼ੋਭਾ ਪਾ ਰਿਹਾ ਸੀ।੨੧੬੭।

ਰੁਕਮੀ ਭਯੋ ਗਦਾ ਗਹਿ ਠਾਢੋ। ਘਨੋ ਕ੍ਰੋਧ ਤਾ ਕੈ ਚਿਤਿ ਬਾਢੋ।
ਭਾਜਤ ਭਯੋ ਨ ਸਾਮੁਹੇ ਆਯੋ। ਆਇ ਹਲੀ ਸੋ ਜੁਧੁ ਮਚਾਯੋ। ੨੧੬੮।

ਹਲੀ ਗਦਾ ਤਬ ਤਾ ਪਰ ਮਾਰੀ। ਉਨ ਹੂ ਕੋਪ ਸੋ ਤਾ ਪਰ ਝਾਰੀ।
ਸ੍ਰਉਨਤ ਛੁਟਿਯੋ ਅਰੁਨ ਦੋਊ ਭਏ। ਮਾਨਹੁ ਕ੍ਰੋਧ ਰੂਪ ਹੁਇ ਗਏ। ੨੧੬੯।

*ਦੋਹਰਾ*

ਦਾਤ ਕਾਢਿ ਇਕ ਹਸਤ ਥੋ ਸੋ ਇਹ ਨੈਨ ਨਿਹਾਰਿ।
ਰੁਕਮਿਨਿ ਜੁਧੁ ਕੋ ਛੋਰ ਕੈ ਤਾ ਪਰ ਚਲਿਯੋ ਹਕਾਰਿ। ੨੧੭੦।

*ਸਵੈਯਾ*

ਸਭ ਤੋਰ ਕੈ ਦਾਤ ਦਏ ਤਿਹ ਕੇ ਬਲਭਦ੍ਰ ਗਦਾ ਸੰਗ ਪੈ ਗਹਿ ਕੈ।
ਦੋਊ ਮੂਛ ਉਖਾਰ ਲਈ ਤਿਹ ਕੀ ਅਤਿ ਸ੍ਰਉਨ ਚਲਿਯੋ ਤਿਹ ਤੇ ਬਹਿ ਕੈ।
ਫਿਰਿ ਅਉਰ ਹਨੇ ਬਲਵੰਤ ਘਨੇ ਕਬਿ ਸ੍ਯਾਮ ਕਹੈ ਚਿਤ ਮੈ ਚਹਿ ਕੈ।
ਫਿਰਿ ਆਇ ਭਿਰਿਯੋ ਰੁਕਮੀ ਸੰਗ ਯੌ ਤੁਹਿ ਮਾਰਤ ਹਉ ਮੁਖ ਤੇ ਕਹਿ ਕੈ। ੨੧੭੧।

ਧਾਵਤ ਭਯੋ ਰੁਕਮੀ ਪੈ ਹਲੀ ਕਬਿ ਸ੍ਯਾਮ ਕਹੈ ਚਿਤਿ ਰੋਸ ਬਢੈ ਕੈ।
ਰੋਮ ਖਰੇ ਕਰਿ ਕੈ ਅਪੁਨੇ ਪੁਨਿ ਅਉਰ ਪ੍ਰਚੰਡ ਗਦਾ ਕਰਿ ਲੈ ਕੈ।
ਆਵਤ ਭਯੋ ਉਤ ਤੇ ਸੋਊ ਬੀਰ ਸੁ ਆਪਸ ਮੈ ਰਨ ਦੁੰਦ ਮਚੈ ਕੈ।
ਹੁਇ ਬਿਸੰਭਾਰ ਪਰੇ ਦੋਊ ਬੀਰ ਧਰਾ ਪਰ ਘਾਇਨ ਕੇ ਸੰਗ ਘੈ ਕੈ। ੨੧੭੨।

*ਚੌਪਈ*

ਪਹਰ ਦੋਇ ਤਹ ਜੁਧੁ ਮਚਾਯੋ। ਏਕ ਨ ਦੋ ਮੈ ਮਾਰਨ ਪਾਯੋ।
ਬਿਹਬਲ ਹੋਇ ਦੋਊ ਧਰਿ ਪਰੇ। ਜੀਵਤ ਬਚੇ ਸੁ ਮਾਨਹੋ ਮਰੇ। ੨੧੭੩।

ਮੂਛਿਤ ਹ੍ਵੈ ਫਿਰ ਜੁਧ ਮਚਾਯੋ। ਕਉਤੁਕ ਸਭ ਲੋਕਨ ਦਰਸਾਯੋ।
ਕ੍ਰੋਧਿਤ ਹੁਇ ਸੁ ਯਾ ਬਿਧਿ ਅਰੈ। ਕੇਹਰਿ ਦੁਇ ਜਨੁ ਬਨ ਮੈ ਲਰੈ। ੨੧੭੪।

*ਸਵੈਯਾ*

ਜੁਧ ਬਿਖੇ ਥਕ ਗਯੋ ਰੁਕਮੀ ਤਬ ਧਾਇ ਹਲੀ ਇਕ ਘਾਇ ਚਲਾਯੋ।
ਤਉ ਉਨ ਹੂ ਅਰਿ ਕੋ ਪੁਨਿ ਘਾਇ ਸੁ ਆਵਤ ਮਾਰਗ ਮੈ ਲਖਿ ਪਾਯੋ।
ਤਉ ਹੀ ਸੰਭਾਰਿ ਗਦਾ ਅਪੁਨੀ ਅਰੁ ਚਿਤ ਬਿਖੈ ਅਤਿ ਰੋਸ ਬਢਾਯੋ।
ਸ੍ਯਾਮ ਭਨੈ ਤਿਹ ਬੀਰ ਤਬੈ ਸੁ ਗਦਾ ਕੋ ਗਦਾ ਸੰਗਿ ਘਾਇ ਬਚਾਯੋ। ੨੧੭੫।



(ਦੂਜੇ ਪਾਸਿਓਂ) ਰੁਕਮੀ ਵੀ ਗਦਾ ਪਕੜ ਕੇ ਖੜੋ ਗਿਆ। ਉਸ ਦੇ ਚਿਤ ਵਿਚ ਬਹੁਤ ਕ੍ਰੋਧ ਵਧਿਆ ਹੋਇਆ ਸੀ। (ਉਹ) ਭਜ ਕੇ ਨਹੀਂ ਗਿਆ (ਸਗੋਂ) ਸਾਹਮਣੇ ਆ ਕੇ ਡਟਿਆ ਹੈ। ਆ ਕੇ ਬਲਰਾਮ ਨਾਲ ਯੁੱਧ ਮਚਾਇਆ ਹੈ।੨੧੬੮।

ਤਦ ਬਲਰਾਮ ਨੇ ਉਸ (ਰੁਕਮੀ) ਉਤੇ ਗਦਾ ਦਾ ਵਾਰ ਕੀਤਾ। ਉਸ ਨੇ ਵੀ ਕ੍ਰੋਧ ਨਾਲ ਉਸ (ਬਲਰਾਮ) ਉਤੇ (ਗਦਾ) ਝਾੜ ਦਿੱਤੀ। (ਦੋਹਾਂ ਦਾ) ਲਹੂ ਵਗਣ ਲਗਿਆ ਅਤੇ ਦੋਵੇਂ (ਲਹੂ ਨਾਲ) ਲਾਲ ਰੰਗ ਦੇ ਹੋ ਗਏ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦੋਵੇਂ ਕ੍ਰੋਧ ਦਾ ਰੂਪ ਹੀ ਹੋ ਗਏ ਹੋਣ।੨੧੬੯।

*ਦੋਹਰਾ*

ਇਕ (ਵਿਅਕਤੀ) ਦੰਦ ਕਢ ਕੇ ਹਸ ਰਿਹਾ ਸੀ, ਉਸ ਨੂੰ ਇਸ (ਬਲਰਾਮ) ਨੇ ਅੱਖਾਂ ਨਾਲ ਵੇਖ ਲਿਆ। ਰੁਕਮੀ ਨਾਲ ਯੁੱਧ ਨੂੰ ਛਡ ਕੇ ਉਸ ਉਤੇ ਲਲਕਾਰਾ ਮਾਰ ਕੇ ਜਾ ਪਿਆ।੨੧੭੦।

*ਸਵੈਯਾ*

ਬਲਰਾਮ ਨੇ ਗਦਾ ਨੂੰ ਪਕੜ ਕੇ ਉਸ ਨਾਲ ਉਸ ਦੇ ਸਾਰੇ ਦੰਦ ਤੋੜ ਸੁਟੇ। ਉਸ ਦੀਆਂ ਦੋਵੇਂ ਮੁੱਛਾਂ ਪੁਟ ਸੁਟੀਆਂ। ਉਸ ਦਾ ਬਹੁਤ ਲਹੂ ਵਗਣ ਲਗ ਗਿਆ। ਕਵੀ ਸ਼ਿਆਮ ਕਹਿੰਦੇ ਹਨ, ਫਿਰ ਚਿਤ ਵਿਚ ਚਾਉ ਪੈਦਾ ਕਰ ਕੇ ਹੋਰ ਬਹੁਤ ਸਾਰੇ ਬਲਵਾਨ ਮਾਰ ਦਿੱਤੇ। ਫਿਰ ਆ ਕੇ ਰੁਕਮੀ ਨਾਲ ਯੁੱਧ ਕਰਨ ਲਗ ਪਿਆ ਅਤੇ 'ਤੈਨੂੰ ਮਾਰਦਾ ਹਾਂ'- ਇਸ ਤਰ੍ਹਾਂ ਮੂੰਹ ਤੋਂ ਕਹਿ ਕੇ (ਯੁੱਧ ਰਚਾ ਦਿੱਤਾ)।੨੧੭੧।

ਕਵੀ ਸ਼ਿਆਮ ਕਹਿੰਦੇ ਹਨ, ਬਲਰਾਮ ਮਨ ਵਿਚ ਗੁੱਸੇ ਨੂੰ ਵਧਾ ਕੇ ਰੁਕਮੀ ਉਤੇ ਟੁਟ ਕੇ ਪੈ ਗਿਆ। ਆਪਣੇ ਰੋਮ ਖੜੇ ਕਰ ਕੇ ਅਤੇ ਹੱਥ ਵਿਚ ਪ੍ਰਚੰਡ ਗਦਾ ਪਕੜ ਕੇ ਉਧਰੋਂ ਉਹ ਯੁੱਧਵੀਰ (ਰੁਕਮੀ) ਵੀ ਆ ਗਿਆ ਅਤੇ ਰਣ ਵਿਚ ਆਪਸ ਵਿਚ ਦੁਅੰਦ ਯੁੱਧ ਮਚਾ ਦਿੱਤਾ। ਘਾਓਆਂ ਨਾਲ ਜ਼ਖ਼ਮੀ ਹੋ ਕੇ ਦੋਵੇਂ ਸੂਰਵੀਰ ਬੇਸੁਧ ਹੋ ਕੇ ਧਰਤੀ ਉਤੇ ਡਿਗ ਪਏ।੨੧੭੨।

*ਚੌਪਈ*

ਉਨ੍ਹਾਂ ਨੇ ਦੋ ਪਹਿਰ ਯੁੱਧ ਕੀਤਾ। (ਦੋਹਾਂ ਵਿਚੋਂ) ਇਕ ਵੀ ਦੂਜੇ ਨੂੰ ਨ ਮਾਰ ਸਕਿਆ। ਦੋਵੇਂ ਘਬਰਾ ਕੇ ਧਰਤੀ ਉਤੇ ਡਿਗ ਪਏ। (ਭਾਵੇਂ) ਜੀਉਂਦੇ ਬਚ ਗਏ (ਪਰ) ਲਗਦੇ ਮਰੇ ਹੋਏ ਹੀ ਸਨ।੨੧੭੩।

ਹੋਸ਼ ਵਿਚ ਆ ਕੇ ਫਿਰ ਯੁੱਧ ਮਚਾ ਦਿੱਤਾ। (ਇਹ) ਕੌਤਕ ਸਭ ਲੋਕਾਂ ਨੇ ਵੇਖਿਆ। ਕ੍ਰੋਧਵਾਨ ਹੋ ਕੇ ਉਹ ਇਸ ਤਰ੍ਹਾਂ ਲੜਦੇ ਸਨ, ਮਾਨੋ ਬਨ ਵਿਚ ਦੋ ਸ਼ੇਰ ਲੜ ਰਹੇ ਹੋਣ।੨੧੭੪।

*ਸਵੈਯਾ*

ਯੁੱਧ ਵਿਚ ਰੁਕਮੀ ਥਕ ਗਿਆ, ਤਦ ਬਲਰਾਮ ਨੇ ਭਜ ਕੇ (ਉਸ ਉਤੇ) ਇਕ ਵਾਰ ਕਰ ਦਿੱਤਾ। ਤਦ ਉਸ ਨੇ ਵੈਰੀ ਦੇ ਵਾਰ ਨੂੰ ਆਉਂਦੇ ਹੋਇਆਂ ਮਾਰਗ ਵਿਚ ਹੀ ਲਿਆ। ਉਸੇ ਵੇਲੇ ਹੀ ਆਪਣੀ ਗਦਾ ਸੰਭਾਲ ਕੇ ਚਿਤ ਵਿਚ ਬਹੁਤ ਕ੍ਰੋਧ ਵਧਾਇਆ। (ਕਵੀ) ਸ਼ਿਆਮ ਕਹਿੰਦੇ ਹਨ, ਉਸ ਯੋਧੇ ਨੇ ਉਦੋਂ ਹੀ ਗਦਾ ਨਾਲ ਗਦਾ ਦੇ ਵਾਰ ਨੂੰ ਬਚਾ ਲਿਆ।੨੧੭੫।

ਸੁਯਾਮ ਭਨੈ ਅਰਿ ਕੋ ਜਬ ਹੀ ਇਹ ਆਵਤ ਘਾਇ ਕੋ ਬੀਚ ਨਿਵਾਰਿਯੋ।
ਤਉ ਬਲਭਦ੍ਰ ਮਹਾ ਰਿਸਿ ਠਾਨਿ ਸੁ ਅਉਰ ਗਦਾ ਹੁ ਕੋ ਘਾਉ ਪ੍ਰਹਾਰਿਯੋ।
ਸੋ ਇਹ ਕੇ ਸਿਰ ਭੀਤਰ ਲਾਗ ਗਯੋ ਇਨ ਹੂ ਨਹੀ ਨੈਕੁ ਸੰਭਾਰਿਯੋ।
ਝੂਮ ਕੈ ਦੇਹ ਪਰਿਯੋ ਧਰਨੀ ਰੁਕਮੀ ਪੁਨਿ ਅੰਤ ਕੇ ਧਾਮਿ ਸਿਧਾਰਿਯੋ। ੨੧੭੬।

ਭ੍ਰਾਤ ਜਿਤੇ ਰੁਕਮੀ ਕੇ ਹੁਤੇ ਬਧ ਭ੍ਰਾਤ ਨਿਹਾਰਿ ਕੈ ਕ੍ਰੋਧ ਭਰੇ।
ਬਰਛੀ ਅਰੁ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਯਾ ਪਰ ਆਇ ਪਰੇ।
ਕਿਲਕਾਰ ਦਸੋ ਦਿਸ ਘੇਰਤ ਭੇ ਮੁਸਲੀਧਰ ਤੇ ਨ ਰਤੀ ਕੁ ਡਰੇ।
ਨਿਸ ਕੋ ਮਨੋ ਹੇਰਿ ਪਤੰਗ ਦੀਆ ਪਰ ਨੈਕੁ ਡਰੇ ਨਹੀ ਟੂਟ ਪਰੇ। ੨੧੭੭।

ਸੰਗ ਹਲਾਯੁਧ ਕੇ ਉਨ ਹੂ ਸੁ ਉਤੈ ਅਤਿ ਕ੍ਰੋਧ ਹੁਇ ਜੁਧੁ ਮਚਾਯੋ।
ਭ੍ਰਾਤ ਕੋ ਜੁਧ ਭਯੋ ਤ੍ਰੀਅ ਭ੍ਰਾਤ ਕੇ ਸੰਗ ਏਹੈ ਪ੍ਰਭ ਜੂ ਸੁਨਿ ਪਾਯੋ।
ਬੈਠ ਬਿਚਾਰ ਕੀਯੋ ਸਭ ਹੂ ਜੁ ਸਬੈ ਜਦੁਬੀਰ ਕੁਟੰਬ ਬੁਲਾਯੋ।
ਅਉਰ ਕਥਾ ਦਈ ਛੋਰ ਹਲੀ ਕੀ ਸਹਾਇ ਕਉ ਕੋਪਿ ਕ੍ਰਿਪਾਨਿਧਿ ਧਾਯੋ। ੨੧੭੮।

*ਦੋਹਰਾ*

ਜਮ ਰੂਪੀ ਬਲਭਦ੍ਰ ਪਿਖਿ ਹਰਿ ਆਗਮ ਸੁਨਿ ਪਾਇ।
ਬੁਧਵੰਤਨ ਤਿਹ ਭਾਈਅਨ ਕਹੀ ਸੁ ਕਹਉ ਸੁਨਾਇ। ੨੧੭੯।

*ਸਵੈਯਾ*

ਦੇਖਿ ਅਨੀ ਜਦੁਬੀਰ ਘਨੀ ਲੀਏ ਆਵਤ ਹੈ ਡਰੁ ਤੋਹਿ ਨ ਆਵੈ।
ਕਉਨ ਬਲੀ ਪ੍ਰਗਟਿਯੋ ਭੁਅ ਮੈ ਤੁਮਹੀ ਨ ਕਹੋ ਇਨ ਸੋ ਸਮੁਹਾਵੈ।
ਜਉ ਜੜ ਕੈ ਹਠ ਹੀ ਭਿਰ ਹੈ ਤੁ ਕਹਾ ਫਿਰ ਜੀਵਤ ਧਾਮਹਿ ਆਵੈ।
ਆਜ ਸੋਊ ਬਚਿ ਹੈ ਇਹ ਅਉਸਰ ਜੋ ਭਜਿ ਕੈ ਭਟ ਪ੍ਰਾਨ ਬਚਾਵੈ। ੨੧੮੦।

ਤਉ ਲਗ ਹੀ ਜੁਤ ਕੋਪ ਕ੍ਰਿਪਾਨਿਧਿ ਆਹਵ ਕੀ ਛਿਤ ਭੀਤਰ ਆਏ।
ਸ੍ਰਉਣ ਭਰਿਯੋ ਬਲਿਭਦ੍ਰ ਪਿਖਿਯੋ ਬਿਨੁ ਪ੍ਰਾਨ ਪਰੇ ਰੁਕਮੀ ਦਰਸਾਏ।
ਭੂਪਤ ਅਉਰ ਘਨੇ ਹੀ ਪਿਖੇ ਕਬਿ ਸ੍ਯਾਮ ਭਨੈ ਹਰਿ ਘਾਇਨ ਆਏ।
ਭ੍ਰਾਤ ਕਉ ਦੇਖ ਪ੍ਰਸੰਨ ਭਏ ਬਲਿ ਨਾਰਿ ਕੋ ਦੇਖਤ ਨੈਨ ਨਿਵਾਏ। ੨੧੮੧।

ਰਥ ਤੇ ਤਬ ਆਪਹਿ ਧਾਇ ਕੈ ਸ੍ਯਾਮ ਜੂ ਜਾਇ ਹਲੀ ਕਹੁ ਅੰਕਿ ਲੀਓ।
ਫੁਨਿ ਅਉਰਨ ਜਾਹਿ ਗਹਿਯੋ ਰੁਕਮੀ ਤਿਹ ਕੋ ਸੁ ਭਲੀ ਬਿਧਿ ਦਾਹ ਕੀਓ।
ਉਤਿ ਦਉਰਿ ਰੁਕਮਨ ਭਇਯਨ ਬੀਚ ਗਈ ਤਿਨ ਜਾਏ ਸਮੋਧ ਕੀਓ।
ਕਿਹ ਕਾਜ ਕਹਿਯੋ ਇਨ ਸੋ ਤੁਮ ਜੁਝ ਕੀਯੋ ਜਿਨ ਸੋ ਭਟ ਕੋ ਨ ਬੀਓ। ੨੧੮੨।



(ਕਵੀ) ਸ਼ਿਆਮ ਕਹਿੰਦੇ ਹਨ, (ਬਲਰਾਮ ਨੇ) ਜਦੋਂ ਵੈਰੀ ਨੂੰ (ਵੇਖਿਆ ਕਿ) ਉਸ ਨੇ ਆਉਂਦੇ ਹੋਰ ਵਾਰ ਨੂੰ ਵਿਚੋਂ ਹੀ ਰੋਕ ਦਿੱਤਾ ਹੈ। ਤਦ ਬਲਰਾਮ ਨੇ ਕ੍ਰੋਧ ਕਰ ਕੇ, ਗਦਾ ਦਾ ਇਕ ਹੋਰ ਵਾਰ ਕਰ ਦਿੱਤਾ। ਉਹ ਇਸ (ਰੁਕਮੀ) ਦੇ ਸਿਰ ਵਿਚ ਜਾ ਲਗਾ ਅਤੇ ਇਸ ਨੂੰ ਜ਼ਰਾ ਜਿੰਨੀ ਵੀ ਸੰਭਾਲ ਨ ਰਹੀ। ਰੁਕਮੀ ਦੀ ਦੇਹ ਘੁੰਮੇਰੀ ਖਾ ਕੇ ਧਰਤੀ ਉਤੇ ਡਿਗ ਪਈ ਅਤੇ ਫਿਰ ਉਹ ਯਮਲੋਕ ਨੂੰ ਚਲਾ ਗਿਆ।੨੧੭੬।

ਰੁਕਮੀ ਦੇ ਜਿਤਨੇ ਭਰਾ ਸਨ, ਭਰਾ ਦਾ ਬਧ ਵੇਖ ਕੇ ਕ੍ਰੋਧ ਨਾਲ ਭਰ ਗਏ। ਬਰਛੀ, ਧਨੁਸ਼-ਬਾਣ, ਤਲਵਾਰ ਅਤੇ ਗਦਾ (ਆਦਿ ਸ਼ਸਤ੍ਰ) ਪਕੜ ਕੇ ਇਸ (ਬਲਰਾਮ) ਉਤੇ ਆ ਪਏ। ਕਿਲਕਾਰੀਆਂ ਮਾਰ ਕੇ ਦਸਾਂ ਦਿਸ਼ਾਵਾਂ ਤੋਂ ਬਲਰਾਮ ਨੂੰ ਘੇਰ ਲਿਆ ਅਤੇ (ਉਸ ਤੋਂ) ਬਿਲਕੁਲ ਨ ਡਰੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਤ ਵੇਲੇ ਦੀਪਕ ਨੂੰ ਵੇਖ ਕੇ ਪਤੰਗੇ ਟੁਟ ਕੇ ਪੈ ਗਏ ਹੋਣ ਅਤੇ ਜ਼ਰਾ ਜਿੰਨੇ ਵੀ ਡਰੇ ਨ ਹੋਣ।੨੧੭੭।

ਉਨ੍ਹਾਂ ਨੇ ਬਹੁਤ ਕ੍ਰੋਧਿਤ ਹੋ ਕੇ ਬਲਰਾਮ ਨਾਲ ਉਥੇ ਬਹੁਤ ਭਾਰੀ ਯੁੱਧ ਮਚਾ ਦਿੱਤਾ। (ਆਪਣੇ) ਭਰਾ ਦਾ ਪਤਨੀ ਦੇ ਭਰਾਵਾਂ ਨਾਲ ਯੁੱਧ ਹੋ ਰਿਹਾ ਹੈ--ਕ੍ਰਿਸ਼ਨ ਨੇ ਵੀ ਇਹ ਸੁਣ ਲਿਆ। ਸ੍ਰੀ ਕ੍ਰਿਸ਼ਨ ਨੇ ਸਾਰੇ ਟਬਰ ਨੂੰ ਬੁਲਾ ਲਿਆ ਅਤੇ ਸਾਰਿਆਂ ਨੇ ਬੈਠ ਕੇ ਵਿਚਾਰ ਕੀਤਾ। ਹੋਰ ਸਾਰੀ ਗੱਲ (ਕਥ) ਛਡ ਕੇ ਬਲਰਾਮ ਦੀ ਸਹਾਇਤਾ ਲਈ ਕ੍ਰਿਸ਼ਨ ਨੇ ਹਮਲਾ ਕਰ ਦਿੱਤਾ।੨੧੭੮।

*ਦੋਹਰਾ*

ਯਮ ਰੂਪ ਬਲਰਾਮ ਨੂੰ ਵੇਖ ਕੇ ਅਤੇ ਸ੍ਰੀ ਕ੍ਰਿਸ਼ਨ ਦਾ ਆਉਣਾ ਸੁਣ ਕੇ ਬੁੱਧੀਮਾਨਾਂ ਨੇ ਉਨ੍ਹਾਂ ਭਰਾਵਾਂ ਨੂੰ ਜੋ ਗੱਲ ਕਹੀ, ਉਹ ਕਹਿ ਕੇ ਸੁਣਾਂਦਾ ਹਾਂ--।੨੧੭੯।

*ਸਵੈਯਾ*

ਵੇਖੋ, ਕ੍ਰਿਸ਼ਨ ਬਹੁਤ ਸਾਰੀ ਸੈਨਾ ਲੈ ਕੇ ਆ ਰਿਹਾ ਹੈ, ਤੁਹਾਨੂੰ ਡਰ ਨਹੀਂ ਲਗਦਾ। ਕਿਹੜਾ ਬਲਵਾਨ ਧਰਤੀ ਉਤੇ ਪ੍ਰਗਟ ਹੋਇਆ ਹੈ, ਤੁਸੀਂ ਹੀ ਕਿਉਂ ਨਹੀਂ ਦਸਦੇ, ਜੋ ਇਨ੍ਹਾਂ ਸਾਹਮਣੇ ਡਟੇਗਾ। ਜੋ ਮੂਰਖ ਹਠ ਕਰ ਕੇ ਲੜੇਗਾ, ਤਾਂ ਕੀ ਉਹ ਫਿਰ ਜੀਉਂਦਾ ਘਰ ਪਰਤੇਗਾ। ਅਜ ਇਸ ਮੌਕੇ ਉਹੀ ਬਚੇਗਾ, ਜੋ ਯੋਧਾ ਭਜ ਕੇ (ਆਪਣੇ) ਪ੍ਰਾਣ ਬਚਾ ਲਵੇਗਾ।੨੧੮੦।

ਉਦੋਂ ਤਕ ਹੀ ਕ੍ਰੋਧਵਾਨ ਹੋਏ ਸ੍ਰੀ ਕ੍ਰਿਸ਼ਨ ਯੁੱਧ-ਭੂਮੀ ਵਿਚ ਆ ਗਏ। ਲਹੂ ਨਾਲ ਲਿਬੜੇ ਹੋਏ ਬਲਰਾਮ ਨੂੰ ਵੇਖਿਆ ਅਤੇ ਬਿਨਾ ਪ੍ਰਾਣਾਂ ਦੇ ਪਏ ਹੋਏ ਰੁਕਮੀ ਵਲ ਵੀ ਨਜ਼ਰ ਮਾਰੀ। ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਹੋਰ ਵੀ ਜ਼ਖ਼ਮਾਂ ਨਾਲ ਘਾਇਲ ਹੋਏ ਬਹੁਤ ਸਾਰੇ ਰਾਜੇ ਵੇਖੇ। ਭਰਾ ਨੂੰ ਵੇਖ ਕੇ ਪ੍ਰਸੰਨ ਹੋਏ ਅਤੇ ਸਦਕੇ ਹੋਏ (ਪਰ) ਇਸਤਰੀ ਨੂੰ ਵੇਖ ਕੇ ਅੱਖਾਂ ਨੀਵੀਆਂ ਕਰ ਲਈਆਂ (ਕਿਉਂਕਿ ਬਲਰਾਮ ਤੋਂ ਉਸ ਦਾ ਭਰਾ ਮਾਰਿਆ ਗਿਆ ਸੀ)।੨੧੮੧।

ਰਥ ਉਤੋਂ ਉਸੇ ਵੇਲੇ ਸ੍ਰੀ ਕ੍ਰਿਸ਼ਨ (ਉਤਰ ਕੇ) ਬਲਰਾਮ ਨੂੰ ਜਾ ਕੇ ਜਫੀ ਵਿਚ ਲੈ ਲਿਆ। ਫਿਰ ਹੋਰਨਾਂ ਨੇ ਜਾ ਕੇ ਰੁਕਮੀ ਨੂੰ ਚੁਕ ਲਿਆ ਅਤੇ ਉਸ ਦਾ ਚੰਗੀ ਤਰ੍ਹਾਂ ਸਸਕਾਰ ਕੀਤਾ। ਉਧਰ ਰੁਕਮਨੀ ਦੌੜ ਕੇ ਭਰਾਵਾਂ ਵਿਚ (ਖੜੋ) ਗਈ ਅਤੇ ਜਾ ਕੇ ਸਮਝਾਇਆ ਕਿ ਤੁਸੀਂ ਇਨ੍ਹਾਂ ਨਾਲ ਕਿਸ ਲਈ ਯੁੱਧ ਕੀਤਾ ਹੈ ਜਿਨ੍ਹਾਂ ਦੇ ਬਰਾਬਰ ਹੋਰ ਕੋਈ ਯੋਧਾ ਨਹੀਂ ਹੈ।੨੧੮੨।

*ਚੌਪਈ*

ਤਿਨ ਯੌ ਸ੍ਯਾਮ ਸਮੋਧ ਕਰਾਯੋ। ਪੌਤ੍ਰ ਬਧੂ ਲੈ ਡੇਰਨ ਆਯੋ।
ਸ੍ਯਾਮ ਕਥਾ ਹ੍ਵੈ ਹੈ ਮੈ ਕੈ ਹਉ। ਸ੍ਰੋਤਨ ਭਲੀ ਭਾਤਿ ਰਿਝਵੈ ਹਉ। ੨੧੯੩।

*ਇਤਿ ਸ੍ਰੀ ਬਚਿਤ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਪੌਤ੍ਰ ਬਿਆਹ ਰੁਕਮੀ ਬਧ ਕਰਤ ਭਏ ਧਿਆਇ ਸਮਾਪਤਮ।*

## ਅਥ ਊਖਾ ਕੋ ਬਿਆਹ ਕਥਨੰ। ਦਸ ਸੈ ਭੁਜਾ ਕੋ ਗਰਬੁ ਹਰਨ ਕਥਨੰ

*ਚੌਪਈ*

ਜਦੁਪਤਿ ਪੌਤ੍ਰ ਬ੍ਯਾਹ ਘਰ ਆਯੋ। ਅਤਿ ਚਿਤਿ ਅਪਨੇ ਹਰਖ ਬਢਾਯੋ।
ਗਰਬ ਉਤੈ ਦਸ ਸੈ ਭੁਜ ਕੀਨੋ। ਮੈ ਬਰੁ ਮਹਾਰੁਦ੍ਰ ਤੇ ਲੀਨੋ। ੨੧੯੪।

*ਸਵੈਯਾ*

ਗਾਲ ਬਜਾਇ ਭਲੀ ਬਿਧਿ ਸੋ ਅਰੁ ਤਾਲ ਸਭੋ ਸੰਗਿ ਹਾਥਨ ਦੀਨੋ।
ਜੈਸੇ ਲਿਖੀ ਬਿਧਿ ਬੇਦ ਬਿਖੈ ਤਿਹ ਭੂਪ ਤਿਹੀ ਬਿਧਿ ਸੋ ਤਪੁ ਕੀਨੋ।
ਜਗਿ ਕਰੇ ਸਭ ਹੀ ਬਿਧਿ ਪੂਰਬ ਕਉਨ ਬਿਧਾਨ ਬਿਨਾ ਨਹੀ ਹੀਨੋ।
ਰੁਦ੍ਰ ਰਿਝਾਇ ਕਹਿਯੋ ਇਹ ਭਾਤਿ ਸੁ ਹੋ ਕੁਟਵਾਰ ਇਹੀ ਬਰੁ ਲੀਨੋ। ੨੧੯੫।

ਰੁਦ੍ਰ ਜਬੈ ਕੁਟਵਾਰ ਕਯੋ ਤਬ ਦੇਸਨਿ ਦੇਸਨ ਧਰਮ ਚਲਾਯੋ।
ਪਾਪ ਕੀ ਬਾਤ ਗਈ ਛਪ ਕੈ ਸਭ ਹੀ ਜਗ ਮੈ ਜਸੁ ਭੂਪਤਿ ਛਾਯੋ।
ਸਤ੍ਰ ਤ੍ਰਿਸੂਲ ਕੈ ਬਸਿ ਭਏ ਅਰਿ ਅਉਰ ਕਿਹੂੰ ਨਹਿ ਸੀਸ ਉਠਾਯੋ।
ਲੋਗਨ ਤਉਨ ਸਮੈ ਜਗ ਮੈ ਕਬਿ ਸ੍ਯਾਮ ਭਨੈ ਅਤਿ ਹੀ ਸੁਖ ਪਾਯੋ। ੨੧੯੬।

ਰੁਦ੍ਰ ਪ੍ਰਤਾਪ ਭਏ ਅਰਿ ਬਸਿ ਕਿਹੂੰ ਅਰਿ ਆਨ ਨ ਸੀਸ ਉਠਾਯੋ।
ਕਰਿ ਲੈ ਕਬਿ ਸ੍ਯਾਮ ਭਨੈ ਅਤਿ ਹੀ ਇਹ ਪਾਇਨ ਊਪਰ ਸੀਸ ਝੁਕਾਯੋ।
ਭੂਪ ਨ ਰੰਚਕ ਬਾਤ ਲਈ ਇਹ ਪਉਰਖ ਮੇਰੋ ਈ ਹੈ ਲਖਿ ਪਾਯੋ।
ਪਉਰਖ ਭਯੋ ਭੁਜਦੰਡਨ ਰੁਦ੍ਰ ਤੇ ਜੁਧ ਹੀ ਕੋ ਬਰੁ ਮਾਗਨ ਧਾਯੋ। ੨੧੯੭।

*ਸੋਰਠਾ*

ਮੂਰਖ ਲਹਿਯੋ ਨ ਭੇਦੁ ਜੁਧੁ ਚਹਨਿ ਸਿਵ ਪੈ ਚਲਿਯੋ।
ਕਰਿ ਬਿਰਥਾ ਸਭ ਖੇਦਿ ਜਿਵ ਰਵਿ ਤਪ ਬਾਰੂ ਤਪੈ। ੨੧੯੮।



*ਚੌਪਈ*

ਉਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਸਮਝਾਇਆ ਅਤੇ ਪੋਤਰੇ ਦੀ ਵਹੁਟੀ ਲੈ ਕੇ (ਆਪਣੇ) ਡੇਰੇ ਵਚ ਆ ਗਏ। ਸ੍ਰੀ ਕ੍ਰਿਸ਼ਨ ਦੀ ਜਿਸ ਤਰ੍ਹਾਂ ਦੀ ਕਥਾ ਹੋਵੇਗੀ, ਮੈਂ ਕਹਾਂਗਾ ਅਤੇ ਸਰੋਤਿਆਂ ਨੂੰ ਚੰਗੀ ਤਰ੍ਹਾਂ ਰਿਝਾਵਾਂਗਾ।੨੧੯੩।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ ਪੋਤਰੇ ਦੇ ਵਿਆਹ ਅਤੇ ਰੁਕਮੀ ਦੇ ਬਧ ਵਾਲਾ ਅਧਿਆਇ ਸਮਾਪਤ।*

## ਹੁਣ ਊਖਾ ਦੇ ਵਿਆਹ ਦਾ ਕਥਨ ਅਤੇ ਦਸ ਹਜ਼ਾਰ ਭੁਜਾਵਾਂ ਵਾਲੇ ਦਾ ਗਰਬ ਨਸ਼ਟ ਕਰਨ ਦਾ ਕਥਨ

*ਚੌਪਈ*

ਜਦ ਸ੍ਰੀ ਕ੍ਰਿਸ਼ਨ ਪੋਤਰੇ ਨੂੰ ਵਿਆਹ ਦੇ ਘਰ ਪਰਤ ਆਏ (ਤਾਂ ਉਨ੍ਹਾਂ ਨੇ) ਆਪਣੇ ਮਨ ਵਿਚ ਬਹੁਤ ਆਨੰਦ ਵਧਾ ਲਿਆ ਸੀ। ਉਧਰ ਹਜ਼ਾਰ ਬਾਂਹਵਾਂ ਵਾਲੇ (ਸਹਸ੍ਰਬਾਹੁ) ਨੇ (ਮਨ ਵਿਚ) ਅਭਿਮਾਨ ਕੀਤਾ ਕਿ ਮੈਂ ਮਹਾ ਰੁਦ੍ਰ ਪਾਸੋਂ ਵਰ ਲਿਆ ਹੋਇਆ ਹੈ।੨੧੯੪।

*ਸਵੈਯਾ*

ਚੰਗੀ ਤਰ੍ਹਾਂ ਗਲ੍ਹਾਂ ਨੂੰ ਵਜਾ ਕੇ (ਅਰਥਾਤ ਬਕਰੇ ਦੀ ਆਵਾਜ਼ ਕਢ ਕੇ) ਅਤੇ ਸਾਰਿਆਂ ਹੱਥਾਂ ਨੂੰ ਮਿਲਾ ਕੇ ਤਾਲ ਦਿੱਤਾ। ਜਿਸ ਤਰ੍ਹਾਂ ਦੀ ਵਿਧੀ ਵੇਦਾਂ ਵਿਚ ਲਿਖੀ ਹੈ, ਰਾਜੇ ਨੇ ਉਸ ਵਿਧੀ ਨਾਲ ਤਪ ਕੀਤਾ। ਸਾਰਿਆਂ ਯੱਗਾਂ ਨੂੰ ਵਿਧੀ ਪੂਰਵਕ ਕੀਤਾ ਅਤੇ ਕੋਈ ਵੀ ਬਿਧਾਨ ਤੋਂ ਬਿਨਾ ਨਹੀਂ ਕੀਤਾ, (ਜਿਸ ਕਰ ਕੇ ਕੋਈ ਵੀ) ਨਿਸਫਲ (ਨ ਹੋਇਆ)। ਰੁਦ੍ਰ ਨੂੰ ਪ੍ਰਸ਼ਨ ਕਰ ਕੇ ਇਸ ਤਰ੍ਹਾਂ ਕਿਹਾ--'ਹੇ ਕੁਟਵਾਰ' (ਤੁਸੀਂ ਮੇਰੇ ਕੋਤਵਾਲ ਬਣੋ), (ਰਾਜੇ ਨੇ) ਇਹੀ ਵਰ ਲਿਆ।੨੧੯੫।

ਜਦ (ਰਾਜੇ ਨੇ) ਰੁਦ੍ਰ ਨੂੰ (ਆਪਣਾ) 'ਕੁਟਵਾਰ' ਕਰ ਲਿਆ, ਤਦ ਦੇਸ ਦੇਸਾਂਤਰਾਂ ਵਿਚ ਧਰਮ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਪਾਪ ਦੀ ਗੱਲ ਲੁਕ ਗਈ ਅਤੇ ਸਾਰੇ ਹੀ ਜਗਤ ਵਿਚ ਰਾਜੇ ਦਾ ਯਸ਼ ਪਸਰ ਗਿਆ। (ਸਾਰੇ) ਵੈਰੀ ਤ੍ਰਿਸ਼ੂਲ ਦੇ ਵਸ ਹੋ ਗਏ ਅਤੇ ਹੋਰ ਕਿਸੇ (ਵੈਰੀ) ਨੇ ਸਿਰ ਨਹੀਂ ਚੁਕਿਆ। ਕਵੀ ਸ਼ਿਆਮ ਕਹਿੰਦੇ ਹਨ, ਉਸ ਸਮੇਂ ਲੋਕਾਂ ਨੇ ਜਗਤ ਵਿਚ ਬਹੁਤ ਸੁਖ ਪ੍ਰਾਪਤ ਕੀਤਾ।੨੧੯੬।

ਰੁਦ੍ਰ ਦੇ ਪ੍ਰਤਾਪ ਨਾਲ ਸਾਰੇ ਵੈਰੀ ਵਸ ਵਿਚ ਹੋ ਗਏ, ਹੋਰ ਕਿਸੇ ਵੈਰੀ ਨੇ ਸਿਰ ਨ ਉਠਾਇਆ। ਕਵੀ ਸ਼ਿਆਮ ਕਹਿੰਦੇ ਹਲ, (ਵੱਡੇ ਵੱਡੇ ਰਾਜਿਆਂ ਨੇ) ਬਹੁਤ ਸਾਰਾ 'ਕਰ' ਭੇਟਾ ਕਰ ਕੇ ਪੈਰਾਂ ਉਤੇ ਸਿਰ ਝੁਕਾ ਦਿੱਤਾ ਹੈ। ਰਾਜੇ ਨੇ ਇਹ ਗੱਲ ਜ਼ਰਾ ਜਿੰਨੀ ਵੀ ਨ ਸਮਝੀ (ਕਿ ਇਹ ਸ਼ਕਤੀ ਉਸ ਦੀ ਨਹੀਂ ਹੈ), ਸਗੋਂ ਉਸ ਨੇ ਸਾਰੀ ਸ਼ਕਤੀ ਨੂੰ ਆਪਣਾ ਹੀ ਸਮਝ ਲਿਆ। ਉਸ ਦੀਆਂ ਭੁਜਾਵਾਂ ਵਿਚ ਬਹੁਤ ਬਲ ਹੋ ਗਿਆ (ਤਾਂ) ਰੁਦ੍ਰ ਕੋਲੋਂ ਯੁੱਧ ਦਾ ਵਰ ਮੰਗਣ ਲਈ ਤੁਰ ਪਿਆ।੨੧੯੭।

*ਸੋਰਠਾ*

ਮੂਰਖ ਨੇ ਭੇਦ ਨ ਸਮਝਿਆ ਅਤੇ ਯੁੱਧ ਦੀ ਇੱਛਾ ਲੈ ਕੇ ਸ਼ਿਵ ਕੋਲ ਗਿਆ। ਸਾਰੀ ਤਪਸਿਆ ('ਖੇਦ') ਨੂੰ ਵਿਅਰਥ ਕਰ (ਦਿੱਤਾ) ਜਿਵੇਂ ਸੂਰਜ ਦੇ ਤਪਿਆਂ ਰੇਤ ਵੀ ਤਪ ਜਾਂਦੀ ਹੈ।੨੧੯੮।

*ਨ੍ਰਿਪ ਬਾਚ ਰੁਦ੍ਰ ਸੋ*

*ਸਵੈਯਾ*

ਸੀਸ ਨਿਵਾਇ ਕੈ ਪ੍ਰੇਮ ਬਢਾਇ ਕੈ ਯੌ ਨ੍ਰਿਪ ਰੁਦ੍ਰ ਸੋ ਬੈਨ ਸੁਨਾਵੈ।
ਜਾਤ ਹੋ ਹਉ ਜਿਹ ਸਤ੍ਰ ਪੈ ਰੁਦ੍ਰ ਜੁ ਕੋਊ ਨ ਆਗੇ ਤੇ ਹਾਥ ਉਠਾਵੈ।
ਤਾ ਤੇ ਅਯੋਧਨ ਕਉ ਹਮਰੋ ਕਬਿ ਸ੍ਯਾਮ ਕਹੈ ਮਨੂਆ ਲਲਚਾਵੈ।
ਚਾਹਤ ਹੋ ਤੁਮ ਤੇ ਬਰੁ ਆਜ ਕੋਊ ਹਮਰੇ ਸੰਗ ਜੁਝ ਮਚਾਵੈ। ੨੧੮੯।

*ਰਾਜੇ ਨੇ ਰੁਦ੍ਰ ਨੂੰ ਕਿਹਾ--*

*ਸਵੈਯਾ*

ਰਾਜੇ ਨੇ ਸਿਰ ਨਿਵਾ ਕੇ ਅਤੇ ਪ੍ਰੇਮ ਨੂੰ ਵਧਾ ਕੇ, ਰੁਦ੍ਰ ਨੂੰ ਇਸ ਤਰ੍ਹਾਂ ਬਚਨ (ਕਹਿ) ਸੁਣਾਏ। ਹੇ ਰੁਦ੍ਰ ਜੀ! ਮੈਂ ਜਿਸ ਵੈਰੀ ਉਤੇ (ਹੱਲਾ ਕਰ ਕੇ) ਜਾਂਦਾ ਹਾਂ, ਅਗੋਂ ਕੋਈ ਵੀ ਹੱਥ ਨਹੀਂ ਚੁਕਦਾ। ਕਵੀ ਸ਼ਿਆਮ ਕਹਿੰਦੇ ਹਨ, ਇਸ ਲਈ ਯੁੱਧ ਕਰਨ ਲਈ ਮੇਰਾ ਮਨ ਬਹੁਤ ਲਲਚਾ ਰਿਹਾ ਹੈ। ਅਜ ਮੈਂ ਤੁਹਾਡੇ ਤੋਂ ਇਹ ਵਰ ਚਾਹੁੰਦਾ ਹਾਂ ਕਿ ਕੋਈ ਮੇਰੇ ਨਾਲ ਯੁੱਧ ਮਚਾਵੇ।੨੧੮੯।

*ਰੁਦ੍ਰ ਬਾਚ ਨ੍ਰਿਪ ਸੋ*

*ਚੌਪਈ*

ਯੌ ਸੁਨਿ ਕੇ ਸਿਵ ਕ੍ਰੋਧ ਬਢਾਯੋ। ਯੌ ਕਹਿ ਕੈ ਤਿਹ ਬਚਨ ਸੁਨਾਯੋ।
ਜਬੈ ਧੁਜਾ ਤੁਮਰੀ ਗਿਰ ਪਰਿ ਹੈ। ਤਬੈ ਸੂਰ ਕੋਊ ਤੁਮ ਸੰਗ ਲਰਿ ਹੈ। ੨੧੯੦।

*ਰੁਦ੍ਰ ਨੇ ਰਾਜੇ ਨੂੰ ਕਿਹਾ--*

*ਚੌਪਈ*

ਇਹ ਸੁਣ ਕੇ ਸ਼ਿਵ ਨੇ ਕ੍ਰੋਧ ਨੂੰ ਵਧਾਇਆ। ਇਸ ਤਰ੍ਹਾਂ ਕਹਿ ਕੇ ਉਸ ਨੂੰ ਬਚਨ ਸੁਣਾਏ। ਜਦੋਂ ਤੇਰੀ ਧੁਜਾ (ਝੰਡਾ) ਡਿਗ ਪਵੇਗੀ, ਤਦੋਂ ਕੋਈ ਯੋਧਾ ਤੇਰੇ ਨਾਲ ਯੁੱਧ ਕਰੇਗਾ।੨੧੯੦।

*ਸਵੈਯਾ*

ਹ੍ਵੈ ਕਰਿ ਕ੍ਰੋਧ ਜਬੈ ਸਿਵ ਜੂ ਤਿਹ ਭੂਪਤਿ ਕੋ ਤਿਨ ਬੈਨ ਸੁਨਾਯੋ।
ਭੂਪ ਲਖਿਯੋ ਨਹਿ ਭੇਦ ਕਛੂ ਸੁ ਲਖਿਯੋ ਚਿਤ ਚਾਹਤ ਹੋ ਸੋਊ ਪਾਯੋ।
ਬਾਗੇ ਕੇ ਭੀਤਰ ਫੂਲਿ ਗਯੋ ਭੁਜ ਦੰਡਨ ਕੋ ਅਤਿ ਓਜ ਜਨਾਯੋ।
ਯੌ ਦਸ ਸੈ ਭੁਜ ਸ੍ਯਾਮ ਕਹੈ ਅਤਿ ਆਨੰਦ ਸੋ ਫਿਰਿ ਮੰਦਿਰ ਆਯੋ। ੨੧੯੧।

*ਸਵੈਯਾ*

ਕ੍ਰੋਧਿਤ ਹੋ ਕੇ ਜਦੋਂ ਸ਼ਿਵ ਨੇ ਉਸ ਰਾਜੇ ਨੂੰ ਉਹ ਬਚਨ (ਕਹਿ ਕੇ) ਸੁਣਾਏ-- ਰਾਜੇ ਨੇ ਇਸ ਦਾ ਭੇਦ ਨ ਸਮਝਿਆ। ਇਹੀ ਸਮਝਿਆ ਕਿ (ਜੋ) ਚਿਤ ਵਿਚ ਚਾਹੁੰਦਾ ਸਾਂ, ਉਹੀ ਪਾ ਲਿਆ ਹੈ। (ਆਪਣੇ) ਬਸਤ੍ਰਾਂ ਦੇ ਅੰਦਰ (ਖ਼ੁਸ਼ੀ ਨਾਲ) ਫੁਲ ਗਿਆ ਅਤੇ ਭੁਜਾਵਾਂ ਦਾ ਬਹੁਤ ਬਲ ਜਣਾਉਣ ਲਗਿਆ। (ਕਵੀ) ਸ਼ਿਆਮ ਕਹਿੰਦੇ ਹਨ, ਇਸ ਤਰ੍ਹਾਂ ਹਜ਼ਾਰ ਭੁਜਾਵਾਂ ਵਾਲਾ ਬਹੁਤ ਆਨੰਦਿਤ ਹੋ ਕੇ ਘਰ ਨੂੰ ਪਰਤ ਆਇਆ।੨੧੯੧।

ਏਕ ਹੁਤੀ ਦੁਹਤਾ ਤਿਹ ਕੀ ਤਿਹ ਸੋਤਿ ਨਿਸਾ ਸੁਪਨੋ ਇਕੁ ਪਾਯੋ।
ਮੈਨ ਸੋ ਰੂਪ ਅਨੂਪ ਸੀ ਮੂਰਤਿ ਸੋ ਇਹ ਕੇ ਚਲਿ ਮੰਦਿਰ ਆਯੋ।
ਭੋਗ ਕੀਯੋ ਤਿਹ ਸੋ ਮਿਲਿ ਕੈ ਇਨਿ ਚਿਤ ਬਿਖੈ ਅਤਿ ਹੀ ਸੁਖ ਪਾਯੋ।
ਚਉਕ ਪਰੀ ਨਹੀ ਪੀਯ ਪਿਖਿਯੋ ਕਬਿ ਸ੍ਯਾਮ ਕਹੈ ਤਿਨ ਸੋਕ ਜਨਾਯੋ। ੨੧੯੨।

ਉਸ ਦੀ ਇਕ ਪੁੱਤਰੀ ਸੀ। ਉਸ ਨੇ ਰਾਤ ਨੂੰ ਸੁਤਿਆਂ ਇਕ ਸੁਪਨਾ ਵੇਖਿਆ। ਕਾਮ ਤੋਂ ਵੀ ਅਧਿਕ ਰੂਪ ਵਾਲਾ ਅਨੂਪਮ ਸ਼ਕਲ ਵਾਲਾ (ਇਕ ਵਿਅਕਤੀ) ਚਲ ਕੇ ਇਸ ਦੇ ਘਰ ਵਿਚ ਆਇਆ ਹੈ। ਉਸ ਨਾਲ ਮਿਲ ਕੇ ਇਸ ਨੇ ਬਹੁਤ ਭੋਗ ਕੀਤਾ ਅਤੇ ਚਿਤ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਕਵੀ ਸ਼ਿਆਮ ਕਹਿੰਦੇ ਹਨ, (ਉਹ) ਚੌਂਕ ਕੇ (ਉਠ) ਬੈਠੀ, (ਪਰ) ਪ੍ਰਿਯ ਨੂੰ ਨ ਵੇਖ ਕੇ ਉਸ ਨੇ ਸੋਗ ਮੰਨਾਇਆ।੨੧੯੨।

ਜਾਗਤਿ ਹੀ ਬਿਰਲਾਪ ਕੀਓ ਅਤਿ ਹੀ ਚਿਤਿ ਸੋਕ ਕੀ ਬਾਤ ਜਨਾਈ।
ਅੰਗਨ ਮੈ ਡਗਰੀ ਸੀ ਫਿਰੈ ਪਤਿ ਕੀ ਕਰਿ ਕੈ ਮਨ ਮੈ ਦੁਚਿਤਾਈ।
ਪ੍ਰੇਤ ਲਗਿਯੋ ਕਿਧੌ ਪ੍ਰੀਤ ਲਗੀ ਕਿ ਕਛੂ ਅਬ ਯਾ ਠਗਮੂਰੀ ਸੀ ਖਾਈ।
ਭਾਖਤ ਭੀ ਸਖੀ ਮੋ ਕਉ ਅਬੈ ਮੇਰੋ ਦੈ ਗਯੋ ਪ੍ਰੀਤਮ ਆਜ ਦਿਖਾਈ। ੨੧੯੩।

ਜਾਗਦਿਆਂ ਹੀ (ਉਸ ਨੇ) ਵਿਰਲਾਪ ਸ਼ੁਰੂ ਕਰ ਦਿੱਤਾ ਅਤੇ ਚਿਤ ਵਿਚ ਗਮਗੀਨ ਹੋ ਗਈ। ਵੇਹੜੇ ਵਿਚ ਪਗਲੀ ਜਿਹੀ ਫਿਰਨ ਲਗ ਪਈ ਅਤੇ ਮਨ ਵਿਚ ਪਤੀ ਲਈ ਚਿੰਤਾ (ਦੁਬਿਧਾ) ਕਰਨ ਲਗੀ। ਭੂਤ ਚੰਬੜ ਗਿਆ ਹੈ ਜਾਂ ਪ੍ਰੀਤ ਲਗ ਗਈ ਹੈ ਜਾਂ ਹੁਣ ਕੋਈ ਠਗਮੂਰੀ ਜਿਹੀ ਖਾ ਲਈ ਹੈ। ਕਹਿਣ ਲਗੀ -- ਹੇ ਸਖੀ! ਅਜ ਮੈਨੂੰ ਹੁਣੇ ਹੀ ਮੇਰਾ ਪ੍ਰੀਤਮ ਦਿਖਾਈ ਦੇ ਗਿਆ ਹੈ।੨੧੯੩।

ਏਤੀ ਹੀ ਕੈ ਬਤੀਯਾ ਮੁਖ ਤੇ ਗਿਰ ਭੂ ਪੈ ਪਰੀ ਸਭ ਸੁਧਿ ਭੁਲਾਈ।
ਯੌ ਬਿਸੰਭਾਰ ਪਰੀ ਧਰਨੀ ਕਬਿ ਸ੍ਯਾਮ ਭਨੈ ਮਨੋ ਨਾਗਿਨ ਖਾਈ।
ਮਾਨਹੁ ਅੰਤ ਸਮੋ ਪਹੁਚਿਯੋ ਇਹ ਦੈ ਗਯੋ ਪ੍ਰੀਤਮ ਸੋਤਿ ਦਿਖਾਈ।
ਤਉ ਲਗਿ ਚਿਤ੍ਰ ਰੇਖਾ ਜੁ ਹੁਤੀ ਸੁ ਸਖੀ ਇਹ ਕੀ ਇਹ ਕੇ ਢਿਗਿ ਆਈ। ੨੧੯੪।

ਮੂੰਹੋਂ ਇੰਨੀ ਗੱਲ ਕਹਿ ਕੇ ਧਰਤੀ ਉਤੇ ਡਿਗ ਪਈ ਅਤੇ ਸਾਰੀ ਸੁੱਧ-ਬੁੱਧ ਭੁਲਾ ਦਿੱਤੀ। ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾਂ ਬੇਸੁਧ ਹੋ ਕੇ ਧਰਤੀ ਉਤੇ ਡਿਗ ਪਈ, ਮਾਨੋ ਸੱਪਣੀ ਨੇ ਡੰਗ ਲਿਆ ਹੋਵੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇਸ ਦਾ ਅੰਤ ਸਮਾਂ ਆ ਗਿਆ ਹੋਵੇ (ਕਿਉਂਕਿ ਇਸ ਨੂੰ) ਪ੍ਰੀਤਮ ਸੁਤਿਆਂ ਹੋਇਆ ਵਿਖਾਈ ਦੇ ਗਿਆ ਹੈ। ਇਤਨੇ ਤਕ, ਉਸ ਦੀ ਚਿਤ੍ਰਰੇਖਾ ਨਾਂ ਦੀ ਜੋ ਸਖੀ ਸੀ, ਉਸ ਪਾਸ ਆ ਗਈ। ੨੧੯੪।

*ਚੌਪਈ*

ਸਖਿਨ ਦਸਾ ਜਬ ਯਾਹਿ ਸੁਨਾਈ। ਚਿਤ੍ਰ ਰੇਖ ਤਬ ਸੋਚ ਜਨਾਈ।
ਇਹ ਜੀਏ ਜੀਯ ਹੋ ਨਹੀ ਮਰਿ ਹੋ। ਜਾਨਤ ਜਤਨੁ ਏਕ ਸੋਊ ਕਰਿ ਹੋ। ੨੧੯੫।

ਜੋ ਮੈ ਨਾਰਦ ਸੋ ਸੁਨਿ ਪਾਯੋ। ਵਹੈ ਜਤਨੁ ਮੇਰੇ ਮਨਿ ਆਯੋ।
ਜਤਨੁ ਆਜ ਸੋਊ ਮੈ ਕਰਿ ਹੋ। ਬਾਨਾਸੁਰ ਤੇ ਨੈਕੁ ਨ ਡਰਿ ਹੋ। ੨੧੯੬।

*ਸਖੀ ਬਾਚ ਚਿਤ੍ਰ ਰੇਖਾ ਸੋ*

*ਦੋਹਰਾ*

ਆਤੁਰ ਹ੍ਵੈ ਤਿਹ ਕੀ ਸਖੀ ਤਿਹ ਕੋ ਕਹਿਯੋ ਸੁਨਾਇ।
ਜੋ ਜਾਨਤ ਹੈ ਜਤਨ ਤੂ ਸੋ ਅਬ ਤੁਰਤੁ ਬਨਾਇ। ੨੧੯੭।

*ਸਵੈਯਾ*

ਯੌ ਸੁਨਿ ਕੈ ਤਿਹ ਕੀ ਬਤੀਯਾ ਤਬ ਹੀ ਇਹ ਚਉਦਹ ਲੋਕ ਬਨਾਏ।
ਜੀਵ ਜਨਾਵਰ ਦੇਵ ਨਿਸਾਚਰ ਭੀਤ ਕੇ ਬੀਚ ਲਿਖੇ ਚਿਤ ਲਾਏ।
ਅਉਰ ਸਭੈ ਰਚਨਾ ਜਗ ਹੂ ਕੀ ਲਿਖੀ ਕਹਿ ਲਉ ਕਬਿ ਸ੍ਯਾਮ ਸੁਨਾਏ।
ਤਉ ਇਹ ਆਇ ਸਮੁਛਤ ਕੈ ਬਹੀਆ ਗਹਿ ਯਾ ਸਭ ਹੀ ਦਰਸਾਏ। ੨੧੯੮।

ਜਉ ਬਹੀਆ ਗਹਿ ਕੈ ਇਹ ਕੀ ਉਨ ਚਿਤ੍ਰ ਸਭੈ ਇਹ ਕਉ ਦਰਸਾਏ।
ਦੇਖਤਿ ਦੇਖਤਿ ਗੀ ਤਿਹ ਠਾ ਜਹ ਦ੍ਵਾਰਵਤੀ ਬ੍ਰਿਜਨਾਥ ਬਨਾਏ।
ਸੰਬਰ ਕੋ ਅਰਿ ਥੋ ਜਿਹ ਠਉਰ ਲਿਖਿਯੋ ਇਹ ਤਾ ਪਿਖਿ ਨੈਨ ਨਿਵਾਏ।
ਤਾ ਸੁਅ ਦੇਖਿ ਕਹਿਯੋ ਇਹ ਭਾਤਿ ਸਹੀ ਮੇਰੇ ਪ੍ਰੀਤਮ ਏ ਸਖੀ ਪਾਏ। ੨੧੯੯।

*ਚੌਪਈ*

ਕਹਿਯੋ ਸਖੀ ਅਬ ਢੀਲ ਨ ਕੀਜੈ। ਪ੍ਰੀਤਮ ਮੁਹਿ ਮਿਲਾਇ ਕੈ ਦੀਜੈ।
ਜਬ ਸਜਨੀ ਇਹ ਕਾਰਜ ਕੈ ਹੋ। ਜੀਵ ਦਾਨ ਤਬ ਮੋਕਹ ਦੈ ਹੋ। ੨੨੦੦।

*ਸਵੈਯਾ*

ਯੌ ਬਤੀਯਾ ਸੁਨਿ ਕੈ ਭਈ ਚੀਲ ਚਲੀ ਉਡਿ ਦ੍ਵਾਰਵਤੀ ਮਹਿ ਆਈ।
ਪੌਤ੍ਰ ਹੁਤੋ ਜਿਹ ਸ੍ਯਾਮ ਜੂ ਕੋ ਛਪਿ ਸ੍ਯਾਮ ਭਨੈ ਤਿਹ ਬਾਤ ਸੁਨਾਈ।
ਏਕ ਤ੍ਰੀਯਾ ਅਟਕੀ ਤੁਮ ਪੈ ਤੁਹਿ ਲ੍ਯਾਇਬੇ ਕੇ ਹਿਤ ਹਉ ਹੂ ਪਠਾਈ।
ਤਾ ਤੇ ਚਲੋ ਤਹ ਬੇਗ ਬਲਾਇ ਲਿਉ ਮੇਟਿ ਸਭੈ ਚਿਤ ਕੀ ਦੁਚਿਤਾਈ। ੨੨੦੧।



*ਚੌਪਈ*

ਜਦ ਉਸ ਨੇ ਸਖੀ ਨੂੰ ਹਾਲਤ ਸੁਣਾਈ, ਤਦ ਚਿਤ੍ਰਰੇਖਾ ਨੇ ਵੀ ਚਿੰਤਾ ਕੀਤੀ। (ਚਿਤ੍ਰਰੇਖਾ ਮਨ ਵਿਚ ਕਹਿਣ ਲਗੀ) ਜੇ ਇਹ ਜੀਵੇਗੀ (ਤਾਂ) ਮੈਂ ਜੀਵਾਂਗੀ, ਨਹੀਂ ਤਾਂ ਮਰ ਜਾਵਾਂਗੀ। (ਮੈਂ ਜੋ) ਯਤਨ (ਉਪਾ) ਜਾਣਦੀ ਹਾਂ, ਸੋ ਇਕ ਕਰ ਕੇ ਵੇਖਦੀ ਹਾਂ।੨੧੯੫।

ਜੋ ਮੈਂ ਨਾਰਦ ਕੋਲੋਂ ਸੁਣਿਆ ਹੋਇਆ ਸੀ, ਉਹੀ ਉਪਾ ਮੇਰੇ ਮਨ ਵਿਚ ਆਇਆ ਹੈ। ਅਜ ਮੈਂ ਉਹੀ ਉਪਾ ਕਰਦੀ ਹਾਂ ਅਤੇ (ਇਸ ਦੇ ਪਿਤਾ) ਬਾਣਾਸੁਰ ਤੋਂ ਬਿਲਕੁਲ ਨਹੀਂ ਡਰਦੀ।੨੧੯੬।

*ਸਖੀ ਨੇ ਚਿਤ੍ਰਰੇਖਾ ਨੂੰ ਕਿਹਾ--*

*ਦੋਹਰਾ*

ਉਸ ਦੀ ਸਖੀ ਨੇ ਆਤੁਰ ਹੋ ਕੇ ਉਸ ਨੂੰ ਕਹਿ ਕੇ ਸੁਣਾਇਆ ਕਿ ਤੂੰ ਜੋ ਉਪਾ ਜਾਣਦੀ ਹੈਂ, ਉਸ ਨੂੰ ਹੁਣੇ ਹੀ ਕਰ ਲੈ।੨੧੯੭।

*ਸਵੈਯਾ*

ਉਸ ਦੀ ਗੱਲ ਸੁਣ ਕੇ ਉਸ ਨੇ ਉਸੇ ਵੇਲੇ ਚੌਦਾਂ ਲੋਕ ਬਣਾਏ। ਜੀਵ, ਜਾਨਵਰ, ਦੇਵਤੇ, ਰਾਖਸ਼ (ਆਦਿ ਸਭ ਦੇ ਸਰੂਪ) ਦੀਵਾਰ ਉਪਰ ਲਿਖ ਦਿੱਤੇ (ਅਰਥਾਤ ਚਿਤਰ ਦਿੱਤੇ)। ਕਵੀ ਸ਼ਿਆਮ ਕਿਥੋਂ ਤਕ ਸੁਣਾਏ, ਹੋਰ ਵੀ ਜਗਤ ਦੀ ਸਾਰੀ ਰਚਨਾ ਲਿਖ ਦਿੱਤੀ। ਤਦ ਇਸ (ਚਿਤ੍ਰਰੇਖਾ) ਨੇ ਆ ਕੇ (ਉਸ ਨੂੰ) ਸਾਵਧਾਨ ਕੀਤਾ ਅਤੇ ਬਾਂਹ ਪਕੜ ਕੇ ਉਸ ਨੂੰ ਸਭ ਕੁਝ ਵਿਖਾ ਦਿੱਤਾ।੨੧੯੮।

ਜਦ ਇਸ ਦੀ ਬਾਂਹ ਪਕੜ ਕੇ ਉਸ ਨੇ ਸਾਰੇ ਚਿਤਰ ਇਸ ਨੂੰ ਵਿਖਾ ਦਿੱਤੇ। (ਤਦ ਉਹ) ਵੇਖਦਿਆਂ ਵੇਖਦਿਆਂ ਉਸ ਥਾਂ ਤੇ ਪਹੁੰਚੀ ਜਿਥੇ ਦੁਆਰਿਕਾ ਵਿਚ ਕ੍ਰਿਸ਼ਨ (ਦੀ ਮੂਰਤ) ਬਣੀ ਹੋਈ ਸੀ। ਜਿਸ ਥਾਂ ਤੇ ਸੰਬਰ ਦੇ ਵੈਰੀ (ਅਨਰੁੱਧ) (ਦੀ ਸੂਰਤ) ਚਿਤਰੀ ਹੋਈ ਸੀ, ਤਾਂ ਇਸ ਨੇ ਵੇਖ ਕੇ ਅੱਖਾਂ ਨੀਵੀਆਂ ਪਾ ਲਈਆਂ। ਤਾਂ (ਉਸ) ਸੂਰਤ ਨੂੰ ਵੇਖ ਕੇ ਇਸ ਤਰ੍ਹਾਂ ਕਿਹਾ--ਹੇ ਸਖੀ! ਇਹ ਮੇਰੇ ਸਹੀ ਪ੍ਰੀਤਮ ਹਨ (ਅਤੇ ਮੈਂ) ਪਾ ਲਏ ਹਨ।੨੧੯੯।

*ਚੌਪਈ*

(ਉਸ ਨੇ) ਕਿਹਾ--ਹੇ ਸਖੀ! ਹੁਣ ਢਿਲ ਨ ਕਰੋ, ਮੈਨੂੰ ਪ੍ਰੀਤਮ ਮਿਲਾ ਕੇ ਦਿਓ। ਹੇ ਸਖੀ! ਜਦ ਤੂੰ (ਮੇਰਾ) ਇਹ ਕਾਰਜ ਕਰੇਂਗੀ, ਤਦ ਤੂੰ ਮੈਨੂੰ ਜੀਵਨ ਦਾਨ ਦੇਵੇਂਗੀ।੨੨੦੦।

*ਸਵੈਯਾ*

(ਚਿਤ੍ਰਲੇਖਾ) ਇਹ ਗੱਲ ਸੁਣ ਕੇ ਇਲ ਬਣ ਗਈ ਅਤੇ ਉਡ ਕੇ ਚਲੀ ਤੇ ਦੁਆਰਿਕਾ ਵਿਚ ਪਹੁੰਚ ਗਈ। (ਕਵੀ) ਸ਼ਿਆਮ ਕਹਿੰਦੇ ਹਨ, ਜਿਥੇ ਸ੍ਰੀ ਕ੍ਰਿਸ਼ਨ ਜੀ ਦਾ ਪੋਤਰਾ ਰਹਿੰਦਾ ਸੀ, ਲੁਕ ਛਿਪ ਕੇ ਉਸ ਨੂੰ ਗੱਲ ਸੁਣਾ ਦਿੱਤੀ। ਇਕ ਇਸਤਰੀ ਤੁਹਾਡੇ ਉਤੇ ਮੋਹਿਤ ਹੋ ਗਈ ਹੈ ਅਤੇ ਤੁਹਾਨੂੰ ਲਿਆਉਣ ਲਈ ਮੈਨੂੰ ਭੇਜਿਆ ਹੈ। ਇਸ ਲਈ ਉਥੇ ਛੇਤੀ ਨਾਲ ਚਲੋ। ਬਲਿਹਾਰੇ ਜਾਵਾਂ, (ਤੁਸੀਂ) ਮਨ ਦੀ ਸਾਰੀ ਦੁਬਿਧਾ ਮਿਟਾ ਦਿਓ।੨੨੦੧।

ਬੈਠ ਸੁਨਾਇ ਕੈ ਸ੍ਯਾਮ ਭਨੈ ਤਿਹ ਆਪਨੋ ਰੂਪ ਪ੍ਰਤਛ ਦਿਖਾਯੋ।
ਜੋ ਤ੍ਰੀਯ ਮੋ ਪਰ ਹੈ ਅਟਕੀ ਤਿਹ ਜਾਇ ਪਿਖੋ ਮਨੁ ਯਾਹਿ ਲੁਭਾਯੋ।
ਖੈਚ ਨਿਖੰਗ ਕਸਿਯੋ ਕਟਿ ਸੋ ਧਨੁ ਲੈ ਚਲਿਬੇ ਕਹੁ ਸਾਜ ਬਨਾਯੋ।
ਦੂਤੀ ਕੋ ਸੰਗ ਲਏ ਅਪਨੇ ਇਹ ਤਾ ਤ੍ਰੀਅ ਲਿਆਵਨ ਕਾਜ ਸਿਧਾਯੋ। ੨੨੦੨।

*ਦੋਹਰਾ*

ਸੰਗ ਲਯੋ ਅਨਰੁਧ ਕੋ ਦੂਤੀ ਹਰਖ ਬਢਾਇ।
ਊਖਾ ਕੋ ਪੁਰ ਥੋ ਜਹਾ ਤਹਾ ਪਹੂਚੀ ਆਇ। ੨੨੦੩।

*ਸੋਰਠਾ*

ਤ੍ਰੀਅ ਪੀਅ ਦਯੋ ਮਿਲਾਇ ਚਤੁਰ ਤ੍ਰੀਅ ਕਰਿ ਚਤੁਰਤਾ।
ਕੀਯੋ ਭੋਗ ਸੁਖ ਪਾਇ ਊਖਾ ਅਰੁ ਅਨਰੁਧ ਮਿਲ। ੨੨੦੪।

*ਸਵੈਯਾ*

ਚਾਰਿ ਪ੍ਰਕਾਰ ਕੋ ਭੋਗ ਕੀਓ ਨਰ ਨਾਰਿ ਹੁਲਾਸ ਹੀਯੈ ਮੈ ਬਢੈ ਕੈ।
ਆਸਨ ਕੋਕ ਕੇ ਬੀਚ ਜਿਤੇ ਕਬਿ ਭਾਖਤ ਹੈ ਸੁ ਸਬੈ ਇਨ ਕੈ ਕੈ।
ਬਾਤ ਕਹੀ ਅਨਰੁਧ ਕਛੂ ਮੁਸਕਾਇ ਤ੍ਰੀਆ ਸੰਗ ਨੈਨ ਨਚੈ ਕੈ।
ਜਿਉ ਹਮਰੀ ਤੁਮ ਹੁਇ ਰਹੀ ਸੁੰਦਰਿ ਤਿਉ ਹਮ ਹੂ ਤੁਮਰੇ ਰਹੈ ਹ੍ਵੈ ਕੈ। ੨੨੦੫।

ਸੁੰਦਰ ਥੀ ਜੁ ਧੁਜਾ ਨ੍ਰਿਪ ਕੀ ਸੁ ਗਿਰੀ ਭੂਅ ਪੈ ਲਖਿ ਭੂਪਤਿ ਪਾਯੋ।
ਜੋ ਬਰੁ ਦਾਨ ਦਯੋ ਮੁਹਿ ਰੁਦ੍ਰ ਵਹੈ ਪ੍ਰਗਟਿਯੋ ਚਿਤ ਮੈ ਸੁ ਜਨਾਯੋ।
ਤਉ ਹੀ ਲਉ ਆਇ ਕਹੀ ਇਕ ਯੌ ਤੁਮਰੀ ਦੁਹਿਤਾ ਗ੍ਰਿਹ ਮੋ ਕੋਊ ਆਯੋ।
ਯੌ ਨ੍ਰਿਪ ਬਾਤ ਚਲਿਯੋ ਸੁਨਿ ਕੈ ਅਪਨੇ ਚਿਤ ਮੈ ਅਤਿ ਰੋਸ ਬਢਾਯੋ। ੨੨੦੬।

ਆਵਤ ਹੀ ਕਰਿ ਸਸਤ੍ਰ ਸੰਭਾਰਤ ਕੋਪ ਭਯੋ ਚਿਤਿ ਰੋਸ ਬਢਾਯੋ।
ਕਾਨ੍ਹ ਕੇ ਪੌਤ੍ਰ ਸੋ ਸ੍ਯਾਮ ਭਨੈ ਦੁਹਿਤਾ ਹੂ ਕੇ ਮੰਦਰਿ ਜੁਧੁ ਮਚਾਯੋ।
ਹੁਇ ਬਿਸੰਭਾਰ ਪਰਿਯੋ ਜਬ ਸੋ ਤਬ ਹੀ ਇਹ ਕੇ ਕਰਿ ਭੀਤਰ ਆਯੋ।
ਨਾਦ ਬਜਾਇ ਦਿਖਾਇ ਸਭੋ ਬਲੁ ਲੈ ਇਹ ਕੋ ਨ੍ਰਿਪ ਧਾਮਿ ਸਿਧਾਯੋ। ੨੨੦੭।

ਕਾਨ੍ਹ ਕੇ ਪੌਤ੍ਰ ਕੋ ਬਾਧ ਕੈ ਭੂਪ ਫਿਰਿਯੋ ਉਤ ਨਾਰਦ ਜਾਇ ਸੁਨਾਈ।
ਕਾਨ੍ਹ ਚਲੋ ਉਠਿ ਬੈਠੇ ਕਹਾ ਅਪੁਨੀ ਜਦੁਵੀ ਸਭ ਸੈਨ ਬਨਾਈ।
ਯੌ ਸੁਨਿ ਸ੍ਯਾਮ ਚਲੇ ਬਤੀਯਾ ਅਪੁਨੇ ਚਿਤ ਮੈ ਅਤਿ ਕਰੋਧ ਬਢਾਈ।
ਸਸਤ੍ਰ ਸੰਭਾਰਿ ਸਭੈ ਰਿਸ ਸੋ ਜਿਨ ਕੋ ਅਸ ਤੇਜੁ ਲਖਿਯੋ ਨਹਿ ਜਾਈ। ੨੨੦੯।



(ਕਵੀ) ਸ਼ਿਆਮ ਕਹਿੰਦੇ ਹਨ, (ਚਿਤ੍ਰਰੇਖਾ ਨੇ ਇਹ) ਬੋਲ ਸੁਣਾ ਕੇ ਉਸ ਨੇ ਆਪਣਾ ਰੂਪ ਪ੍ਰਤੱਖ ਕਰ ਕੇ ਵਿਖਾ ਦਿੱਤਾ। ਇਸ (ਅਨਰੁੱਧ) ਦੇ ਮਨ ਵਿਚ ਲੋਚਾ ਪੈਦਾ ਹੋਈ ਕਿ ਜੋ ਇਸਤਰੀ ਮੇਰੇ ਉਤੇ ਮੋਹਿਤ ਹੋ ਗਈ ਹੈ, ਉਸ ਨੂੰ ਜਾ ਕੇ ਵੇਖਾਂ। ਉਸ ਨੇ ਭੱਥਾ ਲੈ ਕੇ ਲਕ ਨਾਲ ਕਸ ਕੇ ਬੰਨ੍ਹ ਲਿਆ, ਧਨੁਸ਼ ਲੈ ਕੇ ਉਸ ਨੇ ਚਲਣ ਦੀ ਤਿਆਰੀ ਕਰ ਲਈ ਅਤੇ ਦੂਤੀ ਨੂੰ ਆਪਣੇ ਨਾਲ ਲੈ ਕੇ ਉਸ ਇਸਤਰੀ ਨੂੰ ਲਿਆਉਣ ਲਈ ਤੁਰ ਪਿਆ।੨੨੦੨।

*ਦੋਹਰਾ*

ਦੂਤੀ ਨੇ ਆਨੰਦ ਨੂੰ ਵਧਾ ਕੇ ਅਨਰੁੱਧ ਨੂੰ ਨਾਲ ਲੈ ਲਿਆ। ਜਿਥੇ ਊਖਾ ਦਾ ਨਗਰ ਸੀ, ਉਥੇ ਆ ਪਹੁੰਚੀ।੨੨੦੩।

*ਸੋਰਠਾ*

(ਉਸ) ਚਤੁਰ ਇਸਤਰੀ ਨੇ ਸਿਆਣਪ ਨਾਲ ਇਸਤਰੀ ਅਤੇ (ਉਸ ਦੇ) ਪ੍ਰਿਯ ਨੂੰ ਮਿਲਾ ਦਿੱਤਾ। ਊਖਾ ਅਤੇ ਅਨਰੁੱਧ ਨੇ ਮਿਲ ਕੇ ਭੋਗ ਵਿਲਾਸ ਕੀਤਾ ਅਤੇ ਸੁਖ ਪਾਇਆ।੨੨੦੪।

*ਸਵੈਯਾ*

(ਉਨ੍ਹਾਂ ਦੋਹਾਂ) ਨਰ ਨਾਰੀ ਨੇ ਹਿਰਦੇ ਵਿਚ ਆਨੰਦ ਨੂੰ ਵਧਾ ਕੇ ਚਾਰ ਪ੍ਰਕਾਰ ਦੇ ਭੋਗ ਕੀਤੇ। (ਸ਼ਿਆਮ) ਕਵੀ ਕਹਿੰਦੇ ਹਨ ਕਿ ਕੋਕ ਸ਼ਾਸਤ੍ਰ ਵਿਚ (ਭੋਗ ਕਰਨ ਦੇ) ਜਿਤਨੇ ਆਸਨ (ਲਿਖੇ ਹਨ), ਉਹ ਸਾਰੇ ਇਨ੍ਹਾਂ ਨੇ ਕੀਤੇ। ਕੁਝ ਕੁ ਹਸ ਕੇ ਅਤੇ ਅੱਖਾਂ ਮਟਕਾ ਕੇ ਅਨਰੁੱਧ ਨੇ ਇਸਤਰੀ (ਊਖਾ) ਨਾਲ (ਇਹ) ਗੱਲ ਕੀਤੀ--ਹੇ ਸੁੰਦਰੀ! ਜਿਵੇਂ ਤੂੰ ਮੇਰੀ ਹੋ ਰਹੀ ਹੈਂ, ਉਸ ਤਰ੍ਹਾਂ ਮੈਂ ਵੀ ਤੁਹਾਡਾ ਹੋ ਰਿਹਾ ਹਾਂ।੨੨੦੫।

ਰਾਜਾ ਬਾਣਾਸੁਰ (ਸਹਸ੍ਰਬਾਹੁ) ਦੀ ਜੋ ਸੁੰਦਰ ਧੁਜਾ (ਝੰਡਾ) ਸੀ, ਉਹ ਧਰਤੀ ਉਤੇ ਡਿਗ ਪਿਆ ਅਤੇ ਰਾਜੇ ਨੇ ਵੇਖ ਲਿਆ। ਉਸ ਨੇ ਚਿਤ ਵਿਚ ਜਾਣ ਲਿਆ ਕਿ ਰੁਦ੍ਰ ਨੇ ਮੈਨੂੰ ਜੋ ਵਰਦਾਨ ਦਿੱਤਾ ਸੀ, ਉਹ ਪ੍ਰਗਟ ਹੋ ਗਿਆ ਹੈ। ਉਤਨੇ ਚਿਰ ਵਿਚ ਕਿਸੇ ਇਕ ਨੇ ਆ ਕੇ ਕਹਿ ਦਿੱਤਾ ਕਿ ਤੇਰੀ ਪੁੱਤਰੀ ਦੇ ਭਵਨ ਵਿਚ ਕੋਈ (ਪੁਰਸ਼) ਆਇਆ ਹੈ। ਰਾਜਾ ਇਹ ਗੱਲ ਸੁਣ ਕੇ ਅਤੇ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਚਲ ਪਿਆ।੨੨੦੬।

ਆਉਂਦਿਆਂ ਹੀ ਹੱਥ ਵਿਚ ਸ਼ਸਤ੍ਰ ਸੰਭਾਲ ਕੇ ਕ੍ਰੋਧਵਾਨ ਹੋਇਆ ਅਤੇ ਚਿਤ ਵਿਚ ਰੋਸ ਵਧਾ ਲਿਆ। (ਕਵੀ) ਸ਼ਿਆਮ ਕਹਿੰਦੇ ਹਨ, ਪੁੱਤਰੀ ਦੇ ਭਵਨ ਵਿਚ ਸ੍ਰੀ ਕ੍ਰਿਸ਼ਨ ਦੇ ਪੋਤਰੇ ਨਾਲ ਯੁੱਧ ਮਚਾਇਆ। ਜਦ ਉਹ (ਅਨਰੁੱਧ) ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਿਆ, ਤਦ ਹੀ ਇਸ ਦੇ ਹੱਥ ਵਿਚ ਆ ਗਿਆ। ਨਗਾਰੇ ਵਜਾ ਕੇ, ਸਾਰਿਆਂ ਨੂੰ (ਆਪਣਾ) ਬਲ ਵਿਖਾ ਕੇ, ਉਸ ਨੂੰ ਲੈ ਕੇ ਰਾਜਾ (ਆਪਣੇ) ਘਰ ਨੂੰ ਚਲਿਆ।੨੨੦੭।

ਸ੍ਰੀ ਕ੍ਰਿਸ਼ਨ ਦੇ ਪੋਤਰੇ ਨੂੰ ਬੰਨ੍ਹ ਕੇ, ਰਾਜਾ (ਆਪਣੇ ਮਹੱਲ ਨੂੰ) ਮੁੜਿਆ। ਉਧਰ ਨਾਰਦ ਨੇ ਜਾ ਕੇ (ਸਾਰੀ ਗੱਲ ਕ੍ਰਿਸ਼ਨ ਨੂੰ) ਸੁਣਾ ਦਿੱਤੀ। ਹੇ ਕ੍ਰਿਸ਼ਨ! ਬੈਠੇ ਕਿਉਂ ਹੋ, ਆਪਣੀ ਸਾਰੀ ਯਾਦਵੀ ਸੈਨਾ ਤਿਆਰ ਕਰ ਕੇ ਉਠ ਕੇ ਚਲ ਪਵੋ। ਇਸ ਤਰ੍ਹਾਂ ਦੀ ਗੱਲ ਸੁਣ ਕੇ ਸ੍ਰੀ ਕ੍ਰਿਸ਼ਨ ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਚਲ ਪਏ। ਸਾਰਿਆਂ ਨੇ ਕ੍ਰੋਧ ਕਰ ਕੇ ਸ਼ਸਤ੍ਰ ਪਕੜ ਲਏ ਜਿਨ੍ਹਾਂ ਦੀਆਂ ਤਲਵਾਰਾਂ ਦਾ ਤੇਜ ਝਲਿਆ ਨਹੀਂ ਸੀ ਜਾਂਦਾ।੨੨੦੯।

*ਦੋਹਰਾ*

ਬਤੀਆ ਸੁਨਿ ਮੁਨਿ ਕੀ ਸਕਲ ਜਦੁਪਤਿ ਸੈਨ ਬਨਾਇ।
ਜਹਿ ਭੂਪਤਿ ਕੋ ਪੁਰ ਹੁਤੋ ਤਹਿ ਹੀ ਪਹੁਚਿਯੋ ਆਇ। ੨੨੦੯।

*ਸਵੈਯਾ*

ਆਵਤ ਸ੍ਯਾਮ ਜੀ ਕੋ ਸੁਨਿ ਕੈ ਨ੍ਰਿਪ ਮੰਤ੍ਰ ਪੁਛਿਯੋ ਤਿਨ ਮੰਤ੍ਰਨ ਦੀਨੋ।
ਏਕ ਕਹੀ ਹਮ ਜੋ ਦੁਹਿਤਾ ਇਹ ਦੈ ਸੁ ਕਹਿਯੋ ਤੁਹਿ ਮਾਨਿ ਨ ਲੀਨੋ।
ਮਾਗ ਲਯੋ ਸਿਵ ਤੇ ਰਨ ਕੋ ਬਰੁ ਜਾਨਤ ਹੈ ਤੂ ਭਯੋ ਮਤਿ ਹੀਨੋ।
ਛੋਰਿ ਹੋ ਦ੍ਵੈ ਕਰਿ ਕੇ ਕਰ ਆਜੁ ਸੁ ਸ੍ਰੀ ਬ੍ਰਿਜਨਾਥ ਇਹੈ ਪ੍ਰਨ ਕੀਨੋ। ੨੨੧੦।

ਮਾਨੋ ਤੋ ਬਾਤ ਕਹੋ ਨ੍ਰਿਪ ਏਕ ਜੋ ਸ੍ਰਉਨਨ ਮੈ ਹਿਤ ਕੈ ਧਰੀਐ।
ਦੁਹਿਤਾ ਅਨਰੁਧ ਕੋ ਲੈ ਅਪੁਨੇ ਸਗਿ ਸ੍ਯਾਮ ਕੇ ਪਾਇਨ ਪੈ ਪਰੀਐ।
ਤੁਮਰੇ ਨ੍ਰਿਪ ਪਾਇ ਪਰੈ ਸੁਨੀਐ ਨਹੀ ਸ੍ਯਾਮ ਕੇ ਸੰਗਿ ਕਬੈ ਲਰੀਐ।
ਅਰਿ ਹੋ ਨ ਜੋ ਸ੍ਯਾਮ ਭਨੈ ਹਰਿ ਸੋ ਭੂਅ ਪੈ ਤਬ ਰਾਜੁ ਸਦਾ ਕਰੀਐ। ੨੨੧੧।

ਸ੍ਰੀ ਬ੍ਰਿਜ ਨਾਇਕ ਜੋ ਰਿਸ ਕੈ ਰਨ ਮੈ ਕਰਿ ਜੋ ਧਨੁ ਸਾਰੰਗ ਲੈ ਹੈ।
ਕਉਨ ਬਲੀ ਪ੍ਰਗਟਿਯੋ ਭੂਅ ਪੈ ਤੁਮ ਹੂ ਨ ਕਹੋ ਬਲਿ ਜੋ ਠਹਰੈ ਹੈ।
ਜੋ ਹਠ ਕੈ ਭਿਰਿ ਹੈ ਤਿਹ ਸੋ ਤਿਹ ਕਉ ਛਿਨ ਮੈ ਜਮਲੋਕਿ ਪਠੈ ਹੈ।
ਅਉਰ ਭੁਜਾ ਕਟਿ ਕੈ ਤੁਮਰੀ ਸਬ ਦ੍ਵੈ ਭੁਜ ਰਾਖਿ ਤ੍ਵੈ ਪ੍ਰਾਨ ਬਚੈ ਹੈ। ੨੨੧੨।

ਮੰਤ੍ਰੀ ਕੀ ਬਾਤ ਨ ਮਾਨਤ ਭਯੋ ਨ੍ਰਿਪ ਆਪਨੋ ਓਜ ਅਖੰਡ ਜਨਾਯੋ।
ਸਸਤ੍ਰ ਸੰਭਾਰ ਕੈ ਹਾਥਨ ਮੈ ਫੁਨਿ ਬੀਰਨ ਮੈ ਅਤਿ ਹੀ ਗਰਬਾਯੋ।
ਸੈਨ ਪ੍ਰਚੰਡ ਹੁਤੋ ਜਿਤਨੋ ਤਿਸ ਕਉ ਨ੍ਰਿਪ ਆਪਨੇ ਧਾਮਿ ਬੁਲਾਯੋ।
ਰੁਦ੍ਰ ਮਨਾਇ ਜਨਾਇ ਘਨੋ ਬਲੁ ਸ੍ਯਾਮ ਜੂ ਸੋ ਲਰਬੈ ਕਹੁ ਧਾਯੋ। ੨੨੧੩।

ਉਤ ਸ੍ਯਾਮ ਜੂ ਬਾਨ ਚਲਾਵਤ ਭਯੋ ਇਤ ਤੇ ਦਸ ਸੈ ਭੁਜ ਬਾਨ ਚਲਾਏ।
ਜਾਦਵ ਆਵਤ ਭੇ ਉਤ ਤੇ ਇਤ ਤੇ ਇਨ ਕੇ ਸਭ ਹੀ ਭਟ ਧਾਏ।
ਘਾਇ ਕਰੈ ਮਿਲ ਆਪਸ ਮੈ ਤਿਨ ਯੌ ਉਪਮਾ ਕਬਿ ਸ੍ਯਾਮ ਸੁਨਾਏ।
ਮਾਨਹੁ ਫਾਗੁਨ ਕੀ ਰੁਤਿ ਭੀਤਰ ਖੇਲਨ ਬੀਰ ਬਸੰਤਹਿ ਆਏ। ੨੨੧੪।

ਏਕ ਭਿਰੇ ਕਰਵਾਰਿਨ ਸੌ ਭਟ ਏਕ ਭਿਰੇ ਬਰਛੀ ਕਰਿ ਲੈ ਕੈ।
ਏਕ ਕਟਾਰਿਨ ਸੰਗ ਭਿਰੇ ਕਬਿ ਸ੍ਯਾਮ ਭਨੈ ਅਤਿ ਰੋਸਿ ਬਢੈ ਕੈ।



*ਦੋਹਰਾ*

(ਨਾਰਦ) ਮੁਨੀ ਦੀ ਗੱਲ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਸਾਰੀ ਸੈਨਾ ਤਿਅਰ ਕਰ ਲਈ ਅਤੇ ਜਿਥੇ ਰਾਜਾ (ਬਾਣਾਸੁਰ) ਦਾ ਨਗਰ ਸੀ, ਉਥੇ ਆ ਪਹੁੰਚੇ।੨੨੦੯।

*ਸਵੈਯਾ*

ਸ੍ਰੀ ਕ੍ਰਿਸ਼ਨ ਦਾ ਆਉਣਾ ਸੁਣ ਕੇ, ਰਾਜੇ ਨੇ ਮੰਤਰੀਆਂ ਨੂੰ ਪੁਛਿਆ, ਉਨ੍ਹਾਂ ਨੇ ਸਲਾਹ ਦਿੱਤੀ। ਇਕ ਨੇ ਕਿਹਾ, ਜੋ ਸਾਡੀ ਪੁੱਤਰੀ ਹੈ, ਇਹ ਦੇ ਦਿਓ। (ਪਰ ਉਸ ਦਾ) ਕਿਹਾ (ਰਾਜੇ ਨੇ) ਨ ਮੰਨਿਆ। (ਦੂਜੇ ਨੇ ਕਿਹਾ--) ਤੁਸੀਂ ਸ਼ਿਵ ਤੋਂ ਯੁੱਧ ਕਰਨ ਦਾ ਵਰ ਮੰਗ ਲਿਆ ਹੈ। (ਮੈਂ) ਜਾਣਦਾ ਹਾਂ ਕਿ ਤੁਸੀਂ ਮਤਹੀਣਾਂ ਵਾਲਾ ਕੰਮ ਕੀਤਾ ਹੈ। (ਤੀਜੇ ਨੇ ਕਿਹਾ--)ਇਨ੍ਹਾਂ ਨੂੰ ਅਜ ਛਡ ਕੇ ਅਤੇ 'ਕਰ' ਦੇ ਕੇ (ਪਿਛੋਂ ਲਾਹੋ) ਕਿਉਂਕਿ ਸ੍ਰੀ ਕ੍ਰਿਸ਼ਨ ਨੇ (ਇਨ੍ਹਾਂ ਨੂੰ ਲੈ ਜਾਣ ਦਾ) ਪ੍ਰਣ ਕੀਤਾ ਹੋਇਆ ਹੈ।੨੨੧੦।

(ਮੰਤਰੀ ਨੇ ਕਿਹਾ--) ਹੇ ਰਾਜਨ! ਮਨੋ, ਤਾਂ ਇਕ ਗੱਲ ਕਹਾਂ ਜੇ ਕੰਨਾਂ ਵਿਚ ਚਿਤ ਨਾਲ ਧਰੋ। (ਤੁਹਾਨੂੰ) ਪੁੱਤਰੀ ਅਤੇ ਅਨਰੁੱਧ ਨੂੰ ਆਪਣੇ ਨਾਲ ਲੈ ਕੇ ਕ੍ਰਿਸ਼ਨ ਦੇ ਪੈਰਾਂ ਉਤੇ ਪੈ ਜਾਣਾ ਚਾਹੀਦਾ ਹੈ। ਹੇ ਰਾਜਨ! (ਅਸੀਂ) ਤੁਹਾਡੇ ਚਰਨੀਂ ਪੈਂਦੇ ਹਾਂ, (ਸਾਡੀ ਗੱਲ) ਸੁਣ ਲਵੋ, ਸ਼ਿਆਮ ਨਾਲ ਕਦੇ ਵੀ ਯੁੱਧ ਨ ਕਰੋ। (ਕਵੀ) ਸ਼ਿਆਮ ਕਹਿੰਦੇ ਹਨ, (ਜੇ ਤੁਸੀਂ) ਸ੍ਰੀ ਕ੍ਰਿਸ਼ਨ ਨਾਲ ਨਹੀਂ ਲੜੋਗੇ, ਤਾਂ ਧਰਤੀ ਉਤੇ ਸਦਾ ਰਾਜ ਕਰਦੇ ਰਹੋਗੇ।੨੨੧੧।।

ਜਦ ਸ੍ਰੀ ਕ੍ਰਿਸ਼ਨ ਕ੍ਰੋਧਵਾਨ ਹੋ ਕੇ ਰਣ ਵਿਚ 'ਸਾਰੰਗ' ਧਨੁਸ਼ ਨੂੰ ਹੱਥ ਵਿਚ ਲੈ ਲੈਣਗੇ। ਤੁਸੀਂ ਹੀ ਕਿਉਂ ਨ ਦਸੋ, ਕਿਹੜਾ ਬਲਵਾਨ ਧਰਤੀ ਉਤੇ ਪ੍ਰਗਟ ਹੋ ਗਿਆ ਹੈ ਜੋ ਬਲ ਦੇ ਆਧਾਰ ਤੇ (ਉਨ੍ਹਾਂ ਦੇ ਸਾਹਮਣੇ) ਠਹਿਰ ਸਕੇਗਾ। ਜੇ ਕੋਈ ਹਠ ਪੂਰਵਕ ਉਨ੍ਹਾਂ ਨਾਲ ਲੜਾਈ ਕਰੇਗਾ, ਉਸ ਨੂੰ (ਉਹ) ਛਿਣ ਭਰ ਵਿਚ ਯਮਲੋਕ ਭੇਜ ਦੇਣਗੇ। ਤੇਰੀਆਂ ਹੋਰ ਸਾਰੀਆਂ ਭੁਜਾਵਾਂ ਕਟ ਕੇ, (ਕੇਵਲ) ਦੋ ਬਾਂਹਵਾਂ ਰਖ ਕੇ ਤੇਰੇ ਪ੍ਰਾਣਾਂ ਨੂੰ ਬਚਾ ਦੇਣਗੇ।੨੨੧੨।

ਰਾਜੇ ਨੇ ਮੰਤਰੀਆਂ ਦੀ ਗੱਲ ਨੂੰ ਨ ਮੰਨਿਆ ਅਤੇ ਆਪਣਾ ਅਖੰਡ ਤੇਜ ਜਤਾਇਆ। ਹੱਥਾਂ ਵਿਚ ਸ਼ਸਤ੍ਰ ਸੰਭਾਲ ਕੇ ਫਿਰ ਸੂਰਵੀਰਾਂ ਵਿਚ (ਉਸ ਨੇ) ਬਹੁਤ ਗਰਬ ਕੀਤਾ। ਜਿਤਨੀ ਪ੍ਰਚੰਡ ਸੈਨਾ ਸੀ, ਉਸ ਨੂੰ ਰਾਜੇ ਨੇ ਆਪਣੇ ਘਰ ਬੁਲਾ ਲਿਆ। ਸ਼ਿਵ ਦੀ ਪੂਜਾ ਕਰ ਕੇ ਅਤੇ ਬਹੁਤ ਬਲ ਦਾ ਪ੍ਰਗਟਾਵਾ ਕਰ ਕੇ ਸ੍ਰੀ ਕ੍ਰਿਸ਼ਨ ਨਾਲ ਲੜਨ ਲਈ ਚਲ ਪਿਆ।੨੨੧੩।

ਉਧਰੋਂ ਕ੍ਰਿਸ਼ਨ ਜੀ ਬਾਣ ਚਲਾਉਂਦੇ ਹਨ ਅਤੇ ਉਧਰੋਂ ਦਸ ਸੌ ਭੁਜਾਵਾਂ ਵਾਲਾ (ਰਾਜਾ) ਬਾਣ ਚਲਾਉਂਦਾ ਹੈ। ਉਧਰੋਂ ਯਾਦਵ ਆ ਗਏ ਹਨ ਅਤੇ ਇਧਰੋਂ ਰਾਜੇ ਦੇ ਸਾਰੇ ਸੂਰਮੇ ਆ ਧਮਕੇ ਹਨ। ਆਪਸ ਵਿਚ ਮਿਲ ਕੇ (ਪਰਸਪਰ) ਵਾਰ ਕਰਦੇ ਹਨ; ਕਵੀ ਸ਼ਿਆਮ ਉਨ੍ਹਾਂ ਦੀ ਉਪਮਾ ਇਸ ਤਰ੍ਹਾਂ ਕਰ ਕੇ ਸੁਣਾਉਂਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਫਗਣ ਦੀ ਰੁਤ ਵਿਚ, ਯੁੱਧ ਵੀਰ ਬਸੰਤ ਖੇਡਣ ਲਈ ਆਏ ਹੋਣ।੨੨੧੪।

ਇਕ ਯੋਧੇ ਤਲਵਾਰਾਂ ਨਾਲ ਲੜਦੇ ਹਨ ਅਤੇ ਇਕ ਬਰਛੀਆਂ ਹੱਥ ਵਿਚ ਲੈ ਕੇ ਯੁੱਧ ਕਰਦੇ ਹਨ। ਕਵੀ ਸ਼ਿਆਮ ਕਹਿੰਦੇ ਹਨ, ਇਕ ਬਹੁਤ ਰੋਸ ਵਧਾ ਕੇ ਕਟਾਰਾਂ

ਬਾਨ ਕਮਾਨਨ ਕਉ ਇਕ ਬੀਰ ਸੰਭਾਰਤ ਭੇ ਅਤਿ ਕ੍ਰੁਧਤ ਹ੍ਵੈ ਕੈ।
ਕਉਤੁਕ ਦੇਖਤ ਭਯੋ ਉਤ ਭੂਪ ਇਤੈ ਬ੍ਰਿਜ ਨਾਇਕ ਆਨੰਦ ਕੈ ਕੈ। ੨੨੧੫।

ਜਾ ਭਟ ਆਹਵ ਮੈ ਕਬਿ ਸ੍ਯਾਮ ਕਹੈ ਭਗਵਾਨ ਸੋ ਜੁਧੁ ਮਚਾਯੋ।
ਤਾਹੀ ਕੋ ਏਕ ਹੀ ਬਾਨ ਸੋ ਸ੍ਯਾਮ ਧਰਾ ਪਰਿ ਕੈ ਬਿਨੁ ਪ੍ਰਾਨ ਗਿਰਾਯੋ।
ਜੋ ਧਨੁ ਬਾਨਿ ਸੰਭਾਰਿ ਬਲੀ ਕੋਊ ਅਉ ਇਹ ਕੇ ਰਿਸਿ ਊਪਰ ਆਯੋ।
ਸੋ ਕਬਿ ਸ੍ਯਾਮ ਭਨੇ ਅਪਨੈ ਗ੍ਰਿਹਿ ਕੇ ਫਿਰਿ ਜੀਵਤ ਜਾਨ ਨ ਪਾਯੋ। ੨੨੧੬।

ਗੋਕੁਲ ਨਾਥ ਜੂ ਬੈਰਿਨ ਸੋ ਕਬਿ ਸ੍ਯਾਮ ਭਨੈ ਜਬ ਹੀ ਰਨ ਮਾਡਿਯੋ।
ਜੇਤਿਕ ਸਤ੍ਰੁਨ ਸਾਮੁਹੇ ਭੇ ਰਿਸਿ ਸੋ ਸਭਿ ਗਿਧ ਸ੍ਰਿੰਗਾਲਨ ਬਾਡਿਯੋ।
ਪਤਿ ਰਥੀ ਗਜਿ ਬਾਜ ਘਨੇ ਬਿਨੁ ਪ੍ਰਾਨ ਕੀਏ ਕੋਊ ਜੀਤ ਨ ਛਾਡਿਯੋ।
ਦੇਵ ਸਰਾਹਤ ਭੇ ਸਭ ਹੀ ਸੁ ਭਲੇ ਭਗਵਾਨ ਅਖੰਡਨ ਖਾਡਿਯੋ। ੨੨੧੭।

ਜੀਤੇ ਸਭੈ ਭਯ ਭੀਤ ਭਏ ਤਜਿ ਆਹਵ ਕੋ ਸਭ ਹੀ ਭਟ ਭਾਗੇ।
ਠਾਢੋ ਬਨਾਸੁਰ ਥੋ ਜਿਹ ਠਉਰ ਸਭੈ ਚਲਿ ਕੈ ਤਿਹ ਪਾਇਨ ਲਾਗੇ।
ਛੂਟ ਗਯੋ ਸਭਹੂਨ ਤੇ ਧੀਰਜ ਤ੍ਰਾਸਹਿ ਕੇ ਰਸ ਮੈ ਅਨੁਰਾਗੇ।
ਭਾਖਤ ਭੇ ਨ੍ਰਿਪ ਸੋ ਭਜੀਐ ਬਚ ਹੈ ਨ ਕੋਊ ਬ੍ਰਿਜਨਾਥ ਕੇ ਆਗੇ। ੨੨੧੮।

ਭੀਰ ਪਰੀ ਜਬ ਭੂਪਤਿ ਪੈ ਤਬ ਆਪਨੇ ਜਾਨ ਕੈ ਈਸ ਨਿਹਾਰਿਯੋ।
ਸੰਤ ਸਹਾਇ ਕੋ ਜਾਇ ਭਿਰਿਯੋ ਬ੍ਰਿਜ ਨਾਇਕ ਸੋ ਚਿਤ ਬੀਚ ਬਿਚਾਰਿਯੋ।
ਆਯੁਧ ਲੈ ਅਪਨੇ ਸਭ ਹੀ ਹਰਿ ਓਰ ਸੁ ਜੁਧ ਕੇ ਕਾਜ ਸਿਧਾਰਿਯੋ।
ਆਵਤ ਹੀ ਸੁ ਕਹੋ ਅਬ ਹਉ ਜਿਹ ਭਾਤਿ ਦੁਹੂ ਤਿਹ ਠਾ ਰਨ ਪਾਰਿਯੋ। ੨੨੧੯।

ਰੁਦ੍ਰ ਹ੍ਵੈ ਰੁਦ੍ਰ ਜਬੈ ਰਨ ਮੈ ਕਬਿ ਸ੍ਯਾਮ ਭਨੈ ਰਿਸਿ ਨਾਦ ਬਜਾਯੋ।
ਸੂਰ ਨ ਕਾਹੂੰ ਤੇ ਨੈਕੁ ਟਿਕਿਯੋ ਗਯੋ ਭਾਜ ਗਏ ਨ ਰਤੀ ਕੁ ਦ੍ਰਿੜਾਯੋ।
ਸਤ੍ਰਨ ਕੇ ਦੁਹੂ ਸਤ੍ਰਨ ਸੰਗ ਲੈ ਰੋਖ ਹਲੀ ਸੁ ਸੋਊ ਡਰ ਪਾਯੋ।
ਸ੍ਰੀ ਬ੍ਰਿਜਨਾਥ ਸੋ ਸ੍ਯਾਮ ਭਨੈ ਤਬ ਹੀ ਸਿਵ ਆਇ ਕੈ ਜੁਧੁ ਮਚਾਯੋ। ੨੨੨੦।

ਜੇ ਸਭ ਘਾਇ ਚਲਾਵਤ ਭਯੋ ਸਿਵ ਤੇ ਸਭ ਹੀ ਬ੍ਰਿਜਨਾਥ ਬਚਾਏ।
ਤਉਨ ਸਮੈ ਸਿਵ ਕੋ ਆਪੁਨੇ ਸਭ ਸ੍ਯਾਮ ਭਨੇ ਤਕਿ ਘਾਇ ਲਗਾਏ।
ਜੁਧੁ ਕੀਯੋ ਬਹੁ ਭਾਤਿ ਦੁਹੂ ਜਿਹ ਕੋ ਸਭ ਹੀ ਸੁਰ ਦੇਖਨ ਆਏ।
ਅੰਤਿ ਖਿਸਾਇ ਰਿਸਾਇ ਕ੍ਰਿਪਾ ਨਿਧਿ ਏਕ ਗਦਾ ਹੂੰ ਸੋ ਰੁਦ੍ਰ ਗਿਰਾਏ। ੨੨੨੧।



ਨਾਲ ਭਿੜਦੇ ਹਨ। ਇਕ ਸੂਰਮੇ ਅਧਿਕ ਕ੍ਰੋਧਵਾਨ ਹੋ ਕੇ ਕਮਾਨਾਂ ਅਤੇ ਬਾਣਾਂ ਨੂੰ ਸੰਭਾਲ ਰਹੇ ਹਨ। ਉਧਰ ਰਾਜਾ (ਸਹਸ੍ਰਬਾਹੁ) ਅਤੇ ਇਧਰ ਸ੍ਰੀ ਕ੍ਰਿਸ਼ਨ ਪ੍ਰਸੰਨਤਾ ਪੂਰਵਕ (ਯੁੱਧ ਦੇ) ਕੌਤਕ ਵੇਖ ਰਹੇ ਹਨ।੨੨੧੫।

ਕਵੀ ਸ਼ਿਆਮ ਕਹਿੰਦੇ ਹਨ, ਜਿਸ ਯੋਧੇ ਨੇ ਰਣ-ਭੂਮੀ ਵਿਚ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਇਆ, ਉਸ ਨੂੰ ਇਕੋ ਹੀ ਬਾਣ ਨਾਲ ਕ੍ਰਿਸ਼ਨ ਨੇ ਬਿਨਾ ਪ੍ਰਾਣਾਂ ਦੇ ਧਰਤੀ ਉਤੇ ਡਿਗਾ ਦਿੱਤਾ। ਜੋ ਬਲਵਾਨ ਧਨੁਸ਼ ਬਾਣ ਸੰਭਾਲ ਕੇ ਅਤੇ ਕ੍ਰੋਧ ਕਰ ਕੇ ਇਸ ਉਤੇ ਹਮਲਾਵਾਰ ਹੋਇਆ, ਕਵੀ ਸ਼ਿਆਮ ਕਹਿੰਦੇ ਹਨ, ਉਹ ਫਿਰ ਆਪਣੇ ਘਰ ਨੂੰ ਜੀਉਂਦਾ ਨਹੀਂ ਜਾ ਸਕਿਆ।੨੨੧੬।

ਕਵੀ ਸ਼ਿਆਮ ਕਹਿੰਦੇ ਹਨ, ਕ੍ਰਿਸ਼ਨ ਜੀ ਨੇ ਜਦੋਂ ਵੈਰੀਆਂ ਨਾਲ ਯੁੱਧ ਆਰੰਭ ਕੀਤਾ, ਜਿਤਨੇ ਵੀ ਵੈਰੀ ਕ੍ਰੋਧ ਕਰ ਕੇ ਸਾਹਮਣੇ ਹੋਏ, ਉਨ੍ਹਾਂ ਸਾਰਿਆਂ (ਦਾ ਮਾਸ) ਗਿੱਧਾਂ ਅਤੇ ਗਿਦੜਾਂ ਨੇ ਹੀ ਵੰਡਿਆ ਹੈ। ਪੈਦਲ, ਰਥ ਵਾਲੇ, ਹਾਥੀ, ਘੋੜੇ ਆਦਿ ਬਹੁਤ ਸਾਰੇ ਬਿਨਾ ਪ੍ਰਾਣਾਂ ਦੇ ਕਰ ਦਿੱਤੇ ਅਤੇ ਕੋਈ ਜੀਉਂਦਾ ਨਹੀਂ ਛਡਿਆ। ਸਾਰੇ ਦੇਵਤੇ ਸਿਫ਼ਤ ਕਰ ਰਹੇ ਸਨ ਕਿ ਸ੍ਰੀ ਕ੍ਰਿਸ਼ਨ ਨੇ ਨ ਖੰਡੇ ਜਾ ਸਕਣ ਵਾਲਿਆਂ ਨੂੰ ਖੰਡ ਖੰਡ ਕਰ ਦਿੱਤਾ।੨੨੧੭।

(ਜੋ) ਜੀਉਂਦੇ ਸਨ, (ਉਹ) ਸਾਰੇ ਭੈ ਭੀਤ ਹੋ ਗਏ ਅਤੇ ਸਾਰੇ ਯੋਧੇ ਯੁੱਧ-ਭੂਮੀ ਛਡ ਕੇ ਭਜ ਗਏ। ਜਿਥੇ ਬਾਣਾਸੁਰ ਖੜੋਤਾ ਸੀ, ਸਾਰੇ ਚਲ ਕੇ ਉਸ ਦੇ ਪੈਰੀਂ ਪਏ। ਸਾਰਿਆਂ ਦਾ ਧੀਰਜ ਖ਼ਤਮ ਹੋ ਗਿਆ ਹੈ ਅਤੇ ਭੈ ਦੇ ਰਸ ਵਿਚ ਮਗਨ ਹੋ ਗਏ ਹਨ। ਰਾਜੇ ਨੂੰ ਕਹਿਣ ਲਗੇ (ਇਥੋਂ) ਭਜ ਚਲੀਏ (ਕਿਉਂਕਿ) ਸ੍ਰੀ ਕ੍ਰਿਸ਼ਨ ਦੇ ਸਾਹਮਣੇ ਕੋਈ ਜੀਉਂਦਾ ਬਚ ਨਹੀਂ ਸਕੇਗਾ।੨੨੧੮।

ਜਦ ਰਾਜੇ ਉਤੇ ਭੀੜ ਬਣ ਗਈ ਤਾਂ ਉਸ ਨੇ ਆਪਣਾ (ਸਹਾਇਕ) ਜਾਣ ਕੇ ਸ਼ਿਵ ਵਲ ਤਕਿਆ। ਉਸ (ਸ਼ਿਵ) ਨੇ ਆਪਣੇ ਮਨ ਵਿਚ ਵਿਚਾਰਿਆ ਕਿ ਸੰਤਾਂ ਦੇ ਸਹਾਇਕ ਸ੍ਰੀ ਕ੍ਰਿਸ਼ਨ ਨਾਲ ਜਾ ਕੇ ਲੜਾਈ ਕਰਾਂ। ਆਪਣੇ ਸਾਰੇ ਸ਼ਸਤ੍ਰ ਲੈ ਕੇ ਯੁੱਧ ਕਰਨ ਲਈ ਸ੍ਰੀ ਕ੍ਰਿਸ਼ਨ ਵਲ ਤੁਰ ਪਿਆ। ਆਉਂਦਿਆਂ ਹੀ ਜਿਸ ਥਾਂ ਤੇ (ਉਨ੍ਹਾਂ) ਦੋਹਾਂ ਨੇ ਯੁੱਧ ਕੀਤਾ, ਹੁਣ ਮੈਂ (ਉਸ ਪ੍ਰਸੰਗ) ਦਾ ਕਥਨ ਕਰਦਾ ਹਾਂ।੨੨੧੯।

ਕਵੀ ਸ਼ਿਆਮ ਕਹਿੰਦੇ ਹਨ, ਰੁਦ੍ਰ ਨੇ ਕ੍ਰੋਧਿਤ ਹੋ ਕੇ ਜਦ ਭਿਆਨਕ ਰੂਪ ਧਾਰ ਕੇ ਨਾਦ ਵਜਾਇਆ। ਕੋਈ ਸੂਰਮਾ ਜ਼ਰਾ ਜਿੰਨਾ ਵੀ ਨ ਟਿਕਿਆ, (ਸਾਰੇ) ਭਜ ਗਏ, ਰਤਾ ਜਿੰਨਾ ਵੀ ਦ੍ਰਿੜ੍ਹ ਨ ਹੋ ਸਕੇ। ਵੈਰੀ (ਬਾਣਾਸੁਰ) ਅਤੇ ਉਸ ਦੇ ਹੋਰ ਸਾਥੀਆਂ ਨੂੰ ਬਲਰਾਮ ਨੇ ਕ੍ਰੋਧਿਤ ਹੋ ਕੇ ਡਰਾ ਦਿੱਤਾ। (ਕਵੀ) ਸ਼ਿਆਮ ਕਹਿੰਦੇ ਹਨ, ਜਦੋਂ ਸ੍ਰੀ ਕ੍ਰਿਸ਼ਨ ਨਾਲ ਸ਼ਿਵ ਨੇ ਆ ਕੇ ਯੁੱਧ ਮਚਾਇਆ।੨੨੨੦।

ਜਿਤਨੇ ਵੀ ਸ਼ਸਤ੍ਰਾਂ ਦੇ ਵਾਰ ਸ਼ਿਵ ਵਲੋਂ ਕੀਤੇ ਗਏ, ਉਨ੍ਹਾਂ ਸਾਰਿਆਂ ਨੂੰ ਸ੍ਰੀ ਕ੍ਰਿਸ਼ਨ ਨੇ ਬਚਾ ਲਿਆ। (ਕਵੀ) ਸ਼ਿਆਮ ਕਹਿੰਦੇ ਹਨ, ਉਸ ਵੇਲੇ (ਸ੍ਰੀ ਕ੍ਰਿਸ਼ਨ ਨੇ) ਤਕ ਕੇ ਸ਼ਿਵ ਉਤੇ ਵਾਰ ਕੀਤੇ ਹਨ। ਦੋਹਾਂ ਨੇ ਕਈ ਤਰ੍ਹਾਂ ਦਾ ਯੁੱਧ ਕੀਤਾ ਹੈ ਜਿਸ ਨੂੰ ਵੇਖਣ ਲਈ ਸਾਰੇ ਹੀ ਦੇਵਤੇ ਵੇਖਣ ਆਏ ਹਨ। ਅੰਤ ਵਿਚ ਖਿਝ ਕੇ ਕ੍ਰੋਧ ਨਾਲ ਸ੍ਰੀ ਕ੍ਰਿਸ਼ਨ ਨੇ ਇਕ ਗਦਾ ਨਾਲ ਰੁਦ੍ਰ ਨੂੰ ਧਰਤੀ ਉਤੇ ਸੁਟ ਦਿੱਤਾ।੨੨੨੧।

*ਚੌਪਈ*

ਜਬ ਰੁਦ੍ਰਹਿ ਹਰਿ ਘਾਇ ਲਗਾਯੋ। ਬਿਸੁਧੋ ਕਰਿ ਕਰਿ ਭੂਮਿ ਗਿਰਾਯੋ।
ਸੰਕਿਤ ਭਯੋ ਨ ਫਿਰਿ ਧਨੁ ਤਾਨਿਯੋ। ਸ੍ਰੀ ਜਦੁਬੀਰ ਸਹੀ ਪ੍ਰਭੁ ਜਾਨਿਯੋ। ੨੨੨੨।

*ਸੋਰਠਾ*

ਰੁਦ੍ਰ ਕੋਪ ਦਯੋ ਤ੍ਯਾਗ ਜਦੁਪਤਿ ਕੋ ਬਲੁ ਹੇਰ ਕੈ।
ਪਾਇਨ ਲਾਗਿਯੋ ਆਇ ਰਹਿਯੋ ਚਰਨ ਗਹਿ ਹਰ ਦੋਊ। ੨੨੨੩।

*ਸਵੈਯਾ*

ਰੁਦ੍ਰ ਕੀ ਦੇਖਿ ਦਸਾ ਇਹ ਭਾਤਿ ਸੁ ਆਪਹਿ ਜੁਧੁ ਕੋ ਭੂਪਤਿ ਆਯੋ।
ਸ੍ਯਾਮ ਭਨੈ ਦਸ ਸੈ ਭੁਜ ਸ੍ਯਾਮ ਕੇ ਊਪਰ ਬਾਨਨ ਓਘ ਚਲਾਯੋ।
ਓਘ ਜੋ ਆਵਤ ਬਾਨਨ ਕੋ ਸਭ ਹੀ ਹਰਿ ਮਾਰਗ ਮੈ ਨਿਵਰਾਯੋ।
ਸਾਰੰਗ ਆਪੁਨ ਹਾਥ ਬਿਖੈ ਧਰਿ ਕੈ ਅਰਿ ਕੋ ਬਹੁ ਘਾਇਨ ਘਾਯੋ। ੨੨੨੪।

ਸ੍ਰੀ ਬ੍ਰਿਜ ਨਾਇਕ ਕ੍ਰੁਧਿਤ ਹੁਇ ਅਪਨੇ ਕਰ ਮੈ ਧਨ ਸਾਰੰਗ ਲੈ ਕੈ।
ਜੁਧੁ ਮਚਾਵਤ ਭਯੋ ਦਸ ਸੈ ਭੁਜ ਸੋ ਅਤਿ ਓਜ ਅਖੰਡ ਜਨੈ ਕੈ।
ਅਉਰ ਹਨੇ ਬਲਵੰਡ ਘਨੇ ਕਬਿ ਸ੍ਯਾਮ ਭਨੈ ਅਤਿ ਪਉਰਖ ਕੈ ਕੈ।
ਛੋਰਿ ਦਯੋ ਤਿਹ ਭੂਪਤਿ ਕੋ ਰਨ ਮੈ ਤਿਹ ਕੀ ਸੁ ਭੁਜਾ ਫੁਨ ਦ੍ਵੈ ਕੈ। ੨੨੨੫।

*ਕਬਿਯੋ ਬਾਚ*

*ਸਵੈਯਾ*

ਬਾਹ ਸਹੰਸ੍ਰ ਕਹੋ ਤੁਮ ਹੀ ਅਬ ਲਉ ਜਗ ਮੈ ਨਰ ਕਾਹੂ ਕੀ ਹੋਈ।
ਅਉਰ ਕਹੋ ਕਿਹ ਭੂਪ ਇਤੀ ਅਪਨੇ ਗ੍ਰਿਹ ਬੀਚ ਸੰਪਤਿ ਸਮੋਈ।
ਏਤੇ ਪੈ ਸੰਤ ਸੁਨੋ ਹਿਤ ਕੈ ਸਿਵ ਸੋ ਛਰੀਯਾ ਪੁਨਿ ਰਾਖਤ ਹੋਈ।
ਤਾ ਨ੍ਰਿਪ ਕੋ ਬਰੁ ਯਾ ਬਿਧਿ ਈਸ ਦਯੋ ਜਗਦੀਸ ਕੀਓ ਭਯੋ ਸੋਈ। ੨੨੨੬।

*ਚੌਪਈ*

ਜਬ ਤਿਹ ਮਾਤਿ ਬਾਤ ਸੁਨਿ ਪਾਈ। ਨ੍ਰਿਪ ਹਾਰਿਯੋ ਜੀਤਿਯੋ ਜਦੁਰਾਈ।
ਸਭ ਤਜਿ ਬਸਤ੍ਰ ਨਗਨ ਹੁਇ ਆਈ। ਆਇ ਸ੍ਯਾਮ ਕੋ ਦਈ ਦਿਖਾਈ। ੨੨੨੭।

ਤਬ ਪ੍ਰਭੁ ਦ੍ਰਿਗ ਨੀਚੇ ਹੁਇ ਰਹਿਯੋ। ਨੈਕ ਨ ਜੁਝਬ ਚਿਤ ਮੋ ਚਹਿਯੋ।
ਭੂਪਤਿ ਸਮੈ ਭਜਨ ਕੋ ਪਾਯੋ। ਭਾਜਿ ਗਯੋ ਨਹਿ ਜੁਧ ਮਚਾਯੋ। ੨੨੨੮।



*ਚੌਪਈ*

ਜਦ ਰੁਦ੍ਰ ਨੂੰ ਸ੍ਰੀ ਕ੍ਰਿਸ਼ਨ ਨੇ ਘਾਇਲ ਕਰ ਦਿੱਤਾ ਅਤੇ ਬੇਸੁਧ ਕਰ ਕੇ ਧਰਤੀ ਉਤੇ ਸੁਟ ਦਿੱਤਾ। (ਉਹ) ਡਰ ਗਿਆ ਅਤੇ ਫਿਰ ਧਨੁਸ਼ ਨੂੰ ਨ ਤਣਿਆ। (ਉਸ ਨੇ) ਸ੍ਰੀ ਕ੍ਰਿਸ਼ਨ ਨੂੰ ਸਹੀ ਪ੍ਰਭੂ ਵਜੋਂ ਪਛਾਣ ਲਿਆ।੨੨੨੨।

*ਸੋਰਠਾ*

ਸ੍ਰੀ ਕ੍ਰਿਸ਼ਨ ਦੇ ਬਲ ਨੂੰ ਵੇਖ ਕੇ ਸ਼ਿਵ ਨੇ ਕ੍ਰੋਧ ਛਡ ਦਿੱਤਾ। ਸ਼ਿਵ ਆ ਕੇ (ਕ੍ਰਿਸ਼ਨ ਦੇ) ਚਰਨੀਂ ਲਗ ਗਿਆ ਅਤੇ ਦੋਵੇਂ ਚਰਨ ਪਕੜ ਲਏ।੨੨੨੩।

*ਸਵੈਯਾ*

ਰੁਦ੍ਰ ਦੀ ਇਸ ਤਰ੍ਹਾਂ ਦੀ ਦਸ਼ਾ ਵੇਖ ਕੇ, ਯੁੱਧ ਕਰਨ ਲਈ ਖ਼ੁਦ ਰਾਜਾ ਆਇਆ। (ਕਵੀ) ਸ਼ਿਆਮ ਕਹਿੰਦੇ ਹਨ, ਦਸ ਸੌ ਭੁਜਾਵਾਂ ਨਾਲ ਉਸ ਨੇ ਸ੍ਰੀ ਕ੍ਰਿਸ਼ਨ ਉਤੇ ਬਾਣਾਂ ਦੀ ਝੜੀ ਲਾ ਦਿੱਤੀ। ਬਾਣਾਂ ਦਾ ਜੋ ਝੁੰਡ (ਵੈਰੀ ਵਲੋਂ) ਆਉਂਦਾ, (ਉਸ ਨੂੰ) ਸ੍ਰੀ ਕ੍ਰਿਸ਼ਨ ਮਾਰਗ ਵਿਚ ਹੀ ਪ੍ਰਭਾਵ-ਹੀਨ ਕਰ ਦਿੰਦੇ ਅਤੇ ਸਾਰੰਗ (ਨਾਂ ਦਾ ਧਨੁਸ਼) ਆਪਣੇ ਹੱਥ ਵਿਚ ਲੈ ਕੇ (ਉਨ੍ਹਾਂ ਨੇ) ਵੈਰੀ ਨੂੰ ਬਹੁਤ ਬਾਣ ਮਾਰ ਮਾਰ ਕੇ ਘਾਇਲ ਕਰ ਦਿੱਤਾ।੨੨੨੪।

ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਅਤੇ ਆਪਣੇ ਹੱਥ ਵਿਚ ਸਾਰੰਗ ਧਨੁਸ਼ ਲੈ ਕੇ ਅਤੇ ਆਪਣਾ ਆਖੰਡ ਬਲ ਜਣਾ ਕੇ ਦਸ ਸੌ ਭੁਜਾਵਾਂ ਵਾਲੇ (ਸਹਸ੍ਰਬਾਹੁ) ਨਾਲ ਯੁੱਧ ਮਚਾਉਣਾ ਸ਼ੁਰੂ ਕਰ ਦਿੱਤਾ। ਕਵੀ ਸ਼ਿਆਮ ਕਹਿੰਦਾ ਹੈ, ਆਪਣੀ ਬਹਾਦਰੀ ਕਰ ਕੇ ਹੋਰ ਵੀ ਬਹੁਤ ਸਾਰੇ ਬਲਵਾਨ ਮਾਰ ਦਿੱਤੇ। ਫਿਰ ਉਸ ਰਾਜੇ ਦੀਆਂ ਦੋ ਭੁਜਾਵਾਂ ਕਰ ਕੇ ਉਸ ਨੂੰ ਰਣ-ਭੂਮੀ ਵਿਚ ਛਡ ਦਿੱਤਾ।੨੨੨੫।

*ਕਵੀ ਕਹਿੰਦਾ ਹੈ --*

*ਸਵੈਯਾ*

ਤੁਸੀਂ ਹੀ ਦਸੋ ਕਿ ਹੁਣ ਤਕ ਜਗਤ ਵਿਚ ਕਿਸੇ ਦੀਆਂ ਹਜ਼ਾਰ ਬਾਂਹਵਾਂ ਹੋਈਆਂ ਹਨ। ਹੋਰ ਦਸੋ, ਇਸ ਰਾਜੇ ਨੇ ਆਪਣੇ ਘਰ ਵਿਚ ਇਤਨੀ ਸੰਪੱਤੀ ਸਮੋਈ ਹੋਈ ਸੀ। ਹੇ ਸੰਤ-ਜਨੋ! ਹਿਤ ਨਾਲ ਸੁਣੋ, ਇਤਨਾ ਹੋਣ ਤੇ ਵੀ ਸ਼ਿਵ ਨਾਲ ਛਲ ਕਰਨ ਵਾਲੇ ਦੀ ਫਿਰ ਕੋਈ ਰਖਿਆ ਹੋ ਸਕੀ ਹੈ। ਉਸ ਰਾਜੇ ਨੂੰ ਸ਼ਿਵ ਨੇ ਇਸ ਤਰ੍ਹਾਂ ਦਾ ਵਰ ਦਿੱਤਾ ਹੋਇਆ ਸੀ, ਪਰ ਜੋ ਪਰਮਾਤਮਾ ਨੇ ਕਰਨਾ ਸੀ, ਉਹੀ ਹੋਇਆ।੨੨੨੬।

*ਚੌਪਈ*

ਜਦ ਉਸ ਦੀ ਮਾਤਾ ਨੇ ਖ਼ਬਰ ਸੁਣੀ ਕਿ ਰਾਜਾ ਹਾਰ ਗਿਆ ਹੈ ਅਤੇ ਸ੍ਰੀ ਕ੍ਰਿਸ਼ਨ ਜਿਤ ਗਿਆ ਹੈ। ਸਾਰੇ ਬਸਤ੍ਰ ਤਿਆਗ ਕੇ, ਨੰਗੀ ਹੋ ਕੇ ਆ ਗਈ ਅਤੇ ਆ ਕੇ ਸ੍ਰੀ ਕ੍ਰਿਸ਼ਨ ਨੂੰ ਦਿਖਾਈ ਦਿੱਤੀ।੨੨੨੭।

ਤਦ ਸ੍ਰੀ ਕ੍ਰਿਸ਼ਨ ਅੱਖਾਂ ਨੀਵੀਆਂ ਪਾ ਕੇ ਖੜੋ ਗਏ। ਉਨ੍ਹਾਂ ਨੇ ਚਿਤ ਵਿਚ ਬਿਲਕੁਲ ਲੜਨਾ ਨਹੀਂ ਚਾਹਿਆ। (ਉਸ ਵੇਲੇ) ਰਾਜੇ ਨੂੰ ਭਜਣ ਦਾ ਸਮਾਂ ਮਿਲ ਗਿਆ। (ਉਹ) ਭਜ ਗਿਆ ਅਤੇ (ਫਿਰ) ਯੁੱਧ ਨ ਮਚਾਇਆ।੨੨੨੮।

*ਨ੍ਰਿਪ ਬਾਚ ਬੀਰਨ ਸੋ*

*ਸਵੈਯਾ*

ਬਿਪਤ ਹੁਇ ਬਹੁ ਘਾਇਨ ਸੋ ਨ੍ਰਿਪ ਬੀਰਨ ਮੈ ਇਹ ਭਾਤਿ ਉਚਾਰਿਯੋ।
ਕੋਊ ਨ ਸੂਰ ਟਿਕਿਯੋ ਮੁਹ ਅਗ੍ਰਜ ਹਉ ਜਿਹ ਕੀ ਰਿਸਿ ਓਰਿ ਪਧਾਰਿਯੋ।
ਗਾਜਬੋ ਮੋ ਸੁਨਿ ਕੈ ਅਬ ਲਉ ਕਿਨਹੂ ਕਰ ਮੈ ਨਹੀ ਸਸਤ੍ਰ ਸੰਭਾਰਿਯੋ।
ਏਤੇ ਪੈ ਮੋ ਸੰਗਿ ਆਇ ਭਿਰਿਯੋ ਸੁ ਸਹੀ ਬ੍ਰਿਜ ਨਾਇਕ ਬੀਰੇ ਨਿਹਾਰਿਯੋ। ੨੨੨੯।

ਸ੍ਰੀ ਜਦੁਬੀਰ ਤੇ ਜੋ ਸਹਸ੍ਰ ਭੁਜ ਭਾਜਿ ਗਯੋ ਨਹਿ ਜੁਧੁ ਮਚਾਯੋ।
ਦ੍ਵੈ ਭੁਜ ਦੇਖਿ ਭਈ ਅਪੁਨੀ ਅਪੁਨੇ ਚਿਤ ਮੈ ਅਤਿ ਤ੍ਰਾਸ ਬਢਾਯੋ।
ਸੋ ਜਗ ਮੈ ਜਸੁ ਲੇਤਿ ਭਯੋ ਜਿਨਿ ਸ੍ਰੀ ਬ੍ਰਿਜ ਨਾਥਹਿ ਕੋ ਗੁਨ ਗਾਯੋ।
ਤਉ ਹੀ ਜਥਾ ਮਤਿ ਸੰਤ ਪ੍ਰਸਾਦ ਤੇ ਯੌ ਕਹਿ ਕੈ ਕਛੁ ਸ੍ਯਾਮ ਸੁਨਾਯੋ। ੨੨੩੦।

ਆਵਤ ਭਯੋ ਰਿਸ ਕੈ ਸਿਵ ਜੂ ਫਿਰਿ ਆਪੁਨੇ ਸੰਗ ਸਭੈ ਗਨ ਲੈ ਕੈ।
ਸ੍ਰੀ ਜਦੁਬੀਰ ਕੇ ਸਾਮੁਹੇ ਬੀਰ ਕਹੈ ਕਬਿ ਸ੍ਯਾਮ ਸੁ ਕ੍ਰੁਧਿਤ ਹ੍ਵੈ ਕੈ।
ਬਾਨ ਕ੍ਰਿਪਾਨ ਗਦਾ ਬਰਛੀ ਗਹਿ ਆਵਤ ਭੇ ਰਿਸਿ ਨਾਦ ਬਜੈ ਕੈ।
ਸੋ ਛਿਨ ਮੈ ਪ੍ਰਭ ਜੂ ਸਭ ਬੀਰ ਦਏ ਫੁਨਿ ਅੰਤ ਕੇ ਧਾਮਿ ਪਠੈ ਕੈ। ੨੨੩੧।

ਏਕ ਹਨੇ ਜਦੁਰਾਇ ਗਦਾ ਗਹਿ ਏਕ ਬਲੀ ਰਿਪੁ ਸੰਬਰ ਘਾਏ।
ਏਕ ਭਿਰੇ ਮੁਸਲੀਧਰ ਸੋ ਸੁ ਤੇ ਜੀਵਤ ਧਾਮ ਹੂ ਜਾਨ ਨ ਪਾਏ।
ਜੋ ਫਿਰਿ ਆਇ ਭਿਰੇ ਹਰਿ ਸੋ ਚਿਤ ਮੈ ਫੁਨਿ ਕੋਪ ਕੀ ਓਪ ਬਢਾਏ।
ਯੌ ਫਿਰਿ ਛੇਦਤ ਭਯੋ ਤਿਨ ਕਉ ਜੋਊ ਜੰਬੁਕ ਗੀਧਨ ਹਾਥਿ ਨ ਆਏ। ੨੨੩੨।

ਐਸੇ ਨਿਹਾਰਿ ਭਯੋ ਤਹਿ ਆਹਵ ਚਿਤ ਬਿਖੈ ਅਤਿ ਕ੍ਰੋਧ ਬਢਾਯੋ।
ਠੋਕਿ ਭੁਜਾ ਅਪਨੀ ਦੋਊ ਆਪ ਹੀ ਹਾਥ ਲੈ ਆਪਨੈ ਨਾਦ ਬਜਾਯੋ।
ਜਿਉ ਕੁਪ ਅੰਧਕ ਦੈਤ ਪੈ ਧਾਵਤ ਭਯੋ ਤਿਮ ਕੋਪ ਕੈ ਸ੍ਯਾਮ ਪੈ ਧਾਯੋ।
ਯੌ ਉਪਜੀ ਉਪਮਾ ਲਰਬੇ ਕਹੁ ਕੇਹਰਿ ਸੋ ਜਨੁ ਕੇਹਰਿ ਆਯੋ। ੨੨੩੩।

ਜੁਧ ਮੰਡਿਯੋ ਅਤਿ ਹੀ ਤਬਹੀ ਸਿਵ ਤਾਪ ਹੁਤੋ ਇਕ ਸੋਊ ਸੰਭਾਰਿਯੋ।
ਸ੍ਯਾਮ ਜੁ ਭੇਦ ਸਭੈ ਲਹਿ ਕੈ ਜੁਰ ਸੀਤ ਸੁ ਤਾਹੀ ਕੀ ਓਰਿ ਪਚਾਰਿਯੋ।
ਦੇਖਤ ਹੀ ਜੁਰ ਸੀਤ ਕਉ ਸੋ ਜੁਰ ਭਾਜਿ ਗਯੋ ਨ ਰਤੀ ਕੁ ਸੰਭਾਰਿਯੋ।
ਯੌ ਉਪਮਾ ਉਪਜੀ ਜੀਅ ਮੈ ਬਦਰਾ ਬਹਿਯੋ ਜਾਤ ਬਿਯਾਰ ਕੋ ਮਾਰਿਯੋ। ੨੨੩੪।

ਗਰਬ ਜਿਤੋ ਸਿਵ ਬੀਚ ਹੁਤੋ ਸਭ ਹੀ ਹਰਿ ਕ੍ਰੁਧ ਕੈ ਜੁਧੁ ਮਿਟਾਯੋ।
ਜੋ ਤਿਨ ਤੀਰਨ ਬ੍ਰਿਸਟ ਕਰੀ ਤਿਹ ਤੇ ਸਰ ਏਕ ਨੇ ਭੇਟਨ ਪਾਯੋ।



*ਰਾਜੇ ਨੇ ਸੂਰਮਿਆਂ ਪ੍ਰਤਿ ਕਿਹਾ--*

*ਸਵੈਯਾ*

ਬਹੁਤ ਘਾਓਆਂ ਨਾਲ ਦੁੱਖੀ ਹੋ ਕੇ, ਰਾਜੇ ਨੇ ਸੂਰਮਿਆਂ ਵਿਚ ਇਸ ਤਰ੍ਹਾਂ ਕਿਹਾ ਮੈਂ ਜਿਸ ਵਲ ਵੀ ਕ੍ਰੋਧ ਕਰ ਕੇ ਗਿਆ, ਮੇਰੇ ਸਾਹਮਣੇ ਕੋਈ ਵੀ ਸੂਰਵੀਰ ਨਹੀਂ ਟਿਕਿਆ। ਮੇਰੀ ਗਰਜ ਨੂੰ ਸੁਣ ਕੇ ਹੁਣ ਤਕ ਵੀ ਕਿਸੇ ਨੇ (ਆਪਣੇ) ਹੱਥ ਵਿਚ ਹਥਿਆਰ ਨਹੀਂ ਸੰਭਾਲਿਆ। ਇਤਨਾ ਕੁਝ ਹੁੰਦੇ ਹੋਏ ਵੀ, ਜੋ ਮੇਰੇ ਨਾਲ ਆ ਕੇ ਲੜਿਆ ਹੈ, ਉਹ ਕ੍ਰਿਸ਼ਨ ਸਚ ਮੁਚ ਹੀ ਵੀਰ ਯੋਧਾ ਹੈ।੨੨੨੯।

ਸ੍ਰੀ ਕ੍ਰਿਸ਼ਨ ਤੋਂ ਜੋ ਹਜ਼ਾਰ ਬਾਂਹਵਾਂ ਵਾਲਾ ਭਜ ਗਿਆ, ਉਸ ਨੇ (ਫਿਰ) ਯੁੱਧ ਨ ਮਚਾਇਆ। ਆਪਣੀਆਂ ਦੋ ਭੁਜਾਵਾਂ ਹੋਈਆਂ ਵੇਖ ਕੇ (ਉਸ ਨੇ) ਆਪਣੇ ਚਿਤ ਵਿਚ ਬਹੁਤ ਦੁਖ ਮਹਿਸੂਸ ਕੀਤਾ। ਜਿਸ ਨੇ ਸ੍ਰੀ ਕ੍ਰਿਸ਼ਨ ਦੇ ਗੁਣ ਗਾਏ ਹਨ, ਉਸ ਨੇ ਜਗਤ ਵਿਚ ਯਸ਼ ਖਟਿਆ ਹੈ। ਉਸੇ ਕਰ ਕੇ, ਸੰਤਾਂ ਦੀ ਮਿਹਰ ਨਾਲ (ਕਵੀ) ਸ਼ਿਆਮ ਨੇ ਇਸ ਤਰ੍ਹਾਂ ਕਹਿ ਕੇ ਕੁਝ (ਯਸ਼) ਸੁਣਾਇਆ ਹੈ।੨੨੩੦।

ਸ਼ਿਵ ਫਿਰ ਆਪਣੇ ਨਾਲ ਸਾਰੇ ਗਣ ਲੈ ਕੇ ਕ੍ਰੋਧਵਾਨ ਹੋ ਕੇ ਆ ਗਿਆ। ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਸਾਹਮਣੇ (ਸਾਰੇ) ਸੂਰਮੇ ਕ੍ਰੋਧਿਤ ਹੋ ਕੇ ਆ ਗਏ। ਬਾਣ, ਕ੍ਰਿਪਾਨ, ਗਦਾ ਅਤੇ ਬਰਛੀ (ਆਦਿ ਸ਼ਸਤ੍ਰ) ਪਕੜ ਕੇ ਅਤੇ ਕ੍ਰੋਧ ਨਾਲ ਨਾਦ ਵਜਾ ਕੇ ਆ ਗਏ। ਉਨ੍ਹਾਂ ਸਾਰਿਆਂ ਸੂਰਮਿਆਂ ਨੂੰ ਸ੍ਰੀ ਕ੍ਰਿਸ਼ਨ ਨੇ ਛਿਣ ਭਰ ਵਿਚ ਯਮਲੋਕ ਭੇਜ ਦਿੱਤਾ।੨੨੩੧।

ਇਕਨਾਂ ਨੂੰ ਸ੍ਰੀ ਕ੍ਰਿਸ਼ਨ ਨੇ ਗਦਾ ਨਾਲ ਮਾਰ ਦਿੱਤਾ ਅਤੇ ਇਕਨਾਂ ਨੂੰ ਸੰਬਰ ਦੇ ਵੈਰੀ (ਪ੍ਰਦੁਮਨ) ਨੇ ਖ਼ਤਮ ਕਰ ਦਿੱਤਾ। ਇਕ ਬਲਰਾਮ ਨਾਲ ਲੜੇ ਅਤੇ ਫਿਰ ਘਰ ਜੀਉਂਦੇ ਨਹੀਂ ਪਰਤੇ। ਜੋ ਫਿਰ ਸ੍ਰੀ ਕ੍ਰਿਸ਼ਨ ਨਾਲ ਆ ਕੇ ਲੜੇ ਉਨ੍ਹਾਂ ਨੇ (ਸ੍ਰੀ ਕ੍ਰਿਸ਼ਨ ਦੇ) ਚਿਤ ਵਿਚ ਓਜ ਨੂੰ ਵਧਾ ਦਿੱਤਾ। ਉਨ੍ਹਾਂ ਨੂੰ (ਸ੍ਰੀ ਕ੍ਰਿਸ਼ਨ ਨੇ) ਫਿਰ ਇਸ ਤਰ੍ਹਾਂ ਟੋਟੇ ਟੋਟੇ ਕਰ ਦਿੱਤਾ ਕਿ ਉਹ ਗਿੱਧਾਂ ਅਤੇ ਗਿਦੜਾਂ ਦੇ ਹੱਥ ਵੀ ਨਹੀਂ ਲਗੇ।੨੨੩੨।

ਉਥੇ ਇਸ ਤਰ੍ਹਾਂ ਦਾ ਯੁੱਧ ਵੇਖ ਕੇ (ਬਾਣਾਸੁਰ ਨੇ) ਚਿਤ ਵਿਚ ਬਹੁਤ ਕ੍ਰੋਧ ਵਧਾ ਲਿਆ। ਆਪਣੀਆਂ ਦੋਹਾਂ ਭੁਜਾਵਾਂ ਨੂੰ ਆਪਣੇ ਹੀ ਹੱਥਾਂ ਨਾਲ ਠੋਕ ਕੇ ਆਪ ਹੀ ਨਾਦ ਵਜਾਇਆ। ਜਿਵੇਂ ਕ੍ਰੋਧਿਤ ਹੋ ਕੇ ਅੰਧਕ ਦੈਂਤ ਉਤੇ ਹਮਲਾਵਰ ਹੋਇਆ ਸੀ, ਉਸ ਤਰ੍ਹਾਂ ਕ੍ਰੋਧ ਕਰ ਕੇ ਸ੍ਰੀ ਕ੍ਰਿਸ਼ਨ ਉਤੇ ਧਾ ਕੇ ਪੈ ਗਿਆ। (ਕਵੀ ਦੇ) ਮਨ ਵਿਚ ਇਸ ਤਰ੍ਹਾਂ ਉਪਮਾ ਪੈਦਾ ਹੋਈ ਮਾਨੋ ਸ਼ੇਰ ਨਾਲ ਲੜਨ ਲਈ ਸ਼ੇਰ ਆਇਆ ਹੋਵੇ।੨੨੩੩।

(ਜਦ) ਬਹੁਤ ਯੁੱਧ ਮਚ ਪਿਆ, ਤਦ ਸ਼ਿਵ ਨੇ, (ਉਸ ਕੋਲ) ਜੋ ਇਕ ਤਾਪ ਸੀ, ਉਸ ਨੂੰ ਸੰਭਾਲਿਆ (ਅਰਥਾਤ ਪ੍ਰੇਰਿਤ ਕੀਤਾ)। ਸ੍ਰੀ ਕ੍ਰਿਸ਼ਨ ਨੇ ਸਾਰੇ ਭੇਦ ਨੂੰ ਸਮਝ ਕੇ 'ਸੀਤ ਜ੍ਵਰ' (ਕਾਂਬੇ ਵਾਲੇ ਤਾਪ) ਨੂੰ ਉਸ ਵਲ ਭੇਜਿਆ। 'ਸੀਤ ਜ੍ਵਰ' ਨੂੰ ਵੇਖ ਕੇ 'ਤਾਪ' ਭਜ ਗਿਆ, ਜ਼ਰਾ ਵੀ ਨ ਸੰਭਲ ਸਕਿਆ। (ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ, (ਮਾਨੋ) ਪੌਣ ਦਾ ਮਾਰਿਆ ਹੋਇਆ ਬਦਲ ਉਡਿਆ ਜਾਂਦਾ ਹੋਵੇ।੨੨੩੪।

ਸ਼ਿਵ (ਦੇ ਮਨ) ਵਿਚ ਜਿਤਨਾ ਵੀ ਹੰਕਾਰ ਸੀ, (ਉਹ) ਸਾਰਾ ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਅਤੇ ਯੁੱਧ ਕਰ ਕੇ ਨਸ਼ਟ ਕਰ ਦਿੱਤਾ। ਉਸ ਨੇ ਜੋ ਤੀਰਾਂ ਦੀ ਝੜੀ ਲਾਈ ਸੀ, ਉਸ ਵਿਚੋਂ ਇਕ ਵੀ (ਤੀਰ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨੂੰ) ਛੋਹ ਨ ਸਕਿਆ। ਹੋਰ ਵੀ (ਸ਼ਿਵ

ਅਉਰ ਜਿਤੇ ਗਨ ਸੰਗ ਹੁਤੇ ਸਭ ਕੋ ਹਰਿ ਘਾਇ ਘਨੇ ਸੰਗਿ ਘਾਯੋ।
ਐਸੋ ਨਿਹਾਰ ਕੈ ਪਉਰਖ ਸ੍ਯਾਮ ਗਨਪਤਿ ਪਾਇਨ ਸੋ ਲਪਟਾਯੋ। ੨੨੩੫।

*ਸਿਵ ਬਾਚ*

*ਸਵੈਯਾ*

ਭੂਲ ਪਰਿਯੋ ਪ੍ਰਭ ਮੈ ਘਟ ਕਾਮ ਕੀਯੋ ਤੁਮ ਸੋ ਜੁ ਪੈ ਜੁਧ ਚਹਿਯੋ।
ਤੌ ਕਹਾ ਭਯੋ ਜੋ ਰਿਸਿ ਆਇ ਭਿਰਿਯੋ ਤੁ ਕਹਾ ਇਹ ਠਾ ਮੇਰੇ ਮਾਨ ਰਹਿਯੋ।
ਤੁਮਰੇ ਗੁਨ ਗਾਵਤ ਹੀ ਸਹਸ ਫਨਿ ਅਉਰ ਚਤੁਰਾਨਨ ਹਾਰਿ ਰਹਿਯੋ।
ਤੁਮਰੇ ਗੁਣ ਕਉਨ ਗਨੈ ਕਹ ਲਉ ਜਿਹ ਬੇਦ ਸਕੈ ਨਹਿ ਭੇਦ ਕਹਿਯੋ। ੨੨੩੬।

*ਕਬਿਯੋ ਬਾਚ*

*ਸਵੈਯਾ*

ਕਾ ਭਯੋ ਜੋ ਧਰਿ ਮੂੰਡ ਜਟਾ ਸੋ ਤਪੋਧਨ ਕੋ ਜਗ ਭੇਖ ਦਿਖਾਯੋ।
ਕਾ ਭਯੋ ਜੁ ਕੋਊ ਲੋਚਨ ਮੂੰਦਿ ਭਲੀ ਬਿਧਿ ਸੋ ਹਰਿ ਕੋ ਗੁਨ ਗਾਯੋ।
ਅਉਰ ਕਹਾ ਜੋ ਪੈ ਆਰਤੀ ਲੈ ਕਰਿ ਧੂਪ ਜਗਾਇ ਕੈ ਸੰਖ ਬਜਾਯੋ।
ਸ੍ਯਾਮ ਕਹੈ ਤੁਮ ਹੀ ਨ ਕਹੋ ਬਿਨ ਪ੍ਰੇਮ ਕਿਹੂ ਬ੍ਰਿਜ ਨਾਇਕ ਪਾਯੋ। ੨੨੩੭।

ਤਿਉ ਚਤੁਰਾਨਨ ਤਿਉਹੂ ਖੜਾਨਨ ਤਿਉ ਸਹਸਾਨਨ ਹੀ ਗੁਨ ਗਾਯੋ।
ਨਾਰਦ ਸਕ੍ਰ ਸਦਾ ਸਿਵ ਬ੍ਯਾਸ ਇਤੇ ਗੁਨ ਸ੍ਯਾਮ ਕੋ ਗਾਇ ਸੁਨਾਯੋ।
ਚਾਰੋ ਈ ਬੇਦ ਨ ਭੇਦ ਲਹਿਯੋ ਜਗ ਖੋਜਤ ਹੈ ਸਭ ਪਾਰ ਨ ਪਾਯੋ।
ਸ੍ਯਾਮ ਭਨੈ ਤੁਮ ਹੀ ਨ ਕਹੋ ਬਿਨ ਪ੍ਰੇਮ ਕਹੂ ਬ੍ਰਿਜਨਾਥ ਰਿਝਾਯੋ। ੨੨੩੮।

*ਸਿਵ ਜੂ ਬਾਚ ਕਾਨ੍ਹ ਜੂ ਸੋ*

*ਸਵੈਯਾ*

ਪਾਇ ਪਰਿਯੋ ਸਿਵ ਜੂ ਹਰਿ ਕੇ ਕਹਿਯੋ ਮੋ ਬਿਨਤੀ ਹਰਿ ਜੂ ਸੁਨਿ ਲੀਜੈ।
ਸੇਵਕ ਮਾਗਤ ਹੈ ਬਰੁ ਏਕ ਵਹੈ ਅਬ ਰੀਝਿ ਦਇਆ ਨਿਧਿ ਦੀਜੈ।
ਹੇਰਿ ਹਮੈ ਕਬਿ ਸ੍ਯਾਮ ਭਨੈ ਕਬਹੂੰ ਕਰੁਨਾ ਰਸ ਕੇ ਸੰਗਿ ਭੀਜੈ।
ਬਾਹੈ ਕਟੀ ਸਹਸ੍ਰਾਭੁਜ ਕੀ ਤੁ ਭਲੋ ਤਿਹ ਕੋ ਅਬ ਨਾਸੁ ਨ ਕੀਜੈ। ੨੨੩੯।

*ਕਾਨ੍ਹ ਜੂ ਬਾਚ ਸਿਵ ਜੂ ਪ੍ਰਤਿ*

*ਸਵੈਯਾ*

ਸੋ ਕਰਿਹੋ ਅਬ ਹਉ ਸੁਨਿ ਰੁਦ੍ਰ ਜੂ ਤੋ ਸੰਗਿ ਬੈਨ ਉਚਾਰਤ ਹਉ[1]।
ਬਾਹੈ ਕਟੀ ਤਿਹ ਭੂਲਿ ਨਿਹਾਰਿ ਅਬ ਹਉ ਹੂ ਸੁ ਕ੍ਰੋਧ ਨਿਵਾਰਤ ਹਉ।

੧. 'ਹੌ'



ਦੇ) ਨਾਲ ਜਿਤਨੇ ਗਣ ਸਨ, (ਉਨ੍ਹਾਂ) ਸਾਰਿਆਂ ਨੂੰ ਸ੍ਰੀ ਕ੍ਰਿਸ਼ਨ ਨੇ (ਤੀਰਾਂ ਦੇ) ਘਾਓਆਂ ਨਾਲ ਘਾਇਲ ਕਰ ਦਿੱਤਾ। ਸ੍ਰੀ ਕ੍ਰਿਸ਼ਨ ਦੀ ਇਸ ਤਰ੍ਹਾਂ ਦੀ ਬਹਾਦਰੀ ਵੇਖ ਕੇ ਸ਼ਿਵ (ਉਨ੍ਹਾਂ ਦੇ) ਪੈਰਾਂ ਨਾਲ ਲਿਪਟ ਗਿਆ।੨੨੩੫।

*ਸ਼ਿਵ ਨੇ ਕਿਹਾ--*

*ਸਵੈਯਾ*

ਹੇ ਪ੍ਰਭੂ! ਭੁਲ ਕਰ ਕੇ ਮੈਂ (ਅਜਿਹਾ) ਘਟੀਆ ਕੰਮ ਕੀਤਾ ਹੈ ਕਿ ਤੁਹਾਡੇ ਨਾਲ ਯੁੱਧ ਕਰਨਾ ਚਾਹਿਆ ਹੈ। ਤਾਂ ਕੀ ਹੋਇਆ, ਜੇ (ਮੈਂ) ਕ੍ਰੋਧ ਕਰ ਕੇ (ਤੁਹਾਡੇ ਨਾਲ) ਆ ਕੇ ਲੜਿਆ ਹਾਂ, ਫਿਰ ਕੀ ਹੋਇਆ, ਇਥੇ ਮੇਰਾ ਮਾਣ ਰਿਹਾ ਹੈ। ਤੇਰੇ ਗੁਣਾਂ ਨੂੰ ਗਾਉਣ ਵਾਲਾ ਸ਼ੇਸ਼ ਨਾਗ ਅਤੇ ਬ੍ਰਹਮਾ ਹਾਰ ਗਿਆ ਹੈ। ਤੁਹਾਡੇ ਗੁਣ ਨੂੰ ਕੋਈ ਕਿਥੋਂ ਤਕ ਗਿਣੇ, ਜਿਸ ਦਾ ਭੇਦ ਵੇਦ ਵੀ ਨਹੀਂ ਕਹਿ ਸਕਦੇ।੨੨੩੬।

*ਕਵੀ ਨੇ ਕਿਹਾ--*

*ਸਵੈਯਾ*

ਕੀ ਹੋਇਆ ਜੇ ਸਿਰ ਉਤੇ ਜਟਾਂ ਧਾਰਨ ਕਰ ਕੇ ਜਗਤ ਨੂੰ ਤਪਸਵੀਆਂ ਵਾਲਾ ਭੇਖ ਦਿਖਾਇਆ ਹੈ। ਕੀ ਹੋਇਆ ਜੇ ਦੋਹਾਂ ਅੱਖਾਂ ਨੂੰ ਚੰਗੀ ਤਰ੍ਹਾਂ ਬੰਦ ਕਰ ਕੇ ਹਰੀ ਦੇ ਗੁਣਾਂ ਦਾ ਗਾਇਨ ਕੀਤਾ ਹੈ। ਹੋਰ, ਕੀ ਹੋਇਆ ਜੇ ਹੱਥ ਵਿਚ ਆਰਤੀ ਲੈ ਕੇ ਅਤੇ ਧੂਪ ਜਗਾ ਕੇ ਸੰਖ ਵਜਾਇਆ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਤੁਸੀਂ ਹੀ ਕਿਉਂ ਨ ਦਸੋ ਕਿ ਬਿਨਾ ਪ੍ਰੇਮ ਦੇ ਕਿਸ ਨੇ ਸ੍ਰੀ ਕ੍ਰਿਸ਼ਨ ਨੂੰ ਪ੍ਰਾਪਤ ਕੀਤਾ ਹੈ।੨੨੩੭।

ਚਾਰ ਮੂੰਹਾਂ ਵਾਲਾ (ਬ੍ਰਹਮਾ), ਉਸੇ ਸਮਾਨ ਛੇ ਮੂਹਾਂ ਵਾਲਾ (ਕਾਰਤਿਕੇ) ਅਤੇ ਹਜ਼ਾਰ ਮੂੰਹਾਂ ਵਾਲਾ (ਸ਼ੇਸ਼ਨਾਗ) ਵੀ ਗੁਣ ਗਾਉਂਦਾ ਹੈ। ਨਾਰਦ, ਇੰਦਰ, ਸ਼ਿਵ, ਵਿਆਸ ਆਦਿ ਇਨ੍ਹਾਂ ਨੇ ਸ੍ਰੀ ਕ੍ਰਿਸ਼ਨ ਦੇ ਗੁਣਾਂ ਦਾ ਗਾਇਨ ਕੀਤਾ ਹੈ, ਚੌਹਾਂ ਹੀ ਵੇਦਾਂ ਨੇ ਭੇਦ ਨਹੀਂ ਪਾਇਆ। ਸਾਰਾ ਜਗਤ ਖੋਜ ਰਿਹਾ ਹੈ, (ਪਰ) ਕਿਸੇ ਨੇ ਵੀ ਪਾਰ ਨਹੀਂ ਪਾਇਆ। (ਕਵੀ) ਸ਼ਿਆਮ ਕਹਿੰਦੇ ਹਨ, ਤੁਸੀਂ ਹੀ ਕਿਉਂ ਨਹੀਂ ਦਸਦੇ ਕਿ ਬਿਨਾ ਪ੍ਰੇਮ ਦੇ ਕਿਸੇ ਨੇ ਸ੍ਰੀ ਕ੍ਰਿਸ਼ਨ ਨੂੰ ਪ੍ਰਸੰਨ ਕੀਤਾ ਹੈ।੨੨੩੮।

*ਸ਼ਿਵ ਨੇ ਕ੍ਰਿਸ਼ਨ ਨੂੰ ਕਿਹਾ--*

*ਸਵੈਯਾ*

ਸ਼ਿਵ ਜੀ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਗਿਆ ਅਤੇ ਕਹਿਣ ਲਗਿਆ -- ਹੇ ਕ੍ਰਿਸ਼ਨ ਜੀ! ਮੇਰੀ ਬੇਨਤੀ ਸੁਣ ਲਵੋ। (ਮੈਂ ਤੁਹਾਡਾ) ਸੇਵਕ ਇਕ ਵਰ ਮੰਗਦਾ ਹਾਂ, ਹੇ ਦਇਆ-ਨਿਧੀ! ਹੁਣ ਰੀਝ ਕੇ ਉਹ (ਵਰ) ਦੇ ਦਿਓ। ਕਵੀ ਸ਼ਿਆਮ ਕਹਿੰਦੇ ਹਨ, ਮੈਨੂੰ ਵੇਖ ਕੇ ਕਦੇ ਤਾਂ ਕਰੁਣ ਰਸ ਨਾਲ ਭਿਜ ਜਾਓ। ਸਹਸ੍ਰਬਾਹੁ ਦੀਆਂ (ਜੋ ਤੁਸੀਂ) ਬਾਂਹਵਾਂ ਕਟੀਆਂ ਹਨ, ਉਹ ਤਾਂ ਠੀਕ ਹੈ, (ਪਰ) ਹੁਣ ਉਸ ਨੂੰ ਨਸ਼ਟ ਨ ਕਰੋ।੨੨੩੯।

*ਕ੍ਰਿਸ਼ਨ ਜੀ ਨੇ ਸ਼ਿਵ ਪ੍ਰਤਿ ਕਿਹਾ--*

*ਸਵੈਯਾ*

ਹੇ ਰੁਦ੍ਰ ਜੀ! ਸੁਣੋ, ਜੋ ਹੁਣ ਮੈਂ ਕਹਾਂਗਾ, (ਉਹ) ਬੋਲ ਤੁਹਾਡੇ ਨਾਲ ਸਾਂਝੇ ਕਰਦਾ ਹਾਂ। ਉਸ ਦੀ ਭੁਲ ਵੇਖ ਕੇ ਬਾਂਹਵਾਂ ਕਟੀਆਂ ਹਨ, ਹੁਣ ਮੈਂ (ਆਪਣਾ) ਕ੍ਰੋਧ ਨਿਵਾਰਦਾ

ਪ੍ਰਹਲਾਦ ਕੋ ਪੌਤ੍ਰ ਕਹਾਵਤ ਹੈ ਸੁ ਇਹੈ ਜੀਅ ਮਾਹਿ ਬਿਚਾਰਤ ਹਉ।
ਤਾ ਤੇ ਡੰਡ ਹੀ ਦੈ ਕਰਿ ਛੋਰਿ ਦਯੋ ਇਹ ਤੇ ਨਾਹਿ ਤਾਹਿ ਸੰਘਾਰਤ ਹਉ। ੨੨੪੦।

ਯੌ ਬਖਸਾਇ ਕੈ ਸ੍ਯਾਮ ਜੂ ਸੋ ਤਿਹ ਭੂਪ ਕੋ ਸ੍ਯਾਮ ਕੇ ਪਾਇਨ ਡਾਰੋ।
ਭੂਲ ਕੈ ਭੂਪਤਿ ਕਾਮ ਕਰਿਯੋ ਅਬ ਹੇ ਪ੍ਰਭ ਜੂ ਤੁਮ ਕ੍ਰੋਧ ਨਿਵਾਰੋ।
ਪੌਤ੍ਰ ਕੋ ਬ੍ਯਾਹ ਕਰੋ ਇਹ ਕੀ ਦੁਹਿਤਾ ਸੰਗਿ ਅਉਰ ਕਛੂ ਮਨ ਮੈ ਨ ਬਿਚਾਰੋ।
ਯੌ ਕਰਿ ਬ੍ਯਾਹ ਸੰਗ ਊਖਹ ਲੈ ਅਨਰੁਧ ਕੋ ਸ੍ਯਾਮ ਜੂ ਧਾਮਿ ਸਿਧਾਰੋ। ੨੨੪੧।

ਜੋ ਸੁਨਿ ਹੈ ਗੁਨ ਸ੍ਯਾਮ ਜੂ ਕੇ ਫੁਨਿ ਅਉਰਨ ਤੇ ਅਰੁ ਆਪਨ ਗੈ ਹੈ।
ਆਪਨ ਜੋ ਪੜ ਹੈ ਪੜਵਾਇ ਹੈ ਅਉਰ ਕਬਿਤਨ ਬੀਚ ਬਨੈ ਹੈ।
ਸੋਵਤ ਜਾਗਤ ਧਾਵਤ ਧਾਮ ਸੁ ਸ੍ਰੀ ਬ੍ਰਿਜ ਨਾਇਕ ਕੀ ਸੁਧਿ ਲੈ ਹੈ।
ਸੋਊ ਸਦਾ ਕਬਿ ਸ੍ਯਾਮ ਭਨੈ ਫੁਨਿ ਯਾ ਭਵ ਭੀਤਰ ਫੇਰਿ ਨ ਐ ਹੈ। ੨੨੪੨।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਾਣਾਸੁਰ ਕੋ ਜੀਤਿ ਅਨਰੁਧ ਊਖਾ ਕੋ ਬ੍ਯਾਹ ਲਿਆਵਤ ਭਏ।*

## ਅਥ ਡਿਗ ਰਾਜਾ ਕੋ ਉਧਾਰ ਕਥਨੰ

*ਚੌਪਈ*

ਏਕ ਭੂਪ ਛਤ੍ਰੀ ਡਿਗ ਨਾਮਾ। ਧਰਿਯੋ ਤਾਹਿ ਕਿਰਲਾ ਕੋ ਜਾਮਾ।
ਸਭ ਜਾਦਵ ਮਿਲਿ ਖੇਲਨ ਆਏ। ਪ੍ਯਾਸੇ ਭਏ ਕੂਪ ਪਿਖਿ ਧਾਏ। ੨੨੪੩।

ਇਕ ਕਿਰਲਾ ਤਿਹ ਮਾਹਿ ਨਿਹਾਰਿਯੋ। ਕਾਢੈ ਯਾ ਕੋ ਇਹੈ ਬਿਚਾਰਿਯੋ।
ਕਾਢਨ ਲਗੇ ਨ ਕਾਢਿਯੋ ਗਯੋ। ਅਤਿ ਅਸਚਰਜ ਸਭਹਿਨ ਮਨਿ ਭਯੋ। ੨੨੪੪।

*ਜਾਦਵ ਬਾਚ ਕਾਨ੍ਹ ਜੂ ਸੋ*

*ਦੋਹਰਾ*

ਸਭ ਸੁਚਿੰਤ ਜਾਦਵ ਭਏ ਗਏ ਕ੍ਰਿਸਨ ਪੈ ਧਾਇ।
ਕਹਿ ਕਿਰਲਾ ਇਕ ਕੂਪ ਮੈ ਤਾ ਕੋ ਕਰਹੁ ਉਪਾਇ। ੨੨੪੫।

*ਕਬਿਤੁ*

ਸੁਨਤ ਹੀ ਬਾਤੈ ਸਭ ਜਾਦਵ ਕੀ ਜਦੁਰਾਇ
ਜਾਨਿਓ ਸਭ ਭੇਦ ਕਹੀ ਬਾਤ ਮੁਸਕਾਇ ਕੈ।
ਕਹਾ ਵਹ ਕੂਪ ਕਹਾ ਪਰਿਓ ਹੈ ਕਿਰਲਾ ਤਾ ਮੈ
ਬੋਲਤ ਭਯੋ ਯੌ ਮੁਹ ਦੀਜੀਐ ਦਿਖਾਇ ਕੈ।
ਆਗੇ ਆਗੇ ਸੋਊ ਘਨ ਸ੍ਯਾਮ ਤਿਨ ਪਾਛੇ ਪਾਛੈ
ਚਲਤ ਚਲਤ ਜੋ ਨਿਹਾਰਿਯੋ ਸੋਊ ਜਾਇ ਕੈ।
ਮਿਟਿ ਗਏ ਪਾਪ ਤਾ ਕੇ ਏਕੋ ਨ ਰਹਨ ਪਾਏ
ਭਯੋ ਨਰ ਜਬੈ ਹਰਿ ਲੀਨੋ ਹੈ ਉਠਾਇ ਕੈ। ੨੨੪੬।



ਹਾਂ। (ਇਹ ਆਪਣੇ ਆਪ ਨੂੰ) ਪ੍ਰਹਲਾਦ ਦਾ ਪੋਤਰਾ ਅਖਵਾਉਂਦਾ ਹੈ, ਸੋ ਇਹੀ ਗੱਲ ਮੈਂ ਮਨ ਵਿਚ ਵਿਚਾਰਦਾ ਹਾਂ। ਇਸੇ ਲਈ ਇਸ ਨੂੰ ਦੰਡ ਦੇ ਕੇ ਹੀ ਛੱਡ ਦਿੱਤਾ ਹੈ, ਇਸ ਕਰ ਕੇ ਇਸ ਨੂੰ ਸੰਘਾਰਦਾ ਨਹੀਂ ਹਾਂ।੨੨੪੦।

(ਸ਼ਿਵ ਨੇ) ਇਸ ਤਰ੍ਹਾਂ ਕ੍ਰਿਸ਼ਨ ਜੀ ਤੋਂ ਬਖ਼ਸ਼ਵਾ ਕੇ, ਉਸ ਰਾਜੇ ਨੂੰ ਸ੍ਰੀ ਕ੍ਰਿਸ਼ਨ ਦੇ ਪੈਰੀਂ ਪਾ ਦਿੱਤਾ। ਹੇ ਪ੍ਰਭੂ! ਭੁਲ ਕੇ ਰਾਜੇ ਨੇ (ਇਹ) ਕੰਮ ਕੀਤਾ ਹੈ, ਹੁਣ ਤੁਸੀਂ ਆਪਣੇ ਕ੍ਰੋਧ ਨੂੰ ਦੂਰ ਕਰ ਦਿਓ। (ਆਪਣੇ) ਪੋਤਰੇ ਦਾ ਵਿਆਹ ਇਸ ਦੀ ਪੁੱਤਰੀ ਨਾਲ ਕਰੋ, ਹੋਰ ਮਨ ਵਿਚ ਕੁਝ ਨ ਵਿਚਾਰੋ। ਹੇ ਕ੍ਰਿਸ਼ਨ ਜੀ! ਇਸ ਤਰ੍ਹਾਂ ਊਖਾ ਨਾਲ ਵਿਆਹ ਕਰ ਕੇ, ਅਨਰੁੱਧ ਨੂੰ ਲੈ ਕੇ ਘਰ ਜਾਓ।੨੨੪੧।

ਜੋ ਕ੍ਰਿਸ਼ਨ ਜੀ ਦੇ ਗੁਣ ਹੋਰਾਂ ਤੋਂ ਸੁਣਦਾ ਹੈ ਅਤੇ ਫਿਰ ਆਪ ਗਾਉਂਦਾ ਹੈ। ਜੋ ਆਪ ਪੜ੍ਹਦਾ ਹੈ, (ਦੂਜਿਆਂ ਨੂੰ) ਪੜ੍ਹਵਾਉਂਦਾ ਹੈ ਅਤੇ ਕਬਿੱਤਾਂ (ਕਵਿਤਾਵਾਂ) ਵਿਚ ਰਚਦਾ ਹੈ। ਸੌਂਦਿਆਂ, ਜਾਗਦਿਆਂ, ਘਰ ਵਿਚ ਤੁਰਦਿਆਂ ਫਿਰਦਿਆਂ ਸ੍ਰੀ ਕ੍ਰਿਸ਼ਨ ਦਾ ਸਿਮਰਨ ਕਰਦਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਉਹੀ ਹਮੇਸ਼ਾ ਲਈ ਫਿਰ ਇਸ ਭਵ-ਸਾਗਰ ਵਿਚ ਨਹੀਂ ਆਵੇਗਾ।੨੨੪੨।

*ਇਥੇ ਸ੍ਰੀ ਦਸਮ ਸਿਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬਾਣਾਸੁਰ ਨੂੰ ਜਿਤ ਕੇ ਅਨਰੁੱਧ ਊਖਾ ਨੂੰ ਵਿਆਹ ਲਿਆਏ, ਪ੍ਰਸੰਗ ਸਮਾਪਤ।*

## ਹੁਣ ਡਿਗ ਰਾਜੇ ਦੇ ਉੱਧਾਰ ਦਾ ਕਥਨ

*ਚੌਪਈ*

'ਡਿਗ' ਨਾਂ ਦਾ ਇਕ ਛਤ੍ਰੀ ਰਾਜਾ ਸੀ। ਉਸ ਨੇ ਕਿਰਲੇ ਦੀ ਦੇਹ ਧਾਰਨ ਕਰ ਲਈ। ਸਾਰੇ ਯਾਦਵ (ਬਾਲਕ) ਖੇਡਣ ਲਈ ਆ ਗਏ। (ਜਦੋਂ) ਪਿਆਸੇ ਹੋਏ, ਤਾਂ ਖੂਹ ਨੂੰ ਵੇਖ ਕੇ (ਉਧਰ ਵਲ) ਗਏ।੨੨੪੩।

(ਉਨ੍ਹਾਂ ਨੇ) ਉਸ ਵਿਚ ਕਿਰਲਾ ਵੇਖਿਆ। (ਫਿਰ) ਇਹ ਵਿਚਾਰ ਕੀਤਾ ਕਿ ਇਸ ਨੂੰ (ਬਾਹਰ) ਕਢਿਆ ਜਾਏ। (ਉਹ) ਕਢਣ ਲਗੇ, (ਪਰ ਉਨ੍ਹਾਂ ਤੋਂ) ਕਢਿਆ ਨ ਗਿਆ। (ਤਾਂ) ਸਭ ਦੇ ਮਨ ਵਿਚ ਅਸਚਰਜ ਹੋਇਆ।੨੨੪੪।

*ਯਾਦਵਾਂ ਨੇ ਕ੍ਰਿਸ਼ਨ ਨੂੰ ਕਿਹਾ--*

*ਦੋਹਰਾ*

ਸਾਰੇ ਯਾਦਵ ਚਿੰਤਿਤ ਹੋ ਗਏ ਅਤੇ ਕ੍ਰਿਸ਼ਨ ਪਾਸ ਭਜ ਕੇ ਗਏ। (ਉਨ੍ਹਾਂ ਨੇ) ਕਿਹਾ ਕਿ ਖੂਹ ਵਿਚ ਇਕ ਕਿਰਲਾ ਹੈ, ਉਸ ਨੂੰ (ਕਢਣ ਦਾ) ਉਪਾ ਕਰੋ।੨੨੪੫।

*ਕਬਿੱਤ*

ਸਾਰਿਆਂ ਯਾਦਵਾਂ ਦੀਆਂ ਗੱਲਾਂ ਸੁਣਦਿਆਂ ਹੀ, ਸ੍ਰੀ ਕ੍ਰਿਸ਼ਨ ਨੇ ਸਾਰਾ ਭੇਦ ਜਾਣ ਲਿਆ ਅਤੇ ਹਸ ਕੇ ਗੱਲ ਕਹੀ। ਕਿਥੇ ਹੈ ਉਹ ਖੂਹ, ਅਤੇ ਕਿਰਲਾ ਉਸ ਵਿਚ ਕਿਥੇ ਪਿਆ ਹੈ, (ਫਿਰ) ਇਸ ਤਰ੍ਹਾਂ ਕਹਿਣ ਲਗੇ ਕਿ ਮੈਨੂੰ ਵਿਖਾ ਦਿਓ। ਅਗੇ ਅਗੇ ਉਹ ਸਾਰੇ (ਯਾਦਵ) ਸਨ, ਅਤੇ ਸ੍ਰੀ ਕ੍ਰਿਸ਼ਨ ਉਨ੍ਹਾਂ ਦੇ ਪਿਛੇ ਪਿਛੇ ਸਨ। ਉਨ੍ਹਾਂ ਨੇ ਚਲਦਿਆਂ ਚਲਦਿਆਂ ਜਾ ਕੇ ਉਸ (ਕਿਰਲੇ) ਨੂੰ ਵੇਖਿਆ। (ਸ੍ਰੀ ਕ੍ਰਿਸ਼ਨ ਦੇ ਵੇਖਦਿਆਂ ਸਾਰ) ਉਸ ਦੇ ਸਾਰੇ ਪਾਪ ਮਿਟ ਗਏ, ਇਕ ਵੀ ਨ ਰਿਹਾ। ਜਦੋਂ ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਚੁਕਿਆ, (ਤਾਂ) ਉਹ ਪੁਰਸ਼ ਬਣ ਗਿਆ।੨੨੪੬।

*ਸਵੈਯਾ*

ਤਾਹੀ ਕੀ ਮੋਛ ਭਈ ਛਿਨ ਮੈ ਜਿਨ ਏਕ ਘਰੀ ਘਨ ਸ੍ਯਾਮ ਜੁ ਧ੍ਯਾਯੋ।
ਅਉਰ ਤਰੀ ਗਨਿਕਾ ਤਬ ਹੀ ਜਿਹ ਹਾਥ ਲਯੋ ਸੁਕ ਸ੍ਯਾਮ ਪੜਾਯੋ।
ਕੋ ਨ ਤਰਿਯੋ ਜਗ ਮੈ ਨਰ ਜਾਹਿ ਨਰਾਇਨ ਕੋ ਚਿਤਿ ਨਾਮੁ ਬਸਾਯੋ।
ਏਤੇ ਪੈ ਕਿਉ ਨ ਤਰੈ ਕਿਰਲਾ ਜਿਹ ਕੋ ਹਰਿ ਆਪਨ ਹਾਥ ਲਗਾਯੋ। ੨੨੪੭।

*ਤੋਟਕ*

ਜਬ ਹੀ ਸੋਊ ਸ੍ਯਾਮ ਉਠਾਇ ਲਯੋ। ਤਬ ਮਾਨੁਖ ਕੋ ਸੋਊ ਬੇਖ ਭਯੋ।
ਤਬ ਯੌ ਬ੍ਰਿਜ ਨਾਥ ਸੁ ਬੈਨ ਉਚਾਰੇ। ਤੋਰੋ ਦੇਸੁ ਕਹਾ ਤੋਰੋ ਨਾਮ ਕਹਾ ਰੇ। ੨੨੪੮।

*ਕਿਰਲਾ ਬਾਚ ਕਾਨ੍ਹ ਜੂ ਸੋ*

*ਸੋਰਠਾ*

ਡਿਗ ਮੇਰੋ ਥੋ ਨਾਉ ਏਕ ਦੇਸ ਕੋ ਭੂਪ ਹੋ।
ਸੋ ਤੁਮ ਕਥਾ ਸੁਨਾਉ ਜਾ ਤੇ ਹਉ ਕਿਰਲਾ ਭਯੋ। ੨੨੪੯।

*ਕਬਿਤੁ*

ਨਾਥ ਹਉ ਤੋ ਨਿਤਪ੍ਰਤਿ ਸੋਨੇ ਕੋ ਬਨਾਇ ਸਾਜ
ਗਊ ਸਤ ਦੇਤੋ ਦਿਜ ਸੁਤ ਕਉ ਬੁਲਾਇ ਕੈ।
ਏਕ ਗਉ ਮਿਲੀ ਮੇਰੀ ਪੁੰਨ ਕਰੀ ਗਊਅਨ ਸੋ
ਜੋ ਹਉ ਪੁੰਨ ਕਰਬੇ ਕਉ ਰਾਖਤ ਮੰਗਾਇ ਕੈ।
ਸੋਊ ਪੁੰਨ ਕਰੀ ਡੀਠ ਤਾਹੀ ਦਿਜ ਪਰੀ
ਕਹਿਯੋ ਮੇਰੀ ਗਊ ਤਾ ਕੋ ਧਨੁ ਦੈ ਰਹਿਓ ਸੁਨਾਇ ਕੈ।
ਵਾ ਨ ਧਨ ਲਯੋ ਮੋਹਿ ਇਹੈ ਸ੍ਰਾਪ ਦਯੋ
ਹੋਹੁ ਕਿਰਲਾ ਕੂਆ ਕੋ ਹਉ ਸੁ ਭਯੋ ਤਾ ਤੇ ਆਇ ਕੈ। ੨੨੫੦।

*ਦੋਹਰਾ*

ਤੁਮਰੇ ਕਰ ਤੇ ਛੂਅਤ ਅਬ ਮਿਟਿ ਗਏ ਸਗਰੇ ਪਾਪ।
ਸੋ ਫਲ ਲਹਿਯੋ ਜੁ ਬਹੁਤੁ ਦਿਨ ਮੁਨਿ ਕਰਿ ਪਾਵਤ ਜਾਪ। ੨੨੫੧।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਕਿਰਲਾ ਕੋ ਕੂਪ ਤੇ ਕਾਢ ਕੈ ਉਧਾਰ ਕਰਤ ਭਏ ਧਿਆਇ ਸੰਪੂਰਨੰ।*

## ਅਥ ਗੋਕੁਲ ਬਿਖੈ ਬਲਿਭਦ੍ਰ ਜੂ ਆਏ

*ਚੌਪਈ*

ਤਿਹ ਉਧਾਰਿ ਪ੍ਰਭ ਜੂ ਗ੍ਰਿਹਿ ਆਯੋ। ਗੋਕੁਲ ਕਉ ਬਲਿਭਦ੍ਰ ਸਿਧਾਯੋ।
ਆਇ ਨੰਦ ਕੇ ਪਾਇਨ ਲਾਗਿਯੋ। ਸੁਖੁ ਅਤਿ ਭਯੋ ਸੋਕ ਸਭ ਭਾਗਿਯੋ। ੨੨੫੨।



*ਸਵੈਯਾ*

ਉਸ ਦੀ ਛਿਣ ਵਿਚ ਖਲਾਸੀ ਹੋ ਗਈ ਜਿਸ ਨੇ ਇਕ ਘੜੀ ਲਈ ਕ੍ਰਿਸ਼ਨ ਜੀ ਦੀ ਆਰਾਧਨਾ ਕੀਤੀ। ਹੋਰ, ਗਣਿਕਾ ਉਸੇ ਵੇਲੇ ਤਰ ਗਈ ਜਿਸ ਨੇ ਹੱਥ ਉਤੇ ਤੋਤੇ ਨੂੰ ਲੈ ਕੇ ਸ਼ਿਆਮ (ਦੇ ਨਾਮ) ਨੂੰ ਪੜ੍ਹਾਇਆ ਸੀ। ਉਹ ਪੁਰਸ਼ ਭਵ-ਸਾਗਰ ਵਿਚੋਂ ਕਿਉਂ ਨਹੀਂ ਤਰੇਗਾ ਜਿਸ ਨੇ ਨਾਰਾਇਨ ਦਾ ਨਾਮ ਚਿਤ ਵਿਚ ਵਸਾਇਆ ਹੈ। ਇਸ ਤੇ ਭਲਾ (ਉਹ) ਕਿਰਲਾ ਕਿਉਂ ਮੁਕਤ ਨਹੀਂ ਹੋਵੇਗਾ ਜਿਸ ਨੂੰ ਸ੍ਰੀ ਕ੍ਰਿਸ਼ਨ ਨੇ ਆਪਣਾ ਹੱਥ ਲਗਾਇਆ ਹੈ।੨੨੪੭।

*ਤੋਟਕ*

ਜਦ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਉਠਾ ਲਿਆ, ਤਦ ਹੀ ਉਸ ਦਾ ਮਨੁੱਖ ਰੂਪ ਹੋ ਗਿਆ। ਤਦ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਇਸ ਤਰ੍ਹਾਂ ਬਚਨ ਕਹੇ ਕਿ ਤੇਰਾ ਦੇਸ ਕਿਹੜਾ ਹੈ ਅਤੇ ਤੇਰਾ ਨਾਂ ਕੀ ਹੈ?੨੨੪੮।

*ਕਿਰਲੇ ਨੇ ਕ੍ਰਿਸ਼ਨ ਨੂੰ ਕਿਹਾ--*

*ਸੋਰਠ*

'ਡਿਗ' ਮੇਰਾ ਨਾਂ ਸੀ ਅਤੇ (ਮੈਂ) ਇਕ ਦੇਸ ਦਾ ਰਾਜਾ ਸਾਂ। ਹੁਣ ਉਹ ਕਥਾ ਤੁਹਾਨੂੰ ਸੁਣਾਉਂਦਾ ਹਾਂ ਜਿਸ ਕਰ ਕੇ ਮੈਂ ਕਿਰਲਾ ਬਣਿਆ ਹਾਂ।੨੨੪੯।

*ਕਬਿੱਤ*

ਹੇ ਨਾਥ! ਮੈਂ ਨਿਤ ਸੋਨੇ ਨਾਲ ਸਜਾ ਕੇ, ਇਕ ਸੌ ਗਊਆਂ ਬ੍ਰਾਹਮਣ ਪੁੱਤਰਾਂ ਨੂੰ ਬੁਲਾ ਕੇ ਦਾਨ ਦਿਆ ਕਰਦਾ ਸਾਂ। ਇਕ ਗਊ, ਮੇਰੀਆਂ ਪੁੰਨ ਕੀਤੀਆਂ ਗਊਆਂ ਵਿਚੋਂ, ਫਿਰ ਆ ਕੇ ਉਨ੍ਹਾਂ ਗਊਆਂ ਵਿਚ ਮਿਲ ਗਈ ਜੋ ਮੈਂ ਪੁੰਨ ਕਰਨ ਲਈ ਮੰਗਵਾਈਆਂ ਹੋਈਆਂ ਸਨ। ਉਹ (ਗਊ ਫਿਰ) ਪੁੰਨ ਕਰ ਦਿੱਤੀ, (ਪਰ) ਉਸ ਉਤੇ ਬ੍ਰਾਹਮਣ ਦੀ ਨਜ਼ਰ ਪੈ ਗਈ। ਕਹਿਣ ਲਗਿਆ, ਇਹ ਮੇਰੀ ਗਊ ਹੈ। (ਮੈਂ) ਉਸ ਨੂੰ ਧਨ ਦੇ ਰਿਹਾ ਸਾਂ ਅਤੇ (ਆਪਣੀ ਗਲਤੀ) ਸੁਣਾ ਕੇ (ਖਿਮਾ ਮੰਗ ਰਿਹਾ ਸਾਂ)। (ਪਰ) ਉਸ ਨੇ ਧਨ ਨ ਲਿਆ ਅਤੇ ਮੈਨੂੰ ਇਹ ਸ੍ਰਾਪ ਦਿੱਤਾ ਕਿ (ਤੂੰ) ਖੂਹ ਦਾ ਕਿਰਲਾ ਹੋ ਜਾ। ਇਸ ਕਰ ਕੇ ਮੈਂ ਆ ਕੇ ਕਿਰਲਾ ਹੋ ਗਿਆ ਹਾਂ।੨੨੫੦।

*ਦੋਹਰਾ*

ਤੁਹਾਡੇ ਹੱਥ ਨਾਲ ਛੋਹੰਦਿਆਂ ਹੀ ਹੁਣ ਮੇਰੇ ਸਾਰੇ ਪਾਪ ਮਿਟ ਗਏ ਹਨ। (ਮੈਂ ਸਹਿਜ ਹੀ) ਉਹ ਫਲ ਪਾ ਲਿਆ ਹੈ ਜੋ ਮੁਨੀ ਲੋਗ ਬਹੁਤ ਦਿਨਾਂ ਤਕ ਜਪ ਕਰ ਕੇ ਪ੍ਰਾਪਤ ਕਰਦੇ ਹਨ।੨੨੫੧।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਕਿਰਲੇ ਨੂੰ ਖੂਹ ਤੋਂ ਕਢ ਕੇ ਉੱਧਾਰ ਕੀਤੇ ਜਾਣ ਦਾ ਅਧਿਆਇ ਸਮਾਪਤ।*

## ਹੁਣ ਗੋਕਲ ਵਿਚ ਬਲਭਦ੍ਰ (ਬਲਰਾਮ) ਜੀ ਆਏ

*ਚੌਪਈ*

ਉਸ (ਡਿਗ ਰਾਜੇ) ਦਾ ਉੱਧਾਰ ਕਰ ਸ੍ਰੀ ਕ੍ਰਿਸ਼ਨ ਜੀ ਘਰ ਆ ਗਏ ਅਤੇ ਬਲਭਦ੍ਰ ਗੋਕਲ ਵਲ ਚਲਾ ਗਿਆ। (ਗੋਕਲ)ਆ ਕੇ (ਬਲਭਦ੍ਰ) ਨੰਦ ਦੇ ਪੈਰੀਂ ਪਿਆ। (ਨੰਦ ਨੂੰ) ਬਹੁਤ ਸੁਖ ਪ੍ਰਾਪਤ ਹੋਇਆ ਅਤੇ ਸਾਰੇ ਗਮ ਦੂਰ ਹੋ ਗਏ।੨੨੫੨।

*ਸਵੈਯਾ*

ਨੰਦ ਕੇ ਪਾਇਨ ਲਾਗਿ ਹਲੀ ਚਲਿ ਕੈ ਜਸੁਧਾ ਹੂੰ ਕੇ ਮੰਦਿਰ ਆਯੋ।
ਦੇਖਤ ਹੀ ਤਿਹ ਕੋ ਕਬਿ ਸ੍ਯਾਮ ਸੁ ਪਾਇਨ ਊਪਰਿ ਸੀਸ ਝੁਕਾਯੋ।
ਕੰਠਿ ਲਗਾਇ ਲਯੋ ਕਹਿਯੋ ਸੋਊ ਯੌ ਮਨ ਮੈ ਕਬਿ ਸ੍ਯਾਮ ਬਨਾਯੋ।
ਸ੍ਯਾਮ ਜੂ ਲੇਤ ਕਬੈ ਹਮਰੀ ਸੁਧਿ ਮਾਇ ਯੌ ਰੋਇ ਕੈ ਤਾਤ ਸੁਨਾਯੋ। ੨੨੫੩।

*ਕਬਿਤੁ*

ਗੋਪੀ ਸੁਨਿ ਪਾਯੋ ਇਹ ਠਉਰ ਬਲਿਭਦ੍ਰ ਆਯੋ
ਸ੍ਯਾਮ ਆਯੋ ਹ੍ਵੈ ਹੈ ਮਾਗ ਸੇਧੁਰ ਭਰਤ ਹੈ।
ਬੇਸਰ ਬਿੰਦੂਆ ਤਨਿ ਭੂਖਨ ਬਨਾਇ
ਕਬਿ ਸ੍ਯਾਮ ਚਾਰੁ ਲੋਚਨਨ ਅੰਜਨੁ ਧਰਤ ਹੈ।
ਦਾਮਿਨੀ ਸੀ ਦਮਕ ਦਿਖਾਇ ਨਿਜ ਕਾਇ ਆਇ
ਬੂਝੈ ਮਾਤ ਭ੍ਰਾਤ ਕੀ ਨ ਸੰਕਾ ਕੋ ਕਰਤ ਹੈ।
ਦੀਜੈ ਘਨ ਸ੍ਯਾਮ ਕੀ ਬਤਾਇ ਸੁਧਿ ਹਾਇ ਹਮੈ
ਸ੍ਯਾਮ ਬਲਿਰਾਮ ਹਾ ਹਾ ਪਾਇਨ ਪਰਤ ਹੈ। ੨੨੫੪।

*ਕਬਿਯੋ ਬਾਚ*

*ਸੋਰਠਾ*

ਹਲੀ ਕੀਯੋ ਸਨਮਾਨ ਸਭ ਗੁਆਰਿਨ ਕੋ ਤਿਹ ਸਮੈ।
ਹਉ ਕਹਿ ਹਉ ਸੁ ਬਖਾਨਿ ਜਿਉ ਕਥ ਆਗੇ ਹੋਇ ਹੈ। ੨੨੫੫।

*ਸਵੈਯਾ*

ਏਕ ਸਮੈ ਮੁਸਲੀਧਰ ਤਾਹੀ ਮੈ ਆਨੰਦ ਸੋ ਇਕ ਖੇਲੁ ਮਚਾਯੋ।
ਯਾਹੀ ਕੇ ਪੀਵਨ ਕੋ ਮਦਰਾ ਹਿਤ ਸ੍ਯਾਮ ਜਲਾਧਿਪ ਦੈ ਕੈ ਪਠਾਯੋ।
ਪੀਵਤ ਭਯੋ ਤਬ ਸੋ ਮੁਸਲੀ ਮਦਿ ਮਤਿ ਭਯੋ ਮਨ ਮੈ ਸੁਖ ਪਾਯੋ।
ਨੀਰ ਚਹਿਯੋ ਜਮੁਨਾ ਕੀਯੋ ਮਾਨੁ ਸੁ ਐਚ ਲਈ ਹਲ ਸਿਉ ਕਬਿ ਗਾਯੋ। ੨੨੫੬।

*ਜਮੁਨਾ ਬਾਚ ਹਲੀ ਸੋ*

*ਸੋਰਠਾ*

ਲੇਹੁ ਹਲੀ ਤੁਮ ਨੀਰੁ ਬਿਨੁ ਦੀਜੈ ਨਹ ਦੋਸ ਦੁਖ।
ਸੁਨਹੁ ਬਾਤ ਰਨਧੀਰ ਹਉ ਚੇਰੀ ਜਦੁਰਾਇ ਕੀ। ੨੨੫੭।

*ਸਵੈਯਾ*

ਦੁਇ ਹੀ ਸੁ ਮਾਸ ਰਹੇ ਤਿਹ ਠਾ ਫਿਰਿ ਲੈਨ ਬਿਦਾ ਚਲਿ ਨੰਦ ਪੈ ਆਏ।
ਫੇਰਿ ਗਏ ਜਸੋਧਾ ਹੂ ਕੇ ਮੰਦਿਰ ਤਾ ਪਗ ਪੈ ਇਹ ਮਾਥ ਛੁਹਾਏ।



*ਸਵੈਯਾ*

ਨੰਦ ਦੇ ਪੈਰੀਂ ਪੈ ਕੇ ਬਲਰਾਮ (ਉਥੋਂ) ਚਲ ਕੇ ਜਸੋਧਾ ਦੇ ਘਰ ਵਿਚ ਆਇਆ। ਕਵੀ ਸ਼ਿਆਮ (ਕਹਿੰਦੇ ਹਨ), ਉਸ ਨੂੰ ਵੇਖਦਿਆਂ ਹੀ (ਬਲਰਾਮ ਨੇ) ਪੈਰਾਂ ਉਤੇ ਸਿਰ ਝੁਕਾ ਦਿੱਤਾ। ਕਵੀ ਸ਼ਿਆਮ (ਕਹਿੰਦੇ ਹਨ) (ਜਸੋਧਾ ਨੇ ਉਸ ਨੂੰ) ਗਲੇ ਨਾਲ ਲਗਾ ਲਿਆ ਅਤੇ ਉਹੀ ਕਿਹਾ ਜੋ ਮਨ ਵਿਚ ਸੋਚਿਆ। 'ਕਦੇ ਕ੍ਰਿਸ਼ਨ ਜੀ ਨੇ ਸਾਡੀ ਵੀ ਖਬਰ-ਸਾਰ ਲਈ ਹੈ'--ਇਸ ਤਰ੍ਹਾਂ ਰੋ ਕੇ ਮਾਤਾ ਨੇ ਆਪਣੇ ਪੁੱਤਰ (ਬਲਰਾਮ) ਨੂੰ (ਕਹਿ ਕੇ) ਸੁਣਾਇਆ।੨੨੫੩।

*ਕਬਿੱਤ*

ਗੋਪੀਆਂ ਨੇ ਸੁਣ ਲਿਆ ਕਿ ਉਸ ਥਾਂ (ਨੰਦ ਦੇ ਘਰ) ਬਲਰਾਮ ਆਇਆ ਹੈ। (ਫਿਰ ਮਨ ਵਿਚ ਵਿਚਾਰ ਪੈਦਾ ਹੋਇਆ ਕਿ) ਕ੍ਰਿਸ਼ਨ ਵੀ ਆਇਆ ਹੋਵੇਗਾ, (ਇਸ ਕਰ ਕੇ ਉਨ੍ਹਾਂ ਨੇ) ਮਾਂਗਾਂ ਵਿਚ ਸੰਧੂਰ ਭਰ ਲਿਆ। ਕਵੀ ਸ਼ਿਆਮ (ਕਹਿੰਦੇ ਹਨ), ਨੱਥ, ਬਿੰਦੀ ਅਤੇ ਸ਼ਰੀਰ ਉਤੇ ਗਹਿਣੇ ਤੇ ਬਸਤ੍ਰ ਸਜਾ ਕੇ ਸੁੰਦਰ ਨੈਣਾਂ ਵਿਚ ਕਜਲਾ ਪਾ ਲਿਆ। ਆਪਣੇ ਸ਼ਰੀਰ ('ਨਿਜ-ਕਾਇ') ਦੀ ਬਿਜਲੀ ਵਰਗੀ ਚਮਕ ਆ ਕੇ ਵਿਖਾਈ। (ਆ ਕੇ) ਮਾਂ, ਪਿਉ ਜਾਂ ਭਰਾ ਦੀ ਸ਼ਰਮ ਕੀਤੇ ਬਿਨਾ ਪੁਛਦੀਆਂ ਹਨ। ਹੇ ਬਲਰਾਮ! ਤੇਰੇ ਪੈਰੀਂ ਪੈਂਦੀਆਂ ਹਾਂ, ਹਾਇ ਸਾਨੂੰ ਬਦਲਾਂ ਵਰਗੇ ਕਾਲੇ ਕ੍ਰਿਸ਼ਨ ਬਾਰੇ ਕੁਝ ਤਾ ਦਸ ਦਿਓ।੨੨੫੪।

*ਕਵੀ ਨੇ ਕਿਹਾ--*

*ਸੋਰਠਾ*

ਬਲਰਾਮ ਨੇ ਉਸ ਵੇਲੇ ਸਾਰੀਆਂ ਗੋਪੀਆਂ ਦਾ ਸਨਮਾਨ ਕੀਤਾ। ਮੈਂ ਉਸ ਕਥਾ ਦਾ ਬਖਾਨ ਕਰਦਾ ਹਾਂ ਜੋ ਅਗੇ ਹੋਈ ਹੈ।੨੨੫੫।

*ਸਵੈਯਾ*

ਇਕ ਵਾਰ ਬਲਰਾਮ ਨੇ ਉਨ੍ਹਾਂ ਵਿਚ ਆਨੰਦ ਪੂਰਵਕ ਇਕ ਖੇਡ ਰਚਾਈ। ਇਸ ਦੇ ਪੀਣ ਲਈ ਸ਼ਿਆਮ ਨੇ ਵਰੁਨ ('ਜਲਾਧਿਪ') ਨੂੰ ਸ਼ਰਾਬ ਦੇ ਕੇ ਭੇਜਿਆ। ਉਸ ਵੇਲੇ ਬਲਰਾਮ ਨੇ ਸ਼ਰਾਬ ਪੀ ਲਈ ਅਤੇ ਮਸਤ ਹੋ ਗਿਆ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। (ਉਸ ਨੇ ਨਸ਼ੇ ਦੀ ਹਾਲਤ ਵਿਚ) ਪਾਣੀ ਚਾਹਿਆ, ਪਰ ਜਮਨਾ ਨੇ ਮਾਣ ਕਰ ਲਿਆ (ਅਤੇ ਬਲਰਾਮ ਕੋਲ ਨ ਆਈ)। (ਬਲਰਾਮ ਨੇ ਉਸ ਨੂੰ) ਹਲ ਨਾਲ ਖਿਚ ਲਿਆ। (ਇਸ ਤਰ੍ਹਾਂ) ਕਵੀਆਂ ਨੇ ਵਰਣਨ ਕੀਤਾ ਹੈ।੨੨੫੬।

*ਜਮਨਾ ਨੇ ਬਲਰਾਮ ਨੂੰ ਕਿਹਾ--*

*ਸੋਰਠਾ*

ਹੇ ਬਲਰਾਮ! ਤੁਸੀਂ ਪਾਣੀ ਲੈ ਲਵੋ, (ਪਰ) ਬਿਨਾ ਦੋਸ਼ ਮੈਨੂੰ ਦੁਖ ਨ ਦਿਓ। ਹੇ ਰਣਧੀਰ! (ਮੇਰੀ) ਗੱਲ ਸੁਣੋ, ਮੈਂ ਸ੍ਰੀ ਕ੍ਰਿਸ਼ਨ ਦੀ ਦਾਸੀ ਹਾਂ (ਇਸ ਲਈ ਤੁਹਾਡੀ ਆਗਿਆ ਦਾ ਪਾਲਨ ਨ ਕਰ ਸਕੀ)।੨੨੫੭।

*ਸਵੈਯਾ*

ਉਥੇ (ਬਲਰਾਮ) ਦੋ ਕੁ ਮਹੀਨੇ ਰਿਹਾ ਅਤੇ ਫਿਰ ਵਿਦਾ ਲੈਣ ਲਈ ਚਲ ਕੇ ਨੰਦ ਪਾਸ ਆ ਗਿਆ। ਫਿਰ ਜਸੋਧਾ ਦੇ ਘਰ ਵਲ ਚਲਾ ਗਿਆ ਅਤੇ ਉਸ ਦੇ ਪੈਰਾਂ ਉਤੇ

ਮਾਗਤ ਭਯੋ ਜਬ ਹੀ ਸੁ ਬਿਦਾ ਤਬ ਸੋਕ ਕੀਯੋ ਦੁਹ ਨੈਨ ਬਹਾਏ।
ਕੀਨੋ ਬਿਦਾ ਫਿਰਿ ਯੌ ਕਹਿ ਕੈ ਤੁਮ ਯੌ ਕਹੀਯੋ ਹਰਿ ਕਿਉ ਨਹੀ ਆਏ। ੨੨੫੮।

ਨੰਦ ਤੇ ਲੈ ਜਸੁਧਾ ਤੇ ਬਿਦਾ ਚੜਿ ਸ੍ਯੰਦਨ ਪੈ ਬਲਭਦ੍ਰ ਸਿਧਾਯੋ।
ਲਾਘਤ ਲਾਘਤ ਦੇਸ ਕਈ ਨਗ ਅਉਰ ਨਦੀ ਪੁਰ ਕੇ ਨਿਜਕਾਯੋ।
ਆ ਪਹੁਚਿਯੋ ਨ੍ਰਿਪ ਕੇ ਪੁਰ ਕੇ ਜਨ ਕਾਹੂ ਤੇ ਯੌ ਹਰਿ ਜੂ ਸੁਨਿ ਪਾਯੋ।
ਆਪ ਹੂੰ ਸ੍ਯੰਦਨ ਪੈ ਚੜ ਕੈ ਅਤਿ ਭ੍ਰਾਤ ਸੋ ਹੇਤ ਕੈ ਆਗੇ ਹੀ ਆਯੋ। ੨੨੫੯।

*ਦੋਹਰਾ*

ਅੰਕ ਭ੍ਰਾਤ ਦੋਊ ਮਿਲੇ ਅਤਿ ਪਾਯੋ ਸੁਖ ਚੈਨ।
ਮਦਰਾ ਪੀਵਤ ਅਤਿ ਹਸਤਿ ਆਏ ਅਪੁਨੇ ਐਨ। ੨੨੬੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਲਿਭਦ੍ਰ ਗੋਕੁਲ ਬਿਖੈ ਜਾਇ ਬਹੁਰ ਆਵਤ ਭਏ।*

## ਅਥ ਸਿਰਗਾਲ ਕੋ ਦੂਤ ਭੇਜਬੋ ਜੁ ਹਉ ਕ੍ਰਿਸਨ ਹੌ ਕਥਨੰ

*ਦੋਹਰਾ*

ਦੋਊ ਭ੍ਰਾਤ ਅਤਿ ਸੁਖੁ ਕਰਤ ਨਿਜ ਗ੍ਰਿਹਿ ਪਹੁਚੇ ਆਇ।
ਪਉਡਰੀਕ ਕੀ ਇਕ ਕਥਾ ਸੋ ਮੈ ਕਹਤ ਸੁਨਾਇ। ੨੨੬੧।

*ਸਵੈਯਾ*

ਦੂਤ ਸ੍ਰਿਗਾਲ ਪਠਿਯੋ ਹਰਿ ਕੋ ਕਹਿ ਹਉ ਹਰਿ ਹਉ ਤੁਹਿ ਕਿਉ ਕਹਵਾਯੋ।
ਭੇਖ ਸੋਊ ਕਰਿ ਦੂਰ ਸਬੈ ਕਬਿ ਸ੍ਯਾਮ ਅਬੈ ਜੋ ਤੈ ਭੇਖ ਬਨਾਯੋ।
ਤੈ ਰੇ ਗੁਆਰ ਹੈ ਗੋਕੁਲ ਨਾਥ ਕਹਾਵਤ ਹੈ ਡਰੁ ਤੋਹਿ ਨ ਆਯੋ।
ਕੈ ਇਹ ਦੂਤ ਕੋ ਮਾਨ ਕਹਿਯੋ ਨਹੀ ਪੇਖਿ ਹਉ ਲੀਨੋ ਸਭੈ ਦਲ ਆਯੋ। ੨੨੬੨।

*ਸੋਰਠਾ*

ਕ੍ਰਿਸਨ ਨ ਮਾਨੀ ਬਾਤ ਜੋ ਤਿਹ ਦੂਤ ਉਚਾਰਿਯੋ।
ਕਹੀ ਜਾਇ ਤਿਨ ਬਾਤ ਪਤਿ ਆਪਨ ਚੜਿ ਆਇਯੋ। ੨੨੬੩।

*ਸਵੈਯਾ*

ਕਾਸੀ ਕੇ ਭੂਪਤਿ ਆਦਿਕ ਭੂਪਨ ਕੋ ਸੁ ਸ੍ਰਿਗਾਲਹਿ ਸੈਨ ਬਨਾਯੋ।
ਸ੍ਰੀ ਬ੍ਰਿਜਨਾਥ ਇਤੈ ਅਤਿ ਹੀ ਮੁਸਲੀਧਰ ਆਦਿਕ ਸੈਨ ਬੁਲਾਯੋ।
ਜਾਦਵ ਅਉਰ ਸਭੈ ਸੰਗ ਲੈ ਹਰਿ ਸੋ ਹਰਿ ਜੁਧ ਮਚਾਵਨ ਆਯੋ।
ਆਇ ਦੁਹੂ ਦਿਸ ਤੇ ਪ੍ਰਗਟੇ ਭਟ ਯੌ ਕਹਿ ਕੈ ਕਬਿ ਸ੍ਯਾਮ ਸੁਨਾਯੋ। ੨੨੬੪।



ਮੱਥਾ ਰਖ ਦਿੱਤਾ। ਉਸ ਕੋਲੋਂ ਜਦੋਂ ਹੀ ਵਿਦਾ ਮੰਗਣ ਲਗਿਆ ਤਦ (ਜਸੋਧਾ ਨੇ) ਸ਼ੋਕ ਕੀਤਾ ਅਤੇ (ਉਸ ਦੇ) ਦੋਹਾਂ ਨੈਣਾਂ ਤੋਂ ਹੰਝੂ ਡਿਗ ਪਏ। ਫਿਰ ਇਸ ਤਰ੍ਹਾਂ ਕਹਿ ਕੇ ਵਿਦਾ ਕੀਤਾ--'ਤੂੰ ਜਾ ਕੇ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਹੀਂ ਕਿ ਉਹ ਕਿਉਂ ਨਹੀਂ ਆਇਆ'।੨੨੫੮।

ਨੰਦ ਅਤੇ ਜਸੋਧਾ ਪਾਸੋਂ ਵਿਦਾ ਲੈ ਕੇ ਅਤੇ ਰਥ ਉਤੇ ਸਵਾਰ ਹੋ ਕੇ ਬਲਰਾਮ ਚਲ ਪਿਆ। ਕਈ ਦੇਸ਼ਾਂ, ਪਰਬਤਾਂ, ਨਦੀਆਂ ਆਦਿ ਨੂੰ ਲੰਘਦਿਆਂ ਲੰਘਦਿਆਂ (ਆਪਣੇ) ਨਗਰ ਦੇ ਨੇੜੇ ਆ ਗਿਆ। (ਬਲਰਾਮ) ਰਾਜਾ (ਉਗ੍ਰਸੈਨ) ਦੇ ਨਗਰ ਕੋਲ ਆ ਪਹੁੰਚਿਆ ਹੈ ਅਤੇ ਸ੍ਰੀ ਕ੍ਰਿਸ਼ਨ ਨੇ ਕਿਸੇ ਵਿਅਕਤੀ ਪਾਸੋਂ ਇਹ ਗੱਲ ਸੁਣ ਲਈ। (ਸ੍ਰੀ ਕ੍ਰਿਸ਼ਨ) ਖ਼ੁਦ ਰਥ ਉਤੇ ਸਵਾਰ ਹੋ ਕੇ ਅਤਿ ਅਧਿਕ ਹਿਤ ਕਾਰਨ ਭਰਾ ਦੀ ਅਗਵਾਈ ਲਈ ਆਏ।੨੨੫੯।

*ਦੋਹਰਾ*

ਦੋਵੇਂ ਭਰਾ ਗਲਵਕੜੀ ਪਾ ਕੇ ਮਿਲੇ ਅਤੇ ਬਹੁਤ ਸੁਖ ਅਤੇ ਚੈਨ ਪ੍ਰਾਪਤ ਕੀਤਾ। ਸ਼ਰਾਬ ਪੀਂਦੇ ਹੋਏ ਅਤੇ ਹਸਦੇ ਹੋਏ ਆਪਣੇ ਘਰ ਆ ਗਏ।੨੨੬੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ 'ਬਲਭਦ੍ਰ ਗੋਕਲ ਵਿਚ ਜਾ ਕੇ ਫਿਰ ਪਰਤ ਆਏ' ਪ੍ਰਸੰਗ ਸਮਾਪਤ।*

## ਹੁਣ ਸ੍ਰਿਗਾਲ ਦਾ ਦੂਤ ਭੇਜਣਾ ਕਿ 'ਮੈਂ ਕ੍ਰਿਸ਼ਨ ਹਾਂ' ਦਾ ਕਥਨ

*ਦੋਹਰਾ*

ਦੋਵੇਂ ਭਰਾ ਬਹੁਤ ਸੁਖ ਮੰਨਾਉਂਦੇ ਹੋਏ ਆਪਣੇ ਘਰ ਆ ਪਹੁੰਚੇ। ਹੁਣ ਪੌਂਡ੍ਰਕ (ਸ੍ਰਿਗਾਲ) ਦੀ ਇਕ ਕਥਾ ਮੈਂ ਕਹਿ ਕੇ ਸੁਣਾਉਂਦਾ ਹਾਂ।੨੨੬੧।

*ਸਵੈਯਾ*

(ਰਾਜਾ) ਸ੍ਰਿਗਾਲ ਨੇ ਸ੍ਰੀ ਕ੍ਰਿਸ਼ਨ ਵਲ ਦੂਤ ਭੇਜ ਕੇ ਅਖਵਾਇਆ ਕਿ 'ਮੈਂ ਕ੍ਰਿਸ਼ਨ ਹਾਂ', ਤੂੰ (ਆਪਣੇ ਆਪ ਨੂੰ ਕ੍ਰਿਸ਼ਨ) ਕਿਉਂ ਅਖਵਾਇਆ ਹੈ। ਕਵੀ ਸ਼ਿਆਮ (ਕਹਿੰਦੇ ਹਨ), (ਰਾਜੇ ਨੇ ਕਿਹਾ ਕਿ) ਉਹ ਸਾਰਾ ਭੇਖ ਹੁਣੇ ਦੂਰ ਕਰ, ਜੋ ਤੂੰ ਭੇਖ ਬਣਾਇਆ ਹੋਇਆ ਹੈ। ਤੂੰ ਤਾਂ ਗਵਾਲਾ ਹੈਂ ਅਤੇ (ਆਪਣੇ ਆਪ ਨੂੰ) ਗੋਕਲ-ਨਾਥ ਅਖਵਾਉਂਦਾ ਹੈਂ, ਤੈਨੂੰ ਡਰ ਨਹੀਂ ਲਗਦਾ। ਜਾਂ ਤਾਂ ਇਸ ਦੂਤ ਦਾ ਕਿਹਾ ਮੰਨ ਲੈ, ਨਹੀਂ ਤਾਂ ਵੇਖ ਲੈ, ਮੈਂ ਸਾਰੀ ਸੈਨਾ ਲੈ ਕੇ ਆ ਰਿਹਾ ਹਾਂ।੨੨੬੨।

*ਸੋਰਠਾ*

ਸ੍ਰੀ ਕ੍ਰਿਸ਼ਨ ਨੇ ਉਹ ਗੱਲ ਨ ਮੰਨੀ ਜੋ ਦੂਤ ਨੇ ਕਹੀ। ਉਸ (ਦੂਤ) ਨੇ ਜਾ ਕੇ ਆਪਣੇ ਸੁਆਮੀ ਨੂੰ ਗੱਲ ਕਹਿ ਦਿੱਤੀ ਅਤੇ (ਰਾਜਾ ਸ੍ਰੀ ਕ੍ਰਿਸ਼ਨ ਉਤੇ) ਚੜ੍ਹ ਕੇ ਆ ਗਿਆ।੨੨੬੩।

*ਸਵੈਯਾ*

ਕਾਸ਼ੀ ਦੇ ਰਾਜੇ ਆਦਿਕ (ਹੋਰ) ਰਾਜਿਆਂ ਦੀ ਸ੍ਰਿਗਾਲ ਨੇ ਸੈਨਾ ਤਿਆਰ ਕੀਤੀ। ਇਧਰ ਸ੍ਰੀ ਕ੍ਰਿਸ਼ਨ ਨੇ ਵੀ ਬਲਰਾਮ ਆਦਿਕ (ਯੋਧਿਆਂ) ਨੂੰ ਬੁਲਾ ਕੇ ਸੈਨਾ (ਇਕੱਠੀ ਕੀਤੀ)। ਹੋਰ ਸਾਰੇ ਯਾਦਵਾਂ ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ, ਕ੍ਰਿਸ਼ਨ (ਅਰਥਾਤ ਸ੍ਰਿਗਾਲ) ਨਾਲ ਯੁੱਧ ਕਰਨ ਆ ਗਏ। ਕਵੀ ਸ਼ਿਆਮ ਨੇ ਇਸ ਤਰ੍ਹਾਂ ਕਹਿ ਕੇ ਸੁਣਾਇਆ ਕਿ ਦੋਹਾਂ ਧਿਰਾਂ ਦੇ ਯੋਧੇ (ਯੁੱਧ-ਭੂਮੀ ਵਿਚ) ਨਿਤਰ ਆਏ।੨੨੬੪।

ਸੈਨ ਜਬੈ ਦੁਹੂ ਓਰਨ ਕੀ ਜੁ ਦਈ ਜਬ ਆਪੁਸਿ ਬੀਚ ਦਿਖਾਈ।
ਮਾਨਹੁ ਮੇਘ ਪ੍ਰਲੈ ਦਿਨ ਕੇ ਉਮਡੇ ਦੋਊ ਇਉ ਉਪਮਾ ਜੀਅ ਆਈ।
ਬਾਹਰਿ ਹ੍ਵੈ ਬ੍ਰਿਜ ਨਾਇਕ ਸੈਨ ਤੇ ਸੈਨ ਦੁਹੂ ਇਹ ਬਾਤ ਸੁਨਾਈ।
ਠਾਢੇ ਰਹੈ ਦੋਊ ਸੈਨ ਦੋਊ ਹਮ ਮਾਡਿ ਹੈ ਯਾ ਭੂਅ ਬੀਚ ਲਰਾਈ। ੨੨੬੫।

ਯਾ ਘਨਿ ਸ੍ਯਾਮ ਕਹਿਯੋ ਸੁਨੋ ਸਭ ਮੈ ਹੋ ਤੇ ਤੈ ਘਨਿ ਸ੍ਯਾਮ ਕਹਾਯੋ।
ਯਾ ਤੇ ਸੈਨ ਸ੍ਰਿਗਾਲ ਲੈ ਆਯੋ ਹੈ ਹਉ ਹੁ ਤਬੈ ਦਲੁ ਲੈ ਸੰਗਿ ਧਾਯੋ।
ਕਾਹੇ ਕਉ ਸੈਨ ਲਰੈ ਦੋਊ ਆਪ ਮੈ ਕਉਤੁਕ ਦੇਖਹੁ ਠਾਢਿ ਸੁਨਾਯੋ।
ਸ੍ਯਾਮ ਭਨੈ ਲਰਬੋ ਰਨ ਮੈ ਹਮਰੋ ਅਰੁ ਯਾਹੀ ਹੀ ਕੋ ਬਨਿ ਆਯੋ। ੨੨੬੬।

*ਦੋਹਰਾ*

ਮਾਨਿ ਬਾਤ ਠਾਢੇ ਰਹੇ ਸੈਨ ਦੋਊ ਤਜਿ ਕ੍ਰੁਧ।
ਦੋਊ ਹਰਿ ਆਵਤ ਭਏ ਹਰਿ ਸਮਾਨ ਹਿਤ ਜੁਧ। ੨੨੬੭।

*ਸਵੈਯਾ*

ਆਏ ਹੈ ਮਤਿ ਕਰੀ ਜਨੁ ਦੁਇ ਲਰਬੇ ਕਹੁ ਸਿੰਘ ਦੋਊ ਜਨੁ ਆਏ।
ਅੰਤਕਿ ਅੰਤ ਸਮੈ ਜਨੁ ਈਸ ਸਪਛ ਮਨੋ ਗਿਰਿ ਜੂਝਨ ਧਾਏ।
ਕੈ ਦੋਊ ਮੇਘ ਪ੍ਰਲੈ ਦਿਨ ਕੇ ਨਿਧਿ ਨੀਰ ਦੋਊ ਕਿਧੋ ਕ੍ਰੋਧ ਬਢਾਏ।
ਮਾਨਹੁ ਰੁਦ੍ਰ ਹੀ ਕ੍ਰੋਧ ਭਰੇ ਦੋਊ ਹੈ ਮਨ ਮੈ ਲਖਿ ਯੌ ਕਬਿ ਪਾਏ। ੨੨੬੮।

*ਕਬਿਤੁ*

ਜੈਸੇ ਝੂਠ ਸਾਚ ਸੋ ਪਖਾਨ ਜੈਸੇ ਕਾਚ ਸੋ
ਅਉ ਪਾਰਾ ਜੈਸੇ ਆਚ ਸੋ ਪਤਊਆ ਜਿਉ ਲਹਿਰ ਸੋ।
ਜੈਸੇ ਗਿਆਨ ਮੋਹ ਸੋ ਬਿਬੇਕ ਜੈਸੇ ਦ੍ਰੋਹ ਸੋ
ਤਪਸੀ ਦਿਜ ਧ੍ਰੋਹਿ ਸੋ ਅਨਰ ਜੈਸੇ ਨਰ ਸੋ।
ਲਾਜ ਜੈਸੇ ਕਾਮ ਸੋ ਸੁ ਸੀਤ ਜੈਸੇ ਘਾਮੁ ਸੋ
ਅਉ ਪਾਪ ਰਾਮ ਨਾਮ ਸੋ ਅਛਰ ਜੈਸੇ ਛਰ ਸੋ।
ਸੂਮਤਾ ਜਿਉ ਦਾਨ ਸੋ ਜਿਉ ਕ੍ਰੋਧ ਸਨਮਾਨ ਸੋ
ਸੁ ਸ੍ਯਾਮ ਕਬਿ ਐਸੇ ਆਇ ਭਿਰਯੋ ਹਰਿ ਹਰਿ ਸੋ। ੨੨੬੯।

*ਸਵੈਯਾ*

ਜੁਧੁ ਭਯੋ ਅਤਿ ਹੀ ਸੁ ਤਹਾ ਤਬ ਸ੍ਰੀ ਬ੍ਰਿਜ ਨਾਇਕ ਚਕ੍ਰ ਸੰਭਾਰਿਯੋ।
ਮਾਰਤ ਹਉ ਤੁਹਿ ਏ ਰੇ ਸ੍ਰਿਗਾਲ ਮੈ ਸ੍ਯਾਮ ਭਨੈ ਇਮ ਸ੍ਯਾਮ ਪਚਾਰਿਯੋ।
ਛੋਰਿ ਸੁਦਰਸਨ ਦੇਤ ਭਯੋ ਸਿਰੁ ਸਤ੍ਰੁ ਕੋ ਮਾਰਿ ਜੁਦਾ ਕਰ ਡਾਰਿਯੋ।
ਮਾਨਹੁ ਕੁਮ੍ਹਾਰ ਲੈ ਤਾਗਹਿ ਕੋ ਚਕ ਤੇ ਫੁਨਿ ਬਾਸਨ ਕਾਟਿ ਉਤਾਰਿਯੋ। ੨੨੭੦।



ਜਦ ਦੋਹਾਂ ਪਾਸਿਆਂ ਦੀ ਸੈਨਾ ਨੇ ਆਪਸ ਵਿਚ ਇਕ ਦੂਜੇ ਨੂੰ ਵਿਖਾਲੀ ਦਿੱਤੀ। ਉਨ੍ਹਾਂ ਦੀ ਉਪਮਾ (ਕਵੀ ਦੇ) ਮਨ ਵਿਚ ਇਸ ਤਰ੍ਹਾਂ ਆਈ, ਮਾਨੋ ਪਰਲੋ ਦੇ ਮੇਘ ਉਮਡ ਕੇ ਆ ਗਏ ਹੋਣ। ਸ੍ਰੀ ਕ੍ਰਿਸ਼ਨ ਨੇ ਸੈਨਾ ਤੋਂ ਬਾਹਰ ਆ ਕੇ ਦੋਹਾਂ ਸੈਨਾਵਾਂ ਨੂੰ ਇਹ ਗੱਲ ਸੁਣਾਈ ਕਿ ਦੋਵੇਂ ਸੈਨਾਵਾਂ (ਆਪਣੀ ਥਾਂ ਸਿਰ) ਖੜੋਤੀਆਂ ਰਹਿਣ (ਕਿਉਂਕਿ) ਇਸ ਰਣ-ਭੂਮੀ ਵਿਚ ਅਸੀਂ ਦੋਵੇਂ ਹੀ ਯੁੱਧ ਕਰਾਂਗੇ।੨੨੬੫।

(ਹੇ ਸੂਰਮਿਓਂ! ਤੁਸੀਂ) ਸਾਰੇ ਸੁਣੋ, ਇਸ ਨੇ (ਆਪਣੇ ਆਪ ਨੂੰ) 'ਘਨਿ ਸ਼ਿਆਮ' ਅਖਵਾਇਆ ਹੈ ਅਤੇ ਮੈਂ ਵੀ 'ਘਨਿ ਸ਼ਿਆਮ' ਅਖਵਾਉਂਦਾ ਹਾਂ। ਇਸ ਲਈ ਸ੍ਰਿਗਾਲ ਸੈਨਾ ਲੈ ਕੇ ਆਇਆ ਹੈ ਅਤੇ ਮੈਂ ਵੀ ਸੈਨਾ ਲੈ ਕੇ ਆ ਪਹੁੰਚਿਆ ਹਾਂ। ਸਚ ਕਹਿੰਦਾ ਹਾਂ ਕਿ ਸੈਨਾਵਾਂ ਕਿਸ ਵਾਸਤੇ ਲੜਨ? ਦੋਵੇਂ ਆਪਣੀ ਆਪਣੀ ਥਾਂ ਉਤੇ ਖੜੋਤੀਆਂ ਹੋਈਆਂ ਕੌਤਕ ਵੇਖਣ। (ਕਵੀ) ਸ਼ਿਆਮ ਕਹਿੰਦੇ ਹਨ, ਰਣ-ਭੂਮੀ ਵਿਚ ਮੇਰਾ ਅਤੇ ਇਸ ਦਾ ਯੁੱਧ ਕਰਨਾ ਬਣਦਾ ਹੈ।੨੨੬੬।

*ਦੋਹਰਾ*

(ਸ੍ਰੀ ਕ੍ਰਿਸ਼ਨ ਦੀ) ਗੱਲ ਮੰਨ ਕੇ ਅਤੇ ਕ੍ਰੋਧ ਨੂੰ ਤਿਆਗ ਕੇ ਦੋਵੇਂ ਸੈਨਾਵਾਂ ਖੜੋਤੀਆਂ ਰਹੀਆਂ। ਦੋਵੇਂ ਕ੍ਰਿਸ਼ਨ ਸ਼ੇਰਾਂ ਵਾਂਗ ਯੁੱਧ ਕਰਨ ਲਈ ਆ ਗਏ।੨੨੬੭।

*ਸਵੈਯਾ*

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦੋ ਮਸਤ ਹਾਥੀ ਯੁੱਧ ਕਰਨ ਲਈ ਆਏ ਹੋਣ, ਜਾਂ ਮਾਨੋ ਦੋ ਸ਼ੇਰ ਆਏ ਹੋਣ। ਜਾਂ ਮਾਨੋ ਅੰਤ ਵੇਲੇ ਦੇ ਕਾਲ ਅਤੇ ਸ਼ਿਵ ਹੋਣ। ਜਾਂ ਮਾਨੋ ਦੋ ਖੰਭਾਂ ਵਾਲੇ ਪਰਬਤ ਲੜਨ ਲਈ ਆਏ ਹੋਣ। ਜਾਂ ਦੋਵੇਂ ਪਰਲੋ ਦੇ ਦਿਨ ਦੇ ਬਦਲ ਹੋਣ, ਜਾਂ ਦੋ ਸਮੁੰਦਰਾਂ ਨੇ ਕ੍ਰੋਧ ਵਧਾਇਆ ਹੋਵੇ। ਕਵੀ ਨੇ ਮਨ ਵਿਚ ਇਸ ਤਰ੍ਹਾਂ ਸਮਝਿਆ ਮਾਨੋ ਕ੍ਰੋਧ ਭਰੇ ਦੋ ਰੁਦ੍ਰ ਹੋਣ।੨੨੬੮।

*ਕਬਿੱਤ*

ਜਿਵੇਂ ਝੂਠ ਦਾ ਸਚ ਨਾਲ, ਪੱਥਰ ਦਾ ਕਚ ਨਾਲ, ਪਾਰੇ ਦਾ ਅੱਗ ਨਾਲ ਅਤੇ ਪੱਤਰਾਂ ਦਾ ਲਹਿਰਾਂ ਨਾਲ (ਸੰਘਰਸ਼ ਹੁੰਦਾ ਹੈ)। ਜਿਵੇਂ ਗਿਆਨ ਦਾ ਮੋਹ ਨਾਲ, ਵਿਵੇਕ ਦਾ ਦ੍ਰੋਹ ਨਾਲ, ਤਪਸੀ ਦਾ ਬ੍ਰਾਹਮਣ-ਦ੍ਰੋਹੀ ਨਾਲ ਅਤੇ ਕਾਇਰ ਦਾ ਸੂਰਮੇ ਨਾਲ (ਯੁੱਧ ਹੁੰਦਾ ਹੈ)। ਜਿਵੇਂ ਲਜਿਆ ਦਾ ਕਾਮ ਨਾਲ, ਠੰਡ ਦਾ ਧੁੱਪ ਨਾਲ, ਪਾਪ ਦਾ ਰਾਮ ਨਾਮ ਨਾਲ ਅਤੇ ਅਛਲ ਦਾ ਛਲ ਨਾਲ (ਮੁਕਾਬਲਾ ਹੁੰਦਾ ਹੈ)। ਜਿਵੇਂ ਕੰਜੂਸੀ ਦਾ ਦਾਨ ਨਾਲ, ਜਿਵੇਂ ਕ੍ਰੋਧ ਦਾ ਸਨਮਾਨ ਨਾਲ, ਕਵੀ ਸ਼ਿਆਮ (ਕਹਿੰਦੇ ਹਨ), ਇਸ ਤਰ੍ਹਾਂ (ਇਕ) ਕ੍ਰਿਸ਼ਨ (ਦੂਜੇ) ਕ੍ਰਿਸ਼ਨ (ਸ੍ਰਿਗਾਲ) ਨਾਲ ਆ ਕੇ ਯੁੱਧ ਕਰ ਰਿਹਾ ਹੈ।੨੨੬੯।

*ਸਵੈਯਾ*

ਉਥੇ ਬਹੁਤ ਤਕੜਾ ਯੁੱਧ ਹੋਇਆ, ਤਦ ਸ੍ਰੀ ਕ੍ਰਿਸ਼ਨ ਨੇ (ਸੁਦਰਸ਼ਨ) ਚੱਕਰ ਸੰਭਾਲ ਲਿਆ। (ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਵੰਗਾਰਿਆ--ਹੇ ਸ੍ਰਿਗਾਲ! ਮੈਂ ਤੈਨੂੰ (ਹੁਣੇ) ਮਾਰ ਰਿਹਾ ਹਾਂ। (ਇਹ ਕਹਿਣ ਉਪਰੰਤ ਸ੍ਰੀ ਕ੍ਰਿਸ਼ਨ ਨੇ) ਸੁਦਰਸ਼ਨ ਚੱਕਰ ਛੱਡ ਦਿੱਤਾ ਅਤੇ ਵੈਰੀ ਦੇ ਸਿਰ ਉਤੇ ਮਾਰ ਕੇ (ਉਸ ਨੂੰ) ਵਖਰਾ ਕਰ ਦਿੱਤਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕੁਮ੍ਹਿਆਰ ਨੇ ਧਾਗਾ ਲੈ ਕੇ, ਫਿਰ ਚਕ ਤੋਂ ਭਾਂਡੇ ਨੂੰ ਕਟ ਕੇ ਉਤਾਰ ਲਿਆ ਹੋਵੇ।੨੨੭੦।

ਦੇਖਿ ਸ੍ਰਿਗਾਲ ਹਨਿਯੋ ਰਨ ਮੈ ਇਕ ਕਾਸੀ ਕੋ ਭੂਪ ਹੁਤੋ ਸੋਊ ਧਾਯੋ।
ਸ੍ਰੀ ਬ੍ਰਿਜਨਾਥ ਸੋ ਸ੍ਯਾਮ ਭਨੈ ਅਤਿ ਹੀ ਤਿਹ ਆਇ ਕੈ ਜੁਧ ਮਚਾਯੋ।
ਮਾਰਿ ਮਚੀ ਅਤਿ ਜੋ ਤਿਹ ਠਾ ਸੁ ਤਬੈ ਤਿਹ ਸ੍ਯਾਮ ਜੂ ਚਕ੍ਰ ਚਲਾਯੋ।
ਜਿਉ ਅਰਿ ਆਗਲਿ ਕੋ ਕਟਿਯੋ ਸੀਸੁ ਤਿਹੀ ਬਿਧਿ ਯਾਹੀ ਕੋ ਕਾਟਿ ਗਿਰਾਯੋ। ੨੨੭੧।

ਸ੍ਰੀ ਬ੍ਰਿਜ ਨਾਇਕ ਜੂ ਜਬ ਏ ਦੋਊ ਸੈਨ ਕੇ ਦੇਖਤ ਕੋਪਿ ਸੰਘਾਰੇ।
ਫੂਲ ਭਈ ਮਨ ਸਬਨਨ ਕੇ ਤਬ ਰਾਜ ਉਠੀ ਸਹਨਾਇ ਨਗਾਰੇ।
ਅਉਰ ਜਿਤੇ ਅਰਿ ਬੀਰ ਹੁਤੇ ਸਭ ਆਪਨੇ ਆਪਨੇ ਧਾਮਿ ਸਿਧਾਰੇ।
ਫੂਲ ਪਰੇ ਨਭ ਮੰਡਲ ਤੇ ਘਨ ਜਿਉ ਘਨਿ ਸ੍ਯਾਮ ਪੈ ਸ੍ਯਾਮ ਉਚਾਰੇ। ੨੨੭੨।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਸ੍ਰਿਗਾਲ ਕਾਸ਼ੀ ਕੇ ਭੂਪ ਸਹਤ ਬਧਹ ਧਿਆਇ ਸੰਪੂਰਨੰ।*

## ਅਥ ਸੁਦਛਨ ਜੁਧੁ ਕਥਨੰ

*ਸਵੈਯਾ*

ਸੈਨ ਭਜਿਯੋ ਜਬ ਸਤ੍ਰੁਨ ਕੋ ਤਬ ਆਪਨੇ ਸੈਨ ਮੈ ਸ੍ਯਾਮ ਜੂ ਆਏ।
ਆਵਤ ਦੇਵ ਹੁਤੇ ਜਿਤਨੇ ਤਿਤਨੇ ਹਰਿ ਪਾਇਨ ਸੋ ਲਪਟਾਏ।
ਦੈ ਕੈ ਪ੍ਰਦਛਨ ਸ੍ਯਾਮ ਸਭੋ ਤਿਨ ਸੰਖ ਬਜਾਇ ਕੈ ਧੂਪ ਜਗਾਏ।
ਸ੍ਯਾਮ ਭਨੈ ਸਭ ਹੂ ਮਨ ਮੈ ਬ੍ਰਿਜ ਨਾਇਕ ਬੀਰ ਸਹੀ ਕਰਿ ਪਾਏ। ੨੨੭੩।

ਉਤ ਕੈ ਉਪਮਾ ਗ੍ਰਿਹਿ ਦਛ ਗਏ ਇਤਿ ਦ੍ਵਾਰਵਤੀ ਬ੍ਰਿਜ ਨਾਇਕ ਆਯੋ।
ਜਾਇ ਉਤੈ ਸਿਰੁ ਭੂਪ ਕੋ ਕਾਸੀ ਕੇ ਬੀਚ ਪਰਿਯੋ ਪੁਰਿ ਸੋਕ ਜਨਾਯੋ।
ਭਾਖਤ ਭੇ ਸਭ ਯੌ ਬਤੀਯਾ ਸੋਈ ਯੌ ਕਹਿ ਕੈ ਕਬਿ ਸ੍ਯਾਮ ਸੁਨਾਯੋ।
ਸ੍ਯਾਮ ਜੂ ਸੋ ਹਮਰੇ ਜੈਸੇ ਭੂਪਤਿ ਕਾਜ ਕੀਯੋ ਫਲੁ ਤੈਸੋ ਈ ਪਾਯੋ। ੨੨੭੪।

ਜਾ ਚਤੁਰਾਨਨ ਨਾਰਦ ਕੋ ਸਿਵ ਕੋ ਉਠ ਕੈ ਜਗ ਲੋਕ ਧਿਆਵੈ।
ਨਾਰ ਨਿਵਾਇ ਭਲੇ ਤਿਨ ਕੋ ਫੁਨਿ ਸੰਖ ਬਜਾਇ ਕੈ ਧੂਪ ਜਗਾਵੈ।
ਡਾਰ ਕੈ ਫੂਲ ਭਲੀ ਬਿਧਿ ਸੋ ਕਬਿ ਸ੍ਯਾਮ ਭਨੈ ਤਿਹ ਸੋ ਸਿਰ ਨਾਵੈ।
ਤੇ ਬ੍ਰਿਜਨਾਥ ਕੇ ਸਾਧਨ ਕੋ ਗੁਨ ਗਾਵਤ ਗਾਵਤ ਪਾਰ ਨ ਪਾਵੈ। ੨੨੭੫।

ਕਾਸੀ ਕੇ ਭੂਪ ਕੋ ਪੂਤ ਸੁਦਛਨ ਤਾ ਮਨ ਮੈ ਅਤਿ ਕ੍ਰੋਧ ਬਢਾਯੋ।
ਮੇਰੇ ਪਿਤਾ ਕੋ ਕੀਯੋ ਬਧੁ ਜਾਇ[੧] ਹਉ ਤਾਹਿ ਹਨੋ ਚਿਤ ਬੀਚ ਬਸਾਯੋ।
ਸੇਵ ਕਰੀ ਸਿਵ ਕੀ ਹਿਤ ਸੋ ਤਿਹ ਗਾਲੁ ਬਜਾਇ ਪ੍ਰਸੰਨ ਕਰਾਯੋ।
ਸ੍ਯਾਮ ਹਨੋ ਝਟ ਦੈ ਛਿਨ ਮੈ ਤਿਨਿ ਸ੍ਯਾਮ ਭਨੈ ਤਟ ਦੈ ਬਰੁ ਪਾਯੋ। ੨੨੭੬।

੧. 'ਜਾਹਿ'



ਸ਼੍ਰਿਗਾਲ ਨੂੰ ਯੁੱਧ ਵਿਚ ਮਾਰਿਆ ਗਿਆ ਵੇਖ, (ਤਦ ਉਸ ਥਾਂ ਤੇ) ਇਕ ਕਾਸ਼ੀ ਦਾ ਰਾਜਾ ਸੀ, ਉਸ ਨੇ ਧਾਵਾ ਕਰ ਦਿੱਤਾ। (ਕਵੀ) ਸ਼ਿਆਮ ਕਹਿੰਦੇ ਹਨ, ਉਸ ਨੇ ਆ ਕੇ ਸ੍ਰੀ ਕ੍ਰਿਸ਼ਨ ਨਾਲ ਤਕੜਾ ਯੁੱਧ ਮਚਾ ਦਿੱਤਾ। ਉਸ ਥਾਂ ਉਤੇ ਬਹੁਤ ਮਾਰ ਮਚੀ, ਉਸ ਸਮੇਂ ਸ੍ਰੀ ਕ੍ਰਿਸ਼ਨ ਨੇ (ਫਿਰ) ਚੱਕਰ ਚਲਾ ਦਿੱਤਾ। ਜਿਵੇਂ ਪਹਿਲੇ ਵੈਰੀ ਦਾ ਸਿਰ ਕਟਿਆ ਸੀ, ਉਸੇ ਤਰ੍ਹਾਂ ਇਸ ਦਾ (ਸਿਰ) ਵੀ ਕਟ ਕੇ ਸੁਟ ਦਿੱਤਾ।੨੨੭੧।

ਜਦ ਸ੍ਰੀ ਕ੍ਰਿਸ਼ਨ ਨੇ ਦੋਹਾਂ ਦੀਆਂ ਸੈਨਾਵਾਂ ਦੇ ਵੇਖਦਿਆਂ ਹੋਇਆਂ ਕ੍ਰੋਧਵਾਨ ਹੋ ਕੇ (ਉਨ੍ਹਾਂ ਦੋਹਾਂ ਨੂੰ ) ਮਾਰ ਦਿੱਤਾ, ਤਦ ਸਭ ਦਾ ਮਨ (ਖੁਸ਼ੀ ਨਾਲ) ਖਿੜ ਗਿਆ ਅਤੇ ਸ਼ਹਿਨਾਈਆਂ ਅਤੇ ਨਗਾਰੇ ਵਜਣ ਲਗ ਪਏ। ਹੋਰ ਜਿਤਨੇ ਵੀ ਵੈਰੀ ਸੂਰਮੇ ਸਨ, ਸਾਰੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ। (ਕਵੀ) ਸ਼ਿਆਮ ਕਹਿੰਦੇ ਹਨ, ਆਕਾਸ਼ ਮੰਡਲ ਤੋਂ ਸ੍ਰੀ ਕ੍ਰਿਸ਼ਨ ਉਤੇ ਫੂਲਾਂ ਦੀ ਬਰਖਾ ਹੋਣ ਲਗ ਗਈ।੨੨੭੨।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਵਾਤਰ ਦੇ ਸ੍ਰਿਗਾਲ ਦਾ ਕਾਸ਼ੀ ਦੇ ਰਾਜੇ ਸਹਿਤ ਬਧ ਅਧਿਆਇ ਸੰਪੂਰਨ।*

## ਹੁਣ ਸੁਦੱਛਨ ਦੇ ਯੁੱਧ ਦਾ ਕਥਨ

*ਸਵੈਯਾ*

ਜਿਸ ਵੇਲੇ ਵੈਰੀ ਦੀ ਸੈਨਾ ਭਜ ਗਈ, ਉਸ ਵੇਲੇ ਸ੍ਰੀ ਕ੍ਰਿਸ਼ਨ ਜੀ ਆਪਣੀ ਸੈਨਾ ਵਿਚ ਆ ਗਏ। ਜਿਤਨੇ ਵੀ ਦੇਵਤੇ ਸਨ, ਉਹ ਆ ਕੇ ਸ੍ਰੀ ਕ੍ਰਿਸ਼ਨ ਦੇ ਪੈਰਾਂ ਨਾਲ ਲਿਪਟ ਗਏ। ਉਨ੍ਹਾਂ ਸਾਰਿਆਂ ਨੇ ਸ੍ਰੀ ਕ੍ਰਿਸ਼ਨ ਦੀ ਪ੍ਰਦੱਛਣਾ ਕਰ ਕੇ ਅਤੇ ਧੂਪ ਜਗਾ ਕੇ ਸੰਖ ਵਜਾਏ। (ਕਵੀ) ਸ਼ਿਆਮ ਕਹਿੰਦੇ ਹਨ, ਸਾਰਿਆਂ ਨੇ (ਆਪਣੇ) ਮਨ ਵਿਚ ਸ੍ਰੀ ਕ੍ਰਿਸ਼ਨ ਨੂੰ ਸਹੀ ਸੂਰਵੀਰ ਵਜੋਂ ਪਛਾਣ ਲਿਆ।੨੨੭੩।

ਉਧਰ (ਸ੍ਰੀ ਕ੍ਰਿਸ਼ਨ ਦੀ) ਸਿਫਤ ਕਰ ਕੇ (ਰਾਜਾ) ਦੱਛ (ਦਕਸ਼) ਆਪਣੇ ਘਰ ਨੂੰ ਚਲਿਆ ਗਿਆ ਅਤੇ ਇਧਰ ਸ੍ਰੀ ਕ੍ਰਿਸ਼ਨ ਦੁਆਰਿਕਾ ਆ ਗਏ। ਉਧਰ (ਕਾਸ਼ੀ ਦੇ) ਰਾਜੇ ਦਾ ਸਿਰ ਕਾਸ਼ੀ ਵਿਚ ਜਾ ਕੇ ਡਿਗਿਆ, (ਫਲਸਰੂਪ) ਨਗਰ ਵਾਸੀਆਂ ਨੇ ਸੋਗ ਮੰਨਾਇਆ। ਸਾਰੇ (ਲੋਕ) ਇਸ ਤਰ੍ਹਾਂ ਦੀਆਂ ਗੱਲਾਂ ਕਰਨ ਲਗ ਗਏ, ਜਿਨ੍ਹਾਂ ਨੂੰ ਕਵੀ ਸ਼ਿਆਮ ਨੇ ਇਸ ਤਰ੍ਹਾਂ ਕਹਿ ਕੇ ਸੁਣਾਇਆ। ਜਿਸ ਤਰ੍ਹਾਂ ਸਾਡੇ ਰਾਜੇ ਨੇ ਸ੍ਰੀ ਕਿਸ਼ਨ ਨਾਲ ਵਿਵਹਾਰ ਕੀਤਾ ਸੀ, ਉਸੇ ਤਰ੍ਹਾਂ ਦਾ (ਉਸ ਨੇ) ਫਲ ਪ੍ਰਾਪਤ ਕੀਤਾ ਹੈ।੨੨੭੪।

ਜਿਸ ਬ੍ਰਹਮਾ, ਨਾਰਦ ਅਤੇ ਸ਼ਿਵ ਨੂੰ, ਸੰਸਾਰ ਦੇ ਲੋਕ ਉਠ ਕੇ ਧਿਆਉਂਦੇ ਹਨ। ਉਨ੍ਹਾਂ ਨੂੰ ਚੰਗੀ ਤਰ੍ਹਾਂ ਫੁਲ ਚੜ੍ਹਾ ਕੇ, ਸਿਰ ਝੁਕਾ ਕੇ ਅਤੇ ਫਿਰ ਧੂਪ ਜਗਾ ਕੇ ਸੰਖ ਵਜਾਉਂਦੇ ਹਨ। ਕਵੀ ਸ਼ਿਆਮ ਕਹਿੰਦੇ ਹਨ ਚੰਗੀ ਤਰ੍ਹਾਂ ਫੁਲ ਚੜ੍ਹਾ ਕੇ, ਉਨ੍ਹਾਂ ਨੂੰ ਸਿਰ ਝੁਕਾਉਂਦੇ ਹਨ। ਉਹ ਵੀ ਸ੍ਰੀ ਕ੍ਰਿਸ਼ਨ ਦੇ ਭੇਦ ਨੂੰ ਪਾਣ ਲਈ (ਉਸ ਦੇ) ਗੁਣ ਗਾ ਗਾ ਕੇ ਵੀ, ਅੰਤ ਨੂੰ ਨਹੀਂ ਪਾ ਸਕੇ।੨੨੭੫।

ਕਾਸ਼ੀ ਦੇ ਰਾਜੇ ਦਾ ਪੁੱਤਰ ਸੁਦੱਛਨ ਨੇ ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾ ਲਿਆ। ਮੇਰੇ ਪਿਤਾ ਦਾ ਜਿਸ ਨੇ ਬਧ ਕੀਤਾ ਹੈ, ਮੈਂ ਉਸ ਨੂੰ ਮਾਰਾਂਗਾ, ਮਨ ਵਿਚ (ਇਹ ਗੱਲ) ਵਸਾ ਲਈ। ਉਸ ਨੇ ਸ਼ਿਵ ਦੀ ਸੇਵਾ ਕੀਤੀ ਅਤੇ ਬਕਰੇ ਵਜਾ ਵਜਾ ਕੇ ਉਸ ਨੂੰ ਪ੍ਰਸੰਨ ਕਰ ਲਿਆ। (ਕਵੀ) ਸ਼ਿਆਮ ਕਹਿੰਦੇ ਹਨ, 'ਮੈਂ ਝਟ ਹੀ ਛਿਣ ਭਰ ਵਿਚ ਕ੍ਰਿਸ਼ਨ ਨੂੰ ਮਾਰ ਦਿਆਂ', ਇਹ ਵਰ (ਉਸ ਨੇ) ਤੁਰਤ (ਸ਼ਿਵ ਪਾਸੋਂ) ਪ੍ਰਾਪਤ ਕਰ ਲਿਆ।੨੨੭੬।

*ਰੁਦ੍ਰ ਬਾਚ ਦਛ ਸੋ*

*ਚੌਪਈ*

ਤਬ ਸਿਵ ਜੂ ਫਿਰ ਯੌ ਉਚਰੋ। ਹਰਿ ਕੇ ਬਧ ਹਿਤ ਹੋਮਹਿ ਕਰੋ।
ਤਾ ਤੇ ਮੂਰਤਿ ਏਕ ਨਿਕਰਿ ਹੈ। ਸੋ ਹਰਿ ਜੀ ਕੇ ਪ੍ਰਾਨਨ ਹਰਿ ਹੈ। ੨੨੭੭।

*ਦੋਹਰਾ*

ਏਕ ਕਹੀ ਤਿਹ ਜੁਧ ਸਮੈ ਜੋ ਕੋਊ ਬਿਮੁਖ ਕਰਾਇ।
ਤਾ ਪੈ ਬਲੁ ਨਹਿ ਚਲਿ ਸਕੈ ਤੁਹਿ ਮਾਰੈ ਫਿਰਿ ਆਇ। ੨੨੭੮।

*ਸਵੈਯਾ*

ਐਸੇ ਸੁਦਛਨ ਕੋ ਜਬ ਹੀ ਕਬਿ ਸ੍ਯਾਮ ਭਨੈ ਅਸ ਰੁਦ੍ਰ ਬਖਾਨਿਯੋ।
ਸੋ ਉਨਿ ਕਾਜ ਕੀਯੋ ਉਠ ਕੈ ਅਪੁਨੇ ਮਨ ਮੈ ਅਤਿ ਹੀ ਹਰਿਖਾਨਿਯੋ।
ਹੋਮ ਕੀਓ ਤਿਨਿ ਪਾਵਕ ਮੈ ਘ੍ਰਿਤ ਅਛਤ ਜਉ ਜੈਸੇ ਬੇਦਨ ਬਖਾਨਿਯੋ।
ਰੁਦ੍ਰ ਕੇ ਭਾਖਬੇ ਕੋ ਸੁ ਕਛੂ ਕਬਿ ਸ੍ਯਾਮ ਭਨੈ ਜੜ ਭੇਦ ਨ ਜਾਨਿਯੋ। ੨੨੭੯।

ਤਉ ਨਿਕਸੀ ਤਿਹ ਤੇ ਪ੍ਰਿਤਮਾ ਇਹ ਦੇਖਤ ਹੀ ਸਭ ਕਉ ਡਰੁ ਆਵੈ।
ਕਉਨ ਬਲੀ ਪ੍ਰਗਟਿਯੋ ਜਗ ਮੈ ਇਹ ਧਾਵਤ ਅਗ੍ਰਜ ਕੋ ਠਹਰਾਵੈ।
ਠਾਢੀ ਭਈ ਕਰਿ ਲੈ ਕੈ ਗਦਾ ਅਤਿ ਰੋਸ ਕੈ ਦਾਤ ਸੋ ਦਾਤ ਬਜਾਵੈ।
ਐਸੇ ਲਖਿਯੋ ਸਭ ਹੂ ਇਹ ਤੇ ਬ੍ਰਿਜ ਨਾਇਕ ਜੀਵਤ ਜਾਨ ਨ ਪਾਵੈ। ੨੨੮੦।

*ਚੌਪਈ*

ਤਬ ਦਿਸ ਦ੍ਵਾਰਵਤੀ ਕੀ ਧਾਈ। ਅਤਿ ਚਿਤਿ ਅਪਨੇ ਕ੍ਰੋਧ ਬਢਾਈ।
ਸ੍ਰੀ ਬ੍ਰਿਜਨਾਥ ਇਤੈ ਸੁਨਿ ਪਾਯੋ। ਏਕ ਤੇਜ ਕੋਊ ਹਮ ਪੈ ਆਯੋ। ੨੨੮੧।

ਜੋ ਇਹ ਕੇ ਫੁਨਿ ਅਗ੍ਰਜ ਆਵੈ। ਸੋ ਸਭ ਭਸਮ ਹੋਤ ਹੀ ਜਾਵੈ।
ਜੋ ਇਹ ਸੰਗਿ ਮਾਡਿ ਰਨ ਲਰੈ। ਸੋ ਜਮ ਲੋਕਿ ਪਯਾਨੋ ਕਰੈ। ੨੨੮੨।

*ਸਵੈਯਾ*

ਜੋ ਉਹਿ ਕੇ ਮੁਖ ਆਇ ਗਯੋ ਪ੍ਰਭ ਸੋ ਉਨ ਹੂ ਛਿਨ ਮਾਹਿ ਜਰਾਯੋ।
ਯੌ ਸੁਨਿ ਬਾਤ ਚੜਿਯੋ ਰਥ ਪੈ ਹਰਿ ਤਾਹੀ ਕੇ ਸਾਮੁਹੇ ਚਕ੍ਰ ਚਲਾਯੋ।
ਚਕ੍ਰ ਸੁਦਰਸਨ ਕੇ ਤਿਨ ਅਗ੍ਰ ਨ ਤਾਹੀ ਕੋ ਪਉਰਖ ਨੈਕੁ ਬਸਾਯੋ।
ਅੰਤ ਖਿਸਾਇ ਚਲੀ ਫਿਰ ਕੈ ਕਬਿ ਸ੍ਯਾਮ ਕਹੈ ਸੋਊ ਭੂਪਤਿ ਆਯੋ। ੨੨੮੩।

---

੧. 'ਰੁਦ੍ਰ ਬਾਚ ਸਿਵ ਜੂ ਸੋ'



*ਰੁਦ੍ਰ ਨੇ ਦੱਛ ਨੂੰ ਕਿਹਾ --*

*ਚੌਪਈ*

ਤਦ ਫਿਰ ਸ਼ਿਵ ਜੀ ਨੇ ਇਸ ਤਰ੍ਹਾਂ ਕਿਹਾ ਕਿ ਕ੍ਰਿਸ਼ਨ ਦੇ ਬਧ ਲਈ (ਪਹਿਲਾਂ) ਹੋਮ ਕਰ। ਉਸ (ਹਵਨ ਕੁੰਡ) ਵਿਚੋਂ ਇਕ ਮੂਰਤੀ ਨਿਕਲੇਗੀ ਜੋ ਕ੍ਰਿਸ਼ਨ ਜੀ ਦੇ ਪ੍ਰਾਣਾਂ ਨੂੰ ਨਸ਼ਟ ਕਰੇਗੀ।੨੨੭੭।

*ਦੋਹਰਾ*

ਇਕ (ਇਹ ਗੱਲ ਵੀ) ਕਹੀ ਕਿ ਯੁੱਧ ਵਿਚ ਜੋ ਕੋਈ ਉਸ (ਮੂਰਤੀ ਨੂੰ) ਬੇਮੁਖ ਕਰ ਦੇਵੇਗਾ (ਅਰਥਾਤ ਪਿਛੇ ਪਰਤਾ ਦੇਵੇਗਾ), ਉਸ ਉਤੇ (ਤੇਰਾ) ਬਲ ਨਹੀਂ ਚਲ ਸਕੇਗਾ ਅਤੇ ਉਹ ਤੈਨੂੰ ਆ ਕੇ ਮਾਰ ਦੇਵੇਗਾ।੨੨੭੮।

*ਸਵੈਯਾ*

ਕਵੀ ਸ਼ਿਆਮ ਕਹਿੰਦੇ ਹਨ, ਇਸ ਪ੍ਰਕਾਰ ਦੇ ਸੁਦੱਛ ਨੂੰ ਜਦ ਸ਼ਿਵ ਨੇ ਇਸ ਤਰ੍ਹਾਂ ਕਿਹਾ। (ਤਾਂ) ਉਸ ਨੇ ਉਠ ਕੇ ਉਹੀ ਕੰਮ (ਕਰਨਾ ਸ਼ੁਰੂ) ਕਰ ਦਿੱਤਾ ਅਤੇ ਆਪਣੇ ਮਨ ਵਿਚ ਬਹੁਤ ਖੁਸ਼ ਹੋਇਆ। ਉਸ ਨੇ ਘਿਉ, ਚਾਵਲ ਆਦਿ ਅਗਨੀ ਵਿਚ (ਉਸ ਤਰ੍ਹਾਂ) ਹੋਮ ਕੀਤੇ, ਜਿਵੇਂ ਕਿ ਵੇਦਾਂ ਵਿਚ ਮੰਨਿਆ ਹੋਇਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਰੁਦ੍ਰ ਦੇ ਕਹੇ ਦਾ ਉਸ ਮੂਰਖ ਨੇ ਕੁਝ ਭੇਦ ਨਹੀਂ ਜਾਣਿਆ।੨੨੭੯।

ਤਦ ਉਸ ਵਿਚੋਂ (ਇਕ) ਮੂਰਤੀ ਪ੍ਰਗਟ ਹੋਈ; ਇਸ ਨੂੰ ਵੇਖਦਿਆਂ ਹੀ ਸਭ ਨੂੰ ਡਰ ਲਗਦਾ ਸੀ। ਕਿਹੜਾ ਸੂਰਮਾ ਜਗਤ ਵਿਚ ਪ੍ਰਗਟ ਹੋ ਗਿਆ ਹੈ ਕਿ ਇਸ ਦੇ ਜਾਣ ਤੇ (ਉਹ) ਅਗੇ ਠਹਿਰ ਸਕੇ। (ਉਹ) ਮੂਰਤੀ ਹੱਥ ਵਿਚ ਗਦਾ ਲੈ ਕੇ ਖੜੀ ਹੋ ਗਈ ਅਤੇ ਅਤਿ ਅਧਿਕ ਕ੍ਰੋਧ ਸਹਿਤ ਦੰਦਾਂ ਨਾਲ ਦੰਦ ਵਜਾਉਣ ਲਗੀ। ਸਭ ਨੇ ਇਸ ਤਰ੍ਹਾਂ ਸਮਝ ਲਿਆ ਕਿ ਇਸ ਤੋਂ ਸ੍ਰੀ ਕ੍ਰਿਸ਼ਨ ਜੀਉਂਦਾ ਨਹੀਂ ਜਾ ਸਕੇਗਾ।੨੨੮੦।

*ਚੌਪਈ*

(ਉਹ ਮੂਰਤੀ) ਤਦ ਦੁਆਰਿਕਾ ਵਲ ਭਜ ਪਈ। (ਉਸ ਨੇ) ਆਪਣੇ ਚਿਤ ਵਿਚ ਬਹੁਤ ਕ੍ਰੋਧ ਵਧਾਇਆ ਹੋਇਆ ਸੀ। ਇਧਰ ਸ੍ਰੀ ਕ੍ਰਿਸ਼ਨ ਨੇ ਵੀ ਸੁਣ ਲਿਆ ਕਿ (ਕੋਈ) ਇਕ ਤੇਜ ਮੇਰੇ ਉਤੇ (ਚੜ੍ਹ ਕੇ) ਆ ਰਿਹਾ ਹੈ।੨੨੮੧।

ਫਿਰ ਜੋ ਕੋਈ ਇਸ ਦੇ ਸਾਹਮਣੇ ਆਵੇਗਾ, ਉਹ ਸਭ ਭਸਮ ਹੀ ਹੋ ਜਾਵੇਗਾ। ਜੋ ਇਸ ਨਾਲ ਯੁੱਧ ਕਰੇਗਾ, ਉਹ ਯਮਲੋਕ ਵਲ ਚਾਲੇ ਪਾਵੇਗਾ।੨੨੮੨।

*ਸਵੈਯਾ*

ਜੋ ਇਸ ਦੇ ਸਾਹਮਣੇ ਆ ਗਿਆ, ਹੇ ਕ੍ਰਿਸ਼ਨ! ਉਸ ਨੂੰ ਛਿਣ ਭਰ ਵਿਚ ਹੀ ਸਾੜ ਦੇਵੇਗੀ। ਇਸ ਤਰ੍ਹਾਂ ਸੁਣ ਕੇ ਸ੍ਰੀ ਕ੍ਰਿਸ਼ਨ ਰਥ ਉਤੇ ਚੜ੍ਹੇ ਅਤੇ ਉਸ ਦੇ ਸਾਹਮਣੇ ਹੋ ਕੇ ਚੱਕਰ ਚਲਾ ਦਿੱਤਾ। ਸੁਦਰਸ਼ਨ ਚੱਕਰ ਦੇ ਸਾਹਮਣੇ ਉਸ ਦੀ ਸ਼ਕਤੀ ਦਾ ਬਿਲਕੁਲ ਕੋਈ ਵਸ ਨ ਚਲਿਆ। ਕਵੀ ਸ਼ਿਆਮ ਕਹਿੰਦੇ ਹਨ, ਅੰਤ ਖਿਝ ਕੇ ਪਰਤ ਚਲੀ ਅਤੇ ਉਸ ਰਾਜੇ ਨੂੰ ਹੀ (ਜਾ ਕੇ) ਮਾਰ ਸੁਟਿਆ।੨੨੮੩।

*ਕਬਿਯੋ ਬਾਚ*

*ਸਵੈਯਾ*

ਸ੍ਰੀ ਬ੍ਰਿਜ ਨਾਇਕ ਕੋ ਜਿਨ ਹੂ ਕਬਿ ਸ੍ਯਾਮ ਭਨੈ ਨਹਿ ਧ੍ਯਾਨ ਲਗਾਯੋ।
ਅਉਰ ਕਹਾ ਭਯੋ ਜਉ ਗੁਨ ਕਾਹੂ ਕੇ ਗਾਵਤ ਹੈ ਗੁਨ ਸ੍ਯਾਮ ਨ ਗਾਯੋ।
ਅਉਰ ਕਹਾ ਭਯੋ ਜਉ ਜਗਦੀਸ ਬਿਨਾ ਸੁ ਗਨੇਸ ਮਹੇਸ ਮਨਾਯੋ।
ਲੋਕ ਪ੍ਰਲੋਕ ਕਹੈ ਕਬਿ ਸ੍ਯਾਮ ਸਦਾ ਤਿਹ ਆਪਨੋ ਜਨਮ ਗਵਾਯੋ। ੨੨੯੪।

*ਇਤਿ ਸ੍ਰੀ ਬਚਿਤ੍ਰ ਨਾਟਕੇ ਮੁਰਤ ਸੁਦਛਨ ਭੂਪ ਸੁਤ ਕੋ ਬਧਹਿ ਸਮਾਪਤੰ।*

*ਸਵੈਯਾ*

ਸੋਊ ਜੀਤ ਕੈ ਛੋਰਿ ਦਯੋ ਰਨ ਮੈ ਨ੍ਰਿਪ ਜੋ ਰਨ ਤੇ ਕਬਹੂੰ ਨ ਟਰੈ।
ਦਈ ਕਾਟਿ ਸਹਸ੍ਰ ਭੁਜਾ ਤਿਹ ਕੀ ਜਿਹ ਤੇ ਫੁਨਿ ਚਉਦਹ ਲੋਕ ਡਰੈ।
ਕਰਿ ਕੰਚਨ ਧਾਮ ਦਏ ਤਿਹ ਕੋ ਦਿਜ ਮਾਗ ਸਦਾ ਜੋਊ ਪੇਟ ਭਰੈ।
ਫੁਨਿ ਰਾਖ ਕੈ ਲਾਜ ਲਈ ਦ੍ਰੁਪਦੀ ਬ੍ਰਜਨਾਥ ਬਿਨਾ ਐਸੀ ਕਉਨ ਕਰੈ। ੨੨੯੫।

## ਅਥ ਕਪਿ ਬਧ ਕਥਨੰ[2]

*ਚੌਪਈ*

ਰੇਵਤ ਨਗਰ ਹਲਧਰ ਜੂ ਗਯੋ। ਤ੍ਰੀਯ ਸੰਗਿ ਲੈ ਹੁਲਾਸ ਚਿਤਿ ਭਯੋ।
ਸਭਨ ਤਹਾ ਮਿਲਿ ਮਦਰਾ ਪੀਯੋ। ਗਾਵਤ ਭਯੋ ਉਮਗ ਕੈ ਹੀਯੋ। ੨੨੯੬।

ਇਕ ਕਪਿ ਹੁਤੇ ਤਹਾ ਸੋ ਆਯੋ। ਮਦਰਾ ਸਕਲ ਫੋਰਿ ਘਟ ਗ੍ਰਾਯੋ।
ਫਾਧਤ ਭਯੋ ਰਤੀ ਕੁ ਨ ਡਰਿਯੋ। ਮੁਸਲੀਧਰਿ ਅਤਿ ਕ੍ਰੋਧਹਿ ਭਰਿਯੋ। ੨੨੯੭।

*ਦੋਹਰਾ*

ਉਠਿ ਠਾਢੋ ਮੁਸਲੀ ਭਯੋ ਦੋਊ ਅਸਤ੍ਰ ਸੰਭਾਰਿ।
ਜਿਉ ਕਪਿ ਨਾਚਤ ਫਿਰਤ ਥੋ ਛਿਨ ਮੈ ਦਯੋ ਸੰਘਾਰਿ। ੨੨੯੮।

*ਇਤਿ ਕਪਿ ਕੋ ਬਲਭਦ੍ਰ ਬਧ ਕੀਬੋ ਸਮਾਪਤੰ।*

## ਗਜਪੁਰ ਕੇ ਰਾਜਾ ਕੀ ਦੁਹਿਤਾ ਸਾਬ ਬਰੀ

*ਸਵੈਯਾ*

ਬੀਰ ਗਜ ਪੁਰ ਕੇ ਰੁਚਿ ਸੋ ਦੁਹਿਤਾ ਕੋ ਦ੍ਰਜੋਧਨ ਬ੍ਯਾਹ ਰਚਾਯੋ।
ਭੂਪ ਜਿਤੇ ਭੂਅ ਮੰਡਲ ਕੇ ਤਿਨ ਕਉਤੁਕ ਹੇਰਬੇ ਕਾਜ ਬੁਲਾਯੋ।

---

੧. ਇਹ ਉਕਤੀ ਕਈ ਬੀੜਾਂ ਵਿਚ ਨਹੀਂ ਲਿਖੀ, ਕੁਝ ਵਿਚ ਛੰਦ ਅੰਕ ੨੨੯੫ ਤੋ ਬਾਦ ਲਿਖੀ ਹੈ
੨. ਇਹ ਉਕਤੀ ਬਹੁਤੀਆਂ ਬੀੜਾਂ ਵਿਚ ਨਹੀਂ ਹੈ, ਛੰਦ ਅੰਕ ੨੨੯੫ ਤੋਂ ਪਹਿਲਾਂ ਆਈ ਹੈ



*ਕਵੀ ਨੇ ਕਿਹਾ--*

*ਸਵੈਯਾ*

ਕਵੀ ਸ਼ਿਆਮ ਕਹਿੰਦੇ ਹਨ, ਜਿਸ ਨੇ ਸ੍ਰੀ ਕ੍ਰਿਸ਼ਨ ਦਾ ਧਿਆਨ ਨਹੀਂ ਲਗਾਇਆ; ਅਤੇ ਕੀ ਹੋਇਆ, ਜੇ ਕਿਸੇ ਦੇ ਗੁਣ ਗਾਏ ਹਨ, (ਪਰ) ਸ੍ਰੀ ਕ੍ਰਿਸ਼ਨ ਦੇ ਗੁਣ ਨਹੀਂ ਗਏ; ਅਤੇ ਕੀ ਹੋਇਆ, ਜੇ ਜਗਦੀਸ਼ ਤੋਂ ਬਿਨਾ ਉਸ ਨੇ ਗਣੇਸ਼ ਅਤੇ ਮਹੇਸ਼ ਨੂੰ ਮਨਾ ਲਿਆ; ਕਵੀ ਸ਼ਿਆਮ ਕਹਿੰਦੇ ਹਨ, ਉਸ ਨੇ ਲੋਕ ਪਰਲੋਕ ਵਿਚ ਸਦਾ ਲਈ ਆਪਣਾ ਜਨਮ ਗੰਵਾ ਲਿਆ।੨੨੯੪।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਮੁਰਤ ਸੁਦੱਛਨ ਰਾਜੇ ਦੇ ਪੁੱਤਰ ਦੇ ਬਧ ਦੇ ਅਧਿਆਇ ਦੀ ਸਮਾਪਤੀ।*

*ਸਵੈਯਾ*

(ਸ੍ਰੀ ਕ੍ਰਿਸ਼ਨ ਨੇ) ਉਨ੍ਹਾਂ ਰਾਜਿਆਂ ਨੂੰ ਰਣ-ਭੂਮੀ ਵਿਚ ਜਿਤ ਕੇ ਛਡ ਦਿੱਤਾ ਜੋ ਰਣ ਵਿਚੋਂ ਕਦੇ ਟਲੇ ਨਹੀਂ ਸਨ। ਫਿਰ ਉਸ (ਰਾਜੇ) ਦੀਆਂ ਹਜ਼ਾਰ ਭੁਜਾਵਾਂ ਕਟ ਸੁਟੀਆਂ, ਜਿਸ ਕੋਲੋਂ ਚੌਦਾਂ ਲੋਕ ਡਰਦੇ ਸਨ। ਉਨ੍ਹਾਂ ਦੇ ਘਰ ਸੋਨੇ ਦੇ ਬਣਾ ਦਿੱਤੇ ਜੋ ਬ੍ਰਾਹਮਣ ਸਦਾ ਮੰਗ ਕੇ ਢਿਡ ਭਰਦੇ ਸਨ। ਫਿਰ ਦ੍ਰੋਪਦੀ ਦੀ ਲਾਜ ਰਖ ਲਈ। ਸ੍ਰੀ ਕ੍ਰਿਸ਼ਨ ਤੋਂ ਬਿਨਾ ਅਜਿਹੀ (ਗੱਲ) ਕੌਣ ਕਰ ਸਕਦਾ ਹੈ।੨੨੯੫।

## ਹੁਣ ਕਪਿ (ਬੰਦਰ) ਦੇ ਬਧ ਦਾ ਕਥਨ

*ਚੌਪਈ*

ਬਲਰਾਮ ਜੀ ਰੇਵਤ ਨਗਰ ਵਿਚ ਗਏ। ਅਤੇ (ਆਪਣੀ) ਇਸਤਰੀ ਨੂੰ ਸੰਗ ਲੈ ਕੇ ਬਹੁਤ ਪ੍ਰਸੰਨ ਹੋਏ। ਉਥੇ ਸਾਰਿਆਂ ਨਾਲ ਮਿਲ ਕੇ ਸ਼ਰਾਬ ਪੀਤੀ ਅਤੇ ਦਿਲ ਵਿਚ ਚਾਉ ਭਰ ਕੇ ਗਾਉਣ ਲਗ ਪਏ।੨੨੯੬।

ਉਥੇ ਇਕ ਬੰਦਰ ਰਹਿੰਦਾ ਸੀ, ਉਹ ਵੀ ਆ ਗਿਆ। (ਉਸ ਨੇ) ਸ਼ਰਾਬ ਦਾ ਘੜਾ ਭੰਨ ਕੇ ਸਾਰੀ (ਸ਼ਰਾਬ) ਜ਼ਾਇਆ ਕਰ ਦਿੱਤੀ। (ਉਹ) ਟਪੂਸੀਆਂ ਮਾਰਨ ਲਗਾ ਅਤੇ ਕਿਸੇ ਤੋਂ ਜ਼ਰਾ ਜਿੰਨਾ ਵੀ ਨ ਡਰਿਆ। ਬਲਰਾਮ (ਉਸ ਦੇ ਵਿਵਹਾਰ ਕਰ ਕੇ) ਕ੍ਰੋਧ ਨਾਲ ਭਰ ਗਿਆ।੨੨੯੭।

*ਦੋਹਰਾ*

ਬਲਰਾਮ ਦੋਵੇਂ ਅਸਤ੍ਰ ਸੰਭਾਲ ਕੇ ਉਠ ਖੜੋਤਾ ਅਤੇ ਜਿਵੇਂ ਉਹ ਬੰਦਰ ਨਚਦਾ ਫਿਰਦਾ ਸੀ, (ਉਸ ਨੂੰ) ਛਿਣ ਭਰ ਵਿਚ ਮਾਰ ਦਿੱਤਾ।੨੨੯੮।

*ਇਥੇ 'ਬੰਦਰ ਦਾ ਬਲਭਦ੍ਰ ਨੇ ਬਧ ਕੀਤਾ' ਪ੍ਰਸੰਗ ਦੀ ਸਮਾਪਤੀ।*

## ਗਜਪੁਰ ਦੇ ਰਾਜਾ ਦੀ ਪੁੱਤਰੀ ਸਾਂਬਰ (ਸਾਂਬ) ਨੇ ਵਰੀ

*ਸਵੈਯਾ*

ਗਜਪੁਰ ਦੇ ਸੂਰਵੀਰ ਰਾਜੇ ਦੀ ਪੁੱਤਰੀ ਦਾ ਵਿਆਹ ਦੁਰਯੋਧਨ ਨੇ ਰੁਚੀ ਪੂਰਵਕ ਰਚਾ ਦਿੱਤਾ। ਜਿਤਨੇ ਵੀ ਧਰਤੀ ਉਤੇ ਰਾਜੇ ਸਨ, ਉਨ੍ਹਾਂ ਨੂੰ (ਵਿਆਹ ਦਾ) ਕੌਤਕ ਵਿਖਾਉਣ ਲਈ ਬੁਲਾ ਲਿਆ। ਅੰਨ੍ਹੇ (ਧ੍ਰਿਤਰਾਸ਼ਟਰ) ਦੇ ਪੁੱਤਰ ਨੇ ਵਿਆਹ ਰਚਿਆ ਹੈ,

ਅੰਧ ਕੇ ਪੂਤਹਿ ਬ੍ਯਾਹ ਰਚਿਯੋ ਸੋ ਸੁ ਤਾਹੀ ਕੋ ਦੁਆਰਵਤੀ ਸੁਨਿ ਪਾਯੋ।
ਸਾਬ ਹੁਤੋ ਇਕ ਕਾਨ੍ਹ ਕੋ ਬਾਲਕ ਜਾਬਵਤੀ ਹੂ ਤੇ ਸੋ ਚਲਿ ਆਯੋ। ੨੨੮੯।

ਗਹਿ ਕੈ ਬਹੀਯਾ ਪੁਨਿ ਭੂਪ ਸੁਤਾ ਹੂ ਕੀ ਸ੍ਯੰਦਨ ਭੀਤਰ ਡਾਰਿ ਸਿਧਾਰਿਯੋ।
ਜੋ ਭਟ ਤਾਹਿ ਸਹਾਇ ਕੇ ਕਾਜ ਲਰਿਯੋ ਸੋਊ ਏਕ ਹੀ ਬਾਨ ਸੋ ਮਾਰਿਯੋ।
ਧਾਇ ਪਰੇ ਛਿ ਰਥੀ ਮਿਲਿ ਕੈ ਸੁ ਘਨੋ ਦਲੁ ਲੈ ਜਬ ਭੂਪ ਪਚਾਰਿਯੋ।
ਜੁਧੁ ਭਯੋ ਤਿਹ ਠਉਰ ਘਨੋ ਸੋਊ ਯੌ ਮੁਖ ਤੇ ਕਬਿ ਸ੍ਯਾਮ ਉਚਾਰਿਯੋ। ੨੨੯੦।

ਪਾਰਥ ਭੀਖਮ ਦ੍ਰੋਣ ਕ੍ਰਿਪਾਰੁ ਕ੍ਰਿਪੀ ਸੁਤ ਕੋਪ ਭਰਿਯੋ ਮਨ ਮੈ।
ਅਰੁ ਅਉਰ ਸੁ ਕਰਨ ਚਲਿਯੋ ਰਿਸ ਸੋਅ ਕਰੋਧ ਰੁ ਕਉਚ ਤਬੈ ਤਨ ਮੈ।
ਛਬਿ ਪਾਵਤ ਭਯੋ ਕਬਿ ਸ੍ਯਾਮ ਭਨੈ ਸੋਊ ਯੌ ਇਨ ਸੂਰਨ ਕੇ ਗਨ ਮੈ।
ਜਿਮ ਸੂਰਜ ਸੋਭਤ ਦਿਵਤਨ ਮੈ ਇਹ ਸੋ ਛਬਿ ਪਾਵਤ ਭਯੋ ਰਨ ਮੈ। ੨੨੯੧।

ਜੰਗ ਭਯੋ ਜਿਹ ਠਉਰ ਨਿਸੰਗ ਸੁ ਛੂਟਤ ਭੇ ਦੁਹੂ ਓਰ ਤੇ ਭਾਲੇ।
ਘਾਇਲ ਲਾਗ ਭਜੇ ਭਟ ਯੌ ਮਨੋ ਖਾਇ ਚਲੇ ਗ੍ਰਿਹ ਕੇ ਸੁ ਨਿਵਾਲੇ।
ਬੀਰ ਫਿਰੈ ਅਤਿ ਘੂਮਤਿ ਹੀ ਸੁ ਮਨੋ ਅਤਿ ਪੀ ਮਦਰਾ ਮਤਵਾਲੇ।
ਬਾਸਨ ਤੇ ਧਨੁ ਅਉਰ ਨਿਖੰਗ ਫਿਰੈ ਰਨ ਬੀਚ ਖਤੰਗ ਪਿਆਲੇ। ੨੨੯੨।

ਸਾਬ ਸਰਾਸਨ ਲੈ ਕਰ ਮੈ ਬਹੁ ਬੀਰ ਹਨੇ ਤਿਹ ਠਉਰ ਕਰਾਰੇ।
ਏਕਨ ਕੇ ਬਿਬ ਪਾਗ ਕਟੇ ਅਰੁ ਏਕਨ ਕੇ ਸਿਰ ਹੀ ਕਟਿ ਡਾਰੇ।
ਅਉਰ ਨਿਹਾਰਿ ਭਜੇ ਭਟ ਯੌ ਉਪਮਾ ਤਿਨ ਕੀ ਕਬਿ ਸ੍ਯਾਮ ਉਚਾਰੇ।
ਸਾਧ ਕੀ ਸੰਗਤਿ ਪਾਇ ਮਨੋ ਜਨ ਪੁੰਨਿ ਕੇ ਅਗ੍ਰਜ ਪਾਪ ਪਧਾਰੇ। ੨੨੯੩।

ਏਕਨ ਕੀ ਦਈ ਕਾਟ ਭੁਜਾ ਅਰੁ ਏਕਨ ਕੈ ਕਰ ਹੀ ਕਟਿ ਡਾਰੇ।
ਏਕ ਕਟੈ ਅਧ ਬੀਚਹੁ ਤੇ ਰਥ ਕਾਟਿ ਰਥੀ ਬਿਰਥੀ ਕਰਿ ਮਾਰੇ।
ਸੀਸ ਕਟੇ ਭਟ ਠਾਢੇ ਰਹੇ ਇਕ ਸ੍ਰੋਣ ਉਠਿਓ ਛਬਿ ਸ੍ਯਾਮ ਉਚਾਰੇ।
ਬੀਰਨ ਕੋ ਮਨੋ ਬਾਗ ਬਿਖੈ ਜਨੁ ਫੂਟੇ ਹੈ ਸੁ ਅਨੇਕ ਫੁਹਾਰੇ। ੨੨੯੪।

ਸ੍ਰੀ ਜਦੁਬੀਰ ਕੇ ਪੂਤ੍ਰ ਜਬੈ ਬਹੁ ਬੀਰ ਹਨੇ ਰਨ ਮੈ ਚਹਿ ਕੈ।
ਇਕ ਭਾਜ ਗਏ ਨ ਮੁਰੇ ਬਹੁਰੋ ਇਕ ਘਾਇਲ ਆਇ ਪਰੇ ਸਹਿਕੈ।
ਬਹੁ ਹੁਇ ਕੈ ਨਿਰਾਯੁਧ ਹ੍ਵੈ ਇਹ ਕੈ ਹਮ ਰਾਖਹੁ ਪਾਇ ਪਰੇ ਕਹਿ ਕੈ।
ਇਕ ਠਾਢੇ ਭਏ ਘਿਘਿਯਾਤ ਬਲੀ ਤ੍ਰਿਨ ਕੋ ਦੁਹੂ ਦਾਤਨ ਮੈ ਗਹਿ ਕੈ। ੨੨੯੫।

ਜੁਧੁ ਕੀਯੋ ਸੁਤ ਕਾਨ੍ਹ ਇਤੋ ਨਹਿ ਹੁਇ ਹੈ ਕਬੈ ਕਿਨ ਹੂ ਨਹੀ ਕੀਨੋ।
ਦ੍ਵੈ ਘਟਿ ਆਠ ਰਥੀ ਬਲਵੰਤ ਤਿਨੋ ਹੂ ਤੇ ਏਕ ਬਲੀ ਨਹੀ ਹੀਨੋ।



ਉਸ ਦੀ (ਖ਼ਬਰ) ਦੁਆਰਿਕਾ ਵਿਚ ਵੀ ਸੁਣੀ ਗਈ। ਜਾਂਬਵਤੀ ਤੋਂ ਕ੍ਰਿਸ਼ਨ ਦਾ ਇਕ ਬਾਲਕ 'ਸਾਂਬ' ਸੀ, ਉਹ ਵੀ ਚਲ ਕੇ (ਉਥੇ ਆ ਗਿਆ)।੨੨੮੯।

ਫਿਰ ਉਸ ਨੇ ਰਾਜੇ ਦੀ ਪੁੱਤਰੀ ਦੀ ਬਾਂਹ ਪਕੜ ਕੇ ਰਥ ਉਤੇ ਚੜ੍ਹਾ ਲਿਆ। ਜੋ ਕੋਈ ਸ਼ੂਰਵੀਰ ਉਸ ਦੀ ਮੱਦਦ ਲਈ ਲੜਿਆ, ਉਸ ਨੂੰ ਇਕ ਹੀ ਬਾਣ ਨਾਲ ਮਾਰ ਦਿੱਤਾ। ਜਦ ਰਾਜੇ ਨੇ ਵੰਗਾਰਿਆ ਤਾਂ ਰਥ-ਦਲ ਵਾਲੇ ਛੇ ਸ਼ੂਰਵੀਰ ਬਹੁਤ ਸਾਰੀ ਸੈਨਾ ਲੈ ਕੇ ਧਾ ਕੇ ਪੈ ਗਏ। ਕਵੀ ਸ਼ਿਆਮ ਕਹਿੰਦੇ ਹਨ, ਉਸ ਥਾਂ ਤੇ ਬਹੁਤ ਭਿਆਨਕ ਯੁੱਧ ਹੋਇਆ।੨੨੯੦।

ਅਰਜਨ, ਭੀਸ਼ਮ, ਦ੍ਰੋਣਾਚਾਰੀਆ, ਕ੍ਰਿਪਾਚਾਰੀਆ ਅਤੇ ਕ੍ਰਿਪੀ ਦਾ ਪੁੱਤਰ (ਅਸ਼੍ਵਸਥਾਮਾ) ਨੇ (ਆਪਣੇ) ਮਨ ਵਿਚ ਕ੍ਰੋਧ ਭਰ ਲਿਆ। ਅਤੇ ਹੋਰ 'ਕਰਨ' (ਵੀ ਉਨ੍ਹਾਂ ਨਾਲ) ਚਲਿਆ ਜੋ ਕ੍ਰੋਧ ਕਰ ਕੇ ਰੋਸ ਦਾ ਰੂਪ ਹੋ ਰਿਹਾ ਸੀ ਅਤੇ ਉਸ ਨੇ ਸ਼ਰੀਰ ਉਤੇ ਕਵਚ (ਧਾਰਨ ਕੀਤਾ ਹੋਇਆ ਸੀ)। ਕਵੀ ਸ਼ਿਆਮ ਕਹਿੰਦੇ ਹਨ, ਉਹ ਇਨ੍ਹਾਂ ਸੂਰਮਿਆ ਦੇ ਝੁੰਡ ਵਿਚ ਇੰਜ ਸ਼ੋਭਾ ਪਾ ਰਿਹਾ ਸੀ ਜਿਵੇਂ ਸੂਰਜ ਦੇਵਤਿਆਂ ਵਿਚ ਸ਼ੋਭਦਾ ਹੈ, ਇਹ ਉਸੇ ਤਰ੍ਹਾਂ ਹੀ ਸ਼ੋਭਾ ਰਣ-ਭੂਮੀ ਵਿਚ ਪਾ ਰਿਹਾ ਸੀ।੨੨੯੧।

ਜਿਥੇ ਨਿਸੰਗ ਹੋ ਕੇ ਯੁੱਧ ਹੋ ਰਿਹਾ ਸੀ, ਉਥੇ ਦੋਹਾਂ ਪਾਸਿਆਂ ਤੋਂ ਭਾਲੇ ਚਲ ਰਹੇ ਸਨ। ਘਾਓ ਲਗਣ ਨਾਲ ਸੂਰਮੇ ਇਸ ਤਰ੍ਹਾਂ ਭਜੀ ਜਾਂਦੇ ਸਨ, ਮਾਨੋ ਘਰ ਤੋਂ ਨਿਵਾਲੇ (ਗਰਾਹੀਆਂ) ਖਾ ਕੇ ਚਲੇ ਗਏ ਹੋਣ। ਸੂਰਮੇ ਬਹੁਤ ਘੁੰਮਦੇ ਫਿਰਦੇ ਸਨ, ਮਾਨੋ ਬਹੁਤੀ ਸ਼ਰਾਬ ਪੀ ਕੇ ਮਤਵਾਲੇ ਹੋ ਗਏ ਹੋਣ। ਧਨੁਸ਼ ਅਤੇ ਬਾਣ (ਸ਼ਰਾਬ ਦੇ) ਬਰਤਨ ਹਨ ਅਤੇ ਰਣ-ਭੂਮੀ ਵਿਚ ਚਲ ਰਹੇ ਤੀਰ, (ਸ਼ਰਾਬ ਦੇ) ਪਿਆਲੇ ਹਨ।੨੨੯੨।

ਸਾਂਬ ਨੇ ਹੱਥ ਵਿਚ ਧਨੁਸ਼ ਲੈ ਕੇ ਉਸ ਥਾਂ ਤੇ ਬਹੁਤ ਤਕੜੇ ਸੂਰਮੇ ਮਾਰ ਦਿੱਤੇ। ਇਕਨਾਂ ਦੇ ਦੋਵੇਂ ਪੈਰ ਕਟੇ ਗਏ ਅਤੇ ਇਕਨਾਂ ਦੇ ਸਿਰ ਹੀ ਕਟ ਦਿੱਤੇ। ਹੋਰ ਭਜੇ ਜਾਂਦੇ ਜੋ ਸੂਰਮੇ ਦਿਸ ਰਹੇ ਹਨ, ਉਨ੍ਹਾਂ ਦੀ ਉਪਮਾ ਕਵੀ ਸ਼ਿਆਮ ਇਸ ਤਰ੍ਹਾਂ ਉਚਾਰਦੇ ਹਨ, ਮਾਨੋ ਸਾਧੂ ਦੀ ਸੰਗਤ ਪ੍ਰਾਪਤ ਕਰਨ ਦੇ ਪੁੰਨ ਅਗੇ ਪਾਪ ਭਜੀ ਜਾਂਦੇ ਹੋਣ।੨੨੯੩।

ਇਕਨਾਂ ਦੀਆਂ ਭੁਜਾਵਾਂ ਕਟ ਦਿੱਤੀਆਂ ਹਨ ਅਤੇ ਇਕਨਾਂ ਦੇ ਹੱਥ ਹੀ ਵਢ ਸੁਟੇ ਹਨ। ਇਕਨਾਂ ਨੂੰ ਅੱਧ ਵਿਚੋਂ ਕਟ ਦਿੱਤਾ ਹੈ ਅਤੇ ਰਥਾਂ ਨੂੰ ਕਟ ਕੇ ਰਥਾਂ ਵਾਲਿਆਂ ਨੂੰ ਬਿਨਾ ਰਥਾਂ ਦੇ ਕਰ ਕੇ ਮਾਰ ਦਿੱਤਾ ਹੈ। ਇਕਨਾਂ ਦੇ ਸਿਰ ਕਟੇ ਗਏ ਹਨ, (ਪਰ ਉਹ) ਸੂਰਮੇ (ਫਿਰ ਵੀ) ਖੜੋਤੇ ਹੋਏ ਹਨ। (ਉਨ੍ਹਾਂ ਦਾ) ਲਹੂ ਨਿਕਲ ਰਿਹਾ ਹੈ, ਉਸ ਦ੍ਰਿਸ਼ ਨੂੰ (ਕਵੀ) ਸ਼ਿਆਮ ਇਸ ਤਰ੍ਹਾਂ ਬਿਆਨ ਕਰਦੇ ਹਨ, ਮਾਨੋ ਸੂਰਵੀਰਾਂ ਦੇ ਬਾਗ ਵਿਚ ਅਨੇਕ ਫ਼ਵਾਰੇ ਚਲ ਰਹੇ ਹੋਣ।੨੨੯੪।

ਜਦੋਂ ਸ੍ਰੀ ਕ੍ਰਿਸ਼ਨ ਦੇ ਪੁੱਤਰ ਨੇ ਰਣ-ਭੂਮੀ ਵਿਚ ਮਨ ਦੀ ਚਾਹਨਾ ਅਨੁਸਾਰ ਬਹੁਤ ਸਾਰੇ ਯੋਧੇ ਮਾਰ ਦਿੱਤੇ। (ਕਈ) ਇਕ ਭਜ ਗਏ ਅਤੇ ਫਿਰ ਨ ਮੁੜੇ; (ਕਈ) ਇਕ ਘਾਇਲ ਹੋ ਕੇ ਸਹਿਕਦੇ ਪਏ ਹਨ। ਬਹੁਤੇ ਹਥਿਆਰਾਂ ਤੋਂ ਬਿਨਾ ਹੋ ਕੇ, ਇਹ ਕਹਿ ਕੇ ਪੈਰੀਂ ਪੈ ਗਏ ਹਨ ਕਿ 'ਸਾਨੂੰ ਰਖ ਲੌ'। (ਕਈ) ਇਕ ਦੰਦਾਂ ਵਿਚ ਘਾਹ ਲੈ ਕੇ ਤਰਲੇ ਕਰਦੇ ਹੋਏ ਖੜੋਤੇ ਹਨ।੨੨੯੫।

ਸ੍ਰੀ ਕ੍ਰਿਸ਼ਨ ਦੇ ਪੁੱਤਰ ਨੇ ਇਤਨਾ (ਤਕੜਾ) ਯੁੱਧ ਕੀਤਾ ਜਿਤਨਾ ਅਜੇ ਤਕ ਨ ਹੋਇਆ ਹੈ ਅਤੇ ਨ ਹੀ ਕਿਸੇ ਨੇ ਕਦੀ ਕੀਤਾ ਹੈ। ਜੋ ਛੇ ਮਹਾਨ ਯੋਧੇ (ਉਸ ਨਾਲ ਲੜਨ

ਸੋ ਮਿਲਿ ਕੈ ਕਰਿ ਕੋਪ ਪਰੇ ਸੁਤ ਕਾਨ੍ਹ ਕੇ ਊਪਰ ਜਾਨ ਨ ਦੀਨੋ।
ਰੋਸ ਬਢਾਇ ਮਚਾਇ ਕੈ ਮਾਰਿ ਹੰਕਾਰ ਕੈ ਕੇਸਨ ਤੇ ਗਹਿ ਲੀਨੋ। ੨੨੯੬।

*ਤੋਟਕ*

ਇਨ ਬੀਰਨ ਕੀ ਜਬ ਜੀਤ ਭਈ ਦੁਹਿਤਾ ਤਬ ਭੂਪ ਕੀ ਛੀਨ ਲਈ।
ਸੋਊ ਛੀਨ ਕੈ ਮੰਦਿਰ ਆਨਿ ਧਰੀ ਦੁਬਿਧਾ ਮਨ ਕੀ ਸਭ ਦੂਰਿ ਕਰੀ। ੨੨੯੭।

*ਚੌਪਈ*

ਇਤੈ ਦੁਜੋਧਨ ਹਰਖ ਜਨਾਯੋ। ਉਤ ਹਲਧਰ ਹਰਿ ਜੂ ਸੁਨਿ ਪਾਯੋ।
ਸੁਨਿ ਬਸੁਦੇਵ ਕ੍ਰੋਧ ਅਤਿ ਭਰਿ ਕੈ। ਸ੍ਯਾਮ ਭਨੈ ਮੂਛਹਿ ਰਹਿਓ ਧਰਿ ਕੈ। ੨੨੯੮।

*ਬਸੁਦੇਵ ਬਾਚ*

*ਚੌਪਈ*

ਤਿਹ ਸੁਧਿ ਕਉ ਕੋਊ ਦੂਤ ਪਠਇਯੈ। ਪੌਤ੍ਰ ਸੋਧ ਕੌ ਬੇਗਿ ਮੰਗਇਯੈ।
ਮੁਸਲੀਧਰ ਤਿਹ ਠਉਰ ਪਠਾਯੋ। ਚਲਿ ਹਲਧਰ ਤਿਹ ਪੁਰ ਮੈ ਆਯੋ। ੨੨੯੯।

*ਸਵੈਯਾ*

ਆਇਸ ਪਾਇ ਪਿਤਾ ਕੋ ਜਬੈ ਚਲਿ ਕੈ ਬਲਿਭਦ੍ਰ ਗਜਾ ਪੁਰ ਆਯੋ।
ਆਇਸ ਐਸੇ ਦਯੋ ਹਮਰੇ ਨ੍ਰਿਪ ਛੋਰਿ ਇਨੈ ਸੁਤ ਅੰਧ ਸੁਨਾਯੋ।
ਸੋ ਸੁਨਿ ਬਾਤ ਰਿਸਾਇ ਗਯੋ ਗ੍ਰਿਹ ਤੇ[1] ਅਪਨੇ ਇਹ ਓਜ ਜਨਾਯੋ।
ਐਚ ਲਯੋ ਪੁਰ ਤ੍ਰਾਸ ਭਰਿਯੋ ਸੋਊ ਲੈ ਦੁਹਿਤਾ ਇਹ ਪੂਜਨ ਆਯੋ। ੨੩੦੦।

ਸਾਬ ਸੋ ਬ੍ਯਾਹ ਸੁਤਾ ਕੋ ਕੀਯੋ ਦੁਰਜੋਧਨ ਚਿਤਿ ਘਨੋ ਸੁਖ ਪਾਯੋ।
ਦਾਨ ਦਯੋ ਜਿਹ ਅੰਤ ਕਛੂ ਨਹਿ ਬਿਪ੍ਰਨ ਕੋ ਕਹਿ ਸ੍ਯਾਮ ਸੁਨਾਯੋ।
ਭ੍ਰਾਤ ਕੇ ਪੁਤ੍ਰ ਕੋ ਸੰਗਿ ਹਲਾਯੁਧ ਲੈ ਕਰਿ ਦੁਆਰਵਤੀ ਕੋ ਸਿਧਾਯੋ।
ਸ੍ਯਾਮ ਚਰਿਤ੍ਰ ਉਤੈ ਪਿਖਬੇ ਕਹੁ ਸ੍ਯਾਮ ਭਨੈ ਚਲਿ ਨਾਰਦ ਆਯੋ। ੨੩੦੧।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦੁਜੋਧਨ ਕੀ ਬੇਟੀ ਸਾਬ ਕੋ ਬ੍ਯਾਹ ਲਿਆਵਤ ਭਏ ਧਿਆਇ ਸਮਾਪਤਮ।*

੧. 'ਤਉ'



ਲਈ ਆਏ ਸਨ), ਉਨ੍ਹਾਂ ਵਿਚੋਂ ਇਕ ਵੀ ਬਲ ਵਿਚ ਘਟ ਨਹੀਂ ਹੈ। ਉਹ (ਸਾਰੇ) ਮਿਲ ਕੇ ਅਤੇ ਕ੍ਰੋਧ ਕਰ ਕੇ ਕ੍ਰਿਸ਼ਨ ਦੇ ਪੁੱਤਰ ਉਪਰ ਆ ਪਏ ਅਤੇ ਜਾਣ ਨ ਦਿੱਤਾ। ਕ੍ਰੋਧ ਨੂੰ ਵਧਾ ਕੇ ਅਤੇ ਯੁੱਧ ਮਚਾ ਕੇ ਲਲਕਾਰਦੇ ਹੋਇਆਂ ਨੇ (ਸਾਂਬ ਨੂੰ) ਕੇਸਾਂ ਤੋਂ ਪਕੜ ਲਿਆ।੨੨੯੬।

*ਤੋਟਕ*

ਇਨ੍ਹਾਂ (ਛੇ) ਯੁੱਧ-ਵੀਰਾਂ ਦੀ ਜਦ ਜਿਤ ਹੋਈ, ਤਦ (ਇਨ੍ਹਾਂ ਨੇ) ਰਾਜੇ ਦੀ ਪੁੱਤਰੀ ਖੋਹ ਲਈ। ਉਸ ਨੂੰ ਖੋਹ ਕੇ ਮਹੱਲ ਵਿਚ ਆਣ ਟਿਕਾਈ ਅਤੇ ਮਨ ਦੀ ਸਾਰੀ ਦੁਬਿਧਾ ਦੂਰ ਕਰ ਦਿੱਤੀ।੨੨੯੭।

*ਚੌਪਈ*

ਇਧਰ ਦੁਰਯੋਧਨ ਨੇ ਖ਼ੁਸ਼ੀ ਪ੍ਰਗਟ ਕੀਤੀ। ਉਧਰ ਬਲਰਾਮ ਅਤੇ ਕ੍ਰਿਸ਼ਨ ਜੀ ਨੇ (ਸਾਰੀ ਖ਼ਬਰ) ਸੁਣ ਲਈ। (ਇਹ ਗੱਲ) ਸੁਣ ਕੇ ਬਸੁਦੇਵ ਬਹੁਤ ਕ੍ਰੋਧਵਾਨ ਹੋਇਆ। (ਕਵੀ) ਸ਼ਿਆਮ ਕਹਿੰਦੇ ਹਨ, ਮੁੱਛਾਂ (ਉਤੇ ਹੱਥ) ਧਰ ਕੇ ਬਹਿ ਗਿਆ (ਅਰਥਾਤ ਮੁੱਛਾਂ ਨੂੰ ਤਾਉ ਦੇਣ ਲਗ ਗਿਆ)।੨੨੯੮।

*ਬਸੁਦੇਵ ਨੇ ਕਿਹਾ--*

*ਚੌਪਈ*

ਉਸ (ਸਾਂਬ) ਦੀ ਖ਼ਬਰ-ਸਾਰ ਲੈਣ ਲਈ ਕਿਸੇ ਦੂਤ ਨੂੰ ਭੇਜੋ ਅਤੇ (ਮੈਨੂੰ) ਪੋਤਰੇ ਦੀ ਖ਼ਬਰ ਜਲਦੀ ਮੰਗਵਾ ਦਿਓ। ਬਲਰਾਮ ਨੂੰ ਉਸ ਥਾਂ ਵਲ ਭੇਜ ਦਿੱਤਾ। ਬਲਰਾਮ ਚਲ ਕੇ ਉਸ ਨਗਰ ਵਿਚ ਆ ਗਿਆ।੨੨੯੯।

*ਸਵੈਯਾ*

ਪਿਤਾ ਦੀ ਆਗਿਆ ਪ੍ਰਾਪਤ ਕਰਦਿਆਂ ਹੀ ਬਲਰਾਮ ਚਲ ਕੇ ਗਜਾਪੁਰ ਆ ਗਿਆ (ਅਤੇ ਇਸ ਤਰ੍ਹਾਂ ਕਿਹਾ--) ਸਾਡੇ ਰਾਜੇ ਨੇ ਇਸ ਤਰ੍ਹਾਂ ਆਗਿਆ ਦਿੱਤੀ ਹੈ 'ਹੇ ਅੰਨ੍ਹੇ ਦੇ ਪੁੱਤਰ (ਦੁਰਯੋਧਨ)! ਇਸ ਨੂੰ ਛਡ ਦੇ'--ਇਸ ਤਰ੍ਹਾਂ (ਕਹਿ ਕੇ) ਸੁਣਾਇਆ। ਇਹ ਗੱਲ ਸੁਣ ਕੇ ਰਾਜਾ (ਦੁਰਯੋਧਨ) ਗੁੱਸੇ ਨਾਲ ਭਰ ਗਿਆ (ਅਤੇ ਕਹਿਣ ਲਗਾ ਕਿ) (ਬਸੁਦੇਵ) ਨੇ ਆਪਣੇ ਘਰ ਬੈਠ ਕੇ ਇਹ ਤੇਜ ਜਣਾਇਆ ਹੈ। (ਬਲਰਾਮ ਨੇ ਹਲ ਨਾਲ) ਸਾਰਾ ਨਗਰ ਖਿਚ ਲਿਆ, (ਜਿਸ ਕਰਕੇ) ਉਹ ਬਹੁਤ ਭੈਭੀਤ ਹੋ ਗਿਆ ਅਤੇ (ਪੁੱਤਰੀ) ਲੈ ਕੇ ਪੂਜਣ ਲਈ ਆਇਆ (ਅਰਥਾਤ ਲੜਕੀ ਪੇਸ਼ ਕਰਨ ਆਇਆ)।੨੩੦੦।

ਸਾਂਬ ਨਾਲ (ਉਸ ਨੇ ਰਾਜ) ਕੰਨਿਆਂ ਦਾ ਵਿਆਹ ਕਰ ਦਿੱਤਾ ਅਤੇ ਦੁਰਯੋਧਨ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। (ਕਵੀ) ਸ਼ਿਆਮ (ਕਹਿ ਕੇ) ਸੁਣਾਉਂਦੇ ਹਨ, (ਉਸ ਨੇ) ਬ੍ਰਾਹਮਣਾਂ ਨੂੰ ਬੇਅੰਤ ਦਾਨ ਦਿੱਤਾ। ਭਰਾ ਦੇ ਪੁੱਤਰ ਨੂੰ ਨਾਲ ਲੈ ਕੇ ਬਲਰਾਮ ਦੁਆਰਿਕਾ ਨੂੰ ਚਲ ਪਿਆ। (ਕਵੀ) ਸ਼ਿਆਮ ਕਹਿੰਦੇ ਹਨ, ਉਧਰ (ਦੁਆਰਿਕਾ ਵਿਚ) ਸ਼ਿਆਮ ਦੇ ਚਰਿਤ੍ਰਾਂ ਨੂੰ ਵੇਖਣ ਲਈ ਨਾਰਦ ਚਲ ਕੇ ਆ ਗਿਆ।੨੩੦੧।

*ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਦੁਰਯੋਧਨ ਦੀ ਬੇਟੀ ਸਾਂਬ ਨੂੰ ਵਿਆਹ ਲਿਆਉਣ ਦੇ ਪ੍ਰਸੰਗ ਦੀ ਸਮਾਪਤੀ।*

## ਨਾਰਦ ਕੋ ਆਇਬੋ ਕਥਨੰ

*ਦੋਹਰਾ*

ਨਾਰਦ ਰੁਕਮਿਨਿ ਕੇ ਪ੍ਰਿਥਮ ਗ੍ਰਿਹ ਮੈ ਪਹੁਚਿਓ ਆਇ।
ਜਹਾ ਕਾਨ੍ਹ ਬੈਠੋ ਹੁਤੋ ਉਠਿ ਲਾਗੋ ਰਿਖਿ ਪਾਇ। ੨੩੦੨।

*ਸਵੈਯਾ*

ਦੂਸਰੇ ਮੰਦਿਰ ਭੀਤਰ ਨਾਰਦ ਜਾਤ ਭਯੋ ਤਿਹਿ ਸ੍ਯਾਮ ਨਿਹਾਰਿਯੋ।
ਅਉਰ ਗਯੋ ਗ੍ਰਿਹ ਸ੍ਯਾਮ ਤਬੈ ਰਿਖਿ ਆਨੰਦ ਹ੍ਵੈ ਇਹ ਭਾਤਿ ਉਚਾਰਿਯੋ।
ਪੇਖਿ ਭਯੋ ਸਭ ਹੂ ਗ੍ਰਿਹ ਸ੍ਯਾਮ ਸੁ ਯੌ ਕਬਿ ਸ੍ਯਾਮਹਿ ਗ੍ਰੰਥ ਸੁਧਾਰਿਯੋ।
ਕਾਨ੍ਹ ਜੂ ਕੋ ਮਨ ਮੈ ਮੁਨਿ ਈਸ ਸਹੀ ਕਰਿ ਕੈ ਜਗਦੀਸ ਬਿਚਾਰਿਯੋ। ੨੩੦੩।

ਭਾਤਿ ਕਹੂ ਕਹੂ ਗਾਵਤ ਹੈ ਕਹੂ ਹਾਥਿ ਲੀਏ ਪ੍ਰਭੁ ਬੀਨ ਬਜਾਵੈ।
ਪੀਵਤ ਹੈ ਸੁ ਕਹੂ ਮਦਰਾ ਅਉ ਕਹੂ ਲਰਕਾਨ ਕੋ ਲਾਡ ਲਡਾਵੈ।
ਜੁਧੁ ਕਰੈ ਕਹੂ ਮਲਨ ਸੋ ਕਹੂ ਨੰਦਗ ਹਾਥਿ ਲੀਏ ਚਮਕਾਵੈ।
ਇਉ ਹਰਿ ਕੇਲ ਕਰੈ ਤਿਹ ਠਾ ਜਿਹਾ ਕਉਤੁਕ ਕੋ ਕੋਊ ਪਾਰ ਨ ਪਾਵੈ। ੨੩੦੪।

*ਦੋਹਰਾ*

ਯੌ ਰਿਖਿ ਦੇਖਿ ਚਰਿਤ੍ਰ ਹਰਿ ਚਰਨ ਰਹਿਯੋ ਲਪਟਾਇ।
ਚਲਤ ਭਯੋ ਸਭ ਜਗਤ ਕੋ ਕਉਤਕ ਦੇਖੋ ਜਾਇ। ੨੩੦੫।

## ਅਥ ਜਰਾਸੰਧਿ ਬਧ ਕਥਨੰ[1]

*ਸਵੈਯਾ*

ਬ੍ਰਹਮ ਮਹੂਰਤ ਸ੍ਯਾਮ ਉਠੈ ਉਠਿ ਨ੍ਹਾਇ ਹ੍ਰਿਦੈ ਹਰਿ ਧਿਆਨ ਧਰੈ।
ਫਿਰਿ ਸੰਧਯਹਿ ਕੈ ਰਵਿ ਹੋਤ ਉਦੈ ਸੁ ਜਲਾਜੁਲਿ ਦੈ ਅਰੁ ਮੰਤ੍ਰ ਰਰੈ।
ਫਿਰਿ ਪਾਠ ਕਰੈ ਸਤਸੈਇ ਸਲੋਕ ਕੋ ਸ੍ਯਾਮ ਨਿਤਾਪ੍ਰਤਿ ਪੈ ਨ ਟਰੈ।
ਤਬ ਕਰਮ ਨ ਕਉਨ ਕਰੈ ਜਗ ਮੈ ਜਬ ਆਪਨ ਸ੍ਯਾਮ ਜੂ ਕਰਮ ਕਰੈ। ੨੩੦੬।

ਨਾਇ ਕੈ ਸ੍ਯਾਮ ਜੂ ਲਾਇ ਸੁਗੰਧ ਭਲੇ ਪਟ ਧਾਰ ਕੈ ਬਾਹਰ ਆਵੈ।
ਆਇ ਸਿੰਘਾਸਨ ਊਪਰ ਬੈਠ ਕੈ ਸ੍ਯਾਮ ਭਲੀ ਬਿਧਿ ਨਿਆਉ ਕਰਾਵੈ।
ਅਉ ਸੁਖਦੇਵ ਕੋ ਤਾਤ ਭਲਾ ਸੁ ਕਥਾ ਕਰਿ ਸ੍ਰੀ ਨੰਦ ਲਾਲ ਰਿਝਾਵੈ।
ਤਉ ਲਗਿ ਆਇ ਕਹੀ ਬਤੀਆ ਇਕ ਸੋ ਮੁਖ ਤੇ ਕਬਿ ਭਾਖ ਸੁਨਾਵੈ। ੨੩੦੭।

੧. ਕਈਆਂ ਬੀੜਾਂ ਵਿਚ ਇਹ ਉਕਤੀ ਨਹੀਂ ਲਿਖੀ



## ਨਾਰਦ ਦੇ ਆਗਮਨ ਦਾ ਕਥਨ

*ਦੋਹਰਾ*

ਨਾਰਦ ਪਹਿਲਾਂ ਰੁਕਮਨੀ ਦੇ ਘਰ ਵਿਚ ਆ ਪਹੁੰਚਿਆ, ਜਿਥੇ ਕ੍ਰਿਸ਼ਨ ਬੈਠੇ ਹੋਏ ਸਨ। (ਉਹ) ਉਠ ਕੇ ਰਿਸ਼ੀ ਦੇ ਪੈਰੀਂ ਪਏ।੨੩੦੨।

*ਸਵੈਯਾ*

ਦੂਜੇ ਘਰ ਵਿਚ (ਜਦੋਂ) ਨਾਰਦ ਗਿਆ, (ਤਾਂ) ਉਥੇ ਵੀ ਕ੍ਰਿਸ਼ਨ ਨੂੰ ਵੇਖਿਆ। (ਫਿਰ ਨਾਰਦ ਇਕ) ਹੋਰ ਘਰ ਵਿਚ ਗਿਆ, ਤਦ (ਉਥੇ ਵੀ) ਕ੍ਰਿਸ਼ਨ (ਮੌਜੂਦ ਸੀ)। ਰਿਸ਼ੀ ਨੇ ਆਨੰਦਿਤ ਹੋ ਕੇ ਇਸ ਤਰ੍ਹਾਂ ਕਿਹਾ ਕਿ ਸਾਰਿਆਂ ਘਰਾਂ ਵਿਚ ਕ੍ਰਿਸ਼ਨ ਹੀ ਵੇਖਿਆ ਹੈ। ਇਸ ਤਰ੍ਹਾਂ (ਦੀ ਕਥਾ) ਕਵੀ ਸ਼ਿਆਮ ਨੇ ਗ੍ਰੰਥ ਵਿਚ ਵਰਣਿਤ ਕੀਤੀ ਹੈ। ਕ੍ਰਿਸ਼ਨ ਜੀ ਨੂੰ ਨਾਰਦ ਰਿਸ਼ੀ ਨੇ (ਆਪਣੇ) ਮਨ ਵਿਚ ਸਹੀ ਰੂਪ ਵਿਚ ਜਗਦੀਸ਼ ਵਿਚਾਰ ਲਿਆ।੨੩੦੩।

ਸ੍ਰੀ ਕ੍ਰਿਸ਼ਨ ਕਈ ਭਾਂਤ (ਦੇ ਕੰਮ ਕਰਦੇ ਹਨ), ਕਿਧਰੇ ਗਾਉਂਦੇ ਹਨ, ਕਿਧਰੇ ਹੱਥ ਵਿਚ ਲੈ ਕੇ ਬੀਣਾ ਵਜਾਉਂਦੇ ਹਨ। ਕਿਧਰੇ ਸ਼ਰਾਬ ਪੀਂਦੇ ਹਨ ਅਤੇ ਕਿਧਰੇ ਲੜਕਿਆਂ ਨੂੰ ਲਾਡ ਨਾਲ ਖਿਡਾਉਂਦੇ ਹਨ। ਕਿਧਰੇ ਪਹਿਲਵਾਨਾਂ ਨਾਲ ਯੁੱਧ ਕਰਦੇ ਹਨ ਅਤੇ ਕਿਧਰੇ ਨੰਦਗ (ਖੜਗ) ਨੂੰ ਹੱਥ ਵਿਚ ਲੈ ਕੇ ਚਮਕਾਉਂਦੇ ਹਨ। ਉਥੇ (ਦੁਆਰਿਕਾ ਵਿਚ) ਸ੍ਰੀ ਕ੍ਰਿਸ਼ਨ ਇਸ ਤਰ੍ਹਾਂ ਖੇਡ ਰਹੇ ਹਨ, ਜਿਸ ਦਾ ਕੋਈ ਪਾਰ ਨਹੀਂ ਪਾ ਸਕਦਾ।੨੩੦੪।

*ਦੋਹਰਾ*

ਇਸ ਤਰ੍ਹਾਂ ਦੇ ਚਰਿਤ੍ਰ ਵੇਖ ਕੇ ਨਾਰਦ ਸ੍ਰੀ ਕ੍ਰਿਸ਼ਨ ਦੇ ਚਰਨਾਂ ਨਾਲ ਲਿਪਟ ਗਿਆ। ਅਤੇ ਫਿਰ ਸਾਰੇ ਜਗਤ ਦੇ ਕੌਤਕ ਵੇਖਣ ਲਈ ਚਲ ਪਿਆ।੨੩੦੫।

## ਹੁਣ ਜਰਾਸੰਧ ਦੇ ਬਧ ਦਾ ਕਥਨ

*ਸਵੈਯਾ*

ਪ੍ਰਭਾਤ ਵੇਲੇ ਸ੍ਰੀ ਕ੍ਰਿਸ਼ਨ ਉਠਦੇ ਹਨ, ਉਠ ਕੇ ਇਸ਼ਨਾਨ ਕਰਦੇ ਹਨ ਅਤੇ ਹਿਰਦੇ ਵਿਚ ਹਰਿ ਦਾ ਧਿਆਨ ਧਰਦੇ ਹਨ। ਫਿਰ ਸੂਰਜ ਦੇ ਉਦੈ ਹੋਣ ਨਾਲ ਸੰਧਿਆ ਕਰਦੇ ਹਨ ਅਤੇ ਜਲਾਂਜਲੀ ਦੇ ਕੇ ਮੰਤਰ ਪੜ੍ਹਦੇ ਹਨ। ਫਿਰ ਸਤ ਸੌ ਸ਼ਲੋਕਾਂ (ਵਾਲੀ 'ਦੁਰਗਾ ਸਪਤਸ਼ਤੀ') ਦਾ ਪਾਠ ਕਰਦੇ ਹਨ ਅਤੇ ਇਸ ਨਿੱਤ ਨੇਮ ਤੋਂ ਕਦੇ ਖੁੰਝਦੇ ਨਹੀਂ ਹਨ। ਤਦ (ਫਿਰ) ਕੌਣ ਇਹ ਕਰਮ ਜਗਤ ਵਿਚ ਨਹੀਂ ਕਰੇਗਾ, ਜਦ ਕ੍ਰਿਸ਼ਨ ਜੀ ਨੇ ਆਪ (ਇਹ) ਕਰਮ ਕੀਤੇ ਹਨ।੨੩੦੬।

ਕ੍ਰਿਸ਼ਨ ਜੀ ਇਸ਼ਨਾਨ ਕਰ ਕੇ ਅਤੇ ਚੰਗੇ ਕਪੜੇ ਧਾਰਨ ਕਰ ਕੇ ਅਤੇ (ਫਿਰ) ਕਪੜਿਆਂ ਨੂੰ ਸੁਗੰਧੀ ਲਗਾ ਕੇ ਬਾਹਰ ਆਉਂਦੇ ਹਨ। ਆ ਕੇ ਸ੍ਰੀ ਕ੍ਰਿਸ਼ਨ ਰਾਜ ਸਿੰਘਾਸਨ ਉਤੇ ਬੈਠ ਜਾਂਦੇ ਹਨ ਅਤੇ ਚੰਗੀ ਤਰ੍ਹਾਂ ਨਿਆਂ ਕਰਦੇ ਹਨ। ਅਤੇ ਸੁਖਦੇਵ (ਸ਼ੁਕਦੇਵ) ਦੇ ਚੰਗੇ ਪਿਤਾ ਕਥਾ ਕਰ ਕੇ ਸ੍ਰੀ ਕ੍ਰਿਸ਼ਨ ਨੂੰ ਰਿਝਾਉਂਦੇ ਹਨ। ਤਦ ਤਕ ਇਕ (ਦੂਤ) ਨੇ ਆ ਕੇ ਗੱਲ ਕਹੀ ਹੈ, ਉਸ ਨੂੰ ਕਵੀ ਮੁਖ ਤੋਂ ਕਹਿ ਕੇ ਸੁਣਾਉਂਦਾ ਹੈ।੨੩੦੭।

*ਦੂਤ ਬਾਚ*

*ਸਵੈਯਾ*

ਕਾਨ੍ਹ ਜੂ ਜੋ ਤੁਮ ਜੀਤ ਕੈ ਭੂਪਤਿ ਛੋਰਿ ਦਯੋ ਤਿਹ ਓਜ ਜਨਾਯੋ।
ਮੈ ਦਲ ਤੇਈਸ ਛੂਹਨ ਲੈ ਸੰਗਿ ਤੇਈਸ ਬਾਰ ਸੁ ਜੁਧ ਮਚਾਯੋ।
ਕਾਨ੍ਹ ਕੋ ਅੰਤਿ ਭਜਾਇ ਰਹਿਯੋ ਮਥਰਾ ਕੇ ਬਿਖੈ ਰਹਨੇ ਹੂ ਨ ਪਾਯੋ।
ਬੇਚ ਕੈ ਖਾਈ ਹੈ ਲਾਜ ਮਨੋ ਤਿਨਿ ਯੌ ਜੜ ਆਪਨ ਕੋ ਗਰਬਾਯੋ। ੨੩੦੮।

## ਅਥ ਕਾਨ੍ਹ ਜੂ ਦਿਲੀ ਆਵਨ ਰਾਜਸੂਇ ਜਗ ਕਰਨ ਕਥਨੰ

*ਦੋਹਰਾ*

ਤਬ ਲਉ ਨਾਰਦ ਕ੍ਰਿਸਨ ਕੀ ਸਭਾ ਪਹੁਚਿਓ ਆਇ।
ਦਿਲੀ ਕੌ ਬ੍ਰਿਜਨਾਥ ਕੋ ਲੈ ਚਲਿਓ ਸੰਗਿ ਲਵਾਇ। ੨੩੦੯।

*ਸਵੈਯਾ*

ਸ੍ਰੀ ਬ੍ਰਿਜਨਾਥ ਕਹੀ ਸਭ ਸੌ ਹਮ ਦਿਲੀ ਚਲੈ ਕਿਧੌ ਤਾਹੀ ਕੋ ਮਾਰੈ।
ਜੋ ਮਤਿਵਾਰਨ ਕੇ ਮਨ ਭੀਤਰ ਆਵਤ ਹੈ ਸੋਊ ਬਾਤ ਬਿਚਾਰੈ।
ਊਧਵ ਐਸੇ ਕਹਿਯੋ ਪ੍ਰਭ ਜੂ ਪ੍ਰਿਥਮੈ ਫੁਨਿ ਦਿਲੀ ਹੀ ਓਰ ਸਿਧਾਰੈ।
ਪਾਰਥ ਭੀਮ ਕੋ ਲੈ ਸੰਗ ਆਪਨੇ ਤਉ ਤਿਹ ਸਤ੍ਰੁ ਕੌ ਜਾਇ ਸੰਘਾਰੈ। ੨੩੧੦।

ਊਧਵ ਜੋ ਸੁਭ ਸਤ੍ਰੁ ਕਉ ਮਾਰਿ ਕਹਿਓ ਸੁ ਸਭੈ ਹਰਿ ਮਾਨ ਲੀਓ।
ਰਥਪਤਿ ਭਲੇ ਗਜ ਬਾਜਨ ਕੇ ਬ੍ਰਿਜ ਨਾਇਕ ਸੈਨ ਭਲੇ ਰਚੀਓ।
ਮਿਲਿ ਟਾਕ ਅਫੀਮਨ ਭਾਗ ਚੜਾਇ ਸੁ ਅਉ ਮਦਰਾ ਸੁਖ ਮਾਨ ਪੀਓ।
ਸੁਧਿ ਕੈ ਬੇ ਕਉ ਨਾਰਦ ਭੇਜਿ ਦਯੋ ਕਹਿਯੋ ਊਧਵ ਸੋ ਮਿਲਿ ਕਾਜ ਕੀਓ। ੨੩੧੧।

*ਚੌਪਈ*

ਦਿਲੀ ਸਜਿ ਸਭ ਹੀ ਦਲ ਆਏ। ਕੁੰਤੀ ਸੁਤ ਪਾਇਨ ਲਪਟਾਏ।
ਜਦੁਪਤਿ ਕੀ ਅਤਿ ਸੇਵਾ ਕਰੀ। ਸਭ ਮਨ ਕੀ ਚਿੰਤਾ ਪਰਹਰੀ। ੨੩੧੨।

*ਸੋਰਠਾ*

ਕਹੀ ਜੁਧਿਸਟਰ ਬਾਤ ਇਕ ਪ੍ਰਭੁ ਹਉ ਬਿਨਤੀ ਕਰਤ।
ਜਉ ਪ੍ਰਭੁ ਸ੍ਰਵਨ ਸੁਹਾਤ ਰਾਜਸੂਅ ਤਬ ਮੈ ਕਰੋ। ੨੩੧੩।

*ਚੌਪਈ*

ਤਬ ਜਦੁਪਤਿ ਇਹ ਭਾਤਿ ਸੁਨਾਯੋ। ਮੈ ਇਹ ਕਾਰਜ ਹੀ ਕਉ ਆਯੋ।
ਪਹਲੇ ਜਰਾਸੰਧਿ ਕਉ ਮਾਰੈ। ਨਾਮ ਜਗ੍ਯ ਕੋ ਬਹੁਰ ਉਚਾਰੈ। ੨੩੧੪।



*ਦੂਤ ਨੇ ਕਿਹਾ--*

*ਸਵੈਯਾ*

ਹੇ ਕ੍ਰਿਸ਼ਨ ਜੀ! ਜਿਸ ਰਾਜੇ ਨੂੰ ਤੁਸੀਂ ਜਿਤ ਕੇ ਛਡ ਦਿੱਤਾ ਸੀ, ਉਸ ਨੇ (ਫਿਰ ਆਪਣਾ) ਜ਼ੋਰ ਜਤਾਉਣਾ ਸ਼ੁਰੂ ਕਰ ਦਿੱਤਾ ਹੈ। (ਕਹਿੰਦਾ ਹੈ--) 'ਮੈਂ ਤੇਈ ਅਛੋਹਣੀਆਂ ਸੈਨਾ ਲੈ ਕੇ, ਤੇਈ ਵਾਰ ਯੁੱਧ ਮਚਾਇਆ ਹੈ ਅਤੇ ਅੰਤ ਵਿਚ ਕ੍ਰਿਸ਼ਨ ਨੂੰ ਭਜਾ ਕੇ ਰਿਹਾ ਹਾਂ। ਉਹ ਮਥੁਰਾ ਵਿਚ ਰਹਿ ਹੀ ਨਹੀਂ ਸਕਿਆ ਹੈ।' ਉਸ ਨੇ ਮਾਨੋ ਸ਼ਰਮ ਵੇਚ ਕੇ ਖਾ ਲਈ ਹੋਵੇ, ਇਸ ਤਰ੍ਹਾਂ (ਉਹ) ਮੂਰਖ (ਹੁਣ ਫਿਰ) ਘਮੰਡ ਕਰ ਰਿਹਾ ਹੈ।੨੩੦੮।

## ਹੁਣ ਕ੍ਰਿਸ਼ਨ ਦੇ ਦਿੱਲੀ ਆਉਣ ਅਤੇ ਰਾਜਸੂ ਯੱਗ ਕਰਨ ਦਾ ਕਥਨ

*ਦੋਹਰਾ*

ਤਦ ਤਕ ਨਾਰਦ ਸ੍ਰੀ ਕ੍ਰਿਸ਼ਨ ਦੀ ਸਭਾ ਵਿਚ ਆ ਪਹੁੰਚਿਆ। ਉਹ ਸ੍ਰੀ ਕ੍ਰਿਸ਼ਨ ਨੂੰ ਆਪਣੇ ਨਾਲ ਦਿੱਲੀ ਲੈ ਚਲਿਆ।੨੩੦੯।

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਸਭ ਨੂੰ (ਇਹ ਗੱਲ) ਕਹੀ--ਅਸੀਂ ਦਿੱਲੀ ਚਲੇ ਹਾਂ, ਸ਼ਾਇਦ ਉਸੇ ਨੂੰ ਮਾਰਨ ਲਈ। ਜੋ ਗੱਲ ਬੁੱਧੀਮਾਨਾਂ ਦੇ ਮਨ ਵਿਚ ਆਉਂਦੀ ਹੈ, ਉਸ ਨੂੰ ਵਿਚਾਰਨਾ ਚਾਹੀਦਾ ਹੈ। ਊਧਵ ਨੇ ਇਸ ਤਰ੍ਹਾਂ ਕਿਹਾ -- ਹੇ ਕ੍ਰਿਸ਼ਨ ਜੀ! ਫਿਰ ਪਹਿਲਾਂ ਦਿੱਲੀ ਵਲ ਹੀ ਜਾਣਾ ਚਾਹੀਦਾ ਹੈ। ਅਰਜਨ ਅਤੇ ਭੀਮ ਨੂੰ ਆਪਣੇ ਨਾਲ ਲੈ ਕੇ ਫਿਰ ਉਸ ਵੈਰੀ ਨੂੰ ਮਾਰ ਦੇਣਾ ਚਾਹੀਦਾ ਹੈ।੨੩੧੦।

ਊਧਵ ਨੇ ਵੈਰੀ ਨੂੰ ਮਾਰਨ ਦੀ ਜੋ ਸ਼ੁਭ (ਵਿਧੀ) ਕਹੀ, ਉਹ ਸਾਰੀ ਸ੍ਰੀ ਕ੍ਰਿਸ਼ਨ ਨੇ ਮੰਨ ਲਈ। ਚੰਗੇ ਰਥੀਆਂ, ਘੋੜ-ਸਵਾਰਾਂ ਅਤੇ ਹਾਥੀਆਂ ਦੇ ਸਵਾਰਾਂ ਦੀ ਸ੍ਰੀ ਕ੍ਰਿਸ਼ਨ ਨੇ ਬਹੁਤ ਵੱਡੀ ਸੈਨਾ ਤਿਆਰ ਕਰ ਲਈ। (ਸਾਰਿਆਂ ਨੇ) ਮਿਲ ਕੇ ਅਫ਼ੀਮ ਨੂੰ ਟੁਕ ਕੇ ਅਤੇ ਭੰਗ ਚੜ੍ਹਾ ਕੇ ਅਤੇ ਸ਼ਰਾਬ ਪੀ ਕੇ ਸੁਖ ਮਾਣਿਆ। ਖ਼ਬਰ ਦੇਣ ਲਈ ਨਾਰਦ ਨੂੰ ਭੇਜ ਦਿੱਤਾ ਅਤੇ ਕਿਹਾ ਕਿ ਊਧਵ ਨਾਲ ਮਿਲ ਕੇ ਕਾਰਜ ਕਰਨਾ।੨੩੧੧।

*ਚੌਪਈ*

ਸਾਰੇ ਦਲ ਤਿਆਰ ਹੋ ਕੇ ਦਿੱਲੀ ਆ ਗਏ। ਕੁੰਤੀ ਦੇ ਪੁੱਤਰ (ਸ੍ਰੀ ਕ੍ਰਿਸ਼ਨ ਦੇ) ਪੈਰਾਂ ਨਾਲ ਲਿਪਟ ਗਏ। ਸ੍ਰੀ ਕ੍ਰਿਸ਼ਨ ਦੀ (ਉਨ੍ਹਾਂ ਨੇ) ਬਹੁਤ ਸੇਵਾ ਕੀਤੀ ਅਤੇ ਮਨ ਦੀ ਸਾਰੀ ਚਿੰਤਾ ਦੂਰ ਕਰ ਦਿੱਤੀ।੨੩੧੨।

*ਸੋਰਠਾ*

ਯੁਧਿਸ਼ਠਰ ਨੇ ਇਕ ਗੱਲ ਕਹੀ--ਹੇ ਪ੍ਰਭੂ! ਮੈਂ ਇਕ ਬੇਨਤੀ ਕਰਦਾ ਹਾਂ। ਜੇ (ਉਹ) ਪ੍ਰਭੂ ਨੂੰ ਚੰਗੀ ਲਗੇ ਤਾਂ ਮੈਂ ਰਾਜਸੂ ਯੱਗ ਕਰਾਂ।੨੩੧੩।

*ਚੌਪਈ*

ਤਦ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਕਿਹਾ ਕਿ ਮੈਂ ਇਸ ਕੰਮ ਲਈ ਹੀ ਆਇਆ ਹਾਂ। (ਪਰ) ਪਹਿਲਾਂ ਜਰਾਸੰਧ ਨੂੰ ਮਾਰ ਲਈਏ, ਫਿਰ ਯੱਗ ਦਾ ਨਾਂ ਲੈਣਾ ਬਣਦਾ ਹੈ।੨੩੧੪।

*ਸਵੈਯਾ*

ਭੀਮ ਪਠਿਓ ਤਬ ਪੂਰਬ ਕੋ ਅਰੁ ਦਛਨ ਕੋ ਸਹਦੇਵ ਪਠਾਯੋ।
ਪਛਮਿ ਭੇਜਤ ਭੇ ਨੁਕਲ ਕਹਿ ਬਿਉਤ ਇਹੈ ਨ੍ਰਿਪ ਜਗ੍ਯ ਬਨਾਯੋ।
ਪਾਰਥ ਗਯੋ ਤਬ ਉਤਰ ਕਉਨ ਬਚਿਯੋ ਜਿਹ ਯਾ ਸੰਗ ਜੁਧ ਮਚਾਯੋ।
ਜੋਰਿ ਘਨੋ ਧਨੁ ਸ੍ਯਾਮ ਭਨੈ ਸੁ ਦਿਲੀ ਪਤਿ ਪੈ ਚਲਿ ਅਰਜੁਨ ਆਯੋ। ੨੩੧੫।

ਪੂਰਬ ਜੀਤ ਕੈ ਭੀਮ ਫਿਰਿਯੋ ਅਰੁ ਉਤਰ ਜੀਤ ਕੈ ਪਾਰਥ ਆਯੋ।
ਦਛਨ ਜੀਤਿ ਫਿਰਿਓ ਸਹਦੇਵ ਘਨੋ ਚਿਤ ਮੈ ਤਿਨਿ ਓਜ ਜਨਾਯੋ।
ਪਛਮ ਜੀਤਿ ਲੀਯੋ ਨੁਕਲੇ ਨ੍ਰਿਪ ਕੇ ਤਿਨਿ ਪਾਇਨ ਪੈ ਸਿਰੁ ਨਿਆਯੋ।
ਐਸ ਕਹਿਯੋ ਸਭ ਜੀਤ ਲਏ ਹਮ ਸੰਧਿ ਜਰਾ ਨਹੀ ਜੀਤਨ ਪਾਯੋ। ੨੩੧੬।

*ਸੋਰਠਾ*

ਕਹੀ ਕ੍ਰਿਸਨ ਦਿਜ ਭੇਖ ਧਰਿ ਤਾ ਸੋ ਹਮ ਰਨ ਚਹੈ।
ਭਿਰਿ ਹਮ ਸਿਉ ਹੁਇ ਏਕ ਸੁਭਟ ਸੈਨ ਸਭ ਛੋਰ ਕੈ। ੨੩੧੭।

*ਸਵੈਯਾ*

ਭੇਖ ਧਰੋ ਤੁਮ ਬਿਪਨ ਕੋ ਸੰਗ ਪਾਰਥ ਭੀਮ ਕੇ ਸ੍ਯਾਮ ਕਹਿਓ।
ਹਮ ਹੂ ਤੁਮਰੇ ਸੰਗ ਬਿਪ ਕੇ ਭੇਖਹਿ ਧਾਰਤ ਨਹਿ ਜਾਤ ਰਹਿਓ।
ਚਿਤ ਚਾਹਤ ਹੈ ਚਹਿ ਹੈ ਤਿਹ ਤੇ ਫੁਨਿ ਏਕਲੇ ਕੈ ਕਰਿ ਖਗ ਗਹਿਓ।
ਕਹਿਓ ਫਿਰਿ ਆਪਨ ਬਿਪ ਕੋ ਰੂਪ ਧਰਿਓ ਨਹੀ ਕਾਹੂ ਤੇ ਜਾਤ ਲਹਿਓ। ੨੩੧੮।

ਬਾਮਨ ਭੇਖ ਜਬੈ ਧਰਿ ਕੈ ਨ੍ਰਿਪ ਸੰਧਿ ਜਰਾ ਕੇ ਗਏ ਨ੍ਰਿਪ ਜਾਨੀ।
ਨੈਨ ਨਿਹਾਰ ਵਡੇ ਭੁਜ ਦੰਡ ਸੁ ਛਤ੍ਰਿਨ ਕੀ ਸਭ ਰੀਤਿ ਪਛਾਨੀ।
ਤੇਈਸ ਬਾਰ ਭਿਰਿਯੋ ਹਮ ਸੋ ਸੋਊ ਹੈ ਜਿਹ ਦੁਆਰਵਤੀ ਰਜਧਾਨੀ।
ਭੇਦ ਲਹਿਯੋ ਸਭ ਹੀ ਛਲਿ ਕੈ ਇਹ ਆਯੋ ਹੈ ਗੋਕੁਲ ਨਾਥ ਗੁਮਾਨੀ। ੨੩੧੯।

ਸ੍ਯਾਮ ਜੁ ਆਪਨ ਹੀ ਉਠ ਕੈ ਇਹ ਭੂਪਤਿ ਕੋ ਇਹ ਭਾਤਿ ਸੁਨਾਯੋ।
ਤੇਈਸ ਬੇਰ ਭਜਿਯੋ ਹਰਿ ਸਿਉ ਹਰਿ ਕੌ ਤ੍ਵੈ ਏਕ ਹੀ ਬਾਰ ਭਜਾਯੋ।
ਏਤੇ ਪੈ ਬੀਰ ਕਹਾਵਤ ਹੈ ਸੁ ਇਹੈ ਹਮਰੇ ਚਿਤ ਪੈ ਅਬ ਆਯੋ।
ਬਾਮਨ ਹੁਇ ਤੁਹਿ ਸੇ ਸੰਗ ਛਤ੍ਰੀ ਕੇ ਚਾਹਤ ਹੈ ਕਰ ਜੁਧੁ ਮਚਾਯੋ। ੨੩੨੦।

ਬਲਿ ਮਾਪਿ ਕੈ ਦੇਹ ਦਈ ਹਰਿ ਕਉ ਸਭ ਹੋਰ ਰਹੇ ਨ ਬਿਚਾਰ ਕੀਯੋ।
ਕਹਿਯੋ ਕਾ ਤਨੁ ਹੈ ਭਗਵਾਨ ਸੋ ਭਿਛੁਕ ਮਾਗਤ ਦੇਹ ਬੀਯੋ ਨ ਬੀਯੋ।



*ਸਵੈਯਾ*

ਭੀਮ ਨੂੰ ਉਸ ਵੇਲੇ ਪੂਰਬ ਵਲ ਭੇਜਿਆ ਅਤੇ ਦੱਖਣ ਵਲ ਸਹਿਦੇਵ ਨੂੰ ਭੇਜਿਆ। ਪੱਛਮ ਵਲ ਨੁਕਲ ਨੂੰ ਭੇਜਿਆ। ਇਸ ਤਰ੍ਹਾਂ ਦੀ ਰਾਜੇ (ਯੁਧਿਸ਼ਠਰ ਨੇ) ਯੱਗ ਦੀ ਵਿਉਂਤ ਬਣਾਈ। ਤਦ ਅਰਜਨ ਉੱਤਰ ਵਲ ਗਿਆ ਜਿਸ ਨਾਲ ਯੁੱਧ ਕਰ ਕੇ (ਫਿਰ ਕੋਈ ਵੀ) ਨ ਬਚਿਆ। (ਕਵੀ) ਸ਼ਿਆਮ ਕਹਿੰਦੇ ਹਨ, ਬਹੁਤ ਸਾਰੀ ਸੈਨਾ ਇਕੱਠੀ ਕਰ ਕੇ ਅਤੇ ਧਨੁਸ਼ ਲੈ ਕੇ ਅਰਜਨ ਦਿੱਲੀ ਦੇ ਸੁਆਮੀ ਪਾਸ ਆਇਆ।੨੩੧੫।

ਪੂਰਬ (ਦਿਸ਼ਾ) ਨੂੰ ਜਿਤ ਕੇ ਭੀਮ ਸੈਨ ਪਰਤ ਆਇਆ ਅਤੇ ਉੱਤਰ (ਦਿਸ਼ਾ) ਨੂੰ ਜਿਤ ਕੇ ਅਰਜਨ ਆ ਗਿਆ। ਦੱਖਣ (ਦਿਸ਼ਾ) ਨੂੰ ਜਿਤ ਕੇ ਸਹਿਦੇਵ ਮੁੜ ਆਇਆ ਅਤੇ ਉਸ ਨੇ ਮਨ ਵਿਚ ਬਹੁਤ ਬਹਾਦਰੀ ਨੂੰ ਜਤਾਇਆ। ਪੱਛਮ (ਦਿਸ਼ਾ) ਨੂੰ ਜਿਤ ਕੇ ਨੁਕਲ ਨੇ ਰਾਜੇ (ਯੁਧਿਸ਼ਠਰ) ਦੇ ਪੈਰਾਂ ਉਤੇ ਸਿਰ ਨਿਵਾਇਆ। (ਸਾਰਿਆਂ ਨੇ) ਇਸ ਤਰ੍ਹਾਂ ਕਿਹਾ ਕਿ ਅਸੀਂ ਸਭ ਨੂੰ ਜਿਤ ਲਿਆ ਹੈ, ਪਰ ਜਰਾਸੰਧ ਨੂੰ ਜਿਤ ਨਹੀਂ ਸਕੇ।੨੩੧੬।

*ਸੋਰਠਾ*

ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਅਸੀਂ ਬ੍ਰਾਹਮਣ ਦਾ ਭੇਖ ਧਾਰ ਕੇ ਉਸ ਪਾਸ ਯੁੱਧ ਕਰਨ ਦੀ ਇੱਛਾ ਪ੍ਰਗਟ ਕਰੀਏ। (ਅਤੇ ਕਹੀਏ ਕਿ) ਸਾਰਿਆਂ ਸੂਰਮਿਆਂ ਅਤੇ ਸੈਨਾ ਨੂੰ ਛਡ ਕੇ ਸਾਡੇ ਨਾਲ ਇਕਲਾ ਹੋ ਕੇ ਲੜੇ।੨੩੧੭।

*ਸਵੈਯਾ*

ਸ੍ਰੀ ਕ੍ਰਿਸ਼ਨ ਨੇ ਅਰਜਨ ਅਤੇ ਭੀਮ ਨੂੰ ਕਿਹਾ ਕਿ ਤੁਸੀਂ ਬ੍ਰਾਹਮਣ ਦਾ ਭੇਖ ਧਾਰਨ ਕਰ ਲਵੋ। ਮੈਂ ਵੀ ਤੁਹਾਡੇ ਨਾਲ ਬ੍ਰਾਹਮਣ ਦਾ ਭੇਖ ਧਾਰਦਾ ਹਾਂ। (ਕਿਉਂਕਿ ਮੇਰੇ ਕੋਲੋਂ ਪਿਛੇ) ਰਿਹਾ ਨਹੀਂ ਜਾਂਦਾ। ਚਿਤ ਕਰਦਾ ਹੈ ਕਿ ਉਸ ਨੂੰ ਇਕਲਿਆਂ ਕਰ ਕੇ ਯੁੱਧ ਦੀ ਚਾਹ ਕਰੀਏ ਅਤੇ ਹੱਥ ਵਿਚ ਖੜਗ ਧਾਰਨ ਕਰ ਲਈਏ। (ਇਸ ਤਰ੍ਹਾਂ) ਕਿਹਾ ਅਤੇ ਫਿਰ ਆਪ ਬ੍ਰਾਹਮਣ ਦਾ ਰੂਪ ਧਾਰਨ ਕਰ ਲਿਆ ਜੋ ਕਿਸੇ ਕੋਲੋਂ ਪਛਾਣਿਆ ਨਹੀਂ ਸੀ ਜਾਂਦਾ।੨੩੧੮।

ਜਦ ਬ੍ਰਾਹਮਣ ਦਾ ਭੇਖ ਧਾਰ ਕੇ ਰਾਜਾ ਜਰਾਸੰਧ ਕੋਲ ਗਏ (ਤਾਂ) ਰਾਜੇ ਨੇ ਪਛਾਣ ਲਿਆ। (ਰਾਜੇ ਨੇ) ਉਨ੍ਹਾਂ ਦੀਆਂ ਵੱਡੀਆਂ ਵੱਡੀਆਂ ਭੁਜਾਵਾਂ ਨੂੰ ਅੱਖਾਂ ਨਾਲ ਵੇਖ ਕੇ, (ਉਨ੍ਹਾਂ ਦੇ) ਛਤ੍ਰੀਆਂ ਵਾਲੇ ਸਾਰੇ ਤੌਰ ਤਰੀਕੇ ਪਛਾਣ ਲਏ। ਇਹ ਤੇਈ ਵਾਰ ਸਾਡੇ ਨਾਲ ਲੜਿਆ ਹੈ, ਇਹ ਓਹੀ ਹੈ ਜਿਸ ਦੀ ਰਾਜਧਾਨੀ ਦੁਆਰਿਕਾ ਹੈ। (ਰਾਜੇ ਨੇ) ਸਾਰਾ ਭੇਦ ਜਾਣ ਲਿਆ ਕਿ ਇਹ ਗੁਮਾਨੀ ਗੋਕੁਲ ਨਾਥ ਹੀ ਛਲ ਪੂਰਵਕ ਆਇਆ ਹੈ।੨੩੧੯।

ਸ੍ਰੀ ਕ੍ਰਿਸ਼ਨ ਨੇ ਆਪ ਹੀ ਉਠ ਕੇ ਉਸ ਰਾਜੇ ਨੂੰ ਇਸ ਤਰ੍ਹਾਂ (ਕਹਿ ਕੇ) ਸੁਣਾਇਆ। ਤੂੰ ਕ੍ਰਿਸ਼ਨ ਕੋਲੋਂ ਤੇਈ ਵਾਰ ਭਜਿਆ ਹੈਂ ਅਤੇ ਤੂੰ ਇਕ ਹੀ ਵਾਰ (ਕ੍ਰਿਸ਼ਨ ਨੂੰ) ਭਜਾਇਆ ਹੈ। ਇਤਨਾ ਕੁਝ ਹੋਣ ਤੇ ਵੀ (ਤੂੰ) ਸੂਰਮਾ ਅਖਵਾਉਂਦਾ ਹੈਂ। ਮੇਰੇ ਚਿਤ ਵਿਚ ਹੁਣ ਇਹ (ਵਿਚਾਰ) ਆਇਆ ਹੈ ਕਿ ਬ੍ਰਾਹਮਣ ਹੋ ਕੇ (ਅਸੀਂ) ਤੇਰੇ (ਵਰਗੇ) ਛਤ੍ਰੀ ਨਾਲ ਯੁੱਧ ਮਚਾਉਣਾ ਚਾਹੁੰਦੇ ਹਾਂ।੨੩੨੦।

ਬਲਿ (ਰਾਜੇ) ਨੇ (ਆਪਣਾ) ਸ਼ਰੀਰ ਮਾਪ ਕੇ ਵਿਸ਼ਣੂ ਨੂੰ ਦੇ ਦਿੱਤਾ ਸੀ, ਸਭ ਹੋੜਦੇ ਰਹੇ, (ਪਰ ਉਸ ਨੇ ਕੋਈ) ਵਿਚਾਰ ਨ ਕੀਤਾ। (ਉਸ ਨੇ) ਕਿਹਾ ਸੀ ਕਿ ਸ਼ਰੀਰ ਕੀ (ਚੀਜ਼)

ਸੁਨਿ ਰਾਮ ਜੁ ਰਾਵਨ ਮਾਰ ਕੈ ਰਾਜੁ ਭਿਭੀਛਨ ਦੇਹਿ ਤਿਹ ਤੇ ਨ ਲੀਯੋ।
ਹਮ ਰੇ ਅਬ ਮਾਗਤ ਹੈ ਨ੍ਰਿਪ ਕਿਉ ਚੁਪ ਠਾਨਿ ਰਹਿਓ ਸੁਕਚਾਤ ਹੀਯੋ। ੨੩੨੧।

ਦੇਖਿ ਦਯੋ ਬ੍ਰਹਮਾ ਸੁਤ ਸੂਰਜ ਚਿਤ ਬਿਖੈ ਨਹੀ ਤ੍ਰਾਸ ਕੀਯੋ ਹੈ।
ਦਾਸ ਭਯੋ ਹਰਿ ਚੰਦ ਸੁਨਿਯੋ ਸੁਤ ਕਾਜ ਨ ਲਾਜ ਕੀ ਓਰਿ ਧਯੋ ਹੈ।
ਮੂੰਡ ਦਯੋ ਮਧੁ ਕਾਟਿ ਮੁਰਾਰਿ ਰਤੀ ਕੁ ਨ ਸੰਕਤਮਾਨ ਭਯੋ ਹੈ।
ਜੁਧਹਿ ਚਾਹਤ ਹੋ ਤਿਨ ਤੇ ਤੁਮਰੋ ਬਕਹਾ ਬਲ ਘਾਟ ਗਯੋ ਹੈ। ੨੩੨੨।

ਪਛਮ ਸੂਰ ਚੜਿਯੋ ਸੁਨੀਯੈ ਉਲਟੀ ਫਿਰਿ ਗੰਗ ਬਹੀ ਅਬ ਆਵੈ।
ਸਤੁ ਟਰਿਓ ਹਰੀ ਚੰਦ ਹੂ ਕੋ ਧਰਨੀ ਧਰ ਤਿਆਗ ਧਰਾ ਤੇ ਪਰਾਵੈ।
ਸਿੰਘ ਚਲੈ ਮ੍ਰਿਗ ਤੇ ਟਰਿ ਕੈ ਗਜ ਰਾਜ ਉਡਿਯੋ ਨਭ ਮਾਰਗਿ ਜਾਵੈ।
ਪਾਰਥ ਸ੍ਯਾਮ ਕਹਿਯੋ ਤਬ ਭੂਪਤਿ ਤ੍ਰਾਸ ਭਰੈ ਨਹਿ ਜੁਧੁ ਮਚਾਵੈ। ੨੩੨੩।

*ਜਰਾਸੰਧਿ ਬਾਚ*

*ਸਵੈਯਾ*

ਪਾਰਥ ਸੋ ਬ੍ਰਿਜਨਾਥ ਜਬੈ ਕਬਿ ਸ੍ਯਾਮ ਕਹੈ ਇਹ ਭਾਤਿ ਬਖਾਨੋ।
ਸ੍ਰੀ ਬ੍ਰਿਜਨਾਥ ਇਹੀ ਇਹ ਪਾਰਥ ਭੀਮ ਇਹੈ ਤਿਹ ਭੂਪਤਿ ਜਾਨੋ।
ਕਾਨ੍ਹ ਭਜਿਯੋ ਹਮ ਤੇ ਇਹ ਬਾਲਕ ਯਾ ਸੰਗ ਹਉ ਲਰਿ ਹੋ ਸੁ ਬਖਾਨੋ।
ਜੁਧੁ ਕੇ ਕਾਰਨ ਠਾਢੋ ਭਯੋ ਉਠਿ ਸ੍ਯਾਮ ਕਹੈ ਕਛੁ ਤ੍ਰਾਸ ਨ ਮਾਨੋ। ੨੩੨੪।

ਭਾਰੀ ਗਦਾ ਹੁਤੀ ਧਾਮਿ ਘਨੀ ਇਕ ਭੀਮ ਕੌ ਆਪ ਕੋ ਅਉਰ ਮੰਗਾਈ।
ਏਕ ਦਈ ਕਰਿ ਭੀਮਹਿ ਕੇ ਇਕ ਆਪਨੇ ਹਾਥ ਕੇ ਬੀਚ ਸੁਹਾਈ।
ਰਾਤਿ ਕੋ ਸੋਇ ਰਹੈ ਸੁਖ ਪਾਇ ਸੁ ਦਿਵਸ ਕਰੈ ਉਠਿ ਨਿਤ ਲਰਾਈ।
ਐਸੇ ਕਥਾ ਦੁਹ ਬੀਰਨ ਕੀ ਮਨ ਬੀਚ ਬਿਚਾਰ ਕੈ ਸ੍ਯਾਮ ਸੁਨਾਈ। ੨੩੨੫।

ਭੀਮ ਗਦਾ ਗਹਿ ਭੂਪ ਪੈ ਮਾਰਤ ਭੂਪ ਗਦਾ ਗਹਿ ਭੀਮ ਪੈ ਮਾਰੀ।
ਰੋਸ ਭਰੇ ਬਲਵੰਤ ਦੋਊ ਲਰੈ ਕਾਨਨ ਮੈ ਜਨ ਕੇਹਰਿ ਭਾਰੀ।
ਜੁਧ ਕਰੈ ਨ ਮੁਰੈ ਤਿਹ ਠਉਰ ਤੇ ਬਾਟਤ ਹੈ ਤਿਹ ਠਾ ਜਨੁ ਯਾਰੀ।
ਯੌ ਉਪਜੀ ਉਪਮਾ ਚਤੁਰੇ ਜਨੁ ਖੇਲਤ ਹੈ ਫੁਲਥਾ ਸੋ ਖਿਲਾਰੀ। ੨੩੨੬।



ਹੈ (ਕਿਉਂਕਿ) ਜੇ ਭਗਵਾਨ ਜਿਹਾ ਮੰਗਤਾ ਮੰਗਦਾ ਹੈ (ਤਾਂ) ਦੇਹ ਤੋਂ ਬਿਨਾ ਹੋਰ (ਕੁਝ ਵੀ ਦੇਣ ਯੋਗ) ਨਹੀਂ। ਸੁਣ, ਰਾਮ ਜੀ ਨੇ ਰਾਵਣ ਨੂੰ ਮਾਰ ਕੇ ਰਾਜ ਵਿਭੀਸ਼ਣ ਨੂੰ ਦੇ ਦਿੱਤਾ ਅਤੇ ਉਸ ਤੋਂ (ਵਾਪਸ) ਨ ਲਿਆ। ਅਸੀਂ ਹੁਣ ਮੰਗਦੇ ਹਾਂ--ਹੇ ਰਾਜਨ! ਹਿਰਦੇ ਵਿਚ ਸੰਕੋਚ ਕਰਦੇ ਹੋਇਆਂ ਹੁਣ ਚੁਪ ਕਿਉਂ ਸਾਧ ਲਈ ਹੈ।੨੩੨੧।

ਵੇਖੋ ਬ੍ਰਹਮਾ ਨੇ ਸੂਰਜ ਨੂੰ ਪੁੱਤਰ ਦਿੱਤਾ ਸੀ (ਪਰ ਉਸ ਨੇ) ਚਿਤ ਵਿਚ ਡਰ ਨਹੀਂ ਲਿਆਉਂਦਾ ਸੀ। (ਰਾਜਾ) ਹਰਿਚੰਦ (ਚੰਡਾਲ ਦਾ) ਦਾਸ ਹੋਇਆ ਸੁਣਿਆ ਸੀ, ਪਰ ਪੁੱਤਰ (ਦੇ ਦਾਹ ਸੰਸਕਾਰ ਦੇ) ਕਾਰਜ ਵੇਲੇ ਸ਼ਰਮ ਨਹੀਂ ਮੰਨਾਈ ਸੀ। ਮਧੁ (ਅਤੇ ਕੈਟਭ) ਨੇ ਵਿਸ਼ਣੂ ਨੂੰ ਸਿਰ ਕਟ ਕੇ ਦਿੱਤੇ ਸਨ ਅਤੇ ਰਤਾ ਜਿੰਨਾ ਵੀ ਸ਼ੰਕਾਮਾਨ ਨਹੀਂ ਹੋਏ ਸਨ। ਓਹੀ ਬਕਾਸੁਰ ਨੂੰ ਮਾਰਨ ਵਾਲਾ ਉਸ ਕੋਲੋਂ ਯੁੱਧ ਚਾਹੁੰਦਾ ਹੈ ਕੀ ਤੇਰਾ ਬਲ ਘਟ ਗਿਆ ਹੈ।੨੩੨੨।

ਪੱਛਮ ਵਲੋਂ ਸੂਰਜ ਚੜ੍ਹਿਆ ਸੁਣਿਆ ਜਾਵੇ ਅਤੇ ਫਿਰ ਹੁਣ ਗੰਗਾ ਉਲਟੀ ਵਗਣ ਲਗ ਜਾਵੇ। ਹਰਿਚੰਦ ਆਪਣੇ ਸਤਿ ਤੋਂ ਟਲ ਜਾਵੇ ਤੇ ਪਰਬਤ ਧਰਤੀ ਨੂੰ ਛੜ ਕੇ ਪਰੇ ਚਲੇ ਜਾਣ। ਸ਼ੇਰ ਹਿਰਨ ਤੋਂ (ਡਰ ਕੇ) ਪਿਛੇ ਹਟ ਜਾਵੇ ਅਤੇ ਵੱਡੇ ਆਕਾਰ ਵਾਲਾ ਹਾਥੀ ਉਡ ਕੇ ਆਕਾਸ਼ ਵਲ ਚਲਾ ਜਾਵੇ। ਅਰਜਨ ਨੂੰ ਕ੍ਰਿਸ਼ਨ ਨੇ ਕਿਹਾ (ਜਦੋਂ ਇਹ ਸਭ ਕੁਝ ਸੰਭਵ ਹੋਏਗਾ) ਤਦ ਰਾਜਾ (ਜਰਾਸੰਧ) ਡਰ ਦਾ ਮਾਰਿਆ ਯੁੱਧ ਨਹੀਂ ਕਰੇਗਾ।੨੩੨੩।

*ਜਰਾਸੰਧ ਨੇ ਕਿਹਾ--*

*ਸਵੈਯਾ*

ਕਵੀ ਸ਼ਿਆਮ ਕਹਿੰਦੇ ਹਨ, ਜਦੋਂ ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਇਸ ਤਰ੍ਹਾਂ ਕਿਹਾ। (ਤਾਂ) ਰਾਜੇ ਨੇ ਜਾਣ ਲਿਆ ਕਿ ਇਹ ਕ੍ਰਿਸ਼ਨ ਹੈ, ਇਹ ਅਰਜਨ ਹੈ ਅਤੇ ਇਹ ਭੀਮ ਹੈ। ਕ੍ਰਿਸ਼ਨ ਮੇਰੇ ਕੋਲੋਂ ਭਜ ਚੁੱਕਾ ਹੈ, ਇਹ (ਅਰਜਨ) ਅਜੇ ਬਾਲਕ ਹੈ, ਇਸ (ਭੀਮ) ਨਾਲ ਹੀ ਯੁੱਧ ਕਰਦਾ ਹਾਂ-- ਇਸ ਤਰ੍ਹਾਂ (ਰਾਜੇ ਨੇ) ਕਿਹਾ ਅਤੇ ਯੁੱਧ ਕਰਨ ਲਈ ਖੜਾ ਹੋ ਗਿਆ। (ਕਵੀ) ਸ਼ਿਆਮ ਕਹਿੰਦੇ ਹਨ, (ਉਸ ਨੇ) ਕੁਝ ਵੀ ਡਰ ਨਹੀਂ ਮੰਨਿਆ।੨੩੨੪।

(ਉਸ ਰਾਜਾ ਦੇ) ਘਰ ਇਕ ਬਹੁਤ ਭਾਰੀ ਗਦਾ ਹੁੰਦੀ ਸੀ, (ਉਹ) ਭੀਮ (ਨੂੰ ਦੇ ਦਿੱਤੀ) ਅਤੇ ਆਪ ਹੋਰ ਮੰਗਵਾ ਲਈ। ਇਕ (ਗਦਾ) ਭੀਮ ਦੇ ਹੱਥ ਵਿਚ ਦਿੱਤੀ ਅਤੇ ਇਕ ਆਪਣੇ ਹੱਥ ਵਿਚ ਸੰਭਾਲ ਲਈ। ਰਾਤ ਨੂੰ (ਦੋਵੇਂ) ਸੁਖ ਪੂਰਵਕ ਸੌਂ ਜਾਂਦੇ ਅਤੇ ਦਿਨ ਨੂੰ ਉਠ ਕੇ ਨਿਤ ਲੜਾਈ ਕਰਦੇ। ਇਸ ਤਰ੍ਹਾਂ ਦੀ ਦੋ ਸੂਰਮਿਆਂ ਦੀ ਕਥਾ (ਕਵੀ) ਸ਼ਿਆਮ ਨੇ ਮਨ ਵਿਚ ਵਿਚਾਰ ਕੇ ਸੁਣਾਈ।੨੩੨੫।

ਭੀਮ ਗਦਾ ਪਕੜ ਕੇ ਰਾਜੇ ਨੂੰ ਮਾਰਦਾ ਅਤੇ ਰਾਜਾ ਗਦਾ ਫੜ ਕੇ ਭੀਮ ਨੂੰ ਮਾਰਦਾ। ਦੋਵੇਂ ਬਲਵਾਨ ਕ੍ਰੋਧ ਨਾਲ ਭਰੇ ਹੋਏ (ਇੰਜ) ਲੜ ਰਹੇ ਸਨ ਮਾਨੋ ਜੰਗਲ ਵਿਚ ਦੋ ਵੱਡੇ ਸ਼ੇਰ ਲੜ ਰਹੇ ਹੋਣ। ਯੁੱਧ ਕਰਦੇ ਹਨ, (ਪਰ) ਉਸ ਥਾਂ ਤੋਂ ਮੁੜਦੇ ਨਹੀਂ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਸ ਥਾਂ ਤੇ ਦੋਵੇਂ ਯਾਰੀ ਵੰਡ ਰਹੇ ਹੋਣ। (ਕਵੀ ਦੇ ਮਨ ਵਿਚ) ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ ਮਾਨੋ ਚਤੁਰ ਖਿਡਾਰੀ ਗੱਤਕਾ ਖੇਡ ਰਹੇ ਹੋਣ।੨੩੨੬।

ਦਿਵਸ ਸਤਾਈਸ ਜੁਧੁ ਭਯੋ ਜਬ[1] ਭੂਪ ਜਿਤਿਯੋ ਬਲੁ ਭੀਮਹਿ ਹਾਰਿਯੋ।
ਸ੍ਰੀ ਬ੍ਰਿਜਨਾਥ ਦਯੋ ਤਬ ਹੀ ਬਲੁ ਜੁਧ ਕੋ ਕ੍ਰੋਧ ਕੀ ਓਰਿ ਪਚਾਰਿਯੋ।
ਲੈ ਤਿਨਕਾ ਇਕ ਹਾਥਹਿ ਭੀਤਰ ਚੀਰ ਦਯੋ ਇਹ ਭੇਦ ਨਿਹਾਰਿਯੋ।
ਤੈਸੇ ਹੀ ਭੀਮ ਨੇ ਚੀਰ ਦਯੋ ਨ੍ਰਿਪ ਯੌ ਮੁਖ ਤੇ ਕਬਿ ਸ੍ਯਾਮ ਉਚਾਰਿਯੋ। ੨੩੨੭।

*ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਜਰਾਸੰਧਿ ਬਧਹ ਪ੍ਰਸੰਗ ਸਮਾਪਤੰ।*

*ਸਵੈਯਾ*

ਮਾਰ ਕੇ ਭੂਪ ਗਏ ਤਿਹ ਠਾ ਜਹ ਬਾਧੇ ਕਈ ਪੁਨਿ ਭੂਪ ਪਰੇ।
ਹਰਿ ਦੇਖਤ ਸੋਕ ਮਿਟੇ ਤਿਨ ਕੇ ਇਤ ਸ੍ਯਾਮ ਜੂ ਕੇ ਦ੍ਰਿਗ ਲਾਜ ਭਰੇ।
ਬੰਧਨ ਜੇਤਿਕ ਥੇ ਤਿਨ ਕੇ ਸਬ ਹੀ ਛਿਨ ਭੀਤਰ ਕਾਟਿ ਡਰੇ।
ਦਏ ਛੋਰ ਸਬੈ ਕਬਿ ਸ੍ਯਾਮ ਭਨੈ ਕਰੁਨਾ ਰਸੁ ਸੋ ਜਬ ਕਾਨ੍ਹ ਢਰੇ। ੨੩੨੮।

ਬੰਧਨ ਕਾਟਿ ਸਭੈ ਤਿਨ ਕੇ ਤਿਨ ਕਉ ਬ੍ਰਿਜ ਨਾਇਕ ਐਸੇ ਉਚਾਰੋ।
ਆਨਦ ਚਿਤ ਕਰੋ ਅਪੁਨੇ ਅਪੁਨੇ ਚਿਤ ਕੋ ਸਭ ਸੋਕ ਨਿਵਾਰੋ।
ਰਾਜ ਸਮਾਜ ਜਿਤੋ ਤੁਮ ਜਾਇ ਕੈ ਸ੍ਯਾਮ ਭਨੈ ਧਨੁ ਧਾਮ ਸੰਭਾਰੋ।
ਸ੍ਰੀ ਬ੍ਰਿਜਨਾਥ ਕਹੀ ਤਿਹ ਕੋ ਤੁਮ ਆਪਨੇ ਆਪਨੇ ਦੇਸ ਸਿਧਾਰੋ। ੨੩੨੯।

ਬੰਧਨ ਛੋਰਿ ਕਹਿਯੋ ਹਰਿ ਯੌ ਸਭ ਭੂਪਨ ਤਉ ਇਹ ਭਾਤਿ ਉਚਾਰੀ।
ਰਾਜ ਸਮਾਜ ਕਛੂ ਨਹੀ ਤੇਰੋ ਹੀ ਧਿਆਨ ਲਹੈ ਸੁ ਇਹੈ ਜੀਅ ਧਾਰੀ।
ਰਾਜ ਕਰੋ ਰੁ ਇਹੈ ਲਹਿ ਹੋ ਕਬਿ ਸ੍ਯਾਮ ਕਹਿਯੋ ਇਹ ਭਾਤਿ ਮੁਰਾਰੀ।
ਸੋ ਉਨ ਮਾਨ ਕਹੀ ਹਰਿ ਇਉ ਸੁ ਸਦਾ ਰਹੀਯੋ ਸੁਧਿ ਲੇਤ ਹਮਾਰੀ। ੨੩੩੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜਰਾਸੰਧਿ ਕੋ ਬਧ ਕਰਿ ਸਭ ਭੂਪਨਿ ਕੋ ਛੁਰਾਇ ਦਿਲੀ ਮੋ ਆਵਤ ਭਏ ਧਿਆਇ ਸਮਾਪਤੰ।*

## ਅਥ ਰਾਜ ਸੂ ਜਗ ਸਿਸੁਪਾਲ ਬਧ ਕਥਨੰ

*ਸਵੈਯਾ*

ਉਤ ਸੀਸ ਨਿਵਾਇ ਗਏ ਨ੍ਰਿਪ ਧਾਮਿ ਇਤੈ ਜਦੁਰਾਇ ਦਿਲੀ ਮਹਿ ਆਯੋ।
ਭੀਮ ਕਹਿਓ ਸਭੁ ਭੇਦ ਸੁ ਮੈ ਬਲੁ ਯਾਹੀ ਤੇ ਪਾਇ ਕੈ ਸਤ੍ਰੁਹਿ ਘਾਯੋ।
ਬਿਪ੍ਰ ਬੁਲਾਇ ਭਲੀ ਬਿਧਿ ਸੋ ਫਿਰਿ ਰਾਜਸੂਓ ਇਕ ਜਗਿ ਮਚਾਯੋ।
ਆਰੰਭ ਜਗ ਕੋ ਭਯੋ ਤਬ ਹੀ ਜਸੁ ਦੁੰਦਭਿ ਜੋ ਬ੍ਰਿਜ ਨਾਥ ਬਜਾਯੋ। ੨੩੩੧।

੧. 'ਤਬ'



ਜਦ ਸਤਾਈ ਦਿਨਾਂ ਤਕ ਯੁੱਧ ਹੁੰਦਾ ਰਿਹਾ, (ਤਾਂ) ਰਾਜਾ (ਜਰਾਸੰਧ) ਜਿਤ ਗਿਆ ਅਤੇ ਭੀਮ ਦਾ ਬਲ ਹਾਰ ਗਿਆ। ਤਦ ਸ੍ਰੀ ਕ੍ਰਿਸ਼ਨ ਨੇ (ਉਸ ਨੂੰ ਆਪਣਾ) ਬਲ ਦੇ ਦਿੱਤਾ ਅਤੇ ਕ੍ਰੋਧ ਪੂਰਵਕ (ਉਸ ਨੂੰ) ਜੰਗ ਕਰਨ ਲਈ ਪ੍ਰੇਰਿਆ। (ਕ੍ਰਿਸ਼ਨ ਨੇ) ਇਕ ਤੀਲਾ ਹੱਥ ਵਿਚ ਲੈ ਕੇ ਚੀਰ ਦਿੱਤਾ। (ਭੀਮ ਨੇ) ਵੇਖ ਕੇ ਭੇਦ (ਪਾ ਲਿਆ)। ਉਸੇ ਤਰ੍ਹਾਂ ਭੀਮ ਨੇ ਰਾਜੇ ਨੂੰ ਚੀਰ ਦਿੱਤਾ। ਕਵੀ ਸ਼ਿਆਮ ਨੇ (ਇਹ ਪ੍ਰਸੰਗ) ਇਸ ਤਰ੍ਹਾਂ ਮੁਖ ਤੋਂ ਉਚਾਰਨ ਕੀਤਾ।੨੩੨੭।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਜਰਾਸੰਧ ਦੇ ਬਧ ਦੇ ਪ੍ਰਸੰਗ ਦੀ ਸਮਾਪਤੀ।*

*ਸਵੈਯਾ*

ਰਾਜਾ (ਜਰਾਸੰਧ) ਨੂੰ ਮਾਰ ਕੇ, ਫਿਰ (ਕ੍ਰਿਸ਼ਨ) ਉਸ ਸਥਾਨ ਤੇ ਗਏ ਜਿਥੇ ਬੰਨ੍ਹੇ ਹੋਏ ਕਈ ਰਾਜੇ ਪਏ ਸਨ। ਕ੍ਰਿਸ਼ਨ ਨੂੰ ਵੇਖਦਿਆਂ ਹੀ ਉਨ੍ਹਾਂ (ਰਾਜਿਆਂ) ਦੇ ਸਾਰੇ ਗਮ ਮਿਟ ਗਏ ਅਤੇ ਇਧਰ ਸ੍ਰੀ ਕ੍ਰਿਸ਼ਨ ਦੇ ਨੈਣ ਲਾਜ ਨਾਲ ਭਰ ਗਏ। ਉਨ੍ਹਾਂ ਦੇ ਜਿਤਨੇ ਬੰਧਨ ਸਨ, ਉਹ ਸਾਰੇ ਛਿਣ ਭਰ ਵਿਚ ਕਟ ਕੇ ਸੁਟ ਦਿੱਤੇ। ਕਵੀ ਸ਼ਿਆਮ ਕਹਿੰਦੇ ਹਨ, ਜਦ ਸ੍ਰੀ ਕ੍ਰਿਸ਼ਨ ਕਰੁਣ ਰਸ ਨਾਲ ਪਸੀਜ ਗਏ, (ਤਦ) ਸਭ ਨੂੰ ਛਡ ਦਿੱਤਾ।੨੩੨੮।

ਉਨ੍ਹਾਂ ਸਾਰਿਆਂ ਦੇ ਬੰਧਨ ਕਟ ਕੇ ਸ੍ਰੀ ਕ੍ਰਿਸ਼ਨ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਕਿਹਾ-- ਆਪਣੇ ਚਿਤ ਵਿਚ ਆਨੰਦ ਮੰਨਾਓ ਅਤੇ ਆਪਣੇ ਮਨ ਦੇ ਸਾਰੇ ਗਮ ਦੂਰ ਕਰ ਦਿਓ। (ਕਵੀ) ਸ਼ਿਆਮ ਕਹਿੰਦੇ ਹਨ, ਜਿਤਨਾ ਵੀ ਤੁਹਾਡਾ ਰਾਜ-ਪਾਟ ਹੈ, ਜਾ ਕੇ (ਆਪਣੇ) ਧਨ ਅਤੇ ਧਾਮ ਨੂੰ ਸੰਭਾਲੋ। ਸ੍ਰੀ ਕ੍ਰਿਸ਼ਨ ਨੇ ਉਨ੍ਹਾਂ ਨੂੰ (ਇਹ ਗੱਲ) ਕਹੀ ਕਿ ਤੁਸੀਂ ਆਪਣੇ ਆਪਣੇ ਦੇਸ਼ ਵਲ ਚਲੇ ਜਾਓ।੨੩੨੯।

ਬੰਧਨਾਂ ਨੂੰ ਖੋਲ ਕੇ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਕਿਹਾ। (ਤਦ) ਸਭ ਰਾਜਿਆਂ ਨੇ ਇਸ ਤਰ੍ਹਾਂ ਕਿਹਾ--(ਹੇ ਪ੍ਰਭੂ!) ਰਾਜ-ਪਾਟ ਕੁਝ ਵੀ ਨਹੀਂ ਹੈ, ('ਬਸ ਅਸੀਂ) ਤੇਰਾ ਹੀ ਧਿਆਨ ਲਗਾਵਾਂਗੇ', ਇਹੀ (ਗੱਲ) ਮਨ ਵਿਚ ਧਾਰ ਲਈ ਹੈ। ਕਵੀ ਸ਼ਿਆਮ ਕਹਿੰਦੇ ਹਨ, ਰਾਜ ਕਰੋ ਅਤੇ ਇਹ (ਕ੍ਰਿਪਾ-ਦ੍ਰਿਸ਼ਟੀ) ਵੀ ਲਵੋ, ਇਸ ਤਰ੍ਹਾਂ ਸ੍ਰੀ ਕ੍ਰਿਸ਼ਨ (ਨੇ ਕਿਹਾ)। ਸੋ ਉਨ੍ਹਾਂ ਨੇ (ਗੱਲ) ਮੰਨ ਕੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਿਹਾ--ਸਾਡੀ ਖ਼ਬਰ ਸਾਰ ਸਦਾ ਲੈਂਦੇ ਰਹਿਣਾ।੨੩੩੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਵਿਚ ਜਰਾਸੰਧ ਦਾ ਬਧ ਕਰ ਕੇ ਸਾਰੇ ਰਾਜਿਆਂ ਨੂੰ ਛੁੜਾ ਕੇ ਦਿੱਲੀ ਵਿਚ ਪਰਤ ਆਏ, ਅਧਿਆਇ ਦੀ ਸਮਾਪਤੀ।*

## ਹੁਣ ਰਾਜਸੂ ਯੱਗ ਅਤੇ ਸ਼ਿਸ਼ੁਪਾਲ ਦੇ ਬਧ ਦਾ ਕਥਨ

*ਸਵੈਯਾ*

ਉਧਰ (ਸ੍ਰੀ ਕ੍ਰਿਸ਼ਨ ਨੂੰ) ਸਿਰ ਨਿਵਾ ਕੇ ਰਾਜੇ (ਆਪਣੇ ਆਪਣੇ) ਘਰਾਂ ਨੂੰ ਚਲੇ ਗਏ ਅਤੇ ਇਧਰ ਸ੍ਰੀ ਕ੍ਰਿਸ਼ਨ ਦਿੱਲੀ ਵਿਚ ਆ ਗਏ। ਭੀਮ ਨੇ ਸਾਰਾ ਭੇਦ ਦਸ ਦਿੱਤਾ ਕਿ ਇਨ੍ਹਾਂ ਤੋਂ ਬਲ ਪ੍ਰਾਪਤ ਕਰ ਕੇ ਮੈਂ ਵੈਰੀ ਨੂੰ ਮਾਰਿਆ ਸੀ। ਫਿਰ ਬ੍ਰਾਹਮਣਾਂ ਨੂੰ ਬੁਲਾ ਕੇ ਚੰਗੀ ਵਿਧੀ ਨਾਲ ਇਕ ਰਾਜਸੂ ਯੱਗ ਸ਼ੁਰੂ ਕਰ ਦਿੱਤਾ। ਯੱਗ ਦਾ ਆਰੰਭ ਉਸ ਵੇਲੇ ਤੋਂ ਹੋ ਗਿਆ (ਜਿਸ ਵੇਲੇ) ਸ੍ਰੀ ਕ੍ਰਿਸ਼ਨ ਨੇ ਯਸ਼ ਦਾ ਨਗਾਰਾ ਵਜਾ ਦਿੱਤਾ।੨੩੩੧।

*ਜੁਧਿਸਟਰ ਬਾਚ ਸਭਾ ਪ੍ਰਤਿ*

*ਸਵੈਯਾ*

ਜੋਰਿ ਸਭਾ ਦ੍ਵਿਜ ਛਤ੍ਰਿਨ ਕੀ ਪ੍ਰਿਥਮੈ ਨ੍ਰਿਪ ਯੌ ਕਹਿਯੋ ਕਉਨ ਮਨਇਯੈ।
ਕੋ ਇਹ ਲਾਇਕ ਬੀਰ ਈਹਾ ਜਿਹ ਭਾਲ ਮੈ ਕੁੰਕਮ ਅਛਤ ਲਇਯੈ।
ਬੋਲਿ ਉਠਿਯੋ ਸਹਦੇਵ ਤਬੈ ਬ੍ਰਿਜ ਨਾਇਕ ਲਾਇਕ ਯਾਹਿ ਚੜਇਯੈ।
ਸ੍ਰੀ ਬ੍ਰਿਜਨਾਥ ਸਹੀ ਪ੍ਰਭੁ ਹੈ ਕਬਿ ਸ੍ਯਾਮ ਭਨੈ ਜਿਹ ਕੇ ਬਲਿ ਜਇਯੈ। ੨੩੩੨।

*ਸਹਦੇਵ ਬਾਚ*

*ਸਵੈਯਾ*

ਜਾਹੀ ਕੀ ਸੇਵ ਸਦਾ ਕਰੀਐ ਮਨ ਅਉਰ ਨ ਕਾਜਨ ਮੈ ਉਰਝਇਯੈ।
ਛੋਰਿ ਜੰਜਾਰ ਸਭੈ ਗ੍ਰਿਹ ਕੇ ਤਿਹ ਧਿਆਨ ਕੇ ਭੀਤਰ ਚਿਤ ਲਗਇਯੈ।
ਜਾਹਿ ਕੋ ਭੇਦੁ ਪੁਰਾਨਨ ਤੇ ਮਤਿ ਸਾਧਨ ਬੇਦਨ ਤੇ ਕਛੁ ਪਇਯੈ।
ਤਾਹੀ ਕੋ ਸ੍ਯਾਮ ਭਨੈ ਪ੍ਰਥਮੈ ਉਠ ਕੈ ਕਿਉ ਨ ਕੁੰਕਮ ਭਾਲਿ ਲਗਇਯੈ। ੨੩੩੩।

ਯੌ ਜਬ ਬੈਨ ਕਹੇ ਸਹਦੇਵ ਤੁ ਭੂਪਤਿ ਕੇ ਮਨ ਮੈ ਸਚੁ ਆਯੋ।
ਸ੍ਰੀ ਬ੍ਰਿਜ ਨਾਇਕ ਕੋ ਮਨ ਮੈ ਕਬਿ ਸ੍ਯਾਮ ਸਹੀ ਪ੍ਰਭੁ ਕੈ ਠਹਰਾਯੋ।
ਕੁੰਕਮ ਅਛਤ ਭਾਤਿ ਭਲੀ ਕਰਿ ਬੇਦਨ ਕੀ ਧੁਨਿ ਭਾਲਿ ਚੜਾਯੋ।
ਬੈਠੋ ਹੁਤੇ ਸਿਸੁਪਾਲ ਤਹਾ ਅਤਿ ਸੋ ਅਪਨੇ ਮਨ ਬੀਚ ਰਿਸਾਯੋ। ੨੩੩੪।

*ਸਿਸੁਪਾਲ ਬਾਚ*

*ਸਵੈਯਾ*

ਬੀਰ ਬਡੋ ਹਮ ਸੋ ਤਜਿ ਕੈ ਇਹ ਕਾ ਜਿਹ ਕੁੰਕਮ ਭਾਲਿ ਚੜਾਯੋ।
ਗੋਕੁਲ ਗਾਉ ਕੇ ਬੀਚ ਸਦਾ ਇਨਿ ਗੁਆਰਨ ਸੋ ਮਿਲਿ ਗੋਰਸੁ ਖਾਯੋ।
ਅਉਰ ਸੁਨੋ ਡਰੁ ਸਤ੍ਰੁਨ ਕੇ ਗਯੋ ਦੁਆਰਵਤੀ ਭਜਿ ਪ੍ਰਾਨ ਬਚਾਯੋ।
ਐਸੇ ਸੁਨਾਇ ਕਹੀ ਬਤੀਯਾ ਅਰੁ ਕੋਪਹਿ ਸੋ ਅਤਿ ਹੀ ਭਰਿ ਆਯੋ। ੨੩੩੫।

ਬੋਲਤ ਭਯੋ ਸਿਸਪਾਲੁ ਤਬੈ ਸੁ ਸੁਨਾਇ ਸਭਾ ਸਭ ਕ੍ਰੋਧ ਬਢੈ ਕੈ।
ਕੋਪ ਭਰਿਯੋ ਉਠਿ ਠਾਢੋ ਭਯੋ ਸੁ ਗਰਿਸਟਿ ਗਦਾ ਕਰਿ ਭੀਤਰ ਲੈਕੈ।
ਗੂਜਰ ਹੁਇ ਜਦੁਰਾਇ ਕਹਾਵਤ ਗਾਰੀ ਦਈ ਦੋਊ ਨੈਨ ਨਚੈ ਕੈ।
ਸੋ ਸੁਨਿ ਫੂਫੀ ਕੇ ਬੈਨ ਚਿਤਾਰਿ ਰਹਿਯੋ ਬ੍ਰਿਜ ਨਾਇਕ ਜੂ ਚੁਪ ਹ੍ਵੈ ਕੈ। ੨੩੩੬।

*ਚੌਪਈ*

ਫੂਫੀ ਬਚਨ ਚਿਤਿ ਹਰਿ ਧਰਿਯੋ। ਸਤ ਗਾਰਨਿ ਲੌ ਕ੍ਰੋਧ ਨ ਭਰਿਯੋ।



*ਯੁਧਿਸ਼ਠਰ ਨੇ ਸਭਾ ਪ੍ਰਤਿ ਕਿਹਾ--*

*ਸਵੈਯਾ*

ਬ੍ਰਾਹਮਣਾਂ ਅਤੇ ਛਤ੍ਰੀਆਂ ਦੀ ਸਭਾ ਜੋੜ ਕੇ, ਰਾਜਾ ਯੁਧਿਸ਼ਠਰ ਨੇ ਇੰਜ ਕਿਹਾ-- (ਸਭ ਤੋਂ) ਪਹਿਲਾਂ ਕਿਸ ਨੂੰ ਪੂਜੀਏ। ਇਥੇ ਇਸ ਯੋਗ ਕਿਹੜਾ ਸੂਰਵੀਰ ਹੈ ਜਿਸ ਦੇ ਮੱਥੇ ਉਤੇ ਕੇਸਰ ਅਤੇ ਚਾਵਲ (ਦਾ ਤਿਲਕ) ਲਗਾ ਦੇਈਏ। ਤਦ ਸਹਿਦੇਵ ਬੋਲ ਪਿਆ ਕਿ ਸ੍ਰੀ ਕ੍ਰਿਸ਼ਨ (ਇਸ ਦੇ) ਯੋਗ ਹਨ, (ਇਸ ਲਈ ਤਿਲਕ) ਇਨ੍ਹਾਂ ਨੂੰ ਚੜ੍ਹਾ ਦਿਓ। ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਹੀ ਸਹੀ ਪ੍ਰਭੂ ਹਨ ਜਿਨ੍ਹਾਂ ਉਪਰੋਂ ਬਲਿਹਾਰ ਜਾਣਾ ਚਾਹੀਦਾ ਹੈ।੨੩੩੨।

*ਸਹਿਦੇਵ ਨੇ ਕਿਹਾ--*

*ਸਵੈਯਾ*

ਉਸ ਦੀ ਸਦਾ ਸੇਵਾ ਕਰਨੀ ਚਾਹੀਦੀ ਹੈ ਅਤੇ ਮਨ ਨੂੰ ਹੋਰਨਾਂ ਕੰਮਾਂ ਵਿਚ ਉਲਝਾਉਣਾ ਨਹੀਂ ਚਾਹੀਦਾ। ਘਰ ਦੇ ਸਾਰੇ ਜੰਜਾਲਾਂ ਨੂੰ ਛਡ ਕੇ ਉਸ ਦੇ ਧਿਆਨ ਵਿਚ ਚਿਤ ਨੂੰ ਲਗਾਉਣਾ ਚਾਹੀਦਾ ਹੈ। ਜਿਸ ਦਾ ਭੇਦ ਪੁਰਾਣਾਂ, ਸਾਧਾਂ ਦੇ ਵਿਚਾਰਾਂ ਅਤੇ ਵੇਦਾਂ ਤੋਂ ਕੁਝ ਕੁ ਪਾਈਦਾ ਹੈ (ਕਵੀ) ਸ਼ਿਆਮ ਕਹਿੰਦੇ ਹਨ, ਪਹਿਲਾਂ ਉਠ ਕੇ ਉਸ ਦੇ ਮੱਥੇ ਉਤੇ ਕੇਸਰ (ਦਾ ਤਿਲਕ) ਕਿਉਂ ਨਹੀਂ ਲਗਾਉਂਦੇ।੨੩੩੩।

ਜਦ ਸਹਿਦੇਵ ਨੇ ਇਸ ਤਰ੍ਹਾਂ ਦੇ ਬੋਲ ਕਹੇ, ਤਾਂ ਰਾਜਾ (ਯੁਧਿਸ਼ਠਰ) ਦੇ ਮਨ ਵਿਚ ਵਾਸਤਵਿਕਤਾ ਸਪਸ਼ਟ ਹੋ ਗਈ। ਕਵੀ ਸ਼ਿਆਮ (ਕਹਿੰਦੇ) ਹਨ, ਕਿ ਸ੍ਰੀ ਕ੍ਰਿਸ਼ਨ ਨੂੰ (ਰਾਜੇ ਨੇ) ਮਨ ਵਿਚ ਸਹੀ ਪ੍ਰਭੂ ਵਜੋਂ ਮੰਨ ਲਿਆ। ਕੇਸਰ ਅਤੇ ਚਾਵਲ ਨੂੰ ਹੱਥ ਵਿਚ ਲੈ ਕੇ ਚੰਗੀ ਵਿਧੀ ਨਾਲ ਵੇਦਾਂ (ਦੇ ਮੰਤਰਾਂ) ਦੀ ਧੁਨ ਸਹਿਤ (ਸ੍ਰੀ ਕ੍ਰਿਸ਼ਨ ਦੇ) ਮੱਥੇ ਉਤੇ (ਤਿਲਕ) ਲਗਾ ਦਿੱਤਾ। ਉਥੇ ਸ਼ਿਸ਼ੁਪਾਲ ਵੀ ਬੈਠਾ ਸੀ, ਉਹ ਆਪਣੇ ਮਨ ਵਿਚ ਬਹੁਤ ਕ੍ਰੋਧਵਾਨ ਹੋਇਆ।੨੩੩੪।

*ਸ਼ਿਸ਼ੁਪਾਲ ਨੇ ਕਿਹਾ--*

*ਸਵੈਯਾ*

ਮੇਰੇ ਵਰਗੇ ਵੱਡੇ ਸੂਰਵੀਰ ਨੂੰ ਛਡ ਕੇ, ਇਹ ਕੀ ਚੀਜ਼ ਹੈ, ਜਿਸ ਦੇ ਮੱਥੇ ਉਤੇ ਤਿਲਕ ਲਗਾਇਆ ਹੈ। ਗੋਕੁਲ ਪਿੰਡ ਵਿਚ ਸਦਾ ਗਵਾਲਿਆਂ ਨਾਲ ਰਲ ਕੇ ਇਸ ਨੇ ਦੁੱਧ ਦਹੀ ਖਾਇਆ ਹੈ। ਹੋਰ ਸੁਣੋ, ਵੈਰੀਆਂ ਦੇ ਡਰ ਤੋਂ (ਇਸ ਨੇ) ਦੁਆਰਿਕਾ ਵਲ ਭਜ ਕੇ ਪ੍ਰਾਣਾਂ ਨੂੰ ਬਚਾਇਆ ਹੈ। (ਉਸ ਨੇ) ਇਸ ਤਰ੍ਹਾਂ ਸੁਣਾ ਕੇ ਗੱਲ ਕਹੀ ਅਤੇ ਕ੍ਰੋਧ ਨਾਲ ਬਹੁਤ ਭਰ ਗਿਆ।੨੩੩੫।

ਫਿਰ ਸ਼ਿਸ਼ੁਪਾਲ ਮਨ ਵਿਚ ਕ੍ਰੋਧ ਵਧਾ ਕੇ ਅਤੇ ਸਾਰੀ ਸਭਾ ਨੂੰ ਸੁਣਾ ਕੇ ਕਹਿਣ ਲਗਾ। ਕ੍ਰੋਧ ਦਾ ਭਰਿਆ ਹੋਇਆ ਉਠ ਕੇ ਖੜੋ ਗਿਆ ਅਤੇ ਭਾਰੀ ਗਦਾ ਨੂੰ ਹੱਥ ਵਿਚ ਲੈ ਕੇ (ਕਹਿਣ ਲਗਾ) ਗੁਜਰ ਹੋ ਕੇ ਯਾਦਵਾਂ ਦਾ ਰਾਜਾ ਅਖਵਾਉਂਦਾ ਹੈ। (ਫਿਰ) ਅੱਖਾਂ ਨਾਲ ਘੂਰ ਕੇ ਗਾਲ੍ਹਾਂ ਦਿੱਤੀਆਂ। ਉਹ (ਬੋਲ) ਸੁਣ ਕੇ ਅਤੇ ਭੂਆ ਦੇ ਬੋਲਾਂ ਨੂੰ ਚੇਤੇ ਕਰ ਕੇ, ਸ੍ਰੀ ਕ੍ਰਿਸ਼ਨ ਚੁਪ ਹੀ ਰਹੇ।੨੩੩੬।

*ਚੌਪਈ*

ਸ੍ਰੀ ਕ੍ਰਿਸ਼ਨ ਨੇ ਭੂਆ (ਕੁੰਤੀ) ਦਾ ਬਚਨ ਚਿਤ ਵਿਚ ਧਾਰੀ ਰਖਿਆ ਅਤੇ ਸੌ ਗਾਲ੍ਹਾਂ ਤਕ (ਉਸ ਦਾ ਮਨ) ਕ੍ਰੋਧ ਨਾਲ ਨ ਭਰਿਆ। (ਸੌ ਗਾਲ੍ਹਾਂ ਕਢੇ ਜਾਣ ਤੋਂ ਬਾਦ ਕ੍ਰਿਸ਼ਨ)

ਸੋਬ ਠਾਢ ਬਰ ਤ੍ਰਾਸ ਨ ਕੀਨੋ। ਤਬ ਜਦੁਬੀਰ ਚਕ੍ਰ ਕਰਿ ਲੀਨੋ। ੨੩੩੭।

*ਕਾਨ੍ਹ ਜੂ ਬਾਚ*

*ਸਵੈਯਾ*

ਲੈ ਕਰਿ ਚਕ੍ਰ ਭਯੋ ਉਠਿ ਠਾਢ ਸੁ ਯੌ ਤਿਹ ਸੋ ਰਿਸ ਬਾਤ ਕਹੀ।
ਫੁਨਿ ਫੂਫੀ ਕੇ ਬੈਨ ਚਿਤੈ ਅਬ ਲਉ ਤੁਹਿ ਨਾਸ ਕੀਯੋ ਨਹੀ ਮੋਨ ਗਹੀ।
ਸਤਿ ਗਾਰਨਿ ਤੇ ਬਢ ਏਕ ਹੀ ਤੁਹਿ ਜਾਨਤ ਆਪਨੀ ਮ੍ਰਿਤ ਚਹੀ।
ਪਿਖ ਹੈ ਸਭ ਭੂਪ ਜਿਤੇ ਇਹ ਠਾ ਅਬ ਹਉ ਹੀ ਨ ਹ੍ਵੈ ਹਉ ਕਿ ਤੂਹੀ ਨਹੀ। ੨੩੩੮।

*ਸਿਸਪਾਲ ਬਾਚ ਕਾਨ੍ਹ ਸੋ*

*ਸਵੈਯਾ*

ਕੋਪ ਕੈ ਉਤਰ ਦੇਤ ਭਯੋ ਇਹ ਭਾਤਿ ਸੁਨਿਯੋ ਜਬ ਹੀ ਅਭਿਮਾਨੀ।
ਤੇਰੇ ਕਹੇ ਮਰਿ ਹਉ ਅਰੇ ਗੂਜਰ ਇਉ ਮੁਖ ਤੇ ਤਿਨ ਬਾਤ ਬਖਾਨੀ।
ਅਉਰ ਕਹਾ ਜੁ ਪੈ ਐਸੀ ਸਭਾ ਹੂ ਮੈ ਜੂਝਬ ਮ੍ਰਿਤ ਹੀ ਹੈ ਨਿਜਕਾਨੀ।
ਤਉ ਅਰੇ ਬੇਦ ਪੁਰਾਨਨ ਮੈ ਚਲਿ ਹੈ ਜਗ ਮੈ ਜੁਗ ਚਾਰਿ ਕਹਾਨੀ। ੨੩੩੯।

ਕਾ ਭਯੋ ਜੋ ਚਮਕਾਇ ਕੈ ਚਕ੍ਰਹਿ ਐਸੇ ਕਹਿਯੋ ਤੁਹਿ ਮਾਰਿ ਡਰੋਗੋ।
ਗੂਜਰ ਤੋ ਤੇ ਹਉ ਛਤ੍ਰੀ ਕਹਾਇ ਕੈ ਐਸੀ ਸਭਾ ਹੂ ਕੇ ਬੀਚ ਟਰੋ ਗੋ।
ਮਾਤ ਸੁ ਭ੍ਰਾਤ ਅਰੁ ਤਾਤ ਕੀ ਸਉਹ ਰੇ ਤੁਹਿ ਮਰਿ ਹੋ ਨਹਿ ਆਪ ਮਰੋ ਗੋ।
ਕ੍ਰੋਧ ਰੁਕਮਨਿ ਕੋ ਧਰ ਕੈ ਹਰਿ ਤੋ ਸੰਗ ਆਜ ਨਿਦਾਨ ਕਰੋ ਗੋ। ੨੩੪੦।

ਕੋਪ ਪ੍ਰਚੰਡ ਕੀਯੋ ਤਬ ਸ੍ਯਾਮ ਜਬ ਏ ਬਤੀਯਾ ਸਿਸੁਪਾਲਹਿ ਭਾਖੀ।
ਕਾਨ੍ਹ ਕਹਿਯੋ ਜੜ ਚਾਹਤ ਮ੍ਰਿਤ ਕੀਯੋ ਸਭ ਲੋਗਨਿ ਸੂਰਜ ਸਾਖੀ।
ਚਕ੍ਰ ਸੁਦਰਸਨ ਲੈ ਕਰ ਭੀਤਰ ਕੂਦਿ ਸਭਾ ਸਭ ਹੀ ਸੋਊ ਨਾਖੀ।
ਧਾਵਤ ਭਯੋ ਕਬਿ ਸ੍ਯਾਮ ਕਹੈ ਸੁ ਭਯੋ ਤਿਹ ਕੇ ਬਧ ਕੋ ਅਭਿਲਾਖੀ। ੨੩੪੧।

ਧਾਵਤ ਭਯੋ ਬ੍ਰਿਜ ਨਾਇਕ ਜੂ ਇਤ ਤੇ ਸੋਊ ਸਾਮੁਹੇ ਆਯੋ।
ਰੋਸ ਬਢਾਇ ਘਨੋ ਚਿਤ ਮੈ ਤਕਿ ਕੈ ਤਿਹ ਸਤ੍ਰ ਕੋ ਚਕ੍ਰ ਚਲਾਯੋ।
ਜਾਇ ਲਗਿਯੋ ਤਿਹ ਕੰਠ ਬਿਖੈ ਕਟਿ ਦੇਤ ਭਯੋ ਛੁਟਿ ਭੂ ਪਰ ਆਯੋ।
ਇਉ ਉਪਮਾ ਉਪਜੀ ਜੀਅ ਮੈ ਦਿਵ ਤੇ ਰਵਿ ਕੋ ਮਨੋ ਮਾਰਿ ਗਿਰਾਯੋ। ੨੩੪੨।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਰਾਜਸੂ ਜਗ੍ਯ ਕਰਿ ਸਿਸਪਾਲ ਬਧਹ ਧਿਆਇ ਸਮਾਪਤੰ।*



ਹੁਣ ਬਲ ਪੂਰਵਕ ਖੜਾ ਹੋ ਗਿਆ ਅਤੇ (ਮਨ ਵਿਚ) ਕਿਸੇ ਦਾ ਡਰ ਨਹੀਂ ਮੰਨਿਆ। ਤਦ ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਚੱਕਰ ਲੈ ਲਿਆ।੨੩੩੭।

*ਸ੍ਰੀ ਕ੍ਰਿਸ਼ਨ ਨੇ ਕਿਹਾ--*

*ਸਵੈਯਾ*

ਹੱਥ ਵਿਚ ਚੱਕਰ ਲੈ ਕੇ ਉਠ ਕੇ ਖੜੋ ਗਏ ਅਤੇ ਕ੍ਰੋਧਿਤ ਹੋ ਕੇ ਉਸ ਨੂੰ ਇਸ ਤਰ੍ਹਾਂ ਗੱਲ ਕਹੀ। ਫਿਰ ਭੂਆ (ਕੁੰਤੀ) ਦੇ ਬਚਨ ਚੇਤੇ ਕਰ ਕੇ ਤੈਨੂੰ ਅਜੇ ਤਕ ਨਸ਼ਟ ਨਹੀਂ ਕੀਤਾ ਅਤੇ ਚੁਪ ਵਟੀ ਰਖੀ। (ਜੇ ਹੁਣ) ਸੌ ਗਾਲ੍ਹਾਂ ਤੋਂ ਵੱਧ ਇਕ ਵੀ (ਗਾਲ੍ਹ) ਕੱਢੀ, (ਤਾਂ) ਤੂੰ ਸਮਝ ਲੈ (ਕਿ ਤੂੰ) ਆਪਣੀ ਮੌਤ ਮੰਗੀ ਹੈ। ਇਥੇ ਜਿਤਨੇ ਰਾਜੇ (ਬੈਠੇ) ਹਨ, ਉਹ ਸਾਰੇ ਵੇਖਦੇ ਹਨ ਕਿ ਜਾਂ ਮੈਂ ਹੀ ਨਹੀਂ ਰਹਾਂਗਾ ਜਾਂ ਤੂੰ ਹੀ ਨਹੀਂ ਰਹੇਂਗਾ।੨੩੩੮।

*ਸ਼ਿਸ਼ੁਪਾਲ ਨੇ ਕ੍ਰਿਸ਼ਨ ਨੂੰ ਕਿਹਾ--*

*ਸਵੈਯਾ*

ਜਦ (ਉਸ) ਅਭਿਮਾਨੀ (ਸ਼ਿਸ਼ੁਪਾਲ) ਨੇ ਇਸ ਤਰ੍ਹਾਂ ਸੁਣਿਆ (ਤਾਂ) ਉਸ ਨੇ ਕ੍ਰੋਧਿਤ ਹੋ ਕੇ ਉੱਤਰ ਦਿੱਤਾ। ਓਇ ਗੁਜਰਾ! 'ਤੇਰੇ ਕਹਿਣ ਨਾਲ ਮੈਂ ਮਰ ਜਾਵਾਂਗਾ'-- ਇਹ ਗੱਲ ਉਸਨੇ ਮੁਖ ਵਿਚੋਂ ਕਹੀ। ਹੋਰ ਕਿਹਾ--ਜੇ ਅਜਿਹੀ ਸਭਾ ਵਿਚ ਮੈਂ ਜੂਝ ਮਰਾਂਗਾ, (ਤਾਂ ਮੈਂ ਸਮਝਾਂਗਾ ਕਿ ਮੇਰੀ) ਮੌਤ ਹੀ ਨੇੜੇ ਸੀ। ਓਇ! ਤਦ ਹੀ ਵੇਦਾਂ ਅਤੇ ਪੁਰਾਣਾਂ ਵਿਚ ਚਾਰ ਯੁਗਾਂ ਤਕ ਜਗਤ ਵਿਚ (ਮੇਰੀ ਮੌਤ ਦੀ) ਕਹਾਣੀ ਚਲੇਗੀ।੨੩੩੯।

ਕੀ ਹੋਇਆ ਜੇ ਚੱਕਰ ਨੂੰ ਚਮਕਾ ਕੇ (ਤੂੰ) ਇਸ ਤਰ੍ਹਾਂ ਕਿਹਾ ਕਿ ਤੈਨੂੰ ਮਾਰ ਦਿਆਂਗਾ। ਹੇ ਗੁਜਰਾ! ਛਤ੍ਰੀ ਅਖਵਾ ਕੇ ਅਜਿਹੀ ਸਭਾ ਵਿਚੋਂ (ਮੈਂ) ਤੇਰੇ ਕੋਲੋਂ ਭਜ ਜਾਵਾਂਗਾ। (ਮੈਨੂੰ) ਮਾਤਾ, ਪਿਤਾ ਅਤੇ ਭਰਾ ਦੀ ਸੌਂਹ, ਓਇ! ਤੈਨੂੰ ਮਾਰ ਦਿਆਂਗਾ ਜਾਂ ਆਪ ਮਰ ਜਾਵਾਂਗਾ। ਹੇ ਕ੍ਰਿਸ਼ਨ! ਰੁਕਮਨੀ (ਨੂੰ ਖੋਹ ਦੇਣ ਦੇ) ਕ੍ਰੋਧ ਨੂੰ (ਮਨ ਵਿਚ) ਧਾਰਨ ਕਰ ਕੇ ਅਜ ਤੇਰੇ ਨਾਲ ਓੜਕ ਦੀ ਬਾਜ਼ੀ ਲਗਾਵਾਂਗਾ।੨੩੪੦।

ਜਦ ਇਹ ਗੱਲਾਂ ਸ਼ਿਸ਼ੁਪਾਲ ਨੇ ਕਹੀਆਂ ਤਦ ਸ੍ਰੀ ਕ੍ਰਿਸ਼ਨ ਨੇ ਪ੍ਰਚੰਡ ਕ੍ਰੋਧ ਕਰ ਲਿਆ। ਕ੍ਰਿਸ਼ਨ ਨੇ ਕਿਹਾ--ਹੇ ਮੂਰਖ! (ਤੂੰ) ਮੌਤ ਚਾਹੁੰਦਾ ਹੈ, (ਮੈਂ ਤੁਸਾਂ) ਸਾਰਿਆਂ ਲੋਕਾਂ ਅਤੇ ਸੂਰਜ ਨੂੰ ਸਾਖੀ ਕੀਤਾ ਹੈ। (ਫਿਰ) ਸੁਦਰਸ਼ਨ ਚੱਕਰ ਨੂੰ ਹੱਥ ਵਿਚ ਲੈ ਕੇ ਕੁਦ ਕੇ ਸਾਰੀ ਸਭਾ ਉਪਰੋਂ ਟਪ ਗਏ। ਕਵੀ ਸ਼ਿਆਮ ਕਹਿੰਦੇ ਹਨ, ਉਸ ਦੇ ਬਧ ਦੀ ਇੱਛਾ ਨਾਲ ਅਗੇ ਨੂੰ ਭਜ ਚਲੇ।੨੩੪੧।

ਇਧਰੋਂ ਕ੍ਰਿਸ਼ਨ ਜੀ ਭਜ ਕੇ ਅਗੇ ਹੋਏ ਅਤੇ ਉਧਰੋਂ ਉਹ (ਸ਼ਿਸ਼ੁਪਾਲ) ਸਾਹਮਣੇ ਆ ਡਟਿਆ। ਮਨ ਵਿਚ ਬਹੁਤ ਕ੍ਰੋਧ ਵਧਾ ਕੇ ਅਤੇ ਵੈਰੀ ਨੂੰ ਤਕ ਕੇ (ਕ੍ਰਿਸ਼ਨ ਨੇ) ਚੱਕਰ ਚਲਾ ਦਿੱਤਾ। (ਚੱਕਰ) ਜਾ ਕੇ ਉਸ ਦੀ ਗਿਚੀ ਉਤੇ ਲਗਿਆ ਅਤੇ (ਸਿਰ ਨੂੰ) ਕਟ ਦਿੱਤਾ (ਜੋ ਗਰਦਨ ਨਾਲੋਂ) ਵਖ ਹੋ ਕੇ ਧਰਤੀ ਉਤੇ ਆ ਪਿਆ। (ਇਸ ਦ੍ਰਿਸ਼ ਬਾਰੇ ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਮਾਨੋ ਆਕਾਸ਼ ਤੋਂ ਸੂਰਜ ਨੂੰ (ਕਿਸੇ ਨੇ) ਮਾਰ ਕੇ ਸੁਟਿਆ ਹੋਵੇ।੨੩੪੨।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਰਾਜਸੂ ਯੱਗ ਕਰ ਕੇ ਸ਼ਿਸ਼ੁਪਾਲ ਦੇ ਬਧ ਦੇ ਅਧਿਆਇ ਦੀ ਸਮਾਪਤੀ।*

## ਅਥ ਕਾਨ੍ਹ ਜੂ ਕੋਪ ਰਾਜਾ ਜੁਧਿਸਟਰ ਛਿਮਾਪਨ ਕਰਤ ਭਏ

*ਸਵੈਯਾ*

ਕਾਟ ਕੈ ਸੀਸ ਦਯੋ ਸਿਸੁਪਾਲ ਕੋ ਕੋਪ ਭਰਿਯੋ ਦੋਊ ਨੈਨ ਨਚਾਵੈ।
ਕਉਨ ਬਲੀ ਇਹ ਬੀਚ ਸਭਾ ਹੂ ਕੇ ਹੈ ਹਮ ਸੋ ਸੋਊ ਜੁਧੁ ਮਚਾਵੈ।
ਪਾਰਥ ਭੀਮ ਤੇ ਆਦਿਕ ਬੀਰ ਰਹੇ ਚੁਪ ਹੋਇ ਅਤਿ ਹੀ ਡਰ ਆਵੈ।
ਸੁੰਦਰ ਐਸੇ ਸਰੂਪ ਕੇ ਊਪਰਿ ਸ੍ਯਾਮ ਕਬੀਸਰ ਪੈ ਬਲਿ ਜਾਵੈ। ੨੩੪੩।

ਜੋਤਿ ਜਿਤੀ ਅਰਿ ਭੀਤਰ ਥੀ ਸੁ ਸਬੈ ਮੁਖ ਸ੍ਯਾਮ ਕੇ ਬੀਚ ਸਮਾਨੀ।
ਬੋਲ ਸਕੈ ਨ ਰਹੇ ਚੁਪ ਹੁਇ ਕਬਿ ਸ੍ਯਾਮ ਕਹੈ ਜੁ ਬਡੇ ਅਭਿਮਾਨੀ।
ਬਾਕੋ ਬਲੀ ਸਿਸੁਪਾਲ ਹਨਿਯੋ ਤਿਹ ਕੀ ਹੁਤੀ ਚੰਦ੍ਰਵਤੀ ਰਜਧਾਨੀ।
ਯਾ ਸਮ ਅਉਰ ਨ ਕੋਊ ਬੀਯੋ ਜਗਿ ਸ੍ਰੀ ਜਦੁਬੀਰ ਸਹੀ ਪ੍ਰਭੁ ਜਾਨੀ। ੨੩੪੪।

ਏਕ ਕਹੈ ਜਦੁਰਾਇ ਬਡੋ ਭਟ ਜਾਹਿ ਬਲੀ ਸਿਸੁਪਾਲ ਸੋ ਘਾਯੋ।
ਇੰਦ੍ਰ ਤੇ ਸੂਰਜ ਤੇ ਜਮ ਤੇ ਹੁਤੋ ਜਾਤ ਨ ਸੋ ਜਮਲੋਕਿ ਪਠਾਯੋ।
ਸੋ ਇਹ ਏਕ ਹੀ ਆਖ ਕੇ ਫੋਰ ਕੇ ਭੀਤਰ ਮਾਰਿ ਦਯੋ ਜੀਅ ਆਯੋ।
ਚਉਦਹ ਲੋਕਨ ਕੋ ਕਰਤਾ ਕਰਿ ਸ੍ਰੀ ਬ੍ਰਿਜਨਾਥ ਸਹੀ ਠਹਰਾਯੋ। ੨੩੪੫।

ਚਉਦਹ ਲੋਕਨ ਕੋ ਕਰਤਾ ਇਹ ਸਾਧਨ ਸੰਤ ਇਹੈ ਜੀਅ ਜਾਨਿਯੋ।
ਦੇਵ ਅਦੇਵ ਕੀਏ ਸਭ ਯਾਹੀ ਕੇ ਬੇਦਨ ਤੇ ਗੁਨ ਜਾਨਿ ਬਖਾਨਿਯੋ।
ਬੀਰਨ ਬੀਰ ਬਡੋਈ ਲਖਿਯੋ ਹਰਿ ਭੂਪਨ ਭੂਪਨ ਤੇ ਖੁਨਸਾਨਿਯੋ।
ਅਉਰ ਜਿਤੇ ਅਰਿ ਠਾਢੇ ਹੁਤੇ ਤਿਨ ਸ੍ਯਾਮ ਸਹੀ ਕਰਿ ਕਾਲ ਪਛਾਨਿਯੋ। ੨੩੪੬।

ਸ੍ਰੀ ਬ੍ਰਿਜ ਨਾਇਕ ਠਾਢਿ ਤਹਾ ਕਰ ਬੀਚ ਸੁਦਰਸਨ ਚਕ੍ਰ ਲੀਏ।
ਬਹੁ ਰੋਸ ਠਨੇ ਅਤਿ ਕ੍ਰੋਧ ਭਰਿਯੋ ਅਰਿ ਆਨ ਕੋ ਆਨਤ ਹੈ ਨ ਹੀਏ।
ਤਿਹ ਠਉਰ ਸਭਾ ਹੂ ਮੈ ਗਾਜਤ ਭਯੋ ਸਭ ਕਾਲਹਿ ਕੋ ਮਨੋ ਭੇਖ ਕੀਏ।
ਜਿਹ ਦੇਖਤਿ ਪ੍ਰਾਨ ਤਜੈ ਅਰਿ ਵਾ ਬਹੁ ਸੰਤ ਨਿਹਾਰ ਕੇ ਰੂਪ ਜੀਏ। ੨੩੪੭।

*ਨ੍ਰਿਪ ਜੁਧਿਸਟਰ ਬਾਚ ਕਾਨ੍ਹ ਜੂ ਸੋ*

*ਸਵੈਯਾ*

ਆਪ ਹੀ ਭੂਪ ਕਹੀ ਉਠ ਕੈ ਕਰ ਜੋਰਿ ਦੋਊ ਪ੍ਰਭ ਕ੍ਰੋਧ ਨਿਵਾਰੋ।
ਥੋ ਸਿਸੁਪਾਲ ਬਡੋ ਖਲ ਸੋ ਤੁਮ ਚਕ੍ਰਹਿ ਲੈ ਛਿਨ ਮਾਹਿ ਸੰਘਾਰੋ।



## ਹੁਣ ਕ੍ਰਿਸ਼ਨ ਦਾ ਕ੍ਰੋਧਿਤ ਹੋਣਾ ਅਤੇ ਯੁਧਿਸ਼ਠਰ ਦਾ ਖਿਮਾ ਮੰਗਣਾ

*ਸਵੈਯਾ*

(ਕ੍ਰਿਸ਼ਨ ਨੇ) ਸ਼ਿਸ਼ੁਪਾਲ ਦਾ ਸਿਰ ਕਟ ਦਿੱਤਾ ਹੈ ਅਤੇ ਕ੍ਰੋਧ ਨਾਲ ਭਰੇ ਦੋਹਾਂ ਨੈਣਾਂ ਨਾਲ ਘੂਰ ਰਹੇ ਹਨ। (ਫਿਰ ਕਹਿਣਾ ਲਗੇ--) ਇਸ ਸਭਾ ਵਿਚ ਕਿਹੜਾ ਸੂਰਮਾ ਹੈ, ਜੋ ਮੇਰੇ ਨਾਲ ਯੁੱਧ ਕਰੇ। ਅਰਜਨ, ਭੀਮ ਆਦਿਕ ਸਾਰੇ ਸੂਰਮੇ ਚੁਪ ਕਰ ਰਹੇ, (ਉਨ੍ਹਾਂ ਨੂੰ) ਬਹੁਤ ਡਰ ਲਗ ਰਿਹਾ ਸੀ। (ਸ੍ਰੀ ਕ੍ਰਿਸ਼ਨ ਦੇ) ਅਜਿਹੇ ਸੁੰਦਰ ਸਰੂਪ ਉਪਰੋਂ ਸ਼ਿਆਮ ਕਵੀ ਵਾਰਨੇ ਜਾਂਦੇ ਹਨ।੨੩੪੩।

ਵੈਰੀ (ਸ਼ਿਸ਼ੁਪਾਲ) ਵਿਚ ਜਿਤਨੀ ਵੀ ਜੋਤਿ (ਅਥਵਾ ਸ਼ਕਤੀ) ਸੀ ਉਹ ਸਾਰੀ ਸ੍ਰੀ ਕ੍ਰਿਸ਼ਨ ਦੇ ਮੁਖ ਵਿਚ ਸਮਾ ਗਈ। ਕਵੀ ਸ਼ਿਆਮ ਕਹਿੰਦੇ ਹਨ ਜੋ ਵੱਡੇ ਅਭਿਮਾਨੀ (ਸੂਰਮੇ) ਸਨ, ਉਹ ਬੋਲ ਨਹੀਂ ਸਕੇ, ਚੁਪ ਕਰ ਕੇ (ਬੈਠੇ) ਰਹੇ। ਬੜੇ ਬਾਂਕੇ ਬਲਵਾਨ ਸ਼ਿਸ਼ੁਪਾਲ ਦਾ ਬਧ ਹੋ ਗਿਆ, ਜਿਸ ਦੀ ਚੰਦ੍ਰਵਤੀ ਰਾਜਧਾਨੀ ਸੀ। ਇਸ (ਕ੍ਰਿਸ਼ਨ) ਵਰਗਾ ਇਸ ਸੰਸਾਰ ਵਿਚ ਹੋਰ ਕੋਈ ਨਹੀਂ। (ਸਾਰਿਆਂ ਨੇ) ਸ੍ਰੀ ਕ੍ਰਿਸ਼ਨ ਨੂੰ ਸਹੀ ਪ੍ਰਭੂ ਜਾਣ ਲਿਆ ਹੈ।੨੩੪੪।

ਇਕ ਨੇ ਕਿਹਾ ਸ੍ਰੀ ਕ੍ਰਿਸ਼ਨ ਬਹੁਤ ਤਕੜਾ ਸੂਰਵੀਰ ਹੈ ਜਿਸ ਨੇ ਸ਼ਿਸ਼ੁਪਾਲ ਵਰਗੇ ਬਲਵਾਨ ਨੂੰ ਮਾਰ ਦਿੱਤਾ ਹੈ। ਉਸ (ਸ਼ਿਸ਼ੁਪਾਲ) ਨੂੰ ਇੰਦਰ ਤੋਂ, ਸੂਰਜ ਤੋਂ ਅਤੇ ਯਮ ਤੋਂ ਵੀ ਯਮਲੋਕ ਵਿਚ ਨ ਭੇਜਿਆ ਜਾ ਸਕਿਆ, ਉਸ ਨੂੰ ਇਸ ਨੇ ਅੱਖ ਦੇ ਪਲਕਾਰੇ ਵਿਚ ਮਾਰ ਦਿੱਤਾ ਹੈ। (ਇਹ ਵੇਖ ਕੇ ਕਵੀ ਦੇ) ਮਨ ਵਿਚ ਆਇਆ ਹੈ (ਕਿ) ਚੌਦਾਂ ਲੋਕਾਂ ਦੇ ਕਰਤਾ ਵਜੋਂ ਸ੍ਰੀ ਕ੍ਰਿਸ਼ਨ ਨੂੰ ਸਹੀ (ਪ੍ਰਭੂ) ਪਛਾਣ ਲਿਆ ਹੈ।੨੩੪੫।

ਇਹ (ਕ੍ਰਿਸ਼ਨ) ਚੌਦਾਂ ਲੋਕਾਂ ਦਾ ਕਰਤਾ ਹੈ--ਸਾਧਾਂ ਸੰਤਾਂ ਨੇ ਇਹੀ ਮਨ ਵਿਚ ਜਾਣਿਆ ਹੈ। ਸਾਰੇ ਦੇਵਤੇ ਅਤੇ ਦੈਂਤ ਇਸੇ ਦੇ ਬਣਾਏ ਹੋਏ ਹਨ। ਵੇਦਾਂ ਤੋਂ ਵੀ ਇਸੇ ਦਾ ਗੁਣ ਜਾਣਿਆ ਅਤੇ ਵਖਾਣਿਆ ਜਾਂਦਾ ਹੈ। ਸੂਰਵੀਰਾਂ ਨੇ (ਕ੍ਰਿਸ਼ਨ ਨੂੰ) ਵੱਡਾ ਸੂਰਮਾ ਕਰ ਕੇ ਜਾਣਿਆ ਅਤੇ ਰਾਜਿਆਂ ਨੇ ਰਾਜਾ ਜਾਣ ਕੇ ਖੁਣਸ ਖਾਧੀ। ਹੋਰ ਜਿਤਨੇ ਵੀ ਵੈਰੀ ਉਥੇ ਖੜੋਤੇ ਸਨ, ਉਨ੍ਹਾਂ ਸਾਰਿਆਂ ਨੇ ਸ੍ਰੀ ਕ੍ਰਿਸ਼ਨ ਨੂੰ ਸਹੀ ਰੂਪ ਵਿਚ ਕਾਲ ਸਮਝਿਆ ਹੈ।੨੩੪੬।

ਸ੍ਰੀ ਕ੍ਰਿਸ਼ਨ ਹੱਥ ਵਿਚ ਸੁਦਰਸ਼ਨ ਚੱਕਰ ਲਏ ਹੋਏ ਉਸ ਥਾਂ ਤੇ ਖੜੋਤੇ ਹਨ। (ਉਹ) ਬਹੁਤ ਕ੍ਰੋਧਵਾਨ ਹਨ ਅਤੇ ਰੋਸ ਨਾਲ ਭਰੇ ਹੋਏ ਹਨ ਅਤੇ ਕਿਸੇ ਹੋਰ ਵੈਰੀ ਨੂੰ ਹਿਰਦੇ ਵਿਚ ਨਹੀਂ ਲਿਆਉਂਦੇ ਹਨ। ਉਸ ਸਥਾਨ ਤੇ ਸਭਾ ਵਿਚ ਗੱਜ ਰਹੇ ਹਨ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਭ ਤਰ੍ਹਾਂ ਨਾਲ ਕਾਲ ਦਾ ਰੂਪ ਧਾਰਿਆ ਹੋਇਆ ਹੈ। ਜਿਨ੍ਹਾਂ ਨੂੰ ਵੇਖ ਕੇ ਵੈਰੀ ਪ੍ਰਾਣ ਤਿਆਗ ਦਿੰਦੇ ਹਨ ਅਤੇ ਸੰਤ ਉਨ੍ਹਾਂ ਦਾ ਰੂਪ ਵੇਖ ਕੇ ਜੀਉਂਦੇ ਹਨ।੨੩੪੭।

*ਰਾਜਾ ਯੁਧਿਸ਼ਠਰ ਨੇ ਸ੍ਰੀ ਕ੍ਰਿਸ਼ਨ ਪ੍ਰਤਿ ਕਿਹਾ--*

*ਸਵੈਯਾ*

ਰਾਜਾ (ਯੁਧਿਸ਼ਠਰ) ਨੇ ਖੁਦ ਉਠ ਕੇ ਅਤੇ ਦੋਵੇਂ ਹੱਥ ਜੋੜ ਕੇ ਕਿਹਾ--ਹੇ ਪ੍ਰਭੂ! ਹੁਣ ਕ੍ਰੋਧ ਨੂੰ ਨਿਵਾਰੋ। ਸ਼ਿਸ਼ੁਪਾਲ ਬਹੁਤ ਹੀ ਦੁਸ਼ਟ ਸੀ, ਉਸ ਨੂੰ ਤੁਸੀਂ ਚੱਕਰ ਲੈ ਕੇ ਛਿਣ

ਯੌ ਕਹਿ ਪਾਇ ਰਹਿਯੋ ਗਹਿ ਕੈ ਦੁਹੂ ਆਪਨੇ ਨੈਨਨ ਤੇ ਜਲੁ ਢਾਰੋ।
ਕਾਨ੍ਹ ਜੂ ਜੋ ਤੁਮ ਰੋਸ ਕਰੋ ਤੋ ਕਹਾ ਤੁਮ ਸੋ ਬਸੁ ਹੈਬ ਹਮਾਰੋ। ੨੩੪੮।

ਦਾਸ ਕਹੈ ਬਿਨਤੀ ਕਰ ਜੋਰ ਕੈ ਸ੍ਯਾਮ ਭਨੈ ਹਰਿ ਜੂ ਸੁਨਿ ਲੀਜੈ।
ਕੋਪ ਚਿਤੇ ਤੁਮਰੇ ਮਰੀਐ ਸੁ ਕ੍ਰਿਪਾ ਕਰਿ ਹੇਰਤ ਹੀ ਪਲ ਜੀਜੈ।
ਆਨੰਦ ਕੈ ਚਿਤਿ ਬੈਠੋ ਸਭਾ ਮਹਿ ਦੇਖਹੁ ਜਗ੍ਯ ਕੇ ਹੇਤੁ ਪਤੀਜੈ।
ਹਉ ਪ੍ਰਭੁ ਜਾਨ ਕਰੋ ਬਿਨਤੀ ਪ੍ਰਭੁ ਜੂ ਪੁਨਿ ਕੋਪ ਛਿਮਾਪਨ ਕੀਜੈ। ੨੩੪੯।

*ਦੋਹਰਾ*

ਬੈਠਾਯੋ ਜਦੁਰਾਇ ਕੋ ਬਹੁ ਬਿਨਤੀ ਕਰਿ ਭੂਪ।
ਕੰਜਨ ਸੇ ਦ੍ਰਿਗ ਜਿਹ ਬਨੇ ਬਨਿਯੋ ਸੁ ਮੈਨ ਸਰੂਪ। ੨੩੫੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਨ੍ਹ ਜੂ ਕੋ ਕੋਪ ਰਾਜਾ ਜੁਧਿਸਟਰ ਛਮਾਪਨ ਕਰਤ ਭਏ ਧਿਆਇ ਸਮਾਪਤੰ।*

## ਅਥ ਰਾਜਾ ਜੁਧਿਸਟਰ ਰਾਜਸੂਅ ਜਗ ਕਰਤ ਭਏ

*ਸਵੈਯਾ*

ਸਉਪੀ ਹੈ ਸੇਵ ਹੀ ਪਾਰਥ ਕਉ ਦਿਜ ਲੋਕਨ ਕੀ ਜੋ ਪੈ ਨੀਕੀ ਕਰੈ।
ਅਰੁ ਪੂਜ ਕਰੈ ਦੋਊ ਮਾਦ੍ਰੀ ਕੇ ਪੁਤ੍ਰ ਰਿਖੀਨ ਕੀ ਆਨੰਦ ਚਿਤਿ ਧਰੈ।
ਭਯੋ ਭੀਮ ਰਸੋਈਆ ਦੂਜੋਧਨ ਧਾਮ ਪੈ ਬ੍ਯਾਸ ਤੇ ਆਦਿਕ ਬੇਦ ਰਰੈ।
ਕੀਯੋ ਸੂਰ ਕੋ ਬਾਲਕ ਕੈਬੇ ਕੋ ਦਾਨ ਸੁ ਜਾਹੀ ਤੇ ਚਉਦਹ ਲੋਕ ਡਰੈ। ੨੩੫੧।

ਸੂਰਜ ਚੰਦ ਗਨੇਸ ਮਹੇਸ ਸਦਾ ਉਠ ਕੈ ਜਿਹ ਧਿਆਨ ਧਰੈ।
ਅਰੁ ਨਾਰਦ ਸੋ ਸੁਕ ਸੋ ਦਿਜ ਬ੍ਯਾਸ ਸੋ ਸ੍ਯਾਮ ਭਨੈ ਜਿਹ ਜਾਪ ਰਰੈ।
ਜਿਹਾ ਮਾਰ ਦਯੋ ਸਿਸੁਪਾਲ ਬਲੀ ਜਿਹ ਕੇ ਬਲ ਤੇ ਸਭ ਲੋਕੁ ਡਰੈ।
ਅਬ ਬਿਪਨ ਕੇ ਪਗ ਧੋਵਤ ਹੈ ਬ੍ਰਿਜਨਾਥ ਬਿਨਾ ਐਸੀ ਕਉਨ ਕਰੈ। ੨੩੫੨।

ਆਹਵ ਕੈ ਸੰਗ ਸਤ੍ਰਨ ਕੇ ਤਿਨ ਤੇ ਕਬਿ ਸ੍ਯਾਮ ਭਨੈ ਧਨੁ ਲੀਨੋ।
ਬਿਪ੍ਰਨ ਕੋ ਜਿਮ ਬੇਦ ਕੇ ਬੀਚ ਲਿਖੀ ਬਿਧਿ ਹੀ ਤਿਹੀ ਭਾਤਹਿ ਦੀਨੋ।
ਏਕਨ ਕੋ ਸਨਮਾਨ ਕੀਯੋ ਅਰ ਏਕਨ ਦੈ ਸਭ ਸਾਜ ਨਵੀਨੋ।
ਭੂਪ ਜੁਧਿਸਟਰ ਤਉਨ ਸਮੈ ਸੁ ਸਭੈ ਬਿਧਿ ਜਗਿ ਸੰਪੂਰਨ ਕੀਨੋ। ੨੩੫੩।

ਨ੍ਹਾਨ ਗਯੋ ਸਰਤਾ ਦਯੋ ਦਾਨ ਸੁ ਦੈ ਜਲ ਪੈ ਪੁਰਖਾ ਰਿਝਵਾਏ।
ਜਾਚਕ ਥੇ ਤਿਹ ਠਉਰ ਜਿਤੇ ਧਨ ਦੀਨ ਘਨੋ ਤਿਨ ਕਉ ਸੁ ਅਘਾਏ।



ਭਰ ਵਿਚ ਮਾਰ ਦਿੱਤਾ ਹੈ। ਇਸ ਤਰ੍ਹਾਂ ਕਹਿ ਕੇ (ਰਾਜੇ ਨੇ) ਦੋਵੇਂ ਪੈਰ ਫੜੇ ਹੋਏ ਹਨ ਅਤੇ ਆਪਣੀਆਂ ਅੱਖਾਂ ਤੋਂ ਹੰਝੂ ਵਗਾ ਰਿਹਾ ਹੈ। ਹੇ ਕ੍ਰਿਸ਼ਨ ਜੀ! ਜੇ ਤੁਸੀਂ ਰੋਸ ਕਰੋ, ਤਾਂ ਸਾਡਾ ਤੁਹਾਡੇ ਉਤੇ ਕੀ ਵਸ ਚਲ ਸਕਦਾ ਹੈ।੨੩੪੮।

(ਕਵੀ) ਸ਼ਿਆਮ ਕਹਿੰਦੇ ਹਨ, ਦਾਸ (ਰਾਜਾ ਯੁਧਿਸ਼ਠਰ) ਹੱਥ ਜੋੜ ਕੇ ਬੇਨਤੀ ਕਰਦਾ ਹੈ, ਹੇ ਕ੍ਰਿਸ਼ਨ ਜੀ! ਸੁਣ ਲਵੋ! ਤੁਹਾਡਾ ਕ੍ਰੋਧ ਨਾਲ ਵੇਖਣਾ ਹੀ (ਸਾਡੇ ਲਈ) ਮਰਨ ਤੁਲ ਹੈ ਅਤੇ ਕ੍ਰਿਪਾ ਪੂਰਵਕ ਇਕ ਪਲ ਭਰ ਵੇਖਣਾ (ਸਾਡੇ ਲਈ) ਜੀਵਨ ਦਾਨ ਹੈ। ਹੁਣ ਆਨੰਦ ਸਹਿਤ ਸਭਾ ਵਿਚ ਬੈਠੋ ਅਤੇ ਯੱਗ ਕਰਨ ਲਈ ਹੀ ਪਤੀਜ ਜਾਓ। ਹੇ ਪ੍ਰਭੂ! ਮੈਂ (ਆਪ ਜੀ ਨੂੰ) ਪ੍ਰਭੂ ਜਾਣ ਕੇ ਬੇਨਤੀ ਕਰਦਾ ਹਾਂ, ਹੁਣ ਕ੍ਰੋਧ ਨੂੰ ਛਿਮਾ ਕਰ ਦਿਓ।੨੩੪੯।

*ਦੋਹਰਾ*

ਰਾਜਾ (ਯੁਧਿਸ਼ਠਰ) ਨੇ ਬਹੁਤ ਬੇਨਤੀ ਕਰ ਕੇ ਸ੍ਰੀ ਕ੍ਰਿਸ਼ਨ ਨੂੰ ਬਿਠਾ ਲਿਆ। ਜਿਸ ਦੇ ਨੈਣ ਕਮਲ (ਦੇ ਫੁਲ) ਵਾਂਗ ਅਤੇ ਸਰੂਪ ਕਾਮਦੇਵ ਵਰਗਾ ਬਣਿਆ ਹੋਇਆ ਹੈ।੨੩੫੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਕਾਨ੍ਹ ਜੀ ਦੇ ਕ੍ਰੋਧ ਦੀ ਰਾਜਾ ਯੁਧਿਸ਼ਠਰ ਵਲੋਂ ਛਿਮਾ ਯਾਚਨਾ ਕਰਨ ਦੇ ਪ੍ਰਸੰਗ ਦੀ ਸਮਾਪਤੀ।*

## ਹੁਣ ਰਾਜਾ ਯੁਧਿਸ਼ਠਰ ਦਾ ਰਾਜਸੂ ਯੱਗ ਕਰਨਾ

*ਸਵੈਯਾ*

ਅਰਜਨ ਨੂੰ ਬ੍ਰਾਹਮਣਾਂ ਦੀ ਸੇਵਾ ਕਰਨੀ ਸੌਂਪੀ ਹੈ ਕਿਉਂਕਿ ਉਹ ਚੰਗੀ ਤਰ੍ਹਾਂ ਨਾਲ ਕਰਦਾ ਹੈ। ਅਤੇ ਮਾਦ੍ਰੀ ਦੇ ਦੋਵੇਂ ਪੁੱਤਰਾਂ (ਨਕੁਲ ਅਤੇ ਸਹਿਦੇਵ) ਨੂੰ ਰਿਸ਼ੀਆਂ (ਦੀ ਸੇਵਾ ਉਤੇ ਲਗਾਇਆ ਹੈ) ਜੋ ਆਨੰਦ ਸਹਿਤ ਕਰਦੇ ਹਨ। ਭੀਮ ਰਸੋਈਆ ਬਣਿਆ ਹੈ ਅਤੇ ਦੁਰਯੋਧਨ ਨੂੰ ਘਰ ਦਾ (ਕੰਮ ਦਿੱਤਾ ਹੈ)। ਵੇਦ ਵਿਆਸ ਆਦਿਕ ਵੇਦਾਂ ਦਾ ਪਾਠ ਕਰਦੇ ਹਨ। ਸੂਰਜ ਦੇ ਬਾਲਕ (ਕਰਨ) ਨੂੰ ਦਾਨ ਕਰਨ ਉਤੇ ਲਗਾਇਆ ਹੈ ਜਿਸ ਤੋਂ ਚੌਦਾਂ ਲੋਕ ਹੀ ਡਰਦੇ ਹਨ।੨੩੫੧।

ਸੂਰਜ, ਚੰਦ੍ਰਮਾ, ਗਣੇਸ਼, ਸ਼ਿਵ ਉਠ ਕੇ ਜਿਸ ਦਾ ਸਦਾ ਧਿਆਨ ਧਰਦੇ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਕਿ ਨਾਰਦ ਵਰਗੇ, ਸੁਕਦੇਵ ਜਿਹੇ ਅਤੇ ਵਿਆਸ ਵਰਗੇ ਬ੍ਰਾਹਮਣ ਜਿਸ ਦਾ ਜਾਪ ਕਰਦੇ ਹਨ, ਜਿਸ ਨੇ ਸ਼ਿਸ਼ੁਪਾਲ ਸੂਰਮੇ ਨੂੰ ਮਾਰ ਦਿੱਤਾ ਹੈ ਅਤੇ ਜਿਸ ਦੇ ਬਲ ਤੋਂ ਸਾਰੇ ਲੋਕ ਡਰਦੇ ਹਨ, (ਉਹ) ਹੁਣ ਬ੍ਰਾਹਮਣਾਂ ਦੇ ਪੈਰ ਧੋ ਰਿਹਾ ਹੈ। ਸ੍ਰੀ ਕ੍ਰਿਸ਼ਨ ਤੋਂ ਬਿਨਾ ਅਜਿਹਾ ਹੋਰ ਕੌਣ ਕਰ ਸਕਦਾ ਹੈ।੨੩੫੨।

ਕਵੀ ਸ਼ਿਆਮ ਕਹਿੰਦੇ ਹਨ, ਵੈਰੀਆਂ ਨਾਲ ਯੁੱਧ ਕਰ ਕੇ ਉਨ੍ਹਾਂ ਤੋਂ ਜੋ ਧਨ ਵਸੂਲ ਕੀਤਾ ਹੈ, ਉਹ ਵੇਦ ਵਿਚ ਲਿਖੀ ਵਿਧੀ ਅਨੁਸਾਰ ਉਨ੍ਹਾਂ ਬ੍ਰਾਹਮਣਾਂ ਵਿਚ ਵੰਡ ਦਿੱਤਾ ਹੈ। ਇਕਨਾਂ ਦਾ ਆਦਰ-ਮਾਣ ਕੀਤਾ ਹੈ ਅਤੇ ਇਕਨਾਂ ਨੂੰ ਨਵੇਂ ਸਾਜ਼ ਸਾਮਾਨ ਦਿੱਤੇ ਹਨ। ਰਾਜਾ ਯੁਧਿਸ਼ਠਰ ਨੇ ਉਸ ਸਮੇਂ ਸਾਰੀਆਂ ਵਿਧੀਆਂ ਨਾਲ ਯੱਗ ਸੰਪੂਰਨ ਕੀਤਾ ਹੈ।੨੩੫੩।

ਨਦੀ ਉਤੇ ਇਸ਼ਨਾਨ ਕਰਨ ਗਏ ਨੇ ਦਾਨ ਦਿੱਤਾ ਹੈ ਅਤੇ ਜਲਾਂਜਲੀ ਦੇ ਕੇ ਪੁਰਖਿਆਂ ਨੂੰ ਪ੍ਰਸੰਨ ਕੀਤਾ ਹੈ। ਉਥੇ ਜਿਤਨੇ ਯਾਚਕ ਸਨ, ਉਨ੍ਹਾਂ ਨੂੰ ਬਹੁਤ ਅਧਿਕ ਧਨ

ਪੁਤ੍ਰ ਲਉ ਪੌਤ੍ਰ ਲਉ ਪੈ ਤਿਨ ਕੇ ਗ੍ਰਿਹ ਕੇ ਅਨਤੈ ਨਹਿ ਮਾਗਨ ਧਾਏ।
ਪੂਰਨ ਜਗਿ ਕਰਾਇ ਕੈ ਯੌ ਸੁਖੁ ਪਾਇ ਸਭੈ ਮਿਲਿ ਡੇਰਨ ਆਏ। ੨੩੫੪।

*ਦੋਹਰਾ*

ਜਬੈ ਆਪਨੇ ਗ੍ਰਿਹਿ ਬਿਖੈ ਆਏ ਭੂਪ ਪ੍ਰਬੀਨ।
ਜਗ੍ਯ ਕਾਜ ਬੋਲੇ ਜਿਤੇ ਸਭੈ ਬਿਦਾ ਕਰਿ ਦੀਨ। ੨੩੫੫।

*ਸਵੈਯਾ*

ਕਾਨ੍ਹ ਰਹੇ ਬਹੁ ਦਿਵਸ ਤਹਾ ਸੁ ਬਧੂ ਅਪਨੀ ਸਭ ਹੀ ਸੰਗ ਲੈ ਕੈ।
ਕੰਚਨ ਦੇਹ ਦਿਪੈ ਜਿਨ ਕੀ ਤਿਨ ਮੈਨ ਰਹੇ ਪਿਖਿ ਲਜਤ ਹ੍ਵੈ ਕੈ।
ਭੂਖਨ ਅੰਗ ਸਜੇ ਅਪਨੇ ਸਭ ਆਵਤ ਭੀ ਦ੍ਰੁਪਤੀ ਸਿਰਿ ਨਿਐ ਕੈ।
ਕੈਸੇ ਬਿਵਾਹਿਓ ਹੈ ਸ੍ਯਾਮ ਤੁਮੈ ਸਭ ਮੋਹ ਕਹੋ ਤੁਮੈ ਆਨੰਦ ਕੈ ਕੈ। ੨੩੫੬।

*ਦੋਹਰਾ*

ਜਬ ਤਿਨ ਕਉ ਯੌ ਦ੍ਰੋਪਤੀ ਪੂਛਿਯੋ ਪ੍ਰੇਮ ਬਢਾਇ।
ਅਪਨੀ ਅਪਨੀ ਤਿਹ ਬ੍ਰਿਥਾ ਸਭ ਹੂ ਕਹੀ ਸੁਨਾਇ। ੨੩੫੭।

*ਸਵੈਯਾ*

ਜਗਿ ਨਿਹਾਰਿ ਜੁਧਿਸਟਰ ਕੋ ਮਨ ਭੀਤਰ ਕਉਰਨ ਕੋਪ ਬਸਾਯੋ।
ਪੰਡੁ ਕੈ ਪੁਤ੍ਰਨ ਜਗ ਕੀਯੋ ਤਿਹ ਤੇ ਇਨ ਕੋ ਜਗ ਮੈ ਜਸੁ ਛਾਯੋ।
ਐਸੋ ਨ ਲੋਕ ਬਿਖੈ ਹਮਰੋ ਜਸੁ ਹੋਤ ਭਯੋ ਕਹਿ ਸ੍ਯਾਮ ਸੁਨਾਯੋ।
ਭੀਖਮ ਤੇ ਸੁਤ ਸੂਰਜ ਤੇ ਸੁ ਨਹੀ ਹਮ ਤੇ ਐਸੋ ਜਗ ਹ੍ਵੈ ਆਯੋ। ੨੩੫੮।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਰਾਜਾ ਜੁਧਿਸਟਰ ਰਾਜ ਸੂਇ ਜਗ ਸੰਪੂਰਨੰ।*

## ਜੁਧਿਸਟਰ ਕੋ ਸਭਾ ਬਨਾਇ ਕਥਨੰ[1]

*ਸਵੈਯਾ*

ਮੈ ਇਕ ਦੈਤ ਹੁਤੋ ਤਿਨ ਆਇ ਕੈ ਸੁੰਦਰ ਏਕ ਸਭਾ ਸੁ ਬਨਾਈ।
ਲਜਤ ਹੋਇ ਰਹੇ ਅਮਰਾਵਤਿ ਐਸੀ ਪ੍ਰਭਾ ਇਹ ਭੂਮਹਿ ਆਈ।
ਬੈਠਿ ਬਿਰਾਜਤ ਭੂਪ ਤਹਾ ਜਦੁਬੀਰ ਲੀਏ ਸੰਗ ਚਾਰੋ ਈ ਭਾਈ।
ਸ੍ਯਾਮ ਭਨੈ ਤਿਹ ਆਭਹਿ ਕੀ ਉਪਮਾ ਮੁਖ ਤੇ ਬਰਨੀ ਨਹੀ ਜਾਈ। ੨੩੫੯।

ਨੀਰ ਢਰੇ ਕਹੂ ਚਾਦਰ ਛਤਨ ਛੂਟਤ ਹੈ ਕਹੂ ਠਉਰ ਫੁਹਾਰੇ।
ਮਲ ਭਿਰੈ ਕਹੂ ਮਤ ਕਰੀ ਕਹੂ ਨਾਚਤ ਬੇਸਯਨ ਕੇ ਸੁ ਅਖਾਰੇ।

੧. ਕਈ ਪੁਰਾਤਨ ਬੀੜਾਂ ਵਿਚ ਇਹ ਉਕਤੀ ਛੰਦ ੨੩੫੭ ਤੋਂ ਬਾਦ ਲਿਖੀ ਹੈ



ਦੇ ਕੇ ਰਜਾ ਦਿੱਤਾ ਹੈ। (ਉਨ੍ਹਾਂ ਦੇ) ਪੁੱਤਰਾਂ ਤਕ ਅਤੇ ਪੋਤਰਿਆਂ ਤਕ ਅਤੇ ਉਨ੍ਹਾਂ ਦੇ ਘਰ ਦੇ ਹੋਰ ਲੋਕ (ਫਿਰ) ਕਿਸੇ ਪਾਸੋਂ ਮੰਗਣ ਲਈ ਨਹੀਂ ਗਏ। ਯੱਗ ਨੂੰ ਸੰਪੂਰਨ ਕਰਾ ਕੇ ਅਤੇ ਸੁਖ ਪੂਰਵਕ ਸਾਰੇ ਮਿਲ ਕੇ (ਆਪਣਿਆਂ) ਡੇਰਿਆਂ ਵਿਚ ਆ ਗਏ।੨੩੫੪।

*ਦੋਹਰਾ*

ਜਦ ਪ੍ਰਵੀਨ ਰਾਜਾ (ਯੁਧਿਸ਼ਠਰ) ਆਪਣੇ ਘਰ ਨੂੰ ਆਇਆ, ਤਾਂ ਯੱਗ ਦੇ ਕਾਰਜ ਲਈ ਜਿਤਨੇ ਵੀ ਬੁਲਾਏ ਹੋਏ ਸਨ (ਉਨ੍ਹਾਂ ਨੂੰ) ਵਿਦਾ ਕਰ ਦਿੱਤਾ।੨੩੫੫।

*ਸਵੈਯਾ*

ਸ੍ਰੀ ਕ੍ਰਿਸ਼ਨ ਆਪਣੀਆਂ ਸਾਰੀਆਂ ਇਸਤਰੀਆਂ ਸਹਿਤ ਉਥੇ ਬਹੁਤ ਸਾਰੇ ਦਿਨ ਰਹੇ। ਜਿਨ੍ਹਾਂ ਦੀ ਸੋਨੇ ਵਰਗੀ ਦੇਹ ਚਮਕਦੀ ਹੈ ਅਤੇ ਉਨ੍ਹਾਂ ਨੂੰ ਕਾਮਦੇਵ ਵੀ ਵੇਖ ਕੇ ਲਜਿਤ ਹੁੰਦਾ ਹੈ। ਜਿਸ ਨੇ ਆਪਣੇ ਸਾਰੇ ਅੰਗਾਂ ਉਤੇ ਜ਼ੇਵਰ ਸਜਾਏ ਹੋਏ ਹਨ, ਉਹ ਦ੍ਰੋਪਤੀ ਸਿਰ ਨਿਵਾ ਕੇ (ਉਥੇ) ਆ ਗਈ ਹੈ। (ਅਤੇ ਸਭ ਨੂੰ ਪੁਛਦੀ ਹੈ) ਤੁਹਾਨੂੰ ਕ੍ਰਿਸ਼ਨ ਨੇ ਕਿਸ ਤਰ੍ਹਾਂ ਵਿਆਹਿਆ ਹੈ। ਤੁਸੀਂ ਮੈਨੂੰ ਆਨੰਦ ਪੂਰਵਕ (ਸਾਰਾ ਬ੍ਰਿੱਤਾਂਤ) ਦਸੋ।੨੩੫੬।

*ਦੋਹਰਾ*

ਜਦ ਦ੍ਰੋਪਦੀ ਨੇ ਪ੍ਰੇਮ ਵਧਾ ਕੇ ਉਨ੍ਹਾਂ ਨੂੰ ਇਸ ਤਰ੍ਹਾਂ ਪੁਛਿਆ ਤਾਂ ਉਨ੍ਹਾਂ ਨੇ ਆਪਣੀ ਆਪਣੀ ਬਿਰਥਾ ਕਹਿ ਕੇ ਸੁਣਾ ਦਿੱਤੀ।੨੩੫੭।

*ਸਵੈਯਾ*

ਯੁਧਿਸ਼ਠਰ ਦਾ ਯੱਗ ਵੇਖ ਕੇ ਕੌਰਵਾਂ ਨੇ ਮਨ ਵਿਚ ਕ੍ਰੋਧ ਨੂੰ ਵਸਾ ਲਿਆ। (ਉਥੇ ਸਾਰੇ ਕਹਿੰਦੇ ਸਨ--) ਪੰਡੂ (ਰਾਜੇ) ਦੇ ਪੁੱਤਰਾਂ ਨੇ ਯੱਗ ਕੀਤਾ ਹੈ ਜਿਸ ਕਰ ਕੇ ਉਨ੍ਹਾਂ ਦਾ ਜਗਤ ਵਿਚ ਯਸ਼ ਪਸਰ ਗਿਆ ਹੈ। ਇਸ ਤਰ੍ਹਾਂ ਦਾ ਯਸ਼ ਲੋਕ (ਭਾਵ ਜਗਤ) ਵਿਚ ਸਾਡਾ ਨਹੀਂ ਹੋਇਆ। (ਕਵੀ) ਸ਼ਿਆਮ (ਕਹਿ ਕੇ) ਸੁਣਾਉਂਦੇ ਹਨ ਕਿ ਨ ਭੀਸ਼ਮ ਕੋਲੋਂ, ਨ ਸੂਰਜ ਦੇ ਪੁੱਤਰ (ਕਰਨ) ਪਾਸੋਂ ਅਤੇ ਨ ਹੀ ਸਾਡੇ ਕੋਲੋਂ ਅਜਿਹਾ ਯੱਗ ਹੋਇਆ ਹੈ।੨੩੫੮।

*ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਰਾਜਸੂ ਯੱਗ ਦੀ ਸਮਾਪਤੀ।*

## ਯੁਧਿਸ਼ਠਰ ਦਾ ਸਭਾ ਬਣਾਉਣ ਦਾ ਕਥਨ

*ਸਵੈਯਾ*

'ਮਯ' ਨਾਂ ਦਾ ਇਕ ਦੈਂਤ ਸੀ। ਉਸ ਨੇ ਆ ਕੇ ਇਕ ਸੁੰਦਰ ਸਭਾ ਬਣਾਈ, (ਉਸ ਦੇ ਸਾਹਮਣੇ) ਇੰਦਰਪੁਰੀ ਲਜਿਤ ਹੋ ਰਹੀ ਹੈ; ਇਸ ਪ੍ਰਕਾਰ ਦੀ ਸੁੰਦਰਤਾ ਇਸ ਧਰਤੀ ਉਤੇ ਆ ਗਈ। ਸ੍ਰੀ ਕ੍ਰਿਸ਼ਨ ਅਤੇ ਚੌਹਾਂ ਭਰਾਵਾਂ ਨੂੰ ਨਾਲ ਲੈ ਕੇ ਰਾਜਾ ਯੁਧਿਸ਼ਠਰ ਉਥੇ ਬੈਠਾ ਸ਼ੋਭਾ ਪਾ ਰਿਹਾ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਉਸ ਦੀ ਆਭਾ (ਭਾਵ ਸੁੰਦਰਤਾ) ਦੀ ਉਪਮਾ ਮੂੰਹ ਤੋਂ ਵਰਣਨ ਨਹੀਂ ਕੀਤੀ ਜਾ ਸਕਦੀ।੨੩੫੯।

ਕਿਤੇ ਚਾਦਰ (ਵਰਗੀਆਂ) ਛੱਤਾਂ ਵਿਚੋਂ ਪਾਣੀ ਟਪਕ ਰਿਹਾ ਹੈ ਅਤੇ ਕਈ ਥਾਂਵਾਂ ਤੇ ਫ਼ਵਾਰੇ ਚਲ ਰਹੇ ਹਨ। ਕਿਧਰੇ ਪਹਿਲਵਾਨ ਘੁਲ ਰਹੇ ਹਨ ਅਤੇ ਕਿਤੇ ਮਸਤ ਹਾਥੀ (ਲੜ ਰਹੇ ਹਨ) ਅਤੇ (ਕਿਧਰੇ) ਵੇਸਵਾਵਾਂ ਅਖਾੜਿਆਂ ਵਿਚ ਨਚ ਰਹੀਆਂ ਹਨ। ਕਿਤੇ

ਬਾਜ ਲਰੈ ਕਹੂ ਸਾਜ ਸਜੈ ਭਟ ਛਾਜਤ ਹੈ ਅਤਿ ਡੀਲ ਡਿਲਾਰੇ।
ਰਾਜਤ ਸ੍ਰੀ ਬ੍ਰਿਜਨਾਥ ਤਹਾ ਜਿਮ ਤਾਰਨ ਮੈ ਸਸਿ ਸ੍ਯਾਮ ਉਚਾਰੇ। ੨੩੯੦।

ਜੋਤਿ ਲਸੈ ਕਹੂ ਬਜ੍ਰਨ ਕੀ ਕਹੂ ਲਾਲ ਲਗੇ ਛਬਿ ਮੰਦਿਰ ਪਾਵੈ।
ਨਾਗਨ ਕੋ ਪੁਰ ਲੋਕ ਪੁਰੀ ਸੁਰ ਦੇਖਿ ਪ੍ਰਭਾ ਜਿਹ ਸੀਸ ਨਿਵਾਵੈ।
ਰੀਝਿ ਰਹੇ ਜਿਹ ਦੇਖਿ ਚਤੁਰਮੁਖ ਹੇਰਿ ਪ੍ਰਭਾ ਸਿਵ ਸੋ ਲਲਚਾਵੈ।
ਭੂਮਿ ਜਹਾ ਤਹਾ ਨੀਰ ਸੋ ਲਾਗਤ ਨੀਰ ਜਹਾ ਨਹੀ ਚੀਨਬੋ ਆਵੈ। ੨੩੯੧।

*ਜੁਧਿਸ਼ਟਰ ਬਾਚ ਦੂਜੋਧਨ ਸੋ*

*ਸਵੈਯਾ*

ਐਸੀ ਸਭਾ ਰਚਿ ਕੈ ਸੁ ਜੁਧਿਸਟਰ ਅੰਧ ਕੋ ਬਾਲਕੁ ਬੋਲਿ ਪਠਾਯੋ।
ਸੂਰਜ ਕੋ ਸੁਤ ਸੰਗ ਲੀਏ ਅਰੁ ਭੀਖਮ ਮਾਨ ਭਰਿਯੋ ਸੋਊ ਆਯੋ।
ਭੂਮਿ ਜਹਾ ਹੁਤੀ ਤਾਹਿ ਲਖਿਯੋ ਜਲ ਬਾਰਿ ਹੁਤੋ ਜਹ ਭੂਮਿ ਜਨਾਯੋ।
ਜਾਇ ਨਿਸੰਕ ਪਰਿਯੋ ਜਲ ਮੈ ਕਬਿ ਸ੍ਯਾਮ ਕਹੈ ਕਛੁ ਭੇਦ ਨ ਪਾਯੋ। ੨੩੯੨।

ਜਾਇ ਪਰਿਯੋ ਤਬ ਹੀ ਸਰ ਮੈ ਤਨ ਬਸਤ੍ਰ ਧਰੇ ਪੁਨਿ ਬੂਡ ਗਯੋ ਹੈ।
ਬੂਡਤ ਜੋ ਨਿਕਸਿਯੋ ਸੋਊ ਭੂਪਤਿ ਚਿਤ ਬਿਖੈ ਅਤਿ ਕੋਪ ਕਯੋ ਹੈ।
ਕਾਨ੍ਹ ਜੂ ਭਾਰ ਉਤਾਰਨ ਕੇ ਹਿਤ ਆਖ ਸੋ ਭੀਮਹਿ ਭੇਦ ਦਯੋ ਹੈ।
ਸੋ ਇਹ ਭਾਤਿ ਸੋ ਬੋਲਿ ਉਠਿਓ ਅਰੇ ਅੰਧ ਕੇ ਅੰਧ ਹੀ ਪੁਤ੍ਰ ਭਯੋ ਹੈ। ੨੩੯੩।

ਯੌ ਜਬ ਭੀਮ ਹਸਿਯੋ ਤਿਹ ਕਉ ਤੁ ਘਨੋ ਚਿਤ ਭੀਤਰ ਭੂਪ ਰਿਸਾਯੋ।
ਮੋ ਕਹੁ ਪੰਡੁ ਕੇ ਪੁਤ੍ਰ ਹਸੈ ਅਬ ਹੀ ਬਧ ਯਾ ਕੋ ਕਰੋ ਜੀਅ ਆਯੋ।
ਭੀਖਮ ਦ੍ਰੋਣ ਰਿਸੇ ਮਨ ਮੈ ਜੜ ਭੀਮ ਭਯੋ ਕਹ ਸ੍ਯਾਮ ਸੁਨਾਯੋ।
ਧਾਮਿ ਗਯੋ ਅਪੁਨੇ ਫਿਰ ਕੈ ਸੁ ਸਭਾ ਇਹ ਭੀਤਰ ਫੇਰਿ ਨ ਆਯੋ। ੨੩੯੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦੁਰਜੋਧਨ ਸਭਾ ਦੇਖਿ ਧਾਮਿ ਗਏ ਧਯਾਇ ਸਮਾਪਤੰ।*

## ਅਥ ਦੈਤ ਬਕਤ੍ਰ ਜੁਧ ਕਥਨੰ

*ਸਵੈਯਾ*

ਉਤ ਕੋਪਿ ਦੁਰਜੋਧਨ ਧਾਮਿ ਗਯੋ ਇਤ ਦੈਤ ਹੁਤੋ ਇਹ ਕੋਪੁ ਬਸਾਯੋ।
ਕਾਨ੍ਹ ਹਤਿਯੋ ਸਿਸੁਪਾਲ ਹੁਤੋ ਮੋਰੋ ਮਿਤ੍ਰ ਮਰਿਓ ਨ ਰਤੀ ਸੁਕਚਾਯੋ।



ਬਾਜ਼ ਲੜ ਰਹੇ ਹਨ ਅਤੇ ਕਿਧਰੇ ਸਾਜ ਸਜਾਏ ਜਾ ਰਹੇ ਹਨ (ਅਰਥਾਤ ਸਜਾਵਟ ਹੋ ਰਹੀ ਹੈ) ਅਤੇ ਕਿਤੇ ਤਕੜੀ ਡੀਲ ਡੌਲ ਵਾਲੇ ਸੂਰਵੀਰ ਸੋਭਾ ਪਾ ਰਹੇ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਉਥੇ ਸ੍ਰੀ ਕ੍ਰਿਸ਼ਨ ਇਸ ਤਰ੍ਹਾਂ ਸ਼ੋਭਾ ਪਾ ਰਹੇ ਹਨ ਜਿਵੇਂ ਤਾਰਿਆਂ ਵਿਚ ਚੰਦ੍ਰਮਾ (ਸ਼ੋਭਾ ਪਾਉਂਦਾ ਹੈ)।੨੩੯੦।

ਕਿਤੇ ਹੀਰਿਆਂ ਦੀ ਜੋਤਿ ਪ੍ਰਕਾਸ਼ਮਾਨ ਹੈ, ਕਿਤੇ ਲਾਲਾਂ ਨਾਲ ਜੜ੍ਹੇ ਮੰਦਿਰ (ਭਵਨ) ਸ਼ੋਭਾ ਪਾ ਰਹੇ ਹਨ। ਨਾਗਾਂ ਦੀ ਨਗਰੀ ਅਤੇ ਦੇਵਤਿਆਂ ਦੀ ਪੁਰੀ ਜਿਸ ਦੀ ਸੁੰਦਰਤਾ ਨੂੰ ਵੇਖ ਕੇ ਸਿਰ ਨੀਵਾਂ ਕਰ ਲੈਂਦੀਆਂ ਹਨ। ਜਿਸ ਨੂੰ ਵੇਖ ਕੇ ਬ੍ਰਹਮਾ ਰੀਝ ਰਿਹਾ ਹੈ ਅਤੇ (ਜਿਸ ਦੀ) ਪ੍ਰਭਾ ਨੂੰ ਤਕ ਕੇ ਸ਼ਿਵ ਲਲਚਾ ਰਿਹਾ ਹੈ। ਜਿਥੇ ਧਰਤੀ ਹੈ, ਉਥੇ ਜਲ ਪ੍ਰਤੀਤ ਹੁੰਦਾ ਹੈ ਅਤੇ ਜਿਥੇ ਜਲ ਹੈ (ਉਹ) ਪਛਾਣ ਵਿਚ ਨਹੀਂ ਆਉਂਦਾ।੨੩੯੧।

*ਯੁਧਿਸ਼ਠਰ ਨੇ ਦੁਰਯੋਧਨ ਨੂੰ ਕਿਹਾ--*

*ਸਵੈਯਾ*

ਇਸ ਤਰ੍ਹਾਂ ਦੀ ਸਭਾ ਬਣਵਾ ਕੇ ਯੁਧਿਸ਼ਠਰ ਨੇ ਧ੍ਰਿਤਰਾਸ਼ਟਰ ਦੇ ਪੁੱਤਰ (ਦੁਰਯੋਧਨ) ਨੂੰ ਬੁਲਵਾ ਲਿਆ। ਸੂਰਜ ਦੇ ਪੁੱਤਰ (ਕਰਨ) ਅਤੇ ਭੀਸ਼ਮ ਨੂੰ ਨਾਲ ਲੈ ਕੇ ਉਹ ਅਭਿਮਾਨ ਦਾ ਭਰਿਆ ਹੋਇਆ ਆਇਆ। ਜਿਥੇ ਧਰਤੀ ਸੀ, ਉਥੇ (ਉਸ ਨੇ) ਜਲ ਸਮਝਿਆ ਅਤੇ ਜਿਥੇ ਜਲ ਸੀ, ਉਥੇ ਭੂਮੀ ਸਮਝੀ। ਕਵੀ ਸ਼ਿਆਮ ਕਹਿੰਦੇ ਹਨ, (ਉਹ) ਨਿਸੰਗ ਪਾਣੀ ਵਿਚ ਡਿਗਿਆ (ਕਿਉਂਕਿ ਉਹ ਜਲ ਅਤੇ ਧਰਤੀ ਦੇ) ਭੇਦ ਨੂੰ ਨ ਸਮਝ ਸਕਿਆ।੨੩੯੨।

ਜਦੋਂ (ਦੁਰਯੋਧਨ) ਜਾ ਕੇ ਸਰੋਵਰ ਵਿਚ ਡਿਗ ਪਿਆ ਅਤੇ ਫਿਰ ਬਸਤ੍ਰ ਸਮੇਤ ਉਸ ਦਾ ਸ਼ਰੀਰ (ਪਾਣੀ ਵਿਚ) ਡੁਬ ਗਿਆ। ਡੁਬ ਕੇ ਜਦੋਂ (ਬਾਹਰ) ਨਿਕਲਿਆ ਤਾਂ ਉਸ ਰਾਜੇ ਨੇ ਚਿਤ ਵਿਚ ਬਹੁਤ ਕ੍ਰੋਧ ਕੀਤਾ ਹੋਇਆ ਸੀ। ਸ੍ਰੀ ਕ੍ਰਿਸ਼ਨ ਨੇ (ਕਿਸੇ ਪਹਿਲਾਂ ਦੀ ਚੜ੍ਹਾਈ ਹੋਈ ਵਰੀ ਦੇ) ਭਾਰ ਨੂੰ ਉਤਾਰਨ ਲਈ ਅੱਖ ਨਾਲ ਭੀਮ ਨੂੰ ਸੰਕੇਤ ਕੀਤਾ। ਉਹ (ਭੀਮ) ਇਸ ਤਰ੍ਹਾਂ ਨਾਲ ਬੋਲ ਉਠਿਆ--ਓਏ! ਅੰਨ੍ਹੇ ਦਾ ਪੁੱਤਰ ਅੰਨ੍ਹਾ ਹੀ ਜਮਿਆ ਹੈ।੨੩੯੩।

ਜਦ ਭੀਮ ਨੇ ਉਸ ਨਾਲ ਇਸ ਤਰ੍ਹਾਂ ਦਾ ਹਾਸਾ ਕੀਤਾ, ਤਾਂ ਰਾਜਾ (ਦੁਰਯੋਧਨ) ਚਿਤ ਵਿਚ ਬਹੁਤ ਕ੍ਰੋਧਵਾਨ ਹੋ ਗਿਆ। ਮੈਨੂੰ ਪੰਡੂ ਦੇ ਪੁੱਤਰ ਨੇ ਮਜ਼ਾਕ ਕੀਤਾ ਹੈ, (ਇਸ ਲਈ) ਹੁਣੇ ਹੀ ਇਸ ਦਾ ਬਧ ਕਰਦਾ ਹਾਂ, (ਇਹ ਵਿਚਾਰ ਉਸ ਦੇ) ਮਨ ਵਿਚ ਆਇਆ। ਭੀਸ਼ਮ ਅਤੇ ਦ੍ਰੋਣਾਚਾਰਯ ਮਨ ਵਿਚ ਕ੍ਰੋਧਿਤ ਹੋਏ, (ਪਰ) ਸ੍ਰੀ ਕ੍ਰਿਸ਼ਨ ਨੇ ਕਹਿ ਕੇ ਸੁਣਾਇਆ ਕਿ ਭੀਮ ਮੂਰਖ ਹੋ ਗਿਆ ਹੈ। (ਰੋਸ ਨਾਲ ਭਰਿਆ ਦੁਰਯੋਧਨ) ਆਪਣੇ ਘਰ ਨੂੰ ਪਰਤ ਗਿਆ ਅਤੇ ਇਸ ਸਭਾ ਵਿਚ ਫਿਰ (ਕਦੇ ਨ) ਆਇਆ।੨੩੯੪।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦਾ 'ਦੁਰਯੋਧਨ ਸਭਾ ਨੂੰ ਵੇਖ ਕੇ ਘਰ ਗਿਆ' ਅਧਿਆਇ ਦੀ ਸਮਾਪਤੀ।*

## ਹੁਣ ਬਕਤ੍ਰ ਦੈਂਤ ਦੇ ਯੁੱਧ ਦਾ ਕਥਨ

*ਸਵੈਯਾ*

ਉਧਰ ਕ੍ਰੁਧਿਤ ਹੋ ਕੇ ਦੁਰਯੋਧਨ ਘਰ ਗਿਆ, ਇਧਰ ਇਕ ਦੈਂਤ ਸੀ, ਉਸ ਨੂੰ ਕ੍ਰੋਧ ਆ ਗਿਆ। (ਉਸ ਨੇ ਸੋਚਿਆ) ਮੇਰੇ ਮਿਤਰ ਸ਼ਿਸ਼ੁਪਾਲ ਨੂੰ ਸ੍ਰੀ ਕ੍ਰਿਸ਼ਨ ਨੇ ਮਾਰਿਆ ਹੈ। (ਉਸ ਨੂੰ) ਮਾਰਦੇ ਹੋਇਆਂ (ਕ੍ਰਿਸ਼ਨ) ਜ਼ਰਾ ਜਿੰਨਾ ਵੀ ਨਹੀਂ ਡਰਿਆ। ਉਸ ਦੇ ਮਨ

ਲੈ ਸਿਵ ਤੇ ਬਰ ਹਉ ਇਹ ਕੋ ਬਧੁ ਜਾਇ ਕਰੋ ਜੀਅ ਭੀਤਰ ਆਯੋ।
ਧਾਇ ਕਿਦਾਰ ਕੀ ਓਰਿ ਚਲਿਓ ਕਬਿ ਸ੍ਯਾਮ ਇਹੈ ਚਿਤ ਮੈ ਠਹਰਾਯੋ। ੨੩੬੫।

ਬਦ੍ਰੀ ਕਿਦਾਰ ਕੇ ਭੀਤਰ ਜਾਇ ਕੈ ਸੇਵ ਕਰੀ ਮਹਾਰੁਦ੍ਰ ਰਿਝਾਯੋ।
ਲੈ ਕੈ ਬਿਵਾਨ ਚਲਿਓ ਉਤ ਤੇ ਜਬ ਹੀ ਹਰਿ ਕੇ ਬਧੁ ਕੋ ਬਰੁ ਪਾਯੋ।
ਦ੍ਵਾਰਵਤੀ ਹੂ ਕੇ ਭੀਤਰ ਆਇ ਕੈ ਕਾਨ੍ਹ ਕੇ ਪੁਤ੍ਰ ਸੋ ਜੁਧੁ ਮਚਾਯੋ।
ਸੋ ਸੁਨਿ ਸ੍ਯਾਮ ਬਿਦਾ ਲੈ ਕੈ ਭੂਪ ਤੇ ਸ੍ਯਾਮ ਭਨੈ ਤਿਹ ਠਉਰ ਸਿਧਾਯੋ। ੨੩੬੬।

ਦ੍ਵਾਰਵਤੀ ਹੂ ਕੇ ਬੀਚ ਜਬੈ ਹਰਿ ਜੂ ਗਯੋ ਤਉ ਸੋਊ ਸਤ੍ਰੁ ਨਿਹਾਰਿਯੋ।
ਸ੍ਯਾਮ ਭਨੈ ਤਬ ਹੀ ਤਿਹ ਕਉ ਲਰੁ ਰੇ ਹਮ ਸੋ ਬ੍ਰਿਜਨਾਥ ਉਚਾਰਿਯੋ।
ਯੌ ਸੁਨਿ ਵਾ ਬਤੀਯਾ ਹਰਿ ਕੋ ਕਸਿ ਕਾਨ ਪ੍ਰਮਾਨ ਲਉ ਬਾਨ ਪ੍ਰਹਾਰਿਯੋ।
ਮਾਨੋ ਤਚੀ ਅਤਿ ਪਾਵਕ ਊਪਰ ਕਾਹੂ ਬੁਝਾਇਬੇ ਕੋ ਘ੍ਰਿਤ ਡਾਰਿਯੋ। ੨੩੬੭।

ਮਾਰਤ ਭਯੋ ਅਰਿ ਬਾਨ ਜਬੈ ਹਰਿ ਸ੍ਯੰਦਨ ਵਾਹੀ ਕੀ ਓਰਿ ਧਵਾਯੋ।
ਆਵਤ ਭਯੋ ਉਤ ਤੇ ਅਰਿ ਸੋ ਇਤ ਤੇ ਏਊ ਗੇ ਮਿਲਿ ਕੈ ਰਨ ਪਾਯੋ।
ਸ੍ਯੰਦਨ ਹੂ ਬਲਿ ਕੈ ਸੰਗਿ ਸ੍ਯੰਦਨ ਢਾਹਿ ਦਯੋ ਕਬਿ ਯੌ ਜਸੁ ਗਾਯੋ।
ਜਿਉ ਸਹਬਾਜ ਮਨੋ ਚਕਵਾ ਸੰਗ ਏਕ ਧਕਾ ਹੂ ਕੇ ਮਾਰਿ ਗਿਰਾਯੋ। ੨੩੬੮।

ਰਥ ਤੋਰ ਕੈ ਸਤ੍ਰ ਕੀ ਨੰਦਗ ਸੋ ਕਬਿ ਸ੍ਯਾਮ ਕਹੈ ਕਟਿ ਗ੍ਰੀਵ ਗਿਰਾਈ।
ਅਉਰ ਜਿਤੀ ਤਿਹ ਕੇ ਸੰਗ ਸੈਨ ਹੁਤੀ ਸੁ ਭਲੇ ਜਮ ਲੋਕਿ ਪਠਾਈ।
ਰੋਸ ਭਰਿਯੋ ਹਰਿ ਠਾਢੋ ਰਹਿਯੋ ਰਨਿ ਸੋ ਉਪਮਾ ਕਬਿ ਸ੍ਯਾਮ ਸੁਨਾਈ।
ਸ੍ਰੀ ਬ੍ਰਿਜਨਾਇਕ ਚਉਦਹੂ ਲੋਕ ਮੈ ਪਾਵਤ ਭਯੋ ਬਡੀ ਯੌ ਸੁ ਬਡਾਈ। ੨੩੬੯।

*ਦੋਹਰਾ*

ਦੰਤਬਕ੍ਰ ਤਬ ਚਿਤ ਮੈ ਅਤਿ ਹੀ ਕੋਪ ਬਢਾਇ।
ਸ੍ਰੀ ਜਦੁਪਤਿ ਜਹ ਠਾਢੋ ਹੋ[1] ਤਹ ਹੀ ਪਹੁਚਿਓ ਜਾਇ। ੨੩੭੦।

*ਸਵੈਯਾ*

ਸ੍ਰੀ ਬ੍ਰਿਜ ਨਾਇਕ ਕਉ ਜਬ ਹੀ ਤਿਨ ਆਇ ਆਯੋਧਨ ਬੀਚ ਹਕਾਰਿਯੋ।
ਹਉ ਮਰਿਹਉ ਨਹੀ ਯੌ ਕਹਿਯੋ ਤਾਹਿ ਸੁ ਜਿਉ ਸਿਸੁਪਾਲ ਬਲੀ ਤੁਹਿ ਮਾਰਿਯੋ।
ਐਸੇ ਸੁਨਿਯੋ ਜਬ ਸ੍ਯਾਮ ਜੂ ਬੈਨ ਤਬੈ ਹਰਿ ਜੂ ਪੁਨਿ ਬਾਨ ਸੰਭਾਰਿਯੋ।
ਸਤ੍ਰ ਕੋ ਸ੍ਯਾਮ ਭਨੈ ਰਥ ਤੇ ਫੁਨਿ ਮੂਰਛ ਕੈ ਕਰਿ ਭੂ ਪਰ ਡਾਰਿਯੋ। ੨੩੭੧।

ਲੈ ਸੁਧਿ ਹ੍ਵੈ ਸੋਊ ਲੋਪ ਗਯੋ ਫਿਰਿ ਕੋਪ ਭਰਿਯੋ ਰਨ ਭੀਤਰ ਆਯੋ।
ਕਾਨ੍ਹ ਕੇ ਬਾਪ ਕੋ ਕਾਨ੍ਹ ਹੀ ਕਉ ਕਟਿ ਮਾਯਾ ਕੋ ਕੈ ਇਕ ਮੂੰਡ ਦਿਖਾਯੋ।

੧. 'ਹੁਤੋ'



ਵਿਚ (ਵਿਚਾਰ) ਆਇਆ ਕਿ ਸ਼ਿਵ ਪਾਸੋਂ ਵਰ ਲੈ ਕੇ ਇਸ ਦਾ ਜਾ ਕੇ ਬਧ ਕਰ ਦਿਆਂ। ਕਵੀ ਸ਼ਿਆਮ (ਕਹਿੰਦੇ ਹਨ), ਇਹ ਗੱਲ ਮਨ ਵਿਚ ਠਹਿਰਾ ਕੇ ਉਹ ਭਜ ਕੇ ਕੇਦਾਰ ਪਰਬਤ ਵਲ ਚਲਿਆ ਗਿਆ।੨੩੬੫।

ਬਦਰੀ ਕੇਦਾਰ (ਬਦਰਿਕਾ ਆਸ਼੍ਰਮ) ਵਿਚ ਜਾ ਕੇ ਸੇਵਾ ਕੀਤੀ ਅਤੇ ਮਹਾਰੁਦ੍ਰ ਨੂੰ ਪ੍ਰਸੰਨ ਕੀਤਾ। ਜਦੋਂ ਉਸ ਨੇ ਸ੍ਰੀ ਕ੍ਰਿਸ਼ਨ ਦਾ ਬਧ ਕਰਨ ਦਾ ਵਰ ਪ੍ਰਾਪਤ ਕਰ ਲਿਆ ਤਾਂ ਉਥੋਂ ਵਿਮਾਨ ਲੈ ਕੇ ਚਲ ਪਿਆ। ਦੁਆਰਿਕਾ ਵਿਚ ਆ ਕੇ ਸ੍ਰੀ ਕ੍ਰਿਸ਼ਨ ਦੇ ਪੁੱਤਰ ਨਾਲ ਯੁੱਧ ਮਚਾਇਆ। (ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਇਹ ਸੁਣ ਕੇ ਅਤੇ ਰਾਜਾ (ਯੁਧਿਸ਼ਠਰ ਪਾਸੋਂ) ਵਿਦਾ ਲੈ ਕੇ ਉਸ ਸਥਾਨ ਵਲ ਚਲ ਪਏ।੨੩੬੬।

ਦੁਆਰਿਕਾ ਵਿਚ ਜਦ ਕ੍ਰਿਸ਼ਨ ਜੀ ਪਹੁੰਚ ਗਏ ਤਦ ਉਸ ਵੈਰੀ ਨੂੰ ਵੇਖਿਆ। (ਕਵੀ) ਸ਼ਿਆਮ ਕਹਿੰਦੇ ਹਨ, ਉਸ ਵੇਲੇ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਕਿਹਾ ਕਿ ਤੂੰ ਮੇਰੇ ਨਾਲ ਆ ਕੇ ਯੁੱਧ ਕਰ। ਉਸ ਨੇ ਸ੍ਰੀ ਕ੍ਰਿਸ਼ਨ ਦੀ ਗੱਲ ਸੁਣ ਕੇ ਕੰਨ ਤਕ ਬਾਣ ਨੂੰ ਖਿਚ ਕੇ ਚਲਾ ਦਿੱਤਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅਤਿ ਭੜਕੀ ਹੋਈ ਅੱਗ ਉਤੇ ਕਿਸੇ ਨੇ ਬੁਝਾਉਣ ਲਈ ਘਿਓ ਪਾ ਦਿੱਤਾ ਹੋਏ।੨੩੬੭।

ਜਦੋਂ ਵੈਰੀ ਨੇ ਬਾਣ ਮਾਰਿਆ (ਤਾਂ) ਸ੍ਰੀ ਕ੍ਰਿਸ਼ਨ ਨੇ ਰਥ ਨੂੰ ਉਸ ਵਲ ਭਜਾ ਦਿੱਤਾ। ਉਸ ਪਾਸਿਓਂ ਵੈਰੀ ਆ ਗਿਆ ਅਤੇ ਇਧਰੋਂ ਇਹ ਪਹੁੰਚ ਗਏ। (ਦੋਹਾਂ ਨੇ) ਆਪਸ ਵਿਚ (ਖੂਬ) ਯੁੱਧ ਮਚਾਇਆ। (ਸ੍ਰੀ ਕ੍ਰਿਸ਼ਨ ਨੇ) ਰਥ ਨੂੰ ਜ਼ੋਰ ਨਾਲ ਟਕਰਾ ਕੇ (ਉਸ ਦੇ) ਰਥ ਨੂੰ ਢਾਹ ਦਿੱਤਾ। (ਕਵੀ ਨੇ ਉਸ ਦੀ) ਉਪਮਾ ਇਸ ਤਰ੍ਹਾਂ ਕੀਤੀ ਹੈ ਜਿਵੇਂ ਸ਼ਾਹਬਾਜ਼ ਇਕੋ ਹੀ ਝਪਟ ਨਾਲ ਚਕਵੇ ਨੂੰ ਮਾਰ ਸੁਟਦਾ ਹੈ।੨੩੬੮।

ਕਵੀ ਸ਼ਿਆਮ ਕਹਿੰਦੇ ਹਨ, ਵੈਰੀ ਦਾ ਰਥ ਤੋੜ ਕੇ, ਨੰਦਗ (ਖੜਗ) ਨਾਲ ਉਸ ਦੀ ਧੌਣ ਲਾਹ ਸੁਟੀ। ਉਸ ਨਾਲ ਹੋਰ ਜਿਤਨੀ ਸੈਨਾ ਸੀ, ਉਸ ਨੂੰ ਚੰਗੀ ਤਰ੍ਹਾਂ (ਮਾਰ ਕੇ) ਯਮਲੋਕ ਭੇਜ ਦਿੱਤਾ। ਕ੍ਰੋਧ ਨਾਲ ਭਰੇ ਹੋਏ ਸ੍ਰੀ ਕ੍ਰਿਸ਼ਨ ਯੁੱਧ-ਭੂਮੀ ਵਿਚ ਖੜੋਤੇ ਹਨ। (ਉਸ ਦ੍ਰਿਸ਼ ਦੀ) ਉਪਮਾ ਕਵੀ ਸ਼ਿਆਮ ਨੇ ਇਸ ਤਰ੍ਹਾਂ ਸੁਣਾਈ ਹੈ। ਸ੍ਰੀ ਕ੍ਰਿਸ਼ਨ ਨੇ ਚੌਦਾਂ ਲੋਕਾਂ ਵਿਚ ਇਸ ਤਰ੍ਹਾਂ ਬਹੁਤ ਵਡਿਆਈ ਪ੍ਰਾਪਤ ਕੀਤੀ ਹੈ।੨੩੬੯।

*ਦੋਹਰਾ*

ਤਦ ਦੰਤ ਬਕਤ੍ਰ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ, ਜਿਥੇ ਸ੍ਰੀ ਕ੍ਰਿਸ਼ਨ ਖੜੋਤੇ ਸਨ, ਉਥੇ ਆ ਪਹੁੰਚਿਆ।੨੩੭੦।

*ਸਵੈਯਾ*

ਸ੍ਰੀ ਕ੍ਰਿਸ਼ਨ ਨੂੰ ਜਦੋਂ ਉਸ ਨੇ ਯੁੱਧ ਖੇਤਰ ਵਿਚ ਆ ਕੇ ਲਲਕਾਰਿਆ ਅਤੇ ਕਿਹਾ– 'ਮੈਂ ਉਸ ਤਰ੍ਹਾਂ ਨਹੀਂ ਮਾਰਿਆ ਜਾਵਾਂਗਾ, ਜਿਸ ਤਰ੍ਹਾਂ ਬਲਵਾਨ ਸ਼ਿਸ਼ੁਪਾਲ ਨੂੰ ਤੂੰ ਮਾਰਿਆ ਸੀ'। ਜਦ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦਾ ਬੋਲ ਸੁਣਿਆ ਤਾਂ ਸ੍ਰੀ ਕ੍ਰਿਸ਼ਨ ਨੇ ਫਿਰ ਬਾਣ ਸੰਭਾਲ ਲਿਆ। (ਕਵੀ) ਸ਼ਿਆਮ ਕਹਿੰਦੇ ਹਨ, ਫਿਰ ਵੈਰੀ ਨੂੰ ਰਥ ਉਤੇ ਮੂਰਛਿਤ ਕਰ ਕੇ, ਧਰਤੀ ਉਤੇ ਡਿਗਾ ਦਿੱਤਾ।੨੩੭੧।

ਹੋਸ਼ ਸੰਭਾਲ ਕੇ ਉਹ (ਉਥੋਂ) ਲੋਪ ਹੋ ਗਿਆ ਅਤੇ ਕ੍ਰੋਧ ਦਾ ਭਰਿਆ ਹੋਇਆ ਫਿਰ ਯੁੱਧ-ਭੂਮੀ ਵਿਚ ਆ ਗਿਆ। (ਫਿਰ) ਛਲ ਵਿਦਿਆ ਨਾਲ ਸ੍ਰੀ ਕ੍ਰਿਸ਼ਨ ਦੇ ਪਿਤਾ ਬਸੁਦੇਵ ਦਾ ਸਿਰ ਕਟ ਕੇ ਕ੍ਰਿਸ਼ਨ ਨੂੰ ਵਿਖਾਇਆ। ਤਦ ਸ੍ਰੀ ਕ੍ਰਿਸ਼ਨ ਨੇ ਬਹੁਤ ਕ੍ਰੋਧ ਕੀਤਾ

ਕੋਪ ਕੀਯੋ ਘਨਿ ਸ੍ਯਾਮ ਤਬੈ ਅਰੁ ਨੈਨ ਦੁਹੂਨ ਤੇ ਨੀਰ ਬਹਾਯੋ।
ਹਾਥ ਪੈ ਚਕ੍ਰ ਸੁਦਰਸਨ ਲੈ ਅਰਿ ਕੋ ਸਿਰ ਕਾਟਿ ਕੈ ਭੂਮਿ ਗਿਰਾਯੋ। ੨੩੭੨।

*ਇਤਿ ਸ੍ਰੀ ਦਸਮ ਸਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦੰਤ ਬਕਤ੍ਰ ਦੈਤ ਬਧਹ ਧਿਆਇ ਸੰਪੂਰਨੰ[1]।*

## ਅਥ ਬੈਦੂਰਥ ਦੈਤ ਬਧ ਕਥਨੰ[2]

*ਕਬਿਯੋ ਬਾਚ*

*ਸਵੈਯਾ*

ਜਾਹਿ ਸਿਵਾਦਿਕ ਬ੍ਰਹਮ ਨਿਮਿਓ ਸੁ ਸਦਾ ਅਪਨੇ ਚਿਤ ਬੀਚ ਬਿਚਾਰਿਯੋ।
ਸ੍ਯਾਮ ਭਨੈ ਤਿਹ ਕਉ ਤਬ ਹੀ ਕਬ ਹੀ ਕਿਰਪਾ ਨਿਧਿ ਰੂਪ ਦਿਖਾਰਿਯੋ।
ਰੰਗ ਨ ਰੂਪ ਅਉ ਰਾਗ ਨ ਰੇਖ ਇਹੈ ਚਹੂੰ ਬੇਦਨ ਭੇਦ ਉਚਾਰਿਯੋ।
ਤਾ ਧਰਿ ਮੂਰਤਿ ਜੁਧ ਬਿਖੈ ਇਹ ਸ੍ਯਾਮ ਭਨੈ ਰਨ ਬੀਚ ਸੰਘਾਰਿਯੋ। ੨੩੭੩।

*ਦੋਹਰਾ*

ਕ੍ਰਿਸਨ ਕੋਪ ਜਬ ਸਤ੍ਰ ਦ੍ਵੈ ਰਨ ਮੈ ਦਏ ਖਪਾਇ।
ਤੀਸਰ ਜੋ ਜੀਵਤ ਬਚਿਯੋ ਸੋ ਤਹ ਪਹੁਚਿਯੋ ਆਇ। ੨੩੭੪।

ਦਾਤਨ ਸੋ ਦੋਊ ਹੋਠ ਕਟਿ ਦੋਊ ਨਚਾਵਤ ਨੈਨ।
ਤਬ ਹਲਧਰ ਤਿਹ ਸੌ[3] ਕਹੇ ਕਹਿਤ ਸ੍ਯਾਮ ਏ ਬੈਨ। ੨੩੭੫।

*ਸਵੈਯਾ*

ਕਿਉ ਜੜ ਜੁਧ ਕਰੈ ਹਰਿ ਸਿਉ ਮਧੁ ਕੀਟਭ ਸੇ ਜਿਹ ਸਤ੍ਰ ਖਪਾਏ।
ਰਾਵਨ ਸੇ ਹਰਿਨਾਖਸ ਸੇ ਹਰਿਨਾਛ ਹੁ ਸੇ ਜਗਿ ਜਾਨਿ ਨ ਪਾਏ।
ਕੰਸਹਿ ਸੇ ਅਰੁ ਸੰਧਿ ਜਰਾ ਸੰਗ ਦੇਸਨ ਦੇਸਨ ਕੇ ਨ੍ਰਿਪ ਆਏ।
ਤੈ ਰੇ ਕਹਾ ਅਰੇ ਸੋ ਛਿਨ ਮੈ ਇਹ ਸ੍ਯਾਮ ਭਨੈ ਜਮਲੋਕ ਪਠਾਏ। ੨੩੭੬।

ਸ੍ਰੀ ਬਿਜਨਾਥ ਤਬੈ ਤਿਹ ਸੋ ਕਬਿ ਸ੍ਯਾਮ ਕਹੈ ਇਹ ਭਾਤਿ ਉਚਾਰਿਯੋ।
ਮੈ ਬਕ ਬੀਰ ਅਘਾਸੁਰ ਮਾਰਿ ਸੁ ਕੇਸਨਿ ਤੇ ਗਹਿ ਕੰਸ ਪਛਾਰਿਯੋ।
ਤੇਈ ਛੂਹਨ ਸੰਧਿ ਜਰਾ ਹੂ ਕੀ ਮੈ ਸੁਨਿ ਸੈਨ ਸੁਧਾਰਿ ਬਿਦਾਰਿਯੋ।
ਤੈ ਹਮਰੇ ਬਲ ਅਗ੍ਰਜ ਸ੍ਯਾਮ ਕਹਿਯੋ ਘਨ ਸ੍ਯਾਮ ਤੇ ਕਉਨ ਬਿਚਾਰਯਿੋ। ੨੩੭੭।

ਮੋਹਿ ਡਰਾਵਤ ਹੈ ਕਹਿ ਯੌ ਮੁਹ ਕੰਸ ਕੋ ਬੀਰ ਬਕੀ ਬਕ ਮਾਰਿਯੋ।
ਸੰਧਿ ਜਰਾ ਹੂ ਕੀ ਸੈਨ ਸਭੈ ਮੋਹਿ ਭਾਖਤ ਹੋ ਛਿਨ ਮਾਹਿ ਸੰਘਾਰਿਯੋ।
ਮੋ ਕਉ ਕਹੈ ਬਲੁ ਤੇਰੋ ਅਰੇ ਮੇਰੇ ਪਉਰਖ ਅਗ੍ਰਜ ਕਉਨ ਬਿਚਾਰਿਯੋ।
ਸੂਰਨ ਕੀ ਇਹ ਰੀਤਿ ਨਹੀ ਹਰਿ ਛਤ੍ਰੀ ਹੈ ਤੂ ਕਿ ਭਯੋ ਭਠਿਆਰਿਯੋ। ੨੩੭੮।

---

੧. ਕਈਆਂ ਬੀੜਾਂ ਵਿਚ ਇਹ ਉਕਤੀ ਨਹੀਂ ਲਿਖੀ ੨. ਕਈਆਂ ਬੀੜਾਂ ਵਿਚ ਇਹ ਉਕਤੀ ਨਹੀਂ ਲਿਖੀ ੩. 'ਮੋ'



ਅਤੇ ਦੋਹਾਂ ਨੈਣਾਂ ਤੋਂ ਹੰਝੂ ਵਗਾਏ। ਹੱਥ ਵਿਚ ਸੁਦਰਸ਼ਨ ਚੱਕਰ ਲੈ ਕੇ ਵੈਰੀ ਦਾ ਸਿਰ ਕਟ ਕੇ ਧਰਤੀ ਉਤੇ ਡਿਗਾ ਦਿੱਤਾ।੨੩੭੨।

*ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਦੰਤ ਬਕਤ੍ਰ ਦੈਂਤ ਦੇ ਬਧ ਦੇ ਅਧਿਆਇ ਦੀ ਸਮਾਪਤੀ।*

## ਹੁਣ ਬੈਦੂਰਥ ਦੈਂਤ ਦੇ ਬਧ ਦਾ ਕਥਨ

*ਕਵੀ ਨੇ ਕਿਹਾ--*

*ਸਵੈਯਾ*

ਜਿਸ ਨੂੰ ਬ੍ਰਹਮਾ ਅਤੇ ਸ਼ਿਵ ਆਦਿਕ ਨਮਸਕਾਰ ਕਰਦੇ ਹਨ, ਉਸ ਨੂੰ (ਜਿਨ੍ਹਾਂ ਨੇ) ਸਦਾ ਆਪਣੇ ਚਿਤ ਵਿਚ ਵਿਚਾਰਿਆ ਹੈ (ਅਰਥਾਤ ਧਿਆਨ ਵਿਚ ਲਿਆਉਂਦਾ ਹੈ)। (ਕਵੀ) ਸ਼ਿਆਮ ਕਹਿੰਦੇ ਹਨ, ਉਨ੍ਹਾਂ ਨੂੰ ਕਦੇ ਨ ਕਦੇ ਕ੍ਰਿਪਾ ਨਿਧਾਨ ਦਰਸ਼ਨ (ਜ਼ਰੂਰ) ਦਿੰਦੇ ਹਨ। (ਜਿਸ ਦਾ) ਰੂਪ, ਰੰਗ, ਰੇਖ ਅਤੇ ਰਾਗ (ਮੋਹ) ਨਹੀਂ ਹੈ, ਇਸੇ ਭੇਦ ਨੂੰ ਚੌਹਾਂ ਵੇਦਾਂ ਨੇ ਪ੍ਰਗਟ ਕੀਤਾ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਓਹੀ ਇਹ ਸਰੂਪ ਧਾਰਨ ਕਰ ਕੇ ਰਣ-ਖੇਤਰ ਵਿਚ ਯੁੱਧ ਕਰ ਕੇ (ਉਸ ਦੈਂਤ ਨੂੰ) ਮਾਰ ਰਿਹਾ ਹੈ।੨੩੭੩।

*ਦੋਹਰਾ*

ਕ੍ਰਿਸ਼ਨ ਨੇ ਜਦ ਕ੍ਰੋਧ ਕਰ ਕੇ ਦੋਹਾਂ ਵੈਰੀਆਂ ਨੂੰ ਰਣਭੂਮੀ ਵਿਚ ਨਸ਼ਟ ਕਰ ਦਿੱਤਾ, (ਤਦ) ਜੋ ਤੀਜਾ ਜੀਉਂਦਾ ਬਚਿਆ ਸੀ, ਉਹ ਵੀ ਆ ਪਹੁੰਚਿਆ।੨੩੭੪।

ਉਹ ਦੰਦਾਂ ਨਾਲ ਦੋਵੇਂ ਹੋਠ ਕਟ ਰਿਹਾ ਸੀ ਅਤੇ ਦੋਹਾਂ ਅੱਖਾਂ ਨਾਲ ਘੂਰ ਰਿਹਾ ਸੀ। ਤਦ ਬਲਰਾਮ ਨੇ ਉਸ ਨੂੰ ਇਹ ਬਚਨ ਕਹੇ, (ਕਵੀ) ਸ਼ਿਆਮ ਉਹੀ ਬੋਲ ਕਹਿ ਰਿਹਾ ਹੈ।੨੩੭੫।

*ਸਵੈਯਾ*

ਹੇ ਮੂਰਖ! ਸ੍ਰੀ ਕ੍ਰਿਸ਼ਨ ਨਾਲ ਕਿਉਂ ਯੁੱਧ ਕਰਦਾ ਹੈਂ, ਜਿਸ ਨੇ ਮਧੁ ਅਤੇ ਕੈਟਭ ਵਰਗੇ ਵੈਰੀ ਨਸ਼ਟ ਕਰ ਦਿੱਤੇ ਹਨ। ਰਾਵਣ ਵਰਗੇ, ਹਰਨਾਖਸ ਜਿਹੇ, ਹਰਨਾਛ ਵਰਗੇ ਜਗਤ ਵਿਚ ਉਸ ਨੂੰ ਸਮਝ ਨਹੀਂ ਸਕੇ ਹਨ। ਕੰਸ ਅਤੇ ਜਰਾਸੰਧ ਵਰਗਿਆਂ ਨਾਲ ਦੇਸ਼ਾਂ ਦੇਸ਼ਾਂਤਰਾਂ ਤੋਂ ਰਾਜੇ ਆਏ ਸਨ। (ਕਵੀ) ਸ਼ਿਆਮ ਕਹਿੰਦੇ ਹਨ, ਹੇ ਮੂਰਖ! ਤੂੰ ਕੀ ਅੜੇਂਗਾ, ਉਨ੍ਹਾਂ ਨੂੰ (ਸ੍ਰੀ ਕ੍ਰਿਸ਼ਨ ਨੇ) ਛਿਣ ਭਰ ਵਿਚ ਯਮਲੋਕ ਪਹੁੰਚਾ ਦਿੱਤਾ ਸੀ।੨੩੭੬।

ਕਵੀ ਸ਼ਿਆਮ ਕਹਿੰਦੇ ਹਨ, ਤਦੋਂ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਇਸ ਤਰ੍ਹਾਂ ਕਿਹਾ-- ਮੈਂ ਬਕਾਸੁਰ ਅਤੇ ਅਘਾਸੁਰ ਨੂੰ ਮਾਰ ਦਿੱਤਾ ਹੈ ਅਤੇ ਕੇਸਾਂ ਤੋਂ ਪਕੜ ਕੇ ਕੰਸ ਨੂੰ ਪਛਾੜ ਸੁਟਿਆ ਹੈ। ਸੁਣ, ਜਰਾਸੰਧ ਦੀ ਤੇਈ ਅਛੋਹਣੀ ਸੈਨਾ ਨੂੰ ਮੈਂ ਚੰਗੀ ਤਰ੍ਹਾਂ ਨਸ਼ਟ ਕਰ ਦਿੱਤਾ ਹੈ। ਸ੍ਰੀ ਕਿਸ਼ਨ ਨੇ ਕਿਹਾ--ਤੂੰ ਸਾਡੇ ਬਲ ਸਾਹਮਣੇ (ਅਰਥਾਤ ਬਰਾਬਰ) ਕਿਸ ਨੂੰ ਸਮਝਿਆ ਹੈ।੨੩੭੭।

ਉੱਤਰ ਵਿਚ ਉਸ ਨੇ ਕਿਹਾ--ਇਸ ਤਰ੍ਹਾਂ ਕਹਿ ਕੇ ਮੈਨੂੰ ਡਰਾਉਂਦਾ ਹੈ ਕਿ ਕੰਸ ਦੇ ਸੂਰਵੀਰਾਂ 'ਬਕੀ' ਅਤੇ 'ਬਕ' ਨੂੰ ਮਾਰ ਦਿੱਤਾ ਹੈ, (ਫਿਰ) ਮੈਨੂੰ ਕਹਿੰਦਾ ਹੈਂ ਕਿ ਜਰਾਸੰਧ ਦੀ ਸਾਰੀ ਸੈਨਾ ਨੂੰ ਛਿਣ ਭਰ ਵਿਚ ਨਸ਼ਟ ਕਰ ਦਿੱਤਾ ਹੈ। ਓਇ (ਕ੍ਰਿਸ਼ਨ! ਤੂੰ) ਮੈਨੂੰ ਕਹਿੰਦਾ ਹੈਂ ਕਿ ਮੇਰੇ ਬਲ ਦੇ ਅਗੇ ਕੌਣ ਵਿਚਾਰਿਆ ਜਾ ਸਕਦਾ ਹੈ। ਹੇ ਕ੍ਰਿਸ਼ਨ! ਤੂੰ ਛਤ੍ਰੀ ਹੈਂ ਕਿ ਭਠਿਆਰਾ (ਕਿਉਂਕਿ) ਸੂਰਮਿਆਂ ਦੀ ਇਹ ਰੀਤ ਨਹੀਂ (ਕਿ ਆਪਣੀ ਸਿਫ਼ਤ ਆਪ ਕਰਨ)।੨੩੭੮।

ਆਪਨੇ ਕੋਪ ਕੀ ਪਾਵਕ ਮੈ ਬਲ ਤੇਰੋ ਸਬੈ ਸਮ ਫੂਸ ਜਰੈ ਹੋ।
ਸ੍ਰੋਨ ਜਿਤੋ ਤੁਹ ਅੰਗਨ ਮੈ ਸੁ ਸਭੈ ਸਮ ਨੀਰਹ ਕੀ ਆਵਟੈ ਹੋ।
ਦੇਗਚਾ ਆਪਨੇ ਪਉਰਖ ਕੋ ਰਨ ਮੈ ਜਬ ਹੀ ਕਬਿ ਸ੍ਯਾਮ ਚੜੇ ਹੋ।
ਤਉ ਤੇਰੋ ਅੰਗ ਕੋ ਮਾਸੁ ਸਬੈ ਤਿਹ ਭੀਤਰ ਡਾਰ ਆਛੈ ਪਕੈ ਹੋ। ੨੩੭੯।

ਐਸੇ ਬਿਬਾਦ ਕੈ ਆਹਵ ਮੈ ਦੋਊ ਕ੍ਰੋਧ ਭਰੇ ਅਤਿ ਜੁਧੁ ਮਚਾਯੋ।
ਬਾਨਨ ਸਿਉ ਦਿਵ ਅਉਰ ਦਿਵਾਕਰਿ ਧੂਰਿ ਉਠੀ ਰਥ ਪਹੀਯਨ ਛਾਯੋ।
ਕਉਤੁਕ ਦੇਖੀਨ ਕਉ ਸਸਿ ਸੂਰਜ ਆਏ ਹੁਤੇ ਤਿਨ ਮੰਗਲ ਗਾਯੋ।
ਅੰਤ ਨ ਸ੍ਯਾਮ ਤੇ ਜੀਤ ਸਕਿਯੋ ਸੋਊ ਅੰਤਹਿ ਕੇ ਫੁਨਿ ਧਾਮਿ ਸਿਧਾਯੋ। ੨੩੮0।

ਸ੍ਰੀ ਬ੍ਰਿਜਨਾਥ ਹਨਿਯੋ ਅਰਿਕੋ ਕਬਿ ਸ੍ਯਾਮ ਕਹੈ ਕਰਿ ਗਾਢ ਅਯੋਧਨ।
ਹ੍ਵੈ ਕੈ ਕੁਰੂਪ ਪਰਿਯੋ ਧਰਿ ਜੁਧ ਕੀ ਤਉਨ ਸਮੈ ਬਯਦੂਰਥ ਕੋ ਤਨ।
ਸ੍ਰੋਨਤ ਸੰਗ ਭਰਿਯੋ ਪਰਿਯੋ ਦੇਖਿ ਦਯਾ ਉਪਜੀ ਕਰੁਨਾਨਿਧਿ ਕੇ ਮਨਿ।
ਛੋਰਿ ਸਰਾਸਨ ਟੇਰ ਕਹਿਯੋ ਦਿਨ ਆਜੁ ਕੇ ਤੈ ਕਰਿਹੋ ਨ ਕਬੈ ਰਨ। ੨੩੮੧।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਯਦੂਰਥ ਦੈਤ ਬਧਹ ਧਿਆਇ ਸਮਾਤਮੰ।*

## ਬਲਿਭਦ੍ਰ ਜੂ ਤੀਰਥ ਗਵਨ ਕਥਨੰ

*ਚੌਪਈ*

ਤੀਰਥ ਕਰਨ ਬਲਿਭਦ੍ਰ ਸਿਧਾਯੋ। ਨੈਮਖ੍ਯ੍ਰਨ ਭੀਤਰ ਆਯੋ।
ਆਇ ਤਹਾ ਨਾਵਨ ਇਨ ਕਯੋ। ਚਿਤ ਕੋ ਸੋਕ ਦੂਰ ਕਰਿ ਦਯੋ। ੨੩੮੨।

*ਤੋਮਰ*

ਰੋਮ ਹਰਖ ਨ ਥੋ ਤਹਾ ਸੋਊ ਆਯੋ ਤਹ ਦਉਰਿ।
ਹਲੀ ਮਦਰਾ ਪੀਤ ਥੋ ਕਬਿ ਸ੍ਯਾਮ ਤਾਹੀ ਠਾਉਰਿ।
ਸੋਊ ਆਇ ਠਾਢ ਭਯੋ ਤਹਾ ਜੜ ਯਾਹਿ ਸਿਰ ਨ ਨਿਵਾਇ ਕੈ।
ਬਲਿਭਦ੍ਰ ਕੁਪਿਯੋ ਕਮਾਨ ਕਰਿ ਲੈ ਮਾਰਿਯੋ ਤਿਹ ਧਾਇ ਕੈ। ੨੩੮੩।

*ਚੌਪਈ*

ਸਭ ਰਿਖਿ ਉਠਿ ਠਾਢੇ ਤਬ ਭਏ। ਆਨੰਦ ਬਿਸਰ ਚਿਤ ਕੇ ਗਏ।
ਇਕ ਰਿਖਿ ਥੋ ਤਿਨਿ ਐਸ ਉਚਾਰਿਯੋ। ਬੁਰਾ ਕੀਓ ਹਲਧਰਿ ਦਿਜ ਮਾਰਿਯੋ। ੨੩੮੪।



ਮੈਂ ਆਪਣੇ ਕ੍ਰੋਧ ਦੀ ਅਗਨੀ ਵਿਚ ਤੇਰੇ ਸਾਰੇ ਬਲ ਨੂੰ ਫੂਸ ਵਾਂਗ ਸਾੜ ਦਿਆਂਗਾ। ਤੇਰੇ ਅੰਗਾਂ ਵਿਚ ਜਿਤਨਾ ਵੀ ਲਹੂ ਹੈ; ਉਸ ਨੂੰ ਪਾਣੀ ਵਾਂਗ ਉਬਾਲ ਦਿਆਂਗਾ। ਕਵੀ ਸ਼ਿਆਮ ਕਹਿੰਦੇ ਹਨ ਕਿ ਜਦੋਂ ਮੈਂ ਆਪਣੀ ਸੂਰਵੀਰਤਾ ਦਾ ਦੇਗਚਾ ਰਣ-ਭੂਮੀ ਵਿਚ ਚੜ੍ਹਾਵਾਂਗਾ, ਤਦੋਂ ਤੇਰੇ ਸ਼ਰੀਰ ਦੇ ਸਾਰੇ ਮਾਸ ਨੂੰ ਉਸ ਵਿਚ ਪਾ ਕੇ ਚੰਗੀ ਤਰ੍ਹਾਂ ਨਾਲ ਪਕਾਵਾਂਗਾ।੨੩੭੯।

ਇਸ ਤਰ੍ਹਾਂ ਦਾ ਵਿਵਾਦ ਕਰ ਕੇ ਦੋਹਾਂ ਨੇ ਰਣ-ਭੂਮੀ ਵਿਚ ਕ੍ਰੋਧ ਨਾਲ ਭਰ ਕੇ ਯੁੱਧ ਮਚਾਇਆ ਹੈ। ਬਾਣਾਂ ਨਾਲ ਸੂਰਜ (ਢਕ ਗਿਆ ਹੈ) ਅਤੇ ਰਥਾਂ ਦੇ ਪਹੀਆਂ ਨਾਲ ਉਠੀ ਧੂੜ ਆਕਾਸ਼ ਵਿਚ ਛਾ ਗਈ ਹੈ। ਇਸ ਕੌਤਕ ਨੂੰ ਵੇਖਣ ਲਈ ਸੂਰਜ ਅਤੇ ਚੰਦ੍ਰਮਾ ਆਏ ਹੋਏ ਹਨ ਅਤੇ ਉਨ੍ਹਾਂ ਨੇ ਮੰਗਲਮਈ ਗੀਤ ਗਾਏ ਹਨ। ਅੰਤ ਵਿਚ ਸ੍ਰੀ ਕ੍ਰਿਸ਼ਨ ਤੋਂ ਉਹ ਜਿਤ ਨ ਸਕਿਆ ਅਤੇ ਫਿਰ ਯਮਲੋਕ ਨੂੰ ਚਲਾ ਗਿਆ।੨੩੮0।

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਬਹੁਤ ਤਕੜਾ ਯੁੱਧ ਕਰ ਕੇ ਵੈਰੀ ਨੂੰ ਮਾਰ ਦਿੱਤਾ। ਉਸ ਵੇਲੇ ਬਯਦੂਰਥ (ਵਿਦੂਰਥ) ਦਾ ਸ਼ਰੀਰ ਕੁਰੂਪ ਹੋ ਕੇ ਯੁੱਧ-ਪ੍ਰਮੀ ਵਿਚ ਡਿਗ ਪਿਆ। (ਜਦੋਂ) ਸ੍ਰੀ ਕ੍ਰਿਸ਼ਨ ਨੇ ਲਹੂ ਨਾਲ ਲਿਬੜਿਆ ਹੋਇਆ ਸ਼ਰੀਰ ਵੇਖਿਆ ਤਾਂ (ਉਨ੍ਹਾਂ ਦੇ) ਮਨ ਵਿਚ ਦਇਆ (ਦੀ ਭਾਵਨਾ) ਪੈਦਾ ਹੋ ਗਈ। (ਫਿਰ) ਧਨੁਸ਼ ਬਾਣ ਛਡ ਕੇ ਉੱਚੀ ਆਵਾਜ਼ ਵਿਚ ਕਿਹਾ ਕਿ ਅਜ ਦੇ ਦਿਨ ਤੋਂ ਬਾਦ ਕਦੇ ਯੁੱਧ ਨਹੀਂ ਕਰਾਂਗਾ।੨੩੮੧।

*ਇਥੇ ਸ੍ਰੀ ਦਸਮ ਸਕੰਧ ਪੁਰਾਣ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਬਯਦੂਰਥ ਦੈਂਤ ਦੇ ਬਧ ਦੇ ਪ੍ਰਸੰਗ ਦੀ ਸਮਾਪਤੀ।*

## ਬਲਿਭਦ੍ਰ ਜੀ ਦੇ ਤੀਰਥ ਜਾਣ ਦੇ ਪ੍ਰਸੰਗ ਦਾ ਕਥਨ

*ਚੌਪਈ*

ਬਲਰਾਮ ਤੀਰਥ (ਯਾਤ੍ਰਾ) ਕਰਨ ਲਈ ਚਲ ਪਿਆ ਅਤੇ ਨੇਮਖ੍ਵਾਰਨ (ਨੈਮਿਸ਼ਾਰਣਯ ਤੀਰਥ) ਵਿਚ ਆ ਗਿਆ। ਉਥੇ ਆ ਕੇ ਉਸ ਨੇ ਇਸ਼ਨਾਨ ਕੀਤਾ ਅਤੇ ਚਿਤ ਦੇ ਸਾਰੇ ਗਮ ਦੂਰ ਕਰ ਦਿੱਤੇ।੨੩੮੨।

*ਤੋਮਰ*

(ਰਿਸ਼ੀ) ਰੋਮਹਰਖ (ਰੋਮਹਰਸ਼) ਉਥੇ ਨਹੀਂ ਸੀ। (ਬਲਰਾਮ ਦਾ ਆਇਆ ਸੁਣ ਕੇ) ਉਥੇ ਭਜ ਕੇ ਆ ਗਿਆ। ਕਵੀ ਸ਼ਿਆਮ (ਕਹਿੰਦੇ ਹਨ), ਉਸ ਸਥਾਨ ਉਤੇ ਬਲਰਾਮ ਸ਼ਰਾਬ ਪੀ ਰਿਹਾ ਸੀ। ਉਹ ਮੂਰਖ ਉਥੇ ਆ ਕੇ ਖੜੋ ਗਿਆ ਅਤੇ ਉਸ (ਬਲਰਾਮ) ਨੂੰ ਸਿਰ ਨ ਨਿਵਾਇਆ। ਬਲਰਾਮ ਨੇ ਕ੍ਰੋਧਿਤ ਹੋ ਕੇ ਅਤੇ ਕਮਾਨ ਨੂੰ ਹੱਥ ਵਿਚ ਲੈ ਕੇ ਉਸ ਨੂੰ ਤੁਰਤ ਮਾਰ ਦਿੱਤਾ।੨੩੮੩।

*ਚੌਪਈ*

ਤਦ ਸਾਰੇ ਰਿਸ਼ੀ ਉਠ ਕੇ ਖੜੋ ਗਏ। ਸਾਰਿਆਂ ਦੇ ਚਿਤ ਦਾ ਆਨੰਦ ਖ਼ਤਮ ਹੋ ਗਿਆ। ਇਕ ਰਿਸ਼ੀ ਸੀ, ਉਸ ਨੇ ਇਸ ਤਰ੍ਹਾਂ ਕਿਹਾ--ਬਲਰਾਮ ਨੇ ਬੁਰਾ ਕੀਤਾ (ਜੋ) ਬ੍ਰਾਹਮਣ ਨੂੰ ਮਾਰ ਦਿੱਤਾ।੨੩੮੪।

ਤਬ ਹਲਧਰ ਪੁਨਿ ਐਸ ਉਚਰਿਯੋ। ਬੈਠ ਰਹਿਓ ਕਿਉ ਨ ਹਮ ਤੇ ਡਰਿਯੋ।
ਤਬ ਮੈ ਕ੍ਰੋਧ ਚਿਤ ਮੈ ਕੀਯੋ। ਮਾਰਿ ਕਮਾਨ ਸੰਗ ਇਹ ਦੀਯੋ। ੨੩੮੫।

*ਸਵੈਯਾ*

ਛਤ੍ਰੀ ਕੋ ਪੂਤ ਥੋ ਕੋਪ ਭਰੇ ਤਿਹ ਨਾਸ ਕਯੋ ਬਿਨਤੀ ਸੁਨਿ ਲੀਜੈ।
ਠਾਢ ਭਏ ਉਠ ਕੈ ਰਿਖਿ ਸੋ ਜੜ ਬੈਠਿ ਰਹਿਓ ਕਹਿਓ ਸਾਚ ਪਤੀਜੈ।
ਬਾਤ ਵਹੈ ਕਰੀਐ ਸੰਗ ਛਤ੍ਰਨ ਜਾ ਕੇ ਕੀਏ ਜਗ ਭੀਤਰ ਜੀਜੈ।
ਤਾਹੀ ਤੇ ਮੈ ਬਧੁ ਤਾ ਕੋ ਕੀਯੋ ਸੁ ਅਬੈ ਮੋਰੀ ਭੂਲ ਛਿਮਾਪਨ ਕੀਜੈ। ੨੩੮੬।

*ਰਿਖ ਬਾਚ ਹਲੀ ਸੋ*

*ਚੌਪਈ*

ਮਿਲਿ ਸਭ ਰਿਖਿਨ ਹਲੀ ਸੋ ਭਾਖੀ। ਕਹੈ ਸ੍ਯਾਮ ਤਿਹ ਦਿਜ ਕੀ ਸਾਖੀ।
ਇਹ ਬਾਲਕ ਥਾਪਿ 'ਰੋਹ ਹਰੋ[੧]। ਬਹੁਰੋ ਜਾਇ ਤੀਰਥ ਸਭ ਕਰੋ। ੨੩੮੭।

*ਕਬਿਯੋ ਬਾਚ*

*ਸਵੈਯਾ*

ਚਾਰੋ ਈ ਬੇਦ ਮੁਖਾਗ੍ਰਜ ਹੋਇ ਹੈ ਤਾ ਸੁਤ ਕੋ ਬਰੁ ਐਸੋ ਦੀਯੋ।
ਸੋਊ ਐਸੇ ਪੁਰਾਨ ਲਗਿਯੋ ਰਟਨੇ ਮਨੋ ਤਾਤ ਸੋਊ ਤਿਹ ਫੇਰਿ ਜੀਯੋ।
ਚਿਤ ਆਨੰਦ ਕੈ ਸਭ ਹੂ ਰਿਖਿ ਕੇ ਮਨ ਕਉ ਜਿਹ ਕੀ ਸਮ ਕਉਨ ਬੀਯੋ।
ਸਿਰ ਨ੍ਯਾਇ ਤਿਨੈ ਸੁਖ ਪਾਇ ਕੇ ਤੀਰਥਨ ਸ੍ਯਾਮ ਸੁ ਰਾਮਹਿ ਪੈਡ ਲੀਯੋ। ੨੩੮੮।

ਗੰਗਹਿ ਸਿੰਧੁ ਜਹਾ ਮਿਲਿਯੋ ਪ੍ਰਿਥਮੈ ਬਲਿ ਭਦ੍ਰ ਤਹਾ ਚਲਿ ਨ੍ਹਾਯੋ।
ਫੇਰਿ ਤ੍ਰਿਬੈਨੀ ਮੈ ਕੈ ਇਸਨਾਨ ਦੈ ਦਾਨੁ ਬਲੀ ਹਰਿਦੁਆਰ ਸਿਧਾਯੋ।
ਨ੍ਹਾਇ ਤਹਾ ਪੁਨਿ ਬਦ੍ਰੀ ਕਿਦਾਰ ਗਯੋ ਅਤਿ ਹੀ ਮਨ ਮੈ ਸੁਖ ਪਾਯੋ।
ਅਉਰ ਗਨੋ ਕਹ ਲਉ ਜਗ ਕੇ ਸਭ ਤੀਰਥ ਕੈ ਤਿਹ ਠਉਰਹਿ ਆਯੋ। ੨੩੮੯।

*ਚੌਪਈ*

ਫੇਰਿ ਨੈਮਖ੍ਯਾਰਨ ਮਹਿ ਆਯੋ। ਆਇ ਰਿਖਿਨ ਕਉ ਮਾਥ ਨਿਵਾਯੋ।
ਤੀਰਥ ਕਹਿਯੋ ਮੈ ਸਭ ਹੀ ਕਰੇ। ਬਿਧਿ ਪੂਰਬ ਜਿਉ ਤੁਮ ਉਚਰੇ। ੨੩੯੦।

*ਹਲੀ ਬਾਚ ਰਿਖਿਨ ਸੋ*

*ਚੌਪਈ*

ਅਬ ਆਇਸ ਜੋ ਹੋਇ ਸੁ ਕਰੋ। ਹੇ ਰਿਖਿ ਤੁਮਰੇ ਪਾਇਨ ਪਰੋ।
ਅਬ ਆਇਸ ਜੋ ਹੋਇ ਸੁ ਕੀਜੈ। ਹੇ ਰਿਖਿ ਬਾਤਹਿ ਸਤਿ ਪਤੀਜੈ। ੨੩੯੧।

---

੧. 'ਰੋਸ ਕੋ ਹਰੋ'



ਤਦ ਫਿਰ ਬਲਰਾਮ ਨੇ ਇਸ ਤਰ੍ਹਾਂ ਕਿਹਾ--(ਉਹ) ਬੈਠਾ ਰਿਹਾ, ਮੇਰੇ ਕੋਲੋਂ ਕਿਉਂ ਨ ਡਰਿਆ। ਤਦ ਮੈਂ ਮਨ ਵਿਚ ਕ੍ਰੋਧ ਕੀਤਾ ਅਤੇ ਉਸ ਨੂੰ ਕਮਾਨ ਨਾਲ ਮਾਰ ਦਿੱਤਾ।੨੩੮੫।

*ਸਵੈਯਾ*

ਮੈਂ ਛਤ੍ਰੀ ਦਾ ਪੁੱਤਰ ਸਾਂ, ਕ੍ਰੋਧ ਨਾਲ ਭਰ ਕੇ ਉਸ ਨੂੰ ਨਸ਼ਟ ਕੀਤਾ ਹੈ; ਮੇਰੀ ਬੇਨਤੀ ਸੁਣ ਲਵੋ। ਸਾਰੇ ਰਿਸ਼ੀ (ਮੇਰੇ ਆਏ ਤੇ ਖੜੋ ਗਏ, ਪਰ) ਉਹ ਮੂਰਖ ਬੈਠਾ ਰਿਹਾ। (ਮੈਂ) ਸਚ ਕਿਹਾ ਹੈ, ਤਸਲੀ ਕਰ ਲਵੋ। ਛਤ੍ਰੀਆਂ ਨਾਲ ਓਹੀ ਗੱਲ ਕਰਨੀ ਬਣਦੀ ਹੈ ਜਿਸ ਦੇ ਕੀਤਿਆਂ ਜਗਤ ਵਿਚ ਜੀਉਣਾ ਮਿਲੇ। ਇਸੇ ਲਈ ਮੈਂ ਉਸ ਦਾ ਬਧ ਕੀਤਾ ਹੈ। ਹੁਣ ਮੇਰੀ ਭੁਲ ਨੂੰ ਮਾਫ਼ ਕਰ ਦਿਓ।੨੩੮੬।

*ਰਿਸ਼ੀ ਨੇ ਬਲਰਾਮ ਨੂੰ ਕਿਹਾ--*

*ਚੌਪਈ*

ਸਭ ਰਿਸ਼ੀਆਂ ਨੇ ਮਿਲ ਕੇ ਬਲਰਾਮ ਨੂੰ ਕਿਹਾ। (ਕਵੀ) ਸ਼ਿਆਮ ਉਸ ਬ੍ਰਾਹਮਣ ਦੀ ਸਾਖੀ ਕਹਿੰਦੇ ਹਨ। ਇਸ ਦੇ ਬਾਲਕ ਨੂੰ (ਪਿਉ ਦੇ ਸਥਾਨ ਉਤੇ) ਸਥਾਪਿਤ ਕਰ ਕੇ ਕ੍ਰੋਧ ਨੂੰ ਤਿਆਗ ਦਿਓ। ਫਿਰ ਜਾ ਕੇ ਸਾਰੇ ਤੀਰਥਾਂ (ਦੀ ਯਾਤ੍ਰਾ) ਕਰੋ।੨੩੮੭।

*ਕਵੀ ਨੇ ਕਿਹਾ--*

*ਸਵੈਯਾ*

'ਚਾਰੇ ਹੀ ਵੇਦ ਇਸ ਨੂੰ ਮੂੰਹ ਜ਼ਬਾਨੀ ਯਾਦ ਹੋਣਗੇ'-- ਉਸ ਦੇ ਪੁੱਤਰ ਨੂੰ ਇਸ ਤਰ੍ਹਾਂ ਦਾ ਵਰ ਦਿੱਤਾ। ਉਹ ਇਸ ਤਰ੍ਹਾਂ ਪੁਰਾਣ ਪੜ੍ਹਨ ਲਗ ਗਿਆ, ਮਾਨੋ ਉਸ ਦਾ ਪਿਤਾ ਫਿਰ ਜੀ ਪਿਆ ਹੋਵੇ। ਸਾਰਿਆਂ ਰਿਸ਼ੀਆਂ ਦੇ ਮਨ ਨੂੰ ਆਨੰਦਿਤ ਕੀਤਾ ਜਿਸ ਦੇ ਸਮਾਨ ਕੋਈ ਹੋਰ (ਆਨੰਦਿਤ) ਨਹੀਂ ਹੈ। ਉਨ੍ਹਾਂ ਨੂੰ ਸਿਰ ਨਿਵਾ ਕੇ ਅਤੇ ਸੁਖ ਪ੍ਰਾਪਤ ਕਰ ਕੇ, (ਕਵੀ) ਸ਼ਿਆਮ (ਕਹਿੰਦੇ ਹਨ), ਬਲਰਾਮ (ਤੀਰਥਾਂ ਦੇ) ਪੈਂਡੇ ਪੈ ਗਿਆ।੨੩੮੮।

ਗੰਗਾ ਜਿਥੇ ਸਮੁੰਦਰ ਵਿਚ ਜਾ ਕੇ ਮਿਲਦੀ ਹੈ, ਪਹਿਲਾਂ ਬਲਰਾਮ ਨੇ ਉਥੇ ਚਲ ਕੇ ਇਸ਼ਨਾਨ ਕੀਤਾ। ਫਿਰ ਤ੍ਰਿਵੇਣੀ ਵਿਚ ਇਸ਼ਨਾਨ ਕਰ ਕੇ ਅਤੇ ਦਾਨ ਦੇ ਕੇ, ਬਲਰਾਮ ਹਰਿਦੁਆਰ ਚਲਾ ਗਿਆ। ਉਥੇ ਇਸ਼ਨਾਨ ਕਰ ਕੇ ਫਿਰ ਬਦ੍ਰੀ-ਕੇਦਾਰ ਗਿਆ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਹੋਰ ਜਗਤ ਦੇ ਸਾਰਿਆਂ ਤੀਰਥਾਂ ਨੂੰ ਕੀ ਗਿਣੀਏ, (ਸਭ ਦਾ ਇਸ਼ਨਾਨ ਕਰ ਕੇ) ਉਸ ਥਾਂ ਉਤੇ ਆ ਗਿਆ।੨੩੮੯।

*ਚੌਪਈ*

(ਉਹ) ਫਿਰ ਨੈਮਖ੍ਯਾਰਨ (ਨੈਮਿਸ਼ਾਰਣ੍ਯ) ਵਿਚ ਆ ਗਿਆ, ਆ ਕੇ ਰਿਸ਼ੀਆਂ ਨੂੰ ਸਿਰ ਨਿਵਾਇਆ। (ਉਸ ਨੇ) ਕਿਹਾ--ਮੈਂ ਸਾਰਿਆ ਤੀਰਥਾਂ ਦੀ ਵਿਧੀ ਪੂਰਵਕ (ਯਾਤ੍ਰਾ) ਕੀਤੀ ਹੈ, ਜਿਵੇਂ ਤੁਸੀਂ ਕਿਹਾ ਸੀ।੨੩੯੦।

*ਬਲਰਾਮ ਨੇ ਕਿਹਾ--*

*ਚੌਪਈ*

ਹੁਣ ਜੋ ਆਗਿਆ ਹੋਏ, ਓਹੀ ਕਰਾਂ। ਹੇ ਰਿਸ਼ੀਓ! ਤੁਹਾਡੇ ਪੈਰੀਂ ਪੈਂਦਾ ਹਾਂ। ਹੁਣ ਜੋ ਆਗਿਆ ਹੋਏਗੀ, ਓਹੀ ਕਰਾਂਗਾ। ਹੇ ਰਿਸ਼ੀਓ! ਮੇਰੀ ਗੱਲ ਸੱਚੀ ਹੈ, ਤਸਲੀ ਕਰ ਲਵੋ।੨੩੯੧।

*ਰਿਖਿ ਬਾਚ*

*ਚੌਪਈ*

ਤਬ ਮਿਲਿ ਰਿਖਿਨ ਇਹੈ ਜੀਅ ਧਾਰੋ। ਏਕ ਸਤ੍ਰ ਹੈ ਬਡੋ ਹਮਾਰੋ।
ਬਲਲ ਨਾਮ ਹਲਧਰ ਤਿਹ ਮਾਰੋ। ਮਾਨੋ ਤਿਹ ਪੈ ਕਾਲ ਪਚਾਰੋ। ੨੩੯੨।

*ਹਲੀ ਬਾਚ*

*ਦੋਹਰਾ*

ਕਹਾ ਠਉਰ ਤਿਹ ਸਤ੍ਰ ਕੀ ਕਹੋ ਰਿਖਿਨ ਕੇ ਰਾਜ।
ਮੋਹਿ ਬਤਾਵੈ ਜਾਹਿ ਕਉ ਤਾਹਿ ਹਨੋ ਅਉ ਆਜੁ। ੨੩੯੩।

*ਚੌਪਈ*

ਤਬ ਇਕ ਰਿਖ ਨੈ ਜਾਇ ਬਤਾਯੋ। ਤਹਾ ਠਉਰ ਹੋ ਸਤ੍ਰ ਬਨਾਯੋ।
ਜਬ ਹਲਧਰਿ ਸੋ ਸਤ੍ਰ ਨਿਹਾਰਿਯੋ। ਹਮ ਸੰਗਿ ਲਰੁ ਇਹ ਭਾਤਿ ਪਚਾਰਿਯੋ। ੨੩੯੪।

ਸੁਨਤ ਬਚਨ ਤਬ ਸਤ੍ਰ ਰਿਸਾਯੋ। ਹਾਥ ਗਾਗਨੋ ਯਾ ਪਰਿ ਆਯੋ।
ਹਲਧਰਿ ਸੰਗਿ ਜੁਧ ਤਿਹ ਕੀਓ। ਜਿਹ ਸਮ ਠਉਰ ਬੀਰ ਨਹੀ ਬੀਓ। ੨੩੯੫।

ਬਹੁਤ ਜੁਧ ਤਿਹ ਠਾ ਦੁਹੂ ਧਾਰੋ। ਦੁਹੂੰ ਸੂਰ ਤੇ ਏਕ ਨ ਹਾਰੋ।
ਜਉ ਥਕਿ ਜਾਹਿ ਬੈਠ ਤਹ ਰਹੈ। ਮੁਛਿਤ ਹੋਹਿ ਜੁਧੁ ਫਿਰ ਚਹੈ। ੨੩੯੬।

ਫਿਰਿ ਦੋਊ ਗਾਜਿ ਗਾਜਿ ਰਨ ਪਾਰੈ। ਆਪਸ ਬੀਚ ਗਦਾ ਬਹੁ ਮਾਰੈ।
ਠਾਢ ਰਹੈ ਥਿਰੁ ਪੈਗ ਨ ਟਰੈ। ਮਾਨਹੁ ਰਿਸਿ ਪਰਬਤ ਦੋਊ ਲਰੈ। ੨੩੯੭।

ਦੋਊ ਭਟ ਅਭ੍ਰਨ ਜਿਉ ਗਾਜੈ। ਬਚਨ ਸੁਨਤ ਜਿਨ ਕੇ ਜਮ ਲਾਜੈ।
ਅਤਿ ਹੀ ਬੀਰ ਰਿਸਹਿ ਮੈ ਭਰੈ। ਦੋਊ ਬੀਰ ਕ੍ਰੋਧ ਸੋ ਲਰੈ। ੨੩੯੮।

ਜਿਨ ਕਉਤੁਕ ਦੇਖਨ ਸੁਰ ਆਏ। ਭਾਤਿਨ ਭਾਤਿ ਬਿਵਾਨ ਬਨਾਏ।
ਉਤ ਰੰਭਾਦਿਕ ਨਿਰਤਹਿ ਕਰੈ। ਇਤ ਤੇ ਬੀਰ ਭੂਮਿ ਮੈ ਲਰੈ। ੨੩੯੯।

ਬਹੁਤ ਗਦਾ ਤਨ ਲਗੇ ਨ ਜਾਨੈ। ਮੁਖ ਤੇ ਮਾਰਹਿ ਮਾਰ ਬਖਾਨੈ।
ਰਨ ਕੀ ਛਿਤ ਤੇ ਪੈਗੁ ਨ ਟਰੈ। ਰੀਝਿ ਰੀਝਿ ਦੋਊ ਭਟ ਲਰੈ। ੨੪00।



*ਰਿਸ਼ੀਆਂ ਨੇ ਕਿਹਾ--*

*ਚੌਪਈ*

ਤਦ ਰਿਸ਼ੀਆਂ ਨੇ ਮਿਲ ਕੇ ਮਨ ਵਿਚ ਇਹ ਧਾਰਿਆ (ਅਤੇ ਬਲਰਾਮ ਨੂੰ ਕਿਹਾ) ਸਾਡਾ ਇਕ ਵੱਡਾ ਵੈਰੀ ਹੈ। (ਉਸ ਦਾ) ਨਾਂ 'ਬਲਲ' ਹੈ। ਹੇ ਬਲਰਾਮ! ਉਸ ਨੂੰ ਮਾਰ ਦਿਓ। (ਇੰਜ ਪ੍ਰਤੀਤ ਹੁੰਦਾ ਹੈ) (ਰਿਸ਼ੀਆਂ ਨੇ) ਉਸ ਉਤੇ ਕਾਲ ਨੂੰ ਪ੍ਰੇਰ ਦਿੱਤਾ ਹੈ।੨੩੯੨।

*ਬਲਰਾਮ ਨੇ ਕਿਹਾ--*

*ਦੋਹਰਾ*

ਹੇ ਰਿਸ਼ੀ ਰਾਜ! ਉਸ ਵੈਰੀ ਦਾ ਸਥਾਨ ਕਿਥੇ ਹੈ? ਮੈਨੂੰ ਦਸ ਦਿਓ, ਉਥੇ ਜਾ ਕੇ ਉਸ ਨੂੰ ਮੈਂ ਅਜ ਮਾਰ ਦਿਆਂਗਾ।੨੩੯੩।

*ਚੌਪਈ*

ਤਦ ਇਕ ਰਿਸ਼ੀ ਨੇ ਜਗ੍ਹਾ ਦਸੀ, ਜਿਥੇ ਵੈਰੀ ਨੇ (ਰਹਿਣ ਦੀ) ਥਾਂ ਬਣਾਈ ਹੋਈ ਸੀ। ਜਦ ਬਲਰਾਮ ਨੇ ਉਸ ਵੈਰੀ ਨੂੰ ਵੇਖਿਆ, ਤਦ ਉਸ ਨੂੰ ਵੰਗਾਰਿਆ ਕਿ ਮੇਰੇ ਨਾਲ ਆ ਕੇ ਲੜ।੨੩੯੪।

ਤਦ ਬਚਨ ਸੁਣ ਕੇ ਵੈਰੀ ਕ੍ਰੋਧਵਾਨ ਹੋਇਆ ਅਤੇ ਹੱਥ ਨਾਲ ਗਾਨਾ (ਬੰਨ੍ਹ ਕੇ) ਉਸ (ਬਲਰਾਮ) ਉਤੇ ਚੜ੍ਹ ਆਇਆ। ਉਸ ਨੇ ਬਲਰਾਮ ਨਾਲ ਯੁੱਧ ਕੀਤਾ, ਜਿਸ ਵਰਗਾ ਹੋਰ ਕੋਈ ਸੂਰਵੀਰ ਨਹੀਂ ਸੀ।੨੩੯੫।

ਦੋਹਾਂ ਨੇ ਉਸ ਥਾਂ ਤੇ ਬਹੁਤ ਯੁੱਧ ਕੀਤਾ (ਪਰ) ਦੋਹਾਂ ਸੂਰਮਿਆਂ ਵਿਚੋਂ ਇਕ ਵੀ ਨ ਹਾਰਿਆ। ਜਦੋਂ ਥਕ ਜਾਂਦੇ (ਤਾਂ) ਉਥੇ ਬੈਠ ਜਾਂਦੇ ਅਤੇ ਸਾਵਧਾਨ ਹੋ ਕੇ ਫਿਰ ਯੁੱਧ ਕਰਨ ਲਗ ਜਾਂਦੇ ਹਨ।੨੩੯੬।

ਫਿਰ ਦੋਵੇਂ ਗਜ ਵਜ ਕੇ ਯੁੱਧ ਕਰਦੇ ਹਨ। ਆਪਸ ਵਿਚ ਬਹੁਤ ਗਦਾ ਮਾਰਦੇ ਹਨ। (ਅਡੋਲ) ਖੜੋਤੇ ਰਹਿੰਦੇ ਹਨ, ਪਿਛੇ ਪੈਰ ਨਹੀਂ ਧਰਦੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕ੍ਰੋਧ ਪੂਰਵਕ ਦੋ ਪਰਬਤ ਲੜਦੇ ਹੋਣ।੨੩੯੭।

ਦੋਵੇਂ ਸੂਰਮੇ ਬਦਲਾਂ ਦੇ ਸਮਾਨ ਗਜਦੇ ਹਨ, ਜਿਨ੍ਹਾਂ ਦੇ ਬਚਨ ਸੁਣ ਕੇ ਯਮਰਾਜ ਵੀ ਲਜਾ ਜਾਂਦਾ ਹੈ। (ਦੋਵੇਂ) ਸੂਰਵੀਰ ਗੁੱਸੇ ਨਾਲ ਬਹੁਤ ਭਰੇ ਹੋਏ ਹਨ ਅਤੇ ਦੋਵੇਂ ਵੀਰ ਕ੍ਰੋਧਵਾਨ ਹੋ ਕੇ ਲੜ ਰਹੇ ਹਨ।੨੩੯੮।

ਜਿਨ੍ਹਾਂ ਦਾ ਕੌਤਕ ਵੇਖਣ ਲਈ ਦੇਵਤੇ ਆਏ ਹਨ, ਉਨ੍ਹਾਂ (ਦੇਵਤਿਆਂ) ਨੇ ਭਾਂਤ ਭਾਂਤ ਦੇ ਵਿਮਾਨ ਬਣਾਏ ਹੋਏ ਹਨ। ਉਧਰ ਰੰਭਾ ਆਦਿ (ਅਪੱਛਰਾਵਾਂ) ਨਾਚ ਕਰਦੀਆਂ ਹਨ ਅਤੇ ਇਧਰ ਯੋਧੇ ਧਰਤੀ ਉਤੇ ਲੜ ਰਹੇ ਹਨ।੨੩੯੯।

ਬਹੁਤ ਸਾਰੇ ਗਦਾ ਦੇ (ਪ੍ਰਹਾਰ) ਸ਼ਰੀਰ ਉਤੇ ਲਗਦੇ ਹਨ (ਪਰ ਉਹ) ਪ੍ਰਵਾਹ ਨਹੀਂ ਕਰਦੇ, ਮੂੰਹ ਤੋਂ ਮਾਰੋ-ਮਾਰੋ ਪੁਕਾਰਦੇ ਹਨ। ਰਣ-ਭੂਮੀ ਤੋਂ ਇਕ ਕਦਮ ਵੀ ਨਹੀਂ ਟਲਦੇ ਹਨ ਅਤੇ ਰੀਝ ਰੀਝ ਕੇ ਦੋਵੇਂ ਯੋਧੇ ਲੜ ਰਹੇ ਹਨ।੨੪00।

*ਸਵੈਯਾ*

ਜੁਧੁ ਭਯੋ ਬਹੁਤੋ ਤਿਹ ਠਾ ਤਬ ਮੂਸਲ ਕਉ ਮੁਸਲੀ ਜੂ ਸੰਭਾਰਿਯੋ।
ਕੈ ਬਲ ਹਾਥਨ ਦੋਊਨ ਕੇ ਕਬਿ ਸ੍ਯਾਮ ਕਹੈ ਤਕਿ ਘਾਹਿ ਪ੍ਰਹਾਰਯੋ।
ਲਾਗਤ ਘਾ ਇਹ ਕੈ[1] ਮਰਿ ਗਯੋ ਅਰਿ ਅੰਤਕ ਕੇ ਫੁਨਿ ਧਾਮਿ ਸਿਧਾਰਿਯੋ।
ਯੌ ਬਲਿਭਦ੍ਰ ਹਨਿਯੋ ਤਿਹ ਕੋ ਸਭ ਬਿਪਨ ਕੋ ਫੁਨਿ ਕਾਜ ਸਵਾਰਿਯੋ। ੨੪੦੧।

ਪਉਰਖ ਜੋ ਮੂਸਲੀਧਰਿ ਕੋ ਕਹਿਓ ਨ੍ਰਿਪ ਕਉ ਸੁਕਦੇਵ ਸੁਨਾਯੋ।
ਜਾਹਿ ਕਥਾ ਦਿਜ ਕੇ ਮੁਖ ਤੇ ਸਭ ਸ੍ਰਉਨ ਸੁਨੀ ਤਿਨ ਹੂ ਸੁਖ ਪਾਯੋ।
ਜਾ ਕੇ ਕੀਏ ਸਸਿ ਸੂਰ ਨਿਸਾ ਦਿਵ ਤਾਹੀ ਕੀ ਬਾਤ ਸੁਨੋ ਜੀਅ ਆਯੋ।
ਤਾਹੀ ਕੀ ਬਾਤ ਸੁਨਾਉ ਦਿਜੋਤਮ ਬੇਦਨ ਕੈ ਜੋਊ ਭੇਦ ਨ ਪਾਯੋ। ੨੪੦੨।

ਜਾਹਿ ਖੜਾਨਨ ਸੇ ਸਹਸਾਨਨ ਖੋਜਿ ਰਹੇ ਕਛੁ ਪਾਰ ਨ ਪਾਯੋ।
ਸ੍ਯਾਮ ਭਨੈ ਜਿਹ ਕਉ ਚਤੁਰਾਨਨ ਬੇਦਨ ਕੇ ਗੁਨ ਭੀਤਰ ਗਾਯੋ।
ਖੋਜ ਰਹੇ ਸਿਵ ਸੇ ਜਿਹ ਅੰਤ ਅਨੰਤ ਕਹਿਓ ਥਕਿ ਅੰਤ ਨ ਪਾਯੋ।
ਤਾਹੀ ਕੀ ਬਾਤ ਸੁਨੋ ਤੁਮਰੇ ਮੁਖ ਤੇ ਸੁਕਦੇਵ ਇਹੈ ਠਹਰਾਯੋ। ੨੪੦੩।

ਭੂਪਤਿ ਜਉ ਇਹ ਭਾਤਿ ਕਹਿਯੋ ਸੁਕ ਕਉ ਸੁਕ ਹੂ ਇਹ ਭਾਤਿ ਸੁਨਾਈ।
ਦੀਨ ਦਿਆਲ ਕੀ ਬਾਤ ਸੁਨਾਵ ਹੋ[2] ਤੁਹਿ ਕਉ ਤੁਹਿ ਭੇਦੁ ਛਪਾਈ।
ਬਿਪ੍ਰ ਸੁਦਾਮਾ ਹੁਤੋ ਬਿਪਤਾ ਤਿਹ ਕੀ ਹਉ ਕਹੋ ਹਰਿ ਜੈਸੇ ਮਿਟਾਈ।
ਸੋ ਹਉ ਸੁਨਾਵਤ ਹਉ ਤੁਹਿ ਕਉ ਸੁਨ ਲੈ ਸੋਊ ਸ੍ਰਉਨਨ ਦੇ ਨ੍ਰਿਪ ਰਾਈ। ੨੪੦੪।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਲਿਭਦ੍ਰ ਤੀਰਥ ਇਸਨਾਨ ਕਰਿ ਦੈਤ ਬਲਲ ਕੋ ਮਾਰਤ ਭਏ ਗ੍ਰਿਹ ਕੋ ਆਵਤ ਭਏ ਧਿਆਇ ਸਮਾਪਤੰ।*

## ਸੁਦਾਮਾ ਬਾਰਤਾ ਕਥਨੰ

*ਸਵੈਯਾ*

ਏਕੁ ਬਧੂ ਜੁਤ ਬ੍ਰਾਹਮਨ ਥੋ ਤਿਹ ਯਾ ਜਗੁ ਬੀਚ ਬਡੋ ਦੁਖੁ ਪਾਯੋ।
ਦੁਖਿਤ ਹ੍ਵੈ ਇਕ ਦਿਵਸ ਕਹਿਯੋ ਤਿਹ ਮਿਤ੍ਰ ਹੈ ਮੋ ਪ੍ਰਭੁ ਜੋ ਜਗ ਗਾਯੋ।
ਤਾ ਕੀ ਤ੍ਰੀਯਾ ਕਹਿਯੋ ਜਾਹੁ ਤਹਾ ਸੁਨਿ ਮਾਨਤ ਭਯੋ ਤਿਹ ਮੂੰਡ ਮੁਡਾਯੋ।
ਤੰਦੁਲ ਲੈ ਦਿਜ ਦਾਰਦੀ ਹਾਥਿ ਸੁ ਦੁਆਰਵਤੀ ਹੂ ਕੀ ਓਰਿ ਸਿਧਾਯੋ। ੨੪੦੫।

੧. 'ਯਹਿ' ੨. 'ਹਉ'



*ਸਵੈਯਾ*

ਉਸ ਥਾਂ (ਜਦ) ਬਹੁਤ ਯੁੱਧ ਹੁੰਦਾ ਰਿਹਾ, ਤਦ ਬਲਰਾਮ ਜੀ ਨੇ ਮੂਸਲ ਸੰਭਾਲ ਲਿਆ। ਕਵੀ ਸ਼ਿਆਮ ਕਹਿੰਦੇ ਹਨ, ਦੋਹਾਂ ਹੱਥਾਂ ਦੇ ਜ਼ੋਰ ਨਾਲ (ਵੈਰੀ ਉਤੇ) ਝਾੜ ਦਿੱਤਾ। ਇਸ ਦੀ ਸਟ ਲਗਦਿਆਂ ਹੀ ਵੈਰੀ ਮਰ ਗਿਆ ਅਤੇ ਯਮਲੋਕ ਨੂੰ ਚਲਾ ਗਿਆ। ਇਸ ਤਰ੍ਹਾਂ ਬਲਰਾਮ ਨੇ ਉਸ ਨੂੰ ਮਾਰ ਦਿੱਤਾ ਅਤੇ ਬ੍ਰਾਹਮਣਾਂ ਦੇ ਕੰਮ ਸੰਵਾਰ ਦਿੱਤੇ।੨੪੦੧।

ਬਲਰਾਮ ਦੀ ਸ਼ਕਤੀ ਨੂੰ ਰਾਜਾ (ਪਰੀਕਸ਼ਿਤ) ਨੂੰ ਕਹਿ ਕੇ ਸੁਕਦੇਵ ਨੇ ਸੁਣਾਇਆ ਜਿਨ੍ਹਾਂ ਨੇ ਇਸ ਕਥਾ ਨੂੰ ਬ੍ਰਾਹਮਣਾਂ ਦੇ ਮੁਖ ਤੋਂ ਕੰਨਾਂ ਨਾਲ ਸੁਣਿਆ, ਉਨ੍ਹਾਂ ਸਾਰਿਆਂ ਨੇ ਸੁਖ ਪ੍ਰਾਪਤ ਕੀਤਾ। ਚੰਦ੍ਰਮਾ, ਸੂਰਜ, ਰਾਤ ਅਤੇ ਦਿਨ ਜਿਸ ਦੇ ਕੀਤੇ ਅਥਵਾ ਬਣਾਏ ਹੋਏ ਹਨ, ਉਸ ਦੀ ਗੱਲ ਸੁਣੀ ਜਾਏ, (ਉਸ ਦੇ) ਮਨ ਵਿਚ ਆਈ। ਹੇ ਉਤਮ ਬ੍ਰਾਹਮਣ! ਉਸ ਦੀ ਗੱਲ ਸੁਣਾਓ ਜਿਸ ਦੇ ਭੇਦ ਨੂੰ ਵੇਦ ਵੀ ਨ ਪਾ ਸਕੇ।੨੪੦੨।

ਜਿਸ ਨੂੰ ਛੇ ਮੂੰਹਾਂ ਵਾਲੇ (ਕਾਰਤਿਕੇ) ਅਤੇ ਹਜ਼ਾਰ ਮੂੰਹਾਂ ਵਾਲੇ (ਸ਼ੇਸ਼ਨਾਗ) ਵਰਗੇ ਖੋਜ ਰਹੇ ਹਨ, (ਪਰ ਉਸ ਦਾ) ਕੁਝ ਪਾਰ ਨਹੀਂ ਪਾ ਸਕੇ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਜਿਸ ਦੇ ਗੁਣਾਂ ਨੂੰ ਬ੍ਰਹਮਾ ਨੇ ਵੇਦਾਂ ਅੰਦਰ ਗਾਇਆ ਹੈ। ਜਿਸ ਦੇ ਅੰਤ ਨੂੰ ਸ਼ਿਵ ਵਰਗੇ ਖੋਜ ਰਹੇ ਹਨ, ਉਨ੍ਹਾਂ ਨੇ ਥਕ ਕੇ 'ਅਨੰਤ' ਕਹਿ ਦਿੱਤਾ, ਪਰ ਉਸ ਦਾ ਅੰਤ ਨਹੀਂ ਪਾਇਆ। ਹੇ ਸੁਕਦੇਵ! (ਮੈਂ ਮਨ ਵਿਚ) ਇਹ ਮਿਥਿਆ ਹੈ ਕਿ ਉਸ ਦੀ ਗੱਲ ਤੁਹਾਡੇ ਮੂੰਹ ਤੋਂ ਸੁਣਾ।੨੪੦੩।

ਜਦ ਰਾਜਾ ਪਰੀਕਸ਼ਿਤ ਨੇ ਇਸ ਤਰ੍ਹਾਂ ਸੁਕਦੇਵ ਨੂੰ ਕਿਹਾ, (ਤਦ) ਸੁਕਦੇਵ ਨੇ ਇਸ ਤਰ੍ਹਾਂ (ਵਾਰਤਾ) ਸੁਣਾਈ। ਮੈਂ ਤੈਨੂੰ ਦੀਨ-ਦਿਆਲ ਦੀ ਗੱਲ ਸੁਣਾਉਂਦਾ ਹਾਂ, ਤੂੰ ਇਸ ਭੇਦ ਨੂੰ ਲੁਕਾਈ ਰਖੀਂ। ਇਕ ਸੁਦਾਮਾ ਬ੍ਰਾਹਮਣ ਸੀ। ਉਸ ਦੀ ਬਿਪਤਾ (ਦੀ ਕਥਾ) ਮੈਂ ਸੁਣਾਉਂਦਾ ਹਾਂ, ਜਿਸ ਤਰ੍ਹਾਂ ਸ੍ਰੀ ਕ੍ਰਿਸ਼ਨ ਨੇ ਉਸ (ਦੀ ਬਿਪਤਾ) ਨੂੰ ਮਿਟਾਇਆ। ਉਹ ਮੈਂ ਤੁਹਾਨੂੰ ਸੁਣਾਉਂਦਾ ਹਾਂ--ਹੇ ਮਹਾਰਾਜ! ਕੰਨ ਦੇ ਕੇ ਸੁਣ ਲਵੋ।੨੪੦੪।

*ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬਲਭਦ੍ਰ ਤੀਰਥ ਇਸਨਾਨ ਕਰ ਕੇ ਬਲਲ ਦੈਂਤ ਨੂੰ ਮਾਰ ਕੇ ਘਰ ਨੂੰ ਆਏ, ਅਧਿਆਇ ਦੀ ਸਮਾਪਤੀ।*

## ਸੁਦਾਮਾ ਦੀ ਵਾਰਤਾ ਦਾ ਕਥਨ

*ਸਵੈਯਾ*

ਇਕ ਇਸਤਰੀ ਸਹਿਤ ਬ੍ਰਾਹਮਣ ਸੀ, ਉਸ ਨੇ ਇਸ ਜਗਤ ਵਿਚ ਬਹੁਤ ਦੁਖ ਪਾਇਆ ਸੀ। ਇਕ ਦਿਨ ਦੁਖੀ ਹੋ ਕੇ ਉਸ ਨੇ ਕਿਹਾ--ਉਹ (ਕ੍ਰਿਸ਼ਨ) ਮੇਰਾ ਮਿਤਰ ਹੈ ਜਿਸ ਨੂੰ ਜਗਤ 'ਪ੍ਰਭੂ' ਕਹਿੰਦਾ ਹੈ। (ਉੱਤਰ ਵਿਚ) ਉਸ ਦੀ ਇਸਤਰੀ ਨੇ ਕਿਹਾ--ਉਥੇ ਜਾ। ਉਸ ਬ੍ਰਾਹਮਣ ਨੇ (ਉਸ ਦੀ ਗੱਲ) ਸੁਣ ਕੇ ਮੰਨ ਲਈ, ਅਤੇ ਉਸ ਨੇ ਸਿਰ ਮੁਨਵਾ ਲਿਆ। (ਇਸਤਰੀ ਨੇ) ਨਿਰਧਨ ਬ੍ਰਾਹਮਣ ਦੇ ਹੱਥ ਵਿਚ (ਭੇਟਾ ਕਰਨ ਲਈ) ਚਾਵਲ ਦੇ ਦਿੱਤੇ ਅਤੇ ਉਹ ਦੁਆਰਿਕਾ ਵਲ ਚਲ ਪਿਆ।੨੪੦੫।

*ਦਿਜੁ ਬਾਚ*

*ਸਵੈਯਾ*

ਹਉ ਅਰੁ ਸ੍ਯਾਮ ਸੰਦੀਪਨ ਕੇ ਗ੍ਰਿਹਿ ਬੀਚ ਪੜੇ ਹਿਤ ਹੈ ਅਤਿ ਹੀ ਕਰਿ।
ਹਉ ਚਿਤ ਮੈ ਧਰਿ ਸ੍ਯਾਮ ਰਹਿਓ ਰਹੈ ਹ੍ਵੈ ਹੈ ਸੁ ਸ੍ਯਾਮਹਿ ਮੋ ਚਿਤ ਮੈ ਧਰਿ।
ਦੈ ਧਨ ਪਾਇ ਘਨੋ ਘਰਿ ਮੈ ਕਛੁ ਦੀਨਨ ਦੇਤ ਨ ਨੈਕੁ ਕ੍ਰਿਪਾ ਕਰਿ।
ਈਸ ਲਹੈ ਕਿਧੋ ਮੋਹਿ ਨਿਹਾਰ ਕੈ ਕੈਸੀ ਕ੍ਰਿਪਾ ਕਰਿ ਹੈ ਹਮ ਪੈ ਹਰਿ। ੨੪੦੬।

ਮਾਰਗ ਨਾਖ ਕੈ ਬਿਪ੍ਰ ਜਬੈ ਗ੍ਰਿਹਿ ਸ੍ਰੀ ਜਦੁਬੀਰ ਕੇ ਭੀਤਰ ਆਯੋ।
ਸ੍ਰੀ ਬ੍ਰਿਜਨਾਥ ਨਿਹਾਰਤ ਤਾਹਿ ਸੁ ਬਿਪ੍ਰ ਸੁਦਾਮਾ ਇਹੈ ਠਹਰਾਯੋ।
ਆਸਨ ਤੇ ਉਠਿ ਆਤੁਰ ਹੁਇ ਅਤਿ ਪ੍ਰੀਤਿ ਬਢਾਇ ਕੈ ਲੈਬੇ ਕਉ ਧਾਯੋ।
ਪਾਇ ਪਰਿਓ ਤਿਹ ਕੋ ਹਰਿ ਜੀ ਫਿਰਿ ਸ੍ਯਾਮ ਭਨੈ ਉਠਿ ਕੰਠਿ ਲਗਾਯੋ। ੨੪੦੭।

ਲੈ ਤਿਹ ਮੰਦਿਰ ਮਾਹਿ ਗਯੋ ਤਿਹ ਕੋ ਅਤਿ ਹੀ ਕਰਿ ਆਦਰੁ ਕੀਨੋ।
ਬਾਰਿ ਮੰਗਾਇ ਤਹੀ ਦਿਜ ਕੋ ਦੋਊ ਪਾਇਨ ਧ੍ਵੈ ਚਰਨਾਮ੍ਰਿਤ ਲੀਨੋ।
ਝੋਪਰੀ ਤੇ ਤਿਹ ਠਾ ਹਰਿ ਜੂ ਸੁਭ ਕੰਚਨ ਕੋ ਪੁਨਿ ਮੰਦਰਿ ਕੀਨੋ।
ਤਉ ਨ ਸਕਿਓ ਸੁ ਬਿਦਾ ਕਰਿ ਬਿਪਹਿ ਸ੍ਯਾਮ ਭਨੈ ਤਿਹ ਰੰਚ ਨ ਦੀਨੋ। ੨੪੦੮।

*ਦੋਹਰਾ*

ਜਬ ਦਿਜ ਕੇ ਗ੍ਰਿਹਿ ਪੜਤ ਤਬ ਮੋ ਸੋ ਹੁਤੋ ਗਰੋਹ।
ਅਬ ਲਾਲਚ ਬਸਿ ਹਰਿ ਭਏ ਕਛੂ ਨ ਦੀਨੋ ਮੋਹ। ੨੪੦੯।

*ਕਬਿਯੋ ਬਾਚ*

*ਸਵੈਯਾ*

ਜੋ ਬ੍ਰਿਜਨਾਥ ਕੀ ਸੇਵਾ ਕਰੈ ਪੁਨਿ ਪਾਵਤ ਹੈ ਬਹੁਤੋ ਧਨ ਸੋਊ।
ਲੋਗ ਕਹਾ ਤਿਹ ਭੇਦਹਿ ਪਾਵਤ ਆਪਨੀ ਜਾਨਤ ਹੈ ਪੁਨਿ ਓਊ।
ਸਾਧਨ ਕੇ ਬਰਤਾ ਹਰਤਾ ਦੁਖ ਬੈਰਨ ਕੇ ਸੁ ਬੜੇ ਘਰ ਖੋਊ।
ਦੀਨਨ ਕੇ ਜਗ ਪਾਲਬੇ ਕਾਜ ਗਰੀਬ ਨਿਵਾਜ ਨ ਦੂਸਰ ਕੋਊ। ੨੪੧੦।

ਸੋ ਸਿਸੁਪਾਲ ਹਨਿਯੋ ਛਿਨ ਮੈ ਜਿਹ ਸੋ ਕੋਊ ਅਉਰ ਨ ਮਾਨ ਧਰੈ।
ਅਰੁ ਦੰਤ ਬਕਤ੍ਰ ਹਨਿਯੋ ਜਮ ਲੋਕ ਤੇ ਜੋ ਕਬਹੂੰ ਨ ਰਤੀ ਕੁ ਡਰੈ।
ਰਿਸ ਸੋ ਭੂਮਾਸੁਰ ਜੀਤਿ ਲਯੋ ਜੋਊ ਇੰਦ੍ਰ ਸੇ ਬੀਰ ਨ ਸੰਗ ਅਰੈ।
ਅਬ ਕੰਚਨ ਧਾਮ ਕੀਯੋ ਦਿਜ ਕੋ ਬ੍ਰਿਜਨਾਥ ਬਿਨਾ ਐਸੀ ਕਉਨ ਕਰੈ। ੨੪੧੧।



*ਬ੍ਰਾਹਮਣ ਨੇ ਕਿਹਾ--*

*ਸਵੈਯਾ*

ਮੈਂ ਅਤੇ ਕ੍ਰਿਸ਼ਨ ਸੰਦੀਪਨ ਗੁਰੂ ਦੇ ਘਰ ਪੜ੍ਹਦੇ ਹੋਇਆਂ ਆਪਸ ਵਿਚ ਬਹੁਤ ਹਿਤ ਕਰਦੇ ਸਾਂ। ਮੈਂ ਸ੍ਰੀ ਕ੍ਰਿਸ਼ਨ ਨੂੰ ਚਿਤ ਵਿਚ ਵਸਾਇਆ ਹੋਇਆ ਹੈ, (ਉਧਰ) ਕ੍ਰਿਸ਼ਨ ਵੀ ਮੈਨੂੰ ਚਿਤ ਵਿਚ ਯਾਦ ਕਰਦੇ ਹੋਣਗੇ। (ਉਹ ਮੈਨੂੰ) ਬਹੁਤ ਧਨ ਦੇਣਗੇ ਅਤੇ (ਉਹ ਮੈਂ) ਘਰ ਵਿਚ (ਲਿਆਵਾਂਗਾ)। (ਕੀ ਉਹ) ਥੋੜੀ ਜਿੰਨੀ ਕ੍ਰਿਪਾ ਕਰ ਕੇ, ਗਰੀਬਾਂ ਨੂੰ ਕੁਝ ਵੀ ਨਹੀਂ ਦਿੰਦੇ ਹੋਣਗੇ। ਕ੍ਰਿਸ਼ਨ (ਈਸ਼ਵਰ) ਮੈਨੂੰ ਵੇਖ ਕੇ ਪਛਾਣ ਲੈਣਗੇ ਅਤੇ ਸ੍ਰੀ ਕ੍ਰਿਸ਼ਨ ਮੇਰੇ ਉਤੇ ਕਿਹੋ ਜਿਹੀ ਕ੍ਰਿਪਾ ਕਰਨਗੇ।੨੪੦੬।

ਪੈਂਡਾ ਮਾਰ ਕੇ ਜਦੋਂ ਬ੍ਰਾਹਮਣ ਸ੍ਰੀ ਕ੍ਰਿਸ਼ਨ ਦੇ ਘਰ ਦੇ ਅੰਦਰ ਆਇਆ, ਸ੍ਰੀ ਕ੍ਰਿਸ਼ਨ ਨੇ ਉਸ ਨੂੰ ਵੇਖ ਕੇ, (ਮਨ ਵਿਚ) ਯਕੀਨ ਕਰ ਲਿਆ ਕਿ ਇਹ ਸੁਦਾਮਾ ਬ੍ਰਾਹਮਣ ਹੈ। ਆਸਣ ਤੋਂ ਉਠ ਕੇ ਅਤੇ ਪ੍ਰੀਤ ਨੂੰ ਵਧਾ ਕੇ ਬਿਹਬਲ ਹੋਏ ਉਸ ਨੂੰ ਅਗੋਂ ਲੈਣ ਲਈ ਆਏ। (ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਉਸ ਦੇ ਪੈਰੀਂ ਪਏ, ਫਿਰ ਉਠ ਕੇ ਉਸ ਨੂੰ ਗਲਵਕੜੀ ਵਿਚ ਲਿਆ।੨੪੦੭।

ਉਸ ਨੂੰ ਲੈ ਕੇ ਘਰ ਦੇ ਅੰਦਰ ਗਏ ਅਤੇ ਉਸ ਨੂੰ ਬਹੁਤ ਅਧਿਕ ਆਦਰ ਦਿੱਤਾ। ਜਲ ਮੰਗਵਾ ਕੇ, ਉਸ ਬ੍ਰਾਹਮਣ ਦੇ ਦੋਹਾਂ ਪੈਰਾਂ ਨੂੰ ਧੋ ਕੇ ਚਰਨਾਮ੍ਰਿਤ ਲਿਆ। ਝੌਂਪੜੀ ਦੀ ਥਾਂ ਤੇ ਸ੍ਰੀ ਕ੍ਰਿਸ਼ਨ ਨੇ ਫਿਰ ਸੁਨਹਿਰੀ ਘਰ ਬਣਵਾ ਦਿੱਤੇ। (ਕਵੀ) ਸ਼ਿਆਮ ਕਹਿੰਦੇ ਹਨ, ਉਸ ਬ੍ਰਾਹਮਣ ਨੂੰ (ਕਹਿ) ਨ ਸਕੇ, ਅਤੇ ਵਿਦਾ ਕਰ ਦਿੱਤਾ। (ਪਰ ਪ੍ਰਤੱਖ ਤੌਰ ਤੇ) ਬਿਲਕੁਲ ਕੁਝ ਨ ਦਿੱਤਾ।੨੪੦੮।

*ਦੋਹਰਾ*

ਜਦੋਂ (ਸੰਦੀਪਨ) ਬ੍ਰਾਹਮਣ ਦੇ ਘਰ ਪੜ੍ਹਦੇ ਸਾਂ, ਤਦ ਮੇਰੇ ਨਾਲ (ਇਸ ਦੀ) ਜੁੰਡਲੀ ਸੀ। ਹੁਣ ਸ੍ਰੀ ਕ੍ਰਿਸ਼ਨ ਲਾਲਚ ਦੇ ਵਸ ਵਿਚ ਹੋ ਗਿਆ ਹੈ, (ਇਸ ਲਈ) ਕੁਝ ਨਹੀਂ ਦਿੱਤਾ।੨੪੦੯

*ਕਵੀ ਨੇ ਕਿਹਾ--*

*ਸਵੈਯਾ*

ਜੋ ਸ੍ਰੀ ਕ੍ਰਿਸ਼ਨ ਦੀ ਸੇਵਾ ਕਰਦਾ ਹੈ, ਉਹ ਫਿਰ ਬਹੁਤ ਧਨ ਪ੍ਰਾਪਤ ਕਰਦਾ ਹੈ। ਲੋਕੀਂ ਉਸ ਦੇ ਭੇਦ ਨੂੰ ਕਿਵੇਂ ਪਾ ਸਕਦੇ ਹਨ, ਫਿਰ ਉਹ ਆਪ ਹੀ (ਆਪਣੀ) ਗਤਿ ਨੂੰ ਜਾਣਦਾ ਹੈ। (ਉਹ) ਸਾਧਾਂ ਨੂੰ ਵਰ ਦੇਣ ਵਾਲਾ, ਦੁਖਾਂ ਨੂੰ ਨਸ਼ਟ ਕਰਨ ਵਾਲਾ ਅਤੇ ਵੱਡੇ ਵੱਡੇ ਵੈਰੀਆਂ ਦਾ ਘਰ ਨਸ਼ਟ ਕਰ ਦੇਣ ਵਾਲਾ ਹੈ। ਜਗਤ ਵਿਚ ਗਰੀਬਾਂ ਨੂੰ ਪਾਲਣ ਲਈ (ਉਸ ਵਰਗਾ) ਗਰੀਬ-ਨਿਵਾਜ਼ ਕੋਈ ਹੋਰ ਨਹੀਂ ਹੈ।੨੪੧੦।

ਉਸ ਨੇ ਸ਼ਿਸ਼ੁਪਾਲ ਨੂੰ ਛਿਣ ਭਰ ਵਿਚ ਮਾਰ ਦਿੱਤਾ ਜਿਸ ਵਰਗਾ ਕੋਈ ਅਭਿਮਾਨੀ ਨਹੀਂ ਸੀ। ਅਤੇ ਦੰਤ ਬਕਤ੍ਰ ਨੂੰ ਮਾਰ ਦਿੱਤਾ ਜੋ ਯਮਲੋਕ ਤੋਂ ਕਦੀ ਰਤੀ ਭਰ ਵੀ ਨਹੀਂ ਡਰਦਾ ਸੀ। ਕ੍ਰੋਧਿਤ ਹੋ ਕੇ (ਉਸ ਨੇ) ਭੂਮਾਸੁਰ ਨੂੰ ਜਿਤ ਲਿਆ, ਜਿਸ ਨਾਲ ਇੰਦਰ ਵਰਗਾ ਯੋਧਾ ਵੀ ਨਹੀਂ ਅੜਦਾ ਸੀ। (ਉਸ ਨੇ) ਹੁਣ ਬ੍ਰਾਹਮਣ ਦੇ ਘਰ ਸੋਨੇ ਦੇ ਬਣਾ ਦਿੱਤੇ ਹਨ। ਸ੍ਰੀ ਕ੍ਰਿਸ਼ਨ ਤੋਂ ਬਿਨਾ ਹੋਰ ਕੌਣ ਅਜਿਹੀ ਕ੍ਰਿਪਾ ਕਰ ਸਕਦਾ ਹੈ।੨੪੧੧।

ਜਾ ਮਧੁ ਕੀਟਭ ਕੋ ਬਧ ਕੈ ਭੂ ਇੰਦ੍ਰ ਦਈ ਕਰਿ ਕੈ ਕਰੁਨਾਈ।
ਅਉਰ ਜਿਤੀ ਇਹ ਸਾਮੁਹੇ ਸਤ੍ਰਨ ਸੈਨ ਗਈ ਸਭ ਯਾਹਿ ਖਪਾਈ।
ਜਾਹਿ ਬਿਭੀਛਨ ਰਾਜ ਦਯੋ ਅਰੁ ਰਾਵਨ ਮਾਰ ਕੈ ਲੰਕ ਲੁਟਾਈ।
ਕੰਚਨ ਕੋ ਤਿਹ ਧਾਮ ਦਯੋ ਕਬਿ ਸ੍ਯਾਮ ਕਹੈ ਕਹੈ ਕਉਨ ਬਡਾਈ। ੨੪੧੨।

*ਬਿਸਨਪਦ ਧਨਾਸਰੀ*

ਜਿਹ ਮ੍ਰਿਗ ਰਾਖੈ ਨੈਨ ਬਨਾਇ।
ਅੰਜਨ ਰੇਖ ਸ੍ਯਾਮ ਪਰ ਅਟਕਤ ਸੁੰਦਰ ਫਾਧ ਚੜਾਇ।
ਮ੍ਰਿਗ ਮਨ ਹੇਰਿ ਜਿਨੇ ਨਰ ਨਾਰਿਨ ਰਹਤ ਸਦਾ ਉਰਝਾਇ।
ਤਿਨ ਕੇ ਊਪਰਿ ਅਪਨੀ ਰੁਚਿ ਸਿਉ ਰੀਝਿ ਸ੍ਯਾਮ ਬਲਿ ਜਾਇ। ੨੪੧੩।

ਹਰਿ ਕੇ ਨੈਨਾ ਜਲਜ ਠਏ।
ਦਿਪਤ ਜੋਤਿ ਦਿਨ ਮਨਿ ਦੁਤਿ ਮੁਖ ਤੇ ਕਬਹੂੰ ਨ ਮੁੰਦਿਤ ਭਏ।
ਤਿਨ ਕਉ ਦੇਖਿ ਜਨਨ ਦ੍ਰਿਗ ਪੁਤਰੀ ਲਗੀ ਸੁ ਭਾਵ ਭਏ।
ਜਨੁ ਪਰਾਗ ਕਮਲਨ ਕੀ ਊਪਰ ਭ੍ਰਮਰ ਕੋਟਿ ਭ੍ਰਮਏ। ੨੪੧੪।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦਿਜ ਸੁਦਾਮਾ ਕੋ ਦਾਰਿਦ ਦੂਰ ਕਰਤ ਕੰਚਨ ਧਾਮ ਕਰ ਦੇਤ ਭਏ।*

## ਅਥ ਕਾਨ੍ਹ ਜੂ[੧] ਸੂਰਜ ਗ੍ਰਹਿਣ ਕੇ ਦਿਨ ਕੁਰਖੇਤ੍ਰ ਗਵਨਿ ਕਥਨੰ

*ਸਵੈਯਾ*

ਜਉ ਰਵਿ ਕੇ ਗ੍ਰਸਬੇ ਹੂ ਕੋ ਦਿਵਸ ਲਗਿਓ ਕਹਿ ਜੋਤਿਕੀ ਯੌ ਤੁ ਸੁਨਾਯੋ।
ਕਾਨ੍ਹ ਕੀ ਮਾਤ ਬਿਮਾਤ ਅਰੁ ਭ੍ਰਾਤ ਚਲੈ ਕੁਰੁਖੇਤ੍ਰਿ ਇਹੈ ਠਹਰਾਯੋ।
ਤਾਤ ਚਲਿਯੋ ਬ੍ਰਿਜਨਾਥ ਕੋ ਲੈ ਸੰਗਿ ਭਾਤਿਨ ਭਾਤਿ ਕੋ ਸੈਨ ਬਨਾਯੋ।
ਜੋ ਕੋਊ ਅੰਤੁ ਚਹੈ ਤਿਹ ਕੋ ਤਿਨ ਕੋ ਕਛੂ ਆਵਤ ਅੰਤੁ ਨ ਪਾਯੋ। ੨੪੧੫।

ਇਤ ਤੇ ਬ੍ਰਿਜ ਨਾਇਕ ਆਵਤ ਭੇ ਉਤ ਨੰਦ ਤੇ ਆਦਿ ਸਭੈ ਤਹ ਆਏ।
ਚੰਦ੍ਰਭਗਾ ਬ੍ਰਿਖਭਾਨ ਸੁਤਾ ਸਭ ਗੁਆਰਿਨਿ ਸ੍ਯਾਮ ਜਬੈ ਦਰਸਾਏ।
ਰੂਪ ਨਿਹਾਰਿ ਰਹੀ ਚਕਿ ਕੈ ਜਕਿ ਗੀ ਕਛੁ ਬੈਨ ਕਹਿਓ ਨਹੀ ਜਾਏ।
ਨੰਦ ਜਸੋਮਤ ਮੋਹ ਬਢਾਇ ਕੈ ਕਾਨ੍ਹ ਜੂ ਕੇ ਉਰ ਮੈ ਲਪਟਾਏ। ੨੪੧੬।

੧. ਕਈਆਂ ਬੀੜਾਂ ਵਿਚ ਇਹ ਪਾਠ-ਅੰਸ ਨਹੀਂ ਹੈ



ਜਿਸ ਨੇ ਮਧੁ ਅਤੇ ਕੈਟਭ ਨੂੰ ਮਾਰ ਕੇ ਅਤੇ ਕਰੁਣਾ ਕਰ ਕੇ ਇੰਦਰ ਨੂੰ ਭੂਮੀ ਪ੍ਰਦਾਨ ਕਰ ਦਿੱਤੀ। ਹੋਰ ਜਿਤਨੀ ਵੀ ਵੈਰੀ ਸੈਨਾ ਇਸ ਦੇ ਸਾਹਮਣੇ ਗਈ, (ਉਹ) ਸਾਰੀ ਉਸ ਨੇ ਖਪਾ ਦਿੱਤੀ। ਜਿਸ ਨੇ ਵਿਭੀਸ਼ਣ ਨੂੰ ਰਾਜ ਦਿੱਤਾ ਸੀ ਅਤੇ ਰਾਵਣ ਨੂੰ ਮਾਰ ਕੇ ਲੰਕਾ ਲੁਟਾ ਦਿੱਤੀ ਸੀ। ਕਵੀ ਸ਼ਿਆਮ ਕਹਿੰਦਾ ਹੈ, ਉਸ ਨੇ (ਨਿਰਧਨ ਬ੍ਰਾਹਮਣ ਨੂੰ) ਸੋਨੇ ਦੇ ਘਰ (ਬਣਵਾ) ਦਿੱਤੇ ਹਨ, ਦਸੋ (ਅਜਿਹਾ ਕਰਨ ਵਿਚ) ਉਸ ਦੀ ਕਿਹੜੀ ਵਡਿਆਈ ਹੈ।੨੪੧੨।

*ਬਿਸਨਪਦ ਧਨਾਸਰੀ*

ਜਿਸ ਨੇ (ਆਪਣੇ) ਨੈਣ ਹਿਰਨ ਵਰਗੇ ਬਣਾ ਰਖੇ ਹਨ। ਸੁਰਮੇ ਦੀ ਲੀਕ (ਧਾਰ) ਸ਼ਿਆਮਲ ਸਰੂਪ ਉਤੇ ਟਿਕੀ ਹੋਈ ਹੈ, (ਮਾਨੋ) ਸੁੰਦਰ ਫਾਹੀ ਬਣੀ ਹੋਈ ਹੈ। ਇਸਤਰੀਆਂ ਅਤੇ ਪੁਰਸ਼ਾਂ ਦੇ ਮਨ ਰੂਪ ਹਿਰਨ ਉਸ ਨੂੰ ਵੇਖਣ ਵਿਚ ਹੀ ਉਲਝੇ ਰਹਿੰਦੇ ਹਨ। ਉਨ੍ਹਾਂ ਉਪਰ ਸ੍ਰੀ ਕ੍ਰਿਸ਼ਨ ਆਪਣੀ ਇੱਛਾ ਨਾਲ ਬਲਿਹਾਰੇ ਜਾਂਦੇ ਹਨ।੨੪੧੩।

ਸ੍ਰੀ ਕ੍ਰਿਸ਼ਨ ਦੇ ਨੈਣਾਂ ਕਮਲ (ਵਰਗੇ) ਬਣੇ ਹੋਏ ਹਨ। (ਉਨ੍ਹਾਂ ਦੇ) ਮੂੰਹ ਦੀ ਚਮਕ ਸੂਰਜ ਦੀ ਜੋਤ ਵਾਂਗ ਪ੍ਰਕਾਸ਼ਿਤ ਹੈ। (ਇਸ ਲਈ ਉਸ ਦੇ ਕਮਲ ਵਰਗੇ ਨੈਣ) ਕਦੇ ਬੰਦ ਨਹੀਂ ਹੁੰਦੇ। ਉਨ੍ਹਾਂ ਨੂੰ ਵੇਖਣ ਲਈ (ਭਗਤ) ਜਨਾਂ ਦੇ ਨੈਣਾਂ ਦੀ ਪੁੱਤਲੀ ਸਦਾ ਲਗੀ ਰਹਿੰਦੀ ਹੈ। (ਇਸ ਦਾ) ਭਾਵ (ਕਵੀ ਦੇ ਮਨ ਵਿਚ ਇਸ ਤਰ੍ਹਾਂ) ਪੈਦਾ ਹੋਇਆ ਹੈ। ਮਾਨੋ ਪਰਾਗ (ਅਰਥਾਤ ਫੁਲਾਂ ਦੀ ਧੂੜ ਨੂੰ ਲੈਣ ਲਈ) ਕਮਲਾਂ ਉਪਰ ਕਰੋੜਾਂ ਭੌਰੇ ਮੋਹੇ ਫਿਰਦੇ ਹਨ।੨੪੧੪।

*ਇਥੇ ਸ੍ਰੀ ਦਸਮ ਸਿਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬ੍ਰਾਹਮਣ ਸੁਦਾਮਾ ਦੇ ਦਰਿਦ੍ਰ ਨੂੰ ਦੂਰ ਕਰ ਕੇ ਸੋਨੇ ਦੇ ਘਰ ਬਣਾ ਦਿੱਤੇ ਵਾਲੇ ਪ੍ਰਸੰਗ ਦੀ ਸਮਾਪਤੀ।*

## ਹੁਣ ਕਾਨ੍ਹ ਜੀ ਦੇ ਸੂਰਜ ਗ੍ਰਹਿਣ ਵਾਲੇ ਦਿਨ ਕੁਰਕਸ਼ੇਤ੍ਰ ਵਿਚ ਆਉਣ ਦੇ ਪ੍ਰਸੰਗ ਦਾ ਕਥਨ

*ਸਵੈਯਾ*

ਜਦੋਂ ਸੂਰਜ ਨੂੰ ਗ੍ਰਸਣ ਵਾਲਾ ਦਿਨ ਆ ਗਿਆ, ਤਾਂ ਜੋਤਸ਼ੀ ਨੇ ਇਸ ਤਰ੍ਹਾਂ ਕਹਿ ਕੇ ਸੁਣਾਇਆ। ਕ੍ਰਿਸ਼ਨ ਦੀ ਮਾਤਾ, ਵਿਮਾਤਾ ਅਤੇ ਭਰਾ ਨੇ ਕੁਰੁਕਸ਼ੇਤ੍ਰ ਨੂੰ ਚਲਣ ਦਾ ਮਨ ਬਣਾਇਆ। ਭਾਂਤ ਭਾਂਤ ਦੀ ਸੈਨਾ ਤਿਆਰ ਕਰ ਕੇ ਅਤੇ ਕ੍ਰਿਸ਼ਨ ਨੂੰ ਨਾਲ ਲੈ ਕੇ (ਉਨ੍ਹਾਂ ਦੇ) ਪਿਤਾ ਚਲ ਪਏ। ਜੋ ਕੋਈ ਉਸ ਦਾ ਅੰਤ ਪਾਉਣਾ ਚਾਹੁੰਦਾ ਹੈ, (ਤਾਂ) ਉਨ੍ਹਾਂ ਦਾ ਕੁਝ ਵੀ ਅੰਤ ਪਾਉਣ ਵਿਚ ਨਹੀਂ ਆਉਂਦਾ।੨੪੧੫।

ਇਧਰੋਂ ਸ੍ਰੀ ਕ੍ਰਿਸ਼ਨ (ਕੁਰੁਕਸ਼ੇਤ੍ਰ) ਆ ਗਏ ਅਤੇ ਉਧਰੋਂ ਨੰਦ ਆਦਿਕ ਸਾਰੇ ਹੀ ਉਥੇ ਆ ਗਏ। ਚੰਦ੍ਰਭਗਾ, ਬ੍ਰਿਸ਼ਭਾਨ-ਸੁਤਾ (ਰਾਧਾ) ਅਤੇ ਹੋਰ ਸਾਰੀਆਂ ਗੋਪੀਆਂ ਨੇ ਸ੍ਰੀ ਕ੍ਰਿਸ਼ਨ ਦੇ ਦਰਸ਼ਨ ਕੀਤੇ। (ਸਾਰੀਆਂ ਸ੍ਰੀ ਕ੍ਰਿਸ਼ਨ ਦੇ) ਰੂਪ ਨੂੰ ਵੇਖ ਕੇ ਹੈਰਾਨ ਹੋ ਕੇ ਝਕ ਗਈਆਂ। (ਉਨ੍ਹਾਂ ਤੋਂ) ਕੁਝ ਬੋਲਿਆ ਨਹੀਂ ਜਾਂਦਾ। ਨੰਦ ਅਤੇ ਜਸੋਧਾ ਪ੍ਰੇਮ ਵਧਾ ਕੇ ਕ੍ਰਿਸ਼ਨ ਜੀ ਦੀ ਛਾਤੀ ਨਾਲ ਲਗ ਗਏ।੨੪੧੬।

ਨੰਦ ਜਸੋਮਤਿ ਪ੍ਰੇਮ ਬਢਾਇ ਕੈ ਨੈਨਨ ਤੇ ਦੁਹੂ ਨੀਰ ਬਹਾਯੋ।
ਐਸੇ ਕਹਿਓ ਬ੍ਰਿਜ ਕਉ ਤੁਮ ਤਿਆਗਿ ਗਏ ਮਥੁਰਾ ਜੀਅ ਐਸੋ ਹੀ ਭਾਯੋ।
ਕਾ ਭਯੋ ਜੋ ਤੁਮ ਮਾਰਿ ਚੰਡੂਰ ਪ੍ਰਹਾਰਿ ਕੈ ਸੰਗਹਿ ਕੰਸਹਿ ਘਾਯੋ।
ਹਉ ਨਿਰਮੋਹ ਨਿਹਾਰ ਦਸਾ ਹਮਰੀ ਤੁਮਰੇ ਮਨ ਮੋਹ ਨ ਆਯੋ। ੨੪੧੮।

*ਜਸੋਧਾ ਬਾਚ ਕਾਨ੍ਹ ਜੂ ਸੋਂ*

*ਸਵੈਯਾ*

ਪ੍ਰੀਤਿ ਬਢਾਇ ਜਸੋਮਤਿ ਯੌ ਬ੍ਰਿਜ ਭੂਖਨ ਸੋ ਇਕ ਬੈਨ ਉਚਾਰੋ।
ਪਾਲ ਕੀਏ ਜਬ ਪੂਤ ਬਡੇ ਤੁਮ ਦੇਖਿਯੋ ਤਬੈ ਤੁਮ ਹੇਤ ਤੁਹਾਰੋ।
ਤੋ ਕਹ ਦੋਸ ਲਗਾਉ ਹਉ ਕਿਉ ਹਰਿ ਹੈ ਸਭ ਫੁਨਿ ਦੋਸ ਹਮਾਰੋ।
ਊਖਲ ਸੋ ਤੁਹਿ ਬਾਧ ਕੈ ਮਾਰਿਯੋ ਹੈ ਜਾਨਤ ਹੋ ਸੋਊ ਬੈਰ ਚਿਤਾਰੋ। ੨੪੧੮।

ਮਾਇ ਹ੍ਵੈ ਬਾਤ ਕਹੋ ਤੁਮ ਸੌ ਸੁ ਤੋ ਮੋ ਬਤੀਆ ਸੁਨਿ ਸਾਚ ਪਤੀਜੈ।
ਅਉਰਨ ਕੀ ਸਿਖ ਲੈ ਤਬ ਜਿਉ ਤੈਸੋ ਕਾਜ ਕਰੋ ਜਿਨਿ ਯੌ ਸੁਨਿ ਲੀਜੈ।
ਨੈਕ ਬਿਛੋਹ ਭਏ ਤੁਮਰੇ ਮਰੀਐ ਤੁਮਰੇ ਪਲ ਹੇਰਤ ਜੀਜੈ।
ਬਾਲ ਬਲਾਇ ਲਿਉ ਹਉ ਬਹੁਰੋ ਬ੍ਰਿਜ ਕੋ ਬ੍ਰਿਜ ਭੂਖਨ ਭੂਖਿਤ ਕੀਜੈ। ੨੪੧੯।

*ਦੋਹਰਾ*

ਨੰਦ ਜਸੋਦਹਿ ਕ੍ਰਿਸਨ ਮਿਲਿ ਅਤਿ ਚਿਤ ਮੈ ਸੁਖ ਪਾਇ।
ਸਭੈ ਗੋਪਿਕਾ ਜਹਿ ਹੁਤੀ ਤਹ ਹੀ ਪਹੁਚੇ ਜਾਇ। ੨੪੨੦।

*ਸਵੈਯਾ*

ਸ੍ਰੀ ਬ੍ਰਿਜਨਾਥਹ ਕੋ ਜਬ ਹੀ ਲਖਿ ਕੈ ਤਿਹ ਗ੍ਵਾਰਨਿ ਆਗਮ ਪਾਯੋ।
ਆਗੇ ਹੀ ਏਕ ਚਲੀ ਉਠ ਕੈ ਨਹਿ ਏਕਨ ਕੇ ਉਰਿ ਆਨੰਦ ਮਾਯੋ।
ਭੇਖ ਮਲੀਨ ਜੇ ਗੁਆਰਿ ਹੁਤੀ ਤਿਨ ਭੇਖ ਨਵੀਨ ਸਜੇ ਕਬਿ ਗਾਯੋ।
ਮਾਨਹੁ ਮ੍ਰਿਤਕ ਜਾਗ ਉਠਿਯੋ ਤਿਨ ਕੇ ਤਨ ਮੈ ਬਹੁਰੋ ਜੀਅ ਆਯੋ। ੨੪੨੧।

*ਗ੍ਵਾਰਿਨਿ ਬਾਚ*

*ਸਵੈਯਾ*

ਯੌ ਇਕ ਭਾਖਤ ਹੈ ਮੁਖ ਤੇ ਮਿਲਿ ਗ੍ਵਾਰਿਨਿ ਸ੍ਰੀ ਬ੍ਰਿਜਨਾਥ ਚਿਤੈ ਕੈ।
ਜਿਉ ਅਕ੍ਰੂਰ ਕੇ ਸੰਗ ਗਏ ਚੜਿ ਸ੍ਯੰਦਨ ਨਾਥ ਹੁਲਾਸ ਬਢੈ ਕੈ।
ਦੂਰ ਹੁਲਾਸ ਕੀਯੋ ਬ੍ਰਿਜ ਤੋ ਕਛੁ ਗੁਆਰਿਨ ਕੀ ਕਰੁਨਾ ਨਹਿ ਕੈ ਕੈ।
ਏਕ ਕਹੈ ਇਹ ਭਾਤਿ ਸਖੀ ਮੁਖ ਜੋਵਤ ਏਕ ਰਹੀ ਚੁਪ ਹ੍ਵੈ ਕੈ। ੨੪੨੨।

---

੧. ਕਈਆਂ ਪੁਰਾਤਨ ਲਿਖਤਾਂ ਵਿਚ ਇਹ ਉਕਤੀ ਨਹੀਂ ਹੈ



ਨੰਦ ਅਤੇ ਜਸੋਧਾ ਨੇ ਪ੍ਰੇਮ ਵਧਾ ਕੇ, ਦੋਹਾਂ ਨੇ ਨੈਣਾਂ ਵਿਚੋਂ ਹੰਝੂ ਵਗਾ ਦਿੱਤੇ, (ਫਿਰ) ਇਸ ਤਰ੍ਹਾਂ ਕਿਹਾ ਕਿ ਤੁਸੀਂ ਬ੍ਰਜ-ਭੂਮੀ ਨੂੰ ਛਡ ਕੇ ਮਥੁਰਾ ਚਲੇ ਗਏ, ਇਸ ਤਰ੍ਹਾਂ (ਤੁਹਾਡੇ) ਮਨ ਨੂੰ ਚੰਗਾ ਲਗਾ। ਕੀ ਹੋਇਆ ਜੇ ਤੁਸੀਂ ਚੰਡੂਰ ਨੂੰ ਕੰਸ ਦੇ ਸਮੇਤ ਮਾਰ ਕੇ ਨਸ਼ਟ ਕਰ ਦਿੱਤਾ। ਹੇ ਨਿਰਮੋਹੀ! ਸਾਡੀ ਹਾਲਤ ਵੇਖ ਕੇ ਵੀ ਤੇਰੇ ਮਨ ਵਿਚ ਮੋਹ (ਦੀ ਭਾਵਨਾ) ਪੈਦਾ ਨ ਹੋਈ।੨੪੧੮।

*ਜਸੋਧਾ ਨੇ ਕਾਨ੍ਹ ਜੀ ਪ੍ਰਤਿ ਕਿਹਾ--*

*ਸਵੈਯਾ*

ਪ੍ਰੇਮ ਵਧਾ ਕੇ ਜਸੋਧਾ ਨੇ ਕ੍ਰਿਸ਼ਨ ਨੂੰ ਇਸ ਤਰ੍ਹਾਂ ਇਕ ਬਚਨ ਕਿਹਾ--ਹੇ ਪੁੱਤਰ! ਤੁਹਾਨੂੰ ਪਾਲ ਕੇ ਜਦ ਵੱਡਾ ਕੀਤਾ, ਤਦ ਤੁਸੀਂ ਖ਼ੁਦ ਹੀ ਵੇਖ ਲਿਆ ਕਿ ਤੁਹਾਡੇ ਕੋਲ (ਸਾਡੇ ਲਈ ਕਿਤਨਾ) ਪਿਆਰ ਹੈ। ਹੇ ਸ੍ਰੀ ਕ੍ਰਿਸ਼ਨ! ਮੈਂ ਤੈਨੂੰ ਕਿਉਂ ਦੋਸ਼ ਲਗਾਵਾਂ, ਸਾਰਾ ਅਸਲੋਂ ਮੇਰਾ ਹੀ ਦੋਸ਼ ਹੈ। ਮੈਂ ਤੈਨੂੰ ਊਖਲ ਨਾਲ ਬੰਨ੍ਹ ਕੇ ਮਾਰਿਆ ਸੀ। ਮੈਂ ਜਾਣਦੀ ਹਾਂ, (ਤੂੰ) ਓਹੀ ਵੈਰ ਯਾਦ ਕੀਤਾ ਹੋਵੇਗਾ।੨੪੧੮।

(ਸ੍ਰੀ ਕ੍ਰਿਸ਼ਨ ਨੇ ਉੱਤਰ ਦਿੱਤਾ--) ਹੇ ਮਾਤਾ! ਮੈਂ ਤੈਨੂੰ ਗੱਲ ਕਹਾਂ। ਤੂੰ ਮੇਰੀ ਗੱਲ ਸੁਣ ਕੇ ਸਚ ਮੰਨ ਲਈਂ। (ਜਸੋਧਾ ਨੇ ਕਿਹਾ--) ਹੋਰਨਾਂ ਦੀ ਸਿਖਿਆ ਲੈ ਕੇ, ਤਦ (ਤੁਸੀਂ) ਅਜਿਹੇ ਕੰਮ ਕਰੋ ਜਿਨ੍ਹਾਂ ਨੂੰ ਅਸੀਂ ਸੁਣ ਸਕੀਏ। ਤੇਰੇ ਜ਼ਰਾ ਜਿੰਨੇ ਵਿਛੋੜੇ ਨਾਲ (ਅਸੀਂ) ਮਰਦੇ ਹਾਂ ਅਤੇ ਤੁਹਾਨੂੰ ਪਲ ਭਰ ਵੇਖ ਕੇ ਜੀਉਂਦੇ ਹਾਂ। ਹੇ ਬਾਲਕ! ਮੈਂ ਤੇਰੀਆਂ ਬਾਲਵਾਂ ਲੈਂਦੀ ਹਾਂ। ਹੇ ਬ੍ਰਜ-ਭੂਸ਼ਣ! ਤੁਸੀਂ ਫਿਰ ਆ ਕੇ ਬ੍ਰਜ ਨੂੰ (ਆਪਣੀ) ਮੌਜੂਦਗੀ ਨਾਲ ਸੁਸੱਜਿਤ ਕਰ ਦਿਓ।੨੪੧੯।

*ਦੋਹਰਾ*

ਨੰਦ ਅਤੇ ਜਸੋਧਾ ਨੇ ਕ੍ਰਿਸ਼ਨ ਨੂੰ ਮਿਲ ਕੇ ਚਿਤ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਸਾਰੀਆਂ ਗੋਪੀਆਂ ਜਿਥੇ ਟਿਕੀਆਂ ਹੋਈਆਂ ਸਨ, (ਸ੍ਰੀ ਕ੍ਰਿਸ਼ਨ) ਉਥੇ ਜਾ ਪਹੁੰਚੇ।੨੪੨੦।

*ਸਵੈਯਾ*

ਜਦ ਉਨ੍ਹਾਂ ਗੋਪੀਆਂ ਨੇ ਜਾਣਿਆ ਕਿ ਸ੍ਰੀ ਕ੍ਰਿਸ਼ਨ ਉਥੇ ਡੇਰੇ ਵਿਚ ਆਇਆ ਹੈ। ਕੋਈ ਇਕ ਉਠ ਕੇ ਅਗਵਾਨੀ ਲਈ ਚਲ ਪਈ ਅਤੇ ਇਕਨਾਂ ਦੇ ਹਿਰਦੇ ਵਿਚ ਆਨੰਦ ਸਮਾਉਂਦਾ ਨਹੀਂ ਸੀ। ਕਵੀ ਕਹਿੰਦੇ ਹਨ, ਜਿਹੜੀਆਂ ਗੋਪੀਆਂ ਮੈਲਾ ਵੇਸ ਕਰੀ ਫਿਰਦੀਆਂ ਸਨ, ਉਨ੍ਹਾਂ ਨੇ ਨਵੇਂ ਵੇਸ ਧਾਰਨ ਕਰ ਲਏ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਮੁਰਦਾ ਜਾਗ ਉਠਿਆ ਹੋਵੇ ਅਤੇ ਉਨ੍ਹਾਂ ਦੇ ਸ਼ਰੀਰ ਵਿਚ ਫਿਰ ਜਾਨ ਆ ਗਈ ਹੋਵੇ।੨੪੨੧।

*ਗੋਪੀਆਂ ਨੇ ਕਿਹਾ--*

*ਸਵੈਯਾ*

ਗੋਪੀਆਂ ਨੇ ਮਿਲ ਕੇ ਸ੍ਰੀ ਕ੍ਰਿਸ਼ਨ ਨੂੰ ਵੇਖਿਆ ਅਤੇ ਇਕ ਨੇ ਮੁਖ ਤੋਂ ਇਸ ਤਰ੍ਹਾਂ ਕਿਹਾ--ਹੇ ਨਾਥ! ਜਿਸ ਦਿਨ ਦੇ ਤੁਸੀਂ ਅਕਰੂਰ ਨਾਲ ਰਥ ਉਤੇ ਚੜ੍ਹ ਕੇ ਅਤੇ ਮਨ ਵਿਚ ਉਤਸਾਹ ਨੂੰ ਵਧਾ ਕੇ ਗਏ ਹੋ। (ਉਸ ਦਿਨ ਤੋਂ) ਬ੍ਰਜ-ਭੂਮੀ ਦਾ ਉਤਸਾਹ ਖ਼ਤਮ ਹੋ ਗਿਆ ਹੈ ਅਤੇ ਗੋਪੀਆਂ ਉਤੇ ਕੁਝ ਵੀ ਕਰੁਣਾ ਕਰ ਕੇ (ਸੁਖ ਸਾਂਦ) ਨਹੀਂ ਪੁੱਛੀ। ਇਕ ਸਖੀ ਨੇ ਤਾਂ ਇਸ ਤਰ੍ਹਾਂ ਕਹਿ ਦਿੱਤਾ ਅਤੇ ਇਕ ਮੁਖ ਵਲ ਵੇਖਦੀ ਹੋਈ ਚੁਪ ਕਰ ਰਹੀ।੨੪੨੨।

ਸ੍ਰੀ ਬ੍ਰਿਜਨਾਥ ਗਯੋ ਮਥੁਰਾ ਕਛੁ ਚਿਤ ਬਿਖੈ ਸਖੀ ਹੇਤ ਨ ਧਾਰਿਯੋ।
ਨੈਕ ਨ ਮੋਹ ਕੀਯੋ ਚਿਤ ਮੈ ਨਿਰਮੋਹ ਹੀ ਆਪਨ ਚਿਤ ਬਿਚਾਰਿਯੋ।
ਯੌ ਬ੍ਰਿਜ ਨਾਇਕ ਗ੍ਵਾਰਿ ਤਜੀ ਜਸੁ ਤਾ ਛਬਿ ਕੋ ਕਬਿ ਸ੍ਯਾਮ ਉਚਾਰਿਯੋ।
ਆਪੁਨੀ ਚਉਪਹਿ ਤੇ ਅਪੁਨੀ ਮਾਨੋ ਕੁੰਜਹਿ ਤਿਆਗ ਭੁਜੰਗ ਸਿਧਾਰਿਯੋ। ੨੪੨੩।

ਚੰਦ੍ਰਭਗਾ ਬ੍ਰਿਖਭਾਨੁ ਸੁਤਾ ਬ੍ਰਿਜ ਨਾਇਕ ਕਉ ਇਹ ਭਾਤਿ ਸੁਨਾਈ।
ਸ੍ਰੀ ਬ੍ਰਿਜ ਨਾਥ ਗਏ ਮਥੁਰਾ ਤਜਿ ਕੈ ਬ੍ਰਿਜ ਪ੍ਰੀਤਿ ਸਭੈ ਬਿਸਰਾਈ।
ਰਾਧਿਕਾ ਜਾ ਬਿਧਿ ਮਾਨ ਕੀਯੋ ਹਰਿ ਤੈਸੇ ਹੀ ਮਾਨ ਕੀਯੋ ਜੀਅ ਆਈ।
ਤਾ ਦਿਨ ਕੇ ਬਿਛੁਰੇ ਬਿਛੁਰੇ ਸੁ ਦਈ ਹਮ ਕਉ ਅਬ ਆਨਿ ਦਿਖਾਈ। ੨੪੨੪।

ਏਕ ਮਿਲੀ ਕਹਿ ਯੌ ਬਤੀਯਾ ਜੁ ਹੁਤੀ ਬ੍ਰਿਜ ਭੂਖਨ ਕਉ ਅਤਿ ਪਿਆਰੀ।
ਚੰਦ੍ਰਭਗਾ ਬ੍ਰਿਖਭਾਨੁ ਸੁਤਾ ਜੁ ਧਰੇ ਤਨ ਬੀਚ ਕੁਸੁੰਭਨ ਸਾਰੀ।
ਕੇਲ ਕਥਾ ਦਈ ਛੋਰਿ ਰਹੀ ਚਕਿ ਚਿਤ੍ਰਹ ਕੀ ਪੁਤਰੀ ਸੀ ਸਵਾਰੀ।
ਸ੍ਯਾਮ ਭਨੈ ਬ੍ਰਿਜ ਨਾਥ ਤਬੈ ਸਬ ਗ੍ਵਾਰਿਨ ਗਿਆਨ ਹੀ ਮੈ ਕਰਿ ਡਾਰੀ। ੨੪੨੫।

*ਬਿਸਨਪਦ ਧਨਾਸਰੀ*

ਸੁਨਿ ਪਾਈ ਬ੍ਰਿਜਬਾਲਾ ਮੋਹਨ ਆਏ ਹੈ ਕੁਰੁਖੇਤਿ।
ਦਰਸਨ ਦੇਖਿ ਸਭੈ ਦੁਖ ਬਿਸਰੇ ਬੇਦ ਕਹਤ ਜਿਹ ਨੇਤਿ।
ਤਨ ਮਨ ਅਟਕਿਓ ਚਰਨ ਕਵਲ ਸੋ ਧਨ ਨਿਵਛਾਵਰਿ ਦੇਤ।
ਕ੍ਰਿਸਨ ਇਕਾਤਿ ਕੀਯੋ ਤਿਹ ਹੀ ਛਿਨ ਕਹਿਯੋ ਗਿਆਨ ਸਿਖਿ ਲੇਹੁ।
ਮਿਲ ਬਿਛੁਰਨ ਦੋਊ ਇਹ ਜਗ ਮੈ ਮਿਥਿਆ ਤਨੁ ਅਸਨੇਹੁ। ੨੪੨੬।

*ਸਵੈਯਾ*

ਬ੍ਰਿਜ ਨਾਇਕ ਠਾਢਿ ਭਏ ਉਠ ਕੈ ਸਭ ਗੁਆਰਨਿ ਕਉ ਐਸੇ ਗਿਆਨ ਦ੍ਰਿੜਾਏ।
ਨੰਦ ਜਸੋਮਤਿ ਪੰਡੁ ਕੇ ਪੂਤਨ ਸੰਗਿ ਮਿਲੇ ਅਤਿ ਹੇਤੁ ਬਢਾਏ।
ਕੈਰਵ ਆਏ ਹੁਤੇ ਜਿਤਨੇ ਸਭ ਆਪਨੇ ਆਪਨੇ ਧਾਮਿ ਸਿਧਾਏ।
ਸ੍ਯਾਮ ਭਨੈ ਬਹੁਰੋ ਬ੍ਰਿਜਨਾਇਕ ਦੁਆਰਵਤੀ ਹੂ ਕੇ ਭੀਤਰ ਆਏ। ੨੪੨੭।

*ਦੋਹਰਾ*

ਜਗਿ ਤਹਾ ਕਰ ਕੈ ਚਲਿਯੋ ਸ੍ਯਾਮ ਭਨੈ ਬਸੁਦੇਵ।
ਜਿਹ ਕੋ ਸੁਤ ਚਉਦਹ ਭਵਨ ਸਭ ਦੇਵਨ ਕੋ ਭੇਵ। ੨੪੨੮।



ਹੇ ਸਖੀ! (ਜਦੋਂ ਦੇ) ਸ੍ਰੀ ਕ੍ਰਿਸ਼ਨ ਮਥੁਰਾ ਨੂੰ ਗਏ ਹਨ, (ਉਦੋਂ ਤੋਂ ਆਪਣੇ) ਚਿਤ ਵਿਚ ਕੋਈ ਹਿਤ ਨਹੀਂ ਧਰਿਆ। (ਇਸ ਨੇ) ਚਿਤ ਵਿਚ ਜ਼ਰਾ ਜਿੰਨਾ ਮੋਹ ਨਹੀਂ ਕੀਤਾ। (ਇਸ ਲਈ ਅਸੀਂ ਇਸ ਨੂੰ) ਆਪਣੇ ਚਿਤ ਵਿਚ ਨਿਰਮੋਹੀ ਵਿਚਾਰ ਲਿਆ। ਕਵੀ ਸ਼ਿਆਮ ਨੇ ਉਸ ਦ੍ਰਿਸ਼ ਦੀ ਉਪਮਾ ਇਸ ਤਰ੍ਹਾਂ ਕੀਤੀ ਕਿ ਸ੍ਰੀ ਕ੍ਰਿਸ਼ਨ ਨੇ ਗੋਪੀਆਂ ਨੂੰ ਇਸ ਤਰ੍ਹਾਂ ਛਡ ਦਿੱਤਾ, ਮਾਨੋ ਆਪਣੀ ਇੱਛਾ ਨਾਲ ਆਪਣੀ ਕੁੰਜ ਨੂੰ ਤਿਆਗ ਕੇ ਸੱਪ ਚਲਾ ਗਿਆ ਹੋਵੇ।੨੪੨੩।

ਚੰਦ੍ਰਭਗਾ ਅਤੇ ਰਾਧਾ ਨੇ ਕ੍ਰਿਸ਼ਨ ਨੂੰ ਇਸ ਤਰ੍ਹਾਂ (ਕਹਿ ਕੇ) ਸੁਣਾਇਆ। ਸ੍ਰੀ ਕ੍ਰਿਸ਼ਨ (ਸਾਨੂੰ) ਛਡ ਕੇ ਮਥੁਰਾ ਚਲੇ ਗਏ ਅਤੇ ਬ੍ਰਜ ਦੀ ਸਾਰੀ ਪ੍ਰੀਤ ਭੁਲਾ ਦਿੱਤੀ। ਜਿਸ ਤਰ੍ਹਾਂ ਰਾਧਾ ਨੇ 'ਮਾਣ' ਕੀਤਾ ਸੀ, ਉਸੇ ਤਰ੍ਹਾਂ ਕ੍ਰਿਸ਼ਨ ਨੇ 'ਮਾਣ' ਕੀਤਾ ਹੈ, (ਇਹੀ ਗੱਲ) ਮਨ ਵਿਚ ਆਈ ਹੈ। ਉਸ ਦਿਨ ਦੇ ਵਿਛੜੇ ਹੋਏ ਵਿਛੜੇ ਹੀ ਰਹੇ ਹੋ, ਹੁਣ ਸਾਨੂੰ ਆ ਕੇ ਦਿਖਾਈ ਦਿੱਤੀ ਹੈ।੨੪੨੪।

ਇਕ ਗੋਪੀ ਇਸ ਤਰ੍ਹਾਂ ਗੱਲ ਕਹਿ ਕੇ ਮਿਲੀ ਜੋ ਸ੍ਰੀ ਕ੍ਰਿਸ਼ਨ ਨੂੰ ਬਹੁਤ ਪਿਆਰੀ ਸੀ। ਚੰਦ੍ਰਭਗਾ ਅਤੇ ਰਾਧਾ ਜਿਨ੍ਹਾਂ ਨੇ ਸ਼ਰੀਰ ਉਤੇ ਕੁਸੁੰਭੇ ਰੰਗ ਦੀਆਂ ਸਾੜ੍ਹੀਆਂ ਪਾਈਆਂ ਹੋਈਆਂ ਸਨ; (ਉਨ੍ਹਾਂ ਨੇ) ਕ੍ਰੀੜਾ ਦੀ ਵਾਰਤਾ ਤਾਂ ਛਡ ਦਿੱਤੀ ਹੈ, (ਬਸ ਕ੍ਰਿਸ਼ਨ ਨੂੰ ਵੇਖ ਕੇ) ਡੌਰ ਭੌਰ ਹੋ ਰਹੀਆਂ ਹਨ ਅਤੇ ਚਿਤਰ ਦੀਆਂ ਪੁਤਲੀਆਂ ਵਾਂਗ ਲਗਦੀਆਂ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਉਸ ਵੇਲੇ ਸਾਰੀਆਂ ਗੋਪੀਆਂ ਨੂੰ ਗਿਆਨਮਈ ਕਰ ਦਿੱਤਾ।੨੪੨੫।

*ਬਿਸਨਪਦ ਧਨਾਸਰੀ*

ਬ੍ਰਜ ਦੀਆਂ ਬਾਲੜੀਆਂ (ਮੁਟਿਆਰਾਂ) ਨੇ (ਇਹ ਗੱਲ) ਸੁਣ ਲਈ ਕਿ ਸ੍ਰੀ ਕ੍ਰਿਸ਼ਨ ਕੁਰੁਕਸ਼ੇਤ੍ਰ ਆਏ ਹਨ। ਜਿਸ ਨੂੰ ਵੇਦ ਨੇ 'ਨੇਤਿ ਨੇਤਿ' ਕਿਹਾ ਹੈ, ਉਸ ਦੇ ਦਰਸ਼ਨ ਕਰ ਕੇ ਸਾਰੇ ਦੁਖ ਭੁਲ ਗਈਆਂ ਹਨ। ਉਸ ਦੇ ਚਰਨਾਂ ਕਮਲਾਂ ਨਾਲ ਤਨ ਅਤੇ ਮਨ ਅਟਕ ਗਿਆ ਹੈ ਅਤੇ ਉਸ ਉਤੋਂ ਧਨ ਨਿਛਾਵਰ ਕਰ ਦਿੱਤਾ ਹੈ। (ਉਨ੍ਹਾਂ ਨੂੰ) ਕ੍ਰਿਸ਼ਨ ਨੇ ਇਕਲਿਆਂ ਕਰ ਕੇ, ਉਸੇ ਵੇਲੇ ਕਿਹਾ ਕਿ ਗਿਆਨ ਸਿਖ ਲਵੋ। ਮਿਲਣਾ ਅਤੇ ਵਿਛੜਨਾ ਦੋਵੇਂ ਇਸ ਜਗਤ (ਦਾ ਚਲਨ ਹਨ) ਅਤੇ ਸ਼ਰੀਰ ਦਾ ਪ੍ਰੇਮ ਮਿਥਿਆ ਹੈ।੨੪੨੬।

*ਸਵੈਯਾ*

ਸਾਰੀਆਂ ਗੋਪੀਆਂ ਨੂੰ ਇਸ ਤਰ੍ਹਾਂ ਦਾ ਉਪਦੇਸ਼ ਦੇ ਕੇ ਸ੍ਰੀ ਕ੍ਰਿਸ਼ਨ ਉਠ ਕੇ ਖੜੋ ਗਏ। ਨੰਦ, ਜਸੋਧਾ, ਪੰਡੁ ਦੇ ਪੁੱਤਰਾਂ (ਅਰਥਾਤ ਪੰਜ ਪਾਂਡਵਾਂ) ਨਾਲ ਮਿਲ ਕੇ ਬਹੁਤ ਸਨੇਹ ਪ੍ਰਗਟਾਇਆ। ਜਿਤਨੇ ਵੀ ਕੌਰਵ ਉਥੇ ਆਏ ਹੋਏ ਸਨ, ਸਾਰੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ। (ਕਵੀ) ਸ਼ਿਆਮ ਕਹਿੰਦੇ ਹਨ, ਫਿਰ ਸ੍ਰੀ ਕ੍ਰਿਸ਼ਨ ਦੁਆਰਿਕਾ ਵਿਚ ਆ ਗਏ।੨੪੨੭।

*ਦੋਹਰਾ*

(ਕਵੀ) ਸ਼ਿਆਮ ਕਹਿੰਦੇ ਹਨ, ਬਸਦੇਵ ਉਥੇ ਯੱਗ ਕਰ ਕੇ (ਵਾਪਸ) ਚਲਿਆ ਹੈ ਜਿਸ ਦਾ ਪੁੱਤਰ ਚੌਦਾਂ ਲੋਕਾਂ ਦੇ ਸਾਰਿਆਂ ਦੇਵਤਿਆਂ ਦਾ ਦੇਵਤਾ ਹੈ।੨੪੨੮।

*ਚੌਪਈ*

ਚਲਿਯੋ ਸ੍ਯਾਮ ਜੁ ਪ੍ਰੇਮ ਬਢਾਈ। ਪੂਜਿਯੋ ਚਰਨ ਪਿਤਾ ਕੇ ਜਾਈ।
ਤਾਤ ਜਬੈ ਲਖਿ ਆਵਤ ਪਾਏ। ਤ੍ਰਿਭਵਨ ਕੇ ਕਰਤਾ ਠਹਰਾਏ। ੨੪੨੯।

ਬਹੁ ਬਿਧਿ ਹਰਿ ਕੀ ਉਸਤਤਿ ਕਰੀ। ਮੂਰਤਿ ਹਰਿ ਕੀ ਚਿਤ ਮੈ ਧਰੀ।
ਆਪਨੋ ਪ੍ਰਭੁ ਲਖਿ ਪੂਜਾ ਕੀਨੀ। ਸ੍ਰੀ ਜਦੁਬੀਰ ਜਾਨ ਸਭ ਲੀਨੀ। ੨੪੩੦।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕੁਰਖੇਤ੍ਰ ਬਿਖੈ ਜਗਿ ਕਰਕੈ ਗੁਪਿਨ ਕਉ ਗਿਆਨ ਦ੍ਰਿੜਾਇ ਦੁਆਰਵਤੀ ਜਾਤ ਭਏ ਧਿਆਇ ਸਮਾਪਤੰ।*

## ਅਥ ਦੇਵਕੀ ਕੇ ਛਠਹੀ ਪੁਤ੍ਰ ਬਲਿ ਲੋਕ ਤੇ ਲਿਆਇ ਦੇਨਿ ਕਥਨੰ

*ਸਵੈਯਾ*

ਸ੍ਰੀ ਬ੍ਰਿਜਨਾਇਕ ਪੈ ਤਬ ਹੀ ਕਬਿ ਸ੍ਯਾਮ ਕਹੈ ਚਲਿ ਦੇਵਕੀ ਆਈ।
ਚਉਦਹ ਲੋਕਨ ਕੇ ਕਰਤਾ ਤੁਮ ਸਤਿ ਇਹੈ ਮਨ ਮੈ ਠਹਰਾਈ।
ਹੋ ਮਧੁ ਕੀਟਭ ਕੇ ਕਰਤਾ ਬਧ ਐਸੇ ਕਰੀ ਹਰਿ ਜਾਨਿ ਬਡਾਈ।
ਪੁਤ੍ਰ ਜਿਤੇ ਹਮਰੈ ਹਨੇ ਕੰਸ ਸੋਊ ਹਮ ਕਉ ਤੁਮ ਦੇਹੁ ਮੰਗਾਈ। ੨੪੩੧।

ਆਨਿ ਦੀਏ ਬਲਿ ਲੋਕ ਤੇ ਬਾਲਕ ਮਾਇ ਕੇ ਬੈਨ ਜਬੈ ਸੁਨਿ ਪਾਏ।
ਦੇਵਕੀ ਬਾਲਕ ਜਾਨਿ ਤਿਨੈ ਕਬਿ ਸ੍ਯਾਮ ਕਹੈ ਉਠਿ ਕੰਠਿ ਲਗਾਏ।
ਜਨਮਨ ਕੀ ਸੁਧਿ ਭੀ ਤਿਨ ਕੇ ਹਮ ਬਾਮਨ ਹੈ ਇਹ ਬੈਨ ਸੁਨਾਏ।
ਮਾਤ ਪਿਤਾ ਹੂ ਕੇ ਦੇਖਤ ਹੀ ਤੇਊ ਬ੍ਰਹਮ ਕੇ ਲੋਕ ਕੀ ਓਰਿ ਸਿਧਾਏ। ੨੪੩੨।

## ਅਥ ਸੁਭਦ੍ਰਾ ਕੋ ਬ੍ਯਾਹ ਕਥਨੰ

*ਚੌਪਈ*

ਤੀਰਥ ਕਰਨ ਪਾਰਥ ਤਬ ਧਾਯੋ। ਦੁਆਰਵਤੀ ਜਦੁਪਤਿ ਦਰਸਾਯੋ।
ਅਉਰ ਸੁਭਦ੍ਰਾ ਰੂਪ ਨਿਹਾਰਿਯੋ। ਚਿਤ ਕੋ ਸੋਕ ਦੂਰਿ ਕਰਿ ਡਾਰਿਯੋ। ੨੪੩੩।

ਯਾ ਕੋ ਬਰੋ ਇਹੈ ਚਿਤ ਆਯੋ। ਉਹ ਕੋ ਉਤੈ ਚਿਤ ਲਲਚਾਯੋ।
ਜਦੁਪਤਿ ਬਾਤ ਸਭੈ ਇਹ ਜਾਨੀ। ਬਰਿਓ ਚਹਤ ਅਰਜੁਨ ਅਭਿਮਾਨੀ। ੨੪੩੪।

*ਦੋਹਰਾ*

ਪਾਰਥ ਨਿਕਟਿ ਬੁਲਾਇ ਕੈ ਕਹੀ ਕ੍ਰਿਸਨ ਸਮਝਾਇ।
ਤੁਮ ਸੁ ਸੁਭਦ੍ਰਾ ਕੋ ਹਰੋ ਹਉ ਨਹਿ ਲਰਿ ਹੋ ਆਇ। ੨੪੩੫।



*ਚੌਪਈ*

ਪ੍ਰੇਮ ਨੂੰ ਵਧਾ ਕੇ ਸ੍ਰੀ ਕ੍ਰਿਸ਼ਨ ਚਲ ਪਏ। ਜਾ ਕੇ ਪਿਤਾ ਦੇ ਚਰਨਾਂ ਦੀ ਪੂਜਾ ਕੀਤੀ। ਪਿਤਾ ਨੇ ਜਦੋਂ (ਉਨ੍ਹਾਂ ਨੂੰ) ਆਉਂਦਿਆਂ ਵੇਖਿਆ, (ਤਾਂ ਉਨ੍ਹਾਂ ਨੂੰ) ਤ੍ਰਿਭਵਨ ਦਾ ਕਰਤਾ ਮੰਨ ਲਿਆ।੨੪੨੯।

ਬਹੁਤ ਤਰ੍ਹਾਂ ਨਾਲ ਕ੍ਰਿਸ਼ਨ ਦੀ ਉਸਤਤ ਕੀਤੀ। ਸ੍ਰੀ ਕ੍ਰਿਸ਼ਨ ਦਾ ਸਰੂਪ ਚਿਤ ਵਿਚ ਟਿਕਾ ਲਿਆ। ਆਪਣਾ ਪ੍ਰਭੂ ਜਾਣ ਕੇ ਪੂਜਾ ਕੀਤੀ। ਸ੍ਰੀ ਕ੍ਰਿਸ਼ਨ ਨੇ (ਉਸ) ਸਾਰੀ (ਅਵਸਥਾ ਨੂੰ) ਜਾਣ ਲਿਆ। ੨੪੩੦।

*ਇਥੇ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਕੁਲਖੇਤ੍ਰ ਵਿਚ ਯੱਗ ਕਰ ਕੇ ਗੋਪੀਆਂ ਨੂੰ ਗਿਆਨ ਦ੍ਰਿੜ੍ਹਾਇਆ ਅਤੇ ਦੁਆਰਿਕਾ ਨੂੰ ਚਲੇ ਗਏ, ਅਧਿਆਇ ਦੀ ਸਮਾਪਤੀ।*

## ਹੁਣ ਦੇਵਕੀ ਦੇ ਛੇਆਂ ਪੁੱਤਰਾਂ ਨੂੰ ਬਲਿ ਲੋਕ ਤੋਂ ਲਿਆ ਦੇਣ ਦਾ ਕਥਨ

*ਸਵੈਯਾ*

ਕਵੀ ਸ਼ਿਆਮ ਕਹਿੰਦੇ ਹਨ, ਤਦੋਂ ਸ੍ਰੀ ਕ੍ਰਿਸ਼ਨ ਕੋਲ ਦੇਵਕੀ ਚਲ ਕੇ ਆਈ। (ਕਹਿਣ ਲਗੀ) ਮੈਂ ਮਨ ਵਿਚ ਯਕੀਨ ਕਰ ਲਿਆ ਹੈ ਕਿ ਤੁਸੀਂ ਚੌਦਾਂ ਲੋਕਾਂ ਦੇ ਕਰਤਾ ਹੋ। (ਤੁਸੀਂ ਹੀ) ਮਧੁ ਅਤੇ ਕੈਟਭ ਦਾ ਬਧ ਕਰਨ ਵਾਲੇ ਹੋ--(ਕ੍ਰਿਸ਼ਨ ਨੂੰ) ਪ੍ਰਭੂ ਜਾਣ ਕੇ ਇਸ ਤਰ੍ਹਾਂ ਵਡਿਆਈ ਕੀਤੀ। (ਅਤੇ ਕਿਹਾ--) ਜਿਤਨੇ ਮੇਰੇ ਪੁੱਤਰ ਕੰਸ ਨੇ ਮਾਰੇ ਹਨ, ਉਹ ਤੁਸੀਂ ਮੈਨੂੰ ਮੰਗਵਾ ਦਿਓ।੨੪੩੧।

ਜਦੋਂ ਮਾਤਾ ਦੇ ਬੋਲ ਸੁਣੇ ਤਾਂ ਬਲਿ-ਲੋਕ (ਪਾਤਾਲ) ਤੋਂ ਬਾਲਕ ਲਿਆ ਦਿੱਤੇ। ਕਵੀ ਸ਼ਿਆਮ ਕਹਿੰਦੇ ਹਨ, ਦੇਵਕੀ ਨੇ ਉਨ੍ਹਾਂ ਨੂੰ ਪੁੱਤਰ ਜਾਣ ਕੇ ਗਲ ਨਾਲ ਲਾ ਲਿਆ। (ਕ੍ਰਿਸ਼ਨ ਦੀ ਕ੍ਰਿਪਾ ਕਰ ਕੇ) ਉਨ੍ਹਾਂ ਨੂੰ (ਪਿਛਲੇ) ਜਨਮਾਂ ਦੀ ਯਾਦ ਆ ਗਈ ਅਤੇ ਉਨ੍ਹਾਂ ਨੇ ਬਚਨ ਸੁਣਾਏ ਕਿ ਅਸੀਂ ਬ੍ਰਾਹਮਣ ਹਾਂ। ਮਾਤਾ ਪਿਤਾ ਦੇ ਦੇਖਦਿਆਂ ਹੀ ਉਹ ਬ੍ਰਹਮਾ ਦੇ ਲੋਕ ਨੂੰ ਚਲੇ ਗਏ।੨੪੩੨।

## ਹੁਣ ਸੁਭਦ੍ਰਾ ਦੇ ਵਿਆਹ ਦਾ ਕਥਨ

*ਚੌਪਈ*

ਤਦ ਅਰਜਨ ਤੀਰਥ (ਯਾਤ੍ਰਾ) ਕਰਨ ਲਈ ਚਲ ਪਿਆ। ਦੁਆਰਿਕਾ ਵਿਚ ਸ੍ਰੀ ਕ੍ਰਿਸ਼ਨ ਦਾ ਦਰਸ਼ਨ ਕੀਤਾ ਅਤੇ ਸੁਭਦ੍ਰਾ ਦਾ ਰੂਪ ਵੇਖਿਆ। (ਉਸ ਉਤੇ ਮੋਹਿਤ ਹੋ ਕੇ) ਚਿਤ ਦਾ ਗਮ ਦੂਰ ਕਰ ਦਿੱਤਾ।੨੪੩੩।

'ਇਸ ਨਾਲ ਵਿਆਹ ਕਰ ਲਵਾਂ'--ਇਹ (ਵਿਚਾਰ ਉਸ ਦੇ) ਚਿਤ ਵਿਚ ਆ ਗਿਆ। ਉਧਰ ਉਸ (ਸੁਭਦ੍ਰਾ) ਦਾ ਚਿਤ ਵੀ (ਅਰਜਨ ਲਈ) ਲਲਚਾਇਆ। ਸ੍ਰੀ ਕ੍ਰਿਸ਼ਨ ਨੇ ਇਹ ਸਾਰੀ ਗੱਲ ਜਾਣ ਲਈ (ਕਿ) ਅਭਿਮਾਨੀ ਅਰਜਨ (ਸੁਭਦ੍ਰਾ) ਨੂੰ ਵਿਆਹੁਣਾ ਚਾਹੁੰਦਾ ਹੈ।੨੪੩੪।

*ਦੋਹਰਾ*

ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਕੋਲ ਬੁਲਾ ਕੇ ਸਾਰੀ ਗੱਲ ਸਮਝਾ ਦਿੱਤੀ (ਕਿ) ਤੂੰ ਸੁਭਦ੍ਰਾ ਦਾ ਹਰਣ ਕਰ ਲੈ, ਮੈਂ ਤੇਰੇ ਨਾਲ ਲੜਨ ਨਹੀਂ ਆਵਾਂਗਾ।੨੪੩੫।

*ਚੌਪਈ*

ਤਬ ਅਰਜੁਨ ਸੋਈ ਫੁਨਿ ਕਰਿਓ। ਪੂਜਨ ਜਾਤ ਸੁਭਦ੍ਰਾ ਹਰਿਓ।
ਜਾਦਵ ਸਭੈ ਕੋਪ ਤਬ ਭਰੇ। ਸ੍ਰੀ ਜਦੁਪਤਿ ਪੈ ਆਇ ਪੁਕਰੇ। ੨੪੩੬।

*ਸਵੈਯਾ*

ਸ੍ਰੀ ਬ੍ਰਿਜਰਾਜ ਤਬੈ ਤਿਨ ਸੋ ਕਬਿ ਸ੍ਯਾਮ ਕਹੈ ਇਹ ਭਾਤਿ ਸੁਨਾਈ।
ਬੀਰ ਬਡੇ ਤੁਮ ਹੂ ਹੋ ਕਹਾਵਤ ਜਾਇ ਮੰਡੋ ਤਿਹ ਸੰਗਿ ਲਰਾਈ।
ਪਾਰਥ ਸੋ ਰਨ ਮਾਡਨ ਕਾਜ ਚਲੇ ਤੁਮਰੀ ਮ੍ਰਿਤ ਹੀ ਨਿਜਕਾਈ।
ਕਿਉ ਨ ਚਲੋ ਤੁਮ ਮੈ ਤਬ ਤੈ ਤਜਿਓ ਆਹਵ ਸ੍ਯਾਮ ਇਹੈ ਠਹਿਰਾਈ। ੨੪੩੭।

*ਚੌਪਈ*

ਤਬ ਜੋਧਾ ਜਦੁਪਤਿ ਕੇ ਧਾਏ। ਪਾਰਥ ਕਉ ਏ ਬੈਨ ਸੁਨਾਏ।
ਸੁਨ ਰੇ ਅਰਜੁਨ ਤੋ ਤੇ ਡਰਿ ਹੈ। ਮਹਾ ਪਤਿਤ ਤੇਰੋ ਬਧਿ ਕਰਿ ਹੈ। ੨੪੩੮।

*ਦੋਹਰਾ*

ਪੰਡੁ ਪੁਤ੍ਰ ਜਾਨੀ ਇਹੈ ਮਾਰਤ ਜਾਦਵ ਮੋਰ।
ਜੀਅ ਆਤੁਰ ਹੋਇ ਸ੍ਯਾਮ ਕਹਿ ਚਲਿਯੋ ਦੁਆਰਕਾ ਓਰਿ। ੨੪੩੯।

*ਸਵੈਯਾ*

ਸੁਕ ਗਯੋ ਮੁਖ ਪਾਰਥ ਕੋ ਮੁਸਲੀਧਰਿ ਜੀਤ ਜਬੈ ਗ੍ਰਿਹਿ ਆਯੋ।
ਸ੍ਰੀ ਬ੍ਰਿਜਨਾਥ ਸਮੋਧ ਕੀਓ ਅਰੇ ਪਾਰਥ ਕਿਉ ਚਿਤ ਮੈ ਡਰ ਪਾਯੋ।
ਬ੍ਯਾਹ ਸੁਭਦ੍ਰਾ ਕੋ ਕੀਨ ਤਬੈ ਜਬ ਹੀ ਮੁਸਲੀਧਰਿ ਕਉ ਸਮਝਾਯੋ।
ਦਾਜ ਦਯੋ ਜਿਹ ਪਾਰ ਨ ਪਇਯਤ ਲੈ ਤਿਹ ਅਰਜੁਨ ਧਾਮਿ ਸਿਧਾਯੋ। ੨੪੪੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਪਾਰਥ ਸੁਭਦ੍ਰਾ ਕਉ ਹਰ ਕੇ ਬ੍ਯਾਹ ਕਰਿ ਲਯਾਵਤ ਭਏ ਧਿਆਇ ਸਮਾਪਤੰ।*

## ਅਥ ਮਿਥਲਾਪੁਰ ਰਾਜੇ ਅਰੁ ਬ੍ਰਾਹਮਨ ਕਾ ਪ੍ਰਸੰਗੁ ਅਰੁ ਭਸਮਾਂਗਦ ਦੈਤ ਕੋ ਛਲ ਕੇ ਮਾਰ ਰੁਦ੍ਰ ਕੌ ਛਡਾਵਤ ਭਏ

*ਦੋਹਰਾ*

ਮਿਥਲ ਦੇਸ ਕੋ ਭੂਪ ਇਕ ਅਤਿਹੁਲਾਸ ਤਿਹ ਨਾਮ।
ਜਦੁਪਤਿ ਕੀ ਪੂਜਾ ਕਰੈ ਨਿਸਿ ਦਿਨ ਆਠੋ ਜਾਮ। ੨੪੪੧।

ਮਤ ਕੇ ਦਿਜ ਇਕ ਥੋ ਤਹਾ ਬਿਨੁ ਹਰਿ ਨਾਮ ਨ ਲੇਇ।
ਜੋ ਹਰਿ ਕੀ ਬਾਤੈ ਕਰੈ ਤਾਹੀ ਮੈ ਚਿਤ ਦੇਇ। ੨੪੪੨।



*ਚੌਪਈ*

ਫਿਰ ਅਰਜਨ ਨੇ ਉਸੇ ਤਰ੍ਹਾਂ ਕੀਤਾ। ਪੂਜਾ ਨੂੰ ਜਾਂਦੀ ਹੋਈ ਸੁਭਦ੍ਰਾ ਨੂੰ ਹਰ ਲਿਆ। ਤਦ ਸਾਰੇ ਯਾਦਵ ਕ੍ਰੋਧ ਨਾਲ ਭਰ ਗਏ। (ਉਨ੍ਹਾਂ ਨੇ) ਸ੍ਰੀ ਕ੍ਰਿਸ਼ਨ ਕੋਲ ਆ ਕੇ ਪੁਕਾਰ ਕੀਤੀ।੨੪੩੬।

*ਸਵੈਯਾ*

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਉਨ੍ਹਾਂ ਨੂੰ ਉਸ ਵੇਲੇ ਇਸ ਤਰ੍ਹਾਂ (ਕਹਿ) ਸੁਣਾਇਆ। ਤੁਸੀਂ (ਆਪਣੇ ਆਪ ਨੂੰ) ਵੱਡੇ ਸੂਰਵੀਰ ਅਖਵਾਉਂਦੇ ਹੋ, ਜਾ ਕੇ ਉਸ ਨਾਲ ਲੜਾਈ ਕਰੋ। ਅਰਜਨ ਨਾਲ ਯੁੱਧ ਕਰਨ ਲਈ ਚਲੇ ਹੋ, (ਇੰਜ ਲਗਦਾ ਹੈ) ਤੁਹਾਡੀ ਮੌਤ ਨੇੜੇ ਆ ਗਈ ਹੈ। (ਕ੍ਰਿਸ਼ਨ ਨੇ ਕਿਹਾ ਕਿ) ਤੁਸੀਂ ਜਾ ਕੇ (ਯੁੱਧ) ਕਿਉਂ ਨਹੀਂ (ਕਰਦੇ) ਮੈਂ ਤਾਂ ਤਦ ਤੋਂ ਯੁੱਧ ਛਡ ਦਿੱਤਾ ਹੈ, ਇਹੀ ਮੇਰਾ ਪੱਕਾ ਫੈਸਲਾ ਹੈ।੨੪੩੭।

*ਚੌਪਈ*

ਤਦ ਸ੍ਰੀ ਕ੍ਰਿਸ਼ਨ ਦੇ ਯੋਧੇ ਭਜ ਤੁਰੇ। ਅਰਜਨ ਨੂੰ ਇਹ ਬੋਲ (ਕਹਿ) ਸੁਣਾਏ ਹੇ ਅਰਜਨ! ਸੁਣ, (ਹੁਣ ਤਕ ਅਸੀਂ) ਤੇਰੇ ਤੋਂ ਡਰਦੇ ਰਹੇ ਹਾਂ। ਹੇ ਮਹਾ ਪਾਪੀ! (ਅਜ ਅਸੀਂ) ਤੇਰਾ ਬਧ ਕਰਦੇ ਹਾਂ।੨੪੩੮।

*ਦੋਹਰਾ*

ਪੰਡੂ ਪੁੱਤਰ (ਅਰਜਨ) ਨੇ ਇਹ ਜਾਣ ਲਿਆ ਕਿ ਯਾਦਵ ਮੈਨੂੰ ਮਾਰ ਦੇਣਗੇ। (ਕਵੀ) ਸ਼ਿਆਮ ਕਹਿੰਦੇ ਹਨ, (ਇਸ ਲਈ) ਮਨ ਵਿਚ ਆਤੁਰ ਹੋ ਕੇ ਦੁਆਰਿਕਾ ਵਲ ਚਲ ਪਿਆ।੨੪੩੯।

*ਸਵੈਯਾ*

ਜਦੋਂ ਬਲਰਾਮ ਅਰਜਨ ਨੂੰ ਜਿਤ ਕੇ ਘਰ ਲੈ ਆਇਆ ਤਾਂ ਅਰਜਨ ਦਾ ਮੂੰਹ ਸੁਕ ਗਿਆ। ਸ੍ਰੀ ਕ੍ਰਿਸ਼ਨ ਨੇ ਉਸ ਨੂੰ ਸਮਝਾਇਆ--ਹੇ ਅਰਜਨ! (ਤੂੰ) ਚਿਤ ਵਿਚ ਕਿਉਂ ਡਰ ਗਿਆ ਹੈਂ। ਜਦ (ਸ੍ਰੀ ਕ੍ਰਿਸ਼ਨ ਨੇ) ਬਲਰਾਮ ਨੂੰ ਸਮਝਾ ਦਿੱਤਾ ਤਾਂ ਸੁਭਦ੍ਰਾ ਨਾਲ ਉਸ ਦਾ ਵਿਆਹ ਕਰ ਦਿੱਤਾ। ਇਤਨਾ ਦਾਜ ਦਿੱਤਾ ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ, ਜਿਸ ਨੂੰ ਲੈ ਕੇ ਅਰਜਨ (ਆਪਣੇ) ਘਰ ਨੂੰ ਚਲਾ ਗਿਆ।੨੪੪੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਵਿਚ ਅਰਜਨ ਸੁਭਦ੍ਰਾ ਨੂੰ ਹਰ ਕੇ ਅਤੇ ਵਿਆਹ ਕੇ ਲੈ ਆਇਆ, ਅਧਿਆਇ ਦੀ ਸਮਾਪਤੀ।*

## ਹੁਣ ਮਿਥਲਾਪੁਰ ਰਾਜੇ ਅਤੇ ਬ੍ਰਾਹਮਣ ਦਾ ਪ੍ਰਸੰਗ ਅਤੇ ਭਸਮਾਂਗਦ ਦੈਂਤ ਨੂੰ ਛਲ ਕੇ ਮਾਰਨਾ ਅਤੇ ਰੁਦ੍ਰ ਨੂੰ ਛੁੜਾਉਣਾ

*ਦੋਹਰਾ*

ਮਿਥਲਾ ਦੇਸ ਦਾ ਇਕ ਰਾਜਾ ਸੀ, ਜਿਸ ਦਾ ਨਾਂ 'ਅਤਿਹੁਲਾਸ' ਸੀ। (ਜੋ) ਰਾਤ ਦਿਨ ਅਠੇ ਪਹਿਰ ਸ੍ਰੀ ਕ੍ਰਿਸ਼ਨ ਦੀ ਪੂਜਾ ਕਰਦਾ ਸੀ। ੨੪੪੧।

ਇਕ ਮਤ ਦਾ ਬ੍ਰਾਹਮਣ ਉਥੇ ਸੀ, ਉਹ 'ਹਰਿ ਨਾਮ' ਤੋਂ ਬਿਨਾ (ਹੋਰ ਕਿਸੇ ਦਾ ਨਾਂ) ਨਹੀਂ ਲੈਂਦਾ ਸੀ। ਜੋ (ਕੋਈ) ਹਰਿ ਦੀ ਗੱਲ ਕਰਦਾ ਸੀ, ਉਸ ਨਾਲ ਹੀ ਚਿਤ ਜੋੜ ਦਿੰਦਾ ਸੀ। ੨੪੪੨।

*ਸਵੈਯਾ*

ਭੂਪਤਿ ਜਾਇ ਦਿਜੋਤਮ ਕੇ ਗ੍ਰਿਹਿ ਹੇਰਹਿ ਸ੍ਰੀ ਬ੍ਰਿਜਨਾਥ ਬਿਚਾਰੈ।
ਅਉਰ ਕਛੂ ਨਹਿ ਬਾਤ ਕਰੈ ਕਬਿ ਸ੍ਯਾਮ ਕਹੈ ਦੋਊ ਸਾਝ ਸਵਾਰੈ।
ਬਿਪ੍ਰ ਕਹੈ ਘਨਿ ਸ੍ਯਾਮ ਹੀ ਆਇ ਹੈ ਸ੍ਯਾਮ ਹੀ ਆਇ ਹੈ ਭੂਪ ਉਚਾਰੈ।
ਸ੍ਰੀ ਬ੍ਰਿਜ ਨਾਇਕ ਕੀ ਚਰਚਾ ਸੰਗ ਸਾਸ ਘਰੀ ਪੁਨਿ ਜਾਮਨ ਟਾਰੈ। ੨੪੪੩।

ਭੂਪ ਦਿਜੋਤਮ ਕੀ ਅਤਿ ਹੀ ਹਰਿ ਜੂ ਮਨ ਮੈ ਜਬ ਪ੍ਰੀਤਿ ਬਿਚਾਰੀ।
ਮੇਰੇ ਹੈ ਧਿਆਨ ਕੇ ਬੀਚ ਪਰੇ ਇਹ ਅਉਰ ਕਥਾ ਗ੍ਰਿਹ ਕੀ ਜੁ ਬਿਸਾਰੀ।
ਦਾਰੁਕ ਕਉ ਕਹਿ ਸ੍ਯੰਦਨ ਪੈ ਜੁ ਕਰੀ ਪ੍ਰਭ ਜੀ ਤਿਹ ਓਰਿ ਸਵਾਰੀ।
ਸਾਧਨ ਜਾਇ ਸਨਾਥ ਕਰੋ ਅਬ ਸ੍ਰੀ ਬ੍ਰਿਜਨਾਥ ਇਹੈ ਜੀਅ ਧਾਰੀ। ੨੪੪੪।

*ਚੌਪਈ*

ਤਬ ਜਦੁਪਤਿ ਦੁਇ ਰੂਪ ਬਨਾਯੋ। ਇਕ ਦਿਜ ਕੈ ਇਕ ਨ੍ਰਿਪ ਕੇ ਆਯੋ।
ਦਿਜ ਨ੍ਰਿਪ ਅਤਿ ਸੇਵਾ ਤਿਹ ਕਰੀ। ਚਿਤ ਕੀ ਸਭ ਚਿੰਤਾ ਪਰਹਰੀ। ੨੪੪੫।

*ਦੋਹਰਾ*

ਚਾਰ ਮਾਸ ਹਰਿ ਜੂ ਤਹਾ ਰਹੇ ਬਹੁਤੁ ਸੁਖ ਪਾਇ।
ਬਹੁਰੁ ਆਪੁਨੇ ਗ੍ਰਿਹ ਗਏ ਜਸ ਕੀ ਬੰਬ ਬਜਾਇ। ੨੪੪੬।

ਇਕ ਕਹਿ ਗੇ ਦਿਜ ਭੂਪ ਕਉ ਬ੍ਰਿਜ ਪਤਿ ਕਰਿ ਇਸ ਨੇਹੁ।
ਬੇਦ ਚਾਰਿ ਜਿਉ ਮੁਹਿ ਜਪੈ ਤਿਉ ਮੁਹਿ ਜਪੁ ਸੁਨਿ ਲੇਹੁ। ੨੪੪੭।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਕਾਨ੍ਹ ਜੂ ਰਾਜਾ ਤਥਾ ਦਿਜ ਕੋ ਦਰਸ਼ਨ ਦੇ ਕਰਿ ਗ੍ਰਿਹ ਕੋ ਜਾਤ ਭਏ ਧਿਆਇ ਸਮਾਪਤੰ।*[1]

## ਅਥ ਰਾਜਾ ਪਰੀਛਿਤ ਜੀ ਤਥਾ ਸੁਕਦੇਵ ਪਰਸਪਰ ਬਾਚ

*ਸਵੈਯਾ*

ਕਾ ਬਿਧਿ ਗਾਵਤ ਹੈ ਗੁਨ ਬੇਦ ਸੁਨੋ ਤੁਮ ਤੇ ਸੁਕ ਇਉ ਜੀਯ ਆਈ।
ਤਿਆਗਿ ਸਭੈ ਫੁਨਿ ਧਾਮ ਕੇ ਲਾਲਚ ਸ੍ਯਾਮ ਭਨੈ ਪ੍ਰਭ ਕੀ ਜਸਤਾਈ।
ਇਉ ਗੁਨ ਗਾਵਤ ਬੇਦ ਸੁਨੋ ਤੁਮ ਰੰਗ ਨ ਰੂਪ ਲਖਿਯੋ ਕਛੂ ਜਾਈ।
ਇਉ ਸੁਕ ਬੈਨ ਕਹੈ ਨ੍ਰਿਪ ਸੋ ਨ੍ਰਿਪ ਸਾਚ ਰਿਦੇ ਅਪੁਨੇ ਠਹਰਾਈ। ੨੪੪੮।

ਰੰਗ ਨ ਰੇਖ ਅਭੇਖ ਸਦਾ ਪ੍ਰਭ ਅੰਤ ਨ ਆਵਤ ਹੈ ਜੁ ਬਤਇਯੈ।
ਚਉਦਹੂ ਲੋਕਨ ਮੈ ਜਿਹ ਕੋ ਦਿਨਿ ਰੈਨਿ ਸਦਾ ਜਸੁ ਕੇਵਲ ਗਇਯੈ।

1. ਬਹੁਤੀਆਂ ਬੀੜਾਂ ਵਿਚ ਇਸ ਉਕਤੀ ਨੂੰ ਅਗਲੀ 'ਅਥ' ਉਕਤੀ ਨਾਲ ਰਲਗਡ ਕਰ ਦਿੱਤਾ ਗਿਆ ਹੈ



*ਸਵੈਯਾ*

(ਮਿਥਲਾ ਦਾ) ਰਾਜਾ ਉਸ ਸ੍ਰੇਸ਼ਠ ਬ੍ਰਾਹਮਣ ਦੇ ਘਰ ਜਾ ਕੇ ਸ੍ਰੀ ਕ੍ਰਿਸ਼ਨ ਦੇ ਦਰਸ਼ਨ ਦਾ ਹੀ ਵਿਚਾਰ ਕਰਦਾ। ਕਵੀ ਸ਼ਿਆਮ ਕਹਿੰਦੇ ਹਨ, ਉਹ ਦੋਵੇਂ ਸਵੇਰੇ ਅਤੇ ਸ਼ਾਮ ਹੋਰ ਕੋਈ ਗੱਲ ਨਹੀਂ ਕਰਦੇ ਸਨ। ਬ੍ਰਾਹਮਣ ਕਹਿੰਦਾ ਸੀ ਕਿ ਸ੍ਰੀ ਕ੍ਰਿਸ਼ਨ ਆਉਣਗੇ ਅਤੇ ਰਾਜਾ ਵੀ ਕਹਿੰਦਾ ਸੀ ਕਿ ਸ਼ਿਆਮ ਜੀ ਆਉਣਗੇ। ਸ੍ਰੀ ਕ੍ਰਿਸ਼ਨ ਬਾਰੇ ਚਰਚਾ ਨਾਲ ਹੀ ਸ੍ਵਾਸ, ਘੜੀਆਂ ਅਤੇ ਰਾਤਾਂ ਗੁਜ਼ਾਰਦੇ ਸਨ।੨੪੪੩।

ਉਤਮ ਬ੍ਰਾਹਮਣ ਅਤੇ ਰਾਜੇ ਦੀ ਅਤਿ ਅਧਿਕ ਪ੍ਰੀਤ ਬਾਰੇ ਸ੍ਰੀ ਕ੍ਰਿਸ਼ਨ ਨੇ ਮਨ ਵਿਚ ਵਿਚਾਰ ਕੀਤਾ। (ਇਹ ਦੋਵੇਂ) ਮੇਰੇ ਹੀ ਧਿਆਨ ਵਿਚ ਪਏ ਰਹਿੰਦੇ ਹਨ ਅਤੇ (ਇਨ੍ਹਾਂ ਨੇ) ਘਰ ਦੀ ਹੋਰ ਵਿਵਸਥਾ ਭੁਲਾ ਦਿੱਤੀ ਹੈ। ਰਥਵਾਨ ਨੂੰ ਕਹਿ ਕੇ ਅਤੇ ਰਥ ਉਤੇ ਸਵਾਰ ਹੋ ਕੇ, ਸ੍ਰੀ ਕ੍ਰਿਸ਼ਨ ਨੇ ਉਸ ਪਾਸੇ ਵਲ ਚਾਲੇ ਪਾ ਦਿੱਤੇ। 'ਹੁਣ ਉਨ੍ਹਾਂ ਸਾਧ ਪੁਰਸ਼ਾਂ ਨੂੰ ਸਨਾਥ ਕਰਾਂ'--ਸ੍ਰੀ ਕ੍ਰਿਸ਼ਨ ਨੇ ਇਹੀ ਮਨ ਵਿਚ ਧਾਰ ਲਈ।੨੪੪੪।

*ਚੌਪਈ*

ਤਦ ਸ੍ਰੀ ਕ੍ਰਿਸ਼ਨ ਨੇ ਦੋ ਰੂਪ ਧਾਰਨ ਕੀਤੇ। ਇਕ (ਰੂਪ) ਬ੍ਰਾਹਮਣ ਦੇ ਅਤੇ ਇਕ ਰਾਜੇ ਦੇ ਘਰ ਆਇਆ। ਰਾਜੇ ਅਤੇ ਬ੍ਰਾਹਮਣ ਨੇ (ਆਪਣੇ ਆਪਣੇ ਘਰ) ਉਸ ਦੀ ਸੇਵਾ ਕੀਤੀ। ਚਿਤ ਦੀ ਸਾਰੀ ਚਿੰਤਾ ਦੂਰ ਕਰ ਦਿੱਤੀ।੨੪੪੫।

*ਦੋਹਰਾ*

ਚਾਰ ਮਹੀਨਿਆਂ ਤਕ ਕ੍ਰਿਸ਼ਨ ਜੀ ਉਥੇ ਰਹੇ ਅਤੇ ਬਹੁਤ ਸੁਖ ਪਾਇਆ। ਫਿਰ ਯਸ਼ ਦਾ ਧੌਂਸਾ ਵਜਾ ਕੇ ਆਪਣੇ ਘਰ ਗਏ।੨੪੪੬।

ਇਸ ਪ੍ਰੇਮ ਕਾਰਨ ਸ੍ਰੀ ਕ੍ਰਿਸ਼ਨ ਰਾਜੇ ਅਤੇ ਬ੍ਰਾਹਮਣ ਨੂੰ ਇਕ (ਗੱਲ) ਕਹਿ ਗਏ (ਕਿ) ਜਿਵੇਂ ਮੈਨੂੰ ਚਾਰ ਵੇਦ ਜਪਦੇ ਹਨ, ਤਿਵੇਂ ਮੈਨੂੰ ਜਪੋ, (ਇਹ ਗੱਲ ਧਿਆਨ ਨਾਲ) ਸੁਣ ਲਵੋ।੨੪੪੭।

*ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਕ੍ਰਿਸ਼ਨ ਜੀ ਦਾ ਰਾਜਾ ਅਤੇ ਬ੍ਰਾਹਮਣ ਨੂੰ ਦਰਸ਼ਨ ਦੇ ਕੇ ਘਰ ਜਾਣਾ, ਅਧਿਆਇ ਦੀ ਸਮਾਪਤੀ।*

## ਹੁਣ ਸੁਕਦੇਵ ਅਤੇ ਰਾਜਾ ਪਰੀਕਸ਼ਿਤ ਦੀ ਆਪਸ ਵਿਚ ਗਲਬਾਤ

*ਸਵੈਯਾ*

(ਪ੍ਰਭੂ ਦੇ) ਗੁਣ ਵੇਦ ਕਿਸ ਰੀਤ ਨਾਲ ਗਾਉਂਦੇ ਹਨ--ਹੇ ਸ਼ੁਕਦੇਵ! ਤੇਰੇ ਕੋਲੋਂ (ਇਸ ਦਾ ਉੱਤਰ) ਸੁਣਾਂ, (ਇਹ ਵਿਚਾਰ ਮੇਰੇ) ਮਨ ਵਿਚ ਆਇਆ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਘਰ ਦੇ ਸਾਰੇ ਲਾਲਚ ਤਿਆਗ ਕੇ ਪ੍ਰਭੂ ਦੇ ਯਸ਼ ਦਾ ਵਰਣਨ ਕਰਨਾ ਚਾਹੀਦਾ ਹੈ। ਤੁਸੀਂ (ਧਿਆਨ ਪੂਰਵਕ) ਸੁਣੋ, ਵੇਦ ਇਸ ਤਰ੍ਹਾਂ ਗੁਣ ਗਾਉਂਦੇ ਹਨ ਕਿ (ਉਸ ਦਾ) ਰੰਗ, ਰੂਪ ਕੁਝ ਜਾਣਿਆ ਨਹੀਂ ਜਾ ਸਕਦਾ। ਇਸ ਤਰ੍ਹਾਂ ਦੇ ਬਚਨ ਸ਼ੁਕਦੇਵ ਨੇ ਰਾਜੇ ਨੂੰ ਕਹੇ। ਰਾਜੇ (ਨੇ ਸੁਣ ਕੇ) ਹਿਰਦੇ ਵਿਚ ਸਚ ਕਰ ਕੇ ਮੰਨ ਲਏ।੨੪੪੮।

(ਉਸ) ਪ੍ਰਭੂ ਦਾ ਰੰਗ-ਰੇਖ ਨਹੀਂ ਹੈ, ਸਦਾ ਅਭੇਖ ਹੀ ਹੈ, ਉਸ ਦਾ ਅੰਤ (ਹੱਥ) ਨਹੀਂ ਆਉਂਦਾ, ਜੇ ਦਸ ਸਕੀਏ। ਚੌਦਾਂ ਲੋਕਾਂ ਵਿਚ ਸਦਾ ਰਾਤ ਦਿਨ, ਕੇਵਲ ਜਿਸ ਦਾ

ਗਿਆਨ ਬਿਖੈ ਅਰੁ ਧਿਆਨ ਬਿਖੈ ਇਸਨਾਨ ਬਿਖੈ ਰਸ ਮੈ ਚਿਤ ਕਇਯੈ।
ਬੇਦ ਜਪੈ ਜਿਹ ਕੋ ਤਿਹ ਜਾਪ ਸਦਾ ਕਰੀਯੈ ਨ੍ਰਿਪ ਯੌ ਸੁਨਿ ਲਇਯੈ। ੨੪੪੯।

ਜਾਹਿ ਕੀ ਦੇਹ ਸਦਾ ਗੁਨ ਗਾਵਤ ਸ੍ਯਾਮ ਜੂ ਕੇ ਰਸ ਕੇ ਸੰਗ ਭੀਨੀ।
ਤਾਹਿ ਪਿਤਾ ਹਮਰੇ ਸੰਗ ਬਾਤ ਕਹੀ ਤਿਹ ਤੇ ਹਮ ਹੂ ਸੁਨਿ ਲੀਨੀ।
ਜਾਪ ਜਪੈ ਸਭ ਹੀ ਹਰਿ ਕੋ ਸੁ ਜਪੈ ਨਹਿ ਹੈ ਜਿਹ ਕੀ ਮਤਿ ਹੀਨੀ।
ਤਾਹਿ ਸਦਾ ਰੁਚਿ ਸੋ ਜਪੀਐ ਨ੍ਰਿਪ ਕੋ ਸੁਕਦੇਵ ਇਹੈ ਮਤਿ ਦੀਨੀ। ੨੪੫੦।

ਕਸਟ ਕੀਏ ਜੋ ਨ ਆਵਤ ਹੈ ਕਰਿ ਸੀਸ ਜਟਾ ਧਰੇ ਹਾਥਿ ਨ ਆਵੈ।
ਬਿਦਿਆ ਪੜੇ ਨ ਕੜੇ ਤਪ ਸੋ ਅਰੁ ਜੋ ਦ੍ਰਿਗ ਮੂੰਦ ਕੋਊ ਗੁਨ ਗਾਵੈ।
ਬੀਨ ਬਜਾਇ ਸੁ ਨ੍ਰਿਤ ਦਿਖਾਇ ਬਤਾਇ ਭਲੇ ਹਰਿ ਲੋਕ ਰਿਝਾਵੈ।
ਪ੍ਰੇਮ ਬਿਨਾ ਕਰ ਮੋ ਨਹੀ ਆਵਤ ਬ੍ਰਹਮ ਹੂ ਸੋ ਜਿਹ ਭੇਦ ਨ ਪਾਵੈ। ੨੪੫੧।

ਖੋਜ ਰਹੇ ਰਵਿ ਸੇ ਸਸਿ ਸੇ ਤਿਹ ਕੋ ਤਿਹ ਕੋ ਕਛੁ ਅੰਤ ਨ ਆਯੋ।
ਰੁਦ੍ਰ ਕੇ ਪਾਰ ਨ ਪਇਯਤ ਜਾਹਿ ਕੇ ਬੇਦ ਸਕੈ ਨਹਿ ਭੇਦ ਬਤਾਯੋ।
ਨਾਰਦ ਤੂੰਬਰ ਲੈ ਕਰਿ ਬੀਨ ਭਲੇ ਬਿਧਿ ਸੋ ਹਰਿ ਕੋ ਗੁਨ ਗਾਯੋ।
ਸ੍ਯਾਮ ਭਨੈ ਬਿਨੁ ਪ੍ਰੇਮ ਕੀਏ ਬ੍ਰਿਜ ਨਾਇਕ ਸੋ ਬ੍ਰਿਜ ਨਾਇਕ ਪਾਯੋ। ੨੪੫੨।

*ਦੋਹਰਾ*

ਜਬ ਨ੍ਰਿਪ ਸੋ ਸੁਕ ਯੌ ਕਹਿਯੋ ਤਬ ਨ੍ਰਿਪ ਸੁਕ ਕੇ ਸਾਥ।
ਹਰਿ ਜਨ ਦੁਖੀ ਸੁਖੀ ਸੁ ਸਿਵ ਰਹੈ ਸੁ ਕਹੁ ਮੁਹਿ ਗਾਥ। ੨੪੫੩।

*ਚੌਪਈ*

ਜਬ ਸੁਕ ਸੋ ਯਾ ਬਿਧ ਕਹਿਯੋ। ਦੀਬੋ ਤਬ ਸੁਕ ਉਤਰ ਚਹਿਯੋ।
ਇਹੈ ਜੁਧਿਸਟਰ ਕੈ ਜੀਅ ਆਯੋ। ਹਰਿ ਪੂਛਿਓ ਹਰਿ ਭੇਦ ਸੁਨਾਯੋ। ੨੪੫੪।

*ਸੁਕੋ ਬਾਚ*

*ਦੋਹਰਾ*

ਸੁਨਿ ਭੂਪਤਿ ਯਾ ਜਗਤ ਮੈ ਦੁਖੀ ਰਹਤ ਹਰਿ ਸੰਤ।
ਅੰਤਿ ਲਹਤ ਹੈ ਮੁਕਤਿ ਫਲ ਪਾਵਤ ਹੈ ਭਗਵੰਤ। ੨੪੫੫।



ਯਸ਼ ਗਾਇਆ ਜਾਂਦਾ ਹੈ। ਗਿਆਨ ਵਿਚ, ਧਿਆਨ ਵਿਚ ਅਤੇ ਇਸ਼ਨਾਨ ਵਿਚ ਅਤੇ ਪ੍ਰੇਮ (ਰਸ) ਵਿਚ ਜਿਸ ਨੂੰ ਯਾਦ ਕੀਤਾ ਜਾਂਦਾ ਹੈ। ਜਿਸ ਨੂੰ ਵੇਦ ਜਪਦੇ ਹਨ, ਉਸ ਦਾ ਸਦਾ ਜਾਪ ਕਰਨਾ ਚਾਹੀਦਾ ਹੈ--ਹੇ ਰਾਜਨ! ਇਸ ਤਰ੍ਹਾਂ ਸੁਣ ਲਵੋ।੨੪੪੯।

ਜਿਸ ਦੀ ਦੇਹ ਕ੍ਰਿਸ਼ਨ ਜੀ ਦੇ ਰਸ ਨਾਲ ਭਿਜੀ ਹੋਈ ਸਦਾ ਗੁਣ ਗਾਉਂਦੀ ਹੈ। ਉਸ ਨੇ ਮੇਰੇ ਪਿਤਾ ਨਾਲ ਗੱਲ ਕੀਤੀ ਸੀ, ਉਸ ਕੋਲੋਂ ਮੈਂ ਵੀ ਸੁਣ ਲਈ ਹੈ। ਸਾਰੇ ਹਰਿ (ਸ੍ਰੀ ਕਿਸ਼ਨ) ਦਾ ਜਾਪ ਜਪਦੇ ਹਨ। ਉਹੀ ਨਹੀਂ ਜਪਦਾ ਜਿਸ ਦੀ ਬੁੱਧੀ ਹੀਣੀ ਹੈ। ਉਸ ਨੂੰ ਸਦਾ ਰੁਚੀ ਪੂਰਵਕ ਜਪਣਾ ਚਾਹੀਦਾ ਹੈ--ਸ਼ੁਕਦੇਵ ਨੇ ਇਹੀ ਮਤ ਰਾਜੇ ਨੂੰ ਦਿੱਤੀ।੨੪੫੦।

ਜੋ ਕਸ਼ਟ ਕੀਤਿਆਂ (ਹੱਥ) ਨਹੀਂ ਆਉਂਦਾ ਅਤੇ ਸਿਰ ਉਤੇ ਜਟਾਵਾਂ ਧਰਨ ਨਾਲ ਵੀ ਵਸ ਵਿਚ ਨਹੀਂ ਹੁੰਦਾ। ਜੋ ਵਿਦਿਆ ਪੜ੍ਹਨ ਨਾਲ ਅਤੇ ਕਠੋਰ ਤਪ ਨਾਲ, ਅੱਖਾਂ ਮੀਟਣ ਨਾਲ ਅਤੇ ਗੁਣ ਗਾਉਣ ਨਾਲ (ਪ੍ਰਾਪਤ) ਨਹੀਂ (ਹੋਇਆ)। ਬੀਣਾ ਨੂੰ ਵਜਾ ਕੇ, ਨਾਚ ਵਿਖਾ ਕੇ ਅਤੇ ਚੰਗੇ (ਉਪਦੇਸ਼) ਦਸ ਕੇ (ਕੋਈ ਭਾਵੇਂ) ਹਰਿ-ਜਨਾਂ ਨੂੰ ਰਿਝਾ ਲਵੇ। (ਪਰ) ਪ੍ਰੇਮ ਤੋਂ ਬਿਨਾ ਬ੍ਰਹਮ ਹੱਥ ਵਿਚ ਨਹੀਂ ਆਉਂਦਾ, (ਕਿਉਂਕਿ) ਉਸ ਦੇ ਭੇਦ ਨੂੰ ਨਹੀਂ ਪਾਇਆ ਜਾ ਸਕਦਾ।੨੪੫੧।

ਸੂਰਜ ਵਰਗੇ, ਚੰਦ੍ਰਮਾ ਜਿਹੇ ਖੋਜ ਰਹੇ ਹਨ, (ਪਰ) ਉਨ੍ਹਾਂ ਨੂੰ ਉਸ ਦਾ ਕੁਝ ਅੰਤ (ਪ੍ਰਾਪਤ) ਨਹੀਂ ਹੋਇਆ। (ਜਿਸ ਦਾ ) ਰੁਦ੍ਰ ਤੋਂ ਵੀ ਪਾਰ ਨਹੀਂ ਪਾਇਆ ਜਾ ਸਕਿਆ ਅਤੇ ਜਿਸ ਦੇ ਭੇਦ ਨੂੰ ਵੇਦ ਵੀ ਨਹੀਂ ਦਸ ਸਕੇ। ਨਾਰਦ ਨੇ ਹੱਥ ਵਿਚ ਤੂੰਬਾ ਅਤੇ ਬੀਣਾ ਲੈ ਕੇ ਚੰਗੀ ਤਰ੍ਹਾਂ ਹਰਿ ਦੇ ਗੁਣ ਗਾਏ ਹਨ। (ਕਵੀ) ਸ਼ਿਆਮ ਕਹਿੰਦੇ ਹਨ, ਕਿ ਬਿਨਾ ਪ੍ਰੇਮ ਕੀਤਿਆਂ ਕ੍ਰਿਸ਼ਨ ਵਰਗਿਆਂ ਨੇ ਵੀ ਕ੍ਰਿਸ਼ਨ (ਪ੍ਰਭੂ) ਨੂੰ ਨਹੀਂ ਪਾਇਆ।੨੪੫੨।

*ਦੋਹਰਾ*

ਜਦ ਸ਼ੁਕਦੇਵ ਨੇ ਰਾਜੇ ਨੂੰ ਇਸ ਤਰ੍ਹਾਂ ਕਿਹਾ, ਤਦ ਰਾਜੇ ਨੇ ਸ਼ੁਕਦੇਵ ਪਾਸ (ਬੇਨਤੀ ਕੀਤੀ--) 'ਹਰਿਜਨ' (ਇਸ ਸੰਸਾਰ ਵਿਚ) ਦੁਖੀ ਰਹਿੰਦੇ ਹਨ ਅਤੇ ਸ਼ਿਵ (ਭਗਤ) ਸੁਖੀ ਰਹਿੰਦੇ ਹਨ, ਮੈਨੂੰ ਇਹ ਗਾਥਾ ਦਸੋ।੨੪੫੩।

*ਚੌਪਈ*

ਜਦ ਸ਼ੁਕਦੇਵ ਨੂੰ (ਰਾਜੇ ਨੇ) ਇਸ ਤਰ੍ਹਾਂ ਕਿਹਾ। ਤਦ ਸ਼ੁਕਦੇਵ ਨੇ ਉੱਤਰ ਦੇਣਾ ਚਾਹਿਆ। ਇਹੀ (ਪ੍ਰਸ਼ਨ) ਯੁਧਿਸ਼ਠਰ ਦੇ ਮਨ ਵਿਚ ਵੀ ਆਇਆ ਸੀ। (ਉਸ ਨੇ) ਸ੍ਰੀ ਕ੍ਰਿਸ਼ਨ ਪਾਸੋ ਪੁਛਿਆ ਸੀ ਅਤੇ ਸ੍ਰੀ ਕ੍ਰਿਸ਼ਨ ਨੇ (ਸਾਰਾ) ਭੇਦ ਸੁਣਾਇਆ ਸੀ।੨੪੫੪।

*ਸ਼ੁਕਦੇਵ ਨੇ ਕਿਹਾ--*

*ਦੋਹਰਾ*

ਹੇ ਰਾਜਨ! ਸੁਣੋ, ਇਸ ਜਗਤ ਵਿਚ ਹਰਿ ਦੇ ਸੰਤ (ਹਰਿ-ਜਨ) ਸਦਾ ਦੁਖੀ ਰਹਿੰਦੇ ਹਨ। (ਪਰ) ਅੰਤ ਨੂੰ ਮੁਕਤੀ ਰੂਪ ਫਲ ਹਾਸਲ ਕਰਦੇ ਹਨ ਅਤੇ ਭਗਵਾਨ ਨੂੰ ਪ੍ਰਾਪਤ ਕਰ ਲੈਂਦੇ ਹਨ।੨੪੫੫।

*ਸੋਰਠਾ*

ਰੁਦ੍ਰ ਭਗਤ ਜਗ ਮਾਹਿ ਸੁਖ ਕੇ ਦਿਵਸ ਸਦਾ ਭਰੈ।
ਮਰੈ ਫਿਰਿ ਆਵਹਿ ਜਾਹਿ ਫਲੁ ਕਛੂ ਲਹੈ ਨ ਮੁਕਤਿ ਕੋ। ੨੪੫੬।

*ਸਵੈਯਾ*

ਸੁਨ ਲੈ ਭਸਮਾਗਦ ਦੈਤ ਹੁਤੋ ਤਿਹ ਨਾਰਦ ਤੇ ਜਬ ਹੀ ਸੁਨਿ ਪਾਯੋ।
ਰੁਦ੍ਰ ਕੀ ਸੇਵ ਕਰੀ ਰੁਚਿ ਸੋ ਬਹੁਤੇ ਦਿਨ ਰੁਦ੍ਰਹਿ ਕੋ ਰਿਝਵਾਯੋ।
ਆਪਨੇ ਮਾਸਹਿ ਕਾਟਿ ਕੈ ਆਗ ਮੈ ਹੋਮ ਕਰਿਯੋ ਨ ਰਤੀ ਕੁ ਡਰਾਯੋ।
ਹਾਥ ਧਰੋ ਜਿਹ ਕੇ ਸਿਰ ਪੈ ਤਿਹ ਛਾਰ ਉਡੈ ਸੁ ਇਹੈ ਬਰੁ ਪਾਯੋ। ੨੪੫੭।

ਹਾਥ ਧਰੋ ਜਿਹ ਕੈ ਸਿਰ ਪੈ ਤਿਹ ਛਾਰ ਉਡੈ ਜਬ ਹੀ ਬਰੁ ਪਾਯੋ।
ਰੁਦ੍ਰ ਹੀ ਕਉ ਪ੍ਰਥਮੈ ਹਤਿ ਕੈ ਜੜ ਚਾਹਤ ਤਿਉ ਤਿਹ ਤ੍ਰੀਅ ਛਿਨਾਯੋ।
ਰੁਦ੍ਰ ਭਜਿਯੋ ਤਬ ਆਏ ਹੈ ਸ੍ਯਾਮ ਜੂ ਆਇ ਕੈ ਸੋ ਛਲ ਸੋ ਜਰਵਾਯੋ।
ਭੂਪ ਕਹੋ ਬਡੋ ਸੋ ਤੁਮ ਹੀ ਕਿ ਬਡੋ ਹਰ ਹੈ ਜਿਹ ਤਾਹਿ ਬਚਾਯੋ। ੨੪੫੮।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਭਸਮਾਗਦ ਦੈਤ ਬਧਹ ਧਿਆਇ ਸਮਾਪਤੰ।*

## ਅਥ ਭ੍ਰਿਗਲਤਾ ਕੋ ਪ੍ਰਸੰਗ ਕਥਨੰ

*ਸਵੈਯਾ*

ਬੈਠੇ ਹੁਤੇ ਰਿਖਿ ਸਾਤ ਤਹਾ ਇਕਠੇ ਤਿਨ ਕੇ ਜੀਅ ਮੈ ਅਸ ਆਯੋ।
ਰੁਦ੍ਰ ਭਲੋ ਬ੍ਰਹਮਾ ਕਿਧੋ ਬਿਸਨੁ ਜੁ ਪੈ ਪ੍ਰਿਥਮੈ ਜਿਹ ਕੋ ਠਹਰਾਯੋ।
ਤੀਨੋ ਅਨੰਤ ਹੈ ਅੰਤਿ ਕਛੂ ਨਹਿ ਹੈ ਇਨ ਕੋ ਕਿਨ ਹੂ ਨਹੀ ਪਾਯੋ।
ਭੇਦ ਲਹੋ ਇਨ ਕੋ ਤਿਨ ਮੈ ਭ੍ਰਿਗ ਬੈਠੋ ਹੁਤੋ ਸੋਊ ਦੇਖਨ ਧਾਯੋ। ੨੪੫੯।

ਰੁਦ੍ਰ ਕੇ ਧਾਮ ਗਯੋ ਕਹਿਓ ਤੁਮ ਜੀਵ ਹਨੋ ਤਿਹ ਸੂਲ ਸੰਭਾਰਿਯੋ।
ਗਯੋ ਚਤੁਰਾਨਨ ਕੇ ਚਲਿ ਕੈ ਇਹ ਬੇਦ ਰਰੈ ਇਹ ਜਾਨ ਨ ਪਾਰਿਯੋ।
ਬਿਸਨ ਕੇ ਲੋਕ ਗਯੋ ਸੁਖ ਸੋਵਤ ਕੋਪ ਭਰਿਯੋ ਰਿਖਿ ਲਾਤਹਿ ਮਾਰਿਯੋ।
ਕੋਪ ਕੀਯੋ ਨ ਗਹੇ ਰਿਖਿ ਪਾ ਇਹ ਸ੍ਰੀ ਪਤਿ ਸ੍ਰੀ ਬ੍ਰਿਜਨਾਥ ਬਿਚਾਰਿਯੋ। ੨੪੬੦।



*ਸੋਰਠਾ*

ਰੁਦ੍ਰ ਦੇ ਭਗਤ ਸੰਸਾਰ ਵਿਚ ਸਦਾ ਸੁਖ ਦੇ ਦਿਨ ਭੋਗਦੇ ਹਨ। (ਪਰ ਉਹ) ਮਰਦੇ ਹਨ, ਫਿਰ ਆਉਂਦੇ ਜਾਂਦੇ ਹਨ ਅਤੇ ਮੁਕਤ ਰੂਪ ਫਲ ਕਦੇ ਵੀ ਨਹੀਂ ਲੈ ਸਕਦੇ।੨੪੫੬।

*ਸਵੈਯਾ*

(ਹੇ ਰਾਜਨ!) ਸੁਣੋ, ਇਕ ਭਸਮਾਂਗਦ ਦੈਂਤ ਹੁੰਦਾ ਸੀ, ਉਸ ਨੇ ਜਦੋਂ ਨਾਰਦ ਤੋਂ ਇਹ ਸੁਣ ਲਿਆ। (ਤਾਂ ਉਸ ਨੇ) ਬਹੁਤ ਦਿਨਾਂ ਤਕ ਰੁਦ੍ਰ ਦੀ ਰੁਚੀ ਪੂਰਵਕ ਸੇਵਾ ਕੀਤੀ ਅਤੇ ਉਸ ਨੂੰ ਪ੍ਰਸੰਨ ਕਰ ਲਿਆ। (ਉਸ ਨੇ) ਆਪਣਾ ਮਾਸ ਕਟ ਕਟ ਕੇ ਅਗਨੀ ਵਿਚ ਹੋਮ ਕਰ ਦਿੱਤਾ ਅਤੇ ਰਤੀ ਜਿੰਨਾ ਵੀ ਨ ਡਰਿਆ। '(ਮੈਂ) ਜਿਸ ਦੇ ਸਿਰ ਉਪਰ ਹੱਥ ਧਰਾਂ, ਉਹ ਸੁਆਹ ਹੋ ਕੇ ਉਡ ਜਾਵੇ'-- ਉਸ ਨੇ ਇਹ ਵਰ ਪ੍ਰਾਪਤ ਕਰ ਲਿਆ।੨੪੫੭।

'ਜਿਸ ਦੇ ਸਿਰ ਉਤੇ ਹੱਥ ਧਰਾਂ, ਉਹ ਸੁਆਹ ਹੋ ਕੇ ਉਡ ਜਾਵੇ', ਜਦ ਉਸ ਨੇ (ਇਹ) ਵਰ ਪ੍ਰਾਪਤ ਕਰ ਲਿਆ। (ਤਦ) ਉਸ ਮੂਰਖ ਨੇ ਪਹਿਲਾਂ ਰੁਦ੍ਰ ਨੂੰ ਹੀ ਮਾਰ ਕੇ ਉਸ ਦੀ ਇਸਤਰੀ ਨੂੰ ਹਥਿਆਉਣਾ ਚਾਹਿਆ। ਰੁਦ੍ਰ ਭਜ ਚਲਿਆ। ਤਦ ਕ੍ਰਿਸ਼ਨ ਜੀ ਆ ਗਏ ਅਤੇ ਛਲ ਪੂਰਵਕ ਉਸ ਨੂੰ ਸੜਵਾ ਦਿੱਤਾ। ਹੇ ਰਾਜਨ! ਹੁਣ ਤੁਸੀਂ ਹੀ ਦਸੋ, ਉਹ (ਰੁਦ੍ਰ) ਵੱਡਾ ਹੈ ਜਾਂ ਕ੍ਰਿਸ਼ਨ ਵੱਡਾ ਹੈ ਜਿਸ ਨੇ ਉਸ ਨੂੰ ਸੜਨ ਤੋਂ ਬਚਾ ਲਿਆ ਹੈ।੨੪੫੮।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਭਸਮਾਂਗਦ ਦੈਂਤ ਦੇ ਬਧ ਦੇ ਪ੍ਰਸੰਗ ਦੀ ਸਮਾਪਤੀ।*

## ਹੁਣ ਭ੍ਰਿਗਲਤਾ ਦੇ ਪ੍ਰਸੰਗ ਦਾ ਕਥਨ

*ਸਵੈਯਾ*

ਉਥੇ ਸੱਤ ਰਿਸ਼ੀ ਇਕੱਠੇ ਬੈਠੇ ਸਨ, ਉਨ੍ਹਾਂ ਦੇ ਮਨ ਵਿਚ ਇਸ ਤਰ੍ਹਾਂ ਆਇਆ ਕਿ ਰੁਦ੍ਰ ਚੰਗਾ ਹੈ, ਜਾਂ ਬ੍ਰਹਮਾ ਜਾਂ ਵਿਸ਼ਣੂ, ਜਿਸ ਨੂੰ ਪਹਿਲਾਂ ਮੰਨਿਆ ਜਾਵੇ। ਤਿੰਨੋ ਅਨੰਤ ਹਨ, (ਇਨ੍ਹਾਂ ਦਾ) ਕੁਝ ਅੰਤ ਨਹੀਂ ਹੈ ਅਤੇ ਨ ਹੀ ਕਿਸੇ ਨੇ (ਇਨ੍ਹਾਂ ਨੂੰ) ਪਾਇਆ ਹੈ। ਉਨ੍ਹਾਂ ਵਿਚ (ਇਕ) ਭ੍ਰਿਗੁ (ਨਾਂ ਦਾ ਰਿਸ਼ੀ) ਬੈਠਾ ਹੋਇਆ ਸੀ। (ਉਸ ਨੇ ਦਾਵਾ ਕੀਤਾ ਕਿ ਮੈਂ) ਇਨ੍ਹਾਂ ਦਾ ਭੇਦ ਪਾ ਲਵਾਂਗਾ। (ਇਸ ਲਈ ਇਨ੍ਹਾਂ ਨੂੰ) ਵੇਖਣ ਲਈ ਉਹ ਤੁਰ ਪਿਆ।੨੪੫੯।

(ਪਹਿਲਾਂ) ਰੁਦ੍ਰ ਦੇ ਘਰ ਗਿਆ (ਅਤੇ ਉਸ ਨੂੰ) ਕਿਹਾ--ਤੁਸੀਂ ਜੀਵਾਂ ਨੂੰ ਮਾਰਦੇ ਹੋ। (ਇਸ ਗੱਲ ਤੇ ਵਿਗੜ ਕੇ) ਰੁਦ੍ਰ ਨੇ ਤ੍ਰਿਸ਼ੂਲ ਸੰਭਾਲ ਲਿਆ (ਅਤੇ ਮਾਰਨ ਲਈ ਦੌੜਿਆ)। (ਭ੍ਰਿਗੂ) ਚਲ ਕੇ ਬ੍ਰਹਮਾ (ਦੇ ਘਰ) ਗਿਆ (ਅਤੇ ਕਿਹਾ--) ਇਹ ਵੇਦ ਪੜ੍ਹਦਾ ਹੈ, ਪਰ ਇਨ੍ਹਾਂ ਦਾ (ਭੇਦ) ਨਹੀਂ ਜਾਣਿਆ। (ਬ੍ਰਹਮਾ ਦੇ ਔਖੇ ਹੋ ਜਾਣ ਤੋਂ ਬਾਦ ਉਹ) ਵਿਸ਼ਣੂ ਦੇ ਲੋਕ ਵਿਚ ਗਿਆ। (ਉਹ) ਸੁਖ ਪੂਰਵਕ ਸੁਤਾ ਪਿਆ ਸੀ। ਰਿਸ਼ੀ ਨੇ ਕ੍ਰੋਧਿਤ ਹੋ ਕੇ (ਉਸ ਨੂੰ) ਲਤ ਮਾਰੀ। (ਵਿਸ਼ਣੂ ਨੇ) ਕ੍ਰੋਧ ਨ ਕੀਤਾ, (ਸਗੋਂ) ਰਿਸ਼ੀ ਦੇ ਪੈਰਾਂ ਨੂੰ ਫੜ ਲਿਆ (ਅਤੇ ਅਵਗਿਆ ਦੀ ਮਾਫ਼ੀ ਮੰਗੀ)। ਉਸ ਵਿਸ਼ਣੂ ਨੂੰ ਹੀ ਕ੍ਰਿਸ਼ਨ ਵਿਚਾਰਿਆ ਗਿਆ ਹੈ।੨੪੬੦।

*ਬਿਸਨੁ ਜੁ ਬਾਚ ਭ੍ਰਿਗੁ ਸੋ*

*ਸਵੈਯਾ*

ਪਾਇ ਕੋ ਘਾਇ ਰਹਿਓ ਸਹਿ ਕੈ ਹਸ ਕੈ ਦਿਜ ਸੋ ਇਹ ਭਾਤਿ ਉਚਾਰੋ।
ਬਜ੍ਰ ਸਮਾਨ ਹ੍ਰਿਦੈ ਹਮਰੋ ਲਗਿ ਪਾਇ ਦੁਖਿਓ ਹ੍ਵੈ ਹੈ ਤੁਹਿ ਮਾਰੋ।
ਮਾਗਤਿ ਹਉ ਇਕ ਜੋ ਤੁਮ ਦੇਹੁ ਜੁ ਪੈ ਛਿਮ ਕੈ ਅਪਰਾਧ ਹਮਾਰੋ।
ਜੇਤਕ ਰੂਪ ਧਰੋ ਜਗ ਹਉ ਤੁ ਸਦਾ ਰਹੈ ਪਾਇ ਕੋ ਚਿਹਨ ਤੁਹਾਰੋ। ੨੪੬੧।

ਇਉ ਜਬ ਬੈਨ ਕਹੇ ਬ੍ਰਿਜ ਨਾਇਕ ਤਉ ਰਿਖਿ ਚਿਤ ਬਿਖੈ ਸੁਖੁ ਪਾਯੋ।
ਕੈ ਕੈ ਪ੍ਰਨਾਮ ਘਨੇ ਪ੍ਰਭ ਕਉ ਪੁਨਿ ਆਪਨੇ ਆਸ੍ਰਮ ਮੈ ਫਿਰਿ ਆਯੋ।
ਰੁਦ੍ਰ ਕੋ ਬ੍ਰਹਮ ਕੋ ਬਿਸਨੁ ਕਥਾਨ ਕੋ ਭੇਦ ਸਭੈ ਇਨ ਕੋ ਸਮਝਾਯੋ।
ਸ੍ਯਾਮ ਕੋ ਜਾਪ ਜਪੈ ਸਭ ਹੀ ਹਮ ਸ੍ਰੀ ਬ੍ਰਿਜਨਾਥ ਸਹੀ ਪ੍ਰਭ ਪਾਯੋ। ੨੪੬੨।

ਜਾਪ ਕੀਯੋ ਸਭ ਹੀ ਹਰਿ ਕੋ ਜਬ ਯੌ ਭ੍ਰਿਗੁ ਆਇ ਕੈ ਬਾਤ ਸੁਨਾਈ।
ਹੈ ਰੇ ਅਨੰਤ ਕਹਿਓ ਕਰੁਨਾਨਿਧਿ ਬੇਦ ਸਕੈ ਨਹੀ ਜਾਹਿ ਬਤਾਈ।
ਕ੍ਰੋਧੀ ਹੈ ਰੁਦ੍ਰ ਗਰੇ ਰੁੰਡ ਮਾਲ ਕਉ ਡਾਰਿ ਕੈ ਬੈਠੋ ਹੈ ਡਿੰਭ ਜਨਾਈ।
ਤਾਹਿ ਜਪੋ ਨ ਜਪੋ ਹਰਿ ਕੋ ਪ੍ਰਭ ਸ੍ਰੀ ਬ੍ਰਿਜਨਾਥ ਸਹੀ ਠਹਰਾਈ। ੨੪੬੩।

ਜਾਪ ਜਪਿਯੋ ਸਭ ਹੂ ਹਰਿ ਕੋ ਜਬ ਯੌ ਭ੍ਰਿਗੁ ਆਨਿ ਰਿਖੋ ਸਮਝਾਯੋ।
ਜਿਉ ਜਗ ਭੂਤ ਪਿਸਾਚਨ ਮਾਨਤ ਤੈਸੋ ਈ ਲੈ ਇਕ ਰੁਦ੍ਰ ਬਨਾਯੋ।
ਕੋ ਬ੍ਰਹਮਾ ਕਰਿ ਮਾਲਾ ਲੀਏ ਜਪੁ ਤਾ ਕੋ ਕਰੈ ਤਿਹ ਕੋ ਨਹੀ ਪਾਯੋ।
ਸ੍ਰੀ ਬ੍ਰਿਜਨਾਥ ਕੋ ਧਿਆਨ ਧਰੋ ਸੁ ਧਰਿਓ ਤਿਨ ਅਉਰ ਸਭੈ ਬਿਸਰਾਯੋ। ੨੪੬੪।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਭ੍ਰਿਗੁਲਤਾ ਪ੍ਰਸੰਗ ਬਰਨਨੰ ਨਾਮ ਧਿਆਇ ਸਮਾਪਤਮ।*

## ਅਥ ਪਾਰਥ ਦਿਜ ਕੇ ਨਮਿਤ ਚਿਖਾ ਸਾਜ ਆਪ ਜਲਨ ਲਗਾ

*ਚੌਪਈ*

ਇਕ ਦਿਜ ਹੁਤੋ ਸੁ ਹਰਿ ਘਰਿ ਆਯੋ। ਚਿਤ ਬਿਤ ਤੇ ਅਤਿ ਸੋਕ ਜਨਾਯੋ।
ਮੇਰੇ ਸੁਤ ਸਭ ਹੀ ਜਮ ਮਾਰੇ। ਪ੍ਰਭ ਜੂ ਯਾ ਜਗ ਜੀਯਤ ਤੁਹਾਰੇ। ੨੪੬੫।

*ਸਵੈਯਾ*

ਦੇਖਿ ਬ੍ਰਿਲਾਪ ਤਬੈ ਦਿਜ ਪਾਰਥ ਤਉਨ ਸਮੈ ਅਤਿ ਓਜ ਜਨਾਯੋ।
ਰਾਖਿ ਹੋ ਹਉ ਨਹਿ ਰਾਖੇ ਗਏ ਤਬ ਲਜਤ ਹ੍ਵੈ ਜਰਬੋ ਜੀਅ ਆਯੋ।



*ਵਿਸ਼ਣੂ ਨੇ ਭ੍ਰਿਗੂ ਨੂੰ ਕਿਹਾ--*

*ਸਵੈਯਾ*

ਵਿਸ਼ਣੂ ਨੇ ਪੈਰ ਦੀ ਸਟ ਨੂੰ ਸਹਿ ਲਿਆ ਅਤੇ ਹਸ ਕੇ ਬ੍ਰਾਹਮਣ ਨੂੰ ਇਸ ਤਰ੍ਹਾਂ ਕਿਹਾ। ਮੇਰੀ ਛਾਤੀ ਬਜ੍ਰ ਵਾਂਗ (ਸਖ਼ਤ) ਹੈ ਅਤੇ ਤੁਸੀਂ (ਜੋ ਪੈਰ) ਮੈਨੂੰ ਮਾਰਿਆ ਹੈ, (ਉਹ ਮੈਨੂੰ) ਲਗਣ ਨਾਲ ਦੁਖਿਆ ਹੋਵੇਗਾ। ਮੈਂ ਇਕ (ਦਾਨ) ਮੰਗਦਾ ਹਾਂ? ਜੇ ਤੁਸੀਂ ਦੇਵੋ ਤਾਂ ਮੇਰਾ ਅਪਰਾਧ ਖਿਮਾ ਕਰ ਦਿਓ। ਮੈਂ ਸੰਸਾਰ ਵਿਚ ਜਿਤਨੇ ਵੀ ਰੂਪ ਧਾਰਨ ਕਰਾਂ, (ਉਨ੍ਹਾਂ ਉਤੇ) ਤੁਹਾਡੇ ਪੈਰ ਦਾ ਚਿੰਨ੍ਹ ਸਦਾ (ਲਗਾ) ਰਹੇ।੨੪੬੧।

ਜਦ ਇਸ ਤਰ੍ਹਾਂ ਦੇ ਬੋਲ ਸ੍ਰੀ ਕ੍ਰਿਸ਼ਨ ਨੇ ਕਹੇ, ਤਾਂ ਰਿਸ਼ੀ ਨੇ (ਆਪਣੇ) ਚਿਤ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਪ੍ਰਭੂ ਨੂੰ ਬਹੁਤ ਵਾਰ ਪ੍ਰਨਾਮ ਕਰ ਕੇ ਫਿਰ (ਉਹ ਬ੍ਰਾਹਮਣ) ਆਪਣੇ ਆਸ਼੍ਰਮ ਵਿਚ ਪਰਤ ਆਇਆ। ਸ਼ਿਵ ਦੀ, ਬ੍ਰਹਮਾ ਦੀ ਅਤੇ ਵਿਸ਼ਣੂ ਦੀ ਕਥਾ ਦਾ ਸਾਰਾ ਭੇਦ ਇਨ੍ਹਾਂ (ਰਿਸ਼ੀਆਂ) ਨੂੰ ਕਹਿ ਕੇ ਸੁਣਾਇਆ। (ਉਦੋਂ ਤੋਂ) ਸਾਰੇ (ਰਿਸ਼ੀ) ਸ੍ਰੀ ਕ੍ਰਿਸ਼ਨ ਦਾ ਜਾਪ ਜਪਣ ਲਗ ਗਏ (ਅਤੇ ਕਹਿਣ ਲਗ ਗਏ ਕਿ) ਅਸਾਂ ਨੇ ਸ੍ਰੀ ਕ੍ਰਿਸ਼ਨ (ਦੇ ਰੂਪ ਵਿਚ) ਸਹੀ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ।੨੪੬੨।

ਜਦ ਇਸ ਤਰ੍ਹਾਂ ਭ੍ਰਿਗੂ (ਬ੍ਰਾਹਮਣ) ਨੇ ਆ ਕੇ (ਇਹ) ਗੱਲ ਸੁਣਾਈ (ਤਾਂ) ਸਭ ਨੇ ਸ੍ਰੀ ਕ੍ਰਿਮਸ਼ਨ ਦਾ ਜਾਪ ਕਰਨਾ (ਸ਼ੁਰੂ) ਕਰ ਦਿੱਤਾ। ਹੇ (ਭਾਈ! ਵਿਸ਼ਣੂ ਹੀ) ਅਨੰਤ ਹੈ, (ਇਸੇ ਨੂੰ) ਕਰਣਾਨਿਧੀ ਕਿਹਾ ਜਾਂਦਾ ਹੈ, ਜਿਸ (ਦੇ ਭੇਦ) ਨੂੰ ਵੇਦ ਵੀ ਦਸ ਨਹੀਂ ਸਕਦੇ। ਰੁਦ੍ਰ ਕ੍ਰੋਧੀ ਹੈ ਅਤੇ ਗਲ ਵਿਚ ਰੁੰਡਾਂ (ਸਿਰਾਂ) ਦੀ ਮਾਲਾ ਪਾਈ ਬੈਠਾ ਹੈ। (ਇਸ ਤਰ੍ਹਾਂ) ਪਾਖੰਡ ਦਾ ਪ੍ਰਗਟਾਵਾ ਕਰ ਰਿਹਾ ਹੈ। ਉਸ ਨੂੰ ਨ ਜਪੋ, ਹਰਿ (ਸ੍ਰੀ ਕ੍ਰਿਸ਼ਨ) ਨੂੰ ਜਪੋ, (ਕਿਉਂਕਿ ਉਸ ਵਿਚ) ਸਹੀ ਪ੍ਰਭੂ ਨਿਸਚੇ ਕਰ ਲਿਆ ਹੈ।੨੪੬੩।

ਜਦ ਇਸ ਤਰ੍ਹਾਂ ਭ੍ਰਿਗੂ ਨੇ ਆ ਕੇ ਰਿਸ਼ੀ ਨੂੰ ਸਮਝਾਇਆ ਤਾਂ ਸਾਰੇ ਵਿਸ਼ਣੂ ਦਾ ਜਾਪ ਜਪਣ ਲਗ ਗਏ। ਜਿਵੇਂ ਜਗਤ ਵਿਚ ਭੂਤਾਂ ਅਤੇ ਪਿਸ਼ਾਚਾਂ ਨੂੰ ਮੰਨਿਆ ਜਾਂਦਾ ਹੈ, ਉਸੇ ਤਰ੍ਹਾਂ (ਜਗਤ ਵਾਲਿਆਂ ਨੇ) ਇਕ ਰੁਦ੍ਰ ਬਣਾ ਦਿੱਤਾ ਹੈ। ਬ੍ਰਹਮਾ ਕੌਣ ਹੈ? ਹੱਥ ਵਿਚ ਮਾਲਾ ਲੈ ਕੇ ਉਸ ਦਾ ਜਪ ਕੌਣ ਕਰੇ (ਕਿਉਂਕਿ) ਉਸ ਨਾਲ (ਪਰਮ-ਸੱਤਾ) ਨੂੰ ਨਹੀਂ ਪਾਇਆ ਜਾ ਸਕਦਾ। (ਇਸ ਲਈ) ਸ੍ਰੀ ਕ੍ਰਿਸ਼ਨ ਦਾ ਧਿਆਨ ਧਰੋ, (ਜਿਨ੍ਹਾਂ ਨੇ) ਉਸ ਨੂੰ ਧਾਰਨ ਕੀਤਾ ਹੈ, ਉਨ੍ਹਾਂ ਨੇ ਹੋਰ ਸਭ ਨੂੰ ਭੁਲਾ ਦਿੱਤਾ ਹੈ।੨੪੬੪।

*ਇਥੇ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ 'ਭ੍ਰਿਗੁਲਤਾ ਪ੍ਰਸੰਗ ਦਾ ਬਰਨਨ' ਅਧਿਆਇ ਦੀ ਸਮਾਪਤੀ।*

## ਹੁਣ ਬ੍ਰਾਹਮਣ ਨਿਮਿਤ ਅਰਜਨ ਦਾ ਚਿਖਾ ਬਣਾ ਕੇ ਆਪ ਸੜਨ ਲਗਣਾ

*ਚੌਪਈ*

ਇਕ ਬ੍ਰਾਹਮਣ ਹੁੰਦਾ ਸੀ, ਉਹ ਸ੍ਰੀ ਕਿਸ਼ਨ ਦੇ ਘਰ ਆਇਆ। ਮਾਨਸਿਕ ਅਤੇ ਆਰਥਿਕ (ਦੋਹਾਂ ਤਰ੍ਹਾਂ ਦਾ) ਦੁਖ ਪ੍ਰਗਟ ਕੀਤਾ। ਮੇਰੇ ਸਾਰੇ ਹੀ ਪੁੱਤਰ ਜਮ ਨੇ ਮਾਰ ਦਿੱਤੇ ਹਨ। ਹੇ ਨਾਥ ਜੀ! ਤੁਹਾਡੇ ਜੀਉਂਦਿਆਂ ਹੀ ਇਸ ਜਗਤ ਵਿਚ (ਇਤਨਾ ਅਨਰਥ ਹੋ ਰਿਹਾ ਹੈ)।੨੪੬੫।

*ਸਵੈਯਾ*

ਤਦ ਬ੍ਰਾਹਮਣ ਦਾ ਵਿਰਲਾਪ ਵੇਖ ਕੇ (ਅਰਥਾਤ ਸੁਣ ਕੇ) ਅਰਜਨ ਨੇ ਉਸ ਵੇਲੇ (ਆਪਣਾ) ਬਹੁਤ ਤੇਜ ਜਣਾਇਆ। (ਹੁਣ ਮੈਂ ਤੇਰੇ ਪੁੱਤਰ ਦੀ) ਰਖਿਆ ਕਰਾਂਗਾ, (ਪਰ

ਸ੍ਰੀ ਬ੍ਰਿਜਨਾਥ ਤਬੈ ਤਿਹ ਪੈ ਚਲਿ ਆਵਤ ਭਯੋ ਹਠ ਤੇ ਸਮਝਾਯੋ।
ਤਾਹੀ ਕਉ ਲੈ ਸੰਗਿ ਆਪਿ ਅਰੂੜਤ ਹ੍ਵੈ ਰਥ ਪੈ ਤਿਨ ਓਰਿ ਸਿਧਾਯੋ। ੨੪੬੬।

ਗਯੋ ਹਰਿ ਜੀ ਚਲ ਕੈ ਤਿਹ ਠਾ ਅੰਧਿਆਰ ਘਨੋ ਜਿਹ ਦ੍ਰਿਸਟਿ ਨ ਆਵੈ।
ਦ੍ਵਾਦਸ ਸੂਰ ਚੜ੍ਹੈ ਤਿਹ ਠਾ ਤੁ ਸਭੈ ਤਿਨ ਕੀ ਗਤਿ ਹ੍ਵੈ ਤਮ ਜਾਵੈ।
ਪਾਰਥ ਤਾਹੀ ਚੜ੍ਹਿਯੋ ਰਥ ਪੈ ਡਰਪਾਤਿ ਭਯੋ ਪ੍ਰਭ ਯੌ ਸਮਝਾਵੈ।
ਚਿੰਤ ਕਰੋ ਨ ਸੁਦਰਸਨਿ ਚਕ੍ਰ ਦਿਪੈ ਜਦ ਹੀ ਹਰਿ ਮਾਰਗੁ ਪਾਵੈ। ੨੪੬੭।

*ਚੌਪਈ*

ਜਹਾ ਸੇਖਸਾਈ ਥੋ ਸੋਯੋ। ਅਹਿ ਆਸਨ ਪਰ ਸਭ ਦੁਖੁ ਖੋਯੋ।
ਜਗਯੋ ਸ੍ਯਾਮ ਜਬ ਹੀ ਦਰਸਾਯੋ। ਅਪਨੇ ਮਨ ਅਤਿ ਹੀ ਸੁਖੁ ਪਾਯੋ। ੨੪੬੮।

ਕਿਹ ਕਾਰਨ ਇਹ ਠਾ ਹਰਿ ਆਏ। ਹਮ ਜਾਨਤ ਹਮ ਅਬ ਸੁਖ ਪਾਏ।
ਜਾਨਤ ਦਿਜ ਬਾਲਕ ਅਬ ਲੀਜੈ। ਏਕ ਘਰੀ ਇਹ ਠਾ ਸੁਖ ਦੀਜੈ। ੨੪੬੯।

*ਚੌਪਈ*

ਜਬਿ ਹਰਿ ਕਰਿ ਦਿਜ ਬਾਲਕ ਆਏ। ਤਬ ਤਿਹ ਕਉ ਏ ਬਚਨ ਸੁਨਾਏ।
ਜਾਤ ਜਾਇ ਦਿਜ ਬਾਲਕ ਦੈ ਹੋ। ਬਡੋ ਸੁ ਜਸੁ ਜਗ ਭੀਤਰ ਲੈ ਹੋ। ੨੪੭੦।

ਤਬ ਹਰਿ ਨਗਰ ਦੁਆਰਿਕਾ ਆਯੋ। ਦਿਜ ਬਾਲਕ ਦੈ ਅਤਿ ਸੁਖ ਪਾਯੋ।
ਜਰਤ ਅਗਨਿ ਤੇ ਸੰਤ ਬਚਾਏ। ਇਉ ਪ੍ਰਭ ਜੂ ਸਭ ਸੰਤਨ ਗਾਏ। ੨੪੭੧।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦਿਜ ਕੋ ਜਮਲੋਕ ਤੇ ਸਾਤ ਪੁਤ੍ਰ ਲਯਾਇ ਦੇਤ ਭਏ ਧਯਾਇ ਸਮਾਪਤੰ।*

## ਅਥ ਕਾਨ੍ਹ ਜੂ ਜਲ ਬਿਹਾਰ ਤ੍ਰੀਅਨ ਸੰਗ

*ਸਵੈਯਾ*

ਕੰਚਨ ਕੀ ਜਹਿ ਦੁਆਰਵਤੀ ਤਿਹ ਠਾ ਜਬ ਹੀ ਬ੍ਰਿਜ ਭੂਖਨ ਆਯੋ।
ਲਾਲ ਲਗੇ ਜਿਹ ਠਾ ਮਨੋ ਬਜ੍ਰ ਭਲੇ ਬ੍ਰਿਜ ਨਾਇਕ ਬ੍ਯੋਤ ਬਨਾਯੋ।
ਤਾਲ ਕੇ ਬੀਚ ਤਰੈ ਜਦੁ ਨੰਦਨ ਸੋਕ ਸਬੈ ਚਿਤ ਕੋ ਬਿਸਰਾਯੋ।
ਲੈ ਤ੍ਰੀਯਾ ਬਾਲਕ ਦੈ ਦਿਜ ਕਉ ਜਬ ਸ੍ਰੀ ਬ੍ਰਿਜਨਾਥ ਬਡੋ ਜਸੁ ਪਾਯੋ। ੨੪੭੨।

ਤ੍ਰੀਅਨ ਸੈ ਜਲ ਮੈ ਬ੍ਰਿਜ ਨਾਇਕ ਸ੍ਯਾਮ ਭਨੈ ਰੁਚਿ ਸਿਉ ਲਪਟਾਏ।
ਪ੍ਰੇਮ ਬਢਿਯੋ ਉਨ ਕੇ ਅਤਿ ਹੀ ਪ੍ਰਭ ਕੇ ਲਗੀ ਅੰਗਿ ਅਨੰਗ ਬਢਾਏ।



ਮੋਇਆ ਹੋਇਆ ਹੀ ਪੈਦਾ ਹੋਣ ਕਾਰਨ ਅਰਜਨ ਬੱਚੇ ਦੀ) ਰਖਿਆ ਨ ਕਰ ਸਕਿਆ। ਤਦ ਲਜਿਤ ਹੋ ਕੇ (ਉਸ ਦਾ) ਮਨ ਸੜਨ (ਮਰਨ) ਤੇ ਆ ਗਿਆ। ਉਦੋਂ ਸ੍ਰੀ ਕ੍ਰਿਸ਼ਨ ਚਲ ਕੇ ਉਸ ਕੋਲ ਆ ਗਏ ਅਤੇ (ਅਰਜਨ ਨੂੰ) ਹਠ (ਨੂੰ ਛਡਣ) ਲਈ ਸਮਝਾਇਆ। ਉਸ ਨੂੰ ਨਾਲ ਲੈ ਕੇ ਰਥ ਉਤੇ ਸਵਾਰ ਹੋ ਕੇ ਉਨ੍ਹਾਂ (ਬਾਲਕਾਂ) ਵਲ ਚਲ ਪਏ।੨੪੬੬।

ਸ੍ਰੀ ਕ੍ਰਿਸ਼ਨ ਚਲ ਕੇ ਉਸ ਸਥਾਨ ਤੇ ਪਹੁੰਚੇ ਜਿਥੇ ਬਹੁਤ ਹਨੇਰਾ ਸੀ ਅਤੇ (ਕੁਝ ਵੀ) ਨਜ਼ਰ ਨਹੀਂ ਸੀ ਆਉਂਦਾ। ਉਸ ਥਾਂ ਉਤੇ ਬਾਰ੍ਹਾਂ ਸੂਰਜ ਚੜ੍ਹੇ ਹਨ, ਪਰ ਉਨ੍ਹਾਂ ਦੀ ਗਤਿ (ਰੌਸ਼ਨੀ) ਹਨੇਰਾ ਹੀ ਬਣ ਜਾਂਦੀ ਹੈ। ਅਰਜਨ ਵੀ ਉਸੇ ਰਥ ਉਤੇ ਚੜ੍ਹਿਆ ਸੀ ਅਤੇ ਡਰਦਾ ਸੀ। ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਇਸ ਤਰ੍ਹਾਂ ਸਮਝਾਇਆ। (ਹੇ ਅਰਜਨ!) ਚਿੰਤਾ ਨ ਕਰ, ਸੁਦਰਸ਼ਨ ਚੱਕਰ ਜਦ ਪ੍ਰਕਾਸ਼ਿਤ ਹੁੰਦਾ ਹੈ, ਤਾਂ ਸ੍ਰੀ ਕ੍ਰਿਸ਼ਨ ਮਾਰਗ ਲਭ ਲੈਂਦਾ ਹੈ।੨੪੬੭।

*ਚੌਪਈ*

ਜਿਥੇ 'ਸ਼ੇਸ਼ਸਈ' ਸੇਸ਼ਨਾਗ ਦੀ ਸੇਜ ਉਤੇ ਸਾਰੇ ਦੁਖ ਦੂਰ ਕਰ ਕੇ ਸੁਤੇ ਹੋਏ ਸਨ। (ਜਗਤ ਤੋਂ ਗਏ) ਸ੍ਰੀ ਕ੍ਰਿਸ਼ਨ ਨੂੰ ਜਿਸ ਵੇਲੇ (ਸ਼ੇਸ਼ਸਈ ਨੇ) ਜਾਗ ਕੇ ਵੇਖਿਆ, ਤਾਂ ਮਨ ਵਿਚ ਬਹੁਤ ਸੁਖ ਪਾਇਆ।੨੪੬੮।

ਹੇ ਕ੍ਰਿਸ਼ਨ! ਤੁਸੀਂ ਇਸ ਸਥਾਨ ਉਤੇ ਕਿਸ ਕਰ ਕੇ ਆਏ ਹੋ। ਅਸੀਂ ਜਾਣਦੇ ਹਾਂ, ਅਸੀਂ ਹੁਣ ਸੁਖ ਪ੍ਰਾਪਤ ਕੀਤਾ ਹੈ। ਜਾਣਦੇ ਹਾਂ, ਹੁਣ ਬ੍ਰਾਹਮਣ ਬਾਲਕ ਲੈ ਜਾਓ। ਇਕ ਘੜੀ ਇਸ ਥਾਂ (ਤੇ ਬੈਠ ਕੇ) ਸੁਖ ਦਿਓ।੨੪੬੯।

ਜਦ ਸ੍ਰੀ ਕ੍ਰਿਸ਼ਨ ਦੇ ਹੱਥ ਵਿਚ ਬ੍ਰਾਹਮਣ ਦੇ ਬਾਲਕ ਆ ਗਏ। ਤਦ ਉਨ੍ਹਾਂ ਨੇ ਇਹ ਬੋਲ (ਕਹਿ ਕੇ) ਸੁਣਾਏ। ਜਾਓ ਅਤੇ ਜਾਂਦਿਆਂ ਹੀ ਬ੍ਰਾਹਮਣ ਨੂੰ ਬਾਲਕ ਦੇ ਦਿਓ ਅਤੇ ਜਗਤ ਵਿਚ ਬਹੁਤ ਯਸ਼ ਖਟੋ।੨੪੭੦।

ਤਦ ਸ੍ਰੀ ਕ੍ਰਿਸ਼ਨ ਦੁਆਰਿਕਾ ਨਗਰ ਵਿਚ ਆ ਗਏ। ਬ੍ਰਾਹਮਣ ਨੂੰ ਬਾਲਕ ਦੇ ਕੇ ਬਹੁਤ ਸੁਖ ਪ੍ਰਾਪਤ ਕੀਤਾ। ਅਗਨੀ ਵਿਚ ਸੜਨ ਤੋਂ (ਆਪਣੇ) ਸੰਤ (ਭਗਤ, ਅਰਥਾਤ ਅਰਜਨ) ਨੂੰ ਬਚਾਇਆ। ਇਸ ਤਰ੍ਹਾਂ ਸਾਰੇ ਸੰਤਾਂ ਨੇ ਕ੍ਰਿਸ਼ਨ ਜੀ ਦਾ ਗੁਣਗਾਨ ਕੀਤਾ।੨੪੭੧।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬ੍ਰਾਹਮਣ ਨੂੰ ਯਮਲੋਕ ਤੋਂ ਸੱਤ ਪੁੱਤਰ ਲਿਆ ਦਿੱਤੇ, ਅਧਿਆਇ ਦੀ ਸਮਾਪਤੀ।*

## ਹੁਣ ਕ੍ਰਿਸ਼ਨ ਜੀ ਦਾ ਇਸਤਰੀਆਂ ਨਾਲ ਜਲ-ਵਿਹਾਰ ਦਾ ਕਥਨ

*ਸਵੈਯਾ*

ਜਿਥੇ ਸੋਨੇ ਦੀ (ਨਗਰੀ) ਦੁਆਰਿਕਾ ਸੀ, ਉਥੇ ਜਦੋਂ ਸ੍ਰੀ ਕ੍ਰਿਸ਼ਨ ਆ ਗਏ। ਜਿਸ ਥਾਂ ਉਤੇ ਲਾਲ ਲਗੇ ਹੋਏ ਸਨ, ਮਾਨੋ ਸ੍ਰੀ ਕ੍ਰਿਸ਼ਨ ਨੇ ਬੜੀ ਚੰਗੀ ਵਿਉਂਤ ਨਾਲ ਲਾਲ ਜੜ੍ਹੇ ਹਨ। ਸ੍ਰੀ ਕ੍ਰਿਸ਼ਨ ਸਰੋਵਰ ਵਿਚ ਤਰ ਰਹੇ ਹਨ ਅਤੇ ਚਿਤ ਦੇ ਸਾਰੇ ਗਮ ਭੁਲਾ ਦਿੱਤੇ ਹਨ। ਜਦ ਬ੍ਰਾਹਮਣ ਦੀ ਇਸਤਰੀ ਨੂੰ ਬਾਲਕ ਲਿਆ ਦੇ ਦਿੱਤੇ (ਤਦ) ਸ੍ਰੀ ਕ੍ਰਿਸ਼ਨ ਨੇ ਜਗਤ ਵਿਚ ਬਹੁਤ ਯਸ਼ ਪ੍ਰਾਪਤ ਕੀਤਾ।੨੪੭੨।

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਜਲ ਵਿਚ ਰੁਚੀ ਪੂਰਵਕ ਇਸਤਰੀਆਂ ਨਾਲ ਲਿਪਟ ਜਾਂਦੇ ਹਨ। (ਉਨ੍ਹਾਂ (ਇਸਤਰੀਆਂ) ਦੇ ਮਨ ਵਿਚ ਪ੍ਰੇਮ ਬਹੁਤ ਵਧ ਗਿਆ

ਪ੍ਰੇਮ ਸੋ ਏਕ ਹੀ ਹੁਇ ਗਈ ਸੁੰਦਰਿ ਰੂਪ ਨਿਹਾਰਿ ਰਹੀ ਉਰਝਾਏ।
ਪਾਸ ਹੀ ਸ੍ਯਾਮ ਜੁ ਰੂਪ ਰਚੀ ਤ੍ਰੀਆ ਹੇਰਿ ਰਹੀ ਹਰਿ ਹਾਥਿ ਨ ਆਏ। ੨੪੭੩।

ਰੂਪ ਰਚੀ ਸਭ ਸੁੰਦਰਿ ਸ੍ਯਾਮ ਕੇ ਸ੍ਯਾਮ ਭਨੈ ਦਸ ਹੂ ਦਿਸ ਦਉਰੈ।
ਕੁੰਕਮ ਬੇਦੁ ਲਿਲਾਟ ਦੀਏ ਸੁ ਦੀਏ ਤਿਨ ਊਪਰ ਚੰਦਨ ਖਉਰੈ।
ਮੈਨ ਕੇ ਬਸਿ ਭਈ ਸਭ ਭਾਮਿਨ ਧਾਈ ਫਿਰੈ ਫੁਨਿ ਧਾਮਨ ਅਉਰੈ।
ਐਸੇ ਰਟੈ ਮੁਖ ਤੇ ਹਮ ਕਉ ਤਜਿ ਹੋ ਬ੍ਰਿਜਨਾਥ ਗਯੋ ਕਿਹ ਠਉਰੈ। ੨੪੭੪।

ਢੂੰਢਤ ਏਕ ਫਿਰੈ ਹਰਿ ਸੁੰਦਰਿ ਚਿਤ ਬਿਖੈ ਸਭ ਭਰਮ ਬਢਾਈ।
ਬੇਖ ਅਨੂਪ ਸਜੇ ਤਨ ਪੈ ਤਿਨ ਬੇਖਨ ਕੋ ਬਰਨਿਓ ਨਹੀ ਜਾਈ।
ਸੰਕ ਕਰੈ ਨ ਰਰੈ ਹਰਿ ਹੀ ਹਰਿ ਲਾਜਹਿ ਬੇਚਿ ਮਨੋ ਤਿਨ ਖਾਈ।
ਐਸੇ ਕਹੈ ਤਜਿ ਗਯੋ ਕਿਹ ਠਾ ਤਿਹ ਹੋ ਬ੍ਰਿਜ ਨਾਇਕ ਦੇਹੁ ਦਿਖਾਈ। ੨੪੭੫।

*ਦੋਹਰਾ*

ਬਹੁਤੁ ਕਾਲ ਮੂਛਿਤ ਭਈ ਖੇਲਤ ਹਰਿ ਕੇ ਸਾਥ।
ਮੂਛਿਤ ਹ੍ਵੈ ਤਿਨ ਯੌ ਲਖਿਯੋ ਹਰਿ ਆਏ ਅਬ ਹਾਥਿ। ੨੪੭੬।

ਹਰਿ ਜਨ ਹਰਿ ਸੰਗ ਮਿਲਤ ਹੈ ਸੁਨਤ ਪ੍ਰੇਮ ਕੀ ਗਾਥ।
ਜਿਉ ਡਾਰਿਓ ਮਿਲਿ ਜਾਤ ਹੈ ਨੀਰ ਨੀਰ ਕੇ ਸਾਥ। ੨੪੭੭।

*ਚੌਪਈ*

ਜਲ ਤੇ ਤਬ ਹਰਿ ਬਾਹਰਿ ਆਏ। ਅੰਗਹਿ ਸੁੰਦਰ ਬਸਤ੍ਰ ਬਨਾਏ।
ਕਾ ਉਪਮਾ ਤਿਹ ਕੀ ਕਬਿ ਕਹੈ। ਪੇਖਤ ਮੈਨ ਰੀਝ ਕੈ ਰਹੈ। ੨੪੭੮।

ਬਸਤ੍ਰ ਤ੍ਰੀਅਨ ਹੂ ਸੁੰਦਰ ਧਰੇ। ਦਾਨ ਬਹੁਤ ਬਿਪ੍ਰਨ ਕਉ ਕਰੇ।
ਜਿਹ ਤਿਹ ਠਾ ਹਰਿ ਕੋ ਗੁਨ ਗਾਯੋ। ਤਿਹ ਦਾਰਿਦ ਧਨ ਦੇਇ ਗਵਾਯੋ। ੨੪੭੯।

੧. ਇਸ ਦੀ ਥਾਂ ਕਈਆਂ ਬੀੜਾਂ ਵਿਚ 'ਉਸਤਤਿ ਹਰਿ ਕੀ' ਲਿਖੀ ਹੈ



ਹੈ। (ਜੋ) ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨਾਲ ਲਗੀਆਂ ਹਨ, (ਉਨ੍ਹਾਂ ਦੇ ਮਨ ਵਿਚ) ਕਾਮ ਭਾਵ ਵਿਕਸਿਤ ਹੋ ਗਿਆ ਹੈ। (ਉਹ) ਪ੍ਰੇਮ ਨਾਲ ਇਕਮਿਕ ਹੋ ਗਈਆਂ ਹਨ। (ਸ੍ਰੀ ਕ੍ਰਿਸ਼ਨ ਦੇ) ਸੁੰਦਰ ਰੂਪ ਨੂੰ ਵੇਖ ਕੇ ਉਸ ਵਿਚ ਉਲਝ ਗਈਆਂ ਹਨ। ਕ੍ਰਿਸ਼ਨ ਜੀ ਕੋਲ ਹੀ ਹਨ, (ਪਰ ਉਨ੍ਹਾਂ ਦੇ) ਰੂਪ ਵਿਚ ਗਰਕ ਹੋਈਆਂ ਇਸਤਰੀਆਂ, (ਭਾਵੇਂ ਉਨ੍ਹਾਂ ਨੂੰ) ਵੇਖ ਰਹੀਆਂ ਹਨ, (ਪਰੰਤੂ) ਸ੍ਰੀ ਕ੍ਰਿਸ਼ਨ ਪਕੜਾਈ ਨਹੀਂ ਦੇ ਰਹੇ।੨੪੭੩।

(ਕਵੀ) ਸ਼ਿਆਮ ਕਹਿੰਦੇ ਹਨ, ਸੁੰਦਰ ਸ੍ਰੀ ਕ੍ਰਿਸ਼ਨ ਦੇ ਰੂਪ ਵਿਚ ਮਗਨ ਹੋਈਆਂ ਸਾਰੀਆਂ (ਇਸਤਰੀਆਂ) ਦਸਾਂ ਦਿਸ਼ਾਵਾਂ ਵਿਚ ਦੌੜੀਆਂ ਫਿਰਦੀਆਂ ਹਨ। (ਉਨ੍ਹਾਂ ਨੇ) ਕੇਸਰ ਦੇ ਚੌਕ ਮੱਥੇ ਉਤੇ ਬਣਾਏ ਹੋਏ ਹਨ ਅਤੇ ਉਨ੍ਹਾਂ ਉਤੇ ਚੰਦਨ ਦੀਆਂ ਲਕੀਰਾਂ ਖਿਚੀਆਂ ਹੋਈਆਂ ਹਨ। ਸਾਰੀਆਂ ਇਸਤੀਆਂ ਕਾਮ ਦੇ ਵਸ ਹੋ ਗਈਆਂ ਹਨ ਅਤੇ ਫਿਰ ਘਰ ਵਲ ਨੂੰ ਭਜੀਆਂ ਫਿਰਦੀਆਂ ਹਨ। ਮੁਖ ਤੋਂ ਇਸ ਤਰ੍ਹਾਂ ਕਹਿੰਦੀਆਂ ਹਨ--ਹੇ ਸ੍ਰੀ ਕ੍ਰਿਸ਼ਨ! (ਤੂੰ) ਸਾਨੂੰ ਛਡ ਕੇ ਕਿਹੜੀ ਥਾਂ ਤੇ ਚਲਾ ਗਿਆ ਹੈਂ।੨੪੭੪।

(ਕਈ) ਇਕ ਸੁੰਦਰੀਆਂ (ਸ੍ਰੀ ਕ੍ਰਿਸ਼ਨ ਨੂੰ) ਲਭਦੀਆਂ ਫਿਰਦੀਆਂ ਹਨ। (ਉਨ੍ਹਾਂ) ਸਾਰੀਆਂ ਦੇ ਚਿਤ ਵਿਚ ਭਰਮ ਵਧਿਆ ਹੋਇਆ ਹੈ। ਉਨ੍ਹਾਂ ਦੇ ਸ਼ਰੀਰਾਂ ਉਤੇ ਅਨੂਪਮ ਵੇਸ ਸਜੇ ਹੋਏ ਹਨ। (ਉਨ੍ਹਾਂ) ਵੇਸਾਂ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਕਿਸੇ ਤੋਂ) ਸੰਗ ਸੰਕੋਚ ਨਹੀਂ ਕਰਦੀਆਂ, ਕ੍ਰਿਸ਼ਨ ਹੀ ਕ੍ਰਿਸ਼ਨ ਕਹਿੰਦੀਆਂ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਨ੍ਹਾਂ ਨੇ ਸ਼ਰਮ ਨੂੰ ਵੇਚ ਖਾਇਆ ਹੋਵੇ। ਇਸ ਤਰ੍ਹਾਂ ਕਹਿੰਦੀਆਂ ਹਨ--ਹੇ ਸ੍ਰੀ ਕ੍ਰਿਸ਼ਨ! (ਸਾਨੂੰ) ਕਿਸ ਥਾਂ ਉਤੇ ਛਡ ਗਿਆ ਹੈਂ; ਆ ਕੇ ਦੀਦਾਰ ਦੇ।੨੪੭੫।

*ਦੋਹਰਾ*

ਸ੍ਰੀ ਕ੍ਰਿਸ਼ਨ ਨਾਲ ਬਹੁਤ ਸਮਾਂ ਖੇਡਣ ਕਰ ਕੇ ਬੇਸੁਧ ਹੋ ਗਈਆਂ ਹਨ। ਬੇਹੋਸ਼ੀ ਦੀ ਹਾਲਤ ਵਿਚ ਉਨ੍ਹਾਂ ਨੇ ਇਹ ਸਮਝਿਆ ਕਿ ਹੁਣ ਸ੍ਰੀ ਕ੍ਰਿਸ਼ਨ ਹੱਥ ਆ ਗਏ ਹਨ।੨੪੭੬।

ਪ੍ਰੇਮ ਦੀ ਕਥਾ ਸੁਣਦਿਆਂ ਸੁਣਦਿਆਂ ਹਰਿ-ਜਨ (ਭਗਤ) ਹਰਿ ਨਾਲ (ਇੰਜ) ਮਿਲ ਜਾਂਦੇ ਹਨ, ਜਿਵੇਂ ਸੁਟਿਆ ਅਥਵਾ ਰੋੜ੍ਹਿਆ ਹੋਇਆ ਪਾਣੀ ਪਾਣੀ ਨਾਲ ਮਿਲ ਜਾਂਦਾ ਹੈ।੨੪੭੭।

*ਚੌਪਈ*

ਤਦ ਸ੍ਰੀ ਕ੍ਰਿਸ਼ਨ ਜਲ ਤੋਂ ਬਾਹਰ ਆ ਗਏ। ਸ਼ਰੀਰ ਉਤੇ ਸੁੰਦਰ ਬਸਤ੍ਰ ਸਜਾ ਲਏ। ਕਵੀ ਉਸ ਦੀ ਕੀ ਉਪਮਾ ਕਹੇ। (ਜਿਨ੍ਹਾਂ ਨੂੰ) ਵੇਖ ਕੇ ਕਾਮ ਦੇਵ ਵੀ ਮੋਹਿਤ ਹੋ ਜਾਂਦਾ ਹੈ।੨੪੭੮।

ਇਸਤਰੀਆਂ ਨੇ ਵੀ ਸੁੰਦਰ ਬਸਤ੍ਰ ਪਾ ਲਏ। ਬ੍ਰਾਹਮਣਾਂ ਨੂੰ ਬਹੁਤ ਦਾਨ ਕੀਤਾ। ਜਿਨ੍ਹਾਂ ਨੇ ਉਸ ਥਾਂ ਤੇ ਸ੍ਰੀ ਕ੍ਰਿਸ਼ਨ ਦਾ ਗੁਣ ਗਾਨ ਕੀਤਾ ਹੈ, ਧਨ ਦੇ ਕੇ ਉਨ੍ਹਾਂ ਦੀ ਗਰੀਬੀ ਕਟ ਦਿੱਤੀ ਹੈ। ੨੪੭੯।

## ਅਥ ਪ੍ਰੇਮ ਕਥਾ ਕਥਨੰ[1]

*ਕਬਿਯੋ ਬਾਚ*

*ਚੌਪਈ*

ਹਰਿ ਕੇ ਸੰਤ ਕਬਢੀ ਸੁਨਾਊ। ਤਾ ਤੇ ਪ੍ਰਭ ਲੋਗਨ ਰਿਝਵਾਊ।
ਜੋ ਇਹ ਕਥਾ ਤਨਕ ਸੁਨਿ ਪਾਵੈ। ਤਾ ਕੋ ਦੋਖ ਦੂਰ ਹੋਇ ਜਾਵੈ। ੨੪੯0।

*ਸਵੈਯਾ*

ਜੈਸੇ ਤ੍ਰਿਨਾਵ੍ਰਤ ਅਉ ਅਘ ਕੋ ਸੁ ਬਕਾਸੁਰ ਕੋ ਬਧ ਜਾ ਮੁਖ ਫਾਰਿਓ।
ਖੰਡ ਕੀਓ ਸਕਟਾਸੁਰ ਕੋ ਗਹਿ ਕੇਸਨ ਤੇ ਜਿਹ ਕੰਸ ਪਛਾਰਿਓ।
ਸੰਧਿ ਜਰਾ ਹੂ ਕੋ ਸੈਨ ਮਥਿਓ ਅਰੁ ਸਤ੍ਰੁਨ ਕੋ ਜਿਹ ਮਾਨਹਿ ਟਾਰਿਓ।
ਤਿਉ ਬ੍ਰਿਜ ਨਾਇਕ ਸਾਧਨ ਕੇ ਪੁਨਿ ਚਾਹਤ ਹੈ ਸਭ ਪਾਪਨ ਟਾਰਿਓ। ੨੪੯੧।

ਜੋ ਬ੍ਰਿਜ ਨਾਇਕ ਕੇ ਰੁਚ ਸੋ ਕਬਿ ਸ੍ਯਾਮ ਭਨੈ ਫੁਨਿ ਗੀਤਨ ਗੈ ਹੈ।
ਚਾਤੁਰਤਾ ਸੰਗ ਜੋ ਹਰਿ ਕੋ ਜਸੁ ਬੀਚ ਕਬਿਤਨ ਕੇ ਸੁ ਬਨੈ ਹੈ।
ਅਉਰਨ ਤੇ ਸੁਨਿ ਜੋ ਚਰਚਾ ਹਰਿ ਕੀ ਹਰਿ ਕੋ ਮਨ ਭੀਤਰ ਦੈ ਹੈ।
ਸੋ ਕਬਿ ਸ੍ਯਾਮ ਭਨੈ ਧਰਿ ਕੈ ਤਨ ਯਾ ਭਵ ਭੀਤਰ ਫੇਰਿ ਨ ਐ ਹੈ। ੨੪੯੨।

ਜੋ ਉਪਮਾ ਬ੍ਰਿਜਨਾਥ ਕੀ ਗਾਇ ਹੈ ਅਉਰ ਕਬਿਤਨ ਬੀਚ ਕਰੈਗੇ।
ਪਾਪਨ ਕੀ ਤੇਊ ਪਾਵਕ ਮੈ ਕਬਿ ਸ੍ਯਾਮ ਭਨੈ ਕਬਹੂੰ ਨ ਜਰੈਗੇ।
ਚਿੰਤ ਸਭੈ ਮਿਟ ਹੈ ਜੁ ਰਹੀ ਛਿਨ ਮੈ ਤਿਨ ਕੇ ਅਘ ਬ੍ਰਿੰਦ ਟਰੈਗੇ।
ਜੇ ਨਰ ਸ੍ਯਾਮ ਜੂ ਜੇ ਪਰਸੇ ਪਗ ਤੇ ਨਰ ਫੇਰਿ ਨ ਦੇਹ ਧਰੈਗੇ। ੨੪੯੩।

ਜੋ ਬ੍ਰਿਜ ਨਾਇਕ ਕੋ ਰੁਚਿ ਸੋ ਕਬਿ ਸ੍ਯਾਮ ਭਨੈ ਫੁਨਿ ਜਾਪੁ ਜਪੈ ਹੈ।
ਜੋ ਤਿਹ ਕੇ ਹਿਤ ਕੈ ਮਨ ਮੈ ਬਹੁ ਮੰਗਨ ਲੋਗਨ ਕਉ ਧਨ ਦੈ ਹੈ।
ਜੋ ਤਜਿ ਕਾਜ ਸਭੈ ਘਰ ਕੇ ਤਿਹ ਪਾਇਨ ਕੇ ਚਿਤ ਭੀਤਰ ਦੈ ਹੈ।
ਭੀਤਰ ਤੇ ਅਬ ਯਾ ਜਗ ਕੇ ਅਘ ਬ੍ਰਿੰਦਨ ਬੀਰ ਬਿਦਾ ਕਰਿ ਜੈ ਹੈ। ੨੪੯੪।

ਪ੍ਰੇਮ ਕੀਓ ਨ ਕੀਓ ਬਹੁਤੋ ਤਪ ਕਸਟ ਸਹਿਓ ਤਨ ਕੋ ਅਤਿ ਤਾਯੋ।
ਕਾਸੀ ਮੈ ਜਾਇ ਪੜਿਓ ਅਤਿ ਹੀ ਬਹੁ ਬੇਦਨ ਕੋ ਕਰਿ ਸਾਰ ਨ ਆਯੋ।
ਦਾਨ ਦੀਏ ਬਸਿ ਹ੍ਵੈ ਗਯੋ ਸ੍ਯਾਮ ਸਭੈ ਅਪਨੋ ਤਿਨ ਦਰਬ ਗਵਾਯੋ।
ਅੰਤ੍ਰਿ ਕੀ ਰੁਚਿ ਕੈ ਹਰਿ ਸਿਉ ਜਿਹ ਹੇਤ ਸੋ ਕੀਓ ਤਿਨ ਹੂ ਹਰਿ ਪਾਯੋ। ੨੪੯੫।

ਕਾ ਭਯੋ ਜੋ ਬਕ ਲੋਚਨ ਮੂੰਦ ਕੈ ਬੈਠਿ ਰਹਿਓ ਜਗ ਭੇਖ ਦਿਖਾਏ।
ਮੀਨ ਫਿਰਿਓ ਜਲ ਨ੍ਹਾਤ ਸਦਾ ਤੁ ਕਹਾ ਤਿਹ ਕੇ ਕਰਿ ਮੋ ਹਰਿ ਆਏ।



## ਹੁਣ ਪ੍ਰੇਮ ਕਥਾ ਦਾ ਕਥਨ

*ਕਵੀ ਨੇ ਕਿਹਾ--*

*ਚੌਪਈ*

ਹਰਿ ਦੇ ਸੰਤਾਂ ਨੇ ਕਬਿੱਤ ('ਕਬਢੀ') ਸੁਣਾਉਂਦਾ ਹਾਂ। ਉਸ ਕਰ ਕੇ ਪ੍ਰਭੂ ਦੇ ਲੋਕਾਂ (ਭਗਤਾਂ) ਨੂੰ ਪ੍ਰਸੰਨ ਕਰਦਾ ਹਾਂ। ਜੋ (ਵਿਅਕਤੀ) ਇਸ ਕਥਾ ਨੂੰ ਥੋੜਾ ਜਿੰਨਾ ਵੀ ਸੁਣ ਲਵੇਗਾ, ਉਸ ਦਾ ਦੁਖ ਦੂਰ ਹੋ ਜਾਏਗਾ।੨੪੯0।

*ਸਵੈਯਾ*

ਜਿਸ ਤਰ੍ਹਾਂ ਤ੍ਰਿਣਾਵਰਤ ਅਤੇ ਅਘ (ਦੈਂਤ) ਨੂੰ ਮਾਰਿਆ ਸੀ ਅਤੇ ਬਕਾਸੁਰ ਦਾ ਮੂੰਹ ਫਾੜ ਦਿੱਤਾ ਸੀ। ਜਿਸ ਨੇ ਸਕਟਾਸੁਰ (ਦੈਂਤ) ਨੂੰ ਪਕੜ ਕੇ ਟੋਟੇ ਟੋਟੇ ਕਰ ਦਿੱਤਾ ਸੀ ਅਤੇ ਕੰਸ ਨੂੰ ਕੇਸਾਂ ਤੋਂ ਪਕੜ ਕੇ ਪਛਾੜ ਦਿੱਤਾ ਸੀ। ਜਿਸ ਨੇ ਜਰਾਸੰਧ ਦੀ ਸੈਨਾ ਨੂੰ ਮਸਲ ਦਿੱਤਾ ਸੀ ਅਤੇ ਵੈਰੀਆਂ ਦਾ ਹੰਕਾਰ ਨਸ਼ਟ ਕਰ ਦਿੱਤਾ ਸੀ। ਉਸੇ ਤਰ੍ਹਾਂ ਫਿਰ ਸ੍ਰੀ ਕ੍ਰਿਸ਼ਨ ਸੰਤਾਂ (ਭਗਤਾਂ) ਦੇ ਸਾਰਿਆਂ ਪਾਪਾਂ ਨੂੰ ਖ਼ਤਮ ਕਰ ਦੇਣਾ ਚਾਹੁੰਦੇ ਹਨ।੨੪੯੧।

ਕਵੀ ਸ਼ਿਆਮ ਕਹਿੰਦੇ ਹਨ, ਜੋ (ਸਾਧਕ) ਪ੍ਰੇਮ ਪੂਰਵਕ ਸ੍ਰੀ ਕ੍ਰਿਸ਼ਨ ਦੇ ਗੀਤਾਂ ਦਾ ਗਾਇਨ ਕਰਦਾ ਹੈ। ਜੋ (ਕਵੀ) ਸਿਆਣਪ ਨਾਲ ਸ੍ਰੀ ਕ੍ਰਿਸ਼ਨ ਦੇ ਯਸ਼ ਨੂੰ ਕਵਿਤਾ ਵਿਚ ਬੰਨ੍ਹਦਾ ਹੈ। ਜੋ (ਵਿਅਕਤੀ) ਹੋਰਨਾਂ ਤੋਂ ਸ੍ਰੀ ਕ੍ਰਿਸ਼ਨ ਦੀ ਚਰਚਾ ਸੁਣ ਕੇ ਸ੍ਰੀ ਕ੍ਰਿਸ਼ਨ ਵਿਚ ਮਨ ਨੂੰ ਟਿਕਾਉਂਦਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਉਹ (ਵਿਅਕਤੀ) ਸ਼ਰੀਰ ਧਾਰਨ ਕਰ ਕੇ ਫਿਰ ਇਸ ਸੰਸਾਰ ਵਿਚ ਨਹੀਂ ਆਉਂਦੇ।੨੪੯੨।

ਜੋ (ਵਿਅਕਤੀ) ਸ੍ਰੀ ਕ੍ਰਿਸ਼ਨ ਦੀ ਉਪਮਾ ਗਾਉਂਦਾ ਹੈ ਅਤੇ ਕਵਿਤਾ ਵਿਚ ਰਚਦਾ ਹੈ। ਕਵੀ ਸ਼ਿਆਮ ਕਹਿੰਦੇ ਹਨ, ਉਹ ਪਾਪਾਂ ਦੀ ਅਗਨੀ ਵਿਚ ਕਦੇ ਨਹੀਂ ਸੜਦਾ। ਜਿਨ੍ਹਾਂ (ਦੀ ਸੁਰਤ) ਛਿਣ ਭਰ ਲਈ (ਕ੍ਰਿਸ਼ਨ ਦੇ ਪ੍ਰੇਮ ਵਿਚ) ਲਗ ਗਈ ਹੈ, ਉਨ੍ਹਾਂ ਦੇ ਸਾਰੇ ਪਾਪ ਦੂਰ ਹੋ ਜਾਣਗੇ ਅਤੇ ਸਾਰੀਆਂ ਚਿੰਤਾਵਾਂ ਮਿਟ ਜਾਣਗੀਆਂ। ਜੋ ਪੁਰਸ਼ ਕ੍ਰਿਸ਼ਨ ਜੀ ਦੇ ਚਰਨ ਪਰਸਣਗੇ, ਉਹ ਪੁਰਸ਼ ਫਿਰ ਦੇਹ ਧਾਰਨ ਨਹੀਂ ਕਰਨਗੇ।੨੪੯੩।

ਕਵੀ ਸ਼ਿਆਮ ਕਹਿੰਦੇ ਹਨ, ਫਿਰ ਜੋ (ਵਿਅਕਤੀ) ਰੁਚੀ ਪੂਰਵਕ ਸ੍ਰੀ ਕ੍ਰਿਸ਼ਨ ਦਾ ਜਾਪ ਜਪਦੇ ਹਨ। ਜੋ (ਵਿਅਕਤੀ) ਮਨ ਵਿਚ ਉਸ (ਸ੍ਰੀ ਕ੍ਰਿਸ਼ਨ) ਦੇ ਪ੍ਰੇਮ ਕਰ ਕੇ, ਮੰਗਤਿਆਂ ਨੂੰ ਧਨ ਦਿੰਦੇ ਹਨ। ਜੋ (ਵਿਅਕਤੀ) ਘਰ ਦੇ ਸਾਰੇ ਕੰਮਾਂ ਨੂੰ ਛਡ ਕੇ ਉਸ ਦੇ ਚਰਨਾਂ ਨੂੰ ਚਿਤ ਅੰਦਰ (ਸਥਾਨ) ਦਿੰਦੇ ਹਨ। ਉਹ (ਅਧਿਆਤਮਿਕ) ਸੂਰਮੇ ਇਸ ਸੰਸਾਰ ਵਿਚ (ਜੀਉਂਦਿਆਂ ਹੀ) ਪਾਪਾਂ ਦੇ ਸਮੂਹ ਨੂੰ ਵਿਦਾ ਕਰ ਦਿੰਦੇ ਹਨ (ਅਤੇ ਆਪ ਬ੍ਰਹਮ ਲੋਕ ਵਿਚ) ਚਲੇ ਜਾਂਦੇ ਹਨ।੨੪੯੪।

ਜਿਸ ਨੇ ਪ੍ਰੇਮ ਨ ਕੀਤਾ, (ਪਰ) ਬਹੁਤ ਤਪ ਕੀਤਾ, ਕਸ਼ਟ ਸਹੇ ਅਤੇ ਸ਼ਰੀਰ ਨੂੰ ਖ਼ੂਬ ਤਪਾਇਆ। ਕਾਸ਼ੀ ਵਿਚ ਜਾ ਕੇ ਵੇਦਾਂ ਨੂੰ ਬਹੁਤ ਅਧਿਕ ਪੜ੍ਹਿਆ, (ਪਰ ਉਨ੍ਹਾਂ ਦੇ) ਹੱਥ ਵਿਚ ਸਾਰ ਤਤ੍ਵ ਪ੍ਰਾਪਤ ਨ ਹੋਇਆ। (ਜਿਨ੍ਹਾਂ ਨੇ) ਦਾਨ ਦਿੱਤੇ, (ਕੀ) ਸ੍ਰੀ ਕ੍ਰਿਸ਼ਨ ਉਨ੍ਹਾਂ ਦੇ ਵਸ ਹੋ ਗਿਆ ਹੈ, (ਨਹੀਂ) ਉਨ੍ਹਾਂ ਸਭਨਾਂ ਨੇ ਆਪਣਾ ਧਨ ਹੀ ਗੰਵਾਇਆ ਹੈ। ਜਿਸ ਨੇ ਅੰਦਰਲੀ ਰੁਚੀ ਨਾਲ ਸ੍ਰੀ ਕ੍ਰਿਸ਼ਨ ਨਾਲ ਪ੍ਰੇਮ ਕੀਤਾ ਹੈ, ਉਨ੍ਹਾਂ ਨੇ ਹੀ ਸ੍ਰੀ ਕ੍ਰਿਸ਼ਨ ਨੂੰ ਪ੍ਰਾਪਤ ਕੀਤਾ ਹੈ।੨੪੯੫।

ਕੀ ਹੋਇਆ ਜੋ (ਕੋਈ) ਬਗਲੇ (ਵਾਂਗ) ਅੱਖਾਂ ਬੰਦ ਕਰ ਕੇ ਬੈਠ ਰਿਹਾ ਹੈ, ਜਗਤ ਨੂੰ ਭੇਖ ਵਿਖਾਉਂਦਾ ਹੈ। ਮੱਛੀ (ਵਾਂਗ) ਸਦਾ ਜਲ ਵਿਚ ਨ੍ਹਾਉਂਦਾ ਫਿਰਿਆ ਹੈ, ਤਾਂ ਕੀ

ਦਾਦੁਰ ਜੋ ਦਿਨ ਰੈਨਿ ਰਟੈ ਸੁ ਬਿਹੰਗ ਉਡੈ ਤਨਿ ਪੰਖ ਲਗਾਏ।
ਸ੍ਯਾਮ ਭਨੈ ਇਹ ਸੰਤ ਸਭਾ ਬਿਨੁ ਪ੍ਰੇਮ ਕਹੂ ਬ੍ਰਿਜਨਾਥ ਰਿਝਾਏ। ੨੪੯੬।

ਲਾਲਚ ਜੋ ਧਨ ਕੇ ਕਿਨਹੂ ਜੁ ਪੇ ਗਾਇ ਭਲੈ ਪ੍ਰਭ ਗੀਤ ਸੁਨਾਯੋ।
ਨਾਚ ਨਚਿਓ ਨ ਖਚਿਓ ਤਿਹ ਮੈ ਹਰਿ ਲੋਕ ਅਲੋਕ ਕੋ ਪੈਡ ਨ ਪਾਯੋ।
ਹਾਸ ਕਰਿਓ ਜਗ ਮੈ ਆਪੁਨੋ ਸੁਪਨੇ ਹੂ ਨ ਗਿਆਨ ਕੋ ਤਤੁ ਜਨਾਯੋ।
ਪ੍ਰੇਮ ਬਿਨਾ ਕਬਿ ਸ੍ਯਾਮ ਭਨੈ ਕਰਿ ਕਾਹੂ ਕੇ ਮੈ ਬ੍ਰਿਜ ਨਾਇਕ ਆਯੋ। ੨੪੮੭।

ਹਾਰਿ ਚਲੇ ਗ੍ਰਿਹ ਆਪਨੇ ਕੋ ਬਨ ਮੋ ਬਹੁਤੋ ਤਿਨ ਧਿਆਨ ਲਗਾਏ।
ਸਿਧ ਸਮਾਧਿ ਅਗਾਧਿ ਕਥਾ ਮੁਨਿ ਖੋਜ ਰਹੇ ਹਰਿ ਹਾਥਿ ਨ ਆਏ।
ਸ੍ਯਾਮ ਭਨੈ ਸਭ ਬੇਦ ਕਤੇਬਨ ਸੰਤਨ ਕੇ ਮਤਿ ਯੌ ਠਹਰਾਏ।
ਭਾਖਤ ਹੈ ਕਬਿ ਸੰਤ ਸੁਨੋ ਜਿਹ ਪ੍ਰੇਮ ਕੀਏ ਤਿਹ ਸ੍ਰੀ ਪਤਿ ਪਾਏ। ੨੪੮੮।

ਛਤ੍ਰੀ ਕੋ ਪੂਤ ਹੋ ਬਾਮ੍ਹਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ।
ਅਰੁ ਅਉਰ ਜੰਜਾਰ ਜਿਤੋ ਗ੍ਰਿਹ ਕੋ ਤੁਹਿ ਤਿਆਗਿ ਕਹਾ ਚਿਤ ਤਾ ਮੈ ਧਰੋ।
ਅਬ ਰੀਝਿ ਕੈ ਦੇਹੁ ਵਹੈ ਹਮ ਕੋ ਜੋਊ ਹਉ ਬਿਨਤੀ ਕਰ ਜੋਰਿ ਕਰੋ।
ਜਬ ਆਉ ਕੀ ਅਉਧਿ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝਿ ਮਰੋ। ੨੪੮੯।

*ਦੋਹਰਾ*

ਸਤ੍ਰਹ ਸੈ ਪੈਤਾਲਿ ਮਹਿ ਸਾਵਨ ਸੁਦਿ ਥਿਤਿ ਦੀਪ।
ਨਗਰ ਪਾਵਟਾ ਸੁਭ ਕਰਨ ਜਮੁਨਾ ਬਹੈ ਸਮੀਪ। ੨੪੯੦।

ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ। ੨੪੯੧।

*ਸਵੈਯਾ*

ਧੰਨਿ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ।
ਦੇਹ ਅਨਿਤ ਨ ਨਿਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ।
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਆਰੈ।
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ। ੨੪੯੨।

*ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਧਯਾਇ ਇਕੀਸਵੋ ਸਮਾਪਤਮ ਸਤੁ ਸੁਭਮ ਸਤੁ।*



ਹੋਇਆ। (ਕੀਹ) ਉਸ ਦੇ ਹੱਥ ਵਿਚ ਹਰਿ ਆ ਗਿਆ ਹੈ। ਡੱਡੂ (ਵਾਂਗ) ਜੋ ਦਿਨ ਰਾਤ ਬੋਲਦਾ ਰਹਿੰਦਾ ਹੈ, ਜਾਂ ਸ਼ਰੀਰ ਉਤੇ ਖੰਭ ਲਗਾ ਕੇ ਪੰਛੀ (ਵਾਂਗ) ਉਡ ਗਿਆ ਹੈ। (ਕਵੀ) ਸ਼ਿਆਮ ਕਹਿੰਦੇ ਹਨ, ਸਾਰੇ ਸੰਤ ਇਹ (ਕਹਿੰਦੇ ਹਨ) ਕਿ ਪ੍ਰੇਮ ਤੋਂ ਬਿਨਾ ਕਿਸੇ ਨੇ ਵੀ ਸ੍ਰੀ ਕ੍ਰਿਸ਼ਨ ਨੂੰ ਪ੍ਰਸੰਨ ਨਹੀਂ ਕੀਤਾ।੨੪੮੬।

ਜੇ ਕਿਸੇ ਨੇ ਧਨ ਦੇ ਲਾਲਚ ਵਸ ਹੋ ਕੇ ਕਿਸੇ ਕੋਲ ਪ੍ਰਭੂ ਦੇ ਚੰਗੀ ਤਰ੍ਹਾਂ ਗੀਤ ਸੁਣਾਏ ਹਨ। (ਜੇ ਕਿਸੇ ਨੇ ਭਗਤੀ ਕਰਨ ਲਈ) ਨਾਚ ਨਚਿਆ ਹੈ, (ਪਰ) ਉਸ ਵਿਚ ਮਗਨ ਨਹੀਂ ਹੋਇਆ, (ਤਾਂ ਉਸ ਨੇ) ਹਰਿ ਦੇ ਅਲੌਕਿਕ ਲੋਕ ਦਾ ਮਾਰਗ ਨਹੀਂ ਪਾਇਆ। (ਉਸ ਨੇ) ਜਗਤ ਵਿਚ ਆਪਣਾ ਹਾਸਾ ਕਰਾਇਆ ਹੈ, (ਕਿਉਂਕਿ) ਉਸ ਨੇ ਸੁਪਨੇ ਵਿਚ ਵੀ ਗਿਆਨ ਦੇ ਤਤ੍ਵ ਨੂੰ ਨਹੀਂ ਜਾਣਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਪ੍ਰੇਮ ਤੋਂ ਬਿਨਾ ਸ੍ਰੀ ਕ੍ਰਿਸ਼ਨ ਕਿਸੇ ਦੇ ਹੱਥ ਵਿਚ ਨਹੀਂ ਆਇਆ।੨੪੮੭।

(ਜੋ) ਆਪਣੇ ਘਰ ਬਾਰ ਤੋਂ ਹਾਰ ਕੇ ਬਨ ਨੂੰ ਚਲੇ ਗਏ ਹਨ (ਅਤੇ ਉਥੇ) ਉਨ੍ਹਾਂ ਨੇ ਬਹੁਤ ਧਿਆਨ ਲਗਾਇਆ ਹੈ। ਸਿੱਧ ਹੋ ਕੇ ਸਮਾਧੀ ਲਗਾਈ ਹੈ, ਮੁਨੀ ਹੋ ਕੇ ਅਗਾਧ ਕਥਾ (ਸੁਣੀ ਹੈ), (ਉਹ ਸਾਰੇ) ਖੋਜ ਰਹੇ ਹਨ, (ਪਰ ਉਨ੍ਹਾਂ ਦੇ) ਹੱਥ ਵਿਚ ਹਰਿ ਨਹੀਂ ਆਇਆ। (ਕਵੀ) ਸ਼ਿਆਮ ਕਹਿੰਦੇ ਹਨ ਕਿ ਸਾਰੇ ਵੇਦਾਂ, ਕਤੇਬਾਂ ਅਤੇ ਸੰਤਾਂ ਦੇ ਮਤ ਵਿਚ ਇਹੀ ਠਹਿਰਾਇਆ ਹੋਇਆ ਹੈ। ਕਵੀ ਕਹਿੰਦੇ ਹਨ ਹੇ ਸੰਤੋ! ਸੁਣੋ, ਜਿਨ੍ਹਾਂ ਨੇ ਪ੍ਰੇਮ ਕੀਤਾ ਹੈ, ਉਨ੍ਹਾਂ ਨੇ ਹੀ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ।੨੪੮੮।

(ਮੈਂ) ਛਤ੍ਰੀ ਦਾ ਪੁੱਤਰ ਹਾਂ, ਬ੍ਰਾਹਮਣ ਦਾ (ਪੁੱਤਰ) ਨਹੀਂ ਹਾਂ। (ਮੈਨੂੰ) ਤਪ ਕਰਨਾ ਕਿਥੇ ਆਉਂਦਾ ਹੈ, ਜੋ ਕਰਾਂ। ਅਤੇ ਘਰ ਦੇ ਹੋਰ ਜਿਤਨੇ ਜੰਜਾਲ ਹਨ, ਤੁਹਾਨੂੰ ਤਿਆਗ ਕੇ ਕੀਹ ਚਿਤ ਉਨ੍ਹਾਂ ਵਿਚ ਧਰਾਂ। (ਇਸ ਲਈ) ਹੁਣ ਪ੍ਰਸੰਨ ਹੋ ਕੇ ਮੈਨੂੰ ਉਹੀ (ਵਰ) ਦਿਓ, ਜੋ ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ। ਜਦੋਂ ਮੇਰੀ ਆਯੂ ਦੀ ਅਵਧੀ ਦਾ ਅੰਤ ਆ ਬਣੇ ਤਾਂ ਭਿਆਨਕ ਯੁੱਧ ਵਿਚ ਲੜਦਾ ਹੋਇਆ ਮਰ ਜਾਵਾਂ।੨੪੮੯।

*ਦੋਹਰਾ*

ਸਤਾਰ੍ਹਾਂ ਸੌ ਪੰਤਾਲੀ (੧੭੪੫ ਬਿ.) ਵਿਚ ਸਾਵਣ ਦੀ ਸੁਦੀ ਸੱਤਵੀਂ ਥਿਤ ਨੂੰ ਪਾਂਵਟਾ ਨਗਰ (ਵਿਚ ਕਵਿਤਾ ਰਚਣ ਦਾ ਇਹ) ਸ਼ੁਭ ਕਰਮ (ਕੀਤਾ ਜਿਥੇ) ਨੇੜੇ ਹੀ ਜਮਨਾ ਵਗ ਰਹੀ ਹੈ।੨੪੯੦।

ਭਾਗਵਤ (ਪੁਰਾਣ) ਦੇ ਦਸਮ (ਸਕੰਧ) ਦੀ ਕਥਾ (ਮੈਂ) ਭਾਖਾ ਵਿਚ ਰਖੀ ਹੈ। ਹੇ ਪ੍ਰਭੂ! (ਮੇਰੇ ਮਨ ਵਿਚ) ਹੋਰ ਕੋਈ ਕਾਮਨਾ ਨਹੀਂ ਹੈ, (ਬਸ) ਧਰਮ ਦੇ ਯੁੱਧ ਦੀ ਚਾਹ (ਲਈ ਪ੍ਰੇਰਿਤ ਕਰਨਾ) ਹੈ।੨੪੯੧।

*ਸਵੈਯਾ*

ਜਗਤ ਵਿਚ ਉਨ੍ਹਾਂ ਦਾ ਜੀਉਣਾ ਧੰਨ ਹੈ (ਜੋ) ਮੁਖ ਤੋਂ ਹਰਿ (ਦਾ ਨਾਮ ਜਪਦੇ ਹਨ ਅਤੇ) ਚਿਤ ਵਿਚ ਯੁੱਧ (ਕਰਨ ਦਾ) ਵਿਚਾਰ ਪਾਲਦੇ ਹਨ। (ਕਿਉਂਕਿ) ਦੇਹ ਅਨਿਤ ਹੈ, ਨਿਤ ਨਹੀਂ ਰਹੇਗੀ। (ਜੋ ਵਿਅਕਤੀ ਧਰਮ ਯੁੱਧ ਕਰਕੇ) ਯਸ਼ ਦੀ ਬੇੜੀ ਉਤੇ ਚੜ੍ਹੇਗਾ, ਉਹ ਭਵ ਸਾਗਰ ਵਿਚੋਂ ਤਰ ਜਾਏਗਾ। ਇਸ ਸ਼ਰੀਰ ਨੂੰ ਧੀਰਜ ਦਾ ਘਰ ਬਣਾ ਲਵੋ ਅਤੇ ਬੁੱਧੀ ਨੂੰ ਦੀਪਕ ਵਾਂਗ (ਇਸ ਵਿਚ) ਜਗਾ ਲਵੋ। ਗਿਆਨ ਦੇ ਝਾੜੂ ਨੂੰ ਮਨ ਰੂਪ ਹੱਥ ਵਿਚ ਲੈ ਕੇ, ਕਾਇਰਤਾ ਰੂਪ ਕੂੜੇ ਨੂੰ ਬਾਹਰ ਹੂੰਝ ਦਿਓ। ੨੪੯੨।

*ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਅਧਿਆਇ ਇਕੀਸਵੇਂ ਦੀ ਸਮਾਪਤੀ। ਸਭ ਸ਼ੁਭ ਹੈ।*

# ਚੌਬੀਸ ਅਵਤਾਰ

*੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ*

## ਅਥ ਨਰ ਅਵਤਾਰ ਕਥਨੰ

*ਚੌਪਈ*

ਅਬ ਬਾਈਸ੍ਵੋ ਗਨਿ ਅਵਤਾਰਾ। ਜੈਸ ਰੂਪ ਕਹੁ ਧਰੋ ਮੁਰਾਰਾ।
ਨਰ ਅਵਤਾਰ ਭਯੋ ਅਰਜੁਨਾ। ਜਿਹ ਜੀਤੇ ਜਗ ਕੇ ਭਟ ਗਨਾ। ੧।

ਪ੍ਰਿਥਮ ਨਿਵਾਤ ਕਵਚ ਸਭ ਮਾਰੇ। ਇੰਦ੍ਰ ਤਾਤ ਕੇ ਸੋਕ ਨਿਵਾਰੇ।
ਬਹੁਰੇ ਜੁਧ ਰੁਦ੍ਰ ਤਨ ਕੀਆ। ਰੀਝੈ ਭੂਤਿ ਰਾਟ ਬਰੁ ਦੀਆ। ੨।

ਬਹੁਰਿ ਦੁਰਜੋਧਨ ਕਹ ਮੁਕਤਾਯੋ। ਗੰਧ੍ਰਬ ਰਾਜ ਬਿਮੁਖ ਫਿਰਿ ਆਯੋ।
ਖਾਂਡਵ ਬਨ ਪਾਵਕੋਹਿ ਚਰਾਵਾ। ਬੂੰਦ ਏਕ ਪੈਠੈ ਨਹਿ ਪਾਵਾ। ੩।

ਜਉ ਕਹਿ ਕਥਾ ਪ੍ਰਸੰਗ ਸੁਨਾਊ। ਗ੍ਰੰਥ ਬਢਨ ਤੇ ਹ੍ਰਿਦੈ ਡਰਾਊ।
ਤਾ ਤੇ ਥੋਰੀ ਕਥਾ ਕਹਾਈ। ਭੂਲ ਦੇਖਿ ਕਬਿ ਲੇਹੁ ਬਨਾਈ। ੪।

ਕਊਰਵ ਜੀਤਿ ਗਾਵ ਸਬ ਆਨੀ। ਭਾਤਿ ਭਾਤਿ ਤਿਨ ਮਹਿ ਅਭਿਮਾਨੀ।
ਕ੍ਰਿਸਨ ਚੰਦ ਕਹੁ ਬਹੁਰਿ ਰਿਝਾਯੋ। ਜਾ ਤੈ ਜੈਤਪਤ੍ਰ ਕਹੁ ਪਾਯੋ। ੫।

ਗਾਂਗੇਵਹਿ ਭਾਨੁਜ ਕਹੁ ਮਾਰ੍ਯੋ। ਘੋਰ ਭਯਾਨ ਅਯੋਧਨ ਪਾਰ੍ਯੋ।
ਦੁਰਜੋਧਨ ਜੀਤਾ ਅਤਿ ਬਲਾ। ਪਾਵਤ ਭਯੋ ਰਾਜ ਅਬਿਚਲਾ। ੬।

ਕਹ ਲਗਿ ਕਰਤ ਕਥਾ ਕਹੁ ਜਾਊ। ਗ੍ਰੰਥ ਬਢਨ ਤੇ ਅਧਿਕ ਡਰਾਊ।
ਕਥਾ ਬ੍ਰਿਧ ਕਸ ਕਰੌ ਬਿਚਾਰਾ। ਬਾਈਸਵੋ ਅਰਜੁਨ ਅਵਤਾਰਾ। ੭।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਰ ਅਵਤਾਰ ਬਾਈਸਵੋ ਸੰਪੂਰਣੰ ਸਤੁ ਸੁਭਮ ਸਤੁ। ੨੨।*

# ਚੌਬੀਸ ਅਵਤਾਰ

*੧ੴ ਸਤਿਗੁਰ ਪ੍ਰਸਾਦਿ*

## ਹੁਣ ਨਰ ਅਵਤਾਰ ਦਾ ਕਥਨ

*ਚੌਪਈ*

ਹੁਣ ਬਾਈਵੇਂ ਅਵਤਾਰ ਦਾ ਵਰਣਨ ਕਰਦਾ ਹਾਂ ਜਿਸ ਤਰ੍ਹਾਂ ਦਾ ਮੁਰਾਰੀ (ਕਾਲਪੁਰਖ) ਨੇ ਰੂਪ ਧਾਰਨ ਕੀਤਾ ਸੀ। ਨਰ ਅਵਤਾਰ ਵਜੋਂ ਅਰਜਨ ਪ੍ਰਗਟ ਹੋਇਆ ਜਿਸ ਨੇ ਜਗਤ ਦੇ ਬਹੁਤ ਸਾਰੇ ਸੂਰਵੀਰ ਜਿਤ ਲਏ ਸਨ।੧।

(ਉਸ ਨੇ) ਸਭ ਤੋਂ ਪਹਿਲਾਂ ਨਿਵਾਤ ਕਵਚਾਂ (ਇੰਦਰ ਦੇ ਵਿਰੋਧੀ ਬਲਵਾਨਾਂ) ਨੂੰ ਮਾਰਿਆ ਅਤੇ (ਆਪਣੇ) ਪਿਤਾ ਇੰਦਰ ਦੇ ਦੁਖ ਖ਼ਤਮ ਕਰ ਦਿੱਤੇ। ਫਿਰ ਸ਼ਿਵ ਨਾਲ ਯੁੱਧ ਕੀਤਾ ਅਤੇ ਭੂਤਰਾਜ (ਸ਼ਿਵ ਨੇ) ਪ੍ਰਸੰਨ ਹੋ ਕੇ ਵਰ ਦਿੱਤਾ।੨।

ਫਿਰ ਦੁਰਯੋਧਨ ਨੂੰ (ਬੰਧਨਾਂ ਤੋਂ) ਮੁਕਤ ਕਰਾਇਆ ਅਤੇ ਗੰਧਰਬ ਰਾਜਾ ਨੂੰ ਯੁੱਧ ਤੋਂ ਬੇਮੁਖ ਕਰਕੇ ਪਰਤਾ ਦਿੱਤਾ। ਖਾਂਡਵ ਬਨ ਨੂੰ ਅਗਨੀ ਤੋਂ ਖਵਾਇਆ (ਅਰਥਾਤ ਸਾੜ ਦਿੱਤਾ) ਅਤੇ (ਉਸ ਉਤੇ ਤੀਰਾਂ ਦਾ ਅਜਿਹਾ ਛਤ੍ਰ ਬਣਾਇਆ ਕਿ) ਪਾਣੀ ਦੀ ਇਕ ਬੂੰਦ ਵੀ ਪਹੁੰਚ ਨਹੀਂ ਸਕੀ। ੩।

ਜੇ ਇਸ ਕਥਾ ਦਾ (ਸਾਰਾ) ਪ੍ਰਸੰਗ ਸੁਣਾਵਾਂ ਤਾਂ ਗ੍ਰੰਥ ਦੇ ਬਹੁਤ ਵਧਣ ਕਰ ਕੇ ਹਿਰਦੇ ਵਿਚ ਡਰਦਾ ਹਾਂ। ਇਸ ਲਈ ਥੋੜੀ ਹੀ ਕਥਾ ਕਹੀ ਹੈ। (ਜਿਥੇ ਕਿਥੇ) ਭੁਲ ਵੇਖੋ, ਤਾਂ ਹੇ ਕਵੀ ਜਨੋਂ! ਉਸ ਨੂੰ ਸੋਧ ਲੈਣਾ।੪।

ਭਾਂਤ ਭਾਂਤ ਦੇ ਅਭਿਮਾਨੀ ਬਣੇ ਕੌਰਵਾਂ ਨੂੰ ਜਿਤ ਕੇ (ਉਨ੍ਹਾਂ ਤੋਂ) ਸਾਰੀਆਂ ਬਸਤੀਆਂ ਖੋਹ ਲਈਆਂ। ਫਿਰ ਸ੍ਰੀ ਕ੍ਰਿਸ਼ਨ ਨੂੰ ਪ੍ਰਸੰਨ ਕੀਤਾ ਅਤੇ ਉਸ ਤੋਂ ਜਿਤ ਦਾ ਪੱਤਰ ਪ੍ਰਾਪਤ ਕੀਤਾ।੫।

(ਫਿਰ) ਭੀਸ਼ਮ (‘ਗਾਂਗੇਵ’) ਅਤੇ ਕਰਨ (‘ਭਾਨੁਜ’) ਨੂੰ ਮਾਰਿਆ ਅਤੇ ਉਨ੍ਹਾਂ ਨਾਲ ਭਿਆਨਕ ਯੁੱਧ ਰਚਾਇਆ। ਅਤਿ ਬਲਵਾਨ ਯੋਧੇ ਦੁਰਯੋਧਨ ਨੂੰ ਜਿਤਿਆ ਅਤੇ (ਭਾਰਤ ਵਰਸ਼ ਦਾ) ਸਥਾਈ ਰਾਜ ਪ੍ਰਾਪਤ ਕੀਤਾ।੬।

(ਮੈਂ) ਕਥਾ ਨੂੰ ਕਿਥੋਂ ਤਕ ਕਹਿੰਦਾ ਜਾਵਾਂ (ਕਿਉਂਕਿ) ਗ੍ਰੰਥ ਦੇ ਵੱਡੇ ਹੋ ਜਾਣ ਦਾ ਬਹੁਤ ਡਰ ਲਗਦਾ ਹੈ। ਕਥਾ ਬਹੁਤ ਵੱਡੀ ਹੈ, ਕਿਥੋਂ ਤਕ ਵਿਚਾਰ ਕਰਾਂ। (ਬਸ) ਅਰਜਨ ਬਾਈਵਾਂ ਅਵਤਾਰ ਹੋਇਆ।੭।

*ਇਥੇ ਬਚਿਤ੍ਰ ਨਾਟਕ ਗ੍ਰੰਥ ਦਾ ਨਰ ਅਵਤਾਰ ਬਾਈਸਵਾਂ ਸਮਾਪਤ ਹੋਇਆ, ਸਭ ਸ਼ੁਭ ਹੈ। ੨੨।*

## ਅਥ ਬਊਧ ਅਵਤਾਰ ਤੇਈਸਵੋਂ ਕਥਨੰ

*ਚੌਪਈ*

ਅਬ ਮੈ ਗਨੋ ਬਊਧ ਅਵਤਾਰਾ। ਜੈਸ ਰੂਪ ਕਹੁ ਧਰਾ ਮੁਰਾਰਾ।
ਬਊਧ ਅਵਤਾਰ ਇਹੀ ਕੋ ਨਾਊ। ਜਾਕਰ ਨਾਵ ਨ ਥਾਵ ਨ ਗਾਊ।੧।

ਜਾਕਰ ਨਾਵ ਨ ਠਾਵ ਬਖਾਨਾ। ਬਊਧ ਅਵਤਾਰ ਵਹੀ ਪਹਚਾਨਾ।
ਸਿਲਾ ਸਰੂਪ ਰੂਪ ਤਿਹ ਜਾਨਾ। ਕਥਾ ਨ ਜਾਹਿ ਕਲੂ ਮਹਿ ਮਾਨਾ। ੨।

*ਦੋਹਰਾ*

ਰੂਪ ਰੇਖ ਜਾਕਰ ਨ ਕਛੁ ਅਰੁ ਕਛੁ ਨਹਿਨ ਆਕਾਰ।
ਸਿਲਾ ਰੂਪ ਬਰਤਤ ਜਗਤ ਸੋ ਬਊਧ ਅਵਤਾਰ। ੩।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਊਧ ਅਵਤਾਰ ਤੇਈਸਵੋਂ ਸਮਾਪਤਮ ਸਤੁ ਸੁਭਮ ਸਤੁ। ੨੩।*

## ਅਥ ਨਿਹਕਲੰਕੀ ਚੌਬੀਸਵੋਂ ਅਵਤਾਰ ਕਥਨੰ

*ਚੌਪਈ*

ਅਬ ਮੈ ਮਹਾ ਸੁਧ ਮਤਿ ਕਰਿ ਕੈ। ਕਹੋ ਕਥਾ ਚਿਤੁ ਲਾਇ ਬਿਚਰਿ ਕੈ।
ਚਉਬੀਸਵੋ ਕਲਕੀ ਅਵਤਾਰਾ। ਤਾ ਕਰ ਕਹੋ ਪ੍ਰਸੰਗ ਸੁਧਾਰਾ। ੧।

ਭਾਰਾਕ੍ਰਿਤ ਹੋਤ ਜਬ ਧਰਣੀ। ਪਾਪ ਗ੍ਰਸਤ ਕਛੁ ਜਾਤ ਨ ਬਰਣੀ।
ਭਾਤਿ ਭਾਤਿ ਤਨ ਹੋਤ ਉਤਪਾਤਾ। ਪੁਤ੍ਰਹਿ ਸੇਜਿ ਸੋਵਤ ਲੈ ਮਾਤਾ। ੨।

ਸੁਤਾ ਪਿਤਾ ਤਨ ਰਮਤ ਨਿਸੰਕਾ। ਭਗਨੀ ਭਰਤ ਭ੍ਰਾਤ ਕਹੁ ਅੰਕਾ।
ਭ੍ਰਾਤ ਬਹਨ ਤਨ ਕਰਤ ਬਿਹਾਰਾ। ਇਸਤ੍ਰੀ ਤਜੀ ਸਕਲ ਸੰਸਾਰਾ। ੩।

ਸੰਕਰ ਬਰਣ ਪ੍ਰਜਾ ਸਭ ਹੋਈ। ਏਕ ਗ੍ਯਾਤ ਕੋ ਰਹਾ ਨ ਕੋਈ।
ਅਤਿ ਬਿਭਚਾਰ ਫਸੀ ਬਰ ਨਾਰੀ। ਧਰਮ ਰੀਤ ਕੀ ਪ੍ਰੀਤਿ ਬਿਸਾਰੀ। ੪।

ਘਰਿ ਘਰਿ ਝੂਠ ਅਮਸਿਆ ਭਈ। ਸਾਚ ਕਲਾ ਸਸਿ ਕੀ ਦੁਰ ਗਈ।
ਜਹ ਤਹ ਹੋਨ ਲਗੇ ਉਤਪਾਤਾ। ਭੋਗਤ ਪੂਤ ਸੇਜਿ ਚੜਿ ਮਾਤਾ। ੫।

ਢੂੰਢਤ ਸਾਚ ਨ ਕਤਹੂੰ ਪਾਯਾ। ਝੂਠ ਹੀ ਸੰਗ ਸਬੋ ਚਿਤ ਲਾਯਾ।
ਭਿੰਨ ਭਿੰਨ ਗ੍ਰਿਹ ਗ੍ਰਿਹ ਮਤ ਹੋਈ। ਸਾਸਤ੍ਰ ਸਿਮ੍ਰਿਤ ਛੁਐ ਨ ਕੋਈ। ੬।

ਹਿੰਦਵ ਕੋਈ ਨ ਤੁਰਕਾ ਰਹਿ ਹੈ। ਭਿਨ ਭਿਨ ਘਰਿ ਘਰਿ ਮਤ ਗਹਿ ਹੈ।
ਏਕ ਏਕ ਕੇ ਪੰਥ ਨ ਚਲਿ ਹੈ। ਏਕ ਏਕ ਕੀ ਬਾਤ ਉਥਲਿ ਹੈ। ੭।



## ਹੁਣ ਤੇਈਵੇਂ ਬੁੱਧ ਅਵਤਾਰ ਦਾ ਕਥਨ

*ਚੌਪਈ*

ਹੁਣ ਮੈਂ ਬੁੱਧ ਅਵਤਾਰ ਦਾ ਵਰਣਨ ਕਰਦਾ ਹਾਂ ਜਿਸ ਤਰ੍ਹਾਂ ਮੁਰਾਰੀ (ਕਾਲ ਪੁਰਖ) ਨੇ ਉਹ ਰੂਪ ਧਾਰਨ ਕੀਤਾ ਸੀ। ਇਹੀ ਬੁੱਧ ਅਵਤਾਰ ਦਾ ਨਾਂ ਸਮਝਣਾ ਚਾਹੀਦਾ ਹੈ ਜਿਸ ਦਾ (ਕੋਈ) ਨਾਂ, ਥਾਂ ਜਾਂ ਪਿੰਡ ਨਹੀਂ ਹੈ।੧।

ਜਿਸ ਦਾ ਕੋਈ ਨਾਂ ਜਾਂ ਠਿਕਾਣਾ ਨਹੀਂ ਦਸਿਆ ਜਾ ਸਕਦਾ, ਉਸੇ ਨੂੰ ਬੁੱਧ ਅਵਤਾਰ ਸਮਝਣਾ ਚਾਹੀਦਾ ਹੈ। ਉਸ ਦਾ ਸਰੂਪ ਪੱਥਰ ਰੂਪ (ਭਾਵ ਮੂਰਤੀ) ਜਾਣਨਾ ਚਾਹੀਦਾ ਹੈ। ਜਿਸ ਦੀ ਕਥਾ ਨੂੰ ਕਲਿਯੁਗ ਵਿਚ ਕਿਸੇ ਨਹੀਂ ਮੰਨਿਆ ਹੈ।੨।

*ਦੋਹਰਾ*

ਜਿਸ ਦੀ ਕੁਝ ਰੂਪ-ਰੇਖਾ ਨਹੀਂ ਹੈ ਅਤੇ ਕੋਈ ਆਕਾਰ ਵੀ ਨਹੀਂ ਹੈ। ਜਗਤ ਵਿਚ (ਜੋ) ਸਿਲਾ ਰੂਪ ਵਰਤ ਰਿਹਾ ਹੈ, ਉਹ ਬੌਧ ਅਵਤਾਰ ਹੈ। ੩।

*ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਬੌਧ ਅਵਤਾਰ ਤੇਈਵੇਂ ਦੀ ਸਮਾਪਤੀ ਹੈ, ਸਭ ਸ਼ੁਭ ਹੈ। ੨੩।*

## ਹੁਣ ਨਿਹਕਲੰਕੀ ਚੌਬੀਸਵੇਂ ਅਵਤਾਰ ਦਾ ਕਥਨ

*ਚੌਪਈ*

ਹੁਣ ਮੈਂ ਬੁੱਧੀ ਨੂੰ ਬਹੁਤ ਚੰਗੀ ਤਰ੍ਹਾਂ ਸ਼ੁੱਧ ਕਰ ਕੇ ਅਤੇ ਚਿਤ ਲਗਾ ਕੇ ਵਿਚਾਰ ਪੂਰਵਕ ਕਥਾ ਕਹਿੰਦਾ ਹਾਂ ਕਿ (ਵਿਸ਼ਣੂ ਦਾ) ਚੌਬੀਸਵਾਂ ਅਵਤਾਰ ਕਲਕੀ ਹੈ ਅਤੇ ਉਸ ਦਾ ਪ੍ਰਸੰਗ ਸੰਵਾਰ ਕੇ ਕਹਿੰਦਾ ਹਾਂ।੧।

ਜਦ ਧਰਤੀ, (ਪਾਪਾ ਦੇ) ਭਾਰ ਨਾਲ ਦੁਖੀ ਹੋ ਜਾਂਦੀ ਹੈ ਤਾਂ ਉਸ ਪਾਪਾਂ ਨਾਲ ਗ੍ਰਸੀ ਦਾ ਕੁਝ ਵਰਣਨ ਨਹੀਂ ਕੀਤਾ ਜਾ ਸਕਦਾ। ਭਾਂਤ ਭਾਂਤ ਦੇ ਉਪਦ੍ਰਵ ਜਾਂ ਖ਼ਰਾਬੀਆਂ ਹੁੰਦੀਆਂ ਹਨ ਅਤੇ ਮਾਂ ਪੁੱਤਰ ਨੂੰ ਲੈ ਕੇ ਸੇਜ-ਸੁਖ ਮਾਣਦੀ ਹੈ।੨।

ਪੁੱਤਰੀ ਪਿਤਾ ਨਾਲ ਨਿਰਸੰਕੋਚ ਰਮਣ ਕਰਦੀ ਹੈ ਅਤੇ ਭੈਣ ਭਰਾ ਨੂੰ ਜਫੀ ਪਾਉਂਦੀ ਹੈ। ਭਰਾ ਭੈਣ ਨਾਲ ਕਾਮ-ਕਰਮ ਕਰਦਾ ਹੈ ਅਤੇ ਸਾਰੇ ਸੰਸਾਰ ਨੇ (ਵਿਆਹੀ ਹੋਈ) ਇਸਤਰੀ ਨੂੰ ਤਿਆਗ ਦਿੱਤਾ ਹੈ।੩।

ਸਾਰੀ ਪ੍ਰਜਾ ਵਰਣ-ਸੰਕਰ (ਮਿਸ਼ਰਿਤ) ਹੋ ਗਈ ਹੈ। ਇਕ (ਜਾਤਿ ਦੀ) ਪਛਾਣ ਵਾਲਾ ਕੋਈ ਨਹੀਂ ਰਿਹਾ। ਸ੍ਰੇਸ਼ਠ (ਘਰਾਂ ਦੀਆਂ) ਇਸਤਰੀਆਂ ਬਹੁਤ ਵਿਭਚਾਰ ਵਿਚ ਫਸ ਗਈਆਂ ਹਨ ਅਤੇ ਧਰਮ ਆਧਾਰਿਤ ਪ੍ਰੀਤ ਦੀ ਰੀਤ ਭੁਲਾ ਦਿੱਤੀ ਹੈ।੪।

ਘਰ ਘਰ ਵਿਚ ਕੂੜ ਦੀ ਮਸਿਆ ਪਸਰੀ ਹੋਈ ਹੈ ਅਤੇ ਸੱਚ ਰੂਪ ਚੰਦ੍ਰਮਾ ਦੀ ਕਲਾ ਲੁਕ ਛਿਪ ਗਈ ਹੈ। ਜਿਥੇ ਕਿਥੇ ਉਪਦ੍ਰਵ ਹੋਣ ਲਗੇ ਹਨ ਅਤੇ ਪੁੱਤਰ ਮਾਤਾ ਨਾਲ ਸੇਜ-ਸੁਖ ਮਾਣਨ ਲਗਾ ਹੈ।੫।

ਢੂੰਢਣ ਤੇ ਵੀ ਕਿਤੋਂ ਸੱਚ ਨਹੀਂ ਮਿਲਦਾ ਅਤੇ ਸਭ ਨੇ (ਆਪਣਾ) ਚਿਤ ਝੂਠ ਵਿਚ ਹੀ ਲਗਾਇਆ ਹੋਇਆ ਹੈ। (ਅਜਿਹੀ ਹਾਲਤ ਵਿਚ) ਘਰ ਘਰ ਵਿਚ ਵਖੋ ਵਖਰੇ ਮਤ ਹੋ ਜਾਣਗੇ ਅਤੇ ਸ਼ਾਸਤ੍ਰ ਤੇ ਸਮ੍ਰਿਤੀਆਂ ਨੂੰ ਕੋਈ ਛੋਹੇਗਾ ਵੀ ਨਹੀਂ।੬।

(ਸੱਚਾ) ਹਿੰਦੂ ਅਤੇ ਮੁਸਲਮਾਨ ਕੋਈ ਵੀ ਨਹੀਂ ਰਹੇਗਾ ਅਤੇ ਘਰ ਘਰ ਵਿਚ ਵਖਰੇ ਵਖਰੇ ਮਤ ਧਾਰੇ ਗਏ ਹੋਣਗੇ। ਕੋਈ ਇਕ ਕਿਸੇ ਹੋਰ ਇਕ ਦੇ ਦਸੇ ਮਾਰਗ ਉਤੇ ਨਹੀਂ ਚਲੇਗਾ ਅਤੇ ਇਕ ਦੂਜੇ ਦੀ ਗੱਲ ਨੂੰ ਉਲਟ ਦੇਵੇਗਾ।੭।

ਭਾਰਾਕ੍ਰਿਤ ਧਰਾ ਸਬ ਹੁਇ ਹੈ। ਧਰਮ ਕਰਮ ਪਰ ਚਲੈ ਨ ਕੁਇ ਹੈ।
ਘਰਿ ਘਰਿ ਅਉਰ ਅਉਰ ਮਤ ਹੋਈ। ਏਕ ਧਰਮ ਪਰ ਚਲੈ ਨ ਕੋਈ। ੮।

*ਦੋਹਰਾ*

ਭਿੰਨ ਭਿੰਨ ਘਰਿ ਘਰਿ ਮਤੋ ਏਕ ਨ ਚਲ ਹੈ ਕੋਇ।
ਪਾਪ ਪ੍ਰਚੁਰ ਜਹ ਤਹ ਭਯੋ ਧਰਮ ਨ ਕਤਹੂੰ ਹੋਇ। ੯।

*ਚੌਪਈ*

ਸੰਕਰ ਬਰਣ ਪ੍ਰਜਾ ਸਭ ਹੋਈ। ਛਤ੍ਰੀ ਜਗਤਿ ਨ ਦੇਖੀਐ ਕੋਈ।
ਏਕ ਏਕ ਐਸੇ ਮਤ ਕੈ ਹੈ। ਜਾ ਤੇ ਪ੍ਰਾਪਤਿ ਸੁਦ੍ਰਤਾ ਹੋਇ ਹੈ।੧੦।

ਹਿੰਦੂ ਤੁਰਕ ਮਤ ਦੁਹੂੰ ਪ੍ਰਹਰਿ ਕਰਿ। ਚਲਿ ਹੈ ਭਿੰਨ ਭਿੰਨ ਮਤ ਘਰਿ ਘਰਿ।
ਏਕ ਏਕ ਕੇ ਮੰਤ੍ਰ ਨ ਗਹਿ ਹੈ। ਏਕ ਏਕ ਕੇ ਸੰਗਿ ਨ ਰਹਿ ਹੈ। ੧੧।

ਆਪੁ ਆਪੁ ਪਾਰਬ੍ਰਹਮ ਕਹੈ ਹੈ। ਨੀਚ ਊਚ ਕਹ ਸੀਸ ਨ ਨੈ ਹੈ।
ਏਕ ਏਕ ਮਤ ਇਕ ਇਕ ਧਾਮਾ। ਘਰਿ ਘਰਿ ਹੋਇ ਬੈਠ ਹੈ ਰਾਮਾ। ੧੨।

ਪੜਿ ਹੈ ਕੋਇ ਨ ਭੂਲਿ ਪੁਰਾਨਾ। ਕੋਊ ਨ ਪਕਰ ਹੈ ਪਾਨਿ ਕੁਰਾਨਾ।
ਬੇਦ ਕਤੇਬ ਜਵਨ ਕਰਿ ਲਹਿ ਹੈ। ਤਾ ਕਹੁ ਗੋਬਰਾਗਨਿ ਮੋ ਦਹਿ ਹੈ। ੧੩।

ਚਲੀ ਪਾਪ ਕੀ ਜਗਤਿ ਕਹਾਨੀ। ਭਾਜਾ ਧਰਮ ਛਾਡ ਰਜਧਾਨੀ।
ਭਿੰਨ ਭਿੰਨ ਘਰਿ ਘਰਿ ਮਤ ਚਲਾ। ਯਾ ਤੇ ਧਰਮ ਭਰਮਿ ਉਡਿ ਟਲਾ। ੧੪।

ਏਕ ਏਕ ਮਤ ਐਸ ਉਚੈ ਹੈ। ਜਾ ਤੇ ਸਕਲ ਸੂਦ੍ਰ ਹੁਇ ਜੈ ਹੈ।
ਛਤ੍ਰੀ ਬ੍ਰਹਮਨ ਰਹਾ ਨ ਕੋਈ। ਸੰਕਰ ਬਰਨ ਪ੍ਰਜਾ ਸਬ ਹੋਈ। ੧੫।

ਸੂਦ੍ਰ ਧਾਮਿ ਬਸਿ ਹੈ ਬ੍ਰਹਮਣੀ। ਬਈਸ ਨਾਰਿ ਹੋਇ ਹੈ ਛਤ੍ਰਨੀ।
ਬਸਿ ਹੈ ਛਤ੍ਰਿ ਧਾਮਿ ਬੈਸਾਨੀ। ਬ੍ਰਹਮਨ ਗ੍ਰਿਹ ਇਸਤ੍ਰੀ ਸੁਦ੍ਰਾਨੀ। ੧੬।
ਏਕ ਧਰਮ ਪਰ ਪ੍ਰਜਾ ਨ ਚਲ ਹੈ। ਬੇਦ ਕਤੇਬ ਦੋਊ ਮਤ ਦਲ ਹੈ।
ਭਿੰਨ ਭਿੰਨ ਮਤ ਘਰਿ ਘਰਿ ਹੋਈ। ਏਕ ਪੈਂਡ ਚਲ ਹੈ ਨਹੀ ਕੋਈ। ੧੭।

*ਗੀਤਾ ਮਾਲਤੀ ਛੰਦ*

ਭਿੰਨ ਭਿੰਨ ਮਤੋ ਘਰੋ ਘਰਿ ਏਕ ਏਕ ਚਲਾਇ ਹੈ।
ਐਡ ਬੈਡ ਫਿਰੈ ਸਬੈ ਸਿਰ ਏਕ ਏਕ ਨ ਨ੍ਯਾਇ ਹੈ।
ਪੁਨਿ ਅਉਰ ਅਉਰ ਨਏ ਨਏ ਮਤ ਮਾਸਿ ਮਾਸਿ ਉਚਾਹਿਗੇ।
ਦੇਵ ਪਿਤਰਨ ਪੀਰ ਕੋ ਨਹਿ ਭੂਲਿ ਪੂਜਨ ਜਾਹਿਗੇ। ੧੮।



ਸਾਰੀ ਧਰਤੀ ਪਾਪਾਂ ਦੇ ਭਾਰ ਨਾਲ ਦੁਖੀ ਹੋ ਜਾਵੇਗੀ ਅਤੇ ਧਰਮ-ਕਰਮ (ਦੇ ਮਾਰਗ) ਉਤੇ ਕੋਈ ਨਹੀਂ ਤੁਰੇਗਾ। ਘਰ ਘਰ ਵਿਚ ਹੋਰ ਹੋਰ ਹੀ ਮਤ ਹੋ ਜਾਣਗੇ ਅਤੇ ਇਕ ਧਰਮ ਉਤੇ ਕੋਈ ਵੀ ਨਹੀਂ ਚਲੇਗਾ।੮।

*ਦੋਹਰਾ*

ਘਰ ਘਰ ਵਿਚ ਵਖੋ ਵਖਰੇ ਮਤ (ਹੋਣਗੇ) ਅਤੇ ਇਕ ਮਤ ਉਤੇ ਕੋਈ ਵੀ ਨਹੀਂ ਚਲੇਗਾ। ਜਿਥੇ ਕਿਥੇ ਪਾਪਾਂ ਦਾ ਬੋਲ ਬਾਲਾ ਹੋ ਜਾਵੇਗਾ ਅਤੇ ਧਰਮ ਕਿਤੇ ਵੀ ਨਹੀਂ ਹੋਵੇਗਾ।੯।

*ਚੌਪਈ*

ਸਾਰੀ ਪ੍ਰਜਾ ਵਰਣ-ਸੰਕਰ ਹੋ ਜਾਵੇਗੀ ਅਤੇ ਛਤ੍ਰੀ ਜਗਤ ਵਿਚ (ਕਿਤੇ) ਨਹੀਂ ਦਿਖੇਗਾ। ਹਰ ਕੋਈ ਅਜਿਹਾ ਮਤ (ਧਾਰਨ) ਕਰ ਲਵੇਗਾ ਜਿਸ ਕਰ ਕੇ ਸ਼ੂਦ੍ਰਤਾ ਪ੍ਰਾਪਤ ਹੋਵੇਗੀ।੧੦।

ਹਿੰਦੂ ਅਤੇ ਮੁਸਲਮਾਨ ਦੋਹਾਂ ਮਤਾਂ ਨੂੰ ਤਿਆਗ ਕੇ, ਘਰ ਘਰ ਵਿਚ ਵਖਰੇ ਵਖਰੇ ਮਤ ਚਲ ਪੈਣਗੇ। ਇਕ ਪਾਸੋਂ ਕੋਈ ਇਕ ਸਲਾਹ ਨਹੀਂ ਲਵੇਗਾ ਅਤੇ ਕੋਈ ਇਕ ਕਿਸੇ ਇਕ ਨਾਲ ਨਹੀਂ ਰਹੇਗਾ।੧੧।

(ਹਰ ਕੋਈ) ਆਪਣੇ ਆਪ ਨੂੰ ਪਾਰਬ੍ਰਹਮ ਕਹੇਗਾ ਅਤੇ ਛੋਟਾ ਵੱਡੇ ਨੂੰ ਸਿਰ ਨਹੀਂ ਨਿਵਾਏਗਾ। ਇਕ ਇਕ ਘਰ ਵਿਚ ਹਰ ਇਕ ਦਾ (ਆਪਣਾ ਆਪਣਾ) ਮਤ ਹੋਵੇਗਾ ਅਤੇ ਘਰ ਘਰ ਵਿਚ ਰਾਮ ਹੋ ਕੇ ਬੈਠਣਗੇ।੧੨।

ਕੋਈ ਭੁਲ ਕੇ ਵੀ ਪੁਰਾਣ ਨਹੀਂ ਪੜ੍ਹੇਗਾ ਅਤੇ ਕੋਈ ਵੀ ਹੱਥ ਵਿਚ ਕੁਰਾਨ ਨਹੀਂ ਫੜੇਗਾ। ਜੋ ਕੋਈ ਵੇਦ ਜਾਂ ਕਤੇਬ (ਸਾਮੀ ਧਰਮ ਪੁਸਤਕਾਂ) ਹੱਥ ਵਿਚ ਲਵੇਗਾ, ਉਸ ਨੂੰ ਗੋਹਿਆਂ ਦੇ ਅਗਨੀ ਵਿਚ ਸਾੜ ਦੇਣਗੇ।੧੩।

ਜਗਤ ਵਿਚ ਪਾਪ ਦੀ ਕਥਾ ਚਲ ਪਵੇਗੀ ਅਤੇ ਧਰਮ ਆਪਣੀ ਰਾਜਧਾਨੀ ਛਡ ਕੇ ਭਜ ਜਾਵੇਗਾ। ਘਰ ਘਰ ਵਿਚ ਵਖਰੇ ਵਖਰੇ ਮਤ ਪ੍ਰਚਲਿਤ ਹੋ ਜਾਣਗੇ ਜਿਸ ਕਰ ਕੇ ਧਰਮ ਭਰਮ ਬਣ ਕੇ ਉਡ ਪੁਡ ਜਾਵੇਗਾ।੧੪।

ਇਕ ਇਕ ਦਾ ਮਤ ਇਸ ਤਰ੍ਹਾਂ ਪ੍ਰਧਾਨ ਹੋ ਜਾਵੇਗਾ ਜਿਸ ਦੇ ਫਲਸਰੂਪ ਸਾਰੇ ਸੂਦ੍ਰ (ਬਿਰਤੀ) ਵਾਲੇ ਹੋ ਜਾਣਗੇ। ਛਤ੍ਰੀ ਅਤੇ ਬ੍ਰਾਹਮਣ ਕੋਈ ਨਹੀਂ ਰਹੇਗਾ ਅਤੇ ਸਾਰੀ ਪ੍ਰਜਾ ਵਰਣ-ਸੰਕਰ ਹੋ ਜਾਵੇਗੀ।੧੫।

ਸ਼ੂਦ੍ਰ ਦੇ ਘਰ ਬ੍ਰਾਹਮਣੀ ਵਸੇਗੀ ਅਤੇ ਵੈਸ਼ ਇਸਤਰੀ ਛਤ੍ਰਾਣੀ ਹੋਵੇਗੀ। ਛਤ੍ਰੀ ਦੇ ਘਰ ਵੈਸ਼ ਇਸਤਰੀ ਵਸੇਗੀ ਅਤੇ ਬ੍ਰਾਹਮਣ ਦੇ ਘਰ ਸੂਦ੍ਰ ਇਸਤਰੀ ਹੋਵੇਗੀ। ੧੬। ਇਕ ਧਰਮ ਉਤੇ ਪ੍ਰਜਾ ਨਹੀਂ ਚਲੇਗੀ ਅਤੇ ਵੇਦ ਅਤੇ ਕਤੇਬ, ਦੋਹਾਂ ਦੇ ਮਤਾਂ ਨੂੰ ਦਲ ਸੁਟੇਗੀ (ਅਰਥਾਤ- ਨਕਾਰ ਦੇਵੇਗੀ) ਘਰ ਘਰ ਵਿਚ ਵਖ ਵਖ ਮਤ ਹੋਵੇਗਾ ਅਤੇ ਇਕ ਮਾਰਗ ਉਤੇ ਕਈ ਨਹੀਂ ਚਲੇਗਾ।੧੭।

*ਗੀਤਾ ਮਾਲਤੀ ਛੰਦ*

ਘਰ ਘਰ ਵਿਚ ਭਿੰਨ ਭਿੰਨ ਮਤਾਂ ਨੂੰ ਇਕ ਇਕ (ਵਿਅਕਤੀ) ਚਲਾਵੇਗਾ। ਸਭ ਕੋਈ ਆਕੜ ਆਕੜ ਕੇ ਫਿਰੇਗਾ ਅਤੇ (ਕੋਈ) ਇਕ ਕਿਸੇ ਹੋਰ ਨੂੰ ਸਿਰ ਨਹੀਂ ਨਿਵਾਏਗਾ। ਫਿਰ ਹੋਰ ਹੋਰ ਨਵੇਂ ਨਵੇਂ ਮਤ ਹਰ ਮਹੀਨੇ ਖੜੇ ਹੋ ਜਾਣਗੇ। ਦੇਵਤਿਆਂ, ਪਿਤਰਾਂ ਅਤੇ ਪੀਰਾਂ ਨੂੰ ਭੁਲ ਕੇ ਵੀ ਕੋਈ ਪੂਜਣ ਨਹੀਂ ਜਾਏਗਾ।੧੮।

ਦੇਵ ਪੀਰ ਬਿਸਾਰ ਕੈ ਪਰਮੇਸ੍ਰ ਆਪੁ ਕਹਾਹਿਗੇ।
ਨਰ ਭਾਤਿ ਭਾਤਨ ਏਕ ਕੋ ਜੁਰਿ ਏਕ ਏਕ ਉਡਾਹਿਗੇ।
ਏਕ ਮਾਸ ਦੁਮਾਸ ਲੌ ਅਧ ਮਾਸ ਲੌ ਤੁ ਚਲਾਹਿਗੇ।
ਅੰਤਿ ਬੂਬਰਿ ਪਾਨ ਜਿਉ ਮਤ ਆਪ ਹੀ ਮਿਟਿ ਜਾਹਿਗੇ। ੧੯।
ਬੇਦ ਅਉਰ ਕਤੇਬ ਕੇ ਦੋ ਦੂਖ ਕੈ ਮਤ ਡਾਰਿ ਹੈ।
ਹਿਤ ਆਪਨੇ ਤਿਹ ਠਉਰ ਭੀਤਰ ਜੰਤ੍ਰ ਮੰਤ੍ਰ ਉਚਾਰਿ ਹੈ।
ਮੁਖ ਬੇਦ ਅਉਰ ਕਤੇਬ ਕੋ ਕੋਈ ਨਾਮ ਲੇਨ ਨ ਦੇਹਿਗੇ।
ਕਿਸਹੂੰ ਨ ਕਉਡੀ ਪੁਨਿ ਤੇ ਕਬਹੂੰ ਨ ਕਿਉ ਹੀ ਦੇਹਗੇ। ੨੦।
ਪਾਪ ਕਰਮ ਕਰੈ ਜਹਾ ਤਹਾ ਧਰਮ ਕਰਮ ਬਿਸਾਰਿ ਕੈ।
ਨਹਿ ਦ੍ਰਬ ਦੇਖਤ ਛੋਡ ਹੈ ਲੈ ਪੁਤ੍ਰ ਮਿਤ੍ਰ ਸੰਘਾਰਿ ਕੈ।
ਏਕਨੇਕ ਉਠਾਇ ਹੈ ਮਤਿ ਭਿੰਨ ਭਿੰਨ ਦਿਨੰ ਦਿਨਾ।
ਫੋਕਟੰ ਧਰਮ ਸਬੈ ਕਲਿ ਕੇਵਲੰ ਪ੍ਰਭਣੰ ਬਿਨਾ। ੨੧।
ਇਕ ਦਿਵਸ ਚਲੈ ਕੋਊ ਮਤਿ ਦੋਇ ਦਿਉਸ ਚਲਾਹਿਗੇ।
[1]ਅੰਤਿ ਜੋਰਿ ਕੈ ਬਹਰੋ ਸਭੈ[1] ਦਿਨ ਤੀਸਰੈ ਮਿਟ ਜਾਹਿਗੇ।
ਪੁਨਿ ਅਉਰ ਅਉਰ ਉਚਾਹਿਗੇ ਮਤਣੋ ਗਤੰ ਚਤੁਰਥ ਦਿਨੰ।
ਧਰਮ ਫੋਕਟਣੰ ਸਬੰ ਇਕ ਕੇਵਲੰ ਕਲਿਨੰ ਬਿਨੰ। ੨੨।
ਛੰਦ ਬੰਦ ਜਹਾ ਤਹਾ ਨਰ ਨਾਰਿ ਨਿਤ ਨਏ ਕਰਹਿ।
ਪੁਨਿ ਜੰਤ੍ਰ ਮੰਤ੍ਰ ਜਹਾ ਤਹਾ ਨਹੀ ਤੰਤ੍ਰ ਕਰਤ ਕਛੂ ਡਰਹਿ।
ਧਰਮ ਛਤ੍ਰ ਉਤਾਰ ਕੈ ਰਨ ਛੋਰਿ ਛਤ੍ਰੀ ਭਾਜ ਹੈ।
ਸੂਦ੍ਰ ਬੈਸ ਜਹਾ ਤਹਾ ਗਹਿ ਅਸਤ੍ਰ ਆਹਵ ਗਾਜ ਹੈ। ੨੩।
ਛਤ੍ਰੀਆਨੀ ਛੋਰ ਕੈ ਨਰ ਨਾਹ ਨੀਚਨਿ ਰਾਵ ਹੈ।
ਤਜਿ ਰਾਜ ਅਉਰ ਸਮਾਜ ਕੋ ਗ੍ਰਿਹਿ ਨੀਚਿ ਰਾਨੀ ਜਾਵ ਹੈ।
ਸੂਦ੍ਰ ਬ੍ਰਹਮ ਸੁਤਾ ਭਏ ਰਤਿ ਬ੍ਰਹਮ ਸੂਦ੍ਰੀ ਹੋਹਿਗੇ।
ਬੇਸਿਯਾ ਬਾਲ ਬਿਲੋਕ ਕੈ ਮੁਨਿ ਰਾਜ ਧੀਰਜ ਖੋਹਿਗੇ। ੨੪।
ਧਰਮ ਭਰਮਿ ਉਡ੍ਯੋ ਜਹਾ ਤਹਾ ਪਾਪ ਪਗ ਪਗ ਪਰ ਹੋਹਿਗੇ।
ਨਿਜ ਸਿਖ ਨਾਰਿ ਗੁਰੂ ਰਮੈ ਗੁਰ ਦਾਰਾ ਸੋ ਸਿਖ ਸੋਹਿਗੇ।
ਅਬਿਬੇਕ ਅਉਰ ਬਿਬੇਕ ਕੋ ਨ ਬਿਬੇਕ ਬੈਠਿ ਬਿਚਾਰ ਹੈ।
ਪੁਨਿ ਝੂਠ ਬੋਲਿ ਕਮਾਹਿਗੇ ਸਿਰ ਸਾਚ ਬੋਲ ਉਤਾਰ ਹੈ। ੨੫।

*ਬ੍ਰਿਧ ਨਰਾਜ ਛੰਦ*[2]

ਅਕ੍ਰਿਤ ਕ੍ਰਿਤ ਕਾਰਣੋ ਅਨਿਤ ਨਿਤ ਹੋਹਿਗੇ।
ਤਿਆਗਿ ਧਰਮਣੋ ਤ੍ਰੀਅੰ ਕੁਨਾਰਿ ਸਾਧ ਜੋਹਿਗੇ।
ਪਵਿਤ੍ਰ ਚਿਤ੍ਰ ਚਿਤ੍ਰਤੰ ਬਚਿਤ੍ਰ ਮਿਤ੍ਰ ਧੋਹਿਗੇ।
ਅਮਿਤ੍ਰ ਮਿਤ੍ਰ ਭਾਵਣੋ ਸੁਮਿਤ੍ਰ ਅਮਿਤ੍ਰ ਹੋਹਿਗੇ। ੨੬।

੧. 'ਨ੍ਰਿਪ ਜੋਰ ਕ੍ਰੋਰ ਕਰੋਰ ਕੈ' ੨. 'ਬ੍ਰਿਧ ਨਰਾਜ ਕਹਾ ਤੁਮੋ ਛੰਦ'



ਦੇਵਤਿਆਂ ਅਤੇ ਪੀਰਾਂ ਨੂੰ ਭੁਲਾ ਕੇ (ਆਪਣੇ) ਆਪ ਨੂੰ ਪਰਮੇਸ਼ਵਰ ਅਖਵਾਉਣਗੇ। ਭਾਂਤ ਭਾਂਤ ਦੇ ਮਨੁੱਖ ਇਕੱਠੇ ਹੋ ਕੇ (ਦੂਜੇ) ਇਕ ਇਕ (ਦੇ ਧਰਮ) ਦਾ ਮਖੌਲ ਉਡਾਉਣਗੇ। ਇਕ ਮਹੀਨਾ, ਦੋ ਮਹੀਨੇ ਜਾਂ ਅੱਧੇ ਮਹੀਨੇ ਤਕ ਉਹ (ਆਪਣਾ) ਮਤ ਚਲਾਉਣਗੇ। ਅੰਤ ਵਿਚ ਪਾਣੀ ਦੇ ਬੁਲਬੁਲੇ ਵਾਂਗ (ਉਹ) ਮਤ ਆਪ ਹੀ ਨਸ਼ਟ ਹੋ ਜਾਣਗੇ।੧੯।

ਵੇਦ ਅਤੇ ਕਤੇਬ ਦੋਹਾਂ ਦੇ ਮਤ ਵਿਚ ਦੋਸ਼ ਕਢ ਕੇ ਸੁਟ ਦੇਣਗੇ। ਆਪਣੇ ਹਿਤ ਲਈ ਉਨ੍ਹਾਂ ਦੀ ਥਾਂ ਤੇ ਜੰਤ੍ਰ ਮੰਤ੍ਰ ਪੜ੍ਹਨਗੇ। ਵੇਦ ਅਤੇ ਕਤੇਬ ਦਾ ਨਾਂ ਵੀ ਕਿਸੇ ਨੂੰ ਮੂੰਹੋਂ ਲੈਣ ਨਹੀਂ ਦੇਣਗੇ। ਕਿਸੇ ਨੂੰ ਪੁੰਨ ਵਜੋਂ ਕਦੇ ਕੌਡੀ ਵੀ ਨਹੀਂ ਦੇਣਗੇ।੨੦।

ਜਿਥੇ ਕਿਥੇ ਧਰਮ ਕਰਮ ਨੂੰ ਭੁਲਾ ਕੇ ਪਾਪ ਕਰਮ ਕਰਨਗੇ। ਧਨ ਨੂੰ ਵੇਖ ਕੇ ਛਡਣਗੇ ਨਹੀਂ ਭਾਵੇਂ ਪੁੱਤਰ ਅਤੇ ਮਿਤਰ ਨੂੰ ਮਾਰ ਕੇ (ਹੀ) ਲਿਆ ਜਾਂਦਾ ਹੋਵੇ। ਦਿਨ ਬਦਿਨ ਵਖਰੇ ਵਖਰੇ ਇਕ ਤੋਂ ਇਕ ਮਤ ਪੈਦਾ ਹੋ ਜਾਣਗੇ। (ਪਰ) ਕਲਿਯੁਗ ਵਿਚ ਪ੍ਰਭੂ (ਦੇ ਨਾਮ) ਤੋਂ ਬਿਨਾ ਹੋਰ ਸਾਰੇ ਧਰਮ ਫੋਕਟ ਹਨ।੨੧।

ਕੋਈ ਮਤ ਇਕ ਦਿਨ ਚਲੇਗਾ, ਕੋਈ ਦੋ ਦਿਨ ਤਕ ਚਲਾ ਲਵੇਗਾ। ਅੰਤ ਵਿਚ ਜ਼ੋਰ ਨਾਲ ਚਲਾਏ (ਇਹ) ਸਾਰੇ ਮਤ ਫਿਰ ਤੀਜੇ ਦਿਨ ਮਿਟ ਜਾਣਗੇ। ਫਿਰ ਹੋਰ ਹੋਰ (ਮਤ) ਪੈਦਾ ਹੋਣਗੇ ਜੋ ਚੌਥੇ ਦਿਨ ਖ਼ਤਮ ਹੋ ਜਾਣਗੇ। ਕਲਿਯੁਗ ਵਿਚ ਕੇਵਲ ਇਕ ਕਲਿਆਣ-ਮਈ ਧਰਮ ਤੋਂ ਬਿਨਾ ਹੋਰ ਸਭ (ਧਰਮ) ਵਿਅਰਥ ਹਨ।੨੨।

ਜਿਥੇ ਕਿਥੇ ਇਸਤਰੀਆਂ ਅਤੇ ਪੁਰਸ਼ ਨਿੱਤ ਨਵੇਂ ਛੰਦ-ਬੰਦ (ਟੂਣੇ ਟੋਟਕੇ) ਸਿਰਜਿਆ ਕਰਨਗੇ। ਫਿਰ ਜਿਥੇ ਕਿਥੇ ਜੰਤ੍ਰ ਮੰਤ੍ਰ ਅਤੇ ਤੰਤ੍ਰ ਕਰ ਕੇ (ਪਰਮ ਸੱਤਾ ਤੋਂ) ਡਰਨਾ ਬਿਲਕੁਲ ਛਡ ਦੇਣਗੇ। ਛਤ੍ਰੀ ਲੋਕ ਧਰਮ ਛਤ੍ਰ ਉਤਾਰ ਕੇ ਧਰ ਦੇਣਗੇ ਅਤੇ ਰਣ ਛਡ ਕੇ ਭਜ ਜਾਣਗੇ। ਸੂਦ੍ਰ ਅਤੇ ਵੈਸ਼ ਲੋਕ ਜਿਥੇ ਕਿਥੇ ਅਸਤ੍ਰ-ਸ਼ਸਤ੍ਰ ਧਾਰਨ ਕਰ ਕੇ ਯੁੱਧ-ਭੂਮੀ ਵਿਚ ਗੱਜਣਗੇ।੨੩।

ਛਤ੍ਰਾਣੀਆਂ ਨੂੰ ਛਡ ਕੇ ਰਾਜਾ ਲੋਗ ਨੀਚ ਇਸਤਰੀਆਂ ਨੂੰ ਭੋਗਣਗੇ। ਰਾਜ ਅਤੇ ਸਮਾਜ ਨੂੰ ਛਡ ਕੇ ਰਾਣੀਆਂ ਨੀਚਾਂ ਦੇ ਘਰ ਜਾਣਗੀਆਂ। ਬ੍ਰਾਹਮਣ ਲੜਕੀ ਨਾਲ ਸ਼ੂਦ੍ਰ ਅਤੇ ਸ਼ੂਦ੍ਰ (ਲੜਕੀ) ਨਾਲ ਬ੍ਰਾਹਮਣ ਪ੍ਰੇਮ ਕਰਨਗੇ। ਵੇਸਵਾ ਕੰਨਿਆ ਨੂੰ ਵੇਖ ਕੇ ਮੁਨੀ ਲੋਗ ਧੀਰਜ ਛਡ ਦੇਣਗੇ।੨੪।

ਜਿਥੇ ਕਿਥੇ ਧਰਮ ਭਰਮਾ ਕੇ ਉਡ ਜਾਵੇਗਾ ਅਤੇ ਪੈਰ ਪੈਰ ਤੇ ਪਾਪ ਹੋਣਗੇ। ਆਪਣੇ ਸੇਵਕ ਦੀ ਇਸਤਰੀ ਨੂੰ ਗੁਰੂ ਭੋਗੇਗਾ ਅਤੇ ਗੁਰੂ ਦੀ ਇਸਤਰੀ ਨਾਲ ਸੇਵਕ ਸਵੇਂਗਾ। ਵਿਵੇਕ ਅਤੇ ਅਵਿਵੇਕ ਉਤੇ ਸੁਚੱਜੀ ਬੁੱਧੀ ਨਾਲ ਬੈਠ ਕੇ ਵਿਚਾਰ ਨਹੀਂ ਕਰਨਗੇ। ਫਿਰ ਝੂਠ ਬੋਲ ਕੇ (ਰੋਜ਼ੀ) ਕਮਾਉਣਗੇ ਅਤੇ ਸੱਚ ਬੋਲਣ ਵਾਲੇ ਦਾ ਸਿਰ ਲਾਹ ਦੇਣਗੇ।੨੫।

*ਬ੍ਰਿਧ ਨਰਾਜ ਛੰਦ*

ਨ ਕੀਤੇ ਜਾਣ ਵਾਲੇ ਕ੍ਰਿਤਾਂ ਨੂੰ ਕੀਤਾ ਜਾਵੇਗਾ ਅਤੇ ਅਸਥਾਈ (ਕੰਮਾਂ ਨੂੰ) ਨਿੱਤ ਕੀਤਾ ਜਾਵੇਗਾ। ਸਾਧ ਲੋਗ ਧਰਮ ਪਰਾਇਣ ਇਸਤਰੀਆਂ ਨੂੰ ਤਿਆਗ ਕੇ ਮਾੜੀਆਂ ਇਸਤਰੀਆਂ ਨੂੰ ਵੇਖਣਗੇ। ਪਵਿਤਰ ਚਿਤਰ ਵਾਂਗ ਬਣੇ ਸੱਜੇ ਹੋਏ ਮਿਤਰ ਅਜੀਬ ਧੋਖੇ ਦੇਣਗੇ। ਵੈਰੀਆਂ ਵਿਚ ਮਿਤਰ ਭਾਵ ਹੋਵੇਗਾ ਅਤੇ ਮਿਤਰਾਂ ਵਿਚ ਵੈਰ ਭਾਵ ਹੋਵੇਗਾ।੨੬।

ਕਲ੍ਯੰ ਕ੍ਰਿਤੰ ਕਰੰਮਣੋ ਅਭਛ ਭਛ ਜਾਹਿਗੇ।
ਅਕੱਜ ਕਜੱਣੋ ਨਰੰ ਅਧਰਮ ਧਰਮ ਪਾਹਿਗੇ।
ਸੁਧਰਮ ਧਰਮ ਧ੍ਰੋਹਿ ਹੈ [1]ਧ੍ਰਿਤੰ ਧਰਾ ਧਰੇਸਣੰ[1]।
ਅਧਰਮ ਧਰਮਣੋ ਧ੍ਰਿਤੰ[2] ਕੁਕਰਮ ਕਰਮਣੋ ਕ੍ਰਿਤੰ। ੨੭।

ਕਿ ਉਲੰਘਿ ਧਰਮ ਕਰਮਣੋ ਅਧਰਮ ਧਰਮ ਬਿਆਪ ਹੈ।
ਸੁ ਤਿਆਗਿ ਜੱਗਿ ਜਾਪਣੋ ਅਜੋਗ ਜਾਪ ਜਾਪ ਹੈ।
ਸੁ ਧਰਮ ਕਰਮਣੰ ਭਯੋ ਅਧਰਮ ਕਰਮ ਨਿਰਭ੍ਰਮੰ।
ਸੁ ਸਾਧ ਸੰਕ੍ਰਿਤੰ ਚਿਤੰ ਅਸਾਧ ਨਿਰਭਯੰ ਭ੍ਰਮੰ। ੨੮।

ਅਧਰਮ ਕਰਮਣੋ ਕ੍ਰਿਤੰ ਸੁ ਧਰਮ ਕਰਮਣੋ ਤਜੰ।
[3]ਪ੍ਰਹਰਖ ਬਰਖਣੰ ਧਨੰ ਨ ਕਰਖ ਸਰਬਤੋ ਨ੍ਰਿਪੰ[3]।
ਅਕੱਜ ਕਜੱਣੋ ਕ੍ਰਿਤੰ ਨ੍ਰਿੱਲਜ ਸਰਬਤੋ ਫਿਰੰ।
ਅਨਰਥ ਬਰਤਿਤੰ ਭੂਅੰ ਨ ਅਰਥ ਕਥਤੰ ਨਰੰ। ੨੯।

*ਤਰਨਰਾਜ ਛੰਦ*

ਬਰਨ ਹੈ ਅਬਰਨ ਕੋ। ਛਾਡਿ ਹਰਿ ਸਰਨ ਕੋ। ੩੦।
ਛਾਡਿ ਸੁਭ ਸਾਜ ਕੋ। ਲਾਗ ਹੈ ਅਕਾਜ ਕੋ। ੩੧।

ਤ੍ਯਾਗ ਹੈ ਨਾਮ ਕੋ। ਲਾਗ ਹੈ ਕਾਮ ਕੋ। ੩੨।
ਲਾਜ ਕੋ ਛੋਰ ਹੈ। ਦਾਨਿ ਮੁਖ ਮੋਰ ਹੈ। ੩੩।

ਚਰਨ ਨਹੀ ਧਿਆਇ ਹੈ। ਦੁਸਟ ਗਤਿ ਪਾਇ ਹੈ। ੩੪।
ਨਰਕ ਕਹੁ ਜਾਹਿਗੇ। ਅੰਤਿ ਪਛੁਤਾਹਿਗੇ। ੩੫।

ਧਰਮ ਕਹਿ ਖੋਹਿਗੇ। ਪਾਪ ਕਰ ਰੋਹਿਗੈ। ੩੬।
ਨਰਕਿ ਪੁਨਿ ਬਾਸ ਹੈ। ਤ੍ਰਾਸ ਜਮ ਤ੍ਰਾਸ ਹੈ। ੩੭।

*ਕੁਮਾਰਿ ਲਲਤ ਛੰਦ*

ਅਧਰਮ ਕਰਮ ਕੈ ਹੈ। ਨ ਭੂਲ ਨਾਮ ਲੈ ਹੈ।
ਕਿਸੂ ਨ ਦਾਨ ਦੇਹਿਗੇ। ਸੁ ਸਾਧ ਲੁਟਿ ਲੇਹਿਗੇ। ੩੮।
ਨ ਦੇਹ ਫੇਰਿ ਲੈ ਕੈ। ਨ ਦੇਹ ਦਾਨ ਕੈ ਕੈ।
ਹਰਿ ਨਾਮ ਕੌ ਨ ਲੈ ਹੈ। ਬਿਸੇਖ ਨਰਕਿ ਜੈ ਹੈ। ੩੯।
ਨ ਧਰਮ ਠਾਢਿ ਰਹਿ ਹੈ। ਕਰੈ ਨ ਜਉਨ ਕਹਿ ਹੈ।
ਨ ਪ੍ਰੀਤਿ ਮਾਤ ਸੰਗਾ। ਅਧੀਨ ਅਰਧੰਗਾ। ੪੦।
ਅਭੱਛ ਭਛੱ ਭਛੈ। ਅਕੱਛ ਕਾਛ ਕੱਛੈ।
ਅਭਾਖ ਬੈਨ ਭਾਖੈ। ਕਿਸੂ ਨ ਕਾਨਿ ਰਾਖੈ। ੪੧।

---

੧. 'ਅਧਰਮ ਧਰਮਣੋ ਪ੍ਰਿਤੰ' ੨ 'ਬ੍ਰਿਧੰ' ੩. 'ਨ੍ਰਿਪੰ ਨ ਬਰਖਣੰ ਧਨੰ ਅਕਰਖ ਸਰਬਤੇ ਪ੍ਰਜੰ'।



ਕਲਿਯੁਗ ਵਿਚ ਇਸ ਤਰ੍ਹਾਂ ਦੇ ਕਰਮ ਕਰਨਗੇ ਕਿ ਨ ਖਾਣ ਯੋਗ ਪਦਾਰਥ ਖਾਣ ਯੋਗ ਬਣ ਜਾਏਗਾ। ਅਕਜ ਵਸਤੂ ਪੁਰਸ਼ਾਂ ਦਾ ਕਜਣ ਬਣੇਗੀ ਅਤੇ ਅਧਰਮ ਨੂੰ ਧਰਮ ਵਜੋਂ ਪ੍ਰਾਪਤ ਕੀਤਾ ਜਾਏਗਾ। ਧਰਮ (ਦੇ ਨਾਂ ਤੇ) ਧਰਮ ਨਾਲ ਧਰੋਹ ਕਰ ਕੇ ਰਾਜੇ ('ਧਰੇਸਣੰ') ਧਰਤੀ ਉਤੇ ਰਾਜ ਕਰਨਗੇ। (ਲੋਕੀਂ) ਅਧਰਮ ਨੂੰ ਧਰਮ ਵਜੋਂ ਧਾਰਨ ਕਰਨਗੇ ਅਤੇ ਕੁਕਰਮ ਨੂੰ ਸੁਕਰਮ ਜਾਣ ਕੇ ਕਰਨਗੇ।੨੭।

ਧਰਮ-ਕਰਮ ਨੂੰ ਉਲੰਘ ਕੇ ਅਧਰਮ ਦੇ ਧਰਮ ਵਿਚ ਰੁਚੀ ਲੈਣਗੇ। ਯੱਗ ਦੇ ਜਾਪ ਨੂੰ ਤਿਆਗ ਕੇ ਅਯੋਗ ਜਾਪ ਨੂੰ ਜਪਣਗੇ। ਚੰਗੇ ਧਰਮ ਦੇ ਕਰਮ ਦੀ ਥਾਂ ਅਧਰਮ ਵਾਲੇ ਕਰਮ ਨੂੰ ਭਰਮ-ਮੁਕਤ ਹੋ ਕੇ ਕਰਨਗੇ। ਸਾਧ ਲੋਗ ਚਿੱਤ ਵਿਚ ਸ਼ੰਕਾਵਾਨ ਹੋਣਗੇ ਅਤੇ ਅਸਾਧ ਲੋਗ ਨਿਰਭੈ ਹੋ ਕੇ ਵਿਚਰਨਗੇ।੨੮।

ਅਧਰਮ ਦੇ ਕਰਮ ਕਰਨਗੇ ਅਤੇ ਧਰਮ ਕਰਮ ਨੂੰ ਛਡ ਦੇਣਗੇ। ਰਾਜੇ ਖੁਸ਼ੀ ਨਾਲ ਧਨ ਦੀ ਬਰਖਾ ਨਹੀਂ ਕਰਨਗੇ, ਪਰ (ਧਨ ਨੂੰ) ਪ੍ਰਜਾ ਤੋਂ ਖੋਹਿਆ ਜਾਂ ਖਿਚਿਆ (ਜ਼ਰੂਰ) ਜਾਏਗਾ। ਨ ਲੁਕਾਉਣ ਵਾਲੇ ਕਰਮਾਂ ਨੂੰ ਲੁਕਾਉਣਗੇ ਅਤੇ ਸਾਰਿਆਂ ਵਿਚ ਨਿਰਲਜ ਹੋ ਕੇ ਫਿਰਨਗੇ। ਧਰਤੀ ਉਤੇ ਅਨਰਥ ਵਾਪਰ ਜਾਏਗਾ ਅਤੇ ਪੁਰਸ਼ ਕੰਮ ਦੀ ਕੋਈ ਗੱਲ ਨਹੀਂ ਹੋਵੇਗੀ।੨੯।

*ਤਰਨਰਾਜ ਛੰਦ*

(ਲੋਕਾਂ ਲਈ) ਅਵਰਣ ਹੀ, ਵਰਣ ਹੋਵੇਗਾ, ਹਰਿ ਦੀ ਸ਼ਰਨ ਛਡ ਦੇਣਗੇ।੩੦। ਸਾਰੇ ਚੰਗੀ ਸਾਜ-ਸੱਜਾ ਨੂੰ ਛਡ ਕੇ, ਮਾੜੇ ਕਰਮਾਂ ਵਿਚ ਲਗ ਜਾਣਗੇ।੩੧।

(ਹਰਿ) ਨਾਮ ਨੂੰ ਤਿਆਗ ਦੇਣਗੇ ਅਤੇ ਕਾਮ (ਆਦਿ ਵਿਕਾਰਾਂ) ਵਿਚ ਲਗ ਜਾਣਗੇ।੩੨। ਲਾਜ ਨੂੰ ਛਡ ਦੇਣਗੇ ਅਤੇ ਦਾਨ ਵਲੋਂ ਮੁਖ ਮੋੜ ਲੈਣਗੇ।੩੩।

(ਹਰਿ ਦੇ) ਚਰਨਾਂ ਨੂੰ ਨਹੀਂ ਧਿਆਣਗੇ ਅਤੇ ਦੁਸ਼ਟਾਂ ਦੀ ਸਥਿਤੀ ਨੂੰ ਪ੍ਰਾਪਤ ਕਰਨਗੇ।੩੪। (ਉਹ ਜਦੋਂ) ਨਰਕਾਂ ਨੂੰ ਜਾਣਗੇ, (ਤਾਂ) ਅੰਤ ਵੇਲੇ ਪਛਤਾਵਾ ਕਰਨਗੇ।੩੫।

ਧਰਮ ਨੂੰ ਗੰਵਾ ਦੇਣਗੇ ਅਤੇ ਪਾਪ ਕਰਕੇ ਰੋਣਗੇ। ੩੬। ਫਿਰ ਨਰਕਾਂ ਵਿਚ ਨਿਵਾਸ ਕਰਨਗੇ ਅਤੇ ਜਮ ਦੇ ਡਰ ਨਾਲ ਡਰਨਗੇ।੩੭।

*ਕੁਮਾਰਿ ਲਲਤ ਛੰਦ*

(ਲੋਕੀਂ) ਅਧਰਮ ਦੇ ਕਰਮ ਕਰਨਗੇ। ਭੁਲ ਕੇ ਵੀ ਨਾਮ ਨਹੀਂ ਲੈਣਗੇ। ਕਿਸੇ ਨੂੰ ਦਾਨ ਨਹੀਂ ਦੇਣਗੇ। ਚੰਗੇ ਸਾਧਾਂ ਨੂੰ ਲੁਟ ਲੈਣਗੇ।੩੮।

ਲੈ ਕੇ ਫਿਰ ਵਾਪਸ ਨਹੀਂ ਕਰਨਗੇ। ਦਾਨ ਵਜੋਂ (ਕੁਝ ਵੀ) ਨਹੀਂ ਦੇਣਗੇ। ਹਰਿ ਦੇ ਨਾਮ ਨੂੰ ਨਹੀਂ ਲੈਣਗੇ। ਵਿਸ਼ੇਸ਼ ਤੌਰ ਤੇ ਨਰਕ ਵਿਚ ਜਾਣਗੇ।੩੯।

ਧਰਮ ਵਿਚ ਦ੍ਰਿੜ੍ਹ ਨਹੀਂ ਹੋਣਗੇ। (ਉਹ ਕੁਝ ) ਨਹੀਂ ਕਰਨਗੇ, ਜੋ ਉਹ ਕਹਿਣਗੇ। ਮਾਤਾ ਨਾਲ ਪ੍ਰੀਤ ਨਹੀਂ ਹੋਵੇਗੀ। ਪਤਨੀ ਦੇ ਅਧੀਨ ਹੋਣਗੇ।੪੦।

ਨ ਖਾਣ ਯੋਗ ਵਸਤੂਆਂ ਨੂੰ ਖਾਣਗੇ। ਨ ਫਿਰਨ ਵਾਲੇ ਸਥਾਨਾਂ ਉਤੇ ਫਿਰਨਗੇ (ਅਰਥਾਂਤਰ--ਨ ਧਾਰਨ ਕਰਨ ਯੋਗ ਰੂਪ ਧਾਰਨ ਕਰਨਗੇ)। ਨ ਬੋਲਣ ਯੋਗ ਬੋਲ ਬੋਲਣਗੇ। ਕਿਸੇ ਦੀ ਪਰਵਾਹ ਨਹੀਂ ਕਰਨਗੇ।੪੧।

ਅਧਰਮ ਕਰਮ ਕਰ ਹੈ। ਨ ਤਾਤ ਮਾਤ ਡਰਿ ਹੈ।
ਕੁਮੰਤ੍ਰ ਮੰਤ੍ਰ ਕੈ ਹੈ। ਸੁਮੰਤ੍ਰ ਕੋ ਨ ਲੈ ਹੈ। ੪੨।

ਅਧਰਮ ਕਰਮ ਕੈ ਹੈ। ਸੁ ਭਰਮ ਧਰਮ ਖੁਐ ਹੈ।
ਸੁ ਕਾਲ [1]ਫਾਸਿ ਫਸ[1] ਹੈ। ਨਿਦਾਨ ਨਰਕ ਬਸਿ ਹੈ। ੪੩।

ਕੁਕਰਮ ਕਰਮ ਲਾਗੇ। ਸੁਧਰਮ ਛਾਡਿ ਭਾਗੇ।
ਕਮਾਤ ਨਿਤੱ ਪਾਪੰ। ਬਿਸਾਰਿ ਸਰਬ ਜਾਪੰ। ੪੪।

ਸੁ ਮੱਦ ਮੋਹ ਮਤੇ। ਸੁ ਕਰਮ ਕੇ ਕੁੱਪਤੇ।
ਸੁ ਕਾਮ ਕ੍ਰੋਧ ਰਾਚੇ। ਉਤਾਰਿ ਲਾਜ ਨਾਚੇ। ੪੫।

*ਨਗ ਸਰੂਪੀ ਛੰਦ*

ਨ ਧਰਮ ਕਰਮ ਕਉ ਕਰੈ। ਬ੍ਰਿਥਾ ਕਥਾ ਸੁਨੈ ਰਰੈ।
ਕੁਕਰਮ ਕਰਮਿ ਸੋ ਫਸੈ। ਸਤਿ ਛਾਡਿ ਧਰਮ ਵਾ ਨਸੈ। ੪੬।

ਪੁਰਾਣ ਕਾਬਿ ਨ ਪੜੈ। ਕੁਰਾਨ ਲੈ ਨ ਤੇ ਰੜੈ।
ਅਧਰਮ ਕਰਮ ਕੋ ਕਰੈ। ਸੁ ਧਰਮ ਜਾਸੁ ਤੇ ਡਰੈ। ੪੭।

[2]ਧਰਾਕਿ ਵਰਣਤਾ[2] ਭਈ। ਸੁ ਭਰਮ ਧਰਮ ਕੀ ਗਈ।
ਗ੍ਰਿਹੰ ਗ੍ਰਿਹੰ ਨਯੰ ਮਤੰ। ਚਲੇ ਭੂਅੰ ਜਥਾ ਤਥੰ। ੪੮।

ਗ੍ਰਿਹੰ ਗ੍ਰਿਹੰ ਨਏ ਮਤੰ। ਭਈ ਧਰੰ ਨਈ ਗਤੰ।
ਅਧਰਮ ਰਾਜਤਾ ਲਈ। ਨਿਕਾਰਿ ਧਰਮ ਦੇਸ ਦੀ। ੪੯।

ਪ੍ਰਬੋਧ ਏਕ ਨ ਲਗੈ। ਸੁ ਧਰਮ ਅਧਰਮ ਤੇ ਭਗੈ।
ਕੁਕਰਮ ਪ੍ਰਚੁਰਯੰ ਜਗੰ। ਸੁ ਕਰਮ ਪੰਖ ਕੈ ਭਗੰ। ੫੦।

ਪ੍ਰਪੰਚ ਪੰਚ ਹੁਇ ਗਡਾ। ਅਪ੍ਰਪੰਚ ਪੰਖ ਕੇ ਉਡਾ।
ਕੁਕਰਮ ਬਿਚਰਤੰ ਜਗੰ। ਸੁਕਰਮ ਸੁ ਭ੍ਰਮੰ ਭਗੰ। ੫੧।

*ਰਮਾਣ ਛੰਦ*

ਸੁਕ੍ਰਿਤੰ ਤਜਿਹੈ। ਕੁਕ੍ਰਿਤੰ ਭਜਿ ਹੈ। ੫੨।
ਭ੍ਰਮਣੰ ਭਰਿ ਹੈ। ਜਸ ਤੇ ਟਰਿ ਹੈ। ੫੩।

ਕਰਿ ਹੈ ਕੁਕ੍ਰਿਤੰ। ਰਰਿ ਹੈ ਅਨ੍ਰਿਥੰ[3]। ੫੪।
ਜਪ ਹੈ ਅਜਪੰ। ਕੁਥਪੇਣ ਥਪੰ। ੫੫।

*ਸੋਮਰਾਜੀ ਛੰਦ*

ਸੁਨੈ ਦੇਸਿ ਦੇਸੰ ਮੁਨੰ ਪਾਪ ਕਰਮਾ। ਚੁਨੈ ਜੂਠ ਕੂਠੰ ਸ੍ਰੁਤੰ ਛੋਰ ਧਰਮਾ। ੫੬।

੧. 'ਪਾਸ ਪਸ' ੨. 'ਧਰਾਕੁ ਵਰਣਤਾ' ੩. 'ਦੁਕ੍ਰਿਤੰ'



ਅਧਰਮ ਦੇ ਕਰਮ ਕਰਨਗੇ। ਪਿਤਾ ਮਾਤਾ ਤੋਂ ਨਹੀਂ ਡਰਨਗੇ। ਮਾੜੇ ਸਲਾਹਕਾਰਾਂ ਨਾਲ ਸਾਲਾਹ ਕਰਨਗੇ। ਚੰਗੀ ਸਲਾਹ ਨੂੰ ਗ੍ਰਹਿਣ ਨਹੀਂ ਕਰਨਗੇ।੪੨।

ਅਧਰਮ ਵਾਲਾ ਕਰਮ ਕਰਨਗੇ। ਚੰਗੇ ਧਰਮ ਨੂੰ ਭਰਮਾਂ ਵਿਚ ਗੰਵਾ ਦੇਣਗੇ। ਉਹ ਕਾਲ ਦੀ ਫਾਹੀ ਵਿਚ ਫਸ ਜਾਣਗੇ। ਅੰਤ ਵਿਚ ਨਰਕ ਵਿਚ ਵਾਸਾ ਕਰਨਗੇ।੪੩।

ਭੈੜੇ ਕੰਮ ਕਰਨ ਵਿਚ ਲਗਣਗੇ। ਚੰਗੇ ਧਰਮ ਨੂੰ ਛਡ ਕੇ ਭਜ ਜਾਣਗੇ। ਨਿੱਤ ਪਾਪ ਕਮਾਉਣਗੇ। ਸਾਰੇ ਜਾਪਾਂ ਨੂੰ ਭੁਲਾ ਦੇਣਗੇ। ੪੪।

ਉਹ ਹੰਕਾਰ ਅਤੇ ਮੋਹ ਵਿਚ ਮਸਤ ਹੋਣਗੇ। ਚੰਗੇ ਕਰਮ (ਕਰਨ ਵਿਚ) ਨਿਖਿਧ ਹੋਣਗੇ। ਉਹ ਕਾਮ ਕ੍ਰੋਧ ਵਿਚ ਮਗਨ ਹੋਣਗੇ। ਲਾਜ-ਮਰਯਾਦਾ ਨੂੰ ਤਿਆਗ ਕੇ ਨਚਣਗੇ।੪੫।

*ਨਗ ਸਰੂਪੀ ਛੰਦ*

ਧਰਮ ਦੇ ਕਰਮ ਨੂੰ ਨਹੀਂ ਕਰਨਗੇ। ਵਿਅਰਥ ਦੀ ਕਥਾ ਸੁਣਨ ਅਤੇ ਪੜ੍ਹਨਗੇ। ਕੁਕਰਮਾਂ ਨੂੰ ਕਰਨ ਵਿਚ ਫਸੇ ਹੋਣਗੇ। ਉਹ ਸੱਚੇ ਧਰਮ ਨੂੰ ਛਡ ਕੇ ਭਜਣਗੇ।੪੬।

ਪੁਰਾਣ ਅਤੇ ਕਾਵਿ ਨੂੰ ਨਹੀਂ ਪੜ੍ਹਨਗੇ। ਕੁਰਾਨ ਨੂੰ ਲੈ ਕੇ ਨਹੀਂ ਉਚਾਰਨਗੇ। ਅਧਰਮ ਦੇ ਕਰਮ ਕਰਨਗੇ। ਚੰਗੇ ਧਰਮ ਦੇ ਜਸ ਤੋਂ ਡਰਨਗੇ।੪੭।

ਧਰਤੀ ਇਕ ਵਰਣ ਵਾਲੀ ਹੋ ਜਾਏਗੀ। ਚੰਗੇ ਧਰਮ ਦਾ ਭਰਮ (ਜਾਂ ਭਰੋਸਾ) ਖ਼ਤਮ ਹੋ ਜਾਵੇਗਾ। ਘਰ ਘਰ ਵਿਚ ਨਵੇਂ ਮਤ ਹੋਣਗੇ। ਧਰਤੀ ਉਤੇ (ਲੋਕੀਂ) ਯਥਾ-ਵਤ ਵਿਵਹਾਰ ਕਰਨਗੇ।੪੮।

ਘਰ ਘਰ ਨਵੇਂ ਮਤ ਹੋਣਗੇ। ਧਰਤੀ ਦੀ ਨਵੀਂ ਸਥਿਤੀ ਹੋਵੇਗੀ। ਅਧਰਮ ਦੀ ਬਾਦਸ਼ਾਹੀ ਹੋਵੇਗੀ। ਧਰਮ ਨੂੰ ਦੇਸੋਂ ਕਢ ਦਿੱਤਾ ਜਾਵੇਗਾ।੪੯।

(ਬ੍ਰਹਮ) ਗਿਆਨ ਵਿਚ ਇਕ ਵੀ ਨਹੀਂ ਲਗੇਗਾ। ਉਹ ਅਧਰਮ (ਕਰਨਗੇ ਅਤੇ) ਧਰਮ ਤੋਂ ਭਜਣਗੇ। ਜਗਤ ਵਿਚ ਮਾੜੇ ਕਰਮ ਬਹੁਤ ਅਧਿਕ ਹੋਣਗੇ। ਚੰਗੇ ਕਰਮ ਖੰਭ ਲਾ ਕੇ ਭਜ ਜਾਣਗੇ।੫੦।

ਪ੍ਰਪੰਚ (ਪਾਖੰਡ) ਪ੍ਰਧਾਨਤਾ ਪ੍ਰਾਪਤ ਕਰ ਕੇ ਦ੍ਰਿੜ੍ਹ ਹੋ ਜਾਵੇਗਾ। ਅਪ੍ਰਪੰਚ (ਸਚਾਈ) ਖੰਭ ਲਾ ਕੇ ਉਡ ਪੁਡ ਜਾਵੇਗੀ। (ਸਾਰਾ) ਜਗਤ ਕੁਕਰਮਾਂ ਵਿਚ ਲਗ ਜਾਵੇਗਾ। ਸ਼ੁਭ ਕਰਮ ਭਰਮ ਬਣ ਕੇ ਭਜ ਜਾਣਗੇ।੫੧।

*ਰਮਾਣ ਛੰਦ*

ਚੰਗੇ ਕਰਮਾਂ ਨੂੰ ਛਡ ਦੇਣਗੇ। ਮੰਦੇ ਕੰਮਾਂ ਵਿਚ ਲਿਪਤ ਹੋਣਗੇ।੫੨। ਭਰਮਾਂ ਨਾਲ ਭਰ ਜਾਣਗੇ। ਜਸ (ਖਟਣ ਵਾਲੇ ਕਰਮ)ਤੋਂ ਟਲਣਗੇ।੫੩।

ਮਾੜੇ ਕਰਮ ਕਰਨਗੇ। ਅਨਰਥ ਬੋਲਣਗੇ।੫੪। ਨ ਜਪੇ ਜਾਣ ਯੋਗ ਨੂੰ ਜਪਣਗੇ। ਮਾੜੀਆਂ ਸਥਾਪਨਾਵਾਂ ਕਰਨਗੇ।੫੫।

*ਸੋਮਰਾਜੀ ਛੰਦ*

ਦੇਸ ਦੇਸਾਂਤਰਾਂ ਵਿਚ ਮੁਨੀ ਲੋਗ ਪਾਪ ਕਰਨ ਵਾਲੇ ਸੁਣੇ ਜਾਣਗੇ। ਵੈਦਿਕ ਧਰਮ ਨੂੰ ਛਡ ਕੇ ਝੂਠ ਮੂਠ ਦੇ ਕਰਮ ਚੁਣਨਗੇ।੫੬।

ਤਜੈ ਧਰਮ ਨਾਰੀ ਤਕੈ ਪਾਪ ਨਾਰੰ। ਮਹਾ ਰੂਪ ਪਾਪੀ ਕੁਵਿਤ੍ਰਾਧਿਕਾਰੰ। ੫੭।

ਕਰੈ ਨਿਤ ਅਨਰਥੰ ਸਮਰਥੰ ਨ ਏਤੀ। ਕਰੈ ਪਾਪ ਤੇਤੋ ਪਰਾਲਬਧ ਜੇਤੀ। ੫੮।
ਨਏ ਨਿੱਤ ਮੱਤੰ ਉਠੈ ਏਕ ਏਕੰ। ਕਰੈ ਨਿੰਤ ਅਨਰਥੰ ਅਨੇਕੰ ਅਨੇਕੰ। ੫੯।

*ਪ੍ਰਿਯਾ ਛੰਦ*

ਦੁਖ ਦੰਦ ਹੈ ਸੁਖਕੰਦ ਜੀ। ਨਹੀ ਬੰਧ ਹੈ ਜਗ ਬੰਦ ਜੀ। ੬0।
ਨਹੀ ਬੇਦ ਬਾਕ ਪ੍ਰਮਾਨ ਹੈ। ਮਤ ਭਿੰਨ ਭਿੰਨ ਬਖਾਨ ਹੈ। ੬੧।

ਨ ਕੁਰਾਨ ਕੋ ਮਤੁ ਲੇਹ ਗੇ। ਨ ਪੁਰਾਨ ਦੇਖਨ ਦੇਹਗੇ। ੬੨।
ਨਹੀ ਏਕ ਮੰਤ੍ਰਹਿ ਜਾਪ ਹੈ। ਦਿਨ ਦ੍ਵੈਕ ਥਾਪਨ ਥਾਪ ਹੈ। ੬੩।

*ਗਾਹਾ ਛੰਦੁ ਦੂਜਾ*

ਕ੍ਰੀਅਤੰ ਪਾਪਣੋ ਕਰਮੰ ਨ ਅਧਰਮੰ ਭਰਮਣੰ ਤ੍ਰਸਤਾਇ।
ਕੁਕਰਮ ਕਰਮਾਕ੍ਰਿਤੰ ਨ ਦੇਵ ਲੋਕੇਣ ਪ੍ਰਾਪਤਹਿ। ੬੪।

ਰਤ੍ਯੰ ਅਨਰਥੰ ਨਿਤ੍ਯੰ ਸੁਅਰਥ ਅਰਥਿੰ ਨ ਬੁਝਿਯਮ।
[੧]ਨ ਪ੍ਰਹਰਖ ਬਰਖਣੰ ਧਨਿਨੰ[੧] ਚਿਤੰ ਬਸੀਅ ਬਿਰਾਟਕੰ। ੬੫।

ਮਾਤਵੰ ਮਦ੍ਯੰ ਕੁਨਾਰੰ ਅਨਰਤੰ ਧਰਮਣੋ ਤ੍ਰੀਆਇ।
ਕੁਕਰਮਣੋ ਕਥਤੰ ਬਦਿਤੰ ਲਜਿਣੋ ਤਜਤੰ ਨਰੰ। ੬੬।

ਸਜ੍ਯੰ ਕੁਤਿਸਿਤੰ ਕਰਮੰ [੨]ਭਜਿਤੰ ਤਜਤੰ ਨ ਲਜਾ[੨]।
ਕੁਵਿਰਤੰ ਨਿਤਪ੍ਰਤਿ ਕ੍ਰਿਤਣੇ ਧਰਮ ਕਰਮੇਣ ਤਿਆਗਤੰ। ੬੭।

*ਚਤੁਰਪਦੀ ਛੰਦ*

ਕੁਕ੍ਰਿਤੰ ਨਿਤ ਕਰਿ ਹੈ ਸੁਕ੍ਰਿਤਾਨੁ ਨ ਸਰ ਹੈ ਅਘ ਓਘਨ ਰੁਚਿ ਰਾਚੇ।
ਮਾਨ ਹੈ ਨ ਬੇਦਨ ਸਿੰਮ੍ਰਿਤਿ ਕਤੇਬਨ ਲੋਕ ਲਾਜ ਤਜਿ ਨਾਚੇ।
ਚੀਨ ਹੈ ਨ ਬਾਨੀ ਸੁਭਗ ਭਵਾਨੀ ਪਾਪ ਕਰਮ ਰਤਿ ਹੁਇ ਹੈ।
ਗੁਰਦੇਵ ਨ ਮਾਨੈ ਭਲ ਨ ਬਖਾਨੈ ਅੰਤਿ ਨਰਕ ਕਹ ਜੈ ਹੈ। ੬੮।

ਜਪ ਹੈ ਨ ਭਵਾਨੀ ਅਕਥ ਕਹਾਨੀ ਪਾਪ ਕਰਮ ਰਤਿ ਐਸੇ।
ਮਾਨਿ ਹੈ ਨ ਦੇਵੰ ਅਲਖ ਅਭੇਵੰ ਦੁਰਕ੍ਰਿਤੰ ਮੁਨਿ ਵਰ ਜੈਸੇ।
ਚੀਨ ਹੈ ਨ ਬਾਤੰ ਪਰ ਤ੍ਰਿਯਾ ਰਾਤੰ ਧਰਮਣਿ ਕਰਮ ਉਦਾਸੀ।
ਜਾਨਿ ਹੈ ਨ ਬਾਤੰ ਅਧਕ ਅਗਿਆਤੰ ਅੰਤ ਨਰਕ ਕੇ ਬਾਸੀ। ੬੯।

---

੧. 'ਪ੍ਰਹਰਖ ਬਰਖਦੰ ਨ ਧਨੰ' ੨. 'ਤਜਿਯੰ ਲਾਜ ਵਰਤਿਯੰ'



ਆਪਣੀ ਧਰਮ ਇਸਤਰੀ ਨੂੰ ਛਡ ਕੇ ਪਾਪ ਇਸਤਰੀ (ਵਿਭਚਾਰਨ) ਵਲ ਤਕਣਗੇ। ਵੱਡੇ ਰੂਪ (ਸਮਰਥਾ) ਵਾਲੇ ਮਾੜੀ ਕਮਾਈ ਦੇ ਅਧਿਕਾਰੀ ਹੋਣਗੇ।੫੭।

ਆਪਣੀ ਸਮਰਥਾ ਤੋਂ ਵਧ ਕੇ ਨਿੱਤ ਅਨਰਥ ਕਰਨਗੇ। ਜਿਤਨੀ ਪਰਾਲਬਧ ਹੋਵੇਗੀ ਉਤਨੇ ਪਾਪ ਕਰਨਗੇ।੫੮। ਨਿੱਤ ਇਕ ਤੋਂ ਇਕ (ਵਧ ਕੇ) ਨਵੇਂ ਮਤ ਪੈਦਾ ਹੋਣਗੇ। ਨਿੱਤ ਅਨੇਕਾਂ ਅਨੇਕਾਂ ਅਨਰਥ ਕਰਨਗੇ।੫੯।

*ਪ੍ਰਿਯਾ ਛੰਦ*

ਸੁਖ ਦੇਣ ਵਾਲਿਆਂ ਨੂੰ ਦੁਖ ਦੇਣਗੇ। ਜਗਤ ਤੋਂ ਬੰਦਨਾ ਕੀਤੇ ਜਾਣ ਵਾਲੇ ਦੀ ਬੰਦਨਾ ਨਹੀਂ ਕਰਨਗੇ।੬0। ਵੇਦ ਵਾਕ ਨੂੰ ਪ੍ਰਮਾਣ ਨਹੀਂ ਮੰਨਣਗੇ। ਵੱਖ ਵੱਖ ਮਤਾਂ ਦਾ ਬਖਾਨ ਕਰਨਗੇ।੬੧।

ਕੁਰਾਨ ਦੀ ਸਿਖਿਆ ਨਹੀਂ ਲੈਣਗੇ। ਪੁਰਾਨਾਂ ਨੂੰ ਵੇਖਣ ਨਹੀਂ ਦੇਣਗੇ। ੬੨। (ਕਿਸੇ) ਇਕ ਮੰਤ੍ਰ ਨੂੰ ਨਹੀਂ ਜੱਪਣਗੇ। (ਨਵੇਂ ਮਤ ਦੀ) ਦੋ ਇਕ ਦਿਨਾਂ ਲਈ ਸਥਾਪਨਾ ਕਰਨਗੇ।੬੩।

*ਗਾਹਾ ਛੰਦ ਦੂਜਾ*

ਪਾਪ ਕਰਮ ਕਰਨ ਵਾਲੇ ਅਧਰਮ ਦੇ ਭਰਮਾਂ ਤੋਂ ਨਹੀਂ ਡਰਨਗੇ। (ਪਰ) ਕੁਕਰਮ ਕਰਨ ਵਾਲੇ ਕਦੇ ਵੀ ਦੇਵ ਲੋਕ ਨੂੰ ਪ੍ਰਾਪਤ ਨਹੀਂ ਕਰ ਸਕਣਗੇ।੬੪।

ਅਨਰਥ ਦੁਆਰਾ ਪੈਦਾ ਕੀਤੇ ਧਨ ਵਿਚ ਨਿੱਤ ਰੁਚਿਤ ਹੋਣਗੇ ਅਤੇ ਧਨ ਦੀ ਇੱਛਾ (ਵਾਸਨਾ) ਕਦੇ ਤ੍ਰਿਪਤ ਨਹੀਂ ਹੋਵੇਗੀ। ਧਨ ਦੀ ਬਰਖਾ ਹੋਣ ਤੇ ਵੀ ਉਹ ਪ੍ਰਸੰਨ ਨਹੀਂ ਹੋਣਗੇ ਅਤੇ ਚਿੱਤ ਵਿਚ ਸਦਾ ਮਾਯਾ ਦਾ ਮੋਹ ਵਸਿਆ ਰਹੇਗਾ।੬੫।

ਮਦ ਮਸਤ ਹੋ ਕੇ (ਲੋਕੀਂ) ਮਾੜੀਆਂ ਇਸਤਰੀਆਂ ਵਲ ਰੁਚਿਤ ਹੋਣਗੇ ਅਤੇ ਆਪਣੀਆਂ ਧਰਮ-ਇਸਤਰੀਆਂ ਨੂੰ ਤਿਆਗ ਦੇਣਗੇ। (ਸਾਰੇ)ਲੋਗ ਲਾਜ ਦਾ ਤਿਆਗ ਕਰਕੇ ਕਥਨ ਅਤੇ ਬੋਲਣ ਵਿਚ ਕੁਕਰਮ ਕਰਨਗੇ।੬੬।

ਪਾਪ ਕਰਮਾਂ ਨਾਲ ਆਪਣੇ ਆਪ ਨੂੰ ਸੁਸਜਿਤ ਕਰਨ ਤੇ ਲਾਜ ਨੂੰ ਨਹੀਂ ਤਿਆਗਣਗੇ। ਧਰਮ ਕਰਮ ਨੂੰ ਛਡ ਕੇ ਨਿੱਤ ਮਾੜੇ ਢੰਗ ਨਾਲ ਰੋਜ਼ੀ ਕਮਾਣਗੇ।੬੭।

*ਚਤੁਰਪਦੀ ਛੰਦ*

ਨਿੱਤ ਮਾੜੇ ਕੰਮ ਕਰਨਗੇ। (ਉਨ੍ਹਾਂ ਤੋਂ) ਚੰਗੇ ਕਰਮ ਨਹੀਂ ਹੋ ਸਕਣਗੇ। ਅਤਿਅਧਿਕ ਪਾਪਾਂ ਵਿਚ ਰੁਚੀ ਰਖਣਗੇ। ਵੇਦਾਂ, ਕਤੇਬਾਂ ਅਤੇ ਸਮ੍ਰਿਤੀਆਂ ਨੂੰ ਨਹੀਂ ਮੰਨਣਗੇ ਅਤੇ ਲੋਕ ਲਾਜ ਦਾ ਤਿਆਗ ਕਰਕੇ ਨਚਣਗੇ (ਭਾਵ--ਜੀਵਨ-ਜਾਚ ਬਣਾਉਣਗੇ)। ਸੌਭਾਗਸ਼ਾਲੀ ਭਵਾਨੀ ਦੀ ਬਾਣੀ ਦੀ ਪਛਾਣ ਨਹੀਂ ਕਰਨਗੇ ਅਤੇ ਪਾਪ ਕਰਮਾਂ ਵਿਚ ਲੀਨ ਹੋਣਗੇ। ਗੁਰਦੇਵ ਨੂੰ ਨਹੀਂ ਮੰਨਣਗੇ, ਚੰਗਾ ਨਹੀਂ ਬੋਲਣਗੇ ਅਤੇ ਅੰਤ ਵਿਚ ਨਰਕ ਨੂੰ ਜਾਣਗੇ।੬੮।

ਅਕਥ ਕਹਾਣੀ ਵਾਲੀ ਭਵਾਨੀ ਦਾ ਜਾਪ ਨਹੀਂ ਕਰਨਗੇ ਅਤੇ ਇਸ ਤਰ੍ਹਾਂ ਪਾਪ ਕਰਮਾਂ ਵਿਚ ਮਗਨ ਰਹਿਣਗੇ। ਅਲਖ ਅਤੇ ਅਭੇਵ ਦੇਵ (ਪ੍ਰਭੂ) ਨੂੰ ਨਹੀਂ ਮੰਨਣਗੇ ਅਤੇ ਮਾੜੇ ਕਰਮ ਕਰਦੇ ਹੋਏ ਵੀ ਸ੍ਰੇਸ਼ਠ ਮੁਨੀਆਂ ਵਰਗੇ ਲਗਣਗੇ। (ਗਿਆਨ) ਦੀ ਗੱਲ ਨੂੰ ਨਹੀਂ ਸਮਝਣਗੇ, ਪਰ-ਇਸਤਰੀਆਂ ਵਿਚ ਪਲਚੇ ਹੋਣਗੇ ਅਤੇ ਧਰਮ ਵਾਲੇ ਕਰਮਾਂ ਪ੍ਰਤਿ ਉਦਾਸ ਹੋਣਗੇ। (ਕਿਸੇ ਚੰਗੀ) ਗੱਲ ਨੂੰ ਨਹੀਂ ਜਾਣਨਗੇ, ਅਧਿਕ ਅਗਿਆਨੀ ਹੋਣਗੇ ਅਤੇ ਅੰਤ ਨਰਕ ਵਿਚ ਵਾਸਾ ਕਰਨਗੇ।੬੯।

ਨਿਤ ਨਵ ਮਤਿ ਕਰ ਹੈ ਹਰਿ ਨ ਨਿਸਰਿ ਹੈ ਪ੍ਰਭ ਕੋ ਨਾਮ ਨ ਲੈ ਹੈ।
ਸ੍ਰੁਤਿ ਸਮ੍ਰਿਤਿ ਨ ਮਾਨੈ ਤਜਤ ਕੁਰਾਨੈ ਅਉਰ ਹੀ ਪੈਂਡ ਬਤੈ ਹੈ।
ਪਰ ਤ੍ਰੀਅ ਰਸ ਰਾਚੇ ਸਤ ਕੇ ਕਾਚੇ ਨਿਜ ਤ੍ਰੀਯ ਗਮਨ ਨ ਕਰ ਹੈ।
ਮਾਨ ਹੈ ਨ ਏਕੰ ਪੂਜ ਅਨੇਕੰ ਅੰਤਿ ਨਰਕ ਮਹਿ ਪਰ ਹੈ। ੨੦।

ਪਾਹਣ ਪੂਜੈ ਹੈ ਏਕ ਨ ਧਿਐ ਹੈ ਮਤਿ ਕੇ ਅਧਿਕ ਅੰਧੇਰਾ।
ਅਮ੍ਰਿਤ ਕਹੁ ਤਜਿ ਹੈ ਬਿਖ ਕਹੁ ਭਜਿ ਹੈ ਸਾਝਹਿ ਕਹਹਿ ਸਵੇਰਾ।
ਫੋਕਟ ਧਰਮਣਿ ਰਤਿ ਕੁਕ੍ਰਿਤ ਬਿਨਾ ਮਤਿ ਕਹੋ ਕਹਾ ਫਲ ਪੈ ਹੈ।
ਬਾਧੇ ਮ੍ਰਿਤ ਸਾਲੈ ਜਾਹਿ ਉਤਾਲੈ ਅੰਤ ਅਧੋਗਤਿ ਜੈ ਹੈ। ੨੧।

*ਏਲਾ ਛੰਦ*

ਕਰ ਹੈ ਨਿਤ ਅਨਰਥ ਅਰਥ ਨਹੀ ਏਕ ਕਮੈ ਹੈ।
ਨਹਿ ਲੈ ਹੈ ਹਰਿ ਨਾਮੁ ਦਾਨ ਕਾਹੂੰ ਨਹੀ ਦੈ ਹੈ।
ਨਿਤ ਇਕ ਮਤ ਤਜੈ ਇਕ ਮਤਿ ਨਿਤ ਉਚੈ ਹੈ। ੨੨।

ਨਿਤ ਇਕ ਮਤਿ ਮਿਟੈ ਉਠੈ ਹੈ ਨਿਤ ਇਕ ਮਤਿ।
ਧਰਮ ਕਰਮ ਰਹਿ ਗਇਓ ਭਈ ਬਸੁਧਾ ਅਉਰੈ ਗਤਿ।
ਭਰਮ ਧਰਮ ਕੈ ਗਇਓ ਪਾਪ ਪ੍ਰਚਰਿਓ ਜਹਾ ਤਹ। ੨੩।

ਸ੍ਰਿਸਟਿ ਇਸਟ ਤਜਿ ਦੀਨ ਕਰਤ ਆਰਿਸਟ ਪੁਸਟ ਸਬ।
ਬ੍ਰਿਸਟਿ ਸ੍ਰਿਸਟਿ ਤੇ ਮਿਟੀ ਭਏ ਪਾਪਿਸਟ ਭ੍ਰਿਸਟ ਤਬ।
ਇਕ ਇਕ ਨਿੰਦ ਹੈ ਇਕ ਇਕ ਕਹਿ ਹਸਿ ਚਲੈ। ੨੪।

ਤਜੀ ਆਨਿ ਜਹਾਨ ਕਾਨਿ ਕਾਹੂੰ ਨਹੀ ਮਾਨਹਿ।
ਤਾਤ ਮਾਤ ਕੀ ਨਿੰਦ ਨੀਚ ਊਚਹ ਸਮ ਜਾਨਹਿ।
ਧਰਮ ਭਰਮ ਕੈ ਗਇਓ ਭਈ ਇਕ ਬਰਣ ਪ੍ਰਜਾ ਸਬ। ੨੫।

*ਘਤਾ ਛੰਦ*

ਕਰਿ ਹੈ ਪਾਪ ਅਨੇਕ ਨ ਏਕ ਧਰਮ ਕਰ ਹੈ ਨਰ।
ਮਿਟ ਜੈ ਹੈ ਸਭ ਖਸਟ ਕਰਮ ਕੇ ਧਰਮ ਘਰਨ ਘਰਿ।
ਨਹਿ ਸੁਕ੍ਰਿਤ ਕਮੈ ਹੈ ਅਧੋਗਤਿ ਜੈ ਹੈ। ਅਮਰਲੋਗਿ ਜੈ ਹੈ ਨ ਬਰ। ੨੬।

ਧਰਮ ਨ ਕਰ ਹੈ ਏਕ ਅਨੇਕ ਪਾਪ ਕੈ ਹੈ ਸਬ।
ਲਾਜ ਬੇਚਿ ਤਹ ਫਿਰੈ ਸਕਲ ਜਗੁ।
ਪਾਪ ਕਮੈ ਵਹ ਦੁਰਗਤਿ ਪੈ ਹੈ। ਪਾਪ ਸਮੁੰਦ ਜੈ ਹੈ ਨ ਤਾਰਿ। ੨੭।



ਨਿੱਤ ਨਵੇਂ ਮਤ ਕਰਨਗੇ, ਹਰਿ (ਦਾ ਨਾਮ) ਨਹੀਂ ਉਚਾਰਨਗੇ ਅਤੇ ਪ੍ਰਭੂ ਦਾ ਨਾਮ ਨਹੀਂ ਲੈਣਗੇ। ਵੇਦ ਅਤੇ ਸਮ੍ਰਿਤੀਆਂ ਨੂੰ ਨਹੀਂ ਮੰਨਣਗੇ, ਕੁਰਾਨ ਨੂੰ ਤਿਆਗ ਦੇਣਗੇ ਅਤੇ ਹੋਰ ਹੀ ਰਾਹ ਦਸਣਗੇ। ਪਰ-ਇਸਤ੍ਰੀ ਦੇ ਸੁਆਦ ਵਿਚ ਲਗੇ ਹੋਣਗੇ, ਜੱਤ-ਸੱਤ ਦੇ ਕੱਚੇ ਹੋਣਗੇ ਅਤੇ ਆਪਣੀ ਇਸਤਰੀ ਨਾਲ ਰਮਣ ਨਹੀਂ ਕਰਨਗੇ। ਇਕ (ਪ੍ਰਭੂ) ਨੂੰ ਨਹੀਂ ਮੰਨਣਗੇ, ਅਨੇਕਾਂ ਇਸ਼ਟਾਂ ਦੀ ਪੂਜਾ ਕਰਨਗੇ ਅਤੇ ਅੰਤ ਵਿਚ ਨਰਕ ਵਿਚ ਪੈਣਗੇ।੨੦।

ਮੂਰਤੀਆਂ ਦੀ ਪੂਜਾ ਕਰਨਗੇ, ਇਕ (ਪ੍ਰਭੂ) ਦੀ ਆਰਾਧਨਾ ਨਹੀਂ ਕਰਨਗੇ ਅਤੇ ਅਕਲ ਦੇ ਬਹੁਤ ਅੰਨ੍ਹੇ ਹੋਣਗੇ। ਅੰਮ੍ਰਿਤ ਨੂੰ ਤਿਆਗਣਗੇ, ਵਿਸ਼ ਦਾ ਪਾਨ ਕਰਨਗੇ ਅਤੇ ਸ਼ਾਮ ਨੂੰ ਸਵੇਰ ਕਹਿਣਗੇ (ਅਰਥਾਤ ਉਲਟੀ ਗੱਲ ਕਰਨਗੇ)। ਫੋਕਟ ਧਰਮਾਂ ਵਿਚ ਲੀਨ ਹੋਣਗੇ, ਬਿਨਾ ਸੋਚ ਮਾੜੇ ਕਰਮ ਕਰਨਗੇ, ਦਸੋ (ਉਹ) ਕੀਹ ਫਲ ਪ੍ਰਾਪਤ ਕਰਨਗੇ। (ਉਹ) ਜਲਦੀ ਹੀ ਮੌਤ ਦੇ ਸਥਾਨ ਵਲ ਜਾਣਗੇ ਅਤੇ ਅੰਤ ਨੀਚ ਗਤੀ ਪ੍ਰਾਪਤ ਕਰਨਗੇ।੨੧।

*ਏਲਾ ਛੰਦ*

ਨਿੱਤ ਅਨਰਥ ਕਰਨਗੇ ਅਤੇ ਚੰਗਾ ਕੰਮ ਇਕ ਵੀ ਨਹੀਂ ਕਰਨਗੇ। ਹਰਿ ਨਾਮ ਨਹੀਂ ਲੈਣਗੇ ਅਤੇ ਕਿਸੇ ਨੂੰ ਦਾਨ ਨਹੀਂ ਦੇਣਗੇ। ਹਰ ਰੋਜ਼ ਇਕ ਮਤ ਛਡਣਗੇ ਅਤੇ ਨਿੱਤ ਇਕ (ਨਵਾਂ) ਮਤ ਖੜਾ ਕਰਨਗੇ।੨੨।

ਨਿੱਤ ਇਕ ਮਤ ਮਿਟੇਗਾ ਅਤੇ ਨਿੱਤ ਇਕ (ਨਵਾਂ) ਮਤ ਪੈਦਾ ਹੋਏਗਾ। ਧਰਮ ਕਰਮ ਖ਼ਤਮ ਹੋ ਗਿਆ ਹੋਵੇਗਾ ਅਤੇ ਧਰਤੀ ਦੀ ਹੋਰ ਹੀ ਗਤੀ ਹੋ ਜਾਵੇਗੀ। ਧਰਮ ਦਾ ਭਰਮ ਖ਼ਤਮ ਹੋ ਜਾਵੇਗਾ ਅਤੇ ਜਿਥੇ ਕਿਥੇ ਪਾਪ ਬਹੁਤ ਪਸਰ ਜਾਵੇਗਾ।੨੩।

ਸ੍ਰਿਸ਼ਟੀ ਨੇ ਇਸ਼ਟ ਨੂੰ ਛਡ ਦਿੱਤਾ ਹੋਵੇਗਾ ਅਤੇ ਸਭ ਵੱਡੇ ਵੱਡੇ ਪਾਪ ਕੀਤੇ ਜਾਣਗੇ। ਤਦ ਸ੍ਰਿਸ਼ਟੀ ਵਿਚ ਬਰਖਾ ਹੋਣੀ ਬੰਦ ਹੋ ਜਾਵੇਗੀ ਅਤੇ ਸਾਰੇ ਪਾਪਾਂ ਕਰ ਕੇ ਭ੍ਰਿਸ਼ਟ ਹੋ ਜਾਣਗੇ। ਇਕ (ਕਿਸੇ) ਇਕ ਦੀ ਨਿੰਦਾ ਕਰੇਗਾ ਅਤੇ ਇਕ (ਕਿਸੇ ਹੋਰ) ਇਕ ਦੀ ਹਾਸੀ ਉਡਾਏਗਾ।੨੪।

ਜਹਾਨ ਦੀ ਅਣਖ ('ਆਨਿ') ਛਡ ਕੇ ਕਿਸੇ ਦੀ ਕਾਣ (ਮਾਣ-ਮਰਯਾਦਾ) ਨਹੀਂ ਮੰਨਣਗੇ। ਮਾਤਾ ਪਿਤਾ ਦੀ ਨਿੰਦਿਆ ਕਰਨਗੇ ਅਤੇ ਊਚ-ਨੀਚ ਨੂੰ ਇਕ-ਸਮਾਨ ਸਮਝਣਗੇ। ਧਰਮ ਦਾ ਭਰਮ ਚਲਾ ਗਿਆ ਹੋਵੇਗਾ ਅਤੇ ਸਾਰੀ ਪ੍ਰਜਾ ਇਕੋ ਵਰਣ ਵਾਲੀ ਹੋ ਜਾਵੇਗੀ।੨੫।

*ਘਤਾ ਛੰਦ*

ਪੁਰਸ਼ ਅਨੇਕ ਪਾਪ ਕਰਨਗੇ ਅਤੇ ਇਕ ਵੀ ਧਰਮ (ਦਾ ਕੰਮ) ਨਹੀਂ ਕਰਨਗੇ। ਸਾਰੇ ਛੇ ਕਰਮਾਂ ਦੇ ਧਰਮ ਘਰਾਂ ਤੋਂ ਮਿਟ ਜਾਣਗੇ। (ਜੋ) ਪੁੰਨ ਕਰਮ ਨਹੀਂ ਕਰਨਗੇ, (ਉਹ) ਨੀਚ ਸਥਿਤੀ ਨੂੰ ਪ੍ਰਾਪਤ ਹੋਣਗੇ ਅਤੇ ਸ੍ਰੇਸ਼ਠ ਦੇਵ ਲੋਕ ਵਿਚ ਨਹੀਂ ਜਾ ਸਕਣਗੇ।੨੬।

ਧਰਮ ਦਾ ਇਕ (ਕਰਮ) ਵੀ ਨਹੀਂ ਕਰਨਗੇ ਅਤੇ ਸਭ ਤਰ੍ਹਾਂ ਦੇ ਅਨੇਕ ਪਾਪ ਕਰਨਗੇ। ਸਾਰਾ ਜਗਤ ਲਾਜ-ਮਰਯਾਦਾ ਨੂੰ ਵੇਚ ਕੇ ਉਥੇ ਹੀ ਫਿਰੇਗਾ। (ਉਹ) ਪਾਪ ਕਮਾ ਕੇ ਦੁਰਗਤੀ ਨੂੰ ਪ੍ਰਾਪਤ ਕਰਨਗੇ ਅਤੇ ਪਾਪਾਂ ਦੇ ਸਮੁੰਦਰ ਨੂੰ ਤਰ ਕੇ (ਪਾਰ ਪਹੁੰਚ) ਨਹੀਂ ਸਕਣਗੇ।੨੭।

*ਦੋਹਰਾ*

ਠਉਰ ਠਉਰ ਨਵ ਮਤ ਚਲੇ ਉਠਾ ਧਰਮ ਕੋ ਦੌਰ।
ਸੁਕ੍ਰਿਤ ਜਹ ਤਹ ਦੁਰ ਰਹੀ ਪਾਪ ਭਇਓ ਸਿਰਮੌਰ। ੭੮।

*ਨਵਪਦੀ ਛੰਦ*

ਜਹ ਤਹ ਕਰਨ ਲਗੇ ਸਭ ਪਾਪਨ। ਧਰਮ ਕਰਮ ਤਜਿ ਕਰ ਹਰਿ ਜਾਪਨ।
ਪਾਹਨ ਕਉ ਸੁ ਕਰਤ ਸਬ ਬੰਦਨ। ਡਾਰਤ ਧੂਪ ਦੀਪ ਸਿਰਿ ਚੰਦਨ। ੭੯।

ਜਹ ਤਹ ਧਰਮ ਕਰਮ ਤਜਿ ਭਾਗਤ। ਉਠਿ ਉਠਿ ਪਾਪ ਕਰਮ ਸੌ ਲਾਗਤ।
ਜਹ ਤਹ ਭਈ ਧਰਮ ਗਤਿ ਲੋਪੰ। ਪਾਪਹਿ ਲਗੀ ਚਉਗਨੀ ਓਪੰ। ੮੦।

ਭਾਜ੍ਯੋ ਧਰਮ ਭਰਮ ਤਜਿ ਅਪਨਾ। ਜਾਨੁਕ ਹੁਤੋ ਲਖਾ ਇਹ ਸੁਪਨਾ।
ਸਭ ਸੰਸਾਰ ਤਜੀ ਤ੍ਰੀਅ ਆਪਨ। ਮੰਤ੍ਰ ਕੁਮੰਤ੍ਰ ਲਗੇ ਮਿਲਿ ਜਾਪਨ। ੮੧।

ਚਹੁ ਦਿਸ ਘੋਰ ਪ੍ਰਚਰ ਭਇਓ ਪਾਪਾ। ਕੋਊ ਨ ਜਾਪ ਸਕੈ ਹਰਿ ਜਾਪਾ।
ਪਾਪ ਕ੍ਰਿਆ ਸਭ ਜਾ[1] ਚਲ ਪਈ। ਧਰਮ ਕ੍ਰਿਆ ਯਾ ਜਗ ਤੇ ਗਈ। ੮੨।

*ਅੜਿਲ ਦੂਜਾ*

ਜਹਾ ਤਹਾ ਅਧਰਮ ਉਪਜਿਯਾ। ਜਾਨੁਕ ਧਰਮ ਪੰਖ ਕਰਿ ਭਜਿਯਾ।
ਡੋਲਤ ਜਹ ਤਹ ਪੁਰਖ ਅਪਾਵਨ। ਲਾਗਤ ਕਤ ਹੀ ਧਰਮ ਕੋ ਦਾਵਨ। ੮੩।

ਅਰਥਹ ਛਾਡਿ ਅਨਰਥ ਬਤਾਵਤ। ਧਰਮ ਕਰਮ ਚਿਤਿ ਏਕ ਨ ਲਿਆਵਤ।
ਕਰਮ ਧਰਮ ਕੀ ਕ੍ਰਿਆ ਭੁਲਾਵਤ। ਜਹਾ ਤਹਾ ਆਰਿਸਟ ਬਤਾਵਤ। ੮੪।

*ਕੁਲਕ ਛੰਦ*

ਧਰਮ ਨ ਕਰਹੀ। ਹਰਿ ਨ ਉਚਰਹੀ।
ਪਰ ਘਰਿ ਡੋਲੈ। ਜਲਹ ਬਿਰੋਲੈ। ੮੫।

ਲਹੈ ਨ ਅਰਥੰ। ਕਹੈ ਅਨਰਥੰ।
ਬਚਨ ਨ ਸਾਚੇ। ਮਤਿ ਕੇ ਕਾਚੇ। ੮੬।

ਪਰਤ੍ਰੀਆ ਰਾਚੈ। ਘਰਿ ਘਰਿ ਜਾਚੈ।
ਜਹ ਤਹ ਡੋਲੈ। ਰਹਿ ਰਹਿ ਬੋਲੈ। ੮੭।

ਧਨ ਨਹੀ ਛੋਰੈ। ਨਿਸਿ ਘਰ ਫੋਰੈ।
ਗਹਿ ਬਹੁ ਮਾਰੀਅਤ। ਨਰਕਹਿ ਡਾਰੀਅਤ। ੮੮।

੧. 'ਠਾਂ'



*ਦੋਹਰਾ*

ਥਾਂ ਥਾਂ ਤੇ ਨਵੇਂ ਮਤ ਚਲਣਗੇ ਅਤੇ ਧਰਮ ਦਾ ਦੌਰ ਹੀ ਸਮਾਪਤ ਹੋ ਜਾਏਗਾ। ਪੁੰਨ ਕਰਮ ਜਿਥੇ ਕਿਥੇ ਲੁਕਿਆ ਰਹੇਗਾ ਅਤੇ ਪਾਪ ਪ੍ਰਧਾਨ ਹੋ ਜਾਏਗਾ।੭੮।

*ਨਵਪਦੀ ਛੰਦ*

ਜਿਥੇ ਕਿਥੇ ਸਾਰੇ ਪਾਪ ਕਰਨ ਲਗਣਗੇ। ਧਰਮ ਕਰਮ ਅਤੇ ਹਰਿ (ਦੇ ਨਾਮ) ਦਾ ਜਾਪ ਛਡ ਕੇ ਮੂਰਤੀਆਂ ਨੂੰ ਸਭ ਬੰਦਨਾ ਕਰਨਗੇ ਅਤੇ ਉਨ੍ਹਾਂ ਦੇ ਸਿਰ ਤੇ ਧੂਪ, ਦੀਪ ਅਤੇ ਚੰਦਨ ਚੜ੍ਹਾਉਣਗੇ।੭੯।

ਜਿਥੇ ਕਿਥੇ ਧਰਮ ਦੇ ਕਰਮ ਨੂੰ ਛਡ ਕੇ (ਲੋਗ) ਭਜ ਜਾਣਗੇ ਅਤੇ ਉਠ ਉਠ ਕੇ ਪਾਪ ਕਰਮਾਂ ਵਿਚ ਲਗ ਜਾਣਗੇ। ਜਿਥੇ ਕਿਥੇ ਧਰਮ ਦੀ ਗਤੀ ਲੁਪਤ ਹੋ ਜਾਵੇਗੀ ਅਤੇ ਪਾਪਾਂ ਦੀ ਚੌਗੁਣੀ ਸ਼ੋਭਾ ਵਧ ਜਾਵੇਗੀ।੮੦।

(ਸੰਸਾਰ ਵਿਚ) ਧਰਮ ਆਪਣਾ (ਕੇਵਲ) ਖਿਆਲ ਛਡ ਕੇ ਭਜ ਜਾਵੇਗਾ। (ਇੰਜ ਪ੍ਰਤੀਤ ਹੋਵੇਗਾ) ਮਾਨੋ ਇਕ ਸੁਪਨਾ ਵੇਖਿਆ ਹੋਵੇ। ਸਾਰਾ ਸੰਸਾਰ ਆਪਣੀਆਂ ਇਸਤਰੀਆਂ ਛਡ ਦੇਵੇਗਾ ਅਤੇ ਸਾਰੇ (ਲੋਕ) ਮਾੜੇ ਮੰਤ੍ਰਾਂ ਨੂੰ ਜਪਣ ਲਗ ਜਾਣਗੇ।੮੧।

ਚੌਹਾਂ ਪਾਸੇ ਅਤਿ ਅਧਿਕ ਘੋਰ ਪਾਪਾਂ (ਦਾ ਪਸਾਰਾ) ਹੋ ਜਾਵੇਗਾ। ਕੋਈ ਵੀ ਹਰਿ ਦਾ ਜਾਪ ਨਹੀਂ ਜਪ ਸਕੇਗਾ। ਸਭ ਥਾਂਵਾਂ ਤੇ ਪਾਪ ਦੀ ਕ੍ਰਿਆ ਚਲ ਪਵੇਗੀ। ਧਰਮ ਦੀ ਕ੍ਰਿਆ ਇਸ ਸੰਸਾਰ ਤੋਂ ਚਲੀ ਜਾਏਗੀ।੮੨।

*ਅੜਿਲ ਦੂਜਾ*

ਜਿਥੇ ਕਿਥੇ ਅਧਰਮ ਉਪਜ ਪਵੇਗਾ। (ਇੰਜ ਪ੍ਰਤੀਤ ਹੋਵੇਗਾ) ਮਾਨੋ ਧਰਮ ਖੰਭ ਲਾ ਕੇ ਉਡ ਗਿਆ ਹੋਵੇ। ਅਪਵਿਤਰ ਲੋਗ ਜਿਥੇ ਕਿਥੇ ਫਿਰਦੇ ਹੋਣਗੇ। ਕਿਤੇ ਵੀ ਧਰਮ ਦਾ ਦਾਉ ਨਹੀਂ ਲਗੇਗਾ।੮੩।

ਸਹੀ ਗੱਲਾਂ ਛਡ ਕੇ ਮਾੜੀਆਂ ਗੱਲਾਂ ਦਸਣਗੇ ਅਤੇ ਧਰਮ ਕਰਮ ਵਿਚ ਇਕ ਵੀ ਚਿਤ ਨਹੀਂ ਲਿਆਵੇਗਾ। ਧਰਮ ਕਰਮ ਦੀ ਵਿਧੀ ਭੁਲਾ ਦੇਣਗੇ ਅਤੇ ਜਿਥੇ ਕਿਥੇ ਘੋਰ ਪਾਪਾਂ ਦਾ ਬਖਾਨ ਕਰਨਗੇ।੮੪।

*ਕੁਲਕ ਛੰਦ*

ਧਰਮ ਨਹੀਂ ਕਰਨਗੇ। ਹਰਿ ਨਾਮ ਦਾ ਉਚਾਰਨ ਨਹੀਂ ਕਰਨਗੇ। ਪਰਾਏ ਘਰਾਂ (ਦੀਆਂ ਇਸਤਰੀਆਂ ਅਤੇ ਮਾਲ ਧਨ ਨੂੰ ਵੇਖਣ ਲਈ) ਡੋਲਦੇ ਫਿਰਨਗੇ (ਅਤੇ ਇਸ ਤਰ੍ਹਾਂ) ਜਲ ਨੂੰ ਰਿੜਕਦੇ ਹੋਣਗੇ।੮੫।

(ਸਹੀ) ਅਰਥ ਨੂੰ ਨਹੀਂ ਸਮਝਣਗੇ ਅਤੇ ਗਲਤ ਅਰਥ ਦਸਣਗੇ। ਬਚਨ ਦੇ ਸੱਚੇ ਨਹੀਂ ਹੋਣਗੇ ਅਤੇ ਮੱਤ ਦੇ ਕੱਚੇ ਹੋਣਗੇ।੮੬।

ਪਰਾਈ ਇਸਤਰੀ ਵਿਚ ਮਗਨ ਹੋਣਗੇ ਅਤੇ ਘਰ ਘਰ ਮੰਗਦੇ ਫਿਰਨਗੇ। ਜਿਥੇ ਕਿਥੇ ਡੋਲਦੇ ਫਿਰਨਗੇ ਅਤੇ ਰਹਿ ਰਹਿ ਕੇ (ਅਰਥਾਤ ਥੋੜੀ ਥੋੜੀ ਦੇਰ ਬਾਦ ਮੰਗਣ ਦਾ) ਸਦ ਕਰਨਗੇ।੮੭।

ਧਨ ਨੂੰ ਨਹੀਂ ਛਡਣਗੇ। ਰਾਤ ਨੂੰ ਘਰਾਂ ਨੂੰ ਸੰਨ੍ਹਾਂ ਮਾਰਨਗੇ। (ਜਮਗਣ ਉਨ੍ਹਾਂ ਨੂੰ ਚੋਰਾਂ ਵਾਂਗ) ਫੜ ਕੇ ਬਹੁਤ ਮਾਰਨਗੇ ਅਤੇ ਨਰਕਾਂ ਵਿਚ ਸੁਟਣਗੇ।੮੮।

ਅਸ ਦੁਰ ਕਰਮੰ। ਛੁਟ ਜਗਿ ਧਰਮੰ।
ਮਤਿ ਪਿਤ ਭਰਮੈ। ਧਸਤ ਨ ਘਰ ਮੈ। ੮੯।

ਸਿਖ ਮੁਖ ਮੋਰੈ। ਭ੍ਰਿਤ ਨ੍ਰਿਪਿ ਛੋਰੈ।
ਤਜਿ ਤ੍ਰੀਆ ਭਰਤਾ। ਬਿਸਰੋ ਕਰਤਾ। ੯੦।

ਨਵ ਨਵ ਕਰਮੰ। ਬਢਿ ਗਇਓ ਭਰਮੰ।
ਸਭ ਜਗ ਪਾਪੀ। ਕਹੂੰ ਨ ਜਾਪੀ। ੯੧।

*ਪਦਮਾਵਤੀ ਛੰਦ*

ਦੇਖੀਅਤ ਸਬ ਪਾਪੀ ਨਹ ਹਰਿ ਜਾਪੀ ਤਦਿਪ ਮਹਾ ਰਿਸ ਠਾਨੈ।
ਅਤਿ ਬਿਭਚਾਰੀ ਪਰਤ੍ਰਿਅ ਭਾਰੀ ਦੇਵ ਪਿਤ੍ਰ ਨਹੀ ਮਾਨੈ।
ਤਦਿਪ ਮਹਾ ਬਰ ਕਹਤੇ ਧਰਮ ਧਰ ਪਾਪ ਕਰਮ ਅਧਿਕਾਰੀ।
ਧ੍ਰਿਗ ਧ੍ਰਿਗ ਸਭ ਆਖੈ ਮੁਖ ਪਰ ਨਹੀ ਭਾਖੈ ਦੇਹਿ ਪ੍ਰਿਸਟ ਚੜਿ ਗਾਰੀ। ੯੨।

ਦੇਖੀਅਤ ਬਿਨ ਕਰਮੰ ਤਜ ਕੁਲ ਧਰਮੰ ਤਦਿਪ ਕਹਾਤ ਸੁ ਮਾਨਸ।
ਅਤਿ ਰਤਿ ਲੋਭੰ ਰਹਤ ਸਛੋਭੰ ਲੋਕ ਸਗਲ ਭਲੁ ਜਾਨਸ।
ਤਦਿਪ ਬਿਨਾ ਗਤਿ ਚਲਤ ਬੁਰੀ ਮਤਿ ਲੋਭ ਮੋਹ ਬਸਿ ਭਾਰੀ।
ਪਿਤ ਮਾਤ ਨ ਮਾਨੈ ਕਛੂ ਨ ਜਾਨੈ ਲੈਹ ਘਰਣ ਤੇ ਗਾਰੀ। ੯੩।

ਦੇਖਅਤ ਜੇ ਧਰਮੀ ਤੇ ਭਏ ਅਕਰਮੀ ਤਦਿਪ ਕਹਾਤ ਮਹਾ ਮਤਿ।
ਅਤਿ ਬਸ ਨਾਰੀ ਅਬਗਤਿ ਭਾਰੀ ਜਾਨਤ ਸਕਲ ਬਿਨਾ ਜਤ।
ਤਦਿਪ ਨ ਮਾਨਤ ਕੁਮਤਿ ਪ੍ਰਠਾਨਤ ਮਤਿ ਅਰੁ ਗਤਿ ਕੇ ਕਾਚੇ।
ਜਿਹ ਤਿਹ ਘਰਿ ਡੋਲਤ ਭਲੇ ਨ ਬੋਲਤ ਲੋਗ ਲਾਜ ਤਜਿ ਨਾਚੇ। ੯੪।

*ਕਿਲਕਾ ਛੰਦ*

ਪਾਪ ਕਰੈ ਨਿਤ ਪ੍ਰਾਤਿ ਘਨੇ। ਜਨੁ ਦੋਖਨ ਕੇ ਤਰੁ ਸੁਧ ਬਨੇ।
ਜਗ ਛੋਰਿ ਭਜਾ ਗਤਿ ਧਰਮਣ ਕੀ। ਸੁ ਜਹਾ ਤਹਾ ਪਾਪ ਕ੍ਰਿਆ ਪ੍ਰਚੁਰੀ। ੯੫।

ਸੰਗ ਲਏ ਫਿਰੈ ਪਾਪਨ ਹੀ। ਤਜਿ ਭਾਜ ਕ੍ਰਿਆ ਜਗ ਜਾਪਨ ਕੀ।
ਦੇਵ ਪਿਤ੍ਰ ਨ ਪਾਵਕ ਮਾਨਹਿਗੇ। ਸਭ ਆਪਨ ਤੇ ਘਟਿ ਜਾਨਹਿਗੇ। ੯੬।

*ਮਧੁਭਾਰ ਛੰਦ*

ਭਜਿਓ ਸੁ ਧਰਮ। ਪ੍ਰਚੁਰਿਓ ਕੁਕਰਮ।
ਜਹ ਤਹ ਜਹਾਨ। ਤਜਿ ਭਾਜ ਆਨਿ। ੯੭।



ਅਜਿਹੇ ਮਾੜੇ ਕਰਮ ਹੋਣਗੇ ਕਿ ਜਗਤ ਤੋਂ ਧਰਮ ਛੁਟ ਜਾਵੇਗਾ। (ਪੁੱਤਰਾਂ ਦੇ ਮਾੜੇ ਵਿਵਹਾਰ ਕਰ ਕੇ) ਮਾਤਾ ਪਿਤਾ (ਘਰੋਂ ਬਾਹਰ) ਭਟਕਦੇ ਰਹਿਣਗੇ ਅਤੇ ਘਰ ਨਹੀਂ ਵੜਨਗੇ।੮੯।

ਸੇਵਕ (ਗੁਰੂ ਤੋਂ) ਮੁਖ ਮੋੜ ਲੈਣਗੇ। ਨੌਕਰ ਰਾਜੇ ਨੂੰ ਛਡ ਦੇਣਗੇ। ਇਸਤਰੀਆਂ ਪਤੀਆਂ ਨੂੰ ਛਡ ਦੇਣਗੀਆਂ। (ਸਭ ਨੂੰ) ਕਰਤਾ (ਪੁਰਖ) ਭੁਲ ਜਾਏਗਾ।੯੦।

ਨਵੇਂ ਨਵੇਂ ਕਰਮ ਹੋਣਗੇ। ਭਰਮ ਵਧ ਗਿਆ ਹੋਵੇਗਾ। ਸਾਰਾ ਜਗਤ ਪਾਪੀ (ਹੋ ਜਾਵੇਗਾ)। ਕੋਈ ਵੀ ਜਪ ਕਰਨ ਵਾਲਾ ਨਹੀਂ ਹੋਵੇਗਾ।੯੧।

*ਪਦਮਾਵਤੀ ਛੰਦ*

ਸਾਰੇ ਪਾਪੀ ਦਿਖਣਗੇ, (ਕੋਈ ਵੀ) ਹਰਿ ਦਾ ਜਪ ਕਰਨ ਵਾਲਾ ਨਹੀਂ ਹੋਵੇਗਾ; ਤਾਂ ਵੀ ਬਹੁਤ ਕ੍ਰੋਧ ਧਾਰਨ ਕੀਤਾ ਹੋਵੇਗਾ। (ਸਭ) ਅਤਿ ਵਿਭਚਾਰੀ ਹੋਣਗੇ, ਪਰ ਇਸਤਰੀਆਂ ਨੂੰ ਭੋਗਣ ਵਾਲੇ ਹੋਣਗੇ ਅਤੇ ਦੇਵਤੇ ਤੇ ਪਿਤਰਾਂ ਨੂੰ ਨਹੀਂ ਮੰਨਣਗੇ। ਤਦ ਵੀ (ਆਪਣੇ ਆਪ ਨੂੰ) ਸ੍ਰੇਸ਼ਠ ਧਰਮ-ਧਾਰੀ ਕਹਿਣਗੇ ਪਰ ਪਾਪ ਕਰਮ ਕਰਨ ਦੇ ਅਧਿਕਾਰੀ ਹੋਣਗੇ। ਸਭ ਨੂੰ ਧ੍ਰਿਗ ਧ੍ਰਿਗ ਕਹਿਣਗੇ, ਪਰ ਮੁਖ ਸਾਹਮਣੇ ਕੁਝ ਨਹੀਂ ਕਹਿਣਗੇ, ਪਰ ਪਿਠ ਪਿਛੇ ਗਾਲ੍ਹਾਂ ਦੇਣਗੇ।੯੨।

ਕਰਮਾਂ ਤੋਂ ਬਿਨਾ ਵੇਖੇ ਜਾਣਗੇ, ਕੁਲ ਧਰਮ ਨੂੰ ਛਡ ਦੇਣਗੇ, ਪਰ ਫਿਰ ਵੀ (ਆਪਣੇ ਆਪ ਨੂੰ) ਮਨੁੱਖ ਅਖਵਾਉਣਗੇ। ਲੋਭ ਵਿਚ ਬਹੁਤ ਲੀਨ ਹੋਣਗੇ, ਕ੍ਰੋਧ ਨਾਲ (ਭਰੇ) ਰਹਿਣਗੇ, ਪਰ ਸਾਰੇ ਲੋਕ (ਉਨ੍ਹਾਂ ਨੂੰ) ਭਲੇ ਪੁਰਸ਼ ਮੰਨਣਗੇ। ਤਾਂ ਵੀ ਬਿਨਾ ਕਿਸੇ ਮਰਯਾਦਾ ਬੁਰੀ ਚਾਲ ਚਲਣਗੇ ਅਤੇ ਲੋਭ ਮੋਹ ਦੇ ਬਹੁਤ ਵਸ ਵਿਚ ਹੋਣਗੇ। ਮਾਤਾ ਪਿਤਾ ਨੂੰ ਨਹੀਂ ਮੰਨਣਗੇ, (ਉਨ੍ਹਾਂ ਨੂੰ ) ਕੁਝ ਵੀ ਨਹੀਂ ਸਮਝਣਗੇ ਅਤੇ ਘਰ ਵਾਲੀਆਂ ਤੋਂ ਗਾਲ੍ਹੀਆਂ ਲੈਣਗੇ।੯੩।

ਜਿਹੜੇ ਧਰਮੀ ਦਿਸਦੇ ਹੋਣਗੇ, ਉਹ ਕਰਮ-ਹੀਨ ਹੋਣਗੇ, ਪਰ ਫਿਰ ਵੀ (ਆਪਣੇ ਆਪ ਨੂੰ ) ਮਹਾਂ ਪੁਰਸ਼ ਅਖਵਾਉਣਗੇ। ਇਸਤਰੀਆਂ ਦੇ ਬਹੁਤ ਵਸ ਵਿਚ ਹੋਣਗੇ, ਬਹੁਤ ਖੁਆਰੀ ਹੋਵੇਗੀ ਅਤੇ ਸਾਰੇ ਬਿਨਾ ਜੱਤ (ਸੱਤ) ਦੇ ਹੋ ਜਾਣਗੇ। ਤਦ ਵੀ ਮੰਨਣਗੇ ਨਹੀਂ, ਖੋਟੀ ਮਤ ਦਾ ਪ੍ਰਚਾਰ ਕਰਨਗੇ ਅਤੇ ਬੁੱਧੀ ਤੇ ਮਰਯਾਦਾ ਦੇ ਕੱਚੇ ਹੋਣਗੇ। ਜਿਥੇ ਕਿਥੇ ਘਰਾਂ ਵਿਚ ਡੋਲਣਗੇ, ਚੰਗਾ ਨਹੀਂ ਬੋਲਣਗੇ ਅਤੇ ਲੋਕ-ਲਾਜ ਨੂੰ ਛਡ ਕੇ ਨੱਚਣਗੇ।੯੪।

*ਕਿਲਕਾ ਛੰਦ*

ਨਿਤ ਸਵੇਰੇ ਬਹੁਤ ਪਾਪ ਕਰਨਗੇ, ਮਾਨੋ ਦੋਖਾਂ (ਔਗੁਣਾਂ) ਦੇ ਸ਼ੁੱਧ ਬ੍ਰਿਛ ਬਣੇ ਹੋਣਗੇ। ਜਗਤ ਧਰਮਾਂ ਦੀ ਮਰਯਾਦਾ ਨੂੰ ਛਡ ਕੇ ਭਜੇਗਾ। ਜਿਥੇ ਕਿਥੇ ਪਾਪ ਦੀ ਬਹੁਤ ਅਧਿਕ ਕਾਰਵਾਈ ਪਸਰ ਜਾਏਗੀ।੯੫।

ਪਾਪਾਂ ਨੂੰ ਨਾਲ ਹੀ ਲਈ ਫਿਰਨਗੇ। ਜਗਤ ਤੋਂ ਜੱਪਾਂ ਦੀ ਕ੍ਰਿਆ ਭਜ ਜਾਏਗੀ। ਦੇਵਤਿਆਂ, ਪਿਤਰਾਂ ਅਤੇ ਅਗਨੀ (ਦੇਵਤਾ) ਨੂੰ ਨਹੀਂ ਮੰਨਣਗੇ। ਸਭ ਨੂੰ ਆਪਣੇ ਤੋਂ ਘਟ ਜਾਣਨਗੇ।੯੬।

*ਮਧੁਭਾਰ ਛੰਦ*

ਧਰਮ ਭਜ ਜਾਏਗਾ। ਕੁਕਰਮ ਬਹੁਤ ਪਸਰ ਜਾਏਗਾ। ਜਿਥੇ ਕਿਥੇ ਜਗਤ ਵਿਚ ਅਣਖ ('ਆਨਿ') ਛਡ ਕੇ ਭਜ ਜਾਏਗੀ।੯੭।

ਨਿਤਪ੍ਰਤਿ ਅਨਰਥ। ਕਰ ਹੈ ਸਮਰਥ।
ਉਠਿ ਭਾਜ ਧਰਮ। ਲੈ ਸੰਗਿ ਸੁਕਰਮ। ੯੮।

ਕਰ ਹੈ ਕੁਚਾਰ। ਤਜਿ ਸੁਭ ਅਚਾਰ।
ਭਈ ਕ੍ਰਿਆ ਅਉਰ। ਸਬ ਠੌਰ ਠੌਰ। ੯੯।

ਨਹੀ ਕਰਤ ਸੰਗ। ਪ੍ਰੇਰਤਿ ਅਨੰਗ।
ਕਰਿ ਸੁਤਾ ਭੋਗ। ਜੋ ਹੈ ਅਜੋਗ। ੧੦੦।

ਤਜਿ ਲਾਜ ਭਾਜ। ਸੰਜੁਤ ਸਮਾਜ।
ਘਟ ਚਲਾ ਧਰਮ। ਬਢਿਓ ਅਧਰਮ। ੧੦੧।

ਕ੍ਰੀੜਤ ਕੁਨਾਰਿ। ਤਜਿ ਧਰਮ ਵਾਰਿ।
ਬਢਿ ਗਯੋ ਭਰਮ। ਭਾਜੰਤ ਧਰਮ। ੧੦੨।

ਦੇਸਨ ਬਿਦੇਸ। ਪਾਪੀ ਨਰੇਸ।
ਧਰਮੀ ਨ ਕੋਇ। ਪਾਪ ਅਤਿ ਹੋਇ। ੧੦੩।

ਸਾਧੂ ਸਤ੍ਰਾਸ। ਜਹ ਤਹ ਉਦਾਸ।
ਪਾਪੀਨ ਰਾਜ। ਗ੍ਰਿਹ ਸਰਬ ਸਾਜ।੧੦੪।

*ਹਰਿ ਗੀਤਾ ਛੰਦ*

ਸਬ ਦ੍ਰੋਨ ਗਿਰਵਰ ਸਿਖਰ ਤਰ ਨਰ ਪਾਪ ਕਰਮ ਭਏ ਭਨੰ।
ਉਠਿ ਭਾਜ ਧਰਮ ਸਭਰਮ ਹੁਐ ਚਮਕੰਤ ਦਾਮਿਨਿ ਸੋ ਮਨੰ।
ਕਿਧੌ ਸੂਦ੍ਰ ਸੁਭਟ ਸਮਾਜ ਸੰਜੁਤ ਜੀਤ ਹੈ ਬਸੁਧਾ ਬਲੀ।
ਕਿਧੌ ਅਤ੍ਰ ਛਤ੍ਰ ਤਜੇ ਭਜੇ ਅਰੁ ਅਉਰ ਅਉਰ ਕ੍ਰਿਆ ਚਲੀ। ੧੦੫।

ਨ੍ਰਿਪ ਦੇਸ ਦੇਸ ਬਿਦੇਸ ਜਹ ਤਹ ਪਾਪ ਕਰਮ ਸਬੈ ਲਗੇ।
ਨਰ ਲਾਜ ਛਾਡਿ ਨਿਲਾਜ ਹੁਐ ਫਿਰੈ ਧਰਮ ਕਰਮ ਸਬੈ ਭਗੇ।
ਕਿਧੌ ਸੂਦ੍ਰ ਜਹ ਤਹ ਸਰਬ ਮਹਿ ਮਹਾਰਾਜ੍ਯ ਪਾਇ ਪ੍ਰਹਰਖ ਹੈ।
ਕਿਧੌ ਚੋਰ ਛਾਡਿ ਅਚੋਰ ਕੇ ਗਹਿ ਸਰਬ ਦਰਬ ਆਕਰਖ ਹੈ। ੧੦੬।

*ਤ੍ਰਿਭੰਗੀ ਛੰਦ*

ਸਭ ਜਗ ਪਾਪੀ ਕਹੂੰ ਨ ਜਾਪੀ ਅਥਪਨ ਥਾਪੀ ਦੇਸ ਦਿਸੰ।
ਜਹ ਤਹ ਮਤਵਾਰੇ ਭ੍ਰਮਤ ਭ੍ਰਮਾਰੇ ਮਤਿ ਨ ਉਜਿਯਾਰੇ ਬਾਧ ਰਿਸੰ।
ਪਾਪਨ ਰਸ ਰਾਤੇ ਦੁਰਮਤਿ ਮਾਤੇ ਕੁਮਤਨ ਦਾਤੇ ਮਤ ਨੇਕੰ।
ਜਹ ਤਹ ਉਠਿ ਧਾਵੈ ਚਿਤ ਲਲਚਾਵੈ ਕਛੂਹੂੰ ਨ ਪਾਵੈ ਬਿਨੁ ਏਕੰ। ੧੦੭।



ਸਮਰਥ ਲੋਗ ਨਿੱਤ-ਪ੍ਰਤਿ ਅਨਰਥ ਕਰਨਗੇ। ਧਰਮ ਚੰਗੇ ਕਰਮਾਂ ਨੂੰ ਨਾਲ ਲੈ ਕੇ ਭਜ ਜਾਏਗਾ।੯੮।

ਸ਼ੁਭ ਆਚਾਰ ਛਡ ਕੇ ਮਾੜਾ ਕੰਮ ਕਰਨਗੇ। ਸਾਰੀਆਂ ਥਾਂਵਾਂ ਤੇ ਹੋਰ ਹੀ ਕ੍ਰਿਆ ਹੋ ਜਾਏਗੀ।੯੯।

ਕਾਮ ਦੀ ਪ੍ਰੇਰੀ (ਆਪਣੀ ਇਸਤਰੀ ਨਾਲ) ਸੰਯੋਗ ਨਹੀਂ ਕਰਨਗੇ। ਪੁੱਤਰੀ ਨਾਲ ਭੋਗ ਕਰਨਗੇ ਜੋ ਅਯੋਗ ਹੈ।੧੦੦।

ਸਮਾਜ ਸਹਿਤ ਲਾਜ-ਮਰਯਾਦਾ ਨੂੰ ਛਡ ਕੇ ਭੱਜ ਜਾਣਗੇ। ਧਰਮ ਘਟ ਜਾਏਗਾ ਅਤੇ ਅਧਰਮ ਵਧ ਜਾਏਗਾ।੧੦੧।

ਧਰਮ-ਇਸਤਰੀਆਂ ਨੂੰ ਛਡ ਕੇ ਮਾੜੀਆਂ ਇਸਤਰੀਆਂ ਨਾਲ ਕਾਮ-ਕ੍ਰੀੜਾ ਕਰਨਗੇ। ਭਰਮ ਵਧ ਜਾਵੇਗਾ ਅਤੇ ਧਰਮ ਭੱਜ ਜਾਵੇਗਾ।੧੦੨।

ਦੇਸਾਂ ਬਿਦੇਸਾਂ ਵਿਚ ਰਾਜੇ ਪਾਪੀ ਹੋਣਗੇ। ਕੋਈ ਧਰਮੀ (ਵਿਅਕਤੀ) ਨਹੀਂ ਹੋਏਗਾ। ਬਹੁਤ ਅਧਿਕ ਪਾਪ ਹੋਣਗੇ।੧੦੩।

ਸਾਧੂ ਡਰਦੇ ਮਾਰੇ ਜਿਥੇ ਕਿਥੇ ਉਦਾਸ ਰਹਿਣਗੇ। ਪਾਪੀਆਂ ਦਾ ਰਾਜ ਹੋਵੇਗਾ (ਅਤੇ ਉਨ੍ਹਾਂ ਦੇ) ਘਰਾਂ ਵਿਚ ਸਭ ਤਰ੍ਹਾਂ ਦੀ ਸਾਜ-ਸਜਾਵਟ ਹੋਵੇਗੀ।੧੦੪।

*ਹਰਿ ਗੀਤਾ ਛੰਦ*

ਦ੍ਰੋਣ ਪਰਬਤ ਦੇ ਹੇਠੋਂ ਤੋਂ ਲੈ ਕੇ ਧੁਰ ਚੋਟੀ ਤਕ ਸਾਰੇ ਪੁਰਸ਼ ਪਾਪ ਕਰਮ ਵਿਚ ਲੀਨ ਦਸੇ ਜਾਣਗੇ। ਧਰਮ ਉਠ ਕੇ ਭਜ ਜਾਵੇਗਾ ਅਤੇ ਭਰਮ ਮਾਨੋ ਬਿਜਲੀ ਬਣ ਕੇ ਚਮਕੇਗਾ। ਜਾਂ ਸ਼ੂਦ੍ਰਾਂ ਨੇ ਸੂਰਮਿਆਂ ਦੇ ਸਮਾਜ ਸਮੇਤ ਧਰਤੀ ਨੂੰ ਬਲ ਪੂਰਵਕ ਜਿਤ ਲਿਆ ਹੋਵੇਗਾ। ਜਾਂ (ਸਾਰੇ ਰਾਜੇ) ਅਸਤ੍ਰ ਅਤੇ ਛਤ੍ਰ ਛਡ ਕੇ ਭਜ ਗਏ ਹੋਣਗੇ ਅਤੇ ਹੋਰ ਦੀ ਹੋਰ ਕ੍ਰਿਆ ਚਲ ਪਈ ਹੋਵੇਗੀ।੧੦੫।

ਦੇਸ ਦੇਸ ਅਤੇ ਬਦੇਸਾਂ ਦੇ ਸਾਰੇ ਰਾਜੇ ਜਿਥੇ ਕਿਥੇ ਪਾਪ ਕਰਮਾਂ ਵਿਚ ਲਗੇ ਹੋਣਗੇ। ਮਨੁੱਖ ਲਾਜ-ਮਰਯਾਦਾ ਛਡ ਕੇ ਅਤੇ ਨਿਰਲਜ ਹੋ ਕੇ ਫਿਰਦੇ ਹੋਣਗੇ ਅਤੇ ਧਰਮ ਦੇ ਸਾਰੇ ਕਰਮ ਭਜ ਗਏ ਹੋਣਗੇ। ਜਾਂ ਜਿਥੇ ਕਿਥੇ ਸਭ ਥਾਂ ਸ਼ੂਦ੍ਰ ਮਹਾਰਾਜ ਦੀ ਪਦਵੀ ਪ੍ਰਾਪਤ ਕਰ ਕੇ ਪ੍ਰਸੰਨ ਹੋਣਗੇ। ਜਾਂ ਚੋਰ ਨੂੰ ਛਡ ਕੇ ਅਚੋਰ (ਸਾਧ) ਨੂੰ ਪਕੜ ਲੈਣਗੇ ਅਤੇ ਸਾਰੇ ਧਨ ਨੂੰ ਖਿਚ ਲੈਣਗੇ।੧੦੬।

*ਤ੍ਰਿਭੰਗੀ ਛੰਦ*

ਸਾਰਾ ਜਗਤ ਪਾਪੀ ਹੋਵੇਗਾ, ਜਪ ਕਰਨ ਵਾਲਾ ਕੋਈ ਨਹੀਂ ਹੋਵੇਗਾ ਅਤੇ ਦੇਸ ਦੇਸਾਂਤਰਾਂ ਵਿਚ ਅਮਰਯਾਦਾ ਦੀ ਸਥਾਪਨਾ ਹੋਵੇਗੀ। ਜਿਥੇ ਕਿਥੇ ਮਤਵਾਲੇ ਹੋ ਕੇ ਵਹਿਮੀ ਲੋਗ ਫਿਰਨਗੇ (ਜੋ)ਰੌਸ਼ਨ ਦਿਮਾਗ ਵਾਲੇ ਨ ਹੋ ਕੇ ਕ੍ਰੋਧ ਨਾਲ ਫੂਲੇ ਹੋਣਗੇ। ਪਾਪਾਂ ਦੇ ਰਸ ਵਿਚ ਲੀਨ, ਮਾੜੀ ਮਤ ਵਿਚ ਮਤਵਾਲੇ ਅਤੇ ਮਾੜੀ ਮਤ ਦੇਣ ਵਾਲੇ ਅਨੇਕਾਂ ਮੱਤ ਹੋਣਗੇ। ਜਿਥੇ ਕਿਥੇ ਉਠ ਕੇ ਭਜ ਪੈਣਗੇ, ਚਿੱਤ ਲਾਲਚ ਦਾ ਭਰਿਆ ਹੋਵੇਗਾ, (ਪਰ) ਇਕ (ਪ੍ਰਭੂ) ਤੋਂ ਬਿਨਾ ਹੋਰ ਕੁਝ ਵੀ ਪ੍ਰਾਪਤ ਨਹੀਂ ਹੋਵੇਗਾ।੧੦੭।

ਤਜਿ ਹਰਿ ਧਰਮੰ ਗਹਤ ਕੁਕਰਮੰ ਬਿਨ ਪ੍ਰਭ ਕਰਮੰ ਸਬ ਭਰਮੰ।
ਲਾਗਤ ਨਹੀ ਤੰਤ੍ਰੰ ਫੁਰਤ ਨ ਮੰਤ੍ਰੰ ਚਲਤ ਨ ਜੰਤ੍ਰੰ ਬਿਨ ਮਰਮੰ।
ਜਪ ਹੈ ਨ ਦੇਵੀ ਅਲਖ ਅਭੇਵੀ ਆਦਿ ਅਜੇਵੀ ਪਰਮ ਜੁਧੀ।
ਕੁਬੁਧਨ ਤਨ ਰਾਚੇ ਕਹਤ ਨ ਸਾਚੇ ਪ੍ਰਭਹਿ ਨ ਜਾਚੇ ਤਮਕ ਬੁਧੀ। ੧੦੮।

*ਹੀਰ ਛੰਦ*

ਅਪੰਡਿਤ ਗੁਣ ਮੰਡਿਤ ਸੁਬੁਧਿਨਿ ਖੰਡਿਤ[1] ਦੇਖੀਐ।
ਛਤ੍ਰੀ ਬਰ ਧਰਮ ਛਾਡਿ ਅਕਰਮ ਧਰਮ ਲੇਖੀਐ।
ਸਤਿ ਰਹਤ ਪਾਪ ਗ੍ਰਹਿਤ ਕ੍ਰੁਧ ਚਹਤ ਜਾਨੀਐ।
ਅਧਰਮ ਲੀਣ ਅੰਗ ਛੀਣ ਕ੍ਰੋਧ ਪੀਣ ਮਾਨੀਐ। ੧੦੯।

[2]ਕੁਤ੍ਰੀਅਨ ਰਸ ਚਾਹੀ ਗੁਣਨ ਨ ਗ੍ਰਾਹੀ ਜਾਨੀਐ।[2]
ਸਤ ਕਰਮ ਛਾਡ ਕੇ ਅਸਤ ਕਰਮ ਮਾਨੀਐ।
ਰੂਪ ਰਹਿਤ ਜੂਪ ਗ੍ਰਹਿਤ ਪਾਪ ਸਹਿਤ ਦੇਖੀਐ।
ਅਕਰਮ ਲੀਨ ਧਰਮ ਛੀਨ ਨਾਰਿ ਅਧੀਨ ਪੇਖੀਐ। ੧੧੦।

*ਪਧਿਸਟਕਾ ਛੰਦ*

ਅਤਿ ਪਾਪਨ ਤੇ ਜਗ ਛਾਇ ਰਹਿਓ। ਕਛੁ ਬੁਧਿ ਬਲ ਧਰਮ ਨ ਜਾਤ ਕਹਿਓ।
ਦਿਸ ਬਦਿਸਨ ਕੇ ਜੀਅ ਦੇਖਿ ਸਬੈ। ਬਹੁ ਪਾਪ ਕਰਮ ਰਤਿ ਹੈ ਸੁ ਅਬੈ। ੧੧੧।

ਪ੍ਰਿਤਮਾਨ ਨ ਨਰ ਕਹੂੰ ਦੇਖ ਪਰੈ। ਕਛੁ ਬੁਧਿ ਬਲ ਬਚਨ ਬਿਚਾਰ ਕਰੈ।
ਨਰ ਨਾਰਿਨ ਏਕ ਨ ਨੇਕ ਮਤੰ। ਨਿਤ ਅਰਥਾਨਰਥ ਗਨਿਤ ਗਤੰ। ੧੧੨।

*ਮਾਰਹ ਛੰਦ*

ਹਿਤ ਸੰਗ ਕੁਨਾਰਿਨ ਅਤਿ ਬਿਭਚਾਰਿਨ ਜਿਨ ਕੇ ਐਸ ਪ੍ਰਕਾਰ।
ਬਡ ਕੁਲਿ ਜਦਪਿ ਉਪਜੀ ਬਹੁ ਛਬਿ ਬਿਗਸੀ ਤਦਪਿ ਪ੍ਰਿਅ ਬਿਭਚਾਰਿ।
ਚਿਤ੍ਰਤ ਬਹੁ ਚਿਤ੍ਰਨ ਕੁਸਮ ਬਚਿਤ੍ਰਨ ਸੁੰਦਰ ਰੂਪ ਅਪਾਰ।
ਕਿਧੋ ਦੇਵ ਲੋਕ ਤਜਿ ਸੁਢਰ ਸੁੰਦਰੀ ਉਪਜੀ ਬਿਬਿਧ ਪ੍ਰਕਾਰ। ੧੧੩।

ਹਿਤ ਅਤਿ ਦੁਰ ਮਾਨਸ ਕਛੂ ਨ ਜਾਨਸ ਨਰ ਹਰ ਅਰੁ ਬਟ ਪਾਰ।
ਕਛੁ ਸਾਸਤ੍ਰ ਨ ਮਾਨਤ ਸਿਮ੍ਰਿਤ ਨ ਜਾਨਤ ਬੋਲਤ ਕੁਬਿਧਿ ਪ੍ਰਕਾਰ।
ਕੁਸਟਿਤ ਤੇ ਅੰਗਨ ਗਲਿਤ ਕੁਰੰਗਨ ਅਲਪ ਅਜੋਗਿ ਅਛਜਿ।
ਕਿਧੋ ਨਰਕ ਛੋਰਿ ਅਵਤਰੇ ਮਹਾ ਪਸੁ ਡੋਲਤ ਪ੍ਰਿਥੀ ਨਿਲਜ। ੧੧੪।

੧. 'ਖੰਡਿਤ' ਦਾ 'ਮੰਡਿਤ' ਨਾਲ ਕਿਤੇ ਕਿਤੇ ਸਥਾਨ-ਪਰਿਵਰਤਨ ਹੈ। ੨. 'ਕੁਤ੍ਰੀਅਨ ਅਨ ਚਾਹੀ ਗੁਨਾਦੁਰਤ ਗ੍ਰਾਹਿਜ ਜਾਨੀਐ।'



ਹਰਿ ਦੇ ਧਰਮ ਨੂੰ ਛਡ ਕੇ ਕੁਕਰਮ ਗ੍ਰਹਿਣ ਕਰਨਗੇ, (ਪਰ)ਪ੍ਰਭੂ (ਦੇ ਨਾਮ ਜੱਪਣ ਤੋਂ) ਬਿਨਾ ਹੋਰ ਸਾਰੇ ਕਰਮ ਭਰਮ ਹਨ। ਬਿਨਾ (ਵਾਸਤਵਿਕ ਈਸ਼ਵਰੀ) ਭੇਦ ਪਾਏ ਦੇ ਕੋਈ ਤੰਤ੍ਰ ਨਹੀਂ ਲਗੇਗਾ, ਮੰਤ੍ਰ ਨਹੀਂ ਫੁਰੇਗਾ ਅਤੇ ਕੋਈ ਜੰਤ੍ਰ ਨਹੀਂ ਚਲੇਗਾ। (ਜੋ) ਅਲਖ, ਅਭੇਵ, ਆਦਿ ਤੋਂ ਹੀ ਅਜਿਤ ਪਰਮ ਯੁੱਧ ਕਰਨਵਾਲੀ ਦੇਵੀ ਨੂੰ ਨਹੀਂ ਜੱਪਣਗੇ, (ਉਹ) ਕੁਬੁੱਧੀ ਵਿਚ ਮਗਨ ਹੋਣਗੇ, ਸੱਚ ਨਹੀਂ ਕਹਿਣਗੇ ਅਤੇ ਕ੍ਰੋਧੀ ਬੁੱਧੀ ਵਾਲੇ ਪ੍ਰਭੂ ਤੋਂ ਨਹੀਂ ਮੰਗਣਗੇ।੧੦੮।

*ਹੀਰ ਛੰਦ*

ਅਨਪੜ੍ਹ ਗੁਣਾਂ ਨਾਲ ਸੁਸ਼ੋਭਿਤ ਹੋ ਕੇ ਸ੍ਰੇਸ਼ਠ ਬੁੱਧੀਮਾਨਾਂ ਦਾ ਖੰਡਨ ਕਰਦਿਆਂ ਦਿਖਣਗੇ। ਛਤ੍ਰੀ ਸ੍ਰੇਸ਼ਠ ਧਰਮ ਨੂੰ ਛਡ ਕੇ ਕਰਮਾਂ ਤੋਂ ਵਾਂਝੇ ਧਰਮ ਵਲ ਵੇਖਣਗੇ। ਸੱਤ ਤੋਂ ਰਹਿਤ ਅਤੇ ਪਾਪ ਵਿਚ ਗ੍ਰਸੇ ਹੋਏ ਕ੍ਰੋਧ ਨੂੰ ਪਸੰਦ ਕਰਦੇ ਹੋਣਗੇ। ਅਧਰਮ ਵਿਚ ਲੀਨ, ਸ਼ਰੀਰ ਤੋਂ ਕਮਜ਼ੋਰ ਪਰ ਕ੍ਰੋਧ ਵਿਚ ਬਹੁਤ ਬਲਵਾਨ ਹੋਣਗੇ।੧੦੯।

(ਉਹ) ਮਾੜੀਆਂ ਇਸਤਰੀਆਂ ਦੇ ਕਾਮ ਰਸ ਦੇ ਚਾਹਵਾਨ ਅਤੇ ਗੁਣਾਂ ਨੂੰ ਨ ਗ੍ਰਹਿਣ ਕਰਨ ਵਾਲੇ ਜਾਣੇ ਜਾਣਗੇ। ਸੱਤ ਕਰਮਾਂ ਨੂੰ ਛਡ ਕੇ ਅਸੱਤ ਕਰਮਾਂ ਨੂੰ ਮੰਨਣ ਵਾਲੇ ਹੋਣਗੇ। (ਉਹ) ਰੂਪ ਤੋਂ ਰਹਿਤ, ਜੂਏ ਵਿਚ ਗ੍ਰਸਤ ਅਤੇ ਪਾਪ ਯੁਕਤ ਦਿਸ ਪੈਣਗੇ। ਅਕਰਮਾਂ ਵਿਚ ਲੀਨ, ਧਰਮ ਤੋਂ ਹੀਣੇ ਅਤੇ ਇਸਤਰੀਆਂ ਦੇ ਅਧੀਨ ਵੇਖੇ ਜਾਣਗੇ।੧੧੦।

*ਪਧਿਸਟਕਾ ਛੰਦ*

ਅਤਿ ਅਧਿਕ ਪਾਪਾਂ ਨਾਲ ਜਗਤ ਭਰਿਆ ਹੋਵੇਗਾ। ਬੁੱਧ-ਬਲ ਦੇ ਆਧਾਰ ਤੇ ਧਰਮ ਬਾਰੇ ਕੁਝ ਵੀ ਨਹੀਂ ਕਿਹਾ ਜਾ ਸਕੇਗਾ। ਦੇਸ ਦੇਸਾਂਤਰਾਂ ਵਿਚ ਵੇਖੀਂਦੇ ਸਾਰੇ ਜੀਵ ਹੁਣ ਬਹੁਤ ਪਾਪ ਕਰਮਾਂ ਵਿਚ ਲੀਨ ਹੋਣਗੇ। ੧੧੧।

(ਕੋਈ) ਆਦਰਸ਼ ('ਪ੍ਰਿਤਮਾਨ') ਪੁਰਖ ਕਿਤੇ ਦਿਸ ਨਹੀਂ ਪਵੇਗਾ (ਜੋ) ਕੁਝ ਬੁੱਧ ਬਲ ਦੇ ਆਧਾਰ ਤੇ ਵਿਚਾਰ ਪੂਰਵਕ ਬਚਨ ਕਰਦਾ ਹੋਵੇਗਾ। ਨਰ ਨਾਰੀ ਦੇ ਇਕ ਨਹੀਂ, ਅਨੇਕ ਮੱਤ ਹੋਣਗੇ। ਨਿੱਤ ਅਰਥ ਅਨਰਥ ਦੀ ਸੋਚ-ਵਿਚਾਰ ਖ਼ਤਮ ਹੋ ਜਾਵੇਗੀ।੧੧੨।

*ਮਾਰਹ ਛੰਦ*

ਮਾੜੀਆਂ ਇਸਤਰੀਆਂ ਨਾਲ ਬਹੁਤ ਪ੍ਰੇਮ ਹੋਵੇਗਾ, ਜਿਨ੍ਹਾਂ ਦੇ ਲੱਛਣ ਬਹੁਤ ਵਿਭਚਾਰਨਾਂ ਵਾਲੇ ਹੋਣਗੇ। ਭਾਵੇਂ ਉਹ ਵੱਡੀਆਂ ਕੁਲਾਂ ਵਿਚ ਪੈਦਾ ਹੋਣਗੀਆਂ, (ਪਰ ਜਦੋਂ) ਜਵਾਨੀ ਦੀ ਪੌੜੀ ਚੜ੍ਹਨਗੀਆਂ ਤਦ ਵਿਭਚਾਰ ਵਿਚ ਰੁਚੀ ਵਿਖਾਉਣਗੀਆਂ। ਚਿਤਰੀਆਂ ਹੋਈਆਂ ਬਹੁਤ ਮੂਰਤਾਂ ਅਤੇ ਰੰਗ ਬਰੰਗੇ ਫੁਲਾਂ ਵਾਂਗ ਅਪਾਰ ਸੁੰਦਰ ਰੂਪ ਵਾਲੀਆਂ ਹੋਣਗੀਆਂ। ਜਾਂ ਕਿਤੇ ਦੇਵ ਲੋਕ ਨੂੰ ਤਿਆਗ ਕੇ ਅਨੇਕ ਤਰ੍ਹਾਂ ਦੀਆਂ ਸਡੌਲ ਸੁੰਦਰੀਆਂ ਪੈਦਾ ਹੋਣਗੀਆਂ।੧੧੩।

ਬਹੁਤ ਮਾੜੇ ਮਨੁੱਖ ਹਿਤ ਦੀ ਗੱਲ ਨੂੰ ਕੁਝ ਨਹੀਂ ਜਾਣਨਗੇ ਅਤੇ ਬਟਮਾਰ ਹੋ ਕੇ ਲੋਕਾਂ ਤੋਂ ਖੋਹਾ ਖੋਹੀ ਕਰਨਗੇ। ਸ਼ਾਸਤ੍ਰਾਂ ਨੂੰ ਕੁਝ ਵੀ ਨਹੀਂ ਮੰਨਣਗੇ, ਸਿਮ੍ਰਿਤੀਆਂ ਨੂੰ ਨਹੀਂ ਸਮਝਣਗੇ ਅਤੇ ਭੈੜੇ ਢੰਗ ਨਾਲ ਬੋਲਣਗੇ। ਕੋਹੜ ਨਾਲ ਅੰਗ ਗਲ ਜਾਣਗੇ (ਅਤੇ ਸੂਰਤੋਂ) ਬਦਸੂਰਤ, ਛੋਟੇ ਕਦ ਵਾਲੇ (ਜਾਂ ਛੋਟੀ ਉਮਰ ਵਾਲੇ), ਅਯੋਗ ਅਤੇ ਅਸ਼ੋਭਨੀਕ ਹੋਣਗੇ। ਜਾਂ ਨਰਕ ਨੂੰ ਛਡ ਕੇ (ਧਰਤੀ ਉਤੇ) ਉਤਰ ਕੇ ਮਹਾਂ ਮੂਰਖਾਂ ਜਾਂ ਪਸ਼ੂਆਂ ਵਾਂਗ ਨਿਰਲਜ ਹੋਕੇ ਧਰਤੀ ਉਤੇ ਡੋਲਦੇ ਫਿਰਨਗੇ।੧੧੪।

*ਦੋਹਰਾ*

ਸੰਕਰ ਬਰਨ ਪ੍ਰਜਾ ਭਈ ਇਕ ਬ੍ਰਨ ਰਹਾ ਨ ਕੋਇ।
ਸਕਲ ਸੂਦ੍ਰਤਾ ਪ੍ਰਾਪਤਿ ਭੇ ਦਈਵ ਕਰੈ ਸੋ ਹੋਇ। ੧੧੫।
ਸੰਕਰ ਬ੍ਰਨ ਪ੍ਰਜਾ ਭਈ ਧਰਮ ਨ ਕਤਹੂੰ ਰਹਾਨ।
ਪਾਪ ਪ੍ਰਚੁਰ ਰਾਜਾ ਭਏ ਭਈ ਧਰਮ ਕੀ ਹਾਨਿ। ੧੧੬।

*ਸੋਰਠਾ*

ਧਰਮ ਨ ਕਤਹੂੰ ਰਹਾਨ ਪਾਪ ਪ੍ਰਚੁਰ ਜਗ ਮੋ ਧਰਾ।
ਧਰਮ ਸਬਨ ਬਿਸਰਾਨ ਪਾਪ ਕੰਠ ਸਬ ਜਗ ਕੀਓ। ੧੧੭।

ਕਲਿਜੁਗ ਚੜ੍ਯੋ ਅਸੰਭ ਜਗਤ ਕਵਨ ਬਿਧਿ ਬਾਚ ਹੈ।
ਰੰਗਹੁ ਏਕਹਿ ਰੰਗਿ ਤਬ ਛੁਟਿ ਹੋ ਕਲਿ ਕਾਲ ਤੇ। ੧੧੮।

*ਹੰਸਾ ਛੰਦ*

ਜਹ ਤਹ ਬਢਾ ਪਾਪ ਕਾ ਕਰਮ। ਜਗ ਤੇ ਘਟਾ ਧਰਮ ਕਾ ਭਰਮ। ੧੧੯।
ਪਾਪ ਪ੍ਰਚੁਰ ਜਹ ਤਹ ਜਗਿ ਭਇਓ। ਪੰਖਨ ਧਾਰ ਧਰਮ ਉਡਿ ਗਇਓ। ੧੨੦।

ਨਈ ਨਈ ਹੋਨ ਲਗੀ ਨਿਤ ਬਾਤ। ਜਹ ਤਹ ਬਾਢਿ ਚਲਿਓ ਉਤਪਾਤ। ੧੨੧।
ਸਬ ਜਗਿ ਚਲਤ ਔਰ ਹੀ ਕਰਮ। ਜਹ ਤਹ ਘਟ ਗਇਓ ਧਰਾ ਤੇ ਧਰਮ। ੧੨੨।

*ਮਾਲਤੀ ਛੰਦ*

ਜਹ ਤਹ ਦੇਖੀਅਤ। ਤਹ ਤਹ ਪੇਖੀਅਤ।
ਸਕਲ ਕੁਕਰਮੀ। ਕਹੂੰ ਨ ਧਰਮੀ। ੧੨੩।
ਜਹ ਤਹ ਗੁਨੀਅਤ। ਤਹ ਤਹ ਸੁਨੀਅਤ।
ਸਬ ਜਗ ਪਾਪੀ। ਕਹੂੰ ਨ ਜਾਪੀ। ੧੨੪।

ਸਕਲ ਕੁਕਰਮੰ। ਭਜਿ ਗਇਓ ਧਰਮੰ।
ਜਗ ਨ ਸੁਨੀਅਤ। ਹੋਮ ਨ ਗੁਨੀਅਤ। ੧੨੫।
ਸਕਲ ਕੁਕਰਮੀ। ਜਗੁ ਭਇਓ ਅਧਰਮੀ।
ਕਹੂੰ ਨ ਪੂਜਾ। ਬਸ ਰਹ੍ਯੋ ਦੂਜਾ। ੧੨੬।

*ਅਤਿ ਮਾਲਤੀ ਛੰਦ*

ਕਹੂੰ ਨ ਪੂਜਾ ਕਹੂੰ ਨ ਅਰਚਾ। ਕਹੂੰ ਨ ਸ੍ਰੁਤਿ ਧੁਨਿ ਸਿੰਮ੍ਰਿਤ ਨ ਚਰਚਾ।
ਕਹੂੰ ਨ ਹੋਮੰ ਕਹੂੰ ਨ ਦਾਨੰ। ਕਹੂੰ ਨ ਸੰਜਮ ਕਹੂੰ ਨ ਇਸਨਾਨੰ। ੧੨੭।



*ਦੋਹਰਾ*

ਸਾਰੀ ਪ੍ਰਜਾ ਵਰਣ-ਸੰਕਰ ਹੋ ਗਈ ਹੈ, ਇਕ ਵਰਣ ਦਾ ਕੋਈ ਵੀ ਨ ਰਿਹਾ ਹੈ। ਸਭ (ਵਰਗਾਂ) ਵਿਚ ਸ਼ੂਦ੍ਰਤਾ ਪਸਰ ਗਈ ਹੈ, ਉਹੀ ਹੋਏਗਾ ਜੋ ਪ੍ਰਭੂ ਕਰੇਗਾ।੧੧੫। (ਸਾਰੀ) ਪ੍ਰਜਾ ਵਰਣ-ਸੰਕਰ ਹੋ ਗਈ ਹੈ, ਕਿਤੇ ਵੀ (ਵਰਣ) ਧਰਮ ਨਹੀਂ ਰਿਹਾ ਹੈ। ਰਾਜੇ ਪਾਪਾਂ ਨਾਲ ਭਰੇ ਪੂਰੇ ਗਏ ਹਨ ਅਤੇ ਧਰਮ ਦੀ ਹਾਨੀ ਹੋ ਗਈ ਹੈ।੧੧੬।

*ਸੋਰਠਾ*

ਕਿਤੇ ਵੀ ਧਰਮ ਨਹੀਂ ਰਿਹਾ ਹੈ, ਜਗਤ ਵਿਚ ਧਰਤੀ ਉਤੇ ਅਤਿ ਅਧਿਕ ਪਾਪ ਪਸਰ ਗਿਆ ਹੈ। ਸਭ ਨੇ ਧਰਮ ਨੂੰ ਭੁਲਾ ਦਿੱਤਾ ਹੈ ਅਤੇ ਸਾਰੇ ਜਗਤ ਨੇ ਪਾਪ ਨੂੰ ਗਲੇ (ਨਾਲ ਲਗਾ) ਲਿਆ ਹੈ।੧੧੭।

ਅਮੰਗਲਮਈ ਕਲਿਯੁਗ ਚੜ੍ਹਿਆ ਹੈ, (ਉਸ ਤੋਂ) ਜਗਤ ਕਿਵੇਂ ਬਚੇਗਾ। ਇਕ (ਪ੍ਰਭੂ ਦੇ ਨਾਮ ਦੇ) ਰੰਗ ਵਿਚ ਰੰਗੇ ਜਾਓ, ਤਦ ਹੀ ਕਲਿਯੁਗ ਤੋਂ ਛੁਟਕਾਰਾ ਪ੍ਰਾਪਤ ਕਰ ਸਕੋਗੇ।੧੧੮।

*ਹੰਸਾ ਛੰਦ*

ਜਿਥੇ ਕਿਥੇ ਪਾਪ ਦਾ ਕਰਮ ਬਹੁਤ ਵਧ ਗਿਆ ਹੈ ਅਤੇ ਜਗਤ ਤੋਂ ਧਰਮ ਦਾ ਭਰਮ (ਅਰਥਾਤ ਪ੍ਰਭਾਵ) ਘਟ ਗਿਆ ਹੈ।੧੧੯। ਜਗਤ ਵਿਚ ਜਿਥੇ ਕਿਥੇ ਪਾਪ ਭਰ ਗਿਆ ਹੈ ਅਤੇ ਧਰਮ ਖੰਭ ਲਾ ਕੇ ਉਡ ਗਿਆ ਹੈ।੧੨੦।

ਨਿੱਤ ਨਵੀਂ ਨਵੀਂ ਗੱਲ ਹੋਣ ਲਗੀ ਹੈ। ਜਿਥੇ ਕਿਥੇ ਉਪਦ੍ਰਵ ਵਧ ਚਲਿਆ ਹੈ।੧੨੧। ਸਾਰਾ ਜਗਤ ਹੋਰ ਹੀ ਕਰਮ ਵਿਚ ਚਲ ਰਿਹਾ ਹੈ। ਜਿਥੇ ਕਿਥੇ ਧਰਤੀ ਉਤੇ ਧਰਮ ਘਟ ਗਿਆ ਹੈ।੧੨੨।

*ਮਾਲਤੀ ਛੰਦ*

ਜਿਥੇ ਕਿਥੇ ਵੀ ਵੇਖੀਏ, ਉਥੇ ਉਥੇ ਹੀ (ਪਾਪ) ਦਿਖਦਾ ਹੈ। ਸਾਰੇ ਹੀ ਕੁਕਰਮੀ ਹਨ, ਕਿਤੇ ਵੀ (ਕੋਈ) ਧਰਮੀ (ਵਿਅਕਤੀ) ਨਹੀਂ ਹੈ।੧੨੩।

ਜਿਥੇ ਕਿਥੇ ਵੀ ਵਿਚਾਰਦੇ ਹਾਂ, ਉਥੇ ਉਥੇ ਹੀ (ਅਧਰਮ ਦੀ ਗੱਲ) ਸੁਣਦੇ ਹਾਂ। ਸਾਰਾ ਜਗਤ ਪਾਪੀ (ਹੋ ਗਿਆ) ਹੈ ਅਤੇ ਕੋਈ ਵੀ ਜਪ ਕਰਨ ਵਾਲਾ ਨਹੀਂ ਰਿਹਾ ਹੈ।੧੨੪।

ਸਾਰੇ ਲੋਕ ਕੁਕਰਮੀ ਹਨ, ਧਰਮ ਭਜ ਗਿਆ ਹੈ। (ਕਿਤੇ ਵੀ ਕੋਈ) ਯੱਗ ਨਹੀਂ ਸੁਣੀਂਦਾ, ਹੋਮ (ਬਾਰੇ ਵੀ ਕਿਤੇ) ਵਿਚਾਰ ਨਹੀਂ ਹੁੰਦਾ।੧੨੫।

ਸਾਰੇ (ਲੋਕ) ਮਾੜੇ ਕਰਮਾਂ ਵਾਲੇ ਹਨ, (ਸਾਰਾ) ਜਗਤ ਅਧਰਮੀ ਹੋ ਗਿਆ ਹੈ। ਕਿਤੇ ਵੀ ਪੂਜਾ ਨਹੀਂ ਹੁੰਦੀ, (ਸਭ ਦੇ ਮਨ ਵਿਚ) ਦ੍ਵੈਤ ਭਾਵ ਵਸ ਰਿਹਾ ਹੈ।੧੨੬।

*ਅਤਿ ਮਾਲਤੀ ਛੰਦ*

ਕਿਤੇ ਵੀ ਨ ਪੂਜਾ ਹੁੰਦੀ ਹੈ ਅਤੇ ਨ ਹੀ ਅਰਚਾ ਹੁੰਦੀ ਹੈ। ਕਿਤੇ ਵੀ ਨ ਵੇਦ ਦੀ ਧੁਨ ਅਤੇ ਨ ਸਮ੍ਰਿਤੀ ਦੀ ਚਰਚਾ ਹੁੰਦੀ ਹੈ। ਕਿਤੇ ਵੀ ਹੋਮ ਨਹੀਂ ਹੁੰਦਾ, ਨ ਹੀ ਦਾਨ ਹੁੰਦਾ ਹੈ। ਕਿਤੇ ਵੀ ਸੰਜਮ ਨਹੀਂ ਹੈ, ਨ ਹੀ ਇਸ਼ਨਾਨ ਹੁੰਦਾ ਹੈ।੧੨੭।

ਕਹੂੰ ਨ ਚਰਚਾ ਕਹੂੰ ਨ ਬੇਦੰ। ਕਹੂੰ ਨਿਵਾਜ ਨ ਕਹੂੰ ਕਤੇਬੰ।
ਕਹੂੰ ਨ ਤਸਬੀ ਕਹੂੰ ਨ ਮਾਲਾ। ਕਹੂੰ ਨ ਹੋਮੰ ਕਹੂੰ ਨ ਜ੍ਵਾਲਾ। ੧੨੮।

ਅਉਰ ਹੀ ਕਰਮੰ ਅਉਰ ਹੀ ਧਰਮੰ। ਅਉਰ ਹੀ ਭਾਵੰ ਅਉਰ ਹੀ ਮਰਮੰ।
ਅਉਰ ਹੀ ਰੀਤਾ ਅਉਰ ਹੀ ਚਰਚਾ। ਅਉਰ ਹੀ ਰੀਤੰ ਅਉਰ ਹੀ ਅਰਚਾ। ੧੨੯।

ਅਉਰ ਹੀ ਭਾਤੰ ਅਉਰ ਹੀ ਬਸਤ੍ਰੰ। ਅਉਰ ਹੀ ਬਾਣੀ ਅਉਰ ਹੀ ਅਸਤ੍ਰੰ।
ਅਉਰ ਹੀ ਰੀਤਾ ਅਉਰ ਹੀ ਭਾਯੰ। ਅਉਰ ਹੀ ਰਾਜਾ ਅਉਰ ਹੀ ਨ੍ਯਾਯੰ। ੧੩੦।

*ਅਭੀਰ ਛੰਦ*

ਅਤਿ ਸਾਧੂ ਅਤਿ ਰਾਜਾ। ਕਰਨ ਲਗੇ ਦੁਰ ਕਾਜਾ।
ਪਾਪ ਹਿਰਦੇ ਮਹਿ ਠਾਨਿ। ਕਰਤ ਧਰਮ ਕੀ ਹਾਨਿ। ੧੩੧।

ਅਤਿ ਕੁਚਾਲ ਅਰੁ ਕ੍ਰੂਰ। ਅਤਿ ਪਾਪਿਸਟ ਕਠੂਰ।
ਥਿਰ ਨਹੀ ਰਹਤ ਪਲਾਧ। ਕਰਤ ਅਧਰਮ ਕੀ ਸਾਧਿ। ੧੩੨।

ਅਤਿ ਪਾਪਿਸਟ ਅਜਾਨ। ਕਰਤ ਧਰਮ ਕੀ ਹਾਨਿ।
ਮਾਨਤ ਜੰਤ੍ਰ ਨ ਤੰਤ੍ਰ। ਜਾਪਤ ਕੋਈ ਨ ਮੰਤ੍ਰ। ੧੩੩।

ਜਹ ਤਹ ਬਡਾ ਅਧਰਮ। ਧਰਮ ਭਜਾ ਕਰਿ ਭਰਮ।
ਨਵ ਨਵ ਕ੍ਰਿਆ ਭਈ। ਦੁਰਮਤਿ ਛਾਇ ਰਹੀ। ੧੩੪।

*ਕੁੰਡਰੀਆ ਛੰਦ*

ਨਏ ਨਏ ਮਾਰਗ ਚਲੇ ਜਗ ਮੋ ਬਢਾ ਅਧਰਮ।
ਰਾਜਾ ਪ੍ਰਜਾ ਸਭੈ ਲਗੇ ਜਹ ਜਹ ਕਰਨ ਕੁਕਰਮ।
ਜਹ ਤਹ ਕਰਨ ਕੁਕਰਮ ਪ੍ਰਜਾ ਰਾਜਾ ਨਰ ਨਾਰੀ।
ਧਰਮ ਪੰਖ ਕਰ ਉਡਾ ਪਾਪ ਕੀ ਕ੍ਰਿਆ ਬਿਥਾਰੀ। ੧੩੫।

ਧਰਮ ਲੋਪ ਜਗ ਤੇ ਭਏ ਪਾਪ ਪ੍ਰਗਟ ਬਪੁ ਕੀਨ।
ਊਚ ਨੀਚ ਰਾਜਾ ਪ੍ਰਜਾ ਕ੍ਰਿਆ ਅਧਰਮ ਕੀ ਲੀਨ।
ਕ੍ਰਿਆ ਪਾਪ ਕੀ ਲੀਨ ਨਾਰਿ ਨਰ ਰੰਕ ਅਰੁ ਰਾਜਾ।
ਪਾਪ ਪ੍ਰਚੁਰ ਬਪੁ ਕੀਨ ਧਰਮ ਧਰਿ ਪੰਖਨ ਭਾਜਾ। ੧੩੬।



ਕਿਤੇ ਵੀ (ਧਰਮ) ਚਰਚਾ ਨਹੀਂ, ਨ ਹੀ ਵੇਦ (ਪਾਠ) ਹੁੰਦਾ ਹੈ। ਕਿਤੇ ਨਮਾਜ਼ (ਪੜ੍ਹੀ) ਨਹੀਂ ਜਾਂਦੀ, ਨ ਹੀ ਕਤੇਬਾਂ (ਦਾ ਪਾਠ) ਹੁੰਦਾ ਹੈ। ਕਿਤੇ ਵੀ ਨ (ਕੋਈ) ਤਸਬੀ (ਫੇਰਦਾ) ਹੈ ਅਤੇ ਨ ਹੀ ਮਾਲਾ। (ਕਿਤੇ ਵੀ) ਨ ਕੋਈ ਹੋਮ (ਕਰਦਾ) ਹੈ ਅਤੇ ਨ ਹੀ ਅਗਨੀ (ਦੀ ਪੂਜਾ ਕਰਦਾ) ਹੈ।੧੨੮।

ਹੋਰ (ਤਰ੍ਹਾਂ ਦੇ) ਹੀ ਕਰਮ ਹਨ ਅਤੇ ਹੋਰ (ਤਰ੍ਹਾਂ ਦੇ) ਧਰਮ ਹਨ। ਹੋਰ (ਤਰ੍ਹਾਂ ਦੇ) ਭਾਵ ਹਨ ਅਤੇ ਹੋਰ (ਤਰ੍ਹਾਂ ਦੇ) ਹੀ ਭੇਦ ('ਮਰਮ') ਹਨ। ਹੋਰ (ਤਰ੍ਹਾਂ ਦੀਆਂ) ਰੀਤਾਂ ਹਨ ਅਤੇ ਹੋਰ (ਤਰ੍ਹਾਂ ਦੀ) ਹੀ ਚਰਚਾ ਹੈ। ਹੋਰ (ਤਰ੍ਹਾਂ ਦੀਆਂ) ਹੀ ਰਸਮਾਂ ਹਨ ਅਤੇ ਹੋਰ (ਤਰ੍ਹਾਂ ਦੀ) ਅਰਚਾ ਹੈ।੧੨੯।

ਹੋਰ (ਤਰ੍ਹਾਂ ਦੇ) ਢੰਗ ਹਨ ਅਤੇ ਹੋਰ (ਤਰ੍ਹਾਂ ਦੇ) ਹੀ ਬਸਤ੍ਰ ਹਨ। ਹੋਰ (ਤਰ੍ਹਾਂ ਦੀ) ਹੀ ਬਾਣੀ ਹੈ ਅਤੇ ਹੋਰ (ਤਰ੍ਹਾਂ ਦੇ) ਹੀ ਅਸਤ੍ਰ ਹਨ। ਹੋਰ (ਤਰ੍ਹਾਂ ਦੀਆਂ) ਹੀ ਰੀਤਾਂ ਹਨ ਅਤੇ ਹੋਰ (ਤਰ੍ਹਾਂ ਦੇ) ਭਾਵ ਹਨ। ਹੋਰ (ਤਰ੍ਹਾਂ ਦੇ) ਰਾਜੇ ਹਨ ਅਤੇ ਹੋਰ (ਤਰ੍ਹਾਂ ਦੇ) ਹੀ ਨਿਆਂ ਹਨ।੧੩੦।

*ਅਭੀਰ ਛੰਦ*

ਸਾਧੂ ਅਤੇ ਰਾਜੇ ਅਤਿ ਕਰ ਰਹੇ ਹਨ ਅਤੇ ਮਾੜੇ ਕਰਮ ਕਰਨ ਲਗ ਗਏ ਹਨ। ਹਿਰਦੇ ਵਿਚ ਪਾਪਾਂ ਨੂੰ ਧਾਰ ਲਿਆ ਹੈ ਅਤੇ ਧਰਮ ਦੀ ਹਾਨੀ ਕਰਦੇ ਹਨ।੧੩੧।

(ਲੋਕੀਂ) ਅਤਿ ਦੇ ਕੁਚਾਲ ਅਤੇ ਬੇਰਹਿਮ ਹਨ, ਬਹੁਤ ਹੀ ਪਾਪੀ ਅਤੇ ਕਠੋਰ ਹਨ। ਅੱਧਾ ਪਲ ਵੀ ਟਿਕਦੇ ਨਹੀਂ ਹਨ ਅਤੇ ਅਧਰਮ ਦੀ ਹੀ ਸਾਧਨਾ ਕਰਦੇ ਹਨ।੧੩੨।

ਬਹੁਤ ਹੀ ਵੱਡੇ ਪਾਪੀ ਅਤੇ ਮੂਰਖ ਹਨ ਅਤੇ ਧਰਮ ਦੀ ਹਾਨੀ ਕਰਦੇ ਹਨ। ਜੰਤ੍ਰਾਂ ਅਤੇ ਤੰਤ੍ਰਾਂ ਨੂੰ ਨਹੀਂ ਮੰਨਦੇ ਹਨ ਅਤੇ ਕੋਈ ਵੀ ਮੰਤ੍ਰ ਨਹੀਂ ਜਪਦੇ ਹਨ।੧੩੩।

ਜਿਥੇ ਕਿਥੇ ਅਧਰਮ ਬਹੁਤ ਵਧ ਗਿਆ ਹੈ ਅਤੇ ਭਰਮਾਂ ਕਾਰਨ ਧਰਮ ਭਜ ਗਿਆ ਹੈ। ਨਵੀਂ ਨਵੀਂ ਕ੍ਰਿਆ ਹੋ ਰਹੀ ਹੈ ਅਤੇ (ਸਭ ਦੇ ਮਨ ਵਿਚ) ਦੁਰਮਤ ਛਾਈ ਹੋਈ ਹੈ।੧੩੪।

*ਕੁੰਡਰੀਆ ਛੰਦ*

ਜਗਤ ਵਿਚ ਨਵੇਂ ਨਵੇਂ ਮਾਰਗ (ਪੰਥ) ਚਲ ਪਏ ਹਨ ਅਤੇ ਅਧਰਮ ਵਧ ਗਿਆ ਹੈ। ਰਾਜਾ ਅਤੇ ਪ੍ਰਜਾ ਸਭ ਜਿਥੇ ਕਿਥੇ ਕੁਕਰਮ ਕਰਨ ਲਗ ਗਏ ਹਨ। ਜਿਥੇ ਕਿਥੇ ਰਾਜਾ ਅਤੇ ਪ੍ਰਜਾ, ਔਰਤਾਂ ਅਤੇ ਮਰਦ ਕੁਕਰਮ ਕਰਨ ਲਗ ਗਏ ਹਨ। ਧਰਮ ਖੰਭ ਲਾ ਕੇ ਉਡ ਗਿਆ ਹੈ ਅਤੇ ਪਾਪ ਦੀ ਕ੍ਰਿਆ ਪਸਾਰ ਦਿੱਤੀ ਹੈ।੧੩੫।

ਧਰਮ ਜਗਤ ਤੋਂ ਲੁਪਤ ਹੋ ਗਿਆ ਹੈ ਅਤੇ ਪਾਪ ਨੇ ਆਪਣੇ ਆਕਾਰ ('ਬਪੁ') ਨੂੰ ਪ੍ਰਗਟ ਕਰ ਦਿੱਤਾ ਹੈ। ਉੱਚੇ ਨੀਵੇਂ , ਰਾਜਾ ਅਤੇ ਪ੍ਰਜਾ (ਸਭ) ਅਧਰਮ ਦੀ ਕ੍ਰਿਆ ਵਿਚ ਲੀਨ ਹੋ ਗਏ ਹਨ। ਪਾਪ ਦੀ ਕ੍ਰਿਆ ਵਿਚ ਰਾਜਾ ਅਤੇ ਕੰਗਾਲ, ਔਰਤਾਂ ਅਤੇ ਮਰਦ (ਸਭ) ਲੀਨ ਹੋ ਗਏ ਹਨ। ਪਾਪ ਨੇ (ਆਪਣਾ) ਆਕਾਰ ਬਹੁਤ ਵਧਾ ਲਿਆ ਹੈ ਅਤੇ ਧਰਮ ਖੰਭ ਲਾ ਕੇ ਭਜ ਗਿਆ ਹੈ।੧੩੬।

ਪਾਪਾਕ੍ਰਾਂਤ ਧਰਾ ਭਈ ਪਲ ਨ ਸਕਤਿ ਠਹਰਾਇ।
ਕਾਲ ਪੁਰਖ ਕੋ ਧਿਆਨ ਧਰਿ ਰੋਵਤ ਭਈ ਬਨਾਇ।
ਰੋਵਤ ਭਈ ਬਨਾਇ ਪਾਪ ਭਾਰਨ ਭਰਿ ਧਰਣੀ।
ਮਹਾ ਪੁਰਖ ਕੇ ਤੀਰ ਬਹੁਤੁ ਬਿਧਿ ਜਾਤ ਨ ਬਰਣੀ। ੧੩੭।

*ਸੋਰਠਾ*

ਕਰ ਕੈ ਪ੍ਰਿਥਮ ਸਮੋਧ ਬਹੁਰ ਬਿਦਾ ਪ੍ਰਿਥਵੀ ਕਰੀ।
ਮਹਾ ਪੁਰਖ ਬਿਨੁ ਰੋਗ ਭਾਰ ਹਰਣ ਬਸੁਧਾ ਨਿਮਿਤ। ੧੩੮।

*ਕੁੰਡਰੀਆ ਛੰਦ*

ਦੀਨਨ ਕੀ ਰਛਾ ਨਿਮਿਤ ਕਰ ਹੈ ਆਪ ਉਪਾਇ।
ਪਰਮ ਪੁਰਖ ਪਾਵਨ ਸਦਾ ਆਪ ਪ੍ਰਗਟ ਹੈ ਆਇ।
ਆਪ ਪ੍ਰਗਟ ਹੈ ਆਇ ਦੀਨ ਰਛਾ ਕੇ ਕਾਰਣ।
ਅਵਤਾਰੀ ਅਵਤਾਰ ਧਰਾ ਕੇ ਪਾਪ ਉਤਾਰਣ। ੧੩੯।

ਕਲਿਜੁਗ ਕੇ ਅੰਤਹ ਸਮੈ ਸਤਿਜੁਗ ਲਾਗਤ ਆਦਿ।
ਦੀਨਨ ਕੀ ਰਛਾ ਲੀਏ ਧਰਿ ਹੈ ਰੂਪ ਅਨਾਦਿ।
ਧਰ ਹੈ ਰੂਪ ਅਨਾਦਿ ਕਲਹਿ ਕਵਤੁਕ ਕਰਿ ਭਾਰੀ।
ਸਤ੍ਰਨ ਕੇ ਨਾਸਾਰਥ ਨਮਿਤ[੧] ਅਵਤਾਰ ਅਵਤਾਰੀ। ੧੪੦।

*ਸਵੈਯਾ ਛੰਦ*

ਪਾਪ ਸੰਬੂਹ ਬਿਨਾਸਨ ਕਉ ਕਲਿਕੀ ਅਵਤਾਰ ਕਹਾਵਹਿਗੇ।
ਤੁਰਕਛਿ ਤੁਰੰਗ ਸਪਛ ਬਡੋ ਕਰਿ ਕਾਢਿ ਕ੍ਰਿਪਾਨ ਕੰਪਾਵਹਿਗੇ।
ਨਿਕਸੇ ਜਿਮ ਕੇਹਰਿ ਪਰਬਤ ਤੇ ਤਸ ਸੋਭ ਦਿਵਾਲਯ ਪਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੪੧।

ਰੂਪ ਅਨੂਪ ਸਰੂਪ ਮਹਾ ਲਖਿ ਦੇਵ ਅਦੇਵ ਲਜਾਵਹਿਗੇ।
ਅਰਿ ਮਾਰਿ ਸੁਧਾਰ ਕੇ ਟਾਰਿ ਘਣੋ ਬਹੁਰੋ ਕਲਿ ਧਰਮ ਚਲਾਵਹਿਗੇ।
ਸਭ ਸਾਧ ਉਬਾਰ ਲਹੈ ਕਰ ਦੈ ਦੁਖ ਆਂਚ ਨ ਲਾਗਨ ਪਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੪੨।

ਦਾਨਵ ਮਾਰਿ ਅਪਾਰ ਬਡੇ ਰਣਿ ਜੀਤਿ ਨਿਸਾਨ ਬਜਾਵਹਿਗੇ।
ਖਲ ਟਾਰਿ ਹਜਾਰ ਕਰੋਰ ਕਿਤੇ ਕਲਕੀ ਕਲਿ ਕ੍ਰਿਤਿ ਬਢਾਵਹਿਗੇ।
ਪ੍ਰਗਟਿ ਹੈ ਜਿਤਹੀ ਤਿਤ ਧਰਮ ਦਿਸਾ ਲਖਿ ਪਾਪਨ ਪੁੰਜ ਪਰਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੪੩।

---

੧. 'ਸੁਮਨਿ'



ਧਰਤੀ ਪਾਪਾਂ ਨਾਲ ਦੁਖੀ ਹੋ ਗਈ ਹੈ ਅਤੇ ਪਲ ਭਰ ਲਈ ਵੀ ਸਥਿਰ ਨਹੀਂ ਹੋ ਰਹੀ। ਕਾਲ ਪੁਰਖ ਦਾ ਧਿਆਨ ਧਰ ਕੇ ਰੋਣ ਲਗ ਗਈ ਹੈ। ਪਾਪਾਂ ਦੇ ਭਾਰ ਨਾਲ ਭਰ ਕੇ ਧਰਤੀ ਰੋਣ ਲਗ ਗਈ ਹੈ। ਮਹਾ ਪੁਰਖ ਦੇ ਪਾਸ ਜਾ ਕੇ ਬਹੁਤ ਤਰ੍ਹਾਂ ਨਾਲ (ਪੁਕਾਰ ਕੀਤੀ ਹੈ ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।੧੩੭।

*ਸੋਰਠਾ ਛੰਦ*

ਪਹਿਲਾਂ ਧਰਤੀ ਨੂੰ ਸਮਝਾ ਬੁਝਾ ਕੇ, ਫਿਰ ਉਸ ਨੂੰ ਵਿਦਾ ਕਰ ਦਿੱਤਾ ਹੈ। ਮਹਾ ਪੁਰਖ ਧਰਤੀ ਦਾ ਭਾਰ ਹਰਨ ਅਤੇ ਉਸ ਨੂੰ ਬਿਨਾ ਕਸ਼ਟ (ਰੋਗ) ਕਰਨ ਲਈ (ਅਵਤਾਰ ਧਾਰਨ ਕਰਦੇ ਹਨ)।੧੩੮।

*ਕੁੰਡਰੀਆ ਛੰਦ*

ਦੁਖੀਆਂ ਮਜ਼ਲੂਮਾਂ ਦੀ ਰਖਿਆ ਕਰਨ ਲਈ (ਪ੍ਰਭੂ) ਆਪ ਉਪਾ ਕਰਦੇ ਹਨ। ਪਰਮ ਪਵਿਤ੍ਰ ਕਾਲ ਪੁਰਖ ਸਦਾ ਆਪ ਪ੍ਰਗਟ ਆਣ ਹੁੰਦੇ ਹਨ। ਆਪ ਆ ਕੇ ਦੀਨ-ਦੁਖੀਆਂ ਦੀ ਰਖਿਆ ਲਈ ਪ੍ਰਗਟ ਹੁੰਦੇ ਹਨ। ਧਰਤੀ ਦਾ ਭਾਰ ਉਤਾਰਨ ਲਈ (ਕਾਲ ਪੁਰਖ) ਅਵਤਾਰ ਵਜੋਂ ਅਵਤਰਿਤ ਹੁੰਦੇ ਹਨ।੧੩੯।

ਕਲਿਯੁਗ ਦੇ ਅੰਤ ਵੇਲੇ (ਜਦ) ਸਤਿਯੁਗ ਦਾ ਆਰੰਭ ਹੋਣ ਲਗੇਗਾ, (ਤਦ) ਅਨਾਦਿ (ਪੁਰਸ਼) ਦੀਨਾਂ-ਦੁਖੀਆਂ ਦੀ ਰਖਿਆ ਲਈ (ਅਵਤਾਰੀ) ਰੂਪ ਧਾਰਨ ਕਰਨਗੇ। ਦੀਨਾਂ ਦੀ ਰਖਿਆ ਲਈ ਕਲਿਯੁਗ ('ਕਲਹਿ') ਵਿਚ ਵੱਡੇ ਕੌਤਕ ਕਰਨਗੇ ਅਤੇ ਵੈਰੀਆਂ ਦੇ ਵਿਨਾਸ਼ ਲਈ (ਕਾਲ ਪੁਰਖ) ਅਵਤਾਰ ਧਾਰਨ ਕਰਨਗੇ।੧੪੦।

*ਸਵੈਯਾ ਛੰਦ*

ਸਾਰਿਆਂ ਪਾਪਾਂ ਨੂੰ ਨਸ਼ਟ ਕਰਨ ਲਈ (ਕਾਲ ਪੁਰਖ) ਕਲਕੀ ਅਵਤਾਰ ਅਖਵਾਉਣਗੇ। ਤੁਰਕਿਸਤਾਨ ਦੇ ਖੰਭਾਂ ਵਾਲੇ ਵੱਡੇ ਘੋੜੇ (ਉਤੇ ਸਵਾਰ ਹੋ ਕੇ) ਹੱਥ ਵਿਚ ਕ੍ਰਿਪਾਨ ਨੂੰ ਕਢ ਕੇ ਘੁੰਮਾਣਗੇ। ਜਿਵੇਂ ਪਰਬਤ ਵਿਚੋਂ ਸ਼ੇਰ ਨਿਕਲਦਾ ਹੈ, ਉਸ ਤਰ੍ਹਾਂ ਉਹ ਮੰਦਿਰ ਵਿਚੋਂ (ਨਿਕਲਦਿਆਂ) ਸ਼ੋਭਾ ਪਾਣਗੇ। ਇਸ ਸੰਭਲ (ਸ਼ਹਿਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ('ਹਰਿ ਮੰਦਰਿ') ਵਿਚ ਆਣਗੇ।੧੪੧।

(ਜਿਨ੍ਹਾਂ ਦਾ) ਅਨੁਪਮ ਰੂਪ ਹੋਵੇਗਾ, (ਉਨ੍ਹਾਂ ਦੇ) ਮਹਾਨ ਸਰੂਪ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਲਜਾ ਦਾ ਅਨੁਭਵ ਕਰਨਗੇ। ਵੈਰੀਆਂ ਨੂੰ ਮਾਰ ਕੇ (ਧਰਤੀ ਉਤੇ) ਸੁਧਾਰ ਕਰਨਗੇ ਅਤੇ ਬਹੁਤੇ (ਪਾਪਾਂ ਨੂੰ) ਦੂਰ ਕਰ ਕੇ ਫਿਰ ਕਲਿਯੁਗ ਵਿਚ (ਆਪਣਾ) ਧਰਮ ਚਲਾਉਣਗੇ। (ਆਪਣਾ) ਹੱਥ ਦੇ ਕੇ ਸਾਰੇ ਸਾਧੂ ਰੁਚੀ ਵਾਲਿਆਂ ਨੂੰ ਉਬਾਰ ਲੈਣਗੇ ਅਤੇ (ਉਨ੍ਹਾਂ ਨੂੰ ) ਦੁਖਾਂ ਦਾ ਸੇਕ ਤਕ ਨਹੀਂ ਲਗਣ ਦੇਣਗੇ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੪੨।

ਅਣਗਿਣਤ ਵੱਡੇ ਦੈਂਤਾਂ (ਪਾਪੀਆਂ) ਨੂੰ ਮਾਰ ਕੇ ਰਣ ਦੀ ਜਿਤ ਦਾ ਨਗਾਰਾ ਵਜਾਉਣਗੇ। ਹਜ਼ਾਰਾਂ, ਕਰੋੜਾਂ ਕਿਤਨਿਆਂ ਹੀ ਨੂੰ ਨਸ਼ਟ ਕਰ ਕੇ ਕਲਕੀ (ਅਵਤਾਰ ਆਪਣਾ) ਸੁੰਦਰ ਯਸ਼ ਵਧਾਉਣਗੇ। ਜਿਥੇ ਕਿਥੇ ਧਰਮ ਦੀ ਸਥਿਤੀ ਪਸਰ ਜਾਏਗੀ, ਜਿਸ ਨੂੰ ਵੇਖ ਕੇ ਪਾਪਾਂ ਦੇ ਸਮੂਹ ਭਜ ਜਾਣਗੇ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੪੩।

ਛੀਨ ਮਹਾ ਦਿਜ ਦੀਨ ਦਸਾ ਲਖਿ ਦੀਨ ਦਿਆਲ ਰਿਸਾਵਹਿਗੇ।
ਖਗ ਕਾਢਿ ਅਭੰਗ ਨਿਸੰਗ ਹਠੀ ਰਣ ਰੰਗਿ ਤੁਰੰਗ ਨਚਾਵਹਿਗੇ।
ਰਿਪੁ ਜੀਤਿ ਅਜੀਤ ਅਭੀਤ ਬਡੇ ਅਵਨੀ ਪੈ ਸਬੈ ਜਸੁ ਗਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੪੪।

ਸੇਸ ਸੁਰੇਸ ਮਹੇਸ ਗਨੇਸ ਨਿਸੇਸ ਭਲੇ ਜਸੁ ਗਾਵਹਿਗੇ।
ਗਣ ਭੂਤ ਪਰੇਤ ਪਿਸਾਚ ਪਰੀ ਜਯ ਸਦ ਨਿਨਦ ਸੁਨਾਵਹਿਗੇ।
ਨਰ ਨਾਰਦ ਤੁੰਬਰ ਕਿੰਨਰ ਜਛ ਸੁ ਬੀਨ ਪ੍ਰਬੀਨ ਬਜਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੪੫।

ਤਾਲ ਮ੍ਰਿਦੰਗ ਮੁਚੰਗ ਉਪੰਗ ਸੁਰੰਗ ਸੇ ਨਾਦ ਸੁਨਾਵਹਿਗੇ।
ਡਫ ਬਾਰ ਤਰੰਗ ਰਬਾਬ ਤੁਰੀ ਰਣਿ ਸੰਖ ਅਸੰਖ ਬਜਾਵਹਿਗੇ।
ਗਣ ਦੁੰਦਭਿ ਢੋਲਨ ਘੋਰ ਘਨੀ ਸੁਨਿ ਸਤ੍ਰੁ ਸਬੈ ਮੁਰਛਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੪੬।

ਤੀਰ ਤੁਫੰਗ ਕਮਾਨ ਸੁਰੰਗ ਦੁਰੰਗ ਨਿਖੰਗ ਸੁਹਾਵਹਿਗੇ।
ਬਰਛੀ ਅਰੁ ਬੈਰਖ ਬਾਨ ਧੁਜਾ ਪਟ ਬਾਤ ਲਗੇ ਫਹਰਾਵਹਿਗੇ।
ਗੁਣ ਜੱਛ ਭੁਜੰਗ ਸੁ ਕਿੰਨਰ ਸਿਧੱ ਪ੍ਰਸਿਧ ਸਬੈ ਜਸੁ ਗਾਵਹਿਗੇ[1]।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੪੭।

ਕਉਚ ਕ੍ਰਿਪਾਨ ਕਟਾਰਿ ਕਮਾਨ ਸੁਰੰਗ ਨਿਖੰਗ ਛਕਾਵਹਿਗੇ।
ਬਰਛੀ ਅਰੁ ਢਾਲ ਗਦਾ ਪਰਸੋ ਕਰਿ ਸੂਲ ਤ੍ਰਿਸੂਲ ਭ੍ਰਮਾਵਹਿਗੇ।
ਅਤਿ ਕ੍ਰੁਧਤ ਹ੍ਵੈ ਰਣ ਮੂਰਧਨ ਮੋ ਸਰ ਓਘ ਪ੍ਰਓਘ ਚਲਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੪੮।

ਤੇਜ ਪ੍ਰਚੰਡ ਅਖੰਡ ਮਹਾ ਛਬਿ ਦੁਜਨ ਦੇਖਿ ਪਰਾਵਹਿਗੇ।
ਜਿਮ ਪਉਨ ਪ੍ਰਚੰਡ ਬਹੈ ਪਤੂਆ ਸਬ ਆਪਨ ਹੀ ਉਡਿ ਜਾਵਹਿਗੇ।
ਬਢਿ ਹੈ ਜਿਤ ਹੀ ਤਿਤ ਧਰਮ ਦਸਾ ਕਹੂੰ ਪਾਪ ਨ ਢੂੰਢਤ ਪਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੪੯।

ਛੂਟਤ ਬਾਨ ਕਮਾਨਿਨ ਕੇ ਰਣ ਛਾਡਿ ਭਟਵਾ ਭਹਰਾਵਹਿਗੇ।
ਗਣ ਬੀਰ ਬਿਤਾਲ ਕਰਾਲ ਪ੍ਰਭਾ ਰਣ ਮੂਰਧਨ ਮਧਿ ਸੁਹਾਵਹਿਗੇ।
ਗਣ ਸਿਧੱ ਪ੍ਰਸਿੱਧ ਸਮ੍ਰਿੱਧ ਸਨੈ ਕਰ ਉਚਾਇ ਕੈ ਕ੍ਰਿਤ ਸੁਨਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੫੦।

ਰੂਪ ਅਨੂਪ ਸਰੂਪ ਮਹਾ ਅੰਗ ਦੇਖਿ ਅਨੰਗ ਲਜਾਵਹਿਗੇ।
ਭਵ ਭੂਤ ਭਵਿਖ ਭਵਾਨ ਸਦਾ ਸਬ ਠਉਰ ਸਭੈ ਠਹਰਾਵਹਿਗੇ।
ਭਵ ਭਾਰ ਅਪਾਰ ਨਿਵਾਰਨ ਕੌ ਕਲਿਕੀ ਅਵਤਾਰ ਕਹਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੫੧।

---

੧. 'ਵਾਵਹਿਗੇ'



ਬ੍ਰਾਹਮਣਾਂ ਦੀ ਬਹੁਤ ਮਾੜੀ ਹਾਲਤ ਵੇਖ ਕੇ ਦੀਨ ਦਿਆਲ (ਕਲਕੀ ਅਵਤਾਰ) ਬਹੁਤ ਕ੍ਰੋਧਵਾਨ ਹੋਣਗੇ। ਨ ਟੁੱਟਣ ਵਾਲੀ ਖੜਗ ਨੂੰ ਕਢ ਕੇ ਹਠੀ (ਕਲਕੀ) ਰਣ-ਭੂਮੀ ਵਿਚ ਘੋੜੇ ਨੂੰ ਨਚਾਉਣਗੇ। (ਉਹ) ਨ ਜਿਤੇ ਜਾ ਸਕਣ ਵਾਲੇ ਬਹੁਤ ਨਿਡਰ ਵੈਰੀਆਂ ਨੂੰ ਜਿਤਣਗੇ ਅਤੇ ਧਰਤੀ ਉਤੇ ਸਭ ਲੋਗ (ਉਨ੍ਹਾਂ ਦਾ) ਜਸ ਗਾਣਗੇ। ਇਸ ਸੰਭਲ (ਸ਼ਹਿਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੪੪।

ਸ਼ੇਸ਼ਨਾਗ, ਇੰਦਰ, ਸ਼ਿਵ, ਗਣੇਸ਼ ਅਤੇ ਚੰਦ੍ਰਮਾ (ਉਸ ਦੇ) ਚੰਗੀ ਤਰ੍ਹਾਂ ਜਸ ਨੂੰ ਗਾਉਣਗੇ। ਗਣ, ਭੂਤ, ਪ੍ਰੇਤ, ਪਿਸ਼ਾਚ ਅਤੇ ਪਰੀਆਂ ਉੱਚੀ ਧੁਨ ਵਿਚ ਜੈ ਜੈਕਾਰ ਦੇ ਸ਼ਬਦ ਸੁਣਾਉਣਗੇ। ਨਰ, ਨਾਰਦ, ਤੁੰਬਰ (ਬੀਨ ਵਾਦਕ), ਕਿੰਨਰ ਅਤੇ ਯਕਸ਼ ਬੜੀ ਪ੍ਰਬੀਨਤਾ ਨਾਲ ਬੀਨ ਵਜਾਉਣਗੇ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੪੫।

ਛੈਣੇ, ਮ੍ਰਿਦੰਗ, ਮੁਚੰਗ (ਸਾਰੰਗੀ) ਅਤੇ ਉਪੰਗ ਨਾਲ ਅਨੇਕ ਤਰ੍ਹਾਂ ਦੇ ਨਾਦ ਸੁਣਾਉਣਗੇ। ਡਫ, ਜਲਤਰੰਗ, ਰਬਾਬ, ਤੁਰੀ ਅਤੇ ਰਣਸਿੰਗੇ ਅਣਗਿਣਤ ਵਜਾਉਣਗੇ। ਬਹੁਤ ਸਾਰੇ ਨਗਾਰਿਆਂ, ਢੋਲਾਂ ਆਦਿ ਦੀ ਬਹੁਤ ਭਾਰੀ ਧੁਨ ਸੁਣ ਕੇ ਸਾਰੇ ਵੈਰੀ ਮੂਰਛਿਤ ਹੋ ਜਾਣਗੇ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੪੬।

ਤੀਰ, ਬੰਦੂਕ, ਕਮਾਨ, ਸੋਹਣੇ ਦੋ ਰੰਗੇ ਭੱਥੇ ਨਾਲ ਸੁਸ਼ੋਭਿਤ ਹੋਣਗੇ। ਬਰਛੀਆਂ ਅਤੇ (ਉਨ੍ਹਾਂ ਨਾਲ ਲਗੀਆਂ) ਝੰਡੀਆਂ, ਬਾਨ ਅਤੇ ਧੁਜਾਵਾਂ ਹਵਾ ਦੇ ਲਗਣ ਨਾਲ ਉਡਣਗੀਆਂ। ਗਣ, ਯਕਸ਼, ਸੱਪ ਅਤੇ ਕਿੰਨਰ ਅਤੇ ਪ੍ਰਸਿੱਧ ਸਿੱਧ ਲੋਕ ਸਾਰੇ ਜਸ ਦਾ ਗਾਇਨ ਕਰਨਗੇ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੪੭।

ਕਵਚ, ਕ੍ਰਿਪਾਨ, ਕਟਾਰ, ਕਮਾਨ ਅਤੇ ਸੁੰਦਰ ਰੰਗ ਵਾਲਾ ਭੱਥਾ ਸਜਾਉਣਗੇ। ਬਰਛੀ, ਢਾਲ, ਗਦਾ, ਕੁਹਾੜੀ, ਨੇਜ਼ਾ ਅਤੇ ਤ੍ਰਿਸ਼ੂਲ ਹੱਥ ਵਿਚ ਘੁੰਮਾਉਣਗੇ। ਅਤਿ ਅਧਿਕ ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਆਹਮੋ ਸਾਹਮਣੇ ਤੀਰਾਂ ਦੇ ਝੁੰਡ ਚਲਾਉਣਗੇ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੪੮।

ਪ੍ਰਚੰਡ ਤੇਜ ਅਤੇ ਅਖੰਡ ਮਹਾਨ ਛਬੀ ਨੂੰ ਵੇਖ ਕੇ ਦੁਰਜਨ ਲੋਕ ਭਜ ਜਾਣਗੇ। ਜਿਵੇਂ ਤੇਜ਼ ਹਵਾ ਦੇ ਚਲਣ ਨਾਲ (ਬ੍ਰਿਛਾਂ ਦੇ ਡਿਗੇ ਹੋਏ) ਪੱਤਰ ਆਪੇ ਹੀ ਉਡ ਜਾਣਗੇ। ਜਿਥੇ ਕਿਥੇ ਧਰਮ ਦੀ ਦਸ਼ਾ ਵਧ ਜਾਵੇਗੀ ਅਤੇ ਪਾਪ ਢੂੰਢਿਆਂ ਵੀ ਨਹੀਂ ਲੱਭਣਗੇ। ਇਸ ਸੰਭਲ (ਸ਼ਹਿਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੪੯।

ਕਮਾਨਾਂ ਤੋਂ ਬਾਣਾਂ ਦੇ ਛੁਟਦਿਆਂ ਹੀ ਰਣ-ਖੇਤਰ ਨੂੰ ਛਡ ਕੇ ਯੋਧੇ ਭਜ ਜਾਣਗੇ। ਭਿਆਨਕ ਸ਼ਕਲ ਵਾਲੇ ਗਣ, (ਬਵੰਜਾ) ਬੀਰ ਅਤੇ ਬੈਤਾਲ ਰਣ-ਭੂਮੀ ਵਿਚ ਆਹਮੋ ਸਾਹਮਣੇ ਸ਼ੋਭਾ ਪਾਣਗੇ। ਗਣ, ਪ੍ਰਸਿੱਧ ਸਿੱਧ ਅਤੇ ਸਿੱਧੀਆਂ ਵਿਚ ਸੰਪੰਨ ਉਚੇ ਹੱਥ ਚੁਕ ਕੇ ਕੀਰਤੀ (ਦੇ ਬੋਲ) ਸੁਣਾਉਣਗੇ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੫੦।

(ਜਿਸ ਦੇ) ਅਨੂਪਮ ਰੂਪ ਅਤੇ ਮਹਾਨ ਸਰੂਪ ਤੇ ਅੰਗਾਂ ਨੂੰ ਵੇਖ ਕੇ ਕਾਮਦੇਵ ('ਅਨੰਗ') ਵੀ ਸ਼ਰਮਸਾਰ ਹੋਵੇਗਾ। ਭੂਤਕਾਲ, ਭਵਿਖਤ ਕਾਲ ਅਤੇ ਵਰਤਮਾਨ ਕਾਲ ਵਿਚ ਜਗਤ ਦੇ ਸਾਰੇ ਸਥਾਨਾਂ ਵਿਚ ਸ਼ਾਂਤੀ ਦੀ ਅਵਸਥਾ ਹੋ ਜਾਵੇਗੀ। ਜਗਤ ਦੇ ਅਪਾਰ ਭਾਰ ਨੂੰ ਉਤਾਰਨ ਲਈ (ਪ੍ਰਭੂ ਜੀ) ਕਲਕੀ ਅਵਤਾਰ ਅਖਵਾਉਣਗੇ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ। ੧੫੧।

ਭੂਮ ਕੋ ਭਾਰ ਉਤਾਰ ਬਡੇ ਬਡਆਛ ਬਡੀ ਛਬਿ ਪਾਵਹਿਗੇ।
ਖਲ ਟਾਰਿ ਜੁਝਾਰ ਬਰਿਆਰ ਹਠੀ ਘਨ ਘੋਖਨ ਜਿਉ ਘਹਰਾਵਹਿਗੇ।
ਕਲ ਨਾਰਦ ਭੂਤ ਪਿਸਾਚ ਪਰੀ ਜੈਪਤ੍ਰ ਧਰਤ੍ਰ ਸੁਨਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੫੨।

ਝਾਰਿ ਕ੍ਰਿਪਾਨ ਜੁਝਾਰ ਬਡੇ ਰਣ ਮਧ ਮਹਾ ਛਬਿ ਪਾਵਹਿਗੇ।
ਧਰਿ ਲੁਥ ਪਲੁਥ ਬਿਥਾਰ ਘਣੀ ਘਨ ਕੀ ਘਟ ਜਿਉ ਘਹਰਾਵਹਿਗੇ।
ਚਤੁਰਾਨਨ ਰੁਦ੍ਰ ਚਰਾਚਰ ਜੇ ਜਯ ਸਦ ਨਿਨਦ ਸੁਨਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੫੩।

ਤਾਰ ਪ੍ਰਮਾਨ ਉਚਾਨ ਧੁਜਾ ਲਖਿ ਦੇਵ ਅਦੇਵ ਤ੍ਰਸਾਵਹਿਗੇ।
ਕਲਗੀ ਗਜਗਾਹ ਗਦਾ ਬਰਛੀ ਗਹਿ ਪਾਣਿ ਕ੍ਰਿਪਾਨ ਭ੍ਰਮਾਵਹਿਗੇ।
ਜਗ ਪਾਪ ਸੰਬੂਹ ਬਿਨਾਸਨ ਕਉ ਕਲਕੀ ਕਲਿ ਧਰਮ ਚਲਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੫੪।

ਪਾਨਿ ਕ੍ਰਿਪਾਨ ਅਜਾਨੁ ਭੁਜਾ ਰਣਿ ਰੂਪ ਮਹਾਨ ਦਿਖਾਵਹਿਗੇ।
ਪ੍ਰਤਿਮਾਨ ਸੁਜਾਨ ਅਪ੍ਰਮਾਨ ਪ੍ਰਭਾ ਲਖਿ ਬਿਓਮ ਬਿਵਾਨ ਲਜਾਵਹਿਗੇ।
ਗਣਿ ਭੂਤ ਪਿਸਾਚ ਪਰੇਤ ਪਰੀ ਮਿਲਿ ਜੀਤ ਕੇ ਗੀਤ ਗਵਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੫੫।

ਬਾਜਤ ਡੰਕ ਅਤੰਕ ਸਮੈ ਰਣ ਰੰਗਿ ਤੁਰੰਗ ਨਚਾਵਹਿਗੇ।
ਕਸਿ ਬਾਨ ਕਮਾਨ ਗਦਾ ਬਰਛੀ ਕਰਿ ਸੂਲ ਤ੍ਰਿਸੂਲ ਭ੍ਰਮਾਵਹਿਗੇ।
ਗਣ ਦੇਵ ਅਦੇਵ ਪਿਸਾਚ ਪਰੀ ਰਣ ਦੇਖਿ ਸਬੈ ਰਹਸਾਵਹਿਗੇ।
ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ। ੧੫੬।

*ਕੁਲਕ ਛੰਦ*

ਸਰਸਿਜ ਰੂਪੰ। ਸਬ ਭਟ ਭੂਪੰ।
ਅਤਿ ਛਬਿ ਸੋਭੰ। ਮੁਨਿ ਗਨ ਲੋਭੰ। ੧੫੭।

ਕਰ ਅਰਿ ਧਰਮੰ। ਪਰਹਰਿ ਕਰਮੰ।
ਘਰਿ ਘਰਿ ਵੀਰੰ। ਪਰਹਰਿ ਧੀਰੰ। ੧੫੮।
ਜਲ ਥਲ ਪਾਪੰ। ਹਰ ਹਰਿ ਜਾਪੰ।
ਜਹ ਤਹ ਦੇਖਾ। ਤਹ ਤਹ ਪੇਖਾ। ੧੫੯।

ਘਰਿ ਘਰਿ ਪੇਖੈ। ਦਰ ਦਰ ਲੇਖੈ।
ਕਹੂੰ ਨ ਅਰਚਾ। ਕਹੂੰ ਨ ਚਰਚਾ। ੧੬੦।



ਭੂਮੀ ਦੇ ਵੱਡੇ ਭਾਰ ਨੂੰ ਉਤਾਰ ਕੇ ਵੱਡੀਆਂ ਅੱਖਾਂ ਵਾਲੇ ਵੱਡੀ ਸ਼ੋਭਾ ਪਾਣਗੇ। ਮੂਰਖਾਂ ਨੂੰ ਮਾਰ ਕੇ ਅਤੇ ਹਠੀਲੇ ਬਲਵਾਨਾਂ ਨੂੰ ਪਛਾੜ ਕੇ ਬਦਲਾਂ ਦੀ ਗਰਜ ਵਾਂਗ ਗੱਜਣਗੇ। ਕਲ, ਨਾਰਦ, ਭੂਤ, ਪਿਸ਼ਾਚ ਅਤੇ ਪਰੀਆਂ ਵਿਜੈ ਦੇ ਪੱਤਰ ਧਰਤੀ ਉਤੇ ਸੁਣਾਉਣਗੀਆਂ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੫੨।

ਵੱਡੇ ਵੱਡੇ ਜੁਝਾਰੂਆਂ ਨੂੰ ਕ੍ਰਿਪਾਨ ਨਾਲ ਝਾੜ ਕੇ ਯੁੱਧ-ਭੂਮੀ ਵਿਚ ਬਹੁਤ ਸ਼ੋਭਾ ਪਾਣਗੇ। ਧਰਤੀ ਉਤੇ ਬਹੁਤ ਲੋਥਾਂ ਉਤੇ ਲੋਥਾਂ ਖਿਲਾਰ ਕੇ ਬਦਲ ਦੀ ਘਟਾ ਵਾਂਗ ਗੱਜਣਗੇ। ਬ੍ਰਹਮ, ਸ਼ਿਵ ਅਤੇ ਜਿਤਨੇ ਜੜ-ਚੇਤਨ ਹਨ, (ਉਹ) ਵਿਜੈ ਦਾ ਸਦ ਉੱਚੀ ਆਵਾਜ਼ ਵਿਚ ਸੁਣਾਉਣਗੇ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੫੩।

(ਕਲਕੀ ਦਾ) ਤਾੜ (ਬ੍ਰਿਛ) ਜਿਤਨਾ ਉੱਚਾ ਝੰਡਾ ਵੇਖ ਕੇ ਦੇਵਤੇ ਅਤੇ ਦੈਂਤ ਡਰਨਗੇ। ਕਲਗੀ, ਜਿਗਾ (ਰਾਜਾ ਆਦਿ ਦੇ ਸਿਰ ਦਾ ਇਕ ਸਜਾਵਟੀ ਭੂਸ਼ਣ), ਗਦਾ ਅਤੇ ਬਰਛੀ (ਧਾਰਨ ਕਰ ਕੇ) ਹੱਥ ਵਿਚ ਕ੍ਰਿਪਾਨ ਲੈ ਕੇ ਘੁੰਮਾਉਣਗੇ। ਜਗਤ ਵਿਚ ਸਾਰੇ ਪਾਪਾਂ ਨੂੰ ਨਸ਼ਟ ਕਰਨ ਲਈ ਕਲਕੀ (ਅਵਤਾਰ) ਕਲਿਯੁਗ ਵਿਚ (ਆਪਣਾ) ਧਰਮ ਚਲਾਉਣਗੇ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੫੪।

ਹੱਥ ਵਿਚ ਕ੍ਰਿਪਾਨ, ਬਾਂਹਵਾਂ ਗੋਡਿਆਂ ਤਕ ਲੰਬੀਆਂ (ਹੋਣਗੀਆਂ) ਅਤੇ ਯੁੱਧ-ਭੂਮੀ ਵਿਚ (ਆਪਣਾ) ਸੁੰਦਰ ਰੂਪ ਵਿਖਾਉਣਗੇ। (ਉਸ) ਅਦੁੱਤੀ ਸੁਜਾਨ ਦੀ ਬੇਹੱਦ ਪ੍ਰਭਾ ਨੂੰ ਵੇਖ ਕੇ ਆਕਾਸ਼ ਵਿਚ ਬਿਮਾਨਾਂ (ਵਿਚ ਬੈਠੇ ਦੇਵਤੇ) ਲਜਾਉਣਗੇ। ਗਣ, ਭੂਤ, ਪਿਸ਼ਾਚ, ਪ੍ਰੇਤ ਅਤੇ ਪਰੀਆਂ ਮਿਲ ਕੇ, ਵਿਜੈ ਦੇ ਗੀਤ ਗਾਉਣਗੇ। ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੫੫।

ਪਰਲੋ ('ਅਤੰਕ') ਕਾਲ ਦੇ ਨਗਾਰੇ ਵਜਣਗੇ ਅਤੇ ਰਣ-ਭੂਮੀ ਵਿਚ ਘੋੜੇ ਨੂੰ ਨਚਾਉਣਗੇ। ਬਾਣ ਨੂੰ ਕਮਾਨ ਉਤੇ ਖਿਚ ਕੇ (ਚਲਾਉਣਗੇ) ਅਤੇ ਗਦਾ, ਬਰਛੀ, ਨੇਜ਼ਾ ਅਤੇ ਤ੍ਰਿਸ਼ੂਲ ਨੂੰ ਹੱਥ ਵਿਚ ਲੈ ਕੇ ਘੁੰਮਾਉਣਗੇ। ਗਣ, ਦੇਵਤੇ, ਦੈਂਤ, ਪਿਸ਼ਾਚ, ਪਰੀਆਂ ਆਦਿ ਸਾਰੇ ਯੁੱਧ ਨੂੰ ਵੇਖ ਕੇ ਪ੍ਰਸੰਨ ਹੋਣਗੇ। ਇਸ ਸੰਭਲ (ਸ਼ਹਿਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ।੧੫੬।

*ਕੁਲਕ ਛੰਦ*

(ਕਲਕੀ ਦਾ) ਕੰਵਲ ਦੇ ਫੁਲ ਵਰਗਾ ਰੂਪ ਹੈ। ਸਾਰਿਆਂ ਸੂਰਮਿਆਂ ਦਾ ਰਾਜਾ ਹੈ। ਬਹੁਤ ਅਧਿਕ ਛਬੀ ਨਾਲ ਸੁਭਾਇਮਾਨ ਹੈ। (ਉਸ ਦੇ ਦਰਸ਼ਨ ਲਈ) ਮੁਨੀਆਂ ਦੇ ਸਮੂਹ ਲੋਭਾਇਮਾਨ ਹਨ।੧੫੭।

ਵੈਰੀ ਵਾਲਾ ਧਰਮ (ਅਰਥਾਤ ਯੁੱਧ) ਕਰਦੇ ਹਨ। ਕਰਮਾਂ ਦਾ ਤਿਆਗ ਕਰਦੇ ਹਨ। ਘਰ ਘਰ ਵਿਚ ਯੋਧਿਆਂ ਨੇ ਧੀਰਜ ਨੂੰ ਤਿਆਗ ਦਿੱਤਾ ਹੈ।੧੫੮। ਜਲ ਥਲ ਵਿਚ ਪਾਪ ਹੋਏਗਾ, (ਹਰਿਨਾਮ ਦੇ ) ਜਾਪ ਨੂੰ ਛਡਿਆ ਹੋਵੇਗਾ, ਜਿਥੇ ਕਿਥੇ ਦੇਖੋਗੇ, ਉਥੇ ਉਥੇ (ਇਹੀ ਕੁਝ) ਦਿਖੇਗਾ।੧੫੯।

ਘਰ ਘਰ ਵਿਚ ਵੇਖੋ ਅਤੇ ਦੁਆਰ ਦੁਆਰ ਦਾ ਲੇਖਾ ਰਖੋ, ਪਰ ਕਿਤੇ ਵੀ ਨ ਪੂਜਾ (ਅਰਚਾ) ਹੋਵੇਗੀ ਅਤੇ ਨ ਹੀ (ਹਰਿ ਨਾਮ ਦੀ) ਚਰਚਾ ਹੋਵੇਗੀ।੧੬੦।

*ਮਧੁਭਾਰ ਛੰਦ*

ਸਬ ਦੇਸ ਢਾਲ। ਜਹ ਤਹ ਕੁਚਾਲ।
ਜਹ ਤਹ ਅਨਰਥ। ਨਹੀ ਹੋਤ ਅਰਥ। ੧੬੧।

ਸਬ ਦੇਸ ਰਾਜ। ਨਿਤਪ੍ਰਤਿ ਕੁਕਾਜ।
ਨਹੀ ਹੋਤ ਨਿਆਇ। ਜਹ ਤਹ ਅਨ੍ਯਾਇ। ੧੬੨।

ਛਿਤ ਭਈ ਸੂਦ੍ਰ। ਕ੍ਰਿਤ ਕਰਤ ਛੁਦ੍ਰ।
ਤਹ ਬਿਪ੍ਰ ਏਕ। ਜਿਹ ਗੁਨ ਅਨੇਕ। ੧੬੩।

*ਪਾਧਰੀ ਛੰਦ*

ਨਿਤ ਜਪਤ ਬਿਪ੍ਰ ਦੇਬੀ ਪ੍ਰਚੰਡ। ਜਿਹ ਕੀਨ ਧੂਮ੍ਰ ਲੋਚਨ ਦੁਖੰਡ।
ਜਿਹ ਕੀਨ ਦੇਵ ਦੇਵਿਸ ਸਹਾਇ। ਜਿਹ ਲੀਨ ਰੁਦ੍ਰ ਕਰਿ ਬਚਾਇ। ੧੬੪।

ਜਿਹ ਹਤੇ ਸੁੰਭ ਨੈਸੁੰਭ ਬੀਰ। ਜਿਨ ਜੀਤ ਇੰਦ੍ਰ ਕੀਨੋ ਫਕੀਰ।
ਤਿਨਿ ਗਹੀ ਸਰਨ ਜਗਮਾਤ ਜਾਇ। ਤਿਹਿ ਕੀਅਸ ਚੰਡਿਕਾ ਦੇਵਰਾਇ। ੧੬੫।

ਤਿਹਿ ਜਪਤ ਰੈਣ ਦਿਨ ਦਿਜ ਉਦਾਰ। ਜਿਹਿ ਹਨਿਓ ਰੋਸਿ ਰਣਿ ਬਾਸਵਾਰ।
ਗ੍ਰਿਹ ਹੁਤੀ ਤਾਸੁ ਇਸਤ੍ਰੀ ਕੁਚਾਰ। ਤਿਹ ਗਹਿਓ ਨਾਹ ਦਿਨ ਇਕ ਨਿਹਾਰਿ। ੧੬੬।

*ਤ੍ਰੀਯੋ ਬਾਚ ਪਤਿ ਸੋ*

ਕਿਹ ਕਾਜ ਮੂੜ ਸੇਵੰਤ ਦੇਵਿ। ਕਿਹ ਹੇਤ ਤਾਸੁ ਬੁਲਤ ਅਭੇਵਿ।
ਇਹ ਕਾਰਣ ਵਾਹਿ ਪਗਿਆਨ ਪਰੰਤ। ਕਿਮ ਜਾਨ ਬੂਝ ਦੋਜਖਿ ਗਿਰੰਤ। ੧੬੭।

ਕਿਹ ਕਾਜ ਮੂਰਖ ਤਿਹ ਜਪਤ ਜਾਪ। ਨਹੀ ਡਰਤ ਤਉਨ ਕੋ ਥਪਤ ਥਾਪ।
ਕੈਹੋ ਪੁਕਾਰ ਰਾਜਾ ਸਮੀਪ। ਦੈ ਹੈ ਨਿਕਾਰ ਤੁਹਿ ਬਾਧਿ ਦੀਪ। ੧੬੮।

ਨਹੀ ਲਖਾ ਤਾਹਿ ਬ੍ਰਹਮਾ ਕੁਨਾਰਿ। ਧਰਮਾਰਥ ਆਨਿ ਲਿਨੋ ਵਤਾਰ।
ਸੂਦ੍ਰੰ ਸਮਸਤ ਨਾਸਾਰਥ ਹੇਤੁ। ਕਲਕੀ ਵਤਾਰ ਕਰਬੇ ਸਚੇਤ। ੧੬੯।

ਹਿਤ ਜਾਨਿ ਤਾਸੁ ਹਟਕਿਓ ਕੁਨਾਰਿ। ਨਹੀ ਲੋਕ ਤ੍ਰਾਸ ਬੁਲੇ ਭਤਾਰ।
ਤਬ ਕ੍ਰੁੜੀ ਨਾਰਿ ਚਿਤ ਰੋਸ ਠਾਨਿ। ਸੰਭਲ ਨਰੇਸ ਤਨ ਕਹੀ ਆਨਿ। ੧੭੦।

ਪੂਜੰਤ ਦੇਵ ਦੀਨੋ ਦਿਖਾਇ। ਤਿਹ ਗਹਾ ਕੋਪ ਕਰਿ ਸੂਦ੍ਰ ਰਾਇ।
ਗਹਿ ਤਾਹਿ ਅਧਿਕ ਦੀਨੀ ਸਜਾਇ। ਕੈ ਹਨਤ ਤੋਹਿ ਕੈ ਜਪ ਨ ਮਾਇ। ੧੭੧।

੧. 'ਸੂਦ੍ਰ ਰਾਜ ਬਾਚ'



*ਮਧੁਭਾਰ ਛੰਦ*

ਸਾਰੇ ਦੇਸਾਂ ਦਾ ਇਹੀ ਚਲਨ ਹੋਵੇਗਾ, ਜਿਥੇ ਕਿਥੇ ਕੁਰੀਤਾਂ ਹੋਣਗੀਆਂ। ਜਿਥੇ ਕਿਥੇ ਅਨਰਥ (ਹੋਵੇਗਾ) (ਕਿਤੇ ਵੀ) ਪੁਰਸ਼ਾਰਥ ਨਹੀਂ ਹੋਵੇਗਾ।੧੬੧।

ਸਾਰਿਆਂ ਦੇਸਾਂ ਦੇ ਰਾਜੇ ਨਿੱਤ ਪ੍ਰਤਿ ਮਾੜੇ ਕੰਮ ਕਰਨਗੇ। ਨਿਆਂ ਨਹੀਂ ਹੋਵੇਗਾ, ਜਿਥੇ ਕਿਥੇ ਅਨਿਆਂ ਹੋਵੇਗਾ।੧੬੨।

ਧਰਤੀ ਸ਼ੂਦ੍ਰ (ਰੁਚੀ ਵਾਲੀ) ਹੋ ਜਾਵੇਗੀ। ਨੀਵੇਂ ਕਰਮ ਕਰਨ ਲਗੇਗੀ। ਤਦ ਇਕ ਬ੍ਰਾਹਮਣ (ਹੋਵੇਗਾ), ਜਿਸ ਵਿਚ ਅਨੇਕ ਗੁਣ ਹੋਣਗੇ।੧੬੩।

*ਪਾਧਰੀ ਛੰਦ*

(ਉਹ) ਬ੍ਰਾਹਮਣ ਨਿੱਤ ਪ੍ਰਚੰਡ ਦੇਵੀ ਦਾ ਜਾਪ ਕਰਦਾ ਹੋਵੇਗਾ, ਜਿਸ (ਦੇਵੀ) ਨੇ ਧੂਮ੍ਰਲੋਚਨ ਦੇ ਦੋ ਖੰਡ ਕੀਤੇ ਸਨ, ਜਿਸ ਨੇ ਦੇਵਤਿਆਂ ਅਤੇ ਦੇਵਰਾਜ (ਇੰਦਰ) ਦੀ ਮੱਦਦ ਕੀਤੀ ਸੀ, ਜਿਸ ਨੇ ਹੱਥ ਦੇ ਕੇ ਸ਼ਿਵ ਨੂੰ ਬਚਾ ਲਿਆ ਸੀ।੧੬੪।

ਜਿਸ ਨੇ ਸ਼ੁੰਭ ਅਤੇ ਨਿਸ਼ੁੰਭ (ਨਾਂ ਵਾਲੇ) ਸੂਰਮਿਆਂ ਨੂੰ ਮਾਰ ਦਿੱਤਾ ਸੀ, ਜਿਨ੍ਹਾਂ (ਦੈਂਤਾਂ) ਨੇ ਇੰਦਰ ਨੂੰ ਜਿਤ ਕੇ ਫ਼ਕੀਰ ਬਣਾ ਦਿੱਤਾ ਸੀ। ਉਸ (ਇੰਦਰ) ਨੇ ਜਗਮਾਤ (ਦੇਵੀ) ਦੀ ਸ਼ਰਨ ਗ੍ਰਹਿਣ ਕੀਤੀ ਸੀ। ਉਸ ਨੂੰ ਚੰਡਿਕਾ ਦੇਵੀ ਨੇ (ਫਿਰ) ਦੇਵਤਿਆਂ ਦਾ ਰਾਜਾ ਬਣਾ ਦਿੱਤਾ ਸੀ।੧੬੫।

(ਉਹ) ਉਦਾਰ ਬ੍ਰਾਹਮਣ ਉਸ (ਦੇਵੀ) ਨੂੰ ਦਿਨ ਰਾਤ ਜਪਦਾ ਸੀ। ਜਿਸ ਨੇ ਕ੍ਰੋਧਿਤ ਹੋ ਕੇ ਰਣ ਵਿਚ ਇੰਦਰ ਦੇ ਵੈਰੀ ('ਬਾਸਵਾਰ' – ਮਹਿਖਾਸੁਰ) ਨੂੰ ਮਾਰਿਆ ਸੀ। ਉਸ (ਬ੍ਰਾਹਮਣ) ਦੇ ਘਰ ਮਾੜੇ ਆਚਾਰ ਵਾਲੀ ਇਸਤਰੀ ਸੀ। ਉਸ ਨੇ ਇਕ ਦਿਨ (ਆਪਣੇ) ਪਤੀ ਨੂੰ (ਦੇਵੀ ਦੀ ਪੂਜਾ ਕਰਦੇ ਹੋਇਆਂ) ਵੇਖ ਕੇ ਪਕੜ ਲਿਆ।੧੬੬।

*ਇਸਤਰੀ ਨੇ ਪਤੀ ਨੂੰ ਕਿਹਾ--*

ਹੇ ਮੂਰਖ! ਤੂੰ ਕਿਸ ਕੰਮ ਲਈ ਦੇਵੀ ਦੀ ਪੂਜਾ ਕਰ ਰਿਹਾ ਹੈਂ। ਉਸ ਨੂੰ ਕਿਸ ਵਾਸਤੇ 'ਅਭੇਵਿ' (ਜਿਸ ਦਾ ਭੇਦ ਨ ਪਾਇਆ ਜਾ ਸਕੇ) ਕਹਿੰਦਾ ਹੈਂ। ਕਿਸ ਕਰ ਕੇ (ਤੂੰ) ਉਸ ਦੇ ਪੈਰਾਂ ਉਤੇ ਡਿਗਦਾ ਹੈਂ। ਜਾਣ ਬੁਝ ਕੇ ਨਰਕ ਵਿਚ ਕਿਉਂ ਡਿਗਦਾ ਹੈਂ।੧੬੭।

ਹੇ ਮੂਰਖ! (ਤੂੰ) ਕਿਸ ਲਈ ਉਸ ਦਾ ਜਾਪ ਜਪਦਾ ਹੈਂ? ਉਸ ਦੀ ਸਥਾਪਨਾ ਕਰਦਿਆਂ (ਤੂੰ) ਡਰਦਾ ਨਹੀਂ। (ਮੈਂ) ਰਾਜੇ ਕੋਲ ਜਾ ਕੇ ਪੁਕਾਰ ਕਰਾਂਗੀ। ਉਹ ਤੈਨੂੰ ਬੰਨ੍ਹ ਕੇ ਦੇਸ-ਨਿਕਾਲਾ ਦੇ ਦੇਵੇਗਾ।੧੬੮।

ਉਸ ਮਾੜੀ ਇਸਤਰੀ ਨੇ ਬ੍ਰਾਹਮਣ (ਦੀ ਸ਼ਕਤੀ) ਨੂੰ ਨਹੀਂ ਸਮਝਿਆ। (ਕਾਲ ਪੁਰਖ ਨੇ) ਧਰਮ ਦੇ ਪ੍ਰਸਾਰ ਲਈ ਆਣ ਕੇ ਅਵਤਾਰ ਲਿਆ ਹੈ। ਸਾਰੇ ਸ਼ੂਦ੍ਰਾਂ ਦੇ ਵਿਨਾਸ਼ ਲਈ ਅਤੇ (ਲੋਕਾਂ ਨੂੰ) ਸਚੇਤ ਕਰਨ ਲਈ ਕਲਕੀ ਅਵਤਾਰ ਲਿਆ ਹੈ।੧੬੯।

ਉਸ ਦਾ ਹਿਤ ਜਾਣ ਕੇ (ਬ੍ਰਾਹਮਣ ਨੇ) ਮਾੜੀ ਇਸਤਰੀ ਨੂੰ ਰੋਕਿਆ। ਪਰ ਲੋਕ ਡਰ ਤੋਂ ਪਤੀ ਬੋਲਿਆ ਨਹੀਂ। ਤਦ ਉਹ ਚਿਤ ਵਿਚ ਕ੍ਰੋਧ ਕਰ ਕੇ ਕੁੜ੍ਹਨ ਲਗੀ ਅਤੇ (ਅੰਤ ਵਿਚ ਉਸ ਨੇ) ਸੰਭਲ ਦੇ ਰਾਜੇ ਤਕ ਆ ਕੇ (ਸਾਰੀ ਗੱਲ) ਕਹਿ ਦਿੱਤੀ।੧੭੦।

(ਪਤੀ ਦੁਆਰਾ) ਦੇਵੀ ਨੂੰ ਪੂਜਦਿਆਂ (ਰਾਜੇ ਨੂੰ) ਵਿਖਾ ਦਿੱਤਾ। (ਤਦ) ਸ਼ੂਦ੍ਰ ਰਾਜੇ ਨੇ ਕ੍ਰੋਧ ਕਰ ਕੇ ਉਸ ਨੂੰ ਪਕੜ ਲਿਆ। ਉਸ ਨੂੰ ਪਕੜ ਕੇ ਬਹੁਤ ਸਜ਼ਾ ਦਿੱਤੀ (ਅਤੇ ਕਿਹਾ) ਜਾਂ ਤਾਂ ਤੈਨੂੰ ਮਾਰ ਦਿਆਂਗਾ ਜਾਂ ਦੇਵੀ ਦੀ ਪੂਜਾ ਨ ਕਰ।੧੭੧।

*ਰਾਜਾ ਸੁਦ੍ਰ ਬਾਚ*[1]

ਨਹੀ ਹਨਤ ਤੋਹ ਦਿਜ ਕਹੀ ਆਜ। ਨਹੀ ਬੋਰ ਬਾਰ ਮੋ ਪੂਜ ਸਾਜ।
ਕੈ ਤਜਹੁ ਸੇਵ ਦੇਵੀ ਪ੍ਰਚੰਡ। ਨਹੀ ਕਰਤ ਆਜ ਤੋ ਕੋ ਦੁਖੰਡ। ੧੭੨।

*ਬਿਪ੍ਰ ਬਾਚ ਰਾਜਾ ਸੌ*[1]

ਕੀਜੈ ਦੁਖੰਡ ਨਹਿ ਤਜੋ ਸੇਵ। ਸੁਨਿ ਲੇਹੁ ਸਾਚ ਤੁਹਿ ਕਹੋ ਦੇਵ।
ਕਿਉ ਨ ਹੋਹਿ ਟੂਕ ਤਨ ਕੇ ਹਜਾਰ। ਨਹੀ ਤਜੋ ਪਾਇ ਦੇਵੀ ਉਦਾਰ। ੧੭੩।

ਸੁਨ ਭਯੋ ਬੈਨ ਸੂਦਰ ਸੁ ਕ੍ਰਧ। ਜਣ ਜੁਟ੍ਯੋ ਆਣਿ ਮਕਰਾਛ ਜੁਧ।
ਦੋਊ ਦ੍ਰਿਗ ਸਕ੍ਰਧ ਸ੍ਰੋਣਤ ਚੁਚਾਨ। ਜਨ ਕਾਲ ਤਾਹਿ ਦੀਨੀ ਨਿਸਾਨ। ੧੭੪।

ਅਤਿ ਗਰਬ ਮੂੜ ਭ੍ਰਿਤਨ ਬੁਲਾਇ। ਉਚਰੇ ਬੈਨ ਇਹ ਹਣੋ ਜਾਇ।
ਲੈ ਗਏ ਤਾਸੁ ਦ੍ਰੋਹੀ ਦੁਰੰਤ। ਜਹ ਸੰਭ੍ਰ ਸੁਭ ਦੇਵਲ ਸੁਭੰਤ। ੧੭੫।

ਤਿਹ ਬਾਧ ਆਖ ਮੁਸਕੈ ਚੜਾਇ। ਕਰਿ ਲੀਨ ਕਾਢਿ ਅਸਿ ਕੋ ਨਚਾਇ।
ਜਬ ਲਗੇ ਦੇਨ ਤਿਹ ਤੇਗ ਤਾਨ। ਤਬ ਕੀਓ ਕਾਲ ਕੋ ਬਿਪ੍ਰ ਧਿਆਨ। ੧੭੬।

ਜਬ ਕੀਯੋ ਚਿਤ ਮੋ ਬਿਪ੍ਰ ਧਿਆਨ। ਤਿਹ ਦੀਨ ਦਰਸ ਤਬ ਕਾਲ ਆਨਿ।
ਨਹੀ ਕਰੋ ਚਿੰਤ ਚਿਤ ਮਾਝਿ ਏਕ। ਤਵ ਹੇਤੁ ਸਤ੍ਰ ਹਨਿ ਹੈ ਅਨੇਕ। ੧੭੭।

ਤਬ ਪਰੀ ਸੂੰਕ ਭੋਹਰ ਮਝਾਰ। ਉਪਜਿਓ ਆਨਿ ਕਲਕੀ ਵਤਾਰ।
ਤਾੜ ਪ੍ਰਮਾਨੁ ਕਰਿ ਅਸਿ ਉਤੰਗ। ਤੁਰਕਛ ਸੁਵਛ ਤਾਜੀ ਸੁਰੰਗ। ੧੭੮।

*ਸਿਰਖੰਡੀ ਛੰਦ*

ਵਜੇ ਨਾਦ ਸੁਰੰਗੀ ਧਗਾ ਘੋਰੀਆ। ਨਚੇ ਜਾਣ ਫਿਰੰਗੀ ਵਜੇ ਘੁੰਘਰੂ।
ਗਦਾ ਤ੍ਰਿਸੂਲ ਨਿਖੰਗੀ ਝੂਲਨ ਬੈਰਖਾ। ਸਾਵਨ ਜਾਣ ਉਮੰਗੀ ਘਟਾ ਡਰਾਵਣੀ। ੧੭੯।

ਬਾਣੇ ਅੰਗ ਭੁਜੰਗੀ ਸਾਵਲ ਸੋਹਣੇ। ਤ੍ਰੈ ਸੈ ਹਥ ਉਤੰਗੀ ਖੰਡਾ ਧੂਹਿਆ।
ਤਾਜੀ ਭਉਰ ਪਿਲੰਗੀ ਛਾਲਾ ਪਾਈਆ। ਭੰਗੀ ਜਾਣ ਭਿੜੰਗੀ ਨਚੇ ਦਾਇਰੀ। ੧੮੦।

ਬਜੇ ਨਾਦ ਸੁਰੰਗੀ ਅਣੀਆ ਜੁਟੀਆ। ਪੈਰੇ ਧਾਰ ਪਵੰਗੀ ਫਉਜਾ ਚੀਰ ਕੈ।
ਉਠੈ ਛੈਲ ਛਲੰਗੀ ਛਾਲਾ ਪਾਈਆ। ਝਾੜਿ ਝੜਾਕ ਝੜੰਗੀ ਤੇਗਾ ਵਜੀਆ। ੧੮੧।

੧. 'ਦਿਜ ਬਾਚ'



*ਸ਼ੂਦ੍ਰ ਰਾਜੇ ਨੇ ਕਿਹਾ--*

ਹੇ ਬ੍ਰਾਹਮਣ! ਨਹੀਂ ਤਾਂ ਅਜ ਤੈਨੂੰ ਮਾਰ ਦਿਆਂਗਾ, ਨਹੀਂ ਤਾਂ ਤੈਨੂੰ ਪੂਜਾ ਦੀ ਸਾਮਗ੍ਰੀ ਸਮੇਤ ਸਮੁੰਦਰ ਵਿਚ ਡੋਬ ਦਿਆਂਗਾ। ਜਾਂ ਤਾਂ ਪ੍ਰਚੰਡ ਦੇਵੀ ਦੀ ਸੇਵਾ ਕਰਨੀ ਛਡ ਦੇ, ਨਹੀਂ ਤਾਂ ਅਜ ਤੇਰੇ ਦੋ ਟੋਟੇ ਕਰ ਦਿਆਂਗਾ।੧੭੨।

*ਬ੍ਰਾਹਮਣ ਨੇ ਰਾਜੇ ਨੂੰ ਕਿਹਾ--*

(ਤੂੰ ਬਿਨਾ ਝਿਝਕ ਮੇਰੇ) ਦੋ ਟੋਟੇ ਕਰ ਦੇ, (ਪਰ ਮੈਂ ਦੇਵੀ ਦੀ) ਸੇਵਾ ਨਹੀਂ ਛਡਾਂਗਾ। ਹੇ ਰਾਜਨ! ਸੁਣ ਲੌ, (ਮੈਂ) ਤੁਹਾਨੂੰ ਸਚ ਕਹਿੰਦਾ ਹਾਂ। (ਮੇਰੇ) ਤਨ ਦੇ ਕਿਉਂ ਨ ਹਜ਼ਾਰ ਟੁਕੜੇ ਹੋ ਜਾਣ। (ਫਿਰ ਵੀ ਮੈਂ) ਮਹਾਨ ਦੇਵੀ ਦੇ ਚਰਨਾਂ ਨੂੰ ਨਹੀਂ ਛਡਾਂਗਾ।੧੭੩।

(ਇਹ) ਬੋਲ ਸੁਣ ਕੇ ਸ਼ੂਦ੍ਰ (ਰਾਜਾ) ਕ੍ਰੋਧਿਤ ਹੋ ਗਿਆ ਮਾਨੋ ਮਕਰਾਛ (ਦੈਂਤ) ਆ ਕੇ ਯੁੱਧ ਵਿਚ ਜੁਟ ਗਿਆ ਹੋਵੇ। (ਉਸ ਦੀਆਂ) ਦੋਹਾਂ ਅੱਖਾਂ ਤੋਂ ਕ੍ਰੋਧ ਕਰ ਕੇ ਲਹੂ ਚੋਂਦਾ ਸੀ, ਮਾਨੋ ਉਸ ਦੀ ਮ੍ਰਿਤੂ ('ਕਾਲ') ਨੇ ਨਗਾਰਾ ਵਜਾ ਦਿੱਤਾ ਹੋਵੇ।੧੭੪।

ਮੂਰਖ (ਰਾਜੇ) ਨੇ ਸੇਵਕਾਂ ਨੂੰ ਬੁਲਾ ਕੇ ਬਹੁਤ ਹੰਕਾਰ ਨਾਲ ਬੋਲ ਉਚਾਰੇ ਕਿ ਇਸ ਨੂੰ (ਲੈ) ਜਾ ਕੇ ਮਾਰ ਦਿਓ। ਉਹ ਭਿਆਨਕ ਧ੍ਰੋਹੀ ਜਲਾਦ (ਉਸ ਨੂੰ ) ਉਥੇ ਲੈ ਗਏ ਜਿਥੇ ਸੰਭਲ ('ਸੰਭ੍ਰ') ਦਾ ਦੇਵਾਲਾ ਸੁਸ਼ੋਭਿਤ ਸੀ।੧੭੫।

ਉਸ ਦੀਆਂ ਅੱਖਾਂ (ਉਤੇ ਪਟੀ) ਬੰਨ੍ਹ ਦਿੱਤੀ ਅਤੇ ਮੁਸ਼ਕਾਂ ਕਸ ਦਿੱਤੀਆਂ। (ਫਿਰ) ਹੱਥ ਨਾਲ ਤਲਵਾਰ ਖਿਚ ਕੇ ਹੱਥ ਨਾਲ ਘੁਮਾਈ। ਜਦ ਤੇਗ ਦਾ ਵਾਰ ਕਰਨ ਲਗੇ, ਤਦ ਬ੍ਰਾਹਮਣ ਨੇ ਕਾਲ-ਪੁਰਖ ਦਾ ਧਿਆਨ ਕੀਤਾ।੧੭੬।

ਜਦ ਬ੍ਰਾਹਮਣ ਨੇ ਚਿਤ ਵਿਚ (ਕਾਲ ਪੁਰਖ ਦਾ) ਧਿਆਨ ਕੀਤਾ ਤਦ ਕਾਲ ਪੁਰਖ ਨੇ ਆ ਕੇ ਉਸ ਨੂੰ ਦਰਸ਼ਨ ਦਿੱਤਾ। (ਅਤੇ ਕਿਹਾ ਕਿ ਹੇ ਬ੍ਰਾਹਮਣ!) ਮਨ ਵਿਚ ਇਕ ਵੀ ਚਿੰਤਾ ਨ ਕਰ, ਤੇਰੀ (ਰਖਿਆ) ਲਈ ਅਨੇਕਾਂ ਵੈਰੀ ਮਾਰ ਦਿਆਂਗਾ।੧੭੭।

ਤਦ (ਦੇਵਾਲੇ ਦੇ) ਭੋਰੇ ਵਿਚੋਂ ਇਕ ਧੁਨੀ (ਸੁਣਾਈ) ਪਈ ਅਤੇ ਕਲਕੀ ਅਵਤਾਰ ਪ੍ਰਗਟ ਹੋ ਗਿਆ। (ਉਸ ਦੇ) ਹੱਥ ਵਿਚ ਤਾੜ (ਬ੍ਰਿਛ) ਜਿਤਨੀ ਉੱਚੀ ਤਲਵਾਰ ਸੀ। ਉਸ ਦੇ ਹੇਠਾਂ ਤੁਰਕਿਸਤਾਨ ਦਾ ਸੁੰਦਰ ਅਤੇ ਪਿਆਰਾ ਘੋੜਾ ਸੀ।੧੭੮।

*ਸਿਰਖੰਡੀ ਛੰਦ*

ਸੁੰਦਰ ਰੰਗ ਵਾਲੇ ਨਾਦ ਵਜੇ ਅਤੇ ਨਗਾਰਿਆਂ ਨੇ ਗੂੰਜ ਕੀਤੀ, ਮਾਨੋ ਯੁੱਧ ਵਿਚ ਫਿਰੰਗੀ ਨਚੇ ਹੋਣ ਅਤੇ ਘੁੰਘਰੂ ਵਜੇ ਹੋਣ। ਗਦਾ, ਤ੍ਰਿਸ਼ੂਲ, ਭੱਥੇ ਅਤੇ ਬਰਛਿਆਂ ਦੇ ਝੰਡੇ ਝੁਲਣ ਲਗੇ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸਾਵਣ ਦੀਆਂ ਡਰਾਉਣੀਆਂ ਘਟਾਵਾਂ ਚੜ੍ਹ ਆਈਆਂ ਹੋਣ।੧੭੯।

ਸ਼ਰੀਰ ਉਤੇ ਕਾਲੇ ਸੱਪਾਂ ਵਰਗੇ ਬਾਣੇ ਧਾਰਨ ਕੀਤੇ ਹੋਏ ਹਨ। (ਕਲਕੀ ਨੇ) ਤਿੰਨ ਸੌ ਹੱਥ ਉੱਚਾ ਖੰਡਾ ਧੂਹਿਆ ਹੋਇਆ ਹੈ। ਘੋੜਾ (ਇੰਜ) ਫਿਰਦਾ ਹੈ ਮਾਨੋ ਸ਼ੇਰ ਨੇ ਛਾਲਾਂ ਮਾਰੀਆਂ ਹੋਣ। ਜਾਂ ਮਾਨੋ ਭੰਗਾਂ ਪੀਣ ਵਾਲੇ ਯੋਧੇ ਗੋਲ ਦਾਇਰੇ ਵਿਚ ਨਾਚ ਕਰ ਰਹੇ ਹੋਣ।੧੮੦।

ਸੋਹਣੇ ਨਗਾਰੇ ਵਜੇ ਹਨ ਅਤੇ ਫੌਜ ਦੀਆਂ ਮੂਹਰਲੀਆਂ ਕਤਾਰਾਂ ('ਅਣੀਆਂ') (ਆਪਸ ਵਿਚ) ਜੁਟ ਗਈਆਂ ਹਨ। ਘੋੜ ਚੜ੍ਹੇ ਯੋਧੇ ('ਪਵੰਗੀ') ਫੌਜਾਂ ਨੂੰ ਚੀਰ ਕੇ (ਯੁੱਧ ਰੂਪ ਨਦੀ ਦੀ) ਧਾਰਾ ਤੋਂ ਪਾਰ ਹੋ ਗਏ ਹਨ। ਸੋਹਣੀਆਂ ਛਾਲਾਂ ਮਾਰਨ ਵਾਲੇ ਯੋਧਿਆਂ ਨੇ ਉਠ ਕੇ ਛਾਲਾਂ ਮਾਰੀਆਂ ਹਨ। ਸ਼ਰੀਰ ਦੇ ਅੰਗਾਂ ਨੂੰ ਝਾੜ ਸੁਟਣ ਵਾਲੀਆਂ ('ਝੜੰਗੀ') ਤਲਵਾਰਾਂ ਝੜਾਕ ਕਰ ਕੇ ਵਜਦੀਆਂ ਹਨ।੧੮੧।

*ਸਮਾਨਕਾ ਛੰਦ*

ਜੁ ਦੇਖ ਦੇਖ ਕੈ ਸਬੈ। ਸੁ ਭਾਜਿ ਭਾਜਿ ਗੇ ਤਬੇ।
ਕਹਿਓ ਸੁ ਸੋਭ ਸੋਭ ਹੀ । ਬਿਲੋਕਿ ਲੋਕ ਲੋਭ ਹੀ। ੧੮੨।

ਪ੍ਰਚੰਡ ਰੂਪ ਰਾਜਈ। ਬਿਲੋਕਿ ਭਾਨ ਲਾਜਈ।
ਸੁ ਚੰਡ ਤੇਜ ਇਉ ਲਸੈ। ਪ੍ਰਚੰਡ ਜੋਤਿ ਕੋ ਹਸੈ। ੧੮੩।

ਸੁ ਕੋਪਿ ਕੋਪ ਕੈ ਹਠੀ। ਚਪੈ ਚਿਰਾਇ ਜਿਉ ਭਠੀ।
ਪ੍ਰਚੰਡ ਮੰਡਲੀ ਲਸੈ। ਕਿ ਮਾਰਤੰਡ ਕੋ ਹਸੈ। ੧੮੪।

ਸੁ ਕੋਪ ਓਪ ਦੈ ਬਲੀ। ਕਿ ਰਾਜ ਮੰਡਲੀ ਚਲੀ।
ਸੁ ਅਸਤ੍ਰ ਸਸਤ੍ਰ ਪਾਨਿ ਲੈ। ਬਿਸੇਖ ਬੀਰ ਮਾਨ ਕੈ। ੧੮੫।

*ਤੋਮਰ ਛੰਦ*

ਭਟ ਸਸਤ੍ਰ ਅਸਤ੍ਰ ਨਚਾਇ। ਚਿਤ ਕੋਪ ਓਪ ਬਢਾਇ।
ਤੁਰਿਕਛ ਅਛ ਤੁਰੰਗ। ਰਣ ਰੰਗਿ ਚਾਰ ਉਤੰਗ। ੧੮੬।

ਕਰਿ ਕ੍ਰੋਧ ਪੀਸਤ ਦਾਤ। ਕਹਿ ਆਪੁ ਆਪਨ ਬਾਤ।
ਭਟ ਭੈਰਹਵ ਹੈ ਧੀਰ। ਕਰਿ ਕੋਪ ਛਾਡਤ ਤੀਰ। ੧੮੭।

ਕਰ ਕੋਪ ਕਲਿ ਅਵਤਾਰ। ਗਹਿ ਪਾਨਿ ਅਜਾਨ ਕੁਠਾਰ।
ਤਨਕੇਕ ਕੀਨ ਪ੍ਰਹਾਰ। ਭਟ ਜੂਝ ਗਯੋ ਸੈ ਚਾਰ। ੧੮੮।

*ਭੜਯੂਆ ਛੰਦ*

ਢਢਕੰਤ ਢੋਲੰ। ਬਬਕੰਤ ਬੋਲੰ।
ਉਛਕੰਤ ਤਾਜੀ। ਗਜਕੰਤ ਗਾਜੀ। ੧੮੯।

ਛੁਟਕੰਤ ਤੀਰੰ। ਬਬਕੰਤ ਬੀਰੰ।
ਢਲਕੰਤ ਢਾਲੰ। ਉਠਕੰਤ ਤਾਲੰ। ੧੯੦।

ਖਿਮਕੰਤ ਖਗੰ। ਧਧਕੰਤ ਧਗੰ।
ਛੁਟਕੰਤ ਨਾਲੰ। ਉਠਕੰਤ ਜ੍ਵਾਲੰ। ੧੯੧।

ਬਹਤੰਤ ਘਾਯੰ। ਝਲਕੰਤ ਚਾਯੰ।
ਡਿਗਤੰਤ ਬੀਰੰ। ਭਿਗਤੰਤ ਭੀਰੰ। ੧੯੨।

ਟੁਟੰਤੰਤ ਖੋਲੰ। ਢਮੰਕੰਤ ਢੋਲੰ।
ਟਟੰਕੰਤ ਤਾਲੰ। ਨਚੰਤੰਤ ਬਾਲੰ। ੧੯੩।
ਗਿਰੰਤੰਤ ਅੰਗੰ। ਕਟੰਤੰਤ ਜੰਗੰ।
ਚਲੰਤੰਤ ਤੀਰੰ। ਭਟੰਕੰਤ ਭੀਰੰ। ੧੯੪।



*ਸਮਾਨਕਾ ਛੰਦ*

ਉਸ ਨੂੰ ਵੇਖ ਵੇਖ ਕੇ ਸਾਰੇ ਉਸੇ ਵੇਲੇ ਭੱਜ ਗਏ ਹਨ। (ਜਿਸ ਤਰ੍ਹਾਂ) ਕਿਹਾ ਗਿਆ ਹੈ, ਉਸੇ ਤਰ੍ਹਾਂ ਉਹ ਸੁਸ਼ੋਭਿਤ ਹਨ ਅਤੇ ਲੋਕਾਂ ਅੰਦਰ (ਉਸ ਨੂੰ) ਵੇਖਣ ਦਾ ਲੋਭ ਹੈ।੧੮੨।

(ਉਹ) ਪ੍ਰਚੰਡ ਰੂਪ ਵਿਚ ਸ਼ੋਭ ਰਿਹਾ ਹੈ (ਜਿਸ ਨੂੰ) ਵੇਖ ਕੇ ਸੂਰਜ ਵੀ ਸ਼ਰਮਿੰਦਾ ਹੁੰਦਾ ਹੈ। ਉਸ ਦਾ ਪ੍ਰਚੰਡ ਤੇਜ ਇੰਜ ਸ਼ੋਭ ਰਿਹਾ ਹੈ ਜਿਵੇਂ ਕੋਈ ਪ੍ਰਚੰਡ ਜੋਤਿ ਹਸ ਰਹੀ ਹੋਵੇ (ਅਰਥਾਤ ਪ੍ਰਕਾਸ਼ਮਾਨ ਹੋਵੇ)।੧੮੩।

ਹਠੀਲੇ ਯੋਧੇ ਕ੍ਰੋਧ ਨਾਲ ਇਸ ਤਰ੍ਹਾਂ ਤਪੇ ਹੋਏ ਹਨ, ਜਿਵੇਂ ਭਠੀ ਦੇ ਤਪਾਏ ਹੋਏ ਹਨ। ਤਿਖੇ ਤੇਜ ਵਾਲੀ ਮੰਡਲੀ ਲਿਸ਼ਕਦੀ ਹੈ, ਮਾਨੋ ਸੂਰਜ ਨੂੰ ਹਸ ਰਹੀ ਹੋਵੇ।੧੮੪।

ਕ੍ਰੋਧ ਨੂੰ ਉਤੇਜਿਤ ਕਰ ਕੇ ਬਲਵਾਨ ਚਲੇ ਹਨ ਜਾਂ ਰਾਜ-ਮੰਡਲੀ ਤੁਰੀ ਜਾਂਦੀ ਹੈ। ਸ਼ਸਤ੍ਰ ਅਸਤ੍ਰ ਹੱਥ ਵਿਚ ਪਕੜ ਕੇ ਅਤੇ ਵੀਰ ਵਿਸ਼ੇਸ਼ ਮਾਣ ਨਾਲ (ਵਧਦੇ ਹਨ)।੧੮੫।

*ਤੋਮਰ ਛੰਦ*

ਸੂਰਮੇ ਸ਼ਸਤ੍ਰਾਂ ਅਤੇ ਅਸਤ੍ਰਾਂ ਨੂੰ ਨਚਾ ਕੇ ਅਤੇ ਚਿਤ ਵਿਚ ਕ੍ਰੋਧ ਦੇ ਤੇਜ ਨੂੰ ਵਧਾ ਕੇ, ਤੁਰਕਿਸਤਾਨ ਦੇ ਸ੍ਰੇਸ਼ਠ ਘੋੜੇ ਉਤੇ ਚੜ੍ਹ ਕੇ ਅਤੇ ਯੁੱਧ ਵਿਚ ਉੱਚੇ ਕਦ ਵਾਲੇ ਘੋੜੇ ਨੂੰ ਨਚਾ ਰਹੇ ਹਨ।੧੮੬।

ਕ੍ਰੋਧ ਨਾਲ ਦੰਦ ਪੀਹ ਕੇ ਅਤੇ ਆਪਣੀ ਆਪਣੀ ਗੱਲ ਕਹਿ ਕੇ ਧੀਰਜਵਾਨ ਸੂਰਮੇ ਲਲਕਾਰਦੇ ਹਨ ਅਤੇ ਕ੍ਰੋਧਵਾਨ ਹੋ ਕੇ ਤੀਰ ਛਡਦੇ ਹਨ।੧੮੭।

ਕਲਕੀ ਅਵਤਾਰ ਨੇ ਕ੍ਰੋਧ ਕਰ ਕੇ ਅਤੇ ਗੋਡਿਆਂ ਤਕ (ਲੰਬੀਆਂ ਬਾਂਹਵਾਂ ਵਾਲੇ) ਹੱਥਾਂ ਵਿਚ ਕੁਹਾੜਾ ਪਕੜ ਕੇ ਇਕਨਾਂ ਉਤੇ ਤਣ ਕੇ ਵਾਰ ਕੀਤਾ ਜਿਸ ਨਾਲ ਚਾਰ ਸੌ ਸੂਰਮਾ ਮਾਰਿਆ ਗਿਆ।੧੮੮।

*ਭੜਯੂਆ ਛੰਦ*

ਢੋਲਾਂ ਦਾ ਢਮਕਾਰ ਹੁੰਦਾ ਹੈ। (ਸੂਰਮੇ) ਬੜ੍ਹਕਾਂ ਮਾਰਦੇ ਹਨ। ਘੋੜੇ ਉਛਲਦੇ ਹਨ। ਗਾਜ਼ੀ ਗੱਜਦੇ ਹਨ।੧੮੯।

ਤੀਰ ਛੁਟਦੇ ਹਨ। ਸੂਰਮੇ ਲਲਕਾਰਦੇ ਹਨ। ਢਾਲਾਂ ਢਲਕਦੀਆਂ (ਟਕਰਾਉਂਦੀਆਂ) ਹਨ (ਜਿਨ੍ਹਾਂ ਵਿਚੋਂ) ਲੈਅ ਪੈਦਾ ਹੁੰਦੀ ਹੈ।੧੯੦।

ਤਲਵਾਰਾਂ ਚਮਕਦੀਆਂ ਹਨ। ਧੌਂਸੇ ਵਜਦੇ ਹਨ। ਬੰਦੂਕਾਂ ਛੁਟਕਦੀਆਂ ਹਨ। ਅੱਗ (ਦੇ ਅਲੰਬੇ) ਉਠਦੇ ਹਨ।੧੯੧।

ਘਾਉਆਂ (ਤੋਂ ਲਹੂ) ਵਗਦਾ ਹੈ। (ਸੂਰਮਿਆਂ ਦਾ) ਚਾਉ (ਉਨ੍ਹਾਂ ਦੇ ਮੂੰਹ ਤੋਂ) ਝਲਕਦਾ ਹੈ। ਯੋਧੇ ਡਿਗਦੇ ਹਨ। ਡਰਾਕਲ ਕੰਬਦੇ ਹਨ (ਜਾਂ ਪਸੀਨੇ ਨਾਲ ਭਿਜ ਜਾਂਦੇ ਹਨ)।੧੯੨।

ਸਿਰ ਦੇ ਟੋਪ ('ਖੋਲੰ') ਟੁੱਟਦੇ ਹਨ। ਢੋਲ ਢਮਕਾਰ ਕਰਦੇ ਹਨ। (ਸ਼ਸਤ੍ਰਾਂ ਦੇ ਵਾਰ ਦੇ) ਤਾਲ ਟੁੱਟਦੇ ਹਨ। ਚੁੜੇਲਾਂ (ਜਾਂ ਅਪੱਛਰਾਵਾਂ) ਨਚਦੀਆਂ ਹਨ।੧੯੩।

(ਯੋਧਿਆਂ ਦੇ) ਅੰਗ ਡਿਗਦੇ ਹਨ। (ਅੰਗ) ਯੁੱਧ ਵਿਚ ਕਟੇ ਜਾ ਰਹੇ ਹਨ। ਤੀਰ ਚਲਦੇ ਹਨ। ਡਰਪੋਕ ਭਟਕ ਰਹੇ ਹਨ।੧੯੪।

ਜੁਝੰਤੰਤ ਵੀਰੰ। ਭਜੰਤੰਤ ਭੀਰੰ।
ਕਰੰਤੰਤ ਕ੍ਰੋਹੰ। ਭਰੰਤੰਤ ਰੋਹੰ। ੧੯੫।

ਤਜੰਤੰਤ ਤੀਰੰ। ਭਜੰਤੰਤ ਭੀਰੰ।
ਬਹੰਤੰਤ ਘਾਯੰ। ਝਲੰਤੰਤ ਜਾਯੰ। ੧੯੬।

ਤਤਕੰਤ ਅੰਗੰ। ਜੁਟਕੰਤ ਜੰਗੰ।
ਉਲਥਥ ਲੁਥੰ। ਪਲੁਥਤ ਜੁਥੰ। ੧੯੭।

ਢਲੰਕੰਤ ਢਾਲੰ। ਪੁਅੰਤੰਤ ਮਾਲੰ।
ਨਚੰਤੰਤ ਈਸੰ। ਕਟੰਤੰਤ ਸੀਸੰ। ੧੯੮।

ਉਛੰਕੰਤ ਤਾਜੀ। ਬਹੰਤੰਤ ਗਾਜੀ।
ਲੁਟੰਤੰਤ ਲੁਥੰ। ਕਟੰਤੰਤ ਮੁਖੰ। ੧੯੯।

ਤਪੰਤੰਤ ਤੇਗੰ। ਚਮੰਕੰਤ ਬੇਗੰ।
ਨਚੇ ਮੁੰਡ ਮਾਲੀ। ਹਸੇਤਤ ਕਾਲੀ। ੨੦੦।

ਜੁਟੰਤੰਤ ਵੀਰੰ। ਛੁਟੰਤੰਤ ਤੀਰੰ।
ਬਰੰਤੰਤ ਬਾਲੰ। ਢਲੰਤੰਤ ਢਾਲੰ। ੨੦੧।

ਸੁਮਤੰਤ ਮਦੰ। ਉਠੈ ਸਦ ਗਦੰ।
ਕਟੰਤੰਤ ਅੰਗੰ। ਗਿਰੰਤੰਤ ਜੰਗੰ। ੨੦੨।

ਚਲਤੰਤਿ ਚਾਯੰ। ਜੁਝੰਤੰਤ ਜਾਯੰ।
ਰਣੰਕੰਤ ਨਾਦੰ। ਬਜੰਤੰਤ ਬਾਦੰ। ੨੦੩।

ਪੁਐਰੰਤ ਪਤ੍ਰੀ। ਲਗੰਤੰਤ ਅਤ੍ਰੀ।
ਬਜਤੰਤ੍ਰ ਅਤ੍ਰੰ। ਜੁਝਤੰਤ ਛਤ੍ਰੰ। ੨੦੪।

ਗਿਰੰਤੰਤ ਭੂਮੀ। ਉਠੰਤੰਤ ਝੂਮੀ।
ਰਟੰਤੰਤ ਪਾਨੰ। ਜੁਝੰਤੰਤ ਜੁਆਨੰ। ੨੦੫।

ਚਲੰਤੰਤ ਬਾਣੰ। ਰੁਕੰਤੰਤ ਦਿਸਾਣੰ।
ਗਿਰੰਤੰਤ ਬੀਰੰ। ਭਜੰਤੰਤ ਭੀਰੰ। ੨੦੬।

ਨਚੰਤੰਤ ਈਸੰ। ਪੁਅੰਤੰਤ ਸੀਸੰ।
ਬਜੰਤੰਤ ਡਉਰੂ। ਭ੍ਰਮੰਤੰਤ ਭਉਰੂ। ੨੦੭।

ਨਚੰਤੰਤ ਬਾਲੰ। ਤੁਟੰਤੰਤ ਤਾਲੰ।
ਮਚੰਤੰਤ ਵੀਰੰ। ਭਜੰਤੰਤ ਭੀਰੰ। ੨੦੮।

ਲਗੰਤੰਤ ਬਾਣੰ। ਢਹੰਤੰਤ ਜੁਆਣੰ।
ਕਟੰਤੰਤ ਅਧੰ। ਭਟੰਤੰਤ ਬਧੰ। ੨੦੯।

ਖਹੰਤੰਤ ਖੂਨੀ। ਚੜੇ ਚਉਪ ਦੂਨੀ।
ਬਹੰਤੰਤ ਅਤ੍ਰੰ। ਕਟੰਤੰਤ ਛਤ੍ਰੰ। ੨੧੦।

ਬਹੰਤੰਤ ਪਤ੍ਰੀ। ਜੁਝੰਤੰਤ ਅਤ੍ਰੀ।
ਹਿਣੰਕੰਤ ਤਾਜੀ। ਕਣੰਛੰਤ ਗਾਜੀ। ੨੧੧।



ਸੂਰਮੇ ਜੂਝਦੇ ਹਨ। ਡਰਪੋਕ ਭਜਦੇ ਹਨ। (ਜੁਝਾਰੂ ਯੋਧੇ) ਕ੍ਰੋਧ ਕਰਦੇ ਹਨ। ਕ੍ਰੋਧ ਦੇ ਭਰੇ ਹੋਏ ਹਨ।੧੯੫।

ਤੀਰ ਛੁਟਦੇ ਹਨ। ਕਾਇਰ ਭਜਦੇ ਹਨ। ਜ਼ਖ਼ਮਾਂ ਵਿਚੋਂ ਲਹੂ ਵਗਦਾ ਹੈ। (ਉਹ) ਥਾਂ ਚਮਕਦੀ ਹੈ।੧੯੬।

(ਕੱਟੇ ਹੋਏ) ਅੰਗ ਤੜਫਦੇ ਹਨ। (ਸੂਰਮੇ) ਯੁੱਧ ਵਿਚ ਜੁੱਟੇ ਹੋਏ ਹਨ। ਲੋਥਾਂ ਉਤੇ ਲੋਥ ਚੜ੍ਹੀ ਹੈ। (ਸੈਨਿਕਾਂ ਦੀਆਂ ਟੋਲੀਆਂ) ਗੁਥਮ ਗੁੱਥਾ ਹਨ।੧੯੭।

ਢਾਲਾਂ ਢਲਕਦੀਆਂ (ਟਕਰਾਉਂਦੀਆਂ) ਹਨ। (ਸ਼ਿਵ-ਗਣ ਮੁੰਡਾਂ ਦੀਆਂ) ਮਾਲਾਵਾਂ ਪਰੋਂਦੇ ਹਨ। ਕੱਟੇ ਹੋਏ ਸਿਰਾਂ ਨੂੰ (ਮਾਲਾਵਾਂ ਵਿਚ ਪਰੋ ਕੇ) ਸ਼ਿਵ ਨਚਦਾ ਹੈ।੧੯੮।

ਘੋੜੇ ਉਛਲਦੇ ਹਨ। ਬਹਾਦਰ ਸੂਰਮਿਆਂ (ਦੇ ਘਾਓ) ਵਗਦੇ ਹਨ। ਲੋਥਾਂ ਲੋਟ ਪੋਟ ਹੋ ਰਹੀਆਂ ਹਨ। ਸਿਰ ਕਟੇ ਜਾ ਰਹੇ ਹਨ।੧੯੯।

ਤਲਵਾਰਾਂ (ਗਰਮ ਲਹੂ ਨਾਲ) ਤਪਦੀਆਂ ਹਨ ਅਤੇ ਤੇਜ਼ੀ ਨਾਲ ਚਮਕਦੀਆਂ ਹਨ। ਸ਼ਿਵ ('ਮੁੰਡਮਾਲੀ') ਨਚ ਰਿਹਾ ਹੈ। ਕਾਲੀ ਹੱਸ ਰਹੀ ਹੈ।੨੦੦।

ਸੂਰਮੇ (ਯੁੱਧ ਵਿਚ) ਜੁਟ ਰਹੇ ਹਨ। ਤੀਰ ਛੁਟ ਰਹੇ ਹਨ। (ਸ਼ਹੀਦ ਹੋਣ ਵਾਲੇ ਸੂਰਮਿਆਂ ਨੂੰ) ਅਪੱਛਰਾਵਾਂ ਵਰ ਰਹੀਆਂ ਹਨ। ਢਾਲਾਂ ਢਲ ਰਹੀਆਂ ਹਨ।੨੦੧।

(ਸੂਰਮੇ) ਮਦ-ਮਸਤ ਹਨ। ਗੁਰਜਾਂ (ਦੇ ਵਜਣ ਦੀਆਂ) ਆਵਾਜ਼ਾਂ ਉਠਦੀਆਂ ਹਨ। ਅੰਗ ਕੱਟ ਰਹੇ ਹਨ। ਜੰਗ (ਦੇ ਮੈਦਾਨ) ਵਿਚ ਡਿਗ ਰਹੇ ਹਨ।੨੦੨।

ਚਾਓ ਨਾਲ ਚਲ ਰਹੇ ਹਨ। (ਯੁੱਧ) ਭੂਮੀ ਵਿਚ ਜਾ ਕੇ ਜੂਝਦੇ ਹਨ। ਨਾਦ ਗੂੰਜਦੇ ਹਨ। (ਮਾਰੂ) ਵਾਜੇ ਵਜਦੇ ਹਨ।੨੦੩।

ਖੰਭਾਂ ('ਪਤ੍ਰੀ') ਵਾਲੇ ਤੀਰ ਪਰੁਚੇ ਹੋਏ ਚਲਦੇ ਹਨ। ਅਸਤ੍ਰ-ਧਾਰੀ ਸੂਰਮਿਆਂ ਨੂੰ ਲਗਦੇ ਹਨ। ਅਸਤ੍ਰ (ਤੀਰ) ਵਜਦੇ ਹਨ। ਛਤ੍ਰੀ ਜੂਝਦੇ ਹਨ।੨੦੪।

ਭੂਮੀ ਉਤੇ ਡਿਗਦੇ ਹਨ। ਘੁੰਮੇਰੀ ਖਾ ਕੇ ਉਠਦੇ ਹਨ। ਪਾਣੀ ਮੰਗਦੇ ਹਨ। ਸੂਰਮੇ ਜੂਝਦੇ ਹਨ।੨੦੫।

ਬਾਣ ਚਲਦੇ ਹਨ। ਦਿਸ਼ਾਵਾਂ (ਤੀਰਾਂ ਨਾਲ) ਰੁਕ ਜਾਂਦੀਆਂ ਹਨ। ਸੂਰਮੇ ਡਿਗ ਰਹੇ ਹਨ। ਡਰਪੋਕ ਭਜ ਰਹੇ ਹਨ।੨੦੬।

ਸ਼ਿਵ ਨਚ ਰਿਹਾ ਹੈ। ਮੁੰਡਾਂ ਨੂੰ ਪਰੋ ਰਿਹਾ ਹੈ। ਡੌਰੂ ਵਜਾਉਂਦਾ ਹੈ। ਭਿਆਨਕ ਸ਼ਕਲ ਵਿਚ ਘੁੰਮ ਰਿਹਾ ਹੈ।੨੦੭।

ਅਪੱਛਰਾਵਾਂ ਨਚ ਰਹੀਆਂ ਹਨ। (ਉਨ੍ਹਾਂ ਦੇ) ਤਾਲ ਟੁੱਟ ਰਹੇ ਹਨ। ਸੂਰਮੇ (ਚਾਉ ਨਾਲ) ਮਚ ਰਹੇ ਹਨ। ਕਾਇਰ ਭਜ ਰਹੇ ਹਨ।੨੦੮।

ਬਾਣ ਲਗ ਰਹੇ ਹਨ। ਜੁਆਨ ਡਿਗ ਰਹੇ ਹਨ। (ਸੂਰਮੇ) ਅੱਧ ਵਿਚ ਕਟੇ ਜਾ ਰਹੇ ਹਨ। ਯੋਧੇ ਮਾਰੇ ਜਾ ਰਹੇ ਹਨ।੨੦੯।

ਖ਼ੂਨਖਾਰ (ਯੋਧੇ ਆਪਸ ਵਿਚ) ਖਹਿੰਦੇ ਹਨ। (ਉਨ੍ਹਾਂ ਦੇ ਮਨ ਵਿਚ) ਦੂਣਾ ਚਾਉ ਚੜ੍ਹਿਆ ਹੋਇਆ ਹੈ। ਅਸਤ੍ਰ ਚਲ ਰਹੇ ਹਨ। ਛਤ੍ਰ ਕਟੇ ਜਾ ਰਹੇ ਹਨ।੨੧੦।

ਖੰਭਾਂ ਵਾਲੇ ਤੀਰ ਚਲਦੇ ਹਨ। ਅਸਤ੍ਰਾਂ (ਵਾਲੇ ਯੋਧੇ) ਜੂਝ ਰਹੇ ਹਨ। ਘੋੜੇ ਹਿਣਕ ਰਹੇ ਹਨ। ਸੂਰਮੇ ਗੱਜਦੇ ਹਨ।੨੧੧।

ਤੁਟੰਤੰਤ ਚਰਮੰ। ਕਟੰਤੰਤ ਬਰਮੰ।
ਗਿਰੰਤੰਤ ਭੂਮੀ। ਉਠੰਤੰਤ ਘੁਮੀ। ੨੧੨।

ਰਟੰਤੰਤ ਪਾਨੰ। ਕਟੰਤੰਤ ਜੁਆਨੰ।
ਉਡੰਤੰਤ ਏਕੰ। ਗਡੰਤੰਤ ਨੇਕੰ। ੨੧੩।

*ਅਨੂਪ ਨਿਰਾਜ ਛੰਦ*

ਅਨੂਪ ਰੂਪ ਦਿਖ ਕੈ ਸੁ ਕ੍ਰੁਧ ਜੋਧਣੰ ਬਰੰ।
ਸਨਧ ਬਧ ਉਦਿਤੰ ਸੁ ਕੋਪ ਓਪ ਦੇ ਨਰੰ।
ਚਹੰਤ ਜੈਤ ਪਤ੍ਰਣੰ ਕਰੰਤ ਘਾਵ ਦੁਧਰੰ।
ਤੁਟੰਤ ਅਸਤ੍ਰ ਸਸਤ੍ਰਣੋ ਲਸੰਤ ਉਜਲੋ ਫਲੰ। ੨੧੪।

ਉਠੰਤ ਭਉਰ ਭੂਰਣੋ ਕਢੰਤ ਭੈਕਰੀ ਸੁਰੰ।
ਭਜੰਤ ਭੀਰ ਭੈਕਰੰ ਬਜੰਤ ਬੀਰ ਸੁਪ੍ਰਭੰ।
ਤੁਟੰਤ ਤਾਲ ਤਥਿਯੰ ਨਚੰਤ ਈਸ੍ਰਣੋ ਰਣੰ।
ਖਹੰਤ ਖਤ੍ਰਿਣੋ ਖਗੰ ਨਿਨਦਿ ਗਦਿ ਘੁੰਘਰੰ। ੨੧੫।

ਭਜੰਤ ਆਸੁਰੀ ਸੁਤੰ ਉਠੰਤ ਭੈਕਰੀ ਧੁਣੰ।
ਚਲੰਤ ਤੀਛਣੋ ਸਰੰ ਸਿਲੇਣ ਉਜਲੀ ਕ੍ਰਿਤੰ।
ਨਚੰਤ ਰੰਗਿ ਜੋਗਣੰ ਚਚਕਿ ਚਉਦਣੋ ਦਿਸੰ।
ਕਪੰਤ ਕੁੰਦਨੋ ਗਿਰੰ ਤ੍ਰਸੰਤ ਸਰਬਤੋ ਦਿਸੰ। ੨੧੬।

ਨਚੰਤ ਬੀਰ ਬਾਵਰੰ ਖਹੰਤ ਬਾਹਣੀ ਧੁਜੰ।
ਬਰੰਤ ਅਛ੍ਰਣੋ ਭਟੰ ਪ੍ਰਬੀਨ ਚੀਨ ਸੁਪ੍ਰਭੰ।
ਬਕੰਤ ਡਉਰ ਡਾਮਰੀ ਅਨੰਤ ਤੰਤ੍ਰਣੋ ਰਿਸੰ।
ਹਸੰਤ ਜਛ ਗੰਧ੍ਰਬੰ ਪਿਸਾਚ ਭੂਤ ਪ੍ਰੇਤਨੰ। ੨੧੭।

ਭਰੰਤ ਚੁਚ ਚਾਵਡੀ ਭਛੰਤ ਫਿਕ੍ਰਣੀ ਤਨੰ।
ਡਕੰਤ ਡਾਕਣੀ ਡੁਲੰ ਭਰੰਤ ਪਤ੍ਰ ਸ੍ਰੋਣਤੰ।
ਪਿਪੰਤ ਯਾਸਵੰ[1] ਸੁਭੰ ਹਸੰਤ ਮਾਰਜਨੀ ਮ੍ਰਿੜੰ।
ਅਟੁਟ ਹਾਸਣੋ ਹਸੰ ਖਿਮੰਤ ਉਜਲੋ ਅਸੰ। ੨੧੮।

*ਅਕਵਾ ਛੰਦ*

ਜੁਟੇ ਵੀਰੰ। ਛੁਟੇ ਤੀਰੰ। ਜੁਝੇ ਤਾਜੀ। ਡਿਗੇ ਗਾਜੀ। ੨੧੯।
ਬਜੇ ਜੁਆਣੰ। ਬਾਹੇ ਬਾਣੰ। ਰੁਝੇ ਜੰਗੰ। ਜੁਝੇ ਅੰਗੰ। ੨੨੦।

ਤੁਟੇ ਤੰਗੰ। ਫੁਟੇ ਅੰਗੰ। ਸਜੇ ਸੂਰੰ। ਘੁੰਮੀ ਹੂਰੰ। ੨੨੧।
ਜੁਝੇ ਹਾਥੀ। ਰੁਝੇ ਸਾਥੀ। ਉਭੇ ਉਸਟੰ। ਸੁਭੇ ਪੁਸਟੰ। ੨੨੨।

੧. 'ਆਸਵੰ'



ਢਾਲਾਂ ('ਚਰਮੰ') ਟੁੱਟ ਰਹੀਆਂ ਹਨ। ਕਵਚ ਕਟੇ ਜਾ ਰਹੇ ਹਨ। (ਲੜਦੇ ਹੋਏ ਯੋਧੇ) ਭੂਮੀ ਉਤੇ ਡਿਗ ਰਹੇ ਹਨ ਅਤੇ ਘੁੰਮੇਰੀ ਖਾ ਕੇ ਉਠ ਰਹੇ ਹਨ।੨੧੨।

(ਬਾਰ ਬਾਰ) ਪਾਣੀ ਮੰਗਦੇ ਹਨ। ਸੂਰਮੇ ਕਟੇ ਜਾ ਰਹੇ ਹਨ। ਇਕ (ਤੀਰ) ਉਡਦੇ (ਅਰਥਾਤ ਛੁਟਦੇ ਹਨ) ਅਤੇ ਅਨੇਕਾਂ (ਦੇ ਸ਼ਰੀਰ ਵਿਚ) ਗਡੇ ਜਾਂਦੇ ਹਨ।੨੧੩।

*ਅਨੂਪ ਨਿਰਾਜ ਛੰਦ*

(ਜਿਨ੍ਹਾਂ ਦੇ) ਰੂਪ ਬਹੁਤ ਸੁੰਦਰ ਦਿਖਦੇ ਹਨ, ਉਹ ਬਲਵਾਨ (ਜਵਾਨ) ਕ੍ਰੋਧਵਾਨ ਹੋ ਕੇ ਹਥਿਆਰ ਸਜਾ ਕੇ, ਕ੍ਰੋਧ ਨੂੰ ਪ੍ਰਗਟ ਕਰਦੇ ਹਨ। (ਉਹ) ਵਿਜੈ ਪੱਤਰ ਚਾਹੁੰਦੇ ਹਨ ਅਤੇ ਡੂੰਘੇ ਘਾਉ ਕਰਦੇ ਹਨ। ਅਸਤ੍ਰ ਅਤੇ ਸ਼ਸਤ੍ਰ ਟੁੱਟ ਰਹੇ ਹਨ ਅਤੇ (ਤੀਰਾਂ ਦੇ) ਸਫ਼ੈਦ ਫਲ ਲਿਸ਼ਕ ਰਹੇ ਹਨ।੨੧੪।

ਭੂਤ, ਪ੍ਰੇਤ (ਆਦਿ ਡਰਾਉਣੀਆਂ ਸ਼ਕਲਾਂ ਵਾਲੇ ਜੀਵ) ਉਠਦੇ ਹਨ ਅਤੇ ਭੈਦਾਇਕ ਆਵਾਜ਼ਾਂ ਕਢਦੇ ਹਨ। ਡਰਪੋਕ ਲੋਗ ਡਰ ਕੇ ਭਜ ਰਹੇ ਹਨ ਅਤੇ ਪ੍ਰਭਾਵਸ਼ਾਲੀ ਸੂਰਮੇ ਗਰਜ ਰਹੇ ਹਨ। ਤਤਥਈ ਕਰ ਕੇ ਤਾਲ ਟੁੱਟਦੇ ਹਨ ਅਤੇ ਰਣ-ਭੂਮੀ ਵਿਚ ਸ਼ਿਵ ਨਚ ਰਿਹਾ ਹੈ। ਛਤ੍ਰੀਆਂ ਦੀਆਂ ਤਲਵਾਰਾਂ ਖੜਕ ਰਹੀਆਂ ਹਨ ਅਤੇ ਗਦਾਵਾਂ ਨਾਲ ਬੰਨ੍ਹੇ ਘੁੰਘਰੂਆਂ ਦੇ (ਇਕ-ਸੁਰ) ਧੁਨੀ ਨਿਕਲ ਰਹੀ ਹੈ।੨੧੫।

ਭਿਆਨਕ ਧੁਨ ਦੇ ਉਠਣ ਨਾਲ ਦੈਂਤਾਂ ਦੇ ਪੁੱਤਰ ਭਜ ਰਹੇ ਹਨ। ਤਿਖੇ ਤੀਰ ਚਲ ਰਹੇ ਹਨ ਅਤੇ ਉਨ੍ਹਾਂ ਦੇ ਚਿੱਟੇ ਕੀਤੇ ਹੋਏ ਫਲ ਚਮਕਦੇ ਹਨ। ਰਣ-ਭੂਮੀ ਵਿਚ ਜੋਗਣਾਂ ਨਚ ਰਹੀਆਂ ਹਨ ਅਤੇ ਚੌਦਾਂ ਦਿਸ਼ਾਵਾਂ ਵਿਚ ਚਮਕਾਰਾ ਪੈ ਰਿਹਾ ਹੈ। ਸਾਰੀਆਂ ਦਿਸ਼ਾਵਾਂ ਡਰ ਰਹੀਆਂ ਹਨ ਅਤੇ ਸੁਮੇਰ ਪਰਬਤ ('ਕੁੰਦਨੋ ਗਿਰੰ') ਕੰਬ ਰਿਹਾ ਹੈ।੨੧੬।

ਬਵੰਜਾ ਬੀਰ ਨਚ ਰਹੇ ਹਨ ਅਤੇ ਸੈਨਾ ਦੀਆਂ ਧੁਜਾਵਾਂ (ਝੰਡੇ) ਆਪਸ ਵਿਚ ਖਹਿ ਰਹੀਆਂ ਹਨ। ਪ੍ਰਤਾਪੀ ਅਤੇ ਪ੍ਰਬੀਨ ਯੋਧਿਆਂ ਨੂੰ ਅਪੱਛਰਾਵਾਂ ਚੁਣ ਚੁਣ ਕੇ ਵਰ ਰਹੀਆਂ ਹਨ। ਡਾਇਣਾਂ ਅਤੇ ਚੁੜੇਲਾਂ ਕ੍ਰੋਧਵਾਨ ਹੋ ਕੇ ਅਨੰਤ ਤੰਤ੍ਰ ਮੰਤ੍ਰ ਬੋਲ ਰਹੀਆਂ ਹਨ। ਯਕਸ਼, ਗੰਧਰਬ, ਪਿਸ਼ਾਚ, ਭੂਤ ਅਤੇ ਪ੍ਰੇਤ ਹਸ ਰਹੇ ਹਨ।੨੧੭।

ਗਿਰਝਾਂ (ਮਾਸ ਨਾਲ ਆਪਣੀਆਂ) ਚੁੰਜਾਂ ਭਰ ਰਹੀਆਂ ਹਨ ਅਤੇ ਗਿਦੜੀਆਂ ਲਾਸ਼ਾਂ ('ਤਨੰ') ਨੂੰ ਖਾਂਦੀਆਂ ਹਨ। ਡਾਕਣੀ (ਰਜ ਕੇ) ਡਕਾਰ ਮਾਰਦੀਆਂ ਹੋਈਆਂ ਝੂਮ ਰਹੀਆਂ ਹਨ ਅਤੇ ਲਹੂ ਨਾਲ ਖੱਪਰ ਭਰ ਰਹੀਆਂ ਹਨ। ਮਹਾਕਾਲ ('ਮ੍ਰਿੜੰ') ਅਤੇ ਕਾਲਿਕਾ ('ਮਾਰਜਨੀ') ਹੱਸ ਹੱਸ ਕੇ (ਖੱਪਰਾਂ ਵਿਚਲੇ ਲਹੂ ਨੂੰ) ਸ਼ੁਭ ਮਦਿਰਾ ਸਮਝ ਕੇ ਪੀ ਰਹੀ ਹੈ। (ਯੁੱਧ-ਭੂਮੀ ਵਿਚ) ਖਿੜ ਖਿੜਾ ਕੇ ਨਿਰੰਤਰ ਹਸਿਆ ਜਾ ਰਿਹਾ ਹੈ ਅਤੇ ਸਫ਼ੈਦ ਤਲਵਾਰਾਂ ਲਿਸ਼ਕ ਰਹੀਆਂ ਹਨ।੨੧੮।

*ਅਕਵਾ ਛੰਦ*

ਸੂਰਵੀਰ ਜੁੱਟੇ ਹੋਏ ਹਨ। ਤੀਰ ਛੁਟ ਰਹੇ ਹਨ। ਘੋੜੇ ਜੁਝ ਰਹੇ ਹਨ ਅਤੇ ਸੂਰਮੇ ਡਿਗ ਰਹੇ ਹਨ।੨੧੯। ਜੁਆਨ (ਆਪਸ ਵਿਚ) ਵਜ ਰਹੇ ਹਨ (ਭਾਵ ਲੜ ਰਹੇ ਹਨ)। ਬਾਣ ਚਲਾ ਰਹੇ ਹਨ। ਜੰਗ ਵਿਚ ਰੁਝੇ ਹੋਏ ਹਨ। ਅੰਗ ਪ੍ਰਤਿ ਅੰਗ ਜੂਝ ਰਹੇ ਹਨ।੨੨੦।

ਘੋੜਿਆਂ ਦੇ ਤੰਗ ਟੁੱਟ ਰਹੇ ਹਨ। ਅੰਗ ਫੁੱਟ ਰਹੇ ਹਨ। ਸੂਰਮੇ ਸੱਜੇ ਹੋਏ ਹਨ। ਹੂਰਾਂ ਘੁੰਮ ਰਹੀਆਂ ਹਨ।੨੨੧। ਹਾਥੀ ਜੂਝ ਰਹੇ ਹਨ। ਸਾਥੀ (ਸਾਥੀ ਨਾਲ ਜੰਗ-ਕਰਮ ਵਿਚ) ਰੁਝੇ ਹੋਏ ਹਨ। ਉਚੇ ਆਕਾਰ ਵਾਲੇ ਊਠ ਹਨ। ਬੜੀ ਤਕੜੀ (ਡੀਲ ਡੌਲ ਵਾਲੇ) ਸ਼ੋਭ ਰਹੇ ਹਨ।੨੨੨।

ਫੁਟੇ ਬੀਰੰ। ਛੁਟੇ ਤੀਰੰ। ਡਿਗੇ ਭੂਮੰ। ਉਠੇ ਘੂਮੰ। ੨੨੩।
ਬਕੈ ਮਾਰੰ। ਚਕੈ ਚਾਰੰ। ਸਜੈ ਸਸਤ੍ਰੰ। ਬਜੈ ਅਸਤ੍ਰੰ। ੨੨੪।

*ਚਾਚਰੀ ਛੰਦ*

ਜੁਝਾਰੇ। ਅਪਾਰੇ। ਨਿਹਾਰੇ। ਬਿਚਾਰੇ। ੨੨੫।
ਹਕਾਰੈ। ਪਚਾਰੈ। ਬਿਚਾਰੈ। ਪ੍ਰਹਾਰੈ। ੨੨੬।

ਸੁ ਤਾਜੀ। ਸਿਰਾਜੀ। ਸਲਾਜੀ। ਬਿਰਾਜੀ। ੨੨੭।
ਉਠਾਵੈ। ਦਿਖਾਵੈ। ਭ੍ਰਮਾਵੈ। ਚਖਾਵੈ। ੨੨੮।

*ਕ੍ਰਿਪਾਨ ਕ੍ਰਿਤ ਛੰਦ*

ਜਹਾ ਤੀਰ ਛੁਟਤ। ਰਣੰਧੀਰ ਜੁਟਤ।
ਬਰੰਬੀਰ ਉਠਤ। ਤਨੰ ਤ੍ਰਾਨ ਫੁਟਤ। ੨੨੯।
ਰਣੰ ਬੀਰ ਗਿਰਤ। ਭਵੰ ਸਿੰਧੁ ਤਰਤ।
ਨਭੰ ਹੂਰ ਫਿਰਤ। ਬਰੰ ਬੀਰ ਬਰਤ। ੨੩੦।

ਰਣ ਨਾਦ ਬਜਤ। ਸੁਨਿ ਭੀਰ ਭਜਤ।
ਰਣ ਭੂਮਿ ਤਜਤ। ਮਨ ਮਾਝ ਲਜਤ। ੨੩੧।
ਫਿਰਿ ਫੇਰਿ ਲਰਤ। ਰਣ ਜੁਝਿ ਮਰਤ।
ਨਹਿ ਪਾਵ ਟਰਤ। ਭਵ ਸਿੰਧੁ ਤਰਤ। ੨੩੨।

ਰਣ ਰੰਗਿ ਮਚਤ। ਚਤੁਰੰਗ ਫਟਤ।
ਸਰਬੰਗ ਲਟਤ। ਮਨਿ ਮਾਨ ਘਟਤ। ੨੩੩।
ਬਰ ਬੀਰ ਭਿਰਤ। ਨਹੀ ਨੈਕੁ ਫਿਰਤ।
ਜਬ ਚਿਤ ਚਿਰਤ। ਉਠਿ ਸੈਨ ਘਿਰਤ। ੨੩੪।

ਗਿਰ ਭੂਮਿ ਪਰਤ। ਸੁਰ ਨਾਰਿ ਬਰਤ।
ਨਹੀ ਪਾਵ ਟਰਤ। ਮਨਿ ਕੋਪ ਭਰਤ। ੨੩੫।
ਕਰ ਕੋਪ ਮੰਡਤ। ਪਗ ਦ੍ਵੈ ਨ ਭਜਤ।
ਕਰਿ ਰੋਸ ਲਰਤ। ਗਿਰ ਭੂਮਿ ਪਰਤ। ੨੩੬।

ਰਣ ਨਾਦ ਬਜਤ। ਸੁਨਿ ਮੇਘ ਲਜਤ।
ਸਭ ਸਾਜ ਸਜਤ। ਪਗ ਦ੍ਵੈ ਨ ਭਜਤ। ੨੩੭।
ਰਣਿ ਚਕ੍ਰ ਚਲਤ। ਦੁਤਿ ਮਾਨ ਦਲਤ।
ਗਿਰਿ ਮੇਰੁ ਹਲਤ। ਭਟ ਸ੍ਰੋਣ ਪਲਤ। ੨੩੮।

ਰਣ ਰੰਗਿ ਮਚਤ। ਬਰ ਬੰਬ ਬਜਤ।
ਰਣ ਖੰਭ ਗਡਤਿ। ਅਸਿਵਾਰ ਮੰਡਤ। ੨੩੯।
ਕ੍ਰਿਪਾਨ ਕਿਰਤ। ਕਰਿ ਕੋਪ ਭਿਰਤ।
ਨਹੀ ਫਿਰੈ ਫਿਰਤ। ਅਤਿ ਚਿਤ ਚਿਰਤ। ੨੪੦।



ਸੂਰਮੇ ਘਾਇਲ ਹੋ ਰਹੇ ਹਨ। ਤੀਰ ਛੁਟ ਰਹੇ ਹਨ। (ਸੂਰਮੇ) ਧਰਤੀ ਉਤੇ ਡਿਗ ਰਹੇ ਹਨ। ਘੁੰਮੇਰੀ ਖਾ ਕੇ ਉਠ ਰਹੇ ਹਨ। ੨੨੩। ਮਾਰੋ-ਮਾਰੋ ਬੋਲਦੇ ਹਨ। ਚਾਰੇ ਚੱਕ ਹੈਰਾਨ ਹੋ ਰਹੇ ਹਨ। ਸ਼ਸਤ੍ਰ ਸਜ ਰਹੇ ਹਨ ਅਤੇ ਅਸਤ੍ਰ (ਇਕ ਦੂਜੇ ਨੂੰ) ਵਜ ਰਹੇ ਹਨ।੨੨੪।

*ਚਾਚਰੀ ਛੰਦ*

ਅਪਾਰ ਸੂਰਮੇ ਵੇਖ ਕੇ ਵਿਚਾਰ ਕਰ ਰਹੇ ਹਨ।੨੨੫। (ਇਕ ਦੂਜੇ ਨੂੰ) ਬੁਲਾਉਂਦੇ, ਲਲਕਾਰਦੇ, ਸੋਚਦੇ ਅਤੇ ਵਾਰ ਕਰ ਰਹੇ ਹਨ।੨੨੬।

ਸ਼ੀਰਾਜ਼ (ਇਲਾਕੇ) ਦੇ ਸੁੰਦਰ ਘੋੜਿਆਂ ਉਤੇ ਅਣਖੀ ('ਸਲਾਜੀ' ਸੂਰਮੇ) ਬੈਠੇ ਹੋਏ ਹਨ।੨੨੭। (ਤਲਵਾਰਾਂ ਨੂੰ) ਚੁਕ ਕੇ ਵਿਖਾਉਂਦੇ ਹਨ ਅਤੇ ਭੁਆ ਕੇ ਮਜ਼ਾ ਚਖਾਉਂਦੇ ਹਨ (ਅਰਥਾਤ ਵਾਰ ਕਰਦੇ ਹਨ)।੨੨੮।

*ਕ੍ਰਿਪਾਨ ਕ੍ਰਿਤ ਛੰਦ*

ਜਿਥੇ ਤੀਰ ਛੁਟਦੇ ਹਨ (ਉਥੇ) ਰਣਧੀਰ (ਯੋਧੇ) ਜੁਟ ਜਾਂਦੇ ਹਨ। ਬਲਵਾਨ ਸੂਰਮੇ ਉਠਦੇ ਹਨ। ਕਵਚ ਫੁਟ ਰਹੇ ਹਨ।੨੨੯। ਸੂਰਮੇ (ਯੁੱਧ-ਭੂਮੀ ਵਿਚ) ਡਿਗਦੇ ਹਨ। ਸੰਸਾਰ ਸਾਗਰ ਤੋਂ ਤਰਦੇ ਹਨ। ਆਕਾਸ਼ ਵਿਚ ਹੂਰਾਂ ਘੁੰਮ ਰਹੀਆਂ ਹਨ। ਸ੍ਰੇਸ਼ਠ ਸੂਰਮਿਆਂ ਨੂੰ ਵਿਆਹ ਰਹੀਆਂ ਹਨ।੨੩੦।

ਰਣ-ਭੂਮੀ ਵਿਚ ਮਾਰੂ ਨਾਦ ਵਜ ਰਿਹਾ ਹੈ (ਜਿਸ ਨੂੰ) ਸੁਣ ਕੇ ਕਾਇਰ ਭਜ ਰਹੇ ਹਨ। ਰਣ-ਭੂਮੀ ਨੂੰ ਛਡ ਰਹੇ ਹਨ। ਮਨ ਵਿਚ ਸ਼ਰਮ ਮਹਿਸੂਸ ਕਰ ਰਹੇ ਹਨ।੨੩੧। ਫਿਰ ਪਰਤ ਕੇ ਲੜਦੇ ਹਨ। ਰਣ ਵਿਚ ਜੂਝ ਕੇ ਮਰਦੇ ਹਨ। ਕਦਮ ਪਿਛੇ ਨਹੀਂ ਕਰਦੇ। ਸੰਸਾਰ ਸਾਗਰ ਨੂੰ ਤਰਦੇ ਹਨ।੨੩੨।

ਯੁੱਧ ਦੇ ਰੰਗ ਵਿਚ ਮਚੇ ਹੋਏ ਹਨ। ਚਤੁਰੰਗਨੀ ਸੈਨਾ ਘਾਇਲ ਹੋ ਰਹੀ ਹੈ। ਸਭ ਪੱਖੋਂ ਲੜਖੜਾ ਰਹੀ ਹੈ। ਮਨ ਵਿਚੋਂ ਹੰਕਾਰ ਘਟ ਰਿਹਾ ਹੈ।੨੩੩। ਸ੍ਰੇਸ਼ਠ ਯੋਧੇ ਲੜਦੇ ਹਨ। ਜ਼ਰਾ ਜਿੰਨੇ ਵੀ ਪਿਛੇ ਨਹੀਂ ਹਟਦੇ। ਜਦੋਂ (ਉਨ੍ਹਾਂ ਦਾ) ਚਿਤ ਚਿੜ੍ਹ ਜਾਂਦਾ ਹੈ ਤਾਂ ਉਠ ਕੇ ਸੈਨਾ ਨੂੰ ਘੇਰ ਲੈਂਦੇ ਹਨ।੨੩੪।

ਧਰਤੀ ਉਤੇ ਡਿਗ ਰਹੇ ਹਨ। ਦੇਵ ਇਸਤਰੀਆਂ (ਉਨ੍ਹਾਂ ਨੂੰ) ਵਿਆਹ ਰਹੀਆਂ ਹਨ। ਪੈਰ ਪਿਛੇ ਨਹੀਂ ਮੋੜਦੇ। ਮਨ ਵਿਚ ਕ੍ਰੋਧ ਭਰਦੇ ਹਨ।੨੩੫। ਕ੍ਰੋਧਵਾਨ ਹੋ ਕੇ ਯੁੱਧ ਕਰਦੇ ਹਨ। ਦੋ ਕਦਮ ਵੀ ਪਿਛੇ ਨਹੀਂ ਹਟਦੇ। ਕ੍ਰੋਧ ਕਰ ਕੇ ਲੜਦੇ ਹਨ। (ਅੰਤ ਵਿਚ ਮਾਰੇ ਜਾ ਕੇ) ਧਰਤੀ ਉਤੇ ਡਿਗ ਪੈਂਦੇ ਹਨ।੨੩੬।

ਯੁੱਧ ਵਿਚ ਨਾਦ ਵਜਦੇ ਹਨ (ਜਿਨ੍ਹਾਂ ਦੀ ਧੁਨ ਨੂੰ) ਸੁਣ ਕੇ ਬਦਲ ਸ਼ਰਮਿੰਦੇ ਹੁੰਦੇ ਹਨ। ਸਾਰੇ (ਸੂਰਮੇ) ਸਾਜ਼ਾਂ ਨਾਲ ਸਜਦੇ ਹਨ। ਦੋ ਕਦਮ ਵੀ (ਪਿਛੇ ਨੂੰ) ਨਹੀਂ ਭਜਦੇ।੨੩੭। ਰਣ-ਭੂਮੀ ਵਿਚ ਚੱਕਰ ਚਲਦੇ ਹਨ (ਜਿਨ੍ਹਾਂ ਦੀ ਲਿਸ਼ਕ) ਪ੍ਰਕਾਸ਼ ('ਦੁਤਿ') ਦੇ ਮਾਣ ਨੂੰ ਵੀ ਨੀਵਾਂ ਵਿਖਾ ਦਿੰਦੀ ਹੈ। ਸੁਮੇਰ ਪਰਬਤ ਹਿਲ ਰਿਹਾ ਹੈ। ਸੂਰਮੇ ਲਹੂ ਨਾਲ ਲਥ ਪਥ ਹਨ।੨੩੮।

ਯੁੱਧ ਦਾ ਰੰਗ ਜੰਮ ਜਾਂਦਾ ਹੈ। ਵੱਡੇ ਧੌਂਸੇ ਵਜਦੇ ਹਨ। (ਸੂਰਮੇ) ਰਣ ਵਿਚ ਖੰਭੇ (ਵਾਂਗ) ਗਡੇ ਜਾ ਰਹੇ ਹਨ। ਤਲਵਾਰ-ਧਾਰੀ ('ਅਸਿਵਾਰ') ਯੁੱਧ ਮੰਡ ਦਿੰਦੇ ਹਨ।੨੩੯। ਤਲਵਾਰਧਾਰੀ (ਯੋਧੇ) ਕਰਤਬ ਕਰਦੇ ਹਨ। ਕ੍ਰੋਧ ਕਰ ਕੇ ਲੜਦੇ ਹਨ। ਮੋੜਿਆਂ ਮੁੜਦੇ ਨਹੀਂ ਹਨ। ਚਿਤ ਵਿਚ ਬਹੁਤ ਖਿਝਦੇ (ਚਿੜ੍ਹਦੇ) ਹਨ।੨੪੦।

*ਚਾਚਰੀ ਛੰਦ*

ਹਕਾਰੈ। ਪ੍ਰਚਾਰੈ। ਪ੍ਰਹਾਰੈ। ਕਰਵਾਰੈ। ੨੪੧।
ਉਠਾਵੈ। ਦਿਖਾਵੈ। ਭ੍ਰਮਾਵੈ। ਚਲਾਵੈ। ੨੪੨।
ਸੁ ਧਾਵੈ। ਰਿਸਾਵੈ। ਉਠਾਵੈ। ਚਖਾਵੈ। ੨੪੩।

ਝੁਝਾਰੇ। ਅਪਾਰੇ। ਹਜਾਰੇ। ਅਰਿਆਰੇ। ੨੪੪।
ਸੁ ਢੁਕੇ। ਕਿ ਕੂਕੇ। ਭਭੂਕੇ। ਕਿ ਝੁਕੇ। ੨੪੫।
ਸੁ ਬਾਣੰ। ਸੁਧਾਣੰ। ਅਚਾਣੰ। ਜੁਆਣੰ। ੨੪੬।

ਧਮਕੇ। ਹਮਕੇ। ਝੜਕੇ। ਛਟਕੇ। ੨੪੭।
ਸਗਾਜੈ। ਸਸਾਜੈ। ਨ ਭਾਜੈ। ਬਿਰਾਜੈ। ੨੪੮।
ਨਿਖੰਗੀ। ਖਤੰਗੀ। ਸੁਰੰਗੀ। ਭਿੜੰਗੀ। ੨੪੯।

ਤਮਕੈ। ਪਲਕੈ। ਹਸਕੈ। ਪ੍ਰਧਕੈ। ੨੫੦।
ਸੁ ਬੀਰੰ। ਸੁ ਧੀਰੰ। ਪ੍ਰਹੀਰੰ। ਤਤੀਰੰ। ੨੫੧।
ਪਲਟੈ। ਬਿਲਟੈ। ਨ ਛੁਟੈ। ਉਪਟੈ। ੨੫੨।

ਬਬਕੈ। ਨ ਥਕੈ। ਧਸਕੈ। ਝਝਕੈ। ੨੫੩।
ਸਖਗੰ। ਅਦਗੰ। ਅਜਗੰ। ਅਭਗੰ। ੨੫੪।
ਝਮਕੈ। ਖਿਮਕੈ। ਬਬਕੈ। ਉਥਕੈ। ੨੫੫।

*ਭਗਉਤੀ ਛੰਦ*

ਕਿ ਜੁਟੈਤ ਬੀਰੰ। ਕਿ ਛੁਟੈਤ ਤੀਰੰ।
ਕਿ ਫੁਟੈਤ ਅੰਗੰ। ਕਿ ਜੁਟੈਤ ਜੰਗੰ। ੨੫੬।

ਕਿ ਮਚੈਤ ਸੂਰੰ। ਕਿ ਘੁਮੈਤ ਹੂਰੰ।
ਕਿ ਬਜੈਤ ਖਗੰ। ਕਿ ਉਠੈਤ ਅਗੰ। ੨੫੭।

ਕਿ ਫੁਟੇਤਿ ਅੰਗੰ। ਕਿ ਰੁਝੇਤਿ ਜੰਗੰ।
ਕਿ ਨਚੇਤਿ ਤਾਜੀ। ਕਿ ਗਜੇਤਿ ਗਾਜੀ। ੨੫੮।

ਕਿ ਘਲੈਤਿ ਘਾਯੰ। ਕਿ ਝਲੇਤਿ ਚਾਯੰ।
ਕਿ ਡਿਗੈਤਿ ਧੁਮੀ। ਕਿ ਝੁਮੈਤਿ ਝੁਮੀ। ੨੫੯।

ਕਿ ਛਡੈਤਿ ਹੂਹੰ। ਕਿ ਸੁਭੇਤਿ ਬ੍ਯੂਹੰ।
ਕਿ ਡਿਗੈਤਿ ਚੇਤੰ। ਕਿ ਨਚੇਤਿ ਪ੍ਰੇਤੰ। ੨੬੦।



*ਚਾਚਰੀ ਛੰਦ*

(ਯੋਧੇ ਇਕ ਦੂਜੇ ਨੂੰ) ਬੁਲਾਂਦੇ ਹਨ, ਲਲਕਾਰਦੇ ਹਨ, ਤਲਵਾਰ ਨਾਲ ਵਾਰ ਕਰਦੇ ਹਨ। ੨੪੧। (ਸ਼ਸਤ੍ਰ) ਉਠਾਉਂਦੇ ਹਨ, ਵਿਖਾਉਂਦੇ ਹਨ, ਘੁੰਮਾਉਂਦੇ ਹਨ ਅਤੇ ਚਲਾਉਂਦੇ ਹਨ।੨੪੨। (ਜੰਗ ਵਿਚ) ਭਜ ਕੇ ਜਾਂਦੇ ਹਨ, ਕ੍ਰੋਧਵਾਨ ਹੁੰਦੇ ਹਨ, (ਸ਼ਸਤ੍ਰ) ਉਠਾਉਂਦੇ ਹਨ ਅਤੇ (ਵੈਰੀ ਨੂੰ ਮਜ਼ਾ) ਚਖਾਉਂਦੇ ਹਨ।੨੪੩।

ਜੁਝਣ ਵਾਲੇ ਯੋਧੇ ਬੇਹਿਸਾਬ ਹਨ। ਹਜ਼ਾਰਾਂ ਹਠੀਲੇ (ਸੂਰਮੇ) ਹਨ।੨੪੪। (ਉਹ ਯੋਧੇ) ਨੇੜੇ ਢੁਕਦੇ ਹਨ, ਲਲਕਾਰਦੇ ਹਨ, (ਕ੍ਰੋਧ ਨਾਲ) ਅੱਗ ਦੇ ਅਲੰਬੇ ਬਣੇ ਹੋਏ ਹਨ, ਮਾਨੋ (ਭਠੀ ਵਿਚ ਬਾਲਣ) ਝੋਕਿਆ ਗਿਆ ਹੋਵੇ।੨੪੫। ਉਹ ਬਾਣਾਂ ਦਾ ਨਿਸ਼ਾਨਾ ਬਣਾਉਂਦੇ ਹਨ ਅਤੇ ਅਚਾਨਕ ਜੁਆਨਾਂ (ਨੂੰ ਫੰਡ ਦਿੰਦੇ ਹਨ)।੨੪੬।

(ਯੁੱਧ ਵਿਚ) ਧੱਕੇ ਵਜਦੇ ਹਨ, ਬੋਲ ਬੁਲਾਰਾ ਹੁੰਦਾ ਹੈ (ਜਾਂ ਘਬਰਾਹਟ ਹੁੰਦੀ ਹੈ), (ਹਥਿਆਰ) ਵਜਦੇ ਹਨ ਅਤੇ (ਬਾਣ) ਛੁਟਦੇ ਹਨ।੨੪੭। (ਸੂਰਮੇ ਜ਼ੋਰ ਨਾਲ) ਗਜਦੇ ਹਨ, (ਸ਼ਸਤ੍ਰਾਂ ਨਾਲ) ਸਜਦੇ ਹਨ, ਭਜਦੇ ਨਹੀਂ ਹਨ, (ਸਾਹਮਣੇ) ਡਟੇ ਰਹਿੰਦੇ ਹਨ। ੨੪੮। (ਉਹ ਸੂਰਮੇ) ਭੱਥਿਆ ਵਾਲੇ, ਬਾਣਾਂ ਵਾਲੇ, ਸੁੰਦਰ ਰੰਗਾਂ ਦੇ ਬਸਤ੍ਰਾਂ ਵਾਲੇ ਅਤੇ ਭਿੜਨ ਦੇ ਚਾਹਵਾਨ ਹਨ।੨੪੯।

ਕ੍ਰੋਧ ਕਰਦੇ ਹਨ, ਉਛਲਦੇ ਹਨ, ਹਸਦੇ ਹਨ, (ਪਿਛਾਂਹ ਨੂੰ) ਧਕਦੇ ਹਨ।੨੫੦। ਸ੍ਰੇਸ਼ਠ ਸੂਰਮੇ ਹਨ, ਵੱਡੇ ਧੀਰਜ ਵਾਲੇ ਹਨ, ਤਿਖੇ ਤੀਰ ਛਡਦੇ ('ਪ੍ਰਹੀਰੰ') ਹਨ।੨੫੧। (ਵੈਰੀ ਨੂੰ) ਪਲਟ ਸੁਟਦੇ ਹਨ, (ਆਪ ਵੀ) ਪਛਾੜ ਖਾਂਦੇ ਹਨ। (ਜੋ ਤੀਰ ਸ਼ਰੀਰ ਵਿਚੋਂ) ਦੂਜੇ ਪਾਸੇ ਨਹੀਂ ਨਿਕਲ ਜਾਂਦੇ, (ਉਨ੍ਹਾਂ ਨੂੰ) ਪੁਟ ਰਹੇ ਹਨ।੨੫੨।

ਬੜਕਾਂ ਮਾਰਦੇ ਹਨ, ਥਕਦੇ ਨਹੀਂ ਹਨ, (ਵੈਰੀ ਦਲ ਵਿਚ) ਧਸ ਜਾਂਦੇ ਹਨ ਅਤੇ (ਵੈਰੀ ਨੂੰ) ਝੰਝੋੜ ਦਿੰਦੇ ਹਨ। ੨੫੩। ਸੁੰਦਰ ਖੜਗਾਂ (ਤਲਵਾਰਾਂ) ਵਾਲੇ ਹਨ, ਦਾਗੇ ਨਹੀਂ ਜਾ ਸਕਣ ਵਾਲੇ ਹਨ, ਅਲੌਕਿਕ (ਸਰੂਪ) ਵਾਲੇ ਹਨ ਅਤੇ (ਯੁੱਧ ਤੋਂ) ਭਜਣ ਵਾਲੇ ਨਹੀਂ ਹਨ।੨੫੪। (ਸ਼ਸਤ੍ਰਾਂ ਨੂੰ) ਚਮਕਾਉਂਦੇ ਹਨ, (ਬਿਜਲੀ ਵਾਂਗ) ਲਿਸ਼ਕਾਉਂਦੇ ਹਨ, ਲਲਕਾਰਦੇ ਹਨ ਅਤੇ ਉਛਲ ਕੇ (ਮਾਰ) ਦਿੰਦੇ ਹਨ।੨੫੫।

*ਭਗਉਤੀ ਛੰਦ*

ਕਿਤੇ ਸੂਰਮੇ (ਯੁੱਧ ਵਿਚ) ਜੁਟੇ ਹੋਏ ਹਨ, ਤੀਰਾਂ ਨੂੰ ਛਡਦੇ ਹਨ, ਸ਼ਰੀਰਾਂ ਨੂੰ ਫੋੜਦੇ ਹਨ, ਜੰਗ ਵਿਚ ਜੁਟੇ ਹੋਏ ਹਨ।੨੫੬।

ਕਿਤੇ ਸੂਰਮੇ (ਕ੍ਰੋਧ ਨਾਲ) ਮਚੇ ਹੋਏ ਹਨ, ਹੂਰਾਂ (ਆਕਾਸ਼ ਵਿਚ) ਘੁੰਮ ਰਹੀਆਂ ਹਨ, ਤਲਵਾਰਾਂ ਵਜਦੀਆਂ ਹਨ (ਅਤੇ ਉਨ੍ਹਾਂ ਵਿਚ) ਅੱਗ (ਦੀਆਂ ਚਿਣਗਾਂ) ਨਿਕਲਦੀਆਂ ਹਨ।੨੫੭।

ਕਿਤੇ ਅੰਗ ਫੁਟ ਰਹੇ ਹਨ, (ਸੂਰਮੇ) ਜੰਗ ਵਿਚ ਰੁਝੇ ਹੋਏ ਹਨ, ਘੋੜੇ ਨਚ ਰਹੇ ਹਨ, ਲੜਾਕੇ ਸੂਰਮੇ ਗਜ ਰਹੇ ਹਨ।੨੫੮।

ਕਿਤੇ ਘਾਉ ਲਗਾਉਂਦੇ ਹਨ, (ਦੂਜਿਆਂ ਦੇ ਘਾਉਆਂ ਨੂੰ) ਚਾਉ ਨਾਲ ਝਲਦੇ ਹਨ, ਧੜੰਮ ਕਰਕੇ ਡਿਗਦੇ ਹਨ ਅਤੇ (ਘਾਇਲ ਹੋ ਕੇ) ਝੂਮਦੇ ਹੋਏ ਨਿਉਂਦੇ ਹਨ।੨੫੯।

ਕਿਤੇ (ਘਾਇਲ ਯੋਧੇ) ਹੁੰਗਰਾਂ ਛਡਦੇ ਹਨ, ਵਿਯੂਹ (ਘੇਰੇ) ਵਿਚ ਸ਼ੋਭਦੇ ਹਨ, ਡਿਗੇ ਹੋਏ ਸਚੇਤ ਹੁੰਦੇ ਹਨ ਅਤੇ ਭੂਤ ਪ੍ਰੇਤ ਨਚਦੇ ਹਨ।੨੬੦।

ਕਿ ਬੁਠੇਤਿ ਬਾਣੰ। ਕਿ ਜੁਝੇਤਿ ਜੁਆਣੰ।
ਕਿ ਮਥੇਤਿ ਨੂਰੰ। ਕਿ ਤਕੇਤਿ ਹੂਰੰ। ੨੬੧।
ਕਿ ਜੁਜੇਤਿ[1] ਹਾਥੀ। ਕਿ ਸਿਝੇਤਿ ਸਾਥੀ।
ਕਿ ਭਗੇਤਿ ਵੀਰੰ। ਕਿ ਲਗੇਤਿ ਤੀਰੰ। ੨੬੨।

ਕਿ ਰਜੇਤਿ ਰੋਸੰ। ਕਿ ਤਜੇਤਿ ਹੋਸੰ।
ਕਿ ਖੁਲੇਤਿ ਕੇਸੰ। ਕਿ ਡੁਲੇਤਿ ਭੇਸੰ। ੨੬੩।
ਕਿ ਜੁਝੇਤਿ ਹਾਥੀ। ਕਿ ਲੁਝੇਤਿ ਸਾਥੀ।
ਕਿ ਛੁਟੇਤਿ ਤਾਜੀ। ਕਿ ਗਜੇਤਿ ਗਾਜੀ। ੨੬੪।

ਕਿ ਘੁਮੀਤਿ ਹੂਰੰ। ਕਿ ਭੁੰਮੀਤਿ ਪੂਰੰ।
ਕਿ ਜੁਝੇਤਿ ਵੀਰੰ। ਕਿ ਲਗੇਤਿ ਤੀਰੰ। ੨੬੫।
ਕਿ ਚਲੈਤਿ ਬਾਣੰ। ਕਿ ਰੁਕੀ ਦਿਸਾਣੰ।
ਕਿ ਝਮਕੈਤਿ ਤੇਗੰ। ਕਿ ਨਭਿ ਜਾਨ ਬੇਗੰ। ੨੬੬।

ਕਿ ਛੁਟੇਤਿ ਗੋਰੰ। ਕਿ ਬੁਠੇਤਿ ਓਰੰ।
ਕਿ ਗਜੈਤਿ ਗਾਜੀ। ਕਿ ਪੇਲੇਤਿ[2] ਤਾਜੀ। ੨੬੭।
ਕਿ ਕਟੇਤਿ ਅੰਗੰ। ਕਿ ਡਿਗੇਤਿ ਜੰਗੰ।
ਕਿ ਮਤੇਤਿ ਮਾਣੰ। ਕਿ ਲੁਝੇਤਿ ਜੁਆਣੰ। ੨੬੮।

ਕਿ ਬਕੈਤਿ ਮਾਰੰ। ਕਿ ਚਕੈਤਿ ਚਾਰੰ।
ਕਿ ਢੁਕੈਤਿ ਢੀਠੰ[3]। ਨ ਦੇਵੇਤਿ ਪੀਠੰ[4]। ੨੬੯।
ਕਿ ਘਲੇਤਿ ਸਾਂਗੰ। ਕਿ ਬੁਕੈਤਿ ਬਾਂਗੰ।
ਕਿ ਮੁਛੇਤਿ ਬੰਕੀ। ਕਿ ਹਠੇਤਿ ਹੰਕੀ। ੨੭੦।

ਕਿ ਬਜੇਤਿ ਢੋਲੰ। ਕਿ ਬਕੈਤਿ ਬੋਲੰ।
ਕਿ ਬਜੇ ਨਗਾਰੇ। ਕਿ ਜੁਟੇ ਹਠਿਆਰੇ। ੨੭੧।
ਉਛਕੈਤਿ ਤਾਜੀ। ਹਮਕੈਤ ਗਾਜੀ।
ਛੁਟਕੈਤ ਤੀਰੰ। ਭਟਕੈਤ ਭੀਰੰ। ੨੭੨।

*ਭਵਾਨੀ ਛੰਦ*

ਜਹਾ ਬੀਰ ਜੁਟੈ। ਸਬੈ ਠਾਟ ਠਟੈ।
ਕਿ ਨੇਜੇ ਪਲਟੈ। ਚਮਤਕਾਰ ਛੁਟੈ। ੨੭੩।
ਜਹਾ ਸਾਰ ਬਜੈ। ਤਹਾ ਬੀਰ ਗਜੈ।
ਮਿਲੈ ਸੰਜ ਸਜੈ। ਨ ਦ੍ਵੈ ਪੈਗ ਭਜੈ। ੨੭੪।

ਕਹੂੰ ਭੂਰ ਭਾਜੈ। ਕਹੂੰ ਵੀਰ ਗਾਜੈ।
ਕਹੂੰ ਜੋਧ ਜੁਟੈ। ਕਹੂੰ ਟੋਪ ਟੁਟੈ। ੨੭੫।
ਜਹਾ ਜੋਧ ਜੁਟੈ। ਤਹਾ ਅਸਤ੍ਰ ਛੁਟੈ।
ਨ੍ਰਿਭੈ ਸਸਤ੍ਰ ਕਟੈ। ਕਹੂੰ ਬੀਰ ਲੁਟੈ। ੨੭੬।

੧. 'ਜੁਟੇਤਿ' ੨. 'ਪੁਲੈਤਿ' ੩. 'ਢੀਠੀ' ੪. 'ਪੀਠੀ'



ਕਿਤੇ ਬਾਣਾਂ ਦੀ ਬਰਖਾ ਕਰਦੇ ਹਨ, ਜੁਆਨ ਜੂਝਦੇ ਹਨ, (ਉਨ੍ਹਾਂ ਦੇ) ਮਥੇ ਉਤੇ ਨੂਰ ਹੈ, (ਉਨ੍ਹਾਂ ਨੂੰ) ਹੂਰਾਂ (ਵਰਨ ਲਈ) ਤਕ ਰਹੀਆਂ ਹਨ।੨੬੧। ਕਿਤੇ ਹਾਥੀਆਂ ਉਤੇ ਚੜ੍ਹ ਕੇ ਜੂਝਦੇ ਹਨ, (ਨਾਲ ਵਾਲੇ) ਸਾਥੀ ਮਾਰੇ ਗਏ ਹਨ, (ਉਹ) ਸੂਰਮੇ ਭਜ ਗਏ ਹਨ (ਜਿਨ੍ਹਾਂ ਨੂੰ) ਤੀਰ ਵਜੇ ਹਨ।੨੬੨।

ਕਿਤੇ ਕ੍ਰੋਧ ਨਾਲ ਰਜੇ ਹੋਏ ਹਨ, ਹੋਸ਼ ਨੂੰ ਤਿਆਗ ਚੁਕੇ ਹਨ, ਕੇਸ ਖੁਲੇ ਹੋਏ ਹਨ, ਮੰਦੇ ਹਾਲ ਫਿਰ ਰਹੇ ਹਨ।੨੬੩। ਕਿਤੇ ਹਾਥੀ ਉਤੇ ਚੜ੍ਹ ਕੇ ਲੜਦੇ ਹਨ, (ਉਨ੍ਹਾਂ ਦੇ) ਸਾਥੀ ਲੜ ਕੇ ਮਰ ਗਏ ਹਨ, ਘੋੜੇ ਛੁਟ ਗਏ ਹਨ, ਸੂਰਮੇ ਲਲਕਾਰੇ ਮਾਰ ਰਹੇ ਹਨ।੨੬੪।

ਕਿਤੇ ਹੂਰਾਂ ਘੁੰਮ ਰਹੀਆਂ ਹਨ, (ਉਨ੍ਹਾਂ ਨਾਲ) ਧਰਤੀ ਭਰੀ ਗਈ ਹੈ, ਸੂਰਮੇ ਮਾਰੇ ਜਾ ਰਹੇ ਹਨ, ਜਿਨ੍ਹਾਂ ਨੂੰ ਤੀਰ ਵਜਦੇ ਹਨ। ੨੬੫। ਕਿਤੇ ਤੀਰ ਚਲਦੇ ਹਨ, ਚਾਰੇ ਦਿਸ਼ਾਵਾਂ (ਤੀਰਾਂ ਨਾਲ) ਰੁਕ ਗਈਆਂ ਹਨ, ਤਲਵਾਰਾਂ ਚਮਕਦੀਆਂ ਹਨ (ਮਾਨੋ) ਆਕਾਸ਼ ਵਿਚ (ਬਿਜਲੀ) ਜਲਦੀ ਨਾਲ ਚਮਕ ਰਹੀ ਹੋਵੇ।੨੬੬।

ਕਿਤੇ ਗੋਲੇ ਛੁਟਦੇ ਹਨ (ਮਾਨੋ) ਗੜੇ ਪੈ ਰਹੇ ਹੋਣ, ਸੂਰਮੇ ਗਜ ਰਹੇ ਹਨ ਅਤੇ ਘੋੜਿਆਂ ਨੂੰ ਅਗੇ ਵਲ ਪ੍ਰੇਰ ਰਹੇ ਹਨ।੨੬੭। ਕਿਤੇ ਅੰਗ ਕਟੇ ਜਾ ਰਹੇ ਹਨ, ਰਣ-ਭੂਮੀ ਵਿਚ ਡਿਗੇ ਪਏ ਹਨ, ਮਾਣ ਵਿਚ ਮਤੇ ਹੋਏ ਹਨ, ਯੋਧੇ (ਇਕ ਦੂਜੇ ਨਾਲ ਜੰਗ ਵਿਚ) ਉਲਝੇ ਹੋਏ ਹਨ।੨੬੮।

ਕਿਤੇ ਮਾਰੋ ਮਾਰੋ ਬੋਲਦੇ ਹਨ, ਚਾਰੇ ਚਕ ਹੈਰਾਨ ਹੋ ਰਹੇ ਹਨ, ਹਠੀ ('ਢੀਠੰ') ਢੁਕੇ ਹੋਏ ਹਨ, (ਅਤੇ) ਪਿਠ ਨਹੀਂ ਵਿਖਾ ਰਹੇ ਹਨ।੨੬੯। ਕਿਤੇ ਬਰਛੇ ਮਾਰਦੇ ਹਨ, ਬਕਰੇ ਬੁਲਾਉਂਦੇ ਹਨ, ਟੇਢੀਆਂ ਮੁੱਛਾਂ ਵਾਲੇ ਹਨ, ਹਠੀਲੇ ਅਤੇ ਹੰਕਾਰੀ ਹਨ।੨੭੦।

ਕਿਤੇ ਢੋਲ ਵਜਦੇ ਹਨ, ਬਕਰੇ ਬੁਲਾਉਂਦੇ ਹਨ, ਨਗਾਰੇ ਵਜਦੇ ਹਨ, ਹਠੀ ਸੂਰਮੇ ਜੁਟੇ ਹੋਏ ਹਨ।੨੭੧। ਕਿਤੇ ਘੋੜੇ ਉਛਲਦੇ ਹਨ, ਸੂਰਮੇ ਹੰਕਾਰ ਕਰਦੇ ਹਨ, ਤੀਰ ਛੁਟਦੇ ਹਨ, ਕਾਇਰ ਭਟਕ ਰਹੇ ਹਨ।੨੭੨।

*ਭਵਾਨੀ ਛੰਦ*

ਜਿਥੇ ਸੂਰਮੇ (ਆਪਸ ਵਿਚ) ਜੁਟੇ ਹੋਏ ਹਨ, (ਉਥੇ ਲੜਨ ਦੀਆਂ) ਸਾਰੀਆਂ ਵਿਉਂਤਾਂ ਬਣਾਉਂਦੇ ਹਨ। ਨੇਜ਼ਿਆਂ ਨਾਲ (ਵੈਰੀਆਂ ਨੂੰ) ਪਲਟਾ ਸੁਟਦੇ ਹਨ (ਅਤੇ ਨੇਜ਼ਿਆਂ ਵਿਚੋਂ) ਚਮਕਾਰੇ ਨਿਕਲ ਰਹੇ ਹਨ।੨੭੩। ਜਿਥੇ ਲੋਹੇ ਨਾਲ ਲੋਹਾ ਵਜਦਾ ਹੈ, ਉਥੇ ਯੋਧੇ ਗਜਦੇ ਹਨ। ਕਵਚ ਸਜਾ ਕੇ (ਆਪਸ ਵਿਚ) ਮਿਲੇ ਹਨ (ਭਾਵ-ਉਲਝੇ ਹਨ) ਅਤੇ ਪਿਛੇ ਨੂੰ ਦੋ ਕਦਮ ਵੀ ਨਹੀਂ ਹਟਦੇ।੨੭੪।

ਕਿਤੇ ਬਹੁਤੇ (ਕਾਇਰ) ਭਜੀ ਜਾ ਰਹੇ ਹਨ, ਕਿਤੇ ਸੂਰਮੇ ਗਜ ਰਹੇ ਹਨ, ਕਿਤੇ ਯੋਧੇ ਜੁਟੇ ਹੋਏ ਹਨ, ਕਿਤੇ (ਲੋਹੇ ਦੇ) ਟੋਪ ਟੁਟੇ ਪਏ ਹਨ।੨੭੫। ਜਿਥੇ ਯੋਧੇ ਜੁਟੇ ਹੋਏ ਹਨ, ਉਥੇ ਅਸਤ੍ਰ ਛੁਟ ਰਹੇ ਹਨ, ਨਿਰਭੈ (ਯੋਧੇ ਵੈਰੀ ਦੇ) ਸ਼ਸਤ੍ਰ ਨਾਲ ਕਟ ਰਹੇ ਹਨ, ਕਿਤੇ ਸੂਰਮੇ ਲੁੜਕ ਰਹੇ ਹਨ।੨੭੬।

ਕਹੂੰ ਮਾਰ ਬਕੈ। ਕਿਤੇ ਬਾਜ ਉਥਕੈ।
ਕਿਤੇ ਸੈਣ ਹਕੈ। ਕਿਤੇ ਦਾਵ ਤਕੈ। ੨੭੭।
ਕਿਤੇ ਘਾਇ ਮੇਲੈ। ਕਿਤੇ ਸੈਣ ਪੇਲੈ।
ਕਿਤੇ ਭੂਮਿ ਡਿਗੇ। ਤਨੰ ਸ੍ਰੋਣ ਭਿਗੇ। ੨੭੮।

*ਦੋਹਰਾ*

ਇਹ ਬਿਧਿ ਮਚਾ ਪ੍ਰਚੰਡ ਰਣ ਅਰਧ ਮਹੂਰਤ ਉਦੰਡ।
ਬੀਸ ਅਯੁਤ ਦਸ ਸਤ ਸੁਭਟ ਜੁਝਤ ਭਏ ਅਡੰਡ। ੨੭੯।

*ਰਸਾਵਲ ਛੰਦ*

ਸੁਨ੍ਯੋ ਸੰਭਰੇਸੰ। ਭਯੋ ਅਪ ਭੇਸੰ।
ਉਡੀ ਬੰਬ ਰੈਣੰ। ਛੁਹੀ ਸੀਸ ਗੈਣੰ। ੨੮੦।

ਛਕੇ ਟੋਪ ਸੀਸੰ। ਘਣੰ ਭਾਨੁ ਦੀਸੰ।
ਸਸੰ ਨਾਹ ਦੇਹੀ। ਕਥੰ ਉਕਤਿ ਕੇਹੀ। ੨੮੧।

ਮਨੋ ਸਿਧ ਸੁਧੰ। ਸੁਭੀ ਜ੍ਵਾਲ ਉਧੰ।
ਕਸੇ ਸਸਤ੍ਰ ਤ੍ਰੋਣੰ। ਗੁਰੂ ਜਾਣੁ ਦ੍ਰੋਣੰ। ੨੮੨।

ਮਹਾ ਢੀਠ ਢੂਕੇ। ਮੁਖੰ ਮਾਰ ਕੂਕੇ।
ਕਰੈ ਸਸਤ੍ਰ ਪਾਤੰ। ਉਠੈ ਅਸਤ੍ਰ ਘਾਤੰ। ੨੮੩।

ਖਗੰ ਖਗ ਬਜੈ। ਨਦੰ ਮਛ ਲਜੈ।
ਉਠੈ ਛਿਛ ਇਛੰ। ਬਹੈ ਬਾਣ ਤਿਛੰ। ੨੮੪।

ਗਿਰੇ ਬੀਰ ਧੀਰੰ। ਧਰੇ ਬੀਰ ਚੀਰੰ।
ਮੁਖੰ ਮੁਛ ਬੰਕੀ। ਮਚੇ ਬੀਰ ਹੰਕੀ। ੨੮੫।

ਛੁਟੈ ਬਾਣ ਧਾਰੰ। ਧਰੇ ਖਗ ਸਾਰੰ।
ਗਿਰੇ ਅੰਗ ਭੰਗੰ। ਚਲੇ ਜਾਇ ਜੰਗੰ। ੨੮੬।

ਨਚੇ ਮਾਸਹਾਰੰ। ਹਸੈ ਬਿਓਮ ਚਾਰੰ।
ਪੁਐ ਈਸ ਸੀਸੰ। ਛਲੀ ਬਾਰੁਣੀਸੰ। ੨੮੭।

ਛੁਟੈ ਸਸਤ੍ਰ ਧਾਰੰ। ਕਟੈ ਅਸਤ੍ਰ ਝਾਰੰ।
ਗਿਰੇ ਰਤ ਖੇਤੰ। ਕਟੇ ਬੀਰ ਅਚੇਤੰ। ੨੮੮।

ਉਠੈ ਕ੍ਰੁਧ ਧਾਰੰ। ਮਚੇ ਸਸਤ੍ਰ ਝਾਰੰ।
ਖਹੈ ਖਗ ਖੂਨੀ। ਚੜੈ ਚਉਪ ਦੂਨੀ। ੨੮੯।



ਕਿਤੇ ਮਾਰੋ ਮਾਰੋ ਬੋਲ ਰਹੇ ਹਨ, ਕਿਤੇ ਘੋੜੇ ਨਚਾ ਰਹੇ ਹਨ, ਕਿਤੇ ਸੈਨਾ ਨੂੰ ਅਗੇ ਤੋਰ ਰਹੇ ਹਨ, ਕਿਤੇ (ਵੈਰੀ ਨੂੰ ਮਾਰਨ ਲਈ) ਦਾਓ ਤਕ ਰਹੇ ਹਨ।੨੭੭। ਕਿਤੇ ਘਾਉ ਲਗਾਏ ਜਾ ਰਹੇ ਹਨ, ਕਿਤੇ ਸੈਨਾ ਨੂੰ ਅਗੇ ਧਕਿਆ ਜਾ ਰਿਹਾ ਹੈ, ਕਿਤੇ (ਕੋਈ ਯੋਧੇ) ਭੂਮੀ ਉਤੇ ਡਿਗ ਰਹੇ ਹਨ ਅਤੇ ਉਨ੍ਹਾਂ ਦੇ ਸ਼ਰੀਰ ਲਹੂ ਨਾਲ ਭਿਜ ਗਏ ਹਨ।੨੭੮।

*ਦੋਹਰਾ*

ਇਸ ਤਰ੍ਹਾਂ ਉੱਚੇ ਦਰਜੇ ਦਾ ਯੁੱਧ ਅੱਧੇ ਮਹੂਰਤ ਦੇ ਸਮੇਂ ਜਿੰਨਾ ਮਚਿਆ ਜਿਸ ਵਿਚ ਦੋ ਲੱਖ, ਇਕ ਹਜ਼ਾਰ ਬਹਾਦਰ ਅਤੇ ਅਡੰਡ ਯੋਧੇ ਮਾਰੇ ਗਏ।੨੭੯।

*ਰਸਾਵਲ ਛੰਦ*

ਸੰਭਰ (ਸੰਭਲ) ਦੇ ਰਾਜੇ ਨੇ (ਸੂਰਮਿਆਂ ਦਾ ਮਾਰਿਆ ਜਾਣਾ) ਸੁਣ ਲਿਆ (ਅਤੇ ਕ੍ਰੋਧ ਨਾਲ) ਆਪਣੇ ਆਪ ਵਿਚ ਆ ਗਿਆ। ਧੌਂਸਾ (ਵਜਣ ਨਾਲ ਅਤੇ ਸੈਨਾ ਦੇ ਚਲਣ ਨਾਲ) ਉਡੀ ਹੋਈ ਧੂੜ ਆਕਾਸ਼ ਦੇ ਸਿਰ ਜਾ ਲਗੀ।੨੮੦।

(ਸੂਰਮਿਆਂ ਦੇ) ਸਿਰ ਉਤੇ ਲੋਹੇ ਦੇ ਟੋਪ ਸਜ ਰਹੇ ਹਨ ਅਤੇ ਬਹੁਤ ਸੂਰਜਾਂ ਵਰਗੇ ਦਿਸਦੇ ਹਨ। ਰਾਜੇ ਦਾ ਸ਼ਰੀਰ ਚੰਦ੍ਰਮਾ ਦੇ ਸੁਆਮੀ (ਸ਼ਿਵ) ਵਰਗਾ ਹੈ, ਉਸ ਬਾਰੇ ਵਰਣਨ ਕਿਵੇਂ ਕੀਤਾ ਜਾਏ।੨੮੧।

ਮਾਨੋ ਸ਼ੁੱਧ ਰੂਪ ਵਾਲੀ ਸਿੱਧੀ ਹੋਵੇ, ਜਾਂ ਅਗਨੀ ਦੀ ਉੱਚੀ ਲਾਟ ਸ਼ੋਭ ਰਹੀ ਹੋਵੇ। (ਉਸ ਨੇ) ਭੱਥੇ ਅਤੇ ਸ਼ਸਤ੍ਰ ਇੰਜ ਕਸੇ ਹੋਏ ਹਨ, ਮਾਨੋ ਗੁਰੂ ਦ੍ਰੋਣਾਚਾਰਯ ਹੋਵੇ।੨੮੨।

ਮਹਾਨ ਹਠੀ ਯੋਧੇ ਢੁਕੇ ਹਨ, ਮੂੰਹ ਵਿਚੋਂ ਮਾਰੋ ਮਾਰੋ ਕੂਕ ਰਹੇ ਹਨ, ਸ਼ਸਤ੍ਰ ਦੇ ਵਾਰ ਕਰਦੇ ਹਨ ਅਤੇ ਅਸਤ੍ਰਾਂ ਦੇ ਘਾਤ ਹੁੰਦੇ ਹਨ।੨੮੩।

ਤਲਵਾਰ ਨਾਲ ਤਲਵਾਰ ਵਜਦੀ ਹੈ, (ਜਿਨ੍ਹਾਂ ਦੀ ਚੰਚਲਤਾ ਨਾਲ) ਨਦੀਆਂ ਦੇ ਮੱਛਾਂ ਨੂੰ ਮਾਤ ਪੈਂਦੀ ਹੈ। (ਲਹੂ ਦੀਆਂ) ਛਿੱਟਾਂ (ਇਸ ਤਰ੍ਹਾਂ) ਉਠ ਰਹੀਆਂ ਹਨ ਜਿਵੇਂ ਤਿਖੇ ਬਾਣ ਚਲਦੇ ਹਨ।੨੮੪।

ਧੀਰਜ ਵਾਲੇ ਸੂਰਮੇ ਡਿਗਦੇ ਹਨ, ਯੋਧਿਆਂ ਵਾਲੇ ਬਸਤ੍ਰ ਧਾਰਨ ਕੀਤੇ ਹੋਏ ਹਨ। ਸੂਰਮਿਆਂ ਦੇ ਮੂੰਹ ਉਤੇ ਟੇਢੀਆਂ ਮੁੱਛਾਂ ਹਨ ਅਤੇ ਹੰਕਾਰ ਵਿਚ ਮਚੇ ਹੋਏ ਹਨ।੨੮੫।

ਬਾਣਾਂ ਦੀ ਵਾਛੜ ਪੈਂਦੀ ਹੈ, ਫੁਲਾਦੀ ਖੰਡੇ ਧਾਰਨ ਕੀਤੇ ਹੋਏ ਹਨ। ਅੰਗ ਟੁਟ ਟੁਟ ਕੇ ਡਿਗ ਪਏ ਹਨ ਅਤੇ ਯੁੱਧ-ਭੂਮੀ ਵਿਚ ਚਲੀ ਜਾ ਰਹੇ ਹਨ।੨੮੬।

ਮਾਸ ਦਾ ਆਹਾਰ ਕਰਨ ਵਾਲੇ ਨਚਦੇ ਹਨ, ਆਕਾਸ਼ ਵਿਚ ਫਿਰਨ ਵਾਲੇ (ਭੂਤ-ਪ੍ਰੇਤ ਜਾਂ ਇਲਾਂ-ਗਿਰਝਾਂ) ਪ੍ਰਸੰਨ ਹੋ ਰਹੇ ਹਨ। ਸ਼ਿਵ ਮੁੰਡਾਂ ਦੀ ਮਾਲਾ ਪਰੋ ਰਿਹਾ ਹੈ (ਮਾਨੋ) ਵਿਸ਼ਣੂ ('ਬਾਰੁਣੀਸੰ') ਨੂੰ ਛਲ ਰਿਹਾ ਹੋਵੇ।੨੮੭।

ਤੇਜ਼ ਧਾਰਾਂ ਵਾਲੇ ਸ਼ਸਤ੍ਰ ਛੁਟਦੇ ਹਨ, ਅਸਤ੍ਰ (ਉਨ੍ਹਾਂ ਦੀ) ਝਾਲ ਨੂੰ ਕਟ ਰਹੇ ਹਨ। ਯੁੱਧ-ਭੂਮੀ ਵਿਚ (ਯੋਧਿਆਂ ਦਾ) ਲਹੂ ਡਿਗ ਰਿਹਾ ਹੈ। ਸੂਰਮੇ ਕਟੇ ਜਾਣ ਤੇ ਬੇਹੋਸ਼ ਹੋ ਰਹੇ ਹਨ।੨੮੮।

ਕ੍ਰੋਧ ਦੀ ਧਾਰ ਉਠਦੀ ਹੈ, ਸ਼ਸਤ੍ਰਾਂ ਦੇ ਖੂਬ ਵਾਰ ਹੁੰਦੇ ਹਨ, ਲਹੂ ਪੀਣ ਵਾਲੀਆਂ ਖੜਗਾਂ (ਆਪਸ ਵਿਚ) ਖਹਿੰਦੀਆਂ ਹਨ, (ਵੀਰਾਂ ਵਿਚ) ਦੂਣਾ ਚਾਉ ਚੜ੍ਹ ਜਾਂਦਾ ਹੈ।੨੮੯।

ਪਿਪੰ[1] ਸ੍ਰੋਣ ਦੇਵੀ। ਹਸੈ ਅੰਸੁ ਭੇਵੀ।
ਅਟਾ ਅਟ ਹਾਸੰ। ਸੁ ਜੋਤੰ ਪ੍ਰਕਾਸੰ। ੨੯੦।

ਢੁਕੇ ਢੀਠ ਢਾਲੰ। ਨਚੇ ਮੁੰਡ ਮਾਲੰ।
ਕਰੈ ਸਸਤ੍ਰ ਪਾਤੰ। ਉਠੈ ਅਸਤ੍ਰ ਘਾਤੰ। ੨੯੧।

ਰੁਪੇ ਵੀਰ ਧੀਰੰ। ਤਜੈ ਤਾਣ ਤੀਰੰ।
ਝਮੈ ਬਿਜੁ ਬੇਗੰ। ਲਸੈ ਏਮ ਤੇਗੰ। ੨੯੨।

ਖਹੇ ਖਗ ਖੂਨੀ। ਚੜੈ ਚੌਪ ਦੂਨੀ।
ਕਰੈ ਚਿਤ੍ਰ ਚਾਰੰ। ਬਕੈ ਮਾਰੁ ਮਾਰੰ। ੨੯੩।

ਅਪੋ ਆਪ ਦਾਬੈ। ਰਣੰ ਬੀਰ ਫਾਬੈ।
ਘਣੰ ਘਾਇ ਪੇਲੈ। ਮਹਾ ਵੀਰ ਝੇਲੈ। ੨੯੪।

ਮੰਡੇ ਵੀਰ ਸੁਧੰ। ਕਰੈ ਮਲ ਜੁਧੰ।
ਅਪੋ ਆਪ ਬਾਹੈ। ਉਭੈ ਜੀਤ ਚਾਹੈ। ੨੯੫।

ਰਣੰ ਰੰਗ ਰਤੇ। ਚੜੇ ਤੇਜ ਤਤੇ।
ਖੁਲੇ ਖਗ ਖੂਨੀ। ਚੜੇ ਚਉਪ ਦੂਨੀ। ੨੯੬।

ਨਭੰ ਹੂਰ ਪੂਰੰ। ਭਏ ਵੀਰ ਚੂਰੰ।
ਬਜੈ ਤੂਰ ਤਾਲੀ। ਨਚੇ ਮੁੰਡ ਮਾਲੀ। ੨੯੭।

ਰਣੰ ਰੂਹ ਉਠੈ। ਸਰੰ ਧਾਰ ਬੁਠੈ।
ਗਜੈ ਵੀਰ ਗਾਜੀ। ਤੁਰੇ ਤੁੰਦ ਤਾਜੀ। ੨੯੮।

*ਚੌਪਈ*

ਭਇਓ ਘੋਰ ਆਹਵ ਬਿਕਰਾਰਾ। ਨਾਚੇ ਭੂਤ ਪ੍ਰੇਤ ਬੈਤਾਰਾ।
ਬੈਰਕ ਬਾਣ ਗਗਨ ਗਇਓ ਛਾਈ। ਜਾਨੁਕ ਰੈਨ ਦਿਨਹਿ ਹੁਇ ਆਈ। ੨੯੯।

ਕਹੂੰ ਪਿਸਾਚ ਪ੍ਰੇਤ ਨਾਚੈ ਰਣਿ। ਜੂਝ ਜੂਝ ਕਹੂੰ ਗਿਰੇ ਸੁਭਟ ਗਣ।
ਭਈਰਵ ਕਰਤ ਕਹੂੰ ਭਭਕਾਰਾ। ਉਡਤ ਕਾਕ ਕੰਕੈ ਬਿਕਰਾਰਾ। ੩੦੦।

ਬਾਜਤ ਢੋਲ ਮ੍ਰਿਦੰਗ ਨਗਾਰਾ। ਤਾਲ ਉਪੰਗ ਬੇਣ ਬੰਕਾਰਾ।
ਮੁਰਲੀ ਨਾਦ ਨਫੀਰੀ ਬਾਜੇ। ਭੀਰ ਭਯਾਨਕ ਹੁਐ ਤਜਿ ਭਾਜੇ। ੩੦੧।

ਮਹਾ ਸੁਭਟ ਜੂਝੇ ਤਿਹ ਠਾਮਾ। ਖਰਭਰ ਪਰੀ ਇੰਦ੍ਰ ਕੇ ਧਾਮਾ।
ਬੈਰਕ ਬਾਣ ਗਗਨ ਗਇਓ ਛਾਈ। ਉਠੈ ਘਟਾ ਸਾਵਣ ਜਨੁ ਆਈ। ੩੦੨।

੧. 'ਪਿਵੈ'



ਦੇਵੀ ਲਹੂ ਪੀਂਦੀ ਹੈ, (ਮਾਨੋ) ਬਿਜਲੀ ('ਅੰਸੁ ਭੇਵੀ') ਹਸ ਰਹੀ ਹੋਵੇ। (ਉਹ) ਖਿੜ ਖਿੜਾ ਕੇ ਹਸ ਰਹੀ ਹੈ, ਉਸ ਦੀ ਜੋਤਿ ਪ੍ਰਕਾਸ਼ਮਾਨ ਹੋ ਰਹੀ ਹੈ।੨੯੦।

ਹਠੀ (ਯੋਧੇ) ਢਾਲਾਂ ਲੈ ਕੇ (ਨੇੜੇ) ਢੁਕੇ ਹਨ। ਮੁੰਡਾਂ ਦੀ ਮਾਲਾ ਵਾਲਾ (ਸ਼ਿਵ) ਨਚ ਰਿਹਾ ਹੈ। (ਸੂਰਮੇ) ਸ਼ਸਤ੍ਰਾਂ ਦਾ ਵਾਰ ਕਰਦੇ ਹਨ, ਅਸਤ੍ਰਾਂ ਦੇ ਘਾਤ ਹੁੰਦੇ ਹਨ।੨੯੧।

ਧੀਰਜਵਾਨ ਸੂਰਮੇ ਰੁਝੇ ਹੋਏ ਹਨ ਅਤੇ ਜ਼ੋਰ ਨਾਲ ਤੀਰ ਛਡਦੇ ਹਨ। ਤਲਵਾਰਾਂ ਇੰਜ ਚਮਕਦੀਆਂ ਹਨ ਜਿਵੇਂ ਬਿਜਲੀ ਲਿਸ਼ਕਦੀ ਹੈ।੨੯੨।

ਲਹੂ ਪੀਣੀ ਤਲਵਾਰ ਖਹਿ ਰਹੀ ਹੈ, ਚਿਤ ਵਿਚ (ਯੁੱਧ ਦਾ) ਚਾਉ ਦੁਗਣਾ ਹੋ ਰਿਹਾ ਹੈ, ਸੁੰਦਰ ਕਰਤਬ ਕੀਤੇ ਜਾ ਰਹੇ ਹਨ, ਮੂੰਹੋਂ ਮਾਰੋ ਮਾਰੋ ਬੋਲ ਰਹੇ ਹਨ।੨੯੩।

ਆਪੋ ਆਪਣੇ ਦਾਬੇ ਮਾਰ ਰਹੇ ਹਨ, ਰਣ ਵਿਚ ਸੂਰਮੇ ਫਬ ਰਹੇ ਹਨ, ਬਹੁਤਿਆਂ ਨੂੰ ਜ਼ਖ਼ਮ ਲਗਾਉਂਦੇ ਹਨ, ਮਹਾਵੀਰ (ਸੱਟਾਂ ਨੂੰ) ਸਹਾਰਦੇ ਹਨ।੨੯੪।

ਸੂਰਮੇ ਨਿਰੋਲ ਵੀਰ ਰਸ ਵਿਚ ਮੰਡੇ ਹੋਏ ਹਨ, ਮੱਲ (ਪਹਿਲਵਾਨ) ਕੁਸ਼ਤੀਆਂ ਕਰਦੇ ਹਨ। ਆਪੋ ਆਪਣੇ ਦਾਓ ਵਰਤਦੇ ਹਨ, ਦੋਵੇਂ (ਆਪਣੀ ਆਪਣੀ) ਜਿਤ ਚਾਹੁੰਦੇ ਹਨ।੨੯੫।

(ਜਿਹੜੇ) ਯੁੱਧ ਵਿਚ ਰਤੇ ਹੋਏ ਹਨ, (ਉਨ੍ਹਾਂ ਨੂੰ) ਬਹੁਤ ਤੇਜ ਚੜ੍ਹਿਆ ਹੋਇਆ ਹੈ। ਲਹੂ ਦੀਆਂ ਪਿਆਸੀਆਂ ਤਲਵਾਰਾਂ ਨੰਗੀਆਂ ਕੀਤੀਆਂ ਹੋਈਆਂ ਹਨ, (ਸਭ ਨੂੰ) ਦੂਣਾ ਚਾਉ ਚੜ੍ਹਿਆ ਹੋਇਆ ਹੈ।੨੯੬।

ਆਕਾਸ਼ ਹੂਰਾਂ ਨਾਲ ਭਰਿਆ ਹੋਇਆ ਹੈ, (ਯੁੱਧ ਵਿਚ) ਸੂਰਮੇ ਚੂਰ ਚੂਰ (ਟੋਟੇ ਟੋਟੇ) ਹੋ ਰਹੇ ਹਨ, ਤੂਰ ਅਤੇ ਕੈਂਸੀਆਂ ਵਜ ਰਹੀਆਂ ਹਨ, ਸ਼ਿਵ ('ਮੁੰਡ ਮਾਲੀ') ਨਚ ਰਿਹਾ ਹੈ।੨੯੭।

ਯੁੱਧ-ਭੂਮੀ ਵਿਚ ਰੌਲਾ ਪੈ ਰਿਹਾ ਹੈ, ਤੀਰਾਂ ਦੀ ਝੜੀ ਲਗੀ ਹੋਈ ਹੈ, ਬਹਾਦਰ ਸੂਰਮੇ ਗਜ ਰਹੇ ਹਨ, ਘੋੜੇ ਤੇਜ਼ੀ ਨਾਲ ਭਜ ਰਹੇ ਹਨ।੨੯੮।

*ਚੌਪਈ*

ਬਹੁਤ ਭਿਆਨਕ ਅਤੇ ਵਿਕਰਾਲ ਯੁੱਧ ਹੋ ਰਿਹਾ ਹੈ। ਭੂਤ, ਪ੍ਰੇਤ ਅਤੇ ਬੈਤਾਲ ਨਚ ਰਹੇ ਹਨ। ਬੈਰਕਾਂ (ਝੰਡਿਆਂ ਜਾਂ ਭਾਲਿਆਂ) ਨਾਲ ਆਕਾਸ਼ ਭਰ ਗਿਆ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦਿਨ ਨੂੰ ਹੀ ਰਾਤ ਹੋ ਗਈ ਹੋਵੇ।੨੯੯।

ਰਣ-ਭੂਮੀ ਵਿਚ ਕਿਤੇ ਪਿਸ਼ਾਚ ਅਤੇ ਕਿਤੇ ਪ੍ਰੇਤ ਨਚ ਰਹੇ ਹਨ, ਕਿਤੇ ਯੋਧਿਆਂ ਦੇ ਟੋਲੇ ਲੜ ਲੜ ਕੇ ਡਿਗ ਰਹੇ ਹਨ, ਕਿਤੇ ਭੈਰੋ ਭਭਕ ਰਹੇ ਹਨ, ਕਿਤੇ ਭਿਆਨਕ ਕਾਂ ਅਤੇ ਗਿਰਝਾਂ ਉਡ ਰਹੀਆਂ ਹਨ।੩੦੦।

ਢੋਲ, ਮ੍ਰਿਦੰਗ ਅਤੇ ਨਗਾਰੇ ਵਜ ਰਹੇ ਹਨ। ਕੈਂਸੀਆਂ, ਉਪੰਗ ਅਤੇ ਬੀਨਾਂ ਵਜ ਰਹੀਆਂ ਸਨ। ਮੁਰਲੀ, ਨਾਦ, ਨਫੀਰੀ (ਆਦਿ ਵਾਜੇ) ਵਜ ਰਹੇ ਸਨ। ਡਰਪੋਕ ਲੋਕ ਭੈਭੀਤ ਹੋ ਕੇ (ਯੁੱਧ-ਭੂਮੀ ਨੂੰ) ਛਡ ਕੇ ਭਜ ਰਹੇ ਸਨ।੩੦੧।

ਉਸ ਸਥਾਨ ਉਤੇ ਵੱਡੇ ਵੱਡੇ ਸੂਰਮੇ ਜੂਝ ਮੋਏ ਹਨ। ਇੰਦਰ ਦੇ ਘਰ ਖਲਬਲੀ ਮਚ ਗਈ ਹੈ। ਬੈਰਕਾਂ (ਝੰਡੇ ਜਾਂ ਨੇਜ਼ੇ) ਅਤੇ ਬਾਣ ਆਕਾਸ਼ ਵਿਚ ਛਾ ਗਏ ਹਨ ਮਾਨੋ ਸਾਵਣ ਦੀ ਘਟ ਛਾ ਗਈ ਹੋਵੇ।੩੦੨।

*ਤੋਮਰ ਛੰਦ*

ਬਹੁ ਭਾਤਿ ਕੋਪੇ ਸਬੀਰ। ਧਨੁ ਤਾਨਿ ਤਿਆਗਤ ਤੀਰ।
ਸਰ ਅੰਗਿ ਜਾਸੁ ਲਗੰਤ। ਭਟ ਸੁਰਗਿ ਬਾਸ ਕਰੰਤ। ੩੦੩।

ਕਹੂੰ ਅੰਗ ਭੰਗ ਉਤੰਗ। ਕਹੂੰ ਤੀਰ ਤੇਗ ਸੁਰੰਗ।
ਕਹੂੰ ਚਉਰ ਚੀਰ ਸੁਬਾਹ। ਕਹੂੰ ਸੁਧ ਸੇਲ ਸਨਾਹ। ੩੦੪।

ਰਣਿ ਅੰਗ ਰੰਗਤ ਐਸ। ਜਨੁ ਫੁਲ ਕਿੰਸਕ ਜੈਸ।
ਇਕ ਐਸ ਜੁਝ ਮਰੰਤ। ਜਨੁ ਖੇਲਿ ਫਾਗੁ ਬਸੰਤ। ੩੦੫।

ਇਕ ਧਾਇ ਆਇ ਪਰੰਤ। ਪਗ ਦ੍ਵੈ ਨ ਭਾਗਿ ਚਲੰਤ।
ਤਜਿ ਤ੍ਰਾਸ ਕਰਤ ਪ੍ਰਹਾਰ। ਜਨੁ ਖੇਲ ਫਾਗਿ ਧਮਾਰ। ੩੦੬।

*ਤਾਰਕ ਛੰਦ*

ਕਲਕੀ ਅਵਤਾਰ ਰਿਸਾਵਹਿਗੇ। ਭਟ ਓਘ ਪ੍ਰਓਘ ਗਿਰਾਵਹਿਗੇ।
ਬਹੁ ਭਾਤਨ ਸਸਤ੍ਰ ਪ੍ਰਹਾਰਹਿਗੇ। ਅਰਿ ਓਘ ਪ੍ਰਓਘ ਸੰਘਾਰਹਿਗੇ। ੩੦੭।

ਸਰ ਸੇਲ ਸਨਾਹਰਿ ਛੂਟਹਿਗੇ। ਰਣ ਰੰਗਿ ਸੁਰਾਸੁਰ ਜੁਟਹਿਗੇ।
ਸਰ ਸੇਲ ਸਨਾਹਰਿ ਝਾਰਹਿਗੇ। ਮੁਖ ਮਾਰ ਪਚਾਰ ਪ੍ਰਹਾਰਹਿਗੇ। ੩੦੮।

ਜਮਡਢ ਕ੍ਰਿਪਾਣ ਨਿਕਾਰਹਿਗੇ। ਕਰਿ ਕੋਪ ਸੁਰਾਸੁਰ ਝਾਰਹਿਗੇ।
ਰਣਿ ਲੁਥ ਪੈ ਲੁਥ ਗਿਰਾਵਹਿਗੇ। ਲਖਿ ਪ੍ਰੇਤ ਪਰੀ ਰਹਸਾਵਹਿਗੇ। ੩੦੯।

ਰਣਿ ਗੂੜ ਅਗੂੜਨਿ ਗਜਹਿਗੇ। ਲਖਿ ਭੀਰ ਭਯਾਹਵ ਭਜਹਿਗੇ।
ਸਰ ਬਿੰਦ ਪ੍ਰਬਿੰਦ ਪ੍ਰਹਾਰਹਿਗੇ। ਰਣਰੰਗਿ ਅਭੀਤ ਬਿਹਾਰਹਿਗੇ। ੩੧੦।

ਖਗ ਉਧ ਅਧੋ ਅਧ ਬਜਹਿਗੇ। ਲਖਿ ਜੋਧ ਮਹਾ ਜੁਧ ਗਜਹਿਗੇ।
ਅਣਿਣੇਸ ਦੁਹੂੰ ਦਿਸ ਢੂਕਹਿਗੇ। ਮੁਖ ਮਾਰ ਮਹਾ ਸੁਰ ਕੂਕਹਿਗੇ। ੩੧੧।

ਗਣ ਗੰਧ੍ਰਬ ਦੇਵ ਨਿਹਾਰਹਿਗੇ। ਜੈ ਸਦ ਨਿਨਦ ਪੁਕਾਰਹਿਗੇ।
ਜਮਦਾੜਿ ਕ੍ਰਿਪਾਣਨਿ ਬਾਹਹਿਗੇ। ਅਧਅੰਗ ਅਧੋਅਧ ਲਾਹਹਿਗੇ। ੩੧੨।

ਰਣਰੰਗਿ ਤੁਰੰਗੈ ਬਾਜਹਿਗੇ। ਡਫ ਝਾਂਝ ਨਫੀਰੀ ਗਾਜਹਿਗੇ।
ਅਣਿਣੇਸ ਦੁਹੂੰ ਦਿਸ ਧਾਵਹਿਗੈ। ਕਰਿ ਕਾਢਿ ਕ੍ਰਿਪਾਣ ਕੰਪਾਵਹਿਗੇ। ੩੧੩।



*ਤੋਮਰ ਛੰਦ*

ਬਲਵਾਨ ਬਹੁਤ ਤਰ੍ਹਾਂ ਨਾਲ ਕ੍ਰੋਧਵਾਨ ਹੋਏ ਹਨ। ਧਨੁਸ਼ਾਂ ਨੂੰ ਖਿਚ ਖਿਚ ਕੇ ਤੀਰ ਛਡਦੇ ਹਨ। ਜਿਸ ਦੇ ਅੰਗ ਨੂੰ ਜਾ ਕੇ ਤੀਰ ਵਜਦੇ ਹਨ, (ਉਹ) ਸੂਰਮੇ ਸਵਰਗ ਵਿਚ ਵਾਸ ਕਰਦੇ ਹਨ।੩੦੩।

ਕਿਤੇ ਉੱਚੇ ਕਦ ਵਾਲੇ (ਸੂਰਮਿਆਂ ਦੇ) ਅੰਗ ਟੁਟ ਕੇ ਡਿਗੇ ਪਏ ਹਨ। ਕਿਤੇ ਤੀਰਾਂ ਅਤੇ ਤੇਗਾਂ ਦਾ ਸੁੰਦਰ ਰੰਗ (ਵਿਖਾਈ ਦੇ ਰਿਹਾ ਹੈ)। ਕਿਤੇ ਯੋਧਿਆਂ ਦੇ ਚੌਰ ਅਤੇ ਬਸਤ੍ਰ (ਡਿਗੇ ਪਏ ਹਨ)। ਕਿਤੇ ਸੁੰਦਰ ਨੇਜ਼ੇ ਅਤੇ ਕਵਚ (ਟੁਟੇ ਪਏ ਹਨ)।੩੦੪।

ਯੁੱਧ-ਭੂਮੀ ਵਿਚ (ਸੂਰਮਿਆਂ ਦੇ) ਅੰਗ ਇਸ ਤਰ੍ਹਾਂ ਰੰਗੇ ਪਏ ਹਨ, ਮਾਨੋ (ਜਿਵੇਂ) ਕੇਸੂ ਦੇ ਫੁਲ (ਰੁਲ ਰਹੇ ਹੋਣ)। ਇਕ (ਯੋਧੇ) ਇਸ ਤਰ੍ਹਾਂ ਜੂਝ ਕੇ ਮਰਦੇ ਹਨ, ਮਾਨੋ ਫਾਗ ਖੇਡ ਕੇ (ਥਕੇ ਹੋਏ ਲੇਟੇ ਹੋਣ)।੩੦੫।

ਇਕ ਧਾਵਾ ਕਰ ਕੇ ਆ ਪੈਂਦੇ ਹਨ, ਦੋ ਕਦਮ ਵੀ ਭਜਦੇ ਨਹੀਂ ਹਨ। ਡਰ ਨੂੰ ਛਡ ਕੇ ਵਾਰ ਕਰਦੇ ਹਨ, ਮਾਨੋ ਫਾਗ ਖੇਡ ਰਹੇ ਹੋਣ।੩੦੬।

*ਤਾਰਕ ਛੰਦ*

ਕਲਕੀ ਅਵਤਾਰ ਕ੍ਰੋਧਵਾਨ ਹੋਣਗੇ, ਸੂਰਮਿਆਂ ਦੇ ਟੋਲਿਆਂ ਦੇ ਟੋਲੇ (ਮਾਰ ਕੇ) ਡਿਗਾ ਦੇਣਗੇ। ਬਹੁਤ ਤਰ੍ਹਾਂ ਦੇ ਸ਼ਸਤ੍ਰਾਂ ਨੂੰ ਚਲਾਉਣਗੇ ਅਤੇ ਵੈਰੀਆਂ ਦੇ ਝੁੰਡਾਂ ਦੇ ਝੁੰਡ ਖਪਾ ਦੇਣਗੇ।੩੦੭।

ਕਵਚਾਂ ('ਸਨਾਹਰਿ') ਨੂੰ ਫੰਡਣ ਵਾਲੇ ਤੀਰ ਅਤੇ ਬਰਛੇ ਚਲਣਗੇ। ਯੁੱਧ-ਭੂਮੀ ਵਿਚ ਦੇਵਤੇ ਅਤੇ ਦੈਂਤ ਜੁਟਣਗੇ। ਤੀਰ ਅਤੇ ਬਰਛੇ ਕਵਚਾਂ ਉਤੇ ਝਾੜਨਗੇ। ਮੂੰਹ ਤੋਂ ਮਾਰੋ ਮਾਰੋ ਲਲਕਾਰ ਕੇ (ਸ਼ਸਤ੍ਰਾਂ ਦਾ) ਪ੍ਰਹਾਰ ਕਰਨਗੇ।੩੦੮।

ਜਮਦਾੜ੍ਹਾਂ ਅਤੇ ਤਲਵਾਰ ਕਢਣਗੇ। ਕ੍ਰੋਧ ਕਰ ਕੇ ਦੇਵਤੇ ਅਤੇ ਦੈਂਤ (ਇਕ ਦੂਜੇ ਉਤੇ) ਝਾੜਨਗੇ। ਰਣ-ਭੂਮੀ ਵਿਚ ਲੋਥ ਉਤੇ ਲੋਥ ਚੜ੍ਹਾਉਣਗੇ। ਪ੍ਰੇਤ ਅਤੇ ਪਰੀਆਂ ਵੇਖ ਕੇ ਪ੍ਰਸੰਨ ਹੋਣਗੀਆਂ।੩੦੯।

ਯੁੱਧ ਵਿਚ (ਸੂਰਮੇ) ਪ੍ਰਗਟ ਅਤੇ ਗੁਪਤ ਗਜਣਗੇ। (ਉਸ) ਭਿਆਨਕ ਯੁੱਧ ਨੂੰ ਵੇਖ ਕੇ ਕਾਇਰ ਲੋਕ ਭਜ ਜਾਣਗੇ। (ਸੂਰਮੇ) ਛੇਤੀ ਛੇਤੀ (ਅਰਥਾਂਤਰ-ਝੁੰਡਾਂ ਦੇ ਝੁੰਡ) ਤੀਰ ਚਲਾਉਣਗੇ ਅਤੇ ਯੁੱਧ-ਭੂਮੀ ਵਿਚ ਨਿਡਰ ਹੋ ਕੇ ਫਿਰਨਗੇ।੩੧੦।

ਤਲਵਾਰਾਂ ਉੱਚੀਆਂ ਉਠ ਕੇ ਅੱਧੀਆਂ ਪਚਧੀਆਂ ਵਜਣਗੀਆਂ। ਯੋਧੇ ਮਹਾਨ ਯੁੱਧ ਨੂੰ ਵੇਖ ਕੇ ਗਜਣਗੇ। ਦੋਹਾਂ ਪਾਸਿਆਂ ਦੇ ਸੈਨਾਪਤੀ ('ਅਣਿਣੇਸ') (ਸਾਹਮਣੇ ਹੋ ਕੇ) ਢੁਕਣਗੇ। ਮੁਖ ਤੋਂ 'ਮਾਰੋ ਮਾਰੋ' ਉੱਚੇ ਸੁਰ ਨਾਲ ਕੂਕਣਗੇ।੩੧੧।

ਗਣ, ਗੰਧਰਬ ਅਤੇ ਦੇਵਤੇ (ਯੁੱਧ ਨੂੰ) ਵੇਖ ਕੇ ਅਖੰਡ ਸੁਰ ਨਾਲ ਜੈ-ਜੈਕਾਰ ਦਾ ਸ਼ਬਦ ਉਚਾਰਨਗੇ। ਜਮਦਾੜ੍ਹਾਂ ਅਤੇ ਕ੍ਰਿਪਾਨਾਂ ਚਲਾਉਣਗੇ। (ਯੋਧਿਆਂ ਦੇ) ਅੱਧੇ ਅੱਧੇ ਕਰ ਕੇ (ਅਗੇ ਹੀ) ਅਧੇ ਹੋਏ ਅੰਗ ਉਤਾਰ ਦੇਣਗੇ।੩੧੨।

ਰਣ-ਭੂਮੀ ਵਿਚ ਤੁਰੀਆਂ ਵਜਣਗੀਆਂ। ਡਫ, ਝਾਂਝ ਅਤੇ ਨਫੀਰੀਆਂ ਗਜਣਗੀਆਂ। ਸੈਨਾਪਤੀ ('ਅਣਿਣੇਸ') ਦੋਹਾਂ ਦਿਸ਼ਾਵਾਂ ਵਿਚ ਧਾਵਾ ਕਰਨਗੇ ਅਤੇ ਹੱਥਾਂ ਵਿਚ ਕ੍ਰਿਪਾਨਾਂ ਕਢ ਕੇ ਘੁੰਮਾਉਣਗੇ।੩੧੩।

ਰਣਿ ਕੁੰਜਰ ਪੁੰਜ ਗਰਜਹਿਗੇ। ਲਖਿ ਮੇਘ ਮਹਾ ਦੁਤਿ ਲਜਹਿਗੇ।
ਰਿਸ ਮੰਡਿ ਮਹਾ ਰਣ ਜੁਟਹਿਗੇ। ਛੁਟਿ ਛਤ੍ਰ ਛਟਾਛਟ ਛੂਟਹਿਗੇ। ੩੧੪।

ਰਣਣੰਕ ਨਿਸਾਣ ਦਿਸਾਣ ਘੁਰੇ। ਗੜਗਜ ਹਠੀ ਰਣ ਰੰਗਿ ਫਿਰੇ।
ਕਰਿ ਕੋਪ ਕ੍ਰਿਪਾਣ ਪ੍ਰਹਾਰਹਿਗੇ। ਭਟ ਘਾਇ ਝਟਾਝਟ ਝਾਰਹਿਗੇ। ੩੧੫।

ਕਰਿ ਕਾਢਿ ਕ੍ਰਿਪਾਣ ਕੰਪਾਵਹਿਗੇ। ਕਲਿਕੀ ਕਲਿ ਕ੍ਰਿਤ ਬਢਾਵਹਿਗੇ।
ਰਣਿ ਲੁਥ ਪਲੁਥ ਬਿਥਾਰਹਿਗੇ। ਤਕਿ ਤੀਰ ਸੁ ਬੀਰਨ ਮਾਰਹਿਗੇ। ੩੧੬।

ਘਣ ਘੁੰਘਰ ਘੋਰ ਘਮਕਹਿਗੇ। ਰਣ ਮੋ ਰਣਧੀਰ ਪਲਕਹਿਗੇ।
ਗਹਿ ਤੇਗ ਝੜਾਝੜ ਝਾੜਹਿਗੇ। ਤਕਿ ਤੀਰ ਤੜਾਤੜ ਤਾੜਹਿਗੇ। ੩੧੭।

ਗਜ ਬਾਜ ਰਥੀ ਰਥ ਕੂਟਹਿਗੇ। ਗਹਿ ਕੇਸਨ ਏਕਿਨ ਝੂਟਹਿਗੇ।
ਲਖ ਲਾਤਨ ਮੁਸਟ ਪ੍ਰਹਾਰਹਿਗੇ। ਰਣਿ ਦਾਤਨ ਕੇਸਨੁ ਪਾਰਹਿਗੇ। ੩੧੮।

ਅਵਨੇਸ ਅਣੀਣਿ ਸੁਧਾਰਹਿਗੇ। ਕਰਿ ਬਾਣ ਕ੍ਰਿਪਾਣ ਸੰਭਾਰਹਿਗੇ।
ਕਰਿ ਰੋਸ ਦੁਹੂੰ ਦਿਸਿ ਧਾਵਹਿਗੇ। ਰਣਿ ਸੀਝਿ ਦਿਵਾਲਯ ਪਾਵਹਿਗੇ। ੩੧੯।

ਛਣਣੰਕਿ ਕ੍ਰਿਪਾਣ ਛਣਕਹਿਗੀ। ਝਣਣਕਿ ਸੰਜੋਅ ਝਣਕਹਿਗੀ।
ਕਣਣੰਛਿ ਕੰਧਾਰਿ ਕਣਛਹਿਗੇ। ਰਣਰੰਗਿ ਸੁ ਚਾਚਰ ਮਚਹਿਗੇ। ੩੨੦।

ਦੁਹੂੰ ਓਰ ਤੇ ਸਾਂਗ ਅਨਚਹਿਗੀ। ਜਟਿ ਧੂਰਿ ਧਰਾਰੰਗਿ ਰਚਹਿਗੀ।
ਕਰਵਾਰਿ ਕਟਾਰੀਆ ਬਜਹਿਗੀ। ਘਟ ਸਾਵਣਿ ਜਾਣੁ ਸੁ ਗਜਹਿਗੀ। ੩੨੧।

ਭਟ ਦਾਤਨ ਪੀਸ ਰਿਸਾਵਹਿਗੇ। ਦੁਹੂੰ ਓਰਿ ਤੁਰੰਗ ਨਚਾਵਹਿਗੇ।
ਰਣਿ ਬਾਣ ਕਮਾਣਨਿ ਛੋਰਹਿਗੇ। ਹਯ ਤ੍ਰਾਣ ਸਨਾਹਿਨ ਫੋਰਹਿਗੇ। ੩੨੨।

ਘਟਿ ਜਿਉ ਘਣਿ ਕੀ ਘੁਰਿ ਢੂਕਹਿਗੇ। ਮੁਖ ਮਾਰ ਦਸੋ ਦਿਸ ਕੂਕਹਿਗੇ।
ਮੁਖ ਮਾਰ ਮਹਾ ਸੁਰ ਬੋਲਹਿਗੇ। ਗਿਰਿ ਕੰਚਨ ਜੇਮਿ ਨ ਡੋਲਹਿਗੇ। ੩੨੩।

ਹਯ ਕੋਟਿ ਗਜੀ ਗਜ ਜੁਝਹਿਗੇ। ਕਵਿ ਕੋਟਿ ਕਹਾ ਲਗ ਬੁਝਹਿਗੇ।
ਗਣ ਦੇਵ ਅਦੇਵ ਨਿਹਾਰਹਿਗੇ। ਜੈ ਸਦ ਨਿਨਦ ਪੁਕਾਰਹਿਗੇ। ੩੨੪।



ਰਣ-ਭੂਮੀਆਂ ਵਿਚ ਹਾਥੀਆਂ ਦੇ ਝੁੰਡ ਗਰਜਨਗੇ (ਜਿਨ੍ਹਾਂ ਦੀ) ਮਹਾਨ ਸ਼ੋਭਾ ਨੂੰ ਵੇਖ ਕੇ ਬਦਲ ਸ਼ਰਮਿੰਦੇ ਹੋਣਗੇ। (ਸੂਰਮੇ) ਕ੍ਰੋਧਵਾਨ ਹੋ ਕੇ (ਉਸ) ਮਹਾਨ ਯੁੱਧ ਵਿਚ ਜੁਟਣਗੇ। ਛਤ੍ਰ ਜਲਦੀ ਜਲਦੀ ਛੁਟ ਕੇ ਡਿਗਣਗੇ।੩੧੪।

ਰਣ-ਭੂਮੀ ਵਿਚ ਨਗਾਰੇ (ਸਾਰੀਆਂ) ਦਿਸ਼ਾਵਾਂ ਵਿਚ ਗੂੰਜਣਗੇ। ਗੜਗਜ ਹਠੀਲੇ (ਯੋਧੇ) ਰਣ-ਭੂਮੀ ਵਿਚ ਫਿਰਨਗੇ। ਕ੍ਰੋਧਵਾਨ ਹੋ ਕੇ ਤਲਵਾਰਾਂ ਚਲਾਉਣਗੇ। ਯੋਧੇ ਝਟਪਟ (ਸ਼ਸਤ੍ਰ) ਝਾੜ ਕੇ ਘਾਇਲ ਕਰਨਗੇ।੩੧੫।

ਤਲਵਾਰ ਕਢ ਕੇ ਹੱਥਾਂ ਵਿਚ ਕੰਬਾਉਣਗੇ। ਕਲਕੀ ਅਵਤਾਰ ਕਲਿਯੁਗ ਵਿਚ ਆਪਣਾ ਯਸ਼ ਵਧਾਉਣਗੇ। ਰਣ-ਭੂਮੀ ਵਿਚ ਲੋਥਾਂ ਉਤੇ ਲੋਥਾਂ ਖਿਲਾਰ ਦੇਣਗੇ। ਤਕ ਤਕ ਕੇ ਸੂਰਮਿਆਂ ਨੂੰ ਤੀਰ ਮਾਰਨਗੇ।੩੧੬।

ਬਹੁਤ ਸਾਰੇ ਘੁੰਘਰੂ ਭਿਆਨਕ ਸੁਰ ਨਾਲ ਖੜਕਣਗੇ। ਯੁੱਧ ਵਿਚ ਸੂਰਮੇ ਤੀਰ ਉਛਾਲਣਗੇ। ਤਲਵਾਰਾਂ ਫੜ ਕੇ (ਵੈਰੀਆਂ ਉਤੇ) ਤੁਰਤ ਝਾੜ ਦੇਣਗੇ। (ਵੈਰੀਆਂ ਨੂੰ) ਤਕ ਤਕ ਕੇ ਤੁਰਤ ਤੀਰਾਂ ਨਾਲ ਤਾੜਨਗੇ (ਅਰਥਾਤ ਚਲਾਉਣਗੇ)।੩੧੭।

ਹਾਥੀ, ਘੋੜੇ, ਰਥਵਾਨ ਅਤੇ ਰਥਾਂ ਨੂੰ ਕੁਟਣਗੇ। ਇਕਨਾਂ (ਯੋਧਿਆਂ) ਨੂੰ ਕੇਸਾਂ ਤੋਂ ਪਕੜ ਕੇ ਝਟਕੇ ਦੇਣਗੇ। ਲੱਖਾਂ (ਯੋਧਿਆਂ) ਨੂੰ ਲਤਾਂ ਅਤੇ ਮੁਕਿਆਂ ਨਾਲ ਕੁਟਣਗੇ। ਯੁੱਧ-ਭੂਮੀ ਵਿਚ (ਇਕਨਾਂ ਦੇ ) ਦੰਦ ਅਤੇ ਕੇਸ ਪੁਟ ਦੇਣਗੇ।੩੧੮।

ਰਾਜਿਆਂ ਅਤੇ ਸੈਨਾ ਨਾਇਕਾਂ ਨੂੰ ਸੁਧਾਰਨਗੇ। ਹੱਥ ਵਿਚ ਬਾਣ ਤੇ ਕ੍ਰਿਪਾਨ ਸੰਭਾਲਣਗੇ। ਰੋਸ ਕਰ ਕੇ ਦੋਹਾਂ ਪਾਸਿਆਂ ਨੂੰ ਭਜਣਗੇ। ਰਣ-ਭੂਮੀ ਵਿਚ ਜਿਤ ਕੇ ਸਵਰਗ ('ਦਿਵਾਲਯ') ਨੂੰ ਪ੍ਰਾਪਤ ਕਰਨਗੇ।੩੧੯।

ਛਣਕਾਰ ਕਰਦੀ ਹੋਈ ਕ੍ਰਿਪਾਨ ਛਣਕੇਗੀ। ਝਣ-ਝਣ ਕਰਦੀਆਂ ਕਵਚਾਂ ਡਿਗਣਗੀਆਂ। ਕੰਧਾਰੀ ਘੋੜਿਆਂ ਦੀ ਹਿਣਹਿਣਾਹਠ ਹੋਵੇਗੀ। ਯੁੱਧ-ਭੂਮੀ ਵਿਚ ਫਾਗ ਮਚੇਗੀ।੩੨੦।

ਦੋਹਾਂ ਪਾਸਿਆਂ ਤੋਂ ਬਰਛੇ ਉਗਰੇ ਜਾਣਗੇ। ਸ਼ਿਵ ਧੂੜ ਵਿਚ ਧੁੰਧਲੇ ਹੋ ਜਾਣਗੇ। ਤਲਵਾਰਾਂ ਤੇ ਕਟਾਰਾਂ ਜ਼ੋਰ ਨਾਲ ਵਜਣਗੀਆਂ, ਮਾਨੋ ਸਾਵਣ ਦੀਆਂ ਘਟਾਵਾਂ ਗਰਜ ਰਹੀਆਂ ਹੋਣ।੩੨੧।

ਯੋਧੇ ਕ੍ਰੋਧਵਾਨ ਹੋ ਕੇ ਦੰਦ ਪੀਹਣਗੇ। (ਯੋਧੇ) ਦੋਹਾਂ ਪਾਸੇ ਘੋੜਿਆਂ ਨੂੰ ਨਚਾਉਣਗੇ। ਰਣ-ਭੂਮੀ ਅੰਦਰ ਕਮਾਨਾਂ ਵਿਚੋਂ ਤੀਰ ਛਡਣਗੇ (ਜਿਨ੍ਹਾਂ ਨਾਲ) ਘੋੜਿਆਂ ਦੀਆਂ (ਲੋਹੇ ਦੀਆਂ ਜਾਲੀਦਾਰ) ਝੁਲਾਂ ਅਤੇ ਕਵਚ ('ਸਨਾਹਿਨ') ਭੰਨਣਗੇ।੩੨੨।

(ਸੈਨਾਵਾਂ) ਬਦਲਾਂ ਦੀਆਂ ਘਟਾਵਾਂ ਵਾਂਗ ਗਰਜਦੀਆਂ ਹੋਈਆਂ ਨੇੜੇ ਢੁਕਣਗੀਆਂ। ਸਾਰੀਆਂ ਦਿਸ਼ਾਵਾਂ ਤੋਂ (ਯੋਧੇ) ਮਾਰੋ ਮਾਰੋ ਕੂਕਣਗੇ। ਮੂੰਹ ਤੋਂ ਉੱਚੀ ਆਵਾਜ਼ ਵਿਚ ਮਾਰੋ ਮਾਰੋ ਬੋਲਣਗੇ। ਸੁਮੇਰ ਪਰਬਤ ਵਾਂਗ ਨਹੀਂ ਡੋਲਣਗੇ।੩੨੩।

ਕਰੋੜਾਂ ਘੋੜੇ, ਹਾਥੀ ਅਤੇ ਹਾਥੀਆਂ ਦੇ ਸਵਾਰ ਜੂਝਣਗੇ। ਕਵੀ ਕਰੋੜਾਂ ਦੀ ਗਿਣਤੀ ਕਿਥੋਂ ਤਕ ਕਰਨਗੇ। ਗਣ, ਦੇਵਤੇ ਅਤੇ ਦੈਂਤ ਵੇਖਣਗੇ। ਉੱਚੀ ਸੁਰ ਵਿਚ ਜੈ-ਜੈਕਾਰ ਬੋਲਣਗੇ।੩੨੪।

ਲਖ ਬੈਰਖ ਬਾਨ ਸੁਹਾਵਹਿਗੇ। ਰਣ ਰੰਗ ਸਮੈ ਫਹਰਾਵਹਿਗੇ।
ਬਰ ਢਾਲ ਢਲਾ ਢਲ ਢੁਕਹਿਗੇ। ਮੁਖ ਮਾਰ ਦਸੋ ਦਿਸਿ ਕੂਕਹਿਗੇ। ੩੨੫।

ਤਨ ਤ੍ਰਾਣ ਪੁਰਜਨ ਉਡਹਿਗੇ। ਗਡਵਾਰ ਗਾਡਾਗਡ ਗੁਡਹਿਗੇ।
ਰਣਿ ਬੈਰਖ ਬਾਨ ਝਮਕਹਿਗੇ। ਭਟ ਭੂਤ ਪਰੇਤ ਭਭਕਹਿਗੇ। ੩੨੬।

ਬਰ ਬੈਰਖ ਬਾਨ ਕ੍ਰਿਪਾਣ ਕਹੂੰ। ਰਣਿ ਬੋਲਤ ਆਜ ਲਗੇ ਅਜਹੂੰ।
ਗਹਿ ਕੇਸਨ ਤੇ ਭ੍ਰਮਾਵਹਿਗੇ। ਦਸ ਹੂੰ ਦਿਸਿ ਤਾਕਿ ਚਲਾਵਹਿਗੇ। ੩੨੭।

ਅਰੁਣੰ ਬਰਣੰ ਭਟ ਪੇਖੀਅਹਿਗੇ। ਤਰਣੰ ਕਿਰਣੰ ਸਰ ਲੇਖੀਅਹਿਗੇ।
ਬਹੁ ਭਾਤਿ ਪ੍ਰਭਾ ਭਟ ਪਾਵਹਿਗੇ। ਰੰਗ ਕਿੰਸੁਕ ਦੇਖਿ ਲਜਾਵਹਿਗੇ। ੩੨੮।

ਗਜ ਬਾਜ ਰਥੀ ਰਥ ਜੁਝਹਿਗੇ। ਕਵਿ ਲੋਗ ਕਹਾ ਲਗਿ ਬੁਝਹਿਗੇ।
ਜਸੁ ਜੀਤ ਕੈ ਗੀਤ ਬਨਾਵਹਿਗੇ। ਜੁਗ ਚਾਰ ਲਗੈ ਜਸੁ ਗਾਵਹਿਗੇ। ੩੨੯।

ਅਚਲੇਸ ਦੁਹੂੰ ਦਿਸਿ ਧਾਵਹਿਗੇ। ਮੁਖਿ ਮਾਰੁ ਸੁ ਮਾਰੁ ਉਘਾਵਹਿਗੇ।
ਹਥਿਯਾਰ ਦੁਹੂੰ ਦਿਸਿ ਛੂਟਹਿਗੇ। ਸਰ ਓਘ ਰਣੰ ਧਨੁ[1] ਟੂਟਹਿਗੇ। ੩੩੦।

*ਹਰਿ ਬੋਲ ਮਨਾ ਛੰਦ*

ਭਟ ਗਾਜਹਿਗੇ। ਘਨ ਲਾਜਹਿਗੇ।
ਦਲ ਜੁਟਹਿਗੇ। ਸਰ ਛੂਟਹਿਗੇ। ੩੩੧।
ਸਰ ਬਰਖਹਿਗੇ। ਧਨੁ ਕਰਖਹਿਗੇ।
ਅਸਿ ਬਾਜਹਿਗੇ। ਰਣਿ ਸਾਜਹਿਗੇ। ੩੩੨।
ਭੂਅ ਡਿਗਹਿਗੇ। ਭਯ ਭਿਗਹਿਗੇ।
ਉਠ ਭਾਜਹਿਗੇ। ਨਹੀ ਲਾਜਹਿਗੇ। ੩੩੩।
ਗਣ ਦੇਖਹਿਗੇ। ਜਯ ਲੇਖਹਿਗੇ।
ਜਸੁ ਗਾਵਹਿਗੇ। ਮੁਸਕਯਾਵਹਿਗੇ। ੩੩੪।
ਪ੍ਰਣ ਪੂਰਹਿਗੇ। ਰਜਿ ਰੂਰਹਿਗੇ।
ਰਣਿ ਰਾਜਹਿਗੇ। ਗਣ ਲਾਜਹਿਗੇ। ੩੩੫।
ਰਿਸ ਮੰਡਹਿਗੇ। ਸਰ ਛੰਡਹਿਗੇ।
ਰਣ ਜੁਟਹਿਗੇ। ਅਸਿ ਟੂਟਹਿਗੇ। ੩੩੬।
ਗਲ ਗਾਜਹਿਗੇ। ਨਹੀ ਭਾਜਹਿਗੇ।
ਅਸਿ ਝਾਰਹਿਗੇ। ਅਰਿ ਮਾਰਹਿਗੇ। ੩੩੭।

੧. 'ਛਿਤ'



ਲੱਖਾਂ ਬਾਣ ਅਤੇ ਝੰਡੇ ਸ਼ੋਭਾ ਪਾਣਗੇ। ਯੁੱਧ-ਭੂਮੀ ਵਿਚ (ਯੁੱਧ) ਵੇਲੇ ਲਹਿਰਾਉਣਗੇ। ਚੰਗੀਆਂ ਢਾਲਾਂ ਢਲ ਢਲ ਕਰ ਕੇ ਟਕਰਾਉਣਗੀਆਂ। ਦਸਾਂ ਦਿਸ਼ਾਵਾਂ ਵਿਚ (ਯੋਧੇ) ਮਾਰੋ ਮਾਰੋ ਬੋਲਣਗੇ।੩੨੫।

ਕਵਚਾਂ ('ਤਨੁ ਤ੍ਰਾਣ') ਦੇ ਪੁਰਜ਼ੇ ਉਡਣਗੇ। (ਤੀਰਾਂ ਨੂੰ) ਗਡ ਦੇਣ ਵਾਲੇ (ਯੋਧੇ) ਗਡਾ ਗਡ ਕਰਦੇ (ਤੀਰਾਂ ਨੂੰ) ਗਡ ਦੇਣਗੇ। ਰਣ-ਭੂਮੀ ਵਿਚ ਬਾਣ ਅਤੇ ਝੰਡੇ ਝਮਕਣਗੇ। ਯੋਧੇ, ਭੂਤ, ਪ੍ਰੇਤ ਭਭਕਣਗੇ।੩੨੬।

(ਰਣ ਵਿਚ) ਕਿਤੇ ਸੁੰਦਰ ਬਾਣ, ਕ੍ਰਿਪਾਨ ਅਤੇ ਝੰਡੇ (ਪਕੜੇ ਹੋਏ ਹੋਣਗੇ)। (ਯੋਧੇ) ਰਣ ਵਿਚ ਬੋਲਣਗੇ ਕਿ ਅਜ ਤਕ ਅਜਿਹਾ (ਯੁੱਧ ਨਹੀਂ) ਹੋਇਆ। ਕਿਤਨਿਆਂ ਨੂੰ ਕੇਸਾਂ ਤੋਂ ਪਕੜ ਕੇ ਘੁੰਮਾਉਣਗੇ ਅਤੇ ਦਸਾਂ ਦਿਸ਼ਾਵਾਂ ਵਿਚ ਤਕ ਕੇ (ਸ਼ਸਤ੍ਰ ਅਤੇ ਅਸਤ੍ਰ) ਚਲਾਉਣਗੇ।੩੨੭।

(ਸਾਰੇ) ਯੋਧੇ ਲਾਲ ਰੰਗ ਵਿਚ ਦਿਖਣਗੇ। ਸੂਰਜ ਦੀਆਂ ਕਿਰਨਾਂ ਵਰਗੇ ਤੀਰ ਦਿਸਣਗੇ। ਯੋਧੇ ਬਹੁਤ ਤਰ੍ਹਾਂ ਦੀ ਸ਼ੋਭਾ ਪ੍ਰਾਪਤ ਕਰਨਗੇ। (ਉਨ੍ਹਾਂ ਦੇ) ਰੰਗ ਨੂੰ ਵੇਖ ਕੇ ਕੇਸੂ ਵੀ ਹੀਣਾ ਮਹਿਸੂਸ ਕਰੇਗਾ।੩੨੮।

ਹਾਥੀ, ਘੋੜੇ, ਰਥਾਂ ਵਾਲੇ, ਰਥ (ਯੁੱਧ ਵਿਚ) ਜੁਝਣਗੇ। ਕਵੀ ਲੋਕ ਕਿਥੋਂ ਤਕ (ਉਨ੍ਹਾਂ ਨੂੰ) ਸਮਝ ਸਕਣਗੇ। ਜਿਤ ਦੇ ਯਸ਼ ਦੇ ਗੀਤ ਬਣਾਉਣਗੇ। ਚਾਰ ਯੁਗਾਂ ਤਕ ਯਸ਼ ਗਾਉਣਗੇ।੩੨੯।

ਪਹਾੜੀ ਰਾਜੇ ਦੋਹਾਂ ਪਾਸੇ ਭਜਣਗੇ। ਮੁਖ ਤੋਂ ਮਾਰੋ ਮਾਰੋ ਉਚਾਰਨਗੇ। ਦੋਹਾਂ ਪਾਸਿਆਂ ਤੋਂ ਹਥਿਆਰ ਚਲਣਗੇ। ਰਣ-ਭੂਮੀ ਵਿਚ ਬਹੁਤ ਸਾਰੇ ਧਨੁਸ਼ ਅਤੇ ਬਾਣ ਟੁਟਣਗੇ।੩੩੦।

*ਹਰਿ ਬੋਲ ਮਨਾ ਛੰਦ*

ਸੂਰਮੇ ਗਜਣਗੇ (ਜਿਨ੍ਹਾਂ ਨੂੰ ਸੁਣ ਕੇ) ਬਦਲ ਵੀ ਸ਼ਰਮਿੰਦੇ ਹੋਣਗੇ। (ਦੋਹਾਂ ਪਾਸਿਆਂ ਦੇ) ਦਲ (ਆਪਸ ਵਿਚ) ਜੁਟਣਗੇ। (ਦੋਹਾਂ ਧਿਰਾਂ ਵਲੋਂ) ਤੀਰ ਛੁਟਣਗੇ।੩੩੧।

ਬਾਣਾਂ ਦੀ ਬਰਖਾ ਹੋਵੇਗੀ। ਧਨੁਸ਼ਾਂ ਨੂੰ ਕਸਣਗੇ। ਤਲਵਾਰਾਂ (ਆਪਸ ਵਿਚ) ਵਜਣਗੀਆਂ। (ਇਸ ਤਰ੍ਹਾਂ) ਰਣ-ਭੂਮੀ ਸਜ ਜਾਵੇਗੀ।੩੩੨।

(ਸੂਰਮੇ) ਧਰਤੀ ਉਤੇ ਡਿਗਣਗੇ। (ਕਾਇਰ) ਭੈ ਕਰਕੇ (ਪਸੀਨੇ ਨਾਲ) ਭਿਜਣਗੇ। ਉਠ ਕੇ ਭਜ ਜਾਣਗੇ। ਸ਼ਰਮਸਾਰ ਨਹੀਂ ਹੋਣਗੇ।੩੩੩।

(ਸ਼ਿਵ ਦੇ) ਗਣ (ਯੁੱਧ ਨੂੰ) ਵੇਖਣਗੇ। ਵਿਜੈ-ਪੱਤਰ ਲਿਖਣਗੇ। ਯਸ਼ ਨੂੰ ਗਾਉਣਗੇ। ਮੁਸਕਰਾਉਣਗੇ।੩੩੪।

ਪ੍ਰਣ ਨੂੰ ਨਿਭਾਉਣਗੇ। ਧੂੜ ਵਿਚ ਧੂਸਰਿਤ ਹੋਣਗੇ। ਰਣ-ਭੂਮੀ ਵਿਚ ਡਟਣਗੇ। (ਉਨ੍ਹਾਂ ਨੂੰ ਵੇਖ ਕੇ) ਗਣ ਲਜਾਉਣਗੇ।੩੩੫।

ਕ੍ਰੋਧ ਨਾਲ ਮੰਡੇ ਹੋਏ ਹੋਣਗੇ। ਬਾਣਾਂ ਨੂੰ ਛਡਣਗੇ। ਰਣ ਵਿਚ ਜੁਟਣਗੇ। ਤਲਵਾਰਾਂ ਟੁਟਣਗੀਆਂ।੩੩੬।

(ਯੋਧੇ) ਗਲੇ ਤੋਂ ਗਜਣਗੇ। (ਰਣ-ਭੂਮੀ) ਤੋਂ ਨਹੀਂ ਭਜਣਗੇ। ਤਲਵਾਰਾਂ ਦੇ ਵਾਰ ਕਰਨਗੇ। ਵੈਰੀਆਂ ਨੂੰ ਮਾਰਨਗੇ।੩੩੭।

ਗਜ ਜੁਝਹਿਗੇ। ਹਯ ਲੁਝਹਿਗੇ।
ਭਟ ਮਾਰੀਅਹਿਗੇ। ਭਵ ਤਾਰੀਅਹਿਗੇ। ੩੩੮।

ਦਿਵ ਦੇਖਹਿਗੇ। ਜਯ ਲੇਖਹਿਗੇ।
ਧਨਿ ਭਾਖਹਿਗੇ। ਚਿਤਿ ਰਾਖਹਿਗੇ। ੩੩੯।

ਜਯ ਕਾਰਣ ਹੈਂ। ਅਰਿ ਹਾਰਣ ਹੈਂ।
ਖਲ ਖੰਡਨੁ ਹੈਂ। ਮਹਿ ਮੰਡਨੁ ਹੈਂ। ੩੪੦।

ਅਰਿ ਦੂਖਨ ਹੈਂ। ਭਵ ਭੂਖਨ ਹੈਂ।
ਮਹਿ ਮੰਡਨੁ ਹੈਂ। ਅਰਿ ਡੰਡਨੁ ਹੈਂ। ੩੪੧।

ਦਲ ਗਾਹਨ ਹੈਂ। ਅਸਿ ਬਾਹਨ ਹੈਂ।
ਜਗ ਕਾਰਨ ਹੈਂ। ਅਯ ਧਾਰਨ ਹੈਂ। ੩੪੨।

ਮਨ ਮੋਹਨ ਹੈਂ। ਸੁਭ ਸੋਹਨ ਹੈਂ।
ਅਰਿ ਤਾਪਨ ਹੈਂ। ਜਗ ਜਾਪਨ ਹੈਂ। ੩੪੩।

ਪ੍ਰਣ ਪੂਰਣ ਹੈਂ। ਅਰਿ ਚੂਰਣ ਹੈਂ।
ਸਰ ਬਰਖਨ ਹੈਂ। ਧਨੁ ਕਰਖਨ ਹੈਂ। ੩੪੪।

ਤੀਅ ਮੋਹਨ ਹੈਂ। ਛਬਿ ਸੋਹਨ ਹੈਂ।
ਮਨ ਭਾਵਨ ਹੈਂ। ਘਨ ਸਾਵਨ ਹੈਂ। ੩੪੫।

ਭਵ ਭੂਖਨ ਹੈਂ। ਭ੍ਰਿਤ ਪੂਖਨ ਹੈਂ।
ਸਸਿ ਆਨਨ ਹੈਂ। ਸਮ ਭਾਨਨ ਹੈਂ। ੩੪੬।

ਅਰਿ ਘਾਵਨ ਹੈ। ਸੁਖ ਦਾਵਨ ਹੈਂ।
ਘਨ ਘੋਰਨ ਹੈਂ। ਸਮ ਮੋਰਨ ਹੈਂ। ੩੪੭।

ਜਗਤੇਸ੍ਵਰ ਹੈਂ। ਕਰੁਨਾਕਰ ਹੈਂ।
ਭਵ ਭੂਖਨ ਹੈਂ। ਅਰਿ ਦੂਖਨ ਹੈਂ। ੩੪੮।

ਛਬਿ ਸੋਭਿਤ ਹੈਂ। ਤ੍ਰੀਅ ਲੋਭਿਤ ਹੈਂ।
ਦ੍ਰਿਗ ਛਾਜਤ ਹੈਂ। ਮ੍ਰਿਗ ਲਾਜਤ ਹੈਂ। ੩੪੯।

ਹਰਣੀ ਪਤਿ ਸੇ। ਨਲਣੀ ਧਰ ਸੇ।
ਕਰੁਨਾਬੁਦ ਹੈਂ। ਸੁ ਪ੍ਰਭਾ ਧਰ ਹੈਂ। ੩੫੦।

ਕਲਿ ਕਾਰਣ ਹੈ। ਭਵ ਉਧਾਰਣ ਹੈ।
ਛਬਿ ਛਾਜਤ ਹੈ। ਸੁਰ ਲਾਜਤ ਹੈ। ੩੫੧।

ਅਸਯੁਪਾਸਕ ਹੈ। ਅਰਿ ਨਾਸਕ ਹੈ।
ਅਰਿ ਘਾਇਕ ਹੈ। ਸੁਖਦਾਇਕ ਹੈ। ੩੫੨।



ਹਾਥੀ ਜੁਝਣਗੇ। ਘੋੜੇ ਲੁਝਣਗੇ। ਸੂਰਮੇ ਮਾਰੇ ਜਾਣਗੇ। ਭਵ ਸਾਗਰ ਨੂੰ ਤਰ ਜਾਣਗੇ।੩੩੮।

ਦੇਵਤੇ ਵੇਖਣਗੇ। ਜਿਤ ਨੂੰ ਜਾਣਨਗੇ। ਧੰਨ ਧੰਨ ਆਖਣਗੇ। ਮਨ ਵਿਚ (ਕਲਕੀ ਦਾ ਯਸ਼) ਰਖਣਗੇ।੩੩੯।

(ਕਿ ਕਲਕੀ) ਜਿਤ ਦਾ ਕਾਰਨ ਹਨ। ਵੈਰੀਆਂ ਨੂੰ ਹਰਾਉਣ ਵਾਲੇ ਹਨ। ਦੁਸ਼ਟਾਂ ਨੂੰ ਖ਼ਤਮ ਕਰਨ ਵਾਲੇ ਹਨ। ਧਰਤੀ ਦਾ ਸ਼ਿੰਗਾਰ ਹਨ।੩੪੦।

ਵੈਰੀ ਨੂੰ ਦੁਖ ਦੇਣ ਵਾਲੇ ਹਨ। ਸੰਸਾਰ ਨੂੰ (ਸ਼ਿੰਗਾਰਨ ਵਾਲੇ) ਗਹਿਣੇ ਹਨ। ਧਰਤੀ ਨੂੰ ਸੁਸ਼ੋਭਿਤ ਕਰਨ ਵਾਲੇ ਹਨ। ਵੈਰੀ ਨੂੰ ਦੰਡ ਦੇਣ ਵਾਲੇ ਹਨ।੩੪੧।

(ਵੈਰੀ) ਦਲ ਨੂੰ ਗਾਹਣ ਵਾਲੇ ਹਨ। ਤਲਵਾਰ ਚਲਾਉਣ ਵਾਲੇ ਹਨ। ਜਗਤ ਦਾ ਕਾਰਨ ਰੂਪ ਹਨ। ਸ਼ਸਤ੍ਰ ('ਅਯ') ਧਾਰਨ ਕਰਨ ਵਾਲੇ ਹਨ।੩੪੨।

ਮਨ ਨੂੰ ਮੋਹਣ ਵਾਲੇ ਹਨ। ਸ਼ੋਭਾਸ਼ਾਲੀ ਸੁੰਦਰ ਹਨ। ਵੈਰੀ ਨੂੰ ਦੁਖ ਦੇਣ ਵਾਲੇ ਹਨ। ਜਗਤ ਦੁਆਰਾ ਜਪੇ ਜਾਣ ਵਾਲੇ ਹਨ।੩੪੩।

ਪ੍ਰਣ ਨੂੰ ਪੂਰਾ ਕਰਨ ਵਾਲੇ ਹਨ। ਵੈਰੀ ਨੂੰ ਚੂਰ ਚੂਰ ਕਰ ਦੇਣ ਵਾਲੇ ਹਨ। ਬਾਣਾਂ ਦੀ ਬਰਖਾ ਕਰਨ ਵਾਲੇ ਹਨ। ਧਨੁਸ਼ ਨੂੰ ਖਿਚਣ ਵਾਲੇ ਹਨ।੩੪੪।

ਇਸਤਰੀਆਂ ਨੂੰ ਮੋਹਣ ਵਾਲੇ ਹਨ। ਸੁੰਦਰ ਛਬੀ ਵਾਲੇ ਹਨ। ਮਨ ਨੂੰ ਚੰਗੇ ਲਗਣ ਵਾਲੇ ਹਨ। ਸਾਵਣ ਦੇ ਬਦਲ ਵਾਂਗ ਹਨ।੩੪੫।

ਸੰਸਾਰ ਦੇ ਭੂਸ਼ਣ ਹਨ। ਦਾਸਾਂ ਨੂੰ ਪਾਲਣ ਵਾਲੇ ਹਨ। ਚੰਦ੍ਰਮਾ ਵਰਗੇ ਮੁਖ ਵਾਲੇ ਹਨ। ਸੂਰਜ ਵਰਗੇ (ਤੇਜ ਵਾਲੇ) ਹਨ।੩੪੬।

ਵੈਰੀਆਂ ਨੂੰ ਮਾਰਨ ਵਾਲੇ ਹਨ। ਸੁਖ ਦੇਣ ਵਾਲੇ ਹਨ। ਬਦਲ ਵਾਂਗ ਗਜਣ ਵਾਲੇ ਹਨ। ਮੋਰਾਂ ਵਾਂਗ (ਬਦਲ ਦੀ ਗਰਜ ਸੁਣ ਕੇ ਪ੍ਰਸੰਨ ਹੋਣ ਵਾਲੇ) ਹਨ।੩੪੭।

ਜਗਤ ਦੇ ਈਸ਼ਵਰ (ਸੁਆਮੀ) ਹਨ। ਕਰੁਣਾ ਦੀ ਖਾਣ ਹਨ। ਸੰਸਾਰ ਦੇ ਭੂਸ਼ਣ (ਗਹਿਣੇ) ਹਨ। ਵੈਰੀ ਨੂੰ ਦੁਖ ਦੇਣ ਵਾਲੇ ਹਨ।੩੪੮।

(ਉਨ੍ਹਾਂ ਦੀ) ਛਬੀ ਸ਼ੋਭਦੀ ਹੈ। ਇਸਤਰੀਆਂ ਮੋਹਿਤ ਹੁੰਦੀਆਂ ਹਨ। ਅੱਖਾਂ ਸ਼ੋਭ ਰਹੀਆਂ ਹਨ। (ਜਿਨ੍ਹਾਂ ਨੂੰ ਵੇਖ ਕੇ) ਹਿਰਨ ਸ਼ਰਮਿੰਦੇ ਹੁੰਦੇ ਹਨ।੩੪੯।

ਹਿਰਨੀ ਦੇ ਪਤੀ (ਹੀਰੇ ਹਿਰਨ) ਵਰਗੇ ਹਨ। ਕੰਵਲ ਦੇ ਫੁਲ ਨੂੰ ਧਾਰਨ ਕਰਨ ਵਾਲੇ (ਸਰੋਵਰ ਵਰਗੇ ਗੰਭੀਰ ਹਨ)। ਕਰੁਣਾ ਦਾ ਸਮੁੰਦਰ ਹਨ। ਸੁੰਦਰ ਪ੍ਰਭਾ ਨੂੰ ਧਾਰਨ ਕਰਨ ਵਾਲੇ ਹਨ।੩੫੦।

ਕਲਿਯੁਗ ਦੇ ਕਾਰਨ ਸਰੂਪ ਹਨ। ਸੰਸਾਰ ਦਾ ਪਾਰ ਉਤਾਰਾ ਕਰਨ ਵਾਲੇ ਹਨ। ਸੁਸ਼ੋਭਿਤ ਛਬੀ ਵਾਲੇ ਹਨ। ਦੇਵਤੇ (ਛਬੀ ਨੂੰ ਵੇਖ ਕੇ) ਸ਼ਰਮਿੰਦੇ ਹੁੰਦੇ ਹਨ।੩੫੧।

ਤਲਵਾਰ ਦੇ ਉਪਾਸ਼ਕ ਹਨ। ਵੈਰੀ ਦੇ ਨਾਸ਼ਕ ਹਨ। ਵੈਰੀ ਨੂੰ ਘਾਇਲ ਕਰਨ ਵਾਲੇ ਹਨ। ਸੁਖ ਦੇਣ ਵਾਲੇ ਹਨ।੩੫੨।

ਜਲਜੇਛਣ ਹੈ। ਪ੍ਰਣ ਪੇਛਣ ਹੈ।
ਅਰਿ ਮਰਦਨ ਹੈ। ਮ੍ਰਿਤ ਕਰਦਨ ਹੈ। ੩੫੩।
ਧਰਣੀਧਰ ਹੈ। ਕਰਣੀਕਰ ਹੈ।
ਧਨੁ ਕਰਖਨ ਹੈ। ਸਰ ਬਖਣ ਹੈ। ੩੫੪।
ਛਟਿ ਛੈਲ ਪ੍ਰਭਾ। ਲਖਿ ਚੰਦ ਲਭਾ।
ਛਬਿ ਸੋਹਤ ਹੈ। ਤ੍ਰੀਯ ਮੋਹਤ ਹੈ। ੩੫੫।
ਅਰਣੰ ਬਰਣੰ। ਧਰਣੰ ਧਰਣੰ।
ਹਰਿ ਸੀ ਕਰਿ ਭਾ। ਸੁ ਸੁਭੰਤ ਪ੍ਰਭਾ। ੩੫੬।
ਸਰਣਾਲਯ ਹੈ। ਅਰਿ ਘਾਲਯ ਹੈ।
ਛਟਿ ਛੈਲ ਘਨੇ। ਅਤਿ ਰੂਪ ਸਨੇ। ੩੫੭।
ਮਨ ਮੋਹਤ ਹੈ। ਛਬਿ ਸੋਹਤ ਹੈ।
ਕਲ ਕਾਰਨ ਹੈ। ਕਰਣਾਧਰ ਹੈ। ੩੫੮।
ਅਤਿ ਰੂਪ ਸਨੇ। ਜਨੁ ਮੈਨੁ ਬਨੇ।
ਅਤਿ ਕ੍ਰਾਂਤਿ ਧਰੇ। ਸਸਿ ਸੋਭ ਹਰੇ। ੩੫੯।

ਅਸ੍ਯ ਉਪਾਸਿਕ ਹੈਂ। ਅਰਿ ਨਾਸਿਕ ਹੈਂ।
ਬਰ ਦਾਇਕ ਹੈਂ। ਪ੍ਰਭ ਪਾਇਕ ਹੈਂ। ੩੬੦।

*ਸੰਗੀਤ ਭੁਜੰਗ ਪ੍ਰਯਾਤ ਛੰਦ*

ਬਾਗੜਦੰ[1] ਬੀਰੰ ਜਾਗੜਦੰ ਜੂਟੇ। ਤਾਗੜਦੰ ਤੀਰੰ। ਛਾਗੜਦੰ ਛੂਟੇ।
ਸਾਗੜਦੰ ਸੁਆਰੰ ਜਾਗੜਦੰ ਜੂਝੇ। ਕਾਗੜਦੰ ਕੋਪੇ ਰਾਗੜਦੰ ਰੁਝੈ। ੩੬੧।

ਮਾਗੜਦੰ ਮਾਚਿਓ ਜਾਗੜਦੰ ਜੁਧੰ। ਜਾਗੜਦੰ ਜੋਧਾ ਕਾਗੜਦੰ ਕ੍ਰੁਧੰ।
ਸਾਗੜਦੰ ਸਾਂਗੰ ਡਾਗੜਦੰ ਡਾਰੇ। ਬਾਗੜਦੰ ਬੀਰੰ ਆਗੜਦੰ ਉਤਾਰੇ। ੩੬੨।

ਤਾਗੜਦੰ ਤੈ ਕੈ ਜਾਗੜਦੰ ਜੁਆਣੰ। ਛਾਗੜਦੰ ਛੋਰੈ ਬਾਗੜਦੰ ਬਾਣੰ।
ਜਾਗੜਦੰ ਜੂਝੇ ਬਾਗੜਦੰ ਬਾਜੀ। ਡਾਗੜਦੰ ਡੋਲੈ ਤਾਗੜਦੰ ਤਾਜੀ। ੩੬੩।

ਖਾਗੜਦੰ ਖੂਨੀ ਖਯਾਗੜਦੰ ਖੇਤੰ। ਝਾਗੜਦੰ ਝੂਝੇ ਆਗੜਦੰ ਅਚੇਤੰ।
ਆਗੜਦੰ ਉਠੇ ਕਾਗੜਦੰ ਕੋਪੇ। ਡਾਗੜਦੰ ਡਾਰੇ ਧਾਗੜਦੰ ਧੋਪੇ। ੩੬੪।

ਨਾਗੜਦੰ ਨਾਚੇ ਰਾਗੜਦੰ ਰੁਦ੍ਰੰ। ਭਾਗੜਦੰ ਭਾਜੇ ਛਾਗੜਦੰ ਛੁਦ੍ਰੰ।
ਜਾਗੜਦੰ ਜੂਝੇ ਵਾਗੜਦੰ ਵੀਰੰ। ਲਾਗੜਦੰ ਲਾਗੇ। ਤਾਗੜਦੰ ਤੀਰੰ। ੩੬੫।

੧. ਕਈ ਬੀੜਾਂ ਵਿਚ 'ਦੰ' ਦੇ ਨਾਲ 'ਗ' ਵਾਧੂ ਹੈ।



ਕਮਲ ਫੁਲ ਵਰਗੀਆਂ ਅੱਖਾਂ ਵਾਲੇ ਹਨ। ਪ੍ਰਣ ਨੂੰ ਪੂਰਾ ਕਰਨ ਵਾਲੇ ਹਨ। ਵੈਰੀ ਨੂੰ ਮਿਧਣ ਵਾਲੇ ਹਨ ਅਤੇ ਮੁਰਦਾ ਕਰ ਦੇਣ ਵਾਲੇ ਹਨ।੩੫੩।

ਧਰਤੀ ਨੂੰ ਧਾਰਨ ਕਰਨ ਵਾਲੇ ਹਨ। ਕਰਣੀ ਦੇ ਕਰਨ ਵਾਲੇ ਹਨ। ਧਨੁਸ਼ ਨੂੰ ਖਿਚਣ ਵਾਲੇ ਹਨ। ਤੀਰਾਂ ਦੀ ਬਰਖਾ ਕਰਨ ਵਾਲੇ ਹਨ।੩੫੪।

(ਕਲਕੀ ਅਵਤਾਰ ਦੀ) ਸੁੰਦਰ ਜੁਆਨੀ ਦੀ ਪ੍ਰਭਾ (ਚਮਕ ਰਹੀ ਹੈ, ਮਾਨੋ) ਲੱਖਾਂ ਚੰਦ੍ਰਮੇ ਲਭ ਪਏ ਹੋਣ। ਛਬੀ ਸੋਭ ਰਹੀ ਹੈ। ਇਸਤਰੀਆਂ ਨੂੰ ਮੋਹਿਤ ਕਰ ਰਹੀ ਹੈ।੩੫੫।

ਲਾਲ ਰੰਗ ਵਾਲਾ ਹੈ। ਧਰਤੀ ਨੂੰ ਧਾਰਨ ਕਰਨ ਵਾਲਾ ਹੈ। ਸੂਰਜ ਦੀਆਂ ਕਿਰਨਾਂ ਵਰਗਾ ਤੇਜ ਹੈ। (ਉਸ ਦੀ) ਸੁੰਦਰ ਪ੍ਰਭਾ ਸ਼ੋਭ ਰਹੀ ਹੈ।੩੫੬।

ਸ਼ਰਨਾਗਤਾਂ ਦਾ ਆਸਰਾ ਹੈ। ਵੈਰੀ ਨੂੰ ਨਸ਼ਟ ਕਰਨ ਵਾਲਾ ਹੈ। ਬਹੁਤ ਸੁੰਦਰ ਸੂਰਮਾ ਹੈ। ਬਹੁਤ ਸੁੰਦਰ ਰੂਪ ਨਾਲ ਯੁਕਤ ਹੈ।੩੫੭।

ਮਨ ਨੂੰ ਮੋਂਹਦਾ ਹੈ। ਸੁੰਦਰਤਾ ਨਾਲ ਸ਼ੋਭਦਾ ਹੈ। ਕਲਿਯੁਗ ਦਾ ਕਾਰਨ ਸਰੂਪ ਹੈ। ਕਰੁਣਾ ਨੂੰ ਧਾਰਨ ਕਰਨ ਵਾਲਾ ਹੈ।੩੫੮।

ਬਹੁਤ ਸੁੰਦਰ ਰੂਪ ਨਾਲ ਯੁਕਤ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮ ਦੇਵ ਹੀ ਬਣਿਆ ਹੋਇਆ ਹੋਵੇ। ਬਹੁਤ ਕਾਂਤੀ (ਸੁੰਦਰਤਾ) ਧਾਰਨ ਕੀਤੇ ਹੋਏ ਹੈ। ਚੰਦ੍ਰਮਾ ਦੀ ਸ਼ੋਭਾ ਨੂੰ ਹਰ ਰਿਹਾ ਹੈ।੩੫੯।

ਤਲਵਾਰ ਦਾ ਉਪਾਸਕ ਹੈ। ਵੈਰੀਆਂ ਨੂੰ ਨਸ਼ਟ ਕਰਨ ਵਾਲਾ ਹੈ। ਵਰ ਦੇਣ ਵਾਲਾ ਹੈ। ਪ੍ਰਭੂ ਦਾ ਦੂਤ (ਅਥਵਾ ਸੇਵਕ ਹੈ)।੩੬੦।

*ਸੰਗੀਤ ਭੁਜੰਗ ਪ੍ਰਯਾਤ ਛੰਦ*

*(ਨੋਟ: ਇਥੇ 'ਬਾਗੜਦੰ' ਆਦਿ ਸ਼ਬਦ ਸੰਗੀਤ ਪੈਦਾ ਕਰਨ ਲਈ ਵਰਤੇ ਗਏ ਹਨ, ਉਂਜ ਇਹ ਅਧਿਕਤਰ ਨਿਰਰਥਕ ਹਨ)।*

ਬਹਾਦਰ ਯੋਧੇ (ਬਲ ਪੂਰਵਕ ਯੁੱਧ ਵਿਚ) ਜੁਟੇ ਹੋਏ ਹਨ। ਤਾੜ ਤਾੜ ਤੀਰ ਚਲਦੇ ਹਨ, ਛੜ ਛੜ ਕਰਦੇ ਛੁਟੀ ਜਾਂਦੇ ਹਨ। ਸੁਆਰ (ਆਪਸ ਵਿਚ) ਜੁਝੀ ਜਾ ਰਹੇ ਹਨ। ਬਹੁਤ ਕ੍ਰੋਧ ਨਾਲ (ਯੁੱਧ ਕਰਮ ਵਿਚ) ਰੁਝੇ ਹੋਏ ਹਨ।੩੬੧।

(ਬਹੁਤ ਭਾਰਾ) ਯੁੱਧ ਮਚ ਗਿਆ ਹੈ। ਯੋਧੇ ਕ੍ਰੋਧਵਾਨ ਹੋ ਗਏ ਹਨ। ਸਾਂਗਾਂ (ਬਰਛੀਆਂ) (ਇਕ ਦੂਜੇ ਉਤੇ) ਸੁਟਦੇ ਹਨ। ਸੂਰਮਿਆਂ ਨੂੰ (ਧਰਤੀ ਉਤੇ) ਵਿਛਾ ਦਿੱਤਾ ਹੈ।੩੬੨।

ਜੁਆਨ ਸੂਰਮੇ ਕ੍ਰੋਧਵਾਨ ਹੋ ਕੇ ਤੀਰ ਛਡਦੇ ਹਨ (ਜਿਨ੍ਹਾਂ ਨਾਲ) ਘੋੜੇ ਜੂਝਦੇ ਹਨ ਅਤੇ (ਕਈ) ਘੋੜੇ (ਇਧਰ ਉਧਰ) ਡੋਲਦੇ ਫਿਰਦੇ ਹਨ।੩੬੩।

ਖੂਨੀ (ਖੰਡੇ) ਯੁੱਧ-ਭੂਮੀ ਵਿਚ ਖੜਕਦੇ ਹਨ। (ਕਈ ਯੋਧੇ) ਜੂਝ ਕੇ ਅਚੇਤ ਹੋ ਗਏ ਹਨ। (ਸਚੇਤ ਹੋ ਕੇ) ਉਠਦੇ ਹਨ ਅਤੇ ਕ੍ਰੋਧ ਕਰਕੇ (ਵੈਰੀ ਉਤੇ) ਲੰਬੀਆਂ ਤਲਵਾਰਾਂ ਸੁਟਦੇ ਹਨ।੩੬੪।

ਰੁਦ੍ਰ (ਰਣ-ਭੂਮੀ ਵਿਚ) ਨਚ ਰਿਹਾ ਹੈ। ਕਾਇਰ ਭਜ ਗਏ ਹਨ। ਯੋਧੇ (ਜੰਗ ਵਿਚ) ਮਾਰੇ ਗਏ ਹਨ (ਜਿਨ੍ਹਾਂ ਨੂੰ) ਤੀਰ ਲਗੇ ਹਨ।੩੬੫।

ਰਾਗੜਦੰ ਰੁਝੇ ਸਾਗੜਦੰ ਸੂਰੰ। ਘਾਗੜਦੰ ਘੂਮੀ ਹਾਗੜਦੰ ਹੂਰੰ।
ਤਾਗੜਦੰ ਤਕੈ ਜਾਗੜਦੰ ਜੁਆਨੰ। ਮਾਗੜਦੰ ਮੋਹੀ ਤਾਗੜਦੰ ਤਾਨੰ। ੩੬੬।
ਦਾਗੜਦੰ ਦੇਖੈ ਰਾਗੜਦੰ ਰੂਪੰ। ਪਾਗੜਦੰ ਪ੍ਰੇਮੰ ਕਾਗੜਦੰ ਕੂਪੰ।
ਡਾਗੜਦੰ ਡੂਬੀ ਪਾਗੜਦੰ ਪਿਆਰੀ। ਕਾਗੜਦੰ ਕਾਮੰ ਮਾਗੜਦੰ ਮਾਰੀ। ੩੬੭।

ਮਾਗੜਦੰ ਮੋਹੀ ਬਾਗੜਦੰ ਬਾਲਾ। ਰਾਗੜਦੰ ਰੂਪੰ ਆਗੜਦੰ ਉਜਾਲਾ।
ਦਾਗੜਦੰ ਦੇਖੈ ਸਾਗੜਦੰ ਸੂਰੰ। ਬਾਗੜਦੰ ਬਾਜੇ ਤਾਗੜਦੰ ਤੂਰੰ। ੩੬੮।

ਰਾਗੜਦੰ ਰੂਪੰ ਕਾਗੜਦੰ ਕਾਮੰ। ਨਾਗੜਦੰ ਨਾਚੈ ਬਾਗੜਦੰ ਬਾਮੰ।
ਰਾਗੜਦੰ ਰੀਝੇ ਸਾਗੜਦੰ ਸੂਰੰ। ਬਾਗੜਦੰ ਬਿਆਹੈ ਹਾਗੜਦੰ ਹੂਰੰ। ੩੬੯।

ਕਾਗੜਦੰ ਕੋਪਾ। ਭਾਗੜਦੰ ਭੂਪੰ। ਕਾਗੜਦੰ ਕਾਲੰ ਰਾਗੜਦੰ ਰੂਪੰ।
ਰਾਗੜਦੰ ਰੋਸੰ ਧਾਗੜਦੰ ਧਾਯੋ। ਚਾਗੜਦੰ ਚਲ੍ਯੋ ਆਗੜਦੰ ਆਯੋ। ੩੭੦।

ਆਗੜਦੰ ਅਰੜੇ ਗਾਗੜਦੰ ਗਾਜੀ। ਨਾਗੜਦੰ ਨਾਚੇ ਤਾਗੜਦੰ ਤਾਜੀ।
ਜਾਗੜਦੰ ਜੁਝੇ ਖਾਗੜਦੰ ਖੇਤੰ। ਰਾਗੜਦੰ ਰਹਸੇ ਪਾਗੜਦੰ ਪ੍ਰੇਤੰ। ੩੭੧।

ਮਾਗੜਦੰ ਮਾਰੇ ਬਾਗੜਦੰ ਬੀਰੰ। ਪਾਗੜਦੰ ਪਰਾਨੇ ਭਾਗੜਦੰ ਭੀਰੰ।
ਧਾਗੜਦੰ ਧਾਯੋ ਰਾਗੜਦੰ ਰਾਜਾ। ਰਾਗੜਦੰ ਰਣਕੇ ਬਾਗੜਦੰ ਬਾਜਾ। ੩੭੨।

ਟਾਗੜਦੰ ਟੂਟੇ ਤਾਗੜਦੰ ਤਾਲੰ। ਆਗੜਦੰ ਉਠੇ ਜਾਗੜਦੰ ਜੁਆਲੰ।
ਭਾਗੜਦੰ ਭਾਜੇ ਬਾਗੜਦੰ ਬੀਰੰ। ਲਾਗੜਦੰ ਲਾਗੇ ਤਾਗੜਦੰ ਤੀਰੰ। ੩੭੩।

ਰਾਗੜਦੰ ਰਹਸੀ ਦਾਗੜਦੰ ਦੇਵੀ। ਗਾਗੜਦੰ ਗੈਣ ਆਗੜਦੰ ਭੇਵੀ।
ਭਾਗੜਦੰ ਭੈਰੰ ਭਾਗੜਦੰ ਪ੍ਰੇਤੰ। ਹਾਗੜਦੰ ਹਸੇ ਖਾਗੜਦੰ ਖੇਤੰ। ੩੭੪।

*ਦੋਹਰਾ*

ਅਸਿ ਟੂਟੇ ਲੁਟੇ ਘਨੇ ਤੁਟੇ ਸਸਤ੍ਰ ਅਨੇਕ।
ਜੇ ਜੁਟੇ ਕੁਟੇ ਸਬੈ ਰਹਿ ਗਯੋ ਭੂਪਤਿ ਏਕ। ੩੭੫।

*ਪੰਕਜ ਬਾਟਿਕਾ ਛੰਦ*

ਸੈਨ ਜੁਝਤ ਨ੍ਰਿਪ ਭਯੋ ਅਤਿ ਆਕੁਲ। ਧਾਵਤ ਭਯੋ ਸਾਮੁਹਿ ਅਤਿ ਬਿਆਕੁਲ।
ਸੰਨਿਧ ਹ੍ਵੈ ਚਿਤ ਮੈ ਅਤਿ ਕ੍ਰੁਧਤ। ਆਵਤ ਭਯੋ ਰਿਸ ਕੈ ਕਰਿ ਜੁਧਤ। ੩੭੬।

ਸਸਤ੍ਰ ਪ੍ਰਹਾਰ ਅਨੇਕ ਕਰੇ ਤਬ। ਜੰਗ ਜੁਟਿਓ ਅਪਨੋ ਦਲ ਲੈ ਸਬ।
ਬਾਜ ਉਠੇ ਤਹ ਕੋਟਿ ਨਗਾਰੇ। ਰੁਝ ਗਿਰੇ ਰਣ ਜੁਝ ਨਿਹਾਰੇ। ੩੭੭।



ਸੂਰਮੇ (ਯੁੱਧ ਕਰਮ ਵਿਚ) ਰੁਝੇ ਹੋਏ ਹਨ। ਹੂਰਾਂ ਘੁੰਮ ਰਹੀਆਂ ਹਨ। ਜੁਆਨਾਂ ਨੂੰ ਤਕਦੀਆਂ ਹਨ ਅਤੇ ਉਨ੍ਹਾਂ ਉਤੇ ('ਤਾਨੰ') ਮੋਹੀਆਂ ਗਈਆਂ ਹਨ।੩੬੬।

(ਉਨ੍ਹਾਂ ਦੇ) ਰੂਪ ਨੂੰ ਵੇਖ ਕੇ ਪ੍ਰੇਮ ਦੇ ਖੂਹ ਵਿਚ (ਡੁਬ ਗਈਆਂ ਹਨ)। ਪਿਆਰੀਆਂ ਹੂਰਾਂ (ਪ੍ਰੇਮ ਵਿਚ) ਡੁਬ ਗਈਆਂ ਹਨ ਅਤੇ ਕਾਮ (ਦੇ ਤੀਰ ਨਾਲ) ਮਾਰੀਆਂ ਗਈਆਂ ਹਨ।੩੬੭।

ਅਪੱਛਰਾਵਾਂ ('ਬਾਲਾ') ਸੂਰਮਿਆਂ ਦੇ ਉਜਲੇ ਰੂਪ ਨੂੰ ਵੇਖ ਕੇ ਮੋਹੀਆਂ (ਗਈਆਂ ਹਨ) ਅਤੇ ਵਾਜੇ ਵਜਦੇ ਹਨ।੩੬੮।

ਸੁੰਦਰ ਰੂਪ ਵਾਲੀਆਂ ਇਸਤਰੀਆਂ ਕਾਮ ਦੇ ਵਸ ਵਿਚ ਹੋ ਕੇ ਨਚ ਰਹੀਆਂ ਹਨ। ਸੂਰਮਿਆਂ ਉਤੇ ਰੀਝ ਕੇ ਹੂਰਾਂ ਉਨ੍ਹਾਂ ਨਾਲ ਵਿਆਹ ਕਰ ਰਹੀਆਂ ਹਨ।੩੬੯।

(ਸੰਭਲ ਦਾ) ਰਾਜਾ ਕ੍ਰੋਧਵਾਨ ਹੋ ਕੇ ਕਾਲ ਦਾ ਰੂਪ ਹੋ ਗਿਆ ਹੈ। ਕ੍ਰੋਧ ਨਾਲ ਉਹ ਧਾਵਾ ਕਰਕੇ ਪੈ ਗਿਆ ਹੈ ਅਤੇ ਅਗੇ ਵਧ ਕੇ ਆ ਗਿਆ ਹੈ।੩੭੦।

ਸੂਰਮੇ ਅਰੜਾ ਕੇ ਪਏ ਹਨ। ਘੋੜੇ (ਰਣ-ਭੂਮੀ ਵਿਚ) ਨਚ ਰਹੇ ਹਨ। (ਯੋਧੇ) ਜੰਗ ਵਿਚ ਜੂਝ ਰਹੇ ਹਨ। ਭੂਤ-ਪ੍ਰੇਤ ਪ੍ਰਸੰਨ ਹੋ ਰਹੇ ਹਨ।੩੭੧।

ਸੂਰਬੀਰ ਮਾਰੇ ਜਾ ਰਹੇ ਹਨ। ਡਰਪੋਕ ਲੋਕ ਭਜੀ ਜਾ ਰਹੇ ਹਨ। ਰਾਜਾ ਧਾਵਾ ਕਰਕੇ ਪਿਆ ਹੈ। (ਰਣ ਦਾ ਮਾਰੂ) ਵਾਜਾ ਵਜਿਆ ਹੈ।੩੭੨।

(ਹੂਰਾਂ ਦੇ ਨੱਚਣ ਵੇਲੇ) ਤਾਲ ਟੁਟ ਰਹੇ ਹਨ। (ਬੰਦੂਕਾਂ ਵਿਚੋਂ) ਅੱਗ ਨਿਕਲਦੀ ਹੈ। (ਜਿਨ੍ਹਾਂ ਨੂੰ) ਤੀਰ ਲਗੇ ਹਨ, ਉਹ ਸੂਰਮੇ (ਯੁੱਧ-ਭੂਮੀ ਵਿਚੋਂ) ਭਜਦੇ ਜਾ ਰਹੇ ਹਨ।੩੭੩।

ਦੇਵੀ ਖੁਸ਼ ਹੋ ਰਹੀ ਹੈ ਅਤੇ ਆਕਾਸ਼ ਵਿਚ ਵਿਚਰ ਰਹੀ ਹੈ। ਭੈਰੋ ਅਤੇ ਪ੍ਰੇਤ ਯੁੱਧ-ਭੂਮੀ ਵਿਚ ਹਸ ਰਹੇ ਹਨ। ੩੭੪।

*ਦੋਹਰਾ*

ਤਲਵਾਰਾਂ ਟੁੱਟੀਆਂ ਪਈਆਂ ਹਨ, ਬਹੁਤ (ਸੂਰਮੇ) ਲੋਟ ਪੋਟ ਹੋਏ ਪਏ ਹਨ, ਅਨੇਕਾਂ ਸ਼ਸਤ੍ਰ ਟੁਟੇ ਪਏ ਹਨ। ਜੋ (ਸੂਰਮੇ) ਯੁੱਧ ਵਿਚ ਜੁਟੇ ਸਨ, ਸਾਰੇ ਕਟੇ ਗਏ ਹਨ, ਬਸ ਇਕ ਰਾਜਾ ਹੀ ਬਚਿਆ ਹੈ। ੩੭੫।

*ਪੰਕਜ ਬਾਟਿਕਾ ਛੰਦ*

ਸੈਨਾ ਦੇ ਮਾਰੇ ਜਾਣ ਕਾਰਨ ਰਾਜਾ ਬਹੁਤ ਬੇਚੈਨ ਹੋ ਗਿਆ। ਬਹੁਤ ਵਿਆਕੁਲ ਹੋ ਕੇ ਧਾਵਾ ਕਰ ਕੇ ਸਾਹਮਣੇ ਹੋ ਗਿਆ। ਹਥਿਆਰ-ਬੰਦ ਹੋ ਕੇ ਮਨ ਵਿਚ ਬਹੁਤ ਕ੍ਰੋਧਵਾਨ ਹੋਇਆ ਅਤੇ ਗੁੱਸੇ ਨਾਲ (ਭਰਿਆ ਹੋਇਆ) ਯੁੱਧ ਕਰਨ ਲਈ ਆ ਡਟਿਆ।੩੭੬।

(ਉਸ ਨੇ) ਤਦ ਅਨੇਕ ਤਰ੍ਹਾਂ ਦੇ ਸ਼ਸਤ੍ਰਾਂ ਦੇ ਵਾਰ ਕੀਤੇ। ਆਪਣਾ ਸਾਰਾ ਦਲ ਲੈ ਕੇ ਯੁੱਧ ਵਿਚ ਜੁਟ ਗਿਆ। ਉਥੇ ਕਰੋੜਾਂ ਨਗਾਰੇ ਵਜਣ ਲਗ ਗਏ। (ਜੋ ਯੁੱਧ ਵਿਚ) ਰੁਝੇ ਹੋਏ ਸਨ, (ਉਹ) ਯੁੱਧ-ਭੂਮੀ ਵਿਚ ਡਿਗਦੇ ਹੋਏ ਦਿਖਾਈ ਦੇਣ ਲਗੇ। ੩੭੭।

*ਚਾਮਰ ਛੰਦ*

ਸਸਤ੍ਰ ਅਸਤ੍ਰ ਲੈ ਸਕੋਪ ਬੀਰ ਬੋਲਿ ਕੈ ਸਬੈ।
ਕੋਪ ਓਪ ਦੈ ਹਠੀ ਸੁ ਧਾਇ ਕੈ ਪਰੇ ਸਬੈ।
ਕਾਨ ਕੇ ਪ੍ਰਮਾਨ ਬਾਨ ਤਾਨਿ ਤਾਨਿ ਤੋਰ ਹੀ।
ਸੁ 'ਜੁਝਿ ਜੁਝ'[1] ਕੈ ਪਰੈ ਨ ਨੈਕੁ ਮੁਖ ਮੋਰ ਹੀ। ੩੭੮।
ਬਾਨ ਪਾਨਿ ਲੈ ਸਬੈ ਸਕ੍ਰੁਧ ਸੂਰਮਾ ਚਲੇ।
ਬੀਨਿ ਬੀਨਿ ਜੇ ਲਏ ਪ੍ਰਬੀਨ ਬੀਰਹਾ ਭਲੇ।
ਸੰਕ ਛੋਰ ਕੈ ਭਿਰੈ ਨਿਸੰਕ ਘਾਇ ਡਾਰ ਹੀ।
ਸੁ ਅੰਗ ਭੰਗ ਹੁਇ ਗਿਰੈ ਨ ਜੰਗ ਤੇ ਪਧਾਰ ਹੀ। ੩੭੯।

*ਨਿਸਪਾਲਿਕ ਛੰਦ*[2]

ਆਨਿ ਸਰ ਤਾਨਿ ਅਰੁ ਮਾਨ ਕਰਿ ਛੋਰ ਹੀਂ।
ਐਨ ਸਰ ਚੈਨ ਕਰਿ ਤੈਨ ਕਰਿ ਜੋਰ ਹੀਂ।
ਘਾਵ ਕਰਿ ਚਾਵ ਕਰਿ ਆਨਿ ਕਰਿ ਲਾਗ ਹੀਂ।
ਛਾਡਿ ਰਣਿ ਖਾਇ ਬ੍ਰਿਣ ਬੀਰ ਬਰ ਭਾਗ ਹੀਂ। ੩੮੦।
ਕ੍ਰੋਧ ਕਰਿ ਬੋਧਿ ਹਰਿ ਸੋਧਿ ਅਰਿ ਧਾਵਹੀਂ।
ਜੋਧ ਬਰ ਕ੍ਰੋਧ ਧਰਿ ਬਿਰੋਧਿ ਸਰ ਲਾਵਹੀਂ।
ਅੰਗ ਭਟ ਭੰਗ ਹੁਐ ਜੰਗ ਤਿਹ ਡਿਗਹੀਂ।
ਸੰਗਿ ਬਿਨੁ ਰੰਗਿ ਰਣ ਸ੍ਰੋਣ ਤਨ ਭਿਗਹੀਂ। ੩੮੧।
ਧਾਇ ਭਟਿ ਆਇ ਰਿਸ ਖਾਇ ਅਸਿ ਝਾਰਹੀਂ।
ਸੋਰ ਕਰਿ ਜੋਰਿ ਸਰ ਤੋਰ ਅਰਿ ਡਾਰਹੀਂ।
ਪ੍ਰਾਨ ਤਜਿ ਪੈ ਨ ਭਜਿ ਭੂਮਿ ਰਨ ਸੋਭਹੀਂ।
ਪੇਖਿ ਛਬਿ ਦੇਖਿ ਦੁਤਿ ਨਾਰਿ ਸੁਰ ਲੋਭਹੀਂ। ੩੮੨।
ਭਾਜ ਨਹ ਸਾਜਿ ਅਸਿ ਗਾਜਿ ਭਟ ਆਵਹੀਂ।
ਕ੍ਰੋਧ ਕਰਿ ਬੋਧ ਹਰਿ ਜੋਧ ਅਸਿ ਲਾਵਹੀਂ।
ਜੁਝਿ ਰਣਿ ਝਾਲਿ ਬ੍ਰਿਣ ਦੇਵ ਪੁਰਿ ਪਾਵਹੀਂ।
ਜੀਤਿ ਕੈ ਗੀਤ ਕੁਲਿ ਰੀਤ ਜਿਮ ਗਾਵਹੀਂ। ੩੮੩।

*ਨਰਾਜ ਛੰਦ*

ਸਾਜ ਸਾਜ ਕੈ ਸਬੈ ਸਲਾਜ ਬੀਰ ਧਾਵਹੀਂ।
ਜੁਝਿ ਜੁਝ ਕੇ ਮਰੈ ਪ੍ਰਲੋਕ ਲੋਕ ਪਾਵਹੀਂ।
ਧਾਇ ਧਾਇ ਕੈ ਹਠੀ ਅਘਾਇ ਘਾਇ ਝੇਲਹੀਂ।
ਪਛੇਲ ਪਾਵ ਨ ਚਲੈ ਅਰੈਲ ਬੀਰ ਠੇਲਹੀਂ। ੩੮੪।
ਕੋਪ ਓਪ ਦੈ ਸਬੈ ਸਰੋਖ ਸੂਰ ਧਾਇ ਹੈਂ।
ਧਾਇ ਧਾਇ ਜੁਝ ਹੈਂ ਅਰੁਝਿ ਜੁਝਿ ਜਾਇ ਹੈਂ।
ਸੁ ਅਸਤ੍ਰ ਸਸਤ੍ਰ ਮੇਲ ਕੈ ਪ੍ਰਹਾਰ ਆਨਿ ਡਾਰਹੀਂ।
ਨ ਭਾਜਿ ਗਾਜ ਹੈ ਹਠੀ ਨਿਸੰਕ ਘਾਇ ਮਾਰਹੀਂ। ੩੮੫।

੧. 'ਝੁਝ ਝੁਝ' ੨. 'ਨਿਸਪਾਲਕਾ'



*ਚਾਮਰ ਛੰਦ*

ਸਾਰਿਆਂ ਸੂਰਮਿਆਂ ਨੂੰ ਬੁਲਾ ਕੇ ਅਤੇ ਕ੍ਰੋਧ ਸਹਿਤ ਅਸਤ੍ਰ ਸ਼ਸਤ੍ਰ ਲੈ ਕੇ ਹਠੀ ਸੂਰਮੇ ਉਤਸਾਹ ਪੂਰਵਕ ਹਮਲਾ ਕਰ ਕੇ ਪੈ ਗਏ ਹਨ। ਕੰਨ ਤਕ ਖਿਚ ਖਿਚ ਕੇ ਬਾਣ ਚਲਾਉਂਦੇ ਹਨ ਅਤੇ (ਯੋਧੇ) ਲੜ ਲੜ ਕੇ ਡਿਗ ਰਹੇ ਹਨ, ਪਰ ਜ਼ਰਾ ਜਿੰਨਾ ਵੀ ਮੂੰਹ ਮੋੜਦੇ ਨਹੀਂ ਹਨ।੩੭੮।

ਹੱਥ ਵਿਚ ਬਾਣ ਲੈ ਕੇ ਸਾਰੇ ਸੂਰਮੇ ਕ੍ਰੋਧਵਾਨ ਹੋ ਕੇ ਚਲ ਪਏ ਹਨ। ਚੰਗੇ ਤਕੜੇ ਯੋਧਿਆਂ ਨੂੰ ਚੁਣ ਚੁਣ ਕੇ ਰਾਜੇ ਨੇ ਨਾਲ ਲੈ ਲਿਆ ਹੈ। ਸੰਗ ਸੰਕੋਚ ਛਡ ਕੇ ਲੜਦੇ ਹਨ ਅਤੇ ਨਿਸੰਗ ਹੋ ਕੇ ਸੱਟਾਂ ਮਾਰਦੇ ਹਨ। ਉਨ੍ਹਾਂ ਦੇ ਅੰਗ ਅੰਗ ਟੁਟ ਕੇ ਡਿਗ ਰਹੇ ਹਨ, ਪਰ ਯੁੱਧ ਵਿਚੋਂ ਭਜਦੇ ਨਹੀਂ ਹਨ।੩੭੯।

*ਨਿਸਪਾਲਿਕ ਛੰਦ*

ਧਨੁਸ਼ ਨੂੰ ਖਿਚ ਕੇ ਅਤੇ ਤਸੱਲੀ ਨਾਲ (ਨਿਸ਼ਾਨਾ ਬੰਨ੍ਹ ਕੇ) ਬਾਣ ਛਡ ਰਹੇ ਹਨ। ਠੀਕ (ਨਿਸ਼ਾਨੇ ਤੇ) ਬਾਣ (ਵਜਣ ਨਾਲ ਅਗਲਾ ਸੂਰਮਾ) ਆਰਾਮ ਨਾਲ ਲੇਟ ਜਾਂਦਾ ਹੈ; ਉਧਰ (ਤੀਰ ਮਾਰਨ ਵਾਲਾ) ਹੱਥ ਨਾਲ ਹੋਰ (ਤੀਰ) ਜੋੜ ਲੈਂਦਾ ਹੈ। (ਬਾਣ ਦੇ) ਆ ਕੇ ਲਗਣ ਨਾਲ ਘਾਉ ਹੁੰਦਾ ਹੈ ਅਤੇ (ਸੂਰਮੇ ਨੂੰ ਹੋਰ) ਚਾਉ ਚੜ੍ਹਦਾ ਹੈ। ਕਈ ਬਲਵਾਨ ਸੂਰਮੇ ਜ਼ਖ਼ਮ ਖਾ ਕੇ ਰਣ-ਭੂਮੀ ਵਿਚੋਂ ਭਜ ਜਾਂਦੇ ਹਨ।੩੮੦।

(ਕਈ) ਕ੍ਰੋਧਵਾਨ ਹੋ ਕੇ, ਗਿਆਨ ਨੂੰ ਭੁਲਾ ਕੇ, ਵੈਰੀ ਨੂੰ ਲਭਣ ਲਈ ਫਿਰਦੇ ਹਨ। ਬਲਵਾਨ ਯੋਧੇ ਕ੍ਰੋਧ ਧਾਰ ਕੇ ਵਿਰੋਧ ਨਾਲ ਤੀਰ ਮਾਰਦੇ ਹਨ। ਜਿਸ ਸੂਰਮੇ ਦਾ ਅੰਗ ਭੰਗ ਹੋ ਜਾਂਦਾ ਹੈ, ਉਹ ਯੁੱਧ-ਭੂਮੀ ਵਿਚ ਡਿਗ ਪੈਂਦਾ ਹੈ। ਬਿਨਾ ਸੰਕੋਚ ਰਣ-ਭੂਮੀ ਵਿਚ (ਰੁਝੇ ਹੋਏ ਹਨ ਅਤੇ) ਸ਼ਰੀਰ ਲਹੂ ਨਾਲ ਲਥ ਪਥ ਹੋ ਗਏ ਹਨ।੩੮੧।

ਯੋਧੇ ਭਜ ਕੇ ਆਉਂਦੇ ਹਨ ਅਤੇ ਕ੍ਰੋਧ ਕਰ ਕੇ ਤਲਵਾਰ ਝਾੜਦੇ ਹਨ। ਰੌਲਾ ਪਾ ਕੇ, (ਧਨੁਸ਼ ਵਿਚ) ਬਾਣ ਜੋੜ ਕੇ ਵੈਰੀ ਨੂੰ ਫੰਡ ਸੁਟਦੇ ਹਨ। ਪ੍ਰਾਣ ਤਿਆਗ ਦਿੰਦੇ ਹਨ, ਪਰ ਭਜਦੇ ਨਹੀਂ ਹਨ ਅਤੇ ਰਣਭੂਮੀ ਵਿਚ ਹੀ ਸ਼ੋਭਦੇ ਹਨ। (ਉਨ੍ਹਾਂ ਦੀ) ਛਬੀ ਨੂੰ ਵੇਖ ਕੇ ਅਤੇ (ਮੁਖ ਦੀ) ਚਮਕ ਨੂੰ ਵੇਖ ਕੇ ਦੇਵ-ਇਸਤਰੀਆਂ ਲੋਭਾਇਮਾਨ ਹੋ ਰਹੀਆਂ ਹਨ।੩੮੨।

ਸੂਰਮੇ ਤਲਵਾਰਾਂ ਸੌਂਤ ਕੇ ਗਜਦੇ ਆਉਂਦੇ ਹਨ ਅਤੇ ਭਜਦੇ ਨਹੀਂ ਹਨ। ਕ੍ਰੋਧ ਕਰ ਕੇ ਅਤੇ ਸੁਝ ਨੂੰ ਭੁਲਾ ਕੇ, ਸੂਰਮੇ ਤਲਵਾਰਾਂ ਵਾਹੁੰਦੇ ਹਨ। ਜ਼ਖ਼ਮ ਖਾ ਕੇ ਅਤੇ ਰਣ ਵਿਚ ਜੂਝ ਕੇ ਦੇਵ-ਪੁਰੀ (ਸਵਰਗ) ਵਿਚ (ਨਿਵਾਸ) ਪਾਉਂਦੇ ਹਨ। (ਫਿਰ) ਕੁਲ-ਰੀਤ ਅਨੁਸਾਰ ਜਿਤ ਦੇ ਗੀਤ ਗਾਉਂਦੇ ਹਨ।੩੮੩।

*ਨਰਾਜ ਛੰਦ*

ਸਾਰੇ ਸੂਰਮੇ ਸਾਜ ਸਜਾ ਕੇ ਅਣਖ ਨਾਲ (ਯੁੱਧ-ਭੂਮੀ ਵਲ) ਭਜੀ ਆ ਰਹੇ ਹਨ। ਲੜ ਲੜ ਕੇ ਮਰਦੇ ਹਨ ਅਤੇ ਪਰਲੋਕ (ਸਵਰਗ) ਵਿਚ ਨਿਵਾਸ ਪ੍ਰਾਪਤ ਕਰਦੇ ਹਨ। ਹਠੀਲੇ ਸੂਰਮੇ ਭਜ ਭਜ ਕੇ ਰਜ ਕੇ ਜ਼ਖ਼ਮ ਝੇਲਦੇ ਹਨ। ਪਿਛੇ ਨੂੰ ਪੈਰ ਨਹੀਂ ਧਰਦੇ, ਸਗੋਂ ਹਠੀ ਸੂਰਮੇ ਅਗੇ ਅਗੇ ਹੀ ਵਧਦੇ ਜਾਂਦੇ ਹਨ।੩੮੪।

ਕ੍ਰੋਧ ਨੂੰ ਵਧਾ ਕੇ ਸਾਰੇ ਸੂਰਮੇ ਰੋਹ ਨਾਲ ਭਰੇ ਭਜੇ ਆਉਂਦੇ ਹਨ। ਭਜ ਭਜ ਕੇ ਲੜਦੇ ਹਨ ਅਤੇ ਯੁੱਧ ਵਿਚ ਉਲਝ ਕੇ ਜੁਝਦੇ ਹਨ। ਉਹ ਅਸਤ੍ਰਾਂ ਅਤੇ ਸ਼ਸਤ੍ਰਾਂ ਨੂੰ ਇਕੱਠਾ ਕਰ ਕੇ ਵਾਰ ਕਰਦੇ ਹਨ। ਹਠੀਲੇ ਯੋਧੇ ਭਜਦੇ ਨਹੀਂ ਹਨ, ਸਗੋਂ ਗਜਦੇ ਹਨ, ਅਤੇ ਨਿਸੰਗ ਹੋ ਕੇ ਸੱਟਾਂ ਮਾਰਦੇ ਹਨ।੩੮੫।

ਮ੍ਰਿਦੰਗ ਢੋਲ ਬਾਸੁਰੀ ਸਨਾਇ ਝਾਂਝ ਬਾਜ ਹੈਂ।
ਸੁ ਪਾਵ ਰੋਪ ਕੈ ਬਲੀ ਸਕੋਪ ਆਨਿ ਗਾਜ ਹੈਂ।
ਸੁ ਬੂਝਿ ਬੂਝ ਕੈ ਹਠੀ ਅਰੁਝਿ ਆਨਿ ਜੂਝ ਹੈਂ।
ਸੁ ਅੰਧ ਧੁੰਧ ਹੁਇ ਰਹੀ ਦਿਸਾ ਵਿਸਾ ਨ ਸੂਝ ਹੈਂ। ੩੮੬।

ਸਰੋਖ ਕਾਲਿ ਕੇਸਰੀ ਸੰਘਾਰਿ ਸੈਣ ਧਾਇ ਹੈਂ।
ਅਗਸਤ ਸਿੰਧੁ ਕੀ ਜਿਮੰ ਪਚਾਇ ਸੈਨ ਜਾਇ ਹੈਂ।
ਸੰਘਾਰਿ ਬਾਹਣੀਸ ਕੋ ਅਨੀਸ ਤੀਰ ਗਾਜ ਹੈਂ।
ਬਿਸੇਖ ਜੁਧ ਮੰਡ ਹੈ ਅਸੇਖ ਸਸਤ੍ਰ ਬਾਜ ਹੈਂ। ੩੮੭।

*ਸਵੈਯਾ ਛੰਦ*

ਆਵਤ ਹੀ ਨ੍ਰਿਪ ਕੇ ਦਲ ਤੇ ਹਰਿ ਬਾਜ ਕਰੀ ਰਥ ਕੋਟਿਕ ਕੂਟੇ।
ਸਾਜ ਗਿਰੇ ਨ੍ਰਿਪ ਰਾਜ ਕਹੂੰ ਬਰ ਬਾਜ ਫਿਰੈ ਹਿਹਨਾਵਤ ਛੂਟੇ।
ਤਾਜ ਕਹੂੰ ਗਜਰਾਜ ਰਣੰ ਭਟ ਕੇਸਨ ਤੇ ਗਹਿ ਕੇਸਨ ਜੂਟੇ।
ਪਉਨ ਸਮਾਨ ਬਹੈ ਕਲਿ ਬਾਨ ਸਬੈ ਅਰਿ ਬਾਦਲ ਸੇ ਚਲਿ ਫੂਟੇ। ੩੮੮।

ਧਾਇ ਪਰੇ ਕਰਿ ਕੋਪ ਬੜੇ ਭਟ ਬਾਨ ਕਮਾਨ ਕ੍ਰਿਪਾਨ ਸੰਭਾਰੇ।
ਪਟਿਸ ਲੋਹਹਥੀ ਪਰਸਾ ਕਰਿ ਕ੍ਰੋਧ ਚਹੂੰ ਦਿਸ ਚਉਕ ਪ੍ਰਹਾਰੇ।
ਕੁੰਜਰ ਪੁੰਜ ਗਿਰੇ ਰਣਿ ਮੂਰਧਨ ਸੋਭਤ ਹੈ ਅਤਿ ਡੀਲ ਡਿਲਾਰੇ।
ਰਾਵਣ ਰਾਮ ਸਮੈ ਰਣ ਕੇ ਗਿਰਿਰਾਜ ਨੋ ਹਨਵੰਤਿ ਉਖਾਰੇ। ੩੮੯।

ਚਓਪੁ ਚਰੀ ਚਤੁਰੰਗ ਚਮੂੰ ਕਰੁਣਾਲਯ ਕੇ ਪਰ ਸਿੰਧੁਰ ਪੇਲੇ।
ਧਾਇ ਪਰੇ ਕਰਿ ਕੋਪ ਹਠੀ ਕਰ ਕਾਟਿ ਸਬੈ ਪਗ ਦ੍ਵੈ ਨ ਪਿਛੇਲੇ।
ਬਾਨ ਕਮਾਨ ਕ੍ਰਿਪਾਨਨ ਕੇ ਘਨ ਸ੍ਯਾਮ ਘਨੇ ਤਨਿ ਆਯੁਧ ਝੇਲੇ।
ਸ੍ਰੋਨ ਰੰਗੇ ਰਮਣੀਅ ਰਮਾਪਤਿ ਫਾਗੁਨ ਅੰਤਿ ਬਸੰਤ ਸੇ ਖੇਲੇ। ੩੯੦।

ਘਾਇ ਸਬੈ ਸਹਿ ਕੈ ਕਮਲਾਪਤਿ ਕੋਪਿ ਭਰ੍ਯੋ ਕਰਿ ਆਯੁਧ ਲੀਨੇ।
ਦੁਜਨ ਸੈਨ ਬਿਖੈ ਧਸਿ ਕੈ ਛਿਨ ਮੈ ਬਿਨ ਪ੍ਰਾਣ ਸਬੈ ਅਰਿ ਕੀਨੇ।
ਟੂਟ ਪਰੇ [1]ਰਮਣੀ ਅਸ ਭੂਖਣ[1] ਬੀਰ ਬਲੀ ਅਤਿ ਸੁੰਦਰ ਚੀਨੇ।
ਯੌ ਉਪਮਾ ਉਪਜੀ ਮਨ ਮੈ ਰਣ ਭੂਮਿ ਕੋ ਮਾਨਹੁ ਭੂਖਨ ਦੀਨੇ। ੩੯੧।

੧. 'ਰਮਣੀ ਅਸ ਭੂਖਣ'



ਮ੍ਰਿਦੰਗ, ਢੋਲ, ਬੰਸਰੀ, ਡਫ ਅਤੇ ਝਾਂਝ (ਆਦਿ) ਵਜਦੇ ਹਨ। ਬਲਬੀਰ ਪੈਰ ਗਡ ਕੇ ਕ੍ਰੋਧ ਨਾਲ ਆ ਕੇ ਗਜਦੇ ਹਨ। ਹਠੀਲੇ ਯੋਧੇ ਸੋਚ ਸਮਝ ਕੇ ਯੁੱਧ ਵਿਚ ਰੁਝ ਕੇ ਜੁਝਦੇ ਹਨ। (ਸ਼ਸਤ੍ਰਾਂ ਦੇ ਪ੍ਰਹਾਰ ਨਾਲ ਅਤੇ ਘੋੜਿਆਂ ਦੇ ਸੁੰਮਾਂ ਨਾਲ ਉਠੀ ਧੂੜ ਨਾਲ) ਹਨੇਰਾ ਪਸਰਿਆ ਹੋਇਆ ਹੈ ਅਤੇ ਦਿਸਾ-ਵਿਸਾ ਕੁਝ ਵੀ ਸੁਝਦੀਆਂ ਨਹੀਂ ਹਨ।੩੮੬।

ਦੇਵੀ ਦਾ ਸ਼ੇਰ (ਜਾਂ ਨਿਹਕਲੰਕ ਰੂਪ ਸ਼ੇਰ) ਭਜ ਭਜ ਕੇ (ਵੈਰੀ) ਸੈਨਾ ਦਾ ਸੰਘਾਰ ਕਰਦਾ ਫਿਰਦਾ ਹੈ। ਅਗਸਤ ਰਿਸ਼ੀ ਦੇ ਸਮੁੰਦਰ ਸੋਖਣ ਵਾਂਗ (ਵੈਰੀ) ਸੈਨਾ ਨੂੰ ਪਚਾਈ ਜਾ ਰਿਹਾ ਹੈ। ਸੈਨਾਪਤੀ ('ਬਾਹਣੀਸ') ਨੂੰ ਮਾਰ ਕੇ ਰਾਜੇ ਦੇ ਨੇੜੇ ਗਜਦੇ ਹਨ। ਵਿਸ਼ੇਸ਼ ਯੁੱਧ ਮੰਡਿਆ ਹੋਇਆ ਹੈ ਅਤੇ ਬੇਅੰਤ ਸ਼ਸਤ੍ਰ ਵਜ ਰਹੇ ਹਨ।੩੮੭।

*ਸਵੈਯਾ ਛੰਦ*

ਕਲਕੀ ('ਹਰਿ') ਨੇ ਆਉਂਦਿਆਂ ਹੀ ਰਾਜੇ ਦੇ ਦਲ ਦੇ ਬਹੁਤ ਸਾਰੇ ਰਥ, ਘੋੜੇ ਅਤੇ ਹਾਥੀ ਕੁਟ ਸੁਟੇ ਹਨ। ਕਿਤੇ ਰਾਜਿਆਂ ਦੇ ਸਾਜ-ਸਾਮਾਨ ਡਿਗੇ ਪਏ ਹਨ ਅਤੇ ਕਿਤੇ ਸੁੰਦਰ ਘੋੜੇ ਖੁਲੇ ਫਿਰਦੇ ਹਿਣਕ ਰਹੇ ਹਨ। ਰਣ-ਭੂਮੀ ਵਿਚ ਕਿਧਰੇ ਤਾਜ ਡਿਗੇ ਪਏ ਹਨ, (ਕਿਤੇ) ਵੱਡੇ ਹਾਥੀ (ਡਿਗੇ ਪਏ ਹਨ) ਅਤੇ ਕਿਤੇ ਯੋਧੇ (ਇਕ ਦੂਜੇ ਦੇ) ਕੇਸਾਂ ਨੂੰ ਪਕੜ ਕੇ ਰੁਝੇ ਹੋਏ ਹਨ। ਕਲਕੀ ਦੇ ਬਾਣ ਪੌਣ ਵਾਂਗ ਵਗਦੇ ਹਨ ਅਤੇ (ਉਨ੍ਹਾਂ ਨੇ) ਵੈਰੀ ਦੇ ਦਲ ਨੂੰ ਬਦਲ ਵਾਂਗ ਖਿੰਡਾ ਦਿੱਤਾ ਹੈ।੩੮੮।

ਵੱਡੇ ਸੂਰਮੇ ਬਹੁਤ ਕ੍ਰੋਧ ਕਰ ਕੇ ਪੈ ਗਏ ਹਨ (ਜਿਨ੍ਹਾਂ ਨੇ ਹੱਥ ਵਿਚ) ਬਾਣ, ਕਮਾਨ, ਕ੍ਰਿਪਾਨ (ਆਦਿ ਸ਼ਸਤ੍ਰ) ਸੰਭਾਲੇ ਹੋਏ ਹਨ। ਪਟਿਸ, ਲੋਹੇ ਦੇ ਹੱਥੇ ਵਾਲੀ ਬਰਛੀ, ਕੁਹਾੜੇ ਕ੍ਰੋਧਿਤ ਹੋ ਕੇ ਚੌਹਾਂ ਪਾਸੇ ਸਾਵਧਾਨੀ ਨਾਲ ਮਾਰਦੇ ਹਨ। ਹਾਥੀਆਂ ਦੇ ਝੁੰਡ ਅਤੇ ਸਿਰ ਰਣ-ਭੂਮੀ ਵਿਚ ਡਿਗੇ ਪਏ ਹਨ ਅਤੇ ਵੱਡੇ ਕਦ-ਕਾਠ ਵਾਲੇ (ਹਾਥੀ) ਸ਼ੋਭਾ ਪਾ ਰਹੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਵਣ ਤੇ ਰਾਮ ਦੇ ਯੁੱਧ ਵੇਲੇ ਹਨੂਮਾਨ ਨੇ ਵੱਡੇ ਪਰਬਤ ਨੂੰ ਉਖਾੜਿਆ ਹੋਵੇ।੩੮੯।

ਚਤੁਰੰਗਨੀ ਸੈਨਾ ('ਚਮੂੰ') ਬੜੇ ਚਾਉ ਨਾਲ ਚੜ੍ਹੀ ਹੈ, ਕਲਕੀ ('ਕਰੁਣਾਲਯ') ਉਪਰ ਹਾਥੀ ਚੜ੍ਹਾ ਦਿੱਤੇ ਹਨ। ਹਠੀਲੇ ਸੂਰਮੇ ਕ੍ਰੋਧ ਨਾਲ ਧਾ ਕੇ ਪੈ ਗਏ ਹਨ, ਹੱਥ ਨਾਲ ਸਭ ਕੁਝ ਕਟੀ ਜਾਂਦੇ ਹਨ ਅਤੇ ਇਕ ਕਦਮ ਵੀ ਪਿਛੇ ਨਹੀਂ ਧਰਦੇ। ਘਨਸ਼ਿਆਮ (ਕਲਕੀ) ਨੇ ਤਨ ਉਤੇ ਬਾਣ, ਕਮਾਨ ਅਤੇ ਕ੍ਰਿਪਾਨ ਆਦਿ ਸ਼ਸਤ੍ਰ ਝਲੇ ਹੋਏ ਹਨ। ਭਗਵਾਨ ਕਲਕੀ ('ਰਮਾਪਤਿ') ਲਹੂ ਨਾਲ ਰੰਗੇ ਹੋਏ ਬਹੁਤ ਸਜ ਰਹੇ ਸਨ ਮਾਨੋ ਫਗਣ ਦੇ ਅੰਤ ਵਿਚ ਫਾਗ ਖੇਡ ਰਹੇ ਹੋਣ।੩੯੦।

(ਵੈਰੀ ਦੇ) ਵਾਰਾਂ ਨੂੰ ਸਹਾਰ ਕੇ ਕ੍ਰੋਧ ਨਾਲ ਭਰੇ ਹੋਏ ਕਲਕੀ ਅਵਤਾਰ ('ਕਮਲਾਪਤਿ') ਨੇ ਹੱਥ ਵਿਚ ਸ਼ਸਤ੍ਰ ਸੰਭਾਲ ਲਏ ਹਨ। ਦੁਸ਼ਟਾਂ ਦੀ ਸੈਨਾ ਵਿਚ ਵੜ ਕੇ ਇਕ ਛਿਣ ਵਿਚ ਸਾਰੇ ਵੈਰੀਆਂ ਨੂੰ ਪ੍ਰਾਣਾਂ ਤੋਂ ਬਿਨਾ ਕਰ ਦਿੱਤਾ ਹੈ। ਸੁੰਦਰ ਤਲਵਾਰ ਰੂਪ ਭੂਸ਼ਣ ਧਾਰਨ ਕਰਨ ਵਾਲੇ (ਕਾਲਕੀ ਵੈਰੀ ਉਤੇ) ਟੁਟ ਕੇ ਪੈ ਗਏ ਹਨ ਅਤੇ ਬਲਵਾਨ ਯੋਧਿਆਂ ਨੇ ਉਨ੍ਹਾਂ ਨੂੰ ਬਹੁਤ ਸੁੰਦਰ ਸਮਝਿਆ ਹੈ। (ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ ਮਾਨੋ ਰਣ-ਭੂਮੀ (ਰੂਪ ਇਸਤਰੀ) ਨੂੰ ਗਹਿਣੇ ਬਖ਼ਸ਼ੇ ਹੋਣ।੩੯੧।

ਚਉਪਿ ਚੜਿਓ ਕਰਿ ਕੋਪ ਕਲੀ ਕ੍ਰਿਤ ਆਯੁਧ ਅੰਗ ਅਨੇਕਨ ਸਾਜੇ।
ਤਾਲ ਮ੍ਰਿਦੰਗ ਉਪੰਗ ਮੁਚੰਗ ਸੁ ਭਾਤਿ ਅਨੇਕ ਭਲੀ ਬਿਧਿ ਬਾਜੇ।
ਪੂਰਿ ਫਟੀ ਛੁਟਿ ਧੂਰ ਜਟੀ ਜਟ ਦੇਵ ਅਦੇਵ ਦੋਊ ਉਠਿ ਭਾਜੇ।
ਕੋਪ ਕਛੂ ਕਰਿ ਕੈ ਚਿਤ ਮੋ ਕਲਕੀ ਅਵਤਾਰ ਜਬੈ ਰਣਿ ਗਾਜੇ। ੩੯੨।

ਬਾਜ ਹਨੇ ਗਜਰਾਜ ਹਨੇ ਨ੍ਰਿਪਰਾਜ ਹਨੇ ਰਣ ਭੂਮਿ ਗਿਰਾਏ।
ਡੋਲਿ ਗਿਰਿਓ ਗਿਰ ਮੇਰ ਰਸਾਤਲ ਦੇਵ ਅਦੇਵ ਸਬੈ ਭਹਰਾਏ।
ਸਾਤੋਊ ਸਿੰਧੁ ਸੁਕੀ ਸਰਤਾ ਸਬ ਲੋਕ ਅਲੋਕ ਸਬੈ ਥਹਰਾਏ।
ਚਉਕ ਚਕੇ ਦ੍ਰਿਗਪਾਲ ਸਬੈ ਕਿਹ ਪੈ ਕਲਕੀ ਕਰਿ ਕੋਪ ਰਿਸਾਏ। ੩੯੩।

ਬਾਨ ਕਮਾਨ ਸੰਭਾਰਿ ਹਠੀ ਹਠ ਠਾਨਿ ਹਠੀ ਰਣਿ ਕੋਟਿਕੁ ਮਾਰੇ।
ਜਾਂਘ ਕਹੂੰ ਸਿਰ ਬਾਹ ਕਹੂੰ ਅਸਿ ਰੇਣੁ ਪ੍ਰਮਾਣ ਸਬੈ ਕਰਿ ਡਾਰੇ।
ਬਾਜ ਕਹੂੰ ਗਜਰਾਜ ਧੁਜਾ ਰਥ ਉਸਟ ਪਰੇ ਰਣਿ ਪੁਸਟ ਬਿਦਾਰੇ।
ਜਾਨੁਕ ਬਾਗ ਬਨਿਓ ਰਣਿ ਮੰਡਲ ਪੇਖਨ ਕਉ ਜਟਿ ਧੂਰ ਪਧਾਰੇ। ੩੯੪।

ਲਾਜ ਭਰੇ ਅਰਿਰਾਜ ਚਹੂੰ ਦਿਸ ਭਾਜਿ ਚਲੇ ਨਹੀ ਆਨਿ ਘਿਰੇ।
ਗਹਿ ਬਾਨ ਕ੍ਰਿਪਾਨ ਗਦਾ ਬਰਛੀ ਛਟ[1] ਛੈਲ ਛਕੇ ਚਿਤ ਚੌਪ ਚਿਰੇ।
ਪ੍ਰਤਿਮਾਨ ਸੁਜਾਨ ਅਜਾਨੁ ਭੁਜਾ ਕਰਿ ਪੈਜ ਪਰੇ ਨਹੀ ਫੇਰਿ ਫਿਰੇ।
ਰਣ ਮੋ ਮਰਿ ਕੈ ਜਸ ਕੋ ਕਰਿ ਕੈ ਹਰਿ ਸੋ ਲਰਿ ਕੈ ਭਵ ਸਿੰਧੁ ਤਰੇ[2]। ੩੯੫।

ਰੰਗ ਸੋ ਜਾਨੁ ਸੁਰੰਗੇ ਹੈ ਸਿੰਧੁਰ ਛੂਟੀ ਹੈ ਸੀਸ ਪੈ ਸ੍ਰੋਨ ਅਲੇਲੈ।
ਬਾਜ ਗਿਰੇ ਭਟ ਰਾਜ ਕਹੂੰ ਬਿਚਲੇ ਕੁਪ ਕੈ ਕਲ ਕੇ ਅਸਿ ਕੇਲੈ।
ਚਾਚਰ ਜਾਨੁ ਕਰੈ ਬਸੁਧਾ ਪਰ ਜੂਝਿ ਗਿਰੇ ਪਗ ਦ੍ਵੈ ਨ ਪਛੇਲੈ।
ਜਾਨੁਕ ਪਾਨ ਕੈ ਭੰਗ ਮਲੰਗ ਸੁ ਫਾਗੁਨ ਅੰਤਿ ਬਸੰਤ ਸੋ ਖੇਲੈ। ੩੯੬।

ਜੇਤਕ ਜੀਤਿ ਬਚੇ ਸੁ ਸਬੈ ਭਟ ਚਉਪ ਚੜੇ ਚਹੁੰ ਓਰਨ ਧਾਏ।
ਬਾਨ ਕਮਾਨ ਗਦਾ ਬਰਛੀ ਅਸਿ ਕਾਢਿ ਲਏ ਕਰ ਮੋ ਚਮਕਾਏ।
ਚਾਬੁਕ ਮਾਰਿ ਤੁਰੰਗ ਧਸੇ ਰਨਿ ਸਾਵਨ ਕੀ ਘਟਿ ਜਿਉ ਘਹਰਾਏ।
ਸ੍ਰੀ ਕਲਕੀ ਕਰਿ ਲੈ ਕਰਵਾਰਿ ਸੁ ਏਕ ਹਨੇ ਅਰਿ ਅਨੇਕ ਪਰਾਏ। ੩੯੭।

੧. 'ਛਬਿ' ੨. ਕਈਆਂ ਬੀੜਾਂ ਵਿਚ ਇਸ ਚਰਣ ਦੇ ਕੁਝ ਅੰਸ਼ ਅਗੇ ਪਿਛੇ ਹਨ



ਕਲਕੀ ਨੇ ਕ੍ਰੋਧ ਕਰ ਕੇ ਉਤਸਾਹ ਪੂਰਵਕ ਚੜ੍ਹਾਈ ਕੀਤੀ ਹੈ ਅਤੇ ਸ਼ਰੀਰ ਉਤੇ ਅਨੇਕਾਂ ਸ਼ਸਤ੍ਰ ਸਜਾਏ ਹੋਏ ਹਨ। ਤਾਲ, ਮ੍ਰਿਦੰਗ, ਉਪੰਗ, ਮੁਚੰਗ (ਆਦਿ) ਅਨੇਕ ਤਰ੍ਹਾਂ ਦੇ ਵਾਜੇ ਵਜ ਰਹੇ ਹਨ। (ਸਾਰੇ ਜਗਤ ਵਿਚ) ਧੁੰਦ ਭਰ ਗਈ ਹੈ, ਸ਼ਿਵ ਦੀ ਸਮਾਧੀ ਛੁਟ ਗਈ ਹੈ; ਦੇਵਤੇ ਅਤੇ ਦੈਂਤ ਦੋਵੇਂ ਉਠ ਕੇ ਭਜ ਗਏ ਹਨ, ਜਿਸ ਵੇਲੇ ਕਲਕੀ ਅਵਤਾਰ ਨੇ ਚਿਤ ਵਿਚ ਥੋੜਾ ਜਿੰਨਾ ਕ੍ਰੋਧ ਕਰ ਕੇ ਰਣ ਵਿਚ ਲਲਕਾਰਾ ਮਾਰਿਆ ਹੈ।੩੯੨।

ਘੋੜੇ ਮਾਰੇ ਗਏ ਹਨ, ਵੱਡੇ ਹਾਥੀ ਸੰਘਾਰ ਦਿੱਤੇ ਗਏ ਹਨ, ਰਾਜਿਆਂ ਨੂੰ ਵੀ ਮਾਰ ਕੇ ਰਣ-ਭੂਮੀ ਵਿਚ ਸੁਟ ਦਿੱਤਾ ਹੈ। (ਉਸ ਰੌਲੇ ਨੂੰ ਸੁਣ ਕੇ) ਸੁਮੇਰ ਪਰਬਤ ਡੋਲ ਕੇ ਹੇਠਾਂ ਨੂੰ ਧਸ ਗਿਆ ਹੈ; ਦੇਵਤੇ ਅਤੇ ਦੈਂਤ ਸਾਰੇ ਘਬਰਾ ਗਏ ਹਨ। ਸੱਤਾਂ ਸਮੁੰਦਰਾਂ ਸਹਿਤ ਸਾਰੀਆਂ ਨਦੀਆਂ ਸੁਕ ਗਈਆਂ ਹਨ; ਲੋਕ ਅਤੇ ਅਲੋਕ (ਪਰਲੋਕ) ਸਾਰੇ ਹੀ ਕੰਬ ਗਏ ਹਨ। ਸਾਰੇ ਦਿਗਪਾਲ ਸੌਂ ਗਏ ਹਨ ਕਿ ਕਲਕੀ ਕ੍ਰੋਧਵਾਨ ਹੋ ਕੇ ਕਿਸ ਉਤੇ ਚੜ੍ਹੇ ਆਏ ਹਨ।੩੯੩।

ਹਠੀਲੇ ਯੋਧਿਆਂ ਨੇ ਬਾਣ ਅਤੇ ਕਮਾਨ ਨੂੰ ਸੰਭਾਲ ਕੇ ਹਠ ਪੂਰਵਕ ਰਣ-ਭੂਮੀ ਵਿਚ ਬਹੁਤ ਸਾਰੇ ਵੈਰੀ ਮਾਰ ਦਿੱਤੇ ਹਨ। ਕਿਤੇ ਜੰਘ, ਕਿਤੇ ਸਿਰ ਅਤੇ ਕਿਤੇ ਬਾਂਹ (ਪਈ ਹੈ), ਤਲਵਾਰ ਨੇ ਸਾਰਿਆਂ ਨੂੰ ਕਿਣਕਿਆਂ ਵਰਗਾ ਕਰ ਦਿੱਤਾ ਹੈ। ਕਿਤੇ ਘੋੜੇ, ਕਿਤੇ ਵੱਡੇ ਹਾਥੀ ਅਤੇ ਕਿਤੇ ਊਠ, ਝੰਡੇ ਅਤੇ ਰਥ ਰਣ-ਭੂਮੀ ਵਿਚ ਪਿਠ ਪਰਨੇ ਡਿਗੇ ਪਏ ਹਨ (ਅਤੇ ਕਲਕੀ ਨੇ ਉਨ੍ਹਾਂ ਨੂੰ) ਚੀਰ ਸੁਟਿਆ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਣ-ਭੂਮੀ ਬਾਗ ਹੋਵੇ ਅਤੇ (ਉਸ ਨੂੰ) ਵੇਖਣ ਲਈ ਸ਼ਿਵ ਆਇਆ ਹੋਵੇ। ੩੯੪।

ਅਣਖ ਦੇ ਭਰੇ ਹੋਏ ਵੈਰੀ ਰਾਜੇ ਚੌਹਾਂ ਪਾਸਿਆਂ ਨੂੰ ਭਜ ਤੁਰੇ ਹਨ ਅਤੇ ਘੇਰੇ ਨਹੀਂ ਜਾ ਸਕੇ। ਤੀਰ, ਕ੍ਰਿਪਾਨ, ਗਦਾ, ਬਰਛੀ (ਆਦਿ ਸ਼ਸਤ੍ਰ) ਪਕੜ ਕੇ ਨੌਜਵਾਨ ਯੋਧੇ ਚਿਤ ਵਿਚ ਚਾਉ ਨਾਲ ਭਰੇ ਹੋਏ ਹਨ। (ਪਰਮਾਤਮਾ ਦੇ) ਪ੍ਰਤਿਨਿਧ ਸੁਜਾਨ (ਕਲਕੀ) ਜਿਸ ਦੀਆਂ ਭੁਜਾਵਾਂ ਗੋਡਿਆਂ ਤਕ ਹਨ, (ਉਸ ਉਤੇ ਵੈਰੀ ਰਾਜੇ) ਅਣਖ ਨਾਲ ਭਰ ਕੇ ਪੈ ਗਏ ਹਨ ਅਤੇ ਫਿਰ ਪਿਛੇ ਨਹੀਂ ਪਰਤੇ ਹਨ। ਰਣ ਵਿਚ ਮਰ ਕੇ ਯਸ਼ ਨੂੰ ਪ੍ਰਾਪਤ ਕਰ ਕੇ ਅਤੇ ਕਲਕੀ ਅਵਤਾਰ ਨਾਲ ਯੁੱਧ ਕਰ ਕੇ ਸੰਸਾਰ ਸਾਗਰ ਤੋਂ ਤਰ ਗਏ ਹਨ।੩੯੫।

ਹਾਥੀ (ਲਹੂ ਦੇ) ਰੰਗ ਵਿਚ ਰੰਗੇ ਹੋਏ ਹਨ ਅਤੇ (ਉਨ੍ਹਾਂ ਦੇ) ਸਿਰ ਤੋਂ ਲਹੂ ਦੀ ਲਗਾਤਾਰ ਧਾਰ ਵਗ ਰਹੀ ਹੈ। ਕਿਧਰੇ ਘੋੜੇ ਡਿਗੇ ਪਏ ਹਨ, ਕਿਤੇ ਰਾਜੇ ਦੇ ਸੂਰਮੇ ਵਿਚਲਿਤ ਹੋ ਗਏ ਹਨ; (ਕਿਉਂਕਿ) ਕਲਕੀ ਨੇ ਕ੍ਰੋਧ ਕਰ ਕੇ ਤਲਵਾਰ ਦੇ ਕੌਤਕ ਕੀਤੇ ਹਨ। (ਸੂਰਮੇ ਇਤਨੀ ਫਿਰਤੀ ਨਾਲ ਲੜ ਰਹੇ ਹਨ) ਜਿਵੇਂ ਧਰਤੀ ਉਤੇ ਗਿਧਾ ਪਾ ਰਹੇ ਹੋਣ; ਲੜ ਕੇ ਡਿਗ ਪੈਂਦੇ ਹਨ, ਪਰ ਕਦਮ ਪਿਛੇ ਨੂੰ ਨਹੀਂ ਚੁਕਦੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਫਗਣ ਮਹੀਨੇ ਦੇ ਅੰਤ ਉਤੇ ਫਾਗ ਖੇਡ ਕੇ ਮਲੰਗ ਭੰਗ ਪੀ ਕੇ ਸੁੱਤੇ ਹੋਏ ਹੋਣ।੩੯੬।

ਜਿਤਨੇ ਵੀ ਸੂਰਮੇ ਜੀਉਂਦੇ ਬਚ ਗਏ, ਉਹ ਉਤਸਾਹ ਨਾਲ ਭਰ ਕੇ ਫਿਰ ਚੜ੍ਹੇ ਹਨ ਅਤੇ (ਕਲਕੀ ਉਤੇ) ਚੌਹਾਂ ਪਾਸਿਆਂ ਤੋਂ ਹਮਲਾ ਕਰ ਦਿੱਤਾ ਹੈ। ਬਾਨ, ਕਮਾਨ, ਗਦਾ, ਬਰਛੀ ਅਤੇ ਤਲਵਾਰ (ਆਦਿ ਸ਼ਸਤ੍ਰ) ਕਢ ਕੇ ਹੱਥ ਵਿਚ ਚਮਕਾਉਂਦੇ ਹਨ। ਘੋੜਿਆਂ ਨੂੰ ਚਾਬਕ ਮਾਰ ਕੇ ਯੁੱਧ-ਭੂਮੀ ਵਿਚ ਧਸ ਗਏ ਹਨ ਅਤੇ ਸਾਵਣ ਦੀ ਘਟਾ ਵਾਂਗ ਛਾ ਗਏ ਹਨ। ਸ੍ਰੀ ਕਲਕੀ ਅਵਤਾਰ ਨੇ ਹੱਥ ਵਿਚ ਤਲਵਾਰ ਲੈ ਕੇ ਇਕਨਾਂ ਨੂੰ ਮਾਰ ਦਿੱਤਾ ਹੈ ਅਤੇ ਅਨੇਕਾਂ ਭਜ ਗਏ ਹਨ।੩੯੭।

ਮਾਰ ਮਚੀ ਬਿਸੰਭਾਰ ਜਬੈ ਤਬ ਆਯੁਧ ਛੋਰਿ ਸਬੈ ਭਟ ਭਾਜੇ।
ਡਾਰਿ ਹਥ੍ਯਾਰ ਉਤਾਰਿ ਸਨਾਹਿ ਸੁ ਏਕ ਹੀ ਬਾਰ ਭਜੇ ਨਹੀ ਗਾਜੇ।
ਸ੍ਰੀ ਕਲਕੀ ਅਵਤਾਰ ਤਹਾ ਗਹਿ ਸਸਤ੍ਰ ਸਬੈ ਇਹ ਭਾਤਿ ਬਿਰਾਜੇ।
ਭੂਮਿ ਅਕਾਸ ਪਤਾਰ ਚਕਿਓ ਛਬਿ ਦੇਵ ਅਦੇਵ ਦੋਊ ਲਖਿ ਲਾਜੇ। ੩੯੮।

ਦੇਖਿ ਭਜੀ ਪ੍ਰਤਿਨਾ ਅਰਿ ਕੀ ਕਲਕੀ ਅਵਤਾਰ ਹਥ੍ਯਾਰ ਸੰਭਾਰੇ।
ਬਾਨ ਕਮਾਨ ਕ੍ਰਿਪਾਨ ਗਦਾ ਛਿਨ ਬੀਚ ਸਬੈ ਕਰਿ ਚੂਰਨ ਡਾਰੇ।
ਭਾਗਿ ਚਲੇ ਇਹ ਭਾਤਿ ਭਟਾ ਜਿਮਿ ਪਉਨ ਬਹੇ ਦ੍ਰੁਮ ਪਾਤ ਨਿਹਾਰੇ।
ਪੈਨ ਪਰੀ ਕਛੁ ਮਾਨ ਰਹਿਓ ਨਹਿ ਬਾਨਨ ਡਾਰਿ ਨਿਦਾਨ ਪਧਾਰੇ। ੩੯੯।

*ਸੁਪ੍ਰਿਆ ਛੰਦ*

ਕਹੂੰ ਭਟ ਮਿਲਤ ਮੁਖਿ ਮਾਰ ਉਚਾਰਤ। ਕਹੂੰ ਭਟ ਭਾਜਿ ਪੁਕਾਰਤ ਆਰਤ।
ਕੇਤਕ ਜੋਧ ਫਿਰਤ ਦਲ ਗਾਹਤ। ਕੇਤਕ ਜੂਝ ਬਰੰਗਨ ਬ੍ਯਾਹਤ। ੪੦੦।

ਕਹੂੰ ਬਰ ਬੀਰ ਫਿਰਤ ਸਰ ਮਾਰਤ। ਕਹੂੰ ਰਣ ਛੋਡਿ ਭਜਤ ਭਟ ਆਰਤ।
ਕੇਈ ਡਰੁ ਡਾਰਿ ਹਨਤ ਰਣਿ ਜੋਧਾ। ਕੇਈ ਮੁਖਿ ਮਾਰ ਰਟਤ ਕਰਿ ਕ੍ਰੋਧਾ। ੪੦੧।

ਕੇਈ ਖਗ ਖੰਡਿ ਗਿਰਤ ਰਣਿ ਛਤ੍ਰੀ। ਕੇਤਕ ਭਾਗਿ ਚਲਤ ਤ੍ਰਸਿ ਅਤ੍ਰੀ।
ਕੇਤਕ ਨਿਭ੍ਰਮ ਜੁਧ ਮਚਾਵਤ। ਆਹਵ ਸੀਝਿ ਦਿਵਾਲਯ ਪਾਵਤ। ੪੦੨।

ਕੇਤਕ ਜੂਝਿ ਮਰਤ ਰਣ ਮੰਡਲਿ। ਕੇਈਕੁ ਭੇਦਿ ਚਲੇ ਬ੍ਰਹਮੰਡਲ।
ਕੇਈਕੁ ਆਨਿ ਪ੍ਰਹਾਰਤ ਸਾਂਗੈ। ਕੇਤਕ ਭੰਗ ਗਿਰਤ ਹੁਇ ਆਂਗੈ। ੪੦੩।

*ਬਿਸੇਖ ਛੰਦ*

ਭਾਜਿ ਬਿਨਾ ਭਟ ਲਾਜ ਸਬੈ ਤਜਿ ਸਾਜ ਜਹਾ।
ਨਾਚਤ ਭੂਤ ਪਿਸਾਚ ਨਿਸਾਚਰ ਰਾਜ ਤਹਾ।
ਦੇਖਤ ਦੇਵ ਅਦੇਵ ਮਹਾ ਰਣ ਕੋ ਬਰਨੈ।
ਜੁਝ ਭਯੋ ਜਿਹ ਭਾਤਿ ਸੁ ਪਾਰਥ ਸੋ ਕਰਨੈ। ੪੦੪।

ਦਾਵ ਕਰੈ ਰਿਸ ਖਾਇ ਮਹਾ ਹਠ ਠਾਨ ਹਠੀ।
ਕੋਪ ਭਰੇ ਇਹ ਭਾਤ ਸੁ ਪਾਵਕ ਜਾਨੁ ਭਠੀ।
ਕ੍ਰੁਧ ਭਰੇ ਰਣਿ ਛਤ੍ਰਜ ਅਤ੍ਰਣ ਝਾਰਤ ਹੈ।
ਭਾਜਿ ਚਲੈ ਨਹੀ ਪਾਵ ਸੁ ਮਾਰਿ ਪੁਕਾਰਤ ਹੈ। ੪੦੫।



ਜਦੋਂ (ਕਲਕੀ ਵੱਲੋਂ) ਬੇਸੁਧ ਕਰ ਦੇਣ ਵਾਲੀ ਮਾਰ ਮਚੀ ਤਦ ਸਾਰੇ ਯੋਧੇ ਹਥਿਆਰ ਛਡ ਕੇ ਭਜ ਗਏ ਹਨ। (ਯੋਧੇ) ਸ਼ਸਤ੍ਰਾਂ ਨੂੰ ਸੁਟ ਕੇ, ਕਵਚਾਂ ਨੂੰ ਉਤਾਰ ਕੇ ਇਕੋ ਵਾਰ ਹੀ ਭਜ ਗਏ ਹਨ ਅਤੇ ਇਕ ਵੀ ਨਹੀਂ ਡਟਿਆ ਹੈ। ਸ੍ਰੀ ਕਲਕੀ ਅਵਤਾਰ ਸਾਰੇ ਹਥਿਆਰ ਧਾਰਨ ਕਰ ਕੇ ਉਥੇ ਇਸ ਤਰ੍ਹਾਂ ਬਿਰਾਜੇ ਹੋਏ ਹਨ ਕਿ ਭੂਮੀ, ਆਕਾਸ਼, ਪਾਤਾਲ ਹੈਰਾਨ ਹੋ ਰਹੇ ਹਨ (ਅਤੇ ਉਨ੍ਹਾਂ ਦੀ) ਛਬੀ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਦੋਵੇਂ ਸ਼ਰਮਿੰਦੇ ਹੋ ਰਹੇ ਹਨ।੩੯੮।

ਵੈਰੀ ਦੀ ਸੈਨਾ ਨੂੰ ਭਜੀ ਜਾਂਦੀ ਵੇਖ ਕੇ ਕਲਕੀ ਅਵਤਾਰ ਨੇ ਹੱਥ ਵਿਚ ਹਥਿਆਰ ਫੜ ਲਏ ਹਨ। ਬਾਨ, ਕਮਾਨ, ਕ੍ਰਿਪਾਨ ਅਤੇ ਗਦਾ (ਪਕੜ ਕੇ ਵੈਰੀ ਦੇ) ਸਾਰਿਆਂ (ਸੂਰਮਿਆਂ ਨੂੰ) ਛਿਣ ਭਰ ਵਿਚ ਚੂਰ ਚੂਰ ਕਰ ਦਿੱਤਾ ਹੈ। ਯੋਧੇ ਇਸ ਤਰ੍ਹਾਂ ਭਜ ਚਲੇ ਹਨ, ਜਿਵੇਂ ਪੌਣ ਦੇ ਚਲਣ ਨਾਲ ਬ੍ਰਿਛਾਂ ਤੋਂ ਪੱਤਰ (ਡਿਗਦੇ ਜਾਂਦੇ) ਵੇਖੀਂਦੇ ਹਨ। (ਕਲਕੀ ਅਵਤਾਰ ਦੀ) ਤਿਖੀ (ਤਲਵਾਰ) ਅਜਿਹੀ ਪਈ ਕਿ ਕਿਸੇ ਦਾ ਵੀ ਮਾਣ ਨ ਰਿਹਾ ਅਤੇ ਅੰਤ ਵਿਚ ਬਾਣਾਂ ਨੂੰ ਸੁਟ ਕੇ ਭਜ ਗਏ।੩੯੯।

*ਸੁਪ੍ਰਿਆ ਛੰਦ*

ਕਿਤੇ ਯੋਧੇ ਮਿਲ ਕੇ ਮੂੰਹ ਤੋਂ 'ਮਾਰੋ ਮਾਰੋ' ਪੁਕਾਰਦੇ ਹਨ। ਕਿਤੇ ਭਜੇ ਜਾਂਦੇ ਸੂਰਮੇ ਦੁਖੀ ('ਆਰਤ') ਹੋ ਕੇ ਪੁਕਾਰ ਰਹੇ ਹਨ। ਕਿਤਨੇ ਹੀ ਯੋਧੇ ਦਲਾਂ ਨੂੰ ਗਾਹੁੰਦੇ ਫਿਰਦੇ ਹਨ। ਕਿਤਨੇ ਹੀ ਜੂਝ ਮੋਏ ਹਨ ਅਤੇ ਉਨ੍ਹਾਂ ਨੂੰ ਅਪੱਛਰਾਵਾਂ ਵਿਆਹ ਰਹੀਆਂ ਹਨ।੪੦੦।

ਕਿਤੇ ਯੋਧੇ ਤੀਰ ਮਾਰਦੇ ਫਿਰਦੇ ਹਨ। ਕਿਤੇ ਸੂਰਮੇ ਬਹੁਤ ਦੁਖੀ ਹੋ ਕੇ ਰਣ-ਭੂਮੀ ਵਿਚੋਂ ਭਜੇ ਜਾ ਰਹੇ ਹਨ। ਕਈ ਯੋਧੇ ਡਰ ਨੂੰ ਤਿਆਗ ਕੇ ਯੁੱਧ-ਭੂਮੀ ਵਿਚ (ਵੈਰੀ ਨੂੰ) ਸੰਘਾਰਦੇ ਹਨ। ਕਈ ਕ੍ਰੋਧਵਾਨ ਹੋ ਕੇ ਮੂੰਹ ਤੋਂ 'ਮਾਰੋ-ਮਾਰੋ' ਪੁਕਾਰਦੇ ਹਨ। ੪੦੧।

ਕਈ ਛਤ੍ਰੀ ਰਣ-ਭੂਮੀ ਵਿਚ ਤਲਵਾਰ ਨਾਲ ਟੋਟੇ ਟੋਟੇ ਹੋ ਕੇ ਡਿਗ ਰਹੇ ਹਨ। ਕਈ ਅਸਤ੍ਰਧਾਰੀ ('ਅਤ੍ਰੀ') ਡਰ ਦੇ ਮਾਰੇ ਭਜ ਚਲੇ ਹਨ। ਕਈ ਨਿਝਕ ('ਨਿਭ੍ਰਮ') ਹੋ ਕੇ ਯੁੱਧ ਮਚਾ ਰਹੇ ਹਨ। ਯੁੱਧ-ਭੂਮੀ ਵਿਚ ਸਿਝ ਕੇ ਸਵਰਗ ਦੀ ਪ੍ਰਾਪਤੀ ਕਰਦੇ ਹਨ। ੪੦੨।

ਕਈ ਰਣ-ਮੰਡਲ ਵਿਚ ਜੂਝ ਕੇ ਮਰ ਗਏ ਹਨ। ਕਈ ਇਕ ਬ੍ਰਹਮੰਡਲ ਨੂੰ ਭੇਦ ਕੇ ਚਲੇ ਗਏ ਹਨ। ਕਈ ਇਕ ਆ ਕੇ ਬਰਛਿਆਂ ਦਾ ਵਾਰ ਕਰਦੇ ਹਨ। ਕਈਆਂ ਦੇ ਅੰਗ ਭੰਗ ਹੋ ਕੇ ਡਿਗ ਰਹੇ ਹਨ।੪੦੩।

*ਬਿਸੇਖ ਛੰਦ*

ਸਾਰੇ ਸੂਰਮੇ ਅਣਖ-ਹੀਨ ਹੋ ਕੇ ਉਥੇ ਸਾਰਾ ਸਾਜ ਤਿਆਗ ਕੇ ਭਜ ਚਲੇ ਹਨ। ਉਥੇ ਭੂਤਾਂ, ਪਿਸਾਚਾਂ, ਦੈਂਤਾਂ ਦਾ ਰਾਜਾ ਨਚ ਰਿਹਾ ਹੈ। ਦੇਵਤੇ ਅਤੇ ਦੈਂਤ ਮਹਾਨ ਯੁੱਧ ਨੂੰ ਵੇਖਦੇ ਹਨ, (ਇਸ ਦਾ ਭਲਾ) ਵਣਨ ਕੌਣ ਕਰ ਸਕਦਾ ਹੈ? ਉਸ ਤਰ੍ਹਾਂ (ਇਨ੍ਹਾਂ ਦਾ) ਯੁੱਧ ਹੋਇਆ ਜਿਵੇਂ ਅਰਜਨ ('ਪਾਰਥ')ਦਾ ਕਰਨ ਰਾਜੇ ਨਾਲ (ਹੋਇਆ ਸੀ)।੪੦੪।

ਮਹਾਨ ਹਠੀ ਯੋਧੇ ਹਠ ਧਾਰ ਕੇ ਕ੍ਰੋਧ ਨਾਲ ਦਾਓ ਵਰਤਦੇ ਹਨ। ਕ੍ਰੋਧ ਦੇ ਇਸ ਤਰ੍ਹਾਂ ਨਾਲ ਭਰੇ ਹੋਏ ਹਨ, ਮਾਨੋ ਭੱਠੀ ਦੀ ਅਗਨੀ ਹੋਵੇ। ਕ੍ਰੋਧ ਨਾਲ ਭਰੇ ਹੋਏ ਛਤ੍ਰੀ ਅਸਤ੍ਰਾਂ ਨੂੰ ਚਲਾਉਂਦੇ ਹਨ। ਭਜਦੇ ਨਹੀਂ ਹਨ ਅਤੇ ਪੈਰ (ਟਿਕਾ ਕੇ) 'ਮਾਰੋ ਮਾਰੋ' ਪੁਕਾਰਦੇ ਹਨ।੪੦੫।

ਦੇਖਤ ਹੈ ਦਿਵ ਦੇਵ ਧਨੈ ਧਨਿ ਜੰਪਤ ਹੈ।
ਭੂਮ ਅਕਾਸ ਪਤਾਲ ਚਵੋ ਚਕ ਕੰਪਤ ਹੈ।
ਭਾਜਤ ਨਾਹਿਨ ਬੀਰ ਮਹਾ ਰਣਿ ਗਾਜਤ ਹੈ।
ਜਛ ਭੁਜੰਗਨ ਨਾਰਿ ਲਖੇ ਛਬਿ ਲਾਜਤ ਹੈ। ੪੦੬।

ਧਾਵਤ ਹੈ ਕਰਿ ਕੋਪ ਮਹਾ ਸੁਰ ਸੂਰ ਤਹਾ।
ਮਾਂਡਤ ਹੈ ਬਿਕਰਾਰ ਭਯੰਕਰ ਜੁਧ ਜਹਾ।
ਪਾਵਤ ਹੈ ਸੁਰ ਨਾਰਿ ਸੁ ਸਾਮੁਹਿ ਜੁਝਤ ਹੈ।
ਦੇਵ ਅਦੇਵ ਗੰਧ੍ਰਬ ਸਬੈ ਕ੍ਰਿਤ ਸੁਝਤ ਹੈ। ੪੦੭।

*ਚੰਚਲਾ ਛੰਦ*

ਮਾਰਬੇ ਕੋ ਤਾਹਿ ਤਾਕਿ ਧਾਏ ਬੀਰ ਸਾਵਧਾਨ।
ਹੋਨ ਲਾਗੇ ਜੁਧ ਕੇ ਜਹਾਂ ਤਹਾ ਸਬੈ ਬਿਧਾਨ।
ਭੀਮ ਭਾਤਿ ਧਾਇ ਕੈ ਨਿਸੰਕ ਘਾਇ ਕਰਤ ਆਇ।
ਜੁਝਿ ਜੁਝ ਕੈ ਮਰੈ ਸੁ ਦੇਵ ਲੋਕਿ ਬਸਤ ਜਾਇ। ੪੦੮।

ਤਾਨਿ ਤਾਨਿ ਬਾਨ ਕੋ ਅਜਾਨੁ ਬਾਹ ਧਾਵਹੀ।
ਜੁਝਿ ਜੁਝ ਕੈ ਮਰੈ ਅਲੋਕ ਲੋਕ ਪਾਵਹੀ।
ਰੰਗ ਜੰਗਿ ਅੰਗ ਨੰਗ ਭੰਗ ਅੰਗਿ ਹੋਇ ਪਰਤ।
ਟੂਕਿ ਟੂਕਿ ਹੋਇ ਗਿਰੈ ਸੁ ਦੇਵ ਸੁੰਦ੍ਰੀਨਿ ਬਰਤ। ੪੦੯।

*ਤ੍ਰਿੜਕਾ ਛੰਦ*

ਤ੍ਰਿੜਰਿੜ ਤੀਰੰ। ਬ੍ਰਿੜਰਿੜ ਬੀਰੰ।
ਦ੍ਰਿੜਰਿੜ ਢੋਲੰ। ਬ੍ਰਿੜਰਿੜ ਬੋਲੰ। ੪੧੦।
ਤ੍ਰਿੜੜਿੜ ਤਾਜੀ। ਬ੍ਰਿੜੜਿੜ ਬਾਜੀ।
ਹ੍ਰਿੜੜਿੜ ਹਾਥੀ। ਸ੍ਰਿੜੜਿੜ ਸਾਥੀ। ੪੧੧।

ਬ੍ਰਿੜੜਿੜ ਬਾਣੰ। ਜ੍ਰਿੜੜਿੜ ਜੁਆਣੰ।
ਛ੍ਰਿੜੜਿੜ ਛੋਰੈਂ। ਜ੍ਰਿੜੜਿੜ ਜੋਰੈਂ। ੪੧੨।
ਖ੍ਰਿੜਰਿੜ ਖੇਤੰ। ਪ੍ਰਿੜਰਿੜ ਪ੍ਰੇਤੰ।
ਝ੍ਰਿੜੜਿੜ ਨਾਚੈ। ਰਿੜਝਿੜ ਰਾਚੈ। ੪੧੩।

ਹ੍ਰਿੜਰਿੜ ਹੂਰੰ। ਪ੍ਰਿੜਰਿੜ ਪੂਰੰ।
ਕ੍ਰਿੜਰਿੜ ਕਾਛੀ। ਨ੍ਰਿੜਰਿੜ ਨਾਚੀ। ੪੧੪।
ਤ੍ਰਿੜਰਿੜ ਤੇਗੰ। ਬ੍ਰਿੜਰਿੜ ਬੇਗੰ।
ਚ੍ਰਿੜਰਿੜ ਚਮਕੈ। ਝ੍ਰਿੜਰਿੜ ਝਮਕੈ। ੪੧੫।



(ਉਸ ਯੁੱਧ ਨੂੰ) ਪ੍ਰਕਾਸ਼ ('ਦਿਵ') ਰੂਪ ਦੇਵਤੇ ਵੇਖਦੇ ਹਨ ਅਤੇ ਧੰਨ ਧੰਨ ਜਪਦੇ ਹਨ। (ਤਿੰਨ ਲੋਕ) ਧਰਤੀ, ਆਕਾਸ਼ ਅਤੇ ਪਾਤਾਲ ਅਤੇ ਚਾਰੇ ਚਕ ਕੰਬਦੇ ਹਨ। ਯੋਧੇ ਯੁੱਧ ਵਿਚੋਂ ਭਜਦੇ ਨਹੀਂ ਹਨ, ਸਗੋਂ ਗਜਦੇ ('ਮਾਰੋ-ਮਾਰੋ' ਪੁਕਾਰਦੇ) ਹਨ। ਯਕਸ਼ਾਂ, ਨਾਗਾਂ ਦੀਆਂ ਇਸਤਰੀਆਂ ਛਬੀ ਨੂੰ ਵੇਖ ਕੇ ਲਜਾ ਰਹੀਆਂ ਹਨ।੪੦੬।

ਕ੍ਰੋਧ ਕਰ ਕੇ ਉੱਚੀ ਸੁਰ ਵਿਚ (ਬੋਲਦੇ) ਸੂਰਮੇ ਉਥੇ ਧਾਵਾ ਕਰਦੇ ਹਨ, ਜਿਥੇ ਮਹਾ ਭਿਆਨਕ ਅਤੇ ਡਰਾਵਣਾ ਯੁੱਧ ਮੰਡਿਆ ਹੋਇਆ ਹੈ। ਜੋ ਯੋਧਾ ਸਾਹਮਣੇ ਜੂਝਦਾ ਹੈ, ਉਸ ਨੂੰ ਦੇਵ-ਇਸਤਰੀਆਂ (ਅਪੱਛਰਾਵਾਂ) ਪ੍ਰਾਪਤ (ਕਰਨ ਲਈ ਦੌੜਦੀਆਂ) ਹਨ। ਦੇਵਤੇ, ਦੈਂਤ, ਗੰਧਰਬ (ਆਦਿ) ਸਾਰੇ ਉਸ (ਕਲਕੀ) ਦੀ ਕੀਰਤੀ (ਯਸ਼) ਨੂੰ ਜਾਣ ਜਾਂਦੇ ਹਨ।੪੦੭।

*ਚੰਚਲਾ ਛੰਦ*

ਉਸ ਨੂੰ ਮਾਰਨ ਲਈ ਸਾਵਧਾਨੀ ਨਾਲ ਨਿਸ਼ਾਨਾ ਬਣਾ ਕੇ ਸੂਰਵੀਰ ਹਮਲਾ ਕਰ ਰਹੇ ਹਨ। ਜਿਥੇ ਕਿਥੇ ਯੁੱਧ ਦੇ ਵਿਧਾਨ ਹੋਣ ਲਗੇ ਹਨ। ਭੀਮ ਵਾਂਗ ਧਾ ਕੇ ਪੈ ਰਹੇ ਹਨ ਅਤੇ ਨਿਸੰਗ ਹੋ ਕੇ ਘਾਉ ਕਰ ਰਹੇ ਹਨ। ਜੋ ਜੂਝ ਜੂਝ ਕੇ ਮਰਦੇ ਹਨ, ਉਹ ਦੇਵ ਲੋਕ ਵਿਚ ਜਾ ਕੇ ਵਸਦੇ ਹਨ।੪੦੮।

ਬਾਣ ਨੂੰ ਖਿਚ ਖਿਚ ਕੇ ਗੋਡਿਆਂ ਤਕ ਲੰਬੀਆਂ ਬਾਂਹਵਾਂ ਵਾਲੇ ਭਜੇ ਫਿਰਦੇ ਹਨ। ਜੋ ਲੜ ਲੜ ਕੇ ਮਰਦੇ ਹਨ, ਉਹ ਅਲੌਕਿਕ ਲੋਕ ਪ੍ਰਾਪਤ ਕਰਦੇ ਹਨ। ਜੰਗ ਦੇ ਰੰਗ ਵਿਚ ਰੰਗੇ ਹੋਇਆਂ ਦਾ ਜੋ ਕੋਈ ਅੰਗ ਨੰਗਾ ਰਿਹਾ ਹੋਵੇ, ਉਹ ਧਰਤੀ ਉਤੇ ਟੁਟ ਕੇ ਡਿਗ ਪੈਂਦਾ ਹੈ। ਟੁਕੜੇ ਟੁਕੜੇ ਹੋ ਕੇ ਡਿਗ ਰਹੇ ਹਨ ਅਤੇ ਉਨ੍ਹਾਂ ਨੂੰ ਦੇਵ-ਇਸਤਰੀਆ ਵਰ ਰਹੀਆਂ ਹਨ।੪੦੯।

*ਤ੍ਰਿੜਕਾ ਛੰਦ*

(ਨੋਟ: ਇਥੇ 'ਤ੍ਰਿੜਰਿੜ' ਆਦਿ ਸ਼ਬਦ ਯੁੱਧ-ਸੰਗੀਤ ਲਈ ਵਰਤੇ ਗਏ ਹਨ। ਉਂਜ ਇਹ ਨਿਰਰਥਕ ਜਿਹੇ ਹੈ। ਇਨ੍ਹਾਂ ਦੀ ਵਰਤਨੀ ਵਿਚ ਵੀ ਅਨੇਕ ਅੰਤਰ ਹਨ।

ਤੀਰ ਤਿੜ ਤਿੜ ਕਰਦੇ (ਚਲਦੇ ਹਨ), ਬੀਰ ਬਕਾਰਦੇ ਹਨ, ਢੋਲ ਢਮਕਦੇ ਹਨ, ਬੋਲ ਬੁਕਦੇ ਹਨ (ਅਰਥਾਤ ਢੋਲਾਂ ਵਿਚੋਂ ਆਵਾਜ਼ ਨਿਕਲਦੀ ਹੈ)।੪੧੦। ਤਾਜੀ (ਅਰਬੀ ਕਿਸਮ ਦੇ ਘੋੜੇ) ਹਿਣਕਦੇ ਹਨ, ਘੋੜੇ ਬਿੜਕਦੇ ਹਨ, ਹਾਥੀ ਆਪਣੇ ਸਾਥੀਆਂ ਸਹਿਤ ਚਿੰਘਾੜਦੇ ਹਨ।੪੧੧।

ਬਾਣਾਂ ਨੂੰ ਜੁਆਨ (ਯੋਧੇ) ਪੂਰੀ ਸ਼ਕਤੀ ਨਾਲ ਛਡਦੇ ਹਨ।੪੧੨। ਯੁੱਧ-ਭੂਮੀ ਵਿਚ (ਲੜਾਈ ਦੇ) ਰੰਗ ਵਿਚ ਰਚੇ ਹੋਏ ਪ੍ਰੇਤ ਨਚਦੇ ਹਨ।੪੧੩।

ਹੂਰਾਂ ਹਰਲ ਹਰਲ ਕਰਦੀਆਂ ਆਕਾਸ਼ ਵਿਚ ਘੁੰਮ ਰਹੀਆਂ ਹਨ ਅਤੇ ਸੁੰਦਰ ਢੰਗ ਨਾਲ ਸਜੀਆਂ ਹੋਈਆਂ ਨਚ ਰਹੀਆਂ ਹਨ।੪੧੪। ਤਲਵਾਰਾਂ ਪੂਰੇ ਵੇਗ ਨਾਲ ਚਮਕਦੀਆਂ ਅਤੇ ਝਮਕਦੀਆਂ ਹਨ।੪੧੫।

ਜ੍ਰਿੜਰਿੜ ਜੋਧੰ। ਕ੍ਰਿੜਰਿੜ ਕ੍ਰੋਧੰ।
ਜ੍ਰਿੜਰਿੜ ਜੁਝੈ। ਲ੍ਰਿੜਰਿੜ ਲੁਝੈ। ੪੧੬।
ਖ੍ਰਿੜਰਿੜ ਖੇਤੰ। ਅ੍ਰਿੜਰਿੜ ਅਚੇਤੰ।
ਬ੍ਰਿੜਰਿੜ ਬਾਜੀ। ਗ੍ਰਿੜਰਿੜ ਗਾਜੀ। ੪੧੭।
ਗ੍ਰਿੜਰਿੜ ਗਜਣੰ। ਭ੍ਰਿੜਰਿੜ ਭਜਣੰ।
ਰ੍ਰਿੜਰਿੜ ਰਾਜਾ। ਲ੍ਰਿੜਰਿੜ ਲਾਜਾ। ੪੧੮।
ਖ੍ਰਿੜਰਿੜ ਖਾਂਡੇ। ਬ੍ਰਿੜਿਰਿੜ ਬਾਂਡੇ।
ਅ੍ਰਿੜਰਿੜ ਅੰਗੰ। ਜ੍ਰਿੜਰਿੜ ਜੰਗੰ। ੪੧੯।

*ਪਾਧੜੀ ਛੰਦ*

ਇਹ ਭਾਤਿ ਸੈਨ ਜੁਝੀ ਅਪਾਰ। ਰਣਿ ਰੋਹ ਕ੍ਰੋਹ ਧਾਏ ਲੁਝਾਰ।
ਤਜੰਤ ਬਾਣ ਗਜੰਤ ਬੀਰ। ਉਠੰਤ ਨਾਦ ਭਜੰਤ ਭੀਰ। ੪੨੦।

ਧਾਏ ਸਬਾਹ ਜੋਧਾ ਸਕੋਪ। ਕਢਤ ਕ੍ਰਿਪਾਣ ਬਾਹੰਤ ਧੋਪ।
ਲੁਝੰਤ ਸੂਰ ਜੁਝੰਤ ਅਪਾਰ। ਜਣ ਸੇਤਬੰਧ ਦਿਖੀਅਤ ਪਹਾਰ। ੪੨੧।

ਕਟੰਤ ਅੰਗ ਭਭਕੰਤ ਘਾਵ। ਸਿਝੰਤ ਸੂਰ ਜੁਝੰਤ ਚਾਵ।
ਨਿਰਖੰਤ ਸਿਧ ਚਾਰਣ ਅਨੰਤ। ਉਚਰੰਤ ਕ੍ਰਿਤ ਜੋਧਨ ਬਿਅੰਤ। ੪੨੨।

ਨਾਚੰਤ ਆਪ ਈਸਰ ਕਰਾਲ। ਬਾਜੰਤ ਡਉਰੁ ਭੈਕਰਿ ਬਿਸਾਲ।
ਪੋਅੰਤ ਮਾਲ ਕਾਲੀ ਕਪਾਲ। ਚਲ ਚਿਤ ਚਖ ਛਾਡੰਤ ਜ੍ਵਾਲ। ੪੨੩।

*ਰਸਾਵਲ ਛੰਦ*

ਬਜੇ ਘੋਰ ਬਾਜੇ। ਧੁਣੰ ਮੇਘ ਲਾਜੇ।
ਖਹੇ ਖੇਤ ਖਤ੍ਰੀ। ਤਜੇ ਤਾਣਿ ਪਤ੍ਰੀ। ੪੨੪।
ਗਿਰੈ ਅੰਗ ਭੰਗੰ। ਨਚੇ ਜੰਗ ਰੰਗੰ।
ਖੁਲੇ ਖਗ ਖੂਨੀ। ਚੜੇ ਚਉਪ ਦੂਨੀ। ੪੨੫।

ਭਯੋ ਘੋਰ ਜੁਧੰ। ਇਤੀ ਕਾਹਿ ਸੁਧੰ।
ਜਿਣਿਓ ਕਾਲ ਰੂਪੰ। ਭਜੇ ਸਰਬ ਭੂਪੰ। ੪੨੬।
ਸਬੈ ਸੈਣ ਭਾਜਾ। ਫਿਰ੍ਯੋ ਆਪ ਰਾਜਾ।
ਠਟ੍ਯੋ ਆਨਿ ਜੁਧੰ। ਭਇਓ ਨਾਦ ਉਧੰ। ੪੨੭।



ਯੋਧੇ ਕ੍ਰੋਧ ਨਾਲ ਭਰੇ ਹੋਏ ਹਨ ਅਤੇ (ਵੈਰੀਆਂ ਨਾਲ) ਉਲਝ ਕੇ ਜੁਝਦੇ ਹਨ।੪੧੬। ਰਣ-ਭੂਮੀ ਵਿਚ (ਕਿਤਨੇ ਹੀ) ਅਚੇਤ ਪਏ ਹਨ ਅਤੇ ਘੋੜੇ ਅਤੇ ਸੂਰਮੇ ਡਿਗੇ ਪਏ ਹਨ।੪੧੭।

ਗਾਜ਼ੀ (ਯੋਧੇ) ਕਿੜ ਕਿੜ ਕਰ ਕੇ ਭਜ ਚਲੇ ਹਨ। (ਉਨ੍ਹਾਂ ਨੂੰ ਵੇਖ ਕੇ) ਰਾਜਾ ਵੀ ਸ਼ਰਮਿੰਦਾ ਹੋ ਰਿਹਾ ਹੈ।੪੧੮। ਖੰਡੇ ਖਿੜ ਖਿੜ ਕੇ ਹਸਦੇ ਹਨ (ਲਿਸ਼ਕਾਰੇ ਮਾਰਦੇ ਹਨ) ਅਤੇ (ਸੂਰਮਿਆਂ ਦੀਆਂ) ਵੰਡੀਆਂ ਪਾਂਦੇ ਹਨ। ਜਿਹੜੇ ਜੰਗ ਵਿਚ ਰੁਝੇ ਸਨ (ਉਨ੍ਹਾਂ ਦੇ) ਅੰਗ ਆਕੜ ਗਏ ਹਨ (ਅਰਥਾਤ ਉਨ੍ਹਾਂ ਦੀਆਂ ਲਾਸ਼ਾਂ ਆਕੜ ਗਈਆਂ ਹਨ)।੪੧੯।

*ਪਾਧੜੀ ਛੰਦ*

ਇਸ ਤਰ੍ਹਾਂ ਅਪਾਰ ਸੈਨਾ ਜੁਝੀ ਹੈ। ਲੜਾਕੇ ਯੋਧੇ ਕ੍ਰੋਧਵਾਨ ਹੋ ਕੇ ਯੁੱਧ ਵਿਚ ਧਾਵਾ ਕਰਦੇ ਹਨ। ਸੂਰਮੇ ਲਲਕਾਰਦੇ ਹੋਏ ਬਾਣ ਛਡਦੇ ਹਨ। (ਬਹੁਤ ਭਿਆਨਕ) ਗੂੰਜ ਉਠਦੀ ਹੈ (ਜਿਸ ਨੂੰ ਸੁਣ ਕੇ) ਡਰਾਕਲ ਭਜਦੇ ਹਨ।੪੨੦।

ਚੰਗੀ ਡੀਲ ਡੌਲ ਵਾਲੇ ਯੋਧੇ ਕ੍ਰੋਧਿਤ ਹੋ ਕੇ ਧਾਵਾ ਕਰਦੇ ਹਨ। ਕ੍ਰਿਪਾਨ ਕਢਦੇ ਹਨ ਅਤੇ ਕਿਰਚਾਂ ('ਧੋਪ') ਵਾਹੁੰਦੇ ਹਨ। ਅਪਾਰ ਸੂਰਮੇ ਲੜਦੇ ਹੋਏ ਜੂਝ ਰਹੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਰਾਮ ਦੁਆਰਾ) ਪੁਲ ਬੰਨ੍ਹਣ ਲਈ ਲਿਆਉਂਦੇ ਪਰਬਤ ਦਿਸ ਰਹੇ ਹੋਣ।੪੨੧।

ਅੰਗ ਕਟੇ ਜਾ ਰਹੇ ਹਨ, ਜ਼ਖ਼ਮਾਂ ਵਿਚੋਂ ਲਹੂ ਭਕ ਭਕ ਕਰ ਕੇ ਨਿਕਲ ਰਿਹਾ ਹੈ। ਸੂਰਮੇ ਨਿਰਣਾਇਕ (ਜੰਗ) ਲੜਦੇ ਹਨ ਅਤੇ ਚਾਉ ਨਾਲ ਜੂਝਦੇ ਹਨ। (ਸੂਰਮਿਆਂ ਦੀ ਲੜਾਈ ਨੂੰ) ਸਿੱਧ ਲੋਕ ਵੇਖਦੇ ਹਨ ਅਤੇ ਚਾਰਣ ਲੋਕ ਯੋਧਿਆਂ ਦਾ ਬੇਅੰਤ ਯਸ਼ ਕਹਿੰਦੇ ਹਨ।੪੨੨।

ਸ਼ਿਵ ਆਪ ਭਿਆਨਕ ਨਾਚ ਨਚ ਰਿਹਾ ਹੈ। ਬਹੁਤ ਭੈਦਾਇਕ ਡੌਰੂ ਵਜਦਾ ਹੈ। ਕਾਲੀ (ਸੂਰਮਿਆਂ ਦੇ) ਮੁੰਡਾਂ ਦੀ ਮਾਲਾ ਪਰੋ ਰਹੀ ਹੈ ਜਿਸ ਦੀਆਂ ਅੱਖਾਂ ਚੰਚਲ ਹਨ ਅਤੇ (ਮੂੰਹ ਤੋਂ) ਜੁਆਲਾ ਛਡ ਰਹੀ ਹੈ।੪੨੩।

*ਰਸਾਵਲ ਛੰਦ*

ਘੋਰ ਧੁਨ ਕਰਨ ਵਾਲੇ ਵਾਜੇ ਵਜਦੇ ਹਨ (ਜਿਨ੍ਹਾਂ ਦੀ) ਗੂੰਜ (ਸੁਣ ਕੇ) ਬਦਲ ਸ਼ਰਮਿੰਦੇ ਹੋ ਜਾਂਦੇ ਹਨ। ਛਤ੍ਰੀ ਲੋਕ ਯੁੱਧ ਵਿਚ (ਇਕ ਦੂਜੇ ਨਾਲ) ਖਹਿ ਰਹੇ ਹਨ ਅਤੇ ਤਣ ਕੇ ਖੰਭਾਂ ਵਾਲੇ ਤੀਰ ਛਡ ਰਹੇ ਹਨ।੪੨੪। (ਯੋਧਿਆਂ ਦੇ) ਅੰਗ ਟੁਟ ਟੁਟ ਕੇ ਡਿਗ ਰਹੇ ਹਨ। ਜੰਗ ਦੇ ਰੰਗ ਵਿਚ (ਰੰਗੀਜ ਕੇ ਸੂਰਮੇ) ਨਚ ਰਹੇ ਹਨ। ਲਹੂ ਪੀਣੀਆਂ ਤਲਵਾਰਾਂ ਮਿਆਨੋ ਨਿਕਲ ਆਈਆਂ ਹਨ ਅਤੇ (ਉਨ੍ਹਾਂ ਨੂੰ ਵੇਖ ਕੇ ਯੋਧਿਆਂ ਨੂੰ) ਦੁਗਣਾ ਚਾਉ ਚੜ੍ਹ ਰਿਹਾ ਹੈ।੪੨੫।

ਬਹੁਤ ਘੋਰ ਯੁੱਧ ਹੋਇਆ ਹੈ। (ਇਸ ਦੀ) ਇਤਨੀ ਖ਼ਬਰ ਕਿਸੇ ਨੂੰ ਨਹੀਂ ਹੈ। ਜਿਨ੍ਹਾਂ ਰਾਜਿਆਂ ਨੇ ਕਾਲ ਵਰਗੇ (ਸੂਰਮਿਆਂ ਨੂੰ) ਜਿਤ ਲਿਆ ਸੀ, ਉਹ ਸਾਰੇ ਰਾਜੇ ਭਜ ਚਲੇ ਹਨ।੪੨੬। ਸਾਰੀ ਸੈਨਾ ਭਜੀ ਜਾ ਰਹੀ ਹੈ। (ਇਹ ਵੇਖ ਕੇ ਸੰਭਲ ਦਾ) ਰਾਜਾ ਫਿਰ ਪਰਤਿਆ ਹੈ। ਯੁੱਧ ਨੂੰ ਸ਼ੁਰੂ ਕਰ ਦਿੱਤਾ ਹੈ। ਬਹੁਤ ਭਾਰਾ ਰੌਲਾ ਅਤੇ ਗੂੰਜ ਪੈ ਗਈ ਹੈ।੪੨੭।

ਤਜੇ ਬਾਣ ਐਸੇ। ਬਣੰ ਪਤ੍ਰ ਜੈਸੇ।
ਜਲੰ ਮੇਘ ਧਾਰਾ। ਨਭੰ ਜਾਣੁ ਤਾਰਾ। ੪੨੮।
ਕਰ ਅੰਸੁਮਾਲੀ। ਸਰੰ ਸਤ੍ਰ ਸਾਲੀ।
ਚਹੂੰ ਓਰਿ ਛੂਟੇ। ਮਹਾ ਜੋਧ ਜੁਟੇ। ੪੨੯।

ਚਲੇ ਕੀਟਕਾ ਸੇ। ਬਢੇ ਟਿਡਕਾ ਸੇ।
ਕਣੰ ਸਿੰਧੁ ਰੇਤੰ। ਤਨੰ ਰੋਮ ਤੇਤੰ। ੪੩੦।
ਛੁਟੇ ਸ੍ਵਰਣ ਪੁਖੀ। ਸੁਧੰ ਸਾਰ ਮੁਖੀ।
ਕਲੰ ਕੰਕ ਪਤ੍ਰੀ। ਤਜੇ ਜਾਣੁ ਛਤ੍ਰੀ। ੪੩੧।

ਗਿਰੈ ਰੇਤ ਖੇਤੰ। ਨਚੈ ਭੂਤ ਪ੍ਰੇਤੰ।
ਕਰੈ ਚਿਤ੍ਰ ਚਾਰੰ। ਤਜੈ ਬਾਣ ਧਾਰੰ। ੪੩੨।
ਲਹੈ ਜੋਧ ਜੋਧੰ। ਕਰੈ ਘਾਇ ਕ੍ਰੋਧੰ।
ਖਹੈ ਖਗ ਖਗੈ। ਉਠੈ ਝਾਲ ਅਗੈ। ੪੩੩।

ਨਚੇ ਪਖਰਾਲੇ। ਚਲੇ ਬਾਲ ਆਲੇ।
ਹਸੇ ਪ੍ਰੇਤ ਨਾਚੈ। ਰਣੰ ਰੰਗਿ ਰਾਚੈ। ੪੩੪।
ਨਚੇ ਪਾਰਬਤੀਸੰ। ਮੰਡਿਓ ਜੁਧ ਈਸੰ।
ਦਸੰ ਦਿਉਸ ਕ੍ਰੁਧੰ। ਭਯੋ ਘੋਰ ਜੁਧੰ। ੪੩੫।

ਪੁਨਰ ਬੀਰ[1] ਤ੍ਯਾਗ੍ਯੋ। ਪਗੰ ਦ੍ਵੈਕੁ ਭਾਗ੍ਯੋ।
ਫਿਰ੍ਯੋ ਫੇਰਿ ਐਸੇ। ਕ੍ਰੋਧੀ ਸਾਂਪ ਜੈਸੇ। ੪੩੬।
ਪੁਨਰ ਜੁਧ ਮੰਡਿਓ। ਸਰੰ ਓਘ ਛੰਡਿਓ।
ਤਜੈ ਵੀਰ ਬਾਣੰ। ਮ੍ਰਿਤੰ ਆਇ ਤ੍ਰਾਣੰ। ੪੩੭।

ਸਭੈ ਸਿਧ ਦੇਖੈ। ਕਲੰਕ੍ਰਿਤ ਲੇਖੈ।
ਧਨੰ ਧੰਨਿ ਜੰਪੈ। ਲਖੈ ਭੀਰ ਕੰਪੈ। ੪੩੮।

*ਨਰਾਜ ਛੰਦ*

ਆਨਿ ਆਨਿ ਸੂਰਮਾ ਸੰਧਾਨਿ[2] ਬਾਨ ਧਾਵਹੀਂ।
ਰੂਝਿ ਜੂਝ ਕੈ ਮਰੈ ਸੁ ਦੇਵ ਨਾਰਿ ਪਾਵਹੀਂ।
ਸੁ ਰੀਝਿ ਰੀਝਿ ਅਛਰਾ ਅਲਛ ਸੂਰਣੋ ਬਰੈਂ।
ਪ੍ਰਬੀਨ ਬੀਨਿ ਬੀਨ ਕੈ ਸੁਧੀਨ ਪਾਨਿ ਕੈ ਧਰੈਂ। ੪੩੯।

ਸਨਧ ਬਧ ਅਧ ਹ੍ਵੈ ਬਿਰੁਧਿ ਸੂਰ ਧਾਵਹੀਂ।
ਸੁ ਕ੍ਰੋਧ ਸਾਂਗ ਤੀਛਣੰ ਕਿ ਤਾਕਿ ਸਤ੍ਰੁ ਲਾਵਹੀਂ।
ਸੁ ਜੁਝਿ ਜੂਝ ਕੈ ਗਿਰੈ ਅਲੂਝ ਲੂਝ ਕੈ ਹਠੀਂ।
ਅਬੂਝ ਓਰਿ ਧਾਵਹੀ ਬਨਾਇ ਸੈਨ ਏਕਠੀਂ। ੪੪੦।

੧. 'ਜੰਗ' ੨. 'ਸਤਾਨਿ'



(ਯੋਧੇ) ਇਉਂ ਤੀਰ ਛਡਦੇ ਹਨ ਜਿਉਂ (ਹਨੇਰੀ ਨਾਲ) ਬਨ ਵਿਚ ਪੱਤਰ ਉਡਦੇ ਹਨ; ਜਾਂ ਜਿਵੇਂ ਬਦਲ ਵਿਚੋਂ ਜਲ ਦੀਆਂ ਬੂੰਦਾਂ ਡਿਗਦੀਆਂ ਹਨ; ਜਾਂ ਆਕਾਸ਼ ਵਿਚੋਂ ਤਾਰੇ ਟੁਟ ਰਹੇ ਹਨ।੪੨੮। ਜਿਵੇਂ ਸੂਰਜ ਦੀਆਂ ਕਿਰਨਾਂ ਹੋਣ, ਉਸ ਤਰ੍ਹਾਂ ਬਾਣ ਵੈਰੀਆਂ ਨੂੰ ਸਲ੍ਹਦੇ ਹਨ। ਚੌਹਾਂ ਪਾਸਿਆਂ ਤੋਂ (ਬਾਣ) ਛੁਟ ਰਹੇ ਹਨ। ਮਹਾਨ ਯੁੱਧ ਵਿਚ ਜੁਟੇ ਹੋਏ ਹਨ।੪੨੯।

(ਉਹ ਸੈਨਾ) ਕੀੜਿਆਂ ਵਾਂਗ ਚਲ ਰਹੀ ਹੈ, ਜਾਂ ਵੱਡੇ ਟਿੱਡੀ ਦਲ ਵਰਗੀ ਹੈ, ਜਾਂ ਸਮੁੰਦਰ ਦੀ ਰੇਤ ਦੇ ਕਿਣਕਿਆਂ ਜਿੰਨੀ ਹੈ ਜਾਂ ਸ਼ਰੀਰ ਦੇ ਰੋਮਾਂ ਜਿਤਨੀ ਹੈ। ੪੩੦। ਸੋਨੇ ਦੇ ਖੰਭਾਂ ਵਾਲੇ ਤੀਰ ਛੁਟੇ ਹਨ। ਉਨ੍ਹਾਂ ਦੀ ਲੋਹੇ ਦੀ ਮੁਖੀ ਲਿਸ਼ਕ ਰਹੀ ਹੈ। ਕਾਂ ਦੇ ਖੰਭਾਂ ਵਰਗੇ ਤੀਰ ਮਾਨੋ ਛਤ੍ਰੀਆਂ ਨੇ ਛਡੇ ਹੋਣ। ੪੩੧।

ਰੇਤ ਦੇ (ਕਿਣਕਿਆਂ ਜਿੰਨੇ ਸੂਰਮੇ) ਯੁੱਧ ਵਿਚ ਡਿਗ ਰਹੇ ਹਨ। ਭੂਤ ਅਤੇ ਪ੍ਰੇਤ ਨਚ ਰਹੇ ਹਨ। ਸੁੰਦਰ ਚਿਤਰ ਵਰਗੇ ਬਣੇ ਹੋਏ ਹਨ। ਬਾਣਾਂ ਦਾ ਮੀਂਹ ਬਰਸਾ ਰਹੇ ਹਨ।੪੩੨। ਯੋਧੇ ਯੋਧਿਆਂ ਨੂੰ ਵੇਖਦੇ ਹਨ ਅਤੇ ਕ੍ਰੋਧਿਤ ਹੋ ਕੇ (ਵੈਰੀ ਨੂੰ) ਘਾਉ ਕਰਦੇ ਹਨ। ਤਲਵਾਰਾਂ ਨਾਲ ਤਲਵਾਰਾਂ ਖਹਿਬੜਦੀਆਂ ਹਨ। (ਉਨ੍ਹਾਂ ਵਿਚੋਂ) ਅੱਗ ਦੀਆਂ ਚਿੰਗਾਰੀਆਂ ਨਿਕਲਦੀਆਂ ਹਨ।੪੩੩।

ਕਾਠੀਆਂ ਵਾਲੇ ਘੋੜਸਵਾਰ ਨਚਦੇ ਹਨ। ਅਪੱਛਰਾਵਾਂ ਦੇ ਘਰਾਂ ਨੂੰ ਜਾਂਦੇ ਹਨ। ਪ੍ਰੇਤ ਹਸਦੇ ਹੋਏ ਨਚਦੇ ਹਨ। ਯੋਧੇ ਯੁੱਧ-ਕਰਮ ਵਿਚ ਮਗਨ ਹਨ। ੪੩੪। ਸ਼ਿਵ ਨਚ ਰਿਹਾ ਹੈ। ਉਸ ਨੇ ਯੁੱਧ ਮੰਡਿਆ ਹੋਇਆ ਹੈ। ਦਸਾਂ ਦਿਸ਼ਾਵਾਂ ਵਿਚ ਕ੍ਰੋਧ ਛਾਇਆ ਹੋਇਆ ਹੈ। ਭਿਆਨਕ ਯੁੱਧ ਹੋ ਰਿਹਾ ਹੈ।੪੩੫।

ਫਿਰ ਯੋਧਿਆਂ ਨੇ (ਯੁੱਧ) ਤਿਆਗ ਦਿੱਤਾ ਹੈ। ਦੋ ਕੁ ਕਦਮ ਪਿਛੇ ਵਲ ਉਠਾਏ ਹਨ। ਫਿਰ ਇਸ ਤਰ੍ਹਾਂ ਪਰਤੇ ਹਨ ਜਿਵੇਂ ਕ੍ਰੋਧਿਤ ਸੱਪ ਪਿਛੇ ਨੂੰ ਪਰਤਦਾ ਹੈ।੪੩੬। ਫਿਰ ਯੁੱਧ ਸ਼ੁਰੂ ਕਰ ਦਿੱਤਾ ਹੈ। ਬਹੁਤ ਅਧਿਕ ਤੀਰ ਛਡੇ ਹਨ। ਵੀਰ ਯੋਧੇ ਬਾਣ ਛਡਦੇ ਹਨ, (ਮਾਨੋ) ਜ਼ਬਰਦਸਤੀ ਮੌਤ ਆ ਗਈ ਹੋਵੇ।੪੩੭।

ਸਾਰੇ ਸਿੱਧ ਲੋਕ ਵੇਖ ਰਹੇ ਹਨ। (ਕਲਕੀ ਅਵਤਾਰ ਦੀ) ਕੀਰਤੀ ਲਿਖ ਰਹੇ ਹਨ। ਧੰਨ ਧੰਨ ਜਪਦੇ ਹਨ (ਜਿਸ ਨੂੰ) ਵੇਖ ਕੇ ਕਾਇਰ ਲੋਕ ਕੰਬਦੇ ਹਨ।੪੩੮।

*ਨਰਾਜ ਛੰਦ*

ਸੂਰਮੇ ਆ ਆ ਕੇ ਬਾਣਾਂ ਦਾ ਨਿਸ਼ਾਨਾ ਬੰਨ੍ਹ ਕੇ ਅਗੇ ਵਧਦੇ ਹਨ। (ਜੋ) ਲੜਾਈ ਵਿਚ ਰੁਝ ਕੇ ਮਰਦੇ ਹਨ, ਉਹ ਅਪੱਛਰਾਵਾਂ ਨੂੰ ਪ੍ਰਾਪਤ ਕਰ ਲੈਂਦੇ ਹਨ। (ਉਹ) ਦੇਵ ਇਸਤਰੀਆਂ ਰੀਝ ਰੀਝ ਕੇ ਅਣਦਿਖ (ਅਥਵਾ ਅਦਾਗ) ਸੂਰਮਿਆਂ ਨੂੰ ਵਰਦੀਆਂ ਹਨ। ਪ੍ਰਬੀਨ (ਯੋਧਿਆਂ) ਨੂੰ ਚੁਣ ਚੁਣ ਕੇ (ਉਨ੍ਹਾਂ) ਸ੍ਰੇਸ਼ਠ ਸੁਧ ਬੁਧ ਵਾਲਿਆਂ ਦਾ ਹੱਥ ਧਾਰਨ ਕਰਦੀਆਂ ਹਨ।੪੩੯।

ਹਥਿਆਰ ਬੰਦ ਸੂਰਮੇ ਲਕ ਬੰਨ੍ਹ ਕੇ ('ਬਧ ਅਧ') ਸਾਹਮਣੇ ਹੋ ਕੇ ਧਾਵਾ ਕਰਦੇ ਹਨ। ਤੀਖਣ ਸਾਂਗਾਂ ਲੈ ਕੇ ਵੈਰੀ ਦਾ ਨਿਸ਼ਾਨਾ ਬੰਨ੍ਹ ਕੇ ਮਾਰ ਦਿੰਦੇ ਹਨ। ਉਹ ਯੁੱਧ ਵਿਚ ਜੂਝ ਕੇ ਡਿਗਦੇ ਹਨ ਅਤੇ ਹਠੀ (ਯੋਧੇ) ਬੇਲਾਗ ਹੋ ਕੇ ਲੜਦੇ ਹਨ। ਸੈਨਾ ਨੂੰ ਇਕਠਿਆਂ ਕਰ ਕੇ ਅਣਜਾਣੇ ਪਾਸੇ ਵਲ ਧਾਵਾ ਕਰਦੇ ਹਨ।੪੪੦।

*ਸੰਗੀਤ ਭੁਜੰਗ ਪ੍ਰਯਾਤ ਛੰਦ*

ਕਾਗੜਦੰ[1] ਕੋਪਾ ਰਾਗੜਦੰ ਰਾਜਾ। ਘਾਗੜਦੰ ਘੋਰੇ ਬਾਗੜਦੰ ਬਾਜਾ।
ਫਾਗੜਦੰ ਫੀਲੰ ਛਾਗੜਦੰ ਛੂਟੇ। ਸਾਗੜਦੰ ਸੂਰੰ ਜਾਗੜਦੰ ਜੂਟੇ। ੪੪੧।
ਬਾਗੜਦੰ ਬਾਜੇ ਨਾਗੜਦੰ ਨਗਾਰੇ। ਜਾਗੜਦੰ ਜੋਧਾ ਮਾਗੜਦੰ ਮਾਰੇ।
ਡਾਗੜਦੰ ਡਿਗੇ ਖਾਗੜਦੰ ਖੂਨੀ। ਚਾਗੜਦੰ ਚਉਪੈ ਦਾਗੜਦੰ ਦੂਨੀ। ੪੪੨।

ਹਾਗੜਦੰ ਹਸੇ ਸਾਗੜਦੰ ਸਿਧੰ। ਭਾਗੜਦੰ ਭਾਜੇ ਬਾਗੜਦੰ ਬ੍ਰਿਧੰ।
ਛਾਗੜਦੰ ਛੂਟੇ ਤਾਗੜਦੰ ਤੀਰੰ। ਜਾਗੜਦੰ ਜੁਟੇ ਬਾਗੜਦੰ ਬੀਰੰ। ੪੪੩।
ਕਾਗੜਦੰ ਕੁਹਕੇ ਬਾਗੜਦੰ ਬਾਣੰ। ਫਾਗੜਦੰ ਫਰਕੇ ਨਾਗੜਦੰ ਨਿਸਾਣੰ।
ਬਾਗੜਦੰ ਬਾਜੀ ਭਾਗੜਦੰ ਭੇਰੀ। ਸਾਗੜਦੰ ਸੈਣੰ ਫਾਗੜਦੰ ਫੇਰੀ। ੪੪੪।

ਭਾਗੜਦੰ ਭੀਰੰ ਕਾਗੜਦੰ ਕੰਪੈ। ਮਾਗੜਦੰ ਮਾਰੇ ਜਾਗੜਦੰ ਜੰਪੈ।
ਛਾਗੜਦੰ ਛਪ੍ਰੰ ਭਾਗੜਦੰ ਭਾਜੇ। ਚਾਗੜਦੰ ਚਿਤੰ ਲਾਗੜਦੰ ਲਾਜੇ। ੪੪੫।
ਛਾਗੜਦੰ ਛੋਰਿਓ ਰਾਗੜਦੰ ਰਾਜੰ। ਸਾਗੜਦੰ ਸੈਣੰ ਭਾਗੜਦੰ ਭਾਜਾ।
ਛਾਗੜਦੰ ਛੂਟੇ ਬਾਗੜਦੰ ਬਾਣੰ। ਰਾਗੜਦੰ ਰੋਕੀ ਦਾਗੜਦੰ ਦਿਸਾਣੰ।੪੪੬।

ਮਾਗੜਦੰ ਮਾਰੇ ਬਾਗੜਦੰ ਬਾਣੰ। ਟਾਗੜਦੰ ਟੂਟੇ ਤਾਗੜਦੰ ਤਾਣੰ।
ਲਾਗੜਦੰ ਲਾਗੇ ਦਾਗੜਦੰ ਦਾਹੇ। ਡਾਗੜਦੰ ਡਾਰੇ ਬਾਗੜਦੰ ਬਾਹੇ। ੪੪੭।
ਬਾਗੜਦੰ ਬਰਖੇ ਫਾਗੜਦੰ ਫੂਲੰ। ਮਾਗੜਦੰ ਮਿਟਿਓ ਸਾਗੜਦੰ ਸੂਲੰ।
ਮਾਗੜਦੰ ਮਾਰਿਓ ਭਾਗੜਦੰ ਭੂਪੰ। ਕਾਗੜਦੰ ਕੋਪੇ ਰਾਗੜਦੰ ਰੂਪੰ। ੪੪੮।

ਜਾਗੜਦੰ ਜੰਪੈ ਪਾਗੜਦੰ ਪਾਨੰ। ਦਾਗੜਦੰ ਦੇਵੰ ਆਗੜਦੰ ਆਨੰ।
ਸਾਗੜਦੰ ਸਿਧੰ ਕਾਗੜਦੰ ਕ੍ਰਿਤ। ਬਾਗੜਦੰ ਬਨਾਏ ਕਾਗੜਦੰ ਕਬਿਤੰ। ੪੪੯।
ਰਾਗੜਦੰ ਗਾਵੈ ਕਾਗੜਦੰ ਕਬਿਤੰ। ਧਾਗੜਦੰ ਧਾਵੈ ਬਾਗੜਦੰ ਬ੍ਰਿਤੰ।
ਹਾਗੜਦੰ ਹੋਹੀ ਜਾਗੜਦੰ ਜਾਤ੍ਰਾ। ਨਾਗੜਦੰ ਨਾਚੈ ਪਾਗੜਦੰ ਪਾਤ੍ਰਾ। ੪੫੦।

*ਪਾਧਰੀ ਛੰਦ*

ਸੰਭਰ ਨਰੇਸ ਮਾਰਿਓ ਨਿਦਾਨ। ਢੋਲੰ ਮ੍ਰਿਦੰਗ ਬਜੇ ਪ੍ਰਮਾਨ।
ਭਾਜੇ ਸੁਬੀਰ ਤਜਿ ਜੁਧ ਤ੍ਰਾਸਿ। ਤਜਿ ਸਸਤ੍ਰ ਸਰਬ ਹ੍ਵੈ ਚਿਤਿ ਨਿਰਾਸ। ੪੫੧।
ਬਰਖੰਤ ਦੇਵ ਪੁਹਪਣ ਬ੍ਰਿਸਟ। ਹੋਵੰਤ ਜਗ ਜਹ ਤਹ ਸੁ ਇਸਟ।
ਪੂਜੰਤ ਲਾਗ ਦੇਵੀ ਕਰਾਲ। ਹੋਵੰਤ ਸਿਧ ਕਾਰਜ ਸੁ ਢਾਲ। ੪੫੨।

ਪਾਵੰਤ ਦਾਨ ਜਾਚਕ ਦੁਰੰਤ। ਭਾਖੰਤ ਕ੍ਰਿਤ ਜਹ ਤਹ ਬਿਅੰਤ।
ਜਗ ਧੂਪ ਦੀਪ ਜਗਿ ਆਦਿ ਦਾਨ। ਹੋਵੰਤ ਹੋਮ ਬੇਦਨ ਬਿਧਾਨ। ੪੫੩।
ਪੂਜੰਤ ਲਾਗ ਦੇਬੀ ਦੁਰੰਤ। ਤਜਿ ਸਰਬ ਕਾਮ ਜਹ ਤਹ ਮਹੰਤ।
ਬਾਧੀ ਧੁਜਾਨ ਪਰਮੰ ਪ੍ਰਚੰਡ। ਪ੍ਰਚੁਰਿਓ ਸੁ ਧਰਮ ਖੰਡੇ ਅਖੰਡ। ੪੫੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਲਕੀ ਅਵਤਾਰ ਸੰਭਰ ਨਰੇਸ ਬਧਹ ਬਿਜਯ ਭਏਤ ਨਾਮ ਪ੍ਰਥਮ ਧਿਆਇ ਬਰਨਨੰ ਸਮਾਪਤੰ ਸਤੁ ਸੁਭਮ ਸਤੁ। ੧।*

੧. ਅਜਿਹੇ ਸ਼ਬਦਾਂ ਨਾਲ ਕਈਆਂ ਬੀੜਾਂ ਵਿਚ 'ਦੰ' ਤੋਂ ਅਗੇ 'ਗ' ਵੀ ਜੋੜ ਦਿੱਤਾ ਗਿਆ ਹੈ, ਪਰ ਅਸਲੋਂ ਇਸ ਦੀ ਲੋੜ ਨਹੀਂ ਹੈ, ਉਚਾਰਨ ਵਿਚ ਹੀ ਚਲਦਾ ਹੈ।



*ਸੰਗੀਤ ਭੁਜੰਗ ਪ੍ਰਯਾਤ ਛੰਦ*

(ਸੰਭਲ ਦਾ) ਰਾਜਾ ਕ੍ਰੋਧਿਤ ਹੋਇਆ ਹੈ। ਜ਼ੋਰ ਦਾ ਨਗਾਰਾ ਵਜਿਆ ਹੈ। ਹਾਥੀ ਛੁਟ ਕੇ ਪੈ ਗਏ ਹਨ। ਸੂਰਮੇ ਜੁਟ ਗਏ ਹਨ।੪੪੧। ਨਗਾਰੇ ਵਜ ਰਹੇ ਹਨ। ਸੂਰਮੇ 'ਮਾਰੋ-ਮਾਰੋ' ਕਹਿੰਦੇ ਹਨ। ਖ਼ੂਨ ਨਾਲ ਲਥ ਪਥ (ਯੋਧੇ) ਡਿਗਦੇ ਹਨ। ਅਤੇ (ਸੂਰਮਿਆਂ ਵਿਚ) ਦੁਗਣਾ ਚਾਉ ਚੜ੍ਹਦਾ ਹੈ।੪੪੨।

ਸਿੱਧ (ਲੋਕ ਯੁੱਧ ਨੂੰ ਵੇਖ ਕੇ) ਹਸ ਰਹੇ ਹਨ। ਵੱਡੇ ਵੱਡੇ ਯੋਧੇ ('ਬ੍ਰਿਧੰ') ਭਜ ਰਹੇ ਹਨ। ਤੀਰ ਛੁਟ ਰਹੇ ਹਨ। ਸੂਰਮੇ (ਯੁੱਧ ਕਰਮ ਵਿਚ) ਜੁਟੇ ਹੋਏ ਹਨ।੪੪੩। ਬਾਣ 'ਕੁਹ ਕੁਹ' ਕਰਦੇ ਚਲਦੇ ਹਨ। ਨਿਸ਼ਾਣ (ਝੰਡੇ) ਝੁਲਦੇ ਹਨ। ਭੇਰੀਆਂ ਵਜਦੀਆਂ ਹਨ। ਸੈਨਾ ਨੂੰ ਪਰਤਾ ਦਿੱਤਾ ਹੈ।੪੪੪।

ਡਰਾਕਲ ਲੋਕ ਕੰਬਦੇ ਹਨ। ਮਾਰੇ ਹੋਏ (ਤੋਬਾ ਤੋਬਾ) ਜਪਦੇ ਹਨ। ਛੇਤੀ ਨਾਲ ਭਜਦੇ ਹਨ। ਚਿਤ ਵਿਚ ਸ਼ਰਮਿੰਦੇ ਹਨ।੪੪੫। (ਕਲਕੀ ਨੇ ਸੰਭਲ ਦੇ) ਰਾਜੇ ਨੂੰ ਛਡ ਦਿੱਤਾ ਹੈ। (ਉਸ ਦੀ) ਸੈਨਾ ਭਜ ਚਲੀ ਹੈ। ਬਾਣ ਛੁਟ ਰਹੇ ਹਨ। (ਉਨ੍ਹਾਂ ਨੇ) ਦਿਸ਼ਾਵਾਂ ਰੋਕ ਦਿੱਤੀਆਂ ਹਨ।੪੪੬।

ਬਾਣ ਮਾਰੇ ਜਾ ਰਹੇ ਹਨ। (ਵੈਰੀ ਦਾ) ਤ੍ਰਾਣ ਟੁਟ ਰਿਹਾ ਹੈ। (ਅਗਨੀ ਬਾਣਾਂ ਦੇ) ਲਗਣ ਨਾਲ ਸੜ ਗਏ ਹਨ। (ਬਾਕੀਆਂ ਨੂੰ) ਭਜਾ ਦਿੱਤਾ ਹੈ।੪੪੭। ਫੁਲਾਂ ਦੀ ਬਰਖਾ ਹੋ ਰਹੀ ਹੈ। (ਸੰਭਲ ਵਾਸੀਆਂ ਦਾ) ਦੁਖ ਮਿਟ ਗਿਆ ਹੈ। ਰਾਜੇ ਨੂੰ ਮਾਰ ਦਿੱਤਾ ਹੈ। (ਕਲਕੀ ਨੇ ਆਪਣਾ) ਰੂਪ ਕ੍ਰੋਧਿਤ ਕੀਤਾ ਹੋਇਆ ਹੈ।੪੪੮।

ਜੈ-ਜੈ-ਕਾਰ ('ਪਾਨੰ') ਜਪਦੇ ਹਨ। ਦੇਵਤੇ ਹਾਜ਼ਰ ਹੋ ਰਹੇ ਹਨ। ਸਿੱਧ ਲੋਕਾਂ ਨੇ (ਕਲਕੀ ਦੇ) ਯਸ਼ ਦੇ ਕਬਿਤ ਬਣਾਏ ਹਨ।੪੪੯। (ਚਾਰਣ ਲੋਕ) ਕਬਿਤਾਂ ਗਾਉਂਦੇ ਹਨ। ਸੇਵਕ ਜਾਂ ਲਾਗੀ ('ਬ੍ਰਿਤੰ') ਭਜੇ ਆ ਰਹੇ ਹਨ। (ਉਨ੍ਹਾਂ ਵਲੋਂ ਕਲਕੀ ਦੇ) ਦਰਸ਼ਨ ('ਜਾਤ੍ਰਾ') ਹੋ ਰਹੀ ਹੈ। ਨਟੀਆਂ (ਅਪੱਛਰਾਵਾਂ) ਨਚ ਰਹੀਆਂ ਹਨ।੪੫੦।

*ਪਾਧਰੀ ਛੰਦ*

ਅੰਤ ਨੂੰ ਸੰਭਲ ਦਾ ਰਾਜਾ ਮਾਰਿਆ ਗਿਆ। ਢੋਲ ਅਤੇ ਨਗਾਰੇ ਮਰਯਾਦਾ ਪੂਰਵਕ ('ਪ੍ਰਮਾਨ') ਵਜਾਏ ਗਏ। ਡਰ ਦੇ ਮਾਰੇ ਯੁੱਧ ਛਡ ਕੇ ਸੂਰਮੇ ਭਜੇ ਜਾ ਰਹੇ ਹਨ। ਚਿਤ ਵਿਚ ਨਿਰਾਸ ਹੋ ਕੇ ਸਭ ਨੇ ਸ਼ਸਤ੍ਰ ਛਡ ਦਿੱਤੇ ਹਨ।੪੫੧। ਦੇਵਤੇ ਫੁਲਾਂ ਦੀ ਬਰਖਾ ਕਰਦੇ ਹਨ। ਜਿਥੇ ਕਿਥੇ (ਆਪਣੇ ਆਪਣੇ) ਇਸ਼ਟ ਅਨੁਸਾਰ ਯੱਗ ਹੋਣ ਲਗੇ ਹਨ। ਭਿਆਨਕ ਦੇਵੀ ਦੀ ਪੂਜਾ ਵਿਚ ਲਗ ਗਏ ਹਨ। ਚੰਗੀ ਤਰ੍ਹਾਂ ਸਾਰੇ ਕਾਰਜ ਸਿੱਧ ਹੋ ਗਏ ਹਨ।੪੫੨।

ਬੇਸ਼ੁਮਾਰ ('ਦੁਰੰਤ') ਮੰਗਤੇ ਦਾਨ ਪ੍ਰਾਪਤ ਕਰ ਰਹੇ ਹਨ। ਜਿਥੇ ਕਿਥੇ ਬੇਅੰਤ (ਲੋਕ) ਯਸ਼ (ਕੀਰਤੀ) ਗਾ ਰਹੇ ਹਨ। ਜਗਤ ਵਿਚ ਧੂਪ, ਦੀਪ, ਦਾਨ ਅਤੇ ਯੱਗ ਆਦਿ (ਹੋਣ ਲਗ ਗਏ ਹਨ) ਅਤੇ ਵੇਦ ਰੀਤੀ ਅਨੁਸਾਰ ਹੋਮ ਹੋਣ ਲਗ ਗਏ ਹਨ।੪੫੩। (ਲੋਕੀਂ) ਪ੍ਰਚੰਡ ਦੇਵੀ ਦੀ ਪੂਜਾ ਕਰਨ ਲਗ ਗਏ ਹਨ। ਮਹੰਤਾਂ ਨੇ ਜਿਥੇ ਕਿਥੇ ਸਾਰੇ ਕਰਮ ਕਾਂਡ ਛਡ ਦਿੱਤੇ ਹਨ। ਵੱਡੇ ਝੰਡੇ (ਮੰਦਿਰਾਂ) ਉਤੇ ਬੰਨ੍ਹ ਦਿੱਤੇ ਹਨ। ਪ੍ਰਚੰਡ ਸੂਰਮਿਆਂ ਨੂੰ ਮਾਰ ਕੇ (ਸੱਚੇ) ਧਰਮ ਦਾ ਬਹੁਤ ਪ੍ਰਚਾਰ ਹੋ ਰਿਹਾ ਹੈ।੪੫੪।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕਲਕੀ ਅਵਤਾਰ ਦੀ ਵਿਜੈ ਅਤੇ ਸੰਭਰ ਦੇ ਰਾਜੇ ਦੇ ਬਧ ਦਾ ਵਰਣਨ ਨਾਂ ਵਾਲੇ ਪਹਿਲੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ।੧।*

## ਅਥ ਦੇਸੰਤਰ ਜੁਧ ਕਥਨੰ

*ਰਸਾਵਲ ਛੰਦ*

ਹਣ੍ਯੋ ਸੰਭਰੇਸੰ। ਚਤੁਰ ਚਾਰੁ ਦੇਸੰ।
ਚਲੀ ਧਰਮ ਚਰਚਾ। ਕਰੈ ਕਾਲ ਅਰਚਾ। ੪੫੫।
ਜਿਤਿਓ ਦੇਸ ਐਸੇ। ਚੜਿਓ ਕੋਪ ਕੈਸੇ।
ਬੁਲਿਓ ਸਰਬ ਸੈਣੰ। ਕਰੇ ਰਕਤ ਨੈਣੰ। ੪੫੬।

ਦਈ ਜੀਤ ਬੰਬੰ। ਗਡਿਓ ਜੁਧ ਖੰਭੰ।
ਚਮੂੰ ਚਉਪਿ ਚਾਲੀ। ਥਿਰਾ ਸਰਬ ਹਾਲੀ। ੪੫੭।
ਉਠੀ ਕੰਪਿ ਐਸੇ। ਨਦੰ ਨਾਵ ਜੈਸੇ।
ਚੜੇ ਚਉਪ ਸੂਰੰ। ਰਹਿਓ ਧੂਰ ਪੂਰੰ। ੪੫੮।

ਛੁਭੇ ਛਤ੍ਰਧਾਰੀ। ਅਣੀ ਜੋੜਿ ਭਾਰੀ।
ਚਲੇ ਕੋਪਿ ਐਸੇ। ਬ੍ਰਿਤੰ ਇੰਦ੍ਰ ਜੈਸੇ। ੪੫੯।

ਸੁਭੈ ਸਰਬ ਸੈਣੰ। ਕਥੈ ਕੌਣ ਬੈਣੰ।
ਚਲੀ ਸਾਜਿ ਸਾਜਾ। ਬਜੈ ਜੀਤ ਬਾਜਾ। ੪੬੦।

*ਭੁਜੰਗ ਪ੍ਰਯਾਤ ਛੰਦ*

ਜਿਣੇ ਗਖਰੀ ਪਖਰੀ ਖਗਧਾਰੀ। ਹਣੇ ਪਖਰੀ ਭਖਰੀ ਔ ਕੰਧਾਰੀ।
ਗੁਰਜਿਸਤਾਨ ਗਾਜੀ ਰਜੀ ਰੋਹਿ ਰੂਮੀ। ਹਣੇ ਸੂਰ ਬੰਕੇ ਗਿਰੇ ਝੂਮਿ ਭੂਮੀ। ੪੬੧।

ਹਣੇ ਕਾਬੁਲੀ ਬਾਬਲੀ ਬੀਰ ਬਾਂਕੇ। ਕੰਧਾਰੀ ਹਰੇਵੀ ਇਰਾਕੀ ਨਿਸਾਂਕੇ।
ਬਲੀ ਬਾਲਖੀ ਰੋਹਿ ਰੂਮੀ ਰਜੀਲੇ। ਭਜੇ ਤ੍ਰਾਸ ਕੈ ਕੈ ਭਏ ਬੰਦ ਢੀਲੇ। ੪੬੨।

ਤਜੇ ਅਸਤ੍ਰ ਸਸਤ੍ਰੰ ਸਜੇ ਨਾਰਿ ਭੇਸੰ। ਲਜੈ ਬੀਰ ਧੀਰੰ ਚਲੇ ਛਾਡਿ ਦੇਸੰ।
ਗਜੀ ਬਾਜਿ ਗਾਜੀ ਰਥੀ ਰਾਜ ਹੀਣੰ। ਤਜੈ ਬੀਰ ਧੀਰੰ ਭਏ ਅੰਗ ਛੀਣੰ। ੪੬੩।

ਭਜੇ ਹਾਬਸੀ ਹਾਲਬੀ ਕਉਕ ਬੰਦ੍ਰੀ। ਚਲੇ ਬਰਬਰੀ ਅਰਮਨੀ ਛਾਡਿ ਤੰਦ੍ਰੀ।
ਖੁਲਿਓ ਖਗ ਖੂਨੀ ਤਹਾ ਏਕ ਗਾਜੀ। ਦੁਹੂੰ ਸੈਣ ਮਧੰ ਨਚਿਓ ਜਾਇ ਤਾਜੀ। ੪੬੪।



## ਹੁਣ ਹੋਰਾਂ ਦੇਸਾਂ ਵਿਚ ਹੋਏ ਯੁੱਧ ਦਾ ਕਥਨ

*ਰਸਾਵਲ ਛੰਦ*

ਸੰਭਰ (ਸੰਭਲ) ਦਾ ਰਾਜਾ ਮਾਰਿਆ ਗਿਆ ਹੈ। ਚੌਦਾਂ ਲੋਕਾਂ ਵਿਚ ਧਰਮ ਦੀ ਚਰਚਾ ਚਲ ਪਈ ਹੈ। ਸ੍ਰੀ ਕਾਲ ਦੀ ਪੂਜਾ ਹੋਣ ਲਗ ਗਈ ਹੈ।੪੫੫। ਇਸ ਤਰ੍ਹਾਂ ਸਾਰਾ ਦੇਸ ਜਿਤਿਆ ਗਿਆ ਹੈ। (ਫਿਰ ਕਲਕੀ ਅਵਤਾਰ) ਕ੍ਰੋਧਿਤ ਹੋ ਕੇ ਕਿਸ ਤਰ੍ਹਾਂ ਚੜ੍ਹਿਆ ਹੈ। (ਉਸ ਨੇ) ਸਾਰੀ ਸੈਨਾ ਬੁਲਾ ਲਈ ਹੈ ਅਤੇ ਅੱਖਾਂ ਨੂੰ ਲਾਲ ਕੀਤਾ ਹੋਇਆ ਹੈ।੪੫੬।

ਜਿਤ ਦਾ ਨਗਾਰਾ ਵਜਾਇਆ ਹੈ। ਯੁੱਧ-ਭੂਮੀ ਵਿਚ ਖੰਭਾ ਗਡ ਦਿੱਤਾ ਹੈ। ਸੈਨਾ ਉਤਸਾਹ ਪੂਰਵਕ ਚਲ ਪਈ ਹੈ। ਸਾਰੀ ਧਰਤੀ ('ਥਿਰਾ') ਡੋਲ ਗਈ ਹੈ।੪੫੭। (ਧਰਤੀ) ਇਸ ਤਰ੍ਹਾਂ ਕੰਬ ਉਠੀ ਹੈ ਜਿਵੇਂ ਨਦੀ ਵਿਚ ਨੌਕਾ (ਡੋਲਦੀ ਹੈ)। ਸੂਰਮਿਆਂ ਨੂੰ ਉਤਸਾਹ ਚੜ੍ਹਿਆ ਹੋਇਆ ਹੈ। (ਪੈਰਾਂ ਦੀ) ਧੂੜ ਨਾਲ ਆਕਾਸ਼ ਪੂਰਿਆ ਹੋਇਆ ਹੈ।੪੫੮।

ਛਤ੍ਰਧਾਰੀ (ਰਾਜੇ) ਕ੍ਰੋਧਵਾਨ ਹੋ ਗਏ ਹਨ। (ਉਨ੍ਹਾਂ ਨੇ) ਭਾਰੀ ਸੈਨਾ ਇਕੱਠੀ ਕਰ ਲਈ ਹੈ। (ਕਲਕੀ ਅਵਤਾਰ ਉਪਰ) ਇਸ ਤਰ੍ਹਾਂ ਚੜ੍ਹ ਚਲੇ ਹਨ, ਜਿਸ ਤਰ੍ਹਾਂ ਵਿਤ੍ਰਾਸੁਰ ਇੰਦਰ ਉਤੇ (ਚੜ੍ਹਿਆ ਸੀ)।੪੫੯।

ਸਾਰੀ ਸੈਨਾ ਸੋਭ ਰਹੀ ਹੈ। (ਉਸ ਦਾ) ਕੌਣ ਵਰਣਨ ਕਰ ਸਕਦਾ ਹੈ? ਸਾਜਾਂ ਨੂੰ ਸਜਾ ਕੇ (ਸੈਨਾ) ਚਲੀ ਹੈ ਅਤੇ ਜਿਤ ਦੇ ਵਾਜੇ ਵਜ ਰਹੇ ਹਨ।੪੬੦।

*ਭੁਜੰਗ ਪ੍ਰਯਾਤ ਛੰਦ*

(ਜਿਤਨੇ ਵੀ) ਗਖੜ, ਪਖੜ ਤਲਵਾਰਾਂ ਧਾਰਨ ਕਰਨ ਵਾਲੇ ਸਨ (ਉਹ) ਜਿਤੇ ਗਏ ਹਨ। ਪਖੜ, ਭਖਰ ਅਤੇ ਕੰਧਾਰ (ਦੇਸ਼ ਵਾਲੇ) ਮਾਰ ਦਿੱਤੇ ਗਏ ਹਨ। ਗੁਰਜਿਸਤਾਨ ਦੇ ਗਾਜ਼ੀਆਂ, ਰਜੀ, ਰੋਹ ਵਾਲੇ ਰੂਮੀ ਸੂਰਮਿਆਂ ਨੂੰ ਮਾਰ ਦਿੱਤਾ ਹੈ ਅਤੇ ਬਾਂਕੇ (ਯੋਧੇ) ਧਰਤੀ ਉਤੇ ਘੁੰਮੇਰੀ ਖਾ ਕੇ ਡਿਗ ਪਏ ਹਨ।੪੬੧।

ਕਾਬਲ ਦੇਸ ਦੇ, ਬਾਬਰ ਦੇ ਦੇਸ ਦੇ ਸੋਹਣੇ ਸੂਰਮੇ ਮਾਰ ਦਿੱਤੇ ਹਨ। ਕੰਧਾਰ, ਹਿਰਾਤ, ਇਰਾਕ ਦੇ ਨਿਸੰਗ ਯੋਧੇ; ਬਲਖ ਦੇਸ ਦੇ ਬਲੀ ਰੋਹ ਵਾਲੇ, ਰੂਮ ਦੇਸ਼ ਦੇ ਕਠੋਰ ਯੋਧੇ ਡਰ ਕੇ ਭਜ ਚਲੇ ਹਨ ਅਤੇ ਉਨ੍ਹਾਂ ਦੇ ਕਮਰਕੱਸੇ ਢਿਲੇ ਹੋ ਗਏ ਹਨ। ੪੬੨।

(ਉਨ੍ਹਾਂ ਨੇ) ਅਸਤ੍ਰਾਂ ਅਤੇ ਸ਼ਸਤ੍ਰਾਂ ਨੂੰ ਛਡ ਦਿੱਤਾ ਹੈ ਅਤੇ ਔਰਤਾਂ ਦੇ ਬਸਤ੍ਰ ਸਜਾ ਲਏ ਹਨ। (ਇਸ ਤਰ੍ਹਾਂ) ਧੀਰਜ ਵਾਲੇ ਸੂਰਮੇ ਸ਼ਰਮਿੰਦੇ ਹੋ ਕੇ ਦੇਸਾਂ ਨੂੰ ਛਡ ਚਲੇ ਹਨ। ਹਾਥੀਆਂ ਉਤੇ ਚੜ੍ਹਨ ਵਾਲੇ ਗਾਜ਼ੀ, ਘੋੜਿਆਂ ਦੇ ਸਵਾਰ ਅਤੇ ਰਥਾਂ ਵਾਲੇ ਰਾਜਾਂ ਤੋਂ ਵਾਂਝੇ ਗਏ ਹਨ। ਸੂਰਮਿਆਂ ਨੇ ਧੀਰਜ ਛਡ ਦਿੱਤਾ ਹੈ ਅਤੇ ਉਨ੍ਹਾਂ ਦੇ ਸ਼ਰੀਰ ਢਿਲੇ ਹੋ ਗਏ ਹਨ।੪੬੩।

ਹਬਸ਼ ਦੇਸ ਦੇ, ਹਲਬ ਦੇਸ ਦੇ, ਕੋਕ ਬੰਦਰ (ਮਹਾਰਾਸ਼ਟਰ) ਦੇ ਰਹਿਣ ਵਾਲੇ ਭਜ ਤੁਰੇ ਹਨ। ਬਰਬਰ (ਜੰਗਲੀ) ਦੇਸ ਵਾਲੇ, ਆਰਮੀਨੀਆ ਦੇਸ ਵਾਲੇ (ਆਪਣੇ) ਰਾਜਾਂ ('ਤੰਦ੍ਰੀ') ਨੂੰ ਛਡ ਕੇ ਤੁਰ ਚਲੇ ਹਨ। ਉਥੇ ਇਕ ਬਹਾਦਰ ਸੂਰਮੇ ਨੇ ਖੂਨੀ ਖੰਡਾ ਕਢ ਲਿਆ ਹੈ। ਦੋਹਾਂ ਸੈਨਾਵਾਂ ਦੇ ਵਿਚਾਲੇ ਉਸ ਦਾ ਘੋੜਾ ਜਾ ਕੇ ਨਚਿਆ ਹੈ।੪੬੪।

ਲਖਿਓ ਜੁਧ ਜੰਗੀ ਮਹਾ ਜੰਗ ਕਰਤਾ। ਛੁਭਿਓ ਛਤ੍ਰਧਾਰੀ ਰਣੰ ਛਤ੍ਰਿ ਹਰਤਾ।
ਦੁਰੰ ਦੁਰਦਗਾਮੀ ਦਲੰ ਜੁਧ ਜੇਤਾ। ਛੁਭੇ ਛਤ੍ਰਿ ਹੰਤਾ ਜਯੰ ਜੁਧ ਹੇਤਾ। ੪੬੫।

ਮਹਾ ਕ੍ਰੋਧ ਕੈ ਬਾਣ ਛਡੇ ਅਪਾਰੰ। ਕਟੇ ਟਟਰੰ ਫਉਜ ਫੁਟੀ ਨ੍ਰਿਪਾਰੰ।
ਗਿਰੀ ਲੁਥ ਜੁਥੰ ਮਿਲੇ ਹਥ ਬਥੰ। ਗਿਰੇ ਅੰਗ ਭੰਗੰ ਰਣੰ ਮੁਖ ਜੁਥੰ। ੪੬੬।

ਕਰੈ ਕੇਲ ਕੰਕੀ ਕਿਲਕੈਤ ਕਾਲੀ। ਤਜੈ ਜ੍ਵਾਲ ਮਾਲਾ ਮਹਾ ਜੋਤਿ ਜ੍ਵਾਲੀ।
ਹਸੈ ਭੂਤ ਪ੍ਰੇਤੰ ਤੁਟੈ ਤਥਿ ਤਾਲੰ। ਫਿਰੈ ਗਉਰ ਦੌਰੀ ਪੁਐ ਰੁੰਡ ਮਾਲੰ। ੪੬੭।

*ਰਸਾਵਲ ਛੰਦ*

ਕਰੈ ਜੁਧ ਕ੍ਰੁਧੰ। ਤਜੈ ਬਾਣ ਸੁਧੰ। ਬਕੈ ਮਾਰੁ ਮਾਰੰ। ਤਜੈ ਬਾਣ ਧਾਰੰ। ੪੬੮।
ਗਿਰੇ ਅੰਗ ਭੰਗੰ। ਨਚੇ ਜੰਗ ਰੰਗੰ। ਦਿਵੰ ਦੇਵ ਦੇਖੈ। ਧਨੰ ਧਨਿ ਲੇਖੈ। ੪੬੯।

*ਅਸਤਾ ਛੰਦ*

ਅਸਿ ਲੈ ਕਲਕੀ ਕਰਿ ਕੋਪਿ ਭਰਿਓ। ਰਣ ਰੰਗ ਸੁਰੰਗ ਬਿਖੈ ਬਿਚਰਿਓ।
ਗਹਿ ਪਾਨ ਕ੍ਰਿਪਾਣ ਬਿਖੇ ਨ ਡਰਿਓ। ਰਿਸ ਸੋ ਰਣ ਚਿਤ੍ਰ ਬਚਿਤ੍ਰ ਕਰਿਓ। ੪੭੦।

ਕਰਿ ਹਾਕਿ ਹਥਿਯਾਰ ਅਨੇਕ ਧਰੈ। ਰਣ ਰੰਗਿ ਹਠੀ ਕਰਿ ਕੋਪ ਪਰੈ।
ਗਹਿ ਪਾਨਿ ਕ੍ਰਿਪਾਨ ਨਿਦਾਨ ਭਿਰੇ। ਰਣਿ ਜੁਝਿ ਮਰੇ ਫਿਰਿ ਤੇ ਨ ਫਿਰੇ। ੪੭੧।

ਉਮਡੀ ਜਨੁ ਘੋਰ ਘਮੰਡ ਘਟਾ। ਚਮਕੰਤ ਕ੍ਰਿਪਾਣ ਸੁ ਬਿਜੁ ਛਟਾ।
ਦਲ ਬੈਰਨ ਕੋ ਪਗ ਦ੍ਵੈ ਨ ਫਟਾ। ਰੁਪ ਕੈ ਰਣ ਮੋ ਫਿਰਿ ਆਨਿ ਜੁਟਾ। ੪੭੨।

ਕਰਿ ਕੋਪ ਫਿਰੇ ਰਣ ਰੰਗਿ ਹਠੀ। ਤਪ ਕੈ ਜਿਮਿ ਪਾਵਕ ਜ੍ਵਾਲ ਭਠੀ।
ਪ੍ਰਤਿਨਾ ਪਤਿ ਕੈ ਪ੍ਰਤਿਨਾ ਇਕਠੀ। ਰਿਸ ਕੈ ਰਣ ਮੋ ਰੁਪਿ ਸੈਣ ਜੁਟੀ। ੪੭੩।



ਯੁੱਧ ਵਿਚ ਯੋਧਿਆਂ ਨੇ ਉਸ (ਕਲਕੀ) ਨੂੰ ਮਹਾਨ ਜੰਗ ਕਰਨ ਵਾਲਾ ਜਾਣਿਆ ਹੈ ਕਿ (ਯੁੱਧ ਵਿਚ) ਛਤ੍ਰਧਾਰੀਆਂ ਦੇ ਛਤ੍ਰਾਂ ਨੂੰ ਹਰਨ ਵਾਲਾ (ਇਸ ਸਮੇਂ) ਭੜਕਿਆ ਹੋਇਆ ਹੈ। ਹਾਥੀਆਂ ਦੀ ਸਵਾਰੀ ਕਰਨ ਵਾਲੇ ('ਦੁਰਦਗਾਮੀ') ਅਤੇ ਯੁੱਧ ਵਿਚ ਦਲਾਂ ਨੂੰ ਜਿਤਣ ਵਾਲੇ (ਸੂਰਮੇ ਵੀ) ਲੁਕ ('ਦੁਰੰ') ਗਏ ਹਨ। ਛਤ੍ਰਾਂ ਵਾਲਿਆਂ ਨੂੰ ਮਾਰਨ ਵਾਲੇ ਅਤੇ ਯੁੱਧ ਵਿਚ ਵਿਜੈ ਦਾ ਕਾਰਨ ਸਰੂਪ (ਕਲਕੀ) ਭੜਕੇ ਹੋਏ ਹਨ।੪੬੫।

(ਉਸ ਨੇ) ਬਹੁਤ ਕ੍ਰੋਧ ਕਰ ਕੇ ਅਣਗਿਣਤ ਬਾਣ ਛਡੇ ਹਨ। ਢਾਲਾਂ (ਅਥਵਾ ਸਿਰਾਂ ਦੇ ਟੋਪ) ਕਟੇ ਗਏ ਹਨ ਅਤੇ ਰਾਜਿਆਂ ਦੀ ਸੈਨਾ ਖਿੰਡ ਗਈ ਹੈ। ਲੋਥਾਂ ਦੇ ਸਮੂਹ (ਯੁੱਧ-ਭੂਮੀ ਵਿਚ) ਡਿਗੇ ਪਏ ਹਨ ਅਤੇ (ਕਈ ਯੋਧੇ) ਆਪਸ ਵਿਚ ਗੁਥਮ ਗੁੱਥਾ ਹੋ ਰਹੇ ਹਨ। (ਕਈਆਂ ਦੇ) ਅੰਗ ਕਟ ਕੇ ਡਿਗੇ ਪਏ ਹਨ ਅਤੇ ਰਣ ਵਿਚ ਮੁੰਡਾਂ ਦੇ ਢੇਰ ਲਗੇ ਹੋਏ ਹਨ।੪੬੬।

(ਮੁਰਦਿਆਂ ਨੂੰ ਨੋਚਣ ਵਾਲੇ) ਕਾਂ ਖੁਸ਼ੀ ਮੰਨਾਉਂਦੇ ਹਨ ਅਤੇ ਕਾਲੀ ਕਿਲਕਾਰੀਆਂ ਮਾਰਦੀ ਹੈ। ਉਹ ਮਹਾਨ ਜੋਤਿ ਵਾਲੀ ਜ੍ਵਾਲਾਮੁਖੀ (ਮੂੰਹ ਵਿਚੋਂ) ਅਗਨੀ ਦੀਆਂ ਲਾਟਾਂ ਕਢਦੀ ਹੈ। ਭੂਤ ਪ੍ਰੇਤ ਹਸ ਰਹੇ ਹਨ ਅਤੇ ਤੱਤ-ਥੱਯਾ ਦੇ ਤਾਲ ਟੁਟ ਰਹੇ ਹਨ। ਗੌਰੀ ('ਗਉਰ') ਰੁੰਡਾਂ ਦੀ ਮਾਲਾ ਪਰੋਣ ਲਈ (ਇਧਰ ਉਧਰ) ਭਜੀ ਫਿਰਦੀ ਹੈ।੪੬੭।

*ਰਸਾਵਲ ਛੰਦ*

(ਯੋਧੇ) ਕ੍ਰੋਧਿਤ ਹੋ ਕੇ ਯੁੱਧ ਕਰਦੇ ਹਨ। ਸਹੀ ਢੰਗ ਨਾਲ ਬਾਣ ਛਡਦੇ ਹਨ। (ਮੂੰਹੋਂ) 'ਮਾਰੋ ਮਾਰੋ' ਬੋਲਦੇ ਹਨ। ਬਾਣਾਂ ਦੀ ਝੜੀ ਲਾਉਂਦੇ ਹਨ।੪੬੮। (ਸੂਰਮਿਆਂ ਦੇ) ਅੰਗ ਭੰਗ ਹੋ ਕੇ ਡਿਗ ਰਹੇ ਹਨ। ਜੰਗ ਦੇ ਰੰਗ ਵਿਚ ਰੰਗੇ ਹੋਏ ਨਚ ਰਹੇ ਹਨ। ਆਕਾਸ਼ ('ਦਿਵੰ') ਵਿਚ ਦੇਵਤੇ ਵੇਖਦੇ ਹਨ। ਧੰਨ ਧੰਨ ਕਰਦੇ ਹਨ।੪੬੯।

*ਅਸਤਾ ਛੰਦ*

ਕ੍ਰੋਧ ਨਾਲ ਭਰਿਆ ਹੋਇਆ (ਕਲਕੀ) ਹੱਥ ਵਿਚ ਤਲਵਾਰ ਲੈ ਕੇ ਸੋਹਣੇ ਰੰਗ ਵਾਲੀ ਰਣ-ਭੂਮੀ ਵਿਚ ਵਿਚਰ ਰਿਹਾ ਹੈ। (ਹੱਥ ਵਿਚ) ਬਾਣ ਅਤੇ ਕ੍ਰਿਪਾਨ ਧਾਰਨ ਕਰ ਕੇ (ਕਿਸੇ ਤੋਂ) ਡਰਿਆ ਨਹੀਂ ਹੈ। (ਸਗੋਂ) ਕ੍ਰੋਧ ਨਾਲ ਯੁੱਧ-ਭੂਮੀ ਵਿਚ ਵਿਚਿਤ੍ਰ ਢੰਗ ਨਾਲ (ਯੁੱਧ) ਕੀਤਾ ਹੈ। ੪੭੦।

ਲਲਕਾਰਾ ਮਾਰ ਕੇ ਅਨੇਕ ਹਥਿਆਰ ਧਾਰਨ ਕੀਤੇ ਹਨ। ਯੁੱਧ ਵਿਚ ਰੁਚੀ ਰਖਣ ਵਾਲੇ ਹਠੀਲੇ ਕ੍ਰੋਧ ਕਰ ਕੇ ਪੈ ਗਏ ਹਨ। ਹੱਥ ਵਿਚ ਤਲਵਾਰ ਫੜ ਕੇ ਅੰਤਾਂ ਦੀ ਲੜਾਈ ਕਰ ਰਹੇ ਹਨ। ਰਣ ਵਿਚ ਜੂਝੇ ਮੋਏ ਹਨ, (ਕਿਸੇ ਦੇ) ਮੋੜਨ ਤੇ ਵੀ ਨਹੀਂ ਮੁੜੇ ਹਨ।੪੭੧।

(ਸੈਨਾ) ਮਾਨੋ ਭਿਆਨਕ ਘਟਾ ਵਾਂਗ ਚੜ੍ਹੀ ਹੈ। (ਉਸ ਘਟਾ ਵਿਚ) ਤਲਵਾਰਾਂ ਬਿਜਲੀ ਵਾਂਗ ਚਮਕਦੀਆਂ ਹਨ। ਵੈਰੀਆਂ ਦੇ ਦਲ ਦੋ ਕਦਮ ਵੀ ਟਲੇ ਨਹੀਂ ਹਨ ਅਤੇ ਰਣ-ਭੂਮੀ ਵਿਚ ਪੈਰ ਗਡ ਕੇ ਆ ਜੁਟੇ ਹਨ। ੪੭੨।

ਹਠੀਲੇ ਸੂਰਮੇ ਕ੍ਰੋਧ ਕਰ ਕੇ ਰਣ-ਭੂਮੀ ਵਿਚ ਫਿਰ ਰਹੇ ਹਨ, ਜਿਵੇਂ ਭਠੀ ਵਿਚ ਤਪ ਕੇ ਅੱਗ ਵਰਗੇ ਹੋ ਗਏ ਹਨ। ਸੈਨਾਪਤੀਆਂ ਨੇ ਸੈਨਾ ਇਕੱਠੀ ਕਰ ਲਈ ਹੈ ਅਤੇ (ਉਹ) ਕ੍ਰੋਧਿਤ ਹੋ ਕੇ ਰਣ ਵਿਚ ਪੈਰ ਗਡ ਕੇ ਯੁੱਧ-ਕਰਮ ਵਿਚ ਜੁਟ ਗਈ ਹੈ।੪੭੩।

ਤਰਵਾਰ ਅਪਾਰ ਹਜਾਰ ਲਸੈ। ਹਰਿ ਜਿਉ ਅਰਿ ਕੈ ਪ੍ਰਤਿਅੰਗ ਡਸੈ।
ਰਤ ਡੂਬਿ ਸਮੈ ਰਣਿ ਐਸ ਹਸੈ। ਜਨੁ ਬਿਜੁਲ ਜੁਆਲ ਕਰਾਲ ਕਸੈ। ੪੭੪।

*ਬਿਧੁਪ ਨਰਾਜ ਛੰਦ*

ਖਿਮੰਤ ਤੇਗ ਐਸ ਕੈ। ਜੁਲੰਤ ਜ੍ਵਾਲ ਜੈਸ ਕੈ।
ਹਸੰਤ ਜੇਮਿ ਕਾਮਿਣੰ। ਖਿਮੰਤ ਜਾਣੁ ਦਾਮਿਣੰ। ੪੭੫।

ਬਹੰਤ ਦਾਇ ਘਾਇਣੰ। ਚਲੰਤ ਚਿਤ੍ਰ ਚਾਇਣੰ।
ਗਿਰੰਤ ਅੰਗ ਭੰਗ ਇਉ। ਬਨੇ ਸੁ ਜ੍ਵਾਲ ਜਾਲ ਜਿਉ। ੪੭੬।

ਹਸੰਤ ਖੇਤਿ ਖਪਰੀ। ਭਕੰਤ ਭੂਤ ਭੈ ਧਰੀ।
ਖਿਮੰਤ ਜੇਮਿ ਦਾਮਿਣੀ। ਨਚੰਤ ਹੇਰਿ ਕਾਮਿਣੀ। ੪੭੭।

ਹਹੰਕ ਭੈਰਵੀ ਸੁਰੀ। ਕਹੰਕ ਸਾਧ ਸਿਧਰੀ।
ਛਲੰਕ ਛਿਛ ਇਛਣੀ। ਬਹੰਤ ਤੇਗ ਤਿਛਣੀ। ੪੭੮।

ਗਣੰਤ ਗੁੜ ਗੰਭਰੀ। ਸੁਭੰਤ ਸਿਪ ਸੌ ਭਰੀ।
ਚਲੰਤਿ ਚਿਤ੍ਰ ਚਾਪਣੀ। ਜਪੰਤ ਜਾਪੁ ਜਾਪਣੀ। ੪੭੯।

ਪੁਅੰਤ ਸੀਸ ਈਸਣੀ। ਹਸੰਤ ਹਾਰ ਸੀਸਣੀ।
ਕਰੰਤ ਪ੍ਰੇਤ ਨਿਸਨੰ। ਅਗੰਮਗੰਮ ਭਿਉ ਰਣੰ। ੪੮੦।

*ਭੁਜੰਗ ਪ੍ਰਯਾਤ ਛੰਦ*

ਜਬੈ ਜੰਗ ਜੰਗੀ ਰਚਿਓ ਜੰਗ ਜੋਰੰ। ਹਨੇ ਬੀਰ ਬੰਕੇ ਤਮੰ ਜਾਣੁ ਭੋਰੰ।
ਤਬੈ ਕੋਪਿ ਗਰਜਿਓ ਕਲਕੀ ਅਵਤਾਰੰ। ਸਜੇ ਸਰਬ ਸਸਤ੍ਰੰ ਧਸਿਓ ਲੋਹ ਧਾਰੰ। ੪੮੧।

ਜਯਾ ਸ਼ਬਦ ਉਠੇ ਰਹੇ ਲੋਗ ਪੂਰੰ। ਖੁਰੰ ਖੇਹ ਉਠੀ ਛੁਹੀ ਜਾਇ ਸੂਰੰ।
ਛੁਟੇ ਸ੍ਵਰਨਪੰਖੀ ਭਯੋ ਅੰਧਕਾਰੰ। ਅੰਧਾਧੁੰਦ ਮਚੀ ਉਠੀ ਸਸਤ੍ਰ ਝਾਰੰ। ੪੮੨।

ਹਣਿਓ ਜੋਰ ਜੰਗੰ ਤਜਿਓ ਸਰਬ ਸੈਣੰ। ਤ੍ਰਿਣੰ ਦੰਤ ਥਾਂਭੈ ਬਕੈ ਦੀਨ ਬੈਣੰ।
ਮਿਲੇ ਦੈ ਅਕੋਰੰ ਨਿਹੋਰੰਤ ਰਾਜੰ। ਭਜੇ ਗਰਬ ਸਰਬੰ ਤਜੇ ਰਾਜ ਸਾਜੰ। ੪੮੩।



ਹਜ਼ਾਰਾਂ ਤਲਵਾਰਾਂ ਬਹੁਤ ਅਧਿਕ ਲਿਸ਼ਕਦੀਆਂ ਹਨ। ਸੱਪ ਵਾਂਗ ਵੈਰੀਆਂ ਦੇ ਸ਼ਰੀਰਾਂ ਨੂੰ ਡੰਗਦੀਆਂ ਹਨ। ਯੁੱਧ ਵੇਲੇ ਲਹੂ ਵਿਚ ਡੁਬ ਕੇ ਇਸ ਤਰ੍ਹਾਂ ਹਸਦੀਆਂ ਹਨ, ਮਾਨੋ ਬਿਜਲੀ ਦੀ ਭਿਆਨਕ ਲਾਟ (ਲਕੀਰ) ਖਿਚੀ ਗਈ ਹੋਵੇ।੪੭੪।

*ਬਿਧੁਪ ਨਰਾਜ ਛੰਦ*

ਤਲਵਾਰ ਇਸ ਤਰ੍ਹਾਂ ਚਮਕਦੀ ਹੈ ਜਿਸ ਤਰ੍ਹਾਂ ਅਗਨੀ ਪ੍ਰਕਾਸ਼ਿਤ ਹੁੰਦੀ ਹੈ। ਜਾਂ ਜਿਵੇਂ ਇਸਤਰੀ ਹਸਦੀ ਹੈ, ਜਾਂ ਜਿਵੇਂ ਬਿਜਲੀ ਚਮਕਦੀ ਹੈ।੪੭੫।

(ਤਲਵਾਰ) ਦਾਓ ਨਾਲ ਚਲ ਕੇ ਘਾਓ ਕਰਦੀ ਹੈ। ਚਲਦੀ ਹੋਈ ਚਿਤਰ ਦਰਸਾ ਦਿੰਦੀ ਹੈ। ਅੰਗ ਟੁਟ ਕੇ ਇੰਜ ਡਿਗ ਪੈਂਦੇ ਹਨ ਜਿਵੇਂ ਅੱਗ (ਦੀਆਂ ਚਿਣਗਾਂ ਦਾ) ਜਾਲ ਵਿਛਿਆ ਹੁੰਦਾ ਹੈ।੪੭੬।

ਰਣ-ਭੂਮੀ ਵਿਚ ਖਪਰ ਵਾਲੀ (ਕਾਲੀ) ਹਸਦੀ ਹੈ। ਭੈ ਪੈਦਾ ਕਰਨ ਵਾਲੇ ਭੂਤ ਡਕਾਰਦੇ ਫਿਰਦੇ ਹਨ। (ਕਾਲੀ ਦੀ ਹਾਸੀ) ਬਿਜਲੀ ਵਾਂਗ ਲਿਸ਼ਕ ਰਹੀ ਹੈ। (ਉਸ ਨੂੰ ਵੇਖਕੇ) ਕਾਮਣੀਆਂ (ਅਪੱਛਰਾਵਾਂ) ਨਚ ਰਹੀਆਂ ਹਨ।੪੭੭।

ਭੈਰਵੀ ਸ਼ਕਤੀ ਲਲਕਾਰੇ ਮਾਰਦੀ ਹੈ। ਸਾਧਾਂ ਨੂੰ ਸਿੱਧੀਆਂ ਦੇਣ ਵਾਲੀ (ਭਗਵਤੀ) ਕਹ-ਕਹ ਕਰ ਕੇ (ਹਸ ਰਹੀ ਹੈ)। (ਲਹੂ ਦੀਆਂ) ਛਿੱਟਾਂ ਉਭਰਦੀਆਂ ਹਨ। ਤਿੱਖੀ ਤਲਵਾਰ ਚਲਦੀ ਹੈ।੪੭੮।

(ਕਾਲੀ) ਗੂੜ੍ਹੀ ਗੰਭੀਰਤਾ ਨਾਲ ਵਿਚਾਰ ਕਰ ਰਹੀ ਹੈ। ਸਿੱਪ ਵਾਂਗ ਚਮਕ ਸੁਸ਼ੋਭਿਤ ਹੈ। ਚਿਤਰਾਂ ਵਾਲੀਆਂ ਧਨੁਸ਼ਾਂ ਧਾਰਨ ਕਰ ਕੇ ਚਲ ਰਹੀਆਂ ਹਨ। ਜਪਣ ਵਾਲੀਆਂ (ਜੰਗ ਦੇ) ਜਾਪ ਨੂੰ ਜਪ ਰਹੀਆਂ ਹਨ।੪੭੯।

ਦੇਵੀ ਮੁੰਡਾਂ ਦੀ (ਮਾਲਾ) ਪਰੋ ਰਹੀ ਹੈ। (ਸ਼ਿਵ) ਦੇ ਸਿਰ ਦਾ ਹਾਰ (ਸੱਪ) ਹਸ ਰਿਹਾ ਹੈ। ਪ੍ਰੇਤ ਰੌਲਾ ਪਾ ਰਹੇ ਹਨ। ਅਗੰਮ ਤੋਂ ਅਗੰਮ (ਵਰਣਨ ਤੋਂ ਪਰੇ) ਯੁੱਧ ਹੋਇਆ ਹੈ।੪੮੦।

*ਭੁਜੰਗ ਪ੍ਰਯਾਤ ਛੰਦ*

ਜਦੋਂ 'ਜੰਗ ਜੰਗੀ' (ਨਾਂ ਵਾਲੇ ਯੋਧੇ) ਨੇ ਜ਼ੋਰ ਨਾਲ ਜੰਗ ਸ਼ੁਰੂ ਕੀਤਾ ਹੈ (ਉਦੋਂ) ਬਹੁਤ ਬਾਂਕੇ ਵੀਰ ਮਾਰ ਦਿੱਤੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਵੇਰ ਹੁੰਦੇ ਹਨੇਰਾ (ਭਜ ਗਿਆ ਹੋਵੇ)। ਉਸ ਸਮੇਂ ਕਲਕੀ ਅਵਤਾਰ ਨੇ ਕ੍ਰੋਧਿਤ ਹੋ ਕੇ ਗਰਜਨਾ ਕੀਤੀ ਹੈ। ਸਾਰੇ ਸ਼ਸਤ੍ਰ ਸਜਾ ਕੇ (ਯੁੱਧ-ਭੂਮੀ ਵਿਚ) ਧਸ ਗਿਆ ਹੈ ਅਤੇ ਲੋਹੇ ਦੇ (ਹਥਿਆਰਾਂ ਦੀ) ਬਰਖਾ ਕਰ ਦਿੱਤੀ ਹੈ।੪੮੧।

ਜੈ-ਜੈ-ਕਾਰ ਦੇ ਸ਼ਬਦ ਉਠੇ ਹਨ ਅਤੇ ਸਾਰਿਆਂ ਲੋਕਾਂ ਵਿਚ ਭਰ ਗਏ ਹਨ। (ਘੋੜਿਆਂ ਦੇ) ਖੁਰਾਂ ਦੀ ਧੂੜ ਉਡੀ ਹੈ ਅਤੇ (ਉਸ ਨੇ) ਸੂਰਜ ਨੂੰ ਜਾ ਛੋਹਿਆ ਹੈ। ਸੋਨੇ ਦੇ ਖੰਭਾਂ ਵਾਲੇ ਤੀਰ ਚਲੇ ਹਨ (ਜਿਸ ਦੇ ਫਲਸਰੂਪ) ਹਨੇਰਾ ਹੋ ਗਿਆ ਹੈ। ਅੰਧਾ ਧੁੰਧ ਮਾਰ ਮਚ ਰਹੀ ਹੈ ਅਤੇ ਸ਼ਸਤ੍ਰਾਂ ਦੇ ਝਾੜਨ ਨਾਲ (ਅੱਗ ਦੀਆਂ) ਚਿੰਗਾਰੀਆਂ ਨਿਕਲੀਆਂ ਹਨ।੪੮੨।

'ਜੋਰ ਜੰਗ' (ਨਾਂ ਵਾਲਾ ਬਹਾਦਰ ਯੋਧਾ) ਮਾਰਿਆ ਗਿਆ ਅਤੇ ਸਾਰੀ ਸੈਨਾ ਭਜ ਗਈ। ਦੰਦਾਂ ਵਿਚ ਘਾਹ ਦਬ ਕੇ ਆਜਿਜ਼ੀ ਭਰੇ ਬੋਲ ਬੋਲਦੇ ਹਨ। ਨਜ਼ਰਾਨੇ ਪੇਸ਼ ਕਰ ਕੇ ਮਿਲਦੇ ਹਨ ਅਤੇ (ਹਾਰੇ ਹੋਏ) ਰਾਜੇ ਬੇਨਤੀ ਕਰਦੇ ਹਨ। ਹੰਕਾਰੀਆਂ ਦੇ ਹੰਕਾਰ ਖ਼ਤਮ ਹੋ ਗਏ ਹਨ ਅਤੇ ਰਾਜਸੀ ਠਾਠ-ਬਾਠ ਛਡ ਦਿੱਤੇ ਹਨ।੪੮੩।

ਕਟੇ ਕਾਸ਼ਮੀਰੀ ਹਠੇ ਕਸਟਵਾਰੀ। ਕੁਪੇ ਕਾਸਕਾਰੀ ਬਡੇ ਛਤ੍ਰਧਾਰੀ।
ਬਲੀ ਬੰਗਸੀ ਗੋਰਬੰਦੀ ਗੁਰ੍ਦੇਜੀ। ਮਹਾ ਮੂੜ ਮਾਜਿੰਦ੍ਰਾਨੀ ਮਜੇਜੀ। ੪੮੪।

ਹਣੇ ਰੂਸਿ ਤੂਸੀ ਕ੍ਰਿਤੀ ਚਿਤ੍ਰ ਜੋਧੀ। ਹਠੇ ਪਾਰਸੀ ਯਦ ਖੂਬਾਂ ਸਕ੍ਰੋਧੀ।
ਬੁਰੇ ਬਾਗਦਾਦੀ ਸਿਪਾਹਾ ਕੰਧਾਰੀ। ਕੁਲੀ ਕਾਲਮਾਛਾ ਛੁਭੇ ਛਤ੍ਰਧਾਰੀ। ੪੮੫।

ਛੁਟੇ ਬਾਣ ਗੋਲੰ ਉਠੇ ਅਗ ਨਾਲੰ। ਘੁਰੇ ਜਾਣ ਸ੍ਯਾਮੰ ਘਟਾ ਜਿਮਿ ਜ੍ਵਾਲੰ।
ਨਚੇ ਈਸ ਸੀਸੰ ਪੁਐ ਰੁੰਡ ਮਾਲੰ। ਜੁਝੇ ਬੀਰ ਧੀਰੰ ਬਰੈ ਬੀਨਿ ਬਾਲੰ। ੪੮੬।

ਗਿਰੈ ਅੰਗ ਭੰਗੰ ਭ੍ਰਮੰ ਰੁੰਡ ਮੁੰਡੰ। ਗਜੀ ਬਾਜ ਗਾਜੀ ਗਿਰੈ ਬੀਰ ਝੁੰਡੰ।
ਇਕੰ ਹਾਕ ਹੰਕੈਤਿ ਧਰਕੈਤ ਸੂਰੰ। ਉਠੇ ਤਛ ਮੁਛੰ ਭਈ ਲੋਹ ਪੂਰੰ।।੪੮੭।

*ਰਸਾਵਲ ਛੰਦ*

ਅਰੇ ਜੇ ਸੁ ਮਾਰੇ। ਮਿਲੇ ਤੇ ਜੁ ਹਾਰੇ।
ਲਏ ਸਰਬ ਸੰਗੰ। ਰਸੇ ਰੀਝ ਰੰਗੰ। ੪੮੮।

ਦਇਓ ਦਾਨ ਏਤੋ। ਕਥੈ ਕਬਿ ਕੇਤੋ।
ਰਿਝੇ ਸਰਬ ਰਾਜਾ। ਬਜੇ ਬੰਬ ਬਾਜਾ। ੪੮੯।

ਖੁਰਾਸਾਨ ਜੀਤਾ। ਸਬਹੂੰ ਸੰਗ ਲੀਤਾ।
ਦਇਓ ਆਪ ਮੰਤ੍ਰੰ। ਭਲੇ ਅਉਰ ਜੰਤ੍ਰੰ। ੪੯੦।

ਚਲਿਓ ਦੇ ਨਗਾਰਾ। ਮਿਲਿਓ ਸੈਨ ਭਾਰਾ।
ਕ੍ਰਿਪਾਣੀ ਨਿਖੰਗੰ। ਸਕ੍ਰੋਧੀ ਭੜੰਗੰ। ੪੯੧।

*ਤੋਟਕ ਛੰਦ*

ਭੂਅ ਕੰਪਤ ਜੰਪਤ ਸੇਸ ਫਣੰ। ਘਹਰੰਤ ਸੁ ਘੁੰਘਰ ਘੋਰ ਰਣੰ।
ਸਰ ਤਜਤ ਗਜਤ ਕ੍ਰੋਧ ਜੁਧੰ। ਮੁਖ ਮਾਰ ਉਚਾਰਿ ਜੁਝਾਰ ਕ੍ਰੁਧੰ। ੪੯੨।



ਕਸ਼ਮੀਰੀ ਕਟੇ ਗਏ ਹਨ ਅਤੇ ਹਠੀ ਕਸ਼ਟਵਾੜੀ (ਪਿਛੇ ਹਟ ਗਏ ਹਨ)। ਕਾਸ਼ਗਰ ਦੇ ਨਿਵਾਸੀ 'ਕਾਸਕਾਰੀ' ਵੱਡੇ ਛਤ੍ਰਧਾਰੀ ਕ੍ਰੋਧਿਤ ਹੋਏ ਹਨ। ਬੰਗਾਲ ਦੇ ਬਲਵਾਨ, ਗੋਰਬੰਦੀ ਅਤੇ ਗੁਰਦੇਜ (ਦੇ ਨਿਵਾਸੀ), ਮਾਜਿੰਦ੍ਰਾਨ ਦੇਸ ਦੇ ਮਹਾ ਮੂਰਖ ਅਤੇ ਅਭਿਮਾਨੀ ਨਿਵਾਸੀ (ਆਦਿ ਮਾਰੇ ਗਏ ਹਨ)।੪੮੪।

ਰੂਸ ਦੇ, ਤੂਸ ਦੇ ਸੁੰਦਰ ਯੋਧੇ ਮਾਰੇ ਗਏ ਹਨ। ਫ਼ਾਰਸ ਦੇ ਹਠੀਲੇ, ਬਲਵਾਨ ਬਾਂਹਵਾਂ ਵਾਲੇ ਅਤੇ ਕ੍ਰੋਧਵਾਨ, ਬੁਰੇ ਬਗਦਾਦੀ ਅਤੇ ਕੰਧਾਰ ਦੇ ਸਿਪਾਹੀ, ਕਲਮਾਛ (ਤਾਤਾਰ ਦੇਸ਼) ਦੇ ਕੁਲੀ (ਜੋ) ਛਤ੍ਰਧਾਰੀ ਹਨ, ਬਹੁਤ ਕ੍ਰੋਧਵਾਨ ਹੋਏ ਹਨ।੪੮੫।

ਬਾਣ ਛੁਟਦੇ ਹਨ, ਬੰਦੂਕਾਂ ਤੋਂ ਗੋਲੇ ਉਠਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਲੀਆਂ ਘਟਾਵਾਂ ਗੂੰਜਦੀਆਂ ਹਨ ਅਤੇ ਜਿਵੇਂ (ਆਤਿਸ਼ਬਾਜੀ ਵਿਚੋਂ) ਅੱਗ ਨਿਕਲਦੀ ਹੈ। ਸ਼ਿਵ ਨਚਦਾ ਹੈ, ਰੁੰਡਾਂ ਨੂੰ ਮਾਲਾ ਵਿਚ ਪਰੋਂਦਾ ਹੈ। ਧੀਰਜ ਵਾਲੇ ਸੂਰਮੇ ਜੁਝਦੇ ਹਨ ਅਤੇ ਅਪੱਛਰਾਵਾਂ ਉਨ੍ਹਾਂ ਨੂੰ ਚੁਣ ਚੁਣ ਕੇ ਵਰਦੀਆਂ ਹਨ।੪੮੬।

(ਕਿਤੇ) ਅੰਗ ਕਟ ਕੇ ਡਿਗ ਰਹੇ ਹਨ (ਅਤੇ ਕਿਤੇ) ਰੁੰਡ ਅਤੇ ਮੁੰਡ ਫਿਰ ਰਹੇ ਹਨ। (ਕਿਤੇ) ਹਾਥੀਆਂ ਦੇ ਸਵਾਰ, ਘੋੜਿਆਂ ਦੇ ਸਵਾਰ, ਸੂਰਮਿਆਂ ਦੇ ਝੁੰਡ ਡਿਗੇ ਪਏ ਹਨ। ਇਕਨਾਂ ਵਲੋਂ ਹਾਕਾਂ ਪੈਂਦੀਆਂ ਹਨ ਅਤੇ (ਜਿਨ੍ਹਾਂ ਨੂੰ ਸੁਣ ਕੇ) ਸੂਰਮਿਆਂ (ਦੇ ਦਿਲ) ਧੜਕ ਰਹੇ ਹਨ। ਕਟੇ ਹੋਏ ਧੜ ਉਠਦੇ ਹਨ ਅਤੇ (ਯੁੱਧ-ਭੂਮੀ) ਲੋਹੇ (ਦੇ ਹਥਿਆਰਾਂ ਨਾਲ) ਭਰੀ ਪਈ ਹੈ।੪੮੭।

*ਰਸਾਵਲ ਛੰਦ*

(ਜੋ ਸਾਹਮਣੇ) ਅੜੇ ਹਨ (ਉਹ) ਮਾਰੇ ਗਏ ਹਨ। ਜੋ ਹਾਰ ਗਏ ਹਨ (ਉਹ ਈਨ ਮੰਨ ਕੇ) ਮਿਲ ਪਏ ਹਨ। ਸਭ ਨੂੰ ਨਾਲ ਲੈ ਕੇ (ਕਲਕੀ ਅਵਤਾਰ ਯੁੱਧ) ਦੇ ਰੰਗ ਵਿਚ ਰੰਗੇ ਹੋਏ ਹਨ।੪੮੮।

ਇਤਨਾ (ਅਧਿਕ) ਦਾਨ ਦਿੱਤਾ ਹੈ, ਕਿਤਨਾ ਹੈ? ਕਵੀ ਜਨ (ਉਸ ਦਾ) ਵਰਣਨ ਨਹੀਂ ਕਰ ਸਕਦੇ। ਸਾਰੇ ਰਾਜੇ ਪ੍ਰਸੰਨ ਹੋ ਗਏ ਹਨ। ਨਗਾਰੇ ਅਤੇ ਵਾਜੇ ਵਜ ਰਹੇ ਹਨ।੪੮੯।

ਖੁਰਾਸਾਨ ਦੇਸ਼ ਜਿਤ ਲਿਆ ਹੈ। ਸਾਰਿਆਂ (ਵੈਰੀਆਂ) ਨੂੰ ਨਾਲ ਲੈ ਲਿਆ ਹੈ। (ਸਭ ਨੂੰ ਕਲਕੀ ਨੇ) ਆਪ ਮੰਤ੍ਰ ਦਿੱਤਾ ਹੈ ਅਤੇ ਹੋਰ ਵੀ ਕਈ ਉਤਮ ਜੰਤ੍ਰ ਦਿੱਤੇ ਹਨ।੪੯੦।

(ਕਲਕੀ) ਧੌਂਸਾ ਵਜਾ ਕੇ ਤੁਰ ਪਿਆ ਹੈ। ਬਹੁਤ ਵੱਡਾ ਸੈਨਾ ਦਲ ਨਾਲ ਮਿਲ ਗਿਆ ਹੈ। (ਕਈ) ਕ੍ਰਿਪਾਨਾਂ ਵਾਲੇ ਅਤੇ ਭੱਥਿਆਂ ਵਾਲੇ ਹਨ, ਜੋ ਕ੍ਰੋਧਵਾਨ ਹੋ ਕੇ ਲੜਦੇ ਹਨ।੪੯੧।

*ਤੋਟਕ ਛੰਦ*

(ਕਲਕੀ ਦੀ ਚੜ੍ਹਤਲ ਨਾਲ) ਭੂਮੀ ਕੰਬ ਗਈ ਹੈ। ਸ਼ੇਸ਼ ਨਾਗ ਜਾਪ ਕਰ ਰਿਹਾ ਹੈ। ਰਣ-ਭੂਮੀ ਵਿਚ ਘੋਰ ਆਵਾਜ਼ ਨਾਲ ਘੁੰਘਰੂ ਵਜ ਰਹੇ ਹਨ। (ਸੂਰਮੇ) ਯੁੱਧ ਵਿਚ ਤੀਰ ਛਡਦੇ ਹਨ ਅਤੇ ਕ੍ਰੋਧ ਨਾਲ ਗਜਦੇ ਹਨ। ਜੁਝਾਰੂ ਸੂਰਮੇ ਕ੍ਰੋਧ ਨਾਲ ਮੁਖ ਤੋਂ 'ਮਾਰੋ-ਮਾਰੋ' ਪੁਕਾਰਦੇ ਹਨ।੪੯੨।

ਬ੍ਰਿਨ ਝਲਤ ਘਲਤ ਘਾਇ ਘਣੰ। ਕੜਕੁਟ ਸੁ ਪਖਰ ਬਖਤਰਣੰ।
ਗਣ ਗਿਧ ਸੁ ਬ੍ਰਿਧ ਰੜੰਤ ਨਭੰ। ਕਿਲਕਾਰਤ ਡਾਕਿਣ ਉਚ ਸੁਭੰ। ੪੯੩।

ਗਣਿ ਹੂਰ ਸੁ ਪੂਰ ਫਿਰੀ ਗਗਨੰ। ਅਵਿਲੋਕਿ ਸਬਾਹਿ ਲਗੀ ਸਰਣੰ।
ਮੁਖ ਭਾਵਤ ਗਾਵਤ ਗੀਤ ਸੁਰੀ। ਗਣ ਪੂਰ ਸੁ ਪਖਰ ਹੂਰ ਫਿਰੀ। ੪੯੪।

ਭਟ ਪੇਖਤ ਪੋਅਤ ਹਾਰ ਹਰੀ। ਹਹਰਾਵਤ ਹਾਸ ਫਿਰੀ ਪਖਰੀ।
ਦਲ ਗਾਹਤ ਬਾਹਤ ਬੀਰ ਬ੍ਰਿਣੰ। ਪ੍ਰਣ ਪੂਰ ਸੁ ਪਛਿਮ ਜੀਤ ਰਣੰ। ੪੯੫।[1]

*ਦੋਹਰਾ*

ਜੀਤਿ ਸਰਬ ਪਛਿਮ ਦਿਸਾ ਦਛਨ ਕੀਨ ਪਿਆਨ।
ਜਿਮਿ ਜਿਮਿ ਜੁਧ ਤਹਾ ਪਰਾ ਤਿਮਿ ਤਿਮਿ ਕਰੋ ਬਖਾਨ। ੪੯੬।

*ਤੋਟਕ ਛੰਦ*

ਰਣਿ ਜੰਪਤ ਜੁਗਿਣ ਜੂਹ ਜਯੰ। ਕਲਿ ਕੰਪਤ ਭੀਰੁ ਅਭੀਰ ਭਯੰ।
ਹੜ ਹਸਤ ਹਸਤ ਹਾਸ ਮ੍ਰਿੜਾ। ਡਲ ਡੋਲਸ ਸੰਕਤ ਸੇਸ ਥਿਰਾ। ੪੯੭।

ਦਿਵ ਦੇਖਤ ਲੇਖਤ ਧਨਿ ਧਨੰ। ਕਿਲਕੰਤ ਕਪਾਲਯਿ ਕ੍ਰੂਰ ਪ੍ਰਭੰ।
ਬ੍ਰਿਣ ਬਰਖਤ ਪਰਖਤ ਬੀਰ ਰਣੰ। ਹਯ ਘਲਤ ਝਲਤ ਜੋਧ ਜੁਧੰ। ੪੯੮।

ਕਿਲਕੰਤ ਕਪਾਲਿਨ ਸਿੰਘ ਚੜੀ। ਚਮਕੰਤ ਕ੍ਰਿਪਾਣ ਪ੍ਰਭਾਨਿ ਮੜੀ।
ਗਣਿ ਹੂਰ ਸੁ ਪੂਰਤ ਧੂਰਿ ਰਣੰ। ਅਵਿਲੋਕਤ ਦੇਵ ਅਦੇਵ ਗਣੰ। ੪੯੯।

ਰਣਿ ਭਰਮਤ ਕ੍ਰੂਰ ਕਬੰਧ ਪ੍ਰਭਾ। ਅਵਿਲੋਕਤ ਰੀਝਤ ਦੇਵ ਸਭਾ।
ਗਣਿ ਹੂਰਨ ਬ੍ਯਾਹਤ ਪੂਰ ਰਣੰ। ਰਥ ਥੰਭਤ ਭਾਨੁ ਬਿਲੋਕ ਭਟੰ। ੫00।

੧. ਕਈਆਂ ਪੁਰਾਤਨ ਬੀੜਾਂ ਵਿਚ ਇਸ ਤੋਂ ਬਾਦ ਦੂਜੇ ਅਧਿਆਇ ਦੀ ਸਮਾਪਤੀ ਸੂਚਕ ਉਕਤੀ ਲਿਖੀ ਹੈ, ਜਦ ਕਿ ਇਹ ਉਕਤੀ ਅਗੇ ਚਲ ਕੇ ੫0੬ ਅੰਕ ਤੋਂ ਬਾਦ ਹੈ। ਇਸ ਤਰ੍ਹਾਂ ਅਧਿਆਇ ਦੀ ਸੰਖਿਆ ਵਿਚ ਫ਼ਰਕ ਪਿਆ ਹੈ।



(ਸੂਰਮੇ) ਜ਼ਖ਼ਮਾਂ ਨੂੰ ਝਲਦੇ ਹਨ ਅਤੇ (ਹੋਰਨਾਂ ਨੂੰ) ਘਾਇਲ ਕਰਦੇ ਵੀ ਹਨ। ਪਾਖਰਾਂ ਵਾਲਿਆਂ ਅਤੇ ਕਵਚਾਂ ਵਾਲਿਆਂ ਦੀ ਕਰਕੁਟ ਮਚੀ ਹੋਈ ਹੈ। ਬਹੁਤ ਸਾਰੀਆਂ ਵੱਡੀਆਂ ਗਿਰਝਾਂ ਆਕਾਸ਼ ਵਿਚ ਸ਼ੋਰ ਪਾ ਰਹੀਆਂ ਹਨ। ਡਾਕਣੀਆਂ ਉੱਚੀ ਸੁਰ ਵਿਚ ਕਿਲਕਾਰੀਆਂ ਮਾਰ ਰਹੀਆਂ ਹਨ।੪੯੩।

ਹੂਰਾਂ ਦੀਆਂ ਫਿਰਦੀਆਂ ਟੋਲੀਆਂ ਨਾਲ ਆਕਾਸ਼ ਪੂਰਿਆ ਗਿਆ ਹੈ। ਉਹ ਸੁੰਦਰ ਡੀਲ ਡੌਲ ਵਾਲੇ (ਸੂਰਮਿਆਂ) ਦੀ ਸਰਨ ਵਿਚ ਪੈਂਦੀਆਂ ਹਨ। ਉਹ ਦੇਵ-ਇਸਤਰੀਆਂ ਮਨ ਭਾਉਂਦੇ ਗੀਤ ਮੁਖ ਤੋਂ ਗਾ ਰਹੀਆਂ ਹਨ। ਹੂਰਾਂ ਦੀਆਂ ਟੋਲੀਆਂ ਪੂਰੀ ਤਰ੍ਹਾਂ ਸਜ ਕੇ ਫਿਰਦੀਆਂ ਹਨ।੪੯੪।

ਸੂਰਮੇ ਵੇਖਦੇ ਹਨ ਅਤੇ ਸ਼ਿਵ (ਮੁੰਡਾਂ ਦੀ) ਮਾਲਾ ਪਰੋ ਰਿਹਾ ਹੈ। ਅਪੱਛਰਾਵਾਂ ਹਸਦੀਆਂ ਹਸਾਉਂਦੀਆਂ ਫਿਰ ਰਹੀਆਂ ਹਨ। ਸੂਰਮੇ ਸੈਨਾ ਨੂੰ ਗਾਹੁੰਦੇ ਫਿਰਦੇ ਹਨ ਅਤੇ ਜ਼ਖ਼ਮ ਲਗਾਉਂਦੇ ਫਿਰਦੇ ਹਨ। ਯੁੱਧ ਵਿਚ ਪੱਛਮ ਦਿਸ਼ਾ ਨੂੰ ਜਿਤ ਕੇ ਪ੍ਰਣ ਨੂੰ ਪੂਰਾ ਕਰ ਦਿੱਤਾ ਹੈ।੪੯੫।

*ਦੋਹਰਾ*

ਸਾਰੀ ਪੱਛਮ ਦਿਸ਼ਾ ਨੂੰ ਜਿਤ ਕੇ (ਕਲਕੀ ਨੇ) ਦੱਖਣ ਦਿਸ਼ਾ ਵਲ ਚਾਲੇ ਪਾਏ ਹਨ। ਜਿਵੇਂ ਜਿਵੇਂ ਉਥੇ ਯੁੱਧ ਹੋਇਆ ਹੈ, ਤਿਵੇਂ ਤਿਵੇਂ (ਉਸ ਦਾ) ਕਥਨ ਕਰਦਾ ਹਾਂ।੪੯੬।

*ਤੋਟਕ ਛੰਦ*

ਰਣ-ਭੂਮੀ ਵਿਚ ਜੋਗਣਾਂ ਦੀਆਂ ਟੋਲੀਆਂ 'ਜੈਜੈਕਾਰ' ਦਾ ਜਾਪ ਕਰ ਰਹੀਆਂ ਹਨ। ਕਲਕੀ (ਅਵਤਾਰ) ਦੇ ਭੈ ਕਰ ਕੇ ਕਾਇਰ ਅਤੇ ਸੂਰਵੀਰ (ਸੂਰਮੇ) ਕੰਬ ਰਹੇ ਹਨ। ਦੁਰਗਾ ਹੜ ਹੜ ਕਰ ਕੇ ਹਸ ਰਹੀ ਹੈ। ਸ਼ੇਸ਼ਨਾਗ ਸ਼ੰਕਾਵਾਨ ਹੋ ਗਿਆ ਹੈ ਅਤੇ ਧਰਤੀ ਡੋਲ ਰਹੀ ਹੈ।੪੯੭।

ਦੇਵਤੇ ਵੇਖ ਕੇ ਧੰਨ ਧੰਨ ਕਹਿੰਦੇ ਹਨ। ਬਹੁਤ ਭਿਆਨਕ ਸੂਰਤ ਵਾਲੀਆਂ ਕਪਾਲਨਾਂ ਕਿਲਕਾਰੀਆਂ ਮਾਰਦੀਆਂ ਹਨ। ਸੂਰਮਿਆਂ ਵਲੋਂ (ਰਣ-ਭੂਮੀ ਵਿਚ) ਜ਼ਖ਼ਮਾਂ ਦੀ ਬਰਖਾ ਕੀਤੀ ਜਾ ਰਹੀ ਹੈ (ਅਤੇ ਇਸ ਨਾਲ ਸੂਰਮਿਆਂ ਦੀ) ਪਰਖ ਹੋ ਰਹੀ ਹੈ। ਸੂਰਮੇ ਘੋੜਿਆਂ ਨੂੰ ਘਾਇਲ ਕਰਦੇ ਹਨ ਅਤੇ ਯੁੱਧ ਵਿਚ (ਸ਼ਸਤ੍ਰਾਂ ਅਸਤ੍ਰਾਂ ਦੇ ਵਾਰਾਂ ਨੂੰ) ਝਲਦੇ ਵੀ ਹਨ। ੪੯੮।

ਸ਼ੇਰ ਉਤੇ ਸਵਾਰ ਹੋ ਕੇ ਕਪਾਲਿਨੀ ਦੇਵੀ ਕਿਲਕਾਰੀਆਂ ਮਾਰ ਰਹੀ ਹੈ, (ਜਿਸ ਦੇ ਹੱਥ ਵਿਚ) ਤਲਵਾਰ ਚਮਕਦੀ ਹੈ, (ਜੋ) ਪ੍ਰਕਾਸ਼ ਨਾਲ ਮੜ੍ਹੀ ਹੋਈ ਹੈ। ਹੂਰਾਂ ਦੀਆਂ ਟੋਲੀਆਂ ਯੁੱਧ-ਭੂਮੀ ਵਿਚ ਧੂੜ ਨਾਲ ਭਰੀਆਂ ਪਈਆਂ ਹਨ। (ਜਿਨ੍ਹਾਂ ਨੂੰ) ਦੇਵਤਿਆਂ ਅਤੇ ਦੈਂਤਾਂ ਦੇ ਟੋਲੇ ਵੇਖ ਰਹੇ ਹਨ।੪੯੯।

ਭਿਆਨਕ ਸ਼ਕਲ ਵਾਲੇ ਧੜ ਰਣ-ਭੂਮੀ ਵਿਚ ਭਜੇ ਫਿਰਦੇ ਹਨ (ਜਿਨ੍ਹਾਂ ਨੂੰ) ਵੇਖ ਕੇ ਦੇਵਤਿਆਂ ਦੀ ਸਭਾ ਰੀਝ ਰਹੀ ਹੈ। ਹੂਰਾਂ ਦੀਆਂ ਟੋਲੀਆਂ ਰਣ-ਭੂਮੀ ਵਿਚ ਵਿਆਹ (ਦੀਆਂ ਰਸਮਾਂ) ਪੂਰੀਆਂ ਕਰ ਰਹੀਆਂ ਹਨ। ਯੋਧਿਆਂ ਨੂੰ ਵੇਖਣ ਲਈ ਸੂਰਜ ਨੇ ਰਥ ਨੂੰ ਰੋਕ ਲਿਆ ਹੈ।੫00।

ਢਢਿ ਢੋਲਕ ਝਾਂਝ ਮ੍ਰਿਦੰਗ ਮੁਖੰ। ਡਫ ਤਾਲ ਪਖਾਵਜ ਨਾਇ ਸੁਰੰ।
ਸੁਰ ਸੰਖ ਨਫੀਰੀਯ ਭੇਰਿ ਭਕੰ। ਉਠਿ ਨਿਰਤਤ ਭੂਤ ਪਰੇਤ ਗਣੰ। ੫੦੧।

ਦਿਸ ਪਛਮ ਜੀਤਿ ਅਭੀਤ ਨ੍ਰਿਪੰ। ਕੁਪਿ ਕੀਨ ਪਯਾਨ ਸੁ ਦਛਣਿਣੰ।
ਅਰਿ ਭਜੀਯ ਤਜੀਯ ਦੇਸ ਦਿਸੰ। ਰਣ ਗਜੀਅ ਕੇਤਕ ਏਸੁਰਿਣੰ। ੫੦੨।

ਨ੍ਰਿਤ ਨ੍ਰਿਤਤ ਭੂਤ ਬਿਤਾਲ ਬਲੀ। ਗਜ ਗਜਤ ਬਜਤ ਦੀਹ ਦਲੀ।
ਹਯ ਹਿੰਸਤ ਚਿੰਸਤ ਗੂੜ੍ਹ ਗਜੀ। ਅਸਿ ਲਸਤ ਰਸਤ ਤੇਗ ਜਗੀ। ੫੦੩।

*ਭੁਜੰਗ ਪ੍ਰਯਾਤ ਛੰਦ*

ਹਨੇ ਪਛਮੀ ਦੀਹ ਦਾਨੋ ਦਿਵਾਨੇ। ਦਿਸਾ ਦਛਨੀ ਆਨਿ ਬਾਜੇ ਨਿਸਾਨੇ।
ਹਨੇ ਬੀਰ ਬੀਜਾਪੁਰੀ ਗੋਲਕੁੰਡੀ। ਗਿਰੇ ਤਛ ਮੁਛੰ ਨਚੀ ਰੁੰਡ ਮੁੰਡੀ। ੫੦੪।

ਸਬੈ ਸੇਤੁਬੰਧੀ ਸੁਧੀ ਬੰਦ੍ਰ ਬਾਸੀ। ਮੰਡੇ ਮਛਬੰਦ੍ਰੀ ਹਠੀ ਜੁਧ ਰਾਸੀ।
ਦ੍ਰਹੀ ਦ੍ਰਾਵੜੇ ਤੇਜ ਤਾਤੇ ਤਿਲੰਗੀ। ਹਤੇ ਸੂਰਤੀ ਜੰਗ ਭੰਗੀ ਫਿਰੰਗੀ। ੫੦੫।

ਚਪੇ ਚਾਂਦ ਰਾਜਾ ਚਲੇ ਚਾਂਦ ਬਾਸੀ। ਬਡੇ ਬੀਰ ਬਈਦਰਭਿਸੰ ਰੋਸ ਰਾਸੀ।
ਜਿਤੇ ਦਛਨੀ ਸੰਗ ਲਿਨੇ ਸੁਧਾਰੰ। ਦਿਸਾ ਪ੍ਰਾਚਿਯੰ ਕੋਪਿ ਕੀਨੋ ਸਵਾਰੰ। ੫੦੬।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਲਕੀ ਅਵਤਾਰ ਦਛਨ*
*ਜੈ ਬਿਜਯ ਨਾਮ ਦੂਜਾ ਧਿਆਯ ਸਮਾਪਤੰ। ੨।*

*ਪਾਧਰੀ ਛੰਦ*

ਪਛਮਹਿ ਜੀਤਿ ਦਛਨ ਉਜਾਰਿ। ਕੋਪਿਓ ਕਛੂਕੁ ਕਲਕੀ ਵਤਾਰ।
ਕੀਨੋ ਪਯਾਣ ਪੂਰਬ ਦਿਸਾਣ। ਬਜੀਅ ਜੈਤ ਪਤ੍ਰੰ ਨਿਸਾਣ। ੫੦੭।

ਮਾਗਧਿ ਮਹੀਪ ਮੰਡੇ ਮਹਾਨ। ਦਸ ਚਾਰ ਚਾਰੁ ਬਿਦਿਯਾ ਨਿਧਾਨ।
ਬੰਗੀ ਕਲਿੰਗ ਅੰਗੀ ਅਜੀਤ। ਮੋਰੰਗ ਅਗੋਰ ਨਯਪਾਲ ਅਭੀਤ। ੫੦੮।

ਛਜਾਦਿ ਕਰਣ ਇਕਾਦ ਪਾਵ। ਮਾਰੇ ਮਹੀਪ ਕਰ ਕੈ ਉਪਾਵ।
ਖੰਡੇ ਅਖੰਡ ਜੋਧਾ ਦੁਰੰਤ। ਲਿਨੋ ਛਿਨਾਇ ਪੂਰਬੁ ਪਰੰਤ। ੫੦੯।



ਢੱਡ, ਢੋਲਕ, ਝਾਂਝ, ਮ੍ਰਿਦੰਗ, ਮੁਖਰਸ, ਡਫ, ਛੈਣੇ ('ਤਾਲ'), ਤਬਲੇ ਅਤੇ ਸਰਨਾਈ, ਤੁਰੀ, ਸੰਖ, ਨਫ਼ੀਰੀ, ਭੇਰੀ ਤੇ ਭੰਕ (ਨਾਂ ਵਾਲੇ ਵਾਜੇ ਵਜਦੇ ਹਨ)। ਭੂਤਾਂ ਪ੍ਰੇਤਾਂ ਦੇ ਗਣ ਉਠ ਉਠ ਕੇ ਨਾਚ ਕਰਦੇ ਹਨ।੫੦੧।

ਪੱਛਮ ਦਿਸ਼ਾ ਦੇ ਨਿਡਰ ਰਾਜਿਆਂ ਨੂੰ ਜਿਤ ਲਿਆ ਹੈ। ਹੁਣ ਕ੍ਰੋਧ ਕਰ ਕੇ ਦੱਖਣ ਦਿਸ਼ਾ ਨੂੰ ਚਾਲੇ ਪਾਏ ਹਨ। ਵੈਰੀ ਦੇਸ਼ ਅਤੇ ਦਿਸ਼ਾਵਾਂ ਨੂੰ ਛਡ ਕੇ ਭਜ ਤੁਰੇ ਹਨ। ਕਿਤਨੇ ਹੀ ਰਾਜੇ ਰਣ-ਭੂਮੀ ਵਿਚ ਗਜ ਰਹੇ ਹਨ।੫੦੨।

ਭੂਤ ਅਤੇ ਬਲਵਾਨ ਬੈਤਾਲ ਨਚ ਰਹੇ ਹਨ। ਹਾਥੀ ਚਿੰਘਾੜਦੇ ਹਨ ਅਤੇ ਵੱਡੇ ਆਕਾਰ ਵਾਲਾ ਨਗਾਰਾ ਵਜਦਾ ਹੈ। ਘੋੜੇ ਹਿਣਕਦੇ ਹਨ ਅਤੇ ਹਾਥੀ ਬਹੁਤ ਗੰਭੀਰ ਸੁਰ ਨਾਲ ਚਿੰਘਾੜਦੇ ਹਨ। ਤਲਵਾਰਾਂ ਚਮਕਦੀਆਂ ਹਨ ਅਤੇ ਤੇਗਾਂ ਜਗਮਗਾਉਂਦੀਆਂ ਹਨ।੫੦੩।

*ਭੁਜੰਗ ਪ੍ਰਯਾਤ ਛੰਦ*

ਪੱਛਮ ਦਿਸ਼ਾ ਵਿਚ ਵੱਡੇ ਆਕਾਰ ਦੇ ਦਿਵਾਨੇ ਦਾਨਵ ਮਾਰ ਦਿੱਤੇ ਗਏ ਹਨ। ਦੱਖਣ ਦਿਸ਼ਾ ਵਿਚ ਨਗਾਰੇ ਆ ਕੇ ਵਜੇ ਹਨ। ਬੀਜਾਪੁਰ ਅਤੇ ਗੋਲਕੁੰਡੇ ਦੇ ਯੋਧੇ ਮਾਰੇ ਗਏ ਹਨ। (ਵੀਰ ਲੋਕ) ਕਟੇ ਹੋਏ ਡਿਗਣ ਲਗ ਪਏ ਹਨ ਅਤੇ (ਉਨ੍ਹਾਂ ਦੇ) ਰੁੰਡ ਅਤੇ ਮੁੰਡ ਨਾਚ ਕਰਨ ਲਗ ਗਏ ਹਨ।੫੦੪।

ਰਾਮੇਸ਼੍ਵਰ ('ਸੇਤਬੰਧੀ') ਦੇ ਨਿਵਾਸੀ, ਅਤੇ ਸੁਧ ਬੁਧ ਵਾਲੇ ਬੰਦਰਗਾਹ ਉਤੇ ਰਹਿਣ ਵਾਲੇ, ਮੱਛਲੀ ਬੰਦਰਗਾਹ ਵਾਲੇ ਹਠੀਲੇ ਜੁਆਨ ਜੋ ਯੁੱਧ ਦੀ ਰਾਸ ਹਨ। ਦ੍ਰਹੀ ਅਤੇ ਦ੍ਰਾਵੜੀ ਅਤੇ ਤੱਤੇ ਤੇਜ ਵਾਲੇ ਤਿਲੰਗਾਨਾ ਦੇ ਨਿਵਾਸੀ, ਸੂਰਤ ਦੇਸ਼ ਦੇ ਵਾਸੀ, ਭੰਗੀ ਅਤੇ ਫਿਰੰਗੀ ਮਾਰੇ ਗਏ ਹਨ।੫੦੫।

ਚਾਂਦਪੁਰ ਦਾ ਰਾਜਾ ਅੜਿਆ ਹੈ ਪਰ ਚੰਦੇਲੇ ਨਾਲ ਤੁਰ ਪਏ ਹਨ। ਬਹੁਤ ਵੱਡੇ ਬਹਾਦਰ ਵੈਦਰਭ ਦੇ ਨਿਵਾਸੀ ਅਤੇ ਰਾਜਾ ਜੋ ਰੋਸ ਦੀ ਰਾਸ ਹੈ (ਹਾਰ ਮੰਨ ਗਏ ਹਨ)। ਜਿਤਨੇ ਦੱਖਣ ਦੇਸ਼ (ਦੇ ਵਿਅਕਤੀ ਸਨ) ਉਨ੍ਹਾਂ ਨੂੰ ਨਾਲ ਲੈ ਲਿਆ ਹੈ। (ਹੁਣ) ਪੂਰਬ ਦਿਸ਼ਾ ਨੂੰ ਕ੍ਰੋਧਿਤ ਹੋ ਕੇ ਜਿਤਣ ਲਈ ਸਵਾਰ ਹੋਏ ਹਨ।੫੦੬।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕਲਕੀ ਅਵਤਾਰ ਦੇ ਦੱਛਣ ਦੇਸ਼*
*ਜੈ ਵਿਜੈ ਨਾਂ ਵਾਲੇ ਦੂਜੇ ਅਧਿਆਇ ਦੀ ਸਮਾਪਤੀ।੨।*

*ਪਾਧਰੀ ਛੰਦ*

ਪੱਛਮ ਨੂੰ ਜਿਤ ਕੇ ਅਤੇ ਦੱਖਣ ਨੂੰ ਉਜਾੜ ਕੇ ਕਲਕੀ ਅਵਤਾਰ ਨੂੰ ਕੁਝ ਕੁ ਕ੍ਰੋਧ ਹੋ ਗਿਆ। (ਫਿਰ) ਪੂਰਬ ਦਿਸ਼ਾ ਵਲ ਚੜ੍ਹਾਈ ਕੀਤੀ ਅਤੇ ਜਿਤ ਪ੍ਰਾਪਤੀ ਦੇ ਨਗਾਰੇ ਵਜਣ ਲਗੇ।੫੦੭।

ਮਗਧ ਦੇ ਰਾਜੇ ਨੇ ਬਹੁਤ ਵੱਡਾ ਯੁੱਧ ਕੀਤਾ ਜੋ ੧੮ ਵਿਦਿਆਵਾਂ ਦਾ ਖ਼ਜ਼ਾਨਾ ਸੀ। ਬੰਗ, ਕਲਿੰਗ, ਅੰਗ, ਮੋਰੰਗ, ਅਗੋਰ, ਨੈਪਾਲ ਦੇ ਨਿਡਰ ਅਤੇ ਅਜਿਤ ਰਾਜੇ।੫੦੮।

ਅਤੇ ਛਜਾਦ, ਕਰਣ ਅਤੇ ਇਕਾਦਪਾਵ (ਆਦਿਕ ਖੇਤਰਾਂ) ਦੇ ਰਾਜੇ (ਕਲਕੀ ਨੇ) ਉਪਾਉ ਕਰ ਕੇ ਮਾਰ ਸੁਟੇ ਹਨ। ਨ ਖੰਡੇ ਜਾ ਸਕਣ ਵਾਲੇ ਬੇਅੰਤ ਯੋਧੇ ਨਸ਼ਟ ਕਰ ਦਿੱਤੇ ਹਨ ਅਤੇ ਪੂਰਬ ਤਕ ('ਪਰੰਤ') ਦਾ (ਸਾਰਾ ਖੇਤਰ) ਖੋਹ ਲਿਆ ਹੈ।੫੦੯।

ਦਿਨੋ ਨਿਕਾਰ ਰਾਛਸ ਦ੍ਰੁਬੁਧ। ਕਿਨੋ ਪਯਾਨ ਉਤਰ ਸੁਕ੍ਰੁਧ।
ਮੰਡੇ ਮਹੀਪ ਮਾਵਾਸ ਥਾਨ। ਖੰਡੇ ਅਖੰਡ ਖੂਨੀ ਖੁਰਾਨ। ੫੧੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਲਕੀ ਵਤਾਰ ਪੂਰਬ ਜੀਤ ਬਿਜਯ ਨਾਮ ਤੀਜਾ ਧਿਆਯ ਸਮਾਪਤੰ। ੩।*

*ਪਾਧਰੀ ਛੰਦ*

ਇਹ ਭਾਤਿ ਪੂਰਬ ਪਟਨ ਉਪਟਿ। ਖੰਡੇ ਅਖੰਡ ਕਟੇ ਅਕਟ।
ਫਟੇ ਅਫਟ ਖੰਡੇ ਅਖੰਡ। ਬਜੇ ਨਿਸਾਨ ਮਚਿਓ ਘਮੰਡ। ੫੧੧।

ਜੋਰੇ ਸੁ ਜੰਗ ਜੋਧਾ ਜੁਝਾਰ। ਜੋ ਤਜੇ ਬਾਣ ਗਜਤ ਲੁਝਾਰ।
ਭਾਜੰਤ ਭੀਰ ਭਹਰੰਤ ਭਾਇ। ਭਭਕੰਤ ਘਾਇ ਡਿੱਗੇ ਅਘਾਇ। ੫੧੨।

ਸਾਜੰਤ ਸਾਜ ਬਾਜਤ ਤੁਫੰਗ। ਨਾਚੰਤ ਭੂਤ ਭੈਧਰ ਸੁਰੰਗ।
ਬਬਕੰਤ ਬਿਤਾਲ ਕਹਕੰਤ ਕਾਲ। ਡਮਕੰਤ ਡਉਰ ਮੁਕਤੰਤ ਜ੍ਵਾਲ। ੫੧੩।

ਭਾਜੰਤ ਭੀਰ ਤਜਿ ਬੀਰ ਖੇਤ। ਨਾਚੰਤ ਭੂਤ ਬੇਤਾਲ ਪ੍ਰੇਤ।
ਕ੍ਰੀੜੰਤ ਈਸ ਪੋਅੰਤ ਕਪਾਲ। ਨਿਰਖਤ ਬੀਰ ਛਕਿ ਬਰਤ ਬਾਲ। ੫੧੪।

ਧਾਵੰਤ ਬੀਰ ਬਾਹੰਤ ਘਾਵ। ਨਾਚੰਤ ਭੂਤ ਗਾਵੰਤ ਚਾਵ।
ਡਮਕੰਤ ਡਉਰੁ ਨਾਚੰਤ ਈਸ। ਰੀਝੰਤ ਹਿਮਦ੍ਰਿ ਅੰਤ ਸੀਸ। ੫੧੫।

ਗੰਧ੍ਰਬ ਸਿਧ ਚਾਰਣ ਪ੍ਰਸਿਧ। ਕਥੰਤ ਕਾਬਿ ਸੋਭੰਤ ਸਿਧ।
ਗਾਵੰਤ ਬੀਨ ਬੀਨਾ ਬਜੰਤ। ਰੀਝੰਤ ਦੇਵ ਮੁਨਿ ਮਨਿ ਡੁਲੰਤ। ੫੧੬।

ਗੁੰਜਤ ਗਜਿੰਦ੍ਰ ਹੈਵਰ ਅਸੰਖ। ਬੁਲਤ ਸੁਬਾਹ ਮਾਰੂ ਬਜੰਤ।
ਉਠੰਤ ਨਾਦ ਪੂਰਤ ਦਿਸਾਣੰ। ਡੁਲਤ ਮਹੇਂਦ੍ਰ ਮਹਿ ਧਰ ਮਹਾਣੰ। ੫੧੭।

੧. 'ਅਮੰਡ'



ਦੁਰਬੁਧ ਰਾਖਸ਼ਾਂ ਨੂੰ (ਦੇਸੋਂ) ਕਢ ਦਿੱਤਾ ਹੈ। (ਫਿਰ ਕਲਕੀ ਅਵਤਾਰ ਨੇ) ਕ੍ਰੋਧਵਾਨ ਹੋ ਕੇ ਉੱਤਰ ਦਿਸ਼ਾ ਵਲ ਚੜ੍ਹਾਈ ਕੀਤੀ। ਆਕੀ ਰਾਜਿਆਂ ਦੇ ਸਥਾਨਾਂ (ਦੇਸ਼ਾਂ) ਉਤੇ ਯੁੱਧ ਮਚਾਇਆ ਅਤੇ ਨ ਖੰਡੇ ਜਾਣ ਵਾਲੇ ਖ਼ੂਨੀ ਅਤੇ ਖਰਾਂਟ ਰਾਜਿਆਂ ਨੂੰ ਟੋਟੇ ਟੋਟੇ ਕਰ ਦਿੱਤਾ।੫੧੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕਲਕੀ ਅਵਤਾਰ ਦੇ ਪੂਰਬ ਦਿਸ਼ਾ ਜੀਤ ਬਿਜਯ ਨਾਂ ਵਾਲੇ ਤੀਜੇ ਅਧਿਆਇ ਦੀ ਸਮਾਪਤੀ। ੩।*

*ਪਾਧਰੀ ਛੰਦ*

ਇਸ ਤਰ੍ਹਾਂ ਪੂਰਬ ਦਿਸ਼ਾ ਦੇ ਨਗਰਾਂ ਨੂੰ ਉਜਾੜ ਕੇ ਨ ਖੰਡੇ ਜਾ ਸਕਣ ਵਾਲਿਆਂ ਨੂੰ ਖੰਡਿਤ ਕਰ ਦਿੱਤਾ ਅਤੇ ਨ ਕਟੇ ਜਾ ਸਕਣ ਵਾਲਿਆਂ ਨੂੰ ਕਟ ਦਿੱਤਾ। ਨ ਪਾੜੇ ਜਾ ਸਕਣ ਵਾਲਿਆਂ ਨੂੰ ਪਾੜ ਦਿੱਤਾ ਅਤੇ ਨ ਖੰਡੇ ਜਾ ਸਕਣ ਵਾਲਿਆਂ ਨੂੰ ਖੰਡਿਤ ਕਰ ਦਿੱਤਾ। ਬਹੁਤ ਭਿਆਨਕ ਯੁੱਧ ਹੋਇਆ ਅਤੇ (ਖ਼ੂਬ) ਧੌਂਸੇ ਵਜੇ।੫੧੧।

ਜੁਝਾਰੂ ਯੋਧੇ ਜੰਗ ਕਰਨ ਲਈ ਇਕੱਠੇ ਕਰ ਦਿੱਤੇ, ਜੋ ਬਾਣ ਛਡਦੇ ਹਨ ਅਤੇ ਲੜਦੇ ਹੋਏ ਲਲਕਾਰਦੇ ਹਨ। ਘਬਰਾਹਟ ਦੇ ਭਾਵ ਨਾਲ ਡਰਪੋਕ ਲੋਕ ਭਜੇ ਜਾ ਰਹੇ ਹਨ। ਘਾਇਲ ਹੋ ਕੇ ਡਿਗਦੇ ਹਨ ਅਤੇ (ਉਨ੍ਹਾਂ ਦੇ ਜ਼ਖ਼ਮਾਂ ਵਿਚੋਂ) ਲਹੂ ਭਕ ਭਕ ਕਰ ਕੇ ਨਿਕਲਦਾ ਹੈ।੫੧੨।

ਸਾਜ਼ਾਂ ਨੂੰ ਸਜਾਉਂਦੇ ਹਨ, ਬੰਦੂਕਾਂ (ਦੀਆਂ ਗੋਲੀਆਂ) ਵਜਦੀਆਂ ਹਨ। ਭਿਆਨਕ ਅਤੇ (ਲਹੂ ਦੇ ਲਾਲ ਰੰਗ ਵਿਚ) ਚੰਗੀ ਤਰ੍ਹਾਂ ਰੰਗੇ ਹੋਏ ਭੂਤ ਨਚਦੇ ਹਨ। ਬੈਤਾਲ ਬਕਾਰਦੇ ਹਨ ਅਤੇ ਕਾਲੀ 'ਕਹ-ਕਹ' (ਕਰ ਕੇ ਹਸ ਰਹੀ ਹੈ) । (ਸ਼ਿਵ ਦਾ) ਡੌਰੂ ਖੜਕ ਰਿਹਾ ਹੈ ਅਤੇ (ਉਸ ਦੀਆਂ ਅੱਖਾਂ ਵਿਚੋਂ) ਅੱਗ ਨਿਕਲ ਰਹੀ ਹੈ।੫੧੩।

ਕਾਇਰ ਲੋਕ ਯੁੱਧ-ਭੂਮੀ ('ਬੀਰ ਖੇਤ') ਨੂੰ ਛਡ ਕੇ ਭਜੇ ਜਾ ਰਹੇ ਹਨ। ਭੂਤ, ਪ੍ਰੇਤ ਅਤੇ ਬੈਤਾਲ ਨਚ ਰਹੇ ਹਨ। ਸ਼ਿਵ (ਯੁੱਧ-ਭੂਮੀ ਵਿਚ) ਕ੍ਰੀੜਾ ਕਰ ਰਿਹਾ ਹੈ (ਅਤੇ ਮਾਲਾ ਵਿਚ) ਖੋਪੜੀਆਂ ਪਰੋ ਰਿਹਾ ਹੈ। ਸੂਰਮਿਆਂ ਨੂੰ ਵੇਖ ਕੇ ਅਪੱਛਰਾਵਾਂ ਖੁਸ਼ ਹੋ ਕੇ (ਉਨ੍ਹਾਂ ਨੂੰ) ਵਰ ਰਹੀਆਂ ਹਨ।੫੧੪।

ਯੋਧੇ ਭਜੇ ਫਿਰਦੇ ਹਨ (ਅਤੇ ਉਨ੍ਹਾਂ ਦੇ) ਜ਼ਖ਼ਮਾਂ ਵਿਚੋਂ (ਲਹੂ) ਵਗ ਰਿਹਾ ਹੈ। ਭੂਤ ਚਾਉ ਨਾਲ ਗਾਉਂਦੇ ਅਤੇ ਨਚਦੇ ਹਨ। ਸ਼ਿਵ ਡੌਰੂ ਵਜਾ ਕੇ ਨਚ ਰਿਹਾ ਹੈ। ਪਾਰਬਤੀ ('ਹਿਮਦ੍ਰਿ') ਰੀਝ ਰਹੀ ਹੈ ਅਤੇ ਮੁੰਡਾਂ (ਨੂੰ ਮਾਲਾ ਵਿਚ) ਪਰੋ ਰਹੀ ਹੈ।੫੧੫।

ਗੰਧਰਬ, ਸਿੱਧ, ਪ੍ਰਸਿੱਧ ਚਾਰਣ (ਸੂਰਮਿਆਂ ਅਥਵਾ ਕਲਕੀ ਦੇ ਯਸ਼ ਦੇ) ਕਬਿੱਤ ਕਥਨ ਕਰ ਰਹੇ ਹਨ ਅਤੇ ਸਿੱਧ ਲੋਕ ਸ਼ੋਭਾ ਪਾ ਰਹੇ ਹਨ। ਪ੍ਰਬੀਨ ('ਬੀਨ') (ਅਪੱਛਰਾਵਾਂ) ਗੀਤ ਗਾ ਰਹੀਆਂ ਹਨ ਅਤੇ ਬੀਣਾ ਵਜਾ ਰਹੀਆਂ ਹਨ (ਜਿਨ੍ਹਾਂ ਨੂੰ ਵੇਖ ਕੇ) ਦੇਵ ਰੀਝ ਰਹੇ ਹਨ ਅਤੇ ਮੁਨੀਆਂ ਦੇ ਮਨ ਡੋਲ ਰਹੇ ਹਨ।੫੧੬।

ਵੱਡੇ ਵੱਡੇ ਹਾਥੀ ਚਿੰਘਾੜਦੇ ਹਨ, ਅਸੰਖਾਂ ਘੋੜੇ (ਹਿਣਕ ਰਹੇ ਹਨ)। ਚੰਗੀ ਡੀਲ ਡੌਲ ਵਾਲੇ ਛਤ੍ਰੀ ਲਲਕਾਰਦੇ ਹਨ ਅਤੇ ਮਾਰੂ ਵਜਦਾ ਹੈ। (ਇਤਨਾ) ਨਾਦ ਹੋ ਰਿਹਾ ਹੈ (ਜਿਸ ਨਾਲ) ਸਾਰੀਆਂ ਦਿਸ਼ਾਵਾਂ ਭਰੀਆਂ ਗਈਆਂ ਹਨ। ਵੱਡੇ ਵੱਡੇ ਰਾਜੇ ਅਤੇ ਭੂਮੀਏ ਡੋਲਦੇ ਫਿਰ ਰਹੇ ਹਨ।੫੧੭।

ਖੁਲੰਤ ਖੇਤਿ ਖੂਨੀ ਖਤੰਗ। ਛੁਟੰਤ ਬਾਣ ਜੁਟੇ ਨਿਸੰਗ।
ਭਿਦੰਤ ਮਰਮ ਜੁਝਤ ਸੁਬਾਹ। ਘੁਮੰਤ ਗੈਣਿ ਅਛ੍ਰੀ ਉਛਾਹ। ੫੧੮।

ਸਰਖੰਤ ਸੇਲ ਬਰਖੰਤ ਬਾਣ। ਹਰਖੰਤ ਹੂਰ ਪਰਖੰਤ ਜੁਆਣ।
ਬਾਜੰਤ ਢੋਲ ਡਉਰੂ ਕਰਾਲ। ਨਾਚੰਤ ਭੂਤ ਭੈਰੋ ਕਪਾਲਿ। ੫੧੯।

ਹਰੜੰਤ ਹਥ ਖਰੜੰਤ ਖੋਲ। ਟਿਰੜੰਤ ਟੀਕ ਝਿਰੜੰਤ ਝੋਲ।
ਦਰੜੰਤ ਦੀਹ ਦਾਨੋ ਦੁਰੰਤ। ਹਰੜੰਤ ਹਾਸ ਹਸਤ ਮਹੰਤ। ੫੨੦।

*ਉਤਭੁਜ ਛੰਦ*

ਹਹਾਸੰ ਕਪਾਲੰ। ਸੁ ਬਾਸੰ ਛਤਾਲੰ।
ਪ੍ਰਭਾਸੰ ਜ੍ਵਾਲੰ। ਅਨਾਸੰ ਕਰਾਲੰ। ੫੨੧।
ਮਹਾ ਰੂਪ ਧਾਰੇ। ਦੁਰੰ ਦੁਖ ਤਾਰੇ।
ਸਰੰਨੀ ਉਧਾਰੇ। ਅਘੀ ਪਾਪ ਵਾਰੇ। ੫੨੨।

ਦਿਪੈ ਜੋਤਿ ਜ੍ਵਾਲਾ। ਕਿਧੌ ਜ੍ਵਾਲ ਮਾਲਾ।
ਮਨੋ ਜ੍ਵਾਲ ਬਾਲਾ। ਸਰੂਪੰ ਕਰਾਲਾ। ੫੨੩।
ਧਰੇ ਖਗ ਪਾਣੰ। ਤਿਹੂੰ ਲੋਗ ਮਾਣੰ।
ਦਯੰ ਦੀਹ ਦਾਨੰ। ਭਰੇ ਸਉਜ ਮਾਨੰ। ੫੨੪।

*ਅਜੰਨ[1] ਛੰਦ*

ਅਜੀਤੇ ਜੀਤ ਜੀਤ ਕੈ। ਅਭੀਰੀ ਭਾਜੇ ਭੀਰ ਹ੍ਵੈ।
ਸਿਧਾਰੇ ਚੀਨ ਰਾਜ ਪੈ। ਸਥੋਈ ਸਰਬ ਸਾਥ ਕੈ। ੫੨੫।

ਤਮੰਕੇ ਰਾਜਧਾਰੀ ਕੈ। ਰਜੀਲੇ ਰੋਹਵਾਰੀ ਕੈ।
ਕਾਟੀਲੇ ਕਾਮ ਰੂਪਾ ਕੈ। ਕੰਬੋਜੇ ਕਾਸਕਾਰੀ ਕੈ। ੫੨੬।

ਢਮੰਕੇ ਢੋਲ ਢਾਲੋ ਕੈ। ਡਮੰਕੇ ਡੰਕ ਵਾਰੋ ਕੈ।
ਘਮੰਕੇ ਨੇਜ ਬਾਜਾ ਦੇ। ਤਮੰਕੇ ਤੀਰ ਤਾਜਾ ਦੇ। ੫੨੭।

*ਪਾਧਰੀ ਛੰਦ*

ਜੀਤੇ ਅਜੀਤ ਮੰਡੇ ਅਮੰਡ। ਤੋਰੇ ਅਤੋਰ ਖੰਡੇ ਅਖੰਡ।
ਭੰਨੇ ਅਭੰਨ ਭਜੇ ਅਭਜਿ। ਖਾਨੇ ਖਵਾਸ ਮਾਵਾਸ ਤਜਿ। ੫੨੮।

---

੧. *'ਅਜਿਨਾ'*



ਲਹੂ ਪੀਣੇ ਤੀਰ ('ਖਤੰਗ') ਯੁੱਧ-ਭੂਮੀ ਵਿਚ ਖੁਲ੍ਹ ਰਹੇ ਹਨ (ਅਰਥਾਤ--ਚਲ ਰਹੇ ਹਨ)। ਬਾਣ ਛੁਟ ਰਹੇ ਹਨ ਅਤੇ (ਯੋਧੇ) ਨਿਸੰਗ ਹੋ ਕੇ (ਯੁੱਧ-ਕਰਮ ਵਿਚ) ਜੁਟੇ ਹੋਏ ਹਨ। ਚੰਗਿਆਂ ਸੂਰਮਿਆਂ ਦੇ ਨਾਜ਼ਕ ਅੰਗਾਂ ਨੂੰ ਵਿੰਨ੍ਹ ਦਿੰਦੇ ਹਨ ਅਤੇ (ਉਹ) ਜੂਝ ਜਾਂਦੇ ਹਨ। ਉਤਸਾਹ ਨਾਲ ਭਰੀਆਂ ਅਪੱਛਰਾਵਾਂ ਆਕਾਸ਼ ਵਿਚ ਘੁੰਮ ਰਹੀਆਂ ਹਨ। ੫੧੮।

(ਯੋਧੇ) ਬਰਛਿਆਂ ਨੂੰ (ਅਗੇ ਵਲ) ਸਰਕਾ ਰਹੇ ਹਨ, ਬਾਣਾਂ ਦੀ ਬਰਖਾ ਕਰ ਰਹੇ ਹਨ। ਹੂਰਾਂ ਖੁਸ਼ ਹੋ ਰਹੀਆਂ ਹਨ, ਜੁਆਨਾਂ ਨੂੰ ਪਰਖ ਰਹੀਆਂ ਹਨ। ਭਿਆਨਕ ਡੌਰੂ ਅਤੇ ਢੋਲ ਵਜ ਰਹੇ ਹਨ। ਭੂਤ, ਭੈਰੋ ਅਤੇ ਕਪਾਲੀ (ਦੇਵੀ) ਨਚ ਰਹੀ ਹੈ।੫੧੯।

ਹੱਥ ਹਿਲ ਰਹੇ ਹਨ, ਟੋਪ (ਅਥਵਾ ਖੋਲ) ਖੜਕ ਰਹੇ ਹਨ। (ਹਾਥੀਆਂ, ਘੋੜਿਆਂ ਦੇ ਮੱਥੇ ਉਤੇ ਬੰਨ੍ਹੇ ਲੋਹੇ ਦੇ) ਟਿੱਕੇ ਟੁੱਟ ਰਹੇ ਹਨ ਅਤੇ ਫੁਲਾਦੀ ਝੁਲਾਂ ਫਟ ਰਹੀਆਂ ਹਨ। ਅਨੰਤ ਵਡਾਕਾਰੇ ਦੈਂਤ ਦਰੜੇ ਜਾ ਰਹੇ ਹਨ। ਮਹੰਤ ਲੋਕ ਹੜ ਹੜ ਕਰ ਕੇ ਹਸ ਰਹੇ ਹਨ।੫੨੦।

*ਉਤਭੁਜ ਛੰਦ*

ਕਪਾਲ ਹਸ ਰਿਹਾ ਹੈ ਜੋ ਯੁੱਧ-ਭੂਮੀ ('ਛਤਾਲ') ਵਿਚ ਨਿਵਾਸ ਕਰਦਾ ਹੈ। ਸੁੰਦਰ ਫਬ ਵਾਲੀ ਜਵਾਲਾ ਵਾਂਗ ਅਤੇ ਕਲਿਆਣਕਾਰੀ ('ਅਨਾਸ') ਭਿਆਨਕ ਰੂਪ ਵਾਲਾ ਹੈ।੫੨੧। ਬਹੁਤ ਸੁੰਦਰ ਰੂਪ ਧਾਰਿਆ ਹੋਇਆ ਹੈ। ਭੈੜੇ ਦੁਖਾਂ ਤੋਂ ਬਚਾ ਲਿਆ ਹੈ। ਸ਼ਰਨ ਵਿਚ ਆਇਆਂ ਨੂੰ ਉੱਧਾਰ ਦਿੱਤਾ ਹੈ, (ਭਾਵੇਂ ਉਹ) ਪਾਪ ਕਰਨ ਵਾਲੇ ਹੀ ਸਨ।੫੨੨।

ਅੱਗ ਦੀ ਲਾਟ ਵਾਂਗ ਸ਼ੋਭ ਰਿਹਾ ਹੈ। ਜਾਂ ਜਵਾਲਾ ਦੀ ਹੀ ਮਾਲਾ ਹੈ। ਮਾਨੋ 'ਜਵਾਲਾ' (ਪ੍ਰਕਾਸ਼) ਕਰਨ ਵਾਲਾ ਹੈ। (ਜਾਂ) ਭਿਆਨਕ (ਪਰ) ਸੁੰਦਰ ਰੂਪ ਵਾਲਾ ਹੈ।੫੨੩। ਹੱਥ ਵਿਚ ਤਲਵਾਰ ਧਾਰਨ ਕੀਤੀ ਹੋਈ ਹੈ। ਤਿੰਨਾਂ ਲੋਕਾਂ ਦਾ ਮਾਣ ਹੈ। ਬਹੁਤ ਅਧਿਕ ਦਾਨ ਦੇਣ ਵਾਲਾ ਹੈ। ਮਾਣ ਦੀ ਸਾਮਗ੍ਰੀ (ਅਥਵਾ ਮੌਜ) ਨਾਲ ਭਰਿਆ ਹੋਇਆ ਹੈ।੫੨੪।

*ਅਜੰਨ ਛੰਦ*

ਨ ਜਿਤੇ ਜਾ ਸਕਣ ਵਾਲਿਆਂ ਨੂੰ ਜਿਤ ਕੇ, ਨਿਡਰ ('ਅਭੀਰੀ') ਵੀ ਕਾਇਰ ('ਭੀਰ') ਹੋ ਕੇ ਭਜ ਗਏ ਹਨ। ਸਾਰਿਆਂ ਸਾਥੀਆਂ ਦੇ ਸਾਥੀ ਬਣ ਕੇ ਚੀਨ ਦੇ ਰਾਜ ਉਤੇ ਚੜ੍ਹਾਈ ਕਰ ਦਿੱਤੀ ਹੈ।੫੨੫।

ਰਾਜਿਆਂ ਦੇ ਰਾਜੇ (ਕਲਕੀ) ਕ੍ਰੋਧਵਾਨ ਹਨ ਅਤੇ ਕਠੋਰ ('ਰਜੀਲੇ') ਗੁੱਸੇ ਵਾਲੇ ਹਨ। ਜਾਂ ਕਾਮਰੂਪ ਦੇ ਕਟਵੇਂ ਹੁਸਨ ਵਾਲੇ ਹਨ, ਜਾਂ ਕਾਸਕਾਰੀ ਦੇ ਕੰਬੋਜ ਹਨ।੫੨੬।

ਢਾਲਾਂ ਦੇ ਹੀ ਢੋਲਾਂ ਤੋਂ ਡੰਮ ਡੰਮ ਦੀ ਆਵਾਜ਼ ਆ ਰਹੀ ਹੈ, ਜਾਂ ਢਾਲਾਂ ਉਤੇ (ਹਥਿਆਰਾਂ ਦੇ) ਡਗੇ ਵਜ ਰਹੇ ਹਨ। ਜਾਂ ਨੇਜ਼ੇਬਾਜ਼ਾਂ ਦੀ ਘੁੰਮਕਾਰ ਪੈ ਰਹੀ ਹੈ। ਜਾਂ ਤੀਰ-ਅੰਦਾਜ਼ਾਂ ਦੇ ਤੀਰ ਵਜ ਰਹੇ ਹਨ।੫੨੭।

*ਪਾਧਰੀ ਛੰਦ*

ਨ ਜਿਤੇ ਜਾ ਸਕਣ ਵਾਲੇ ਜਿਤ ਲਏ ਹਨ, ਨ ਮੰਡੇ ਜਾਣ ਵਾਲੇ ਮੰਡ ਦਿੱਤੇ ਹਨ। ਨ ਟੁਟਣ ਵਾਲੇ ਤੋੜ ਦਿੱਤੇ ਹਨ, ਨ ਖੰਡੇ ਜਾ ਸਕਣ ਵਾਲੇ ਖੰਡ ਦਿੱਤੇ ਹਨ। ਨ ਭੰਨੇ ਜਾ ਸਕਣ ਵਾਲੇ ਭੰਨ ਦਿੱਤੇ ਹਨ, ਨ ਭਜਣ ਵਾਲਿਆਂ ਨੂੰ ਭਜਾ ਦਿੱਤਾ ਹੈ। ਆਕੀ ਲੋਕ ਸ਼ਾਹੀ ਘਰਾਂ ਨੂੰ ਛਡ ਕੇ ਭਜ ਗਏ ਹਨ।੫੨੮।

ਸੰਕੜੇ ਸੂਰ ਭੰਭਰੇ ਭੀਰ ਨਿਰਖੰਤ ਜੋਧ ਰੀਝੰਤ ਹੂਰ।
ਡਾਰੰਤ ਸੀਸ ਕੇਸਰ ਕਟੋਰਿ। ਮ੍ਰਿਗ ਮਦ ਗੁਲਾਬ ਕਰਪੂਰ ਘੋਰਿ। ੫੨੯।

ਇਹ ਭਾਤਿ ਜੀਤ ਤੀਨੰ ਦਿਸਾਣ। ਬਜਿਓ ਸੁਕੋਪ ਉਤਰ ਨਿਸਾਣ।
ਚਲੇ ਸੁ ਚੀਨ ਮਾਚੀਨ ਦੇਸਿ। ਸਾਮੰਤ ਸੁਧ ਰਾਵਲੀ ਭੇਖ। ੫੩੦।

ਬਜੇ ਬਜੰਤ੍ਰ ਗਜੇ ਸੁਬਾਹ। ਸਾਵੰਤ ਦੇਖਿ ਅਛ੍ਰੀ ਉਛਾਹ।
ਰੀਝੰਤ ਦੇਵ ਅਦੇਵ ਸਰਬ। ਗਾਵੰਤ ਗੀਤ ਤਜ ਦੀਨ ਗਰਬ। ੫੩੧।

ਸਜਿਓ ਸੁ ਸੈਣ ਸੁਣਿ ਚੀਨ ਰਾਜ। ਬਜੇ ਬਜੰਤ੍ਰ ਸਰਬੰ ਸਮਾਜ।
ਚਲੇ ਅਚਲ ਸਾਵੰਤ ਜੁਧ। ਬਰਖੰਤ ਬਾਣ ਭਰ ਲੋਹ ਕ੍ਰੁਧ। ੫੩੨।

ਖੁਲੇ ਖਤੰਗ ਖੂਨੀ ਖਤ੍ਰਿਹਾਣ। ਉਝਰੇ ਜੁਧ ਜੋਧਾ ਮਹਾਣ।
ਧੁਕੰਤ ਢੋਲ ਘੁੰਮੰਤ ਘਾਇ। ਚਿਕੰਤ ਚਾਵਡੀ ਮਾਸੁ ਚਾਇ। ੫੩੩।

ਹਸੰਤ ਹਾਸ ਕਾਲੀ ਕਰਾਲ। ਭਭਕੰਤ ਭੂਤ ਭੈਰੋ ਬਿਸਾਲ।
ਲਾਗੰਤ ਬਾਣ ਭਾਖੰਤ ਮਾਸ। ਭਾਜੰਤ ਭੀਰ ਹੁਇ ਹੁਇ ਉਦਾਸ। ੫੩੪।

*ਰਸਾਵਲ ਛੰਦ*

ਚੜਿਓ ਚੀਨ ਰਾਜੰ। ਸਜੇ ਸਰਬ ਸਾਜੰ।
ਖੁਲੇ ਖੇਤਿ ਖੂਨੀ। ਚੜੇ ਚੌਪ ਦੂਨੀ। ੫੩੫।
ਜੁਟੇ ਜੋਧ ਜੋਧੰ। ਤਜੈ ਬਾਣ ਕ੍ਰੋਧੰ।
ਤੁਟੈ ਅੰਗ ਭੰਗੰ। ਭ੍ਰਮੇ ਰੰਗ ਜੰਗੰ। ੫੩੬।

[1]ਨਚੇ ਈਸ ਭੀਸੰ। ਪੁਐ ਮਾਲ ਸੀਸੰ।[1]
ਕਰੈ ਚਿਤ੍ਰ ਚਾਰੰ। ਤਜੈ ਬਾਣ ਧਾਰੰ। ੫੩੭।
ਮੰਡੇ ਜੋਧ ਜੋਧੰ। ਤਜੇ ਬਾਣ ਕ੍ਰੋਧੰ।
ਨਦੀ ਸ੍ਰੋਣ ਪੂਰੰ। ਫਿਰੀ ਗੈਣ ਹੂਰੰ। ੫੩੮।

ਹਸੈ ਮੁੰਡ ਮਾਲਾ। ਤਜੈ ਜੋਗ ਜ੍ਵਾਲਾ।
ਤਜੈ ਬਾਣ ਜ੍ਵਾਣੰ। ਗ੍ਰਸੈ ਦੁਸਟ ਪ੍ਰਾਣੰ। ੫੩੯।
ਗਿਰੇ ਘੁੰਮਿ ਭੂਮੀ। ਉਠੀ ਧੂਰ ਧੂੰਮੀ।
ਸੁਭੇ ਰੇਤ ਖੇਤੰ। ਨਚੇ ਭੂਤ ਪ੍ਰੇਤੰ। ੫੪੦।

੧. 'ਨਚੇ ਈਸ ਸੀਸੰ। ਮਿਲ ਸੈਣ ਈਸੰ'



ਸੂਰਮੇ ਸਹਿਮ ('ਸੰਕੜੇ') ਗਏ ਹਨ, ਕਾਇਰ ਡਰ ਨਾਲ ਭਰ ਗਏ ਹਨ। ਯੋਧਿਆਂ ਨੂੰ ਵੇਖ ਕੇ ਹੂਰਾਂ ਰੀਝ ਰਹੀਆਂ ਹਨ। (ਸੂਰਮਿਆਂ ਦੇ) ਸਿਰ ਉਤੇ ਕੇਸਰ, ਕਸਤੂਰੀ, ਗੁਲਾਬ ਅਤੇ ਕਪੂਰ ਨੂੰ ਘੋਲ ਕੇ ਕਟੋਰੀ ਉਲਟ ਦਿੰਦੀਆਂ ਹਨ।੫੨੯।

ਇਸ ਤਰ੍ਹਾਂ ਤਿੰਨੇ ਦਿਸ਼ਾਵਾਂ ਜਿਤ ਕੇ, (ਫਿਰ) ਉੱਤਰ ਦਿਸ਼ਾ ਵਲ ਕ੍ਰੋਧਿਤ ਹੋ ਕੇ ਧੌਂਸਾ ਵਜਾਇਆ ਹੈ। ਚੀਨ ਅਤੇ ਮਚੀਨ ਦੇਸਾਂ ਵਲ ਚੜ੍ਹਾਈ ਕਰ ਦਿੱਤੀ ਹੈ (ਜਿਥੇ) ਸ਼ੁੱਧ ਜੋਗੀਆਂ ਦੇ ਭੇਸ ਵਾਲੇ ਸਾਮੰਤ ਰਾਜ ਕਰਦੇ ਸਨ।੫੩੦।

ਵਾਜੇ ਵਜਦੇ ਹਨ, ਬਹਾਦਰ ਸੂਰਮੇ ਗਜਦੇ ਹਨ। ਸੂਰਬੀਰਾਂ ('ਸਾਵੰਤ') ਨੂੰ ਵੇਖ ਕੇ ਅਪੱਛਰਾਵਾਂ ਦਾ ਉਤਸਾਹ ਵਧਦਾ ਹੈ। ਸਾਰੇ ਦੇਵਤੇ ਅਤੇ ਦੈਂਤ ਰੀਝ ਰਹੇ ਹਨ। (ਵੈਰੀਆਂ ਨੇ) ਹੰਕਾਰ ਛਡ ਕੇ (ਕਲਕੀ ਦੇ ਯਸ਼ ਦੇ) ਗੀਤ ਗਾਣੇ ਸ਼ੁਰੂ ਕਰ ਦਿੱਤੇ ਹਨ।੫੩੧।

ਚੀਨ ਦੇ ਰਾਜੇ ਨੇ (ਕਲਕੀ ਦੀ ਆਮਦ) ਸੁਣ ਕੇ ਸੈਨਾ ਨੂੰ ਤਿਆਰ ਕਰ ਲਿਆ ਹੈ। ਸਾਰੇ (ਸੈਨਿਕ) ਸਮਾਜ ਨੇ ਯੁੱਧ ਦੇ ਵਾਜੇ ਵਜਾ ਦਿੱਤੇ ਹਨ। ਦ੍ਰਿੜ੍ਹ ('ਅਚਲ') ਯੋਧੇ ਯੁੱਧ ਲਈ ਚਲ ਪਏ ਹਨ। ਕ੍ਰੋਧ ਨਾਲ ਲੋਹੇ ਲਾਖੇ ਹੋ ਕੇ ਬਾਣਾਂ ਦੀ ਬਰਖਾ ਕਰਦੇ ਹਨ।੫੩੨।

ਛਤ੍ਰੀਆਂ ਦਾ ਵਿਨਾਸ਼ ਕਰਨ ਲਈ ਖ਼ੂਨੀ ਬਾਣ ਛੁਟੇ ਹਨ। ਯੁੱਧ-ਭੂਮੀ ਵਿਚ ਮਹਾਨ ਯੋਧੇ ਝੜ ਗਏ ਹਨ (ਅਰਥਾਤ ਮਾਰੇ ਗਏ ਹਨ)। ਢੋਲਾਂ ਦੀ ਗੰਭੀਰ ਧੁਨ ਹੋ ਰਹੀ ਹੈ। ਘਾਇਲ ਘੁੰਮ ਰਹੇ ਹਨ। ਮਾਸ ਦੇ ਚਾਉ ਨਾਲ ਚੁੜੇਲਾਂ ਚੀਕਾਂ ਮਾਰ ਰਹੀਆਂ ਹਨ।੫੩੩।

ਭਿਆਨਕ ਕਾਲੀ ਹਾਸੇ ਹਸ ਰਹੀ ਹੈ। ਭੂਤ ਅਤੇ ਭੈਰੋ ਭਭਕਾਂ ਮਾਰ ਰਹੇ ਹਨ। ਬਾਣ ਲਗ ਰਹੇ ਹਨ ਅਤੇ (ਯੋਧਿਆਂ ਦਾ) ਮਾਸ ਭਖ ਰਹੇ ਹਨ। ਕਾਇਰ ਲੋਕ ਉਦਾਸ ਹੋ ਹੋ ਕੇ ਭਜੇ ਜਾ ਰਹੇ ਹਨ।੫੩੪।

*ਰਸਾਵਲ ਛੰਦ*

ਚੀਨ ਦਾ ਰਾਜਾ ਚੜ੍ਹ ਆਇਆ ਹੈ। (ਉਸ ਨੇ) ਸਭ ਤਰ੍ਹਾਂ ਦੇ ਸਾਜ ਸਜਾਏ ਹੋਏ ਹਨ। ਖ਼ੂਨਖ਼ਾਰ ਯੋਧੇ ਯੁੱਧ-ਭੂਮੀ ਵਿਚ ਖੁਲ੍ਹੇ ਵਿਚਰ ਰਹੇ ਹਨ। (ਚਿੱਤ ਵਿਚ) ਦੁਗਣਾ ਚਾਉ ਚੜ੍ਹਿਆ ਹੋਇਆ ਹੈ। ੫੩੫। ਯੋਧੇ ਯੁੱਧ ਵਿਚ ਜੁਟੇ ਹੋਏ ਹਨ। ਕ੍ਰੋਧ ਨਾਲ ਬਾਣ ਛਡ ਰਹੇ ਹਨ। ਅੰਗ ਭੰਗ ਹੋ ਕੇ ਟੁਟ ਰਹੇ ਹਨ। (ਫਿਰ ਵੀ) ਯੁੱਧ ਵਿਚ ਘੁੰਮ ਰਹੇ ਹਨ।੫੩੬।

ਸ਼ਿਵ ਭਿਆਨਕ ਨਾਚ ਨਚ ਰਿਹਾ ਹੈ। ਸਿਰਾਂ ਦੀ ਮਾਲਾ ਪਰੋ ਰਿਹਾ ਹੈ। (ਸੈਨਾ ਨਾਇਕ) ਵਿਚਿਤ੍ਰ ਕੌਤਕ ਵਿਖਾ ਰਹੇ ਹਨ। ਬਾਣਾਂ ਦੀ ਝੜੀ ਲਾ ਰਹੇ ਹਨ। ੫੩੭। ਯੋਧੇ ਯੁੱਧ-ਕਰਮ ਵਿਚ ਮਗਨ ਹਨ। ਕ੍ਰੋਧ ਨਾਲ ਬਾਣ ਛਡਦੇ ਹਨ। ਲਹੂ ਦੀ ਨਦੀ ਭਰ ਗਈ ਹੈ। ਆਕਾਸ਼ ਵਿਚ ਹੂਰਾਂ ਫਿਰ ਰਹੀਆਂ ਹਨ।੫੩੮।

ਮੁੰਡਾਂ ਦੀ ਮਾਲਾ ਵਾਲਾ (ਸ਼ਿਵ ਰੁਦ੍ਰ) ਹਸ ਰਿਹਾ ਹੈ। (ਮੂੰਹ ਤੋਂ) ਯੋਗ-ਅਗਨੀ ਛਡ ਰਿਹਾ ਹੈ। ਸੂਰਮੇ ਬਾਣ ਛਡ ਰਹੇ ਹਨ, ਜੋ ਦੁਸ਼ਟਾਂ ਦੇ ਪ੍ਰਾਣਾਂ ਨੂੰ ਗ੍ਰਸ ਲੈਂਦੇ ਹਨ।੫੩੯। ਘੁੰਮੇਰੀ ਖਾ ਕੇ ਧਰਤੀ ਉਤੇ ਡਿਗਦੇ ਹਨ। ਧਰਤੀ ਉਤੋਂ ਧੂੜ ਉਠਦੀ ਹੈ। ਰਣ-ਭੂਮੀ ਦੀ ਰੇਤ ਸ਼ੁਭ ਰੰਗ (ਭਾਵ ਲਹੂ ਰੰਗੀ) ਹੋ ਗਈ ਹੈ। ਭੂਤ ਅਤੇ ਪ੍ਰੇਤ ਨਚ ਰਹੇ ਹਨ।੫੪੦।

ਮਿਲਿਓ ਚੀਨ ਰਾਜਾ। ਭਏ ਸਰਬ ਕਾਜਾ।
ਲਇਓ ਸੰਗ ਕੈ ਕੈ। ਚਲਿਓ ਅਗ੍ਰ ਹ੍ਵੈ ਕੈ। ੫੪੧।

*ਛਪੈ ਛੰਦ*

ਲਏ ਸੰਗ ਨ੍ਰਿਪ ਸਰਬ ਬਜੇ ਬਿਜਈ ਦੁੰਦਭਿ ਰਣ।
ਸੁਭੇ ਸੂਰ ਸੰਗ੍ਰਾਮ ਨਿਰਖਿ ਰੀਝਈ ਅਪਛਰ ਗਣ।
ਛਕੇ ਦੇਵ ਆਦੇਵ ਜਕੇ ਗੰਧਰਬ ਜਛ ਬਰ।
ਚਕੇ ਭੂਤ ਅਰੁ ਪ੍ਰੇਤ ਸਰਬ ਬਿਦਿਆਧਰ ਨਰ ਬਰ।
ਖੰਕੜੀਯ ਕਾਲ ਕ੍ਰੂਰਾ ਪ੍ਰਭਾ ਬਹੁ ਪ੍ਰਕਾਰ ਉਸਤਤਿ ਕਰੀਯ।
ਖੰਡਨ ਅਖੰਡ ਚੰਡੀ ਮਹਾ ਜਯ ਜਯ ਜਯ ਸਬਦੋਚਰੀਯ। ੫੪੨।

ਭਿੜਿਯ ਭੇੜ ਲੜਖੜਿਯ ਮੇਰੁ ਝੜਪੜਿਯ ਪਤ੍ਰ ਬਣ।
ਡੁਲਿਯ ਇੰਦੁ ਤੜਫੜ ਫਨਿੰਦ ਸੰਕੁੜਿਯ ਦ੍ਰਵਣ ਗਣ।
ਚਕਿਯੋ ਗਇੰਦ ਧਧਕਯ ਚੰਦ ਭੰਭਜਗ ਦਿਵਾਕਰ।
ਡੁਲਗ ਸੁਮੇਰੁ ਡਗਗ ਕੁਮੇਰ ਸਭ ਸੁਕਗ ਸਾਇਰ।
ਤਤਜਗ ਧ੍ਯਾਨ ਤਬ ਧੂਰਜਟੀ ਸਹਿ ਨ ਭਾਰ ਸਕਗ ਥਿਰਾ।
ਉਛਲਗ ਨੀਰ ਪਛੁਲਗ ਪਵਨ ਸੁ ਡਗ ਡਗ ਡਗ ਕੰਪਗੁ ਧਰਾ। ੫੪੩।

ਚਲਗੁ ਬਾਣੁ ਰੁਕਿਗ ਦਿਸਾਣ ਪਬ੍ਯ ਪਿਸਾਨ ਹੁਅ।
ਡਿਗਗੁ ਬਿੰਧ ਉਛਲਗੁ ਸਿੰਧੁ ਕੰਪਗੁ ਸੁਨਿ ਮੁਨਿ ਧ੍ਰੂਅ।
ਬ੍ਰਹਮ ਬੇਦ ਤਜ ਭਜਗੁ ਇੰਦ੍ਰ ਇੰਦ੍ਰਾਸਨਿ ਤਜਗੁ।
ਜਦਿਨ ਕ੍ਰੂਰ ਕਲਕੀਵਤਾਰ ਕ੍ਰੁਧਤ ਰਣਿ ਗਜਗੁ।
ਉਛਰੰਤ ਧੂਰਿ ਬਾਜਨ ਖੁਰੀਯ ਸਬ ਅਕਾਸ ਮਗੁ ਛਾਇ ਲੀਅ।
ਜਣੁ ਰਚੀਯ ਲੋਕ ਕਰਿ ਕੋਪ ਹਰਿ ਅਸਟਕਾਸ ਖਟੁ ਧਰਣਿ ਕੀਅ। ੫੪੪।

ਚਕ੍ਰਿਤ ਚਾਰੁ ਚਕ੍ਰਵੇ ਚਕ੍ਰਿਤ ਸਿਰ ਸਹੰਸ ਸੇਸ ਫਣ।
ਧਕਤ ਮਛ ਮਾਵਾਸ ਛੋਡਿ ਰਣ ਭਜਗ ਦ੍ਰਵਣ ਗਣ।
ਭ੍ਰਮਤ ਕਾਕ ਕੁੰਡਲੀਅ[1] ਗਿਧ ਉਧਹੂੰ ਲੇ ਉਡੀਯ।
ਬਮਤ ਜ੍ਵਾਲ ਖੰਕਾਲਿ ਲੁਥ ਹਥੋਂ ਨਹੀ ਛੁਟੀਯ।
ਟੁਟੰਤ ਟੋਪ ਫੁਟੰਤ ਜਿਰਹ ਦਸਤਰਾਗ ਪਖਰ ਤੁਰੀਯ।
ਭਜੰਤ ਭੀਰ ਰਿਝੰਤ ਮਨ ਨਿਰਖਿ ਸੂਰ ਹੂਰੇ ਫਿਰੀਯ। ੫੪੫।

੧. 'ਚਾਂਵਡੀ'



ਚੀਨ ਦਾ ਰਾਜਾ (ਯੁੱਧ ਤਿਆਗ ਕੇ ਕਲਕੀ ਨੂੰ ਆ ਕੇ) ਮਿਲ ਪਿਆ ਹੈ। (ਉਸ ਦੇ) ਸਾਰੇ ਕਾਰਜ ਪੂਰੇ ਹੋ ਗਏ ਹਨ। ਉਨ੍ਹਾਂ ਨੂੰ ਨਾਲ ਲੈ ਕੇ (ਕਲਕੀ ਸਭ ਦੇ) ਅਗੇ ਹੋ ਕੇ ਚਲ ਰਿਹਾ ਹੈ।੫੪੧।

*ਛਪੈ ਛੰਦ*

(ਕਲਕੀ ਨੇ) ਸਾਰੇ ਰਾਜੇ ਨਾਲ ਲੈ ਕੇ ਰਣ-ਭੂਮੀ ਵਿਚ ਜਿਤ ਦੇ ਨਗਾਰੇ ਵਜਾਏ ਹਨ। ਯੁੱਧ ਖੇਤਰ ਵਿਚ ਸੂਰਮਿਆਂ ਨੂੰ ਸੁਭਾਇਮਾਨ ਵੇਖ ਕੇ ਅਪੱਛਰਾਵਾਂ ਦੇ ਝੁੰਡ ਪ੍ਰਸੰਨ ਹੋ ਰਹੇ ਹਨ। ਦੇਵਤੇ ਆਨੰਦਿਤ ਹੋ ਰਹੇ ਹਨ ਅਤੇ ਦੈਂਤ, ਗੰਧਰਬ ਅਤੇ ਉਤਮ ਯਕਸ਼ ਝਿਝਕ ਰਹੇ ਹਨ। ਸਾਰੇ ਭੂਤ, ਪ੍ਰੇਤ, ਵਿਦਿਆਧਰ ਅਤੇ ਸ੍ਰੇਸ਼ਠ ਮਨੁੱਖ ਹੈਰਾਨ ਹੋ ਰਹੇ ਹਨ। ਵਿਨਾਸ਼ਕ ਅਤੇ ਕਠੋਰ ਪ੍ਰਭਾ ਵਾਲੇ ਕਾਲ (ਕਲਕੀ) ਦੀ ਬਹੁਤ ਤਰ੍ਹਾਂ ਦੀ ਉਸਤਤ ਕੀਤੀ ਜਾ ਰਹੀ ਹੈ। ਨ ਖੰਡੇ ਜਾਣ ਵਾਲਿਆਂ ਨੂੰ ਖੰਡਿਤ ਕਰਨ ਵਾਲੀ ਮਹਾਕਾਲੀ ਜੈ-ਜੈ ਦੇ ਸ਼ਬਦ ਉਚਾਰ ਰਹੀ ਹੈ।੫੪੨।

ਫ਼ੌਜਾਂ ਲੜ ਪਈਆਂ ਹਨ, ਸੁਮੇਰ ਪਰਬਤ ਲੜਖੜਾ ਗਿਆ ਹੈ ਅਤੇ ਬਨ ਵਿਚ ਪੱਤਰ ਝੜਨ ਲਗ ਗਏ ਹਨ। ਇੰਦਰ ਡੋਲ ਗਿਆ ਹੈ, ਸ਼ੇਸ਼ ਨਾਗ ਵਿਆਕੁਲ ਹੋ ਗਿਆ ਹੈ, ਦ੍ਰਵਿਤ ਹੋਣ ਵਾਲੇ ਗਣ ਸੁੰਗੜ ਗਏ ਹਨ। ਗਜੇਂਦ੍ਰ ਹੈਰਾਨ ਹੋ ਗਿਆ ਹੈ, ਚੰਦ੍ਰਮਾ ਧੜਕਣ ਲਗਿਆ ਹੈ ਅਤੇ ਸੂਰਜ ਭਜਣ ਲਗਿਆ ਹੈ। ਸੁਮੇਰ ਡੋਲਣ ਲਗਿਆ ਹੈ, ਕੁਬੇਰ ਥਿੜਕ ਗਿਆ ਹੈ, ਸਾਰੇ ਸਮੁੰਦਰ ਸੁਕਣ ਲਗੇ ਹਨ, ਸ਼ਿਵ ('ਧੂਰਜਟੀ') ਦੀ ਉਸੇ ਵੇਲੇ ('ਤਤਜਗ') ਸਮਾਧੀ ਛੁਟ ਗਈ ਹੈ, ਧਰਤੀ ਭਾਰ ਨੂੰ ਨਹੀਂ ਸਹਿ ਸਕੀ ਹੈ। (ਸਮੁੰਦਰ ਦਾ) ਪਾਣੀ ਉਛਲਣ ਲਗਿਆ ਹੈ, ਹਵਾ ਪਿਛਲੇ ਪਾਸੇ ਨੂੰ ਚਲਣ ਲਗੀ ਹੈ, ਧਰਤੀ ਡਗ ਡਗ ਕਰ ਕੇ ਡਗਮਗਾਉਂਦੀ ਹੋਈ ਕੰਬ ਰਹੀ ਹੈ।੫੪੩।

ਬਾਣਾਂ ਦੇ ਚਲਣ ਨਾਲ ਦਿਸ਼ਾਵਾਂ ਰੁਕ ਗਈਆਂ ਹਨ ਅਤੇ ਪਰਬਤ ਪੀਠੇ ਜਾਣ ਲਗੇ ਹਨ। ਵਿੰਧਿਆਚਲ ਡਿਗਣ ਲਗਾ ਹੈ, ਸਮੁੰਦਰ ਉਛਲਣ ਲਗਾ ਹੈ ਅਤੇ ਧ੍ਰੂਹ ਮੁਨੀ (ਧ੍ਰੂਹ ਤਾਰਾ) ਸੁਣ ਕੇ ਕੰਬਣ ਲਗਾ ਹੈ, ਬ੍ਰਹਮਾ ਵੇਦ ਛਡ ਕੇ ਭਜ ਗਿਆ ਹੈ, ਇੰਦਰ ਇੰਦ੍ਰਾਸਣ ਛਡ ਗਿਆ ਹੈ, ਜਿਸ ਦਿਨ ਕਲਕੀ ਅਵਤਾਰ ਕ੍ਰੋਧਿਤ ਹੋ ਕੇ ਰਣ ਵਿਚ ਗਜਣ ਲਗਾ ਹੈ। ਘੋੜਿਆਂ ਦੇ ਖੁਰਾਂ ਨਾਲ ਉਠੀ ਧੂੜ ਨੇ ਸਾਰਾ ਆਕਾਸ਼ ਮਾਰਗ ਢਕ ਲਿਆ ਹੈ। (ਇੰਜ ਪ੍ਰਤੀਤ ਹੋ ਰਿਹਾ ਹੈ) ਮਾਨੋ ਭਗਵਾਨ ਨੇ ਕ੍ਰੋਧਿਤ ਹੋ ਕੇ ਅੱਠ ਆਕਾਸ਼ ਰਚ ਦਿੱਤੇ ਹੋਣ ਅਤੇ ਛੇ ਧਰਤੀਆਂ ਬਣਾ ਦਿੱਤੀਆਂ ਹੋਣ। ੫੪੪।

ਚੌਹਾਂ ਪਾਸੇ ਸਾਰੇ ਹੈਰਾਨ ਹਨ ਅਤੇ ਹਜ਼ਾਰ ਫਣਾਂ ਵਾਲਾ ਸ਼ੇਸ਼ਨਾਗ ਵੀ ਪਰੇਸ਼ਾਨ ਹੈ। ਮੱਛਲੀਆਂ (ਦਾ ਹਿਰਦਾ ਵੀ) ਧੜਕਣ ਲਗਾ ਹੈ। ਆਕੀ ਰਣ-ਭੂਮੀ ਛਡ ਕੇ ਭਜ ਗਏ ਹਨ ਅਤੇ (ਸ਼ਿਵ) ਗਣ ਪਸੀਜ ਗਏ ਹਨ। ਕਾਂ ਅਤੇ ਗਿੱਧਾਂ (ਯੁੱਧ ਖੇਤਰ ਵਿਚ) ਗੋਲਾਕਾਰ ਵਿਚ ਉਪਰ ਉਡ ਰਹੀਆਂ ਹਨ। ਸ਼ਿਵ ਦੇ ਹੱਥੋਂ ਲੋਥ ਨਹੀਂ ਛੁਟ ਰਹੀ ਹੈ ਅਤੇ ਉਹ ਜਵਾਲਾ ਉਗਲ ਰਿਹਾ ਹੈ। ਸਿਰਾਂ ਦੇ ਟੋਪ ਟੁਟਦੇ ਹਨ, ਕਵਚ, ਲੋਹੇ ਦੇ ਦਸਤਾਨੇ, ਘੋੜਿਆਂ ਦੀਆਂ ਝੁਲਾਂ ਫਟ ਰਹੀਆਂ ਹਨ। ਕਾਇਰ ਭਜ ਰਹੇ ਹਨ, ਸੂਰਮਿਆਂ ਨੂੰ ਵੇਖ ਕੇ ਅਪੱਛਰਾਵਾਂ ਮਨ ਵਿਚ ਪ੍ਰਸੰਨ ਹੋਈਆਂ ਫਿਰਦੀਆਂ ਹਨ।੫੪੫।

*ਮਾਧੋ ਛੰਦ*

ਜਬ ਕੋਪਾ ਕਲਕੀ ਅਵਤਾਰਾ। ਬਾਜਤ ਤੂਰ ਹੋਤ ਝਨਕਾਰਾ।
ਹਾ ਹਾ ਮਾਧੋ ਬਾਨ ਕਮਾਨ ਕ੍ਰਿਪਾਨ ਸੰਭਾਰੇ। ਪੈਠੇ ਸੁਭਟ ਹਥ੍ਯਾਰ ਉਘਾਰੇ। ੫੪੬।

ਲੀਨ ਮਚੀਨ ਦੇਸ ਕਾ ਰਾਜਾ। ਤਾ ਦਿਨ ਬਜੇ ਜੁਝਾਊ ਬਾਜਾ।
ਹਾ ਹਾ ਮਾਧੋ ਦੇਸ ਦੇਸ ਕੇ ਛਤ੍ਰ ਛਿਨਾਏ। ਦੇਸ ਬਿਦੇਸ ਤੁਰੰਗ ਫਿਰਾਏ। ੫੪੭।

ਚੀਨ ਮਚੀਨ ਛੀਨ ਜਬ ਲੀਨਾ। ਉਤਰ ਦੇਸ ਪਯਾਨਾ ਕੀਨਾ।
ਹਾ ਹਾ ਮਾਧੋ ਕਹ ਲੌ ਗਨੋ ਉਤਰੀ ਰਾਜਾ। ਸਭ ਸਿਰਿ ਡੰਕ ਜੀਤ ਕਾ ਬਾਜਾ। ੫੪੮।

ਇਹ ਬਿਧਿ ਜੀਤਿ ਜੀਤ ਕੈ ਰਾਜਾ। ਸਭ ਸਿਰਿ ਨਾਦ ਬਿਜੈ ਕਾ ਬਾਜਾ।
ਹਾ ਹਾ ਮਾਧੋ ਜਹ ਤਹ ਛਾਡਿ ਦੇਸ ਭਜਿ ਚਲੇ। ਜਿਤ ਤਿਤ ਦੀਹ ਦਨੁਜ ਦਲ ਮਲੇ। ੫੪੯।

ਕੀਨੇ ਜਗ ਅਨੇਕ ਪ੍ਰਕਾਰਾ। ਦੇਸਿ ਦੇਸ ਕੇ ਜੀਤਿ ਨ੍ਰਿਪਾਰਾ।
ਹਾ ਹਾ ਮਾਧੋ ਦੇਸ ਬਿਦੇਸ ਭੇਟ ਲੈ ਆਏ। ਸੰਤ ਉਬਾਰਿ ਅਸੰਤ ਖਪਾਏ। ੫੫੦।

ਜਹ ਤਹ ਚਲੀ ਧਰਮ ਕੀ ਬਾਤਾ। ਪਾਪਹਿ ਜਾਤ ਭਈ ਸੁਧਿ ਸਾਤਾ।
ਹਾ ਹਾ ਮਾਧੋ ਕਲਿ ਅਵਤਾਰ ਜੀਤ ਘਰ ਆਏ। ਜਹ ਤਹ ਹੋਵਨ ਲਾਗ ਬਧਾਏ। ੫੫੧।

ਤਬ ਲੋ ਕਲਿਜੁਗਾਂਤ ਨੀਯਰਾਯੋ। ਜਹ ਤਹ ਭੇਦ ਸਬਨ ਸੁਨਿ ਪਾਯੋ।
ਹਾ ਹਾ ਮਾਧੋ ਕਲਕੀ ਬਾਤ ਤਬੈ ਪਹਚਾਨੀ। ਸਤਿਜੁਗ ਕੀ ਆਗਮਤਾ ਜਾਨੀ। ੫੫੨।

*ਅਨਹਦ ਛੰਦ*

ਸਤਿਜੁਗ ਆਯੋ। ਸਭ ਸੁਨਿ ਪਾਯੋ।
ਮੁਨਿ ਮਨ ਭਾਯੋ। ਗੁਨ ਗਨ ਗਾਯੋ। ੫੫੩।
ਸਬ ਜਗ ਜਾਨੀ। ਅਕਥ ਕਹਾਨੀ।
ਮੁਨਿ ਗਨਿ ਮਾਨੀ। ਕਿਨਹੁ ਨ ਜਾਨੀ। ੫੫੪।

ਸਭ ਜਗ ਦੇਖਾ। ਅਨ ਅਨ ਭੇਖਾ।
ਸੁਛਬਿ ਬਿਸੇਖਾ। ਸਹਿਤ ਭਿਖੇਖਾ। ੫੫੫।
ਮੁਨਿ ਮਨ ਮੋਹੇ। ਫੁਲ ਗੁਲ ਸੋਹੇ।
ਸਮ ਛਬਿ ਕੋ ਹੈ। ਐਸੇ ਬਨਿਓ ਹੈ। ੫੫੬।



*ਮਾਧੋ ਛੰਦ*

ਜਦ ਕਲਕੀ ਅਵਤਾਰ ਨੇ ਕ੍ਰੋਧ ਕੀਤਾ, ਵਾਜੇ ਵਜਣ ਲਗੇ ਅਤੇ (ਹਥਿਆਰਾਂ ਦੀ) ਝਨਕਾਰ ਹੋਣ ਲਗੀ। ਹਾਂ ਮਾਧੋ! ਸੂਰਮੇ ਬਾਣ, ਕਮਾਨ, ਕ੍ਰਿਪਾਨ ਨੂੰ ਸੰਭਾਲ ਕੇ ਅਤੇ ਹੱਥਾਂ ਵਿਚ ਸ਼ਸਤ੍ਰ ਚੁਕ ਕੇ (ਯੁੱਧ-ਭੂਮੀ ਵਿਚ) ਧਸ ਗਏ ਹਨ।੫੪੬।

ਚੀਨ ਮਚੀਨ ਦੇਸ ਦੇ ਰਾਜੇ ਨੂੰ (ਪਕੜ) ਲਿਆ ਹੈ। ਉਸ ਦਿਨ ਮਾਰੂ ਵਾਜੇ ਵਜਣ ਲਗੇ ਹਨ। ਹਾਂ ਮਾਧੋ! ਦੇਸਾਂ ਦੇਸਾਂ (ਦੇ ਰਾਜਿਆਂ ਦੇ ਸਿਰਾਂ ਤੋਂ) ਛਤ੍ਰ ਉਤਾਰ ਲਏ ਗਏ ਹਨ ਅਤੇ ਦੇਸਾਂ ਵਿਦੇਸ਼ਾਂ ਵਿਚ (ਕਲਕੀ ਅਵਤਾਰ ਨੇ ਆਪਣਾ) ਘੋੜਾ ਫਿਰਾ ਦਿੱਤਾ ਹੈ।੫੪੭।

ਜਦ ਚੀਨ ਅਤੇ ਮਚੀਨ ਨੂੰ ਖੋਹ ਲਿਆ, (ਤਦ) ਉੱਤਰ ਦਿਸ਼ਾ ਵਲ ਚੜ੍ਹਾਈ ਕੀਤੀ। ਹਾਂ ਮਾਧੋ! ਉੱਤਰ ਦਿਸ਼ਾ ਦੇ ਰਾਜਿਆਂ ਨੂੰ ਕਿਥੋਂ ਤਕ ਵਰਣਨ ਕਰਾਂ। ਸਭ ਦੇ ਸਿਰ ਉਤੇ ਜਿਤ ਦਾ ਧੌਂਸਾ ਵਜ ਗਿਆ।੫੪੮।

ਇਸ ਤਰ੍ਹਾਂ ਰਾਜਿਆਂ ਨੂੰ ਜਿਤ ਜਿਤ ਕੇ ਸਾਰਿਆਂ ਦੇ ਸਿਰ ਉਤੇ ਜਿਤ ਦਾ ਨਾਦ ਵਜਾ ਦਿੱਤਾ ਹੈ। ਹਾਂ ਮਾਧੋ! ਜਿਥੇ ਕਿਥੇ (ਲੋਕੀਂ) ਦੇਸ ਛਡ ਕੇ ਭਜ ਚਲੇ ਹਨ। ਜਿਥੇ ਕਿਥੇ ਵਡਾਕਾਰੀ ਦੈਂਤਾਂ ਨੂੰ ਦਲਮਲ ਸੁਟਿਆ ਹੈ।੫੪੯।

ਦੇਸ ਦੇਸ ਦੇ ਰਾਜਿਆਂ ਨੂੰ ਜਿਤ ਕੇ ਅਨੇਕ ਤਰ੍ਹਾਂ ਦੇ ਯੱਗ ਕੀਤੇ ਹਨ। ਹਾਂ ਮਾਧੋ! ਦੇਸ ਵਿਦੇਸ ਤੋਂ (ਲੋਕੀਂ) ਨਜ਼ਰਾਨੇ ਲੈ ਕੇ ਆਏ ਹਨ। (ਕਲਕੀ ਅਵਤਾਰ ਨੇ) ਸੰਤਾਂ ਨੂੰ ਉਬਾਰਿਆ ਹੈ ਅਤੇ ਦੁਸ਼ਟਾਂ ('ਅਸੰਤ') ਨੂੰ ਖਪਾਇਆ ਹੈ।੫੫੦।

ਜਿਥੇ ਕਿਥੇ ਧਰਮ ਦੀ ਗੱਲ ਚਲ ਪਈ ਹੈ। ਪਾਪਾਂ ਦੀਆਂ ਸਤੇ ਸੁੱਧਾਂ ਭੁਲ ਗਈਆਂ ਹਨ। ਹਾਂ ਮਾਧੋ! ਕਲਕੀ ਅਵਤਾਰ ਜਿਤ ਕੇ ਘਰ (ਆਪਣੇ ਦੇਸ਼) ਵਿਚ ਆਏ ਹਨ। ਜਿਥੇ ਕਿਥੇ ਵਧਾਈ ਦੇ ਵਾਜੇ ਵਜਣ ਲਗੇ ਹਨ।੫੫੧।

ਤਦ ਤਕ ਕਲਿਯੁਗ ਦਾ ਅੰਤ ਨੇੜੇ ਆ ਗਿਆ। (ਇਹ) ਭੇਦ ਜਿਥੇ ਕਿਥੇ ਸਾਰਿਆਂ ਨੇ ਸੁਣ ਲਿਆ। ਹਾਂ ਮਾਧੋ! ਤਦ ਕਲਕੀ ਦੀ ਗੱਲ (ਸਭ ਨੇ) ਪਛਾਣ ਲਈ ਅਤੇ ਸਤਿਯੁਗ ਦੇ ਆਗਮਨ ਨੂੰ ਜਾਣ ਲਿਆ।੫੫੨।

*ਅਨਹਦ ਛੰਦ*

ਸਤਿਯੁਗ ਆ ਗਿਆ ਹੈ। ਸਭ ਨੇ ਸੁਣ ਲਿਆ ਹੈ। ਮੁਨੀਆਂ ਦੇ ਮਨ ਨੂੰ ਚੰਗਾ ਲਗਿਆ ਹੈ। (ਉਨ੍ਹਾਂ ਨੇ ਸਤਿਯੁਗ) ਦੇ ਬਹੁਤ ਗੁਣ ਗਾਏ ਹਨ।੫੫੩। ਸਾਰੇ ਜਗਤ ਨੇ (ਇਹ ਗੱਲ) ਜਾਣ ਲਈ ਹੈ। (ਸਤਿਯੁਗ ਦੀ) ਕਥਾ ਵਰਣਨ ਤੋਂ ਪਰੇ ਹੈ। ਮੁਨੀ ਲੋਕਾਂ ਨੇ ਇਹ ਗੱਲ ਮੰਨ ਲਈ ਹੈ। (ਹੋਰ ਕਿਸੇ ਨੇ) ਨਹੀਂ ਜਾਣੀ ਹੈ।੫੫੪।

ਸਾਰੇ ਜਗਤ ਨੇ (ਕਲਕੀ ਅਵਤਾਰ ਨੂੰ) ਵੇਖਿਆ ਹੈ ਜਿਸ ਦੇ ਵੱਖਰੇ ਵੱਖਰੇ ਭੇਖ ਹਨ। ਉਸ ਦੀ ਛਬੀ ਵਿਸ਼ੇਸ਼ ਪ੍ਰਕਾਰ ਦੀ ਹੈ, ਰਾਜ-ਤਿਲਕ ਯੁਕਤ ਹੈ। ੫੫੫। ਮੁਨੀਆਂ ਦੇ ਮਨ ਮੋਹੇ ਗਏ ਹਨ, ਸਭ ਪਾਸੇ ਫੁਲ ਸੁਸ਼ੋਭਿਤ ਹਨ। (ਉਸ ਦੀ) ਸੁੰਦਰਤਾ ਵਰਗਾ ਕੌਣ ਹੈ? ਉਹ ਇਸ ਤਰ੍ਹਾਂ ਦਾ ਬਣਿਆ ਹੋਇਆ ਹੈ।੫੫੬।

*ਤਿਲੋਕੀ[1] ਛੰਦ*

ਸਤਿਜੁਗ ਆਦਿ ਕਲਿਜੁਗ ਅੰਤਹ। ਜਹ ਤਹ ਆਨੰਦ ਸੰਤ ਮਹੰਤਹ।
ਜਹ ਤਹ ਗਾਵਤ ਬਜਾਵਤ ਤਾਲੀ। ਨਾਚਤ ਸਿਵਜੀ ਹਸਤ ਜ੍ਵਾਲੀ। ੫੫੭।

ਬਾਜਤ ਡਉਰੂ ਰਾਜਤ ਤੰਤ੍ਰੀ। ਰੀਝਤ ਰਾਜੰ ਸੀਝਸ ਅਤ੍ਰੀ।
ਬਾਜਤ ਤੂਰੰ ਗਾਵਤ ਗੀਤਾ। ਜਹ ਤਹ ਕਲਕੀ ਜੁਧਨ ਜੀਤਾ। ੫੫੮।

*ਮੋਹਨ ਛੰਦ*

ਅਰਿ ਮਾਰਿ ਕੈ ਰਿਪੁ ਟਾਰ ਕੈ ਨ੍ਰਿਪ ਮੰਡਲੀ ਸੰਗ ਕੈ ਲੀਓ।
ਜਤ੍ਰ ਤਤ੍ਰ ਜਿਤੇ ਤਿਤੇ ਅਤਿ ਦਾਨ ਮਾਨ ਸਬੈ ਦੀਓ।
ਸੁਰ ਰਾਜ ਜ੍ਯੋ ਨ੍ਰਿਪ ਰਾਜ ਹੁਐ ਗਿਰ ਰਾਜ ਸੇ ਭਟ ਮਾਰ ਕੈ।
ਸੁਖ ਪਾਇ ਹਰਖ ਬਢਾਇਕੈ ਗ੍ਰਿਹਿ ਆਇਯੋ ਜਸੁ ਸੰਗ ਲੈ। ੫੫੯।

ਅਰਿ ਜੀਤ ਜੀਤ ਅਭੀਤ ਹ੍ਵੈ ਜਗਿ ਹੋਮ ਜਗ ਘਨੇ ਕਰੇ।
ਦੇਸਿ ਦੇਸਿ ਅਸੇਸ ਭਿਛਕ ਰੋਗ ਸੋਗ ਸਬੈ ਹਰੇ।
ਕੁਰ ਰਾਜ ਜਿਉ ਦਿਜ ਰਾਜ ਕੇ ਬਹੁ ਭਾਤਿ ਦਾਰਿਦ ਮਾਰ ਕੈ।
ਜਗੁ ਜੀਤਿ ਸੰਭਰ ਕੋ ਚਲਯੋ ਜਗਿ ਜਿਤ ਕਿਤ ਬਿਥਾਰ ਕੈ। ੫੬੦।

ਜਗ ਜੀਤਿ ਬੇਦ ਬਿਥਾਰ ਕੇ ਜਗ ਸੁ ਅਰਥ ਅਰਥ ਚਿਤਾਰੀਅੰ।
ਦੇਸਿ ਦੇਸਿ ਬਿਦੇਸ ਮੈ ਨਵ ਭੇਜਿ ਭੇਜਿ ਹਕਾਰੀਅੰ।
ਧਰ ਦਾੜ ਜਿਉ ਰਣ ਗਾੜ ਹੁਇ ਤਿਰਲੋਕ ਜੀਤ ਸਬੈ ਲੀਏ।
ਬਹੁ ਦਾਨ ਦੈ ਸਨਮਾਨ ਸੇਵਕ ਭੇਜ ਭੇਜ ਤਹਾ ਦੀਏ। ੫੬੧।

ਖਲ ਖੰਡਿ ਖੰਡਿ ਬਿਹੰਡ ਕੈ ਅਰਿ ਦੰਡ ਦੰਡ ਬਡੋ ਦੀਯੋ।
ਅਰਬ ਖਰਬ ਅਦਰਬ ਦਿਰਬ ਸੁ ਜੀਤ ਕੈ ਆਪਨੋ ਕੀਯੋ।
ਰਣਜੀਤ ਜੀਤ ਅਜੀਤ ਜੋਧਨ ਛਤ੍ਰ ਅਤ੍ਰ ਛਿਨਾਈਅੰ।
ਸਰਦਾਰ ਬਿੰਸਤਿ ਚਾਰ ਕਲਿ ਅਵਤਾਰ ਛਤ੍ਰ ਫਿਰਾਈਅੰ। ੫੬੨।

*ਮਥਾਨ ਛੰਦ*

ਛਾਜੈ ਮਹਾ ਜੋਤਿ। ਭਾਨੰ ਮਨੋਦੋਤਿ।
ਜਗਿ ਸੰਕ ਤਜ ਦੀਨ। ਮਿਲਿ ਬੰਦਨਾ ਕੀਨ। ੫੬੩।

੧. 'ਤਿਲੋਕ'



*ਤਿਲੋਕੀ ਛੰਦ*

ਸਤਿਯੁਗ ਦਾ ਆਗਮਨ ਹੈ ਅਤੇ ਕਲਿਯੁਗ ਦਾ ਅੰਤ ਹੈ। ਜਿਥੇ ਕਿਥੇ ਮਹੰਤ ਅਤੇ ਸੰਤ ਆਨੰਦਿਤ ਹਨ। ਜਿਥੇ ਕਿਥੇ ਗੀਤ ਗਾਏ ਜਾ ਰਹੇ ਹਨ ਅਤੇ ਤਾਲੀਆਂ ਵਜਾਈਆਂ ਜਾ ਰਹੀਆਂ ਹਨ। ਸ਼ਿਵ ਨਚ ਰਿਹਾ ਹੈ ਅਤੇ ਦੁਰਗਾ ('ਜ੍ਵਾਲੀ') ਹਸ ਰਹੀ ਹੈ। ੫੫੭।

ਡੌਰੂ ਵਜ ਰਿਹਾ ਹੈ। ਤੰਤ੍ਰੀ (ਵਾਲੇ ਸਾਜ਼) ਸ਼ੋਭਾ ਪਾ ਰਹੇ ਹਨ। ਰਾਜੇ ਪ੍ਰਸੰਨ ਹਨ ਅਤੇ ਹਥਿਆਰਾਂ ਵਾਲੇ (ਯੋਧੇ) ਸਫਲ ਮਨੋਰਥ ('ਸੀਝਸ') ਹੋ ਗਏ ਹਨ। ਵਾਜੇ ਵਜ ਰਹੇ ਹਨ, ਗੀਤ ਗਾਏ ਜਾ ਰਹੇ ਹਨ। ਜਿਥੇ ਕਿਥੇ ਕਲਕੀ ਅਵਤਾਰ ਨੇ ਯੁੱਧ ਜਿਤ ਲਏ ਹਨ। ੫੫੮।

*ਮੋਹਨ ਛੰਦ*

(ਕਲਕੀ ਅਵਤਾਰ ਨੇ) ਵੈਰੀਆਂ ਨੂੰ ਮਾਰ ਕੇ, ਦੁਸ਼ਮਨਾਂ ਨੂੰ ਠਿਕਾਣੇ ਲਗਾ ਕੇ ਰਾਜਿਆਂ ਦੀ ਮੰਡਲੀ ਨੂੰ ਨਾਲ ਲੈ ਲਿਆ ਹੈ। ਜਿਥੇ ਕਿਥੇ (ਜੋ ਲੋਕ) ਜਿਤੇ ਹਨ, ਉਨ੍ਹਾਂ ਸਾਰਿਆਂ ਨੂੰ ਬਹੁਤ ਦਾਨ ਅਤੇ ਸਨਮਾਨ ਦਿੱਤਾ ਹੈ। ਪਰਬਤਾਂ ਵਰਗੇ ਸੂਰਮਿਆਂ ਨੂੰ ਮਾਰ ਕੇ ਇੰਦਰ ਦੇ ਸਮਾਨ ਰਾਜਿਆਂ ਦੇ ਰਾਜੇ ਹੋ ਗਏ ਹਨ। ਸੁਖ ਪ੍ਰਾਪਤ ਕਰਕੇ, ਖੁਸ਼ੀ ਨੂੰ ਵਧਾ ਕੇ ਅਤੇ ਯਸ਼ ਨੂੰ ਨਾਲ ਲੈ ਕੇ (ਕਲਕੀ ਅਵਤਾਰ) ਘਰ ਨੂੰ ਪਰਤੇ ਹਨ। ੫੫੯।

ਵੈਰੀਆਂ ਨੂੰ ਜਿਤ ਜਿਤ ਕੇ ਅਤੇ ਡਰ ਤੋਂ ਰਹਿਤ ਹੋ ਕੇ ਜਗਤ ਵਿਚ ਬਹੁਤ ਹੋਮ ਅਤੇ ਯੱਗ ਕੀਤੇ ਹਨ। ਦੇਸ਼ ਦੇਸ਼ ਦੇ ਸਾਰੇ ਮੰਗਣ ਵਾਲਿਆਂ ਦੇ ਸਭ ਰੋਗ ਅਤੇ ਸੋਗ ਦੂਰ ਕਰ ਦਿੱਤੇ ਹਨ। ਦੁਰਯੋਧਨ ਦੁਆਰਾ, ਦ੍ਰੋਣਾਚਾਰਯ ('ਦਿਜ ਰਾਜ') ਦੇ ਦਰਿਦ੍ਰ ਨੂੰ ਕਟਣ ਵਾਂਗ ਬਹੁਤ ਤਰ੍ਹਾਂ ਦੇ (ਦਰਿਦ੍ਰ ਦੂਰ ਕਰਕੇ), ਜਗਤ ਨੂੰ ਜਿਤ ਕੇ ਅਤੇ ਜਿਥੇ ਕਿਥੇ ਯਸ਼ ਨੂੰ ਪਸਾਰ ਕੇ (ਕਲਕੀ ਅਵਤਾਰ ਆਪਣੇ ਨਗਰ) ਸੰਭਰ (ਸੰਭਲ) ਨੂੰ ਚਲੇ ਹਨ। ੫੬੦।

ਜਗਤ ਨੂੰ ਜਿਤ ਕੇ, ਵੇਦਾਂ (ਦੀ ਰੀਤ) ਦਾ ਪ੍ਰਚਾਰ ਕਰਕੇ ਅਤੇ ਜਗਤ ਲਈ ਚੰਗਾ ਆਚਾਰ ਸੋਚ ਕੇ ਦੇਸ ਦੇਸ ਅਤੇ ਵਿਦੇਸ ਵਿਚ ਨਵੇਂ (ਦੂਤ) ਭੇਜ ਭੇਜ ਕੇ (ਵੇਦ ਪਾਠੀਆਂ ਨੂੰ) ਬੁਲਾ ਲਿਆ ਹੈ। ਵਰਾਹ ਅਵਤਾਰ ('ਧਰ ਧਾੜ') ਵਾਂਗ ਬਹੁਤ ਭਿਆਨਕ ਯੁੱਧ ਕਰਕੇ ਸਾਰੇ ਤਿੰਨਾਂ ਲੋਕਾਂ ਨੂੰ ਜਿਤ ਲਿਆ ਹੈ। (ਵੇਦ ਪਾਠੀਆਂ ਨੂੰ) ਬਹੁਤ ਦਾਨ ਦੇ ਕੇ ਅਤੇ ਸਨਮਾਨ ਪੂਰਵਕ ਸੇਵਕਾਂ ਨਾਲ (ਉਨ੍ਹਾਂ ਨੂੰ) ਉਥੇ ਉਥੇ ਭੇਜ ਦਿੱਤਾ ਹੈ। ੫੬੧।

ਦੁਸ਼ਟਾਂ ਨੂੰ ਟੋਟੇ ਟੋਟੇ ਕਰਕੇ ਅਤੇ ਪੂਰੀ ਤਰ੍ਹਾਂ ਨਸ਼ਟ ਕਰਕੇ ਵੈਰੀਆਂ ਨੂੰ ਬਹੁਤ ਦੰਡ ਦਿੱਤੇ ਹਨ। ਅਰਬਾਂ ਖਰਬਾਂ ਧਨ-ਹੀਣਾਂ ਨੂੰ ਧਨ-ਪਦਾਰਥ ਦੇ ਕੇ ਅਤੇ ਜਿਤ ਕੇ ਆਪਣਾ ਬਣਾ ਲਿਆ ਹੈ। ਨ ਜਿਤੇ ਜਾ ਸਕਣ ਵਾਲਿਆਂ ਯੋਧਿਆਂ ਨੂੰ ਰਣ ਵਿਚ ਜਿਤ ਜਿਤ ਕੇ ਉਨ੍ਹਾਂ ਪਾਸੋਂ ਅਸਤ੍ਰ-ਸ਼ਸਤ੍ਰ ਅਤੇ ਛਤ੍ਰ ਖੋਹ ਲਏ ਹਨ। (ਫਿਰ) ਚੌਬੀਸ ਅਵਤਾਰਾਂ ਦੇ ਸਰਦਾਰ ਕਲਕੀ ਅਵਾਤਰ ਦਾ ਛਤ੍ਰ ਫਿਰਨ ਲਗਾ ਹੈ। ੫੬੨।

*ਮਥਾਨ ਛੰਦ*

(ਕਲਕੀ ਅਵਤਾਰ ਦੀ) ਜੋਤਿ (ਹਰ ਪਾਸੇ) ਪਸਰ ਰਹੀ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੂਰਜ ਚੜ੍ਹਿਆ ਹੋਵੇ। ਜਗਤ ਨੇ (ਹਰ ਪ੍ਰਕਾਰ ਦੀ) ਸ਼ੰਕਾ ਛਡ ਕੇ ਅਤੇ ਮਿਲ ਕੇ (ਉਸ ਦੀ) ਬੰਦਨਾ ਕੀਤੀ ਹੈ। ੫੬੩।

ਰਾਜੈ ਮਹਾ ਰੂਪ। ਲਾਜੈ ਸਬੈ ਭੂਪ।
ਜਗ ਆਨ ਮਾਨੀਸੁ। ਮਿਲਿ ਭੇਟ ਲੈ ਦੀਸੁ।੫੬੪।

ਸੋਭੇ ਮਹਾਰਾਜ। ਅਛ੍ਰੀ ਰਹੈ ਲਾਜ।
ਅਤਿ ਰੀਝਿ ਮਧੁ ਬੈਨ। ਰਸ ਰੰਗ ਭਰੇ ਨੈਨ। ੫੬੫।

ਸੋਹਤ ਅਨੂਪਾਛ। ਕਾਛੇ ਮਨੋ ਕਾਛ।
ਰੀਝੈ ਸੁਰੀ ਦੇਖਿ। ਰਾਵਲੜੇ ਭੇਖਿ। ੫੬੬।

ਦੇਖੇ ਜਿਨੈ ਨੈਕੁ। ਲਾਗੈ ਤਿਸੈ ਐਖ।
ਰੀਝੈ ਸੁਰੀ ਨਾਰਿ। ਦੇਖੈ ਧਰੇ ਪ੍ਯਾਰ। ੫੬੭।

ਰੰਗੇ ਮਹਾ ਰੰਗ। ਲਾਜੈ ਲਖਿ ਅਨੰਗ।
ਚਿਤਗੰ ਚਿਰੈ ਸਤ੍ਰ। ਲਗੈ ਜਨੋ ਅਤ੍ਰ। ੫੬੮।

ਸੋਭੇ ਮਹਾ ਸੋਭ। ਅਛ੍ਰੀ ਰਹੈ ਲੋਭਿ।
ਆਂਜੇ ਇਸੇ ਨੈਨ। ਜਾਗੇ ਮਨੋ ਰੈਨ। ੫੬੯।

ਰੂਪੰ ਭਰੇ ਰਾਗ। ਸੋਭੇ ਸੁ ਸੁਹਾਗ।
ਕਾਛੇ ਨਟੰ ਰਾਜ। ਨਾਚੈ ਮਨੋ ਬਾਜ। ੫੭੦।
ਆਖੈ ਮਨੋ ਬਾਨ। ਕੈਧੋ ਧਰੇ ਸਾਨ।
'ਜਾਨੇ ਲਗੇ ਜਾਹਿ। ਯਾ ਕੋ ਕਹੈ ਕਾਹਿ[1]। ੫੭੧।

*ਸੁਖਦਾ ਬ੍ਰਿਦ ਛੰਦ*

ਕਿ ਕਾਛੇ ਕਾਛ ਧਾਰੀ ਹੈਂ। ਕਿ ਰਾਜਾ ਅਧਿਕਾਰੀ ਹੈਂ।
ਕਿ ਭਾਗ ਕੋ ਸੁਹਾਗ ਹੈਂ। ਕਿ ਰੰਗੋ ਅਨੁਰਾਗ ਹੈਂ। ੫੭੨।
ਕਿ ਛੋਭੈ ਛਤ੍ਰ ਧਾਰੀ ਛੈ। ਕਿ ਛਤ੍ਰੀ ਅਤ੍ਰ ਵਾਰੀ ਛੈ।
ਕਿ ਆਂਜੇ ਬਾਨ ਬਾਨੀ ਸੇ। ਕਿ ਕਾਛੀ ਕਾਛ ਕਾਰੀ ਹੈਂ। ੫੭੩।
ਕਿ ਕਾਮੀ ਕਾਮ ਬਾਨ ਸੇ। ਕਿ ਫੂਲੇ ਫੂਲ ਮਾਲ ਸੇ।
ਕਿ ਰੰਗੇ ਰੰਗ ਰਾਗ ਸੇ। ਕਿ ਸੁੰਦਰ ਸੁਹਾਗ ਸੇ। ੫੭੪।
ਕਿ ਨਾਗਨੀ ਕੇ ਏਸ ਹੈਂ। ਕਿ ਮ੍ਰਿਗੀ ਕੇ ਨਰੇਸ ਛੈ।
ਕਿ ਰਾਜਾ ਛਤ੍ਰ ਧਾਰੀ ਹੈਂ। ਕਿ ਕਾਲੀ ਕੇ ਭਿਖਾਰੀ ਛੈ। ੫੭੫।

*ਸੋਰਠਾ*

ਇਮ ਕਲਕੀ ਅਵਤਾਰਿ ਜੀਤੇ ਜੁਧ ਸਬੈ ਨ੍ਰਿਪਤਿ।
ਕੀਨੋ ਰਾਜ ਸੁਧਾਰਿ ਬੀਸ ਸਹਸ ਦਸ ਲਛ ਬਰਖ। ੫੭੬।

---
੧. 'ਲਾਗੈ ਛਿਨਕ ਜਾਹਿੰ। ਮਤਿ ਕਰੈ ਭਾਹਿੰ।'



(ਉਸ ਦਾ) ਮਹਾਨ ਰੂਪ ਸੁਸ਼ੋਭਿਤ ਹੋ ਰਿਹਾ ਹੈ (ਜਿਸ ਨੂੰ ਵੇਖ ਕੇ) ਸਾਰੇ ਰਾਜੇ ਸ਼ਰਮਿੰਦੇ ਹੁੰਦੇ ਹਨ। (ਸਾਰੇ) ਜਗਤ ਨੇ (ਉਸ ਨੂੰ) ਈਸ਼ਵਰ ਜਾਣ ਲਿਆ ਹੈ (ਅਥਵਾ ਈਨ ਮੰਨ ਲਈ ਹੈ) ਅਤੇ ਭੇਟਾ ਲਿਆ ਕੇ ਮਿਲ ਪਏ ਹਨ।੫੬੪।

(ਕਲਕੀ) ਮਹਾਰਾਜ ਸ਼ੋਭਾ ਪਾ ਰਹੇ ਹਨ। (ਉਸ ਨੂੰ ਵੇਖ ਕੇ) ਅਪੱਛਰਾਵਾਂ ਸ਼ਰਮਸਾਰ ਹੋ ਰਹੀਆਂ ਹਨ। ਬਹੁਤ ਪ੍ਰਸੰਨ ਅਤੇ ਮਿਠੇ ਬੋਲਾਂ ਵਾਲੇ ਹਨ। ਨੈਣ ਪ੍ਰੇਮ ਰਸ ਵਿਚ ਭਰੇ ਹੋਏ ਹਨ।੫੬੫।

ਚੰਗੇ ਅਨੁਪਮ (ਢੰਗ ਨਾਲ) ਸ਼ੋਭਾਇਮਾਨ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਚੰਗੀ ਤਰ੍ਹਾਂ ਨਾਲ ਸ਼ਿੰਗਾਰਿਆ ਗਿਆ ਹੋਵੇ। (ਉਨ੍ਹਾਂ ਦੇ ਰੂਪ ਨੂੰ) ਵੇਖ ਕੇ ਦੇਵ ਇਸਤਰੀਆਂ ਰੀਝ ਰਹੀਆਂ ਹਨ। (ਉਨ੍ਹਾਂ ਦਾ) ਰਾਵਲਾਂ ਵਰਗਾ ਭੇਖ ਹੈ।੫੬੬।

ਜਿਨ੍ਹਾਂ ਨੇ (ਕਲਕੀ ਨੂੰ) ਥੋੜਾ ਜਿਹਾ ਵੀ ਵੇਖਿਆ ਹੈ, ਉਸ ਦੀਆਂ ਅੱਖਾਂ (ਇਨ੍ਹਾਂ ਵਲ) ਲਗ ਗਈਆਂ ਹਨ। ਦੇਵ ਇਸਤਰੀਆਂ ਪ੍ਰਸੰਨ ਹੋ ਰਹੀਆਂ ਹਨ ਅਤੇ ਪ੍ਰੇਮ ਪੂਰਵਕ (ਇਨ੍ਹਾਂ ਵਲ) ਤਕਦੀਆਂ ਹਨ।੫੬੭।

ਮਹਾ ਰੰਗ (ਪ੍ਰੇਮ ਰੰਗ) ਵਿਚ ਰੰਗੇ ਹੋਏ ਹਨ। (ਇਨ੍ਹਾਂ ਨੂੰ ਵੇਖ ਕੇ) ਕਾਮਦੇਵ ਵੀ ਸ਼ਰਮਿੰਦਾ ਹੋ ਰਿਹਾ ਹੈ। ਵੈਰੀ (ਵੇਖ ਕੇ) ਚਿਤ ਵਿਚ ਚਿੜ੍ਹਦਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਸ ਨੂੰ ਤੀਰ ਲਗ ਗਿਆ ਹੋਵੇ।੫੬੮।

ਮਹਾਨ ਸ਼ੋਭਾ ਨਾਲ ਸੋਭ ਰਹੇ ਹਨ; ਅਪੱਛਰਾਵਾਂ ਲੋਭਾਇਮਾਨ ਹੋ ਰਹੀਆਂ ਹਨ। ਨੈਣਾਂ ਵਿਚ ਇਸ ਤਰ੍ਹਾਂ ਸੁਰਮਾ ਲਗਿਆ ਹੋਇਆ ਹੈ ਮਾਨੋ ਸਾਰੀ ਰਾਤ ਜਾਗਦੇ ਰਹੇ ਹੋਣ।੫੬੯।

ਪ੍ਰੇਮ ਅਤੇ ਰੂਪ ਦੇ ਭਰੇ ਹੋਏ ਹਨ, ਉਹ ਸੌਭਾਗਸ਼ਾਲੀ ਸੋਭ ਰਹੇ ਹਨ। ਨਟਰਾਜ ਵਾਂਗ ਸਜੇ ਹੋਏ ਹਨ ਅਤੇ (ਚੰਚਲ ਇਤਨੇ ਹਨ) ਮਾਨੋ ਘੋੜਾ ਨਚ ਰਿਹਾ ਹੋਵੇ।੫੭੦।

ਅੱਖਾਂ ਮਾਨੋ ਬਾਣ ਹੋਣ ਜੋ ਸਾਣ ਉਤੇ ਚੜ੍ਹਾ ਕੇ ਤਿਖੇ ਕੀਤੇ ਗਏ ਹੋਣ। ਜਿਸ ਨੂੰ ਜਾ ਕੇ (ਇਹ ਬਾਣ) ਲਗਦੇ ਹਨ, ਉਸ ਦਾ (ਹਾਲ) ਕੌਣ ਕਹਿ ਸਕਦਾ ਹੈ।੫੭੧।

*ਸੁਖਦਾ ਬ੍ਰਿਦ ਛੰਦ*

ਜਾਂ ਤਾਂ ਸੁਆਂਗੀ ਨੇ ਸੁਆਂਗ ਧਾਰਿਆ ਹੋਇਆ ਹੈ, ਜਾਂ ਅਧਿਕਾਰ ਵਾਲਾ ਰਾਜਾ ਹੈ, ਜਾਂ ਭਾਗ ਦਾ ਸੌਭਾਗ (ਵਿਧਾਤਾ) ਹੈ; ਜਾਂ ਪ੍ਰੇਮ ਦਾ ਰੰਗਿਆ ਹੋਇਆ ਹੈ। ੫੭੨। ਜਾਂ ਛਤ੍ਰਧਾਰੀ ਵਰਗੇ ਸ਼ੋਭਦੇ ਹਨ, ਜਾਂ ਅਸਤ੍ਰਾਂ ਵਾਲੇ ਛਤ੍ਰੀ ਹਨ, ਜਾਂ ਬਾਣਾਂ ਨਾਲ ਸੱਜੇ ਹੋਏ ਹਨ, ਜਾਂ ਚੰਗੀ ਤਰ੍ਹਾਂ ਨਾਲ ਸੰਵਰੇ ਹੋਏ ਹਨ।੫੭੩।

ਜਾਂ ਕਾਮਦੇਵ ਦੇ ਬਾਣ ਵਰਗੇ ਕਾਮੀ ਹਨ, ਜਾਂ ਫੁਲਾਂ ਦੀ ਮਾਲਾ ਦੇ (ਸ਼ਿਰੋਮਣੀ) ਫੁਲ ਹਨ, ਜਾਂ ਪ੍ਰੇਮ ਰੰਗ ਵਿਚ ਰੰਗੇ ਹੋਏ ਹਨ, ਜਾਂ ਸੁੰਦਰਤਾ ਦੇ ਸੌਭਾਗ (ਵਿਧਾਤਾ) ਵਰਗੇ ਹਨ। ੫੭੪। ਜਾਂ ਕਾਲੀ ਨਾਗ ਹਨ, ਜਾਂ ਹਿਰਨੀਆਂ ਦੇ (ਸ਼ਿਰੋਮਣੀ) ਹਿਰਨ ਹਨ; ਜਾਂ ਛਤ੍ਰਧਾਰੀ ਰਾਜਾ ਹਨ; ਜਾਂ ਕਾਲੀ ਦੇ ਭਿਖਾਰੀ (ਸੇਵਕ) ਹਨ।੫੭੫।

*ਸੋਰਠਾ*

ਇਸ ਤਰ੍ਹਾਂ ਕਲਕੀ ਅਵਤਾਰ ਨੇ ਯੁੱਧ ਕਰ ਕੇ ਸਾਰੇ ਰਾਜੇ ਜਿਤ ਲਏ। (ਫਿਰ) ਦਸ ਲੱਖ ਵੀਹ ਹਜ਼ਾਰ ਵਰ੍ਹੇ ਰਾਜ (ਅਧਿਕਾਰ) ਧਾਰਨ ਕੀਤਾ।੫੭੬।

*ਰਾਵਣਬਾਦ ਛੰਦ*

ਗਹੀ ਸਮਸੇਰ। ਕੀਯੋ ਜੰਗਿ ਜੇਰ। ਦਏ ਮਤਿ ਫੇਰ। ਨ ਲਾਗੀ ਬੇਰ। ੫੭੭।
ਦਯੋ ਨਿਜ ਮੰਤ੍ਰ। ਤਜੈ ਸਭ ਤੰਤ੍ਰ। ਲਿਖੈ ਨਿਜ ਜੰਤ੍ਰ। ਸੁ ਬੈਠਿ ਇਕੰਤ੍ਰ। ੫੭੮।

*ਬਾਨ ਤੁਰੰਗਮ ਛੰਦ*

ਬਿਬਿਧ ਰੂਪ ਸੋਭੈ। ਅਨਿਕ ਲੋਗ ਲੋਭੈ।
ਅਮਿਤ ਤੇਜ ਤਾਹਿ। ਨਿਗਮ ਗਨਤ ਜਾਹਿ। ੫੭੯।
ਅਨਿਕ ਭੇਖ ਤਾ ਕੇ। ਬਿਬਿਧ ਰੂਪ ਵਾ ਕੇ।
ਅਨੂਪ ਰੂਪ ਰਾਜੈ। ਬਿਲੋਕਿ ਪਾਪ ਭਾਜੈ। ੫੮੦।

ਬਿਸੇਖ ਪ੍ਰਬਲ ਜੇ ਹੁਤੇ। ਅਨੂਪ ਰੂਪ ਸੰਜੁਤੇ।
ਅਮਿਤ ਅਰਿ ਘਾਵਹੀਂ। ਜਗਤ ਜਸੁ ਪਾਵਹੀਂ। ੫੮੧।
ਅਖੰਡ ਬਾਹੁ ਹੈ ਬਲੀ। ਸੁਭੰਤ ਜੋਤਿ ਨਿਰਮਲੀ।
ਸੁ ਹੋਮ ਜਗ ਕੋ ਕਰੈਂ। ਪਰਮ ਪਾਪ ਕੋ ਹਰੈਂ। ੫੮੨।

*ਤੋਮਰ ਛੰਦ*

ਜਗ ਜੀਤਿਓ ਜਬ ਸਰਬ। ਤਬ ਬਾਢਿਓ ਅਤਿ ਗਰਬ।
ਦੀਅ ਕਾਲ ਪੁਰਖ ਬਿਸਾਰ। ਇਹ ਭਾਤਿ ਕੀਨ ਬਿਚਾਰ। ੫੮੩।

ਬਿਨੁ ਮੋਹਿ ਦੂਸਰ ਨ ਔਰ। ਅਸਿ ਮਾਨ੍ਯੋ ਸਬ ਠਉਰ।
ਜਗੁ ਜੀਤਿ ਕੀਨ ਗੁਲਾਮ। ਆਪਨ ਜਪਾਯੋ ਨਾਮ। ੫੮੪।

ਜਗਿ ਐਸ ਰੀਤਿ ਚਲਾਇ। ਸਿਰ ਅਤ੍ਰ ਪਤ੍ਰ ਫਿਰਾਇ।
ਸਬ ਲੋਗ ਆਪਨ ਮਾਨ। ਤਰਿ ਆਂਖਿ ਅਉਰ ਨ ਆਨਿ। ੫੮੫।

ਨਹੀ ਕਾਲ ਪੁਰੁਖ ਜਪੰਤ। ਨਹਿ ਦੇਵਿ ਜਾਪੁ ਭਣੰਤ।
ਤਬ ਕਾਲ ਦੇਵ ਰਿਸਾਇ। ਇਕ ਅਉਰ ਪੁਰੁਖ ਬਨਾਇ। ੫੮੬।

ਰਚਿਅਸੁ ਮਹਿਦੀ ਮੀਰ। ਰਿਸਵੰਤ ਹਾਠ ਹਮੀਰ।
ਤਿਹ ਤਉਨ ਕੋ ਬਧੁ ਕੀਨ। ਪੁਨਿ ਆਪ ਮੋ ਕੀਅ ਲੀਨ। ੫੮੭।

ਜਗ ਜੀਤਿ ਆਪਨ ਕੀਨ। ਸਬ ਅੰਤਿ ਕਾਲ ਅਧੀਨ।
ਇਹ ਭਾਤਿ ਪੂਰਨ ਸੁ ਧਾਰਿ। ਭਏ ਚੌਬਿਸੇ ਅਵਤਾਰ। ੫੮੮।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਚਤੁਰ ਬਿਸਤਿ ਕਲਕੀ ਅਵਤਾਰ ਬਰਨਨੰ ਸਮਾਪਤੰ।*



*ਰਾਵਣਬਾਦ ਛੰਦ*

(ਹੱਥ ਵਿਚ) ਤਲਵਾਰ ਧਾਰਨ ਕਰ ਲਈ ਹੈ। ਜੰਗ ਕਰ ਕੇ (ਸਾਰਿਆਂ ਨੂੰ) ਅਧੀਨ ਕਰ ਲਿਆ ਹੈ। ਫਿਰ (ਸਾਰਿਆਂ ਨੂੰ ਸੱਚੇ ਧਰਮ ਦੀ) ਸਿਖਿਆ ਦਿੱਤੀ ਹੈ (ਜਿਸ ਲਈ) ਦੇਰ ਨਹੀਂ ਲਗੀ ਹੈ। ੫੭੭। ਆਪਣਾ ਉਪਦੇਸ਼ (ਮੰਤ੍ਰ) ਦਿੱਤਾ ਹੈ, ਸਾਰੇ ਤੰਤ੍ਰ ਛੁੜਵਾ ਦਿੱਤੇ ਹਨ ਅਤੇ ਇਕਾਂਤ ਵਿਚ ਬੈਠ ਕੇ ਆਪਣੇ ਜੰਤ੍ਰ ਲਿਖ ਦਿੱਤੇ ਹਨ।੫੭੮।

*ਬਾਨ ਤੁਰੰਗਮ ਛੰਦ*

ਵਿਵਿਧ ਰੂਪ ਹੋ ਕੇ ਸੋਭ ਰਹੇ ਹਨ। (ਉਸ ਉਤੇ) ਅਨੇਕ ਲੋਕ ਲੁਭਾਇਮਾਨ ਹੋ ਰਹੇ ਹਨ। ਉਸ ਦਾ ਅਮਿਤ ਤੇਜ ਹੈ। ਉਸ ਨੂੰ ਵੇਦ ਵਿਚਾਰਦੇ ਹਨ। ੫੭੯। ਉਸ ਦੇ ਅਨੇਕ ਭੇਖ ਹਨ ਅਤੇ ਵਿਵਿਧ ਰੂਪ ਹਨ। ਅਨੂਪਮ ਰੂਪ ਵਿਚ ਸੋਭਦਾ ਹੈ, (ਜਿਸ ਨੂੰ) ਵੇਖ ਕੇ ਪਾਪ ਭਜ ਜਾਂਦੇ ਹਨ।੫੮੦।

ਜਿਹੜੇ ਵਿਸ਼ੇਸ਼ ਬਲਵਾਨ ਸਨ ਅਤੇ ਜੋ ਅਨੂਪ ਰੂਪ ਨਾਲ ਸੰਯੁਕਤ ਸਨ, (ਇਸ ਤਰ੍ਹਾਂ ਦੇ) ਅਗਿਣਤ ਵੈਰੀਆਂ ਨੂੰ ਮਾਰ ਕੇ (ਕਲਕੀ ਨੇ) ਜਗਤ ਵਿਚ ਯਸ਼ ਪਾਇਆ ਹੈ।੫੮੧। (ਕਲਕੀ) ਅਖੰਡ ਬਾਂਹਵਾਂ ਵਾਲੇ ਬਲਵਾਨ ਹਨ ਅਤੇ ਨਿਰਮਲ ਜੋਤਿ ਨਾਲ ਸ਼ੋਭਾਇਮਾਨ ਹਨ। ਹੋਮ ਅਤੇ ਯੱਗ ਨੂੰ ਕਰਦੇ ਹਨ ਅਤੇ ਵੱਡੇ ਪਾਪਾਂ ਨੂੰ ਹਰਦੇ ਹਨ।੫੮੨।

*ਤੋਮਰ ਛੰਦ*

(ਕਲਕੀ ਨੇ) ਜਦ ਸਾਰਾ ਜਗਤ ਜਿਤ ਲਿਆ, ਤਾਂ (ਉਸ ਦਾ) ਹੰਕਾਰ ਬਹੁਤ ਵਧ ਗਿਆ। (ਉਸ ਨੇ) ਕਾਲ ਪੁਰਖ ਨੂੰ ਵਿਸਾਰ ਦਿੱਤਾ ਅਤੇ ਇਸ ਤਰ੍ਹਾਂ ਵਿਚਾਰ ਕਰਨ ਲਗਾ।੫੮੩।

ਮੇਰੇ ਤੋਂ ਬਿਨਾ ਹੋਰ ਕੋਈ ਦੂਜੀ (ਸੱਤਾ) ਨਹੀਂ ਹੈ। ਇਸ ਤਰ੍ਹਾਂ ਸਭ ਥਾਂ ਮੰਨਿਆ ਜਾਣ ਲਗਾ ਹੈ। (ਮੈਂ) ਜਗਤ ਨੂੰ ਜਿਤ ਕੇ ਆਪਣਾ ਸੇਵਕ ਬਣਾ ਲਿਆ ਹੈ ਅਤੇ ਆਪਣਾ ਨਾਮ ਜਪਵਾਉਣ ਲਗਾ ਦਿੱਤਾ ਹੈ।੫੮੪।

ਜਗਤ ਵਿਚ ਅਜਿਹੀ ਰੀਤ ਚਲਾ ਦਿੱਤੀ ਅਤੇ ਸਿਰ ਉਤੇ ਛਤ੍ਰ ਫਿਰਾਉਣਾ ਸ਼ੁਰੂ ਕਰ ਦਿੱਤਾ। ਸਾਰਿਆਂ ਲੋਕਾਂ ਨੂੰ ਆਪਣਾ (ਸੇਵਕ) ਮੰਨ ਲਿਆ ਅਤੇ ਹੋਰ ਕਿਸੇ ਨੂੰ (ਆਪਣੀ) ਅੱਖ ਹੇਠ ਨ ਲਿਆਉਂਦਾ।੫੮੫।

ਕਾਲ ਪੁਰਖ ਨੂੰ ਕੋਈ ਨਹੀਂ ਜਪਦਾ ਹੈ, ਨ ਹੀ ਦੇਵ (ਭਗਵਾਨ) ਦਾ (ਕੋਈ) ਸਿਮਰਨ ਕਰਦਾ ਹੈ। ਤਦ ਕਾਲ ਪੁਰਖ ਨੇ ਕ੍ਰੋਧ ਕੀਤਾ ਅਤੇ ਇਕ ਹੋਰ ਪੁਰਖ ਬਣਾ ਦਿੱਤਾ।੫੮੬।

(ਉਸ ਨੇ) ਮੀਰ ਮਹਿਦੀ ਰਚ ਦਿੱਤਾ (ਜੋ) ਬਹੁਤ ਕ੍ਰੋਧਵਾਨ, ਹਠੀ ਅਤੇ ਜ਼ਬਰਦਸਤ ਸੀ। ਉਸ ਨੇ ਉਸ (ਕਲਕੀ) ਨੂੰ ਕਤਲ ਕੀਤਾ ਅਤੇ ਫਿਰ (ਕਾਲ ਪੁਰਖ ਨੇ) ਆਪਣੇ ਵਿਚ ਮਿਲਾ ਲਿਆ।੫੮੭।

(ਜਿਨ੍ਹਾਂ ਨੇ) ਜਗਤ ਨੂੰ ਜਿਤ ਕੇ ਆਪਣੇ ਅਧੀਨ ਕਰ ਲਿਆ, (ਉਹ) ਸਾਰੇ ਅੰਤ ਵਿਚ ਕਾਲ ਦੇ ਅਧੀਨ ਹੋ ਗਏ (ਮਰ ਗਏ)। ਇਸ ਤਰ੍ਹਾਂ ਚੰਗੀ ਤਰ੍ਹਾਂ ਸੁਧਾਰ ਕੇ ਚੌਬੀਸ ਅਵਤਾਰ ਦਾ ਪ੍ਰਸੰਗ ਪੂਰਾ ਹੋਇਆ।੫੮੮।

*ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਚੌਬੀਸਵੇਂ ਕਲਕੀ ਅਵਤਾਰ ਦੇ ਵਰਣਨ ਦੀ ਸਮਾਪਤੀ।*

## ਅਥ ਮਹਿਦੀ ਅਵਤਾਰ ਕਥਨੰ

*ਤੋਮਰ ਛੰਦ*

ਇਹ ਭਾਤਿ ਕੈ ਤਿੰਹ ਨਾਸਿ। ਕੀਅ ਸਤਿਜੁਗ ਪ੍ਰਕਾਸ।
ਕਲਿਜੁਗ ਸਰਬ ਬਿਹਾਨ। ਨਿਜੁ ਜੋਤਿ ਜੋਤਿ ਸਮਾਨ। ੧।

ਮਹਿਦੀ ਭਰ੍ਯੋ ਤਬ ਗਰਬ। ਜਗ ਜੀਤਯੋ ਜਬ ਸਰਬ।
ਸਿਰਿ ਅਤ੍ਰ ਪਤ੍ਰ ਫਿਰਾਇ। ਜਗ ਜੇਰ ਕੀਨ ਬਨਾਇ। ੨।

ਬਿਨੁ ਆਪੁ ਜਾਨਿ ਨ ਔਰ। ਸਬ ਰੂਪ ਅਉ ਸਬ ਠਉਰ।
ਜਿਨਿ ਏਕ ਦਿਸਟਿ ਨ ਆਨ। ਤਿਸੁ ਲੀਨ ਕਾਲ ਨਿਦਾਨ। ੩।

ਬਿਨੁ ਏਕ ਦੂਸਰ ਨਾਹਿ। ਸਬ ਰੰਗ ਰੂਪਨ ਮਾਹਿ।
ਜਿਨਿ ਏਕ ਕੋ ਨ ਪਛਾਨ। ਤਿਹ ਬ੍ਰਿਥਾ ਜਨਮ ਬਿਤਾਨ। ੪।

ਬਿਨੁ ਏਕ ਦੂਜ ਨ ਔਰ। ਜਲ ਬਾ ਥਲੇ ਸਬ ਠਉਰ।
ਜਿਨਿ ਏਕ ਸਤਿ ਨ ਜਾਨ। ਸੋ ਜੂਨਿ ਜੂਨਿ ਭ੍ਰਮਾਨ। ੫।

ਤਜਿ ਏਕ ਜਾਨਾ ਦੂਜ। ਮਮ ਜਾਨਿ ਤਾਸੁ ਨ ਸੂਝ।
ਤਿਹ ਦੂਖ ਭੂਖ ਪਿਆਸ। ਦਿਨ ਰੈਨਿ ਸਰਬ ਉਦਾਸ।੬।

ਨਹਿੰ ਚੈਨ ਐਨ ਸੁ ਵਾਹਿ। ਨਿਤ ਰੋਗ ਹੋਵਤ ਤਾਹਿ।
ਅਤਿ ਦੂਖ ਭੂਖ ਮਰੰਤ। ਨਹੀ ਚੈਨ ਦਿਵਸ ਬਿਤੰਤ। ੭।
[1]ਤਨ ਪਾਦ ਕੁਸਟ ਚਲੰਤ[1]। ਬਪੁ ਗਲਤ[2] ਨਿਤ ਗਲੰਤ।
ਨਹਿੰ [3]ਨਿਤ ਦੇਹ[3] ਅਰੋਗ। ਨਿਤਿ ਪੁਤ੍ਰ ਪੌਤ੍ਰਨ ਸੋਗ। ੮।

ਨਿਤ ਨਾਸ ਤਿਹ ਪਰਿਵਾਰ। ਨਹਿ ਅੰਤ ਦੇਹ ਉਧਾਰ।
ਨਿਤ ਰੋਗ ਸੋਗ ਗ੍ਰਸੰਤ। ਮ੍ਰਿਤ ਸ੍ਵਾਨ ਅੰਤ ਮਰੰਤ। ੯।

ਤਬ ਜਾਨਿ ਕਾਲ ਪ੍ਰਬੀਨ। ਤਿਹ ਮਾਰਿਓ ਕਰਿ ਦੀਨ।
ਇਕੁ ਕੀਟ ਦੀਨ ਉਪਾਇ। ਤਿਸ ਕਾਨਿ ਪੈਠੋ ਜਾਇ। ੧੦।

ਧਸਿ ਕੀਟ ਕਾਨਨ ਬੀਚ। ਤਿਸੁ ਜੀਤਯੋ ਜਿਮਿ ਨੀਚ।
ਬਹੁ ਭਾਤਿ ਦੇਇ ਦੁਖ ਤਾਹਿ। ਇਹ ਭਾਤਿ ਮਾਰਿਓ ਵਾਹਿ। ੧੧।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਮਹਿਦੀ ਮੀਰ ਬਧ।*

੧. 'ਤਿਨ ਭਾਵ ਕੁਟ ਅਰੋਗ' ੨. 'ਅਧਿਕ' ੩. 'ਦੇਹ ਹੋਤ'



## ਹੁਣ ਮਹਿਦੀ ਅਵਤਾਰ ਦਾ ਕਥਨ

*ਤੋਮਰ ਛੰਦ*

ਇਸ ਤਰ੍ਹਾਂ ਉਸ ਦਾ ਨਾਸ਼ ਕਰ ਦਿੱਤਾ। ਸਤਿਯੁਗ ਦਾ ਪ੍ਰਕਾਸ਼ ਕਰ ਦਿੱਤਾ। ਕਲਿਯੁਗ ਸਾਰਾ ਬੀਤ ਗਿਆ। (ਕਲਕੀ ਅਵਤਾਰ ਦੀ) ਨਿਜ ਜੋਤਿ (ਆਪਣੀ ਮੂਲ) ਜੋਤਿ ਵਿਚ ਲੀਨ ਹੋ ਗਈ।੧।

ਤਦ ਮੀਰ ਮਹਿੰਦੀ ਹੰਕਾਰ ਨਾਲ ਭਰ ਗਿਆ, ਜਦ ਉਸ ਨੇ ਸਾਰਾ ਜਗਤ ਜਿਤ ਲਿਆ। (ਉਸ ਨੇ) ਸਿਰ ਉਤੇ ਛਤ੍ਰ ਫਿਰਾਇਆ ਅਤੇ ਜਗਤ ਨੂੰ ਚੰਗੀ ਤਰ੍ਹਾਂ ਆਪਣੇ ਅਧੀਨ ਕਰ ਲਿਆ।੨।

(ਉਸ ਨੇ) ਆਪਣੇ ਤੋਂ ਬਿਨਾ ਸਾਰੇ ਰੂਪਾਂ ਅਤੇ ਸਥਾਨਾਂ ਵਿਚ ਹੋਰ ਕਿਸੇ ਨੂੰ ਵੀ ਨ ਜਾਣਿਆ। ਜਿਸ ਨੇ ਇਕ (ਪ੍ਰਭੂ) ਨੂੰ ਵੀ ਨਜ਼ਰ ਹੇਠਾਂ ਨ ਲਿਆਉਂਦਾ, ਅੰਤ ਵਿਚ ਕਾਲ ਨੇ ਉਸ ਨੂੰ ਆਪਣੇ ਵਿਚ ਲੀਨ ਕਰ ਲਿਆ।੩।

ਸਾਰਿਆਂ ਰੰਗਾਂ ਰੂਪਾਂ ਵਿਚ (ਉਸ) ਇਕ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ ਹੈ। ਜਿਸ ਨੇ (ਉਸ) ਇਕ ਨੂੰ ਨਹੀਂ ਪਛਾਣਿਆ ਹੈ, ਉਸ ਨੇ ਵਿਅਰਥ ਵਿਚ ਜਨਮ ਬਿਤਾ ਦਿੱਤਾ ਹੈ।੪।

ਜਲ, ਥਲ ਅਤੇ ਸਭ ਥਾਂਵਾਂ ਵਿਚ ਇਕ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ ਹੈ। ਜਿਸ ਨੇ ਇਕ (ਪਰਮਾਤਮਾ) ਨੂੰ ਸਤਿ ਕਰ ਕੇ ਨਹੀਂ ਸਮਝਿਆ, ਉਹ ਜੂਨਾਂ ਦਰ ਜੂਨਾਂ ਵਿਚ ਭਰਮਦਾ ਰਹਿੰਦਾ ਹੈ।੫।

(ਜਿਹੜਾ) ਇਕ ਨੂੰ ਛਡ ਕੇ ਦੂਜੇ ਨੂੰ ਜਾਣਦਾ ਹੈ, ਮੈਂ ਸਮਝਦਾ ਹਾਂ, ਉਸ ਵਿਚ ਸੂਝ ਨਹੀਂ ਹੈ। ਉਸ ਨੂੰ ਦੁਖ, ਭੁਖ ਅਤੇ ਪਿਆਸ (ਸਦਾ ਘੇਰੀ ਰਖਦੀ ਹੈ)। (ਉਹ) ਦਿਨ ਰਾਤ ਸਭ ਵੇਲੇ ਉਦਾਸ ਰਹਿੰਦਾ ਹੈ।੬।

ਉਸ ਨੂੰ ਘਰ ਵਿਚ ਸੁਖ ਆਰਾਮ ਨਹੀਂ ਮਿਲੇਗਾ, ਉਸ ਨੂੰ ਨਿੱਤ ਰੋਗ ਹੋਣਗੇ, ਸਦਾ ਦੁਖ ਭੁਖ ਵਿਚ ਮਰੇਗਾ, ਸੁਖ ਵਿਚ ਦਿਨ ਨਹੀਂ ਬੀਤਣਗੇ।੭।

ਉਸ ਦੇ ਪੈਰਾਂ ਤੇ ਕੋਹੜ ਹੋ ਜਾਵੇਗਾ ਅਤੇ ਸ਼ਰੀਰ (ਕੋਹੜ ਨਾਲ) ਸਦਾ ਗਲਦਾ ਰਹੇਗਾ। (ਉਸ ਦੀ) ਦੇਹ ਨਿੱਤ ਅਰੋਗ ਨਹੀਂ ਰਹੇਗੀ ਅਤੇ ਨਿੱਤ ਪੁੱਤਰ-ਪੋਤਰਿਆਂ ਦਾ ਸੋਗ ਹੁੰਦਾ ਰਹੇਗਾ।੮।

(ਉਸ ਦਾ) ਪਰਿਵਾਰ ਨਿੱਤ ਨਸ਼ਟ (ਹੁੰਦਾ ਰਹੇਗਾ) ਅਤੇ ਦੇਹ ਦਾ ਅੰਤ ਤਕ ਕਲਿਆਣ ਨਹੀਂ ਹੋਵੇਗਾ। ਨਿੱਤ ਰੋਗਾਂ ਸੋਗਾਂ ਵਿਚ ਗ੍ਰਸਿਆ ਰਹੇਗਾ। ਅੰਤ ਵਿਚ ਕੁੱਤੇ ਦੀ ਮੌਤ ਮਰੇਗਾ।੯।

ਜਦ ਸਮਰਥ ਕਾਲ ਪੁਰਖ ਨੇ (ਮੀਰ ਮਹਿੰਦੀ ਦੇ ਹੰਕਾਰ ਨੂੰ) ਜਾਣ ਲਿਆ, (ਤਾਂ) ਉਸ ਨੂੰ ਬਹੁਤ ਹੀਣਾ ਕਰ ਕੇ ਮਾਰਿਆ। (ਕਾਲ ਪੁਰਖ ਨੇ) ਇਕ ਕੀੜਾ ਪੈਦਾ ਕਰ ਦਿੱਤਾ (ਅਤੇ ਉਸ ਨੂੰ ਹੁਕਮ ਦਿੱਤਾ ਕਿ) ਉਸ ਦੇ ਕੰਨ ਵਿਚ ਧਸ ਜਾਵੇ। ੧੦।

(ਉਸ ਦੇ) ਕੰਨ ਵਿਚ ਕੀੜਾ ਵੜ ਗਿਆ ਅਤੇ ਉਸ ਨੂੰ ਨੀਚ ਵਾਂਗ ਜਿਤ ਲਿਆ। ਉਸ ਨੂੰ ਬਹੁਤ ਤਰ੍ਹਾਂ ਦੇ ਦੁਖ ਦਿੱਤੇ ਅਤੇ ਇਸ ਤਰ੍ਹਾਂ ਉਸ ਨੂੰ ਮਾਰ ਦਿੱਤਾ। ੧੧।

*ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਮੀਰ ਮਹਿੰਦੀ ਦਾ ਬਧ।*

# ਬ੍ਰਹਮਾ ਅਵਤਾਰ

*ੴ ਸਤਿਗੁਰ ਪ੍ਰਸਾਦਿ*

## ਅਥ ਬ੍ਰਹਮਾ ਅਵਤਾਰ ਕਥਨੰ

*ਪਾਤਿਸਾਹੀ ੧੦*

*ਤੋਮਰ ਛੰਦ*

ਸਤਿਜੁਗਿ ਫਿਰਿ ਉਪਰਾਜਿ। ਸਬ ਨਉਤਨੈ ਕਰਿ ਸਾਜ।
ਸਬ ਦੇਸ ਅਉਰ ਬਿਦੇਸ। ਉਠਿ ਧਰਮ ਲਾਗਿ ਨਰੇਸ। ੧।

ਕਲਿ ਕਾਲ ਕੋਪਿ ਕਰਾਲ। ਜਗੁ ਜਾਰਿਆ ਤਿਹ ਜ੍ਵਾਲ।
ਬਿਨੁ ਤਾਸੁ ਔਰ ਨ ਕੋਈ। ਸਬ ਜਾਪ ਜਾਪੋ ਸੋਇ। ੨।

ਜੇ ਜਾਪ ਹੈ ਕਲਿ ਨਾਮੁ। ਤਿਸੁ ਪੂਰਨ ਹੁਇ ਹੈ ਕਾਮ।
ਤਿਸੁ ਦੂਖ ਭੂਖ ਨ ਪਿਆਸ। ਨਿਤਿ ਹਰਖੁ ਕਹੂੰ ਨ ਉਦਾਸ। ੩।

ਬਿਨੁ ਏਕ ਦੂਸਰ ਨਾਹਿ। ਸਭ ਰੰਗ ਰੂਪਨ ਮਾਹਿ।
ਜਿਨ ਜਾਪਿਆ ਤਿਹਿ ਜਾਪੁ। ਤਿਨ ਕੇ ਸਹਾਈ ਆਪ। ੪।

ਜੇ ਤਾਸੁ ਨਾਮ ਜਪੰਤ। ਕਬਹੂੰ ਨ ਭਾਜਿ ਚਲੰਤ।
ਨਹਿ ਤ੍ਰਾਸੁ ਤਾ ਕੋ ਸਤ੍ਰ। ਦਿਸਿ ਜੀਤਿ ਹੈ ਗਹਿ ਅਤ੍ਰ। ੫।

ਤਿਹ ਭਰੇ ਧਨ ਸੋ ਧਾਮ। ਸਭ ਹੋਹਿ ਪੂਰਨ ਕਾਮ।
ਜੇ ਏਕ ਨਾਮੁ ਜਪੰਤ। ਨਾਹਿ ਕਾਲ ਫਾਸਿ ਫਸੰਤ। ੬।

ਜੇ ਜੀਵ ਜੰਤ ਅਨੇਕ। ਤਿਨ ਮੋ ਰਹ੍ਯੋ ਰਮਿ ਏਕ।
ਬਿਨੁ ਏਕ ਦੂਸਰ ਨਾਹਿ। ਜਗਿ ਜਾਨਿ ਲੈ ਜੀਅ ਮਾਹਿ। ੭।

ਭਵ ਗੜਨ ਭੰਜਨ ਹਾਰ। ਹੈ ਏਕ ਹੀ ਕਰਤਾਰ।
ਬਿਨੁ ਏਕ ਅਉਰੁ ਨ ਕੋਇ। ਸਬ ਰੂਪ ਰੰਗੀ ਸੋਇ। ੮।

ਕਈ ਇੰਦ੍ਰ ਪਾਨਪਹਾਰ। ਕਈ ਬ੍ਰਹਮ ਬੇਦ ਉਚਾਰ।
ਕਈ ਬੈਠਿ ਦੁਆਰਿ ਮਹੇਸ। ਕਈ ਸੇਸਨਾਗ ਅਸੇਸ। ੯।

# ਬ੍ਰਹਮਾ ਅਵਤਾਰ

*ੴ ਸਤਿਗੁਰ ਪ੍ਰਸਾਦਿ*

## ਹੁਣ ਬ੍ਰਹਮਾ ਅਵਤਾਰ ਦਾ ਕਥਨ

*ਪਾਤਸ਼ਾਹੀ ੧੦*

*ਤੋਮਰ ਛੰਦ*

ਸਤਿਯੁਗ ਫਿਰ (ਧਰਤੀ ਉਤੇ) ਸਥਾਪਿਤ ਹੋ ਗਿਆ। ਸਾਰੇ ਸਾਜ ਨਵੇਂ ਕਰ ਲਏ ਗਏ। ਸਾਰੇ ਦੇਸਾਂ ਅਤੇ ਬਿਦੇਸਾਂ ਦੇ ਰਾਜੇ ਉਠ ਕੇ ਧਰਮ-ਕਰਮ ਵਿਚ ਲਗ ਗਏ।੧।

ਕਲਿਯੁਗ ਦਾ ਭਿਆਨਕ ਅਤੇ ਕ੍ਰੋਧਵਾਨ ਸਮਾਂ ਹੈ। ਉਸ ਨੇ ਜਗਤ ਨੂੰ (ਆਪਣੀ) ਅੱਗ ਵਿਚ ਸਾੜ ਦਿੱਤਾ ਹੈ। ਉਸ (ਪਰਮ ਸੱਤਾ) ਤੋਂ ਬਿਨਾ ਹੋਰ ਕੋਈ ਨਹੀਂ ਹੈ। (ਇਸ ਲਈ) ਸਾਰੇ ਉਸ (ਇਕ) ਦਾ ਜਾਪ ਜਪੋ।੨।

ਜੋ ਕਲਿਯੁਗ ਵਿਚ ਨਾਮ ਨੂੰ ਜਪਦੇ ਹਨ, ਉਨ੍ਹਾਂ ਦੀਆਂ ਕਾਮਨਾਵਾਂ (ਮਨੋਰਥ) ਪੂਰਨ ਹੋ ਜਾਂਦੀਆਂ ਹਨ। (ਫਿਰ) ਉਨ੍ਹਾਂ ਨੂੰ ਦੁਖ, ਭੁਖ ਅਤੇ ਪਿਆਸ ਨਹੀਂ ਲਗਦੀ। ਸਦਾ ਖੁਸ਼ ਰਹਿੰਦੇ ਹਨ ਅਤੇ ਕਦੇ ਵੀ ਉਦਾਸ ਨਹੀਂ ਹੁੰਦੇ।੩।

(ਉਸ) ਇਕ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ; ਸਭ ਰੂਪਾਂ, ਰੰਗਾਂ ਵਿਚ (ਉਹੀ) ਹੈ। ਜਿਨ੍ਹਾਂ ਨੇ ਉਸ ਦੇ ਜਾਪ ਨੂੰ ਜਪਿਆ ਹੈ, ਉਨ੍ਹਾਂ ਦੇ ਸਹਾਈ (ਉਹ) ਆਪ ਹੀ (ਹੋਏ ਹਨ)।੪।

ਜੋ ਉਸ ਦੇ ਨਾਮ ਨੂੰ ਜਪਦੇ ਹਨ, ਉਹ ਕਦੇ (ਬਨਾਂ ਵਿਚ) ਭਜ ਕੇ ਨਹੀਂ ਜਾਂਦੇ। ਉਨ੍ਹਾਂ ਨੂੰ ਵੈਰੀ ਦਾ ਡਰ ਨਹੀਂ ਹੁੰਦਾ। ਉਹ ਹਥਿਆਰ ਪਕੜ ਕੇ ਦਿਸ਼ਾਵਾਂ ਨੂੰ ਜਿਤ ਲੈਂਦੇ ਹਨ।੫।

ਉਨ੍ਹਾਂ ਦੇ ਘਰ ਧਨ ਨਾਲ ਭਰੇ ਰਹਿੰਦੇ ਹਨ। (ਉਨ੍ਹਾਂ ਦੀਆਂ) ਸਾਰੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਜੋ ਇਕ ਨਾਮ ਦਾ ਸਿਮਰਨ ਕਰਦੇ ਹਨ, ਉਹ ਕਾਲ ਦੇ ਫੰਧੇ ਵਿਚ ਨਹੀਂ ਫਸਦੇ।੬।

ਜੋ ਅਨੇਕ ਤਰ੍ਹਾਂ ਦੇ ਜੀਵ ਜੰਤ ਹਨ, ਉਨ੍ਹਾਂ ਸਾਰਿਆਂ ਵਿਚ ਇਕ (ਪ੍ਰਭੂ) ਰਮ ਰਿਹਾ ਹੈ। ਇਕ (ਪ੍ਰਭੂ) ਦੇ ਹੋਰ ਦੂਜਾ ਕੋਈ ਨਹੀਂ ਹੈ। ਜਗਤ ਨੂੰ ਇਹ ਗੱਲ ਮਨ ਵਿਚ ਸਮਝ ਲੈਣੀ ਚਾਹੀਦੀ ਹੈ।੭।

ਸੰਸਾਰ ਨੂੰ ਘੜਨ ਅਤੇ ਭੰਨਣ ਵਾਲਾ (ਉਹ) ਇਕ ਹੀ ਕਰਤਾਰ ਹੈ। (ਉਸ) ਇਕ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ ਹੈ। ਸਭ ਰੂਪਾਂ ਰੰਗਾਂ ਵਾਲਾ ਉਹੀ ਹੈ।੮।

(ਉਸ ਦੇ ਦੁਆਰ ਉਤੇ) ਕਈ ਇੰਦਰ ਪਾਣੀ ਪਿਲਾਉਣ ਵਾਲੇ ਸੁਰਾਹੀ-ਬਰਦਾਰ ਹਨ, ਕਈ ਬ੍ਰਹਮੇ ਵੇਦਾਂ ਦਾ ਉਚਾਰਨ ਕਰਨ ਵਾਲੇ ਹਨ। ਕਿਤਨੇ ਮਹੇਸ਼ ਦੁਆਰ ਉਤੇ ਬੈਠੇ ਹਨ। ਕਿਤਨੇ ਹੀ ਸ਼ੇਸ਼ਨਾਗ ਅਣਗਿਣਤ (ਨਾਮ ਜਪਦੇ ਹਨ)।੯।

ਕਈ ਸੂਰ ਚੰਦ ਸਰੂਪ। ਕਈ ਇੰਦ੍ਰ ਕੀ ਸਮ ਭੂਪ।
ਕਈ ਇੰਦ੍ਰ ਉਪਿੰਦ੍ਰ ਮੁਨਿੰਦ੍ਰ। ਕਈ ਮਛ ਕਛ ਫਨਿੰਦ੍ਰ। ੧੦।

ਕਈ ਕੋਟਿ ਕ੍ਰਿਸਨ ਅਵਤਾਰ। ਕਈ ਰਾਮ ਬਾਰ ਬੁਹਾਰ।
ਕਈ ਮਛ ਕਛ ਅਨੇਕ। ਅਵਿਲੋਕ ਦੁਆਰਿ ਬਿਸੇਖ। ੧੧।

ਕਈ ਸੁਕ੍ਰ ਬ੍ਰਿਸਪਤਿ ਦੇਖਿ। ਕਈ ਦਤ ਗੋਰਖ ਭੇਖ।
ਕਈ ਰਾਮ ਕ੍ਰਿਸਨ ਰਸੂਲ। ਬਿਨੁ ਨਾਮ ਕੋ ਨ ਕਬੂਲ। ੧੨।

ਬਿਨੁ ਏਕੁ ਆਸ੍ਰੈ ਨਾਮ। ਨਹੀ ਔਰ ਕੌਨੈ ਕਾਮ।
ਜੇ ਮਾਨਿ ਹੈ ਗੁਰਦੇਵ। ਤੇ ਜਾਨਿ ਹੈ ਅਨਭੇਵ। ੧੩।

ਬਿਨੁ ਤਾਸੁ ਔਰ ਨ ਜਾਨੁ। ਚਿਤ ਆਨ ਭਾਵ ਨ ਆਨੁ।
ਇਕ ਮਾਨਿ ਜੈ ਕਰਤਾਰ। ਜਿਤੁ ਹੋਇ ਅੰਤਿ ਉਧਾਰੁ। ੧੪।

ਬਿਨੁ ਤਾਸ ਯੌ ਨ ਉਧਾਰੁ। ਜੀਅ ਦੇਖਿ ਯਾਰ ਬਿਚਾਰਿ।
ਜੋ ਜਾਪਿ ਹੈ ਕੋਈ ਔਰ। ਤਬ ਛੂਟਿ ਹੈ ਵਹ ਠੌਰ। ੧੫।

ਜਿਹ ਰਾਗ ਰੰਗ ਨ ਰੂਪ। ਸੋ ਮਾਨੀਐ ਸਮ ਰੂਪ।
ਬਿਨੁ ਏਕ ਤਾ ਕਰ ਨਾਮ। ਨਹਿ ਜਾਨ ਦੂਸਰ ਧਾਮ। ੧੬।

ਜੋ ਲੋਕ ਅਲੋਕ ਬਨਾਇ। ਫਿਰ ਲੇਤ ਆਪਿ ਪਿਲਾਇ।
ਜੋ ਚਹੈ ਦੇਹ ਉਧਾਰੁ। ਸੋ ਭਜਨ ਏਕੰਕਾਰ। ੧੭।

ਜਿਨਿ ਰਾਚਿਯੋ ਬ੍ਰਹਮੰਡ। ਸਬ ਲੋਕ ਔ ਨਵ ਖੰਡ।
ਤਿਹ ਕਿਉ ਨ ਜਾਪ ਜਪੰਤ। ਕਿਮ ਜਾਨ ਕੂਪਿ ਪਰੰਤ। ੧੮।
ਜੜ ਜਾਪ ਤਾ ਕਰ ਜਾਪ। ਜਿਨਿ ਲੋਕ ਚਉਦਹੰ ਥਾਪ।
ਤਿਸੁ ਜਾਪੀਐ ਨਿਤ ਨਾਮ। ਸਭ ਹੋਹਿ ਪੂਰਨ ਕਾਮ। ੧੯।

ਗਨਿ ਚਉਬਿਸੈ ਅਵਤਾਰ। ਬਹੁ ਕੈ ਕਹੇ ਬਿਸਥਾਰ।
ਅਬ ਗਨੋ ਉਪ ਅਵਤਾਰ। ਜਿਮਿ ਧਰੇ ਰੂਪ ਮੁਰਾਰ। ੨੦।

ਜੋ ਧਰੇ ਬ੍ਰਹਮਾ ਰੂਪ। ਤੇ ਕਹੋ ਕਾਬਿ ਅਨੂਪ।
ਜੋ ਧਰੇ ਰੁਦ੍ਰ ਅਵਤਾਰ। ਅਬ ਕਹੋ ਤਾਹਿ ਬਿਚਾਰ। ੨੧।



ਸੂਰਜਾਂ ਅਤੇ ਚੰਦ੍ਰਮਾਂ ਦੇ ਕਿਤਨੇ ਹੀ ਸਰੂਪ ਹਨ। ਇੰਦਰ ਵਰਗੇ ਕਿਤਨੇ ਰਾਜੇ ਹਨ। ਕਿਤਨੇ ਹੀ ਇੰਦਰ, ਉਪਿੰਦ੍ਰ (ਬਾਵਨ ਅਵਤਾਰ) ਅਤੇ ਕਿਤਨੇ ਹੀ ਮਹਾ ਮੁਨੀ ਹਨ। ਕਿਤਨੇ ਹੀ ਮੱਛ ਅਵਤਾਰ, ਕੱਛ ਅਵਤਾਰ ਅਤੇ ਸ਼ੇਸ਼ਨਾਗ ਹਨ।੧੦।

ਕਈ ਕਰੋੜ ਕ੍ਰਿਸ਼ਨ ਅਵਤਾਰ ਹਨ। ਕਿਤਨੇ ਹੀ ਰਾਮ (ਉਸ ਦੇ) ਦੁਆਰ ਉਤੇ ਝਾੜੂ ਦਿੰਦੇ ਹਨ। ਕਿਤਨੇ ਹੀ ਮੱਛ ਅਤੇ ਅਨੇਕ ਹੀ ਕੱਛ (ਅਵਤਾਰ) ਹਨ ਜੋ (ਉਸ ਦੇ) ਵਿਸ਼ੇਸ਼ ਦੁਆਰ ਨੂੰ ਵੇਖ ਰਹੇ ਹਨ।੧੧।

ਕਿਤਨੇ ਹੀ ਸ਼ੁਕ੍ਰ ਅਤੇ ਬ੍ਰਹਮਪਤੀ ਵੇਖੇ ਜਾਂਦੇ ਹਨ। ਕਿਤਨੇ ਹੀ ਦੱਤਾਤ੍ਰੇਯ ਅਤੇ ਗੋਰਖ ਦੇ ਭੇਖ ਹਨ। ਕਈ ਰਾਮ, ਕ੍ਰਿਸ਼ਨ ਅਤੇ ਰਸੂਲ (ਮੁਹੰਮਦ) ਹਨ, ਪਰ ਨਾਮ ਤੋਂ ਬਿਨਾ (ਉਸ ਦੇ ਦੁਆਰ ਤੇ) ਕੋਈ ਵੀ ਪ੍ਰਵਾਨ ਨਹੀਂ ਹੈ।੧੨।

ਇਕ (ਪ੍ਰਭੂ ਦੇ) ਨਾਮ ਦੇ ਆਸਰੇ ਤੋਂ ਬਿਨਾ ਹੋਰ ਸਾਰੇ (ਸਾਧਨ, ਧਰਮ-ਕਰਮ) ਕਿਸੇ ਕੰਮ ਦੇ ਨਹੀਂ ਹਨ। ਜੋ ਗੁਰੂ ਦੇ ਉਪਦੇਸ਼ ਨੂੰ ਮੰਨਦੇ ਹਨ, ਉਹੀ (ਉਸ) ਭੇਦ ਰਹਿਤ (ਪ੍ਰਭੂ) ਨੂੰ ਪਛਾਣ ਸਕਦੇ ਹਨ।੧੩।

ਉਸ ਤੋਂ ਬਿਨਾ ਕਿਸੇ ਨੂੰ (ਕੁਝ) ਨ ਸਮਝੋ ਅਤੇ ਚਿਤ ਵਿਚ ਹੋਰ ਭਾਵ (ਦ੍ਵੈਤ ਭਾਵ) ਨ ਲਿਆਓ। (ਸਦਾ) ਇਕ ਕਰਤਾਰ ਦੀ ਜੈ ਨੂੰ ਹੀ ਮੰਨੋ, ਜਿਸ ਕਰ ਕੇ ਅੰਤ ਵਿਚ ਉੱਧਾਰ ਹੋਏਗਾ।੧੪।

ਉਸ ਤੋਂ ਬਿਨਾ ਇਸ ਤਰ੍ਹਾਂ (ਦੇ ਕਰਮ ਕਰਨ ਨਾਲ) ਉੱਧਾਰ ਨਹੀਂ ਹੋਵੇਗਾ। ਹੇ ਮਿਤਰ! ਮਨ ਵਿਚ ਵਿਚਾਰ ਪੂਰਵਕ ਵੇਖ ਲੈ। ਜੋ ਕਿਸੇ ਹੋਰ ਦਾ ਜਾਪ ਕਰਦਾ ਹੈ, ਤਦ (ਉਸ ਪਾਸੋਂ) ਉਹ ਸਥਾਨ (ਪ੍ਰਭੂ ਦੀ ਦਰਗਾਹ) ਛੁਟ ਜਾਂਦੀ ਹੈ।੧੫।

ਜਿਸ ਦਾ (ਕੋਈ) ਰਾਗ, ਰੰਗ ਅਤੇ ਰੂਪ ਨਹੀਂ ਹੈ, ਉਸ ਨੂੰ (ਸਭ ਲਈ) ਸਮਾਨ ਰੂਪ ਵਿਚ ਮੰਨਣਾ ਚਾਹੀਦਾ ਹੈ। ਉਸ ਇਕ (ਪ੍ਰਭੂ) ਦੇ ਨਾਮ ਤੋਂ ਬਿਨਾ ਕਿਸੇ ਹੋਰ ਘਰ ਨੂੰ ਨ ਪਛਾਣੋ।੧੬।

ਜੋ ਲੋਕ ਅਤੇ ਪਰਲੋਕ ('ਅਲੋਕ') ਨੂੰ ਸਿਰਜਦਾ ਹੈ ਅਤੇ ਫਿਰ (ਸਭ ਨੂੰ) ਆਪਣੇ ਵਿਚ ਮਿਲਾ ਲੈਂਦਾ ਹੈ। ਜੋ ਆਪਣੇ ਸ਼ਰੀਰ ਦੇ ਉੱਧਾਰ ਦੀ ਇੱਛਾ ਰਖਦਾ ਹੈ, ਉਸ ਨੂੰ ਇਕ ਪਰਮਸੱਤਾ ਦਾ ਭਜਨ ਕਰਨਾ ਚਾਹੀਦਾ ਹੈ।੧੭।

ਜਿਸ ਨੇ ਬ੍ਰਹਮੰਡ, ਸਾਰੇ ਲੋਕਾਂ ਅਤੇ ਨੌਂ ਖੰਡਾਂ ਦੀ ਰਚਨਾ ਕੀਤੀ ਹੈ, ਉਸ ਦੇ ਜਾਪ ਨੂੰ ਕਿਉਂ ਨਹੀਂ ਜਪਦਾ ਅਤੇ ਕਿਉਂ (ਆਪਣੀ) ਜਾਨ ਨੂੰ ਖੂਹ ਵਿਚ ਪਾਉਂਦਾ ਹੈ।੧੮।

ਹੇ ਮੂਰਖ! ਉਸ ਦੇ ਜਾਪ ਨੂੰ ਜਪ ਜਿਸ ਨੇ ਚੌਦਾਂ ਲੋਕਾਂ ਦੀ ਸਥਾਪਨਾ ਕੀਤੀ ਹੈ। ਉਸ ਦੇ ਨਾਮ ਨੂੰ ਨਿੱਤ ਜਪਣਾ ਚਾਹੀਦਾ ਹੈ। (ਜਿਸ ਦੇ ਫਲਸਰੂਪ) ਸਾਰੀਆਂ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।੧੯।

(ਜੋ) ਚੌਬੀਸ ਅਵਤਾਰ ਗਿਣੇ ਜਾਂਦੇ ਹਨ, (ਉਨ੍ਹਾਂ ਨੂੰ ਮੈਂ) ਬਹੁਤ ਵਿਸਥਾਰ ਨਾਲ ਕਿਹਾ ਹੈ। ਹੁਣ ਉਪ-ਅਵਤਾਰਾਂ ਦਾ ਵਰਣਨ ਕਰਦਾ ਹਾਂ ਜਿਵੇਂ ਮੁਰਾਰ (ਪ੍ਰਭੂ) ਨੇ (ਉਹ) ਰੂਪ ਧਾਰਨ ਕੀਤੇ ਹਨ।੨੦।

ਬ੍ਰਹਮਾ ਨੇ ਜੋ ਰੂਪ ਧਾਰਨ ਕੀਤੇ ਹਨ, ਉਨ੍ਹਾਂ ਨੂੰ ਅਨੁਪਮ ਕਵਿਤਾ ਵਿਚ ਕਹਿੰਦਾ ਹਾਂ। ਜੋ ਰੁਦ੍ਰ ਨੇ ਅਵਤਾਰ ਧਾਰਨ ਕੀਤੇ ਹਨ, ਹੁਣ ਉਨ੍ਹਾਂ ਨੂੰ ਵੀ ਵਿਚਾਰ ਕੇ ਕਹਿੰਦਾ ਹਾਂ।੨੧।

ਕਲਿ ਤਾਸੁ ਆਗਿਆ ਦੀਨ। ਤਬ ਬੇਦ ਬ੍ਰਹਮਾ ਕੀਨ।
ਤਬ ਤਾਸੁ ਬਾਢ੍ਯੋ ਗਰਬ। ਸਰਿ ਆਪੁ ਜਾਨ ਨ ਸਰਬ। ੨੨।

ਸਰਿ ਮੋਹ ਕਬਿ ਨਹਿ ਕੋਇ। ਇਕ ਆਪ ਹੋਇ ਤ ਹੋਇ।
ਕਛੁ ਕਾਲ ਕੀ ਭੂਅ ਬਕ੍ਰ। ਛਿਤਿ ਡਾਰੀਆ ਜਿਮ ਸਕ੍ਰ। ੨੩।

ਜਬ ਗਿਰ੍ਯੋ ਭੂ ਤਰਿ ਆਨਿ। ਮੁਖ ਚਾਰ ਬੇਦ ਨਿਧਾਨ।
ਉਠਿ ਲਾਗਿਆ ਫਿਰ ਸੇਵ। ਜੀਅ ਜਾਨਿ ਦੇਵਿ ਅਭੇਵ। ੨੪।

ਦਸ ਲਖ ਬਰਖ ਪ੍ਰਮਾਨ। ਕੀਅ ਦੇਵਿ ਸੇਵ ਮਹਾਨ।
ਕਿਮਿ ਹੋਇ ਮੋਹਿ ਉਧਾਰ। ਅਸ ਦੇਹੁ ਦੇਵ ਬਿਚਾਰ। ੨੫।

*ਦੇਵੋਂ ਵਾਚ ਬ੍ਰਹਮਾ ਪ੍ਰਤਿ*

ਮਨ ਚਿਤ ਕੈ ਕਰਿ ਸੇਵ। ਤਬ ਰੀਝਿ ਹੈ ਗੁਰਦੇਵ।
ਤਬ ਹੋਇ ਨਾਥ ਸਨਾਥ। ਜਗਨਾਥ ਦੀਨਾ ਨਾਥ। ੨੬।

ਸੁਨਿ ਬੈਨ ਯੌ ਮੁਖਚਾਰ। ਕੀਅ ਚਉਕ ਚਿਤਿ ਬਿਚਾਰ।
ਉਠਿ ਲਾਗਿਆ ਹਰਿ ਸੇਵ। ਜਿਹ ਭਾਤਿ ਭਾਖ੍ਯੋ ਦੇਵ। ੨੭।

ਪਰਿ ਪਾਇ ਚੰਡਿ ਪ੍ਰਚੰਡ। ਜਿਹ ਮੰਡ ਦੁਸਟ ਅਖੰਡ।
ਜ੍ਵਾਲਾਛ ਲੋਚਨ ਧੂਮ। ਹਨਿ ਜਾਸੁ ਡਾਰੇ ਭੂਮਿ। ੨੮।

ਤਿਸੁ ਜਾਪਿ ਹੋ ਜਬ ਜਾਪ। ਤਬ ਹੋਇ ਪੂਰਨ ਸ੍ਰਾਪ।
ਉਠਿ ਲਾਗ ਕਾਲ ਜਪੰਨ। ਹਠਿ ਤਿਆਗ ਆਵ ਸਰੰਨ। ੨੯।

ਜੇ ਜਾਤ ਤਾਸੁ ਸਰੰਨਿ। ਤੇ ਹੈ ਧਰਾ ਮੈ ਧਨਿ।
ਤਿਨ ਕਉ ਨ ਕਉਨੈ ਤ੍ਰਾਸ। ਸਬ ਹੋਤ ਕਾਰਜ ਰਾਸ। ੩੦।

ਦਸ ਲਛ ਬਰਖ ਪ੍ਰਮਾਨ। ਰਹ੍ਯੋ ਠਾਢ ਏਕ ਪਗਾਨ।
ਚਿਤ ਲਾਇ ਕੀਨੀ ਸੇਵ। ਤਬ ਰੀਝਿ ਗੇ ਗੁਰਦੇਵ। ੩੧।

ਜਬ ਭੇਤ ਦੇਵੀ ਦੀਨ। ਤਬ ਸੇਵ ਬ੍ਰਹਮਾ ਕੀਨ।
ਜਬ ਸੇਵ ਕੀ ਚਿਤ ਲਾਇ। ਤਬ ਰੀਝਿ ਗੇ ਹਰਿ ਰਾਇ। ੩੨।

ਤਬ ਭਯੋ ਸੁ ਐਸ ਉਚਾਰ। ਹਉ ਆਹਿ ਗ੍ਰਬ ਪ੍ਰਹਾਰ।
ਮਮ ਗਰਬ ਕਹੂੰ ਨ ਛੋਰਿ। ਸਭ ਕੀਨ ਜੇਰ ਮਰੋਰਿ। ੩੩।



(ਜਦ) ਕਾਲ ਪੁਰਖ ਨੇ ਉਸ ਨੂੰ ਆਗਿਆ ਦਿੱਤੀ ਤਦ ਬ੍ਰਹਮਾ ਨੇ ਵੇਦਾਂ ਨੂੰ ਉਚਾਰਿਆ। ਤਦ ਉਸ ਨੂੰ ਹੰਕਾਰ ਹੋ ਗਿਆ (ਤਾਂ ਉਸ ਨੇ) ਆਪਣੇ ਸਮਾਨ ਸਾਰਿਆਂ ਨੂੰ ਨ ਸਮਝਿਆ।੨੨।

ਮੇਰੇ ਵਰਗਾ ਹੋਰ ਕੋਈ ਕਵੀ ਨਹੀਂ ਹੈ। ਇਕ (ਮੈਂ) ਆਪ (ਆਪਣੇ ਵਰਗਾ) ਹੋਵਾਂ ਤਾਂ ਹੋਵਾਂ। (ਉਸ ਦੀ ਅਜਿਹੀ ਮਨੋ-ਸਥਿਤੀ ਕਰ ਕੇ) ਕਾਲ ਪੁਰਖ ਦੀਆਂ ਭਵਾਂ ਟੇਢੀਆਂ ਹੋ ਗਈਆਂ ਅਤੇ ਇੰਦਰ ('ਸਕ੍ਰ') ਵਾਂਗ ਧਰਤੀ ਉਤੇ ਸੁਟ ਦਿੱਤਾ।੨੩।

ਜਦ ਉਹ ਧਰਤੀ ਉਤੇ ਆ ਕੇ ਡਿਗਿਆ, (ਤਦ) ਚਾਰ ਮੂੰਹਾਂ ਵਾਲੇ ਅਤੇ ਵੇਦਾਂ (ਦੇ ਗਿਆਨ) ਦੇ ਖ਼ਜ਼ਾਨੇ ਬ੍ਰਹਮਾ ਨੇ ਫਿਰ ਜੀ ਜਾਨ ਨਾਲ ਅਭੇਵ ਪ੍ਰਭੂ ਦੀ ਸੇਵਾ ਸ਼ੁਰੂ ਕਰ ਦਿੱਤੀ।੨੪।

ਦਸ ਲੱਖ ਵਰ੍ਹਿਆਂ ਤਕ (ਉਸ ਨੇ ) ਮਹਾਨ ਦੇਵ (ਪ੍ਰਭੂ) ਦੀ ਸੇਵਾ ਕੀਤੀ (ਅਤੇ ਕਿਹਾ--) ਹੇ ਦੇਵ! (ਮੈਨੂੰ) ਅਜਿਹਾ ਵਿਚਾਰ ਦਿਓ ਕਿ ਮੇਰਾ ਜਿਵੇਂ ਕਿਵੇਂ ਉਧਾਰ ਹੋਵੇ।੨੫।

*ਦੇਵ (ਪ੍ਰਭੂ) ਨੇ ਬ੍ਰਹਮਾ ਨੂੰ ਕਿਹਾ--*

(ਹੇ ਬ੍ਰਹਮਾ! ਤੂੰ) ਮਨ ਚਿਤ ਲਗਾ ਕੇ ਸੇਵਾ ਕਰ, ਤਦ ਗੁਰੂਦੇਵ ਤੇਰੇ ਉਤੇ ਪ੍ਰਸੰਨ ਹੋਣਗੇ। ਤਦ (ਤੂੰ) ਉਸ ਨਾਥ, ਜੋ ਜਗਤ ਦਾ ਨਾਥ ਅਤੇ ਦੀਨਾਂ ਦਾ ਨਾਥ ਹੈ, (ਨੂੰ ਪ੍ਰਾਪਤ ਕਰ ਕੇ) ਸਨਾਥ (ਸਮਰਥ) ਹੋਵੇਂਗਾ।੨੬।

ਬ੍ਰਹਮਾ ਨੇ ਇਸ ਤਰ੍ਹਾਂ ਦੇ ਬਚਨ ਸੁਣ ਕੇ ਅਤੇ ਚੌਂਕ ਕੇ ਚਿਤ ਵਿਚ ਵਿਚਾਰ ਕੀਤਾ। (ਫਿਰ) ਉਠ ਕੇ ਹਰਿ ਦੀ ਸੇਵਾ ਵਿਚ ਲਗ ਗਿਆ ਜਿਸ ਤਰ੍ਹਾਂ ਦੇਵ (ਪ੍ਰਭੂ) ਨੇ ਕਿਹਾ ਸੀ।੨੭।

ਪ੍ਰਚੰਡ ਚੰਡੀ ਦੇ ਪੈਰੀਂ ਪੈ ਗਿਆ ਜਿਸ ਨੇ ਨ ਖੰਡੇ ਜਾ ਸਕਣ ਵਾਲੇ ਦੁਸ਼ਟਾਂ ਨਾਲ (ਰਣ) ਮੰਡਿਆ ਸੀ ਅਤੇ ਜਿਸ ਨੇ ਜ੍ਵਾਲਾਛ ਅਤੇ ਧੂਮ੍ਰਲੋਚਨ ਨੂੰ ਮਾਰ ਕੇ ਭੂਮੀ ਉਤੇ ਸੁਟ ਦਿੱਤਾ ਸੀ।੨੮।

ਚੰਡੀ ਨੇ ਕਿਹਾ--ਜਦੋਂ ਉਸ ਦਾ ਜਾਪ ਜਪੋਗੇ ਤਦ ਸਰਾਪ ਪੂਰਾ (ਭਾਵ ਖ਼ਤਮ) ਹੋ ਜਾਵੇਗਾ। (ਇਹ ਸੁਣ ਕੇ ਬ੍ਰਹਮਾ) ਕਾਲ ਪੁਰਖ ਦਾ ਜਾਪ ਕਰਨ ਲਗ ਗਿਆ ਅਤੇ ਹਠ ਨੂੰ ਤਿਆਗ ਕੇ ਸ਼ਰਨ ਵਿਚ ਆ ਗਿਆ।੨੯।

ਜੋ ਉਸ ਦੀ ਸ਼ਰਨ ਵਿਚ ਜਾਂਦੇ ਹਨ, ਉਹ ਧਰਤੀ ਉਤੇ ਧੰਨ ਹਨ। ਉਨ੍ਹਾਂ ਨੂੰ ਕਿਸੇ ਦਾ ਡਰ ਨਹੀਂ ਹੈ ਅਤੇ ਉਨ੍ਹਾਂ ਦੇ ਸਾਰੇ ਕਾਰਜ ਰਾਸ ਹੋ ਜਾਂਦੇ ਹਨ।੩੦।

ਦਸ ਲਖ ਵਰ੍ਹਿਆਂ ਤਕ (ਬ੍ਰਹਮਾ) ਇਕ ਪੈਰ ਉਤੇ ਖੜੋਤਾ ਰਿਹਾ। (ਇਸ ਤਰ੍ਹਾਂ) ਚਿਤ ਲਗਾ ਕੇ ਸੇਵਾ ਕੀਤੀ, ਤਦ (ਜਾ ਕੇ) ਗੁਰੂਦੇਵ ਪ੍ਰਸੰਨ ਹੋਏ।੩੧।

ਜਦ ਦੇਵੀ ਨੇ (ਕਾਲ ਪੁਰਖ ਦੀ ਸੇਵਾ ਦਾ) ਭੇਦ ਦਸ ਦਿੱਤਾ, ਤਦ ਬ੍ਰਹਮਾ ਨੇ (ਚਿਤ ਲਗਾ ਕੇ) ਸੇਵਾ ਕੀਤੀ। ਜਦ ਚਿਤ ਲਗਾ ਕੇ ਸੇਵਾ ਕੀਤੀ, ਤਦ ਹਰਿ ਰਾਇ (ਪ੍ਰਭੂ) ਪ੍ਰਸੰਨ ਹੋ ਗਏ।੩੨।

ਤਦ ਇਸ ਤਰ੍ਹਾਂ (ਦੀ ਬਾਣੀ) ਦਾ ਉਚਾਰ ਹੋਇਆ (ਭਾਵ--ਆਕਾਸ਼ ਬਾਣੀ ਹੋਈ--) (ਹੇ ਬ੍ਰਹਮਾ!) ਮੈਂ ਹੰਕਾਰ ਨੂੰ ਖ਼ਤਮ ਕਰਨ ਵਾਲਾ ਹਾਂ। ਮੈਂ ਕਿਸੇ ਦਾ ਹੰਕਾਰ ਨਹੀਂ ਛਡਿਆ ਹੈ। ਸਭ ਨੂੰ ਮਰੋੜ ਕੇ ਆਪਣੇ ਅਧੀਨ ਕਰ ਲਿਆ ਹੈ।੩੩।

ਤੈ ਗਰਬ ਕੀਨ ਸੁ ਕਾਹਿ। ਨਹਿ ਮੋਹ ਭਾਵਤ ਤਾਹਿ।
ਅਬ ਕਹੋ ਏਕ ਬਿਚਾਰ। ਜਿਮਿ ਹੋਇ ਤੋਹਿ ਉਧਾਰ। ੩੪।

ਧਰਿ ਸਪਤ ਭੂਮਿ ਵਤਾਰ। ਤਬ ਹੋਇ ਤੋਹਿ ਉਧਾਰਿ।
ਸੋਈ ਮਾਨ ਬ੍ਰਹਮਾ ਲੀਨ। ਧਰਿ ਜਨਮ ਜਗਤਿ ਨਵੀਨ। ੩੫।

ਮੁਰਿ ਨਿੰਦ ਉਸਤਤਿ ਤੁਲਿ। ਇਮਿ ਜਾਨਿ ਜੀਯ ਜਿਨਿ ਭੁਲਿ।
ਇਕ ਕਹੋ ਔਰ ਬਿਚਾਰ। ਸੁਨਿ ਲੇਹੁ ਬ੍ਰਹਮ ਕੁਮਾਰ। ੩੬।

ਇਕ ਬਿਸਨੁ ਮੋਹਿ ਧਿਆਨ। ਬਹੁ ਸੇਵਿ ਮੋਹਿ ਰਿਝਾਨ।
ਤਿਨਿ ਮਾਗਿਆ ਬਰ ਐਸ। ਮਮ ਦੀਨ ਤਾ ਕਹੁ ਤੈਸ। ੩੭।

ਮਮ ਤਾਸ ਭੇਦ ਨ ਕੋਇ। ਸਬ ਲੋਕ ਜਾਨਤ ਸੋਇ।
ਤਿਹ ਜਾਨ ਹੈ ਕਰਤਾਰ। ਸਬ ਲੋਕ ਅਲੋਕ ਪਹਾਰ। ੩੮।

ਜਬ ਜਬ ਧਰੇ ਬਪੁ ਸੋਇ। ਜੋ ਜੋ ਪਰਾਕ੍ਰਮ ਹੋਇ।
ਸੋ ਸੋ ਕਥੌ ਅਬਿਚਾਰ। ਸੁਨਿ ਲੇਹੁ ਬ੍ਰਹਮ ਕੁਮਾਰ। ੩੯।

*ਨਰਾਜ ਛੰਦ*

ਸੁ ਧਾਰਿ ਮਾਨੁਖੀ ਬਪੁੰ ਸੰਭਾਰਿ ਰਾਮ ਜਾਗਿ ਹੈ।
ਬਿਸਾਰਿ ਸਸਤ੍ਰ ਅਸਤ੍ਰਣੰ ਜੁਝਾਰ ਸਤ੍ਰੁ ਭਾਗਿ ਹੈ।
ਬਿਚਾਰ ਜੌਨ ਜੌਨ ਭਯੋ ਸੁਧਾਰਿ ਸਰਬ ਭਾਖੀਯੋ।
ਹਜਾਰ ਕੋਊ ਨ ਕਿਯੋ ਕਰੋ ਬਿਚਾਰਿ ਸਬਦ ਰਾਖੀਯੋ। ੪੦।

ਚਿਤਾਰਿ ਬੈਣ ਵਾਕਿਸੰ ਬਿਚਾਰਿ ਬਾਲਮੀਕ ਭਯੋ।
ਜੁਝਾਰ ਰਾਮਚੰਦ੍ਰ ਕੋ ਬਿਚਾਰ ਚਾਰੁ ਉਚਰ੍ਯੋ।
ਸੁ ਸਪਤ ਕਾਂਡਣੋ ਕਥ੍ਯੋ ਅਸਕਤ ਲੋਕੁ ਹੁਇ ਰਹ੍ਯੋ।
ਉਤਾਰ ਚਤ੍ਰੁਆਨਨੋ ਸੁਧਾਰਿ ਐਸ ਕੈ ਕਹ੍ਯੋ। ੪੧।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬ੍ਰਹਮਾ ਪ੍ਰਤਿ ਆਗਿਆ ਸਮਾਪਤੰ।*

*ਨਰਾਜ ਛੰਦ*

ਸੁ ਧਾਰਿ ਅਵਤਾਰ ਕੋ ਬਿਚਾਰ ਦੂਜ ਭਾਖਿ ਹੈ।
ਬਿਸੇਖ ਚਤ੍ਰਾਨ ਕੇ ਅਸੇਖ ਸ੍ਵਾਦ ਚਾਖਿ ਹੈ।
ਅਕਰਖ ਦੇਵਿ ਕਾਲਿਕਾ ਅਨਿਰਖ ਸਬਦ ਉਚਰੋ।
ਸੁ ਬੀਨ ਬੀਨ ਕੈ ਬਡੇ ਪ੍ਰਾਬੀਨ ਅਛ੍ਰ ਕੋ ਧਰੋ। ੧।



ਤੂੰ ਕਿਸ ਲਈ ਹੰਕਾਰ ਕੀਤਾ ਹੈ। ਇਸ ਲਈ (ਤੂੰ) ਮੈਨੂੰ ਚੰਗਾ ਨਹੀਂ ਲਗਾ। ਹੁਣ ਇਕ ਵਿਚਾਰ (ਜੁਗਤ) ਕਹਿੰਦਾ ਹਾਂ, ਜਿਸ ਤਰ੍ਹਾਂ ਤੇਰਾ ਉੱਧਾਰ ਹੋਵੇਗਾ।੩੪।

(ਤੂੰ) ਧਰਤੀ ਉਤੇ ਜਾ ਕੇ ਸੱਤ ਅਵਤਾਰ ਧਾਰਨ ਕਰ, ਤਦ ਤੇਰਾ ਉੱਧਾਰ ਹੋਵੇਗਾ। ਉਹ (ਆਗਿਆ) ਬ੍ਰਹਮਾ ਨੇ ਮੰਨ ਲਈ ਅਤੇ ਜਗਤ ਵਿਚ ਨਵੇਂ ਜਨਮ ਧਾਰਨ ਕੀਤੇ।੩੫।

ਮੇਰੇ ਲਈ ਨਿੰਦਿਆ ਅਤੇ ਉਸਤਤ ਇਕ-ਸਮਾਨ ਹਨ। ਇਸ ਤਰ੍ਹਾਂ ਚਿਤ ਵਿਚ ਜਾਣ ਲੈ, ਭੁਲੀਂ ਨ। ਇਕ ਹੋਰ ਵਿਚਾਰ ਕਹਿੰਦਾ ਹਾਂ। ਹੇ ਬ੍ਰਹਮਾ ਪੁੱਤਰ! (ਧਿਆਨ ਨਾਲ) ਸੁਣ ਲੈ।੩੬।

ਇਕ ਵਿਸ਼ਨੂ (ਨਾਂ ਦੇ ਦੇਵਤਾ) ਨੇ ਵੀ ਮੇਰਾ ਧਿਆਨ (ਕੀਤਾ ਸੀ) ਅਤੇ ਬਹੁਤ ਸੇਵਾ ਕਰ ਕੇ ਮੈਨੂੰ ਰਿਝਾਇਆ ਸੀ। ਉਸ ਨੇ ਇਸ ਤਰ੍ਹਾਂ ਦਾ ਵਰ ਮੰਗਿਆ ਸੀ ਅਤੇ ਮੈਂ ਉਸ ਨੂੰ ਉਸੇ ਤਰ੍ਹਾਂ ਦਾ (ਵਰ) ਦੇ ਦਿੱਤਾ ਸੀ।੩੭।

ਮੇਰੇ ਅਤੇ ਉਸ ਵਿਚ ਕੋਈ ਭੇਦ ਨਹੀਂ ਹੈ। ਇਸ (ਤੱਥ) ਨੂੰ ਸਾਰੇ ਲੋਕ ਜਾਣਦੇ ਹਨ। ਉਸੇ ਨੂੰ (ਲੋਕੀਂ) ਸਾਰੇ ਲੋਕ-ਪਰਲੋਕ ਅਤੇ ਪਰਬਤਾਂ ਦਾ ਕਰਤਾ ਸਮਝਦੇ ਹਨ।੩੮।

ਜਦੋਂ ਜਦੋਂ ਉਹ (ਵਿਸ਼ਨੂ) ਕੋਈ ਸ਼ਰੀਰ (ਅਵਤਾਰ) ਧਾਰਨ ਕਰੇਗਾ ਅਤੇ ਜੋ ਜੋ ਪਰਾਕ੍ਰਮ ਕਰੇਗਾ, (ਤੂੰ) ਬਿਨਾ ਸੋਚੇ ਉਸ ਉਸ (ਪਰਾਕ੍ਰਮ) ਦਾ ਕਥਨ ਕਰ। ਹੇ ਬ੍ਰਹਮਾ ਪੁੱਤਰ! (ਧਿਆਨ ਪੂਰਵਕ) ਸੁਣ ਲੈ।੩੯।

*ਨਰਾਜ ਛੰਦ*

ਉਹ (ਵਿਸ਼ਨੂ) ਮਨੁੱਖ ਸ਼ਰੀਰ ਧਾਰ ਕੇ ਰਾਮ (ਰੂਪ ਵਿਚ ਸ਼ਸਤ੍ਰ) ਸੰਭਾਲ ਕੇ ਸਚੇਤ ਹੋਵੇਗਾ। (ਉਸ ਅਗੇ) ਜੁਝਾਰੂ ਵੈਰੀ ਵੀ ਸ਼ਸਤ੍ਰਾਂ ਅਸਤ੍ਰਾਂ ਨੂੰ ਤਿਆਗ ਕੇ ਭਜ ਜਾਣਗੇ। ਜੋ ਜੋ (ਉਸ ਪਾਸੋਂ ਪਰਾਕ੍ਰਮ ਹੋਣਗੇ), ਉਨ੍ਹਾਂ ਸਾਰਿਆਂ ਦਾ ਵਿਚਾਰ ਪੂਰਵਕ ਸੁਧਾਰ ਕੇ ਵਰਣਨ ਕਰਨਾ। (ਉਹ ਭਾਵੇਂ) ਹਜ਼ਾਰ ਕੌਤਕ ਕਿਉਂ ਨ ਕਰੇ, (ਉਨ੍ਹਾਂ ਨੂੰ) ਵਿਚਾਰ ਪੂਰਵਕ ਸ਼ਬਦਾਂ ਵਿਚ ਗੁੰਦਣਾ।੪੦।

ਬ੍ਰਹਮਾ ('ਵਾਕਿਸੰ') ਨੇ ਆਕਾਸ਼ ਬਾਣੀ ਦੇ ਬੋਲਾਂ ਨੂੰ ਯਾਦ ਕਰ ਕੇ ਵਿਚਾਰਵਾਨ ਬਾਲਮੀਕ ਦੇ ਰੂਪ ਵਿਚ ਪ੍ਰਗਟ ਹੋਇਆ। ਸ੍ਰੀ ਰਾਮ ਚੰਦਰ ਦੇ ਯੁੱਧ ਨੂੰ ਸੁੰਦਰ ਵਿਚਾਰ ਨਾਲ ਕਥਨ ਕੀਤਾ। ਉਸ (ਕਥਾ) ਨੂੰ ਸੱਤ ਕਾਂਡਾਂ ਵਿਚ ਬਿਆਨ ਕੀਤਾ (ਜਿਸ ਨੂੰ ਪੜ੍ਹ ਕੇ) ਲੋਕੀਂ ਮੋਹਿਤ ਹੋ ਗਏ। ਇਹ ਚੌ-ਮੁਖੀਏ ਬ੍ਰਹਮਾ ਦਾ ਅਵਤਾਰ ਸੀ। (ਇਸ ਨੂੰ) ਇਸ ਤਰ੍ਹਾਂ ਸੁਧਾਰ ਕੇ ਕਥਨ ਕੀਤਾ ਹੈ।੪੧।

*ਇਥੇ ਬਚਿਤ੍ਰ ਨਾਟਕ ਗ੍ਰੰਥ ਦੀ ਬ੍ਰਹਮਾ ਪ੍ਰਤਿ ਆਗਿਆ ਦੀ ਸਮਾਪਤੀ।*

*ਨਰਾਜ ਛੰਦ*

ਉਸ (ਬ੍ਰਹਮਾ) ਨੇ ਅਵਤਾਰ ਧਾਰਨ ਕਰ ਕੇ ਵਿਚਾਰ ਪੂਰਵਕ (ਉਸ ਦੀ ਕਥਾ ਦਾ) ਹੋਰ ਢੰਗ ਨਾਲ ਵਰਨਣ ਕੀਤਾ ਹੈ। ਵਿਸ਼ੇਸ਼ ਪ੍ਰਕਾਰ ਦੀਆਂ ਚਤੁਰਾਈਆਂ (ਸਿਆਣਪਾਂ) ਦਾ ਅਦੁੱਤੀ ('ਅਸੇਖ') ਸੁਆਦ ਚਖਾਇਆ ਹੈ। ਦੇਵੀ ਕਾਲਿਕਾ ਨੂੰ ਆਪਣੇ ਵਲ ਆਕਰਸ਼ਿਤ ('ਆਕਰਖ') ਕਰ ਕੇ ਅਦਭੁਤ ਸ਼ਬਦਾਂ ਦਾ ਉਚਾਰਨ ਕੀਤਾ ਹੈ। ਉਸ ਨੇ ਚੁਣ-ਚੁਣ ਕੇ ਬੜੇ ਢੁੱਕਵੇਂ ਅੱਖਰਾਂ (ਸ਼ਬਦਾਂ) ਨੂੰ ਸੰਯੋਜਿਤ ਕੀਤਾ ਹੈ।੧।

ਬਿਚਾਰਿ ਆਦਿ ਈਸ੍ਵਰੀ ਅਪਾਰ ਸਬਦੁ ਰਾਖੀਐ।
ਚਿਤਾਰਿ ਕ੍ਰਿਪਾ ਕਾਲ ਕੀ ਜੁ ਚਾਹੀਐ ਸੁ ਭਾਖੀਐ।
ਨ ਸੰਕ ਚਿਤਿ ਆਨੀਐ ਬਨਾਇ ਆਪ ਲੇਹਗੇ।
ਸੁ ਕ੍ਰਿਤ ਕਾਬਿ ਕ੍ਰਿਤ ਕੀ ਕਬੀਸ ਔਰ ਦੇਹਗੇ। ੨।

ਸਮਾਨ ਗੁੰਗ ਕੇ ਕਵਿ ਸੁ ਕੈਸੇ ਕਾਬਿ ਭਾਖ ਹੈ।
ਅਕਾਲ ਕਾਲ ਕੀ ਕ੍ਰਿਪਾ ਬਨਾਇ ਗ੍ਰੰਥ ਰਾਖਿ ਹੈ।
ਸੁ ਭਾਖ੍ਯ ਕਉਮਦੀ ਪੜੇ ਗੁਨੀ ਅਸੇਖ ਰੀਝ ਹੈ।
ਬਿਚਾਰਿ ਆਪਨੀ ਕ੍ਰਿਤੰ ਬਿਸੇਖ ਚਿਤਿ ਖੀਝਿ ਹੈ। ੩।

ਬਚਿਤ੍ਰ ਕਾਬ੍ਯ ਕੀ ਕਥਾ ਪਵਿਤ੍ਰ ਆਜ ਭਾਖੀਐ।
ਸੁ ਸਿਧ ਬ੍ਰਿਧ ਦਾਇਨੀ ਸਮ੍ਰਿਧ ਬੈਨ ਰਾਖੀਐ।
ਪਵਿਤ੍ਰ ਨਿਰਮਲੀ ਮਹਾ ਬਚਿਤ੍ਰ ਕਾਬ੍ਯ ਕਥੀਐ।
ਪਵਿਤ੍ਰ ਸਬਦ ਊਪਜੈ ਚਰਿਤ੍ਰ ਕੌ ਨ ਕਿਜੀਐ। ੪।

ਸੁ ਸੇਵ ਕਾਲ ਦੇਵ ਕੀ ਅਭੇਵ ਜਾਨਿ ਕੀਜੀਐ।
ਪ੍ਰਭਾਤ ਉਠਿ ਤਾਸੁ ਕੋ ਮਹਾਤ ਨਾਮ ਲੀਜੀਐ।
ਅਸੰਖ ਦਾਨ ਦੇਹਿਗੋ ਦੁਰੰਤ ਸਤ੍ਰੁ ਘਾਇ ਹੈ।
ਸੁ ਪਾਨ ਰਾਖਿ ਆਪਨੋ ਅਜਾਨ ਕੋ ਬਚਾਇ ਹੈ। ੫।

ਨ ਸੰਤ ਬਾਰ ਬਾਕਿ ਹੈ ਅਸੰਤ ਜੁਝਿ ਹੈ ਬਲੀ।
ਬਿਸੇਖ ਸੈਨ ਭਾਜ ਹੈ ਸਿਤੰਸ ਰੇਣ ਨਿਰਦਲੀ।
ਕਿ ਆਨਿ ਆਪੁ ਹਾਥ ਦੈ ਬਚਾਇ ਮੋਹਿ ਲੇਹਿੰਗੇ।
ਦੁਰੰਤ ਘਾਟ ਅਉਘਟੇ ਕਿ ਦੇਖਨੈ ਨ ਦੇਹਿੰਗੇ। ੬।

*ਇਤਿ ਅਵਤਾਰ ਬਾਲਮੀਕ ਪ੍ਰਿਥਮ ਸਮਾਪਤੰ। ੧।*

## ਦੁਤੀਯਾ ਅਵਤਾਰ ਬ੍ਰਹਮਾ ਕਸਪ ਕਥਨੰ

*ਪਾਧੜੀ ਛੰਦ*

ਪੁਨਿ ਧਰਾ ਬ੍ਰਹਮ ਕਸਪ ਵਤਾਰ। ਸ੍ਰੁਤਿ ਕਰੇ ਪਾਠ ਤ੍ਰੀਅ ਬਰੀ ਚਾਰ।
ਮਥਨੀ ਸ੍ਰਿਸਟਿ ਕੀਨੀ ਪ੍ਰਗਾਸ। ਉਪਜਾਇ ਦੇਵ ਦਾਨਵ ਸੁ ਬਾਸ। ੭।

ਜੋ ਭਏ ਰਿਖਿ ਹ੍ਵੈ ਗੇ ਵਤਾਰ। ਤਿਨ ਕੋ ਬਿਚਾਰ ਕਿਨੋ ਬਿਚਾਰ।
ਸ੍ਰੁਤਿ ਕਰੇ ਬੇਦ ਅਰੁ ਧਰੇ ਅਰਥ। ਕਰ ਦਏ ਦੂਰ ਭੂਅ ਕੇ ਅਨਰਥ। ੮।

ਇਹ ਭਾਤਿ ਕੀਨ ਦੂਸ੍ਰ ਵਤਾਰ। ਅਬ ਕਹੋ ਤੋਹਿ ਤੀਸ੍ਰ ਬਿਚਾਰ।
ਜਿਹ ਭਾਤਿ ਧਰ੍ਯੋ ਬਪੁ ਬ੍ਰਹਮ ਰਾਇ। ਸਭ ਕਹ੍ਯੋ ਤਾਹਿ ਨੀਕੇ ਸੁਭਾਇ। ੯।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਦੁਤੀਯ ਅਵਤਾਰੇ ਬ੍ਰਹਮਾ ਕਸਪ ਸਮਾਪਤੰ। ੨।*



ਪਹਿਲਾਂ ਈਸ਼ਵਰ ਦਾ ਵਿਚਾਰ ਕਰ ਕੇ (ਫਿਰ) ਅਪਾਰ ਸ਼ਬਦਾਂ ਦੀ ਯੋਜਨਾ ਕੀਤੀ ਹੈ। (ਉਸ ਨੇ) ਕਾਲ ਪੁਰਖ ਨੂੰ ਯਾਦ ਕਰ ਕੇ ਜੋ ਚਾਹੀਦਾ ਸੀ, (ਉਸ ਦਾ) ਵਰਣਨ ਕੀਤਾ। ਚਿਤ ਵਿਚ ਕੋਈ ਸ਼ੰਕਾ ਨਹੀਂ ਲਿਆਣੀ ਚਾਹੀਦੀ, (ਪ੍ਰਭੂ) ਆਪ ਹੀ ਸੰਵਾਰਨ (ਦੀ ਸ਼ਕਤੀ ਦੇ ਦੇਣਗੇ)। ਉਸ ਦੇ ਕੀਤੇ ਹੋਏ ਕਾਵਿ ਦਾ ਯਸ਼ ਹੋਰ ਕਵੀ ਜਨ ਕਰਨਗੇ।੨।

ਕਵੀ (ਬਾਲਮੀਕ) ਗੁੰਗੇ ਦੇ ਸਮਾਨ ਹੈ, ਕਿਸ ਤਰ੍ਹਾਂ ਕਵਿਤਾ ਉਚਾਰੇਗਾ। (ਪਰ) ਕਾਲ ਪੁਰਖ ਦੀ ਕ੍ਰਿਪਾ ਨਾਲ (ਉਸ ਨੇ) ਗ੍ਰੰਥ ਬਣਾ ਦਿੱਤਾ ਹੈ। ਉਸ ਨੂੰ (ਵੇਦਾਂ ਦੇ) ਭਾਸ਼ ਅਤੇ ਕੌਮਦੀ ਨੂੰ ਪੜ੍ਹੇ ਹੋਏ ਗੁਣੀ ਜਨ (ਵਾਚ ਕੇ) ਵਿਸ਼ੇਸ਼ ਰੂਪ ਵਿਚ ਪ੍ਰਸੰਨ ਹੁੰਦੇ ਹਨ। (ਫਿਰ) ਆਪਣੀਆਂ ਰਚਨਾਵਾਂ ਨੂੰ ਵਿਚਾਰ ਕੇ ਚਿਤ ਵਿਚ ਬਹੁਤ ਖਿਝਦੇ ਹਨ।੩।

(ਉਸ) ਵਿਚਿਤ੍ਰ ਕਾਵਿ ਦੀ ਕਥਾ (ਸੰਸਾਰ ਵਿਚ) ਅਜ ਤਕ ਪਵਿਤ੍ਰ ਕਹੀ ਜਾਂਦੀ ਹੈ। ਉਹ (ਕਥਾ) ਸਿੱਧੀ ਅਤੇ ਬ੍ਰਿੱਧੀ ਦੇਣ ਵਾਲੀ ਹੈ (ਅਤੇ ਉਸ ਵਿਚ) ਸਮ੍ਰਿਧ ਬਚਨ ਰਖੇ ਹੋਏ ਹਨ। (ਬਾਲਮੀਕ ਨੇ ਜਿਸ) ਵਿਚਿਤ੍ਰ ਕਾਵਿ ਦਾ ਕਥਨ ਕੀਤਾ ਹੈ, (ਉਹ) ਬਹੁਤ ਹੀ ਪਵਿਤ੍ਰ ਅਤੇ ਨਿਰਮਲ ਹੈ। (ਉਸ ਵਿਚੋਂ) ਪਵਿਤ੍ਰ ਸ਼ਬਦ ਪੈਦਾ ਹੁੰਦਾ ਹੈ। (ਉਸ ਵਿਚਲੇ) ਚਰਿਤ੍ਰ (ਭਾਵ--ਰਾਮ ਦੇ ਸਰੂਪ ਦੀ ਉਪਮਾ) ਨਹੀਂ ਕੀਤੀ ਜਾ ਸਕਦੀ।੪।

ਇਸ ਲਈ ਕਾਲ ਪੁਰਖ ਨੂੰ 'ਅਭੇਵ' ਜਾਣ ਕੇ ਸੇਵਾ ਕਰਨੀ ਚਾਹੀਦੀ ਹੈ। ਪ੍ਰਭਾਤ ਵੇਲੇ ਉਠ ਕੇ ਉਸ ਦੇ ਮਹਾਨ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ। (ਉਸ ਦੇ ਨਾਮ-ਲੇਵਾ) ਬੇਅੰਤ ਵੈਰੀਆਂ ਨੂੰ ਮਾਰ ਕੇ ਅਸੰਖ (ਲੋਕਾਂ ਨੂੰ) ਦਾਨ ਦੇਣਗੇ। (ਉਸ) ਅਜਾਣ ਨੂੰ (ਕਾਲ ਪੁਰਖ) ਆਪਣਾ ਹੱਥ ਦੇ ਕੇ ਬਚਾਉਣਗੇ।੫।

ਸੰਤਾਂ ਦਾ ਵਾਲ ਵੀ ਵਿੰਗਾ ਨਹੀਂ ਹੁੰਦਾ ਹੈ ਅਤੇ ਅਸੰਤ ਸੂਰਮੇ ਜੂਝ ਮਰਦੇ ਹਨ। (ਉਨ੍ਹਾਂ ਦੀ) ਨ ਦਲੀ ਜਾ ਸਕਣ ਵਾਲੀ ਵਿਸ਼ੇਸ਼ ਸੈਨਾ ਭਜ ਜਾਂਦੀ ਹੈ, (ਜਿਵੇਂ) ਚੰਦ੍ਰਮਾ ('ਸਿਤੰਸ') ਦੀਆਂ ਕਿਰਨਾਂ (ਅਗੇ) ਰਾਤ (ਦਾ) ਹਨੇਰਾ ਖ਼ਤਮ ਹੋ ਜਾਂਦਾ ਹੈ। (ਉਸ ਵੇਲੇ) ਪ੍ਰਭੂ ਆਪਣਾ ਹੱਥ ਦੇ ਕੇ ਮੈਨੂੰ ਬਚਾ ਲੈਣਗੇ। ਬਹੁਤ ਔਖੀਆਂ ਘਟਨਾਵਾਂ ਨੂੰ ਨਹੀਂ ਘਟਣ ਦੇਣਗੇ ਅਤੇ (ਵੈਰੀ ਨੂੰ) ਦੇਖਣ ਵੀ ਨਹੀਂ ਦੇਣਗੇ।੬।

*ਇਥੇ ਪ੍ਰਥਮ ਬਾਲਮੀਕ ਅਵਤਾਰ ਦੀ ਸਮਾਪਤੀ।੧।*

## ਹੁਣ ਬ੍ਰਹਮਾ ਦੇ ਦੂਜੇ ਅਵਤਾਰ ਕਸ਼ਪ ਦਾ ਕਥਨ

*ਪਾਧੜੀ ਛੰਦ*

ਫਿਰ ਬ੍ਰਹਮਾ ਨੇ ਕਸ਼ਪ ਅਵਤਾਰ ਧਾਰਨ ਕੀਤਾ। (ਉਹ) ਵੇਦਾਂ ਦਾ ਪਾਠ ਕਰਦਾ ਸੀ ਅਤੇ ਚਾਰ ਇਸਤਰੀਆਂ ਵਿਆਹੀਆਂ ਸਨ। (ਉਸ ਨੇ) ਮੈਥਨ ਦੁਆਰਾ ਸ੍ਰਿਸ਼ਟੀ ਪੈਦਾ ਕਰ ਕੇ ਪ੍ਰਕਾਸ਼ਿਤ ਕੀਤੀ ਸੀ। ਉਸ ਨੇ ਦੇਵਤੇ, ਦੈਂਤ ਅਤੇ ਨਗਰ ('ਬਾਸ') ਸਿਰਜੇ ਸਨ।੭।

ਜੋ ਰਿਸ਼ੀ (ਕਸ਼ਪ) ਹੋਏ, ਉਹ ਅਵਤਾਰ ਹੋ ਗਏ; ਉਨ੍ਹਾਂ ਦੇ ਵਿਚਾਰ ਨੂੰ ਵਿਚਾਰ ਪੂਰਵਕ ਪ੍ਰਗਟ ਕੀਤਾ ਹੈ। ਉਸ ਨੇ ਸ੍ਰੁਤੀਆਂ ਤੋਂ ਵੇਦ ਬਣਾਏ ਅਤੇ ਉਨ੍ਹਾਂ ਵਿਚ ਅਰਥ ਭਰੇ ਅਤੇ ਧਰਤੀ ਦੇ ਅਨਰਥ ਦੂਰ ਕਰ ਦਿੱਤੇ।੮।

ਇਸ ਤਰ੍ਹਾਂ (ਬ੍ਰਹਮਾ ਨੇ) ਦੂਜਾ ਅਵਤਾਰ ਧਾਰਨ ਕੀਤਾ। ਹੁਣ (ਮੈਂ) ਤੈਨੂੰ ਤੀਜੇ (ਅਵਤਾਰ ਦਾ ਕਥਾ ਪ੍ਰਸੰਗ) ਵਿਚਾਰ ਕੇ ਕਹਿੰਦਾ ਹਾਂ। ਜਿਸ ਤਰ੍ਹਾਂ ਬ੍ਰਹਮਾ ਨੇ (ਤੀਜਾ) ਰੂਪ ਧਾਰਨ ਕੀਤਾ ਹੈ ਉਸ ਨੂੰ ਬੜੇ ਚੰਗੇ ਢੰਗ ਨਾਲ ਕਹਿੰਦਾ ਹਾਂ।੯।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਬ੍ਰਹਮਾ ਦੇ ਦੂਜੇ ਅਵਤਾਰ ਕਸਪ ਦੀ ਸਮਾਪਤੀ।੨।*

## ਅਥ ਤ੍ਰਿਤੀਆ ਅਵਤਾਰ ਸੁਕ੍ਰ ਕਥਨੰ

*ਪਾਧੜੀ ਛੰਦ*

ਪੁਨਿ ਧਰਾ ਤੀਸਰ ਇਹ ਭਾਤਿ ਰੂਪ। ਜਗਿ ਭਯੋ ਆਨ ਕਰਿ ਦੈਤ ਭੂਪ।
ਤਬ ਦੇਬ ਬੰਸ ਪ੍ਰਚੁਰ੍ਯੋ ਅਪਾਰ। ਕੀਨੇ ਸੁ ਰਾਜ ਪ੍ਰਿਥਮੀ ਸੁਧਾਰਿ। ੧।

ਬਡ ਪੁਤ੍ਰ ਜਾਨਿ ਕਿਨੀ ਸਹਾਇ। ਤੀਸਰ ਅਵਤਾਰ ਭਇਓ ਸੁਕ੍ਰ ਰਾਇ।
ਨਿੰਦਾ ਬ੍ਯਾਜ ਉਸਤਤੀ ਕੀਨ। ਲਖਿ ਤਾਸੁ ਦੇਵਤਾ ਭਏ ਛੀਨ। ੨।

*ਇਤਿ ਸ੍ਰੀ ਬਚਿਤ੍ਰ ਨਾਟਕ ਗੰਥੇ ਤ੍ਰਿਤੀਆ ਅਵਤਾਰ ਬ੍ਰਹਮਾ ਸੁਕ੍ਰ ਸਮਾਪਤੰ। ੩।*

## ਅਥ ਚਤੁਰਥ ਬ੍ਰਹਮਾ ਬਚੇਸ ਕਥਨੰ

*ਪਾਧੜੀ ਛੰਦ*

ਮਿਲਿ ਦੀਨ ਦੇਵਤਾ ਲਗੇ ਸੇਵ। ਬੀਤੇ ਸੌ ਬਰਖ ਰੀਝੇ ਗੁਰਦੇਵ।
ਤਬ ਧਰਾ ਰੂਪ ਬਾਚੇਸ ਆਨਿ। ਜੀਤਾ ਸੁਰੇਸ ਭਈ ਅਸੁਰ ਹਾਨਿ। ੩।

ਇਹ ਭਾਤਿ ਧਰਾ ਚਤੁਰਥ ਵਤਾਰ। ਜੀਤਾ ਸੁਰੇਸ ਹਾਰੇ ਦਿਵਾਰ।
ਉਠਿ ਦੇਵ ਸੇਵ ਲਾਗੇ ਸੁ ਸਰਬ। ਧਰਿ ਨੀਚ ਨੈਨ ਕਰਿ ਦੂਰ ਗਰਬ। ੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਚਤੁਰਥ ਅਵਤਾਰ ਬ੍ਰਹਮਾ ਬਚੇਸ ਸਮਾਪਤੰ। ੪।*

## ਅਥ ਪੰਚਮੋ ਅਵਤਾਰ ਬ੍ਰਹਮਾ ਬਿਆਸ
## ਮਨੁ ਰਾਜਾ ਕੋ ਰਾਜ ਕਥਨੰ

*ਪਾਧੜੀ ਛੰਦ*

ਤ੍ਰੇਤਾ ਬਿਤੀਤ ਜੁਗ ਦੁਆਪੁਰਾਨ। ਬਹੁ ਭਾਤਿ ਦੇਖ ਖੇਲੇ ਖਿਲਾਨ।
ਜਬ ਭਯੋ ਆਨਿ ਕ੍ਰਿਸ਼ਨਾਵਤਾਰ। ਤਬ ਭਏ ਬ੍ਯਾਸ ਮੁਖ ਆਨਿ ਚਾਰ। ੫।

ਜੇ ਜੇ ਚਰਿਤ੍ਰ ਕੀਅ ਕ੍ਰਿਸਨ ਦੇਵ। ਤੇ ਤੇ ਭਨੇ ਸੁ ਸਾਰਦਾ ਤੇਵ।
ਅਬ ਕਹੋ ਤਉਨ ਸੰਛੇਪ ਠਾਨਿ। ਜਿਹ ਭਾਤਿ ਕੀਨ ਸ੍ਰੀ ਅਭਿਰਾਮ। ੬।

ਜਿਹ ਭਾਤਿ ਕਥਿ ਕੀਨੋ ਪਸਾਰ। ਤਿਹ ਭਾਤਿ ਕਾਬਿ ਕਥਿ ਹੈ ਬਿਚਾਰ।
ਕਹੋ ਜੈਸ ਕਾਬ੍ਯ ਕਹਿਯੋ ਬ੍ਯਾਸ। ਤਉਨੇ ਕਥਾਨ ਕਥੋ ਪ੍ਰਭਾਸ। ੭।



## ਹੁਣ ਤੀਜੇ ਅਵਤਾਰ ਸੁਕ੍ਰ ਦਾ ਕਥਨ

*ਪਾਧੜੀ ਛੰਦ*

ਫਿਰ ਇਸ ਤਰ੍ਹਾਂ (ਬ੍ਰਹਮਾ ਨੇ) ਤੀਜਾ ਰੂਪ (ਅਵਤਾਰ) ਧਾਰਨ ਕੀਤਾ। ਜਗਤ ਵਿਚ ਦੈਂਤ ਰਾਜੇ ਬਣ ਗਏ। ਤਦ ਦੈਂਤਾਂ ਦਾ ਵੰਸ਼ ਬਹੁਤ ਅਧਿਕ ਪਸਰ ਗਿਆ। (ਉਨ੍ਹਾਂ ਨੇ) ਬੜੀ ਚੰਗੀ ਤਰ੍ਹਾਂ ਪ੍ਰਿਥਵੀ ਉਤੇ ਰਾਜ ਕੀਤਾ।੧।

ਉਸ ਨੂੰ ਵੱਡਾ ਪੁੱਤਰ ਜਾਣ ਕੇ (ਕਸ਼ਪ ਨੇ ਉਸ ਦੀ) ਸਹਾਇਤਾ ਕੀਤੀ (ਅਤੇ ਇਸ ਤਰ੍ਹਾਂ ਬ੍ਰਹਮਾ ਦਾ) ਤੀਜਾ ਅਵਤਾਰ 'ਸੁਕ੍ਰ' ਹੋਇਆ। ਉਸ ਨੇ ਨਿੰਦਾ ਦੇ ਬਹਾਨੇ ('ਬ੍ਯਾਜ') (ਪ੍ਰਭੂ ਦੀ) ਉਸਤਤ ਕੀਤੀ। ਉਸ ਨੂੰ ਵੇਖ ਕੇ ਦੇਵਤੇ ਕਮਜ਼ੋਰ ਹੋ ਗਏ।੨।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਬ੍ਰਹਮਾ ਦੇ ਤੀਜੇ ਅਵਤਾਰ ਸ਼ੁਕ੍ਰ ਦੀ ਸਮਾਪਤੀ।੩।*

## ਹੁਣ ਚੌਥਾ ਬ੍ਰਹਮਾ ਅਵਤਾਰ 'ਬਚੇਸ' ਦਾ ਕਥਨ

*ਪਾਧੜੀ ਛੰਦ*

ਹੀਣੇ ਹੋ ਚੁਕੇ ਦੇਵਤੇ ਮਿਲ ਕੇ (ਕਾਲ ਪੁਰਖ ਦੀ) ਸੇਵਾ ਕਰਨ ਲਗੇ। ਸੌ ਵਰ੍ਹਿਆਂ ਦੇ ਬੀਤਣ ਤੋਂ ਬਾਦ ਗੁਰੂ ਦੇਵ ਪ੍ਰਸੰਨ ਹੋਏ। ਤਦ (ਬ੍ਰਹਮਾ ਨੇ) ਆ ਕੇ ਬਾਚੇਸ ਦਾ ਰੂਪ ਧਾਰਨ ਕੀਤਾ। (ਜਿਸ ਦੇ ਫਲਸਰੂਪ) ਇੰਦਰ ਜਿਤ ਗਿਆ ਅਤੇ ਦੈਂਤਾਂ ਦਾ ਨੁਕਸਾਨ ਹੋਇਆ।੩।

ਇਸ ਤਰ੍ਹਾਂ (ਬ੍ਰਹਮਾ ਨੇ) ਚੌਥਾ ਅਵਤਾਰ ਧਾਰਨ ਕੀਤਾ। ਜਿਸ (ਕਰ ਕੇ) ਇੰਦਰ ਜਿਤ ਗਿਆ ਅਤੇ ਦੈਂਤ ('ਦਿਵਾਰ') ਹਾਰ ਗਏ। ਸਾਰੇ ਦੇਵਤੇ ਉਠ ਕੇ ਅੱਖਾਂ ਨੀਵੀਆਂ ਕਰ ਕੇ ਅਤੇ ਹੰਕਾਰ ਦੂਰ ਕਰ ਕੇ ਉਸ ਦੀ ਸੇਵਾ ਵਿਚ ਲਗ ਗਏ।੪।

*ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਬ੍ਰਹਮਾ ਦੇ ਚੌਥੇ ਅਵਤਾਰ 'ਬਾਚੇਸ' ਦੀ ਸਮਾਪਤੀ।੪।*

## ਹੁਣ ਬ੍ਰਹਮਾ ਦੇ ਪੰਜਵੇਂ ਅਵਤਾਰ ਬਿਆਸ ਦਾ ਪ੍ਰਸੰਗ
## ਮਨੁ ਰਾਜਾ ਦੇ ਰਾਜ ਦਾ ਕਥਨ

*ਪਾਧੜੀ ਛੰਦ*

ਤ੍ਰੇਤਾ (ਯੁਗ) ਬੀਤ ਗਿਆ ਅਤੇ ਦੁਆਪਰ ਯੁਗ ਆ ਗਿਆ। (ਤਾਂ) ਬਹੁਤ ਤਰ੍ਹਾਂ ਦੀਆਂ ਲੀਲਾਵਾਂ ਅਤੇ ਕੌਤਕ ਵੇਖੇ। ਜਦ ਕ੍ਰਿਸ਼ਨਾਵਤਾਰ ਆ ਕੇ ਹੋਏ, ਤਦ ਬ੍ਰਹਮਾ ਬਿਆਸ ਰੂਪ ਵਿਚ ਆ ਗਿਆ।੫।

ਕ੍ਰਿਸ਼ਨ ਨੇ ਜੋ ਜੋ ਕੌਤਕ ਕੀਤੇ ਸਨ, ਉਹ ਉਹ ਸਾਰਦਾ ਦੇਵੀ ਨੇ ਕਹਿ ਸੁਣਾਏ। (ਮੈਂ) ਹੁਣ ਉਨ੍ਹਾਂ ਨੂੰ ਸੰਖੇਪ ਵਿਚ ਕਹਿੰਦਾ ਹਾਂ, ਜਿਸ ਤਰ੍ਹਾਂ ਦੇ ਸ਼ੋਭਾਸ਼ਾਲੀ (ਕ੍ਰਿਸ਼ਨ) ਨੇ (ਕੌਤਕ) ਕੀਤੇ ਸਨ।੬।

ਜਿਸ ਤਰ੍ਹਾਂ ਵਿਸਥਾਰ ਨਾਲ ਕਥਨ ਕੀਤੇ ਗਏ ਸਨ, ਉਸੇ ਤਰ੍ਹਾਂ (ਬਿਆਸ ਨੇ) ਕਾਵਿ ਵਿਚ ਵਿਚਾਰ ਪੂਰਵਕ ਪ੍ਰਗਟ ਕੀਤੇ ਹਨ। ਜਿਸ ਤਰ੍ਹਾਂ ਬਿਆਸ ਨੇ ਕਾਵਿ ਰਚਨਾ ਕੀਤੀ ਹੈ, ਉਸੇ ਕਥਾ ਨੂੰ ਪ੍ਰਭਾ ਸਹਿਤ (ਅਰਥਾਤ--ਚਮਤਕਾਰ ਪੂਰਨ ਢੰਗ ਨਾਲ) (ਮੈਂ) ਬਿਆਨ ਕਰਦਾ ਹਾਂ।੭।

ਜੇ ਭਏ ਭੂਪ ਭੂਅ ਮੋ ਮਹਾਨ। ਤਿਨ ਕੋ ਸੁਜਾਨ ਕਥਤ ਕਹਾਨ।
ਕਹ ਲਗੇ ਤਾਸਿ ਕਿਜੈ ਬਿਚਾਰੁ। ਸੁਨਿ ਲੇਹੁ ਬੈਣ ਸੰਛੇਪ ਯਾਰ। ੮।

ਜੇ ਭਏ ਭੂਪ ਤੇ ਕਹੇ ਬ੍ਯਾਸ। ਹੋਵਤ ਪੁਰਾਣ ਤੇ ਨਾਮ ਭਾਸ।
ਮਨ ਭਯੋ ਰਾਜ ਮਹਿ ਕੋ ਭੁਆਰ। ਖੜਗਨ ਸੁ ਪਾਨਿ ਮਹਿਮਾ ਅਪਾਰ। ੯।

ਮਾਨਵੀ ਸ੍ਰਿਸਟਿ ਕਿਨੀ ਪ੍ਰਕਾਸ। ਦਸ ਚਾਰ ਲੋਕ ਆਭਾ ਅਭਾਸ।
ਮਹਿਮਾ ਅਪਾਰ ਬਰਨੇ ਸੁ ਕਉਨ। ਸੁਨਿ ਸ੍ਰਵਣ ਕ੍ਰਿਤ ਹੁਇ ਰਹੈ ਮਉਨ। ੧੦।

ਦਸ ਚਾਰ ਚਾਰਿ ਬਿਦਿਆ ਨਿਧਾਨ। ਅਰਿ ਜੀਤਿ ਜੀਤਿ ਦਿਨੋ ਨਿਸਾਨ।
ਮੰਡੇ ਮਹੀਪ ਮਾਵਾਸ ਖੇਤਿ। ਗਜੇ ਮਸਾਣ ਨਚੇ ਪਰੇਤ। ੧੧।

ਜਿਤੇ ਸੁ ਦੇਸ ਏਸੁਰ ਮਵਾਸ। ਕਿਨੇ ਖਰਾਬ ਖਾਨੇ ਖ੍ਵਾਸ।
ਭੰਡੇ ਅਭੰਡ ਮੰਡੇ ਮਹੀਪ। ਦਿਨੇ ਨਿਕਾਰ ਛਿਨੇ ਸੁ ਦੀਪ। ੧੨।

ਖੰਡੇ ਸੁ ਖੇਤਿ ਖੂਨੀ ਖਤ੍ਰੀਯਾਣ। ਮੋਰੇ ਅਮੋਰ ਜੋਧਾ ਦੁਰਾਣ।
ਚਲੇ ਅਚਲ ਮੰਡੇ ਅਮੰਡ। ਕਿਨੇ ਘਮੰਡ ਖੰਡੇ ਪ੍ਰਚੰਡ। ੧੩।

ਕਿਨੇ ਸੁ ਜੇਰ ਖੂਨੀ ਖਤ੍ਰੇਸ। ਮੰਡੇ ਮਹੀਪ ਮਾਵਾਸ ਦੇਸ।
ਇਹ ਭਾਤਿ ਦੀਹ ਦੋਹੀ ਫਿਰਾਇ। ਮਾਨੀ ਸੁ ਮਾਨਿ ਮਨੁ ਰਾਜ ਰਾਇ। ੧੪।

ਇਹ ਭਾਤਿ ਦੀਹ ਕਰਿ ਦੇਸ ਰਾਜ। ਬਹੁ ਕਰੇ ਜਗਿ ਅਰੁ ਹੋਮ ਸਾਜ।
ਬਹੁ ਭਾਤਿ ਸ੍ਵਰਣ ਕਰਿ ਕੈ ਸੁ ਦਾਨ। ਗੋਦਾਨ ਆਦਿ ਬਿਧਵਤ ਸਨਾਨ। ੧੫।

ਜੋ ਹੁਤੀ ਜਗ ਅਰੁ ਬੇਦ ਰੀਤਿ। ਸੋ ਕਰੀ ਸਰਬ ਨ੍ਰਿਪ ਲਾਇ ਪ੍ਰੀਤਿ।
ਭੂਆ ਦਾਨ ਦਾਨ ਰਤਨਾਦਿ ਆਦਿ। ਤਿਨ ਭਾਤਿ ਭਾਤਿ ਲਿਨੇ ਸੁਵਾਦ। ੧੬।

ਕਰਿ ਦੇਸ ਦੇਸ ਇਮਿ ਨੀਤਿ ਰਾਜ। ਬਹੁ ਭਾਤਿ ਦਾਨ ਦੇ ਸਰਬ ਸਾਜ।
ਹਸਤਾਦਿ ਦਤ ਬਾਜਾਦਿ ਮੇਧ। ਤੇ ਭਾਤਿ ਭਾਤਿ ਕਿਨੇ ਨ੍ਰਿਪੇਧ[੧]। ੧੭।

ਬਹੁ ਸਾਜ ਬਾਜ ਦਿਨੇ ਦਿਜਾਨ। ਦਸ ਚਾਰੁ ਚਾਰੁ ਬਿਦਿਆ ਸੁਜਾਨ।
ਖਟ ਚਾਰ ਸਾਸਤ੍ਰ ਸਿੰਮ੍ਰਿਤ ਰਟੰਤ। ਕੋਕਾਦਿ ਭੇਦ ਬੀਨਾ ਬਜੰਤ। ੧੮।

੧. 'ਨ੍ਰਿਖੇਧ'



ਧਰਤੀ ਉਤੇ ਜਿਹੜੇ ਜਿਹੜੇ ਮਹਾਨ ਰਾਜੇ ਹੋਏ ਹਨ, ਉਨ੍ਹਾਂ ਦੀਆਂ ਕਹਾਣੀਆਂ ਸੁਜਾਨ ਕਵੀ (ਬਿਆਸ) ਨੇ ਕਹੀਆਂ ਹਨ। ਉਨ੍ਹਾਂ ਦਾ ਵਿਚਾਰ ਕਿਥੋਂ ਤਕ ਕੀਤਾ ਜਾਏ। ਹੇ ਮਿਤਰੋ! (ਮੈਂ) ਸੰਖੇਪ ਵਿਚ ਕਹਿੰਦਾ ਹਾਂ, (ਧਿਆਨ ਨਾਲ) ਸੁਣ ਲਵੋ।੮।

ਜਿਹੜੇ ਰਾਜੇ ਹੋਏ ਹਨ, ਉਹ ਬਿਆਸ ਨੇ ਕਹੇ ਹਨ। ਪੁਰਾਣਾਂ ਵਿਚੋਂ ਉਨ੍ਹਾਂ ਦੇ ਨਾਂਵਾਂ ਦਾ ਆਭਾਸ ਹੁੰਦਾ ਹੈ। ਮਨੁ ਨਾਂ ਦਾ (ਇਕ) ਰਾਜਾ ਧਰਤੀ ਉਤੇ ਰਾਜਾ ਹੋਇਆ ਹੈ। ਉਹ ਹੱਥ ਵਿਚ ਤਲਵਾਰ ਰਖਦਾ ਸੀ (ਅਰਥਾਤ--ਤਲਵਾਰ ਦਾ ਧਨੀ ਸੀ) ਅਤੇ ਉਸ ਦੀ ਅਪਾਰ ਮਹਿਮਾ ਸੀ।੯।

(ਉਸ ਨੇ) ਮਾਨਵੀ ਸ੍ਰਿਸ਼ਟੀ ਦਾ ਪ੍ਰਕਾਸ਼ ਕੀਤਾ ਅਤੇ ਚੌਦਾਂ ਲੋਕਾਂ ਵਿਚ ਆਪਣੀ ਸ਼ੋਭਾ ਨੂੰ ਪ੍ਰਕਾਸ਼ਿਤ ਕੀਤਾ। (ਉਸ ਦੀ) ਅਪਾਰ ਮਹਿਮਾ ਦਾ ਕੌਣ ਕਥਨ ਕਰ ਸਕਦਾ ਹੈ। (ਉਸ ਦੀ) ਕੀਰਤੀ ਨੂੰ ਕੰਨਾਂ ਨਾਲ ਸੁਣ ਕੇ, (ਸਾਰੇ) ਚੁਪ ਹੋ ਜਾਂਦੇ ਹਨ।੧੦।

(ਉਹ) ਅਠਾਰ੍ਹਾਂ ਵਿਦਿਆਵਾਂ ਦਾ ਖ਼ਜ਼ਾਨਾ ਸੀ ਅਤੇ ਵੈਰੀਆਂ ਨੂੰ ਜਿਤ ਜਿਤ ਕੇ ਧੌਂਸਾ ਵਜਾਇਆ ਸੀ। (ਉਸ ਨੇ) ਆਕੀ ਰਾਜਿਆਂ ਨਾਲ ਯੁੱਧ ਰਚਾਇਆ ਸੀ ਜਿਸ ਵਿਚ ਮਸਾਣ ਗੱਜੇ ਸਨ ਅਤੇ ਪ੍ਰੇਤ ਨਚੇ ਸਨ।੧੧।

ਉਸ ਨੇ ਆਕੀ ਰਾਜੇ ਜਿਤ ਲਏ ਸਨ ਅਤੇ ਉਨ੍ਹਾਂ ਦੇ ਮਹੱਲਾਂ ਅਤੇ ਰਣਵਾਸਾਂ ਨੂੰ ਖੁਆਰ ਕੀਤਾ। (ਉਸ ਨੇ) ਰਾਜਿਆਂ ਨਾਲ (ਯੁੱਧ) ਮੰਡ ਕੇ ਨ ਭੰਡੇ ਜਾ ਸਕਣ ਵਾਲਿਆਂ ਨੂੰ ਭੰਡ ਦਿੱਤਾ। ਉਨ੍ਹਾਂ ਦੇ ਦੇਸ ਜਿਤ ਕੇ ਬਾਹਰ ਕੱਢ ਦਿੱਤੇ।੧੨।

ਖ਼ੂਨਖ਼ਾਰ ਛਤ੍ਰੀਆਂ ਨੂੰ ਰਣ-ਭੂਮੀ ਵਿਚ ਖੰਡ ਖੰਡ ਕਰ ਦਿੱਤਾ ਅਤੇ ਭਿਆਨਕ ਤੇ ਅਮੋੜ ਯੋਧਿਆਂ (ਦੇ ਮੂੰਹ) ਮੋੜ ਦਿੱਤੇ। ਨ ਵਿਚਲਿਤ ਕੀਤੇ ਜਾ ਸਕਣ ਵਾਲਿਆਂ ਨੂੰ ਚਲਾਇਮਾਨ ਕਰ ਦਿੱਤਾ ਅਤੇ (ਜਿਨ੍ਹਾਂ ਨਾਲ) ਯੁੱਧ ਨਹੀਂ ਕੀਤਾ ਜਾ ਸਕਦਾ ਸੀ (ਉਨ੍ਹਾਂ ਨਾਲ ਵੀ) ਯੁੱਧ ਕੀਤਾ ਅਤੇ ਪ੍ਰਚੰਡ ਸੂਰਮਿਆਂ ਦਾ ਘਮੰਡ ਖੰਡਿਤ ਕਰ ਦਿੱਤਾ।੧੩।

ਖ਼ੂਨਖ਼ਾਰ ਛਤ੍ਰੀਆਂ ਨੂੰ (ਆਪਣੇ) ਅਧੀਨ ਕਰ ਲਿਆ। ਆਕੀ ਦੇਸ਼ਾਂ ਵਿਚ (ਨਵੇਂ) ਰਾਜੇ ਸਥਾਪਿਤ ਕਰ ਦਿੱਤੇ। ਇਸ ਤਰ੍ਹਾਂ (ਹਰ ਪਾਸੇ) ਬਹੁਤ ਦੁਹਾਈ ਫਿਰਾ ਦਿੱਤੀ। ਇਸ ਤਰ੍ਹਾਂ ਮਨੁ ਰਾਜੇ ਦਾ ਮਾਨ ਸਨਮਾਨ ਹੋਣ ਲਗਾ।੧੪।

ਇਸ ਤਰ੍ਹਾਂ (ਉਸ ਨੇ) ਬੜੀ ਤਕੜਾਈ ਨਾਲ ਦੇਸ ਉਤੇ ਰਾਜ ਕੀਤਾ। ਬਹੁਤ ਸਾਰੇ ਹੋਮ ਸਾਜੇ ਅਤੇ ਯੱਗ ਕੀਤੇ। ਬਹੁਤ ਤਰ੍ਹਾਂ ਨਾਲ ਸੋਨਾ ਦਾਨ ਕੀਤਾ ਅਤੇ ਵਿਧੀਪੂਰਵਕ ਇਸ਼ਨਾਨ ਕਰ ਕੇ ਗੋਦਾਨ ਕੀਤੇ। ੧੫।

ਜੋ ਯੱਗ ਦੀ ਮਰਯਾਦਾ ਅਤੇ ਵੇਦ ਦੀ ਰੀਤ ਸੀ, ਉਹ ਸਾਰੀ ਰਾਜੇ ਨੇ ਪ੍ਰੇਮ ਪੂਰਵਕ ਪੂਰੀ ਕੀਤੀ। ਭੂਮੀ ਦਾ ਦਾਨ ਅਤੇ ਰਤਨ ਆਦਿ ਦਾ ਦਾਨ ਕਰ ਕੇ ਉਸ ਨੇ ਭਾਂਤ ਭਾਂਤ ਦੇ ਆਨੰਦ ਮਾਣੇ।੧੬।

(ਇਸ ਤਰ੍ਹਾਂ) ਦੇਸ਼ ਦੇਸ਼ ਤੇ ਆਪਣੀ ਰਾਜਨੀਤੀ ਦੀ ਸਥਾਪਨਾ ਕੀਤੀ ਅਤੇ ਬਹੁਤ ਸਾਰੇ ਦਾਨ ਦੇ ਸਾਜ ਕੀਤੇ। (ਉਸ ਰਾਜੇ ਨੇ) ਹਾਥੀ ਆਦਿ ਦਾਨ ਦਿੱਤੇ ਅਤੇ ਤਰ੍ਹਾਂ ਤਰ੍ਹਾਂ ਦੇ ਅਸ਼੍ਵਮੇਧ ਅਤੇ ਨ੍ਰਿਪਮੇਧ ਯੱਗ ਕੀਤੇ।੧੭।

(ਉਸ ਨੇ) ਬ੍ਰਾਹਮਣਾਂ ਨੂੰ ਬਹੁਤ ਸਾਰੇ ਘੋੜੇ ਸਾਜ਼ਾਂ ਸਮੇਤ ਦਿੱਤੇ ਜੋ ਚੌਦਾਂ ਵਿਦਿਆਵਾਂ ਵਿਚ ਪ੍ਰਬੀਨ ਸਨ। (ਜੋ) ਚਾਰ ਵੇਦਾਂ, ਛੇ ਸ਼ਾਸਤ੍ਰਾਂ ਅਤੇ ਸਮ੍ਰਿਤੀਆਂ ਦਾ ਪਾਠ ਕਰਦੇ ਸਨ। ਕੋਕ (ਸੰਭੋਗ) ਆਦਿਕ ਦੇ ਭੇਦ (ਸਮਝਦੇ ਸਨ) ਅਤੇ ਬੀਨਾ (ਆਦਿਕ ਸਾਜ਼) ਵਜਾਉਂਦੇ ਸਨ।੧੮।

ਘਨਸਾਰ ਘੋਰਿ ਘਸੀਅਤ ਗੁਲਾਬ। ਮ੍ਰਿਗ ਮਦਿਤ ਡਾਰਿ ਚੂਵਤ ਸਰਾਬ।
ਕਸਮੀਰ ਘਾਸ ਘੋਰਤ ਸੁਬਾਸ। ਉਘਟਤ ਸੁਗੰਧ ਮਹਕੰਤ ਅਵਾਸ। ੧੯।

*ਸੰਗੀਤ ਪਾਧਰੀ ਛੰਦ*

ਤਾਗੜਦੰ ਤਾਲ ਬਾਜਤ ਮੁਚੰਗ। ਬੀਨਾ ਸੁ ਬੈਣ ਬੰਸੀ ਮ੍ਰਿਦੰਗ।
ਡਫ ਤਾਲ ਤੁਰੀ ਸਹਿਨਾਇ ਰਾਗ। ਬਾਜੰਤ ਜਾਨ ਉਪਨਤ[1] ਸੁਹਾਗ। ੨੦।

ਕਹੂੰ ਤਾਲ ਤੂਰ ਬੀਨਾ ਮ੍ਰਿਦੰਗ। ਡਫ ਝਾਝ ਢੋਲ ਜਲਤਰ ਉਪੰਗ।
ਜਹ ਜਹ ਬਿਲੋਕ ਤਹ ਤਹ ਸੁਬਾਸ। ਉਠਤ[2] ਸੁਗੰਧ ਮਹਕੰਤ ਅਵਾਸ। ੨੧।

*ਹਰਿ ਬੋਲ ਮਨਾ ਛੰਦ*

ਮਨੁ ਰਾਜ ਕਰ੍ਯੋ। ਦੁਖ ਦੇਸ ਹਰ੍ਯੋ।
ਬਹੁ ਸਾਜ ਸਜੇ। ਸੁਨਿ ਦੇਵ ਲਜੇ। ੨੨।

*ਇਤਿ ਸ੍ਰੀ ਬਚਿਤ੍ਰ ਨਾਟਕੇ ਮਨੁ ਰਾਜਾ ਕੋ ਰਾਜ ਸਮਾਪਤੰ।੧।੫।*

## ਅਥ ਪ੍ਰਿਥੁ ਰਾਜਾ ਕੋ ਰਾਜ ਕਥਨੰ

*ਤੋਟਕ ਛੰਦ*

ਕਹੰ ਲਾਗ ਗਨੋ ਨ੍ਰਿਪ ਜੌਨ ਭਏ। ਪ੍ਰਭੁ ਜੋਤਹਿ ਜੋਤਿ ਮਿਲਾਇ ਲਏ।
ਪੁਨਿ ਸ੍ਰੀ ਪ੍ਰਿਥਰਾਜ ਪ੍ਰਿਥੀਸ ਭਯੋ। ਜਿਨਿ ਬਿਪਨ ਦਾਨ ਦੁਰੰਤ ਦਯੋ। ੨੩।

ਦਲੁ ਲੈ ਦਿਨ ਏਕ ਸਿਕਾਰ ਚੜੇ। ਬਨਿ ਨਿਰਜਨ ਮੋ ਲਖਿ ਬਾਘ ਬੜੇ।
ਤਹ ਨਾਰਿ ਸੁਕੁੰਤਲ ਤੇਜ ਧਰੇ। ਸਸਿ ਸੂਰਜ ਕੀ ਲਖਿ ਕ੍ਰਾਂਤਿ ਹਰੇ। ੨੪।

*ਹਰਿ ਬੋਲ ਮਨਾ ਛੰਦ*

ਤਹ ਜਾਤ ਭਏ। ਮ੍ਰਿਗ ਘਾਤ ਕਏ।
ਇਕ ਦੇਖਿ ਕੁਟੀ। ਜਨੁ ਜੋਗ ਜੁਟੀ। ੨੫।
ਤਹ ਜਾਤ ਭਯੋ। ਸੰਗ ਕੋ ਨ ਲਯੋ।
ਲਖਿ ਨਾਰਿ ਖਰੀ। ਰਸ ਰੀਤਿ ਭਰੀ। ੨੬।
ਅਤਿ ਸੋਭਤ ਹੈ। ਲਖਿ ਲੋਭਤ ਹੈ।
ਨ੍ਰਿਪ ਪੇਖਿ ਜਬੈ। ਚਿਤਿ ਚਉਕ ਤਬੈ। ੨੭।
ਇਹ ਕਉਨ ਜਈ। ਜਨੁ ਰੂਪ ਮਈ।
ਛਬਿ ਦੇਖਿ ਛਕ੍ਯੋ। ਚਿਤ ਚਾਇ ਚਕ੍ਯੋ। ੨੮।

---
੧. 'ਉਠਨਤ' ੨. 'ਉਫਟਤ'



ਕਪੂਰ (ਕਾਫੂਰ) ਨੂੰ ਗੁਲਾਬ (ਦੇ ਅਰਕ ਵਿਚ) ਘੋਲ ਕੇ ਘਿਸਾਇਆ ਜਾਂਦਾ ਸੀ ਅਤੇ ਕਸਤੂਰੀ ('ਮ੍ਰਿਗ ਮਦਿਤ') ਪਾ ਕੇ ਸ਼ਰਾਬ ਕੱਢੀ ਜਾਂਦੀ ਸੀ। ਸੁਗੰਧੀ ਲਈ ਕੇਸਰ ('ਕਸ਼ਮੀਰ ਘਾਸ') ਨੂੰ ਘੋਲਿਆ ਜਾਂਦਾ ਸੀ। (ਉਸ ਤੋਂ) ਸੁਗੰਧੀ ਉਠਦੀ ਸੀ ਅਤੇ ਘਰ ਮਹਿਕ ਜਾਂਦੇ ਸਨ।੧੯।

*ਸੰਗੀਤ ਪਾਧਰੀ ਛੰਦ*

ਛੈਣੇ, ਮੁਚੰਗ, ਬੀਣਾ, ਬੀਨ, ਬੰਸਰੀ, ਮ੍ਰਿਦੰਗ, ਡਫ, ਕੈਂਸੀਆਂ, ਤੁਰੀ, ਸ਼ਹਿਨਾਈਆਂ ਵਜਣ ਨਾਲ ਰਾਗ ਪੈਦਾ ਹੁੰਦਾ ਸੀ ਅਤੇ ਵਜਣ ਨਾਲ ਮਾਨੋ ਸੌਭਾਗ ਪ੍ਰਤਖ ਸੀ।੨੦।

ਕਿਤੇ ਛੈਣੇ, ਤੂਰ, ਬੀਣਾ, ਮ੍ਰਿਦੰਗ, ਡਫ, ਝਾਂਝ, ਢੋਲ, ਜਲਤਰੰਗ ਅਤੇ ਉਪੰਗ (ਨਾਂ ਦੇ ਸਾਜ਼ ਵਜਦੇ ਹਨ)। ਜਿਥੇ ਜਿਥੇ ਵੇਖੋ ਉਥੇ ਉਥੇ ਹੀ ਸੁਗੰਧੀ ਹੈ। ਸੁਗੰਧ ਦੇ ਉਠਣ ਨਾਲ ਘਰ ਮਹਿਕ ਰਹੇ ਹਨ।੨੧।

*ਹਰਿ ਬੋਲ ਮਨਾ ਛੰਦ*

(ਇਸ ਤਰ੍ਹਾਂ ਦਾ) ਮਨੁ ਰਾਜੇ ਨੇ ਰਾਜ ਕੀਤਾ ਅਤੇ ਦੇਸ਼ ਦਾ ਦੁਖ ਹਰ ਲਿਆ। (ਦੇਸ ਵਿਚ) ਬਹੁਤ ਸਾਰੇ ਸਾਜ ਸਜਾਏ ਸਨ (ਜਿਨ੍ਹਾਂ ਨੂੰ) ਸੁਣ ਕੇ ਦੇਵਤੇ ਵੀ ਸ਼ਰਮਸਾਰ ਹੁੰਦੇ ਸਨ। ੨੨।

*ਇਥੇ ਸ੍ਰੀ ਬਚਿਤ੍ਰ ਨਾਟਕ ਦੇ ਮਨੁ ਰਾਜੇ ਦੇ ਰਾਜ ਦੀ ਸਮਾਪਤੀ।੫।*

## ਹੁਣ ਪ੍ਰਿਥੁ ਰਾਜਾ ਦੇ ਰਾਜ ਦਾ ਕਥਨ

*ਤੋਟਕ ਛੰਦ*

ਜਿਤਨੇ ਰਾਜੇ ਹੋਏ, ਉਨ੍ਹਾਂ ਨੂੰ ਕਿਥੋਂ ਤਕ ਗਿਣਾਂ? ਪ੍ਰਭੂ ਨੇ (ਉਨ੍ਹਾਂ ਦੀ) ਜੋਤਿ ਆਪਣੀ ਜੋਤਿ ਵਿਚ ਮਿਲਾ ਲਈ ਹੈ। ਫਿਰ ਪ੍ਰਿਥਵੀ ਦਾ ਪ੍ਰਿਥੁ ਰਾਜਾ ਹੋਇਆ, ਜਿਸ ਨੇ ਬ੍ਰਾਹਮਣਾਂ ਨੂੰ ਬੇਅੰਤ ਦਾਨ ਦਿੱਤਾ।੨੩।

(ਰਾਜਾ) ਸੈਨਾ ਦਲ ਲੈ ਕੇ ਇਕ ਦਿਨ ਸ਼ਿਕਾਰ ਚੜ੍ਹਿਆ ਅਤੇ ਨਿਰਜਨ ਬਨ ਵਿਚ ਵੱਡੇ ਵੱਡੇ ਬਾਘ ਵੇਖੇ। ਉਥੇ ਹੀ ਸ਼ਕੁੰਤਲਾ (ਨਾਂ ਵਾਲੀ) ਇਸਤਰੀ ਨੇ ਤੇਜ (ਸੁੰਦਰਤਾ) ਧਾਰਨ ਕੀਤਾ ਹੋਇਆ ਸੀ ਜਿਸ ਨੂੰ ਵੇਖ ਕੇ ਸੂਰਜ ਅਤੇ ਚੰਦ੍ਰਮਾ ਦੀ ਚਮਕ ਵੀ ਮਾੜੀ ਪੈ ਜਾਂਦੀ ਸੀ।੨੪।

*ਹਰਿ ਬੋਲ ਮਨਾ ਛੰਦ*

(ਰਾਜਾ) ਉਥੇ ਚਲਾ ਗਿਆ। ਹਿਰਨਾਂ ਦਾ ਸ਼ਿਕਾਰ ਕੀਤਾ। (ਉਥੇ) ਇਕ ਕੁਟੀਆ ਵੇਖੀ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਜੋਗ ਵਿਚ ਜੁੜੀ ਹੋਈ ਹੈ। ੨੫। (ਰਾਜਾ) ਉਸ (ਕੁਟੀਆ) ਵਿਚ ਚਲਾ ਗਿਆ। ਨਾਲ ਕਿਸੇ ਨੂੰ ਨ ਲਿਆ। (ਉਸ ਨੇ ਇਕ) ਇਸਤਰੀ ਖੜੋਤੀ ਹੋਈ ਵੇਖੀ ਜੋ ਜੋਬਨ ਦੇ ਰਸ ਨਾਲ ਭਰੀ ਹੋਈ ਸੀ।੨੬।

(ਉਹ) ਬਹੁਤ ਸੋਭਾ ਵਾਲੀ ਹੈ। ਵੇਖਣ ਵਾਲੇ ਨੂੰ ਲੁਭਾ ਲੈਂਦੀ ਹੈ। (ਉਸ ਨੂੰ ) ਰਾਜੇ ਨੇ ਜਦੋਂ ਵੇਖਿਆ, ਤਾਂ ਚਿਤ ਵਿਚ ਹੈਰਾਨ ਹੋ ਗਿਆ।੨੭। (ਸੋਚੀਂ ਪੈ ਗਿਆ ਕਿ) ਇਹ ਕਿਸ ਦੀ ਪੁੱਤਰੀ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰੂਪਵਤੀ ਹੋਵੇ। (ਉਸ ਦੀ) ਛਬੀ ਨੂੰ ਵੇਖ ਕੇ ਪ੍ਰਸੰਨ ਹੋ ਗਿਆ ਅਤੇ ਚਿਤ ਵਿਚ ਚਾਉ ਪੈਦਾ ਹੋ ਗਿਆ।੨੮।

ਨ੍ਰਿਪ ਬਾਂਹ ਗਹੀ। ਤ੍ਰੀਅ ਮੋਨ ਰਹੀ।
ਰਸ ਰੀਤਿ ਰਚ੍ਯੋ। ਦੁਹੂੰ ਮੈਨ ਮਚ੍ਯੋ। ੨੯।
ਬਹੁ ਭਾਤਿ ਭਜੀ। ਨਿਸ ਲੌਂ ਨ ਤਜੀ।
ਦੋਊ ਰੀਝਿ ਰਹੇ। ਨਹੀ ਜਾਤ ਕਹੇ। ੩੦।

ਰਸ ਰੀਤਿ ਰਚ੍ਯੋ। ਕਲ ਕੇਲ ਮਚ੍ਯੋ।
ਅਮਿਤਾਸਨ ਦੇ। ਸੁਖ ਰਾਸਨ ਸੇ। ੩੧।
ਲਲਤਾਸਨ ਲੈ। ਬਿਬਧਾਸਨ ਕੈ।
ਲਲਨਾ ਰੁ ਲਲਾ। ਕਰਿ ਕਾਮ ਕਲਾ। ੩੨।

ਕਰਿ ਕੇਲ ਉਠੀ। ਮਧਿ ਪਰਨ ਕੁਟੀ।
ਨ੍ਰਿਪ ਜਾਤ ਭਯੋ। ਤਿਹ ਗਰਭ ਰਹਿਯੋ। ੩੩।
ਦਿਨ ਕੈ ਕੁ ਗਏ। ਤਿਨਿ ਭੂਰ ਜਏ।
ਤਨਿ ਕਉਚ ਧਰੇ। ਸਸਿ ਸੋਭ ਹਰੇ। ੩੪।

ਜਨੁ ਜ੍ਵਾਲ ਦਵਾ। ਅਸ ਤੇਜ ਭਵਾ।
ਰਿਖਿ ਜੌਨ ਪਿਖੈ। ਚਿਤ ਚਉਕ ਚਕੈ। ੩੫।

ਸਿਸੁ ਸ੍ਯਾਨ ਭਯੋ। ਕਰਿ ਸੰਗ ਲਯੋ।
ਚਲਿ ਆਵ ਤਹਾ। ਤਿਹ ਤਾਤ ਜਹਾ। ੩੬।
ਨ੍ਰਿਪ ਦੇਖਿ ਜਬੈ। ਕਰਿ ਲਾਜ ਤਬੈ।
ਯਹ ਮੋ ਨ ਸੁਅੰ। ਤ੍ਰੀਅ ਕੌਨ ਤੁਅੰ। ੩੭।

*ਤ੍ਰੀਯੋ ਬਾਚ ਰਾਜਾ ਪ੍ਰਤਿ*
*ਹਰਿ ਬੋਲ ਮਨਾ ਛੰਦ*

ਨ੍ਰਿਪ ਨਾਰਿ ਸੁਈ। ਤੁਮ ਜੌਨ ਭਜੀ।
ਮਧਿ ਪਰਨ ਕੁਟੀ। ਤਹ ਕੇਲ ਠਟੀ। ੩੮।
ਤਬ ਬਾਚ ਦੀਯੋ। ਅਬ ਭੂਲਿ ਗਯੋ।
ਤਿਸ ਚਿਤ ਕਰੋ। ਮੁਹਿ ਰਾਜ ਬਰੋ। ੩੯।

ਤਬ ਕਾਹਿ ਭਜੋ। ਅਬ ਮੋਹਿ ਤਜੋ।
ਇਹ ਪੂਤ ਤੁਅੰ। ਸੁਨੁ ਸਾਚ ਨ੍ਰਿਪੰ। ੪੦।
ਨਹਿ ਸ੍ਰਾਪ ਤੁਝੈ। ਭਜ ਕੈਬ ਮੁਝੈ।
ਅਬ ਤੋ ਨ ਤਜੋ। ਨਹਿ ਲਾਜ ਲਜੋ। ੪੧।

*ਨ੍ਰਿਪ ਬਾਚ ਤ੍ਰੀਯਾ ਸੋ*

ਕੋਈ ਚਿਨ ਬਤਾਉ। ਕਿਤੋ ਬਾਤ ਦਿਖਾਉ।
ਹਉ ਯੌ ਨ ਭਜੋ। ਨਹਿ ਨਾਰਿ ਲਜੋ। ੪੨।



ਰਾਜੇ ਨੇ (ਉਸ ਦੀ) ਬਾਂਹ ਪਕੜ ਲਈ, ਇਸਤਰੀ ਚੁਪ ਰਹੀ। (ਦੋਵੇਂ) ਪ੍ਰੇਮ ਦੇ ਰਸ ਵਿਚ ਲਗ ਗਏ (ਕਿਉਂਕਿ) ਦੋਹਾਂ ਅੰਦਰ ਕਾਮ (ਦਾ ਭਾਵ) ਮਚਿਆ ਹੋਇਆ ਸੀ।੨੯। (ਰਾਜੇ ਨੇ ਉਸ ਇਸਤਰੀ ਨਾਲ) ਬਹੁਤ ਤਰ੍ਹਾਂ ਨਾਲ ਭੋਗ ਕੀਤਾ ਅਤੇ ਰਾਤ ਤਕ (ਉਸ ਨੂੰ) ਨ ਛਡਿਆ। ਦੋਵੇਂ (ਇਕ ਦੂਜੇ ਉਤੇ) ਰੀਝੇ ਹੋਏ ਸਨ। (ਜਿਸ ਦਾ) ਕਥਨ ਨਹੀਂ ਕੀਤਾ ਜਾ ਸਕਦਾ।੩੦।

(ਉਹ) ਪ੍ਰੇਮ ਰਸ ਦੀ ਰੀਤ ਵਿਚ ਲੀਨ ਹੋ ਗਏ ਅਤੇ ਚੰਗੀ ਤਰ੍ਹਾਂ ਨਾਲ ਕਾਮ-ਕ੍ਰੀੜਾ ਕੀਤੀ। (ਰਾਜੇ ਨੇ) ਅਮਿਤ ਆਸਨ ਦਿੱਤੇ ਜੋ ਸੁਖ ਦੀ ਰਾਸ (ਵਰਗੇ ਸਨ)।੩੧। (ਇਸਤਰੀ ਨੂੰ) ਲਲਿਤ ਆਸਨ ਵਿਚ ਲਿਆ। (ਫਿਰ) ਅਨੇਕ ਤਰ੍ਹਾਂ ਦੇ ਆਸਨ ਕੀਤੇ। ਲਲਨਾ (ਪ੍ਰਿਯਾ) ਅਤੇ ਲਲਾ (ਪ੍ਰਿਯ) ਨੇ (ਬਹੁਤ) ਕਾਮ-ਕਲਾ ਕੀਤੀ।੩੨।

(ਸ਼ਕੁੰਤਲਾ ਰਾਜੇ ਨਾਲ) ਕੱਖਾਂ ਦੀ ਕੁਲੀ ਵਿਚ ਸੰਭੋਗ ਕਰ ਕੇ ਉਠੀ। ਰਾਜਾ ਉਥੋਂ ਚਲਾ ਗਿਆ। ਉਸ (ਸ਼ਕੁੰਤਲਾ) ਨੂੰ ਗਰਭ ਠਹਿਰ ਗਿਆ।੩੩। ਕੁਝ ਸਮਾਂ ਬੀਤ ਗਿਆ ਅਤੇ ਉਸ ਨੇ ਬੱਚੇ ('ਭੂਰ') ਨੂੰ ਜਨਮ ਦਿੱਤਾ। (ਉਸ ਬੱਚੇ ਨੇ) ਸ਼ਰੀਰ ਉਤੇ ਕਵਚ ਧਾਰਨ ਕੀਤਾ ਹੋਇਆ ਸੀ ਅਤੇ ਚੰਦ੍ਰਮਾ ਦੀ ਸ਼ੋਭਾ ਨੂੰ ਹਰਦਾ ਸੀ।੩੪।

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਜੰਗਲ ਦੀ ਅਗਨੀ (ਦੀ ਲਾਟ ਹੋਵੇ)। ਇਸ ਤਰ੍ਹਾਂ ਦਾ (ਉਸ ਦਾ) ਤੇਜ ਹੋ ਰਿਹਾ ਸੀ। ਜੋ ਵੀ ਰਿਸ਼ੀ ਉਸ ਨੂੰ ਵੇਖਦਾ ਸੀ, (ਉਸ ਦੇ) ਚਿਤ ਵਿਚ ਹੈਰਾਨੀ ਹੁੰਦੀ ਸੀ।੩੫।

ਜਦੋਂ ਬੱਚਾ ਸਿਆਣਾ ਹੋ ਗਿਆ। (ਤਦ ਸ਼ਕੁੰਤਲਾ ਨੇ ਉਸ ਨੂੰ) ਨਾਲ ਲੈ ਲਿਆ। (ਫਿਰ) ਉਥੇ ਚਲ ਕੇ ਆ ਗਈ ਜਿਥੇ ਉਸ ਦਾ ਪਿਤਾ ਸੀ। ੩੬। ਜਦ ਰਾਜੇ ਨੇ (ਉਨ੍ਹਾਂ ਨੂੰ) ਵੇਖਿਆ, ਤਦ ਬਹੁਤ ਲਜਾ ਅਨੁਭਵ ਕੀਤੀ। (ਅਤੇ ਕਹਿਣ ਲਗਾ--) ਇਹ ਮੇਰਾ ਪੁੱਤਰ ਨਹੀਂ ਹੈ। ਹੇ ਇਸਤਰੀ! ਤੂੰ ਕੌਣ ਹੈਂ?।੩੭।

*ਇਸਤਰੀ ਨੇ ਰਾਜੇ ਪ੍ਰਤਿ ਕਿਹਾ --*

*ਹਰਿ ਬੋਲ ਮਨਾ ਛੰਦ*

ਹੇ ਰਾਜਨ! ਮੈਂ ਉਹੀ ਇਸਤਰੀ ਹਾਂ ਜਿਸ ਨਾਲ ਤੂੰ ਭੋਗ ਕੀਤਾ ਸੀ। ਕੱਖਾਂ ਦੀ ਕੁਲੀ ਵਿਚ (ਤੁਸੀਂ) ਕਾਮ-ਕ੍ਰੀੜਾ ਰਚਾਈ ਸੀ।੩੮। ਤਦ (ਤੁਸੀਂ) ਬਚਨ ਦਿੱਤਾ ਸੀ, ਹੁਣ ਭੁਲ ਗਏ ਹੋ। ਉਸ (ਘਟਨਾ) ਨੂੰ ਯਾਦ ਕਰੋ ਅਤੇ ਹੇ ਰਾਜਨ ! ਮੈਨੂੰ ਵਿਆਹ ਲਵੋ।੩੯।

ਜੇ ਹੁਣ ਮੈਨੂੰ ਛਡ ਦੇਣਾ ਸੀ, ਤਦ ਕਿਉਂ ਭੋਗ ਕੀਤਾ ਸੀ। ਹੇ ਰਾਜਨ! ਸੁਣੋ, ਇਹ ਤੁਹਾਡਾ ਪੁੱਤਰ ਹੈ, (ਮੈਂ) ਸੱਚ ਕਹਿ ਰਹੀ ਹਾਂ।੪੦। ਨਹੀਂ ਤਾਂ (ਮੈਂ) ਤੈਨੂੰ ਸ੍ਰਾਪ (ਦੇਵਾਂਗੀ)। ਮੇਰੇ ਨਾਲ ਭੋਗ ਕਰ ਕੇ, ਹੁਣ ਨ ਤਿਆਗੋ ਅਤੇ ਲਾਜ ਕਰ ਕੇ ਸ਼ਰਮਿੰਦੇ ਨ ਹੋਵੋ।੪੧।

*ਰਾਜੇ ਨੇ ਇਸਤਰੀ ਨੂੰ ਕਿਹਾ --*

ਕੋਈ ਨਿਸ਼ਾਨੀ ਦਸ, (ਜਾਂ) ਕੋਈ ਗੱਲ ਸਪਸ਼ਟ ਕਰ ਕੇ ਵਿਖਾ। ਮੈਂ ਇਸ ਤਰ੍ਹਾਂ ਭਜਦਾ ਨਹੀਂ ਹਾਂ ਅਤੇ ਨ ਹੀ ਹੇ ਇਸਤਰੀ! ਮੈਨੂੰ ਕੋਈ ਲਜਾ ਹੈ।੪੨।

ਇਕ ਮੁਦ੍ਰਕ ਲੈ। ਨ੍ਰਿਪ ਕੈ ਕਰਿ ਦੈ।
ਇਹ ਦੇਖਿ ਭਲੈ। ਕਸ ਹੇਰ ਤਲੈ। ੪੩।
ਨ੍ਰਿਪ ਜਾਨਿ ਗਏ। ਪਹਿਚਾਨਤ ਭਏ।
ਤਬ ਤਉਨ ਬਰੀ। ਬਹੁ ਭਾਤਿ ਭਰੀ। ੪੪।
ਸਿਸੁ ਸਾਤ ਭਏ। ਰਸ ਰੂਪ ਰਏ।
ਅਮਿਤੋਜ ਬਲੀ। ਦਲ ਦੀਹ ਦਲੀ। ੪੫।

ਹਨਿ ਭੂਪ ਬਲੀ। ਜਿਣਿ ਭੂਮਿ ਥਲੀ।
ਰਿਖਿ ਬੋਲਿ ਰਜੀ। ਬਿਧਿ ਜਗ ਸਜੀ। ੪੬।
ਸੁਭ ਕਰਮ ਕਰੇ। ਅਰਿ ਪੁੰਜ ਹਰੇ।
ਅਤਿ ਸੂਰ ਮਹਾ। ਨਹਿ ਔਰ ਲਹਾ। ੪੭।

ਅਤਿ ਜੋਤਿ ਲਸੈ। ਸਸਿ ਕ੍ਰਾਤਿ ਕਸੈ।
ਦਿਸ ਚਾਰ ਚਕੀ। ਸੁਰ ਨਾਰਿ ਛਕੀ। ੪੮।

*ਰੂਆਲ ਛੰਦ*

ਗਾਰਿ ਗਾਰਿ ਅਖਰਬ ਗਰਬਿਨ ਮਾਰਿ ਮਾਰਿ ਨਰੇਸ।
ਜੀਤਿ ਜੀਤਿ ਅਜੀਤ ਰਾਜਨ ਛੀਨਿ ਦੇਸ ਬਿਦੇਸ।
ਟਾਰਿ ਟਾਰਿ ਕਰੋਰਿ ਪਬਯ ਦੀਨ ਉਤਰ ਦਿਸਾਨ।
ਸਪਤ ਸਿੰਧੁ ਭਏ ਧਰਾ ਪਰ ਲੀਕ ਚਕ੍ਰ ਰਥਾਨ। ੪੯।

ਗਾਹਿ ਗਾਹਿ ਅਗਾਹ ਦੇਸਨ ਬਾਹਿ ਬਾਹਿ ਹਥਿਯਾਰ।
ਤੋਰਿ ਤੋਰਿ ਅਤੋਰ ਭੂਧ੍ਰਿਕ ਦੀਨ ਉਤ੍ਰਹਿ ਟਾਰ[1]।
ਦੇਸ ਔਰ ਬਿਦੇਸ ਜੀਤਿ ਬਿਸੇਖ ਰਾਜ ਕਮਾਇ।
ਅੰਤ ਜੋਤਿ ਸੁ ਜੋਤਿ ਮੋ ਮਿਲਿ ਜਾਤਿ ਭੀ ਪ੍ਰਿਥ ਰਾਇ। ੫੦।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬ੍ਰਹਮਾ ਅਵਤਾਰੇ ਬਿਆਸ ਰਾਜਾ ਪ੍ਰਿਥੁ ਕੋ ਰਾਜ ਸਮਾਪਤੰ। ੨। ੫।*

## ਅਥ ਰਾਜਾ ਭਰਥ ਰਾਜ ਕਥਨੰ

*ਰੂਆਲ ਛੰਦ*

ਜਾਨਿ ਅੰਤ ਸਮੋ ਭਯੋ ਪ੍ਰਿਥੁ ਰਾਜ ਰਾਜ ਵਤਾਰ।
ਬੋਲਿ ਸਰਬ ਸਮ੍ਰਿਧਿ ਸੰਪਤਿ [2]ਮੰਤ੍ਰਿ ਮਿਤ੍ਰ[2] ਕੁਮਾਰ।
ਸਪਤ ਦ੍ਵੀਪ ਸੁ ਸਪਤ ਪੁਤ੍ਰਨਿ ਬਾਟ ਦੀਨ ਤੁਰੰਤ।
ਸਪਤ ਰਾਜ ਕਰੈ ਲਗੈ ਸੁਤ ਸਰਬ ਸੋਭਾਵੰਤ। ੫੧।
ਸਪਤ ਛਤ੍ਰ ਫਿਰੈ ਲਗੈ ਸਿਰ ਸਪਤ ਰਾਜ ਕੁਮਾਰ।
ਸਪਤ ਇੰਦ੍ਰ ਪਰੇ ਧਰਾ ਪਰਿ ਸਪਤ ਜਾਨ ਅਵਤਾਰ।
ਸਰਬ ਸਾਸਤ੍ਰ ਧਰੀ ਸਬੈ ਮਿਲਿ ਬੇਦ ਰੀਤਿ ਬਿਚਾਰਿ।
ਦਾਨ ਅੰਸ ਨਿਕਾਰ ਲੀਨੀ ਅਰਥ ਸ੍ਵਰਥ ਸੁਧਾਰਿ। ੫੨।

੧. 'ਡਾਰ' ੨. 'ਮਿਤ੍ਰ ਮੰਤ੍ਰਿ'



ਇਸਤਰੀ ਨੇ ਇਕ ਮੁੰਦਰੀ ਲੈ ਕੇ ਰਾਜੇ ਦੇ ਹੱਥ ਵਿਚ ਦੇ ਦਿੱਤੀ (ਅਤੇ ਕਿਹਾ-) ਇਸ ਨੂੰ ਚੰਗੀ ਤਰ੍ਹਾਂ ਨਾਲ ਦੇਖ ਲੌ। (ਹੁਣ) ਹੇਠਾਂ ਨੂੰ ਕਿਉਂ ਤਕਦੇ ਹੋ।੪੩।

(ਮੁੰਦਰੀ ਵੇਖ ਕੇ) ਰਾਜਾ ਜਾਣ ਗਿਆ ਅਤੇ (ਸ਼ਕੁੰਤਲਾ ਨੂੰ) ਪਛਾਣ ਲਿਆ। ਤਦ ਉਸ ਨੂੰ ਵਰ ਲਿਆ ਅਤੇ ਬਹੁਤ ਤਰ੍ਹਾਂ ਨਾਲ ਭਰ ਦਿੱਤਾ (ਅਰਥਾਤ--ਸੰਤੁਸ਼ਟ ਕਰ ਦਿੱਤਾ) ੪੪। (ਰਾਜੇ ਦੇ ਉਸ ਇਸਤਰੀ ਤੋਂ) ਸੱਤ ਪੁੱਤਰ ਪੈਦਾ ਹੋਏ ਜੋ ਰੂਪ ਅਤੇ ਰਸ ਦੇ ਭੰਡਾਰ ਸਨ। (ਉਹ ਪੁੱਤਰ) ਅਮਿਤ ਤੇਜ ਅਤੇ ਬਲ ਵਾਲੇ ਸਨ। (ਉਹ) ਵੈਰੀਆਂ ਦੇ ਭਾਰੀ ਦਲ ਨੂੰ ਦਲ ਸੁਟਣ ਵਾਲੇ ਸਨ।੪੫।

ਬਲਵਾਨ ਰਾਜਿਆਂ ਨੂੰ ਮਾਰ ਕੇ ਧਰਤੀ ਦੇ ਅਨੇਕ ਸਥਲ ਜਿਤ ਲਏ ਸਨ। (ਫਿਰ) ਰਿਸ਼ੀਆਂ ਅਤੇ ਰਿੱਤਜਾਂ ('ਰਜੀ' - ਯੱਗ ਕਰਨ ਵਾਲੇ ਬ੍ਰਾਹਮਣ) ਨੂੰ ਬੁਲਾ ਕੇ ਯੱਗ ਦੀ ਮਰਯਾਦਾ ਦੀ ਸਾਜਨਾ ਕੀਤੀ।੪੬। (ਉਨ੍ਹਾਂ ਪੁੱਤਰਾਂ ਨੇ) ਸ਼ੁਭ ਕਰਮ ਕਰ ਕੇ ਵੈਰੀਆਂ ਦੇ ਸਮੂਹਾਂ ਨੂੰ ਨਸ਼ਟ ਕਰ ਦਿੱਤਾ। (ਉਹ) ਮਹਾਨ ਸੂਰਮੇ ਸਨ, (ਉਨ੍ਹਾਂ ਵਰਗਾ) ਹੋਰ ਕੋਈ ਨਹੀਂ ਸੀ।੪੭।

(ਉਨ੍ਹਾਂ ਦੇ ਮੁਖ ਉਤੇ) ਬਹੁਤ ਜੋਤਿ ਚਮਕਦੀ ਸੀ (ਜਿਸ ਦੇ ਸਾਹਮਣੇ) ਚੰਦ੍ਰਮਾ ਦੀ ਚਮਕ ਕਿਸ ਕੰਮ ਦੀ। (ਉਨ੍ਹਾਂ ਨੂੰ ਵੇਖ ਕੇ) ਚਾਰੇ ਚਕ ਹੈਰਾਨ ਸਨ ਅਤੇ ਦੇਵ ਇਸਤਰੀਆਂ ਮੋਹਿਤ ਹੋ ਰਹੀਆਂ ਸਨ।੪੮।

*ਰੂਆਲ ਛੰਦ*

ਅਰਬਾਂ ਖਰਬਾਂ ਹੰਕਾਰੀ ਰਾਜਿਆਂ ਨੂੰ ਗਾਲ ਗਾਲ ਕੇ ਮਾਰ ਦਿੱਤਾ। ਨ ਜਿਤੇ ਜਾ ਸਕਣ ਵਾਲੇ ਰਾਜਿਆਂ ਨੂੰ ਜਿਤ ਜਿਤ ਕੇ (ਉਨ੍ਹਾਂ ਤੋਂ) ਦੇਸ ਬਿਦੇਸ ਖੋਹ ਲਏ। ਪਰਬਤਾਂ ਨੂੰ ਹਟਾ ਹਟਾ ਕੇ ਉੱਤਰ ਦਿਸ਼ਾ ਵਿਚ ਕਰ ਦਿੱਤਾ ਅਤੇ (ਉਨ੍ਹਾਂ ਦੇ) ਰਥਾਂ ਦੇ ਪਹੀਇਆਂ ('ਚਕ੍ਰ') ਦੀਆਂ ਲਕੀਰਾਂ ਨਾਲ ਧਰਤੀ ਉਤੇ ਸੱਤ ਸਮੁੰਦਰ ਬਣ ਗਏ। ੪੯।

ਹਥਿਆਰ ਵਾਹ ਵਾਹ ਕੇ ਨ ਗਾਹੇ ਜਾ ਸਕਣ ਵਾਲੇ ਦੇਸਾਂ ਨੂੰ ਗਾਹ ਲਿਆ ਅਤੇ ਨ ਤੋੜੇ ਜਾ ਸਕਣ ਵਾਲੇ ਪਰਬਤਾਂ ਨੂੰ ਤੋੜ ਕੇ ਉੱਤਰ (ਦਿਸ਼ਾ) ਵਲ ਸੁਟ ਦਿੱਤਾ। ਦੇਸ ਅਤੇ ਵਿਦੇਸ ਨੂੰ ਜਿਤ ਕੇ ਵਿਸ਼ੇਸ਼ ਰੂਪ ਵਿਚ ਰਾਜ ਕਮਾਇਆ। ਅੰਤ ਵਿਚ ਪ੍ਰਿਥੁ ਰਾਜੇ ਦੀ ਜੋਤਿ ਜਾ ਕੇ (ਪ੍ਰਭੂ ਦੀ) ਜੋਤਿ ਵਿਚ ਮਿਲ ਗਈ।੫੦।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਬ੍ਰਹਮਾ ਅਵਤਾਰ ਦੇ ਬਿਆਸ ਦੇ ਰਾਜਾ ਪ੍ਰਿਥੁ ਦੇ ਰਾਜ ਦੀ ਸਮਾਪਤੀ।*

## ਹੁਣ ਭਰਤ ਦੇ ਰਾਜ ਦਾ ਕਥਨ

*ਰੂਆਲ ਛੰਦ*

ਅੰਤ ਸਮਾਂ ਆ ਪਹੁੰਚਿਆ ਜਾਣ ਕੇ ਰਾਜ ਅਵਤਾਰ ਪ੍ਰਿਥੁ ਰਾਜ ਨੇ ਸਾਰੇ ਮਿਤਰਾਂ, ਮੰਤਰੀਆਂ, ਪੁੱਤਰਾਂ ਨੂੰ ਬੁਲਾ ਕੇ ਧਨ ਦੌਲਤ ਤੇ ਜਾਇਦਾਦ (ਵੰਡ ਦਿੱਤੀ)। ਸੱਤ ਪੁੱਤਰਾਂ ਨੂੰ ਸੱਤ ਦੀਪ ਤੁਰਤ ਵੰਡ ਦਿੱਤੇ। ਸ਼ੋਭਾ ਯੁਕਤ ਸਾਰੇ ਪੁੱਤਰ ਸੱਤਾਂ ਦੀਪਾਂ ਵਿਚ ਰਾਜ ਕਰਨ ਲਗੇ।੫੧।

ਸੱਤਾਂ ਰਾਜ ਕੁਮਾਰਾਂ ਦੇ ਸਿਰ ਉਤੇ ਸੱਤ ਛਤ੍ਰ ਝੁਲਣ ਲਗੇ। (ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ) ਮਾਨੋ ਸੱਤ ਇੰਦਰ ਧਰਤੀ ਉਤੇ ਆ ਪਏ ਹੋਣ (ਅਤੇ ਇਹ) ਸੱਤੇ (ਇੰਦਰ ਦੇ) ਅਵਤਾਰ ਹੋਣ। (ਉਨ੍ਹਾਂ ਨੇ) ਮਿਲ ਕੇ ਸਾਰੇ ਸ਼ਾਸਤ੍ਰਾਂ ਅਤੇ ਵੇਦਾਂ ਦੀ ਵਿਚਾਰ ਪੂਰਵਕ ਰੀਤ ਧਾਰਨ ਕੀਤੀ। ਲੋਕ ਭਲਾਈ ਅਤੇ ਸੁਧਾਰ ਲਈ ਦਾਨ ਦਾ ਅੰਸ਼ ਕਢ ਲਿਆ।੫੨।

ਖੰਡ ਖੰਡ ਅਖੰਡ ਉਰਬੀ ਬਾਟਿ ਲੀਨਿ ਕੁਮਾਰ।
ਸਪਤ ਦੀਪ ਭਏ ਪੁਨਿਰ ਨਵਖੰਡ ਨਾਮ ਬਿਚਾਰ।
ਜੇਸਟ ਪੁਤ੍ਰ ਧਰੀ ਧਰਾ ਤਿਹ ਭਰਥ ਨਾਮ ਬਖਾਨ।
ਭਰਥ ਖੰਡ ਬਖਾਨ ਹੀ ਦਸ ਚਾਰ ਚਾਰੁ ਨਿਧਾਨ। ੫੩।

ਕਉਨ ਕਉਨ ਕਹੈ ਕਥੇ ਕਵਿ ਨਾਮ ਠਾਮ ਅਨੰਤ ।
ਬਾਟਿ ਬਾਟਿ ਸਬੋ ਲਏ ਨਵਖੰਡ ਦ੍ਵੀਪ ਦੁਰੰਤ।
ਠਾਮ ਠਾਮ ਭਏ ਨਰਾਧਿਪ ਠਾਮ ਨਾਮ ਅਨੇਕ।
ਕਉਨ ਕਉਨ ਉਚਾਰੀਐ ਕਰਿ ਸੂਰ ਸਰਬ ਬਿਬੇਕ। ੫੪।

ਸਪਤ ਦੀਪਨ ਸਪਤ ਭੂਪ ਭੁਗੈ ਲਗੇ ਨਵਖੰਡ।
ਭਾਤਿ ਭਾਤਿਨ ਸੋ ਫਿਰੇ ਅਸਿ ਬਾਧਿ ਜੋਧ ਪ੍ਰਚੰਡ।
ਦੀਹ ਦੀਹ ਅਜੀਹ ਦੇਸਨਿ ਨਾਮ ਆਪਿ ਭਨਾਇ।
ਆਨਿ ਜਾਨੁ ਦੁਤੀ ਭਏ ਛਿਤਿ ਦੂਸਰੇ ਹਰਿ ਰਾਇ। ੫੫।

ਆਪ ਆਪ ਸਮੈ ਸਬੈ ਸਿਰਿ ਅਤ੍ਰ ਪਤ੍ਰ ਫਿਰਾਇ।
ਜੀਤਿ ਜੀਤਿ ਅਜੀਤ ਜੋਧਨ ਰੋਹ ਕ੍ਰੋਹ ਕਮਾਇ।
ਝੂਠ ਸਾਚ ਅਨੰਤ ਬੋਲਿ ਕਲੋਲ ਕੇਲ ਅਨੇਕ।
ਅੰਤਿ ਕਾਲ ਸਬੈ ਭਛੇ ਜਗਿ ਛਾਡੀਆ ਨਹਿ ਏਕ।੫੬।

ਆਪ ਅਰਥ ਅਨਰਥ ਅਪਰਥ ਸਮਰਥ ਕਰਤ ਅਨੰਤ।
ਅੰਤਿ ਹੋਤ ਠਟੀ ਕਛੂ ਪ੍ਰਭੂ ਕੋਟਿ ਕ੍ਯੋਂ ਨ ਕਰੰਤ।
ਜਾਨ ਬੂਝ ਪਰੰਤ ਕੂਪ ਲਹੰਤ ਮੂੜ ਨ ਭੇਵ।
ਅੰਤਿ ਕਾਲ ਤਬੈ ਬਚੈ ਜਬ ਜਾਨ ਹੈ ਗੁਰਦੇਵ। ੫੭।

ਅੰਤਿ ਹੋਤ ਠਟੀ ਭਲੀ ਪ੍ਰਭ ਮੂੜ ਲੋਗ ਨ ਜਾਨਿ।
ਆਪ ਅਰਥ ਪਛਾਨ ਹੀ ਤਜਿ ਦੀਹ ਦੇਵ ਨਿਧਾਨ।
ਧਰਮ ਜਾਨਿ ਕਰਤ ਪਾਪਨ ਯੌ ਨ ਜਾਨਤ ਮੂੜ।
ਸਰਬ ਕਾਲ ਦਇਆਲ ਕੋ ਕਹੁ ਪ੍ਰਯੋਗ ਗੂੜ ਅਗੂੜ। ੫੮।

ਪਾਪ ਪੁੰਨ ਪਛਾਨ ਹੀ ਕਰਿ ਪੁੰਨ ਕੀ ਸਮ ਪਾਪ।
ਪਰਮ ਜਾਨ ਪਵਿਤ੍ਰ ਜਾਪਨ ਜਪੈ ਲਾਗ ਕੁਜਾਪ।
ਸਿਧ ਠਉਰ ਨ ਮਾਨ ਹੀ ਬਿਨੁ ਸਿਧ ਠਉਰ ਪੁਜੰਤ।
ਹਾਥਿ ਦੀਪਕੁ ਲੈ ਮਹਾ ਪਸੁ ਮਧਿ ਕੂਪ ਪਰੰਤ। ੫੯।

ਸਿਧ ਠਉਰ ਨ ਮਾਨ ਹੀ ਅਨਸਿਧ ਪੂਜਤ ਠਉਰ।
ਕੈ ਕੁ ਦਿਵਸ ਚਲਾਹਿਗੇ ਜੜ ਭੀਤ ਕੀ ਸੀ ਦਉਰ।



ਨ ਖੰਡੀ ਜਾ ਸਕਣ ਵਾਲੀ ਧਰਤੀ ('ਉਰਬੀ') ਦੇ ਖੰਡ ਖੰਡ ਕਰ ਕੇ ਰਾਜਕੁਮਾਰਾਂ ਨੇ (ਆਪਸ ਵਿਚ) ਵੰਡ ਲਈ। ਸੱਤ ਦੀਪਾਂ ਦਾ ਨਾਮ ਫਿਰ ਵਿਚਾਰ ਪੂਰਵਕ 'ਨਵ ਖੰਡ' ਰਖਿਆ ਗਿਆ। ਵੱਡੇ ਪੁੱਤਰ, ਜਿਸ ਨੇ ਧਰਤੀ ਨੂੰ ਧਾਰਨ ਕੀਤਾ, ਦਾ ਨਾਂ 'ਭਰਤ' ਕਿਹਾ ਗਿਆ। ਅਠਾਰ੍ਹਾਂ ਵਿਦਿਆਵਾਂ ਦੇ ਉੱਤਮ ਖ਼ਜ਼ਾਨੇ (ਸਮਝੇ ਜਾਣ ਵਾਲੇ ਲੋਕ ਉਸ ਭੂਮੀ ਖੰਡ ਨੂੰ) 'ਭਰਥ ਖੰਡ' ਕਹਿਣ ਲਗ ਪਏ।੫੩।

ਕਿਹੜਾ ਕਿਹੜਾ (ਨਾਮ) ਕਵੀ ਕਥਨ ਕਰੇ, (ਕਿਉਂਕਿ ਉਨ੍ਹਾਂ ਦੇ) ਨਾਮ ਅਤੇ ਸਥਾਨ ਅਨੰਤ ਹਨ। ਅਸੀਮ ('ਦੁਰੰਤ') ਨੌਂ ਖੰਡ ਦੀਪਾਂ ਨੂੰ (ਉਨ੍ਹਾਂ) ਸਾਰਿਆਂ ਨੇ ਵੰਡ ਲਿਆ। ਥਾਂ ਥਾਂ ਤੇ ਜੋ ਰਾਜੇ ਹੋਏ, (ਉਨ੍ਹਾਂ) ਦੇ ਨਾਮ ਅਤੇ ਸਥਾਨ ਅਨੇਕ ਹਨ। ਸਾਰਿਆਂ ਸੂਰਮਿਆਂ ਵਿਚੋਂ ਵਿਚਾਰ ਪੂਰਵਕ ਕਿਹੜੇ ਕਿਹੜੇ ਦਾ ਵਰਣਨ ਕੀਤਾ ਜਾਏ।੫੪।

ਸੱਤਾ ਦੀਪਾਂ ਦੇ ਸੱਤੇ ਰਾਜੇ ਨੌਂ ਖੰਡਾਂ ਨੂੰ ਭੋਗਣ ਲਗੇ (ਅਰਥਾਤ--ਉਨ੍ਹਾਂ ਉਤੇ ਰਾਜ ਕਰਨ ਲਗੇ)। ਪ੍ਰਚੰਡ ਯੋਧੇ ਤਲਵਾਰਾਂ ਬੰਨ੍ਹ ਕੇ ਵੱਖਰੇ ਵੱਖਰੇ ਢੰਗਾਂ ਨਾਲ (ਇਧਰ ਉਧਰ) ਫਿਰਨ ਲਗੇ। ਵੱਡੇ ਤੋਂ ਵੱਡੇ ਨ ਜਿਤੇ ਜਾ ਸਕਣ ਵਾਲੇ ਦੇਸਾਂ ਦੇ ਨਾਂ ਆਪ ਸੁਣਾਉਣ ਲਗੇ। (ਇੰਜ ਪ੍ਰਤੀਤ ਹੁੰਦਾ ਹੈ ਕਿ) ਧਰਤੀ ਉਤੇ ਦੂਜੇ ਇੰਦਰ (ਹਰਿ) ਰਾਜਾ ਉਪਸਥਿਤ ਹੋ ਗਏ ਹੋਣ।੫੫।

ਆਪਣੇ ਆਪਣੇ ਸਮੇਂ ਵਿਚ ਸਭ ਨੇ (ਆਪਣੇ ਆਪਣੇ) ਸਿਰ ਉਤੇ ਛਤ੍ਰ ਫਿਰਾਇਆ ਹੈ। ਰੋਹ ਅਤੇ ਕ੍ਰੋਧ ਨਾਲ ਅਜਿਤ ਯੋਧਿਆਂ ਨੂੰ ਜਿਤ ਜਿਤ ਕੇ (ਅਧੀਨ ਕਰਦੇ ਰਹੇ)। ਅਨੰਤ ਪ੍ਰਕਾਰ ਦੇ ਝੂਠ ਅਤੇ ਸੱਚ ਬੋਲ ਕੇ ਅਨੇਕਾਂ ਹੀ ਕੌਤਕ ਅਤੇ ਕ੍ਰੀੜਾਵਾਂ ਕਰਦੇ ਰਹੇ। ਅੰਤ ਵਿਚ ਕਾਲ ਨੇ ਸਭ ਨੂੰ ਖਾ ਲਿਆ ਅਤੇ ਜਗਤ ਵਿਚ ਇਕ ਵੀ ਨਹੀਂ ਛਡਿਆ ਹੈ।੫੬।

ਆਪਣੇ ਸੁਆਰਥ ਲਈ ਸਮਰਥ ਲੋਕ ਦੂਜਿਆਂ ਉਤੇ ਬੇਅੰਤ ਅਨਰਥ ਕਰਦੇ ਰਹੇ ਹਨ। ਅੰਤ ਤੇ (ਉਹੀ) ਕੁਝ ਹੁੰਦਾ ਹੈ ਜੋ ਪ੍ਰਭੂ ਨੇ ਬਣਾਇਆ ਹੈ, ਭਾਵੇਂ ਅਤਿ ਅਧਿਕ (ਉਪਾ) ਕਿਉਂ ਨ ਕੀਤੇ ਜਾਣ। ਮੂਰਖ ਲੋਕ (ਪ੍ਰਭੂ ਦੀ ਵਾਸਤਵਿਕਤਾ ਦਾ) ਭੇਦ ਨਹੀਂ ਪਾਂਦੇ ਅਤੇ ਜਾਣ ਬੁਝ ਕੇ ਖੂਹ ਵਿਚ ਪੈਂਦੇ ਹਨ। ਅੰਤ ਵਿਚ ਕਾਲ ਤੋਂ ਤਦ ਹੀ ਬਚਿਆ ਜਾ ਸਕੇਗਾ ਜਦ ਗੁਰੂਦੇਵ ਨੂੰ ਜਾਣ ਲਿਆ ਜਾਵੇਗਾ।੫੭।

ਮੂਰਖ ਲੋਕ ਨਹੀਂ ਜਾਣਦੇ ਕਿ ਅੰਤ ਵਿਚ ਉਹੀ ਹੁੰਦਾ ਹੈ ਜੋ ਪ੍ਰਭੂ ਨੇ ਬਣਾਇਆ ਹੈ। ਵੱਡੇ ਮਹਾਨ ਪ੍ਰਭੂ ਨੂੰ ਛਡ ਕੇ (ਮੂਰਖ ਲੋਕ) ਆਪਣੇ ਸੁਆਰਥ ਨੂੰ ਹੀ ਪਛਾਣਦੇ ਹਨ। ਉਹ ਮੂਰਖ ਇਸ ਤਰ੍ਹਾਂ (ਵਾਸਤਵਿਕਤਾ ਨੂੰ) ਨ ਜਾਣ ਕੇ (ਪਾਖੰਡਾਂ ਨੂੰ) ਧਰਮ ਸਮਝ ਕੇ ਪਾਪ ਕਰਦੇ ਹਨ। ਉਸ ਦਿਆਲੂ ਪ੍ਰਭੂ ਨੂੰ ਹਰ ਸਮੇਂ ਗੁਪਤ ਪ੍ਰਗਟ ਹੋ ਰਹੇ ਸਾਰਿਆਂ ਪ੍ਰਯੋਗਾਂ ਦਾ ਬੋਧ ਰਹਿੰਦਾ ਹੈ।੫੮।

(ਉਹ) ਪਾਪ ਦੀ ਪੁੰਨ ਵਜੋਂ ਪਛਾਣ ਕਰਦੇ ਹਨ, ਅਤੇ ਪੁੰਨ ਦੇ ਸਮਾਨ ਪਾਪ ਕਰਦੇ ਹਨ। (ਉਹ) ਕੁਜਾਪਾਂ ਨੂੰ ਪਰਮ ਪਵਿਤ੍ਰ ਜਾਪ ਸਮਝ ਕੇ ਜਪਦੇ ਹਨ। ਸਿੱਧ ਸਥਾਨਾਂ ਨੂੰ ਨਹੀਂ ਮੰਨਦੇ ਅਤੇ ਬਿਨਾ ਕਿਸੇ ਸਿੱਧੀ ਵਾਲੇ ਸਥਾਨਾਂ ਨੂੰ ਪੂਜਦੇ ਹਨ। ਹੱਥ ਵਿਚ ਦੀਪਕ ਲੈ ਕੇ ਵੀ ਉਹ ਮੂਰਖ ਖੂਹ ਵਿਚ ਡਿਗਦੇ ਹਨ।੫੯।

ਸਥਾਪਿਤ ('ਸਿਧ') ਸਥਾਨ ਨੂੰ ਨਹੀਂ ਮੰਨਦੇ ਅਤੇ ਅਸਥਾਪਿਤ ('ਅਨਸਿਧ') ਸਥਾਨਾਂ ਦੀ ਪੂਜਾ ਕਰਦੇ ਹਨ। (ਉਹ) ਮੂਰਖ ਕਿਤਨੇ ਦਿਨਾਂ ਤਕ ਕੰਧ ਉਤੇ ਦੌੜਨ ਵਾਂਗ (ਆਪਣੇ) ਜੀਵਨ ਨੂੰ ਚਲਾਉਣਗੇ। ਖੰਭਾਂ ਤੋਂ ਬਿਨਾ (ਪੰਛੀ) ਕਿਵੇਂ ਉਡੇਗਾ ਅਤੇ ਅੱਖਾਂ ਤੋਂ ਵਾਂਝਿਆ

ਪੰਖ ਹੀਨ ਕਹਾ ਉਡਾਇਬ ਨੈਨ ਹੀਨ ਨਿਹਾਰ।
ਸਸਤ੍ਰ ਹੀਨ ਜੁਧਾ ਨ ਪੈਠਬ ਅਰਥ ਹੀਨ ਬਿਚਾਰ। ੯੦।

ਦਰਬ ਹੀਣ ਬਪਾਰ ਜੈਸਕ ਅਰਥ ਬਿਨੁ ਇਸ ਲੋਕ।
ਆਂਖ ਹੀਣ ਬਿਲੋਕਬੋ ਜਗਿ ਕਾਮਕੇਲ ਅਕੋਕ।
ਗਿਆਨ ਹੀਣ ਸੁ ਪਾਠ ਗੀਤਾ ਬੁਧਿ ਹੀਣ ਬਿਚਾਰ।
ਹਿੰਮਤ ਹੀਨ ਜੁਧਾਨ ਜੁਝਬ ਕੇਲ ਹੀਣ ਕੁਮਾਰ। ੯੧।

ਕਉਨ ਕਉਨ ਗਨਾਈਐ ਜੇ ਭਏ ਭੂਮਿ ਮਹੀਪ।
ਕਉਨ ਕਉਨ ਸੁ ਕਥੀਐ ਜਗਿ ਕੇ ਸੁ ਦ੍ਵੀਪ ਅਦ੍ਵੀਪ।
ਜਾਸੁ ਕੀਨ ਗਨੈ ਵਹੈ ਇਮਿ ਔਰ ਕੀ ਨਹਿ ਸਕਤਿ।
ਯੌ ਨ ਐਸ ਪਹਚਾਨੀਐ ਬਿਨੁ ਤਾਸੁ ਕੀ ਕੀਏ ਭਗਤਿ। ੯੨।

*ਇਤਿ ਰਾਜਾ ਭਰਥ ਰਾਜ ਸਮਾਪਤੰ। ੩। ੫।*

## ਅਥ ਰਾਜਾ ਸਗਰ ਰਾਜ ਕਥਨੰ

*ਰੂਆਲ ਛੰਦ*

ਸ੍ਰੇਸਟ ਸ੍ਰੇਸਟ ਭਏ ਜਿਤੇ ਇਹ ਭੂਮਿ ਆਨਿ ਨਰੇਸ।
ਤਉਨ ਤਉਨ ਉਚਾਰ ਹੋ ਤੁਮਰੇ ਪ੍ਰਸਾਦਿ ਅਸੇਸ।
ਭਰਥ ਰਾਜ ਬਿਤੀਤ ਭੇ ਭਏ ਰਾਜਾ ਸਗਰ ਰਾਜ।
ਰੁਦ੍ਰ ਕੀ ਤਪਸਾ ਕਰੀ ਲੀਅ ਲਛ ਸੁਤ ਉਪਰਾਜਿ।੯੩।

ਚਕ੍ਰ ਬਕ੍ਰ ਧੁਜਾ ਗਦਾ ਭ੍ਰਿਤ ਸਰਬ ਰਾਜ ਕੁਮਾਰ।
ਲਛ ਰੂਪ ਧਰੇ ਮਨੋ ਜਗਿ ਆਨਿ ਮੈਨ ਸੁ ਧਾਰ।
ਬੇਖ ਬੇਖ ਬਨੇ ਨਰੇਸ੍ਵਰ ਜੀਤਿ ਦੇਸ ਅਸੇਸ।
ਦਾਸ ਭਾਵ ਸਬੈ ਧਰੇ ਮਨਿ ਜਤ੍ਰ ਤਤ੍ਰ ਨਰੇਸ।੯੪।

ਬਾਜ ਮੇਧ ਕਰੈ ਲਗੈ ਹਯ ਸਾਲਿ ਤੇ ਹਯ ਚੀਨਿ।
ਬੋਲਿ ਬੋਲਿ ਅਮੋਲ ਰਿਤੁਜਾ[1] ਮੰਤ੍ਰ ਮਿਤ੍ਰ ਪ੍ਰਬੀਨ।
ਸੰਗ ਦੀਨ ਸਮੂਹ ਸੈਨ ਬ੍ਯੂਹ ਬ੍ਯੂਹ ਬਨਾਇ।
ਜਤ੍ਰ ਤਤ੍ਰ ਫਿਰੈ ਲਗੇ ਸਿਰਿ ਅਤ੍ਰ ਪਤ੍ਰ ਫਿਰਾਇ।੯੫।

ਜੈਤਪਤ੍ਰ ਲਹ੍ਯੋ ਜਹਾ ਤਹ ਸਤ੍ਰ ਭੇ ਸਭ ਚੂਰ।
ਛੋਰਿ ਛੋਰਿ ਭਜੇ ਨਰੇਸ੍ਵਰ ਛਾਡਿ ਸਸਤ੍ਰ ਕਰੂਰ।
ਡਾਰਿ ਡਾਰਿ ਸਨਾਹਿ ਸੂਰ ਤ੍ਰੀਆਨ ਭੇਸ ਸੁ ਧਾਰਿ।
ਭਾਜਿ ਭਾਜਿ ਚਲੇ ਜਹਾ ਤਹ ਪੁਤ੍ਰ ਮਿਤ੍ਰ ਬਿਸਾਰਿ।੯੬।

੧. 'ਰਿਤੁਜਨ'



ਹੋਇਆ (ਕਿਵੇਂ) ਵੇਖੇਗਾ। ਸ਼ਸਤ੍ਰ ਤੋਂ ਹੀਣਾ ਕਿਵੇਂ ਯੁੱਧ ਵਿਚ ਪ੍ਰਵੇਸ਼ ਕਰੇਗਾ ਅਤੇ ਅਰਥ (ਨੂੰ ਸਮਝਣ ਦੀ ਸ਼ਕਤੀ ਤੋਂ) ਹੀਣਾ (ਕਿਵੇਂ) ਵਿਚਾਰ (ਸ਼ਾਸਤ੍ਰ) ਵਿਚ ਸ਼ਾਮਲ ਹੋਵੇਗਾ।੯੦।

ਇਸ ਲੋਕ ਵਿਚ ਜਿਵੇਂ ਦਰਬ (ਧਨ) ਤੋਂ ਵਾਂਝੇ ਦਾ ਵਪਾਰ ਧਨ ('ਅਰਥ') ਤੋਂ ਬਿਨਾ ਨਹੀਂ ਹੋ ਸਕਦਾ। ਅੱਖਾਂ ਤੋਂ ਅੰਨ੍ਹਾ (ਵਿਅਕਤੀ) ਜਗਤ ਨੂੰ ਨਹੀਂ ਵੇਖ ਸਕਦਾ ਅਤੇ ਕੋਕ ਸ਼ਾਸਤ੍ਰ ਤੋਂ ਅਣਜਾਣ ਕਾਮ ਕ੍ਰੀੜਾ ਨੂੰ ਨਹੀਂ ਮਾਣ ਸਕਦਾ। ਗਿਆਨ ਤੋਂ ਹੀਣਾ ਗੀਤਾ ਦਾ ਪਾਠ ਅਤੇ ਬੁੱਧੀ ਤੋਂ ਬਿਨਾ ਵਿਚਾਰ ਨਹੀਂ ਹੋ ਸਕਦਾ। ਹਿੰਮਤ ਤੋਂ ਬਿਨਾ ਯੋਧਾ ਲੜ ਨਹੀਂ ਸਕਦਾ ਅਤੇ ਕੌਤਕਾਂ ਅਤੇ ਕ੍ਰੀੜਾਵਾਂ ਤੋਂ ਬਿਨਾ ਰਾਜ ਕੁਮਾਰ (ਸ਼ੋਭਦਾ ਨਹੀਂ ਹੈ)।੯੧।

ਧਰਤੀ ਉਤੇ ਜਿਹੜੇ ਰਾਜੇ ਹੋਏ ਹਨ, (ਉਨ੍ਹਾਂ ਵਿਚੋਂ) ਕਿਸ ਕਿਸ ਨੂੰ ਗਿਣੀਏ। ਜਗਤ ਵਿਚ ਦੀਪਾਂ ਅਤੇ ਅਦੀਪਾਂ (ਦੇ ਜੋ ਸੁਆਮੀ ਹੋਏ ਹਨ, ਉਨ੍ਹਾਂ ਵਿਚੋਂ) ਕਿਹੜੇ ਕਿਹੜੇ ਦਾ ਕਥਨ ਕਰੀਏ। ਜਿਸ (ਪ੍ਰਭੂ) ਨੇ ਪੈਦਾ ਕੀਤੇ ਹਨ, ਉਹੀ ਇਨ੍ਹਾਂ ਨੂੰ ਗਿਣ ਸਕਦਾ ਹੈ, ਹੋਰ ਕਿਸੇ ਦੀ ਸ਼ਕਤੀ ਨਹੀਂ ਹੈ। ਉਸ ਦੀ ਭਗਤੀ ਕੀਤੇ ਬਿਨਾ ਉਸ ਨੂੰ ਇਵੇਂ ਕਿਵੇਂ ਨਹੀਂ ਪਛਾਣਿਆ ਜਾ ਸਕਦਾ।੯੨।

*ਇਥੇ ਰਾਜਾ ਭਰਤ ਦੇ ਰਾਜ ਦੀ ਸਮਾਪਤੀ।*

## ਹੁਣ ਰਾਜਾ ਸਗਰ ਦੇ ਰਾਜ ਦਾ ਕਥਨ

*ਰੂਆਲ ਛੰਦ*

ਇਸ ਧਰਤੀ ਉਤੇ ਜਿਤਨੇ ਸ੍ਰੇਸ਼ਠ ਸ੍ਰੇਸ਼ਠ ਰਾਜੇ ਹੋਏ ਹਨ, ਤੇਰੀ ਕ੍ਰਿਪਾ ਨਾਲ ਉਨ੍ਹਾਂ ਸਾਰਿਆਂ ਦਾ ਵਰਣਨ ਕਰਦਾ ਹਾਂ। ਭਰਤ ਦਾ ਰਾਜ ਬੀਤ ਗਿਆ ਅਤੇ ਰਾਜਾ ਸਗਰ ਦਾ ਰਾਜ ਹੋ ਗਿਆ। (ਉਸ ਨੇ) ਰੁਦ੍ਰ ਦੀ ਤਪਸਿਆ ਕੀਤੀ ਅਤੇ ਇਕ ਲੱਖ ਪੁੱਤਰ ਪੈਦਾ ਕਰ ਲਏ।੯੩।

ਸਾਰਿਆਂ ਰਾਜ ਕੁਮਾਰਾਂ ਨੇ ਟੇਢੇ ਚੱਕਰ, ਧੁਜਾਵਾਂ, ਗਦਾਵਾਂ ਅਤੇ ਸੇਵਕ (ਰਖੇ ਹੋਏ ਹਨ)। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮ ਦੇਵ ਨੇ ਜਗਤ ਵਿਚ ਲੱਖ ਰੂਪ ਆ ਕੇ ਧਾਰਨ ਕੀਤੇ ਹੋਣ। ਰਾਜ ਕੁਮਾਰਾਂ ਨੇ ਵੱਖ ਵੱਖ ਤਰ੍ਹਾਂ ਦੇ (ਬਾਣੇ) ਧਾਰਨ ਕੀਤੇ ਹੋਏ ਹਨ ਅਤੇ ਬੇਅੰਤ ਦੇਸ ਜਿਤ ਲਏ ਹਨ। ਜਿਥੇ ਕਿਥੇ ਰਾਜਾ ਲੋਕ (ਉਨ੍ਹਾਂ ਪ੍ਰਤਿ) ਮਨ ਵਿਚ ਦਾਸ ਭਾਵ ਰਖਦੇ ਸਨ।੯੪।

ਰਾਜਾ ਸਗਰ ਅਸ਼੍ਵਮੇਧ ਯੱਗ ਕਰਨ ਲਗਾ (ਅਤੇ ਇਸ ਲਈ) ਘੋੜਸ਼ਾਲਾ ਤੋਂ ਇਕ ਘੋੜਾ ਚੁਣ ਲਿਆ। (ਰਾਜੇ ਨੇ ਦੇਸਾਂ ਦੇਸਾਂ ਤੋਂ) ਸ਼ਿਰੋਮਣੀ ਰਿਤਜ (ਵੇਦ ਪਾਠੀ ਅਤੇ ਯੱਗ ਕਰਨ ਵਾਲੇ ਬ੍ਰਾਹਮਣ) ਅਤੇ ਪ੍ਰਬੀਨ ਮੰਤ੍ਰੀ, ਮਿਤਰ ਬੁਲਾ ਲਏ। (ਵੱਖਰੇ ਵੱਖਰੇ) ਟੋਲੇ ਬਣਾ ਕੇ ਸਭ ਨੂੰ ਸੈਨਾ ਦਲ ਸਹਿਤ (ਘੋੜੇ ਨਾਲ) ਤੋਰ ਦਿੱਤਾ। (ਉਹ ਰਾਜ ਕੁਮਾਰ) ਸਿਰ ਉਤੇ ਛੱਤਰ ਝੁਲਾਉਂਦੇ ਹੋਏ ਇਧਰ ਉਧਰ ਫਿਰਨ ਲਗੇ।੯੫।

ਜਿਥੇ ਕਿਥੇ ਗਏ ਉਥੇ ਵਿਜੈ-ਪੱਤਰ ਪ੍ਰਾਪਤ ਕੀਤਾ ਅਤੇ ਸਾਰੇ ਵੈਰੀ ਨਸ਼ਟ ਹੋ ਗਏ। ਭਿਆਨਕ ਸ਼ਸਤ੍ਰਾਂ ਨੂੰ ਛਡ ਕੇ ਰਾਜੇ ਭਜ ਗਏ। ਸੂਰਮਿਆਂ ਨੇ ਕਵਚ ਉਤਾਰ ਉਤਾਰ ਕੇ ਇਸਤਰੀਆਂ ਦਾ ਭੇਸ ਧਾਰਨ ਕਰ ਲਿਆ। ਪੁੱਤਰਾਂ ਅਤੇ ਮਿਤਰਾਂ ਨੂੰ ਵਿਸਾਰ ਕੇ ਜਿਥੇ ਕਿਥੇ ਭਜ ਚਲੇ।੯੬।

ਗਾਜਿ ਗਾਜਿ ਗਜੇ ਗਦਾਧਰਿ ਭਾਜਿ ਭਾਜਿ ਸੁ ਭੀਰ।
ਸਾਜ ਬਾਜ ਤਜੈ ਭਜੈ ਬਿਸੰਭਾਰ ਬੀਰ ਸੁਧੀਰ।
ਸੂਰ ਬੀਰ ਗਜੇ ਜਹਾ ਤਹ ਅਸਤ੍ਰ ਸਸਤ੍ਰ ਨਚਾਇ।
ਜੀਤਿ ਜੀਤਿ ਲਏ ਸੁ ਦੇਸਨ ਜੈਤਪਤ੍ਰ ਫਿਰਾਇ। ੬੭।

ਜੀਤਿ ਪੂਰਬ ਪਛਿਮੈ ਅਰੁ ਲੀਨ ਦਛਨਿ ਜਾਇ।
ਤਾਕਿ ਬਾਜ ਚਲ੍ਯੋ ਤਹਾ ਜਹ ਬੈਠਿ ਥੇ ਮੁਨਿ ਰਾਇ।
ਧ੍ਯਾਨ ਮਧਿ ਹੁਤੇ ਮਹਾ ਮੁਨਿ ਸਾਜ ਬਾਜ ਨ ਦੇਖਿ।
ਪ੍ਰਿਸਟਿ ਪਛ ਖਰੋ ਭਯੋ ਰਿਖਿ ਜਾਨਿ ਗੋਰਖ ਭੇਖ। ੬੮।

ਚਉਕ ਚਿਤ ਰਹੇ ਸਬੈ ਜਬ ਦੇਖਿ ਨੈਨ ਨ ਬਾਜ।
ਖੋਜਿ ਖੋਜਿ ਥਕੇ ਸਬੈ ਦਿਸ ਚਾਰਿ ਚਾਰਿ ਸਲਾਜ।
ਜਾਨਿ ਪਯਾਰ ਗਯੋ ਤੁਰੰਗਮ ਕੀਨ ਚਿਤਿ ਬਿਚਾਰ।
ਸਗਰ ਖਾਤ ਖੁਦੈ ਲਗੇ ਰਣਧੀਰ ਬੀਰ ਅਪਾਰ। ੬੯।

ਖੋਦਿ ਖੋਦਿ ਅਖੋਦਿ ਪ੍ਰਿਥਵੀ ਕ੍ਰੋਧ ਜੋਧ ਅਨੰਤ।
ਭਛਿ ਭਛਿ ਗਏ ਸਬੈ ਮੁਖ ਮ੍ਰਿਤਕਾ ਦੁਤਿ ਵੰਤ।
ਸਗਰ ਖਾਤ ਖੁਦੈ ਲਗੇ ਦਿਸ ਖੋਦ ਦਛਨ ਸਰਬ।
ਜੀਤਿ ਪੂਰਬ ਕੋ ਚਲੇ ਅਤਿ ਠਾਨ ਕੈ ਜੀਅ ਗਰਬ। ੭੦।

ਖੋਦ ਦਛਨ ਕੀ ਦਿਸਾ ਪੁਨਿ ਖੋਦ ਪੂਰਬ ਦਿਸਾਨ।
ਤਾਕਿ ਪਛਮ ਕੋ ਚਲੇ ਦਸ ਚਾਰਿ ਚਾਰਿ ਨਿਧਾਨ।
ਪੈਠਿ ਉਤਰ ਦਿਸਾ ਜਬੈ ਖੋਦੈ ਲਗੇ ਸਭ ਠਉਰ।
ਅਉਰ ਅਉਰ ਠਟੈ ਪਸੂ ਕਲਿ ਕਾਲਿ ਠਾਟੀ ਅਉਰ। ੭੧।

ਖੋਦਿ ਕੈ ਬਹੁ ਭਾਤਿ ਪ੍ਰਿਥਵੀ ਪੂਜਿ ਅਰਧ ਦਿਸਾਨ।
ਅੰਤਿ ਭੇਦ ਬਿਲੋਕੀਆ ਮੁਨਿ ਬੈਠਿ ਸੰਜੁਤ ਧ੍ਯਾਨ।
ਪ੍ਰਿਸਟ ਪਾਛ ਬਿਲੋਕ ਬਾਜ ਸਮਾਜ ਰੂਪ ਅਨੂਪ।
ਲਾਤ ਭੇ ਮੁਨਿ ਮਾਰਿਓ ਅਤਿ ਗਰਬ ਕੈ ਸੁਤ ਭੂਪ। ੭੨।

ਧ੍ਯਾਨ ਛੂਟ ਤਬੈ ਮੁਨੀ ਦ੍ਰਿਗ ਜ੍ਵਾਲ ਮਾਲ ਕਰਾਲ।
ਭਾਤਿ ਭਾਤਿਨ ਸੋ ਉਠੀ ਜਨੁ ਸਿੰਧ ਅਗਨਿ ਬਿਸਾਲ।
ਭਸਮਿ ਭੂਤ ਭਏ ਸਬੇ ਨ੍ਰਿਪ ਲਛ ਪੁਤ੍ਰ ਸੁ ਨੈਨ।
ਬਾਜ ਰਾਜ ਸੁ ਸੰਪਦਾ ਜੁਤ ਅਸਤ੍ਰ ਸਸਤ੍ਰ ਸੁ ਸੈਨ। ੭੩।

*ਮਧੁਭਾਰ ਛੰਦ*

ਭਏ ਭਸਮਿ ਭੂਤ। ਨ੍ਰਿਪ ਸਰਬ ਪੂਤ।
ਜੁਤ ਸੁਭਟ ਸੈਨ। ਸੁੰਦਰ ਸੁਬੈਨ। ੭੪।
ਸੋਭਾ ਅਪਾਰ। ਸੁੰਦਰ ਕੁਮਾਰ।
ਜਬ ਜਰੇ ਸਰਬ। ਤਬ ਤਜਾ ਗਰਬ। ੭੫।



ਗਦਾ ਧਾਰੀ ਬਿਜਲੀ ਵਾਂਗ ਗਜਦੇ ਹਨ ਅਤੇ ਕਾਇਰ ਲੋਕ ਭਜੇ ਜਾ ਰਹੇ ਹਨ। ਘੋੜਿਆਂ ਅਤੇ ਸਾਜ਼ੋ--ਸਾਮਾਨ ਨੂੰ ਤਿਆਗ ਕੇ ਭਜੇ ਜਾ ਰਹੇ ਹਨ ਅਤੇ ਧੀਰਜ ਵਾਲੇ ਸੂਰਮੇ ਬੇਸੁੱਧ ਹੋ ਰਹੇ ਹਨ। ਜਿਥੇ ਕਿਥੇ ਸੂਰਬੀਰ ਗਜਦੇ ਹਨ ਅਤੇ ਅਸਤ੍ਰ-ਸ਼ਸਤ੍ਰ ਨਚਾਉਂਦੇ ਹਨ। ਦੇਸ ਦੇਸਾਂਤਰਾਂ ਨੂੰ ਜਿਤ ਜਿਤ ਕੇ ਵਿਜੈ ਪੱਤਰ ਫਿਰਾ ਦਿੱਤਾ ਹੈ।੬੭।

ਪੂਰਬ ਅਤੇ ਪੱਛਮ ਨੂੰ ਜਿਤ ਕੇ ਦੱਖਣ ਨੂੰ ਜਾ ਕੇ ਅਧੀਨ ਕਰ ਲਿਆ। (ਫਿਰ) ਜਿਥੇ ਮਹਾਮੁਨੀ (ਕਪਿਲ) ਬੈਠੇ ਸਨ, ਘੋੜਾ (ਉਸ ਨੂੰ) ਵੇਖ ਕੇ ਉਧਰ ਨੂੰ ਚਲਿਆ ਗਿਆ। ਮਹਾਮੁਨੀ ਧਿਆਨ ਵਿਚ ਲਗੇ ਹੋਏ ਸਨ, (ਇਸ ਲਈ) ਸੁਸਜਿਤ ਘੋੜੇ ਨੂੰ ਨ ਵੇਖਿਆ। ਗੋਰਖ ਭੇਸ ਵਿਚ ਜਾਣ ਕੇ (ਘੋੜਾ) ਰਿਸ਼ੀ ਦੇ ਪਿਛੇ ਜਾ ਕੇ ਖੜੋ ਗਿਆ।੬੮।

(ਘੋੜੇ ਦੇ ਨਾਲ ਚਲ ਰਹੇ) ਸਾਰੇ ਚੌਂਕ ਪਏ ਜਦੋਂ (ਉਨ੍ਹਾਂ ਨੇ) ਘੋੜੇ ਨੂੰ ਅੱਖਾਂ ਨਾਲ ਨ ਵੇਖਿਆ। ਸ਼ਰਮ ਦੇ ਮਾਰੇ ਸਾਰੇ ਚੌਹਾਂ ਪਾਸੇ (ਘੋੜੇ ਨੂੰ) ਲਭ ਲਭ ਕੇ ਥਕ ਗਏ। ਫਿਰ (ਉਨ੍ਹਾਂ ਨੇ) ਚਿਤ ਵਿਚ ਵਿਚਾਰ ਕੀਤਾ ਕਿ ਘੋੜਾ ਪਾਤਾਲ ਵਿਚ ਚਲਾ ਗਿਆ ਹੈ। ਅਪਾਰ ਰਣਧੀਰ ਸੂਰਬੀਰ ਸਗਰ (ਰਾਜ ਕੁਮਾਰ) ਟੋਏ ਪੁਟਣ ਲਗੇ।੬੯।

ਕ੍ਰੋਧਿਤ ਹੋ ਕੇ ਬੇਅੰਤ ਯੋਧੇ ਨ ਪੁੱਟੀ ਜਾ ਸਕਣ ਵਾਲੀ ਧਰਤੀ ਨੂੰ ਪੁਟ ਪੁਟ ਕੇ ਸੁਟੀ ਜਾ ਰਹੇ ਸਨ। ਸੁੰਦਰ ਸ਼ੋਭਾ ਵਾਲੇ (ਸਾਰੇ ਰਾਜ ਕੁਮਾਰਾਂ ਦਾ) ਮੂੰਹ ਮਿੱਟੀ ਪੁਟ ਪੁਟ ਕੇ ('ਭਛਿ ਭਛਿ') ਮਿੱਟੀ ਵਰਗਾ ਹੋ ਗਿਆ। ਜਦ ਸਾਰੀ ਦੱਖਣ ਦਿਸ਼ਾ ਨੂੰ ਪੁਟ ਲਿਆ ਗਿਆ ਤਾਂ ਮਨ ਵਿਚ ਅਭਿਮਾਨ ਧਾਰਨ ਕਰ ਕੇ ਪੂਰਬ ਦਿਸ਼ਾ ਨੂੰ ਜਿਤਣ ਚਲ ਪਏ।੭੦।

ਦੱਖਣ ਦਿਸ਼ਾ ਨੂੰ ਪੁਟ ਕੇ (ਖੋਜ ਲਿਆ) ਅਤੇ ਫਿਰ ਅਠਾਰ੍ਹਾਂ ਵਿਦਿਆਵਾਂ ਦੇ ਜਾਣਕਾਰ (ਸਗਰ ਕੁਮਾਰ) ਪੂਰਬ ਦਿਸ਼ਾ ਨੂੰ ਪੁਟ ਕੇ ਪੱਛਮ ਦਿਸ਼ਾ ਵਲ ਚਲ ਪਏ। ਉੱਤਰ ਦਿਸ਼ਾ ਵਿਚ ਦਾਖਲ ਹੋ ਕੇ ਜਦ ਸਾਰੀ ਥਾਂ ਨੂੰ ਪੁਟਣ ਲਗੇ (ਤਾਂ ਉਨ੍ਹਾਂ) ਮੂਰਖਾਂ ਨੇ ਹੋਰ ਹੋਰ ਵਿਚਾਰ (ਮਨ ਵਿਚ) ਸੋਚ ਲਿਆ ਪਰ ਕਲਿਯੁਗ ਵਿਚ ਕਾਲ ਨੇ ਹੋਰ ਹੀ ਧਾਰ ਲਿਆ।੭੧।

ਬਹਤੁ ਢੰਗਾਂ ਨਾਲ ਧਰਤੀ ਨੂੰ ਪੁਟ ਪੁਟ ਕੇ ਜਦ ਉਹ ਅੱਧੀ ਦਿਸ਼ਾ ਤਕ ਪਹੁੰਚ ਗਏ, (ਤਦ) ਆਖਿਰ ਉਨ੍ਹਾਂ ਨੇ ਭੇਦ ਪਾ ਲਿਆ ਕਿ (ਇਕ) ਮੁਨੀ ਧਿਆਨ ਵਿਚ ਜੁੜਿਆ ਬੈਠਾ ਹੈ। (ਉਸ ਦੀ) ਪਿਠ ਪਿਛੇ ਪੂਰੀ ਸਾਜ ਸਜਾਵਟ ਨਾਲ ਘੋੜਾ ਵੇਖਿਆ। ਰਾਜੇ (ਸਗਰ ਦੇ) ਪੁੱਤਰਾਂ ਨੇ ਬਹੁਤ ਹੰਕਾਰ ਨਾਲ ਮੁਨੀ ਨੂੰ ਲਤਾਂ ਮਾਰੀਆਂ।੭੨।

ਤਦ ਮੁਨੀ ਦਾ ਧਿਆਨ ਛੁਟ ਗਿਆ ਅਤੇ (ਉਸ ਦੀਆਂ) ਅੱਖਾਂ ਵਿਚੋਂ ਅਗਨੀ ਦੀਆਂ ਭਿਆਨਕ ਲਾਟਾਂ ਨਿਕਲੀਆਂ। (ਉਹ ਅਗਨੀ) ਭਾਂਤ ਭਾਂਤ ਨਾਲ ਨਿਕਲੀ ਜਿਵੇਂ ਸਮੁੰਦਰ ਦੀ ਵਿਸ਼ਾਲ ਅੱਗ ਹੁੰਦੀ ਹੈ। ਉਸ ਦੀ ਨੈਨ (ਅਗਨੀ) ਨਾਲ (ਸਗਰ) ਰਾਜੇ ਦੇ ਲਖ ਪੁੱਤਰ ਭਸਮੀ ਭੂਤ ਹੋ ਗਏ। ਰਾਜ ਸਾਜ ਅਤੇ ਸੰਪਤੀ ਸਹਿਤ (ਉਹ) ਘੋੜਾ ਅਤੇ ਅਸਤ੍ਰ-ਸ਼ਸਤ੍ਰ ਤੇ ਸੈਨਾ (ਨਸ਼ਟ ਹੋ ਗਈ)।੭੩।

*ਮਧੁਭਾਰ ਛੰਦ*

ਰਾਜਾ (ਸਗਰ) ਦੇ ਸੁੰਦਰ ਬੋਲਾਂ ਵਾਲੇ ਸਾਰੇ ਰਾਜ ਕੁਮਾਰ ਸੈਨਾ ਸਹਿਤ ਭਸਮ ਹੋ ਗਏ।੭੪। (ਜਿਨ੍ਹਾਂ ਦੀ) ਸ਼ੋਭਾ ਅਪਾਰ ਸੀ ਅਤੇ ਜੋ ਬਹੁਤ ਸੁੰਦਰ ਸਨ। ਜਦ ਸਾਰੇ ਸੜ ਗਏ ਤਦ (ਉਨ੍ਹਾਂ ਨੇ) ਹੰਕਾਰ ਛਡ ਦਿੱਤਾ।੭੫।

ਬਾਹੂ ਅਜਾਨ। ਸੋਭਾ ਮਹਾਨ।
ਦਸ ਚਾਰਿ ਵੰਤ। ਸੂਰਾ ਦੁਰੰਤ। ੭੬।
ਜਾਰਿ ਭਾਜੇ ਬੀਰ। ਹੁਐ ਚਿਤਿ ਅਧੀਰ।
ਦਿਨੋ ਸੰਦੇਸ। ਜਹ ਸਾਗਰ ਦੇਸ। ੭੭।

ਲਹਿ ਸਾਗਰ ਬੀਰ। ਹ੍ਵੈ ਚਿਤਿ ਅਧੀਰ।
ਪੁਛੇ ਸੰਦੇਸ। ਪੂਤਨ ਸੁਬੇਸ। ੭੮।
ਕਰਿ ਜੋਰਿ ਸਰਬ। ਭਟ ਛੋਰਿ ਗਰਬ।
ਉਚਰੇ ਬੈਨ। ਜਲ ਚੁਅਤ ਨੈਨ। ੭੯।

ਭੂਅ ਫੇਰਿ ਬਾਜ। ਜਿਣਿ ਸਰਬ ਰਾਜ।
ਸਬ ਸੰਗ ਲੀਨ। ਨ੍ਰਿਪ ਬਰ ਪ੍ਰਬੀਨ। ੮੦।
ਹਯ ਗਯੋ ਪਯਾਰ। ਤੁਅ ਸੁਤ ਉਦਾਰ।
ਭੂਅ ਖੋਦ ਸਰਬ। ਅਤਿ ਬਢਾ ਗਰਬ। ੮੧।

ਤਹੰ ਮੁਨਿ ਅਪਾਰ। ਗੁਨਿ ਗਨ ਉਦਾਰ।
ਲਖਿ ਮਧ ਧ੍ਯਾਨ। ਮੁਨਿ ਮਨਿ ਮਹਾਨ। ੮੨।
ਤਵ ਪੁਤ੍ਰ ਕ੍ਰੋਧ। ਲੈ ਸੰਗਿ ਜੋਧ।
ਲਤਾ ਪ੍ਰਹਾਰ। ਕੀਅ ਰਿਖਿ ਅਪਾਰ। ੮੩।

ਤਬ ਛੁਟਾ ਧ੍ਯਾਨ। ਮੁਨਿ ਮਨਿ ਮਹਾਨ।
ਨਿਕਸੀ ਸੁ ਜ੍ਵਾਲ। ਦਾਵਾ ਬਿਸਾਲ। ੮੪।
ਤਹੰ ਜਰੇ ਪੂਤ। ਕਹਿ ਐਸੇ ਦੂਤ।
ਸੈਨਾ ਸਮੇਤ। ਬਾਚਾ ਨ ਏਕ। ੮੫।

ਸੁਨਿ ਪੁਤ੍ਰ ਨਾਸ। ਭਯੋ ਪੁਰਿ ਉਦਾਸ।
ਜਹ ਤਹ ਸੁ ਲੋਗ। ਬੈਠੇ ਸੁ ਸੋਗ। ੮੬।
ਸਿਵ ਸਿਮਰ ਬੈਣ। ਜਲ ਥਾਪਿ ਨੈਣ।
ਕਰਿ ਧੀਰਜ ਚਿਤਿ। ਮੁਨਿ ਮਨਿ ਪਵਿਤ। ੮੭।

ਤਿਨ ਮ੍ਰਿਤਕ ਕਰਮ। ਨ੍ਰਿਪ ਕਰਮ ਧਰਮ।
ਬਹੁ ਬੇਦ ਰੀਤਿ। ਕਿਨੀ ਸੁ ਪ੍ਰੀਤਿ। ੮੮।
ਨ੍ਰਿਪ ਪੁਤ੍ਰ ਸੋਗ। ਗਯੇ ਸੁਰਗ ਲੋਗਿ।
ਨ੍ਰਿਪ ਭੇ ਸੁ ਜੌਨ। ਕਥਿ ਸਕੈ ਕੌਨ। ੮੯।

*ਇਤਿ ਰਾਜਾ ਸਾਗਰ ਕੋ ਰਾਜ ਸਮਾਪਤੰ[1]। ੪। ੫।*

੧. 'ਇਤਿ ਸਗਰ ਰਾਜਾ ਕਾਲ ਬਸ ਹੋਤ ਭਏ।'



ਸੜਦਿਆਂ (ਵੇਖ ਕੇ) (ਨਾਲ ਗਏ)ਗੋਡਿਆਂ ਤਕ ਬਾਂਹਵਾਂ ਵਾਲੇ, ਮਹਾਨ ਸ਼ੋਭਾ ਵਾਲੇ, ਚੌਦਾਂ ਗੁਣਾਂ ਵਾਲੇ, ਬੇਅੰਤ ਸੂਰਮਿਆਂ ਨੂੰ।੭੬। ਸੜਦਿਆਂ ਵੇਖ ਕੇ (ਨਾਲ ਗਏ) ਯੋਧੇ ਚਿਤ ਵਿਚ ਅਧੀਰ ਹੋ ਗਏ ਅਤੇ ਜਾ ਕੇ (ਰਾਜਕੁਮਾਰਾਂ ਦੀ ਸਥਿਤੀ ਦਾ) ਸੰਦੇਸ਼ ਦਿੱਤਾ ਜਿਥੇ ਸਗਰ ਰਾਜਾ ਦੇਸ਼ (ਵਿਚ ਬੈਠਾ ਯੱਗ ਕਰ ਰਿਹਾ ਸੀ)।੭੭।

ਸਗਰ ਨੇ (ਉਨ੍ਹਾਂ) ਸੂਰਮਿਆਂ ਨੂੰ (ਪਛਾਣ) ਲਿਆ। (ਫਿਰ) ਚਿਤ ਵਿਚ ਅਧੀਰ ਹੋ ਗਿਆ ਅਤੇ ਪੁੱਤਰਾਂ ਦਾ ਹਾਲ ਚਾਲ ਅਤੇ ਸੰਦੇਸ਼ ਪੁੱਛਣ ਲਗਾ।੭੮। ਅਭਿਮਾਨ ਨੂੰ ਛਡ ਕੇ ਅਤੇ ਹੱਥ ਜੋੜ ਕੇ (ਸੂਰਮਿਆਂ ਨੇ) ਬਚਨ ਉਚਾਰੇ (ਪਰ ਉਨ੍ਹਾਂ ਦੀਆਂ) ਅੱਖਾਂ ਵਿਚ ਹੰਝੂ ਡਿਗਦੇ ਸਨ।੭੯।

ਹੇ ਸ੍ਰੇਸ਼ਠ ਅਤੇ ਪ੍ਰਬੀਨ ਰਾਜੇ! (ਉਨ੍ਹਾਂ ਨੇ ਸਾਰੀ) ਭੂਮੀ ਉਤੇ ਯੱਗ ਘੋੜਾ ਫਿਰਾ ਕੇ ਅਤੇ ਸਾਰੇ ਰਾਜਿਆਂ ਨੂੰ ਜਿਤ ਕੇ ਸਭ ਨੂੰ ਨਾਲ ਮਿਲਾ ਲਿਆ।੮੦। (ਫਿਰ) ਘੋੜਾ ਪਾਤਾਲ ਚਲਾ ਗਿਆ। ਤੇਰੇ ਉਦਾਰ ਪੁੱਤਰਾਂ ਨੇ ਸਾਰੀ ਧਰਤੀ ਨੂੰ ਪੁਟ ਸੁਟਿਆ ਅਤੇ (ਉਨ੍ਹਾਂ ਦਾ) ਹੰਕਾਰ ਬਹੁਤ ਵਧ ਗਿਆ।੮੧।

ਉਥੇ (ਇਕ) ਅਪਾਰ (ਸ਼ਕਤੀ ਵਾਲਾ) ਮੁਨੀ ਸੀ ਜੋ ਉਦਾਰਤਾ ਵਾਲੇ ਗੁਣਾਂ ਨਾਲ ਵਰੁਸਾਇਆ ਹੋਇਆ ਸੀ। (ਉਸ) ਮਹਾਨ ਮਨ ਵਾਲੇ ਮੁਨੀ ਨੂੰ ਧਿਆਨ ਵਿਚ ਮਗਨ ਜਾਣ ਕੇ।੮੨। ਤੇਰੇ ਪੁੱਤਰਾਂ ਨੇ ਕ੍ਰੋਧ ਕੀਤਾ ਅਤੇ ਯੋਧਿਆਂ ਨੂੰ ਨਾਲ ਲੈ ਕੇ ਮੁਨੀ ਉਤੇ ਲਤਾਂ ਦੀ ਬਹੁਤ ਮਾਰ ਕੀਤੀ।੮੩।

ਤਦ ਮਹਾਨ ਮਨ ਵਾਲੇ ਮੁਨੀ ਦਾ ਧਿਆਨ ਛੁਟ ਗਿਆ (ਅਤੇ ਉਸ ਦੀਆਂ ਅੱਖਾਂ ਵਿਚੋਂ) ਜੁਆਲਾ ਨਿਕਲੀ ਜੋ ਜੰਗਲ ਦੀ ਵਿਸ਼ਾਲ ਅੱਗ ਵਰਗੀ ਸੀ।੮੪। (ਫਿਰ) ਦੂਤ ਨੇ ਇਸ ਤਰ੍ਹਾਂ ਕਿਹਾ ਕਿ ਉਥੇ (ਤੁਹਾਡੇ) ਪੁੱਤਰ ਸੈਨਾ ਸਮੇਤ ਸੜ ਗਏ ਹਨ, (ਕੋਈ) ਇਕ ਵੀ ਨਹੀਂ ਬਚਿਆ ਹੈ।੮੫।

ਰਾਜ ਪੁੱਤਰਾਂ ਦਾ ਨਾਸ਼ ਸੁਣ ਕੇ ਸਾਰਾ ਨਗਰ ਉਦਾਸ ਹੋ ਗਿਆ। ਜਿਥੇ ਕਿਥੇ (ਉਥੋਂ ਦੇ) ਲੋਕ (ਪ੍ਰਜਾ) ਸੋਗ ਵਿਚ ਡੁਬੇ ਬੈਠੇ ਸਨ।੮੬। (ਅੰਤ ਵਿਚ ਸਗਰ ਰਾਜੇ ਨੇ) 'ਸ਼ਿਵ ਸ਼ਿਵ' ਬਚਨ ਸਿਮਰ ਕੇ ਅਤੇ ਅੱਖਾਂ ਦੇ ਹੰਝੂ ਰੋਕ ਕੇ ਚਿਤ ਵਿਚ ਧੀਰਜ ਕੀਤਾ ਅਤੇ ਮੁਨੀ ਵਾਂਗ ਮਨ ਨੂੰ ਪਵਿਤ੍ਰ ਕੀਤਾ।੮੭।

(ਉਸ ਨੇ) ਉਨ੍ਹਾਂ (ਪੁੱਤਰਾਂ ਦੇ) ਮ੍ਰਿਤਕ ਕਰਮ ਅਤੇ ਵੇਦ ਰੀਤ ਅਨੁਸਾਰ ਹੋਰ ਧਰਮ-ਕਰਮ ਬੜੀ ਪ੍ਰੀਤ ਨਾਲ ਕੀਤੇ।੮੮। ਫਿਰ ਪੁੱਤਰਾਂ ਦੇ ਸੋਗ ਵਿਚ ਹੀ ਰਾਜਾ ਸਵਰਗ ਲੋਕ ਨੂੰ ਚਲਾ ਗਿਆ। (ਇਸ ਪ੍ਰਕਾਰ ਦੇ) ਜਿਹੜੇ (ਹੋਰ) ਰਾਜੇ ਹੋਏ, (ਉਨ੍ਹਾਂ ਦਾ) ਕਥਨ ਕੌਣ ਕਰ ਸਕਦਾ ਹੈ?।੮੯।

*ਇਥੇ ਰਾਜਾ ਸਗਰ ਦੇ ਰਾਜ ਦੀ ਸਮਾਪਤੀ।*

## ਅਥ ਜੁਜਾਤਿ ਰਾਜਾ ਕੋ ਰਾਜ ਕਥਨੰ

*ਮਧੁਭਾਰ ਛੰਦ*

ਪੁਨਿ ਭਯੋ ਜੁਜਾਤਿ। ਸੋਭਾ ਅਭਾਤਿ। ਦਸ ਚਾਰਵੰਤ। ਸੋਭਾ ਸੁਭੰਤ। ੯੦।
ਸੁੰਦਰ ਸੁ ਨੈਨ। ਜਨ ਰੂਪ ਮੈਨ। ਸੋਭਾ ਅਪਾਰ। ਸੋਭਤ ਸੁਧਾਰ। ੯੧।

ਸੁੰਦਰ ਸਰੂਪ। ਸੋਭੰਤ ਭੂਪ। ਦਸ ਚਾਰਵੰਤ। ਆਭਾ ਅਭੰਤ। ੯੨।
ਗੁਨ ਗਨ ਅਪਾਰ। ਸੁੰਦਰ ਉਦਾਰ। ਦਸ ਚਾਰਿਵੰਤ। ਸੋਭਾ ਸੁਭੰਤ। ੯੩।

ਧਨ ਗੁਨ ਪ੍ਰਬੀਨ। ਪ੍ਰਭ ਕੋ ਅਧੀਨ। ਸੋਭਾ ਅਪਾਰ। ਸੁੰਦਰ ਕੁਮਾਰ। ੯੪।
ਸਾਸਤ੍ਰਗ ਸੁਧ। ਕ੍ਰੋਧੀ ਸੁ ਜੁਧ। ਨ੍ਰਿਪ ਭਯੋ ਬੇਨ। ਜਨ ਕਾਮ ਧੇਨ। ੯੫।

ਖੂਨੀ ਸੁ ਖਗ। ਜੋਧਾ ਅਭਗ। ਖਤ੍ਰੀ ਅਖੰਡ। ਕ੍ਰੋਧੀ ਪ੍ਰਚੰਡ। ੯੬।
ਸਤ੍ਰੁਨਿ ਕਾਲ। ਕਾਢੀ ਕ੍ਰਵਾਲ। ਸਮ ਤੇਜ ਭਾਨੁ। ਜ੍ਵਾਲਾ ਸਮਾਨ। ੯੭।

ਜਬ ਜੁਰਤ ਜੰਗ। ਨਹਿ ਮੁਰਤ ਅੰਗ। ਅਰਿ ਭਜਤ ਨੇਕ। ਨਹਿ ਟਿਕਤ ਏਕ। ੯੮।
ਥਰਹਰਤ ਭਾਨੁ। ਕੰਪਤ ਦਿਸਾਨ। ਮੰਡਤ ਮਵਾਸ। ਭਜਤ ਉਦਾਸ। ੯੯।

ਥਰਹਰਤ ਬੀਰ। ਭੰਭਰਤ ਭੀਰ। ਤਤਜਤ ਦੇਸ। ਨ੍ਰਿਪਮਨਿ ਨਰੇਸ। ੧੦੦।
ਚਚਕਤ ਚੰਦ। ਧਧਕਤ ਇੰਦ। ਫਨਿਮਨ ਫਟੰਤ। ਭੂਅਧਰ ਭਜੰਤ। ੧੦੧।

*ਸੰਜੁਤਾ ਛੰਦ*

ਜਸ ਠੌਰ ਠੌਰ ਸਬੋ ਸੁਨ੍ਯੋ। ਅਰਿ ਬ੍ਰਿੰਦ ਸੀਸ ਸਬੋ ਧੁਨ੍ਯੋ।
ਜਗ ਜਗ ਸਾਜ ਭਲੇ ਕਰੇ। ਦੁਖ ਪੁੰਜ ਦੀਨਨ ਕੇ ਹਰੇ। ੧੦੨।

*ਇਤਿ ਜੁਜਾਤਿ ਰਾਜਾ ਮ੍ਰਿਤ ਬਸਿ ਹੋਤ ਭਏ। ੫। ੫।*

## ਅਥ ਬੇਨ ਰਾਜੇ ਕੋ ਰਾਜ ਕਥਨੰ

*ਸੰਜੁਤਾ ਛੰਦ*

ਪੁਨਿ ਬੇਣੁ ਰਾਜ ਮਹੇਸ ਭਯੋ। ਨਿਜਿ ਡੰਡ ਕਾਹੂੰ ਤੇ ਨ ਲਯੋ।
ਜੀਅ ਭਾਤਿ ਭਾਤਿ ਸੁਖੀ ਨਰਾ। ਅਤਿ ਗਰਬ ਸ੍ਰਬ ਛੁਟਿਓ ਧਰਾ। ੧੦੩।



## ਹੁਣ ਜੁਜਾਤਿ ਰਾਜੇ ਦੇ ਰਾਜ ਦਾ ਕਥਨ

*ਮਧੁਭਾਰ ਛੰਦ*

ਫਿਰ ਯਯਾਤੀ (ਜੁਜਾਤਿ) ਰਾਜਾ ਹੋਇਆ, (ਜਿਸ ਦੀ) ਅਲੌਕਿਕ ਸ਼ੋਭਾ ਸੀ। ਚੌਦਾਂ ਵਿਦਿਆਵਾਂ ਦੇ ਗਿਆਨ ਨਾਲ ਸ਼ੋਭਾਇਮਾਨ ਸੀ।੯੦। ਉਸ ਦੇ ਨੈਨ ਸੁੰਦਰ ਸਨ, ਮਾਨੋ ਕਾਮਦੇਵ ਦਾ ਰੂਪ ਹੋਵੇ। (ਉਹ) ਅਪਾਰ ਸ਼ੋਭਾ ਨਾਲ ਸੁਸ਼ੋਭਿਤ ਹੋ ਰਿਹਾ ਸੀ।੯੧।

(ਉਹ) ਸੁੰਦਰ ਸ਼ੋਭਾ ਅਤੇ ਸਰੂਪ ਵਾਲਾ ਰਾਜਾ ਸੀ। (ਉਹ) ਚੌਦਾਂ ਵਿਦਿਆਵਾਂ ਦਾ ਗਿਆਤਾ ਅਤੇ ਅਲੌਕਿਕ ਪ੍ਰਭਾ ਵਾਲਾ ਸੀ।੯੨। (ਉਹ) ਅਪਾਰ ਗੁਣਾਂ ਵਾਲਾ, ਸੁੰਦਰ ਅਤੇ ਉਦਾਰ ਸੀ। ਚੌਦਾਂ ਵਿਦਿਆਵਾਂ ਨੂੰ ਜਾਣਨ ਵਾਲਾ ਅਤੇ ਸ਼ੋਭਾ ਨਾਲ ਸ਼ੋਭਾਇਮਾਨ ਸੀ।੯੩।

ਧਨ ਦੌਲਤ ਅਤੇ (ਅਨੇਕ ਪ੍ਰਕਾਰ ਦੇ) ਗੁਣਾਂ ਵਿਚ ਪ੍ਰਬੀਨ ਸੀ, ਪ੍ਰਭੂ ਦੀ ਅਧੀਨਗੀ (ਸਵੀਕਾਰ ਕਰਦਾ ਸੀ) ਅਤੇ ਉਹ ਰਾਜਕੁਮਾਰ ਅਪਾਰ ਸ਼ੋਭਾ ਵਾਲਾ ਸੀ।੯੪। (ਉਹ) ਸ਼ਾਸਤ੍ਰਾਂ ਦਾ ਸ਼ੁੱਧ ਵਿਸ਼ੇਸ਼ਗ ਸੀ। ਯੁੱਧ ਵੇਲੇ ਕ੍ਰੋਧਵਾਨ ਸੀ। (ਇਸ ਤਰ੍ਹਾਂ) ਬੇਨ (ਨਾਂ ਦਾ) ਰਾਜਾ ਹੋਇਆ, (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਾਮ ਧੇਨੁ ਹੋਵੇ।੯੫।

(ਉਹ) ਖ਼ੂਨਖ਼ਾਰ ਤਲਵਾਰ ਵਾਲਾ ਸੀ, ਨ ਭਜਣ ਵਾਲਾ ਯੋਧਾ ਸੀ, ਨ ਖੰਡੇ ਜਾ ਸਕਣ ਵਾਲਾ ਛਤ੍ਰੀ ਸੀ ਅਤੇ ਪ੍ਰਚੰਡ ਕ੍ਰੋਧ ਵਾਲਾ ਸੀ।੯੬। (ਉਹ) ਵੈਰੀਆਂ ਲਈ ਕਾਲ ਸੀ ਅਤੇ (ਉਨ੍ਹਾਂ ਨੂੰ ਮਾਰਨ ਲਈ ਸਦਾ) ਤਲਵਾਰ ਕਢੀ ਰਖਦਾ ਸੀ। (ਉਸ ਦਾ) ਤੇਜ ਸੂਰਜ ਵਰਗਾ ਸੀ, ਅਥਵਾ ਅਗਨੀ ਦੇ ਸਮਾਨ ਸੀ।੯੭।

ਜਦ ਯੁੱਧ ਵਿਚ ਰੁਝ ਜਾਂਦਾ ਸੀ ਤਾਂ (ਯੁੱਧ-ਭੂਮੀ ਵਿਚੋਂ) ਅੰਗ ਨਹੀਂ ਮੋੜਦਾ ਹੈ। ਅਨੇਕ ਵੈਰੀ ਭਜ ਜਾਂਦੇ ਸਨ, ਇਕ ਵੀ ਨਹੀਂ ਟਿਕਦਾ ਸੀ।੯੮। (ਉਸ ਦੇ ਪ੍ਰਤਾਪ ਤੋਂ) ਸੂਰਜ ਥਰਥਰ ਕੰਬਦਾ ਸੀ, ਦਿਸ਼ਾਵਾਂ ਡੋਲਦੀਆਂ ਸਨ। ਆਕੀ ਰਹਿਣ ਵਾਲੇ ਉਦਾਸ ਹੋ ਕੇ ਭਜੇ ਜਾ ਰਹੇ ਸਨ।੯੯।

ਬੀਰ ਥਰਥਰ ਕੰਬਦੇ ਸਨ, ਡਰਪੋਕ ਭਜੇ ਜਾ ਰਹੇ ਸਨ, ਦੇਸ ਛਡ ਰਹੇ ਸਨ। (ਇਸ ਤਰ੍ਹਾਂ ਦਾ) ਸ਼ਿਰੋਮਣੀ ਰਾਜਾ ਸੀ।੧੦੦। (ਜਿਸ ਰਾਜੇ ਨੂੰ ਵੇਖ ਕੇ ) ਚੰਦ੍ਰਮਾ ਚਕਾ-ਚੌਂਧ ਮੰਨਦਾ ਸੀ, ਇੰਦਰ (ਦਾ ਹਿਰਦਾ) ਧੜਕਦਾ ਸੀ, ਸ਼ੇਸ਼ਨਾਗ ਫਣਾਂ ਨੂੰ (ਧਰਤੀ ਉਤੇ) ਪਟਕਦਾ ਸੀ ਅਤੇ ਪਰਬਤ (ਭੂਧਰ) ਨਸ ਰਹੇ ਸਨ।੧੦੧।

*ਸੰਜੁਤਾ ਛੰਦ*

ਸਾਰਿਆਂ ਨੇ ਥਾਂ ਥਾਂ (ਰਾਜੇ ਦਾ) ਯਸ਼ ਸੁਣ ਲਿਆ। ਸਭ ਵੈਰੀਆਂ ਦੇ ਸਮੂਹਾਂ ਨੇ ਸਿਰ ਧੁਣ ਲਿਆ। (ਉਸ ਨੇ) ਜਗਤ ਵਿਚ ਚੰਗੇ ਯੱਗਾਂ ਦੀ ਵਿਵਸਥਾ ਕੀਤੀ ਅਤੇ ਦੀਨਾਂ (ਆਜਿਜ਼ਾਂ) ਦੇ ਦੁਖ ਹਰ ਲਏ।੧੦੨।

*ਇਥੇ ਜੁਜਾਤਿ ਰਾਜਾ ਮ੍ਰਿਤੂ ਦੇ ਵਸ ਹੋ ਗਏ।*

## ਹੁਣ ਬੇਨ ਦੇ ਰਾਜ ਦਾ ਕਥਨ

*ਸੰਜੁਤਾ ਛੰਦ*

ਫਿਰ ਬੇਨ ਧਰਤੀ ਦਾ ਰਾਜਾ ਬਣਿਆ ਜਿਸ ਨੇ ਆਪ ਕਿਸੇ ਪਾਸੋਂ ਦੰਡ ਨਹੀਂ ਲਿਆ ਸੀ। ਭਾਂਤ ਭਾਂਤ ਦੇ ਜੀਵ ਅਤੇ ਮਨੁੱਖ ਸੁਖੀ ਸਨ ਅਤੇ ਸਾਰਿਆਂ ਨੇ ਮਨ ਤੋਂ ਹੰਕਾਰ ਨੂੰ ਕਢ ਦਿੱਤਾ ਸੀ।੧੦੩।

ਜੀਅ ਜੰਤ ਸਬ ਦਿਖਿਯਤ ਸੁਖੀ। ਤਰਿ ਦ੍ਰਿਸਟਿ ਆਵਤ ਨ ਦੁਖੀ।
ਸਬ ਠੌਰ ਠੌਰ ਪ੍ਰਿਥੀ ਬਸੀ। ਜਨੁ ਭੂਮਿ ਰਾਜ ਸਿਰੀ ਲਸੀ। ੧੦੪।

ਇਹ ਭਾਤਿ ਰਾਜ ਕਮਾਇ ਕੈ। ਸੁਖ ਦੇਸ ਸਰਬ ਬਸਾਇ ਕੈ।
ਬਹੁ ਦੋਖ ਦੀਨਨ ਕੇ ਦਹੇ। ਸੁਨਿ ਥਕਤ ਦੇਵ ਸਮਸਤ ਭਏ। ੧੦੫।

ਬਹੁ ਰਾਜ ਸਾਜ ਕਮਾਇ ਕੈ। ਸਿਰਿ ਅਤ੍ਰਪਤ੍ਰ ਫਿਰਾਇ ਕੈ।
ਪੁਨਿ ਜੋਤਿ ਜੋਤਿ ਬਿਖੈ ਮਿਲੀ। ਅਰਿ ਛੈਨੁ ਬੇਨੁ ਮਹਾਬਲੀ। ੧੦੬।

ਅਬਿਕਾਰ ਭੂਪ ਜਿਤੇ ਭਏ। ਕਰਿ ਰਾਜ ਅੰਤ ਸਮੈ ਗਏ।
ਕਬਿ ਕੌਨ ਨਾਮ ਤਿਨੈ ਗਨੈ। ਸੰਕੇਤ ਕਰਿ ਇਤੇ ਭਨੈ। ੧੦੭।

*ਇਤਿ ਬੇਨੁ ਰਾਜਾ ਮ੍ਰਿਤ ਬਸ ਹੋਤ ਭਏ। ੬। ੫।*

## ਅਥ ਮਾਨਧਾਤਾ ਕੋ ਰਾਜੁ ਕਥਨੰ

*ਦੋਧਕ ਛੰਦ*

ਜੇਤਕ ਭੂਪ ਭਏ ਅਵਨੀ ਪਰ। ਨਾਮ ਸਕੈ ਤਿਨ ਕੇ ਕਵਿ ਕੋ ਧਰਿ।
ਨਾਮ ਜਥਾਮਤਿ ਭਾਖਿ ਸੁਨਾਊ। ਚਿਤ ਤਊ ਅਪਨੇ ਡਰ ਪਾਊ। ੧੦੮।

ਬੇਨੁ ਗਏ ਜਗ ਤੇ ਨ੍ਰਿਪਤਾ ਕਰਿ। ਮਾਨਧਾਤ ਭਏ ਬਸੁਧਾ ਧਰਿ।
ਬਾਸਵ ਲੋਗ ਗਏ ਜਬ ਹੀ ਵਹ। ਉਠਿ ਦਯੋ ਅਰਧਾਸਨ ਬਾਸਵ ਤਿਹ। ੧੦੯।

ਰੋਸ ਭਰ੍ਯੋ ਤਬ ਮਾਨ ਮਹੀਧਰ। ਹਾਕਿ ਗਹ੍ਯੋ ਕਰਿ ਖਗ ਭਯੰਕਰ।
ਮਾਰਨ ਲਾਗ ਜਬੈ ਰਿਸ ਇੰਦ੍ਰਹਿ। ਬਾਹ ਗਹੀ ਤਤਕਾਲ ਦਿਜਿੰਦ੍ਰਹਿ। ੧੧੦।

ਨਾਸ ਕਰੋ ਜਿਨਿ ਬਾਸਵ ਕੋ ਨ੍ਰਿਪ। ਆਸਨ ਅਰਧ ਦਯੋ ਤੁਹ ਯਾ ਬ੍ਰਤ।
ਹੈ ਲਵਨਾਸੁਰ ਮਹਾਸੁਰ ਭੂਧਰਿ। ਤਾਹਿ ਨ ਮਾਰ ਸਕੇ ਤੁਮ ਕਿਉ ਕਰ। ੧੧੧।

ਜੌ ਤੁਮ ਤਾਹਿ ਸੰਘਾਰ ਕੈ ਆਵਹੁ। ਤੌ ਤੁਮ ਇੰਦ੍ਰ ਸਿੰਘਾਸਨ ਪਾਵਹੁ।
ਐਸੇ ਕੈ ਅਰਧ ਸਿੰਘਾਸਨ ਬੈਠਹੁ। ਸਾਚੁ ਕਹੋ ਪਰ ਨਾਕੁ ਨ ਐਠਹੁ। ੧੧੨।

*ਅਸਤਰ ਛੰਦ*

ਧਾਯੋ ਅਸਤ੍ਰ ਲੈ ਕੇ ਤਹਾ। ਮਥੁਰਾ ਮੰਡਲ ਦਾਨੋ ਥਾ ਜਹਾ।
ਮਹਾ ਗਰਬੁ ਕੈ ਕੈ ਮਹਾ ਮੰਦ ਬੁਧੀ। ਮਹਾ ਜੋਰ ਕੈ ਕੈ ਦਲੰ ਪਰਮ ਕ੍ਰਧੀ। ੧੧੩।



ਸਭ ਜੀਵ ਜੰਤ ਸੁਖੀ ਦਿਸਦੇ ਸਨ। ਕੋਈ ਵੀ ਦੁਖੀ ਨਜ਼ਰ ਨਹੀਂ ਸੀ ਆਉਂਦਾ। ਸਾਰੀ ਧਰਤੀ ਥਾਂ ਥਾਂ ਤੇ ਚੰਗੀ ਤਰ੍ਹਾਂ ਵਸ ਰਹੀ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਭੂਮੀ ਉਤੇ ਰਾਜ ਲਕਸ਼ਮੀ ਪ੍ਰਕਾਸ਼ਿਤ ਹੋ ਰਹੀ ਹੋਵੇ।੧੦੪।

ਇਸ ਤਰ੍ਹਾਂ ਰਾਜ ਕਮਾ ਕੇ ਅਤੇ ਸਾਰੇ ਦੇਸ਼ ਨੂੰ ਸੁਖ ਪੂਰਵਕ ਵਸਾ ਕੇ ਦੀਨ (ਅਜਿਜ਼) ਲੋਕਾਂ ਦੇ ਬਹੁਤ ਦੁਖ ਨਸ਼ਟ ਕਰ ਦਿੱਤੇ। (ਜਿਸ ਨੂੰ) ਸੁਣ ਕੇ ਸਾਰੇ ਦੇਵਤੇ ਥਕ ਗਏ।੧੦੫।

ਬਹੁਤ ਸਮੇਂ ਤਕ ਰਾਜ ਸਮਾਜ ਕਮਾ ਕੇ ਅਤੇ ਸਿਰ ਉਤੇ ਛਤ੍ਰ ਫਿਰਾ ਕੇ ਉਸ ਦੀ ਜੋਤਿ (ਪਰਮਸੱਤਾ ਦੀ) ਜੋਤਿ ਵਿਚ ਮਿਲ ਗਈ। ਇਸ ਤਰ੍ਹਾਂ ਵੈਰੀਆਂ ਦਾ ਨਾਸ਼ ਕਰਨ ਵਾਲਾ ਮਹਾਨ ਬਲੀ ਰਾਜਾ ਬੇਨ (ਹੋਇਆ)।੧੦੬।

ਵਿਕਾਰਾਂ ਤੋਂ ਰਹਿਤ ਜਿਤਨੇ ਵੀ ਰਾਜੇ ਹੋਏ ਹਨ, (ਉਹ) ਰਾਜ ਕਰ ਕੇ ਅੰਤ ਨੂੰ (ਪਰਮਾਤਮਾ ਵਿਚ) ਸਮਾ ਗਏ ਹਨ। ਉਨ੍ਹਾਂ ਦੇ ਨਾਂ ਕਿਹੜਾ ਕਵੀ ਗਿਣ ਸਕਦਾ ਹੈ, ਸੰਕੇਤ ਮਾਤਰ ਇਥੇ ਕਹਿ ਦਿੱਤੇ ਹਨ।੧੦੭।

*ਇਥੇ ਬੇਨੁ ਰਾਜਾ ਮ੍ਰਿਤੂ ਦੇ ਵਸ ਹੋ ਗਏ।*

## ਹੁਣ ਮਾਨਧਾਤਾ ਦੇ ਰਾਜ ਦਾ ਕਥਨ

*ਦੋਧਕ ਛੰਦ*

ਧਰਤੀ ਉਤੇ ਜਿਤਨੇ ਕੁ ਰਾਜੇ ਹੋਏ ਹਨ, ਉਨ੍ਹਾਂ ਦੇ ਨਾਂ ਕਿਹੜਾ ਕਵੀ ਗਿਣ ਸਕਦਾ ਹੈ। ਆਪਣੀ ਬੁੱਧੀ ਦੇ ਬਲ ਤੇ (ਉਨ੍ਹਾਂ ਦੇ) ਨਾਂ ਸੁਣਾਉਂਦਾ ਹਾਂ, (ਪਰ ਫਿਰ ਵੀ) ਆਪਣੇ ਮਨ ਵਿਚ ਡਰ ਮੰਨਦਾ ਹਾਂ।੧੦੮।

(ਜਦ) ਬੇਨ ਜਗਤ ਉਤੇ ਰਾਜ ਕਰ ਕੇ ਚਲਿਆ ਗਿਆ, (ਤਦ) ਧਰਤੀ ਨੂੰ ਧਾਰਨ ਕਰਨ ਲਈ ਮਾਨਧਾਤਾ (ਰਾਜਾ) ਹੋਇਆ। ਜਦ ਉਹ ਇੰਦਰ ('ਬਾਸਵ') ਲੋਕ ਵਿਚ ਵਿਚਰਿਆ, (ਤਦ) ਉਸ ਨੂੰ ਇੰਦਰ ਨੇ ਉਠ ਕੇ ਅੱਧਾ ਆਸਣ ਦਿੱਤਾ।੧੦੯।

ਤਦ ਮਾਨਧਾਤਾ ਰਾਜੇ ਦੇ (ਮਨ ਵਿਚ) ਕ੍ਰੋਧ ਭਰ ਗਿਆ ਅਤੇ ਲਲਕਾਰਾ ਮਾਰ ਕੇ ਹੱਥ ਵਿਚ ਖੰਡਾ ਧਾਰਨ ਕਰ ਲਿਆ। ਜਦ ਕ੍ਰੋਧ ਨਾਲ ਇੰਦਰ ਨੂੰ ਮਾਰਨ ਲਗਾ, ਤਦ ਬ੍ਰਹਸਪਤੀ ('ਦਿਜਿੰਦ੍ਰ') ਨੇ ਉਸ ਦੀ ਬਾਂਹ ਪਕੜ ਲਈ।੧੧੦।

(ਅਤੇ ਕਿਹਾ--) ਹੇ ਰਾਜਨ! ਇੰਦਰ ਨੂੰ ਨਸ਼ਟ ਨ ਕਰੋ। ਇਸ ਨੇ ਨਿਯਮ ਅਨੁਸਾਰ ਤੁਹਾਨੂੰ ਅੱਧਾ ਆਸਨ ਦਿੱਤਾ ਸੀ। (ਅਜਿਹਾ ਇਸ ਲਈ ਹੋਇਆ) ਕਿਉਂਕਿ ਤੁਸੀਂ ਧਰਤੀ ਉਪਰ 'ਲਵਨਾਸੁਰ' ਨਾਂ ਦੇ ਵੱਡੇ ਦੈਂਤ ਨੂੰ ਮਾਰ ਨਹੀਂ ਸਕੇ ਹੋ।੧੧੧।

ਜੇ ਕਰ ਤੁਸੀਂ ਉਸ ਨੂੰ ਮਾਰ ਕੇ ਆਵੋਗੇ ਤਾਂ ਤੁਸੀਂ (ਪੂਰਾ) ਇੰਦਰ ਆਸਨ ਪਾ ਲਵੋਗੇ। ਇਸ ਲਈ (ਤੁਸੀਂ) ਅੱਧੇ ਸਿੰਘਾਸਨ ਉਤੇ ਬੈਠ ਜਾਓ। (ਮੈਂ) ਸੱਚ ਕਿਹਾ ਹੈ, ਇਸ ਕਰ ਕੇ ਤੁਸੀਂ ਨਕ ਨ ਚੜ੍ਹਾਓ।੧੧੨।

*ਅਸਤਰ ਛੰਦ*

(ਰਾਜ ਮਾਨਧਾਤਾ) ਅਸਤ੍ਰ (ਧਨੁਸ਼) ਲੈ ਕੇ ਭਜ ਕੇ ਉਥੇ ਗਿਆ, ਜਿਥੇ ਮਥੁਰਾ ਮੰਡਲ ਵਿਚ (ਉਹ ਲਵਨਾਸੁਰ) ਦੈਂਤ ਰਹਿੰਦਾ ਸੀ। ਉਸ ਮਹਾ ਮੰਦ ਬੁੱਧੀ ਵਾਲੇ (ਦੈਂਤ ਨੇ) ਹੰਕਾਰ ਕਰ ਕੇ ਅਤੇ ਬਹੁਤ ਕ੍ਰੋਧ ਕਰ ਕੇ ਬਹੁਤ ਵੱਡਾ ਦਲ ਜੋੜ ਰਖਿਆ ਸੀ।੧੧੩।

ਮਹਾ ਘੋਰ ਕੈ ਕੈ ਘਨੰ ਕੀ ਘਟਾ ਜਿਯੋ। ਸੁ ਧਾਇਆ ਰਣੰ ਬਿਜੁਲੀ ਕੀ ਛਟਾ ਜਿਯੋ।
ਸੁਨੇ ਸਰਬ ਦਾਨੋ ਸੁ ਸਾਮੁਹਿ ਸਿਧਾਇ। ਮਹਾ ਕ੍ਰੋਧ ਕੈ ਕੈ ਸੁ ਬਾਜੀ ਨਚਾਏ। ੧੧੪।

*ਮੋਦਕ ਛੰਦ*

ਅਬ ਏਕ ਕੀਏ ਬਿਨੁ ਯੋਂ ਨ ਟਰੈ। ਦੋਊ ਦਾਤਨ ਪੀਸ ਹੰਕਾਰਿ ਪਰੈ।
ਜਬ ਲੌ ਨ ਸੁਨੋ ਲਵ ਖੇਤ ਮਰਾ। ਤਬ ਲਉ ਨ ਲਖੋ ਰਨਿ ਬਾਜ ਟਰਾ। ੧੧੫।

ਅਬ ਹੀ ਰਣਿ ਏਕ ਕੀ ਏਕ ਕਰੈ। ਬਿਨੁ ਏਕ ਕੀਏ ਰਣਿ ਤੇ ਨ ਟਰੈ।
ਬਹੁ ਸਾਲ ਸਿਲਾ ਤਲ ਬ੍ਰਿਛ ਛੁਟੇ। ਦੁਹੂੰ ਓਰਿ ਜਬੈ ਰਣ ਬੀਰ ਜੁਟੇ। ੧੧੬।

ਕ੍ਰੁਪ ਕੈ ਲਵ ਪਾਨਿ ਤ੍ਰਿਸੂਲ ਲਯੋ। ਸਿਰਿ ਧਾਤਯਮਾਨ ਦੁਖੰਡ ਕਿਯੋ।
ਬਹੁ ਜੂਥਪ ਜੂਥਨ ਸੈਨ ਭਜੀ। ਨ ਉਚਾਇ ਸਕੈ ਸਿਰੁ ਐਸ ਲਜੀ। ੧੧੭।

ਘਨ ਜੈਸੇ ਭਜੇ ਘਨ ਘਾਇਲ ਹੁਐ। ਬਰਖਾ ਜਿਮਿ ਸ੍ਰੋਣਤ ਧਾਰ ਚੁਐ।
ਸਭ ਮਾਨ ਮਹੀਪਤਿ ਛੇਤ੍ਰਹਿ ਦੈ। ਸਬ ਹੀ ਦਲ ਭਾਜਿ ਚਲਾ ਜੀਅ ਲੈ। ੧੧੮।

ਇਕ ਘੂਮਤ ਘਾਇਲ ਸੀਸ ਫੁਟੇ। ਇਕ ਸ੍ਰੋਣ ਚੁਚਾਵਤ ਕੇਸ ਛੁਟੇ।
ਰਣਿ ਮਾਰ ਕੈ ਮਾਨਿ ਤ੍ਰਿਸੂਲ ਲੀਏ। ਭਟ ਭਾਤਹਿ ਭਾਤਿ ਭਜਾਇ ਦੀਏ। ੧੧੯।

*ਇਤਿ ਮਾਨਧਾਤਾ[1]ਰਾਜ ਸਮਾਪਤੰ[1]। ੭। ੫।*

## ਅਥ ਦਲੀਪ ਕੋ ਰਾਜ ਕਥਨੰ

*ਤੋਟਕ ਛੰਦ*

ਰਣ ਮੋ ਮਾਨ ਮਹੀਪ ਹਏ। ਤਬ ਆਨਿ ਦਿਲੀਪ ਦਿਲੀਸ ਭਏ।
ਬਹੁ ਭਾਤਿਨ ਦਾਨਵ ਦੀਹ ਦਲੇ। ਸਬ ਠੌਰ ਸਬੈ ਉਠਿ ਧਰਮ ਪਲੇ। ੧੨੦।

*ਚੌਪਈ*

ਜਬ ਨ੍ਰਿਪ ਹਨਾ ਮਾਨਧਾਤਾ ਬਰ। ਸਿਵ ਤ੍ਰਿਸੂਲ ਕਰਿ ਧਰਿ ਲਵਨਾਸੁਰ।
ਭਯੋ ਦਲੀਪ ਜਗਤ ਕੋ ਰਾਜਾ। ਭਾਤਿ ਭਾਤਿ ਜਿਹ ਰਾਜ ਬਿਰਾਜਾ। ੧੨੧।

੧. 'ਬਧਹਿ'



ਬਦਲ ਦੀਆਂ ਕਾਲੀਆਂ ਘਟਾਵਾਂ ਵਾਂਗ ਬਹੁਤ ਗਜ ਵਜ ਕੇ ਅਤੇ ਲਾਲ ਹੋ ਕੇ ਬਿਜਲੀ ਦੀ ਲਿਸ਼ਕ ਵਾਂਗ ਹਲਾ ਕਰ ਕੇ ਪਿਆ। (ਹਮਲੇ ਦੀ ਗੱਲ) ਸੁਣ ਕੇ ਸਾਰੇ ਦਾਨਵ ਚੜ੍ਹ ਕੇ ਸਾਹਮਣੇ ਆ ਢੁਕੇ ਅਤੇ ਬਹੁਤ ਕ੍ਰੋਧ ਕਰ ਕੇ ਘੋੜਿਆਂ ਨੂੰ ਨਚਾਇਆ।੧੧੪।

*ਮੋਦਕ ਛੰਦ*

ਹੁਣ (ਦੋਹਾਂ ਤੋਂ) ਇਕ ਕੀਤੇ ਬਿਨਾ ਇਸ ਤਰ੍ਹਾਂ ਨਹੀਂ ਟਲਣਗੇ। ਦੋਵੇਂ ਦੰਦਾਂ ਨੂੰ ਪੀਹ ਕੇ ਹੰਕਾਰ ਨਾਲ (ਇਕ ਦੂਜੇ ਉਤੇ) ਪੈ ਗਏ ਹਨ। ਜਦ ਤਕ ਨਹੀਂ ਸੁਣਦਾ ਕਿ 'ਲਵਨਾਸੁਰ ਯੁੱਧ ਵਿਚ ਮਰ ਗਿਆ ਹੈ', ਤਦ ਤਕ (ਮੇਰੇ) ਘੋੜੇ ਨੂੰ ਰਣਭੂਮੀ ਵਿਚੋਂ ਪਿਛੇ ਹਟਦਾ ਨਹੀਂ ਵੇਖੋਂਗੇ।੧੧੫।

ਹੁਣੇ ਹੀ ਉਹ ਰਣ ਵਿਚ ਇਕੋ ਇਕ ਕਰ ਦੇਣਾ (ਚਾਹੁੰਦੇ ਹਨ)। ਇਕ ਕੀਤੇ ਬਿਨਾ ਰਣ ਤੋਂ ਟਲਦੇ ਨਹੀਂ ਹਨ। ਬਹੁਤ ਸਾਰੇ ਸਾਲ ਦੇ ਬ੍ਰਿਛ ਅਤੇ ਪੱਥਰ ਹੇਠਾਂ ਆ ਪਏ ਹਨ ਜਦ ਕਿ ਦੋਹਾਂ ਪਾਸਿਆਂ ਤੋਂ ਰਣ ਵਿਚ ਬੀਰ ਜੁਟ ਗਏ ਹਨ।੧੧੬।

ਲਵਨਾਸੁਰ ਨੇ ਕ੍ਰੋਧਿਤ ਹੋ ਕੇ ਹੱਥ ਵਿਚ ਤ੍ਰਿਸ਼ੂਲ ਧਾਰਨ ਕਰ ਲਿਆ ਅਤੇ (ਰਾਜਾ) ਮਾਨਧਾਤਾ ਦੇ ਸਿਰ ਦੋ ਟੋਟੇ ਕਰ ਦਿੱਤਾ। ਸਾਰੇ ਸੈਨਾਪਤੀ ਅਤੇ ਫ਼ੌਜ ਦੀਆਂ ਬਹੁਤ ਟੁਕੜੀਆਂ ਭਜ ਗਈਆਂ ਅਤੇ (ਸੈਨਾ) ਅਜਿਹੀ ਸ਼ਰਮਿੰਦਗੀ ਹੋਈ ਕਿ ਰਾਜੇ ਦਾ ਸਿਰ ਤਕ ਨ ਚੁਕ ਸਕੇ।੧੧੭।

(ਹਵਾ ਨਾਲ) ਜਿਵੇਂ ਬਦਲ ਭਜ ਜਾਂਦੇ ਹਨ, ਉਸੇ ਤਰ੍ਹਾਂ ਬਹੁਤ ਸਾਰੇ ਜ਼ਖ਼ਮੀ ਹੋ ਕੇ (ਭਜੀ ਜਾ ਰਹੇ ਹਨ)। ਮੀਂਹ ਦੇ ਵਰ੍ਹਨ ਵਾਂਗ (ਉਨ੍ਹਾਂ ਦੇ ਜ਼ਖ਼ਮਾਂ ਵਿਚੋਂ) ਲਹੂ ਦੀ ਧਾਰ ਚੋ ਰਹੀ ਸੀ। ਸ੍ਰੇਸ਼ਠ ਮਾਨਧਾਤਾ ਰਾਜੇ ਨੂੰ ਯੁੱਧ-ਭੂਮੀ ਦੀ ਭੇਟਾ ਚੜ੍ਹਾ ਕੇ ਸਾਰਾ ਸੈਨਾ-ਦਲ (ਆਪਣਾ) ਜੀਅ ਬਚਾ ਕੇ ਚਲਾ ਗਿਆ।੧੧੮।

ਇਕ ਜ਼ਖ਼ਮੀ ਹੋਏ ਘੁੰਮ ਰਹੇ ਹਨ, ਇਕਨਾਂ ਦੇ ਸਿਰ ਪਾਟੇ ਹੋਏ ਹਨ, ਇਕਨਾਂ (ਦੇ ਜ਼ਖ਼ਮਾਂ ਵਿਚੋਂ) ਲਹੂ ਵਗ ਰਿਹਾ ਹੈ (ਅਤੇ ਇਕਨਾਂ ਦੇ) ਕੇਸ ਖੁਲੇ ਹੋਏ ਹਨ। ਰਣ-ਭੂਮੀ ਵਿਚ ਤ੍ਰਿਸ਼ੂਲ ਮਾਰ ਕੇ ਮਾਨਧਾਤਾ ਰਾਜੇ ਨੂੰ ਮਾਰ ਲਿਆ ਗਿਆ ਹੈ ਅਤੇ ਤਰ੍ਹਾਂ ਤਰ੍ਹਾਂ ਦੇ ਸੂਰਮੇ ਭਜਾ ਦਿੱਤੇ ਗਏ ਹਨ।੧੧੯।

*ਇਥੇ ਮਾਨਧਾਤਾ ਦੇ ਰਾਜ ਦੀ ਸਮਾਪਤੀ।*

## ਹੁਣ ਦਲੀਪ ਰਾਜਾ ਦੇ ਰਾਜ ਦਾ ਕਥਨ

*ਤੋਟਕ ਛੰਦ*

ਜਦ ਯੁੱਧ-ਭੂਮੀ ਵਿਚ ਮਾਨਧਾਤਾ ਰਾਜਾ ਮਾਰਿਆ ਗਿਆ, ਤਾਂ ਦਲੀਪ (ਨਾਂ ਦਾ ਰਾਜਾ) ਦਿੱਲੀ-ਪਤੀ ਬਣਿਆ। (ਉਸ ਨੇ) ਬਹੁਤ ਤਰ੍ਹਾਂ ਨਾਲ ਵੱਡੇ ਦਾਨਵਾਂ ਨੂੰ ਦਲ ਦਿੱਤਾ ਅਤੇ ਸਭ ਥਾਂਵਾਂ ਤੇ ਸਾਰੇ (ਲੋਕ) ਉਠ ਕੇ ਧਰਮ ਦੇ ਪਾਲਨ ਵਿਚ ਲਗ ਗਏ।੧੨੦।

*ਚੌਪਈ*

ਜਦ ਲਵਨਾਸੁਰ ਨੇ ਹੱਥ ਵਿਚ ਸ਼ਿਵ ਦਾ ਦਿੱਤਾ ਤ੍ਰਿਸ਼ੂਲ ਲੈ ਕੇ ਸ੍ਰੇਸ਼ਠ ਮਾਨਧਾਤਾ ਰਾਜੇ ਨੂੰ ਮਾਰ ਦਿੱਤਾ, ਤਦ ਦਲੀਪ ਜਗਤ ਦਾ ਰਾਜਾ ਬਣਿਆ, ਜੋ ਭਾਂਤ ਭਾਂਤ ਦੇ ਰਾਜਾਂ ਉਤੇ ਬਰਾਜਮਾਨ ਸੀ।੧੨੧।

ਮਹਾਰਥੀ ਅਰੁ ਮਹਾ ਨ੍ਰਿਪਾਰਾ। ਕਨਕ ਅਵਟਿ ਸਾਚੇ ਜਨੁ ਢਾਰਾ।
ਅਤਿ ਸੁੰਦਰ ਜਨੁ ਮਦਨ ਸਰੂਪਾ। ਜਾਨੁਕ ਬਨੇ ਰੂਪ ਕੋ ਭੂਪਾ। ੧੨੨।

ਬਹੁ ਬਿਧਿ ਕਰੇ ਜਗ ਬਿਸਥਾਰਾ। ਬਿਧਵਤ ਹੋਮ ਦਾਨ ਮਖਸਾਰਾ।
ਧਰਮ ਧੁਜਾ ਜਹ ਤਹ ਬਿਰਾਜੀ। ਇੰਦ੍ਰਾਵਤੀ ਨਿਰਖਿ ਦੁਤਿ ਲਾਜੀ। ੧੨੩।

ਪਗ ਪਗ ਜਗਿ ਖੰਭ ਕਹੁ ਗਾਡਾ। ਘਰਿ ਘਰਿ ਅੰਨ ਸਾਲ ਕਰਿ ਛਾਡਾ।
ਭੂਖਾ ਨਾਂਗ ਜੁ ਆਵਤ ਕੋਈ। ਤਤਛਿਨ ਇਛ ਪੁਰਾਵਤ ਸੋਈ। ੧੨੪।

ਜੋ ਜਿਹੰ ਮੁਖ ਮਾਗਾ ਤਿਹ[1] ਪਾਵਾ। ਬਿਮੁਖ ਆਸ ਫਿਰਿ ਭਿਛਕ ਨ ਆਵਾ।
ਧਾਮਿ ਧਾਮਿ ਧੁਜਾ ਧਰਮ ਬਧਾਈ। ਧਰਮਾਵਤੀ ਨਿਰਖਿ ਮੁਰਛਾਈ। ੧੨੫।

ਮੂਰਖ ਕੋਊ ਰਹੈ ਨਹਿ ਪਾਵਾ। ਬਾਰ ਬੂਢ ਸਭ ਸੋਧਿ ਪਢਾਵਾ।
ਘਰਿ ਘਰਿ ਹੋਤ ਭਈ ਹਰਿ ਸੇਵਾ। ਜਹ ਤਹ ਮਾਨਿ ਸਬੈ ਗੁਰ ਦੇਵਾ। ੧੨੬।

ਇਹ ਬਿਧਿ ਰਾਜ ਦਿਲੀਪ ਬਡੋ ਕਰਿ। ਮਹਾਰਥੀ ਅਰੁ ਮਹਾ ਧਨੁਰ ਧਰ।
ਕੋਕ ਸਾਸਤ੍ਰ ਸਿਮ੍ਰਿਤਿ ਸੁਰ ਗਿਆਨਾ। ਜੋਤਿਵੰਤ ਦਸ ਚਾਰਿ ਨਿਧਾਨਾ। ੧੨੭।

ਮਹਾ ਕ੍ਰਮਠੀ[2] ਮਹਾ ਸੁਜਾਨੂ। ਮਹਾ ਜੋਤਿ ਦਸ ਚਾਰਿ ਨਿਧਾਨੂ।
ਅਤਿ ਸਰੂਪ ਅਰੁ ਅਮਿਤ ਪ੍ਰਭਾਸਾ। ਮਹਾ ਮਾਨ ਅਰੁ ਮਹਾ ਉਦਾਸਾ। ੧੨੮।

ਬੇਦ ਅੰਗ ਖਟ ਸਾਸਤ੍ਰ ਪ੍ਰਬੀਨਾ। ਧਨੁਰਬੇਦ ਪ੍ਰਭ ਕੇ ਰਸ ਲੀਨਾ।
ਖੜਗਨ ਈਸ੍ਵਰ ਪੁਨਿ ਅਤੁਲ ਬਲ। ਅਰਿ ਅਨੇਕ ਜੀਤੇ ਜਿਨਿ ਦਲਿ ਮਲਿ। ੧੨੯।

ਖੰਡ ਅਖੰਡ ਜੀਤਿ ਬਡ ਰਾਜਾ। ਆਨਿ ਸਮਾਨ ਨ ਆਪੁ ਬਿਰਾਜਾ।
ਅਤਿ ਬਲਿਸਟ ਅਸਿ ਤੇਜ ਪ੍ਰਚੰਡਾ। ਅਰਿ ਅਨੇਕ ਜਿਨਿ ਸਾਧਿ ਉਦੰਡਾ। ੧੩੦।

ਦੇਸ ਬਿਦੇਸ ਅਧਿਕ ਜਿਹ ਜੀਤਾ। ਜਹ ਤਹ ਚਲੀ ਰਾਜ ਕੀ ਨੀਤਾ।
ਭਾਤਿ ਭਾਤਿ ਸਿਰਿ ਛਤ੍ਰ ਬਿਰਾਜਾ। ਤਜਿ ਹਠ ਚਰਨਿ ਲਗੇ ਬਡ ਰਾਜਾ। ੧੩੧।

ਜਹ ਤਹ ਹੋਤ ਧਰਮ ਕੀ ਰੀਤਾ। ਕਹੂੰ ਨ ਪਾਵਤਿ ਹੋਨਿ ਅਨੀਤਾ।
ਦਾਨ ਨਿਸਾਨ ਚਹੂੰ ਚਕ ਬਾਜਾ। ਕਰਨ ਕੁਬੇਰ ਬੇਣੁ ਬਲਿ ਰਾਜਾ। ੧੩੨।

---

੧. 'ਸੋ' ੨. 'ਕਰਮਠੀ' ੩. 'ਰਾਜਾ ਸ੍ਵਰਗ ਲੋਗ ਗਵਨੰ'



(ਉਹ) ਮਹਾ ਰਥੀ ਅਤੇ ਮਹਾਨ ਰਾਜਾ (ਅਜਿਹਾ ਸੁੰਦਰ ਸੀ) ਮਾਨੋ ਸੋਨੇ ਨੂੰ ਪੰਘਾਰ ਕੇ ਕਿਸੇ ਨੇ ਸੱਚੇ ਵਿਚ ਢਾਲਿਆ ਹੋਵੇ। (ਉਹ) ਬਹੁਤ ਸੁੰਦਰ ਸੀ ਮਾਨੋ ਕਾਮ ਦੇਵ ਦਾ ਹੀ ਰੂਪ ਹੋਵੇ ਜਾਂ ਮਾਨੋ ਰੂਪ ਦਾ ਹੀ ਰਾਜਾ ਬਣਿਆ ਹੋਇਆ ਹੋਵੇ।੧੨੨।

(ਉਸ ਨੇ) ਬਹੁਤ ਸਾਰੇ ਯੱਗਾਂ ਦਾ ਵਿਸਤਾਰ ਕਰ ਦਿੱਤਾ ਅਤੇ ਯੱਗ-ਸ਼ਾਲਾ ਵਿਚ ਮਰਯਾਦਾ ਪੂਰਵਕ ਹੋਮ ਅਤੇ ਦਾਨ ਹੋਣ ਲਗੇ। ਜਿਥੇ ਕਿਥੇ ਧਰਮ-ਧੁਜਾਵਾਂ ਸ਼ੋਭ ਰਹੀਆਂ ਸਨ (ਜਿਨ੍ਹਾਂ ਦੀ) ਸਜਧਜ ਨੂੰ ਵੇਖ ਕੇ ਇੰਦਰਪੁਰੀ ਵੀ ਸ਼ਰਮਸਾਰ ਹੁੰਦੀ ਸੀ।੧੨੩।

ਕਦਮ ਕਦਮ ਉਤੇ ਯੱਗ ਦੇ ਥਮਲੇ ਗਡੇ ਹੋਏ ਸਨ। ਘਰ ਘਰ ਨੂੰ (ਰਾਜੇ ਨੇ) ਅੰਨ ਦੇ ਭੰਡਾਰ ਬਣਾ ਛਡਿਆ ਸੀ। ਜੇ ਕੋਈ ਭੁਖਾ ਨੰਗਾ (ਕਿਸੇ ਦੇ ਘਰ) ਆਉਂਦਾ, ਉਸੇ ਵੇਲੇ ਉਸ ਦੀ ਇੱਛਾ ਪੂਰੀ ਕਰ ਦਿੱਤੀ ਜਾਂਦੀ।੧੨੪।

ਜਿਸ ਨੇ ਜੋ ਮੂੰਹੋਂ ਮੰਗਿਆ, (ਉਸ ਨੂੰ) ਉਹੀ ਕੁਝ ਮਿਲ ਗਿਆ। ਕੋਈ ਭਿਖਾਰੀ ਵੀ ਇੱਛਾ ਪੂਰੀ ਕੀਤੇ ਬਿਨਾ ਫਿਰਦਾ ਨਹੀਂ ਸੀ (ਅਰਥਾਤ-ਜੋ ਕੁਝ ਮੰਗਦਾ, ਉਹੀ ਕੁਝ ਉਸ ਨੂੰ ਮਿਲ ਜਾਂਦਾ)। ਘਰ ਘਰ ਵਿਚ ਧਰਮ ਦੀਆਂ ਧੁਜਾਵਾਂ ਬੰਨ੍ਹੀਆਂ ਹੋਈਆਂ ਸਨ (ਜਿਨ੍ਹਾਂ ਦੀ ਸ਼ੋਭਾ ਨੂੰ ) ਵੇਖ ਕੇ ਧਰਮ-ਪੁਰੀ ਵੀ ਮੂਰਛਿਤ ਹੋ ਜਾਂਦੀ ਸੀ।੧੨੫।

(ਸਾਰੇ ਦੇਸ਼ ਵਿਚ) ਕੋਈ ਮੂਰਖ ਰਹਿਣ ਨਹੀਂ ਦਿੱਤਾ ਗਿਆ ਸੀ। ਬਾਲਕ ਅਤੇ ਬੁਢਿਆਂ ਨੂੰ ਲਭ ਲਭ ਕੇ ਪੜ੍ਹਾ ਦਿੱਤਾ ਗਿਆ ਸੀ। ਘਰ ਘਰ ਵਿਚ ਹਰਿ ਦੀ ਸੇਵਾ ਹੋਣ ਲਗੀ ਸੀ, ਜਿਥੇ ਕਿਥੇ ਸਾਰੇ ਗੁਰਦੇਵ (ਪ੍ਰਭੂ) ਨੂੰ ਮੰਨਣ ਲਗ ਗਏ ਸਨ।੧੨੬।

ਇਸ ਤਰ੍ਹਾਂ ਦਲੀਪ ਨੇ ਬੜਾ ਮਹਾਨ ਰਾਜ ਕੀਤਾ (ਜੋ) ਮਹਾਨ ਰਥੀ ਅਤੇ ਮਹਾਨ ਧਨੁਸ਼ਧਾਰੀ ਸੀ। ਕੋਕ ਸ਼ਾਸਤ੍ਰ, ਸਿਮ੍ਰਿਤੀਆਂ ਆਦਿ ਦਾ ਸ੍ਰੇਸ਼ਠ ਗਿਆਨੀ, ਜੋਤਿਵਾਨ ਅਤੇ ਚੌਦਾਂ ਵਿਦਿਆਵਾਂ ਦਾ ਖ਼ਜ਼ਾਨਾ ਸੀ।੧੨੭।

(ਉਹ) ਬਹੁਤ ਕਰਮਠ ਅਤੇ ਸੂਝਵਾਨ ਸੀ। ਬਹੁਤ ਤੇਜ ਵਾਲਾ ਅਤੇ ਚੌਦਾਂ ਵਿਦਿਆਵਾਂ ਦਾ ਨਿਧੀ ਸੀ। (ਉਹ) ਅਤਿਅੰਤਿ (ਸੁੰਦਰ) ਸਰੂਪ ਵਾਲਾ ਅਤੇ ਅਮਿਤ ਪ੍ਰਕਾਸ਼ ਵਾਲਾ ਸੀ। (ਉਹ) ਬਹੁਤ ਮਾਣ ਮਰਯਾਦਾ ਵਾਲਾ ਅਤੇ ਬਹੁਤ ਨਿਰਲਿਪਤ ਸੁਭਾ ਵਾਲਾ ਸੀ।੧੨੮।

(ਉਹ) ਵੇਦਾਂ ਦੇ ਛੇ ਅੰਗ ਮੰਨੇ ਜਾਣ ਵਾਲੇ ਸ਼ਾਸਤ੍ਰਾਂ ਵਿਚ ਪ੍ਰਬੀਨ ਸੀ ਅਤੇ ਧਨੁਰ ਵੇਦ ਅਤੇ ਪ੍ਰਭੂ ਦੇ ਰਸ ਵਿਚ ਮਗਨ ਰਹਿਣ ਵਾਲਾ ਸੀ। (ਉਹ) ਤਲਵਾਰ ਦਾ ਸੁਆਮੀ ਅਤੇ ਅਤੁਲ ਬਲ ਵਾਲਾ ਸੀ ਅਤੇ ਜਿਸ ਨੇ ਅਨੇਕ ਵੈਰੀਆਂ ਨੂੰ ਮਸਲ ਦਿੱਤਾ ਸੀ।੧੨੯।

(ਉਸ ਨੇ) ਨ ਜਿਤੇ ਜਾ ਸਕਣ ਵਾਲੇ ਵੱਡੇ ਰਾਜੇ ਜਿਤ ਲਏ ਸਨ। ਉਸ ਦੇ ਸਮਾਨ ਹੋਰ ਕੋਈ ਆ ਕੇ ਨਹੀਂ ਬਿਰਾਜਿਆ ਸੀ। (ਉਹ) ਅਤਿ ਬਲਵਾਨ ਅਤੇ ਪ੍ਰਚੰਡ ਤੇਜ ਵਾਲਾ ਸੀ ਜਿਸ ਨੇ ਅਨੇਕ ਉਦੰਡ ਵੈਰੀਆਂ ਨੂੰ ਜਿਤ ਲਿਆ ਸੀ।੧੩੦।

ਜਿਸ ਨੇ ਬਹੁਤ ਸਾਰੇ ਦੇਸ਼ਾਂ ਵਿਦੇਸ਼ਾਂ ਨੂੰ ਜਿਤ ਲਿਆ ਸੀ ਅਤੇ ਜਿਥੇ ਕਿਥੇ (ਉਸ ਦੇ) ਰਾਜ ਦੀ ਮਰਯਾਦਾ ਚਲ ਪਈ ਸੀ। (ਉਸ ਦੇ) ਸਿਰ ਉਤੇ ਤਰ੍ਹਾਂ ਤਰ੍ਹਾਂ ਦੇ ਛਤ੍ਰ ਸ਼ੋਭਦੇ ਸਨ ਅਤੇ ਹਠ ਨੂੰ ਛਡ ਕੇ ਵੱਡੇ ਵੱਡੇ ਰਾਜੇ ਉਸ ਦੀ ਚਰਨੀਂ ਲਗ ਗਏ ਸਨ।੧੩੧।

ਜਿਥੇ ਕਿਥੇ ਧਰਮ ਦੀ ਰੀਤ ਹੋਣ ਲਗ ਗਈ ਸੀ ਅਤੇ ਕਿਤੇ ਵੀ ਅਨੀਤੀ ਨਹੀਂ ਹੋ ਸਕਦੀ ਸੀ। ਚੌਹਾਂ ਚੱਕਾਂ ਵਿਚ ਦਾਨ ਦੇਣ ਦਾ ਧੌਂਸਾ ਵਜਦਾ ਸੀ (ਅਰਥਾਤ ਦਾਨ ਦੇਣ ਦੀਆਂ ਧੁੰਮਾਂ ਪੈ ਗਈਆਂ ਸਨ)। ਕਰਨ, ਕੁਬੇਰ, ਬੇਣ ਅਤੇ ਬਲਿ ਰਾਜਿਆਂ (ਵਾਂਗ ਉਸ ਦੀ ਪ੍ਰਸਿੱਧੀ ਹੋ ਗਈ ਸੀ)।੧੩੨।

ਭਾਤਿ ਭਾਤਿ ਤਨ ਰਾਜ ਕਮਾਈ। ਆ ਸਮੁਦ੍ਰ ਲੌ ਫਿਰੀ ਦੁਹਾਈ।
ਜਹ ਤਹ ਕਰਮ ਪਾਪ ਭਯੋ ਦੂਰਾ। ਧਰਮ ਕਰਮ ਸਭ ਕਰਤ ਹਜੂਰਾ। ੧੩੩।

ਜਹ ਤਹ ਪਾਪ ਛਪਾ ਸਬ ਦੇਸਾ। ਧਰਮ ਕਰਮ ਉਠਿ ਲਾਗਿ ਨਰੇਸਾ।
ਆ ਸਮੁਦ੍ਰ ਲੌ ਫਿਰੀ ਦੁਹਾਈ। ਇਹ ਬਿਧਿ ਕਰੀ ਦਿਲੀਪ ਰਜਾਈ। ੧੩੪।

*ਇਤਿ ਦਲੀਪ [੩]ਰਾਜ ਸਮਾਪਤੰ[੩]। ੮। ੫।*

## ਅਥ ਰਘੁ ਰਾਜਾ ਕੋ ਰਾਜ ਕਥਨੰ

*ਚੌਪਈ*

ਬਹੁਰ ਜੋਤਿ ਸੋ ਜੋਤਿ ਮਿਲਾਨੀ। ਸਬ ਜਗ ਐਸ ਕ੍ਰਿਆ ਪਹਿਚਾਨੀ।
ਸ੍ਰੀ ਰਘੁਰਾਜ ਰਾਜੁ ਜਗਿ ਕੀਨਾ। ਅਤ੍ਰਪਤ੍ਰ ਸਿਰਿ ਢਾਰਿ ਨਵੀਨਾ। ੧੩੫।

ਬਹੁਤੁ ਭਾਤਿ ਕਰਿ ਜਗਿ ਪ੍ਰਕਾਰਾ। ਦੇਸ ਦੇਸ ਮਹਿ ਧਰਮ ਬਿਥਾਰਾ।
ਪਾਪੀ ਕੋਈ ਨਿਕਟਿ ਨ ਰਾਖਾ। ਝੂਠ ਬੈਨ ਕਿਹੂੰ ਭੂਲਿ ਨ ਭਾਖਾ। ੧੩੬।

ਨਿਸਾ ਤਾਸੁ ਨਿਸ ਨਾਥ ਪਛਾਨਾ। ਦਿਨਕਰ ਤਾਹਿ ਦਿਵਸ ਅਨੁਮਾਨਾ।
ਬੇਦਨ ਤਾਹਿ ਬ੍ਰਹਮ ਕਰਿ ਲੇਖਾ। ਦੇਵਨ ਇੰਦ੍ਰ ਰੂਪ ਅਵਿਰੇਖਾ। ੧੩੭।

ਬਿਪਨ ਸਬਨ ਬ੍ਰਹਸਪਤਿ ਦੇਖ੍ਯੋ। ਦੈਤਨ ਗੁਰੂ ਸੁਕ੍ਰ ਕਰਿ ਪੇਖ੍ਯੋ।
ਰੋਗਨ ਤਾਹਿ ਅਉਖਧੀ ਮਾਨਾ। ਜੋਗਿਨ ਪਰਮ ਤਤ ਪਹਿਚਾਨਾ। ੧੩੮।

ਬਾਲਨ ਬਾਲ ਰੂਪ ਅਵਿਰੇਖ੍ਯੋ। ਜੋਗਨ ਮਹਾ ਜੋਗ ਕਰਿ ਦੇਖ੍ਯੋ।
ਦਾਤਨ ਮਹਾਦਾਨਿ ਕਰਿ ਮਾਨ੍ਯੋ। ਭੋਗਨ ਭੋਗ ਰੂਪ ਪਹਚਾਨ੍ਯੋ। ੧੩੯।

ਸੰਨਿਆਸਨ ਦਤ ਰੂਪ ਕਰਿ ਜਾਨ੍ਯੋ। ਜੋਗਨ ਗੁਰ ਗੋਰਖ ਕਰਿ ਮਾਨ੍ਯੋ।
ਰਾਮਾਨੰਦ ਬੈਰਾਗਿਨ ਜਾਨਾ। ਮਹਾਦੀਨ ਤੁਰਕਨ ਪਹਚਾਨਾ। ੧੪੦।

ਦੇਵਨ ਇੰਦ੍ਰ ਰੂਪ ਕਰਿ ਲੇਖਾ। ਦੈਤਨ ਸੁੰਭ ਰਾਜਾ ਕਰਿ ਪੇਖਾ।
ਜਛਨ ਜਛ ਰਾਜ ਕਰਿ ਮਾਨਾ। ਕਿਨ੍ਰਨ ਕਿਨ੍ਰਦੇਵ ਪਹਚਾਨਾ। ੧੪੧।

ਕਾਮਿਨ ਕਾਮ ਰੂਪ ਕਰਿ ਦੇਖ੍ਯੋ। ਰੋਗਨ ਰੂਪ ਧਨੰਤਰ ਪੇਖ੍ਯੋ।
ਰਾਜਨ ਲਖ੍ਯੋ ਰਾਜ ਅਧਿਕਾਰੀ। ਜੋਗਨ ਲਖ੍ਯੋ ਜੋਗੀਸਰ ਭਾਰੀ। ੧੪੨।



ਭਾਂਤ ਭਾਂਤ ਦਾ ਰਾਜ ਕਮਾਉਣ ਕਰ ਕੇ (ਉਸ ਦੀ) ਦੁਹਾਈ ਸਮੁੰਦਰ ਤਕ ਆ ਪਸਰੀ ਸੀ। ਜਿਥੇ ਕਿਥੇ ਪਾਪਾਚਾਰ ਅਤੇ ਭੈ ਖ਼ਤਮ ਹੋ ਗਿਆ ਸੀ ਅਤੇ ਰਾਜੇ ਦੇ ਸਨਮੁਖ ਰਹਿਣ ਵਾਲੇ ਸਾਰੇ ਲੋਕ ਧਰਮ ਕਰਮ ਕਰਦੇ ਸਨ।੧੩੩।

ਜਿਥੇ ਕਿਥੇ ਸਾਰੇ ਦੇਸ ਵਿਚੋਂ ਪਾਪ ਛਿਪ ਗਿਆ ਅਤੇ ਸਾਰੇ ਰਾਜੇ ਤਤਪਰ ਹੋ ਕੇ ਧਰਮ ਕਰਮ ਵਿਚ ਲਗ ਗਏ। ਸਮੁੰਦਰ ਤਕ (ਉਸ ਦੀ) ਦੁਹਾਈ ਫਿਰ ਗਈ। ਇਸ ਤਰ੍ਹਾਂ ਦਲੀਪ ਰਾਜਾ ਨੇ ਬਾਦਸ਼ਾਹੀ ਕੀਤੀ।੧੩੪।

*ਇਥੇ ਦਲੀਪ ਰਾਜੇ ਦੇ ਰਾਜ ਦੀ ਸਮਾਪਤੀ।*

## ਹੁਣ ਰਘੁ ਰਾਜਾ ਦੇ ਰਾਜ ਦਾ ਕਥਨ

*ਚੌਪਈ*

ਫਿਰ (ਦਲੀਪ ਰਾਜੇ ਦੀ) ਜੋਤਿ (ਪਰਮਾਤਮਾ ਦੀ) ਜੋਤਿ ਨਾਲ ਮਿਲ ਗਈ। ਇਸ ਕ੍ਰਿਆ ਨੂੰ ਸਾਰੇ ਜਗਤ ਨੇ ਜਾਣ ਲਿਆ। (ਉਸ ਪਿਛੋਂ) ਰਘੁਰਾਜ ਨੇ ਜਗਤ ਵਿਚ ਰਾਜ ਕੀਤਾ ਅਤੇ (ਆਪਣੇ) ਸਿਰ ਉਤੇ ਨਵੇਂ ਰਾਜਸੀ ਛਤ੍ਰ ਅਤੇ ਚਿੰਨ੍ਹ ਧਾਰਨ ਕਰ ਲਏ।੧੩੫।

ਕਈ ਪ੍ਰਕਾਰ ਦੇ ਯੱਗ ਬਹੁਤ ਢੰਗਾਂ ਨਾਲ ਕੀਤੇ ਅਤੇ ਦੇਸ ਦੇਸਾਂਤਰਾਂ ਵਿਚ ਧਰਮ ਦਾ ਵਿਸਤਾਰ ਕੀਤਾ। ਕੋਈ ਪਾਪੀ ਨੇੜੇ ਨ ਰਹਿਣ ਦਿੱਤਾ। ਕੋਈ ਭੁਲ ਕੇ ਵੀ ਝੂਠਾ ਬੋਲ ਨ ਬੋਲਦਾ।੧੩੬।

ਰਾਤ ਨੇ ਉਸ ਨੂੰ ਚੰਦ੍ਰਮਾ (ਦੇ ਰੂਪ) ਵਜੋਂ ਸਮਝਿਆ ਅਤੇ ਦਿਨ ਨੇ ਉਸ ਨੂੰ ਸੂਰਜ ਦੇ ਰੂਪ ਵਿਚ ਅਨੁਮਾਨ ਕੀਤਾ। ਵੇਦਾਂ ਨੇ ਉਸ ਨੂੰ ਬ੍ਰਹਮਾ ਕਰ ਕੇ ਜਾਣਿਆ ਅਤੇ ਦੇਵਤਿਆਂ ਨੇ ਇੰਦਰ ਰੂਪ ਵਿਚ ਵਿਚਾਰਿਆ ('ਅਵਰੇਖਾ')।੧੩੭।

ਸਾਰਿਆਂ ਬ੍ਰਾਹਮਣਾਂ ਨੇ ਬ੍ਰਹਸਪਤੀ ਵਜੋਂ ਵੇਖਿਆ ਅਤੇ ਦੈਂਤਾਂ ਨੇ ਸ਼ੁਕ੍ਰ ਗੁਰੂ ਵਜੋਂ ਸਮਝਿਆ। ਰੋਗੀਆਂ ਨੇ ਉਸ ਨੂੰ ਦਵਾਈ ਦੇ ਰੂਪ ਵਿਚ ਮੰਨਿਆ ਅਤੇ ਜੋਗੀਆਂ ਨੇ ਉਸ ਨੂੰ ਪਰਮਤੱਤ ਦੇ ਰੂਪ ਵਿਚ ਪਛਾਣਿਆ।੧੩੮।

ਬਾਲਕਾਂ ਨੇ (ਉਸ ਨੂੰ) ਬਾਲਕ ਰੂਪ ਵਿਚ ਜਾਣਿਆ ਅਤੇ ਜੋਗੀਆਂ ਨੇ ਮਹਾਨ ਜੋਗ ਕਰ ਕੇ ਸਮਝਿਆ। ਦਾਤਿਆਂ ਨੇ ਮਹਾਦਾਨ ਦੇ ਰੂਪ ਵਿਚ ਮੰਨਿਆ ਅਤੇ ਭੋਗੀਆਂ ਨੇ ਭੋਗ ਰੂਪ ਵਜੋਂ ਪਛਾਣਿਆ।੧੩੯।

ਸੰਨਿਆਸੀਆਂ ਨੇ ਦੱਤ ਰੂਪ ਕਰ ਕੇ ਜਾਣਿਆ ਅਤੇ ਜੋਗੀਆਂ ਨੇ ਗੁਰੂ ਗੋਰਖ ਕਰ ਕੇ ਮੰਨਿਆ। ਬੈਰਾਗੀਆਂ ਨੇ ਰਾਮਾਨੰਦ ਸਮਝਿਆ ਅਤੇ ਮੁਸਲਮਾਨਾਂ ਨੇ ਹਜ਼ਰਤ ਮੁਹੰਮਦ ('ਮਹਾਦੀਨ') ਕਰ ਕੇ ਜਾਣਿਆ।੧੪੦।

ਦੇਵਤਿਆਂ ਨੇ ਇੰਦਰ ਰੂਪ ਕਰ ਕੇ ਪਛਾਣਿਆ ਅਤੇ ਦੈਂਤਾਂ ਨੇ ਰਾਜਾ ਸੁੰਭ ਕਰ ਕੇ ਵੇਖਿਆ। ਯਕਸ਼ਾਂ ਨੇ ਯਕਸ਼ ਰਾਜਾ (ਕੁਬੇਰ) ਵਜੋਂ ਮੰਨਿਆ ਅਤੇ ਕਿੰਨਰਾਂ ਨੇ ਕਿੰਨਰ ਰਾਜਾ ਦੇ ਰੂਪ ਵਿਚ ਪਛਾਣਿਆ।੧੪੧।

ਕਾਮਨੀਆਂ ਨੇ ਕਾਮ ਰੂਪ ਵਜੋਂ ਵੇਖਿਆ। ਰੋਗੀਆਂ ਨੇ ਧਨੰਤਰੀ ਰੂਪ ਵਜੋਂ ਜਾਣਿਆ। ਰਾਜਿਆਂ ਨੇ (ਉਸ ਨੂੰ) ਰਾਜ ਦਾ ਅਧਿਕਾਰੀ ਸਮਝਿਆ ਅਤੇ ਜੋਗੀਆਂ ਨੇ ਵੱਡਾ ਜੋਗੀਸ਼੍ਵਰ ਮੰਨਿਆ।੧੪੨।

ਛਤ੍ਰਨ ਬਡੋ ਛਤ੍ਰਪਤਿ ਜਾਨਾ। ਅਤ੍ਰਿਨ ਮਹਾ ਸਸਤ੍ਰਧਰ ਮਾਨਾ।
ਰਜਨੀ ਤਾਸੁ ਚੰਦ੍ਰ ਕਰਿ ਲੇਖਾ। ਦਿਨੀਅਰ ਕਰਿ ਤਿਹ ਦਿਨ ਅਵਿਰੇਖਾ। ੧੪੩।

ਸੰਤਨ ਸਾਂਤਿ ਰੂਪ ਕਰਿ ਜਾਨ੍ਯੋ। ਪਾਵਕ ਤੇਜ ਰੂਪ ਅਨੁਮਾਨ੍ਯੋ।
ਧਰਤੀ ਤਾਸੁ ਧਰਾਧਰ ਜਾਨਾ। ਹਰਣਿ ਏਣਰਾਜ ਪਹਿਚਾਨਾ। ੧੪੪।

ਛਤ੍ਰਿਨ ਤਾ ਸਬੁ ਛਤ੍ਰਿਪਤਿ ਸੂਝਾ। ਜੋਗਿਨ ਮਹਾ ਜੋਗ ਕਰ ਬੂਝਾ।
ਹਿਮਧਰ ਤਾਹਿ ਹਿਮਾਲਯ ਜਾਨਾ। ਦਿਨਕਰ ਅੰਧਕਾਰਿ ਅਨੁਮਾਨਾ। ੧੪੫।

ਜਲ ਸਰੂਪ ਜਲ ਤਾਸੁ ਪਛਾਨਾ। ਮੇਘਨ ਇੰਦ੍ਰਦੇਵ ਕਰ ਮਾਨਾ।
ਬੇਦਨ ਬ੍ਰਹਮ ਰੂਪ ਕਰ ਦੇਖਾ। ਬਿਪਨ ਬ੍ਯਾਸ ਜਾਨਿ ਅਵਿਰੇਖਾ। ੧੪੬।

ਲਖਮੀ ਤਾਹਿ ਬਿਸਨੁ ਕਰਿ ਮਾਨ੍ਯੋ। ਬਾਸਵ ਦੇਵ ਬਾਸਵੀ ਜਾਨ੍ਯੋ।
ਸੰਤਨ ਸਾਂਤਿ ਰੂਪ ਕਰਿ ਦੇਖਾ। ਸਤ੍ਰਨ ਕਲਹ ਸਰੂਪ ਬਿਸੇਖਾ। ੧੪੭।

ਰੋਗਨ ਤਾਹਿ ਅਉਖਧੀ ਸੂਝਾ। ਭਾਮਿਨ ਭੋਗ ਰੂਪ ਕਰਿ ਬੂਝਾ।
ਮਿਤ੍ਰਨ ਮਹਾ ਮਿਤ੍ਰ ਕਰਿ ਜਾਨਾ। ਜੋਗਿਨ ਪਰਮ ਤਤੁ ਪਹਚਾਨਾ। ੧੪੮।

ਮੋਰਨ ਮਹਾ ਮੇਘ ਕਰਿ ਮਾਨਿਆ। ਦਿਨਕਰ ਚਿਤ ਚਕਵੀ ਜਾਨਿਆ।
ਚੰਦ ਸਰੂਪ ਚਕੋਰਨ ਸੂਝਾ। ਸ੍ਵਾਂਤਿ ਬੂੰਦ ਸੀਪਨ ਕਰਿ ਬੂਝਾ। ੧੪੯।

ਮਾਸ ਬਸੰਤ ਕੋਕਿਲਾ ਜਾਨਾ। ਸ੍ਵਾਂਤਿ ਬੂੰਦ ਚਾਤ੍ਰਕ ਅਨੁਮਾਨਾ।
ਸਾਧਨ ਸਿਧਿ ਰੂਪ ਕਰਿ ਦੇਖਾ। ਰਾਜਨ ਮਹਾਰਾਜ ਅਵਿਰੇਖਾ। ੧੫੦।

ਦਾਨ ਸਰੂਪ ਭਿਛਕਨ ਜਾਨਾ। ਕਾਲ ਸਰੂਪ ਸਤ੍ਰ ਅਨੁਮਾਨਾ।
ਸਾਸਤ੍ਰ ਸਰੂਪ ਸਿਮ੍ਰਿਤਨ ਦੇਖਾ। ਸਤਿ ਸਰੂਪ ਸਾਧ ਅਵਿਰੇਖਾ। ੧੫੧।

ਸੀਲ ਰੂਪ ਸਾਧਵਿਨ ਚੀਨਾ। ਦਿਆਲ ਸਰੂਪ ਦਇਆ ਚਿਤਿ ਕੀਨਾ।
ਮੋਰਨ ਮੇਘ ਰੂਪ ਪਹਿਚਾਨਾ। ਚੋਰਨ ਤਾਹਿ ਭੋਰ ਕਰਿ ਜਾਨਾ। ੧੫੨।

ਕਾਮਿਨ ਕੇਲ ਰੂਪ ਕਰਿ ਸੂਝਾ। ਸਾਧਨ ਸਿਧਿ ਰੂਪ ਤਿਹ ਬੂਝਾ।
ਫਣਪਤੇਸ ਫਣੀਅਰ ਕਰਿ ਜਾਨ੍ਯੋ। ਅੰਮ੍ਰਿਤ ਰੂਪ ਦੇਵਤਨ ਮਾਨ੍ਯੋ। ੧੫੩।

ਮਣਿ ਸਮਾਨ ਫਣੀਅਰ ਕਰਿ ਸੂਝਾ। ਪ੍ਰਾਣਿਨ ਪ੍ਰਾਨ ਰੂਪ ਕਰਿ ਬੂਝਾ।
ਰਘੁ ਬੰਸੀਅਨ ਰਘੁਰਾਜ ਪ੍ਰਮਾਨ੍ਯੋ। ਕੇਵਲ ਕ੍ਰਿਸਨ ਜਾਦਵਨ ਜਾਨ੍ਯੋ। ੧੫੪।



ਛਤ੍ਰੀਆਂ ਨੇ ਵੱਡਾ ਛਤ੍ਰਪਤੀ ਜਾਣਿਆ ਅਤੇ ਯੋਧਿਆਂ ('ਅਤ੍ਰਿਨ') ਨੇ ਮਹਾਨ ਸ਼ਸਤ੍ਰਧਾਰੀ ਰੂਪ ਵਿਚ ਪਛਾਣਿਆ। ਰਾਤ ਨੇ ਉਸ ਨੂੰ ਚੰਦ੍ਰਮਾ ਕਰ ਕੇ ਵੇਖਿਆ ਅਤੇ ਦਿਨ ਨੇ ਉਸ ਨੂੰ ਸੂਰਜ ਦੇ ਰੂਪ ਵਿਚ ਵਿਚਾਰਿਆ।੧੪੩।

ਸੰਤਾਂ ਨੇ ਉਸ ਨੂੰ ਸਾਂਤ ਰੂਪ ਕਰ ਕੇ ਜਾਣਿਆ ਅਤੇ ਅਗਨੀ ਨੇ ਉਸ ਨੂੰ ਤੇਜ ਵਜੋਂ ਅਨੁਮਾਨ ਕੀਤਾ। ਧਰਤੀ ਨੇ ਉਸ ਨੂੰ ਪਰਬਤ ਕਰ ਕੇ ਸਮਝਿਆ ਅਤੇ ਹਿਰਨੀਆਂ ਨੇ (ਉਸ ਨੂੰ) ਕਸਤੂਰੀ ਵਾਲਾ ਹਿਰਨ ('ਏਣਰਾਜ') ਦੇ ਰੂਪ ਵਿਚ ਪਛਾਣਿਆ।੧੪੪।

ਸਭ ਛਤ੍ਰੀਆਂ ਨੂੰ ਉਹ ਛਤ੍ਰਪਤੀ ਦੇ ਰੂਪ ਵਿਚ ਸੁਝਿਆ ਅਤੇ ਜੋਗੀਆਂ ਨੇ ਮਹਾਨ ਜੋਗੀ ਵਜੋਂ ਬੁਝਿਆ। ਬਰਫੀਲੇ ਪਰਬਤਾਂ (ਅਰਥਾਂਤਰ--ਚੰਦ੍ਰਮਾ) ਨੇ ਉਸ ਨੂੰ ਹਿਮਾਲਾ ਵਜੋਂ ਜਾਣਿਆ ਅਤੇ ਹਨੇਰੇ ਨੇ ਸੂਰਜ ਕਰ ਕੇ ਅਨੁਮਾਨ ਕੀਤਾ।੧੪੫।

ਜਲ ਨੇ ਉਸ ਨੂੰ 'ਜਲ ਸਰੂਪ' ਵਜੋਂ ਪਛਾਣਿਆ ਅਤੇ ਬਦਲਾਂ ਨੇ ਉਸ ਨੂੰ ਇੰਦਰ ਦੇਵ ਵਜੋਂ ਅਨੁਮਾਨ ਕੀਤਾ। ਵੇਦਾਂ ਨੇ ਉਸ ਨੂੰ ਬ੍ਰਹਮ ਰੂਪ ਕਰ ਕੇ ਵੇਖਿਆ ਅਤੇ ਬ੍ਰਾਹਮਣਾਂ ਨੇ ਬਿਆਸ ਕਰ ਕੇ ਵਿਚਾਰਿਆ।੧੪੬।

ਲੱਛਮੀ ਨੇ ਉਸ ਨੂੰ ਵਿਸ਼ਨੂ ਕਰ ਕੇ ਮੰਨਿਆ ਅਤੇ ਇੰਦਰਾਣੀ ('ਬਾਸਵੀ') ਨੇ ਇੰਦਰ ਰੂਪ ਵਿਚ ਜਾਣਿਆ। ਸੰਤਾਂ ਨੇ (ਉਸ ਨੂੰ) ਸ਼ਾਂਤ ਰੂਪ ਵਿਚ ਵੇਖਿਆ ਅਤੇ ਵੈਰੀਆਂ ਨੇ ਝਗੜੇ ('ਕਲਹ') ਦੇ ਰੂਪ ਵਿਚ ਵੇਖਿਆ।੧੪੭।

ਰੋਗੀਆਂ ਨੂੰ ਉਹ ਦਵਾਈ ਰੂਪ ਲਗਿਆ ਅਤੇ ਇਸਤਰੀਆਂ ਨੇ ਭੋਗ ਰੂਪ ਵਿਚ ਸਮਝਿਆ। ਮਿਤਰਾਂ ਨੇ ਮਹਾਨ ਮਿਤਰ ਕਰ ਕੇ ਮੰਨਿਆ ਅਤੇ ਜੋਗੀਆਂ ਨੇ ਪਰਮਤੱਤ ਵਜੋਂ ਪਛਾਣਿਆ।੧੪੮।

ਮੋਰਾਂ ਨੇ ਘਨਘੋਰ ਬਦਲ ਵਜੋਂ ਮੰਨਿਆ ਅਤੇ ਚਕਵੀ ਨੇ ਚਿਤ ਵਿਚ ਸੂਰਜ ਕਰ ਕੇ ਸਮਝਿਆ। ਚਕੋਰਾਂ ਨੇ ਚੰਦ੍ਰਮਾ ਦਾ ਸਰੂਪ ਸਮਝਿਆ ਅਤੇ ਸਿੱਪੀਆਂ ਨੇ ਸ੍ਵਾਂਤੀ ਬੂੰਦ ਕਰ ਕੇ ਬੁਝਿਆ।੧੪੯।

ਕੋਇਲ ਨੇ ਬਸੰਤ ਦਾ ਮਹੀਨਾ ਸਮਝਿਆ ਅਤੇ ਚਾਤ੍ਰਿਕ ਨੇ ਸ੍ਵਾਂਤੀ ਬੂੰਦ ਵਜੋਂ ਅਨੁਮਾਨ ਕੀਤਾ। ਸਾਧਾਂ ਨੇ ਸਿੱਧ ਰੂਪ ਕਰ ਕੇ ਵੇਖਿਆ ਅਤੇ ਰਾਜਿਆਂ ਨੇ ਮਹਾਰਾਜਾ ਵਜੋਂ ਵਿਚਾਰਿਆ।੧੫੦।

ਭਿਖਾਰੀਆਂ ਨੇ ਦਾਨ ਰੂਪ ਸਮਝਿਆ ਅਤੇ ਵੈਰੀਆਂ ਨੇ ਕਾਲ ਸਰੂਪ ਅਨੁਮਾਨਿਆ। ਸਿਮ੍ਰਿਤੀਆਂ ਨੇ ਸ਼ਾਸਤ੍ਰ ਵਜੋਂ ਵੇਖਿਆ ਅਤੇ ਸਾਧਾਂ ਨੇ ਸਤਿ ਸਰੂਪ ਵਿਚ ਵਿਚਾਰਿਆ।੧੫੧।

ਸਾਧੂ ਰੁਚੀ ਵਾਲਿਆਂ ਨੇ ਸ਼ੁੱਧ ਚਲਨ ('ਸ਼ੀਲ') ਵਾਲਾ ਪਛਾਣਿਆ ਅਤੇ ਦਇਆ ਨੇ ਦਿਆਲੂ ਵਜੋਂ ਚਿਤ ਵਿਚ ਵਿਚਾਰਿਆ। ਮੋਰਾਂ ਨੇ ਬਦਲ ਰੂਪ ਵਿਚ ਪਛਾਣਿਆ ਅਤੇ ਚੋਰਾਂ ਨੇ ਉਸ ਨੂੰ ਪ੍ਰਭਾਤ ਵੇਲਾ ਕਰ ਕੇ ਜਾਣਿਆ।੧੫੨।

ਕਾਮਨੀਆਂ ਨੂੰ ਕਾਮ-ਕੇਲ ਵਜੋਂ ਸੁਝਿਆ ਅਤੇ ਸਾਧਾਂ ਨੇ ਉਸ ਨੂੰ ਸਿੱਧ ਰੂਪ ਵਿਚ ਵਿਚਾਰਿਆ। ਨਾਗਾਂ ('ਫਣੀਅਰ') ਨੇ (ਉਸ ਨੂੰ) ਸ਼ੇਸ਼ਨਾਗ ਕਰ ਕੇ ਜਾਣਿਆ ਅਤੇ ਦੇਵਤਿਆਂ ਨੇ ਅੰਮ੍ਰਿਤ ਰੂਪ ਕਰ ਕੇ ਮੰਨਿਆ।੧੫੩।

ਨਾਗਾਂ ('ਫਣੀਅਰ') ਨੂੰ ਮਣੀ ਕਰ ਕੇ ਸੁਝਿਆ ਅਤੇ ਪ੍ਰਾਣੀਆਂ ਨੇ ਪ੍ਰਾਣ ਰੂਪ ਕਰ ਕੇ ਬੁਝਿਆ। ਰਘੁਬੰਸੀਆਂ ਨੇ ਰਘੁ ਰਾਜ ਵਜੋਂ ਪ੍ਰਮਾਣਿਤ ਕੀਤਾ ਅਤੇ ਯਾਦਵਾਂ ਨੇ ਕੇਵਲ ਕ੍ਰਿਸ਼ਨ ਕਰ ਕੇ ਜਾਣਿਆ।੧੫੪।

ਬਿਪਤਿ ਹਰਨ ਬਿਪਤਹਿ ਕਰਿ ਜਾਨਾ। ਬਲਿ ਮਹੀਪ ਬਾਵਨ ਪਹਚਾਨਾ।
ਸਿਵ ਸਰੂਪ ਸਿਵ ਸੰਤਨ ਪੇਖਾ। ਬ੍ਯਾਸ ਪਰਾਸੁਰ ਤੁਲ ਬਸੇਖਾ। ੧੫੫।

ਬਿਪ੍ਰਨ ਬੇਦ ਸਰੂਪ ਬਖਾਨਾ। ਛਤ੍ਰਿ ਜੁਧ ਰੂਪ ਕਰਿ ਜਾਨਾ।
ਜਉਨ ਜਉਨ ਜਿਹ ਭਾਤਿ ਬਿਚਾਰਾ। ਤਉਨੈ ਕਾਛਿ ਕਾਛਿ ਅਨੁਹਾਰਾ। ੧੫੬।

ਭਾਤਿ ਭਾਤਿ ਤਿਨਿ ਕੀਨੋ ਰਾਜਾ। ਦੇਸ ਦੇਸ ਕੇ ਜੀਤਿ ਸਮਾਜਾ।
ਭਾਤਿ ਭਾਤਿ ਕੇ ਦੇਸ ਛਿਨਾਏ। ਪੈਗ ਪੈਗ ਪਰ ਜਗਿ ਕਰਾਏ। ੧੫੭।

ਪਗ ਪਗ ਜਗਿ ਖੰਭ ਕਹੁ ਗਾਡਾ। ਡਗ ਡਗ ਹੋਮ ਮੰਤ੍ਰ ਕਰਿ ਛਾਡਾ।
ਐਸੀ ਧਰਾ ਨ ਦਿਖੀਅਤ ਕੋਈ। ਜਗਿ ਖੰਭ ਜਿਹ ਠਉਰ ਨ ਹੋਈ। ੧੫੮।

ਗਵਾਲੰਭ ਬਹੁ ਜਗ ਕਰੇ ਬਰ। ਬ੍ਰਹਮਣ ਬੋਲਿ ਬਿਸੇਖ ਧਰਮਧਰ।
ਬਾਜਮੇਧ ਬਹੁ ਬਾਰਨ ਕੀਨੇ। ਭਾਤਿ ਭਾਤਿ ਭੂਯ ਕੇ ਰਸ ਲੀਨੇ। ੧੫੯।

ਗਜਾ ਮੇਧ ਬਹੁ ਕਰੇ ਜਗਿ ਤਿਹ। ਅਜਾ ਮੇਧ ਤੇ ਸਕੈ ਨ ਗਨ ਕਿਹ।
ਗਵਾਲੰਭ ਕਰਿ ਬਿਧਿ ਪ੍ਰਕਾਰੰ। ਪਸੁ ਅਨੇਕ ਮਾਰੇ ਤਿਹ ਬਾਰੰ। ੧੬੦।

ਰਾਜਸੂਅ ਕਰਿ ਬਿਬਿਧ ਪ੍ਰਕਾਰੰ। ਦੁਤੀਆ ਇੰਦ੍ਰ ਰਘੁ ਰਾਜ ਅਪਾਰੰ।
ਭਾਤਿ ਭਾਤਿ ਕੇ ਬਿਧਵਤ ਦਾਨਾ। ਭਾਤਿ ਭਾਤਿ ਕਰ ਤੀਰਥ ਨਾਨਾ। ੧੬੧।

ਸਰਬ ਤੀਰਥ ਪਰਿ ਪਾਵਰ ਬਾਂਧਾ। ਅਨਛੇਤ੍ਰ ਘਰਿ ਘਰਿ ਮੈ ਸਾਂਧਾ।
ਆਸਾਵੰਤ ਕਹੂੰ ਕੋਈ ਆਵੈ। ਤਤਛਿਨ ਮੁਖ ਮੰਗੈ ਸੋ ਪਾਵੈ। ੧੬੨।

ਭੂਖ ਨਾਂਗ ਕੋਈ ਰਹਨ ਨ ਪਾਵੈ। ਭੂਪਤਿ ਹੁਐ ਕਰਿ ਰੰਕ ਸਿਧਾਵੈ।
ਬਹੁਰ ਦਾਨ ਕਹ ਕਰ ਨ ਪਸਾਰਾ। ਏਕ ਬਾਰਿ ਰਘੁ ਰਾਜ ਨਿਹਾਰਾ। ੧੬੩।

ਸ੍ਵਰਣ ਦਾਨ ਦੇ ਬਿਬਿਧ ਪ੍ਰਕਾਰਾ। ਰੁਕਮ ਦਾਨ ਨਹੀ ਪਾਯਤ ਪਾਰਾ।
ਸਾਜਿ ਸਾਜਿ ਬਹੁ ਦੀਨੇ ਬਾਜਾ। ਜਨ ਸਭ ਕਰੇ ਰੰਕ ਰਘੁ ਰਾਜਾ। ੧੬੪।

ਹਸਤ ਦਾਨ ਅਰ ਉਸਟਨ ਦਾਨਾ। ਗਊ ਦਾਨ ਬਿਧਿਵਤ ਇਸਨਾਨਾ।
ਹੀਰ ਚੀਰ ਦੇ ਦਾਨ ਅਪਾਰਾ। ਮੋਹ ਸਬੈ ਮਹਿ ਮੰਡਲ ਡਾਰਾ। ੧੬੫।



ਬਿਪਤਾ ਵਿਚ ਗ੍ਰਸਿਆਂ ਨੇ ਉਸ ਨੂੰ ਬਿਪਤਾ ਦੇ ਵਿਨਾਸ਼ਕ ਵਜੋਂ ਸਮਝਿਆ ਅਤੇ ਬਲੀ ਰਾਜੇ ਨੇ ਬਾਵਨ (ਅਵਤਾਰ) ਵਜੋਂ ਪਛਾਣ ਕੀਤੀ। ਸ਼ਿਵ ਦੇ ਉਪਾਸਕਾਂ ਨੇ ਸ਼ਿਵ ਰੂਪ ਵਿਚ ਵੇਖਿਆ ਅਤੇ ਬਿਆਸ ਨੇ ਪਰਾਸ਼ਰ ਦੇ ਸਮਾਨ ਸਮਝਿਆ।੧੫੫।

ਬ੍ਰਾਹਮਣਾਂ ਨੇ ਵੇਦ ਸਰੂਪ ਕਰ ਕੇ ਵਰਣਨ ਕੀਤਾ ਅਤੇ ਛਤ੍ਰੀਆਂ ਨੇ ਯੁੱਧ ਰੂਪ ਕਰ ਕੇ ਜਾਣਿਆ। ਜੋ ਜੋ ਜਿਸ ਤਰ੍ਹਾਂ ਨਾਲ ਵਿਚਾਰ ਕਰਦਾ ਸੀ, ਉਸ (ਉਸ) ਨੇ (ਉਸ ਨੂੰ ਆਪਣੀ) ਦ੍ਰਿਸ਼ਟੀ ਅਨੁਰੂਪ ਸੋਚਿਆ।੧੫੬।

ਉਸ ਨੇ ਤਰ੍ਹਾਂ ਤਰ੍ਹਾਂ ਦਾ ਰਾਜ ਕੀਤਾ ਅਤੇ ਦੇਸ ਦੇਸਾਂਤਰਾਂ ਦੇ (ਰਾਜ) ਸਮਾਜ ਨੂੰ ਜਿਤ ਲਿਆ। (ਉਸ ਨੇ) ਭਾਂਤ ਭਾਂਤ ਦੇ ਦੇਸ਼ ਖੋਹ ਲਏ ਅਤੇ ਕਦਮ ਕਦਮ ਉਤੇ ਯੱਗ ਕਰਵਾਏ।੧੫੭।

ਕਦਮ ਕਦਮ ਉਤੇ ਯੱਗ ਦੇ ਖੰਭਿਆਂ ਨੂੰ ਗਡਿਆ ਅਤੇ ਪੈਰ ਪੈਰ ਉਤੇ ਮੰਤਰਾਂ ਸਹਿਤ ਹੋਮ ਕਰਵਾ ਦਿੱਤੇ। ਅਜਿਹੀ ਕੋਈ ਵੀ ਧਰਤੀ ਨਹੀਂ ਦਿਖਦੀ ਜਿਥੇ ਯੱਗ ਦਾ ਖੰਭਾ ਨ ਗਡਿਆ ਗਿਆ ਹੋਵੇ।੧੫੮।

ਬਹੁਤ ਸਾਰੇ ਸ੍ਰੇਸ਼ਠ ਗੋਮੇਧ ('ਗਵਾਲੰਭ') ਯੱਗ ਕੀਤੇ ਅਤੇ ਵਿਸ਼ੇਸ਼ ਧਰਮਧਾਰੀ (ਬ੍ਰਾਹਮਣ) ਬੁਲਾ ਲਏ। ਬਹੁਤ ਵਾਰ ਅਸ਼੍ਵਮੇਧ ਯੱਗ ਕੀਤੇ ਅਤੇ ਭਾਂਤ ਭਾਂਤ ਦੇ ਭੂਮੀ ਦੇ ਰਸ ਮਾਣੇ।੧੫੯।

ਉਸ ਨੇ ਬਹੁਤ ਵਾਰ ਗਜ-ਮੇਧ ਯੱਗ ਕੀਤੇ ਅਤੇ ਅਜਾ-ਮੇਧ (ਬਕਰੇ ਦੀ ਬਲੀ ਵਾਲੇ) ਯੱਗ ਕਿਤਨੇ ਕੀਤੇ, (ਉਨ੍ਹਾਂ ਦੀ) ਗਿਣਤੀ ਨਹੀਂ ਹੋ ਸਕਦੀ। ਅਨੇਕ ਤਰ੍ਹਾਂ ਦੇ ਗੋਮੇਧ ਯੱਗ ਕੀਤੇ ਅਤੇ ਉਨ੍ਹਾਂ ਅਵਸਰਾਂ ਉਤੇ ਬਹੁਤ ਪਸ਼ੂ ਮਾਰੇ ਗਏ।੧੬੦।

ਅਨੇਕ ਤਰ੍ਹਾਂ ਦੇ ਰਾਜਸੂ ਯੱਗ ਕੀਤੇ (ਜਿਸ ਦੇ ਫਲਸਰੂਪ) ਮਹਾਨ ਰਘੁਰਾਜ ਨੂੰ ਦੂਜਾ ਇੰਦਰ ਮੰਨਿਆ ਜਾਣ ਲਗਿਆ। ਭਾਂਤ ਭਾਂਤ ਦੇ ਵਿਧੀ ਪੂਰਵਕ ਦਾਨ ਦਿੱਤੇ ਅਤੇ ਭਾਂਤ ਭਾਂਤ ਦੇ ਤੀਰਥ ਇਸ਼ਨਾਨ ਕੀਤੇ।੧੬੧।

ਸਾਰਿਆਂ ਤੀਰਥਾਂ ਉਤੇ ਪੱਕੀਆਂ ਪੌੜੀਆਂ ('ਪਾਵਰ') ਬਣਵਾਈਆਂ ਅਤੇ ਘਰ ਘਰ ਵਿਚ ਅੰਨ ਦਾ ਛੇਤਰ ਬਣਾ ਦਿੱਤਾ (ਅਰਥਾਤ ਅੰਨ ਦੇ ਭੰਡਾਰ ਭਰ ਦਿੱਤੇ)। ਜੇ ਕੋਈ ਆਸਾਵੰਤ ਕਿਧਰੋਂ ਆਉਂਦਾ ਤਾਂ ਉਸੇ ਵੇਲੇ ਉਹ ਮੂੰਹ ਮੰਗਿਆ (ਪਦਾਰਥ) ਪ੍ਰਾਪਤ ਕਰਦਾ।੧੬੨।

ਭੁਖਾ ਅਤੇ ਨੰਗਾ ਕੋਈ ਰਿਹਾ ਨਹੀਂ ਸੀ ਅਤੇ ਭਿਖਾਰੀ ਵੀ ਰਾਜਾ ਬਣ ਕੇ ਪਰਤਦਾ ਸੀ। ਫਿਰ (ਉਸ ਨੇ) ਕਿਸੇ ਅਗੇ ਦਾਨ ਮੰਗਣ ਲਈ ਹੱਥ ਨਹੀਂ ਪਸਾਰਿਆ (ਜਿਸ ਨੇ) ਇਕ ਵਾਰ ਰਘੁਰਾਜ ਦੇ ਦਰਸ਼ਨ ਕਰ ਲਏ।੧੬੩।

ਅਨੇਕ ਤਰ੍ਹਾਂ ਨਾਲ ਸੋਨੇ ਦਾ ਦਾਨ ਦਿੱਤਾ ਅਤੇ ਚਾਂਦੀ ਦੇ ਦਾਨ ਦਾ ਤਾਂ ਕੋਈ ਅੰਤ ਹੀ ਨਹੀਂ ਪਾਇਆ ਜਾ ਸਕਦਾ। ਸਜਾ ਸਜਾ ਕੇ ਬਹੁਤ ਸਾਰੇ ਘੋੜੇ (ਦਾਨ ਦਿੱਤੇ)। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਘੂ ਨੇ ਸਭ ਰੰਕਾਂ ਨੂੰ ਰਾਜਾ ਬਣਾ ਦਿੱਤਾ ਹੋਵੇ।੧੬੪।

ਹਾਥੀਆਂ ਦਾ ਦਾਨ, ਊਠਾਂ ਦਾ ਦਾਨ, ਗਊਆਂ ਦਾ ਦਾਨ ਅਤੇ ਮਰਯਾਦਾ ਅਨੁਸਾਰ ਇਸ਼ਨਾਨ, ਹੀਰਿਆਂ ਅਤੇ ਬਸਤ੍ਰਾਂ ਦੇ ਅਪਾਰ ਦਾਨ ਕੀਤੇ। (ਇਸ ਤਰ੍ਹਾਂ ਕਰ ਕੇ ਰਘੁਰਾਜੇ ਨੇ) ਪ੍ਰਿਥਵੀ ਮੰਡਲ ਵਿਚ ਰਹਿਣ ਵਾਲਿਆਂ ਸਾਰਿਆਂ ਨੂੰ ਮੋਹ ਲਿਆ।੧੬੫।

ਬਾਜੀ ਦੇਤ ਗਜਨ ਕੇ ਦਾਨਾ। ਭਾਤਿ ਭਾਤਿ ਦੀਨਨ ਸਨਮਾਨਾ।
ਦੂਖ ਭੂਖ ਕਾਹੂੰ ਨ ਸੰਤਾਵੈ। ਜੋ ਮੁਖ ਮਾਂਗੈ ਵਹ ਬਰੁ ਪਾਵੈ। ੧੬੬।

ਦਾਨ ਸੀਲ ਕੋ ਜਾਨ ਪਹਾਰਾ। ਦਇਆ ਸਿੰਧ ਰਘੁ ਰਾਜ ਭੁਆਰਾ।
ਸੁੰਦਰ ਮਹਾ ਧਨੁਖ ਧਰ ਆਛਾ। ਜਨੁ ਅਲਿਪਨਚ ਕਾਛ ਤਨ ਕਾਛਾ। ੧੬੭।

ਨਿਤਿ ਉਠਿ ਕਰਤ ਦੇਵ ਕੀ ਪੂਜਾ। ਫੂਲ ਗੁਲਾਬ ਕੇਵੜਾ ਕੂਜਾ।
ਚਰਨ ਕਮਲ ਨਿਤਿ ਸੀਸ ਲਗਾਵੈ। ਪੂਜਨ ਨਿਤ ਚੰਡਿਕਾ ਆਵੈ। ੧੬੮।

ਧਰਮ ਰੀਤਿ ਸਬ ਠੌਰ ਚਲਾਈ। ਜਤ੍ਰ ਤਤ੍ਰ ਸੁਖ ਬਸੀ ਲੁਗਾਈ।
ਭੂਖ ਨਾਂਗ ਕੋਈ ਕਹੂੰ ਨ ਦੇਖਾ। ਊਚ ਨੀਚ ਸਬ ਧਨੀ ਬਿਸੇਖਾ। ੧੬੯।

ਜਹ ਤਹ ਧਰਮ ਧੁਜਾ ਫਹਰਾਈ। ਚੋਰ ਜਾਰ ਨਹ ਦੇਤ ਦਿਖਾਈ।
ਜਹ ਤਹ ਯਾਰ ਚੋਰ ਚੁਨਿ ਮਾਰਾ। ਏਕ ਦੇਸਿ ਕਹੂੰ ਰਹੈ ਨ ਪਾਰਾ। ੧੭੦।

ਸਾਧ ਓਰਿ ਕੋਈ ਦਿਸਟਿ ਨ ਪੇਖਾ। ਐਸ ਰਾਜ ਰਘੁ ਰਾਜ ਬਿਸੇਖਵਾ।
ਚਾਰੋ ਦਿਸਾ ਚਕ੍ਰ ਫਹਰਾਵੈ। ਪਾਪਿਨ ਕਾਟਿ ਮੂੰਡ ਫਿਰਿ ਆਵੈ। ੧੭੧।

ਗਾਇ ਸਿੰਘ ਕਹੁ ਦੂਧ ਪਿਲਾਵੈ। ਸਿੰਘ ਗਊ ਕਹ ਘਾਸੁ ਚੁਗਾਵੈ।
ਚੋਰ ਕਰਤ ਧਨ ਕੀ ਰਖਵਾਰਾ। ਤ੍ਰਾਸ ਮਾਰਿ ਕੋਈ ਹਾਥੁ ਨ ਡਾਰਾ। ੧੭੨।

ਨਾਰਿ ਪੁਰਖ ਸੋਵਤ ਇਕ ਸੇਜਾ। ਹਾਥ ਪਸਾਰ ਨ ਸਾਕਤ ਰੇਜਾ।
ਪਾਵਕ ਘ੍ਰਿਤ ਇਕ ਠਉਰ ਰਖਾਏ। ਰਾਜ ਤ੍ਰਾਸ ਤੇ ਢਰੈ ਨ ਪਾਏ। ੧੭੩।

ਚੋਰ ਸਾਧ ਮਗ ਏਕ ਸਿਧਾਰੈ। ਤ੍ਰਾਸ ਤ੍ਰਸਤ ਕਰੁ ਕੋਈ ਨ ਡਾਰੈ।
ਗਾਇ ਸਿੰਘ ਇਕ ਖੇਤ ਫਿਰਾਹੀ। ਹਾਥ ਚਲਾਇ ਸਕਤ ਕੋਈ ਨਾਹੀ। ੧੭੪।

ਇਹ ਬਿਧਿ ਰਾਜੁ ਕਰ੍ਯੋ ਰਘੁ ਰਾਜਾ। ਦਾਨ ਨਿਸਾਨ ਚਹੂੰ ਦਿਸ ਬਾਜਾ।
ਚਾਰੋ ਦਿਸਾ ਬੈਠ ਰਖਵਾਰੇ। ਮਹਾਬੀਰ ਅਰੁ ਰੂਪ ਉਜਿਆਰੇ। ੧੭੫।

ਬੀਸ ਸਹੰਸ੍ਰ ਬਰਖ ਪਰਮਾਨਾ। ਰਾਜੁ ਕਰਾ ਦਸ ਚਾਰ ਨਿਧਾਨਾ।
ਭਾਤਿ ਅਨੇਕ ਕਰੇ ਨਿਤਿ ਧਰਮਾ। ਔਰ ਨ ਸਕੈ ਐਸ ਕਰ ਕਰਮਾ। ੧੭੬।



ਘੋੜਿਆਂ ਅਤੇ ਹਾਥੀਆਂ ਦਾ ਦਾਨ ਦਿੱਤਾ ਅਤੇ ਭਾਂਤ ਭਾਂਤ ਦਾ ਦੀਨਾਂ ਦੁਖੀਆਂ ਦਾ ਸਨਮਾਨ ਕੀਤਾ। ਕਿਸੇ ਨੂੰ ਵੀ ਭੁਖ ਦਾ ਦੁਖ ਨਹੀਂ ਸਤਾਉਂਦਾ ਸੀ। ਮੂੰਹੋਂ ਜੋ ਕੁਝ ਵੀ ਕੋਈ ਮੰਗਦਾ ਸੀ, ਉਹੀ ਵਰ ਪ੍ਰਾਪਤ ਕਰ ਲੈਂਦਾ ਸੀ।੧੬੬।

ਰਾਜਾ ਰਘੂਰਾਜ ਦਾਨ ਅਤੇ ਚੰਗੇ ਸੁਭਾ ਦਾ ਪਹਾੜ ਜਾਣਿਆ ਜਾਂਦਾ ਸੀ ਅਤੇ ਦਇਆ ਦਾ ਸਮੁੰਦਰ (ਪ੍ਰਤੀਤ ਹੁੰਦਾ ਸੀ)। (ਉਹ) ਬਹੁਤ ਸੁੰਦਰ ਅਤੇ ਸ੍ਰੇਸ਼ਠ ਧਨੁਸ਼ਧਾਰੀ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਾਮ ਦੇਵ ('ਅਲਿਪਨਚ') ਨੇ ਹੀ ਸੁੰਦਰ ਰੂਪ ਬਣਾਇਆ ਹੋਵੇ।੧੬੭।

ਨਿੱਤ ਉਠ ਕੇ ਕੇਵੜੇ ਅਤੇ ਗੁਲਾਬ ਦੇ ਫੁਲਾਂ ਅਤੇ ਮਿਸ਼ਰੀ ਨਾਲ ਦੇਵ-ਪੂਜਾ ਕਰਦਾ ਸੀ। (ਦੇਵੀ ਦੇ) ਚਰਨ ਕਮਲਾਂ ਉਤੇ ਸੀਸ ਲਗਾਉਂਦਾ ਸੀ ਅਤੇ ਨਿੱਤ ਚੰਡੀ ਦੀ ਪੂਜਾ ਕਰਨ ਲਈ (ਮੰਦਿਰ ਵਿਚ) ਆਉਂਦਾ ਸੀ।੧੬੮।

ਸਭ ਥਾਂ (ਉਸ ਨੇ) ਧਰਮ ਦੀ ਰੀਤ ਚਲਾਈ ਹੋਈ ਸੀ। ਜਿਥੇ ਕਿਥੇ ਪ੍ਰਜਾ ਸੁਖ ਨਾਲ ਵਸਦੀ ਸੀ। ਕਿਤੇ ਕੋਈ ਭੁਖਾ ਨੰਗਾ ਨਹੀਂ ਦਿਸਦਾ ਸੀ। ਊਚ ਅਤੇ ਨੀਚ ਵਿਸ਼ੇਸ਼ ਰੂਪ ਵਿਚ ਧਨਵਾਨ ਸਨ।੧੬੯।

ਜਿਥੇ ਕਿਥੇ ਧਰਮ ਧੁਜਾਵਾਂ ਝੂਲਦੀਆਂ ਸਨ। ਚੋਰ ਅਤੇ ਯਾਰ (ਕਿਤੇ ਵੀ) ਵਿਖਾਈ ਨਹੀਂ ਦਿੰਦੇ ਸਨ। ਜਿਥੇ ਕਿਥੇ ਚੁਣ ਚੁਣ ਕੇ ਚੋਰ ਅਤੇ ਯਾਰ ਮਾਰ ਦਿੱਤੇ ਸਨ ਅਤੇ ਸਾਰੇ ਦੇਸ਼ ਵਿਚ ਕਿਤੇ ਕੋਈ ਇਕ ਵੀ ਰਹਿ ਨਹੀਂ ਪਾਇਆ ਸੀ।੧੭੦।

ਸਾਧ (ਲੋਕਾਂ) ਵਲ ਕੋਈ ਅੱਖ ਚੁਕ ਕੇ ਨਹੀਂ ਵੇਖਦਾ ਸੀ। ਇਸ ਤਰ੍ਹਾਂ ਦਾ ਰਘੂਰਾਜ ਦਾ ਵਿਸ਼ੇਸ਼ ਰਾਜ ਸੀ। ਚੌਹਾਂ ਪਾਸੇ (ਉਸ ਦੇ ਸ਼ਾਸਨ ਦਾ) ਚੱਕਰ ਫਿਰਦਾ ਸੀ ਜੋ ਪਾਪੀਆਂ ਦੇ ਸਿਰ ਕਟ ਕੇ ਪਰਤ ਆਉਂਦਾ ਸੀ।੧੭੧।

ਗਊ ਸ਼ੇਰ (ਦੇ ਬੱਚੇ) ਨੂੰ ਦੁੱਧ ਚੁੰਘਾਉਂਦੀ ਸੀ ਅਤੇ ਸ਼ੇਰ ਗਊ ਨੂੰ ਘਾਹ ਚਰਾਉਂਦਾ ਸੀ। ਚੋਰ ਧਨ ਦੀ ਰਾਖੀ ਕਰਦਾ ਸੀ ਅਤੇ ਸਜ਼ਾ ਦੇ ਡਰ ਕਰ ਕੇ ਕੋਈ (ਕਿਸੇ ਦੇ ਧਨ ਨੂੰ) ਹੱਥ ਨਹੀਂ ਸੀ ਪਾਉਂਦਾ।੧੭੨।

ਨਾਰੀ ਅਤੇ ਪੁਰਸ਼ ਇਕ ਸੇਜ ਉਤੇ ਸੌਂਦੇ ਸਨ, ਪਰ (ਬਿਨਾ ਇਸਤਰੀ ਦੀ ਇੱਛਾ ਦੇ ਪੁਰਸ਼) ਜ਼ਰਾ ਜਿੰਨਾ ਵੀ ਹੱਥ ਨਹੀਂ ਪਸਾਰ ਸਕਦਾ ਸੀ। ਅੱਗ ਅਤੇ ਘਿਉ ਨੂੰ ਇਕ ਥਾਂ ਰਖਿਆ ਜਾਂਦਾ ਸੀ, ਪਰ ਰਾਜੇ ਦੇ ਡਰ ਕਰ ਕੇ (ਘਿਉ) ਪੰਘਰਦਾ ਨਹੀਂ ਸੀ।੧੭੩।

ਚੋਰ ਅਤੇ ਸਾਧ ਇਕੋ ਰਸਤੇ ਉਤੇ ਚਲਦੇ ਸਨ (ਪਰ ਰਾਜੇ ਦੇ) ਪ੍ਰਕੋਪ ਤੋਂ ਡਰਦਿਆਂ ਕੋਈ ਹੱਥ ਨਹੀਂ ਸੀ ਪਾਂਦਾ। ਗਊ ਅਤੇ ਸ਼ੇਰ ਇਕ ਖੇਤ ਵਿਚ ਫਿਰਦੇ ਸਨ, ਪਰ ਕੋਈ ਵੀ ਹੱਥ ਨਹੀਂ ਚਲਾ ਸਕਦਾ ਸੀ (ਅਰਥਾਤ--ਮਨ ਆਈ ਨਹੀਂ ਕਰ ਸਕਦਾ ਸੀ)।੧੭੪।

ਇਸ ਤਰ੍ਹਾਂ ਰਘੂਰਾਜ ਨੇ ਰਾਜ ਕੀਤਾ ਅਤੇ ਉਸ ਦੀ ਦਾਨਸ਼ੀਲਤਾ ਦਾ ਧੌਂਸਾ ਚੌਹਾਂ ਪਾਸੇ ਵਜਦਾ ਰਿਹਾ। ਚੌਹਾਂ ਪਾਸਿਆਂ ਵਲ ਰਖਵਾਲੇ ਬੈਠੇ ਹੋਏ ਸਨ, ਜੋ ਬਹੁਤ ਬਲਵਾਨ ਅਤੇ ਓਜਸਵੀ ਸਰੂਪ ਵਾਲੇ ਸਨ।੧੭੫।

ਵੀਹ ਹਜ਼ਾਰ ਸਾਲਾਂ ਤਕ ਚੌਦਾਂ ਵਿਦਿਆਵਾਂ ਦੇ ਖ਼ਜ਼ਾਨੇ (ਰਘੂਰਾਜ) ਨੇ ਰਾਜ ਕੀਤਾ। ਉਸ ਨੇ ਅਨੇਕ ਤਰ੍ਹਾਂ ਦੇ ਨਿੱਤ ਧਰਮ ਕੀਤੇ। ਇਸ ਤਰ੍ਹਾਂ ਦੇ ਕਰਮ ਹੋਰ ਕੋਈ ਵੀ ਕਰ ਨਹੀਂ ਸਕਦਾ ਸੀ।੧੭੬।

*ਪਾਧੜੀ ਛੰਦ*

ਇਹੁ ਭਾਤਿ ਰਾਜੁ ਰਘੁਰਾਜ ਕੀਨ। ਗਜ ਬਾਜ ਸਾਜ ਦੀਨਾਨ ਦੀਨ।
ਨ੍ਰਿਪ ਜੀਤਿ ਜੀਤਿ ਲਿਨੇ ਅਪਾਰ। ਕਰਿ ਖੰਡ ਖੰਡ ਖੰਡੇ ਗੜਵਾਰ। ੧੭੭।

*ਇਤਿ ਰਘੁ ਰਾਜ ਸਮਾਪਤਹਿ। ੯। ੫।*

## ਅਥ ਅਜ ਰਾਜਾ ਕੋ ਰਾਜ ਕਥਨੰ

*ਪਾਧੜੀ ਛੰਦ*

ਫੁਨਿ ਭਏ ਰਾਜ ਅਜਰਾਜ ਬੀਰ। ਜਿਨਿ ਭਾਤਿ ਭਾਤਿ ਜਿਤੇ ਪ੍ਰਬੀਰ[1]।
ਕਿਨੇ ਖਰਾਬ ਖਾਨੇ ਖਵਾਸ। ਜਿਤੇ ਮਹੀਪ ਤੋਰੇ ਮਵਾਸ। ੧।

ਜਿਤੇ ਅਜੀਤ ਮੁੰਡੇ ਅਮੁੰਡ। ਖੰਡੇ ਅਖੰਡ ਕਿਨੇ ਘਮੰਡ।
ਦਸ ਚਾਰਿ ਚਾਰਿ ਬਿਦਿਆ ਨਿਧਾਨ। ਅਜਰਾਜ ਰਾਜ ਰਾਜਾ ਮਹਾਨ। ੨।

ਸੂਰਾ ਸੁਬਾਹ ਜੋਧਾ ਪ੍ਰਚੰਡ। ਸ੍ਰੁਤਿ ਸਰਬ ਸਾਸਤ੍ਰ ਬਿਦਿਆ ਉਦੰਡ।
ਮਾਨੀ ਮਹਾਨ ਸੁੰਦਰ ਸਰੂਪ। ਅਵਿਲੋਕਿ ਜਾਸੁ ਲਾਜੰਤ ਭੂਪ। ੩।

ਰਾਜਾਨ ਰਾਜ ਰਾਜਾਧਿਰਾਜ। ਗ੍ਰਿਹ ਭਰੇ ਸਰਬ ਸੰਪਤਿ ਸਮਾਜ।
ਅਵਿਲੋਕ ਰੂਪ ਰੀਝੰਤ ਨਾਰਿ। ਸ੍ਰੁਤਿ ਦਾਨ ਸੀਲ ਬਿਦਿਆ ਉਦਾਰ। ੪।

ਜੌ ਕਹੋ ਕਥਾ ਬਾਢੰਤ ਗ੍ਰੰਥ। ਸੁਣਿ ਲੇਹੁ ਮਿਤ੍ਰ ਸੰਛੇਪ ਕੰਥ।
ਬੈਦਰਭ ਦੇਸਿ ਰਾਜਾ ਸੁਬਾਹ। ਚੰਪਾਵਤੀ ਸੁ ਗ੍ਰਿਹ ਨਾਰਿ ਤਾਹਿ। ੫।

ਤਿਹ ਜਈ ਏਕ ਕਨਿਆ ਅਪਾਰ। ਤਿਹ ਮਤੀਇੰਦ੍ਰ ਨਾਮਾ ਉਦਾਰ।
ਜਬ ਭਈ ਜੋਗ ਬਰ ਕੇ ਕੁਮਾਰਿ। ਤਬ ਕੀਨ ਬੈਠਿ ਰਾਜਾ ਬਿਚਾਰਿ। ੬।

ਲਿਨੇ ਬੁਲਾਇ ਨ੍ਰਿਪ ਸਰਬ ਦੇਸ। ਧਾਏ ਸੁਬਾਹ ਲੈ ਦਲ ਅਸੇਸ।
ਮੁਖ ਭਈ ਆਨਿ ਸਰਸ੍ਵਤੀ ਆਪੁ। ਜਿਹਿ ਜਪਤ ਲੋਗ ਮਿਲਿ ਸਰਬ ਜਾਪੁ। ੭।

ਤਬ ਦੇਸ ਦੇਸ ਕੇ ਭੂਪ ਆਨਿ। ਕਿਨੋ ਪ੍ਰਣਾਮ ਰਾਜਾ ਮਹਾਨਿ।
ਤਹ ਬੈਠਿ ਰਾਜ ਸੋਭੰਤ ਐਸੁ। ਜਨ ਦੇਵ ਮੰਡਲੀ ਸਮ ਨ ਤੈਸੁ। ੮।

੧. 'ਬ੍ਰਬੀਰ'



*ਪਾਧੜੀ ਛੰਦ*

ਇਸ ਤਰ੍ਹਾਂ ਰਘੂਰਾਜ ਨੇ ਰਾਜ ਕੀਤਾ ਸੀ ਅਤੇ ਘੋੜੇ ਤੇ ਹਾਥੀ ਸਜਾ ਕੇ ਦੀਨਾਂ ਅਨਾਥਾਂ ਨੂੰ ਦਾਨ ਦਿੱਤੇ ਸਨ। ਉਸ ਨੇ ਬੇਸ਼ੁਮਾਰ ਰਾਜੇ ਜਿਤ ਲਏ ਸਨ ਅਤੇ ਕਿਲ੍ਹਿਆਂ ਵਾਲਿਆਂ ਰਾਜਿਆਂ ਨੂੰ ਖੰਡੇ ਨਾਲ ਖੰਡ ਖੰਡ ਕਰ ਦਿੱਤਾ ਸੀ।੧੭੭।

*ਇਥੇ ਰਘੂ ਦੇ ਰਾਜ ਦੀ ਸਮਾਪਤੀ।*

## ਹੁਣ ਅਜ ਰਾਜਾ ਦੇ ਰਾਜ ਦਾ ਕਥਨ

*ਪਾਧੜੀ ਛੰਦ*

ਫਿਰ ਅਜਰਾਜ ਸੂਰਬੀਰ ਰਾਜਾ ਬਣਿਆ ਜਿਸ ਨੇ ਭਾਂਤ ਭਾਂਤ ਦੇ ਬਹੁਤ ਬਲਵਾਨ ਵੀਰ ਜਿਤ ਲਏ। (ਉਸ ਨੇ) ਕਿਤਨਿਆਂ ਦੇ ਰਣਵਾਸ ਅਤੇ ਖ਼ਾਨਦਾਨ ਨਸ਼ਟ ਕਰ ਦਿੱਤੇ ਅਤੇ ਰਾਜਿਆਂ ਨੂੰ ਜਿਤ ਕੇ ਘਮੰਡ ਤੋੜ ਦਿੱਤੇ (ਜਾਂ ਆਕੀ ਅਧੀਨ ਕਰ ਲਏ)।੧।

ਨ ਜਿਤੇ ਜਾ ਸਕਣ ਵਾਲਿਆਂ ਨੂੰ ਜਿਤ ਲਿਆ ਅਤੇ ਸਿਰਲਥ (ਸੂਰਬੀਰਾਂ) ਦੇ ਸਿਰ ਲਾਹ ਦਿੱਤੇ। ਜਿਨ੍ਹਾਂ ਨੇ ਨ ਖੰਡੇ ਜਾ ਸਕਣ ਕਾਰਨ ਘਮੰਡ ਕੀਤਾ ਹੋਇਆ ਸੀ, (ਉਨ੍ਹਾਂ ਨੂੰ) ਖੰਡਿਤ ਕਰ ਦਿੱਤਾ। ਅਠਾਰ੍ਹਾਂ ਵਿਦਿਆਵਾਂ ਦਾ ਖ਼ਜ਼ਾਨਾ ਅਜਰਾਜ ਬਹੁਤ ਵੱਡਾ ਰਾਜਾ ਸੀ।੨।

(ਉਹ) ਬਲਵਾਨ ਸੂਰਮਾ ਅਤੇ ਪ੍ਰਚੰਡ ਯੋਧਾ ਸੀ। ਵੇਦਾਂ ('ਸ੍ਰੁਤਿ') ਅਤੇ ਸਾਰਿਆਂ ਸ਼ਾਸਤ੍ਰਾਂ ਅਤੇ ਵਿਦਿਆਵਾਂ ਦਾ ਪ੍ਰਕਾਂਡ ਵਿਦਵਾਨ ਸੀ। (ਉਹ) ਬਹੁਤ ਮਾਣ (ਅਥਵਾ ਮੌਨ ਸੁਭਾ ਵਾਲਾ) ਅਤੇ ਬਹੁਤ ਸੁੰਦਰ ਸਰੂਪ ਵਾਲਾ ਸੀ, ਜਿਸ ਨੂੰ ਵੇਖ ਕੇ ਰਾਜੇ ਲਜਿਤ ਹੁੰਦੇ ਸਨ।੩।

ਉਹ ਰਾਜਿਆਂ ਦੇ ਰਾਜਿਆਂ ਦਾ ਵੀ ਮਹਾਰਾਜਾ ਸੀ। (ਉਸ ਦੇ) ਘਰ (ਰਾਜ) ਸਮਾਜ ਦੀ ਸੰਪੱਤੀ ਨਾਲ ਭਰੇ ਹੋਏ ਸਨ। (ਉਸ ਦੇ) ਰੂਪ ਨੂੰ ਵੇਖ ਕੇ ਇਸਤਰੀਆਂ ਰੀਝ ਜਾਂਦੀਆਂ ਸਨ। (ਉਹ) ਵੇਦ (ਅਧਿਐਨ), ਦਾਨ (ਧਰਮ), ਸ਼ੀਲ ਅਤੇ ਵਿਦਿਆ ਵਿਚ ਬਹੁਤ ਉਦਾਰ ਸੁਭਾ ਵਾਲਾ ਸੀ।੪।

ਜੇ ਕਰ (ਉਸ ਦੀ ਸਾਰੀ) ਕਥਾ ਕਹਾਂ ਤਾਂ ਗ੍ਰੰਥ ਵੱਡਾ ਹੋ ਜਾਂਦਾ ਹੈ। (ਇਸ ਲਈ ਹੇ) ਮਿਤਰੋ! ਸੰਖੇਪ ਵਿਚ ਹੀ ਕਥਾ ਸੁਣ ਲਵੋ। ਬੈਦਰਭ ਦੇਸ ਦਾ ਇਕ ਸੂਰਬੀਰ (ਅਥਵਾ 'ਸੁਬਾਹੂ' ਨਾਂ ਦਾ) ਰਾਜਾ ਸੀ ਜਿਸ ਦੇ ਘਰ ਚੰਪਾਵਤੀ ਨਾਂ ਵਾਲੀ ਇਸਤਰੀ ਸੀ।੫।

ਉਨ੍ਹਾਂ ਨੇ ਇਕ ਅਪਾਰ ਰੂਪ ਵਾਲੀ ਕੰਨਿਆ ਨੂੰ ਜਨਮ ਦਿੱਤਾ। ਉਸ ਦਾ ਬਹੁਤ ਸ੍ਰੇਸ਼ਠ ਇੰਦਰਮਤੀ ਨਾਂ ਸੀ। ਜਦ ਉਹ ਕੁਮਾਰੀ ਵਰ ਦੇ ਯੋਗ ਹੋਈ, ਤਦ ਰਾਜੇ ਨੇ ਬੈਠ ਕੇ ਵਿਚਾਰ ਕੀਤਾ।੬।

ਸਾਰਿਆਂ ਦੇਸਾਂ ਦੇ ਰਾਜੇ ਬੁਲਾ ਲਏ ਗਏ। (ਸਾਰੇ) ਸੂਰਬੀਰ ਬੇਸ਼ੁਮਾਰ ਸੈਨਾ ਲੈ ਕੇ ਚਲ ਪਏ। (ਸਾਰਿਆਂ) ਦੇ ਮੁਖ ਵਿਚ ਸਰਸਵਤੀ ਆਪ ਆਣ ਬਿਰਾਜੀ ਜਿਸ ਦੇ ਜਾਪ ਨੂੰ ਸਾਰੇ ਲੋਕ ਮਿਲ ਕੇ ਜਪਦੇ ਹਨ।੭।

ਤਦ ਦੇਸ ਦੇਸਾਂਤਰਾਂ ਦੇ ਰਾਜਿਆਂ ਨੇ ਆ ਕੇ (ਉਸ) ਮਹਾਨ ਰਾਜੇ ਨੂੰ ਪ੍ਰਣਾਮ ਕੀਤਾ। ਉਥੇ ਬੈਠ ਕੇ ਰਾਜੇ ਇਸ ਤਰ੍ਹਾਂ ਸ਼ੋਭਾ ਪਾ ਰਹੇ ਸਨ ਮਾਨੋ ਉਨ੍ਹਾਂ ਦੇ ਸਮਾਨ ਦੇਵ-ਮੰਡਲੀ ਵੀ ਨ ਹੋਵੇ।੮।

ਬਾਜੰਤ ਢੋਲ ਦੁੰਦਭਿ ਅਪਾਰ। ਬਾਜੰਤ ਤੂਰ ਝਨਕੰਤ ਤਾਰ।
ਸੋਭਾ ਅਪਾਰ ਬਰਨੀ ਨ ਜਾਇ। ਜਨੁ ਬੈਠਿ ਇੰਦ੍ਰ ਆਭਾ ਬਨਾਇ। ੯।

ਇਹ ਭਾਤਿ ਰਾਜ ਮੰਡਲੀ ਬੈਠਿ। ਅਵਿਲੋਕਿ ਇੰਦ੍ਰ ਜਹ ਨਾਕ ਐਠਿ।
ਆਭਾ ਅਪਾਰ ਬਰਨੇ ਸੁ ਕਉਨ। ਹ੍ਵੈ ਰਹੇ ਜਛ ਗੰਧ੍ਰਬ ਮਉਨ। ੧੦।

*ਅਰਧ ਪਾਧੜੀ ਛੰਦ*

ਸੋਭੰਤ ਸੂਰ। ਲੋਭੰਤ ਹੂਰ।
ਅਛ੍ਰੀ ਅਪਾਰ। ਰਿਝੀ ਸੁ ਧਾਰ। ੧੧।
ਗਾਵੰਤ ਗੀਤ। ਮੋਹੰਤ ਚੀਤ।
ਮਿਲਿ ਦੇ ਅਸੀਸ। ਜੁਗ ਚਾਰਿ ਜੀਸ। ੧੨।
ਬਾਜੰਤ ਤਾਰ। ਡਾਰੈ ਧਮਾਰ।
ਦੇਵਾਨ ਨਾਰਿ। ਪੇਖਤ ਅਪਾਰ। ੧੩।
ਕੈ ਬੇਦ ਰੀਤਿ। ਗਾਵੰਤ ਗੀਤ।
ਸੋਭਾ ਅਨੂਪ। ਸੋਭੰਤ ਭੂਪ। ੧੪।
ਬਾਜੰਤ ਤਾਰ। ਰੀਝੰਤ ਨਾਰਿ।
ਗਾਵੰਤ ਗੀਤ। ਆਨੰਦ ਚੀਤਿ। ੧੫।

*ਉਛਾਲ ਛੰਦ*

ਗਾਵਤ ਨਾਰੀ। ਬਾਜਤ ਤਾਰੀ।
ਦੇਖਤ ਰਾਜਾ। ਦੇਵਤ ਸਾਜਾ। ੧੬।
ਗਾਵਤ ਗੀਤੰ। ਆਨੰਦ ਚੀਤੰ।
ਸੋਭਤ ਸੋਭਾ। ਲੋਭਤ ਲੋਭਾ। ੧੭।

ਦੇਖਤ ਨੈਣੰ। ਭਾਖਤ ਬੈਣੰ।
ਸੋਹਤ ਛਤ੍ਰੀ। ਲੋਭਤ ਅਤ੍ਰੀ। ੧੮।
ਗਜਤ ਹਾਥੀ। ਸਜਤ ਸਾਥੀ।
ਕੂਦਤ ਬਾਜੀ। ਨਾਚਤ ਤਾਜੀ। ੧੯।

ਬਾਜਤ ਤਾਲੰ। ਨਾਚਤ ਬਾਲੰ।
ਗਾਵਤ ਗਾਥੰ। ਆਨੰਦ ਸਾਥੰ। ੨੦।
ਕੋਕਿਲ ਬੈਣੀ। ਸੁੰਦਰ ਨੈਣੀ।
ਗਾਵਤ ਗੀਤੰ। ਚੋਰਤ ਚੀਤੰ। ੨੧।

ਅਛ੍ਰਣ ਭੇਸੀ। ਸੁੰਦਰ ਕੇਸੀ।
ਸੁੰਦਰ ਨੈਣੀ। ਕੋਕਿਲ ਬੈਣੀ। ੨੨।
ਅਦਭੁਤ ਰੂਪਾ। ਕਾਮਿਣ ਕੂਪਾ।
ਚਾਰੁ ਪ੍ਰਹਾਸੰ। ਉਨਤਿ ਨਾਸੰ। ੨੩।



ਬੇਸ਼ੁਮਾਰ ਢੋਲ ਅਤੇ ਧੌਂਸੇ ਵਜਦੇ ਸਨ। ਤੁਰੀਆਂ (ਬੀਨਾਂ) ਵਜਦੀਆਂ ਸਨ ਅਤੇ ਤਾਰਾਂ ਝਣਕਾਰ ਕਰਦੀਆਂ ਸਨ। (ਉਸ ਦੀ) ਅਪਾਰ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਮਾਨੋ ਇੰਦਰ ਹੀ ਫਬਿਆ ਬੈਠਾ ਹੋਵੇ।੯।

ਇਸ ਤਰ੍ਹਾਂ ਨਾਲ ਰਾਜ ਮੰਡਲੀ ਬੈਠੀ ਹੋਈ ਸੀ, ਜਿਸ ਨੂੰ ਵੇਖ ਕੇ ਇੰਦਰ (ਦ੍ਵੈਸ਼ ਵਸ) ਨਕ ਚੜ੍ਹਾਉਂਦਾ ਸੀ। (ਉਸ) ਅਪਾਰ ਸ਼ੋਭਾ ਦਾ ਕੌਣ ਵਰਣਨ ਕਰ ਸਕਦਾ ਹੈ? (ਉਸ ਨੂੰ ਵੇਖ ਕੇ) ਯਕਸ਼ ਅਤੇ ਗੰਧਰਬ ਵੀ ਚੁਪ ਕਰ ਕੇ ਰਹਿ ਜਾਂਦੇ ਹਨ।੧੦।

*ਅਰਧ ਪਾਧੜੀ ਛੰਦ*

ਸੂਰਮੇ ਸ਼ੋਭਾਇਮਾਨ ਸਨ। (ਉਨ੍ਹਾਂ ਉਤੇ) ਹੂਰਾਂ ਲੋਭਾਇਮਾਨ ਹੋ ਰਹੀਆਂ ਸਨ। ਅਪਾਰ ਅਪੱਛਰਾਵਾਂ ਰੀਝ ਕੇ (ਮਨ ਵਿਚ ਉਨ੍ਹਾਂ ਨੂੰ) ਧਾਰਨ ਕਰ ਰਹੀਆਂ ਸਨ।੧੧। ਗੀਤ ਗਾਉਂਦੀਆਂ ਸਨ। ਚਿਤ ਨੂੰ ਮੋਹ ਰਹੀਆਂ ਸਨ। ਮਿਲ ਕੇ ਅਸੀਸ ਦਿੰਦੀਆਂ ਸਨ ਕਿ ਚਾਰ ਯੁਗਾਂ ਤਕ ਜੀਉਂਦੇ ਰਹੋ।੧੨।

ਤਾਲੀਆਂ ਵਜਦੀਆਂ ਸਨ। ਧਮਾਰ ਪਾਏ ਜਾ ਰਹੇ ਸਨ। ਦੇਵਤਿਆਂ ਦੀਆਂ ਬੇਸ਼ੁਮਾਰ ਇਸਤਰੀਆਂ ਵੇਖ ਰਹੀਆਂ ਸਨ।੧੩। ਵੇਦ ਦੀ ਰੀਤ ਨਾਲ ਗੀਤ ਗਾ ਰਹੀਆਂ ਸਨ। ਅਨੂਪਮ ਸ਼ੋਭਾ ਵਾਲੇ ਰਾਜੇ ਸ਼ੋਭਾਇਮਾਨ ਸਨ।੧੪।

ਤਾਲੀਆਂ ਵਜਦੀਆਂ ਸਨ। ਇਸਤਰੀਆਂ ਪ੍ਰਸੰਨ ਹੋ ਰਹੀਆਂ ਸਨ। ਗੀਤ ਗਾ ਰਹੀਆਂ ਸਨ। ਚਿਤ ਵਿਚ ਆਨੰਦਿਤ ਸਨ।੧੫।

*ਉਛਾਲ ਛੰਦ*

ਇਸਤਰੀਆਂ ਗਾਉਂਦੀਆਂ ਸਨ। ਤਾਲੀਆਂ ਵਜਾਉਂਦੀਆਂ ਸਨ। ਰਾਜਾ ਵੇਖ ਰਿਹਾ ਸੀ। (ਉਨ੍ਹਾਂ ਨੂੰ) ਸਜਾਵਟ ਦੇ ਸਾਮਾਨ ਦੇ ਰਿਹਾ ਸੀ।੧੬। (ਉਹ) ਗੀਤ ਗਾਉਂਦੀਆਂ ਸਨ। ਚਿਤ ਵਿਚ ਆਨੰਦਿਤ ਸਨ। ਸ਼ੋਭਾ ਸਹਿਤ ਸ਼ੋਭਾਇਮਾਨ ਸਨ ਅਤੇ ਲੋਭ ਕਰ ਕੇ ਲੋਭਾਇਮਾਨ ਹੋ ਰਹੀਆਂ ਸਨ।੧੭।

(ਰਾਜਾ ਲੋਕ) ਅੱਖਾਂ ਨਾਲ ਵੇਖਦੇ ਸਨ। (ਮੂੰਹ ਵਿਚੋਂ) ਬਚਨ ਬੋਲਦੇ ਸਨ। ਛਤ੍ਰੀ ਸ਼ੋਭ ਰਹੇ ਸਨ। ਅਸਤ੍ਰਾਂ (ਵਾਲੇ ਸੂਰਮੇ) ਲੋਭੀ ਹੋ ਰਹੇ ਸਨ।੧੮।

ਹਾਥੀ ਗਰਜ ਰਹੇ ਸਨ। ਸਾਥੀ ਸਜ ਰਹੇ ਸਨ। ਘੋੜੇ ਕੁਦ ਰਹੇ ਸਨ। ਤਾਜੀ (ਨਸਲ ਦੇ ਘੋੜੇ) ਨਚ ਰਹੇ ਸਨ।੧੯।

ਤਾਲੀਆਂ ਵਜ ਰਹੀਆਂ ਸਨ। ਇਸਤਰੀਆਂ ਨਚ ਰਹੀਆਂ ਸਨ। ਗਾਥਾ ਗਾ ਰਹੀਆਂ ਸਨ। ਆਨੰਦ ਸਹਿਤ (ਖੁਸ਼ ਹੋ ਰਹੀਆਂ ਸਨ)।੨੦। ਕੋਇਲ ਵਰਗੇ ਬੋਲਾਂ ਵਾਲੀਆਂ ਸਨ, ਸੁੰਦਰ ਅੱਖਾਂ ਵਾਲੀਆਂ ਸਨ, ਗੀਤ ਗਾਉਂਦੀਆਂ ਸਨ, ਚਿਤ ਨੂੰ ਚੁਰਾ ਲੈਂਦੀਆਂ ਸਨ।੨੧।

ਅਪੱਛਰਾ ਵਰਗੇ ਰੂਪ ਵਾਲੀਆਂ ਸਨ। ਸੁੰਦਰ ਕੇਸਾਂ ਵਾਲੀਆਂ ਸਨ। ਸੁੰਦਰ ਨੈਣਾਂ ਵਾਲੀਆਂ ਸਨ। ਕੋਇਲ ਵਰਗੇ ਬੋਲਾਂ ਵਾਲੀਆਂ ਸਨ।੨੨। ਅਦਭੁਤ ਰੂਪ ਵਾਲੀਆਂ ਸਨ। ਹਾਵਾਂ ਭਾਵਾਂ ਦੀਆਂ ਖੂਹ ਸਨ। ਸੁੰਦਰ ਹਾਸੇ ਵਾਲੀਆਂ ਸਨ। ਉੱਚੇ ਨਕਾਂ ਵਾਲੀਆਂ ਸਨ।੨੩।

ਲਖਿ ਦੁਤਿ ਰਾਣੀ। ਲਜਿਤ ਇੰਦ੍ਰਾਣੀ।
ਸੋਹਤ ਬਾਲਾ। ਰਾਗਣ ਮਾਲਾ। ੨੪।

*ਮੋਹਣੀ ਛੰਦ*

ਗਉਰ ਸਰੂਪ ਮਹਾ ਛਬਿ ਸੋਹਤ। ਦੇਖਤ ਸੁਰ ਨਰ ਕੋ ਮਨ ਮੋਹਤ।
ਰੀਝਤ ਤਾਕਿ ਬਡੇ ਨ੍ਰਿਪ ਐਸੇ। ਸੋਭਹਿੰ ਕਉਨ ਸਕੈ ਕਹਿ ਤੈਸੇ। ੨੫।

ਸੁੰਦਰ ਰੂਪ ਮਹਾ ਦੁਤਿ ਬਾਲੀਯ। ਪੇਖਤ ਰੀਝਤ ਬੀਰ ਰਸਾਲੀਯ।
ਨਾਚਤ ਭਾਵ ਅਨੇਕ ਤ੍ਰੀਆ ਕਰਿ। ਦੇਖਤ ਸੋਭਾ ਰੀਝਤ ਸੁਰ ਨਰ। ੨੬।

ਹਿੰਸਤ ਹੈਵਰ ਚਿੰਸਤ ਹਾਥੀ। ਨਾਚਤ ਨਾਗਰਿ ਗਾਵਤ ਗਾਥੀ।
ਰੀਝਤ ਸੁਰ ਨਰ ਮੋਹਤ ਰਾਜਾ। ਦੇਵਤ ਦਾਨ ਤੁਰੰਤ ਸਮਾਜਾ। ੨੭।

ਗਾਵਤ ਗੀਤਨ ਨਾਚਤ ਅਪਛਰਾ। ਰੀਝਤ ਰਾਜਾ ਖੀਝਤ ਅਛਰਾ।
ਬਾਜਤ ਨਾਰਦ ਬੀਨ ਰਸਾਲੀ। ਦੇਖਤ ਦੇਵ ਪ੍ਰਭਾਸਤ ਜ੍ਵਾਲੀ। ੨੮।

ਆਂਜਤ ਅੰਜਨ ਸਾਜਤ ਅੰਗਾ। ਸੋਭਤ ਬਸਤ੍ਰ ਸੁ ਅੰਗ ਸੁਰੰਗਾ।
ਨਾਚਤ ਅਛ੍ਰੀ ਰੀਝਤ ਰਾਊ। ਚਾਹਤ ਬਰਬੋ ਕਰਤ ਉਪਾਊ। ੨੯।

ਤਤ ਥਈ ਨਾਚੈ ਸੁਰ ਪੁਰ ਬਾਲਾ। ਰੁਣ ਝੁਣ ਬਾਜੈ ਰੰਗ ਅੰਗ ਮਾਲਾ।
ਬਨਿ ਬਨਿ ਬੈਠੇ ਜਹ ਤਹ ਰਾਜਾ। ਦੈ ਦੈ ਡਾਰੈ ਤਨ ਮਨ ਸਾਜਾ। ੩੦।

ਜਿਹ ਜਿਹ ਦੇਖਾ ਸੋ ਸੋ ਰੀਝਾ। ਜਿਨ ਨਹੀ ਦੇਖਾ ਤਿਹ ਮਨ ਖੀਝਾ।
ਕਰਿ ਕਰਿ ਭਾਯੰ ਤ੍ਰੀਅ ਬਰ ਨਾਚੈ। ਅਤਿਭੁਤਿ ਭਾਯੰ ਅੰਗ ਅੰਗ ਰਾਚੈ। ੩੧।

ਤਿਨ ਅਤਿਭੁਤਿ ਗਤਿ ਤਹ ਜਹ ਠਾਨੀ। ਜਹ ਤਹ ਸੋਹੈ ਮੁਨਿ ਮਨਿ ਮਾਨੀ।
ਤਜਿ ਤਜਿ ਜੋਗੰ ਭਜਿ ਭਜਿ ਆਵੈ। ਲਖਿ ਅਤਿ ਆਭਾ ਜੀਅ ਸੁਖ ਪਾਵੈ। ੩੨।



ਰਾਣੀਆਂ ਦੀ ਸੁੰਦਰਤਾ ਨੂੰ ਵੇਖ ਕੇ ਇੰਦ੍ਰਾਣੀ ਵੀ ਲਜਿਤ ਹੋ ਰਹੀ ਸੀ। (ਉਹ) ਇਸਤਰੀਆਂ ਇਸ ਤਰ੍ਹਾਂ ਸ਼ੋਭਾਇਮਾਨ ਸਨ ਮਾਨੋ ਰਾਗਾਂ ਦੀ ਮਾਲਾ ਹੋਣ।੨੪।

*ਮੋਹਣੀ ਛੰਦ*

ਗੌਰੀ (ਪਾਰਬਤੀ) ਦੇ ਸਰੂਪ ਵਾਲੀਆਂ ਦੀ ਛਬੀ ਬਹੁਤ ਸ਼ੋਭਾਸ਼ਾਲੀ ਸੀ। ਵੇਖਣ ’ਤੇ ਦੇਵਤਿਆਂ ਅਤੇ ਮਨੁੱਖਾਂ ਦੇ ਮਨ ਨੂੰ ਮੋਹ ਲੈਂਦੀਆਂ ਸਨ। (ਉਨ੍ਹਾਂ ਨੂੰ) ਵੇਖ ਕੇ ਵੱਡੇ ਰਾਜੇ ਇਸ ਤਰ੍ਹਾਂ ਰੀਝ ਰਹੇ ਸਨ ਕਿ ਉਨ੍ਹਾਂ ਦੀ ਸ਼ੋਭਾ ਦਾ ਵਰਣਨ ਭਲਾ ਕੌਣ ਕਰ ਸਕਦਾ ਹੈ।੨੫।

(ਉਹ) ਇਸਤਰੀਆਂ ਮਹਾਨ ਸਰੂਪ ਅਤੇ ਚਮਕ ਵਾਲੀਆਂ ਸਨ। (ਉਨ੍ਹਾਂ ਨੂੰ) ਵੇਖ ਕੇ ਰਸਿਕ ਸੂਰਬੀਰ ਰੀਝ ਜਾਂਦੇ ਸਨ। ਇਸਤਰੀਆਂ ਅਨੇਕ ਹਾਵ-ਭਾਵ ਕਰ ਕੇ ਨਚਦੀਆਂ ਸਨ। (ਉਨ੍ਹਾਂ ਦੀ) ਸ਼ੋਭਾ ਨੂੰ ਵੇਖ ਕੇ ਦੇਵਤੇ ਅਤੇ ਮਨੁੱਖ ਰੀਝ ਰਹੇ ਸਨ।੨੬।

ਘੋੜੇ ਹਿਣਕ ਰਹੇ ਸਨ, ਹਾਥੀ ਚਿੰਘਾੜ ਰਹੇ ਸਨ। ਇਸਤਰੀਆਂ (‘ਨਾਗਰਿ’) ਨਚ ਰਹੀਆਂ ਸਨ ਅਤੇ ਗਾਥਾ ਗਾ ਰਹੀਆਂ ਸਨ। (ਉਨ੍ਹਾਂ ਨੂੰ ਵੇਖ ਕੇ) ਦੇਵਤੇ ਅਤੇ ਮਨੁੱਖ ਰੀਝ ਰਹੇ ਸਨ ਅਤੇ ਰਾਜੇ ਮੋਹਿਤ ਹੋ ਰਹੇ ਸਨ। ਤੁਰਤ ਅਨੇਕ ਤਰ੍ਹਾਂ ਦੇ ਸਾਮਾਨ ਦਾ ਦਾਨ ਦੇ ਰਹੇ ਸਨ।੨੭।

ਅਪੱਛਰਾਵਾਂ ਗੀਤ ਗਾ ਰਹੀਆਂ ਸਨ ਅਤੇ ਨਚ ਰਹੀਆਂ ਸਨ। ਰਾਜੇ ਖੁਸ਼ ਹੋ ਰਹੇ ਸਨ ਅਤੇ (ਉਨ੍ਹਾਂ ਦੀਆਂ) ਰਾਣੀਆਂ (‘ਅਛਰਾ’) ਖਿਝ ਰਹੀਆਂ ਸਨ। ਨਾਰਦ ਦੀ ਰਸ-ਭਿੰਨੀ ਬੀਨ ਵਜ ਰਹੀ ਸੀ। ਦੇਵਤਿਆਂ ਦੇ ਵੇਖਣ ਨਾਲ ਅੱਗ ਵਾਂਗ ਮਚ ਰਹੀਆਂ ਸਨ।੨੮।

ਅੱਖਾਂ ਵਿਚ ਸੁਰਮਾ ਪਾਇਆ ਹੋਇਆ ਸੀ ਅਤੇ ਅੰਗ ਸਜੇ ਹੋਏ ਸਨ। ਸੁੰਦਰ ਅੰਗਾਂ ਉਤੇ ਸੁਰੰਗੇ ਬਸਤ੍ਰ ਸ਼ੋਭ ਰਹੇ ਸਨ। ਅਪੱਛਰਾਵਾਂ ਨਚਦੀਆਂ ਸਨ ਅਤੇ ਰਾਜੇ ਪ੍ਰਸੰਨ ਹੁੰਦੇ ਸਨ। (ਉਨ੍ਹਾਂ ਨੂੰ) ਵਰਨ ਦੇ ਉਪਾ ਕਰਦੇ ਸਨ।੨੯।

‘ਤਤਥਈ’ ਸੁਰ ਉਤੇ ਇਸਤਰੀਆਂ ਨਚ ਰਹੀਆਂ ਸਨ। ਰੁਣ ਝੁਣ ਕਰ ਕੇ (ਸਾਜ਼) ਵਜਦੇ ਸਨ ਅਤੇ ਰਾਗ ਮਾਲਾ ਵਰਗੇ ਸੁੰਦਰ ਅੰਗ ਸਨ। ਜਿਥੇ ਕਿਥੇ ਰਾਜੇ ਬਣ ਠਣ ਕੇ ਬੈਠੇ ਸਨ ਜੋ ਤਨ ਮਨ ਅਤੇ ਸਾਜ਼ ਸਾਮਾਨ ਨੂੰ ਵਾਰੀ ਜਾ ਰਹੇ ਸਨ।੩੦।

ਜਿਸ ਜਿਸ ਨੇ ਵੀ (ਉਨ੍ਹਾਂ ਇਸਤਰੀਆਂ ਨੂੰ) ਵੇਖਿਆ ਸੀ, ਉਹ ਰੀਝ ਗਏ ਸਨ ਅਤੇ ਜਿਨ੍ਹਾਂ ਨੇ ਨਹੀਂ ਵੇਖਿਆ, ਉਹ ਮਨ ਵਿਚ ਖਿਝ ਰਹੇ ਸਨ। ਹਾਵ ਭਾਵ ਕਰ ਕੇ ਸੁੰਦਰ ਇਸਤਰੀਆਂ ਨਚਦੀਆਂ ਸਨ। ਅਦਭੁਤ ਭਾਵ (ਉਨ੍ਹਾਂ ਦੇ) ਅੰਗ ਅੰਗ ਵਿਚ ਰਚੇ ਹੋਏ ਸਨ।੩੧।

ਉਨ੍ਹਾਂ ਦੀ ਅਦਭੁਤ ਗਤੀ ਜਿਥੇ ਕਿਥੇ ਸਥਿਰ ਹੋ ਰਹੀ ਸੀ। ਜਿਥੇ ਕਿਥੇ ਉਹ ਸੁਸ਼ੋਭਿਤ ਸਨ ਅਤੇ ਮੁਨੀਆਂ ਦੇ ਮਨ ਵਿਚ ਇਹ ਗੱਲ ਭਾ ਗਈ ਸੀ। (ਫਲਸਰੂਪ ਮੁਨੀ ਲੋਕ) ਜੋਗ ਨੂੰ ਛਡ ਛਡ ਕੇ (ਉਥੇ) ਭਜੇ ਆ ਰਹੇ ਸਨ। ਬਹੁਤ ਵੱਡੀ ਚਮਕ ਦਮਕ ਨੂੰ ਵੇਖ ਕੇ ਮਨ ਵਿਚ ਸੁਖ ਪ੍ਰਾਪਤ ਕਰਦੇ ਸਨ।੩੨।

ਬਨਿ ਬਨਿ ਬੈਠੇ ਜਹ ਤਹ ਰਾਜਾ। ਜਹ ਤਹ ਸੋਭੈ ਸਭ ਸੁਭ ਸਾਜਾ।
ਜਹ ਤਹ ਦੇਖੈ ਗੁਨਿ ਗਨ ਫੂਲੇ। ਮੁਨਿ ਮਨਿ ਛਬਿ ਲਖਿ ਤਨ ਮਨ ਭੂਲੇ। ੩੩।

'ਤਤ ਬਿਤ ਘਨ ਮੁਖਰਸ ਸਬ[1] ਬਾਜੈ। ਸੁਨਿ ਮਨ ਰਾਗੰ ਗੁਨਿ ਗਨ ਲਾਜੈ।
ਜਹ ਤਹ ਗਿਰ ਗੇ ਰਿਝਿ ਰਿਝਿ ਐਸੇ। ਜਨੁ ਭਟ ਜੁਝੇ ਰਣ ਬ੍ਰਿਣ ਕੈਸੇ। ੩੪।

ਬਨਿ ਬਨਿ ਫੂਲੇ ਜਨੁ ਬਰ ਫੂਲੰ। ਤਨੁ ਬਰੁ ਸੋਭੇ ਜਨੁ ਧਰ ਮੂਲੰ।
ਜਹੰ ਤਹੰ ਝੂਲੇ ਮਦ ਮਤ ਰਾਜਾ। ਜਨੁ ਮੁਰਿ ਬੋਲੈ ਸੁਨ ਘਨ ਗਾਜਾ। ੩੫।

*ਪਾਧਰੀ ਛੰਦ*

ਜਹ ਤਹ ਬਿਲੋਕਿ ਸੋਭਾ ਅਪਾਰ। ਬਨਿ ਬੈਠਿ ਸਰਬ ਰਾਜਾਧਿਕਾਰ।
ਇਹ ਭਾਤਿ ਕਹੈ ਨਹੀ ਪਰਤ ਬੈਨ। ਲਖਿ ਨੈਨ ਰੂਪਿ ਰੀਝੰਤ ਨੈਨ। ੩੬।

ਅਵਿਲੋਕਿ ਨਾਚਿ ਐਸੋ ਸੁਰੰਗ। ਸਰ ਤਾਨਿ ਨ੍ਰਿਪਨ ਮਾਰਤ ਅਨੰਗ।
ਸੋਭਾ ਅਪਾਰ ਬਰਣੀ ਨ ਜਾਇ। ਰੀਝੇ ਅਵਿਲੋਕਿ ਰਾਨਾ ਰੁ ਰਾਇ। ੩੭।

ਆਗਮ ਬਸੰਤ ਜਨੁ ਭਇਓ ਆਜ। ਇਹ ਭਾਤਿ ਸਰਬ ਦੇਖੈ ਸਮਾਜ।
ਰਾਜਾਧਿਰਾਜ ਬਨਿ ਬੈਠ ਐਸ। ਤਿਨ ਕੇ ਸਮਾਨ ਨਹੀ ਇੰਦ੍ਰ ਹੈਸ। ੩੮।

ਇਕ ਮਾਸ ਲਾਗ ਤਹ ਭਇਓ ਨਾਚ। ਬਿਨ ਪੀਐ ਕੈਫ ਕੋਊ ਨ ਬਾਚ।
ਜਹ ਜਹ ਬਿਲੋਕਿ ਆਭਾ ਅਪਾਰ। ਤਹ ਤਹ ਸੁ ਰਾਜ ਰਾਜਨ ਕੁਮਾਰ। ੩੯।

ਲੈ ਸੰਗ ਤਾਸ ਸਾਰਸ੍ਵਤਿ ਆਪ। ਜਿਹ ਕੋ ਜਪੰਤ ਸਭ ਜਗਤ ਜਾਪ।
ਨਿਰਖੋ ਕੁਮਾਰ ਇਹ ਸਿੰਧ ਰਾਜ। ਜਾ ਕੀ ਸਮਾਨ ਨਹੀ ਇੰਦ੍ਰ ਸਾਜ। ੪੦।

ਅਵਿਲੋਕ ਸਿੰਧ ਰਾਜਾ ਕੁਮਾਰ। ਨਹੀ ਤਾਸ ਚਿਤ ਕਿਨੋ ਸੁਮਾਰ।
ਤਿਹ ਛਾਡਿ ਪਾਛ ਆਗੈ ਚਲੀਸੁ। ਜਨੁ ਸਰਬ ਸੋਭ ਕਹੁ ਲੀਲ ਲੀਸੁ। ੪੧।

ਪੁਨਿ ਕਹੈ ਤਾਸ ਸਾਰਸ੍ਵਤੀ ਬੈਨ। ਇਹ ਪਸਚਮੇਸ ਅਬ ਦੇਖ ਨੈਨਿ।
ਅਵਿਲੋਕਿ ਰੂਪ ਤਾ ਕੋ ਅਪਾਰ। ਨਹੀ ਮਧਿ ਚਿਤਿ ਆਨਿਓ ਕੁਮਾਰ। ੪੨।

੧. 'ਤਤ ਛਿਨ ਘਨਸੁਰ ਸੋ ਸਭ'



ਜਿਥੇ ਕਿਥੇ ਰਾਜੇ ਬਣ ਠਣ ਕੇ ਬੈਠੇ ਸਨ ਅਤੇ ਜਿਥੇ ਕਿਥੇ ਸਾਰੇ ਸ਼ੁਭ ਸਾਜ ਸਜਾਵਟ ਨਾਲ ਸ਼ੋਭਾਇਮਾਨ ਸਨ। ਜਿਥੇ ਕਿਥੇ ਵੇਖਦੇ ਸਨ (ਤਾਂ ਉਹ ਆਪਣੇ) ਸਾਰੇ ਗੁਣਾਂ ਵਿਚ ਫੂਲ ਜਾਂਦੇ ਸਨ। (ਉਥੋਂ ਦੀ) ਛਬੀ ਨੂੰ ਵੇਖ ਕੇ ਮੁਨੀ (ਲੋਗ ਆਪਣੇ) ਮਨ ਤੋਂ ਤਨ ਮਨ ਨੂੰ ਭੁਲ ਜਾਂਦੇ ਸਨ।੩੩।

ਤਤ, ਬਿਤ, ਘਨ, ਮੁਖਰਸ ਆਦਿ ਸਭ (ਸ਼ਬਦ) ਵਜਦੇ ਸਨ। (ਜਿਨ੍ਹਾਂ ਨੂੰ) ਸੁਣ ਕੇ ਗੁਣੀ ਰਾਗੀ ਲੋਕਾਂ ਦੇ ਮਨ ਲਜਾਵਾਨ ਹੋ ਜਾਂਦੇ ਸਨ। ਜਿਥੇ ਕਿਥੇ ਰੀਝ ਰੀਝ ਕੇ ਇਸ ਤਰ੍ਹਾਂ ਡਿਗ ਪਏ ਸਨ, ਮਾਨੋ ਰਣ-ਭੂਮੀ ਵਿਚ ਯੋਧੇ ਕਿਸੇ ਤਰ੍ਹਾਂ ਘਾਇਲ ਹੋ ਕੇ ਡਿਗ ਪਏ ਹੋਣ।੩੪।

(ਉਥੇ ਬੈਠੇ ਰਾਜੇ) ਮਾਨੋ ਬਨ ਬਨ ਵਿਚ ਖਿੜੇ ਹੋਏ ਫੁਲ ਹੋਣ ਅਤੇ ਉਨ੍ਹਾਂ ਦੇ ਸ਼ਰੀਰ ਇਸ ਤਰ੍ਹਾਂ ਸ਼ੋਭਾ ਪਾ ਰਹੇ ਸਨ ਮਾਨੋ (ਫੁਲਦਾਰ ਬੂਟਿਆਂ ਦੀਆਂ) ਜੜ੍ਹਾਂ ਹੋਣ। ਜਿਥੇ ਕਿਥੇ ਸ਼ਰਾਬ ਨਾਲ ਮਸਤ ਰਾਜੇ ਝੁਲ ਰਹੇ ਸਨ, ਮਾਨੋ ਬਦਲ ਦੀ ਗਰਜ ਨੂੰ ਸੁਣ ਕੇ ਮੋਰ ਬੋਲ ਰਹੇ ਹੋਣ।੩੫।

*ਪਾਧਰੀ ਛੰਦ*

ਜਿਥੇ ਕਿਥੇ ਅਪਾਰ ਸ਼ੋਭਾ ਵੇਖੀ ਜਾਂਦੀ ਸੀ। ਸਭ ਰਾਜਾਂ ਦੇ ਅਧਿਕਾਰੀ (ਅਰਥਾਤ ਰਾਜੇ) ਬਣ ਠਣ ਕੇ ਬੈਠੇ ਸਨ। ਇਸ ਤਰ੍ਹਾਂ ਦਾ ਵਰਣਨ ਕੀਤਾ ਨਹੀਂ ਜਾ ਸਕਦਾ। ਅੱਖਾਂ ਦੇ ਰੂਪ ਨੂੰ ਵੇਖ ਕੇ ਅੱਖਾਂ ਰੀਝ ਰਹੀਆਂ ਸਨ।੩੬।

ਅਜਿਹੇ ਸੁੰਦਰ ਨਾਚ ਨੂੰ ਵੇਖ ਕੇ ਰਾਜਿਆਂ ਦੇ ਸ਼ਰੀਰ ਵਿਚ ਕਾਮ ਦੇਵ ਨੇ ਤੀਰ ਮਾਰਿਆ ਸੀ। ਸ਼ੋਭਾ ਅਪਾਰ ਸੀ, (ਉਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ। ਰਾਜੇ ਅਤੇ ਰਾਣੇ (ਰੂਪ ਨੂੰ) ਵੇਖ ਕੇ ਰੀਝ ਗਏ ਸਨ।੩੭।

(ਉਥੋਂ ਦੀ ਸ਼ੋਭਾ ਨੂੰ ਵੇਖ ਕੇ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅਜ ਬਸੰਤ ਦਾ ਆਗਮਨ ਹੋ ਗਿਆ ਹੋਵੇ। ਇਸ ਤਰ੍ਹਾਂ ਨਾਲ ਰਾਜਿਆਂ ਦਾ ਸਮਾਜ ਵੇਖਿਆ ਜਾ ਰਿਹਾ ਸੀ। ਰਾਜੇ ਮਹਾਰਾਜੇ ਇਸ ਤਰ੍ਹਾਂ ਬਣ ਠਣ ਕੇ ਬੈਠੇ ਸਨ ਕਿ ਇੰਦਰ ਵੀ ਉਨ੍ਹਾਂ ਵਰਗਾ ਨਹੀਂ ਹੈ।੩੮।

ਇਕ ਮਹੀਨੇ ਤਕ ਉਥੇ ਨਾਚ ਹੋਇਆ। ਸ਼ਰਾਬ ਪੀਣ ਤੋਂ ਬਿਨਾ ਕੋਈ ਵੀ ਬਚ ਨਹੀਂ ਸਕਿਆ। ਜਿਥੇ ਜਿਥੇ ਅਪਾਰ ਸ਼ੋਭਾ ਵੇਖੀ ਜਾਂਦੀ ਸੀ, ਉਥੇ ਉਥੇ ਰਾਜੇ ਅਤੇ ਰਾਜ ਕੁਮਾਰ ਸੁਸਜਿਤ ਹੋ ਕੇ ਬੈਠੇ ਸਨ।੩੯।

ਜਿਸ ਸਰਸਵਤੀ ਨੂੰ ਸਾਰਾ ਜਗਤ ਜਪਦਾ ਹੈ, ਉਹ ਉਸ (ਰਾਜ ਕੁਮਾਰੀ) ਨੂੰ ਆਪ ਨਾਲ ਲੈ ਕੇ (ਰਾਜ ਸਭਾ ਵਿਚ ਆਈ)। (ਹੇ ਰਾਜ ਕੁਮਾਰੀ!) ਵੇਖੋ, ਇਹ ਸਿੰਧ ਰਾਜ ਦਾ ਕੁਮਾਰ ਹੈ ਜਿਸ ਦੀ ਸਜਾਵਟ ਵਰਗਾ ਇੰਦਰ ਵੀ ਨਹੀਂ।੪੦।

ਸਿੰਧ ਦੇ ਰਾਜ ਕੁਮਾਰ ਨੂੰ ਵੇਖ ਕੇ (ਰਾਜ ਕੁਮਾਰੀ ਨੇ) ਉਸ ਨੂੰ ਮਨ ਵਿਚ ਕੋਈ ਮਹਤਵ ਨ ਦਿੱਤਾ। ਉਸ ਨੂੰ ਪਿਛੇ ਛਡ ਕੇ ਅਗੇ ਨੂੰ ਚਲੀ ਮਾਨੋ ਸਾਰੀ ਸਭਾ ਨੂੰ (ਉਸ ਨੇ) ਨਿਗਲ ਲਿਆ ਹੋਵੇ।੪੧।

ਫਿਰ ਸਰਸਵਤੀ ਨੇ ਉਸ ਨੂੰ ਬਚਨ ਕੀਤਾ ਕਿ ਹੁਣ ਪੱਛਮ ਦੇ ਰਾਜ (ਕੁਮਾਰ) ਨੂੰ ਅੱਖਾਂ ਨਾਲ ਵੇਖੋ। ਉਸ ਦੇ ਅਪਾਰ ਰੂਪ ਨੂੰ ਵੇਖ ਕੇ (ਰਾਜ ਕੁਮਾਰੀ ਨੇ) ਉਸ ਰਾਜ ਕੁਮਾਰ ਨੂੰ ਚਿਤ ਵਿਚ ਨ ਲਿਆਉਂਦਾ।੪੨।

*ਮਧੁਭਾਰ ਛੰਦ*

ਦੇਖੋ ਕੁਮਾਰ। ਰਾਜਾ ਜੁਝਾਰ।
ਸੁਭ ਵਾਰ ਦੇਸ। ਸੁੰਦਰ ਸੁਬੇਸ। ੪੩।
ਦੇਖਿਓ ਬਿਚਾਰ। ਰਾਜਾ ਅਪਾਰ।
ਆਨਾ ਨ ਚਿਤ। ਪਰਮੰ ਪਵਿਤ। ੪੪।

ਤਬ ਆਗਿ ਚਾਲ। ਸੁੰਦਰ ਸੁ ਬਾਲ।
ਮੁਸਕਿਆਤ ਐਸ। ਘਨਿ ਬੀਜ ਜੈਸ। ੪੫।
ਨ੍ਰਿਪ ਪੇਖਿ ਰੀਝ। ਸੁਰ ਨਾਰ ਖੀਝ।
ਬਢਿ ਤਾਸ ਜਾਨ। ਘਟ ਆਪ ਮਾਨ। ੪੬।

ਸੁੰਦਰ ਸਰੂਪ। ਸੌਦਰਜੁ ਭੂਪ।
ਸੋਭਾ ਅਪਾਰ। ਸੋਭੈ ਸੁ ਧਾਰ। ੪੭।
ਦੇਖੋ ਨਰੇਂਦ੍ਰ। ਡਾਢੇ ਮਹੇਂਦ੍ਰ।
ਮੁਲਤਾਨ ਰਾਜ। ਰਾਜਾਨ ਰਾਜ[1]। ੪੮।

*ਭੁਜੰਗ ਪ੍ਰਯਾਤ ਛੰਦ*

ਚਲੀ ਛੋਡਿ ਤਾ ਕੌ ਤ੍ਰੀਆ ਰਾਜ ਐਸੇ। ਮਨੋ ਪਾਂਡੁ ਪੁਤ੍ਰੰ ਸਿਰੀ ਰਾਜ ਜੈਸੇ।
ਖਰੀ ਮਧਿ ਰਾਜਿਸਥਲੀ ਐਸ ਸੋਹੈ। ਮਨੋ ਜ੍ਵਾਲ ਮਾਲਾ ਮਹਾ ਮੋਨਿ ਮੋਹੈ। ੪੯।

ਸੁਭੇ ਰਾਜਿਸਥਲੀ ਠਾਢਿ ਐਸੇ। ਮਨੋ ਚਿਤ੍ਰਕਾਰੀ ਲਿਖੀ ਚਿਤ੍ਰ ਜੈਸੇ।
ਬਧੇ ਸ੍ਵਰਣ ਕੀ ਕਿੰਕਣੀ ਲਾਲ ਮਾਲੰ। ਸਿਖਾ ਜਾਨ ਸੋਭੇ ਨ੍ਰਿਪੰ ਜਗਿ ਜ੍ਵਾਲੰ। ੫੦।

ਕਹੇ ਬੈਨ ਸਾਰਸ੍ਵਤੀ ਪੇਖਿ ਬਾਲਾ। ਲਖੋ ਨੈਨਿ ਠਾਢੇ ਸਭੈ ਭੂਪ ਆਲਾ।
ਰੁਚੈ ਚਿਤ ਜਉਨੈ ਸੁਈ ਨਾਥ ਕੀਜੈ। ਸੁਨੋ ਪ੍ਰਾਨ ਪਿਆਰੀ ਇਹੈ ਮਾਨਿ ਲੀਜੈ। ੫੧।

ਬਡੀ ਬਾਹਨੀ ਸੰਗਿ ਜਾ ਕੇ ਬਿਰਾਜੈ। ਘੁਰੈ ਸੰਗ ਭੇਰੀ ਮਹਾ ਨਾਦ ਬਾਜੈ।
ਲਖੋ ਰੂਪ ਬੇਸੰ ਮਹਾਨੰ। ਦਿਨੰ ਰੈਣ ਜਾਪੈ ਸਹੰਸ੍ਰ ਭੁਜਾਨੰ। ੫੨।

ਧੁਜਾ ਮਧਿ ਜਾ ਕੇ ਬਡੋ ਸਿੰਘ ਰਾਜੈ। ਸੁਨੇ ਨਾਦ ਤਾ ਕੋ ਮਹਾ ਪਾਪ ਭਾਜੈ।
ਲਖੋ ਪੂਰਬੀਸੰ ਛਿਤੀਸੰ ਮਹਾਨੰ। ਸੁਨੋ ਬੈਨ ਬਾਲਾ ਸੁਰੂਪੰ ਸੁ ਭਾਨੰ। ੫੩।

ਘੁਰੈ ਦੁੰਦਭੀ ਸੰਖ ਭੇਰੀ ਅਪਾਰੰ। ਬਜੈ ਦਛਨੀ ਸਰਬ ਬਾਜੰਤ੍ਰ ਸਾਰੰ।
ਤੁਰੀ ਕਾਨਰੇ ਤੂਰ ਤਾਨੰ ਤਰੰਗੰ। ਮੁਚੰ ਝਾਝਰੰ ਨਾਇ ਨਾਦੰ ਮ੍ਰਿਦੰਗੰ। ੫੪।

੧. 'ਰਾਜਾਧਿਰਾਜ'



*ਮਧੁਭਾਰ ਛੰਦ*

(ਇਸ) ਰਾਜ ਕੁਮਾਰ ਨੂੰ ਵੇਖੋ। ਇਹ ਬਹੁਤ ਸੂਰਮਾ ਹੈ। ਸ਼ੁਭ ਦੇਸ ਵਾਲਾ ਹੈ। ਇਸ ਦਾ ਵੇਸ ਬਹੁਤ ਸੁੰਦਰ ਹੈ।੪੩। ਵਿਚਾਰ ਪੂਰਵਕ (ਰਾਜ ਕੁਮਾਰੀ ਨੇ) ਵੇਖਿਆ। ਉਹ ਬਹੁਤ ਸ੍ਰੇਸ਼ਠ ਰਾਜਾ ਸੀ। (ਪਰ ਰਾਜ ਕੁਮਾਰੀ) ਨੇ ਚਿਤ ਵਿਚ ਨ ਲਿਆਉਂਦਾ। (ਭਾਵੇਂ ਉਹ) ਪਰਮ ਪਵਿਤ੍ਰ ਸੀ।੪੪।

ਤਦ ਉਹ ਸੁੰਦਰ ਰਾਜ ਕੁਮਾਰੀ ਅਗੇ ਨੂੰ ਚਲ ਪਈ। (ਉਹ) ਇਸ ਤਰ੍ਹਾਂ ਮੁਸਕਰਾ ਰਹੀ ਹੈ, ਜਿਵੇਂ ਬਦਲ ਵਿਚ ਬਿਜਲੀ ਲਿਸ਼ਕਦੀ ਹੈ।੪੫। ਰਾਜੇ (ਉਸ ਨੂੰ ) ਵੇਖ ਕੇ ਰੀਝ ਰਹੇ ਸਨ, (ਪਰ) ਉਸ ਨੂੰ ਸ੍ਰੇਸ਼ਠ ਸਮਝ ਕੇ ਅਤੇ ਆਪਣੇ ਆਪ ਨੂੰ ਘਟੀਆ ਵਿਚਾਰ ਕੇ ਦੇਵਤਿਆਂ ਦੀਆਂ ਇਸਤਰੀਆਂ ਖਿਝਦੀਆਂ ਸਨ।੪੬।

ਸੁੰਦਰ ਸਰੂਪ ਵਾਲਾ ਅਤੇ ਸੌਂਦਰਯ ਯੁਕਤ ਰਾਜਾ ਹੈ। ਜੋ ਅਪਾਰ ਸ਼ੋਭਾ ਵਾਲਾ ਹੈ ਅਤੇ ਬਹੁਤ ਫਬ ਰਿਹਾ ਹੈ।੪੭। (ਹੇ ਰਾਜ ਕੁਮਾਰੀ! ਇਸ) ਰਾਜੇ ਨੂੰ ਵੇਖੋ। ਇਹ ਬਹੁਤ ਵੱਡਾ ਰਾਜਾ ਖੜੋਤਾ ਹੈ। ਇਹ ਮੁਲਤਾਨ ਦਾ ਰਾਜਾ ਹੈ ਅਤੇ ਰਾਜਿਆਂ ਦਾ ਵੀ ਰਾਜਾ ਹੈ।੪੮।

*ਭੁਜੰਗ ਪ੍ਰਯਾਤ ਛੰਦ*

(ਉਹ) ਰਾਜ ਕੁਮਾਰੀ ਉਸ ਨੂੰ ਛਡ ਕੇ ਇਸ ਤਰ੍ਹਾਂ ਚਲੀ ਗਈ, ਜਿਸ ਤਰ੍ਹਾਂ ਮਾਨੋ ਪਾਂਡੂ ਪੁੱਤਰਾਂ ਨੂੰ ਰਾਜ ਲੱਛਮੀ (ਛਡ ਗਈ ਹੋਵੇ)। ਰਾਜਿਆਂ ਦੀ ਮਜਲਸ ਵਿਚ ਖੜੋਤੀ ਇਸ ਤਰ੍ਹਾਂ ਸ਼ੋਭ ਰਹੀ ਸੀ, ਮਾਨੋ ਜਵਾਲਮਾਲਾ (ਦੀਪਕ ਮਾਲਾ) ਮੁਨੀਆਂ ਦੇ ਮਨ ਨੂੰ ਮੋਹ ਰਹੀ ਹੋਵੇ।੪੯।

ਰਾਜਿਆਂ ਦੀ ਸਭਾ ਵਿਚ ਖੜੋਤੀ ਇਸ ਤਰ੍ਹਾਂ ਸ਼ੋਭਾ ਪਾ ਰਹੀ ਸੀ, ਮਾਨੋ ਚਿਤਰਕਾਰ ਨੇ ਚਿਤਰ ਬਣਾ ਦਿੱਤਾ ਹੋਵੇ। ਸੋਨੇ ਦੀ ਮਾਲਾ ਨਾਲ ਲਾਲ ਘੁੰਗਰੀਆਂ ਬੱਧੀਆਂ ਹੋਈਆਂ (ਇੰਜ ਲਗ ਸਰਹੀਆਂ ਸਨ) ਮਾਨੋ ਰਾਜਿਆਂ ਰੂਪੀ ਯੱਗ ਵਿਚ ਅਗਨੀ ਦੀ ਲਾਟ ਸ਼ੋਭ ਰਹੀ ਹੋਵੇ।੫੦।

ਸਰਸਵਤੀ ਨੇ ਬਚਨ ਕੀਤਾ--ਹੇ ਰਾਜ ਕੁਮਾਰੀ! ਅੱਖਾਂ ਨਾਲ ਵੇਖੋ, ਸਭ ਚੰਗੇ ਤੋਂ ਚੰਗੇ ਰਾਜੇ ਖੜੋਤੇ ਹਨ। (ਇਨ੍ਹਾਂ ਵਿਚੋਂ) ਜਿਹੜਾ ਤੇਰੇ ਚਿਤ ਨੂੰ ਚੰਗਾ ਲਗਦਾ ਹੋਵੇ, ਉਸੇ ਨੂੰ (ਆਪਣਾ) ਸੁਆਮੀ ਬਣਾ ਲਵੋ। ਹੇ ਪ੍ਰਾਣ ਪਿਆਰੀ! ਮੇਰੀ ਇਹ (ਗੱਲ) ਮਨ ਲਵੋ।੫੧।

ਜਿਸ ਨਾਲ ਬਹੁਤ ਵੱਡੀ ਸੈਨਾ ਬਿਰਾਜ ਰਹੀ ਹੈ ਅਤੇ ਸੰਖ ਤੇ ਭੇਰੀਆਂ ਗੂੰਜ ਰਹੀਆਂ ਹਨ ਅਤੇ ਮਹਾਨ ਨਾਦ ਵਜ ਰਹੇ ਹਨ। (ਇਸ) ਵੱਡੇ ਅਤੇ ਮਹਾਨ ਰਾਜੇ ਦੇ ਰੂਪ ਨੂੰ ਵੇਖੋ। (ਇਹ) ਦਿਨ ਰਾਤ ਸਹਸ੍ਰਬਾਹੂ (ਹਜ਼ਾਰ ਭੁਜਾਵਾਂ ਵਾਲਾ) ਜਾਪਦਾ ਹੈ।੫੨।

ਜਿਸ ਦੇ ਝੰਡੇ ਉਤੇ ਵੱਡੇ ਸ਼ੇਰ ਦਾ ਚਿੰਨ੍ਹ ਬਿਰਾਜ ਰਿਹਾ ਹੈ। ਉਸ ਦੇ ਸਿੰਘ-ਨਾਦ ਨੂੰ ਸੁਣ ਕੇ ਮਹਾਨ ਪਾਪ ਵੀ ਭਜ ਜਾਂਦਾ ਹੈ। (ਇਸ ਨੂੰ) ਪੂਰਬ ਦਾ ਮਹਾਨ ਰਾਜਾ ਜਾਣੋ। ਹੇ ਰਾਜ ਕੁਮਾਰੀ! ਸੁਣੋ, (ਇਸ ਦਾ) ਸਰੂਪ ਸੂਰਜ ਵਰਗਾ ਹੈ।੫੩।

ਅਪਾਰ ਭੇਰੀਆਂ, ਸੰਖ ਅਤੇ ਨਗਾਰੇ ਗੂੰਜਦੇ ਹਨ। ਦੱਖਣ ਦੇਸ ਦੇ ਸਭ ਪ੍ਰਕਾਰ ਦੇ ਉੱਤਮ ਵਾਜੇ ਵਜਦੇ ਹਨ। ਤੁਰੀ, ਕਾਨਰਾ, ਤੂਰ, ਤਰੰਗ, ਮੁਚੰਗ, ਝਾਂਝ, ਸ਼ਹਨਾਈ, ਮ੍ਰਿਦੰਗ ਦੇ ਨਾਦ ਹੁੰਦੇ ਹਨ।੫੪।

ਬਧੇ ਹੀਰ ਚੀਰੰ ਸੁ ਬੀਰੰ ਸੁਬਾਹੰ। ਬਡੋ ਛਤ੍ਰਧਾਰੀ ਸੋ ਸੋਭਿਓ ਸਿਪਾਹੰ।
ਨਹੇ ਪਿੰਗ ਬਾਜੀ ਰਥੰ ਜੇਣਿ ਜਾਨੋ। ਤਿਸੈ ਦਛਨੇਸੰ ਹੀਐ ਬਾਲ ਮਾਨੋ। ੫੫।

ਮਹਾ ਬਾਹਨੀਸੰ ਨਗੀਸੰ ਨਰੇਸੰ। ਕਈ ਕੋਟਿ ਪਾਤੰ[1] ਸੁਭੈ ਪਤ੍ਰ ਭੇਸੰ।
ਧੁਜਾ ਬਧ ਉਧੰ ਗਜੰ ਗੂੜ ਬਾਂਕੋ। ਲਖੋ ਉਤਰੀ ਰਾਜ ਕੈ ਨਾਮ ਤਾ ਕੋ। ੫੬।

ਫਰੀ ਧੋਪ ਪਾਇਕ ਸੁ ਆਗੇ ਉਮੰਗੈ। ਜਿਣੈ ਕੋਟਿ ਬੰਕੈ ਮੁਰੇ ਨਾਹਿ ਅੰਗੈ।
ਹਰੇ ਬਾਜ ਰਾਜੰ ਕਪੋਤੰ ਪ੍ਰਮਾਨੰ। ਨਹੇ ਸ੍ਯੰਦਨੀ ਇੰਦ੍ਰ ਬਾਜੀ ਸਮਾਣੰ। ੫੭।

ਬਡੇ ਸ੍ਰਿੰਗ ਜਾ ਕੇ ਧਰੇ ਸੂਰ ਸੋਭੈ। ਲਖੇ ਦੈਤ ਕੰਨ੍ਯਾ ਜਿਨੈ ਚਿਤ ਲੋਭੈ।
ਕਢੇ ਦੰਤ ਪਤੰ ਸਿਰੰ ਕੇਸ ਉਚੰ। ਲਖੇ ਗਰਭਣੀ ਆਨਿ ਕੇ ਗਰਭ ਮੁਚੰ। ੫੮।

ਲਖੋ ਲੰਕ ਏਸੰ ਨਰੇਸੰ ਸੁ ਬਾਲੰ। ਸਬੈ ਸੰਗ ਜਾ ਕੈ ਸਬੈ ਲੋਕ ਪਾਲੰ।
ਲੁਟਿਓ ਏਕ ਬੇਰੰ ਕੁਬੇਰੰ ਭੰਡਾਰੀ। ਜਿਣਿਓ ਇੰਦ੍ਰ ਰਾਜਾ ਬਡੋ ਛਤ੍ਰਧਾਰੀ। ੫੯।

ਕਹੇ ਜਉਨ ਬਾਲੀ ਨ ਤੇ ਚਿਤ ਆਨੇ। ਜਿਤੇ ਭੂਪ ਭਾਰੀ ਸੁ ਪਾਛੇ ਬਖਾਨੇ।
ਚਹੂੰ ਓਰ ਰਾਜਾ ਕਹੋ ਨਾਮ ਸੋ ਭੀ। ਤਜੇ ਭਾਤਿ ਜੈਸੀ ਸਬੈ ਰਾਜ ਓ ਭੀ। ੬੦।

ਲਖੋ ਦਈਤ ਸੈਨਾ ਬਡੀ ਸੰਗਿ ਤਾ ਕੇ। ਸੁਭੈ ਛਤ੍ਰ ਧਾਰੀ ਬਡੇ ਸੰਗ ਜਾ ਕੇ।
ਧੁਜਾ ਗਿਧ ਉਧੰ ਲਸੈ ਕਾਕ ਪੂਰੰ। ਤਿਸੈ ਪਿਆਲ ਰਾਜਾ ਬਲੀ ਬ੍ਰਿਧ ਨੂਰੰ। ੬੧।

ਰਥੰ ਬੇਸਟੰ ਹੀਰ ਚੀਰੰ ਅਪਾਰੰ। ਸੁਭੈ ਸੰਗ ਜਾ ਕੇ ਸਭੇ ਲੋਕ ਪਾਰੰ।
ਇਹੈ ਇੰਦ੍ਰ ਰਾਜਾ ਦੁਰੰ ਦਾਨਵਾਰੰ। ਤ੍ਰੀਆ ਤਾਸ ਚੀਨੋ ਅਦਿਤਿਆ ਕੁਮਾਰੰ। ੬੨।

ਨਹੇ ਸਪਤ ਬਾਜੀ ਰਥੰ ਏਕ ਚਕ੍ਰੰ। ਮਹਾ ਨਾਗ ਬਧੰ ਤਪੈ ਤੇਜ ਬਕ੍ਰੰ।
ਮਹਾ ਉਗ੍ਰ ਧੰਨ੍ਵਾ ਸੁ ਆਜਾਨ ਬਾਹੰ। ਸਹੀ ਚਿਤ ਚੀਨੋ ਤਿਸੈ ਦਿਉਸ ਨਾਹੰ। ੬੩।

੧. 'ਪਤਿਯੰ'



ਜਿਸ ਨੇ ਬਸਤ੍ਰ ਉਤੇ ਹੀਰੇ ਬੰਨ੍ਹੇ ਹੋਏ ਹਨ, ਉਹ ਬਲਵਾਨ ਸੂਰਮਾ ਹੈ। (ਉਹ) ਬਹੁਤ ਵੱਡਾ ਛਤ੍ਰਧਾਰੀ ਹੈ ਅਤੇ (ਉਸ ਨਾਲ) ਸੈਨਾ ਸ਼ੋਭ ਰਹੀ ਹੈ। ਜਿਸ ਦੇ ਰਥ ਨਾਲ ਭੂਰੇ ('ਪਿੰਗ') ਰੰਗ ਦੇ ਘੋੜੇ ਜੁਤੇ ('ਨਹੇ') ਹੋਏ ਮਾਲੂਮ ਹੁੰਦੇ ਹਨ, ਹੇ ਰਾਜ ਕੁਮਾਰੀ! ਉਸ ਨੂੰ ਹਿਰਦੇ ਵਿਚ ਦੱਖਣ ਦਾ ਰਾਜਾ ਮੰਨੋ।੫੫।

(ਜੋ) ਮਹਾਨ ਸੈਨਾ ਦਾ ਸੁਆਮੀ ਹੈ, ਉਸ ਨੂੰ ਪਹਾੜੀ ਰਾਜਿਆਂ ਦਾ ਰਾਜਾ ਸਮਝੋ। ਜਿਸ ਨਾਲ ਕਈ ਕਰੋੜ ਸੈਨਾ ਪੱਤਰਾਂ ਦੇ ਰੂਪ ਵਿਚ ਸ਼ੋਭ ਰਹੀ ਹੈ ਅਤੇ (ਜਿਸ ਦੇ) ਬੜੇ ਉੱਚੇ ਸੁੰਦਰ ਹਾਥੀ ਉਤੇ ਧੁਜਾ ਬੰਨ੍ਹੀ ਹੋਈ ਹੈ, ਉਸ ਦਾ ਉੱਤਰੀ ਦੇਸ ਦੇ ਰਾਜੇ ਵਜੋਂ ਨਾਮ ਸਮਝ ਲਵੋ।੫੬।

ਜਿਸ ਨੇ ਹੱਥ ਵਿਚ ਸਿਧੀ ਤਲਵਾਰ ਫੜੀ ਹੋਈ ਹੈ ਅਤੇ ਜਿਸ ਦੇ ਅਗੇ ਉਤਸਾਹੀ ਪੈਦਲ ਸੈਨਾ ਹੈ (ਅਤੇ ਜਿਸ ਨੇ) ਕਰੋੜਾਂ ਕਿਲ੍ਹੇ ਜਿਤ ਲਏ ਹਨ ਅਤੇ ਅੰਗ ਨਹੀਂ ਮੋੜਿਆ ਹੈ, (ਜਿਸ ਦੇ ) ਹਰੇ ਰੰਗ ਦੇ ਕਬੂਤਰਾਂ ਵਰਗੇ ਸ਼ਾਹੀ ਘੋੜੇ, ਇੰਦਰ ਦੇ ਰਥ ਨਾਲ ਜੁਤੇ ਹੋਏ ਘੋੜਿਆਂ ਵਰਗੇ ਹਨ।੫੭।

ਜੋ ਵੱਡੇ ਵੱਡੇ ਸਿੰਗ ਧਾਰਨ ਕਰ ਕੇ ਸੂਰਮੇ ਵਜੋਂ ਸ਼ੋਭ ਰਿਹਾ ਹੈ, ਜਿਸ ਨੂੰ ਵੇਖ ਕੇ ਦੈਂਤਾਂ ਦੀਆਂ ਕੰਨਿਆਵਾਂ ਵੀ ਲੁਭਾਇਮਾਨ ਹੋ ਜਾਂਦੀਆਂ ਹਨ, ਜਿਸ ਨੇ ਦੰਦਾਂ ਦੀਆਂ ਬੀੜਾਂ ਬਾਹਰ ਨੂੰ ਕਢੀਆਂ ਹੋਈਆਂ ਹਨ ਅਤੇ ਸਿਰ ਉਤੇ ਕੇਸ ਉੱਚੇ ਕੀਤੇ ਹੋਏ ਹਨ, ਜਿਸ ਨੂੰ ਵੇਖ ਕੇ ਗਰਭਧਾਰੀ ਇਸਤਰੀਆਂ ਦੇ ਗਰਭ ਡਿਗ ਜਾਂਦੇ ਹਨ।੫੮।

ਹੇ ਪਿਆਰੀ ਰਾਜ ਕੁਮਾਰੀ! ਉਸ ਰਾਜੇ ਨੂੰ 'ਲੰਕ-ਪਤੀ' ਸਮਝੋ। ਉਸ ਨਾਲ ਸਾਰੇ ਲੋਕ ਪਾਲ ਸ਼ੋਭਾ ਪਾ ਰਹੇ ਹਨ। ਉਸ ਨੇ ਇਕ ਵਾਰ ਕੁਬੇਰ ਦੇ ਖ਼ਜ਼ਾਨੇ ਨੂੰ ਵੀ ਲੁਟ ਲਿਆ ਸੀ। ਉਸ ਵੱਡੇ ਛਤ੍ਰਧਾਰੀ ਰਾਜੇ ਨੇ (ਇਕ ਵਾਰ) ਇੰਦਰ ਨੂੰ ਵੀ ਜਿਤ ਲਿਆ ਸੀ।੫੯।

ਜਿਹੜੇ ਰਾਜੇ ਕਹੇ ਗਏ ਹਨ, ਉਨ੍ਹਾਂ ਨੂੰ ਰਾਜ ਕੁਮਾਰੀ ਨੇ ਚਿਤ ਵਿਚ ਨਹੀਂ ਲਿਆਉਂਦਾ। ਜਿਤਨੇ ਵੀ ਵੱਡੇ ਵੱਡੇ ਰਾਜੇ ਸਨ, (ਉਨ੍ਹਾਂ ਬਾਰੇ) ਪਿਛੇ ਵਰਣਨ ਕਰ ਆਏ ਹਾਂ। ਚੌਹਾਂ ਪਾਸਿਆਂ ਤੋਂ (ਜੋ ਰਾਜੇ ਆਏ ਹਨ) ਉਨ੍ਹਾਂ ਦੇ ਨਾਂ ਵੀ ਕਹਿੰਦਾ ਹਾਂ। ਉਨ੍ਹਾਂ ਰਾਜਿਆਂ ਨੂੰ ਵੀ ਪਹਿਲਿਆਂ ਵਾਂਗ (ਰਾਜ ਕੁਮਾਰੀ ਨੇ) ਛਡ ਦਿੱਤਾ ਹੈ।੬੦।

(ਹੇ ਰਾਜ ਕੁਮਾਰੀ!) ਜਿਸ ਨਾਲ ਵੱਡੀ ਦੈਂਤ ਸੈਨਾ ਵੇਖ ਰਹੀ ਹੈ, ਅਤੇ ਜਿਸ ਨਾਲ ਵੱਡੇ ਛਤ੍ਰਧਾਰੀ ਸ਼ੋਭ ਰਹੇ ਹਨ, ਜਿਸ ਦੀ ਉੱਚੀ ਧੁਜਾ ਉਤੇ ਗਿਧ ਅਤੇ ਕਾਂ ਦੇ ਚਿੰਨ੍ਹ ਸ਼ੋਭਾ ਪਾ ਰਹੇ ਹਨ, ਉਸ ਨੂੰ ਪਾਤਾਲ ਦਾ ਬਲੀ ਰਾਜਾ ਸਮਝੋ ਜੋ ਬਹੁਤੇ ਵੱਡੇ ਪ੍ਰਤਾਪ ਅਤੇ ਜੋਤਿ ਵਾਲਾ ਹੈ।੬੧।

ਜਿਸ ਦਾ ਰਥ ਬਹੁਤ ਬਸਤ੍ਰਾਂ ਅਤੇ ਹੀਰਿਆਂ ਨਾਲ ਲਪੇਟਿਆ ਹੋਇਆ ਹੈ, ਜਿਸ ਦੇ ਨਾਲ ਸਾਰੇ ਲੋਕ ਪਾਲ ਸ਼ੋਭ ਰਹੇ ਹਨ, ਇਹੀ ਭਿਆਨਕ ਦੈਂਤਾਂ ਦਾ ਵੈਰੀ ਰਾਜਾ ਇੰਦਰ ਹੈ। ਉਸ ਦੀ ਇਸਤਰੀ ਸਚੀ, ਅਦਿਤੀ ਦੀ ਕੁਮਾਰੀ (ਲੜਕੀ) ਹੈ।੬੨।

ਜਿਸ ਦਾ ਰਥ ਇਕ ਪਹੀਏ ਵਾਲਾ ਹੈ ਅਤੇ ਜਿਸ ਨਾਲ ਸੱਤ ਘੋੜੇ ਜੁਤੇ ਹੋਏ ਹਨ, (ਜਿਸ ਦੇ) ਰਥ ਨਾਲ ਵੱਡੇ ਵੱਡੇ ਨਾਗ ਬੰਨ੍ਹੇ ਹੋਏ ਹਨ (ਅਤੇ ਜੋ) ਬਹੁਤ ਵੱਡੇ ਤੇਜ ਵਾਲਾ ਹੈ, ਉਹ ਬਹੁਤ ਭਿਆਨਕ ਧਨੁਸ਼ਧਾਰੀ ਹੈ ਅਤੇ ਉਸ ਦੀਆਂ ਗੋਡਿਆਂ ਤਕ ਲੰਬੀਆਂ ਬਾਂਹਵਾਂ ਹਨ, ਉਸ ਨੂੰ ਚਿਤ ਵਿਚ ਸਹੀ ਕਰ ਕੇ ਸਮਝ ਲਵੋ ਕਿ ਉਹ ਸੂਰਜ ਹੈ।੬੩।

ਚੜਿਓ ਏਣ ਰਾਜੰ ਧਰੇ ਬਾਣ ਪਾਣੰ। ਨਿਸਾ ਰਾਜ ਤਾ ਕੋ ਲਖੋ ਤੇਜ ਮਾਣੰ।
ਕਰੈ ਰਸਮਿ ਮਾਲਾ ਉਜਾਲਾ ਪਰਾਨੰ। ਜਪੈ ਰਾਤ੍ਰ ਦਿਉਸੰ ਸਹੰਸ੍ਰੀ ਭੁਜਾਨੰ। ੬੪।

ਚੜੇ ਮਹਿਖੀਸੰ ਸੁਮੇਰੰ ਜੁ ਦੀਸੰ। ਮਹਾ ਕ੍ਰੂਰ ਕਰਮੰ ਜਿਣਿਓ ਬਾਹ ਬੀਸੰ।
ਧੁਜਾ ਦੰਡ ਜਾ ਕੀ ਪ੍ਰਚੰਡੰ ਬਿਰਾਜੈ। ਲਖੇ ਜਾਸ ਗਰਬੀਨ ਕੋ ਗਰਬ ਭਾਜੈ। ੬੫।

ਕਹਾ ਲੌ ਬਖਾਨੋ ਬਡੇ ਗਰਬਧਾਰੀ। ਸਬੈ ਘੇਰਿ ਠਾਢੇ ਜੁਰੀ ਭੀਰ ਭਾਰੀ।
ਨਚੈ ਪਾਤਰਾ ਚਾਤੁਰਾ ਨਿਰਤਕਾਰੀ। ਉਠੈ ਝਾਂਝ ਸਬਦੰ ਸੁਨੈ ਲੋਗ ਧਾਰੀ। ੬੬।

ਬਡੋ ਦਿਰਬ ਧਾਰੀ ਬਡੀ ਸੈਨ ਲੀਨੇ। ਬਡੋ ਦਿਰਬ ਕੋ ਚਿਤ ਮੈ ਗਰਬ ਕੀਨੇ।
ਚਿਤੰ ਤਾਸ ਚੀਨੋ ਸਹੀ ਦਿਰਬ ਪਾਲੰ। ਉਠੈ ਜਉਨ ਕੇ ਰੂਪ ਕੀ ਜ੍ਵਾਲ ਮਾਲੰ। ੬੭।

ਸਭੈ ਭੂਪ ਠਾਢੇ ਜਹਾ ਰਾਜ ਕੰਨਿਆ। ਬਿਖੈ ਭੂ ਤਲੰ ਰੂਪ ਜਾ ਕੇ ਨ ਅੰਨਿਆ।
ਬਡੇ ਛਤ੍ਰਧਾਰੀ ਬਡੇ ਗਰਬ ਕੀਨੇ। ਤਹਾ ਆਨਿ ਠਾਢੇ ਬਡੀ ਸੈਨ ਲੀਨੇ। ੬੮।

ਨਦੀ ਸੰਗ ਜਾ ਕੇ ਸਬੈ ਰੂਪ ਧਾਰੇ। ਸਬੈ ਸਿੰਧ ਸੰਗੰ ਚੜੇ ਤੇਜ ਵਾਰੇ।
ਬਡੀ ਕਾਇ ਜਾ ਕੀ ਮਹਾ ਰੂਪ ਸੋਹੈ। ਲਖੇ ਦੇਵ ਕੰਨਿਆਨ ਕੇ ਮਾਨ ਮੋਹੈ। ੬੯।

ਕਹੋ ਨਾਰ ਤੋ ਕੌ ਇਹੇ ਬਰੁਨ ਰਾਜਾ। ਜਿਸੈ ਪੇਖਿ ਰਾਜਾਨ ਕੋ ਮਾਨ ਭਾਜਾ।
ਕਹਾ ਲੌ ਬਖਾਨੋ ਜਿਤੇ ਭੂਪ ਆਏ। ਸਬੈ ਬਾਲ ਕੌ ਲੈ ਭਵਾਨੀ ਬਤਾਏ। ੭੦।

*ਸਵੈਯਾ*

ਆਨਿ ਜੁਰੇ ਨ੍ਰਿਪ ਮੰਡਲ ਜੇਤਿ ਤੇਤ ਸਬੈ ਤਿਨ ਤਾਸ ਦਿਖਾਏ।
ਦੇਖ ਫਿਰੀ ਚਹੂੰ ਚਕ੍ਰਨ ਕੋ ਨ੍ਰਿਪ ਰਾਜ ਕੁਮਾਰਿ ਹ੍ਰਿਦੈ ਨਹੀ ਲਿਆਏ।
ਹਾਰਿ ਪਰਿਓ ਸਭ ਹੀ ਭਟ ਮੰਡਲ ਭੂਪਤਿ ਹੇਰਿ ਦਸਾ ਮੁਰਝਾਏ।
ਫੂਕ ਭਏ ਮੁਖ ਸੂਕ ਗਏ ਸਬ ਰਾਜ ਕੁਮਾਰਿ ਫਿਰੇ ਘਰਿ ਆਏ। ੭੧।

ਤਉ ਲਗਿ ਆਨ ਗਏ ਅਜਿਰਾਜ ਸੁ ਰਾਜਨ ਰਾਜ ਬਡੋ ਦਲ ਲੀਨੇ।
ਅੰਬਰ ਅਨੂਪ ਧਰੇ ਪਸਮੰਬਰ ਸੰਬਰ ਕੇ ਅਰਿ ਕੀ ਛਬਿ ਛੀਨੇ।



ਹੱਥ ਵਿਚ ਬਾਣ ਧਾਰਨ ਕਰਨ ਵਾਲਾ ਅਤੇ ਹਿਰਨ ('ਏਣ ਰਾਜੰ') ਦੀ ਸਵਾਰੀ ਵਾਲਾ ਚੰਦ੍ਰਮਾ ਸਮਝੋ ਜੋ ਬਹੁਤ ਤੇਜ ਵਾਲਾ ਹੈ। (ਉਹ) ਆਪਣੀਆਂ ਕਿਰਨਾਂ ਦੇ ਜਾਲ ਨੂੰ ਪ੍ਰਾਣੀਆਂ ਲਈ ਪ੍ਰਕਾਸ਼ਿਤ ਕਰਦਾ ਹੈ ਅਤੇ ਜੋ ਰਾਤ ਦਿਨ ਹਜ਼ਾਰ ਭੁਜਾਵਾਂ ਵਾਲੀ (ਸ਼ਕਤੀ) ਨੂੰ ਜਪਦਾ ਹੈ।੬੪।

ਜੋ ਝੋਟੇ ਉਤੇ ਚੜ੍ਹਿਆ ਹੋਇਆ ਹੈ ਅਤੇ ਸੁਮੇਰ ਪਰਬਤ ਵਾਂਗ ਦਿਸਦਾ ਹੈ। ਉਸ ਨੂੰ ਮਹਾਨ ਕਠੋਰ ਕਰਮ ਕਰਨ ਵਾਲਾ ਅਤੇ ਵੀਹ ਬਾਂਹਵਾਂ (ਵਾਲੇ ਰਾਵਣ ਨੂੰ) ਜਿਤਣ ਵਾਲਾ ਯਮਰਾਜ ਸਮਝੋ। ਜਿਸ ਦੀ ਧੁਜਾ ਉਤੇ ਪ੍ਰਚੰਡ ਡੰਡੇ ਦਾ ਚਿੰਨ੍ਹ ਬਿਰਾਜ ਰਿਹਾ ਹੈ, ਜਿਸ ਨੂੰ ਵੇਖਣ ਨਾਲ ਗਰਬੀਲਿਆਂ ਦੇ ਹੰਕਾਰ ਨਸ਼ਟ ਹੋ ਜਾਂਦੇ ਹਨ।੬੫।

ਕਿਥੋਂ ਤਕ ਕਹਾਂ ਜੋ ਵੱਡੇ ਹੰਕਾਰ ਵਾਲੇ ਹਨ, ਸਾਰੇ ਘੇਰ ਕੇ ਖੜੋਤੇ ਹੋਏ ਹਨ ਅਤੇ ਬਹੁਤ ਭਾਰੀ ਭੀੜ ਜੁੜੀ ਹੋਈ ਹੈ। ਚਤੁਰ ਵੇਸਵਾਵਾਂ ਅਤੇ ਨਾਚੀਆਂ (ਨਚਣ ਵਾਲੀਆਂ) ਦੇ ਨਚਣ ਨਾਲ ਉਨ੍ਹਾਂ ਦੇ ਪੈਰਾਂ ਤੋਂ ਝੰਕਾਰ ਉਠਦੀ ਹੈ (ਜਿਸ ਨੂੰ) ਸੁਣਨ ਲਈ ਲੋਕੀਂ ਬੈਠੇ ਹੋਏ ਹਨ।੬੬।

ਬਹੁਤ ਹੀ ਅਧਿਕ ਧਨ ਰਖਣ ਵਾਲੇ ਨੇ ਬਹੁਤ ਵੱਡੀ ਸੈਨਾ ਨਾਲ ਲਈ ਹੋਈ ਹੈ। (ਉਸ ਨੇ) ਚਿਤ ਵਿਚ ਆਪਣੇ ਧਨ ਦਾ ਹੰਕਾਰ ਪਾਲਿਆ ਹੋਇਆ ਹੈ। ਉਸ ਨੂੰ ਚਿਤ ਵਿਚ ਸਹੀ ਕੁਬੇਰ ਸਮਝੋ ਜਿਸ ਦੇ ਰੂਪ ਤੋਂ ਅੱਗ ਦੀਆਂ ਚਿਣਗਾਂ ਉਠਦੀਆਂ ਹਨ।੬੭।

ਜਿਥੇ ਸਾਰੇ ਰਾਜੇ ਖੜੋਤੇ ਹੋਏ ਸਨ, ਉਥੇ ਰਾਜ ਕੁਮਾਰੀ (ਗਈ) ਜਿਸ ਦੇ ਰੂਪ ਵਰਗੀ ਧਰਤੀ ਉਤੇ ਹੋਰ ਕੋਈ ਨਹੀਂ ਸੀ। ਵੱਡੇ ਵੱਡੇ ਛਤ੍ਰਧਾਰੀ, ਬਹੁਤ ਅਧਿਕ ਹੰਕਾਰ ਕਰਨ ਵਾਲੇ, ਬਹੁਤ ਵੱਡੀ ਸੈਨਾ ਲੈ ਕੇ ਉਥੇ ਖੜੋਤੇ ਹੋਏ ਸਨ।੬੮।

(ਮਨੁੱਖ ਰੂਪ) ਧਾਰਨ ਕਰ ਕੇ ਨਦੀਆਂ ਜਿਸ ਦੇ ਸੰਗ ਆਈਆਂ ਹਨ। ਸਾਰੇ ਸਮੁੰਦਰ ਤੇਜ ਧਾਰਨ ਕਰ ਕੇ ਜਿਸ ਦੇ ਨਾਲ ਆਏ ਹਨ। ਜਿਸ ਦੀ ਵੱਡੀ ਕਾਇਆ ਹੈ ਅਤੇ ਮਹਾਨ ਰੂਪ ਨਾਲ ਸੁਸ਼ੋਭਿਤ ਹੈ। ਜਿਸ ਨੂੰ ਵੇਖ ਕੇ ਦੇਵਤਿਆਂ ਦੀਆਂ ਕੰਨਿਆਵਾਂ ਦੇ ਮਾਣ ਮੋਹੇ ਜਾਂਦੇ ਹਨ।੬੯।

ਹੇ ਰਾਜ ਕੁਮਾਰੀ! ਮੈਂ ਤੈਨੂੰ ਕਹਿੰਦੀ ਹਾਂ, ਇਹੀ ਵਰੁਣ ਰਾਜਾ ਹੈ, ਜਿਸ ਨੂੰ ਵੇਖ ਕੇ ਰਾਜਿਆਂ ਦਾ ਮਾਣ ਟੁਟ ਜਾਂਦਾ ਹੈ। ਕਿਥੋਂ ਤਕ ਵਰਣਨ ਕਰਾਂ ਜਿੰਨੇ ਕੁ ਰਾਜੇ ਆਏ ਹਨ। ਰਾਜ ਕੁਮਾਰੀ ਨੂੰ ਸਰਸਵਤੀ ਨੇ ਸਾਰੇ ਦਸ ਦਿੱਤੇ ਹਨ।੭੦।

*ਸਵੈਯਾ*

ਜਿਤਨੇ ਵੀ ਰਾਜੇ ਰਾਜ-ਮੰਡਲੀ ਵਿਚ ਆ ਜੁੜੇ ਸਨ, ਉਹ ਸਾਰੇ ਉਸ ਨੂੰ ਵਿਖਾ ਦਿੱਤੇ ਗਏ ਸਨ। ਚੌਹਾਂ ਚੱਕਾਂ ਦੇ ਰਾਜਿਆਂ ਨੂੰ ਵੇਖ ਕੇ ਰਾਜ ਕੁਮਾਰੀ ਪਿਛੇ ਪਰਤ ਗਈ (ਅਤੇ ਉਨ੍ਹਾਂ ਵਿਚੋਂ ਕਿਸੇ ਨੂੰ ਵੀ) ਹਿਰਦੇ ਵਿਚ ਨਹੀਂ ਲਿਆਉਂਦਾ। ਸਾਰੇ ਸੂਰਬੀਰਾਂ ਦੀ ਮੰਡਲੀ ਹਾਰ ਗਈ ਅਤੇ ਰਾਜੇ ਇਸ ਹਾਲਤ ਨੂੰ ਵੇਖ ਕੇ ਮੁਰਝਾ ਗਏ। ਸਾਰਿਆਂ ਦੇ ਮੂੰਹ ਫਿਕੇ ਪੈ ਗਏ ਅਤੇ ਸੁਕ ਗਏ ਅਤੇ ਰਾਜ ਕੁਮਾਰੀ ਫਿਰ ਕੇ ਘਰ ਆ ਗਈ।੭੧।

ਇਤਨੇ ਤਕ ਰਾਜਿਆਂ ਦੇ ਰਾਜੇ ਅਜਰਾਜ (ਆਪਣੀ) ਵੱਡੀ ਸੈਨਾ ਨਾਲ ਲਏ ਉਥੇ ਆ ਗਏ। (ਉਨ੍ਹਾਂ ਨੇ) ਪਸ਼ਮ ਦੇ ਅਨੁਪਮ ਬਸਤ੍ਰ ਧਾਰਨ ਕੀਤੇ ਹੋਏ ਸਨ ਜੋ ਕਾਮਦੇਵ ('ਸੰਬਰ ਅਰਿ') ਦੀ ਛਬੀ ਨੂੰ ਵੀ ਹੀਣਾ ਵਿਖਾਉਣ ਵਾਲੇ ਸਨ। ਵੰਨ ਸੁਵੰਨੇ ਬਾਣਿਆਂ

ਬੇਖਨ ਬੇਖ ਚੜੇ ਸੰਗ ਹ੍ਵੈ ਨ੍ਰਿਪ ਹਾਨ ਸਬੈ ਸੁਖ ਧਾਮ ਨਵੀਨੇ।
ਆਨਿ ਗਏ ਜਰਿਕੰਬਰ ਸੇ ਅੰਬਰ ਸੇ ਨ੍ਰਿਪ ਕੰਬਰ ਕੀਨੇ। ੭੨।

ਪਾਤਿ ਹੀ ਪਾਤਿ ਬਨਾਇ ਬਡੋ ਦਲ ਢੋਲ ਮ੍ਰਿਦੰਗ ਸੁਰੰਗ ਬਜਾਇ।
ਭੂਖਨ ਚਾਰੁ ਦਿਪੈ ਸਬ ਅੰਗ ਬਿਲੋਕਿ ਅਨੰਗ ਪ੍ਰਭਾ ਮੁਰਛਾਏ।
ਬਾਜਤ ਚੰਗ ਮ੍ਰਿਦੰਗ ਉਪੰਗ ਸੁਰੰਗ ਸੁ ਨਾਦ ਸਬੈ ਸੁਨਿ ਪਾਏ।
ਰੀਝ ਰਹੇ ਰਿਝਵਾਰ ਸਬੈ ਲਖਿ ਰੂਪ ਅਨੂਪ ਸਰਾਹਤ ਆਏ। ੭੩।

ਜੈਸ ਸਰੂਪ ਲਖਿਓ ਅਜਿ ਕੋ ਹਮ ਤੈਸ ਸਰੂਪ ਨ ਅਉਰ ਬਿਚਾਰੇ।
ਚੰਦਿ ਚਪਿਓ ਲਖਿ ਕੈ ਮੁਖ ਕੀ ਛਬਿ ਛੇਦ ਪਰੇ ਉਰ ਮੈ ਰਿਸ ਮਾਰੇ।
ਤੇਜ ਸਰੂਪ ਬਿਲੋਕਿ ਕੈ ਪਾਵਕ ਚਿਤਿ ਚਿਰੀ ਗ੍ਰਿਹ ਅਉਰਨ ਜਾਰੇ।
ਜੈਸ ਪ੍ਰਭਾ ਲਖਿਓ ਅਜਿ ਕੋ ਹਮ ਤੈਸ ਸਰੂਪ ਨ ਭੂਪ ਨਿਹਾਰੇ। ੭੪।

ਸੁੰਦਰ ਜੁਆਨ ਸਰੂਪ ਮਹਾਨ ਪ੍ਰਧਾਨ ਚਹੂੰ ਚਕ ਮੈ ਹਮ ਜਾਨਿਓ।
ਭਾਨੁ ਸਮਾਨ ਪ੍ਰਭਾ ਨ ਪ੍ਰਮਾਨ ਕਿ ਰਾਵ ਕਿ ਰਾਨ ਮਹਾਨ ਬਖਾਨਿਓ।
ਦੇਵ ਅਦੇਵ ਚਕੇ ਅਪਨੇ ਚਿਤਿ ਚੰਦ ਸਰੂਪ ਨਿਸਾ ਪਹਿਚਾਨਿਓ।
ਦਿਉਸ ਕੈ ਭਾਨੁ ਮੁਨਿਓ ਭਗਵਾਨ ਪਛਾਨ ਮਨੈ ਘਨ ਮੋਰਨ ਮਾਨਿਓ। ੭੫।

ਬੋਲਿ ਉਠੇ ਪਿਕ ਜਾਨ ਬਸੰਤ ਚਕੋਰਨ ਚੰਦ ਸਰੂਪ ਬਖਾਨਿਓ।
ਸਾਂਤਿ ਸੁਭਾਵ ਲਖਿਓ ਸਭ ਸਾਧਨ ਜੋਧਨ ਕ੍ਰੋਧ ਪ੍ਰਤਛ ਪ੍ਰਮਾਨਿਓ।
ਬਾਲਨ ਬਾਲ ਸੁਭਾਵ ਲਖਿਓ ਤਿਹ ਸਤ੍ਰਨ ਕਾਲ ਸਰੂਪ ਪਛਾਨਿਓ।
ਦੇਵਲ ਦੇਵ ਅਦੇਵਨ ਕੈ ਸਿਵ ਰਾਜਨ ਰਾਜਿ ਬਡੋ ਜੀਅ ਜਾਨਿਓ। ੭੬।

ਸਾਧਨ ਸਿਧ ਸਰੂਪ ਲਖਿਓ ਤਿਹ ਸਤ੍ਰਨ ਸਤ੍ਰ ਸਮਾਨ ਬਸੇਖਿਓ।
ਚੋਰਨ ਭੋਰ ਕਰੋਰਨ ਮੋਰਨ ਤਾਸੁ ਸਹੀ ਘਨ ਕੈ ਅਵਿਰੇਖਿਓ।
ਕਾਮ ਸਰੂਪ ਸਭੈ ਪੁਰ ਨਾਰਨ ਸੰਭੂ ਸਮਾਨ ਸਬੂ ਗਨ ਦੇਖਿਓ।
ਸੀਪ ਸ੍ਵਾਂਤਿ ਕੀ ਬੂੰਦ ਤਿਸੈ ਕਰਿ ਰਾਜਨ ਰਾਜ ਬਡੋ ਤਿਹ ਪੇਖਿਓ। ੭੭।

ਕੰਬਰ ਜਿਉ ਜਰਿਕੰਬਰ ਕੀ ਢਿਗ ਤਿਉ ਅਵਿਨੰਬਰ ਤੀਰ ਸੁਹਾਏ।
ਨਾਕ ਲਖੇ ਰਿਸ ਮਾਨ ਸੂਆ ਮਨ ਨੈਨ ਦੋਊ ਲਖਿ ਏਣ ਲਜਾਏ।



ਵਾਲੇ (ਜੋ ਯੋਧੇ) ਰਾਜੇ ਦੇ ਨਾਲ ਚੜ੍ਹੇ ਹੋਏ ਆਏ ਸਨ, ਉਹ ਸਾਰੇ (ਰਾਜੇ ਦੇ) ਹਾਣ ਦੇ ਨੌਜਵਾਨ ਅਤੇ ਸੁਖ ਦੇ ਧਾਮ ਸਨ। ਜ਼ਰੀ ਦੇ ਕਪੜੇ ਵਰਗੇ (ਸੋਹਣੇ) ਰਾਜਾ ਅਜ ਆ ਗਏ (ਅਤੇ ਉਨ੍ਹਾਂ ਦੇ ਆਣ ਨਾਲ ਸਾਧਾਰਨ) ਕਪੜਿਆਂ ਵਰਗੇ ਰਾਜੇ ਕੰਬਲਾਂ ਵਰਗੇ ਹੋ ਗਏ।੭੨।

(ਉਸ ਨੇ) ਵੱਡੀ ਸਾਰੀ ਸੈਨਾ ਨੂੰ ਇਕ ਕਤਾਰ ਜਿਹੇ ਰੂਪ ਵਿਚ ਬਣਾਇਆ ਹੋਇਆ ਸੀ ਅਤੇ ਢੋਲ, ਮ੍ਰਿਦੰਗ ਬਹੁਤ ਸੋਹਣੇ ਢੰਗ ਨਾਲ ਵਜ ਰਹੇ ਸਨ। ਸਾਰਿਆਂ ਅੰਗਾਂ ਉਤੇ ਬਹੁਤ ਸੁੰਦਰ ਗਹਿਣੇ ਚਮਕ ਰਹੇ ਸਨ ਜਿਨ੍ਹਾਂ ਨੂੰ ਵੇਖ ਕੇ ਕਾਮ ਦੇਵ ਦੀ ਛਬੀ ਮਧਮ ਹੋ ਜਾਂਦੀ ਸੀ। ਚੰਗ, ਮ੍ਰਿਦੰਗ ਅਤੇ ਉਪੰਗ ਆਦਿ ਵਾਜੇ ਵਜ ਰਹੇ ਸਨ, ਉਸ ਸੁੰਦਰ ਨਾਦ ਨੂੰ ਸਭ ਸੁਣ ਰਹੇ ਸਨ। ਸਾਰੇ ਰੀਝ ਵਾਲੇ ਰਾਜੇ (ਅਜ ਰਾਜੇ) ਨੂੰ ਵੇਖ ਕੇ ਰੀਝ ਰਹੇ ਸਨ ਅਤੇ ਉਸ ਦੇ ਅਨੁਪਮ ਰੂਪ ਨੂੰ ਸਲਾਹੁੰਦੇ ਆ ਰਹੇ ਸਨ।੭੩।

ਜਿਸ ਤਰ੍ਹਾਂ ਦਾ ਅਜ ਰਾਜੇ ਦਾ ਸਰੂਪ ਵੇਖਿਆ ਹੈ, ਉਸ ਤਰ੍ਹਾਂ ਦਾ ਸਰੂਪ ਕਿਸੇ ਹੋਰ ਦਾ ਨਹੀਂ ਵਿਚਾਰਿਆ। (ਅਜ ਰਾਜੇ ਦੇ) ਮੁਖ ਦੀ ਛਬੀ ਨੂੰ ਵੇਖ ਕੇ ਚੰਦ੍ਰਮਾ ਖਿਝ ਰਿਹਾ ਹੈ ਅਤੇ ਕ੍ਰੋਧ ਦੇ ਮਾਰੇ ਉਸ ਦੀ ਛਾਤੀ ਵਿਚ ਛੇਕ ਹੋ ਗਿਆ ਹੈ। (ਰਾਜੇ ਦੇ) ਤੇਜ ਨੂੰ ਵੇਖ ਕੇ ਅੱਗ ਵੀ ਚਿਤ ਵਿਚ ਚਿੜ੍ਹ ਗਈ ਹੈ ਅਤੇ ਹੋਰਨਾਂ ਦੇ ਘਰਾਂ ਨੂੰ ਸਾੜ ਰਹੀ ਹੈ। ਜਿਸ ਤਰ੍ਹਾਂ ਦੀ ਸੁੰਦਰਤਾ ('ਪ੍ਰਭਾ') ਅਜ ਰਾਜੇ ਦੀ ਵੇਖੀ ਹੈ, ਉਸ ਤਰ੍ਹਾਂ ਦੇ ਸਰੂਪ ਦਾ ਅਸੀਂ (ਕੋਈ ਹੋਰ) ਰਾਜਾ ਨਹੀਂ ਵੇਖਿਆ।੭੪।

(ਉਸ ਦਾ) ਸੁੰਦਰ ਰੂਪ ਹੈ, ਮਹਾਨ ਜਵਾਨ ਹੈ, ਚੌਹਾਂ ਚੱਕਾਂ ਵਿਚ ਪ੍ਰਧਾਨ ਹੈ, (ਇਸ ਤਰ੍ਹਾਂ ਦਾ) ਅਸੀਂ ਉਸ ਨੂੰ ਜਾਣਿਆ ਹੈ। ਸੂਰਜ ਸਮਾਨ ਵੀ ਉਸ ਦੀ ਪ੍ਰਭਾ ਦਾ ਅਨੁਮਾਨ ਨਹੀਂ ਹੋ ਸਕਦਾ। (ਉਹ) ਰਾਜਾ ਹੈ ਜਾਂ ਰਾਣਾ ਹੈ ਜਾਂ (ਇਨ੍ਹਾਂ ਤੋਂ ਵੀ) ਮਹਾਨ ਦਸਿਆ ਜਾਂਦਾ ਹੈ। ਦੇਵਤੇ ਅਤੇ ਦੈਂਤ ਆਪਣੇ ਮਨ ਵਿਚ ਹੈਰਾਨ ਹੋ ਰਹੇ ਹਨ। ਰਾਤ ਨੇ (ਉਸ ਨੂੰ) ਚੰਦ੍ਰਮਾ ਦੇ ਰੂਪ ਵਿਚ ਪਛਾਣਿਆ ਹੈ। ਦਿਨ ਨੇ ਸੂਰਜ ਕਰ ਕੇ, ਮੁਨੀਆਂ ਨੇ ਭਗਵਾਨ ਵਜੋਂ ਪਛਾਣਿਆ ਹੈ ਅਤੇ ਮੋਰਾਂ ਨੇ ਮਨ ਵਿਚ ਬਦਲ ਕਰ ਕੇ ਮੰਨਿਆ ਹੈ।੭੫।

ਕੋਇਲ ਬਸੰਤ ਰੁਤ ਜਾਣ ਕੇ ਬੋਲ ਪਈ ਹੈ ਅਤੇ ਚਕੋਰਾਂ ਨੇ ਚੰਦ੍ਰ-ਸਰੂਪ ਦਾ ਵਰਣਨ ਕੀਤਾ ਹੈ। ਸਾਰਿਆਂ ਸਾਧਾਂ ਨੇ ਸ਼ਾਂਤਿ ਵਾਲੇ ਸੁਭਾ ਵਾਲਾ ਮੰਨਿਆ ਹੈ ਅਤੇ ਯੋਧਿਆਂ ਨੇ ਪ੍ਰਤਖ ਕ੍ਰੋਧ ਸਮਝਿਆ ਹੈ। ਬਾਲਕਾਂ ਨੇ ਬਾਲ ਸੁਭਾ ਕਰ ਕੇ ਜਾਣਿਆ ਹੈ ਅਤੇ ਵੈਰੀਆਂ ਨੇ ਉਸ ਨੂੰ ਕਾਲ ਰੂਪ ਵਜੋਂ ਪਛਾਣਿਆ ਹੈ। ਦੇਵਤਿਆਂ ਨੇ ਦੇਵ, ਦੈਂਤਾਂ ਨੇ ਸ਼ਿਵ ਅਤੇ ਰਾਜਿਆਂ ਨੇ ਵੱਡਾ ਰਾਜਾ ਕਰ ਕੇ ਮਨ ਵਿਚ ਜਾਣਿਆ ਹੈ।੭੬।

ਸਾਧਾਂ ਨੇ ਸਿੱਧ ਸਰੂਪ ਵਿਚ ਵੇਖਿਆ ਹੈ ਅਤੇ ਵੈਰੀਆਂ ਨੇ ਉਸ ਨੂੰ ਵਿਸ਼ੇਸ਼ ਵੈਰੀ ਦੇ ਰੂਪ ਵਿਚ ਜਾਣਿਆ ਹੈ। ਚੋਰਾਂ ਨੇ ਪ੍ਰਭਾਤ ਦੇ ਸਮੇਂ ਵਜੋਂ ਅਤੇ ਕਰੋੜਾਂ ਮੋਰਾਂ ਨੇ ਉਸ ਨੂੰ ਸਹੀ ਕਾਲੇ ਬਦਲ ਵਜੋਂ ਵਿਚਾਰਿਆ ਹੈ। ਸ਼ਹਿਰ ਦੀਆਂ ਸਾਰੀਆਂ ਨਾਰੀਆਂ ਨੇ ਕਾਮ ਦੇ ਰੂਪ ਵਿਚ ਅਤੇ ਸਾਰਿਆਂ ਗਣਾਂ ਨੇ ਸ਼ਿਵ ('ਸੰਭੂ') ਦੇ ਸਮਾਨ ਵੇਖਿਆ ਹੈ। ਸਿੱਪ ਨੇ ਉਸ ਨੂੰ ਸ੍ਵਾਂਤੀ ਬੂੰਦ ਕਰ ਕੇ ਅਤੇ ਰਾਜਿਆਂ ਨੇ ਵੱਡਾ ਰਾਜਾ ਕਰ ਕੇ ਤਕਿਆ ਹੈ।੭੭।

ਕੰਬਲ ਜਿਵੇਂ ਪਸ਼ਮੀਨੇ ਦੀ ਸ਼ਾਲ ਕੋਲ (ਪਿਆ ਲਗਦਾ ਹੈ), ਉਸੇ ਤਰ੍ਹਾਂ (ਚੰਗੇ ਚੰਗੇ) ਰਾਜੇ (ਅਜ ਰਾਜੇ ਦੇ) ਕੋਲ ਬੈਠੇ ਲਗਦੇ ਸਨ। (ਅਜ ਰਾਜੇ ਦੀ) ਨਕ ਨੂੰ ਵੇਖ ਕੇ ਤੋਤਾ ਮਨ ਵਿਚ ਗੁੱਸਾ ਕਰਦਾ ਹੈ ਅਤੇ ਦੋਹਾਂ ਨੈਣਾਂ ਨੂੰ ਵੇਖ ਕੇ ਹਿਰਨ ('ਏਣ') ਲਜਾ

ਪੇਖਿ ਗੁਲਾਬ ਸਰਾਬ ਪੀਐ ਜਨੁ ਪੇਖਤ ਅੰਗ ਅਨੰਗ ਰਿਸਾਏ।
ਕੰਠ ਕਪੋਤ ਕਟੂ ਪਰ ਕੇਹਰ ਰੋਸ ਰਸੇ ਗ੍ਰਿਹ ਭੂਲਿ ਨ ਆਏ। ੨੮।

ਪੇਖਿ ਸਰੂਪ ਸਿਰਾਤ ਨ ਲੋਚਨ ਘੂਟਤ ਹੈ ਜਨੁ ਘੂਟ ਅਮੀ ਕੇ।
ਗਾਵਤ ਗੀਤ ਬਜਾਵਤ ਤਾਲ ਬਤਾਵਤ ਹੈ ਜਨੋ ਆਛਰ ਹੀ ਕੇ।
ਭਾਵਤ ਨਾਰਿ ਸੁਹਾਵਤ ਗਾਰ ਦਿਵਾਵਤ ਹੈ ਭਰਿ ਆਨੰਦ ਜੀ ਕੇ।
ਤੂ ਸੁ ਕੁਮਾਰ ਰਚੀ ਕਰਤਾਰ ਕਹੈ ਅਬਿਚਾਰ ਤ੍ਰੀਆ ਬਰ ਨੀਕੇ। ੨੯।

ਦੇਖਤ ਰੂਪ ਸਿਰਾਤ ਨ ਲੋਚਨ ਪੇਖਿ ਛਕੀ ਪੀਅ ਕੀ ਛਬਿ ਨਾਰੀ।
ਗਾਵਤ ਗੀਤ ਬਜਾਵਤ ਢੋਲ ਮ੍ਰਿਦੰਗ ਮੁਚੰਗਨ ਕੀ ਧੁਨਿ ਭਾਰੀ।
ਆਵਤ ਜਾਤ ਜਿਤੀ ਪੁਰ ਨਾਗਰ ਗਾਗਰਿ ਡਾਰਿ ਲਖੈ ਦੁਤਿ ਭਾਰੀ।
ਰਾਜ ਕਰੋ ਤਬ ਲੌ ਜਬ ਲੌ ਮਹਿ ਜਉ ਲਗ ਗੰਗ ਬਹੈ ਜਮੁਨਾ ਰੀ। ੯0।

ਜਉਨ ਪ੍ਰਭਾ ਅਜਿ ਰਾਜ ਕੀ ਰਾਜਤ ਸੋ ਕਹਿ ਕੈ ਕਿਹ ਭਾਤਿ ਗਨਾਊ।
ਜਉਨ ਪ੍ਰਭਾ ਕਬਿ ਦੇਤ ਸਬੈ ਜੌ ਪੈ ਤਾਸ ਕਹੋ ਜੀਅ ਬੀਚ ਲਜਾਊ।
ਹਉ ਚਹੂੰ ਓਰ ਫਿਰਿਓ ਬਸੁਧਾ ਛਬਿ ਅੰਗਨ ਕੀਨ ਕਹੂੰ ਕੋਈ ਪਾਊ।
ਲੇਖਨ ਊਖ ਹ੍ਵੈ ਜਾਤ ਲਿਖੋ ਛਬਿ ਆਨਨ ਤੇ ਕਿਮਿ ਭਾਖਿ ਸੁਨਾਊ। ੯੧।

ਨੈਨਨ ਬਾਨ ਚਹੂੰ ਦਿਸ ਮਾਰਤ ਘਾਇਲ ਕੈ ਪੁਰ ਬਾਸਨ ਡਾਰੀ।
ਸਾਰਸ੍ਵਤੀ ਨ ਸਕੈ ਕਹਿ ਰੂਪ ਸਿੰਗਾਰ ਕਹੈ ਮਤਿ ਕਉਨ ਬਿਚਾਰੀ।
ਕੋਕਿਲ ਕੰਠਿ ਹਰਿਓ ਨ੍ਰਿਪ ਨਾਇਕ ਛੀਨ ਕਪੋਤ ਕੀ ਗ੍ਰੀਵ ਅਨਿਆਰੀ।
ਰੀਝ ਗਿਰੇ ਨਰ ਨਾਰਿ ਧਰਾ ਪਰ ਘੂਮਤਿ ਹੈ ਜਨੁ ਘਾਇਲ ਭਾਰੀ। ੯੨।

*ਦੋਹਰਾ*

ਨਿਰਖਿ ਰੂਪ ਅਜਿ ਰਾਜ ਕੋ ਰੀਝ ਰਹੇ ਨਰ ਨਾਰਿ।
ਇੰਦ੍ਰ ਕਿ ਚੰਦ੍ਰ ਕਿ ਸੂਰ ਇਹਿ ਇਹ ਬਿਧਿ ਕਰਤ ਬਿਚਾਰ। ੯੩।



ਰਿਹਾ ਹੈ। (ਉਸ ਦੀਆਂ ਗਲ੍ਹਾਂ ਨੂੰ) ਵੇਖ ਕੇ ਗੁਲਾਬ ਮਾਨੋ ਸ਼ਰਾਬ ਪੀਤੀ ਹੋਈ ਸਥਿਤੀ ਵਿਚ ਹੋ ਗਿਆ ਹੋਵੇ ਅਤੇ ਅੰਗਾਂ ਦੀ ਸੁੰਦਰਤਾ ਨੂੰ ਵੇਖ ਕੇ ਕਾਮ ਦੇਵ ਕ੍ਰੋਧ ਕਰ ਰਿਹਾ ਹੈ। ਕੰਠ ਨੂੰ ਵੇਖ ਕੇ ਕਬੂਤਰ, ਲਕ ਨੂੰ ਵੇਖ ਕੇ ਸ਼ੇਰ ਕ੍ਰੋਧਵਾਨ ਹੋ ਕੇ ਘਰ ਨੂੰ ਪਰਤਣਾ ਵੀ ਭੁਲ ਗਿਆ ਹੈ।੨੮।

(ਅਜ ਰਾਜੇ ਦੇ) ਸਰੂਪ ਨੂੰ ਵੇਖ ਕੇ ਅੱਖਾਂ ਤ੍ਰਿਪਤ ('ਸਿਰਾਤ') ਨਹੀਂ ਹੁੰਦੀਆਂ ਅਤੇ (ਜਦੋਂ) ਘੁਟਦੀਆਂ ਹਨ (ਤਾਂ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅੰਮ੍ਰਿਤ ਦੇ ਘੁਟ ਪੀ ਰਹੀਆਂ ਹੋਣ। (ਸੁੰਦਰ ਇਸਤਰੀਆਂ) ਗੀਤ ਗਾਉਂਦੀਆਂ ਹਨ, ਤਾਲੀਆਂ ਵਜਾਉਂਦੀਆਂ ਹਨ, (ਇੰਜ ਲਗਦਾ ਹੈ) ਮਾਨੋ (ਉਨ੍ਹਾਂ ਦੇ ਬੋਲ) ਹਿਰਦੇ ਦੇ ਅੱਖਰ ਹੀ ਕਹਿ ਰਹੇ ਹੋਣ। ਨਾਰੀਆਂ ਚੰਗੀਆਂ ਲਗਦੀਆਂ ਹਨ ਅਤੇ ਹਿਰਦੇ ਵਿਚ ਆਨੰਦਿਤ ਹੋ ਕੇ ਗਾਲੀਆਂ ਦਿੰਦੀਆਂ ਹਨ। ਸੁੰਦਰ ਇਸਤਰੀਆਂ ਪੂਰੀ ਤਰ੍ਹਾਂ ਵਿਚਾਰ ਕੇ ਕਹਿ ਰਹੀਆਂ ਹਨ ਕਿ ਹੇ ਕੁਮਾਰੀ! ਤੈਨੂੰ ਕਰਤਾਰ ਨੇ (ਅਜ ਰਾਜੇ ਲਈ ਹੀ) ਰਚਿਆ ਹੈ।੨੯।

ਰੂਪ ਨੂੰ ਵੇਖ ਕੇ ਅੱਖਾਂ ਰਜਦੀਆਂ ਨਹੀਂ, ਪ੍ਰਿਯ (ਅਜ ਰਾਜਾ) ਦੀ ਛਬੀ ਨੂੰ ਵੇਖ ਕੇ ਨਾਰੀਆਂ ਮਸਤ ਹੋ ਗਈਆਂ ਹਨ। ਗੀਤ ਗਾਉਂਦੀਆਂ ਹਨ; ਢੋਲ, ਮ੍ਰਿਦੰਗ, ਮੁਚੰਗ ਆਦਿ ਦੀ ਭਾਰੀ ਧੁਨ ਗੂੰਜ ਰਹੀ ਹੈ। ਜਿਤਨੀਆਂ ਵੀ ਨਗਰ ਦੀਆਂ ਇਸਤਰੀਆਂ ਆਉਂਦੀਆਂ ਜਾਂਦੀਆਂ ਹਨ ਅਤੇ ਗਾਗਰਾਂ ਨੂੰ ਸੁਟ ਕੇ (ਅਜ ਰਾਜੇ ਦੀ) ਸੁੰਦਰਤਾ ਨੂੰ ਵੇਖਦੀਆਂ ਹਨ। (ਅਤੇ ਅਸੀਸ ਦਿੰਦੀਆਂ ਹਨ ਕਿ) ਤਦ ਤਕ ਰਾਜ ਕਰੋ ਜਦ ਤਕ ਧਰਤੀ ਉਤੇ ਗੰਗਾ ਅਤੇ ਯਮਨਾ ਵਗਦੀਆਂ ਹਨ।੯0।

ਜੋ ਪ੍ਰਭਾ ਅਜ ਰਾਜੇ ਦੀ ਸੁਸ਼ੋਭਿਤ ਹੋ ਰਹੀ ਹੈ, ਉਸ ਦਾ ਕਿਸ ਤਰ੍ਹਾਂ ਬਖਾਨ ਕਰਾਂ। ਜੋ ਉਪਮਾ ਸਾਰੇ ਕਵੀ ਲੋਕ ਦਿੰਦੇ ਹਨ, ਜੇ (ਮੈਂ) ਉਹੀ ਕਹਾਂ, ਤਾਂ ਮਨ ਵਿਚ ਬਹੁਤ ਸ਼ਰਮ ਆਉਂਦੀ ਹੈ। ਮੈਂ ਧਰਤੀ ਉਤੇ ਚੌਹਾਂ ਪਾਸੇ ਫਿਰਿਆ ਹਾਂ ਕਿ ਕਿਤੋਂ (ਰਾਜੇ ਦੇ) ਅੰਗਾਂ ਦੀ ਕੋਈ (ਉਪਮਾ) ਲਭ ਲਵਾਂ। ਛਬੀ ਨੂੰ ਲਿਖਦਿਆਂ ਕਲਮ ਗੰਨੇ ਵਰਗੀ ਮੋਟੀ ਹੋ ਗਈ ਹੈ (ਪਰ ਉਪਮਾ ਕਹੀ ਨਹੀਂ ਗਈ)। ਹੁਣ ਉਸ ਨੂੰ ਮੂੰਹ ਤੋਂ ਕਿਸ ਤਰ੍ਹਾਂ ਕਹਿ ਕੇ ਸੁਣਾਵਾਂ।੯੧।

(ਅਜ ਰਾਜੇ ਨੇ) ਨੈਣਾਂ ਦੇ ਤੀਰ ਚੌਹਾਂ ਪਾਸਿਆਂ ਵਲ ਮਾਰ ਕੇ ਨਗਰ ਵਿਚ ਵਸਣ ਵਾਲੀਆਂ (ਸਾਰੀਆਂ ਇਸਤਰੀਆਂ ਨੂੰ) ਘਾਇਲ ਕਰ ਦਿੱਤਾ ਹੈ। ਸਰਸਵਤੀ (ਉਸ ਦੇ) ਰੂਪ ਨੂੰ ਕਹਿ ਨਹੀਂ ਸਕਦੀ, ਉਸ ਦੇ ਰੂਪ ਅਤੇ ਸ਼ਿੰਗਾਰ ਨੂੰ ਕਹਿਣ ਦੇ ਸਮਰਥ ਮੇਰੀ ਬੁੱਧੀ ਕਿਥੇ ਹੈ। ਰਾਜਿਆਂ ਦੇ ਨਾਇਕ (ਅਜ ਰਾਜੇ) ਨੇ ਕੋਇਲ ਦਾ ਗਲਾ ਖੋਹ ਲਿਆ ਹੈ ਅਤੇ ਕਬੂਤਰ ਦੀ ਗਰਦਨ ਚੁਰਾ ਲਈ ਹੈ (ਜੋ ਉਸ ਤੋਂ) ਅਭਿੰਨ ਹੈ। (ਉਥੋਂ ਦੇ) ਨਰ ਨਾਰੀ (ਰਾਜੇ ਉਤੇ) ਮੋਹਿਤ ਹੋ ਕੇ ਧਰਤੀ ਉਤੇ ਇਸ ਤਰ੍ਹਾਂ ਡਿਗ ਪਏ ਹਨ ਮਾਨੋ ਕੋਈ ਬਹੁਤ ਜ਼ਖ਼ਮੀ ਘੁੰਮੇਰੀ ਖਾ ਰਿਹਾ ਹੋਵੇ।੯੨।

*ਦੋਹਰਾ*

ਅਜ ਰਾਜ ਦਾ ਰੂਪ ਵੇਖ ਕੇ ਸਾਰੇ ਨਰ ਨਾਰੀਆਂ ਮੋਹਿਤ ਹੋ ਰਹੀਆਂ ਹਨ। ਸਾਰੇ ਇਸ ਤਰ੍ਹਾਂ ਵਿਚਾਰ ਕਰਦੇ ਹਨ ਕਿ ਇਹ ਇੰਦਰ ਹੈ, ਜਾਂ ਚੰਦ੍ਰਮਾ ਹੈ ਜਾਂ ਸੂਰਜ ਹੈ।੯੩।

*ਕਬਿਤੁ*

ਨਾਗਨ ਕੇ ਛਉਨਾ ਹੈਂ ਕਿ ਕੀਨੇ ਕਾਹੂੰ ਟਉਨਾ ਹੈਂ
ਕਿ ਕਾਮ ਕੇ ਖਿਲਉਨਾ ਹੈਂ ਬਨਾਏ ਹੈਂ ਸੁਧਾਰ ਕੇ।
ਇਸਤ੍ਰਿਨ ਕੇ ਪ੍ਰਾਨ ਹੈਂ ਕਿ ਸੁੰਦਰਤਾ ਕੀ ਖਾਨ ਹੈਂ
ਕਿ ਕਾਮ ਕੇ ਕਲਾਨ ਬਿਧਿ ਕੀਨੇ ਹੈਂ ਬਿਚਾਰ ਕੇ।
ਚਾਤੁਰਤਾ ਕੇ ਭੇਸ ਹੈਂ ਕਿ ਰੂਪ ਕੇ ਨਰੇਸ ਹੈਂ
ਕਿ ਸੁੰਦਰ ਸੁ ਦੇਸ ਏਸ ਕੀਨੇ ਚੰਦ੍ਰ ਸਾਰ ਕੇ।
ਤੇਗ ਹੈਂ ਕਿ ਤੀਰ ਹੈਂ ਕਿ ਬਾਨਾ ਬਾਂਧੇ ਬੀਰ ਹੈਂ
ਸੁ ਐਸੇ ਨੇਤ੍ਰ ਅਜਿ ਕੇ ਬਿਲੋਕੀਐ ਸੰਭਾਰ ਕੇ। ੮੪।

*ਸਵੈਯਾ*

ਤੀਰਨ ਤੇ ਤਰਵਾਰਨ ਸੇ ਮ੍ਰਿਗ ਬਾਰਨ ਸੇ ਅਵਿਲੋਕਹੁ ਜਾਈ।
ਰੀਝ ਰਹੀ ਰਿਝਵਾਰ ਲਖੇ ਦੁਤਿ ਭਾਖਿ ਪ੍ਰਭਾ ਨਹੀ ਜਾਤ ਬਤਾਈ।
ਸੰਗਿ ਚਲੀ ਉਠਿ ਬਾਲ ਬਿਲੋਕਨ ਮੋਰ ਚਕੋਰ ਰਹੇ ਉਰਝਾਈ।
ਡੀਠਿ ਪਰੈ ਅਜਿ ਰਾਜ ਜਬੈ ਚਿਤ ਦੇਖਤ ਹੀ ਤ੍ਰੀਅ ਲੀਨ ਚੁਰਾਈ। ੮੫।

*ਤੋਮਰ ਛੰਦ*

ਅਵਿਲੋਕੀਆ ਅਜਿ ਰਾਜ। ਅਤਿ ਰੂਪ ਸਰਬ ਸਮਾਜ।
ਅਤਿ ਰੀਝ ਕੈ ਹਸ ਬਾਲ। ਗੁਹਿ ਫੂਲ ਮਾਲ ਉਤਾਲ। ੮੬।

ਗਹਿ ਫੂਲ ਕੀ ਕਰਿ ਮਾਲ। ਅਤਿ ਰੂਪਵੰਤ ਸੁ ਬਾਲ।
ਤਿਸੁ ਡਾਰੀਆ ਉਰਿ ਆਨਿ। ਦਸ ਚਾਰਿ ਚਾਰਿ ਨਿਧਾਨਿ। ੮੭।

ਤਿਹ ਦੇਬਿ ਆਗਿਆ ਕੀਨ। ਦਸ ਚਾਰਿ ਚਾਰਿ ਪ੍ਰਬੀਨ।
ਸੁਨਿ ਸੁੰਦਰੀ ਇਮ ਬੈਨ। ਸਸਿ ਕ੍ਰਾਂਤ ਸੁੰਦਰ ਨੈਨ। ੮੮।

ਤਵ ਜੋਗ ਹੈ ਅਜਿ ਰਾਜ। ਸੁਨ ਰੂਪਵੰਤ ਸਲਾਜ।
ਬਰੁ ਆਜੁ ਤਾ ਕਹ ਜਾਇ। ਸੁਨਿ ਬੈਨਿ ਸੁੰਦਰ ਕਾਇ। ੮੯।

ਗਹਿ ਫੂਲ ਮਾਲ ਪ੍ਰਬੀਨ। ਉਰਿ ਡਾਰ ਤਾ ਕੇ ਦੀਨ।
ਤਬ ਬਾਜ ਤੂਰ ਅਨੇਕ। ਡਫ ਬੀਣ ਬੇਣ ਬਸੇਖ। ੯0।



*ਕਬਿੱਤ*

ਨਾਗਾਂ ਦੇ ਬੱਚੇ ਹਨ, ਜਾਂ ਕਿਸੇ ਦੇ ਜਾਦੂ ਦੇ ਬਣਾਏ ਹੋਏ ਹਨ, ਜਾਂ ਕਾਮ ਦੇਵ ਦੇ ਖਿਡੌਣੇ ਹਨ, (ਇਸ ਤਰ੍ਹਾਂ) ਸੁਧਾਰ ਕੇ ਬਣਾਏ ਹੋਏ ਹਨ। ਇਸਤਰੀਆਂ ਦੇ ਪ੍ਰਾਣ ਹਨ, ਜਾਂ ਸੁੰਦਰਤਾ ਦੀ ਖਾਣ ਹਨ, ਜਾਂ ਕਾਮ ਦੇਵ ਦੀਆਂ ਕਲਾਵਾਂ ਹਨ, (ਇਨ੍ਹਾਂ ਨੂੰ) ਵਿਧਾਤਾ ਨੇ ਵਿਚਾਰ ਪੂਰਵਕ ਬਣਾਇਆ ਹੈ। ਚਤੁਰਤਾ ਦਾ ਭੇਸ ਹਨ, ਜਾਂ ਰੂਪ ਦੇ ਰਾਜੇ ਹਨ, ਜਾਂ ਸੁੰਦਰ ਦੇਸ ਦੇ ਸੁਆਮੀ ਹਨ, ਜਾਂ ਚੰਦ੍ਰਮਾ ਦਾ ਸਾਰ ਰੂਪ ਹਨ। ਤਲਵਾਰ ਹਨ, ਜਾਂ ਤੀਰ ਹਨ, ਜਾਂ ਬਾਣ ਸਜਾਏ ਕੋਈ ਸੂਰਵੀਰ ਹਨ। ਸੋ ਇਸ ਤਰ੍ਹਾਂ ਦੇ ਅਜ ਰਾਜੇ ਦੇ ਨੇਤਰ ਹਨ, (ਉਨ੍ਹਾਂ ਵਲ) ਸੰਭਲ ਕੇ ਵੇਖਣਾ ਚਾਹੀਦਾ ਹੈ।੮੪।

*ਸਵੈਯਾ*

(ਰਾਜੇ ਦੇ ਨੈਣ) ਤੀਰਾਂ ਵਰਗੇ ਹਨ, ਜਾਂ ਤਲਵਾਰਾਂ ਜਿਹੇ ਹਨ, ਜਾਂ ਹਿਰਨਾਂ ਦੇ ਬੱਚਿਆਂ ਦੇ ਸਮਾਨ ਹਨ। (ਇਸ ਪ੍ਰਕਾਰ ਦਾ ਨਿਰਨਾ ਕਰਨ ਲਈ) ਜਾ ਕੇ ਵੇਖਣਾ ਚਾਹੀਦਾ ਹੈ। (ਰਾਜੇ ਦੀ) ਚਮਕ ਨੂੰ ਵੇਖ ਕੇ (ਸਾਰੀ ਲੁਕਾਈ) ਰੀਝ ਰਹੀ ਹੈ ਅਤੇ ਪ੍ਰਭਾ ਬਾਰੇ ਕਹਿਣਾ ਚਾਹੁੰਦੇ ਹਨ, ਪਰ ਕਹਿ ਨਹੀਂ ਸਕਦੇ। ਇਸਤਰੀ (ਰਾਜ ਕੁਮਾਰੀ) ਵੇਖਣ ਲਈ (ਹੋਰਨਾਂ) ਨਾਲ ਉਠ ਕੇ ਚਲ ਪਈ ਹੈ ਅਤੇ ਮੋਰ, ਚਕੋਰ ਵੀ (ਉਸ ਦੇ ਰੂਪ ਦੀ ਸਥਿਤੀ ਬਾਰੇ) ਉਲਝੇ ਹੋਏ ਹਨ। ਜਿਸ ਵੇਲੇ ਅਜ ਰਾਜਾ ਦਿਖ ਗਿਆ, ਵੇਖਦਿਆਂ ਹੀ ਰਾਜ ਕੁਮਾਰੀ ਦੇ ਚਿਤ ਨੂੰ ਚੁਰਾ ਲਿਆ।੮੫।

*ਤੋਮਰ ਛੰਦ*

(ਰਾਜ ਕੁਮਾਰੀ ਨੇ) ਅਜ ਰਾਜੇ ਨੂੰ ਵੇਖ ਲਿਆ ਹੈ। ਉਹ ਸੁੰਦਰ ਸਰੂਪ ਵਾਲਾ ਅਤੇ ਸਾਰੇ ਸਮਾਜ ਸਹਿਤ ਹੈ। ਬਹੁਤ ਪ੍ਰਸੰਨ ਹੋ ਕੇ ਅਤੇ ਹਸ ਕੇ (ਰਾਜ ਕੁਮਾਰੀ ਨੇ) ਛੇਤੀ ਹੀ ਫੁਲਾਂ ਦੀ ਮਾਲਾ ਗੁੰਦ ਲਈ।੮੬।

(ਫਿਰ) ਫੁਲਾਂ ਦੀ ਮਾਲਾ ਹੱਥ ਵਿਚ ਫੜ ਲਈ। ਉਹ ਰਾਜ ਕੁਮਾਰੀ ਬਹੁਤ ਸੁੰਦਰ ਸਰੂਪ ਵਾਲੀ ਹੈ। ਉਸ ਨੇ ਆ ਕੇ (ਅਜ ਰਾਜਾ) ਦੇ ਗਲੇ ਵਿਚ ਮਾਲਾ ਪਾ ਦਿੱਤੀ ਜੋ ਅਠਾਰ੍ਹਾਂ ਨਿਧੀਆਂ ਦਾ ਸੁਆਮੀ ਸੀ।੮੭।

ਉਸ ਨੂੰ ਦੇਵੀ (ਸਰਸਵਤੀ) ਨੇ ਆਗਿਆ ਕੀਤੀ ਜੋ ਅਠਾਰ੍ਹਾਂ ਕਲਾਵਾਂ ਵਿਚ ਨਿਪੁਣ ਸੀ। ਹੇ ਸੁੰਦਰੀ! ਇਨ੍ਹਾਂ ਬਚਨਾਂ ਨੂੰ ਸੁਣੋ, ਜਿਸ ਦੇ ਨੈਣ ਚੰਦ੍ਰਮਾ ਵਾਂਗ ਜੋਤਿਮਈ ਹਨ।੮੮।

ਅਜ ਰਾਜਾ ਤੇਰਾ (ਪਤੀ ਹੋਣ) ਯੋਗ ਹੈ। ਸੁਣ, ਉਹ ਰੂਪਵਾਨ ਅਤੇ ਲਾਜ ਸਹਿਤ ਹੈ। ਹੁਣੇ ਜਾ ਕੇ ਉਸ ਨੂੰ ਵਰ ਲੈ। ਹੇ ਸੁੰਦਰ ਸ਼ਰੀਰ ਵਾਲੀਏ! (ਮੇਰੇ) ਬਚਨ ਸੁਣ ਲੈ।੮੯।

ਉਸ ਪ੍ਰਬੀਨ (ਰਾਜ ਕੁਮਾਰੀ) ਨੇ ਫੁਲਾਂ ਦੀ ਮਾਲਾ ਪਕੜ ਕੇ, ਉਸ ਦੇ ਗਲ ਵਿਚ ਪਾ ਦਿੱਤੀ। ਉਸ ਵੇਲੇ ਖ਼ਾਸ ਕਰ ਕੇ ਡਫ਼, ਬੀਨ, ਬੇਣ ਅਤੇ ਤੂਰ ਆਦਿ ਵਜੇ ਵਜਣ ਲਗੇ।੯0।

ਡਫ ਬਾਜ ਢੋਲ ਮ੍ਰਿਦੰਗ। ਅਤਿ ਤੂਰ ਤਾਨ ਤਰੰਗ।
ਨਯ ਬਾਸੁਰੀ ਅਰੁ ਬੈਨ। ਬਹੁ ਸੁੰਦਰੀ ਸੁਭ ਨੈਨ। ੯੧।

ਤਿਹ ਬਿਆਹਿ ਕੈ ਅਜਿ ਰਾਜਿ। ਬਹੁ ਭਾਤਿ ਲੈ ਕਰ ਦਾਜ।
ਗ੍ਰਿਹ ਆਈਆ ਸੁਖ ਪਾਇ। ਡਫ ਬੇਣ ਬੀਣ ਬਜਾਇ। ੯੨।

ਅਜਿ ਰਾਜ ਰਾਜ ਮਹਾਨ। ਦਸ ਚਾਰਿ ਚਾਰਿ ਨਿਧਾਨ।
ਸੁਖ ਸਿੰਧੁ ਸੀਲ ਸਮੁੰਦ੍ਰ। ਜਿਨਿ ਜੀਤਿਆ ਰਣ ਰੁਦ੍ਰ। ੯੩।

ਇਹ ਭਾਤਿ ਰਾਜ ਕਮਾਇ। ਸਿਰਿ ਅਤ੍ਰ ਪਤ੍ਰ ਫਿਰਾਇ।
ਰਣ ਧੀਰ ਰਾਜ ਬਿਸੇਖ। ਜਗ ਕੀਨ ਜਾਸੁ ਭਿਖੇਖ। ੯੪।

ਜਗਜੀਤ ਚਾਰਿ ਦਿਸਾਨ। ਅਜਿ ਰਾਜ ਰਾਜ ਮਹਾਨ।
ਨ੍ਰਿਪ ਦਾਨ ਸੀਲ ਪਹਾਰ। ਦਸ ਚਾਰਿ ਚਾਰਿ ਉਦਾਰ। ੯੫।

ਦੁਤਿਵੰਤਿ ਸੁੰਦਰ ਨੈਨ। ਜਿਹ ਪੇਖਿ ਖਿਝਤ ਮੈਨ।
ਮੁਖ ਦੇਖਿ ਚੰਦ੍ਰ ਸਰੂਪ। ਚਿਤ ਸੋ ਚੁਰਾਵਤ ਭੂਪ। ੯੬।

ਇਹ ਭਾਤਿ ਕੈ ਬਡ ਰਾਜ। ਬਹੁ ਜਗ ਧਰਮ ਸਮਾਜ।
ਜਉ ਕਹੋ ਸਰਬ ਬਿਚਾਰ। ਇਕ ਹੋਤ ਕਥਾ ਪਸਾਰ। ੯੭।

ਤਿਹ ਤੇ ਸੁ ਥੋਰੀਐ ਬਾਤ। ਸੁਨਿ ਲੇਹੁ ਭਾਖੋ ਭ੍ਰਾਤ।
ਬਹੁ ਜਗ ਧਰਮ ਸਮਾਜ। ਇਹ ਭਾਤਿ ਕੈ ਅਜਿ ਰਾਜ। ੯੮।

ਜਗ ਆਪਨੋ ਅਜਿ ਮਾਨ। ਤਰਿ ਆਖ ਆਨ ਨ ਆਨ।
ਤਬ ਕਾਲ ਕੋਪ ਕ੍ਰਵਾਲ। ਅਜਿ ਜਾਰੀਆ ਮਧਿ ਜ੍ਵਾਲ। ੯੯।

ਅਜਿ ਜੋਤਿ ਜੋਤਿ ਮਿਲਾਨ। ਤਬ ਸਰਬ ਦੇਖਿ ਡਰਾਨ।
ਜਿਮ ਨਾਵ ਖੇਵਟ ਹੀਨ। ਜਿਮ ਦੇਹ ਅਰਬਲ ਛੀਨ। ੧੦੦।

ਜਿਮ ਗਾਂਵ ਰਾਵ ਬਿਹੀਨ। ਜਿਮ ਉਰਬਰਾ ਕ੍ਰਿਸ ਛੀਨ।
ਜਿਮ ਦਿਰਬ ਹੀਣ ਭੰਡਾਰ। ਜਿਮ ਸਾਹਿ ਹੀਣ ਬਿਪਾਰ। ੧੦੧।

ਜਿਮ ਅਰਥ ਹੀਣ ਕਬਿਤ। ਬਿਨੁ ਪ੍ਰੇਮ ਕੇ ਜਿਮ ਮਿਤ।
ਜਿਮ ਰਾਜ ਹੀਣ ਸੁ ਦੇਸ। ਜਿਮ ਸੈਣ ਹੀਨ ਨਰੇਸ। ੧੦੨।
ਜਿਮ ਗਿਆਨ ਹੀਣ ਜੁਗੇਂਦ੍ਰ। ਜਿਮ ਭੂਮ ਹੀਣ ਮਹੇਂਦ੍ਰ।
ਜਿਮ ਅਰਥ ਹੀਣ ਬਿਚਾਰ। ਜਿਮ ਦਰਬ ਹੀਣ ਉਦਾਰ। ੧੦੩।



ਡਫ, ਢੋਲ, ਮ੍ਰਿਦੰਗ, ਤੂਰ, ਤਾਨ, ਤਰੰਗ, ਨਵੀਂ ਬੰਸੁਰੀ ਆਦਿ ਵਾਜੇ ਵਜਦੇ ਹਨ। ਉਨ੍ਹਾਂ ਦੀ ਤਾਨ ਨਾਲ ਬੋਲ ਮਿਲਾ ਕੇ ਬਹੁਤ ਸੁੰਦਰ ਅਤੇ ਸ਼ੁਭ ਨੈਣਾਂ ਵਾਲੀਆਂ (ਇਸਤਰੀਆਂ ਗਾਉਂਦੀਆਂ ਹਨ)।੯੧।

ਉਸ ਨੂੰ ਅਜ ਰਾਜਾ ਵਿਆਹ ਕੇ ਅਤੇ ਬਹੁਤ ਤਰ੍ਹਾਂ ਦਾ ਦਾਜ ਲੈ ਕੇ ਅਤੇ ਸੁਖ ਪ੍ਰਾਪਤ ਕਰ ਕੇ ਡਫ, ਬੇਣ ਅਤੇ ਬੀਨ ਵਜਾਉਂਦਾ ਘਰ ਆ ਗਿਆ।੯੨।

ਅਜ ਰਾਜ ਬਹੁਤ ਮਹਾਨ ਰਾਜਾ ਹੈ ਅਤੇ ਅਠਾਰ੍ਹਾਂ ਨਿਧੀਆਂ ਦਾ ਸੁਆਮੀ ਹੈ। ਉਹ ਸੁਖ ਅਤੇ ਸ਼ੀਲ ਦਾ ਸਮੁੰਦਰ ਹੈ ਜਿਸ ਨੇ ਯੁੱਧ-ਭੂਮੀ ਵਿਚ ਰੁਦ੍ਰ ਨੂੰ ਜਿਤ ਲਿਆ ਸੀ।੯੩।

ਇਸ ਤਰ੍ਹਾਂ (ਉਸ ਨੇ) ਰਾਜ ਕਮਾਇਆ ਅਤੇ ਸਿਰ ਉਤੇ ਛਤ੍ਰ ਝੁਲਵਾਇਆ। ਉਹ ਵਿਸ਼ੇਸ਼ ਰੂਪ ਵਿਚ ਰਣਧੀਰ ਹੈ। ਉਸ ਨੇ ਰਾਜ ਤਿਲਕ ਵੇਲੇ ਯੱਗ ਕੀਤਾ ਹੈ।੯੪।

(ਉਸ ਨੇ) ਜਗਤ ਦੀਆਂ ਚੌਹਾਂ ਦਿਸ਼ਾਵਾਂ ਨੂੰ ਜਿਤ ਲਿਆ ਹੈ। ਅਜ ਰਾਜਾ ਬਹੁਤ ਮਹਾਨ ਰਾਜਾ ਹੈ। (ਉਹ) ਰਾਜਾ ਦਾਨ ਅਤੇ ਸ਼ੀਲ ਦਾ ਪਹਾੜ ਹੈ। ਉਹ ਅਠਾਰ੍ਹਾਂ (ਵਿਦਿਆਵਾਂ) ਵਿਚ ਬਹੁਤ ਉਦਾਰ ਹੈ।੯੫।

ਸੁੰਦਰ ਚਮਕ ਦਮਕ ਵਾਲਾ ਅਤੇ ਸੁੰਦਰ ਨੈਣਾਂ ਵਾਲਾ ਹੈ, ਜਿਸ ਨੂੰ ਵੇਖ ਕੇ ਕਾਮਦੇਵ ਵੀ ਖਿਝਦਾ ਹੈ। (ਉਸ ਦਾ) ਮੁਖ ਚੰਦ੍ਰਮਾ ਵਰਗਾ ਦਿਖਦਾ ਹੈ। (ਉਹ) ਰਾਜਾ ਚਿਤ ਨੂੰ ਚੁਰਾ ਲੈਂਦਾ ਹੈ।੯੬।

ਇਸ ਤਰ੍ਹਾਂ ਉਸ ਨੇ ਬਹੁਤ ਵੱਡਾ ਰਾਜ ਕੀਤਾ ਅਤੇ ਧਰਮ ਦੇ ਸਮਾਜ ਸਹਿਤ ਬਹੁਤ ਸਾਰੇ ਯੱਗ ਕੀਤੇ। ਜੇ ਸਾਰਾ ਪ੍ਰਸੰਗ ਵਿਚਾਰ ਪੂਰਵਕ ਕਹਾਂ ਤਾਂ (ਇਸ) ਇਕ ਕਥਾ ਦਾ ਬਹੁਤ ਵਿਸਤਾਰ ਹੋ ਜਾਵੇਗਾ।੯੭।

ਇਸ ਲਈ ਥੋੜੀ ਹੀ ਗੱਲ (ਕਹਿੰਦਾ ਹਾਂ)। ਹੇ ਭਰਾਓ! (ਧਿਆਨ ਨਾਲ) ਸੁਣ ਲਵੋ। (ਉਸ ਨੇ) ਧਰਮ ਤੇ ਸਮਾਜ ਸਹਿਤ ਬਹੁਤ ਯੱਗ ਕੀਤੇ। ਇਸ ਤਰ੍ਹਾਂ ਅਜ ਰਾਜਾ ਨੇ (ਰਾਜ) ਕੀਤਾ।੯੮।

ਅਜ ਰਾਜਾ ਨੇ ਜਗਤ ਨੂੰ ਆਪਣਾ ਕਰ ਕੇ ਮੰਨ ਲਿਆ ਸੀ। ਹੋਰ ਕਿਸੇ ਨੂੰ ਅੱਖ ਥਲੇ ਨਹੀਂ ਲਿਆਉਂਦਾ ਸੀ। ਤਦੋਂ ਕਾਲ ਦੇ ਕ੍ਰੋਧ ਦੀ ਤਲਵਾਰ ('ਕ੍ਰਵਾਲ') (ਪ੍ਰਗਟ ਹੋਈ) ਅਤੇ ਅਜ ਰਾਜੇ ਨੂੰ ਅਗਨੀ ਵਿਚ ਸਾੜ ਦਿੱਤਾ।੯੯।

ਅਜ ਰਾਜੇ ਦੀ ਜੋਤਿ (ਮਹਾਨ) ਜੋਤਿ ਵਿਚ ਮਿਲ ਗਈ। ਤਦ ਸਭ ਲੋਕ ਵੇਖ ਕੇ ਡਰ ਗਏ। (ਉਨ੍ਹਾਂ ਦੀ ਸਥਿਤੀ ਇਸ ਪ੍ਰਕਾਰ ਸੀ) ਜਿਸ ਤਰ੍ਹਾਂ ਨੌਕਾ ਮਲਾਹ ਤੋਂ ਬਿਨਾ ਹੁੰਦੀ ਹੈ ਅਤੇ ਜਿਵੇਂ ਦੇਹੀ ਉਮਰ ('ਅਰਬਲ') ਦੇ ਖ਼ਤਮ ਹੋਣ ਤੇ ਹੋ ਜਾਂਦੀ ਹੈ।੧੦੦।

ਜਿਵੇਂ ਰਾਓ (ਚੌਧਰੀ) ਤੋਂ ਬਿਨਾ ਪਿੰਡ ਹੈ, ਜਿਵੇਂ ਖੇਤੀ ਦੇ ਕਟੇ ਜਾਣ ਤੋਂ ਬਿਨਾ ਉਪਜਾਊ ਧਰਤੀ ਹੈ। ਜਿਵੇਂ ਧਨ ਤੋਂ ਬਿਨਾ ਖ਼ਜ਼ਾਨਾ ਹੈ, ਜਿਵੇਂ ਸ਼ਾਹ ਤੋਂ ਬਿਨਾ ਬਪਾਰ ਹੈ।੧੦੧।

ਜਿਵੇਂ ਅਰਥ ਤੋਂ ਵਿਛੁੰਨੀ ਕਵਿਤਾ ਹੈ, ਜਿਵੇਂ ਪ੍ਰੇਮ ਤੋਂ ਬਿਨਾ ਮਿਤਰ ਹੈ, ਜਿਵੇਂ ਰਾਜੇ ਤੋਂ ਬਿਨਾ ਕੋਈ ਦੇਸ਼ ਹੈ, ਜਿਵੇਂ ਸੈਨਾ ਤੋਂ ਬਿਨਾ ਰਾਜਾ ਹੈ।੧੦੨। ਜਿਵੇਂ ਗਿਆਨ ਤੋਂ ਬਿਨਾ ਜੋਗੀ ਹੈ, ਜਿਵੇਂ ਭੂਮੀ ਤੋਂ ਬਿਨਾ ਰਾਜਾ ਹੈ, ਜਿਵੇਂ ਅਰਥ ਤੋਂ ਬਿਨਾ ਵਿਚਾਰ ਹੈ, ਜਿਵੇਂ ਧਨ ਤੋਂ ਬਿਨਾ ਕੋਈ ਉਦਾਰ ਵਿਅਕਤੀ ਹੈ।੧੦੩।

ਜਿਮ ਅੰਕੁਸ ਹੀਣ ਗਜੇਸ। ਜਿਮ ਸੈਣ ਹੀਣ ਨਰੇਸ।
ਜਿਮ ਸਸਤ੍ਰ ਹੀਣ ਲੁਝਾਰ। ਜਿਮ ਬੁਧਿ ਬਾਝ ਬਿਚਾਰ। ੧੦੪।
ਜਿਮ ਨਾਰਿ ਹੀਣ ਭਤਾਰ। ਜਿਮ ਕੰਤ ਹੀਣ ਸੁ ਨਾਰ।
ਜਿਮ ਬੁਧਿ ਹੀਣ ਕਬਿਤ। ਜਿਮ ਪ੍ਰੇਮ ਹੀਣ ਸੁ ਮਿਤ। ੧੦੫।

ਜਿਮ ਦੇਸ ਭੂਪ ਬਿਹੀਨ। ਬਿਨੁ ਕੰਤ ਨਾਰਿ ਅਧੀਨ।
ਜਿਹ ਭਾਤਿ ਬਿਪ੍ਰ ਅਬਿਦਿ। ਜਿਮ ਅਰਥ ਹੀਣ ਸਬਿਦਿ। ੧੦੬।
ਤੇ ਕਹੇ ਸਰਬ ਨਰੇਸ। ਜੇ ਆ ਗਏ ਇਹ ਦੇਸਿ।
ਕਰਿ ਅਸਟ ਦਸ੍ਯ ਪੁਰਾਨਿ। ਦਿਜ ਬਿਆਸ ਬੇਦ ਨਿਧਾਨ। ੧੦੭।

ਕੀਨੇ ਅਠਾਰਹ ਪਰਬ। ਜਗ ਰੀਝੀਆ ਸੁਨਿ ਸਰਬ।
ਇਹ ਬਿਆਸ ਬ੍ਰਹਮ ਵਤਾਰ। ਭਏ ਪੰਚਮੋ ਮੁਖ ਚਾਰ। ੧੦੮।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਪੰਚਮੋਵਤਾਰ ਬ੍ਰਹਮਾ ਬਿਆਸ*
*ਰਾਜਾ ਅਜ ਕੋ ਰਾਜ ਸਮਾਪਤੰ। ੧੦। ੫।*

## ਅਥ ਬ੍ਰਹਮਾਵਤਾਰ ਖਟ ਰਿਖਿ ਕਥਨੰ

*ਤੋਮਰ ਛੰਦ*

ਜੁਗ ਆਗਲੇ ਇਹ ਬਿਆਸ। ਜਗਿ ਕੀਅ ਪੁਰਾਣ ਪ੍ਰਕਾਸ।
ਤਬ ਬਾਢਿਆ ਤਿਹ ਗਰਬ। ਸਰ ਆਪ ਜਾਨਿ ਨ ਸਰਬ। ੧।

ਤਬ ਕੋਪਿ ਕਾਲ ਕ੍ਰਵਾਲ। ਜਿਹ ਜਾਲ ਜ੍ਵਾਲ ਬਿਸਾਲ।
ਖਟ ਟੂਕ ਤਾ ਕਹ ਕੀਨ। ਪੁਨਿ ਜਾਨ ਕੈ ਤਿਨਿ ਦੀਨ। ੨।

ਨਹੀ ਲੀਨ ਪ੍ਰਾਨ ਨਿਕਾਰ। ਭਏ ਖਸਟ ਰਿਖੈ ਅਪਾਰ।
ਤਿਨ ਸਾਸਤ੍ਰਗ ਬਿਚਾਰ। ਖਟ ਸਾਸਤ੍ਰ ਨਾਮ ਸੁ ਡਾਰਿ। ੩।

ਖਟ ਸਾਸਤ੍ਰ ਕੀਨ ਪ੍ਰਕਾਸ। ਮੁਖਚਾਰ ਬਿਆਸ ਸੁ ਭਾਸ।
ਧਰਿ ਖਸਟਮੋ ਅਵਤਾਰ। ਖਟ ਸਾਸਤ੍ਰ ਕੀਨ ਸੁਧਾਰਿ। ੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਖਸਟਮੋ ਅਵਤਾਰ ਬ੍ਰਹਮਾ ਖਸਟ ਰਿਖ ਸਮਾਪਤੰ। ੬।*

## ਅਥ ਬ੍ਰਹਮਾਵਤਾਰ ਕਾਲਿਦਾਸ ਕਥਨੰ

*ਤੋਮਰ ਛੰਦ*

ਇਹ ਬ੍ਰਹਮ ਬੇਦ ਨਿਧਾਨ। ਦਸ ਅਸਟ ਸਾਸਤ੍ਰ ਪ੍ਰਮਾਨ।
ਕਲਿ ਜੁਗਿਯ ਲਾਗ ਨਿਹਾਰਿ। ਭਏ ਕਾਲਿ ਦਾਸ ਅਬਿਚਾਰ। ੧।



ਜਿਵੇਂ ਅੰਕੁਸ਼ ਤੋਂ ਬਿਨਾ ਵੱਡਾ ਹਾਥੀ ਹੈ, ਜਿਵੇਂ ਸੈਨਾ ਤੋਂ ਬਿਨਾ ਰਾਜਾ ਹੈ, ਜਿਵੇਂ ਸ਼ਸਤ੍ਰ ਤੋਂ ਬਿਨਾ ਯੋਧਾ ਹੈ, ਜਿਵੇਂ ਬੁੱਧੀ ਤੋਂ ਬਿਨਾ ਕੋਈ ਵਿਚਾਰ ਹੈ।੧੦੪। ਜਿਵੇਂ ਨਾਰੀ ਤੋਂ ਬਿਨਾ ਪਤੀ ਹੈ, ਜਿਵੇਂ ਕੰਤ ਤੋਂ ਬਿਨਾ ਨਾਰੀ ਹੈ, ਜਿਵੇਂ ਬੁੱਧੀ ਤੋਂ ਹੀਣੀ ਕਬਿੱਤ ਹੈ, ਜਿਵੇਂ ਪ੍ਰੇਮ ਤੋਂ ਸਖਣਾ ਮਿਤਰ ਹੈ।੧੦੫।

ਜਿਵੇਂ ਦੇਸ ਤੋਂ ਬਿਨਾ ਰਾਜਾ ਹੈ, ਜਿਵੇਂ ਪਤੀ ਤੋਂ ਬਿਨਾ ਨਾਰੀ ਅਧੀਨ ਹੁੰਦੀ ਹੈ, ਜਿਵੇਂ ਅਨਪੜ੍ਹ ਬ੍ਰਾਹਮਣ ਹੁੰਦਾ ਹੈ, ਜਿਵੇਂ ਅਰਥ (ਗਿਆਨ) ਤੋਂ ਬਿਨਾ ਵਿਦਵਾਨ ਹੈ।੧੦੬। ਉਹ ਸਾਰੇ ਰਾਜੇ ਕਹੇ ਹਨ ਜੋ ਇਸ ਦੇਸ ਵਿਚ ਪੈਦਾ ਹੋਏ ਹਨ। (ਬਿਆਸ ਨੇ) ਅਠਾਰ੍ਹਾਂ ਪੁਰਾਣ ਬਣਾਏ ਹਨ। ਬਿਆਸ ਪੰਡਿਤ ਵੇਦਾਂ ਦਾ ਖ਼ਜ਼ਾਨਾ ਹੈ।੧੦੭।

(ਫਿਰ) ਉਸ ਨੇ (ਮਹਾਭਾਰਤ) ਦੇ ਅਠਾਰ੍ਹਾਂ ਪਰਬ ਬਣਾਏ ਹਨ, (ਜਿਨ੍ਹਾਂ ਨੂੰ) ਸੁਣ ਕ ਸਾਰਾ ਜਗਤ ਰੀਝ ਰਿਹਾ ਹੈ। ਇਹ ਬਿਆਸ ਬ੍ਰਹਮਾ ਦਾ ਅਵਤਾਰ ਹੈ। ਇਹ ਬ੍ਰਹਮਾ ਦਾ ਪੰਜਵਾਂ ਅਵਾਤਰ ਹੈ।੧੦੮।

*ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਪੰਜਵੇਂ ਅਵਤਾਰ ਬ੍ਰਹਮਾ ਬਿਆਸ,*
*ਅਜ ਰਾਜਾ ਦੇ ਰਾਜ ਦੀ ਸਮਾਪਤੀ। ੫।*

## ਹੁਣ ਬ੍ਰਹਮਾਵਤਾਰ ਖਟ ਰਿਖਿ ਦਾ ਕਥਨ

*ਤੋਮਰ ਛੰਦ*

ਅਗਲੇ ਯੁਗ ਵਿਚ ਬਿਆਸ ਨੇ ਜਗਤ ਵਿਚ ਪੁਰਾਣਾਂ ਦਾ ਪ੍ਰਕਾਸ਼ ਕੀਤਾ। ਤਦ ਉਸ ਦਾ ਹੰਕਾਰ ਵਧ ਗਿਆ। ਉਹ ਸਾਰਿਆਂ ਨੂੰ ਆਪਣੇ ਸਮਾਨ ਨਹੀਂ ਸਮਝਦਾ ਸੀ।੧।

ਤਦ ਕ੍ਰੋਧਿਤ ਹੋ ਕੇ ਕਾਲ ਨੇ ਤਲਵਾਰ ਕਢ ਲਈ ਜਿਸ ਨਾਲ ਅਗਨੀ ਦੀ ਲਾਟ ਬਹੁਤ ਪਸਰ ਗਈ। (ਉਸ ਨੇ) ਬ੍ਰਹਮਾ ਦੇ ਛੇ ਟੋਟੇ ਕਰ ਦਿੱਤੇ। ਫਿਰ ਉਸ ਨੂੰ ਦੀਨ ਸਮਝ ਕੇ ਜਾਨ ਬੁਖਸ਼ ਦਿੱਤੀ।੨।

ਉਸ ਦੇ ਪ੍ਰਾਣ ਨਹੀਂ ਕਢੇ ਹਨ। ਫਿਰ ਛੇ (ਸ਼ਾਸਤ੍ਰਾਂ) ਵਾਲੇ ਅਪਾਰ ਰਿਸ਼ੀ ਹੋਏ ਹਨ। ਉਨ੍ਹਾਂ ਨੇ ਸ਼ਾਸਤ੍ਰਾਂ ਦੇ ਗਿਆਨ ਉਤੇ ਵਿਚਾਰ ਕੀਤਾ, (ਜਿਸ ਕਰ ਕੇ) ਉਨ੍ਹਾਂ ਦਾ ਛੇ ਸ਼ਾਸਤ੍ਰ ਨਾਂ ਪ੍ਰਚਲਿਤ ਹੋ ਗਿਆ।੩।

(ਉਨ੍ਹਾਂ ਨੇ) ਛੇ ਸ਼ਾਸਤ੍ਰਾਂ ਦਾ ਪ੍ਰਕਾਸ਼ ਕੀਤਾ। ਉਹ ਬਿਆਸ ਬ੍ਰਹਮਾ (ਦੇ ਅਵਤਾਰ ਰੂਪ ਵਿਚ) ਪ੍ਰਗਟ ਹੋਇਆ ਸੀ। ਛੇਵਾਂ ਅਵਤਾਰ ਧਾਰ ਕੇ ਛੇ ਸ਼ਾਸਤ੍ਰਾਂ ਦਾ ਸੁਧਾਰ ਕੀਤਾ।੪।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਛੇਵੇਂ ਅਵਤਾਰ ਬ੍ਰਹਮਾ ਅਤੇ ਛੇ ਰਿਸ਼ੀ ਸਮਾਪਤ।੬।*

## ਹੁਣ ਬ੍ਰਹਮਾਵਤਾਰ ਕਾਲਿਦਾਸ ਦਾ ਕਥਨ

*ਤੋਮਰ ਛੰਦ*

ਇਹ ਬ੍ਰਹਮਾ ਵੇਦਾਂ ਦਾ ਜ਼ਖ਼ਾਨਾ ਹੈ। ਅਠਾਰ੍ਹਾਂ ਸ਼ਾਸਤ੍ਰਾਂ ਦਾ ਪ੍ਰਮਾਣਿਕ ਵਿਦਵਾਨ ਹੈ। ਕਲਿਯੁਗ ਨੂੰ ਲਗੇ ਹੋਏ ਵਿਚਾਰ ਕੇ ਬ੍ਰਹਮ ਆਪ ਕਾਲੀਦਾਸ ਰੂਪ ਹੋ ਗਿਆ।੧।

ਲਖਿ ਰੀਝ ਬਿਕ੍ਰਮਜੀਤ। ਅਤਿ ਗਰਬਵੰਤ ਅਜੀਤ।
ਅਤਿ ਗਿਆਨ ਮਾਨ ਗੁਨੈਨ। ਸੁਭ ਕ੍ਰਾਂਤਿ ਸੁੰਦਰ ਨੈਨ। ੨।

ਰਘੁ ਕਾਬਿ ਕੀਨ ਸੁਧਾਰਿ। ਕਰਿ ਕਾਲਿ ਦਾਸ ਵਤਾਰ।
ਕਹ ਲੌ ਬਖਾਨੋ ਤਉਨ। ਜੋ ਕਾਬਿ ਕੀਨੋ ਜਉਨ। ੩।

ਧਰਿ ਸਪਤ ਬ੍ਰਹਮ ਵਤਾਰ। ਤਬ ਭਇਓ ਤਾਸੁ ਉਧਾਰ।
ਤਬ ਧਰਾ ਬ੍ਰਹਮ ਸਰੂਪ। ਮੁਖਚਾਰ ਰੂਪ ਅਨੂਪ। ੪।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਪਤਮੋ ਅਵਤਾਰ ਬ੍ਰਹਮਾ ਕਾਲਿਦਾਸ ਸਮਾਪਤਮ। ੭।*



(ਉਸ ਨੂੰ ਵੇਖ ਕੇ) ਬਿਕ੍ਰਮਾਜੀਤ ਪ੍ਰਸੰਨ ਹੁੰਦਾ ਸੀ ਜੋ (ਆਪ) ਬਹੁਤ ਹੰਕਾਰੀ ਅਤੇ ਨ ਜਿਤੇ ਜਾ ਸਕਣ ਵਾਲਾ ਸੀ। (ਉਹ) ਬਹੁਤ ਗੰਭੀਰ ਗਿਆਨ ਵਾਲਾ, ਗੁਣਾਂ ਦਾ ਘਰ, ਸ਼ੁਭ ਕਾਂਤੀ ਵਾਲਾ ਅਤੇ ਸੁੰਦਰ ਨੈਣਾਂ ਵਾਲਾ ਸੀ।੨।

(ਉਸ ਨੇ) ਬਹੁਤ ਸੁੰਦਰ ਢੰਗ ਨਾਲ 'ਰਘੁਬੰਸ' (ਨਾਂ ਦਾ) ਕਾਵਿ ਰਚਿਆ। ਕਾਲੀਦਾਸ ਦਾ ਅਵਤਾਰ ਧਾਰ ਕੇ (ਬ੍ਰਹਮਾ ਨੇ ਇਹ ਕੰਮ ਕੀਤਾ)। ਉਨ੍ਹਾਂ ਦਾ ਕਿਥੋਂ ਤਕ ਬਖਾਨ ਕਰਾਂ ਜੋ ਕਾਵਿ ਉਸ (ਕਾਲਿਦਾਸ) ਨੇ ਰਚੇ ਸਨ।੩।

(ਇਸ ਪ੍ਰਕਾਰ) ਬ੍ਰਹਮਾ ਨੇ ਸੱਤ ਅਵਤਾਰ ਧਾਰਨ ਕੀਤੇ, ਤਦ ਜਾ ਕੇ ਉਸ ਦਾ ਉੱਧਾਰ ਹੋਇਆ। ਤਦ (ਉਸ ਨੇ) ਬ੍ਰਹਮਾ ਦਾ ਸਰੂਪ ਧਾਰਨ ਕੀਤਾ ਜੋ ਉਪਮਾ ਰਹਿਤ ਚੌਮੂੰਹਾ ਰੂਪ ਸੀ।੪।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਬ੍ਰਹਮਾ ਦੇ ਸੱਤਵੇਂ ਕਾਲਿਦਾਸ ਦੀ ਸਮਾਪਤੀ। ੭।*

# ਰੁਦ੍ਰ ਅਵਤਾਰ

*ੴ ਸਤਿਗੁਰ ਪ੍ਰਸਾਦਿ*

*ਸ੍ਰੀ ਭਗਉਤੀ ਜੀ ਸਹਾਇ*

## ਅਥ ਰੁਦ੍ਰ ਅਵਤਾਰ ਕਥਨੰ

*ਤੋਮਰ ਛੰਦ*

ਅਬ ਕਹੋ ਤਉਨ ਸੁਧਾਰਿ। ਜੇ ਧਰੇ ਰੁਦ੍ਰ ਅਵਤਾਰ।
ਅਤਿ ਜੋਗ ਸਾਧਨ ਕੀਨ। ਤਬ ਗਰਬ ਕੇ ਰਸਿ ਭੀਨ। ੧।
ਸਰਿ ਆਪ ਜਾਨ ਨ ਅਉਰ। ਸਬ ਦੇਸ ਮੋ ਸਬ ਠੌਰ।
ਤਬ ਕੋਪਿ ਕੈ ਇਮ ਕਾਲ। ਇਮ ਭਾਖਿ ਬੈਣ ਉਤਾਲ। ੨।

ਜੇ ਗਰਬ ਲੋਕ ਕਰੰਤ। ਤੇ ਜਾਨ ਕੂਪ ਪਰੰਤ।
ਮੁਰ ਨਾਮ ਗਰਬ ਪ੍ਰਹਾਰ। ਸੁਨ ਲੇਹੁ ਰੁਦ੍ਰ ਬਿਚਾਰ। ੩।
ਕੀਅ ਗਰਬ ਕੋ ਮੁਖ ਚਾਰ। ਕਛੁ ਚਿਤ ਮੋ ਅਬਿਚਾਰਿ।
ਜਬ ਧਰੇ ਤਿਨ ਤਨ ਸਾਤ। ਤਬ ਬਨੀ ਤਾ ਕੀ ਬਾਤ। ੪।

ਤਿਮ ਜਨਮੁ ਧਰੁ ਤੈ ਜਾਇ। ਚਿਤ ਦੇ ਸੁਨੋ ਮੁਨਿ ਰਾਇ।
ਨਹੀ ਐਸ ਹੋਇ ਉਧਾਰ। ਸੁਨ ਲੇਹੁ ਰੁਦ੍ਰ ਬਿਚਾਰ। ੫।
ਸੁਨਿ ਸ੍ਰਵਨ ਏ ਸਿਵ ਬੈਨ। ਹਠ ਛਾਡਿ ਸੁੰਦਰ ਨੈਨ।
ਤਿਹ ਜਾਨਿ ਗਰਬ ਪ੍ਰਹਾਰ। ਛਿਤਿ ਲੀਨ ਆਨਿ ਵਤਾਰ। ੬।

*ਪਾਧਰੀ ਛੰਦ*

ਜਿਮ ਕਥੇ ਸਰਬ ਰਾਜਾਨ ਰਾਜ। ਤਿਮ ਕਹੇ ਰਿਖਿਨ ਸਬ ਹੀ ਸਮਾਜ।
ਜਿਹ ਜਿਹ ਪ੍ਰਕਾਰ ਤਿਹ ਕਰਮ ਕੀਨ। ਜਿਹ ਭਾਤਿ ਜੋਮਿ ਦਿਜ ਬਰਨ ਲੀਨ। ੭।

ਜੇ ਜੇ ਚਰਿਤ੍ਰ ਕਿਨੇ ਪ੍ਰਕਾਸ। ਤੇ ਤੇ ਚਰਿਤ੍ਰ ਭਾਖੋ ਸੁ ਬਾਸ।
ਰਿਖਿ ਪੁਤ੍ਰ ਏਸ ਭਏ ਰੁਦ੍ਰ ਦੇਵ। ਮੋਨੀ ਮਹਾਨ ਮਾਨੀ ਅਭੇਵ। ੮।

ਪੁਨਿ ਭਏ ਅਤ੍ਰਿ ਰਿਖਿ ਮੁਨਿ ਮਹਾਨ। ਦਸ ਚਾਰ ਚਾਰ ਬਿਦਿਆ ਨਿਧਾਨ।
ਲਿਨੇ ਸੁ ਜੋਗ ਤਜਿ ਰਾਜ ਆਨਿ। ਸੇਵਿਆ ਰੁਦ੍ਰ ਸੰਪਤਿ ਨਿਧਾਨ। ੯।

# ਰੁਦ੍ਰ ਅਵਤਾਰ

*ੴ ਸਤਿਗੁਰ ਪ੍ਰਸਾਦਿ*

*ਸ੍ਰੀ ਭਗਉਤੀ ਜੀ ਸਹਾਇ*

## ਹੁਣ ਰੁਦ੍ਰ ਅਵਤਾਰ ਦਾ ਕਥਨ

*ਤੋਮਰ ਛੰਦ*

ਹੁਣ ਉਸ ਨੂੰ ਸੁਧਾਰ ਕੇ ਕਹਿੰਦਾ ਹਾਂ ਜੋ ਰੁਦ੍ਰ ਨੇ ਅਵਤਾਰ ਧਾਰਨ ਕੀਤੇ ਸਨ। ਉਸ ਨੇ ਬਹੁਤ ਯੋਗ ਸਾਧਨਾ ਕੀਤੀ, ਤਦ ਉਹ ਹੰਕਾਰ ਦੇ ਰਸ ਵਿਚ ਭਿਜ ਗਿਆ। ੧। ਸਾਰਿਆਂ ਦੇਸਾਂ ਅਤੇ ਸਾਰਿਆਂ ਸਥਾਨਾਂ ਵਿਚ (ਉਸ ਨੇ) ਆਪਣੇ ਬਰਾਬਰ ਕਿਸੇ ਹੋਰ ਨੂੰ ਨ ਜਾਣਿਆ। ਤਦ ਕਾਲ (ਪੁਰਖ) ਨੇ ਕ੍ਰੋਧਿਤ ਹੋ ਕੇ ਜਲਦੀ ਨਾਲ (ਰੁਦ੍ਰ ਪ੍ਰਤਿ) ਇਸ ਤਰ੍ਹਾਂ ਬਚਨ ਕੀਤਾ।੨।

ਜੋ ਲੋਗ ਹੰਕਾਰ ('ਗਰਬ') ਕਰਦੇ ਹਨ, ਉਹ ਜਾਣ ਬੁਝ ਕੇ ਖੂਹ ਵਿਚ ਪੈਂਦੇ ਹਨ। ਹੇ ਰੁਦ੍ਰ! ਵਿਚਾਰ ਪੂਰਵਕ ਸੁਣ ਲਵੋ ਕਿ ਮੇਰਾ ਨਾਂ ਗਰਬ ਪ੍ਰਹਾਰਕ ਹੈ। ੩। ਬ੍ਰਹਮਾ ਨੇ ਹੰਕਾਰ ਕੀਤਾ ਸੀ ਅਤੇ ਚਿਤ ਵਿਚ ਅਨੁਚਿਤ ਵਿਚਾਰ ਬਣਾਇਆ ਸੀ। ਉਸ ਨੇ ਜਦ ਸੱਤ ਰੂਪ ਧਾਰਨ ਕੀਤੇ, ਤਦ ਉਸ ਦੀ ਗੱਲ ਬਣੀ।੪।

ਹੇ ਮੁਨੀ ਰਾਜ! ਚਿਤ ਦੇ ਕੇ ਸੁਣੋ ਅਤੇ ਉਸੇ ਤਰ੍ਹਾਂ ਤੁਸੀਂ ਵੀ ਜਨਮ ਧਾਰਨ ਕਰੋ। ਹੇ ਰੁਦ੍ਰ! (ਇਸ) ਵਿਚਾਰ ਨੂੰ ਸੁਣ ਲਵੋ, ਇਸ ਤੋਂ ਬਿਨਾ ਹੋਰ (ਕਿਸੇ ਢੰਗ ਨਾਲ) ਉੱਧਾਰ ਨਹੀਂ ਹੋਣਾ।੫। ਸ਼ਿਵ ਨੇ ਕੰਨਾਂ ਨਾਲ ਇਹ ਬਚਨ ਸੁਣ ਲਏ ਅਤੇ (ਉਸ) ਸੁੰਦਰ ਨੈਣਾਂ ਵਾਲੇ ਨੇ ਹਠ ਛਡ ਦਿੱਤਾ। ਉਸ (ਕਾਲ ਪੁਰਖ) ਨੂੰ ਗਰਬ ਪ੍ਰਹਾਰਕ ਜਾਣ ਕੇ (ਰੁਦ੍ਰ ਨੇ) ਧਰਤੀ ਉਤੇ ਆ ਕੇ ਅਵਤਾਰ ਲਿਆ।੬।

*ਪਾਧਰੀ ਛੰਦ*

ਜਿਸ ਤਰ੍ਹਾਂ (ਪਿਛੇ) ਸਾਰਿਆਂ ਰਾਜਿਆਂ ਦੇ ਰਾਜ (ਦਾ ਹਾਲ) ਕਥਨ ਕੀਤਾ ਹੈ, ਉਸ ਤਰ੍ਹਾਂ (ਹੁਣ) ਸਾਰੇ ਰਿਸ਼ੀਆਂ ਦੇ ਸਮਾਜ (ਦਾ ਬ੍ਰਿੱਤਾਂਤ) ਕਹਿੰਦਾ ਹਾਂ। ਜਿਸ ਜਿਸ ਤਰ੍ਹਾਂ ਦੇ ਉਨ੍ਹਾਂ ਨੇ ਕਰਮ ਕੀਤੇ ਹਨ ਅਤੇ ਜਿਵੇਂ ਤੇ ਜਿਸ ਤਰ੍ਹਾਂ ਬ੍ਰਾਹਮਣ ਵਰਣ ਪ੍ਰਾਪਤ ਕੀਤਾ ਹੈ।੭।

ਜੋ ਜੋ ਚਰਿਤ੍ਰ ਪ੍ਰਗਟ ਕੀਤੇ ਹਨ, ਉਨ੍ਹਾਂ ਉਨ੍ਹਾਂ ਚਰਿਤ੍ਰਾਂ ਦਾ ਸੁੰਦਰ ਢੰਗ ਨਾਲ ਵਰਣਨ ਕਰਦਾ ਹਾਂ। ਇਸ ਤਰ੍ਹਾਂ ਰੁਦ੍ਰ ਦੇਵ ਰਿਸ਼ੀ ਪੁੱਤਰ ਦੇ ਰੂਪ ਵਿਚ ਪ੍ਰਗਟ ਹੋਏ ਜੋ ਮਹਾਨ ਮੋਨੀ, ਮਨਨਸ਼ੀਲ ਅਤੇ ਭੇਦ-ਰਹਿਤ ਸਨ।੮।

ਫਿਰ ਮਹਾਨ ਮੁਨੀ ਅਤ੍ਰੀ ਰਿਸ਼ੀ ਹੋਏ ਜੋ ਅਠਾਰ੍ਹਾਂ ਵਿਦਿਆਵਾਂ ਦੇ ਭੰਡਾਰ ਸਨ। (ਉਸ ਨੇ) ਰਾਜ ਛਡ ਕੇ ਯੋਗ ਨੂੰ ਧਾਰਨ ਕੀਤਾ ਅਤੇ ਸੰਪੱਤੀ ਦੇ ਖ਼ਜ਼ਾਨੇ ਰੁਦ੍ਰ ਦੀ ਸੇਵਾ ਕੀਤੀ।੯।

ਕਿਨੋ ਸੁ ਯੋਗ ਬਹੁ ਦਿਨ ਪ੍ਰਮਾਨ। ਰੀਝਿਓ ਰੁਦ੍ਰ ਤਾ ਪਰ ਨਿਦਾਨ।
ਬਰੁ ਮਾਂਗ ਪੁਤ੍ਰ ਜੋ ਰੁਚੈ ਤੋਹਿ। ਬਰੁ ਦਾਨੁ ਤਉਨ ਮੈ ਦੇਉ ਤੋਹਿ। ੧੦।

ਕਰਿ ਜੋਰਿ ਅਤ੍ਰਿ ਤਬ ਭਯੋ ਠਾਢ। ਉਠਿ ਭਾਗ ਆਨ ਅਨੁਰਾਗ ਬਾਢ।
ਗਦ ਗਦ ਸੁ ਬੈਣ ਭਭਕੰਤ ਨੈਣ। ਰੋਮਾਨ ਹਰਖ ਉਚਰੇ ਸੁ ਬੈਣ। ੧੧।

ਜੋ ਦੇਤ ਰੁਦ੍ਰ ਬਰੁ ਰੀਝ ਮੋਹਿ। ਗ੍ਰਿਹ ਹੋਇ ਪੁਤ੍ਰ ਸਮ ਤੁਲਿ ਤੋਹਿ।
ਕਹਿ ਕੈ ਤਥਾਸਤੁ ਭਏ ਅੰਤ੍ਰ ਧਿਆਨ। ਗ੍ਰਿਹ ਗਯੋ ਅਤ੍ਰਿ ਮੁਨਿ ਮਨਿ ਮਹਾਨ। ੧੨।

ਗ੍ਰਿਹਿ ਬਰੀ ਆਨਿ ਅਨਸੂਆ ਨਾਰਿ। ਜਨੁ ਪਠਿਓ ਤਤੁ ਨਿਜ ਸਿਵ ਨਿਕਾਰਿ।
ਬ੍ਰਹਮਾ ਰੁ ਬਿਸਨ ਨਿਜ ਤੇਜ ਕਾਢਿ। ਆਏ ਸੁ ਮਧਿ ਅਨਿਸੂਆ ਛਾਡਿ। ੧੩।

ਭਈ ਕਰਤ ਜੋਗ ਬਹੁ ਦਿਨ ਪ੍ਰਮਾਨ। ਅਨਸੂਆ ਨਾਮ ਗੁਨ ਗਨ ਮਹਾਨ।
ਅਤਿ ਤੇਜਵੰਤ ਸੋਭਾ ਸੁਰੰਗ। ਜਨੁ ਧਰਾ ਰੂਪ ਦੂਸਰ ਅਨੰਗ। ੧੪।

ਸੋਭਾ ਅਪਾਰ ਸੁੰਦਰ ਅਨੰਤ। ਸਊਹਾਗ ਭਾਗ ਬਹੁ ਬਿਧਿ ਲਸੰਤ।
ਜਿਹ ਨਿਰਖਿ ਰੂਪ ਸੋਰਹਿ ਲੁਭਾਇ। ਆਭਾ ਅਪਾਰ ਬਰਨੀ ਨ ਜਾਇ। ੧੫।

ਨਿਸ ਨਾਥ ਦੇਖਿ ਆਨਨ ਰਿਸਾਨ। ਜਲਿ ਜਾਇ ਨੈਨ ਲਹਿ ਰੋਸ ਮਾਨ।
ਤਮ ਨਿਰਖਿ ਕੇਸ ਕੀਅ ਨੀਚ ਡੀਠ। ਛਪਿ ਰਹਾ ਜਾਨੁ ਗਿਰ ਹੇਮ ਪੀਠ। ੧੬।

ਕੰਠਹਿ ਕਪੋਤਿ ਲਖਿ ਕੋਪ ਕੀਨ। ਨਾਸਾ ਨਿਹਾਰਿ ਬਨਿ ਕੀਰ ਲੀਨ।
ਰੋਮਾਵਲਿ ਹੇਰਿ ਜਮੁਨਾ ਰਿਸਾਨ। ਲਜਾ ਮਰੰਤ ਸਾਗਰ ਡੁਬਾਨ। ੧੭।

ਬਾਹੂ ਬਿਲੋਕਿ ਲਾਜੈ ਮ੍ਰਿਨਾਲ। ਖਿਸਿਯਾਨ ਹੰਸ ਅਵਿਲੋਕਿ ਚਾਲ।
ਜੰਘਾ ਬਿਲੋਕਿ ਕਦਲੀ ਲਜਾਨ। ਨਿਸ ਰਾਟ ਆਪ ਘਟਿ ਰੂਪ ਮਾਨ। ੧੮।

ਇਹ ਭਾਤਿ ਤਾਸੁ ਬਰਣੋ ਸਿੰਗਾਰ। ਕੋ ਸਕੈ ਕਬਿ ਮਹਿਮਾ ਉਚਾਰ।
ਐਸੀ ਸਰੂਪ ਅਵਿਲੋਕ ਅਤ੍ਰਿ। ਜਨੁ ਲੀਨ ਰੂਪ ਕੋ ਛੀਨ ਛਤ੍ਰ। ੧੯।

ਕੀਨੀ ਪ੍ਰਤਗਿ ਤਿਹ ਸਮੇ ਨਾਰਿ। ਬ੍ਯਾਹੈ ਨ ਭੋਗ ਭੋਗੈ ਭਤਾਰ।
ਮੈ ਬਰੌ ਤਾਸੁ ਰੁਚਿ ਮਾਨਿ ਚਿਤ। ਜੋ ਸਹੈ ਕਸਟ ਐਸੇ ਪਵਿਤ। ੨੦।



(ਉਸ ਨੇ) ਬਹੁਤ ਦਿਨਾਂ ਤਕ ਯੋਗ ਸਾਧਨਾ ਕੀਤੀ। ਅੰਤ ਵਿਚ ਰੁਦ੍ਰ ਉਸ ਉਤੇ ਪ੍ਰਸੰਨ ਹੋਇਆ। (ਰੁਦ੍ਰ ਨੇ ਕਿਹਾ--) ਹੇ ਪੁੱਤਰ! ਜੋ ਤੈਨੂੰ ਚੰਗਾ ਲਗੇ, ਉਹ ਵਰ ਮੰਗ ਲੈ, ਮੈਂ ਤੈਨੂੰ ਉਹੀ ਵਰਦਾਨ ਦਿਆਂਗਾ।੧੦।

ਤਦ ਅਤ੍ਰੀ ਮੁਨੀ ਹੱਥ ਜੋੜ ਕੇ ਖੜਾ ਹੋ ਗਿਆ। (ਉਸ ਦੇ) ਭਾਗ ਜਾਗ ਪਏ ਅਤੇ ਪ੍ਰੇਮ ਵੱਧ ਗਿਆ। ਬੋਲ ਗਦ ਗਦ ਹੋ ਗਏ ਅਤੇ ਨੈਣਾਂ ਵਿਚੋਂ ਜਲ ਛਲਕਣ ਲਗ ਪਿਆ। ਰੋਮਾਂਚਿਤ ਹੋ ਕੇ ਪ੍ਰਸੰਨਤਾ ਪੂਰਵਕ ਉਸ ਨੇ ਬੋਲ ਕਹੇ।੧੧।

ਹੇ ਰੁਦ੍ਰ ! ਜੇ ਰੀਝ ਕੇ ਮੈਨੂੰ ਵਰ ਦਿੰਦੇ ਹੋ, ਤਾਂ ਤੁਹਾਡੇ ਸਮਾਨ ਮੇਰੇ ਘਰ ਪੁੱਤਰ ਜਨਮ ਲਏ। ('ਰੁਦ੍ਰ') 'ਤਥਾਸਤੁ' (ਇੰਜ ਹੀ ਹੋਵੇ) ਕਹਿ ਕੇ ਅੰਤਰਧਿਆਨ ਹੋ ਗਏ। ਮਹਾਨ ਮਨ ਵਾਲਾ ਅਤ੍ਰੀ ਮੁਨੀ ਵੀ ਘਰ ਨੂੰ ਪਰਤ ਗਿਆ।੧੨।

ਘਰ ਆ ਕੇ (ਉਸ ਨੇ) ਅਨਸੂਆ (ਨਾਂ ਦੀ) ਇਸਤਰੀ ਨਾਲ ਵਿਆਹ ਕੀਤਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ਼ਿਵ ਨੇ ਆਪਣਾ ਮੂਲ ਤਤ੍ਵ ਕਢ ਕੇ (ਅਨਸੂਆ ਦੇ ਰੂਪ ਵਿਚ) ਭੇਜਿਆ ਹੋਵੇ। ਬ੍ਰਹਮਾ ਅਤੇ ਵਿਸ਼ਣੂ ਨੇ ਵੀ ਆਪਣਾ ਤੇਜ ਕਢ ਕੇ ਅਨਸੂਆ (ਦੇ ਸ਼ਰੀਰ) ਵਿਚ ਆ ਕੇ ਛਡ ਦਿੱਤਾ।੧੩।

ਬਹੁਤ ਦਿਨਾਂ ਤਕ (ਅਨਸੂਆ) ਯੋਗ ਕਰਦੀ ਰਹੀ। ਅਨਸੂਆ ਨਾਂ ਵਾਲੀ (ਉਹ ਇਸਤਰੀ) ਗੁਣਾਂ ਦਾ ਸਮੂਹ ਸੀ। (ਉਹ) ਬਹੁਤ ਤੇਜਸਵੀ ਅਤੇ ਸੁੰਦਰ ਰੰਗ ਅਤੇ ਸ਼ੋਭਾ ਵਾਲੀ ਸੀ। ਮਾਨੋ ਕਾਮਦੇਵ ਨੇ ਦੂਜਾ ਰੂਪ ਧਾਰਨ ਕੀਤਾ ਹੋਇਆ ਹੋਵੇ।੧੪।

(ਉਸ ਦੀ) ਅਪਾਰ ਸੁੰਦਰ ਸ਼ੋਭਾ ਜਾਣੀ ਜਾਂਦੀ ਸੀ। (ਉਸ ਦਾ) ਸੁਹਾਗ ਭਾਗ ਬਹੁਤ ਤਰ੍ਹਾਂ ਨਾਲ ਚਮਕਦਾ ਸੀ। ਜਿਸ ਦੇ ਰੂਪ ਨੂੰ ਵੇਖ ਕੇ ਸੋਲ੍ਹਾਂ (ਕਲਾਵਾਂ) ਵਾਲੇ ਲੋਭਾਇਮਾਨ ਰਹਿੰਦੇ ਸਨ। (ਉਸ ਦੀ) ਅਪਾਰ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੧੫।

(ਉਸ ਦੇ) ਮੁਖ ਨੂੰ ਵੇਖ ਕੇ ਚੰਦ੍ਰਮਾ ਗੁੱਸਾ ਕਰਦਾ ਸੀ। ਅੱਖਾਂ ਨੂੰ ਵੇਖ ਕੇ ਕਮਲ ('ਜਲ ਜਾਇ') ਕ੍ਰੋਧ ਮਨਾਉਂਦਾ ਸੀ। ਅੰਧਕਾਰ (ਉਸ ਦੇ) ਕੇਸਾਂ ਨੂੰ ਵੇਖ ਕੇ ਨੀਵੀਂ ਪਾ ਲੈਂਦਾ ਸੀ। (ਉਸ ਦੀ) ਪਿਠ ਨੂੰ ਵੇਖ ਕੇ ਸੁਮੇਰ ਪਰਬਤ ਲੁਕ ਰਿਹਾ ਸੀ।੧੬।

(ਉਸ ਦੀ) ਗਰਦਨ ਨੂੰ ਵੇਖ ਕੇ ਕਬੂਤਰ ਨੇ ਰੋਸ ਕੀਤਾ। ਨਕ ਨੂੰ ਵੇਖ ਕੇ ਤੋਤੇ ਨੇ ਬਨ ਦਾ ਰਾਹ ਫੜਿਆ। (ਉਸ ਦੀ) ਰੋਮਾਵਲੀ ਨੂੰ ਵੇਖ ਕੇ ਜਮਨਾ ਕ੍ਰੋਧਿਤ ਹੋ ਕੇ ਲਾਜ ਦੀ ਮਾਰੀ ਸਮੁੰਦਰ ਵਿਚ ਡੁਬ ਮਰੀ।੧੭।

ਬਾਂਹਵਾਂ ਨੂੰ ਵੇਖ ਕੇ ਕਮਲ ਡੰਡੀਆਂ ਸ਼ਰਮਸਾਰ ਹੁੰਦੀਆਂ ਹਨ। ਚਾਲ ਨੂੰ ਵੇਖ ਕੇ ਹੰਸ ਖਿਝਦਾ ਹੈ। ਜੰਘਾਂ ਨੂੰ ਵੇਖ ਕੇ ਕੇਲਾ ਸ਼ਰਮਾਉਂਦਾ ਹੈ। ਚੰਦ੍ਰਮਾ ('ਨਿਸਰਾਟ') ਆਪਣੇ ਰੂਪ ਨੂੰ (ਅਨਸੂਆ) ਤੋਂ ਘਟ ਮੰਨਦਾ ਹੈ।੧੮।

ਇਸ ਤਰ੍ਹਾਂ ਦਾ ਉਸ ਦਾ ਸ਼ਿੰਗਾਰ ਵਰਣਨ ਕਰਦਾ ਹਾਂ। (ਉਸ ਦੀ) ਮਹਿਮਾ ਨੂੰ ਕਿਹੜਾ ਕਵੀ ਕਹਿ ਸਕਦਾ ਹੈ। ਅਜਿਹੇ ਸਰੂਪ ਵਾਲੀ ਨੂੰ ਅਤ੍ਰੀ ਮੁਨੀ ਨੇ ਵੇਖ ਲਿਆ (ਜਿਸ ਨੇ) ਰੂਪ ਦੀ ਮਾਨੋ ਬਾਦਸ਼ਾਹੀ ਹੀ ਖੋਹ ਲਈ ਹੋਵੇ। ੧੯।

ਉਸ ਇਸਤਰੀ ਨੇ ਉਸ ਵੇਲੇ ਇਹ ਪ੍ਰਤਿਗਿਆ ਕਰ ਲਈ ਕਿ ਮੈਂ ਉਸ ਨੂੰ ਰੁਚੀ ਪੂਰਵਕ ਚਿਤ ਵਿਚ ਵਸਾ ਕੇ ਵਿਆਹ ਕਰਾਂਗੀ ਜੋ ਪਤੀ ਵਿਆਹ ਕੇ ਮੇਰੇ ਨਾਲ ਭੋਗ ਨਹੀਂ ਕਰੇਗਾ ਅਤੇ ਜੋ ਇਸ ਤਰ੍ਹਾਂ ਦਾ ਪਵਿਤ੍ਰ ਕਸ਼ਟ ਸਹਿ ਸਕਦਾ ਹੋਵੇਗਾ।੨੦।

ਰਿਖਿ ਮਾਨਿ ਬੈਨ ਤਬ ਬਰ੍ਯੋ ਵਾਹਿ। ਜਨੁ ਲੀਨ ਲੂਟ ਸੀਗਾਰ ਤਾਹਿ।
ਲੈ ਗਯੋ ਧਾਮਿ ਕਰਿ ਨਾਰਿ ਤਉਨ। ਪਿਤ ਦਤ ਦੇਵ ਮੁਨਿ ਅਤ੍ਰਿ ਜਉਨ। ੨੧।

## ਅਥ ਰੁਦ੍ਰ ਵਤਾਰ ਦਤ ਕਥਨੰ

*ਤੋਮਰ ਛੰਦ*

ਬਹੁ ਬਰਖ ਬੀਤ ਕਿਨੋ ਬਿਵਾਹਿ। ਇਕ ਭਯੋ ਆਨਿ ਅਉਰੈ ਉਛਾਹਿ।
ਤਿਹ ਗਏ ਧਾਮਿ ਬ੍ਰਹਮਾਦਿ ਆਦਿ। ਕਿਨੀ ਸੁ ਸੇਵ ਤ੍ਰੀਯ ਬਹੁ ਪ੍ਰਸਾਦਿ। ੨੨।

ਬਹੁ ਧੂਪ ਦੀਪ ਅਰੁ ਅਰਘ ਦਾਨ। ਪਾਦਰਘਿ ਆਦਿ ਕਿਨੇ ਸੁਜਾਨ।
ਅਵਿਲੋਕਿ ਭਗਤਿ ਤਿਹ ਚਤੁਰ ਬਾਕ। ਇੰਦ੍ਰਾਦਿ ਬਿਸਨੁ ਬੈਠੇ ਪਿਨਾਕ। ੨੩।

ਅਵਿਲੋਕਿ ਭਗਤਿ ਭਏ ਰਿਖ ਪ੍ਰਸੰਨ। ਜੋ ਤਿਹੂ ਮਧਿ ਲੋਕਾਨਿ ਧਨਿ।
ਕਿਨੋ ਸੁ ਐਸ ਬ੍ਰਹਮਾ ਉਚਾਰ। ਤੈ ਪੁਤ੍ਰਵੰਤ ਹੂਜੋ ਕੁਮਾਰਿ। ੨੪।

ਕੀਅ ਐਸ ਬ੍ਰਹਮਾ ਉਚਾਰ। ਤੈ ਪੁਤ੍ਰ ਪਾਵਸ ਬਾਰ।
ਤਬਿ ਨਾਰਿ ਏ ਸੁਨ ਬੈਨ। ਬਹੁ ਆਸੁ ਡਾਰਤ ਨੈਨ। ੨੫।

ਤਬ ਬਾਲ ਬਿਕਲ ਸਰੀਰ। ਜਲ ਸ੍ਰਵਤ ਨੈਨ ਅਧੀਰ।
ਰੋਮਾਂਚਿ ਗਦ ਗਦ ਬੈਨ। ਦਿਨ ਤੇ ਭਈ ਜਨੁ ਰੈਨ। ੨੬।

ਰੋਮਾਂਚਿ ਬਿਕਲ ਸਰੀਰ। ਤਨ ਕੋਪ ਮਾਨ ਅਧੀਰ।
ਫਰਕੰਤ ਉਸਟਰੁ ਨੈਨ। ਬਿਨੁ ਬੁਧ ਬੋਲਤ ਬੈਨ। ੨੭।

*ਮੋਹਣ ਛੰਦ*

ਸੁਨਿ ਐਸ ਬੈਨ। ਮ੍ਰਿਗੀਏਸ ਨੈਨ। ਅਤਿ ਰੂਪ ਧਾਮ। ਸੁੰਦਰ ਸੁ ਬਾਮ। ੨੮।
ਚਲ ਚਾਲ ਚਿਤ। ਪਰਮੰ ਪਵਿਤ। ਅਤਿ ਕੋਪ ਵੰਤ। ਮੁਨਿ ਤ੍ਰਿਅ ਬਿਅੰਤ। ੨੯।

ਉਪਟੰਤ ਕੇਸ। ਮੁਨਿ ਤ੍ਰਿਅ ਸੁਦੇਸ। ਅਤਿ ਕੋਪ ਅੰਗਿ। ਸੁੰਦਰ ਸੁਰੰਗ। ੩੦।
ਤੋਰੰਤ ਹਾਰ। ਉਪਟੰਤ ਬਾਰ। ਡਾਰੰਤ ਧੂਰਿ। ਰੋਖੰਤ ਪੂਰ। ੩੧।

*ਤੋਮਰ ਛੰਦ*

ਲਖਿ ਕੋਪ ਭੀ ਮੁਨਿ ਨਾਰਿ। ਉਠਿ ਭਾਜ ਬ੍ਰਹਮ ਉਦਾਰ।
ਸਿਵ ਸੰਗਿ ਲੈ ਰਿਖ ਸਰਬ। ਭਯਮਾਨ ਹ੍ਵੈ ਤਜਿ ਗਰਬ। ੩੨।



ਰਿਸ਼ੀ (ਅਤ੍ਰੀ) ਨੇ ਉਸ ਦਾ ਬਚਨ ਮੰਨ ਕੇ ਵਿਆਹ ਕਰ ਲਿਆ। ਮਾਨੋ ਉਸ ਦਾ ਸ਼ਿੰਗਾਰ ਲੁਟ ਲਿਆ ਹੋਵੇ। ਉਸ ਨੂੰ ਇਸਤਰੀ ਬਣਾ ਕੇ ਘਰ ਲੈ ਗਿਆ, ਜੋ ਦੱਤ ਦਾ ਪਿਤਾ ਅਤ੍ਰੀ ਮੁਨੀ ਸੀ। ੨੧।

## ਹੁਣ ਰੁਦ੍ਰ ਅਵਤਾਰ ਦੱਤ ਦਾ ਕਥਨ

*ਤੋਮਰ ਛੰਦ*

ਵਿਆਹ ਕੀਤੇ ਬਹੁਤ ਸਾਲ ਗੁਜ਼ਰ ਗਏ, (ਤਾਂ ਉਨ੍ਹਾਂ ਦੇ ਘਰ) ਇਕ ਹੋਰ ਉਤਸਾਹ ਵਰਧਕ (ਇਕੱਠ) ਹੋਇਆ। ਉਸ ਦੇ ਘਰ ਆਦਿ ਦੇਵ ਬ੍ਰਹਮਾ ਆਦਿ ਗਏ। ਇਸਤਰੀ ‘ਅਨਸੂਆ’ ਨੇ ਉਨ੍ਹਾਂ ਦੀ ਬਹੁਤ ਰੁਚੀ ਨਾਲ ਸੇਵਾ ਕੀਤੀ।੨੨।

ਬਹੁਤ ਧੂਪ-ਦੀਪ ਅਤੇ ਅਰਘ ਦਾਨ, ਪਾਦ ਅਰਘ ਆਦਿ ਦੀ ਉਸ ਸਿਆਣੀ ਇਸਤਰੀ (ਨੇ ਸੇਵਾ ਕੀਤੀ)। ਉਸ ਦੇ ਸਿਆਣੇ ਬੋਲਾਂ ਅਤੇ ਭਗਤੀ ਨੂੰ ਵੇਖ ਕੇ ਸ਼ਿਵ (‘ਪਿਨਾਕ’), ਵਿਸ਼ਨੂ ਅਤੇ ਇੰਦਰ ਬੈਠੇ ਹੋਏ (ਪ੍ਰਸੰਨ ਹੋਏ)।੨੩।

(ਉਸ ਦੇ) ਭਗਤੀ ਵਾਲੇ ਸੁਭਾ ਨੂੰ ਵੇਖ ਕੇ ਰਿਸ਼ੀ ਵੀ ਬਹੁਤ ਪ੍ਰਸੰਨ ਹੋਇਆ ਜੋ ਤਿੰਨਾਂ ਲੋਕਾਂ ਵਿਚ ਧੰਨ ਮੰਨਿਆ ਜਾਂਦਾ ਹੈ। (ਉਸ ਵੇਲੇ ਪ੍ਰਸੰਨ ਹੋ ਕੇ) ਬ੍ਰਹਮਾ ਨੇ ਇਸ ਤਰ੍ਹਾਂ ਉਚਾਰਨ ਕੀਤਾ--ਹੇ ਕੁਮਾਰੀ! ਤੂੰ ਪੁੱਤਰਵੰਤੀ ਹੋਵੇਂ।੨੪।

ਬ੍ਰਹਮਾ ਨੇ ਇਸ ਤਰ੍ਹਾਂ ਉਚਾਰਿਆ ਕਿ ਹੇ ਇਸਤਰੀ ! ਤੂੰ ਪੁੱਤਰ ਪ੍ਰਾਪਤ ਕਰੇਂ। ਤਦ ਇਹ ਬੋਲ ਸੁਣ ਕੇ (ਉਸ) ਇਸਤਰੀ ਦੀਆਂ ਅੱਖਾਂ ਵਿਚੋਂ ਬਹੁਤ ਹੰਝੂ ਵਗਣ ਲਗੇ।੨੫।

ਤਦ ਇਸਤਰੀ (ਅਨਸੂਆ) ਦਾ ਸ਼ਰੀਰ ਵਿਆਕੁਲ ਹੋ ਗਿਆ। (ਉਸ ਦੀਆਂ) ਅੱਖਾਂ ਵਿਚ ਜਲ ਵਗ ਰਿਹਾ ਸੀ ਅਤੇ (ਉਹ) ਅਧੀਰ ਹੋ ਗਈ ਸੀ। ਰੋਮਾਂਚਿਤ ਹੋਣ ਕਰ ਕੇ (ਉਸ ਦੇ) ਬੋਲ ਗਦ ਗਦ ਹੋ ਗਏ ਸਨ। (ਉਸ ਲਈ) ਦਿਨ ਨੂੰ ਹੀ ਰਾਤ ਹੋ ਗਈ ਸੀ।੨੬।

(ਉਸ ਦਾ) ਸ਼ਰੀਰ ਰੋਮਾਂਚਿਤ ਅਤੇ ਵਿਆਕੁਲ ਹੋ ਗਿਆ। ਅਧੀਰ ਹੋ ਕੇ ਸ਼ਰੀਰ ਕ੍ਰੋਧਵਾਨ ਹੋ ਗਿਆ। ਉਸ ਦੀਆਂ ਅੱਖਾਂ ਅਤੇ ਹੋਂਠ ਫਰਕਦੇ ਸਨ ਅਤੇ ਬੁੱਧੀ ਤੋਂ ਬਿਨਾ ਬਚਨ ਬੋਲਦੀ ਸੀ।੨੭।

*ਮੋਹਣ ਛੰਦ*

ਇਸ ਤਰ੍ਹਾਂ ਦੇ ਬੋਲ ਸੁਣ ਕੇ ਹਿਰਨਾਂ ਵਰਗੀਆਂ ਅੱਖਾਂ ਵਾਲੀ, ਅਤਿ ਅਧਿਕ ਰੂਪ ਦੀ ਘਰ ਅਤੇ ਸੁੰਦਰ ਇਸਤਰੀ ਦਾ।੨੮। ਪਰਮ ਪਵਿਤ੍ਰ ਹਿਰਦਾ ਵਿਚਲਿਤ ਹੋ ਗਿਆ। (ਅਤ੍ਰੀ) ਮੁਨੀ ਦੀ ਇਸਤਰੀ ਬੇਅੰਤ ਗੁੱਸਾ ਕਰ ਕੇ ਕ੍ਰੋਧਵਾਨ (ਹੋ ਗਈ)।੨੯।

(ਉਹ) ਵਾਲ ਪੁਟਦੀ ਹੈ। ਸੁੰਦਰ ਸ਼ਰੀਰ (‘ਸੁਦੇਸ’) ਵਾਲੀ ਮੁਨੀ ਦੀ ਇਸਤਰੀ ਬਹੁਤ ਕ੍ਰੋਧਵਾਨ ਹੈ। ਬਹੁਤ ਸੁੰਦਰ ਰੂਪ ਵਾਲੀ ਹੈ।੩੦। ਹਾਰ ਤੋੜ ਰਹੀ ਹੈ, (ਸਿਰ ਦੇ) ਵਾਲਾਂ ਨੂੰ ਪੁਟਦੀ ਹੈ ਅਤੇ (ਉਨ੍ਹਾਂ ਵਿਚ) ਮਿੱਟੀ ਪਾਉਂਦੀ ਹੈ ਅਤੇ ਕ੍ਰੋਧ ਨਾਲ ਭਰੀ ਹੋਈ ਹੈ।੩੧।

*ਤੋਮਰ ਛੰਦ*

ਕ੍ਰੋਧਵਾਨ ਹੋਈ ਮੁਨੀ ਦੀ ਇਸਤਰੀ ਨੂੰ ਵੇਖ ਕੇ, ਉਦਾਰ ਬ੍ਰਹਮਾ ਉਠ ਕੇ ਭਜ ਚਲਿਆ। ਸ਼ਿਵ ਸਾਰੇ ਰਿਸ਼ੀਆਂ ਨੂੰ ਨਾਲ ਲੈ ਕੇ ਅਤੇ ਹੰਕਾਰ ਨੂੰ ਛਡ ਕੇ ਭੈਮਾਨ ਹੋ ਗਿਆ।੩੨।

ਤਬ ਕੋਪ ਕੈ ਮੁਨਿ ਨਾਰਿ। ਸਿਰ ਕੇਸ ਜਟਾ ਉਪਾਰਿ।
ਕਰਿ ਸੌ ਜਬੈ ਕਰ ਮਾਰ। ਤਬ ਲੀਨ ਦਤ ਅਵਤਾਰ। ੩੩।

ਕਰ ਬਾਮ ਮਾਤ੍ਰ ਸਮਾਨ। ਕਰੁ ਦਛਨਤ੍ਰਿ ਪ੍ਰਮਾਨ।
ਕੀਆ ਪਾਨ ਭੋਗ ਬਿਚਾਰ। ਤਬ ਭਏ ਦਤ ਕੁਮਾਰ। ੩੪।

ਅਨਭੂਤ ਉਤਮ ਗਾਤ। ਉਚਰੰਤ ਸਿੰਮ੍ਰਿਤ ਸਾਤ।
ਮੁਖਿ ਬੇਦ ਚਾਰ ਰੜੰਤ। ਉਪਜੋ ਸੁ ਦਤ ਮਹੰਤ। ੩੫।

ਸਿਵ ਸਿਮਰਿ ਪੂਰਬਲ ਸ੍ਰਾਪ। ਬਪੁ ਦਤ ਕੋ ਧਰਿ ਆਪ।
ਉਪਜਿਓਨਿਸੂਆ ਧਾਮਿ। ਅਵਤਾਰ ਪ੍ਰਿਥਮ ਸੁ ਤਾਮ। ੩੬।

*ਪਾਧਰੀ ਛੰਦ*

ਉਪਜਿਓ ਸੁ ਦਤ ਮੋਨੀ ਮਹਾਨ। ਦਸ ਚਾਰ ਚਾਰ ਬਿਦਿਆ ਨਿਧਾਨ।
ਸਾਸਤ੍ਰਗਿ ਸੁਧ ਸੁੰਦਰ ਸਰੂਪ। ਅਵਧੂਤ ਰੂਪ ਗਣ ਸਰਬ ਭੂਪ। ੩੭।

ਸੰਨਿਆਸ ਜੋਗ ਕਿਨੋ ਪ੍ਰਕਾਸ। ਪਾਵਨ ਪਵਿਤ ਸਰਬਤ੍ਰ ਦਾਸ।
ਜਨ ਧਰਿਓ ਆਨਿ ਬਪੁ ਸਰਬ ਜੋਗ। ਤਜਿ ਰਾਜ ਸਾਜ ਅਰੁ ਤਿਆਗ ਭੋਗ। ੩੮।

ਆਛਿਜ ਰੂਪ ਮਹਿਮਾ ਮਹਾਨ। ਦਸ ਚਾਰਵੰਤ ਸੋਭਾ ਨਿਧਾਨ।
ਰਵਿ ਅਨਿਲ ਤੇਜ ਜਲ ਸੋ ਸੁਭਾਵ। ਉਪਜਿਆ ਜਗਤ ਸੰਨ੍ਯਾਸ ਰਾਵ। ੩੯।

ਸੰਨ੍ਯਾਸ ਰਾਜ ਭਏ ਦਤ ਦੇਵ। ਰੁਦ੍ਰਾਵਤਾਰ ਸੁੰਦਰ ਅਜੇਵ।
ਪਾਵਕ ਸਮਾਨ ਭਯੋ ਤੇਜ ਜਾਸੁ। ਬਸੁਧਾ ਸਮਾਨ ਧੀਰਜ ਸੁ ਤਾਸੁ। ੪0।

ਪਰਮੰ ਪਵਿਤ੍ਰ ਭਏ ਦੇਵ ਦਤ। ਆਛਿਜ ਤੇਜ ਅਰੁ ਬਿਮਲ ਮਤਿ।
ਸੋਵਰਣ ਦੇਖਿ ਲਾਜੰਤ ਅੰਗ। ਸੋਭੰਤ ਸੀਸ ਗੰਗਾ ਤਰੰਗ। ੪੧।

ਆਜਾਨ ਬਾਹੁ ਅਲਿਪਤ ਰੂਪ। ਆਦਗ ਜੋਗ ਸੁੰਦਰ ਸਰੂਪ।
ਬਿਭੂਤ ਅੰਗ ਉਜਲ ਸੁ ਬਾਸ। ਸੰਨਿਆਸ ਜੋਗ ਕਿਨੋ ਪ੍ਰਕਾਸ। ੪੨।

ਅਵਿਲੋਕਿ ਅੰਗ ਮਹਿਮਾ ਅਪਾਰ। ਸੰਨਿਆਸ ਰਾਜ ਉਪਜਾ ਉਦਾਰ।
ਅਨਭੂਤ ਗਾਤ ਆਭਾ ਅਨੰਤ। ਮੋਨੀ ਮਹਾਨ ਸੋਭਾ ਲਸੰਤ। ੪੩।



ਤਦ ਕ੍ਰੋਧ ਕਰ ਕੇ ਮੁਨੀ ਦੀ ਇਸਤਰੀ ਨੇ ਸਿਰ ਤੋਂ ਵਾਲਾਂ ਦੀ ਜਟਾ ਪੁਟ ਸੁਟੀ। ਜਦ (ਉਸ ਨੇ) ਹੱਥ ਉਤੇ ਹੱਥ ਮਾਰਿਆ ਤਦ ਦੱਤ ਨੇ ਅਵਤਾਰ ਲਿਆ (ਭਾਵ- ਜਨਮ ਲਿਆ)।੩੩।

ਖੱਬਾ ਹੱਥ ਮਾਤਾ ਦੇ ਸਮਾਨ ਹੈ ਅਤੇ ਸੱਜਾ ਹੱਥ ਪਿਤਾ (ਅਤ੍ਰੀ) ਰੂਪ ਵਿਚ ਮੰਨਣਾ ਚਾਹੀਦਾ ਹੈ। (ਜਦ ਇਸਤਰੀ ਨੇ) ਹੱਥਾਂ ਦਾ ਭੋਗ ਕੀਤਾ (ਅਰਥਾਤ- ਹੱਥ ਨਾਲ ਹੱਥ ਰਗੜਿਆ) ਤਾਂ ਦੱਤ ਪੁੱਤਰ ਪੈਦਾ ਹੋਇਆ।੩੪।

ਅਦਭੁਤ ਅਤੇ ਉਤਮ ਸ਼ਰੀਰ ਵਾਲਾ (ਦੱਤ) ਸੱਤਾਂ ਸਮ੍ਰਿਤੀਆਂ ਦਾ ਉਚਾਰਨ ਕਰਦਾ ਹੈ। ਮੂੰਹ ਨਾਲ ਚਾਰੇ ਵੇਦ ਰਟਦਾ ਹੈ। (ਇਸ ਪ੍ਰਕਾਰ) ਮਹਾਨ ਦੱਤ ਪੈਦਾ ਹੋਇਆ ਹੈ।੩੫।

ਸ਼ਿਵ ਨੇ ਪੂਰਬਲਾ ਸਰਾਪ ਯਾਦ ਕੀਤਾ ਅਤੇ (ਉਸ ਨੇ) ਆਪ ਆ ਕੇ ਦੱਤ ਦਾ ਸ਼ਰੀਰ ਧਾਰਨ ਕੀਤਾ। ਅਨਸੂਆ ਦੇ ਘਰ ਪੈਦਾ ਹੋਇਆ। (ਉਸ ਦਾ) ਇਹ ਪਹਿਲਾ ਅਵਤਾਰ ਹੋਇਆ।੩੬।

*ਪਾਧਰੀ ਛੰਦ*

ਮਹਾ ਮੋਨੀ ਸਰੂਪ ਵਾਲਾ ਦੱਤ ਪੈਦਾ ਹੋਇਆ, ਜੋ ਅਠਾਰ੍ਹਾਂ ਵਿਦਿਆਵਾਂ ਦਾ ਖ਼ਜ਼ਾਨਾ ਸੀ। (ਉਹ) ਸ਼ਾਸਤ੍ਰਾਂ ਦਾ ਗਿਆਤਾ ਅਤੇ ਸ਼ੁੱਧ ਸੁੰਦਰ ਸਰੂਪ ਵਾਲਾ ਸੀ ਅਤੇ ਅਵਧੂਤ ਰੂਪ ਵਾਲਾ ਅਤੇ ਸਾਰਿਆਂ ਗਣਾਂ ਦਾ ਰਾਜਾ ਸੀ।੩੭।

(ਉਸ ਨੇ) ਸੰਨਿਆਸ ਅਤੇ ਯੋਗ ਦਾ ਪ੍ਰਕਾਸ਼ ਕੀਤਾ। (ਉਹ) ਪਾਵਨ, ਪਵਿਤ੍ਰ ਅਤੇ ਸਭ ਦਾ ਦਾਸ ਸੀ। ਮਾਨੋ ਸਾਰਿਆਂ ਯੋਗਾਂ ਨੇ ਆ ਕੇ ਸ਼ਰੀਰ ਧਾਰਨ ਕੀਤਾ ਹੋਵੇ। (ਉਸ ਨੇ) ਰਾਜ ਸਾਜ ਅਤੇ ਭੋਗ ਤਿਆਗ ਦਿੱਤੇ ਸਨ।੩੮।

(ਉਹ) ਨ ਨਸ਼ਟ ਹੋਣ ਵਾਲੇ ਰੂਪ ਵਾਲਾ, ਮਹਾਨ ਮਹਿਮਾ ਵਾਲਾ, ਚੌਦਾਂ (ਵਿਦਿਆਵਾਂ) ਵਾਲਾ ਅਤੇ ਸ਼ੋਭਾ ਦਾ ਖ਼ਜ਼ਾਨਾ ਸੀ। ਸੂਰਜ, ਵਾਯੂ, ਅਗਨੀ ਅਤੇ ਜਲ ਦੇ ਸੁਭਾ ਵਾਲਾ ਸੀ। (ਉਹ) 'ਸੰਨਿਆਸ-ਰਾਜ' ਵਜੋਂ ਜਗਤ ਵਿਚ ਪੈਦਾ ਹੋਇਆ।੩੯।

ਦੱਤ ਸੰਨਿਆਸ-ਰਾਜ ਦੇ ਰੂਪ ਵਿਚ ਪੈਦਾ ਹੋਇਆ (ਜੋ) ਨ ਜਿਤੇ ਜਾ ਸਕਣ ਵਾਲੇ ਰੁਦ੍ਰ ਦਾ ਅਵਤਾਰ ਸੀ। ਜਿਸ ਦਾ ਤੇਜ ਅਗਨੀ ਵਰਗਾ ਸੀ। ਉਸ ਦਾ ਧੀਰਜ ਧਰਤੀ ਵਰਗਾ ਸੀ।੪0।

ਦੱਤ ਦੇਵ ਪਰਮ ਪਵਿਤ੍ਰ ਹੋਇਆ ਸੀ। (ਉਸ ਦਾ) ਤੇਜ ਅਣਛਿਜ ਸੀ ਅਤੇ ਬੁੱਧੀ ਨਿਰਮਲ ਸੀ। (ਜਿਸ ਦਾ) ਸ਼ਰੀਰ ਵੇਖ ਕੇ ਸੋਨਾ ਲਜਿਤ ਹੁੰਦਾ ਸੀ ਅਤੇ ਸਿਰ ਉਤੇ ਗੰਗਾ ਦੀਆਂ ਲਹਿਰਾਂ ਵਾਂਗ (ਜਟਾਵਾਂ) ਸ਼ੋਭਦੀਆਂ ਸਨ।੪੧।

(ਉਸ ਦੀਆਂ) ਗੋਡਿਆਂ ਤਕ ਬਾਂਹਵਾਂ ਸਨ ਅਤੇ ਨਿਰਲਿਪਤ ਰੂਪ ਸੀ। ਪ੍ਰਚੰਡ ਯੋਗ ਵਾਲਾ ਅਤੇ ਸੁੰਦਰ ਸਰੂਪ ਵਾਲਾ ਸੀ। ਅੰਗਾਂ ਉਪਰ ਲਗੀ ਵਿਭੂਤੀ ਤੋਂ ਉਜਲੀ ਵਾਸਨਾ ਆਉਂਦੀ ਸੀ। (ਉਸ ਨੇ) ਸੰਨਿਆਸ ਯੋਗ ਦਾ ਪ੍ਰਕਾਸ਼ ਕੀਤਾ ਸੀ।੪੨।

(ਉਸ ਦੇ) ਅੰਗਾਂ ਦੀ ਮਹਿਮਾ ਅਪਰ ਅਪਾਰ ਦਿਸਦੀ ਸੀ। (ਇਸ ਪ੍ਰਕਾਰ) ਸੰਨਿਆਸ ਰਾਜ ਪੈਦਾ ਹੋਇਆ ਸੀ। (ਉਸ ਦਾ) ਸ਼ਰੀਰ ਅਦਭੁਤ ਸੀ ਅਤੇ ਅਨੰਤ ਚਮਕ ਦਮਕ ਸੀ। (ਉਹ) ਮਹਾਨ ਮੋਨੀ ਸੀ (ਅਤੇ ਉਸ ਦੀ) ਸ਼ੋਭਾ ਚਮਕਦੀ ਸੀ।੪੩।

ਆਭਾ ਅਪਾਰ ਮਹਿਮਾ ਅਨੰਤ। ਸੰਨ੍ਯਾਸ ਰਾਜ ਕਿਨੋ ਬਿਅੰਤ।
ਕਾਂਪਿਆ ਕਪਟੁ ਤਿਹ ਉਦੇ ਹੋਤ। ਤਤ ਛਿਨ ਅਕਪਟ ਕਿਨੋ ਉਦੋਤ। ੪੪।

ਮਹਿਮਾ ਅਛਿਜ ਅਨਭੂਤ ਗਾਤ। ਆਵਿਲੋਕਿ ਪੁਤ੍ਰ ਚਕਿ ਰਹੀ ਮਾਤ।
ਦੇਸਨ ਬਿਦੇਸ ਚਕਿ ਰਹੀ ਸਰਬ। ਸੁਨਿ ਸਰਬ ਰਿਖਿਨ ਤਜਿ ਦੀਨ ਗਰਬ। ੪੫।

ਸਰਬਤ੍ਰ ਪ੍ਯਾਲ ਸਰਬਤ੍ਰ ਅਕਾਸ। ਚਲ ਚਾਲ ਚਿਤੁ ਸੁੰਦਰ ਸੁ ਬਾਸ।
ਕੰਪਾਇਮਾਨ ਹਰਖੰਤ ਰੋਮ। ਆਨੰਦਮਾਨ ਸਭ ਭਈ ਭੋਮ। ੪੬।

ਥਰਹਰਤ ਭੂਮਿ ਆਕਾਸ ਸਰਬ। ਜਹ ਤਹ ਰਿਖੀਨ ਤਜਿ ਦੀਨ ਗਰਬ।
ਬਾਜੇ ਬਜੰਤ੍ਰ ਅਨੇਕ ਗੈਨ। ਦਸ ਦਿਉਸ ਪਾਇ ਦਿਖੀ ਨ ਰੈਣ। ੪੭।

ਜਹ ਤਹ ਬਜੰਤ੍ਰ ਬਾਜੇ ਅਨੇਕ। ਪ੍ਰਗਟਿਆ ਜਾਣੁ ਬਪੁ ਧਰਿ ਬਿਬੇਕ।
ਸੋਭਾ ਅਪਾਰ ਬਰਨੀ ਨ ਜਾਇ। ਉਪਜਿਆ ਆਨ ਸੰਨ੍ਯਾਸ ਰਾਇ। ੪੮।

ਜਨਮੰਤ ਲਾਗਿ ਉਠ ਜੋਗ ਕਰਮ। ਹਤਿ ਕੀਓ ਪਾਪ ਪਰਚੁਰਿਓ ਧਰਮ।
ਰਾਜਾਧਿਰਾਜ ਬਡ ਲਾਗ ਚਰਨ। ਸੰਨਿਆਸ ਜੋਗ ਉਠਿ ਲਾਗ ਕਰਨ। ੪੯।

ਅਤਿਭੁਤਿ ਅਨੂਪ ਲਖਿ ਦਤ ਰਾਇ। ਉਠਿ ਲਗੇ ਪਾਇ ਨ੍ਰਿਪ ਸਰਬ ਆਇ।
ਅਵਿਲੋਕਿ ਦਤ ਮਹਿਮਾ ਮਹਾਨ। ਦਸ ਚਾਰ ਚਾਰ ਬਿਦਿਆ ਨਿਧਾਨ। ੫੦।

ਸੋਭੰਤ ਸੀਸ ਜਤ ਕੀ ਜਟਾਨ। ਨਖ ਨੇਮ ਕੇ ਸੁ ਬਢਏ ਮਹਾਨ।
ਬਿਭ੍ਰਮ ਬਿਭੂਤ ਉਜਲ ਸੋ ਸੋਹ। ਦਿਜ ਚਰਜ ਤੁਲਿ ਮ੍ਰਿਗ ਚਰਮ ਅਰੋਹ। ੫੧।

ਮੁਖ ਸਿਤ ਬਿਭੂਤ ਲੰਗੋਟ ਬੰਦ। ਸੰਨ੍ਯਾਸ ਚਰਜ ਤਜਿ ਛੰਦ ਬੰਦ।
ਆਸੁਨਕ ਸੁਨਿ ਅਨਵ੍ਯਕਤ ਅੰਗ। ਆਛਿਜ ਤੇਜ ਮਹਿਮਾ ਸੁਰੰਗ। ੫੨।

ਇਕ ਆਸ ਚਿਤ ਤਜਿ ਸਰਬ ਆਸ। ਅਨਭੂਤ ਗਾਤ ਨਿਸ ਦਿਨ ਉਦਾਸ।
ਮੁਨਿ ਚਰਜ ਲੀਨ ਤਜਿ ਸਰਬ ਕਾਮ। ਆਰਕਤਿ ਨੇਤ੍ਰ ਜਨੁ ਧਰਮ ਧਾਮ। ੫੩।



(ਉਸ ਦੀ) ਅਪਾਰ ਕਾਂਤੀ ਅਤੇ ਬੇਅੰਤ ਮਹਿਮਾ ਸੀ। (ਉਹ) ਸੰਨਿਆਸ ਰਾਜ ਬੇਅੰਤ (ਸ਼ਕਤੀ ਵਾਲਾ) ਸੀ। ਉਸ ਦੇ ਜਨਮ ਲੈਂਦਿਆਂ ਹੀ ਕਪਟ ਕੰਬਣ ਲਗ ਗਿਆ ਸੀ। (ਉਸ ਨੇ) ਉਸੇ ਵੇਲੇ 'ਅਕਪਟ' ਨੂੰ ਪ੍ਰਗਟ ਕਰ ਦਿੱਤਾ।੪੪।

ਉਸ ਦੀ ਮਹਿਮਾ ਨ ਛਿਜਣ ਵਾਲੀ ਸੀ ਅਤੇ ਸ਼ਰੀਰ ਅਦਭੁਤ ਸੀ। (ਅਜਿਹੇ) ਪੁੱਤਰ ਨੂੰ ਵੇਖ ਕੇ ਮਾਤਾ ਹੈਰਾਨ ਰਹਿ ਗਈ। ਦੇਸਾਂ ਵਿਦੇਸਾਂ ਵਿਚ ਸਭ ਲੋਕ ਹੈਰਾਨ ਹੋ ਗਏ ਸਨ। (ਦੱਤ ਦੀ ਆਮਦ) ਸੁਣ ਕੇ ਸਾਰਿਆਂ ਰਿਸ਼ੀਆਂ ਨੇ ਹੰਕਾਰ ਛਡ ਦਿੱਤਾ ਸੀ।੪੫।

ਸਾਰਿਆਂ ਪਾਤਾਲਾਂ ਅਤੇ ਸਾਰਿਆਂ ਆਕਾਸ਼ਾਂ ਵਿਚ ਅਤੇ ਸੁੰਦਰ ਨਿਵਾਸਾਂ (ਵਿਚ ਵਸਣ ਵਾਲਿਆਂ ਦੇ) ਚਿਤ ਵਿਚ ਹਲਚਲ ਮਚ ਗਈ। (ਸ਼ਰੀਰ) ਕੰਬਣ ਲਗੇ ਸਨ ਅਤੇ ਖੁਸ਼ੀ ਨਾਲ ਰੋਮ ਖੜੇ ਹੋ ਗਏ ਸਨ। ਸਾਰੀ ਭੂਮੀ ਆਨੰਦਮਈ ਹੋ ਗਈ ਸੀ।੪੬।

ਸਾਰਾ ਆਕਾਸ਼ ਅਤੇ ਧਰਤੀ ਕੰਬ ਰਹੀ ਸੀ। ਜਿਥੇ ਕਿਥੇ ਰਿਸ਼ੀਆਂ ਨੇ ਹੰਕਾਰ ਛਡ ਦਿੱਤਾ ਸੀ। ਆਕਾਸ਼ ਵਿਚ ਅਨੇਕ ਤਰ੍ਹਾਂ ਦੇ ਵਾਜੇ ਵਜ ਰਹੇ ਸਨ। ਦਸ ਦਿਨ ਰਾਤ ਪਈ ਦਿਖੀ ਹੀ ਨਹੀਂ।੪੭।

ਜਿਥੇ ਕਿਥੇ ਅਨੇਕ ਤਰ੍ਹਾਂ ਦੇ ਵਾਜੇ ਵਜ ਰਹੇ ਹਨ, ਮਾਨੋ ਵਿਵੇਕ ਨੂੰ ਧਾਰਨ ਵਾਲਾ ਸ਼ਰੀਰ ਪ੍ਰਗਟ ਹੋਇਆ ਹੈ। (ਉਸ ਦੀ) ਅਪਾਰ ਸ਼ੋਭਾ ਹੈ (ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ। (ਇਸ ਤਰ੍ਹਾਂ) ਆ ਕੇ ਸੰਨਿਆਸ ਰਾਜ ਪੈਦਾ ਹੋਇਆ ਹੈ।੪੮।

ਜੰਮਦਿਆਂ ਹੀ ਯੋਗ ਕਰਮ ਵਿਚ ਲਗ ਗਿਆ ਹੈ। ਪਾਪਾਂ ਨੂੰ ਨਸ਼ਟ ਕਰ ਕੇ ਧਰਮ ਦਾ ਪ੍ਰਚਾਰ ਕੀਤਾ ਹੈ। ਵੱਡੇ ਵੱਡੇ ਰਾਜੇ ਮਹਾਰਾਜੇ ਚਰਨੀਂ ਆ ਲਗੇ ਹਨ ਅਤੇ ਉਠ ਕੇ ਸੰਨਿਆਸ ਯੋਗ ਕਰਨ ਵਿਚ ਲੀਨ ਹੋ ਗਏ ਹਨ।੪੯।

ਦੱਤ ਰਾਜ ਅਦਭੁਤ ਅਤੇ ਅਨੁਪਮ (ਰੂਪ ਵਾਲਾ) ਦਿਖਦਾ ਹੈ। ਸਾਰੇ ਰਾਜੇ ਉਠ ਕੇ (ਉਸ ਦੀ) ਚਰਨੀਂ ਆ ਲਗੇ ਹਨ। ਮਹਾਨ ਮਹਿਮਾ ਵਾਲੇ ਦੱਤ ਨੂੰ ਵੇਖਦੇ ਹਨ ਜੋ ਅਠਾਰ੍ਹਾਂ ਵਿਦਿਆਵਾਂ ਦਾ ਗਿਆਤਾ ਹੈ।੫੦।

(ਉਸ ਦੇ) ਸਿਰ ਉਤੇ ਜਤ ਦੀਆਂ ਜਟਾਵਾਂ ਸ਼ੋਭਦੀਆਂ ਹਨ ਅਤੇ ਹੱਥ ਵਿਚ ਨਿਯਮ ਦੇ ਨੌਂਹ ਵਧਾਏ ਹੋਏ ਹਨ। ਭਰਮਾਂ ਤੋਂ ਰਹਿਤ ਹੋਣ ਦੀ ਅਵਸਥਾ ਹੀ (ਉਸ ਦੇ ਸ਼ਰੀਰ ਉਤੇ) ਉਜਲੀ ਵਿਭੂਤੀ ਸ਼ੋਭ ਰਹੀ ਹੈ। ਬ੍ਰਾਹਮਣ ਕਰਮ ਹੀ ਮ੍ਰਿਗਛਾਲਾ ਉਪਰ ਬੈਠਣਾ ਹੈ।੫੧।

ਮੁਖ ਦੀ ਉਜਲੀ ਵਿਭੂਤੀ ਮਾਨੋ ਲੰਗੋਟ ਬੰਦ ਹੈ। ਛਲ ਕਪਟ ਦਾ ਤਿਆਗ ਹੀ ਸੰਨਿਆਸ ਕਰਮ ਹੈ। ਸੁੰਨ ਸਮਾਧੀ ਹੀ (ਉਸ ਦਾ) ਆਸਨ ਹੈ ਅਤੇ ਮੋਹ ਤੋਂ ਵਿਰਕਤੀ ਹੀ (ਯੋਗ ਦੇ) ਅੰਗ ਹਨ। ਨ ਛਿਜਣ ਵਾਲਾ ਤੇਜ ਹੀ (ਉਸ ਦੀ) ਸੁੰਦਰ ਮਹਿਮਾ ਹੈ।੫੨।

(ਉਸ ਨੇ) ਚਿਤ ਵਿਚ ਇਕੋ (ਸੰਨਿਆਸ ਯੋਗ ਦੀ) ਆਸ ਰਖ ਕੇ ਬਾਕੀ ਸਾਰੀਆਂ ਆਸਾਂ ਛਡ ਦਿੱਤੀਆਂ ਹਨ। (ਉਸ ਦਾ) ਅਦਭੁਤ ਸ਼ਰੀਰ ਸਦਾ ਉਦਾਸ (ਨਿਰਲਿਪਤ) ਰਹਿੰਦਾ ਹੈ। ਸਾਰੀਆਂ ਕਾਮਨਾਵਾਂ ਦਾ ਤਿਆਗ ਹੀ (ਉਸ ਦਾ) ਮੁਨੀ ਕਰਮ ਹੈ। (ਉਸ ਦੇ) ਲਾਲੀ ਰਹਿਤ (ਆਰਕਤ) ਨੈਣ ਮਾਨੋ ਧਰਮ ਦਾ ਘਰ ਹਨ।੫੩।

ਅਬਿਕਾਰ ਚਿਤ ਅਣਡੋਲ ਅੰਗ। ਜੁਤ ਧਿਆਨ ਨੇਤ੍ਰ ਮਹਿਮਾ ਅਭੰਗ।
ਧਰਿ ਏਕ ਆਸ ਅਉਦਾਸ ਚਿਤ। ਸੰਨਿਯਾਸ ਦੇਵ ਪਰਮੰ ਪਵਿਤ। ੫੪।

ਅਵਧੂਤ ਗਾਤ ਮਹਿਮਾ ਅਪਾਰ। ਸ੍ਰੁਤਿ ਗਿਆਨ ਸਿੰਧੁ ਬਿਦਿਆ ਉਦਾਰ।
ਮੁਨਿ ਮਨਿ ਪ੍ਰਬੀਨ ਗੁਨਿ ਗਨ ਮਹਾਨ। ਜਨੁ ਭਯੋ ਪਰਮ ਗਿਆਨੀ ਮਹਾਨ। ੫੫।

ਕਬਹੂੰ ਨ ਪਾਪ ਜਿਹ ਛੁਹਾ ਅੰਗ। ਗੁਨਿ ਗਨ ਸੰਪੰਨ ਸੁੰਦਰ ਸੁਰੰਗ।
ਲੰਗੋਟਬੰਦ ਅਵਧੂਤ ਗਾਤ। ਚਕਿ ਰਹੀ ਚਿਤ ਅਵਲੋਕਿ ਮਾਤ। ੫੬।

ਸੰਨਿਯਾਸ ਦੇਵ ਅਨਭੂਤ ਅੰਗ। ਲਾਜੰਤ ਦੇਖਿ ਜਿਹ ਦੁਤਿ ਅਨੰਗ।
ਮੁਨਿ ਦਤ ਦੇਵ ਸੰਨ੍ਯਾਸ ਰਾਜ। ਜਿਹ ਸਧੇ ਸਰਬ ਸੰਨ੍ਯਾਸ ਸਾਜ। ੫੭।

ਪਰਮੰ ਪਵਿਤ੍ਰ ਜਾ ਕੇ ਸਰੀਰ। ਕਬਹੂੰ ਨ ਕਾਮ ਕਿਨੋ ਅਧੀਰ।
ਜਟ ਜੋਗ ਜਾਸੁ ਸੋਭੰਤ ਸੀਸ। ਅਸ ਧਰਾ ਰੂਪ ਸੰਨਿਯਾਸ ਈਸ। ੫੮।

ਆਭਾ ਅਪਾਰ ਕਥਿ ਸਕੈ ਕਉਨ। ਸੁਨਿ ਰਹੈ ਜਛ ਗੰਧ੍ਰਬ ਮਉਨ।
ਚਕਿ ਰਹਿਓ ਬ੍ਰਹਮ ਆਭਾ ਬਿਚਾਰਿ। ਲਾਜਯੋ ਅਨੰਗ ਆਭਾ ਨਿਹਾਰਿ। ੫੯।

ਅਤਿ ਗਿਆਨਵੰਤ ਕਰਮਨ ਪ੍ਰਬੀਨ। ਅਨ੍ਆਸ ਹਰਿ ਕੋ ਅਧੀਨ।
ਛਬਿ ਦਿਪਤ ਕੋਟ ਸੂਰਜ ਪ੍ਰਮਾਨ। ਚਕ ਰਹਾ ਚੰਦ ਲਖਿ ਆਸਮਾਨ। ੬੦।

ਉਪਜਿਯਾ ਆਪ ਇਕ ਜੋਗ ਰੂਪ। ਪੁਨਿ ਲਗੋ ਜੋਗ ਸਾਧਨ ਅਨੂਪ।
ਗ੍ਰਿਹ ਪ੍ਰਿਥਮ ਛਾਡਿ ਉਠਿ ਚਲਾ ਦਤ। ਪਰਮੰ ਪਵਿਤ੍ਰ ਨਿਰਮਲੀ ਮਤਿ। ੬੧।

ਜਬ ਕੀਨ ਜੋਗ ਬਹੁ ਦਿਨ ਪ੍ਰਮਾਨ। ਤਬ ਕਾਲ ਦੇਵ ਰੀਝੇ ਨਿਦਾਨ।
ਇਮਿ ਭਈ ਬਿਓਮਬਾਨੀ ਬਨਾਇ। ਤੁਮ ਸੁਣਹੁ ਬੈਨ ਸੰਨ੍ਯਾਸ ਰਾਇ। ੬੨।

*ਆਕਾਸ ਬਾਨੀ ਬਾਚਿ ਦਤ ਪ੍ਰਤਿ*

*ਪਾਧੜੀ ਛੰਦ*

ਗੁਰ ਹੀਣ ਮੁਕਤਿ ਨਹੀ ਹੋਤ ਦਤ। ਤੁਹਿ ਕਹੋ ਬਾਤ ਸੁਨਿ ਬਿਮਲ ਮਤ।
ਗੁਰ ਕਰਹਿ ਪ੍ਰਿਥਮ ਤਬ ਹੋਗਿ ਮੁਕਤਿ। ਕਹਿ ਦੀਨ ਕਾਲ ਤਿਹ ਜੋਗ ਜੁਗਤ। ੬੩।



(ਉਸ ਦਾ) ਵਿਕਾਰਾਂ ਤੋਂ ਰਹਿਤ ਚਿਤ ਹੀ ਮਾਨੋ ਸ਼ਰੀਰ ਦੇ ਅੰਗਾਂ ਨੂੰ ਅਡੋਲ ਰਖਣਾ ਹੈ। ਨ ਨਸ਼ਟ ਹੋਣ ਵਾਲੀ ਮਹਿਮਾ ਵਾਲੇ ਧਿਆਨ ਯੁਕਤ ਨੇਤਰ ਹਨ। ਇਕ ਆਸ ਧਰ ਕੇ ਚਿਤ ਨੂੰ ਉਦਾਸ (ਨਿਰਲਿਪਤ) ਰਖਿਆ ਹੋਇਆ ਹੈ। (ਉਹ) ਪਰਮ ਪਵਿਤ੍ਰ ਸੰਨਿਆਸ ਦੇਵ ਹੈ।੫੪।

(ਉਸ ਦਾ) ਸ਼ਰੀਰ ਪਾਪ ਰਹਿਤ ਹੈ ਅਤੇ ਅਪਾਰ ਮਹਿਮਾ ਵਾਲਾ ਹੈ। ਵੇਦ-ਗਿਆਨ ਅਤੇ ਵਿਦਿਆਵਾਂ ਦਾ ਉਦਾਰ ਸਮੁੰਦਰ ਹੈ। (ਉਹ) ਮੁਨੀ ਪ੍ਰਬੀਨ ਮਨ ਵਾਲਾ ਹੈ ਅਤੇ ਮਹਾਨ ਗੁਣਾਂ ਵਾਲਾ ਹੈ। ਮਾਨੋ ਬੜਾ ਵੱਡਾ ਗਿਆਨੀ ਪੈਦਾ ਹੋਇਆ ਹੈ।੫੫।

ਜਿਸ ਦੇ ਸ਼ਰੀਰ ਨੂੰ ਕਦੇ ਪਾਪ ਨੇ ਛੋਹਿਆ ਨਹੀਂ ਹੈ। (ਉਹ) ਸਾਰਿਆਂ ਗੁਣਾਂ ਨਾਲ ਸੰਪੰਨ ਹੈ ਅਤੇ ਸੁੰਦਰ ਸ਼ਰੀਰ ਵਾਲਾ ਹੈ। (ਉਹ) ਲੰਗੋਟ ਧਾਰੀ ਪਵਿਤ੍ਰ ਸ਼ਰੀਰ ਵਾਲਾ ਹੈ। ਮਾਤਾ (ਉਸ ਨੂੰ) ਵੇਖ ਕੇ ਚਕ੍ਰਿਤ ਹੋ ਰਹੀ ਹੈ।੫੬।

ਸੰਨਿਆਸ ਦੇਵ ਦਾ ਅਦਭੁਤ ਸ਼ਰੀਰ ਹੈ ਜਿਸ ਦੀ ਚਮਕ ਨੂੰ ਵੇਖ ਕੇ ਕਾਮਦੇਵ ਵੀ ਲਜਿਤ ਹੁੰਦਾ ਹੈ। ਮੁਨੀ ਦੱਤ ਦੇਵ ਸੰਨਿਆਸ ਦਾ ਰਾਜਾ ਹੈ ਜਿਸ ਨੇ ਸੰਨਿਆਸ ਦੇ ਸਾਰੇ ਸਾਜ ਸਾਧੇ ਹੋਏ ਹਨ।੫੭।

ਜਿਸ ਦਾ ਸ਼ਰੀਰ ਪਰਮ ਪਵਿਤ੍ਰ ਹੈ, ਉਸ ਨੂੰ ਕਾਮਨਾਵਾਂ ਨੇ ਕਦੇ ਆਧਾਰ ਨਹੀਂ ਬਣਾਇਆ। ਜਿਸ ਦੇ ਸਿਰ ਉਤੇ ਯੋਗ ਦੀਆਂ ਜਟਾਵਾਂ ਸ਼ੋਭਦੀਆਂ ਹਨ। ਇਸ ਤਰ੍ਹਾਂ ਦਾ ਰੂਪ ਸੰਨਿਆਸ ਦੇ ਰਾਜੇ ਨੇ ਧਾਰਨ ਕੀਤਾ ਹੋਇਆ ਹੈ।੫੮।

(ਉਸ ਦੀ) ਆਭਾ ਅਪਾਰ ਹੈ, (ਉਸ ਆਭਾ ਦਾ) ਕੌਣ ਕਥਨ ਕਰ ਸਕਦਾ ਹੈ, (ਜਿਸ ਨੂੰ) ਸੁਣ ਕੇ ਯਕਸ਼ ਅਤੇ ਗੰਧ੍ਰਬ ਮੌਨ ਹੋ ਰਹੇ ਹਨ। (ਉਸ ਦੀ) ਆਭਾ ਨੂੰ ਵਿਚਾਰ ਕੇ ਬ੍ਰਹਮਾ ਹੈਰਾਨ ਹੋ ਰਿਹਾ ਹੈ। ਆਭਾ ਨੂੰ ਵੇਖ ਕੇ ਕਾਮਦੇਵ ਸ਼ਰਮਸਾਰ ਹੋ ਰਿਹਾ ਹੈ।੫੯।

ਅਤਿ ਗਿਆਨਵਾਨ ਹੈ ਅਤੇ ਕਰਮਾਂ ਵਿਚ ਪ੍ਰਬੀਨ ਹੈ। ਕਿਸੇ ਦੀ ਆਸ ਤੋਂ ਰਹਿਤ ਅਤੇ ਹਰਿ ਦੇ ਅਧੀਨ ਹੈ। ਕਰੋੜਾਂ ਸੂਰਜਾਂ ਦੇ ਸਮਾਨ ਜਿਸ ਦੀ ਛਬੀ ਦਾ ਪ੍ਰਕਾਸ਼ ਹੋ ਰਿਹਾ ਹੈ। ਚੰਦ੍ਰਮਾ ਵੇਖ ਕੇ ਆਕਾਸ਼ ਵਿਚ ਹੈਰਾਨ ਹੋ ਰਿਹਾ ਹੈ।੬੦।

(ਉਹ) ਆਪ ਹੀ 'ਇਕ' ਯੋਗ ਰੂਪ ਵਿਚ ਪੈਦਾ ਹੋਇਆ ਹੈ। ਫਿਰ ਅਨੁਪਮ ਯੋਗ ਸਾਧਨਾ ਕਰਨ ਲਗਾ ਹੈ। ਦੱਤ ਪਹਿਲਾਂ ਘਰ ਨੂੰ ਛਡ ਕੇ ਉਠ ਚਲਿਆ ਹੈ। (ਉਹ) ਪਰਮ ਪਵਿਤ੍ਰ ਅਤੇ ਨਿਰਮਲ ਬੁੱਧੀ ਵਾਲਾ ਹੈ।੬੧।

ਜਦ ਉਸ ਨੇ ਬਹਤੁ ਦਿਨਾਂ ਤਕ ਯੋਗ ਕਰ ਲਿਆ, ਤਦ ਅੰਤ ਵਿਚ ਕਾਲ ਦੇਵ ਉਸ ਉਤੇ ਪ੍ਰਸੰਨ ਹੋਇਆ। ਇਸ ਤਰ੍ਹਾਂ ਦੀ ਆਕਾਸ਼ ਬਾਣੀ ਹੋਈ--ਹੇ ਸੰਨਿਆਸ ਰਾਜ! ਤੁਸੀਂ ਧਿਆਨ ਦੇ ਕੇ ਸੁਣੋ। ੬੨।

*ਆਕਾਸ਼ ਬਾਣੀ ਨੇ ਦੱਤ ਪ੍ਰਤਿ ਕਿਹਾ -*

*ਪਾਧੜੀ ਛੰਦ*

ਹੇ ਦੱਤ! ਗੁਰੂ ਤੋਂ ਹੀਣ (ਅਵਸਥਾ ਵਿਚ) ਮੁਕਤੀ ਨਹੀਂ ਹੋਏਗੀ। ਹੇ ਨਿਰਮਲ ਬੁੱਧੀ ਵਾਲੇ! ਤੈਨੂੰ ਗੱਲ ਕਹਿੰਦਾ ਹਾਂ, (ਧਿਆਨ ਨਾਲ) ਸੁਣ। ਪਹਿਲਾਂ ਗੁਰੂ ਧਾਰਨ ਕਰ, ਤਦ ਮੁਕਤ ਹੋਵੇਂਗਾ। ਕਾਲਦੇਵ ਨੇ ਉਸ ਨੂੰ (ਇਹ) ਯੋਗ ਦੀ ਜੁਗਤ ਕਹਿ ਦਿੱਤੀ। ੬੩।

ਬਹੁ ਭਾਤਿ ਦਤ ਡੰਡਵਤ ਕੀਨ। ਆਸਾ ਬਿਰਹਤਿ ਹਰਿ ਕੋ ਅਧੀਨ।
ਬਹੁ ਭਾਤ ਜੋਗ ਸਾਧਨਾ ਸਾਧਿ। ਆਦਗ ਜੋਗ ਮਹਿਮਾ ਅਗਾਧ। ੬੪।

ਤਬ ਨਮਸਕਾਰ ਕਰਿ ਦਤ ਦੇਵ। ਉਚਰੰਤ ਪਰਮ ਉਸਤਤਿ ਅਭੇਵ।
ਜੋਗੀਨ ਜੋਗ ਰਾਜਾਨ ਰਾਜ। ਅਨਭੂਤ ਅੰਗ ਜਹ ਤਹ ਬਿਰਾਜ। ੬੫।

ਜਲ ਥਲ ਬਿਯਾਪ ਜਿਹ ਤੇਜ ਏਕ। ਗਾਵੰਤ ਜਾਸੁ ਮੁਨਿ ਗਨ ਅਨੇਕ।
ਜਿਹ ਨੇਤਿ ਨੇਤਿ ਭਾਖੰਤ ਨਿਗਮ। ਤੇ ਆਦਿ ਅੰਤ ਮਧਹ ਅਗਮ। ੬੬।

ਜਿਹ ਏਕ ਰੂਪ ਕਿਨੇ ਅਨੇਕ। ਪੁਹਮੀ ਅਕਾਸ ਕਿਨੇ ਬਿਬੇਕ।
ਜਲ ਬਾ ਥਲੇਸ ਸਬ ਠੌਰ ਜਾਨ। ਅਨਭੈ ਅਜੋਨਿ ਅਨਿ ਆਸ ਮਾਨ। ੬੭।

ਪਾਵਨ ਪ੍ਰਸਿਧ ਪਰਮੰ ਪੁਨੀਤ। ਆਜਾਨ ਬਾਹ ਅਨਭਉ ਅਜੀਤ।
ਪਰਮੰ ਪ੍ਰਸਿਧ ਪੂਰਣ ਪੁਰਾਣ। ਰਾਜਾਨ ਰਾਜ ਭੋਗੀ ਮਹਾਣ। ੬੮।

ਅਨਛਿਜ ਤੇਜ ਅਨਭੈ ਪ੍ਰਕਾਸ। ਖੜਗਨ ਸਪੰਨ ਪਰਮੰ ਪ੍ਰਭਾਸ।
ਆਭਾ ਅਨੰਤ ਬਰਨੀ ਨ ਜਾਇ। ਫਿਰ ਫਿਰੋ ਸਰਬ ਮਤਿ ਕੋ ਚਲਾਇ। ੬੯।

ਸਬਹੂ ਬਖਾਨ ਜਿਹ ਨੇਤਿ ਨੇਤਿ। ਅਕਲੰਕ ਰੂਪ ਆਭਾ ਅਮੇਤ।
ਸਰਬੰ ਸਮ੍ਰਿਧ ਜਿਹ ਪਾਨ ਲਾਗ। ਜਿਹ ਨਾਮ ਲੇਤ ਸਬ ਪਾਪ ਭਾਗ। ੭੦।

ਗੁਨ ਸੀਲ ਸਾਧੁ ਤਾ ਕੇ ਸੁਭਾਇ। ਬਿਨੁ ਤਾਸ ਸਰਨਿ ਨਹੀ ਕੋਊ ਉਪਾਇ।
ਦੀਨਨ ਉਧਾਰਣਿ ਜਾਸੁ ਬਾਨ। ਕੋਊ ਕਹੈ ਕੈਸੇਈ ਲੇਤ ਮਾਨ। ੭੧।

ਅਕਲੰਕ ਰੂਪ ਅਨਛਿਜ ਤੇਜ। ਆਸਨ ਅਡੋਲ ਸੁਭ ਸੁਭ੍ਰ ਸੇਜ।
ਅਨਗਨ ਜਾਸੁ ਗੁਨ ਮਧਿ ਸੋਭ। ਲਖਿ ਸਤ੍ਰੁ ਮਿਤ੍ਰੁ ਜਿਹ ਰਹਤ ਲੋਭ। ੭੨।

ਜਿਹ ਸਤ੍ਰੁ ਮਿਤ੍ਰੁ ਸਮ ਏਕ ਜਾਨ। ਉਸਤਤੀ ਨਿੰਦ ਜਿਹ ਏਕ ਮਾਨ।
ਆਸਨ ਅਡੋਲ ਅਨਛਿਜ ਰੂਪ। ਪਰਮੰ ਪਵਿਤ੍ਰ ਭੂਪਾਣ ਭੂਪ। ੭੩।

ਜਿਹਬਾ ਸੁਧਾਨ ਖਗ ਉਧ ਸੋਹਿ। ਅਵਿਲੋਕ ਦਈਤ ਅਰੁ ਦੇਵ ਮੋਹਿ।
ਬਿਨੁ ਬੈਰ ਰੂਪ ਅਨਭਵ ਪ੍ਰਕਾਸ। ਅਨਛਿਜ ਗਾਤ ਨਿਸਿ ਦਿਨ ਨਿਰਾਸ। ੭੪।



(ਆਕਾਸ਼ ਬਾਣੀ ਸੁਣ ਕੇ) ਦੱਤ ਨੇ ਬਹੁਤ ਤਰ੍ਹਾਂ ਨਾਲ ਡੰਡਵਤ (ਪ੍ਰਣਾਮ) ਕੀਤਾ ਅਤੇ ਆਸ ਤੋਂ ਰਹਿਤ ਹਰਿ ਦੇ ਅਧੀਨ (ਹੋ ਗਿਆ)। (ਫਿਰ) ਬਹੁਤ ਤਰ੍ਹਾਂ ਦੀ ਯੋਗ ਸਾਧਨਾ ਕਰਨ ਲਗਾ (ਜੋ) ਯੋਗ ਕਲੰਕ ਤੋਂ ਮੁਕਤ ਅਗਾਧ ਮਹਿਮਾ ਵਾਲਾ ਹੈ।੬੪।

ਤਦ ਦੱਤ ਦੇਵ ਨੇ ਨਮਸਕਾਰ ਕੀਤੀ ਅਤੇ ਫਿਰ ਪਰਮ ਦੇਵ ਅਤੇ ਅਭੇਵ ਦੀ ਉਸਤਤ ਉਚਾਰੀ। (ਜੋ) ਜੋਗੀਆਂ ਦਾ ਜੋਗੀ ਅਤੇ ਰਾਜਿਆਂ ਦਾ ਰਾਜਾ ਹੈ ਅਤੇ ਤੱਤ੍ਵ-ਰਹਿਤ ਸ਼ਰੀਰ ਜਿਥੇ ਕਿਥੇ ਬਿਰਾਜ ਰਿਹਾ ਹੈ।੬੫।

ਜਿਸ ਇਕ ਦਾ ਤੇਜ ਜਲ ਥਲ ਵਿਚ ਵਿਆਪ ਰਿਹਾ ਹੈ। ਜਿਸ ਦੇ (ਗੁਣਾਂ ਨੂੰ) ਅਨੇਕਾਂ ਮੁਨੀ ਲੋਗ ਗਾਉਂਦੇ ਹਨ। ਜਿਸ ਨੂੰ ਵੇਦ ਨੇਤਿ ਨੇਤਿ ਕਹਿੰਦੇ ਹਨ। ਉਹ ਆਦਿ, ਮੱਧ, ਅੰਤ ਅਤੇ ਪਹੁੰਚ ਤੋਂ ਪਰੇ ਹੈ।੬੬।

ਜਿਸ ਇਕ ਨੇ ਅਨੇਕ ਰੂਪ ਧਾਰਨ ਕੀਤੇ ਹਨ। (ਜਿਸ ਨੇ) ਵਿਵੇਕ ਪੂਰਵਕ ਆਕਾਸ਼ ਅਤੇ ਧਰਤੀ ਬਣਾਈ ਹੈ। ਜੋ ਜਲ, ਥਲ ਵਿਚ ਸਭ ਥਾਂਵਾਂ ਉਤੇ ਜਾਣਿਆ ਜਾਂਦਾ ਹੈ। ਜੋ ਭੈ ਰਹਿਤ, ਜੂਨ ਤੋਂ ਮੁਕਤ ਅਤੇ ਹੋਰ ਕਿਸੇ ਦੀ ਆਸ ਤੋਂ ਬਿਨਾ ਹੈ।੬੭।

ਉਹ ਪ੍ਰਸਿੱਧ, ਪਵਿਤ੍ਰ ਅਤੇ ਪਰਮ ਪੁਨੀਤ ਹੈ। (ਉਹ) ਗੋਡਿਆਂ ਤਕ ਲੰਬੀਆਂ ਬਾਂਹਵਾਂ ਵਾਲਾ, ਭੈ ਤੋਂ ਰਹਿਤ ਅਤੇ ਨ ਜਿਤੇ ਜਾ ਸਕਣ ਵਾਲਾ ਹੈ। (ਉਹ) ਪਰਮ ਪ੍ਰਸਿੱਧ ਅਤੇ ਪੂਰਨ ਪੁਰਾਣ (ਪੁਰਸ਼) ਹੈ। (ਉਹ) ਰਾਜਿਆਂ ਦਾ ਰਾਜਾ ਅਤੇ ਮਹਾਨ ਭੋਗੀ ਹੈ।੬੮।

(ਉਹ) ਨ ਛਿਜੇ ਜਾ ਸਕਣ ਵਾਲੇ ਤੇਜ ਵਾਲਾ ਅਤੇ ਸੁਤਹ ਸਿੱਧ ਪ੍ਰਕਾਸ਼ਿਤ ਹੋਣ ਵਾਲਾ ਹੈ। (ਉਹ) ਤਲਵਾਰਾਂ (ਨੂੰ ਵਰਤਣ ਵਿਚ) ਮਾਹਿਰ ਹੈ (ਅਰਥਾਂਤਰ- ਛੇ ਗੁਣਾਂ ਨਾਲ ਭਰਪੂਰ ਹੈ), ਬਹੁਤ ਹੀ ਜਲਾਲ ਵਾਲਾ ਹੈ। (ਉਸ ਦੀ) ਆਭਾ ਅਨੰਤ ਹੈ, ਜੋ ਵਰਣਨ ਨਹੀਂ ਕੀਤੀ ਜਾ ਸਕਦੀ। ਫਿਰ ਉਹ ਸਾਰਿਆਂ ਮੱਤਾਂ ਨੂੰ ਚਲਾਉਂਦਾ ਫਿਰਦਾ ਹੈ।੬੯।

ਜਿਸ ਨੂੰ ਸਾਰੇ ਨੇਤਿ ਨੇਤਿ ਕਹਿੰਦੇ ਹਨ। (ਉਹ) ਅਮਿਤ ਆਭਾ ਵਾਲਾ ਅਤੇ ਨਿਸ਼ਕਲੰਕ ਰੂਪ ਹੈ। ਜਿਸ ਦੇ ਚਰਨਾਂ ਨਾਲ ਸਾਰੀਆਂ ਸਮ੍ਰਿਧੀਆਂ ਲਗੀਆਂ ਹਨ। ਜਿਸ ਦਾ ਨਾਂ ਲੈਣ ਨਾਲ ਸਾਰੇ ਪਾਪ ਭਜ ਜਾਂਦੇ ਹਨ।੭੦।

ਉਸ ਦਾ ਸੁਭਾ ਗੁਣ, ਸੀਲ ਅਤੇ ਸਾਧੁਤਾ ਵਾਲਾ ਹੈ। ਉਸ ਦੀ ਸ਼ਰਨ ਤੋਂ ਬਿਨਾ ਹੋਰ ਕੋਈ ਉਪਾ ਨਹੀਂ ਹੈ। ਦੀਨਾਂ ਦਾ ਉੱਧਾਰ ਕਰਨਾ ਜਿਸ ਦੀ ਆਦਤ ਹੈ। ਕੋਈ ਕਿਵੇਂ ਹੀ (ਉਸ ਦਾ ਨਾਂ) ਕਹਿੰਦਾ ਹੈ, (ਉਹ ਉਸੇ ਤਰ੍ਹਾਂ) ਮੰਨ ਲੈਂਦਾ ਹੈ।੭੧।

(ਉਹ) ਕਲੰਕ ਤੋਂ ਰਹਿਤ ਅਤੇ ਨ ਛਿਜੇ ਜਾ ਸਕਣ ਵਾਲੇ ਤੇਜ ਵਾਲਾ ਹੈ। (ਉਸ ਦਾ) ਆਸਨ ਅਡੋਲ ਹੈ ਅਤੇ ਸ਼ੁਭ ਸੁਖਦਾਇਕ ਸੇਜ ਵਾਲਾ ਹੈ। ਜਿਸ ਵਿਚ ਅਣਗਿਣਤ ਗੁਣ ਸ਼ੋਭਾ ਪਾ ਰਹੇ ਹਨ। (ਉਸ ਨੂੰ!) ਵੇਖ ਕੇ ਵੈਰੀ ਅਤੇ ਮਿਤਰ ਲਲਚਾਏ ਰਹਿੰਦੇ ਹਨ।੭੨।

(ਉਹ) ਵੈਰੀ ਅਤੇ ਮਿਤਰ ਨੂੰ ਇਕ ਸਮਾਨ ਸਮਝਦਾ ਹੈ ਅਤੇ ਉਸਤਤ ਤੇ ਨਿੰਦਾ ਨੂੰ ਇਕੋ ਜਿਹਾ ਮੰਨਦਾ ਹੈ। (ਜਿਸ ਦਾ) ਆਸਨ ਅਡੋਲ ਹੈ ਅਤੇ ਸਰੂਪ ਅਛਿਜ ਹੈ, (ਉਹ) ਪਰਮ ਪਵਿਤ੍ਰ ਅਤੇ ਰਾਜਿਆਂ ਦਾ ਰਾਜਾ ਹੈ।੭੩।

ਜਿਸ ਦੀ ਜੀਭ ਅੰਮ੍ਰਿਤ (ਦੇ ਸਮਾਨ ਬੋਲਦੀ ਹੈ), ਤਲਵਾਰ (ਉਸ ਦੇ ਹੱਥ ਵਿਚ) ਉੱਚੀ ਸ਼ੋਭਦੀ ਹੈ। ਦੇਵਤੇ ਅਤੇ ਦੈਂਤ ਵੇਖ ਕੇ ਮੋਹਿਤ ਹੁੰਦੇ ਹਨ। ਉਹ ਬਿਨਾ ਵੈਰ ਵਾਲਾ ਅਤੇ ਸੁਤਹ ਪ੍ਰਕਾਸ਼ ਹੈ। (ਉਹ) ਨ ਛਿਜਣ ਵਾਲੇ ਸ਼ਰੀਰ ਵਾਲਾ ਅਤੇ ਰਾਤ ਦਿਨ ਆਸਾਂ ਤੋਂ ਰਹਿਤ ਹੈ।੭੪।

ਦੁਤਿ ਆਦਿ ਅੰਤਿ ਏਕੈ ਸਮਾਨ। ਖੜਗੰਨ ਸਪੰਨਿ ਸਬ ਬਿਧਿ ਨਿਧਾਨ।
ਸੋਭਾ ਸੁ ਬਹੁਤ ਤਨ ਜਾਸੁ ਸੋਭ। ਦੁਤਿ ਦੇਖਿ ਜਛ ਗੰਧ੍ਰਬ ਲੋਭ। ੭੫।

ਅਨਭੰਗ ਅੰਗ ਅਨਭਵ ਪ੍ਰਕਾਸ। ਪਸਰੀ ਜਗਤਿ ਜਿਹ ਜੀਵ ਰਾਸਿ।
ਕਿਨੇ ਸੁ ਜੀਵ ਜਲਿ ਥਲਿ ਅਨੇਕ। ਅੰਤਹਿ ਸਮੇਯ ਫੁਨਿ ਰੂਪ ਏਕ। ੭੬।

ਜਿਹ ਛੂਆ ਨੈਕੁ ਨਹੀ ਕਾਲ ਜਾਲੁ। ਛ੍ਵੈ ਸਕਾ ਪਾਪ ਨਹੀ ਕਉਨ ਕਾਲ।
ਆਛਿਜ ਤੇਜ ਅਨਭੂਤ ਗਾਤ। ਏਕੈ ਸਰੂਪ ਨਿਸ ਦਿਨ ਪ੍ਰਭਾਤ। ੭੭।

ਇਹ ਭਾਤਿ ਦਤ ਅਸਤੋਤ੍ਰ ਪਾਠ। ਮੁਖ ਪੜਤ ਅਛ੍ਰ ਗਯੋ ਪਾਪ ਨਾਠ।
ਕੋ ਸਕੈ ਬਰਨ ਮਹਿਮਾ ਅਪਾਰ। ਸੰਛੇਪ ਕੀਨ ਤਾ ਤੇ ਉਚਾਰ। ੭੮।

ਜੇ ਕਰੈ ਪਤ੍ਰ ਕਾਸਿਪੀ ਸਰਬ। ਲਿਖੇ ਗਣੇਸ ਕਰਿ ਕੈ ਸੁ ਗਰਬ।
ਮਸੁ ਸਰਬ ਸਿੰਧ ਲੇਖਕ ਬਨੇਸਿ। ਨਹੀ ਤਦਿਪ ਅੰਤਿ ਕਹਿ ਸਕੈ ਸੇਸੁ। ੭੯।

ਜਉ ਕਰੈ ਬੈਠਿ ਬ੍ਰਹਮਾ ਉਚਾਰ। ਨਹੀ ਤਦਿਪ ਤੇਜ ਪਾਯੰਤ ਪਾਰ।
ਮੁਖ ਸਹੰਸ ਨਾਮ ਫਣ ਪਤਿ ਰੜੰਤ। ਨਹੀ ਤਦਿਪ ਤਾਸੁ ਪਾਯੰਤ ਅੰਤੁ। ੮੦।

ਨਿਸ ਦਿਨ ਜਪੰਤ ਸਨਕੰ ਸਨਾਤ। ਨਹੀ ਤਦਿਪ ਤਾਸੁ ਸੋਭਾ ਨਿਰਾਤ।
ਮੁਖ ਚਾਰ ਬੇਦ ਕਿਨੇ ਉਚਾਰ। ਤਜਿ ਗਰਬ ਨੇਤਿ ਨੇਤੈ ਬਿਚਾਰ। ੮੧।

ਸਿਵ ਸਹੰਸ੍ਰ ਬਰਖ ਲੌ ਜੋਗ ਕੀਨ। ਤਜਿ ਨੇਹ ਗੇਹ ਬਨ ਬਾਸ ਲੀਨ।
ਬਹੁ ਕੀਨ ਜੋਗ ਤਹ ਬਹੁ ਪ੍ਰਕਾਰ। ਨਹੀ ਤਦਿਪ ਤਾਸੁ ਲਹਿ ਸਕਾ ਪਾਰ। ੮੨।

ਜਿਹ ਏਕ ਰੂਪ ਅਨਕੰ ਪ੍ਰਕਾਸ। ਅਬਿਯਕਤ ਤੇਜ ਨਿਸ ਦਿਨ ਉਦਾਸ।
ਆਸਨ ਅਡੋਲ ਮਹਿਮਾ ਅਭੰਗ। ਅਨਭਵ ਪ੍ਰਕਾਸ ਸੋਭਾ ਸੁਰੰਗ। ੮੩।

ਜਿਹ ਸਤ੍ਰੁ ਮਿਤ੍ਰ ਏਕੈ ਸਮਾਨ। ਅਬਿਯਕਤ ਤੇਜ ਮਹਿਮਾ ਮਹਾਨ।
ਜਿਹ ਆਦਿ ਅੰਤਿ ਏਕੈ ਸਰੂਪ। ਸੁੰਦਰ ਸੁਰੰਗ ਜਗ ਕਰਿ ਅਰੂਪ। ੮੪।



(ਉਸ ਦੀ) ਜੋਤਿ ਆਦਿ ਤੋਂ ਅੰਤ ਤਕ ਇਕ ਸਮਾਨ ਹੈ। (ਉਹ) ਛੇ ਅੰਗਾਂ ਨਾਲ ਭਰਪੂਰ ਅਤੇ ਸਾਰੀਆਂ ਵਿਧੀਆਂ ਦਾ ਖ਼ਜ਼ਾਨਾ ਹੈ। ਜਿਸ ਦੇ ਤਨ ਦੀ ਸ਼ੋਭਾ ਬਹੁਤ ਸ਼ੋਭਦੀ ਹੈ। (ਜਿਸ ਦੀ) ਜੋਤਿ ਨੂੰ ਵੇਖ ਕੇ ਯਕਸ਼ ਅਤੇ ਗੰਧਰਬ ਲੋਭਾਇਮਾਨ (ਹੋ ਰਹੇ ਹਨ)।੭੫।

(ਉਸ ਦਾ) ਸ਼ਰੀਰ ਭੰਗ ਨਹੀਂ ਹੁੰਦਾ ਅਤੇ ਅਨੁਭਵ ਦੁਆਰਾ ਪ੍ਰਕਾਸ਼ਿਤ (ਸੁਤਹ ਪ੍ਰਕਾਸ਼) ਹੁੰਦਾ ਹੈ। ਉਸ ਦੀ ਜਗਤ ਦੇ ਜੀਵਾਂ ਵਿਚ ਰਾਸ (ਜੋਤਿ) ਪਸਰੀ ਹੋਈ ਹੈ। (ਉਸ ਨੇ) ਜਲ ਥਲ ਵਿਚ ਅਨੇਕ ਜੀਵ ਕੀਤੇ ਹੋਏ ਹਨ, ਪਰ ਅੰਤ ਵਿਚ (ਉਹ) ਸਭ ਫਿਰ ਇਕ ਰੂਪ ਹੀ ਹਨ।੭੬।

ਜਿਸ ਨੂੰ ਕਾਲ ਦੇ ਜਾਲ ਨੇ ਜ਼ਰਾ ਜਿੰਨਾ ਵੀ ਛੋਹਿਆ ਨਹੀਂ ਹੈ। (ਉਸ ਨੂੰ) ਪਾਪ ਕਿਸੇ ਸਮੇਂ ਵੀ ਛੋਹ ਨਹੀਂ ਸਕਿਆ ਹੈ। (ਜਿਸ ਦਾ) ਤੇਜ ਅਣਛਿਜ ਰੂਪ ਵਾਲਾ ਹੈ ਅਤੇ ਤੱਤ੍ਵ-ਰਹਿਤ ਸ਼ਰੀਰ ਵਾਲਾ ਹੈ। (ਉਹ) ਰਾਤ, ਦਿਨ ਅਤੇ ਪ੍ਰਭਾਤ ਵੇਲੇ ਇਕ ਸਮਾਨ ਰੂਪ ਵਾਲਾ ਹੈ।੭੭।

ਇਸ ਤਰ੍ਹਾਂ ਦਾ ਸਤੋਤਰ ਪਾਠ ਦੱਤ ਨੇ ਕੀਤਾ ਹੈ। (ਇਸ ਦੇ) ਅੱਖਰਾਂ ਨੂੰ ਪੜ੍ਹਦਿਆਂ ਪਾਪ ਨਸ ਗਿਆ ਹੈ। (ਉਸ ਦੀ) ਅਪਾਰ ਮਹਿਮਾ ਦਾ ਕੌਣ ਵਰਣਨ ਕਰ ਸਕਦਾ ਹੈ, ਇਸ ਲਈ ਸੰਖੇਪ ਵਿਚ ਹੀ ਵਰਣਨ ਕੀਤਾ ਹੈ।੭੮।

ਜੇ ਸਾਰੀ ਧਰਤੀ ('ਕਾਸਿਪੀ') ਨੂੰ ਪੱਤਰ (ਕਾਗਜ਼) ਕਰ ਲਈਏ ਅਤੇ ਹੰਕਾਰ ਕਰ ਕੇ ਗਣੇਸ਼ ਲਿਖਣ ਬੈਠੇ। ਸਾਰੇ ਸਮੁੰਦਰ ਸਿਆਹੀ ਅਤੇ ਸਾਰੇ ਬਨ ਕਲਮਾਂ ਬਣ ਜਾਣ, ਤਦ ਵੀ ਸ਼ੇਸ਼ ਨਾਗ ਉਸ ਦਾ ਅੰਤ ਨਹੀਂ ਕਹਿ ਸਕਦਾ।੭੯।

ਜੇ ਕਰ ਬ੍ਰਹਮਾ ਬੈਠ ਕੇ (ਉਸਤਤ ਦਾ) ਉਚਾਰਨ ਕਰੇ, ਤਦ ਵੀ ਤੇਜ ਦਾ ਅੰਤ ਨਹੀਂ ਪਾ ਸਕੇਗਾ। (ਜੇ) ਹਜ਼ਾਰਾਂ ਮੂੰਹਾਂ ਵਾਲਾ ਸ਼ੇਸ਼ਨਾਗ ਬੋਲਦਾ ਰਹੇ, ਤਾਂ ਵੀ ਉਸ ਦਾ ਅੰਤ ਨਹੀਂ ਪਾ ਸਕਦਾ।੮੦।

(ਉਸ ਨੂੰ) ਸਨਕ ਅਤੇ ਸਨਾਤਨ ਰਾਤ ਦਿਨ ਜਪਦੇ ਹਨ, ਤਾਂ ਵੀ ਉਸ ਦੀ ਸ਼ੋਭਾ ਸਪਸ਼ਟ ਨਹੀਂ ਕੀਤੀ ਜਾ ਸਕਦੀ। ਚਾਰ ਮੂੰਹਾਂ ਵਾਲੇ ਬ੍ਰਹਮਾ ਨੇ ਵੇਦਾਂ ਦਾ ਉਚਾਰਨ ਕੀਤਾ ਹੈ, (ਪਰ ਫਿਰ ਵੀ) ਹੰਕਾਰ ਨੂੰ ਛਡ ਕੇ ਨੇਤਿ ਨੇਤਿ ਵਿਚਾਰਨ ਲਗਾ ਹੈ।੮੧।

ਸ਼ਿਵ ਨੇ ਹਜ਼ਾਰਾਂ ਸਾਲ ਯੋਗ ਕੀਤਾ ਅਤੇ ਘਰ ਦਾ ਮੋਹ ਛਡ ਕੇ ਬਨਵਾਸ ਲਿਆ। (ਉਸ ਨੇ) ਬਹੁਤ ਤਰ੍ਹਾਂ ਬਹੁਤ ਯੋਗ ਕੀਤੇ, ਪਰ ਤਾਂ ਵੀ ਉਸ ਦਾ ਪਾਰ ਨਹੀਂ ਪਾ ਸਕਿਆ।੮੨।

ਜਿਸ ਦਾ ਇਕ ਰੂਪ ਹੈ, ਪਰ ਅਨੇਕ ਤਰ੍ਹਾਂ ਨਾਲ ਪ੍ਰਕਾਸ਼ਿਤ ਹੋ ਰਿਹਾ ਹੈ। (ਉਸ ਦਾ) ਤੇਜ ਪ੍ਰਗਟਾਵੇ ਤੋਂ ਰਹਿਤ ਹੈ ਅਤੇ ਰਾਤ ਦਿਨ ਉਦਾਸ (ਵਿਰਕਤ) ਰਹਿੰਦਾ ਹੈ। (ਉਸ ਦਾ) ਆਸਣ ਅਡੋਲ ਹੈ ਅਤੇ ਨ ਭੰਗ ਹੋਣ ਵਾਲੀ ਮਹਿਮਾ ਹੈ। (ਉਹ) ਅਨੁਭਵ ਦੁਆਰਾ ਪ੍ਰਕਾਸ਼ਿਤ ਹੁੰਦਾ ਹੈ ਅਤੇ ਉਸ ਦੀ ਬਹੁਤ ਸੁੰਦਰ ਸ਼ੋਭਾ ਹੈ।੮੩।

ਜਿਸ ਲਈ ਵੈਰੀ ਅਤੇ ਮਿਤਰ ਇਕ ਸਮਾਨ ਹਨ। (ਜਿਸ ਦਾ) ਤੇਜ ਪ੍ਰਗਟ ਨਹੀਂ ਕੀਤਾ ਜਾ ਸਕਦਾ ਅਤੇ (ਜਿਸ ਦੀ) ਮਹਿਮਾ ਮਹਾਨ ਹੈ। ਜੋ ਆਦਿ ਤੋਂ ਅੰਤ ਤਕ ਇਕੋ ਹੀ ਸਰੂਪ ਵਾਲਾ ਹੈ। (ਉਸ) ਸੁੰਦਰ ਸਰੂਪ ਵਾਲੇ ਨੇ ਅਨੂਪਮ ਜਗਤ ਦੀ ਰਚਨਾ ਕੀਤੀ ਹੈ।੮੪।

ਜਿਹ ਰਾਗ ਰੰਗ ਨਹੀ ਰੂਪ ਰੇਖ। ਨਹੀ ਨਾਮ ਠਾਮ ਅਨਭਵ ਅਭੇਖ।
ਆਜਾਨ ਬਾਹਿ ਅਨਭਵ ਪ੍ਰਕਾਸ। ਆਭਾ ਅਨੰਤ ਮਹਿਮਾ ਸੁ ਬਾਸ। ੮੫।

ਕਈ ਕਲਪ ਜੋਗ ਜਿਨਿ ਕਰਤ ਬੀਤ। ਨਹੀ ਤਦਿਪ ਤਉਨ ਧਰਿ ਗਏ ਚੀਤ।
ਮੁਨਿ ਮਨ ਅਨੇਕ ਗੁਨਿ ਗਨ ਮਹਾਨ। ਬਹੁ ਕਸਟ ਕਰਤ ਨਹੀ ਧਰਤ ਧਿਆਨ। ੮੬।

ਜਿਹ ਏਕ ਰੂਪ ਕਿਨੇ ਅਨੇਕ। ਅੰਤਹਿ ਸਮੇਯ ਫੁਨਿ ਭਏ ਏਕ।
ਕਈ ਕੋਟਿ ਜੰਤ ਜੀਵਨ ਉਪਾਇ। ਫਿਰਿ ਅੰਤ ਲੇਤ ਆਪਹਿ ਮਿਲਾਇ। ੮੭।

ਜਿਹ ਜਗਤ ਜੀਵ ਸਬ ਪਰੇ ਸਰਨਿ। ਮੁਨ ਮਨਿ ਅਨੇਕ ਜਿਹ ਜਪਤ ਚਰਨ।
ਕਈ ਕਲਪ ਤਿਹੰ ਕਰਤ ਧਿਆਨ। ਕਹੂੰ ਨ ਦੇਖਿ ਤਿਹ ਬਿਦਿਮਾਨ। ੮੮।

ਆਭਾ ਅਨੰਤ ਮਹਿਮਾ ਅਪਾਰ। ਮੁਨ ਮਨਿ ਮਹਾਨ ਅਤ ਹੀ ਉਦਾਰ।
ਆਛਿਜ ਤੇਜ ਸੂਰਤਿ ਅਪਾਰ। ਨਹੀ ਸਕਤ ਬੁਧ ਕਰਿ ਕੈ ਬਿਚਾਰ। ੮੯।

ਜਿਹ ਆਦਿ ਅੰਤਿ ਏਕਹਿ ਸਰੂਪ। ਸੋਭਾ ਅਭੰਗ ਮਹਿਮਾ ਅਨੂਪ।
ਜਿਹ ਕੀਨ ਜੋਤਿ ਉਦੋਤ ਸਰਬ। ਜਿਹ ਹਤ੍ਯੋ ਸਰਬ ਗਰਬੀਨ ਗਰਬ। ੯੦।

ਜਿਹ ਗਰਬਵੰਤ ਏਕੈ ਨ ਰਾਖ। ਫਿਰਿ ਕਹੋ ਬੈਣ ਨਹੀ ਬੈਣ ਭਾਖ।
ਇਕ ਬਾਰ ਮਾਰਿ ਮਾਰ੍ਯੋ ਨ ਸਤ੍ਰ। ਇਕ ਬਾਰ ਡਾਰਿ ਡਾਰਿਓ ਨ ਅਤ੍ਰ। ੯੧।

ਸੇਵਕ ਥਾਪਿ ਨਹੀ ਦੂਰ ਕੀਨ। ਲਖਿ ਭਈ ਭੂਲ ਮੁਖਿ ਬਿਹਸ ਦੀਨ।
ਜਿਹ ਗਹੀ ਬਾਹਿੰ ਕਿਨੋ ਨਿਬਾਹ। ਤ੍ਰੀਯਾ ਏਕ ਬ੍ਯਾਹਿ ਨਹੀ ਕੀਨ ਬ੍ਯਾਹ। ੯੨।

ਰੀਝੰਤ ਕੋਟਿ ਨਹੀ ਕਸਟ ਕੀਨ। ਸੀਝੰਤ ਏਕ ਹੀ ਨਾਮ ਲੀਨ।
ਅਨ ਕਪਟ ਰੂਪ ਅਨਭਉ ਪ੍ਰਕਾਸ। ਖੜਗਨ ਸਪੰਨਿ ਨਿਸ ਦਿਨ ਨਿਰਾਸ। ੯੩।

ਪਰਮੰ ਪਵਿਤ੍ਰ ਪੂਰਣ ਪੁਰਾਣ। ਮਹਿਮਾ ਅਭੰਗ ਸੋਭਾ ਨਿਧਾਨ।
ਪਾਵਨ ਪ੍ਰਸਿਧ ਪਰਮੰ ਪੁਨੀਤ। ਆਜਾਨ ਬਾਹੁ ਅਨਭੈ ਅਜੀਤ। ੯੪।



ਜਿਸ ਦਾ ਕੋਈ ਰਾਗ, ਰੰਗ, ਰੂਪ ਅਤੇ ਰੇਖਾ ਨਹੀਂ ਹੈ। (ਜਿਸ ਦਾ) ਕੋਈ ਨਾਂ ਅਤੇ ਥਾਂ ਨਹੀਂ ਹੈ ਅਤੇ ਜੋ ਸੁਤਹ ਪ੍ਰਮਾਣ ਅਤੇ ਭੇਖ ਰਹਿਤ ਹੈ। (ਉਹ) ਗੋਡਿਆਂ ਤਕ ਲੰਬੀਆਂ ਬਾਂਹਵਾਂ ਵਾਲਾ ਹੈ ਅਤੇ ਅਨੁਭਵ ਦੁਆਰਾ ਪ੍ਰਕਾਸ਼ਿਤ ਹੁੰਦਾ ਹੈ। (ਉਸ ਦੀ) ਆਭਾ ਅਨੰਤ ਹੈ ਅਤੇ ਮਹਿਮਾ ਦੀ ਸੁੰਦਰ ਸੁਗੰਧ ਹੈ।੮੫।

ਜਿਨ੍ਹਾਂ ਨੂੰ ਯੋਗ ਸਾਧਨਾ ਕਰਦਿਆਂ ਕਈ ਕਲਪ (ਯੁਗ) ਬੀਤ ਗਏ ਹਨ, ਪਰ ਤਾਂ ਵੀ ਉਹ ਉਨ੍ਹਾਂ ਦੇ ਚਿਤ ਵਿਚ ਟਿਕਿਆ ਨਹੀਂ ਹੈ। ਅਨੇਕ ਮੁਨੀਆਂ ਨੇ ਮਨ ਵਿਚ ਮਹਾਨ ਗੁਣਾਂ ਦੇ ਪੁੰਜ ਦਾ ਧਿਆਨ ਕਰਦਿਆਂ ਬਹੁਤ ਕਸ਼ਟ ਸਹੇ, ਪਰ (ਫਿਰ ਵੀ) ਧਿਆਨ ਵਿਚ ਨਹੀਂ ਧਾਰਿਆ ਜਾ ਸਕਿਆ।੮੬।

ਜਿਸ ਨੇ ਇਕ ਰੂਪ ਤੋਂ ਅਨੇਕ ਰੂਪ ਕੀਤੇ ਹਨ ਅਤੇ ਅੰਤ ਵੇਲੇ ਜੋ ਫਿਰ ਇਕ ਰੂਪ ਹੋ ਗਏ ਹਨ। (ਜਿਸ ਨੇ) ਕਈ ਕਰੋੜ ਜੀਵ ਜੰਤ ਪੈਦਾ ਕੀਤੇ ਹਨ ਅਤੇ ਫਿਰ ਅੰਤ ਵਿਚ ਆਪਣੇ ਵਿਚ ਮਿਲਾ ਲੈਂਦਾ ਹੈ।੮੭।

ਜਿਸ ਦੀ ਸ਼ਰਨ ਵਿਚ ਸਾਰੇ ਜਗਤ ਦੇ ਜੀਵ ਪਏ ਹਨ ਅਤੇ ਜਿਸ ਦੇ ਚਰਨ ਅਨੇਕ ਮੁਨੀ ਮਨ ਵਿਚ ਜਪ ਰਹੇ ਹਨ। ਉਸ ਦਾ ਧਿਆਨ ਧਰਦਿਆਂ ਕਈ ਕਲਪ (ਯੁਗ) ਬੀਤ ਗਏ ਹਨ, ਪਰ ਉਸ ਨੂੰ ਕਿਸੇ ਨੇ ਵੀ ਕਿਤੇ ਵਿਦਮਾਨ ਨਹੀਂ ਵੇਖਿਆ।੮੮।

(ਉਸ ਦੀ) ਆਭਾ ਅਨੰਤ ਹੈ ਅਤੇ ਮਹਿਮਾ ਅਪਾਰ ਹੈ। (ਉਹ) ਅਤਿਅੰਤ ਉਦਾਰ ਅਤੇ ਮੁਨੀਆਂ ਦੇ ਮਨ (ਵਿਚ ਵਸਣ ਵਾਲਾ) ਮਹਾਨ ਹੈ। (ਉਸ ਦਾ) ਤੇਜ ਅਣਛਿਜ ਹੈ ਅਤੇ ਸੂਰਵੀਰਤਾ ਅਪਾਰ ਹੈ। ਬੁੱਧੀ (ਉਸ ਦਾ) ਵਿਚਾਰ ਨਹੀਂ ਕਰ ਸਕਦੀ।੮੯।

ਜਿਸ ਦਾ ਆਦਿ ਤੋਂ ਅੰਤ ਤਕ ਇਕੋ ਜਿਹਾ ਸਰੂਪ ਹੈ। (ਜਿਸ ਦੀ) ਸ਼ੋਭਾ ਭੰਗ ਹੋਣ ਵਾਲੀ ਨਹੀਂ ਅਤੇ ਜਿਸ ਦੀ ਮਹਿਮਾ ਅਨੂਪਮ ਹੈ। ਜਿਸ ਨੇ ਸਾਰੀਆਂ ਜੋਤਾਂ ਨੂੰ ਪ੍ਰਗਟ ਕੀਤਾ ਹੋਇਆ ਹੈ। ਜਿਸ ਨੇ ਸਾਰਿਆਂ ਹੰਕਾਰੀਆਂ ਦਾ ਗਰਬ ਨਸ਼ਟ ਕੀਤਾ ਹੋਇਆ ਹੈ।੯੦।

ਜਿਸ ਨੇ ਇਕ ਵੀ ਹੰਕਾਰੀ ਨਹੀਂ ਰਹਿਣ ਦਿੱਤਾ। (ਉਸ ਨੇ) ਕਦੇ ਬਚਨ ਕਹਿ ਕੇ ਫਿਰ ਬਚਨ ਨਹੀਂ ਕਿਹਾ। (ਉਸ ਨੇ) ਵੈਰੀ ਨੂੰ ਇਕ ਵਾਰ ਮਾਰ ਕੇ ਫਿਰ ਨਹੀਂ ਮਾਰਿਆ। (ਜਿਸ ਨੇ) ਇਕ ਵਾਰ ਤੀਰ ('ਅਤ੍ਰ') ਛਡਿਆ, ਫਿਰ ਨਹੀਂ ਛਡਿਆ।੯੧।

(ਉਸ ਨੇ) ਸੇਵਕਾਂ ਨੂੰ ਥਾਪ ਕੇ (ਫਿਰ) ਦੂਰ ਨਹੀਂ ਕੀਤਾ। (ਜੇ ਉਸ ਦੀ) ਭੁਲ ਵੇਖ ਲਈ ਤਾਂ ਮੂੰਹ ਤੋਂ ਹਸ ਕੇ (ਬਖ਼ਸ਼) ਦਿੱਤੀ। ਜਿਸ ਦੀ ਬਾਂਹ ਪਕੜੀ, ਉਸ ਨੂੰ (ਅੰਤ ਤਕ) ਨਿਭਾ ਦਿੱਤਾ। ਇਕ ਇਸਤਰੀ ਵਿਆਹੀ, ਤਾਂ (ਫਿਰ ਦੂਜਾ) ਵਿਆਹ ਨਹੀਂ ਕੀਤਾ।੯੨।

ਕਰੋੜਾਂ ਕਸ਼ਟਾਂ (ਤਪਾਂ) ਦੇ ਕਰਨ ਨਾਲ ਵੀ ਨਹੀਂ ਰੀਝਦਾ, ਪਰ ਇਕ ਨਾਮ ਲੈਣ ਨਾਲ ਹੀ ਮੁਕਤੀ ('ਸੀਝੰਤ') ਹੋ ਜਾਂਦੀ ਹੈ। (ਉਹ) ਕਪਟ ਰਹਿਤ ਰੂਪ ਵਾਲਾ ਹੈ ਅਤੇ ਅਨੁਭਵ ਦੁਆਰਾ ਪ੍ਰਕਾਸ਼ਿਤ ਹੁੰਦਾ ਹੈ। (ਉਹ) ਛੇ ਗੁਣਾਂ ਨਾਲ ਪਰਿਪੂਰਣ ਹੈ ਅਤੇ ਰਾਤ ਦਿਨ ਆਸਾਂ ਤੋਂ ਮੁਕਤ ਰਹਿੰਦਾ ਹੈ।੯੩।

ਉਹ ਪਰਮ ਪਵਿਤ੍ਰ ਅਤੇ ਪੂਰੀ ਤਰ੍ਹਾਂ ਪੁਰਾਣ (ਪੁਰਸ਼) ਹੈ। (ਉਸ ਦੀ) ਮਹਿਮਾ ਅਭੰਗ ਹੈ ਅਤੇ ਸ਼ੋਭਾ ਦਾ ਖ਼ਜ਼ਾਨਾ ਹੈ। ਉਹ ਪਵਿਤ੍ਰ, ਪ੍ਰਸਿੱਧ ਅਤੇ ਪਰਮ ਪੁਨੀਤ ਹੈ। (ਉਸ ਦੀਆਂ) ਬਾਂਹਵਾਂ ਗੋਡਿਆਂ ਤਕ ਲੰਬੀਆਂ ਹਨ, ਭੈ ਰਹਿਤ ਹੈ ਅਤੇ ਜਿਤਿਆ ਨਹੀਂ ਜਾ ਸਕਦਾ।੯੪।

ਕਈ ਕੋਟਿ ਇੰਦ੍ਰ ਜਿਹ ਪਾਨਿਹਾਰ। ਕਈ ਚੰਦ ਸੂਰ ਕ੍ਰਿਸਨਾਵਤਾਰ।
ਕਈ ਬਿਸਨ ਰੁਦ੍ਰ ਰਾਮਾ ਰਸੂਲ। ਬਿਨੁ ਭਗਤਿ ਯੌ ਨ ਕੋਈ ਕਬੂਲ। ੯੫।

ਕਈ ਦਤ ਸਤ ਗੋਰਖ ਦੇਵ। ਮੁਨਮਨਿ ਮਛਿੰਦ੍ਰ ਨਹੀ ਲਖਤ ਭੇਵ।
ਬਹੁ ਭਾਤਿ ਮੰਤ੍ਰ ਮਤ ਕੈ ਪ੍ਰਕਾਸ। ਬਿਨੁ ਏਕ ਆਸ ਸਭ ਹੀ ਨਿਰਾਸ। ੯੬।

ਜਿਹ ਨੇਤਿ ਨੇਤਿ ਭਾਖਤ ਨਿਗਮ। ਕਰਤਾਰ ਸਰਬ ਕਾਰਣ ਅਗਮ।
ਜਿਹ ਲਖਤ ਕੋਈ ਨਹੀ ਕਉਨ ਜਾਤਿ। ਜਿਹ ਨਾਹਿ ਪਿਤਾ ਭ੍ਰਿਤ ਤਾਤ ਮਾਤ। ੯੭।

ਜਾਨੀ ਨ ਜਾਤ ਜਿਹ ਰੰਗ ਰੂਪ। ਸਾਹਾਨ ਸਾਹਿ ਭੂਪਾਨ ਭੂਪ।
ਜਿਹ ਬਰਣ ਜਾਤਿ ਨਹੀ ਕ੍ਰਿਤ ਅਨੰਤ। ਆਦੋ ਅਪਾਰ ਨਿਰਬਿਖ ਬਿਅੰਤ। ੯੮।

ਬਰਣੀ ਨ ਜਾਤਿ ਜਿਹ ਰੰਗ ਰੇਖ। ਅਤਭੁਤ ਅਨੰਤ ਅਤਿ ਬਲ ਅਭੇਖ।
ਅਨਖੰਡ ਚਿਤ ਅਬਿਕਾਰ ਰੂਪ। ਦੇਵਾਨ ਦੇਵ ਮਹਿਮਾ ਅਨੂਪ। ੯੯।

ਉਸਤਤੀ ਨਿੰਦ ਜਿਹ ਇਕ ਸਮਾਨ। ਆਭਾ ਅਖੰਡ ਮਹਿਮਾ ਮਹਾਨ।
ਅਬਿਕਾਰ ਚਿਤ ਅਨੁਭਵ ਪ੍ਰਕਾਸ। ਘਟਿ ਘਟਿ ਬਿਯਾਪ ਨਿਸ ਦਿਨ ਉਦਾਸ। ੧੦੦।

ਇਹ ਭਾਤਿ ਦਤ ਉਸਤਤਿ ਉਚਾਰ। ਡੰਡਵਤ ਕੀਨ ਅਤ੍ਰਿਜ ਉਦਾਰ।
ਅਰੁ ਭਾਤਿ ਭਾਤਿ ਉਠਿ ਪਰਤ ਚਰਨਿ। ਜਾਨੀ ਨ ਜਾਇ ਜਿਹ ਜਾਤਿ ਬਰਨ। ੧੦੧।

ਜਉ ਕਰੈ ਕ੍ਰਿਤ ਕਈ ਜੁਗ ਉਚਾਰ। ਨਹੀ ਤਦਿਪ ਤਾਸੁ ਲਹਿ ਜਾਤ ਪਾਰ।
ਮਮ ਅਲਪ ਬੁਧਿ ਤਵ ਗੁਨ ਅਨੰਤ। ਬਰਨਾ ਨ ਜਾਤ ਤੁਮ ਅਤਿ ਬਿਅੰਤ। ੧੦੨।

ਤਵ ਗੁਣ ਅਤਿ ਊਚ ਅੰਬਰ ਸਮਾਨ। ਮਮ ਅਲਪ ਬੁਧਿ ਬਾਲਕ ਅਜਾਨ।
ਕਿਮ ਸਕੌ ਬਰਨ ਤੁਮਰੇ ਪ੍ਰਭਾਵ। ਤਵ ਪਰਾ ਸਰਣਿ ਤਜਿ ਸਭ ਉਪਾਵ। ੧੦੩।

ਜਿਹ ਲਖਤ ਚਤ੍ਰ ਨਹਿ ਭੇਦ ਬੇਦ। ਆਭਾ ਅਨੰਤ ਮਹਿਮਾ ਅਛੇਦ।
ਗੁਨ ਗਨਤ ਚਤ੍ਰ ਮੁਖ ਪਰਾ ਹਾਰ। ਤਬ ਨੇਤਿ ਨੇਤਿ ਕਿਨੇ ਉਚਾਰ। ੧੦੪।



ਜਿਸ ਦੇ ਕਈ ਕਰੋੜ ਇੰਦਰ ਪਾਣੀ ਭਰਨ ਵਾਲੇ ਹਨ। ਕਿਤਨੇ ਹੀ ਚੰਦ੍ਰਮਾ, ਸੂਰਜ ਅਤੇ ਕ੍ਰਿਸ਼ਨ ਅਵਤਾਰ ਹਨ। ਕਈ ਵਿਸ਼ਣੂ, ਰੁਦ੍ਰ, ਰਾਮ ਅਤੇ ਰਸੂਲ (ਮੁਹੰਮਦ) ਹਨ। ਪਰ (ਸੱਚੀ) ਭਗਤੀ ਤੋਂ ਬਿਨਾ ਕੋਈ ਵੀ ਪ੍ਰਵਾਨ ਨਹੀਂ ਹੈ।੯੫।

ਕਿਤਨੇ ਹੀ ਦੱਤ, ਸੱਤ (ਵਾਦੀ), ਗੋਰਖ ਦੇਵ, ਮਨਨਸ਼ੀਲ ਮੁਨੀ ਅਤੇ ਮਛਿੰਦ੍ਰ ਵੀ (ਜਿਸ ਦਾ) ਭੇਦ ਨਹੀਂ ਪਾ ਸਕਦੇ। (ਉਹ) ਬਹੁਤ ਤਰ੍ਹਾਂ ਦੇ ਮੰਤਰਾਂ ਦੁਆਰਾ (ਆਪਣੇ) ਮਤ ਦਾ ਪ੍ਰਕਾਸ਼ ਕਰਦੇ ਹਨ। ਪਰੰਤੂ ਇਕ ਦੀ ਆਸ ਤੋਂ ਬਿਨਾ ਸਭ ਨਿਰਾਸ ਹੀ ਰਹਿੰਦੇ ਹਨ।੯੬।

ਜਿਸ ਨੂੰ ਵੇਦ ਨੇਤਿ ਨੇਤਿ ਕਹਿੰਦੇ ਹਨ, (ਜੋ) ਕਰਤਾਰ ਸਾਰੇ ਕਾਰਨਾਂ ਦੀ ਪਹੁੰਚ ਤੋਂ ਪਰੇ ਹੈ। ਜਿਸ ਨੂੰ ਕੋਈ ਨਹੀਂ ਜਾਣਦਾ ਕਿ ਕਿਸ ਜਾਤਿ ਦਾ ਹੈ। ਜਿਸ ਦਾ ਕੋਈ ਪਿਤਾ, ਭਰਾ, ਪੁੱਤਰ ਅਤੇ ਮਾਤਾ ਨਹੀਂ ਹੈ।੯੭।

ਜਿਸ ਦਾ ਰੰਗ ਰੂਪ ਨਹੀਂ ਜਾਣਿਆ ਜਾਂਦਾ। ਜੋ ਸ਼ਾਹਾਂ ਦਾ ਸ਼ਾਹ ਅਤੇ ਰਾਜਿਆਂ ਦਾ ਰਾਜਾ ਹੈ। ਜਿਸ ਦਾ ਵਰਣ ਅਤੇ ਜਾਤਿ ਨਹੀਂ ਹੈ ਅਤੇ ਜਿਸ ਦੀ ਕ੍ਰਿਤ (ਕੀਰਤੀ) ਅਨੰਤ ਹੈ। ਜੋ ਸ਼ੁਰੂ ਤੋਂ ਹੀ ਅਪਾਰ, ਬੇਅੰਤ ਅਤੇ ਵਿਸ਼ਿਆਂ ਤੋਂ ਮੁਕਤ ਹੈ।੯੮।

ਜਿਸ ਦੇ ਰੰਗ ਅਤੇ ਰੇਖ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਜੋ) ਅਦਭੁਤ, ਅਨੰਤ, ਅਤਿ ਬਲਵਾਨ ਅਤੇ ਭੇਖ ਤੋਂ ਰਹਿਤ ਹੈ। (ਜੋ) ਅਖੰਡ ਚਿਤ ਵਾਲਾ ਅਤੇ ਵਿਕਾਰਾਂ ਤੋਂ ਰਹਿਤ ਰੂਪ ਵਾਲਾ ਹੈ। (ਜੋ) ਦੇਵਤਿਆਂ ਦਾ ਦੇਵਤਾ ਅਤੇ ਅਨੁਪਮ ਮਹਿਮਾ ਵਾਲਾ ਹੈ।੯੯।

ਜਿਸ ਨੂੰ ਉਸਤਤ ਅਤੇ ਨਿੰਦਿਆ ਇਕ ਸਮਾਨ ਹੈ, (ਜਿਸ ਦੀ) ਆਭਾ ਅਖੰਡ ਹੈ ਅਤੇ ਮਹਿਮਾ ਮਹਾਨ ਹੈ। (ਜਿਸ ਦਾ) ਚਿਤ ਵਿਕਾਰ ਤੋਂ ਰਹਿਤ ਹੈ ਅਤੇ ਅਨੁਭਵ ਦੁਆਰਾ ਪ੍ਰਕਾਸ਼ਿਤ ਹੁੰਦਾ ਹੈ। (ਜੋ) ਘਟ ਘਟ ਵਿਚ ਵਿਆਪ ਰਿਹਾ ਹੈ ਅਤੇ ਰਾਤ ਦਿਨ ਉਦਾਸ (ਵਿਰਕਤ) ਰਹਿੰਦਾ ਹੈ।੧੦੦।

ਦੱਤ ਨੇ ਇਸ ਤਰ੍ਹਾਂ ਦੀ ਉਸਤਤ ਦਾ ਉਚਾਰਨ ਕੀਤਾ। ਉਦਾਰ ਅਤ੍ਰੀ ਮੁਨੀ ਦੇ ਪੁੱਤਰ (ਦੱਤ) ਨੇ ਦੰਡਵਤ ਪ੍ਰਨਾਮ ਕੀਤਾ। ਅਤੇ ਉਠ ਕੇ ਤਰ੍ਹਾਂ ਤਰ੍ਹਾਂ ਨਾਲ ਚਰਨੀਂ ਪਿਆ ਜਿਸ ਦਾ ਵਰਣ ਅਤੇ ਜਾਤਿ ਜਾਣੀ ਨਹੀਂ ਜਾਂਦੀ।੧੦੧।

ਜੇ ਕੋਈ (ਉਸ ਦੀ) ਕੀਰਤੀ ਦਾ ਕਈ ਯੁਗਾਂ ਤਕ ਉਚਾਰਨ ਕਰੇ, ਤਦ ਵੀ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਮੇਰੀ ਬੁੱਧੀ ਥੋੜੀ ਹੈ ਅਤੇ ਤੇਰੇ ਗੁਣ ਅਨੰਤ ਹਨ। (ਮੈਂ) ਵਰਣਨ ਨਹੀਂ ਕਰ ਸਕਦਾ, ਤੇਰੀ (ਸ਼ੋਭਾ) ਬੇਅੰਤ ਹੈ।੧੦੨।

ਤੇਰੇ ਗੁਣ ਆਕਾਸ਼ ਵਾਂਗ ਬਹੁਤ ਉੱਚੇ ਹਨ, (ਪਰ) ਮੈਂ ਅਲਪ ਬੁੱਧੀ ਵਾਲਾ ਅਜਾਣ ਬਾਲਕ ਹਾਂ। ਮੈਂ ਤੁਹਾਡੇ ਪ੍ਰਭਾਵ ਦਾ ਕਿਸ ਤਰ੍ਹਾਂ ਵਰਣਨ ਕਰ ਸਕਦਾ ਹਾਂ। (ਮੈਂ) ਸਾਰੇ ਉਪਾ ਛਡ ਕੇ ਤੁਹਾਡੀ ਸ਼ਰਨ ਵਿਚ ਪਿਆ ਹਾਂ।੧੦੩।

ਜਿਸ ਦੇ ਭੇਦ ਨੂੰ ਚਾਰੇ ਵੇਦ ਨਹੀਂ ਸਮਝ ਸਕਦੇ। (ਜਿਸ ਦੀ) ਆਭਾ ਅਨੰਤ ਹੈ ਅਤੇ ਮਹਿਮਾ ਛੇਦੀ ਨਹੀਂ ਜਾ ਸਕਦੀ। (ਜਿਸ ਦੇ) ਗੁਣਾਂ ਦਾ ਵਿਚਾਰ ਕਰਦਿਆਂ ਬ੍ਰਹਮਾ ਹਾਰ ਗਿਆ, ਤਦ ਉਸ ਨੇ ਨੇਤਿ ਨੇਤਿ ਦਾ ਉਚਾਰਨ ਕੀਤਾ।੧੦੪।

ਥਕਿ ਗਿਰਿਓ ਬ੍ਰਿਧ ਸਿਰ ਲਿਖਤ ਕਿਤ। ਚਕਿ ਰਹੇ ਬਾਲਿਖਿਲਾਦਿ ਚਿਤ।
ਗੁਨ ਗਨਤ ਚਤ੍ਰ ਮੁਖ ਹਾਰ ਮਾਨਿ। ਹਠਿ ਤਜਿ ਬਿਅੰਤਿ ਕਿਨੋ ਬਖਾਨ। ੧੦੫।

ਤਹ ਜਪਤ ਰੁਦ੍ਰ ਜੁਗ ਕੋਟਿ ਭੀਤ। ਬਹਿ ਗਈ ਗੰਗ ਸਿਰ ਮੁਰਿ ਨ ਚੀਤ।
ਕਈ ਕਲਪ ਬੀਤ ਜਿਹ ਧਰਤਿ ਧਿਆਨ। ਨਹੀ ਤਦਿਪ ਧਿਆਨ ਆਏ ਸੁਜਾਨ।੧੦੬।

ਜਬ ਕੀਨ ਨਾਲਿ ਬ੍ਰਹਮਾ ਪ੍ਰਵੇਸ। ਮੁਨ ਮਨਿ ਮਹਾਨ ਦਿਜਬਰ ਦਿਜੇਸ।
ਨਹੀ ਕਮਲ ਨਾਲ ਕੋ ਲਖਾ ਪਾਰ। ਕਹੋ ਤਾਸੁ ਕੈਸ ਪਾਵੈ ਬਿਚਾਰ। ੧੦੭।

ਬਰਨੀ ਨ ਜਾਤਿ ਜਿਹ ਛਬਿ ਸੁਰੰਗ। ਆਭਾ ਅਪਾਰ ਮਹਿਮਾ ਅਭੰਗ।
ਜਿਹ ਏਕ ਰੂਪ ਕਿਨੋ ਅਨੇਕ। ਪਗ ਛੋਰਿ ਆਨ ਤਿਹ ਧਰੋ ਟੇਕ। ੧੦੮।

*ਰੂਆਲ ਛੰਦ*

ਭਾਤਿ ਭਾਤਿ ਬਿਅੰਤਿ ਦੇਸ ਭਵੰਤ ਕਿਰਤ ਉਚਾਰ।
ਭਾਤਿ ਭਾਤਿ ਪਗੋ ਲਗਾ ਤਜਿ ਗਰਬ ਅਤ੍ਰਿ ਕੁਮਾਰ।
ਕੋਟਿ ਬਰਖ ਕਰੀ ਜਬੈ ਹਰਿ ਸੇਵਿ ਵਾ ਚਿਤੁ ਲਾਇ।
ਅਕਸਮਾਤ ਭਈ ਤਬੈ ਤਿਹ ਬਿਓਮ ਬਾਨ ਬਨਾਇ। ੧੦੯।

*ਬ੍ਯੋਮ ਬਾਨੀ ਬਾਚ ਦਤ ਪ੍ਰਤਿ*

ਦਤ ਸਤਿ ਕਹੋ ਤੁਝੈ ਗੁਰ ਹੀਣ ਮੁਕਤਿ ਨ ਹੋਇ।
ਰਾਵ ਰੰਕ ਪ੍ਰਜਾ ਵਜਾ ਇਮ ਭਾਖਈ ਸਭ ਕੋਇ।
ਕੋਟਿ ਕਸਟ ਨ ਕਿਉ ਕਰੋ ਨਹੀ ਐਸ ਦੇਹਿ ਉਧਾਰ।
ਜਾਇ ਕੈ ਗੁਰ ਕੀਜੀਐ ਸੁਨਿ ਸਤਿ ਅਤ੍ਰਿ ਕੁਮਾਰ। ੧੧੦।

*ਦਤ ਬਾਚ*
*ਰੂਆਲ ਛੰਦ*

ਐਸ ਬਾਕ ਭਏ ਜਬੈ ਤਬ ਦਤ ਸਤ ਸਰੂਪ।
ਸਿੰਧੁ ਸੀਲ ਸੁਬ੍ਰਿਤ ਕੋ ਨਦ ਗ੍ਯਾਨ ਕੋ ਜਨੁ ਕੂਪ।
ਪਾਨ ਲਾਗ ਡੰਡੋਤਿ ਕੈ ਇਹ ਭਾਤਿ ਕੀਨ ਉਚਾਰ।
ਕਉਨ ਸੋ ਗੁਰ ਕੀਜੀਐ ਕਹਿ ਮੋਹਿ ਤਤ ਬਿਚਾਰ। ੧੧੧।

*ਬ੍ਯੋਮ ਬਾਨੀ ਬਾਚ*

ਜਉਨ ਚਿਤ ਬਿਖੈ ਰੁਚੈ ਸੋਈ ਕੀਜੀਐ ਗੁਰਦੇਵ।
ਤਿਆਗ ਕਰਿ ਕੈ ਕਪਟ ਕਉ ਚਿਤ ਲਾਇ ਕੀਜੈ ਸੇਵ।
ਰੀਝ ਹੈ ਗੁਰਦੇਵ ਤਉ ਤੁਮ ਪਾਇ ਹੋ ਬਰੁ ਦਾਨ।
ਯੌ ਨ ਹੋਇ ਉਧਾਰ ਪੈ ਸੁਨਿ ਲੇਹੁ ਦਤ ਸੁਜਾਨ। ੧੧੨।



(ਜਿਸ ਦੀ) ਕੀਰਤੀ ਨੂੰ ਲਿਖਦਿਆਂ ਲਿਖਦਿਆਂ ਬਿਰਧ (ਬ੍ਰਹਮਾ) ਥਕ ਕੇ ਸਿਰ ਦੇ ਭਾਰ ਡਿਗ ਪਿਆ ਹੈ। 'ਬਾਲਿਖਿਲਾਦਿ' (ਬ੍ਰਹਮਾ-ਪੁੱਤਰ) ਵੀ ਚਿਤ ਵਿਚ ਹੈਰਾਨ ਹੋ ਰਹੇ ਹਨ। ਗੁਣਾਂ ਦਾ ਵਿਚਾਰ ਕਰਦਿਆਂ ਕਰਦਿਆਂ ਬ੍ਰਹਮਾ ਹਾਰ ਮੰਨ ਗਿਆ ਹੈ। ਹਠ ਨੂੰ ਛਡ ਕੇ ਬੇਅੰਤ ਬੇਅੰਤ ਕਹਿਣ ਲਗ ਗਿਆ ਹੈ।੧੦੫।

ਉਸ ਨੂੰ ਜਪਦਿਆਂ ਰੁਦ੍ਰ ਨੇ ਕਰੋੜਾਂ ਯੁਗ ਬਿਤਾ ਦਿੱਤੇ ਹਨ। ਸਿਰ ਉਤੋਂ ਗੰਗਾ ਵਹਿ ਗਈ, ਪਰ (ਉਸ ਨੇ ਸਿਮਰਨ ਤੋਂ) ਚਿਤ ਨੂੰ ਨਹੀਂ ਮੋੜਿਆ। ਉਸ ਦਾ ਧਿਆਨ ਧਰਦਿਆਂ (ਸਾਧਕਾਂ ਦੇ) ਕਈ ਕਲਪ ਬੀਤ ਗਏ ਹਨ, ਪਰ ਤਾਂ ਵੀ (ਉਹ) ਸੁਜਾਨ (ਉਨ੍ਹਾਂ ਦੇ) ਧਿਆਨ ਵਿਚ ਨਹੀਂ ਆਇਆ।੧੦੬।

ਜਦ ਬ੍ਰਹਮਾ ਨੇ ਕਮਲ-ਨਾਲ ਵਿਚ ਪ੍ਰਵੇਸ਼ ਕੀਤਾ, ਜੋ ਮਹਾਨ ਮਨਨਸ਼ੀਲ ਮੁਨੀ ਅਤੇ ਸ੍ਰੇਸ਼ਠ ਬ੍ਰਹਾਮਣਾਂ ਦਾ ਸੁਆਮੀ ਹੈ, ਉਸ ਨੂੰ ਕਮਲ-ਨਾਲ ਦਾ ਦੂਜਾ ਸਿਰਾ ਪਤਾ ਨ ਲਗਿਆ, (ਤਾਂ ਫਿਰ) ਵਿਚਾਰ ਪੂਰਵਕ ਦਸੋ ਕਿ ਉਹ (ਕਾਲ ਦੇਵ) ਦਾ ਪਾਰ ਕਿਵੇਂ ਪਾ ਸਕੇਗਾ।੧੦੭।

ਜਿਸ ਦੀ ਸੁੰਦਰ ਛਬੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਜਿਸ ਦੀ) ਅਪਾਰ ਆਭਾ ਅਤੇ ਅਭੰਗ (ਨਸ਼ਟ ਨ ਹੋਣ ਵਾਲੀ) ਮਹਿਮਾ ਹੈ। ਜਿਸ ਇਕ ਨੇ ਅਨੇਕ ਰੂਪ ਕੀਤੇ ਹੋਏ ਹਨ, ਹੋਰਨਾਂ ਦੇ ਚਰਨਾਂ ਨੂੰ ਛਡ ਕੇ ਉਸ ਦੀ ਟੇਕ ਧਾਰਨ ਕਰੋ।੧੦੮।

*ਰੂਆਲ ਛੰਦ*

ਅਤ੍ਰੀ ਮੁਨੀ ਦਾ ਪੁੱਤਰ (ਦੱਤ) ਭਾਂਤ ਭਾਂਤ ਦੇ ਬੇਅੰਤ ਦੇਸਾਂ ਵਿਚ ਪ੍ਰਭੂ ਦੀ ਕੀਰਤੀ ਗਾਉਂਦਾ ਫਿਰਿਆ ਅਤੇ ਤਰ੍ਹਾਂ ਤਰ੍ਹਾਂ ਦੇ ਹੰਕਾਰ ਨੂੰ ਤਿਆਗ ਕੇ (ਉਸ ਦੀ) ਚਰਨੀਂ ਲਗਾ ਰਿਹਾ। ਉਸ ਨੇ ਜਦ ਚਿਤ ਲਗਾ ਕੇ ਕਰੋੜਾਂ ਵਰ੍ਹੇ ਹਰਿ ਦੀ ਸੇਵਾ ਕੀਤੀ, (ਤਾਂ) ਉਸ ਨੂੰ ਅਚਾਨਕ (ਇਸ ਤਰ੍ਹਾਂ) ਦੀ ਆਕਾਸ਼ਬਾਣੀ ਹੋਈ।੧੦੯।

*ਆਕਾਸ਼ਬਾਣੀ ਨੇ ਦੱਤ ਪ੍ਰਤਿ ਕਿਹਾ--*

ਹੇ ਦੱਤ! ਤੈਨੂੰ ਸੱਚ ਕਹਿੰਦਾ ਹਾਂ, ਗੁਰੂ ਤੋਂ ਬਿਨਾ ਮੁਕਤੀ ਨਹੀਂ ਹੋਵੇਗੀ। ਰਾਜਾ ਅਤੇ ਰੰਕ, ਪਰਜਾ ਵਰਜਾ (ਆਦਿ) ਸਭ ਕੋਈ ਇਸੇ ਤਰ੍ਹਾਂ ਕਹਿੰਦਾ ਹੈ। ਕਰੋੜਾਂ ਕਸ਼ਟ ਕਿਉਂ ਕਰਦਾ ਹੈਂ, ਇਸ ਤਰ੍ਹਾਂ ਨਾਲ ਦੇਹ ਦਾ ਉੱਧਾਰ ਨਹੀਂ ਹੋਣਾ। ਹੇ ਅਤ੍ਰੀ ਮੁਨੀ ਦੇ ਪੁੱਤਰ! ਇਸ ਸੱਚੀ ਸਿਖਿਆ ਨੂੰ ਸੁਣ ਲੈ ਅਤੇ ਜਾ ਕੇ ਗੁਰੂ ਧਾਰਨ ਕਰ।੧੧੦।

*ਦੱਤ ਨੇ ਕਿਹਾ--*
*ਰੂਆਲ ਛੰਦ*

ਜਦ ਇਸ ਪ੍ਰਕਾਰ ਦੀ ਆਕਾਸ਼ ਬਾਣੀ ਹੋਈ, ਤਦ ਦੱਤ ਜੋ ਸਤਿ ਸਰੂਪ, ਸ਼ੀਲ ਦਾ ਸਮੁੰਦਰ, ਚੰਗੀ ਬਿਰਤੀ ਦਾ ਦਰਿਆ ਅਤੇ ਗਿਆਨ ਦਾ ਮਾਨੋ ਖੂਹ ਹੈ, ਚਰਨੀਂ ਲਗ ਗਿਆ ਅਤੇ ਡੰਡੌਤ ਕਰ ਕੇ ਇਸ ਤਰ੍ਹਾਂ ਕਹਿਣ ਲਗਿਆ ਕਿ (ਉਹ) ਕੌਣ ਹੈ? ਜਿਸ ਨੂੰ ਗੁਰੂ ਕੀਤਾ ਜਾਏ, ਇਹ ਮੈਨੂੰ ਵਿਚਾਰ ਪੂਰਵਕ ਦਸੋ।੧੧੧।

*ਆਕਾਸ਼ ਬਾਣੀ ਨੇ ਕਿਹਾ--*

ਜੋ ਚਿਤ ਨੂੰ ਚੰਗਾ ਲਗੇ ਉਸੇ ਨੂੰ ਗੁਰੂ ਕਰਨਾ ਚਾਹੀਦਾ ਹੈ। ਕਪਟ ਦਾ ਤਿਆਗ ਕਰਕੇ ਅਤੇ ਚਿਤ ਲਗਾ ਕੇ (ਉਸ ਦੀ) ਸੇਵਾ ਕਰਨੀ ਚਾਹੀਦੀ ਹੈ। ਜਦੋਂ ਗੁਰੂ ਦੇਵ ਰੀਝਣਗੇ ਤਾਂ ਤੁਸੀਂ ਵਰਦਾਨ ਪ੍ਰਾਪਤ ਕਰੋਗੇ। ਹੇ ਸੁਜਾਨ ਦੱਤ! ਸੁਣ ਲੈ ਕਿ ਇਸ ਤਰ੍ਹਾਂ ਉੱਧਾਰ ਨਹੀਂ ਹੋਣਾ।੧੧੨।

ਪ੍ਰਿਥਮ ਮੰਤ੍ਰ ਦਯੋ ਜਿਨੈ ਸੋਈ ਜਾਨਿ ਕੈ ਗੁਰਦੇਵ।
ਜੋਗ ਕਾਰਣ ਕੋ ਚਲਾ ਜੀਅ ਜਾਨਿ ਕੈ ਅਨਭੇਵ।
ਤਾਤ ਮਾਤ ਰਹੇ ਮਨੈ ਕਰਿ ਮਾਨ ਬੈਨ ਨ ਏਕ।
ਘੋਰ ਕਾਨਿਨ ਕੌ ਚਲਾ ਧਰਿ ਜੋਗਿ ਨ੍ਯਾਸ ਅਨੇਕ। ੧੧੩।

ਘੋਰ ਕਾਨਨਿ ਮੈ ਕਰੀ ਤਪਸਾ ਅਨੇਕ ਪ੍ਰਕਾਰ।
ਭਾਤਿ ਭਾਤਿਨ ਕੇ ਕਰੇ ਇਕ ਚਿਤ ਮੰਤ੍ਰ ਉਚਾਰ।
ਕਸਟ ਕੈ ਜਬ ਹੀ ਕੀਆ ਤਪ ਘੋਰ ਬਰਖ ਪ੍ਰਮਾਨ।
ਬੁਧਿ ਕੋ ਬਰੁ ਦੇਤ ਭੇ ਤਬ ਆਨਿ ਬੁਧਿ ਨਿਧਾਨ। ੧੧੪।

ਬੁਧਿ ਕੌ ਬਰੁ ਜਉ ਦਯੋ ਤਿਨ ਆਨ ਬੁਧ ਅਨੰਤ।
ਪਰਮ ਪੁਰੁਖ ਪਵਿਤ੍ਰ ਕੈ ਗਏ ਦਤ ਦੇਵ ਮਹੰਤ।
ਅਕਸਮਾਤ੍ਰ ਬਢੀ ਤਬੈ ਬੁਧਿ ਜਤ੍ਰ ਤਤ੍ਰ ਦਿਸਾਨ।
ਧਰਮ ਪ੍ਰਚੁਰ ਕੀਆ ਜਹੀ ਤਹ ਪਰਮ ਪਾਪ ਖਿਸਾਨ। ੧੧੫।

ਪ੍ਰਿਥਮ ਅਕਾਲ ਗੁਰੂ ਕੀਆ ਜਿਹ ਕੋ ਕਬੈ ਨਹੀ ਨਾਸ।
ਜਤ੍ਰ ਤਤ੍ਰ ਦਿਸਾ ਵਿਸਾ ਜਿਹ ਠਉਰ ਸਰਬ ਨਿਵਾਸ।
ਅੰਡ ਜੇਰਜ ਸੇਤ ਉਤਭੁਜ ਕੀਨ ਜਾਸ ਪਸਾਰ।
ਤਾਹਿ ਜਾਨ ਗੁਰੂ ਕੀਯੋ ਮੁਨਿ ਸਤਿ ਦਤ ਸੁ ਧਾਰ। ੧੧੬।

*ਇਤਿ ਸ੍ਰੀ ਦਤ ਮਹਾਤਮੇ ਪ੍ਰਥਮ ਗੁਰੂ ਅਕਾਲ ਪੁਰਖ ਸਮਾਪਤੰ। ੧।*

*ਰੂਆਲ ਛੰਦ*

ਪਰਮ ਰੂਪ ਪਵਿਤ੍ਰ ਮੁਨਿ ਮਨ ਜੋਗ ਕਰਮ ਨਿਧਾਨ।
ਦੂਸਰੇ ਗੁਰ ਕਉ ਕਰਾ ਮਨ ਈ ਮਨੈ ਮੁਨਿ ਮਾਨਿ।
ਨਾਥ ਤਉ ਹੀ ਪਛਾਨ ਜੋ ਮਨ ਮਨਈ ਜਿਹ ਕਾਲ।
ਸਿਧ ਤਉ ਮਨ ਕਾਮਨਾ ਸੁਧ ਹੋਤ ਹੈ ਸੁਨਿ ਲਾਲ। ੧੧੭।

*ਇਤਿ ਸ੍ਰੀ ਦਤ ਮਹਾਤਮੇ ਦੁਤੀਆ ਗੁਰੂ ਮਨ ਬਰਨਨੰ ਧਿਆਇ ਸਮਾਪਤੰ। ੨।*

*ਭੁਜੰਗ ਪ੍ਰਯਾਤ ਛੰਦ*

ਜਬੈ ਦ੍ਵੈ ਸੁ ਕੀਨੇ ਗੁਰੂ ਦਤ ਦੇਵੰ। ਸਦਾ ਏਕ ਚਿਤੰ ਕਰੈ ਨਿਤ ਸੇਵੰ।
ਜਟਾ ਜੂਟ ਸੀਸੰ ਸੁ ਗੰਗਾ ਤਰੰਗੰ। ਕਬੈ ਛ੍ਵੈ ਸਕਾ ਅੰਗ ਕੋ ਨ ਅਨੰਗੰ। ੧੧੮।

ਮਹਾ ਉਜਲੀ ਅੰਗ ਬਿਭੂਤ ਸੋਹੈ। ਲਖੈ ਮੋਨ ਮਾਨੀ ਮਹਾ ਮਾਨ ਮੋਹੈ।
ਜਟਾ ਜੂਟ ਗੰਗਾ ਤਰੰਗੰ ਮਹਾਨੰ। ਮਹਾ ਬੁਧਿ ਉਦਾਰ ਬਿਦਿਆ ਨਿਧਾਨੰ। ੧੧੯।

ਭਗਉਹੇ ਲਸੈ ਬਸਤ੍ਰ ਲੰਗੋਟ ਬੰਦੰ। ਤਜੇ ਸਰਬ ਆਸਾ ਰਟੈ ਏਕ ਛੰਦੰ।
ਮਹਾ ਮੋਨ ਮਾਨੀ ਮਹਾ ਮੋਨ ਬਾਧੇ। ਮਹਾ ਜੋਗ ਕਰਮੰ ਸਭੈ ਨ੍ਯਾਸ ਸਾਧੇ। ੧੨੦।



ਜਿਸ ਨੇ ਸਭ ਤੋਂ ਪਹਿਲਾਂ ਸਲਾਹ ('ਮੰਤ੍ਰ') ਦਿੱਤੀ ਸੀ, ਉਸੇ ਨੂੰ ਗੁਰਦੇਵ ਮੰਨ ਕੇ ਅਤੇ ਹਿਰਦੇ ਵਿਚ ਪ੍ਰਭੂ ਨੂੰ ਜਾਣ ਕੇ ਯੋਗ ਕਰਨ ਲਈ ਚਲ ਪਿਆ। ਮਾਤਾ ਪਿਤਾ ਵਰਜਦੇ ਰਹੇ, ਪਰ (ਉਸ ਨੇ) ਉਨ੍ਹਾਂ ਦਾ ਇਕ ਬਚਨ ਵੀ ਨ ਮੰਨਿਆ। ਯੋਗ ਦੀਆਂ ਅਨੇਕ ਵਿਧੀਆਂ ('ਨ੍ਯਾਸ') ਧਾਰਨ ਕਰ ਕੇ ਸੰਘਣੇ ਜੰਗਲਾਂ ਵਲ ਤੁਰ ਪਿਆ।੧੧੩।

ਘੋਰ ਜੰਗਲਾਂ ਵਿਚ ਜਾ ਕੇ ਅਨੇਕ ਤਰ੍ਹਾਂ ਦੀ ਤਪਸਿਆ ਕੀਤੀ। ਇਕ ਚਿਤ ਹੋ ਕੇ ਭਾਂਤ ਭਾਂਤ ਦੇ ਮੰਤ੍ਰਾਂ ਦਾ ਉਚਾਰਨ ਕੀਤਾ। ਜਦ ਇਕ ਸਾਲ ਕਸ਼ਟ ਸਹਿ ਕੇ ਘੋਰ ਤਪ ਕੀਤਾ, ਤਦ ਬੁੱਧੀ ਦੇ ਖ਼ਜ਼ਾਨੇ (ਪ੍ਰਭੂ) ਨੇ ਆ ਕੇ ਬੁੱਧੀ ਦਾ ਵਰ ਦੇ ਦਿੱਤਾ।੧੧੪।

ਜਦੋਂ ਉਸ ਨੂੰ ਬੁੱਧੀ ਦਾ ਵਰ ਦਿੱਤਾ ਤਾਂ ਉਸ ਨੂੰ ਬੇਹਿਸਾਬੀ ਬੁੱਧੀ (ਪ੍ਰਾਪਤ ਹੋ ਗਈ)। ਪਰਮ ਪੁਰਖ ਪਵਿਤ੍ਰ (ਕਾਲ ਦੇਵ) ਦੱਤ ਦੇਵ ਨੂੰ ਮਹਾਨ ਬਣਾ ਗਏ। ਤਦ ਅਚਾਨਕ ਬੁੱਧੀ ਜਿਥੇ ਕਿਥੇ ਸਾਰੀਆਂ ਦਿਸ਼ਾਵਾਂ ਵਿਚ ਵਧ ਗਈ। (ਫਿਰ ਦੱਤ ਨੇ) ਜਿਥੇ ਕਿਥੇ ਧਰਮ ਦਾ ਪ੍ਰਚਾਰ ਕੀਤਾ ਅਤੇ ਵੱਡੇ ਪਾਪ (ਉਥੋਂ) ਖਿਸਕ ਗਏ।੧੧੫।

ਜਿਸ ਦਾ ਕਦੇ ਵਿਨਾਸ਼ ਨਹੀਂ ਹੁੰਦਾ, ਉਸ ਅਕਾਲ ਨੂੰ ਪਹਿਲਾ ਗੁਰੂ ਕੀਤਾ। ਜਿਸ ਦਾ ਜਿਥੇ ਕਿਥੇ ਸਭ ਪਾਸੇ ਨਿਵਾਸ ਹੈ। ਜਿਸ ਨੇ ਅੰਡਜ, ਜੇਰਜ, ਸੇਤਜ ਅਤੇ ਉਦਭਿਜ ਆਦਿ ਦਾ ਪਸਾਰਾ ਕੀਤਾ ਹੈ। ਉਸ ਨੂੰ ਸਤਿ ਮੰਨ ਕੇ ਮੁਨੀ ਦੱਤ ਨੇ ਉਸ ਨੂੰ (ਪ੍ਰਥਮ) ਗੁਰੂ ਧਾਰਨ ਕੀਤਾ।੧੧੬।

*ਇਥੇ ਸ੍ਰੀ ਦੱਤ ਦੇ ਮਹਾਤਮ ਦੇ ਅਕਾਲ ਗੁਰੂ ਪ੍ਰਥਮ ਦਾ ਪ੍ਰਸੰਗ ਸਮਾਪਤ। ੧।*

*ਰੂਆਲ ਛੰਦ*

ਪਰਮ ਪਵਿਤ੍ਰ ਮਨ ਵਾਲੇ ਅਤੇ ਯੋਗ ਦੇ ਖ਼ਜ਼ਾਨੇ ਮੁਨੀ (ਦੱਤ ਦੇਵ) ਨੇ ਮਨ ਵਿਚ ਹੀ ਮੰਨ ਕੇ (ਮਨ ਨੂੰ) ਦੂਜਾ ਗੁਰੂ ਧਾਰਨ ਕੀਤਾ। ਜਿਸ ਵੇਲੇ ਮਨ ਮੰਨ ਜਾਂਦਾ ਹੈ, ਤਦ ਹੀ ਨਾਥ ਦੀ ਪਛਾਣ ਹੋ ਜਾਂਦੀ ਹੈ। ਹੇ ਮੁਨੀ ਲਾਲ! ਸੁਣ, ਤਦ ਹੀ ਮਨ ਦੀ ਸ਼ੁੱਧ ਕਾਮਨਾ ਸਿੱਧ ਹੁੰਦੀ ਹੈ।੧੧੭।

*ਇਥੇ ਦੱਤ ਮਹਾਤਮ ਦੇ ਦੂਜੇ ਗੁਰੂ ਮਨ ਦੇ ਵਰਣਨ ਦੇ ਅਧਿਆਇ ਦੀ ਸਮਾਪਤੀ। ੨।*

*ਭੁਜੰਗ ਪ੍ਰਯਾਤ ਛੰਦ*

ਜਦ ਦੱਤ ਨੇ ਦੋ ਗੁਰੂ ਧਾਰਨ ਕਰ ਲਏ, ਤਦ ਇਕ ਚਿਤ ਹੋ ਕੇ ਨਿੱਤ (ਉਨ੍ਹਾਂ ਦੀ) ਸੇਵਾ ਕਰਨ ਲਗਾ। (ਉਸ ਦੇ) ਸਿਰ ਉਤੇ ਜਟਾਵਾਂ ਦਾ ਜੂੜਾ ਹੈ, (ਉਹ ਅਸਲੋਂ) ਗੰਗਾ ਦੀਆਂ ਤਰੰਗਾਂ ਹਨ। (ਉਨ੍ਹਾਂ ਦੇ) ਸ਼ਰੀਰ ਨੂੰ ਕਦੇ ਵੀ ਕਾਮ ਦੇਵ ਛੋਹ ਨ ਸਕਿਆ।੧੧੮।

ਸ਼ਰੀਰ ਉਤੇ ਬਹੁਤ ਉਜਲੀ ਵਿਭੂਤੀ ਸ਼ੋਭਦੀ ਹੈ (ਜਿਸ ਨੂੰ) ਵੇਖ ਕੇ ਮਹਾਨ ਮੋਨੀ ਮੁਨੀਆਂ ਦਾ ਅਭਿਮਾਨ ਮੋਹਿਆ ਜਾਂਦਾ ਹੈ। ਜਟਾਵਾਂ ਦਾ ਜੂੜਾ ਹੀ ਮਹਾਨ ਗੰਗਾ ਦੀਆਂ ਲਹਿਰਾਂ ਹਨ। ਮਹਾਨ ਬੁੱਧੀਮਾਨ, ਉਦਾਰ ਅਤੇ ਵਿਦਿਆ ਦਾ ਖ਼ਜ਼ਾਨਾ ਹੈ।੧੧੯।

ਭਗਵੇਂ ਬਸਤ੍ਰ ਚਮਕਦੇ ਹਨ ਅਤੇ ਲੰਗੋਟ ਬੰਨ੍ਹਿਆ ਹੋਇਆ ਹੈ। ਸਾਰੀਆਂ ਆਸਾਂ ਛਡ ਦਿੱਤੀਆਂ ਹਨ, (ਕੇਵਲ) ਇਕ ਛੰਦ (ਅਰਥਾਤ 'ਗੁਰਮੰਤ੍ਰ') ਰਟਦੇ ਹਨ। ਮਹਾਨ ਮੋਨੀ ਨੇ ਮਹਾਨ ਚੁਪ ਸਾਧੀ ਹੋਈ ਹੈ। ਮਹਾਨ ਯੋਗ ਦੇ ਕਰਮਾਂ ਦੀਆਂ ਸਾਰੀਆਂ ਵਿਧੀਆਂ ਪੂਰੀਆਂ ਕੀਤੀਆਂ ਹੋਈਆਂ ਹਨ।੧੨੦।

ਦਯਾ ਸਿੰਧੁ ਸਰਬੰ ਸੁਭੰ ਕਰਮ ਕਰਤਾ। ਹਰੇ ਸਰਬ ਗਰਬੰ ਮਹਾ ਤੇਜ ਧਰਤਾ।
ਮਹਾ ਜੋਗ ਕੀ ਸਾਧਨਾ ਸਰਬ ਸਾਧੀ। ਮਹਾ ਮੋਨ ਮਾਨੀ ਮਹਾ ਸਿਧ ਲਾਧੀ। ੧੨੧।

ਉਠੈ ਪ੍ਰਾਤਿ ਸੰਧਿਆ ਕਰੈ ਨਾਨ ਜਾਵੈ। ਕਰੈ ਸਾਧਨਾ ਜੋਗ ਕੀ ਜੋਗ ਭਾਵੈ।
ਤ੍ਰਿਕਾਲਗ ਦਰਸੀ ਮਹਾ ਪਰਮ ਤਤੰ। ਸੁ ਸੰਨ੍ਯਾਸੁ ਦੇਵੰ ਮਹਾ ਸੁਧ ਮਤੰ। ੧੨੨।

ਪਿਯਾਸਾ ਛੁਧਾ ਆਨ ਕੇ ਜੋ ਸੰਤਾਵੈ। ਰਹੇ ਏਕ ਚਿਤੰ ਨ ਚਿਤੰ ਚਲਾਵੈ।
ਕਰੈ ਜੋਗ ਨ੍ਯਾਸੰ ਨਿਰਾਸੰ ਉਦਾਸੀ। ਧਰੇ ਮੇਖਲਾ ਪਰਮ ਤਤੰ ਪ੍ਰਕਾਸੀ। ੧੨੩।

ਮਹਾ ਆਤਮ ਦਰਸੀ ਮਹਾ ਤਤ ਬੇਤਾ। ਥਿਰੰ ਆਸਣੇਕੰ ਮਹਾ ਊਰਧਰੇਤਾ।
ਕਰੈ ਸਤਿ ਕਰਮੰ ਕੁਰਕਰਮੰ ਪ੍ਰਨਾਸੰ। ਰਹੈ ਏਕ ਚਿਤੰ ਮੁਨੀਸੰ ਉਦਾਸੰ। ੧੨੪।

ਸੁਭੰ ਸਾਸਤ੍ਰਗੰਤਾ ਕੁਕਰਮੰ ਪ੍ਰਣਾਸੀ। ਬਸੈ ਕਾਨਨੇਸੰ ਸੁਪਾਤ੍ਰੰ ਉਦਾਸੀ।
ਤਜ੍ਯੋ ਕਾਮ ਕਰੋਧੰ ਸਬੈ ਲੋਭ ਮੋਹੰ। ਮਹਾ ਜੋਗ ਜ੍ਵਾਲਾ ਮਹਾ ਮੋਨਿ ਸੋਹੰ। ੧੨੫।

ਕਰੈ ਨ੍ਯਾਸ ਏਕੰ ਅਨੇਕੰ ਪ੍ਰਕਾਰੀ। ਮਹਾ ਬ੍ਰਹਮਚਰਜੰ ਸੁ ਧਰਮਾਧਿਕਾਰੀ।
ਮਹਾ ਤਤ ਬੇਤਾ ਸੁ ਸੰਨ੍ਯਾਸ ਜੋਗੰ। ਅਨਾਸੰ ਉਦਾਸੀ ਸੁ ਬਾਸੰ ਅਰੋਗੰ। ੧੨੬।

ਅਨਾਸ ਮਹਾ ਊਰਧਰੇਤਾ ਸੰਨ੍ਯਾਸੀ। ਮਹਾ ਤਤ ਬੇਤਾ ਅਨਾਸੰ ਉਦਾਸੀ।
ਸਬੈ ਜੋਗ ਸਾਧੈ ਰਹੈ ਏਕ ਚਿਤੰ। ਤਜੈ ਅਉਰ ਸਰਬੰ ਗਹ੍ਯੋ ਏਕ ਹਿਤੰ। ੧੨੭।

ਤਰੇ ਤਾਪ ਧੂਮੰ ਕਰੈ ਪਾਨ ਉਚੰ। ਝੁਲੈ ਮਧਿ ਅਗਨੰ ਤਉ ਧਿਆਨ ਮੁਚੰ।
ਮਹਾ ਬ੍ਰਹਮਚਰਜੰ ਮਹਾ ਧਰਮ ਧਾਰੀ। ਭਏ ਦਤ ਕੇ ਰੁਦ੍ਰ ਪੂਰਣ ਵਤਾਰੀ। ੧੨੮।

ਹਠੀ ਤਾਪਸੀ ਮੋਨ ਮੰਤ੍ਰ ਮਹਾਨੰ। ਪਰੰ ਪੂਰਣੰ ਦਤ ਪ੍ਰਗ੍ਯਾ ਨਿਧਾਨੰ।
ਕਰੈ ਜੋਗ ਨ੍ਯਾਸੰ ਤਜੇ ਰਾਜ ਭੋਗੰ। ਚਕੇ ਸਰਬ ਦੇਵੰ ਜਕੇ ਸਰਬ ਲੋਗੰ। ੧੨੯।



ਦਇਆ ਦਾ ਸਮੁੰਦਰ ਹੈ ਅਤੇ ਸਾਰੇ ਸ਼ੁਭ ਕਰਮ ਕਰਨ ਵਾਲਾ ਹੈ। ਸਭ ਦੇ ਹੰਕਾਰ ਨੂੰ ਨਸ਼ਟ ਕਰਦਾ ਹੈ ਅਤੇ ਮਹਾਨ ਤੇਜ ਨੂੰ ਧਾਰਨ ਕਰਨ ਵਾਲਾ ਹੈ। ਮਹਾਨ ਯੋਗ ਦੀ ਸਾਰੀ ਸਾਧਨਾ ਸਿੱਧ ਕੀਤੀ ਹੋਈ ਹੈ। ਮਹਾਨ ਮੋਨ (ਉਸ ਨੇ) ਧਾਰਨ ਕੀਤਾ ਹੋਇਆ ਹੈ ਅਤੇ ਮਹਾਨ ਸਿੱਧੀ ਪ੍ਰਾਪਤ ਕੀਤੀ ਹੋਈ ਹੈ।੧੨੧।

ਪ੍ਰਭਾਤ ਵੇਲੇ ਉਠ ਕੇ ਇਸ਼ਨਾਨ ਲਈ ਜਾਂਦਾ ਹੈ ਅਤੇ ਸੰਧਿਆ ਕਰਦਾ ਹੈ। ਯੋਗ ਦੀ ਸਾਧਨਾ ਕਰਦਾ ਹੈ, (ਕਿਉਂਕਿ ਉਸ ਨੂੰ) ਯੋਗ ਚੰਗਾ ਲਗਦਾ ਹੈ। (ਉਹ) ਤ੍ਰਿਕਾਲ ਦਰਸ਼ੀ ਅਤੇ ਮਹਾਨ ਪਰਮ-ਤੱਤ੍ਵ ਨੂੰ (ਪ੍ਰਾਪਤ ਕਰ ਚੁਕਿਆ ਹੈ)। ਉਹ ਸੰਨਿਆਸ ਦੇਵ ਮਹਾਨ ਸ਼ੁੱਧ ਮਤ ਵਾਲਾ ਹੈ।੧੨੨।

ਪਿਆਸ ਅਤੇ ਭੁਖ ਜੇ ਆ ਕੇ ਸਤਾਉਂਦੀ ਹੈ, ਤਾਂ (ਉਹ) ਇਕਾਗਰ ਚਿਤ ਰਹਿੰਦਾ ਹੈ ਅਤੇ ਚਿਤ ਨੂੰ ਚਲਾਇਮਾਨ ਨਹੀਂ ਹੋਣ ਦਿੰਦਾ ਹੈ। (ਉਹ) ਯੋਗ ਦੀ ਵਿਧੀ ਪਾਲਦਾ ਹੈ ਅਤੇ ਆਸਾ ਰਹਿਤ ਅਤੇ ਉਦਾਸ (ਨਿਰਲਿਪਤ) ਰਹਿੰਦਾ ਹੈ। (ਉਸ ਨੇ) ਪਰਮ-ਤੱਤ੍ਵ ਦਾ ਪ੍ਰਕਾਸ਼ ਪ੍ਰਾਪਤ ਕੀਤਾ ਹੈ ਅਤੇ ਮੇਖਲਾ ਧਾਰਨ ਕੀਤੀ ਹੋਈ ਹੈ।੧੨੩।

(ਉਹ) ਮਹਾਨ ਆਤਮ ਦਰਸ਼ੀ ਹੈ ਅਤੇ ਮਹਾਨ ਤੱਤ੍ਵ-ਵੇਤਾ ਹੈ। (ਉਹ) ਇਕੋ ਆਸਨ ਉਤੇ ਸਥਿਰ ਰਹਿੰਦਾ ਹੈ ਅਤੇ ਮਹਾਨ ਬ੍ਰਹਮਚਾਰੀ ਹੈ। (ਸਦਾ) ਸਤਿ ਕਰਮ ਕਰਦਾ ਹੈ ਅਤੇ ਬੁਰੇ ਕਰਮਾਂ ਨੂੰ ਚੰਗੀ ਤਰ੍ਹਾਂ ਨਸ਼ਟ ਕਰਦਾ ਹੈ। (ਉਸ) ਮਹਾ ਮੁਨੀ ਦਾ ਚਿਤ ਸਥਿਰ ਰਹਿੰਦਾ ਹੈ ਅਤੇ (ਸਦਾ) ਉਦਾਸ (ਨਿਰਲਿਪਤ) ਰਹਿੰਦਾ ਹੈ।੧੨੪।

ਸ਼ੁਭ ਸ਼ਾਸਤ੍ਰਾਂ ਤਕ (ਉਸ ਦੀ) ਪਹੁੰਚ ਹੈ ਅਤੇ ਕੁਕਰਮਾਂ ਨੂੰ ਨਸ਼ਟ ਕਰਨ ਵਾਲਾ ਹੈ। (ਉਹ ਸਦਾ) ਸੰਘਣੇ ਬਨ ਵਿਚ ਰਹਿੰਦਾ ਹੈ ਅਤੇ ਉਦਾਸੀ ਸੁਭਾ ਦਾ ਸੁਪਾਤਰ ਹੈ (ਅਧਿਕਾਰੀ ਹੈ)। (ਉਸ ਨੇ) ਕਾਮ, ਕ੍ਰੋਧ, ਲੋਭ, ਮੋਹ (ਆਦਿ ਸਾਰੇ ਵਿਕਾਰਾਂ ਨੂੰ) ਛਡ ਦਿੱਤਾ ਹੈ। (ਉਹ) ਮਹਾ ਮੁਨੀ ਮਹਾਨ ਯੋਗ ਦੀ ਲਾਟ ਵਾਂਗ ਸ਼ੋਭਦਾ ਹੈ।੧੨੫।

ਇਕ (ਯੋਗ) ਦਾ ਉਹ ਅਨੇਕ ਢੰਗਾਂ ਨਾਲ ਅਭਿਆਸ ਕਰਦਾ ਹੈ। ਉਹ ਮਹਾਨ ਬ੍ਰਹਮਚਾਰੀ ਧਰਮ ਦਾ ਅਧਿਕਾਰੀ ਹੈ। ਉਹ ਮਹਾਨ ਤੱਤ੍ਵ-ਵੇਤਾ ਅਤੇ ਸੰਨਿਆਸ ਯੋਗ (ਵਿਚ ਪ੍ਰਬੀਨ ਹੈ)। (ਉਹ) ਆਸ ਤੋਂ ਰਹਿਤ, ਸਦਾ ਉਦਾਸ ਅਤੇ ਰੋਗ ਰਹਿਤ ਅਵਸਥਾ ਵਿਚ ਵਸਦਾ ਹੈ।੧੨੬।

(ਉਹ) ਆਸਾਂ ਤੋਂ ਰਹਿਤ, ਮਹਾਨ ਬ੍ਰਹਮਚਾਰੀ ਅਤੇ ਸੰਨਿਆਸੀ ਹੈ। ਮਹਾਨ ਤੱਤ੍ਵ ਨੂੰ ਜਾਣਨ ਵਾਲਾ, ਆਸ਼ਾ ਤੋਂ ਰਹਿਤ ਅਤੇ ਉਦਾਸੀ ਸੁਭਾ ਵਾਲਾ ਹੈ। (ਉਸ ਨੇ) ਇਕ ਚਿੱਤ ਰਹਿ ਕੇ ਸਾਰੇ ਯੋਗਾਂ ਨੂੰ ਸਾਧਿਆ ਹੋਇਆ ਹੈ। ਉਸ ਨੇ ਸਭ ਨੂੰ ਛਡ ਕੇ 'ਇਕ' ਨਾਲ ਹੀ ਹਿਤ ਪਾਲਿਆ ਹੈ।੧੨੭।

ਧੂੰਏਂ ਦੇ ਸੇਕ ਵਿਚ ਉਚੇ ਪੈਰ ਕਰ ਕੇ ਖੜੋਤਾ ਹੈ। ਅਗਨੀ ਵਿਚ ਝੁਲਦਾ ਹੈ, ਪਰ ਤਾਂ ਵੀ ਧਿਆਨ ਛੁਟਦਾ ਨਹੀਂ। ਮਹਾਨ ਬ੍ਰਹਮਚਾਰੀ ਅਤੇ ਮਹਾਨ ਧਰਮੀ ਹੈ। ਦੱਤ ਰੁਦ੍ਰ ਦਾ ਪੂਰਨ ਅਵਤਾਰ ਹੋਇਆ ਹੈ।੧੨੮।

ਮਹਾਨ ਹਠੀ, ਤਪਸਵੀ, ਮੋਨਧਾਰੀ ਅਤੇ ਮੰਤ੍ਰਧਾਰੀ ਹੈ। ਦੱਤ ਪੂਰਨ ਬ੍ਰਹਮ ਵਿਦਿਆ ਦਾ ਖ਼ਜ਼ਾਨਾ ਹੈ। ਯੋਗ ਦਾ ਵਿਧਾਨ ਕਰਦਾ ਹੈ ਅਤੇ ਰਾਜ ਭੋਗ ਨੂੰ ਤਿਆਗਦਾ ਹੈ। ਸਾਰੇ ਦੇਵਤੇ ਅਸਚਰਜ ਵਿਚ ਪੈ ਗਏ ਹਨ ਅਤੇ ਸਾਰੇ ਲੋਗ ਹੈਰਾਨ ਹਨ।੧੨੯।

ਜਕੇ ਜਛ ਗੰਧ੍ਰਬ ਬਿਦਿਆ ਨਿਧਾਨੰ। ਚਕੇ ਦੇਵਤਾ ਚੰਦ ਸੂਰੰ ਸੁਰਾਨੰ।
ਛਕੇ ਜੀਵ ਜੰਤ੍ਰੰ ਲਖੇ ਪਰਮ ਰੂਪੰ। ਤਜ੍ਯੋ ਗਰਬ ਸਰਬੰ ਲਗੇ ਪਾਨ ਭੂਪੰ। ੧੩੦।

ਜਟੀ ਦੰਡ ਮੁੰਡੀ ਤਪੀ ਬ੍ਰਹਮਚਾਰੀ। ਜਤੀ ਜੰਗਮੀ ਜਾਮਨੀ ਜੰਤ੍ਰ ਧਾਰੀ।
ਪਰੀ ਪਾਰਬਤੀ ਪਰਮ ਦੇਸੀ ਪਛੇਲੇ। ਬਲੀ ਬਾਲਖੀ ਬੰਗ ਰੂਮੀ ਰੁਹੇਲੇ। ੧੩੧।

ਜਟੀ ਜਾਮਨੀ ਜੰਤ੍ਰ-ਧਾਰੀ ਛਲਾਰੇ। ਅਜੀ ਆਮਰੀ ਨਿਵਲਕਾ ਕਰਮ ਵਾਰੇ।
ਅਤੇਵਾਗਨਹੋਤ੍ਰੀ ਜੁਆ ਜਗ੍ਯ ਧਾਰੀ। ਅਧੰ ਉਰਧਰੇਤੈ ਬਰੰ ਬ੍ਰਹਮਚਾਰੀ। ੧੩੨।

ਜਿਤੇ ਦੇਸ ਦੇਸੰ ਹੁਤੇ ਛਤ੍ਰਧਾਰੀ। ਸਬੈ ਪਾਨ ਲਗੇ ਤਜ੍ਯੋ ਗਰਬ ਭਾਰੀ।
ਕਰੈ ਲਾਗ ਸਰਬੰ ਸੁ ਸੰਨ੍ਯਾਸ ਜੋਗੰ। ਇਹੀ ਪੰਥ ਲਾਗੇ ਸੁਭੰ ਸਰਬ ਲੋਗੰ। ੧੩੩।

ਸਬੇ ਦੇਸ ਦੇਸਾਨ ਤੇ ਲੋਗ ਆਏ। ਕਰੰ ਦਤ ਕੇ ਆਨਿ ਮੂੰਡੰ ਮੁੰਡਾਏ।
ਧਰੇ ਸੀਸ ਪੈ ਪਰਮ ਜੂਟੇ ਜਟਾਨੰ। ਕਰੈ ਲਾਗਿ ਸੰਨ੍ਯਾਸ ਜੋਗ ਅਪ੍ਰਮਾਨੰ। ੧੩੪।

*ਰੂਆਲ ਛੰਦ*

ਦੇਸ ਦੇਸਨ ਕੇ ਸਬੈ ਨ੍ਰਿਪ ਆਨਿ ਕੈ ਤਹਿ ਠਉਰ।
ਜਾਨਿ ਪਾਨ ਪਰੈ ਸਬੈ ਗੁਰੁ ਦਤ ਸ੍ਰੀ ਸਰਮਉਰ।
ਤਿਆਗਿ ਅਉਰ ਨਏ ਮਤਿ ਏਕਹੀ ਮਤਿ ਠਾਨ।
ਆਨਿ ਮੂੰਡ ਮੁੰਡਾਤ ਭੇ ਸਭ ਰਾਜ ਪਾਟ ਨਿਧਾਨ। ੧੩੫।

ਆਨਿ ਆਨਿ ਲਗੇ ਸਬੈ ਪਗ ਜਾਨਿ ਕੈ ਗੁਰ ਦੇਵ।
ਸਸਤ੍ਰ ਸਾਸਤ੍ਰ ਸਬੈ ਭ੍ਰਿਤਾਂਬਰ ਅਨੰਤ ਰੂਪ ਅਭੇਵ।
ਅਛਿਦ ਗਾਤ ਅਛਿਜ ਰੂਪ ਅਭਿਦ ਜੋਗ ਦੁਰੰਤ।
ਅਮਿਤ ਉਜਲ ਅਜਿਤ ਪਰਮ ਉਪਜਿਓ ਸੁ ਦਤ ਮਹੰਤ। ੧੩੬।

ਪੇਖਿ ਰੂਪ ਚਕੇ ਚਰਾਚਰ ਸਰਬ ਬ੍ਯੋਮ ਬਿਮਾਨ।
ਜਤ੍ਰ ਤਤ੍ਰ ਰਹੇ ਨਰਾਧਪ ਚਿਤ੍ਰ ਰੂਪ ਸਮਾਨ।
ਅਤ੍ਰ ਛਤ੍ਰ ਨ੍ਰਿਪਤ ਕੋ ਤਜਿ ਜੋਗ ਲੈ ਸੰਨ੍ਯਾਸ।
ਆਨਿ ਆਨਿ ਕਰੈ ਲਗੇ ਹ੍ਵੈ ਜਤ੍ਰ ਤਤ੍ਰ ਉਦਾਸ। ੧੩੭।

ਇੰਦ੍ਰ ਉਪਿੰਦ੍ਰ ਚਕੇ ਸਬੈ ਚਿਤ ਚਉਕਿਯੋ ਸਸਿ ਭਾਨੁ।
ਲੈ ਨ ਦਤ ਛਨਾਇ ਆਜ ਨ੍ਰਿਪਤ ਮੋਰ ਮਹਾਨ।
ਰੀਝ ਰੀਝ ਰਹੇ ਜਹਾ ਤਹਾ ਸਰਬ ਬ੍ਯੋਮ ਬਿਮਾਨ।
ਜਾਨ ਜਾਨ ਸਬੈ ਪਰੇ ਗੁਰਦੇਵ ਦਤ ਮਹਾਨ। ੧੩੮।



ਵਿਦਿਆ ਦੇ ਖ਼ਜ਼ਾਨੇ ਯਕਸ਼ ਅਤੇ ਗੰਧਰਬ ਹੈਰਾਨ ਹੋ ਰਹੇ ਹਨ। ਦੇਵਤੇ, ਚੰਦ੍ਰਮਾ, ਸੂਰਜ ਅਤੇ ਦੈਂਤ, ਜੀਵ, ਪਰਮ ਰੂਪ ਵਾਲੇ ਨੂੰ ਜੰਤ੍ਰ ਵਾਂਗ ਵੇਖ ਕੇ ਹੈਰਾਨ ਹੋ ਰਹੇ ਹਨ। ਰਾਜਿਆਂ ਨੇ ਹੰਕਾਰ ਨੂੰ ਛਡ ਦਿੱਤਾ ਹੈ ਅਤੇ ਆ ਕੇ ਚਰਨੀਂ ਲਗ ਗਏ ਹਨ।੧੩੦।

ਜਟਾਵਾਂ ਵਾਲੇ, ਦੰਡਧਾਰੀ, ਬੈਰਾਗੀ ('ਮੁੰਡੀ'), ਤਪਸਵੀ, ਬ੍ਰਹਮਚਾਰੀ, ਜਤੀ, ਜੰਗਮੀ, ਜਾਮਨੀ, ਜੰਤ੍ਰਧਾਰੀ, ਪਰਬਤਾਂ ਤੋਂ ਪਰਲੇ ਪਾਸੇ ਦੇ, ਪਰਮ ਦੇਸੀ, ਪਹਾੜੀਏ, ਬਲੀ, ਬਲਖ ਦੇ ਨਿਵਾਸੀ, ਬੰਗ ਦੇਸ ਦੇ, ਰੂਮੀ ਅਤੇ ਰੁਹੇਲੇ।੧੩੧।

ਜਟੀ, ਜਾਮਨੀ, ਜੰਤ੍ਰਧਾਰੀ, ਛਲ ਕਰਨ ਵਾਲੇ, ਅਜੀ, ਆਮਰੀ ਅਤੇ ਨਿਉਲੀ ਕਰਮ ਕਰਨ ਵਾਲੇ, ਅਤੇਵ ਅਗਨੀਹੋਤ੍ਰੀ, ਜੂਆ ਖੇਡਣ ਵਾਲੇ, ਯੱਗ ਕਰਨ ਵਾਲੇ, ਅਧਮ, ਵੀਰਜ ਰੋਕਣ ਵਾਲੇ ਅਤੇ ਸ੍ਰੇਸ਼ਠ ਬ੍ਰਹਮਚਾਰੀ।੧੩੨।

ਜਿਨ੍ਹਾਂ ਵੀ ਦੇਸ਼ਾਂ ਵਿਚ ਛਤ੍ਰਧਾਰੀ (ਰਾਜੇ-ਮਹਾਰਾਜੇ) ਹੁੰਦੇ ਸਨ, (ਉਹ) ਸਾਰੇ ਵੱਡਾ ਹੰਕਾਰ ਛਡ ਕੇ ਚਰਨੀਂ ਆ ਲਗੇ ਹਨ। (ਉਹ) ਸਾਰੇ ਹੀ ਸੰਨਿਆਸ ਯੋਗ ਕਰਨ ਲਗ ਗਏ ਹਨ। ਸਾਰੇ ਲੋਗ ਇਸੇ ਹੀ ਸ਼ੁਭ ਪੰਥ ਨਾਲ ਜੁੜ ਗਏ ਹਨ।੧੩੩।

ਸਾਰਿਆਂ ਦੇਸਾਂ ਦੇਸਾਂਤਰਾਂ ਤੋਂ ਲੋਗ ਆਏ ਹਨ ਅਤੇ ਦੱਤ ਦੇ ਹੱਥੀਂ ਸਿਰ ਮੁਨਵਾਏ ਹਨ। ਸਿਰ ਉਤੇ ਜਟਾਵਾਂ ਦੇ ਭਾਰੇ ਜੂੜੇ ਧਾਰਨ ਕਰ ਲਏ ਹਨ। ਬੇਅੰਤ ਲੋਗ ਸੰਨਿਆਸ ਯੋਗ ਕਰਨ ਲਗ ਗਏ ਹਨ।੧੩੪।

*ਰੂਆਲ ਛੰਦ*

ਦੇਸਾਂ ਦੇਸਾਂਤਰਾਂ ਦੇ ਰਾਜੇ ਉਸ ਸਥਾਨ ਉਤੇ ਆ ਗਏ ਹਨ ਅਤੇ ਸਭ ਦੇ ਸਿਰਮੌਰ ਗੁਰੂ ਦੱਤ ਦੇ ਸ਼ਰਨੀਂ ਆ ਪਏ ਹਨ। ਹੋਰ ਨਵੇਂ ਮੱਤਾਂ ਨੂੰ ਛਡ ਕੇ ਇਕ (ਦੱਤ ਵਾਲਾ) ਮੱਤ ਧਾਰਨ ਕਰ ਲਿਆ ਹੈ। ਸਾਰੇ ਰਾਜਸੀ ਠਾਠਾਂ ਅਤੇ ਖ਼ਜ਼ਾਨਿਆਂ ਵਾਲਿਆਂ ਨੇ ਆ ਕੇ ਸਿਰ ਮੁਨਵਾ ਲਏ ਹਨ।੧੩੫।

(ਦੱਤ ਨੂੰ) ਗੁਰੂ ਦੇਵ ਜਾਣ ਕੇ ਆ ਆ ਕੇ ਸਾਰੇ ਪੈਰੀਂ ਪੈ ਗਏ ਹਨ। ਸਾਰੇ ਸ਼ਾਸਤ੍ਰਾਂ ਅਤੇ ਸ਼ਸਤ੍ਰਾਂ ਵਾਲੇ ਦਾਸਾਂ ਦੇ ਭੇਸ ਵਿਚ ਅਭੇਵ ਅਤੇ ਅਨੰਤ (ਦੱਤ ਪਾਸ ਆ ਗਏ ਹਨ)। (ਜਿਸ ਦਾ) ਸ਼ਰੀਰ ਅਣਛਿਜ ਅਤੇ ਅਛਿਦ ਹੈ ਅਤੇ (ਜਿਸ ਦੇ ) ਯੋਗ ਦਾ ਭੇਦ ਪਾਣਾ ਔਖਾ ਹੈ। (ਜੋ) ਅਮਿਤ, ਉਜਲਾ, ਅਜਿਤ ਹੈ, ਉਹ ਪਰਮ ਸ੍ਰੇਸ਼ਠ ਦੱਤ ਮਹਾਨ ਉਪਜਿਆ ਹੈ।੧੩੬।

(ਉਸ ਦੇ) ਰੂਪ ਨੂੰ ਵੇਖ ਕੇ ਚਰ ਅਚਰ ਹੈਰਾਨ ਹੋ ਰਹੇ ਹਨ ਅਤੇ ਸਾਰੇ (ਦੇਵਤੇ) ਬਿਮਾਨਾਂ ਵਿਚ ਚੜ੍ਹ ਕੇ ਆਕਾਸ਼ (ਵਿਚ ਘੁੰਮ ਰਹੇ ਹਨ)। ਜਿਥੋਂ ਕਿਥੋਂ ਦੇ ਰਾਜੇ (ਦੱਤ ਨੂੰ ਵੇਖ ਕੇ) ਚਿਤਰ ਸਮਾਨ ਹੋ ਗਏ ਹਨ। ਅਸਤ੍ਰਾਂ, ਛਤ੍ਰਾਂ ਅਤੇ ਸਿੰਘਾਸਨਾਂ ਨੂੰ ਛਡ ਕੇ ਸੰਨਿਆਸ ਯੋਗ ਲੈ ਲਿਆ ਹੈ। ਜਿਥੋਂ ਕਿਥੋਂ ਦੇ ਲੋਗ ਉਦਾਸ (ਵਿਰਕਤ) ਹੋ ਕੇ ਆ ਆ ਕੇ (ਪ੍ਰਨਾਮ ਕਰਨ) ਲਗ ਗਏ ਹਨ।੧੩੭।

ਇੰਦਰ, ਉਪਿੰਦਰ ਆਦਿ ਸਾਰੇ ਚਿਤ ਵਿਚ ਹੈਰਾਨ ਹੋ ਰਹੇ ਹਨ ਅਤੇ ਸੂਰਜ ਤੇ ਚੰਦ੍ਰਮਾ ਵੀ ਚੌਂਕ ਗਏ ਹਨ। (ਇੰਦਰ ਇਸ ਲਈ ਪਰੇਸ਼ਾਨ ਹੈ ਕਿ) ਅਜ ਕਿਤੇ ਦੱਤ ਮੇਰੇ ਮਹਾਨ ਰਾਜ ਨੂੰ ਖੋਹ ਨ ਲਏ। ਸਾਰੇ (ਦੇਵਤੇ) ਜਿਥੇ ਕਿਥੇ ਬਿਮਾਨਾਂ ਵਿਚ ਬੈਠੇ ਰੀਝ ਰਹੇ ਹਨ ਅਤੇ ਦੱਤ ਨੂੰ ਗੁਰੂਦੇਵ ਜਾਣ ਕੇ ਸਾਰੇ ਚਰਨੀਂ ਪੈ ਗਏ ਹਨ।੧੩੮।

ਜਤ੍ਰ ਤਤ੍ਰ ਦਿਸਾ ਵਿਸਾ ਨ੍ਰਿਪ ਰਾਜ ਸਾਜ ਬਿਸਾਰ।
ਆਨਿ ਆਨਿ ਸਬੋ ਗਹੇ ਪਗ ਦਤ ਦੇਵ ਉਦਾਰ।
ਜਾਨਿ ਜਾਨਿ ਸੁ ਧਰਮ ਕੋ ਘਰ ਮਾਨਿ ਕੈ ਗੁਰਦੇਵ।
ਪ੍ਰੀਤਿ ਮਾਨ ਸਬੈ ਲਗੇ ਮਨ ਛਾਡਿ ਕੈ ਅਹੰਮੇਵ। ੧੩੯।

ਰਾਜ ਸਾਜ ਸਬੈ ਤਜੇ ਨ੍ਰਿਪ ਭੇਸ ਕੈ ਸੰਨ੍ਯਾਸ।
ਆਨਿ ਜੋਗ ਕਰੈ ਲਗੇ ਹ੍ਵੈ ਜਤ੍ਰ ਤਤ੍ਰ ਉਦਾਸ।
ਮੰਡਿ ਅੰਗਿ ਬਿਭੂਤ ਉਜਲ ਸੀਸ ਜੂਟ ਜਟਾਨ।
ਭਾਤਿ ਭਾਤਨ ਸੋ ਸੁਭੇ ਸਭ ਰਾਜ ਪਾਟ ਨਿਧਾਨ। ੧੪੦।

ਜਤ੍ਰ ਤਤ੍ਰ ਬਿਸਾਰਿ ਸੰਪਤਿ ਪੁਤ੍ਰ ਮਿਤ੍ਰ ਕਲਤ੍ਰ।
ਭੇਸ ਲੈ ਸੰਨ੍ਯਾਸ ਕੋ ਨ੍ਰਿਪ ਛਾਡਿ ਕੈ ਜਯ ਪਤ੍ਰ।
ਬਾਜ ਰਾਜ ਸਮਾਜ ਸੁੰਦਰ ਛਾਡ ਕੇ ਗਜ ਰਾਜ।
ਆਨਿ ਆਨਿ ਬਸੇ ਮਹਾ ਬਨਿ ਜਤ੍ਰ ਤਤ੍ਰ ਉਦਾਸ। ੧੪੧।

*ਪਾਧੜੀ ਛੰਦ। ਤ੍ਵਪ੍ਰਸਾਦਿ*

ਇਹ ਭਾਤਿ ਸਰਬ ਛਿਤ ਕੇ ਨ੍ਰਿਪਾਲ। ਸੰਨ੍ਯਾਸ ਜੋਗ ਲਾਗੇ ਉਤਾਲ।
ਇਕ ਕਰੈ ਲਾਗਿ ਨਿਵਲਿ ਆਦਿ ਕਰਮ। ਇਕ ਧਰਤ ਧਿਆਨ ਲੈ ਬਸਤ੍ਰ ਚਰਮ। ੧੪੨।

ਇਕ ਧਰਤ ਬਸਤ੍ਰ ਬਲਕਲਨ ਅੰਗਿ। ਇਕ ਰਹਤ ਕਲਪ ਇਸਥਿਤ ਉਤੰਗ।
ਇਕ ਕਰਤ ਅਲਪ ਦੁਗਧਾ ਅਹਾਰ। ਇਕ ਰਹਤ ਬਰਖ ਬਹੁ ਨਿਰਾਹਾਰ। ੧੪੩।

ਇਕ ਰਹਤ ਮੋਨ ਮੋਨੀ ਮਹਾਨ। ਇਕ ਕਰਤ ਨ੍ਯਾਸ ਤਜਿ ਖਾਨ ਪਾਨ।
ਇਕ ਰਹਤ ਏਕ ਪਗ ਨਿਰਾਧਾਰ। ਇਕ ਬਸਤ ਗ੍ਰਾਮ ਕਾਨਨ ਪਹਾਰ। ੧੪੪।

ਇਕ ਕਰਤ ਕਸਟ ਕਰ ਧੂਮ੍ਰ ਪਾਨ। ਇਕ ਕਰਤ ਭਾਤਿ ਭਾਤਿਨ ਸਨਾਨ।
ਇਕ ਰਹਤ ਇਕ ਪਗ ਜੁਗ ਪ੍ਰਮਾਨ। ਕਈ ਊਰਧ ਬਾਹ ਮੁਨਿ ਮਨ ਮਹਾਨ। ੧੪੫।

ਇਕ ਰਹਤ ਬੈਠਿ ਜਲਿ ਮਧਿ ਜਾਇ। ਇਕ ਤਪਤ ਆਗਿ ਊਰਧ ਜਰਾਇ।
ਇਕ ਕਰਤ ਨ੍ਯਾਸ ਬਹੁ ਬਿਧਿ ਪ੍ਰਕਾਰ। ਇਕ ਰਹਤ ਏਕ ਆਸਾ ਅਧਾਰ। ੧੪੬।

ਕੇਈ ਕਬਹੂੰ ਨੀਚ ਨਹੀ ਕਰਤ ਡੀਠ। ਕੇਈ ਤਪਤ ਆਗਿ ਪਰ ਜਾਰ ਪੀਠ।
ਕੇਈ ਬੈਠ ਕਰਤ ਬ੍ਰਤ ਚਰਜ ਦਾਨ। ਕੇਈ ਧਰਤ ਚਿਤ ਏਕੈ ਨਿਧਾਨ। ੧੪੭।

ਕੇਈ ਕਰਤ ਜਗਿ ਅਰੁ ਹੋਮ ਦਾਨ। ਕੇਈ ਭਾਤਿ ਭਾਤਿ ਬਿਧਵਤਿ ਇਸਨਾਨ।
ਕੇਈ ਧਰਤ ਜਾਇ ਲੈ ਪਿਸਟ ਪਾਨ। ਕੇਈ ਦੇਤ ਕਰਮ ਕੀ ਛਾਡਿ ਬਾਨ। ੧੪੮।



ਜਿਥੋਂ ਕਿਥੋਂ ਦਿਸ਼ਾਵਾਂ ਵਿਦਿਸ਼ਾਵਾਂ ਦੇ ਸਾਰੇ ਰਾਜੇ ਰਾਜ ਸਾਜ ਨੂੰ ਵਿਸਾਰ ਕੇ ਆ ਆ ਕੇ ਉਦਾਰ ਦੱਤ ਦੇ ਚਰਨਾਂ ਨੂੰ ਫੜ ਲਿਆ ਹੈ। (ਦੱਤ ਨੂੰ) ਧਰਮ ਦਾ ਘਰ ਜਾਣ ਕੇ, ਅਤੇ ਗੁਰੂਦੇਵ ਮੰਨ ਕੇ, ਮਨ ਦੇ ਹੰਕਾਰ ਨੂੰ ਛਡ ਕੇ ਪ੍ਰੇਮ ਸਹਿਤ ਸਨਮਾਨ ਕਰਨ ਲਗੇ ਹਨ।੧੩੯।

ਸਾਰਿਆਂ ਰਾਜਿਆਂ ਨੇ ਰਾਜ ਸਾਜ ਛਡ ਕੇ ਸੰਨਿਆਸ ਦਾ ਭੇਸ ਧਾਰਨ ਕਰ ਲਿਆ ਹੈ। ਜਿਥੋਂ ਕਿਥੋਂ ਉਦਾਸ ਹੋ ਕੇ ਯੋਗ ਕਰਨ ਲਗੇ ਹਨ। ਸ਼ਰੀਰਾਂ ਉਤੇ ਵਿਭੂਤੀ ਮਲ ਕੇ ਉਜਲੇ ਕਰ ਲਏ ਹਨ ਅਤੇ ਸਿਰ ਉਤੇ ਜਟਾਵਾਂ ਦਾ ਜੂੜਾ (ਬਣਾ ਲਿਆ ਹੈ)। ਤਰ੍ਹਾਂ ਤਰ੍ਹਾਂ ਨਾਲ ਸਾਰੇ ਸ਼ੋਭਾ ਪਾ ਰਹੇ ਹਨ ਜੋ ਰਾਜਸੀ ਠਾਠਾਂ ਅਤੇ ਖ਼ਜ਼ਾਨਿਆਂ ਵਾਲੇ ਸਨ।੧੪੦।

ਜਿਥੋਂ ਕਿਥੋਂ (ਦੇ ਰਾਜਿਆਂ ਨੇ) ਪੁੱਤਰ, ਮਿਤਰ, ਇਸਤਰੀ, ਸੰਪੱਤੀ ਨੂੰ ਵਿਸਾਰ ਕੇ ਅਤੇ ਵਿਜੈ-ਪੱਤਰਾਂ ਨੂੰ ਛਡ ਕੇ ਸੰਨਿਆਸ ਦਾ ਭੇਸ ਲੈ ਲਿਆ ਹੈ। ਸੁੰਦਰ ਘੋੜਿਆਂ, ਵੱਡੇ ਵੱਡੇ ਹਾਥੀਆਂ ਅਤੇ ਸੁੰਦਰ ਸਮਾਜ ਨੂੰ ਛਡ ਕੇ, ਜਿਥੋਂ ਕਿਥੋਂ ਉਦਾਸ (ਵਿਰਕਤ) ਹੋ ਕੇ ਮਹਾ ਬਨ ਵਿਚ ਆ ਵਸੇ ਹਨ।੧੪੧।

*ਪਾਧੜੀ ਛੰਦ। ਤੇਰੀ ਕ੍ਰਿਪਾ ਨਾਲ*

ਇਸ ਤਰ੍ਹਾਂ ਨਾਲ ਸਾਰੀ ਪ੍ਰਿਥਮੀ ਦੇ ਰਾਜੇ ਛੇਤੀ ਤੋਂ ਛੇਤੀ ਸੰਨਿਆਸ ਯੋਗ ਨੂੰ ਧਾਰਨ ਕਰਨ ਲਗੇ। ਇਕ ਤਾਂ ਨਿਉਲੀ ਆਦਿ ਕਰਮ ਕਰਨ ਲਗ ਗਏ ਹਨ ਅਤੇ ਚੰਮ ਦੇ ਬਸਤ੍ਰ ਧਾਰਨ ਕਰ ਕੇ ਧਿਆਨ ਧਰ ਰਹੇ ਹਨ।੧੪੨।

ਇਕਨਾਂ ਨੇ ਸ਼ਰੀਰ ਉਤੇ ਬ੍ਰਿਛਾਂ ਦੀਆਂ ਛਿਲਾਂ ਦੇ ਬਸਤ੍ਰ ਧਾਰਨ ਕੀਤੇ ਹੋਏ ਹਨ ਅਤੇ ਇਕ ਕਲਪ (ਜਿੰਨੇ ਸਮੇਂ ਵਿਚ ਬਾਂਹ) ਉੱਚੀ ਕਰ ਕੇ ਖੜੋਤੇ ਹਨ। ਇਕ ਬਹੁਤ ਥੋੜਾ ਜਿਹਾ ਦੁੱਧ ਦਾ ਆਹਾਰ ਕਰਦੇ ਹਨ ਅਤੇ ਇਕ ਵਰ੍ਹਿਆਂ ਤਕ ਬਿਨਾ ਭੋਜਨ ਦੇ ਰਹਿੰਦੇ ਹਨ।੧੪੩।

ਇਕ ਮਹਾਨ ਮੋਨੀ ਚੁਪ ਰਹਿੰਦੇ ਹਨ। ਇਕ ਖਾਣਾ ਪੀਣਾ ਛਡ ਕੇ ਯੋਗ ਦਾ ਵਿਧਾਨ ਕਰਦੇ ਹਨ। ਇਕ (ਕੇਵਲ) ਇਕ ਪੈਰ ਤੇ ਨਿਰਾਧਾਰ ਖੜੋਤੇ ਰਹਿੰਦੇ ਹਨ। ਇਕ ਪਿੰਡ ਵਿਚ, ਬਨ ਵਿਚ ਅਤੇ ਪਹਾੜ ਵਿਚ ਵਸਦੇ ਹਨ।੧੪੪।

ਇਕ ਕਸ਼ਟ ਨਾਲ ਧੂਮਰ-ਪਾਨ ਕਰਦੇ ਹਨ। ਇਕ ਭਾਂਤ ਭਾਂਤ ਦੇ ਇਸ਼ਨਾਨ ਕਰਦੇ ਹਨ। ਇਕ (ਕੇਵਲ) ਇਕ ਪੈਰ ਉਤੇ ਯੁਗ (ਜਿੰਨੇ ਲੰਬੇ ਸਮੇਂ ਤਕ ਖੜੋਤੇ) ਰਹਿੰਦੇ ਹਨ। ਕਈ ਮਹਾਨ ਮਨ ਵਾਲੇ ਮੁਨੀਆਂ ਨੇ ਬਾਂਹ ਨੂੰ ਉੱਚਾ ਚੁਕਿਆ ਹੋਇਆ ਹੈ।੧੪੫।

ਇਕ ਜਲ ਵਿਚ ਜਾ ਕੇ ਬੈਠ ਜਾਂਦੇ ਹਨ। ਇਕ ਅੱਗ ਦੇ ਭਾਂਬੜ ਬਾਲ ਕੇ (ਉਸ ਦਾ) ਸੇਕ ਲੈਂਦੇ ਹਨ। ਇਕ ਕਈ ਤਰ੍ਹਾਂ ਨਾਲ ਯੋਗ ਅਭਿਆਸ ਕਰਦੇ ਹਨ। ਇਕ ਕੇਵਲ ਇਕ ਆਸ ਦੇ ਆਸਰੇ ਰਹਿੰਦੇ ਹਨ।੧੪੬।

ਕਈ ਕਦੇ ਵੀ ਨਜ਼ਰ ਨੂੰ ਨੀਵਾਂ ਨਹੀਂ ਕਰਦੇ। ਕਈ ਅੱਗ ਬਾਲ ਕੇ ਪਿੱਠ ਨੂੰ ਸੇਕਦੇ ਹਨ। ਕਈ ਬੈਠ ਕੇ ਬ੍ਰਤ, ਬ੍ਰਹਮਚਰਯ ਅਤੇ ਦਾਨ ਕਰਦੇ ਹਨ। ਕਈ ਇਕ ਪ੍ਰਭੂ ('ਨਿਧਾਨ') ਨੂੰ ਚਿਤ ਵਿਚ ਧਾਰਨ ਕਰਦੇ ਹਨ।੧੪੭।

ਕਈ ਯੱਗ, ਹੋਮ ਅਤੇ ਦਾਨ ਕਰਦੇ ਹਨ। ਕਈ ਭਾਂਤ ਭਾਂਤ ਦੇ ਵਿਧੀ ਅਨੁਸਾਰ ਇਸ਼ਨਾਨ ਕਰਦੇ ਹਨ। ਕਈ ਪੈਰਾਂ (ਨੂੰ ਮੋੜ ਕੇ) ਪਿਠ ਉਤੇ ਟਿਕਾ ਦਿੰਦੇ ਹਨ। ਕਈ ਕਰਮ ਕਰਨ ਦੀ ਆਦਤ ('ਬਾਨ') ਨੂੰ ਛਡ ਬੈਠੇ ਹਨ।੧੪੮।

ਕੋਈ ਕਰਤ ਬੈਠਿ ਪਰਮੰ ਪ੍ਰਕਾਸ। ਕੋਈ ਭ੍ਰਮਤ ਪਬ ਬਨਿ ਬਨਿ ਉਦਾਸ।
ਕੋਈ ਰਹਤ ਏਕ ਆਸਨ ਅਡੋਲ। ਕੋਈ ਜਪਤ ਬੈਠਿ ਮੁਖ ਮੰਤ੍ਰ ਅਮੋਲ। ੧੪੯।

ਕੋਈ ਕਰਤ ਬੈਠਿ ਹਰਿ ਹਰਿ ਉਚਾਰ। ਕੋਈ ਕਰਤ ਪਾਠ ਮੁਨਿ ਮਨ ਉਦਾਰ।
ਕੋਈ ਭਗਤਿ ਭਾਵ ਭਗਵਤ ਭਜੰਤ। ਕੋਈ ਰਿਚਾ ਬੇਦ ਸਿੰਮ੍ਰਿਤ ਰਟੰਤ। ੧੫੦।

ਕੋਈ ਏਕ ਪਾਨ ਅਸਥਿਤ ਅਡੋਲ। ਕੋਈ ਜਪਤ ਜਾਪ ਮਨਿ ਚਿਤ ਖੋਲਿ।
ਕੋਈ ਰਹਤ ਏਕ ਮਨ ਨਿਰਾਹਾਰ। ਇਕ ਭਛਤ ਪਉਨ ਮੁਨਿ ਮਨ ਉਦਾਰ। ੧੫੧।

ਇਕ ਕਰਤ ਨਿਆਸ ਆਸਾ ਬਿਹੀਨ। ਇਕ ਰਹਤ ਏਕ ਭਗਵਤ ਅਧੀਨ।
ਇਕ ਕਰਤ ਨੈਕੁ ਬਨ ਫਲ ਅਹਾਰ। ਇਕ ਰਟਤ ਨਾਮ ਸਿਆਮਾ ਅਪਾਰ। ੧੫੨।

ਇਕ ਏਕ ਆਸ ਆਸਾ ਬਿਰਹਤ। ਇਕ ਬਹੁਤ ਭਾਤਿ ਦੁਖ ਦੇਹ ਸਹਤ।
ਇਕ ਕਹਤ ਏਕ ਹਰਿ ਕੋ ਕਥਾਨ। ਇਕ ਮੁਕਤ ਪਤ੍ਰ ਪਾਵਤ ਨਿਦਾਨ। ੧੫੩।

ਇਕ ਪਰੇ ਸਰਣਿ ਹਰਿ ਕੇ ਦੁਆਰ। ਇਕ ਰਹਤ ਤਾਸੁ ਨਾਮੈ ਅਧਾਰ।
ਇਕ ਜਪਤ ਨਾਮ ਤਾ ਕੋ ਦੁਰੰਤ। ਇਕ ਅੰਤਿ ਮੁਕਤਿ ਪਾਵਤ ਬਿਅੰਤ। ੧੫੪।

ਇਕ ਕਰਤ ਨਾਮੁ ਨਿਸ ਦਿਨ ਉਚਾਰ। ਇਕ ਅਗਨਿ ਹੋਤ੍ਰ ਬ੍ਰਹਮਾ ਬਿਚਾਰ।
ਇਕ ਸਾਸਤ੍ਰ ਸਰਬ ਸਿਮ੍ਰਿਤਿ ਰਟੰਤ। ਇਕ ਸਾਧ ਰੀਤਿ ਨਿਸ ਦਿਨ ਚਲੰਤ। ੧੫੫।

ਇਕ ਹੋਮ ਦਾਨ ਅਰੁ ਬੇਦ ਰੀਤਿ। ਇਕ ਰਟਤ ਬੈਠਿ ਖਟ ਸਾਸਤ੍ਰ ਮੀਤ।
ਇਕ ਕਰਤ ਬੇਦ ਚਾਰੋ ਉਚਾਰ। ਇਕ ਗਿਆਨ ਗਾਥ ਮਹਿਮਾ ਅਪਾਰ। ੧੫੬।

ਇਕ ਭਾਤਿ ਭਾਤਿ ਮਿਸਟਾਨ ਭੋਜ। ਬਹੁ ਦੀਨ ਬੋਲਿ ਭਛ ਦੇਤ ਰੋਜ।
ਕੋਈ ਕਰਤ ਬੈਠਿ ਬਹੁ ਭਾਤਿ ਪਾਠ। ਕਈ ਅੰਨਿ ਤਿਆਗਿ ਚਾਬੰਤ ਕਾਠ। ੧੫੭।

*ਪਾਧੜੀ ਛੰਦ*

ਕੋਈ ਭਾਤਿ ਭਾਤਿ ਸੋ ਧਰਤ ਧਿਆਨ। ਕੋਈ ਕਰਤ ਬੈਠਿ ਹਰਿ ਕ੍ਰਿਤ ਕਾਨਿ।
ਕੋਈ ਸੁਨਤ ਪਾਠ ਪਰਮੰ ਪੁਨੀਤ। ਨਹੀ ਮੁਰਤ ਕਲਪ ਬਹੁਤ ਜਾਤ ਬੀਤ। ੧੫੮।

ਕੋਈ ਬੈਠ ਕਰਤ ਜਲਿ ਕੋ ਅਹਾਰ। ਕੋਈ ਭ੍ਰਮਤ ਦੇਸ ਦੇਸਨ ਪਹਾਰ।
ਕੋਈ ਜਪਤ ਮਧ ਕੰਦਰੀ ਦੀਹ। ਕੋਈ ਬ੍ਰਹਮਚਰਜ ਸਰਤਾ ਮਝੀਹ। ੧੫੯।



ਕਈ ਬੈਠ ਕੇ ਬ੍ਰਹਮ ਗਿਆਨ ('ਪਰਮ ਪ੍ਰਕਾਸ਼') ਦੀ ਗੱਲ ਕਰ ਰਹੇ ਹਨ। ਕਈ ਉਦਾਸ ਹੋ ਹੋ ਕੇ ਬਨਾਂ ਅਤੇ ਪਹਾੜਾਂ ਵਿਚ ਫਿਰਦੇ ਹਨ। ਕਈ ਇਕ ਆਸਨ ਉਤੇ ਅਡੋਲ ਰਹਿੰਦੇ ਹਨ। ਕਈ ਬੈਠ ਕੇ ਅਮੋਲਕ ਮੰਤ੍ਰਾਂ ਦਾ ਮੁਖ ਤੋਂ ਜਾਪ ਕਰਦੇ ਹਨ।੧੪੯।

ਕਈ ਬੈਠ ਕੇ ਹਰਿ ਹਰਿ ਦਾ ਉਚਾਰਨ ਕਰਦੇ ਹਨ। ਕਈ ਉਦਾਰ ਮਨ ਵਾਲੇ ਮੁਨੀ (ਸਤੋਤ੍ਰਾਂ ਦਾ) ਪਾਠ ਕਰਦੇ ਹਨ। ਕਈ ਭਗਤੀ ਭਾਵ ਵਾਲੇ ਭਗਵਾਨ ਦਾ ਭਜਨ ਕਰਦੇ ਹਨ। ਕਈ ਵੇਦ ਦੀਆਂ ਰਿਚਾਵਾਂ ਅਤੇ ਸਿਮ੍ਰਿਤੀਆਂ ਦਾ ਰਟਨ ਕਰਦੇ ਹਨ।੧੫੦।

ਕਈ ਇਕ ਪੈਰ ਉਤੇ ਅਡੋਲ ਖੜੋਂਦੇ ਹਨ। ਕਈ ਖੁਲ੍ਹੇ ਮਨ ਚਿਤ ਨਾਲ ਜਾਪ ਜਪਦੇ ਹਨ। ਕਈ ਇਕਾਗਰ ਮਨ ਨਾਲ ਨਿਰਾਹਾਰ ਰਹਿੰਦੇ ਹਨ। ਕਈ ਉਦਾਰ ਮਨ ਵਾਲੇ ਮੁਨੀ ਵਾਯੂ ਦਾ ਭੋਜਨ ਕਰਦੇ ਹਨ।੧੫੧।

ਇਕ ਆਸ (ਇੱਛਾ) ਤੋਂ ਰਹਿਤ ਹੋ ਕੇ ਯੋਗ ਸਾਧਨਾ ਕਰਦੇ ਹਨ। ਇਕ (ਕੇਵਲ) ਇਕ ਭਗਵਾਨ ਦੇ ਅਧੀਨ ਰਹਿੰਦੇ ਹਨ। ਇਕ ਬਨ ਦੇ ਫਲਾਂ ਦਾ ਥੋੜਾ ਜਿਹਾ ਆਹਾਰ ਕਰਦੇ ਹਨ। ਇਕ ਅਪਾਰ (ਪਰਾਕ੍ਰਮ ਵਾਲੀ) ਦੇਵੀ ('ਸਿਆਮਾ') ਦਾ ਨਾਮ ਰਟਦੇ ਹਨ।੧੫੨।

ਇਕ ਆਸ (ਇੱਛਾ) ਤੋਂ ਰਹਿਤ ਹੋ ਕੇ ਇਕੋ ਦੀ ਆਸ ਰਖਦੇ ਹਨ। ਇਕ ਕਈ ਤਰ੍ਹਾਂ ਦੇ ਦੁਖ ਸ਼ਰੀਰ ਉਤੇ ਸਹਿੰਦੇ ਹਨ। ਇਕ (ਕੇਵਲ) ਇਕ ਹਰਿ ਦੀ ਕਥਾ ਨੂੰ ਕਹਿੰਦੇ ਹਨ। ਇਕ ਅੰਤ ਨੂੰ ਮੁਕਤੀ ਦਾ ਪ੍ਰਵਾਨਾ ਪ੍ਰਾਪਤ ਕਰ ਲੈਂਦੇ ਹਨ।੧੫੩।

ਇਕ ਹਰਿ ਦੇ ਦੁਆਰ ਉਤੇ ਸ਼ਰਨੀਂ ਪਏ ਹਨ। ਇਕ ਉਸ ਦੇ ਨਾਮ ਦੇ ਆਧਾਰ ਉਤੇ ਰਹਿੰਦੇ ਹਨ। ਇਕ ਉਸ ਦੇ ਅਨੰਤ ਨਾਮਾਂ ਨੂੰ ਜਪਦੇ ਹਨ। ਇਕ (ਉਸ) ਬੇਅੰਤ (ਪ੍ਰਭੂ) ਤੋਂ ਮੁਕਤੀ ਪ੍ਰਾਪਤ ਕਰਦੇ ਹਨ।੧੫੪।

ਇਕ ਰਾਤ ਦਿਨ ਨਾਮ ਦਾ ਉਚਾਰਨ ਕਰਦੇ ਹਨ। ਇਕ ਬ੍ਰਹਮ ਵਿਚਾਰ (ਨੂੰ ਮਨ ਵਿਚ ਧਾਰਨ ਕਰ ਕੇ) ਅਗਨੀਹੋਤ੍ਰ ਕਰਦੇ ਹਨ। ਇਕ ਸਾਰੇ ਸ਼ਾਸਤ੍ਰ ਅਤੇ ਸਿਮ੍ਰਿਤੀਆਂ ਨੂੰ ਰਟਦੇ ਹਨ। ਇਕ ਸਾਧਾਂ ਦੀ ਮਰਯਾਦਾ ਅਨੁਸਾਰ ਰਾਤ ਦਿਨ ਅਮਲ ਕਰਦੇ ਹਨ।੧੫੫।

ਇਕ ਵੇਦ ਦੀ ਰੀਤ ਅਨੁਸਾਰ ਹੋਮ ਅਤੇ ਦਾਨ ਕਰਦੇ ਹਨ। ਇਕ ਮਿਤਰ ਬੈਠ ਕੇ ਛੇ ਸ਼ਾਸਤ੍ਰ ਪੜ੍ਹਦੇ ਹਨ। ਇਕ ਚੌਹਾਂ ਵੇਦਾਂ ਦਾ ਉਚਾਰਨ ਕਰਦੇ ਹਨ। ਇਕ ਅਪਾਰ ਮਹਿਮਾ ਵਾਲੀ ਗਿਆਨ ਗਾਥਾ (ਕਰਦੇ ਹਨ)।੧੫੬।

ਇਕ ਭਾਂਤ ਭਾਂਤ ਦੇ ਮਿਠੇ ਭੋਜਨ ਬਹੁਤ ਸਾਰੇ ਗਰੀਬਾਂ ਨੂੰ ਬੁਲਾ ਕੇ ਨਿੱਤ ਖਾਣ ਲਈ ਦਿੰਦੇ ਹਨ। ਕਈ ਬੈਠ ਕੇ ਬਹੁਤ ਤਰ੍ਹਾਂ ਦੇ ਪਾਠ ਕਰਦੇ ਹਨ। ਕਈ ਅੰਨ ਤਿਆਗ ਕੇ ਕਾਠ ਨੂੰ ਚਬਦੇ ਹਨ।੧੫੭।

*ਪਾਧੜੀ ਛੰਦ*

ਕਈ ਭਾਂਤ ਭਾਂਤ ਨਾਲ ਧਿਆਨ ਧਰਦੇ ਹਨ। ਕਈ ਬੈਠ ਕੇ ਹਰਿ ਜਸ ਕਰਦੇ ਹਨ ਅਤੇ (ਕਈ) ਕੰਨਾਂ (ਨਾਲ ਸੁਣਦੇ ਹਨ)। ਕਈ ਪਰਮ ਪਵਿਤ੍ਰ ਪਾਠ ਨੂੰ ਸੁਣਦੇ ਹਨ ਅਤੇ ਕਈ ਕਲਪ (ਯੁਗ) ਬੀਤ ਜਾਣ ਤੇ ਵੀ (ਇਹ ਕੰਮ ਕਰਨੋਂ) ਮੁੜਦੇ ਨਹੀਂ ਹਨ।੧੫੮।

ਕਈ ਬੈਠ ਕੇ ਜਲ ਦਾ ਆਹਾਰ ਕਰਦੇ ਹਨ। ਕਈ ਦੇਸ ਦੇਸਾਂਤਰਾਂ ਦੇ ਪਰਬਤਾਂ ਵਿਚ ਭਰਮਦੇ ਫਿਰਦੇ ਹਨ। ਕਈ ਵੱਡੀਆਂ ਕੰਦਰਾਂ (ਗੁਫਾਵਾਂ) ਵਿਚ (ਬੈਠ ਕੇ) ਜਪ ਕਰਦੇ ਹਨ। ਕਈ ਬ੍ਰਹਮਚਰਯ ਰੂਪ ਨਦੀ ਵਿਚ (ਟੁਬੀਆਂ ਲਾਉਂਦੇ ਹਨ)।੧੫੯।

ਕੇਈ ਰਹਤ ਬੈਠਿ ਮਧ ਨੀਰ ਜਾਇ। ਕੇਈ ਅਗਨ ਜਾਰਿ ਤਾਪਤ ਬਨਾਇ।
ਕੇਈ ਰਹਤ ਸਿਧਿ ਮੁਖ ਮੋਨ ਠਾਨ। ਅਨਿਆਸ ਚਿਤ ਇਕ ਆਸ ਮਾਨ। ੧੬੦।

ਅਨਡੋਲ ਗਾਤ ਅਬਿਕਾਰ ਅੰਗ। ਮਹਿਮਾ ਮਹਾਨ ਆਭਾ ਅਭੰਗ।
ਅਨਭੈ ਸਰੂਪ ਅਨਭਵ ਪ੍ਰਕਾਸ। ਅਬ੍ਯਕਤ ਤੇਜ ਨਿਸ ਦਿਨ ਉਦਾਸ। ੧੬੧।

ਇਹ ਭਾਤਿ ਜੋਗਿ ਕੀਨੇ ਅਪਾਰ। ਗੁਰ ਬਾਝ ਯੌ ਨ ਹੋਵੈ ਉਧਾਰ।
ਤਬ ਪਰੇ ਦਤ ਕੇ ਚਰਨਿ ਆਨਿ। ਕਹਿ ਦੇਹਿ ਜੋਗ ਕੇ ਗੁਰ ਬਿਧਾਨ। ੧੬੨।

ਜਲ[1] ਮਧਿ ਜੌਨ ਮੁੰਡੇ ਅਪਾਰ। ਬਨ ਨਾਮ ਤਉਨ ਹ੍ਵੈਗੇ ਕੁਮਾਰ।
ਗਿਰਿ ਮਧਿ ਸਿਖ ਕਿਨੇ ਅਨੇਕ। ਗਿਰਿ ਭੇਸ ਸਹਤਿ ਸਮਝੋ ਬਿਬੇਕ। ੧੬੩।

ਭਾਰਥ ਭਣੰਤ ਜੇ ਭੇ ਦੁਰੰਤ। ਭਾਰਥੀ ਨਾਮ ਤਾ ਕੇ ਭਣੰਤ।
ਪੁਰਿ ਜਾਸ ਸਿਖ ਕੀਨੇ ਅਪਾਰ। ਪੁਰੀ ਨਾਮ ਤਉਨ ਜਾਨ ਬਿਚਾਰ। ੧੬੪।

ਪਰਬਤ ਬਿਖੈ ਸਜੇ ਸਿਖ ਕੀਨ। ਪਰਬਤਿ ਸੁ ਨਾਮ ਲੈ ਤਾਹਿ ਦੀਨ।
ਇਹ ਭਾਤਿ ਉਚਰਿ ਕਰਿ ਪੰਚ ਨਾਮ। ਤਬ ਦਤ ਦੇਵ ਕਿੰਨੇ ਬਿਸ੍ਰਾਮ। ੧੬੫।

ਸਾਗਰ ਮੰਝਾਰ ਜੇ ਸਿਖ ਕੀਨ। ਸਾਗਰਿ ਸੁ ਨਾਮ ਤਿਨ ਕੇ ਪ੍ਰਬੀਨ।
ਸਾਰਸੁਤਿ ਤੀਰ ਜੇ ਕੀਨ ਚੇਲ। ਸਾਰਸੁਤੀ ਨਾਮ ਤਿਨ ਨਾਮ ਮੇਲ। ੧੬੬।

ਤੀਰਥਨ ਬੀਚ ਜੇ ਸਿਖ ਕੀਨ। ਤੀਰਥਿ ਸੁ ਨਾਮ ਤਿਨ ਕੋ ਪ੍ਰਬੀਨ।
ਜਿਨ ਚਰਨ ਦਤ ਕੇ ਗਹੇ ਆਨਿ। ਤੇ ਭਏ ਸਰਬ ਬਿਦਿਆ ਨਿਧਾਨ। ੧੬੭।

ਇਮਿ ਕਰਤ ਸਿਖ ਜਹ ਤਹ ਬਿਹਾਰਿ। ਆਸ੍ਰਮਨ ਬੀਚ ਜੋ ਜੋ ਨਿਹਾਰਿ।
ਤਹ ਤਹੀ ਸਿਖ ਜੋ ਕੀਨ ਜਾਇ। ਆਸ੍ਰਮਿ ਸੁ ਨਾਮ ਕੋ ਤਿਨ ਸੁਹਾਇ। ੧੬੮।

ਆਰੰਨ ਬੀਚ ਜੇਅ ਭੇ ਦਤ। ਸੰਨ੍ਯਾਸ ਰਾਜ ਅਤਿ ਬਿਮਲ ਮਤਿ।
ਤਹ ਤਹ ਸੁ ਕੀਨ ਜੇ ਸਿਖ ਜਾਇ। ਅਰਿੰਨਿ ਨਾਮ ਤਿਨ ਕੋ ਰਖਾਇ। ੧੬੯।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਦਤ ਮਹਾਤਮੇ ਅਨਭਉ ਪ੍ਰਕਾਸੇ ਦਸ ਨਾਮ ਧ੍ਯਾਯ ਸੰਪੂਰਣ।*

੧. 'ਬਨ'



ਕਈ ਪਾਣੀ ਵਿਚ ਜਾ ਕੇ ਬੈਠੇ ਰਹਿੰਦੇ ਹਨ। ਕਈ ਅੱਗ ਬਾਲ ਕੇ ਚੰਗੀ ਤਰ੍ਹਾਂ ਸੇਕਦੇ ਹਨ। ਕਈ ਸਿੱਧ ਲੋਕ ਮੂੰਹ ਉਤੇ ਚੁਪ ਸਾਧੀ ਰਖਦੇ ਹਨ। (ਕਈ) ਹੋਰਾਂ ਆਸਾਂ ਨੂੰ ਛਡ ਕੇ ਇਕ ਆਸ ਨੂੰ ਚਿਤ ਵਿਚ ਵਸਾ ਰਖਦੇ ਹਨ।੧੬੦।

(ਕਈਆਂ ਦੇ) ਸ਼ਰੀਰ ਡੋਲਦੇ ਨਹੀਂ ਅਤੇ ਨ ਹੀ ਅੰਗਾਂ ਵਿਚ ਵਿਕਾਰ ਆਉਂਦਾ ਹੈ। (ਉਨ੍ਹਾਂ ਦੀ) ਮਹਿਮਾ ਮਹਾਨ ਹੈ ਅਤੇ ਆਭਾ ਅਭੰਗ (ਨਾਸ ਰਹਿਤ) ਹੈ। (ਉਹ) ਭੈ ਰਹਿਤ ਸਰੂਪ ਵਾਲੇ ਅਤੇ ਅਨੁਭਵ ਦੁਆਰਾ ਪ੍ਰਕਾਸ਼ਿਤ ਹੋਣ ਵਾਲੇ ਹਨ। (ਉਨ੍ਹਾਂ ਦਾ) ਤੇਜ ਪ੍ਰਗਟਾਇਆ ਨਹੀਂ ਜਾ ਸਕਦਾ ਅਤੇ ਰਾਤ ਦਿਨ ਉਦਾਸ ਰਹਿੰਦੇ ਹਨ।੧੬੧।

ਇਸ ਤਰ੍ਹਾਂ (ਅਨੇਕਾਂ ਨੇ) ਅਪਾਰ ਯੋਗ ਕੀਤੇ ਹਨ। ਪਰ ਗੁਰੂ ਤੋਂ ਬਿਨਾ ਇੰਜ (ਉਨ੍ਹਾਂ ਦਾ) ਉੱਧਾਰ ਨਹੀਂ ਹੋਇਆ। ਤਦ (ਉਹ) ਆ ਕੇ ਦੱਤ ਦੇ ਚਰਨੀਂ ਪੈ ਗਏ (ਅਤੇ ਕਹਿਣ ਲਗੇ) ਹੇ ਗੁਰੂਦੇਵ! ਯੋਗ ਦੀ ਵਿਧੀ ਦਸ ਦਿਓ।੧੬੨।

ਜੋ ਅਪਾਰ (ਚੇਲੇ) ਜਲ ਵਿਚ ਮੁੰਨੇ ਸਨ, ਉਨ੍ਹਾਂ ਚੇਲਿਆ ਦਾ ਨਾਂ 'ਬਨ' (ਬਨੀ) ਹੋ ਗਿਆ। (ਜੋ) ਅਨੇਕਾਂ ਸਿੱਖ ਪਹਾੜਾਂ ਵਿਚ ਕੀਤੇ ਸਨ, (ਉਨ੍ਹਾਂ ਦਾ ਨਾਂ) ਭੇਖ ਸਹਿਤ 'ਗਿਰਿ' ਸਮਝੋ।੧੬੩।

ਭਾਰਥ ਦਾ ਵਰਣਨ ਕਰਦਿਆਂ ਜੋ ਬੇਅੰਤ (ਚੇਲੇ) ਬਣੇ ਸਨ, ਉਨ੍ਹਾਂ ਦਾ ਨਾਂ 'ਭਾਰਥੀ' ਕਿਹਾ ਜਾਂਦਾ ਹੈ। (ਜੋ) ਅਪਾਰ ਚੇਲੇ ਸ਼ਹਿਰਾਂ ਵਿਚ ਕੀਤੇ ਸਨ, ਉਨ੍ਹਾਂ ਦਾ ਨਾਮ 'ਪੁਰੀ' ਵਿਚਾਰ ਲਿਆ ਜਾਵੇ।੧੬੪।

ਪਰਬਤਾਂ ਵਿਚ ਜਿਹੜੇ ਚੇਲੇ ਸਜਾਏ ਸਨ, ਉਨ੍ਹਾਂ ਦਾ ਨਾਮ 'ਪਰਬਤਿ' ਦੇ ਦਿੱਤਾ। ਇਸ ਤਰ੍ਹਾਂ ਨਾਲ ਪੰਜ ਨਾਂਵਾਂ ਦਾ ਉਚਾਰਨ ਹੋਇਆ। ਤਦ ਦੱਤ ਦੇਵ ਨੇ ਬਿਸਰਾਮ ਕੀਤਾ।੧੬੫।

ਸਾਗਰ ਵਿਚ ਜਿਹੜੇ ਚੇਲੇ ਬਣਾਏ ਸਨ, ਉਨ੍ਹਾਂ ਪ੍ਰਬੀਨਾਂ ਦਾ ਨਾਂ 'ਸਾਗਰਿ' ਵਜੋਂ ਪ੍ਰਸਿੱਧ ਹੈ। ਜੋ ਸਰਸਵਤੀ ਦੇ ਕੰਢੇ ਦੇ ਚੇਲੇ ਕੀਤੇ ਸਨ, ਉਨ੍ਹਾਂ ਦੇ ਨਾਂ ਨਾਲ 'ਸਰਸਵਤੀ' ਨਾਮ ਮਿਲਾ ਦਿੱਤਾ।੧੬੬।

ਤੀਰਥਾਂ ਵਿਚ ਜੋ ਸੇਵਕ ਕੀਤੇ, ਉਨ੍ਹਾਂ ਪ੍ਰਬੀਨਾਂ ਦੇ ਨਾਂ ਨਾਲ 'ਤੀਰਥਿ' ਨਾਮ ਜੋੜ ਦਿੱਤਾ। ਜਿਨ੍ਹਾਂ ਨੇ ਦੱਤ ਦੇ ਚਰਨ ਆ ਫੜੇ ਸਨ, ਉਹ ਸਾਰੇ ਵਿਦਿਆ ਨਿਧਾਨ ਹੋ ਗਏ।੧੬੭।

ਜਿਹੜੇ ਜਿਥੇ ਕਿਥੇ ਵਿਚਰਦਿਆਂ ਚੇਲੇ ਕੀਤੇ ਸਨ ਅਤੇ ਆਸ਼੍ਰਮਾਂ ਵਿਚ ਜੋ ਜੋ ਵੇਖੇ ਸਨ ਅਤੇ ਉਥੇ ਜਾ ਕੇ ਉਨ੍ਹਾਂ ਨੂੰ ਸੇਵਕ ਬਣਾਇਆ ਸੀ। ਉਨ੍ਹਾਂ ਨੂੰ 'ਆਸ਼੍ਰਮਿ' ਨਾਂ ਨਾਲ ਸ਼ੋਭਾਸ਼ਾਲੀ ਕਰ ਦਿੱਤਾ।੧੬੮।

ਬਨ ('ਆਰੰਨ') ਵਿਚ ਜਿਹੜੇ ਦੱਤ ਦੇ ਚੇਲੇ ਹੋਏ ਸਨ ਅਤੇ ਸੰਨਿਆਸ ਸ਼ਿਰੋਮਣੀ ਅਤੇ ਬਹੁਤ ਨਿਰਮਲ ਬੁੱਧੀ ਵਾਲੇ (ਦੱਤ ਨੇ) ਉਥੇ ਉਥੇ ਜਾ ਕੇ ਜੋ ਚੇਲੇ ਬਣਾਏ ਸਨ, ਉਨ੍ਹਾਂ ਦਾ ਨਾਂ 'ਆਰਿੰਨਿ' ਰਖ ਦਿੱਤਾ।੧੬੯।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਦੱਤ ਮਹਾਤਮ 'ਅਨਭਉ ਪ੍ਰਕਾਸ ਦਸ ਨਾਮ' ਵਾਲਾ ਅਧਿਆਇ ਸੰਪੂਰਨ ਹੋਇਆ।*

*ਪਾਧੜੀ ਛੰਦ*

ਆਜਾਨ ਬਾਹੁ ਅਤਿਸੈ ਪ੍ਰਭਾਵ। ਅਬਿਯਕਤ ਤੇਜ ਸੰਨ੍ਯਾਸ ਰਾਵ।
ਜਹ ਜਹ ਬਿਹਾਰ ਮੁਨਿ ਕਰਤ ਦਤ। ਅਨਭਉ ਪ੍ਰਕਾਸ ਅਰੁ ਬਿਮਲ ਮਤ। ੧੭੦।

ਜੇ ਹੁਤੇ ਦੇਸ ਦੇਸਨ ਨ੍ਰਿਪਾਲ। ਤਜਿ ਗਰਬ ਪਾਨ ਲਾਗੇ ਸੁ ਢਾਲ।
ਤਜਿ ਦੀਨ ਅਉਰ ਝੂਠੇ ਉਪਾਇ। ਦ੍ਰਿੜ ਗਹਿਓ ਏਕ ਸੰਨ੍ਯਾਸ ਰਾਇ। ੧੭੧।

ਤਜਿ ਸਰਬ ਆਸ ਇਕ ਆਸ ਚਿਤ। ਅਬਿਕਾਰ ਚਿਤ ਪਰਮੰ ਪਵਿਤ।
ਜਹ ਕਰਤ ਦੇਸ ਦੇਸਨ ਬਿਹਾਰ। ਉਠਿ ਚਲਤ ਸਰਬ ਰਾਜਾ ਅਪਾਰ। ੧੭੨।

*ਦੋਹਰਾ*

ਗਵਨ ਕਰਤ ਜਿਹੰ ਜਿਹੰ ਦਿਸਾ ਮੁਨਿ ਮਨ ਦਤ ਅਪਾਰ।
ਸੰਗਿ ਚਲਤ ਉਠਿ ਸਬ ਪ੍ਰਜਾ ਤਜ ਘਰ ਬਾਰ ਪਹਾਰ। ੧੭੩।

*ਚੌਪਈ*

ਜਿਹ ਜਿਹ ਦੇਸ ਮੁਨੀਸਰ ਗਏ। ਊਚ ਨੀਚ ਸਬ ਹੀ ਸੰਗਿ ਭਏ।
ਏਕ ਜੋਗ ਅਰੁ ਰੂਪ ਅਪਾਰਾ। ਕਉਨ ਨ ਮੋਹੈ ਕਹੋ ਬਿਚਾਰਾ। ੧੭੪।

ਜਹ ਤਹ ਚਲਾ ਜੋਗੁ ਸੰਨ੍ਯਾਸਾ। ਰਾਜ ਪਾਟ ਤਜ ਭਏ ਉਦਾਸਾ।
ਐਸੀ ਭੂਮਿ ਨ ਦੇਖੀਅਤ ਕੋਈ। ਜਹਾ ਸੰਨ੍ਯਾਸ ਜੋਗ ਨਹੀ ਹੋਈ। ੧੭੫।

*ਇਤਿ ਮਨ ਨੂੰ ਗੁਰੂ ਦੂਸਰ ਠਹਰਾਇਆ ਸਮਾਪਤੰ। ੨।*

## ਅਥ ਤ੍ਰਿਤੀ ਗੁਰੂ ਮਕਰਕਾ ਕਥਨੰ

*ਚੌਪਈ*

ਚਉਬੀਸ ਗੁਰੂ ਕੀਨ ਜਿਹਾ ਭਾਤਾ। ਅਬ ਸੁਨ ਲੇਹੁ ਕਹੋ ਇਹ ਬਾਤਾ।
ਏਕ ਮਕਰਕਾ ਦਤ ਨਿਹਾਰੀ। ਐਸ ਹ੍ਰਿਦੇ ਅਨੁਮਾਨ ਬਿਚਾਰੀ। ੧੭੬।

ਆਪਨ ਹੀਐ ਐਸ ਅਨੁਮਾਨਾ। ਤੀਸਰ ਗੁਰੁ ਯਾਹਿ ਹਮ ਮਾਨਾ।
ਪ੍ਰੇਮ ਸੂਤ ਕੀ ਡੋਰਿ ਬਢਾਵੈ। ਤਬ ਹੀ ਨਾਥ ਨਿਰੰਜਨ ਪਾਵੈ। ੧੭੭।

ਆਪਨ ਆਪੁ ਆਪ ਮੋ ਦਰਸੈ। ਅੰਤਰਿ ਗੁਰੂ ਆਤਮਾ ਪਰਸੈ।
ਏਕ ਛਾਡਿ ਕੈ ਅਨਤ ਨ ਧਾਵੈ। ਤਬ ਹੀ ਪਰਮ ਤਤੁ ਕੋ ਪਾਵੈ। ੧੭੮।



*ਪਾਧੜੀ ਛੰਦ*

ਗੋਡਿਆਂ ਤਕ ਬਾਂਹਵਾਂ ਵਾਲਾ ਅਤੇ ਬਹੁਤ ਵੱਡੇ ਪ੍ਰਭਾਵ ਵਾਲਾ ਅਤੇ ਅਵਿਅਕਤ ਤੇਜ ਵਾਲਾ ਸੰਨਿਆਸ ਰਾਜ ਦੱਤ ਮੁਨੀ ਜਿਥੇ ਕਿਥੇ ਵਿਚਰਦਾ ਸੀ, (ਉਥੇ ਉਥੇ) ਅਨਭਉ ਪ੍ਰਕਾਸ਼ ਅਤੇ ਨਿਰਮਲ ਬੁੱਧੀ ਹੁੰਦੀ ਜਾਂਦੀ ਸੀ।੧੭੦।

ਜਿਹੜੇ ਦੇਸਾਂ ਦੇਸਾਂਤਰਾਂ ਦੇ ਰਾਜੇ ਸਨ, ਉਹ ਹੰਕਾਰ ਛਡ ਕੇ ਅਤੇ (ਮਨ ਨੂੰ) ਢਾਲ ਕੇ (ਦੱਤ ਦੇ) ਚਰਨੀਂ ਆ ਲਗੇ ਸਨ। (ਉਨ੍ਹਾਂ ਨੇ) ਹੋਰ ਕੂੜਿਆਂ ਉਪਾਵਾਂ ਨੂੰ ਛਡ ਦਿੱਤਾ ਸੀ ਅਤੇ ਕੇਵਲ ਇਕ ਸੰਨਿਆਸ ਰਾਜ (ਦੱਤ ਦੇ ਪੈਰ) ਪਕੜ ਲਏ ਸਨ।੧੭੧।

ਹੋਰ ਸਾਰੀਆਂ ਆਸਾਂ ਛਡ ਕੇ ਇਕ ਆਸ ਚਿਤ ਵਿਚ (ਧਾਰ ਲਈ ਸੀ) ਅਤੇ ਉਨ੍ਹਾਂ ਦਾ ਚਿਤ ਵਿਕਾਰਾਂ ਤੋਂ ਰਹਿਤ ਅਤੇ ਪਰਮ ਪਵਿਤ੍ਰ ਹੋ ਗਿਆ ਸੀ। ਜਿਥੇ ਵੀ ਦੇਸਾਂ ਦੇਸਾਂਤਰਾਂ ਵਿਚ (ਦੱਤ) ਵਿਚਰਦੇ ਸਨ, ਉਥੋਂ ਦੇ ਸਾਰੇ ਅਪਾਰ ਰਾਜੇ ਉਠ ਕੇ ਨਾਲ ਤੁਰ ਪੈਂਦੇ ਸਨ।੧੭੨।

*ਦੋਹਰਾ*

ਅਪਾਰ ਮਨ ਵਾਲਾ ਮੁਨੀ ਦੱਤ ਜਿਸ ਜਿਸ ਪਾਸੇ ਵਲ ਗਮਨ ਕਰਦਾ ਸੀ, (ਉਥੋਂ ਉਥੋਂ ਦੀ) ਸਾਰੀ ਪ੍ਰਜਾ ਘਰ, ਬਾਰ ਛਡ ਕੇ ਪਹਾੜ ਵਲ ਨਾਲ ਚਲ ਪੈਂਦੀ ਸੀ।੧੭੩।

*ਚੌਪਈ*

ਜਿਸ ਜਿਸ ਦੇਸ ਵਿਚ ਸ੍ਰੇਸ਼ਠ ਮੁਨੀ (ਦੱਤ) ਗਏ, (ਉਥੋਂ ਦੇ ਸਾਰੇ) ਊਚ ਨੀਚ ਉਨ੍ਹਾਂ ਦੇ ਸੰਗ ਹੋ ਗਏ। ਇਕ ਯੋਗ ਅਤੇ ਦੂਜਾ ਅਪਾਰ ਰੂਪ, ਭਲਾ ਵਿਚਾਰ ਕਰ ਕੇ ਦਸੋ, ਕਿਹੜਾ ਮੋਹਿਤ ਨ ਹੁੰਦਾ।੧੭੪।

ਜਿਥੇ ਕਿਥੇ ਸੰਨਿਆਸ ਯੋਗ ਚਲ ਪਿਆ। (ਰਾਜੇ) ਰਾਜਸੀ ਠਾਠ ਬਾਠ ਨੂੰ ਛਡ ਕੇ ਵਿਰਕਤ ਹੋ ਗਏ। ਅਜਿਹੀ ਕੋਈ ਧਰਤੀ ਨਹੀਂ ਦਿਖਦੀ ਸੀ, ਜਿਥੇ ਸੰਨਿਆਸ ਯੋਗ ਨਹੀਂ ਹੁੰਦਾ ਸੀ।੧੭੫।

*ਇਥੇ ਮਨ ਨੂੰ ਦੂਜਾ ਗੁਰੂ ਧਾਰਨ ਕਰਨ ਦਾ ਪ੍ਰਸੰਗ ਸਮਾਪਤ।੨।*

## ਹੁਣ ਤੀਜੇ ਗੁਰੂ ਮਕਰਕਾ ਦਾ ਕਥਨ

*ਚੌਪਈ*

ਜਿਸ ਤਰ੍ਹਾਂ ਨਾਲ (ਦੱਤ ਨੇ) ਚੌਬੀਸ ਗੁਰੂ ਧਾਰਨ ਕੀਤੇ, ਹੁਣ ਇਹ ਗੱਲ ਦਸਦਾ ਹਾਂ, ਸੁਣ ਲਵੋ। ਦੱਤ ਨੇ ਇਕ ਮਕੜੀ ('ਮਕਰਕਾ') ਵੇਖੀ ਅਤੇ ਆਪਣੇ ਮਨ ਵਿਚ ਇਸ ਤਰ੍ਹਾਂ ਦਾ ਵਿਚਾਰ ਕੀਤਾ।੧੭੬।

ਆਪਣੇ ਮਨ ਵਿਚ ਅਜਿਹੇ ਵਿਚਾਰ ਨੂੰ ਬਣਾ ਲਿਆ ਕਿ ਮੈਂ ਇਸ ਨੂੰ ਤੀਜਾ ਗੁਰੂ ਮੰਨਿਆ। (ਇਸ ਮਕੜੀ ਵਾਂਗ ਜਦ) ਪ੍ਰੇਮ ਦੇ ਸੂਤਰ ਦੀ ਡੋਰ ਵਧਾਈ ਜਾਏ ਤਦ ਹੀ ਨਿਰੰਜਨ ਸੁਆਮੀ ਨੂੰ ਪਾਇਆ ਜਾ ਸਕੇਗਾ।੧੭੭।

(ਜੋ ਮਕੜੀ ਆਪਣੇ ਆਪ ਨੂੰ ਜਾਲ ਵਿਚ ਵੇਖਦੀ ਹੈ) ਉਸੇ ਤਰ੍ਹਾਂ ਜਦ (ਜਿਗਿਆਸੂ) ਆਪਣੇ (ਅੰਦਰ) ਆਪਣੇ ਆਪ ਨੂੰ ਵੇਖਦਾ ਹੈ ਤਾਂ ਅੰਦਰੋਂ ਹੀ ਆਤਮਾ ਰੂਪ ਗੁਰੂ ਦੇ ਦਰਸ਼ਨ ਹੋ ਜਾਂਦੇ ਹਨ। (ਜਦ ਉਸ) ਇਕ ਨੂੰ ਛਡ ਕੇ (ਮਨ) ਹੋਰ ਕਿਤੇ ਵਲ ਨਹੀਂ ਭਜੇਗਾ, ਤਦ ਹੀ ਪਰਮ-ਤੱਤ੍ਵ ਨੂੰ ਪ੍ਰਾਪਤ ਕਰ ਸਕੇਗਾ।੧੭੮।

ਏਕ ਸਰੂਪ ਏਕ ਕਰਿ ਦੇਖੈ। ਆਨ ਭਾਵ ਕੋ ਭਾਵ ਨੇ ਪੇਖੈ।
ਏਕ ਆਸ ਤਜਿ ਅਨਤ ਨ ਧਾਵੈ। ਤਬ ਹੀ ਨਾਥ ਨਿਰੰਜਨ ਪਾਵੈ। ੧੭੯।

ਕੇਵਲ ਅੰਗ ਰੰਗ ਤਿਹ ਰਾਚੈ। ਏਕ ਛਾਡਿ ਰਸ ਨੇਕ ਨ ਮਾਚੈ।
ਪਰਮ ਤਤੁ ਕੋ ਧਿਆਨ ਲਗਾਵੈ। ਤਬ ਹੀ ਨਾਥ ਨਿਰੰਜਨ ਪਾਵੈ। ੧੮੦।

ਤੀਸਰ ਗੁਰੂ ਮਕਰਿਕਾ ਠਾਨੀ। ਆਗੇ ਚਲਾ ਦਤ ਅਭਿਮਾਨੀ।
ਤਾ ਕਰ ਭਾਵ ਹ੍ਰਿਦੇ ਮਹਿ ਲੀਨਾ। ਹਰਖਵੰਤ ਤਬ ਚਲਾ ਪ੍ਰਬੀਨਾ। ੧੮੧।

*ਇਤਿ ਤ੍ਰਿਤੀ ਗੁਰੂ ਮਕਰਕਾ ਸਮਾਪਤੰ। ੩।*

## ਅਥ ਬਕ ਚਤਰਥ ਗੁਰੂ ਕਥਨੰ

*ਚੌਪਈ*

ਜਬੈ ਦਤ ਗੁਰੁ ਅਗੈ ਸਿਧਾਰਾ। ਮਛ ਰਾਸਕਰ ਬੈਠਿ ਨਿਹਾਰਾ।
ਉਜਲ ਅੰਗ ਅਤਿ ਧਿਆਨ ਲਗਾਵੈ। ਮੋਨੀ ਸਰਬ ਬਿਲੋਕਿ ਲਜਾਵੈ। ੧੮੨।

ਜੈਸਕ ਧਿਆਨ ਮਛ ਕੇ ਕਾਜਾ। ਲਾਵਤ ਬਕ ਨਾਵੈ ਨਿਰਲਾਜਾ।
ਭਲੀ ਭਾਤਿ ਇਹ ਧਿਆਨ ਲਗਾਵੈ। ਭਾਵ ਤਾਸ ਕੋ ਮੁਨਿ ਮਨ ਭਾਵੈ। ੧੮੩।

ਐਸੋ ਧਿਆਨ ਨਾਥ ਹਿਤ ਲਈਐ। ਤਬ ਹੀ ਪਰਮ ਪੁਰਖ ਕਹੁ ਪਈਐ।
ਮਛਾਂਤਕ ਲਖਿ ਦਤ ਲੁਭਾਨਾ। ਚਤਰਥ ਗੁਰੂ ਤਾਸ ਅਨੁਮਾਨਾ। ੧੮੪।

*ਇਤ ਮਛਾਂਤਕ ਚਤੁਰਥ ਗੁਰੂ ਸਮਾਪਤੰ। ੪।*

## ਅਥ ਬਿੜਾਲ ਪੰਚਮ ਗੁਰੂ ਨਾਮ

*ਚੌਪਈ*

ਆਗੇ ਚਲਾ ਦਤ ਮੁਨਿ ਰਾਈ। ਸੀਸ ਜਟਾ ਕਹ ਜੂਟ ਛਕਾਈ।
ਦੇਖਾ ਏਕ ਬਿੜਾਲ ਜੁ ਆਗੇ। ਧਿਆਨ ਲਾਇ ਮੁਨਿ ਨਿਰਖਨ ਲਾਗੈ। ੧੮੫।

ਮੂਸ ਕਾਜ ਜਸ ਲਾਵਤ ਧਿਆਨੂ। ਲਾਜਤ ਦੇਖਿ ਮਹੰਤ ਮਹਾਨੂੰ।
ਐਸ ਧਿਆਨ ਹਰਿ ਹੇਤ ਲਗਈਐ। ਤਬ ਹੀ ਨਾਥ ਨਿਰੰਜਨ ਪਈਐ। ੧੮੬।



ਇਕ ਸਰੂਪ ਨੂੰ ਇਕੋ ਕਰ ਕੇ ਮੰਨੇ ਅਤੇ ਦ੍ਵੈਤ ਭਾਵ ਦਾ ਪ੍ਰੇਮ ਨ ਵੇਖੇ। ਇਕ ਦੀ ਇੱਛਾ ਨੂੰ ਛਡ ਕੇ ਕਿਸੇ ਹੋਰ ਵਲ ਨ ਭਜੇ, ਤਦ ਹੀ ਉਹ ਨਾਥ ਨਿਰੰਜਨ ਨੂੰ ਪ੍ਰਾਪਤ ਕਰ ਸਕੇਗਾ।੧੭੯।

ਕੇਵਲ ਉਸ ਦੇ ਸਰੂਪ (ਅੰਗ) ਵਿਚ ਆਪਣੇ ਸਰੂਪ ਨੂੰ ਲੀਨ ਕਰੇ। ਇਕ ਰਸ ਨੂੰ ਛਡ ਕੇ ਹੋਰਨਾਂ (ਰਸਾਂ) ਵਿਚ ਮਗਨ ਨ ਹੋਵੇ। (ਉਹ) ਪਰਮ ਤੱਤ੍ਵ ਵਿਚ (ਆਪਣਾ) ਧਿਆਨ ਲਗਾਵੇ, ਤਦ ਹੀ ਨਿਰੰਜਨ ਸੁਆਮੀ ਨੂੰ ਪ੍ਰਾਪਤ ਕਰ ਸਕੇਗਾ।੧੮੦।

(ਇਸ ਪ੍ਰਕਾਰ) ਤੀਜਾ ਗੁਰੂ ਮਕਰਕਾ ਨੂੰ ਮੰਨ ਲਿਆ ਅਤੇ ਅਭਿਮਾਨੀ ਦੱਤ ਅਗੇ ਨੂੰ ਚਲ ਪਿਆ। ਉਸ (ਮਕੜੀ) ਦਾ ਭਾਵ (ਜਦ) ਇਸ ਤਰ੍ਹਾਂ ਹਿਰਦੇ ਵਿਚ ਧਾਰਨ ਕਰ ਲਿਆ, ਤਦ ਪ੍ਰਸੰਨ ਚਿਤ ਹੋ ਕੇ ਪ੍ਰਬੀਨ (ਦੱਤ) ਅਗੇ ਚਲ ਪਿਆ।੧੮੧।

*ਇਥੇ ਤੀਜੇ ਗੁਰੂ ਮਕਰਕਾ ਦਾ ਪ੍ਰਸੰਗ ਸਮਾਪਤ।੩।*

## ਹੁਣ ਬਕ (ਬਗੁਲਾ ਪੰਛੀ) ਚੌਥੇ ਗੁਰੂ ਦਾ ਕਥਨ

*ਚੌਪਈ*

ਜਦੋਂ ਦੱਤ ਗੁਰੂ ਅਗੇ ਨੂੰ ਤੁਰ ਪਿਆ, (ਤਦੋਂ) ਮੱਛੀਆਂ ਖਾਣ ਵਾਲਾ ('ਰਾਸਕਰ') ਬੈਠਿਆ ਹੋਇਆ ਵੇਖਿਆ। ਉਸ ਦਾ ਸਫ਼ੈਦ ਰੰਗ ਹੈ ਅਤੇ ਬਹੁਤ ਹੀ ਧਿਆਨ ਲਗਾਉਂਦਾ ਹੈ, ਜਿਸ ਨੂੰ ਵੇਖ ਕੇ ਸਾਰੇ ਮੋਨੀ ਸ਼ਰਮਸਾਰ ਹੋ ਜਾਂਦੇ ਹਨ।੧੮੨।

ਜਿਸ ਤਰ੍ਹਾਂ ਮੱਛੀ ਨੂੰ (ਪਕੜਨ ਲਈ ਬਗੁਲਾ) ਧਿਆਨ ਲਗਾਉਂਦਾ ਹੈ, (ਇਸ ਤਰ੍ਹਾਂ ਮਾੜਾ ਕਰਮ ਕਰਨ ਕਰ ਕੇ ਉਹ) ਬਗੁਲਾ ਆਪਣੇ ਨਾਮ ਨੂੰ ਲਾਜ ਲਗਾਉਂਦਾ ਹੈ। ਜਿਵੇਂ ਉਹ ਚੰਗੀ ਤਰ੍ਹਾਂ ਨਾਲ ਧਿਆਨ ਲਗਾਉਂਦਾ ਹੈ, ਉਸ ਦਾ ਭਾਵ ਮੁਨੀ (ਦੱਤ) ਦੇ ਮਨ ਨੂੰ ਚੰਗਾ ਲਗਾ ਹੈ। ੧੮੩।

(ਜੇ) ਇਸ ਤਰ੍ਹਾਂ ਦਾ ਧਿਆਨ ਪਰਮਾਤਮਾ (ਨੂੰ ਪ੍ਰਾਪਤ ਕਰਨ) ਲਈ ਲਗਾਈਏ, ਤਦ ਹੀ ਪਰਮ ਪੁਰਖ ਨੂੰ ਪਾ ਸਕੀਦਾ ਹੈ। ਮੱਛੀਆਂ ਨੂੰ ਪਕੜਨ ਵਾਲੇ (ਬਗੁਲੇ) ਨੂੰ ਵੇਖ ਕੇ ਦੱਤ ਦਾ ਮਨ ਲੋਭਾਇਮਾਨ ਹੋ ਗਿਆ ਅਤੇ ਉਸ ਨੂੰ ਚੌਥਾ ਗੁਰੂ ਮੰਨ ਲਿਆ।੧੮੪।

*ਇਥੇ 'ਮਛਾਂਤਕ' ਚੌਥੇ ਗੁਰੂ ਦਾ ਪ੍ਰਸੰਗ ਸਮਾਪਤ। ੪।*

## ਹੁਣ ਬਿੜਾਲ ਨਾਂ ਦੇ ਪੰਜਵੇਂ ਗੁਰੂ (ਦਾ ਕਥਨ)

*ਚੌਪਈ*

ਸ੍ਰੇਸ਼ਠ ਮੁਨੀ ਦੱਤ ਅਗੇ ਚਲ ਪਿਆ ਜਿਸ ਦੇ ਸਿਰ ਉਤੇ ਜਟਾਵਾਂ ਦਾ ਜੂੜਾ ਸ਼ੋਭਦਾ ਸੀ। ਅਗੇ ਜਾ ਕੇ ਜੋ ਇਕ ਬਿਲਾ ਵੇਖਿਆ, ਤਾਂ ਮੁਨੀ ਧਿਆਨ ਪੂਰਵਕ ਉਸ ਨੂੰ ਵੇਖਣ ਲਗਾ।੧੮੫।

ਚੂਹੇ ਨੂੰ ਪਕੜਨ ਲਈ (ਜੋ ਇਹ) ਧਿਆਨ ਲਗਾਉਂਦਾ ਹੈ, (ਉਸ ਧਿਆਨ ਨੂੰ) ਵੇਖ ਕੇ ਮਹਾਨ ਮਹੰਤ ਵੀ ਲਜਾ ਜਾਂਦੇ ਹਨ। (ਜੇ) ਇਸ ਤਰ੍ਹਾਂ ਦਾ ਧਿਆਨ ਹਰਿ (ਦੀ ਪ੍ਰਾਪਤੀ) ਲਈ ਲਗਾਈਐ, ਤਦ ਹੀ ਨਿਰੰਜਨ ਸੁਆਮੀ ਦੀ ਪ੍ਰਾਪਤੀ ਹੋ ਸਕਦੀ ਹੈ।੧੮੬।

ਪੰਚਮ ਗੁਰੂ ਯਾਹਿ ਹਮ ਜਾਨਾ। ਯਾ ਕਹੁ ਭਾਵ ਹੀਐ ਅਨੁਮਾਨਾ।
ਐਸੀ ਭਾਤਿ ਧਿਆਨ ਜੋ ਲਾਵੈ। ਸੋ ਨਿਹਚੈ ਸਾਹਿਬ ਕੋ ਪਾਵੈ। ੧੮੭।

*ਇਤਿ ਬਿੜਾਲ ਪੰਚਮੋ ਗੁਰੂ ਸਮਾਪਤੰ। ੫।*

## ਅਥ ਧੁਨੀਆ ਗੁਰੂ ਕਥਨੰ

*ਚੌਪਈ*

ਆਗੇ ਚਲਾ ਰਾਜ ਸੰਨ੍ਯਾਸਾ। ਏਕ ਆਸ ਗਹਿ ਐਸ ਅਨਾਸਾ।
ਤਹ ਇਕ ਰੂਮ ਧੁਨਖਤੋ ਲਹਾ। ਐਸ ਭਾਤਿ ਮਨ ਸੌ ਮੁਨਿ ਕਹਾ। ੧੮੮।

ਭੂਪ ਸੈਨ ਇਹ ਜਾਤ ਨ ਲਹੀ। ਗ੍ਰੀਵਾ ਨੀਚ ਨੀਚ ਹੀ ਰਹੀ।
ਸਗਲ ਸੈਨ ਵਾਹੀ ਮਗ ਗਈ। ਤਾ ਕੌ ਨੈਕੁ ਖਬਰ ਨਹੀ ਭਈ। ੧੮੯।

ਰੂਈ ਧੁਨਖਤੋ ਫਿਰਿ ਨ ਨਿਹਾਰਾ। ਨੀਚ ਹੀ ਗ੍ਰੀਵਾ ਰਹਾ ਬਿਚਾਰਾ।
ਦਤ ਬਿਲੋਕਿ ਹੀਏ ਮੁਸਕਾਨਾ। ਖਸਟਮ ਗੁਰੂ ਤਿਸੀ ਕਹੁ ਜਾਨਾ। ੧੯੦।

ਰੂਮ ਹੇਤ ਇਹ ਜਿਮ ਚਿਤੁ ਲਾਯੋ। ਸੈਨ ਗਈ ਪਰੁ ਸਿਰ ਨ ਉਚਾਯੋ।
ਤੈਸੀਏ ਪ੍ਰਭ ਸੌ ਪ੍ਰੀਤਿ ਲਗਈਐ। ਤਬ ਹੀ ਪੁਰਖ ਪੁਰਾਤਨ ਪਈਐ। ੧੯੧।

*ਇਤਿ ਰੂਈ ਧੁਨਖਤਾ ਪੇਂਜਾ ਖਸਟਮੋ ਗੁਰੂ ਸਮਾਪਤੰ। ੬।*

## ਅਥ ਮਾਛੀ ਸਪਤਮੋ ਗੁਰੂ ਕਥਨੰ

*ਚੌਪਈ*

ਆਗੇ ਚਲਾ ਰਾਜ ਸੰਨ੍ਯਾਸਾ। ਮਹਾ ਬਿਮਲ ਮਨ ਭਯੋ ਉਦਾਸਾ।
ਨਿਰਖਾ ਤਹਾ ਏਕ ਮਛਹਾ। ਲਏ ਜਾਰ ਕਰਿ ਜਾਤ ਨ ਕਹਾ। ੧੯੨।

ਬਿਨਛੀ ਏਕ ਹਾਥ ਮੋ ਧਾਰੇ। ਜਰੀਆ ਅੰਧ ਕੰਧ ਪਰ ਡਾਰੇ।
ਇਸਥਿਤ ਏਕ ਮਛਿ ਕੀ ਆਸਾ। ਜਾਨੁਕ ਵਾ ਕੇ ਮਧ ਨ ਸਾਸਾ। ੧੯੩।

ਏਕਸੁ ਠਾਢ ਮਛ ਕੀ ਆਸੂ। ਰਾਜ ਪਾਟ ਤੇ ਜਾਨ ਉਦਾਸੂ।
ਇਹ ਬਿਧਿ ਨੇਹ ਨਾਥ ਸੌ ਲਈਐ। ਤਬ ਹੀ ਪੂਰਨ ਪੁਰਖ ਕਹ ਪਈਐ। ੧੯੪।

*ਇਤਿ ਮਾਛੀ ਗੁਰੂ ਸਪਤਮੋ ਸਮਾਪਤੰ। ੭।*



ਇਸ ਨੂੰ ਅਸੀਂ (ਆਪਣਾ) ਪੰਜਵਾਂ ਗੁਰੂ ਸਮਝਿਆ। ਇਹ ਕਹਿ ਕੇ ਹਿਰਦੇ ਵਿਚ (ਇਹ) ਭਾਵ ਵਿਚਾਰ ਲਿਆ। ਇਸ ਤਰ੍ਹਾਂ ਦਾ ਜੋ ਧਿਆਨ ਲਗਾਵੇਗਾ, ਉਹ ਨਿਸਚੇ ਹੀ ਪ੍ਰਭੂ ('ਸਾਹਿਬ') ਨੂੰ ਪ੍ਰਾਪਤ ਕਰ ਲਵੇਗਾ।੧੮੭।

*ਇਥੇ 'ਬਿੜਾਲ' ਨਾਂ ਦੇ ਪੰਜਵੇਂ ਗੁਰੂ ਦਾ ਪ੍ਰਸੰਗ ਸਮਾਪਤ। ੫।*

## ਹੁਣ ਧੁਨੀਆ ਗੁਰੂ ਦਾ ਕਥਨ

*ਚੌਪਈ*

ਸੰਨਿਆਸ ਰਾਜ (ਦੱਤ) ਅਗੇ ਤੁਰ ਪਿਆ (ਜਿਸ ਨੇ) ਇਕ ਆਸ ਫੜ ਕੇ ਹੋਰ ਆਸਾਂ ਛਡ ਦਿੱਤੀਆਂ ਹਨ। ਤਦ (ਉਸ ਨੇ) ਇਕ 'ਰੂਮ' (ਪੇਂਜਾ) ਰੂੰ ਪਿੰਜਦਾ ਹੋਇਆ ਵੇਖਿਆ (ਜਿਸ ਨੇ ਕੋਲੋਂ ਸੈਨਾ ਲੰਘ ਜਾਣ ਤੇ ਵੀ ਕੰਮ ਵਲੋਂ ਧਿਆਨ ਨਹੀਂ ਹਟਾਇਆ) ਅਤੇ ਮੁਨੀ ਨੇ ਮਨ ਵਿਚ ਇਸ ਤਰ੍ਹਾਂ ਵਿਚਾਰਿਆ।੧੮੮।

(ਕਿ ਇਸ ਪੇਂਜੇ) ਨੇ ਰਾਜੇ ਦੀ ਸੈਨਾ ਨੂੰ ਜਾਂਦਿਆਂ ਵੇਖਿਆ ਤਕ ਨਹੀਂ, (ਕੰਮ ਵਿਚ ਲਗੇ ਦੀ) ਗਰਦਨ ਨੀਵੀਂ ਦੀ ਨੀਵੀਂ ਹੀ ਰਹੀ। ਸਾਰੀ ਫੌਜ ਉਸ ਰਾਹ ਤੋਂ ਲੰਘ ਗਈ, (ਪਰ) ਉਸ ਨੂੰ ਜ਼ਰਾ ਜਿੰਨੀ ਖ਼ਬਰ ਨਹੀਂ ਹੋਈ।੧੮੯।

ਰੂੰ ਪਿੰਜਦੇ ਹੋਇਆਂ ਫਿਰ ਕੇ ਵੇਖਿਆ ਹੀ ਨਹੀਂ, (ਉਸ) ਵਿਚਾਰੇ ਦੀ ਗਰਦਨ ਨੀਵੀਂ ਹੀ ਰਹੀ। ਇਹ ਵੇਖ ਕੇ ਦੱਤ ਹਿਰਦੇ ਵਿਚ ਮੁਸਕਰਾਇਆ। ਉਸੇ ਨੂੰ ਛੇਵਾਂ ਗੁਰੂ ਜਾਣ ਲਿਆ।੧੯੦।

ਰੂੰ (ਪਿੰਜਣ) ਲਈ ਇਸ ਨੇ ਜਿਵੇਂ ਚਿਤ ਲਾਇਆ ਹੈ ਅਤੇ ਸੈਨਾ ਲੰਘ ਗਈ, ਪਰ (ਇਸ ਨੇ) ਸਿਰ ਨਹੀਂ ਚੁਕਿਆ ਹੈ। ਅਜਿਹੀ ਹੀ ਪ੍ਰੀਤ ਪ੍ਰਭੂ ਨਾਲ ਲਾਣੀ ਚਾਹੀਦੀ ਹੈ, ਤਦ ਹੀ (ਉਸ) ਪੁਰਾਤਨ ਪੁਰਖ ਨੂੰ ਪਾਈਦਾ ਹੈ।੧੯੧।

*ਇਥੇ ਰੂੰ ਧੁੰਨਦੇ ਪੇਂਜੇ ਛੇਵੇਂ ਗੁਰੂ ਦਾ ਪ੍ਰਸੰਗ ਸਮਾਪਤ। ੬।*

## ਹੁਣ ਮਾਛੀ ਸੱਤਵੇਂ ਗੁਰੂ ਦਾ ਕਥਨ

*ਚੌਪਈ*

ਸੰਨਿਆਸ ਰਾਜ (ਦੱਤ) ਅਗੇ ਨੂੰ ਤੁਰ ਪਿਆ (ਜਿਸ ਦੀ ਬੁੱਧੀ) ਮਹਾਨ ਨਿਰਮਲ ਹੈ ਅਤੇ ਮਨ ਵਿਰਕਤ ਹੈ। ਉਸ ਨੇ ਇਕ ਮਾਛੀ (ਮੱਛੀਆਂ ਪਕੜਨ ਵਾਲਾ) ਵੇਖਿਆ (ਜੋ) ਹੱਥ ਵਿਚ ਜਾਲ ਲਈ ਜਾ ਰਿਹਾ ਸੀ (ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।੧੯੨।

ਉਸ ਨੇ ਹੱਥ ਵਿਚ ਇਕ ਕੁੰਡੀ ਵਾਲੀ ਸੋਟੀ ('ਬਿਨਛੀ') ਪਕੜੀ ਹੋਈ ਸੀ। ਉਸ ਨੇ ਮੋਢਿਆਂ ਉਤੇ ਜਾਲੀਆਂ ਧਰੀਆਂ ਹੋਈਆਂ ਸਨ ਅਤੇ (ਮੱਛੀ ਦੇ ਸ਼ਿਕਾਰ ਵਿਚ ਮਗਨ) ਅੰਨ੍ਹਿਆਂ ਵਾਂਗ (ਚਲਦਾ ਜਾ ਰਿਹਾ ਸੀ)। ਉਹ ਇਕ ਮੱਛੀ ਦੀ ਆਸ ਵਿਚ ਸਥਿਤ ਸੀ, (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਉਸ ਵਿਚ ਸਾਹ ਹੀ ਨਹੀਂ ਹੈ।੧੯੩।

ਉਹ ਇਕ ਮੱਛੀ ਦੀ ਆਸ ਵਿਚ ਖੜੋਤਾ ਸੀ, ਮਾਨੋ ਰਾਜ ਪਾਟ ਤੋਂ ਵੀ ਉਹ ਵਿਰਕਤ ਸੀ। ਇਸ ਤਰ੍ਹਾਂ ਨਾਲ ਪ੍ਰਭੂ ਨਾਲ ਪ੍ਰੇਮ ਲਾਈਏ, ਤਦ ਹੀ ਪਰਮ ਪੁਰਖ ਨੂੰ ਪਾਇਆ ਜਾ ਸਕੀਦਾ ਹੈ।੧੯੪।

*ਇਥੇ ਮਾਛੀ ਸੱਤਵੇਂ ਗੁਰੂ ਦਾ ਪ੍ਰਸੰਗ ਸਮਾਪਤ। ੭।*

## ਅਥ ਚੇਰੀ ਅਸਟਮੋ ਗੁਰੂ ਕਥਨੰ

*ਚੌਪਈ*

ਹਰਖਤ ਅੰਗ ਸੰਗ ਸੈਨਾ ਸੁਨਿ। ਆਯੋ ਦਛ ਪ੍ਰਜਾਪਤਿ ਕੇ ਮੁਨਿ।
ਤਹਾ ਏਕ ਚੇਰਕਾ ਨਿਹਾਰੀ। ਚੰਦਨ ਘਸਤ ਮਨੋ ਮਤਵਾਰੀ। ੧੯੫।

ਚੰਦਨ ਘਸਤ ਨਾਰਿ ਸੁਭ ਧਰਮਾ। ਏਕ ਚਿਤ ਹ੍ਵੈ ਆਪਨ ਘਰ ਮਾ।
ਏਕ ਚਿਤ ਨਹੀ ਚਿਤ ਚਲਾਵੈ। ਪ੍ਰਿਤਮਾ ਚਿਤ੍ਰ ਬਿਲੋਕਿ ਲਜਾਵੈ। ੧੯੬।

ਦਤ ਲਏ ਸੰਨ੍ਯਾਸਨ ਸੰਗਾ। ਜਾਤ ਭਯੋ ਤਹ ਭੇਟਤ ਅੰਗਾ।
ਸੀਸ ਉਚਾਇ ਨ ਤਾਸ ਨਿਹਾਰਾ। ਰਾਵ ਰੰਕ ਕੋ ਜਾਤ ਬਿਚਾਰਾ। ੧੯੭।

ਤਾ ਕੋ ਦਤ ਬਿਲੋਕਿ ਪ੍ਰਭਾਵਾ। ਅਸਟਮ ਗੁਰੂ ਤਾਹਿ ਠਹਰਾਵਾ।
ਧੰਨਿ ਧੰਨਿ ਇਹ ਚੇਰਕਾ ਸਭਾਗੀ। ਜਾ ਕੀ ਪ੍ਰੀਤਿ ਨਾਥ ਸੰਗਿ ਲਾਗੀ। ੧੯੮।

ਐਸ ਪ੍ਰੀਤਿ ਹਰਿ ਹੇਤ ਲਗਇਯੈ। ਤਬ ਹੀ ਨਾਥ ਨਿਰੰਜਨ ਪਇਯੈ।
ਬਿਨੁ ਚਿਤਿ ਦੀਨ ਹਾਥਿ ਨਹੀ ਆਵੈ। ਚਾਰ ਬੇਦ ਇਮਿ ਭੇਦ ਬਤਾਵੈ। ੧੯੯।

*ਇਤਿ ਚੇਰਕਾ ਅਸਟਮੋ ਗੁਰੂ ਸਮਾਪਤੰ। ੮।*

## ਅਥ ਬਨਜਾਰਾ ਨਵਮੋ ਗੁਰੂ ਕਥਨੰ

*ਚੌਪਈ*

ਆਗੇ ਚਲਾ ਜੋਗ ਜਟ ਧਾਰੀ। ਲਏ ਸੰਗਿ ਚੇਲਕਾ ਅਪਾਰੀ।
ਦੇਖਤ ਬਨਖੰਡ ਨਗਰ ਪਹਾਰਾ। ਆਵਤ ਲਖਾ ਏਕ ਬਨਜਾਰਾ। ੨੦੦।

ਧਨ ਕਰ ਭਰੇ ਸਬੈ ਭੰਡਾਰਾ। ਚਲਾ ਸੰਗ ਲੈ ਟਾਡ ਅਪਾਰਾ।
ਅਮਿਤ ਗਾਵ ਲਵੰਗਨ ਕੇ ਭਰੇ। ਬਿਧਨਾ ਤੇ ਨਹੀ ਜਾਤ ਬਿਚਰੇ। ੨੦੧।

ਰਾਤਿ ਦਿਵਸ ਤਿਨ ਦ੍ਰਬ ਕੀ ਆਸਾ। ਬੇਚਨ ਚਲਾ ਛਡਿ ਘਰ ਵਾਸਾ।
ਔਰ ਆਸ ਦੂਸਰ ਨਹੀ ਕੋਈ। ਏਕੈ ਆਸ ਬਨਜ ਕੀ ਹੋਈ। ੨੦੨।

ਛਾਹ ਧੂਪ ਕੋ ਤ੍ਰਾਸ ਨ ਮਾਨੈ। ਰਾਤਿ ਅਉ ਦਿਵਸ ਗਵਨ ਈ ਠਾਨੈ।
ਪਾਪ ਪੁੰਨ ਕੀ ਅਉਰ ਨ ਬਾਤਾ। ਏਕੈ ਰਸ ਮਾਤ੍ਰਾ ਕੇ ਰਾਤਾ। ੨੦੩।

ਤਾ ਕਹ ਦੇਖਿ ਦਤ ਹਰਿ ਭਗਤੂ। ਜਾ ਕਰ ਰੂਪ ਜਗਤਿ ਜਗ ਮਗਤੂ।
ਐਸ ਭਾਤਿ ਜੋ ਸਾਹਿਬ ਧਿਆਈਐ। ਤਬ ਹੀ ਪੁਰਖ ਪੁਰਾਤਨ ਪਾਈਐ। ੨੦੪।

*ਇਤਿ ਬਨਜਾਰਾ ਨਉਮੋ ਗੁਰੂ ਸਮਾਪਤੰ। ੯।*



## ਹੁਣ ਚੇਰੀ (ਦਾਸੀ) ਅੱਠਵੇਂ ਗੁਰੂ ਦਾ ਕਥਨ

*ਚੌਪਈ*

ਦਕਸ਼ ਪ੍ਰਜਾਪਤੀ (ਦੇ ਘਰ) ਮੁਨੀ (ਦੱਤ) ਦਾ ਆਇਆ ਸੁਣ ਕੇ (ਰਾਜੇ ਦੇ) ਸਾਕ, ਸੰਬੰਧ ਅਤੇ ਸੈਨਾ ਪ੍ਰਸੰਨ ਹੋ ਗਈ। (ਪਰ ਦੱਤ ਨੇ) ਉਥੇ ਇਕ ਦਾਸੀ ਵੇਖੀ ਜੋ ਚੰਦਨ ਘਿਸ ਰਹੀ ਸੀ, ਮਾਨੋ ਮਤਵਾਲੀ ਹੋਵੇ।੧੯੫।

(ਉਹ) ਸ਼ੁਭ ਆਚਾਰ ਵਾਲੀ ਇਸਤਰੀ ਇਕ ਮਨ ਹੋ ਕੇ ਘਰ ਵਿਚ ਚੰਦਨ ਘਸ ਰਹੀ ਸੀ। ਉਹ ਇਕਾਗਰ ਚਿਤ ਸੀ ਅਤੇ ਚਿਤ ਨੂੰ ਚੰਚਲ ਨਹੀਂ ਹੋਣ ਦੇ ਰਹੀ ਸੀ ਜਿਸ ਨੂੰ ਵੇਖ ਕੇ ਕਾਗਜ਼ ਉਤੇ ਬਣੀ ਤਸਵੀਰ ਵੀ ਸ਼ਰਮਿੰਦੀ ਹੁੰਦੀ ਸੀ।੧੯੬।

ਦੱਤ ਸੰਨਿਆਸੀਆਂ ਨੂੰ ਨਾਲ ਲੈ ਕੇ ਉਸ ਕੋਲੋਂ, ਉਸ ਦਾ ਸ਼ਰੀਰ ਛੋਂਦੇ ਹੋਇਆਂ ਲੰਘ ਗਿਆ। (ਪਰ) ਉਸ ਨੇ ਸਿਰ ਚੁਕ ਕੇ ਨਹੀਂ ਵੇਖਿਆ ਕਿ ਕੌਣ ਰਾਜਾ ਜਾਂ ਰੰਕ ਵਿਚਾਰਾ ਕੋਲੋਂ ਲੰਘਿਆ ਹੈ।੧੯੭।

ਉਸ ਨੂੰ ਵੇਖ ਕੇ ਦੱਤ ਪ੍ਰਭਾਵਿਤ ਹੋਇਆ ਅਤੇ ਉਸ ਨੂੰ ਅੱਠਵਾਂ ਗੁਰੂ ਮੰਨ ਲਿਆ। ਇਹ ਭਾਗਵਾਨ ਦਾਸੀ ਧੰਨ ਹੈ, ਜਿਸ ਦੀ ਪ੍ਰੀਤ ਸੁਆਮੀ ਨਾਲ ਲਗੀ ਹੋਈ ਹੈ।੧੯੮।

ਇਸ ਤਰ੍ਹਾਂ ਦੀ ਪ੍ਰੀਤ ਪਰਮਾਤਮਾ ਨਾਲ ਲਗਾਈਏ, ਤਦ ਹੀ ਨਿਰੰਜਨ ਸੁਆਮੀ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। (ਪ੍ਰੇਮ ਵਿਚ) ਬਿਨਾ ਚਿਤ ਦਿੱਤਿਆਂ (ਪ੍ਰਭੂ) ਹੱਥ ਨਹੀਂ ਆਉਂਦਾ। ਇਸ ਤਰ੍ਹਾਂ ਦੀ ਭੇਦ (ਭਰੀ ਗੱਲ) ਚਾਰੇ ਵੇਦ ਦਸਦੇ ਹਨ।੧੯੯।

*ਇਥੇ ਦਾਸੀ ਅੱਠਵੇਂ ਗੁਰੂ ਦਾ ਪ੍ਰਸੰਗ ਸਮਾਪਤ। ੮।*

## ਹੁਣ ਬਨਜਾਰਾ ਨੌਵੇਂ ਗੁਰੂ ਦਾ ਕਥਨ

*ਚੌਪਈ*

ਯੋਗ ਅਤੇ ਜਟਾਂ ਨੂੰ ਧਾਰਨ ਕਰਨ ਵਲਾ (ਮੁਨੀ) ਅਗੇ ਚਲ ਪਿਆ। (ਉਸ ਨੇ) ਬੇਅੰਤ ਚੇਲੇ ਨਾਲ ਲਏ ਹੋਏ ਸਨ। (ਉਹ) ਬਨ-ਖੰਡਾਂ, ਨਗਰਾਂ ਅਤੇ ਪਹਾੜਾਂ ਨੂੰ ਵੇਖਦਾ ਚਲਾ ਜਾ ਰਿਹਾ ਸੀ। ਤਦ ਉਸ ਨੇ ਇਕ ਬਨਜਾਰਾ ਆਉਂਦਾ ਹੋਇਆ ਵੇਖਿਆ। ੨੦੦।

ਧਨ ਨਾਲ ਜਿਸ ਦੇ ਸਾਰੇ ਭੰਡਾਰ ਭਰੇ ਹੋਏ ਸਨ। (ਉਹ) ਬਹੁਤ ਸਾਰੇ (ਸਮਾਨ ਦੇ ਲਦੇ) ਬਲਦਾਂ ਦਾ ਝੁੰਡ ਨਾਲ ਲੈ ਕੇ ਚਲਿਆ ਸੀ। ਬੇਅੰਤ ਬੋਰੀਆਂ ('ਗਾਵ') ਲੌਂਗਾਂ ਦੀਆਂ ਭਰੀਆਂ ਹੋਈਆਂ ਸਨ। (ਉਨ੍ਹਾਂ ਦਾ) ਵਿਚਾਰ ਬ੍ਰਹਮਾ ਵੀ ਨਹੀਂ ਕਰ ਸਕਦਾ ਸੀ।੨੦੧।

(ਉਸ ਨੂੰ) ਰਾਤ ਦਿਨ ਧਨ ਦੀ ਇੱਛਾ ਰਹਿੰਦੀ ਸੀ। (ਇਸ ਲਈ ਸੌਦੇ ਨੂੰ) ਵੇਚਣ ਲਈ ਘਰ ਦਾ ਵਾਸਾ ਛਡ ਕੇ ਚਲਿਆ ਸੀ। (ਉਸ ਨੂੰ) ਹੋਰ ਕੋਈ ਦੂਜੀ ਆਸ ਨਹੀਂ ਸੀ। ਇਕੋ ਵਪਾਰ ਕਰਨ ਦੀ ਆਸ ਪਾਲੀ ਹੋਈ ਸੀ।੨੦੨।

(ਉਹ) ਧੁਪ ਛਾਂ ਦਾ ਡਰ ਨਹੀਂ ਮੰਨਦਾ ਸੀ ਅਤੇ ਰਾਤ ਦਿਨ (ਬਸ) ਚਲਦਾ ਹੀ ਰਹਿੰਦਾ ਸੀ। (ਉਹ) ਪਾਪ ਪੁੰਨ ਦੀ ਕੋਈ ਹੋਰ ਗੱਲ ਨਹੀਂ ਜਾਣਦਾ ਸੀ (ਬਸ) ਇਕ ਮਾਇਆ ਦੇ ਰਸ ਵਿਚ ਮਗਨ ਸੀ।੨੦੩।

ਉਸ ਨੂੰ ਵੇਖ ਕੇ ਹਰਿ ਦੇ ਭਗਤ ਦੱਤ ਨੇ (ਵਿਚਾਰਿਆ) ਕਿ ਜਿਸ ਹਰਿ ਦਾ ਰੂਪ ਜਗਤ ਵਿਚ ਜਗਮਗ ਕਰ ਰਿਹਾ ਹੈ, ਜੇ ਇਸ ਤਰ੍ਹਾਂ (ਮਗਨਤਾ ਨਾਲ) ਹਰਿ ਦੀ ਆਰਾਧਨਾ ਕਰੀਏ, ਤਦ ਹੀ ਪਰਮ ਪੁਰਖ ਦੀ ਪ੍ਰਾਪਤੀ ਹੋ ਸਕਦੀ ਹੈ।੨੦੪।

*ਇਥੇ 'ਬਨਜਾਰਾ' ਨੌਵੇ ਗੁਰੂ ਦਾ ਪ੍ਰਸੰਗ ਸਮਾਪਤ।੯।*

## ਅਥ ਕਾਛਨ ਦਸਮੋ ਗੁਰੂ ਕਥਨੰ

*ਚੌਪਈ*

ਚਲਾ ਮੁਨੀ ਤਜਿ ਪਰਹਰਿ ਆਸਾ। ਮਹਾ ਮੋਨਿ ਅਰੁ ਮਹਾ ਉਦਾਸਾ।
ਪਰਮ ਤਤ ਬੇਤਾ ਬਡਭਾਗੀ। ਮਹਾ ਮੋਨ ਹਰਿ ਕੋ ਅਨੁਰਾਗੀ। ੨੦੫।

ਪਰਮ ਪੁਰਖ ਪੂਰੋ ਬਡਭਾਗੀ। ਮਹਾ ਮੁਨੀ ਹਰਿ ਕੇ ਰਸ ਪਾਗੀ।
ਬ੍ਰਹਮ ਭਗਤ ਖਟ ਗੁਨ ਰਸ ਲੀਨਾ। ਏਕ ਨਾਮ ਕੇ ਰਸ ਸਉ ਭੀਨਾ। ੨੦੬।

ਉਜਲ ਗਾਤ ਮਹਾ ਮੁਨਿ ਸੋਹੈ। ਸੁਰ ਨਰ ਮੁਨਿ ਸਭ ਕੋ ਮਨ ਮੋਹੈ।
ਜਹ ਜਹ ਜਾਇ ਦਤ ਸੁਭ ਕਰਮਾ। ਤਹ ਤਹ ਹੋਤ ਸਭੈ ਨਿਹਕਰਮਾ। ੨੦੭।

ਭਰਮ ਮੋਹ ਤਿਹ ਦੇਖਤ ਭਾਗੈ। ਰਾਮ ਭਗਤਿ ਸਭ ਹੀ ਉਠਿ ਲਾਗੈ।
ਪਾਪ ਤਾਪ ਸਭ ਦੂਰ ਪਰਾਈ। ਨਿਸਿ ਦਿਨ ਰਹੈ ਏਕ ਲਿਵ ਲਾਈ। ੨੦੮।

ਕਾਛਨ ਏਕ ਤਹਾ ਮਿਲ ਗਈ। ਸੋਆ ਚੂਕ ਪੁਕਾਰਤ ਭਈ।
ਭਾਵ ਯਾਹਿ ਮਨ ਮਾਹਿ ਨਿਹਾਰਾ। ਦਸਵੋ ਗੁਰੂ ਤਾਹਿ ਬੀਚਾਰਾ। ੨੦੯।

ਜੋ ਸੋਵੈ ਸੋ ਮੂਲੁ ਗਵਾਵੈ। ਜੋ ਜਾਗੈ ਹਰਿ ਹ੍ਰਿਦੈ ਬਸਾਵੈ।
ਸਤਿ ਬੋਲਿ ਯਾ ਕੀ ਹਮ ਮਾਨੀ। ਜੋਗ ਧਿਆਨ ਜਾਗੈ ਤੇ ਜਾਨੀ। ੨੧੦।

*ਇਤਿ ਕਾਛਨ ਗੁਰੂ ਦਸਵੋ ਸਮਾਪਤੰ। ੧੦।*

## ਅਥ ਸੁਰਥ ਯਾਰਮੋ ਗੁਰੂ ਕਥਨੰ

*ਚੌਪਈ*

ਆਗੇ ਦਤ ਦੇਵ ਤਬ ਚਲਾ। ਸਾਧੇ ਸਰਬ ਜੋਗ ਕੀ ਕਲਾ।
ਅਮਿਤ ਤੇਜ ਅਰੁ ਉਜਲ ਪ੍ਰਭਾਉ। ਜਾਨੁਕ ਬਨਾ ਦੂਸਰ ਹਰਿ ਰਾਉ। ੨੧੧।

ਸਭ ਹੀ ਕਲਾ ਜੋਗ ਕੀ ਸਾਧੀ। ਮਹਾ ਸਿਧਿ ਮੋਨੀ ਮਨਿ ਲਾਧੀ।
ਅਧਿਕ ਤੇਜ ਅਰੁ ਅਧਿਕ ਪ੍ਰਭਾਵਾ। ਜਾ ਲਖਿ ਇੰਦ੍ਰਾਸਨ ਥਹਰਾਵਾ। ੨੧੨।

*ਮਧੁਭਾਰ ਛੰਦ। ਤ੍ਵਪ੍ਰਸਾਦਿ*

ਮੁਨਿ ਮਨਿ ਉਦਾਰ। ਗੁਨ ਗਨ ਅਪਾਰ।
ਹਰਿ ਭਗਤਿ ਲੀਨ। ਹਰਿ ਕੋ ਅਧੀਨ। ੨੧੩।



## ਹੁਣ ਦਸਵੇਂ ਗੁਰੂ 'ਕਾਛਨ' ਦਾ ਕਥਨ

*ਚੌਪਈ*

(ਉਥੋਂ) ਮੁਨੀ ਦੱਤ ਤਿਆਗਣ ਯੋਗ ਆਸ਼ਾ ਨੂੰ ਛਡ ਕੇ ਚਲ ਪਿਆ। (ਜੋ) ਮਹਾਨ ਮੋਨੀ ਅਤੇ ਮਹਾਨ ਉਦਾਸੀ ਹੈ। (ਉਹ) ਪਰਮ ਤੱਤ੍ਵ ਨੂੰ ਜਾਣਨ ਵਾਲਾ ਵਡਭਾਗੀ ਹੈ। (ਉਹ) ਮਹਾਂ ਮੋਨ ਧਾਰੀ ਹਰਿ ਦਾ ਪ੍ਰੇਮੀ ਹੈ।੨੦੫।

(ਉਹ) ਪਰਮ ਪੁਰਖ ਅਤੇ ਪੂਰਾ ਵਡਭਾਗੀ ਹੈ ਅਤੇ (ਉਹ) ਮਹਾ ਮੁਨੀ ਹਰਿ ਦੇ ਰਸ ਵਿਚ (ਪੂਰੀ ਤਰ੍ਹਾਂ) ਭਿਜਿਆ ਹੋਇਆ ਹੈ। (ਉਹ) ਬ੍ਰਹਮ ਦੀ ਭਗਤੀ ਦੇ ਰਸ ਅਤੇ ਛੇ ਗੁਣਾਂ ਵਿਚ ਲੀਨ ਹੋ ਚੁਕਾ ਹੈ ਅਤੇ ਇਕ ਨਾਮ ਦੇ ਰਸ ਵਿਚ ਭਿਜਿਆ ਹੋਇਆ ਹੈ।੨੦੬।

(ਉਸ) ਮਹਾਮੁਨੀ ਦਾ ਸਫ਼ੈਦ ਸ਼ਰੀਰ ਸੋਭ ਰਿਹਾ ਸੀ ਜੋ ਦੇਵਤਿਆਂ, ਮਨੁੱਖਾਂ ਅਤੇ ਮੁਨੀਆਂ ਸਭ ਦੇ ਮਨ ਨੂੰ ਮੋਹ ਰਿਹਾ ਸੀ। ਜਿਸ ਜਿਸ ਥਾਂ ਤੇ ਸ਼ੁਭ ਕਰਮਾਂ ਵਾਲਾ ਦੱਤ ਗਿਆ, ਉਥੇ ਉਥੇ ਸਾਰੇ ਨਿਸ਼ਕਰਮ (ਕਰਮਾਂ ਦੇ ਬੰਧਨ ਤੋਂ ਮੁਕਤ) ਹੋ ਗਏ।੨੦੭।

ਉਸ ਨੂੰ ਵੇਖ ਕੇ ਭਰਮ ਅਤੇ ਮੋਹ ਭਜ ਜਾਂਦੇ ਹਨ। ਸਾਰੇ ਉਠ ਕੇ ਰਾਮ ਭਗਤੀ ਵਿਚ ਲਗ ਜਾਂਦੇ ਹਨ। ਸਭ ਪਾਪ ਅਤੇ ਤਾਪ ਦੂਰ ਭਜ ਜਾਂਦੇ ਹਨ। ਰਾਤ ਦਿਨ (ਨਾਮ ਸਿਮਰਨ ਵਿਚ) ਲਿਵ ਲਗਾਈ ਰਖਦੇ ਹਨ।੨੦੮।

ਉਥੇ (ਉਸ ਨੂੰ) ਇਕ ਕਾਛਨ (ਕੱਛ ਦੇਸ ਦੀ ਅਰਾਇਨ) ਮਿਲ ਗਈ ਜੋ 'ਸੌਣ ਵਾਲਾ ਚੁਕ ਗਿਆ' (ਜੋ ਕਿਸਾਨ ਸੌਂ ਗਿਆ, ਉਹ ਦਾ ਖੇਤ ਨਸ਼ਟ ਹੋ ਗਿਆ) ਦਾ ਹੋਕਾ ਦੇ ਰਹੀ ਸੀ। ਇਸ ਭਾਵ ਨੂੰ ਮੁਨੀ ਨੇ ਮਨ ਵਿਚ ਵਿਚਾਰਿਆ ਅਤੇ ਉਸ ਨੂੰ ਦਸਵਾਂ ਗੁਰੂ ਧਾਰਨ ਕੀਤਾ।੨੦੯।

ਜੋ ਸੌਵੇਂਗਾ, (ਉਹ) ਮੂਲ ਨੂੰ ਗੰਵਾ ਲਵੇਗਾ। ਜੋ ਜਾਗਦਾ ਰਹੇਗਾ, (ਉਹ) ਹਰਿ ਨੂੰ ਹਿਰਦੇ ਵਿਚ ਵਸਾ ਲਵੇਗਾ। ਅਸਾਂ ਇਸ ਦੀ ਬੋਲੀ ਸੱਚੀ ਮਨ ਲਈ ਹੈ। ਜੋ ਯੋਗ ਦੇ ਧਿਆਨ ਵਿਚ ਲਗੇ ਹੋਏ ਹਨ, ਉਹੀ ਇਸ (ਗੱਲ) ਨੂੰ ਜਾਣ ਸਕਦੇ ਹਨ।੨੧੦।

*ਇਥੇ 'ਕਾਛਨ' ਦਸਵੇਂ ਗੁਰੂ ਦਾ ਪ੍ਰਸੰਗ ਸਮਾਪਤ। ੧੦।*

## ਹੁਣ ਸੁਰਥ ਯਾਰ੍ਹਵੇਂ ਗੁਰੂ ਦਾ ਕਥਨ

*ਚੌਪਈ*

ਦੱਤ ਦੇਵ ਤਦ ਅਗੇ ਚਲ ਪਿਆ (ਜਿਸ ਨੇ) ਯੋਗ ਦੀ ਸਾਰੀ ਕਲਾ ਨੂੰ ਸਾਧਿਆ ਹੋਇਆ ਸੀ। (ਉਸ ਦਾ) ਅਮਿਤ ਤੇਜ ਅਤੇ ਉਜਲਾ ਪ੍ਰਭਾਵ ਸੀ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦੂਜਾ ਹਰਿ ਰਾਜਾ ਬਣਿਆ ਹੋਇਆ ਹੋਵੇ।੨੧੧।

(ਜਿਸ ਨੇ) ਯੋਗ ਦੀ ਸਾਰੀ ਕਲਾ ਸਾਧੀ ਹੋਈ ਹੈ, (ਉਸ) ਸ਼ਿਰੋਮਣੀ ਮੋਨੀ (ਦੱਤ) ਨੇ ਮਨ ਵਿਚੋਂ ਹੀ ਸਿੱਧੀ ਨੂੰ ਪ੍ਰਾਪਤ ਕਰ ਲਿਆ ਹੈ। (ਉਸ ਦਾ) ਬਹੁਤ ਅਧਿਕ ਤੇਜ ਅਤੇ ਪ੍ਰਭਾਵ ਹੈ, ਜਿਸ ਨੂੰ ਵੇਖ ਕੇ ਇੰਦਰ ਦਾ ਆਸਣ ਡੋਲ ਗਿਆ ਹੈ।੨੧੨।

*ਮਧਭਾਰ ਛੰਦ। ਤੇਰੀ ਕ੍ਰਿਪਾ ਨਾਲ*

ਉਦਾਰ ਮਨ ਵਾਲਾ ਮੁਨੀ (ਜਿਸ ਵਿਚ) ਅਪਾਰ ਗੁਣ-ਸਮੂਹ ਹਨ, ਹਰਿ ਭਗਤੀ ਵਿਚ ਲੀਨ ਅਤੇ ਹਰਿ ਦੇ ਅਧੀਨ ਹੈ।੨੧੩।

ਤਜਿ ਰਾਜ ਭੋਗ। ਸੰਨ੍ਯਾਸ ਜੋਗ।
ਸੰਨ੍ਯਾਸ ਰਾਇ। ਹਰਿ ਭਗਤ ਭਾਇ। ੨੧੪।
ਮੁਖ ਛਬਿ ਅਪਾਰ। ਪੂਰਣ ਵਤਾਰ।
ਖੜਗੰ ਅਸੇਖ। ਬਿਦਿਆ ਬਿਸੇਖ। ੨੧੫।

ਸੁੰਦਰ ਸਰੂਪ। ਮਹਿਮਾ ਅਨੂਪ।
ਆਭਾ ਅਪਾਰ। ਮੁਨਿ ਮਨਿ ਉਦਾਰ। ੨੧੬।
ਸੰਨ੍ਯਾਸ ਦੇਵ। ਗੁਨ ਗਨ ਅਭੇਵ।
ਅਬਿਯਕਤ ਰੂਪ। ਮਹਿਮਾ ਅਨੂਪ। ੨੧੭।

ਸਭ ਸੁਭ ਸੁਭਾਵ। ਅਤਿਭੁਤ ਪ੍ਰਭਾਵ।
ਮਹਿਮਾ ਅਪਾਰ। ਗੁਨ ਗਨ ਉਦਾਰ। ੨੧੮।
ਤਹ ਸੁਰਥ ਰਾਜ। ਸੰਪਤਿ ਸਮਾਜ।
ਪੂਜੰਤ ਚੰਡਿ। ਨਿਸਿ ਦਿਨ ਅਖੰਡ। ੨੧੯।

ਨ੍ਰਿਪ ਅਤਿ ਪ੍ਰਚੰਡ। ਸਭ ਬਿਧਿ ਅਖੰਡ।
ਸਿਲਸਿਤ ਪ੍ਰਬੀਨ। ਦੇਵੀ ਅਧੀਨ। ੨੨੦।
ਨਿਸਦਿਨ ਭਵਾਨਿ। ਸੇਵਤ ਨਿਧਾਨ।
ਕਰਿ ਏਕ ਆਸ। ਨਿਸਿ ਦਿਨ ਉਦਾਸ। ੨੨੧।

ਦੁਰਗਾ ਪੁਜੰਤ। ਨਿਤਪ੍ਰਤਿ ਮਹੰਤ।
ਬਹੁ ਬਿਧਿ ਪ੍ਰਕਾਰ। ਸੇਵਤ ਸਵਾਰ। ੨੨੨।
ਅਤਿ ਗੁਨ ਨਿਧਾਨ। ਮਹਿਮਾ ਮਹਾਨ।
ਅਤਿ ਬਿਮਲ ਅੰਗ। ਲਖਿ ਲਜਤ ਗੰਗ। ੨੨੩।

ਤਿਹ ਨਿਰਖ ਦਤ। ਅਤਿ ਬਿਮਲ ਮਤਿ।
ਅਨਖੰਡ ਜੋਤਿ। ਜਨੁ ਭਿਓ ਉਦੋਤ। ੨੨੪।
ਝਮਕੰਤ ਅੰਗ। ਲਖਿ ਲਜਤ ਗੰਗ।
ਅਤਿ ਗੁਨ ਨਿਧਾਨ। ਮਹਿਮਾ ਮਹਾਨ। ੨੨੫।

ਅਨਭਵ ਪ੍ਰਕਾਸ। ਨਿਸ ਦਿਨ ਉਦਾਸ।
ਅਤਿਭੁਤ ਸੁਭਾਵ। ਸੰਨ੍ਯਾਸ ਰਾਵ। ੨੨੬।
ਲਖਿ ਤਾਸੁ ਸੇਵ। ਸੰਨ੍ਯਾਸ ਦੇਵ।
ਅਤਿ ਚਿਤ ਰੀਝ। ਤਿਹ[1] ਫਾਸਿ ਬੀਝ। ੨੨੭।

### *ਸ੍ਰੀ ਭਗਵਤੀ ਛੰਦ*

ਕਿ ਦਿਖਿਓਤ ਦਤੰ। ਕਿ ਪਰਮੰਤਿ ਮਤੰ।
ਸੁ ਸਰਬਤ੍ਰ ਸਾਜਾ। ਕਿ ਦਿਖਿਓਤ ਰਾਜਾ। ੨੨੮।
ਕਿ ਆਲੋਕ ਕਰਮੰ। ਕਿ ਸਰਬਤ੍ਰ ਪਰਮੰ।
ਕਿ ਆਜਿਤ ਭੂਪੰ। ਕਿ ਰਤੇਸ ਰੂਪੰ। ੨੨੯।

---
੧. 'ਹਿਤੰ'



ਰਾਜ ਭੋਗ ਨੂੰ ਛਡ ਕੇ, ਸੰਨਿਆਸ ਯੋਗ (ਲੈ ਕੇ) ਅਤੇ ਸੰਨਿਆਸ ਰਾਜ ਬਣ ਕੇ ਹਰਿ ਭਗਤੀ ਨਾਲ ਪ੍ਰੇਮ ਪਾ ਲਿਆ ਹੈ।੨੧੪। (ਉਸ ਦੇ) ਮੁਖ ਉਤੇ ਅਪਾਰ ਛਬੀ ਹੈ, (ਮਾਨੋ ਹਰਿ ਦਾ) ਪੂਰਨ ਅਵਤਾਰ ਹੋਵੇ। (ਉਹ) ਖੜਗ ਵਾਂਗ ਪੂਰੀ ਤਰ੍ਹਾਂ (ਕੁਸ਼ਾਂਗ੍ਰ ਬੁੱਧੀ ਵਾਲਾ) ਅਤੇ ਵਿਸ਼ੇਸ਼ ਵਿਦਿਆ ਨੂੰ ਜਾਣਨ ਵਾਲਾ ਹੈ।੨੧੫।

ਉਸ ਦਾ ਸਰੂਪ ਸੁੰਦਰ ਹੈ, ਮਹਿਮਾ ਉਪਮਾ ਤੋਂ ਰਹਿਤ ਹੈ, ਅਪਾਰ ਆਭਾ ਵਾਲਾ ਹੈ, (ਦੱਤ) ਮੁਨੀ ਉਦਾਰ ਮਨ ਵਾਲਾ ਹੈ।੨੧੬। (ਉਹ) ਸੰਨਿਆਸ ਦੇਵ ਗੁਣਾਂ ਦਾ ਸਮੂਹ ਅਤੇ ਭੇਦ ਰਹਿਤ ਹੈ। ਉਸ ਦਾ ਸਰੂਪ ਅਵਿਅਕਤ ਹੈ। (ਉਸ ਦੀ) ਮਹਿਮਾ ਅਨੁਪਮ ਹੈ।੨੧੭।

(ਉਸ ਦੇ) ਸਾਰੇ ਸੁਭਾ ਸ਼ੁਭ ਹਨ, ਪ੍ਰਭਾਵ ਅਦਭੁਤ ਹੈ, ਅਪਾਰ ਮਹਿਮਾ ਵਾਲਾ ਹੈ, ਉਦਾਰ ਗੁਣਾਂ ਦਾ ਸਮੁੱਚ ਹੈ।੨੧੮। ਉਥੇ ਇਕ ਸੁਰਥ ਨਾਂ ਦਾ ਰਾਜਾ ਸੀ, (ਜੋ) ਸੰਪੱਤੀ ਅਤੇ ਸਮਾਜ ਵਾਲਾ ਸੀ ਅਤੇ ਰਾਤ ਦਿਨ ਨਿਰੰਤਰ ਚੰਡੀ ਨੂੰ ਪੂਜਦਾ ਸੀ।੨੧੯।

(ਉਹ) ਅਤਿ ਪ੍ਰਚੰਡ (ਤੇਜ ਵਾਲਾ) ਰਾਜਾ ਸੀ। (ਉਸ ਦਾ) ਸਰੂਪ ਸਭ ਢੰਗਾਂ ਨਾਲ ਅਖੰਡ ਸੀ। ਸ਼ਸਤ੍ਰ ਵਿਦਿਆ ਵਿਚ ਪ੍ਰਬੀਨ ਸੀ ਅਤੇ ਦੇਵੀ ਦੇ ਅਧੀਨ ਸੀ।੨੨੦। ਰਾਤ ਦਿਨ ਮਹਾਨ ਰੂਪ ਵਾਲੀ ਚੰਡੀ ਦੀ ਸੇਵਾ ਕਰਦਾ ਸੀ। (ਉਹ ਉਸ) ਇਕ ਦੀ ਆਸ ਰਖਦਾ ਸੀ ਅਤੇ ਰਾਤ ਦਿਨ ਉਦਾਸ ਰਹਿੰਦਾ ਸੀ।੨੨੧।

(ਉਹ) ਨਿੱਤ-ਪ੍ਰਤਿ ਸ੍ਰੇਸ਼ਠ ਪੁਜਾਰੀ ਵਾਂਗ ਦੁਰਗਾ ਨੂੰ ਪੂਜਦਾ ਸੀ। ਬਹੁਤ ਤਰ੍ਹਾਂ ਨਾਲ ਚੰਗੀ ਸੇਵਾ ਕਰਦਾ ਰਹਿੰਦਾ ਸੀ।੨੨੨। ਉਹ ਬਹੁਤ ਗੁਣਾਂ ਦਾ ਖ਼ਜ਼ਾਨਾ ਸੀ, (ਉਸ ਦੀ) ਮਹਾਨ ਮਹਿਮਾ ਸੀ। (ਉਸ ਦਾ) ਸ਼ਰੀਰ ਬਹੁਤ ਨਿਰਮਲ ਸੀ। (ਜਿਸ ਦੀ ਨਿਰਮਲਤਾ ਨੂੰ) ਵੇਖ ਕੇ ਗੰਗਾ ਵੀ ਲਜਾਉਂਦੀ ਸੀ।੨੨੩।

ਉਸ ਨੂੰ ਦੱਤ ਨੇ ਵੇਖਿਆ (ਜੋ) ਬਹੁਤ ਨਿਰਮਲ ਬੁੱਧੀ ਵਾਲਾ ਸੀ। (ਉਸ ਦੀ) ਜੋਤਿ ਅਖੰਡ ਸੀ, ਮਾਨੋ (ਜੋਤਿ) ਪ੍ਰਗਟ ਹੋਈ ਹੋਵੇ।੨੨੪। (ਉਸ ਦੇ) ਅੰਗ ਚਮਕਦੇ ਸਨ (ਜਿਸ ਚਮਕ ਨੂੰ ਵੇਖ ਕੇ) ਗੰਗਾ ਸ਼ਰਮਾਉਂਦੀ ਸੀ। (ਉਹ) ਗੁਣਾਂ ਦਾ ਖ਼ਜ਼ਾਨਾ ਅਤੇ ਮਹਾਨ ਮਹਿਮਾ ਵਾਲਾ ਸੀ।੨੨੫।

(ਉਸ ਨੂੰ) ਅਨੁਭਵ ਦਾ ਪ੍ਰਕਾਸ਼ ਸੀ, ਰਾਤ ਦਿਨ ਉਦਾਸ (ਵਿਰਕਤ) ਰਹਿੰਦਾ ਸੀ। ਉਸ ਦਾ ਅਦਭੁਤ ਸੁਭਾ ਸੀ, (ਉਹ) ਸੰਨਿਆਸ ਰਾਜ ਸੀ।੨੨੬। ਉਸ ਦੀ ਸੇਵਾ ਨੂੰ ਵੇਖ ਕੇ ਸੰਨਿਆਸ ਦੇਵ (ਦੱਤ) ਮਨ ਵਿਚ ਬਹੁਤ ਰੀਝਿਆ ਅਤੇ (ਉਸ ਦੀ ਸੇਵਾ ਭਗਤੀ ਨੂੰ ਵੇਖ ਕੇ) ਮੋਹ ਦੀ ਫਾਹੀ ਵਿਚ ਫਸ ਗਿਆ।੨੨੭।

### *ਸ੍ਰੀ ਭਗਵਤੀ ਛੰਦ*

ਦੱਤ ਨੇ ਵੇਖਿਆ ਕਿ (ਉਹ ਰਾਜਾ) ਪਰਮ ਪਵਿਤ੍ਰ ਮੱਤ ਵਾਲਾ ਹੈ। ਉਹ ਸਾਰਿਆਂ ਸਾਜਾਂ ਸਹਿਤ ਰਾਜਾ ਵੇਖਿਆ ਗਿਆ ਹੈ। ੨੨੮। (ਉਹ) ਅਦੁੱਤੀ ਕਰਮਾਂ ਵਾਲਾ, ਸਾਰਿਆਂ ਧਰਮਾਂ ਵਾਲਾ, ਨ ਜਿਤਿਆ ਜਾ ਸਕਣ ਵਾਲਾ ਰਾਜਾ ਹੈ ਅਤੇ ਕਾਮ ਦੇਵ ਦੇ ਰੂਪ ਵਾਲਾ ਹੈ।੨੨੯।

ਕਿ ਆਜਾਨ ਬਾਹ। ਕਿ ਸਰਬਤ੍ਰ ਸਾਹ।
ਕਿ ਧਰਮੰ ਸਰੂਪੰ। ਕਿ ਸਰਬਤ੍ਰ ਭੂਪੰ। ੨੩੦।
ਕਿ ਸਾਹਾਨ ਸਾਹੰ। ਕਿ ਆਜਾਨੁ ਬਾਹੰ।
ਕਿ ਜੋਗੇਂਦ੍ਰ ਗਾਮੀ। ਕਿ ਧਰਮੇਂਦ੍ਰ ਧਾਮੀ। ੨੩੧।

ਕਿ ਰੁਦ੍ਰਾਰਿ ਰੂਪੰ। ਕਿ ਭੂਪਾਨ ਭੂਪੰ।
ਕਿ ਆਦਗ ਜੋਗੰ। ਕਿ ਤਿਆਗੰਤ ਸੋਗੰ। ੨੩੨।

*ਮਧੁਭਾਰ ਛੰਦ*

ਬਿਮੋਹਿਯੋਤ ਦੇਖੀ। ਕਿ ਰਾਵਲ ਭੇਖੀ।
ਕਿ ਸੰਨ੍ਯਾਸ ਰਾਜਾ। ਕਿ ਸਰਬਤ੍ਰ ਸਾਜਾ। ੨੩੩।
ਕਿ ਸੰਭਾਲ ਦੇਖਾ। ਕਿ ਸੁਧ ਚੰਦ੍ਰ ਪੇਖਾ।
ਕਿ ਪਾਵਿਤ੍ਰ ਕਰਮੰ। ਕਿ ਸੰਨਿਆਸ ਧਰਮੰ। ੨੩੪।
ਕਿ ਸੰਨਿਆਸ ਭੇਖੀ। ਕਿ ਆਧਰਮ ਦ੍ਵੈਖੀ।
ਕਿ ਸਰਬਤ੍ਰ ਗਾਮੀ। ਕਿ ਧਰਮੇਸ ਧਾਮੀ। ੨੩੫।
ਕਿ ਆਛਿਜ ਜੋਗੰ। ਕਿ ਆਗੰਮ ਲੋਗੰ।
ਕਿ ਲੰਗੋਟ ਬੰਧੰ। ਕਿ ਸਰਬਤ੍ਰ ਮੰਧੰ। ੨੩੬।

ਕਿ ਆਛਿਜ ਕਰਮਾ। ਕਿ ਆਲੋਕ ਧਰਮਾ।
ਕਿ ਆਦੇਸ ਕਰਤਾ। ਕਿ ਸੰਨ੍ਯਾਸ ਸਰਤਾ।੨੩੭।
ਕਿ ਅਗਿਆਨ ਹੰਤਾ। ਕਿ ਪਾਰੰਗ ਗੰਤਾ।
ਕਿ ਆਧਰਮ ਹੰਤਾ। ਕਿ ਸੰਨ੍ਯਾਸ ਭਕਤਾ। ੨੩੮।

ਕਿ ਖੰਕਾਲ ਦਾਸੰ[੧]। ਕਿ ਸਰਬਤ੍ਰ ਭਾਸੰ[੧]।
ਕਿ ਸੰਨ੍ਯਾਸ ਰਾਜੰ। ਕਿ ਸਰਬਤ੍ਰ ਸਾਜੰ। ੨੩੯।
ਕਿ ਪਾਰੰਗ ਗੰਤਾ। ਕਿ ਆਧਰਮ ਹੰਤਾ।
ਕਿ ਸੰਨਿਆਸ ਭਕਤਾ। ਕਿ ਸਾਜੋਜ ਮੁਕਤਾ। ੨੪੦।

ਕਿ ਆਸਕਤ ਕਰਮੰ। ਕਿ ਅਬਿਯਕਤ ਧਰਮੰ।
ਕਿ ਅਤੇਵ ਜੋਗੀ। ਕਿ ਅੰਗੰ ਅਰੋਗੀ। ੨੪੧।
ਕਿ ਸੁਧੰ ਸੁਰੋਸੰ। ਨ ਨੈਕੁ ਅੰਗ ਰੋਸੰ।
ਨ ਕੁਕਰਮ ਕਰਤਾ। ਕਿ ਧਰਮੰ ਸੁ ਸਰਤਾ। ੨੪੨।

ਕਿ ਜੋਗਾਧਿਕਾਰੀ। ਕਿ ਸੰਨ੍ਯਾਸ ਧਾਰੀ।
ਕਿ ਬ੍ਰਹਮੰ ਸੁ ਭਗਤਾ। ਕਿ ਆਰੰਭ ਜਗਤਾ। ੨੪੩।
ਕਿ ਜਾਟਾਨ ਜੁਟੰ। ਕਿ ਨਿਧਿਆਨ ਛੂਟੰ।
ਕਿ ਅਬਿਯਕਤ ਅੰਗੰ। ਕਿ ਕੈ ਪਾਨ ਭੰਗੰ। ੨੪੪।

ਕਿ ਸੰਨ੍ਯਾਸ ਕਰਮੀ। ਕਿ ਰਾਵਲ ਧਰਮੀ।
ਕਿ ਤ੍ਰਿਕਾਲ ਕੁਸਲੀ। ਕਿ ਕਾਮਦਿ ਦੁਸਲੀ।੨੪੫।

---

੧. ਇਹ ਸ਼ਬਦ ਆਪਸ ਵਿਚ ਬਦਲੇ ਹੋਏ ਵੀ ਕੁਝ ਬੀੜਾਂ ਵਿਚ ਲਿਖੇ ਹਨ।



(ਉਹ) ਗੋਡਿਆਂ ਤਕ ਲੰਬੀਆਂ ਬਾਂਹਵਾਂ ਵਾਲਾ ਹੈ, ਸਾਰਿਆਂ ਦਾ ਸ਼ਾਹ ਹੈ, ਧਰਮ ਦਾ ਸਰੂਪ ਹੈ, ਅਤੇ ਸਾਰਿਆਂ ਦਾ ਰਾਜਾ ਹੈ।੨੩੦। (ਉਹ) ਸ਼ਾਹਾਂ ਦਾ ਸ਼ਾਹ ਹੈ, ਗੋਡਿਆਂ ਤਕ ਲੰਬੀਆਂ ਬਾਂਹਵਾਂ ਵਾਲਾ ਹੈ, ਸ਼ਿਵ ('ਜੋਗੇਂਦ੍ਰ') ਤਕ ਪਹੁੰਚ ਵਾਲਾ ਹੈ, ਧਰਮ ਦਾ ਰਾਜਾ ਅਥਵਾ ਘਰ ਹੈ।੨੩੧।

ਜੋ ਕਾਮ ਦੇਵ ('ਰੁਦ੍ਰਾਰਿ') ਦੇ ਰੂਪ ਵਾਲਾ ਹੈ, ਰਾਜਿਆਂ ਦਾ ਰਾਜਾ ਹੈ, ਜਲਾਲੀ ਯੋਗ ਵਾਲਾ ਹੈ, ਸੋਗ ਨੂੰ ਤਿਆਗਣ ਵਾਲਾ ਹੈ।੨੩੨।

*ਮਧੁਭਾਰ ਛੰਦ*

(ਜਿਸ ਉਤੇ ਦੁਨੀਆ) ਮੋਹਿਤ ਹੋਈ ਦਿਖਦੀ ਹੈ, ਯੋਗ ਦੇ ਭੇਸ ਵਾਲਾ ਹੈ, ਸੰਨਿਆਸ ਦਾ ਰਾਜਾ ਹੈ, ਸਾਰਿਆਂ ਸਾਜ਼ਾਂ ਵਾਲਾ ਹੈ।੨੩੩। ਜੋ ਸੰਭਲ ਕੇ ਵੇਖਿਆਂ ਸ਼ੁੱਧ ਚੰਦ੍ਰਮਾ ਵਰਗਾ ਦਿਖਦਾ ਹੈ, ਪਵਿਤ੍ਰ ਕਰਮਾਂ ਵਾਲਾ ਹੈ, ਸੰਨਿਆਸ ਧਰਮ ਵਾਲਾ ਹੈ।੨੩੪।

ਜੋ ਸੰਨਿਆਸ ਦੇ ਭੇਖ ਵਾਲਾ ਹੈ, ਅਧਰਮ ਦਾ ਦ੍ਵੈਖੀ ਹੈ, ਸਭ ਥਾਂ (ਜਿਸ ਦੀ) ਪਹੁੰਚ ਹੈ, ਸ੍ਰੇਸ਼ਠ ਧਰਮ ਧਾਮ ਵਾਲਾ ਹੈ।੨੩੫। ਜੋ ਨ ਛਿਜਣ ਵਾਲੇ ਯੋਗ ਵਾਲਾ ਹੈ, ਲੋਕਾਂ ਦੀ ਪਹੁੰਚ ਤੋਂ ਪਰੇ ਹੈ। ਲੰਗੋਟ ਨੂੰ ਬੰਨ੍ਹਣ ਵਾਲਾ ਹੈ, ਸਾਰਿਆਂ ਦੇ ਵਿਚ ਵਸਦਾ ਹੈ।੨੩੬।

ਜੋ ਨ ਛਿਜਣ ਵਾਲੇ ਕਰਮਾਂ ਵਾਲਾ ਹੈ, ਅਦੁੱਤੀ ਧਰਮ ਵਾਲਾ ਹੈ, ਆਦੇਸ਼ ਕਰਨ ਵਾਲਾ ਹੈ, ਸੰਨਿਆਸ ਦਾ ਦਰਿਆ ਹੈ।੨੩੭। ਜੋ ਅਗਿਆਨ ਨੂੰ ਨਸ਼ਟ ਕਰਨ ਵਾਲਾ ਹੈ, (ਸੰਸਾਰ ਤੋਂ) ਪਾਰ ਦੀ ਜਾਣਨ ਵਾਲਾ ਹੈ, ਅਧਰਮ ਨੂੰ ਖ਼ਤਮ ਕਰਨ ਵਾਲਾ ਹੈ ਅਤੇ ਸੰਨਿਆਸ ਦਾ ਭਗਤ ਹੈ।੨੩੮।

ਜੋ ਖੰਕਾਲ (ਭੈਰੋ) ਦਾ ਦਾਸ ਹੈ, ਸਭ ਵਿਚ ਭਾਸਦਾ (ਪ੍ਰਤੀਤ ਹੁੰਦਾ) ਹੈ, ਸੰਨਿਆਸ ਦਾ ਰਾਜਾ ਹੈ, ਸਭ ਨੂੰ ਸਾਜਣ ਵਾਲਾ ਹੈ।੨੩੯। ਜੋ (ਸੰਸਾਰ ਤੋਂ) ਪਾਰ ਦੀ ਜਾਣਨ ਵਾਲਾ ਹੈ, ਅਧਰਮ ਨੂੰ ਨਸ਼ਟ ਕਰਨ ਵਾਲਾ ਹੈ, ਸੰਨਿਆਸ ਦਾ ਭਗਤ ਹੈ ਅਤੇ ਸਾਯੁਜ ਮੁਕਤੀ ਵਾਲਾ ਹੈ।੨੪੦।

ਜੋ ਕਰਮਾਂ ਵਿਚ ਲੀਨ ਹੈ, ਅਵਿਅਕਤ ਧਰਮ ਵਾਲਾ ਹੈ, ਉਚੇ ਦਰਜੇ ਦਾ ਯੋਗੀ ਹੈ, ਸ਼ਰੀਰ ਵਜੋਂ ਰੋਗ ਰਹਿਤ ਹੈ।੨੪੧। ਜੋ ਸ਼ੁੱਧ (ਅਣਖੀਲੇ) ਰੋਸ ਵਾਲਾ, ਸ਼ਰੀਰ ਵਿਚ ਜ਼ਰਾ ਜਿੰਨਾ ਰੋਸ ਨ ਰਖਣ ਵਾਲਾ, ਕੁਕਰਮ ਨ ਕਰਨ ਵਾਲਾ ਅਤੇ ਧਰਮ ਦਾ ਦਰਿਆ ਹੈ।੨੪੨।

ਜੋ ਯੋਗ ਦਾ ਅਧਿਕਾਰੀ, ਸੰਨਿਆਸ ਧਾਰਨ ਕਰਨ ਵਾਲਾ, ਜਗਤ ਨੂੰ ਸਿਰਜਨ ਵਾਲੇ ਬ੍ਰਹਮਾ ਦਾ ਭਗਤ ਹੈ।੨੪੩। ਜੋ ਜਟਾਵਾਂ ਦੇ ਜੂੜੇ ਵਾਲਾ, ਸਾਰੀਆਂ ਨਿਧੀਆਂ ਨੂੰ ਛਡਣ ਵਾਲਾ, ਅਵਿਅਕਤ ਸ਼ਰੀਰ ਵਾਲਾ ਅਤੇ ਭੰਗ ਦਾ ਸੇਵਨ ਕਰਨ ਵਾਲਾ ਹੈ।੨੪੪।

ਜੋ ਸੰਨਿਆਸ ਕਰਮ ਨੂੰ ਕਰਨ ਵਾਲਾ, ਯੋਗ ਧਰਮ ਧਾਰਨ ਕਰਨ ਵਾਲਾ, ਤਿੰਨ ਕਾਲ ਆਨੰਦਿਤ ਰਹਿਣ ਵਾਲਾ ਅਤੇ ਕਾਮ ਆਦਿ (ਵਿਕਾਰਾਂ ਨੂੰ) ਕੁਚਲਣ ਵਾਲਾ ਹੈ।੨੪੫।

ਕਿ ਡਾਮਾਰ ਬਾਜੈ। ਕਿ ਸਬ ਪਾਪ ਭਾਜੈ।
ਕਿ ਬਿਭੂਤ ਸੋਹੈ। ਕਿ ਸਰਬਤ੍ਰ ਮੋਹੈ। ੨੪੬।
ਕਿ ਲੰਗੋਟ ਬੰਦੀ। ਕਿ ਏਕਾਦਿ ਛੰਦੀ।
ਕਿ ਧਰਮਾਨ ਧਰਤਾ। ਕਿ ਪਾਪਾਨ ਹਰਤਾ। ੨੪੭।

ਕਿ ਨਿਨਾਦਿ ਬਾਜੈ। ਕਿ ਪੰਪਾਪ ਭਾਜੈ।
ਕਿ ਆਦੇਸ ਬੁਲੈ। ਕਿ ਲੈ ਗ੍ਰੰਥ ਖੁਲੈ। ੨੪੮।
ਕਿ ਪਾਵਿਤ੍ਰ ਦੇਸੀ। ਕਿ ਧਰਮੇਂਦ੍ਰ ਭੇਸੀ।
ਕਿ ਲੰਗੋਟ ਬੰਦੰ। ਕਿ ਆਜੋਤਿ ਵੰਦੰ। ੨੪੯।

ਕਿ ਆਨਰਥ ਰਹਿਤਾ। ਕਿ ਸੰਨ੍ਯਾਸ ਸਹਿਤਾ।
ਕਿ ਪਰਮੰ ਪੁਨੀਤੰ। ਕਿ ਸਰਬਤ੍ਰ ਮੀਤੰ।੨੫੦।
ਕਿ ਅਚਾਚਲ ਅੰਗੰ। ਕਿ ਜੋਗੰ ਅਭੰਗੰ।
ਕਿ ਅਬਿਯਕਤ ਰੂਪੰ। ਕਿ ਸੰਨਿਆਸ ਭੂਪੰ। ੨੫੧।
ਕਿ ਬੀਰਾਨ ਰਾਧੀ। ਕਿ ਸਰਬਤ੍ਰ ਸਾਧੀ।
ਕਿ ਪਾਵਿਤ੍ਰ ਕਰਮਾ। ਕਿ ਸੰਨ੍ਯਾਸ ਧਰਮਾ। ੨੫੨।
ਅਪਾਖੰਡ ਰੰਗੰ। ਕਿ ਆਛਿਜ ਅੰਗੰ।
ਕਿ ਅੰਨਿਆਇ ਹਰਤਾ। ਕਿ ਸੁ ਨ੍ਯਾਇ ਕਰਤਾ। ੨੫੩।
ਕਿ ਕਰਮੰ ਪ੍ਰਨਾਸੀ। ਕਿ ਸਰਬਤ੍ਰ ਦਾਸੀ।
ਕਿ ਅਲਿਪਤ ਅੰਗੀ। ਕਿ ਆਭਾ ਅਭੰਗੀ। ੨੫੪।
ਕਿ ਸਰਬਤ੍ਰ ਗੰਤਾ। ਕਿ ਪਾਪਾਨ ਹੰਤਾ।
ਕਿ ਸਾਸਧ ਜੋਗੰ। ਕਿਤੰ ਤਿਆਗ ਰੋਗੰ। ੨੫੫।

*ਸੁਰਥ ਰਾਜਾ ਯਾਰ੍ਹਮੋ ਗੁਰੂ ਬਰਨਨੰ ਸਮਾਪਤੰ। ੧੧।*

## ਅਥ ਬਾਲੀ ਦੁਆਦਸਮੋ ਗੁਰੂ ਕਥਨੰ

*ਰਸਾਵਲ ਛੰਦ*

ਚਲਾ ਦਤ ਆਗੇ। ਲਖੇ ਪਾਪ ਭਾਗੇ।
ਬਜੈ ਘੰਟ ਘੋਰੰ। ਬਣੰ ਜਾਣੁ ਮੋਰੰ। ੨੫੬।
ਨਵੰ ਨਾਦ ਬਾਜੈ। ਧਰਾ ਪਾਪ ਭਾਜੈ।
ਕਰੈ ਦੇਬ੍ਯ ਅਰਚਾ। ਚਤੁਰ ਬੇਦ ਚਰਚਾ। ੨੫੭।

ਸ੍ਰੁਤੰ ਸਰਬ ਪਾਠੰ। ਸੁ ਸੰਨ੍ਯਾਸ ਰਾਠੰ।
ਮਹਾਜੋਗ ਨ੍ਯਾਸੰ। ਸਦਾਈ ਉਦਾਸੰ। ੨੫੮।
ਖਟੰ ਸਾਸਤ੍ਰ ਚਰਚਾ। ਰਟੈ ਬੇਦ ਅਰਚਾ।
ਮਹਾ ਮੋਨ ਮਾਨੀ। ਕਿ ਸੰਨ੍ਯਾਸ ਧਾਨੀ। ੨੫੯।



ਜਿਸ ਦੇ ਡਮਰੂ ਵਜਾਉਣ ਨਾਲ ਸਾਰੇ ਪਾਪ ਭਜ ਜਾਂਦੇ ਹਨ। ਜੋ ਵਿਭੂਤੀ ਨਾਲ ਸ਼ੋਭਾ ਪਾ ਰਿਹਾ ਹੈ ਅਤੇ ਸਾਰਿਆਂ ਨੂੰ ਮੋਹ ਰਿਹਾ ਹੈ।੨੪੬। ਜੋ ਲੰਗੋਟ ਨੂੰ ਬੰਨ੍ਹਣ ਵਾਲਾ ਹੈ ਅਤੇ (ਜਿਸ ਨੂੰ) ਇਕ ਆਦਿ (ਕਾਲ ਤੋਂ ਮੌਜੂਦ ਦੀ) ਹੀ ਇੱਛਾ ਹੈ। ਜੋ ਧਰਮ ਨੂੰ ਧਾਰਨ ਕਰਨ ਵਾਲਾ ਹੈ ਅਤੇ ਪਾਪਾਂ ਨੂੰ ਹਰਨ ਵਾਲਾ ਹੈ।੨੪੭।

ਜਿਸ ਦਾ ਨਿਰੰਤਰ ਨਾਦ ਵਜ ਰਿਹਾ ਹੈ, (ਜਿਸ ਕਰ ਕੇ) ਘੋਰ ਪਾਪ ਭਜ ਰਹੇ ਹਨ, ਆਦੇਸ ਆਦੇਸ ਬੋਲਦੇ ਹਨ ਅਤੇ (ਮਨ ਦੀਆਂ) ਗੰਢਾਂ (ਗ੍ਰੰਥੀਆਂ) ਨੂੰ ਖੋਲ੍ਹਦੇ ਹਨ।੨੪੮। ਜੋ ਪਵਿਤ੍ਰ ਦੇਸ ਵਾਲਾ ਹੈ, ਧਰਮ ਰਾਜ ਦੇ ਸਰੂਪ ਵਾਲਾ ਹੈ, ਲੰਗੋਟ ਬੰਨ੍ਹਣ ਵਾਲਾ ਹੈ, ਅਖੰਡ ਜੋਤਿ ਦੀ ਬੰਦਨਾ ਕਰਨ ਵਾਲਾ ਹੈ।੨੪੯।

ਜੋ ਅਨਰਥ ਤੋਂ ਰਹਿਤ ਹੈ, ਸੰਨਿਆਸ ਸਹਿਤ ਹੈ, ਪਰਮ ਅਤੇ ਪੁਨੀਤ ਹੈ, ਸਭ ਦਾ ਮਿਤਰ ਹੈ।੨੫੦। ਜੋ ਅਚੰਚਲ ਅੰਗ ਵਾਲਾ, ਨ ਭੰਗ ਹੋਣ ਵਾਲੇ ਯੋਗ ਵਾਲਾ, ਅਵਿਅਕਤ ਰੂਪ ਵਾਲਾ ਅਤੇ ਸੰਨਿਆਸ ਦਾ ਰਾਜਾ ਹੈ।੨੫੧।

ਜੋ (ਬਵੰਜਾ) ਬੀਰਾਂ ਦੀ ਅਰਾਧਨਾ ਕਰਨ ਵਾਲਾ, ਸਭ ਨੂੰ ਸਾਧਣ ਵਾਲਾ, ਪਵਿਤ੍ਰ ਕਰਮਾਂ ਵਾਲਾ ਅਤੇ ਸੰਨਿਆਸ ਧਰਮ ਵਾਲਾ ਹੈ।੨੫੨। ਪਾਖੰਡ ਰਹਿਤ (ਅਰਥਾਂਤਰ ਅਖੰਡ) ਤੋਂ ਰਹਿਤ, ਨ ਛਿਜਣ ਵਾਲੇ ਅੰਗ ਵਾਲਾ, ਅਨਿਆਂ ਨੂੰ ਦੂਰ ਕਰਨ ਵਾਲਾ ਅਤੇ ਨਿਆਂ ਕਰਨ ਵਾਲਾ ਹੈ।੨੫੩।

ਜੋ ਕਰਮਾਂ ਦਾ ਨਾਸ਼ ਕਰਨ ਵਾਲਾ ਹੈ, ਸਭ ਦਾ ਦਾਸ ਹੈ, ਨਿਰਲਿਪਤ ਸ਼ਰੀਰ ਵਾਲਾ ਅਤੇ ਅਭੰਗ ਆਭਾ ਵਾਲਾ ਹੈ।੨੫੪। ਜੋ ਸਭ ਵਿਚ ਗਮਨ ਕਰਨ ਵਾਲਾ, ਪਾਪਾਂ ਨੂੰ ਨਾਸ਼ ਕਰਨ ਵਾਲਾ, ਯੋਗ ਨੂੰ ਸਾਧਣ ਵਾਲਾ ਅਤੇ ਰੋਗਾਂ ਨੂੰ ਤਿਆਗਣ ਵਾਲਾ ਹੈ।੨੫੫।

*ਇਥੇ ਸੁਰਥ ਰਾਜਾ ਯਾਰ੍ਹਵੇਂ ਗੁਰੂ ਦਾ ਵਰਣਨ ਸਮਾਪਤ। ੧੧।*

## ਹੁਣ 'ਬਾਲੀ' ਬਾਰ੍ਹਵੇਂ ਗੁਰੂ ਦਾ ਕਥਨ

*ਰਸਾਵਲ ਛੰਦ*

ਦੱਤ ਅਗੇ ਚਲ ਪਿਆ ਜਿਸ ਨੂੰ ਵੇਖ ਕੇ ਪਾਪ ਭਜ ਗਏ। ਘੋਰ ਘੰਟੇ ਵਜਦੇ ਹਨ, ਮਾਨੋ ਬਨ ਵਿਚ ਮੋਰ ਬੋਲਦੇ ਹੋਣ। ੨੫੬। ਨਵੇਂ ਨਾਦ ਵਜਦੇ ਹਨ। ਧਰਤੀ ਦੇ ਪਾਪ ਭਜ ਰਹੇ ਹਨ। ਦੇਵੀ ਦੀ ਪੂਜਾ ਕਰਦੇ ਹਨ, ਚੌਹਾਂ ਵੇਦਾਂ ਦੀ ਚਰਚਾ ਹੁੰਦੀ ਹੈ।੨੫੭।

ਸਾਰਿਆਂ ਵੇਦਾਂ ਦਾ ਪਾਠ ਕਰਦਾ ਹੈ, ਉਹ ਸੰਨਿਆਸ ਦਾ ਰਾਠ ਹੈ, ਮਹਾਨ ਯੋਗ ਦਾ ਅਭਿਆਸ ਕਰਨ ਵਾਲਾ ਹੈ ਅਤੇ ਸਦਾ ਉਦਾਸ ਰਹਿਣ ਵਾਲਾ ਹੈ। ੨੫੮। ਛੇਆਂ ਸ਼ਾਸਤ੍ਰਾਂ ਦੀ ਚਰਚਾ ਹੁੰਦੀ ਹੈ, ਵੇਦਾਂ ਨੂੰ ਰਟਦੇ ਅਤੇ ਪੂਜਾ ਕਰਦਾ ਹੈ, ਮਹਾਨ ਮੌਨ ਦੇ ਮਾਣ ਵਾਲਾ ਹੈ ਅਤੇ ਸੰਨਿਆਸ ਨੂੰ ਧਾਰਨ ਕਰਨ ਵਾਲਾ ਹੈ।੨੫੯।

ਚਲਾ ਦਤ ਆਗੈ। ਲਖੇ ਪਾਪ ਭਾਗੈ।
ਲਖੀ ਏਕ ਕੰਨਿਆ। ਤਿਹੂੰ ਲੋਗ ਧੰਨਿਆ। ੨੬੦।
ਮਹਾ ਬ੍ਰਹਮਚਾਰੀ। ਸੁ ਧਰਮਾਧਿਕਾਰੀ।
ਲਖੀ ਪਾਨਿ ਵਾ ਕੇ। ਗੁਡੀ ਬਾਲਿ ਤਾ ਕੇ। ੨੬੧।

ਖਿਲੈ ਖੇਲ ਤਾ ਸੋ। ਇਸੋ ਹੇਤ ਵਾ ਸੋ।
ਪੀਐ ਪਾਨਿ ਨ ਆਵੈ। ਇਸੋ ਖੇਲ ਭਾਵੈ। ੨੬੨।
ਗਏ ਮੋਨਿ ਮਾਨੀ। ਤਰੈ ਦਿਸਟ ਆਨੀ।
ਨ ਬਾਲਾ ਨਿਹਾਰ੍ਯੋ। ਨ ਖੇਲੰ ਬਿਸਾਰ੍ਯੋ। ੨੬੩।

ਲਖੀ ਦਤ ਬਾਲਾ। ਮਨੋ ਰਾਗਮਾਲਾ।
ਰੰਗੀ ਰੰਗਿ ਖੇਲੰ। ਮਨੋ ਨਾਗ੍ਰ ਬੇਲੰ। ੨੬੪।
ਤਬੈ ਦਤ ਰਾਯੰ। ਲਖੇ ਤਾਸ ਜਾਯੰ।
ਗੁਰੂ ਤਾਸ ਕੀਨਾ। ਮਹਾ ਮੰਤ੍ਰ ਭੀਨਾ। ੨੬੫।

ਗੁਰੂ ਤਾਸ ਜਾਨ੍ਯੋ। ਇਮੰ ਮੰਤ੍ਰ ਠਾਨ੍ਯੋ।
ਦਸੰ ਦ੍ਵੈ ਨਿਧਾਨੰ। ਗੁਰੂ ਦਤ ਜਾਨੰ। ੨੬੬।

*ਰੁਣਝੁਣ ਛੰਦ*

ਲਖਿ ਛਬਿ ਬਾਲੀ। ਅਤਿ ਦੁਤਿ ਵਾਲੀ।
ਅਤਿਭੁਤ ਰੂਪੰ। ਜਣੁ ਬੁਧਿ ਕੂਪੰ। ੨੬੭।

ਫਿਰ ਫਿਰ ਪੇਖਾ। ਬਹੁ ਬਿਧਿ ਲੇਖਾ।
ਤਨ ਮਨ ਜਾਨਾ। ਗੁਨ ਗਨ ਮਾਨਾ। ੨੬੮।
ਤਿਹ ਗੁਰ ਕੀਨਾ। ਅਤਿ ਜਸੁ ਲੀਨਾ।
ਅਗਿ ਤਬ ਚਾਲਾ। ਜਨੁ ਮਨਿ ਜ੍ਵਾਲਾ। ੨੬੯।

*ਇਤਿ ਦੁਆਦਸ ਗੁਰੂ ਲੜਕੀ ਗੁਡੀ ਖੇਡਤੀ ਸਮਾਪਤੰ। ੧੨।*

## ਅਥ ਭ੍ਰਿਤ ਤ੍ਰੋਦਸਮੋ ਗੁਰੂ ਕਥਨੰ

*ਤੋਮਰ ਛੰਦ*

ਤਬ ਦਤ ਦੇਵ ਮਹਾਨ। ਦਸ ਚਾਰ ਚਾਰ ਨਿਧਾਨ।
ਅਤਿਭੁਤ ਉਤਮ ਗਾਤ। ਹਰਿ ਨਾਮੁ ਲੇਤ ਪ੍ਰਭਾਤ। ੨੭੦।
ਅਕਲੰਕ ਉਜਲ ਅੰਗ। ਲਖਿ ਲਾਜ ਗੰਗ ਤਰੰਗ।
ਅਨਭੈ ਅਭੂਤ ਸਰੂਪ। ਲਖਿ ਜੋਤਿ ਲਾਜਤ ਭੂਪ। ੨੭੧।



ਦੱਤ ਅਗੇ ਤੁਰ ਪਿਆ, (ਜਿਸ ਨੂੰ) ਵੇਖ ਕੇ ਪਾਪ ਭਜ ਗਏ। (ਉਸ ਨੇ) ਇਕ ਕੰਨਿਆ ਨੂੰ ਵੇਖਿਆ ਜੋ ਤਿੰਨਾਂ ਲੋਕਾਂ ਵਿਚ ਧੰਨ ਹੈ।੨੬੦। (ਦੱਤ) ਵੱਡਾ ਬ੍ਰਹਮਚਾਰੀ ਹੈ, ਸ੍ਰੇਸ਼ਠ ਧਰਮ ਦਾ ਅਧਿਕਾਰੀ ਹੈ। ਉਸ (ਬਾਲਿਕਾ ਦੇ) ਹੱਥ ਵਿਚ ਇਕ ਗੁੱਡੀ ਵੇਖੀ ਹੈ।੨੬੧।

(ਉਹ) ਉਸ ਨਾਲ ਖੇਡਦੀ ਹੈ। (ਉਸ ਨਾਲ) ਇਸ ਤਰ੍ਹਾਂ ਦਾ ਹਿਤ ਹੈ ਕਿ (ਉਹ) ਪਾਣੀ ਪੀਣ ਲਈ ਨਹੀਂ ਆਉਂਦੀ ਅਤੇ ਇਸੇ (ਗੁੱਡੀ ਦੀ) ਖੇਡ (ਉਸ ਨੂੰ) ਚੰਗੀ ਲਗਦੀ ਹੈ।੨੬੨। ਮਹਾਨ ਮੌਨ ਵਾਲਾ (ਦੱਤ) ਉਥੇ ਗਿਆ ਅਤੇ (ਉਸ ਬਾਲਕਾ ਨੂੰ) ਨਜ਼ਰ ਹੇਠ ਲਿਆਉਂਦਾ। (ਪਰ ਉਸ) ਬਾਲਕਾ ਨੇ (ਇਸ ਵਲ) ਨ ਵੇਖਿਆ ਹੈ ਅਤੇ ਨ ਹੀ ਖੇਡ ਨੂੰ ਵਿਸਾਰਿਆ ਹੈ।੨੬੩।

ਦੱਤ ਨੇ (ਉਹ) ਕੁੜੀ ਵੇਖੀ, ਮਾਨੋ ਰਾਗ ਮਾਲਾ ਹੋਵੇ। ਉਹ ਖੇਡ ਵਿਚ ਪੂਰੀ ਤਰ੍ਹਾਂ ਮਗਨ ਸੀ, ਮਾਨੋ ਪਾਨ ਦੀ ਬੇਲ (ਵਾਂਗ ਕੋਮਲ) ਹੋਵੇ। ੨੬੪। ਤਦ ਦੱਤ ਰਾਜ ਨੇ ਉਸ ਨੂੰ ਜਾ ਕੇ ਵੇਖਿਆ ਅਤੇ ਉਸ ਨੂੰ ਗੁਰੂ ਧਾਰਨ ਕੀਤਾ (ਅਤੇ ਕਿਹਾ ਕਿ) ਮਹਾ ਮੰਤ੍ਰ ਵਿਚ (ਇੰਜ) ਭਿਜ ਜਾਣਾ ਚਾਹੀਦਾ ਹੈ (ਜਿਹੋ ਜਿਹੀ ਇਹ ਬਾਲਕਾ ਖੇਡ ਵਿਚ ਭਿਜੀ ਹੋਈ ਹੈ)।੨੬੫।

ਉਸ ਨੂੰ ਗੁਰੂ ਜਾਣ ਲਿਆ। ਇਸ ਤਰ੍ਹਾਂ ਮੰਤ੍ਰ ਦ੍ਰਿੜ੍ਹ ਕਰ ਲਿਆ। ਬਾਰ੍ਹਵਾਂ ਖ਼ਜ਼ਾਨਾ ਰੂਪ ਗੁਰੂ ਦੱਤ ਨੇ (ਉਸ ਨੂੰ) ਜਾਣ ਲਿਆ।੨੬੬।

*ਰੁਣਝੁਣ ਛੰਦ*

ਬਾਲਕਾ ਦੀ ਛਬੀ ਨੂੰ ਵੇਖਿਆ ਜੋ ਬਹੁਤ ਅਧਿਕ ਜੋਤਿ ਵਾਲੀ ਸੀ। (ਉਸ ਦਾ) ਅਦਭੁਤ ਰੂਪ ਸੀ, ਮਾਨੋ ਬੁੱਧੀ ਦਾ ਖੂਹ ਹੋਵੇ।੨੬੭।

(ਉਸ ਨੂੰ) ਮੁੜ ਮੁੜ ਕੇ ਵੇਖਿਆ, ਬਹੁਤ ਤਰ੍ਹਾਂ ਨਾਲ ਜਾਣਿਆ, ਤਨ ਮਨ ਕਰ ਕੇ ਜਾਣਿਆ ਅਤੇ ਗੁਣਾਂ ਦੇ ਸਮੁੱਚ ਵਜੋਂ ਮੰਨਿਆ।੨੬੮। ਉਸ ਨੂੰ ਗੁਰੂ ਬਣਾਇਆ, ਬਹੁਤ ਅਧਿਕ ਜਸ ਪ੍ਰਾਪਤ ਕੀਤਾ। ਦੱਤ ਅਗੇ ਚਲ ਪਿਆ, ਮਾਨੋ ਅੱਗ ਦੀ ਮਣੀ ਹੋਵੇ।੨੬੯।

*ਇਥੇ ਬਾਰ੍ਹਵਾਂ ਗੁਰੂ 'ਲੜਕੀ ਗੁਡੀ ਖੇਡਦੀ' ਪ੍ਰਸੰਗ ਸਮਾਪਤ। ੧੨।*

## ਹੁਣ ਦਾਸ ਰੂਪ ਤੇਰ੍ਹਵੇਂ ਗੁਰੂ ਦਾ ਕਥਨ

*ਤੋਮਰ ਛੰਦ*

ਤਦ ਮਹਾਨ ਦੱਤ ਦੇਵ ਜੋ ਅਠਾਰ੍ਹਾਂ ਵਿਦਿਆਵਾਂ ਦਾ ਖ਼ਜ਼ਾਨਾ ਹੈ, ਅਦਭੁਤ ਉੱਤਮ ਸ਼ਰੀਰ ਵਾਲਾ ਹੈ, ਪ੍ਰਭਾਤ ਵੇਲੇ ਹਰਿ ਨਾਮ ਲੈਂਦਾ ਹੈ।੨੭੦। (ਉਸ ਦੇ) ਕਲੰਕ ਰਹਿਤ ਉਜਲੇ ਸ਼ਰੀਰ ਨੂੰ ਵੇਖ ਕੇ, ਗੰਗਾ ਦੀਆਂ ਲਹਿਰਾਂ ਲਜਾ ਰਹੀਆਂ ਹਨ। ਭੈ ਤੋਂ ਰਹਿਤ, (ਪੰਜ) ਭੂਤਾਂ ਤੋਂ ਬਿਨਾ (ਦੱਤ ਦੀ) ਜੋਤਿ ਨੂੰ ਵੇਖ ਕੇ ਰਾਜੇ ਮਹਾਰਾਜੇ ਸ਼ਰਮਿੰਦੇ ਹੁੰਦੇ ਹਨ।੨੭੧।

ਅਵਲੋਕਿ ਸੁ ਭ੍ਰਿਤ ਏਕ। ਗੁਨ ਮਧਿ ਜਾਸੁ ਅਨੇਕ।
ਅਧਿ ਰਾਤਿ ਠਾਢਿ ਦੁਆਰਿ। ਬਹੁ ਬਰਖ ਮੇਘ ਫੁਹਾਰ। ੨੭੨।
ਅਧਿ ਰਾਤਿ ਦਤ ਨਿਹਾਰਿ। ਗੁਣਵੰਤ ਬਿਕ੍ਰਮ ਅਪਾਰ।
ਜਲ ਮੁਸਲਧਾਰ ਪਰੰਤ। ਨਿਜ ਨੈਨ ਦੇਖਿ ਮਹੰਤ। ੨੭੩।

ਇਕ ਚਿਤ ਠਾਢ ਸੁ ਐਸ। ਸੋਵਰਨ ਮੂਰਤਿ ਜੈਸ।
ਦ੍ਰਿੜ ਦੇਖਿ ਤਾ ਕੀ ਮਤਿ। ਅਤਿ ਮਨਹਿ ਰੀਝੇ ਦਤ। ੨੭੪।
ਨਹੀ ਸੀਤ ਮਾਨਤ ਘਾਮ। ਨਹੀ ਚਿਤ ਲ੍ਯਾਵਤ ਛਾਮ।
ਨਹੀ ਨੈਕੁ ਮੋਰਤ ਅੰਗ। ਇਕ ਪਾਇ ਠਾਢ ਅਭੰਗ। ੨੭੫।

ਢਿਗ ਦਤ ਤਾ ਕੇ ਜਾਇ। ਅਵਿਲੋਕਿ ਤਾਸੁ ਬਨਾਇ।
ਅਧਿ ਰਾਤ੍ਰਿ ਨਿਰਜਨ ਤ੍ਰਾਸ। ਅਸਿ ਲੀਨ ਠਾਢ ਉਦਾਸ। ੨੭੬।
ਬਰਖੰਤ ਮੇਘ ਮਹਾਨ। ਭਾਜੰਤ ਭੂਮਿ ਨਿਧਾਨ।
ਜਗਿ ਜੀਵ ਸਰਬ ਸੁ ਭਾਸ। ਉਠਿ ਭਾਜ ਤ੍ਰਾਸ ਉਦਾਸ। ੨੭੭।

ਇਹ ਠਾਢ ਭੂਪਤਿ ਪਉਰ। ਮਨ ਜਾਪ ਜਾਪਤ ਗਉਰ।
ਨਹੀ ਨੈਕੁ ਮੋਰਤ ਅੰਗ। ਇਕ ਪਾਵ ਠਾਢ ਅਭੰਗ। ੨੭੮।

ਅਸਿ ਲੀਨ ਪਾਨਿ ਕਰਾਲ। ਚਮਕੰਤ ਉਜਲ ਜ੍ਵਾਲ।
ਜਨ ਕਾਹੂ ਕੋ ਨਹੀ ਮਿਤ੍ਰ। ਇਹ ਭਾਤਿ ਪਰਮ ਪਵਿਤ੍ਰ। ੨੭੯।
ਨਹੀ ਨੈਕੁ ਉਚਾਵਤ ਪਾਉ। ਬਹੁ ਭਾਤਿ ਸਾਧਤ ਦਾਉ।
ਅਨਆਸ ਭੂਪਤਿ ਭਗਤ। ਪ੍ਰਭ ਏਕ ਹੀ ਰਸ ਪਗਤ। ੨੮੦।

ਜਲ ਪਰਤ ਮੂਸਲਧਾਰ। ਗ੍ਰਿਹ ਲੇ ਨ ਓਟਿ ਦੁਆਰ।
ਪਸੁ ਪਛ ਸਰਬਿ ਦਿਸਾਨ। ਸਭ ਦੇਸ ਦੇਸ ਸਿਧਾਨ। ੨੮੧।
ਇਹ ਠਾਢ ਹੈ ਇਕ ਆਸ। ਇਕ ਪਾਨ ਜਾਨ ਉਦਾਸ।
ਅਸਿ ਲੀਨ ਪਾਨਿ ਪ੍ਰਚੰਡ। ਅਤਿ ਤੇਜਵੰਤ ਅਖੰਡ। ੨੮੨।

ਮਨਿ ਆਨਿ ਕੋ ਨਹੀ ਭਾਵ। ਇਕ ਦੇਵ ਕੋ ਚਿਤ ਚਾਵ।
ਇਕ ਪਾਵ ਐਸੇ ਠਾਢ। ਰਨ ਖੰਭ ਜਾਨੁਕ ਗਾਡ। ੨੮੩।
ਜਿਹ ਭੂਮਿ ਧਾਰਸ ਪਾਵ। ਨਹੀ ਨੈਕੁ ਫੇਰਿ ਉਚਾਵ।
ਨਹੀ ਠਾਮ ਭੀਜਸ ਤਉਨ। ਅਵਲੋਕ ਭਇਓ ਮੁਨਿ ਮਉਨ। ੨੮੪।



(ਉਸ ਨੇ) ਇਕ ਸੇਵਕ ਨੂੰ ਵੇਖਿਆ ਜਿਸ ਵਿਚ ਅਨੇਕਾਂ ਗੁਣ ਸਨ। ਅੱਧ ਰਾਤ ਵੇਲੇ ਦੁਆਰ ਉਤੇ ਖੜੋਤਾ ਸੀ, (ਉਸ ਵੇਲੇ) ਬਦਲਾਂ ਵਿਚੋਂ ਮੀਂਹ ਵਰ੍ਹ ਰਿਹਾ ਸੀ।੨੭੨। ਅੱਧੀ ਰਾਤ ਵੇਲੇ ਦੱਤ ਨੇ ਵੇਖਿਆ ਕਿ ਅਪਾਰ ਗੁਣਵਾਨ ਅਤੇ ਬਲਵਾਨ (ਸੇਵਕ ਖੜੋਤਾ ਹੈ) ਅਤੇ ਮੂਸਲਾਧਾਰ ਬਾਰਸ਼ ਪੈ ਰਹੀ ਹੈ। ਦੱਤ ('ਮਹੰਤ') ਨੇ ਆਪਣੀਆਂ ਅੱਖਾਂ ਨਾਲ ਵੇਖ ਲਿਆ।੨੭੩।

ਉਹ ਇਸ ਤਰ੍ਹਾਂ ਇਕ-ਚਿਤ ਹੋ ਕੇ ਖੜੋਤਾ ਸੀ ਜਿਵੇਂ ਕੋਈ ਸੋਨੇ ਦੀ ਮੂਰਤੀ ਹੋਵੇ। ਉਸ ਦੀ ਦ੍ਰਿੜ੍ਹ ਮਤ ਵੇਖ ਕੇ, ਦੱਤ ਮਨ ਵਿਚ ਬਹੁਤ ਪ੍ਰਸੰਨ ਹੋਇਆ।੨੭੪। ਠੰਡ ਅਤੇ ਧੁਪ ਨੂੰ ਨਹੀਂ ਮੰਨਦਾ ਹੈ ਅਤੇ ਨ ਹੀ ਛਾਂ ਵਿਚ (ਖੜੋਣ ਦਾ) ਮਨ ਵਿਚ ਧਿਆਨ ਲਿਆਉਂਦਾ ਹੈ। (ਕਰਤੱਵ ਤੋਂ) ਬਿਲਕੁਲ ਅੰਗ ਨਹੀਂ ਮੋੜਦਾ। (ਉਹ) ਅਭੰਗ (ਸਰੂਪ ਵਾਲਾ) ਇਕ ਪੈਰ ਉਤੇ ਖੜੋਤਾ ਹੈ।੨੭੫।

ਉਸ ਦੇ ਕੋਲ ਜਾ ਕੇ ਦੱਤ ਨੇ ਉਸ ਨੂੰ ਚੰਗੀ ਤਰ੍ਹਾਂ ਵੇਖਿਆ ਹੈ। (ਉਹ) ਨਿਰਜਨ ਅਤੇ ਡਰਾਉਣੀ ਅੱਧੀ ਰਾਤ ਨੂੰ ਤਲਵਾਰ ਲੈ ਕੇ ਨਿਰਲਿਪਤ ਖੜਾ ਹੈ।੨੭੬। ਬਹੁਤ ਜ਼ਿਆਦਾ ਬਾਰਸ਼ ਹੋ ਰਹੀ ਹੈ। ਭੂਮੀ ਅਤੇ ਖ਼ਜ਼ਾਨੇ ਵਾਲੇ ਵੀ ਭਿਜ ਰਹੇ ਹਨ (ਅਰਥਾਂਤਰ– ਭਜ ਰਹੇ ਹਨ)। (ਇੰਜ) ਆਭਾਸ ਹੁੰਦਾ ਹੈ ਕਿ ਜਗਤ ਦੇ ਸਾਰੇ ਜੀਵ (ਬਾਰਸ਼ ਵਿਚ ਭਿਜਣ ਤੋਂ) ਡਰਦੇ ਹੋਏ ਉਠ ਕੇ ਭਜ ਗਏ ਹਨ।੨੭੭।

(ਪਰ) ਇਹ (ਸੇਵਕ) ਰਾਜੇ ਦੇ ਦੁਆਰ ਉਤੇ ਖੜੋਤਾ ਹੈ ਅਤੇ ਮਨ ਵਿਚ ਗੌਰ (ਧਿਆਨ) ਨਾਲ ਜਾਪ ਜਪਦਾ ਹੈ। (ਉਹ ਕਰਤੱਵ ਪਾਲਣ ਤੋਂ) ਜ਼ਰਾ ਵੀ ਅੰਗ ਨਹੀਂ ਮੋੜਦਾ। (ਉਹ) ਅਭੰਗ (ਸਰੂਪ ਵਾਲਾ) ਇਕ ਪੈਰ ਉਤੇ ਖੜੋਤਾ ਹੈ।੨੭੮।

ਹੱਥ ਵਿਚ ਭਿਆਨਕ ਤਲਵਾਰ ਲਈ ਹੋਈ ਹੈ। (ਉਹ ਤਲਵਾਰ) ਅਗਨੀ ਵਾਂਗ ਉਜਲੇ ਰੂਪ ਨਾਲ ਚਮਕ ਰਹੀ ਸੀ, ਮਾਨੋ ਉਹ ਕਿਸੇ ਦਾ ਵੀ ਮਿਤਰ ਨ ਹੋਵੇ। ਇਸ ਤਰ੍ਹਾਂ (ਉਹ) ਪਰਮ ਪਵਿਤ੍ਰ ਹੈ।੨੭੯। (ਉਹ) ਜ਼ਰਾ ਜਿੰਨਾ ਵੀ ਪੈਰ ਨਹੀਂ ਚੁਕਦਾ। ਬਹੁਤ ਢੰਗਾਂ ਨਾਲ ਕਰਤੱਵ ਨਿਭਾ ਰਿਹਾ ਹੈ। ਬਿਨਾ ਕਿਸੇ ਆਸ ਦੇ ਰਾਜੇ ਦਾ ਭਗਤ ਸੀ। ਉਹ ਸੁਆਮੀ ('ਪ੍ਰਭ') ਦੇ ਪ੍ਰੇਮ ਵਿਚ ਹੀ ਮਗਨ ਹੈ।੨੮੦।

ਮੂਸਲਾਧਾਰ ਬਾਰਸ਼ ਹੋ ਰਹੀ ਹੈ, (ਪਰ ਫਿਰ ਵੀ ਉਹ) ਘਰ ਦੇ ਦਰਵਾਜ਼ੇ ਦੀ ਓਟ ਨਹੀਂ ਲੈਂਦਾ। ਸਾਰੀਆਂ ਦਿਸ਼ਾਵਾਂ ਦੇ ਪਸ਼ੂ ਅਤੇ ਪੰਛੀ ਆਪਣੇ ਆਪਣੇ ਦੇਸਾਂ (ਭਾਵ ਠਿਕਾਣਿਆਂ) ਨੂੰ ਚਲੇ ਗਏ ਹਨ। ੨੮੧। ਇਹ ਇਕ ਆਸ ਉਤੇ ਖੜੋਤਾ ਹੈ। ਇਕ ਪੈਰ (ਉਤੇ) ਵਿਰਕਤ (ਭਾਵ ਨਾਲ ਖੜੋਤਾ ਹੈ)। (ਉਸ ਨੇ) ਹੱਥ ਵਿਚ ਤਲਵਾਰ ਲਈ ਹੋਈ ਹੈ (ਜੋ) ਬਹੁਤ ਸ਼ਕਤੀਸ਼ਾਲੀ ਅਤੇ ਨ ਟੁਟਣ ਵਾਲੀ ਹੈ।੨੮੨।

ਮਨ ਵਿਚ ਕਿਸੇ ਹੋਰ ਦਾ ਭਾਵ ਨਹੀਂ ਹੈ, ਬਸ ਇਕ ਦੇਵ (ਸੁਆਮੀ) ਦਾ ਹੀ ਚਿਤ ਵਿਚ ਚਾਉ ਹੈ। ਇਕ ਪੈਰ ਉਤੇ ਇਸ ਤਰ੍ਹਾਂ ਖੜੋਤਾ ਹੈ, ਮਾਨੋ ਰਣ-ਭੂਮੀ ਵਿਚ ਖੰਭਾ ਗਡਿਆ ਹੋਵੇ। ੨੮੩। ਜਿਸ ਭੂਮੀ ਉਤੇ (ਉਸ ਨੇ) ਪੈਰ ਧਰਿਆ ਹੋਇਆ ਹੈ, (ਉਸ ਥਾਂ ਤੋਂ) ਫਿਰ ਜ਼ਰਾ ਜਿੰਨਾ ਵੀ ਚੁਕਿਆ ਨਹੀਂ ਹੈ। ਉਹ ਸਥਾਨ ਭਿਜ ਨਹੀਂ ਰਿਹਾ ਸੀ। (ਉਸ ਨੂੰ) ਵੇਖ ਕੇ ਮੁਨੀ (ਦੱਤ) ਚੁਪ ਹੋ ਗਿਆ।੨੮੪।

ਅਵਲੋਕਿ ਤਾਸੁ ਮੁਨੇਸ। ਅਕਲੰਕ ਭਾਗਵਿ ਭੇਸ।
ਗੁਰੁ ਜਾਨਿ ਪਰੀਆ ਪਾਇ। ਤਾਜ ਲਾਜ ਸਾਜ ਸਚਾਇ। ੨੮੫।
ਤਿਹ ਜਾਨ ਕੈ ਗੁਰਦੇਵ। ਅਕਲੰਕ ਦਤ ਅਭੇਵ।
ਚਿਤ ਤਾਸ ਕੇ ਰਸ ਭੀਨ। ਗੁਰੁ ਤ੍ਰਉਦਸਮੋ ਤਿਹ ਕੀਨ। ੨੮੬।

*ਇਤਿ ਤ੍ਰਉਦਸਮੋ ਗੁਰੂ ਬ੍ਰਿਤ ਸਮਾਪਤੰ। ੧੩।*

## ਅਥ ਚਤੁਰਦਸਮੋ ਗੁਰ ਨਾਮ

*ਰਸਾਵਲ ਛੰਦ*

ਚਲ੍ਯੋ ਦਤ ਰਾਜੰ। ਲਖੇ ਪਾਪ ਭਾਜੰ।
ਜਿਨੈ ਨੈਕੁ ਪੇਖਾ। ਗੁਰੂ ਤੁਲਿ ਲੇਖਾ। ੨੮੭।
ਮਹਾ ਜੋਤਿ ਰਾਜੈ। ਲਖੈ ਪਾਪ ਭਾਜੈ।
ਮਹਾ ਤੇਜ ਸੋਹੈ। ਸਿਵਊ ਤੁਲਿ ਕੋ ਹੈ। ੨੮੮।

ਜਿਨੈ ਨੈਕੁ ਪੇਖਾ। ਮਨੋ ਮੈਨ ਦੇਖਾ।
ਸਹੀ ਬ੍ਰਹਮ ਜਾਨਾ। ਨ ਦ੍ਵੈ ਭਾਵ ਆਨਾ। ੨੮੯।
ਰਿਝੀ ਸਰਬ ਨਾਰੀ। ਮਹਾ ਤੇਜ ਧਾਰੀ।
ਨ ਹਾਰੰ ਸੰਭਾਰੈ। ਨ ਚੀਰਊ ਚਿਤਾਰੈ। ੨੯0।

ਚਲੀ ਧਾਇ ਐਸੇ। ਨਦੀ ਨਾਵ ਜੈਸੇ।
ਜੁਵਾ ਬ੍ਰਿਧ ਬਾਲੈ। ਰਹੀ ਕੌ ਨ ਆਲੈ। ੨੯੧।
ਲਹੀ ਏਕ ਨਾਰੀ ਸੁ ਧਰਮਾਧਿਕਾਰੀ।
ਕਿਧੌ ਪਾਰਬਤੀ ਛੈ। ਮਨੋ ਬਾਸਵੀ ਹੈ। ੨੯੨।

*ਸ੍ਰੀ ਭਗਵਤੀ ਛੰਦ*

ਕਿ ਰਾਜਾ ਸ੍ਰੀ ਛੈ। ਕਿ ਬਿਦੁਲਤਾ ਛੈ।
ਕਿ ਹਈਮਾਦ੍ਰਜਾ ਹੈ। ਕਿ ਪਰਮੰ ਪ੍ਰਭਾ ਹੈ। ੨੯੩।
ਕਿ ਰਾਮੰ ਤ੍ਰੀਆ ਹੈ। ਕਿ ਰਾਜੰ ਪ੍ਰਭਾ ਹੈ।
ਕਿ ਰਾਜੇਸ੍ਵਰੀ ਛੈ। ਕਿ ਰਾਮਾਨੁਜਾ ਛੈ। ੨੯੪।

ਕਿ ਕਾਲਿੰਦ੍ਰ ਕਾ ਛੈ। ਕਿ ਕਾਮੰ ਪ੍ਰਭਾ ਛੈ।
ਕਿ ਦੇਵਾਨੁਜਾ ਹੈ। ਕਿ ਦਈਤੇਸੁਰਾ ਹੈ। ੨੯੫।
ਕਿ ਸਾਵਿਤ੍ਰਕਾ ਛੈ। ਕਿ ਗਾਇਤ੍ਰੀ ਆਛੈ।
ਕਿ ਦੇਵੇਸ੍ਵਰੀ ਹੈ। ਕਿ ਰਾਜੇਸ੍ਵਰੀ ਛੈ। ੨੯੬।

ਕਿ ਮੰਤ੍ਰਾਵਲੀ ਹੈ। ਕਿ ਤੰਤ੍ਰਾਲਕਾ ਛੈ।
ਕਿ ਹਈਮਾਦ੍ਰਜਾ ਛੈ। ਕਿ ਹੰਸੇਸੁਰੀ ਹੈ। ੨੯੭।
ਕਿ ਜਾਜੁਲਿਕਾ ਛੈ। ਸੁਵਰਨ ਆਦਿਜਾਛੈ।
ਕਿ ਸੁਧੰ ਸਚੀ ਹੈ। ਕਿ ਬ੍ਰਹਮਾ ਰਚੀ ਹੈ। ੨੯੮।



ਸ਼ਿਰੋਮਣੀ ਮੁਨੀ ਨੇ ਉਸ ਨੂੰ ਵੇਖਿਆ ਜੋ ਨਿਸ਼-ਕਲੰਕ ਭਗਵੇ ਭੇਸ ਵਾਲਾ ਹੈ। (ਉਸ ਸੇਵਕ ਨੂੰ) ਗੁਰੂ ਜਾਣ ਕੇ ਉਸ ਦੇ ਪੈਰੀਂ ਪੈ ਗਿਆ ਅਤੇ ਚਾਉ ਨਾਲ ਲਾਜ ਅਤੇ ਸਾਜ ਸਭ ਨੂੰ ਛਡ ਦਿੱਤਾ।੨੮੫। ਉਸ ਨੂੰ ਗੁਰੂਦੇਵ ਜਾਣ ਕੇ ਕਲੰਕ ਰਹਿਤ ਅਤੇ ਅਭੇਵ ਦੱਤ ਦਾ ਚਿੱਤ ਉਸ ਦੇ ਰਸ ਵਿਚ ਭਿਜ ਗਿਆ ਅਤੇ ਉਸ ਨੂੰ ਤੇਰ੍ਹਵਾਂ ਗੁਰੂ ਧਾਰਨ ਕੀਤਾ।੨੮੬।

*ਇਥੇ ਤੇਰ੍ਹਵਾਂ ਗੁਰੂ 'ਸੇਵਕ' ਦਾ ਪ੍ਰਸੰਗ ਸਮਾਪਤ। ੧੩।*

## ਹੁਣ ਚੌਦਵੇਂ ਗੁਰੂ ਦੇ ਨਾਮ ਦਾ ਕਥਨ

*ਰਸਾਵਲ ਛੰਦ*

ਦੱਤ ਰਾਜਾ ਅਗੇ ਨੂੰ ਚਲਿਆ (ਜਿਸ ਨੂੰ) ਵੇਖ ਕੇ ਪਾਪ ਭਜੀ ਜਾਂਦੇ ਹਨ। ਜਿਸ ਨੇ ਜ਼ਰਾ ਜਿੰਨਾ ਵੀ (ਉਸ ਨੂੰ) ਵੇਖ ਲਿਆ, ਉਸ ਨੇ (ਉਸ ਨੂੰ) ਗੁਰੂ ਦੇ ਸਮਾਨ ਜਾਣਿਆ।੨੮੭। (ਉਸ ਦੇ) ਮੁਖ ਉਤੇ ਮਹਾਨ ਜੋਤਿ ਬਿਰਾਜ ਰਹੀ ਸੀ (ਜਿਸ ਨੂੰ) ਵੇਖ ਕੇ ਪਾਪ ਭਜ ਰਹੇ ਸਨ। (ਉਸ ਦੇ ਮੂੰਹ ਉਤੇ) ਮਹਾਨ ਤੇਜ ਸ਼ੋਭ ਰਿਹਾ ਸੀ (ਜਿਸ ਦੇ) ਸਮਾਨ ਸ਼ਿਵ ਵੀ ਕੌਣ ਹੈ।੨੮੮।

ਜਿਸ ਨੇ ਥੋੜਾ ਜਿੰਨਾ ਵੀ ਵੇਖਿਆ, (ਉਸ ਨੇ) ਮਾਨੋ ਕਾਮਦੇਵ ਨੂੰ ਹੀ ਵੇਖਿਆ ਹੋਵੇ। ਉਸ ਨੂੰ ਸਹੀ ਰੂਪ ਵਿਚ ਬ੍ਰਹਮ ਜਾਣਿਆ ਹੈ ਅਤੇ ਮਨ ਵਿਚ ਦ੍ਵੈਤ ਭਾਵ ਨਹੀਂ ਲਿਆਉਂਦਾ ਹੈ।੨੮੯। ਸਾਰੀਆ ਇਸਤਰੀਆਂ (ਉਸ ਉਤੇ) ਰੀਝ ਰਹੀਆਂ ਹਨ ਜੋ ਮਹਾਨ ਤੇਜ ਨੂੰ ਧਾਰਨ ਕਰਦੀਆਂ ਹਨ। ਉਹ ਨ ਹਾਰਾਂ ਨੂੰ ਸੰਭਾਲਦੀਆਂ ਹਨ ਅਤੇ ਨ ਬਸਤ੍ਰਾਂ ਦੀ ਸੋਚ ਕਰਦੀਆਂ ਹਨ।੨੯0।

(ਦੱਤ ਦੇ ਦਰਸ਼ਨ ਲਈ) ਉਹ ਇਸ ਤਰ੍ਹਾਂ ਭਜ ਕੇ ਚਲੀਆਂ ਹਨ ਜਿਵੇਂ ਨਦੀ ਵਿਚ ਬੇੜੀ ਜਾਂਦੀ ਹੈ। ਜਵਾਨ, ਬਿਰਧ ਅਤੇ ਬਾਲਿਕਾਵਾਂ (ਇਨ੍ਹਾਂ ਵਿਚੋਂ) ਕੋਈ ਵੀ ਘਰ ('ਆਲੈ') ਨਹੀਂ ਰਹੀ ਹੈ।੨੯੧। (ਪਰ) ਇਕ ਇਸਤਰੀ ਵੇਖੀ ਜੋ (ਸੱਚੇ) ਧਰਮ ਦੀ ਅਧਿਕਾਰੀ ਹੈ। (ਉਹ) ਜਾਂ ਤਾਂ ਪਾਰਬਤੀ ਸੀ, (ਜਾਂ) ਮਾਨੋ ਇੰਦਰਾਣੀ ਹੋਵੇ।੨੯੨।

*ਸ੍ਰੀ ਭਗਵਤੀ ਛੰਦ*

ਉਹ ਰਾਜ ਲੱਛਮੀ ਹੈ, ਜਾਂ ਬਿਦੁਲਤਾ (ਦੇਵੀ) ਹੈ, ਜਾਂ ਹਿਮਾਲੇ (ਪਰਬਤ) ਦੀ ਪੁੱਤਰੀ (ਪਾਰਬਤੀ) ਹੈ, ਜਾਂ ਪਰਮ ਪ੍ਰਭਾ ਹੈ।੨੯੩। ਜਾਂ ਰਾਮ ਦੀ ਇਸਤਰੀ (ਸੀਤਾ) ਹੈ, ਜਾਂ ਰਾਜ ਦੀ ਪ੍ਰਭੁਤਾ ਹੈ, ਜਾਂ ਰਾਜੇਸ਼ਵਰੀ ਹੈ, ਜਾਂ ਬਲਰਾਮ ਦੀ ਭੈਣ ('ਰਾਮਾਨੁਜਾ') (ਭਾਵ ਸੁਭਦ੍ਰਾ) ਹੈ।੨੯੪।

ਜਾਂ ਜਮਨਾ ਨਦੀ ('ਕਾਲਿੰਦ੍ਰਕਾ) ਹੈ, ਜਾਂ ਕਾਮ ਦੀ ਪ੍ਰਭਾ ਹੈ, ਜਾਂ ਦੇਵਤਿਆਂ ਦੀ ਭੈਣ (ਅਪੱਛਰਾ) ਹੈ, ਜਾਂ ਦੈਂਤਾਂ (ਦੇ ਗੁਰੂ ਦੀ) ਇਸਤਰੀ (ਅਥਵਾ ਰਾਣੀ) ਹੈ।੨੯੫। ਜਾਂ ਸਾਵਿਤ੍ਰੀ ਹੈ, ਜਾਂ ਗਾਇਤ੍ਰੀ ਹੈ, ਜਾਂ ਦੇਵਤਿਆਂ ਦੀ ਸੁਆਮਨੀ ਹੈ, ਜਾਂ ਰਾਮੇਸ਼ਵਰੀ ਹੈ।੨੯੬।

ਜਾਂ ਮੰਤ੍ਰਾਂ ਦੀ ਲੜੀ ਹੈ, ਜਾਂ ਤੰਤ੍ਰਾਂ ਦੀ ਮਾਲਾ ਹੈ, ਜਾਂ ਹਿਮਾਲਾ ਦੀ ਪੁੱਤਰੀ ਹੈ, ਜਾਂ ਸਰਸਵਤੀ ਹੈ।੨੯੭। ਜਾਂ ਬਿਜਲੀ ਦੀ ਚਮਕ ਹੈ, ਜਾਂ ਸੋਨੇ ਦੀ ਲਿਸ਼ਕ ਪੈਦਾ ਹੋਈ ਹੈ, ਜਾਂ ਸਹੀ ਰੂਪ ਵਿਚ 'ਸ਼ਚੀ' (ਇੰਦਰਾਣੀ) ਹੈ, ਜਾਂ ਬ੍ਰਹਮਾ ਦੀ ਬਣਾਈ ਹੋਈ ਹੈ।੨੯੮।

ਕਿ ਪਰਮੇਸੁਰਜਾ ਹੈ। ਕਿ ਪਰਮੰ ਪ੍ਰਭਾ ਹੈ।
ਕਿ ਪਾਵਿਤ੍ਰਤਾ ਛੈ। ਕਿ ਸਾਵਿਤ੍ਰਕਾ ਛੈ। ੨੯੯।
ਕਿ ਚੰਚਾਲਕਾ ਛੈ। ਕਿ ਕਾਮਹਿ ਕਲਾ ਛੈ।
ਕਿ ਕ੍ਰਿਤਯੰ ਧੁਜਾ ਛੈ। ਕਿ ਰਾਜੇਸ੍ਰੁਰੀ ਹੈ। ੩੦੦।

ਕਿ ਰਾਜਹਿ ਸਿਰੀ ਹੈ। ਕਿ ਰਾਮੰਕਲੀ ਹੈ।
ਕਿ ਗਉਰੀ ਮਹਾ ਹੈ। ਕਿ ਟੋਡੀ ਪ੍ਰਭਾ ਹੈ। ੩੦੧।
ਕਿ ਭੂਪਾਲਕਾ ਛੈ। ਕਿ ਟੋਡੀਜ ਆਛੈ।
ਕਿ ਬਾਸੰਤ ਬਾਲਾ। ਕਿ ਰਾਗਾਨ ਮਾਲਾ। ੩੦੨।

ਕਿ ਮੇਘੰ ਮਲਾਰੀ। ਕਿ ਗਉਰੀ ਧਮਾਰੀ।
ਕਿ ਹਿੰਡੋਲ ਪੁਤ੍ਰੀ। ਕਿ ਆਕਾਸ ਉਤਰੀ। ੩੦੩।
ਸੁ ਸਊਹਾਗ ਵੰਤੀ। ਕਿ ਪਾਰੰਗ ਗੰਤੀ।
ਕਿ ਖਟ ਸਾਸਤ੍ਰ ਬਕਤਾ। ਕਿ ਨਿਜ ਨਾਹ ਭਗਤਾ। ੩੦੪।

ਕਿ ਰੰਭਾ ਸਚੀ ਹੈ। ਕਿ ਬ੍ਰਹਮਾ ਰਚੀ ਹੈ।
ਕਿ ਗੰਧ੍ਰਬਣੀ ਛੈ। ਕਿ ਬਿਦਿਆਧਰੀ ਛੈ। ੩੦੫।
ਕਿ ਰੰਭਾ ਉਰਬਸੀ ਛੈ। ਕਿ ਸੁਧੰ ਸਚੀ ਛੈ।
ਕਿ ਹੰਸ ਏਸ੍ਰੁਰੀ ਹੈ। ਕਿ ਹਿੰਡੋਲਕਾ ਛੈ। ੩੦੬।

ਕਿ ਗੰਧ੍ਰਬਣੀ ਹੈ। ਕਿ ਬਿਦਿਆਧਰੀ ਹੈ।
ਕਿ ਰਾਜਹਿ ਸਿਰੀ ਛੈ। ਕਿ ਰਾਜਹਿ ਪ੍ਰਭਾ ਛੈ। ੩੦੭।
ਕਿ ਰਾਜਾਨਜਾ ਹੈ। ਕਿ ਰੁਦ੍ਰੰ ਪ੍ਰਿਆ ਹੈ।
ਕਿ ਸੰਭਾਲਕ ਛੈ। ਕਿ ਸੁਧੰ ਪ੍ਰਭਾ ਛੈ। ੩੦੮।

ਕਿ ਅੰਬਾਲਿਕਾ ਛੈ। ਕਿ ਆਕਰਖਣੀ ਛੈ।
ਕਿ ਚੰਚਾਲਕ ਛੈ। ਕਿ ਚਿਤ੍ਰੰ ਪ੍ਰਭਾ ਹੈ। ੩੦੯।
ਕਿ ਕਾਲਿੰਦ੍ਰਕਾ ਛੈ। ਕਿ ਸਾਰਸ੍ਵਤੀ ਹੈ।
ਕਿਧੌ ਜਾਨ੍ਹਵੀ ਹੈ। ਕਿਧੌ ਦੁਆਰਕਾ ਛੈ। ੩੧੦।

ਕਿ ਕਾਲਿੰਦ੍ਰਜਾ ਛੈ। ਕਿ ਕਾਮੰ ਪ੍ਰਭਾ ਛੈ।
ਕਿ ਕਾਮਏਸਵਰੀ ਹੈ। ਕਿ ਇੰਦ੍ਰਾਨੁਜਾ ਹੈ। ੩੧੧।
ਕਿ ਭੈ ਖੰਡਣੀ ਛੈ। ਕਿ ਖੰਭਾਵਤੀ ਹੈ।
ਕਿ ਬਾਸੰਤ ਨਾਰੀ। ਕਿ ਧਰਮਾਧਿਕਾਰੀ। ੩੧੨।

ਕਿ ਪਰਮਹ ਪ੍ਰਭਾ ਛੈ। ਕਿ ਪਾਵਿਤ੍ਰਤਾ ਛੈ।
ਕਿ ਆਲੋਕਣੀ ਹੈ। ਕਿ ਆਭਾ ਪਰੀ ਹੈ। ੩੧੩।
ਕਿ ਚੰਦ੍ਰਾ ਮੁਖੀ ਛੈ। ਕਿ ਸੂਰੰ ਪ੍ਰਭਾ ਛੈ।
ਕਿ ਪਾਵਿਤ੍ਰਤਾ ਹੈ। ਕਿ ਪਰਮੰ ਪ੍ਰਭਾ ਹੈ। ੩੧੪।



ਜਾਂ ਪਰਮ ਐਸ਼ਵਰਜਾ ('ਭਵਾਨੀ') ਹੈ, ਜਾਂ ਪਰਮ ਪ੍ਰਭਾ ਹੈ, ਜਾਂ ਪਵਿਤ੍ਰਤਾ ਹੈ, ਜਾਂ ਸਾਵਿਤ੍ਰੀ (ਅਥਵਾ ਸੂਰਜ ਦੀ ਕਿਰਨ) ਹੈ।੨੯੯।

ਜਾਂ ਬਿਜਲੀ (ਨੇ ਦੇਹ ਧਾਰੀ ਹੋਈ ਹੈ), ਜਾਂ ਕਾਮ ਦੀ ਕਲਾ ਹੈ, ਜਾਂ ਕੀਰਤੀ ਦੀ ਧੁਜਾ ਹੈ ਜਾਂ ਰਾਜੇਸ਼ਰੀ ਹੈ।੩੦੦।

ਜਾਂ ਰਾਜਿਆਂ ਦੀ ਸ਼ੋਭਾ ਹੈ, ਜਾਂ ਰਾਮਕਲੀ (ਰਾਗਨੀ) ਹੈ, ਜਾਂ ਮਹਾ ਗੌੜੀ (ਰਾਗਨੀ) ਹੈ, ਜਾਂ ਟੋਡੀ (ਰਾਗਨੀ) ਦੀ ਪ੍ਰਭਾ ਹੈ।੩੦੧।

ਜਾਂ ਭੂਪਾਲੀ (ਰਾਗਨੀ) ਹੈ, ਜਾਂ ਟੋਡੀ (ਰਾਗਨੀ) ਹੈ, ਜਾਂ ਬਸੰਤ (ਰਾਗ ਦੀ) ਇਸਤਰੀ ਹੈ, ਜਾਂ ਰਾਗਮਾਲਾ ਹੈ।੩੦੨।

ਜਾਂ ਮੇਘ ਅਤੇ ਮਲਾਰ (ਰਾਗਨੀ) ਹੈ, ਜਾਂ ਗੌੜੀ ਅਤੇ ਧਮਾਰੀ ਹੈ, ਜਾਂ ਹਿੰਡੋਲ (ਰਾਗ ਦੀ) ਪੁੱਤਰੀ ਹੈ, ਜਾਂ ਆਕਾਸ਼ ਤੋਂ ਉਤਰੀ ਹੋਈ (ਪਰੀ) ਹੈ।੩੦੩। ਉਹ ਸੁਹਾਗਵੰਤੀ ਹੈ, ਜਾਂ ਪਾਰ ਦੀ ਜਾਣਨ ਵਾਲੀ ਹੈ, ਜਾਂ ਛੇ ਸ਼ਾਸਤ੍ਰਾਂ ਦਾ ਕਥਨ ਕਰਨ ਵਾਲੀ ਹੈ, ਜਾਂ ਆਪਣੇ ਪਤੀ ਦੀ ਭਗਤੀ ਕਰਨ ਵਾਲੀ ਹੈ।੩੦੪।

ਜਾਂ ਰੰਭਾ ਹੈ, ਜਾਂ ਸਚੀ ਹੈ, ਜਾਂ ਬ੍ਰਹਮਾ ਦੀ ਰਚੀ ਹੋਈ ਹੈ, ਜਾਂ ਗੰਧਰਬ ਇਸਤਰੀ ਹੈ, ਜਾਂ ਵਿਦਿਆਧਰ (ਦੇਵਤਿਆਂ ਵਿਚੋਂ ਕਿਸੇ ਦੀ) ਧੀ/ਭੈਣ ਜਾਂ ਇਸਤਰੀ ਹੈ।੩੦੫। ਜਾਂ ਰੰਭਾ ਜਾਂ ਉਰਬਸੀ ਹੈ, ਜਾਂ ਸਹੀ ਸਚੀ ਹੈ, ਜਾਂ ਹੰਸ ਦੀ ਸੁਆਮਨੀ (ਭਾਵ ਸਰਸਵਤੀ) ਹੈ, ਜਾਂ ਹਿੰਡੋਲ ਰਾਗ ਦੀ ਰਾਗਨੀ ਹੈ।੩੦੬।

ਜਾਂ ਗੰਧਰਬ ਇਸਤਰੀ ਹੈ, ਜਾਂ ਵਿਦਿਆਧਰੀ (ਦੇਵਤਿਆਂ ਵਿਚੋਂ ਕਿਸੇ ਦੀ) ਧੀ, ਭੈਣ ਜਾਂ ਇਸਤਰੀ ਹੈ, ਜਾ ਰਾਜੇਸ਼ਵਰੀ (ਲੱਛਮੀ) ਹੈ, ਜਾਂ ਪ੍ਰਭਾ ਹੀ ਬਿਰਾਜਮਾਨ ਹੈ।੩੦੭। ਜਾਂ ਰਾਜ-ਪੁੱਤਰੀ ਹੈ, ਜਾਂ ਸ਼ਿਵ ਦੀ ਪਿਆਰੀ ਹੈ, ਜਾਂ ਵਿਭੂਤੀ ਵਾਲੀ ('ਸੰਭਲਕਾ') ਹੈ, ਜਾਂ ਨਿਰੋਲ ਪ੍ਰਭਾ ਹੈ।੩੦੮।

ਜਾਂ ਅੰਬਾਲਿਕਾ ਹੈ, ਜਾਂ ਆਕਰਸ਼ਣ ਕਰਨ ਵਾਲੀ ਸ਼ਕਤੀ ਹੈ, ਜਾਂ ਚੰਚਲਤਾ ਦੀ ਸ਼ਕਤੀ ਹੈ, ਜਾਂ ਪ੍ਰਭਾ ਦੀ ਮੂਰਤੀ ਹੈ।੩੦੯।

ਜਾਂ ਜਮਨਾ (ਕਾਲਿੰਦ੍ਰਕਾ) ਨਦੀ ਹੈ, ਜਾਂ ਸਰਸਵਤੀ ਹੈ, ਜਾਂ ਜਾਨ੍ਹਵੀ (ਗੰਗਾ) ਨਦੀ ਹੈ, ਜਾਂ ਦੁਆਰਕਾ (ਪੁਰੀ) ਹੈ।੩੧੦।

ਜਾਂ ਜਮਨਾ ਦੀ ਪੁੱਤਰੀ ਹੈ, ਜਾਂ ਕਾਮ ਦੀ ਸੁੰਦਰਤਾ ਹੈ, ਜਾਂ ਕਾਮ ਦੀ ਰਾਣੀ (ਰਤੀ) ਹੈ, ਜਾਂ ਇੰਦ੍ਰਾ (ਲੱਛਮੀ ਦੀ ਭੈਣ) ਹੈ।੩੧੧। ਜਾਂ ਡਰ ਨੂੰ ਨਸ਼ਟ ਕਰਨ ਵਾਲੀ ਹੈ, ਜਾਂ ਖੰਭਾਵਤੀ ਹੈ, ਜਾਂ ਬਸੰਤ ਰੂਪ ਇਸਤਰੀ ਹੈ, ਜਾਂ ਧਰਮ ਦੀ ਅਧਿਕਾਰੀ ਇਸਤਰੀ ਹੈ।੩੧੨।

ਜਾਂ ਬਹੁਤ ਵੱਡੀ ਪ੍ਰਭਾ ਹੈ, ਜਾਂ ਪਵਿਤ੍ਰਤਾ ਹੈ, ਜਾਂ ਆਲੋਕਿਤ (ਪ੍ਰਕਾਸ਼ਿਤ) ਕਰਨ ਵਾਲੀ ਹੈ, ਜਾਂ ਆਭਾਯੁਕਤ ਪੁਰੀ ਹੈ।੩੧੩।

ਜਾਂ ਚੰਦ੍ਰਮੁਖੀ ਹੈ, ਜਾਂ ਸੂਰਜ ਦੀ ਪ੍ਰਭਾ ਵਾਲੀ ਹੈ, ਜਾਂ ਪਵਿਤ੍ਰਤਾ ਹੈ, ਜਾਂ ਬਹੁਤ ਚਮਕ ਦਮਕ ਵਾਲੀ ਹੈ।੩੧੪।

ਕਿ ਸਰਪੰ ਲਟੀ ਹੈ। ਕਿ ਦੁਖੰ ਕਟੀ ਹੈ।
ਕਿ ਚੰਚਾਲਕਾ ਛੈ। ਕਿ ਚੰਦ੍ਰੰ ਪ੍ਰਭਾ ਛੈ। ੩੧੫।
ਕਿ ਬੁਧੰ ਧਰੀ ਹੈ। ਕਿ ਕ੍ਰੁਧੰ ਹਰੀ ਹੈ।
ਕਿ ਛਤ੍ਰਾਲਕਾ ਛੈ। ਕਿ ਬਿਜੰ ਛਟਾ ਹੈ। ੩੧੬।

ਕਿ ਛਤ੍ਰਾਣਵੀ ਹੈ। ਕਿ ਛਤ੍ਰੰਧਰੀ ਹੈ।
ਕਿ ਛਤ੍ਰੰ ਪ੍ਰਭਾ ਹੈ। ਕਿ ਛਤ੍ਰੰ ਛਟਾ ਹੈ। ੩੧੭।
ਕਿ ਬਾਨੰ ਦ੍ਰਿਗੀ ਹੈ। ਨੇਤ੍ਰੰ ਮ੍ਰਿਗੀ ਹੈ।
ਕਿ ਕਉਲਾ ਪ੍ਰਭਾ ਹੈ। ਨਿਸੇਸਾਨਨੀ ਛੈ। ੩੧੮।

ਕਿ ਗੰਧ੍ਰਬਣੀ ਹੈ। ਕਿ ਬਿਦਿਆਧਰੀ ਛੈ।
ਕਿ ਬਾਸੰਤ ਨਾਰੀ। ਕਿ ਭੂਤੇਸ ਪਿਆਰੀ। ੩੧੯।
ਕਿ ਜਾਦ੍ਵੇਸ ਨਾਰੀ। ਕਿ ਪੰਚਾਲ ਬਾਰੀ।
ਕਿ ਹਿੰਡੋਲਕਾ ਛੈ। ਕਿ ਰਾਜਹ ਸਿਰੀ ਹੈ। ੩੨੦।

ਕਿ ਸੋਵਰਣ ਪੁਤ੍ਰੀ। ਕਿ ਆਕਾਸ ਉਤ੍ਰੀ।
ਕਿ ਸ੍ਵਰਣੀ ਪ੍ਰਿਤਾ ਹੈ। ਕਿ ਸੁਵ੍ਰਨੰ ਪ੍ਰਭਾ ਹੈ। ੩੨੧।
ਕਿ ਪਦਮੰ ਦ੍ਰਿਗੀ ਹੈ। ਕਿ ਪਰਮੰ ਪ੍ਰਭੀ ਹੈ।
ਕਿ ਬੀਰਾਬਰਾ ਹੈ। ਕਿ ਸਸਿ ਕੀ ਸੁਭਾ ਹੈ। ੩੨੨।

ਕਿ ਨਾਗੇਸਜਾ ਹੈ। ਨਾਗਨ ਪ੍ਰਭਾ ਹੈ।
ਕਿ ਨਲਨੰ ਦ੍ਰਿਗੀ ਹੈ। ਕਿ ਮਲਿਨੀ ਮ੍ਰਿਗੀ ਹੈ। ੩੨੩।
ਕਿ ਅਮਿਤੰ ਪ੍ਰਭਾ ਹੈ। ਕਿ ਅਮਿਤੋਤਮਾ ਹੈ।
ਕਿ ਅਕਲੰਕ ਰੂਪੰ। ਕਿ ਸਭ ਜਗਤ ਭੂਪੰ। ੩੨੪।

*ਮੋਹਣੀ ਛੰਦ*

ਜੁਬਨਮਯ ਮੰਤੀ ਸੁ ਬਾਲੀ। ਮੁਖ ਨੂਰੰ ਪੂਰੰ ਉਜਾਲੀ।
ਮ੍ਰਿਗ ਨੈਣੀ ਬੈਣੀ ਕੋਕਿਲਾ। ਸਸਿ ਆਭਾ ਸੋਭਾ ਚੰਚਲਾ। ੩੨੫।

ਘਣਿ ਮੰਝੈ ਜੈ ਹੈ ਚੰਚਾਲੀ। ਮ੍ਰਿਦੁਹਾਸਾ ਨਾਸਾ ਖੰਕਾਲੀ।
ਚਖੁ ਚਾਰੰ ਹਾਰੰ ਕੰਠਾਯੰ। ਮ੍ਰਿਗ ਨੈਨੀ ਬੇਣੀ ਮੰਡਾਯੰ। ੩੨੬।

ਗਜ ਗਾਮੰ ਬਾਮੰ ਸੁ ਗੈਣੀ। ਮ੍ਰਿਦਹਾਸੰ ਬਾਸੰ ਬਿਧ ਬੈਣੀ।
ਚਖੁ ਚਾਰੰ ਹਾਰੰ ਨਿਰਮਲਾ। ਲਖਿ ਆਭਾ ਲਜੀ ਚੰਚਲਾ। ੩੨੭।

ਦ੍ਰਿੜ ਧਰਮਾ ਕਰਮਾ ਸੁਕਰਮੰ। ਦੁਖ ਹਰਤਾ ਸਰਤਾ ਜਾਣੁ ਧਰਮੰ।
ਮੁਖ ਨੂਰੰ ਭੂਰੰ ਸੁ ਬਾਸਾ। ਚਖੁ ਚਾਰੀ ਬਾਰੀ ਅੰਨਾਸਾ। ੩੨੮।



ਜਾਂ ਨਾਗਨ ਵਰਗੀਆਂ ਜ਼ੁਲਫ਼ਾਂ ਵਾਲੀ ਹੈ, ਜਾਂ ਦੁਖਾਂ ਨੂੰ ਕਟਣ ਵਾਲੀ ਹੈ, ਜਾਂ ਬਿਜਲੀ ਦੀ ਚਮਕ ਹੈ, ਜਾਂ ਚੰਦ੍ਰਮਾ ਦੀ ਪ੍ਰਭਾ ਹੈ।੩੧੫। ਜਾਂ ਬੁੱਧੀ ਨੂੰ ਧਾਰਨ ਕਰਨ ਵਾਲੀ ਹੈ, ਜਾਂ ਕ੍ਰੋਧ ਨੂੰ ਨਸ਼ਟ ਕਰਨ ਵਾਲੀ ਹੈ, ਜਾਂ ਛਤ੍ਰਾਣੀ ਹੈ, ਜਾਂ ਬਿਜਲੀ ਦੀ ਚਮਕ ਹੈ।੩੧੬।

ਜਾਂ ਛਾਤ੍ਰ-ਬਿਰਤੀ ਵਾਲੀ (ਪ੍ਰਚੰਡ ਇਸਤਰੀ) ਹੈ, ਜਾਂ ਛਤ੍ਰ ਨੂੰ ਧਾਰਨ ਕਰਨ ਵਾਲੀ ਹੈ, ਜਾਂ ਛਤ੍ਰੀਆਂ ਦੀ ਪ੍ਰਭਾ ਹੈ, ਜਾਂ ਛਤ੍ਰੀਆਂ ਦੀ ਚਮਕ ਹੈ। ੩੧੭। ਜਾਂ ਤੀਰਾਂ ਵਰਗੀਆਂ ਅੱਖਾਂ ਵਾਲੀ ਹੈ, ਜਾਂ ਹਿਰਨ ਵਰਗੀਆਂ ਅੱਖਾਂ ਵਾਲੀ ਹੈ, ਜਾਂ ਕਮਲ ਫੁਲ ਦੀ ਪ੍ਰਭੁਤਾ ਵਾਲੀ ਹੈ, ਜਾਂ ਚੰਦ੍ਰਮਾ ਵਰਗੇ ਮੁਖ ਵਾਲੀ ਹੈ।੩੧੮।

ਜਾਂ ਗੰਧਰਬ ਇਸਤਰੀ ਹੈ, ਜਾਂ ਵਿਦਿਆਧਰ (ਦੇਵਤਿਆਂ ਦੀ) ਪੁੱਤਰੀ, ਭੈਣ ਜਾਂ ਇਸਤਰੀ ਹੈ, ਜਾਂ ਬਸੰਤ ਰਾਗ ਦੀ ਰਾਗਨੀ ਹੈ, ਜਾਂ ਸ਼ਿਵ ਦੀ ਪਿਆਰੀ ਹੈ।੩੧੯। ਜਾਂ ਜਾਦਵ-ਪਤੀ (ਕ੍ਰਿਸ਼ਨ) ਦੀ ਇਸਤਰੀ (ਰਾਧਾ) ਹੈ, ਜਾਂ ਪੰਚਾਲ ਦੇਸ਼ ਦੀ ਬਾਲਕਾ (ਦ੍ਰੋਪਦੀ) ਹੈ, ਜਾਂ ਹਿੰਡੋਲ ਰਾਗ ਦੀ ਰਾਗਨੀ ਹੈ, ਜਾਂ ਰਾਜ ਲੱਛਮੀ ਹੈ।੩੨੦।

ਜਾਂ ਸੋਨੇ ਦੀ ਪੁਤਲੀ ਹੈ, ਜਾਂ ਆਕਾਸ਼ ਤੋਂ ਹੇਠਾਂ ਉਤਰੀ ਹੋਈ ਹੈ, ਜਾਂ ਸੋਨੇ ਦੀ ਮੂਰਤੀ (ਪ੍ਰਿਤਮਾ) ਹੈ, ਜਾਂ ਸੋਨੇ ਦੀ ਸੁੰਦਰਤਾ ਹੈ।੩੨੧।

ਜਾਂ ਕਮਲ ਨੈਨੀ ਹੈ, ਜਾਂ ਬੜੀ ਪ੍ਰਭੁਤਾ ਵਾਲੀ ਹੈ, ਜਾਂ ਸ੍ਰੇਸ਼ਠ ਵੀਰਾਂਗਨਾ ਹੈ, ਜਾਂ ਚੰਦ੍ਰਮਾ ਦੀ ਸ਼ੋਭਾ ਹੈ।੩੨੨।

ਜਾਂ ਸ਼ੇਸ਼ਨਾਗ ਦੀ ਪੁੱਤਰੀ ਹੈ, ਜਾਂ ਨਾਗਾਂ ਦੀ ਪ੍ਰਭਾ ਹੈ, ਜਾਂ ਕਮਲ ਵਰਗੀਆਂ ਅੱਖਾਂ ਵਾਲੀ ਹੈ, ਜਾਂ ਹਿਰਨੀ ਦੀਆਂ (ਅੱਖਾਂ ਦੇ ਮਾਣ ਨੂੰ) ਮਸਲਣ ਵਾਲੀ ਹੈ।੩੨੩। ਜਾਂ ਅਮਿਤ ਪ੍ਰਭਾ ਵਾਲੀ ਹੈ, ਜਾਂ ਅਮਿਤ ਉਤਮ ਹੈ, ਜਾਂ ਕਲੰਕ ਤੋਂ ਰਹਿਤ ਰੂਪ ਵਾਲੀ ਹੈ, ਜਾਂ ਜਗਤ ਦੀ ਰਾਜਾ ਹੈ।੩੨੪।

*ਮੋਹਣੀ ਛੰਦ*

ਉਹ ਇਸਤਰੀ ਜੋਬਨ ਵਿਚ ਮਸਤੀ ਹੋਈ ਹੈ। ਮੁਖ ਉਤੇ ਨੂਰ ਦਾ ਪੂਰਾ ਉਜਾਲਾ ਹੈ। ਹਿਰਨ ਵਰਗੀਆਂ ਅੱਖਾਂ ਵਾਲੀ ਹੈ, ਕੋਇਲ ਦੇ ਸਮਾਨ ਬੋਲਾਂ ਵਾਲੀ ਹੈ, ਚੰਦ੍ਰਮਾ ਵਰਗੀ ਆਭਾ ਅਤੇ ਬਿਜਲੀ ਜਿਹੀ ਸ਼ੋਭਾ ਵਾਲੀ ਹੈ।੩੨੫।

ਬਦਲ ਵਿਚ ਬਿਜਲੀ ਜਿਹੋ ਜਿਹਾ ਲਿਸ਼ਕਾਰਾ ਮਾਰਦੀ ਹੈ (ਉਸੇ ਤਰ੍ਹਾਂ ਉਸ ਦਾ) ਕੋਮਲ ਹਾਸਾ ਹੈ, ਉਸ ਦਾ ਨਕ ਭੈਰਵੀ ਸ਼ਕਤੀ ਰਖਣ ਵਾਲਾ ਹੈ। ਸੁੰਦਰ ਅੱਖਾਂ ('ਚਖ') ਹਨ, ਗਲੇ ਵਿਚ ਹਾਰ ਹੈ। ਹਿਰਨ ਵਰਗੀਆਂ ਅੱਖਾਂ ਵਾਲੀ ਹੈ ਅਤੇ ਬੇਣੀ ਸੁੰਦਰ ਢੰਗ ਨਾਲ ਗੁੰਦੀ ਹੋਈ ਹੈ।੩੨੬।

ਹਾਥੀ ਦੀ ਤੋਰ ਵਾਲੀ ਅਤੇ ਆਕਾਸ਼ ਵਰਗੀ ਸੁੰਦਰ ਇਸਤਰੀ (ਪਰੀ) ਹੈ। ਉਸ ਦੀ ਕੋਮਲ ਹਾਸੀ ਹੈ ਅਤੇ ਕੋਇਲ ਵਰਗੇ ਬੋਲਾਂ ਵਾਲੀ ਹੈ। ਸੁੰਦਰ ਅੱਖਾਂ ਹਨ, ਨਿਰਮਲ ਹਾਰ (ਪਾਇਆ ਹੋਇਆ ਹੈ)। (ਉਸ ਦੀ) ਆਭਾ ਨੂੰ ਵੇਖ ਕੇ ਬਿਜਲੀ ਸ਼ਰਮਸਾਰ ਹੁੰਦੀ ਹੈ।੩੨੭।

ਧਰਮ-ਕਰਮਾਂ ਅਤੇ ਸ਼ੁਭ ਕਰਮਾਂ ਵਿਚ ਦ੍ਰਿੜ੍ਹ ਹੈ। ਦੁਖਾਂ ਨੂੰ ਨਸ਼ਟ ਕਰਨ ਵਾਲੀ ਹੈ ਅਤੇ ਧਰਮ ਦੀ ਮਾਨੋ ਨਦੀ ਹੈ। ਮੁਖ ਉਤੇ ਪੂਰੀ ਤਰ੍ਹਾਂ ਨੂਰ ਵਸ ਰਿਹਾ ਹੈ। (ਉਸ) ਬਾਲਿਕਾ ਦੀਆਂ ਅੱਖਾਂ ਸੁੰਦਰ ਹਨ ਅਤੇ ਆਸ ਤੋਂ ਰਹਿਤ ਹੈ।੩੨੮।

ਚਖੁ ਚਾਰੰ ਬਾਰੰ ਚੰਚਾਲੀ। ਸਤ ਧਰਮਾ ਕਰਮਾ ਸੰਚਾਲੀ।
ਦੁਖ ਹਰਣੀ ਦਰਣੀ ਦੁਖ ਦ੍ਵੰਦੰ। ਪ੍ਰਿਯਾ ਭਕਤਾ ਬਕਤਾ ਹਰਿ ਛੰਦੰ। ੩੨੯।

ਰੰਭਾ ਉਰਬਸੀਆ ਘ੍ਰਿਤਾਚੀ। ਅਛੈ ਮੋਹਣੀ ਆਜੇ ਰਾਚੀ।
ਲਖਿ ਸਰਬੰ ਗਰਬੰ ਪਰਹਾਰੀ। ਮੁਖਿ ਨੀਚੇ ਧਾਮੰ ਸਿਧਾਰੀ। ੩੩੦।

ਗੰਧਰਬੰ ਸਰਬੰ ਦੇਵਾਣੀ। ਗਿਰਜਾ ਗਾਇਤ੍ਰੀ ਲੰਕਾਣੀ।
ਸਾਵਿਤ੍ਰੀ ਚੰਦ੍ਰੀ ਇੰਦ੍ਰਾਣੀ। ਲਖਿ ਲਜੀ ਸੋਭਾ ਸੂਰਜਾਣੀ। ੩੩੧।

ਨਾਗਣੀਆ ਨ੍ਰਿਤਿਆ ਜਛਾਣੀ। ਪਾਪਾ ਪਾਵਿਤ੍ਰੀ ਪਬਾਣੀ।
ਪਈਸਾਚ ਪ੍ਰੇਤੀ ਭੂਤੇਸੀ। ਭਿੰਭਰੀਆ ਭਾਮਾ ਭੂਪੇਸੀ। ੩੩੨।

ਬਰ ਬਰਣੀ ਹਰਣੀ ਸਬ ਦੁਖੰ। ਸੁਖ ਕਰਨੀ ਤਰੁਣੀ ਸਸਿ ਮੁਖੰ।
ਉਰਗੀ ਗੰਧ੍ਰਬੀ ਜਛਾਨੀ। ਲੰਕੇਸੀ ਭੇਸੀ ਇੰਦ੍ਰਾਣੀ। ੩੩੩।

ਦ੍ਰਿਗ ਬਾਨੰ ਤਾਨੰ ਮਦਮਤੀ। ਜੁਬਨ ਜਗਮਗਣੀ ਸੁਭਵੰਤੀ।
ਉਰਿ ਧਾਰੰ ਹਾਰੰ ਬਨਿ ਮਾਲੰ। ਮੁਖਿ ਸੋਭਾ ਸਿਖਿਰੰ ਜਨ ਜ੍ਵਾਲੰ। ੩੩੪।

ਛਤਪਤ੍ਰੀ ਛਤ੍ਰੀ ਛਤ੍ਰਾਲੀ। ਬਿਧੁ ਬੈਣੀ ਨੈਣੀ ਨ੍ਰਿਮਾਲੀ।
ਅਸਿ ਉਪਾਸੀ ਦਾਸੀ ਨਿਰਲੇਪੰ। ਬੁਧਿ ਖਾਨੰ ਮਾਨੰ ਸੰਛੇਪੰ। ੩੩੫।

ਸੁਭ ਸੀਲੰ ਡੀਲੰ ਸੁਖ ਥਾਨੰ। ਮੁਖ ਹਾਸੰ ਰਾਸੰ ਨਿਰਬਾਨੰ।
ਪ੍ਰਿਯਾ ਭਕਤਾ ਬਕਤਾ ਹਰਿ ਨਾਮੰ। ਚਿਤ ਲੈਣੀ ਦੈਣੀ ਆਰਾਮੰ। ੩੩੬।

ਪ੍ਰਿਯ ਭਕਤਾ ਠਾਢੀ ਏਕੰਗੀ। ਰੰਗ ਏਕੈ ਰੰਗੈ ਸੋ ਰੰਗੀ।
ਨਿਰ ਬਾਸਾ ਆਸਾ ਏਕਾਤੰ। ਪਤਿ ਦਾਸੀ ਭਾਸੀ ਪਰਭਾਤੰ। ੩੩੭।

ਅਨਿ ਨਿੰਦ੍ਰ ਅਨਿੰਦਾ ਨਿਰਹਾਰੀ। ਪ੍ਰਿਯ ਭਕਤਾ ਬਕਤਾ ਬ੍ਰਤਚਾਰੀ।
ਬਾਸੰਤੀ ਟੋਡੀ ਗਉਡੀ ਹੈ। ਭੂਪਾਲੀ ਸਾਰੰਗ ਗਉਰੀ ਛੈ। ੩੩੮।

ਹਿੰਡੋਲੀ ਮੇਘ ਮਲਾਰੀ ਹੈ। ਜੈਜਾਵੰਤੀ ਗੌਡ ਮਲਾਰੀ ਛੈ।
ਬੰਗਲੀਆ ਰਾਗੁ ਬਸੰਤੀ ਛੈ। ਬੈਰਾਰੀ ਸੋਭਾਵੰਤੀ ਹੈ। ੩੩੯।



ਬਿਜਲੀ ਵਰਗੀਆਂ ਸੁੰਦਰ ਅੱਖਾਂ ਵਾਲੀ ਹੈ। ਸਤਿ ਧਰਮ ਅਤੇ ਕਰਮ ਨੂੰ ਸੰਚਾਲਿਤ ਕੀਤਾ ਹੋਇਆ ਹੈ। ਦੁਖ ਨਸ਼ਟ ਕਰਨ ਵਾਲੀ ਹੈ, ਦੁਅੰਦ ਦੇ ਦੁਖ ਨੂੰ ਦਲ ਸੁਟਣ ਵਾਲੀ ਹੈ। ਪਿਆਰੀ ਭਗਤਣੀ ਹੈ ਅਤੇ ਹਰਿ (ਦੇ ਯਸ਼) ਦੇ ਛੰਦਾਂ ਨੂੰ ਬੋਲਣ ਅਥਵਾ ਗਾਣ ਵਾਲੀ ਹੈ।੩੨੯।

ਰੰਭਾ, ਉਰਬਸੀ, ਘ੍ਰਿਤਾਚੀ ਆਦਿ (ਵਰਗੀ ਸੁੰਦਰ) ਹੈ, ਮਨ ਨੂੰ ਮੋਹਣ ਵਾਲੀ ਹੈ, ਹੁਣੇ ਹੀ ਰਚੀ ਹੋਈ ਹੈ। (ਉਸ ਨੂੰ) ਵੇਖ ਕੇ ਸਾਰੀਆਂ ਨੇ ਹੰਕਾਰ ਨੂੰ ਖ਼ਤਮ ਕਰਨ ਵਾਲੀ ਸਮਝ ਲਿਆ ਅਤੇ ਮੁਖ ਨੀਵੇਂ ਕਰ ਕੇ ਘਰਾਂ ਨੂੰ ਚਲੀਆਂ ਗਈਆਂ ਹਨ।੩੩੦।

ਸਾਰੀਆਂ ਗੰਧਰਬ ਇਸਤਰੀਆਂ, ਦੇਵਤਿਆਂ ਦੀਆਂ ਇਸਤਰੀਆਂ, ਗਿਰਜਾ, ਗਾਇਤ੍ਰੀ, ਮੰਦੋਦਰੀ ('ਲੰਕਾਣੀ'), ਸਾਵਿਤ੍ਰੀ, ਚੰਦ੍ਰ-ਸ਼ਕਤੀ, ਸਚੀ, ਸੂਰਜ-ਸ਼ਕਤੀ ਆਦਿ (ਉਸ ਦੀ) ਸ਼ੋਭਾ ਨੂੰ ਵੇਖ ਕੇ ਸ਼ਰਮਿੰਦੀਆਂ ਹੋ ਰਹੀਆਂ ਹਨ।੩੩੧।

ਨਾਗ-ਕੰਨਿਆਵਾਂ, ਕਿੰਨਰਾਂ ਅਤੇ ਯਕਸ਼ਾਂ ਦੀਆਂ ਕੰਨਿਆਵਾਂ, ਪਾਪਾਂ ਤੋਂ ਪਵਿਤ੍ਰ ਪਾਰਬਤੀ, ਪਿਸਾਚ, ਪ੍ਰੇਤ, ਭੂਤ ਸ਼ਕਤੀਆਂ, ਭਿੰਬਰੀ, ਭਾਮਾ ਅਤੇ ਰਾਜ ਸ਼ਕਤੀਆਂ (ਉਸ ਦੇ ਸਾਹਮਣੇ ਫਿਕੀਆਂ ਹਨ)।੩੩੨।

ਸ੍ਰੇਸ਼ਠ ਵਰ ਦੇਣ ਵਾਲੀ, ਸਾਰਿਆਂ ਦੁਖਾਂ ਨੂੰ ਹਰਨ ਵਾਲੀ, ਸੁਖਾਂ ਨੂੰ ਕਰਨ ਵਾਲੀ, ਚੰਦ੍ਰਮੁਖੀ ਮੁਟਿਆਰ, ਸਰਪ-ਸ਼ਕਤੀ, ਗੰਧਰਬ-ਸ਼ਕਤੀ, ਯਕਸ਼-ਸ਼ਕਤੀ, ਮੰਦੋਦਰੀ ('ਲੰਕੇਸੀ') ਅਤੇ ਸਚੀ ਵਰਗੇ ਸਰੂਪ ਵਾਲੀ ਹੈ।੩੩੩।

(ਉਸ) ਮਦ-ਮਾਤੀ ਦੀਆਂ ਅੱਖਾਂ ਤੀਰਾਂ ਵਾਂਗ ਖਿਚੀਆਂ ਹੋਈਆਂ ਹਨ। ਜਗਮਗਾਉਂਦੇ ਜੋਬਨ ਵਾਲੀ ਹੈ, ਸ਼ੋਭਾਵੰਤੀ ਹੈ, ਗਲੇ ਵਿਚ ਬਨ-ਮਾਲਾ ਪਾਈ ਹੋਈ ਹੈ। ਮੁਖ ਦੀ ਸ਼ੋਭਾ ਮਾਨੋ ਅਗਨੀ ਦੀ ਲਾਟ ਹੋਵੇ।੩੩੪।

ਰਾਜ ਸਿੰਘਾਸਨ ਵਾਲੀ ('ਛਤ੍ਰਪਤੀ'), ਛਤ੍ਰਾਣੀ, ਛਤ੍ਰ ਵਾਲੀ ਹੈ। ਕੋਇਲ ('ਬਿਧੁ') ਵਰਗੇ ਬੋਲਾਂ ਵਾਲੀ ਅਤੇ ਨਿਰਮਲ ਨੈਣਾਂ ਵਾਲੀ ਹੈ। ਤਲਵਾਰ (ਅਥਵਾ ਅਜਿਹੀ) ਉਪਾਸਨਾ ਕਰਨ ਵਾਲੀ ਨਿਰਲੇਪ ਦਾਸੀ ਹੈ। ਬੁੱਧੀ ਦੀ ਖਾਣ ਅਤੇ ਮਾਣ ਨੂੰ ਸਮੇਟਣ ਵਾਲੀ ਹੈ।੩੩੫।

ਸ਼ੁਭ ਸੁਭਾ ਅਤੇ ਡੀਲ ਡੌਲ ਵਾਲੀ ਹੈ, ਸੁਖ ਦਾ ਸਥਾਨ ਹੈ। ਮੁਖ ਪ੍ਰਸੰਨਤਾ ਦੀ ਰਾਸ ਵਾਂਗ ਅਤੇ ਨਿਰਬਾਨ ਸਰੂਪ ਵਾਲੀ ਹੈ। ਪਿਆਰੀ ਭਗਤਨੀ ਅਤੇ ਹਰਿ ਨਾਮ ਨੂੰ ਉਚਾਰਨ ਵਾਲੀ। ਚਿਤ (ਦੀ ਚਿੰਤਾ) ਨੂੰ ਹਰਨ ਵਾਲੀ ਅਤੇ ਆਰਾਮ ਦੇਣ ਵਾਲੀ ਹੈ।੩੩੬।

ਕੇਵਲ ਇਕ ਪਤੀ ('ਪ੍ਰਿਯ') ਦੀ ਭਗਤੀ ਕਰਨ ਲਈ ਸਥਿਤ ਹੈ। ਇਕੋ ਹੀ ਰੰਗ ਵਿਚ ਰੰਗੀ ਹੋਈ ਹੈ। ਆਸ ਤੋਂ ਮੁਕਤ ਇਕਾਂਤ ਰਹਿਣ ਵਾਲੀ ਹੈ। ਪਤੀ ਦੀ ਦਾਸੀ ਅਤੇ ਪ੍ਰਭਾਤ ਵਰਗੀ ਭਾਸਦੀ ਹੈ।੩੩੭।

ਨਿੰਦਰਾ ਤੋਂ ਰਹਿਤ, ਨਿੰਦਿਆ ਤੋਂ ਰਹਿਤ ਅਤੇ ਆਹਾਰ ਤੋਂ ਰਹਿਤ ਹੈ। ਪਤੀ ਦੀ ਭਗਤੀ ਕਰਨ ਵਾਲੀ ਅਤੇ ਬ੍ਰਤ-ਆਚਾਰ ਦਾ ਕਥਨ ਕਰਨ ਵਾਲੀ ਹੈ। ਬਸੰਤ, ਟੋਡੀ, ਗੌੜੀ, ਭੂਪਾਲੀ, ਸਾਰੰਗੀ, ਗੌਰੀ (ਆਦਿ) ਹੈ।੩੩੮।

ਹਿੰਡੋਲੀ, ਮੇਘ-ਮਲ੍ਹਾਰੀ, ਜੈਜਾਵੰਤੀ, ਗੌਡ-ਮਲ੍ਹਾਰੀ (ਰਾਗਨੀ) ਹੈ। ਬੰਗਲੀਆ ਜਾਂ ਬਸੰਤ ਰਾਗਨੀ ਹੈ, (ਜਾਂ) ਸ਼ੋਭਾਵਾਨ ਬੈਰਾੜੀ ਹੈ।੩੩੯।

ਸੋਰਠਿ ਸਾਰੰਗ ਬੈਰਾਰੀ ਛੈ। ਪਰਜ ਕਿ ਸੁਧ ਮਲਾਰੀ ਛੈ।
ਹਿੰਡੋਲੀ ਕਾਫੀ ਤੈਲੰਗੀ। ਭੈਰਵੀ ਦੀਪਕੀ ਸੁਭੰਗੀ। ੩੪੦।

ਸਰਬੇਵੰ ਰਾਗੰ ਨਿਰਬਾਣੀ। ਲਖਿ ਲੋਭੀ ਆਭਾ ਗਰਬਾਣੀ।
ਜਉ ਕਥਉ ਸੋਭਾ ਸਰਬਾਣੰ। ਤਉ ਬਾਢੇ ਏਕੰ ਗ੍ਰੰਥਾਣੰ। ੩੪੧।

ਲਖਿ ਤਾਮ ਦਤੰ ਬ੍ਰਤਚਾਰੀ। ਸਬ ਲਗੇ ਪਾਨੰ ਜਟਧਾਰੀ।
ਤਨ ਮਨ ਭਰਤਾ ਕਰ ਰਸ ਭੀਨਾ। ਚਵ ਦਸਵੋ ਤਾ ਕੌ ਗੁਰੁ ਕੀਨਾ। ੩੪੨।

*ਇਤਿ ਪ੍ਰਿਯ ਭਗਤ ਇਸਤ੍ਰੀ ਚਤੁਰਦਸਵਾ ਗੁਰੂ ਸਮਾਪਤੰ। ੧੪।*

## ਅਥ ਬਾਨਗਰ ਪੰਧਰਵੋ ਗੁਰੂ ਕਥਨੰ

*ਤੋਟਕ ਛੰਦ*

ਕਰਿ ਚਉਦਸਵੋਂ ਗੁਰੁ ਦਤ ਮੁਨੰ। ਮਗ ਲਗੀਆ ਪੂਰਤ ਨਾਦ ਧੁਨੰ।
ਭ੍ਰਮ ਪੂਰਬ ਪਛਮ ਉਤ੍ਰ ਦਿਸੰ। ਤਕਿ ਚਲੀਆ ਦਛਨ ਮੋਨ ਇਸੰ। ੩੪੩।

ਅਵਿਲੋਕਿ ਤਹਾ ਇਕ ਚਿਤ੍ਰ ਪੁਰੰ। ਜਨੁ ਕ੍ਰਾਂਤਿ ਦਿਵਾਲਯ ਸਰਬ ਹਰੰ।
ਨਗਰੇਸ ਤਹਾ ਬਹੁ ਮਾਰਿ ਮ੍ਰਿਗੰ। ਸਬ ਸਿੰਘ ਮ੍ਰਿਗੀਪਤਿ ਘਾਇ ਖਗੰ। ੩੪੪।

ਚਤੁਰੰ ਲਏ ਨ੍ਰਿਪ ਸੰਗਿ ਘਨੀ। ਥਹਰੰਤ ਧੁਜਾ ਚਮਕੰਤ ਅਨੀ।
ਬਹੁ ਭੂਖਨ ਚੀਰ ਜਰਾਵ ਜਰੀ। ਤ੍ਰਿਦਸਾਲਯ ਕੀ ਜਨੁ ਕ੍ਰਾਂਤਿ ਹਰੀ। ੩੪੫।

ਤਹ ਬੈਠ ਹੁਤੋ ਇਕ ਬਾਣਗਰੰ। ਬਿਨੁ ਪ੍ਰਾਣ ਕਿਧੌ ਨਹੀ ਬੈਨੁਚਰੰ।
ਤਹ ਬਾਜਤ ਬਾਜ ਮ੍ਰਿਦੰਗ ਗਣੰ। ਡਫ ਢੋਲਕ ਝਾਂਝ ਮੁਚੰਗ ਭਣੰ। ੩੪੬।

ਦਲ ਨਾਥ ਲਏ ਬਹੁ ਸੰਗਿ ਦਲੰ। ਜਲ ਬਾਰਿਧ ਜਾਨੁ ਪ੍ਰਲੈ ਉਛਲੰ।
ਹਯ ਹਿੰਸਤ ਚਿੰਸਤ ਗੂੜ ਗਜੰ। ਗਲ ਗਜਤ ਲਜਤ ਸੁੰਡ ਲਜੰ। ੩੪੭।

ਦ੍ਰੁਮ ਢਾਹਤ ਗਾਹਤ ਗੂੜ ਦਲੰ। ਕਰ ਖੀਚਤ ਸੀਚਤ ਧਾਰ ਜਲੰ।
ਸੁਖ ਪਾਵਤ ਧਾਵਤ ਪੇਖਿ ਪ੍ਰਭੈ। ਅਵਲੋਕਿ ਬਿਮੋਹਤ ਰਾਜ ਸੁਭੈ। ੩੪੮।



ਸੋਰਠ ਜਾਂ ਸਾਰੰਗ (ਰਾਗਨੀ) ਜਾਂ ਬੈਰਾੜੀ ਹੈ। ਜਾਂ ਪਰਜ ਅਥਵਾ ਸ਼ੁੱਧ ਮਲ੍ਹਾਰੀ ਹੈ। ਹਿੰਡੋਲੀ, ਕਾਫੀ ਜਾਂ ਤੈਲੰਗੀ ਹੈ। ਭੈਰਵੀ, ਦੀਪਕੀ ਜਾਂ ਸ਼ੁਭ ਅੰਗਾਂ ਵਾਲੀ ਹੈ।੩੪੦।

ਸਾਰੇ ਰਾਗਾਂ ਦੇ ਰੂਪ ਵਾਲੀ, ਅਤੇ ਬੰਧਨਾਂ ਤੋਂ ਰਹਿਤ ਹੈ। ਹੰਕਾਰੀ ਸੁੰਦਰਤਾ ਵੀ (ਉਸ ਨੂੰ) ਵੇਖ ਕੇ ਲੋਭਾਇਮਾਨ ਹੋ ਰਹੀ ਹੈ। (ਜੇ) ਉਸ ਦੀ ਸਾਰੀ ਸ਼ੋਭਾ ਦਾ ਵਰਣਨ ਕਰਾਂ, ਤਾਂ ਇਕ ਗ੍ਰੰਥ ਵਧ ਜਾਂਦਾ ਹੈ।੩੪੧।

ਉਸ ਦੇ ਬ੍ਰਤ ਅਤੇ ਆਚਾਰ ਨੂੰ ਵੇਖ ਕੇ ਦੱਤ ਅਤੇ ਹੋਰ ਸਾਰੇ ਜਟਾ-ਧਾਰੀ (ਉਸ ਦੇ) ਚਰਨੀਂ ਲਗ ਗਏ ਹਨ। (ਕਿਉਂਕਿ) ਉਸ ਦਾ ਤਨ ਮਨ ਪਤੀ ਦੇ (ਪ੍ਰੇਮ) ਰਸ ਵਿਚ ਭਿਜਿਆ ਹੋਇਆ ਹੈ। ਉਸ ਨੂੰ (ਦੱਤ ਨੇ) ਚੌਦਵਾਂ ਗੁਰੂ ਕੀਤਾ।੩੪੨।

*ਇਥੇ 'ਪਤੀ ਦੀ ਭਗਤ' ਇਸਤਰੀ ਚੌਦਵੇਂ ਗੁਰੂ ਦਾ ਪ੍ਰਸੰਗ ਸਮਾਪਤ। ੧੪।*

## ਹੁਣ ਬਾਨ-ਗਰ ਪੰਦ੍ਰਹਵੇਂ ਗੁਰੂ ਦੇ ਪ੍ਰਸੰਗ ਦਾ ਕਥਨ

*ਤੋਟਕ ਛੰਦ*

ਚੌਦਵਾਂ ਗੁਰੂ ਕਰ ਕੇ ਮੁਨੀ ਦੱਤ, (ਸੰਖ) ਨਾਦ ਕਰਦਾ ਹੋਇਆ ਰਾਹੇ ਪੈ ਗਿਆ ਹੈ। ਪੂਰਬ, ਪੱਛਮ ਅਤੇ ਉੱਤਰ ਦਿਸ਼ਾਵਾਂ ਨੂੰ ਘੁੰਮ ਫਿਰ ਕੇ ਮਹਾ ਮੁਨੀ ਦੱਖਣ ਦਿਸ਼ਾ ਨੂੰ ਵੇਖਣ ਲਈ ਚਲ ਪਿਆ ਹੈ।੩੪੩।

ਉਥੇ (ਉਸ ਨੇ) ਚਿਤ੍ਰ ਨਾਂ ਦਾ ਇਕ ਨਗਰ ਵੇਖਿਆ, ਮਾਨੋ ਉਹ ਸਵਰਗ ('ਦਿਵਾਲਯ') ਦੀ ਚਮਕ ਦਮਕ ਨੂੰ ਹਰ ਰਿਹਾ ਹੋਵੇ। (ਉਸ) ਨਗਰ ਦੇ ਸੁਆਮੀ ਨੇ ਬਹੁਤ ਸਾਰੇ ਹਿਰਨ, ਸ਼ੇਰ, ਕਾਲੇ ਹਿਰਨ ('ਮ੍ਰਿਗੀਪਤਿ') ਅਤੇ ਸਭ ਤਰ੍ਹਾਂ ਦੇ ਪੰਛੀਆਂ ਦਾ ਸ਼ਿਕਾਰ ਕੀਤਾ ਹੋਇਆ ਹੈ।੩੪੪।

ਰਾਜੇ ਨੇ ਆਪਣੇ ਨਾਲ ਬਹੁਤ ਸਾਰੀ ਚਤੁਰੰਗਨੀ ਸੈਨਾ ਲਈ ਹੋਈ ਹੈ। ਝੰਡੇ ਝੁਲ ਰਹੇ ਹਨ ਅਤੇ ਤਿਖੀਆਂ ਤਲਵਾਰਾਂ ਚਮਕ ਰਹੀਆਂ ਹਨ (ਜਾਂ ਝੰਡਿਆਂ ਉਤੇ ਲਗੀਆਂ ਨੋਕਾਂ ਚਮਕ ਰਹੀਆਂ ਹਨ)। ਬਹੁਤ ਤਰ੍ਹਾਂ ਦੇ ਜ਼ੇਵਰ, ਜ਼ਰੀ ਦੇ ਜੜ੍ਹੇ ਹੋਏ ਬਸਤ੍ਰ (ਦਮਕ ਰਹੇ ਹਨ) ਮਾਨੋ ਦੇਵਤਿਆਂ ('ਤ੍ਰਿਦਸ') ਦੇ ਘਰ (ਸਵਰਗ) ਦੀ ਕਾਂਤੀ ਹਰ ਲਈ ਹੋਵੇ।੩੪੫।

ਉਥੇ ਇਕ ਤੀਰ ਬਣਾਉਣ ਵਾਲਾ ('ਬਾਣਗਰ') ਬੈਠਾ ਹੋਇਆ ਸੀ। (ਉਹ) ਪ੍ਰਾਣਾਂ ਤੋਂ ਬਿਨਾ ਲਗਦਾ ਸੀ, ਜਾਂ ਬੋਲਦਾ ਨਹੀਂ ਸੀ। ਉਥੇ ਬਹੁਤ ਸਾਰੇ ਡਫ, ਢੋਲ, ਝਾਂਝ, ਮੁਚੰਗ, ਮ੍ਰਿਦੰਗ ਆਦਿ ਵਾਜਿਆਂ ਦੇ ਵਜਣ ਨਾਲ ਧੁੰਨ ਹੋ ਰਹੀ ਸੀ।੩੪੬।

ਸੈਨਾ ਵਾਲਾ ਰਾਜਾ ਬਹੁਤ ਸਾਰੀ ਫੌਜ ਲੈ ਕੇ (ਉਥੋਂ ਲੰਘ ਰਿਹਾ ਸੀ) ਮਾਨੋ ਪਰਲੋ ਦਾ ਸਮੁੰਦਰ ਹੀ ਉਛਲਿਆ ਹੋਵੇ। ਘੋੜੇ ਹਿਣਕਦੇ ਸਨ ਅਤੇ ਹਾਥੀ ਚਿੰਘਾੜਦੇ ਸਨ। ਗਲਾਂ ਵਿਚ ਪਏ ਹੋਏ (ਟਲ) ਗਜਦੇ ਸਨ ਜਿਸ (ਦੀ ਗਰਜ ਨਾਲ) ਸੁੰਡ ਵਾਲੇ (ਹਾਥੀ ਖੁਦ) ਵੀ ਸ਼ਰਮਾਂਦੇ ਸਨ।੩੪੭।

ਵੱਡੇ ਹਾਥੀ ਦਲ ਦਰਖ਼ਤਾਂ ਨੂੰ ਢਾਈ ਅਤੇ ਗਾਹੀ ਜਾ ਰਹੇ ਸਨ ਅਤੇ ਜਲ-ਧਾਰਾਵਾਂ ਤੋਂ ਪਾਣੀ ਖਿਚਦੇ ਅਤੇ ਰਾਹ ਉਤੇ ਛਿੜਕੀ ਜਾ ਰਹੇ ਸਨ। ਰਾਜੇ ਦੀ ਚਮਕ ਦਮਕ ਨੂੰ ਵੇਖਣ ਲਈ (ਲੋਕੀਂ) ਭਜੀ ਆ ਰਹੇ ਸਨ ਅਤੇ ਸੁਖ ਪ੍ਰਾਪਤ ਕਰ ਰਹੇ ਸਨ। ਰਾਜੇ ਦੀ ਸ਼ੋਭਾ ਨੂੰ ਵੇਖ ਕੇ (ਪ੍ਰਜਾ) ਮੋਹਿਤ ਹੋ ਰਹੀ ਸੀ।੩੪੮।

ਚਪਿ ਡਾਰਤ ਚਾਚਰ ਭਾਨੁ ਸੂਅੰ। ਸੁਖ ਪਾਵਤ ਦੇਖ ਨਰੇਸ ਭੂਅੰ।
ਗਲ ਗਜਤ ਢੋਲ ਮ੍ਰਿਦੰਗ ਸੁਰੰ। ਬਹੁ ਬਾਜਤ ਨਾਦ ਨਫੀਂ ਮੁਰਜੰ। ੩੪੯।

ਕਲਿ ਕਿੰਕਣਿ ਭੂਖਤ ਅੰਗਿ ਬਰੰ। ਤਨ ਲੇਪਤ ਚੰਦਨ ਚਾਰ ਪ੍ਰਭੰ।
ਮ੍ਰਿਦੁ ਡੋਲਤ ਬੋਲਤ ਬਾਤ ਮੁਖੰ। ਗ੍ਰਿਹਿ ਆਵਤ ਖੇਲ ਅਖੇਟ ਸੁਖੰ। ੩੫0।

ਮੁਖ ਪੋਛ ਗੁਲਾਬ ਫੁਲੇਲ ਸੁਭੰ। ਕਲਿ ਕਜਲ ਸੋਹਤ ਚਾਰੁ ਚਖੰ।
ਮੁਖ ਉਜਲ ਚੰਦ ਸਮਾਨ ਸੁਭੰ। ਅਵਿਲੋਕਿ ਛਕੇ ਗਣ ਗੰਧ੍ਰਬਿਸੰ। ੩੫੧।

ਸੁਭ ਸੋਭਤ ਹਾਰ ਅਪਾਰ ਉਰੰ। ਤਿਲਕੰ ਦੁਤਿ ਕੇਸਰ ਚਾਰੁ ਪ੍ਰਭੰ।
ਅਨਸੰਖ ਅਛੂਹਨ ਸੰਗ ਦਲੰ। ਤਿਹ ਜਾਤ ਭਏ ਸਨ ਸੈਨ ਮਗੰ। ੩੫੨।

ਫਿਰਿ ਆਇ ਗਏ ਤਿਹ ਪੈਂਡ ਮੁਨੰ। ਕਲਿ ਬਾਜਤ ਸੰਖਨ ਨਾਦ ਧੁਨੰ।
ਅਵਿਲੋਕਿ ਤਹਾ ਇਕ ਬਾਨ ਗਰੰ। ਸਿਰ ਨੀਚ ਮਨੋ ਲਿਖ ਚਿਤ੍ਰ ਧਰੰ। ੩੫੩।

ਅਵਿਲੋਕ ਰਿਖੀਸਰ ਤੀਰ ਗਰੰ। ਹਸਿ ਬੈਨ ਸੁ ਭਾਤਿ ਇਮੰ ਉਚਰੰ।
ਕਹੁ ਭੂਪ ਗਏ ਲੀਏ ਸੰਗਿ ਦਲੰ। ਕਹਿਓ ਸੋ ਨ ਗੁਰੂ ਅਵਿਲੋਕ ਦ੍ਰਿਗੰ। ੩੫੪।

ਚਕਿ ਚਿਤ ਰਹੇ ਅਚਿਤ ਮੁਨੰ। ਅਨਖੰਡ ਤਪੀ ਨਹੀ ਜੋਗ ਡੁਲੰ।
ਅਨਆਸ ਅਭੰਗ ਉਦਾਸ ਮਨੰ। ਅਬਿਕਾਰ ਅਪਾਰ ਪ੍ਰਭਾਸ ਸਭੰ। ੩੫੫।

ਅਨਭੰਗ ਪ੍ਰਭਾ ਅਨਖੰਡ ਤਪੰ। ਅਬਿਕਾਰ ਜਤੀ ਅਨਿਆਸ ਜਪੰ।
ਅਨਖੰਡ ਬ੍ਰਤੰ ਅਨਡੰਡ ਤਨੰ। ਹਠਵੰਤ ਬ੍ਰਤੀ ਰਿਖਿ ਅਤ੍ਰ ਸੁਅੰ। ੩੫੬।

ਅਵਿਲੋਕਿ ਸਰੰ ਕਰਿ ਧਿਆਨ ਜੁਤੰ। ਰਹਿ ਰੀਝ ਜਟੀ ਹਠਵੰਤ ਬ੍ਰਤੰ।
ਗੁਰੁ ਮਾਨਿਸ ਪੰਚਦਸੋ੍ਹ ਪ੍ਰਬਲੰ। ਹਠ ਛਾਡਿ ਸਬੈ ਤਿਨ ਪਾਨ ਪਰੰ। ੩੫੭।

ਇਮਿ ਨਾਹ ਸੌ ਜੋ ਨਰ ਨੇਹ ਕਰੈ। ਭਵ ਧਾਰ ਅਪਾਰਹਿ ਪਾਰ ਪਰੈ।
ਤਨ ਕੇ ਮਨ ਕੇ ਭ੍ਰਮ ਪਾਸਿ ਧਰੇ। ਕਰਿ ਪੰਦ੍ਰਸਵੋ ਗੁਰੁ ਪਾਨ ਪਰੇ। ੩੫੮।

*ਇਤਿ ਪੰਦ੍ਰਸਵ ਗੁਰੂ ਬਾਨਗਰ ਸਮਾਪਤੰ। ੧੫।*



(ਲੋਕੀਂ) ਸੂਰਜ ਦੀਆਂ ਕਿਰਨਾਂ (ਵਾਂਗ ਸੁਸ਼ੋਭਿਤ ਰਾਜੇ ਉਤੇ) ਪ੍ਰਸੰਨ ਹੋ ਕੇ ਹੋਲੀ ਵਾਂਗ ਰੰਗ ਸੁਟ ਰਹੇ ਸਨ ਅਤੇ ਧਰਤੀ ਦੇ ਰਾਜੇ ਨੂੰ ਵੇਖ ਕੇ ਸੁਖ ਪ੍ਰਾਪਤ ਕਰ ਰਹੇ ਸਨ। (ਹਾਥੀਆਂ ਦੇ) ਗਲਾਂ ਦੇ ਟਲ, ਢੋਲ ਅਤੇ ਮ੍ਰਿਦੰਗ ਦੀ ਸੁਰ ਨਾਲ ਗਜ ਰਹੇ ਸਨ ਅਤੇ ਬਹੁਤ ਸਾਰੇ ਸੰਖ, ਸ਼ਹਨਾਈਆਂ ਅਤੇ ਤੁਰਮ ਵਜ ਰਹੇ ਸਨ।੩੪੯।

ਸੁੰਦਰ ਤੜਾਗੀਆਂ (ਵਜਦੀਆਂ) ਸਨ ਅਤੇ ਅੰਗ ਗਹਿਣਿਆਂ ਨਾਲ ਸਜੇ ਹੋਏ ਸਨ। ਸ਼ਰੀਰ ਉਤੇ ਚੰਦਨ ਦਾ ਸੁੰਦਰ ਲੇਪ ਕੀਤਾ ਹੋਇਆ ਸੀ ਜਿਸ ਕਰ ਕੇ ਸੁੰਦਰ ਚਮਕ ਦਮਕ ਹੋ ਰਹੀ ਸੀ। ਹੌਲੀ ਹੌਲੀ ਟੁਰ ਰਹੇ ਸਨ ਅਤੇ ਮੂੰਹ ਤੋਂ ਮਿਠੇ ਬੋਲ ਬੋਲ ਰਹੇ ਸਨ। (ਰਾਜਾ) ਸ਼ਿਕਾਰ ਖੇਡ ਕੇ ਘਰ ਆ ਰਿਹਾ ਸੀ।੩੫0।

ਗੁਲਾਬ (ਦੀ ਸੁਗੰਧੀ) ਅਤੇ ਉਤਮ ਫੁਲੇਲ ਨਾਲ ਮੂੰਹ ਚੋਪੜਿਆ ਹੋਇਆ ਸੀ। ਸੁੰਦਰ ਅੱਖਾਂ ਵਿਚ ਵਧੀਆ ਸੁਰਮਾ ਸ਼ੋਭ ਰਿਹਾ ਸੀ। ਮੁਖ ਚੰਦ੍ਰਮਾ ਵਾਂਗ ਸ਼ੋਭ ਰਿਹਾ ਸੀ। ਗਣਾਂ ਅਤੇ ਗੰਧਰਬਾਂ ਦੇ ਸੁਆਮੀ (ਉਸ ਨੂੰ) ਵੇਖ ਕੇ ਪ੍ਰਸੰਨ ਹੋ ਰਹੇ ਹਨ।੩੫੧।

ਗਲ ਵਿਚ ਪਾਏ ਬਹੁਤ ਸਾਰੇ ਹਾਰ ਸ਼ੁਭਾਇਮਾਨ ਸਨ। (ਮੱਥੇ ਉਤੇ ਲਗਿਆ) ਕੇਸਰ ਦਾ ਤਿਲਕ ਬਹੁਤ ਸੁੰਦਰ ਸਜ ਰਿਹਾ ਸੀ। ਅਣਗਿਣਤ ਫ਼ੌਜਾਂ ਨਾਲ ਲੈ ਕੇ, ਰਾਜਾ ਉਸ ਮਾਰਗ ਤੋਂ ਲੰਘ ਰਿਹਾ ਸੀ।੩੫੨।

ਫਿਰ ਉਸ ਰਸਤੇ ਉਤੇ ਮੁਨੀ (ਦੱਤ) ਆ ਗਿਆ ਜਿਥੇ ਸੰਖ ਅਤੇ ਰਣਸਿੰਗੇ ਦੀ ਆਵਾਜ਼ ਹੋ ਰਹੀ ਸੀ। ਉਥੇ ਇਕ ਤੀਰ ਬਣਾਉਣ ਵਾਲਾ ਵੇਖਿਆ। (ਉਸ ਨੇ) ਸਿਰ ਨੀਵਾਂ ਕੀਤਾ ਹੋਇਆ ਸੀ ਮਾਨੋ ਕਿਸੇ ਨੇ ਚਿਤਰ ਬਣਾ ਕੇ ਧਰਿਆ ਹੋਵੇ।੩੫੩।

ਮੁਨੀ ਨੇ ਨੀਵੀਂ ਪਾਈ (ਉਸ) ਪੁਰਸ਼ ਨੂੰ ਵੇਖ ਕੇ, ਹਸਦੇ ਹੋਇਆਂ ਇਸ ਤਰ੍ਹਾਂ ਬੋਲ ਉਚਾਰੇ ਕਿ ਫੌਜ ਨੂੰ ਨਾਲ ਲੈ ਕੇ ਰਾਜਾ ਕਿਧਰ ਨੂੰ ਗਿਆ ਹੈ। (ਉਸ ਨੇ ਉੱਤਰ ਵਿਚ) ਕਿਹਾ ਕਿ ਹੇ ਗੁਰੂ! ਮੈਂ ਅੱਖਾਂ ਨਾਲ ਉਸ ਨੂੰ ਨਹੀਂ ਵੇਖਿਆ।੩੫੪।

(ਇਹ ਗੱਲ) ਸੁਣ ਕੇ ਮੁਨੀ ਦਾ ਚੰਚਲ ਚਿਤ ਹੈਰਾਨ ਹੋ ਗਿਆ। ਇਹ ਅਖੰਡ ਤਪਸਵੀ ਹੈ, (ਇਸ ਦਾ) ਯੋਗ ਅਡੋਲ ਹੈ। (ਇਹ) ਆਸ ਤੋਂ ਰਹਿਤ ਹੈ ਅਤੇ (ਇਸ ਦਾ) ਨ ਭੰਗ ਹੋਣ ਵਾਲਾ ਮਨ ਵਿਰਕਤ ('ਉਦਾਸ') ਹੈ। (ਇਹ) ਵਿਕਾਰਾਂ ਤੋਂ ਰਹਿਤ, ਅਪਾਰ ਅਤੇ ਸਭ ਪਖੋਂ ਰੌਸ਼ਨ ਦਿਮਾਗ ਹੈ।੩੫੫।

(ਇਸ ਦੀ) ਪ੍ਰਭਾ ਭੰਗ ਹੋਣ ਵਾਲੀ ਨਹੀਂ ਅਤੇ (ਇਸ ਦਾ) ਤਪ ਅਖੰਡ ਹੈ। (ਇਹ) ਵਿਕਾਰ ਤੋਂ ਰਹਿਤ ਜਤੀ ਅਤੇ ਇੱਛਾ ਰਹਿਤ ਜਾਪ ਕਰਨ ਵਾਲਾ ਹੈ। ਅਖੰਡ ਬ੍ਰਤ ਵਾਲਾ ਅਤੇ ਦੰਡ ਤੋਂ ਰਹਿਤ ਤਨ ਵਾਲਾ ਹੈ। ਹਠ ਵਾਲੇ, ਬ੍ਰਤ ਧਾਰਨ ਕਰਨ ਵਾਲੇ ਅਤੇ ਅਤ੍ਰੀ ਰਿਸ਼ੀ ਦੇ ਪੁੱਤਰ ਨੇ (ਅਜਿਹਾ ਵਿਚਾਰ ਕੀਤਾ ਹੈ)।੩੫੬।

ਇਸ ਤਰ੍ਹਾਂ ਬਾਣ ਬਣਾਉਣ ਵਾਲੇ ਨੂੰ ਜਟਾਂ ਵਾਲੇ ਹਠੀ ਅਤੇ ਬ੍ਰਤ ਧਾਰੀ (ਦੱਤ ਮੁਨੀ) ਵੇਖ ਕੇ ਰੀਝ ਪਏ। (ਉਸ ਨੂੰ) ਮਨ ਵਿਚ ਪੰਦ੍ਰਵਾਂ ਮਹਾਨ ਗੁਰੂ ਮੰਨ ਲਿਆ। (ਉਸ ਨੇ) ਹਠ ਛਡ ਕੇ ਸਾਰਿਆਂ ਸਮੇਤ ਪੈਰੀ ਪੌਣਾ ਕੀਤਾ।੩੫੭।

ਜੇ ਕੋਈ ਇਸ ਤਰ੍ਹਾਂ ਪਰਮਾਤਮਾ ('ਨਾਹ') ਨਾਲ ਪ੍ਰੇਮ ਕਰੇ, ਤਾਂ ਸੰਸਾਰ ਸਾਗਰ ਦੀ ਅਥਾਹ ਧਾਰ ਤੋਂ ਪਾਰ ਹੋ ਜਾਏਗਾ। ਤਨ ਅਤੇ ਮਨ ਦੇ ਭਰਮਾਂ ਨੂੰ ਪਾਸੇ ਰਖ ਦਿੱਤਾ। (ਉਸ ਨੂੰ) ਪੰਦ੍ਰਵਾਂ ਗੁਰੂ ਧਾਰਨ ਕਰ ਕੇ ਪੈਰੀਂ ਪਏ। ੩੫੮।

*ਇਥੇ ਪੰਦ੍ਰਵੇਂ ਗੁਰੂ 'ਬਾਨਗਰ' ਦਾ ਪ੍ਰਸੰਗ ਸਮਾਪਤ। ੧੫।*

## ਅਥ ਚਾਵਡਿ ਸੋਰਵੋ ਗੁਰੁ ਕਥਨੰ

*ਤੋਟਕ ਛੰਦ*

ਮੁਖ ਬਿਭੂਤ ਭਗਵੇ ਭੇਸ ਬਰੰ। ਸੁਭ ਸੋਭਤ ਚੇਲਕ ਸੰਗ ਨਰੰ।
ਗੁਨ ਗਾਵਤ ਗੋਬਿੰਦ ਏਕ ਮੁਖੰ। ਬਨ ਡੋਲਤ ਆਸ ਉਦਾਸ ਸੁਖੰ। ੩੫੯।

ਸੁਭ ਸੂਰਤਿ ਪੂਰਤ ਨਾਦ ਨਵੰ। ਅਤਿ ਉਜਲ ਅੰਗ ਬਿਭੂਤ ਰਿਖੰ।
ਨਹੀ ਬੋਲਤ ਡੋਲਤ ਦੇਸ ਦਿਸੰ। ਗੁਨ ਚਾਰਤ ਧਾਰਤ ਧ੍ਯਾਨ ਹਰੰ। ੩੬੦।

ਅਵਿਲੋਕਯ ਚਾਵੰਡਿ ਚਾਰੁ ਪ੍ਰਭੰ। ਗ੍ਰਿਹਿ ਜਾਤ ਉਡੀ ਗਹਿ ਮਾਸੁ ਮੁਖੰ।
ਲਖਿ ਕੈ ਪਲ ਚਾਵੰਡਿ ਚਾਰ ਚਲੀ। ਤਿਹ ਤੇ ਅਤਿ ਪੁਸਟ ਪ੍ਰਮਾਥ ਬਲੀ। ੩੬੧।

ਅਵਿਲੋਕਿਸ ਮਾਸ ਅਕਾਸ ਉਡੀ। ਅਤਿ ਜੁਧੁ ਤਹੀ ਤਿਹੰ ਸੰਗ ਮੰਡੀ।
ਤਜਿ ਮਾਸੁ ਚੜਾ ਉਡਿ ਆਪ ਚਲੀ। ਲਹਿ ਕੈ ਚਿਤ ਚਾਵੰਡਿ ਚਾਰ ਬਲੀ। ੩੬੨।

ਅਵਿਲੋਕਿ ਸੁ ਚਾਵੰਡਿ ਚਾਰ ਪਲੰ। ਤਜਿ ਤ੍ਰਾਸ ਭਾਈ ਥਿਰ ਭੂਮਿ ਥਲੰ।
ਲਖਿ ਤਾਸੁ ਮਨੰ ਮੁਨਿ ਚਉਕ ਰਹ੍ਯੋ। ਚਿਤ ਸੋਰ੍ਹਸਵੇ ਗੁਰੁ ਤਾਸੁ ਕਹ੍ਯੋ। ੩੬੩।

ਕੋਊ ਐਸ ਤਜੈ ਜਬ ਸਰਬ ਧਨੰ। ਕਰਿ ਕੈ ਬਿਨੁ ਆਸ ਉਦਾਸ ਮਨੰ।
ਤਬ ਪਾਚਉ ਇੰਦ੍ਰੀ ਤਿਆਗ ਰਹੈ। ਇਨ ਚੀਲਨ ਜਿਉ ਸ੍ਰੁਤ ਐਸ ਕਹੈ। ੩੬੪।

*ਇਤਿ ਸੋਰ੍ਹਵੋ ਗੁਰੂ ਚਾਵੰਡਿ ਸਮਾਪਤੰ। ੧੬।*

## ਅਥ ਦੁਧੀਰਾ ਸਤਾਰਵੋ ਗੁਰੂ ਕਥਨੰ

*ਤੋਟਕ ਛੰਦ*

ਕਰਿ ਸੋਰਸਵੋ ਰਿਖਿ ਤਾਸੁ ਗੁਰੰ। ਉਠਿ ਚਲੀਆ ਬਾਟ ਉਦਾਸ ਚਿਤੰ।
ਮੁਖਿ ਪੂਰਤ ਨਾਦਿ ਨਿਨਾਦ ਧੁਨੰ। ਸੁਨਿ ਰੀਝਤ ਗੰਧ੍ਰਬ ਦੇਵ ਨਰੰ। ੩੬੫।

ਚਲਿ ਜਾਤ ਭਏ ਸਰਿਤਾ ਨਿਕਟੰ। ਹਠਵੰਤ ਰਿਖੰ ਤਪਸਾ ਬਿਕਟੰ।
ਅਵਿਲੋਕ ਦੁਧੀਰਯਾ ਏਕ ਤਹਾ। ਉਛਰੰਤ ਹੁਤੇ ਨਦਿ ਮਛ ਜਹਾ। ੩੬੬।

ਥਰਕੰਤ ਹੁਤੋ ਇਕ ਚਿਤ ਨਭੰ। ਅਤਿ ਉਜਲ ਅੰਗ ਸੁਰੰਗ ਸੁਭੰ।
ਨਹੀ ਆਨਿ ਬਿਲੋਕਤ ਆਪ ਦ੍ਰਿਗੰ। ਇਹ ਭਾਤਿ ਰਹ੍ਯੋ ਗਡ ਮਛ ਮਨੰ। ੩੬੭।



## ਹੁਣ ਚਾਂਵਡ ਨਾਂ ਦੇ ਸੋਲ੍ਹਵੇਂ ਗੁਰੂ ਦਾ ਕਥਨ

*ਤੋਟਕ ਛੰਦ*

(ਦੱਤ ਨੇ) ਮੁਖ ਉਤੇ ਵਿਭੂਤੀ (ਮਲੀ ਹੋਈ ਹੈ) ਅਤੇ ਸੁੰਦਰ ਭਗਵਾ ਭੇਸ ਧਾਰਨ ਕੀਤਾ ਹੋਇਆ ਹੈ। ਉਸ ਦੇ ਨਾਲ ਚੇਲਿਆਂ ਦਾ ਸ਼ੁਭ ਸਾਥ ਸੋਭ ਰਿਹਾ ਹੈ। ਮੂੰਹ ਨਾਲ ਇਕ ਗੋਬਿੰਦ ਦੇ ਗੁਣ ਗਾਉਂਦੇ ਹਨ। ਬਨ ਵਿਚ ਸੁਖ ਦੀ ਆਸ ਤੋਂ ਵਿਰਕਤ ਡੋਲ ਰਹੇ ਹਨ।੩੫੯।

ਸੁੰਦਰ ਸਰੂਪ ਵਾਲਾ (ਦੱਤ) ਰਿਸ਼ੀ ਨਾਦ ਪੂਰਦਾ ਜਾ ਰਿਹਾ ਹੈ। ਅੰਗਾਂ ਉਤੇ ਰਿਸ਼ੀ ਨੇ ਅਤਿ ਉਜਲੀ ਵਿਭੂਤੀ ਮਲੀ ਹੋਈ ਹੈ। (ਮੁਖ ਤੋਂ ਕੁਝ) ਨਹੀਂ ਬੋਲਦਾ, ਦੇਸਾਂ ਦੇਸਾਂ ਵਿਚ ਫਿਰ ਰਿਹਾ ਹੈ। ਹਰਿ-ਗੁਣ ਗਾਉਂਦਾ ਹੈ ਅਤੇ ਹਰਿ ਦਾ ਧਿਆਨ ਧਾਰਦਾ ਹੈ।੩੬੦।

(ਉਸ ਨੇ) ਇਕ ਸੁੰਦਰ ਪ੍ਰਭਾ ਵਾਲੀ ਇਲ (ਚਾਂਵਡ) ਵੇਖੀ (ਜੋ) ਮੂੰਹ ਵਿਚ ਮਾਸ ਪਾਈ ਘਰ ਵਲ ਉਡੀ ਜਾ ਰਹੀ ਸੀ। (ਉਸ) ਸੁੰਦਰ ਇਲ ਨੂੰ ਇਕ ਹੋਰ ਨੇ ਮਾਸ ਦਾ ਟੁਕੜਾ ਲੈ ਜਾਂਦਿਆਂ ਵੇਖਿਆ (ਜੋ) ਉਸ ਤੋਂ ਜ਼ਿਆਦਾ ਤਕੜੀ ਅਤੇ ਬਲਵਾਨ ਸੀ।੩੬੧।

(ਉਸ ਨੂੰ) ਮਾਸ ਦਾ ਟੁਕੜਾ ਲਏ ਹੋਇਆਂ ਆਕਾਸ਼ ਵਿਚ ਉਡੀ ਜਾਂਦੀ ਵੇਖ ਕੇ, (ਉਸ ਨੇ) ਉਸ ਨਾਲ ਉਥੇ ਹੀ ਯੁੱਧ ਮਚਾ ਦਿੱਤਾ। (ਉਸ) ਨੂੰ ਬਲਵਾਨ ਜਾਣ ਕੇ ਸੁੰਦਰ ਇਲ ('ਚੜਾ') ਮਾਸ ਦੇ ਟੁਕੜੇ ਨੂੰ ਛਡ ਕੇ ਆਕਾਸ਼ ਨੂੰ ਉਡ ਕੇ ਚਲੀ ਗਈ।੩੬੨।

ਉਸ ਮਾਸ ('ਪਲੰ') ਦੇ ਸੁੰਦਰ ਟੁਕੜੇ ਨੂੰ ਵੇਖ ਕੇ, ਡਰ ਨੂੰ ਛਡ ਕੇ ਧਰਤੀ ਉਤੇ ਸਥਿਰ ਹੋ ਗਈ। ਉਸ ਨੂੰ ਵੇਖ ਕੇ ਮੁਨੀ (ਦੱਤ) ਮਨ ਵਿਚ ਹੈਰਾਨ ਹੋ ਰਿਹਾ ਹੈ। (ਫਿਰ) ਚਿਤ ਵਿਚ ਉਸ ਨੂੰ ਸੋਲ੍ਹਵਾਂ ਗੁਰੂ ਕਹਿ ਦਿੱਤਾ ਹੈ।੩੬੩।

ਜਦੋਂ ਕੋਈ ਇਸ ਤਰ੍ਹਾਂ (ਦੁਖ ਦਾ ਕਾਰਨ ਸਮਝ ਕੇ) ਸਾਰੇ ਧਨ ਨੂੰ ਛਡ ਦਿੰਦਾ ਹੈ ਅਤੇ ਮਨ ਨੂੰ ਆਸ ਤੋਂ ਬਿਨਾ ਉਦਾਸ (ਵਿਰਕਤ) ਕਰ ਲੈਂਦਾ ਹੈ। ਤਦ ਪੰਜੇ ਇੰਦਰੀਆਂ (ਵਿਸ਼ਿਆਂ ਨੂੰ) ਤਿਆਗ ਕੇ ਅਚਲ ਹੋ ਜਾਂਦੀਆਂ ਹਨ। ਇਨ੍ਹਾਂ ਇਲਾਂ ਵਾਂਗ ਵੇਦ ਵੀ ਇਸੇ ਤਰ੍ਹਾਂ ਕਹਿੰਦੇ ਹਨ।੩੬੪।

*ਇਥੇ ਸੋਲ੍ਹਵੇਂ ਗੁਰੂ 'ਚਾਂਵਡ' ਦਾ ਪ੍ਰਸੰਗ ਸਮਾਪਤ। ੧੬।*

## ਹੁਣ 'ਦੁਧੀਰਾ' ਸਤਾਰ੍ਹਵੇਂ ਗੁਰੂ ਦਾ ਕਥਨ

*ਤੋਟਕ ਛੰਦ*

ਉਸ ਨੂੰ ਸੋਲ੍ਹਵਾਂ ਗੁਰੂ ਕਰ ਕੇ (ਦੱਤ) ਰਿਸ਼ੀ ਉਦਾਸ ਚਿਤ ਨਾਲ ਰਾਹ ਉਤੇ ਤੁਰ ਪਿਆ। (ਉਸ ਦਾ) ਮੂੰਹ ਸ਼ਬਦਾਂ ਦੀ ਨਿਰੰਤਰ ਧੁਨ ਨਾਲ ਭਰਿਆ ਹੋਇਆ ਸੀ। (ਇਹ ਗੱਲ) ਸੁਣ ਕੇ ਦੇਵਤੇ, ਗੰਧਰਬ ਅਤੇ ਮਨੁੱਖ ਮੋਹਿਤ ਹੋ ਰਹੇ ਸਨ।੩੬੫।

ਜਾਂਦੇ ਜਾਂਦੇ ਨਦੀ ਦੇ ਕੰਢੇ ਨੇੜੇ ਜਾ ਪਹੁੰਚਿਆ ਜੋ ਹਠ ਵਾਲਾ ਅਤੇ ਕਠੋਰ ਤਪਸਵੀ ਰਿਸ਼ੀ ਸੀ। (ਉਸ ਨੇ) ਉਥੇ ਇਕ 'ਦੁਧੀਰਾ' ਪੰਛੀ ਵੇਖਿਆ, ਜਿਥੇ ਨਦੀ ਵਿਚ ਮਛਲੀਆਂ ਉਛਲ ਰਹੀਆਂ ਸਨ।੩੬੬।

(ਉਹ ਪੰਛੀ) ਇਕ ਚਿਤ ਹੋ ਕੇ ਆਕਾਸ਼ ਵਿਚ ਥਿਰਕ ਰਿਹਾ ਸੀ। ਉਹ ਬੜੇ ਉਜਲੇ ਸ਼ਰੀਰ ਅਤੇ ਸੋਹਣੇ ਰੰਗ ਵਾਲਾ ਸੀ। ਆਪਣੀਆਂ ਅੱਖਾਂ ਨਾਲ ਉਹ ਹੋਰ ਕਿਸੇ ਨੂੰ ਵੇਖਦਾ ਹੀ ਨਹੀਂ ਸੀ। ਇਸ ਤਰ੍ਹਾਂ ਉਸ ਦਾ ਮਨ ਮੱਛੀਆਂ ਵਿਚ ਗਡਿਆ ਹੋਇਆ ਸੀ।੩੬੭।

ਤਹਾ ਜਾਇ ਮਹਾ ਮੁਨਿ ਮਜਨ ਕੈ। ਉਠਿ ਕੈ ਹਰਿ ਧਿਆਨ ਲਗਾ ਸੁਚ ਕੈ।
ਨ ਟਰੋ ਤਬ ਲੌ ਵਹ ਮਛ ਅਰੀ। ਰਥ ਸੂਰ ਅਥਿਓ ਨਹ ਡੀਠ ਟਰੀ। ੩੯੮।

ਥਰਕੰਤ ਰਹਾ ਨਭਿ ਮਛ ਕਟੰ। ਰਥ ਭਾਨੁ ਹਟਿਓ ਨਹੀ ਧ੍ਯਾਨ ਛੁਟੰ।
ਅਵਿਲੋਕ ਮਹਾ ਮੁਨਿ ਮੋਹਿ ਰਹਿਓ। ਗੁਰੁ ਸਤ੍ਰਸਵੋ ਕਰ ਤਾਸੁ ਕਹਿਓ। ੩੯੯।

*ਇਤਿ ਸਤਾਰਵੋ ਗੁਰੂ ਦਧੀਰਾ ਸਮਾਪਤੰ। ੧੭।*

## ਅਥ ਮ੍ਰਿਗਹਾ ਅਠਾਰਸਵੋ ਗੁਰੂ ਬਰਨਨੰ

*ਤੋਟਕ ਛੰਦ*

ਕਰਿ ਮਜਨ ਗੋਬਿੰਦ ਗਾਇ ਗੁਨੰ। ਉਠਿ ਜਾਤਿ ਭਏ ਬਨ ਮਧਿ ਮੁਨੰ।
ਜਹ ਸਾਲ ਤਮਾਲ ਮਢਾਲ ਲਸੈ। ਰਥ ਸੂਰਜ ਕੇ ਪਗ ਬਾਜ ਫਸੈ। ੩੭੦।

ਅਵਿਲੋਕ ਤਹਾ ਇਕ ਤਾਲ ਮਹਾ। ਰਿਖਿ ਜਾਤ ਭਏ ਹਿਤ ਜੋਗ ਜਹਾ।
ਤਹ ਪਤ੍ਰਣ ਮਧ ਲਹ੍ਯੋ ਮ੍ਰਿਗਹਾ। ਤਨ ਸੋਭਤ ਕੰਚਨ ਸੁਧ ਪ੍ਰਭਾ। ੩੭੧।

ਕਰਿ ਸੰਧਿਤ ਬਾਣ ਕਮਾਣ ਸਿਤੰ। ਮ੍ਰਿਗ ਮਾਰਤ ਕੋਟ ਕਰੋਰ ਕਿਤੰ।
ਸਭ ਸੈਨ ਮੁਨੀਸਰ ਸੰਗਿ ਲਏ। ਜਹ ਕਾਨਨ ਥੋ ਤਹ ਜਾਤ ਭਏ। ੩੭੨।

ਕਨਕੰ ਦੁਤਿ ਉਜਲ ਅੰਗ ਸਨੇ। ਮੁਨਿ ਰਾਜ ਮਨੰ ਰਿਤੁ ਰਾਜ ਬਨੇ।
ਰਿਖਿ ਸੰਗ ਸਖਾ ਨਿਸਿ ਬਹੁਤ ਲਏ। ਤਿਹ ਬਾਰਿਧ ਦੂਜ ਬਿਲੋਕਿ ਗਏ। ੩੭੩।

ਰਿਖਿ ਬੋਲਤ ਘੋਰਤ ਨਾਦ ਨਵੰ। ਤਿਹ ਠਉਰ ਕੁਲਾਹਲ ਉਚ ਹੂਅੰ।
ਜਲ ਪੀਵਤ ਠਉਰ ਹੀ ਠਉਰ ਮੁਨੀ। ਬਨ ਮਧਿ ਮਨੋ ਰਿਖ ਮਾਲ ਬਨੀ। ੩੭੪।

ਅਤਿ ਉਜਲ ਅੰਗ ਬਿਭੂਤ ਧਰੈ। ਬਹੁ ਭਾਤਿ ਨ੍ਯਾਸ ਅਨਾਸ ਕਰੈ।
ਨਿਵਲ੍ਯਾਦਿਕ ਸਰਬੰ ਕਰਮ ਕੀਏ। ਰਿਖਿ ਸਰਬ ਚਹੂੰ ਚਕ ਦਾਸ ਥੀਏ। ੩੭੫।

ਅਨਭੰਗ ਅਖੰਡ ਅਨੰਗ ਤਨੰ। ਬਹੁ ਸਾਧਤ ਨ੍ਯਾਸ ਸੰਨ੍ਯਾਸ ਬਨੰ।
ਜਟ ਸੋਹਤ ਜਾਨੁਕ ਧੂਰ ਜਟੀ। ਸਿਵ ਕੀ ਜਨੁ ਜੋਗ ਜਟਾ ਪ੍ਰਗਟੀ। ੩੭੬।

ਸਿਵ ਤੇ ਜਨੁ ਗੰਗ ਤਰੰਗ ਛੁਟੇ। ਇਹ ਹੁਇ ਜਨ ਜੋਗ ਜਟਾ ਪ੍ਰਗਟੇ।
ਤਪ ਸਰਬ ਤਪੀਸਨ ਕੇ ਸਬ ਹੀ। ਮੁਨਿ ਜੇ ਸਬ ਛੀਨ ਲਏ ਤਬ ਹੀ। ੩੭੭।



ਉਥੇ ਜਾ ਕੇ ਮਹਾ ਮੁਨੀ ਨੇ ਇਸ਼ਨਾਨ ਕੀਤਾ ਅਤੇ ਫਿਰ ਸੁਚੇ ਹੋ ਕੇ ਹਰਿ ਦੇ ਧਿਆਨ ਵਿਚ ਉਠ ਕੇ ਲਗ ਗਿਆ। ਉਹ ਮੱਛੀਆਂ ਦਾ ਵੈਰੀ ਇੰਨੇ ਚਿਰ ਤਕ ਵੀ ਉਥੋਂ ਹਟਿਆ ਨਹੀਂ ਸੀ। ਸੂਰਜ ਦਾ ਰਥ ਭਾਵੇਂ ਤੁਰ ਗਿਆ ਹੈ (ਭਾਵ ਰਾਤ ਪੈ ਗਈ ਹੈ) ਪਰ ਦੁਧੀਰੇ ਦੀ ਨਜ਼ਰ (ਮੱਛੀਆਂ ਤੋਂ) ਟਲੀ ਨਹੀਂ ਹੈ।੩੯੮।

ਮੱਛੀਆਂ ਨੂੰ ਕਟਣ (ਖਾਣ) ਵਾਲਾ (ਦੁਧੀਰਾ) ਉਥੇ ਥਿਰਕਦਾ ਹੀ ਰਿਹਾ। ਸੂਰਜ ਦਾ ਰਥ ਭਾਵੇਂ ਟਲ ਗਿਆ ਹੈ ਪਰ ਉਸ ਦਾ ਧਿਆਨ ਨਹੀਂ ਛੁਟਿਆ ਹੈ। (ਉਸ ਨੂੰ) ਵੇਖ ਕੇ ਮਹਾ ਮੁਨੀ ਮੋਹਿਤ ਹੋ ਗਿਆ। ਉਸ ਨੂੰ ਆਪਣਾ ਸਤਾਰ੍ਹਵਾਂ ਗੁਰੂ ਕਹਿ ਦਿੱਤਾ।੩੯੯।

*ਇਥੇ ਸਤਾਰ੍ਹਵਾਂ ਗੁਰੂ 'ਦੁਧੀਰਾ' ਸਮਾਪਤ। ੧੭।*

## ਹੁਣ 'ਮ੍ਰਿਗਹਾ' ਅਠਾਰ੍ਹਵੇਂ ਗੁਰੂ ਦਾ ਕਥਨ

*ਤੋਟਕ ਛੰਦ*

ਇਸ਼ਨਾਨ ਕਰ ਕੇ ਅਤੇ ਗੋਬਿੰਦ ਦੇ ਗੁਣਾਂ ਦਾ ਗਾਇਨ ਕਰਦਾ ਹੋਇਆ, ਮੁਨੀ ਉਠ ਕੇ ਬਨ ਵਿਚ ਚਲਾ ਗਿਆ। ਜਿਥੇ ਸਾਲ, ਤਮਾਲ ਅਤੇ ਮਢਾਲ ਨਾਂ ਦੇ ਬ੍ਰਿਛ ਸ਼ੋਭਦੇ ਸਨ ਅਤੇ (ਜਿਸ ਵਿਚ) ਸੂਰਜ ਦੇ ਰਥ ਦੇ ਘੋੜਿਆਂ ਦੇ ਪੈਰ ਫਸੇ ਹੋਏ ਸਨ।੩੭੦।

ਉਥੇ (ਉਸ ਨੇ) ਇਕ ਵੱਡਾ ਤਲਾ ਵੇਖਿਆ। ਉਥੇ ਯੋਗ ਸਾਧਨਾ ਕਰਨ ਲਈ ਰਿਸ਼ੀ ਚਲਿਆ ਗਿਆ। ਉਥੇ ਪੱਤਰਾਂ ਦੇ ਓਹਲੇ (ਦੱਤ ਮੁਨੀ ਨੇ) ਇਕ ਸ਼ਿਕਾਰੀ ਵੇਖਿਆ। ਉਸ ਦਾ ਤਨ ਸ਼ੁੱਧ ਸੋਨੇ ਵਾਂਗ ਚਮਕਦਾ ਸੀ।੩੭੧।

(ਉਸ ਨੇ) ਹੱਥ ਵਿਚਲੀ ਕਮਾਨ ਵਿਚ ਲਿਸ਼ਕਦਾ ਹੋਇਆ ਤੀਰ ਕਸਿਆ ਹੋਇਆ ਸੀ। (ਉਹ) ਹਿਰਨਾਂ ਨੂੰ ਮਾਰਨ ਲਈ ਕਰੋੜਾਂ ਜੁਗਤਾਂ ਕਰਦਾ ਹੁੰਦਾ ਸੀ। (ਦੱਤ) ਸੇਵਕਾਂ ਦੇ ਸਾਰੇ ਜੱਥੇ ਨੂੰ ਨਾਲ ਲਿਆਂ ਉਥੇ ਪਹੁੰਚ ਗਿਆ, ਜਿਥੇ ਉਹ ਬਨ ਸੀ।੩੭੨।

(ਉਸ ਦੇ) ਸੋਨੇ ਰੰਗੇ ਉਜਲੇ ਅੰਗ ਚਮਕ ਰਹੇ ਸਨ, ਮਾਨੋ ਮੁਨੀ ਰਾਜ ਬਸੰਤ ਰੁਤ ਬਣੇ ਹੋਣ। ਰਾਤ ਨੂੰ ਰਿਸ਼ੀ ਨੇ ਬਹੁਤ ਸੇਵਕ ਨਾਲ ਲਏ ਹੋਏ ਸਨ ਜਿਨ੍ਹਾਂ ਵਿਚ (ਰਿਸ਼ੀ) ਬਦਲ ਵਿਚ ਦੂਜ (ਦੇ ਚੰਦ੍ਰਮੇ) ਵਾਂਗ ਵੇਖਿਆ ਗਿਆ ਸੀ।੩੭੩।

ਰਿਸ਼ੀ (ਬਦਲਾਂ ਵਾਂਗ) ਉੱਚਾ ਨਾਦ ਕਰਦਾ ਸੀ। ਉਥੇ ਬਹੁਤ ਉੱਚਾ ਰੌਲਾ ਰੱਪਾ ਮਚਿਆ ਹੋਇਆ ਸੀ। ਮੁਨੀ ਲੋਕ ਥਾਂ ਥਾਂ ਉਤੇ ਜਲ ਪਾਨ ਕਰ ਰਹੇ ਸਨ, ਮਾਨੋ ਬਨ ਵਿਚ ਰਿਸ਼ੀਆਂ ਦੀ ਮਾਲਾ ਬਣੀ ਹੋਈ ਹੋਵੇ।੩੭੪।

(ਰਿਸ਼ੀ ਨੇ) ਸ਼ਰੀਰ ਉਤੇ ਉਜਲੀ ਵਿਭੂਤੀ ਮਲੀ ਹੋਈ ਸੀ। ਬਿਨਾ ਕਿਸੇ ਆਸ ਦੇ ਯੋਗ ਦੀਆਂ ਵਿਧੀਆਂ ਕਰਦਾ ਸੀ। ਨਿਉਲੀ ਆਦਿ ਸਾਰੇ ਕਰਮ ਕਰਦਾ ਸੀ। ਚੌਹਾਂ ਚੱਕਾਂ ਦੇ ਲੋਕ ਰਿਸ਼ੀ ਦੇ ਦਾਸ ਹੋ ਗਏ ਸਨ।੩੭੫।

(ਉਸ ਦਾ) ਸ਼ਰੀਰ ਕਾਮਦੇਵ ਵਾਂਗ ਅਭੰਗ ਅਤੇ ਅਖੰਡ ਸੀ। ਬਨ ਵਿਚ ਸੰਨਿਆਸ ਦੀਆਂ ਬਹੁਤ ਵਿਧੀਆਂ ਸਾਧੀਆਂ ਹੋਈਆਂ ਸਨ। ਜਟਾਵਾਂ ਸੋਭਦੀਆਂ ਸਨ, ਮਾਨੋ ਸ਼ਿਵ ਹੋਵੇ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸ਼ਿਵ ਦੀਆਂ ਜੋਗ ਜਟਾਵਾਂ ਹੀ ਪ੍ਰਗਟ ਹੋਈਆਂ ਹੋਣ।੩੭੬।

(ਜਟਾਵਾਂ) ਮਾਨੋ ਸ਼ਿਵ ਦੇ ਸਿਰੋਂ ਨਿਕਲ ਰਹੀ ਗੰਗਾ ਦੀਆਂ ਧਾਰਾਵਾਂ ਵਾਂਗ ਖਿਲਰ ਰਹੀਆਂ ਹੋਣ। (ਇੰਜ ਪ੍ਰਤੀਤ ਹੋ ਰਿਹਾ ਹੈ ਕਿ) ਇਹ (ਦੱਤ) ਯੋਗ ਦੀਆਂ ਜਟਾਵਾਂ ਵਿਚੋਂ ਪ੍ਰਗਟ ਹੋ ਰਿਹਾ ਹੋਵੇ। ਸਾਰਿਆਂ ਤਪਸਵੀਆਂ ਨੇ (ਦੱਤ ਸਮੇਤ) ਖੂਬ ਤਪ ਕੀਤਾ। ਮੁਨੀ ਨੇ ਜੇਹੜੇ (ਬਲਵਾਨ ਸਨ, ਉਨ੍ਹਾਂ ਦੀਆਂ ਸ਼ਕਤੀਆਂ ਨੂੰ) ਖੋਹ ਲਿਆ ਸੀ (ਅਰਥਾਤ ਹੀਨ ਕਰ ਦਿੱਤਾ ਸੀ)।੩੭੭।

ਸ੍ਰੁਤ ਜੇਤਿਕ ਨ੍ਯਾਸ ਉਦਾਸ ਕਹੇ। ਸਬ ਹੀ ਰਿਖਿ ਅੰਗਨ ਜਾਨ ਲਏ।
ਘਨ ਮੈ ਜਿਮ ਬਿਦੁਲਤਾ ਝਮਕੈ। ਰਿਖਿ ਮੋ ਗੁਨ ਤਾਸ ਸਬੈ ਦਮਕੈ। ੩੭੮।

ਜਸ ਛਾਡਤ ਭਾਨੁ ਅਨੰਤ ਛਟਾ। ਰਿਖਿ ਕੇ ਤਿਮ ਸੋਭਤ ਜੋਗ ਜਟਾ।
ਜਿਨ ਕੀ ਦੁਖ ਫਾਸ ਕਹੂੰ ਨ ਕਟੀ। ਰਿਖਿ ਭੇਟਤ ਤਾਸੁ ਛਟਾਕ ਛੁਟੀ। ੩੭੯।

ਨਰ ਜੋ ਨਹੀ ਨਰਕਨ ਤੇ ਨਿਵਰੈ। ਰਿਖਿ ਭੇਟਤ ਤਉਨ ਤਰਾਕ ਤਰੈ।
ਜਿਨ ਕੇ ਸਮਤਾ ਕਹੂੰ ਨਾਹਿ ਠਟੀ। ਰਿਖਿ ਪੂਜਿ ਘਟੀ ਸਬ ਪਾਪ ਘਟੀ। ੩੮੦।

ਇਤ ਬਧਿ ਤਉਨ ਬਿਠੋ ਮ੍ਰਿਗਹਾ। ਜਸ ਹੇਰਤ ਛੇਰਿਨਿ ਭੀਮ ਭਿੜਹਾ।
ਤਿਹ ਜਾਨ ਰਿਖੀਨ ਹੀ ਸਾਸ ਸਸ੍ਯੋ। ਮ੍ਰਿਗ ਜਾਨ ਮੁਨੀ ਕਹੁ ਬਾਨ ਕਸ੍ਯੋ। ੩੮੧।

ਸਰ ਪੇਖ ਸਬੈ ਤਿਹ ਸਾਧ ਕਹੈ। ਮ੍ਰਿਗ ਹੋਇ ਨ ਰੇ ਮੁਨਿ ਰਾਜ ਇਹੈ।
ਨਹ ਬਾਨ ਸਰਾਸਨ ਪਾਨ ਤਜੇ। ਅਸ ਦੇਖਿ ਦ੍ਰਿੜੰ ਮੁਨਿ ਰਾਜ ਲਜੇ। ੩੮੨।

ਬਹੁਤੇ ਚਿਰ ਜਿਉ ਤਿਹ ਧ੍ਯਾਨ ਛੁਟਾ। ਅਵਿਲੋਕ ਧਰੇ ਰਿਖਿ ਪਾਲ ਜਟਾ।
ਕਸ ਆਵਤ ਹੋ ਡਰੁ ਡਾਰਿ ਅਬੈ। ਮੁਹਿ ਲਾਗਤ ਹੋ ਮ੍ਰਿਗ ਰੂਪ ਸਬੈ। ੩੮੩।

ਰਿਖ ਪਾਲ ਬਿਲੋਕਿ ਤਿਸੈ ਦਿੜਤਾ। ਗੁਰੁ ਮਾਨ ਕਰੀ ਬਹੁਤੈ ਉਪਮਾ।
ਮ੍ਰਿਗ ਸੋ ਜਿਹ ਕੋ ਚਿਤ ਐਸ ਲਗ੍ਯੋ। ਪਰਮੇਸਰ ਕੈ ਰਸ ਜਾਨ ਪਗ੍ਯੋ। ੩੮੪।

ਮੁਨ ਕੋ ਤਬ ਪ੍ਰੇਮ ਪ੍ਰਸੀਜ ਹੀਆ। ਗੁਰ ਠਾਰਸਮੋ ਮ੍ਰਿਗ ਨਾਸ ਕੀਆ।
ਮਨ ਮੋ ਤਬ ਦਤ ਬੀਚਾਰ ਕੀਆ। ਗੁਨ ਮ੍ਰਿਗਹਾ ਕੋ ਚਿਤ ਬੀਚ ਲੀਆ। ੩੮੫।

ਹਰਿ ਸੋ ਹਿਤੁ ਜੋ ਇਹ ਭਾਤਿ ਕਰੈ। ਭਵ ਭਾਰ ਅਪਾਰਹ ਪਾਰ ਪਰੈ।
ਮਲ ਅੰਤਰਿ ਯਾਹੀ ਇਸਨਾਨ ਕਟੈ। ਜਗ ਤੇ ਫਿਰਿ ਆਵਨ ਜਾਨ ਮਿਟੈ। ੩੮੬।

ਗੁਰੁ ਜਾਨ ਤਬੈ ਤਿਹ ਪਾਇ ਪਰਾ। ਭਵ ਭਾਰ ਅਪਾਰ ਸੁ ਪਾਰ ਤਰਾ।
ਦਸ ਅਸਟਸਮੋ ਗੁਰੁ ਤਾਸੁ ਕੀਯੋ। ਕਬਿ ਬਾਧਿ ਕਬਿਤਨ ਮਧਿ ਲੀਯੋ। ੩੮੭।

ਸਬ ਹੀ ਸਿਖ ਸੰਜੁਤਿ ਪਾਨ ਗਹੇ। ਅਵਿਲੋਕਿ ਚਰਾਚਰਿ ਚਉਧ ਰਹੇ।
ਪਸੁ ਪਛ ਚਰਾਚਰ ਜੀਵ ਸਬੈ। ਗਣ ਗੰਧ੍ਰਬ ਭੂਤ ਪਿਸਾਚ ਤਬੈ। ੩੮੮।

*ਇਤਿ ਅਠਦਸਵੋ ਗੁਰੂ ਮ੍ਰਿਗਹਾ ਸਮਾਪਤੰ। ੧੮।*



ਵੇਦਾਂ ਵਿਚ ਜਿਤਨੇ ਵੀ ਯੋਗ ਸਾਧਨ ਕਹੇ ਗਏ ਹਨ, ਉਹ ਸਾਰੇ ਹੀ ਰਿਸ਼ੀ ਨੇ ਸ਼ਰੀਰ ਉਤੇ ਸਾਧ ਲਏ ਹਨ। ਜਿਵੇਂ ਬਦਲ ਵਿਚ ਬਿਜਲੀ ਚਮਕਦੀ ਹੈ, ਉਸੇ ਤਰ੍ਹਾਂ ਰਿਸ਼ੀ ਵਿਚ ਸਾਰੇ ਗੁਣ ਚਮਕਾਂ ਮਾਰ ਰਹੇ ਹਨ।੩੭੮।

ਜਿਵੇਂ ਸੂਰਜ ਅਨੰਤ ਕਿਰਨਾਂ ਛਡਦਾ ਹੈ, ਉਸੇ ਤਰ੍ਹਾਂ ਰਿਸ਼ੀ ਦੇ ਸਿਰ ਤੋਂ ਜਟਾਵਾਂ ਸ਼ੋਭ ਰਹੀਆਂ ਹਨ। ਜਿਨ੍ਹਾਂ ਦੇ ਦੁਖ ਦੀ ਫਾਂਸੀ ਕਿਤੇ ਵੀ ਨਹੀਂ ਕਟੀ ਗਈ ਸੀ, ਉਨ੍ਹਾਂ ਦੀ ਰਿਸ਼ੀ ਨੂੰ ਮਿਲਣ ਨਾਲ ਹੀ ਚਟਾਖ ਕਰ ਕੇ ਟੁਟ ਗਈ ਹੈ।੩੭੯।

ਜੋ ਪੁਰਸ਼ ਨਰਕਾਂ ਦੇ ਦੁਖ ਤੋਂ ਖਲਾਸ ਨਹੀਂ ਹੋਏ ਹਨ, ਰਿਸ਼ੀ ਨੂੰ ਮਿਲਦਿਆਂ ਹੀ ਉਹ ਝਟਪਟ (ਦੁਖ ਦੇ ਸਾਗਰ ਨੂੰ) ਤਰ ਗਏ ਹਨ। (ਪਾਪਾਂ ਕਾਰਨ) ਜਿਨ੍ਹਾਂ ਦੀ ਸਮਤਾ ਕਿਸੇ ਨਾਲ ਵੀ ਨਹੀਂ ਬੈਠਦੀ ਸੀ (ਅਰਥਾਤ ਪਰਮੇਸ਼ਰ ਨਾਲ ਮੇਲ ਨਹੀਂ ਹੋ ਰਿਹਾ ਸੀ), ਰਿਸ਼ੀ ਦੀ ਘੜੀ ਭਰ ਪੂਜਾ ਕਰਦਿਆਂ ਹੀ (ਉਨ੍ਹਾਂ ਦੇ) ਪਾਪ ਘਟ ਗਏ ਹਨ।੩੮੦।

ਇਧਰ ਉਹ ਸ਼ਿਕਾਰੀ (ਸ਼ਿਕਾਰ ਦੀ) ਟੋਹ ਵਿਚ ਬੈਠਾ ਹੋਇਆ ਸੀ ਜਿਵੇਂ ਭੇਡਾਂ ਨੂੰ ਮਾਰਨ ਵਾਲਾ ਭਿਆਨਕ (ਬਘਿਆੜ) ਛੇਲੀਆਂ ਵਲ ਵੇਖ ਰਿਹਾ ਹੈ। ਉਸ ਨੇ ਰਿਸ਼ੀ ਨੂੰ ਹਿਰਨ ਸਮਝ ਕੇ ਸਾਹ ਰੋਕ ਲਿਆ ਅਤੇ ਮੁਨੀ ਨੂੰ ਮਾਰਨ ਲਈ ਤੀਰ ਖਿਚ ਲਿਆ।੩੮੧।

ਸਾਰਿਆਂ ਸਾਧਾਂ ਨੇ ਕਸੇ ਹੋਏ ਤੀਰ ਨੂੰ ਵੇਖ ਕੇ ਉਸ ਨੂੰ ਕਿਹਾ ਕਿ ਇਹ ਹਿਰਨ ਨਹੀਂ, ਮੁਨੀ ਰਾਜ ਹੈ। (ਪਰ) ਉਸ ਨੇ ਹੱਥ ਵਿਚੋਂ ਧਨੁਸ਼ ਬਾਣ ਨ ਛਡਿਆ। (ਉਸ ਦੀ) ਅਜਿਹੀ ਦ੍ਰਿੜ੍ਹਤਾ ਵੇਖ ਕੇ ਮੁਨੀ ਰਾਜ ਸ਼ਰਮਸਾਰ ਹੋ ਗਏ।੩੮੨।

ਬਹੁਤ ਚਿਰ ਬਾਦ ਜਦੋਂ ਉਸ ਦਾ ਧਿਆਨ ਛੁਟਿਆ ਤਾਂ ਵੇਖਿਆ (ਕਿ ਇਹ) ਜਟਾਵਾਂ ਦੀ ਪੰਗਤੀ ਵਾਲਾ ਰਿਸ਼ੀ ਹੈ। (ਉਸ ਨੇ ਕਿਹਾ–ਤੁਸੀਂ) ਹੁਣ ਡਰ ਨੂੰ ਛਡ ਕੇ ਕਿਸ ਵਾਸਤੇ ਲਗੇ ਆਉਂਦੇ ਹੋ; ਮੈਨੂੰ ਤਾਂ (ਤੁਸੀਂ) ਸਾਰੇ ਹਿਰਨ ਰੂਪ ਹੀ ਲਗਦੇ ਹੋ।੩੮੩।

ਰਿਸ਼ੀਆਂ ਦੇ ਪਾਲਕ (ਦੱਤ) ਨੇ ਉਸ ਦੀ ਇਸ ਦ੍ਰਿੜ੍ਹਤਾ ਨੂੰ ਵੇਖ ਕੇ, (ਉਸ ਨੂੰ) ਗੁਰੂ ਮੰਨ ਕੇ ਬਹੁਤ ਸਾਰੀ ਉਪਮਾ ਕੀਤੀ। ਜਿਸ ਦਾ ਚਿਤ ਹਿਰਨ ਨਾਲ ਇਸ ਤਰ੍ਹਾਂ ਲਗਾ ਹੈ, ਮਾਨੋ ਪਰਮੇਸ਼ਵਰ ਦੇ ਪ੍ਰੇਮ ਰਸ ਵਿਚ ਮਗਨ ਹੋਵੇ।੩੮੪।

ਤਦ ਮੁਨੀ ਦਾ ਹਿਰਦਾ ਪ੍ਰੇਮ ਨਾਲ ਪਸੀਜ ਗਿਆ ਅਤੇ ਹਿਰਨ ਨੂੰ ਮਾਰਨ ਵਾਲੇ ਨੂੰ ਅਠਾਰ੍ਹਵਾਂ ਗੁਰੂ ਕੀਤਾ। ਤਦ ਦੱਤ ਨੇ ਮਨ ਵਿਚ ਵਿਚਾਰ ਕੀਤਾ ਅਤੇ ਸ਼ਿਕਾਰੀ ਦੇ ਗੁਣਾਂ ਨੂੰ ਮਨ ਵਿਚ ਵਸਾ ਲਿਆ।੩੮੫।

ਜੇ ਕੋਈ ਹਰਿ ਨਾਲ ਇਸ ਤਰ੍ਹਾਂ ਦਾ ਪ੍ਰੇਮ ਕਰੇਗਾ, (ਤਾਂ ਉਹ) ਦੁਸਤਰ ਸੰਸਾਰ ਸਾਗਰ ਨੂੰ ਪਾਰ ਕਰ ਲਵੇਗਾ। ਇਸ ਇਸ਼ਨਾਨ ਨਾਲ ਮਨ ਦੀ ਮੈਲ ਕਟ ਜਾਂਦੀ ਹੈ ਅਤੇ ਸੰਸਾਰ ਵਿਚ ਆਣਾ ਜਾਣਾ ਸਮਾਪਤ ਹੋ ਜਾਂਦਾ ਹੈ।੩੮੬।

ਤਦੋਂ ਉਸ ਨੂੰ ਗੁਰੂ ਜਾਣ ਕੇ (ਰਿਸ਼ੀ) ਪੈਰੀਂ ਪੈ ਗਿਆ ਅਤੇ ਅਪਾਰ ਸੰਸਾਰ ਰੂਪ ਭਾਰੇ ਸਮੁੰਦਰ ਨੂੰ ਪਾਰ ਕਰ ਲਿਆ। ਉਸ ਨੂੰ ਅਠਾਰ੍ਹਵਾਂ ਗੁਰੂ ਕੀਤਾ ਅਤੇ ਕਵੀ ਨੇ (ਇਸ ਨੂੰ) ਕਬਿੱਤਾਂ ਵਿਚ ਬੰਨ੍ਹ ਲਿਆ।੩੮੭।

ਸਾਰੇ ਹੀ ਸੇਵਕਾਂ ਸਮੇਤ (ਉਸ ਦੇ) ਪੈਰ ਪਕੜ ਲਏ। (ਜਿਸ ਨੂੰ) ਵੇਖ ਕੇ ਜੜ੍ਹ ਚੇਤਨ ਸਭ ਹੈਰਾਨ ਹੋ ਗਏ। ਪਸ਼ੂ-ਪੰਛੀ ਅਤੇ ਚਰ, ਅਚਰ, ਗਣ, ਗੰਧਰਬ, ਭੂਤ, ਪਿਸ਼ਾਚ ਆਦਿ ਸਾਰੇ ਜੀਵ ਉਸ ਵੇਲੇ (ਹੈਰਾਨੀ ਦੀ ਅਵਸਥਾ ਵਿਚ ਹੋ ਗਏ)।੩੮੮।

*ਇਥੇ ਅਠਾਰ੍ਹਵੇਂ ਗੁਰੂ ਸ਼ਿਕਾਰੀ ('ਮ੍ਰਿਗਹਾ') ਦਾ ਪ੍ਰਸੰਗ ਸਮਾਪਤ। ੧੮।*

## ਅਥ ਨਲਨੀ ਸੁਕ ਉਨੀਵੋ ਗੁਰੂ ਕਥਨੰ

*ਕ੍ਰਿਪਾਣ ਕ੍ਰਿਤ ਛੰਦ*

ਮੁਨਿ ਅਤਿ ਅਪਾਰ। ਗਣ ਗੁਣ ਉਦਾਰ।
ਬਿਦਿਆ ਬਿਚਾਰ। ਨਿਤ ਕਰਤ ਚਾਰ। ੩੮੯।
ਲਖਿ ਛਬਿ ਸੁਰੰਗ। ਲਾਜਤ ਅਨੰਗ।
ਪਿਖਿ ਬਿਮਲ ਅੰਗ। ਚਕਿ ਰਹਤ ਗੰਗ। ੩੯੦।

ਲਖਿ ਦੁਤਿ ਅਪਾਰ। ਰੀਝਤ ਕੁਮਾਰ।
ਗ੍ਯਾਨੀ ਅਪਾਰ। ਗੁਨ ਗਨ ਉਦਾਰ। ੩੯੧।
ਅਬ੍ਯਕਤ ਅੰਗ। ਆਭਾ ਅਭੰਗ।
ਸੋਭਾ ਸੁਰੰਗ। ਤਨ ਜਨੁ ਅਨੰਗ। ੩੯੨।

ਬਹੁ ਕਰਤ ਨ੍ਯਾਸ। ਨਿਸਿ ਦਿਨ ਉਦਾਸ।
ਤਜਿ ਸਰਬ ਆਸ। ਅਤਿ ਬੁਧਿ ਪ੍ਰਕਾਸ। ੩੯੩।
ਤਨਿ ਸਹਤ ਧੂਪ। ਸੰਨ੍ਯਾਸ ਭੂਪ।
ਤਨਿ ਛਬਿ ਅਨੂਪ। ਜਨੁ ਸਿਵ ਸਰੂਪ। ੩੯੪।

ਮੁਖ ਛਬਿ ਪ੍ਰਚੰਡ। ਆਭਾ ਅਭੰਗ।
ਜੁਟਿ ਜੋਗ ਜੰਗ। ਨਹੀ ਮੁਰਤ ਅੰਗ। ੩੯੫।
ਅਤਿ ਛਬਿ ਪ੍ਰਕਾਸ। ਨਿਸਿ ਦਿਨ ਨਿਰਾਸ।
ਮੁਨਿ ਮਨ ਸੁਬਾਸ। ਗੁਨ ਗਨ ਉਦਾਸ। ੩੯੬।

ਅਬ੍ਯਕਤ ਜੋਗ। ਨਹੀ ਕਉਨ ਸੋਗ।
ਨਿਤਪ੍ਰਤਿ ਅਰੋਗ। ਤਜਿ ਰਾਜ ਭੋਗ। ੩੯੭।
ਮੁਨ ਮਨਿ ਕ੍ਰਿਪਾਲ। ਗੁਨ ਗਨ ਦਿਆਲ।
ਸੁਭਿ ਮਤਿ ਸੁਢਾਲ। ਦ੍ਰਿੜ ਬ੍ਰਿਤ ਕਰਾਲ। ੩੯੮।

ਤਨ ਸਹਤ ਸੀਤ। ਨਹੀ ਮੁਰਤ ਚੀਤ।
ਬਹੁ ਬਰਖ ਬੀਤ। ਜਨੁ ਜੋਗ ਜੀਤ। ੩੯੯।
ਚਾਲੰਤ ਬਾਤ। ਥਰਕੰਤ ਪਾਤ।
ਪੀਅਰਾਤ ਗਾਤ। ਨਹੀ ਬਦਤ ਬਾਤ। ੪੦੦।

ਭੰਗੰ ਭਛੰਤ। ਕਾਛੀ ਕਛੰਤ।
ਕਿੰਗ੍ਰੀ ਬਜੰਤ। ਭਗਵਤ ਭਨੰਤ। ੪੦੧।
ਨਹੀ ਡੁਲਤ ਅੰਗ। ਮੁਨਿ ਮਨ ਅਭੰਗ।
ਜੁਟਿ ਜੋਗ ਜੰਗ। ਜਿਮਿ ਉਡਤ ਚੰਗ। ੪੦੨।



## ਹੁਣ ਨਲਨੀ ਸੁਕ ਉਨ੍ਹੀਵੇਂ ਗੁਰੂ ਦਾ ਕਥਨ

*ਕ੍ਰਿਪਾਣ ਕ੍ਰਿਤ ਛੰਦ*

ਬਹੁਤ ਅਪਾਰ ਅਤੇ ਉਦਾਰਤਾ ਦੇ ਗੁਣਾਂ ਦੇ ਸਮੂਹ ਨੂੰ ਧਾਰਨ ਕਰਨ ਵਾਲਾ ਮੁਨੀ ਵਿਦਿਆ ਸੰਬੰਧੀ ਨਿੱਤ ਚੰਗੀ ਤਰ੍ਹਾਂ ਵਿਚਾਰ ਕਰਦਾ ਹੈ।੩੮੯। (ਉਸ ਦੀ) ਸੁੰਦਰ ਛਬੀ ਨੂੰ ਵੇਖ ਕੇ ਕਾਮਦੇਵ ਵੀ ਸ਼ਰਮਿੰਦਾ ਹੋ ਰਿਹਾ ਸੀ। (ਉਸ ਦੇ) ਸ਼ਰੀਰ ਦੀ ਨਿਰਮਲਤਾ ਨੂੰ ਵੇਖ ਕੇ ਗੰਗਾ ਵੀ ਹੈਰਾਨ ਸੀ।੩੯੦।

(ਉਸ ਦੀ) ਅਪਾਰ ਚਮਕ ਨੂੰ ਵੇਖ ਕੇ ਰਾਜ ਕੁਮਾਰ ਵੀ ਰੀਝ ਰਹੇ ਸਨ। ਉਹ ਅਪਾਰ ਗਿਆਨਵਾਨ ਅਤੇ ਉਦਾਰਤਾ ਜਿਹੇ ਗੁਣ ਦਾ ਸਮੁੱਚ ਸੀ।੩੯੧। (ਉਸ ਦੇ) ਅਪ੍ਰਤੱਖ ਸ਼ਰੀਰ ਦੀ ਚਮਕ ਕਦੇ ਭੰਗ ਹੋਣ ਵਾਲੀ ਨਹੀਂ ਸੀ। ਉਸ ਦੀ ਸ਼ੋਭਾ ਬਹੁਤ ਸੁੰਦਰ ਸੀ, ਮਾਨੋ ਕਾਮਦੇਵ ਨੇ ਹੀ ਸ਼ਰੀਰ ਧਾਰਨ ਕੀਤਾ ਹੋਵੇ।੩੯੨।

ਬਹੁਤ ਯੋਗ ਸਾਧਨਾ ਕਰਦਾ ਸੀ, ਦਿਨ ਰਾਤ ਉਦਾਸ (ਨਿਰਲਿਪਤ) ਰਹਿੰਦਾ ਸੀ। ਸਾਰੀਆਂ ਆਸ਼ਾਵਾਂ ਨੂੰ ਛਡ ਦੇਣ ਨਾਲ (ਉਸ ਦੀ) ਬੁੱਧੀ ਵਿਚ ਗਿਆਨ ਦਾ ਬਹੁਤ ਅਧਿਕ ਪ੍ਰਕਾਸ਼ ਹੋ ਗਿਆ ਸੀ।੩੯੩। ਸੰਨਿਆਸੀਆਂ ਦਾ ਰਾਜਾ (ਦੱਤ) ਆਪਣੇ ਉਪਰ ਧੁਪ ਨੂੰ ਸਹਿੰਦਾ ਸੀ। (ਉਸ ਦੇ) ਸ਼ਰੀਰ ਦੀ ਛਬੀ ਬਹੁਤ ਅਨੂਪ ਸੀ, ਮਾਨੋ ਸ਼ਿਵ ਦਾ ਹੀ ਸਰੂਪ ਹੋਵੇ।੩੯੪।

(ਉਸ ਦੇ ) ਮੁਖ ਉਤੇ ਪ੍ਰਚੰਡ ਛਬੀ ਸੀ ਅਤੇ ਨ ਭੰਗ ਹੋਣ ਵਾਲੀ ਆਭਾ ਸੀ। ਯੋਗ-ਸਾਧਨਾ ('ਜੰਗ') ਵਿਚ ਜੁਟਿਆ ਹੋਇਆ ਸੀ ਅਤੇ (ਇਸ ਕਰਮਾਚਾਰ ਤੋਂ) ਅੰਗ ਨਹੀਂ ਮੋੜਦਾ ਸੀ।੩੯੫। (ਉਸ ਦੀ) ਛਬੀ ਦਾ ਬਹੁਤ ਪ੍ਰਕਾਸ਼ ਸੀ, ਰਾਤ ਦਿਨ ਆਸ ਤੋਂ ਪਰੇ ਰਹਿੰਦਾ ਸੀ। ਮੁਨੀ ਦਾ ਮਨ ਸੁਗੰਧ ਯੁਕਤ ਸੀ (ਅਰਥਾਤ ਚੰਗੀ ਭਾਵਨਾ ਵਾਲਾ ਸੀ)। ਉਹ ਵੈਰਾਗ ('ਉਦਾਸ') ਦਾ ਪੁੰਜ ਸੀ।੩੯੬।

(ਉਸ ਦਾ) ਯੋਗ ਅਕਥਨੀ ਸੀ। (ਉਸ ਨੂੰ) ਕੋਈ ਵੀ ਸੋਗ ਨਹੀਂ ਸੀ। ਨਿੱਤ ਪ੍ਰਤਿ ਰੋਗ ਤੋਂ ਰਹਿਤ ਸੀ ਅਤੇ ਰਾਜ-ਭੋਗ ਨੂੰ ਛੱਡ ਦਿੱਤਾ ਸੀ।੩੯੭। ਮੁਨੀ ਕ੍ਰਿਪਾਲੂ ਮਨ ਵਾਲਾ ਅਤੇ ਦਿਆਲਤਾ ਦੇ ਗੁਣਾਂ ਦੇ ਸਮੂਹ ਵਾਲਾ ਸੀ। ਸੁੰਦਰ ਅਤੇ ਸ਼ੁਭ ਮਤ ਵਾਲਾ ਅਤੇ ਦ੍ਰਿੜ੍ਹ ਅਤੇ ਕਠੋਰ ਬਿਰਤੀ ਵਾਲਾ ਸੀ।੩੯੮।

(ਉਹ) ਸ਼ਰੀਰ ਉਤੇ ਠੰਡ ਸਹਾਰਦਾ ਸੀ (ਅਤੇ ਅਜਿਹਾ ਕਰਨ ਤੋਂ) ਉਸ ਦਾ ਮਨ ਮੁੜਦਾ ਨਹੀਂ ਸੀ। (ਅਜਿਹਾ ਕਰਦਿਆਂ) ਬਹੁਤ ਵਰ੍ਹੇ ਬੀਤ ਗਏ ਸਨ, ਮਾਨੋ ਉਸ ਨੇ ਯੋਗ ਨੂੰ ਹੀ ਜਿਤ ਲਿਆ ਹੋਵੇ।੩੯੯। ਹਵਾ ਦੇ ਚਲਣ ਨਾਲ ਪੱਤਰ ਥਰ ਥਰ ਕੰਬਣ ਲਗਦੇ ਸਨ। ਸ਼ਰੀਰ ਪੀਲਾ ਪੈ ਗਿਆ ਸੀ, (ਮੂੰਹੋਂ) ਗੱਲ ਕਹੀ ਨਹੀਂ ਜਾ ਸਕਦੀ ਸੀ।੪੦੦।

ਭੰਗ ਖਾਂਦੇ ਸਨ, (ਯੋਗ ਦੇ) ਭੇਸ ਧਾਰਦੇ ਸਨ, ਕਿੰਗਰੀ ਵਜਾਉਂਦੇ ਹਨ, ਭਗਵਾਨ ਦੇ ਗੁਣ ਗਾਉਂਦੇ ਸਨ।੪੦੧। (ਮੁਨੀ ਦਾ) ਸ਼ਰੀਰ ਡੋਲਦਾ ਨਹੀਂ ਸੀ, ਮੁਨੀ ਦਾ ਮਨ ਭੰਗ ਹੋਣ ਵਾਲਾ ਨਹੀਂ ਸੀ, ਯੋਗ ਦੀ ਜੰਗ ਵਿਚ ਜੁਟਿਆ ਹੋਇਆ ਸੀ, ਜਿਵੇਂ (ਆਕਾਸ਼ ਅੰਦਰ) ਗੁਡੀ ਉਡਦੀ ਹੈ।੪੦੨।

ਨਹੀ ਕਰਤ ਹਾਇ। ਤਪ ਕਰਤ ਚਾਇ।
ਨਿਤਪ੍ਰਤਿ ਬਨਾਇ। ਬਹੁ ਭਗਤ ਭਾਇ। ੪੦੩।
ਮੁਖ ਭਛਤ ਪਉਨ। ਤਜਿ ਧਾਮ ਗਉਨ।
ਮੁਨਿ ਰਹਤ ਮਉਨ। ਸੁਭ ਰਾਜ ਭਉਨ। ੪੦੪।

ਸੰਨ੍ਯਾਸ ਦੇਵ। ਮੁਨਿ ਮਨ ਅਭੇਵ।
ਅਨਜੁਰਿ ਅਜੇਵ। ਅੰਤਰਿ ਅਤੇਵ। ੪੦੫।
ਅਨਭੂ ਪ੍ਰਕਾਸ। ਨਿਤਪ੍ਰਤਿ ਉਦਾਸ।
ਗੁਨ ਅਧਿਕ ਜਾਸ। ਲਖਿ ਲਜਤ ਅਨਾਸ। ੪੦੬।

ਬ੍ਰਹਮੰਨ ਦੇਵ। ਗੁਨ ਗਨ ਅਭੇਵ।
ਦੇਵਾਨ ਦੇਵ। ਅਨਭਿਖ ਅਜੇਵ। ੪੦੭।
ਸੰਨਿਆਸ ਨਾਥ। ਅਨਧਰ ਪ੍ਰਮਾਥ।
ਇਕ ਰਟਤ ਗਾਥ। ਟਕ ਏਕ ਸਾਥ। ੪੦੮।

ਗੁਨ ਗਨਿ ਅਪਾਰ। ਮੁਨਿ ਮਨਿ ਉਦਾਰ।
ਸੁਭ ਮਤਿ ਸੁਢਾਰ। ਬੁਧਿ ਕੋ ਪਹਾਰ। ੪੦੯।
ਸੰਨਿਆਸ ਭੇਖ। ਅਨਿਬਿਖ ਅਦ੍ਵੈਖ।
ਜਾਪਤ ਅਭੇਖ। ਬ੍ਰਿਧ ਬੁਧਿ ਅਲੇਖ। ੪੧੦।

*ਕੁਲਕ ਛੰਦ*

ਧੰ ਧਕਿਤ ਇੰਦ। ਚੰ ਚਕਿਤ ਚੰਦ।
ਥੰ ਥਕਤ ਪਉਨ। ਭੰ ਭਜਤ ਮਉਨ। ੪੧੧।
ਜੰ ਜਕਿਤ ਜਛ। ਪੰ ਪਚਤ ਪਛ।
ਧੰ ਧਕਤ ਸਿੰਧੁ। ਬੰ ਬਕਤ ਬਿੰਧ। ੪੧੨।

ਸੰ ਸਕਤ ਸਿੰਧੁ। ਗੰ ਗਕਤ ਗਿੰਧ।
ਤੰ ਤਕਤ ਦੇਵ। ਅੰ ਅਕਤ ਭੇਵ। ੪੧੩।
ਲੰ ਲਖਤ ਜੋਗਿ। ਭੰ ਭ੍ਰਮਤ ਭੋਗਿ।
ਬੰ ਬਕਤ ਬੈਨ। ਚੰ ਚਕਤ ਨੈਨ। ੪੧੪।

ਤੰ ਤਜਤ ਅਤ੍ਰ। ਛੰ ਛਕਤ ਛਤ੍ਰ।
ਪੰ ਪਰਤ ਪਾਨ। ਭੰ ਭਰਤ ਭਾਨ। ੪੧੫।
ਬੰ ਬਜਤ ਬਾਦ। ਨੰ ਨਜਤ ਨਾਦ।
ਅੰ ਉਠਤ ਰਾਗ। ਉਫਟਤ ਸੁਹਾਗ। ੪੧੬।

ਛੰ ਸਕਤ ਸੂਰ। ਭੰ ਭ੍ਰਮਤ ਹੂਰ।
ਰੰ ਰਿਝਤ ਚਿਤ। ਤੰ ਤਜਤ ਬਿਤ। ੪੧੭।
ਛੰ ਛਕਤ ਜਛ। ਭੰ ਭ੍ਰਮਤ ਪਛ।
ਭੰ ਭਿਰਤ ਭੂਪ। ਨਵ ਨਿਰਖ ਰੂਪ। ੪੧੮।



ਤਪ ਨੂੰ ਚਾਉ ਨਾਲ ਕਰਦਾ ਸੀ, (ਤਪ ਦੇ ਔਖ ਕਾਰਨ ਕਦੇ) ਹਾਇ ਤਕ ਨਹੀਂ ਉਚਾਰਦਾ ਸੀ। ਬਹੁਤ ਪ੍ਰੇਮ ਨਾਲ ਹਰ ਰੋਜ਼ ਭਗਤੀ ਕਰਦਾ ਸੀ।੪੦੩। ਮੂੰਹ ਨਾਲ ਹਵਾ ਭਖਦਾ ਸੀ, ਘਰ ਨੂੰ ਜਾਣਾ ਛਡ ਦਿੱਤਾ ਸੀ। ਮੁਨੀ ਚੁਪ ਰਹਿੰਦਾ ਸੀ। (ਇਹੀ ਉਸ ਦਾ) ਸ਼ੁਭ ਰਾਜ ਭਵਨ ਸੀ।੪੦੪।

(ਉਸ) ਸੰਨਿਆਸ ਦੇਵ ਮੁਨੀ ਦੇ ਮਨ ਦਾ ਭੇਦ ਨਹੀਂ ਪਾਇਆ ਜਾ ਸਕਦਾ। (ਉਹ) ਬੁਢਾਪੇ ਤੋਂ ਰਹਿਤ ਅਤੇ ਨ ਜਿਤੇ ਜਾ ਸਕਣ ਵਾਲਾ ਸੀ, (ਉਸ ਦਾ) ਹਿਰਦਾ ਬਹੁਤ ਵੱਡਾ ਹੈ (ਅਥਵਾ ਅਡੋਲ ਸੀ)।੪੦੫। ਅਨੁਭਵ ਦੁਆਰਾ ਪ੍ਰਕਾਸ਼ਮਾਨ ਸੀ, ਸਦਾ ਉਦਾਸ (ਵਿਰਕਤ) ਰਹਿੰਦਾ ਸੀ, (ਉਸ ਵਿਚ) ਬਹੁਤ ਅਧਿਕ ਗੁਣ ਸਨ। (ਉਸ ਨੂੰ) ਵੇਖ ਕੇ ਆਸ-ਮੁਕਤ ਵੀ ਸ਼ਰਮਸਾਰ ਹੁੰਦਾ ਸੀ।੪੦੬।

ਰਿਸ਼ੀਆਂ ਦਾ ਮੁਖੀ (ਦੱਤ) ਸਮੂਹ ਗੁਣਾਂ ਵਾਲਾ ਅਤੇ ਭੇਦ ਤੋਂ ਪਰੇ ਸੀ। (ਉਹ) ਦੇਵਤਿਆਂ ਦਾ ਵੀ ਦੇਵਤਾ ਸੀ ਅਤੇ ਭੇਖ ਤੋਂ ਰਹਿਤ ਅਤੇ ਅਜਿਤ ਸੀ।੪੦੭। ਸੰਨਿਆਸ ਦਾ ਸੁਆਮੀ, ਆਧਾਰ ਰਹਿਤ ਅਤੇ ਮਿਧਣ ਵਾਲਾ ਸੀ। ਇਕੋ ਵਾਰਤਾ ਰਟਦਾ ਸੀ, ਇਕ-ਟਕ ਵੇਖਦਾ ਸੀ।੪੦੮।

ਉਦਾਰ ਮਨ ਵਾਲਾ ਮੁਨੀ ਗੁਣਾਂ ਦੇ ਸਮੂਹ ਵਾਲਾ ਸੀ। (ਉਸ ਦੀ) ਬੁੱਧੀ ਸੁੰਦਰ ਸਰੂਪ ਵਾਲੀ ਸੀ, (ਮਾਨੋ) ਬੁੱਧੀ ਦਾ ਪਹਾੜ ਹੋਵੇ।੪੦੯। ਸੰਨਿਆਸ ਭੇਖ ਵਾਲਾ, ਵਿਸ਼ਿਆਂ ਤੋਂ ਰਹਿਤ ਅਤੇ ਦ੍ਵੈਸ਼ਭਾਵ ਤੋਂ ਮੁਕਤ ਸੀ। ਭੇਖ ਤੋਂ ਰਹਿਤ ਪ੍ਰਤੀਤ ਹੁੰਦਾ ਸੀ। ਵੱਡੀ ਬੁੱਧੀ ਵਾਲਾ ਲੇਖੇ ਤੋਂ ਬਾਹਰ ਸੀ।੪੧੦।

*ਕੁਲਕ ਛੰਦ*

ਇੰਦਰ (ਦਾ ਹਿਰਦਾ) ਧੜਕਦਾ ਹੈ, ਚੰਦ੍ਰਮਾ ਹੈਰਾਨ ਹੁੰਦਾ ਹੈ, ਹਵਾ ਥਕ ਰਹੀ ਹੈ, (ਇਸ ਲਈ) ਚੁਪ ਕਰ ਰਹੀ ਹੈ।੪੧੧।

ਯਕਸ਼ ਠਠੰਬਰ ਗਏ ਹਨ, ਪੰਛੀ ਖਪਤ ('ਪਚਤ') ਹੋ ਰਹੇ ਹਨ, ਸਮੁੰਦਰ ਧੜਕ ਰਿਹਾ ਹੈ, ਵਿੰਧਿਆਚਲ ਸ਼ੋਰ ਪਾ ਰਿਹਾ ਹੈ।੪੧੨।

ਸਮੁੰਦਰ ਸੁਕੜ ਗਿਆ ਹੈ (ਅਥਵਾ ਸੰਸੇ ਵਿਚ ਪੈ ਗਿਆ ਹੈ), ਦਿਗਜ ਹਾਥੀ ('ਗਿੰਧ') ਚਿੰਘਾੜਦੇ ਹਨ, ਦੇਵਤੇ ਇਕ-ਟਕ ਵੇਖਦੇ ਹਨ, ਭੇਦ ਨ ਮਿਲਣ ਕਾਰਨ ਅਕ ਗਏ ਹਨ। ੪੧੩। ਯੋਗ ਨੂੰ ਵੇਖ ਕੇ ਭੋਗ ਕਰਨ ਵਾਲੇ (ਸੰਸਾਰੀ ਲੋਗ) ਹੈਰਾਨ ਹੋ ਰਹੇ ਹਨ। ਬਚਨ ਬੋਲਦੇ ਹਨ, ਅੱਖਾਂ ਚਕ੍ਰਿਤ ਹੋ ਰਹੀਆਂ ਹਨ।੪੧੪।

(ਯੋਧੇ) ਅਸਤ੍ਰ ਛਡਦੇ ਹਨ, ਛਤ੍ਰੀ ਪ੍ਰਸੰਨ ਹੋ ਰਹੇ ਹਨ, ਪੈਰੀਂ ਪੈ ਰਹੇ ਹਨ, ਸੂਰਜ ਭੈ ਨਾਲ ਭਰ ਰਿਹਾ ਹੈ।੪੧੫।

ਵਾਜੇ ਵਜ ਰਹੇ ਹਨ, ਨਾਦ ਹੋ ਰਹੇ ਹਨ, ਰਾਗ ਉਠ ਰਹੇ ਹਨ, ਖੁਸ਼ੀ ਦੀ ਅਵਸਥਾ ਪ੍ਰਗਟ ਹੁੰਦੀ ਹੈ।੪੧੬।

ਸੂਰਮੇ ਪ੍ਰਸੰਨ ਹੁੰਦੇ ਹਨ, ਹੂਰਾਂ ਘੁੰਮਦੀਆਂ ਹਨ, ਚਿਤ ਪ੍ਰਸੰਨ ਹੁੰਦਾ ਹੈ, ਧਨ ਵਾਰਿਆ ਜਾ ਰਿਹਾ ਹੈ।੪੧੭। ਯਕਸ਼ ਮੋਹਿਤ ਹੋ ਰਹੇ ਹਨ, ਪੰਛੀ (ਆਕਾਸ਼ ਵਿਚ) ਘੁੰਮ ਫਿਰ ਰਹੇ ਹਨ, ਰਾਜੇ (ਇਕ ਦੂਜੇ ਨਾਲ) ਭਿੜ ਰਹੇ ਹਨ, ਰਿਸ਼ੀ ਦੇ ਨਵੇਂ ਸਰੂਪ ਨੂੰ ਵੇਖ ਕੇ (ਇਹ ਦਸ਼ਾ ਹੋ ਰਹੀ ਹੈ।)।੪੧੮।

*ਚਰਪਟ ਛੰਦ*

ਗਲਿਤੰ ਜੋਗੰ। ਦਲਿਤੰ ਭੋਗੰ।
ਭਗਿਵੇ ਭੇਸੰ। ਸੁਫਿਲੇ ਦੇਸੰ। ੪੧੯।
ਅਚਲ ਧਰਮੰ। ਅਖਿਲ ਕਰਮੰ।
ਅਮਿਤ ਜੋਗੰ। ਤਜਿਤ ਭੋਗੰ। ੪੨੦।

ਸੁਫਲ ਕਰਮੰ। ਸੁਬ੍ਰਿਤ ਧਰਮੰ।
ਕੁਕ੍ਰਿਤ ਹੰਤਾ। ਸੁਗਤੰ ਗੰਤਾ। ੪੨੧।
ਦਲਿਤੰ ਦ੍ਰੋਹੰ। ਮਲਿਤੰ ਮੋਹੰ।
ਸਲਿਤੰ ਸਾਰੰ। ਸੁਕ੍ਰਿਤ ਚਾਰੰ। ੪੨੨।

ਭਗਵੇ ਭੇਸੰ। ਸੁਫਲੰ ਦੇਸੰ।
ਸੁਹ੍ਰਿਦੰ ਸਰਤਾ। ਕੁਕ੍ਰਿਤੰ ਹਰਤਾ। ੪੨੩।
ਚਕ੍ਰਿਤੰ ਸੁਰੰ। ਬਮਤੰ ਨੂਰੰ।
ਏਕੰ ਜਪਿਤੰ। ਏਕੋ ਥਪਿਤੰ। ੪੨੪।

ਰਾਜੰ ਤਜਿਤ੍ਰੰ। ਈਸੰ ਭਵਿਤ੍ਰੰ।
ਜਪੰ ਜਪਿਤ੍ਰੰ। ਏਕੰ ਥਪਿਤ੍ਰੰ। ੪੨੫।
ਬਜਤੰ ਨਾਦੰ। ਬਿਦਿਤੰ ਰਾਗੰ।
ਜਪਤੰ ਜਾਪੰ। ਤ੍ਰਸਿਤੰ ਤਾਪੰ। ੪੨੬।

ਚਕਿਤੰ ਚੰਦੰ। ਧਕਤੰ ਇੰਦੰ।
ਤਕਤੰ ਦੇਵੰ। ਭਗਤੰ ਭੇਵੰ। ੪੨੭।
ਭ੍ਰਮਤੰ ਭੂਤੰ। ਲਖਿਤੰ ਰੂਪੰ।
ਚਕ੍ਰਤੰ ਚਾਰੰ। ਸੁਹ੍ਰਿਦੰ ਸਾਰੰ। ੪੨੮।

ਨਲਿਨੰ ਸੂਅੰ। ਲਖਿ ਅਉਧੂਅੰ।
ਚਟ ਦੇ ਛਟਾ। ਭ੍ਰਮ ਤੇ ਜਟਾ। ੪੨੯।
ਤਕਿਤੰ ਦੇਵੰ। ਬਕਿਤੰ ਭੇਵੰ।
ਦਸ ਨਵ ਸੀਸੰ। ਕਰਮਕ ਦੀਸੰ। ੪੩੦।

ਬੁਧਿਤੰ ਧਾਮੰ। ਗ੍ਰਿਹਿਤੰ ਬਾਮੰ।
ਭ੍ਰਮਤੰ ਮੋਹੰ। ਮਮਤੰ ਮੋਹੰ। ੪੩੧।
ਮਮਤਾ ਬੁਧੰ। ਸ੍ਰਿਹਤੰ ਲੋਗੰ।
ਅਹਿਤਾ ਧਰਮੰ। ਲਹਿਤਹ ਭੋਗੰ। ੪੩੨।

ਗ੍ਰਸਤੰ ਬੁਧੰ। ਮਮਤਾ ਮਾਤੰ।
ਇਸਤ੍ਰੀ ਨੇਹੰ। ਪੁਤ੍ਰੰ ਭ੍ਰਾਤੰ। ੪੩੩।
ਗ੍ਰਸਤੰ ਮੋਹੰ। ਧਰਿਤੰ ਕਾਮੰ।
ਜਲਤੰ ਕ੍ਰੋਧੰ। ਪਲਿਤੰ ਦਾਮੰ। ੪੩੪।



*ਚਰਪਟ ਛੰਦ*

(ਦੱਤ) ਯੋਗ ਵਿਚ ਗਲਤਾਨ ਹੈ; ਭੋਗਾਂ ਨੂੰ ਦਲ ਸੁਟਿਆ ਹੈ, ਭਗਵੇ ਬਸਤ੍ਰ ਹਨ, ਸਫਲ ਸ਼ਰੀਰ ਵਾਲਾ ਹੈ।੪੧੯।

ਧਰਮ ਵਿਚ ਅਚਲ ਹੈ, ਸਮੂਹ ਕਰਮਾਂ ਵਾਲਾ ਹੈ, ਅਮਿਤ ਯੋਗ ਵਾਲਾ ਹੈ, ਭੋਗਾਂ ਨੂੰ ਤਿਆਗ ਚੁਕਾ ਹੈ।੪੨੦।

ਕਰਮਾਂ ਵਿਚ ਸਫਲ ਹੈ, ਧਰਮ ਵਾਲੀ ਸ੍ਰੇਸ਼ਠ ਬਿਰਤੀ ਹੈ, ਮਾੜੇ ਕੰਮਾਂ ਨੂੰ ਨਸ਼ਟ ਕਰਨ ਵਾਲਾ ਹੈ, ਚੰਗੀ ਚਾਲ ਅਥਵਾ ਮਰਯਾਦਾ ਵਾਲਾ ਹੈ।੪੨੧। ਦ੍ਰੋਹ ਨੂੰ ਦਲਣ ਵਾਲਾ ਹੈ, ਮੋਹ ਨੂੰ ਮਲ ਸੁਟਣ ਵਾਲਾ ਹੈ, ਸਾਰ ਤੱਤ੍ਵ ਦੀ ਨਦੀ ('ਸਲਿਤੰ') ਹੈ, ਸ੍ਰੇਸ਼ਠ ਕਰਮਾਂ ਵਾਲਾ ਹੈ।੪੨੨।

ਭਗਵੇ ਭੇਸ ਵਾਲਾ ਹੈ, ਸੁਫਲ ਦੇਸ਼ ਵਾਲਾ ਹੈ, ਸੁਹਿਰਦਤਾ ਦੀ ਨਦੀ ਹੈ, ਮਾੜੇ ਕਰਮਾਂ ਨੂੰ ਨਸ਼ਟ ਕਰਨ ਵਾਲਾ ਹੈ।੪੨੩। ਦੇਵਤੇ ('ਸੁਰੰ') ਹੈਰਾਨ ਹੋ ਰਹੇ ਹਨ, ਨੂਰ ਨੂੰ ਉਗਲ ਰਹੇ ਹਨ, ਇਕ (ਪਰਮਾਤਮਾ) ਨੂੰ ਜਪ ਰਹੇ ਹਨ, ਇਕ ਦੀ ਹੀ ਸਥਾਪਨਾ ਕਰ ਰਹੇ ਹਨ।੪੨੪।

ਰਾਜ ਨੂੰ ਤਿਆਗ ਦਿੱਤਾ ਹੈ, ਈਸ਼ਵਰ ਦਾ ਭਜਨ ਕਰਦੇ ਹਨ। ਇਕ (ਪਰਮ ਸੱਤਾ) ਦੇ ਜਾਪ ਜਪਣ ਵਿਚ (ਮਨ) ਸਥਿਰ ਕਰ ਚੁਕੇ ਹਨ।੪੨੫।

ਨਾਦ ਵਜਦੇ ਹਨ, ਰਾਗ ਪ੍ਰਗਟ ਹੋ ਰਹੇ ਹਨ, ਜਾਪ ਨੂੰ ਜਪਣ ਨਾਲ ਤਾਪ (ਦੁਖ) ਭਜ ਰਹੇ ਹਨ।੪੨੬।

ਚੰਦ੍ਰਮਾ ਹੈਰਾਨ ਹੋ ਰਿਹਾ ਹੈ, ਇੰਦਰ (ਦਾ ਹਿਰਦਾ) ਧੜਕ ਰਿਹਾ ਹੈ, ਦੇਵਤੇ ਤਕ ਰਹੇ ਹਨ, (ਦੱਤ ਦੇ) ਭਗਤ ਬਣ ਗਏ ਹਨ।੪੨੭।

ਭੂਤ ਫਿਰ ਰਹੇ ਹਨ, ਰੂਪ ਨੂੰ ਵੇਖ ਰਹੇ ਹਨ, ਚਾਰੇ (ਪਾਸੇ) ਹੈਰਾਨ ਹੋ ਰਹੇ ਹਨ, (ਮੁਨੀ) ਸੁਹਿਰਦਤਾ ਦਾ ਸਾਰ ਹਨ।੪੨੮।

ਨਲਕੀ ਉਤੇ ਬੈਠਾ ਤੋਤਾ, ਅਵਧੂਤ (ਦੱਤ) ਨੇ ਵੇਖਿਆ। (ਉਸ ਤੋਤੇ ਨੂੰ ਪਿੰਜਰੇ ਵਿਚੋਂ ਕਢ ਦਿੱਤਾ ਅਤੇ) ਉਹ ਝਟਪਟ ਉਡ ਗਿਆ, (ਇਸ ਤਰ੍ਹਾਂ) ਆਤਮਾ ਵੀ ਭਰਮ ਵਿਚ ਜੁਟੀ ਹੋਈ ਹੈ।੪੨੯। (ਇਸ ਭੇਦ ਨੂੰ) ਵੇਖਦੇ ਹੋਇਆਂ ਦੱਤ ਦੇਵ ਨੇ ਕਿਹਾ ਕਿ ਇਹ ਮੇਰਾ ਉਨ੍ਹੀਵਾਂ ਗੁਰੂ ('ਸੀਸੰ') ਹੈ (ਕਿਉਂਕਿ ਇਹ) ਸ੍ਰੇਸ਼ਠ ('ਕਰਮਕ') ਦਿਸਦਾ ਹੈ।੪੩੦।

(ਮਨੁੱਖ) ਅਕਲ ਦਾ ਘਰ ਹੈ, ਘਰ ਵਿਚ ਇਸਤਰੀ ਨਾਲ (ਲੀਨ ਹੈ), ਮਮਤਾ ਦੇ ਮੋਹ ਵਿਚ ਭਰਮਦਾ ਰਹਿੰਦਾ ਹੈ।੪੩੧।

ਮਮਤਾ ਦੀ ਬੁੱਧੀ ਵਾਲੇ (ਸਾਰੇ) ਲੋਕ ਹਨ, ਹਿਤ ਰਹਿਤ ਧਰਮ ਵਾਲੇ ਹਨ, ਭੋਗਾਂ ਵਿਚ ਮਗਨ ਹਨ।੪੩੨।

ਮਾਤਾ ਦੀ ਮਮਤਾ, ਇਸਤਰੀ, ਪੁੱਤਰ ਅਤੇ ਭਰਾ ਦੇ ਮੋਹ ਕਰ ਕੇ ਬੁੱਧੀ ਜਕੜੀ ਹੋਈ ਹੈ। ੪੩੩। ਮੋਹ ਵਿਚ ਗ੍ਰਸਿਆ ਹੋਇਆ ਹੈ, ਕਾਮਨਾਵਾਂ ਨੂੰ ਧਾਰਨ ਕਰਦਾ ਹੈ, ਕ੍ਰੋਧ ਵਿਚ ਸੜਦਾ ਹੈ, 'ਦਾਮ' (ਮਾਇਆ) ਵਿਚ ਫਸਿਆ ਹੋਇਆ ਹੈ।੪੩੪।

ਦਲਤੰ ਬਿਯੋਧੰ। ਤਕਿਤੰ ਦਾਵੰ।
ਅੰਤਹ ਨਰਕੰ। ਗੰਤਹ ਪਾਵੰ। ੪੩੫।
ਤਜਿਤੰ ਸਰਬੰ। ਗ੍ਰਹਿਤੰ ਏਕੰ।
ਪ੍ਰਭਤੰ ਭਾਵੰ। ਤਜਿਤੰ ਦ੍ਵੈਖੰ। ੪੩੬।
ਨਲਿਨੀ ਸੁਕਿ ਜਯੰ। ਤਜਿਤੰ ਦਿਰਬੰ।
ਸਫਲੀ ਕਰਮੰ। ਲਹਿਤੰ ਸਰਬੰ। ੪੩੭।
ਇਤਿ ਨਲਿਨੀ ਸੁਕ ਉਨੀਸਵੋ ਗੁਰੂ ਬਰਨਨੰ। ੧੯।

## ਅਥ ਸਾਹ ਬੀਸਵੋ ਗੁਰੁ ਕਥਨੰ

*ਚੌਪਈ*

ਆਗੇ ਚਲਾ ਦਤ ਜਟ ਧਾਰੀ। ਬੇਜਤ ਬੇਣ ਬਿਖਾਨ ਅਪਾਰੀ।
ਅਸਥਾਵਰ ਲਖਿ ਚੇਤਨ ਭਏ। ਚੇਤਨ ਦੇਖ ਚਕ੍ਰਿਤ ਹ੍ਵੈ ਗਏ। ੪੩੮।

ਮਹਾ ਰੂਪ ਕਛੁ ਕਹਾ ਨ ਜਾਈ। ਨਿਰਖਿ ਚਕ੍ਰਿਤ ਰਹੀ ਸਕਲ ਲੁਕਾਈ।
ਜਿਤ ਜਿਤ ਜਾਤ ਪਥਹਿ ਰਿਖਿ ਗ੍ਯੋ। ਜਾਨੁਕ ਪ੍ਰੇਮ ਮੇਘ ਬਰਖ੍ਯੋ। ੪੩੯।

ਤਹ ਇਕ ਲਖਾ ਸਾਹ ਧਨਵਾਨਾ। ਮਹਾ ਰੂਪ ਧਰਿ ਦਿਰਬ ਨਿਧਾਨਾ।
ਮਹਾ ਜੋਤਿ ਅਰੁ ਤੇਜ ਅਪਾਰੂ। ਆਪ ਘੜਾ ਜਾਨੁਕ ਮੁਖਿ ਚਾਰੂ। ੪੪੦।

ਬਿਕ੍ਰਿਅ ਬੀਚ ਅਧਿਕ ਸਵਧਾਨਾ। ਬਿਨੁ ਬਿਪਾਰ ਜਿਨ ਅਉਰ ਨ ਜਾਨਾ।
ਆਸ ਅਨੁਰਕਤ ਤਾਸੁ ਬ੍ਰਿਤ ਲਾਗਾ। ਮਾਨਹੁ ਮਹਾ ਜੋਗ ਅਨੁਰਾਗਾ। ੪੪੧।

ਤਹਾ ਰਿਖਿ ਗਏ ਸੰਗਿ ਸੰਨ੍ਯਾਸਨ। ਕਈ ਛੋਹਨੀ ਜਾਤ ਨਹੀ ਗਨਿ।
ਤਾ ਕੇ ਜਾਇ ਦੁਆਰ ਪਰ ਬੈਠੇ। ਸਕਲ ਮੁਨੀ ਮੁਨੀਰਾਜ ਇਕੈਠੇ। ੪੪੨।

ਸਾਹ ਸੁ ਦਿਰਬ ਬ੍ਰਿਤ ਲਗ ਰਹਾ। ਰਿਖਨ ਓਰ ਤਿਨ ਚਿਤ੍ਯੋ ਨ ਕਹਾ।
ਨੇਤ੍ਰ ਮੀਚ ਏਕੈ ਧਨ ਆਸਾ। ਐਸ ਜਾਨੀਅਤ ਮਹਾ ਉਦਾਸਾ। ੪੪੩।

ਤਹ ਜੇ ਹੁਤੇ ਰਾਵ ਅਰੁ ਰੰਕਾ। ਮੁਨਿ ਪਗ ਪਰੇ ਛੋਰ ਕੈ ਸੰਕਾ।
ਤਿਹ ਬਿਪਾਰ ਕਰਮ ਕਰ ਭਾਰੀ। ਰਿਖੀਅਨ ਓਰ ਨ ਦ੍ਰਿਸਟਿ ਪਸਾਰੀ। ੪੪੪।

ਤਾਸੁ ਦੇਖਿ ਕਰਿ ਦਤ ਪ੍ਰਭਾਊ। ਪ੍ਰਗਟ ਕਹਾ ਤਜ ਕੈ ਹਠ ਭਾਊ।
ਐਸ ਪ੍ਰੇਮ ਪ੍ਰਭੁ ਸੰਗ ਲਗਈਐ। ਤਬ ਹੀ ਪੁਰਖੁ ਪੁਰਾਤਨ ਪਈਐ। ੪੪੫।

*ਇਤਿ ਸਾਹ ਬੀਸਵੋ ਗੁਰੂ ਸਮਾਪਤੰ। ੨੦।*



ਬਿਆਧੀ ਨੇ ਦਲਿਆ ਹੋਇਆ ਹੈ, ਮੌਕੇ ਨੂੰ ਤਕਦਾ ਹੈ, ਅੰਤ ਵਿਚ ਜਾ ਕੇ ਨਰਕ ਵਿਚ ਪੈ ਜਾਵੇਗਾ।੪੩੫।

ਸਾਰਿਆਂ ਨੂੰ ਤਿਆਗ ਕੇ, ਇਕੋ (ਪ੍ਰਭੂ) ਨੂੰ ਫੜ ਲਿਆ ਹੈ। ਜਦ ਦ੍ਵੈਖ ਨੂੰ ਛਡਦਾ ਹੈ, ਤਦ ਪ੍ਰਭੂ ਨੂੰ ਚੰਗਾ ਲਗਦਾ ਹੈ।੪੩੬।

ਨਲਨੀ ਸੁਕ ਵਾਂਗ ਧਨ ਦੌਲਤ ਨੂੰ ਛਡ ਦਿੰਦਾ ਹੈ, (ਤਦ ਉਹ) ਕਰਮਾਂ ਵਿਚ ਸਫਲ ਹੋ ਜਾਂਦਾ ਹੈ ਅਤੇ ਸਾਰੇ (ਸੁਖ) ਪ੍ਰਾਪਤ ਕਰ ਲੈਂਦਾ ਹੈ।੪੩੭।

*ਇਥੇ 'ਨਲਨੀ ਸੁਕ' ਉਨੀਵੇਂ ਗੁਰੂ ਦਾ ਵਰਣਨ ਸਮਾਪਤ। ੧੯।*

## ਹੁਣ 'ਸ਼ਾਹ' ਵੀਹਵੇਂ ਗੁਰੂ ਦਾ ਕਥਨ

*ਚੌਪਈ*

ਜਟਾਧਾਰੀ ਦੱਤ ਅਗੇ ਨੂੰ ਤੁਰ ਚਲਿਆ। (ਜਿਸ ਨਾਲ) ਅਪਾਰ ਰਣਸਿੰਗੇ ਅਤੇ ਵਾਜੇ ਵਜਦੇ ਸਨ। (ਇਸ ਸਥਿਤੀ ਅਥਵਾ ਦ੍ਰਿਸ਼ ਨੂੰ) ਵੇਖ ਕੇ ਜੜ ਚੇਤਨ ਹੋ ਗਏ ਅਤੇ ਚੇਤਨ ਵੇਖ ਕੇ ਹੈਰਾਨ ਹੋ ਗਏ।੪੩੮।

ਮਹਾਨ ਰੂਪ ਹੈ, ਕੁਝ ਕਿਹਾ ਨਹੀਂ ਜਾਂਦਾ, (ਜਿਸ ਨੂੰ) ਵੇਖ ਕੇ ਸਾਰੀ ਲੁਕਾਈ ਹੈਰਾਨ ਹੋ ਰਹੀ ਹੈ। ਜਿਸ ਜਿਸ ਮਾਰਗ ਉਤੇ ਰਿਸ਼ੀ ਗਿਆ, (ਉਥੇ) ਮਾਨੋ ਪ੍ਰੇਮ ਦਾ ਬਦਲ ਵਰ੍ਹ ਪਿਆ।੪੩੯।

ਉਥੇ (ਉਸ ਨੇ) ਇਕ ਧਨਵਾਨ ਸ਼ਾਹ ਵੇਖਿਆ (ਜੋ) ਮਹਾਨ ਰੂਪ ਵਾਲਾ ਅਤੇ ਦੌਲਤ ਦੇ ਖ਼ਜ਼ਾਨੇ ਵਾਲਾ ਸੀ। (ਜਿਸ ਦੇ ਮੁਖ ਤੇ) ਮਹਾਨ ਜੋਤਿ ਅਤੇ ਅਪਾਰ ਤੇਜ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬ੍ਰਹਮਾ ਨੇ ਆਪ ਘੜਿਆ ਹੋਵੇ।੪੪੦।

(ਸੌਦਾ) ਵੇਚਣ ਵਿਚ ਬਹੁਤ ਸਾਵਧਾਨ ਸੀ, ਉਹ ਬਪਾਰ ਤੋਂ ਭਿੰਨ ਹੋਰ ਕੋਈ ਗੱਲ ਨਹੀਂ ਜਾਣਦਾ ਸੀ। ਉਸ ਦੀ ਬਿਰਤੀ ਆਸ਼ਾ ਵਿਚ ਪੂਰੀ ਤਰ੍ਹਾਂ ਲਗੀ ਹੋਈ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਉਹ ਯੋਗ ਦੀ ਅਤਿ ਲਗਨ ਵਾਲਾ ਹੋਵੇ।੪੪੧।

ਸੰਨਿਆਸੀਆਂ ਨੂੰ ਨਾਲ ਲਈ ਰਿਸ਼ੀ ਉਥੇ ਜਾ ਪਹੁੰਚਿਆ, (ਉਸ ਨਾਲ ਸੰਨਿਆਸੀਆਂ) ਦੀਆਂ ਕਈ ਛੋਹਣੀਆਂ ਸਨ, (ਉਨ੍ਹਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ ਸੀ। ਸਾਰੇ ਮੁਨੀ-ਰਾਜ ਨਾਲ ਇਕੱਠੇ ਹੋ ਕੇ ਉਸ ਦੇ ਦੁਆਰ ਉਤੇ ਜਾ ਬੈਠੇ।੪੪੨।

(ਉਸ) ਸ਼ਾਹ ਦੀ ਬਿਰਤੀ ਧਨ ਦੌਲਤ ਵਿਚ ਲਗੀ ਹੋਈ ਸੀ। ਉਸ ਨੇ ਰਿਸ਼ੀ ਵਲ ਧਿਆਨ ਹੀ ਨ ਕੀਤਾ। ਇਕ ਧਨ ਦੀ ਆਸ ਨਾਲ ਉਸ ਨੇਤਰ ਮੀਚੇ ਹੋਏ ਸਨ। ਇਸ ਤਰ੍ਹਾਂ ਲਗਦਾ ਸੀ ਜਿਵੇਂ ਮਹਾਨ ਉਦਾਸ (ਵਿਰਕਤ) ਸੀ।੪੪੩।

ਉਥੇ ਜਿਹੜੇ ਅਮੀਰ ਅਤੇ ਗਰੀਬ ਸਨ, (ਉਹ ਸਾਰੇ ਮਨ ਦੀ) ਸ਼ੰਕਾ ਛਡ ਕੇ ਮੁਨੀ ਦੇ ਪੈਰੀਂ ਪੈ ਗਏ। (ਪਰ) ਉਸ ਦਾ ਬਪਾਰ ਦਾ ਵੱਡਾ ਕੰਮ ਸੀ, (ਇਸ ਲਈ) ਉਸ ਨੇ ਰਿਸ਼ੀਆਂ ਵਲ ਅੱਖ ਖੋਲ੍ਹ ਕੇ ਨ ਵੇਖੀ।੪੪੪।

ਉਸ ਦੇ ਪ੍ਰਭਾਵ ਨੂੰ ਵੇਖ ਕੇ ਦੱਤ ਨੇ ਹਠ ਛਡ ਕੇ ਸਪਸ਼ਟ ਕਿਹਾ--ਜੇ ਇਸ ਪ੍ਰਕਾਰ ਦਾ ਪ੍ਰੇਮ ਪ੍ਰਭੂ ਨਾਲ ਲਗਾਇਆ ਜਾਏ, ਤਦ ਹੀ ਪੁਰਾਤਨ ਪੁਰਖ ਨੂੰ ਪਾਇਆ ਜਾ ਸਕਦਾ ਹੈ।੪੪੫।

*ਇਥੇ 'ਸਾਹ' ਵੀਹਵੇਂ ਗੁਰੂ ਦਾ ਪ੍ਰਸੰਗ ਸਮਾਪਤ। ੨੦।*

## ਅਥ ਸੁਕ ਪੜਾਵਤ ਨਰ ਇਕੀਸਵੋ ਗੁਰੂ ਕਥਨੰ

*ਚੌਪਈ*

ਬੀਸ ਗੁਰੂ ਕਰਿ ਆਗੇ ਚਲਾ। ਸੀਖੇ ਸਰਬ ਜੋਗ ਕੀ ਕਲਾ।
ਅਤਿ ਪ੍ਰਭਾਵ ਅਮਿਤੋਜੁ ਪ੍ਰਤਾਪੂ। ਜਾਨੁਕ ਸਾਧਿ ਫਿਰਾ ਸਬ ਜਾਪੂ। ੪੪੬।

ਲੀਏ ਬੈਠ ਦੇਖਾ ਇਕ ਸੂਆ। ਜਿਹ ਸਮਾਨ ਜਗਿ ਭਯੋ ਨ ਹੂਆ।
ਤਾ ਕਹੁ ਨਾਥ ਸਿਖਾਵਤ ਬਾਨੀ। ਏਕ ਟਕ ਪਰਾ ਅਉਰ ਨ ਜਾਨੀ। ੪੪੭।

ਸੰਗ ਲਏ ਰਿਖਿ ਸੈਨ ਅਪਾਰੀ। ਬਡੇ ਬਡੇ ਮੋਨੀ ਬ੍ਰਤਿਧਾਰੀ।
ਤਾ ਕੇ ਤੀਰ ਤੀਰ ਚਲਿ ਗਏ। ਤਿਨਿ ਨਰ ਏ ਨਹੀ ਦੇਖਤ ਭਏ। ੪੪੮।

ਸੋ ਨਰ ਸੁਕਹਿ ਪੜਾਵਤ ਰਹਾ। ਇਨੈ ਕਛੂ ਮੁਖ ਤੇ ਨਹੀ ਕਹਾ।
ਨਿਰਖਿ ਨਿਠੁਰਤਾ ਤਿਹ ਮੁਨਿ ਰਾਊ। ਪੁਲਕ ਪ੍ਰੇਮ ਤਨ ਉਪਜਾ ਚਾਊ। ੪੪੯।

ਐਸੇ ਨੇਹੁੰ ਨਾਥ ਸੋ ਲਾਵੈ। ਤਬ ਹੀ ਪਰਮ ਪੁਰਖ ਕਹੁ ਪਾਵੈ।
ਇਕੀਸਵਾ ਗੁਰੁ ਤਾ ਕਹ ਕੀਆ। ਮਨ ਬਚ ਕਰਮ ਮੋਲ ਜਨੁ ਲੀਆ। ੪੫੦।

*ਇਤਿ ਇਕੀਸਵੋਂ ਗੁਰੂ ਸੁਕ ਪੜਾਵਤ ਨਰ ਸਮਾਪਤੰ। ੨੧।*

## ਅਥਿ ਹਰ ਬਾਹਤ ਬਾਈਸਵੋ ਗੁਰੂ ਕਥਨੰ

*ਚੌਪਈ*

ਜਬ ਇਕੀਸ ਕਰ ਗੁਰੂ ਸਿਧਾਰਾ। ਹਰ ਬਾਹਤ ਇਕ ਪੁਰਖ ਨਿਹਾਰਾ।
ਤਾ ਕੀ ਨਾਰਿ ਮਹਾ ਸੁਖ ਕਾਰੀ। ਪਤਿ ਕੀ ਆਸ ਹੀਏ ਜਿਹ ਭਾਰੀ। ੪੫੧।

ਭਤਾ ਲਏ ਪਾਨਿ ਚਲਿ ਆਈ। ਜਨੁਕ ਨਾਥ ਗ੍ਰਿਹ ਬੋਲ ਪਠਾਈ।
ਹਰ ਬਾਹਤ ਤਿਨ ਕਛੂ ਨ ਲਹਾ। ਤ੍ਰੀਆ ਕੋ ਧਿਆਨ ਨਾਥ ਪ੍ਰਤਿ ਰਹਾ। ੪੫੨।

ਮੁਨਿ ਪਤਿ ਸੰਗਿ ਲਏ ਰਿਖ ਸੈਨਾ। ਮੁਖ ਛਬਿ ਦੇਖਿ ਲਜਤ ਜਿਹ ਮੈਨਾ।
ਤੀਰ ਤੀਰ ਤਾ ਕੇ ਚਲਿ ਗਏ। ਮੁਨਿ ਪਤਿ ਬੈਠ ਰਹਤ ਪਛ ਭਏ। ੪੫੩।



## ਹੁਣ ਤੋਤੇ ਨੂੰ ਪੜ੍ਹਾਉਣ ਵਾਲੇ ਪੁਰਸ਼ ਰੂਪ ਵਿਚ ਇਕੀਹਵੇਂ ਗੁਰੂ ਦਾ ਕਥਨ

*ਚੌਪਈ*

ਵੀਹ ਗੁਰੂ ਧਾਰਨ ਕਰ ਕੇ (ਦੱਤ) ਅਗੇ ਚਲ ਪਿਆ (ਜਿਸ ਨੇ) ਯੋਗ ਦੀਆਂ ਸਾਰੀਆਂ ਕਲਾਵਾਂ ਸਿਖੀਆਂ ਹੋਈਆਂ ਸਨ। ਉਸ ਦਾ ਅਤਿਅੰਤ ਪ੍ਰਭਾਵ ਅਤੇ ਅਮਿਤ ਬਲ ਤੇ ਪ੍ਰਤਾਪ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸਾਰੇ ਜਪਾਂ ਦੀ ਸਾਧਨਾ ਪੂਰੀ ਕਰ ਕੇ ਪਰਤਿਆ ਹੋਵੇ।੪੪੬।

ਉਸ ਨੇ ਤੋਤਾ ਲਏ ਹੋਏ ਬੈਠਾ ਇਕ (ਬੰਦਾ) ਵੇਖਿਆ ਜਿਸ ਵਰਗਾ ਕੋਈ ਹੋਰ ਸੰਸਾਰ ਵਿਚ ਨਹੀਂ ਹੋਇਆ। ਉਸ ਨੂੰ ਮਾਲਕ ਬੋਲੀ ਸਿਖਾ ਰਿਹਾ ਸੀ। ਉਹ ਇਕੋ ਧਿਆਨ ਵਿਚ ਲਗਿਆ ਸੀ, ਹੋਰ ਕੁਝ ਵੀ (ਉਸ ਨੂੰ) ਪਤਾ ਨਹੀਂ ਸੀ।੪੪੭।

ਰਿਸ਼ੀਆਂ ਦੀ ਅਪਾਰ ਸੈਨਾ ਨਾਲ ਲਏ ਹੋਇਆਂ, ਜਿਸ ਵਿਚ ਵੱਡੇ ਵੱਡੇ ਮੋਨੀ ਅਤੇ ਬ੍ਰਤਧਾਰੀ ਸਨ, (ਦੱਤ) ਉਸ ਦੇ ਨੇੜੇ ਨੇੜੇ ਚਲੇ ਗਏ, (ਪਰ) ਉਸ ਆਦਮੀ ਨੇ ਇਨ੍ਹਾਂ ਨੂੰ ਵੇਖਿਆ ਤਕ ਨਹੀਂ।੪੪੮।

ਉਹ ਆਦਮੀ ਤੋਤੇ ਨੂੰ ਪੜ੍ਹਾਉਂਦਾ ਰਿਹਾ। ਇਨ੍ਹਾਂ ਨੂੰ ਕੁਝ ਵੀ ਮੂੰਹ ਤੋਂ ਨਹੀਂ ਕਿਹਾ। ਮੁਨੀ ਰਾਜ ਉਸ ਦੀ ਬੇਰੁਖੀ ਵੇਖ ਕੇ ਪ੍ਰੇਮ ਨਾਲ ਰੋਮਾਂਚਿਤ ਹੋ ਗਿਆ ਅਤੇ ਤਨ ਵਿਚ ਚਾਉ ਪੈਦਾ ਹੋ ਗਿਆ।੪੪੯।

(ਜੇ ਕੋਈ) ਇਸ ਪ੍ਰਕਾਰ ਦਾ ਪ੍ਰੇਮ ਪਰਮਾਤਮਾ ਨਾਲ ਲਗਾਵੇ, ਤਦ (ਉਹ) ਪਰਮ ਪੁਰਖ ਨੂੰ ਪ੍ਰਾਪਤ ਕਰ ਲਵੇਗਾ। ਉਸ ਨੂੰ (ਦੱਤ ਨੇ) ਇਕੀਸਵਾਂ ਗੁਰੂ ਧਾਰਨ ਕਰ ਲਿਆ, ਮਾਨੋ ਉਸ ਨੇ (ਇਨ੍ਹਾਂ ਨੂੰ) ਮਨ, ਤਨ ਅਤੇ ਬਾਣੀ ਵਜੋਂ ਮੁਲ ਲੈ ਲਿਆ ਹੋਵੇ।੪੫੦।

*ਇਥੇ ਇਕੀਸਵੇਂ ਗੁਰੂ 'ਤੋਤਾ ਪੜ੍ਹਾਉਣ ਵਾਲਾ ਪੁਰਸ਼' ਦਾ ਪ੍ਰਸੰਗ ਸਮਾਪਤ। ੨੧।*

## ਹੁਣ ਹਲ ਵਾਹੁਣ ਵਾਲੇ ਬਾਈਵੇਂ ਗੁਰੂ ਦਾ ਕਥਨ

*ਚੌਪਈ*

ਜਦ ਇਕੀਸਵਾਂ ਗੁਰੂ ਧਾਰ ਕੇ (ਦੱਤ) ਅਗੇ ਚਲਿਆ, (ਤਾਂ) ਉਸ ਨੇ ਹਲ ਵਾਹੁੰਦਾ ਇਕ ਆਦਮੀ ਵੇਖਿਆ। ਉਸ ਦੀ ਇਸਤਰੀ ਬਹੁਤ ਸੁਖ ਦੇਣ ਵਾਲੀ ਸੀ ਅਤੇ ਉਸ ਦੇ ਹਿਰਦੇ ਵਿਚ ਪਤੀ ਦੀ ਬਹੁਤ ਅਧਿਕ ਆਸ (ਭਰੋਸਾ) ਸੀ।੪੫੧।

ਉਹ ਹੱਥ ਵਿਚ ਭੱਤਾ ਲੈ ਕੇ (ਇਸ ਤਰ੍ਹਾਂ) ਚਲੀ ਆ ਰਹੀ ਸੀ, ਮਾਨੋ ਮਾਲਕ ਨੇ (ਉਸ ਨੂੰ) ਘਰੋਂ ਬੁਲਾ ਭੇਜਿਆ ਹੋਵੇ। ਉਸ ਨੇ ਹਲ ਵਾਹੁੰਦੇ ਹੋਏ (ਆਦਮੀ) ਨੂੰ ਕੁਝ ਨ ਜਾਣਿਆ (ਅਤੇ ਉਸ) ਇਸਤਰੀ ਦਾ ਧਿਆਨ ਆਪਣੇ ਪਤੀ ਵਲ ਹੀ ਲਗਾ ਰਿਹਾ।੪੫੨।

ਸ਼ਿਰੋਮਣੀ ਮੁਨੀ ਰਿਸ਼ੀਆਂ ਦੇ ਸੈਨਾ ਨੂੰ ਨਾਲ ਲਏ ਹੋਇਆਂ, ਜਿਸ ਦੇ ਮੁਖ ਦੀ ਛਬੀ ਨੂੰ ਵੇਖ ਕੇ ਕਾਮ ਦੇਵ ਵੀ ਸ਼ਰਮਸਾਰ ਹੁੰਦਾ ਸੀ, ਉਸ ਦੇ ਨੇੜੇ ਨੇੜੇ ਹੋ ਕੇ ਚਲਦਾ ਗਿਆ ਅਤੇ ਉਸ ਦੇ ਕੁਝ ਪਿਛੇ ਮੁਨੀ ਰਾਜ ਇਕ ਥਾਂ ਬੈਠ ਗਿਆ।੪੫੩।

*ਅਨੂਪ ਨਰਾਜ ਛੰਦ*

ਅਨੂਪ ਗਾਤ ਅਤਿਭੁਤੰ ਬਿਭੂਤ ਸੋਭਤੰ ਤਨੰ।
ਅਛਿਜ ਤੇਜ ਜਾਜੁਲੰ ਅਨੰਤ ਮੋਹਤੰ ਮਨੰ।
ਸਸੋਭ ਬਸਤ੍ਰ ਰੰਗਤੰ ਸੁਰੰਗ ਗੇਰੂ ਅੰਬਰੰ।
ਬਿਲੋਕ ਦੇਵ ਦਾਨਵੰ ਮਮੋਹ ਗੰਧ੍ਰਬੰ ਨਰੰ। ੪੫੪।

ਜਟਾ ਬਿਲੋਕਿ ਜਾਨਵੀ ਜਟੀ ਸਮਾਨ ਜਾਨਈ।
ਬਿਲੋਕਿ ਲੋਕ ਲੋਕਿਣੰ ਅਲੋਕਿ ਰੂਪ ਮਾਨਈ।
ਬਜੰਤ ਚਾਰ ਕਿੰਕੁਰੀ ਭਜੰਤ ਭੂਤ ਭੈਧਰੀ।
ਪਪਾਤ ਜਛ ਕਿੰਨ੍ਰਨੀ ਮਮੋਹ ਮਾਨਨੀ ਮਨੰ। ੪੫੫।

ਬਚਿਤ੍ਰ ਨਾਰਿ ਚਿਤ੍ਰਣੀ ਪਵਿਤ੍ਰ ਚਿਤ੍ਰਣੰ ਪ੍ਰਭੰ।
ਰ ਰੀਝ ਜਛ ਗੰਧ੍ਰਬੰ ਸੁਰਾਰਿ ਨਾਰਿ ਸੁ ਪ੍ਰਭੰ।
ਕੜੰਤ ਕ੍ਰੂ□ ਕਿੰਨ੍ਰਣੀ ਹਸੰਤ ਹਾਸ ਕਾਮਿਣੀ।
ਲਸੰਤ ਦੰਤਣੰ ਦੁਤੰ ਖਿਮੰਤ ਜਾਣੁ ਦਾਮਿਣੀ। ੪੫੬।

ਦਲੰਤ ਪਾਪ ਦੁਭਰੰ ਚਲੰਤ ਮੋਨਿ ਸਿੰਮਰੰ।
ਸੁਭੰਤ ਭਾਰਗਵੰ ਪਟੰ ਬਿਅੰਤ ਤੇਜ ਉਫਣੰ।
ਪਰੰਤ ਪਾਨਿ ਭੂਚਰੰ ਭ੍ਰਮੰਤ ਸਰਬਤੋ ਦਿਸੰ।
ਤਜੰਤ ਪਾਪ ਨਰ ਬਰੰ ਚਲੰਤ ਧਰਮਣੋ ਮਗੰ। ੪੫੭।

ਬਿਲੋਕਿ ਬੀਰਣੋ ਦਯੰ ਅਰੁਝ ਛਤ੍ਰ ਕਰਮਣੰ।
ਤਜੰਤਿ ਸਾਇਕੰ ਸਿਤੰ ਕਟੰਤ ਟੂਕ ਬਰਮਣੰ।
ਥਥੰਭ ਭਾਨਣੋ ਰਥੰ ਬਿਲੋਕਿ ਕਉਤਕੰ ਰਣੰ।
ਗਿਰੰਤ ਜੁਧਣੋ ਛਿਤੰ ਬਮੰਤ ਸ੍ਰੋਣਤੰ ਮੁਖੰ। ੪੫੮।

ਫਿਰੰਤ ਚਕ੍ਰਣੋ ਚਕੰ ਗਿਰੰਤ ਜੋਧਣੋ ਰਣੰ।
ਉਠੰਤ ਕ੍ਰੋਧ ਕੈ ਹਠੀ ਠਠੁਕਿ ਕ੍ਰੁਧਿਤੰ ਭੁਜੰ।
ਭ੍ਰਮੰਤ ਅਧ ਬਧਤੰ ਕਮਧ ਬਧਤੰ ਕਟੰ।
ਪਰੰਤ ਭੂਤਲ ਭਟੰ ਬਕੰਤ ਮਾਰੂੜੋ ਰਟੰ। ੪੫੯।

ਪਿਪੰਤ ਅਸਵ ਭਟੰਤ ਭਿਰੰਤ ਦਾਰੁਣੋ ਰਣੰ।
ਬਹੰਤ ਤੀਛਣੋ ਸਰੰ ਝਲੰਤ ਝਾਲ ਖੜਿਗਿਣੰ।
ਉਠੰਤ ਮਾਰੂੜੋ ਰਣੰ ਬਕੰਤ ਮਾਰਣੋ ਮੁਖੰ।
ਚਲੰਤ ਭਾਜਿ ਨ ਹਠੀ ਜੁਝੰਤ ਦੁਧਰੰ ਰਣੰ। ੪੬੦।



*ਅਨੂਪ ਨਰਾਜ ਛੰਦ*

(ਜਿਸ ਦਾ) ਅਨੂਪਮ ਅਤੇ ਅਦਭੁਤ ਸ਼ਰੀਰ ਸੀ ਅਤੇ ਸ਼ਰੀਰ ਉਤੇ ਵਿਭੂਤੀ ਸ਼ੋਭ ਰਹੀ ਸੀ। (ਜਿਸ ਦੇ ਮੁਖ ਦਾ) ਪ੍ਰਚੰਡ ਤੇਜ ਅਛਿਜ ਸੀ ਅਤੇ ਬੇਅੰਤ ਮਨਾਂ ਨੂੰ ਮੋਹਿਤ ਕਰ ਰਿਹਾ ਸੀ। ਸੁੰਦਰ ਭਗਵੇ ਰੰਗ ਦੇ ਬਸਤ੍ਰ ਸ਼ੋਭਾਇਮਾਨ ਸਨ, (ਜਿਨ੍ਹਾਂ ਨੂੰ) ਵੇਖ ਕੇ ਦੇਵਤੇ, ਦੈਂਤ, ਗੰਧਰਬ ਅਤੇ ਮਨੁੱਖ ਮੋਹ ਦੇ ਵਸ ਵਿਚ ਹੋ ਰਹੇ ਸਨ।੪੫੪।

(ਜਿਸ ਦੀਆਂ) ਜਟਾਵਾਂ ਨੂੰ ਵੇਖ ਕੇ ਗੰਗਾ ਸ਼ਿਵ ਦੇ ਸਮਾਨ ਸਮਝਦੀ ਸੀ। (ਭਿੰਨ ਭਿੰਨ) ਲੋਕਾਂ ਦੇ ਲੋਗ (ਜਿਸ ਨੂੰ) ਵੇਖ ਕੇ ਅਲੌਕਿਕ ਰੂਪ ਵਾਲਾ ਮੰਨਦੇ ਸਨ। (ਜਿਸ ਦੀ) ਬਹੁਤ ਸੁੰਦਰ ਕਿੰਗਰੀ ਵਜਦੀ ਸੀ (ਅਤੇ ਉਸ ਨੂੰ ਸੁਣ ਕੇ) ਭੈ ਭੀਤ ਹੋ ਕੇ ਭੂਤ ਭਜਦੇ ਜਾਂਦੇ ਸਨ। ਯਕਸ਼ਾਂ ਅਤੇ ਕਿੰਨਰਾਂ ਦੀਆਂ ਅਣਖੀਲੀਆਂ ਇਸਤਰੀਆਂ ਮਨ ਵਿਚ ਮੋਹਿਤ ਹੋ ਕੇ (ਧਰਤੀ ਉਤੇ) ਡਿਗ ਰਹੀਆਂ ਸਨ।੪੫੫।

ਚਿਤ੍ਰਣੀ ਇਸਤਰੀ (ਦੱਤ ਦੀ) ਵਿਚਿਤ੍ਰ ਅਤੇ ਪਵਿਤ੍ਰ ਪ੍ਰਭੁਤਾ ਨੂੰ ਵੇਖ ਕੇ ਚਿਤਰ ਵਰਗੀ ਹੋ ਰਹੀ ਸੀ। ਉਸ ਦੀ ਪ੍ਰਭੁਤਾ ਉਤੇ ਯਕਸ਼, ਗੰਧਰਬ ਅਤੇ ਦੈਂਤਾਂ ਦੀਆਂ ਇਸਤਰੀਆਂ ਰੀਝ ਰਹੀਆਂ ਸਨ। ਕਠੋਰ ਕਿੰਨਰ ਇਸਤਰੀਆਂ ਕੁੜ੍ਹ ਰਹੀਆਂ ਸਨ ਅਤੇ ਹੋਰ ਇਸਤਰੀਆਂ ਹਸ ਰਹੀਆਂ ਸਨ। ਉਨ੍ਹਾਂ ਦੇ ਚਮਕਦੇ ਦੰਦਾਂ ਦੀ ਚਮਕ ਅਜਿਹੀ ਸੀ, ਮਾਨੋ ਬਿਜਲੀ ਖਿਮ ਰਹੀ ਹੋਵੇ।੪੫੬।

(ਜਿਧਰੋਂ ਵੀ) ਸਿਮਰਨ ਕਰਦਾ ਹੋਇਆ ਮੁਨੀ ਲੰਘ ਜਾਂਦਾ ਸੀ, ਭਾਰੇ ਪਾਪਾਂ ਨੂੰ ਦਲਦਾ ਜਾਂਦਾ ਸੀ। (ਸ਼ਰੀਰ ਉਤੇ) ਭਗਵੇ ਬਸਤ੍ਰ ਸ਼ੋਭਦੇ ਸਨ ਅਤੇ ਬੇਅੰਤ ਤੇਜ ਫੁਟ ਫੁਟ ਕੇ ਨਿਕਲ ਰਿਹਾ ਸੀ। ਭੂਮੀ ਉਤੇ ਚਲਣ ਵਾਲੇ ਪੈਰੀਂ ਪੈਂਦੇ ਸਨ (ਅਤੇ ਦੱਤ) ਸਾਰੀਆਂ ਦਿਸ਼ਾਵਾਂ ਵਿਚ ਭ੍ਰਮਣ ਕਰਦਾ ਸੀ। (ਜੋ) ਸ੍ਰੇਸ਼ਠ ਪੁਰਸ਼ (ਉਸ ਦੇ) ਧਰਮ ਮਾਰਗ ਉਤੇ ਚਲਦੇ ਸਨ, ਉਹ ਪਾਪਾਂ ਨੂੰ ਤਿਆਗ ਰਹੇ ਸਨ।੪੫੭।

ਯੁੱਧ ਕਰਮ ਵਿਚ ਰੁਝੇ ਹੋਏ ਛਤ੍ਰੀਆਂ ਨੂੰ ਵੇਖ ਕੇ (ਉਨ੍ਹਾਂ ਉਤੇ) ਦਯਾ ਭਾਵ ਪ੍ਰਗਟ ਕੀਤਾ ਜੋ ਚਮਕਦੇ ਤੀਰ ਛਡ ਰਹੇ ਸਨ ਅਤੇ ਕਵਚਾਂ ਨੂੰ ਟੋਟੇ ਟੋਟੇ ਕਰ ਕੇ ਸੁਟੀ ਜਾ ਰਹੇ ਸਨ। (ਉਸ) ਰਣ ਦੇ ਕੌਤਕ ਵੇਖਣ ਲਈ ਸੂਰਜ ਦਾ ਰਥ ਵੀ ਰੁਕ ਗਿਆ ਸੀ। ਯੋਧੇ ਰਣ-ਭੂਮੀ ਵਿਚ ਡਿਗ ਰਹੇ ਸਨ ਅਤੇ ਉਨ੍ਹਾਂ ਦੇ ਮੁਖ ਤੋਂ ਲਹੂ ਨਿਕਲ ਰਿਹਾ ਸੀ।੪੫੮।

ਚੌਹਾਂ ਪਾਸੇ ਚਕ੍ਰ ਚਲ ਰਹੇ ਸਨ ਅਤੇ ਯੋਧੇ ਰਣ-ਭੂਮੀ ਵਿਚ ਡਿਗ ਰਹੇ ਸਨ। ਕ੍ਰੋਧ ਨਾਲ ਹਠੀ ਸੂਰਮੇ ਫਿਰ ਉਠਦੇ ਸਨ ਅਤੇ ਕ੍ਰੋਧ ਨਾਲ ਭਰ ਕੇ (ਆਪਣੀਆਂ) ਭੁਜਾਵਾਂ ਠੋਕਦੇ ਸਨ। ਲਕਾਂ ਨੂੰ ਬੰਨ੍ਹੇ ਹੋਏ ਧੜ ਅੱਧੇ ਪਚੱਧੇ ਕਟੇ ਹੋਏ ਫਿਰ ਰਹੇ ਸਨ। (ਅਨੇਕ) ਸੂਰਮੇ ਧਰਤੀ ਉਤੇ ਡਿਗ ਰਹੇ ਸਨ ਅਤੇ ਮਾਰੂ ਸੁਰ ਵਾਲੇ ਬੋਲ ਬੋਲਦੇ ਸਨ।੪੫੯।

ਸੂਰਵੀਰ ਮਦਿਰਾ ਪੀਂਦੇ ਸਨ ਅਤੇ (ਫਿਰ) ਭਿਆਨਕ ਯੁੱਧ ਕਰਦੇ ਸਨ। ਤਿਖੇ ਤੀਰ ਵਰ੍ਹਾਉਂਦੇ ਸਨ ਅਤੇ ਤਲਵਾਰਾਂ ਦੀਆਂ ਤਿਖੀਆਂ ਧਾਰਾਂ (ਆਪਣੇ ਉਤੇ) ਝਲਦੇ ਸਨ। ਮਾਰੂ ਯੁੱਧ ਵਿਚ (ਡਿਗ ਡਿਗ ਕੇ) ਉਠਦੇ ਸਨ ਅਤੇ ਮੂੰਹ ਤੋਂ ਮਾਰੋ ਮਾਰੋ ਪੁਕਾਰਦੇ ਸਨ। ਜੋ ਹਠੀ ਨਹੀਂ ਸਨ, ਉਹ ਭਜੀ ਜਾਂਦੇ ਸਨ ਅਤੇ ਦੋਹਾਂ ਧਿਰਾਂ ਦੇ (ਯੋਧੇ) ਰਣ ਵਿਚ ਜੂਝਦੇ ਸਨ।੪੬੦।

ਕਟੰਤ ਕਾਰਮੰ ਸੁਭੰ ਬਚਿਤ੍ਰ ਚਿਤ੍ਰਤੰ ਕ੍ਰਿਤੰ।
ਸਿਲੇਣਿ ਉਜਲੀ ਕ੍ਰਿਤੰ ਬਹੰਤ ਸਾਇਕੰ ਸੁਭੰ।
ਬਿਲੋਕਿ ਮੋਨਿਸੰ ਜੁਧੰ ਚਚਉਧ ਚਕ੍ਰਤੰ ਭਵੰ।
ਮਮੋਹ ਆਸ੍ਰਮੰ ਗਤੰ ਪਪਾਤ ਭੂਤਲੀ ਸਿਰੰ। ੪੬੧।

ਸਭਾਰ ਭਾਰਗ ਬਸਨਿਨੰ ਜਜਪਿ ਜਾਪਣੋ ਰਿਖੰ।
ਨਿਹਾਰਿ ਪਾਨ ਪੈ ਪਰਾ ਬਿਚਾਰ ਬਾਇਸਵੋ ਗੁਰੰ।
ਬਿਅੰਤ ਜੋਗਣੋ ਸਧੰ ਅਸੰਖ ਪਾਪਣੋ ਦਲੰ।
ਅਨੇਕ ਚੇਲਕਾ ਲਏ ਰਿਖੇਸ ਆਸਨੰ ਚਲੰ। ੪੬੨।

*ਇਤਿ ਹਰ ਬਾਹਤਾ ਬਾਈਸਵੋ ਗੁਰੂ ਇਸਤ੍ਰੀ ਭਾਤ ਲੈ ਆਈ ਸਮਾਪਤੰ। ੨੨।*

## ਅਥ ਤ੍ਰਿਆ ਜਛਨੀ ਤੇਈਸਮੋ ਗੁਰੂ ਕਥਨੰ

*ਅਨੂਪ ਨਰਾਜ ਛੰਦ*

ਬਜੰਤ ਨਾਦ ਦੁਧਰੰ ਉਠੰਤ ਨਿਸਨੰ ਸੁਰੰ।
ਭਜੰਤ ਅਰਿ ਦਿਤੰ ਅਘੰ ਬਿਲੋਕਿ ਭਾਰਗਵੰ ਭਿਸੰ।
ਬਿਲੋਕਿ ਕੰਚਨੰ ਗਿਰੰਤ ਤਜ ਮਾਨੁਖੀ ਭੁਅੰ।
ਸ ਸੁਹਕ ਤਾਪਸੀ ਤਨੰ ਅਲੋਕ ਲੋਕਣੋ ਬਪੰ। ੪੬੩।

ਅਨੇਕ ਜਛ ਗੰਧ੍ਰਬੰ ਬਸੇਖ ਬਿਧਿਕਾ ਧਰੀ।
ਨਿਰਕਤ ਨਾਗਣੀ ਮਹਾ ਬਸੇਖ ਬਾਸਵੀ ਸੁਰੀ।
ਪਵਿਤ੍ਰ ਪਰਮ ਪਾਰਬਤੀ ਅਨੂਪ ਆਲਕਾਪਤੀ।
ਅਸਕਤ ਆਪਿਤੰ ਮਹਾ ਬਿਸੇਖ ਆਸੁਰੀ ਸੁਰੀ। ੪੬੪।

ਅਨੂਪ ਏਕ ਜਛਣੀ ਮਮੋਹ ਰਾਗਣੋ ਮਨੰ।
ਘੁਮੰਤ ਘੂਮਣੰ ਛਿਤੰ ਲਗੰਤ ਸਾਰੰਗੋ ਸਰੰ।
ਬਿਸਾਰਿ ਨੇਹ ਗੇਹਣੰ ਸਨੇਹ ਰਾਗਣੋ ਮਨੰ।
ਮ੍ਰਿਗੀਸ ਜਾਣੁ ਘੁਮਤੰ ਕ੍ਰਿਤੇਣ ਕ੍ਰਿਸ ਕ੍ਰਿਤੀ ਸਰੰ। ੪੬੫।

ਰਝੀਝ ਰਾਗਣੋ ਚਿਤੰ ਬਦੰਤ ਰਾਗ ਸੁਪ੍ਰਭੰ।
ਬਜੰਤ ਕਿੰਗੁਰੀ ਕਰੰ ਮਮੋਹ ਆਸ੍ਰਮੰ ਗਤੰ।
ਸਸਜਿ ਸਾਇਕੰ ਸਿਤੰ ਕਪੰਤ ਕਾਮਣੋ ਕਲੰ।
ਭ੍ਰਮੰਤ ਭੂਤਲੰ ਭਲੰ ਭੁਗੰਤ ਭਾਮਿਣੀ ਦਲੰ। ੪੬੬।

*ਤੋਮਰ ਛੰਦ*

ਗੁਨਵੰਤ ਸੀਲ ਅਪਾਰ। ਦਸ ਚਾਰ ਚਾਰ ਉਦਾਰ।
ਰਸ ਰਾਗ ਸਰਬ ਸਪੰਨਿ। ਧਰਣੀ ਤਲਾ ਮਹਿ ਧੰਨਿ। ੪੬੭।



ਵਿਚਿਤ੍ਰ ਢੰਗ ਨਾਲ ਚਿਤਰੀਆਂ ਹੋਈਆਂ ਸੁੰਦਰ ਕਮਾਣਾਂ ਕਟੀਆਂ ਪਈਆਂ ਸਨ। ਬਰਛਿਆਂ ਦੇ ਚਿੱਟੇ ਕੀਤੇ ਹੋਏ (ਅਰਥਾਤ ਲਿਸ਼ਕਾਏ ਹੋਏ) ਫਲਕ ਅਤੇ ਸੁੰਦਰ ਤੀਰ ਚਲ ਰਹੇ ਸਨ। ਮੁਨੀਸ਼ਵਰ ਉਸ ਯੁੱਧ ਨੂੰ ਵੇਖ ਕੇ ਚਕਾਚੌਂਧ ਅਤੇ ਹੈਰਾਨ ਹੋ ਗਏ। ਮੋਹਿਤ ਹੋ ਕੇ ਆਸ਼੍ਰਮ ਵਲ ਚਲੇ ਗਏ ਅਤੇ ਧਰਤੀ ਉਤੇ ਸਿਰ ਰਖ ਕੇ ਡਿਗ ਪਏ।੪੬੧।

ਰਿਸ਼ੀ ਨੇ ਬਹੁਤ ਭਾਰੇ ਭਗਵੇ ਬਸਤ੍ਰ ਪਾਏ ਹੋਏ ਸਨ ਅਤੇ ਜਾਪ ਜਪ ਰਿਹਾ ਸੀ। (ਰਿਸ਼ੀ ਦੱਤ) ਉਸ ਨੂੰ ਵੇਖ ਕੇ ਪੈਰਾਂ ਉਤੇ ਪੈ ਗਿਆ ਅਤੇ ਉਸ ਨੂੰ ਬਾਈਵਾਂ ਗੁਰੂ ਵਿਚਾਰ ਲਿਆ। (ਜਿਨ੍ਹਾਂ ਨੇ) ਬੇਅੰਤ ਯੋਧਿਆਂ ਨੂੰ ਸਾਧ ਲਿਆ ਸੀ ਅਤੇ ਅਸੰਖਾਂ ਪਾਪੀਆਂ ਨੂੰ ਦਲ ਸੁਟਿਆ ਸੀ। ਅਨੇਕ ਚੇਲਿਆਂ ਨੂੰ ਨਾਲ ਲੈ ਕੇ ਰਿਸ਼ੀ ਰਾਜ (ਆਪਣੇ) ਆਸਣ ਤੇ ਚਲੇ ਸਨ।੪੬੨।

*ਇਥੇ 'ਹਲ ਵਾਹੁੰਦਾ' ਬਾਈਵਾਂ ਗੁਰੂ ਇਸਤਰੀ ਭੱਤਾ ਲੈ ਕੇ ਆਈ ਦਾ ਪ੍ਰਸੰਗ ਸਮਾਪਤ। ੨੨।*

## ਹੁਣ 'ਯਕਸ਼ ਇਸਤਰੀ' ਦੇ ਰੂਪ ਵਿਚ ਤੇਈਵੇਂ ਗੁਰੂ ਦਾ ਕਥਨ

*ਅਨੂਪ ਨਰਾਜ ਛੰਦ*

ਦੋਹਾਂ ਧਿਰਾਂ ਤੋਂ ਨਾਦ ਵਜਦੇ ਸਨ ਅਤੇ ਨਗਾਰਿਆਂ ਦੀ ਸੁਰ ਉਠਦੀ ਸੀ। ਭਗਵੇ ਬਸਤ੍ਰ ਵੇਖ ਕੇ ਪਾਪ ਵੈਰੀ ਦੈਂਤਾਂ ਵਾਂਗ ਭਜਦੇ ਸਨ। (ਜਿਵੇਂ) ਸੋਨੇ ਨੂੰ ਵੇਖ ਕੇ ਮਨੁੱਖ (ਧੀਰਜ ਨੂੰ) ਤਿਆਗ ਕੇ ਧਰਤੀ ਉਤੇ ਡਿਗ ਪੈਂਦਾ ਹੈ, (ਉਵੇਂ) ਤਪਸਵੀ ਦੇ ਅਲੌਕਿਕ ਤਨ ਦੀ ਚਮਕ ਨੂੰ ਵੇਖ ਕੇ ਲੋਕਾਂ ਦੇ ਸ਼ਰੀਰ (ਡਿਗ ਰਹੇ ਸਨ)।੪੬੩।

ਅਨੇਕ ਯਕਸ਼, ਖ਼ਾਸ ਤਰ੍ਹਾਂ ਦੀ ਵਿਧਿ ਨੂੰ ਧਾਰਨ ਕਰਨ ਵਾਲੇ ਗੰਧਰਬ, ਮੋਹ ਰਹਿਤ ਨਾਗ ਇਸਤਰੀਆਂ ਅਤੇ ਬਹੁਤ ਅਤੇ ਵਿਸ਼ੇਸ਼ ਸੁੰਦਰ ਇੰਦਰ ਅਤੇ ਦੇਵਤਿਆਂ ਦੀਆਂ ਇਸਤਰੀਆਂ, ਪਰਮ ਪਵਿਤ੍ਰ ਪਾਰਬਤੀ ਅਤੇ ਅਨੂਪਮ ਕੁਬੇਰ ('ਆਲਕਾ ਪਤੀ') ਦੀ ਪਤਨੀ, ਅਤੇ ਆਪਣੇ ਆਪ ਵਿਚ ਵਿਸ਼ੇਸ਼ ਦੇਵਤਾ ਅਤੇ ਦੈਂਤ ਇਸਤਰੀਆਂ ਮੋਹਿਤ ਹੋ ਰਹੀਆਂ ਸਨ।੪੬੪।

ਇਕ ਅਨੂਪਮ ਯਕਸ਼ ਇਸਤਰੀ ਜੋ ਰਾਗਾਂ ਨਾਲ ਮਨਾਂ ਨੂੰ ਮੋਹਿਤ ਕਰਦੀ ਹੈ, ਸਾਰੰਗ ਦੀ ਸੁਰ ਲਗਾ ਕੇ ਧਰਤੀ ਉਤੇ ਘੁੰਮਦੀ ਫਿਰਦੀ ਸੀ, ਘਰ ਦਾ ਮੋਹ ਭੁਲਾ ਦਿੱਤਾ ਸੀ ਅਤੇ ਮਨ ਵਿਚ ਰਾਗ ਨਾਲ ਪ੍ਰੇਮ ਪਾ ਲਿਆ ਸੀ। ਸ਼ਿਕਾਰੀ ਦੇ ਤਿਖੇ ਕੀਤੇ ਹੋਏ ਤੀਰ ਨਾਲ ਘਾਇਲ ਹੋਏ ਹਿਰਨ ਵਾਂਗ ਘੁੰਮ ਰਹੀ ਸੀ।੪੬੫।

ਚਿਤ ਵਿਚ ਰਾਗ ਉਤੇ ਪ੍ਰਸੰਨ ਹੁੰਦੀ ਸੀ ਅਤੇ ਸ੍ਰੇਸ਼ਠ ਰਾਗ ਗਾ ਰਹੀ ਸੀ। ਕਿੰਗੁਰੀ ਹੱਥ ਨਾਲ ਵਜਾਉਂਦੀ ਸੀ, ਮੋਹਿਤ ਹੋਇਆਂ ਵਾਂਗ ਆਸ਼੍ਰਮ ਨੂੰ ਜਾਂਦੀ ਸੀ। ਹਾਵ ਭਾਵ ਦੀ ਇਸਤਰੀ-ਕਲਾ ਦੇ ਤਿਖੇ ਸਫੈਦ ਤੀਰ ਸਜਾਏ ਹੋਏ ਸਨ। ਧਰਤੀ ਉਤੇ ਘੁੰਮਦੀ ਹੋਈ (ਉਹ) ਇਸਤਰੀ ਪਤਿਆਂ ('ਦਲੰ') ਨੂੰ ਚੰਗੀ ਭੁਗਤੀ (ਭੋਜਨ) (ਬਣਾ ਰਹੀ ਸੀ) (ਭਾਵ ਨਿਰਾਹਾਰ ਵਿਚਰ ਰਹੀ ਸੀ)।੪੬੬।

*ਤੋਮਰ ਛੰਦ*

ਗੁਣਾਂ ਵਾਲੀ, ਅਪਾਰ ਸ਼ੀਲ ਵਾਲੀ, ਅਠਾਰ੍ਹਾਂ ਵਿਦਿਆਵਾਂ ਨੂੰ ਜਾਣਨ ਵਾਲੀ, ਉਦਾਰ (ਸੁਭਾ ਵਾਲੀ), ਸਭ ਪ੍ਰਕਾਰ ਦੇ ਰਾਗ ਅਤੇ ਰਸ ਵਿਚ ਭਰਪੂਰ, (ਉਹ) ਧਰਤੀ ਦੇ ਤਲ ਵਿਚ ਧੰਨ ਸੀ।੪੬੭।

ਇਕ ਰਾਗ ਗਾਵਤ ਨਾਰਿ। ਗੁਣਵੰਤ ਸੀਲ ਅਪਾਰ।
ਸੁਖ ਧਾਮ ਲੋਚਨ ਚਾਰੁ। ਸੰਗੀਤ ਕਰਤ ਬਿਚਾਰ। ੪੬੮।

ਦੁਤਿ ਮਾਨ ਰੂਪ ਅਪਾਰ। ਗੁਣਵੰਤ ਸੀਲ ਉਦਾਰ।
ਸੁਖ ਸਿੰਧੁ ਰਾਗ ਨਿਧਾਨ। ਹਰਿ ਲੇਤ ਹੇਰਤਿ ਪ੍ਰਾਨ। ੪੬੯।

ਅਕਲੰਕ ਜੁਬਨ ਮਾਨ। ਸੁਖ ਸਿੰਧੁ ਸੁੰਦਰਿ ਥਾਨ।
ਇਕ ਚਿਤ ਗਾਵਤ ਰਾਗ। ਉਫਟੰਤ ਜਾਨੁ ਸੁਹਾਗ। ੪੭੦।

ਤਿਹ ਪੇਖ ਕੈ ਜਟਿ ਰਾਜ। ਸੰਗ ਲੀਨ ਜੋਗ ਸਮਾਜ।
ਰਹਿ ਰੀਝ ਆਪਨ ਚਿਤ। ਜੁਗ ਰਾਜ ਜੋਗ ਪਵਿਤ। ੪੭੧।

ਇਹ ਭਾਤਿ ਜੋ ਹਰਿ ਸੰਗ। ਹਿਤ ਕੀਜੀਐ ਅਨਭੰਗ।
ਤਬ ਪਾਈਐ ਹਰਿ ਲੋਕ। ਇਹ ਬਾਤ ਮੈ ਨਹੀ ਸੋਕ। ੪੭੨।

ਚਿਤ ਚਉਪ ਸੋ ਭਰ ਚਾਇ। ਗੁਰ ਜਾਨਿ ਕੈ ਪਰਿ ਪਾਇ।
ਚਿਤ ਤਊਨ ਕੇ ਰਸ ਭੀਨ। ਗੁਰੁ ਤੇਈਸਵੋ ਤਿਹ ਕੀਨ। ੪੭੩।

*ਇਤਿ ਜਛਣੀ ਨਾਰਿ ਰਾਗ ਗਾਵਤੀ ਗੁਰੂ ਤੇਈਸਵੋਂ ਸਮਾਪਤੰ। ੨੩।*

*ਤੋਮਰ ਛੰਦ*

ਤਬ ਬਹੁਤ ਬਰਖ ਪ੍ਰਮਾਨ। ਚੜਿ ਮੇਰ ਸ੍ਰਿੰਗ ਮਹਾਨ।
ਕੀਅ ਘੋਰ ਤਪਸਾ ਉਗ੍ਰ। ਤਬ ਰੀਝਏ ਕਛੁ ਸੁਗ੍ਰ। ੪੭੪।

ਜਗ ਦੇਖ ਕੇ ਬਿਵਹਾਰ। ਮੁਨਿ ਰਾਜ ਕੀਨ ਬਿਚਾਰ।
ਇਨ ਕਉਨ ਸੋ ਉਪਜਾਇ। ਫਿਰਿ ਲੇਤਿ ਆਪਿ ਮਿਲਾਇ। ੪੭੫।

ਤਿਹ ਚੀਨੀਐ ਕਰਿ ਗਿਆਨ। ਤਬ ਹੋਇ ਪੂਰਣ ਧ੍ਯਾਨ।
ਤਿਹ ਜਾਣੀਐ ਜਤ ਜੋਗ। ਤਬ ਹੋਇ ਦੇਹ ਅਰੋਗ। ੪੭੬।

ਤਬ ਏਕ ਪੁਰਖ ਪਛਾਨ। ਜਗ ਨਾਸ ਜਾਹਿਨ ਜਾਨ।
ਸਬ ਜਗਤ ਕੋ ਪਤਿ ਦੇਖਿ। ਅਨਭਉ ਅਨੰਤ ਅਭੇਖ। ੪੭੭।

ਬਿਨ ਏਕ ਨਾਹਿਨ ਸਾਤਿ। ਸਭ ਤੀਰਥ ਕਿਯੁੰ ਨ ਅਨਾਤ।
ਜਬ ਸੇਵਿਹੋ ਇਕਿ ਨਾਮ। ਤਬ ਹੋਇ ਪੂਰਣ ਕਾਮ। ੪੭੮।



(ਇਸ ਤਰ੍ਹਾਂ ਦੀ) ਇਕ ਇਸਤਰੀ ਰਾਗ ਗਾਉਂਦੀ ਸੀ, (ਜੋ) ਗੁਣਵਾਨ ਅਤੇ ਚੰਗੇ ਸੁਭਾ ਵਾਲੀ ਸੀ। (ਉਸ ਦੇ) ਸੁੰਦਰ ਨੇਤਰ ਸੁਖਾਂ ਦਾ ਘਰ ਸਨ ਅਤੇ (ਉਹ) ਸੰਗੀਤ ਦਾ ਵਿਚਾਰ ਕਰ ਰਹੀ ਸੀ।੪੬੮।

(ਉਸ ਦਾ) ਰੂਪ ਅਪਾਰ ਚਮਕ ਦਮਕ ਵਾਲਾ ਸੀ। (ਉਹ) ਸ਼ੀਲ ਅਤੇ ਉਦਾਰ ਗੁਣ ਵਾਲੀ, ਸੁਖ ਦਾ ਸਮੁੰਦਰ ਅਤੇ ਰਾਗਾਂ ਦਾ ਖ਼ਜ਼ਾਨਾ ਸੀ ਅਤੇ ਵੇਖਣ ਨਾਲ ਹੀ ਪ੍ਰਾਣ ਹਰ ਲੈਂਦੀ ਸੀ।੪੬੯।

ਕਲੰਕ ਤੋਂ ਰਹਿਤ ਜੋਬਨ ਵਾਲੀ ਸੀ। (ਉਹ) ਸੁੰਦਰੀ ਸੁਖ ਦਾ ਸਮੁੰਦਰ ਬਣੀ ਹੋਈ ਸੀ। ਇਕ ਚਿਤ ਹੋ ਕੇ ਰਾਗ ਗਾਉਂਦੀ ਸੀ, ਮਾਨੋ ਸੁਹਾਗ ਫੁਟ ਫੁਟ ਕੇ ਬਾਹਰ ਨਿਕਲਦਾ ਹੋਵੇ।੪੭੦।

ਉਸ ਨੂੰ ਵੇਖ ਕੇ ਜਟਾਧਾਰੀ ਯੋਗੀ ਰਾਜ (ਦੱਤ) ਆਪਣੇ ਨਾਲ ਯੋਗੀਆਂ ਦੀ ਮੰਡਲੀ ਲਏ ਹੋਇਆਂ, ਆਪਣੇ ਚਿਤ ਵਿਚ ਪ੍ਰਸੰਨ ਹੋ ਰਿਹਾ ਸੀ ਜੋ ਯੋਗ-ਰਾਜ (ਦੱਤ) ਯੋਗ ਵਿਚ ਪਵਿਤ੍ਰ ਸੀ।੪੭੧।

ਇਸ ਤਰ੍ਹਾਂ ਜੋ ਹਰਿ ਨਾਲ ਅਟੁਟ ਪ੍ਰੇਮ ਕਰੇਗਾ, ਤਦ (ਉਹ) ਜ਼ਰੂਰ ਹਰਿ-ਲੋਕ ਪ੍ਰਾਪਤ ਕਰ ਲਏਗਾ। ਇਸ ਗੱਲ ਵਿਚ (ਜ਼ਰਾ ਜਿੰਨਾ ਵੀ) ਸ਼ਕ ਨਹੀਂ ਹੈ।੪੭੨।

ਚਾਉ ਅਤੇ ਸ਼ੌਕ ਨਾਲ (ਦੱਤ ਦਾ) ਚਿਤ ਭਰ ਗਿਆ ਅਤੇ ਗੁਰੂ ਜਾਣ ਕੇ ਪੈਰੀਂ ਪੈ ਗਿਆ। ਉਸ ਦੇ ਪ੍ਰੇਮ ਰਸ ਵਿਚ ਚਿਤ ਭਿਜ ਗਿਆ। ਉਸ ਨੂੰ ਤੇਈਵਾਂ ਗੁਰੂ ਕਰ ਲਿਆ।੪੭੩।

*ਇਥੇ 'ਜਛਣੀ ਨਾਰ ਰਾਗ ਗਾਉਂਦੀ ਹੋਈ' ਤੇਈਵੇਂ ਗੁਰੂ ਦਾ ਪ੍ਰਸੰਗ ਸਮਾਪਤ। ੨੩।*

*ਤੋਮਰ ਛੰਦ*

ਤਦ ਬਹੁਤ ਵਰਿਆਂ ਤਕ, ਸੁਮੇਰ ਪਰਬਤ ਦੀ ਮਹਾਨ ਚੋਟੀ ਉਤੇ ਚੜ੍ਹ ਕੇ ਬਹੁਤ ਘੋਰ ਤਪਸਿਆ ਕੀਤੀ, ਤਦ ਸੁਘੜ (ਪਰਮਾਤਮਾ) ਕੁਛ ਪ੍ਰਸੰਨ ਹੋਏ।੪੭੪।

ਜਗਤ ਦਾ ਵਿਵਹਾਰ ਵੇਖ ਕੇ, ਮੁਨੀ ਰਾਜ ਨੇ ਵਿਚਾਰ ਕੀਤਾ ਕਿ (ਜਗਤ ਵਾਲਿਆਂ ਨੂੰ) ਕੌਣ ਪੈਦਾ ਕਰਦਾ ਹੈ ਅਤੇ ਫਿਰ ਆਪਣੇ ਵਿਚ ਮਿਲਾ ਲੈਂਦਾ ਹੈ।੪੭੫।

ਉਸ ਨੂੰ ਗਿਆਨ ਪੂਰਵਕ ਸਮਝਣਾ ਚਾਹੀਦਾ ਹੈ, ਤਦ ਪੂਰਨ ਧਿਆਨ ਦੀ ਅਵਸਥਾ ਪ੍ਰਾਪਤ ਹੋਵੇਗੀ। ਉਸ ਨੂੰ ਜਤ (ਇੰਦਰੀਆਂ ਉਪਰ ਕਾਬੂ ਪਾਣ ਵਾਲਾ) ਯੋਗ ਦੁਆਰਾ ਜਾਣਨਾ ਚਾਹੀਦਾ ਹੈ ਤਦ ਜਾ ਕੇ ਦੇਹ ਅਰੋਗ ਹੋਵੇਗੀ।੪੭੬।

ਤਦ ਇਕ ਪੁਰਖ ਦੀ ਪਛਾਣ (ਹੋਵੇਗੀ), ਜਿਸ ਨੂੰ ਜਗਤ ਦੇ ਨਾਸ਼ ਦਾ ਕਾਰਨ ਜਾਣਨਾ ਚਾਹੀਦਾ ਹੈ। (ਜੋ) ਸਾਰੇ ਜਗਤ ਦਾ ਸੁਆਮੀ ਦੇਖਿਆ ਜਾਂਦਾ ਹੈ, (ਉਹ) ਡਰ ਤੋਂ ਰਹਿਤ, ਅਨੰਤ ਅਤੇ ਅਭੇਖ ਹੈ।੪੭੭।

(ਉਸ) ਇਕ ਨੂੰ ਜਾਣੇ ਬਿਨਾ ਸ਼ਾਂਤੀ ਨਹੀਂ ਹੈ, (ਭਾਵੇਂ) ਸਾਰਿਆਂ ਤੀਰਥਾਂ ਦਾ ਇਸ਼ਨਾਨ ਕਿਉਂ ਨ ਕਰ ਲਈਏ। ਜਦ ਇਕ ਨਾਮ ਨੂੰ ਸਿਮਰੋਗੇ, ਤਦ ਸਾਰੀਆਂ ਕਾਮਨਾਵਾਂ ਪੂਰੀਆਂ ਹੋਣਗੀਆਂ।੪੭੮।

ਬਿਨੁ ਏਕ ਚੌਬਿਸ ਫੋਕ। ਸਬ ਹੀ ਧਰਾ ਸਬ ਲੋਕ।
ਜਿਨਿ ਏਕ ਕਉ ਪਹਿਚਾਨ। ਤਿਨ ਚਉਬਿਸੋ ਰਸ ਮਾਨ। ੪੭੯।

ਜੇ ਏਕ ਕੇ ਰਸ ਭੀਨ। ਤਿਨਿ ਚਉਬਿਸੋ ਰਸਿ ਲੀਨ।
ਜਿਨ ਏਕ ਕੋ ਨਹੀ ਬੂਝ। ਤਿਹ ਚਉਬਿਸੈ ਨਹੀ ਸੂਝ। ੪੯੦।

ਜਿਨਿ ਏਕ ਕੌ ਨਹੀ ਚੀਨ। ਤਿਨਿ ਚਉਬਿਸੈ ਫਲ ਹੀਨ।
ਜਿਨ ਏਕ ਕੋ ਪਹਿਚਾਨ। ਤਿਨਿ ਚਉਬਿਸੈ ਰਸ ਮਾਨ। ੪੯੧।

*ਬਚਿਤ੍ਰ ਪਦ ਛੰਦ*

ਏਕਹਿ ਜਉ ਮਨਿ ਆਨਾ। ਦੂਸਰ ਭਾਵ ਨ ਜਾਨਾ।
ਦੁੰਦਭਿ ਦਉਰ ਬਜਾਏ। ਫੂਲ ਸੁਰਨ ਬਰਖਾਏ। ੪੯੨।

ਹਰਖੇ ਸਬ ਜਟ ਧਾਰੀ। ਗਾਵਤ ਦੇ ਦੇ ਤਾਰੀ।
ਜਿਤ ਤਿਤ ਡੋਲਤ ਫੂਲੇ। ਗ੍ਰਿਹ ਕੇ ਸਬ ਦੁਖ ਭੂਲੇ। ੪੯੩।

*ਤਾਰਕ ਛੰਦ*

ਬਹੁ ਬਰਖ ਜਬੈ ਤਪਸਾ ਤਿਹ ਕੀਨੀ। ਗੁਰਦੇਵ ਕ੍ਰਿਆ ਜੁ ਕਹੀ ਧਰ ਲੀਨੀ।
ਤਬ ਨਾਥ ਸਨਾਥ ਹੁਐ ਬ੍ਯੋਤ ਬਤਾਈ। ਤਬ ਹੀ ਦਸਓ ਦਿਸਿ ਸੂਝ ਬਨਾਈ। ੪੯੪।

ਦਿਜ ਦੇਵ ਤਬੈ ਗੁਰ ਚਉਬਿਸ ਕੈ ਕੈ। ਗਿਰਿ ਮੇਰ ਗਏ ਸਭ ਹੀ ਮੁਨਿ ਲੈ ਕੈ।
ਤਪਸਾ ਜਬ ਘੋਰ ਤਹਾ ਤਿਨ ਕੀਨੀ। ਗੁਰਦੇਵ ਤਬੈ ਤਿਹ ਯਾ ਸਿਖ ਦੀਨੀ। ੪੯੫।

*ਤੋਟਕ ਛੰਦ*

ਗਿਰਿ ਮੇਰੁ ਗਏ ਰਿਖਿ ਬਾਲਕ ਲੈ। ਧਰ ਸੀਸ ਜਟਾ ਭਗਵੇ ਪਟ ਕੈ।
ਤਪ ਘੋਰ ਕਰਾ ਬਹੁ ਬਰਖ ਦਿਨਾ। ਹਰਿ ਜਾਪ ਨ ਛੋਰਸ ਏਕ ਛਿਨਾ। ੪੯੬।

ਦਸ ਲਛ ਸੁ ਬੀਸ ਸਹੰਸ੍ਰ ਬ੍ਰਖੰ। ਤਪ ਕੀਨ ਤਹਾ ਬਹੁ ਭਾਤਿ ਰਿਖੰ।
ਸਬ ਦੇਸਨ ਦੇਸ ਚਲਾਇ ਮਤੰ। ਮੁਨਿ ਦੇਵ ਮਹਾ ਮਤਿ ਗੂੜ ਗਤੰ। ੪੯੭।

ਰਿਖਿ ਰਾਜ ਦਸਾ ਜਬ ਅੰਤ ਭਈ। ਬਲ ਜੋਗ ਹੁਤੇ ਮੁਨਿ ਜਾਨ ਲਈ।
ਧੂਅਰੋ ਜਗ ਧਉਲੁਰ ਜਾਨਿ ਜਟੀ। ਕਛੁ ਅਉਰ ਕ੍ਰਿਆ ਇਹ ਭਾਤਿ ਠਟੀ। ੪੯੮।



(ਉਸ) ਇਕ ਤੋਂ ਬਿਨਾ ਚੌਵੀ (ਗੁਰੂਆਂ ਦੀ ਸਿਖਿਆ) ਫੋਕੀ ਹੈ, ਸਾਰੀ ਧਰਤੀ ਅਤੇ ਸਾਰੇ ਲੋਕ (ਵਿਅਰਥ ਹਨ)। ਜਿਨ੍ਹਾਂ ਨੇ ਇਕ ਨੂੰ ਪਛਾਣ ਲਿਆ ਹੈ, ਉਹ ਚੌਵੀਆਂ ਦਾ ਹੀ ਰਸ ਮਾਣਦਾ ਹੈ।੪੭੯।

ਜੋ ਇਕ ਦੇ ਰਸ (ਪ੍ਰੇਮ) ਵਿਚ ਭਿਜੇ ਹੋਏ ਹਨ, ਉਨ੍ਹਾਂ ਨੇ ਚੌਵੀਆਂ ਦਾ ਰਸ ਲੈ ਲਿਆ ਹੈ। ਜਿਨ੍ਹਾਂ ਨੇ ਇਕ ਨੂੰ ਨਹੀਂ ਬੁਝਿਆ ਹੈ, ਉਨ੍ਹਾਂ ਨੂੰ ਚੌਵੀਆਂ ਦੀ ਸੂਝ ਵੀ ਨਹੀਂ ਹੈ।੪੯੦।

ਜਿਨ੍ਹਾਂ ਨੇ ਇਕ ਨੂੰ ਨਹੀਂ ਪਛਾਣਿਆ ਹੈ, ਉਹ ਚੌਵੀਆਂ ਦੇ ਫਲ ਤੋਂ ਸਖਣੇ ਹਨ। ਜਿਨ੍ਹਾਂ ਨੇ ਇਕ ਨੂੰ ਪਛਾਣਿਆ ਹੈ, ਉਨ੍ਹਾਂ ਨੇ ਚੌਵੀਆਂ ਦਾ ਰਸ ਮਾਣਿਆ ਹੈ।੪੯੧।

*ਬਚਿਤ੍ਰ ਪਦ ਛੰਦ*

(ਜਿਨ੍ਹਾਂ ਨੇ) ਇਕ ਨੂੰ ਮਨ ਵਿਚ ਲਿਆਉਂਦਾ ਹੈ ਅਤੇ ਦ੍ਵੈਤ ਭਾਵ ਨਹੀਂ ਪਛਾਣਿਆ ਹੈ, (ਉਨ੍ਹਾਂ ਨੇ) ਜ਼ਮਾਨੇ ('ਦਉਰ') ਵਿਚ ਨਗਾਰੇ ਵਜਾਏ ਹਨ (ਅਤੇ ਉਨ੍ਹਾਂ ਉਤੇ) ਦੇਵਤਿਆਂ ਨੇ ਫੁਲਾਂ ਦੀ ਬਰਖਾ ਕੀਤੀ ਹੈ।੪੯੨।

ਸਾਰੇ ਜਟਾਧਾਰੀ (ਯੋਗੀ) ਆਨੰਦਿਤ ਹੋ ਰਹੇ ਹਨ ਅਤੇ ਤਾੜੀਆਂ ਮਾਰ ਮਾਰ ਕੇ ਗਾਉਂਦੇ ਹਨ। ਜਿਥੇ ਕਿਥੇ (ਖੁਸ਼ੀ ਨਾਲ) ਫੁਲੇ ਘੁੰਮਦੇ ਫਿਰਦੇ ਹਨ ਅਤੇ ਘਰ ਦੇ ਸਾਰੇ ਦੁਖ ਭੁਲ ਗਏ ਹਨ।੪੯੩।

*ਤਾਰਕ ਛੰਦ*

ਜਦ ਉਸ ਨੇ ਬਹੁਤ ਵਰ੍ਹਿਆਂ ਤਕ ਤਪਸਿਆ ਕੀਤੀ ਅਤੇ ਜੋ ਕ੍ਰਿਆ ਗੁਰਦੇਵ ਨੇ ਕਹੀ ਸੀ, (ਉਸ ਨੂੰ ਹਿਰਦੇ ਵਿਚ) ਧਾਰਨ ਕਰ ਲਿਆ। ਤਦ ਨਾਥ ਨੇ ਜੁਗਤ ਦਸ ਕੇ ਸਨਾਥ ਕਰ ਦਿੱਤਾ ਅਤੇ ਤਦ ਹੀ ਦਸਾਂ ਦਿਸ਼ਾਵਾਂ ਦੀ ਸੂਝ ਪ੍ਰਾਪਤ ਹੋ ਗਈ (ਅਰਥਾਤ ਬ੍ਰਹਮ ਗਿਆਨ ਹਾਸਲ ਹੋ ਗਿਆ)।੪੯੪।

ਤਦ (ਉਹ) ਬ੍ਰਾਹਮਣ ਦੇਵਤਾ (ਦੱਤ) ਚੌਬੀਸ ਗੁਰੂ ਕਰ ਕੇ ਅਤੇ ਸਾਰਿਆਂ ਮੁਨੀਆਂ ਨੂੰ ਨਾਲ ਲੈ ਕੇ ਸੁਮੇਰ ਪਰਬਤ ਉਤੇ ਚਲਿਆ ਗਿਆ। ਜਦ ਉਸ ਨੇ ਉਥੇ ਘੋਰ ਤਪਸਿਆ ਕੀਤੀ, ਤਦ ਗੁਰਦੇਵ (ਪ੍ਰਭੂ) ਨੇ ਉਸ ਨੂੰ ਇਹ ਸਿਖਿਆ ਦਿੱਤੀ।੪੯੫।

*ਤੋਟਕ ਛੰਦ*

ਰਿਸ਼ੀ (ਦੱਤ) ਸਾਰਿਆਂ ਚੇਲਿਆਂ ਨੂੰ ਨਾਲ ਲੈ ਕੇ ਸੁਮੇਰ ਪਰਬਤ ਉਤੇ ਗਏ, (ਜਿਨ੍ਹਾਂ ਨੇ) ਸਿਰ ਉਤੇ ਜਟਾਵਾਂ ਧਾਰਨ ਕੀਤੀਆਂ ਹੋਈਆਂ ਸਨ ਅਤੇ ਭਗਵੇ ਬਸਤ੍ਰ ਪਾਏ ਹੋਏ ਸਨ। ਬਹੁਤ ਵਰ੍ਹਿਆਂ ਦੇ ਸਮੇਂ ਤਕ (ਉਥੇ ਉਸ ਨੇ) ਘੋਰ ਤਪਸਿਆ ਕੀਤੀ ਅਤੇ ਇਕ ਛਿਣ ਭਰ ਲਈ ਵੀ ਹਰਿ ਜਾਪ ਨੂੰ ਨ ਛਡਿਆ।੪੯੬।

ਦਸ ਲਖ ਅਤੇ ਵੀਹ ਹਜ਼ਾਰ ਵਰ੍ਹੇ ਤਕ ਰਿਸ਼ੀ ਨੇ ਉਥੇ ਬਹੁਤ ਤਰ੍ਹਾਂ ਨਾਲ ਤਪਸਿਆ ਕੀਤੀ। ਸਭ ਦੇਸਾਂ ਦੇਸਾਂਤਰਾਂ ਵਿਚ (ਆਪਣਾ) ਮਤ ਚਲਾਇਆ। ਮਹਾ ਮੁਨੀ ਬਹੁਤ ਗੰਭੀਰ ਅਤੇ ਮਹਾਨ ਮਤ ਅਤੇ ਗਤੀ ਵਾਲੇ ਸਨ।੪੯੭।

ਜਦ ਰਿਸ਼ੀ ਰਾਜ ਦੀ ਅੰਤ-ਦਸ਼ਾ ਆ ਗਈ, (ਤਦ) ਯੋਗ ਦੇ ਬਲ ਕਰ ਕੇ ਮੁਨੀ ਨੇ (ਇਹ ਗੱਲ) ਜਾਣ ਲਈ। ਮੁਨੀ ਯੋਗੀ ('ਜਟੀ') ਨੇ ਜਗਤ ਨੂੰ ਧੂੰਏ ਦੇ ਘਰ ਵਜੋਂ ਜਾਣ ਲਿਆ। (ਫਿਰ) ਇਸ ਤਰ੍ਹਾਂ ਦੀ ਕੁਝ ਹੋਰ ਕ੍ਰਿਆ ਬਣਾ ਲਈ।੪੯੮।

ਸਧਿ ਕੈ ਪਵਨੈ ਰਿਖ ਜੋਗ ਬਲੰ। ਤਜਿ ਚਾਲ ਕਲੇਵਰ ਭੂਮਿ ਤਲੰ।
ਕਲ ਫੋਰਿ ਉਤਾਲ ਕਪਾਲ ਕਲੀ। ਤਿਹ ਜੋਤਿ ਸੁ ਜੋਤਿਹ ਮਧ ਮਿਲੀ। ੪੮੯।

ਕਲ ਕਾਲ ਕ੍ਵਾਲ ਕਰਾਲ ਲਸੈ। ਜਗ ਜੰਗਮ ਥਾਵਰ ਸਰਬ ਕਸੈ।
ਜਗ ਕਾਲਹਿ ਜਾਲ ਬਿਸਾਲ ਰਚਾ। ਜਿਹ ਬੀਚ ਫਸੇ ਬਿਨ ਕੋ ਨ ਬਚਾ। ੪੯੦।

*ਸਵੈਯਾ*

ਦੇਸੇ ਬਿਦੇਸ ਨਰੇਸਨ ਜੀਤਿ ਅਨੇਸ ਬਡੇ ਅਵਨੇਸ ਸੰਘਾਰੇ।
ਆਠੋ ਈ ਸਿਧ ਸਬੈ ਨਵਨਿਧਿ ਸਮ੍ਰਿਧਨ ਸਰਬ ਭਰੇ ਗ੍ਰਿਹ ਸਾਰੇ।
ਚੰਦ੍ਰਮੁਖੀ ਬਨਿਤਾ ਬਹੁਤੈ ਘਰਿ ਮਾਲ ਭਰੇ ਨਹੀ ਜਾਤ ਸੰਭਾਰੇ।
ਨਾਮ ਬਿਹੀਨ ਅਧੀਨ ਭਏ ਜਮ ਅੰਤਿ ਕੋ ਨਾਗੇ ਹੀ ਪਾਇ ਸਿਧਾਰੇ। ੪੯੧।

ਰਾਵਨ ਕੇ ਮਹਿਰਾਵਨ ਕੇ ਮਨੁ ਕੇ ਨਲ ਕੇ ਚਲਤੇ ਨ ਚਲੀ ਗਉ।
ਭੋਜ ਦਿਲੀਪਤਿ ਕੌਰਵਿ ਕੈ ਨਹੀ ਸਾਥ ਦਯੋ ਰਘੁਨਾਥ ਬਲੀ ਕਉ।
ਸੰਗਿ ਚਲੀ ਅਬ ਲੌ ਨਹੀ ਕਾਹੂੰ ਕੇ ਸਾਚ ਕਹੌ ਅਘ ਓਘ ਦਲੀ ਸਉ।
ਚੇਤ ਰੇ ਚੇਤ ਅਚੇਤ ਮਹਾ ਪਸੁ ਕਾਹੂ ਕੇ ਸੰਗਿ ਚਲੀ ਨ ਹਲੀ ਹਉ। ੪੯੨।

ਸਾਚ ਔਰ ਝੂਠ ਕਹੇ ਬਹੁਤੈ ਬਿਧਿ ਕਾਮ ਕਰੋਧ ਅਨੇਕ ਕਮਾਏ।
ਭਾਜ ਨਿਲਾਜ ਬਚਾ ਧਨ ਕੇ ਡਰ ਲੋਕ ਗਯੋ ਪਰਲੋਕ ਗਵਾਏ।
ਦੁਆਦਸ ਬਰਖ ਪੜਾ ਨ ਗੁੜਿਓ ਜੜ ਰਾਜੀਵਿ ਲੋਚਨ ਨਾਹਿਨ ਪਾਏ।
ਲਾਜ ਬਿਹੀਨ ਅਧੀਨ ਗਹੇ ਜਮ ਅੰਤ ਕੇ ਨਾਗੇ ਹੀ ਪਾਇ ਸਿਧਾਏ। ੪੯੩।

ਕਾਹੇ ਕਉ ਬਸਤ੍ਰ ਧਰੋ ਭਗਵੇ ਮੁਨਿ ਤੇ ਸਬ ਪਾਵਕ ਬੀਚ ਜਲੈਗੀ।
ਕਿਯੋਂ ਇਮ ਰੀਤ ਚਲਾਵਤ ਹੋ ਦਿਨ ਦ੍ਵੈਕ ਚਲੈ ਸੂਬਦਾ ਨ ਚਲੈਗੀ।
ਕਾਲ ਕਰਾਲ ਕੀ ਰੀਤਿ ਮਹਾ ਇਹ ਕਾਹੂੰ ਜੁਗੇਸਿ ਛਲੀ ਨ ਛਲੈਗੀ।
ਸੁੰਦਰਿ ਦੇਹ ਤੁਮਾਰੀ ਮਹਾ ਮੁਨਿ ਅੰਤ ਮਸਾਨ ਹ੍ਵੈ ਧੂਰਿ ਰਲੈਗੀ। ੪੯੪।

ਕਾਹੇ ਕੋ ਪਉਨ ਭਛੋ ਸੁਨਿ ਹੋ ਮੁਨਿ ਪਉਨ ਭਛੇ ਕਛੂ ਹਾਥਿ ਨ ਐ ਹੈ।
ਕਾਹੇ ਕੋ ਬਸਤ੍ਰ ਕਰੋ ਭਗਵਾ ਇਨ ਬਾਤਨ ਸੋ ਭਗਵਾਨ ਨ ਹ੍ਵੈ ਹੈ।
ਬੇਦ ਪੁਰਾਨ ਪ੍ਰਮਾਨ ਕੇ ਦੇਖਹੁ ਤੇ ਸਬ ਹੀ ਬਸ ਕਾਲ ਸਬੈ ਹੈ।
ਜਾਰਿ ਅਨੰਗ ਨ ਨੰਗ ਕਹਾਵਤ ਸੀਸ ਕੀ ਸੰਗਿ ਜਟਾਊ ਨ ਜੈ ਹੈ। ੪੯੫।



ਰਿਸ਼ੀ ਨੇ ਯੋਗ ਦੇ ਬਲ ਤੇ ਪਵਨ (ਸੁਆਸ) ਨੂੰ ਸਾਧ ਲਿਆ ਅਤੇ ਧਰਤੀ ਤਲ ਉਤੇ (ਆਪਣਾ) ਸ਼ਰੀਰ ਤਿਆਗ ਕੇ ਚਲਦੇ ਬਣੇ। ਦਸਮ ਦੁਆਰ ਦੀ ਸੁੰਦਰ ਕਪਾਲ ਦੀ ਕਲੀ ਨੂੰ ਫੋੜ ਕੇ ਉਸ ਦੀ ਜੋਤਿ ਮਹਾਨ ਜੋਤਿ ਵਿਚ ਮਿਲ ਗਈ।੪੮੯।

ਕਾਲ ਦੇ ਹੱਥ ਵਿਚ ਸੁੰਦਰ ('ਕਲ') ਭਿਆਨਕ ਤਲਵਾਰ ਚਮਕਦੀ ਹੈ। (ਉਸ ਨੇ) ਜਗਤ ਦੇ ਸਾਰੇ ਚਲ ਅਤੇ ਅਚਲ ਨੂੰ ਕਸਿਆ ਹੋਇਆ ਹੈ। ਕਾਲ ਨੇ ਜਗਤ ਵਿਚ ਬਹੁਤ ਵਿਸ਼ਾਲ ਜਾਲ ਰਚਿਆ ਹੋਇਆ ਹੈ ਜਿਸ ਵਿਚ ਫਸੇ ਬਿਨਾ ਕੋਈ ਵੀ ਨਹੀਂ ਬਚਿਆ ਹੈ।੪੯੦।

*ਸਵੈਯਾ*

(ਜਿਨ੍ਹਾਂ ਨੇ) ਦੇਸਾਂ ਵਿਦੇਸਾਂ ਦੇ ਰਾਜੇ ਜਿਤ ਲਏ ਹਨ ਅਤੇ ਵੱਡੇ ਵੱਡੇ ਸੈਨਾਪਤੀ ('ਅਨੇਸ') ਅਤੇ ਰਾਜੇ ('ਅਵਨੇਸ') ਮਾਰ ਦਿੱਤੇ ਸਨ। ਅੱਠਾਂ ਹੀ ਸਿੱਧੀਆਂ, ਸਾਰੀਆਂ ਹੀ ਨੌਂ ਨਿਧੀਆਂ ਅਤੇ ਸਭ ਤਰ੍ਹਾਂ ਦੀ ਦੌਲਤ ਨਾਲ ਘਰ ਭਰੇ ਹੋਏ ਸਨ। ਚੰਦ੍ਰਮਾ ਦੇ ਮੁਖ ਵਰਗੀ ਇਸਤਰੀ (ਘਰ ਵਿਚ ਸੀ) ਅਤੇ ਬਹੁਤ ਮਾਲ ਨਾਲ ਘਰ ਭਰੇ ਹੋਏ ਸਨ, ਜੋ ਸੰਭਾਲੇ ਨਹੀਂ ਜਾ ਰਹੇ ਸਨ। (ਉਹ) ਨਾਮ ਤੋਂ ਹੀਣੇ ਹੋ ਕੇ ਯਮ ਦੇ ਅਧੀਨ ਹੋ ਗਏ ਅਤੇ ਅੰਤ ਵਿਚ (ਇਸ ਜਗਤ ਤੋਂ) ਨੰਗੇ ਪੈਰ ਹੀ ਗਏ।੪੯੧।

ਰਾਵਨ ਦੇ, ਮਹਿਰਾਵਨ ਦੇ, ਮਨੁ ਰਾਜੇ ਦੇ, ਨਲ ਦੇ ਚਲਾਣਾ ਕਰਨ ਵੇਲੇ ਵੀ ਨਾਲ (ਮੈਂ - ਭਾਵ ਦੁਨੀਆ) ਨਹੀਂ ਗਈ ਹਾਂ। (ਰਾਜਾ) ਭੋਜ, ਦਿੱਲੀ ਦੇ ਸੁਆਮੀ ਕੌਰਵ ਅਥਵਾ ਬਲਵਾਨ ਰਘੁਨਾਥ ਨੂੰ ਵੀ (ਜਾਂਦਿਆਂ) ਸਾਥ ਨਹੀਂ ਦਿੱਤਾ। ਪਾਪਾਂ ਦੇ ਦਲਾਂ ਨੂੰ ਦਲਣ ਵਾਲੇ (ਕਾਲ ਪੁਰਖ) ਦੀ ਸੌਂਹ ਖਾ ਕੇ ਕਹਿੰਦੀ ਹਾਂ ਕਿ (ਮੈਂ) ਅਜ ਤਕ ਕਿਸੇ ਦੇ ਨਾਲ ਨਹੀਂ ਗਈ। ਹੇ ਅਚੇਤ ਅਤੇ ਮਹਾ ਪਸ਼ੂ! ਚੇਤੇ ਕਰ, ਚੇਤੇ ਕਰ, ਮੈਂ ਕਿਸੇ ਨਾਲ ਨ ਚਲੀ ਹਾਂ ਅਤੇ ਨ ਹੀ (ਆਪਣੇ ਨੇਮ ਤੋਂ) ਡੋਲੀ ਹਾਂ।੪੯੨।

ਸਚ ਅਤੇ ਝੂਠ ਬਹੁਤ ਤਰ੍ਹਾਂ ਨਾਲ ਕਹੇ ਹਨ ਅਤੇ ਅਨੇਕਾਂ ਕਾਮ ਅਤੇ ਕ੍ਰੋਧ (ਵਾਲੇ ਕੰਮ) ਕੀਤੇ ਹਨ। ਧਨ ਨੂੰ ਬਚਾਉਣ ਦੇ ਡਰ ਤੋਂ ਨਿਰਲਜ ਹੋ ਕੇ ਭਜਿਆ ਫਿਰਦਾ ਹੈਂ (ਜਿਸ ਦੇ ਫਲਸਰੂਪ) ਲੋਕ ਅਤੇ ਪਰਲੋਕ ਦੋਵੇਂ ਗੰਵਾ ਲਏ ਹਨ। ਹੇ ਮੂਰਖ! (ਤੂੰ) ਬਾਰ੍ਹਾਂ ਵਰ੍ਹੇ ਪੜ੍ਹਦਾ ਰਿਹਾ, ਪਰ ਗੁੜ੍ਹਿਆ ਨਹੀਂ ਅਤੇ ਕਮਲ ਨੈਨ (ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ। ਲਾਜ ਤੋਂ ਸੁੰਨਾ ਅਤੇ ਯਮ ਦੇ ਅਧੀਨ, ਅੰਤ ਕਾਲ ਵੇਲੇ ਪਕੜਿਆ ਹੋਇਆ ਨੰਗੇ ਪੈਰੀਂ ਹੀ ਜਾਏਂਗਾ।੪੯੩।

ਹੇ ਮੁਨੀ! (ਤੂੰ) ਕਿਸ ਲਈ ਭਗਵੇ ਬਸਤ੍ਰ ਧਾਰਨ ਕੀਤੇ ਹਨ? (ਕਿਉਂਕਿ) ਉਹ ਸਾਰੇ ਅੱਗ ਦੇ ਵਿਚ ਸੜਨਗੇ। ਇਹ ਨਵੀਂ ਰੀਤ ਕਿਉਂ ਚਲਾ ਰਹੇ ਹੋ, ਦੋ ਕੁ ਦਿਨ ਚਲੇਗੀ, ਸਦਾ ਲਈ ਨਹੀਂ ਚਲੇਗੀ। ਭਿਆਨਕ ਕਾਲ ਦੀ ਇਹ ਮਹਾਨ ਰੀਤ ਨ ਕਿਸੇ ਯੋਗੀ ਨੇ ਛਲੀ ਹੈ ਅਤੇ ਨ ਹੀ ਛਲੀ ਜਾ ਸਕੇਗੀ। ਹੇ ਮਹਾ ਮੁਨੀ! ਤੇਰੀ ਇਹ ਸੁੰਦਰ ਦੇਹੀ ਅੰਤ ਵਿਚ ਲੋਥ ਹੋ ਕੇ ਧੂੜ ਵਿਚ ਰਲ ਜਾਏਗੀ।੪੯੪।

ਹੇ ਮੁਨੀ! ਸੁਣੋ, ਕਿਸ ਲਈ ਪੌਣ ਭੱਛਦੇ ਹੋ? (ਕਿਉਂਕਿ) ਪੌਣ ਦੇ ਭੱਛਣ ਨਾਲ ਕੁਝ ਹੱਥ ਨਹੀਂ ਆਉਂਦਾ। ਕਿਸ ਲਈ ਭਗਵੇ ਬਸਤ੍ਰ ਧਾਰਨ ਕਰਦੇ ਹੋ, ਇਨ੍ਹਾਂ ਗੱਲਾਂ ਨਾਲ ਭਗਵਾਨ ਨਹੀਂ ਹੋ ਜਾਓਗੇ। ਵੇਦਾਂ ਪੁਰਾਣਾਂ ਦੇ ਪ੍ਰਮਾਣਾਂ ਨੂੰ ਵੇਖ ਲਵੋ, ਉਹ ਸਾਰੇ ਸਭ ਤਰ੍ਹਾਂ ਨਾਲ ਕਾਲ ਦੇ ਵਸ ਵਿਚ ਹਨ। (ਮਨ ਅੰਦਰੋਂ) ਕਾਮ ਨੂੰ ਤਾਂ ਸਾੜਿਆ ਨਹੀਂ ਅਤੇ ਨਾਂਗੇ ਅਖਵਾਉਂਦੇ ਹੋ, (ਸਿਰ ਦੀਆਂ) ਜਟਾਵਾਂ ਵੀ ਸਿਰ ਦੇ ਨਾਲ ਨਹੀਂ ਜਾਣਗੀਆਂ।੪੯੫।

ਕੰਚਨ ਕੂਟ ਗਿਰ੍ਯੋ ਕਹੋ ਕਾਹੇ ਨ ਸਾਤਓ ਸਾਗਰ ਕਿਯੋਂ ਨ ਸੁਕਾਯੋ।
ਪਸਚਮ ਭਾਨੁ ਉਦ੍ਯੋ ਕਹੁ ਕਾਹੇ ਨ ਗੰਗ ਬਹੀ ਉਲਟੀ ਅਨੁਮਾਨੋ।
ਅੰਤਿ ਬਸੰਤ ਤਪ੍ਯੋ ਰਵਿ ਕਾਹੇ ਨ ਚੰਦ ਸਮਾਨ ਦਿਨੀਸ ਪ੍ਰਮਾਨੋ।
ਕਿਯੋਂ ਡਮਡੋਲ ਡੁਬੀ ਨ ਧਰਾ ਮੁਨਿ ਰਾਜ ਨਿਪਾਤਨਿ ਤਿਯੋਂ ਜਗ ਜਾਨੋ। ੪੯੬।

ਅਤ੍ਰਿ ਪਰਾਸਰ ਨਾਰਦ ਸਾਰਦ ਬ੍ਯਾਸ ਤੇ ਆਦਿ ਜਿਤੇ ਮੁਨ ਭਾਏ।
ਗਾਲਵ ਆਦਿ ਅਨੰਤ ਮੁਨੀਸ੍ਵਰ ਬ੍ਰਹਮ ਹੂੰ ਤੇ ਨਹੀ ਜਾਤ ਗਨਾਏ।
ਅਗਸਤ ਪੁਲਸਤ ਬਸਿਸਟ ਤੇ ਅਦਿ ਨ ਜਾਨ ਪਰੇ ਕਿਹ ਦੇਸ ਸਿਧਾਏ।
ਮੰਤ੍ਰ ਚਲਾਇ ਬਨਾਇ ਮਹਾ ਮਤਿ ਫੇਰਿ ਮਿਲੇ ਪਰ ਫੇਰ ਨ ਆਏ। ੪੯੭।

ਬ੍ਰਹਮ ਨਿਰੰਧ੍ਰ ਕੋ ਫੋਰਿ ਮੁਨੀਸ ਕੀ ਜੋਤਿ ਸੁ ਜੋਤਿ ਕੇ ਮਧਿ ਮਿਲਾਨੀ।
ਪ੍ਰੀਤਿ ਰਲੀ ਪਰਮੇਸਰ ਸੋ ਇਮ ਬੇਦਨ ਸੰਗਿ ਮਿਲੈ ਜਿਮ ਬਾਨੀ।
ਪੁੰਨ ਕਥਾ ਮੁਨਿ ਨੰਦਨ ਕੀ ਕਹਿ ਕੈ ਮੁਖ ਸੋ ਕਬਿ ਸ੍ਯਾਮ ਬਖਾਨੀ।
ਪੂਰਣ ਧਿਆਇ ਭਯੋ ਤਬ ਹੀ ਜਯ ਸ੍ਰੀ ਜਗਨਾਥ ਭਵੇਸ ਭਵਾਨੀ। ੪੯੮।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਦਤ ਮਹਾਤਮੇ ਰੁਦ੍ਰਵਤਾਰ ਪ੍ਰਬੰਧ ਸਮਾਪਤੰ। ਸੁਭੰ ਭਵੇਤ ਗੁਰੂ ਚਉਬੀਸ। ੨੪।*

*ੴ ਸਤਿਗੁਰ ਪ੍ਰਸਾਦਿ*

## ਅਥ ਪਾਰਸ ਨਾਥ ਰੁਦ੍ਰ ਅਵਤਾਰ ਕਥਨੰ

### ਪਾਤਸ਼ਾਹੀ ੧੦

*ਚੌਪਈ*

ਇਹ ਬਿਧਿ ਦਤ ਰੁਦ੍ਰ ਅਵਤਾਰਾ। ਪੂਰਣ ਮਤ ਕੋ ਕੀਨ ਪਸਾਰਾ।
ਅੰਤਿ ਜੋਤਿ ਸੋ ਜੋਤਿ ਮਿਲਾਨੀ। ਜਿਹ ਬਿਧਿ ਸੋ ਪਾਰਬ੍ਰਹਮ ਭਵਾਨੀ। ੧।

ਏਕ ਲਛ ਦਸ ਬਰਖ ਪ੍ਰਮਾਨਾ। ਪਾਛੇ ਚਲਾ ਜੋਗ ਕੋ ਬਾਨਾ।
ਗ੍ਯਾਰਵ ਬਰਖ ਬਿਤੀਤਤ ਭਯੋ। ਪਾਰਸਨਾਥ ਪੁਰਖ ਭੂਅ ਵਯੋ। ੨।

ਰੋਹ ਦੇਸ ਸੁਭ ਦਿਨ ਭਲ ਥਾਨੁ। ਪਰਸ ਨਾਥ ਭਯੋ ਸੁਰ ਗ੍ਯਾਨੁ।
ਅਮਿਤ ਤੇਜ ਅਸਿ ਅਵਰ ਨ ਹੋਊ। ਚਕ੍ਰਤ ਰਹੇ ਮਾਤ ਪਿਤ ਦੋਊ। ੩।



ਸੋਨੇ ਦਾ ਪਰਬਤ ਕਿਉਂ ਨ ਡਿਗ ਪਿਆ ਹੋਵੇ ਅਤੇ ਸੱਤੇ ਸਮੁੰਦਰ ਕਿਉਂ ਨ ਸੁਕ ਗਏ ਹੋਣ। ਪੱਛਮ ਵਲੋਂ ਸੂਰਜ ਕਿਉਂ ਨ ਚੜ੍ਹ ਪਿਆ ਹੋਵੇ ਅਤੇ (ਇਹ ਵੀ) ਅਨੁਮਾਨ ਕਰ ਲਵੋ ਕਿ ਕਦੇ ਗੰਗਾ ਉਲਟੀ ਵਗ ਪਈ ਹੋਵੇ। ਬਸੰਤ ਰੁਤ ਵਿਚ ਸੂਰਜ ਕਿਉਂ ਨ ਅਤਿਅੰਤ ਤਪ ਗਿਆ ਹੋਵੇ ਅਤੇ ਚੰਦ੍ਰਮਾ ਵਾਂਗ ਸੂਰਜ (ਸੀਤਲ) ਕਿਉਂ ਨ ਮੰਨ ਲਿਆ ਗਿਆ ਹੋਵੇ। ਡਾਵਾਂ ਡੋਲ ਹੋ ਕੇ ਧਰਤੀ ਕਿਉਂ ਨ ਡੁਬ ਗਈ ਹੋਵੇ, ਹੇ ਮੁਨੀ ਰਾਜ! ਇਸੇ ਤਰ੍ਹਾਂ ਜਗਤ ਦਾ ਨਾਸ਼ ਅਟਲ ਸਮਝੋ।੪੯੬।

ਅਤ੍ਰੀ ਰਿਸ਼ੀ, ਪਰਾਸ਼ਰ, ਨਾਰਦ, ਸ਼ਾਰਦਾ ਅਤੇ ਬਿਆਸ ਜਿਤਨੇ ਵੀ ਮੁਨੀ ਹੋਏ ਹਨ। ਗਾਲਵ ਆਦਿ ਬੇਅੰਤ ਸ੍ਰੇਸ਼ਠ ਮੁਨੀ (ਹੋ ਗੁਜ਼ਰੇ ਹਨ, ਜਿਨ੍ਹਾਂ ਦੀ) ਗਿਣਤੀ ਬ੍ਰਹਮਾ ਤੋਂ ਵੀ ਨਹੀਂ ਹੋ ਸਕਦੀ। ਅਗਸਤ, ਪੁਲਸਤ, ਬਸਿਸਟ ਆਦਿਕ ਬਾਰੇ ਇਹ ਪਤਾ ਨਹੀਂ ਚਲਦਾ ਕਿ (ਉਹ) ਕਿਹੜੇ ਦੇਸ ਨੂੰ ਚਲੇ ਗਏ ਹਨ। ਮੰਤ੍ਰ (ਦੇ ਕੇ ਸੇਵਕ) ਬਣਾਏ ਸਨ ਅਤੇ ਵੱਡੇ ਵੱਡੇ ਮਤ ਚਲਾਏ ਸਨ, (ਉਹ ਆਵਾਗਵਣ ਦੇ) ਫੇਰ (ਵਿਚ ਮਿਲ ਗਏ), ਪਰ ਫਿਰ ਇਥੇ ਨਹੀਂ ਆਏ।੪੯੭।

ਬ੍ਰਹਮ ਰੰਧ੍ਰ ਨੂੰ ਫੋੜ ਕੇ ਮਹਾ ਮੁਨੀ (ਦੱਤ) ਦੀ ਜੋਤਿ (ਆਤਮਾ) ਮਹਾ ਜੋਤਿ (ਅਰਥਾਤ ਪਰਮਾਤਮਾ) ਵਿਚ ਮਿਲ ਗਈ। ਪ੍ਰੇਮ ਕਰਨ ਵਾਲੀ ਆਤਮਾ ਪਰਮੇਸ਼ਵਰ ਵਿਚ ਇਸ ਤਰ੍ਹਾਂ ਮਿਲ ਗਈ ਜਿਵੇਂ ਵੇਦਾਂ ਨਾਲ ਬਾਣੀ ਮਿਲ ਜਾਂਦੀ ਹੈ। (ਅਤ੍ਰੀ) ਮੁਨੀ ਦੇ ਪੁੱਤਰ ਦੀ ਇਹ ਪਵਿਤ੍ਰ ਕਥਾ ਮੁਖ ਤੋਂ ਕਹਿ ਕੇ ਕਵੀ ਸ਼ਿਆਮ ਨੇ ਬਿਆਨ ਕੀਤੀ ਹੈ। ਤਦੋਂ (ਇਹ) ਅਧਿਆਇ ਪੂਰਨ ਹੋ ਗਿਆ ਹੈ। ਜਗਤ ਦੇ ਸ਼ੋਭਾਸ਼ਾਲੀ ਸੁਆਮੀ ਰੁਦ੍ਰ ('ਭਵੇਸ') ਅਤੇ ਭਵਾਨੀ ਦੀ ਜੈ ਹੋਵੇ।੪੯੮।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਦੱਤ ਮਹਾਤਮ ਰੁਦ੍ਰ ਅਵਤਾਰ ਪ੍ਰਬੰਧ' ਦੀ ਸਮਾਪਤੀ। ਸ਼ੁਭ ਹੋਏ ਚੌਬੀਸ ਗੁਰੂ। ੨੪।*

*ੴ ਸਤਿਗੁਰ ਪ੍ਰਸਾਦਿ*

## ਹੁਣ ਪਾਰਸ ਨਾਥ ਰੁਦ੍ਰ ਅਵਤਾਰ ਦਾ ਕਥਨ

### *ਪਾਤਸ਼ਾਹੀ ੧੦*

*ਚੌਪਈ*

ਇਸ ਤਰ੍ਹਾਂ ਰੁਦ੍ਰ ਦਾ ਦੱਤ ਅਵਤਾਰ ਹੋਇਆ (ਜਿਸ ਨੇ) ਪੂਰੇ (ਜਗਤ ਵਿਚ ਆਪਣੇ) ਮਤ ਦਾ ਪਸਾਰ ਕੀਤਾ। ਅੰਤ ਵਿਚ ਜੋਤਿ ਨਾਲ ਜੋਤਿ ਮਿਲ ਗਈ, ਜਿਸ ਤਰ੍ਹਾਂ ਪਾਰਬ੍ਰਹਮ ਨਾਲ ਭਵਾਨੀ ਮਿਲ ਜਾਂਦੀ ਹੈ।੧।

ਇਕ ਲੱਖ ਦਸ ਵਰ੍ਹੇ ਤਕ (ਉਸ ਦੇ) ਪਿਛੋਂ (ਜਗਤ ਵਿਚ) ਯੋਗ ਦਾ ਭੇਖ ਚਲਿਆ। (ਜਦ) ਯਾਰ੍ਹਵਾਂ ਵਰ੍ਹਾ ਬੀਤ ਰਿਹਾ ਸੀ, (ਤਦ) ਪਾਰਸ ਨਾਥ ਨਾਂ ਦਾ ਪੁਰਖ ਧਰਤੀ ਉਤੇ ਪੈਦਾ ਹੋਇਆ।੨।

ਰੋਹ ਦੇਸ ਵਰਗੀ ਚੰਗੀ ਥਾਂ 'ਤੇ ਸ਼ੁਭ ਦਿਨ ਨੂੰ ਦੈਵੀ ਗਿਆਨ ਵਾਲਾ ਪਾਰਸ ਨਾਥ ਹੋਇਆ। (ਉਸ ਦੇ ਮੁਖ ਉਤੇ) ਅਮਿਤ ਤੇਜ ਸੀ, (ਉਸ ਵਰਗਾ) ਕੋਈ ਹੋਰ ਨਹੀਂ ਹੋਵੇਗਾ। (ਉਸ ਤੇਜ ਨੂੰ ਵੇਖ ਕੇ) ਮਾਤਾ ਅਤੇ ਪਿਤਾ ਦੋਵੇਂ ਹੈਰਾਨ ਹੋ ਗਏ।੩।

ਦਸਊ ਦਿਸਨਿ ਤੇਜ ਅਤਿ ਬਢਾ। ਦ੍ਵਾਦਸ ਭਾਨ ਏਕ ਹ੍ਵੈ ਚਢਾ।
ਦਹ ਦਿਹਸ ਲੋਕ ਉਠੇ ਅਕੁਲਾਈ। ਭੂਪਤਿ ਤੀਰ ਪੁਕਾਰੇ ਜਾਈ। ੪।

ਸੁਨੋ ਭੂਮ ਇਕ ਕਹੋ ਕਹਾਨੀ। ਏਕ ਪੁਰਖ ਉਪਜ੍ਯੋ ਅਭਿਮਾਨੀ।
ਜਿਹ ਸਮ ਰੂਪ ਜਗਤ ਨਹੀ ਕੋਈ। ਏਕੈ ਘੜਾ ਬਿਧਾਤਾ ਸੋਈ। ੫।

ਕੈ ਗੰਧ੍ਰਬ ਜਛ ਕੋਈ ਅਹਾ। ਜਾਨੁਕ ਦੂਸਰ ਭਾਨੁ ਚੜ ਰਹਾ।
ਅਤਿ ਜੋਬਨ ਝਮਕਤ ਤਿਹ ਅੰਗਾ। ਨਿਖਰਤ ਜਾ ਕੇ ਲਜਤ ਅਨੰਗਾ। ੬।

ਭੂਪਤਿ ਦੇਖਨ ਕਾਜ ਬੁਲਾਵਾ। ਪਹਿਲੇ ਦ੍ਯੋਸ ਸਾਥ ਚਲ ਆਵਾ।
ਹਰਖ ਹ੍ਰਿਦੈ ਧਰ ਕੇ ਜਟਧਾਰੀ। ਜਾਨੁਕ ਦੁਤੀ ਦਤ ਅਵਤਾਰੀ। ੭।

ਨਿਰਖ ਰੂਪ ਕਾਪੇ ਜਟਧਾਰੀ। ਯਹ ਕੋਊ ਭਯੋ ਪੁਰਖੁ ਅਵਤਾਰੀ।
ਯਹ ਮਤ ਦੂਰ ਹਮਾਰਾ ਕੈ ਹੈ। ਜਟਾਧਾਰ ਕੋਈ ਰਹੈ ਨ ਪੈ ਹੈ। ੮।

ਤੇਜ ਪ੍ਰਭਾਵ ਨਿਰਖਿ ਤਬ ਰਾਜਾ। ਅਤਿ ਪ੍ਰਸੰਨਿ ਪੁਲਕਤ ਚਿਤ ਗਾਜਾ।
ਜਿਹ ਜਿਹਾ ਲਖਾ ਰਹੇ ਬਿਸਮਾਈ। ਜਾਨੁਕ ਰੰਕ ਨਵੋ ਨਿਧ ਪਾਈ। ੯।

ਮੋਹਨ ਜਾਲ ਸਭਨ ਸਿਰ ਡਾਰਾ। ਚੇਟਕ ਬਾਨ ਚਕ੍ਰਿਤ ਹ੍ਵੈ ਮਾਰਾ।
ਜਹ ਤਹ ਮੋਹਿ ਸਕਲ ਨਰ ਗਿਰੇ। ਜਾਨ ਸੁਭਟ ਸਾਮੁਹਿ ਰਣ ਭਿਰੇ। ੧੦।

ਨਰ ਨਾਰੀ ਜਿਹ ਜਿਹ ਤਿਹ ਪੇਖਾ। ਤਿਹ ਤਿਹ ਮਦਨ ਰੂਪ ਅਵਿਰੇਖਾ।
ਸਾਧਨ ਸਰਬ ਸਿਧਿ ਕਰ ਜਾਨਾ। ਜੋਗਨ ਜੋਗ ਰੂਪ ਅਨੁਮਾਨਾ। ੧੧।

ਨਿਰਖਿ ਰੂਪ ਰਨਵਾਸ ਲੁਭਾਨਾ। ਦੇ ਤਿਹ ਸੁਤਾ ਨ੍ਰਿਪਤਿ ਮਨਿ ਮਾਨਾ।
ਨ੍ਰਿਪ ਕੋ ਭਯੋ ਜਬੈ ਜਾਮਾਤਾ। ਮਹਾ ਧਨੁਖਧਰ ਬੀਰ ਬਿਖ੍ਯਾਤਾ। ੧੨।

ਮਹਾ ਰੂਪ ਅਰੁ ਅਮਿਤ ਪ੍ਰਤਾਪੂ। ਜਾਨੁ ਜਪੈ ਹੈ ਆਪਨ ਜਾਪੂ।
ਸਸਤ੍ਰ ਸਾਸਤ੍ਰ ਬੇਤਾ ਸੁਰਿ ਗ੍ਯਾਨਾ। ਜਾ ਸਮ ਪੰਡਿਤ ਜਗਤਿ ਨ ਆਨਾ। ੧੩।



ਦਸ ਦਿਸ਼ਾਵਾਂ ਵਿਚ ਹੀ ਤੇਜ ਬਹੁਤ ਵੱਧ ਗਿਆ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬਾਰ੍ਹਾਂ ਸੂਰਜ ਇਕੋ ਵਾਰ ਚੜ੍ਹ ਪਏ ਹੋਣ। ਦਸਾਂ ਦਿਸਾਵਾਂ ਦੇ ਲੋਕ ਵਿਆਕੁਲ ਹੋ ਕੇ ਉਠ ਪਏ ਅਤੇ ਰਾਜੇ ਕੋਲ ਜਾ ਕੇ ਪੁਕਾਰ ਕਰਨ ਲਗੇ।੪।

ਹੇ ਰਾਜਨ! ਸੁਣੋ, ਇਕ ਵਾਰਤਾ ਕਹਿੰਦੇ ਹਾਂ। (ਤੇਰੇ ਨਗਰ ਵਿਚ) ਇਕ ਅਭਿਮਾਨੀ ਪੁਰਸ਼ ਪੈਦਾ ਹੋਇਆ ਹੈ। ਜਿਸ ਦੇ ਸਮਾਨ ਰੂਪ ਵਾਲਾ ਜਗਤ ਵਿਚ ਕੋਈ ਵੀ ਨਹੀਂ ਹੈ। (ਉਸ ਰੂਪ ਵਾਲਾ) ਵਿਧਾਤਾ ਨੇ ਇਕੋ (ਉਸੇ) ਨੂੰ ਘੜਿਆ ਹੈ।੫।

(ਉਹ) ਜਾਂ ਤਾਂ ਕੋਈ ਗੰਧਰਬ ਹੈ ਜਾਂ ਕੋਈ ਯਕਸ਼ ਹੈ। ਮਾਨੋ ਦੂਜਾ ਸੂਰਜ ਹੀ ਚੜ੍ਹ ਪਿਆ ਹੋਵੇ। ਉਸ ਦੇ ਸ਼ਰੀਰ ਤੋਂ ਬਹੁਤ ਜੋਬਨ ਝਮਕ ਰਿਹਾ ਹੈ, ਜਿਸ ਨੂੰ ਵੇਖ ਕੇ ਕਾਮਦੇਵ ਵੀ ਸ਼ਰਮਿੰਦਾ ਹੁੰਦਾ ਹੈ।੬।

ਰਾਜੇ ਨੇ (ਉਸ ਨੂੰ) ਵੇਖਣ ਲਈ ਬੁਲਾ ਲਿਆ। ਉਹ ਪਹਿਲੇ ਦਿਨ ਹੀ (ਬੁਲਾਉਣ ਗਏ ਵਿਅਕਤੀ ਦੇ) ਨਾਲ ਚਲ ਕੇ ਆ ਗਿਆ। (ਉਸ ਨੂੰ ਵੇਖ ਕੇ) ਜਟਾਧਾਰੀ ਖ਼ੁਸ਼ ਹੋਏ (ਪਰ ਅੰਦਰਲੇ ਡਰ ਨਾਲ ਉਨ੍ਹਾਂ ਦੇ) ਹਿਰਦੇ ਧੜਕਣ ਲਗੇ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦੱਤ ਨੇ ਦੂਜਾ ਅਵਤਾਰ ਲਿਆ ਹੋਵੇ।੭।

ਉਸ ਦਾ ਰੂਪ ਵੇਖ ਕੇ ਜਟਾਧਾਰੀ ਕੰਬਣ ਲਗ ਪਏ (ਅਤੇ ਸੋਚਣ ਲਗੇ) ਕਿ ਇਹ ਕੋਈ ਅਵਤਾਰੀ ਪੁਰਸ਼ ਪ੍ਰਗਟ ਹੋਇਆ ਹੈ। ਇਹ ਸਾਡਾ ਮਤ ਦੂਰ ਕਰ ਦੇਵੇਗਾ ਅਤੇ ਕੋਈ ਜਟਾਧਾਰੀ ਰਹਿ ਨਹੀਂ ਸਕੇਗਾ।੮।

ਤਦ (ਉਸ ਦੇ)ਤੇਜ ਦੇ ਪ੍ਰਭਾਵ ਨੂੰ ਵੇਖ ਕੇ ਰਾਜਾ ਚਿਤ ਵਿਚ ਬਹੁਤ ਪ੍ਰਸੰਨ ਹੋਇਆ ਅਤੇ (ਸ਼ਰੀਰ) ਰੋਮਾਂਚਿਤ ਹੋ ਗਿਆ। ਜਿਸ ਜਿਸ ਨੇ ਵੀ ਵੇਖਿਆ, ਵਿਸਮੈ ਵਿਚ ਪੈ ਗਿਆ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਨਿਰਧਨ ਨੇ ਨੌਂ ਨਿਧੀਆਂ ਪ੍ਰਾਪਤ ਕਰ ਲਈਆਂ ਹੋਣ।੯।

(ਉਸ ਪੁਰਖ ਨੇ) ਸਾਰਿਆਂ ਦੇ ਸਿਰ ਉਤੇ ਮੋਹਿਤ ਕਰਨ ਵਾਲਾ ਜਾਲ ਪਾ ਦਿੱਤਾ, (ਜਾਂ ਇੰਜ ਕਹੋ) ਕੌਤਕ ('ਚੇਟਕ') ਬਾਨ ਮਾਰਨ ਨਾਲ ਸਾਰੇ ਚਕ੍ਰਿਤ ਹੋ ਗਏ। ਜਿਥੇ ਕਿਥੇ ਸਾਰੇ ਆਦਮੀ ਮੋਹਿਤ ਹੋ ਕੇ ਡਿਗ ਪਏ। ਮਾਨੋ ਸੂਰਮੇ ਰਣ ਵਿਚ ਸਾਹਮਣੇ ਭਿੜ ਕੇ (ਡਿਗ ਪਏ ਹੋਣ)।੧੦।

ਜਿਸ ਜਿਸ ਪੁਰਖ ਅਤੇ ਨਾਰੀ ਨੇ ਉਸ ਨੂੰ ਵੇਖਿਆ, ਉਸ ਉਸ ਨੇ (ਉਸ ਨੂੰ) ਕਾਮਦੇਵ ਦੇ ਰੂਪ ਵਿਚ ਵੇਖਿਆ। ਸਾਧਾਂ ਨੇ ਸਾਰੀਆਂ ਸਿੱਧੀਆਂ ਦੇ ਰੂਪ ਵਿਚ ਜਾਣਿਆ ਅਤੇ ਯੋਗੀਆਂ ਨੇ ਯੋਗ ਰੂਪ ਦਾ ਅਨੁਮਾਨ ਕੀਤਾ।੧੧।

(ਉਸ ਦਾ) ਰੂਪ ਵੇਖ ਕੇ ਸਾਰਾ ਰਣਵਾਸ ਲੁਭਾਇਮਾਨ ਹੋ ਗਿਆ ਹੈ। ਰਾਜੇ ਨੇ ਮਨ ਵਿਚ ਵਿਚਾਰਿਆ ਕਿ ਇਸ ਨੂੰ ਲੜਕੀ (ਵਿਆਹ) ਦਿਆਂ। ਜਦ ਉਹ ਰਾਜੇ ਦਾ ਜਵਾਈ ਹੋ ਗਿਆ (ਤਦ) ਮਹਾਨ ਧਨੁਸ਼ਧਾਰੀ ਸੂਰਮੇ ਵਜੋਂ ਪ੍ਰਸਿੱਧ ਹੋਇਆ।੧੨।

(ਉਹ) ਮਹਾਨ ਰੂਪ ਅਤੇ ਅਮਿਤ ਪ੍ਰਤਾਪ ਵਾਲਾ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ (ਉਹ ਜਗਤ ਵਿਚ) ਆਪਣਾ ਜਾਪ ਜਪਵਾਏਗਾ। ਸ਼ਸਤ੍ਰ ਅਤੇ ਸ਼ਾਸਤ੍ਰ ਵਿਚ ਪ੍ਰਬੀਨ ਅਤੇ ਦਿਬ ਗਿਆਨ ਵਾਲਾ ਸੀ ਜਿਸ ਦੇ ਸਮਾਨ ਜਗਤ ਵਿਚ ਹੋਰ ਕੋਈ ਪੰਡਿਤ ਨਹੀਂ ਸੀ।੧੩।

ਥੋਰਿ ਬਹਿਕ੍ਰਮ ਬੁਧਿ ਬਿਸੇਖਾ। ਜਾਨੁਕ ਧਰਾ ਬਿਤਨ ਯਹਿ ਭੇਖਾ।
ਜਿਹ ਜਿਹ ਰੂਪ ਤਵਨ ਕਾ ਲਹਾ। ਸੋ ਸੋ ਚਮਕ ਚਕ੍ਰਿ ਹੁਐ ਰਹਾ। ੧੪।

*ਸਵੈਯਾ*

ਮਾਨ ਭਰੇ ਸਰ ਸਾਨ ਧਰੇ ਮਠ ਸਾਨ ਚੜੇ ਅਸਿ ਸ੍ਰੋਣਤਿ ਸਾਏ।
ਲੇਤ ਹਰੇ ਜਿਹ ਡੀਠ ਪਰੇ ਨਹੀ ਫੇਰਿ ਫਿਰੇ ਗ੍ਰਿਹ ਜਾਨ ਨ ਪਾਏ।
ਝੀਮ ਝਰੇ ਜਨ ਸੇਲ ਹਰੇ ਇਹ ਭਾਤਿ ਗਿਰੇ ਜਨੁ ਦੇਖਨ ਆਏ।
ਜਾਸੁ ਹਿਰੇ ਸੋਊ ਮੈਨ ਘਿਰੇ ਗਿਰ ਭੂਮਿ ਪਰੇ ਨ ਉਠੰਤ ਉਠਾਏ। ੧੫।

ਸੋਭਤ ਜਾਨੁ ਸੁਧਾਸਰ ਸੁੰਦਰ ਕਾਮ ਕੇ ਮਾਨਹੁ ਕੂਪ ਸੁ ਧਾਰੇ।
ਲਾਜਿ ਕੇ ਜਾਨ ਜਹਾਜ ਬਿਰਾਜਤ ਹੇਰਤ ਹੀ ਹਰ ਲੇਤ ਹਕਾਰੇ।
ਹਉ ਚਹੁ ਕੁੰਟ ਭ੍ਰਮ੍ਯੋ ਖਗ ਜ੍ਯੋਂ ਇਨ ਕੇ ਸਮ ਰੂਪ ਨ ਨੈਕੁ ਨਿਹਾਰੇ।
ਪਾਰਥ ਬਾਨ ਕਿ ਜੁਬਨ ਖਾਨ ਕਿ ਕਾਲ ਕ੍ਰਿਪਾਨ ਕਿ ਕਾਮ ਕਟਾਰੇ। ੧੬।

ਤੰਤ੍ਰ ਭਰੇ ਕਿਧੌ ਜੰਤ੍ਰ ਜਰੇ ਅਰ ਮੰਤ੍ਰ ਹਰੇ ਚਖ ਚੀਨਤ ਯਾ ਤੇ।
ਜੋਬਨ ਜੋਤਿ ਜਗੇ ਅਤਿ ਸੁੰਦਰ ਰੰਗ ਰੰਗੇ ਮਦ ਸੇ ਮਦੂਆ ਤੇ।
ਰੰਗ ਸਹਾਬ ਫੂਲ ਗੁਲਾਬ ਸੇ ਸੀਖੇ ਹੈ ਜੋਰਿ ਕਰੋਰਕ ਘਾਤੇ।
ਮਾਧੁਰੀ ਮੂਰਤਿ ਸੁੰਦਰ ਸੂਰਤਿ ਹੇਰਤਿ ਹੀ ਹਰ ਲੇਤ ਹੀਯਾ ਤੇ। ੧੭।

ਪਾਨ ਚਬਾਇ ਸੀਗਾਰ ਬਨਾਇ। ਸੁਗੰਧ ਲਗਾਇ ਸਭਾ ਜਬ ਆਵੈ।
ਕਿਨਰ ਜਛ ਭੁਜੰਗ ਚਰਾਚਰ ਦੇਵ ਅਦੇਵ ਦੋਊ ਬਿਸਮਾਵੈ।
ਮੋਹਿਤ ਜੇ ਮਹਿ ਲੋਗਨ ਮਾਨਨਿ ਮੋਹਤ ਤਉਨ ਮਹਾ ਸੁਖ ਪਾਵੈ।
ਵਾਰਹਿ ਹੀਰ ਅਮੋਲਕ ਚੀਰ ਤ੍ਰੀਯਾ ਬਿਨ ਧੀਰ ਸਬੈ ਬਲ ਜਾਵੈ। ੧੮।

ਰੂਪ ਅਪਾਰ ਪੜੇ ਦਸ ਚਾਰ ਮਨੋ ਅਸੁਰਾਰਿ ਚਤੁਰ ਚਕ ਜਾਨ੍ਯੋ।
ਆਹਵ ਜੁਕਤਿ ਜਿਤੀਕ ਹੁਤੀ ਜਗ ਸਰਬਨ ਮੈ ਸਬ ਹੀ ਅਨੁਮਾਨ੍ਯੋ।
ਦੇਸਿ ਬਿਦੇਸਨ ਜੀਤ ਜੁਧਾਂਬਰ ਕ੍ਰਿਤ ਚੰਦੋਵ ਦਸੋ ਦਿਸ ਤਾਨ੍ਯੋ।
ਦੇਵਨ ਇੰਦ੍ਰ ਗੋਪੀਨ ਗੋਬਿੰਦ ਨਿਸਾ ਕਰਿ ਚੰਦ ਸਮਾਨ ਪਛਾਨ੍ਯੋ। ੧੯।



ਆਯੂ ਭਾਵੇਂ ਥੋੜੀ ਹੈ ਪਰ ਬੁੱਧੀ ਵਿਸ਼ੇਸ਼ ਹੈ। ਮਾਨੋ ਕਾਮਦੇਵ (‘ਬਿਤਨ’) ਨੇ ਇਹ ਰੂਪ ਧਾਰਿਆ ਹੋਵੇ। ਜਿਸ ਜਿਸ ਨੇ ਉਸ ਦਾ ਰੂਪ ਵੇਖਿਆ, ਉਹ ਉਹ ਉਸ ਦੀ ਚਮਕ ਨੂੰ ਵੇਖ ਕੇ ਹੈਰਾਨ ਹੋ ਗਿਆ।੧੪।

*ਸਵੈਯਾ*

(ਪਾਰਸ ਨਾਥ ਦੇ ਨੇਤਰ) ਮਾਣ ਨਾਲ ਭਰੇ ਹੋਏ ਹਨ, ਜਾਂ ਸਾਣ ਤੇ ਚੜ੍ਹੇ ਹੋਏ ਤੀਰ ਹਨ ਜਾਂ ਮੱਠੀ ਸਾਣ ਉਤੇ ਚਾੜ੍ਹੀ ਹੋਈ ਤਲਵਾਰ ਹੈ ਜੋ ਲਹੂ ਦੀ ਪਿਆਸੀ ਹੈ। (ਉਸ ਦੇ ਪ੍ਰਾਣ) ਹਰ ਲੈਂਦੇ ਹਨ, ਜਿਸ ਦੀ (ਉਨ੍ਹਾਂ ਉਤੇ) ਨਜ਼ਰ ਪੈਂਦੀ ਹੈ, (ਉਹ) ਫਿਰ ਫਿਰਦੇ ਨਹੀਂ ਅਤੇ ਘਰ ਵਾਪਸ ਨਹੀਂ ਜਾ ਸਕਦੇ। ਜੋ ਲੋਕ ਪਾਰਸ ਨਾਥ ਨੂੰ ਵੇਖਣ ਆਏ ਹਨ, (ਉਹ) ਘੁੰਮੇਰੀ ਖਾ ਕੇ ਡਿਗ ਪਏ ਹਨ ਮਾਨੋ ਬਰਛੇ ਦੇ ਸਲ੍ਹੇ ਹੋਏ ਹੋਣ। ਜਿਸ ਨੇ ਵੇਖਿਆ ਹੈ, ਉਹ ਕਾਮ ਦੀ (ਫਾਹੀ ਵਿਚ) ਫਸਿਆ ਧਰਤੀ ਉਤੇ ਡਿਗ ਪਿਆ ਹੈ ਅਤੇ ਉਠਾਇਆਂ ਉਠਦਾ ਨਹੀਂ ਹੈ।੧੫।

ਸੁੰਦਰ (ਨੇਤਰ) ਅੰਮ੍ਰਿਤ ਦੇ ਸਰੋਵਰ ਵਾਂਗ ਸ਼ੋਭਾ ਪਾ ਰਹੇ ਹਨ ਜਾਂ ਮਾਨੋ ਕਾਮ ਦੇ ਖੂਹ ਬਣੇ ਹੋਏ ਹੋਣ। (ਜਾਂ) ਲਾਜ ਦੇ ਜਹਾਜ਼ ਬਿਰਾਜਮਾਨ ਹਨ, (ਜਾਂ) ਵੇਖਣ ਵਾਲਿਆਂ ਦੇ ਪ੍ਰਾਣ ਲਲਕਾਰਾ ਮਾਰ ਕੇ ਹਰ ਲੈਂਦੇ ਹਨ। ਮੈਂ ਚੌਹਾਂ ਪਾਸੇ ਪੰਛੀ ਵਾਂਗ ਘੁੰਮਿਆ ਹਾਂ, (ਪਰ) ਇਨ੍ਹਾਂ ਦੇ ਸਮਾਨ ਰੂਪ ਵਾਲਾ ਕੋਈ ਨਹੀਂ ਵੇਖਿਆ। (ਉਸ ਦੇ ਨੇਤਰ) ਅਰਜਨ (‘ਪਾਰਥ’) ਦੇ ਬਾਣ ਹਨ, ਜਾਂ ਜੋਬਨ ਦੀ ਖਾਣ ਹਨ, ਜਾਂ ਕਾਲ ਦੀ ਕ੍ਰਿਪਾਨ ਹਨ ਜਾਂ ਕਾਮ ਦੀਆਂ ਕਟਾਰਾਂ ਹਨ।੧੬।

(ਉਸ ਦੇ) ਨੇਤਰ (‘ਚਖ’) ਇਸ ਤਰ੍ਹਾਂ ਜਾਣੇ ਜਾਂਦੇ ਹਨ ਕਿ ਉਹ ਤੰਤ੍ਰ ਨਾਲ ਭਰੇ ਹੋਏ ਹਨ, ਜਾਂ ਜੰਤ੍ਰ ਦੇ ਜੜ੍ਹੇ ਹੋਏ ਹਨ, ਜਾਂ ਮੰਤ੍ਰ ਨਾਲ ਚੁਰਾਏ ਹੋਏ ਹਨ। ਜਾਂ ਤਾਂ ਜੋਬਨ ਦੀ ਅਤਿ ਸੁੰਦਰ ਜੋਤਿ ਜਗ ਰਹੀ ਹੈ ਜਾਂ ਪ੍ਰੇਮ ਦੀ ਸ਼ਰਾਬ ਦੇ ਰੰਗ ਵਿਚ ਰੰਗੇ ਹੋਏ ਸ਼ਰਾਬੀ ਹਨ, ਜਾਂ ਕਸੁੰਭੇ (‘ਸਹਾਬ’) ਦੇ ਰੰਗ ਵਾਲੇ ਹਨ, ਜਾਂ ਗੁਲਾਬ ਦੇ ਫੂਲ ਵਰਗੇ ਹਨ, ਜਾਂ ਕਰੋੜਾਂ ਦਾਉ-ਪੇਚ ਸਿਖੇ ਹੋਏ ਹਨ। ਬੜੀ ਪਿਆਰ ਭਰੀ ਮੂਰਤ ਹੈ ਅਤੇ ਸੁੰਦਰ ਸੂਰਤ ਹੈ, (ਜੋ) ਵੇਖਦਿਆਂ ਹੀ ਹਿਰਦੇ ਨੂੰ ਚੁਰਾ ਲੈਂਦੀ ਹੈ।੧੭।

(ਪਾਰਸ ਨਾਥ) ਜਦੋਂ ਪਾਨ ਨੂੰ ਚਬਾ ਕੇ, ਸ਼ਿੰਗਾਰ ਨੂੰ ਬਣਾ ਕੇ ਅਤੇ ਸੁਗੰਧੀ ਲਗਾ ਕੇ ਸਭਾ ਵਿਚ ਆਉਂਦਾ ਹੈ (ਤਦ) ਕਿੰਨਰ, ਯਕਸ਼, ਨਾਗ, ਜੜ-ਚੇਤਨ, ਦੇਵਤੇ ਅਤੇ ਦੈਂਤ ਦੋਵੇਂ ਹੀ ਹੈਰਾਨ ਹੋ ਜਾਂਦੇ ਹਨ। ਧਰਤੀ ਉਤੇ ਜਿਨ੍ਹਾਂ ਅਭਿਮਾਨੀ ਲੋਕਾਂ ਨੂੰ ਇਹ ਮੋਹਿਤ ਕਰ ਰਹੇ ਹਨ, ਉਹ ਮੋਹਿਤ ਹੋ ਕੇ ਬਹੁਤ ਸੁਖ ਪ੍ਰਾਪਤ ਕਰ ਰਹੇ ਹਨ। ਅਮੋਲਕ ਹੀਰੇ ਅਤੇ ਬਸਤ੍ਰ ਇਸ ਉਪਰੋਂ ਵਾਰਦੇ ਹਨ, ਅਤੇ ਸਾਰੀਆਂ ਇਸਤਰੀਆਂ ਧੀਰਜ ਤੋਂ ਬਿਨਾ (ਇਸ ਤੋਂ) ਕੁਰਬਾਨ ਜਾਂਦੀਆਂ ਹਨ।੧੮।

(ਪਾਰਸ ਨਾਥ ਦਾ) ਅਪਾਰ ਰੂਪ ਹੈ, ਚੌਦਾਂ ਵਿਦਿਆ ਪੜ੍ਹਿਆ ਹੋਇਆ ਹੈ, ਮਾਨੋ ਅਸੁਰਾਂ ਦਾ ਵੈਰੀ (ਭਾਵ ਦੇਵਤਾ) ਹੈ, (ਇਸ ਤਰ੍ਹਾਂ ਦਾ) ਚੌਹਾਂ ਚਕਾਂ ਵਿਚ ਜਾਣਿਆ ਜਾਂਦਾ ਹੈ। ਜਗਤ ਵਿਚ ਜਿਤਨੀਆਂ ਵੀ ਯੁੱਧ ਦੀਆਂ ਜੁਗਤਾਂ ਹਨ, ਉਨ੍ਹਾਂ ਸਭ ਦਾ (ਉਸ ਨੇ) ਅਨੁਮਾਨ ਕਰ ਲਿਆ ਹੈ। ਦੇਸਾਂ ਵਿਦੇਸਾਂ ਨੂੰ ਜਿਤ ਕੇ ਸ੍ਰੇਸ਼ਠ ਯੋਧੇ (‘ਜੁਧਾਂਬਰ’) ਨੇ ਆਪਣੀ ਕੀਰਤੀ ਦਾ ਚੰਦੋਆ ਦਸ ਦਿਸ਼ਾਵਾਂ ਵਿਚ ਤਣ ਦਿੱਤਾ ਹੈ। ਦੇਵਤਿਆਂ ਨੇ ਇੰਦਰ ਸਮਾਨ, ਗੋਪੀਆਂ ਨੇ ਕ੍ਰਿਸ਼ਨ ਵਰਗਾ ਅਤੇ ਰਾਤ ਨੇ ਚੰਦ੍ਰਮਾ ਜਿਹਾ (ਪਾਰਸ ਨਾਥ ਨੂੰ) ਪਛਾਣਿਆ ਹੈ।੧੯।

ਚਉਧਿਤ ਚਾਰ ਦਿਸਾ ਭਈ ਚਕ੍ਰਤ ਭੂਮਿ ਅਕਾਸ ਦੁਹੂੰ ਪਹਿਚਾਨਾ।
ਜੁਧ ਸਮਾਨ ਲਖ੍ਯੋ ਜਗ ਜੋਧਨ ਬੋਧਨ ਬੋਧ ਮਹਾ ਅਨੁਮਾਨਾ।
ਸੂਰ ਸਮਾਨ ਲਖਾ ਦਿਨ ਕੈ ਤਿਹ ਚੰਦ ਸਰੂਪ ਨਿਸਾ ਪਹਿਚਾਨਾ।
ਰਾਨਨਿ ਰਾਵਿ ਸਵਾਨਿਨ ਸਾਵ ਭਵਾਨਿਨ ਭਾਵ ਭਲੋ ਮਨਿ ਮਾਨਾ। ੨੦।

*ਭੁਜੰਗ ਪ੍ਰਯਾਤ ਛੰਦ*

ਬਿਤੈ ਬਰਖ ਦ੍ਵੈ ਅਸਟ ਮਾਸੰ ਪ੍ਰਮਾਨੰ। ਭਯੋ ਸੁਪ੍ਰਭੰ ਸਰਬ ਬਿਦ੍ਯਾ ਨਿਧਾਨੰ।
ਜਪੈ ਹਿੰਗੁਲਾ ਠਿੰਗੁਲਾ ਪਾਨ ਦੇਵੀ। ਅਨਾਸਾ ਛੁਧਾ ਅਤ੍ਰਧਾਰੀ ਅਭੇਵੀ। ੨੧।

ਜਪੈ ਤੋਤਲਾ ਸੀਤਲਾ ਖਗ ਤਾਨੀ। ਭ੍ਰਮਾ ਭੈਹਰੀ ਭੀਮ ਰੂਪਾ ਭਵਾਨੀ।
ਚਲਾਚਲ ਸਿੰਘ ਝਮਾਝੰਮ ਅਤ੍ਰੰ। ਹਹਾ ਹੂਹਿ ਹਾਸੰ ਝਲਾ ਝਲ ਛਤ੍ਰੰ। ੨੨।

ਅਟਾ ਅਟ ਹਾਸੰ ਛਟਾ ਛੁਟ ਕੇਸੰ। ਅਸੰ ਓਧ ਪਾਣੰ ਨਮੋ ਕ੍ਰੂਰ ਭੇਸੰ।
ਸਿਰੰਮਾਲ ਸ੍ਵਛੰ ਲਸੈ ਦੰਤ ਪੰਤੰ। ਭਜੈ ਸਤ੍ਰੁ ਗੁੜੰ ਪ੍ਰਫੁਲੰਤ ਸੰਤੰ। ੨੩।

ਅਲਿੰਪਾਤਿ ਅਰਧੀ ਮਹਾ ਰੂਪ ਰਾਜੈ। ਮਹਾ ਜੋਤ ਜ੍ਵਾਲੰ ਕਰਾਲੰ ਬਿਰਾਜੈ।
ਤ੍ਰਸੈ ਦੁਸਟ ਪੁਸਟੰ ਹਸੈ ਸੁਧ ਸਾਧੰ। ਭਜੈ ਪਾਨ ਦੁਰਗਾ ਅਰੂਪੀ ਅਗਾਧੰ। ੨੪।

ਸੁਨੇ ਉਸਤਤੀ ਭੀ ਭਵਾਨੀ ਕ੍ਰਿਪਾਲੰ। ਅਧੰ ਉਰਧਵੀ ਆਪ ਰੂਪੀ ਰਸਾਲੰ।
ਦਏ ਇਖ੍ਵਧੀ ਦ੍ਵੈ ਅਭੰਗੰ ਖਤੰਗੰ। ਪਰਸ੍ਯੰ ਧਰੰ ਜਾਨ ਲੋਹੰ ਸੁਰੰਗੰ। ੨੫।

ਜਬੈ ਸਸਤ੍ਰ ਸਾਧੀ ਸਬੈ ਸਸਤ੍ਰ ਪਾਏ। ਉਘਾਰੇ ਚੁਮੇ ਕੰਠ ਸੀਸੰ ਛੁਹਾਏ।
ਲਖ੍ਯੋ ਸਰਬ ਰਾਵੰ ਪ੍ਰਭਾਵੰ ਅਪਾਰੰ। ਅਜੋਨੀ ਅਜੈ ਬੇਦ ਬਿਦਿਆ ਬਿਚਾਰੰ। ੨੬।



ਚੌਹਾਂ ਦਿਸ਼ਾਵਾਂ ਰੂਪ ਅੱਖਾਂ (ਵੇਖ ਕੇ) ਚੁੰਧਿਆ ਗਈਆਂ ਹਨ ਅਤੇ ਹੈਰਾਨ ਹੋ ਰਹੀਆਂ ਹਨ ਅਤੇ (ਉਹ) ਭੂਮੀ ਤੇ ਆਕਾਸ਼ ਵਿਚ ਪਛਾਣਿਆ ਗਿਆ ਹੈ। ਯੋਧਿਆਂ ਨੇ (ਉਸ ਨੂੰ) ਜਗਤ ਵਿਚ ਯੋਧਿਆਂ ਵਰਗਾ ਜਾਣਿਆ ਹੈ ਅਤੇ ਗਿਆਨਵਾਨ ਨੇ ਮਹਾਨ ਗਿਆਨੀ ਕਰ ਕੇ ਅਨੁਮਾਨ ਕੀਤਾ ਹੈ। ਦਿਨ ਨੇ ਸੂਰਜ ਦੇ ਸਮਾਨ ਵੇਖਿਆ ਹੈ ਅਤੇ ਰਾਤ ਨੇ ਚੰਦ੍ਰਮਾ ਸਮਾਨ ਪਛਾਣਿਆ ਹੈ। ਰਾਣੀਆਂ ਨੇ ਰਾਜਾ ਕਰ ਕੇ ਅਤੇ ਸਵਾਣੀਆਂ ਨੇ ਸੁਆਮੀ ਕਰ ਕੇ ਅਤੇ ਭਾਮਨੀਆਂ (ਇਸਤਰੀਆਂ) ਨੇ ਪ੍ਰੀਤਮ ('ਭਾਵ') ਕਰ ਕੇ ਆਪਣੇ ਮਨ ਵਿਚ ਚੰਗੀ ਤਰ੍ਹਾਂ ਮੰਨਿਆ ਹੈ।੨੦।

*ਭੁਜੰਗ ਪ੍ਰਯਾਤ ਛੰਦ*

(ਜਦੋਂ) ਦੋ ਵਰ੍ਹੇ ਅਤੇ ਅੱਠ ਮਹੀਨੇ ਤਕ ਗੁਜ਼ਰ ਗਏ (ਤਦ) ਉਹ ਸਾਰੀਆਂ ਵਿਦਿਆਵਾਂ ਦਾ ਖਜ਼ਾਨਾ ਪ੍ਰਭਾਮਾਨ ਹੋ ਨਿਬੜਿਆ। (ਉਹ) ਹਿੰਗਲਾ, ਠਿੰਗਲਾ, ਅਨਾਸਾ, ਛੁਧਾ, ਅਤ੍ਰਧਾਰੀ, ਅਭੇਵੀ (ਨਾਂਵਾਂ ਵਾਲੀ) ਦੇਵੀ ਨੂੰ ਜਪਦਾ ਅਤੇ ਪੈਰਾਂ (ਨੂੰ ਪੂਜਦਾ ਹੈ)।।੨੧।

ਤੋਤਲਾ, ਸੀਤਲਾ, ਖਗੜ੍ਹਾਣੀ, ਭ੍ਰਮਾ, ਭੈਹਰੀ, ਭੀਮ ਰੂਪਾ, ਭਵਾਣੀ (ਨਾਂਵਾਂ ਵਾਲੀ ਦੁਰਗਾ ਜਿਸ ਦਾ ਵਾਹਨ) ਸਿੰਘ ਕ੍ਰਿਆਸ਼ੀਲ ਹੈ ਅਤੇ ਅਸਤ੍ਰ ਝੰਮਝੰਮਾ ਰਹੇ ਹਨ, ਦਾ ਜਾਪ ਕਰਦਾ ਹੈ। (ਉਹ ਦੇਵੀ) ਹਾਹੂ ਹਾਹੂ ਕਰ ਕੇ ਹਸਦੀ ਹੈ ਅਤੇ (ਉਸ ਦੇ) ਛਤ੍ਰ ਸਿਰ ਉਤੇ ਝੁਲਦਾ ਹੈ।੨੨।

ਖਿੜ ਖਿੜ ਕੇ ਹਸ ਰਹੀ ਹੈ, ਕੇਸਾਂ ਦੀਆਂ ਲਿਟਾਂ ਖੁਲ੍ਹੀਆਂ ਹੋਈਆਂ ਹਨ, ਹੱਥ ਵਿਚ ਨੰਗੀ ਤਲਵਾਰ ਉੱਚੀ ਕਰ ਕੇ ਪਕੜੀ ਹੋਈ ਹੈ, (ਉਸ) ਡਰਾਵਣੇ ਭੇਸ ਵਾਲੀ ਨੂੰ ਨਮਸਕਾਰ ਹੈ। (ਜਿਸ ਦੇ ਗਲੇ ਵਿਚ) ਸਿਰਾਂ ਦੀ ਸਵੱਛ ਮਾਲਾ ਹੈ ਅਤੇ ਦੰਦਾਂ ਦੀ ਪੰਕਤੀ ਚਮਕਦੀ ਹੈ। (ਅਜਿਹੀ ਸ਼ਕਲ ਨੂੰ ਵੇਖ ਕੇ) ਤਕੜੇ ਵੈਰੀ ਵੀ ਭਜ ਜਾਂਦੇ ਹਨ, ਪਰ ਸੰਤ ਲੋਗ ਪ੍ਰਸੰਨ ਹੁੰਦੇ ਹਨ।੨੩।

ਭੌਰਿਆਂ ਦੀ ਲੜੀ ਵਾਂਗ (ਦੇਵੀ ਦੇ) ਭਰਵਟੇ ('ਅਰਧੀ') ਬਹੁਤ ਅਧਿਕ ਸ਼ੋਭਦੇ ਹਨ। ਮਹਾਨ ਭਿਆਨਕ ਪ੍ਰਕਾਸ਼ ਵਾਲੀ, ਜਵਾਲਾ ਸਰੂਪ ਤਲਵਾਰ (ਹੱਥ ਵਿਚ) ਬਿਰਾਜ ਰਹੀ ਹੈ। (ਜਿਸ ਨੂੰ ਵੇਖ ਕੇ) ਬਹੁਤ ਤਕੜੇ ਦੁਸ਼ਟ ਡਰ ਜਾਂਦੇ ਹਨ ਅਤੇ ਸ਼ੁੱਧ (ਹਿਰਦੇ ਵਾਲੇ) ਸਾਧ ਖੁਸ਼ੀ ਨਾਲ ਹਸਦੇ ਹਨ। ਅਗਾਧ ਰੂਪ ਵਾਲੀ ਦੁਰਗਾ ਦੇ ਚਰਨਾਂ ਦੀ ਪੂਜਾ ਕਰਦੇ ਹਨ।੨੪।

(ਇਸ) ਉਸਤਤ ਨੂੰ ਸੁਣ ਕੇ ਭਵਾਨੀ ਕ੍ਰਿਪਾਲ ਹੋਈ, ਜੋ ਹੇਠਾਂ ਉਪਰ ਆਪ ਹੀ ਰਸ ਰੂਪ ਹੋ ਰਹੀ ਹੈ। (ਉਸ ਨੇ ਪ੍ਰਸੰਨ ਹੋ ਕੇ) ਨ ਭੰਗ ਹੋਣ ਵਾਲੇ ਤੀਰਾਂ ਦੇ ਦੋ ਭੱਥੇ ਅਤੇ ਧਨੁਸ਼ (ਇਖ੍ਵਧੀ) ਦਿੱਤਾ। ਸੁੰਦਰ ਕਹਾੜਾ ਧਾਰਨ ਕਰਨ ਲਈ ਦਿੱਤਾ ਜੋ ਲੋਹੇ ਦਾ ਬਣਿਆ ਦਸਿਆ ਜਾਂਦਾ ਹੈ।੨੫।

ਜਦੋਂ ਸ਼ਸਤ੍ਰਾਂ ਨੂੰ ਸਾਧਣ ਵਾਲੀ ਦੇ ਦਿੱਤੇ ਸਾਰੇ ਸ਼ਸਤ੍ਰ ਪਾ ਲਏ, (ਤਾਂ) ਉਨ੍ਹਾਂ ਨੂੰ ਨੰਗਿਆਂ ਕੀਤਾ, ਚੁੰਮਿਆ ਅਤੇ ਗਲੇ ਤੇ ਸਿਰ ਨਾਲ ਛੋਹਾਇਆ। ਸਾਰਿਆਂ ਰਾਜਿਆਂ ਨੇ ਇਸ ਅਪਾਰ ਪ੍ਰਭਾਵ ਨੂੰ ਜਾਣ ਲਿਆ ਜੋ ਅਜੋਨੀ, ਅਜੈ ਅਤੇ ਵੇਦ ਵਿਦਿਆ ਦੇ ਵਿਚਾਰ ਵਾਲਾ ਹੈ।੨੬।

ਗ੍ਰਿਹੀਤੁਆ ਜਬੈ ਸਸਤ੍ਰ ਅਸਤ੍ਰੰ ਅਪਾਰੰ। ਪੜੇ ਅਨੁਭਵੰ ਬੇਦ ਬਿਦਿਆ ਬਿਚਾਰੰ।
ਪੜੇ ਸਰਬ ਬਿਦਿਆ ਹੁਤੀ ਸਰਬ ਦੇਸੰ। ਜਿਤੇ ਸਰਬ ਦੇਸੀ ਸੁ ਅਸਤ੍ਰੰ ਨਰੇਸੰ। ੨੭।

ਪਠੇ ਕਾਗਦੰ ਦੇਸ ਦੇਸੰ ਅਪਾਰੀ। ਕਰੋ ਆਨਿ ਕੈ ਬੇਦ ਬਿਦ੍ਯਾ ਬਿਚਾਰੀ।
ਜਟੇ ਦੰਡ ਮੁੰਡੀ ਤਪੀ ਬ੍ਰਹਮਚਾਰੀ। ਸਧੀ ਸ੍ਰਾਵਗੀ ਬੇਦ ਬਿਦਿਆ ਬਿਚਾਰੀ। ੨੮।

ਹਕਾਰੇ ਸਬੈ ਦੇਸ ਦੇਸਾ ਨਰੇਸੰ। ਬੁਲਾਏ ਸਬੈ ਮੋਨ ਮਾਨੀ ਸੁ ਬੇਸੰ।
ਜਟਾ ਧਾਰ ਜੇਤੇ ਕਹੂੰ ਦੇਖ ਪਈਯੈ। ਬੁਲਾਵੈ ਤਿਸੈ ਨਾਥ ਭਾਖੈ ਬੁਲਈਯੈ। ੨੯।

ਫਿਰੇ ਸਰਬ ਦੇਸੰ ਨਰੇਸੰ ਬੁਲਾਵੈ। ਮਿਲੇ ਨ ਤਿਸੈ ਛਤ੍ਰ ਛੈਣੀ ਛਿਨਾਵੈ।
ਪਠੇ ਪਤ੍ਰ ਏਕੈ ਦਿਸਾ ਏਕ ਧਾਵੈ। ਜਟੀ ਦੰਡ ਮੁੰਡੀ ਕਹੂੰ ਹਾਥ ਆਵੈ। ੩0।

ਰਚ੍ਯੋ ਜਗ ਰਾਜਾ ਚਲੇ ਸਰਬ ਜੋਗੀ। ਜਹਾ ਲਉ ਕੋਈ ਬੂਢ ਬਾਰੋ ਸਭੋਗੀ।
ਕਹਾ ਰੰਕ ਰਾਜਾ ਕਹਾ ਨਾਰ ਹੋਈ। ਰਚ੍ਯੋ ਜਗ ਰਾਜਾ ਚਲਿਓ ਸਰਬ ਕੋਈ। ੩੧।

ਫਿਰੇ ਪਤ੍ਰ ਸਰਬਤ੍ਰ ਦੇਸੰ ਅਪਾਰੰ। ਜੁਰੇ ਸਰਬ ਰਾਜਾ ਨ੍ਰਿਪੰ ਆਨਿ ਦੁਆਰੰ।
ਜਹਾ ਲੌ ਹੁਤੇ ਜਗਤ ਮੈ ਜਟਾਧਾਰੀ। ਮਿਲੈ ਰੋਹ ਦੇਸੰ ਭਏ ਭੇਖ ਭਾਰੀ। ੩੨।

ਜਹਾ ਲਉ ਹੁਤੇ ਜੋਗ ਜੋਗਿਸਟ ਸਾਧੇ। ਮਲੇ ਮੁਖ ਬਿਭੂਤੰ ਸੁ ਲੰਗੋਟ ਬਾਧੇ।
ਜਟਾ ਸੀਸ ਧਾਰੇ ਨਿਹਾਰੇ ਅਪਾਰੰ। ਮਹਾ ਜੋਗ ਧਾਰੰ ਸੁਬਿਦਿਆ ਬਿਚਾਰੰ। ੩੩।

ਜਿਤੇ ਸਰਬ ਭੂਪੰ ਬੁਲੇ ਸਰਬ ਰਾਜਾ। ਚਹੂੰ ਚਕ ਮੋ ਦਾਨ ਨੀਸਾਨ ਬਾਜਾ।
ਮਿਲੇ ਦੇਸ ਦੇਸਾਨ ਅਨੇਕ ਮੰਤ੍ਰੀ। ਕਰੈ ਸਾਧਨਾ ਜੋਗ ਬਾਜੰਤ੍ਰ ਤੰਤ੍ਰੀ। ੩੪।

ਜਿਤੇ ਸਰਬ ਭੂਮਿ ਸਥਲੀ ਸੰਤ ਆਹੇ। ਤਿਤੇ ਸਰਬ ਪਾਰਸ ਨਾਥੰ ਬੁਲਾਏ।
ਦਏ ਭਾਂਤਿ ਅਨੇਕ ਭੋਜ ਅਰਘ ਦਾਨੰ। ਲਜੀ ਪੇਖ ਦੇਵਿ ਸਥਲੀ ਮੋਨ ਮਾਨੰ। ੩੫।

ਕਰੈ ਬੈਠ ਕੇ ਬੇਦ ਬਿਦਿਆ ਬਿਚਾਰੰ। ਪ੍ਰਕਾਸੋ ਸਬੈ ਆਪੁ ਆਪੰ ਪ੍ਰਕਾਰੰ।
ਟਕੰ ਟਕ ਲਾਗੀ ਮੁਖੰ ਮੁਖਿ ਪੇਖਿਓ। ਸੁਨ੍ਯੋ ਕਾਨ ਹੋ ਤੋ ਸੁ ਤੋ ਆਖਿ ਦੇਖਿਓ। ੩੬।



ਜਦੋਂ ਅਪਾਰ ਸ਼ਸਤ੍ਰਾਂ ਅਸਤ੍ਰਾਂ ਨੂੰ ਗ੍ਰਹਿਣ ਕਰ ਲਿਆ, ਫਿਰ ਵੇਦ ਵਿਦਿਆ ਦੇ ਵਾਸਤਵਿਕ ਗਿਆਨ ਪੜ੍ਹ ਕੇ ਵਿਚਾਰ ਕੀਤਾ। (ਉਸ ਨੇ) ਸਾਰੇ ਦੇਸਾਂ ਦੀ ਵਿਦਿਆ ਨੂੰ ਪੜ੍ਹ ਲਿਆ। ਸਾਰੇ ਦੇਸਾਂ ਦੇ ਮਿਤਰ ਭਾਵ ਵਾਲੇ ਰਾਜੇ ਵੀ ਜਿਤ ਲਏ।੨੭।

ਅਪਾਰ ਦੇਸਾਂ ਵਿਦੇਸਾਂ ਵਿਚ ਕਾਗਜ਼ (ਪਰਵਾਨੇ) ਭੇਜ ਦਿੱਤੇ ਕਿ ਸਾਰੇ ਆ ਕੇ ਵੇਦ ਵਿਦਿਆ ਦਾ ਵਿਚਾਰ ਕਰੋ। ਜਟਾਧਾਰੀ, ਦੰਡਧਾਰੀ, ਸਿਰ ਮੁੰਨੇ, ਤਪਸਵੀ ਅਤੇ ਬ੍ਰਹਮਚਾਰੀ, ਬੁਧੀਮਾਨ, ਸ੍ਰਾਵਗੀ (ਜੈਨੀ) ਸਭ ਨੂੰ ਵੇਦ ਵਿਦਿਆ ਦੇ ਵਿਚਾਰਨ ਲਈ (ਸਦ ਲਿਆ)।੨੮।

ਸਾਰੇ ਦੇਸਾਂ ਦੇਸਾਂਤਰਾਂ ਦੇ ਰਾਜੇ ਅਤੇ ਸਾਰੇ ਮੋਨੀ, ਮਾਨੀ ਅਤੇ ਭੇਖਧਾਰੀ ਬੁਲਾ ਲਏ। ਜਿਥੇ ਵੀ ਜਿਤਨੇ ਜਟਾਧਾਰੀ ਵੇਖ ਲਏ, ਉਨ੍ਹਾਂ ਨੂੰ ਬੁਲਾ ਲਿਆ ਕਿ (ਪਾਰਸ) ਨਾਥ ਤੁਹਾਨੂੰ ਬੁਲਾਉਂਦਾ ਹੈ।੨੯।

ਦੇਸਾਂ ਦੇਸਾਂਤਰਾਂ ਦੇ ਰਾਜਿਆਂ ਨੂੰ ਬੁਲਾਵੇ ਫਿਰ ਗਏ। ਜੋ ਉਸ ਨੂੰ ਆ ਕੇ ਨ ਮਿਲਿਆ, ਉਨ੍ਹਾਂ ਦੇ ਛਤ੍ਰ ਅਤੇ ਸੈਨਾ ਨੂੰ ਖੋਹ ਲਿਆ ਜਾਂਦਾ। ਇਕ ਪਾਸੇ ਪੱਤਰ ਭੇਜ ਦਿੱਤੇ ਅਤੇ ਇਕ ਪਾਸੇ (ਬੰਦੇ) ਭਜਾ ਦਿੱਤੇ ਕਿ ਜੋ ਜਟਾਧਾਰੀ, ਦੰਡਧਾਰੀ, ਸਿਰ ਮੁੰਨਿਆ ਕਿਧਰੋ ਹੱਥ ਆ ਜਾਵੇ, (ਲੈ ਆਓ)।੩0।

ਰਾਜੇ ਨੇ ਯੱਗ ਰਚਿਆ ਸੀ, ਸਾਰੇ ਯੋਗੀ ਚਲੇ ਆ ਰਹੇ ਸਨ ਜਿਥੋਂ ਤਕ ਕੋਈ ਬਾਲਕ, ਬੁੱਢਾ ਅਤੇ ਜਵਾਨ (‘ਭੋਗੀ’) ਸੀ। ਕੀ ਰਾਜਾ, ਕੀ ਨਿਰਧਨ ਅਤੇ ਕੀ ਇਸਤਰੀ, ਸਭ ਕੋਈ ਚਲ ਪਿਆ, (ਕਿਉਂਕਿ) ਰਾਜੇ ਨੇ ਯੱਗ ਰਚਿਆ ਸੀ।੩੧।

ਸਾਰਿਆਂ ਦੇਸਾਂ ਵਿਚ ਅਪਾਰ ਪੱਤਰ ਫਿਰ ਗਏ ਸਨ। ਰਾਜੇ ਦੇ ਦੁਆਰ ਉਤੇ ਸਾਰੇ ਰਾਜੇ ਆ ਕੇ ਜੁੜ ਗਏ ਸਨ। ਜਿਥੋਂ ਤਕ ਵੀ ਜਗਤ ਵਿਚ ਜਟਾਧਾਰੀ ਸਨ। ਵੱਡੇ ਭੇਖ ਵਾਲੇ ਸਾਰੇ ਰੋਹ ਦੇਸ ਵਿਚ ਆ ਕੇ ਮਿਲ ਗਏ।੩੨।

ਜਿਥੋਂ ਤਕ ਵੀ ਕੋਈ ਯੋਗ ਅਤੇ ਯੋਗ ਦੇ ਇਸ਼ਟ (ਸ਼ਿਵ) ਨੂੰ ਸਾਧਣ ਵਾਲਾ ਸੀ ਅਤੇ ਜਿਸ ਨੇ ਮੁਖ ਉਤੇ ਵਿਭੂਤੀ ਮਲੀ ਹੋਈ ਸੀ ਅਤੇ ਲੰਗੋਟ ਬੰਨ੍ਹਿਆ ਹੋਇਆ ਸੀ। ਸਿਰ ਉਤੇ ਜਟਾਵਾਂ ਧਾਰਨ ਕਰਨ ਵਾਲੇ ਅਪਾਰਾਂ ਦਿਸਦੇ ਸਨ। (ਉਹ) ਮਹਾਨ ਯੋਗਧਾਰੀ ਅਤੇ ਵਿਦਿਆ ਦਾ ਵਿਚਾਰ ਕਰਨ ਵਾਲੇ ਸਨ।੩੩।

ਜਿਤਨੇ ਵੀ ਸਾਰੇ ਰਾਜੇ ਸਨ, ਉਨ੍ਹਾਂ ਨੂੰ ਰਾਜੇ ਨੇ ਬੁਲਾ ਲਿਆ। ਚੌਹਾਂ ਚੱਕਾਂ ਵਿਚ ਦਾਨ ਦੇ ਨਗਾਰੇ ਵਜ ਗਏ। ਦੇਸਾਂ ਦੇਸਾਂ ਦੇ ਅਨੇਕਾਂ ਮੰਤ੍ਰੀ ਆ ਕੇ ਮਿਲੇ ਜੋ ਯੋਗ ਸਾਧਨਾ ਕਰਦੇ ਸਨ ਅਤੇ (ਯੋਗੀਆਂ ਦੇ) ਵਾਜੇ ਵਜਾਉਂਦੇ ਸਨ।੩੪।

ਧਰਤੀ ਉਤੇ ਜਿਤਨੇ ਵੀ ਸਾਰੇ ਸੰਤ ਸਨ, ਉਨ੍ਹਾਂ ਸਾਰਿਆਂ ਨੂੰ ਪਾਰਸਨਾਥ ਨੇ ਬੁਲਾ ਲਿਆ। (ਉਨ੍ਹਾਂ ਨੂੰ) ਅਨੇਕ ਤਰ੍ਹਾਂ ਦੇ ਭੋਜ ਅਤੇ ਅਰਘ ਦਾਨ ਦਿੱਤੇ। (ਉਨ੍ਹਾਂ) ਮੋਨੀਆਂ ਦੇ ਮਾਨ ਨੂੰ ਵੇਖ ਕੇ ਸਵਰਗ (‘ਦੇਵ ਸਥਲੀ’) ਵੀ ਲਜਾ ਗਈ।੩੫।

(ਸਾਰੇ) ਬੈਠ ਕੇ ਵਿਦਿਆ ਦਾ ਵਿਚਾਰ ਕਰਦੇ ਹਨ। ਸਾਰੇ ਆਪਣੀਆਂ ਆਪਣੀਆਂ ਜੁਗਤਾਂ ਨੂੰ ਪ੍ਰਗਟ ਕਰਦੇ ਸਨ। ਇਕ ਟਕ ਸਮਾਧੀ ਲਗੀ ਹੋਈ ਸੀ। (ਅਤੇ ਇਕ ਦੂਜੇ ਦੇ) ਮੁਖ ਵਲ ਵੇਖ ਰਹੇ ਸਨ। ਜੋ ਪਹਿਲਾਂ ਕੰਨਾਂ ਨਾਲ ਸੁਣਿਆ ਸੀ, ਉਹ ਹੁਣ ਅੱਖਾਂ ਨਾਲ ਵੇਖ ਲਿਆ।੩੬।

ਪ੍ਰਕਾਸੋ ਸਬੈ ਆਪ ਆਪੰ ਪੁਰਾਣੰ। ਰੜੋ ਦੇਸਿ ਦੇਸਾਣ ਬਿਦਿਆ ਮੁਹਾਣੰ।
ਕਰੋ ਭਾਤਿ ਭਾਤੰ ਸੁ ਬਿਦਿਆ ਬਿਚਾਰੰ। ਨ੍ਰਿਭੈ ਚਿਤ ਦੈ ਕੈ ਮਹਾ ਤ੍ਰਾਸ ਟਾਰੰ। ੩੭।

ਜੁਰੇ ਬੰਗਸੀ ਰਾਫਿਜੀ ਰੋਹਿ ਰੂਮੀ। ਚਲੇ ਬਾਲਖੀ ਛਾਡ ਕੈ ਰਾਜ ਭੂਮੀ।
ਨ੍ਰਿਭੈ ਭਿੰਭਰੀ ਕਾਸਮੀਰੀ ਕੰਧਾਰੀ। ਕਿ ਕੈ ਕਾਲਮਾਖੀ ਕਸੇ ਕਾਸਕਾਰੀ। ੩੮।

ਜੁਰੇ ਦਛਣੀ ਸਸਤ੍ਰ ਬੇਤਾ ਅਰਯਾਰੇ। ਦ੍ਰੁਜੈ ਦ੍ਰਾਵੜੀ ਤਪਤ ਤਈਲੰਗ ਵਾਰੇ।
ਪਰੰ ਪੂਰਬੀ ਉਤ੍ਰ ਦੇਸੀ ਅਪਾਰੰ। ਮਿਲੇ ਦੇਸ ਦੇਸੇਣ ਜੋਧਾ ਜੁਝਾਰੰ। ੩੯।

*ਪਾਧਰੀ ਛੰਦ*

ਇਹ ਭਾਤਿ ਬੀਰ ਬਹੁ ਬੀਰ ਜੋਰਿ। ਮਤ ਦੇਸ ਦੇਸ ਰਾਜਾ ਕਰੋਰ।
ਦੇ ਹੀਰ ਚੀਰ ਬਹੁ ਦਿਰਬ ਸਾਜ। ਸਨਮਾਨ ਦਾਨ ਬਹੁ ਭਾਤਿ ਰਾਜ। ੪੦।

ਅਨਭੈ ਅਭੰਗ ਅਵਧੂਤ ਛਤ੍ਰ। ਅਨਜੀਤ ਜੁਧ ਬੇਤਾ ਅਤਿ ਅਤ੍ਰ।
ਅਨਗੰਜ ਸੂਰ ਅਬਿਚਲ ਜੁਝਾਰ। ਰਣ ਰੰਗ ਅਭੰਗ ਜਿਤੇ ਹਜਾਰ। ੪੧।

ਸਬ ਦੇਸ ਦੇਸ ਕੇ ਜੀਤ ਰਾਵ। ਕਰ ਕ੍ਰੁਧ ਜੁਧ ਨਾਨਾ ਉਪਾਵ।
ਕੈ ਸਾਮ ਦਾਮ ਅਰੁ ਦੰਡ ਭੇਦ। ਅਵਨੀਪ ਸਰਬ ਜੋਰੇ ਅਛੇਦ। ੪੨।

ਜਬ ਸਰਬ ਭੂਪ ਜੋਰੇ ਮਹਾਨ। ਜੈ ਜੀਤ ਪਤ੍ਰ ਦਿਨੋ ਨਿਸਾਨ।
ਦੈ ਹੀਰ ਚੀਰ ਅਨਭੰਗ ਦਿਰਬ। ਮਹਿਪਾਲ ਮੋਹਿ ਡਾਰੇ ਸੁ ਸਰਬ। ੪੩।

ਇਕ ਦਯੋਸ ਬੀਤ ਪਾਰਸ੍ਵ ਰਾਇ। ਉਤਿਸਟ ਦੇਵਿ ਪੂਜੰਤ ਜਾਇ।
ਉਸਤਤਿ ਕਿਨ ਬਹੁ ਬਿਧਿ ਪ੍ਰਕਾਰ। ਸੋ ਕਹੋ ਛੰਦ ਮੋਹਣਿ ਮਝਾਰ। ੪੪।

*ਮੋਹਣੀ ਛੰਦ*

ਜੈ ਦੇਵੀ ਭੇਵੀ ਭਾਵਾਣੀ। ਭਉ ਖੰਡੀ ਦੁਰਗਾ ਸਰਬਾਣੀ।
ਕੇਸਰੀਆ ਬਾਹੀ ਕਊਮਾਰੀ। ਭੈਖੰਡੀ ਭੈਰਵਿ ਉਧਾਰੀ। ੪੫।

ਅਕਲੰਕਾ ਅਤ੍ਰੀ ਛਤ੍ਰਾਣੀ। ਮੋਹਣੀਅੰ ਸਰਬੰ ਲੋਕਾਣੀ।
ਰਕਤਾਂਗੀ ਸਾਂਗੀ ਸਾਵਿਤ੍ਰੀ। ਪਰਮੇਸ੍ਰੀ ਪਰਮਾ ਪਾਵਿਤ੍ਰੀ। ੪੬।



ਸਾਰੇ ਆਪਣੇ ਆਪਣੇ ਪੁਰਾਣਾਂ ਦੀ ਵਿਆਖਿਆ ਕਰਦੇ ਸਨ ਅਤੇ ਦੇਸਾਂ ਦੇਸਾਂ ਦੀ ਵਿਦਿਆ ਦੀ ਮੁਹਾਰਨੀ ਪੜ੍ਹਦੇ ਸਨ। ਤਰ੍ਹਾਂ ਤਰ੍ਹਾਂ ਨਾਲ ਵਿਦਿਆ ਦਾ ਵਿਚਾਰ ਕਰਦੇ ਸਨ। (ਉਨ੍ਹਾਂ ਨੇ) ਚਿਤ ਵਿਚ ਨਿਰਭੈ ਹੋ ਕੇ, ਬਹੁਤ ਵੱਡੇ ਡਰ ਨੂੰ ਟਾਲ ਦਿੱਤਾ ਸੀ।੩੭।

ਬੰਗ ਦੇਸ਼ ਦੇ ਵਾਸੀ, ਰਾਫ਼ਜ਼ੀ, ਰੋਹ ਦੇਸ ਦੇ ਅਤੇ ਰੂਮ ਦੇਸ ਦੇ ਅਤੇ ਬਲਖ ਦੇਸ਼ ਦੇ ਆਪਣੀ ਰਾਜ-ਭੂਮੀ ਛਡ ਕੇ ਚਲੇ ਸਨ। ਭਿੰਭਰ ਦੇਸ ਵਾਲੇ, ਕਸ਼ਮੀਰੀ ਅਤੇ ਕੰਧਾਰੀ, ਕਾਲਮਾਖੀ, ਕਾਸਕਾਰੀ ਸਾਰੇ ਨਿਰਭੈ ਕਰ ਕੇ ਖਿਚ ਲਏ ਸਨ।੩੮।

ਦੱਖਣ ਦੇਸ਼ ਦੇ ਵਾਸੀ ਜੋ ਸ਼ਾਸਤ੍ਰਾਂ ਨੂੰ ਜਾਣਨ ਵਾਲੇ ਵਾਦ-ਵਿਵਾਦੀ, ਔਖੀ ਤਰ੍ਹਾਂ ਜਿਤੇ ਜਾਣ ਵਾਲੇ ਦ੍ਰਾਵੜ ਦੇਸ ਵਾਸੀ ਅਤੇ ਤਤੇ ਸੁਭਾ ਵਾਲੇ ਤਿਲੰਗ ਦੇਸ ਦੇ ਰਹਿਣ ਵਾਲੇ, ਪੂਰਬ ਦੇਸ ਦੇ ਅਤੇ ਉੱਤਰ ਦੇਸ਼ ਦੇ ਅਪਾਰ ਅਤੇ ਦੇਸਾਂ ਦੇਸਾਂ ਦੇ ਜੁਝਾਰੂ ਯੋਧੇ ਆ ਕੇ ਮਿਲੇ।੩੯।

*ਪਾਧਰੀ ਛੰਦ*

ਇਸ ਤਰ੍ਹਾਂ ਨਾਲ ਬਹੁਤ ਬਲਵਾਨ ਯੋਧੇ ਇਕੱਠੇ ਕਰ ਲਏ ਅਤੇ ਦੇਸ ਦੇਸ ਦੇ ਕਰੋੜਾਂ ਮਤਾਂ ਵਾਲੇ ਰਾਜੇ (ਬੁਲਾ ਲਏ)। ਬਹੁਤ ਹੀਰੇ, ਬਸਤ੍ਰ, ਧਨ, ਪਦਾਰਥ ਅਤੇ ਸਾਜ਼ ਸਾਮਾਨ ਦਾਨ ਦੇ ਕੇ ਰਾਜੇ ਨੇ ਬਹੁਤ ਸਨਮਾਨ ਕੀਤਾ।੪੦।

ਡਰ ਤੋਂ ਰਹਿਤ, ਭੰਗ ਹੋਣ ਤੋਂ ਮੁਕਤ, ਅਵਧੂਤ, ਛਤ੍ਰਧਾਰੀ, ਨ ਜਿਤੇ ਜਾ ਸਕਣ ਵਾਲੇ, ਯੁੱਧ ਵਿਚ ਪ੍ਰਬੀਨ ਅਤੇ ਅਤਿ ਅਧਿਕ ਅਸਤ੍ਰਾਂ ਦੀ ਵਰਤੋਂ ਜਾਣਨ ਵਾਲੇ, ਨ ਗੰਜੇ ਜਾ ਸਕਣ ਵਾਲੇ ਸੂਰਮੇ ਅਤੇ ਅਚਲ ਲੜਾਕੇ, ਰਣ-ਭੂਮੀ ਵਿਚ ਹਜ਼ਾਰਾਂ ਅਭੰਗ ਯੋਧੇ ਜਿਤੇ ਹੋਏ ਸਨ।੪੧।

ਸਾਰਿਆਂ ਦੇਸਾਂ ਦੇਸਾਂਤਰਾਂ ਦੇ ਰਾਜੇ ਜਿਤ ਕੇ ਅਤੇ ਕ੍ਰੋਧ ਕਰ ਕੇ ਅਨੇਕ ਉਪਾਵਾਂ ਵਾਲੇ ਯੁੱਧ ਕੀਤੇ। ਸਾਮ, ਦਾਨ, ਦੰਡ ਅਤੇ ਭੇਦ ਕਰ ਕੇ ਨ ਛੇਦੇ ਜਾ ਸਕਣ ਵਾਲੇ ਰਾਜੇ ('ਅਵਨੀਪ') ਜੋੜ ਲਏ ਸਨ।੪੨।

ਜਦ ਸਾਰੇ ਮਹਾਨ ਰਾਜੇ ਇਕੱਠੇ ਕਰ ਲਏ, (ਤਦ) ਜਿਤ ਦਾ ਪੱਤਰ ਜਾਰੀ ਕਰ ਕੇ ਧੌਂਸਾ ਵਜਾ ਦਿੱਤਾ। ਹੀਰੇ, ਬਸਤ੍ਰ, ਅਮੁਕ ਧਨ ਦੇ ਕੇ ਸਾਰੇ ਰਾਜੇ ਮੋਹ ਲਏ।੪੩।

(ਜਦ) ਇਕ ਦਿਨ ਬੀਤ ਗਿਆ ਤਾਂ ਪਾਰਸ ਨਾਥ ਨੇ ਸ੍ਰੇਸ਼ਠ ਇਸ਼ਟ ਦੇਵੀ ਦੀ ਜਾ ਕੇ ਪੂਜਾ ਕੀਤੀ। ਬਹੁਤ ਤਰ੍ਹਾਂ ਨਾਲ ਉਸਤਤ ਕੀਤੀ। ਉਸ ਨੂੰ (ਮੈਂ) ਮੋਹਣੀ ਛੰਦ ਵਿਚ ਕਹਿੰਦਾ ਹਾਂ।੪੪।

*ਮੋਹਣੀ ਛੰਦ*

ਹੇ ਭੇਦ ਤੋਂ ਬਿਨਾ ਭਵਾਨੀ ਦੇਵੀ! ਤੇਰੀ ਜੈ ਹੋਵੇ। (ਤੂੰ) ਸਾਰਿਆਂ ਦਾ ਭੈ ਖੰਡਣ ਵਾਲੀ ਦੁਰਗਾ ਹੈਂ। ਸ਼ੇਰ ਦੀ ਸਵਾਰੀ ਕਰਨ ਵਾਲੀ ਅਤੇ ਸਦਾ ਕੰਵਾਰੀ ਹੈਂ। ਭੈ ਨੂੰ ਖੰਡਣ ਵਾਲੀ, ਭੈਰਵੀ ਅਤੇ ਉੱਧਾਰ ਕਰਨ ਵਾਲੀ ਹੈਂ।੪੫।

ਕਲੰਕ ਤੋਂ ਰਹਿਤ, ਅਸਤ੍ਰਾਂ ਵਾਲੀ, ਛਤ੍ਰਾਣੀ, ਸਭ ਲੋਕਾਂ ਨੂੰ ਮੋਹ ਲੈਣ ਵਾਲੀ, ਲਾਲ ਸ਼ਰੀਰ ਵਾਲੀ, ਸਾਂਗ ਧਾਰਨ ਕਰਨ ਵਾਲੀ, ਸਾਵਿਤ੍ਰੀ, ਪਰਮੇਸ਼੍ਵਰੀ, ਅਤੇ ਪਰਮ ਪਵਿਤ੍ਰ ਦੇਵੀ ਹੈਂ।੪੬।

ਤੋਤਲੀਆ ਜਿਹਬਾ ਕਉਮਾਰੀ। ਭਵ ਭਰਣੀ ਹਰਣੀ ਉਧਾਰੀ।
ਮ੍ਰਿਦੁ ਰੂਪਾ ਭੂਪਾ ਬੁਧਾਣੀ। ਜੈ ਜੰਪੈ ਸੁਧੰ ਸਿਧਾਣੀ। ੪੭।

ਜਗ ਧਾਰੀ ਭਾਰੀ ਭਗਤਾਯੰ। ਕਰਿ ਧਾਰੀ ਭਾਰੀ ਮੁਕਤਾਯੰ।
ਸੁੰਦਰ ਗੋਫਣੀਆ ਗੁਰਜਾਣੀ। ਤੇ ਬਰਣੀ ਹਰਣੀ ਭਾਮਾਣੀ। ੪੮।

ਭਿੰਭਰੀਆ ਜਛੰ ਸਰਬਾਣੀ। ਗੰਧਰਬੀ ਸਿਧੰ ਚਾਰਾਣੀ।
ਅਕਲੰਕ ਸਰੂਪੰ ਨਿਰਮਲੀਅੰ। ਘਣ ਮਧੇ ਮਾਨੋ ਚੰਚਲੀਅੰ। ੪੯।

ਅਸਿਪਾਣੰ ਮਾਣੰ ਲੋਕਾਯੰ। ਸੁਖ ਕਰਣੀ ਹਰਣੀ ਸੋਕਾਯੰ।
ਦੁਸਟ ਹੰਤੀ ਸੰਤੰ ਉਧਾਰੀ। ਅਨਛੇਦਾਭੇਦਾ ਕਉਮਾਰੀ। ੫0।

ਆਨੰਦੀ ਗਿਰਜਾ ਕਉਮਾਰੀ। ਅਨਛੇਦਾਭੇਦਾ ਉਧਾਰੀ।
ਅਨਗੰਜ ਅਭੰਜਾ ਖੰਕਾਲੀ। ਮ੍ਰਿਗਨੈਨੀ ਰੂਪੰ ਉਜਾਲੀ। ੫੧।

ਰਕਤਾਂਗੀ ਰੁਦ੍ਰਾ ਪਿੰਗਾਛੀ। ਕਟਿ ਕਛੀ ਸ੍ਰਛੀ ਹੁਲਾਸੀ।
ਰਕਤਾਲੀ ਰਾਮਾ ਧਉਲਾਲੀ। ਮੋਹਣੀਆ ਮਾਈ ਖੰਕਾਲੀ। ੫੨।

ਜਗਦਾਨੀ ਮਾਨੀ ਭਾਵਾਨੀ। ਭਵਖੰਡੀ ਦੁਰਗਾ ਦੇਵਾਣੀ।
ਰੁਦ੍ਰਾਗੀ ਰੁਦ੍ਰਾ ਰਕਤਾਂਗੀ। ਪਰਮੇਸਰੀ ਮਾਈ ਧਰਮਾਂਗੀ। ੫੩।

ਮਹਿਖਾਸੁਰ ਦਰਣੀ ਮਹਿਪਾਲੀ। ਚਿਛੁਰਾਸਰ ਹੰਤੀ ਖੰਕਾਲੀ।
ਅਸਿ ਪਾਣੀ ਮਾਣੀ ਦੇਵਾਣੀ। ਜੈ ਦਾਤੀ ਦੁਰਗਾ ਭਾਵਾਣੀ। ੫੪।

ਪਿੰਗਾਛੀ ਪਰਮਾ ਪਾਵਿਤ੍ਰੀ। ਸਾਵਿਤ੍ਰੀ ਸੰਧਿਆ ਗਾਇਤ੍ਰੀ।
ਭੈ ਹਰਣੀ ਭੀਮਾ ਭਾਮਾਣੀ। ਜੈ ਦੇਵੀ ਦੁਰਗਾ ਦੇਵਾਣੀ। ੫੫।



ਤੋਤਲੀ ਜ਼ਬਾਨ ਵਾਲੀ ਅਤੇ (ਸਦੀਵੀ) ਕੁਮਾਰੀ (ਕੰਵਾਰੀ), ਸੰਸਾਰ ਨੂੰ ਭਰਨ ਵਾਲੀ, ਹਰਨ ਵਾਲੀ (ਨਸ਼ਟ ਕਰਨ ਵਾਲੀ) ਅਤੇ ਉੱਧਾਰ ਕਰਨ ਵਾਲੀ, ਕੋਮਲ ਰੂਪ ਵਾਲੀ, ਸ਼ਿਰੋਮਣੀ ਬੁੱਧੀ ਵਾਲੀ, ਸ਼ੁੱਧ ਸਿੱਧੀਆਂ ਵਾਲੀ (ਹੇ ਦੇਵੀ! ਤੇਰੀ) ਜੈ ਜੈ ਜਪਦੇ ਹਾਂ।੪੭।

ਜਗਤ ਨੂੰ ਧਾਰਨ ਕਰਨ ਵਾਲੀ, ਭਗਤਾਂ ਦੀ ਭਾਰੀ (ਚਿੰਤਾ ਕਰਨ ਵਾਲੀ) ਅਤੇ ਹੱਥ ਵਿਚ ਭਾਰੀ ਮੁਕਤੀ ਨੂੰ ਧਾਰਨ ਕਰਨ ਵਾਲੀ, ਸੁੰਦਰ ਗੋਫਣੀ (ਵੱਡੀ ਗੁਲੇਲ) ਅਤੇ ਗੁਰਜ ਧਾਰਨ ਕਰਨ ਵਾਲੀ, ਵਰ ਦੇਣ ਵਾਲੀ ਅਤੇ ਫਿਰ ਹਰਨ ਵਾਲੀ ਇਸਤਰੀ ਹੈਂ।੪੮।

ਭੈ ਨਾਲ ਭਰਨ ਵਾਲੀ ('ਭਿੰਭਰੀਆ'), ਸਾਰਿਆਂ ਰੂਪਾਂ ਵਾਲੀ ਯਕਸ਼ਣੀ, ਗੰਧਰਬਣੀ, ਸਿੱਧਣੀ, ਚਾਰਣੀ, ਕਲੰਕ ਰਹਿਤ ਅਤੇ ਨਿਰਮਲ ਸਰੂਪ ਵਾਲੀ ਅਤੇ ਮਾਨੋ ਬਦਲਾਂ ਵਿਚ ਬਿਜਲੀ ਵਾਂਗ ਹੈ।੪੯।

ਹੱਥ ਵਿਚ ਤਲਵਾਰ ਧਾਰਨ ਕਰਨ ਵਾਲੀ ਅਤੇ ਲੋਕਾਂ ਦੇ ਮਾਣ ਵਾਲੀ, ਸੁਖ ਦੇਣ ਵਾਲੀ ਅਤੇ ਸ਼ੋਕ ਨੂੰ ਦੂਰ ਕਰਨ ਵਾਲੀ, ਦੁਸ਼ਟਾਂ ਨੂੰ ਮਾਰਨ ਵਾਲੀ, ਸੰਤਾਂ ਦਾ ਉੱਧਾਰ ਕਰਨ ਵਾਲੀ, ਨ ਛੇਦੇ ਜਾ ਸਕਣ ਵਾਲੀ, ਭੇਦ ਰਹਿਤ ਕੁਮਾਰੀ।੫0।

ਆਨੰਦ ਦੇਣ ਵਾਲੀ, ਪਾਰਬਤੀ, ਕੁਮਾਰੀ, ਨ ਛੇਦੇ ਜਾ ਸਕਣ ਵਾਲੀ, ਨ ਭੇਦੇ ਜਾ ਸਕਣ ਵਾਲੀ, ਉੱਧਾਰ ਕਰਨ ਵਾਲੀ, ਨ ਗੰਜੇ ਜਾ ਸਕਣ ਵਾਲੀ, ਨ ਭੰਨੇ ਜਾ ਸਕਣ ਵਾਲੀ, ਭਿਆਨਕ ਰੂਪ ਵਾਲੀ ('ਖੰਕਾਲੀ'), ਹਿਰਨ ਵਰਗੀਆਂ ਅੱਖਾਂ ਵਾਲੀ ਅਤੇ ਉਜਲੇ ਰੂਪ ਵਾਲੀ ਹੈਂ।੫੧।

ਲਾਲ ਰੰਗ ਦੇ ਸ਼ਰੀਰ ਵਾਲੀ, ਰੁਦ੍ਰ ਦੀ ਸ਼ਕਤੀ, ਭੂਰੀਆਂ ਅੱਖਾਂ ਵਾਲੀ, ਲਕ ਤੇ ਕਛਨੀ ਪਹਿਨਣ ਵਾਲੀ, ਨਿਰਮਲ ਰੂਪ ਵਾਲੀ, ਹੁਲਾਸ ਵਾਲੀ, ਲਾਲ ਰੰਗ ਵਾਲੀ, ਰਾਮ ਦੀ ਸ਼ਕਤੀ, ਸਫੈਦ ਸਰੂਪ ਵਾਲੀ, ਮੋਹਿਤ ਕਰਨ ਵਾਲੀ ਅਤੇ ਭਿਆਨਕ ਰੂਪ ਵਾਲੀ ਮਾਤਾ ਹੈਂ।੫੨।

ਜਗਤ ਨੂੰ ਦਾਨ ਅਤੇ ਮਾਣ ਦੇਣ ਵਾਲੀ ਸ਼ਿਵ ਦੀ ਸ਼ਕਤੀ, ਸੰਸਾਰ ਦੇ ਭੈ ਨੂੰ ਖੰਡਨ ਕਰਨ ਵਾਲੀ, ਦੁਰਗ ਦੈਂਤ ਨੂੰ ਮਾਰਨ ਵਾਲੀ ਅਤੇ ਦੇਵਤਿਆਂ ਦੀ ਸ਼ਕਤੀ ਹੈਂ, ਰੁਦ੍ਰ ਦੇ ਅੱਧੇ ਸ਼ਰੀਰ ਵਾਲੀ, ਰੁਦ੍ਰ ਦੀ ਸ਼ਕਤੀ ਅਤੇ ਲਾਲ ਰੰਗ ਵਾਲੀ, ਪਰਮ ਐਸ਼ਵਰਜ ਵਾਲੀ, ਧਰਮ ਦੇ ਸਰੂਪ ਵਾਲੀ ਮਾਤਾ ਹੈਂ।੫੩।

ਮਹਿਖਾਸੁਰ ਦੈਂਤ ਨੂੰ ਦਲਣ ਵਾਲੀ, ਧਰਤੀ ਦੀ ਪਾਲਣਾ ਕਰਨ ਵਾਲੀ, ਚਿਛੁਰ ਦੈਂਤ ਨੂੰ ਨਸ਼ਟ ਕਰਨ ਵਾਲੀ, ਭਿਆਨਕ ਰੂਪ ਵਾਲੀ, ਹੱਥ ਵਿਚ ਤਲਵਾਰ ਧਾਰਨ ਕਰਨ ਵਾਲੀ, ਮਾਣ ਪ੍ਰਾਪਤ ਕਰਾਉਣ ਵਾਲੀ, ਦੇਵਤਿਆਂ ਦੀ ਸ਼ਕਤੀ, ਜੈ ਦੇਣ ਵਾਲੀ, ਦੁਰਗ ਦੈਂਤ ਨੂੰ ਮਾਰਨ ਵਾਲੀ ਭਵਾਨੀ ਹੈਂ।੫੪।

ਹੇ ਭੂਰੀਆਂ ਅੱਖਾਂ ਵਾਲੀ ਪਰਮ ਅਤੇ ਪਵਿਤ੍ਰ ਰੂਪ ਵਾਲੀ, ਸਾਵਿਤ੍ਰੀ, ਸੰਧਿਆ, ਗਾਇਤ੍ਰੀ, ਭੈ ਨੂੰ ਦੂਰ ਕਰਨ ਵਾਲੀ, ਭਿਆਨਕ ਰੂਪ ਵਾਲੀ, ਇਸਤਰੀ ਸਰੂਪ ਵਾਲੀ (ਅਰਥਾਂਤਰ- ਪ੍ਰੇਮ ਕਰਨ ਵਾਲੀ), ਦੁਰਗ ਦੈਂਤ ਨੂੰ ਮਾਰਨ ਵਾਲੀ ਅਤੇ ਦੇਵਤਿਆਂ ਦੀ ਸ਼ਕਤੀ ਰੂਪ ਦੇਵੀ! ਤੇਰੀ ਜੈ ਹੋਵੇ।੫੫।

ਹੇ ਦਲਾਂ ਨੂੰ ਗਾਹਣ ਵਾਲੀ ਦੁਰਗਾ ਅਤੇ ਦੇਵਤਿਆਂ ਦੀ ਸ਼ਕਤੀ, ਸਾਰੇ ਜੀਵਾਂ

ਦੁਰਗਾ ਦਲ ਗਾਹੀ ਦੇਵਾਣੀ। ਭੈ ਖੰਡੀ ਸਰਬੰ ਭੂਤਾਣੀ।
ਜੈ ਚੰਡੀ ਮੁੰਡੀ ਸਤ੍ਰੁ ਹੰਤੀ। ਜੈ ਦਾਤੀ ਮਾਤਾ ਜੈਅੰਤੀ। ੫੬।

ਸੰਸਰਣੀ ਤਰਾਣੀ ਲੋਕਾਣੀ। ਭਿੰਭਰਾਣੀ ਦਰਣੀ ਦਈਤਾਣੀ।
ਕੇਕਰਣੀ ਕਾਰਣ ਲੋਕਾਣੀ। ਦੁਖ ਹਰਣੀ ਦੇਵੰ ਇੰਦ੍ਰਾਣੀ। ੫੭।

ਸੁੰਭ ਹੰਤੀ ਜਯੰਤੀ ਖੰਕਾਲੀ। ਕੰਕੜੀਆ ਰੂਪਾ ਰਕਤਾਲੀ।
ਤੋਤਲੀਆ ਜਿਹਵਾ ਸਿੰਧੁਲੀਆ। ਹਿੰਗਲੀਆ ਮਾਤਾ ਪਿੰਗਲੀਆ। ੫੮।

ਚੰਚਾਲੀ ਚਿਤ੍ਰਾ ਚਿਤ੍ਰਾਂਗੀ। ਭਿੰਭਰੀਆ ਭੀਮਾ ਸਰਬਾਂਗੀ।
ਬੁਧਿ ਭੂਪਾ ਕੂਪਾ ਜੁਜ੍ਵਾਲੀ। ਅਕਲੰਕਾ ਮਾਈ ਨ੍ਰਿਮਾਲੀ। ੫੯।

ਉਛਲੈ ਲੰਕੜ੍ਰੀਆ ਛਤ੍ਰਾਲਾ। ਭਿੰਭਰੀਆ ਭੈਰੋ ਭਉਹਾਲਾ।
ਜੈ ਦਾਤਾ ਮਾਤਾ ਜੈਦਾਣੀ। ਲੋਕੇਸੀ ਦੁਰਗਾ ਭਾਵਾਣੀ। ੬੦।

ਸੰਮੋਹੀ ਸਰਬੰ ਜਗਤਾਯੰ। ਨਿੰਦ੍ਰਾ ਛੁਧ੍ਯਾ ਪਿਪਾਸਾਯੰ।
ਜੈ ਕਾਲੰ ਰਾਤੀ ਸਕ੍ਰਾਣੀ। ਉਧਾਰੀ ਭਾਰੀ ਭਗਤਾਣੀ। ੬੧।

ਜੈ ਮਾਈ ਗਾਈ ਬੇਦਾਣੀ। ਅਨਛਿਜ ਅਭਿਦਾ ਅਖਿਦਾਣੀ।
ਭੈ ਹਰਣੀ ਸਰਬੰ ਸੰਤਾਣੀ। ਜੈ ਦਾਤਾ ਮਾਤਾ ਕ੍ਰਿਪਾਣੀ। ੬੨।

*ਅਚਕੜਾ ਛੰਦ। ਤ੍ਵਪ੍ਰਸਾਦਿ*

ਅੰਬਿਕਾ ਤੋਤਲਾ ਸੀਤਲਾ ਸਾਕਣੀ।
ਸਿੰਧੁਰੀ ਸੁਪ੍ਰਭਾ ਸੁਭ੍ਰਮਾ ਡਾਕਣੀ।
ਸਾਵਜਾ ਸੰਭਿਰੀ ਸਿੰਧੁਲਾ ਦੁਖਹਰੀ।
ਸੁੰਮਿਲਾ ਸੰਭਿਲਾ ਸੁਪ੍ਰਭਾ ਦੁਧਰੀ। ੬੩।

ਭਾਵਨਾ ਭੈ ਹਰੀ ਭੂਤਿਲੀ ਭੈਹਰਾ।
ਟਾਕਣੀ ਝਾਕਣੀ ਸਾਕਣੀ ਸਿੰਧੁਲਾ।
ਦੁਧਰਾ ਦ੍ਰੁਮੁਖਾ ਦ੍ਰੁਕਟਾ ਦੁਧਰੀ।
ਕੰਪਿਲਾ ਜੰਪਿਲਾ ਹਿੰਗੁਲਾ ਭੈਹਰੀ। ੬੪।



ਦੇ ਭੈ ਨੂੰ ਨਸ਼ਟ ਕਰਨ ਵਾਲੀ, ਚੰਡ ਅਤੇ ਮੁੰਡ ਨੂੰ ਮਾਰਨ ਵਾਲੀ, ਵੈਰੀਆਂ ਦਾ ਨਾਸ਼ ਕਰਨ ਵਾਲੀ (ਤੇਰੀ) ਜੈ ਹੋਵੇ। ਹੇ ਅੰਤ ਵਿਚ ਜੈ ਦੇਣ ਵਾਲੀ ਮਾਤਾ! (ਤੇਰੀ) ਜੈ ਹੋਵੇ।੫੬।

ਹੇ ਸੰਸੇ (ਨਾਲ ਭਰੇ ਹੋਏ ਸੰਸਾਰ) ਤੋਂ ਲੋਕਾਂ ਨੂੰ ਤਾਰਨ ਵਾਲੀ, ਭੈ ਨਾਲ ਭਰਨ ਵਾਲੀ ਅਤੇ ਦੈਂਤਾਂ ਨੂੰ ਦਲਣ ਵਾਲੀ, ਲੋਕਾਂ (ਦੇ ਕੰਮਾਂ ਨੂੰ) ਕਰਨ ਵਾਲੀ ਕਾਰਨ ਸਰੂਪ ਅਤੇ ਦੁਖਾਂ ਨੂੰ ਹਰਨ ਵਾਲੀ (ਅਤੇ ਇੰਦਰ ਨੂੰ) ਇੰਦਰ ਦੀ ਪਦਵੀ ਦੇਣ ਵਾਲੀ।੫੭।

ਸ਼ੁੰਭ ਨੂੰ ਨਸ਼ਟ ਕਰਨ ਵਾਲੀ, ਜੈ ਕਰਨ ਵਾਲੀ, ਭਿਆਨਕ ਰੂਪ ਵਾਲੀ, ਭੈਰਵ ਰੂਪ ਵਾਲੀ, ਲਾਲ ਰੰਗ ਵਾਲੀ, ਤੋਤਲੀ ਜੀਭ ਵਾਲੀ, ਸਮੁੰਦਰ ਵਿਚ ਵਿਆਪਤ ਰੂਪ ਵਾਲੀ (ਬੜਵਾਨਲ), ਹਿੰਗਲਾਜੀ ਅਤੇ ਭੂਰੀਆਂ ਅੱਖਾਂ ਵਾਲੀ ਮਾਤਾ।੫੮।

ਚੰਚਲਾ (ਆਸਮਾਨੀ ਬਿਜਲੀ) ਰੂਪ ਵਾਲੀ, ਚਿਤਰੇ ਦੀ ਸਵਾਰੀ ਕਰਨ ਵਾਲੀ, ਚਿਤਕਬਰੇ ਅੰਗਾਂ ਵਾਲੀ, ਸਾਰਿਆਂ ਅੰਗਾਂ ਕਰ ਕੇ ਭਿਆਨਕ ਅਤੇ ਡਰਾਵਣੇ ਅੰਗਾਂ ਵਾਲੀ, ਬੁੱਧੀ ਦੀ ਰਾਣੀ ਅਤੇ ਅਗਨੀ ਦੇ ਕੁੰਡ ਸਰੂਪ ਵਾਲੀ, ਕਲੰਕ ਰਹਿਤ ਅਤੇ ਨਿਰਮਲ ਰੂਪ ਵਾਲੀ ਮਾਤਾ।੫੯।

ਹੇ ਛਤ੍ਰ ਵਾਲੇ ਹਨੂਮਾਨ ('ਲੰਕੜੀਆ') (ਨੂੰ ਅਗੇ) ਉਛਾਲਣ ਵਾਲੀ, ਡਰਾਉਣੇ ਅਤੇ ਭਿਆਨਕ ਭੈਰੋ ਰੂਪ ਵਾਲੀ, ਜੈ ਦੇਣ ਵਾਲੀ, ਦਾਤਾਂ ਦੇਣ ਵਾਲੀ, ਲੋਕਾਂ ਦੀ ਸੁਆਮਿਨੀ, ਦੁਰਗਾ, ਭਵਾਨੀ ਮਾਤਾ! (ਤੇਰੀ) ਜੈ ਹੋਵੇ।੬੦।

ਹੇ ਸਾਰੇ ਜਗਤ ਨੂੰ ਮੋਹ ਲੈਣ ਵਾਲੀ! (ਤੂੰ ਹੀ) ਨੀਂਦਰ, ਭੁਖ, ਪਿਆਸ ਰੂਪ ਵਾਲੀ ਹੈਂ। ਹੇ ਕਾਲ-ਰਾਤ੍ਰੀ, ਇੰਦਰ ਦੀ ਸ਼ਕਤੀ, ਭਗਤਾਂ ਦਾ ਭਾਰੀ ਉੱਧਾਰ ਕਰਨ ਵਾਲੀ! (ਤੇਰੀ) ਜੈ ਹੋਵੇ।੬੧।

ਹੇ ਮਾਤਾ! ਵੇਦਾਂ ਨੇ ਤੇਰੀ ਕੀਰਤੀ ਗਾਈ ਹੈ, (ਤੂੰ) ਨ ਛਿਜਣ ਵਾਲੀ, ਨ ਭੇਦੇ ਜਾ ਸਕਣ ਵਾਲੀ ਅਤੇ ਨ ਦੁਖੀ ਹੋਣ ਵਾਲੀ ਹੈਂ, ਸਾਰਿਆਂ ਸੰਤਾਂ ਦਾ ਡਰ ਹਰਨ ਵਾਲੀ ਅਤੇ ਕ੍ਰਿਪਾਨ ਪ੍ਰਦਾਨ ਕਰਨ ਵਾਲੀ ਹੇ ਮਾਤਾ! (ਤੇਰੀ) ਜੈ ਹੋਵੇ।੬੨।

*ਅਚਕੜਾ ਛੰਦ। ਤੇਰੀ ਕ੍ਰਿਪਾ ਨਾਲ*

ਹੇ ਅੰਬਿਕਾ, ਤੋਤਲਾ, ਸੀਤਲਾ, ਸਾਕਣੀ, ਸੁੰਦਰ ਪ੍ਰਭਾ ਵਾਲੀ ਸਿੰਧੁਰੀ, ਸੁੰਦਰ ਭ੍ਰਮਣ ਕਰਨ ਵਾਲੀ, ਡਾਕਣੀ, ਹਾਥੀ ਦੀ ਸ਼ਕਤੀ ਵਾਲੀ, ਚੰਗੀ ਤਰ੍ਹਾਂ ਭਿੜਨ ਵਾਲੀ, ਸਿੰਧੁ ਦੇਸ਼ ਵਾਲੀ, ਦੁਖਾਂ ਨੂੰ ਨਸ਼ਟ ਕਰਨ ਵਾਲੀ, ਸੁੰਦਰ ਮੇਲ ਵਾਲੀ, ਸੰਭਲ ਦੇਸ਼ ਵਾਲੀ, ਸੁੰਦਰ ਪ੍ਰਭਾ ਵਾਲੀ, ਦੋ ਧਾਰੇ ਖੰਡੇ ਵਾਲੀ।੬੩।

ਹੇ ਭਾਵਨਾ ਪੂਰੀ ਕਰਨ ਵਾਲੀ, ਭੈ ਹਰਨ ਵਾਲੀ, ਧਰਤੀ ਉਤੇ ਵਿਚਰਨ ਵਾਲੀ, ਡਰ ਨੂੰ ਦੂਰ ਕਰਨ ਵਾਲੀ, (ਵੈਰੀਆਂ ਨੂੰ) ਠਲ੍ਹਣ ਵਾਲੀ, (ਦੂਰੋਂ) ਝਾਕਣ ਵਾਲੀ, ਸਾਕਣੀ, ਸਿੰਧੁ ਦੇਸ਼ ਵਾਲੀ, ਦੋ ਧਾਰਾ ਖੰਡਾ ਧਾਰਨ ਕਰਨ ਵਾਲੀ, ਭਿਆਨਕ ਮੂੰਹ ਵਾਲੀ, ਬੁਰਾਈ ਨੂੰ ਕਟਣ ਵਾਲੀ, ਦੋ ਪਾਸੀ ਮਾਰ ਕਰਨ ਵਾਲੀ, ਦੁਸ਼ਟਾਂ ਨੂੰ ਕੰਬਾਉਣ ਵਾਲੀ, ਜਪੇ ਜਾਣ ਵਾਲੀ, ਹਿੰਗਲਾਜ ਦੇ ਰਹਿਣ ਵਾਲੀ, ਭੈ ਨੂੰ ਹਰਨ ਵਾਲੀ।੬੪।

ਚਿਤ੍ਰਣੀ ਚਾਪਣੀ ਚਾਰਣੀ ਚਛਣੀ।
ਹਿੰਗੁਲਾ ਪਿੰਗੁਲਾ ਗੰਧ੍ਰਬਾ ਜਛਣੀ।
ਬਰਮਣੀ ਚਰਮਣੀ ਪਰਘਣੀ ਪਾਸਣੀ।
ਖੜਗਣੀ ਗੜਗਣੀ ਸੈਥਣੀ ਸਾਪਣੀ। ੬੫।

ਭੀਮੜਾ ਸਮਦੜਾ ਹਿੰਗੁਲਾ ਕਾਰਤਕੀ।
ਸੁਪ੍ਰਭਾ ਅਛਿਦਾ ਅਧਿਰਾ ਮਾਰੁਤਕੀ।
ਗਿੰਗਲੀ ਹਿੰਗੁਲੀ ਠਿੰਗੁਲੀ ਪਿੰਗੁਲਾ।
ਚਿਕਣੀ ਚਰਕਟਾ ਚਰਪਟਾ ਚਾਂਵਡਾ। ੬੬।

ਅਛਿਦਾ ਅਭਿਦਾ ਅਸਿਤਾ ਅਧਰੀ।
ਅਕਟਾ ਅਖੰਡਾ ਅਛਟਾ ਦੁਧਰੀ।
ਅੰਜਨੀ ਅੰਬਿਕਾ ਅਸਤ੍ਰਣੀ ਧਾਰਣੀ।
ਅਭਰੰ ਅਧਰਾ ਜਗਤਿ ਉਧਾਰਣੀ। ੬੭।

ਅੰਜਨੀ ਗੰਜਨੀ ਸਾਕੜੀ ਸੀਤਲਾ।
ਸਿਧਰੀ ਸੁਪ੍ਰਭਾ ਸਾਮਲਾ ਤੋਤਲਾ।
ਸੰਭਰੀ ਗੰਭਰੀ ਅੰਭਰੀ ਅਕਟਾ।
ਦੁਸਲਾ ਦ੍ਰਭਿਖਾ ਦ੍ਰਕਟਾ ਅਮਿਟਾ। ੬੮।

ਭੈਰਵੀ ਭੈਹਰੀ ਭੂਚਰਾ ਭਾਨਵੀ।
ਤ੍ਰਿਕੁਟਾ ਚਰਪਟਾ ਚਾਂਵਡਾ ਮਾਨਵੀ।
ਜੋਬਨਾ ਜੈਕਰੀ ਜੰਭਹਰੀ ਜਾਲਪਾ।
ਤੋਤਲਾ ਤੁੰਦਲਾ ਦੰਤਲੀ ਕਾਲਿਕਾ। ੬੯।

ਭਰਮਣਾ ਨਿਭ੍ਰਮਾ ਭਾਵਨਾ ਭੈਹਰੀ।
ਬਰ ਬੁਧਾ ਦਾਤ੍ਰਣੀ ਸਤ੍ਰਣੀ ਛੈਕਰੀ।
ਦ੍ਰਕਟਾ ਦ੍ਰਭਿਦਾ ਦੁਧਰਾ ਦ੍ਰਮਦੀ।
ਅਤ੍ਰੁਟਾ ਅਛੁਟਾ ਅਜਟਾ ਅਭਿਦੀ। ੭੦।

ਤੰਤਲਾ ਅੰਤਲਾ ਸੰਤਲਾ ਸਾਵਜਾ।
ਭੀਮੜਾ ਭੈਹਰੀ ਭੂਤਲਾ ਬਾਵਜਾ।
ਡਾਕਣੀ ਸਾਕਣੀ ਝਾਕਣੀ ਕਾਕਿੜਾ।
ਕਿੰਕੜੀ ਕਾਲਿਕਾ ਜਾਲਪਾ ਜੈ ਮ੍ਰਿੜਾ। ੭੧।



ਹੇ ਚਿਤਰੇ ਦੀ ਸਵਾਰੀ ਕਰਨ ਵਾਲੀ, ਧਨੁਸ਼ ਧਾਰਨ ਕਰਨ ਵਾਲੀ, ਚਾਰਣਾਂ ਦੁਆਰਾ ਵਡਿਆਏ ਜਾਣ ਵਾਲੀ, ਚੱਛਰ ਦੈਂਤ ਨੂੰ ਮਾਰਨ ਵਾਲੀ, ਹਿੰਗਲਾ, ਪਿੰਗਲਾ, ਗੰਧਰਬ ਅਤੇ ਯਕਸ਼ ਸ਼ਕਤੀ ਵਾਲੀ, ਕਵਚ ਵਾਲੀ, ਢਾਲ ਧਾਰਨ ਕਰਨ ਵਾਲੀ, ਪਰਘ (ਕੁਹਾੜਾ) ਧਾਰਨ ਕਰਨ ਵਾਲੀ, ਪਾਸ (ਫਾਹੀ) ਧਾਰਨ ਕਰਨ ਵਾਲੀ, ਖੜਗ ਧਾਰਨ ਕਰਨ ਵਾਲੀ, ਭਾਲਾ ਧਾਰਨ ਕਰਨ ਵਾਲੀ, ਸੈਹਥੀ ਅਤੇ ਸੱਪਾਂ ਨੂੰ ਧਾਰਨ ਕਰਨ ਵਾਲੀ।੬੫।

ਹੇ ਮੁਰਦੇ ਦੀ ਸਵਾਰੀ ਕਰਨ ਵਾਲੀ ('ਭੀਮੜਾ'), ਮਦਮਸਤ ('ਸਮਦੜਾ') ਰਹਿਣ ਵਾਲੀ, ਹਿੰਗਲਾਜ ਦੇਸ਼ ਦੀ ਰਹਿਣ ਵਾਲੀ ਅਤੇ ਕਾਰਤਿਕੇਯ ਦੀ ਸ਼ਕਤੀ, ਸੁੰਦਰ ਸ਼ੋਭਾ ਵਾਲੀ, ਨ ਛੇਦੇ ਜਾ ਸਕਣ ਵਾਲੀ, ਆਸਰੇ ਤੋਂ ਮੁਕਤ ਰੂਪ ਵਾਲੀ, ਪਵਣ ਦੇਵਤਾ ਦੀ ਸ਼ਕਤੀ, ਗਿੰਗਲੀ (ਮੱਥੇ ਉਤੇ ਚੰਦ੍ਰ ਧਾਰਨ ਕਰਨ ਵਾਲੀ), ਹਿੰਗਲੀ, ਠਿੰਗਲੀ, ਪਿੰਗਲਾ, ਚਿਕਨੇ ਕੇਸਾਂ ਵਾਲੀ, ਕੱਟਣ ਵੱਢਣ ਵਾਲੀ, ਚਰਪਟਾ, ਚਾਂਵਡਾ (ਮਾਤਾ! ਤੇਰੀ ਜੈ ਹੋਵੇ)।੬੬।

ਹੇ ਨ ਛਿਦਣ ਵਾਲੀ, ਨ ਭੇਦੇ ਜਾ ਸਕਣ ਵਾਲੀ, ਕਾਲੇ ਰੂਪ ਵਾਲੀ, ਆਸਰਾ ਦੇਣ ਵਾਲੀ, ਨ ਕਟੇ ਜਾ ਸਕਣ ਵਾਲੀ, ਨ ਖੰਡੇ ਜਾ ਸਕਣ ਵਾਲੀ, ਕਿਸੇ ਪ੍ਰਕਾਰ ਦੀ ਛਟਾ ਤੋਂ ਹੀਨ, ਦੋਵੇਂ ਪਾਸੇ ਮਾਰ ਕਰਨ ਵਾਲੀ, ਅੰਜਨੀ, ਅੰਬਿਕਾ, ਅਸਤ੍ਰ ਧਾਰਨ ਕਰਨ ਵਾਲੀ, ਨ ਭਰੇ ਜਾ ਸਕਣ ਵਾਲੀ, ਨ ਧਰੇ ਜਾ ਸਕਣ ਵਾਲੀ, ਜਗਤ ਦਾ ਉੱਧਾਰ ਕਰਨ ਵਾਲੀ।੬੭।

ਹੇ ਅੰਜਨੀ, ਗੰਜਨੀ, ਸਾਕੜੀ, ਸੀਤਲਾ, ਸਿਧਰੀ (ਸਿੱਧੀ ਦੇਣ ਵਾਲੀ), ਸੁੰਦਰ ਪ੍ਰਭਾ ਵਾਲੀ, ਸਾਂਵਲੇ ਰੰਗ ਵਾਲੀ, ਤੋਤਲੀ, ਚੰਗੀ ਤਰ੍ਹਾਂ ਭਰਨ ਵਾਲੀ, ਗੰਭੀਰ ਰੂਪ ਵਾਲੀ, ਨ ਭਰੇ ਜਾ ਸਕਣ ਵਾਲੀ, ਨ ਕਟੇ ਜਾ ਸਕਣ ਵਾਲੀ, ਨ ਸਲ੍ਹੀ ਜਾ ਸਕਣ ਵਾਲੀ, ਸੋਕੜਾ ਕਰਨ ਵਾਲੀ, ਭੈੜਾਂ ਨੂੰ ਕੱਟਣ ਵਾਲੀ, ਨ ਮਿਟ ਸਕਣ ਵਾਲੀ।੬੮।

ਹੇ ਭੈਰਵੀ, ਭੈ-ਹਰੀ, ਭੂਚਰੀ, ਭਾਨਵੀ, ਤ੍ਰਿਕੁਟਾ, ਚਰਪਟਾ, ਚਾਂਵਡਾ, ਮਾਨਵੀ, ਜੋਬਨਾ, ਜੈ-ਕਰੀ, ਜੰਭ-ਹਰੀ, ਜਾਲਪਾ, ਤੋਤਲਾ, ਤੁੰਦਲਾ, ਦੰਤਲੀ, ਕਾਲਿਕਾ।੬੯।

ਹੇ ਭਰਮਣਾ, ਨਿਭ੍ਰਮਾ, ਭੈ ਦੀ ਭਾਵਨਾ ਨੂੰ ਹਰਨ ਵਾਲੀ, ਸ੍ਰੇਸ਼ਠ ਬੁੱਧੀ ਵਾਲੀ, ਦਾਤ੍ਰਣੀ, ਸਤ੍ਰਣੀ, ਛੈਕਰੀ, ਦ੍ਰਕਟਾ, ਦ੍ਰਭਿਦਾ, ਦੁਧਰਾ, ਦ੍ਰਮਦੀ, ਅਤ੍ਰੁਟਾ, ਅਛਟਾ, ਅਜਟਾ, ਅਭਿਦੀ।੭੦।

ਹੇ ਤੰਤਲਾ, ਅੰਤਲਾ, ਸੰਤਲਾ, ਸਾਵਜਾ, ਭੀਮੜਾ, ਭੈਹਰੀ, ਭੂਤਲਾ, ਭਾਵਜਾ, ਡਾਕਣੀ, ਸਾਕਣੀ, ਝਾਕਣੀ, ਕਾਕਿੜਾ, ਕਿੰਕੜੀ, ਕਾਲਿਕਾ, ਜਾਲਪਾ, ਜੈ-ਮ੍ਰਿੜਾ।੭੧।

ਠਿੰਗੁਲਾ ਹਿੰਗੁਲਾ ਪਿੰਗੁਲਾ ਪ੍ਰਾਸਣੀ।
ਸਸਤ੍ਰਣੀ ਅਸਤ੍ਰਣੀ ਸੂਲਣੀ ਸਾਸਣੀ।
ਕੰਨਿਕਾ ਅੰਨਿਕਾ ਧੰਨਿਕਾ ਧਉਲਰੀ।
ਰਕਤਿਕਾ ਸਕਤਿਕਾ ਭਕਤਕਾ ਜੈਕਰੀ। ੭੨।

ਝਿੰਗੜਾ ਪਿੰਗੜਾ ਜਿੰਗੜਾ ਜਾਲਪਾ।
ਜੋਗਣੀ ਭੋਗਣੀ ਰੋਗ ਹਰੀ ਕਾਲਿਕਾ।
ਚੰਚਲਾ ਚਾਂਵਡਾ ਚਾਚਰਾ ਚਿਤ੍ਰਤਾ।
ਤੰਤਰੀ ਭਿੰਭਰੀ ਛਤ੍ਰਣੀ ਛਿੰਛਲਾ। ੭੩।

ਦੰਤੁਲਾ ਦਾਮਣੀ ਦ੍ਰੁਕਟਾ ਦ੍ਰੁਭ੍ਰਮਾ।
ਛੁਧਿਤਾ ਨਿੰਦ੍ਰਕਾ ਨ੍ਰਿਭਿਖਾ ਨ੍ਰਿਗਮਾ।
ਕਦ੍ਰਕਾ ਚੂੜਿਕਾ ਚਾਚਕਾ ਚਾਪਣੀ।
ਚਿਚੂੜੀ ਚਾਵੜਾ ਚਿੰਪਿਲਾ ਜਾਪਣੀ। ੭੪।

*ਬਿਸਨਪਦ। ਪਰਜ*
*ਤ੍ਵਪ੍ਰਸਾਦਿ ਕਥਤਾ*

ਕੈਸੇ ਕੌ ਪਾਇਨ ਪ੍ਰਭਾ ਉਚਾਰੋ।
ਜਾਨੁਕ ਨਿਪਟ ਅਘਟ ਅੰਮ੍ਰਿਤ ਸਮ ਸੰਪਟ ਸੁਭਟ ਬਿਚਾਰੋ।
ਮਨ ਮਧੁਕਰਹਿ ਚਰਨ ਕਮਲਨ ਪਰ ਹ੍ਵੈ ਮਨਮਤ ਗੁੰਜਾਰੋ।
ਮਾਤ੍ਰਿਕ ਸਪਤ ਸਪਿਤ ਪਿਤਰਨ ਕੁਲ ਚੌਦਹੂੰ ਕੁਲੀ ਉਧਾਰੋ। ੭੫।

*ਬਿਸਨਪਦ। ਕਾਫੀ*

ਤਾ ਦਿਨ ਦੇਹ ਸਫਲ ਕਰ ਜਾਨੋ।
ਜਾ ਦਿਨ ਜਗਤ ਮਾਤ ਪ੍ਰਫੁਲਿਤ ਹ੍ਵੈ ਦੇਹਿ ਬਿਜੈ ਬਰਦਾਨੋ।
ਤਾ ਦਿਨ ਸਸਤ੍ਰ ਅਸਤ੍ਰ ਕਟਿ ਬਾਧੋ ਚੰਦਨ ਚਿਤ੍ਰ ਲਗਾਊਂ।
ਜਾ ਕਹੁ ਨੇਤ ਨਿਗਮ ਕਹਿ ਬੋਲਤ ਤਾਸੁ ਸੁ ਬਰੁ ਜਬ ਪਾਊਂ। ੭੬।

*ਬਿਸਨਪਦ। ਸੋਰਠਿ*
*ਤ੍ਵਪ੍ਰਸਾਦਿ ਕਥਤਾ*

ਅੰਤਰਜਾਮੀ ਅਭਯ ਭਵਾਨੀ।
ਅਤਿ ਹੀ ਨਿਰਖਿ ਪ੍ਰੇਮ ਪਾਰਸ ਕੋ ਚਿਤ ਕੀ ਬ੍ਰਿਥਾ ਪਛਾਨੀ।
ਆਪਨ ਭਗਤ ਜਾਨ ਭਵਖੰਡਨ ਅਭਯ ਰੂਪ ਦਿਖਾਯੋ।
ਚਕ੍ਰਤ ਰਹੇ ਪੇਖਿ ਮੁਨਿ ਜਨ ਸੁਰ ਅਜਰ ਅਮਰ ਪਦ ਪਾਯੋ। ੭੭।

ਸੋਭਿਤ ਬਾਮਹਿੰ ਪਾਨਿ ਕ੍ਰਿਪਾਨੀ।
ਜਾ ਤਰ ਜਛ ਕਿੰਨਰ ਅਸੁਰਨ ਕੀ ਸਬ ਕੀ ਕ੍ਰਿਯਾ ਹਿਰਾਨੀ।
ਜਾ ਤਨ ਮਧੁ ਕੀਟਭ ਕਹੁ ਖੰਡ੍ਯੋ ਸੁੰਭ ਨਿਸੁੰਭ ਸੰਘਾਰੇ।
ਸੋਈ ਕ੍ਰਿਪਾਨ ਨਿਦਾਨ ਲਗੇ ਜਗ ਦਾਇਨ ਰਹੋ ਹਮਾਰੇ। ੭੮।



ਹੇ ਠਿੰਗੁਲਾ, ਹਿੰਗੁਲਾ, ਪਿੰਗੁਲਾ, ਪ੍ਰਾਸਣੀ, ਸਸਤ੍ਰਣੀ, ਅਸਤ੍ਰਣੀ, ਸੂਲਣੀ, ਸਾਸਣੀ, ਕੰਨਿਕਾ, ਅੰਨਿਕਾ, ਧੰਨਿਕਾ, ਧਉਲਰੀ, ਰਕਤਿਕਾ, ਸਕਤਿਕਾ, ਭਕਤਕਾ, ਜੈ-ਕਰੀ।੭੨।

ਹੇ ਝਿੰਗੜਾ, ਪਿੰਗੜਾ, ਜਿੰਗੜਾ, ਜਾਲਪਾ, ਜੋਗਣੀ, ਭੋਗਣੀ, ਰੋਗ-ਹਰੀ, ਕਾਲਿਕਾ, ਚੰਚਲਾ, ਚਾਂਵਡਾ, ਚਾਚਰਾ, ਚਿਤ੍ਰਤਾ, ਤੰਤਰੀ, ਭਿੰਭਰੀ, ਛਤ੍ਰਣੀ, ਛਿੰਛਲਾ।੭੩।

ਹੇ ਦੰਤੁਲਾ, ਦਾਮਣੀ, ਦ੍ਰੁਕਟਾ, ਦ੍ਰੁਭ੍ਰਮਾ, ਛੁਧਿਤਾ, ਨਿੰਦ੍ਰਕਾ, ਨ੍ਰਿਭਿਖਾ, ਨ੍ਰਿਗਮਾ, ਕਦ੍ਰਕਾ, ਚੂੜਿਕਾ, ਚਾਚਕਾ, ਚਾਪਣੀ, ਚਿਚੂੜੀ, ਚਾਵੜਾ, ਚਿੰਪਿਲਾ, ਜਾਪਣੀ।੭੪।

*ਬਿਸਨਪਦ ਪਰਜ।*
*ਤੇਰੀ ਕ੍ਰਿਪਾ ਨਾਲ ਕਹਿੰਦਾ ਹਾਂ।*

(ਤੇਰੇ) ਪੈਰਾਂ ਦੀ ਸੁੰਦਰਤਾ ਦਾ ਕਿਸ ਤਰ੍ਹਾਂ ਉਚਾਰਨ ਕਰਾਂ, (ਉਹ) ਮਾਨੋ ਬਿਲਕੁਲ ਨ ਘਟਣ ਵਾਲੇ ਅੰਮ੍ਰਿਤ ਦੇ ਡੱਬੇ ਦੇ ਸਮਾਨ ਹਨ, (ਜਿਨ੍ਹਾਂ ਨੂੰ) ਸੂਰਮੇ ਵਿਚਾਰਦੇ ਹਨ। (ਮੈਂ ਆਪਣੇ) ਮਨ ਨੂੰ (ਉਨ੍ਹਾਂ) ਚਰਨ ਕਮਲਾਂ ਉਤੇ ਭੌਰਾ ਬਣਾਉਂਦਾ ਹਾਂ ਅਤੇ ਮਨ ਵਿਚ ਮਸਤ ਹੋ ਕੇ ਗੁੰਜਾਰ ਕਰਦਾ ਹਾਂ। (ਇਸ ਪ੍ਰਕਾਰ ਕਰਨ ਨਾਲ) ਸੱਤ ਮਾਤਾ ਦੀਆਂ ਅਤੇ ਸੱਤ ਪਿਤਾ ਦੀਆਂ ਕੁਲਾਂ, ਚੌਦਾਂ ਹੀ ਕੁਲਾਂ ਦਾ ਉੱਧਾਰ ਕਰ ਲਵਾਂਗਾ।੭੫।

*ਬਿਸਨਪਦ। ਕਾਫੀ*

ਉਸ ਦਿਨ ਮੈਂ ਆਪਣੀ ਦੇਹੀ ਨੂੰ ਸਫਲ ਸਮਝਾਂਗਾ, ਜਿਸ ਦਿਨ ਜਗਤ ਦੀ ਮਾਤਾ ਪ੍ਰਸੰਨ ਹੋ ਕੇ (ਜਗਤ ਦੇ) ਜਿਤਣ ਦਾ ਵਰ ਦੇਵੇਗੀ। ਉਸ ਦਿਨ ਸ਼ਸਤ੍ਰ ਅਤੇ ਅਸਤ੍ਰ ਲਕ ਨਾਲ ਬੰਨ੍ਹ ਕੇ ਚੰਦਨ ਦਾ ਟਿਕਾ ਲਗਾਵਾਂਗਾ ਜਦ ਜਿਸ ਨੂੰ ਵੇਦ ਨੇਤਿ ਨੇਤਿ (ਬੇਅੰਤ) ਕਹਿੰਦੇ ਹਨ, ਉਸ ਤੋਂ ਸ੍ਰੇਸ਼ਠ ਵਰ ਪ੍ਰਾਪਤ ਕਰਾਂਗਾ।੭੬।

*ਬਿਸਨਪਦ। ਸੋਰਠਿ*
*ਤੇਰੀ ਕ੍ਰਿਪਾ ਨਾਲ ਕਹਿੰਦਾ ਹਾਂ।*

ਜੋ ਅੰਤਰਜਾਮੀ ਅਤੇ ਭੈ ਰਹਿਤ ਭਵਾਨੀ ਹੈ, (ਉਸ ਨੇ) ਪਾਰਸ (ਨਾਥ) ਦੇ ਅਤਿ ਅਧਿਕ ਪ੍ਰੇਮ ਨੂੰ ਵੇਖ ਕੇ, (ਉਸ ਦੇ) ਚਿਤ ਦੀ ਸਥਿਤੀ ਦੀ ਪਛਾਣ ਕਰ ਲਈ ਹੈ। (ਉਸ ਨੂੰ) ਆਪਣਾ ਸੇਵਕ ਅਥਵਾ ਭਗਤ ਜਾਣ ਕੇ ਸੰਸਾਰਿਕ ਡਰ ਨੂੰ ਖੰਡਿਤ ਕਰਨ ਵਾਲਾ ਨਿਰਭੈ ਸਰੂਪ ਵਿਖਾ ਦਿੱਤਾ ਹੈ। (ਉਸ ਨੂੰ ) ਵੇਖ ਕੇ ਮੁਨੀ ਲੋਗ ਅਤੇ ਦੇਵਤੇ ਹੈਰਾਨ ਹੋ ਗਏ ਹਨ ਅਤੇ (ਉਨ੍ਹਾਂ ਨੇ) ਅਜਰ, ਅਮਰ ਪਦ ਪ੍ਰਾਪਤ ਕਰ ਲਿਆ ਹੈ।੭੭।

(ਉਸ ਦੇ) ਖਬੇ ਹੱਥ ਵਿਚ ਕ੍ਰਿਪਾਨ ਸੁਸ਼ੋਭਿਤ ਹੈ, ਜਿਸ ਦੇ ਅਧੀਨ ਯਕਸ਼, ਕਿੰਨਰ ਅਤੇ ਦੈਂਤਾਂ ਦੀ ਸਾਰੀ ਕ੍ਰਿਆ ਮਾਤ ਖਾਂਦੀ ਹੈ, ਜਿਸ ਨਾਲ ਮਧੁ ਅਤੇ ਕੈਟਭ ਨੂੰ ਟੋਟੇ ਟੋਟੇ ਕੀਤਾ ਸੀ ਅਤੇ ਸੁੰਭ ਨਿਸੁੰਭ ਨੂੰ ਮਾਰਿਆ ਸੀ। (ਹੇ ਭਵਾਨੀ!) ਉਹ ਕ੍ਰਿਪਾਨ ਜਗਤ ਦੇ ਅੰਤ ਕਾਲ ਤਕ ਮੇਰੇ ਸਜੇ ਹੱਥ ਵਿਚ ਰਹੇ।੭੮।

ਜਾ ਤਨ ਬਿੜਾਲਾਛ ਚਿਛ੍ਰਾਦਿਕ ਖੰਡਨ ਖੰਡ ਉਡਾਏ।
ਧੂਲੀਕਰਨ ਧੂਮ੍ਰਲੋਚਨ ਕੇ ਮਾਸਨ ਗਿਧ ਰਜਾਏ।
ਰਾਮ ਰਸੂਲ ਕਿਸਨ ਬਿਸਨਾਦਿਕ ਕਾਲ ਕ੍ਰਵਾਲਹਿ ਕੂਟੇ।
ਕੋਟਿ ਉਪਾਇ ਧਾਇ ਸਭ ਥਾਕੇ ਬਿਨ ਤਿਹ ਭਜਨ ਨ ਛੂਟੇ। ੭੯।

*ਬਿਸਨਪਦ। ਸੂਹੀ*
*ਤ੍ਵਪ੍ਰਸਾਦਿ ਕਥਤਾ*

ਸੋਭਿਤ ਪਾਨਿ ਕ੍ਰਿਪਾਨ ਉਜਾਰੀ।
ਜਾ ਤਨ ਇੰਦ੍ਰ ਕੋਟਿ ਕਈ ਖੰਡੇ ਬਿਸਨ ਕ੍ਰੋਰਿ ਤ੍ਰਿਪੁਰਾਰੀ।
ਜਾ ਕਹੁ ਰਾਮ ਉਚਰ ਮੁਨਿ ਜਨ ਸਬ ਸੇਵਤ ਧਿਆਨ ਲਗਾਏ।
ਤਸ ਤੁਮ ਰਾਮ ਕ੍ਰਿਸਨ ਕਈ ਕੋਟਿਕ ਬਾਰ ਉਪਾਇ ਮਿਟਾਏ। ੮0।

ਅਨਭਵ ਰੂਪ ਸਰੂਪ ਅਗੰਜਨ ਕਹੋ ਕਵਨ ਬਿਧਿ ਗਈਯੈ।
ਜਿਹਬਾ ਸਹੰਸ੍ਰ ਰਟਤ ਗੁਨ ਥਾਕੀ ਕਬਿ ਜਿਹਵੇਕ ਬਤਈਯੈ।
ਭੂਮਿ ਅਕਾਸ ਪਤਾਰ ਜਵਨ ਕਰ ਚਉਦਹਿ ਖੰਡ ਬਿਹੰਡੇ।
ਜਗਮਗ ਜੋਤਿ ਹੋਤਿ ਭੂਤਲਿ ਮੈ ਖੰਡਨ ਅਉ ਬ੍ਰਹਮੰਡੇ। ੮੧।

*ਬਿਸਨਪਦ। ਸੋਰਠਿ*

ਜੈ ਜੈ ਰੂਪ ਅਰੇਖ ਅਪਾਰ।
ਜਾਸਿ ਪਾਇ ਭ੍ਰਮਾਇ ਜਹ ਤਹ ਭੀਖ ਕੋ ਸਿਵ ਦੁਆਰ।
ਜਾਸਿ ਪਾਇ ਲਗ੍ਯੋ ਨਿਸੇਸਿਹ ਕਾਰਮਾ ਤਨ ਏਕ।
ਦੇਵਤੇਸ ਸਹੰਸ੍ਰ ਭੇ ਭਗ ਜਾਸਿ ਪਾਇ ਅਨੇਕ। ੮੨।

ਕ੍ਰਿਸਨ ਰਾਮ ਭਏ ਕਿਤੇ ਪੁਨਿ ਕਾਲ ਪਾਇ ਬਿਹਾਨ।
ਕਾਲ ਕੋ ਅਨਕਾਲ ਕੈ ਅਕਲੰਕ ਮੂਰਤਿ ਮਾਨ।
ਜਾਸਿ ਪਾਇ ਭਯੋ ਸਭੈ ਜਗ ਜਾਸ ਪਾਇ ਬਿਲਾਨ।
ਤਾਹਿ ਤੈ ਅਬਿਚਾਰ ਜੜ ਕਰਤਾਰ ਕਾਹਿ ਨ ਜਾਨ। ੮੩।

ਨਰਹਰਿ ਜਾਨ ਕਾਹਿ ਨ ਲੇਤ।
ਤੈ ਭਰੋਸ ਪਰ੍ਯੋ ਪਸੂ ਜਿਹ ਮੋਹਿ ਬਧਿ ਅਚੇਤ।
ਰਾਮ ਕ੍ਰਿਸਨ ਰਸੂਲ ਕੋ ਉਠਿ ਲੇਤ ਨਿਤਪ੍ਰਤਿ ਨਾਉ।
ਕਹਾ ਵੈ ਅਬ ਜੀਅਤ ਜਗ ਮੈ ਕਹਾ ਤਿਨ ਕੋ ਗਾਉ। ੮੪।



ਜਿਸ (ਕ੍ਰਿਪਾਨ) ਨਾਲ ਬਿੜਾਲਾਛ ਅਤੇ ਚਿੱਛਰ ਆਦਿਕ ਦੈਂਤਾ ਨੂੰ ਟੋਟੇ ਟੋਟੇ ਕਰ ਕੇ ਉਡਾ ਦਿੱਤਾ ਹੈ। ਧੂਲੀਕਰਨ ਅਤੇ ਧੂਮ੍ਰਲੋਚਨ (ਨਾਂ ਵਾਲੇ ਦੈਂਤਾਂ) ਦੇ ਮਾਸ ਨਾਲ ਗਿਧਾਂ ਨੂੰ ਰਜਾ ਦਿੱਤਾ ਹੈ। ਰਾਮ, ਰਸੂਲ, ਕ੍ਰਿਸ਼ਨ, ਵਿਸ਼ਨੂ ਆਦਿ ਨੂੰ ਕਾਲ ਨੇ (ਜਿਸ) ਤਲਵਾਰ ਨਾਲ ਕੁਟਿਆ ਹੈ, ਸਾਰੇ (ਲੋਕ) ਕਰੋੜਾਂ ਉਪਾ ਕਰ ਕੇ ਥਕ ਗਏ ਹਨ, ਪਰ ਉਸ ਦੇ ਭਜਨ ਤੋਂ ਬਿਨਾ (ਉਸ ਤਲਵਾਰ ਤੋਂ) ਬਚ ਨਹੀਂ ਸਕੇ ਹਨ।੭੯।

*ਬਿਸਨਪਦ। ਸੂਹੀ*
*ਤੇਰੀ ਕ੍ਰਿਪਾ ਨਾਲ ਕਹਿੰਦਾ ਹਾਂ -*

(ਭਵਾਨੀ ਦੇ) ਹੱਥ ਵਿਚ ਲਿਸ਼ਕਦੀ ਹੋਈ ਤਲਵਾਰ ਸੁਸ਼ੋਭਿਤ ਹੈ, ਜਿਸ ਨਾਲ ਕਈ ਕਰੋੜ ਇੰਦਰ, ਅਤੇ ਕਰੋੜਾਂ ਵਿਸ਼ਨੂ ਅਤੇ ਸ਼ਿਵ ਖੰਡਿਤ ਕੀਤੇ ਹਨ, ਜਿਸ ਨੂੰ 'ਰਾਮ' ਕਹਿ ਕੇ ਸਾਰੇ ਮੁਨੀ ਲੋਗ ਧਿਆਨ ਲਗਾ ਕੇ ਸੇਵਾ (ਪੂਜਾ) ਕਰਦੇ ਹਨ, ਉਸ ਰਾਮ ਅਤੇ ਕ੍ਰਿਸ਼ਨ ਨੂੰ ਤੂੰ ਕਈ ਕਰੋੜਾਂ ਵਾਰ ਪੈਦਾ ਕੀਤਾ ਹੈ, ਫਿਰ ਮਿਟਾ ਦਿੱਤਾ ਹੈ।੮0।

(ਜਿਸ ਦਾ) ਭੈ ਰਹਿਤ ਰੂਪ ਅਤੇ ਨ ਗੰਜੇ ਜਾ ਸਕਣ ਵਾਲਾ ਸਰੂਪ ਹੈ, ਦਸੋ (ਉਸ ਨੂੰ) ਕਿਸ ਢੰਗ ਨਾਲ ਗਾਇਆ ਜਾ ਸਕਦਾ ਹੈ। (ਜਿਸ ਦੇ ) ਗੁਣਾਂ ਨੂੰ ਗਾਉਂਦਿਆਂ (ਸ਼ੇਸ਼ਨਾਗ ਦੀਆਂ) ਹਜ਼ਾਰ ਜੀਭਾਂ ਥਕ ਗਈਆਂ ਹਨ, (ਪਰ) ਕਵੀ ਦੀ ਤਾਂ ਇਕ ਜੀਭ ਹੈ, ਦਸੋ (ਫਿਰ ਉਹ ਕਿਵੇਂ ਗੁਣਾਂ ਨੂੰ ਗਾ ਸਕੇਗਾ)। (ਜੋ) ਭੂਮੀ, ਆਕਾਸ਼ ਅਤੇ ਪਾਤਾਲ ਨੂੰ ਬਣਾ ਕੇ ਅਤੇ ਫਿਰ ਚੌਦਾਂ ਖੰਡਾਂ (ਲੋਕਾਂ) ਨੂੰ ਨਸ਼ਟ ਕਰ ਦਿੰਦੀ ਹੈ, (ਉਸੇ ਦੀ) ਜੋਤਿ ਧਰਤੀ, ਖੰਡਾਂ ਅਤੇ ਬ੍ਰਹਿਮੰਡਾਂ ਵਿਚ ਜਗਮਗਾ ਰਹੀ ਹੈ।੮੧।

*ਬਿਸਨਪਦ। ਸੋਰਠ*

ਹੇ ਅਰੇਖ ਅਤੇ ਅਪਾਰ ਰੂਪ ਵਾਲੀ! (ਤੇਰੀ) ਜੈ-ਜੈ ਹੋਵੇ। ਜਿਸ ਦੀ (ਆਗਿਆ ਨੂੰ) ਪ੍ਰਾਪਤ ਕਰ ਕੇ ਸ਼ਿਵ ਜਿਥੇ ਕਿਥੇ ਦੁਆਰ ਦੁਆਰ ਤੇ ਭਿਖਿਆ ਲੈਣ ਲਈ ਭਰਮਦਾ ਫਿਰਦਾ ਹੈ, ਜਿਸ ਦੀ (ਆਗਿਆ ਦੀ) ਪ੍ਰਾਪਤੀ ਨਾਲ ਚੰਦ੍ਰਮਾ ਦੇ ਸ਼ਰੀਰ ਉਤੇ ਇਕ ਕਲੰਕ ਲਗਿਆ ਹੈ, ਜਿਸ ਦੀ (ਆਗਿਆ ਨੂੰ) ਪਾ ਕੇ ਇੰਦਰ (ਦੇ ਸ਼ਰੀਰ ਉਤੇ) ਹਜ਼ਾਰ ਭਗ (ਚਿੰਨ੍ਹ) ਹੋਏ ਸਨ।੮੨।

ਜਿਸ ਦੀ (ਆਗਿਆ ਨੂੰ) ਪ੍ਰਾਪਤ ਕਰ ਕੇ ਕਿਤਨੇ ਹੀ ਰਾਮ ਅਤੇ ਕ੍ਰਿਸ਼ਨ ਹੋਏ ਅਤੇ ਫਿਰ ਸਮਾ ਆਉਣ ਤੇ ਨਸ਼ਟ ਹੋ ਗਏ। 'ਕਾਲ' ਨੂੰ ਕਾਲ ਤੋਂ ਮੁਕਤ ਕਰ ਕੇ ਕਲੰਕ ਰਹਿਤ ਸਰੂਪ ਵਾਲਾ ਮਨੋ। ਜਿਸ ਦੀ (ਆਗਿਆ ਨੂੰ) ਪ੍ਰਾਪਤ ਕਰ ਕੇ ਸਾਰਾ ਜਗਤ ਹੋਂਦ ਵਿਚ ਆਇਆ ਹੈ ਅਤੇ ਜਿਸ ਦੀ (ਆਗਿਆ ਨੂੰ) ਪਾ ਕੇ ਨਸ਼ਟ ਹੋ ਜਾਂਦਾ ਹੈ, ਉਸ ਨੂੰ ਹੇ ਵਿਚਾਰ ਰਹਿਤ ਮੂਰਖ! ਕਰਤਾਰ ਕਰ ਕੇ ਕਿਉਂ ਨਹੀਂ ਜਾਣਦਾ।੮੩।

(ਹੇ ਪ੍ਰਾਣੀ! ਤੂੰ) ਉਸ ਨਰਹਰਿ ਨੂੰ ਕਿਉਂ ਨਹੀਂ ਜਾਣ ਲੈਂਦਾ। ਹੇ ਪਸ਼ੂ! (ਤੂੰ ਮਾਇਆ ਦੇ) ਮੋਹ ਵਿਚ ਅਚੇਤ ਹੋਇਆ ਜਿਸ ਦੇ ਭਰੋਸੇ ਪਿਆ ਹੋਇਆ ਹੈਂ ਅਤੇ ਰੋਜ਼ ਉਠ ਕੇ ਰਾਮ, ਕ੍ਰਿਸ਼ਨ ਅਤੇ ਰਸੂਲ ਦਾ ਨਾਮ ਲੈਂਦਾ ਹੈਂ, ਪਰ ਉਹ ਹੁਣ ਜਗ ਵਿਚ ਕਿਥੇ ਜੀਉਂਦੇ ਹਨ ਅਤੇ ਉਨ੍ਹਾਂ ਦਾ ਕਿਹੜਾ ਪਿੰਡ ਹੈ?।੮੪।

*ਸੋਰਠਿ*

ਤਾਸ ਕਿਉ ਨ ਪਛਾਨਹੀ ਜੋ ਹੋਹਿ ਹੈ ਅਬ ਹੈ।
ਨਿਹਫਲ ਕਾਹੇ ਭਜਤ ਪਾਹਨ ਤੋਹਿ ਕਛੁ ਫਲਿ ਦੈ।
ਤਾਸੁ ਸੇਵਹੁ ਜਾਸ ਸੇਵਤਿ ਹੋਹਿ ਪੂਰਣ ਕਾਮ।
ਹੋਹਿ ਮਨਸਾ ਸਕਲ ਪੂਰਣ ਲੈਤ ਜਾ ਕੇ ਨਾਮ। ੯੫।

*ਬਿਸਨਪਦ। ਰਾਮਕਲੀ। ਤ੍ਵਪ੍ਰਸਾਦਿ*

ਇਹ ਬਿਧਿ ਕੀਨੀ ਜਬੈ ਬਡਾਈ।
ਰੀਝੇ ਦੇਵ ਦਿਆਲ ਤਿਹ ਉਪਰ ਪੂਰਣ ਪੁਰਖ ਸੁਖਦਾਈ।
ਆਪਨਿ ਮਿਲੇ ਦੇਵਿ ਦਰਸਨਿ ਭਯੋ ਸਿੰਘ ਕਰੀ ਅਸਵਾਰੀ।
ਲੀਨੇ ਛਤ੍ਰ ਲੰਕੁਰਾ ਕੂਦਤ ਨਾਚਤ ਗਣ ਦੈ ਤਾਰੀ। ੯੬।
ਝਮਕਤ ਅਸਤ੍ਰ ਛਟਾ ਸਸਤ੍ਰਨਿ ਕੀ ਬਾਜਤ ਡਉਰ ਅਪਾਰ।
ਨਿਰਤਤ ਭੂਤ ਪ੍ਰੇਤ ਨਾਨਾ ਬਿਧਿ ਡਹਕਤ ਫਿਰਤ ਬੈਤਾਰ।
ਕੁਹਕਤਿ ਫਿਰਤਿ ਕਾਕਨੀ ਕੁਹਰਤ ਡਹਕਤ ਕਠਨ ਮਸਾਨ।
ਘਹਰਤਿ ਗਗਨਿ ਸਘਨ ਰਿਖ ਦਹਲਤ ਬਿਚਰਤ ਬ੍ਯੋਮ ਬਿਵਾਨ। ੯੭।

*ਦੇਵੀ ਬਾਚ*
*ਬਿਸਨਪਦ। ਸਾਰੰਗ। ਤ੍ਵਪ੍ਰਸਾਦਿ*

ਕਛੂ ਬਰ ਮਾਂਗਹੁ ਪੂਤ ਸਯਾਨੇ।
ਭੂਤ ਭਵਿਖ ਨਹੀ ਤੁਮਰੀ ਸਰ ਸਾਧ ਚਰਿਤ ਹਮ ਜਾਨੇ।
ਜੋ ਬਰਦਾਨ ਚਹੋ ਸੋ ਮਾਂਗੋ ਸਬ ਹਮ ਤੁਮੈ ਦਿਵਾਰ।
ਕੰਚਨ ਰਤਨ ਬਜ੍ਰ ਮੁਕਤਾਫਲ ਲੀਜਹਿ ਸਕਲ ਸੁ ਧਾਰ। ੯੮।

*ਪਾਰਸ ਨਾਥ ਬਾਚ*
*ਬਿਸਨਪਦ। ਸਾਰੰਗ*

ਸਬ ਹੀ ਪੜੋ ਬੇਦ ਬਿਦਿਆ ਬਿਧਿ ਸਬ ਹੀ ਸਸਤ੍ਰ ਚਲਾਊ।
ਸਬ ਹੀ ਦੇਸ ਜੇਰ ਕਰਿ ਆਪਨ ਆਪੇ ਮਤਾ ਮਤਾਊ।
ਕਹਿ ਤਥਾਸਤੁ ਭਈ ਲੋਪ ਚੰਡਿਕਾ ਤਾਸ ਮਹਾ ਬਰ ਦੈ ਕੈ।
ਅੰਤ੍ਰ ਧ੍ਯਾਨ ਹੁਐ ਗਈ ਆਪਨ ਪਰ ਸਿੰਘ ਅਰੂੜਤ ਹੂਐ ਕੈ। ੯੯।

*ਬਿਸਨਪਦ। ਗਉਰੀ। ਤ੍ਵਪ੍ਰਸਾਦਿ*

ਪਾਰਸ ਕਰਿ ਡੰਡੌਤ ਫਿਰਿ ਆਏ।
ਆਵਤ ਬੀਰ ਦੇਸ ਦੇਸਨ ਤੇ ਮਾਨੁਖ ਭੇਜ ਬੁਲਾਏ।
ਨ੍ਰਿਪ ਕੋ ਰੂਪ ਬਿਲੋਕਿ ਸੁਭਟ ਸਭ ਚਕ੍ਰਿਤ ਚਿਤ ਬਿਸਮਾਏ।
ਐਸੇ ਕਬਹੀ ਲਖੇ ਨਹੀ ਰਾਜਾ ਜੈਸੇ ਆਜ ਲਖਾਏ।
ਚਕ੍ਰਿਤ ਭਈ ਗਗਨਿ ਕੀ ਬਾਲਾ ਗਨ ਉਡਗਨ ਬਿਰਮਾਏ।



*ਸੋਰਠਿ*

ਉਸ ਨੂੰ ਕਿਉਂ ਨਹੀਂ ਪਛਾਣਦਾ, ਜੋ ਹੁਣ ਹੈ ਅਤੇ (ਭਵਿਸ਼ ਵਿਚ) ਹੋਵੇਗਾ। ਵਿਅਰਥ ਵਿਚ ਪੱਥਰਾਂ ਨੂੰ ਕਿਉਂ ਪੂਜਦਾ ਹੈਂ, (ਕੀ) ਤੈਨੂੰ (ਉਹ) ਕੁਝ ਫਲ ਦੇਣਗੇ? ਉਸ ਦੀ ਸੇਵਾ ਕਰੋ ਜਿਸ ਦੀ ਸੇਵਾ ਕੀਤਿਆਂ ਕਾਮਨਾਵਾਂ (ਮਨੋਰਥ) ਪੂਰਨ ਹੋ ਜਾਣ, ਜਿਸ ਦਾ ਨਾਮ ਲਿਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਣ।੯੫।

*ਬਿਸਨਪਦ। ਰਾਮਕਲੀ। ਤੇਰੀ ਕ੍ਰਿਪਾ ਨਾਲ*

ਇਸ ਤਰ੍ਹਾਂ ਜਦੋਂ ਵਡਿਆਈ ਕੀਤੀ, (ਤਾਂ) ਪੂਰਨ ਪੁਰਖ, ਸੁਖਦਾਇਕ ਦਿਆਲੂ ਦੇਵ ਉਸ ਉਤੇ ਪ੍ਰਸੰਨ ਹੋ ਗਏ। ਆਪ ਹੀ ਦੇਵੀ ਆ ਕੇ ਮਿਲ ਪਈ ਅਤੇ ਦਰਸ਼ਨ ਹੋ ਗਏ। (ਉਸ ਨੇ) ਸ਼ੇਰ ਦੀ ਸਵਾਰੀ ਕੀਤੀ ਹੋਈ ਹੈ, (ਹੱਥ ਵਿਚ) (ਗਣ ਅਥਵਾ ਹਨੂਮਾਨ) ਛਤ੍ਰ ਧਾਰਨ ਕਰ ਕੇ (ਅਗੇ) ਕੁਦਦਾ ਫਿਰਦਾ ਹੈ ਅਤੇ ਗਣ ਤਾੜੀਆਂ ਵਜਾ ਵਜਾ ਕੇ ਨਚ ਰਹੇ ਹਨ।੯੬।

ਸ਼ਸਤ੍ਰਾਂ ਅਤੇ ਅਸਤ੍ਰਾਂ ਦੀ ਛਟਾ ਝਿਲਮਿਲ ਕਰ ਰਹੀ ਹੈ ਅਤੇ ਅਪਾਰ ਡੌਰੂ ਵਜ ਰਹੇ ਹਨ। ਭੂਤ ਅਤੇ ਪ੍ਰੇਤ ਅਨੇਕ ਤਰ੍ਹਾਂ ਨਾਲ ਨਚ ਰਹੇ ਹਨ ਅਤੇ ਬੈਤਾਲ ਡਕਾਰਦੇ ਫਿਰਦੇ ਹਨ। ਕਾਕਣੀਆਂ ਕੂਕਦੀਆਂ ਫਿਰਦੀਆਂ ਹਨ ਅਤੇ ਕਠਿਨ ਮਸਾਣ (ਭੂਤਨੇ) ਕੂਕਦੇ ਅਤੇ ਹਸਦੇ ਫਿਰਦੇ ਹਨ। ਆਕਾਸ਼ ਵਿਚ ਘਣੇ ਬਦਲਾਂ ਅੰਦਰ ਬਿਜਲੀ ਚਮਕ ਰਹੀ ਹੈ। ਰਿਸ਼ੀ ਲੋਕ (ਡਰ ਦੇ ਮਾਰੇ) ਦਹਿਲ ਗਏ ਹਨ ਅਤੇ ਬਿਮਾਨਾਂ ਵਿਚ (ਬੈਠੇ ਹੋਏ) ਡਰਦੇ ਆਕਾਸ਼ ਵਿਚ ਘੁੰਮ ਰਹੇ ਹਨ।੯੭।

*ਦੇਵੀ ਨੇ ਕਿਹਾ*
*ਸਾਰੰਗ। ਬਿਸਨਪਦ। ਤੇਰੀ ਕ੍ਰਿਪਾ ਨਾਲ*

ਹੇ ਸਿਆਣੇ ਪੁੱਤਰ! ਕੁਝ ਵਰ ਮੰਗੋ। ਅਸੀਂ ਜਾਣ ਲਿਆ ਹੈ ਕਿ ਭੂਤ ਕਾਲ ਅਤੇ ਭਵਿਖਤ ਕਾਲ ਵਿਚ ਤੇਰੇ ਵਰਗਾ ਕੋਈ ਸਾਧੂ ਚਰਿਤ੍ਰ ਵਾਲਾ ਨਹੀਂ ਹੋਇਆ। ਜੋ ਵਰਦਾਨ ਚਾਹੋ, ਮੰਗ ਲਵੋ, ਅਸੀਂ ਤੈਨੂੰ ਸਭ ਕੁਝ ਦੇਣ ਲਈ ਤਿਆਰ ਹਾਂ। ਸੋਨਾ, ਹੀਰੇ, ਜਵਾਹਰਾਤ, ਮੋਤੀ ਆਦਿ ਸਾਰੀਆਂ (ਵਸਤੂਆਂ) ਮਨ ਭਰ ਕੇ ਲੈ ਲਵੋ।੯੮।

*ਪਾਰਸ ਨਾਥ ਨੇ ਕਿਹਾ*
*ਬਿਸਨਪਦ। ਸਾਰੰਗ*

(ਮੈਨੂੰ ਵਰ ਦਿਓ ਕਿ) ਸਾਰੀ ਵੇਦ ਵਿਦਿਆ ਨੂੰ ਪੜ੍ਹ ਲਵਾਂ ਅਤੇ ਸਭ ਤਰ੍ਹਾਂ ਦੇ ਸ਼ਸਤ੍ਰਾਂ ਨੂੰ ਚਲਾ ਲਵਾਂ। ਸਾਰੇ ਹੀ ਦੇਸ਼ਾਂ (ਨੂੰ ਜਿਤ ਕੇ ਆਪਣੇ) ਅਧੀਨ ਕਰ ਲਵਾਂ ਅਤੇ (ਆਪਣੀ) ਮਰਜ਼ੀ ਅਨੁਸਾਰ ਸ਼ਾਸਨ ਕਰਾਂ। 'ਤਥਾਸਤੁ' (ਇੰਜ ਹੀ ਹੋਵੇਗਾ) ਕਹਿ ਕੇ ਅਤੇ ਉਸ ਨੂੰ ਬਹੁਤ ਵੱਡਾ ਵਰ ਦੇ ਕੇ ਚੰਡੀ ਲੋਪ ਹੋ ਗਈ। ਆਪਣੇ ਸਿੰਘ ਉਤੇ ਸਵਾਰ ਹੋ ਕੇ (ਦੇਵੀ) ਉਥੋਂ ਅੰਤਰ ਧਿਆਨ ਹੋ ਗਈ।੯੯।

*ਬਿਸਨਪਦ। ਗਉਰੀ। ਤੇਰੀ ਕ੍ਰਿਪਾ ਨਾਲ*

ਪਾਰਸ ਨਾਥ (ਚੰਡੀ ਨੂੰ) ਡੰਡੌਤ ਕਰ ਕੇ (ਘਰ ਨੂੰ) ਪਰਤ ਆਏ। ਆਉਂਦਿਆਂ ਹੀ (ਆਪਣੇ) ਬੰਦਿਆਂ ਨੂੰ ਭੇਜ ਕੇ ਦੇਸਾਂ ਦੇਸਾਂ ਦੇ ਸੂਰਮੇ ਬੁਲਾ ਲਏ। ਸਾਰੇ ਯੋਧੇ ਰਾਜੇ ਦਾ ਰੂਪ ਵੇਖ ਕੇ ਹੈਰਾਨ ਹੋ ਗਏ ਅਤੇ ਚਿਤ ਵਿਚ ਵਿਸਮਾਦ ਪਸਰ ਗਿਆ। (ਕਹਿਣ ਲਗੇ) ਕਿ ਇਸ ਤਰ੍ਹਾਂ ਰਾਜਾ (ਪਹਿਲਾਂ) ਕਦੇ ਵੀ ਨਹੀਂ ਵੇਖਿਆ ਹੈ, ਜਿਸ ਤਰ੍ਹਾਂ ਅਜ ਦਿਸ ਰਿਹਾ ਹੈ। ਆਕਾਸ਼ ਦੀਆਂ ਇਸਤਰੀਆਂ (ਅਪੱਛਰਾਵਾਂ) ਹੈਰਾਨ ਹੋ ਰਹੀਆਂ ਹਨ ਅਤੇ ਗਣ ਅਤੇ ਉਡਗਣ ਵੀ ਅਸਚਰਜ ਵਿਚ ਪੈ ਗਏ ਹਨ। ਦੇਵਤਿਆਂ ਨੇ ਸਦਾ ਤਾਜ਼ਾ ਰਹਿਣ ਵਾਲੇ

ਝਿਮਝਿਮ ਮੇਘ ਬੂੰਦ ਜ੍ਯੋਂ ਦੇਵਨ ਅਮਰ ਪੁਹਪ ਬਰਖਾਏ।
ਜਾਨੁਕ ਜੁਬਨ ਖਾਨ ਹੁਐ ਨਿਕਸੇ ਰੂਪ ਸਿੰਧੁ ਅਨੁਵਾਏ।
ਜਾਨੁਕ ਧਾਰਿ ਨਿਡਰ ਬਸੁਧਾ ਪਰ ਕਾਮ ਕਲੇਵਰ ਆਏ। ੯੦।

*ਬਿਸਨਪਦਿ। ਸਾਰੰਗ। ਤ੍ਵਪ੍ਰਸਾਦਿ*

ਭੂਪਤਿ ਪਰਮ ਗ੍ਯਾਨ ਜਬ ਪਾਯੋ।
ਮਨ ਬਚ ਕਰਮ ਕਠਨ ਕਰ ਤਾ ਕੋ ਜੌ ਕਰਿ ਧ੍ਯਾਨ ਲਗਾਯੋ।
ਕਰਿ ਬਹੁ ਨ੍ਯਾਸ ਕਠਨ ਜਪੁ ਸਾਧ੍ਯੋ ਦਰਸਨਿ ਦੀਯੋ ਭਵਾਨੀ।
ਤਤਛਿਨ ਪਰਮ ਗ੍ਯਾਨ ਉਪਦੇਸ੍ਯੋ ਲੋਕ ਚਤੁਰ ਦਸ ਰਾਨੀ।
ਤਿਹ ਛਿਨ ਸਰਬ ਸਾਸਤ੍ਰ ਮੁਖ ਉਚਰੇ ਤਤ ਅਤਤ ਪਛਾਨਾ।
ਅਵਰ ਅਤਤ ਸਬੈ ਕਰ ਜਾਨੇ ਏਕ ਤਤ ਠਹਰਾਨਾ।
ਅਨਭਵ ਜੋਤਿ ਅਨੂਪ ਪ੍ਰਕਾਸੀ ਅਨਹਦ ਨਾਦ ਬਜਾਯੋ।
ਦੇਸ ਬਿਦੇਸ ਜੀਤਿ ਰਾਜਨ ਕਹੁ ਸੁਭਟ ਅਭੈ ਪਦ ਪਾਯੋ। ੯੧।

*ਬਿਸਨਪਦ। ਪਰਜ*

ਐਸੇ ਅਮਰਪਦ ਕਹੁ ਪਾਇ।
ਦੇਸ ਅਉਰ ਬਿਦੇਸ ਭੂਪਤਿ ਜੀਤਿ ਲੀਨ ਬੁਲਾਇ।
ਭਾਤਿ ਭਾਤਿ ਭਰੇ ਗੁਮਾਨ ਨਿਸਾਨ ਸਰਬ ਬਜਾਇ।
ਚਉਪ ਚਉਪ ਚਲੇ ਚਮੂੰਪਤਿ ਚਿਤ ਚਉਪ ਬਢਾਇ।
ਆਨਿ ਆਨਿ ਸਬੈ ਲਗੇ ਪਗ ਭੂਪ ਕੇ ਜੁਹਰਾਇ।
ਆਵ ਆਵ ਸੁਭਾਵ ਸੋ ਕਹਿ ਲੀਨ ਕੰਠ ਲਗਾਇ।
ਹੀਰ ਚੀਰ ਸੁ ਬਾਜ ਦੈ ਗਜ ਰਾਜ ਦੈ ਪਹਿਰਾਇ।
ਸਾਧ ਦੈ ਸਨਮਾਨ ਕੈ ਕਰ ਲੀਨ ਚਿਤ ਚੁਰਾਇ। ੯੨।

*ਬਿਸਨਪਦ। ਕਾਫੀ। ਤ੍ਵਪ੍ਰਸਾਦਿ*

ਇਮ ਕਰ ਦਾਨ ਦੈ ਸਨਮਾਨ।
ਭਾਤਿ ਭਾਤਿ ਬਿਮੋਹਿ ਭੂਪਤਿ ਭੂਪ ਬੁਧ ਨਿਧਾਨ।
ਭਾਤਿ ਭਾਤਿਨ ਸਾਜ ਦੈ ਬਰ ਬਾਜ ਅਉ ਗਜਰਾਜ।
ਆਪਨੇ ਕੀਨੋ ਨ੍ਰਿਪੰ ਸਬ ਪਾਰਸੈ ਮਹਾਰਾਜ।
ਲਾਲ ਜਾਲ ਪ੍ਰਵਾਲ ਬਿਦ੍ਰੁਮ ਹੀਰ ਚੀਰ ਅਨੰਤ।
ਲਛ ਲਛ ਸ੍ਵਰਣ ਸਿੰਙੀ ਦਿਜ ਏਕ ਏਕ ਮਿਲੰਤ।
ਮੋਹਿ ਭੂਪਿਤ ਭੂਮਿ ਕੈ ਇਕ ਕੀਨ ਜਗ ਬਨਾਇ।
ਭਾਤਿ ਭਾਤਿ ਸਭਾ ਬਨਾਇ ਸੁ ਬੈਠਿ ਭੂਪਤਿ ਆਇ। ੯੩।

ਇਕ ਦਿਨ ਬੈਠੇ ਸਭਾ ਬਨਾਈ।
ਬਡੇ ਬਡੇ ਛਤ੍ਰੀ ਬਸੁਧਾ ਕੇ ਲੀਨੇ ਨਿਕਟਿ ਬੁਲਾਈ।
ਅਰੁ ਜੇ ਹੁਤੇ ਦੇਸ ਦੇਸਨ ਮਤਿ ਤੇ ਭੀ ਸਰਬ ਬੁਲਾਏ।
ਸੁਨਿ ਇਹ ਭਾਤਿ ਸਰਬ ਜਟਧਾਰੀ ਦੇਸ ਦੇਸ ਤੇ ਆਏ।



ਫੁਲਾਂ ('ਅਮਰ ਪੁਹਪ') ਦੀ ਮੀਂਹ ਦੀਆਂ ਕਣੀਆਂ ਵਾਂਗ ਝਿਮ ਝਿਮ ਕਰਦੀ ਬਰਖਾ ਕੀਤੀ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਪਾਰਸ ਨਾਥ) ਰੂਪ ਦੇ ਸਮੁੰਦਰ ਵਿਚੋਂ ਇਸ਼ਨਾਨ ਕਰ ਕੇ ਜੋਬਨ ਦੀ ਖਾਣ ਹੋ ਕੇ ਨਿਕਲਿਆ ਹੋਵੇ। (ਜਾਂ ਇੰਜ ਕਹੋ) ਮਾਨੋ ਕਾਮਦੇਵ ਨਿਡਰ ਹੋ ਕੇ ਧਰਤੀ ਉਤੇ ਸ਼ਰੀਰ ਧਾਰਨ ਕਰ ਕੇ ਆਇਆ ਹੋਵੇ।੯੦।

*ਬਿਸਨਪਦ। ਸਾਰੰਗ। ਤੇਰੀ ਕ੍ਰਿਪਾ ਨਾਲ*

ਜਦ ਰਾਜਾ (ਪਾਰਸ ਨਾਥ) ਨੇ ਪਰਮ ਗਿਆਨ ਪ੍ਰਾਪਤ ਕਰ ਲਿਆ। ਮਨ, ਬਾਣੀ ਅਤੇ ਕਰਮ ਕਰ ਕੇ (ਜਿਸ ਨੂੰ ਪ੍ਰਾਪਤ ਕਰਨਾ) ਕਠਿਨ ਸੀ, ਜਦ ਉਸ ਦਾ ਧਿਆਨ ਲਗਾਇਆ ਅਤੇ ਬਹੁਤ ਤਰ੍ਹਾਂ ਨਾਲ ਯੋਗ ਅਭਿਆਸ ਅਤੇ ਜਪ ਸਾਧਨਾ ਕੀਤੀ (ਤਦ) ਭਵਾਨੀ ਨੇ ਦਰਸ਼ਨ ਦਿੱਤਾ ਅਤੇ ਤੁਰਤ ਚੌਦਾਂ ਲੋਕਾਂ ਦੀ ਰਾਣੀ (ਭਵਾਨੀ) ਨੇ ਪਰਮ ਗਿਆਨ ਦਾ ਉਪਦੇਸ਼ ਦਿੱਤਾ। ਉਸੇ ਵੇਲੇ (ਰਾਜੇ ਨੇ) ਸਾਰੇ ਸ਼ਾਸਤ੍ਰਾਂ ਨੂੰ ਮੁਖ ਤੋਂ ਉਚਾਰਿਆ ਅਤੇ ਤੱਤ ਅਤੇ ਅਤੱਤ ਦੀ ਪਛਾਣ ਕੀਤੀ। ਹੋਰ ਸਭ ਕੁਝ ਨੂੰ ਅਤੱਤ ਕਰ ਕੇ ਜਾਣਿਆ ਅਤੇ ਇਕੋ (ਪਰਮ ਸੱਤਾ) ਨੂੰ ਤੱਤ ਕਰ ਕੇ ਨਿਸਚੈ ਕੀਤਾ। (ਉਸ) ਸੁਤਹ ਗਿਆਨ ਵਾਲੀ ਅਨੁਪਮ ਜੋਤਿ ਦਾ (ਹਰ ਪਾਸੇ) ਪ੍ਰਕਾਸ਼ (ਪਸਰਿਆ ਹੋਇਆ ਹੈ ਅਤੇ ਉਸੇ ਨੇ) ਅਨਹਦ ਸ਼ਬਦ ਵਜਾਇਆ ਹੈ। ਬਲਵਾਨ (ਰਾਜੇ ਨੇ) ਦੇਸ ਵਿਦੇਸ਼ ਦੇ ਰਾਜਿਆਂ ਨੂੰ ਜਿਤ ਕੇ 'ਅਭੈ-ਪਦ' ਪ੍ਰਾਪਤ ਕੀਤਾ ਹੈ।੯੧।

*ਬਿਸਨਪਦ। ਪਰਜ*

ਇਸ ਤਰ੍ਹਾਂ ਅਮਰ-ਪਦ ਨੂੰ ਪ੍ਰਾਪਤ ਕਰ ਲਿਆ ਹੈ। ਦੇਸਾਂ ਅਤੇ ਵਿਦੇਸਾਂ ਦੇ ਰਾਜਿਆਂ ਨੂੰ ਜਿਤ ਕੇ (ਆਪਣੇ ਪਾਸ) ਬੁਲਾ ਲਿਆ ਹੈ। (ਉਹ ਸਾਰੇ ਰਾਜੇ) ਭਾਂਤ ਭਾਂਤ ਦੇ ਗੁਮਾਨ ਦੇ ਭਰੇ ਹੋਏ ਹਨ ਅਤੇ ਸਾਰੇ ਧੌਂਸੇ ਵਜਾਉਂਦੇ ਹਨ। ਚਿਤ ਵਿਚ ਉਤਸਾਹ ਵਧਾ ਕੇ ਸੈਨਾਪਤੀ ਚਾਉ ਨਾਲ ਭਰੇ ਹੋਏ ਚਲੇ ਹਨ। ਸਾਰੇ ਆ ਆ ਕੇ ਰਾਜੇ ਨੂੰ ਨਮਸਕਾਰ ਕਰ ਕੇ (ਉਸ ਦੇ) ਚਰਨੀ ਲਗੇ ਹਨ। (ਸਭ ਨੂੰ ਰਾਜੇ ਨੇ) ਸਹਿਜ ਸੁਭਾਵਿਕ ਆਉ ਆਉ ਕਹਿ ਕੇ ਗਲ ਨਾਲ ਲਗਾ ਲਿਆ ਹੈ। (ਸਭ ਨੂੰ) ਹੀਰੇ, ਬਸਤ੍ਰ, ਘੋੜੇ ਅਤੇ ਹਾਥੀ ਦਿੱਤੇ ਅਤੇ (ਸਿਰੋਪਾਓ) ਪਹਿਨਾਏ। ਸਾਧੂ ਪੁਰਸ਼ਾਂ ਨੂੰ ਦਾਨ ਦੇ ਕੇ ਅਤੇ ਸਨਮਾਨ ਕਰ ਕੇ ਉਨ੍ਹਾਂ ਦਾ ਚਿਤ ਚੁਰਾ ਲਿਆ।੯੨।

*ਬਿਸਨਪਦ। ਕਾਫੀ। ਤੇਰੀ ਕ੍ਰਿਪਾ ਨਾਲ*

ਇਸ ਤਰ੍ਹਾਂ ਦਾਨ ਦੇ ਕੇ ਅਤੇ ਸਨਮਾਨ ਕਰ ਕੇ ਬੁੱਧੀ ਦੇ ਖ਼ਜ਼ਾਨੇ ਰਾਜਾ (ਪਾਰਸ ਨਾਥ) ਨੇ (ਸਾਰਿਆਂ) ਰਾਜਿਆਂ ਨੂੰ ਤਰ੍ਹਾਂ ਤਰ੍ਹਾਂ ਨਾਲ ਮੋਹ ਲਿਆ ਹੈ। ਭਾਂਤ ਭਾਂਤ ਦੇ ਸਾਜਾਂ ਨਾਲ ਸੱਜੇ ਘੋੜੇ ਅਤੇ ਹਾਥੀ ਦਿੱਤੇ ਹਨ। ਮਹਾਰਾਜ ਪਾਰਸ ਨਾਥ ਨੇ ਸਾਰਿਆਂ ਰਾਜਿਆਂ ਨੂੰ ਆਪਣਾ (ਸੇਵਕ) ਬਣਾ ਲਿਆ ਹੈ। ਲਾਲਾਂ ਦੇ ਜਾਲ, ਪ੍ਰਵਾਲ, ਹੀਰੇ, ਮੋਤੀ ਅਤੇ ਬਹੁਤ ਸਾਰੇ ਬਸਤ੍ਰ, ਸੋਨੇ ਦੇ ਸਿੰਗਾਂ ਵਾਲੀਆਂ ਲਖ-ਲਖ ਗਊਆਂ ਇਕ ਇਕ ਬ੍ਰਾਹਮਣ ਨੂੰ ਦਿੱਤੀਆਂ। ਧਰਤੀ ਦੇ ਰਾਜਿਆਂ ਨੂੰ ਮੋਹਿਤ ਕਰ ਕੇ, ਧੌਂਸਾ ਵਜਾ ਕੇ ਇਕ ਯੱਗ ਕੀਤਾ ਜਿਸ ਵਿਚ ਭਾਂਤ ਭਾਂਤ ਦੀਆਂ ਸਭਾਵਾਂ ਬਣਾ ਕੇ ਰਾਜੇ ਆ ਕੇ ਬੈਠੇ ਹਨ। ੯੩।

ਇਕ ਦਿਨ (ਰਾਜਾ) ਸਭਾ ਬਣਾ ਕੇ ਬੈਠਾ ਹੋਇਆ ਸੀ। ਧਰਤੀ ਦੇ ਵੱਡੇ ਵੱਡੇ ਰਾਜਿਆਂ ਨੂੰ ਕੋਲ ਬੁਲਾ ਲਿਆ। ਅਤੇ ਦੇਸਾਂ ਦੇਸਾਂ ਦੇ ਜੋ ਮਤਾਂ (ਧਰਮਾਂ) ਵਾਲੇ ਸਨ, ਉਨ੍ਹਾਂ ਨੂੰ ਵੀ ਬੁਲਾ ਲਿਆ। ਇਸ ਤਰ੍ਹਾਂ (ਗੱਲ) ਸੁਣ ਕੇ ਦੇਸਾਂ ਦੇਸਾਂ ਤੋਂ ਸਾਰੇ ਜਟਾਧਾਰੀ ਆ ਗਏ, (ਜਿਨ੍ਹਾਂ ਨੇ) ਕਈ ਪ੍ਰਕਾਰ ਦੀਆਂ ਜਟਾਂ ਧਾਰਨ ਕੀਤੀਆਂ ਹੋਈਆਂ ਸਨ ਅਤੇ ਮੂੰਹ ਉਤੇ ਵਿਭੂਤੀ ਲਗਾਈ

ਨਾਨਾ ਭਾਤਿ ਜਟਨ ਕਹ ਧਾਰੇ ਅਰੁ ਮੁਖ ਬਿਭੂਤ ਲਗਾਏ।
ਬਲਕੁਲ ਅੰਗਿ ਦੀਰਘ ਨਖ ਸੋਭਤ ਮ੍ਰਿਗਪਤਿ ਦੇਖ ਲਜਾਏ।
ਮੁੰਦ੍ਰਤ ਨੇਤ੍ਰ ਊਰਧ ਕਰ ਓਪਤ ਪਰਮ ਕਾਛਨੀ ਕਾਛੇ।
ਨਿਸ ਦਿਨ ਜਪ੍ਯੋ ਕਰਤ ਦਤਾਤ੍ਰੈ ਮਹਾ ਮੁਨੀਸਰ ਆਛੇ। ੯੪।

*ਪਾਰਸਨਾਥ ਬਾਚ*
*ਧਨਾਸਰੀ। ਤ੍ਵਪ੍ਰਸਾਦਿ*

ਕੈ ਤੁਮ ਹਮ ਕੋ ਪਰਚੌ ਦਿਖਾਓ।
ਨਾਤਰ ਜਿਤੇ ਤੁਮ ਹੋ ਜਟਧਾਰੀ ਸਬਹੀ ਜਟਾ ਮੁੰਡਾਓ।
ਜੋਗੀ ਜੋਗੁ ਜਟਨ ਕੇ ਭੀਤਰ ਜੇ ਕਰ ਕਛੂਅਕ ਹੋਈ।
ਤਉ ਹਰਿ ਧ੍ਯਾਨ ਛੋਰਿ ਦਰ ਦਰ ਤੇ ਭੀਖ ਨ ਮਾਂਗੈ ਕੋਈ।
ਜੇ ਕਰ ਮਹਾ ਤਤ ਕਹੁ ਚੀਨੈ ਪਰਮ ਤਤ ਕਹੁ ਪਾਵੈ।
ਤਬ ਯਹ ਮੋਨ ਸਾਧਿ ਮਨਿ ਬੈਠੇ ਅਨਤ ਨ ਖੋਜਨ ਧਾਵੈ।
ਜਾਕੀ ਰੂਪ ਰੇਖ ਨਹੀ ਜਾਨੀਐ ਸਦਾ ਅਦ੍ਵੈਖ ਕਹਾਯੋ।
ਜਉਨ ਅਭੇਖ ਰੇਖ ਨਹੀ ਸੋ ਕਹੁ ਭੇਖ ਬਿਖੈ ਕਿਉ ਆਯੋ। ੯੫।

*ਬਿਸਨਪਦ। ਸਾਰੰਗ। ਤ੍ਵਪ੍ਰਸਾਦਿ*

ਜੇ ਜੇ ਤਿਨ ਮੈ ਹੁਤੇ ਸਯਾਨੇ।
ਪਾਰਸ ਪਰਮ ਤਤ ਕੇ ਬੇਤਾ ਮਹਾ ਪਰਮ ਕਰ ਮਾਨੇ।
ਸਬਹਨਿ ਸੀਸ ਨ੍ਯਾਇ ਕਰਿ ਜੋਰੇ ਇਹ ਬਿਧਿ ਸੰਗਿ ਬਖਾਨੇ।
ਜੋ ਜੋ ਗੁਰੂ ਕਹਾ ਸੋ ਕੀਨਾ ਅਉਰ ਹਮ ਕਛੂ ਨ ਜਾਨੇ।
ਸੁਨਹੋ ਮਹਾਰਾਜ ਰਾਜਨ ਕੇ ਜੋ ਤੁਮ ਬਚਨ ਬਖਾਨੇ।
ਸੋ ਹਮ ਦਤ ਬਕਤ੍ਰ ਤੇ ਸੁਨ ਕਰਿ ਸਾਚ ਹੀਐ ਅਨੁਮਾਨੇ।
ਜਾਨੁਕ ਪਰਮ ਅੰਮ੍ਰਿਤ ਤੇ ਨਿਕਸੇ ਮਹਾ ਰਸਨ ਰਸ ਸਾਨੇ।
ਜੋ ਜੋ ਬਚਨ ਭਏ ਇਹ ਮੁਖਿ ਤੇ ਸੋ ਸੋ ਸਬ ਹਮ ਮਾਨੇ। ੯੬।

*ਬਿਸਨਪਦ। ਸੋਰਠਿ*

ਜੋਗੀ ਜੋਗੁ ਜਟਨ ਮੋ ਨਾਹੀ।
ਭ੍ਰਮ ਭ੍ਰਮ ਮਰਤ ਕਹਾ ਪਚਿ ਪਚਿ ਕਹਿ ਦੇਖਿ ਸਮਝ ਮਨ ਮਾਹੀ।
ਜੋ ਜਨ ਮਹਾ ਤਤ ਕਹੁ ਜਾਨੈ ਪਰਮ ਗ੍ਯਾਨ ਕਹੁ ਪਾਵੈ।
ਤਬ ਯਹ ਏਕ ਠਉਰ ਮਨੁ ਰਾਖੈ ਦਰਿ ਦਰਿ ਭ੍ਰਮਤ ਨ ਧਾਵੈ।
ਕਹਾ ਭਯੋ ਗ੍ਰਿਹ ਤਜਿ ਉਠਿ ਭਾਗੇ ਬਨ ਮੈ ਕੀਨ ਨਿਵਾਸਾ।
ਮਨ ਤੋ ਰਹਾ ਸਦਾ ਘਰ ਹੀ ਮੋ ਸੋ ਨਹੀ ਭਯੋ ਉਦਾਸਾ।
ਅਧਿਕ ਪ੍ਰਪੰਚ ਦਿਖਾਇਆ ਠਗਾ ਜਗ ਜਾਨਿ ਜੋਗ ਕੋ ਜੋਰਾ।
ਤੁਮ ਜੀਅ ਲਖਾ ਤਜੀ ਹਮ ਮਾਯਾ ਮਾਯਾ ਤੁਮੈ ਨ ਛੋਰਾ। ੯੭।



ਹੋਈ ਸੀ। ਬ੍ਰਿਛਾਂ ਦੀਆਂ ਛਿਲਾਂ ਅਤੇ ਪੱਤਰ ਸ਼ਰੀਰ ਉਤੇ ਧਾਰਨ ਕੀਤੇ ਹੋਏ ਸਨ ਅਤੇ ਨਾਖ਼ੁਨ ਇਤਨੇ ਵਧਾਏ ਹੋਏ ਸਨ ਕਿ (ਉਨ੍ਹਾਂ ਨੂੰ) ਵੇਖ ਕੇ ਸ਼ੇਰ ਵੀ ਲਜਾਉਂਦਾ ਸੀ। ਅੱਖਾਂ ਮੀਟੀਆਂ ਹੋਈਆਂ ਸਨ, ਹੱਥ ਉੱਚੇ ਕਰ ਕੇ ਖੜੋਤੇ ਸਨ ਅਤੇ ਸੁੰਦਰ ਲੰਗੋਟ ਧਾਰੇ ਹੋਏ ਸਨ। (ਉਹ) ਮਹਾ ਮੁਨੀਸਰ ਸ੍ਰੇਸ਼ਠ ਦੱਤਾਤ੍ਰੇ ਨੂੰ ਰਾਤ ਦਿਨ ਜਪਿਆ ਕਰਦੇ ਸਨ।੯੪।

*ਪਾਰਸ ਨਾਥ ਨੇ ਕਿਹਾ:*
*ਧਨਾਸਰੀ। ਤੇਰੀ ਕ੍ਰਿਪਾ ਨਾਲ*

ਜਾਂ ਤਾਂ ਤੁਸੀਂ ਮੈਨੂੰ ਕੋਈ ਪਰਿਚਯਾਤਮਕ ਕੌਤਕ (ਕਰਾਮਾਤ) ਵਿਖਾਓ। ਨਹੀਂ ਤਾਂ ਤੁਸੀਂ ਜਿਤਨੇ ਜਟਾਧਾਰੀ ਹੋ, ਸਾਰੇ ਹੀ ਜਟਾਂ ਮੁੰਨਵਾ ਦਿਓ। ਹੇ ਜੋਗੀਓ! ਜੇ ਜਟਾਂ ਵਿਚ ਕੁਝ ਕੁ ਵੀ ਜੋਗ ਹੋਵੇ ਤਾਂ ਹਰਿ ਦਾ ਧਿਆਨ ਛਡ ਕੇ ਕੋਈ ਵੀ ਦਰ ਦਰ ਉਤੇ ਭਿਖਿਆ ਨ ਮੰਗਦਾ। ਜੇ ਕਰ ਕੋਈ ਮਹਾ ਤੱਤ ਨੂੰ ਪਛਾਣ ਲਵੇ, ਤਾਂ ਉਹ ਪਰਮ ਤੱਤ ਨੂੰ ਪ੍ਰਾਪਤ ਕਰ ਲਵੇਗਾ। ਤਦ ਇਹ ਮਨ ਚੁਪ ਸਾਧ ਕੇ ਬੈਠਾ ਰਹੇਗਾ ਅਤੇ ਕਿਤੇ ਹੋਰ ਖੋਜਣ ਨਹੀਂ ਜਾਵੇਗਾ। ਜਿਸ ਦੀ ਕੋਈ ਰੂਪ-ਰੇਖਾ ਨਹੀਂ ਜਾਣੀ ਜਾਂਦੀ ਅਤੇ ਜੋ ਸਦਾ ਅਦ੍ਵੈਸ਼ ਅਖਵਾਉਂਦਾ ਹੈ, ਜਿਸ ਅਭੇਖ ਦੀ ਕੋਈ ਰੇਖਾ ਨਹੀਂ ਹੈ, ਦਸੋ (ਭਲਾ) ਉਹ ਭੇਖ ਵਿਚ ਕਿਸ ਤਰ੍ਹਾਂ ਆ ਸਕਦਾ ਹੈ।੯੫।

*ਬਿਸਨਪਦ। ਸਾਰੰਗ। ਤੇਰੀ ਕ੍ਰਿਪਾ ਨਾਲ*

ਜਿਹੜੇ ਜਿਹੜੇ ਉਨ੍ਹਾਂ ਵਿਚ ਸਿਆਣੇ ਸਨ, (ਉਨ੍ਹਾਂ ਨੇ) ਪਾਰਸ ਨਾਥ ਨੂੰ ਪਰਮ-ਤੱਤ ਦਾ ਜਾਣਨ ਵਾਲਾ ਅਤੇ ਮਹਾਨ ਤੇ ਪਰਮ ਸ੍ਰੇਸ਼ਠ ਕਰ ਕੇ ਮੰਨ ਲਿਆ। ਸਭ ਨੇ ਸਿਰ ਨਿਵਾਏ ਅਤੇ ਹੱਥ ਜੋੜ ਕੇ ਇਸ ਤਰ੍ਹਾਂ (ਮੂੰਹ) ਨਾਲ ਕਿਹਾ:ਜੋ ਜੋ ਗੁਰੂ (ਦੱਤਾਤ੍ਰੇ) ਨੇ ਕਿਹਾ ਸੀ, ਉਹੀ ਅਸੀਂ ਕੀਤਾ ਅਤੇ (ਉਸ ਤੋਂ ਭਿੰਨ) ਹੋਰ ਅਸੀਂ ਕੁਝ ਨਹੀਂ ਜਾਣਦੇ। ਹੇ ਰਾਜਿਆਂ ਦੇ ਮਹਾਰਾਜ! ਜੋ ਬਚਨ ਤੁਸੀਂ ਕਹੇ ਹਨ (ਉਹ ਸਾਰੇ ਅਸੀਂ) ਸੁਣ ਲਏ ਹਨ। (ਪਰ) ਉਹ (ਬਚਨ) ਦੱਤਾਤ੍ਰੇ ਦੇ ਮੁਖ ਤੋਂ ਸੁਣ ਕੇ ਹਿਰਦੇ ਵਿਚ ਸਚ ਕਰ ਕੇ ਅਨੁਮਾਨ ਕੀਤੇ ਸਨ। (ਉਹ ਬਚਨ) ਰਸਾਂ ਨਾਲ ਇਸ ਤਰ੍ਹਾਂ ਭਿਜੇ ਹੋਏ ਸਨ, ਮਾਨੋ ਪਰਮ ਅੰਮ੍ਰਿਤ ਵਿਚੋਂ ਹੀ ਨਿਕਲੇ ਹੋਣ। ਜੋ ਜੋ ਵੀ ਬਚਨ ਇਨ੍ਹਾਂ ਦੇ ਮੁਖ ਤੋਂ ਪ੍ਰਗਟ ਹੋਏ ਹਨ, ਉਹ ਉਹ ਸਭ ਅਸੀਂ ਮੰਨ ਲਏ ਹਨ। ੯੬।

*ਬਿਸਨਪਦ। ਸੋਰਠਿ*

ਹੇ ਜੋਗੀ! ਜੋਗ ਜਟਾਂ ਵਿਚ ਨਹੀਂ ਹੈ। ਭੌਂ ਭੌਂ ਕੇ ਅਤੇ ਪਚ ਪਚ ਕੇ ਕਿਸ ਲਈ ਮਰ ਰਹੇ ਹੋ। ਮਨ ਵਿਚ ਸਮਝ ਕੇ ਵੇਖੋ। ਜੋ ਵਿਅਕਤੀ ਮਹਾ ਤੱਤ ਨੂੰ ਜਾਣਦਾ ਹੈ, ਉਹ ਪਰਮ ਗਿਆਨ ਨੂੰ ਪ੍ਰਾਪਤ ਕਰਦਾ ਹੈ। ਤਦ ਉਹ ਇਕ ਸਥਾਨ ਉਤੇ ਮਨ ਨੂੰ ਟਿਕਾ ਲੈਂਦਾ ਹੈ ਅਤੇ ਦਰ ਦਰ ਭਰਮਦਾ ਫਿਰਦਾ ਨਹੀਂ ਹੈ। ਕੀ ਹੋਇਆ ਜੇ ਘਰ ਛਡ ਕੇ (ਬਾਹਰ ਨੂੰ) ਭਜ ਗਿਆ ਹੈ ਅਤੇ ਬਨ ਵਿਚ ਨਿਵਾਸ ਕੀਤਾ ਹੈ। (ਉਸ ਦਾ) ਮਨ ਤਾਂ ਸਦਾ ਘਰ ਵਿਚ ਹੀ ਰਿਹਾ ਹੈ, ਉਹ ਤਾਂ ਉਦਾਸ ਨਹੀਂ ਹੋਇਆ। ਬਹੁਤ ਪ੍ਰਪੰਚ ਵਿਖਾ ਕੇ ਜਗਤ ਨੂੰ ਠਗ ਲਿਆ ਹੈ (ਅਤੇ ਇਸ ਨੂੰ) ਜੋਗ ਦੀ ਸ਼ਕਤੀ ਜਾਣ ਲਿਆ ਹੈ। ਤੁਸੀਂ ਦਿਲ ਵਿਚ ਜਾਣ ਲਿਆ ਕਿ ਅਸੀਂ ਮਾਯਾ ਛਡ ਦਿੱਤੀ ਹੈ, ਪਰ ਮਾਯਾ ਨੇ ਤਾਂ ਤੁਹਾਨੂੰ ਨਹੀਂ ਛਡਿਆ।੯੭।

*ਬਿਸਨਪਦ। ਸੋਰਠਿ*

ਭੇਖੀ ਜੋਗ ਨ ਭੇਖ ਦਿਖਾਏ।
ਨਾਹਨ ਜਟਾ ਬਿਭੂਤ ਨਖਨ ਮੈ ਨਾਹਿਨ ਬਸਤ੍ਰ ਰੰਗਾਏ।
ਜੋ ਬਨਿ ਬਸੈ ਜੋਗ ਕਹੁ ਪਈਐ ਪੰਛੀ ਸਦਾ ਬਸਤ ਬਨਿ।
ਕੁੰਚਰ ਸਦਾ ਧੂਰਿ ਸਿਰਿ ਮੇਲਤ ਦੇਖਹੁ ਸਮਝ ਤੁਮ ਹੀ ਮਨਿ।
ਦਾਦੁਰ ਮੀਨ ਸਦਾ ਤੀਰਥ ਮੋ ਕਰ੍ਯੋ ਕਰਤ ਇਸਨਾਨਾ।
ਧ੍ਯਾਨ ਬਿੜਾਲ ਬਕੀ ਬਕ ਲਾਵਤ ਤਿਨ ਕਿਆ ਜੋਗੁ ਪਛਾਨਾ।
ਜੈਸੇ ਕਸਟ ਠਗਨ ਕਰ ਠਾਟਤ ਐਸੇ ਹਰਿ ਹਿਤ ਕੀਜੈ।
ਤਬ ਹੀ ਮਹਾ ਗ੍ਯਾਨ ਕੋ ਜਾਨੈ ਪਰਮ ਪਯੂਖਹਿ ਪੀਜੈ। ੯੮।

*ਬਿਸਨਪਦ। ਸਾਰੰਗ*

ਸੁਨਿ ਸੁਨਿ ਐਸੇ ਬਚਨ ਸਿਯਾਨੇ।
ਉਠਿ ਉਠਿ ਮਹਾ ਬੀਰ ਪਾਰਸ ਕੇ ਪਾਇਨ ਸੋ ਲਪਟਾਨੇ।
ਜੇ ਜੇ ਹੁਤੇ ਮੂੜ ਅਗਿਆਨੀ ਤਿਨ ਤਿਨ ਬੈਨ ਨ ਮਾਨੇ।
ਉਠਿ ਉਠਿ ਲਗੇ ਕਰਨ ਬਕਬਾਦਹ ਮੂਰਖ ਮੁਗਧ ਇਆਨੇ।
ਉਠਿ ਉਠਿ ਭਜੇ ਕਿਤੇ ਕਾਨਨ ਕੋ ਕੇਤਕਿ ਜਲਹਿ ਸਮਾਨੇ।
ਕੇਤਕ ਭਏ ਜੁਧ ਕਹਿ ਪ੍ਰਾਪਤਿ ਸੁਨਤ ਸਬਦੁ ਘਹਰਾਨੇ।
ਕੇਤਕ ਆਨਿ ਆਨਿ ਸਨਮੁਖਿ ਭਏ ਕੇਤਕ ਛੋਰਿ ਪਰਾਨੇ।
ਕੇਤਕ ਜੂਝਿ ਸੋਭੇ ਰਣ ਮੰਡਲ ਬਾਸਵ ਲੋਕਿ ਸਿਧਾਨੇ। ੯੯।

*ਬਿਸਨਪਦ। ਤਿਲੰਗ। ਤ੍ਵਪ੍ਰਸਾਦਿ ਕਥਤਾ*

ਜਬ ਹੀ ਸੰਖ ਸਬਦ ਘਹਰਾਏ।
ਜੇ ਜੇ ਹੁਤੇ ਸੂਰ ਜਟਧਾਰੀ ਤਿਨ ਤਿਨ ਤੁਰੰਗ ਨਚਾਏ।
ਚਕ੍ਰਤ ਭਈ ਗਗਨ ਕੀ ਤਰੁਨੀ ਦੇਵ ਅਦੇਵ ਤ੍ਰਸਾਏ।
ਨਿਰਖਤ ਭਯੋ ਸੂਰ ਰਥ ਥੰਭਤ ਨੈਨ ਨਿਮੇਖ ਨ ਲਾਏ।
ਸਸਤ੍ਰ ਅਸਤ੍ਰ ਨਾਨਾ ਬਿਧਿ ਛਡੇ ਬਾਣ ਪ੍ਰਯੋਘ ਚਲਾਏ।
ਮਾਨਹੁ ਮਾਹ ਮੇਘ ਬੂੰਦਨ ਜ੍ਯੋਂ ਬਾਣ ਬ੍ਯੂਹ ਬਰਸਾਏ।
ਚਟਪਟ ਚਰਮ ਬਰਮ ਪਰ ਚਟਕੇ ਦਾਝਤ ਤ੍ਰਿਣਾ ਲਜਾਏ।
ਸ੍ਰੋਣਤ ਭਰੇ ਬਸਤ੍ਰ ਸੋਭਿਤ ਜਨੁ ਚਾਚਰ ਖੇਲਿ ਸਿਧਾਏ। ੧੦੦।

*ਬਿਸਨਪਦ। ਕਿਦਾਰਾ*

ਇਹ ਬਿਧਿ ਭਯੋ ਆਹਵ ਘੋਰ।
ਭਾਂਤਿ ਭਾਤਿ ਗਿਰੇ ਧਰਾ ਪਰ ਸੂਰ ਸੁੰਦਰ ਕਿਸੋਰ।
ਕੋਪ ਕੋਪ ਹਠੀ ਘਟੀ ਰਣਿ ਸਸਤ੍ਰ ਅਸਤ੍ਰ ਚਲਾਇ।
ਜੂਝਿ ਜੂਝਿ ਗਏ ਦਿਵਾਲਯ ਢੋਲ ਬੋਲ ਬਜਾਇ।
ਹਾਇ ਹਾਇ ਭਈ ਜਹਾ ਤਹ ਭਾਜਿ ਭਾਜਿ ਸੁ ਬੀਰ।



*ਬਿਸਨਪਦ। ਸੋਰਠਿ*

ਹੇ ਭੇਖ ਧਾਰਨ ਕਰਨ ਵਾਲੇ! ਜੋਗ ਭੇਖ ਦਿਖਾਣ ਵਿਚ ਨਹੀਂ ਹੈ। ਨ ਜਟਾਂ ਵਿਚ, ਨ ਵਿਭੂਤੀ ਵਿਚ, ਨ ਨੌਹਾਂ ਵਿਚ ਅਤੇ ਨ ਹੀ ਬਸਤ੍ਰ ਰੰਗਾਉਣ ਵਿਚ ਹੈ। ਜੇ ਬਨ ਵਿਚ ਵਸਣ ਨਾਲ ਜੋਗ ਦੀ ਪ੍ਰਾਪਤੀ ਹੁੰਦੀ ਹੋਵੇ, ਤਾਂ ਪੰਛੀ ਸਦਾ ਬਨ ਵਿਚ ਹੀ ਵਸਦੇ ਹਨ। (ਜੇ ਸਿਰ ਵਿਚ ਵਿਭੂਤੀ ਲਗਾਣ ਨਾਲ ਜੋਗ ਪ੍ਰਾਪਤ ਹੁੰਦਾ ਹੋਵੇ ਤਾਂ) ਹਾਥੀ ਸਦਾ ਹੀ ਸਿਰ ਵਿਚ ਮਿੱਟੀ ਪਾਉਂਦਾ ਹੈ, ਤੁਸੀਂ (ਆਪਣੇ) ਮਨ ਵਿਚ ਇਸ ਗੱਲ ਨੂੰ ਸਮਝੋ। (ਜੇ ਤੀਰਥਾਂ ਵਿਚ ਇਸ਼ਨਾਨ ਕਰਨ ਤੇ ਜੋਗ ਪਾਈਦਾ ਹੈ ਤਾਂ) ਡੱਡੂ ਅਤੇ ਮੱਛਲੀਆਂ ਸਦਾ ਤੀਰਥਾਂ ਵਿਚ ਹੀ ਇਸ਼ਨਾਨ ਕਰਦੀਆਂ ਹਨ। (ਜੇ ਧਿਆਨ ਲਗਾਣ ਨਾਲ ਜੋਗ ਮਿਲਦਾ ਹੋਵੇ ਤਾਂ) ਬਿਲਾ, ਬਗਲਾ ਅਤੇ ਬਗਲੀ ਧਿਆਨ ਲਗਾਈ ਰਖਦੇ ਹਨ, ਕੀ ਉਨ੍ਹਾਂ ਨੇ ਜੋਗ ਨੂੰ ਪਛਾਣ ਲਿਆ ਹੈ। (ਲੋਕਾਂ ਨੂੰ) ਠੱਗਣ ਲਈ ਜਿਸ ਤਰ੍ਹਾਂ ਦੇ ਕਸ਼ਟ ਸਹਾਰੇ ਜਾਂਦੇ ਹਨ, ਜੇ ਉਸ ਤਰ੍ਹਾਂ ਦੇ ਹਰਿ (ਦੀ ਪ੍ਰਾਪਤੀ ਲਈ) ਕੀਤੇ ਜਾਣ, ਤਦ ਹੀ ਮਹਾਨ ਗਿਆਨ ਨੂੰ ਜਾਣਿਆ ਜਾਏਗਾ ਅਤੇ ਪਰਮ ਅੰਮ੍ਰਿਤ ਨੂੰ ਪੀ ਲਿਆ ਜਾਵੇਗਾ। ੯੮।

*ਬਿਸਨਪਦ। ਸਾਰੰਗ*

ਇਸ ਤਰ੍ਹਾਂ ਦੇ ਸਿਆਣੇ ਬਚਨ ਸੁਣ ਸੁਣ ਕੇ (ਸਾਰੇ) ਮਹਾਬੀਰ ਉਠ ਉਠ ਕੇ ਪਾਰਸ ਨਾਥ ਦੇ ਪੈਰਾਂ ਨਾਲ ਲਿਪਟ ਗਏ। ਜੋ ਜੋ ਮੂਰਖ ਅਗਿਆਨੀ ਸਨ, ਉਨ੍ਹਾਂ ਉਨ੍ਹਾਂ ਨੇ ਬਚਨ ਨ ਮੰਨੇ। (ਉਹ) ਮੂਰਖ, ਬੇਅਕਲ ਅਤੇ ਇਆਣੇ ਉਠ ਉਠ ਕੇ ਬਕਵਾਦ ਕਰਨ ਲਗ ਗਏ। ਕਿਤਨੇ ਹੀ ਉਠ ਉਠ ਕੇ ਬਨ ਨੂੰ ਤੁਰ ਗਏ ਅਤੇ ਕਿਤਨੇ ਹੀ ਜਲ ਵਿਚ ਸਮਾ ਗਏ। (ਇਨ੍ਹਾਂ) ਗਰਜਵਿਆਂ ਸ਼ਬਦਾਂ ਨੂੰ ਸੁਣ ਕੇ ਕਈ ਯੁੱਧ ਲਈ ਡਟ ਗਏ। ਕਿਤਨੇ ਹੀ ਆ ਆ ਕੇ ਸਨਮੁਖ ਹੋਏ ਹਨ ਅਤੇ ਕਿਤਨੇ ਹੀ ਰਣ-ਭੂਮੀ ਛਡ ਕੇ ਭਜ ਗਏ। ਕਿਤਨੇ ਹੀ ਰਣ-ਭੂਮੀ ਵਿਚ ਯੁੱਧ ਕਰਦੇ ਹੋਏ ਸ਼ੋਭਾ ਪਾ ਕੇ ਇੰਦਰ ਲੋਕ ਨੂੰ ਚਲੇ ਗਏ।੯੯।

*ਬਿਸਨਪਦ। ਤਿਲੰਗ। ਤੇਰੀ ਕ੍ਰਿਪਾ ਨਾਲ ਕਹਿੰਦਾ ਹਾਂ।*

ਜਦੋਂ ਹੀ (ਰਣ-ਭੂਮੀ ਵਿਚ) ਸੰਖਾਂ ਦੇ ਸ਼ਬਦ ਗੂੰਜੇ, (ਉਸ ਵੇਲੇ) ਜੋ ਜੋ ਜਟਾਧਾਰੀ ਸੂਰਮੇ ਸਨ, ਉਨ੍ਹਾਂ ਉਨ੍ਹਾਂ ਨੇ (ਆਪਣੇ) ਘੋੜੇ ਨਚਾਏ। ਆਕਾਸ਼ ਦੀਆਂ ਇਸਤਰੀਆਂ (ਅਪੱਛਰਾਵਾਂ) ਹੈਰਾਨ ਹੋ ਗਈਆਂ ਅਤੇ ਦੇਵਤੇ ਤੇ ਦੈਂਤ ਡਰਨ ਲਗੇ। (ਉਨ੍ਹਾਂ ਨੂੰ) ਵੇਖਦਿਆਂ ਹੀ ਸੂਰਜ ਦਾ ਰਥ ਖੜੋ ਗਿਆ ਅਤੇ ਅੱਖਾਂ (ਉਧਰ) ਟਿਕ ਗਈਆਂ। ਅਨੇਕ ਤਰ੍ਹਾਂ ਨਾਲ ਸ਼ਸਤ੍ਰ ਅਤੇ ਅਸਤ੍ਰ ਛਡੇ ਗਏ ਸਨ ਅਤੇ ਬਾਣਾਂ ਦੇ ਥੱਬੇ ਹੀ ਚਲਾ ਦਿੱਤੇ ਗਏ ਸਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਘਨਘੋਰ ਬਦਲਾਂ ਵਿਚੋਂ ਕਣੀਆਂ ਵਾਂਗ ਬਾਣਾਂ ਦੇ ਝੁੰਡ ਵਰ੍ਹ ਰਹੇ ਹੋਣ। (ਬਾਣਾਂ ਦੇ ਵਜਣ ਨਾਲ) ਢਾਲਾਂ ਅਤੇ ਕਵਚਾਂ ਤੋਂ ਝਟਪਟ ਚਟਕਾਰੇ (ਜਾਂ ਚਿਣਗਾਂ) ਨਿਕਲ ਰਹੇ ਸਨ (ਮਾਨੋ) ਲਜਾ ਕੇ ਤਿਨਕਿਆਂ ਵਾਂਗ ਸੜ ਰਹੇ ਹੋਣ। ਲਹੂ ਨਾਲ ਲਥ ਪਥ ਹੋਏ ਬਸਤ੍ਰ ਇੰਜ ਸ਼ੋਭ ਰਹੇ ਹਨ, ਮਾਨੋ (ਯੋਧੇ) ਹੋਲੀ ਖੇਡ ਕੇ ਆਏ ਹੋਣ।੧੦੦।

*ਬਿਸਨਪਦ। ਕਿਦਾਰਾ*

ਇਸ ਤਰ੍ਹਾਂ ਘੋਰ ਯੁੱਧ ਹੋਇਆ। ਭਾਂਤ ਭਾਂਤ ਦੇ ਸੁੰਦਰ, ਨੌਜਵਾਨ ਸੂਰਮੇ ਧਰਤੀ ਉਤੇ ਡਿਗੇ ਪਏ ਸਨ। ਰਣ-ਭੂਮੀ ਵਿਚ ਹਠੀ (ਯੋਧਿਆਂ ਦੀ ਸੈਨਾ) ਕ੍ਰੋਧ ਕਰ ਕਰ ਕੇ ਅਸਤ੍ਰ ਸ਼ਸਤ੍ਰ ਚਲਾਉਂਦਿਆਂ ਘਟ ਗਈ ਸੀ। ਢੋਲ ਵਜਾ ਕੇ ਅਤੇ ਲਲਕਾਰਾ ਮਾਰ ਕੇ ਲੜਦੇ ਹੋਏ ਦੇਵ ਲੋਕ ਨੂੰ ਚਲੇ ਗਏ ਸਨ। ਜਿਥੇ ਕਿਥੇ ਯੋਧੇ ਭਜੇ ਜਾ ਰਹੇ ਸਨ ਅਤੇ ਹਾਇ ਹਾਇ ਦਾ ਰੌਲਾ ਪਿਆ ਹੋਇਆ ਸੀ। ਹਾਰ ਹਾਰ ਕੇ ਅਧੀਰ ਹੋਏ (ਸੂਰਮੇ) ਰੰਣਵਾਸਾਂ

ਪੈਠਿ ਪੈਠਿ ਗਏ ਤ੍ਰੀਆਲੈ ਹਾਰਿ ਹਾਰਿ ਅਧੀਰ।
ਅਪ੍ਰਮਾਨ ਛੁਟੇ ਸਰਾਨ ਦਿਸਾਨ ਭਯੋ ਅੰਧਿਆਰ।
ਟੂਕ ਟੂਕ ਪਰੇ ਜਹਾ ਤਹ ਮਾਰਿ ਮਾਰਿ ਜੁਝਾਰ। ੧੦੧।

*ਬਿਸਨਪਦ। ਦੇਵਗੰਧਾਰੀ*

ਮਾਰੂ ਸਬਦੁ ਸੁਹਾਵਨ ਬਾਜੈ।
ਜੇ ਜੇ ਹੁਤੇ ਸੁਭਟ ਰਣਿ ਸੁੰਦਰ ਗਹਿ ਗਹਿ ਆਯੁਦ ਗਾਜੇ।
ਕਵਚ ਪਹਰਿ ਪਾਖਰ ਸੋ ਡਾਰੀ ਅਉਰੈ ਆਯੁਧ ਸਾਜੇ।
ਭਰੇ ਗੁਮਾਨ ਸੁਭਟ ਸਿੰਘਨ ਜ੍ਯੋਂ ਆਹਵ ਭੂਮਿ ਬਿਰਾਜੇ।
ਗਹਿ ਗਹਿ ਚਲੇ ਗਦਾ ਗਾਜੀ ਸਬ ਸੁਭਟ ਅਯੋਧਨ ਕਾਜੇ।
ਆਹਵ ਭੂਮਿ ਸੂਰ ਅਸ ਸੋਭੇ ਨਿਰਖਿ ਇੰਦ੍ਰ ਦੁਤਿ ਲਾਜੇ।
ਟੂਕ ਟੂਕ ਹੁਐ ਗਿਰੇ ਧਰਣਿ ਪਰ ਆਹਵ ਛੋਰਿ ਨ ਭਾਜੇ।
ਪ੍ਰਾਪਤਿ ਭਏ ਦੇਵ ਮੰਦਰ ਕਹੁ ਸਸਤ੍ਰਨ ਸੁਭਟ ਨਿਵਾਜੇ। ੧੦੨।

*ਬਿਸਨਪਦ। ਕਲਿਆਨ*

ਦਹਦਿਸ ਧਾਵ ਭਏ ਜੁਝਾਰੇ।
ਮੁਦਗਰ ਗੁਫਨ ਗੁਰਜ ਗੋਲਾਲੇ ਪਟਸਿ ਪਰਘ ਪ੍ਰਹਾਰੇ।
ਗਿਰਿ ਗਿਰਿ ਪਰੇ ਸੁਭਟ ਰਨ ਮੰਡਲਿ ਜਾਨੁ ਬਸੰਤ ਖਿਲਾਰੇ।
ਉਠਿ ਉਠਿ ਭਏ ਜੁਧ ਕਉ ਪ੍ਰਾਪਤਿ ਰੋਹ ਭਰੇ ਰਜਵਾਰੇ।
ਭਖਿ ਭਖਿ ਬੀਰ ਪੀਸ ਦਾਤਨ ਕਹ ਰਣ ਮੰਡਲੀ ਹਕਾਰੇ।
ਬਰਛੀ ਬਾਨ ਕ੍ਰਿਪਾਨ ਗਜਾਇਧੁ ਅਸਤ੍ਰ ਸਸਤ੍ਰ ਸੰਭਾਰੇ।
ਭਸਮੀ ਭੂਤ ਭਏ ਗੰਧ੍ਰਬ ਗਣ ਦਾਝਤ ਦੇਵ ਪੁਕਾਰੇ।
ਹਮ ਮਤ ਮੰਦ ਚਰਣ ਸਰਣਾਗਤਿ ਕਾਹਿ ਨ ਲੇਤ ਉਬਾਰੇ। ੧੦੩।

*ਮਾਰੂ*

ਦੋਊ ਦਿਸ ਸੁਭਟ ਜਬੈ ਜੁਰਿ ਆਏ।
ਦੁੰਦਭਿ ਢੋਲ ਮ੍ਰਿਦੰਗ ਬਜਤ ਸੁਨਿ ਸਾਵਨ ਮੇਘ ਲਜਾਏ।
ਦੇਖਨ ਦੇਵ ਅਦੇਵ ਮਹਾ ਹਵ ਚੜੇ ਬਿਮਾਨ ਸੁਹਾਏ।
ਕੰਚਨ ਜਟਤ ਖਚੇ ਰਤਨਨ ਲਖਿ ਗੰਧ੍ਰਬ ਨਗਰ ਰਿਸਾਏ।
ਕਾਛਿ ਕਛਿ ਕਾਛ ਕਛੇ ਕਛਨੀ ਚੜਿ ਕੋਪ ਭਰੇ ਨਿਜਕਾਏ।
ਕੋਊ ਕੋਊ ਰਹੇ ਸੁਭਟ ਰਣ ਮੰਡਲਿ ਕੋਈ ਕੋਈ ਛਾਡਿ ਪਰਾਏ।
ਝਿਮਝਿਮ ਮਹਾ ਮੇਘ ਪਰਲੈ ਜ੍ਯੋਂ ਬ੍ਰਿੰਦ ਬਿਸਿਖ ਬਰਸਾਏ।
ਐਸੋ ਨਿਰਖਿ ਬਡੇ ਕਵਤਕ ਕਹ ਪਾਰਸ ਆਪ ਸਿਧਾਏ। ੧੦੪।

*ਬਿਸਨਪਦ। ਭੈਰੋ। ਤ੍ਵਪ੍ਰਸਾਦਿ*

ਦੈ ਰੇ ਦੈ ਰੇ ਦੀਹ ਦਮਾਮਾ।
ਕਰਹੋ ਰੁੰਡ ਮੁੰਡ ਬਸੁਧਾ ਪਰ ਲਖਤ ਸ੍ਵਰਗ ਕੀ ਬਾਮਾ।
ਧੁਕਿ ਧੁਕਿ ਪਰਹਿ ਧਰਣਿ ਭਾਰੀ ਭਟ ਬੀਰ ਬੈਤਾਲ ਰਜਾਊ।
ਭੂਤ ਪਿਸਾਚ ਡਾਕਨੀ ਜੋਗਣ ਕਾਕਣ ਰੁਹਰ ਪਿਵਾਊ।



ਵਿਚ ਵੜੀ ਜਾ ਰਹੇ ਸਨ। ਬੇਅੰਤ ਤੀਰ ਚਲੇ ਸਨ (ਜਿਸ ਕਰ ਕੇ) ਦਿਸ਼ਾਵਾਂ ਵਿਚ ਹਨੇਰਾ ਛਾ ਗਿਆ ਸੀ। ਜਿਥੇ ਕਿਥੇ ਯੋਧੇ ਮਾਰੋ ਮਾਰੋ ਕਰਦੇ ਟੁਕੜੇ ਟੁਕੜੇ ਹੋਏ ਪਏ ਸਨ।੧੦੧।

*ਬਿਸਨਪਦ। ਦੇਵਗੰਧਾਰੀ*

ਮਾਰੂ ਸ਼ਬਦ ਕਰਨ ਵਾਲੇ ਸੁਹਾਵਣੇ ਵਾਜੇ ਵਜ ਰਹੇ ਹਨ। ਜਿਹੜੇ ਜਿਹੜੇ ਰਣ-ਭੂਮੀ ਵਿਚ ਸੁੰਦਰ ਸੂਰਮੇ ਸਨ, (ਉਹ) ਸ਼ਸਤ੍ਰ ਫੜ ਫੜ ਕੇ ਗਜ ਰਹੇ ਹਨ। ਕਵਚ ਪਾ ਕੇ (ਘੋੜਿਆਂ ਉਤੇ) ਕਾਠੀਆਂ ਪਾ ਲਈਆਂ ਹਨ ਅਤੇ ਸ਼ਸਤ੍ਰ ਸਜਾ ਲਏ ਸਨ। ਸੂਰਮੇ ਸ਼ੇਰਾਂ ਵਾਂਗ ਗੁਮਾਨ ਨਾਲ ਭਰੇ ਹੋਏ ਸਨ ਅਤੇ ਰਣ-ਭੂਮੀ ਵਿਚ ਬਿਰਾਜ ਰਹੇ ਸਨ। ਸਾਰੇ ਯੋਧੇ ਗਦਾ ਨੂੰ ਫੜ ਫੜ ਕੇ ਯੁੱਧ ਕਰਨ ਲਈ ਚਲੇ ਜਾ ਰਹੇ ਸਨ। ਸੂਰਮੇ ਯੁੱਧ-ਭੂਮੀ ਵਿਚ ਇਸ ਤਰ੍ਹਾਂ ਸ਼ੋਭਾ ਪਾ ਰਹੇ ਹਨ ਕਿ (ਉਨ੍ਹਾਂ ਦੀ) ਚਮਕ ਨੂੰ ਵੇਖ ਕੇ ਇੰਦਰ ਵੀ ਲਜਾ ਰਿਹਾ ਹੈ। (ਯੋਧੇ) ਟੋਟੇ ਟੋਟੇ ਹੋ ਕੇ ਧਰਤੀ ਉਤੇ ਡਿਗ ਪਏ ਹਨ ਪਰ ਯੁੱਧ-ਭੂਮੀ ਛਡ ਕੇ ਭਜੇ ਨਹੀਂ ਹਨ। (ਜਿਨ੍ਹਾਂ) ਯੋਧਿਆਂ ਨੂੰ ਸ਼ਸਤ੍ਰਾਂ ਨੇ ਨਿਵਾਜਿਆ ਹੈ, ਉਹ ਦੇਵ ਲੋਕ ਨੂੰ ਪ੍ਰਾਪਤ ਹੋਏ ਹਨ (ਅਰਥਾਤ ਬੈਕੁੰਠ ਚਲੇ ਗਏ ਹਨ)। ੧੦੨।

*ਬਿਸਨਪਦ। ਕਲਿਆਨ*

ਜੁਝਾਰੂ ਸੈਨਿਕ ਦਸਾਂ ਦਿਸ਼ਾਵਾਂ ਵਲ ਭਜੀ ਫਿਰਦੇ ਹਨ। ਮੁਦਗਰ, ਗੋਪੀਏ, ਗੁਰਜ, ਗੁਲੇਲੇ, ਪਟਸ, ਪਰਘ ਆਦਿ ਚਲਾ ਰਹੇ ਹਨ। ਰਣ-ਭੂਮੀ ਵਿਚ ਯੋਧੇ ਡਿਗ ਡਿਗ ਪਏ ਹਨ, ਮਾਨੋ ਹੋਲੀ (ਬਸੰਤ) ਖੇਡ ਕੇ ਸੁਤੇ ਹੋਣ। ਰੋਹ ਨਾਲ ਭਰੇ ਹੋਏ ਰਜਵਾੜੇ ਉਠ ਉਠ ਕੇ ਫਿਰ ਲੜਾਈ ਕਰਨ ਲਗ ਗਏ ਹਨ। ਯੋਧੇ (ਕੋਇਲੇ ਵਾਂਗ) ਭਖ ਭਖ ਕੇ ਅਤੇ ਦੰਦ ਪੀਹ ਕੇ ਰਣ-ਭੂਮੀ ਵਿਚ ਲਲਕਾਰਦੇ ਹਨ। ਬਰਛੀ, ਬਾਣ, ਕ੍ਰਿਪਾਨ, ਗਜਾਯੁੱਧ (ਅੰਕੁਸ਼) ਅਤੇ ਸ਼ਸਤ੍ਰਾਂ ਅਸਤ੍ਰਾਂ ਨੂੰ ਪਕੜਿਆ ਹੋਇਆ ਹੈ। ਗਣ ਗੰਧਰਬ ਭਸਮ ਹੋ ਗਏ ਹਨ ਅਤੇ ਦੇਵਤੇ ਸੜਦੇ ਹੋਏ ਪੁਕਾਰਦੇ ਹਨ। ਅਸੀਂ ਮੰਦ ਮਤ ਵਾਲੇ (ਆਪ ਜੀ ਦੇ) ਚਰਨ ਸ਼ਰਨ ਆਏ ਹਾਂ। (ਸਾਨੂੰ) ਕਿਉਂ ਨਹੀਂ ਉਬਾਰਦੇ ਹੋ।੧੦੩।

*ਮਾਰੂ*

ਜਦੋਂ ਦੋਹਾਂ ਪਾਸਿਆਂ ਤੋਂ ਯੋਧੇ ਇਕੱਠੇ ਹੋ ਕੇ ਆ ਗਏ। ਨਗਾਰਿਆਂ, ਢੋਲਾਂ, ਮ੍ਰਿਦੰਗਾਂ ਨੂੰ ਵਜਦਿਆਂ ਸੁਣ ਕੇ ਸਾਵਣ ਦੇ ਬਦਲ ਸ਼ਰਮਿੰਦੇ ਹੁੰਦੇ ਹਨ। (ਇਸ) ਮਹਾਨ ਹਵਨ (ਯੁੱਧ) ਨੂੰ ਵੇਖਣ ਲਈ ਦੇਵਤੇ ਅਤੇ ਦੈਂਤ ਵਿਮਾਨਾਂ ਉਤੇ ਚੜ੍ਹੇ ਹੋਏ ਸ਼ੋਭਾ ਪਾ ਰਹੇ ਹਨ। ਸੋਨੇ ਦੇ ਜੜ੍ਹੇ ਹੋਏ ਗਹਿਣਿਆਂ ਨੂੰ, ਜਿਨ੍ਹਾਂ ਵਿਚ ਰਤਨ ਖਚੇ ਹੋਏ ਹਨ, ਵੇਖ ਕੇ ਗੰਧਰਬ ਨਗਰ ਖਿਝ ਰਹੇ ਹਨ। ਲੰਗੋਟਾਂ ਨੂੰ ਕਸ ਕਸ ਕੇ ਅਤੇ ਲਕ ਨੂੰ ਕਸ ਕਸ ਕੇ ਕ੍ਰੋਧ ਨਾਲ ਭਰੇ ਹੋਏ ਨੇੜੇ ਢੁਕ ਰਹੇ ਹਨ। ਕੋਈ ਕੋਈ ਯੋਧਾ ਰਣ-ਭੂਮੀ ਵਿਚ ਡਟਿਆ ਖਲੋਤਾ ਹੈ ਅਤੇ ਕੋਈ ਕੋਈ ਛਡ ਕੇ ਭਜ ਗਿਆ ਹੈ। ਪਰਲੋ ਸਮੇਂ ਦੇ ਭਿਆਨਕ ਬਦਲਾਂ ਵਾਂਗ ਬਹੁਤ ਬਾਣਾਂ ਦੀ ਝੜੀ ਲਗਾਈ ਹੋਈ ਹੈ। ਇਸ ਤਰ੍ਹਾਂ ਦੇ ਵੱਡੇ ਕੌਤਕ ਨੂੰ ਵੇਖ ਕੇ ਪਾਰਸ ਨਾਥ ਖੁਦ (ਯੁੱਧ-ਭੂਮੀ ਵਲ) ਤੁਰੇ ਹਨ।੧੦੪।

*ਬਿਸਨਪਦ। ਭੈਰੋ। ਤੇਰੀ ਕ੍ਰਿਪਾ ਨਾਲ*

ਵੱਡਾ ਧੌਂਸਾ ਧੈਂ ਧੈਂ ਕਰ ਕੇ ਵਜਦਾ ਹੈ। ਧਰਤੀ ਉਤੇ ਸਿਰ ਅਤੇ ਧੜ ਖਿਲਾਰ ਦਿਆਂਗਾ ਅਤੇ ਸਵਰਗ ਦੀਆਂ ਇਸਤਰੀਆਂ (ਅਪੱਛਰਾਵਾਂ) ਵੇਖਣਗੀਆਂ। ਧਰਤੀ ਉਤੇ ਧੁਕ ਧੁਕ ਕਰ ਕੇ ਵੱਡੇ ਯੋਧੇ ਡਿਗਣਗੇ ਅਤੇ (ਉਨ੍ਹਾਂ ਦੇ ਰਕਤ ਨਾਲ) ਬੀਰ ਅਤੇ ਬੈਤਾਲ ਰਜਾ ਦਿਆਂਗਾ। ਭੂਤਾਂ, ਪਿਸਾਚਾਂ, ਡਾਕਣੀਆਂ, ਜੋਗਣਾਂ, ਕਾਂਵਾਂ ਨੂੰ ਵੀ ਲਹੂ ਪਿਲਾਵਾਂਗਾ। ਭਿਆਨਕ ਭੈਰੋ ਯੁੱਧ-ਭੂਮੀ ਵਿਚ ਭਕ ਭਕ ਕਰਦਾ ਉਠੇਗਾ ਅਤੇ ਉਪਰ ਹੇਠਾਂ (ਸਾਰਿਆਂ

ਭਕਿ ਭਕਿ ਉਠੇ ਭੀਮ ਭੈਰੋ ਰਣਿ ਅਰਧ ਉਰਧ ਸੰਘਾਰੋ।
ਇੰਦ੍ਰ ਚੰਦ ਸੂਰਜ ਬਰਣਾਦਿਕ ਆਜ ਸਭੈ ਚੁਨਿ ਮਾਰੋ।
ਮੋਹਿ ਬਰ ਦਾਨ ਦੇਵਤਾ ਦੀਨਾ ਜਿਹ ਸਰਿ ਅਉਰ ਨ ਕੋਈ।
ਮੈ ਹੀ ਭਯੋ ਜਗਤ ਕੋ ਕਰਤਾ ਜੋ ਮੈ ਕਰੌ ਸੁ ਹੋਈ। ੧੦੫।

*ਬਿਸਨਪਦ। ਗਉਰੀ। ਤ੍ਵਪ੍ਰਸਾਦਿ ਕਥਤਾ*

ਮੋ ਤੇ ਆਉਰ ਬਲੀ ਕੋ ਹੈ।
ਜਉਨ ਮੋ ਤੇ ਜੰਗ ਜੀਤੇ ਜੁਧ ਮੈ ਕਰ ਜੈ।
ਇੰਦ੍ਰ ਚੰਦ ਉਪਿੰਦ੍ਰ ਕੌ ਪਲ ਮਧਿ ਜੀਤੌ ਜਾਇ।
ਅਉਰ ਐਸੋ ਕੋ ਭਯੋ ਰਣ ਮਧਿ ਜੀਤੇ ਆਇ।
ਸਾਤ ਸਿੰਧ ਸੁਕਾਇ ਡਾਰੋ ਨੈਕੁ ਰੋਸੁ ਕਰੋ।
ਜਛ ਗੰਧ੍ਰਬ ਕਿੰਨ੍ਰ ਕੋਰ ਕਰੋਰ ਮੋਰਿ ਧਰੋ।
ਦੇਵ ਔਰ ਅਦੇਵ ਜੀਤੇ ਕਰੇ ਸਬੈ ਗੁਲਾਮ।
ਦਿਬ ਦਾਨ ਦਯੋ ਮੁਝੈ ਛੁਐ ਸਕੈ ਕੋ ਮੁਹਿ ਛਾਮ।੧੦੬।

*ਬਿਸਨਪਦ। ਮਾਰੂ*

ਯੌ ਕਹਿ ਪਾਰਸ ਰੋਸ ਬਢਾਯੋ।
ਦੁੰਦਭਿ ਢੋਲ ਬਜਾਇ ਮਹਾ ਧੁਨਿ ਸਾਮੁਹਿ ਸੰਨ੍ਯਾਸਨਿ ਧਾਯੋ।
ਅਸਤ੍ਰ ਸਸਤ੍ਰ ਨਾਨਾ ਬਿਧਿ ਛਡੈ ਬਾਣ ਪ੍ਰਯੋਘ ਚਲਾਏ।
ਸੁਭਟ ਸਨਾਹਿ ਪਤ੍ਰ ਚਲਦਲ ਜ੍ਯੋਂ ਬਾਨਨ ਬੇਧਿ ਉਡਾਏ।
ਦੁਹਦਿਸ ਬਾਨ ਪਾਨ ਤੇ ਛੂਟੇ ਦਿਨਪਤਿ ਦੇਹ ਦੁਰਾਨਾ।
ਭੂਮਿ ਅਕਾਸ ਏਕ ਜਨੁ ਹੁਐ ਗਏ ਚਾਲ ਚਹੂੰ ਚਕ ਮਾਨਾ।
ਇੰਦਰ ਚੰਦ੍ਰ ਮੁਨਿਵਰ ਸਬ ਕਾਪੇ ਬਸੁ ਦਿਗਿਪਾਲ ਡਰਾਨੀਯ।
ਬਰਨ ਕੁਬੇਰ ਛਾਡਿ ਪੁਰ ਭਾਜੇ ਦੁਤੀਯ ਪ੍ਰਲੈ ਕਰਿ ਮਾਨੀਯ। ੧੦੭।

*ਬਿਸਨਪਦ। ਮਾਰੂ*

ਸੁਰਪੁਰ ਨਾਰਿ ਬਧਾਵਾ ਮਾਨਾ।
ਬਰਿ ਹੈ ਆਜ ਮਹਾ ਸੁਭਟਨ ਕੌ ਸਮਰ ਸੁਯੰਬਰ ਜਾਨਾ।
ਲਖਿ ਹੈ ਏਕ ਪਾਇ ਠਢੀ ਹਮ ਜਿਮ ਜਿਮ ਸੁਭਟ ਜੁਝੈ ਹੈ।
ਤਿਮ ਤਿਮ ਘਾਲਿ ਪਾਲਕੀ ਆਪਨ ਅਮਰਪੁਰੀ ਲੈ ਜੈ ਹੈ।
ਚੰਦਨ ਚਾਰੁ ਚਿਤ੍ਰ ਚੰਦਨ ਕੇ ਚੰਚਲ ਅੰਗ ਚੜਾਊ।
ਜਾ ਦਿਨ ਸਮਰ ਸੁਅੰਬਰ ਕਰਿ ਕੈ ਪਰਮ ਪਿਅਰ ਵਹਿ ਪਾਊ।
ਤਾ ਦਿਨ ਦੇਹ ਸਫਲ ਕਰਿ ਮਾਨੋ ਅੰਗ ਸੀਗਾਰ ਧਰੋ।
ਜਾ ਦਿਨ ਸਮਰ ਸੁਯੰਬਰ ਸਖੀ ਰੀ ਪਾਰਸ ਨਾਥ ਬਰੋ। ੧੦੮।

*ਬਿਸਨਪਦ। ਕਾਫੀ*

ਚਹੁ ਦਿਸ ਮਾਰੂ ਸਬਦ ਬਜੇ।



ਨੂੰ) ਮਾਰ ਦਿਆਂਗਾ। ਇੰਦਰ, ਚੰਦ੍ਰਮਾ, ਸੂਰਜ, ਵਰੁਣ ਆਦਿ ਸਭਨਾਂ ਨੂੰ ਅਜ ਚੁਣ ਚੁਣ ਕੇ ਮਾਰਾਂਗਾ। ਮੈਨੂੰ ਦੇਵਤਾ (ਦੇਵੀ) ਨੇ ਵਰ ਦਿੱਤਾ ਹੋਇਆ ਹੈ ਜਿਸ ਦੇ ਸਮਾਨ ਹੋਰ ਕੋਈ (ਵਰ) ਨਹੀਂ ਹੈ। ਮੈਂ ਹੀ ਜਗਤ ਦਾ ਕਰਤਾ ਹੋਇਆ ਹਾਂ, ਜੋ ਮੈਂ ਕਰਾਂਗਾ ਉਹੀ ਹੋਵੇਗਾ।੧੦੫।

*ਬਿਸਨਪਦ। ਗਉਰੀ। ਤੇਰੀ ਕ੍ਰਿਪਾ ਨਾਲ ਕਹਿੰਦਾ ਹਾਂ[illegible]*

ਮੇਰੇ ਤੋਂ (ਵਧ) ਹੋਰ ਕੌਣ ਬਲਵਾਨ ਹੈ ਜੋ ਮੇਰੇ ਕੋਲੋਂ ਯੁੱਧ ਜਿਤੇ ਅਤੇ ਯੁੱਧ ਵਿਚ ਜੇਤੂ ਹੋਵੇ। ਇੰਦਰ, ਚੰਦ੍ਰਮਾ ਅਤੇ ਬਾਵਨ ਨੂੰ (ਮੈਂ) ਪਲ ਵਿਚ ਜਾ ਕੇ ਜਿਤ ਲਵਾਂਗਾ। (ਜਗਤ ਵਿਚ) ਹੋਰ ਅਜਿਹਾ ਕੌਣ ਹੈ? ਜੋ ਯੁੱਧ ਵਿਚ ਆ ਕੇ ਮੈਨੂੰ ਜਿਤੇਗਾ। (ਜੇ ਮੈਂ) ਰਤਾ ਜਿੰਨਾ ਕ੍ਰੋਧ ਕਰ ਲਵਾਂ ਤਾਂ ਸੱਤਾਂ ਸਮੁੰਦਰਾਂ ਨੂੰ ਸੁਕਾ ਦਿਆਂਗਾ। ਯਕਸ਼, ਗੰਧਰਬ ਅਤੇ ਕਿੰਨਰ ਕਰੋੜਾਂ (ਨੂੰ ਮੈਂ) ਅੱਖ ਦੇ ਪਲਕਾਰੇ ('ਕੋਰ') ਵਿਚ ਮਰੋੜ ਕੇ ਰਖ ਦਿਆਂਗਾ। ਦੇਵਤਿਆਂ ਅਤੇ ਦੈਂਤਾਂ ਸਾਰਿਆਂ ਨੂੰ ਜਿਤ ਕੇ ਗੁਲਾਮ ਕਰ ਲਿਆ ਹੈ। (ਮੈਨੂੰ ਦੇਵੀ ਨੇ) ਦਿਬ ਦਾਨ ਦਿੱਤਾ ਹੋਇਆ ਹੈ, ਮੇਰੀ ਛਾਂ ਨੂੰ ਵੀ ਕੋਈ ਛੋਹ ਨਹੀਂ ਸਕਦਾ।੧੦੬।

*ਬਿਸਨਪਦ। ਮਾਰੂ*

ਇਸ ਤਰ੍ਹਾਂ ਕਹਿ ਕੇ ਪਾਰਸ (ਨਾਥ) ਨੇ ਰੋਸ ਵਧਾ ਲਿਆ। ਧੌਂਸੇ ਅਤੇ ਢੋਲ ਵਜਾ ਕੇ ਵੱਡੀ ਭਿਆਨਕ ਧੁਨ ਕਢਦਾ ਹੋਇਆ ਸੰਨਿਆਸੀਆਂ ਨੂੰ ਸਾਹਮਣਿਓਂ ਧਾਵਾ ਕਰ ਕੇ ਪਿਆ। ਅਸਤ੍ਰ ਅਤੇ ਸ਼ਸਤ੍ਰ ਕਈ ਤਰ੍ਹਾਂ ਦੇ ਛਡੇ ਹਨ ਅਤੇ ਬਾਣਾਂ ਦੀ ਝੜੀ ਲਗਾ ਦਿੱਤੀ। ਸੂਰਮਿਆਂ ਦੇ ਕਵਚਾਂ ਨੂੰ ਪਿਪਲ ਦੇ ਪਤਿਆਂ ਵਾਂਗ ਬਾਣਾਂ ਨਾਲ ਵਿੰਨ੍ਹ ਵਿੰਨ੍ਹ ਕੇ ਉਡਾ ਦਿੱਤਾ। ਦੋਹਾਂ ਪਾਸਿਆਂ ਤੋਂ (ਸੂਰਮਿਆਂ ਦੇ) ਹੱਥਾਂ ਤੋਂ ਬਾਣ ਛੁਟਦੇ ਹਨ ਜਿਸ ਨਾਲ ਸੂਰਜ ਦਾ ਸਰੂਪ ਲੁਕ ਗਿਆ ਹੈ। ਧਰਤੀ ਅਤੇ ਆਕਾਸ਼ ਮਾਨੋ ਇਕ ਹੋ ਗਏ ਅਤੇ ਚੌਹਾਂ ਚੱਕਾਂ ਨੇ ਭੂਚਾਲ ਮੰਨ ਲਿਆ। ਇੰਦਰ, ਚੰਦ੍ਰਮਾ ਅਤੇ ਸਾਰੇ ਵੱਡੇ ਵੱਡੇ ਮੁਨੀ ਕੰਬਣ ਲਗ ਗਏ ਅਤੇ ਬਸੂ ਤੇ ਦਿਗਪਾਲ ਵੀ ਡਰ ਨਾਲ ਭੈਭੀਤ ਹੋ ਗਏ ਹਨ। ਵਰੁਣ ਅਤੇ ਕੁਬੇਰ ਆਪਣੇ ਨਗਰਾਂ (ਪੁਰੀਆਂ) ਨੂੰ ਛਡ ਕੇ ਭਜ ਗਏ ਹਨ ਅਤੇ (ਇਸ ਨੂੰ) ਦੂਜੀ ਪਰਲੋ ਮੰਨ ਲਿਆ ਹੈ।੧੦੭।

*ਬਿਸਨਪਦ। ਮਾਰੂ*

ਸਵਰਗ ਦੀਆਂ ਨਾਰੀਆਂ (ਅਪੱਛਰਾਵਾਂ) ਨੇ ਬਹੁਤ ਖ਼ੁਸ਼ੀਆਂ ਮੰਨਾਈਆਂ (ਕਿਉਂਕਿ ਉਹ) ਯੁੱਧ ਨੂੰ ਸੁਅੰਬਰ ਜਾਣ ਕੇ ਮਹਾਨ ਯੋਧਿਆਂ ਦਾ ਅਜ ਵਰਣ ਕਰਨਗੀਆਂ। ਇਕ ਪੈਰ ਉਤੇ ਖੜੋ ਕੇ ਅਸੀਂ ਵੇਖਾਂਗੀਆਂ ਜਿਵੇਂ ਜਿਵੇਂ ਸੂਰਮੇ ਜੂਝਦੇ ਹਨ, (ਉਨ੍ਹਾਂ ਨੂੰ) ਤਿਵੇਂ ਤਿਵੇਂ ਆਪਣੀ ਪਾਲਕੀ ਵਿਚ ਬਿਠਾ ਕੇ 'ਅਮਰ ਪੁਰੀ' (ਸਵਰਗ) ਵਿਚ ਲੈ ਜਾਣਗੀਆਂ। (ਉਸ ਦਿਨ) ਚੰਦਨ ਦੇ ਸੁੰਦਰ ਚਿਤਰ ਬਣਾ ਕੇ ਚੰਦਨ ਵਰਗੇ ਸੁੰਦਰ ਸ਼ਰੀਰ ਉਤੇ ਲਗਾਵਾਂਗੀਆਂ ਜਿਸ ਦਿਨ ਯੁੱਧ ਰੂਪ ਸੁਅੰਬਰ ਕਰ ਕੇ ਪਰਮ ਪਿਆਰੇ ਨੂੰ ਪ੍ਰਾਪਤ ਕਰਾਂਗੀਆਂ। ਉਸ ਦਿਨ ਸ਼ਰੀਰ ਨੂੰ ਸਫਲ ਕਰ ਕੇ ਮੰਨਾਂਗੀਆਂ ਅਤੇ ਅੰਗਾਂ ਉਤੇ ਸ਼ਿੰਗਾਰ ਕਰਾਂਗੀਆਂ। ਹੇ ਸਖੀ! ਜਿਸ ਦਿਨ ਯੁੱਧ ਸੁਅੰਬਰ ਵਿਚ ਪਾਰਸ ਨਾਥ ਨੂੰ ਵਰਾਂਗੀਆਂ।੧੦੮।

*ਬਿਸਨਪਦ। ਕਾਫੀ*

ਚੌਹਾਂ ਪਾਸੇ ਮਾਰੂ ਸ਼ਬਦ ਵਜਣੇ ਸ਼ੁਰੂ ਹੋ ਗਏ ਹਨ। ਸਾਰੇ ਗਾਜ਼ੀ (ਯੋਧੇ) ਹੱਥਾਂ ਵਿਚ ਗੁਰਜ ਅਤੇ ਗਦਾ ਪਕੜ ਪਕੜ ਕੇ ਹਠ ਪੂਰਵਕ ਯੁੱਧ-ਭੂਮੀ ਵਿਚ ਆਣ ਗਜੇ ਹਨ। ਬਾਣ, ਕਮਾਨ, ਕ੍ਰਿਪਾਨ, ਸੈਹਥੀ ਅਤੇ ਬਹੁਤ ਅਧਿਕ ਤੀਰ ਚਲਾਏ ਹਨ। (ਇੰਜ ਪ੍ਰਤੀਤ

ਗਹਿ ਗਹਿ ਗਦਾ ਗੁਰਜ ਗਾਜੀ ਸਬ ਹਠਿ ਰਣਿ ਆਨਿ ਗਜੇ।
ਬਾਨ ਕਮਾਨ ਕ੍ਰਿਪਾਨ ਸੈਹਥੀ ਬਾਣ ਪ੍ਰਯੋਘ[੧] ਚਲਾਏ।
ਜਾਨੁਕ ਮਹਾ ਮੇਘ ਬੂੰਦਨ ਜ੍ਯੋਂ ਬਿਸਿਖ ਬ੍ਯੂਹਿ ਬਰਸਾਏ।
ਚਟਪਟ ਚਰਮ ਬਰਮ ਸਬ ਬੇਧੇ ਸਟਪਟ ਪਾਰ ਪਰਾਨੇ।
ਖਟਪਟ ਸਰਬ ਭੂਮਿ ਕੇ ਬੇਧੇ ਨਾਗਨ ਲੋਕ ਸਿਧਾਨੇ।
ਝਮਕਤ ਖੜਗ ਕਾਢਿ ਨਾਨਾ ਬਿਧਿ ਸੈਹਥੀ ਸੁਭਟ ਚਲਾਵਤ।
ਜਾਨੁਕ ਪ੍ਰਗਟ ਬਾਟ ਸੁਰ ਪੁਰ ਕੀ ਨੀਕੇ ਹਿਰਦੇ ਦਿਖਾਵਤ। ੧੦੯।

*ਬਿਸਨਪਦ। ਸੋਰਠਿ*

ਬਾਨਨ ਬੇਧੇ ਅਮਿਤ ਸੰਨਿਆਸੀ।
ਤੇ ਤਜ ਦੇਹ ਨੇਹ ਸੰਪਤਿ ਕੋ ਭਏ ਸੁਰਗ ਕੇ ਬਾਸੀ।
ਚਰਮ ਬਰਮ ਰਥ ਧੁਜਾ ਪਤਾਕਾ ਬਹੁ ਬਿਧਿ ਕਾਟਿ ਗਿਰਾਏ।
ਸੋਭਤ ਭਏ ਇੰਦ੍ਰ ਪੁਰ ਜਮ ਪੁਰ ਸੁਰ ਪੁਰ ਨਿਰਖ ਲਜਾਏ।
ਭੂਖਨ ਬਸਤ੍ਰ ਰੰਗ ਰੰਗਨ ਕੇ ਛੁਟਿ ਛੁਟਿ ਭੂਮਿ ਗਿਰੇ।
ਜਨੁਕ ਅਸੋਕ ਬਾਗ ਦਿਵਪਤਿ ਕੇ ਪੁਹਪ ਬਸੰਤਿ ਝਰੇ।
ਕਟਿ ਕਟਿ ਗਿਰੇ ਗਜਨ ਕੁੰਭ ਸਥਲ ਮੁਕਤਾ ਬਿਥੁਰਿ ਪਰੇ।
ਜਾਨੁਕ ਅੰਮ੍ਰਿਤ ਕੁੰਡ ਮੁਖ ਛੁਟੈ ਜਲ ਕਨ ਸੁਭਗ ਝਰੇ। ੧੧੦।

*ਦੇਵ ਗੰਧਾਰੀ। ਦੂਜੀ ਤਰਹ*

ਦੁਹ ਦਿਸ ਪਰੇ ਬੀਰ ਹਕਾਰਿ।
ਕਾਢਿ ਕਾਢਿ ਕ੍ਰਿਪਾਣ ਧਾਵਤ ਮਾਰੁ ਮਾਰੁ ਉਚਾਰਿ।
ਪਾਨ ਰੋਕਿ ਸਰੋਖ ਰਾਵਤ ਕ੍ਰੁਧ ਜੁਧ ਫਿਰੇ।
ਗਾਹਿ ਗਾਹਿ ਗਜੀ ਰਥੀ ਰਣਿ ਅੰਤਿ ਭੂਮਿ ਗਿਰੇ।
ਤਾਨਿ ਤਾਨਿ ਸੰਧਾਨ ਬਾਨ ਪ੍ਰਮਾਨ ਕਾਨ ਸੁਬਾਹਿ।
ਬਾਹਿ ਬਾਹਿ ਫਿਰੇ ਸੁਬਾਹਨ ਛਤ੍ਰ ਧਰਮ ਨਿਬਾਹਿ।
ਬੇਧਿ ਬੇਧਿ ਸੁ ਬਾਨ ਅੰਗ ਜੁਆਨ ਜੁਝੇ ਐਸ।
ਭੂਰਿ ਭਾਰਥ ਕੇ ਸਮੇ ਸਰ ਸੇਜ ਭੀਖਮ ਜੈਸ। ੧੧੧।

*ਬਿਸਨਪਦ। ਸਾਰੰਗ*

ਇਹ ਬਿਧਿ ਬਹੁਤੁ ਸੰਨਿਆਸੀ ਮਾਰੇ।
ਕੇਤਿਕ ਬਾਧਿ ਬਾਰਿ ਮੋ ਬੋਰੇ ਕਿਤੇ ਅਗਨਿ ਮੋ ਸਾਰੇ।
ਕੇਤਨ ਏਕ ਹਾਥ ਕਟਿ ਡਾਰੇ ਕੇਤਿਨ ਕੇ ਦ੍ਵੈ ਹਾਥ।
ਤਿਲ ਤਿਲ ਪਾਇ ਰਥੀ ਕਟਿ ਡਾਰੇ ਕਟੇ ਕਿਤਨ ਕੇ ਮਾਥ।
ਛਤ੍ਰ ਚਮੂ ਰਥ ਬਾਜ ਕਿਤਨੇ ਕੇ ਕਾਟਿ ਕਾਟਿ ਰਣਿ ਡਾਰੇ।
ਕੇਤਨ ਮੁਕਟ ਲਕੁਟ ਲੈ ਤੋਰੇ ਕੇਤਨ ਜੂਟ ਉਪਾਰੇ।
ਭਕਿ ਭਕਿ ਗਿਰੇ ਭਿੰਭਰ ਬਸੁਧਾ ਪਰ ਘਾਇ ਅੰਗ ਭਿਭਰਾਰੇ।
ਜਾਨੁਕ ਅੰਤ ਬਸੰਤ ਸਮੈ ਮਿਲਿ ਚਾਚਰ ਖੇਲ ਸਿਧਾਰੇ। ੧੧੨।

੧. ਪ੍ਰਯੋਗ'



ਹੁੰਦਾ ਹੈ) ਮਾਨੋ ਬਹੁਤ ਘਣੇ ਬਦਲਾਂ ਵਿਚੋਂ ਕਣੀਆਂ ਵਾਂਗ ਵਿਸ਼ੈਲੇ ਤੀਰਾਂ ਦਾ ਹਰ ਪਾਸਿਓਂ ਮੀਂਹ ਵਸਾ ਦਿੱਤਾ ਹੈ। ਝਟਪਟ ਢਾਲਾਂ, ਕਵਚਾਂ ਆਦਿ ਨੂੰ ਵਿੰਨ੍ਹ ਦਿੱਤਾ ਹੈ ਅਤੇ ਆਪਸ ਵਿਚ ਘਿਸਰ ਕੇ ਪਾਰ ਲੰਘ ਗਏ ਹਨ। ਤਿਖੇ ਤੀਰ ਸਾਰੀ ਧਰਤੀ ਨੂੰ ਵਿੰਨ੍ਹ ਕੇ ਨਾਗਾਂ ਦੇ ਲੋਕ (ਪਾਤਾਲ) ਵਿਚ ਜਾ ਪਹੁੰਚੇ ਹਨ। ਯੋਧੇ ਤਲਵਾਰਾਂ ਕਢ ਕੇ ਅਨੇਕ ਢੰਗਾਂ ਨਾਲ ਚਮਕਾਉਂਦੇ ਹਨ ਅਤੇ ਸੈਹਥੀਆਂ ਨੂੰ ਚਲਾਉਂਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਵਰਗ ਦਾ ਰਸਤਾ ਚੰਗੀ ਤਰ੍ਹਾਂ ਨਾਲ ਹਿਰਦੇ ਵਿਚ ਵਿਖਾ ਦਿੱਤਾ ਹੈ।੧੦੯।

*ਬਿਸਨਪਦ। ਸੋਰਠ*

ਅਣਗਿਣਤ ਸੰਨਿਆਸੀ ਬਾਣਾਂ ਨਾਲ ਵਿੰਨ੍ਹੇ ਗਏ ਹਨ। ਉਹ ਦੇਹੀ ਅਤੇ ਸੰਪਤੀ ਦੇ ਨੇਹ ਨੂੰ ਤਿਆਗ ਕੇ ਸਵਰਗ ਦੇ ਵਾਸੀ ਹੋ ਗਏ ਹਨ। ਢਾਲਾਂ, ਕਵਚ, ਰਥ, ਝੰਡੇ ਅਤੇ ਝੰਡੀਆਂ ਨੂੰ ਕਈ ਤਰ੍ਹਾਂ ਨਾਲ ਕਟ ਕਟ ਕੇ ਡਿਗਾ ਦਿੱਤਾ ਹੈ। (ਉਹ ਇਸ ਤਰ੍ਹਾਂ) ਸ਼ੋਭਾ ਪਾ ਰਹੇ ਸਨ ਕਿ ਇੰਦਰਪੁਰੀ, ਜਮਪੁਰੀ ਅਤੇ ਦੇਵਪੁਰੀ ਵੇਖ ਕੇ ਲਜਾ ਰਹੀਆਂ ਹਨ। ਗਹਿਣੇ ਅਤੇ ਰੰਗਾਂ ਰੰਗ ਦੇ ਬਸਤ੍ਰ ਛੁਟ ਛੁਟ ਕੇ ਧਰਤੀ ਉਤੇ ਡਿਗ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇੰਦਰ ਦੇ ਅਸ਼ੋਕ ਬਾਗ ਵਿਚੋਂ ਬਸੰਤੀ ਫੁਲ ਝੜ ਪਏ ਹੋਣ। ਕਟ ਕਟ ਕੇ ਡਿਗੇ ਹਾਥੀਆਂ ਦੇ ਸਿਰਾਂ (ਉਪਰ ਸਜੇ) ਮੋਤੀ ਖਿਲਰ ਗਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅੰਮ੍ਰਿਤ ਕੁੰਡ ਦੇ ਮੂੰਹ ਦੇ ਖੁਲਣ ਨਾਲ ਸੁੰਦਰ ਜਲ-ਕਣ ਝੜ ਪਏ ਹੋਣ।੧੧੦।

*ਦੇਵ ਗੰਧਾਰੀ। ਦੂਜੀ ਤਰਹ*

ਦੋਹਾਂ ਪਾਸਿਆਂ ਤੋਂ ਹੰਕਾਰੀ ਸੂਰਮੇ (ਇਕ ਦੂਜੇ ਉਤੇ) ਆ ਪਏ ਹਨ। ਕ੍ਰਿਪਾਨਾਂ ਕਢ ਕਢ ਕੇ ਭਜੀ ਫਿਰਦੇ ਹਨ ਅਤੇ 'ਮਾਰ ਲੌ ਮਾਰ ਲੌ' ਬੋਲ ਰਹੇ ਹਨ। ਕ੍ਰੋਧਿਤ ਸੰਨਿਆਸੀ ਪੈਰ ਗਡ ਕੇ, ਗੁੱਸੇ ਨਾਲ ਭਰੇ ਯੁੱਧ-ਭੂਮੀ ਵਿਚ ਫਿਰਦੇ ਹਨ। ਹਾਥੀਆਂ ਅਤੇ ਰਥਾਂ ਵਾਲੀਆਂ ਫੌਜਾਂ ਨੂੰ ਗਾਹ ਗਾਹ ਕੇ ਅੰਤ ਵਿਚ ਰਣ-ਭੂਮੀ ਵਿਚ ਡਿਗ ਪਏ ਹਨ। ਬਾਣਾਂ ਨੂੰ ਤਣ ਤਣ ਕੇ ਅਤੇ ਸ਼ਿਸ਼ਤਾਂ ਬੰਨ੍ਹ ਬੰਨ੍ਹ ਕੇ ਕੰਨਾਂ ਤਕ ਖਿਚ ਕੇ ਚਲਾ ਰਹੇ ਹਨ। ਛਤ੍ਰੀ ਧਰਮ ਨੂੰ ਨਿਭਾਉਣ ਵਾਲੇ ਸੂਰਵੀਰ (ਬਾਣ) ਚਲਾਉਂਦੇ ਫਿਰਦੇ ਹਨ। (ਸੂਰਮਿਆਂ ਦੇ) ਅੰਗਾਂ ਨੂੰ ਬਾਣਾਂ ਨਾਲ ਵਿੰਨ੍ਹ ਵਿੰਨ੍ਹ (ਸੁਟ ਰਹੇ ਹਨ ਅਤੇ) ਇਸ ਤਰ੍ਹਾਂ ਜੁਆਨ ਜੂਝ ਰਹੇ ਹਨ। ਜਿਵੇਂ ਮਹਾਭਾਰਤ ਵੇਲੇ ਬਾਣਾਂ ਦੀ ਸੇਜਾ ਉਤੇ ਭੀਸ਼ਮ ਪਿਤਾਮਾ ਪਿਆ ਸੀ।੧੧੧।

*ਬਿਸਨਪਦ ਸਾਰੰਗ*

ਇਸ ਤਰ੍ਹਾਂ ਬਹੁਤ ਸੰਨਿਆਸੀ ਮਾਰ ਦਿੱਤੇ ਗਏ ਹਨ। ਕਿਤਨਿਆਂ ਨੂੰ ਬੰਨ੍ਹ ਕੇ ਪਾਣੀ ਵਿਚ ਡਬੋਇਆ ਹੈ ਅਤੇ ਕਿਤਨਿਆਂ ਨੂੰ ਅੱਗ ਵਿਚ ਸਾੜਿਆ ਹੈ। ਕਿਤਨਿਆਂ ਦਾ ਇਕ ਹੱਥ ਕਟ ਸੁਟਿਆ ਹੈ ਅਤੇ ਕਿਤਨਿਆਂ ਦੇ ਦੋ ਹੱਥ ਕਟ ਦਿੱਤੇ ਹਨ। ਪੈਦਲ ਅਤੇ ਰਥਾਂ ਵਾਲਿਆਂ ਨੂੰ ਤਿਲ ਤਿਲ ਜਿੰਨਾਂ ਕਟ ਸੁਟਿਆ ਹੈ ਅਤੇ ਕਿਤਨਿਆਂ ਦੇ ਸਿਰ ('ਮਾਥ') ਕਟ ਦਿੱਤੇ ਹਨ। ਕਿਤਨਿਆਂ ਦੇ ਛਤ੍ਰ, ਚੌਰ, ਰਥ, ਘੋੜੇ ਕਟ ਕਟ ਕੇ ਯੁੱਧ-ਭੂਮੀ ਵਿਚ ਸੁਟ ਦਿੱਤੇ ਹਨ। ਕਿਤਨਿਆਂ ਦੇ ਮੁਕਟ ਡਾਂਗਾਂ ਨਾਲ ਭੰਨ੍ਹ ਸੁਟੇ ਹਨ ਅਤੇ ਕਿਤਨਿਆਂ ਦੇ ਜੂੜੇ ਪੁਟ ਸੁਟੇ ਹਨ। ਭੈ ਨਾਲ ਭਰੇ ਹੋਇਆਂ ਦੇ ਧਰਤੀ ਉਤੇ ਡਿਗਣ ਤੇ ਜ਼ਖ਼ਮਾਂ ਵਿਚੋਂ ਭਕ ਭਕ ਲਹੂ ਵਗ ਰਿਹਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅੰਤ ਵੇਲੇ ਸਾਰੇ ਮਿਲ ਕੇ ਬਸੰਤ ਰੁਤ ਵਿਚ ਹੋਲੀ ਖੇਡਣ ਚਲੇ ਹੋਣ। ੧੧੨।

*ਬਿਸਨਪਦ। ਅਡਾਨ*

ਚੁਪਰੇ ਚਾਰੁ ਚਿਕਨੇ ਕੇਸ।
ਆਨਿ ਆਨਿ ਫਿਰੀ ਚਹੂੰ ਦਿਸਿ ਨਾਰਿ ਨਾਗਰਿ ਭੇਸ।
ਚਿਬਕ ਚਾਰੁ ਸੁ ਧਾਰ ਬੇਸਰ ਡਾਰਿ ਕਾਜਰ ਨੈਨ।
ਜੀਵ ਜੰਤਨ ਕਾ ਚਲੀ ਚਿਤ ਲੇਤ ਚੋਰ ਸੁ ਮੈਨ।
ਦੇਖ ਰੀ ਸੁਕੁਮਾਰ ਸੁੰਦਰ ਆਜੁ ਬਰ ਹੈ ਬੀਰ।
ਬੀਨ ਬੀਨ ਧਰੋ ਸਬੰਗਨ ਸੁਧ ਕੇਸਰਿ ਚੀਰ।
ਚੀਨ ਚੀਨ ਬਰਿ ਹੈ ਸੁਬਾਹ ਸੁ ਮਧ ਜੁਧ ਉਛਾਹ।
ਤੇਗ ਤੀਰਨ ਬਾਨ ਬਰਛਨ ਜੀਤ ਕਰਿ ਹੈ ਬਯਾਹ। ੧੧੩।

*ਬਿਸਨਪਦ। ਸੋਰਠਿ*

ਕਹਾ ਲੌ ਉਪਮਾ ਇਤੀ ਕਰੌ।
ਗ੍ਰੰਥ ਬਢਨ ਕੇ ਕਾਜ ਸੁਨਹੁ ਜੂ ਚਿਤ ਮੈ ਅਧਿਕ ਡਰੌ।
ਤਉ ਸੁਧਾਰਿ ਬਿਚਾਰ ਕਥਾ ਕਹਿ ਕਹਿ ਸੰਛੇਪ ਬਖਾਨੋ।
ਜੈਸੇ ਤਵ ਪ੍ਰਤਾਪ ਕੇ ਬਲ ਤੇ ਜਥਾ ਸਕਤਿ ਅਨੁਮਾਨੋ।
ਜਬ ਪਾਰਸ ਇਹ ਬਿਧਿ ਰਨ ਮੰਡ੍ਯੋ ਨਾਨਾ ਸਸਤ੍ਰ ਚਲਾਏ।
ਹਤੇ ਸੁ ਹਤੇ ਜੀਅ ਲੈ ਭਾਜੇ ਚਹੁੰ ਦਿਸ ਗਏ ਪਰਾਏ।
ਜੇ ਹਠ ਤਿਆਗਿ ਆਨਿ ਪਗ ਲਾਗੇ ਤੇ ਸਬ ਲਏ ਬਚਾਈ।
ਭੂਖਨ ਬਸਨ ਬਹੁਤੁ ਬਿਧਿ ਦੀਨੇ ਦੈ ਦੈ ਬਹੁਤ ਬਡਾਈ। ੧੧੪।

*ਬਿਸਨਪਦ। ਕਾਫੀ*

ਪਾਰਸ ਨਾਥ ਬਡੋ ਰਣ ਪਾਰ੍ਯੋ।
ਆਪਨ ਪ੍ਰਚੁਰ ਜਗਤ ਮਤੁ ਕੀਨਾ ਦੇਵਦਤ ਕੋ ਟਾਰ੍ਯੋ।
ਲੈ ਲੈ ਸਸਤ੍ਰ ਅਸਤ੍ਰ ਨਾਨਾ ਬਿਧਿ ਭਾਤਿ ਅਨਿਕ ਅਰਿ ਮਾਰੇ।
ਜੀਤੇ ਪਰਮ ਪੁਰਖ ਪਾਰਸ ਕੇ ਸਗਲ ਜਟਾ ਧਰ ਹਾਰੇ।
ਬੇਖ ਬੇਖ ਭਟ ਪਰੇ ਧਰਨ ਗਿਰਿ ਬਾਣ ਪ੍ਰਯੋਘਨ[1] ਘਾਏ।
ਜਾਨੁਕ ਪਰਮ ਲੋਕ ਪਾਵਨ ਕਹੁ ਪ੍ਰਾਨਨ ਪੰਖ ਲਗਾਏ।
ਟੂਕ ਟੂਕ ਹ੍ਵੈ ਗਿਰੇ ਕਵਚ ਕਟਿ ਪਰਮ ਪ੍ਰਭਾ ਕਹੁ ਪਾਈ।
ਜਣੁ ਦੈ ਚਲੇ ਨਿਸਾਣ ਸੁਰਗ ਕਹ ਕੁਲਹਿ ਕਲੰਕ ਮਿਟਾਈ। ੧੧੫।

*ਬਿਸਨਪਦ। ਸੂਹੀ*

ਪਾਰਸ ਨਾਥ ਬਡੋ ਰਣ ਜੀਤੋ।
ਜਾਨੁਕ ਭਈ ਦੂਸਰ ਕਰਣਾਰਜੁਨ ਭਾਰਥ ਸੋ ਹੁਇ ਬੀਤੋ।
ਬਹੁ ਬਿਧਿ ਚਲੈ ਪ੍ਰਵਾਹਿ ਸ੍ਰੋਣ ਕੇ ਰਥ ਗਜ ਅਸਵ ਬਹਾਏ।
ਭੈ ਕਰ ਜਾਨ ਭਯੋ ਬਡ ਆਹਵ ਸਾਤ ਸਮੁੰਦਰ ਲਜਾਏ।
ਜਹ ਤਹ ਚਲੇ ਭਾਜ ਸੰਨਿਆਸੀ ਬਾਣਨ ਅੰਗ ਪ੍ਰਹਾਰੇ।
ਜਾਨੁਕ ਬਜ੍ਰ ਇੰਦ੍ਰ ਕੇ ਭੈ ਤੇ ਪਬ ਸਪਛ ਸਿਧਾਰੇ।

੧. 'ਪ੍ਰਯੋਗਨ'



*ਬਿਸਨਪਦ। ਅਡਾਨ*

ਚੋਪੜੇ ਹੋਏ ਕੇਸ ਸੁੰਦਰ ਅਤੇ ਚਿਕਨੇ ਹਨ। ਸੁੰਦਰ ਇਸਤਰੀਆਂ ਦੇ ਰੂਪ ਵਿਚ (ਅਪੱਛਰਾਵਾਂ) ਆ ਆ ਕੇ ਚੌਹਾਂ ਪਾਸੇ ਫਿਰ ਰਹੀਆਂ ਹਨ। ਉਨ੍ਹਾਂ ਦੀਆਂ ਸੁੰਦਰ ਠੋਡੀਆਂ ਹਨ, ਨਕ ਵਿਚ ਨਥਾਂ ਪਾਈਆਂ ਹੋਈਆਂ ਹਨ ਅਤੇ ਅੱਖਾਂ ਵਿਚ ਸੁਰਮਾ ਪਾਇਆ ਹੋਇਆ ਹੈ। (ਆਮ) ਜੀਵ ਜੰਤਾਂ ਦੀ ਕੀ ਚਲਣੀ ਸੀ, (ਉਹ) ਕਾਮਦੇਵ ਦਾ ਚਿਤ ਵੀ ਚੁਰਾ ਰਹੀਆਂ ਹਨ। ਉਸ ਸੁੰਦਰ ਕੁਮਾਰ ਨੂੰ ਵੇਖ ਰਹੀਆਂ ਹਨ ਕਿ ਅਜ ਇਸ ਸੂਰਮੇ ਨੂੰ ਵਰਾਂਗੀਆਂ। ਸਾਰਿਆਂ ਅੰਗਾਂ ਉਤੇ ਚੁਣ ਚੁਣ ਕੇ ਖਾਲਸ ਕੇਸਰ ਵਿਚ ਰੰਗੇ ਹੋਏ ਬਸਤ੍ਰ ਧਾਰਨ ਕੀਤੇ ਹੋਏ ਹਨ। ਉਸ ਯੁੱਧ ਵਿਚੋਂ ਉਤਸਾਹ ਪੂਰਵਕ ਚੁਣ ਚੁਣ ਕੇ ਯੋਧਿਆਂ ਨੂੰ ਵਰ ਰਹੀਆਂ ਹਨ। ਤਲਵਾਰਾਂ, ਤੀਰਾਂ ਅਤੇ ਬਰਛੀਆਂ ਨਾਲ ਜਿਤਣ ਵਾਲਿਆਂ ਨਾਲ ਵਿਆਹ ਕਰ ਰਹੀਆਂ ਹਨ।੧੧੩।

*ਬਿਸਨਪਦ। ਸੋਰਠਿ*

ਕਿਥੋਂ ਤਕ (ਮੈਂ) ਉਪਮਾ ਨੂੰ ਸਮਾਪਤ ਕਰਾਂ। ਸੁਣੋ ਜੀ! ਗ੍ਰੰਥ ਦੇ ਵਧਣ ਕਰ ਕੇ ਚਿਤ ਵਿਚ ਬਹੁਤ ਡਰਦਾ ਹਾਂ। ਫਿਰ ਵੀ ਸੁਧਾਰ ਕੇ ਵਿਚਾਰ ਪੂਰਵਕ ਕਥਾ ਕਹਿ ਕੇ ਸੰਖੇਪ ਵਿਚ ਹੀ ਬਖਾਨ ਕਰਦਾ ਹਾਂ। ਜਿਸ ਤਰ੍ਹਾਂ ਤੇਰੇ ਪ੍ਰਤਾਪ ਦੇ ਬਲ ਨਾਲ ਯਥਾ ਸ਼ਕਤੀ ਵਰਣਨ ਕਰਦਾ ਹਾਂ। ਜਦ ਪਾਰਸ (ਨਾਥ) ਨੇ ਇਸ ਪ੍ਰਕਾਰ ਦਾ ਯੁੱਧ ਮਚਾਇਆ ਅਤੇ ਅਨੇਕ ਪਕਾਰ ਦੇ ਸ਼ਸਤ੍ਰ ਚਲਾਏ। (ਜੋ) ਮਾਰੇ ਗਏ, ਸੋ ਮਾਰੇ ਗਏ, (ਬਾਕੀ) ਜਿੰਦ ਬਚਾ ਕੇ ਭਜ ਗਏ ਅਤੇ ਚੌਹਾਂ ਪਾਸਿਆਂ ਵਲ ਖਿਸਕ ਗਏ। ਜੋ (ਸੂਰਮੇ) ਹਠ ਨੂੰ ਤਿਆਗ ਕੇ (ਪਾਰਸ ਨਾਥ ਦੇ) ਪੈਰੀਂ ਆ ਪਏ, ਉਹ ਸਾਰੇ ਬਚਾ ਲਏ ਗਏ। ਗਹਿਣੇ, ਬਸਤ੍ਰ ਆਦਿ ਬਹੁਤ ਤਰ੍ਹਾਂ ਨਾਲ ਦਿੱਤੇ ਅਤੇ ਸਨਮਾਨ ਸਹਿਤ ਵਿਦਾ ਕਰ ਦਿੱਤਾ।੧੧੪।

*ਬਿਸਨਪਦ। ਕਾਫੀ*

ਪਾਰਸ ਨਾਥ ਨੇ ਬਹੁਤ ਭਾਰੀ ਯੁੱਧ ਮਚਾਇਆ। ਜਗਤ ਵਿਚ ਆਪਣਾ ਮਤ ਪ੍ਰਚਲਿਤ ਕਰ ਦਿੱਤਾ ਅਤੇ ਦੱਤਾਤ੍ਰੇ ਦਾ ਮਤ ਦੂਰ ਕਰ ਦਿੱਤਾ। ਅਨੇਕ ਤਰ੍ਹਾਂ ਦੇ ਸ਼ਸਤ੍ਰ ਅਸਤ੍ਰ ਲੈ ਕੇ ਭਾਂਤ ਭਾਂਤ ਦੇ ਅਨੇਕ ਵੈਰੀ ਮਾਰੇ। ਪਰਮ ਪੁਰਖ ਪਾਰਸ (ਨਾਥ) ਦੇ (ਸੂਰਮੇ) ਜਿਤ ਗਏ ਅਤੇ ਸਾਰੇ ਜਟਾਧਾਰੀ (ਸੰਨਿਆਸੀ) ਹਾਰ ਗਏ। (ਵਖਰੇ ਵਖਰੇ) ਭੇਸਾਂ ਵਾਲੇ ਯੋਧੇ ਬਾਣਾਂ ਦੀ ਝੜੀ ਨਾਲ ਘਾਇਲ ਹੋ ਕੇ ਧਰਤੀ ਉਤੇ ਡਿਗੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪਰਮ ਲੋਕ ਨੂੰ ਪ੍ਰਾਪਤ ਕਰਨ ਲਈ ਕਿਤੇ ਪ੍ਰਾਣਾਂ ਨੂੰ ਖੰਭ ਲਗ ਗਏ ਹੋਣ। (ਯੋਧਿਆਂ ਦੇ) ਕਵਚ ਕਟ ਕੇ ਟੋਟੇ ਟੋਟੇ ਹੋ ਕੇ ਡਿਗੇ ਪਏ ਹਨ ਅਤੇ ਪਰਮ ਸ਼ੋਭਾ ਨੂੰ ਪ੍ਰਾਪਤ ਕਰ ਰਹੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਧੌਂਸੇ ਵਜ ਕੇ ਅਤੇ ਆਪਣੇ ਕੁਲ ਦੇ ਕਲੰਕ ਨੂੰ ਮਿਟਾ ਕੇ ਸਵਰਗ ਨੂੰ ਚਲੇ ਹੋਣ।੧੧੫।

*ਬਿਸਨਪਦ। ਸੂਹੀ*

ਪਾਰਸ ਨਾਥ ਨੇ ਵੱਡਾ ਯੁੱਧ ਜਿਤ ਲਿਆ। (ਇਸ ਤਰ੍ਹਾਂ ਲਗਦਾ ਹੈ) ਮਾਨੋ ਕਰਨ ਅਤੇ ਅਰਜਨ ਦੀ ਦੂਜੀ ਵਾਰ ਲੜਾਈ ਹੋ ਗੁਜ਼ਰੀ ਹੋਵੇ। ਲਹੂ ਦੇ ਬਹੁਤ ਤਰ੍ਹਾਂ ਨਾਲ ਪ੍ਰਵਾਹ ਚਲੇ ਹਨ (ਜਿਨ੍ਹਾਂ ਨੇ) ਰਥ, ਹਾਥੀ ਅਤੇ ਘੋੜੇ ਰੁੜ੍ਹਾ ਲਏ ਹਨ। ਭਿਆਨਕ ਵੱਡਾ ਯੁੱਧ ਹੋਇਆ ਜਾਣ ਕੇ ਸੱਤ ਸਮੁੰਦਰ ਵੀ ਲਜਾ ਰਹੇ ਹਨ। ਬਾਣਾਂ ਨਾਲ ਵੱਢੇ ਕਟੇ ਸ਼ਰੀਰਾਂ ਨਾਲ ਸੰਨਿਆਸੀ ਜਿਥੇ ਕਿਥੇ ਭਜ ਤੁਰੇ ਹਨ। (ਇੰਜ ਮਾਲੂਮ ਹੁੰਦਾ ਹੈ) ਮਾਨੋ ਇੰਦਰ ਦੇ ਵਜ੍ਰ ਤੋਂ ਡਰਦੇ ਹੋਏ ਪਰਬਤ ਖੰਭਾਂ ਸਹਿਤ ਉਡ ਗਏ ਹੋਣ। ਜਿਥੇ ਕਿਥੇ ਲਹੂ ਦੀ ਧਾਰ

ਜਿਹ ਤਿਹ ਗਿਰਤ ਸ੍ਰੋਣ ਕੀ ਧਾਰਾ ਅਰਿ ਘੂਮਤ ਭਿਭਰਾਤ।
ਨਿੰਦਾ ਕਰਤ ਛਤ੍ਰੀਯ ਧਰਮ ਕੀ ਭਜਤ ਦਸੋ ਦਿਸ ਜਾਤ। ੧੧੬।

*ਬਿਸਨਪਦ। ਸੋਰਠਿ*

ਜੇਤਕ ਜੀਅਤ ਬਚੇ ਸੰਨ੍ਯਾਸੀ।
ਤ੍ਰਾਸ ਮਰਤ ਫਿਰਿ ਬਹੁਰਿ ਨ ਆਏ ਹੋਤ ਭਏ ਬਨਬਾਸੀ।
ਦੇਸ ਬਿਦੇਸ ਢੂੰਢ ਬਨ ਬੇਹੜ ਤਹ ਤਹ ਪਕਰਿ ਸੰਘਾਰੇ।
ਖੋਜਿ ਪਤਾਲ ਅਕਾਸ ਸੁਰਗ ਕਹੁ ਜਹਾ ਤਹਾ ਚੁਨਿ ਮਾਰੇ।
ਇਹ ਬਿਧਿ ਨਾਸ ਕਰੇ ਸੰਨਿਆਸੀ ਆਪਨ ਮਤਹ ਮਤਾਯੋ।
ਆਪਨ ਨ੍ਯਾਸ ਸਿਖਾਇ ਸਬਨ ਕਹੁ ਆਪਨ ਮੰਤ੍ਰ ਚਲਾਯੋ।
ਜੇ ਜੇ ਗਹੇ ਤਿਨ ਤੇ ਘਾਇਲ ਤਿਨ ਕੀ ਜਟਾ ਮੁੰਡਾਈ।
ਦੋਹੀ ਦੂਰ ਦਤ ਕੀ ਕੀਨੀ ਆਪਨ ਫੇਰਿ ਦੁਹਾਈ। ੧੧੭।

ਡਿਗਦੀ ਹੈ ਅਤੇ ਵੈਰੀ ਭੈਭੀਤ ਹੋਏ ਘੁੰਮਦੇ ਫਿਰਦੇ ਹਨ। ਛਤ੍ਰੀ ਧਰਮ ਦੀ ਨਿੰਦਿਆ ਕਰਦੇ ਹੋਏ ਦਸਾਂ ਦਿਸ਼ਾਵਾਂ ਵਲ (ਸੰਨਿਆਸੀ) ਭਜੀ ਜਾ ਰਹੇ ਹਨ।੧੧੬।

*ਬਿਸਨਪਦ। ਸੋਰਠਿ*

ਜਿਤਨੇ ਕੁ ਸੰਨਿਆਸੀ ਜੀਉਂਦੇ ਬਚ ਗਏ, ਡਰ ਦੇ ਮਾਰੇ ਫਿਰ ਨਹੀਂ ਆਏ ਅਤੇ ਬਨਬਾਸੀ ਹੋ ਗਏ। ਦੇਸਾਂ, ਬਿਦੇਸਾਂ, ਬਨਾਂ, ਬੀਹੜਾਂ ਵਿਚੋਂ ਲਭ ਲਭ ਕੇ ਜਿਥੇ ਕਿਥੇ ਪਕੜ ਕੇ ਮਾਰ ਸੁਟੇ ਹਨ। ਪਾਤਾਲ, ਆਕਾਸ਼ ਅਤੇ ਸਵਰਗ ਨੂੰ ਖੋਜ ਕੇ ਜਿਥੇ ਕਿਥੇ ਚੁਣ ਚੁਣ ਕੇ ਮਾਰ ਸੁਟੇ ਹਨ। ਇਸ ਤਰ੍ਹਾਂ ਸੰਨਿਆਸੀਆਂ ਦਾ ਨਾਸ ਕੀਤਾ ਅਤੇ ਆਪਣਾ ਮਤ ਚਲਾ ਦਿੱਤਾ। ਸਾਰਿਆਂ ਨੂੰ ਆਪਣਾ ਢੰਗ ਸਿਖਾ ਕੇ ਆਪਣਾ ਮੰਤ੍ਰ ਚਲਾ ਦਿੱਤਾ। ਜਿਹੜੇ ਜਿਹੜੇ ਉਨ੍ਹਾਂ ਵਿਚੋਂ ਘਾਇਲ ਪਕੜੇ ਸਨ, ਉਨ੍ਹਾਂ ਦੀਆਂ ਜਟਾਵਾਂ ਮੁੰਨਵਾ ਦਿੱਤੀਆਂ। ਇਸ ਤਰ੍ਹਾਂ ਦੱਤਾਤ੍ਰੇ ਦੀ ਦੁਹਾਈ ਨੂੰ (ਸੰਸਾਰ ਤੋਂ) ਦੂਰ ਕਰ ਦਿੱਤਾ ਅਤੇ (ਪਾਰਸ ਨਾਥ ਨੇ) ਆਪਣੀ ਦੁਹਾਈ ਫਿਰਾ ਦਿੱਤੀ।੧੧੭।

*ਬਿਸਨਪਦ। ਬਸੰਤ*

ਇਹ ਬਿਧਿ ਫਾਗ ਕ੍ਰਿਪਾਨਨ ਖੇਲੇ।
ਸੋਭਤ ਢਾਲ ਮਾਲ ਡਫ ਮਾਲੈ ਮੂਠ ਗੁਲਾਲਨ ਸੇਲੇ।
ਜਾਨੁ ਤੁਫੰਗ ਭਰਤ ਪਿਚਕਾਰੀ ਸੂਰਨ ਅੰਗ ਲਗਾਵਤ।
ਨਿਕਸਤ ਸ੍ਰੋਣ ਅਧਿਕ ਛਬਿ ਉਪਜਤ ਕੇਸਰ ਜਾਨੁ ਸੁਹਾਵਤ।
ਸ੍ਰੋਣਤ ਭਰੀ ਜਟਾ ਅਤਿ ਸੋਭਤ ਛਬਹਿ ਨ ਜਾਤ ਕਹ੍ਯੋ।
ਮਾਨਹੁ ਪਰਮ ਪ੍ਰੇਮ ਸੌ ਡਾਰ੍ਯੋ ਈਂਗਰ ਲਾਗਿ ਰਹ੍ਯੋ।
ਜਹ ਤਹ ਗਿਰਤ ਭਏ ਨਾਨਾ ਬਿਧਿ ਸਾਂਗਨ ਸਤ੍ਰੁ ਪਰੋਏ।
ਜਾਨੁਕ ਖੇਲ ਧਮਾਰ ਪਸਾਰਿ ਕੈ ਅਧਿਕ ਸ੍ਰਮਿਤ ਹ੍ਵੈ ਸੋਏ। ੧੧੮।

*ਬਿਸਨਪਦ। ਬਸੰਤ*

ਇਸ ਤਰ੍ਹਾਂ ਤਲਵਾਰਾਂ ਦੀ ਹੋਲੀ ਖੇਡੀ। ਢਾਲਾਂ ਦੀ ਕਤਾਰ, (ਮਾਨੋ) ਡਫ਼ਾਂ ਦੀ ਪੰਗਤੀ ਸ਼ੋਭ ਰਹੀ ਹੋਵੇ ਅਤੇ ਬਰਛੇ ਗੁਲਾਲਾਂ ਦੀ ਮੁਠ ਹੋਣ। ਬੰਦੂਕਾਂ ਨੂੰ ਭਰੀਆਂ ਹੋਈਆਂ ਪਿਚਕਾਰੀਆਂ ਜਾਣੋ ਜੋ ਸੂਰਮਿਆਂ ਦੇ ਅੰਗਾਂ ਨੂੰ ਲਗਦੀਆਂ ਹਨ। (ਸ਼ਰੀਰਾਂ ਵਿਚੋਂ) ਨਿਕਲਦਾ ਲਹੂ ਬਹੁਤ ਸ਼ੋਭਾ ਪਾ ਰਿਹਾ ਹੈ, ਮਾਨੋ ਕੇਸਰ ਸੋਭ ਰਿਹਾ ਹੋਵੇ। ਲਹੂ ਨਾਲ ਲਿਬੜੀਆਂ ਜਟਾਵਾਂ ਬਹੁਤ ਸ਼ੋਭਾਇਮਾਨ ਹਨ, ਜਿਨ੍ਹਾਂ ਦੀ ਛਬੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਹੁਤ ਪ੍ਰੇਮ ਨਾਲ ਪਾਇਆ ਹੋਇਆ ਸੰਧੂਰ ਦਾ ਰੰਗ ਲਗ ਰਿਹਾ ਹੋਵੇ। ਬਰਛੀਆਂ ਨਾਲ ਪਰੋਤੇ ਵੈਰੀ ਜਿਥੇ ਕਿਥੇ ਅਨੇਕਾਂ ਤਰ੍ਹਾਂ ਨਾਲ ਡਿਗੇ ਪਏ ਹਨ। (ਇੰਜ ਲਗਦਾ ਹੈ) ਮਾਨੋ ਧਮਾਰ ਖੇਡ ਕੇ ਅਧਿਕ ਥਕੇ ਹੋਏ (ਪੈਰ) ਪਸਾਰ ਕੇ ਸੁਤੇ ਹੋਏ ਹੋਣ।੧੧੮।

*ਬਿਸਨਪਦ। ਪਰਜ*

ਦਸ ਸੈ ਬਰਖ ਰਾਜ ਤਿਨ ਕੀਨਾ।
ਕੈ ਕੈ ਦੂਰ ਦਤ ਕੇ ਮਤ ਕਹੁ ਰਾਜ ਜੋਗ ਦੋਊ ਲੀਨਾ।
ਜੇ ਜੇ ਛਪੇ ਲੁਕੇ ਕਹੂੰ ਬਾਚੇ ਰਹਿ ਰਹਿ ਵਹੈ ਗਏ।
ਐਸੇ ਏਕ ਨਾਮ ਲੈਬੇ ਕੋ ਜਗ ਮੋ ਰਹਤ ਭਏ।
ਭਾਤਿ ਭਾਤਿ ਸੌ ਰਾਜ ਕਰਤ ਯੌ ਭਾਤਿ ਭਾਤਿ ਧਨ ਜੋਰ੍ਯੋ।
ਜਹਾ ਜਹਾ ਮਾਨਸ ਸ੍ਰਉਨਨ ਸੁਨ ਤਹਾ ਤਹਾ ਤੇ ਤੋਰ੍ਯੋ।
ਇਹ ਬਿਧਿ ਜੀਤ ਦੇਸ ਪੁਰ ਦੇਸਨ ਜੀਤ ਨਿਸਾਨ ਬਜਾਯੋ।
ਆਪਨ ਕਰਣ ਕਾਰਣ ਕਰਿ ਮਾਨ੍ਯੋ ਕਾਲ ਪੁਰਖ ਬਿਸਰਾਯੋ। ੧੧੯।

*ਬਿਸਨਪਦ। ਪਰਜ*

ਉਸ ਨੇ ਦਸ ਹਜ਼ਾਰ ਵਰ੍ਹੇ ਤਕ ਰਾਜ ਕੀਤਾ। ਦੱਤਾਤ੍ਰੇ ਦੇ ਮਤ ਨੂੰ ਦੂਰ ਕਰ ਕੇ ਰਾਜ ਅਤੇ ਜੋਗ ਦੋਵੇਂ ਪ੍ਰਾਪਤ ਕਰ ਲਏ। ਜਿਹੜੇ ਜਿਹੜੇ (ਜਟਾਧਾਰੀ) ਲੁਕੇ ਛਿਪੇ ਸਨ, ਉਹੀ ਬਚੇ ਸਨ ਅਤੇ ਉਹੀ ਬਾਕੀ ਰਹਿ ਗਏ ਹਨ। ਇਸ ਤਰ੍ਹਾਂ ਇਕ ਨਾਮ ਲੈਣ ਲਈ ਹੀ ਜਗਤ ਵਿਚ ਬਚ ਰਹੇ ਹਨ। ਤਰ੍ਹਾਂ ਤਰ੍ਹਾਂ ਨਾਲ ਰਾਜ ਕੀਤਾ ਅਤੇ ਇੰਜ ਭਾਂਤ ਭਾਂਤ ਨਾਲ ਧਨ ਇਕੱਠਾ ਕਰ ਲਿਆ। ਜਿਥੇ ਜਿਥੇ ਵੀ (ਕੋਈ) ਮਾਨਸ (ਸੰਨਿਆਸੀ) ਕੰਨਾਂ ਨਾਲ ਸੁਣ ਲਿਆ, ਉਥੇ ਉਥੇ ਹੀ ਨਾਸ਼ ਕਰ ਦਿੱਤਾ। ਇਸ ਤਰ੍ਹਾਂ ਨਾਲ ਦੇਸਾਂ, ਨਗਰਾਂ, ਦੇਸਾਂਤਰਾਂ ਨੂੰ ਜਿਤ ਕੇ, ਜਿਤ ਦਾ ਨਗਾਰਾ ਵਜਾਇਆ। (ਫਿਰ) ਆਪਣੇ ਆਪ ਨੂੰ ਕਰਨ-ਕਾਰਨ ਸਮਰਥ ਮੰਨ ਕੇ, ਅਕਾਲ ਪੁਰਖ ਨੂੰ (ਮਨੋ) ਭੁਲਾ ਦਿੱਤਾ।੧੧੯।

*ਰੂਆਮਲ ਛੰਦ*

ਦਸ ਸਹੰਸ੍ਰ ਪ੍ਰਮਾਣ ਬਰਖਨ ਕੀਨ ਰਾਜ ਸੁਧਾਰਿ।
ਭਾਤਿ ਭਾਤਿ ਧਰਾਨ ਲੈ ਅਰੁ ਸਤ੍ਰੁ ਸਰਬ ਸੰਘਾਰਿ।
ਜੀਤਿ ਜੀਤਿ ਅਨੂਪ ਭੂਪ ਅਨੂਪ ਰੂਪ ਅਪਾਰ।
ਭੂਪ ਮੇਧ ਠਟ੍ਯੋ ਨ੍ਰਿਪੋਤਮ ਏਕ ਜਗ ਸੁਧਾਰਿ। ੧੨੦।

*ਰੂਆਮਲ ਛੰਦ*

ਦਸ ਹਜ਼ਾਰ ਵਰ੍ਹਿਆਂ ਤਕ ਉਸ ਨੇ ਚੰਗੀ ਤਰ੍ਹਾਂ ਨਾਲ ਰਾਜ ਕੀਤਾ। ਭਾਂਤ ਭਾਂਤ ਦੀਆਂ ਧਰਤੀਆਂ ਜਿਤ ਲਈਆਂ ਅਤੇ ਸਾਰਿਆਂ ਵੈਰੀਆਂ ਨੂੰ ਮਾਰ ਦਿੱਤਾ। ਅਨੁਪਮ ਰਾਜਿਆਂ ਨੂੰ ਜਿਤ ਜਿਤ ਕੇ (ਆਪਣੇ) ਅਧੀਨ ਕਰ ਲਿਆ (ਜਿਨ੍ਹਾਂ ਦਾ) ਉਪਮਾ-ਰਹਿਤ ਅਤੇ ਅਪਾਰ ਰੂਪ ਸੀ। (ਫਿਰ ਉਸ) ਉਤਮ ਰਾਜੇ ਨੇ ਇਕ ਭੂਪ-ਮੇਧ ਯੱਗ ਕਰਨ ਦਾ ਮਨ ਬਣਾਇਆ।੧੨੦।

ਦੇਸ ਦੇਸਨ ਕੇ ਨਰੇਸਨ ਬਾਧਿ ਕੈ ਇਕ ਬਾਰਿ।
ਰੋਹ ਦੇਸ ਬਿਖੈ ਗਯੋ ਲੈ ਪੁਤ੍ਰ ਮਿਤ੍ਰ ਕੁਮਾਰ।
ਨਾਰਿ ਸੰਜੁਤ ਬੈਠਿ ਬਿਧਵਤ ਕੀਨ ਜਗ ਅਰੰਭ।
ਬੋਲਿ ਬੋਲਿ ਕਰੋਰ ਰਿਤਜ ਔਰ ਬਿਪ ਅਸੰਭ। ੧੨੧।

ਰਾਜਮੇਧ ਕਰ੍ਯੋ ਲਗੈ ਆਰੰਭ ਭੂਪ ਅਪਾਰ।
ਭਾਤਿ ਭਾਤਿ ਸਮ੍ਰਿਧ ਜੋਰਿ ਸੁਮਿਤ੍ਰ ਪੁਤ੍ਰ ਕੁਮਾਰ।
ਭਾਤਿ ਅਨੇਕਨ ਕੇ ਜੁਰੇ ਜਨ ਆਨਿ ਕੈ ਤਿਹ ਦੇਸ।
ਛੀਨਿ ਛੀਨਿ ਲਏ ਨ੍ਰਿਪਾਬਰ ਦੇਸ ਦਿਰਬ ਅਵਿਨੇਸ। ੧੨੨।

ਦੇਖ ਕੇ ਇਹ ਭਾਤਿ ਸਰਬ ਸੁ ਭੂਪ ਸੰਪਤਿ ਨੈਣ।
ਗਰਬ ਸੋ ਭੁਜ ਦੰਡ ਕੈ ਇਹ ਭਾਤਿ ਬੋਲਾ ਬੈਣ।
ਭੂਪ ਮੇਧ ਕਰੋ ਸਬੈ ਤੁਮ ਆਜ ਜਗ ਅਰੰਭ।
ਸਤਜੁਗ ਮਾਹਿ ਭਯੋ ਜਿਹੀ ਬਿਧਿ ਕੀਨ ਰਾਜੈ ਜੰਭ। ੧੨੩।

*ਮੰਤ੍ਰੀਯ ਬਾਚ*

ਲਛ ਜਉ ਨ੍ਰਿਪ ਮਾਰੀਯੈ ਤਬ ਹੋਤ ਹੈ ਨ੍ਰਿਪ ਮੇਧ।
ਏਕ ਏਕ ਅਨੇਕ ਸੰਪਤਿ ਦੀਜੀਯੈ ਭਵਿਖੇਧ।
ਲਛ ਲਛ ਤੁਰੰਗ ਏਕਹਿ ਦੀਜੀਐ ਅਬਿਚਾਰ।
ਜਗ ਪੂਰਣ ਹੋਤੁ ਹੈ ਸੁਨ ਰਾਜ ਰਾਜ ਵਤਾਰ। ੧੨੪।

ਭਾਤਿ ਭਾਤਿ ਸੁਮ੍ਰਿਧ ਸੰਪਤਿ ਦੀਜੀਯੈ ਇਕ ਬਾਰ।
ਲਛ ਹਸਤ ਤੁਰੰਗ ਦ੍ਵੈ ਲਛ ਸੁਵਰਨ ਭਾਰ ਅਪਾਰ।
ਕੋਟਿ ਕੋਟਿ ਦਿਜੇਕ ਏਕਹਿ ਦੀਜੀਯੈ ਅਬਿਲੰਬ।
ਜਗ ਪੂਰਣ ਹੋਇ ਤਉ ਸੁਨ ਰਾਜ ਰਾਜ ਅਸੰਭ। ੧੨੫।

*ਪਾਰਸਨਾਥ ਬਾਚ*

*ਰੂਆਲ ਛੰਦ*

ਸੁਵਰਨ ਕੀ ਨ ਇਤੀ ਕਮੀ ਜਉ ਟੁਟ ਹੈ ਬਹੁ ਬਰਖ।
ਹਸਤ ਕੀ ਨ ਕਮੀ ਮੁਝੈ ਹਯ ਸਾਰ ਲੀਜੈ ਪਰਖ।
ਅਉਰ ਜਉ ਧਨ ਚਾਹੀਯੈ ਸੋ ਲੀਜੀਯੈ ਅਬਿਚਾਰ।
ਚਿਤ ਮੈ ਨ ਕਛੂ ਕਰੋ ਸੁਨ ਮੰਤ੍ਰ ਮਿਤ੍ਰ ਅਵਤਾਰ। ੧੨੬।

ਯਉ ਜਬੈ ਨ੍ਰਿਪ ਉਚਰ੍ਯੋ ਤਬ ਮੰਤ੍ਰਿ ਬਰ ਸੁਨਿ ਬੈਨ।
ਹਾਥ ਜੋਰਿ ਸਲਾਮ ਕੈ ਨ੍ਰਿਪ ਨੀਚ ਕੈ ਜੁਗ ਨੈਨ।
ਅਉਰ ਏਕ ਸੁਨੋ ਨ੍ਰਿਪੋਤਮ ਉਚਰੋ ਇਕ ਗਾਥ।
ਜੋਨ ਮਧਿ ਸੁਨੀ ਪੁਰਾਨਨ ਅਉਰ ਸਿੰਮ੍ਰਿਤ ਸਾਥ। ੧੨੭।



ਇਕ ਵਾਰ ਦੇਸਾਂ ਦੇਸਾਂ ਦੇ ਰਾਜਿਆਂ ਨੂੰ ਬੰਨ੍ਹ ਕੇ ਪੁੱਤਰਾਂ, ਮਿਤਰਾਂ ਅਤੇ ਕੁਮਾਰਾਂ ਸਹਿਤ 'ਰੋਹ' ਦੇਸ ਵਿਚ ਲੈ ਗਿਆ। ਨਾਰੀ ਸਹਿਤ ਬੈਠ ਕੇ ਸਹੀ ਮਰਯਾਦਾ ਨਾਲ ਯੱਗ ਦਾ ਆਰੰਭ ਕੀਤਾ। ਕਰੋੜਾਂ ਬ੍ਰਾਹਮਣ ਬੁਲਾ ਲਏ ਅਤੇ ਬੇਸ਼ੁਮਾਰ 'ਰਿਤਜ' ਸਦ ਲਏ।੧੨੧।

ਰਾਜਾ ਅਪਾਰ ਭੂਪ-ਮੇਧ (ਯੱਗ) ਆਰੰਭ ਕਰਨ ਲਗਾ। ਭਾਂਤ ਭਾਂਤ ਦੇ ਸਮਰਥਾਵਾਨ ਅਤੇ ਮਿਤਰਾਂ, ਪੁੱਤਰਾਂ ਅਤੇ ਕੁਮਾਰਾਂ ਨੂੰ ਜੋੜ ਲਿਆ। ਅਨੇਕ ਭਾਂਤ ਦੇ ਲੋਕ ਉਸ ਦੇਸ ਵਿਚ ਆ ਜੁੜੇ। ਰਾਜੇ ਨੇ ਹੋਰਨਾਂ ਰਾਜਿਆਂ ਕੋਲੋਂ ਧਨ, ਦੇਸ ਖੋਹ ਲਿਆ।੧੨੨।

ਸਭ ਨੇ ਉਸ ਰਾਜੇ ਦੀ ਸਾਰੀ ਸੰਪਤੀ ਨੂੰ ਅੱਖਾਂ ਨਾਲ ਵੇਖ ਲਿਆ। ਉਹ (ਰਾਜਾ) ਭੁਜਾਵਾਂ ਦਾ ਹੰਕਾਰ ਕਰ ਕੇ ਇਸ ਤਰ੍ਹਾਂ ਬਚਨ ਕਹਿਣ ਲਗਾ। ਤੁਸੀਂ ਅਜ ਸਾਰੇ ਭੂਪ-ਮੇਧ ਯੱਗ ਆਰੰਭ ਕਰ ਦਿਓ। ਜਿਸ ਤਰ੍ਹਾਂ ਸੱਤ ਯੁਗ ਵਿਚ ਰਾਜੇ ਜੰਭ ਨੇ ਕੀਤਾ ਸੀ।੧੨੩।

*ਮੰਤਰੀਆਂ ਨੇ ਕਿਹਾ*

ਜੇ ਕਰ ਇਕ ਲਖ ਰਾਜਿਆਂ ਨੂੰ ਮਾਰਿਆ ਜਾਏ ਤਦ 'ਨ੍ਰਿਪ-ਮੇਧ' (ਭੂਪ-ਮੇਧ) ਯੱਗ ਹੁੰਦਾ ਹੈ। (ਫਿਰ) ਇਕ ਇਕ (ਯੱਗ ਕਰਾਉਣ ਵਾਲੇ) ਨੂੰ ਅਨੇਕ ਤਰ੍ਹਾਂ ਦੀ ਸੰਪਤੀ ਦਿੱਤੀ ਜਾਵੇ ਅਤੇ (ਉਨ੍ਹਾਂ ਦੇ) ਸੰਸਾਰਿਕ ਦੁਖਾਂ (ਨੂੰ ਖ਼ਤਮ ਕੀਤਾ ਜਾਏ)। ਬਿਨਾ ਵਿਚਾਰ ਕੀਤੇ ਇਕ ਇਕ ਨੂੰ ਲੱਖ ਲੱਖ ਘੋੜੇ ਦਿੱਤੇ ਜਾਣ। (ਤਦ ਜਾ ਕੇ) ਯੱਗ ਪੂਰਨ ਹੁੰਦਾ ਹੈ, ਹੇ ਰਾਜ-ਅਵਤਾਰ ਰਾਜਨ! ਸੁਣੋ।੧੨੪।

ਭਾਂਤ ਭਾਂਤ ਧਨ-ਦੌਲਤ ਅਤੇ ਸੰਪਤੀ ਇਕੋ ਵਾਰ ਹੀ ਦੇਣੀ ਚਾਹੀਦੀ ਹੈ। (ਇਕ) ਲੱਖ ਹਾਥੀ, ਦੋ ਲੱਖ ਘੋੜੇ ਅਤੇ ਸੋਨੇ ਦੇ ਅਨੇਕ ਭਾਰ (ਦੇਣੇ ਚਾਹੀਦੇ ਹਨ)। ਇਕ ਇਕ ਬ੍ਰਾਹਮਣ ਨੂੰ ਬਿਨਾ ਦੇਰ ਕੀਤੇ ਕਰੋੜ ਕਰੋੜ (ਦੀ ਰਕਮ) ਦੇਣੀ ਚਾਹੀਦੀ ਹੈ। ਤਦ ਹੀ ਯੱਗ ਪੂਰਨ ਹੋਵੇਗਾ; ਹੇ ਰਾਜਿਆਂ ਦੇ ਰਾਜੇ! ਸੁਣੋ। ੧੨੫।

*ਪਾਰਸ ਨਾਥ ਨੇ ਕਿਹਾ -*

*ਰੂਆਲ ਛੰਦ*

ਸੋਨੇ ਦੀ ਇਤਨੀ ਕਮੀ ਨਹੀਂ ਹੈ, ਜੇ ਬਹੁਤ ਵਰ੍ਹਿਆਂ ਤਕ (ਵੰਡਦੇ ਰਹੀਏ ਤਾਂ ਵੀ) ਟੋਟਾ ਨਹੀਂ ਆਵੇਗਾ। ਹਾਥੀਆਂ ਦੀ ਵੀ ਮੈਨੂੰ ਥੁੜ ਨਹੀਂ ਹੈ, ਜਾ ਕੇ ਘੋੜਸ਼ਾਲਾ ਪਰਖ ਲਵੋ। ਹੋਰ ਵੀ ਜੋ ਧਨ ਚਾਹੀਦਾ ਹੈ, ਬਿਨਾ ਵਿਚਾਰੇ ਲੈ ਲਵੋ। ਚਿਤ ਵਿਚ ਕੁਝ ਵੀ ਵਿਚਾਰ ਨ ਕਰੋ, ਹੇ ਮਿਤਰ ਭਾਵ ਵਾਲੇ ਮੰਤਰੀ! ਸੁਣ ਲਵੋ।੧੨੬।

ਜਦੋਂ ਰਾਜੇ ਨੇ ਇਸ ਤਰ੍ਹਾਂ ਬੋਲ ਕਹੇ, ਤਦ ਸ੍ਰੇਸ਼ਠ ਮੰਤਰੀ ਨੇ ਬੋਲ ਸੁਣ ਕੇ, ਹੱਥ ਜੋੜ ਕੇ ਰਾਜੇ ਨੂੰ ਸਲਾਮ ਕੀਤਾ ਅਤੇ ਦੋਵੇਂ ਅੱਖਾਂ ਨੀਵੀਆਂ ਕਰ ਕੇ (ਕਿਹਾ) ਹੇ ਉਤਮ ਰਾਜੇ! ਮੈਂ ਇਕ ਹੋਰ ਗੱਲ ('ਗਾਥ') ਕਹਿੰਦਾ ਹਾਂ, (ਧਿਆਨ ਨਾਲ) ਸੁਣੋ, ਜੋ (ਮੈਂ) ਪੁਰਾਣਾਂ ਅਤੇ ਸਿਮ੍ਰਿਤੀਆਂ ਤੋਂ ਸੁਣੀ ਹੋਈ ਹੈ।੧੨੭।

*ਮੰਤ੍ਰੀ ਬਾਚ*
*ਰੂਆਲ ਛੰਦ*

ਅਉਰ ਜੋ ਸਭ ਦੇਸ ਕੇ ਨ੍ਰਿਪ ਜੀਤੀਯੈ ਸੁਨਿ ਭੂਪ।
ਪਰਮ ਰੂਪ ਪਵਿਤ੍ਰ ਗਾਤ ਅਪਵਿਤ੍ਰ ਹਰਣ ਸਰੂਪ।
ਐਸ ਜਉ ਸੁਨਿ ਭੂਪ ਭੂਪਤਿ ਸਭ ਪੂਛੀਆ ਤਿਹ ਗਾਥ।
ਪੂਛ ਆਉ ਸਬੈ ਨ੍ਰਿਪਾਲਨ ਹਉ ਕਹੋ ਤੁਹ ਸਾਥ। ੧੨੮।

ਯੌ ਕਹੇ ਜਬ ਬੈਨ ਭੂਪਤਿ ਮੰਤ੍ਰਿ ਬਰ ਸੁਨਿ ਧਾਇ।
ਪੰਚ ਲਛ ਬੁਲਾਇ ਭੂਪਤਿ ਪੂਛ ਸਰਬ ਬੁਲਾਇ।
ਅਉਰ ਸਾਤ ਹੂੰ ਲੋਕ ਭੀਤਰ ਦੇਹੁ ਅਉਰ ਬਤਾਇ।
ਜਉਨ ਜਉਨ ਨ ਜੀਤਿਆ ਨ੍ਰਿਪ ਰੋਸ ਕੈ ਨ੍ਰਿਪ ਰਾਇ। ੧੨੯।

ਦੇਖਿ ਦੇਖਿ ਰਹੇ ਸਬੈ ਤਰ ਕੋ ਨ ਦੇਤ ਬਿਚਾਰ।
ਐਸ ਕਉਨ ਰਹਾ ਧਰਾ ਪਰ ਦੇਹੁ ਤਾਹਿ ਉਚਾਰ।
ਏਕ ਏਕ ਬੁਲਾਇ ਭੂਪਤਿ ਪੂਛ ਸਰਬ ਬੁਲਾਇ।
ਕੋ ਅਜੀਤ ਰਹਾ ਨਹੀ ਜਿਹ ਠਉਰ ਦੇਹੁ ਬਤਾਇ। ੧੩੦।

*ਏਕ ਨ੍ਰਿਪ ਬਾਚ*
*ਰੂਆਲ ਛੰਦ*

ਏਕ ਭੂਪਤਿ ਉਚਰੋ ਸੁਨਿ ਲੇਹੁ ਰਾਜਾ ਬੈਨ।
ਜਾਨ ਮਾਫ ਕਰੋ ਕਹੋ ਤਬ ਰਾਜ ਰਾਜ ਸੁ ਨੈਨ।
ਏਕ ਹੈ ਮੁਨਿ ਸਿੰਧੁ ਮੈ ਅਰੁ ਮਛ ਕੇ ਉਰ ਮਾਹਿ।
ਮੋਹਿ ਰਾਵ ਬਿਬੇਕ ਭਾਖੌ ਤਾਹਿ ਭੂਪਤਿ ਨਾਹਿ। ੧੩੧।

ਏਕ ਦ੍ਯੋਸ ਜਟਧਰੀ ਨ੍ਰਿਪ ਕੀਨੁ ਛੀਰ ਪ੍ਰਵੇਸ।
ਚਿਤ੍ਰ ਰੂਪ ਹੁਤੀ ਤਹਾ ਇਕ ਨਾਰਿ ਨਾਗਰ ਭੇਸ।
ਤਾਸੁ ਦੇਖਿ ਸਿਵੇਸ ਕੋ ਗਿਰ ਬਿੰਦ ਸਿੰਧ ਮਝਾਰ।
ਮਛ ਪੇਟ ਮਛੰਦ੍ਰ ਜੋਗੀ ਬੈਠਿ ਹੈ ਨ੍ਰਿਪ ਬਾਰ। ੧੩੨।

ਤਾਸੁ ਤੇ ਚਲ ਪੂਛੀਐ ਨ੍ਰਿਪ ਸਰਬ ਬਾਤ ਬਿਬੇਕ।
ਏਨ ਤੋਹਿ ਬਤਾਇ ਹੈ ਨ੍ਰਿਪ ਭਾਖਿ ਹੋ ਜੁ ਅਨੇਕ।
ਐਸ ਬਾਤ ਸੁਨੀ ਜਬੈ ਤਬ ਰਾਜ ਰਾਜ ਅਵਤਾਰ।
ਸਿੰਧੁ ਖੋਜਨ ਕੋ ਚਲਾ ਲੈ ਜਗਤ ਕੇ ਸਬ ਜਾਰ। ੧੩੩।

ਭਾਤਿ ਭਾਤਿ ਮੰਗਾਇ ਜਾਲਨ ਸੰਗ ਲੈ ਦਲ ਸਰਬ।
ਜੀਤ ਦੁੰਦਭ ਦੈ ਚਲਾ ਨ੍ਰਿਪ ਜਾਨਿ ਕੈ ਜੀਅ ਗਰਬ।
ਮੰਤ੍ਰੀ ਮਿਤ੍ਰ ਕੁਮਾਰਿ ਸੰਪਤ ਸਰਬ ਮਧਿ ਬੁਲਾਇ।
ਸਿੰਧ ਜਾਰ ਡਰੇ ਜਹਾ ਤਹਾ ਮਛ ਸਤ੍ਰੁ ਡਰਾਇ। ੧੩੪।



*ਮੰਤਰੀ ਨੇ ਕਿਹਾ -*
*ਰੂਆਲ ਛੰਦ*

ਹੇ ਰਾਜਨ! ਸੁਣੋ, ਹੋਰ ਜੋ ਸਾਰੇ ਦੇਸਾਂ ਦੇ ਰਾਜੇ ਜਿਤੇ ਹੋਏ ਹਨ, ਅਤੇ (ਜਿਨ੍ਹਾਂ ਦੇ) ਪਰਮ ਰੂਪ ਅਤੇ ਪਵਿਤ੍ਰ ਸ਼ਰੀਰ ਅਤੇ ਅਪਵਿਤ੍ਰਤਾ ਨੂੰ ਹਰਨ ਵਾਲੇ ਸਰੂਪ ਹਨ। ਇਸ ਤਰ੍ਹਾਂ ਹੇ ਰਾਜਿਆਂ ਦੇ ਸੁਆਮੀ! ਸੁਣੋ, ਉਨ੍ਹਾਂ ਸਾਰਿਆਂ ਤੋਂ ਇਹ ਗੱਲ ਪੁਛੋ। (ਰਾਜੇ ਨੇ ਕਿਹਾ ਹੇ ਮੰਤਰੀ!) ਮੈਂ ਤੈਨੂੰ ਕਹਿੰਦਾ ਹਾਂ ਕਿ ਸਾਰਿਆਂ ਰਾਜਿਆਂ ਨੂੰ ਪੁਛ ਆਓ।੧੨੮।

ਜਦ ਰਾਜੇ ਨੇ ਇਸ ਤਰ੍ਹਾਂ ਬੋਲ ਕਹੇ, ਤਾਂ ਸ੍ਰੇਸ਼ਠ ਮੰਤਰੀ ਸੁਣ ਕੇ ਭਜ ਪਿਆ। ਪੰਜ ਲੱਖ ਰਾਜੇ ਬੁਲਾ ਲਏ ਅਤੇ ਸਾਰੇ ਬੁਲਾਏ ਹੋਇਆਂ ਨੂੰ ਪੁਛਿਆ। ਹੋਰ ਸੱਤ ਲੋਕਾਂ ਵਿਚ (ਕੋਈ ਇਕ ਵੀ ਰਾਜਾ) ਦਸ ਦਿਓ, ਜਿਸ ਜਿਸ ਨੂੰ ਰਾਜੇ ਨੇ ਕ੍ਰੋਧ ਕਰ ਕੇ ਨਹੀਂ ਜਿਤਿਆ ਹੈ।੧੨੯।

ਸਾਰੇ ਹੇਠਾਂ ਨੂੰ ਵੇਖਦੇ ਰਹੇ, ਕਿਸੇ ਨੇ ਵੀ ਵਿਚਾਰ-ਪੂਰਵਕ ਉੱਤਰ ਨਹੀਂ ਦਿੱਤਾ। ਅਜਿਹਾ ਕੌਣ ਧਰਤੀ ਉਤੇ ਰਹਿ ਗਿਆ ਹੈ, ਜਿਸ ਬਾਰੇ ਉਹ ਦਸ ਦੇਣ। ਇਕ ਇਕ ਰਾਜੇ ਨੂੰ ਬੁਲਾ ਬੁਲਾ ਕੇ ਫਿਰ ਸਾਰਿਆਂ ਨੂੰ ਬੁਲਾ ਕੇ ਪੁਛਿਆ। ਕੋਈ ਵੀ ਜਿਤੇ ਬਿਨਾ ਰਿਹਾ ਨਹੀਂ, ਜਿਸ ਦਾ ਠਿਕਾਣਾ ਦਸਿਆ ਜਾ ਸਕੇ।੧੩੦।

*ਇਕ ਰਾਜੇ ਨੇ ਕਿਹਾ-*
*ਰੂਆਲ ਛੰਦ*

ਇਕ ਰਾਜੇ ਨੇ ਕਿਹਾ ਹੇ ਰਾਜਨ! ਬਚਨ ਸੁਣ ਲਵੋ। ਜੇ ਮੇਰੀ ਜਾਨ ਬਖ਼ਸ਼ੀ ਕਰ ਦਿਓ, ਤਦ ਹੇ ਸੁੰਦਰ ਨੈਣਾਂ ਵਾਲੇ ਰਾਜਿਆਂ ਦੇ ਰਾਜੇ। (ਇਕ ਗੱਲ ਕਹਿੰਦਾ ਹਾਂ)। ਇਕ ਮੁਨੀ ਮੱਛ ਦੇ ਪੇਟ ਵਿਚ ਹੈ ਅਤੇ ਸਮੁੰਦਰ ਵਿਚ ਰਹਿੰਦਾ ਹੈ। ਹੇ ਰਾਜਨ! ਉਸ ਨੂੰ (ਸਾਰੇ) ਰਾਜੇ ਮੋਹ ਅਤੇ ਬਿਬੇਕ ਦਾ ਭੂਪ ਕਹਿੰਦੇ ਹਨ।੧੩੧।

ਇਕ ਦਿਨ ਜਟਾਧਾਰੀ ਰਾਜੇ ਨੇ ਛੀਰ ਸਮੁੰਦਰ ਵਿਚ ਪ੍ਰਵੇਸ਼ ਕੀਤਾ। ਉਥੇ ਇਕ ਚਿਤਰ ਦੇ ਸਮਾਨ ਸੁੰਦਰ ਰੂਪ ਵਾਲੀ ਚਤੁਰ ਭੇਸ ਵਾਲੀ ਇਸਤਰੀ ਸੀ। ਉਸ ਨੂੰ ਵੇਖ ਕੇ ਸ਼ਿਵ ਦੇ ਅਵਤਾਰ ('ਸਿਵੇਸ'-ਦੱਤ) ਦਾ ਵੀਰਜ ਸਮੁੰਦਰ ਵਿਚ ਡਿਗ ਪਿਆ। ਹੇ ਰਾਜਨ! ਮਛਿੰਦ੍ਰ ਨਾਂ ਦਾ ਯੋਗੀ (ਉਸ ਵੀਰਜ ਤੋਂ ਪੈਦਾ ਹੋ ਕੇ) ਬਾਲਕ ਦਾ ਰੂਪ ਧਾਰ ਕੇ ਮੱਛ ਦੇ ਪੇਟ ਵਿਚ ਬੈਠਾ ਹੈ।੧੩੨।

ਇਸ ਲਈ ਹੇ ਰਾਜਨ! ਉਸ ਪਾਸੋਂ ਬਿਬੇਕ ਦੀ ਸਭ ਗੱਲ ਜਾ ਕੇ ਪੁਛਣੀ ਚਾਹੀਦੀ ਹੈ। (ਉਹੀ) ਤੁਹਾਨੂੰ ਠੀਕ ਦਸੇਗਾ, ਹੇ ਰਾਜਨ ! (ਉਹ) ਹੋਰ ਅਨੇਕ (ਗੱਲਾਂ ਵੀ) ਦਸੇਗਾ। ਜਦੋਂ ਇਸ ਤਰ੍ਹਾਂ ਦੀ ਗੱਲ ਰਾਜਿਆਂ ਦੇ ਅਵਤਾਰ ਰਾਜੇ ਨੇ ਸੁਣੀ, (ਤਦ) ਸੰਸਾਰ ਦੇ ਸਾਰੇ ਜਾਲ ਨਾਲ ਲੈ ਕੇ ਸਮੁੰਦਰ ਵਿਚੋਂ ਲਭਣ ਲਈ ਤੁਰ ਗਿਆ।੧੩੩।

ਭਾਂਤ ਭਾਂਤ ਦੇ ਜਾਲਾਂ ਨੂੰ ਮੰਗਵਾ ਕੇ, ਸਾਰੇ ਦਲ ਨੂੰ ਨਾਲ ਲੈ ਕੇ ਜਿਤ ਦਾ ਨਗਾਰਾ ਵਜਾਉਂਦਾ ਹੋਇਆ ਰਾਜਾ ਚਲ ਪਿਆ, ਜਿਸ ਦੇ ਹਿਰਦੇ ਵਿਚ ਗਰਬ ਪਤਾ ਚਲਦਾ ਸੀ। ਮੰਤਰੀ, ਮਿਤਰ ਅਤੇ ਕੁਮਾਰਾਂ ਨੂੰ ਸਭ ਸੰਪੱਤੀ ਸਹਿਤ (ਸਮੁੰਦਰ) ਵਿਚ ਬੁਲਾ ਲਿਆ ਅਤੇ ਮੱਛ ਵੈਰੀ ਨੂੰ ਡਰਾਉਂਦੇ ਹੋਇਆਂ ਜਿਥੇ ਕਿਥੇ ਸਮੁੰਦਰ ਵਿਚ ਜਾਲ ਪਵਾ ਦਿੱਤੇ।੧੩੪।

ਭਾਤਿ ਭਾਤਨ ਮਛ ਕਛਪ ਅਉਰ ਜੀਵ ਅਪਾਰ।
ਬਧਿ ਜਾਰਨ ਹ੍ਵੈ ਕਢੇ ਤਬ ਤਿਆਗਿ ਪ੍ਰਾਨ ਸੁ ਧਾਰ।
ਸਿੰਧੁ ਤੀਰ ਗਏ ਜਬੈ ਜਲ ਜੀਵ ਏਕੈ ਬਾਰ।
ਐਸ ਭਾਤਿ ਭਏ ਬਖਾਨਤ ਸਿੰਧੁ ਪੈ ਮਤ ਸਾਰ। ੧੩੫।

ਬਿਪ ਕੋ ਧਰਿ ਸਿੰਧੁ ਮੂਰਤਿ ਆਇਯੋ ਤਿਹ ਪਾਸਿ।
ਰਤਨ ਹੀਰ ਪ੍ਰਵਾਲ ਮਾਨਕ ਦੀਨ ਹੈ ਅਨਿਆਸ।
ਜੀਵ ਕਾਹਿ ਸੰਘਾਰੀਐ ਸੁਨਿ ਲੀਜੀਐ ਨ੍ਰਿਪ ਬੈਨ।
ਜਉਨ ਕਾਰਜ ਕੋ ਚਲੇ ਤੁਮ ਸੋ ਨਹੀ ਇਹ ਠੈਨ। ੧੩੬।

*ਸਿੰਧੁ ਬਾਚ*

*ਰੁਆਲ ਛੰਦ*

ਛੀਰ ਸਾਗਰ ਹੈ ਜਹਾ ਸੁਨ ਰਾਜ ਰਾਜ ਵਤਾਰ।
ਮਛ ਉਦਰ ਮਛੰਦ੍ਰ ਜੋਗੀ ਬੈਠ ਹੈ ਬ੍ਰਤ ਧਾਰਿ।
ਡਾਰਿ ਜਾਰ ਨਿਕਾਰ ਤਾਕਹਿ ਪੂਛ ਲੇਹੁ ਬਨਾਇ।
ਜੋ ਕਹਾ ਸੋ ਕੀਜੀਐ ਨ੍ਰਿਪ ਇਹੀ ਸਤਿ ਉਪਾਇ। ੧੩੭।

ਜੋਰਿ ਬੀਰਨ ਨਾਖ ਸਿੰਧਹ ਆਗ ਚਾਲ ਸੁਬਾਹ।
ਹੂਰ ਪੂਰ ਰਹੀ ਜਹਾ ਤਹਾ ਜਤ੍ਰ ਤਤ੍ਰ ਉਛਾਹ।
ਭਾਤਿ ਭਾਤਿ ਬਜੰਤ੍ਰ ਬਾਜਤ ਅਉਰ ਘੁਰਤ ਨਿਸਾਨ।
ਛੀਰ ਸਿੰਧੁ ਹੁਤੋ ਜਹਾ ਤਿਹ ਠਾਮ ਪਹੁਚੇ ਆਨਿ। ੧੩੮।

ਸੂਤ੍ਰ ਜਾਰ ਬਨਾਇ ਕੈ ਤਿਹ ਮਧਿ ਡਾਰਿ ਅਪਾਰ।
ਅਉਰ ਜੀਵ ਘਨੇ ਗਹੇ ਨ ਵਿਲੋਕਯੋ ਸਿਵ ਬਾਰ।
ਹਾਰਿ ਹਾਰਿ ਫਿਰੇ ਸਬੈ ਭਟ ਆਨਿ ਭੂਪਤਿ ਤੀਰ।
ਅਉਰ ਜੀਵ ਘਨੇ ਗਹੇ ਪਰ ਸੋ ਨ ਪਾਵ ਫਕੀਰ। ੧੩੯।

ਮਛ ਪੇਟਿ ਮਛੰਦ੍ਰ ਜੋਗੀ ਬੈਠ ਹੈ ਬਿਨੁ ਆਸ।
ਜਾਰ ਭੇਟ ਸਕੈ ਨ ਵਾ ਕੋ ਮੋਨਿ ਅੰਗ ਸੁ ਬਾਸ।
ਏਕ ਜਾਰ ਸੁਨਾ ਨਯੋ ਤਿਹ ਡਾਰੀਐ ਅਬਿਚਾਰ।
ਸਤਿ ਬਾਤ ਕਹੋ ਤੁਮੈ ਸੁਨਿ ਰਾਜ ਰਾਜ ਵਤਾਰ। ੧੪੦।

ਗਿਆਨ ਨਾਮੁ ਸੁਨਾ ਹਮੋ ਤਿਹ ਜਾਰ ਕੋ ਨ੍ਰਿਪ ਰਾਇ।
ਤਉਨ ਤਾ ਮੈ ਡਾਰਿ ਕੈ ਮੁਨਿ ਰਾਜ ਲੇਹੁ ਗਹਾਇ।
ਯੌ ਨ ਹਾਥਿ ਪਰੇ ਮੁਨੀਸੁਰ ਬੀਤ ਹੈ ਬਹੁ ਬਰਖ।
ਸਤਿ ਬਾਤ ਕਹੌ ਤੁਮੈ ਸੁਨ ਲੀਜੀਐ ਭਰਤਰਖ। ੧੪੧।

ਯੌ ਨ ਪਾਨਿ ਪਰੇ ਮੁਨਾਬਰ ਹੋਹਿੰ ਕੋਟਿ ਉਪਾਇ।
ਡਾਰ ਕੇ ਤੁਮ ਗ੍ਯਾਨ ਜਾਰ ਸੁ ਤਾਸੁ ਲੇਹੁ ਗਹਾਇ।
ਗ੍ਯਾਨ ਜਾਰ ਜਬੈ ਨ੍ਰਿਪੰਬਰ ਡਾਰ੍ਯੋ ਤਿਹ ਬੀਚ।
ਤਉਨ ਜਾਰ ਗਹੋ ਮੁਨਾਬਰ ਜਾਨੁ ਦੂਜ ਦਧੀਚ। ੧੪੨।



ਭਾਂਤ ਭਾਂਤ ਦੇ ਮੱਛ, ਕੱਛੂਏ ਅਤੇ ਹੋਰ ਅਪਾਰ ਜੀਵ ਜਾਲਾਂ ਵਿਚ ਬੰਨ੍ਹ ਕੇ (ਬਾਹਰ) ਕਢੇ, ਤਦ (ਉਹ) ਪ੍ਰਾਣ ਤਿਆਗ ਕੇ ਚਲੇ ਗਏ। (ਅਜਿਹੀ ਸੰਕਟ ਦੀ ਘੜੀ ਵਿਚ) ਸਾਰੇ ਜੀਵ ਇਕੋ ਵਾਰ ਇਕੱਠੇ ਹੋ ਕੇ ਸਮੁੰਦਰ ਪਾਸ ਚਲੇ ਗਏ। (ਉਹ ਸਾਰੇ) ਸ੍ਰੇਸ਼ਠ ਮਤ ਵਾਲੇ ਸਮੁੰਦਰ ਪ੍ਰਤਿ ਇਸ ਤਰ੍ਹਾਂ ਕਹਿਣ ਲਗੇ।੧੩੫।

ਸਮੁੰਦਰ ਬ੍ਰਾਹਮਣ ਰੂਪ ਧਾਰ ਕੇ ਉਸ (ਰਾਜੇ) ਪਾਸ ਆ ਗਿਆ। (ਉਸ ਨੇ) ਬਿਨਾ ਯਤਨ ਕੀਤੇ ਰਤਨ, ਹੀਰੇ, ਪ੍ਰਬਲ ਅਤੇ ਮਾਣਕ ਲਿਆ ਦਿੱਤੇ (ਅਤੇ ਕਿਹਾ--) ਹੇ ਰਾਜਨ! (ਮੇਰੀ) ਗੱਲ ਸੁਣੋ, ਜੀਵਾਂ ਨੂੰ ਕਿਸ ਲਈ ਮਾਰ ਰਹੇ ਹੋ। ਜਿਸ ਕਾਰਜ ਲਈ ਤੁਸੀਂ ਚਲ ਕੇ ਆਏ ਹੋ, ਉਹ ਇਸ ਸਥਾਨ ਤੇ ਨਹੀਂ ਹੈ।੧੩੬।

*ਸਮੁੰਦਰ ਨੇ ਕਿਹਾ -*

*ਰੁਆਲ ਛੰਦ*

ਹੇ ਰਾਜਿਆਂ ਦੇ ਅਵਤਾਰ ਰਾਜਾ! ਸੁਣੋ, ਜਿਥੇ ਛੀਰ ਸਮੁੰਦਰ ਹੈ, (ਉਥੇ) ਮੱਛ ਦੇ ਪੇਟ ਵਿਚ ਮਛਿੰਦ੍ਰ ਜੋਗੀ ਬ੍ਰਤ ਧਾਰ ਕੇ ਬੈਠਾ ਹੈ। ਉਸ ਨੂੰ ਜਾਲ ਪਾ ਕੇ ਕਢੋ ਅਤੇ ਚੰਗੀ ਤਰ੍ਹਾਂ ਪੁਛ ਲਵੋ। ਹੇ ਰਾਜਨ! ਜੋ ਮੈਂ ਕਿਹਾ ਹੈ, ਉਹੀ ਕਰੋ। ਇਹੀ ਉਪਾ ਸੱਚਾ ਹੈ। ੧੩੭।

(ਸਾਰੇ) ਸੂਰਮਿਆਂ ਨੂੰ ਜੋੜ ਕੇ ਅਤੇ ਸਮੁੰਦਰ ਨੂੰ ਲੰਘ ਕੇ ਰਾਜਾ ਅਗੇ ਤੁਰ ਚਲਿਆ। ਜਿਥੇ ਕਿਥੇ ਹੂਰਾਂ ਭਰੀਆਂ ਪਈਆਂ ਸਨ ਅਤੇ ਇਧਰ ਉਧਰ ਉਤਸਾਹ ਛਾਇਆ ਹੋਇਆ ਸੀ। ਭਾਂਤ ਭਾਂਤ ਦੇ ਵਾਜੇ ਵਜਦੇ ਸਨ ਅਤੇ ਧੌਂਸੇ ਗੂੰਜ ਰਹੇ ਸਨ। ਜਿਥੇ ਛੀਰ ਸਮੁੰਦਰ ਸੀ, ਉਥੇ ਆ ਪਹੁੰਚੇ। ੧੩੮।

ਸੂਤਰ ਦਾ ਜਾਲ ਬਣਾ ਕੇ, ਉਸ ਅਪਾਰ (ਸਮੁੰਦਰ) ਵਿਚ ਪਵਾ ਦਿੱਤਾ। ਹੋਰ ਬਹੁਤ ਸਾਰੇ ਜੀਵ ਪਕੜ ਲਏ ਪਰ ਸ਼ਿਵ ਦਾ ਬਾਲਕ (ਮਛਿੰਦ੍ਰ) ਨ ਦਿਸਿਆ। ਸਾਰੇ ਸੂਰਮੇ (ਜਾਲ ਪਾ ਪਾ ਕੇ) ਹਾਰੇ ਹੋਏ ਫਿਰਦੇ ਫਿਰਦੇ ਰਾਜੇ ਕੋਲ ਆ ਗਏ (ਅਤੇ ਕਹਿਣ ਲਗੇ) ਹੋਰ ਜੀਵ ਤਾਂ ਬਹੁਤ ਪਕੜੇ ਗਏ ਹਨ, ਪਰ ਉਹ ਫਕੀਰ (ਜੋਗੀ) ਪ੍ਰਾਪਤ ਨਹੀਂ ਹੋਇਆ।੧੩੯।

ਮੱਛ ਦੇ ਪੇਟ ਵਿਚ ਮਛਿੰਦ੍ਰ ਜੋਗੀ ਆਸ-ਰਹਿਤ ਹੋ ਕੇ ਬੈਠਾ ਹੈ। ਜਾਲ ਉਸ ਨੂੰ ਛੋਹ ਤਕ ਨਹੀਂ ਸਕਦਾ ਕਿਉਂਕਿ ਉਹ ਮੋਨੀ ਸ਼ਰੀਰ ਵਿਚ ਵਸਦਾ ਹੈ। ਇਕ ਹੋਰ ਨਵਾਂ ਜਾਲ ਸੁਣਿਆ ਹੈ, ਉਸ ਨੂੰ ਬਿਨਾ ਵਿਚਾਰੇ ਪਾਣਾ ਚਾਹੀਦਾ ਹੈ। ਹੇ ਰਾਜਿਆਂ ਦੇ ਅਵਤਾਰ ਰਾਜਨ! ਸੁਣੋ, (ਮੈਂ) ਤੁਹਾਨੂੰ ਸੱਚੀ ਗੱਲ ਕਹਿੰਦਾ ਹਾਂ।੧੪੦।

ਹੇ ਰਾਜਨ! ਅਸੀਂ ਉਸ ਜਾਲ ਦਾ ਨਾਂ 'ਗਿਆਨ' ਸੁਣਿਆ ਹੈ। ਉਸ ਨੂੰ ਉਸ (ਸਮੁੰਦਰ) ਵਿਚ ਪਾ ਕੇ ਮੁਨੀ ਰਾਜ (ਮਛਿੰਦ੍ਰ) ਨੂੰ ਪਕੜ ਲਵੋ। ਇਨ੍ਹਾਂ ਸਾਧਨਾਂ ਨਾਲ ਮੁਨੀਸਰ ਹੱਥ ਨਹੀਂ ਲਗੇਗਾ, ਭਾਵੇਂ ਬਹੁਤ ਹੀ ਵਰ੍ਹੇ ਕਿਉਂ ਨ ਬੀਤ ਜਾਣ। ਹੇ ਭਰਤਰਖ! (ਮੈਂ) ਤੁਹਾਨੂੰ ਸੱਚੀ ਗੱਲ ਕਹਿੰਦਾ ਹਾਂ, ਸੁਣ ਲਵੋ।੧੪੧।

ਇਸ ਤਰ੍ਹਾਂ ਮੁਨੀਸਰ ਹੱਥ ਨਹੀਂ ਲਗਣਾ, ਭਾਵੇਂ ਕਰੋੜਾਂ ਉਪਾ ਕਿਉਂ ਨ ਹੋਣ। ਤੁਸੀਂ ਗਿਆਨ ਦਾ ਜਾਲ ਪਾ ਕੇ ਉਸ ਨੂੰ ਪਕੜ ਲਵੋ। ਜਦ ਸ੍ਰੇਸ਼ਠ ਰਾਜੇ (ਪਾਰਸ ਨਾਥ) ਨੇ ਉਸ ਵਿਚ ਗਿਆਨ ਦਾ ਜਾਲ ਪਾ ਦਿੱਤਾ। ਉਸ ਜਾਲ ਨੇ ਮੁਨੀਸਰ ਨੂੰ ਪਕੜ ਲਿਆ, ਮਾਨੋ ਦੂਜਾ ਦਧੀਚ (ਪੈਦਾ ਹੋ ਗਿਆ ਹੋਵੇ)।੧੪੨।

ਮਛ ਸਹਿਤ ਮਛਿੰਦ੍ਰ ਜੋਗੀ ਬਧਿ ਜਾਰ ਮਝਾਰ।
ਮਛ ਲੋਕ ਬਿਲੋਕਿ ਕੈ ਸਬ ਹ੍ਵੈ ਗਏ ਬਿਸੰਭਾਰ।
ਦ੍ਵੈ ਮਹੂਰਤ ਬਿਤੀ ਜਬੈ ਸੁਧਿ ਪਾਇ ਕੈ ਕਛੁ ਅੰਗਿ।
ਭੂਪ ਦ੍ਵਾਰ ਗਏ ਸਭੈ ਭਟ ਬਾਧਿ ਅਸਤ੍ਰ ਉਤੰਗ। ੧੪੩।

ਮਛ ਉਦਰ ਲਗੇ ਸੁ ਚੀਰਨ ਕਿਉਹੂੰ ਨ ਚੀਰਾ ਜਾਇ।
ਹਾਰਿ ਹਾਰਿ ਪਰੈ ਜਬੈ ਤਬ ਪੂਛ ਮਿਤ੍ਰ ਬੁਲਾਇ।
ਅਉਰ ਕਉਨ ਬਿਚਾਰੀਐ ਉਪਚਾਰ ਤਾਕਰ ਆਜ।
ਦ੍ਰਿਸਟਿ ਜਾ ਤੇ ਪਰੈ ਮੁਨੀਸ੍ਵਰ ਸਰੇ ਹਮਰੋ ਕਾਜੁ। ੧੪੪।

*ਦੋਹਰਾ*

ਮਛ ਪੇਟ ਕਿਹੂੰ ਨ ਫੁਟੇ ਸਬ ਕਰ ਹਟੇ ਉਪਾਇ।
ਗ੍ਯਾਨ ਗੁਰੂ ਤਿਨ ਕੋ ਹੁਤੋ ਪੂਛਾ ਤਹਿ ਬਨਾਇ। ੧੪੫।

*ਤੋਟਕ ਛੰਦ*

ਭਟ ਤ੍ਯਾਗ ਕੈ ਸਬ ਗਰਬ। ਨ੍ਰਿਪ ਤੀਰ ਬੋਲੇ ਸਰਬ।
ਨ੍ਰਿਪ ਪੂਛੀਐ ਗੁਰ ਗ੍ਯਾਨ। ਕਹਿ ਦੇਇ ਤੋਹਿ ਬਿਧਾਨ। ੧੪੬।

ਬਿਧਿ ਪੂਰਿ ਕੈ ਸੁਭ ਚਾਰ। ਅਰੁ ਗ੍ਯਾਨ ਰੀਤਿ ਬਿਚਾਰਿ।
ਗੁਰ ਭਾਖੀਐ ਮੁਹਿ ਭੇਵ। ਕਿਮ ਦੇਖੀਐ ਮੁਨਿ ਦੇਵ। ੧੪੭।

ਗੁਰ ਗ੍ਯਾਨ ਬੋਲ੍ਯੋ ਬੈਨ। ਸੁਭ ਬਾਚ ਸੋ ਸੁਖ ਦੈਨ।
ਛੁਰਕਾ ਬਿਬੇਕ ਲੈ ਹਾਥ। ਇਹ ਫਾਰੀਐ ਤਿਹ ਸਾਥ। ੧੪੮।

ਤਬ ਕਾਮ ਤੈਸੋ ਈ ਕੀਨ। ਗੁਰ ਗ੍ਯਾਨ ਜ੍ਯੋਂ ਸਿਖ ਦੀਨ।
ਗਹਿ ਕੈ ਬਿਬੇਕਹਿ ਹਾਥ। ਤਿਹ ਚੀਰਿਆ ਤਿਹ ਸਾਥ। ੧੪੯।

ਜਬ ਚੀਰਿ ਪੇਟ ਬਨਾਇ। ਤਬ ਦੇਖਏ ਜਗ ਰਾਇ।
ਜੁਤ ਧ੍ਯਾਨ ਮੁੰਦ੍ਰਤ ਨੈਨ। ਬਿਨੁ ਆਸ ਚਿਤ ਨ ਡੁਲੈਨ। ੧੫੦।

ਸਤ ਧਾਤ ਪੁਤ੍ਰਾ ਕੀਨ। ਮੁਨਿ ਦ੍ਰਿਸਟਿ ਤਰ ਧਰ ਦੀਨ।
ਜਬ ਛੂਟਿ ਰਿਖਿ ਕੇ ਧ੍ਯਾਨ। ਤਬ ਭਏ ਭਸਮ ਪ੍ਰਮਾਨ। ੧੫੧।

ਜੋ ਅਉਰ ਦ੍ਰਿਗ ਤਰਿ ਆਉ। ਸੋਊ ਜੀਅਤ ਜਾਨ ਨ ਪਾਉ।
ਸੋ ਭਸਮ ਹੋਵਤ ਜਾਨੁ। ਬਿਨੁ ਪ੍ਰੀਤਿ ਭਗਤ ਨ ਮਾਨੁ। ੧੫੨।

ਜਬ ਭਏ ਪੁਤ੍ਰਾ ਭਸਮ। ਜਨ ਅੰਧਤਾ ਰਵਿ ਰਸਮ।
ਪੁਨਿ ਪੂਛੀਆ ਤਿਹਾ ਜਾਇ। ਮੁਨਿ ਰਾਜ ਭੇਦ ਬਤਾਇ। ੧੫੩।



ਮੱਛ ਸਮੇਤ ਮਛਿੰਦ੍ਰ ਜੋਗੀ ਨੂੰ ਜਾਲ ਵਿਚ ਬੰਨ੍ਹ ਲਿਆ। ਮੱਛ ਨੂੰ ਵੇਖ ਕੇ ਸਾਰੇ ਲੋਕ ਸੁਧ ਬੁਧ ਖੋਹ ਬੈਠੇ। ਦੋ ਮਹੂਰਤ ਬੀਤਣ ਤੇ ਜਦ ਸ਼ਰੀਰਾਂ ਦੀ ਕੁਝ ਸੁੱਧ ਪਾ ਸਕੇ, (ਤਦ) ਸਾਰੇ ਸੂਰਮੇ ਸੁੰਦਰ ਅਸਤ੍ਰ ਸ਼ਸਤ੍ਰ ਬੰਨ੍ਹ ਕੇ ਰਾਜੇ ਦੇ ਦੁਆਰ ਉਤੇ ਗਏ।੧੪੩।

ਉਹ (ਸਾਰੇ) ਮੱਛ ਦਾ ਪੇਟ ਚੀਰਨ ਲਗੇ, ਪਰ ਕਿਸੇ ਤਰ੍ਹਾਂ ਵੀ ਚੀਰਿਆ ਨਹੀਂ ਜਾ ਸਕਿਆ। ਜਦ ਸਾਰੇ ਹਾਰ ਹਾਰ ਕੇ ਬਸ ਕਰ ਗਏ, ਤਦ ਮਿਤਰ ਨੂੰ ਬੁਲਾ ਕੇ ਪੁਛਿਆ। (ਉਸ ਨੂੰ ਚੀਰਨ ਲਈ) ਅਜ ਹੋਰ ਕੋਈ ਯਤਨ (ਉਪਚਾਰ) ਵਿਚਾਰਨਾ ਚਾਹੀਦਾ ਹੈ, (ਜਿਸ ਕਰ ਕੇ) ਮੁਨੀਸਰ (ਸਾਡੀ) ਨਜ਼ਰ ਪੈ ਜਾਏ ਅਤੇ ਸਾਡੇ ਕੰਮ ਸੰਵਰ ਜਾਣ।੧੪੪।

*ਦੋਹਰਾ*

ਮੱਛ ਦਾ ਪੇਟ ਕਿਸੇ ਤਰ੍ਹਾਂ ਵੀ ਨ ਫਟਿਆ, ਸਾਰੇ ਹੀ ਯਤਨ ਕਰ ਕੇ ਥਕ ਗਏ। (ਫਿਰ) ਉਨ੍ਹਾਂ ਦਾ 'ਗਿਆਨ' (ਨਾਂ ਦਾ) ਗੁਰੂ ਸੀ, ਉਸ ਨੂੰ ਜਾ ਕੇ ਪੁਛਿਆ।੧੪੫।

*ਤੋਟਕ ਛੰਦ*

ਸੂਰਮੇ ਸਾਰਾ ਗਰਬ ਛਡ ਕੇ ਰਾਜੇ ਕੋਲ ਜਾ ਕੇ ਕਹਿਣ ਲਗੇ—ਹੇ ਰਾਜਨ! 'ਗਿਆਨ' (ਨਾਂ ਵਾਲੇ) ਗੁਰੂ ਨੂੰ ਪੁਛ ਵੇਖੋ, ਉਹ ਤੁਹਾਨੂੰ (ਸ਼ਾਇਦ) ਕੋਈ ਢੰਗ ਜਾਂ ਜੁਗਤ ਦਸ ਦੇਵੇ।੧੪੬।

ਸ਼ੁਭ ਆਚਾਰ ਦੀ ਵਿਧੀ ਪੂਰੀ ਕਰ ਕੇ ਅਤੇ ਗਿਆਨ ਦੀ ਰੀਤ ਵਿਚਾਰ ਕੇ (ਰਾਜੇ ਨੇ ਕਿਹਾ--) ਹੇ ਗੁਰਦੇਵ! ਮੈਨੂੰ (ਉਹ) ਭੇਦ ਦਸ ਦਿਓ ਕਿ ਕਿਵੇਂ ਮੁਨੀ ਦੇਵ ਦੇ ਦਰਸ਼ਨ ਪ੍ਰਾਪਤ ਕਰਾਂ।੧੪੭।

'ਗਿਆਨ' ਗੁਰੂ ਨੇ ਸ਼ੁਭ ਅਤੇ ਸੁਖ ਦੇਣ ਵਾਲੇ ਬਚਨ ਕਹੇ— (ਹੇ ਰਾਜਨ!) ਬਿਬੇਕ ਦਾ ਛੁਰਾ ਹੱਥ ਵਿਚ ਲੈ ਲਵੋ। ਉਸ ਨਾਲ (ਇਸ ਮੱਛ ਦਾ) ਪੇਟ ਫਾੜੋ।੧੪੮।

ਤਦ ਉਸੇ ਤਰ੍ਹਾਂ ਕੰਮ ਕੀਤਾ ਜਿਵੇਂ 'ਗਿਆਨ' ਗੁਰੂ ਨੇ ਸਿਖਿਆ ਦਿੱਤੀ ਸੀ। ਹੱਥ ਵਿਚ ਬਿਬੇਕ (ਦੇ ਛੁਰੇ ਨੂੰ) ਪਕੜ ਕੇ, ਉਸ ਨਾਲ ਉਸ ਨੂੰ ਚੀਰ ਦਿੱਤਾ। ੧੪੯।

ਜਦ (ਮੱਛ ਦਾ) ਪੇਟ ਚੰਗੀ ਤਰ੍ਹਾਂ ਚੀਰਿਆ ਗਿਆ ਤਦ ਜਗਤ ਦੇ ਰਾਜੇ (ਮਛਿੰਦ੍ਰ) ਨੂੰ ਵੇਖਿਆ। (ਉਸ ਨੇ) ਧਿਆਨ ਵਿਚ ਅੱਖਾਂ ਬੰਦ ਕੀਤੀਆਂ ਹੋਈਆਂ ਸਨ ਅਤੇ ਆਸ ਤੋਂ ਰਹਿਤ ਹੋਣੇ ਦਾ ਚਿਤ ਡੋਲਦਾ ਨਹੀਂ ਸੀ।੧੫੦।

ਸੱਤ ਧਾਤਾਂ ਦਾ ਇਕ ਪੁਤਲਾ ਬਣਾ ਲਿਆ। (ਉਸ ਨੂੰ) ਮੁਨੀ ਦੀ ਨਜ਼ਰ ਹੇਠਾਂ ਰੱਖ ਦਿੱਤਾ। ਜਦ ਰਿਸ਼ੀ (ਮੁਨੀ) ਦਾ ਧਿਆਨ ਛੁਟਿਆ, ਤਦ (ਉਹ ਪੁਤਲਾ) ਭਸਮ ਹੋ ਗਿਆ।੧੫੧।

ਜੇ ਹੋਰ ਕੋਈ ਅੱਖਾਂ ਤਲੇ ਆ ਜਾਂਦਾ, ਉਹ ਵੀ ਜੀਉਂਦਾ ਨ ਬਚਦਾ। (ਬਸ) ਜਾਣ ਲਵੋ, ਉਹ ਵੀ ਭਸਮ ਹੋ ਜਾਂਦਾ। ਭਗਵਾਨ ਦੀ ਭਗਤੀ ਪ੍ਰੀਤ ਤੋਂ ਬਿਨਾ ਨਹੀਂ ਹੋ ਸਕਦੀ।੧੫੨।

ਜਦ ਪੁਤਲਾ ਭਸਮ ਹੋ ਗਿਆ, (ਤਦ ਇੰਜ ਪ੍ਰਤੀਤ ਹੋਣ ਲਗਾ) ਮਾਨੋ ਸੂਰਜ ਦੀਆਂ ਕਿਰਨਾਂ ਨੇ ਹਨੇਰੇ ਨੂੰ (ਨਸ਼ਟ ਕਰ ਦਿੱਤਾ ਹੋਵੇ)। ਫਿਰ ਉਸ ਪਾਸੋਂ ਜਾ ਕੇ ਪੁਛਿਆ ਕਿ ਹੇ ਮੁਨੀਰਾਜ! (ਸਾਰਾ) ਭੇਦ ਦਸ ਦਿਓ।੧੫੩।

*ਨਰਾਜ ਛੰਦ*

ਕਉਨ ਭੂਪ ਭੂਮਿ ਮੈ ਬਤਾਇ ਮੋਹਿ ਦੀਜੀਯੈ।
ਜੋ ਮੋਹਿ ਤ੍ਰਾਸਿ ਨ ਤ੍ਰਸ੍ਯੋ ਕ੍ਰਿਪਾ ਰਿਖੀਸ ਕੀਜੀਯੈ।
ਸੁ ਅਉਰ ਕਉਨ ਹੈ ਹਠੀ ਸੁ ਜਉਨ ਮੋ ਨ ਜੀਤਿਯੋ।
ਅਤ੍ਰਾਸ ਕਉਨ ਠਉਰ ਹੈ ਜਹਾ ਨ ਮੋਹ ਬੀਤਿਯੋ। ੧੫੪।

ਨ ਸੰਕ ਚਿਤ ਆਨੀਯੈ ਨਿਸੰਕ ਭਾਖ ਦੀਜੀਯੈ।
ਸੁ ਕੋ ਅਜੀਤ ਹੈ ਰਹਾ ਉਚਾਰ ਤਾਸੁ ਕੀਜੀਯੈ।
ਨਰੇਸ ਦੇਸ ਦੇਸ ਕੇ ਅਸੇਸ ਜੀਤ ਮੈ ਲੀਏ।
ਛਿਤੇਸ ਭੇਸ ਭੇਸ ਕੇ ਗੁਲਾਮ ਆਨਿ ਹੁਐ ਰਹੇ। ੧੫੫।

ਅਸੇਖ ਰਾਜ ਕਾਜ ਮੋ ਲਗਾਇ ਕੈ ਦੀਏ।
ਅਨੰਤ ਤੀਰਥ ਨਾਤਿ ਕੈ ਅਛਿਨ ਪੁਨ ਮੈ ਕੀਏ।
ਅਨੰਤ ਛਤ੍ਰੀਆਨ ਛੈ ਦੁਰੰਤ ਰਾਜ ਮੈ ਕਰੋ।
ਸੋ ਕੋ ਤਿਹੂੰ ਜਹਾਨ ਮੈ ਸਮਾਜ ਜਉਨ ਤੇ ਟਰੋ। ੧੫੬।

ਅਨੰਗ ਰੰਗ ਰੰਗ ਕੇ ਸੁਰੰਗ ਬਾਜ ਮੈ ਹਰੇ।
ਬਸੇਖ ਰਾਜਸੂਇ ਜਗ ਬਾਜਮੇਧ ਮੈ ਕਰੇ।
ਨ ਭੂਮਿ ਐਸ ਕੋ ਰਹੀ ਨ ਜਗ ਖੰਭ ਜਾਨੀਯੈ।
ਜਗਤ੍ਰ ਕਰਣ ਕਾਰਣ ਕਰਿ ਦੁਤੀਯ ਮੋਹਿ ਮਾਨੀਯੈ। ੧੫੭।

ਸੁ ਅਤ੍ਰ ਛਤ੍ਰ ਜੇ ਧਰੇ ਸੁ ਛਤ੍ਰ ਸੂਰ ਸੇਵਹੀ।
ਅਦੰਡ ਖੰਡ ਖੰਡ ਕੇ ਸੁਦੰਡ ਮੋਹਿ ਦੇਵ ਹੀ।
ਸੁ ਐਸ ਅਉਰ ਕੌਨ ਹੈ ਪ੍ਰਤਾਪਵਾਨ ਜਾਨੀਐ।
ਤ੍ਰਿਲੋਕ ਆਜ ਕੇ ਬਿਖੈ ਜੋਗਿੰਦਰ ਮੋਹਿ ਮਾਨੀਐ। ੧੫੮।

*ਮਛਿੰਦ੍ਰ ਬਾਚ ਪਾਰਸਨਾਥ ਸੋ*

*ਸਵੈਯਾ*

ਕਹਾ ਭਯੋ ਜੋ ਸਭ ਹੀ ਜਗ ਜੀਤਿ ਸੁ ਲੋਗਨ ਕੋ ਬਹੁ ਤ੍ਰਾਸ ਦਿਖਾਯੋ।
ਅਉਰ ਕਹਾ ਜੁ ਪੈ ਦੇਸ ਬਿਦੇਸਨ ਮਾਹਿ ਭਲੇ ਗਜ ਗਾਹਿ ਬਧਾਯੋ।
ਜੋ ਮਨੁ ਜੀਤਤ ਹੈ ਸਭ ਦੇਸ ਵਹੈ ਤੁਮਰੈ ਨ੍ਰਿਪ ਹਾਥਿ ਨ ਆਯੋ।
ਲਾਜ ਗਈ ਕਛੁ ਕਾਜ ਸਰ੍ਯੋ ਨਹੀ ਲੋਕ ਗਯੋ ਪਰਲੋਕ ਨ ਪਾਯੋ। ੧੫੯।

ਭੂਮਿ ਕੋ ਕਉਨ ਗੁਮਾਨ ਹੈ ਭੂਪਤਿ ਸੋ ਨਹੀ ਕਾਹੂੰ ਕੇ ਸੰਗ ਚਲੈ ਹੈ।
ਹੈ ਛਲਵੰਤ ਬਡੀ ਬਸੁਧਾ ਯਹਿ ਕਾਹੂੰ ਕੀ ਹੈ ਨਹ ਕਾਹੂੰ ਹੁਐ ਹੈ।
ਭਉਨ ਭੰਡਾਰ ਸਬੈ ਬਰ ਨਾਰਿ ਸੁ ਅੰਤਿ ਤੁਝੈ ਕੋਊ ਸਾਥ ਨ ਦੈ ਹੈ।
ਆਨ ਕੀ ਬਾਤ ਚਲਾਤ ਹੋ ਕਾਹੇ ਕਉ ਸੰਗਿ ਕੀ ਦੇਹ ਨ ਸੰਗਿ ਸਿਧੈ ਹੈ। ੧੬੦।



*ਨਰਾਜ ਛੰਦ*

ਹੇ ਮੁਨੀਸਰ! ਮੈਨੂੰ ਦਸ ਦਿਓ ਕਿ ਭੂਮੀ ਉਤੇ ਕਿਹੜਾ ਰਾਜਾ ਹੈ ਜੋ ਮੇਰੇ ਡਰ ਨਾਲ ਡਰਿਆ ਨਹੀਂ ਹੈ। ਇਹ ਗੱਲ (ਦਸਣ ਦੀ) ਕ੍ਰਿਪਾ ਕਰੋ। ਹੋਰ ਕਿਹੜਾ ਹਠੀ ਸੂਰਮਾ ਹੈ ਜਿਸ ਨੂੰ ਮੈਂ ਜਿਤਿਆ ਨਹੀਂ ਹੈ। ਡਰ ਤੋਂ ਰਹਿਤ ਕਿਹੜਾ ਸਥਾਨ ਹੈ ਜਿਥੇ ਮੇਰਾ (ਡਰ) ਨਹੀਂ ਗੁਜ਼ਰਿਆ ਹੈ।੧੫੪।

ਚਿਤ ਵਿਚ ਸ਼ੰਕਾ ਨ ਲਿਆਓ, ਨਿਸੰਗ ਹੋ ਕੇ ਦਸ ਦਿਓ। ਸੋ ਕੌਣ ਅਜਿਤ ਰਹਿ ਗਿਆ ਹੈ, ਉਸ ਬਾਰੇ ਦਸ ਦਿਓ। ਦੇਸਾਂ ਦੇਸਾਂ ਦੇ ਸਾਰੇ ਰਾਜੇ ਮੈਂ ਜਿਤ ਲਏ ਹਨ। ਵਖ ਵਖ ਭੇਖਾਂ ਵਾਲੇ ਰਾਜੇ ਮੇਰੇ ਗੁਲਾਮ ਹੋ ਕੇ ਆ ਗਏ ਹਨ।੧੫੫।

(ਸਾਰਿਆਂ ਰਾਜਿਆਂ ਨੂੰ) ਮੈਂ ਰਾਜ-ਕਾਰਜ ਵਿਚ ਲਗਾ ਦਿੱਤਾ ਹੈ। ਅਨੰਤ ਤੀਰਥਾਂ ਵਿਚ ਇਸ਼ਨਾਨ ਕਰ ਕੇ, ਨ ਛੀਣ ਹੋਣ ਵਾਲੇ ('ਅਛਿਨ') ਪੁੰਨ ਮੈਂ ਕੀਤੇ ਹਨ। ਅਨੰਤ ਛਤ੍ਰੀਆਂ ਨੂੰ ਮਾਰ ਕੇ ਮੈਂ ਅਟਲ ('ਦੁਰੰਤ') ਰਾਜ ਕਰਦਾ ਹਾਂ। ਤਿੰਨ ਜਹਾਨਾਂ ਵਿਚ ਉਹ ਕੌਣ ਹੈ? ਜਿਸ ਦੇ ਰਾਜ-ਸਮਾਜ (ਸੈਨਿਕ ਸ਼ਕਤੀ) ਨਾਲ (ਲੋਹਾ ਲੈਣੋ) ਮੈਂ ਟਲਦਾ ਹੋਵਾਂ।੧੫੬।

ਬੇਸ਼ੁਮਾਰ ਰੰਗਾਂ ਵਾਲੇ ਅਤੇ ਸੁੰਦਰ ਸਰੂਪ ਵਾਲੇ ਘੋੜੇ ਮੈਂ ਖੋਹ ਲਏ ਹਨ। ਵਿਸ਼ੇਸ਼ ('ਬਸੇਖ') ਰਾਜ-ਸੂਅ ਅਤੇ ਅਸ੍ਵਮੇਧ ਯੱਗ ਮੈਂ ਕੀਤੇ ਹਨ। ਅਜਿਹੀ ਕੋਈ ਭੂਮੀ ਨਹੀਂ ਰਹੀ, ਜਿਥੇ (ਮੇਰੇ) ਯੱਗ ਦਾ ਖੰਭਾ (ਗਡਿਆ ਹੋਇਆ) ਨ ਜਾਣਿਆ ਜਾਂਦਾ ਹੋਵੇ। ਜਗਤ ਦੇ ਕਰਨ ਕਾਰਨ ਵਾਲਾ ਮੈਨੂੰ (ਪ੍ਰਭੂ ਤੋਂ ਬਾਦ) ਦੂਜਾ ਮੰਨਣਾ ਚਾਹੀਦਾ ਹੈ।੧੫੭।

ਜੋ ਅਸਤ੍ਰ ਅਤੇ ਛੱਤਰ ਧਾਰਨ ਕਰਨ ਵਾਲੇ (ਰਾਜੇ) ਹਨ, ਉਹ ਛਤ੍ਰੀ ਸੂਰਵੀਰ (ਮੇਰੀ) ਸੇਵਾ ਕਰਦੇ ਹਨ। ਜੋ ਖੰਡ ਖੰਡ ਦੇ ਅਦੰਡ (ਰਾਜੇ) ਹਨ, ਉਹ ਮੈਨੂੰ ਦੰਡ (ਕਰ) ਦਿੰਦੇ ਹਨ (ਅਰਥਾਤ ਅਧੀਨਗੀ ਸਵੀਕਾਰ ਕਰਦੇ ਹਨ)। ਸੋ ਇਸ ਵੇਲੇ ਹੋਰ ਕੌਣ ਹੈ? ਜਿਸ ਨੂੰ ਪ੍ਰਤਾਪੀ ਜਾਣਿਆ ਜਾਵੇ। ਹੇ ਜੋਗੀ ਰਾਜ! ਤਿੰਨਾਂ ਲੋਕਾਂ ਵਿਚ ਮੈਨੂੰ ਹੀ ਮੰਨਿਆ ਜਾਂਦਾ ਹੈ।੧੫੮।

*ਮਛਿੰਦ੍ਰ ਨੇ ਕਿਹਾ, ਪਾਰਸ ਨਾਥ ਨੂੰ*

*ਸਵੈਯਾ*

ਕੀ ਹੋਇਆ ਜੇ ਸਾਰੇ ਹੀ ਜਗਤ ਨੂੰ ਜਿਤ ਕੇ ਲੋਕਾਂ ਨੂੰ ਬਹੁਤ ਡਰ ਵਿਖਾਇਆ ਹੈ। ਹੋਰ ਕੀ (ਹੋਇਆ) ਜੇ ਦੇਸਾਂ ਬਿਦੇਸਾਂ ਵਿਚ ਹਾਥੀਆਂ ਨੂੰ ਚੰਗੀ ਤਰ੍ਹਾਂ ਸੁਸਜਿਤ ਕਰ ਕੇ ਧੌਂਸਾ ਵਜਾ ਲਿਆ ਹੈ। ਜਿਹੜਾ ਮਨ ਸਾਰੇ ਦੇਸਾਂ ਨੂੰ ਜਿਤਦਾ ਹੈ, ਉਹ (ਮਨ) ਹੇ ਰਾਜਨ! ਤੇਰੇ ਹੱਥ ਵਸ ਨਹੀਂ ਆਇਆ। (ਤੇਰੇ ਮਨ ਤੋਂ ਹਰ ਤਰ੍ਹਾਂ ਦੀ) ਲਾਜ ਦੂਰ ਹੋ ਗਈ, ਪਰ ਕੋਈ ਕੰਮ ਵੀ ਸਿਰੇ ਨਹੀਂ ਚੜ੍ਹਿਆ। ਤੇਰਾ ਲੋਕ ਤਾਂ ਨਸ਼ਟ ਹੋ ਗਿਆ, ਪਰੰਤੂ ਪਰਲੋਕ ਵੀ ਪ੍ਰਾਪਤ ਨਹੀਂ ਹੋ ਸਕਿਆ।੧੫੯।

ਹੇ ਰਾਜਨ! ਧਰਤੀ (ਦੀ ਬਾਦਸ਼ਾਹੀ ਦਾ) ਕੀ ਗੁਮਾਨ ਕਰਨਾ ਹੈ (ਕਿਉਂਕਿ) ਉਹ ਕਿਸੇ ਦੇ ਨਾਲ ਨਹੀਂ ਚਲੀ ਹੈ। ਇਹ ਧਰਤੀ ਬਹੁਤ ਛਲਾਵੀ (ਛੱਲਣ ਵਾਲੀ) ਹੈ (ਕਿਉਂਕਿ) ਇਹ ਕਿਸੇ ਦੀ ਨਹੀਂ ਹੈ, ਅਤੇ ਨ ਹੀ ਕਿਸੇ ਦੀ (ਇਸ ਨੇ) ਹੋਣਾ ਹੈ। ਸਾਰੇ ਘਰ, ਖ਼ਜ਼ਾਨੇ ਅਤੇ ਸੁੰਦਰ ਇਸਤਰੀ, ਅੰਤ ਸਮੇਂ ਕੋਈ ਵੀ ਤੇਰਾ ਸਾਥ ਨਹੀਂ ਦੇਵੇਗਾ। ਹੋਰ ਕਿਸੇ ਦੀ ਗੱਲ ਕਿਸ ਲਈ ਚਲਾਉਂਦੇ ਹੋ, (ਸਦਾ) ਨਾਲ ਰਹਿਣ ਵਾਲੀ ਦੇਹੀ ਵੀ ਨਾਲ ਨਹੀਂ ਜਾਵੇਗੀ।੧੬੦।

ਰਾਜ ਕੇ ਸਾਜ ਕੋ ਕਉਨ ਗੁਮਾਨ ਨਿਦਾਨ ਜੁ ਆਪਨ ਸੰਗ ਨ ਜੈ ਹੈ।
ਭਉਨ ਭੰਡਾਰ ਭਰੇ ਘਰ ਬਾਰ ਸੁ ਏਕ ਹੀ ਬਾਰ ਬਿਗਾਨ ਕਹੈ ਹੈ।
ਪੁਤ੍ਰ ਕਲਤ੍ਰ ਸੁ ਮਿਤ੍ਰ ਸਖਾ ਕੋਈ ਅੰਤਿ ਸਮੈ ਤੁਹਿ ਸਾਥ ਨ ਦੈ ਹੈ।
ਚੇਤ ਰੇ ਚੇਤ ਅਚੇਤ ਮਹਾ ਪਸੁ ਸੰਗ ਬੀਯੋ ਸੋ ਭੀ ਸੰਗ ਨ ਜੈ ਹੈ। ੧੯੧।

ਕਉਨ ਭਰੋਸ ਭਟਾਨ ਕੋ ਭੂਪਤਿ ਭਾਰ ਪਰੇ ਜਿਨਿ ਭਾਰ ਸਹੈਂਗੇ।
ਭਾਜ ਹੈ ਭੀਰ ਭਯਾਨਕ ਹੁਐ ਕਰ ਭਾਰਥ ਸੋ ਨਹੀ ਭੇਰ ਚਹੈਂਗੇ।
ਏਕ ਉਪਚਾਰ ਨ ਚਾਲ ਹੈ ਰਾਜਨ ਮਿਤ੍ਰ ਸਬੈ ਮ੍ਰਿਤ ਨੀਰ ਬਹੈਂਗੇ।
ਪੁਤ੍ਰ ਕਲਤ੍ਰ ਸਭੈ ਤੁਮਰੇ ਨ੍ਰਿਪ ਛੂਟਤ ਪ੍ਰਾਨ ਮਸਾਨ ਕਹੈਂਗੇ। ੧੯੨।

*ਪਾਰਸਨਾਥ ਬਾਚ ਮਛਿੰਦ੍ਰ ਸੋ*
*ਤੋਮਰ ਛੰਦ*

ਮੁਨਿ ਕਉਨ ਹੈ ਵਹ ਰਾਉ। ਤਿਹ ਆਜ ਮੋਹਿ ਬਤਾਉ।
ਤਿਹ ਜੀਤ ਹੋ ਜਬ ਜਾਇ। ਤਬ ਭਾਖੀਅਉ ਮੁਹਿ ਰਾਇ। ੧੯੩।

*ਮਛਿੰਦ੍ਰ ਬਾਚ ਪਾਰਸਨਾਥ ਸੋ*
*ਤੋਮਰ ਛੰਦ*

ਸੁਨ ਰਾਜ ਰਾਜਨ ਹੰਸ। ਭਵ ਭੂਮਿ ਕੇ ਅਵਤੰਸ।
ਤੁਹਿ ਜੀਤਏ ਸਬ ਰਾਇ। ਪਰ ਸੋ ਨ ਜੀਤਯੋ ਜਾਇ। ੧੯੪।

ਅਬਿਬੇਕ ਹੈ ਤਿਹ ਨਾਉ। ਤਵ ਹੀਯ ਮੈ ਤਿਹ ਠਾਉ।
ਤਿਹ ਜੀਤ ਕਹੀ ਨ ਭੂਪ। ਵਹ ਹੈ ਸਰੂਪ ਅਨੂਪ। ੧੯੫।

*ਛਪੈ ਛੰਦ*

ਬਲਿ ਮਹੀਪ ਜਿਨ ਛਲ੍ਯੋ ਬ੍ਰਹਮ ਬਾਵਨ ਬਸ ਕਿਨੋ।
ਕਿਸਨ ਬਿਸਨ ਜਿਨ ਹਰੇ ਦੰਡ ਰਘੁਪਤਿ ਤੇ ਲਿਨੋ।
ਦਸ ਗ੍ਰੀਵਹਿ ਜਿਨਿ ਹਰਾ ਸੁਭਟ ਸੁੰਭਾਸੁਰ ਖੰਡ੍ਯੋ।
ਮਹਖਾਸੁਰ ਮਰਦੀਆ ਮਾਨ ਮਧੁ ਕੀਟ ਬਿਹੰਡ੍ਯੋ।
ਸੋਊ ਮਦਨ ਰਾਜ ਰਾਜਾ ਨ੍ਰਿਪਤਿ ਨ੍ਰਿਪ ਅਬਿਬੇਕ ਮੰਤ੍ਰੀ ਕੀਯੋ।
ਜਿਹ ਦੇਵ ਦਈਤ ਗੰਧ੍ਰਬ ਮੁਨਿ ਜੀਤਿ ਅਡੰਡ ਡੰਡਹਿ ਲੀਯੋ। ੧੯੬।

ਜਵਨ ਕ੍ਰੁਧ ਜੁਧ ਕਰਣ ਕੈਰਵ ਰਣ ਘਾਏ।
ਜਾਸੁ ਕੋਪ ਕੇ ਕੀਨ ਸੀਸ ਦਸ ਸੀਸ ਗਵਾਏ।
ਜਉਨ ਕ੍ਰੁਧ ਕੇ ਕੀਏ ਦੇਵ ਦਾਨਵ ਰਣਿ ਲੁਝੇ।
ਜਾਸੁ ਕ੍ਰੋਧ ਕੇ ਕੀਨ ਖਸਟ ਕੁਲ ਜਾਦਵ ਜੁਝੇ।
ਸੋਊ ਤਾ ਸਮਾਨੁ ਸੈਨਾਧਿਪਤਿ ਜਿਦਿਨ ਰੋਸ ਵ੍ਹੁ ਆਇ ਹੈ।
ਬਿਨੁ ਇਕ ਬਿਬੇਕ ਸੁਨਹੋ ਨ੍ਰਿਪਤਿ ਅਵਰ ਸਮੁਹਿ ਕੋ ਜਾਇ ਹੈ। ੧੯੭।



ਰਾਜ ਦੀ ਸਾਜ-ਸਜਾਵਟ ਦਾ ਕੀ ਹੰਕਾਰ ਹੈ, ਜੋ ਅੰਤ ਵੇਲੇ ਆਪਣੇ ਨਾਲ ਨਹੀਂ ਜਾਵੇਗੀ। ਮਹੱਲ, ਭਰੇ ਹੋਏ ਖ਼ਜ਼ਾਨੇ ਅਤੇ ਘਰ ਬਾਰ, ਇਕੋ ਵਾਰ ਹੀ ਬੇਗਾਨਿਆਂ ਦੇ ਕਹੇ ਜਾਣਗੇ (ਅਰਥਾਤ ਪਰਾਏ ਹੋ ਜਾਣਗੇ)। ਪੁੱਤਰ, ਇਸਤਰੀ, ਮਿਤਰ ਅਤੇ ਸਾਥੀ ਆਦਿ ਵਿਚੋਂ ਕੋਈ ਵੀ ਅੰਤ-ਕਾਲ ਵੇਲੇ ਤੇਰੇ ਨਾਲ ਨਹੀਂ ਜਾਏਗਾ। ਹੇ ਬੇਸਮਝ ਮਹਾ ਪਸ਼ੂ! ਚੇਤੇ ਕਰ ਕਿ ਨਾਲ ਜਨਮਿਆ ('ਬੀਯੋ' ਸ਼ਰੀਰ) ਵੀ ਤੇਰੇ ਨਾਲ ਨਹੀਂ ਜਾਏਗਾ।੧੯੧।

ਹੇ ਰਾਜਨ! ਸੂਰਮਿਆਂ ਦਾ ਵੀ ਕੀ ਭਰੋਸਾ ਹੈ (ਕਿਉਂਕਿ) (ਇਨ੍ਹਾਂ ਦੇ ਸਿਰ ਉਤੇ) ਭਾਰ ਪੈਣ ਤੇ ਇਹ ਭਾਰ ਨੂੰ ਨਹੀਂ ਝਲਣਗੇ। ਭਿਆਨਕ ਭੀੜ ਪੈਣ ਤੇ (ਸਾਰੇ) ਭਜ ਜਾਣਗੇ ਅਤੇ ਵੱਡਾ ਯੁੱਧ (ਅਥਵਾ ਮਹਾਭਾਰਤ ਵਰਗਾ ਯੁੱਧ) ਨਹੀਂ ਕਰਨਾ ਚਾਹੁਣਗੇ। ਹੇ ਰਾਜਨ! ਇਕ ਉਪਚਾਰ (ਜਾਂ ਯਤਨ) ਨਹੀਂ ਚਲੇਗਾ, (ਬਸ) ਸਾਰੇ ਮਿਤਰ ਮ੍ਰਿਤੂ ਵੇਲੇ (ਕੇਵਲ ਅੱਖਾਂ ਵਿਚੋਂ) ਹੰਝੂ ਕੇਰਨਗੇ। ਹੇ ਰਾਜਨ! ਪੁੱਤਰ, ਇਸਤਰੀ (ਅਤੇ ਹੋਰ) ਸਾਰੇ ਤੇਰੇ ਪ੍ਰਾਣ ਛੁਟਣ ਤੇ 'ਮਸਾਨ' (ਭੂਤ, ਪ੍ਰੇਤ) ਕਹਿਣਗੇ।੧੯੨।

*ਪਾਰਸ ਨਾਥ ਨੇ ਕਿਹਾ, ਮਛਿੰਦ੍ਰ ਪ੍ਰਤਿ*
*ਤੋਮਰ ਛੰਦ*

ਹੇ ਮੁਨੀ! ਉਹ ਰਾਜਾ ਕਿਹੜਾ ਹੈ? ਉਹ ਮੈਨੂੰ ਅਜ ਦਸ ਦਿਓ। ਜਦ ਮੈਂ ਉਸ ਨੂੰ ਜਾ ਕੇ ਜਿਤ ਲਵਾਂਗਾ, ਤਦ ਮੈਨੂੰ ਰਾਜਾ ਕਹਿਣਾ। ੧੯੩।

*ਮਛਿੰਦ੍ਰ ਨੇ ਕਿਹਾ, ਪਾਰਸ ਨਾਥ ਨੂੰ*

*ਤੋਮਰ ਛੰਦ*

ਹੇ ਰਾਜਿਆਂ ਦੇ ਰਾਜਾ ਹੰਸ! ਸੁਣੋ, (ਤੁਸੀਂ) ਸੰਸਾਰ ਅਤੇ ਧਰਤੀ ਦੇ ਸੂਰਜ ਹੋ। ਤੁਸੀਂ ਸਾਰੇ ਰਾਜੇ ਜਿਤ ਲਏ ਹਨ, ਪਰ ਉਹ ਨਹੀਂ ਜਿਤਿਆ ਜਾਵੇਗਾ।੧੯੪।

ਉਸ ਦਾ ਨਾਂ 'ਅਬਿਬੇਕ' ਹੈ। ਤੇਰੇ ਹਿਰਦੇ ਵਿਚ ਉਸ ਦਾ ਠਿਕਾਣਾ ਹੈ। ਉਸ ਨੂੰ ਕਿਸੇ ਵੀ ਰਾਜੇ ਨੇ ਨਹੀਂ ਜਿਤਿਆ। ਉਹ ਅਨੁਪਮ ਸਰੂਪ ਵਾਲਾ ਹੈ।੧੯੫।

*ਛਪੈ ਛੰਦ*

ਜਿਸ ਨੇ ਬਲਿ ਰਾਜੇ ਨੂੰ ਛਲ ਲਿਆ ਸੀ ਅਤੇ ਬ੍ਰਹਮਾ ਅਤੇ ਬਾਵਨ ਨੂੰ ਵਸ ਵਿਚ ਕਰ ਲਿਆ ਸੀ। ਜਿਸ ਨੇ ਕ੍ਰਿਸ਼ਨ ਅਤੇ ਵਿਸ਼ਣੂ ਨੂੰ ਹਰ ਲਿਆ ਸੀ ਅਤੇ ਰਾਮ ਚੰਦਰ ਤੋਂ ਦੰਡ ਲਿਆ ਸੀ। ਜਿਸ ਨੇ ਰਾਵਣ ਨੂੰ ਪਰਾਜਿਤ ਕਰ ਦਿੱਤਾ ਸੀ ਅਤੇ ਮਹਾਨ ਬਲਵਾਨ ਸ਼ੁੰਭ ਦੈਂਤ ਨੂੰ ਖੰਡ ਖੰਡ ਕਰ ਦਿੱਤਾ ਸੀ। ਮਹਿਖਾਸੁਰ ਨੂੰ ਮਾਰ ਦਿੱਤਾ ਸੀ ਅਤੇ ਮਧੁ ਤੇ ਕੈਟਭ ਦਾ ਮਾਨ ਤੋੜ ਦਿੱਤਾ ਸੀ। ਉਸ ਰਾਜਿਆਂ ਦੇ ਰਾਜੇ ਅਬਿਬੇਕ ਰਾਜੇ ਨੇ ਕਾਮਦੇਵ ਨੂੰ ਆਪਣਾ ਮੰਤਰੀ ਬਣਾਇਆ। ਜਿਸ ਨੇ ਦੇਵਤੇ, ਦੈਂਤ, ਗੰਧਰਬ, ਮੁਨੀ ਆਦਿ ਜਿਤ ਕੇ ਨ ਦੰਡੇ ਜਾ ਸਕਣ ਵਾਲਿਆਂ ਤੋਂ ਦੰਡ ਵਸੂਲ ਕੀਤਾ।੧੯੬।

ਜਿਸ ਨੇ ਕ੍ਰੋਧਿਤ ਹੋ ਕੇ ਯੁੱਧ ਵਿਚ ਕਰਨ ਅਤੇ ਕੈਰਵਾਂ ਨੂੰ ਰਣ-ਭੂਮੀ ਵਿਚ ਮਾਰਿਆ। ਜਿਸ ਦੇ ਕ੍ਰੋਧ ਕਰਨ ਤੇ ਰਾਵਣ ਨੇ ਦਸ ਸਿਰ ਗੰਵਾ ਲਏ। ਜਿਸ ਦੇ ਕ੍ਰੋਧ ਕਰਨ ਤੇ ਦੇਵਤੇ ਅਤੇ ਦੈਂਤ ਰਣ ਵਿਚ ਲੜ ਮੋਏ। ਜਿਸ ਦੇ ਕ੍ਰੋਧ ਕਰਨ ਤੇ ਯਾਦਵਾਂ ਦੀਆਂ ਛੇ ਕੁਲਾਂ ਜੂਝ ਮੋਈਆਂ। ਉਹ ਅਤੇ ਉਸ ਦੇ ਸਮਾਨ ਹੀ ਸੈਨਾਪਤੀ ਨੂੰ ਜਿਸ ਦਿਨ ਰੋਸ ਆ ਜਾਏਗਾ, ਹੇ ਰਾਜਨ! ਸੁਣੋ, ਇਕ ਬਿਬੇਕ ਤੋਂ ਬਿਨਾ ਹੋਰ ਕੌਣ ਉਸ ਦੇ ਸਾਹਮਣੇ ਜਾਏਗਾ।੧੯੭।

*ਪਾਰਸਨਾਥ ਬਾਚ ਮਛਿੰਦ੍ਰ ਸੋ*

*ਛਪੈ ਛੰਦ*

ਸੁਨਹੁ ਮਛਿੰਦ੍ਰ ਬੈਨ ਕਹੋ ਤੁਹਿ ਬਾਤ ਬਿਚਛਨ।
ਇਕ ਬਿਬੇਕ ਅਬਿਬੇਕ ਜਗਤ ਦ੍ਵੈ ਨ੍ਰਿਪਤਿ ਸੁਲਛਨ।
ਬਡ ਜੋਧਾ ਦੁਹੂੰ ਸੰਗ ਬਡੇ ਦੋਊ ਆਪ ਧਨੁਰਧਰ।
ਏਕ ਜਾਤਿ ਇਕ ਪਾਤਿ ਏਕ ਹੀ ਮਾਤ ਜੋਧਾਬਰ।
ਇਕ ਤਾਤ ਏਕ ਹੀ ਬੰਸ ਪੁਨਿ ਬੈਰ ਭਾਵ ਦੁਹ ਕਿਮ ਗਹੋ।
ਤਿਹ ਨਾਮ ਠਾਮ ਆਭਰਣ ਰਥ ਸਸਤ੍ਰ ਅਸਤ੍ਰ ਸਬ ਮੁਨਿ ਕਹੋ। ੧੬੮।

*ਮਛਿੰਦ੍ਰ ਬਾਚ ਪਾਰਸਨਾਥ ਸੋ*

*ਛਪੈ ਛੰਦ*

ਅਸਿਤ ਬਰਣ ਅਬਿਬੇਕ ਅਸਿਤ ਬਾਜੀ ਰਥ ਸੋਭਤ।
ਅਸਿਤ ਬਸਤ੍ਰ ਤਿਹ ਅੰਗਿ ਨਿਰਖਿ ਨਾਰੀ ਨਰ ਲੋਭਤ।
ਅਸਿਤ ਸਾਰਥੀ ਅਗ੍ਰ ਅਸਿਤ ਆਭਰਣ ਰਥੋਤਮ।
ਅਸਿਤ ਧਨੁਖ ਕਰਿ ਅਸਿਤ ਧੁਜਾ ਜਾਨੁਕ ਪੁਰਖੋਤਮ।
ਇਹ ਛਬਿ ਨਰੇਸ ਅਬਿਬੇਕ ਨ੍ਰਿਪ ਜਗਤ ਜਯੰਕਰ ਮਾਨੀਯੈ।
ਅਨਜਿਤ ਜਾਸੁ ਕਹ ਨ ਤਜੋ ਕ੍ਰਿਸਨ ਰੂਪ ਤਿਹ ਜਾਨੀਯੈ। ੧੬੯।

ਪੁਹਪ ਧਨੁਖ ਅਲਿ ਪਨਚ ਮਤਸ ਜਿਹ ਧੁਜਾ ਬਿਰਾਜੈ।
ਬਾਜਤ ਝਾਝਰ ਤੂਰ ਮਧੁਰ ਬੀਨਾ ਧੁਨਿ ਬਾਜੈ।
ਸਬ ਬਜੰਤ੍ਰ ਜਿਹ ਸੰਗ ਬਜਤ ਸੁੰਦਰ ਛਬ ਸੋਹਤ।
ਸੰਗ ਸੈਨ ਅਬਲਾ ਸੰਬੂਹ ਸੁਰ ਨਰ ਮੁਨਿ ਮੋਹਤ।
ਅਸ ਮਦਨ ਰਾਜ ਰਾਜਾ ਨ੍ਰਿਪਤਿ ਜਿਦਿਨ ਕ੍ਰਧ ਕਰਿ ਧਾਇ ਹੈ।
ਬਿਨੁ ਇਕ ਬਿਬੇਕ ਤਾ ਕੇ ਸਮੁਹਿ ਅਉਰ ਦੂਸਰ ਕੋ ਜਾਇ ਹੈ। ੧੭੦।

ਕਰਤ ਨ੍ਰਿਤ ਸੁੰਦਰੀ ਬਜਤ ਬੀਨਾ ਧੁਨਿ ਮੰਗਲ।
ਉਪਜਤ ਰਾਗ ਸੰਬੂਹ ਬਜਤ ਬੈਰਾਰੀ ਬੰਗਲਿ।
ਭੈਰਵ ਰਾਗ ਬਸੰਤ ਦੀਪ ਹਿੰਡੋਲ ਮਹਾ ਸੁਰ।
ਉਘਟਤ ਤਾਨ ਤਰੰਗ ਸੁਨਤ ਰੀਝਤ ਧੁਨਿ ਸੁਰ ਨਰ।
ਇਹ ਛਬਿ ਪ੍ਰਭਾਵ ਰਿਤੁ ਰਾਜ ਨ੍ਰਿਪ ਜਿਦਿਨ ਰੋਸ ਕਰਿ ਧਾਇ ਹੈ।
ਬਿਨੁ ਇਕ ਬਿਬੇਕ ਤਾ ਕੇ ਨ੍ਰਿਪਤਿ ਅਉਰ ਸਮੁਹਿ ਕੋ ਜਾਇ ਹੈ। ੧੭੧।



*ਪਾਰਸ ਨਾਥ ਨੇ ਕਿਹਾ, ਮਛਿੰਦ੍ਰ ਪ੍ਰਤਿ*

*ਛਪੈ ਛੰਦ*

ਹੇ ਮਛਿੰਦ੍ਰ! (ਮੈਂ) ਤੈਨੂੰ ਇਕ ਬੜੀ ਅਸਚਰਜ-ਮਈ ਗੱਲ ਕਹਿੰਦਾ ਹਾਂ, ਮੇਰੇ ਬੋਲ ਸੁਣੋ। ਇਕ ਬਿਬੇਕ ਅਤੇ ਇਕ ਅਬਿਬੇਕ, ਦੋਵੇਂ ਜਗਤ ਵਿਚ ਚੰਗੇ ਲੱਛਣਾਂ ਵਾਲੇ ਰਾਜੇ ਹਨ। ਦੋਹਾਂ ਨਾਲ ਬਹੁਤ ਤਕੜੇ ਯੋਧੇ ਹਨ ਅਤੇ ਆਪ ਵੀ ਦੋਵੇਂ ਬਹੁਤ ਵੱਡੇ ਧਨੁਸ਼ਧਾਰੀ ਹਨ। (ਇਨ੍ਹਾਂ) ਸ੍ਰੇਸ਼ਠ ਯੋਧਿਆਂ ਦੀ ਇਕੋ ਜਾਤਿ, ਇਕੋ ਬਰਾਦਰੀ ਅਤੇ ਇਕੋ ਹੀ ਮਾਤਾ ਹੈ। ਇਕੋ ਪਿਓ ਅਤੇ ਇਕੋ ਹੀ ਕੁਲ ਹੈ, ਫਿਰ ਦੋਹਾਂ ਨੇ ਵੈਰ ਭਾਵ ਕਿਉਂ ਗ੍ਰਹਿਣ ਕਰ ਲਿਆ ਹੈ। ਹੇ ਮੁਨੀ! ਉਨ੍ਹਾਂ ਦੇ ਸਾਰੇ ਅਸਤ੍ਰਾਂ, ਸ਼ਸਤ੍ਰਾਂ, ਗਹਿਣਿਆਂ, ਰਥਾਂ ਦੇ ਨਾਂ ਅਤੇ ਠਿਕਾਣੇ (ਮੈਨੂੰ) ਦਸ ਦਿਓ।੧੬੮।

*ਮਛਿੰਦ੍ਰ ਨੇ ਕਿਹਾ, ਪਾਰਸ ਨਾਥ ਪ੍ਰਤਿ*

*ਛਪੈ ਛੰਦ*

ਅਬਿਬੇਕ ਦਾ ਕਾਲਾ ('ਅਸਿਤ') ਰੰਗ ਹੈ ਅਤੇ (ਉਸ ਦੇ) ਰਥ ਅਗੇ ਕਾਲੇ ਰੰਗ ਦੇ ਘੋੜੇ ਸ਼ੋਭਦੇ ਹਨ। ਉਸ ਦੇ ਸ਼ਰੀਰ ਉਤੇ ਕਾਲੇ ਰੰਗ ਦੇ ਬਸਤ੍ਰ ਹਨ ਜਿਨ੍ਹਾਂ ਨੂੰ ਵੇਖ ਕੇ ਇਸਤਰੀ ਅਤੇ ਪੁਰਸ਼ ਮੋਹਿਤ ਹੋ ਜਾਂਦੇ ਹਨ। ਉਸ ਦੇ ਅਗੇ (ਬੈਠਾ) ਰਥਵਾਨ ਕਾਲੇ ਰੰਗ ਵਾਲਾ ਹੈ ਅਤੇ (ਉਸ ਦੇ) ਉੱਤਮ ਰਥ ਦੇ ਗਹਿਣੇ ਵੀ ਕਾਲੇ ਰੰਗ ਦੇ ਹਨ। (ਉਸ ਦੇ ) ਹੱਥ ਵਿਚ ਕਾਲੇ ਰੰਗ ਦਾ ਧਨੁਸ਼ ਅਤੇ ਕਾਲੇ ਰਗ ਦਾ ਹੀ ਝੰਡਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਤਮ ਪੁਰਸ਼ ਹੋਵੇ। ਹੇ ਰਾਜਨ! ਅਬਿਬੇਕ ਰਾਜੇ ਦੀ ਇਸ ਤਰ੍ਹਾਂ ਦੀ ਛਬੀ ਹੈ, ਜਿਸ ਨੇ ਜਗਤ ਨੂੰ ਜਿਤ ਲਿਆ ਹੋਇਆ ਮੰਨਿਆ ਜਾਂਦਾ ਹੈ। ਜੋ ਜਿਤਿਆ ਨਹੀਂ ਜਾ ਸਕਦਾ, ਜਿਸ ਨੂੰ ਛਡਿਆ ਨਹੀਂ ਜਾ ਸਕਦਾ, ਉਸ ਨੂੰ 'ਕ੍ਰਿਸ਼ਨ' (ਕਾਲਾ) ਰੂਪ ਜਾਣਨਾ ਚਾਹੀਦਾ ਹੈ।੧੬੯।

ਫੁਲਾਂ ਦਾ ਧਨੁਸ਼ ਹੈ, ਭੌਰਿਆਂ ਦਾ ਚਿਲਾ ਹੈ, ਜਿਸ ਦੇ (ਰਥ ਉਤੇ) ਮੱਛੀ (ਦੇ ਚਿੰਨ੍ਹ ਵਾਲੀ) ਧੁਜਾ ਬਿਰਾਜ ਰਹੀ ਹੈ। ਝਾਂਝਰ ਅਤੇ ਤੂਰ ਵਜਦੇ ਹਨ ਅਤੇ ਬੀਨਾ ਦੀ ਮਧੁਰ ਧੁਨ ਵਜ ਰਹੀ ਹੈ। ਜਿਸ ਨਾਲ ਸਾਰੇ ਵੱਜਣ ਯੋਗ ਵਾਜੇ ਵਜਦੇ ਹਨ ਅਤੇ (ਜਿਨ੍ਹਾਂ ਦੀ) ਸੁੰਦਰ ਛਬੀ ਸ਼ੋਭਾ ਪਾ ਰਹੀ ਹੈ। ਜਿਸ ਨਾਲ ਇਸਤਰੀਆਂ ਦੀ ਸੈਨਾ ਹੈ, (ਜੋ) ਸਾਰਿਆਂ ਦੇਵਤਿਆਂ, ਮਨੁੱਖਾਂ ਅਤੇ ਮੁਨੀਆਂ ਨੂੰ ਮੋਹਿਤ ਕਰ ਰਹੀਆਂ ਹਨ। ਹੇ ਰਾਜਨ! ਰਾਜਿਆਂ ਦਾ ਰਾਜਾ ਕਾਮਦੇਵ ਇਸ ਤਰ੍ਹਾਂ ਦਾ ਹੈ। ਜਿਸ ਦਿਨ (ਉਹ) ਕ੍ਰੋਧ ਕਰ ਕੇ ਧਾਵਾ ਕਰੇਗਾ, (ਉਸ ਵੇਲੇ) ਇਕ ਬਿਬੇਕ ਤੋਂ ਬਿਨਾ ਉਸ ਦੇ ਸਾਹਮਣੇ ਹੋਰ ਦੂਜਾ ਕਿਹੜਾ ਜਾਏਗਾ।੧੭੦।

ਸੁੰਦਰੀਆਂ ਨਾਚ ਕਰਦੀਆਂ ਹਨ ਅਤੇ ਬੀਨਾ ਦੀ ਧੁਨ ਵਿਚ ਮੰਗਲਮਈ ਗੀਤ ਹੁੰਦੇ ਹਨ। ਸਭ ਤਰ੍ਹਾਂ ਦੇ ਰਾਗ ਉਤਪੰਨ ਹੁੰਦੇ ਹਨ ਅਤੇ ਬੈਰਾਰੀ ਅਤੇ ਬੰਗਾਲੀ (ਰਾਗਨੀਆਂ) ਵਜਦੀਆਂ ਹਨ। ਭੈਰੋ, ਬਸੰਤ, ਦੀਪਕ ਅਤੇ ਹਿੰਡੋਲ ਰਾਗਾਂ ਦੀਆਂ ਮਹਾਨ ਸੁਰਾਂ ਨਾਲ ਤਾਨ ਤਰੰਗਾਂ ਪੈਦਾ ਹੁੰਦੀਆਂ ਹਨ, (ਜਿਸ) ਧੁਨ ਨੂੰ ਸੁਣ ਕੇ ਦੇਵਤੇ ਅਤੇ ਮਨੁੱਖ ਰੀਝਦੇ ਹਨ। ਇਸ ਛਬੀ ਅਤੇ ਪ੍ਰਭਾਵ ਵਾਲਾ 'ਬਸੰਤ' ('ਰਿਤੁ ਰਾਜ') ਰਾਜਾ ਜਿਸ ਦਿਨ ਕ੍ਰੋਧ ਕਰ ਕੇ ਧਾਵਾ ਕਰੇਗਾ, ਤਦ ਇਕ ਬਿਬੇਕ ਤੋਂ ਬਿਨਾ ਹੇ ਰਾਜਨ! ਹੋਰ ਕਿਹੜਾ ਉਸ ਦੇ ਸਾਹਮਣੇ ਜਾਏਗਾ।੧੭੧।

ਸੋਰਠਿ ਸਾਰੰਗ ਸੁਧ ਮਲਾਰ ਬਿਭਾਸ ਸਰਬਿ ਗਨਿ।
ਰਾਮਕਲੀ ਹਿੰਡੋਲ ਗੌਡ ਗੂਜਰੀ ਮਹਾ ਧੁਨਿ।
ਲਲਤ ਪਰਜ ਗਵਰੀ ਮਲਾਰ ਕਾਨੜਾ ਮਹਾ ਛਬਿ।
ਜਾਹਿ ਬਿਲੋਕਤ ਬੀਰ ਸਰਬ ਤੁਮਰੇ ਜੈ ਹੈ ਦਬਿ।
ਇਹ ਬਿਧਿ ਨਰੇਸ ਰਿਤੁ ਰਾਜ ਨ੍ਰਿਪ ਮਦਨ ਸੁਅਨ ਜਬ ਗਰਜ ਹੈ।
ਬਿਨੁ ਇਕ ਗ੍ਯਾਨ ਸੁਨ ਹੋ ਨ੍ਰਿਪਤਿ ਸੁ ਅਉਰ ਦੂਸਰ ਕੋ ਬਰਜਿ ਹੈ। ੧੭੨।

ਕਊਧਤ ਦਾਮਨਿ ਸਘਨ ਸਘਨ ਘੋਰਤ ਚਹੁਦਿਸ ਘਨ।
ਮੋਹਿਤ ਭਾਮਿਨ ਸਘਨ ਡਰਤ ਬਿਰਹਨਿ ਤ੍ਰਿਯ ਲਖਿ ਮਨਿ।
ਬੋਲਤ ਦਾਦੁਰ ਮੋਰ ਸਘਨ ਝਿਲੀ ਝਿੰਕਾਰਤ।
ਦੇਖਤ ਦ੍ਰਿਗਨ ਪ੍ਰਭਾਵ ਅਮਿਤ ਮੁਨਿ ਮਨ ਬ੍ਰਿਤ ਹਾਰਤ।
ਇਹ ਬਿਧਿ ਹੁਲਾਸ ਮਦਨਜ ਦੂਸਰ ਜਿਦਿਨ ਚਟਕ ਦੈ ਸਟਕ ਹੈ।
ਬਿਨੁ ਇਕ ਬਿਬੇਕ ਸੁਨਹੋ ਨ੍ਰਿਪਤਿ ਅਉਰ ਦੂਸਰ ਕੋ ਹਟਕ ਹੇ। ੧੭੩।

ਤ੍ਰਿਤੀਆ ਪੁਤ੍ਰ ਅਨੰਦ ਜਿਦਿਨ ਸਸਤ੍ਰਨ ਕਹੁ ਧਰਿ ਹੈ।
ਕਰਿ ਹੈ ਚਿਤ੍ਰ ਬਚਿਤ੍ਰ ਸੁ ਰਣ ਸੁਰ ਨਰ ਮੁਨਿ ਡਰਿ ਹੈ।
ਕੋ ਭਟ ਧਰਿ ਹੈ ਧੀਰ ਜਿਦਿਨ ਸਾਮੁਹਿ ਵਹ ਐ ਹੈ।
ਸਭ ਕੋ ਤੇਜ ਪ੍ਰਤਾਪ ਛਿਨਕ ਭੀਤਰ ਹਰ ਲੈ ਹੈ।
ਇਹ ਬਿਧਿ ਅਨੰਦ ਦੁਰ ਧਰਖ ਭਟ ਜਿਦਿਨ ਸਸਤ੍ਰ ਗਹ ਮਿਕ ਹੈ।
ਬਿਨੁ ਇਕ ਧੀਰਜ ਸੁਨਿ ਰੇ ਨ੍ਰਿਪਤਿ ਸੁ ਅਉਰ ਨ ਦੂਸਰਿ ਟਿਕ ਹੈ। ੧੭੪।

ਰਤਨ ਜਟਤ ਰਥ ਸੁਭਤ ਖਚਿਤ ਬਜ੍ਰਨ ਮੁਕਤਾਫਲ।
ਹੀਰ ਚੀਰ ਆਭਰਨ ਧਰੇ ਸਾਰਥੀ ਮਹਾਬਲ।
ਕਨਕ ਦੇਖ ਕੁਰਰਾਤ ਕਠਨ ਕਾਮਿਨ ਬ੍ਰਿਤ ਹਾਰਤ।
ਤਨਿ ਪਟੰਬਰ ਜਰਕਸੀ ਪਰਮ ਭੂਖਨ ਤਨ ਧਾਰਤ।
ਇਹ ਛਬਿ ਅਨੰਦ ਮਦਨਜ ਨ੍ਰਿਪਤਿ ਜਿਦਿਨ ਗਰਜ ਦਲ ਗਾਹਿ ਹੈ।
ਬਿਨੁ ਇਕ ਧੀਰਜ ਸੁਨਿ ਰੇ ਨ੍ਰਿਪਤਿ ਸੁ ਅਉਰ ਸਮੁਹ ਕੋ ਜਾਹਿ ਹੈ। ੧੭੫।

ਧੂਮ੍ਰ ਬਰਣ ਸਾਰਥੀ ਧੂਮ੍ਰ ਬਾਜੀਰਥ ਛਾਜਤ।
ਧੂਮ੍ਰ ਬਰਣ ਆਭਰਣ ਨਿਰਖਿ ਸੁਰ ਨਰ ਮੁਨਿ ਲਾਜਤ।
ਧੂਮ੍ਰ ਨੈਨ ਧੂਮਰੋ ਗਾਤ ਧੂਮਰ ਤਿਹ ਭੂਖਨ।
ਧੂਮ੍ਰ ਬਦਨ ਤੇ ਬਮਤ ਸਰਬ ਸਤ੍ਰੁ ਕੁਲ ਦੂਖਨ।
ਅਸ ਭਰਮ ਮਦਨ ਚਤੁਰਥ ਸੁਵਨ ਜਿਦਿਨ ਰੋਸ ਕਰਿ ਧਾਇ ਹੈ।
ਦਲ ਲੂਟ ਕੂਟ ਤੁਮਰੋ ਨ੍ਰਿਪਤਿ ਸੁ ਸਰਬ ਛਿਨਕ ਮਹਿ ਜਾਇ ਹੈ। ੧੭੬।



ਸੋਰਠ, ਸਾਰੰਗ, ਸ਼ੁੱਧ ਮਲਾਰ, ਬਿਭਾਸ ਆਦਿ ਸਾਰੇ (ਰਾਗ) ਗਣ ਰਾਮਕਲੀ, ਹਿੰਡੋਲ, ਗੌਡ, ਗੂਜਰੀ ਦੀ ਸੁੰਦਰ ਧੁਨ; ਲਲਤ, ਪਰਜ, ਗੌਰੀ, ਮਲ੍ਹਾਰ ਅਤੇ ਕਾਨੜਾ ਦੀ ਮਹਾਨ ਛਬੀ; ਜਿਸ ਨੂੰ ਵੇਖ ਕੇ ਤੇਰੇ ਸਾਰੇ ਸੂਰਮੇ ਦਬ ਜਾਣਗੇ। ਇਸ ਤਰ੍ਹਾਂ ਦਾ ਹੈ ਕਾਮਦੇਵ ਦਾ ਪੁੱਤਰ ('ਸੁਅਨ') ਰੁਤਾਂ ਦਾ ਰਾਜਾ ਬਸੰਤ ਜਦ (ਆ ਕੇ) ਗਜੇਗਾ, ਤਾਂ ਬਿਨਾ ਇਕ ਗਿਆਨ ਦੇ, ਹੇ ਰਾਜਨ! ਸੁਣੋ, ਹੋਰ ਕੌਣ ਦੂਜਾ ਉਸ ਨੂੰ ਰੋਕੇਗਾ।੧੭੨।

(ਜਿਵੇਂ) ਬਿਜਲੀ ਘਨਘੋਰ ਬਦਲਾਂ ਵਿਚ ਚਮਕਦੀ ਹੈ ਅਤੇ ਚੌਹਾਂ ਦਿਸ਼ਾਵਾਂ ਵਿਚ ਘਨਘੋਰ ਗੂੰਜ ਹੋ ਰਹੀ ਹੈ। ਬਹੁਤ ਇਸਤਰੀਆਂ ਮੋਹਿਤ ਹੋ ਰਹੀਆਂ ਹਨ ਅਤੇ ਵਿਯੋਗਣ ਇਸਤਰੀਆਂ ਦਾ ਮਨ (ਉਸ ਨੂੰ) ਵੇਖ ਕੇ ਡਰ ਰਿਹਾ ਹੈ। (ਜਿਸ ਤਰ੍ਹਾਂ) ਡੱਡੂਆਂ ਅਤੇ ਮੋਰਾਂ ਦੇ ਝੁੰਡ ਬੋਲਦੇ ਹਨ ਅਤੇ 'ਝਿਲੀ' (ਬੀਂਡੇ) ਝੀਂ ਝੀਂ ਕਰਦੇ ਹਨ। ਅੱਖਾਂ (ਇਸ ਦੇ) ਪ੍ਰਭਾਵ ਨੂੰ ਵੇਖਦੀਆਂ ਹਨ ਅਤੇ ਬੇਹਿਸਾਬੇ ਮੁਨੀਆਂ ਦਾ ਮਨ (ਇਸ ਪ੍ਰਭਾਵ ਕਾਰਨ) ਸੁੱਧ ਬੁੱਧ ਭੁਲ ਜਾਂਦਾ ਹੈ। ਇਸ ਪ੍ਰਕਾਰ ਦਾ 'ਹੁਲਾਸ' ਸੂਰਮਾ ਹੈ, ਜੋ ਕਾਮਦੇਵ ਦਾ ਦੂਜਾ ਪੁੱਤਰ ਹੈ, ਜਿਸ ਦਿਨ ਉਹ ਚਟਕ ਕੇ (ਅਗੋਂ) ਲੰਘੇਗਾ, ਹੇ ਰਾਜਨ! ਸੁਣੋ, ਇਕ ਬਿਬੇਕ ਤੋਂ ਬਿਨਾ ਹੋਰ ਦੂਜਾ ਕਿਹੜਾ (ਸੂਰਮਾ ਉਸ ਨੂੰ) ਰੋਕੇਗਾ। ੧੭੩।

(ਕਾਮਦੇਵ ਦਾ) ਤੀਜਾ ਪੁੱਤਰ 'ਆਨੰਦ' ਜਿਸ ਦਿਨ ਸ਼ਸਤ੍ਰ ਧਾਰਨ ਕਰ ਲਏਗਾ। ਚਿਤਰ ਵਰਗਾ ਵਿਚਿਤ੍ਰ ਜਦੋਂ ਉਹ ਯੁੱਧ ਕਰੇਗਾ, (ਤਾਂ) ਦੇਵਤੇ, ਮਨੁੱਖ ਅਤੇ ਮੁਨੀ ਡਰਨਗੇ। ਜਿਸ ਦਿਨ ਉਹ ਸਾਹਮਣੇ ਆਏਗਾ, ਤਾਂ ਕਿਹੜਾ ਸੂਰਮਾ ਧੀਰਜ ਧਾਰਨ ਕਰ ਸਕੇਗਾ। (ਕਿਉਂਕਿ ਉਹ) ਸਾਰਿਆਂ ਦੇ ਤੇਜ ਪ੍ਰਤਾਪ ਨੂੰ ਇਕ ਛਿਣ ਵਿਚ ਹਰ ਲਵੇਗਾ। ਇਸ ਤਰ੍ਹਾਂ ਦਾ ਹੈ ਨਿਡਰ ('ਦੁਰ ਧਰਖ') ਯੋਧਾ 'ਆਨੰਦ', ਜਿਸ ਦਿਨ ਉਹ ਸ਼ਸਤ੍ਰ ਧਾਰਨ ਕਰ ਕੇ ਮਧੋਲੇਗਾ ('ਮਿਕ'), ਹੇ ਰਾਜਨ! ਸੁਣੋ; ਬਿਨਾ ਇਕ ਧੀਰਜ ਦੇ ਹੋਰ ਕੋਈ ਵੀ (ਉਸ ਦੇ ਸਾਹਮਣੇ) ਨਹੀਂ ਟਿਕ ਸਕੇਗਾ।੧੭੪।

ਰਤਨਾਂ ਨਾਲ ਜੜਿਆ (ਜੋ) ਰਥ ਸ਼ੋਭਦਾ ਹੈ, (ਜਿਸ ਨੂੰ) ਹੀਰਿਆਂ ਅਤੇ ਮੋਤੀਆਂ ਨਾਲ ਖਚਿਤ ਕੀਤਾ ਹੋਇਆ ਹੈ। ਜਿਸ ਦੇ ਮਹਾਨ ਬਲਵਾਨ ਰਥਵਾਨ ਨੇ ਹੀਰਿਆਂ ਦੇ ਗਹਿਣੇ ਅਤੇ ਬਸਤ੍ਰ ਧਾਰਨ ਕੀਤੇ ਹੋਏ ਹਨ। (ਜਿਸ ਦੀ ਚਮਕ ਦਮਕ ਨੂੰ) ਵੇਖ ਕੇ ਸੋਨਾ (ਕਨਕ) ਕੁੜਦਾ ਹੈ ਅਤੇ ਤਕੜੇ ਮਨ ਵਾਲੀਆਂ ਇਸਤਰੀਆਂ (ਜਿਸ ਨੂੰ ਵੇਖ ਕੇ) ਸੁਰਤ ਖੋਹ ਬਹਿੰਦੀਆਂ ਹਨ (ਅਰਥਾਤ ਕਾਮ ਵਸ ਹੋ ਜਾਂਦੀਆਂ ਹਨ)। (ਜਿਸ ਨੇ) ਸ਼ਰੀਰ ਉਤੇ ਜ਼ਰੀਦਾਰ ਬਸਤ੍ਰ ਹਨ ਅਤੇ ਸ਼ਰੀਰ ਉਤੇ ਬਹੁਤ ਸੁੰਦਰ ਗਹਿਣੇ ਧਾਰਨ ਕੀਤੇ ਹੋਏ ਹਨ। ਇਹ ਛਬੀ ਕਾਮ ਦੇਵ ਦੇ ਪੁੱਤਰ 'ਆਨੰਦ' ਰਾਜੇ ਦੀ ਹੈ। ਜਿਸ ਦਿਨ (ਇਹ) ਗਜ ਕੇ ਸੈਨਿਕ ਦਲ ਨੂੰ ਗਾਹੇਗਾ, ਤਾਂ ਹੇ ਰਾਜਨ! ਸੁਣੋ, ਬਿਨਾ ਇਕ ਧੀਰਜ ਦੇ ਹੋਰ ਕੌਣ ਇਸ ਦੇ ਸਾਹਮਣੇ ਜਾਵੇਗਾ।੧੭੫।

ਧੂੰਏ ਰੰਗ ਵਾਲਾ ਜਿਸ ਦਾ ਰਥਵਾਨ ਹੈ ਅਤੇ ਧੂੰਏਂ ਰੰਗੇ ਘੋੜੇ ਹੀ (ਜਿਸ ਦੇ) ਰਥ ਅਗੇ ਜੁਤੇ ਹੋਏ ਹਨ। ਧੂਏਂ ਦੇ ਰੰਗ ਵਾਲੇ ਗਹਿਣੇ ਹਨ, (ਜਿਸ ਨੂੰ) ਵੇਖ ਕੇ ਦੇਵਤੇ, ਮੁਨੀ ਅਤੇ ਮਨੁੱਖ ਮਨ ਵਿਚ ਲਜਾਉਂਦੇ ਹਨ। (ਜਿਸ ਦੀਆਂ) ਧੂੰਏਂ ਦੇ ਰੰਗ ਵਾਲੀਆਂ ਅੱਖੀਆਂ ਹਨ, ਧੂੰਏਂ ਵਰਗਾ ਸ਼ਰੀਰ ਹੈ ਅਤੇ ਧੂੰਏਂ ਦੇ ਰੰਗ ਵਾਲੇ ਹੀ ਜਿਸ ਦੇ ਗਹਿਣੇ ਹਨ। (ਜੋ) ਮੁਖ ਤੋਂ ਧੂੰਏਂ ਦੇ ਰੰਗ ਵਾਲੀ ਉਲਟੀ ਕਰ ਰਿਹਾ ਹੈ ਅਤੇ ਵੈਰੀ ਦੀ ਸਾਰੀ ਕੁਲ ਨੂੰ ਦੁਖ ਦੇਣ ਵਾਲਾ ਹੈ। ਇਹ 'ਭਰਮ' (ਨਾਮ ਵਾਲਾ ਯੋਧਾ) ਕਾਮਦੇਵ ਦਾ ਚੌਥਾ ਪੁੱਤਰ ਹੈ। ਜਿਸ ਦਿਨ (ਇਹ) ਕ੍ਰੋਧ ਕਰ ਕੇ ਧਾਵਾ ਬੋਲੇਗਾ, ਹੇ ਰਾਜਨ! ਇਕ ਛਿਣ ਵਿਚ ਹੀ ਇਹ ਤੇਰੀ ਸਾਰੀ ਸੈਨਾ ਨੂੰ ਲੁਟ ਕੁਟ ਕੇ ਚਲਾ ਜਾਵੇਗਾ।੧੭੬।

ਅਉਰ ਅਉਰ ਜੇ ਸੁਭਟਿ ਗਨੋ ਤਿਹ ਨਾਮ ਬਿਚਛਨ।
ਬਡ ਜੋਧਾ ਬਡ ਸੂਰ ਬਡੇ ਜਿਤਵਾਰ ਸੁਲੱਛਨ।
ਕਲਹਿ ਨਾਮ ਇਕ ਨਾਰਿ ਮਹਾ ਕਲ ਰੂਪ ਕਲਹ ਕਰ।
ਲੋਗ ਚਤੁਰਦਸ ਮਾਝਿ ਜਾਸੁ ਛੋਰਾ ਨਹੀ ਸੁਰ ਨਰ।
ਸਬ ਸਸਤ੍ਰ ਅਸਤ੍ਰ ਭੀਤਰ ਨਿਪੁਣ ਅਤਿ ਪ੍ਰਭਾਵ ਤਿਹ ਜਾਨੀਐ।
ਸਬ ਦੇਸ ਭੇਸ ਅਰੁ ਰਾਜ ਸਬ ਤ੍ਰਾਸ ਜਵਨ ਕੋ ਮਾਨੀਐ। ੧੭੭।

ਬੈਰ ਨਾਮ ਇਕ ਬੀਰ ਮਹਾ ਦੁਰ ਧਰਖ ਅਜੈ ਰਣਿ।
ਕਬਹੁ ਦੀਨ ਨਹੀ ਪੀਠਿ ਅਨਿਕ ਜੀਤੇ ਜਿਹ ਨ੍ਰਿਪ ਗਣ।
ਲੋਚਨ ਸ੍ਰੋਣਤ ਬਰਣ ਅਰੁਣ ਸਬ ਸਸਤ੍ਰ ਅੰਗਿ ਤਿਹ।
ਰਵਿ ਪ੍ਰਕਾਸ ਸਰ ਧੁਜਾ ਅਰੁਣ ਲਾਜਤ ਲਖਿ ਛਬਿ ਜਿਹ।
ਇਹ ਭਾਤਿ ਬੈਰ ਬੀਰਾ ਬਡੈ ਜਿਦਿਨ ਕ੍ਰੁਧ ਕਰਿ ਗਰਜਿ ਹੈ।
ਬਿਨੁ ਏਕ ਸਾਂਤਿ ਸੁਨ ਰੇ ਨ੍ਰਿਪਤਿ ਸੁ ਅਉਰ ਨ ਦੂਸਰ ਬਰਜਿ ਹੈ। ੧੭੮।

ਧੂਮ੍ਰ ਧੁਜਾ ਰਥ ਧੂਮ੍ਰ ਧੂਮ੍ਰ ਸਾਰਥੀ ਬਿਰਾਜਤ।
ਧੂਮ੍ਰ ਬਸਤ੍ਰ ਤਨ ਧਰੋ ਨਿਰਖਿ ਧੂਅਰੋ ਮਨਿ ਲਾਜਤ।
ਧੂਮ੍ਰ ਧਨੁਖ ਕਰ ਛਕ੍ਯੋ ਬਾਨ ਧੂਮਰੇ ਸੁਹਾਏ।
ਸੁਰ ਨਰ ਨਾਗ ਭੁਜੰਗ ਜਛ ਅਰੁ ਅਸੁਰ ਲਜਾਏ।
ਇਹ ਛਬਿ ਪ੍ਰਭਾਵ ਆਲਸ ਨ੍ਰਿਪਤਿ ਜਿਦਿਨ ਜੁਧ ਕਹ ਜੁਟ ਹੈ।
ਉਦਮ ਬਿਹੀਨ ਸੁਨ ਰੇ ਨ੍ਰਿਪਤਿ ਅਉਰ ਸਕਲ ਦਲ ਫੁਟ ਹੈ। ੧੭੯।

ਹਰਿਤ ਧੁਜਾ ਅਰੁ ਧਨੁਖ ਹਰਿਤ ਬਾਜੀ ਰਥ ਸੋਭੰਤ।
ਹਰਤ ਬਸਤ੍ਰ ਤਨ ਧਰੇ ਨਿਰਖਿ ਸੁਰ ਨਰ ਮਨ ਮੋਹੰਤ।
ਪਵਨ ਬੇਗ ਰਥ ਚਲਤ ਭ੍ਰਮਨ ਬਘੂਲਾ ਲਖਿ ਲਜਿਤ।
ਸੁਨਤ ਸ੍ਰਵਨ ਚਕ ਸਬਦ ਮੇਘ ਮਨ ਮਹਿ ਸੁਖੁ ਸਜਿਤ।
ਇਹ ਛਬਿ ਪ੍ਰਤਾਪ ਮਦ ਨਾਮ ਨ੍ਰਿਪ ਜਿਦਿਨ ਤੁਰੰਗ ਨਚਾਇ ਹੈ।
ਬਿਨੁ ਇਕ ਬਿਬੇਕ ਸੁਨ ਲੈ ਨ੍ਰਿਪਤਿ ਸਸੁ ਸਮਰਿ ਨ ਦੂਸਰ ਜਾਇ ਹੈ। ੧੮੦।

ਅਸਿਤ ਧੁਜਾ ਸਾਰਥੀ ਅਸਿਤ ਬਸਤ੍ਰੈ ਅਰੁ ਬਾਜੀ।
ਅਸਿਤ ਕਵਚ ਤਨ ਕਸੇ ਤਜਤ ਬਾਣਨ ਕੀ ਰਾਜੀ।
ਅਸਿਤ ਸਕਲ ਤਿਹ ਬਰਣ ਅਸਿਤ ਲੋਚਨ ਦੁਖ ਮਰਦਨ।
ਅਸਿਤ ਮਣਿਣ ਕੇ ਸਕਲ ਅੰਗਿ ਭੁਖਣ ਰੁਚਿ ਬਰਧਨ।
ਅਸ ਕੁਵ੍ਰਿਤਿ ਬੀਰ ਦੁਰ ਧਰਖ ਅਤਿ ਜਿਦਿਨ ਸਮਰ ਕਹ ਸਜਿ ਹੈ।
ਬਿਨੁ ਇਕ ਧੀਰਜ ਬੀਰਤ ਤਜਿ ਅਉਰ ਸਕਲ ਦਲ ਭਜਿ ਹੈ। ੧੮੧।



ਹੋਰ ਹੋਰ ਜੋ ਯੋਧੇ ਗਿਣੇ ਜਾਂਦੇ ਹਨ, ਉਨ੍ਹਾਂ ਦੇ ਸੁੰਦਰ ਨਾਂ ਹਨ। (ਉਹ) ਬਹੁਤ ਭਾਰੀ ਯੋਧੇ, ਵੱਡੇ ਸੂਰਮੇ ਅਤੇ ਬਹੁਤ ਜਿਤਾਂ ਹਾਸਲ ਕਰਨ ਵਾਲੇ ਚੰਗੇ ਲੱਛਣਾਂ ਵਾਲੇ ਹਨ। 'ਕਲਹ' ਨਾਂ ਵਾਲੀ ਇਕ ਇਸਤਰੀ ਹੈ ਜੋ ਮਹਾਨ 'ਕਲ' ਰੂਪ ਵਾਲੀ ਅਤੇ ਬਹੁਤ ਕਲੇਸ਼ ਕਰਨ ਵਾਲੀ ਹੈ। ਜਿਸ ਨੇ ਚੌਹਾਂ ਲੋਕਾਂ ਵਿਚ ਦੇਵਤਾ ਜਾਂ ਮਨੁੱਖ ਨਹੀਂ ਛਡਿਆ ਹੈ। ਸਾਰੇ ਸ਼ਸਤ੍ਰਾਂ ਅਸਤ੍ਰਾਂ ਨੂੰ ਚਲਾਉਣ ਵਿਚ ਨਿਪੁਣ ਹੈ ਅਤੇ ਉਸ ਦਾ ਭਾਰੀ ਪ੍ਰਭਾਵ ਜਾਣੀਦਾ ਹੈ। ਸਾਰੇ ਦੇਸਾਂ ਅਤੇ ਭੇਸਾਂ ਅਤੇ ਸਭ ਰਾਜਾਂ ਵਿਚ ਜਿਸ ਦਾ ਡਰ ਮੰਨਿਆ ਜਾਂਦਾ ਹੈ।੧੭੭।

'ਵੈਰ' ਨਾਂ ਦਾ ਇਕ ਬਹੁਤ ਹੀ ਨਿਡਰ ਵੀਰ ਹੈ ਜੋ ਰਣ ਵਿਚ ਜਿਤਿਆ ਨਹੀਂ ਜਾ ਸਕਦਾ। ਜਿਸ ਨੇ ਕਦੇ ਵੀ ਪਿਠ ਨਹੀਂ ਦਿੱਤੀ ਅਤੇ ਅਨੇਕਾਂ ਰਾਜਿਆਂ ਦੇ ਸਮੂਹ ਜਿਤ ਲਏ ਹਨ। ਉਸ ਦੀਆਂ ਲਾਲ ਅੱਖਾਂ ਹਨ ਅਤੇ ਸ਼ਰੀਰ ਉਤੇ ਸਜਾਏ ਸਾਰੇ ਸ਼ਸਤ੍ਰ ਲਾਲ ਹਨ। ਜਿਸ ਦੀ ਧੁਜਾ ਸੂਰਜ ਦੇ ਪ੍ਰਕਾਸ਼ ਵਾਂਗ ਹੈ ਅਤੇ (ਜਿਸ ਦੀ) ਛਬੀ ਨੂੰ ਲਾਲ ਰੰਗ ਵੀ ਵੇਖ ਕੇ ਲਜਿਤ ਹੁੰਦਾ ਹੈ। ਇਸ ਤਰ੍ਹਾਂ ਦਾ 'ਵੈਰ' ਬਹੁਤ ਵੱਡਾ ਵੀਰ ਹੈ, ਜਿਸ ਦਿਨ ਉਹ ਕ੍ਰੋਧ ਕਰ ਕੇ ਗਜੇਗਾ, ਹੇ ਰਾਜਨ! ਸੁਣੋ, ਬਿਨਾ ਇਕ 'ਸਾਂਤਿ' ਦੇ ਹੋਰ (ਕੋਈ) ਦੂਜਾ ਉਸ ਨੂੰ ਨਹੀਂ ਵਰਜੇਗਾ।੧੭੮।

(ਜਿਸ ਦੀ) ਧੂੰਏਂ ਦੀ ਧੁਜਾ, ਧੂੰਏਂ ਦਾ ਰਥ ਅਤੇ ਧੂੰਏਂ ਦਾ ਰਥਵਾਨ ਬੈਠਾ ਹੋਇਆ ਹੈ। ਧੂੰਏਂ ਦੇ ਹੀ ਬਸਤ੍ਰ ਸ਼ਰੀਰ ਉਤੇ ਧਾਰਨ ਕੀਤੇ ਹੋਏ ਹਨ, (ਜਿਨ੍ਹਾਂ ਨੂੰ) ਵੇਖ ਕੇ ਧੂੰਏਂ ਦਾ ਮਨ ਵੀ ਲਜਿਤ ਹੁੰਦਾ ਹੈ। ਧੂੰਏਂ ਦਾ ਹੀ ਧਨੁਸ਼ (ਜਿਸ ਨੇ) ਹੱਥ ਵਿਚ ਕਸਿਆ ਹੋਇਆ ਹੈ ਜਿਸ ਵਿਚ ਧੂੰਏਂ ਦੇ ਹੀ ਤੀਰ ਸੁਸ਼ੋਭਿਤ ਹਨ। (ਜਿਸ ਨੂੰ ਵੇਖ ਕੇ) ਦੇਵਤੇ, ਮਨੁੱਖ, ਨਾਗ, ਸੱਪ, ਯਕਸ਼ ਅਤੇ ਦੈਂਤ ਲਜਾਵਾਨ ਹੋ ਰਹੇ ਹਨ। ਇਸ (ਪ੍ਰਕਾਰ ਦੀ) ਛਬੀ ਦੇ ਪ੍ਰਭਾਵ ਵਾਲਾ 'ਆਲਸ', ਰਾਜਾ ਜਦੋਂ ਯੁੱਧ ਨੂੰ ਜੁਟ ਜਾਏਗਾ, ਹੇ ਰਾਜਨ! ਸੁਣੋ, 'ਉਦਮ' ਤੋਂ ਬਿਨਾ ਹੋਰ ਸਾਰਾ ਦਲ (ਉਸ ਤੋਂ) ਨਸ਼ਟ ਹੋ ਜਾਏਗਾ।੧੭੯।

ਹਰੇ ਰੰਗ ਦੀ ਧੁਜਾ, ਹਰੇ ਰੰਗ ਦਾ ਧਨੁਸ਼ ਅਤੇ ਹਰੇ ਘੋੜੇ ਅਤੇ ਹਰੇ ਰੰਗ ਦਾ ਰਥ ਸ਼ੋਭ ਰਿਹਾ ਹੈ। (ਜਿਸ ਨੇ) ਹਰੇ ਰੰਗ ਦੇ ਬਸਤ੍ਰ ਸ਼ਰੀਰ ਉਤੇ ਧਾਰਨ ਕੀਤੇ ਹੋਏ ਹਨ, (ਜਿਨ੍ਹਾਂ ਨੂੰ) ਵੇਖ ਕੇ ਦੇਵਤਿਆਂ ਅਤੇ ਮਨੁੱਖਾਂ ਦੇ ਮਨ ਮੋਹਿਤ ਹੋ ਰਹੇ ਹਨ। (ਜਿਸ ਦਾ) ਰਥ ਹਵਾ ਦੇ ਵੇਗ ਵਾਂਗ ਚਲਦਾ ਹੈ, (ਜਿਸ ਨੂੰ) ਭ੍ਰਮਦਿਆਂ ਵੇਖ ਕੇ ਵਾ-ਵਰੋਲਾ ਵੀ ਲਜਿਤ ਹੁੰਦਾ ਹੈ। (ਜਿਸ ਦੇ) ਸ਼ਬਦ ਨੂੰ ਕੰਨਾਂ ਨਾਲ ਸੁਣ ਕੇ ਹੈਰਾਨ ਹੋਇਆ ਬਦਲ ਮਨ ਵਿਚ ਸੁਖ ਅਨੁਭਵ ਕਰਦਾ ਹੈ। ਇਹ ਛਬੀ ਅਤੇ ਪ੍ਰਤਾਪ 'ਮਦ' ਨਾਂ ਦੇ ਰਾਜੇ ਦਾ ਹੈ, (ਉਹ) ਜਿਸ ਦਿਨ ਘੋੜਾ ਨਚਾਏਗਾ; ਹੇ ਰਾਜਨ! ਸੁਣ ਲਓ, ਬਿਨਾ ਇਕ 'ਬਿਬੇਕ' ਦੇ ਯੁੱਧ ਵਿਚ (ਉਸ ਦੇ ਸਾਹਮਣੇ) ਹੋਰ ਦੂਜਾ ਕੌਣ ਜਾਏਗਾ।੧੮੦।

ਕਾਲੀ (ਅਸਿਤ) ਧੁਜਾ ਹੈ, ਕਾਲਾ ਰਥਵਾਨ ਹੈ, ਬਸਤ੍ਰ ਅਤੇ ਘੋੜੇ ਵੀ ਕਾਲੇ ਹਨ, ਕਾਲਾ ਹੀ ਕਵਚ ਤਨ ਉਤੇ ਕਸਿਆ ਹੋਇਆ ਹੈ ਅਤੇ ਬਾਣਾਂ ਦੀ ਲੜੀ ਛਡੀ ਜਾ ਰਿਹਾ ਹੈ। ਉਸ ਦਾ ਸਾਰਾ ਰੰਗ ਕਾਲਾ ਹੈ ਅਤੇ ਦੁਖ ਨੂੰ ਨਸ਼ਟ ਕਰਨ ਵਾਲੀਆਂ ਕਾਲੀਆਂ ਹੀ ਅੱਖਾਂ ਹਨ। ਕਾਲੀਆਂ ਮਣੀਆਂ ਦੇ ਜ਼ੇਵਰ ਸਾਰਿਆਂ ਅੰਗਾਂ ਉਤੇ ਰੁਚੀ ਨਾਲ ਬੰਨ੍ਹੇ ਹੋਏ ਹਨ। ਇਸ ਤਰ੍ਹਾਂ ਦਾ ਬਹੁਤ ਨਿਡਰ ਯੋਧਾ 'ਕੁਵ੍ਰਿਤਿ' ਹੈ। ਜਿਸ ਦਿਨ (ਉਹ) ਯੁੱਧ ਨੂੰ ਜਾਏਗਾ, ਤਾਂ ਬਿਨਾ ਇਕ 'ਧੀਰਜ' (ਨਾਂ ਦੇ) ਯੋਧੇ ਦੇ, ਹੋਰ ਸਾਰਾ ਦਲ ਤੱਤ-ਛਿਣ ਭਜ ਜਾਏਗਾ।੧੮੧।

ਚਰਮ ਬਰਮ ਕਹ ਧਰੇ ਧਰਮ ਛਤ੍ਰੀ ਕੋ ਧਾਰਤ।
ਅਜੈ ਜਾਨਿ ਆਪਨਹਿ ਸਰਬ ਰਣ ਸੁਭਟ ਪਚਾਰਤ।
ਧਰਨ ਨ ਆਗੈ ਧੀਰ ਬੀਰ ਜਿਹ ਸਮੁਹ ਧਾਵਤ।
ਸੁਰ ਅਸੁਰ ਅਰੁ ਨਰ ਨਾਰਿ ਜਛ ਗੰਧ੍ਰਬ ਗੁਨ ਗਾਵਤ।
ਇਹ ਬਿਧਿ ਗੁਮਾਨ ਜਾ ਦਿਨ ਗਰਜ ਪਰਮ ਕ੍ਰੋਧ ਕਰ ਢੂਕ ਹੈ।
ਬਿਨੁ ਇਕ ਸੀਲ ਸੁਨ ਨ੍ਰਿਪਤਿ ਨ੍ਰਿਪਾਣਿ ਸੁ ਅਉਰ ਸਕਲ ਦਲ ਹੂਕ ਹੈ। ੧੯੨।

ਕੜਕਿ ਕ੍ਰੋਧ ਕਰਿ ਚੜਗੁ ਭੜਕਿ ਭਾਦਵਿ ਜ੍ਯੋਂ ਗਜਤ।
ਸੜਕ ਤੇਗ ਦਾਮਿਨ ਤੜਕ ਤੜਭੜ ਰਣ ਸਜਤ।
ਲੁੜਕ ਲੁਥ ਬਿਥੁਰਗ ਸੇਲ ਸਾਮੁਹਿ ਹ੍ਵੈ ਘਲਤ।
ਜਿਦਿਨ ਰੋਸ ਰਾਵਤ ਰਣਹਿ ਦੂਸਰ ਕੋ ਝਲਤ।
ਇਹ ਬਿਧਿ ਅਪਮਾਨ ਤਿਹ ਭ੍ਰਾਤ ਭਨ ਜਿਦਿਨ ਰੁਦ੍ਰ ਰਸ ਮਚਿ ਹੈ।
ਬਿਨ ਇਕ ਸੀਲ ਦੁਸੀਲ ਭਟ ਸੁ ਅਉਰ ਕਵਣ ਰਣਿ ਰਚਿ ਹੈ। ੧੯੩।

ਧਨੁਖ ਮੰਡਲਾਕਾਰ ਲਗਤ ਜਾ ਕੋ ਸਦੀਵ ਰਣ।
ਨਿਰਖਤ ਤੇਜ ਪ੍ਰਭਾਵ ਭਟਕ ਭਾਜਤ ਹੈ ਭਟ ਗਣ।
ਕਉਨ ਬਾਧਿ ਤੇ ਧੀਰ ਬੀਰ ਨਿਰਖਤ ਦੁਤਿ ਲਾਜਤ।
ਨਹਨ ਜੁਧ ਠਹਰਾਤਿ ਤ੍ਰਸਤ ਦਸਹੂੰ ਦਿਸ ਭਾਜਤ।
ਇਹ ਬਿਧਿ ਅਨਰਥ ਸਮਰਥ ਰਣਿ ਜਿਦਿਨ ਤੁਰੰਗ ਮਟਕ ਹੈ।
ਬਿਨੁ ਇਕ ਧੀਰ ਸੁਨ ਬੀਰ ਬਰੁ ਸੁ ਦੂਸਰ ਕਉਨ ਹਟਕਿ ਹੈ। ੧੯੪।

ਪ੍ਰੀਤ ਬਸਤ੍ਰ ਤਨਿ ਧਰੇ ਧੁਜਾ ਪੀਅਰੀ ਰਥ ਧਾਰੇ।
ਪੀਤ ਮਨੁਖ ਕਰਿ ਸੋਭ ਮਾਨ ਰਤਿ ਪਤਿ ਕੋ ਟਾਰੇ।
ਪੀਤ ਬਰਣ ਸਾਰਥੀ ਪੀਤ ਬਰਣੈ ਰਥ ਬਾਜੀ।
ਪੀਤ ਬਰਨ ਕੋ ਬਾਣ ਖੇਤਿ ਚੜਿ ਗਰਜਤ ਗਾਜੀ।
ਇਹ ਭਾਤਿ ਬੈਰ ਸੂਰਾ ਨ੍ਰਿਪਤਿ ਜਿਦਿਨ ਗਰਜਿ ਦਲ ਗਾਹਿ ਹੈ।
ਬਿਨੁ ਇਕ ਗਿਆਨ ਸਵਧਾਨ ਹ੍ਵੈ ਅਉਰ ਸਮਰ ਕੋ ਚਾਹਿ ਹੈ। ੧੯੫।

ਮਲਿਤ ਬਸਤ੍ਰ ਤਨਿ ਧਰੇ ਮਲਿਤ ਭੂਖਨ ਰਥ ਬਾਧੇ।
ਮਲਿਤ ਮੁਕਟ ਸਿਰ ਧਰੇ ਪਰਮ ਬਾਣਣ ਕਹ ਸਾਧੇ।
ਮਲਿਤ ਬਰਣ ਸਾਰਥੀ ਮਲਿਤ ਤਾਹੂੰ ਆਭੂਖਨ।
ਮਲਯਾਗਰ ਕੀ ਗੰਧੰ ਸਕਲ ਸਤ੍ਰ ਕੁਲ ਦੂਖਨ।
ਇਹ ਭਾਤਿ ਨਿੰਦ ਅਨਧਰ ਸੁਭਟ ਜਿਦਿਨ ਅਯੋਧਨ ਮਚਿ ਹੈ।
ਬਿਨੁ ਇਕ ਧੀਰਜ ਸੁਨ ਬੀਰਬਰ ਸੁ ਆਉਰ ਕਵਣ ਰਣਿ ਰਚਿ ਹੈ। ੧੯੬।



ਚੰਮ ਦਾ ਕਵਚ (ਜਿਸ ਨੇ) ਪਾਇਆ ਹੋਇਆ ਹੈ ਅਤੇ ਛਤ੍ਰੀ ਧਰਮ ਨੂੰ ਧਾਰਨ ਕੀਤਾ ਹੋਇਆ ਹੈ। ਆਪਣੇ ਆਪ ਨੂੰ ਅਜਿਤ ਜਾਣ ਕੇ ਰਣ-ਭੂਮੀ ਵਿਚ ਸਾਰਿਆਂ ਯੋਧਿਆਂ ਨੂੰ ਵੰਗਾਰਦਾ ਹੈ। ਜਿਸ ਦੇ ਸਾਹਮਣੇ ਹੋ ਕੇ ਧਾਵਾ ਕਰਦਾ ਹੈ, ਉਹ ਸੂਰਮਾ ਅਗੋਂ ਧੀਰਜ ਧਾਰਨ ਨਹੀਂ ਕਰਦਾ। ਦੇਵਤੇ, ਦੈਂਤ ਅਤੇ ਨਰ-ਨਾਰੀ, ਯਕਸ਼, ਗੰਧਰਬ (ਸਭ ਉਸ ਦੇ) ਗੁਣ ਗਾਉਂਦੇ ਹਨ। ਇਸ ਤਰ੍ਹਾਂ ਦਾ 'ਗੁਮਾਨ' (ਨਾਂ ਦਾ ਸੂਰਮਾ) ਜਿਸ ਦਿਨ ਗਜ ਵਜ ਕੇ ਬਹੁਤ ਕ੍ਰੋਧ ਨਾਲ ਆ ਢੁਕੇਗਾ, ਤਾਂ ਹੇ ਰਜਿਆਂ ਦੇ ਰਾਜੇ! ਸੁਣੋ, ਬਿਨਾ ਇਕ 'ਸੀਲ' ਦੇ ਹੋਰ ਸਾਰਾ ਦਲ ਹਾਲ-ਦੁਹਾਈ ਮਚਾਏਗਾ।੧੯੨।

ਕੜਕ ਕੇ ਕ੍ਰੋਧ ਨਾਲ ਚੜ੍ਹੇਗਾ ਅਤੇ ਭਾਦਰੋਂ ਦੀ ਬਿਜਲੀ ਵਾਂਗ ਗੱਜੇਗਾ। ਸੜਕ ਕਰ ਕੇ ਤਲਵਾਰ (ਮਿਆਨ ਤੋਂ ਨਿਕਲੇਗੀ) ਅਤੇ ਬਿਜਲੀ ਦੀ ਤੜਕ ਵਾਂਗ ਤੱਤ-ਫਟ ਰਣ ਸਜੇਗੀ। ਲੋਥਾਂ ਉਤੇ ਲੋਥਾਂ ਵਿਛ ਜਾਣਗੀਆਂ ਅਤੇ ਸਾਹਮਣੇ ਹੋ ਕੇ ਬਰਛੇ ਮਾਰੇ ਜਾਣਗੇ। ਜਿਸ ਦਿਨ ਰੋਸ ਨਾਂ ਦਾ ਰਾਜਾ ਰਣ ਮਚਾਏਗਾ, (ਉਸ ਦੀ ਝਾਲ ਨੂੰ) ਦੂਜਾ ਕੌਣ ਝਲੇਗਾ। ਇਸ ਤਰ੍ਹਾਂ ਦਾ ਉਸ ਦਾ ਭਰਾ 'ਅਪਮਾਨ' ਦਸਿਆ ਜਾਂਦਾ ਹੈ, ਜਿਸ ਦਿਨ (ਉਹ) ਰੁਦ੍ਰ ਰੂਪ ਵਿਚ ਮਚ ਪਏਗਾ, ਤਦ ਬਿਨਾ ਇਕ 'ਸੀਲ' ਅਤੇ 'ਦੁਸੀਲ' ਸੂਰਮਿਆਂ ਤੋਂ ਹੋਰ ਕੌਣ ਯੁੱਧ ਵਿਚ ਮਗਨ ਹੋ ਸਕੇਗਾ।੧੯੩।

ਜਿਸ ਦਾ ਮੰਡਲਾਕਾਰ ਵਾਲਾ ਧਨੁਸ਼ ਹੈ ਅਤੇ (ਜੋ) ਸਦਾ ਯੁੱਧ ਵਿਚ ਲਗਾ ਰਹਿੰਦਾ ਹੈ। (ਜਿਸ ਦੇ) ਤੇਜ ਦੇ ਪ੍ਰਭਾਵ ਨੂੰ ਵੇਖ ਕੇ ਸੂਰਮਿਆਂ ਦੇ ਜੁਟ ਭਟਕਦੇ ਹੋਏ ਭਜੀ ਜਾਂਦੇ ਹਨ। (ਉਸ ਦੀ) ਛਬੀ ਨੂੰ ਵੇਖ ਕੇ ਕਿਹੜੇ ਸੂਰਮੇ ਧੀਰਜ ਬੰਨ੍ਹਦੇ ਹਨ? ਸਗੋਂ ਯੋਧੇ ਲਜਿਤ ਹੁੰਦੇ ਹਨ। ਯੁੱਧ ਵਿਚ ਠਹਿਰਦੇ ਨਹੀਂ ਹਨ, ਭੈਭੀਤ ਹੋਏ ਦਸਾਂ ਦਿਸ਼ਾਵਾਂ ਵਲ ਭਜਦੇ ਜਾਂਦੇ ਹਨ। ਇਸ ਤਰ੍ਹਾਂ ਦਾ ਸਮਰਥ ਸੂਰਮਾ 'ਅਨਰਥ' ਜਿਸ ਦਿਨ ਯੁੱਧ ਵਿਚ ਘੋੜੇ ਨੂੰ ਮਟਕਾਏਗਾ, (ਹੇ ਰਾਜਨ!) ਸੁਣੋ, ਬਿਨਾ ਇਕ ਧੀਰਜ (ਨਾਂ ਦੇ) ਸੂਰਮੇ ਤੋਂ ਹੋਰ ਕੌਣ ਉਸ ਨੂੰ ਰੋਕ ਸਕੇਗਾ।੧੯੪।

ਤਨ ਉਤੇ ਪੀਲੇ ਬਸਤ੍ਰ ਧਾਰੇ ਹੋਏ ਹਨ ਅਤੇ ਰਥ ਉਤੇ ਪੀਲੀ ਧੁਜਾ ਲਗਾਈ ਹੋਈ ਹੈ। ਪੀਲਾ ਧਨੁਸ਼ ਹੱਥ ਵਿਚ ਸ਼ੋਭਦਾ ਹੈ ਅਤੇ ਕਾਮਦੇਵ ਦਾ ਮਾਨ ਦੂਰ ਕਰਦਾ ਹੈ। ਪੀਲੇ ਰੰਗ ਦਾ ਰਥਵਾਨ ਹੈ ਅਤੇ ਪੀਲੇ ਰੰਗ ਦੇ ਹੀ ਰਥ ਨਾਲ ਘੋੜੇ (ਜੁਤੇ ਹਨ) । ਪੀਲੇ ਰੰਗ ਦੇ ਬਾਣ ਹਨ। (ਉਹ) ਯੋਧਾ ਰਣ-ਭੂਮੀ ਵਿਚ ਜਾ ਕੇ ਗੱਜਦਾ ਹੈ। ਹੇ ਰਾਜਨ! ਇਸ ਭਾਂਤ ਦਾ ਸੂਰਮਾ 'ਵੈਰ' ਹੈ। ਜਿਸ ਦਿਨ (ਉਹ) ਲਲਕਾਰਾ ਮਾਰ ਕੇ ਸੈਨਾ-ਦਲ ਨੂੰ ਮਧੋਲੇਗਾ, (ਉਦੋਂ) ਬਿਨਾ ਇਕ ਗਿਆਨ ਦੇ ਹੋਰ ਕਿਹੜਾ ਸਾਵਧਾਨ ਹੋ ਕੇ ਯੁੱਧ ਨੂੰ ਚਾਹੇਗਾ।੧੯੫।

ਮੈਲੇ ਜਿਹੇ ਬਸਤ੍ਰ ਤਨ ਉਤੇ ਧਾਰਨ ਕੀਤੇ ਹੋਏ ਹਨ ਅਤੇ ਮੈਲੇ ਜਿਹੇ ਗਹਿਣੇ ਰਥ ਨਾਲ ਬੰਨ੍ਹੇ ਹੋਏ ਹਨ। ਮੈਲਾ ਜਿਹਾ ਮੁਕਟ ਸਿਰ ਉਤੇ ਧਾਰਨ ਕੀਤਾ ਹੋਇਆ ਹੈ ਅਤੇ ਬਹੁਤ ਚੰਗੇ ਬਾਣਾਂ ਨੂੰ ਸਾਧਿਆ ਹੋਇਆ ਹੈ। ਰਥਵਾਨ ਵੀ ਮੈਲੇ ਜਿਹੇ ਰੰਗ ਦਾ ਹੈ ਅਤੇ ਉਸ ਦੇ ਗਹਿਣੇ ਵੀ ਮੈਲੇ ਜਿਹੇ ਹਨ। ਮਲਯਾਗਰ (ਉਤੇ ਜੰਮੇ ਚੰਦਨ) ਦੀ ਸੁਗੰਧ ਵਾਲਾ ਅਤੇ ਸਾਰੇ ਵੈਰੀਆਂ ਦੇ ਕੁਲ ਨੂੰ ਦੁਖ ਦੇਣ ਵਾਲਾ ਹੈ। ਇਸ ਤਰ੍ਹਾਂ ਦਾ ਧੜ-ਹੀਨ ਯੋਧਾ 'ਨਿੰਦ' ਜਿਸ ਦਿਨ ਯੁੱਧ ਮਚਾਏਗਾ, ਹੇ ਸ੍ਰੇਸ਼ਠ ਸੂਰਮੇ (ਪਾਰਸ ਨਾਥ)! ਸੁਣੋ, ਬਿਨਾ ਇਕ ਧੀਰਜ ਦੇ ਹੋਰ ਕੌਣ ਯੁੱਧ ਮਚਾਏਗਾ।੧੯੬।

ਘੋਰ ਬਸਤ੍ਰ ਤਨਿ ਧਰੇ ਘੋਰ ਪਗੀਆ ਸਿਰ ਬਾਧੇ।
ਘੋਰ ਬਰਣ ਸਿਰਿ ਮੁਕਟ ਘੋਰ ਸਤ੍ਰਨ ਕਹ ਸਾਧੇ।
ਘੋਰ ਮੰਤ੍ਰ ਮੁਖ ਜਪਤ ਪਰਮ ਆਘੋਰ ਰੂਪ ਤਿਹ।
ਲਖਤ ਸ੍ਵਰਗ ਭਹਰਾਤ ਘੋਰ ਆਭਾ ਲਖਿ ਕੇ ਜਿਹ।
ਇਹ ਭਾਤਿ ਨਰਕ ਦੁਰ ਧਰਖ ਭਟ ਜਿਦਿਨ ਰੋਸਿ ਰਣਿ ਆਇ ਹੈ।
ਬਿਨੁ ਇਕ ਹਰਿਨਾਮ ਸੁਨ ਹੋ ਨ੍ਰਿਪਤਿ ਸੁ ਅਉਰ ਨ ਕੋਇ ਬਚਾਇ ਹੈ। ੧੮੭।

ਸਮਟ ਸਾਗ ਸੰਗ੍ਰਹੈ ਸੇਲ ਸਾਮੁਹਿ ਹ੍ਵੈ ਸੁਟੈ।
ਕਲਿਤ ਕ੍ਰੋਧ ਸੰਜੁਗਤਿ ਗਲਿਤ ਗੈਵਰ ਜਿਯੋਂ ਜੁਟੈ।
ਇਕ ਇਕ ਬਿਨੁ ਕੀਨ ਇਕ ਤੇ ਇਕ ਨ ਚਲੈ।
ਇਕ ਇਕ ਸੰਗ ਭਿੜੈ ਸਸਤ੍ਰ ਸਨਮੁਖ ਹ੍ਵੈ ਝਲੈ।
ਇਹ ਬਿਧਿ ਨਸੀਲ ਦੁਸੀਲ ਭਟ ਸਹਤ ਕੁਚੀਲ ਗਰਜਿ ਹੈ।
ਬਿਨੁ ਏਕ ਸੁਚਹਿ ਸੁਨਿ ਨ੍ਰਿਪ ਨ੍ਰਿਪਣਿ ਸੁ ਅਉਰ ਨ ਕੋਊ ਬਰਜਿ ਹੈ। ੧੮੮।

ਸਸਤ੍ਰ ਅਸਤ੍ਰ ਦੋਊ ਨਿਪੁਣ ਨਿਪੁਣ ਸਬ ਬੇਦ ਸਾਸਤ੍ਰ ਕਰ।
ਅਰੁਣ ਨੇਤ੍ਰ ਅਰੁ ਰਕਤ ਬਸਤ੍ਰ ਧ੍ਰਿਤਵਾਨ ਧਨੁਰਧਰ।
ਬਿਕਟ ਬਾਕ੍ਯ ਬਡ ਡ੍ਯਾਛ ਬਡੋ ਅਭਿਮਾਨ ਧਰੇ ਮਨ।
ਅਮਿਤ ਰੂਪ ਅਮਿਤੋਜ ਅਭੈ ਆਲੋਕ ਅਜੈ ਰਨ।
ਅਸ ਸੁਭਟ ਛੁਧਾ ਤ੍ਰਿਸਨਾ ਸਬਲ ਜਿਦਿਨ ਰੰਗ ਰਣ ਰਚਿ ਹੈ।
ਬਿਨੁ ਇਕ ਨ੍ਰਿਪਤਿ ਨਿਗ੍ਰਹ ਬਿਨਾ ਅਉਰ ਜੀਅ ਨ ਲੈ ਬਚਿ ਹੈ। ੧੮੯।

ਪਵਨ ਬੇਗ ਰਥ ਚਲਤ ਸੁ ਛਬਿ ਸਾਵਜ ਤਾੜਤਾ ਕ੍ਰਿਤ।
ਗਿਰਤ ਧਰਨ ਸੁੰਦਰੀ ਨੈਕ ਜਿਹ ਦਿਸਿ ਫਿਰਿ ਝਾਕਤ।
ਮਦਨ ਮੋਹ ਰਹਤ ਮਨੁਛ ਦੇਖਿ ਛਬਿ ਲਾਜਤ।
ਉਪਜਤ ਹੀਯ ਹੁਲਾਸ ਨਿਰਖਿ ਦੁਤਿ ਕਹ ਦੁਖ ਭਾਜਤ।
ਇਮਿ ਕਪਟ ਦੇਵ ਅਨਜੇਵ ਨ੍ਰਿਪੁ ਜਿਦਿਨ ਝਟਕ ਦੈ ਧਾਇ ਹੈ।
ਬਿਨੁ ਏਕ ਸਾਂਤਿ ਸੁਨੇਹੋ ਨ੍ਰਿਪਤਿ ਸੁ ਅਉਰ ਕਵਨ ਸਮੁਹਾਇ ਹੈ। ੧੯੦।

ਚਖਨ ਚਾਰੁ ਚੰਚਲ ਪ੍ਰਭਾਵ ਖੰਜਨ ਲਖਿ ਲਾਜਤ।
ਗਾਵਤ ਰਾਗ ਬਸੰਤ ਬੇਣ ਬੀਨਾ ਧੁਨਿ ਬਾਜਤ।
ਧਧਕਤ ਧ੍ਰਿਕਟ ਮ੍ਰਿਦੰਗ ਝਾਂਝ ਝਾਲਰ ਸੁਭ ਸੋਹਤ।
ਖਗ ਮ੍ਰਿਗ ਜਛ ਭੁਜੰਗ ਅਸਰ ਸੁਰ ਨਰ ਮਨ ਮੋਹਤ।
ਅਸ ਲੋਭ ਨਾਮ ਜੋਧਾ ਬਡੋ ਜਿਦਿਨ ਜੁਧ ਕਹ ਜੁਟਿ ਹੈ।
ਜਸ ਪਵਨ ਬੇਗ ਤੇ ਮੇਘ ਗਣ ਸੁ ਅਸ ਤਵ ਸਬ ਦਲ ਫੁਟਿ ਹੈ। ੧੯੧।



ਗੂੜ੍ਹੇ (ਜਾਂ ਭਿਆਨਕ) ਰੰਗ ਦੇ ਬਸਤ੍ਰ ਤਨ ਉਤੇ ਧਾਰਨ ਕੀਤੇ ਹੋਏ ਹਨ ਅਤੇ ਸਿਰ ਉਤੇ ਵੀ ਗਾੜ੍ਹੇ (ਜਾਂ ਭਿਆਨਕ) ਰੰਗ ਦੀ ਪਗੜੀ ਬੰਨ੍ਹੀ ਹੋਈ ਹੈ। ਗੂੜ੍ਹੇ (ਭਿਆਨਕ) ਰੰਗ ਦਾ ਸਿਰ ਉਤੇ ਮੁਕਟ ਹੈ ਅਤੇ ਭਿਆਨਕ ਵੈਰੀਆਂ ਨੂੰ ਸਾਧਣ ਵਾਲਾ ਹੈ (ਅਰਥਾਂਤਰ- ਭਿਆਨਕ ਸ਼ਸਤ੍ਰਾਂ ਦੇ ਨਿਸ਼ਾਨੇ ਬਣਾਉਂਦਾ ਹੈ)। ਮੁਖ ਤੋਂ ਭਿਆਨਕ ਮੰਤ੍ਰ ਦਾ ਜਾਪ ਕਰਦਾ ਹੈ ਅਤੇ ਜਿਸ ਦਾ ਬਹੁਤ ਭਿਆਨਕ ਰੂਪ ਹੈ। ਜਿਸ ਦੀ ਭਿਆਨਕ ਚਮਕ ਦਮਕ ਵੇਖ ਕੇ 'ਸਵਰਗ' (ਨਾਂ ਵਾਲਾ ਯੋਧਾ ਵੀ) ਕੰਬਦਾ ਹੈ। ਇਸ ਤਰ੍ਹਾਂ ਦਾ ਹੈ 'ਨਰਕ' ਨਾਂ ਦਾ ਭਿਆਨਕ ਯੋਧਾ, ਜਿਸ ਦਿਨ ਕ੍ਰੋਧ ਕਰ ਕੇ ਰਣ-ਭੂਮੀ ਵਿਚ ਆਏਗਾ, ਹੇ ਰਾਜਨ! ਸੁਣੋ, ਬਿਨਾ ਇਕ 'ਹਰਿ-ਨਾਮ' ਦੇ ਹੋਰ ਕੋਈ ਵੀ (ਉਸ ਤੋਂ) ਬਚ ਨਹੀਂ ਸਕੇਗਾ।੧੮੭।

ਜੋ ਚੰਗੀ ਤਰ੍ਹਾਂ ਸਿਮਟ ਕੇ ਬਰਛੀ ਨੂੰ ਪਕੜਦਾ ਹੈ ਅਤੇ ਸਾਹਮਣੇ ਹੋ ਕੇ ਬਰਛਾ ਸੁਟਦਾ ਹੈ। ਕ੍ਰੋਧ ਨਾਲ ਸੰਯੁਕਤ ਹੋ ਕੇ ਚਮਕਦਾ ਹੈ ਅਤੇ ਮਸਤੀ ਵਿਚ ਘੁਲੇ ਹੋਏ ਹਾਥੀ ਵਾਂਗ (ਯੁੱਧ ਵਿਚ) ਜੁਟ ਜਾਂਦਾ ਹੈ। ਇਕ ਇਕ ਕੀਤੇ ਬਿਨਾ, ਉਹ ਇਕ (ਥਾਂ ਤੋਂ) ਦੂਜੀ ਵਲ ਨਹੀਂ ਜਾਂਦਾ। (ਉਹ) ਇਕ ਨਾਲ ਇਕ ਯੁੱਧ ਕਰਦਾ ਹੈ ਅਤੇ ਸਾਹਮਣੇ ਹੋ ਕੇ ਸ਼ਸਤ੍ਰ (ਦਾ ਵਾਰ) ਝਲਦਾ ਹੈ। ਇਸ ਤਰ੍ਹਾਂ ਦੇ 'ਨਸੀਲ' (ਵਿਗੜੇ ਸੁਭਾ ਵਾਲਾ) ਅਤੇ 'ਦੁਸੀਲ' (ਕੁਰਖ਼ਤ ਸੁਭਾ ਵਾਲਾ) ਸੂਰਮੇ 'ਕੁਚੀਲ' (ਅਸ਼ੁੱਧਤਾ) ਨਾਲ ਰਲ ਕੇ ਜਦੋਂ ਲਲਕਾਰਨਗੇ, ਹੇ ਰਾਜਿਆਂ ਦੇ ਰਾਜੇ! ਸੁਣੋ, ਬਿਨਾ ਇਕ 'ਸੁਚਤਾ' (ਨਾਂ ਦੇ ਸੂਰਮੇ) ਤੋਂ ਹੋਰ ਕੋਈ ਉਨ੍ਹਾਂ ਨੂੰ ਰੋਕ ਨਹੀਂ ਸਕੇਗਾ।੧੮੮।

ਸ਼ਸਤ੍ਰ ਅਤੇ ਅਸਤ੍ਰ ਦੋਹਾਂ ਨੂੰ ਚਲਾਉਣ ਵਿਚ ਨਿਪੁਣ ਹੈ ਅਤੇ ਵੇਦ ਤੇ ਸ਼ਾਸਤ੍ਰ (ਨੂੰ ਵਿਚਾਰਨ ਵਿਚ) ਮਾਹਿਰ ਹੈ। (ਉਸ ਦੇ) ਲਾਲ ਨੇਤਰ ਹਨ ਅਤੇ ਲਾਲ ਹੀ ਬਸਤ੍ਰ ਹਨ ਅਤੇ ਧੀਰਜ ਵਾਲਾ ਧਨੁਸ਼ਧਾਰੀ ਹੈ। ਬਹੁਤ ਵਿਕਟ, ਬਾਂਕਾ ਅਤੇ ਵੱਡੀਆਂ ਅੱਖਾਂ ਵਾਲਾ ਅਤੇ ਮਨ ਵਿਚ ਵੱਡਾ ਅਭਿਮਾਨ ਧਾਰਨ ਕਰਨ ਵਾਲਾ ਹੈ। (ਜੋ) ਅਮਿਤ ਰੂਪ ਵਾਲਾ, ਅਮਿਤ ਬਲ ਵਾਲਾ, ਭੈ ਰਹਿਤ ਹੈ ਅਤੇ ਨ ਜਿਤਿਆ ਜਾ ਸਕਣ ਵਾਲਾ ਅਲੌਕਿਕ ਰਣ ਕਰਦਾ ਹੈ। ਇਸ ਤਰ੍ਹਾਂ ਦੇ ਭੁਖ ਅਤੇ ਤ੍ਰੇਹ (ਦੋਵੇਂ) ਸੂਰਮੇ ਬਹੁਤ ਬਲਵਾਨ ਹਨ। ਜਿਸ ਦਿਨ ਇਹ ਰਣ-ਭੂਮੀ ਰਚਾ ਦੇਣਗੇ, ਹੇ ਰਾਜਨ! ਬਿਨਾ ਇਕ 'ਨਿਗ੍ਰਹ' ਤੋਂ ਹੋਰ ਕੋਈ ਜੀਊਂਦਾ ਨਹੀਂ ਬਚੇਗਾ।੧੮੯।

ਪੌਣ ਦੇ ਵੇਗ ਵਾਂਗ (ਜਿਸ ਦਾ) ਰਥ ਚਲਦਾ ਹੈ ਅਤੇ ਜੋ ਹਾਥੀ ('ਸਾਵਜ') ਦੀ ਛਬੀ ਵਾਲਾ ਅਤੇ ਬਿਜਲੀ ਦੀ ਫੁਰਤੀ ਵਾਲਾ ਹੈ। (ਉਹ) ਜਿਸ ਪਾਸੇ ਵਲ ਜ਼ਰਾ ਜਿੰਨਾ ਫਿਰ ਕੇ ਝਾਕਦਾ ਹੈ, ਸੁੰਦਰ ਇਸਤਰੀਆਂ (ਮੋਹਿਤ ਹੋ ਕੇ) ਧਰਤੀ ਉਤੇ ਡਿਗ ਪੈਂਦੀਆਂ ਹਨ। ਕਾਮਦੇਵ (ਮਨ ਵਿਚ) ਮੋਹਿਆ ਰਹਿੰਦਾ ਹੈ ਅਤੇ (ਉਸ ਦੀ) ਛਬੀ ਨੂੰ ਵੇਖ ਕੇ ਮਨੁੱਖ (ਮਨ ਵਿਚ) ਲਜਿਤ ਹੁੰਦਾ ਹੈ। (ਉਸ ਦੀ) ਦੁਤੀ (ਚਮਕ) ਨੂੰ ਵੇਖ ਕੇ ਹਿਰਦੇ ਵਿਚ ਹੁਲਾਸ ਪੈਦਾ ਹੁੰਦਾ ਹੈ ਅਤੇ ਦੁਖ ਭਜ ਜਾਂਦੇ ਹਨ। ਇਸ ਤਰ੍ਹਾਂ ਦਾ ਨ ਜਿਤਿਆ ਜਾ ਸਕਣ ਵਾਲਾ 'ਕਪਟ ਦੇਵ' ਰਾਜਾ ਹੈ। (ਉਹ) ਜਿਸ ਦਿਨ ਝਟਕਾ ਦੇ ਕੇ ਧਾਵਾ ਕਰੇਗਾ, ਹੇ ਰਾਜਨ! ਸੁਣ ਲਵੋ, ਬਿਨਾ ਇਕ 'ਸਾਂਤਿ' ਦੇ ਹੋਰ ਕੌਣ ਉਸ ਦੇ ਸਾਹਮਣੇ ਆਏਗਾ।੧੯੦।

(ਜਿਸ ਦੀਆਂ) ਅੱਖਾਂ ਸੁੰਦਰ ਅਤੇ ਚੰਚਲ ਹਨ, (ਜਿਨ੍ਹਾਂ ਦੇ) ਪ੍ਰਭਾਵ ਨੂੰ ਵੇਖ ਕੇ ਮਮੋਲਾ (ਖੰਜਨ ਪੰਛੀ) ਵੀ ਸ਼ਰਮਸਾਰ ਹੁੰਦਾ ਹੈ। ਬਸੰਤ ਰਾਗ ਨੂੰ ਗਾਉਂਦਾ ਹੈ ਅਤੇ ਬੇਣ ਤੇ ਬੀਨਾ ਦੀ ਧੁਨ ਵਜਦੀ ਹੈ। 'ਧਧਕਤ' ਅਤੇ 'ਧ੍ਰਿਕਟ' (ਦੇ ਧੁਨ ਨਾਲ) ਮ੍ਰਿਦੰਗ (ਵਜਦਾ ਹੈ)। ਝਾਂਝ ਅਤੇ ਝਾਲਰ ਦੀ ਸ਼ੁਭ (ਧੁਨ) ਸ਼ੋਭਦੀ ਹੈ। (ਜੋ) ਪੰਛੀ, ਹਿਰਨ, ਯਕਸ਼, ਭੁਜੰਗ (ਸੱਪ), ਦੈਂਤ, ਦੇਵਤੇ, ਮਨੁੱਖ ਆਦਿ ਦੇ ਮਨ ਨੂੰ ਮੋਹਿਤ ਕਰ ਰਹੀ ਹੈ। ਇਸ ਨਾਂ ਦਾ ਬਹੁਤ ਵੱਡਾ ਯੋਧਾ 'ਲੋਭ' ਹੈ। ਜਿਸ ਦਿਨ (ਉਹ) ਯੁੱਧ ਵਿਚ ਜੁਟੇਗਾ, (ਹੇ ਰਾਜਨ!) ਪੌਣ ਦੇ ਵੇਗ ਨਾਲ ਬਦਲਾਂ ਦੇ ਝੁੰਡ ਜਿਵੇਂ (ਫਟ ਜਾਂਦੇ ਹਨ) ਉਸ ਤਰ੍ਹਾਂ ਤੇਰੀ ਸਭ ਸੈਨਾ ਬਿਖਰ ਜਾਏਗੀ।੧੯੧।

ਧੁਜ ਪ੍ਰਮਾਣ ਬੀਜੁਰੀ ਭੁਜਾ ਭਾਰੀ ਜਿਹ ਰਾਜਤ।
ਅਤਿ ਚੰਚਲ ਰਥ ਚਲਤ ਨਿਰਖ ਸੁਰ ਨਰ ਮੁਨਿ ਭਾਜਤ।
ਅਧਿਕ ਰੂਪ ਅਮਿਤੋਜ ਅਮਿਟ ਜੋਧਾ ਰਣ ਦੁਹ ਕਰ।
ਅਤਿ ਪ੍ਰਤਾਪ ਬਲਵੰਤ ਲਗਤ ਸਤ੍ਰੁਨ ਕਹ ਰਿਪੁ ਹਰ।
ਅਸ ਮੋਹ ਨਾਮ ਜੋਧਾ ਜਸ ਜਿਦਿਨ ਜੁਧ ਕਹ ਜੁਟਿ ਹੈ।
ਬਿਨ ਇਕ ਬਿਚਾਰ ਅਬਿਚਾਰ ਨ੍ਰਿਪ ਅਉਰ ਸਕਲ ਦਲ ਫੁਟਿ ਹੈ। ੧੯੨।

ਪਵਨ ਬੇਗ ਰਥ ਚਲਤ ਗਵਨ ਲਖਿ ਮੋਹਿਤ ਨਾਗਰ।
ਅਤਿ ਪ੍ਰਤਾਪ ਅਮਿਤੋਜ ਅਜੈ ਪ੍ਰਤਮਾਨ ਪ੍ਰਭਾਧਰ।
ਅਤਿ ਬਲਿਸਟ ਅਧਿਸਟ ਸਕਲ ਸੈਨਾ ਕਹੁ ਜਾਨਹੁ।
ਕ੍ਰੋਧ ਨਾਮ ਬਢਿਯਾਛ ਬਡੋ ਜੋਧਾ ਜੀਅ ਮਾਨਹੁ।
ਧਰਿ ਅੰਗਿ ਕਵਚ ਧਰ ਪਨਚ ਕਰਿ ਜਿਦਿਨ ਤੁਰੰਗ ਮਟਕ ਹੈ।
ਬਿਨੁ ਏਕ ਸਾਂਤਿ ਸੁਨ ਸਤਿ ਨ੍ਰਿਪ ਸੁ ਅਉਰ ਨ ਕੋਊ ਹਟਕਿ ਹੈ। ੧੯੩।

ਗਲਿਤ ਦੁਰਦ ਮਦਿ ਚੜ੍ਯੋ ਕਢਿ ਕਰਵਾਰ ਭਯੰਕਰ।
ਸ੍ਯਾਮ ਬਰਣ ਆਭਰਣ ਖਚਿਤ ਸਬ ਨੀਲ ਮਣਿਣ ਬਰ।
ਸ੍ਵਰਨ ਕਿੰਕਣੀ ਜਾਲ ਬਧੇ ਬਾਨੈਤ ਗਜੋਤਮ।
ਅਤਿ ਪ੍ਰਭਾਵ ਜੁਤਿ ਬੀਰ ਸਿਧ ਸਾਵੰਤ ਨਰੋਤਮ।
ਇਹ ਛਬਿ ਹੰਕਾਰ ਨਾਮਾ ਸੁਭਟ ਅਤਿ ਬਲਿਸਟ ਤਿਹ ਮਾਨੀਐ।
ਜਿਹ ਜਗਤ ਜੀਵ ਜੀਤੇ ਸਬੈ ਆਪ ਅਜੀਤ ਤਿਹ ਜਾਨੀਐ। ੧੯੪।

ਸੇਤ ਹਸਤ ਆਰੂੜ ਢੁਰਤ ਚਹੂੰ ਓਰਿ ਚਵਰ ਬਰ।
ਸ੍ਵਰਣ ਕਿੰਕਣੀ ਬਧੇ ਨਿਰਖਿ ਮੋਹਤ ਨਾਰੀ ਨਰ।
ਸੁਭ੍ਰ ਸੈਹਥੀ ਪਾਣਿ ਪ੍ਰਭਾ ਕਰ ਮੈ ਅਸ ਧਾਵਤ।
ਨਿਰਖਿ ਦਿਪਤਿ ਦਾਮਨੀ ਪ੍ਰਭਾ ਹੀਯਰੇ ਪਛੁਤਾਵਤ।
ਅਸ ਦ੍ਰੋਹ ਨਾਮ ਜੋਧਾ ਬਡੋ ਅਤਿ ਪ੍ਰਭਾਵ ਤਿਹ ਜਾਨੀਐ।
ਜਲ ਥਲ ਬਿਦੇਸ ਦੇਸਨ ਨ੍ਰਿਪਤਿ ਆਨ ਜਵਨ ਕੀ ਮਾਨੀਐ। ੧੯੫।

ਤਬਲ ਬਾਜ ਘੁੰਘਰਾਰ ਸੀਸ ਕਲਗੀ ਜਿਹਾ ਸੋਹਤ।
ਦ੍ਵੈ ਕ੍ਰਿਪਾਣ ਗਜਗਾਹ ਨਿਰਖਿ ਨਾਰੀ ਨਰ ਮੋਹਤ।
ਅਮਿਤ ਰੂਪ ਅਮਿਤੋਜ ਬਿਕਟ ਬਾਨੈਤ ਅਮਿਟ ਭਟ।
ਅਤਿ ਸੁਬਾਹ ਅਤਿ ਸੂਰ ਅਜੈ ਅਨਭਿਦ ਸੁ ਅਨਕਟ।
ਇਹ ਭਾਤਿ ਭਰਮ ਅਨਭਿਦ ਭਟ ਜਿਦਿਨ ਕ੍ਰੁਧ ਜੀਯ ਧਾਰ ਹੈ।
ਬਿਨ ਇਕ ਬਿਚਾਰ ਅਬਚਿਾਰ ਨ੍ਰਿਪ ਸਸੁ ਅਉਰ ਨ ਆਨਿ ਉਬਾਰਿ ਹੈ। ੧੯੬।



ਜਿਸ ਦੀ ਬਿਜਲੀ ਜਿਹੀ ਧੁਜਾ ਹੈ ਅਤੇ ਭਾਰੀ ਭੁਜਾਵਾਂ ਸ਼ੋਭਦੀਆਂ ਹਨ। (ਉਸ ਦਾ) ਬੜਾ ਚੰਚਲ ਰਥ ਚਲਦਾ ਹੈ ਜਿਸ ਨੂੰ ਵੇਖ ਕੇ ਦੇਵਤੇ, ਮਨੁੱਖ ਅਤੇ ਮੁਨੀ ਭਜ ਜਾਂਦੇ ਹਨ। (ਉਸ ਦਾ) ਬਹੁਤ ਅਧਿਕ ਰੂਪ ਹੈ, ਅਮਿਤ ਸ਼ਕਤੀ ਹੈ, ਅਮਿਟ ਅਤੇ ਕਠੋਰ ਯੁੱਧ ਕਰਨ ਵਾਲਾ ਯੋਧਾ ਹੈ। ਅਤਿ ਅਧਿਕ ਪ੍ਰਤਾਪ ਵਾਲਾ, ਬਲਵਾਨ ਅਤੇ ਵੈਰੀਆਂ ਨੂੰ ਸ਼ਤ੍ਰੂ-ਵਿਨਾਸ਼ਕ ਲਗਦਾ ਹੈ। ਇਸ ਤਰ੍ਹਾਂ 'ਮੋਹ' ਨਾਂ ਦਾ ਯਸ਼ਵਾਨ ਯੋਧਾ ਹੈ। (ਉਹ) ਜਿਸ ਦਿਨ ਯੁੱਧ ਵਿਚ ਜੁਟੇਗਾ, ਹੇ ਰਾਜਨ! ਬਿਨਾ ਇਕ 'ਬਿਚਾਰ' ਅਤੇ 'ਅਬਿਚਾਰ' ਦੇ ਹੋਰ ਸਾਰਾ ਦਲ ਨਸ਼ਟ ਹੋ ਜਾਏਗਾ।੧੯੨।

(ਜਿਸ ਦਾ) ਰਥ ਪੌਣ ਦੇ ਵੇਗ ਵਾਂਗ ਚਲਦਾ ਹੈ ਅਤੇ ਸਮਝਦਾਰ ਲੋਕ ਉਸ ਦੀ ਚਾਲ ਨੂੰ ਵੇਖ ਕੇ ਮੋਹਿਤ ਹੋ ਗਏ ਹਨ। (ਉਹ) ਬਹੁਤ ਪ੍ਰਤਾਪ ਵਾਲਾ, ਅਮਿਤ ਬਲ ਵਾਲਾ, ਨ ਜਿਤੇ ਜਾ ਸਕਣ ਵਾਲਾ, ਮੂਰਤੀ ਵਰਗੀ ਪ੍ਰਭਾ ਨੂੰ ਧਾਰਨ ਕਰਨ ਵਾਲਾ ਅਤੇ ਬਹੁਤ ਬਲਵਾਨ ਹੈ। (ਉਸ ਨੂੰ) ਸਾਰੀ ਸੈਨਾ ਦਾ ਆਧਾਰ (ਅਥਵਾ ਰਖਿਅਕ) ਜਾਣ ਲਵੋ। ਕ੍ਰੋਧ ਨਾਂ ਦਾ ਵਡੀਆਂ ਅੱਖਾਂ ਵਾਲਾ, ਵੱਡਾ ਯੋਧਾ ਮਨ ਵਿਚ ਮੰਨ ਲਵੋ। (ਉਸ ਨੇ) ਸ਼ਰੀਰ ਉਤੇ ਕਵਚ ਧਾਰਨ ਕੀਤਾ ਹੋਇਆ ਹੈ, ਹੱਥ ਨਾਲ ਚਿਲਾ ਚੜ੍ਹਾਇਆ ਹੋਇਆ ਹੈ। (ਉਹ) ਜਿਸ ਦਿਨ ਘੋੜਾ ਮਟਕਾਏਗਾ, ਹੇ ਰਾਜਨ! ਸੁਣੋ, ਸਚ ਕਹਿੰਦਾ ਹਾਂ, ਬਿਨਾ ਇਕ 'ਸਾਂਤਿ' ਦੇ (ਉਸ ਨੂੰ) ਹੋਰ ਕੋਈ ਰੋਕ ਨਹੀਂ ਸਕੇਗਾ।੧੯੩।

ਮਦਮਾਤੇ ਹਾਥੀ ਵਾਂਗ ਮਸਤ ਹੋ ਕੇ ਚੜ੍ਹਿਆ ਹੋਇਆ ਹੈ ਅਤੇ (ਹੱਥ ਵਿਚ) ਭਿਆਨਕ ਤਲਵਾਰ ਕਢੀ ਹੋਈ ਹੈ। ਕਾਲੇ ਰੰਗ ਦੇ ਗਹਿਣੇ ਹਨ, ਜੋ ਸਾਰੇ ਨੀਲ ਮਣੀਆਂ ਨਾਲ ਖਚਿਤ ਕੀਤੇ ਹੋਏ ਹਨ। ਸੋਨੇ ਦੀ ਕਿੰਕਣੀ (ਤੜਾਗੀ) ਦੇ ਜਾਲ ਨਾਲ ਉਤਮ ਅਤੇ ਬਾਂਕਾ ('ਬਾਨੈਤ') ਹਾਥੀ ਸਜਿਆ ਹੋਇਆ ਹੈ। ਇਸ ਦਾ ਵੀਰਤਾ ਯੁਕਤ ਬਹੁਤ ਪ੍ਰਭਾਵ ਹੈ ਅਤੇ ਸਫਲ, ਸ੍ਰੇਸ਼ਠ ਪੁਰਸ਼ (ਉਸ ਦੇ) ਅਧਿਕਾਰੀ ('ਸਾਵੰਤ') ਹਨ। ਇਹ ਹੈ ਛਬੀ 'ਹੰਕਾਰ' ਨਾਮ ਦੇ ਯੋਧੇ ਦੀ, ਉਸ ਨੂੰ ਬਹੁਤ ਬਲਵਾਨ ਮੰਨਣਾ ਚਾਹੀਦਾ ਹੈ। ਜਿਸ ਨੇ ਜਗਤ ਦੇ ਸਾਰੇ ਜੀਵ ਜਿਤੇ ਹੋਏ ਹਨ, ਪਰ ਉਹ ਆਪ ਅਜਿਤ ਜਾਣਿਆ ਜਾਂਦਾ ਹੈ। ੧੯੪।

ਸਫ਼ੈਦ ਹਾਥੀ ਉਤੇ ਸਵਾਰ ਹੈ ਅਤੇ ਚੌਹਾਂ ਪਾਸੇ ਸੁੰਦਰ ਚੌਰ ਝੁਲ ਰਹੇ ਹਨ। ਸੋਨੇ ਦੀ ਕਿੰਕਣੀ (ਤੜਾਗੀ) ਬੰਨ੍ਹੀ ਹੋਈ ਹੈ, ਜਿਸ ਨੂੰ ਵੇਖ ਕੇ ਨਰ-ਨਾਰੀ ਮੋਹਿਤ (ਹੋ ਰਹੇ ਹਨ)। ਸੁੰਦਰ ਸੈਹਥੀ (ਬਰਛੀ) ਹੱਥ ਵਿਚ ਹੈ ਅਤੇ ਤਲਵਾਰ ਹੱਥ ਵਿਚ ਚਮਕ ਰਹੀ ਹੈ। (ਉਸ ਦੀ) ਲਿਸ਼ਕ ਨੂੰ ਵੇਖ ਕੇ ਬਿਜਲੀ ਦੀ ਪ੍ਰਭਾ ਹਿਰਦੇ ਵਿਚ ਪਛਤਾ ਰਹੀ ਹੈ। ਇਸ ਤਰ੍ਹਾਂ ਦਾ 'ਦ੍ਰੋਹ' ਨਾਂ ਦਾ ਵੱਡਾ ਯੋਧਾ ਹੈ। ਉਸ ਦਾ ਬਹੁਤ ਵੱਡਾ ਪ੍ਰਭਾਵ ਜਾਣੀਦਾ ਹੈ। ਜਲ-ਥਲ ਅਤੇ ਦੇਸਾਂ ਬਿਦੇਸਾਂ ਦੇ ਰਾਜੇ ਜਿਸ ਦੀ ਆਨ ਮੰਨਦੇ ਹਨ। ੧੯੫।

ਘੋੜੇ ਉਤੇ ਰਖੇ ਹੋਏ ਧੌਂਸੇ (ਨੂੰ ਵਜਾਉਂਦਾ ਹੈ), ਸਿਰ ਉਤੇ ਘੁੰਘਰਾਲੇ ਵਾਲੇ ਹਨ ਅਤੇ ਸਿਰ ਉਤੇ ਕਲਗੀ ਸ਼ੋਭਦੀ ਹੈ। ਦੋ-ਕ੍ਰਿਪਾਨਾਂ (ਧਾਰਨ ਕੀਤੀਆਂ ਹੋਈਆਂ ਹਨ) ਅਤੇ (ਸਿਰ ਉਤੇ) ਜਿਗਾ (ਨੂੰ ਸਜਾਇਆ ਹੋਇਆ ਹੈ), (ਜਿਸ ਨੂੰ) ਵੇਖ ਕੇ ਨਰ-ਨਾਰੀ ਮੋਹਿਤ ਹੋ ਰਹੇ ਹਨ। (ਉਸ ਦਾ) ਅਮਿਤ ਰੂਪ ਹੈ, ਅਮਿਤ ਤੇਜ ਹੈ, ਕਠੋਰ ਤੀਰ-ਅੰਦਾਜ਼ ਅਤੇ ਨ ਮਿਟਣ ਵਾਲਾ ਯੋਧਾ ਹੈ। ਅਤਿ ਸੁੰਦਰ ਬਾਂਹਵਾਂ ਵਾਲਾ, ਅਤਿ ਅਧਿਕ ਸੂਰਵੀਰ, ਨ ਜਿਤਿਆ ਜਾ ਸਕਣ ਵਾਲਾ, ਨ ਭੇਦੇ ਜਾ ਸਕਣ ਵਾਲਾ ਅਤੇ ਨ ਕਟੇ ਜਾ ਸਕਣ ਵਾਲਾ ਹੈ। ਇਸ ਤਰ੍ਹਾਂ ਦਾ ਨ ਭੇਦੇ ਜਾ ਸਕਣ ਵਾਲਾ 'ਭਰਮ' (ਨਾਂ ਦਾ) ਸੂਰਮਾ ਹੈ। ਜਿਸ ਦਿਨ (ਉਹ) ਮਨ ਵਿਚ ਕ੍ਰੋਧ ਧਾਰਨ ਕਰੇਗਾ, ਹੇ ਰਾਜਨ! (ਉਸ ਦਿਨ) ਬਿਨਾ ਇਕ 'ਬਿਚਾਰ' 'ਅਬਿਚਾਰ' ਦੇ, ਹੋਰ ਕੋਈ ਵੀ ਬਚਾ ਨਹੀਂ ਸਕੇਗਾ।੧੯੬।

ਲਾਲ ਮਾਲ ਸੁਭ ਬਧੈ ਨਗਨ ਸਰਪੇਚਿ ਖਚਿਤ ਸਿਰ।
ਅਤਿ ਬਲਿਸਟ ਅਨਿਭੇਦ ਅਜੈ ਸਾਵੰਤ ਭਟਾਂਬਰ।
ਕਟਿ ਕ੍ਰਿਪਾਣ ਸੈਹਥੀ ਤਜਤ ਧਾਰਾ ਬਾਣਨ ਕਰ।
ਦੇਖਤ ਹਸਤ ਪ੍ਰਭਾਵ ਲਜਤ ਤੜਿਤਾ ਧਾਰਾਧਰ।
ਅਸ ਬ੍ਰਹਮ ਦੋਖ ਅਨਮੋਖ ਭਟ ਅਕਟ ਅਜੈ ਤਿਹ ਜਾਨੀਐ।
ਅਰਿ ਦਵਨ ਅਜੈ ਆਨੰਦ ਕਰ ਨ੍ਰਿਪ ਅਬਿਬੇਕ ਕੋ ਮਾਨੀਐ। ੧੯੭।

ਅਸਿਤ ਬਸਤ੍ਰ ਅਰੁ ਅਸਿਤ ਗਾਤ ਅਮਿਤੋਜ ਰਣਾਚਲ।
ਅਤਿ ਪ੍ਰਚੰਡ ਅਤਿ ਬੀਰ ਬੀਰ ਜੀਤੇ ਜਿਨ ਜਲ ਥਲ।
ਅਕਟ ਅਜੈ ਅਨਭੇਦ ਅਮਿਟ ਅਨਰਥਿ ਨਾਮ ਤਿਹੈ।
ਅਤਿ ਪ੍ਰਮਾਥ ਅਰਿ ਮਥਨ ਸਤ੍ਰੁ ਸੋਖਨ ਹੈ ਬ੍ਰਿਦ ਜਿਹ।
ਦੁਰ ਧਰਖ ਸੂਰ ਅਨਭੇਦ ਭਟ ਅਤਿ ਪ੍ਰਤਾਪ ਤਿਹ ਜਾਨੀਐ।
ਅਨਜੈ ਅਨੰਦ ਦਾਤਾ ਅਪਨ ਅਤਿ ਸੁਬਾਹ ਤਿਹ ਮਾਨੀਐ। ੧੯੮।

ਮੋਰ ਬਰਣ ਰਥ ਬਾਜ ਮੋਰ ਹੀ ਬਰਣ ਪਰਮ ਜਿਹ।
ਅਮਿਤ ਤੇਜ ਦੁਰ ਧਰਖ ਸਤ੍ਰੁ ਲਖ ਕਰ ਕੰਪਤ ਤਿਹ।
ਅਮਿਟ ਬੀਰ ਆਜਾਨ ਬਾਹੁ ਅਲੋਕ ਰੂਪ ਗਨ।
ਮਤਸ ਕੇਤੁ ਲਖਿ ਜਾਹਿ ਹ੍ਰਿਦੈ ਲਾਜਤ ਹੈ ਦੁਤਿ ਮਨਿ।
ਅਸ ਭੂਠ ਰੂਠਿ ਜਿਦਿਨ ਨ੍ਰਿਪਤਿ ਰਣਹਿ ਤੁਰੰਗ ਉਥਕਿ ਹੈ।
ਬਿਨੁ ਇਕ ਸਤਿ ਸੁਣ ਸਤਿ ਨ੍ਰਿਪ ਸੁ ਅਉਰ ਨ ਆਨਿ ਹਟਕਿ ਹੈ। ੧੯੯।

ਰਥ ਤੁਰੰਗ ਸਿਤ ਅਸਿਤ ਅਸਿਤ ਸਿਤ ਧੁਜਾ ਬਿਰਾਜਤ।
ਅਸਿਤ ਸੇਤਹਿ ਬਸਤ੍ਰ ਨਿਰਖਿ ਸੁਰ ਨਰ ਮੁਨਿ ਲਾਜਤ।
ਅਸਿਤ ਸੇਤ ਸਾਰਥੀ ਅਸਿਤ ਸੇਤ ਛਕਿਓ ਰਥਾਂਬਰ।
ਸੁਵਰਣ ਕਿੰਕਨੀ ਕੇਸ ਜਨੁਕ ਦੂਸਰੇ ਦੇਵੇਸੁਰ।
ਇਹ ਛਬਿ ਪ੍ਰਭਾਵ ਮਿਥਿਆ ਸੁਭਟ ਅਤਿ ਬਲਿਸਟ ਤਿਹ ਕਹ ਕਹ੍ਯੋ।
ਜਿਹ ਜਗਤ ਜੀਵ ਜੀਤੇ ਸਬੈ ਨਹਿ ਅਜੀਤ ਨਰ ਕੋ ਰਹ੍ਯੋ। ੨੦੦।

ਚਕ੍ਰ ਬਕ੍ਰ ਕਰ ਧਰੇ ਚਾਰੁ ਬਾਗਾ ਤਨਿ ਧਾਰੇ।
ਆਨਨ ਖਾਤ ਤੰਬੋਲ ਗੰਧਿ ਉਤਮ ਬਿਸਥਾਰੇ।
ਚਵਰੁ ਚਾਰੁ ਚਹੂੰ ਓਰਿ ਢੁਰਤ ਸੁੰਦਰ ਛਬਿ ਪਾਵਤ।
ਨਿਰਖਤ ਨੈਨ ਬਸੰਤ ਪ੍ਰਭਾ ਤਾਕਹ ਸਿਰ ਨ੍ਯਾਵਤ।
ਇਹ ਬਿਧਿ ਸੁਬਾਹੁ ਚਿੰਤਾ ਸੁਭਟ ਅਤਿ ਦੁਰ ਧਰਖ ਬਖਾਨੀਐ।
ਅਨਭੰਗ ਗਾਤ ਅਨਭੈ ਸੁਭਟ ਅਤਿ ਪ੍ਰਚੰਡ ਤਿਹ ਮਾਨੀਐ। ੨੦੧।



ਸੁੰਦਰ ਲਾਲਾਂ ਦੀ ਮਾਲਾ ਬੰਨ੍ਹੀ ਹੋਈ ਹੈ ਅਤੇ ਸਿਰ ਦੀ ਪਗ ('ਸਰਪੇਚਿ') ਵਿਚ ਨਗ ਜੜ੍ਹੇ ਹੋਏ ਹਨ। ਬਹੁਤ ਬਲਵਾਨ, ਨ ਭੇਦੇ ਜਾ ਸਕਣ ਵਾਲਾ, ਨ ਜਿਤੇ ਜਾ ਸਕਣ ਵਾਲਾ, ਅਧਿਕਾਰੀਆਂ ਅਤੇ ਯੋਧਿਆਂ ਦਾ ਸਰਪ੍ਰਸਤ ਹੈ। ਲਕ ਨਾਲ ਤਲਵਾਰ ਅਤੇ (ਹੱਥ ਵਿਚ) ਬਰਛੀ ਹੈ ਅਤੇ ਹਥਾਂ ਨਾਲ ਬਾਣਾਂ ਦੀ ਝੜੀ ਲਾਈ ਹੋਈ ਹੈ। ਹਸਦੇ ਦੇ ਪ੍ਰਭਾਵ ਨੂੰ ਵੇਖ ਕੇ ਬਿਜਲੀ ਲਜਿਤ ਹੋ ਕੇ ਬਦਲਾਂ ('ਧਾਰਾਧਰ') ਵਿਚ (ਲੁਕ ਜਾਂਦੀ ਹੈ)। ਇਹੋ ਜਿਹੇ 'ਬ੍ਰਹਮ ਦੋਖ' ਅਤੇ 'ਅਨਮੋਖ' (ਨਾਂ ਦੇ) ਨ ਕਟੇ ਜਾ ਸਕਣ ਵਾਲੇ ਅਤੇ ਨ ਜਿਤੇ ਜਾ ਸਕਣ ਵਾਲੇ (ਯੋਧੇ) ਉਨ੍ਹਾਂ ਨੂੰ ਜਾਣੀਦਾ ਹੈ। (ਹੇ ਰਾਜਨ!) ਵੈਰੀ ਨੂੰ ਦਬਾਉਣ ਵਾਲਾ, ਨ ਜਿਤੇ ਜਾ ਸਕਣ ਵਾਲਾ ਅਤੇ ਆਨੰਦ ਕਰਨ ਵਾਲਾ 'ਅਬਿਬੇਕ' ਰਾਜਾ ਮੰਨਣਾ ਚਾਹੀਦਾ ਹੈ। ੧੯੭।

ਕਾਲੇ ਬਸਤ੍ਰ ਅਤੇ ਕਾਲੇ ਹੀ ਸ਼ਰੀਰ ਵਾਲਾ, ਅਮਿਤ ਬਲ ਵਾਲਾ ਅਤੇ ਯੁੱਧ ਵਿਚ ਅਚਲ ਰਹਿਣ ਵਾਲਾ ਹੈ। ਅਤਿ ਪ੍ਰਚੰਡ (ਤੇਜ ਵਾਲਾ) ਹੈ, ਅਤਿਅੰਤ ਸ਼ੂਰਵੀਰ ਹੈ ਅਤੇ ਜਿਸ ਨੇ ਜਲ ਥਲ ਦੇ ਵੀਰ ਜਿਤੇ ਹੋਏ ਹਨ। ਉਸ ਨ ਕਟੇ ਜਾਣ ਵਾਲੇ, ਨ ਜਿਤੇ ਜਾ ਸਕਣ ਵਾਲੇ, ਨ ਭੇਦੇ ਜਾ ਸਕਣ ਵਾਲੇ, ਨ ਮਿਟਣ ਵਾਲੇ ਦਾ ਨਾਂ 'ਅਨਰਥਿ' ਹੈ। ਵੈਰੀ ਨੂੰ ਬਹੁਤ ਮਿਧਣ ਅਤੇ ਮੱਥਣ ਵਾਲਾ ਹੈ ਅਤੇ ਜਿਸ ਦਾ ਧਰਮ ਹੀ ਵੈਰੀ ਨੂੰ ਸੁਕਾਉਣਾ ਹੈ। (ਇਸ ਤਰ੍ਹਾਂ) ਨਿਡਰ ਸੂਰਮਾ, ਨ ਵਿੰਨ੍ਹੇ ਜਾ ਸਕਣ ਵਾਲਾ ਯੋਧਾ ਅਤੇ ਅਤਿ ਪ੍ਰਤਾਪ ਵਾਲਾ ਜਾਣਨਾ ਚਾਹੀਦਾ ਹੈ। ਉਸ ਨੂੰ ਨ ਜਿਤੇ ਜਾ ਸਕਣ ਵਾਲਾ, ਆਪਣਿਆਂ ਨੂੰ ਆਨੰਦ ਦੇਣ ਵਾਲਾ ਅਤੇ ਮਹਾਨ ਸੂਰਵੀਰ ਯੋਧਾ ਮੰਨੀਦਾ ਹੈ।੧੯੮।

ਮੋਰ ਦੇ ਰੰਗ ਵਾਲਾ ਰਥ ਅਤੇ ਬਿਲਕੁਲ ਮੋਰ ਦੇ ਰੰਗ ਵਾਲੇ ਘੋੜੇ ਹਨ। ਅਮਿਤ ਤੇਜ ਵਾਲਾ ਅਤੇ ਭਿਆਨਕ ਯੋਧਾ ਹੈ, ਜਿਸ ਨੂੰ ਵੇਖ ਕੇ ਵੈਰੀ ਕੰਬਦੇ ਹਨ। ਅਮਿਟ ਯੋਧਾ ਹੈ, ਗੋਡਿਆਂ ਤਕ ਲੰਬੀਆਂ ਬਾਂਹਵਾਂ ਵਾਲਾ ਹੈ ਅਤੇ ਅਲੌਕਿਕ ਰੂਪ ਦਾ ਪੁੰਜ ਹੈ। ਜਿਸ ਦੀ ਚਮਕ ਨੂੰ ਵੇਖ ਕੇ ਕਾਮ ਦੇਵ ('ਮਤਸ ਕੇਤੁ') ਵੀ ਹਿਰਦੇ ਵਿਚ ਲਜਾ ਮੰਨਦਾ ਹੈ। ਇਸ ਤਰ੍ਹਾਂ ਭੂਠ ਅਤੇ ਰੂਠ (ਨਾਂ ਦੇ) ਰਾਜੇ ਜਿਸ ਦਿਨ ਰਣ ਵਿਚ ਘੋੜੇ ਨਚਾਉਣਗੇ, ਹੇ ਰਾਜਨ! ਸੁਣੋ, ਸਚ ਕਹਿੰਦਾ ਹਾਂ ਬਿਨਾ ਇਕ 'ਸਚ' ਦੇ ਹੋਰ ਕੋਈ ਵੀ ਆ ਕੇ ਉਨ੍ਹਾਂ ਨੂੰ ਰੋਕ ਨਹੀਂ ਸਕੇਗਾ।੧੯੯।

(ਜਿਸ ਦਾ) ਕਾਲਾ-ਚਿੱਟਾ ਰਥ ਹੈ ਅਤੇ ਕਾਲੇ-ਚਿੱਟੇ ਰੰਗ ਦੀ ਧੁਜਾ ਸ਼ੋਭਾਇਮਾਨ ਹੈ। ਕਾਲੇ ਚਿੱਟੇ ਰੰਗ ਦੇ ਜਿਸ ਦੇ ਬਸਤ੍ਰ ਹਨ, (ਜਿਨ੍ਹਾਂ ਨੂੰ) ਵੇਖ ਕੇ ਦੇਵਤੇ, ਮਨੁੱਖ ਅਤੇ ਮੁਨੀ ਲਜਾਵਾਨ ਹੁੰਦੇ ਹਨ। ਕਾਲਾ-ਚਿੱਟਾ ਹੀ ਰਥਵਾਨ ਹੈ ਅਤੇ ਕਾਲੇ ਚਿੱਟੇ ਰੰਗ ਵਾਲੇ ਬਸਤ੍ਰ ਨਾਲ ਸਜਿਆ ਹੋਇਆ ਹੈ। ਸੋਨੇ ਦੀ ਕਿੰਕਣੀ ਕੇਸਾਂ (ਨਾਲ ਬੰਨੀ ਹੈ) ਮਾਨੋ ਦੂਜਾ ਇੰਦਰ ਹੋਵੇ। ਇਸ ਤਰ੍ਹਾਂ ਦੀ ਛਬੀ ਅਤੇ ਪ੍ਰਭਾਵ ਵਾਲਾ 'ਮਿਥਿਆ' ਨਾਂ ਦਾ ਸੂਰਮਾ ਹੈ ਅਤੇ ਉਸ ਨੂੰ ਅਤਿ ਬਲਵਾਨ ਕਿਹਾ ਜਾਂਦਾ ਹੈ। ਜਿਸ ਨੇ ਜਗਤ ਦੇ ਸਾਰੇ ਜੀਵ ਜਿਤ ਲਏ ਹਨ ਅਤੇ ਬਿਨਾ ਜਿਤੇ ਕੋਈ ਵੀ ਮਨੁੱਖ ਨਹੀਂ ਰਿਹਾ।੨੦੦।

(ਜਿਸ ਨੇ) ਭਿਆਨਕ ਚਕ੍ਰ ਹੱਥ ਵਿਚ ਪਕੜਿਆ ਹੋਇਆ ਹੈ ਅਤੇ ਤਨ ਉਤੇ ਸੁੰਦਰ ਪੋਸ਼ਾਕ ('ਬਾਗਾ') ਧਾਰਨ ਕੀਤੀ ਹੋਈ ਹੈ। ਮੂੰਹ ਨਾਲ ਪਾਨ ਦਾ ਬੀੜਾ ਚਬਾਉਂਦਾ ਹੈ ਅਤੇ ਸੁੰਦਰ ਸੁਗੰਧ ਖਿਲਾਰ ਰਿਹਾ ਹੈ। ਚੌਹਾਂ ਪਾਸੇ ਢੁਰਦਾ ਹੋਇਆ ਸੁੰਦਰ ਚੌਰ ਸੁੰਦਰ ਛਬੀ ਪਾ ਰਿਹਾ ਹੈ। ਸੁੰਦਰਤਾ ਨੂੰ ਅੱਖਾਂ ਨਾਲ ਵੇਖ ਕੇ ਬਸੰਤ (ਰੁਤ) ਉਸ ਅਗੇ ਸਿਰ ਨਿਵਾਉਂਦਾ ਹੈ। ਇਸ ਤਰ੍ਹਾਂ ਲੰਬੀਆਂ ਬਾਂਹਵਾਂ ਵਾਲਾ 'ਚਿੰਤਾ' (ਨਾਂ ਦਾ) ਯੋਧਾ ਅਤਿ ਭਿਆਨਕ ਸੂਰਮਾ ਕਿਹਾ ਜਾਂਦਾ ਹੈ। ਨ ਨਸ਼ਟ ਹੋਣ ਵਾਲੇ ਸ਼ਰੀਰ ਵਾਲਾ, ਡਰ ਤੋਂ ਰਹਿਤ ਅਤੇ ਅਤਿ ਪ੍ਰਚੰਡ ਤੇਜ ਵਾਲਾ (ਉਸ ਨੂੰ) ਮੰਨੀਦਾ ਹੈ।੨੦੧।

*ਰੁਆਲ ਛੰਦ*

ਲਾਲ ਹੀਰਨ ਕੇ ਧਰੇ ਜਿਹ ਸੀਸ ਪੈ ਬਹੁ ਹਾਰ।
ਸ੍ਵਰਣੀ ਕਿੰਕਣਿ ਸੌ ਛਕ ਗਜ ਰਾਜ ਪਬਾਕਾਰ।
ਦੁਰਦ ਰੂੜ ਦਰਿਦ੍ਰ ਨਾਮ ਸੁ ਬੀਰ ਹੈ ਸੁਨਿ ਭੂਪ।
ਕਉਨ ਤਾ ਤੇ ਜੀਤ ਹੈ ਰਣ ਆਨਿ ਰਾਜ ਸਰੂਪ। ੨੦੨।

ਜਰਕਸੀ ਕੇ ਬਸਤ੍ਰ ਹੈ ਅਰੁ ਪਰਮ ਬਾਜਾਰੂੜ।
ਪਰਮ ਰੂਪ ਪਵਿਤਰ ਗਾਤ ਅਛਿਜ ਰੂਪ ਅਗੂੜ।
ਛਤ੍ਰ ਧਰਮ ਧਰੇ ਮਹਾ ਭਟ ਬੰਸ ਕੀ ਜਿਹ ਲਾਜ।
ਸੰਕ ਨਾਮਾ ਸੂਰ ਸੋ ਸਬ ਸੂਰ ਹੈ ਸਿਰਤਾਜ। ੨੦੩।

ਪਿੰਗ ਬਾਜ ਨਹੇ ਰਥੈ ਸਹਿ ਅਡਿਗ ਬੀਰ ਅਖੰਡ।
ਅੰਤ ਰੂਪ ਧਰੇ ਮਨੋ ਅਛਿਜ ਗਾਤ ਪ੍ਰਚੰਡ।
ਨਾਮ ਸੂਰ ਅਸੋਭ ਤਾ ਕਹ ਜਾਨਹੀ ਸਭ ਲੋਕ।
ਕਉਨ ਰਾਵ ਬਿਬੇਕ ਹੈ ਜੁ ਨ ਮਾਨਿ ਹੈ ਇਹ ਸੋਕ। ੨੦੪।

*ਭੁਜੰਗ ਪ੍ਰਯਾਤ ਛੰਦ*

ਸਜੇ ਸ੍ਯਾਮ ਬਾਜੀ ਰਥੰ ਜਾਸੁ ਜਾਨੋ। ਮਹਾ ਜੰਗ ਜੋਧਾ ਅਜੈ ਤਾਸੁ ਮਾਨੋ।
ਅਸੰਤੁਸਟ ਨਾਮ ਮਹਾਬੀਰ ਸੋਹੈ। ਤਿਹੂੰ ਲੋਕ ਜਾ ਕੋ ਬਡੋ ਤ੍ਰਾਸ ਮੋਹੈ। ੨੦੫।

ਚੜ੍ਯੋ ਤਤ ਤਾਜੀ ਸਿਰਾਜੀਤ ਸੋਭੈ। ਸਿਰੰ ਜੈਤ ਪਤ੍ਰੰ ਲਖੇ ਚੰਦ੍ਰ ਛੋਭੈ।
ਅਨਾਸ ਊਚ ਨਾਮਾ ਮਹਾ ਸੂਰ ਸੋਹੈ। ਬਡੋ ਛਤ੍ਰਧਾਰੀ ਧਰੈ ਛਤ੍ਰ ਜੋ ਹੈ। ੨੦੬।

ਰਥੰ ਸੇਤ ਬਾਜੀ ਸਿਰਾਜੀਤ ਸੋਹੈ। ਲਖੇ ਇੰਦ੍ਰ ਬਾਜੀ ਤਰੈ ਦ੍ਰਿਸਟ ਕੋ ਹੈ।
ਹਠੀ ਬਾਬਰੀ ਕੋ ਹਿੰਸਾ ਨਾਮ ਜਾਨੋ। ਮਹਾ ਜੰਗ ਜੋਧਾ ਅਜੈ ਲੋਕ ਮਾਨੋ। ੨੦੭।

ਸੁਭੰ ਸੰਦਲੀ ਬਾਜ ਰਾਜੀ ਸਿਰਾਜੀ। ਲਖੇ ਰੂਪ ਤਾ ਕੋ ਲਜੈ ਇੰਦ੍ਰ ਬਾਜੀ।
ਕੁਮੰਤੰ ਮਹਾ ਜੰਗ ਜੋਧਾ ਜੁਝਾਰੰ। ਜਲੰ ਵਾ ਥਲੰ ਜੇਣ ਜਿਤੇ ਬਰਿਆਰੰ। ੨੦੮।

ਚੜ੍ਯੋ ਬਾਜ ਤਾਜੀ ਕੋਪਤੰ ਸਰੂਪੰ। ਧਰੇ ਚਰਮ ਬਰਮੰ ਬਿਸਾਲੰ ਅਨੂਪੰ।
ਧੁਜਾ ਬਧ ਸਿਧੰ ਅਲਜਾ ਜੁਝਾਰੰ। ਬਡੋ ਜੰਗ ਜੋਧਾ ਸੁ ਕ੍ਰੁਧੀ ਬਰਾਰੰ। ੨੦੯।



*ਰੁਆਲ ਛੰਦ*

ਜਿਸ ਨੇ ਸਿਰ ਉਤੇ ਲਾਲਾਂ ਅਤੇ ਹੀਰਿਆਂ ਦੇ ਬਹੁਤ ਹਾਰ ਧਾਰਨ ਕੀਤੇ ਹੋਏ ਹਨ। (ਜਿਸ ਦਾ) ਪਰਬਤ ਦੇ ਆਕਾਰ ਵਾਲਾ ਹਾਥੀ ਸੋਨੇ ਦੀਆਂ ਕਿੰਕਣੀਆਂ ਨਾਲ ਸਜਿਆ ਹੋਇਆ ਹੈ। ਹੇ ਰਾਜਨ! ਸੁਣੋ, ਹਾਥੀ ਉਤੇ ਚੜ੍ਹੇ ਹੋਏ ਉਸ ਯੋਧੇ ਦਾ ਨਾਂ 'ਦਰਿਦ੍ਰ' ਹੈ। ਉਸ ਰਾਜੇ ਦੇ ਸਰੂਪ (ਵਾਲੇ ਯੋਧੇ ਨਾਲ) ਰਣ ਵਿਚ ਆ ਕੇ ਕੌਣ ਜਿਤੇਗਾ।੨੦੨।

ਜਿਸ ਦੇ ਜ਼ਰੀਦਾਰ ਬਸਤ੍ਰ ਹਨ ਅਤੇ ਬਹੁਤ ਹੀ ਸੁੰਦਰ ਘੋੜੇ ਉਤੇ ਚੜ੍ਹਿਆ ਹੋਇਆ ਹੈ। ਬਹੁਤ ਸੁੰਦਰ ਰੂਪ ਹੈ, ਪਵਿਤ੍ਰ ਸ਼ਰੀਰ ਹੈ ਅਤੇ ਸਪਸ਼ਟ ਤੌਰ ਤੇ ਨ ਛਿਜਣ ਵਾਲਾ ਰੂਪ ਹੈ। (ਉਸ) ਮਹਾਨ ਯੋਧੇ ਨੇ ਛਤ੍ਰੀ ਧਰਮ ਧਾਰਨ ਕੀਤਾ ਹੋਇਆ ਹੈ ਅਤੇ ਜਿਸ ਨੂੰ ਆਪਣੀ ਕੁਲ ਦੀ ਲਾਜ ਹੈ। ਉਸ ਸੂਰਮੇ ਦਾ ਨਾਂ 'ਸ਼ੰਕਾ' ਹੈ ਅਤੇ ਸਾਰਿਆਂ ਸੂਰਮਿਆਂ ਦਾ ਸਿਰਤਾਜ ਹੈ।੨੦੩।

(ਜਿਸ ਦੇ) ਰਥ ਅਗੇ ਭੂਰੇ ਰੰਗ ਦੇ ਘੋੜੇ ਜੁਤੇ ਹੋਏ ਹਨ, (ਜਿਸ ਦਾ ਸਵਾਰ) ਅਡਿਗ ਅਤੇ ਖੰਡ ਯੋਧਾ ਹੈ। ਅਤਿਅੰਤ ਰੂਪ ਨੂੰ ਧਾਰਿਆ ਹੋਇਆ ਹੈ, ਮਾਨੋ ਨ ਛਿਜਣ ਵਾਲੇ ਤੇਜ ਵਾਲਾ ਸ਼ਰੀਰ ਹੈ। ਉਸ ਸੂਰਮੇ ਦਾ ਨਾਂ 'ਅਸੋਭ' ਹੈ ਅਤੇ ਉਸ ਨੂੰ ਸਭ ਲੋਗ ਜਾਣਦੇ ਹਨ। ਕੌਣ (ਹੁੰਦਾ ਹੈ) 'ਬਿਬੇਕ' ਰਾਜਾ ਜੋ ਇਸ ਦਾ ਡਰ ਨਹੀਂ ਮੰਨੇਗਾ।੨੦੪।

*ਭੁਜੰਗ ਪ੍ਰਯਾਤ ਛੰਦ*

ਜਿਸ ਦੇ ਰਥ ਅਗੇ ਕਾਲੇ ਰੰਗ ਦੇ ਘੋੜੇ ਜੁਤੇ ਹੋਏ ਜਾਣਦੇ ਹੋ, ਉਸ ਨੂੰ ਮਹਾਨ ਜੰਗ ਵਿਚ ਨ ਜਿਤੇ ਜਾ ਸਕਣ ਵਾਲਾ ਯੋਧਾ ਮੰਨੋ। (ਉਹ) 'ਅਸੰਤੁਸ਼ਟ' ਨਾਂ ਦਾ ਮਹਾਨ ਸੂਰਮਾ ਸੋਭ ਰਿਹਾ ਹੈ। ਤਿੰਨਾਂ ਲੋਕਾਂ ਵਿਚ ਜਿਸ ਦਾ ਬਹੁਤ ਡਰ ਮੰਨਿਆ ਜਾਂਦਾ ਹੈ।੨੦੫।

ਜੋ ਤਿਖੇ ਘੋੜੇ ਉਤੇ ਚੜ੍ਹਿਆ ਹੋਇਆ ਹੈ ਅਤੇ ਸਿਰ ਉਤੇ ਅਜਿਤ (ਕਲਗੀ) ਸੋਭ ਰਹੀ ਹੈ। ਸਿਰ ਉਪਰਲੇ ਜੈ-ਪੱਤਰ ਨੂੰ ਵੇਖ ਕੇ ਚੰਦ੍ਰਮਾ ਕ੍ਰੋਧਿਤ ਹੋ ਰਿਹਾ ਹੈ। ਉਸ ਸ਼ੋਭਾਸ਼ਾਲੀ ਸ੍ਰੇਸ਼ਠ ਯੋਧੇ ਦਾ ਨਾਂ 'ਅਨਾਸ' ਹੈ ਅਤੇ ਉਸ ਨੇ ਬਹੁਤ ਵੱਡਾ ਛਤ੍ਰ ਧਾਰਨ ਕੀਤਾ ਹੋਇਆ ਹੈ।੨੦੬।

(ਜਿਸ ਦੇ) ਰਥ ਅਗੇ ਸਫੈਦ ਘੋੜੇ (ਜੁਤੇ ਹੋਏ ਹਨ) ਅਤੇ ਸਿਰ ਉਤੇ 'ਅਜਿਤ' (ਸੂਚਕ ਕਲਗੀ) ਸ਼ੋਭਾ ਪਾ ਰਹੀ ਹੈ। (ਉਸ ਦੇ ਘੋੜਿਆਂ ਨੂੰ) ਵੇਖ ਕੇ ਇੰਦਰ ਦੇ ਘੋੜੇ ਵੀ ਨਜ਼ਰ ਹੇਠ ਨਹੀਂ ਆਉਂਦੇ ਕਿ ਉਹ ਕੀ ਹਨ। ਉਸ ਹਠੀ ਅਤੇ ਸਿਰੜੀ ਨੂੰ 'ਹਿੰਸਾ' ਨਾਮ ਵਾਲਾ ਜਾਣੋ। ਮਹਾਨ ਜੰਗ ਕਰਨ ਵਾਲਾ ਯੋਧਾ ਅਤੇ ਲੋਕ ਵਿਚ ਅਜਿਤ ਮੰਨੋ।੨੦੭।

(ਜਿਸ ਦੇ ਰਥ ਅਗੇ) ਸ਼ੀਰਜ਼ ਦੇਸ ਦੇ ਸੰਦਲੀ ਰੰਗ ਦੇ ਸੁੰਦਰ ਘੋੜੇ ਸੋਭ ਰਹੇ ਹਨ। ਜਿਨ੍ਹਾਂ ਦੇ ਰੂਪ ਨੂੰ ਵੇਖ ਕੇ ਇੰਦਰ ਦੇ ਘੋੜੇ ਵੀ ਸ਼ਰਮਾਉਂਦੇ ਹਨ। (ਉਹ) ਮਹਾਨ ਸ਼ਕਤੀ ਵਾਲਾ ਯੋਧਾ 'ਕੁਮੰਤ' ਹੈ। ਜਿਸ ਨੇ ਜਲ ਅਤੇ ਥਲ ਵਿਚ ਬਹੁਤ ਹਠੀਲੇ ਯੋਧੇ ਜਿਤੇ ਹੋਏ ਹਨ।੨੦੮।

(ਜੋ) ਕਬੂਤਰੀ ਰੰਗ ਦੇ ਤਾਜ਼ੀ ਘੋੜੇ ਉਤੇ ਚੜ੍ਹਿਆ ਹੋਇਆ ਹੈ ਅਤੇ (ਜਿਸ ਨੇ) ਵੱਡੀ ਢਾਲ ਅਤੇ ਅਨੂਪਮ ਕਵਚ ਧਾਰਨ ਕੀਤਾ ਹੋਇਆ ਹੈ। (ਰਥ ਨਾਲ) ਧੁਜਾ ਬੰਨੀ ਹੋਈ ਹੈ, (ਉਹ) ਜੁਝਾਰੂ ਯੋਧਾ 'ਅਲਜਾ' ਸਿੱਧ ਹੁੰਦਾ ਹੈ। ਉਹ ਬਹੁਤ ਵੱਡਾ ਰਣ-ਯੋਧਾ, ਕ੍ਰੋਧ ਕਰਨ ਵਾਲਾ ਅਤੇ ਬਲ ਵਾਲਾ ਹੈ।੨੦੯।

ਧਰੇ ਛੀਨ ਬਸਤ੍ਰੰ ਮਲੀਨੰ ਦਰਿਦ੍ਰੀ। ਧੁਜਾ ਫਾਟ ਬਸਤ੍ਰੰ ਸੁ ਧਾਰੇ ਉਪਦ੍ਰੀ।
ਮਹਾ ਸੂਰ ਚੋਰੀ ਕਰੋਰੀ ਸਮਾਨੰ। ਲਸੈ ਤੇਜ ਐਸੋ ਲਜੈ ਦੇਖਿ ਸ੍ਵਾਨੰ। ੨੧੦।

ਫਟੇ ਬਸਤ੍ਰ ਸਰਬੰ ਸਬੈ ਅੰਗ ਧਾਰੇ। ਬਧੇ ਸੀਸ ਜਾਰੀ ਬੁਰੀ ਅਰਧ ਜਾਰੇ।
ਚੜ੍ਯੋ ਭੀਮ ਭੈਸੰ ਮਹਾ ਭੀਮ ਰੂਪੰ। ਬਿਭੈਚਾਰ ਜੋਧਾ ਕਹੋ ਤਾਸ ਭੂਪੰ। ੨੧੧।

ਸਭੈ ਸਿਆਮ ਬਰਣੰ ਸਿਰੰ ਸੇਤ ਏਕੰ। ਨਹੇ ਗਰਧਪੰ ਸ੍ਯੰਦਨੇਕੰ ਅਨੇਕੰ।
ਧੁਜਾ ਸ੍ਯਾਮ ਬਰਣੰ ਭੁਜੰ ਭੀਮ ਰੂਪੰ। ਸਰੰ ਸ੍ਰੋਣਿਤੰ ਏਕ ਅਛੇਕ ਕੂਪੰ। ੨੧੨।

ਮਹਾ ਜੋਧ ਦਾਰਿਦ੍ਰ ਨਾਮਾ ਜੁਝਾਰੰ। ਧਰੇ ਚਰਮ ਬਰਮੰ ਸੁ ਪਾਣੰ ਕੁਠਾਰੰ।
ਬਡੋ ਚਿਤ੍ਰ ਜੋਧੀ ਕਰੋਧੀ ਕਰਾਲੰ। ਤਜੈ ਨਾਸਕਾ ਨੈਨ ਧੂਮ੍ਰੰ ਬਰਾਲੰ। ੨੧੩।

*ਰੂਆਲ ਛੰਦ*

ਸ੍ਵਾਮਿਘਾਤ ਕ੍ਰਿਤਘਨਤਾ ਦੋਊ ਬੀਰ ਹੈ ਦੁਰ ਧਰਖ।
ਸਤ੍ਰੁ ਸੂਰਨ ਕੇ ਸੰਘਾਰਕ ਸੈਨ ਕੇ ਭਰਤਰਖ।
ਕਉਨ ਦੋ ਥਨ ਸੋ ਜਨਾ ਜੁ ਨ ਮਾਨਿ ਹੈ ਤਿਹੰ ਤ੍ਰਾਸ।
ਰੂਪ ਅਨੂਪ ਬਿਲੋਕਿ ਕੈ ਭਟ ਭਜੈ ਹੋਇ ਉਦਾਸ। ੨੧੪।

ਮਿਤ੍ਰ ਦੋਖ ਅਰੁ ਰਾਜ ਦੋਖ ਸੁ ਏਕ ਹੀ ਹੈ ਭ੍ਰਾਤ।
ਏਕ ਬੰਸ ਦੁਹੂੰਨ ਕੋ ਅਰ ਏਕ ਹੀ ਤਿਹ ਮਾਤ।
ਛਤ੍ਰਿ ਧਰਮ ਧਰੇ ਹਠੀ ਰਣ ਧਾਇ ਹੈ ਜਿਹ ਓਰ।
ਕਉਨ ਧੀਰ ਧਰ ਭਟਾਂਬਰ ਲੇਤ ਹੈ ਝਕਝੋਰ। ੨੧੫।

ਈਰਖਾ ਅਰੁ ਉਚਾਟ ਏ ਦੋਊ ਜੰਗ ਜੋਧਾ ਸੂਰ।
ਭਾਜਿ ਹੈ ਅਵਿਲੋਕ ਕੈ ਅਰੁ ਰੀਝਿ ਹੈ ਲਖਿ ਹੂਰ।
ਕਉਨ ਧੀਰ ਧਰੈ ਭਟਾਂਬਰ ਜੀਤਿ ਹੈ ਸਬ ਸਤ੍ਰੁ।
ਦੰਤ ਲੈ ਤ੍ਰਿਣ ਭਾਜਿ ਹੈ ਭਟ ਕੋ ਨ ਗਹਿ ਹੈ ਅਤ੍ਰ। ੨੧੬।

ਘਾਤ ਅਉਰ ਬਸੀਕਰਣ ਬਡ ਬੀਰ ਧੀਰ ਅਪਾਰ।
ਕ੍ਰੂਰ ਕਰਮ ਕੁਠਾਰ ਪਾਣਿ ਕਰਾਲ ਦਾੜ ਬਰਿਆਰ।
ਬਿਜ ਤੇਜ ਅਛਿਜ ਗਾਤਿ ਅਭਿਜ ਰੂਪ ਦੁਰੰਤ।
ਕਉਨ ਕਉਨ ਨ ਜੀਤਿਏ ਜਿਨਿ ਜੀਵ ਜੰਤ ਮਹੰਤ। ੨੧੭।



(ਜਿਸ ਨੇ) ਪਤਲੇ ਬਸਤ੍ਰ ਧਾਰਨ ਕੀਤੇ ਹੋਏ ਹਨ (ਅਤੇ ਜੋ) ਮਲੀਨ ਅਤੇ ਦਰਿਦ੍ਰੀ ਹੈ, (ਜਿਸ ਦੀ) ਧੁਜਾ ਦਾ ਬਸਤ੍ਰ ਫਟਿਆ ਹੋਇਆ ਹੈ ਅਤੇ ਉਪਦ੍ਰਵਾਂ ਨੂੰ ਧਾਰਨ ਵਾਲਾ ਹੈ। (ਉਹ) 'ਚੋਰੀ' (ਨਾਂ ਵਾਲਾ) ਕਰੋੜੀ (ਕੁਠਾਰੀ) ਦੇ ਸਮਾਨ ਸੂਰਮਾ ਹੈ। (ਉਸ ਦਾ) ਤੇਜ (ਲਾਲਚ) ਇਸ ਤਰ੍ਹਾਂ ਲਿਸ਼ਕਦਾ ਹੈ (ਕਿ ਜਿਸ ਨੂੰ) ਵੇਖ ਕੇ ਕੁੱਤਾ ਵੀ ਸ਼ਰਮਾਉਂਦਾ ਹੈ।੨੧੦।

(ਜਿਸ ਦੇ) ਸ਼ਰੀਰ ਉਤੇ ਧਾਰਨ ਕੀਤੇ ਸਾਰੇ ਬਸਤ੍ਰ ਫਟੇ ਹੋਏ ਹਨ, (ਜਿਸ ਨੇ) ਸਿਰ ਅੱਧੀ-ਪਚੱਧੀ ਭੈੜੀ ਜਿਹੀ (ਲੋਹੇ ਦੀ) ਜਾਲੀ (ਦੀ ਪੱਗ) ਬੰਨ੍ਹੀ ਹੋਈ ਹੈ। (ਜੋ) ਬੜੇ ਭਿਆਨਕ ਰੂਪ ਵਾਲਾ ਅਤੇ ਵੱਡੇ ਆਕਾਰ ਦੇ ਝੋਟੇ ਉਤੇ ਚੜ੍ਹਿਆ ਹੋਇਆ ਹੈ। ਹੇ ਰਾਜਨ! ਉਸ ਨੂੰ 'ਵਿਭਚਾਰ' ਨਾਂ ਵਾਲਾ ਯੋਧਾ ਕਹੋ।੨੧੧।

(ਜਿਸ ਦਾ) ਸਾਰਾ ਰੰਗ ਕਾਲਾ ਹੈ, (ਕੇਵਲ) ਇਕ ਸਿਰ ਚਿੱਟਾ ਹੈ। (ਉਸ ਦੇ) ਇਕ ਰਥ ਨਾਲ ਅਨੇਕਾਂ ਖੋਤੇ ਜੁਤੇ ਹੋਏ ਹਨ। (ਉਸ ਦੀ) ਧੁਜਾ ਕਾਲੇ ਰੰਗ ਦੀ ਹੈ ਅਤੇ (ਉਸ ਦੀਆਂ) ਭੁਜਾਵਾਂ ਵਿਸ਼ਾਲ ਰੂਪ ਵਾਲੀਆਂ ਹਨ। (ਉਸ ਦੀ) ਇਕ ਅੱਖ ਲਹੂ ਦੇ ਛਪੜ ਵਰਗੀ ਅਤੇ ਇਕ ਖੂਹ ਵਰਗੀ ਹੈ।੨੧੨।

'ਦਰਿਦ੍ਰ' ਨਾਂ ਵਾਲਾ ਯੋਧਾ ਬਹੁਤ ਲੜਾਕਾ ਹੈ। (ਉਸ ਨੇ ਸ਼ਰੀਰ ਉਤੇ) ਕਵਚ ਅਤੇ ਹੱਥਾਂ ਵਿਚ ਢਾਲ ਅਤੇ ਕੁਹਾੜਾ ਧਾਰਨ ਕੀਤਾ ਹੋਇਆ ਹੈ। ਬਹੁਤ ਹੀ ਵਿਚਿਤ੍ਰ, ਭਿਆਨਕ ਅਤੇ ਗੁਸੈਲ ਯੋਧਾ ਹੈ। (ਉਹ) ਨਕ ਅਤੇ ਅੱਖਾਂ ਤੋਂ ਭਿਆਨਕ ਧੂੰਆਂ ਛਡਦਾ ਹੈ।੨੧੩।

*ਰੂਆਲ ਛੰਦ*

'ਸ੍ਵਾਮਿਘਾਤ' ਅਤੇ 'ਕ੍ਰਿਤਘਨਤਾ' (ਨਾਂ ਦੇ) ਦੋਵੇਂ ਭਰਾ ਭਿਆਨਕ ਯੋਧੇ ਹਨ। (ਇਹ) ਵੈਰੀ ਸੂਰਮਿਆਂ ਨੂੰ ਨਸ਼ਟ ਕਰਨ ਵਾਲੇ (ਅਤੇ ਆਪਣੀ) ਸੈਨਾ ਦੇ ਰਖਵਾਲੇ ਹਨ। (ਉਹ) ਕਿਹੜਾ ਦੋ ਥਣਾਂ ਵਾਲੀ ਇਸਤਰੀ ਤੋਂ (ਮਾਂ ਦਾ ਲਾਲ) ਜੰਮਿਆ ਹੈ ਜੋ ਇਨ੍ਹਾਂ ਦਾ ਡਰ ਨਹੀਂ ਮੰਨਦਾ ਹੈ। (ਉਨ੍ਹਾਂ ਦੇ) ਅਨੂਪਮ ਰੂਪ ਨੂੰ ਵੇਖ ਕੇ ਯੋਧੇ ਉਦਾਸ (ਨਿਰਾਸ਼) ਹੋ ਕੇ ਭਜ ਜਾਂਦੇ ਹਨ।੨੧੪।

'ਮਿਤ੍ਰਦੋਖ' ਅਤੇ 'ਰਾਜਦੋਖ' (ਦੋਵੇਂ) ਭਰਾ ਇਕੋ ਹੀ ਹਨ। ਦੋਹਾਂ ਦੀ ਇਕੋ ਹੀ ਬੰਸ ਅਤੇ ਇਕੋ ਹੀ ਉਨ੍ਹਾਂ ਦੀ ਮਾਤਾ ਹੈ। ਛਤ੍ਰੀ ਧਰਮ ਧਾਰਨ ਕਰ ਕੇ (ਦੋਵੇਂ) ਹਠੀ ਰਣ-ਭੂਮੀ ਵਿਚ ਜਿਸ ਪਾਸੇ ਵਲ ਧਾਵਾ ਕਰਦੇ ਹਨ, (ਤਾਂ) ਸੂਰਮਿਆਂ ਦੀ ਲਾਜ ਰਖਣ ਵਾਲਾ ਕਿਹੜਾ (ਯੋਧਾ) ਧੀਰਜ ਧਾਰਨ ਕਰ ਸਕਦਾ ਹੈ। (ਇਹ) ਝੰਝੋੜ ਕੇ (ਯੁੱਧ ਜਿਤ) ਲੈਂਦੇ ਹਨ।੨੧੫।

'ਈਰਖਾ' ਅਤੇ 'ਉਚਾਟ' ਇਹ ਦੋਵੇਂ ਜੰਗ ਦੇ ਸੂਰਮੇਂ ਯੋਧੇ ਹਨ। (ਇਨ੍ਹਾਂ ਨੂੰ) ਵੇਖ ਕੇ (ਵੈਰੀ) ਭਜ ਜਾਂਦੇ ਹਨ ਅਤੇ ਹੂਰਾਂ ਵੇਖ ਕੇ ਪ੍ਰਸੰਨ ਹੁੰਦੀਆਂ ਹਨ। ਕਿਹੜਾ ਪ੍ਰਤਾਪੀ ਯੋਧਾ ਧੀਰਜ ਨੂੰ ਧਾਰਨ ਕਰੇਗਾ (ਕਿਉਂਕਿ ਇਹ) ਸਾਰੇ ਵੈਰੀਆਂ ਨੂੰ ਜਿਤ ਲੈਂਦੇ ਹਨ। ਯੋਧੇ ਦੰਦਾਂ ਵਿਚ ਘਾਹ ਲੈ ਕੇ ਭਜ ਜਾਂਦੇ ਹਨ, (ਫਿਰ) ਕੋਈ ਵੀ (ਯੋਧਾ) ਅਸਤ੍ਰ-ਸ਼ਸਤ੍ਰ ਧਾਰਨ ਨਹੀਂ ਕਰਦਾ।੨੧੬।

'ਘਾਤ' ਅਤੇ 'ਬਸੀਕਰਣ' ਅਪਾਰ ਧੀਰਜ ਵਾਲੇ ਵੱਡੇ ਸੂਰਮੇ ਹਨ। ਕਠੋਰ ਕਰਮ ਰੂਪੀ ਕੁਹਾੜਾ (ਇਨ੍ਹਾਂ ਦੇ) ਹੱਥ ਵਿਚ ਹੈ ਅਤੇ ਭਿਆਨਕ ਦਾੜ੍ਹਾਂ ਵਾਲੇ ਜਰਵਾਣੇ ਹਨ। (ਇਨ੍ਹਾਂ ਦਾ) ਬਿਜਲੀ ਵਰਗਾ ਤੇਜ ਹੈ, ਨ ਛਿਜਣ ਵਾਲਾ ਸ਼ਰੀਰ ਹੈ ਅਤੇ ਨ ਭਿਜਣ ਵਾਲਾ ਡਰਾਉਣਾ ਰੂਪ ਹੈ। (ਇਨ੍ਹਾਂ ਨੇ) ਜਿੰਨੇ ਵੀ ਵੱਡੇ ਵੱਡੇ ਜੀਵ ਜੰਤੂ ਹਨ (ਉਨ੍ਹਾਂ ਵਿਚੋਂ) ਕਿਹੜਾ ਕਿਹੜਾ ਨਹੀਂ ਜਿਤਿਆ ਹੈ।੨੧੭।

ਆਪਦਾ ਅਰੁ ਭੂਠਤਾ ਅਰੁ ਬੀਰ ਬੰਸ ਕੁਠਾਰ।
ਪਰਮ ਰੂਪ ਦੁਰ ਧਰਖ ਗਾਤ ਅਮਰਖ ਤੇਜ ਅਪਾਰ।
ਅੰਗ ਅੰਗਨਿ ਨੰਗ ਬਸਤ੍ਰ ਨ ਅੰਗ ਬਲਕੁਲ ਪਾਤ।
ਦੁਸਟ ਰੂਪ ਦਰਿਦ੍ਰ ਧਾਮ ਸੁ ਬਾਣ ਸਾਧੇ ਸਾਤ। ੨੧੮।

ਬਿਯੋਗ ਅਉਰ ਅਪਰਾਧ ਨਾਮ ਸੁ ਧਾਰ ਹੈ ਜਬ ਕੋਪ।
ਕਉਨ ਠਾਢ ਸਕੈ ਮਹਾ ਬਲਿ ਭਾਜਿ ਹੈ ਬਿਨੁ ਓਪ।
ਸੂਲ ਸੈਥਨ ਪਾਨਿ ਬਾਨ ਸੰਭਾਰਿ ਹੈ ਤਵ ਸੂਰ।
ਭਾਜਿ ਹੈ ਤਜਿ ਲਾਜ ਕੋ ਬਿਸੰਭਾਰ ਹ੍ਵੈ ਸਬ ਕੂਰ। ੨੧੯।

ਭਾਨੁ ਕੀ ਸਰ ਭੇਦ ਜਾ ਦਿਨ ਤਪਿ ਹੈ ਰਣ ਸੂਰ।
ਕਉਨ ਧੀਰ ਧਰੈ ਮਹਾ ਭਟ ਭਾਜਿ ਹੈ ਸਭ ਕੂਰ।
ਸਸਤ੍ਰ ਅਸਤ੍ਰਨ ਛਾਡਿ ਕੈ ਅਰੁ ਬਾਜ ਰਾਜ ਬਿਸਾਰਿ।
ਕਾਟਿ ਕਾਟਿ ਸਨਾਹ ਤਵ ਭਟ ਭਾਜਿ ਹੈ ਬਿਸੰਭਾਰ। ੨੨੦।

ਧੂਮ੍ਰ ਬਰਣ ਅਉ ਧੂਮ੍ਰ ਨੈਨ ਸੁ ਸਾਤ ਧੂਮ੍ਰ ਜੁਆਲ।
ਛੀਨ ਬਸਤ੍ਰ ਧਰੇ ਸਬੈ ਤਨ ਕ੍ਰੂਰ ਬਰਣ ਕਰਾਲ।
ਨਾਮ ਆਲਸ ਤਵਨ ਕੋ ਸੁਨਿ ਰਾਜ ਰਾਜ ਵਤਾਰ।
ਕਉਨ ਸੂਰ ਸੰਘਾਰਿ ਹੈ ਤਿਹ ਸਸਤ੍ਰ ਅਸਤ੍ਰ ਪ੍ਰਹਾਰ। ੨੨੧।

*ਤੋਟਕ ਛੰਦ*

ਚੜਿ ਹੈ ਗਹਿ ਕੋਪ ਕ੍ਰਿਪਾਣ ਰਣੰ। ਘਮਕੰਤ ਕਿ ਘੁੰਘਰ ਘੋਰ ਘਣੰ।
ਤਿਹ ਨਾਮ ਸੁ ਖੇਦ ਅਭੇਦ ਭਟੰ। ਤਿਹ ਬੀਰ ਸੁਧੀਰ ਲਖੋ ਨਿਪਟੰ। ੨੨੨।

ਕਲ ਰੂਪ ਕਰਾਲ ਜ੍ਵਾਲ ਜਲੰ। ਅਸਿ ਉਜਲ ਪਾਨਿ ਪ੍ਰਭਾ ਨਿਮ੍ਰਲੰ।
ਅਤਿ ਉਜਲ ਦੰਦ ਅਨੰਦ ਮਨੰ। ਕੁਕ੍ਰਿਆ ਤਿਹ ਨਾਮ ਸੁ ਜੋਧ ਗਨੰ। ੨੨੩।

ਅਤਿ ਸਿਆਮ ਸਰੂਪ ਕਰੂਪ ਤਨੰ। ਉਪਜੰ ਅਗ੍ਯਾਨ ਬਿਲੋਕਿ ਮਨੰ।
ਤਿਹ ਨਾਮ ਗਿਲਾਨਿ ਪ੍ਰਧਾਨ ਭਟੰ। ਰਣ ਮੋ ਨ ਮਹਾ ਹਠਿ ਹਾਰਿ ਹਟੰ। ੨੨੪।

ਅਤਿ ਅੰਗ ਸੁਰੰਗ ਸਨਾਹ ਸੁਭੰ। ਬਹੁ ਕਸਟ ਸਰੂਪ ਸੁ ਕਸਟ ਛੁਭੰ।
ਅਤਿ ਬੀਰ ਅਧੀਰ ਨ ਭਯੋ ਕਬ ਹੀ। ਦਿਵ ਦੇਵ ਪਛਾਨਤ ਹੈ ਸਬ ਹੀ। ੨੨੫।



'ਅਪਦਾ' (ਬਿਪਤਾ) ਅਤੇ 'ਭੁਠਤਾ' ਵੀ ਸੂਰਮਿਆਂ ਦੇ ਬੰਸ ਨੂੰ (ਨਸ਼ਟ ਕਰਨ ਲਈ) ਕੁਹਾੜੇ ਵਰਗੇ ਹਨ। (ਇਨ੍ਹਾਂ ਦਾ) ਮਹਾਨ ਰੂਪ ਹੈ, ਦ੍ਰਿੜ੍ਹ ਸ਼ਰੀਰ ਹੈ, (ਇਹ) ਬਹੁਤ ਗੁੱਸੇ ਵਾਲੇ ਅਤੇ ਅਪਾਰ ਤੇਜ ਵਾਲੇ ਹਨ। (ਇਹ) ਬਿਨਾ ਬਸਤ੍ਰਾਂ ਦੇ ਅੰਗ ਪ੍ਰਤਿ ਅੰਗ ਤੋਂ ਨੰਗੇ ਹਨ ਅਤੇ ਸ਼ਰੀਰ ਤੋਂ ਬ੍ਰਿਛਾਂ ਦੀਆਂ ਛਿਲਾਂ ਅਤੇ ਪਤਿਆਂ ਦੇ ਬਸਤ੍ਰ (ਪਾਏ ਹੋਏ ਹਨ)। (ਇਹ) ਦੁਸ਼ਟ ਰੂਪ ਵਾਲੇ ਦਰਿਦ੍ਰਤਾ ਦਾ ਘਰ ਹਨ ਅਤੇ (ਉਪਦ੍ਰਵ ਜਾਂ ਵਿਘਨ ਦੇ) ਸੱਤ ਬਾਣ ਸਾਧੇ ਹੋਏ ਹਨ।੨੧੮।

'ਬਿਯੋਗ' ਅਤੇ 'ਅਪਰਾਧ' ਨਾਂ ਦੇ (ਸੂਰਮੇ) ਜਦ ਕ੍ਰੋਧ ਧਾਰਨ ਕਰਨਗੇ, (ਤਦ) ਕਿਹੜਾ ਮਹਾ ਬਲੀ (ਉਨ੍ਹਾਂ ਦੇ ਸਾਹਮਣੇ) ਖੜੋ ਸਕੇਗਾ ਅਤੇ ਬਿਨਾ ਮਰਯਾਦਾ ਦੇ ਭਜ ਜਾਣਗੇ। (ਹੇ ਰਾਜਨ!) ਤੇਰੇ ਸੂਰਮੇ ਹੱਥ ਵਿਚ ਸੂਲ, ਬਰਛੀ ਅਤੇ ਬਾਣ ਧਾਰਨ ਕਰ ਲੈਣਗੇ, (ਪਰ) ਸਾਰੇ ਹੀ ਬੇਸੁਧ ਹੋ ਕੇ ਝੂਠੇ ਹੋਣਗੇ ਅਤੇ ਲਾਜ ਨੂੰ ਛਡ ਕੇ ਭਜ ਜਾਣਗੇ।੨੧੯।

ਜਿਸ ਦਿਨ ਰਣ ਵਿਚ ਸੂਰਜ ਵਾਂਗ ਤਪ ਕੇ (ਤੀਰਾਂ ਨਾਲ) ਵਿੰਨ੍ਹਣਗੇ, (ਉਦੋਂ) ਕਿਹੜਾ ਸੂਰਮਾ ਧੀਰਜ ਧਾਰਨ ਕਰੇਗਾ, ਸਾਰੇ ਮਹਾਨ ਯੋਧੇ ਝੂਠੇ ਪੈ ਕੇ ਭਜ ਜਾਣਗੇ। ਅਸਤ੍ਰਾਂ ਸ਼ਸਤ੍ਰਾਂ ਨੂੰ ਛਡ ਕੇ ਅਤੇ ਰਾਜ ਤੇ ਘੋੜਿਆਂ ਨੂੰ ਭੁਲਾ ਕੇ, ਤੇਰੇ ਯੋਧੇ ਕਵਚਾਂ ਨੂੰ ਕਟ ਕਟ ਕੇ ਬੇਸੁਧ ਹੋਏ ਭਜ ਜਾਣਗੇ।੨੨੦।

ਧੂੰਏਂ ਵਰਗਾ ਰੰਗ ਹੈ, ਧੂੰਏਂ ਦੇ ਸਮਾਨ ਅੱਖਾਂ ਹਨ ਅਤੇ ਸੱਤਾਂ ਧੂਣਿਆਂ ਦੀ (ਮੂੰਹ ਵਿਚੋਂ) ਅੱਗ ਕੱਢਣ ਵਾਲਾ ਹੈ। (ਜਿਸ ਨੇ) ਸਾਰੇ ਸ਼ਰੀਰ ਉਤੇ ਬਾਰੀਕ ਬਸਤ੍ਰ ਧਾਰਨ ਕੀਤੇ ਹੋਏ ਹਨ ਅਤੇ (ਜਿਸ ਦਾ) ਭਿਆਨਕ ਅਤੇ ਕਠੋਰ ਰੰਗ ਹੈ। ਉਸ ਦਾ ਨਾਂ 'ਆਲਸ' ਹੈ-- ਹੇ ਰਾਜਿਆਂ ਦੇ ਅਵਤਾਰ ਰੂਪ ਰਾਜਨ! ਸੁਣੋ, ਅਸਤ੍ਰਾਂ ਸ਼ਸਤ੍ਰਾਂ ਦਾ ਵਾਰ ਕਰ ਕੇ ਕਿਹੜਾ ਸੂਰਮਾ ਉਸ ਨੂੰ ਸੰਘਾਰ ਸਕਦਾ ਹੈ।੨੨੧।

*ਤੋਟਕ ਛੰਦ*

ਕ੍ਰੋਧ ਨਾਲ ਤਲਵਾਰ ਪਕੜ ਕੇ ਯੁੱਧ ਲਈ ਚੜ੍ਹਦਾ ਹੈ। ਬਦਲ ਵਾਂਗ ਘੁੰਘਰੂਆਂ ਦਾ ਘਮਕਾਰ ਕਰਦਾ ਹੈ। ਉਸ ਦਾ ਨਾਂ ਨ ਭੇਦੇ ਜਾ ਸਕਣ ਵਾਲਾ 'ਖੇਦ' ਸੂਰਮਾ ਹੈ। ਉਸ ਨੂੰ ਯੋਧਿਆਂ ਵਿਚੋਂ ਨਿਪੁਣ ਯੋਧਾ ਮੰਨ ਲਵੋ।੨੨੨।

(ਜਿਸ ਦੇ) ਸੁਹਾਵਣੇ ('ਕਲ') ਰੂਪ ਵਿਚੋਂ ਭਿਆਨਕ ਅੱਗ ਬਲ ਰਹੀ ਹੈ (ਅਰਥਾਤ-- ਅਗਨੀ ਦੀਆਂ ਲਾਟਾਂ ਨਿਕਲ ਰਹੀਆਂ ਹਨ)। (ਉਸ ਨੇ) ਸਫੈਦ ਤਲਵਾਰ ਹੱਥ ਵਿਚ (ਪਕੜੀ ਹੋਈ ਹੈ ਜਿਸ ਦੀ) ਚਮਕ ਬਹੁਤ ਨਿਰਮਲ ਹੈ। (ਉਸ ਦੇ) ਦੰਦ ਬਹੁਤ ਚਿੱਟੇ ਅਤੇ ਮਨ ਨੂੰ ਆਨੰਦ (ਦੇਣ ਵਾਲੇ ਹਨ)। ਉਸ ਯੋਧੇ ਦਾ ਨਾਂ 'ਕੁਕ੍ਰਿਆ' ਗਿਣਿਆ ਜਾਂਦਾ ਹੈ।੨੨੩।

(ਜਿਸ ਦਾ) ਬਹੁਤ ਕਾਲਾ ਸਰੂਪ ਅਤੇ ਬਦਸੂਰਤ ਸ਼ਰੀਰ ਹੈ। (ਉਸ ਨੂੰ) ਵੇਖਦਿਆਂ ਹੀ ਮਨ ਵਿਚ ਅਗਿਆਨ ਉਤਪੰਨ ਹੋ ਜਾਂਦਾ ਹੈ। ਉਸ ਪ੍ਰਧਾਨ ਸੂਰਮੇ ਦਾ ਨਾਂ 'ਗਿਲਾਨਿ' ਹੈ। (ਉਹ) ਮਹਾਨ ਹਠ ਵਾਲਾ ਰਣ ਵਿਚੋਂ ਹਾਰ ਕੇ ਹਟਦਾ ਨਹੀਂ ਹੈ।੨੨੪।

ਸ਼ਰੀਰ ਉਤੇ ਅਤਿ ਸ਼ੁਭ ਅਤੇ ਸੁੰਦਰ ਕਵਚ ਹੈ। 'ਕਸ਼ਟ' ਸਰੂਪ ਵਾਲਾ (ਇਹ ਯੋਧਾ) ਬਹੁਤ ਕਸ਼ਟ ਨੂੰ ਵੀ ਖਿਝਾ ਦਿੰਦਾ ਹੈ। (ਇਹ) ਅਤਿ ਅਧਿਕ ਸੂਰਵੀਰ ਹੈ ਅਤੇ ਕਦੇ ਵੀ ਅਧੀਰ ਨਹੀਂ ਹੋਇਆ ਹੈ। (ਉਸ ਨੂੰ) ਦੇਵਤੇ ਅਤੇ ਦੈਂਤ ਸਾਰੇ ਪਛਾਣਦੇ ਹਨ।੨੨੫।

ਭਟ ਕਰਮ ਬਿਕਰਮ ਜਬੈ ਧਰਿ ਹੈ। ਰਣ ਰੰਗ ਤੁਰੰਗਹਿ ਬਿਚਰਿ ਹੈ।
ਤਬ ਬੀਰ ਸੁ ਧੀਰਹਿੰ ਕੋ ਧਰਿ ਹੈ। ਬਲ ਬਿਕ੍ਰਮ ਤੇਜ ਤਬੈ ਹਰਿ ਹੈ। ੨੨੬।

*ਦੋਹਰਾ*

ਇਹ ਬਿਧਿ ਤਨ ਸੂਰਾ ਸੁ ਧਰਿ ਧੈ ਹੈ ਨ੍ਰਿਪ ਅਬਿਬੇਕ।
ਨ੍ਰਿਪ ਬਿਬੇਕ ਕੀ ਦਿਸਿ ਸੁਭਟ ਠਾਢ ਨ ਰਹਿ ਹੈ ਏਕ। ੨੨੭।

*ਇਤਿ ਸ੍ਰੀ ਬਚਿਤ ਨਾਟਕ ਗ੍ਰੰਥੇ ਪਾਰਸ ਮਛਿੰਦ੍ਰ ਸੰਬਾਦੇ ਨ੍ਰਿਪ ਅਬਿਬੇਕ ਆਗਮਨ ਨਾਮ ਸੁਭਟ ਬਰਨਨੰ ਨਾਮ ਧਿਆਇ ਸਮਾਪਤਮ ਸਤ ਸੁਭਮ ਸਤ।*

## ਅਥ ਨ੍ਰਿਪ ਬਿਬੇਕ ਦੇ ਦਲ ਕਥਨੰ

*ਛਪਯ ਛੰਦ*

ਜਿਹ ਪ੍ਰਕਾਰ ਅਬਿਬੇਕ ਨ੍ਰਿਪਤਿ ਦਲ ਸਹਿਤ ਬਖਾਨੇ।
ਨਾਮ ਠਾਮ ਆਭਰਨ ਸੁ ਰਥ ਸਭ ਕੇ ਹਮ ਜਾਨੇ।
ਸਸਤ੍ਰ ਅਸਤ੍ਰ ਅਰੁ ਧਨੁਖ ਧੁਜਾ ਜਿਹ ਬਰਣ ਉਚਾਰੀ।
ਤ੍ਵਪ੍ਰਸਾਦ ਮੁਨਿ ਦੇਵ ਸਕਲ ਸੁ ਬਿਬੇਕ ਬਿਚਾਰੀ।
ਕਰਿ ਕ੍ਰਿਪਾ ਸਕਲ ਜਿਹ ਬਿਧਿ ਕਹੇ ਤਿਹ ਬਿਧਿ ਵਹੈ ਬਖਾਨੀਐ।
ਕਿਹ ਛਬਿ ਪ੍ਰਭਾਵ ਕਿਹ ਦੁਤਿ ਨ੍ਰਿਪਤਿ ਨ੍ਰਿਪ ਬਿਬੇਕ ਅਨੁਮਾਨੀਐ। ੨੨੮।

ਅਧਿਕ ਨ੍ਯਾਸ ਮੁਨਿ ਕੀਨ ਮੰਤ੍ਰ ਬਹੁ ਭਾਤਿ ਉਚਾਰੇ।
ਤੰਤ੍ਰ ਭਲੀ ਬਿਧਿ ਸਧੇ ਜੰਤ੍ਰ ਬਹੁ ਬਿਧਿ ਲਿਖਿ ਡਾਰੇ।
ਅਤਿ ਪਵਿਤ੍ਰ ਹੁਐ ਆਪ ਬਹੁਰਿ ਉਚਾਰ ਕਰੋ ਤਿਹ।
ਨ੍ਰਿਪ ਬਿਬੇਕ ਅਬਿਬੇਕ ਸਹਿਤ ਸੈਨ ਕਥ੍ਯੋ ਜਿਹ।
ਸੁਰ ਅਸੁਰ ਚਕ੍ਰਿਤ ਚਹੁ ਦਿਸ ਭਏ ਅਨਲ ਪਵਨ ਸਸਿ ਸੂਰ ਸਬ।
ਕਿਹ ਬਿਧਿ ਪ੍ਰਕਾਸ ਕਰਿ ਹੈ ਸੰਘਾਰ ਜਕੇ ਜਛ ਗੰਧਰਬ ਸਬ। ੨੨੯।

ਸੇਤ ਛਤ੍ਰ ਸਿਰ ਧਰੈ ਸੇਤ ਬਾਜੀ ਰਥ ਰਾਜਤ।
ਸੇਤ ਸਸਤ੍ਰ ਤਨ ਸਜੇ ਨਿਰਖਿ ਸੁਰ ਨਰ ਭ੍ਰਮਿ ਭਾਜਤ।
ਚੰਦ ਚਕ੍ਰਿਤ ਹ੍ਵੈ ਰਹਤ ਭਾਨੁ ਭਵਤਾ ਲਖਿ ਭੁਲਤ।
ਭ੍ਰਮਰ ਪ੍ਰਭਾ ਲਖਿ ਭ੍ਰਮਤ ਅਸੁਰ ਸੁਰ ਨਰ ਡਗ ਡੁਲਤ।
ਇਹ ਛਬਿ ਬਿਬੇਕ ਰਾਜਾ ਨ੍ਰਿਪਤਿ ਅਤਿ ਬਲਿਸਟ ਤਿਹ ਮਾਨੀਐ।
ਮੁਨਿ ਗਨ ਮਹੀਪ ਬੰਦਤ ਸਕਲ ਤੀਨਿ ਲੋਕਿ ਮਹਿ ਜਾਨੀਐ। ੨੩੦।

ਚਮਰ ਚਾਰੁ ਚਹੂੰ ਓਰ ਢੁਰਤ ਸੁੰਦਰ ਛਬਿ ਪਾਵਤ।
ਨਿਰਖਿ ਹੰਸ ਤਿਹ ਢੁਰਨਿ ਮਾਨ ਸਰਵਰਹਿ ਲਜਾਵਤ।



'ਕਰਮ' ਨਾਂ ਦਾ ਯੋਧਾ ਜਦੋਂ ਸ਼ਕਤੀ ('ਬਿਕਰਮ') ਨੂੰ ਧਾਰਨ ਕਰੇਗਾ ਅਤੇ ਰਣ-ਭੂਮੀ ਵਿਚ ਘੋੜੇ ਉਤੇ ਵਿਚਰੇਗਾ। (ਤਦ ਹੇ ਰਾਜਨ!) ਤੇਰਾ ਕਿਹੜਾ ਸੂਰਮਾ ਧੀਰਜ ਨੂੰ ਧਾਰਨ ਕਰੇਗਾ, (ਉਹ) ਉਸੇ ਵੇਲੇ ਬਲ ਅਤੇ ਸ਼ਕਤੀ ਨੂੰ ਹਰ ਲਵੇਗਾ।੨੨੬।

*ਦੋਹਰਾ*

ਇਸ ਤਰ੍ਹਾਂ ਅਬਿਬੇਕ ਰਾਜੇ ਦੇ ਸੂਰਮੇ ਸ਼ਰੀਰ ਧਾਰ ਕੇ (ਜਦ) ਹਮਲਾ ਕਰਨਗੇ, (ਤਦ) ਬਿਬੇਕ ਰਾਜੇ ਦੇ ਪਖ ਦੇ ਸੂਰਮਿਆਂ ਵਿਚੋਂ ਇਕ ਵੀ (ਰਣ-ਭੂਮੀ ਵਿਚ) ਖੜੋਤਾ ਨਹੀਂ ਰਹੇਗਾ।੨੨੭।

*ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਪਾਰਸ ਮਛਿੰਦ੍ਰ ਸੰਵਾਦ ਦੇ ਅਬਿਬੇਕ ਰਾਜਾ ਦੇ 'ਆਗਮਨ ਨਾਮ ਵਾਲੇ ਸੁਭਟ ਬਰਨਨ' ਨਾਂ ਵਾਲੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ।*

## ਹੁਣ ਬਿਬੇਕ ਰਾਜੇ ਦੇ ਦਲ ਦਾ ਕਥਨ

*ਛਪਯ ਛੰਦ*

ਜਿਸ ਤਰ੍ਹਾਂ 'ਅਬਿਬੇਕ' ਰਾਜੇ ਦਾ ਦਲ ਸਹਿਤ ਵਰਣਨ ਕੀਤਾ ਹੈ ਅਤੇ ਸਾਰਿਆਂ ਦੇ ਨਾਂ, ਠਿਕਾਣੇ, ਗਹਿਣੇ, ਰਥ ਆਦਿ ਅਸੀਂ ਜਾਣ ਲਏ ਹਨ। ਸ਼ਸਤ੍ਰ, ਅਸਤ੍ਰ, ਧਨੁਸ਼, ਧੁਜਾ, ਰੰਗ ਆਦਿ ਦਾ ਜਿਹੜਾ (ਤੁਸੀਂ) ਕ੍ਰਿਪਾ ਪੂਰਵਕ ਵਰਣਨ ਕੀਤਾ ਹੈ, ਹੇ ਮੁਨੀ ਦੇਵ! ਉਸੇ ਤਰ੍ਹਾਂ 'ਬਿਬੇਕ' ਦਾ ਸਾਰਾ ਵਿਚਾਰ ਕਰੋ। ਕ੍ਰਿਪਾ ਕਰ ਕੇ ਜਿਸ ਤਰ੍ਹਾਂ (ਅਬਿਬੇਕ ਦਾ) ਸਾਰਾ ਵਰਣਨ ਕੀਤਾ ਹੈ, ਉਸੇ ਤਰ੍ਹਾਂ (ਬਿਬੇਕ ਦਾ) ਬਖਾਨ ਕਰੋ। ਕਿਸ ਤਰ੍ਹਾਂ ਦੀ ਛਬੀ, ਪ੍ਰਭਾਵ ਅਤੇ ਕਿਹੋ ਜਿਹੀ ਚਮਕ ਰਾਜਿਆਂ ਦੇ ਰਾਜੇ ਬਿਬੇਕ ਦੀ ਹੈ। (ਉਸ ਦਾ) ਅਨੁਮਾਨਿਕ ਸਰੂਪ ਦਸੋ (ਅਰਥਾਤ--ਵਰਣਨ ਕਰੋ)।੨੨੮।

(ਮਛਿੰਦ੍ਰ) ਮੁਨੀ ਨੇ ਬਹੁਤ ਸਾਰੇ ਸਾਧਨ ਕੀਤੇ ਅਤੇ ਬਹੁਤ ਭਾਂਤ ਦੇ ਮੰਤ੍ਰ ਉਚਾਰੇ। ਚੰਗੀ ਤਰ੍ਹਾਂ ਤੰਤ੍ਰਾਂ ਨੂੰ ਸਾਧਿਆ ਅਤੇ ਬਹੁਤ ਤਰ੍ਹਾਂ ਦੇ ਜੰਤ੍ਰ ਲਿਖ ਦਿੱਤੇ। (ਪਹਿਲਾਂ) ਆਪ ਬਹੁਤ ਪਵਿਤ੍ਰ ਹੋਏ ਅਤੇ ਫਿਰ ਉਨ੍ਹਾਂ ਦਾ ਉਚਾਰਨ ਕੀਤਾ। ਰਾਜਾ 'ਬਿਬੇਕ' (ਦਾ ਉਸੇ ਤਰ੍ਹਾਂ ਵਰਣਨ ਕੀਤਾ) ਜਿਸ ਤਰ੍ਹਾਂ 'ਅਬਿਬੇਕ' ਦਾ ਸੈਨਾ ਸਹਿਤ ਕਥਨ ਕੀਤਾ ਸੀ। ਚੌਹਾਂ ਪਾਸੇ ਦੇਵਤੇ, ਦੈਂਤ, ਅਗਨੀ, ਵਾਯੂ, ਚੰਦ੍ਰਮਾ, ਸੂਰਜ ਆਦਿ ਸਾਰੇ ਹੈਰਾਨ ਹੋ ਗਏ। ਕਿਸ ਤਰ੍ਹਾਂ (ਮੁਨੀ) ਭਿਆਨਕ ਸੰਘਰਸ਼ ('ਸੰਘਾਰ') ਦਾ ਪ੍ਰਕਾਸ਼ ਕਰਨਗੇ, (ਇਹ ਵਿਚਾਰ ਕੇ) ਸਾਰੇ ਯਕਸ਼ ਤੇ ਗੰਧਰਬ ਹੈਰਾਨ ਹੋ ਰਹੇ ਸਨ।੨੨੯।

ਚਿੱਟਾ ਛਤ੍ਰ ਸਿਰ ਉਤੇ ਧਰਿਆ ਹੋਇਆ ਹੈ ਅਤੇ ਚਿੱਟੇ ਰਥ ਅਗੇ ਚਿੱਟੇ ਰੰਗ ਦੇ ਘੋੜੇ (ਜੁਤੇ ਹੋਏ ਹਨ)। ਚਿੱਟੇ ਰੰਗ ਦੇ ਸ਼ਸਤ੍ਰ ਸ਼ਰੀਰ ਉਤੇ ਸਜੇ ਹੋਏ ਹਨ, (ਜਿਸ ਨੂੰ) ਵੇਖ ਕੇ ਦੇਵਤੇ ਅਤੇ ਮਨੁੱਖ ਭਰਮ ਵਿਚ ਭਜੇ ਫਿਰਦੇ ਹਨ। ਚੰਦ੍ਰਮਾ ਹੈਰਾਨ ਹੋ ਰਿਹਾ ਹੈ, ਸੂਰਜ ਪ੍ਰਭੁਤਾ ਵੇਖ ਕੇ (ਆਪਣਾ ਕਾਰਜ) ਭੁਲ ਗਿਆ ਹੈ। ਭੌਰੇ (ਉਸ ਦੇ) ਪ੍ਰਕਾਸ਼ ਨੂੰ ਵੇਖ ਕੇ ਭਰਮਦੇ ਫਿਰਦੇ ਹਨ ਅਤੇ ਦੈਂਤ, ਦੇਵਤੇ ਤੇ ਮਨੁੱਖ ਡਾਵਾਂ ਡੋਲ ਹੋਏ ਫਿਰਦੇ ਹਨ। ਹੇ ਰਾਜਨ! ਇਹ ਛਬੀ 'ਬਿਬੇਕ' ਰਾਜਾ ਦੀ ਹੈ। ਉਸ ਨੂੰ ਅਤਿਅੰਤ ਬਲਵਾਨ ਮੰਨਿਆ ਜਾਂਦਾ ਹੈ। ਮੁਨੀਆਂ ਦੀਆਂ ਮੰਡਲੀਆਂ ਅਤੇ ਸਾਰੇ ਰਾਜੇ (ਉਸ ਨੂੰ) ਬੰਦਨਾਂ ਕਰਦੇ ਹਨ। (ਇਸ ਤਰ੍ਹਾਂ ਉਹ) ਤਿੰਨਾਂ ਲੋਕਾਂ ਵਿਚ ਜਾਣਿਆ ਜਾਂਦਾ ਹੈ।੨੩੦।

ਚੌਹਾਂ ਪਾਸੇ ਸੁੰਦਰ ਚੌਰ ਝੁਲਦਾ ਹੈ, ਜੋ ਬਹੁਤ ਹੀ ਸੁੰਦਰ ਛਬੀ ਪ੍ਰਾਪਤ ਕਰ ਰਿਹਾ ਹੈ। (ਚੌਰ ਦੇ) ਢੁਰਨ ਨੂੰ ਵੇਖ ਕੇ ਮਾਨ-ਸਰੋਵਰ ਦੇ ਹੰਸ ਲਜਾਉਂਦੇ ਹਨ। (ਉਸ ਦਾ)

ਅਤਿ ਪਵਿਤ੍ਰ ਸਬ ਗਾਤ ਪ੍ਰਭਾ ਅਤਿ ਹੀ ਜਿਹ ਸੋਹਤ।
ਸੁਰ ਨਰ ਨਾਗ ਸੁਰੇਸ ਜਛ ਕਿੰਨਰ ਮਨ ਮੋਹਤ।
ਇਹ ਛਬਿ ਬਿਬੇਕ ਰਾਜਾ ਨ੍ਰਿਪਤਿ ਜਿਦਿਨ ਕਮਾਨ ਚੜਾਇ ਹੈ।
ਬਿਨੁ ਅਬਿਬੇਕ ਸੁਨਿ ਹੋ ਨ੍ਰਿਪਤਿ ਸੁ ਅਉਰ ਨ ਬਾਨ ਚਲਾਇ ਹੈ। ੨੩੧।

ਅਤਿ ਪ੍ਰਚੰਡ ਅਬਿਕਾਰ ਤੇਜ ਆਖੰਡ ਅਤੁਲ ਬਲ।
ਅਤਿ ਪ੍ਰਤਾਪ ਅਤਿ ਸੂਰ ਤੂਰ ਬਾਜਤ ਜਿਹ ਜਲ ਥਲ।
ਪਵਨ ਬੇਗ ਰਥ ਚਲਤ ਪੇਖਿ ਚਪਲਾ ਚਿਤ ਲਾਜਤ।
ਸੁਨਤ ਸਬਦ ਚਕ ਚਾਰ ਮੇਘ ਮੋਹਤ ਭ੍ਰਮ ਭਾਜਤ।
ਜਲ ਥਲ ਅਜੇਅ ਅਨਭੈ ਭਟ ਅਤਿ ਉਤਮ ਪਰਵਾਨੀਐ।
ਧੀਰਜੁ ਸੁ ਨਾਮ ਜੋਧਾ ਬਿਕਟ ਅਤਿ ਸੁਬਾਹੁ ਜਗ ਮਾਨੀਐ। ੨੩੨।

ਧਰਮ ਧੀਰ ਬੀਰ ਜਸਮੀਰ ਅਨਭੀਰ ਬਿਕਟ ਮਤਿ।
ਕਲਪ ਬ੍ਰਿਛ ਕੁਬ੍ਰਿਤਨ ਕ੍ਰਿਪਾਨ ਜਸ ਤਿਲਕ ਸੁਭਟ ਅਤਿ।
ਅਤਿ ਪ੍ਰਤਾਪੁ ਅਤਿ ਓਜ ਅਨਲ ਸਰ ਤੇਜ ਜਰੇ ਰਣ।
ਬ੍ਰਹਮ ਅਸਤ੍ਰ ਸਿਵ ਅਸਤ੍ਰ ਨਹਿਨ ਮਾਨਤ ਏਕੈ ਬ੍ਰਣ।
ਇਹ ਦੁਤਿ ਪ੍ਰਕਾਸ ਬ੍ਰਿਤ ਛਤ੍ਰ ਨ੍ਰਿਪ ਸਸਤ੍ਰ ਅਸਤ੍ਰ ਜਬ ਛੰਡਿ ਹੈ।
ਬਿਨੁ ਏਕ ਅਬ੍ਰਿਤ ਸੁਬ੍ਰਿਤ ਨ੍ਰਿਪਤਿ ਅਵਰ ਨ ਆਹਵ ਮੰਡਿ ਹੈ। ੨੩੩।

ਅਛਿਜ ਗਾਤ ਅਨਭੰਗ ਤੇਜ ਆਖੰਡ ਅਨਿਲ ਬਲ।
ਪਵਨ ਬੇਗ ਰਥ ਕੋ ਪ੍ਰਤਾਪੁ ਜਾਨਤ ਜੀਅ ਜਲ ਥਲ।
ਧਨੁਖ ਬਾਨ ਪਰਬੀਨ ਛੀਨ ਸਬ ਅੰਗ ਬ੍ਰਿਤਨ ਕਰਿ।
ਅਤਿ ਸੁਬਾਹ ਸੰਜਮ ਸੁਬੀਰ ਜਾਨਤ ਨਾਰੀ ਨਰ।
ਗਹਿ ਧਨੁਖ ਬਾਨ ਪਾਨਹਿ ਧਰਮ ਪਰਮ ਰੂਪ ਧਰਿ ਗਰਜਿ ਹੈ।
ਬਿਨੁ ਇਕ ਅਬ੍ਰਿਤ ਸੁਬ੍ਰਿਤ ਨ੍ਰਿਪਤਿ ਅਉਰ ਨ ਆਨਿ ਬਰਜਿ ਹੈ। ੨੩੪।

ਚਕ੍ਰਿਤ ਚਾਰੁ ਚੰਚਲ ਪ੍ਰਕਾਸ ਬਾਜੀ ਰਥ ਸੋਹਤ।
ਅਤਿ ਪ੍ਰਬੀਨ ਧੁਨਿ ਛੀਨ ਬੀਨ ਬਾਜਤ ਮਨ ਮੋਹਤ।
ਪ੍ਰੇਮ ਰੂਪ ਸੁਭ ਧਰੇ ਨੇਮ ਨਾਮਾ ਭਟ ਭੈ ਕਰ।
ਪਰਮ ਰੂਪ ਪਰਮੰ ਪ੍ਰਤਾਪ ਜੁਧ ਜੈ ਅਰਿ ਛੈ ਕਰ।
ਅਸ ਅਮਿਟ ਬੀਰ ਧੀਰਾ ਬਡੋ ਅਤਿ ਬਲਿਟਿ ਦੁਰ ਧਰਖ ਰਣਿ।
ਅਨਭੈ ਅਭੰਜ ਅਨਮਿਟ ਸੁਧੀਸ ਅਨਬਿਕਾਰ ਅਨਜੈ ਸੁ ਭਣ। ੨੩੫।



ਸਾਰਾ ਸ਼ਰੀਰ ਬਹੁਤ ਪਵਿਤ੍ਰ ਹੈ ਅਤੇ ਜਿਸ ਦੀ ਚਮਕ ਬਹੁਤ ਸ਼ੋਭਾ ਪਾ ਰਹੀ ਹੈ। (ਉਹ) ਦੇਵਤਿਆਂ, ਮਨੁੱਖਾਂ, ਨਾਗਾਂ, ਇੰਦਰ, ਯਕਸ਼ਾਂ ਅਤੇ ਕਿੰਨਰਾਂ ਦੇ ਮਨ ਨੂੰ ਮੋਹ ਰਿਹਾ ਹੈ। ਇਹ ਹੈ ਰਾਜਿਆਂ ਦੇ ਰਾਜੇ ਬਿਬੇਕ ਰਾਜੇ ਦੀ (ਛਬੀ), ਜਿਸ ਦਿਨ ਉਹ ਧਨੁਸ਼ ਚੜ੍ਹਾਏਗਾ, ਹੇ ਰਾਜਨ! ਸੁਣੋ, ਬਿਨਾ ਇਕ 'ਅਬਿਬੇਕ' ਦੇ, ਹੋਰ ਕੋਈ ਵੀ (ਉਸ ਦੇ ਸਾਹਮਣੇ) ਬਾਣ ਨਹੀਂ ਚਲਾ ਸਕੇਗਾ।੨੩੧।

(ਜਿਸ ਦਾ) ਬਹੁਤ ਤਿਖਾ ਅਤੇ ਵਿਕਾਰ-ਰਹਿਤ ਤੇਜ ਹੈ ਅਤੇ ਨ ਖੰਡੇ ਜਾ ਸਕਣ ਵਾਲਾ ਬਲ ਹੈ। (ਜਿਸ ਦਾ) ਬਹੁਤ ਪ੍ਰਤਾਪ ਹੈ ਅਤੇ (ਜੋ) ਬਹੁਤ ਸੂਰਮਾ ਹੈ, ਜਿਸ ਦਾ ਨਰਸਿੰਘਾ ਜਲ ਥਲ ਵਿਚ ਵਜਦਾ ਹੈ। ਪੌਣ ਦੇ ਵੇਗ ਨਾਲ (ਜਿਸ ਦਾ) ਰਥ ਚਲਦਾ ਹੈ, (ਜਿਸ ਨੂੰ) ਵੇਖ ਕੇ ਬਿਜਲੀ ਚਿਤ ਵਿਚ ਸ਼ਰਮਸਾਰ ਹੁੰਦੀ ਹੈ। (ਜਿਸ ਦੇ) ਸ਼ਬਦ ਨੂੰ ਸੁਣ ਕੇ ਚੌਹਾਂ ਪਾਸੇ ਬਦਲ (ਦੇ ਗਜਣ ਦਾ) ਭਰਮ ਹੋ ਜਾਂਦਾ ਹੈ ਅਤੇ (ਸਭ) ਮੋਹਿਤ ਹੋ ਕੇ ਭਜ ਜਾਂਦੇ ਹਨ। (ਜੋ) ਜਲ ਥਲ ਵਿਚ ਜਿਤਿਆ ਨਹੀਂ ਜਾਂਦਾ, (ਕਿਸੇ ਦਾ) ਡਰ ਨਹੀਂ ਮੰਨਦਾ, (ਉਸ ਨੂੰ) ਅਤਿ ਉਤਮ ਸੂਰਮਾ ਪ੍ਰਵਾਨ ਕਰਨਾ ਚਾਹੀਦਾ ਹੈ। (ਇਸ) ਵਿਕਟ ਯੋਧੇ ਦਾ ਨਾਂ 'ਧੀਰਜ' ਹੈ ਜੋ ਜਗ ਵਿਚ ਬਹੁਤ ਬਲ ਵਾਲਾ ਮੰਨਿਆ ਗਿਆ ਹੈ। ੨੩੨।

ਧਰਮੀ, ਧੀਰਜਵਾਨ, ਸੂਰਮਾ ਅਤੇ ਯਸ਼ਵਾਨ ਹੈ, (ਜੋ) ਡਰਪੋਕ ਨਹੀਂ ਅਤੇ ਕਠੋਰ ਮਤ ਵਾਲਾ ਹੈ। ਕਲਪ ਬ੍ਰਿਛ (ਵਾਂਗ ਇੱਛਾਵਾਂ ਪੂਰੀਆਂ ਕਰਨ ਵਾਲਾ), ਕੁਵ੍ਰਿੱਤੀਆਂ ਨੂੰ ਕ੍ਰਿਪਾਨ (ਨਾਲ ਕਟਣ ਵਾਲਾ), ਜਸ ਦਾ ਤਿਲਕ ਰੂਪ ਬਹੁਤ ਤਕੜਾ ਸੂਰਮਾ ਹੈ। (ਉਸ ਦਾ) ਅਤਿਅੰਤ ਪ੍ਰਤਾਪ ਅਤੇ ਅਧਿਕ ਹੈ ਅਤੇ ਰਣ ਨੂੰ ਅੱਗ ਜਿਹੇ ਤੇਜ ਨਾਲ ਸਾੜਨ ਵਾਲਾ ਹੈ। ਬ੍ਰਹਮ ਅਸਤ੍ਰ ਅਤੇ ਸ਼ਿਵ ਅਸਤ੍ਰ ਨੂੰ ਮੰਨਦਾ ਨਹੀਂ, (ਬਸ) ਇਕ ਘਾਉ (ਲਾਣਾ ਹੀ ਜਾਣਦਾ ਹੈ)। (ਇਹ) ਇਕ ਚਮਕ ਅਤੇ ਪ੍ਰਤਾਪ ਵਾਲਾ 'ਬ੍ਰਤ' ਨਾਂ ਵਾਲਾ ਛਤ੍ਰੀ ਰਾਜਾ ਹੈ, (ਜੋ) ਜਦੋਂ (ਰਣਭੂਮੀ ਵਿਚ) ਅਸਤ੍ਰ ਸ਼ਸਤ੍ਰ ਨੂੰ ਛੰਡਦਾ ਹੈ, (ਤਦ) ਹੇ ਰਾਜਨ! ਬਿਨਾ ਇਕ 'ਅਬ੍ਰਿਤ' ਅਤੇ 'ਸੁਬ੍ਰਿਤ' ਦੇ ਹੋਰ ਕੋਈ ਯੁੱਧ ਵਿਚ ਨਹੀਂ ਟਿਕ ਸਕੇਗਾ।੨੩੩।

(ਜਿਸ ਦਾ) ਸ਼ਰੀਰ ਛਿਜਣ ਵਾਲਾ ਨਹੀਂ, ਨ ਭੰਗ ਹੋਣ ਵਾਲਾ ਤੇਜ ਹੈ, ਨ ਖੰਡੇ ਜਾ ਸਕਣ ਵਾਲਾ ਅਗਨੀ ਦੇ ਸਮਾਨ ਬਲ ਹੈ। ਪੌਣ ਦੇ ਵੇਗ ਵਾਂਗ ਚਲਣ ਵਾਲੇ ਰਥ ਦੇ ਪ੍ਰਤਾਪ ਨੂੰ ਜਲ ਥਲ ਦੇ ਸਾਰੇ ਜੀਵ ਜਾਣਦੇ ਹਨ। (ਜੋ) ਧਨੁਸ਼ ਬਾਣ ਚਲਾਉਣ ਵਿਚ ਪ੍ਰਬੀਨ ਹੈ, ਪਰ ਵ੍ਰਿੱਤੀਆਂ ਕਾਰਨ ਸਾਰੇ ਅੰਗ ਛੀਣ ਹਨ। (ਇਹ) ਅਤਿ ਸੁੰਦਰ ਬਾਂਹਵਾਂ ਵਾਲਾ 'ਸੰਜਮ' ਨਾਮ ਦਾ ਸੂਰਮਾ ਹੈ ਜਿਸ ਨੂੰ ਸਾਰੇ ਨਰ ਨਾਰੀ ਜਾਣਦੇ ਹਨ। (ਜਦ ਇਹ) ਧਨੁਸ਼ ਬਾਣ ਨੂੰ ਹੱਥ ਵਿਚ ਪਕੜ ਕੇ ਪਰਮ ਧਰਮ ਦਾ ਰੂਪ ਧਾਰ ਕੇ (ਰਣ-ਭੂਮੀ ਵਿਚ) ਗਜੇਗਾ, ਹੇ ਰਾਜਨ! (ਉਦੋਂ) ਬਿਨਾ ਇਕ 'ਅਬ੍ਰਿਤਿ' ਤੇ 'ਸੁਬ੍ਰਿਤਿ' ਦੇ ਹੋਰ ਕੋਈ ਉਸ ਨੂੰ ਨਹੀਂ ਰੋਕ ਸਕੇਗਾ।੨੩੪।

(ਜਿਸ ਦਾ) ਚਕ੍ਰਿਤ ਕਰਨ ਵਾਲਾ ਸੁੰਦਰ ਪ੍ਰਕਾਸ਼ ਹੈ ਅਤੇ ਚੰਚਲ ਘੋੜੇ ਰਥ ਅਗੇ ਸ਼ੋਭਦੇ ਹਨ। (ਜੋ) ਅਤਿ ਪ੍ਰਬੀਨ ਹੈ ਅਤੇ ਮਨ ਨੂੰ ਮੋਹ ਲੈਣ ਵਾਲੀ ਸੂਖਮ ਧੁਨ ਨਾਲ ਬੀਨ ਵਜਦੀ ਹੈ। 'ਨੇਮ' ਨਾਂ ਦਾ ਡਰਾਉਣਾ ਸੂਰਮਾ ਹੈ ਜਿਸ ਨੇ ਪ੍ਰੇਮ ਦਾ ਸ਼ੁਭ ਰੂਪ ਧਾਰਨ ਕੀਤਾ ਹੋਇਆ ਹੈ। (ਜਿਸ ਦਾ) ਪਰਮ ਰੂਪ ਹੈ, ਪਰਮ ਪ੍ਰਤਾਪ ਹੈ, ਯੁੱਧ ਨੂੰ ਜਿਤਣ ਵਾਲਾ ਅਤੇ ਵੈਰੀ ਨੂੰ ਨਸ਼ਟ ਕਰਨ ਵਾਲਾ ਹੈ। ਇਸ ਤਰ੍ਹਾਂ ਦਾ ਨ ਮਿਟਣ ਵਾਲਾ, ਵੱਡੇ ਧੀਰਜ ਵਾਲਾ, ਅਤਿ ਬਲਵਾਨ, ਅਤੇ ਰਣ ਵਿਚ ਨ ਜਿਤੇ ਜਾ ਸਕਣ ਵਾਲਾ ਸੂਰਮਾ ਹੈ। (ਜੋ) ਡਰ ਤੋਂ ਮੁਕਤ, ਨ ਭੰਨੇ ਜਾ ਸਕਣ ਵਾਲਾ, ਨ ਮਿਟਣ ਵਾਲਾ, ਸ਼ੁੱਧ ਸਰੂਪ, ਵਿਕਾਰ ਤੋਂ ਰਹਿਤ ਅਤੇ ਨ ਜਿਤੇ ਜਾ ਸਕਣ ਵਾਲਾ ਕਹੀਦਾ ਹੈ।੨੩੫।

ਅਤਿ ਪ੍ਰਤਾਪ ਅਮਿਤੋਜ ਅਮਿਟ ਅਨਭੈ ਅਭੰਗ ਭਟ।
ਰਥ ਪ੍ਰਮਾਣ ਚਪਲਾ ਸੁ ਚਾਰੁ ਚਮਕਤ ਹੈ ਅਨਕਟ।
ਨਿਰਖਿ ਸਤ੍ਰੁ ਤਿਹ ਤੇਜ ਚਕ੍ਰਿਤ ਭਯਭੀਤ ਭਜਤ ਰਣਿ।
ਧਰਤ ਧੀਰ ਨਹਿ ਬੀਰ ਤੀਰ ਸਰ ਹੈ ਨਹੀ ਹਠਿ ਰਣਿ।
ਬਿਗ੍ਯਾਨ ਨਾਮੁ ਅਨਭੈ ਸੁਭਟ ਅਤਿ ਬਲਿਸਟ ਤਿਹ ਜਾਨੀਐ।
ਅਗਿਆਨ ਦੇਸਿ ਜਾ ਕੋ ਸਦਾ ਤ੍ਰਾਸ ਘਰਨ ਘਰਿ ਮਾਨੀਐ। ੨੩੬।

ਬਮਤ ਜ੍ਵਾਲ ਡਮਰੂ ਕਰਾਲ ਡਿਮ ਡਿਮ ਰਣਿ ਬਜਤ।
ਘਨ ਪ੍ਰਮਾਨ ਚਕ ਸਬਦ ਘਹਰਿ ਜਾ ਕੋ ਗਲ ਗਜਤ।
ਸਿਮਟਿ ਸਾਂਗ ਸੰਗ੍ਰਹਤ ਸਰਕਿ ਸਾਮੁਹ ਅਰਿ ਝਾਰਤ।
ਨਿਰਖਿ ਤਾਸੁ ਸੁਰ ਅਸੁਰ ਬ੍ਰਹਮ ਜੈ ਸਬਦ ਉਚਾਰਤ।
ਇਸਨਾਨ ਨਾਮ ਅਭਿਮਾਨ ਜੁਤ ਜਿਦਿਨ ਧਨੁਖ ਗਹਿ ਗਰਿਜ ਹੈ।
ਬਿਨੁ ਇਕ ਕੁਚੀਲ ਸਾਮੁਹਿ ਸਮਰ ਅਉਰ ਨ ਤਾਸੁ ਬਰਜਿ ਹੈ। ੨੩੭।

ਇਕਿ ਨਿਬ੍ਰਿਤ ਅਤਿ ਬੀਰ ਦੁਤੀਅ ਭਾਵਨਾ ਮਹਾ ਭਟ।
ਅਤਿ ਬਲਿਸਟ ਅਨਮਿਟ ਅਪਾਰ ਅਨਛਿਜ ਅਨਾਕਟ।
ਸਸਤ੍ਰ ਧਾਰਿ ਗਜ ਹੈ ਜਬ ਭੀਰ ਭਾਜਿ ਹੈ ਨਿਰਖਿ ਰਣਿ।
ਪਤ੍ਰ ਭੇਸ ਭਹਰਾਤ ਧੀਰ ਧਰ ਹੈ ਨ ਅਨਗਣ।
ਇਹ ਬਿਧਿ ਸੁ ਧੀਰ ਜੋਧਾ ਨ੍ਰਿਪਤਿ ਜਿਦਿਨ ਅਯੋਧਨ ਰਚਿ ਹੈ।
ਤਜ ਸਸਤ੍ਰ ਅਸਤ੍ਰ ਭਜਿ ਹੈ ਸਕਲ ਏਕ ਨ ਬੀਰ ਬਿਰਚ ਹੈ। ੨੩੮।

*ਸੰਗੀਤ ਛਪਯ ਛੰਦ*

ਤਾਗੜਦੀ ਤੁਰ ਬਾਜ ਹੈ ਜਾਗੜਦੀ ਜੋਧਾ ਜਬ ਜੁਟਹਿ।
ਲਾਗੜਦੀ ਲੁਥ ਬਿਥੁਰਹਿ ਸਾਗੜਦੀ ਸੰਨਾਹ ਸੁ ਤੁਟਹਿ।
ਭਾਗੜਦੀ ਭੂਤ ਭੈਰੋ ਪ੍ਰਸਿਧ ਅਰੁ ਸਿਧ ਨਿਹਾਰਹਿ।
ਜਾਗੜਦੀ ਜਛ ਜੁਗਣੀ ਜੂਥ ਜੈ ਸਬਦ ਉਚਾਰਹਿ।
ਸੰਸਾਗੜਦੀ ਸੁਭਟ ਸੰਜਮ ਅਮਿਟ ਕਾਗੜਦੀ ਕ੍ਰੁਧ ਜਬ ਗਰਜਿ ਹੈ।
ਦੰਦਾਗੜਦੀ ਇਕ ਦੁਰਮਤਿ ਬਿਨਾ ਆਗੜਦੀ ਸੁ ਅਉਰ ਨ ਬਰਜਿ ਹੈ। ੨੩੯।

ਜਾਗੜਦੀ ਜੋਗ ਜਯਵਾਨ ਕਾਗੜਦੀ ਕਰਿ ਕ੍ਰੋਧ ਕੜਕਹਿ।
ਲਾਗੜਦੀ ਲੁਟ ਅਰੁ ਕੁਟ ਤਾਗੜਦੀ ਤਰਵਾਰ ਸੜਕਹਿ।
ਸਾਗੜਦੀ ਸਸਤ੍ਰ ਸੰਨਾਹ ਪਾਗੜਦੀ ਪਹਿਰ ਹੈ ਜਵਨ ਦਿਨ।
ਸਾਗੜਦੀ ਸਤ੍ਰੁ ਭਜਿ ਹੈ ਟਾਗੜਦੀ ਟਿਕਿ ਹੈ ਨ ਇਕ ਛਿਨ।
ਪੰਪਾਗੜਦੀ ਪੀਅਰ ਸਿਤ ਬਰਣ ਮੁਖ ਸਾਗੜਦੀ ਸਮਸਤ ਸਿਧਾਰ ਹੈ।
ਅੰਆਗੜਦੀ ਅਮਿਟ ਦੁਰ ਧਰਖ ਭਟ ਜਾਗੜਦੀ ਕਿ ਜਿਦਿਨ ਨਿਹਾਰ ਹੈ। ੨੪੦।



(ਜਿਸ ਦਾ) ਬਹੁਤ ਵੱਡਾ ਪ੍ਰਤਾਪ ਹੈ, ਅਮਿਤ ਬਲ ਹੈ, (ਉਹ) ਨ ਮਿਟਣ ਵਾਲਾ ਅਤੇ ਨਿਡਰ ਹੈ, (ਉਹ) ਨ ਭੰਗ ਹੋਣ ਵਾਲਾ ਸੂਰਮਾ ਹੈ। (ਉਸ ਦਾ) ਰਥ ਬਿਜਲੀ ਵਾਂਗ ਸੁੰਦਰ ਚਮਕਦਾ ਹੈ (ਅਤੇ ਉਸ ਦੀ) ਚਮਕ ਕਟੇ ਨ ਜਾ ਸਕਣ ਵਾਲੀ ਹੈ। ਉਸ ਦੇ ਤੇਜ ਨੂੰ ਵੇਖ ਕੇ ਵੈਰੀ ਹੈਰਾਨ ਹੁੰਦੇ ਹਨ ਅਤੇ ਭੈਭੀਤ ਹੋ ਕੇ ਰਣ ਤੋਂ ਭਜ ਜਾਂਦੇ ਹਨ। (ਉਸ ਸਾਹਮਣੇ ਵੱਡੇ ਵੱਡੇ) ਸੂਰਮੇ ਵੀ ਧੀਰਜ ਧਾਰਨ ਨਹੀਂ ਕਰਦੇ। ਰਣ ਵਿਚ (ਉਸ ਦੇ) ਤੀਰ ਸਮਾਨ (ਕਿਸੇ ਹੋਰ) ਹਠੀਲੇ ਦਾ ਤੀਰ ਨਹੀਂ ਹੈ। ਉਸ ਨਿਡਰ ਸੂਰਮੇ ਦਾ ਨਾਂ 'ਬਿਗ੍ਯਾਨ' ਹੈ। ਉਸ ਨੂੰ ਅਤਿ ਬਲਵਾਨ ਜਾਣਿਆ ਜਾਂਦਾ ਹੈ। ਅਗਿਆਨ ਦੇਸ ਵਿਚ ਜਿਸ ਦਾ ਡਰ ਸਦਾ ਘਰ ਘਰ ਵਿਚ ਮੰਨਿਆ ਜਾਂਦਾ ਹੈ।੨੩੬।

ਮੂੰਹ ਵਿਚੋਂ ਅੱਗ ਦੀ ਲਾਟ ਨਿਕਲਦੀ ਹੈ ਅਤੇ ਭਿਆਨਕ ਡੌਰੂ ਡਿਮ ਡਿਮ ਕਰਦਾ ਯੁੱਧ ਵਿਚ ਵਜ ਰਿਹਾ ਹੈ। ਜਿਸ ਦੇ ਗਲੇ (ਸੰਘ) ਵਿਚੋਂ ਨਿਕਲਣ ਵਾਲਾ ਸ਼ਬਦ (ਆਵਾਜ਼) ਬਦਲ ਦੀ ਗਰਜ ਵਾਂਗ ਹੈਰਾਨ ਕਰਨ ਵਾਲੀ ਹੈ। (ਉਹ) ਸਿਮਟ ਕੇ ਬਰਛੇ ਨੂੰ ਚੰਗੀ ਤਰ੍ਹਾਂ ਪਕੜਦਾ ਹੈ ਅਤੇ (ਅਗੇ) ਸਰਕ ਕੇ ਵੈਰੀ ਨੂੰ ਸਾਹਮਣੇ ਹੋ ਕੇ ਮਾਰਦਾ ਹੈ। ਉਸ ਨੂੰ ਵੇਖ ਕੇ ਦੇਵਤੇ, ਦੈਂਤ ਅਤੇ ਬ੍ਰਹਮਾ ਜੈ ਜੈ ਸ਼ਬਦ ਦਾ ਉਚਾਰਨ ਕਰਦੇ ਹਨ। (ਉਸ ਦਾ) ਨਾਂ 'ਇਸ਼ਨਾਨ' ਹੈ ਜੋ ਅਭਿਮਾਨ ਯੁਕਤ ਹੈ। ਉਹ ਜਿਸ ਦਿਨ ਧਨੁਸ਼ ਲੈ ਕੇ (ਯੁੱਧ ਭੂਮੀ ਵਿਚ) ਗਜੇਗਾ, (ਹੇ ਰਾਜਨ!) ਬਿਨਾ ਇਕ ਕੁਚੀਲ ਦੇ, ਯੁੱਧ ਵਿਚ ਸਾਹਮਣੇ ਹੋ ਉਸ ਨੂੰ ਹੋਰ ਕੋਈ ਰੋਕ ਨਹੀਂ ਸਕੇਗਾ।੨੩੭।

ਇਕ 'ਨਿਵ੍ਰਿਤੀ' (ਨਾਂ ਵਾਲਾ) ਮਹਾਨ ਯੋਧਾ ਹੈ ਅਤੇ ਦੂਜਾ 'ਭਾਵਨਾ' (ਨਾਂ ਵਾਲਾ) ਬਹੁਤ ਵੱਡਾ ਯੋਧਾ ਹੈ। (ਇਹ ਦੋਵੇਂ) ਮਹਾਨ ਬਲਵਾਨ, ਨ ਮਿਟਣ ਵਾਲੇ, ਅਪਾਰ, ਅਣਛਿਜ ਅਤੇ ਅਕਟ ਹਨ। (ਇਹ ਦੋਵੇਂ) ਜਦ ਸ਼ਸਤ੍ਰ ਧਾਰ ਕੇ ਰਣ ਵਿਚ ਗਜਣਗੇ ਤਾਂ ਡਰਪੋਕ ਲੋਕ ਵੇਖ ਕੇ ਭਜ ਜਾਣਗੇ। ਪੱਤਰ ਵਾਂਗ ਕੰਬ ਜਾਣਗੇ ਅਤੇ ਅਣਗਿਣਤ ਸੂਰਮੇ ਧੀਰਜ ਨੂੰ ਧਾਰਨ ਨਹੀਂ ਕਰਨਗੇ। ਇਸ ਤਰ੍ਹਾਂ ਹੇ ਰਾਜਨ! ਧੀਰਜ ਵਾਲਾ ('ਧੀਰ') ਯੋਧਾ ਜਿਸ ਦਿਨ ਸ਼ਸਤ੍ਰ ਧਾਰਨ ਕਰ ਕੇ (ਯੁੱਧ) ਰਚਾਏਗਾ, (ਉਸ ਦਿਨ) ਅਸਤ੍ਰਾਂ ਸ਼ਸਤ੍ਰਾਂ ਨੂੰ ਛਡ ਕੇ ਸਾਰੇ (ਯੋਧੇ) ਭਜ ਜਾਣਗੇ ਅਤੇ ਇਕ ਯੋਧਾ ਵੀ ਯੁੱਧ ਵਿਚ ਰੁਚਿਤ ਨਹੀਂ ਹੋਵੇਗਾ।੨੩੮।

*ਸੰਗੀਤ ਛਪਯ ਛੰਦ*

ਜਦੋਂ ਧੌਂਸੇ (ਤੂਰ) ਵਜਦੇ ਹਨ, (ਤਦੋਂ) ਯੋਧੇ (ਯੁੱਧ ਵਿਚ) ਜੁਟ ਜਾਂਦੇ ਹਨ। ਲੋਥਾਂ ਖਿਲਰ ਜਾਂਦੀਆਂ ਹਨ, ਚੰਗੇ ਕਵਚ ਟੁਟ ਜਾਂਦੇ ਹਨ। ਭੂਤ ਵਿਚੋਂ ਪ੍ਰਸਿੱਧ ਭੈਰੋ ਅਤੇ ਸਿੱਧ ਤੇ ਪ੍ਰਸਿੱਧ (ਯੁੱਧ ਦ੍ਰਿਸ਼) ਵੇਖਦੇ ਹਨ। ਜਗ੍ਹਾ ਜਗ੍ਹਾ ਯਕਸ਼ਾਂ ਅਤੇ ਜੋਗਣਾਂ ਦੇ ਝੁੰਡ ਜੈ ਜੈ ਸ਼ਬਦ ਉਚਾਰਨ ਕਰਦੇ ਹਨ। ਨ ਮਿਟਣ ਵਾਲਾ 'ਸੰਜਮ' (ਨਾਂ ਵਾਲਾ) ਮਹਾਨ ਯੋਧਾ ਜਦੋਂ ਕ੍ਰੋਧ ਕਰ ਕੇ (ਰਣ) ਵਿਚ ਗਜੇਗਾ, (ਉਦੋਂ) ਬਿਨਾ ਇਕ 'ਦੁਰਮਤਿ' (ਨਾਂ ਵਾਲੇ ਯੋਧੇ ਦੇ) ਅਗੋਂ ਹੋ ਕੇ ਕੋਈ ਵੀ ਨਹੀਂ ਵਰਜੇਗਾ।੨੩੯।

ਜੈ ਕਰਨ ਵਾਲਾ 'ਜੋਗ' ਕ੍ਰੋਧਿਤ ਹੋ ਕੇ (ਯੁੱਧ ਵਿਚ) ਕੜਕੇਗਾ। (ਵੈਰੀਆਂ ਨੂੰ) ਲੁਟੇ ਅਤੇ ਕੁਟੇਗਾ ਅਤੇ ਤਲਵਾਰ ਨੂੰ ਸੜਕ ਕਰ ਕੇ (ਕਢੇਗਾ)। ਜਿਸ ਦਿਨ ਸ਼ਸਤ੍ਰ ਅਤੇ ਕਵਚ ਧਾਰਨ ਕਰੇਗਾ, (ਉਸ ਵੇਲੇ) ਵੈਰੀ ਭਜ ਜਾਣਗੇ ਅਤੇ ਇਕ ਛਿਣ ਲਈ ਵੀ ਨਹੀਂ ਠਹਿਰਨਗੇ। ਸਾਰਿਆਂ ਦੇ ਮੂੰਹ ਪੀਲੇ ਅਤੇ ਚਿੱਟੇ ਹੋ ਜਾਣਗੇ ਅਤੇ (ਯੁੱਧ ਵਿਚੋਂ) ਭਜ ਜਾਣਗੇ। ਜਿਸ ਦਿਨ ਨ ਮਿਟਣ ਵਾਲਾ ਭਿਆਨਕ ਸੂਰਮਾ (ਉਨ੍ਹਾਂ ਨੂੰ) ਵੇਖੇਗਾ।੨੪੦।

ਆਗੜਦੀ ਇਕ ਅਰਚਾਰੁ ਪਾਗੜਦੀ ਪੂਜਾ ਜਬ ਕ੍ਰੁਪਹਿ।
ਰਾਗੜਦੀ ਰੋਸ ਕਰਿ ਜੋਸ ਪਾਗੜਦੀ ਪਾਇਨ ਜਬ ਰੁਪਹਿ।
ਸਾਗੜਦੀ ਸਤ੍ਰੁ ਤਜਿ ਅਤ੍ਰੁ ਭਾਗੜਦੀ ਭਜਹਿ ਸੁ ਭੂਮਿ ਰਣਿ।
ਆਗੜਦੀ ਐਸ ਉਝੜਹਿ ਪਾਗੜਦੀ ਜਣੁ ਪਵਨ ਪਤ੍ਰੁ ਬਣ।
ਸੰਸਾਗੜਦੀ ਸੁਭਟ ਸਬ ਭਜਿ ਹੈ ਤਾਗੜਦੀ ਤੁਰੰਗ ਨਚਾਇ ਹੈ।
ਛੰਛਾਗੜਦੀ ਛਤ੍ਰੁ ਬ੍ਰਿਤਿ ਛਡਿ ਕੈ ਆਗੜਦੀ ਅਧੋਗਤਿ ਜਾਇ ਹੈ। ੨੪੧।

*ਛਪਯ ਛੰਦ*

ਚਮਰ ਚਾਰੁ ਚਹੂੰ ਓਰਿ ਢੁਰਤ ਸੁੰਦਰ ਛਬਿ ਪਾਵਤ।
ਸੇਤ ਬਸਤ੍ਰ ਅਰੁ ਬਾਜ ਸੇਤ ਸਸਤ੍ਰਨ ਛਬਿ ਛਾਵਤ।
ਅਤਿ ਪਵਿਤ੍ਰ ਅਬਿਕਾਰ ਅਚਲ ਅਨਖੰਡ ਅਕਟ ਭਟ।
ਅਮਿਤ ਓਜ ਅਨਮਿਟ ਅਨੰਤ ਅਛਲਿ ਰਣਾਕਟ।
ਧਰ ਅਸਤ੍ਰ ਸਸਤ੍ਰ ਸਾਮੁਹ ਸਮਰ ਜਿਦਿਨ ਨ੍ਰਿਪੋਤਮ ਗਰਜਿ ਹੈ।
ਟਿਕਿ ਹੈ ਇਕ ਭਟ ਨਹਿ ਸਮਰਿ ਅਉਰ ਕਵਣ ਤਬ ਬਰਜਿ ਹੈ। ੨੪੨।
ਇਕਿ ਬਿਦਿਆ ਅਰੁ ਲਾਜ ਅਮਿਟ ਅਤਿ ਹੀ ਪ੍ਰਤਾਪ ਰਣਿ।
ਭੀਮ ਰੂਪ ਭੈਰੋ ਪ੍ਰਚੰਡ ਅਮਿਟ ਅਦਾਹਣ।
ਅਤਿ ਅਖੰਡ ਅਡੰਡ ਚੰਡ ਪਰਤਾਪ ਰਣਾਚਲ।
ਬ੍ਰਿਖਭ ਕੰਧ ਆਜਾਨ ਬਾਹ ਬਾਨੈਤ ਮਹਾਬਲਿ।
ਇਹ ਛਬਿ ਅਪਾਰ ਜੋਧਾ ਜੁਗਲ ਜਿਦਿਨ ਨਿਸਾਨ ਬਜਾਇ ਹੈ।
ਭਜਿ ਹੈ ਭੂਪ ਤਜਿ ਲਾਜ ਸਭ ਏਕ ਨ ਸਾਮੁਹਿ ਆਇ ਹੈ। ੨੪੩।

*ਨਰਾਜ ਛੰਦ*

ਸੰਜੋਗ ਨਾਮ ਸੂਰਮਾ ਅਖੰਡ ਏਕ ਜਾਨੀਐ।
ਸੁ ਧਾਮਿ ਧਾਮਿ ਜਾਸ ਕੋ ਪ੍ਰਤਾਪ ਆਜ ਮਾਨੀਐ।
ਅਡੰਡ ਔ ਅਛੇਦ ਹੈ ਅਭੰਗ ਤਾਸੁ ਭਾਖੀਐ।
ਬਿਚਾਰ ਆਜ ਤਉਨ ਸੋ ਜੁਝਾਰ ਕਉਨ ਰਾਖੀਐ। ੨੪੪।
ਅਖੰਡ ਮੰਡਲੀਕ ਸੋ ਪ੍ਰਚੰਡ ਬੀਰ ਦੇਖੀਐ।
ਸੁਕ੍ਰਿਤ ਨਾਮ ਸੂਰਮਾ ਅਜਿਤ ਤਾਸੁ ਲੇਖੀਐ।
ਗਰਜਿ ਸਸਤ੍ਰ ਸਜਿ ਕੈ ਸਲਜਿ ਰਥ ਧਾਇ ਹੈ।
ਅਮੰਡ ਮਾਰਤੰਡ ਜ੍ਯੋਂ ਪ੍ਰਚੰਡ ਸੋਭ ਪਾਇ ਹੈ। ੨੪੫।
ਬਿਸੇਖ ਬਾਣ ਸੈਹਥੀ ਕ੍ਰਿਪਾਨ ਪਾਨਿ ਸਜਿ ਹੈ।
ਅਮੋਹ ਨਾਮ ਸੂਰਮਾ ਸਰੋਹ ਆਨਿ ਗਜ ਹੈ।
ਅਲੋਭ ਨਾਮ ਸੂਰਮਾ ਦੁਤੀਅ ਜੋ ਗਰਜਿ ਹੈ।
ਰਥੀ ਗਜੀ ਹਈ ਪਤੀ ਅਪਾਰ ਸੈਣ ਭਜਿ ਹੈ। ੨੪੬।
ਹਠੀ ਜਪੀ ਤਪੀ ਸਤੀ ਅਖੰਡ ਬੀਰ ਦੇਖੀਐ।
ਪ੍ਰਚੰਡ ਮਾਰਤੰਡ ਜ੍ਯੋਂ ਅਡੰਡ ਤਾਸੁ ਲੇਖੀਐ।
ਅਜਿਤਿ ਜਉਨ ਜਗਤ ਤੇ ਪਵਿਤ੍ਰ ਅੰਗ ਜਾਨੀਐ।
ਅਕਾਮ ਨਾਮ ਸੂਰਮਾ ਭਿਰਾਮ ਤਾਸੁ ਮਾਨੀਐ। ੨੪੭।



ਇਕ 'ਅਰਚਾ' ਅਤੇ (ਦੂਜਾ) ਪੂਜਾ (ਨਾਂ ਦੇ ਯੋਧੇ) ਜਦ ਕ੍ਰੋਧ ਕਰਨਗੇ ਅਤੇ ਰੋਸ ਕਰ ਕੇ ਜੋਸ਼ ਨਾਲ ਪੈਰ ਗਡ ਦੇਣਗੇ। ਵੈਰੀ ਅਸਤ੍ਰ ਛਡ ਕੇ, ਭਰਮੀਜ ਕੇ (ਬੌਂਦਲਾ ਕੇ) ਰਣ ਵਿਚੋਂ ਭਜ ਜਾਣਗੇ। ਇਸ ਤਰ੍ਹਾਂ ਉਖੜ ਜਾਣਗੇ ਮਾਨੋ ਪੌਣ ਨਾਲ ਬਨ ਵਿਚ ਪੱਤਰ (ਉਡ ਪੁਡ ਜਾਂਦੇ ਹੋਣ)। ਸਾਰੇ ਯੋਧੇ ਘੋੜਿਆਂ ਨੂੰ ਨਚਾਉਂਦੇ ਹੋਏ ਭਜ ਜਾਣਗੇ। (ਜਿਨ੍ਹਾਂ ਨੇ) ਛਾਤ੍ਰ ਬਿਰਤੀ ਛਡ ਦਿੱਤੀ ਹੈ, ਉਹ ਨੀਚ ਗਤਿ ਨੂੰ ਪ੍ਰਾਪਤ ਹੋਣਗੇ।੨੪੧।

*ਛਪਯ ਛੰਦ*

ਚੌਹਾਂ ਪਾਸੇ ਸੁੰਦਰ ਚੌਰ ਢੁਲਦਾ ਹੋਇਆ ਸੁੰਦਰ ਛਬੀ ਪ੍ਰਾਪਤ ਕਰ ਰਿਹਾ ਹੈ। ਸਫ਼ੈਦ ਬਸਤ੍ਰ ਅਤੇ ਸਫੈਦ ਘੋੜੇ ਹਨ ਅਤੇ ਸ਼ਸਤ੍ਰਾਂ ਦੀ ਛਬੀ ਸ਼ੋਭਾ ਪਾ ਰਹੀ ਹੈ। ਅਤਿ ਪਵਿਤ੍ਰ 'ਅਬਿਕਾਰ' (ਨਾਂ ਦਾ) ਨ ਕਟੇ ਜਾ ਸਕਣ ਵਾਲਾ ਅਖੰਡ ਅਤੇ ਅਚਲ ਯੋਧਾ ਹੈ। (ਜਿਸ ਦਾ) ਅਮਿਤ ਤੇਜ ਹੈ, ਜੋ ਨ ਮਿਟਣ ਵਾਲਾ, ਅਨੰਤ, ਅਛਲ ਅਤੇ ਰਣ ਵਿਚ ਅਕਟ ਹੈ। ਅਸਤ੍ਰ ਅਤੇ ਸ਼ਸਤ੍ਰ ਧਾਰਨ ਕਰ ਕੇ ਹੇ ਉਤਮ ਰਾਜੇ! (ਜਦੋਂ) ਯੁੱਧ ਵਿਚ ਸਾਹਮਣੇ ਹੋ ਕੇ ਗਰਜੇਗਾ, ਤਦੋਂ ਯੁੱਧ-ਭੂਮੀ ਵਿਚ ਇਕ ਯੋਧਾ ਵੀ ਨਹੀਂ ਟਿਕ ਸਕੇਗਾ ਅਤੇ ਉਸ ਨੂੰ ਹੋਰ ਕਿਹੜਾ ਯੋਧਾ ਰੋਕ ਸਕੇਗਾ।੨੪੨।

ਇਕ (ਦਾ ਨਾਂ) 'ਬਿਦਿਆ' ਅਤੇ (ਦੂਜੇ ਦਾ) 'ਲਾਜ' ਹੈ, (ਇਹ ਦੋਵੇਂ) ਅਮਿਟ ਅਤੇ ਰਣ ਵਿਚ ਅਤਿ ਅਧਿਕ ਪ੍ਰਤਾਪ ਵਾਲੇ ਹਨ। ਭੈਰੋਂ ਵਾਂਗ ਭਿਆਨਕ ਰੂਪ ਵਾਲੇ ਪ੍ਰਚੰਡ, ਅਮਿਟ ਅਤੇ ਨ ਸੜਨ ਵਾਲੇ ਹਨ। ਅਤਿ ਅਖੰਡ, ਅਦੰਡ, ਪ੍ਰਚੰਡ ਪ੍ਰਤਾਪ ਵਾਲੇ ਅਤੇ ਯੁੱਧ ਵਿਚ ਸਥਿਰ ਰਹਿਣ ਵਾਲੇ ਹਨ। ਸਾਨ੍ਹ (ਵਰਗੇ ਉੱਚੇ) ਮੋਢਿਆਂ ਵਾਲੇ ਅਤੇ ਗੋਡਿਆਂ ਤਕ ਲੰਬੀਆਂ ਬਾਂਹਵਾਂ ਵਾਲੇ, ਬਾਂਕੇ ਅਤੇ ਮਹਾ ਬਲਵਾਨ ਹਨ। ਇਸ ਤਰ੍ਹਾਂ ਦੋਹਾਂ ਯੋਧਿਆਂ ਦੀ ਅਪਾਰ ਛਬੀ ਹੈ, ਜਿਸ ਦਿਨ (ਯੁੱਧ-ਭੂਮੀ ਵਿਚ) ਧੌਂਸਾ ਵਜਾਉਣਗੇ, (ਤਦ) ਲਾਜ ਮਰਯਾਦਾ ਛਡ ਕੇ ਸਭ ਭਜ ਜਾਣਗੇ, ਇਕ ਵੀ ਸਾਹਮਣੇ ਨਹੀਂ ਆਵੇਗਾ।੨੪੩।

*ਨਰਾਜ ਛੰਦ*

ਇਕ 'ਸੰਜੋਗ' ਨਾਂ ਦਾ ਅਖੰਡ ਸੂਰਮਾ ਜਾਣਿਆ ਜਾਂਦਾ ਹੈ, ਜਿਸ ਦਾ ਅਜ ਘਰ ਘਰ ਪ੍ਰਤਾਪ ਮੰਨਿਆ ਜਾਂਦਾ ਹੈ। (ਜੋ) ਅਦੰਡ, ਅਛੇਦ ਹੈ ਅਤੇ ਜਿਸ ਨੂੰ ਅਭੰਗ ਕਿਹਾ ਜਾਂਦਾ ਹੈ। ਵਿਚਾਰ ਪੂਰਵਕ ਅਜ ਕਿਹੜਾ ਯੋਧਾ ਉਸ ਦੇ ਬਰਾਬਰ ਰਖਿਆ ਜਾ ਸਕਦਾ ਹੈ। ੨੪੪।

(ਇਕ) ਅਖੰਡ ਰਾਜ ('ਮੰਡਲੀਕ') ਵਾਲਾ ਪ੍ਰਚੰਡ ਸੂਰਮਾ ਵੇਖਿਆ ਜਾਂਦਾ ਹੈ। (ਉਸ) 'ਸੁਕ੍ਰਿਤ' ਨਾਂ ਵਾਲੇ ਸੂਰਮੇ ਨੂੰ ਅਜਿਤ ਜਾਣਨਾ ਚਾਹੀਦਾ ਹੈ। (ਜਦੋਂ) ਸ਼ਸਤ੍ਰ ਸਜਾ ਕੇ ਅਤੇ ਗਜਵਜ ਕੇ ਲੱਜਾ ਸਹਿਤ ਰਥ ਨਾਲ ਧਾਵਾ ਕਰੇਗਾ, (ਤਾਂ) ਅਮੰਡ ਸੂਰਜ ਵਾਂਗ ਪ੍ਰਚੰਡ ਸੋਭਾ ਪ੍ਰਾਪਤ ਕਰੇਗਾ।੨੪੫।

ਵਿਸ਼ੇਸ਼ ਕਰ ਕੇ (ਜਿਸ ਨੇ) ਬਾਣ, ਬਰਛੀ, ਤਲਵਾਰ ਹੱਥ ਵਿਚ ਪਕੜੀ ਹੋਈ ਹੈ। (ਉਹ) 'ਅਮੋਹ' ਨਾਮ ਵਾਲਾ ਸੂਰਮਾ (ਜਦੋਂ) ਕ੍ਰੋਧ ਨਾਲ ਆ ਕੇ ਗਜਦਾ ਹੈ। 'ਅਲੋਭ' ਨਾਮ ਵਾਲਾ ਜੋ ਦੂਜਾ ਸੂਰਮਾ ਹੈ, (ਉਹ ਵੀ) ਗਜਦਾ ਹੈ। (ਉਦੋਂ) ਰਥਾਂ ਵਾਲੇ, ਹਾਥੀਆਂ ਵਾਲੇ, ਘੋੜਿਆਂ ਦੇ ਸੁਆਮੀ ਅਤੇ ਅਪਾਰ ਸੈਨਾ ਵਾਲੇ (ਰਣ ਵਿਚੋਂ) ਭਜ ਜਾਂਦੇ ਹਨ।੨੪੬।

(ਜੋ) ਹਠੀ, ਜਪੀ, ਤਪੀ, ਸਤੀ ਅਤੇ ਅਖੰਡ ਸੂਰਮੇ ਵੇਖੇ ਜਾਂਦੇ ਹਨ। ਸੂਰਜ ਵਾਂਗ ਪ੍ਰਚੰਡ ਤੇਜ ਵਾਲੇ ਅਤੇ ਦੰਡ ਤੋਂ ਬਿਨਾ, ਉਨ੍ਹਾਂ ਨੂੰ ਜਾਣਿਆ ਜਾਂਦਾ ਹੈ। ਜਗਤ ਵਿਚ ਜੋ ਅਜਿਤ ਹਨ, (ਉਨ੍ਹਾਂ ਨੂੰ) ਪਵਿਤ੍ਰ ਅੰਗ (ਸ਼ਰੀਰ) ਵਾਲਾ ਸਮਝਿਆ ਜਾਂਦਾ ਹੈ। 'ਅਕਾਮ' ਨਾਮ ਵਾਲਾ (ਜੋ) ਯੋਧਾ ਹੈ, ਉਸ ਨੂੰ ਬਹੁਤ ਸੁੰਦਰ ਮੰਨਿਆ ਜਾਂਦਾ ਹੈ।੨੪੭।

ਅਕ੍ਰੋਧ ਜੋਧ ਕ੍ਰੋਧ ਕੈ ਬਿਰੋਧ ਸਜਿ ਹੈ ਜਬੈ।
ਬਿਸਾਰਿ ਲਾਜ ਸੂਰਮਾ ਅਪਾਰ ਭਾਜਿ ਹੈ ਸਭੈ।
ਅਖੰਡ ਦੇਹਿ ਜਾਸ ਕੀ ਪ੍ਰਚੰਡ ਰੂਪ ਜਾਨੀਐ।
ਸੁ ਲਜ ਨਾਮ ਸੂਰਮਾ ਸੁ ਮੰਤ੍ਰਿ ਤਾਸੁ ਮਾਨੀਐ। ੨੪੮।

ਸੁ ਪਰਮ ਤਤ ਆਦਿ ਦੈ ਨਿਰਾਹੰਕਾਰ ਗਰਜਿ ਹੈ।
ਬਿਸੇਖ ਤੋਰ ਸੈਨ ਤੇ ਅਸੇਖ ਬੀਰ ਬਰਜਿ ਹੈ।
ਸਰੋਖ ਸੈਹਥੀਨ ਲੈ ਅਮੋਘ ਜੋਧ ਜੁਟਿ ਹੈ।
ਅਸੇਖ ਬੀਰ ਕਾਰਮਾਦਿ ਕ੍ਰੂਰ ਕਉਚ ਤੁਟ ਹੈ। ੨੪੯।

*ਨਰਾਜ ਛੰਦ*

ਸਭਗਤਿ ਏਕ ਭਾਵਨਾ ਸੁ ਕ੍ਰੋਧ ਸੂਰ ਧਾਇ ਹੈ।
ਅਸੇਖ ਮਾਰਤੰਡ ਜ੍ਯੋਂ ਬਿਸੇਖ ਸੋਭ ਪਾਇ ਹੈ।
ਸੰਘਾਰਿ ਸੈਣ ਸਤ੍ਰੁਵੀ ਜੁਝਾਰ ਜੋਧ ਜੁਟਿ ਹੈ।
ਕਰੂਰ ਕੂਰ ਸੂਰਮਾ ਤਰਕ ਤੰਗ ਤੁਟਿ ਹੈ। ੨੫੦।

ਸਿਮਟਿ ਸੂਰ ਸੈਹਥੀ ਸਰਕਿ ਸਾਂਗ ਸੇਲ ਹੈ।
ਦੁਰੰਤ ਘਾਇ ਝਾਲਿ ਕੈ ਅਨੰਤ ਸੈਣ ਪੇਲਿ ਹੈ।
ਤਮਕਿ ਤੇਗ ਦਾਮਿਣੀ ਸੜਕਿ ਸੂਰ ਮਟਿ ਹੈ।
ਨਿਪਟਿ ਕਟਿ ਕੁਟਿ ਕੈ ਅਕਟ ਅੰਗ ਸਟਿ ਹੈ। ੨੫੧।

ਨਿਪਟਿ ਸਿੰਘ ਜ੍ਯੋਂ ਪਲਟਿ ਸੂਰ ਸੇਲ ਬਾਹਿ ਹੈ।
ਬਿਸੇਖ ਬ੍ਰੁਥਨੀਸ ਕੀ ਅਸੇਖ ਸੈਣ ਗਾਹਿ ਹੈ।
ਅਰੁਝਿ ਬੀਰ ਅਪ ਮਝਿ ਗਝਿ ਆਨਿ ਜੁਝਿ ਹੈ।
ਬਿਸੇਖ ਦੇਵ ਦਈਤ ਜਛ ਕਿੰਨਰ ਕ੍ਰਿਤ ਬੁਝਿ ਹੈ। ੨੫੨।

ਸਰਕਿ ਸੇਲ ਸੂਰਮਾ ਮਟਿਕ ਬਾਜ ਸੁਟਿ ਹੈ।
ਅਮੰਡ ਮੰਡਲੀਕ ਸੇ ਅਫੁਟ ਸੂਰ ਫੁਟਿ ਹੈ।
ਸੁ ਪ੍ਰੇਮ ਨਾਮ ਸੂਰ ਕੋ ਬਿਸੇਖ ਭੂਪ ਜਾਨੀਐ।
ਸੁ ਸਾਖ ਤਾਸ ਕੀ ਸਦਾ ਤਿਹੂੰਨ ਲੋਕ ਮਾਨੀਐ। ੨੫੩।

ਅਨੂਪ ਰੂਪ ਭਾਨ ਸੋ ਅਭੂਤ ਰੂਪ ਮਾਨੀਐ।
ਸੰਜੋਗ ਨਾਮ ਸਤ੍ਰੁਹਾ ਸੁ ਬੀਰ ਤਾਸੁ ਜਾਨੀਐ।
ਸੁ ਸਾਂਤਿ ਨਾਮ ਸੂਰਮਾ ਸੁ ਅਉਰ ਏਕ ਬੋਲੀਐ।
ਪ੍ਰਤਾਪ ਜਾਸ ਕੋ ਸਦਾ ਸੁ ਸਰਬ ਲੋਗ ਤੋਲੀਐ। ੨੫੪।

ਅਖੰਡ ਮੰਡਲੀਕ ਸੋ ਪ੍ਰਚੰਡ ਰੂਪ ਦੇਖੀਐ।
ਸੁ ਕੋਪ ਸੁਧ ਸਿੰਘ ਕੀ ਸਮਾਨ ਸੂਰ ਪੇਖੀਐ।
ਸੁ ਪਾਠ ਨਾਮ ਤਾਸ ਕੋ ਅਠਾਟ ਤਾਸੁ ਭਾਖੀਐ।
ਭਜ੍ਯੋ ਨ ਜੁਧ ਤੇ ਕਹੂੰ ਨਿਸੇਸ ਸੂਰ ਸਾਖੀਐ। ੨੫੫।



'ਅਕ੍ਰੋਧ' (ਨਾਂ ਵਾਲਾ) ਯੋਧਾ ਜਦੋਂ ਕ੍ਰੋਧਿਤ ਹੋ ਕੇ 'ਬਿਰੋਧ' (ਯੁੱਧ) ਨੂੰ ਜਾਏਗਾ (ਤਦੋਂ) ਬੇਅੰਤ ਸੂਰਮੇ, ਸਾਰੀ ਲਾਜ ਮਰਯਾਦਾ ਨੂੰ ਭੁਲਾ ਕੇ ਭਜ ਜਾਣਗੇ। ਜਿਸ ਦੀ ਦੇਹ ਅਖੰਡ ਹੈ ਅਤੇ ਪ੍ਰਚੰਡ ਰੂਪ ਵਾਲਾ ਜਾਣਿਆ ਜਾਂਦਾ ਹੈ, ਉਹ 'ਲਜ' (ਲਜਾ) ਨਾਮ ਵਾਲਾ ਸੂਰਮਾ, ਉਸ ਦਾ ਮੰਤਰੀ ਮੰਨਿਆ ਜਾਂਦਾ ਹੈ।੨੪੮।

'ਪਰਮ ਤੱਤ' ਆਦਿ (ਯੋਧੇ) ਤੋਂ ਲੈ ਕੇ 'ਨਿਰਹੰਕਾਰ' (ਸਮੇਤ) ਗਜਣਗੇ, ਵਿਸ਼ੇਸ਼ ਸੈਨਾ ਨੂੰ ਚਲਾ ਕੇ, ਬੇਅੰਤ ਸੂਰਮਿਆਂ ਨੂੰ ਰੋਕ ਦੇਣਗੇ। ਯੋਧੇ ਕ੍ਰੋਧਿਤ ਹੋ ਕੇ ਅਮੋਘ ਬਰਛੀਆਂ (ਹੱਥ ਵਿਚ ਲੈ ਕੇ ਯੁੱਧ ਵਿਚ) ਜੁਟ ਜਾਣਗੇ। ਬੇਅੰਤ ਯੋਧਿਆਂ ਦੇ ਸਖਤ ਧਨੁਸ਼ ਆਦਿ ਅਤੇ ਕਵਚ ਟੁਟ ਜਾਣਗੇ।੨੪੯।

*ਨਰਾਜ ਛੰਦ*

ਇਕ ਭਾਵਨਾ ਸਹਿਤ 'ਭਗਤਿ' (ਨਾਮ ਵਾਲਾ) ਸੂਰਮਾ ਕ੍ਰੋਧਿਤ ਹੋ ਕੇ ਧਾਵਾ ਕਰਦਾ ਹੈ। ਬੇਅੰਤ ਸੂਰਜਾਂ ਵਾਂਗ ਵਿਸ਼ੇਸ਼ ਸ਼ੋਭਾ ਪਾਉਂਦਾ ਹੈ। ਵੈਰੀ ਦੀ ਸੈਨਾ ਨੂੰ ਨਸ਼ਟ ਕਰਨ ਲਈ ਸੂਰਮੇ ਯੁੱਧ ਵਿਚ ਜੁਟ ਜਾਂਦੇ ਹਨ। (ਉਸ ਵੇਲੇ) 'ਕਰੂਰ' ਅਤੇ 'ਕੂੜ' (ਨਾਂ ਵਾਲੇ) ਸੂਰਮਿਆਂ ਦੇ ਤੰਗ ਤੜਕ ਕੇ ਟੁਟ ਜਾਂਦੇ ਹਨ।੨੫੦।

(ਉਹ) ਸੂਰਮੇ ਸਿਮਟ ਕੇ ਅਤੇ (ਅਗੇ ਵਲ) ਸਰਕ ਕੇ ਸੈਹਥੀਆਂ ਅਤੇ ਬਰਛੀਆਂ ਚਲਾਂਦੇ ਹਨ। ਬਹੁਤ ਵੱਡੇ ਘਾਓ ਸਹਿ ਕੇ ਬੇਅੰਤ ਸੈਨਾ ਨੂੰ ਅਗੇ ਧਕ ਦਿੰਦੇ ਹਨ। ਬਿਜਲੀ ਵਰਗੀ ਚਮਕ ਵਾਲੀ ਤਲਵਾਰ ਸੜਕ ਕਰ ਕੇ ਸੂਰਮੇ ਤੁਰਤ ('ਮਟਿ') (ਚਲਾਂਦੇ ਹਨ)। (ਜਿਸ ਨਾਲ) ਨ ਕਟੇ ਜਾ ਸਕਣ ਵਾਲੇ ਅੰਗਾਂ ਨੂੰ ਬਿਲਕੁਲ ਕਟ ਕੁਟ ਕੇ ਸੁਟ ਦਿੰਦੇ ਹਨ।੨੫੧।

ਬਿਲਕੁਲ ਸ਼ੇਰ ਵਾਂਗ ਪਲਟ ਕੇ ਸੂਰਮੇ ਬਰਛੇ ਚਲਾਂਦੇ ਹਨ। ਵਿਸ਼ੇਸ਼ ਸੈਨਾਪਤੀਆਂ ('ਬ੍ਰੁਥਨੀਸ') ਦੀ ਬੇਅੰਤ ਸੈਨਾ ਨੂੰ ਦਲ ਦਿੰਦੇ ਹਨ। ਆਪਸ ਵਿਚ ਗੁਥਮ ਗੁੱਥਾ ਹੋ ਕੇ ਹਿੰਮਤ ('ਗਝਿ') ਵਾਲੇ ਸੂਰਮੇ ਆ ਕੇ ਲੜਦੇ ਹਨ। ਵਿਸ਼ੇਸ਼ ਤੌਰ ਤੇ ਦੇਵਤੇ, ਦੈਂਤ, ਯਕਸ਼ ਅਤੇ ਕਿੰਨਰ (ਉਨ੍ਹਾਂ ਦੀ) ਕੀਰਤੀ ਨੂੰ ਸਮਝ ਲੈਂਦੇ ਹਨ।੨੫੨।

ਸੂਰਮਾ ਬਰਛੇ ਨੂੰ (ਅਗੇ ਵਲ) ਸਰਕਾਂਦਾ ਹੈ ਅਤੇ ਮਟਕ ਕੇ ਘੋੜੇ ਨੂੰ ਭਜਾਂਦਾ ਹੈ। ਨ ਮੰਡੇ ਜਾ ਸਕਣ ਵਾਲੇ ਰਾਜੇ ('ਮੰਡਲੀਕ') ਅਤੇ ਨ ਫੁਟਣ ਵਾਲੇ ਸੂਰਮੇ ਫੁਟ ਰਹੇ ਹਨ। ਉਸ 'ਪ੍ਰੇਮ' ਨਾਮ ਵਾਲੇ ਸੂਰਮੇ ਦਾ ਹੇ ਰਾਜਨ! ਵਿਸ਼ੇਸ਼ ਰੂਪ ਜਾਣਿਆ ਜਾਂਦਾ ਹੈ। ਉਸ ਦੀ ਸਾਖ ਸਦਾ ਤਿੰਨਾਂ ਲੋਕਾਂ ਵਿਚ ਮੰਨੀ ਜਾਂਦੀ ਹੈ। ੨੫੩।

(ਜਿਸ ਦਾ) ਅਨੂਪ ਰੂਪ ਸੂਰਜ ਵਰਗਾ ਹੈ, ਉਸ ਨੂੰ ਤੱਤਾਂ ਤੋਂ ਰਹਿਤ ਰੂਪ ਮੰਨਿਆ ਜਾਂਦਾ ਹੈ। ਉਸ ਸੂਰਮੇ ਦਾ ਨਾਮ 'ਸੰਜੋਗ' ਹੈ ਜੋ ਵੈਰੀ ਨੂੰ ਮਾਰਨ ਵਾਲਾ ਜਾਣਿਆ ਜਾਂਦਾ ਹੈ। ਇਕ ਹੋਰ 'ਸਾਂਤਿ' ਨਾਮ ਦਾ ਸੂਰਮਾ ਕਿਹਾ ਜਾਂਦਾ ਹੈ, ਜਿਸ ਦਾ ਪ੍ਰਤਾਪ ਹਮੇਸ਼ਾ ਸਾਰੇ ਲੋਕਾਂ ਵਿਚ ਵਿਚਾਰਿਆ ਜਾਂਦਾ ਹੈ।੨੫੪।

(ਜਿਸ ਦਾ) ਰੂਪ ਅਖੰਡ ਰਾਜੇ ('ਮੰਡਲੀਕ') ਜਿਹਾ ਪ੍ਰਚੰਡ ਵੇਖਿਆ ਜਾਂਦਾ ਹੈ। (ਜਦੋਂ) ਉਹ ਕ੍ਰੋਧ ਕਰਦਾ ਹੈ ਤਾਂ (ਉਸ ਦਾ) ਰੂਪ ਨਿਰੋਲ ਸ਼ੇਰ ਵਰਗਾ ਦਿਸ ਪੈਂਦਾ ਹੈ। ਉਸ ਦਾ ਨਾਮ 'ਪਾਠ' ਹੈ ਅਤੇ ਉਸ ਨੂੰ ਠਾਠ-ਰਹਿਤ ਕਿਹਾ ਜਾਂਦਾ ਹੈ। (ਉਹ) ਕਦੇ ਯੁੱਧ ਤੋਂ ਭਜਦਾ ਨਹੀਂ, ਚੰਦ੍ਰਮਾ ਅਤੇ ਸੂਰਜ (ਇਸ ਗੱਲ ਦੇ) ਸਾਖੀ ਹਨ।੨੫੫।

ਸੁਕਰਮ ਨਾਮ ਏਕ ਕੋ ਸੁਸਿਛ ਦੂਜ ਜਾਨੀਐ।
ਅਭਿਜ ਮੰਡਲੀਕ ਸੋ ਅਛਿਜ ਤੇਜ ਮਾਨੀਐ।
ਸੁ ਕੋਪ ਸੂਰ ਸਿੰਘ ਜ੍ਯੋਂ ਘਟਾ ਸਮਾਨ ਜੁਟਿ ਹੈ।
ਦੁਰੰਤ ਬਾਜ ਬਾਜਿ ਹੈ ਅਨੰਤ ਸਸਤ੍ਰ ਛੁਟਿ ਹੈ। ੨੫੬।

ਸੁ ਜਗਿ ਨਾਮ ਏਕ ਕੋ ਪ੍ਰਬੋਧ ਅਉਰ ਮਾਨੀਐ
ਸੁ ਦਾਨ ਤੀਸਰਾ ਹਠੀ ਅਖੰਡ ਤਾਸੁ ਜਾਨੀਐ।
ਸੁ ਨੇਮ ਨਾਮ ਅਉਰ ਹੈ ਅਖੰਡ ਤਾਸੁ ਭਾਖੀਐ।
ਜਗਤ ਜਾਸੁ ਜੀਤਿਆ ਜਹਾਨ ਭਾਨੁ ਸਾਖੀਐ। ੨੫੭।

ਸੁ ਸਤੁ ਨਾਮ ਏਕ ਕੋ ਸੰਤੋਖ ਅਉਰ ਬੋਲੀਐ।
ਸੁ ਤਪੁ ਨਾਮ ਤੀਸਰੋ ਦਸੰਤ੍ਰ ਜਾਸੁ ਡੋਲੀਐ।
ਸੁ ਜਾਪੁ ਨਾਮ ਏਕ ਕੋ ਪ੍ਰਤਾਪ ਆਜ ਤਾਸ ਕੋ।
ਅਨੇਕ ਜੁਧ ਜੀਤਿ ਕੈ ਬਰਿਯੋ ਜਿਨੈ ਨਿਰਾਸ ਕੋ। ੨੫੮।

*ਛਪੈ ਛੰਦ*

ਅਤਿ ਪ੍ਰਚੰਡ ਬਲਵੰਡ ਨੇਮ ਨਾਮਾ ਇਕ ਅਤਿ ਭਟ।
ਪ੍ਰੇਮ ਨਾਮ ਦੂਸਰੋ ਸੂਰ ਬੀਰਾਰਿ ਰਣੋਤਕਟ।
ਸੰਜਮ ਏਕ ਬਲਿਸਟਿ ਧੀਰ ਨਾਮਾ ਚਤੁਰਥ ਗਨਿ।
ਪ੍ਰਾਣਯਾਮ ਪੰਚਵੋ ਧਿਆਨ ਨਾਮਾ ਖਸਟਮ ਭਨਿ।
ਜੋਧਾ ਅਪਾਰ ਅਨਖੰਡ ਸਤਿ ਅਤਿ ਪ੍ਰਤਾਪ ਤਿਹ ਮਾਨੀਐ।
ਸੁਰ ਅਸੁਰ ਨਾਗ ਗੰਧ੍ਰਬ ਧਰਮ ਨਾਮਾ ਜਵਨ ਕੋ ਜਾਨੀਐ। ੨੫੯।

ਸੁਭਾਚਾਰ ਜਿਹ ਨਾਮ ਸਬਲ ਦੂਸਰ ਅਨੁਮਾਨੋ।
ਬਿਕ੍ਰਮ ਤੀਸਰੋ ਸੁਭਟ ਬੁਧਿ ਚਤੁਰਥ ਜੀਅ ਜਾਨੋ।
ਪੰਚਮ ਅਨੁਰਕਤਤਾ ਛਠਮ ਸਾਮਾਧ ਅਭੈ ਭਟ।
ਉਦਮ ਅਰੁ ਉਪਕਾਰ ਅਮਿਟ ਅਨਜੀਤ ਅਨਾਕਟ।
ਜਿਹ ਨਿਰਖਿ ਸਤ੍ਰੁ ਤਜਿ ਆਸਨਨਿ ਬਿਮਨ ਚਿਤ ਭਾਜਤ ਤਵਨ।
ਬਲਿ ਟਾਰਿ ਹਾਰਿ ਆਹਵ ਹਠੀ ਅਠਟ ਠਾਟ ਭੂਲਤ ਗਵਨ। ੨੬੦।

*ਤੋਮਰ ਛੰਦ*

ਸੁ ਬਿਚਾਰ ਹੈ ਭਟ ਏਕ। ਗੁਨ ਬੀਚ ਜਾਸੁ ਅਨੇਕ।
ਸੰਜੋਗ ਹੈ ਇਕ ਅਉਰ। ਜਿਨਿ ਜੀਤਿਆ ਪਤਿ ਗਉਰ। ੨੬੧।

ਇਕ ਹੋਮ ਨਾਮ ਸੁ ਬੀਰ। ਅਰਿ ਕੀਨ ਜਾਸੁ ਅਧੀਰ।
ਪੂਜਾ ਸੁ ਅਉਰ ਬਖਾਨ। ਜਿਹ ਸੋ ਨ ਪਉਰਖੁ ਆਨਿ। ੨੬੨।

ਅਨੁਰਕਤਤਾ ਇਕ ਅਉਰ। ਸਭ ਸੁਭਟ ਕੋ ਸਿਰ ਮਉਰ।
ਬੇਰਕਤਤਾ ਇਕ ਆਨ। ਜਿਹ ਸੋ ਨ ਆਨ ਪ੍ਰਧਾਨ। ੨੬੩।



ਇਕ ਦਾ ਨਾਮ 'ਕਰਮ' ਹੈ ਅਤੇ ਦੂਜੇ ਦਾ 'ਸਿਛ' ਜਾਣਿਆ ਜਾਂਦਾ ਹੈ। ਉਨ੍ਹਾਂ ਨੂੰ ਨ ਭਿਜਣ ਵਾਲੇ ਰਾਜੇ ('ਮੰਡਲੀਕ') ਜਿਹੇ ਅਤੇ ਨ ਛਿਜਣ ਵਾਲੇ ਤੇਜ ਵਾਲੇ ਮੰਨਿਆ ਜਾਂਦਾ ਹੈ। ਉਹ ਸੂਰਮੇ ਸ਼ੇਰ ਵਾਂਗ ਕ੍ਰੋਧ ਕਰਦੇ ਹਨ ਅਤੇ ਘਟਾਵਾਂ ਦੇ ਸਮਾਨ (ਯੁੱਧ ਵਿਚ) ਜੁਟ ਜਾਂਦੇ ਹਨ। (ਉਸ ਵੇਲੇ) ਬੇਅੰਤ ਵਾਜੇ ਵਜਦੇ ਹਨ ਅਤੇ ਅਨੰਤ ਸ਼ਸਤ੍ਰ ਛੁਟਦੇ ਹਨ।੨੫੬।

ਇਕ ਯੋਧੇ ਦਾ ਨਾਮ 'ਜਗ' ਹੈ ਅਤੇ ਦੂਜੇ ਦਾ (ਨਾਮ) 'ਪ੍ਰਬੋਧ' ਮੰਨਿਆ ਜਾਂਦਾ ਹੈ। ਤੀਜੇ ਹਠੀ (ਦਾ ਨਾਮ) 'ਦਾਨ' ਹੈ, ਜਿਸ ਨੂੰ ਅਖੰਡ ਜਾਣਿਆ ਜਾਂਦਾ ਹੈ। 'ਨੇਮ' ਇਕ ਹੋਰ ਦਾ ਨਾਮ ਹੈ, ਜਿਸ ਨੂੰ ਵੀ ਅਖੰਡ ਕਿਹਾ ਜਾਂਦਾ ਹੈ। ਜਿਸ ਨੇ ਸਾਰੇ ਜਗਤ ਨੂੰ ਜਿਤ ਲਿਆ ਹੈ। (ਸਾਰਾ) ਸੰਸਾਰ ਅਤੇ ਸੂਰਜ (ਇਸ ਦੇ) ਗਵਾਹ ਹਨ।੨੫੭।

ਇਕ ਦਾ ਨਾਮ 'ਸਤ' ਹੈ ਅਤੇ ਦੂਜੇ ਦਾ ਨਾਂ 'ਸੰਤੋਖ' ਕਿਹਾ ਜਾਂਦਾ ਹੈ। ਤੀਜੇ ਦਾ ਨਾਮ 'ਤਪ' ਹੈ ਜਿਸ ਦਾ (ਯਸ਼) ਦੇਸ ਦੇਸਾਂਤਰਾਂ ਵਿਚ ਪਸਰਿਆ ਹੋਇਆ ਹੈ। ਇਕ ਦਾ ਨਾਮ 'ਜਾਪ' ਹੈ ਜਿਸ ਦਾ ਅਜ (ਸਭ ਪਾਸੇ) ਪ੍ਰਤਾਪ ਹੈ। ਜਿਸ ਨੇ ਅਨੇਕਾਂ ਯੁੱਧ ਜਿਤ ਕੇ 'ਨਿਰਾਸ' (ਆਸ ਦੇ ਤਿਆਗ) ਨੂੰ ਵਰ ਲਿਆ ਹੈ।੨੫੮।

*ਛਪੈ ਛੰਦ*

ਬਹੁਤ ਪ੍ਰਚੰਡ ਤੇਜ ਵਾਲਾ 'ਨੇਮ' ਨਾਂ ਦਾ ਇਕ ਯੋਧਾ ਹੈ। ਦੂਜੇ ਯੋਧੇ ਦਾ ਨਾਮ 'ਪ੍ਰੇਮ' ਹੈ ਜੋ ਸੂਰਮਿਆਂ ਦਾ ਵੈਰੀ ਅਤੇ ਯੁੱਧ ਵਿਚ ਪ੍ਰਬਲ ਹੈ। ਇਕ 'ਸੰਜਮ' ਨਾਮ ਦਾ ਹੋਰ ਬਲਵਾਨ ਹੈ ਅਤੇ ਚੌਥਾ ਨਾਮ 'ਧੀਰ' (ਧੀਰਜ) ਦਾ ਗਿਣਿਆ ਜਾਂਦਾ ਹੈ। ਪੰਜਵੇਂ ਦਾ ਨਾਮ 'ਪ੍ਰਾਣਾਯਾਮ' ਅਤੇ ਛੇਵੇਂ ਦਾ ਨਾਮ 'ਧਿਆਨ' ਹੈ। ਸੱਤਵੇਂ ਨ ਖੰਡਿਤ ਹੋਣ ਵਾਲੇ, ਅਪਾਰ ਅਤੇ ਅਤਿਅੰਤ ਪ੍ਰਤਾਪ ਵਾਲੇ ਯੋਧੇ ਨੂੰ ਦੇਵਤੇ, ਦੈਂਤ, ਨਾਗ, ਗੰਧਰਬ ਆਦਿ 'ਧਰਮ' ਨਾਮ ਨਾਲ ਜਾਣਦੇ ਹਨ।੨੫੯।

'ਸੁਭਾਚਾਰ' ਜਿਸ ਦਾ ਨਾਮ ਹੈ ਅਤੇ ਦੂਜਾ ਬਲਵਾਨ 'ਅਨੁਮਾਨ' ਹੈ। ਤੀਜਾ 'ਬਿਕ੍ਰਮ' ਹੈ, ਚੌਥਾ ਸੂਰਮਾ 'ਬੁਧਿ' ਮਨ ਵਿਚ ਜਾਣ ਲਵੋ। ਪੰਜਵਾਂ 'ਅਨੁਰਕਤਤਾ' ਅਤੇ ਛੇਵਾਂ 'ਸਾਮਾਧ' (ਸਮਾਧੀ) ਨਿਡਰ ਯੋਧੇ ਹਨ। 'ਉਦਮ' ਅਤੇ 'ਉਪਕਾਰ' (ਨਾਮ ਵਾਲੇ ਯੋਧੇ) ਨ ਮਿਟਣ ਵਾਲੇ, ਨ ਜਿਤੇ ਜਾ ਸਕਣ ਵਾਲੇ ਅਤੇ ਨ ਕਟੇ ਜਾ ਸਕਣ ਵਾਲੇ ਹਨ। ਜਿਨ੍ਹਾਂ ਨੂੰ ਵੇਖ ਕੇ ਵੈਰੀ ਆਸਣਾਂ ਨੂੰ ਛਡ ਕੇ ਬੁਝੇ ਹੋਏ ਮਨ ਨਾਲ ਉਥੋਂ ਭਜ ਜਾਂਦੇ ਹਨ। ਹਠੀ ਸੂਰਮੇ ਬਲ ਛਡ ਕੇ, ਯੁੱਧ ਵਿਚ ਹਾਰ ਮੰਨ ਕੇ ਅਣਮਿਥੇ ਠਾਠ ਭੁਲ ਕੇ ਚਲੇ ਜਾਂਦੇ ਹਨ।੨੬੦।

*ਤੋਮਰ ਛੰਦ*

ਇਕ 'ਬਿਚਾਰ' ਨਾਂ ਦਾ ਸੂਰਮਾ ਹੈ, ਜਿਸ ਵਿਚ ਅਨੇਕ ਗੁਣ ਹਨ। ਇਕ ਹੋਰ (ਸੂਰਮਾ) 'ਸੰਜੋਗ' ਹੈ, ਜਿਸ ਨੇ ਗੌਰੀ ਦੇ ਪਤੀ (ਸ਼ਿਵ) ਨੂੰ ਜਿਤ ਲਿਆ ਸੀ।੨੬੧।

ਇਕ 'ਹੋਮ' ਨਾਮ ਦਾ ਯੋਧਾ ਹੈ ਜਿਸ ਨੇ ਵੈਰੀਆਂ ਨੂੰ ਧੀਰਜ-ਰਹਿਤ ਕਰ ਲਿਆ ਹੈ। ਇਕ ਹੋਰ 'ਪੂਜਾ' ਨਾਮ ਵਾਲਾ (ਯੋਧਾ) ਕਿਹਾ ਜਾਂਦਾ ਹੈ, ਜਿਸ ਵਰਗੀ ਹੋਰ ਕਿਸੇ ਵਿਚ ਸ਼ਕਤੀ ਨਹੀਂ ਹੈ।੨੬੨।

ਇਕ ਹੋਰ 'ਅਨੁਰਕਤਤਾ' (ਨਾਮ ਵਾਲਾ ਸੂਰਮਾ) ਹੈ, ਜੋ ਸਾਰਿਆਂ ਸੂਰਮਿਆਂ ਦਾ ਸ਼ਿਰੋਮਣੀ ਹੈ। ਇਕ ਹੋਰ 'ਬੇਰਕਤਤਾ' (ਨਾਮ ਵਾਲਾ ਸੂਰਮਾ) ਹੈ ਜਿਸ ਵਰਗਾ ਹੋਰ (ਕੋਈ) ਪ੍ਰਧਾਨ (ਯੋਧਾ) ਨਹੀਂ ਹੈ।੨੬੩।

ਸਤਸੰਗ ਅਉਰ ਸੁਬਾਹ। ਜਿਹ ਦੇਖ ਜੁਧ ਉਛਾਹ।
ਭਟ ਨੇਹ ਨਾਮ ਅਪਾਰ। ਬਲ ਜਉਨ ਕੋ ਬਿਕਰਾਰ। ੨੬੪।

ਇਕ ਪ੍ਰੀਤਿ ਅਰੁ ਹਰਿ ਭਗਤਿ। ਜਿਹ ਜੋਤਿ ਜਗਮਗ ਜਗਤਿ।
ਭਟ ਦਤ ਮਤ ਮਹਾਨ। ਸਬ ਠਉਰ ਮੈ ਪਰਧਾਨ। ੨੬੫।

ਇਕ ਅਕ੍ਰੁਧ ਅਉਰ ਪ੍ਰਬੋਧ। ਰਣ ਦੇਖਿ ਕੈ ਜਿਹ ਕ੍ਰੋਧ।
ਇਹ ਭਾਤਿ ਸੈਨ ਬਨਾਇ। ਦੁਹੁ ਦਿਸਿ ਨਿਸਾਨ ਬਜਾਇ। ੨੬੬।

*ਦੋਹਰਾ*

ਇਹ ਬਿਧਿ ਸੈਨ ਬਨਾਇ ਕੈ ਚੜੇ ਨਿਸਾਨ ਬਜਾਇ।
ਜਿਹ ਜਿਹ ਬਿਧਿ ਆਹਵ ਮਢ੍ਯੋ ਸੋ ਸੋ ਕਹਤ ਸੁਨਾਇ। ੨੬੭।

*ਸ੍ਰੀ ਭਗਵਤੀ ਛੰਦ*

ਕਿ ਸੰਬਾਹ ਉਠੇ। ਕਿ ਸਾਵੰਤ ਜੁਟੇ।
ਕਿ ਨੀਸਾਣ ਹੁਕੇ। ਕਿ ਬਾਜੰਤ੍ਰ ਧੁਕੇ। ੨੬੮।

ਕਿ ਬੰਬਾਲ ਨੇਜੇ। ਕਿ ਜੰਜ੍ਵਾਲ ਤੇਜੇ।
ਕਿ ਸਾਵੰਤ ਢੁਕੇ। ਕਿ ਹਾ ਹਾਇ ਕੂਕੇ। ੨੬੯।

ਕਿ ਸਿੰਧੂਰ ਗਜੇ। ਕਿ ਤੰਦੂਰ ਬਜੇ।
ਕਿ ਸੰਬਾਹ ਜੁਟੇ। ਕਿ ਸੰਨਾਹ ਫੁਟੇ। ੨੭੦।

ਕਿ ਡਾਕੰਤ ਡਉਰੂ। ਕਿ ਭ੍ਰਾਮੰਤ ਭਉਰੂ।
ਕਿ ਆਹਾੜਿ ਡਿਗੇ। ਕਿ ਰਾਕਤ੍ਰ ਭਿਗੇ। ੨੭੧।

ਕਿ ਚਾਮੁੰਡ ਚਰਮੰ। ਕਿ ਸਾਵੰਤ ਧਰਮੰ।
ਕਿ ਆਵੰਤ ਜੁਧੰ। ਕਿ ਸਾਨਧ ਬਧੰ। ੨੭੨।

ਕਿ ਸਾਵੰਤ ਸਜੇ। ਕਿ ਨੀਸਾਣ ਬਜੇ।
ਕਿ ਜੰਜ੍ਵਾਲ ਕ੍ਰੋਧੰ। ਕਿ ਬਿਸਾਰਿ ਬੋਧੰ। ੨੭੩।

ਕਿ ਆਹਾੜ ਮਾਨੀ। ਕਿ ਜ੍ਯੋਂ ਮਛ ਪਾਨੀ।
ਕਿ ਸਸਤ੍ਰਾਸਤ੍ਰ ਬਾਹੈ। ਕਿ ਜ੍ਯੋਂ ਜੀਤ ਚਾਹੈ। ੨੭੪।

ਕਿ ਸਾਵੰਤ ਸੋਹੇ। ਕਿ ਸਾਰੰਗ ਰੋਹੇ।
ਕਿ ਸਸਤ੍ਰਾਸਤ੍ਰ ਬਾਹੇ। ਭਲੇ ਸੈਣ ਗਾਹੇ। ੨੭੫।

ਕਿ ਭੈਰਉ ਭਭਕੈ। ਕਿ ਕਾਲੀ ਕੁਹਕੇ।
ਕਿ ਜੋਗਨ ਜੁਟੀ। ਕਿ ਲੈ ਪਤ੍ਰ ਟੁਟੀ। ੨੭੬।



(ਇਕ) ਹੋਰ 'ਸਤਸੰਗ' (ਨਾਮ ਵਾਲਾ) ਯੋਧਾ ਹੈ ਜਿਸ ਵਿਚ ਯੁੱਧ ਲਈ ਉਤਸਾਹ ਵੇਖਿਆ ਜਾਂਦਾ ਹੈ। (ਇਕ ਹੋਰ) 'ਨੇਮ' ਨਾਮ ਵਾਲਾ ਅਪਾਰ ਯੋਧਾ ਹੈ ਜਿਸ ਵਿਚ ਭਿਆਨਕ ਬਲ ਹੈ।੨੬੪।

ਇਕ 'ਪ੍ਰੀਤਿ' ਅਤੇ (ਦੂਜਾ) 'ਹਰਿ-ਭਗਤਿ' (ਨਾਮ ਵਾਲੇ ਯੋਧੇ ਹਨ) ਜਿਨ੍ਹਾਂ ਦੀ ਜੋਤਿ ਜਗਤ ਵਿਚ ਜਗ ਮਗ ਕਰ ਰਹੀ ਹੈ। (ਇਕ ਹੋਰ) ਮਹਾਨ ਮਤ ਵਾਲਾ 'ਦਤਮਤ' (ਨਾਮ ਵਾਲਾ ਯੋਧਾ ਹੈ) ਜੋ ਸਭ ਥਾਂਵਾਂ ਵਿਚ ਪ੍ਰਧਾਨ ਹੈ।੨੬੫।

ਇਕ 'ਅਕ੍ਰੁਧ' ਅਤੇ ਦੂਜਾ 'ਪ੍ਰਬੋਧ' (ਨਾਮ ਵਾਲੇ ਯੋਧੇ ਹਨ) ਜਿਨ੍ਹਾਂ ਨੂੰ ਰਣ-ਭੂਮੀ ਵੇਖ ਕੇ ਕ੍ਰੋਧ ਚੜ੍ਹ ਜਾਂਦਾ ਹੈ। ਇਸ ਤਰ੍ਹਾਂ ਦੀ ਸੈਨਾ ਬਣਾ ਕੇ ਦੋਹਾਂ ਪਾਸੇ ਧੌਂਸੇ ਵਜਣ ਲਗੇ ਹਨ।੨੬੬।

*ਦੋਹਰਾ*

ਇਸ ਤਰ੍ਹਾਂ ਸੈਨਾ ਤਿਆਰ ਕਰ ਕੇ ਧੌਂਸੇ ਵਜਾ ਕੇ ਚੜ੍ਹ ਪਏ ਹਨ। ਜਿਸ ਜਿਸ ਤਰ੍ਹਾਂ ਦਾ ਯੁੱਧ ਹੋਇਆ ਹੈ, ਉਹ ਉਹ ਕਹਿ ਕੇ ਸੁਣਾਉਂਦਾ ਹਾਂ।੨੬੭।

*ਸ੍ਰੀ ਭਗਵਤੀ ਛੰਦ*

ਯੋਧੇ ਉਠ ਪਏ ਹਨ (ਅਰਥਾਂਤਰ- ਵਿਵਾਦ ਛਿੜ ਪਿਆ ਹੈ), ਬਲਵਾਨ ਸੂਰਮੇ (ਯੁੱਧ ਵਿਚ) ਜੁਟ ਗਏ ਹਨ। ਧੌਂਸੇ ਗੂੰਜਦੇ ਹਨ, ਵਾਜੇ ਧੁਕ ਧੁਕ ਕਰਦੇ ਹਨ।੨੬੮।

ਨੇਜ਼ਿਆਂ ਦੇ ਬੰਬਲ (ਅਰਥਾਤ ਝਾਲਰਾਂ) ਅੱਗ ਦੀਆਂ ਪ੍ਰਚੰਡ ਲਾਟਾਂ (ਮਾਲੂਮ ਹੁੰਦੀਆਂ ਹਨ)। ਸੂਰਮੇ (ਇਕ ਦੂਜੇ ਦੇ ਨੇੜੇ) ਢੁਕ ਰਹੇ ਹਨ ਅਤੇ (ਮੂੰਹ ਤੋਂ) 'ਹਾ ਹਾਇ' ਕੂਕ ਰਹੇ ਹਨ।੨੬੯।

ਸਿੰਧੂਰੇ ਹੋਏ (ਹਾਥੀ) ਗਜਦੇ ਹਨ, ਛੋਟੇ ਢੋਲ ਵਜਦੇ ਹਨ, ਯੋਧੇ (ਆਪਸ ਵਿਚ) ਜੁਟ ਗਏ ਹਨ, ਕਵਚ ਫੁਟ ਰਹੇ ਹਨ।੨੭੦।

ਡੌਰੇ ਡਕ ਡਕ ਕਰ ਕੇ ਬੋਲਦੇ ਹਨ, ਘੋੜੇ ('ਭਉਰੂ') ਭਰਮਦੇ ਫਿਰਦੇ ਹਨ। ਯੁੱਧ-ਭੂਮੀ ਵਿਚ (ਸੂਰਮੇ) ਡਿਗ ਰਹੇ ਹਨ, ਲਹੂ ਨਾਲ ਭਿਜੇ ਹੋਏ ਹਨ।੨੭੧।

ਚਾਮੁੰਡਾ (ਦੇਵੀ ਨੂੰ) ਢਾਲ ਬਣਾ ਕੇ (ਅਰਥਾਤ ਉਸ ਦੀ ਸਰਪ੍ਰਸਤੀ ਪ੍ਰਾਪਤ ਕਰ ਕੇ) ਸੂਰਵੀਰ ਆਪਣਾ ਧਰਮ (ਨਿਭਾਉਂਦੇ ਹਨ), ਸ਼ਸਤ੍ਰ ਸਜਾ ਕੇ ਯੁੱਧ-ਭੂਮੀ ਵਿਚ ਆਉਂਦੇ ਹਨ।੨੭੨।

ਮਹਾਨ ਯੋਧੇ (ਸ਼ਸਤ੍ਰਾਂ ਨਾਲ ਪੂਰੀ ਤਰ੍ਹਾਂ) ਸਜੇ ਹੋਏ ਹਨ, ਨਗਾਰੇ ਵਜਦੇ ਹਨ, ਕ੍ਰੋਧ ਰੂਪ ਜਵਾਲਾ (ਦੀਆਂ ਲਪਟਾਂ ਨਿਕਲਦੀਆਂ ਹਨ) ਜਿਸ ਨਾਲ ਅਕਲ ਗਵਾਚ ਜਾਂਦੀ ਹੈ।੨੭੩।

(ਯੋਧੇ) ਯੁੱਧ ਨੂੰ (ਇੰਜ) ਮੰਨਦੇ ਹਨ ਜਿਉਂ ਮੱਛੀ ਪਾਣੀ (ਨੂੰ ਮੰਨਦੀ ਹੈ)। ਸ਼ਸਤ੍ਰ ਅਤੇ ਅਸਤ੍ਰ ਚਲਾਉਂਦੇ ਹਨ ਜਿਵੇਂ ਕਿ ਜਿਤ ਚਾਹੁੰਦੇ ਹਨ।੨੭੪।

ਸੂਰਵੀਰ (ਇਸ ਤਰ੍ਹਾਂ) ਸ਼ੋਭਾ ਪਾ ਰਹੇ ਹਨ (ਮਾਨੋ) ਸ਼ੇਰ ਗੁੱਸੇ ਵਿਚ ਹੋਵੇ। ਸ਼ਸਤ੍ਰ ਅਤੇ ਅਸਤ੍ਰ ਚਲਾਉਂਦੇ ਹਨ ਅਤੇ ਚੰਗੀ ਤਰ੍ਹਾਂ ਨਾਲ ਸੈਨਾ ਨੂੰ ਗਾਹ ਰਹੇ ਹਨ।੨੭੫।

ਭੈਰੋਂ ਭਭਕ ਰਿਹਾ ਹੈ। ਕਾਲੀ ਕਿਲਕਾਰੀਆਂ ਮਾਰਦੀ ਹੈ। ਜੋਗਣਾਂ ਜੁਟੀਆਂ ਹੋਈਆਂ ਹਨ ਅਤੇ (ਖੋਪਰੀਆਂ ਦੇ) ਬਰਤਨ ਨਾਲ ਟੁਟ ਕੇ ਪੈ ਗਈਆਂ ਹਨ।੨੭੬।

ਕਿ ਦੇਵੀ ਦਮਕੇ। ਕਿ ਕਾਲੀ ਕੁਹਕੇ।
ਕਿ ਭੈਰੋ ਭਕਾਰੈ। ਕਿ ਡਉਰੂ ਡਕਾਰੈ। ੨੭੭।

ਕਿ ਬਹੁ ਸਸਤ੍ਰ ਬਰਖੇ। ਕਿ ਪਰਮਾਸਤ੍ਰ ਕਰਖੇ।
ਕਿ ਦਈਤਾਸਤ੍ਰ ਛੁਟੇ। ਦੇਵਾਸਤ੍ਰ ਮੁਕੇ। ੨੭੮।

ਕਿ ਸੈਲਾਸਤ੍ਰ ਸਾਜੇ। ਕਿ ਪਉਨਾਸਤ੍ਰ ਬਾਜੇ।
ਕਿ ਮੇਘਾਸਤ੍ਰ ਬਰਖੇ। ਕਿ ਅਗਨਾਸਤ੍ਰ ਕਰਖੇ। ੨੭੯।

ਕਿ ਹੰਸਾਸਤ੍ਰ ਛੁਟੇ। ਕਿ ਕਾਕਸਤ੍ਰ ਤੁਟੇ।
ਕਿ ਮੇਘਾਸਤ੍ਰ ਬਰਖੇ। ਕਿ ਸੂਕ੍ਰਾਸਤ੍ਰ ਕਰਖੇ। ੨੮੦।

ਕਿ ਸਾਵੰਤ੍ਰ ਸਜੇ। ਕਿ ਬ੍ਯੋਮਾਸਤ੍ਰ ਗਜੇ।
ਕਿ ਜਛਾਸਤ੍ਰ ਛੁਟੇ। ਕਿ ਕਿੰਨ੍ਰਾਸਤ੍ਰ ਮੁਕੇ। ੨੮੧।

ਕਿ ਗੰਧ੍ਰਾਬਸਾਤ੍ਰ ਬਾਹੈ। ਕਿ ਨਰ ਅਸਤ੍ਰ ਗਾਹੈ।
ਕਿ ਚੰਚਾਲ ਨੈਣੰ। ਕਿ ਮੈਮਤ ਬੈਣੰ। ੨੮੨।

ਕਿ ਆਹਾੜਿ ਡਿਗੈ। ਕਿ ਆਰਕਤ ਭਿਗੈ।
ਕਿ ਸਸਤ੍ਰਾਸਤ੍ਰ ਬਜੇ। ਕਿ ਸਾਵੰਤ ਗਜੇ। ੨੮੩।

ਕਿ ਆਵਰਤ ਹੂਰੰ। ਕਿ ਸਾਵਰਤ ਪੂਰੰ।
ਫਿਰੀ ਐਣ ਗੈਣੰ। ਕਿ ਆਰਕਤ ਨੈਣੰ। ੨੮੪।

ਕਿ ਪਾਵੰਗ ਪੁਲੇ। ਕਿ ਸਰਬਾਸਤ੍ਰ ਖੁਲੇ।
ਕਿ ਹੰਕਾਰਿ ਬਾਹੈ। ਅਧੰ ਅਧਿ ਲਾਹੈ। ੨੮੫।

ਛੁਟੀ ਈਸ ਤਾਰੀ। ਕਿ ਸੰਨ੍ਯਾਸ ਧਾਰੀ।
ਕਿ ਗੰਧਰਬ ਗਜੇ। ਕਿ ਬਾਦ੍ਰਿਤ ਬਜੇ। ੨੮੬।

ਕਿ ਪਾਪਾਸਤ੍ਰ ਬਰਖੇ। ਕਿ ਧਰਮਾਸਤ੍ਰ ਕਰਖੇ।
ਅਰੋਗਾਸਤ੍ਰ ਛੁਟੇ। ਸੁ ਭੋਗਾਸਤ੍ਰ ਸੁਟੇ। ੨੮੭।

ਬਿਬਾਦਾਸਤ੍ਰ ਸਜੇ। ਬਿਰੋਧਾਸਤ੍ਰ ਬਜੇ।
ਕੁਮੰਤ੍ਰਾਸਤ੍ਰ ਛੁਟੇ। ਸਮੁੰਤ੍ਰਾਸਤ੍ਰ ਟੁਟੇ। ੨੮੮।

ਕਿ ਕਾਮਾਸਤ੍ਰ ਛੁਟੇ। ਕਰੋਧਾਸਤ੍ਰ ਤੁਟੇ।
ਬਿਰੋਧਾਸਤ੍ਰ ਬਰਖੇ। ਬਿਮੋਹਾਸਤ੍ਰ ਕਰਖੇ। ੨੮੯।

ਚਰਿਤ੍ਰਾਸਤ੍ਰ ਛੁਟੇ। ਕਿ ਮੋਹਾਸਤ੍ਰ ਜੁਟੇ।
ਕਿ ਤ੍ਰਾਸਾਸਤ੍ਰ ਬਰਖੇ। ਕਿ ਕ੍ਰੋਧਾਸਤ੍ਰ ਕਰਖੇ। ੨੯੦।



ਦੇਵੀ ਲਿਸ਼ਕਦੀ ਹੈ, ਕਾਲੀ ਕਿਲਕਾਰੀਆਂ ਮਾਰਦੀ ਹੈ। ਭੈਰੋਂ ਲਲਕਾਰ ਰਹੀ ਹੈ, ਡੌਰੂ ਡੁਕ ਡੁਕ ਕਰ ਕੇ ਵਜ ਰਹੇ ਹਨ।੨੭੭।

ਬਹੁਤ ਸ਼ਸਤ੍ਰਾਂ ਦੀ ਬਰਖਾ ਹੋ ਰਹੀ ਹੈ, ਪਰਮ ਅਸਤ੍ਰ (ਧਨੁਸ਼ ਬਾਣ) ਖਿਚੇ ਜਾ ਰਹੇ ਹਨ। ਦੈਂਤ ਅਸਤ੍ਰ ਚਲ ਰਹੇ ਹਨ, ਦੇਵ ਅਸਤ੍ਰ ਮੁਕ ਗਏ ਹਨ।੨੭੮।

(ਸੂਰਮਿਆਂ ਨੇ) ਸੈਲ (ਪੱਥਰ) ਅਸਤ੍ਰ ਸਜਾ ਲਏ ਹਨ, ਹਵਾ ਦੇ ਅਸਤ੍ਰ ਚਲ ਰਹੇ ਹਨ, ਮੇਘ ਅਸਤ੍ਰ ਵਰ੍ਹ ਰਹੇ ਹਨ, ਅਗਨ ਅਸਤ੍ਰਾਂ ਨੂੰ ਖਿਚਿਆ ਜਾ ਰਿਹਾ ਹੈ।੨੭੯।

ਹੰਸ ਅਸਤ੍ਰ ਛੁਟ ਰਹੇ ਹਨ, ਕਾਕ ਅਸਤ੍ਰ ਟੁਟ ਰਹੇ ਹਨ, ਮੇਘ ਅਸਤ੍ਰ ਵਰ੍ਹ ਰਹੇ ਹਨ, ਸੂਕ੍ਰ ਅਸਤ੍ਰ ਖਿਚੇ ਜਾ ਰਹੇ ਹਨ।੨੮੦।

ਸਾਵੰਤ ਸਜੇ ਹੋਏ ਹਨ, ਆਕਾਸ਼ ਵਿਚ ਅਸਤ੍ਰ ਗਜ ਰਹੇ ਹਨ, ਯਕਸ਼ ਅਸਤ੍ਰ ਚਲ ਰਹੇ ਹਨ, ਕਿੰਨਰ ਅਸਤ੍ਰ ਮੁਕ ਗਏ ਹਨ।੨੮੧।

ਗੰਧਰਬ ਅਸਤ੍ਰ ਚਲਾਏ ਜਾ ਰਹੇ ਹਨ, ਨਰ ਅਸਤ੍ਰਾਂ ਨੂੰ ਗਾਹਿਆ ਜਾ ਰਿਹਾ ਹੈ, (ਯੋਧਿਆਂ ਦੀਆਂ) ਅੱਖਾਂ ਚੰਚਲ ਹੋ ਰਹੀਆਂ ਹਨ, ਸ਼ਰਾਬ ਦੇ ਨਸ਼ੇ ਵਿਚ ਬੋਲ ਰਹੇ ਹਨ।੨੮੨।

ਰਣ-ਭੂਮੀ ਵਿਚ (ਸੂਰਮੇ) ਡਿਗ ਰਹੇ ਹਨ, (ਲਹੂ ਦੀ) ਲਾਲੀ ਨਾਲ ਗੜੁਚ ਹਨ, ਸ਼ਸਤ੍ਰ ਅਤੇ ਅਸਤ੍ਰ (ਆਪਸ ਵਿਚ) ਵਜ ਰਹੇ ਹਨ, ਸੂਰਮੇ ਗਜ ਰਹੇ ਹਨ।੨੮੩।

ਹੂਰਾਂ (ਯੋਧਿਆਂ ਨੂੰ) ਘੇਰਾ ਪਾ ਰਹੀਆਂ ਹਨ, ਕਤਲਗਾਹ ('ਸਾਵਰਤ') ਭਰ ਗਈ ਹੈ, (ਅਰਥਾਂਤਰ- ਸੂਰਮਿਆਂ ਨੂੰ ਪੂਰੀ ਤਰ੍ਹਾਂ ਹੂਰਾਂ ਨੇ ਘੇਰ ਲਿਆ ਹੈ), (ਹੂਰਾਂ) ਸਾਰੇ ਆਕਾਸ਼ ਵਿਚ ਘੁੰਮ ਰਹੀਆਂ ਹਨ। ਉਨ੍ਹਾਂ ਦੀਆਂ ਅੱਖਾਂ (ਪ੍ਰੇਮ ਰੰਗ ਵਿਚ) ਲਾਲ ਹਨ।੨੮੪।

ਪੌਣ ਦੀ ਗਤੀ ਵਾਲੇ ਘੋੜੇ ('ਪਾਵੰਗ') ਕੁਦ ਰਹੇ ਹਨ, ਸਾਰੇ ਅਸਤ੍ਰ ਖੁਲ੍ਹ ਗਏ ਹਨ। ਹੰਕਾਰ ਨਾਲ ਭਰੇ ਹੋਏ (ਸੂਰਮੇ) ਚਲਾਂਦੇ ਹਨ, (ਦੁਸ਼ਮਨ ਨੂੰ) ਅਧੋ ਅਧ ਵਢ ਸੁਟਦੇ ਹਨ।੨੮੫।

ਸ਼ਿਵ ਦੀ ਸਮਾਧੀ ਖੁਲ੍ਹ ਗਈ ਹੈ ਜਿਸ ਨੇ ਸੰਨਿਆਸ ਧਾਰਨ ਕੀਤਾ ਹੋਇਆ ਸੀ। ਗੰਧਰਬ ਗਜ ਰਹੇ ਹਨ, ਵਾਜੇ ਵਜ ਰਹੇ ਹਨ।੨੮੬।

ਪਾਪ ਅਸਤ੍ਰਾਂ ਦੀ ਬਰਖਾ ਹੋ ਰਹੀ ਹੈ, ਧਰਮ ਅਸਤ੍ਰ ਕਸੇ ਜਾ ਰਹੇ ਹਨ, ਅਰੋਗ ਅਸਤ੍ਰ ਛੁਟ ਰਹੇ ਹਨ, ਭੋਗ ਅਸਤ੍ਰਾਂ ਨੂੰ (ਵੈਰੀ ਸੈਨਾ ਉਤੇ) ਸੁਟਿਆ ਜਾ ਰਿਹਾ ਹੈ।੨੮੭।

ਬਿਬਾਦ ਅਸਤ੍ਰ ਸਜ ਗਏ ਹਨ, ਬਿਰੋਧ ਅਸਤ੍ਰ ਵਜ ਰਹੇ ਹਨ, ਕੁਮੰਤ੍ਰ ਅਸਤ੍ਰ ਛੁਟ ਰਹੇ ਹਨ, ਸੁਮੰਤ੍ਰ ਅਸਤ੍ਰ ਟੁਟ ਰਹੇ ਹਨ। ੨੮੮।

ਕਾਮ ਅਸਤ੍ਰ ਛੁਟ ਰਹੇ ਹਨ, ਕ੍ਰੋਧ ਅਸਤ੍ਰ ਟੁਟ ਰਹੇ ਹਨ, ਬਿਰੋਧ ਅਸਤ੍ਰ ਵਰ੍ਹ ਰਹੇ ਹਨ, ਬਿਮੋਹ ਅਸਤ੍ਰ ਕਸੇ ਜਾ ਰਹੇ ਹਨ। ੨੮੯।

ਚਰਿਤ੍ਰ ਅਸਤ੍ਰ ਛੁਟ ਰਹੇ ਹਨ, ਮੋਹ ਅਸਤ੍ਰ ਜੁਟੇ ਹੋਏ ਹਨ, ਤ੍ਰਾਸ ਅਸਤ੍ਰਾਂ ਦੀ ਬਰਖਾ ਹੋ ਰਹੀ ਹੈ, ਕ੍ਰੋਧ ਅਸਤ੍ਰ ਖਿਚੇ ਜਾ ਰਹੇ ਹਨ।੨੯੦।

*ਚੌਪਈ ਛੰਦ*

ਇਹ ਬਿਧਿ ਸਸਤ੍ਰ ਅਸਤ੍ਰ ਬਹੁ ਛੋਰੇ। ਨ੍ਰਿਪ ਬਿਬੇਕ ਕੇ ਭਟ ਝਕਝੋਰੇ।
ਆਪਨ ਚਲਾ ਨਿਸਰਿ ਤਬ ਰਾਜਾ। ਭਾਤਿ ਭਾਤਿ ਕੇ ਬਾਜਨ ਬਾਜਾ। ੨੯੧।

ਦੁਹੁ ਦਿਸਿ ਪੜਾ ਨਿਸਾਨੈ ਘਾਤਾ। ਮਹਾ ਸਬਦ ਧੁਨਿ ਉਠੀ ਅਘਾਤਾ।
ਬਰਖਾ ਬਾਣ ਗਗਨ ਗਯੋ ਛਾਈ। ਭੂਤਿ ਪਿਸਾਚ ਰਹੇ ਉਰਝਾਈ। ੨੯੨।

ਝਿਮਿ ਝਿਮਿ ਸਾਰੁ ਗਗਨ ਤੇ ਬਰਖਾ। ਭਲ ਭਲ ਸੁਭਟ ਪਖਰੀਆ ਪਰਖਾ।
ਸਿਮਟੇ ਸੁਭਟ ਅਨੰਤ ਅਪਾਰਾ। ਪਰਿ ਗਈ ਅੰਧ ਧੁੰਧ ਬਿਕਰਾਰਾ। ੨੯੩।

ਨ੍ਰਿਪ ਬਿਬੇਕ ਤਬ ਰੋਸਹਿ ਭਰਾ। ਸਭ ਸੈਨਾ ਕਹਿ ਆਇਸੁ ਕਰਾ।
ਉਮਡੇ ਸੂਰ ਸੁ ਫਉਜ ਬਨਾਈ। ਨਾਮ ਤਾਸ ਕਬਿ ਦੇਤ ਬਤਾਈ। ੨੯੪।

ਸਿਰੀ ਪਾਖਰੀ ਟੋਪ ਸਵਾਰੇ। ਚਿਲਤਹ ਰਾਗ[1] ਸੰਜੋਵਾ ਡਾਰੇ।
ਚਲੇ ਜੁਧ ਕੇ ਕਾਜ ਸੁ ਬੀਰਾ। ਸੂਖਤ ਭਯੋ ਨਦਨ ਕੋ ਨੀਰਾ। ੨੯੫।

*ਦੋਹਰਾ*

ਦੁਹੂ ਦਿਸਨ ਮਾਰੂ ਬਜ੍ਯੋ ਪਰ੍ਯੋ ਨਿਸਾਣੇ ਘਾਉ।
ਉਮਡਿ ਦੁਬਹੀਆ ਉਠਿ ਚਲੇ ਭਯੋ ਭਿਰਨ ਕੋ ਚਾਉ। ੨੯੬।

*ਭੁਜੰਗ ਪ੍ਰਯਾਤ ਛੰਦ*

ਰਣੰ ਸੁਧਿ ਸਾਵੰਤ ਭਾਵੰਤ ਗਾਜੇ।
ਤਹਾ ਤੂਰ ਭੇਰੀ ਮਹਾ ਸੰਖ ਬਾਜੇ।
ਭਯੋ ਉਚ ਕੋਲਾਹਲੰ ਬੀਰ ਖੇਤੰ।
ਬਹੇ ਸਸਤ੍ਰ ਅਸਤ੍ਰੰ ਨਚੇ ਭੂਤ ਪ੍ਰੇਤੰ। ੨੯੭।

ਫਰੀ ਧੋਪ ਪਾਇਕ ਸੁ ਖੰਡੇ ਬਿਸੇਖੰ।
ਤੁਰੇ ਤੁੰਦ ਤਾਜੀ ਭਏ ਭੂਤ ਭੇਖੰ।
ਰਣੰ ਰਾਗ ਬਜੇ ਤਿ ਗਜੇ ਭਟਾਣੰ।
ਤੁਰੀ ਤਤ ਨਚੇ ਪਲਟੇ ਭਟਾਣੰ। ੨੯੮।

ਹਿਣੰਕੇਤ ਹੈਵਾਰ ਗੈਵਾਰ ਗਾਜੀ।
ਮਟਕੇ ਮਹਾਬੀਰ ਸੁਟੇ ਸਿਰਾਜੀ।
ਕੜਾਕੁਟ ਸਸਤ੍ਰਾਸਤ੍ਰ ਬਜੇ ਅਪਾਰੰ।
ਨਚੇ ਸੁਧ ਸਿਧੰ ਉਠੀ ਸਸਤ੍ਰ ਝਾਰੰ। ੨੯੯।

੧. 'ਹਾਰ'



*ਚੌਪਈ ਛੰਦ*

ਇਸ ਤਰ੍ਹਾਂ ਨਾਲ ਬਹੁਤ ਅਸਤ੍ਰ ਅਤੇ ਸ਼ਸਤ੍ਰ ਛਡੇ ਗਏ ਹਨ। ਬਿਬੇਕ ਰਾਜੇ ਦੇ ਯੋਧੇ ਝੰਝੋੜ ਦਿੱਤੇ ਗਏ ਹਨ। ਤਦ ਰਾਜਾ ਆਪ (ਯੁੱਧ ਲਈ) ਨਿਕਲ ਕੇ ਚਲ ਪਿਆ ਹੈ। (ਉਦੋਂ) ਤਰ੍ਹਾਂ ਤਰ੍ਹਾਂ ਦੇ ਵਾਜੇ ਵਜਣ ਲਗ ਗਏ ਹਨ।੨੯੧।

ਦੋਹਾਂ ਧਿਰਾਂ ਵਿਚ ਧੌਂਸਿਆਂ ਉਤੇ ਡਗੇ ਵਜੇ ਹਨ। (ਉਨ੍ਹਾਂ ਦੀ) ਚੋਟ ਨਾਲ ਬਹੁਤ ਭਾਰੀ ਧੁਨ ਉਠੀ ਹੈ। ਬਾਣਾਂ ਦੀ ਬਰਖਾ ਆਕਾਸ਼ ਵਿਚ ਛਾ ਗਈ ਹੈ। ਭੂਤ ਅਤੇ ਪਿਸ਼ਾਚ ਉਲਝ ਗਏ ਹਨ।੨੯੨।

ਆਕਾਸ਼ ਤੋਂ ਝਿੰਮ ਝਿੰਮ ਕਰਦਾ ਲੋਹਾ (ਲੋਹੇ ਦੇ ਬਾਣ) ਵਰ੍ਹਿਆ ਹੈ। ਚੰਗੇ ਚੰਗੇ ਯੋਧਿਆਂ ਨੇ ਬਾਣਾਂ ('ਪਖਰੀਆ') ਨੂੰ ਪਰਖਿਆ ਹੈ (ਅਰਥਾਤ ਆਪਣੇ ਉਤੇ ਅਜ਼ਮਾਇਆ ਹੈ)। ਅਨੰਤ ਅਤੇ ਅਪਾਰ ਸੂਰਮੇ ਇਕੱਠੇ ਹੋ ਗਏ ਹਨ। ਭਿਆਨਕ ਡੂੰਘੀ ਧੁੰਧ ਪਸਰ ਗਈ ਹੈ।੨੯੩।

ਬਿਬੇਕ ਰਾਜਾ ਗੁੱਸੇ ਨਾਲ ਭਰ ਗਿਆ। ਸਾਰੀ ਸੈਨਾ ਨੂੰ ਆਦੇਸ਼ ਦੇ ਦਿੱਤਾ। (ਜੋ) ਸੂਰਮੇ ਫੌਜ ਬਣਾ ਕੇ ਚੜ੍ਹ ਪਏ ਸਨ, ਉਨ੍ਹਾਂ ਦੇ ਨਾਂ ਕਵੀ ਦਸਦਾ ਹੈ।੨੯੪।

ਸਿਰ ਉਤੇ ਟੋਪ ਅਤੇ (ਘੋੜਿਆਂ ਉਤੇ) ਪਾਖਰਾਂ ਪਾਈਆਂ ਹੋਈਆਂ ਹਨ। ਲਕ ਦੀਆਂ ਪੇਟੀਆਂ, ਲੋਹੇ ਦੇ ਦਸਤਾਨੇ ('ਰਾਗ') ਅਤੇ ਕਵਚ ਪਾਏ ਹੋਏ ਹਨ। ਯੁੱਧ ਦੇ ਕਾਰਜ ਲਈ ਸੂਰਮੇ ਚਲ ਪਏ ਹਨ। (ਡਰ ਦੇ ਮਾਰੇ) ਨਦੀਆਂ ਦਾ ਜਲ ਸੁਕ ਗਿਆ ਹੈ।੨੯੫।

*ਦੋਹਰਾ*

ਦੋਹਾਂ ਦਿਸ਼ਾਵਾਂ ਵਿਚ ਮਾਰੂ ਵਜਿਆ ਹੈ ਅਤੇ ਧੌਂਸਿਆਂ ਉਤੇ ਡਗਾ ਮਾਰਿਆ ਗਿਆ ਹੈ। ਦੋਹਾਂ ਬਾਂਹਵਾਂ ਨਾਲ (ਅਸਤ੍ਰ ਸ਼ਸਤ੍ਰ ਚਲਾਣ ਵਾਲੇ) ਸੂਰਮੇ ਯੁੱਧ ਕਰਨ ਦੇ ਚਾਉ ਨਾਲ ਉਠ ਕੇ ਉਮਡ ਪਏ ਹਨ।੨੯੬।

*ਭੁਜੰਗ ਪ੍ਰਯਾਤ ਛੰਦ*

ਰਣ-ਭੂਮੀ ਵਿਚ ਸੱਚੇ ਸੂਰਮੇ ਚਾਓ ਨਾਲ ਗਰਜ ਰਹੇ ਹਨ। ਉਥੇ ਤੂਰ, ਭੇਰੀ ਅਤੇ ਵੱਡੇ ਸੰਖ ਵਜ ਰਹੇ ਹਨ। ਰਣ-ਭੂਮੀ ਵਿਚ ਯੋਧਿਆਂ ਦਾ ਉੱਚੀ ਸੁਰ ਵਿਚ ਰੌਲਾ ਗੌਲਾ ਮਚਿਆ ਹੋਇਆ ਹੈ। ਸ਼ਸਤ੍ਰ ਅਤੇ ਅਸਤ੍ਰ ਚਲਦੇ ਹਨ ਅਤੇ ਭੂਤ ਪ੍ਰੇਤ ਨਚ ਰਹੇ ਹਨ।੨੯੭।

ਪੈਦਲ ਸੈਨਾ ਨੇ ਢਾਲਾਂ ('ਫਰੀ'), ਤਲਵਾਰਾਂ ਅਤੇ ਵਿਸ਼ੇਸ਼ ਪ੍ਰਕਾਰ ਦੇ ਖੰਡੇ ਧਾਰਨ ਕੀਤੇ ਹੋਏ ਹਨ। (ਵਿਸ਼ੇਸ਼ ਨਸਲ ਦੇ) ਤੇਜ਼ ਘੋੜਿਆਂ ਉਤੇ (ਚੜ੍ਹੇ ਹੋਏ ਹਨ) ਅਤੇ ਭੂਤਾਂ ਵਰਗੇ ਬਣੇ ਹੋਏ ਹਨ। ਰਣ ਵਿਚ (ਮਾਰੂ) ਰਾਗ ਵਜ ਰਿਹਾ ਹੈ ਅਤੇ ਸੂਰਮੇ ਗਜ ਰਹੇ ਹਨ। ਤੁਰੀ ਦੀ ਆਵਾਜ਼ ਉਤੇ (ਸੂਰਮੇ) ਨਚ ਰਹੇ ਹਨ ਅਤੇ ਯੋਧੇ ਉਲਟ ਪੁਲਟ ਹੋਈ ਜਾ ਰਹੇ ਹਨ।੨੯੮।

ਘੋੜੇ ਹਿਣਕਦੇ ਹਨ, ਹਾਥੀ ਚਿੰਘਾੜਦੇ ਹਨ। ਮਹਾਬੀਰ ਮਟਕਦੇ ਹਨ ਅਤੇ ਸ਼ੀਰਾਜ਼ੀ (ਘੋੜਿਆਂ ਨੂੰ) ਸੁਟੀ ਜਾ ਰਹੇ ਹਨ। ਬੇਸ਼ੁਮਾਰ ਅਸਤ੍ਰਾਂ ਸ਼ਸਤ੍ਰਾਂ ਦੇ ਵਜਣ ਨਾਲ ਕੜਕੜਾਹਟ (ਹੋ ਰਹੀ ਸੀ)। ਨਿਰੋਲ ਸੂਰਮੇ (ਯੁੱਧ ਭੂਮੀ ਵਿਚ) ਨਚ ਰਹੇ ਹਨ ਅਤੇ ਸ਼ਸਤ੍ਰਾਂ (ਦੇ ਵਜਣ ਨਾਲ) ਅੱਗ ਨਿਕਲ ਰਹੀ ਹੈ।੨੯੯।

ਕਿਲੰਕੀਤ ਕਾਲੀ ਕਮਛ੍ਯਾ ਕਰਾਲੰ।
ਬਕ੍ਯੋ ਬੀਰ ਬੈਤਾਲੰ ਬਾਮੰਤ ਜ੍ਵਾਲੰ।
ਚਵੀ ਚਾਂਵਡੀ ਚਾਵ ਚਉਸਠਿ ਬਾਲੰ।
ਕਰੈ ਸ੍ਰੋਣਹਾਰੰ ਬਮੈ ਜੋਗ ਜ੍ਵਾਲੰ। ੩੦੦।

ਛੁਰੀ ਛਿਪ੍ਰ ਛੰਡੈਤਿ ਮੰਡੈ ਰਣਾਰੰ।
ਤਮਕੈਤ ਤਾਜੀ ਭਭਕੈ ਭਟਾਣੰ।
ਸੁਭੇ ਸੰਦਲੀ ਬੋਜ ਬਾਜੀ ਅਪਾਰੰ।
ਬਹੇ ਬੋਰ ਪਿੰਗੀ ਸਮੁਦੇ ਕੰਧਾਰੰ। ੩੦੧।

ਤੁਰੇ ਤੁੰਦ ਤਾਜੀ ਉਠੇ ਕਛ ਅਛੰ।
ਕਛੇ ਆਰਬੀ ਪਬ ਮਾਨੋ ਸਪਛੰ।
ਉਠੀ ਧੂਰਿ ਪੂਰੰ ਛੁਹੀ ਐਣ ਗੈਣੰ।
ਭਯੋ ਅੰਧ ਧੁੰਧੰ ਪਰੀ ਜਾਨੁ ਰੈਣੰ। ੩੦੨।

ਇਤੈ ਦਤ ਧਾਯੋ ਅਨਾਦਤ ਉਤੰ।
ਰਹੀ ਧੂਰਿ ਪੂਰੰ ਪਰੀ ਕਟਿ ਲੁਥੰ।
ਅਨਾਵਰਤ ਬੀਰੰ ਮਹਾਬਰਤ ਧਾਰੀ।
ਚੜ੍ਯੋ ਚਉਪਿ ਕੈ ਤੁੰਦ ਨਚੇ ਤਤਾਰੀ। ੩੦੩।

ਖੁਰੰ ਖੇਹ ਉਠੀ ਛਯੋ ਰਥ ਭਾਨੰ।
ਦਿਸਾ ਬੇਦਿਸਾ ਭੂ ਨ ਦਿਖ੍ਯਾ ਸਮਾਨੰ।
ਛੁਟੇ ਸਸਤ੍ਰ ਅਸਤ੍ਰ ਪਰੀ ਭੀਰ ਭਾਰੀ।
ਛੁਟੇ ਤੀਰ ਕਰਵਾਰ ਕਾਤੀ ਕਟਾਰੀ। ੩੦੪।

ਗਹੇ ਬਾਣ ਦਤੰ ਅਨਾਦਤ ਮਾਰ੍ਯੋ।
ਭਜੀ ਸਰਬ ਸੈਣੰ ਨ ਨੈਣੰ ਨਿਹਾਰ੍ਯੋ।
ਜਿਨ੍ਯੋ ਬੀਰ ਏਕੈ ਅਨੇਕੰ ਪਰਾਨੋ।
ਪੁਰਾਨੇ ਪਲਾਸੀ ਹਨੇ ਪੌਨ ਮਾਨੋ। ੩੦੫।

ਰਣੰ ਰੋਸ ਕੈ ਲੋਭ ਬਾਜੀ ਮਟਕ੍ਯੋ।
ਭਜ੍ਯੋ ਬੀਰ ਬਾਚ੍ਯੋ ਅਰ੍ਯੋ ਸੁ ਝਟਕ੍ਯੋ।
ਫਿਰ੍ਯੋ ਦੇਖ ਬੀਰੰ ਅਨਾਲੋਭ ਧਾਯੋ।
ਛੁਟੇ ਬਾਣ ਐਸੇ ਸਬੈ ਬ੍ਯੋਮ ਛਾਯੋ। ੩੦੬।

ਦਸੰ ਬਾਣ ਲੈ ਬੀਰ ਧੀਰੰ ਪ੍ਰਹਾਰੇ।
ਸਰੰ ਸਠਿ ਲੈ ਸੰਜਮੈ ਤਾਕਿ ਮਾਰੇ।
ਨਵੰ ਬਾਣ ਸੋ ਨੇਮ ਕੋ ਅੰਗ ਛੇਦ੍ਯੋ।
ਬਲੀ ਬੀਸਿ ਬਾਣਾਨਿ ਬਿਗ੍ਯਾਨ ਬੇਧ੍ਯੋ। ੩੦੭।



ਭਿਆਨਕ ਕਾਲੀ ਅਤੇ ਕਮੱਛ੍ਯਾ ਕਿਲਕਾਰੀਆਂ ਮਾਰ ਰਹੀਆਂ ਹਨ। ਬੀਰ ਬੈਤਾਲ ਬੋਲ ਰਿਹਾ ਹੈ ਅਤੇ (ਮੂੰਹ ਵਿਚੋਂ) ਅੱਗ ਨਿਕਲ ਰਹੀ ਹੈ। ਚੁੜ੍ਹੇਲਾਂ ਬੋਲਦੀਆਂ ਹਨ, ਚੌਂਹਠ ਇਸਤਰੀਆਂ (ਜੋਗਣਾਂ) ਚਾਓ ਨਾਲ (ਫਿਰ ਰਹੀਆਂ ਹਨ)। (ਉਹ) ਸਾਰੀਆਂ ਜੋਗਣਾਂ ਜਵਾਲਾ ਨੂੰ ਉਗਲਦੀਆਂ ਹੋਈਆਂ ਲਹੂ ਦਾ ਆਹਾਰ ਕਰ ਰਹੀਆਂ ਹਨ।੩੦੦।

ਰਣ ਨੂੰ ਸ਼ੋਭਿਤ ਕਰਨ ਵਾਲੇ ਤੀਬਰਤਾ ਨਾਲ ਛੁਰੀਆਂ ਨੂੰ ਮਾਰਦੇ ਹਨ। ਤਾਜੀ ਘੋੜੇ ਤਮਕ ਰਹੇ ਹਨ ਅਤੇ ਯੋਧੇ ਭੜਕ ਰਹੇ ਹਨ। ਅਣਗਿਣਤ ਸ਼ਰਬਤੀ ਰੰਗ ਵਾਲੇ, ਚਿਤ ਮਿਤਾਲੇ ਘੋੜੇ ਅਤੇ ਕੈਲਾ ਨਸਲ ਦੇ ਘੋੜੇ, ਸਮੁੰਦਰੀ ਅਤੇ ਦਰਿਆਈ ਘੋੜੇ ਲਹੂ (ਦੀ ਨਦੀ ਵਿਚ) ਰੁੜ੍ਹੇ ਜਾ ਰਹੇ ਹਨ।੩੦੧।

ਤਾਜੀ ਅਤੇ ਤੁਰਕਿਸਤਾਨੀ ਘੋੜੇ, ਕੱਛ ਦੇਸ਼ ਦੇ ਚੰਗੇ ਘੋੜੇ, ਅਰਬ ਦੇਸ਼ ਦੇ ਘੋੜੇ ਉਛਲਦੇ ਫਿਰਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਖੰਭਾਂ ਵਾਲੇ ਪਰਬਤ ਹੋਣ। (ਬਹੁਤ ਅਧਿਕ) ਧੂੜ ਉਠੀ ਹੈ ਜੋ ਹਰ ਪਾਸੇ ਪਸਰ ਕੇ ਆਕਾਸ਼ ਨੂੰ ਜਾ ਛੋਹੀ ਹੈ। ਅੰਧ-ਧੁੰਧ ਛਾ ਗਈ ਹੈ, (ਮਾਨੋ) ਰਾਤ ਪੈ ਗਈ ਹੋਵੇ।੩੦੨।

ਇਧਰੋਂ 'ਦੱਤ' ਨੇ ਧਾਵਾ ਕੀਤਾ ਹੈ, ਉਧਰੋਂ 'ਅਨਾਦੱਤ' (ਚੜ੍ਹ ਆਇਆ ਹੈ)। ਧੂੜ (ਆਕਾਸ਼ ਵਿਚ) ਪੂਰੀ ਤਰ੍ਹਾਂ ਛਾ ਗਈ ਹੈ ਅਤੇ ਕਟੀਆਂ ਵਢੀਆਂ ਲੋਥਾਂ ਪਈਆਂ ਹਨ। 'ਅਨਾਵਰਤ' ਯੋਧੇ ਨੇ 'ਮਹਾਬਰਤ' (ਨਾਂ ਦੇ ਯੋਧੇ ਨੂੰ) ਢਾਹ ਲਿਆ ਹੈ। (ਉਹ) ਚਾਓ ਨਾਲ ਗੁਸੈਲ ਘੋੜੇ ਉਤੇ ਚੜ੍ਹਿਆ ਹੈ ਅਤੇ ਤਾਤਾਰ ਦੇਸ ਦਾ ਘੋੜਾ ਨਚ ਰਿਹਾ ਹੈ।੩੦੩।

(ਘੋੜਿਆਂ ਦੇ) ਖੁਰਾਂ ਨਾਲ ਧੂੜ ਉਠੀ ਹੈ ਅਤੇ ਸੂਰਜ ਦੇ ਰਥ ਨੂੰ ਢਕ ਲਿਆ ਹੈ। ਦਿਸ਼ਾ ਵਿਦਿਸ਼ਾ, ਭੂਮੀ ਅਤੇ ਆਕਾਸ਼ ਦਿਸਦਾ ਨਹੀਂ ਹੈ। ਅਸਤ੍ਰ ਅਤੇ ਸ਼ਸਤ੍ਰ ਛੁਟ ਰਹੇ ਹਨ, ਭਾਰੀ ਭੀੜ ਆ ਪਈ ਹੈ। ਤੀਰ ਛੁਟ ਰਹੇ ਹਨ ਅਤੇ ਤਲਵਾਰ, ਛੁਰੀਆਂ ਅਤੇ ਕਟਾਰਾਂ ਚਲ ਰਹੀਆਂ ਹਨ।੩੦੪।

'ਦੱਤ' ਨੇ ਬਾਣ ਪਕੜ ਕੇ 'ਅਨਾਦੱਤ' ਨੂੰ ਮਾਰ ਦਿੱਤਾ ਹੈ। (ਉਸ ਦੀ) ਸਾਰੀ ਸੈਨਾ ਭਜ ਗਈ ਹੈ ਅਤੇ (ਪਰਤ ਕੇ) ਅੱਖਾਂ ਨਾਲ ਵੇਖਦੀ ਨਹੀਂ ਹੈ। ਇਕ ਸੂਰਮੇ ਦੇ ਜਿਤੇ ਜਾਣ ਨਾਲ ਅਨੇਕਾਂ ਹੀ ਭਜ ਗਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪਲਾਸ ਦੇ ਪੁਰਾਣੇ ਪੱਤਰਾਂ ਨੂੰ ਪੌਣ ਨੇ ਨਸ਼ਟ ਕਰ ਦਿੱਤਾ ਹੋਵੇ।੩੦੫।

'ਲੋਭ' (ਸੂਰਮੇ) ਨੇ ਕ੍ਰੋਧ ਕਰ ਕੇ ਰਣ-ਭੂਮੀ ਵਿਚ ਘੋੜੇ ਨੂੰ ਨਚਾਇਆ ਹੈ। ਜੋ ਸੂਰਮਾ ਭਜ ਗਿਆ ਹੈ, ਉਹੀ ਬਚਿਆ ਹੈ, ਜੋ ਅੜਿਆ ਹੈ, ਉਸ ਨੂੰ ਝਟਕਾ ਦਿੱਤਾ ਗਿਆ ਹੈ। ('ਲੋਭ') ਸੂਰਮੇ ਨੂੰ (ਰਣ-ਭੂਮੀ ਵਿਚ) ਫਿਰਦਾ ਵੇਖ ਕੇ 'ਅਨਾਲੋਭ' ਧਾਵਾ ਕਰ ਕੇ ਆ ਪਿਆ ਹੈ। ਇਸ ਤਰ੍ਹਾਂ ਤੀਰ ਚਲੇ ਹਨ ਕਿ ਸਾਰੇ ਆਕਾਸ਼ ਉਤੇ ਛਾ ਗਏ ਹਨ।੩੦੬।

ਦਸ ਤੀਰ ਲੈ ਕੇ 'ਧੀਰਜ' (ਨਾਂ ਦੇ) ਸੂਰਮੇ ਉਤੇ ਚਲਾਏ ਹਨ। ਸਠ ਤੀਰ ਲੈ ਕੇ 'ਸੰਜਮ' ਨੂੰ ਤਕ ਕੇ ਮਾਰੇ ਹਨ। ਨੌਂ ਤੀਰ ਲੈ ਕੇ 'ਨੇਮ' ਦੇ ਅੰਗਾਂ ਨੂੰ ਵਿੰਨ੍ਹ ਸੁਟਿਆ ਹੈ। ਵੀਹ ਤੀਰਾਂ ਨਾਲ ਬਲੀ 'ਬਿਗ੍ਯਾਨ' ਨੂੰ ਵਿੰਨ੍ਹ ਦਿੱਤਾ ਹੈ।੩੦੭।

ਪਚਿਸ ਬਾਣ ਪਾਵਿਤ੍ਰਤਾ ਕੋ ਪ੍ਰਹਾਰੇ।
ਅਸੀਹ ਬਾਣ ਅਰਚਾਹਿ ਕੈ ਅੰਗਿ ਝਾਰੇ।
ਪਚਾਸੀ ਸਰੰ ਪੂਰਿ ਪੂਜਾਹਿ ਛੇਦ੍ਯੋ।
ਬਡੋ ਲਸਟਕਾ ਲੈ ਸਲਜਾਹਿ ਭੇਦ੍ਯੋ। ੩੦੮।
ਬਿਆਸੀ ਬਲੀ ਬਾਣ ਬਿਦ੍ਯਾਹਿ ਮਾਰੇ।
ਤਪਸ੍ਯਾਹਿ ਪੈ ਤਾਕਿ ਤੇਤੀਸ ਡਾਰੇ।
ਕਈ ਬਾਣ ਸੋ ਕੀਰਤਨੰ ਅੰਗ ਛੇਦ੍ਯੋ।
ਅਲੋਭਾਦਿ ਜੋਧਾ ਭਲੀ ਭਾਤਿ ਭੇਦ੍ਯੋ। ੩੦੯।
ਨ੍ਰਿਹੰਕਾਰ ਕੋ ਬਾਨ ਅਸੀਨ ਛੇਦ੍ਯੋ।
ਭਲੇ ਪਰਮ ਤਤ੍ਵਾਦਿ ਕੋ ਬਛ ਭੇਦ੍ਯੋ।
ਕਈ ਬਾਣ ਕਰੁਣਾਹਿ ਕੇ ਅੰਗਿ ਝਾਰੇ।
ਸਰੰ ਸਉਕ ਸਿਛ੍ਯਾ ਕੇ ਅੰਗਿ ਮਾਰੇ। ੩੧੦।

*ਦੋਹਰਾ*

ਦਾਨ ਆਨਿ ਪੁਜਿਯੋ ਤਬੈ ਗ੍ਯਾਨ ਬਾਨ ਲੈ ਹਾਥਿ।
ਜੁਆਨ ਜਾਨਿ ਮਾਰ੍ਯੋ ਤਿਸੈ ਧ੍ਯਾਨ ਮੰਤ੍ਰ ਕੇ ਸਾਥ। ੩੧੧।

*ਭੁਜੰਗ ਪ੍ਰਯਾਤ ਛੰਦ*

ਰਣੰ ਉਛਲ੍ਯੋ ਦਾਨ ਜੋਧਾ ਮਹਾਨੰ।
ਸਭੈ ਸਸਤ੍ਰ ਬੇਤਾ ਅਤਿ ਅਸਤ੍ਰੰ ਨਿਧਾਨੰ।
ਦਸੰ ਬਾਣ ਸੋ ਲੋਭ ਕੋ ਬਛਿ ਮਾਰ੍ਯੋ।
ਸਰੰ ਸਪਤ ਸੋ ਕ੍ਰੋਧ ਕੋ ਦੇਹੁ ਤਾਰ੍ਯੋ। ੩੧੨।
ਨਵੰ ਬਾਣ ਬੇਧ੍ਯੋ ਅਨੰਨ੍ਯਾਸ ਬੀਰੰ।
ਤ੍ਰਿਯੋ ਤੀਰ ਭੇਦ੍ਯੋ ਅਨਾਬਰਤ ਧੀਰੰ।
ਭਯੋ ਭੇਦਿ ਕ੍ਰੋਧੰ ਸਤੰ ਸੰਗਿ ਮਾਰੇ।
ਭਈ ਧੀਰ ਧਰਮੰ ਬ੍ਰਹਮ ਗਿਆਨ ਤਾਰੇ। ੩੧੩।
ਕਈ ਬਾਣ ਕੁਲਹਤ੍ਰਤਾ ਕੋ ਚਲਾਏ।
ਕਈ ਬਾਣ ਲੈ ਬੈਰ ਕੇ ਬੀਰ ਘਾਏ।
ਕਿਤੇ ਘਾਇ ਆਲਸ ਕੈ ਅੰਗਿ ਲਾਗੇ।
ਸਬੈ ਨਰਕ ਤੇ ਆਦਿ ਲੈ ਬੀਰ ਭਾਗੇ। ੩੧੪।
ਇਕੈ ਬਾਣ ਨਿਸੀਲ ਕੋ ਅੰਗ ਛੇਦ੍ਯੋ।
ਦੁਤੀ ਕੁਸਤਤਾ ਕੋ ਭਲੈ ਸੂਤ ਭੇਦ੍ਯੋ।
ਗੁਮਾਨਾਦਿ ਕੇ ਚਾਰ ਬਾਜੀ ਸੰਘਾਰੇ।
ਅਨਰਥਾਦਿ ਕੇ ਬੀਰ ਬਾਂਕੇ ਨਿਵਾਰੇ। ੩੧੫।



ਪੰਝੀ ਤੀਰ 'ਪਵਿਤ੍ਰਤਾ' ਨੂੰ ਮਾਰੇ ਹਨ। ਅਸੀ ਬਾਣ 'ਅਰਚਾ' ਦੇ ਸ਼ਰੀਰ ਵਿਚ ਝਾੜੇ ਹਨ। ਪਚਾਸੀ ਤੀਰਾਂ ਨਾਲ 'ਪੂਜਾ' ਨੂੰ ਵਿੰਨ੍ਹ ਸੁਟਿਆ ਹੈ। ਬਹੁਤ ਵੱਡਾ ਸੋਟਾ ਲੈ ਕੇ 'ਲਜਾ' (ਦਾ ਸਿਰ) ਪਾੜ ਦਿੱਤਾ ਹੈ।੩੦੮।

ਬਿਆਸੀ ਬਾਣ ਬਲਵਾਨ ਯੋਧੇ 'ਬਿਦ੍ਯਾ' ਨੂੰ ਮਾਰੇ ਹਨ। 'ਤਪਸ੍ਯਾ' ਨੂੰ ਤਕ ਕੇ ਤੇਤੀ (ਬਾਣ) ਸੁਟੇ ਹਨ। ਕਈਆਂ ਬਾਣਾਂ ਨਾਲ 'ਕੀਰਤਨ' (ਸੂਰਮੇ) ਦੇ ਸ਼ਰੀਰ ਨੂੰ ਛੇਦਿਆ ਹੈ ਅਤੇ 'ਅਲੋਭ' ਆਦਿ ਯੋਧਿਆਂ ਨੂੰ ਚੰਗੀ ਤਰ੍ਹਾਂ ਨਾਲ ਘਾਇਲ ਕੀਤਾ ਹੈ।੩੦੯।

'ਨਿਰਹੰਕਾਰ' ਨੂੰ ਅਸੀ ਬਾਣਾਂ ਨਾਲ ਵਿੰਨ੍ਹਿਆ ਹੈ। ਪਰਮ ਤੱਤ ਆਦਿ (ਯੋਧਿਆਂ ਦੀ) ਵਖੀ ਨੂੰ ਚੰਗੀ ਤਰ੍ਹਾਂ ਨਾਲ ਪਾੜਿਆ ਹੈ। ਕਈ ਬਾਣ 'ਕਰੁਣਾ' ਦੇ ਸ਼ਰੀਰ ਉਤੇ ਝਾੜੇ ਹਨ। 'ਸਿਖਿਆ' ਦੇ ਸ਼ਰੀਰ ਵਿਚ ਸੌ ਕੁ ਤੀਰ ਮਾਰੇ ਹਨ।੩੧੦।

*ਦੋਹਰਾ*

ਤਦੋਂ ਗਿਆਨ ਦਾ ਬਾਣ ਹੱਥ ਵਿਚ ਲੈ ਕੇ 'ਦਾਨ' (ਨਾਂ ਦਾ ਯੋਧਾ) ਆ ਪਹੁੰਚਿਆ। ਉਸ ਨੂੰ ਜਵਾਨ ਜਾਣ ਕੇ 'ਧਿਆਨ' ਮੰਤ੍ਰ ਨਾਲ ਮਾਰ ਦਿੱਤਾ।੩੧੧।

*ਭੁਜੰਗ ਪ੍ਰਯਾਤ ਛੰਦ*

ਯੁੱਧ ਵਿਚ 'ਦਾਨ' (ਨਾਂ ਵਾਲਾ) ਮਹਾਨ ਯੋਧਾ ਉਛਲਿਆ ਹੈ, (ਜੋ) ਸਾਰੇ ਸ਼ਸਤ੍ਰਾਂ (ਦੇ ਪ੍ਰਯੋਗ ਨੂੰ) ਜਾਣਨ ਵਾਲਾ ਅਤੇ ਅਸਤ੍ਰ (ਵਿਦਿਆ) ਦਾ ਖ਼ਜ਼ਾਨਾ ਹੈ। ਦਸ ਬਾਣਾਂ ਨਾਲ 'ਲੋਭ' ਦੀ ਵੱਖੀ ਨੂੰ ਪਾੜ ਦਿੱਤਾ ਹੈ। ਸੱਤ ਤੀਰਾਂ ਨਾਲ ਕ੍ਰੋਧ ਦੀ ਦੇਹੀ ਨੂੰ ਤਾੜਿਆ ਹੈ।੩੧੨।

'ਅਨੰਨ੍ਯਾਸ' ਸੂਰਮੇ ਨੂੰ ਨੌਂ ਬਾਣਾਂ ਨਾਲ ਵਿੰਨ੍ਹਿਆ ਹੈ। 'ਅਨਾਬਰਤ' (ਨਾਂ ਵਾਲੇ) ਧੀਰਜਵਾਨ (ਯੋਧੇ) ਨੂੰ ਤਿੰਨ ਤੀਰਾਂ ਨਾਲ ਚੀਰਿਆ ਹੈ। 'ਸਤਸੰਗ' (ਨਾਂ ਵਾਲੇ ਯੋਧੇ) ਨੇ ਕ੍ਰੋਧ (ਨਾਂ ਵਾਲੇ ਯੋਧੇ) ਨੂੰ ਮਾਰਿਆ ਹੈ (ਜਿਸ ਕਰ ਕੇ ਉਹ) ਘਾਇਲ ਹੋ ਗਿਆ ਹੈ। 'ਬ੍ਰਹਮ ਗਿਆਨ' ਦੇ ਤਾੜਨ ਨਾਲ 'ਧਰਮ' (ਨਾਂ ਵਾਲੇ ਯੋਧੇ) ਨੂੰ ਧੀਰਜ ਹੋ ਗਿਆ ਹੈ।੩੧੩।

ਕਿਤਨੇ ਹੀ ਬਾਣ 'ਕੁਲ-ਹਤ੍ਰਤਾ' (ਨੂੰ ਵੇਖ ਕੇ) ਚਲਾਏ ਹਨ। ਕਿਤਨੇ ਹੀ ਬਾਣ ਲੈ ਕੇ 'ਬੈਰ' (ਸੂਰਮੇ) ਨੂੰ ਮਾਰੇ ਹਨ। ਕਿਤਨੇ ਹੀ ਘਾਓ 'ਆਲਸ' (ਨਾਂ ਦੇ ਯੋਧੇ) ਦੇ ਸ਼ਰੀਰ ਉਤੇ ਲਗਾਏ ਹਨ। 'ਨਰਕ' ਆਦਿ ਤੋਂ ਲੈ ਕੇ ਸਾਰੇ ਸੂਰਮੇ ਭਜ ਗਏ ਹਨ।੩੧੪।

ਇਕ ਹੀ ਬਾਣ ਨਾਲ 'ਨਿਸੀਲ' (ਨਾਂ ਦੇ ਯੋਧੇ) ਦੇ ਸ਼ਰੀਰ ਨੂੰ ਕਟ ਦਿੱਤਾ ਹੈ। ਦੂਜੇ (ਬਾਣ) ਨਾਲ 'ਕੁਸਤਤਾ' (ਨਾਂ ਦੇ ਸੂਰਮੇ) ਦੇ ਰਥਵਾਨ ਨੂੰ ਚੰਗੀ ਤਰ੍ਹਾਂ ਘਾਇਲ ਕੀਤਾ ਹੈ। (ਤੀਜੇ ਬਾਣ ਨਾਲ) 'ਗੁਮਾਨ' ਆਦਿ ਦੇ ਚਾਰ ਘੋੜੇ ਮਾਰ ਦਿੱਤੇ ਹਨ। (ਅਤੇ ਚੌਥੇ ਬਾਣ ਨਾਲ) 'ਅਨਰਥ' ਆਦਿ ਦੇ ਬਾਂਕੇ ਯੋਧਿਆਂ ਨੂੰ ਖ਼ਤਮ ਕਰ ਦਿੱਤਾ ਹੈ।੩੧੫।

ਪਿਪਾਸਾ ਛੁਧਾ ਆਲਸਾਦੀ ਪਰਾਨੇ।
ਭਜ੍ਯੋ ਲੋਭ ਕ੍ਰੋਧੀ ਹਠੀ ਦੇਵ ਜਾਨੇ।
ਤਪ੍ਯੋ ਨੇਮ ਨਾਮਾ ਅਨੇਮੰ ਪ੍ਰਨਾਸੀ।
ਧਰੇ ਜੋਗ ਅਸਤ੍ਰੰ ਅਲੋਭੀ ਉਦਾਸੀ। ੩੧੬।

ਹਤ੍ਯੋ ਕਾਪਟੰ ਖਾਪਟੰ ਸੋਕ ਪਾਲੰ।
ਹਨ੍ਯੋ ਰੋਹ ਮੋਹੰ ਸਕਾਮੰ ਕਰਾਲੰ।
ਮਹਾ ਕ੍ਰੁਧ ਕੈ ਕ੍ਰੋਧ ਕੋ ਬਾਨ ਮਾਰ੍ਯੋ।
ਖਿਸ੍ਯੋ ਬ੍ਰਹਮ ਦੋਖਦਿ ਸਰਬੰ ਪ੍ਰਹਾਰ੍ਯੋ। ੩੧੭।

*ਰੁਆਲ ਛੰਦ*

ਸੁ ਦ੍ਰੋਹ ਅਉ ਹੰਕਾਰ ਕੋ ਹਜਾਰ ਬਾਨ ਸੋ ਹਨ੍ਯੋ।
ਦਰਿਦ੍ਰ ਅਸੰਕ ਮੋਹ ਕੋ ਨ ਚਿਤ ਮੈ ਕਛ ਗਨ੍ਯੋ।
ਅਸੋਚ ਅਉ ਕੁਮੰਤ੍ਰਤਾ ਅਨੇਕ ਬਾਨ ਸੋ ਹਤ੍ਯੋ।
ਕਲੰਕ ਨਿਸੰਕ ਹ੍ਵੈ ਸਹੰਸ੍ਰ ਸਾਇਕੰ ਛਤ੍ਯੋ। ੩੧੮।

ਕ੍ਰਿਤਘਨਤਾ ਬਿਸ੍ਵਾਸਘਾਤ ਮਿਤ੍ਰਘਾਤ ਮਾਰ੍ਯੋ।
ਸੁ ਰਾਜ ਦੋਖ ਬ੍ਰਹਮ ਦੋਖ ਬ੍ਰਹਮ ਅਸਤ੍ਰ ਝਾਰ੍ਯੋ।
ਉਚਾਟ ਮਾਰਨਾਦਿ ਬਸਿਕਰਣ ਕੋ ਸਾਰ ਹਨ੍ਯੋ।
ਬਿਖਾਧ ਕੋ ਬਿਖਾਧ ਕੈ ਨ ਬ੍ਰਿਧ ਤਾਹਿ ਕੋ ਗਨ੍ਯੋ। ੩੧੯।

ਭਜੇ ਰਥੀ ਹਈ ਗਈ ਸੁ ਪਤਿ ਤ੍ਰਾਸ ਧਾਰਿ ਕੈ।
ਭਜੇ ਰਥੀ ਮਹਾਰਥੀ ਸੁ ਲਾਜ ਕੋ ਬਿਸਾਰਿ ਕੈ।
ਅਸੰਭ ਜੁਧ ਜੋ ਭਯੋ ਸੁ ਕੈਸ ਕੇ ਬਤਾਈਐ।
ਸਹੰਸ ਬਾਕ ਜੋ ਰਟੈ ਨ ਤਤ੍ਰ ਪਾਰ ਪਾਈਐ। ੩੨੦।

ਕਲੰਕ ਬਿਭ੍ਰਮਾਦਿ ਅਉ ਕ੍ਰਿਤਘਨ ਤਾਹਿ ਕੌ ਹਨ੍ਯੋ।
ਬਿਖਾਦ ਬਿਪਦਾਦਿ ਕੋ ਕਛ ਨ ਚਿਤ ਮੈ ਗਨ੍ਯੋ।
ਸੁ ਮਿਤ੍ਰਦੋਖ ਰਾਜਦੋਖ ਈਰਖਾਹਿ ਮਾਰਿ ਕੈ।
ਉਚਾਟ ਅਉ ਬਿਖਾਧ ਕੋ ਦਯੋ ਰਣੰ ਨਿਕਾਰਿ ਕੈ। ੩੨੧।

ਗਿਲਾਨਿ ਕੋਪ ਮਾਨ ਅਪ੍ਰਮਾਨ ਬਾਨ ਸੋ ਹਨ੍ਯੋ।
ਅਨਰਥ ਕੋ ਸਮਰਥ ਕੈ ਹਜਾਰ ਬਾਨ ਸੋ ਝਨ੍ਯੋ।
ਕੁਚਾਰ ਕੋ ਹਜਾਰ ਬਾਨ ਚਾਰ ਸੋ ਪ੍ਰਹਾਰ੍ਯੋ।
ਕੁਕਸਟ ਅਉ ਕੁਕ੍ਰਿਆ ਕੌ ਭਜਾਇ ਤ੍ਰਾਸੁ ਡਾਰ੍ਯੋ। ੩੨੨।

*ਛਪਯ ਛੰਦ*

ਅਤਪ ਬੀਰ ਕਉ ਤਾਕਿ ਬਾਨ ਸਤਰਿ ਮਾਰੇ ਤਪ।
ਨਵੇ ਸਾਇਕਨਿ ਸੀਲ ਸਹਸ ਸਰ ਹਨੈ ਅਜਪ ਜਪ।
ਬੀਸ ਬਾਣ ਕੁਮਤਹਿ ਤੀਸ ਕੁਕਰਮਹਿ ਭੇਦ੍ਯੋ।



ਤ੍ਰੇਹ, ਭੁਖ, ਆਲਸ ਆਦਿ (ਸੂਰਮੇ ਯੁੱਧ-ਭੂਮੀ ਵਿਚੋਂ) ਭਜ ਗਏ। 'ਦੇਵ' ਨੂੰ ਹਠੀ (ਯੋਧਾ) ਜਾਣ ਕੇ ਕ੍ਰੋਧੀ 'ਲੋਭ' ਭਜ ਗਿਆ ਹੈ। 'ਨੇਮ' ਨਾਮ (ਵਾਲਾ ਯੋਧਾ ਤਪਿਆ ਹੈ, (ਉਸ ਨੇ) 'ਅਨੇਮ' (ਨਾਮ ਵਾਲੇ ਯੋਧੇ) ਨੂੰ ਨਸ਼ਟ ਕਰ ਦਿੱਤਾ ਹੈ। 'ਅਲੋਭੀ' ਅਤੇ 'ਉਦਾਸੀ' (ਨਾਂ ਵਾਲੇ ਯੋਧਿਆਂ) ਨੇ 'ਜੋਗ' ਅਸਤ੍ਰ ਧਾਰਨ ਕੀਤਾ ਹੈ।੩੧੬।

(ਉਸ ਨੇ) 'ਕਾਪਟ', 'ਖਾਪਟ' ਅਤੇ 'ਸੋਕ ਪਾਲ' (ਨਾਂ ਵਾਲੇ ਯੋਧਿਆਂ ਨੂੰ) ਮਾਰ ਦਿੱਤਾ ਹੈ। 'ਰੋਹ', 'ਮੋਹ' ਅਤੇ ਭਿਆਨਕ 'ਸਕਾਮ' ਨੂੰ ਮਾਰ ਦਿੱਤਾ ਹੈ। ਬਹੁਤ ਅਧਿਕ ਕ੍ਰੋਧ ਕਰ ਕੇ 'ਕ੍ਰੋਧ' (ਨਾਂ ਦੇ ਯੋਧੇ ਨੂੰ) ਬਾਣ ਮਾਰਿਆ ਹੈ। 'ਬ੍ਰਹਮਦੋਖ' ਆਦਿ ਖਿਸਕ ਗਏ ਹਨ (ਅਤੇ ਬਾਕੀ) ਸਾਰਿਆਂ ਨੂੰ ਮਾਰ ਦਿੱਤਾ ਹੈ।੩੧੭।

*ਰੁਆਲ ਛੰਦ*

'ਦ੍ਰੋਹ' ਅਤੇ 'ਹੰਕਾਰ' ਨੂੰ ਹਜ਼ਾਰ ਬਾਣਾਂ ਨਾਲ ਮਾਰਿਆ ਹੈ। 'ਦਰਿਦ੍ਰ', 'ਅਸੰਕ' ਅਤੇ 'ਮੋਹ' ਨੂੰ ਚਿਤ ਵਿਚ ਕੁਝ ਵੀ ਨਹੀਂ ਵਿਚਾਰਿਆ ਹੈ। 'ਅਸੋਚ' ਅਤੇ 'ਕੁਮੰਤ੍ਰਤਾ' ਨੂੰ ਅਨੇਕ ਬਾਣਾਂ ਨਾਲ ਮਾਰਿਆ ਹੈ। 'ਕਲੰਕ' ਨੂੰ ਨਿਸੰਗ ਹੋ ਕੇ ਹਜ਼ਾਰ ਬਾਣਾਂ ਨਾਲ ਘਾਇਲ ਕਰ ਦਿੱਤਾ ਹੈ।੩੧੮।

'ਕ੍ਰਿਤਘਨਤਾ', 'ਬਿਸ੍ਵਾਸਘਾਤ' ਅਤੇ 'ਮਿਤ੍ਰਘਾਤ' ਨੂੰ ਮਾਰ ਦਿੱਤਾ ਹੈ। (ਇਸੇ ਤਰ੍ਹਾਂ) 'ਰਾਜ ਦੋਖ' ਅਤੇ 'ਬ੍ਰਹਮ ਦੋਖ' ਨੂੰ ਬ੍ਰਹਮ ਅਸਤ੍ਰ ਨਾਲ ਝਾੜ ਦਿੱਤਾ ਹੈ। 'ਉਚਾਟ', 'ਮਾਰਣ' ਅਤੇ 'ਬਸੀਕਰਣ' ਆਦਿ ਨੂੰ ਤੀਰਾਂ ਨਾਲ ਨਸ਼ਟ ਕਰ ਦਿੱਤਾ ਹੈ। 'ਬਿਖਾਧ' ਨੂੰ ਬਿਖਾਧ (ਲੜਾਈ ਝਗੜੇ) ਕਰ ਕੇ ਵੱਡਾ ਨਹੀਂ ਮੰਨਿਆ ਹੈ।੩੧੯।

ਰਥਾਂ ਵਾਲੇ, ਘੋੜਿਆਂ ਵਾਲੇ, ਹਾਥੀਆਂ ਵਾਲੇ ਅਤੇ ਪਿਆਦੇ (ਸਿਪਾਹੀ) ਡਰ ਦੇ ਮਾਰੇ ਭਜ ਗਏ ਹਨ। ਰਥੀ ਅਤੇ ਮਹਾਰਥੀ ਲਾਜ-ਮਰਯਾਦਾ ਨੂੰ ਭੁਲਾ ਕੇ ਭਜ ਗਏ ਹਨ। (ਇਹ) ਜੋ ਅਸੰਭਵ ਯੁੱਧ ਹੋਇਆ ਹੈ, ਇਸ ਦਾ ਵਰਨਣ ਕਿਵੇਂ ਕਰੀਏ। ਜੇ ਹਜ਼ਾਰ ਜੀਭਾਂ ('ਬਾਕ') ਨਾਲ ਵਰਨਣ ਕਰੀਏ, ਤਾਂ ਵੀ ਪਾਰ ਨਹੀਂ ਪਾਇਆ ਜਾ ਸਕਦਾ।੩੨੦।

ਕਲੰਕ, ਬਿਭ੍ਰਮ ਅਤੇ ਕ੍ਰਿਤਘਨਤਾ ਆਦਿ ਨੂੰ ਮਾਰ ਦਿੱਤਾ ਹੈ। ਬਿਖਾਦ ਅਤੇ ਬਿਪਦਾ ਆਦਿਕਾਂ ਨੂੰ ਵੀ ਚਿਤ ਵਿਚ ਕੁਝ ਵੀ ਨਹੀਂ ਗਿਣਿਆ ਹੈ। (ਇਸੇ ਤਰ੍ਹਾਂ) ਮਿਤ੍ਰਦੋਖ, ਰਾਜਦੋਖ ਅਤੇ ਈਰਖਾ ਨੂੰ ਮਾਰ ਕੇ, ਉਚਾਟ ਅਤੇ ਬਿਖਾਧ ਨੂੰ ਰਣ ਵਿਚੋਂ (ਬਾਹਰ) ਕਢ ਦਿੱਤਾ ਹੈ।੩੨੧।

ਗਿਲਾਨੀ, ਕੋਪ (ਕ੍ਰੋਧ) ਅਤੇ ਮਾਨ ਨੂੰ ਬੇਸ਼ੁਮਾਰ ('ਅਪ੍ਰਮਾਨ') ਬਾਣਾਂ ਨਾਲ ਮਾਰਿਆ ਹੈ। 'ਅਨਰਥ' ਨੂੰ 'ਸਮਰਥ' ਨੇ ਹਜ਼ਾਰ ਬਾਣਾਂ ਨਾਲ ਚੀਰ ਦਿੱਤਾ ਹੈ। 'ਕੁਚਾਰ' ਨੂੰ 'ਚਾਰ' ਦੇ ਹਜ਼ਾਰ ਬਾਣਾਂ ਨਾਲ ਮਾਰਿਆ ਹੈ। 'ਕੁਕਸਟ' ਅਤੇ 'ਕੁਕ੍ਰਿਆ' ਨੂੰ ਡਰਾ ਕੇ ਭਜਾ ਦਿੱਤਾ ਹੈ।੩੨੨।

*ਛਪਯ ਛੰਦ*

'ਅਤਪ' (ਨਾਂ ਦੇ) ਸੂਰਮੇ ਨੂੰ 'ਤਪ' (ਯੋਧੇ) ਨੇ ਤਕ ਕੇ ਸੱਤਰ ਬਾਣ ਮਾਰੇ ਹਨ। ਸੀਲ ਨੇ (ਅਸੀਲ ਨੂੰ) ਨਵੇ ਬਾਣਾਂ ਨਾਲ ਅਤੇ 'ਜਪ' ਨੇ 'ਅਜਪ' ਨੂੰ ਹਜ਼ਾਰ ਤੀਰਾਂ ਨਾਲ ਮਾਰਿਆ ਹੈ। 'ਕੁਮਤੀ' ਨੂੰ ਵੀਹ ਤੀਰਾਂ ਨਾਲ ਅਤੇ 'ਕੁਕਰਮ' ਨੂੰ ਤੀਹ ਬਾਣਾਂ ਨਾਲ ਚੀਰ ਦਿੱਤਾ ਹੈ।

ਦਸ ਸਾਇਕ ਦਾਰਿਦ੍ਰ ਕਾਮ ਕਈ ਬਾਣਨਿ ਛੇਦ੍ਯੋ।
ਬਹੁ ਬਿਧਿ ਬਿਰੋਧ ਕੋ ਬਧ ਕੀਯੋ ਅਬਿਬੇਕਹਿ ਸਰ ਸੰਧਿ ਰਣਿ।
ਰਣਿ ਰੋਹ ਕ੍ਰੋਹ ਕਰਵਾਰ ਗਹਿ ਇਮ ਸੰਜਮ ਬੁਲ੍ਯੋ ਬਯਣ। ੩੨੩।

ਅਰੁਣ ਪਛਮਹਿ ਉਗ੍ਵੈ ਬਰੁਣੁ ਉਤਰ ਦਿਸ ਤਕੈ।
ਮੇਰੁ ਪੰਖ ਕਰਿ ਉਡੇ ਸਰਬ ਸਾਇਰ ਜਲ ਸੁਕੈ।
ਕੋਲ ਦਾੜ ਕੜਮੁੜੈ ਸਿਮਟਿ ਫਨੀਅਰ ਫਣ ਫਟੈ।
ਉਲਟਿ ਜਾਨ੍ਹਵੀ ਬਹੈ ਸਤ ਹਰੀਚੰਦੇ ਹਟੈ।
ਸੰਸਾਰ ਉਲਟ ਪੁਲਟ ਹ੍ਵੈ ਧਸਕਿ ਧਉਲ ਧਰਣੀ ਫਟੈ।
ਸੁਨਿ ਨ੍ਰਿਪ ਅਬਿਬੇਕ ਸੁ ਬਿਬੇਕ ਭਟਿ ਤਦਪਿ ਨ ਲਟਿ ਸੰਜਮ ਹਟੈ।੩੨੪।

*ਤੇਰੇ ਜੋਰਿ ਮੈ ਗੁੰਗਾ ਕਹਤਾ ਹੋ ਤੇਰਾ ਸਦਕਾ ਤੇਰੀ ਸਰਣਿ*

*ਭੁਜੰਗ ਪ੍ਰਯਾਤ ਛੰਦ*

ਕੁਪ੍ਯੋ ਸੰਜਮੰ ਪਰਮ ਜੋਧਾ ਜੁਝਾਰੰ।
ਬਡੋ ਗਰਬਧਾਰੀ ਬਡੋ ਨਿਰਬਿਕਾਰੰ।
ਅਨੰਤਾਸਤ੍ਰ ਲੈ ਕੈ ਅਨਰਥੈ ਪ੍ਰਹਾਰ੍ਯੋ।
ਅਨਾਦਤ ਕੇ ਅੰਗ ਕੋ ਛੇਦ ਡਾਰ੍ਯੋ। ੩੨੫।

*ਤੇਰੇ ਜੋਰਿ ਕਹਤ ਹੋ*

ਇਸੋ ਜੁਧੁ ਬੀਤ੍ਯੋ ਕਹਾ ਲੌ ਸੁਨਾਊ।
ਰਟੋ ਸਹੰਸ ਜਿਹਵਾ ਨ ਤਉ ਅੰਤ ਪਾਊ।
ਦਸੰ ਲਛ ਜੁਗ੍ਯੰ ਸੁ ਬਰਖੰ ਅਨੰਤੰ।
ਭਯੋ ਬੀਰਖੇਤੰ ਕਥੈ ਕਉਣ ਖੰਤੰ। ੩੨੬।

*ਤੇਰੇ ਜੋਰ ਸੰਗ ਕਹਤਾ ਹੈ*

ਭਈ ਅੰਧ ਧੁੰਧੰ ਮਚ੍ਯੋ ਬੀਰ ਖੇਤੰ।
ਨਚੀ ਜੁਗਣੀ ਚਾਰੁ ਚਉਸਠ ਪ੍ਰੇਤੰ।
ਨਚੀ ਕਾਲਕਾ ਸ੍ਰੀ ਕਮਖ੍ਯਾ ਕਰਾਲੰ।
ਡਕੰ ਡਾਕਣੀ ਜੋਧ ਜਾਗੰਤ ਜ੍ਵਾਲੰ। ੩੨੭।

*ਤੇਰਾ ਜੋਰੁ*

ਮਚ੍ਯੋ ਜੋਰ ਜੁਧੰ ਹਟ੍ਯੋ ਨਾਹਿ ਕੋਊ।
ਬਡੇ ਛਤ੍ਰਧਾਰੀ ਪਤੀ ਛਤ੍ਰ ਦੋਊ।
ਖਪ੍ਯੋ ਸਰਬ ਲੋਕੰ ਅਲੋਕੰ ਅਪਾਰੰ।
ਮਿਟੇ ਜੁਧ ਤੇ ਏ ਨ ਜੋਧਾ ਜੁਝਾਰੰ। ੩੨੮।



'ਦਰਿਦ੍ਰ' ਨੂੰ ਦਸ ਬਾਣਾਂ ਨਾਲ ਅਤੇ 'ਕਾਮ' (ਕਾਮਨਾ) ਨੂੰ ਕਈ ਬਾਣਾਂ ਨਾਲ ਛੇਦਿਆ ਹੈ। ਅਬਿਬੇਕ ਨੂੰ ਬਹੁਤ ਤਰ੍ਹਾਂ ਨਾਲ ਤੀਰਾਂ ਦਾ ਨਿਸ਼ਾਨਾ ਬਣਾ ਕੇ 'ਬਿਰੋਧ' ਨੂੰ ਰਣ ਵਿਚ ਮਾਰਿਆ ਹੈ। ਇਸ ਤਰ੍ਹਾਂ ਰਣ ਵਿਚ ਕ੍ਰੋਧਿਤ ਹੋ ਕੇ ਅਤੇ ਹੱਥ ਵਿਚ ਤਲਵਾਰ ਪਕੜ ਕੇ 'ਸੰਜਮ' ਨੇ ਬੋਲ ਉਚਾਰੇ ਹਨ।੩੨੩।

ਸੂਰਜ ਪੱਛਮ ਵਲੋਂ (ਚਾਹੇ) ਚੜ੍ਹ ਪਵੇ, ਅਤੇ ਬਰੁਣ (ਵਰੁਣ) ਉੱਤਰ ਦਿਸ਼ਾ ਵਿਚ ਦਿਸ ਪਵੇ, ਸਮੇਰ ਖੰਭ ਲਾ ਕੇ ਉਡਣ ਲਗ ਜਾਏ ਅਤੇ ਸਾਰਿਆਂ ਸਮੁੰਦਰਾਂ ਦਾ ਪਾਣੀ ਸੁਕ ਜਾਵੇ, ਸੂਰ (ਵਾਰਾਹ) ਦੀ ਦਾੜ੍ਹ ਕੜਕ ਕੇ ਮੁੜ ਜਾਵੇ ਅਤੇ ਸ਼ੇਸ਼ਨਾਗ ਦਾ ਫਣ ਸਿਮਟ ਕੇ ਫਟ ਜਾਵੇ, ਗੰਗਾ ਉਲਟੀ ਵਗਣ ਲਗ ਪਵੇ ਅਤੇ ਹਰੀ ਚੰਦ ਦਾ ਸੱਤ ਡੋਲ ਜਾਵੇ, ਸੰਸਾਰ ਉਲਟ ਪੁਲਟ ਹੋ ਜਾਵੇ, ਧੌਲ (ਧਰਤੀ ਵਿਚ) ਧਸ ਜਾਵੇ ਅਤੇ ਧਰਤੀ ਫਟ ਜਾਵੇ, ਪਰ ਹੇ ਅਬਿਬੇਕ ਰਾਜੇ! ਸੁਣ, ਤਦ ਵੀ ਬਿਬੇਕ ਰਾਜੇ ਦਾ ਯੋਧਾ 'ਸੰਜਮ' (ਯੁੱਧ ਤੋਂ) ਨ ਟਲੇਗਾ, ਨ ਹਟੇਗਾ।੩੨੪।

*ਤੇਰੇ ਬਲ ਤੇ ਮੈਂ ਗੁੰਗਾ ਕਹਿੰਦਾ ਹਾਂ। ਤੇਰਾ ਸਦਕਾ, ਤੇਰੀ ਸ਼ਰਨ*
*ਭੁਜੰਗ ਪ੍ਰਯਾਤ ਛੰਦ*

ਬੜੇ ਜੁਝਾਰੂ ਯੋਧੇ 'ਸੰਜਮ' ਨੇ ਕ੍ਰੋਧ ਕੀਤਾ ਹੈ। (ਜੋ) ਵੱਡਾ ਅਭਿਮਾਨੀ ਅਤੇ ਬਹੁਤ ਹੀ ਨਿਰਵਿਕਾਰ ਹੈ। (ਉਸ ਨੇ) ਅਨੰਤ ਅਸਤ੍ਰ ਲੈ ਕੇ 'ਅਨਰਥ' ਨੂੰ ਮਾਰਿਆ ਹੈ। 'ਅਨਾਦਤ' ਦੇ ਸ਼ਰੀਰ ਨੂੰ ਵਿੰਨ੍ਹ ਸੁਟਿਆ ਹੈ।੩੨੫।

*ਤੇਰੇ ਜ਼ੋਰ ਨਾਲ ਕਹਿੰਦਾ ਹਾਂ*

ਇਸ ਤਰ੍ਹਾਂ ਦਾ ਯੁੱਧ ਹੋਇਆ, (ਮੈਂ) ਕਿਥੋਂ ਤਕ ਕਹਿ ਕੇ ਸੁਣਾਵਾਂ। (ਜੇ) ਹਜ਼ਾਰ ਜੀਭਾਂ ਨਾਲ ਬਿਆਨ ਕਰਾਂ ਤਾਂ ਵੀ ਅੰਤ ਨਹੀਂ ਪਾ ਸਕਦਾ। ਦਸ ਲੱਖ ਯੁਗਾਂ ਅਤੇ ਅਨੰਤ ਵਰ੍ਹਿਆਂ ਤਕ ਰਣ-ਭੂਮੀ ਵਿਚ ਯੁੱਧ ਹੁੰਦਾ ਰਿਹਾ। (ਭਲਾ ਇਸ ਦਾ) ਕੌਣ ਕਥਨ ਕਰ ਸਕਦਾ ਹੈ।੩੨੬।

*ਤੇਰੇ ਬਲ ਨਾਲ ਕਹਿੰਦਾ ਹਾਂ*

ਭਾਰੀ ਯੁੱਧ ਮਚਿਆ ਹੈ ਅਤੇ ਅੰਧਾ ਧੁੰਧ ਹੋ ਗਈ ਹੈ। ਚੌਂਸਠ ਜੋਗਣਾਂ ਅਤੇ ਪ੍ਰੇਤ (ਆ ਕੇ ਯੁੱਧ-ਭੂਮੀ ਵਿਚ) ਚੰਗੀ ਤਰ੍ਹਾਂ ਨਚੇ ਹਨ। ਭਿਆਨਕ ਕਾਲਿਕਾ ਅਤੇ ਕਮਖ੍ਯਾ ਵੀ ਨਚੀਆਂ ਹਨ। ਡਾਕਣੀਆਂ ਡਕਾਰ ਰਹੀਆਂ ਹਨ ਅਤੇ ਯੁੱਧ ਵਿਚ ਅੱਗ ਨੂੰ ਮਚਾਂਦੀਆਂ ਹਨ।੩੨੭।

*ਤੇਰਾ ਜ਼ੋਰ*

ਬਹੁਤ ਤਕੜਾ ਯੁੱਧ ਮਚਿਆ ਹੈ ਅਤੇ ਕੋਈ ਵੀ ਹਟਿਆ ਨਹੀਂ ਹੈ। ਦੋਵੇਂ ਹੀ ਬਹੁਤ ਛਤ੍ਰਧਾਰੀ ਅਤੇ ਛਤ੍ਰਪਤੀ ਹਨ। ਸਾਰੇ ਲੋਕਾਂ ਅਤੇ (ਅਣਦਿਸਦੇ) ਅਪਾਰ ਅਲੋਕਾਂ ਨੂੰ ਖਪਾ ਦਿੱਤਾ ਹੈ, (ਪਰ) ਇਹ ਜੁਝਾਰੂ ਯੋਧੇ ਯੁੱਧ ਤੋਂ ਮਿਟੇ ਨਹੀਂ ਹਨ।੩੨੮।

*ਤੇਰਾ ਜੋਰ*
*ਦੋਹਰਾ*

ਚਟਪਟ ਸੁਭਟ ਬਿਕਟ ਕਟੇ ਝਟਪਟ ਭਈ ਅਭੰਗ।
ਲਟਿ ਭਟ ਹਟੇ ਨ ਰਨ ਘਟ੍ਯੋ ਅਟਪਟ ਮਿਟ੍ਯੋ ਨ ਜੰਗ। ੩੨੯।

*ਤੇਰੇ ਜੋਰਿ*
*ਚੌਪਈ*

ਬੀਸ ਲਛ ਜੁਗ ਐਤੁ ਪ੍ਰਮਾਨਾ। ਲਰੇ ਦੋਊ ਭਈ ਕਿਸ ਨ ਹਾਨਾ।
ਤਬ ਰਾਜਾ ਜੀਅ ਮੈ ਅਕੁਲਾਯੋ। ਨਾਕ ਚਢੇ ਮਛਿੰਦ੍ਰ ਪੈ ਆਯੋ। ੩੩੦।

ਕਹਿ ਮੁਨਿ ਬਰਿ ਸਭ ਮੋਹਿ ਬਿਚਾਰਾ। ਏ ਦੋਊ ਬੀਰ ਬਡੇ ਬਰਿਆਰਾ।
ਇਨ ਕਾ ਬਿਰੁਧ ਨਿਵਰਤ ਨ ਭਯਾ। ਇਨੋ ਛਡਾਵਤ ਸਭ ਜਗੁ ਗਯਾ। ੩੩੧।

ਇਨੈ ਜੁਝਾਵਤ ਸਬ ਕੋਈ ਜੂਝਾ। ਇਨ ਕਾ ਅੰਤ ਨ ਕਾਹੂ ਸੂਝਾ।
ਏ ਹੈ ਆਦਿ ਹਠੀ ਬਰਿਆਰਾ। ਮਹਾਰਥੀ ਅਉ ਮਹਾ ਭਯਾਰਾ। ੩੩੨।

ਬਚਨੁ ਮਛਿੰਦ੍ਰ ਸੁਨਤ ਚੁਪ ਰਹਾ। ਧਰਾ ਨਾਥ ਸਬਨਨ ਤਨ ਕਹਾ।
ਚਕ੍ਰਿਤ ਚਿਤ ਚਟਪਟ ਹ੍ਵੈ ਦਿਖਸਾ। ਚਰਪਟ ਨਾਥ ਤਦਿਨ ਤੇ ਨਿਕਸਾ। ੩੩੩।

*ਇਤਿ 'ਚਰਪਟ ਨਾਥ' ਪ੍ਰਗਟਣੋ ਨਾਮਹ।*

*ਚੌਪਈ*

ਸੁਨਿ ਰਾਜਾ ਤੁਹਿ ਕਹੈ ਬਿਬੇਕਾ। ਇਨ ਕਹ ਦ੍ਵੈ ਜਾਨਹੁ ਜਿਨਿ ਏਕਾ।
ਏ ਅਬਿਕਾਰ ਪੁਰੁਖ ਅਵਤਾਰੀ। ਬਡੇ ਧਨੁਰਧਰ ਬਡੇ ਜੁਝਾਰੀ। ੩੩੪।

ਆਦਿ ਪੁਰੁਖ ਜਬ ਆਪ ਸੰਭਾਰਾ। ਆਪ ਰੂਪ ਮੈ ਆਪ ਨਿਹਾਰਾ।
ਓਅੰਕਾਰ ਕਹ ਇਕਦਾ ਕਹਾ। ਭੂਮਿ ਅਕਾਸ ਸਕਲ ਬਨਿ ਰਹਾ। ੩੩੫।

ਦਾਹਨ ਦਿਸ ਤੇ ਸਤਿ ਉਪਜਾਵਾ। ਬਾਮ ਪਰਸ ਤੇ ਝੂਠ ਬਨਾਵਾ।
ਉਪਜਤ ਹੀ ਉਠਿ ਜੁਝੇ ਜੁਝਾਰਾ। ਤਬ ਤੇ ਕਰਤ ਜਗਤ ਮੈ ਰਾਰਾ। ੩੩੬।

ਸਹੰਸ ਬਰਖ ਜੋ ਆਯੁ ਬਢਾਵੈ। ਰਸਨਾ ਸਹਸ ਸਦਾ ਲੌ ਪਾਵੈ।
ਸਹੰਸ ਜੁਗਨ ਲੌ ਕਰੇ ਬਿਚਾਰਾ। ਤਦਪਿ ਨ ਪਾਵਤ ਪਾਰ ਤੁਮਾਰਾ। ੩੩੭।



*ਤੇਰਾ ਜੋਰ*
*ਦੋਹਰਾ*

ਝਟਪਟ ਹੀ ਨ ਕਟੇ ਜਾ ਸਕਣ ਵਾਲੇ ਯੋਧੇ ਕਟੇ ਗਏ ਹਨ ਅਤੇ ਨ ਭੰਗ ਹੋਣ ਵਾਲੇ ਵੀ ਝਟਪਟ (ਭੰਗ) ਹੋ ਗਏ ਹਨ। ਨ ਸੂਰਮੇ ਟਲੇ ਹਨ ਅਤੇ ਨ ਹਟੇ ਹਨ; ਨ ਲੜਾਈ ਘਟੀ ਹੈ ਅਤੇ ਨ ਹੀ ਇਸ ਅਟਪਟੀ ਅਵਸਥਾ ਵਿਚ ਯੁੱਧ ਮਿਟਿਆ ਹੈ।੩੨੯।

*ਤੇਰਾ ਜੋਰ*
*ਚੌਪਈ*

ਵੀਹ ਲਖ ਯੁਗ ਅਤੇ ਵੀਹ ਹਜ਼ਾਰ ('ਐਤੁ') ਤਕ ਦੋਵੇਂ ਲੜਦੇ ਰਹੇ, ਪਰ ਕਿਸੇ ਦਾ ਵੀ ਨਾਸ਼ ਨ ਹੋਇਆ। ਤਦ ਰਾਜਾ (ਪਾਰਸ ਨਾਥ) ਮਨ ਵਿਚ ਵਿਆਕੁਲ ਹੋ ਗਿਆ। ਨਕ ਚੜ੍ਹਾ ਕੇ ਮਛਿੰਦ੍ਰ ਕੋਲ ਆਇਆ।੩੩੦।

(ਅਤੇ ਕਹਿਣ ਲਗਿਆ) ਹੇ ਸ੍ਰੇਸ਼ਠ ਮੁਨੀ! ਮੈਨੂੰ ਸਾਰਾ ਵਿਚਾਰ ਕਹਿ ਕੇ ਦਸ। ਇਹ ਦੋਵੇਂ ਸੂਰਮੇ ਬਹੁਤ ਬਲਵਾਨ ਹਨ। ਇਨ੍ਹਾਂ ਦਾ (ਆਪਸੀ) ਵਿਰੋਧ ਨਿਵ੍ਰਿਤ ਨਹੀਂ ਹੋਇਆ ਹੈ। ਇਨ੍ਹਾਂ ਨੂੰ ਛੁਡਾਂਦਿਆਂ ਛੁਡਾਂਦਿਆਂ ਸਾਰਾ ਜਗਤ (ਨਸ਼ਟ ਹੋ) ਗਿਆ ਹੈ।੩੩੧।

ਇਨ੍ਹਾਂ ਨੂੰ ਲੜਾਉਂਦੇ ਹੋਇਆਂ ਹਰ ਕੋਈ ਜੂਝ ਮਰਿਆ ਹੈ। (ਪਰ) ਇਨ੍ਹਾਂ ਦਾ ਅੰਤ ਕਿਸੇ ਨੇ ਵੀ ਨਹੀਂ ਜਾਣਿਆ ਹੈ। ਇਹ ਸਭ ਤੋਂ ਮੁਢਲੇ ਹਠੀ ਅਤੇ ਬਲਵਾਨ ਹਨ; ਮਹਾਰਥੀ ਅਤੇ ਬਹੁਤ ਭਿਆਨਕ ਹਨ।੩੩੨।

ਮਛਿੰਦ੍ਰ (ਰਾਜੇ ਦੇ) ਬਚਨ ਸੁਣ ਕੇ ਚੁਪ ਹੀ ਰਿਹਾ। (ਫਿਰ) ਰਾਜੇ (ਪਾਰਸ ਨਾਥ) ਨੇ ਸਭ ਨੂੰ ਕਿਹਾ। (ਮਛਿੰਦ੍ਰ ਨੇ) ਚਿਤ ਵਿਚ ਹੈਰਾਨ ਹੋ ਕੇ ਝਟਪਟ (ਪਾਰਸ ਨਾਥ ਵਲ) ਤਕਿਆ। ਉਸ ਦਿਨ ਤੋਂ ਚਰਪਟ ਨਾਥ ਪ੍ਰਗਟ ਹੋ ਗਿਆ।੩੩੩।

*ਇਥੇ ਚਰਪਟ ਨਾਥ ਨਾਮ ਵਾਲਾ (ਜੋਗੀ) ਪ੍ਰਗਟ ਹੋਇਆ।*

*ਚੌਪਈ*

ਹੇ ਰਾਜਨ! ਸੁਣੋ, ਤੁਹਾਨੂੰ ਬਿਬੇਕ ਦਾ (ਬ੍ਰਿੱਤਾਂਤ) ਕਹਿੰਦਾ ਹਾਂ। ਇਨ੍ਹਾਂ ਦੋਹਾਂ ਨੂੰ ਦੋ ਨ ਸਮਝੋ, ਇਕ ਹੀ ਹਨ। ਇਹ ਵਿਕਾਰ ਰਹਿਤ ਅਵਤਾਰੀ ਪੁਰਸ਼ ਹਨ। ਵੱਡੇ ਧਨੁਸ਼ਧਾਰੀ ਅਤੇ ਬਹੁਤ ਲੜਾਕੇ ਹਨ।੩੩੪।

ਆਦਿ ਪੁਰਖ ਨੇ ਜਦ ਆਪਣੇ ਆਪ ਨੂੰ ਸੰਭਾਲਿਆ। (ਤਾਂ) ਆਪਣੇ ਰੂਪ ਵਿਚ ਆਪਣੇ ਆਪ ਨੂੰ ਵੇਖਿਆ। (ਉਸ ਨੇ) ਇਕ ਵਾਰ 'ਓਅੰਕਾਰ' (ਸ਼ਬਦ) ਕਿਹਾ, (ਤਦ) ਸਾਰੀ ਭੂਮੀ ਅਤੇ ਆਕਾਸ਼ ਬਣ ਕੇ ਸਥਿਤ ਹੋ ਗਿਆ।੩੩੫।

ਸੱਜੇ ਪਾਸੇ ਤੋਂ 'ਸਤਿ' ਨੂੰ ਪੈਦਾ ਕੀਤਾ ਅਤੇ ਖਬੇ ਪਾਸੇ ਤੋਂ 'ਝੂਠ' ਨੂੰ ਉਤਪੰਨ ਕੀਤਾ। ਪੈਦਾ ਹੁੰਦਿਆਂ ਹੀ (ਇਹ ਦੋਵੇਂ) ਸੂਰਮੇ ਲੜਨ ਲਗ ਗਏ। ਤਦ ਤੋਂ (ਇਹ) ਜਗਤ ਵਿਚ ਲੜਾਈ ਕਰਦੇ ਆ ਰਹੇ ਹਨ।੩੩੬।

ਜੋ (ਕੋਈ) ਹਜ਼ਾਰ ਸਾਲ ਉਮਰ ਵਧਾ ਲਵੇ ਅਤੇ ਹਜ਼ਾਰ ਹੀ ਜੀਭਾਂ ਸਦਾ ਲਈ ਪ੍ਰਾਪਤ ਹੋ ਜਾਣ। ਹਜ਼ਾਰ ਯੁੱਗਾਂ ਤਕ ਵਿਚਾਰ ਕਰਦਾ ਰਹੇ, ਤਾਂ ਵੀ (ਹੇ ਪ੍ਰਭੂ!) ਤੇਰਾ ਪਾਰ ਨਹੀਂ ਪਾਇਆ ਜਾ ਸਕਦਾ।੩੩੭।

*ਤੇਰੇ ਜੋਰਿ ਗੁੰਗਾ ਕਹਤਾ*

ਬਿਆਸ ਪਰਾਸਰ ਅਉ ਰਿਖਿ ਘਨੇ। ਸਿੰਗੀ ਰਿਖਿ ਬਕਦਾਲਭ ਭਨੇ।
ਸਹੰਸ ਮੁਖਨ ਕਾ ਬ੍ਰਹਮਾ ਦੇਖਾ। ਤਊ ਨ ਤੁਮਰਾ ਅੰਤੁ ਬਿਸੇਖਾ। ੩੩੮।

*ਤੇਰਾ ਜੋਰੁ*

*ਦੋਹਰਾ*

ਸਿੰਧੁ ਸੁਭਟ ਸਾਵੰਤ ਸਭ ਮੁਨਿ ਗੰਧਰਬ ਮਹੰਤ।
ਕੋਟਿ ਕਲਪ ਕਲਪਾਂਤ ਭੇ ਲਹ੍ਯੋ ਨ ਤੇਰੋ ਅੰਤ। ੩੩੯।

*ਤੇਰੇ ਜੋਰ ਸੋ ਕਹੋ*

*ਭੁਜੰਗ ਪ੍ਰਯਾਤ ਛੰਦ*

ਸੁਨੋ ਰਾਜ ਸਰਦੂਲ ਉਚਰੋ ਪ੍ਰਬੋਧੰ। ਸੁਨੋ ਚਿਤ ਦੈ ਕੈ ਨ ਕੀਜੈ ਬਿਰੋਧੰ।
ਸੁ ਸ੍ਰੀ ਆਦ ਪੁਰਖੰ ਅਨਾਦੰ ਸਰੂਪੰ। ਅਜੇਅੰ ਅਭੇਅੰ ਅਦਗੰ ਅਰੂਪੰ। ੩੪੦।

ਅਨਾਮੰ ਅਧਾਮੰ ਅਨੀਲੰ ਅਨਾਦੰ। ਅਜੈਅੰ ਅਭੈਅੰ ਅਵੈ ਨਿਰ ਬਿਖਾਦੰ।
ਅਨੰਤੰ ਮਹੰਤੰ ਪ੍ਰਿਥੀਸੰ ਪੁਰਾਣੰ। ਸੁ ਭਥ੍ਯੰ ਭਵਿਖ੍ਯੰ ਅਵੈਯੰ ਭਵਾਣੰ। ੩੪੧।

ਜਿਤੇ ਸਰਬ ਜੋਗੀ ਜਟੀ ਜੰਤ੍ਰ ਧਾਰੀ। ਜਲਾਸ੍ਰੀ ਜਵੀ ਜਾਮਨੀ ਜਗਕਾਰੀ।
ਜਤੀ ਜੋਗ ਜੁਧੀ ਜਕੀ ਜ੍ਵਾਲ ਮਾਲੀ। ਪ੍ਰਮਾਥੀ ਪਰੀ ਪਰਬਤੀ ਛਤ੍ਰਪਾਲੀ। ੩੪੨।

*ਤੇਰਾ ਜੋਰੁ*

ਸਬੈ ਝੂਠੁ ਮਾਨੋ ਜਿਤੇ ਜੰਤ੍ਰ ਮੰਤ੍ਰੰ। ਸਬੈ ਫੋਕਟੰ ਧਰਮ ਹੈ ਭਰਮ ਤੰਤ੍ਰੰ।
ਬਿਨਾ ਏਕ ਆਸੰ ਨਿਰਾਸੰ ਸਬੈ ਹੈ। ਬਿਨਾ ਏਕ ਨਾਮ ਨ ਕਾਮੰ ਕਬੈ ਹੈ। ੩੪੩।

ਕਰੇ ਮੰਤ੍ਰ ਜੰਤ੍ਰੰ ਜੁ ਪੈ ਸਿਧ ਹੋਈ। ਦਰੰ ਦ੍ਵਾਰ ਭਿਛ੍ਯਾ ਭ੍ਰਮੈ ਨਾਹਿ ਕੋਈ।
ਧਰੇ ਏਕ ਆਸਾ ਨਿਰਾਸੋਰ ਮਾਨੈ। ਬਿਨਾ ਏਕ ਕਰਮੰ ਸਬੈ ਭਰਮ ਜਾਨੈ। ੩੪੪।



*ਤੇਰੇ ਜ਼ੋਰ ਨਾਲ ਗੁੰਗਾ ਕਹਿੰਦਾ ਹਾਂ*

ਬਿਆਸ ਅਤੇ ਪਰਾਸ਼ਰ ਵਰਗੇ ਬਹੁਤ ਰਿਸ਼ੀ (ਹੋਏ ਹਨ)। ਸ੍ਰਿੰਗੀ ਰਿਸ਼ੀ ਅਤੇ ਬਕਦਾਲਭ ਆਦਿਕ (ਤੇਰਾ ਯਸ਼) ਕਹਿੰਦੇ ਹਨ। ਹਜ਼ਾਰ ਮੂੰਹਾਂ ਵਾਲਾ ਬ੍ਰਹਮਾ ਵੇਖਿਆ ਹੈ, ਫਿਰ ਵੀ (ਕਿਸੇ) ਖਾਸ ਨੇ ਤੇਰਾ ਅੰਤ ਨਹੀਂ ਪਾਇਆ ਹੈ।੩੩੮।

*ਤੇਰਾ ਜ਼ੋਰ*

*ਦੋਹਰਾ*

ਸਮੁੰਦਰ, ਯੋਧੇ, ਸੈਨਾਪਤੀ, ਸਾਰੇ ਮੁਨੀ, ਗੰਧਰਬ ਅਤੇ ਮਹੰਤ (ਹੋਏ ਹਨ ਅਤੇ) ਕਰੋੜਾਂ ਕਲਪ ਅਤੇ ਕਲਪਾਂ ਦੇ ਅੰਤ ਹੋ ਗਏ ਹਨ, (ਪਰ ਕਿਸੇ ਨੇ) ਤੇਰਾ ਅੰਤ ਨਹੀਂ ਪਾਇਆ ਹੈ।੩੩੯।

*ਤੇਰੇ ਬਲ ਕਰ ਕੇ ਕਹਿੰਦਾ ਹਾਂ*

*ਭੁਜੰਗ ਪ੍ਰਯਾਤ ਛੰਦ*

ਹੇ ਬਬਰ ਸ਼ੇਰ ਵਰਗੇ! ਸੁਣੋ, ਰਾਜਾ (ਪਾਰਸ ਨਾਥ), (ਮੈਂ) ਪੂਰਨ ਗਿਆਨ (ਦੀ ਗੱਲ) ਕਹਿਣ ਲਗਿਆ ਹਾਂ। ਚਿਤ ਦੇ ਕੇ ਸੁਣਨਾ ਅਤੇ ਵਿਰੋਧ ਨ ਕਰਨਾ। ਉਹ ਸ੍ਰੀ ਆਦਿ ਪੁਰਸ਼ ਅਨਾਦਿ, ਅਜੈ, ਅਭੈ, ਅਦਗ (ਨ ਜਲਣ ਵਾਲਾ) ਅਤੇ ਨਿਰਾਕਾਰ ਸਰੂਪ ਵਾਲਾ ਹੈ।੩੪੦।

(ਉਹ) ਨਾਮ ਤੋਂ ਰਹਿਤ, ਧਾਮ ਤੋਂ ਰਹਿਤ, ਗਿਣਤੀ ਤੋਂ ਪਰੇ ਅਤੇ ਆਦਿ ਤੋਂ ਬਿਨਾ ਹੈ। (ਉਹ) ਅਜੈ, ਅਭੈ, ਨਿਰਵਿਕਾਰ (ਅਵੈ) ਅਤੇ ਨਿਰ-ਵਿਸ਼ਾਦ (ਝਗੜਿਆਂ ਤੋਂ ਰਹਿਤ) ਹੈ। (ਉਹ) ਅਨੰਤ, ਮਹਾਨਤਾ ਵਾਲਾ, ਪ੍ਰਿਥਵੀ ਦਾ ਸੁਆਮੀ ਅਤੇ ਪੁਰਾਤਨ ਹੈ। (ਉਹ) ਹੋ ਚੁਕਿਆ, ਭਵਿਸ਼ ਵਿਚ ਹੋਣ ਵਾਲਾ ਅਤੇ ਹੁਣ ਵਰਤਮਾਨ ਹੈ।੩੪੧।

ਜਿਤਨੇ ਵੀ ਸਾਰੇ ਯੋਗੀ, ਜਟਾਧਾਰੀ, ਜੰਤ੍ਰ ਧਾਰਨ ਕਰਨ ਵਾਲੇ ਹਨ ਅਤੇ ਜਲ ਦੇ ਆਸਰੇ ਜੀਣ ਵਾਲੇ, ਜਵਾਂ ਦਾ ਭੋਜਨ ਕਰਨ ਵਾਲੇ, (ਸਾਰੀ) ਰਾਤ ਜਾਗ ਕੇ ਕਟਣ ਵਾਲੇ ਅਤੇ ਯੱਗ ਕਰਨ ਵਾਲੇ ਹਨ; ਜਤੀ, ਜੋਗੀ, ਯੋਧਾ, ਜਕੀ (ਹਠੀ, ਅਥਵਾ ਅਗਨੀ-ਪੂਜ), ਅਗਨੀ ਦੇ ਧੂਣੇ ਤਪਾਉਣ ਵਾਲੇ ਹਨ। ਪਰਮਾਰਥ ਦੀ ਖੋਜ ਕਰਨ ਵਾਲੇ, (ਸਭ ਤੋਂ) ਪਰੇ ਰਹਿਣ ਵਾਲੇ, ਪਰਬਤਾਂ ਦੇ ਨਿਵਾਸੀ ਅਤੇ ਛਤ੍ਰਪਾਲ (ਰਾਜੇ) ਹਨ।੩੪੨।

*ਤੇਰਾ ਜ਼ੋਰ*

ਜਿਤਨੇ ਵੀ ਜੰਤ੍ਰ ਮੰਤ੍ਰ ਹਨ, ਸਭ ਨੂੰ ਝੂਠ ਮੰਨੋ। ਸਾਰੇ ਧਰਮ ਫੋਕੇ (ਵਿਅਰਥ) ਹਨ ਅਤੇ ਤੰਤ੍ਰ ਭਰਮ ਹਨ। ਇਕ ਦੀ ਆਸ ਤੋਂ ਬਿਨਾ (ਬਾਕੀ) ਸਭ ਨਿਰਾਸ (ਆਸ-ਹੀਨ) ਹਨ। ਬਿਨਾ ਇਕ ਨਾਮ ਦੇ (ਹੋਰ ਕੋਈ) ਕਦੇ ਕੰਮ ਨਹੀਂ ਆਉਂਦਾ।੩੪੩।

ਜੇ ਮੰਤ੍ਰ ਜੰਤ੍ਰ ਕੀਤਿਆਂ (ਮਨੋਰਥ ਵਿਚ) ਸਿੱਧੀ ਪ੍ਰਾਪਤ ਹੋ ਸਕਦੀ ਹੁੰਦੀ, (ਤਾਂ) ਕੋਈ ਵੀ ਦੁਆਰ ਦੁਆਰ ਉਤੇ ਭਿਖਿਆ ਮੰਗਣ ਲਈ ਨ ਫਿਰਦਾ ਰਹਿੰਦਾ। (ਮਨ ਵਿਚ) ਇਕ ਦੀ ਆਸ ਧਾਰਨ ਕਰੋ ਅਤੇ (ਹੋਰ ਸਭ ਨੂੰ) ਨਿਰਾਧਾਰ ('ਨਿਰਾਸੋਰ') ਮੰਨੋ (ਅਰਥਾਂਤਰ--ਹੋਰਨਾਂ ਨੂੰ ਵਿਚ ਆਸ--ਰਹਿਤ ਮੰਨੋ)। ਬਿਨਾ (ਉਸ ਦੇ ਨਾਮ ਦੇ) ਇਕ ਕੰਮ ਤੋਂ, ਹੋਰ ਸਭ (ਕੰਮਾਂ ਨੂੰ) ਭਰਮ ਸਮਝੋ।੩੪੪।

ਸੁਨ੍ਯੋ ਜੋਗਿ ਬੈਨੰ ਨਰੇਸੰ ਨਿਧਾਨੰ। ਭ੍ਰਮਿਯੋ ਭੀਤ ਚਿਤੰ ਕ੍ਰਪ੍ਯੋ ਜੇਮ ਪਾਨੰ।
ਤਜੀ ਸਰਬ ਆਸੰ ਨਿਰਾਸੰ ਚਿਤਾਨੰ। ਪੁਨਿਰ ਉਚਰੇ ਬਾਚ ਬੰਧੀ ਬਿਧਾਨੰ। ੩੪੫।

*ਤੇਰਾ ਜੋਰੁ*

*ਰਸਾਵਲ ਛੰਦ*

ਸੁਨੋ ਮੋਨ ਰਾਜੰ। ਸਦਾ ਸਿਧ ਸਾਜੰ।
ਕਛ ਦੇਹ ਮਤੰ। ਕਹੋ ਤੋਹਿ ਬਤੰ। ੩੪੬।

ਦੋਊ ਜੋਰ ਜੁਧੰ। ਹਠੀ ਪਰਮ ਕ੍ਰੁਧੰ।
ਸਦਾ ਜਾਪ ਕਰਤਾ। ਸਬੈ ਸਿਧ ਹਰਤਾ। ੩੪੭।

ਅਰੀਲੇ ਅਰਾਰੇ। ਹਠੀਲ ਜੁਝਾਰੇ।
ਕਟੀਲ ਕਰੂਰੰ। ਕਰੈ ਸਤ੍ਰ ਚੂਰੰ। ੩੪੮।

*ਤੇਰਾ ਜੋਰੁ*

*ਚੌਪਈ*

ਜੋ ਇਨ ਜੀਤਿ ਸਕੌ ਨਹਿ ਭਾਈ। ਤਉ ਮੈ ਜੋਰ ਚਿਤਾਹਿ ਜਰਾਈ।
ਮੈ ਇਨ ਕਹਿ ਮੁਨਿ ਜੀਤਿ ਨ ਸਾਕਾ। ਅਬ ਮੁਰ ਬਲ ਪੌਰਖ ਸਬ ਥਾਕਾ। ੩੪੯।

ਐਸ ਭਾਤਿ ਮਨ ਬੀਚ ਬਿਚਾਰਾ। ਪ੍ਰਗਟ ਸਭਾ ਸਬ ਸੁਨਤ ਉਚਾਰਾ।
ਮੈ ਬਡ ਭੂਪ ਬਡੋ ਬਰਿਆਰੂ। ਮੈ ਜੀਤ੍ਯੋ ਇਹ ਸਭ ਸੰਸਾਰੂ। ੩੫੦।

ਜਿਨਿ ਮੋਕੋ ਇਹ ਬਾਤ ਬਤਾਈ। ਤਿਨਿ ਮੁਹਿ ਜਾਨੁ ਠਗਉਰੀ ਲਾਈ।
ਏ ਦ੍ਵੈ ਬੀਰ ਬਡੇ ਬਰਿਆਰਾ। ਇਨ ਜੀਤੇ ਜੀਤੋ ਸੰਸਾਰਾ। ੩੫੧।

ਅਬ ਮੋ ਤੇ ਏਈ ਜਿਨਿ ਜਾਈ। ਕਹਿ ਮੁਨਿ ਮੋਹਿ ਕਥਾ ਸਮਝਾਈ।
ਅਬ ਮੈ ਦੇਖਿ ਬਨਾਵੌ ਚਿਖਾ। ਪੈਠੌ ਬੀਚ ਅਗਨਿ ਕੀ ਸਿਖਾ। ੩੫੨।

ਚਿਖਾ ਬਨਾਇ ਸਨਾਨਹਿ ਕਰਾ। ਸਭ ਤਨਿ ਬਸਤ੍ਰ ਤਿਲੋਨਾ ਧਰਾ।
ਬਹੁ ਬਿਧਿ ਲੋਗ ਹਟਕਿ ਕਰਿ ਰਹਾ। ਚਟਪਟ ਕਰਿ ਚਰਨਨ ਭੀ ਗਹਾ। ੩੫੩।

ਹੀਰ ਚੀਰ ਦੈ ਬਿਧਵਤ ਦਾਨਾ। ਮਧਿ ਕਟਾਸ ਕਰਾ ਅਸਥਾਨਾ।
ਭਾਤਿ ਅਨਕ ਤਨ ਜ੍ਵਾਲ ਜਰਾਈ। ਜਰਤ ਨ ਭਈ ਜ੍ਵਾਲ ਸੀਅਰਾਈ। ੩੫੪।



ਖ਼ਜ਼ਾਨਿਆਂ ਦੇ ਸੁਆਮੀ ਰਾਜੇ (ਪਾਰਸ ਨਾਥ) ਨੇ ਜੋਗੀ (ਮਛਿੰਦ੍ਰ) ਦੇ ਬਚਨ ਸੁਣ ਲਏ। (ਉਸ ਦਾ) ਚਿਤ ਡਰ ਨਾਲ ਡੋਲ ਗਿਆ ਜਿਵੇਂ (ਸਮੁੰਦਰ ਵਿਚ) ਜਲ ਉਛਲਦਾ ਹੈ। (ਉਸ ਨੇ) ਸਾਰੀ ਆਸ ਛਡ ਦਿੱਤੀ ਅਤੇ ਚਿਤ ਵਿਚ ਆਸ-ਰਹਿਤ ਹੋ ਗਿਆ। ਫਿਰ ਮਰਯਾਦਾ ਵਿਚ ਬੰਨ੍ਹੇ ਹੋਏ (ਬੋਲ) ਉਚਾਰਨ ਕੀਤੇ।੩੪੫।

*ਤੇਰਾ ਜੋਰ*

*ਰਸਾਵਲ ਛੰਦ*

ਹੇ ਮੁਨੀ ਰਾਜ! ਸੁਣੋ, (ਤੁਸੀਂ) ਸਦਾ (ਕਾਰਜ) ਸਿੱਧ ਕਰਨ ਵਾਲੇ ਹੋ। (ਮੈਨੂੰ) ਕੁਝ ਸਿਖਿਆ ਦਿਓ। (ਮੈਂ) ਤੁਹਾਨੂੰ ਇਹ ਗੱਲ ਕਹਿੰਦਾ ਹਾਂ।੩੪੬।

ਦੋਹਾਂ ਨੇ ਜ਼ਬਰਦਸਤ ਯੁੱਧ ਕੀਤਾ ਹੈ। (ਦੋਵੇਂ) ਬਹੁਤ ਹਠ ਵਾਲੇ ਅਤੇ ਕ੍ਰੋਧ ਵਾਲੇ ਹਨ। ਸਦਾ ਜਪ ਕਰਦੇ ਹਨ ਅਤੇ ਸਾਰੀਆਂ ਸਿੱਧੀਆਂ ਨੂੰ ਹਰਨ ਵਾਲੇ ਹਨ।੩੪੭।

(ਦੋਵੇਂ) ਅੜੀਅਲ ਅਤੇ ਜ਼ਿਦਲ ਹਨ। ਹਠ ਵਾਲੇ ਅਤੇ ਲੜਾਕੇ ਯੋਧੇ ਹਨ। ਕਟ ਸੁਟਣ ਵਾਲੇ ਅਤੇ ਕਠੋਰ ਸੁਭਾ ਵਾਲੇ ਹਨ। ਵੈਰੀਆਂ ਨੂੰ ਮਸਲਣ ਵਾਲੇ ਹਨ।੩੪੮।

*ਤੇਰਾ ਜ਼ੋਰ*

*ਚੌਪਈ*

ਹੇ ਭਾਈ! ਜੇ ਇਨ੍ਹਾਂ ਨੂੰ ਜਿਤ ਨਹੀਂ ਸਕਦਾ ਹਾਂ, ਤਾਂ ਮੈਂ ਚਿਖਾ ਬਾਲ ਕੇ ਸੜ ਮਰਾਂਗਾ। (ਕਿਉਂਕਿ) ਹੇ ਮੁਨੀ! ਮੈਂ ਇਨ੍ਹਾਂ ਨੂੰ ਜਿਤ ਨਹੀਂ ਸਕਿਆ ਹਾਂ। ਹੁਣ ਮੇਰਾ ਬਲ ਅਤੇ ਸ਼ਕਤੀ ਸਭ ਕਮਜ਼ੋਰ ਹੋ ਗਈ ਹੈ।੩੪੯।

(ਪਾਰਸ ਨਾਥ ਨੇ) ਇਸ ਤਰ੍ਹਾਂ ਮਨ ਵਿਚ ਵਿਚਾਰ ਕੀਤਾ। ਸਾਰੀ ਸਭਾ ਨੂੰ ਸੁਣਾਉਣ ਲਈ ਪ੍ਰਗਟ ਤੌਰ ਤੇ (ਇਹ) ਕਥਨ ਕੀਤਾ। ਮੈਂ ਵੱਡਾ ਰਾਜਾ ਅਤੇ ਬਹੁਤ ਬਲਵਾਨ ਹਾਂ। ਇਹ ਸਾਰਾ ਸੰਸਾਰ ਮੈਂ ਜਿਤਿਆ ਹੋਇਆ ਹੈ।੩੫੦।

ਜਿਸ ਨੇ ਮੈਨੂੰ ਇਹ ਗੱਲ ਦਸੀ ਹੈ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਸ ਨੇ ਮੇਰੇ ਨਾਲ ਠਗੀ ਕੀਤੀ ਹੈ। ਇਹ ਦੋਵੇਂ ਯੋਧੇ ਬਹੁਤ ਬਲਵਾਨ ਹਨ। ਇਨ੍ਹਾਂ (ਦੋਹਾਂ ਨੂੰ) ਜਿਤਣ ਨਾਲ ਸਾਰਾ ਸੰਸਾਰ ਜਿਤ ਲਿਆ ਜਾਂਦਾ ਹੈ।੩੫੧।

ਹੁਣ ਮੇਰੇ ਕੋਲੋਂ ਇਹ ਹੀ ਨਹੀਂ ਜਿਤੇ ਜਾਂਦੇ। ਮੁਨੀ ਨੇ (ਇਨ੍ਹਾਂ ਦੀ) ਕਥਾ ਮੈਨੂੰ ਸੁਣਾ ਦਿੱਤੀ ਹੈ। ਹੁਣ ਵੇਖੋ, ਮੈਂ ਚਿਖਾ ਬਣਾਉਂਦਾ ਹਾਂ ਅਤੇ ਅਗਨੀ ਦੀ ਲਾਟ ਵਿਚ ਬੈਠਦਾ ਹਾਂ।੩੫੨।

(ਪਹਿਲਾਂ) ਚਿਖਾ ਬਣਾਈ, (ਫਿਰ) ਇਸ਼ਨਾਨ ਕੀਤਾ ਅਤੇ ਸਾਰੇ ਸ਼ਰੀਰ ਅਤੇ ਬਸਤ੍ਰਾਂ ਨੂੰ ਤਿਲਾਂ ਦੇ ਤੇਲ ਵਿਚ ਤਰ ਕਰ ਲਿਆ। (ਸਾਰੇ) ਲੋਕ ਬਹੁਤ ਤਰ੍ਹਾਂ ਨਾਲ ਰੋਕਦੇ ਰਹਿ ਗਏ ਅਤੇ ਛੇਤੀ ਨਾਲ ਪੈਰ ਵੀ ਪਕੜੇ (ਅਰਥਾਤ ਤਰਲਾ ਕੀਤਾ)।੩੫੩।

ਹੀਰਿਆਂ, ਬਸਤ੍ਰਾਂ ਦਾ ਵਿਧੀ ਪੂਰਵਕ ਦਾਨ ਕੀਤਾ ਅਤੇ (ਫਿਰ) ਕਟਾਸ ਰਾਜ (ਤੀਰਥ) ਵਿਚ ਸਥਾਨ ਬਣਾਇਆ। ਸ਼ਰੀਰ ਸਾੜਨ ਲਈ ਅਨੇਕ ਤਰ੍ਹਾਂ ਨਾਲ ਅੱਗ ਬਾਲੀ, ਪਰ ਅੱਗ ਨ ਬਲੀ, ਠੰਢੀ ਪੈ ਗਈ।੩੫੪।

*ਤੋਮਰ ਛੰਦ*

ਕਰਿ ਕੋਪ ਪਾਰਸ ਰਾਇ। ਕਰਿ ਆਪਿ ਅਗਨਿ ਜਰਾਇ।
ਸੋ ਭਈ ਸੀਤਲ ਜ੍ਵਾਲ। ਅਤਿ ਕਾਲ ਰੂਪ ਕਰਾਲ। ੩੫੫।

ਤਤ ਜੋਗ ਅਗਨਿ ਨਿਕਾਰਿ। ਅਤਿ ਜ੍ਵਲਤ ਰੂਪ ਅਪਾਰਿ।
ਤਬ ਕੀਅਸ ਆਪਨ ਦਾਹ। ਪੁਰਿ ਲਖਤ ਸਾਹਨ ਸਾਹਿ। ੩੫੬।

ਤਬ ਜਰੀ ਅਗਨਿ ਬਿਸੇਖ। ਤ੍ਰਿਣ ਕਾਸਟ ਘਿਰਤ ਅਸੇਖ।
ਤਬ ਜਰ੍ਯੋ ਤਾ ਮਹਿ ਰਾਇ। ਭਏ ਭਸਮ ਅਦਭੁਤ ਕਾਇ। ੩੫੭।

ਕਈ ਦ੍ਯੋਸ ਬਰਖ ਪ੍ਰਮਾਨ। ਸਲ ਜਰਾ ਜੋਰ ਮਹਾਨ।
ਭਈ ਭੂਤ ਭਸਮੀ ਦੇਹ। ਧਨ ਧਾਮ ਛਾੜ੍ਯੋ ਨੇਹ। ੩੫੮।[੧]

੧. ਬਹੁਤੀਆਂ ਪੁਰਾਤਨ ਬੀੜਾਂ ਵਿਚ ਇਸ ਰਚਨਾ ਦੀ ਕੋਈ ਪੁਸ਼ਪਿਕਾ ਨਹੀਂ ਲਿਖੀ, ਪਰ 'ਸ਼ਬਦਾਰਥ ਦਸਮ ਗ੍ਰੰਥ ਸਾਹਿਬ' ਇਸ ਦਾ ਅਪਵਾਦ ਹੈ।



*ਤੋਮਰ ਛੰਦ*

ਪਾਰਸ ਨਾਥ ਨੇ ਕ੍ਰੋਧ ਕਰ ਕੇ ਅਤੇ ਆਪਣੇ ਹੱਥ ਨਾਲ ਅੱਗ ਬਾਲ ਕੇ (ਚਿਖਾ ਨੂੰ ਲਗਾਈ)। ਉਹ ਅਗਨੀ ਠੰਡੀ ਹੋ ਗਈ ਜੋ ਅਤਿ ਭਿਆਨਕ ਕਾਲ ਰੂਪ ਸੀ।੩੫੫।

ਤਦ (ਪਾਰਸ ਨਾਥ ਨੇ) ਯੋਗ ਅਗਨੀ ਕੱਢ ਕੇ (ਚਿਖਾ ਬਾਲੀ) ਜੋ ਬਹੁਤ ਅਪਾਰ ਰੂਪ ਵਿਚ ਭੜਕ ਪਈ। ਤਦ (ਉਸ ਨੇ) ਆਪਣੇ (ਸ਼ਰੀਰ) ਨੂੰ ਸਾੜ ਦਿੱਤਾ। (ਸਾਰਾ) ਨਗਰ ਸ਼ਾਹਾਂ ਦੇ ਸ਼ਾਹ (ਪਾਰਸ ਨਾਥ) ਨੂੰ ਵੇਖ ਰਿਹਾ ਸੀ।੩੫੬।

ਤਦ (ਫਿਰ) ਵਿਸ਼ੇਸ਼ ਤਰ੍ਹਾਂ ਦੀ ਅੱਗ ਬਲ ਪਈ। (ਜਿਸ ਵਿਚ) ਬਹੁਤ ਸਾਰੇ ਕੱਖ, ਲਕੜਾਂ ਅਤੇ ਘਿਓ (ਪਾਇਆ ਹੋਇਆ ਸੀ)। ਤਦ ਉਸ ਵਿਚ ਰਾਜਾ (ਪਾਰਸ ਨਾਥ) ਸੜ ਗਿਆ। (ਉਸ ਦੀ) ਅਦਭੁਤ ਦੇਹ ਭਸਮ ਹੋ ਗਈ।੩੫੭।

ਕਈ ਦਿਨਾਂ ਅਤੇ ਵਰ੍ਹਿਆਂ ਤਕ ਚਿਖਾ ('ਸਲ') ਬਹੁਤ ਜ਼ੋਰ ਨਾਲ ਬਲਦੀ ਰਹੀ। (ਫਿਰ ਜਾ ਕੇ)ਦੇਹ ਸੜ ਗਈ ਅਤੇ (ਉਸ ਨੇ) ਧਨ ਅਤੇ ਘਰ ਬਾਰ ਦਾ ਮੋਹ ਛਡ ਦਿੱਤਾ।੩੫੮।

# ਸ਼ਬਦ

*੧ੴ ਸਤਿਗੁਰ ਪ੍ਰਸਾਦਿ*

*ਵਾਹਿਗੁਰੂ ਜੀ ਕੀ ਫਤਹਿ*

*ਰਾਗ ਰਾਮਕਲੀ ਪਾਤਸਾਹੀ ੧੦*[੧]

ਰੇ ਮਨ ਐਸੋ ਕਰਿ ਸੰਨਿਆਸਾ।
ਬਨ ਸੇ ਸਦਨ ਸਬੈ ਕਰ ਸਮਝਹੁ ਮਨਹੀ ਮਾਹਿ ਉਦਾਸਾ। ੧। ਰਹਾਉ।
ਜਤ ਕੀ ਜਟਾ ਜੋਗ ਕੋ ਮਜਨੁ ਨੇਮ ਕੇ ਨਖੁਨ ਬਢਾਓ।
ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ। ੧।
ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ।
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ। ੨।
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਮੋ ਲਯਾਵੈ।
ਤਬ ਹੀ ਆਤਮ ਤਤ ਕੋ ਦਰਸੈ ਪਰਮ ਪੁਰਖ ਕਹ ਪਾਵੈ। ੩। ੧।

*ਰਾਮਕਲੀ ਪਾਤਸਾਹੀ ੧੦*

ਰੇ ਮਨ ਇਹ ਬਿਧਿ ਜੋਗ ਕਮਾਓ।
ਸਿੰਙੀ ਸਾਚੁ ਅਕਪਟ ਕੰਠਲਾ ਧਿਆਨ ਬਿਭੂਤ ਚੜਾਓ। ੧। ਰਹਾਉ।
ਤਾਤੀ ਗਹੁ ਆਤਮ ਬਸਿ ਕਰ ਕੀ ਭਿਛਾ ਨਾਮੁ ਅਧਾਰੰ।
ਬਾਜੈ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ। ੧।
ਉਘਟੈ ਤਾਨ ਤਰੰਗ ਰੰਗਿ ਅਤਿ ਗਿਆਨ ਗੀਤ ਬੰਧਾਨੰ।
ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬ੍ਯੋਮ ਬਿਵਾਨੰ। ੨।
ਆਤਮ ਉਪਦੇਸ ਭੇਸੁ ਸੰਜਮ ਕੋ ਜਾਪ ਸੁ ਅਜਪਾ ਜਾਪੈ।
ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬ੍ਯਾਪੈ। ੩। ੨।

*ਰਾਮਕਲੀ ਪਾਤਸਾਹੀ ੧੦*

ਪ੍ਰਾਨੀ ਪਰਮ ਪੁਰਖ ਪਗਿ ਲਾਗੋ।
ਸੋਵਤ ਕਹਾ ਮੋਹ ਨਿੰਦ੍ਰਾ ਮੈ ਕਬਹੂੰ ਸੁਚਿਤ ਹ੍ਵੈ ਜਾਗੋ। ੧। ਰਹਾਉ।
ਔਰਨ ਕਹਾ ਉਪਦੇਸਤ ਹੈ ਪਸੁ ਤੋਹਿ ਪ੍ਰਬੋਧ ਨ ਲਾਗੋ।
ਸਿੰਚਤ ਕਹਾ ਪਰੇ ਬਿਖਿਯਨ ਕਹ ਕਬਹੂੰ ਬਿਖੈ ਰਸ ਤ੍ਯਾਗੋ। ੧।
ਕੇਵਲ ਕਰਮ ਭਰਮ ਸੇ ਚੀਨਹੋ ਧਰਮ ਕਰਮ ਅਨੁਰਾਗੋ।
ਸੰਗ੍ਰਹਿ ਕਰੋ ਸਦਾ ਸਿਮਰਨ ਕੋ ਪਰਮ ਪਾਪ ਤਜਿ ਭਾਗੋ। ੨।
ਜਾ ਤੇ ਦੂਖ ਪਾਪ ਨਹਿ ਭੇਟੈ ਕਾਲ ਜਾਲ ਤੇ ਤਾਗੋ।
ਜੌ ਸੁਖ ਚਾਹੋ ਸਦਾ ਸਭਨ ਕੌ ਤੌਰ ਹਰਿ ਕੇ ਰਸਿ ਪਾਗੋ। ੩। ੩।

੧. ਪੁਰਾਤਨ ਬੀੜਾਂ ਵਿਚ ਇਨ੍ਹਾਂ ਮਾਂਗਲਿਕ ਉਕਤੀਆਂ ਵਿਚ ਕੁਝ ਕੁਝ ਅੰਤਰ ਹੈ।

# ਸ਼ਬਦ

*੧ੴ ਸਤਿਗੁਰ ਪ੍ਰਸਾਦਿ*

ਵਾਹਿਗੁਰੂ ਜੀ ਕੀ ਫਤਹਿ

ਰਾਗ ਰਾਮਕਲੀ ਪਾਤਿਸ਼ਾਹੀ ੧੦

ਹੇ ਮਨ! (ਤੂੰ) ਇਸ ਪ੍ਰਕਾਰ ਦਾ ਸੰਨਿਆਸ ਧਾਰਨ ਕਰ। ਸਾਰੇ ਘਰਾਂ ਨੂੰ ਬਨ ਦੇ ਸਮਾਨ ਸਮਝੋ ਅਤੇ ਮਨ ਵਿਚ (ਸਦਾ) ਉਦਾਸ ਰਹੋ।੧। ਰਹਾਉ। ਜਤ ਦੀਆਂ ਜਟਾਵਾਂ, ਯੋਗ ਦਾ ਇਸ਼ਨਾਨ ਅਤੇ ਨੇਮ ਦੇ ਨੌਂਹ ਵਧਾ ਲਵੋ। ਗਿਆਨ ਨੂੰ ਗੁਰੂ ਧਾਰਨ ਕਰ ਕੇ ਆਪਣੇ ਆਪ ਨੂੰ ਉਪਦੇਸ਼ ਦਿਓ ਅਤੇ ਨਾਮ (ਦੇ ਸਿਮਰਨ) ਦੀ ਬਿਭੂਤ (ਸੁਆਹ) ਲਗਾਓ।੧। ਥੋੜਾ ਆਹਾਰ, ਬਹੁਤ ਥੋੜੀ ਜਿਹੀ ਨੀਂਦਰ ਅਤੇ ਦਇਆ ਤੇ ਖਿਮਾ ਨਾਲ ਪ੍ਰੀਤ ਕਰੋ। ਸ਼ੀਲ ਅਤੇ ਸੰਤੋਖ ਨੂੰ ਸਦਾ ਨਿਭਾਂ ਅਤੇ ਤਿੰਨ ਗੁਣਾਂ ਤੋਂ ਨਿਰਲਿਪਤ ਰਹਿ।੨। ਕਾਮ, ਕ੍ਰੋਧ, ਹੰਕਾਰ, ਲੋਭ, ਹਠ, ਮੋਹ, ਨੂੰ ਮਨ ਵਿਚ ਕਦੇ ਨ ਲਿਆ। ਤਦ ਹੀ ਆਤਮ ਤੱਤ ਨੂੰ ਵੇਖ ਸਕੇਂਗਾ ਅਤੇ ਪਰਮ ਪੁਰਖ (ਪਰਮਾਤਮਾ) ਨੂੰ ਪ੍ਰਾਪਤ ਕਰੇਂਗਾ।੩।੧।

*ਰਾਮਕਾਲੀ ਪਾਤਸ਼ਾਹੀ ੧੦*

ਹੇ ਮਨ! ਇਸ ਤਰ੍ਹਾਂ ਦਾ ਯੋਗ ਕਮਾਓ। ਸਚ ਦੀ ਸਿੰਗੀ, ਅਕਪਟ ਦਾ ਕੈਂਠਾ, ਧਿਆਨ ਦੀ ਵਿਭੂਤੀ ਚੜ੍ਹਾ। ੧। ਰਹਾਉ। ਆਤਮ (ਮਨ) ਨੂੰ ਵਸ ਕਰਨ ਦੀ ਹੱਥ ਵਿਚ ਕਿੰਗਰੀ ਪਕੜ ਅਤੇ ਨਾਮ ਨੂੰ ਭਿਛਿਆ (ਲੈਣ ਲਈ) ਝੋਲੀ (ਆਧਾਰ) ਬਣਾ। ਪਰਮ ਤੱਤ (ਪਰਮਾਤਮਾ) ਨੂੰ ਪ੍ਰਾਪਤ ਕਰਨਾ ਹੀ (ਇਸ ਦੀ) ਤਾਰ ਦਾ ਵਜਣਾ ਹੋਵੇ ਅਤੇ (ਇਸ ਤੋਂ) ਪ੍ਰੇਮ ਦਾ ਰਸੀਲਾ ਰਾਗ ਨਿਕਲੇ।੧। ਪ੍ਰੇਮ ਦੀ ਲਹਿਰ (ਇਸ ਵਿਚੋਂ) ਰਾਗ ਦੀ ਤਾਨ ਵਜੋਂ ਪ੍ਰਗਟ ਹੋਵੇ ਅਤੇ ਗਿਆਨ ਗੀਤਾਂ ਦੀ ਮਰਯਾਦਾ ਹੋਵੇ। (ਅਜਿਹੀ ਸਥਿਤੀ ਨੂੰ) ਵੇਖ ਕੇ ਦੇਵਤੇ, ਦੈਂਤ ਅਤੇ ਮੁਨੀ ਹੈਰਾਨ ਹੋ ਰਹੇ ਹੋਣ ਅਤੇ ਬਿਮਾਨਾਂ ਵਿਚ ਚੜ੍ਹ ਕੇ ਸ਼ੋਭਾ ਪ੍ਰਾਪਤ ਕਰਨ।੨। ਮਨ ਅਥਵਾ ਆਤਮਾ (ਨੂੰ ਕਾਬੂ ਕਰਨਾ) ਉਪਦੇਸ ਹੋਵੇ, ਸੰਜਮ ਨੂੰ ਧਾਰਨਾ ਭੇਸ ਹੋਵੇ ਅਤੇ ਅਜਪਾ ਜਾਪ ਕਰਨਾ ਹੀ ਜਾਪ ਹੋਵੇ। (ਅਜਿਹੇ ਯੋਗ ਦੇ ਕਮਾਉਣ ਨਾਲ) ਕਾਇਆ ਸਦਾ ਸੋਨੇ ਵਾਂਗ ਬਣੀ ਰਹੇਗੀ ਅਤੇ ਕਦੇ ਵੀ ਕਾਲ ਨਹੀਂ ਵਿਆਪੇਗਾ।੩।੨।

*ਰਾਮਕਲੀ ਪਾਤਸ਼ਾਹੀ ੧੦*

ਹੇ ਪ੍ਰਾਣੀ! ਪਰਮ ਪੁਰਖ ਦੇ ਚਰਨੀ ਲਗ ਜਾਓ। ਮੋਹ ਦੀ ਨੀਂਦ ਵਿਚ ਕਿਸ ਲਈ ਸੌਂ ਰਹੇ ਹੋ? ਕਦੇ ਤਾਂ ਸੁਚੇਤ ਹੋ ਕੇ ਜਾਗੋ।੧। ਰਹਾਉ। ਹੇ ਮੂਰਖ! ਹੋਰਾਂ ਨੂੰ ਕੀ ਉਪਦੇਸ਼ ਕਰਦਾ ਹੈਂ? ਤੈਨੂੰ (ਆਪ ਨੂੰ) ਉਪਦੇਸ਼ ਨਹੀਂ ਲਗਦਾ। ਵਿਸ਼ਿਆਂ ਨੂੰ ਕਿਉਂ ਸਿੰਜ ਰਿਹਾ ਹੈਂ, ਕਦੇ ਤਾਂ ਵਿਸ਼ਿਆਂ ਦੇ ਰਸ ਨੂੰ ਤਿਆਗ ਦਿਓ।੧। ਕੇਵਲ ਕਰਮ ਕਰਨਾ ਭਰਮ ਵਰਗਾ ਹੀ ਸਮਝੋ ਅਤੇ ਧਰਮ-ਕਰਮ ਨਾਲ ਪ੍ਰੇਮ ਕਰੋ। ਸਦਾ ਸਿਮਰਨ ਨੂੰ ਇਕਤਰ ਕਰੋ ਅਤੇ ਮਹਾਂ ਪਾਪਾਂ ਨੂੰ ਛਡ ਕੇ (ਇਨ੍ਹਾਂ ਤੋਂ) ਦੂਰ ਹੋ ਜਾਓ।੨। (ਅਜਿਹਾ ਕੰਮ ਕਰੋ) ਜਿਸ ਕਰ ਕੇ ਦੁਖ ਅਤੇ ਪਾਪ ਨ ਛੋਹਣ; ਅਤੇ ਕਾਲ ਜਾਲ ਨੂੰ ਸਮਝ ਸਕੋ। ਜੇ ਸਦਾ ਸਭ ਤਰ੍ਹਾਂ ਦਾ ਸੁਖ ਚਾਹੁੰਦੇ ਹੋ, ਤਾਂ ਹਰਿ ਦੇ ਪ੍ਰੇਮ ਵਿਚ ਮਗਨ ਹੋ ਜਾਓ।੩।੩।

*ਰਾਗ ਸੋਰਠ ਪਾਤਸ਼ਾਹੀ ੧੦*

*ਰਾਗ ਸੋਰਠਿ ਪਾਤਸਾਹੀ ੧੦*

ਪ੍ਰਭ ਜੂ ਤੋ ਕਹ ਲਾਜ ਹਮਾਰੀ।
ਨੀਲਕੰਠ ਨਰਹਰਿ ਨਾਰਾਇਣ ਨੀਲ ਬਸਨ ਬਨਵਾਰੀ। ੧। ਰਹਾਉ।
ਪਰਮ ਪੁਰਖ ਪਰਮੇਸੁਰ ਸੁਆਮੀ ਪਾਵਨ ਪਉਨ ਅਹਾਰੀ।
ਮਾਧਵ ਮਹਾ ਜੋਤਿ ਮਧੁ ਮਰਦਨ ਮਾਨ ਮੁਕੰਦ ਮੁਰਾਰੀ। ੧।
ਨਿਰਬਿਕਾਰ ਨਿਰਜੁਰ ਨਿਦ੍ਰਾ ਬਿਨੁ ਨਿਰਬਿਖ ਨਰਕ ਨਿਵਾਰੀ।
ਕ੍ਰਿਪਾ ਸਿੰਧੁ ਕਾਲ ਤ੍ਰੈ ਦਰਸੀ ਕੁਕ੍ਰਿਤ ਪ੍ਰਨਾਸਨ ਕਾਰੀ। ੨।
ਧਨੁਰ ਪਾਨ ਧ੍ਰਿਤਮਾਨ ਧਰਾਧਰ ਅਨਿਬਿਕਾਰ ਅਸਿ ਧਾਰੀ।
ਹਉ ਮਤਿ ਮੰਦ ਚਰਨ ਸਰਨਾਗਤਿ ਕਰ ਗਹਿ ਲੇਹੁ ਉਬਾਰੀ। ੩। ੧। ੪।

*ਰਾਗ ਕਲਿਆਣ ਪਾਤਸਾਹੀ ੧੦*

ਬਿਨੁ ਕਰਤਾਰ ਨ ਕਿਰਤਮ ਮਾਨੋ।
ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸੁਰ ਜਾਨੋ। ੧। ਰਹਾਉ।
ਕਹਾ ਭਯੋ ਜੋ ਆਨਿ ਜਗਤ ਮੈ ਦਸਕੁ ਅਸੁਰ ਹਰਿ ਘਾਏ।
ਅਧਿਕ ਪ੍ਰਪੰਚ ਦਿਖਾਇ ਸਭਨ ਕਹ ਆਪਹਿ ਬ੍ਰਹਮੁ ਕਹਾਏ। ੧।
ਭੰਜਨ ਗੜ੍ਹਨ ਸਮਰਥ ਸਦਾ ਪ੍ਰਭ ਸੋ ਕਿਮ ਜਾਤਿ ਗਿਨਾਯੋ।
ਤਾ ਤੇ ਸਰਬ ਕਾਲ ਕੇ ਅਸਿ ਕੋ ਘਾਇ ਬਚਾਇ ਨ ਆਯੋ। ੨।
ਕੈਸੇ ਤੋਹਿ ਤਾਰਿ ਹੈ ਸੁਨਿ ਜੜ ਆਪ ਡੁਬਯੋ ਭਵ ਸਾਗਰ।
ਛੁਟਿ ਹੋ ਕਾਲ ਫਾਸ ਤੇ ਤਬ ਹੀ ਗਹੋ ਸਰਨਿ ਜਗਤਾਗਰ। ੩। ੧। ੫।

*ਖ੍ਯਾਲ ਪਾਤਿਸਾਹੀ ੧੦*

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾ ਦਾ ਕਹਣਾ।
ਤੁਧੁ ਬਿਨੁ ਰੋਗੁ ਰਜਾਇਯਾ ਦਾ ਓਢਣੁ ਨਾਗ ਨਿਵਾਸਾ ਦਾ ਰਹਣਾ।
ਸੂਲ ਸੁਰਾਹੀ ਖੰਜਰ ਪਿਯਾਲਾ ਬਿੰਗੁ ਕਸਾਇਯਾ ਦਾ ਸਹਣਾ।
ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਣਾ। ੧। ੧। ੬।

*ਰਾਗ ਤਿਲੰਗ ਕਾਫੀ ਪਾਤਸਾਹੀ ੧੦*

ਕੇਵਲ ਕਾਲ ਈ ਕਰਤਾਰ।
ਆਦਿ ਅੰਤਿ ਅਨੰਤ ਮੂਰਤਿ ਗੜ੍ਹਨ ਭੰਜਨ ਹਾਰ। ੧। ਰਹਾਉ।
ਨਿੰਦ ਉਸਤਤਿ ਜਉਨ ਕੇ ਸਮ ਸਤ੍ਰੁ ਮਿਤ੍ਰੁ ਨ ਕੋਇ।
ਕਉਨ ਬਾਟ ਪਰੀ ਤਿਸੈ ਪਥ ਸਾਰਥੀ ਰਥ ਹੋਇ। ੧।
ਤਾਤ ਮਾਤ ਨ ਜਾਤਿ ਜਾਕਰ ਪੁਤ੍ਰ ਪੌਤ੍ਰ ਮੁਕੰਦ।
ਕਉਨ ਕਾਜ ਕਹਹਿਗੇ ਤੇ ਆਨਿ ਦੇਵਿਕ ਨੰਦ। ੨।
ਦੇਵ ਦੈਤ ਦਿਸਾ ਵਿਸਾ ਜਿਹ ਕੀਨ ਸਰਬ ਪਸਾਰ।
ਕਉਨ ਉਪਮਾ ਤੌਨ ਕੌ ਮੁਖਿ ਲੇਤ ਨਾਮੁ ਮੁਰਾਰਿ। ੩। ੧। ੭।



ਸਹੇ ਪ੍ਰਭੂ ਜੀ! ਤੁਹਾਨੂੰ ਮੇਰੀ ਲਾਜ ਹੈ। (ਤੁਸੀਂ) ਨੀਲ ਕੰਠ, ਨਰ ਹਰਿ, ਨਾਰਾਇਣ, ਨੀਲੇ ਬਸਤ੍ਰਾਂ ਵਾਲੇ ਅਤੇ ਬਨਵਾਰੀ ਹੋ। ੧। ਰਹਾਉ। ਹੇ ਪਰਮ ਪੁਰਖ, ਪਰਮੇਸਰ, ਸੁਆਮੀ, ਪਾਵਨ ਅਤੇ ਪੌਣ ਆਹਾਰੀ, ਮਾਧਵ, ਮਹਾ ਜੋਤਿ ਵਾਲੇ, ਮਧੁ ਦੇ ਮਾਨ ਦਾ ਮਰਦਨ ਕਰਨ ਵਾਲੇ, ਮੁਕੰਦ, ਮੁਰਾਰੀ।੧। ਨਿਰਵਿਕਾਰ, ਨਿਰਜੁਰ (ਬੁਢਾਪੇ ਤੋਂ ਪਰੇ), ਨੀਂਦਰ-ਰਹਿਤ, ਵਿਸ਼ੇ ਵਾਸਨਾਵਾਂ ਤੋਂ ਪਰੇ, ਨਰਕ ਤੋਂ ਬਚਾਉਣ ਵਾਲੇ। ਕ੍ਰਿਪਾ ਦੇ ਸਮੁੰਦਰ, ਤ੍ਰੈਕਾਲ ਦਰਸੀ, ਮਾੜੇ ਕਰਮਾਂ ਨੂੰ ਨਸ਼ਟ ਕਰਨ ਵਾਲੇ।੨। ਹੱਥ ਵਿਚ ਧਨੁਸ਼ ਧਾਰਨ ਕਰਨ ਵਾਲੇ, ਧੀਰਜਵਾਨ, ਧਰਤੀ ਨੂੰ ਧਾਰਨ ਕਰਨ ਵਾਲੇ, ਵਿਕਾਰਾਂ ਤੋਂ ਰਹਿਤ, ਤਲਵਾਰ ਧਾਰਨ ਕਰਨ ਵਾਲੇ! ਮੈਂ ਮੰਦ ਬੁੱਧੀਵਾਲਾ (ਤੇਰੇ) ਚਰਨਾਂ ਦੀ ਓਟ ਵਿਚ ਆਇਆ ਹਾਂ; ਮੇਰਾ ਹੱਥ ਪਕੜ ਕੇ (ਸੰਸਾਰ ਸਾਗਰ ਤੋਂ) ਬਾਹਰ ਕਢ ਲਵੋ।੩।੧।੪।

*ਰਾਗ ਕਲਿਆਣ ਪਾਤਿਸਾਹੀ ੧੦*

ਬਿਨਾ ਕਰਤਾਰ ਦੇ (ਹੋਰ) ਕਿਸੇ ਕੀਤੇ ਹੋਏ (ਜਾਂ ਸਿਰਜੇ ਹੋਏ) ਨੂੰ ਨ ਮਨੋ। (ਜੋ) ਆਦਿ, ਅਜੂਨ, ਅਜੈ, ਅਬਿਨਾਸੀ ਹੈ, ਉਸ ਨੂੰ ਪਰਮੇਸਰ ਜਾਣੋ। ੧। ਰਹਾਉ। ਕੀ ਹੋਇਆ ਜੇ ਵਿਸ਼ਨੂ (ਹਰਿ) ਨੇ ਜਗਤ ਵਿਚ ਆ ਕੇ ਦਸ ਕੁ ਦੈਂਤ ਮਾਰ ਦਿੱਤੇ ਹਨ। ਸਾਰਿਆਂ ਨੂੰ ਬਹੁਤ ਪ੍ਰਪੰਚ (ਆਡੰਬਰ) ਵਿਖਾ ਕੇ ਆਪਣੇ ਆਪ ਨੂੰ ਬ੍ਰਹਮ ਅਖਵਾਉਣ ਲਗ ਪਿਆ।੧। (ਜੋ) ਪ੍ਰਭੂ ਸਦਾ ਭੰਨਣ ਅਤੇ ਘੜਨ ਦੀ ਸਮਰਥਾ ਰਖਦਾ ਹੈ, ਉਸ ਨੂੰ (ਵਿਸ਼ਨੂ) ਕਿਵੇਂ ਮੰਨਿਆ ਜਾ ਸਕਦਾ ਹੈ। ਇਸ ਲਈ ਕਿ (ਉਹ) ਸਰਬ ਕਾਲ ਦੀ ਤਲਵਾਰ ਦੇ ਵਾਰ ਤੋਂ (ਆਪਣੇ ਆਪ ਨੂੰ) ਬਚਾ ਨਹੀਂ ਸਕਿਆ।੨। ਹੇ ਮੂਰਖ! ਸੁਣ। (ਉਹ) ਤੈਨੂੰ ਕਿਸ ਤਰ੍ਹਾਂ ਤਾਰੇਗਾ ਜੋ ਆਪ ਭਵਸਾਗਰ ਵਿਚ ਡੁਬਿਆ ਹੋਇਆ ਹੈ। ਜਦੋਂ ਜਗਤ ਦੇ ਸੋਮੇਂ (ਜਗਤਾਗਰ) ਦੀ ਸ਼ਰਨ ਵਿਚ ਜਾਏਂਗਾ, ਤਦ ਹੀ ਕਾਲ ਦੀ ਫਾਹੀ ਤੋਂ ਮੁਕਤ ਹੋ ਸਕੇਂਗਾ।੩।੧।੫।

*ਖਿਆਲ ਪਾਤਿਸ਼ਾਹੀ ੧੦*

ਪਿਆਰੇ ਮਿਤਰ (ਪ੍ਰਭੂ) ਨੂੰ (ਅਸਾਂ) ਮੁਰੀਦਾਂ ਦਾ ਹਾਲ (ਜਾ ਕੇ) ਕਹਿਣਾ। ਤੇਰੇ ਬਿਨਾ ਰਜ਼ਾਈਆਂ ਦਾ ਓੜਨਾ ਰੋਗ ਦੇ ਸਮਾਨ ਹੈ ਅਤੇ ਨਿਵਾਸ ਸਥਾਨਾਂ ਵਿਚ ਰਹਿਣਾ ਨਾਗਾਂ ਵਿਚ (ਰਹਿਣਾ ਹੈ)। (ਤੁਹਾਡੇ ਬਿਨਾ) ਸੁਰਾਹੀ ਸੂਲ ਵਰਗੀ, ਪਿਆਲਾ ਖ਼ੰਜਰ ਦੇ ਸਮਾਨ ਅਤੇ (ਵਿਯੋਗ) ਕਸਾਈਆਂ ਦੇ ਵਿੰਗੇ ਛੁਰੇ (ਦੀ ਸਟ ਨੂੰ) ਸਹਿਨ ਕਰਨ ਦੇ ਸਮਾਨ ਹਨ। ਯਾਰ (ਮਿਤਰ) ਦਾ ਦਿੱਤਾ ਹੋਇਆ ਸਥਰ (ਭੂਮੀ-ਆਸਨ) ਸਾਨੂੰ ਚੰਗਾ ਹੈ, (ਪਰ ਉਸ ਤੋਂ ਵਿਛੜ ਕੇ ਸੁਖ ਪੂਰਵਕ) ਪਿੰਡ ਵਿਚ ਸੌਣਾ ਭਠ ਵਿਚ ਰਹਿਣ ਵਰਗਾ ਹੈ।੧।੧।੬।

*ਰਾਗ ਤਿਲੰਗ ਕਾਫੀ ਪਾਤਿਸ਼ਾਹੀ ੧੦*

ਕੇਵਲ ਕਾਲ ਹੀ ਸਭ ਦਾ ਕਰਤਾ ਹੈ। ਆਦਿ ਤੋਂ ਅੰਤ ਤਕ ਅਨੰਤ ਮੂਰਤਾਂ ਬਣਾਉਣ ਅਤੇ ਭੰਨਣ ਵਾਲਾ ਹੈ।੧। ਰਹਾਉ। ਜਿਸ ਲਈ ਨਿੰਦਿਆ ਅਤੇ ਉਸਤਤ ਇਕ ਸਮਾਨ ਹੈ ਅਤੇ (ਜਿਸ ਦਾ) ਕੋਈ ਵੈਰੀ ਜਾਂ ਮਿਤਰ ਨਹੀਂ ਹੈ। ਉਸ ਨੂੰ ਕਿਹੜੀ ਔਖ ਆ ਬਣੀ ਸੀ ਕਿ ਉਹ ਅਰਜਨ (ਪਥ-ਪਾਰਥ) ਦਾ ਰਥਵਾਨ ਬਣਿਆ ਸੀ।੧। ਜਿਸ ਮੁਕੰਦ ਦਾ ਨ ਪਿਤਾ ਹੈ, ਨ ਮਾਤਾ, ਨ ਕੋਈ ਜਾਤਿ ਹੈ, ਨ ਕੋਈ ਪੁੱਤਰ ਪੋਤਰਾ ਹੈ। (ਫਿਰ ਉਹ) ਆ ਕੇ ਕਿਸ ਵਾਸਤੇ ਦੇਵਕੀ ਦਾ ਪੁੱਤਰ ਅਖਵਾਇਆ ਹੈ।੨। ਜਿਸਨੇ ਦੇਵਤੇ, ਦੈਂਤ, ਦਿਸ਼ਾ-ਵਿਦਿਸ਼ਾ ਅਤੇ ਸਾਰਾ ਖੇਲ ਪਸਾਰਾ ਕੀਤਾ ਹੈ। ਉਸ ਦੀ ਕਿਹੜੀ ਉਪਮਾ ਹੋਈ ਜੇ (ਉਸਨੂੰ) ਮੁਖ ਤੋਂ ਮੁਰਾਰੀ ਕਿਹਾ ਜਾਏ।੩।੧।੭।

*ਰਾਗ ਬਿਲਾਵਲ ਪਾਤਸ਼ਾਹੀ ੧੦*

ਉਸਨੂੰ ਕਿਸ ਤਰ੍ਹਾਂ ਮਨੁੱਖ ਰੂਪ ਵਾਲਾ ਕਿਹਾ ਜਾ ਸਕਦਾ ਹੈ। (ਜਿਸ ਦੇ ਦਰਸ਼ਨ ਕਰਨ

*ਰਾਗ ਬਿਲਾਵਲੁ ਪਾਤਸਾਹੀ ੧੦*

ਸੋ ਕਿਮ ਮਾਨਸ ਰੂਪ ਕਹਾਏ।
ਸਿਧ ਸਮਾਧਿ ਸਾਧ ਕਰ ਹਾਰੇ ਕ੍ਯੋ ਹੂੰ ਨ ਦੇਖਨ ਪਾਏ। ੧। ਰਹਾਉ।
ਨਾਰਦ ਬਿਆਸ ਪਰਾਸਰ ਧ੍ਰੂਅ ਸੇ ਧਿਆਵਤ ਧਿਆਨ ਲਗਾਏ।
ਬੇਦ ਪੁਰਾਨ ਹਾਰਿ ਹਠ ਛਾਡਿਓ ਤਦਪਿ ਧਿਆਨ ਨ ਆਏ। ੧।
ਦਾਨਵ ਦੇਵ ਪਿਸਾਚ ਪ੍ਰੇਤ ਤੇ ਨੇਤਹ ਨੇਤ ਕਹਾਏ।
ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ। ੨।
ਭੂਮਿ ਅਕਾਸ ਪਤਾਲ ਸਭੈ ਸਜਿ ਏਕ ਅਨੇਕ ਸਦਾਏ।
ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣਿ ਸਿਧਾਏ। ੩। ੧। ੮।

*ਰਾਗ ਦੇਵਗੰਧਾਰੀ ਪਾਤਸਾਹੀ ੧੦*

ਇਕ ਬਿਨ ਦੂਸਰ ਸੋ ਨ ਚਿਨਾਰ।
ਭੰਜਨ ਗੜਨ ਸਮਰਥ ਸਦਾ ਪ੍ਰਭ ਜਾਨਤ ਹੈ ਕਰਤਾਰ। ੧। ਰਹਾਉ।
ਕਹਾ ਭਇਓ ਜੋ ਅਤਿ ਹਿਤ ਚਿਤਿ ਕਰਿ ਬਹੁ ਬਿਧਿ ਸਿਲਾ ਪੁਜਾਈ।
ਪ੍ਰਾਨ ਥਕਿਓ ਪਾਹਨ ਕਹ ਪਰਸਤ ਕਛੁ ਕਰਿ ਸਿਧ ਨ ਆਈ। ੧।
ਅਛਤ ਧੂਪ ਦੀਪ ਅਰਪਤ ਹੈ ਪਾਹਨ ਕਛੂ ਨ ਖੈ ਹੈ।
ਤਾ ਮੈ ਕਹਾ ਸਿਧਿ ਹੈ ਰੇ ਜੜ ਤੋਹਿ ਕਛੂ ਬਰੁ ਦੈ ਹੈ। ੨।
ਜੌ ਜਿਯ ਹੋਤ ਤੌ ਦੇਤ ਕਛੁ ਤੁਹਿ ਮਨ ਬਚ ਕਰਮ ਬਿਚਾਰੁ।
ਕੇਵਲ ਏਕ ਸਰਣਿ ਸੁਆਮੀ ਬਿਨੁ ਯੋ ਨਹਿ ਕਤਹਿ ਉਧਾਰ। ੩। ੧। ੯।

*ਰਾਗ ਦੇਵਗੰਧਾਰੀ ਪਾਤਸਾਹੀ ੧੦*

ਬਿਨੁ ਹਰਿ ਨਾਮੁ ਨ ਬਾਚਨ ਪੈ ਹੈ।
ਚੌਦਹ ਲੋਕ ਜਾਹਿ ਬਸਿ ਕੀਨੇ ਤਾਤੇ ਕਹਾ ਪਲੈ ਹੈ। ੧। ਰਹਾਉ।
ਰਾਮ ਰਹੀਮ ਉਬਾਰ ਨ ਸਕ ਹੈ ਜਾ ਕਰ ਨਾਮ ਰਟੈ ਹੈ।
ਬ੍ਰਹਮਾ ਬਿਸਨੁ ਰੁਦ੍ਰ ਸੂਰਜ ਸਸਿ ਤੇ ਬਸਿ ਕਾਲ ਸਬੈ ਹੈ। ੧।
ਬੇਦ ਪੁਰਾਨ ਕੁਰਾਨ ਸਬੈ ਮਤ ਜਾ ਕਰ ਨੇਤਿ ਕਹੈ ਹੈ।
ਇੰਦ੍ਰ ਫਨਿੰਦ੍ਰ ਮੁਨਿੰਦ੍ਰ ਕਲਪ ਬਹੁ ਧਿਆਵਤ ਧਿਆਨ ਨ ਐ ਹੈ। ੨।
ਜਾ ਕਰ ਰੂਪ ਰੰਗ ਨਹਿ ਜਨਿਯਤਿ ਸੋ ਕਿਮਿ ਸ੍ਯਾਮ ਕਹੈ ਹੈ।
ਛੁਟ ਹੋ ਕਾਲ ਜਾਲ ਤੇ ਤਬ ਹੀ ਤਾਹਿ ਚਰਨਿ ਲਪਟੈ ਹੈ। ੩। ੧। ੧੦।



ਲਈ) ਸਿੱਧ ਲੋਗ ਸਮਾਧੀ ਲਗਾ ਲਗਾ ਕੇ ਹਾਰ ਗਏ ਹਨ (ਪਰ) ਕਿਵੇਂ ਵੀ ਵੇਖ ਨਹੀਂ ਸਕੇ। ੧। ਰਹਾਉ। ਨਾਰਦ, ਬਿਆਸ, ਪਰਾਸ਼ਰ ਅਤੇ ਧਰੂ ਵਰਗੇ (ਜਿਸਦਾ) ਧਿਆਨ ਲਗਾ ਕੇ ਧਿਆਉਂਦੇ ਰਹੇ ਹਨ। ਵੇਦਾਂ ਅਤੇ ਪੁਰਾਨਾਂ ਨੇ ਹਾਰ ਕੇ ਹਠ ਛਡ ਦਿੱਤਾ ਹੈ, ਪਰ ਫਿਰ ਵੀ (ਉਨ੍ਹਾਂ ਦੇ) ਧਿਆਨ ਵਿਚ ਨਹੀਂ ਆਇਆ।੧। ਦਾਨਵ, ਦੇਵਤੇ, ਪਿਸ਼ਾਚ, ਪ੍ਰੇਤ ਵੀ ਉਸ ਨੂੰ ਨੇਤਿ ਨੇਤਿ (ਬੇਅੰਤ ਬੇਅੰਤ) ਕਹਿੰਦੇ ਹਨ। ਸੂਖਮ ਤੋਂ ਸੂਖਮ (ਉਹੀ) ਜਾਣਿਆ ਜਾਂਦਾ ਹੈ ਅਤੇ ਵੱਡੇ ਤੋਂ ਵੱਡਾ ਵੀ ਉਹੀ ਦਸਿਆ ਜਾਂਦਾ ਹੈ।੨। ਧਰਤੀ, ਆਕਾਸ਼, ਪਾਤਾਲ ਆਦਿ ਸਭ ਨੂੰ ਬਣਾ ਕੇ ਉਹ ਇਕ ਤੋਂ ਅਨੇਕ ਰੂਪਾਂ ਵਾਲਾ ਸਦਵਾਇਆ ਹੈ। ਓਹੀ ਪੁਰਸ਼ ਕਾਲ ਦੀ ਫਾਹੀ ਤੋਂ ਬਚ ਸਕਦਾ ਹੈ ਜੋ ਹਰਿ ਦੀ ਸ਼ਰਨ ਵਿਚ ਜਾਂਦਾ ਹੈ।੩।੧।੮।

*ਰਾਗ ਦੇਵ ਗੰਧਾਰੀ ਪਾਤਿਸ਼ਾਹੀ ੧੦*

ਇਕ ਪਰਮਾਤਮਾ ਤੋਂ ਬਿਨਾ (ਕਿਸੇ) ਦੂਜੇ ਨੂੰ ਨ ਪਛਾਣੋ। (ਜੋ) ਪ੍ਰਭੂ ਸਦਾ ਘੜਨ ਅਤੇ ਭੰਨਣ ਦੇ ਸਮਰਥ ਹੈ, ਉਹ ਕਰਤਾਰ ਸਭ ਕੁਝ ਜਾਣਦਾ ਹੈ।੧।ਰਹਾਉ। ਕੀ ਹੋਇਆ ਜੇ ਬਹੁਤ ਹਿਤ ਚਿਤ ਨਾਲ ਬਹੁਤ ਤਰ੍ਹਾਂ ਪਥਰਾਂ ਦੀ ਪੂਜਾ ਕੀਤੀ ਹੈ। ਪੱਥਰਾਂ ਨੂੰ ਪੂਜਦਿਆਂ ਪੂਜਦਿਆਂ ਪ੍ਰਾਣ ਥਕ ਗਏ ਹਨ (ਅਰਥਾਤ ਜੀਵਨ ਦਾ ਅੰਤ ਹੋ ਗਿਆ ਹੈ), ਪਰ (ਅਜੇ ਤਕ) ਕੋਈ ਸਿੱਧੀ ਹੱਥ ਨਹੀਂ ਲਗੀ।੧। ਚਾਵਲ, ਧੂਪ ਅਤੇ ਦੀਪਕ ਆਦਿ ਅਰਪਿਤ ਕੀਤੇ ਹਨ, (ਪਰ) ਪੱਥਰ ਕੁਝ ਨਹੀਂ ਖਾਂਦਾ। ਹੇ ਮੂਰਖ! ਉਸ ਵਿਚ ਕੀ ਸਿੱਧੀ ਹੈ ਜੋ ਤੈਨੂੰ ਕੁਝ ਵਰ ਦੇਵੇਗਾ।੨। ਤੂੰ ਮਨ, ਬਾਣੀ ਅਤੇ ਕਰਮ ਕਰਕੇ ਵਿਚਾਰ ਲੈ ਕਿ ਜੇ ਉਸ ਵਿਚ ਜੀਵਨ ਹੁੰਦਾ ਤਾਂ ਤੈਨੂੰ ਕੁਝ ਜ਼ਰੂਰ ਦਿੰਦਾ। ਕੇਵਲ ਇਕ ਸੁਆਮੀ ਦੀ ਸ਼ਰਨ ਵਿਚ ਜਾਣ ਤੋਂ ਬਿਨਾ (ਹੋਰ) ਕਿਸੇ ਤਰ੍ਹਾਂ ਵੀ (ਤੇਰਾ) ਉਧਾਰ ਨਹੀਂ ਹੋਵੇਗਾ।੩।੧।੯।

*ਰਾਗ ਦੇਵਗੰਧਾਰੀ ਪਾਤਿਸ਼ਾਹੀ ੧੦*

(ਕੋਈ ਵੀ) ਹਰਿ ਨਾਮ ਤੋਂ ਬਿਨਾ (ਕਾਲ ਤੋਂ) ਬਚ ਨਹੀਂ ਸਕੇਗਾ। ਜਿਸ ਕਾਲ ਨੇ ਚੌਦਾਂ ਲੋਕ ਵਸ ਵਿਚ ਕੀਤੇ ਹੋਏ ਹਨ, ਉਸ ਤੋਂ ਕਿਥੇ ਭਜ ਕੇ ਜਾਵੇਂਗਾ। ੧। ਰਹਾਉ। ਰਾਮ ਅਤੇ ਰਹੀਮ ਵੀ (ਉਸਨੂੰ) ਉਬਾਰ ਨਹੀਂ ਸਕਦੇ, ਜਿਨ੍ਹਾਂ ਦੇ (ਨਾਮ ਤੂੰ) ਰਟਦਾ ਹੈਂ, ਬ੍ਰਹਮਾ, ਵਿਸ਼ਣੂ, ਰੁਦ੍ਰ, ਸੂਰਜ, ਚੰਦ੍ਰਮਾ ਆਦਿ ਸਾਰੇ ਕਾਲ ਦੇ ਵਸ ਵਿਚ ਹਨ।੧। ਵੇਦ, ਕੁਰਾਨ, ਪੁਰਾਨ (ਆਦਿ ਧਰਮ ਪੁਸਤਕਾਂ) ਦੇ ਸਾਰੇ ਮਤ ਜਿਸ ਨੂੰ ਨੇਤਿ ਨੇਤਿ (ਬੇਅੰਤ ਬੇਅੰਤ) ਕਹਿੰਦੇ ਹਨ। ਇੰਦਰ, ਸ਼ੇਸ਼ਨਾਗ, ਮਹਾਮੁਨੀ (ਆਦਿ ਜਿਸ ਨੂੰ) ਬਹੁਤ ਕਲਪਾਂ ਤਕ ਧਿਆਉਂਦੇ ਰਹੇ ਹਨ (ਪਰ ਉਹ ਫਿਰ ਵੀ) ਧਿਆਨ ਵਿਚ ਨਹੀਂ ਆਇਆ।੨। ਜਿਸਦਾ ਕੋਈ ਰੂਪ ਰੰਗ ਨਹੀਂ ਜਾਣਿਆ ਜਾਂਦਾ, (ਉਸ ਨੂੰ) ਕਿਸ ਤਰ੍ਹਾਂ ਸ਼ਿਆਮ ਕਿਹਾ ਜਾ ਸਕਦਾ ਹੈ। ਕਾਲ ਦੇ ਜਾਲ ਤੋਂ ਤਦ ਹਾਂ ਖਲਾਸ ਹੋਏਂਗਾ (ਜੇ) ਉਸ (ਪ੍ਰਭੂ) ਦੇ ਚਰਨਾਂ ਨਾਲ ਲਿਪਟ ਜਾਏਂਗਾ।੩।੧।੧੦।

## ਸਵਯੇ

*ੴ ਵਾਹਿਗੁਰੂ ਜੀ ਕੀ ਫਤਹਿ*

ਸ੍ਰੀ ਮੁਖਵਾਕ ਪਾਤਸਾਹੀ ੧੦

*ਸਵੈਯਾ*

ਜਾਗਤ ਜੋਤਿ ਜਪੈ ਨਿਸ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ।
ਤੀਰਥ ਦਾਨ ਦਇਆ ਤਪ ਸੰਜਮ ਏਕੁ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸ ਤਾਹਿ ਨ ਖਾਲਸ ਜਾਨੈ। ੧।

ਸਤਿ ਸਦੈਵ ਸਰੂਪ ਸਤ ਬ੍ਰਤ ਆਦਿ ਅਨਾਦਿ ਅਗਾਧ ਅਜੈ ਹੈ।
ਦਾਨ ਦਯਾ ਦਮ ਸੰਜਮ ਨੇਮ ਜਤ ਬ੍ਰਤ ਸੀਲ ਸੁਬ੍ਰਿਤ ਅਬੈ ਹੈ।
ਆਦਿ ਅਨੀਲ ਅਨਾਦਿ ਅਨਾਹਦ ਆਪਿ ਅਦ੍ਵੈਖ ਅਭੇਖ ਅਭੈ ਹੈ।
ਰੂਪ ਅਰੂਪ ਅਰੇਖ ਜਰਾਰਦਨ ਦੀਨ ਦਯਾਲ ਕ੍ਰਿਪਾਲ ਭਏ ਹੈ। ੨।

ਆਦਿ ਅਦ੍ਵੈਖ ਅਵੇਖ ਮਹਾ ਪ੍ਰਭ ਸਤਿ ਸਰੂਪ ਸੁ ਜੋਤਿ ਪ੍ਰਕਾਸੀ।
ਪੂਰ ਰਹਯੋ ਸਭ ਹੀ ਘਟ ਕੈ ਪਤ ਤਤ ਸਮਾਧਿ ਸੁਭਾਵ ਪ੍ਰਨਾਸੀ।
ਆਦਿ ਜੁਗਾਦਿ ਜਗਾਦਿ ਤੁਹੀ ਪ੍ਰਭ ਫੈਲ ਰਹਯੋ ਸਭ ਅੰਤਰ ਬਾਸੀ।
ਦੀਨ ਦਯਾਲ ਕ੍ਰਿਪਾਲ ਕ੍ਰਿਪਾ ਕਰ ਆਦਿ ਅਜੋਨ ਅਜੈ ਅਬਿਨਾਸੀ। ੩।

ਆਦਿ ਅਭੇਖ ਅਛੇਦ ਸਦਾ ਪ੍ਰਭ ਬੇਦ ਕਤੇਬਨਿ ਭੇਦੁ ਨ ਪਾਯੋ।
ਦੀਨ ਦਯਾਲ ਕ੍ਰਿਪਾਲ ਕ੍ਰਿਪਾਨਿਧਿ ਸਤਿ ਸਦੈਵ ਸਭੈ ਘਟ ਛਾਯੋ।
ਸੇਸ ਸੁਰੇਸ ਗਣੇਸ ਮਹੇਸੁਰ ਗਾਹਿ ਫਿਰੈ ਸ੍ਰੁਤਿ ਥਾਹ ਨਾ ਆਯੋ।
ਰੇ ਮਨ ਮੂੜ੍ਹਿ ਅਗੂੜ ਇਸੋ ਪ੍ਰਭ ਤੈ ਕਿਹਿ ਕਾਜਿ ਕਹੋ ਬਿਸਰਾਯੋ। ੪।

ਅਚੁਤ ਆਦਿ ਅਨੀਲ ਅਨਾਹਦ ਸਤ ਸਰੂਪ ਸਦੈਵ ਬਖਾਨੇ।
ਆਦਿ ਅਜੋਨਿ ਅਜਾਇ ਜਹਾ ਬਿਨੁ ਪਰਮ ਪੁਨੀਤ ਪਰੰਪਰ ਮਾਨੇ।
ਸਿਧ ਸਯੰਭੂ ਪ੍ਰਸਿਧ ਸਬੈ ਜਗ ਏਕ ਹੀ ਠੌਰ ਅਨੇਕ ਬਖਾਨੇ।
ਰੇ ਮਨ ਰੰਕ ਕਲੰਕ ਬਿਨਾ ਹਰਿ ਤੈ ਕਿਹ ਕਾਰਣ ਤੇ ਨ ਪਹਿਚਾਨੇ। ੫।

## ਸਵੈਯੇ

*ੴ ਵਾਹਿਗੁਰੂ ਜੀ ਕੀ ਫਤਹਿ*

ਸ੍ਰੀ ਮੁਖਵਾਕ ਪਾਤਿਸਾਹੀ ੧੦

*ਸ੍ਵੈਯਾ*

ਜਾਗਦੀ ਜੋਤਿ ਵਾਲੇ (ਪਰਮਾਤਮਾ) ਨੂੰ ਦਿਨ ਰਾਤ ਜਪੇ ਅਤੇ (ਉਸ) ਇਕ ਤੋਂ ਬਿਨਾ ਮਨ ਵਿਚ ਕਿਸੇ ਹੋਰ ਨੂੰ ਨ ਲਿਆਵੇ। ਪੂਰਨ ਪ੍ਰੇਮ ਅਤੇ ਪ੍ਰਤੀਤ ਦੇ ਬ੍ਰਤ ਦੀ ਪਾਲਨਾ ਕਰੇ ਅਤੇ ਗੋਰਾਂ, ਮੜ੍ਹੀਆਂ ਤੇ ਮਠਾਂ ਨੂੰ ਭੁਲ ਕੇ ਵੀ ਨ ਮੰਨੇ। ਤੀਰਥ (ਇਸ਼ਨਾਨ), ਦਾਨ, ਦਇਆ, ਤਪ, ਸੰਜਮ ਆਦਿ ਨੂੰ ਬਿਨਾ ਇਕ (ਪ੍ਰਭੂ) ਦੇ (ਹੋਰ ਕਿਸੇ) ਇਕ ਨੂੰ ਨ ਪਛਾਣੇ। (ਜਦੋਂ ਉਸ) ਪਰਿਪੂਰਨ ਦੀ ਜੋਤਿ ਹਿਰਦੇ ਵਿਚ ਜਗੇਗੀ, ਤਦ ਹੀ ਉਸ ਨੂੰ ਅਤਿਅੰਤ ਨਿਰਮਲ ਰੂਪ ਖਾਲਸਾ ਜਾਣੋ।੧।

(ਜੋ ਸਦਾ ਸਤਿ ਸਰੂਪ ਹੈ, ਆਦਿ ਤੋਂ ਹੀ ਸੱਤ ਅਤੇ ਬ੍ਰਤ ਵਾਲਾ ਹੈ, ਜੋ ਆਦਿ ਤੋਂ ਰਹਿਤ, ਅਗਾਧ ਅਤੇ ਨ ਜਿਤਿਆ ਜਾ ਸਕਣ ਵਾਲਾ ਹੈ। (ਜਿਸਨੇ) ਦਾਨ, ਦਇਆ, (ਇੰਦ੍ਰੀਆਂ ਦੇ) ਦਮਨ, ਸੰਜਮ, ਨੇਮ, ਜਤ, ਬ੍ਰਤ, ਸੀਲ ਅਤੇ ਚੰਗੀ ਵ੍ਰਿੱਤੀ ਵਾਲਾ ਅਤੇ ਅਦੁੱਤੀ (ਅਬੈ) ਵਾਲਾ ਹੈ। (ਜੋ) ਆਪ ਸਭ ਦਾ ਆਦਿ, ਸੰਖਿਆ ਰਹਿਤ ('ਅਨੀਲ'); ਆਦਿ ਤੋਂ ਬਿਨਾ, ਅਨਾਹਦ, ਅਦ੍ਵੈਖ, ਅਭੇਖ ਅਤੇ ਅਭੈ ਹੈ। (ਜਿਸ ਦਾ) ਰੂਪ ਅਰੂਪ, ਅਰੇਖ ਅਤੇ ਬੁਢੇਪੇ ਨੂੰ ਨਸ਼ਟ ਕਰਨ ਵਾਲਾ, ਦੀਨ ਉਤੇ ਦਇਆ ਕਰਨ ਵਾਲਾ ਅਤੇ ਕ੍ਰਿਪਾਲੂ ਹੋਇਆ ਹੈ।੨।

(ਉਹ) ਮਹਾ ਪ੍ਰਭੂ ਆਦਿ, ਅਦ੍ਵੈਸ, ਅਭੇਖ, ਸਤਿ ਸਰੂਪ ਵਾਲਾ ਹੈ (ਅਤੇ ਸਰਬਤ੍ਰ ਉਸਦੀ) ਜੋਤਿ ਪ੍ਰਕਾਸ਼ਿਤ ਹੈ। ਜੋ ਸਾਰਿਆਂ ਦੇ ਦਿਲਾਂ ਦੇ ਪਟ ਉਤੇ ਪਸਰਿਆ ਹੋਇਆ ਹੈ ਅਤੇ ਤੱਤਾਂ ਦੇ ਸਰੂਪ ਅਤੇ ਸੁਭਾ ਨੂੰ ਪੂਰੀ ਤਰ੍ਹਾਂ ਨਸ਼ਟ ਕਰ ਦਿੱਤਾ ਹੈ। ਹੇ ਪ੍ਰਭੂ! ਤੂੰ ਹੀਆਦਿ, ਜੁਗਾਦਿ, ਜਗਾਦਿ ਵਿਚ ਪਸਰਿਆ ਹੋਇਆ ਹੈ ਅਤੇ ਸਭ ਦੇ ਅੰਦਰ ਵਸ ਰਿਹਾ ਹੈਂ। ਹੇ ਦੀਨ ਦਿਆਲ, ਕ੍ਰਿਪਾਲੂ, ਕ੍ਰਿਪਾ ਕਰਨ ਵਾਲੇ, ਤੂੰ ਆਦਿ, ਅਜੋਨ, ਅਜੈ ਅਤੇ ਅਬਿਨਾਸੀ ਹੈਂ।੩।

ਹੇ ਪ੍ਰਭੂ! (ਤੂੰ) ਸਦਾ ਆਦਿ, ਅਭੇਖ, ਅਛੇਦ (ਨ ਛੇਦੇ ਜਾ ਸਕਣ ਵਾਲਾ) ਹੈਂ। ਵੇਦਾਂ ਅਤੇ ਕਤੇਬਾਂ ਨੇ (ਤੇਰਾ) ਭੇਦ ਨਹੀਂ ਪਾਇਆ ਹੈ। ਹੇ ਦੀਨ ਦਿਆਲ, ਕ੍ਰਿਪਾਲੂ, ਕ੍ਰਿਪਾ ਨਿਧਾਨ, ਸਦਾ ਸਤਿ ਸਰੂਪ! ਸਾਰਿਆਂ ਘਟਾਂ (ਸ਼ਰੀਰਾਂ) ਵਿਚ ਤੂੰ ਫੈਲਿਆ ਹੋਇਆ ਹੈਂ। ਸ਼ੇਸ਼ਨਾਗ, ਇੰਦਰ, ਗਣੇਸ਼, ਸ਼ਿਵ, ਵੇਦ (ਆਦਿ ਸਭ) ਲਭਦੇ ਰਹੇ ਹਨ, ਪਰ (ਤੇਰਾ) ਥਾਹ ਪ੍ਰਾਪਤ ਨਹੀਂ ਕਰ ਸਕੇ ਹਨ। ਹੇ ਮੂਰਖ ਮਨ! (ਤੂੰ) ਦਸ, ਕਿਸ ਲਈ ਅਜਿਹੇ ਸੁਸਪਸ਼ਟ (ਅਗੂੜ੍ਹ) ਪ੍ਰਭੂ ਨੂੰ ਭੁਲਾ ਦਿੱਤਾ ਹੈ। ੪।

(ਜੋ) ਅਡਿਗ (ਅਚੁਤ) ਆਦਿ, ਅਣਗਿਣਤ (ਅਨੀਲ)ਅਤੇ ਅਨਾਹਦ (ਅਪਾਰ) ਹੈ ਅਤੇ ਜਿਸ ਦਾ ਸਰੂਪ ਸਦਾ 'ਸਤਿ' ਕਿਹਾ ਜਾਂਦਾ ਹੈ। (ਜੋ) ਆਦਿ, ਅਜੋਨ, ਅਜਾਇ (ਬਿਨਾ ਕਿਸੇ ਵਿਸ਼ੇਸ਼ ਸਥਾਨ ਦੇ), ਬਿਨਾ ਬਿਰਧ ਅਵਸਥਾ ਦੇ, ਅਤਿ ਪਵਿਤਰ ਅਤੇ ਪਰੇ ਤੋਂ ਪਰੇ ਮੰਨਿਆ ਜਾਂਦਾ ਹੈ। (ਜੋ) ਆਪਣੇ ਆਪ ਸਿੱਧ ਹੋਣ ਵਾਲਾ ਅਤੇ ਸਾਰੇ ਸੰਸਾਰ ਵਿਚ ਪ੍ਰਸਿੱਧ ਹੈ ਅਤੇ (ਜਿਸ ਦਾ) ਇਕ ਹੀ ਸਥਾਨ ਤੇ ਅਨੇਕ ਤਰ੍ਹਾਂ ਦਾ ਵਰਣਨ ਹੁੰਦਾ ਹੈ। ਹੇ ਵਿਚਾਰੇ ਮਨ! ਤੂੰ ਉਸ ਕਲੰਕ-ਰਹਿਤ ਹਰਿ ਨੂੰ ਕਿਸ ਕਾਰਨ ਨਹੀਂ ਪਛਾਣਿਆ ਹੈ।੫।

ਹੇ ਕਰਤਾਰ! ਤੂੰ ਅਛਰ (ਛਲ-ਰਹਿਤ), ਆਦਿ, ਅਨੀਲ, ਅਨਾਹਦ (ਅਪਾਰ) ਅਤੇ ਸਦਾ

ਅਛਰ ਆਦਿ ਅਨੀਲ ਅਨਾਹਦ ਸਤ ਸਦੈਵ ਤੁਹੀ ਕਰਤਾਰਾ।
ਜੀਵ ਜਿਤੇ ਜਲ ਮੈ ਥਲ ਮੈ ਸਬ ਕੈ ਸਦ ਪੇਟ ਕੌ ਪੋਖਨ ਹਾਰਾ।
ਬੇਦ ਪੁਰਾਨ ਕੁਰਾਨ ਦੁਹੂੰ ਮਿਲਿ ਭਾਤਿ ਅਨੇਕ ਬਿਚਾਰ ਬਿਚਾਰਾ।
ਔਰ ਜਹਾਨ ਨਿਦਾਨ ਕਛੂ ਨਹਿ ਏ ਸੁਬਹਾਨ ਤੁਹੀ ਸਿਰਦਾਰਾ। ੬।

ਆਦਿ ਅਗਾਧਿ ਅਛੇਦ ਅਭੇਦ ਅਲੇਖ ਅਜੇਅ ਅਨਾਹਦ ਜਾਨਾ।
ਭੂਤ ਭਵਿਖ ਭਵਾਨ ਤੁਹੀ ਸਬਹੂੰ ਸਬ ਠੌਰਨ ਮੋ ਮਨ ਮਾਨਾ[੧]।
ਸਦੇਵ ਅਦੇਵ ਮਣੀਧਰ ਨਾਰਦ ਸਾਰਦ ਸਤਿ ਸਦੈਵ ਪਛਾਨਾ।
ਦੀਨ ਦਯਾਲ ਕ੍ਰਿਪਾਲ ਕ੍ਰਿਪਾਨਿਧਿ ਕੋ ਕਛੁ ਭੇਦ ਪੁਰਾਨ ਕੁਰਾਨ ਨ ਜਾਨਾ। ੭।

ਸਤਿ ਸਦੈਵ ਸਰੂਪ ਸਦਾਬ੍ਰਤ ਬੇਦ ਕਤੇਬ ਤੁਹੀ ਉਪਜਾਯੋ।
ਦੇਵ ਅਦੇਵਨ ਦੇਵ ਮਹੀਧਰ ਭੂਤ ਭਵਾਨ ਵਹੀ ਠਹਰਾਯੋ।
ਆਦਿ ਜੁਗਾਦਿ ਅਨੀਲ ਅਨਾਹਦ ਲੋਕ ਅਲੋਕ ਬਿਲੋਕ ਨ ਪਾਯੋ।
ਰੇ ਮਨ ਮੂੜ ਅਗੂੜਿ ਇਸੋ ਪ੍ਰਭ ਤੋਹਿ ਕਹੋ ਕਿਹਿ ਆਨ ਸੁਨਾਯੋ। ੮।

ਦੇਵ ਅਦੇਵ ਮਹੀਧਰ ਨਾਗਨ ਸਿਧ ਪ੍ਰਸਿਧ ਬਡੋ ਤਪੁ ਕੀਨੋ।
ਬੇਦ ਪੁਰਾਨ ਕੁਰਾਨ ਸਬੈ ਗੁਨ ਗਾਇ ਥਕੇ ਪੈਤੋ ਜਾਇ ਨ ਚੀਨੋ।
ਭੂਮਿ ਅਕਾਸ ਪਤਾਰ ਦਿਸਾ ਬਿਦਿਸਾ ਜਿਹਿ ਸੋ ਸਬ ਕੇ ਚਿਤ ਚੀਨੋ।
ਪੂਰ ਰਹੀ ਮਹਿ ਮੋ ਮਹਿਮਾ ਮਨ ਮੈ ਤਿਨਿ ਆਨਿ ਮੁਝੈ ਕਹਿ ਦੀਨੋ। ੯।

ਬੇਦ ਕਤੇਬ ਨ ਭੇਦ ਲਹਯੋ ਤਿਹਿ ਸਿਧ ਸਮਾਧਿ ਸਬੈ ਕਰਿ ਹਾਰੇ।
ਸਿੰਮ੍ਰਿਤ ਸਾਸਤ੍ਰ ਬੇਦ ਸਬੈ ਬਹੁ ਭਾਤਿ ਪੁਰਾਨ ਬੀਚਾਰ ਬੀਚਾਰੇ।
ਆਦਿ ਅਨਾਦਿ ਅਗਾਧਿ ਕਥਾ ਧ੍ਰੂਅ ਸੇ ਪ੍ਰਹਿਲਾਦਿ ਅਜਾਮਲ ਸਤਾਰੇ।
ਨਾਮੁ ਉਚਾਰ ਤਰੀ ਗਨਿਕਾ ਸੋਈ ਨਾਮੁ ਅਧਾਰ ਬੀਚਾਰ ਹਮਾਰੇ। ੧0।

ਆਦਿ ਅਨਾਦਿ ਅਗਾਧਿ ਸਦਾ ਪ੍ਰਭ ਸਿਧ ਸ੍ਵਰੂਪ ਸਬੋ ਪਹਿਚਾਨਯੋ।
ਗੰਧ੍ਰਬ ਜਛ ਮਹੀਧਰ ਨਾਗਨ ਭੂਮਿ ਅਕਾਸ ਚਹੂੰ ਚਕ ਸਜਾਨਯੋ।
ਲੋਕ ਅਲੋਕ ਦਿਸਾ ਬਿਦਿਸਾ ਅਰੁ ਦੇਵ ਅਦੇਵ ਦੁਹੂੰ ਪ੍ਰਭ ਮਾਨਯੋ।
ਚਿਤ ਅਗਯਾਨ ਸੁ ਜਾਨ ਸੁਯੰਭਵ ਕੌਨ ਕੀ ਕਾਨਿ ਨਿਦਾਨ ਭੁਲਾਨਯੋ। ੧੧।

੧. 'ਅਨੁਮਾਨਾ'



ਸਤਿ ਸਰੂਪ ਵਾਲਾ ਹੈਂ। ਜਲ ਅਤੇ ਥਲ ਵਿਚ ਵਸਣ ਵਾਲੇ ਜਿਤਨੇ ਜੀਵ ਹਨ, (ਤੂੰ ਹੀ ਉਨ੍ਹਾਂ) ਸਾਰਿਆਂ ਦਾ ਸਦਾ ਪੇਟ ਭਰਨ ਵਾਲਾ ਹੈਂ। ਵੇਦ, ਪੁਰਾਨ, ਕੁਰਾਨ (ਦੇ ਮੰਨਣ ਵਾਲੇ) ਦੋਹਾਂ (ਹਿੰਦੂਆਂ ਤੇ ਮੁਸਲਮਾਨਾਂ) ਨੇ ਮਿਲਕੇ ਅਤੇ ਤਰ੍ਹਾਂ ਤਰ੍ਹਾਂ ਦੇ ਵਿਚਾਰ ਵਿਚਾਰੇ ਹਨ। ਹੇ ਅਸਚਰਜ (ਸੁਬਹਾਨ) ਰੂਪ! (ਇਸ) ਸੰਸਾਰ ਦਾ ਅੰਤ ਵਿਚ ਹੋਰ ਕੋਈ ਨਹੀਂ, (ਕੇਵਲ) ਤੂੰ ਹੀ ਸੁਆਮੀ ਹੋਵੇਂਗਾ।੬।

(ਜੋ) ਆਦਿ, ਅਗਾਧਿ (ਅਥਾਹ), ਅਛੇਦ, ਅਭੇਦ, ਅਲੇਖ, ਅਜੈ (ਨ ਜਿਤੇ ਜਾ ਸਕਣ ਵਾਲੇ) ਅਰਥਾਂਤਰ--ਨ ਜਨਮ ਲੈਣ ਵਾਲੇ - (ਅਜੇ) ਅਤੇ ਅਨਾਹਦ (ਅਪਾਰ) ਜਾਣਿਆ ਗਿਆ ਹੈ। ਭੂਤ, ਭਵਿਖਤ ਅਤੇ ਵਰਤਮਾਨ ਕਾਲਾਂ ਅਤੇ ਸਭ ਸਥਾਨਾਂ ਵਿਚ ਤੂੰ ਹੀ ਹੈਂ, (ਇਹ ਗੱਲ) ਮੇਰੇ ਮਨ ਨੇ ਮੰਨ ਲਈ ਹੈ। ਦੇਵਤਿਆਂ, ਦੈਂਤਾਂ, ਸ਼ੇਸ਼ਨਾਗ, ਨਾਰਦ, ਸ਼ਾਰਦਾ (ਸਰਸ੍ਵਤੀ) ਨੇ (ਤੈਨੂੰ) ਸਦਾ ਸਤਿ ਕਰਕੇ ਪਛਾਣਿਆ ਹੈ। ਹੇ ਦੀਨ ਦਿਆਲ, ਕ੍ਰਿਪਾਲੂ, ਕ੍ਰਿਪਾ-ਨਿਧਾਨ! (ਤੇਰਾ) ਕੁਝ ਵੀ ਭੇਦ ਪੁਰਾਨ ਅਤੇ ਕੁਰਾਨ ਨੇ ਨਹੀਂ ਜਾਣਿਆ।੭।

ਹੇ ਸਤਿ ਸਰੂਪ ਅਤੇ ਸਦਾ ਸੱਤ ਬ੍ਰਿਤੀ ਵਾਲੇ! ਤੂੰ ਹੀ ਵੇਦਾਂ ਅਤੇ ਕਤੇਬਾਂ ਨੂੰ ਉਤਪੰਨ ਕੀਤਾ ਹੈ। (ਜੋ) ਦੇਵਤਿਆਂ ਅਤੇ ਦੈਂਤਾਂ ਦਾ ਸੁਆਮੀ (ਦੇਵ), ਧਰਤੀ ਨੂੰ ਧਾਰਨ ਕਰਨ ਵਾਲਾ ਹੈ, ਉਸੇ ਨੂੰ ਤਿੰਨਾਂ ਕਾਲਾਂ ਵਿਚ ਮੰਨਿਆ ਜਾਂਦਾ ਹੈ। (ਜੋ) ਆਦਿ, ਜੁਗਾਦਿ, ਅਨੀਲ, ਅਨਾਹਦ (ਅਪਾਰ) ਹੈ, (ਉਸ ਨੂੰ) ਲੋਕ ਅਤੇ ਪਰਲੋਕ ਵਿਚ ਕੋਈ ਵੇਖ ਨਹੀਂ ਸਕਿਆ ਹੈ। ਹੇ ਮੂਰਖ ਮਨ! ਅਜਿਹੇ ਸੁਸਪਸ਼ਟ ('ਅਗੂੜਿ') ਪ੍ਰਭੂ (ਦਾ ਭੇਦ), ਦਸ, ਤੈਨੂੰ ਕਿਸ ਨੇ ਆ ਕੇ ਸੁਣਾਇਆ ਹੈ।੮।

ਦੇਵਤਿਆਂ, ਦੈਂਤਾਂ, ਧਰਤੀ ਨੂੰ ਧਾਰਨ ਕਰਨ ਵਾਲੇ ਸ਼ੇਸ਼ਨਾਗ, ਸਿੱਧ ਅਤੇ ਪ੍ਰਸਿੱਧ ਲੋਕਾਂ ਨੇ (ਤੈਨੂੰ ਪ੍ਰਾਪਤ ਕਰਨ ਲਈ) ਬੜੀ ਭਾਰੀ ਤਪਸਿਆ ਕੀਤੀ ਹੈ। ਵੇਦ, ਪੁਰਾਨ, ਕੁਰਾਨ (ਆਦਿ ਸਾਰੇ ਧਰਮ ਗ੍ਰੰਥ ਤੇਰੇ) ਗੁਣ ਗਾਂਦੇ ਗਾਂਦੇ ਥਕ ਗਏ ਹਨ, ਪਰ ਤੈਨੂੰ (ਉਹ) ਪਛਾਣ ਨਹੀਂ ਸਕੇ ਹਨ। ਭੂਮੀ, ਆਕਾਸ਼, ਪਾਤਾਲ, ਦਿਸ਼ਾ, ਵਿਦਿਸ਼ਾ ਵਿਚ ਜੋ ਵੀ (ਜੀਵ ਜੰਤ) ਹੈ, (ਉਨ੍ਹਾਂ) ਸਭ ਦੇ ਚਿਤ ਦੇ ਹਾਲ ਨੂੰ (ਉਹ) ਜਾਣਦਾ ਹੈ। (ਉਸ ਦੀ) ਮਹਿਮਾ ਸਾਰੀ ਪ੍ਰਿਥਵੀ ਵਿਚ ਪਸਰੀ ਹੋਈ ਹੈ। (ਇਸੇ ਨੇ) ਮੇਰੇ ਮਨ ਵਿਚ ਵਿਚਾਰ ਭਰ ਦਿੱਤਾ ਹੈ (ਚੇਤਨਾ ਪੈਦਾ ਕਰ ਦਿੱਤੀ ਹੈ)।੯।

ਵੇਦਾਂ ਅਤੇ ਕਤੇਬਾਂ ਨੇ ਉਸ ਦਾ ਭੇਦ ਨਹੀਂ ਪਾਇਆ ਹੈ, ਸਾਰੇ ਸਿੱਧ ਲੋਗ ਸਮਾਧੀਆਂ ਲਗਾ ਲਗਾ ਕੇ ਹਾਰ ਗਏ ਹਨ। ਸਿਮ੍ਰਿਤੀਆਂ, ਸ਼ਾਸਤ੍ਰਾਂ, ਵੇਦਾਂ ਅਤੇ ਪੁਰਾਨਾਂ ਆਦਿਕ ਸਾਰਿਆਂ (ਧਰਮ ਗ੍ਰੰਥਾਂ) ਨੇ ਬਹੁਤ ਤਰ੍ਹਾਂ ਨਾਲ (ਉਸ ਦਾ) ਵਿਚਾਰ ਵਿਚਾਰਿਆ ਹੈ। (ਉਸ) ਆਦਿ ਅਤੇ ਅਨਾਦਿ (ਪਰਮਾਤਮਾ) ਦੀ ਕਥਾ ਦੀ (ਥਾਹ ਨਹੀਂ ਪਾਈ ਜਾ ਸਕਦੀ), ਜਿਸ ਨੇ ਧ੍ਰੂਹ ਪ੍ਰਹਿਲਾਦ (ਵਰਗੇ ਭਗਤ) ਅਤੇ ਅਜਾਮਲ (ਜਿਹੇ ਪਾਪੀ) ਤਾਰੇ ਹਨ। (ਜਿਸ ਦੇ )ਨਾਮ ਨੂੰ ਜਪ ਕੇ ਵੇਸਵਾ ਤਰ ਗਈ ਹੈ, ਉਸੇ ਨਾਮ ਦਾ ਸਦਾ ਵਿਚਾਰ ਸਾਡੇ ਪ੍ਰਾਣਾਂ ਦਾ ਆਧਾਰ ਹੈ।੧0।

(ਉਹ) ਪ੍ਰਭੂ ਸਦਾ ਆਦਿ, ਅਨਾਦਿ, ਅਗਾਧਿ ਸਰੂਪ ਵਾਲਾ ਹੈ ਅਤੇ ਸਭ ਨੂੰ ਪਛਾਣਨ ਵਾਲਾ ਹੈ। ਗੰਧਰਬ, ਯਕਸ਼, ਮਹੀਧਰ (ਪਰਬਤ), ਸ਼ੇਸ਼ਨਾਗ, (ਆਦਿ ਸਾਰੇ ਉਸ ਨੂੰ) ਭੂਮੀ, ਆਕਾਸ਼, ਚੌਹਾਂ ਦਿਸ਼ਾਵਾਂ (ਵਿਚ ਵਿਆਪਕ) ਜਾਣਦੇ ਹਨ। ਦੇਵਤਿਆਂ ਤੇ ਦੈਂਤਾਂ ਦੋਹਾਂ ਨੇ ਪ੍ਰਭੂ ਨੂੰ ਲੋਕ, ਪਰਲੋਕ, ਦਿਸ਼ਾ ਅਤੇ ਵਿਦਿਸ਼ਾ ਵਿਚ ਮੰਨਿਆ ਹੈ। ਹੇ ਅਗਿਆਨੀ ਚਿਤ! ਉਸ ਆਪਣੇ ਆਪ ਹੋਣ ਵਾਲੇ (ਪ੍ਰਭੂ) ਨੂੰ ਪਛਾਣ। ਕਿਸ ਦੀ ਮੁਹਤਾਜੀ ਕਰਕੇ (ਉਸ ਨੂੰ) ਭੁਲਾ ਦਿਤਾ ਹੈ।੧੧।

ਕਿਸੇ ਨੇ ਠਾਕੁਰ ਨੂੰ ਲੈ ਕੇ ਗਲ ਨਾਲ ਘੁਟ ਕੇ ਬੰਨ੍ਹ ਲਿਆ ਹੈ ਅਤੇ ਕੋਈ ਸ਼ਿਵ ਨੂੰ ਈਸ਼ਵਰ ਮੰਨਦਾ ਹੈ। ਕੋਈ ਹਰਿ ਨੂੰ ਮੰਦਿਰ ਵਿਚ ਦਸਦਾ ਹੈ ਅਤੇ ਕੋਈ ਮਸੀਤ ਵਿਚ ਮੰਨਦਾ ਹੈ। ਕਿਸੇ ਨੇ (ਉਸਨੂੰ) ਰਾਮ ਕਿਹਾ ਹੈ ਅਤੇ ਕਿਸੇ ਨੇ ਕ੍ਰਿਸ਼ਨ ਅਤੇ ਕਿਸੇ ਨੇ ਮਨ ਵਿਚ (ਉਸਨੂੰ)

ਕਾਹੂੰ ਲੈ ਠੋਕਿ ਬਧੇ ਉਰਿ ਠਾਕੁਰ ਕਾਹੂੰ ਮਹੇਸ ਕੋ ਏਸ ਬਖਾਨਯੋ।
ਕਾਹੂ ਕਹਿਯੋ ਹਰਿ ਮੰਦਰ ਮੈ ਹਰਿ ਕਾਹੂ ਮਸੀਤ ਕੈ ਬੀਚ ਪ੍ਰਮਾਨਯੋ।
ਕਾਹੂੰ ਨੇ ਰਾਮ ਕਹਯੋ ਕ੍ਰਿਸਨਾ ਕਹੁ ਕਾਹੂ ਮਨੈ ਅਵਤਾਰਨ ਮਾਨਯੋ।
ਫੋਕਟ ਧਰਮ ਬਿਸਾਰ ਸਬੈ ਕਰਤਾਰ ਹੀ ਕਉ ਕਰਤਾ ਜੀਅ ਜਾਨਯੋ। ੧੨।

ਜੌ ਕਹੋ ਰਾਮ ਅਜੋਨਿ ਅਜੈ ਅਤਿ ਕਾਹੇ ਕੌ ਕੌਸਲਿ ਕੁਖ ਜਯੋ ਜੂ।
ਕਾਲ ਹੂੰ ਕਾਲ ਕਹੋ ਜਿਹ ਕੌ ਕਿਹਿ ਕਾਰਣ ਕਾਲ ਤੇ ਦੀਨ ਭਯੋ ਜੂ।
ਸਤਿ ਸਰੂਪ ਬਿਬੈਰ ਕਹਾਇ ਸੁ ਕਯੋਂ ਪਥ ਕੋ ਰਥ ਹਾਕਿ ਧਯੋ ਜੂ।
ਤਾ ਹੀ ਕੋ ਮਾਨਿ ਪ੍ਰਭ ਕਰਿ ਕੈ ਜਿਹ ਕੋ ਕੋਊ ਭੇਦੁ ਨ ਲੇਨ ਲਯੋ ਜੂ। ੧੩।

ਕ੍ਯੋ ਕਹੋ ਕ੍ਰਿਸਨ ਕ੍ਰਿਪਾ ਨਿਧਿ ਹੈ ਕਿਹ ਕਾਜ ਤੇ ਬਧਕ ਬਾਣੁ ਲਗਾਯੋ।
ਅਉਰ ਕੁਲੀਨ ਉਧਾਰਤ ਜੋ ਕਿਹ ਤੇ ਅਪਨੋ ਕੁਲਿ ਨਾਸੁ ਕਰਾਯੋ।
ਆਦਿ ਅਜੋਨਿ ਕਹਾਇ ਕਹੋ ਕਿਮ ਦੇਵਕਿ ਕੇ ਜਠਰੰਤਰ ਆਯੋ।
ਤਾਤ ਨ ਮਾਤ ਕਹੈ ਜਿਹ ਕੋ ਤਿਹ ਕਯੋ ਬਸੁਦੇਵਹਿ ਬਾਪੁ ਕਹਾਯੋ। ੧੪।

ਕਾਹੇ ਕੌ ਏਸ ਮਹੇਸਹਿ ਭਾਖਤ ਕਾਹਿ ਦਿਜੇਸ ਕੋ ਏਸ ਬਖਾਨਯੋ।
ਹੈ ਨ ਰਘ੍ਵੇਸ ਜਦ੍ਵੇਸ ਰਮਾਪਤਿ ਤੈ ਜਿਨ ਕੋ ਬਿਸੁਨਾਥ ਪਛਾਨਯੋ।
ਏਕ ਕੋ ਛਾਡਿ ਅਨੇਕ ਭਜੇ ਸੁਕ ਦੇਵ ਪਰਾਸਰ ਬਯਾਸ ਝੁਠਾਨਯੋ।
ਫੋਕਟ ਧਰਮ ਸਜੇ ਸਬ ਹੀ ਹਮ ਏਕ ਹੀ ਕੌ ਬਿਧਿ ਨੇਕ ਪ੍ਰਮਾਨਯੋ। ੧੫।

ਕੋਊ ਦਿਜੇਸ ਕੁ ਮਾਨਤ ਹੈ ਅਰੁ ਕੋਊ ਮਹੇਸ ਕੋ ਏਸ ਬਤੈ ਹੈ।
ਕੋਊ ਕਹੈ ਬਿਸਨੋ ਬਿਸੁਨਾਇਕ ਜਾਹਿ ਭਜੇ ਅਘ ਓਘ ਕਟੈ ਹੈ।
ਬਾਰ ਹਜਾਰ ਬਿਚਾਰ ਅਰੇ ਜੜ ਅੰਤ ਸਮੇ ਸਬ ਹੀ ਤਜਿ ਜੈ ਹੈ।
ਤਾ ਹੀ ਕੋ ਧਯਾਨ ਪ੍ਰਮਾਨਿ ਹੀਏ ਜੋਊ ਕੇ ਅਬ ਹੈ ਅਰ ਆਗੈ ਊ ਹ੍ਵੈ ਹੈ। ੧੬।

ਕੋਟਕ ਇੰਦ੍ਰ ਕਰੇ ਜਿਹ ਕੇ ਕਈ ਕੋਟਿ ਉਪਿੰਦ੍ਰ ਬਨਾਇ ਖਪਾਯੋ।
ਦਾਨਵ ਦੇਵ ਫਨਿੰਦ੍ਰ ਧਰਾਧਰ ਪਛ ਪਸੂ ਨਹਿ ਜਾਤਿ ਗਨਾਯੋ।
ਆਜ ਲਗੇ ਤਪੁ ਸਾਧਤ ਹੈ ਸਿਵ ਊ ਬ੍ਰਹਮਾ ਕਛੁ ਪਾਰ ਨ ਪਾਯੋ।
ਬੇਦ ਕਤੇਬ ਨ ਭੇਦ ਲਖਯੋ ਜਿਹ ਸੋਊ ਗੁਰੂ ਗੁਰ ਮੋਹਿ ਬਤਾਯੋ। ੧੭।



ਅਵਤਾਰਾਂ ਵਿਚ ਮੰਨਿਆ ਹੈ। (ਪਰ ਮੈਂ ਆਪਣੇ) ਮਨ ਵਿਚ ਸਾਰੇ ਫੋਕਟ ਧਰਮਾਂ ਨੂੰ ਭੁਲਾ ਕੇ, ਕੇਵਲ ਕਰਤਾਰ ਨੂੰ ਹੀ ਕਰਤਾ ਮੰਨਿਆ ਹੈ।੧੨।

ਜੇ ਰਾਮ ਨੂੰ ਅਜੋਨੀ ਅਤੇ ਅਤਿ ਅਜੈ ਕਹੋਗੇ, (ਤਾਂ ਉਹ) ਕੌਸ਼ਲਿਆ ਦੀ ਕੁਖ ਵਿਚੋਂ ਕਿਉਂ ਜੰਮਿਆ ਸੀ। ਜੇ ਕਾਨ੍ਹ ਨੂੰ ਹੀ ਕਾਲ ਕਹੋਗੇ, (ਤਾਂ ਉਹ) ਕਿਸ ਲਈ ਕਾਲ ਦੇ ਅਧੀਨ ਹੋਇਆ ਸੀ (ਅਰਥਾਤ ਮ੍ਰਿਤੂ ਨੂੰ ਪ੍ਰਾਪਤ ਹੋਇਆ ਸੀ)। (ਜੋ) ਸਤਿ ਸਰੂਪ ਅਤੇ ਨਿਰਵੈਰ ਅਖਵਾਉਂਦਾ ਹੈ, (ਤਾਂ ਉਸਨੇ) ਅਰਜਨ (ਪਥ-ਪਾਰਥ) ਦਾ ਰਥ ਕਿਉਂ ਹਿਕ ਕੇ ਭਜਾਇਆ ਸੀ। (ਹੇ ਮਨ!) ਉਸੇ ਨੂੰ ਪ੍ਰਭੂ ਕਰਕੇ ਮੰਨ ਜਿਸ ਦਾ ਭੇਦ ਨ ਕਿਸੇ ਨੇ ਲਿਆ ਹੈ ਅਤੇ ਨ ਲਏਗਾ।੧੩।

ਕਿਉਂ ਕਹਿੰਦੇ ਹੋ ਕਿ ਕ੍ਰਿਸ਼ਨ ਕ੍ਰਿਪਾ ਨਿਧੀ (ਪਰਮਾਤਮਾ) ਹੈ (ਫਿਰ) ਕਿਸ ਲਈ ਬਧਕ (ਸ਼ਿਕਾਰੀ) ਨੇ (ਉਸਨੂੰ) ਬਾਣ ਮਾਰਿਆ ਸੀ? (ਜੇ) ਉਹ ਹੋਰਾਂ ਦੀਆਂ ਕੁਲਾਂ ਨੂੰ ਉਧਾਰਨ ਵਾਲਾ ਹੈ, (ਤਾਂ ਉਸਨੇ) ਆਪਣੀ ਕੁਲ ਦਾ ਨਾਸ ਕਰਾਇਆ ਸੀ? (ਜੇ ਉਹ) ਆਦਿ ਕਾਲ ਤੋਂ ਅਜੋਨੀ ਅਖਵਾਉਂਦਾ ਸੀ (ਤਾਂ ਫਿਰ ਉਹ) ਦੇਵਕੀ ਦੇ ਪੇਟ ਵਿਚ ਕਿਸ ਤਰ੍ਹਾਂ ਆਇਆ ਸੀ। ਜਿਸ ਦਾ ਕੋਈ ਪਿਤਾ ਅਤੇ ਮਾਤਾ ਨਹੀਂ ਕਿਹਾ ਜਾਂਦਾ, (ਤਾਂ ਫਿਰ) ਵਸੁਦੇਵ (ਉਸ ਦਾ) ਪਿਤਾ ਕਿਵੇਂ ਅਖਵਾਇਆ ਹੈ।੧੪।

ਕਿਸ ਲਈ ਸ਼ਿਵ ਨੂੰ ਈਸ਼ਵਰ ਕਹਿੰਦੇ ਹੋ ਅਤੇ ਕਿਸ ਲਈ ਬ੍ਰਹਮਾ ਨੂੰ ਪਰਮੇਸ਼ਰ ਬਖਾਨ ਕਰਦੇ ਹੋ। ਰਾਮ, ਕ੍ਰਿਸ਼ਨ ਅਤੇ ਵਿਸ਼ਣੂ ਵੀ (ਈਸ਼ਵਰ) ਨਹੀਂ ਹਨ, ਜਿਨ੍ਹਾਂ ਨੂੰ ਤੂੰ ਵਿਸ਼ਵਨਾਥ ਵਜੋਂ ਪਛਾਣਿਆ ਹੈ। ਇਕ ਨੂੰ ਛਡ ਕੇ ਅਨੇਕ ਦੀ ਅਰਾਧਨਾ ਕਰਨ ਨਾਲ (ਤੁਸੀ) ਸੁਕਦੇਵ, ਪਰਾਸ਼ਰ ਅਤੇ ਬਿਆਸ ਨੂੰ ਝੂਠਾ ਸਿੱਧ ਕਰਦੇ ਹੋ। ਸਾਰੇ ਧਰਮ ਫੋਕਟ ਰੂਪ ਵਿਚ ਸਥਿਤ ਹਨ। ਅਸੀਂ ਤਾਂ ਇਕ ਨੂੰ ਹੀ ਅਨੇਕ ਢੰਗਾਂ ਨਾਲ ਪ੍ਰਮਾਣਿਤ ਕਰਦੇ ਹਾਂ।੧੫।

ਕੋਈ ਬ੍ਰਹਮਾ ('ਦਿਜੇਸ') ਨੂੰ ਮੰਨਦਾ ਹੈ ਅਤੇ ਕੋਈ ਸ਼ਿਵ ਨੂੰ ਈਸ਼ਵਰ ਦਸਦਾ ਹੈ। ਕੋਈ ਵਿਸ਼ਣੂ ਨੂੰ ਹੀ ਵਿਸ਼ਵ-ਨਾਇਕ ਕਹਿੰਦਾ ਹੈ ਜਿਸ ਨੂੰ ਭਜਣ ਨਾਲ ਸਾਰੇ ਪਾਪ ਕਟ ਜਾਂਦੇ ਹਨ। ਹੇ ਮੂਰਖ! ਹਜ਼ਾਰ ਵਾਰ ਵਿਚਾਰ ਕਰ ਲੈ, ਇਹ ਸਾਰੇ ਹੀ ਅੰਤ ਵੇਲੇ ਛਡ ਜਾਂਦੇ ਹਨ। ਉਸੇ ਦਾ ਧਿਆਨ ਹਿਰਦੇ ਵਿਚ ਧਾਰਨ ਕਰ ਜੋ (ਪਹਿਲਾਂ) ਸੀ, ਹੁਣ ਹੈ ਅਤੇ ਭਵਿਖ ਵਿਚ ਹੋਵੇਗਾ।੧੬।

ਕਰੋੜਾਂ ਇੰਦਰ ਜਿਸ ਦੇ ਸਿਰਜੇ ਹੋਏ ਹਨ ਅਤੇ (ਜਿਸਨੇ) ਕਈ ਕਰੋੜ ਬਾਵਨ (ਉਪਿੰਦ੍ਰ) ਬਣਾ ਕੇ ਫਿਰ ਨਸ਼ਟ ਕਰ ਦਿੱਤੇ ਹਨ। (ਉਸਨੇ) ਦੈਂਤ, ਦੇਵਤੇ, ਸ਼ੇਸ਼ਨਾਗ, ਧਰਾਧਰ (ਪਰਬਤ), ਪੰਛੀ ਅਤੇ ਪਸ਼ੂ (ਇਤਨੇ ਪੈਦਾ ਕੀਤੇ ਹਨ ਕਿ ਉਨ੍ਹਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ। ਅਜ ਤਕ ਸ਼ਿਵ ਅਤੇ ਬ੍ਰਹਮਾ ਤਪ ਕਰਦੇ ਆ ਰਹੇ ਹਨ (ਪਰ ਉਸ ਦਾ) ਕੁਝ ਵੀ ਪਾਰ ਨਹੀਂ ਪਾ ਸਕੇ। ਵੇਦਾਂ ਅਤੇ ਕਤੇਬਾਂ ਨੇ ਜਿਸ ਦਾ ਭੇਦ ਨਹੀਂ ਪਾਇਆ, ਉਹੀ ਗੁਰੂ (ਪਾਰਬ੍ਰਹਮ) ਹੈ (ਜੋ) ਮੈਨੂੰ ਗੁਰੂ ਨੇ ਦਸ ਦਿੱਤਾ ਹੈ।੧੭।

(ਤੁਸੀਂ) ਸਿਰ ਉਤੇ ਜਟਾਵਾਂ ਅਤੇ ਹੱਥਾਂ ਦੇ ਨੌਂਹ ਵਧਾ ਕੇ ਅਤੇ (ਬਗਲੇ ਵਾਂਗ) ਧਿਆਨ ਲਗਾ ਕੇ ਸਾਰੇ ਲੋਕਾਂ ਨੂੰ ਠਗ ਲਿਆ ਹੈ। ਮੂੰਹ ਉਤੇ ਬਿਭੂਤ ਮਲ ਕੇ ਫਿਰ ਰਹੇ ਹੋ ਅਤੇ ਸਾਰੇ ਦੇਵਤਿਆਂ ਅਤੇ ਦੈਂਤਾਂ ਨੂੰ ਭਰਮਾ ਦਿੱਤਾ ਹੈ। ਲੋਭ ਦੇ ਵਸ ਹੋ ਕੇ ਘਰ ਘਰ (ਵਿਚ ਭਿਖਿਆ

ਧਯਾਨ ਲਗਾਇ ਠਗਿਓ ਸਬ ਲੋਗਨ ਸੀਸ ਜਟਾ ਨ ਹਾਥਿ ਬਢਾਏ।
ਲਾਇ ਬਿਭੂਤ ਫਿਰਯੋ ਮੁਖ ਊਪਰਿ ਦੇਵ ਅਦੇਵ ਸਬੈ ਡਹਕਾਏ।
ਲੋਭ ਕੇ ਲਾਗੇ ਫਿਰਯੋ ਘਰ ਹੀ ਘਰਿ ਜੋਗ ਕੇ ਨਯਾਸ ਸਬੈ ਬਿਸਰਾਏ।
ਲਾਜ ਗਈ ਕਛੁ ਕਾਜੁ ਸਰਯੋ ਨਹਿ ਪ੍ਰੇਮ ਬਿਨਾ ਪ੍ਰਭ ਪਾਨਿ ਨ ਆਏ। ੧੮।

ਕਾਹੇ ਕਉ ਡਿੰਭ ਕਰੈ ਮਨ ਮੂਰਖ ਡਿੰਭ ਕਰੇ ਅਪੁਨੀ ਪਤਿ ਖ੍ਵੈ ਹੈ।
ਕਾਹੇ ਕਉ ਲੋਗ ਠਗੇ ਠਗ ਲੋਗਨਿ ਲੋਗ ਗਯੋ ਪਰਲੋਗ ਗਵੈ ਹੈ।
ਦੀਲ ਦਯਾਲ ਕੀ ਠੌਰ ਜਹਾ ਤਿਹਿ ਠੌਰ ਬਿਖੈ ਤੁਹਿ ਠੌਰ ਨ ਹ੍ਵੈ ਹੈ।
ਚੇਤ ਰੇ ਚੇਤ ਅਚੇਤ ਮਹਾ ਜੜ ਭੇਖ ਕੇ ਕੀਨੇ ਅਲੇਖ ਨ ਪੈ ਹੈ। ੧੯।

ਕਾਹੇ ਕਉ ਪੂਜਤ ਪਾਹਨ ਕਉ ਕਛੁ ਪਾਹਨ ਮੈ ਪਰਮੇਸਰ ਨਾਹੀ।
ਤਾਹੀ ਕੋ ਪੂਜ ਪ੍ਰਭੂ ਕਰਿ ਕੇ ਜਿਹ ਪੂਜਤ ਹੀ ਅਘ ਓਘ ਮਿਟਾਹੀ।
ਆਧਿ ਬਿਆਧਿ ਕੇ ਬੰਧਨ ਜੇਤਕ ਨਾਮ ਕੇ ਲੇਤ ਸਬੈ ਛੁਟਿ ਜਾਹੀ।
ਤਾਹੀ ਕੋ ਧਯਾਨੁ ਪ੍ਰਮਾਨ ਸਦਾ ਇਨ ਫੋਕਟ ਧਰਮ ਕਰੇ ਫਲੁ ਨਾਹੀ। ੨0।

ਫੋਕਟ ਧਰਮ ਭਯੋ ਫਲ ਹੀਨ ਜੁ ਪੂਜ ਸਿਲਾ ਜੁਗਿ ਕੋਟਿ ਗਵਾਈ।
ਸਿਧਿ ਕਹਾ ਸਿਲ ਕੇ ਪਰਸੈ ਬਲੁ ਬ੍ਰਿਧ ਘਟੀ ਨਵ ਨਿਧਿ ਨ ਪਾਈ।
ਆਜ ਹੀ ਆਜੁ ਸਮੋ ਜੁ ਬਿਤਯੋ ਨਹਿ ਕਾਜਿ ਸਰਯੋ ਕਛੁ ਲਾਜਿ ਨ ਆਈ।
ਸ੍ਰੀ ਭਗਵੰਤ ਭਜਯੋ ਨ ਅਰੇ ਜੜ ਐਸੇ ਹੀ ਐਸੇ ਸੁ ਬੈਸ ਗਵਾਈ। ੨੧।

ਜੌ ਜੁਗ ਤੇ ਕਰ ਹੈ ਤਪਸਾ ਕੁਛ ਤੋਹਿ ਪ੍ਰਸੰਨੁ ਨ ਪਾਹਨ ਕੈ ਹੈ।
ਹਾਥਿ ਉਠਾਇ ਭਲੀ ਬਿਧਿ ਸੋ ਜੜ ਤੋਹਿ ਕਛੂ ਬਰਦਾਨੁ ਨ ਦੈ ਹੈ।
ਕਉਨ ਭਰੋਸੋ ਭਯਾ ਇਹ ਕੋ ਕਹੁ ਭੀਰ ਪਰੀ ਨਹਿ ਆਨਿ ਬਚੈ ਹੈ।
ਜਾਨੁ ਰੇ ਜਾਨੁ ਅਜਾਨ ਹਠੀ ਇਹ ਫੋਕਟ ਧਰਮ ਸੁ ਭਰਮ ਗਵੈ ਹੈ। ੨੨।

ਜਾਲ ਬਧੇ ਸਬ ਹੀ ਮ੍ਰਿਤ ਕੇ ਕੋਊ ਰਾਮ ਰਸੂਲ ਨ ਬਾਚਨ ਪਾਏ।
ਦਾਨਵ ਦੇਵ ਫਨਿੰਦ ਧਰਾਧਰ ਭੂਤ ਭਵਿਖ ਉਪਾਇ ਮਿਟਾਏ।
ਅੰਤ ਮਰੇ ਪਛੁਤਾਇ ਪ੍ਰਿਥੀ ਪਰਿ ਜੇ ਜਗ ਮੈ ਅਵਤਾਰ ਕਹਾਏ।
ਰੇ ਮਨ ਲੈਲ ਇਕੇਲ ਹੀ ਕਾਲ ਕੇ ਲਾਗਤ ਕਾਹਿ ਨ ਪਾਇਨ ਧਾਇ। ੨੩।



ਲਈ) ਫਿਰ ਰਹੇ ਹੋ ਅਤੇ (ਸੱਚੇ) ਯੋਗ ਦੇ ਸਾਰੇ ਢੰਗ ਭੁਲਾ ਦਿੱਤੇ ਹਨ। (ਸਭ) ਲਾਜ-ਮਰਯਾਦਾ ਖਤਮ ਸਹੋ ਗਈ, (ਪਰ) ਕੁਝ ਵੀ ਕੰਮ ਨਹੀਂ ਸਰਿਆ (ਕਿਉਂਕਿ) ਪ੍ਰੇਮ ਤੋਂ ਬਿਨਾ ਪ੍ਰਭੂ ਹੱਥ ਨਹੀਂ ਆਉਂਦੇ ਹਨ।੧੮।

ਹੇ ਮੂਰਖ ਮਨ! ਕਿਸ ਲਈ ਪਾਖੰਡ ('ਡਿੰਭ') ਕਰਦਾ ਹੈਂ; ਪਾਖੰਡ ਕਰਕੇ ਆਪਣੀ ਹੀ ਪ੍ਰਤਿਸ਼ਠਾ ਨਸ਼ਟ ਕਰ ਰਿਹਾ ਹੈਂ। ਕਿਸ ਲਈ ਲੋਕਾਂ ਨੂੰ ਠਗਦਾ ਹੈ? ਲੋਕਾਂ ਨੂੰ ਠਗਣ ਨਾਲ (ਇਹ) ਲੋਕ ਤਾਂ ਵਿਗੜ ਚੁਕਾ ਹੈ, ਪਰਲੋਕ ਵੀ ਵਿਗੜਦਾ ਜਾ ਰਿਹਾ ਹੈ। ਜਿਥੇ ਦੀਨ ਦਿਆਲ (ਪਰਮਾਤਮਾ) ਦਾ ਠਿਕਾਣਾ ਹੈ; ਉਸ ਸਥਾਨ ਵਿਚ ਤੈਨੂੰ ਢੋਈ ਨਹੀਂ ਮਿਲੇਗੀ। ਹੇ ਮਹਾ ਮੂਰਖ ਅਤੇ ਬੇਸਮਝ! (ਹੁਣ ਵੀ ਤੂੰ) ਚੇਤੇ ਕਰ ਲੈ (ਕਿਉਂਕਿ) ਭੇਖ ਦੇ ਕੀਤਿਆਂ ਅਲੇਖ (ਪ੍ਰਭੂ) ਨੂੰ ਪ੍ਰਾਪਤ ਨਹੀਂ ਕਰ ਸਕੇਂਗਾ।੧੯।

ਕਿਸ ਲਈ ਪੱਥਰਾਂ ਨੂੰ ਪੂਜ ਰਿਹਾ ਹੈ? (ਇਨ੍ਹਾਂ) ਪੱਥਰਾਂ ਵਿਚ ਪਰਮੇਸ਼ਵਰ (ਆਦਿ) ਕੁਝ ਨਹੀਂ ਹੈ। ਉਸੇ ਨੂੰ ਪ੍ਰਭੂ ਮੰਨ ਕੇ ਪੂਜਾ ਕਰ, ਜਿਸ ਨੂੰ ਪੂਜਣ ਨਾਲ ਪਾਪ ਦਾ ਸਮੂਹ ਮਿਟ ਜਾਂਦੇ ਹਨ। ਆਧਿ ਅਤੇ ਬਿਆਧਿ (ਆਦਿਕ) ਜਿਤਨੇ ਵੀ ਬੰਧਨ ਹਨ, (ਉਸ ਦੇ) ਨਾਮ ਲੈਂਦਿਆਂ ਹੀ ਸਭ ਨਸ਼ਟ ਹੋ ਜਾਂਦੇ ਹਨ। ਸਦਾ ਉਸ ਦੇ ਧਿਆਨ ਵਿਚ ਮਗਨ ਰਹਿ, (ਕਿਉਂਕਿ) ਇਨ੍ਹਾਂ ਵਿਅਰਥ ਦੇ ਧਰਮਾਂ ਨੂੰ ਕਰਨ ਨਾਲ (ਕੋਈ) ਫਲ ਪ੍ਰਾਪਤ ਨਹੀਂ ਮਿਲਦਾ।੨0।

(ਤੂੰ) ਪੱਥਰਾਂ ਦੀ ਪੂਜਾ ਕਰਕੇ ਕਰੋੜਾਂ ਯੁਗ ਨਸ਼ਟ ਕਰ ਲਏ ਹਨ, ਉਹ ਫੋਕਟ ਧਰਮ ਫਲਹੀਨ ਸਿੱਧ ਹੋਏ ਹਨ। ਸਿਲਾ (ਮੂਰਤੀ) ਨੂੰ ਪੂਜਣ ਨਾਲ ਕਿਹੜੀ ਸਿੱਧੀ (ਪ੍ਰਾਪਤ ਹੋਈ ਹੈ), (ਅਜਿਹਾ ਕਰਨ ਨਾਲ) ਬਲ ਅਤੇ ਵ੍ਰਿਧੀ ਘਟੀ ਹੈ ਅਤੇ ਨੌਂ ਨਿਧੀਆਂ ਦੀ ਪ੍ਰਾਪਤੀ ਨਹੀਂ ਹੋਈ ਹੈ। ਅਜ ਹੀ ਅਜ ਕਰਦਿਆਂ ਜਿਹੜਾ ਸਮਾਂ ਬੀਤ ਗਿਆ ਹੈ, ਉਸ ਵਿਚ ਨ ਕੁਝ ਸੰਵਰਿਆ ਹੈ ਅਤੇ ਨ ਹੀ ਕੁਝ ਲੱਜਾ ਆਈ ਹੈ। ਹੇ ਮੂਰਖ! (ਤੂੰ) ਸ੍ਰੀ ਭਗਵਾਨ ਦਾ ਭਜਨ ਨਹੀਂ ਕੀਤਾ ਅਤੇ ਵਿਅਰਥ (ਸਾਰੀ) ਉਮਰ ਗੰਵਾ ਦਿੱਤੀ ਹੈ।੨੧।

ਜੇ (ਤੂੰ) ਯੁਗਾਂ ਤਕ ਤਪਸਿਆ ਕਰਦਾ ਰਹੇਂ, (ਪਰ) ਤੈਨੂੰ (ਇਹ) ਪੱਥਰ ਕੁਝ ਵੀ ਪ੍ਰਸੰਨ ਨਹੀਂ ਕਰਨਗੇ। ਹੇ ਮੂਰਖ! ਚੰਗੀ ਤਰ੍ਹਾਂ ਹੱਥ ਉਠਾ ਕੇ (ਉਹ ਪੱਥਰ) ਤੈਨੂੰ ਕੁਝ ਵਰਦਾਨ ਨਹੀਂ ਦੇਣਗੇ। ਦਸ, ਇਨ੍ਹਾਂ ਦਾ ਕੀ ਭਰੋਸਾ ਹੋਇਆ, ਭੀੜ ਪੈਣ ਤੇ ਆ ਕੇ ਨਹੀਂ ਬਚਾਉਣਗੇ। ਹੇ ਬੇਸਮਝ ਅਤੇ ਹਠੀਲੇ! ਸੰਭਲ ਜਾ, ਇਨ੍ਹਾਂ ਫੋਕਟ ਧਰਮਾਂ ਦੇ ਭਰਮ ਵਿਚ (ਤੂੰ) ਗਵਾਚ ਰਿਹਾ ਹੈਂ।੨੨।

ਸਾਰੇ ਹੀ ਮੌਤ ਦੇ ਜਾਲ ਵਿਚ ਬੰਨ੍ਹੇ ਹੋਏ ਹਨ, ਕੋਈ ਰਾਮ ਅਤੇ ਰਸੂਲ ਵੀ (ਉਸ ਤੋਂ) ਬਚ ਨਹੀਂ ਸਕਿਆ ਹੈ। ਦੈਂਤ, ਦੇਵ ਤੇ ਸ਼ੇਸ਼ਨਾਗ, ਧਰਾਧਰ (ਪਰਬਤ) ਭੂਤ ਕਾਲ ਵਿਚ ਪੈਦਾ ਕੀਤੇ ਹਨ ਅਤੇ ਭਵਿਸ਼ਤ ਵਿਚ ਮਿਟਾ ਦੇਵੇਗਾ। ਜੋ ਜਗਤ ਵਿਚ ਆਪਣੇ ਆਪ ਨੂੰ ਅਵਤਾਰ ਅਖਵਾਉਂਦੇ ਸਨ, ਉਹ ਵੀ ਅੰਤ ਵਿਚ ਪਛਤਾਉਂਦੇ ਹੋਏ ਪ੍ਰਿਥਵੀ ਉਤੇ ਮਰ ਗਏ ਹਨ। ਹੇ ਮੰਦ ਭਾਗੇ ਮਨ (ਤੂੰ) ਭਜ ਕੇ ਇਕਲੇ ਕਾਲ (ਪਰਮ ਸੱਤਾ) ਦੇ ਚਰਨੀ ਹੀ ਕਿਉਂ ਨਹੀਂ ਲਗ ਜਾਂਦਾ।੨੩।

ਕਾਲ (ਦੀ ਆਗਿਆ) ਪ੍ਰਾਪਤ ਕਰਕੇ ਬ੍ਰਹਮਾ ਹੋਂਦ ਵਿਚ ਆਇਆ ਹੈ, ਜੋ ਡੰਡਾ ਅਤੇ ਕਮੰਡਲ ਪਕੜ ਕੇ ਸਾਰੀ ਧਰਤੀ ਉਤੇ ਫਿਰਦਾ ਰਿਹਾ ਹੈ। ਕਾਲ (ਦੀ ਆਗਿਆ) ਪ੍ਰਾਪਤ ਕਰਕੇ ਸਦਾਸ਼ਿਵ ਜੀ ਸਾਰੇ ਦੇਸਾਂ ਬਿਦੇਸਾਂ ਵਿਚ ਫਿਰਦਾ ਰਿਹਾ ਹੈ, (ਇਹ) ਅਸੀਂ ਜਾਣਦੇ ਹਾਂ। ਕਾਲ ( ਦੀ ਆਗਿਆ) ਪ੍ਰਾਪਤ ਕਰਕੇ ਜਗਤ ਹੋਂਦ ਵਿਚ ਆਇਆ ਹੈ ਅਤੇ ਮਿਟਦਾ ਰਿਹਾ ਹੈ। ਇਸ ਲਈ ਉਸ ਦੇ ਸਬਾਰੇ (ਰੂਪ) ਪਛਾਣੇ ਹਨ। ਵੇਦਾਂ ਅਤੇ ਕਤੇਬਾਂ ਵਿਚ ਦਸੇ ਸਾਰੇ ਭੇਦਾਂ (ਫਰਕਾਂ)

ਕਾਲ ਹੀ ਪਾਇ ਭਇਓ ਬ੍ਰਹਮਾ ਗਹਿ ਦੰਡ ਕਮੰਡਲ ਭੂਮਿ ਭ੍ਰਮਾਨਯੋ।
ਕਾਲ ਹੀ ਪਾਇ ਸਦਾ ਸਿਵ ਜੂ ਸਭ ਦੇਸ ਬਦੇਸ ਭਇਆ ਹਮ ਜਾਨਯੋ।
ਕਾਲ ਹੀ ਪਾਇ ਭਯੋ ਮਿਟ ਗਯੋ ਜਗ ਯਾ ਹੀ ਤੇ ਤਾਹਿ ਸਭੋ ਪਹਿਚਾਨਯੋ।
ਬੇਦ ਕਤੇਬ ਕੇ ਭੇਦ ਸਬੈ ਤਜਿ ਕੇਵਲ ਕਾਲ ਕ੍ਰਿਪਾਨਿਧਿ ਮਾਨਯੋ। ੨੪।

ਕਾਲ ਗਯੋ ਇਨ ਕਾਮਨ ਸਿਉ ਜੜ ਕਾਲ ਕ੍ਰਿਪਾਲ ਹੀਐ ਨ ਚਿਤਾਰਯੋ।
ਲਾਜ ਕੋ ਛਾਡਿ ਨ੍ਰਿਲਾਜ ਅਰੇ ਤਜਿ ਕਾਜਿ ਅਕਾਜ ਕੇ ਕਾਜ ਸਵਾਰਯੋ।
ਬਾਜ ਬਨੇ ਗਜਰਾਜ ਬਡੇ ਖਰ ਕੋ ਚੜਿਬੋ ਚਿਤ ਬੀਚ ਬਿਚਾਰਯੋ।
ਸ੍ਰੀ ਭਗਵੰਤ ਭਜਯੋ ਨ ਅਰੇ ਜੜ ਲਾਜ ਹੀ ਲਾਜ ਤੈ ਕਾਜੁ ਬਿਗਾਰਯੋ। ੨੫।

ਬੇਦ ਕਤੇਬ ਪੜੇ ਬਹੁਤੇ ਦਿਨ ਭੇਦ ਕਛੂ ਤਿਨ ਕੋ ਨਹਿ ਪਾਯੋ।
ਪੂਜਤ ਠੌਰ ਅਨੇਕ ਫਿਰਯੋ ਪਰ ਏਕ ਕਬੈ ਹੀਯ ਮੈ ਨ ਬਸਾਯੋ।
ਪਾਹਨ ਕੋ ਅਸਥਾਲਯ ਕੋ ਸਿਰ ਨਯਾਇ ਫਿਰਯੋ ਕਛੁ ਹਾਥਿ ਨ ਆਯੋ।
ਰੇ ਮਨ ਮੂੜ ਅਗੂੜ ਪ੍ਰਭੂ ਤਜਿ ਆਪਨ ਹੂੜ ਕਹਾ ਉਰਝਾਯੋ। ੨੬।

ਜੋ ਜੁਗਿਯਾਨ ਕੇ ਜਾਇ ਉਠਿ ਆਸ੍ਰਮ ਗੋਰਖ ਕੋ ਤਿਹ ਜਾਪ ਜਪਾਵੈ।
ਜਾਇ ਸੰਨਯਾਸਨ ਕੇ ਤਿਹ ਕੌ ਕਹਿ ਦਤ ਸਹੀ ਸਤਿ ਹੈ ਮੰਤ੍ਰ ਦ੍ਰਿੜਾਵੈ।
ਜੋ ਕੋਊ ਜਾਇ ਤੁਰਕਨ ਮੈ ਮਹਿ ਦੀਨ ਕੇ ਦੀਨ ਤਿਸੇ ਗਹਿ ਲਯਾਵੈ।
ਆਪਹਿ ਬੀਚ ਗਨੈ ਕਰਤਾ ਕਰਤਾਰ ਕੋ ਭੇਦੁ ਨ ਕੋਊ ਬਤਾਵੈ। ੨੭।

ਜੋ ਜੁਗੀਆਨ ਕੇ ਜਾਇ ਕਹੈ ਸਬ ਜੋਗਨ ਕੋ ਗ੍ਰਿਹ ਮਾਲ ਉਠੈ ਦੈ।
ਜੋ ਪਰੋ ਭਾਜਿ ਸੰਨ੍ਯਾਸਨ ਕੈ ਕਹੈ ਦੱਤ ਕੇ ਨਾਮ ਪੈ ਧਾਮ ਲੁਟੈ ਦੈ।
ਜੋ ਕਰਿ ਕੋਊ ਮਸੰਦਨ ਸੌ ਕਹੈ ਸਰਬ ਦਰਬ ਲੈ ਮੋਹਿ ਅਬੈ ਦੈ।
ਲੇਉ ਹੀ ਲੇਉ ਕਹੈ ਸਬ ਕੋ ਨਰ ਕੋਊ ਨ ਬ੍ਰਹਮ ਬਤਾਇ ਹਮੈ ਦੈ। ੨੮।

ਜੋ ਕਰਿ ਸੇਵ ਮਸੰਦਨ ਕੀ ਕਹੈ ਆਨਿ ਪ੍ਰਸਾਦਿ ਸਬੈ ਮੋਹਿ ਦੀਜੈ।
ਜੋ ਕਛੁ ਮਾਲ ਤਵਾਲਯ ਸੋ ਅਬ ਹੀ ਉਠਿ ਭੇਟ ਹਮਾਰੀ ਹੀ ਕੀਜੈ।
ਮੇਰੋ ਈਧਯਾਨ ਧਰੋ ਨਿਸਿ ਬਾਸੁਰ ਭੂਲ ਕੈ ਅਉਰ ਕੋ ਨਾਮੁ ਨ ਲੀਜੈ।
ਦੀਨੇ ਕੋ ਨਾਮੁ ਸੁਨੈ ਭਜਿ ਰਾਤਹਿ ਲੀਨੇ ਬਿਨਾ ਨਹਿ ਨੈਕੁ ਪ੍ਰਸੀਜੈ। ੨੯।



ਨੂੰ ਤਿਆਗ ਕੇ ਕੇਵਲ ਕਾਲ (ਪਰਮ-ਸੱਤਾ) ਨੂੰ ਹੀ ਕ੍ਰਿਪਾ ਨਿਧੀ ਮੰਨਿਆ ਹੈ।੨੪।

ਹੇ ਮੂਰਖ! ਇਨ੍ਹਾਂ ਕੰਮਾਂ ਕਰਕੇ ਹੀ ਸਾਰਾ ਸਮਾਂ ਬੀਤ ਗਿਆ ਹੈ ਅਤੇ ਕ੍ਰਿਪਾਲੂ ਕਾਲ (ਪ੍ਰਭੂ) ਨੂੰ (ਕਦੇ) ਹਿਰਦੇ ਵਿਚ ਯਾਦ ਨਹੀਂ ਕੀਤਾ। ਹੇ (ਮੂਰਖ!) ਲਾਜ ਨੂੰ ਛਡ ਕੇ ਨਿਰਲਜ (ਹੋ ਰਿਹਾ ਹੈਂ) ਅਤੇ ਚੰਗੇ ਕੰਮਾਂ ਨੂੰ ਛਡ ਕੇ ਮਾੜੇ ਕੰਮਾਂ ਨੂੰ ਕਰ ਕੇ ਕੰਮ ਸੰਵਾਰਨ ਦਾ ਯਤਨ ਕਰ ਰਿਹਾ ਹੈਂ। (ਉਹੀ ਗੱਲ ਹੋਈ ਕਿ) ਵੱਡੇ ਸੁੰਦਰ ਘੋੜਿਆਂ ਅਤੇ ਰਾਜ-ਹਾਥੀਆਂ ਨੂੰ ਛਡ ਕੇ (ਤੂੰ) ਚਿੱਤ ਵਿਚ ਖੋਤੇ ਉਤੇ ਚੜ੍ਹਨ ਦਾ ਵਿਚਾਰ ਕੀਤਾ ਹੈ। ਹੇ ਮੂਰਖ! (ਤੂੰ) ਸ੍ਰੀ ਭਗਵਾਨ ਦਾ ਭਜਨ ਨਹੀਂ ਕੀਤਾ ਅਤੇ ਲਾਜ ਹੀ ਲਾਜ ਵਿਚ ਕੰਮ ਵਿਗਾੜ ਲਿਆ ਹੈ।੨੫।

(ਤੂੰ) ਵੇਦ ਅਤੇ ਕਤੇਬ ਬਹੁਤ ਦਿਨਾਂ ਤਕ ਪੜ੍ਹੇ ਹਨ, ਪਰ ਉਨ੍ਹਾਂ ਦਾ ਕੁਝ ਵੀ ਭੇਦ ਨਹੀਂ ਪਾਇਆ ਹੈ। ਅਨੇਕ ਥਾਵਾਂ ਨੂੰ ਪੂਜਦਾ ਫਿਰਿਆ ਹੈਂ, ਪਰ ਇਕ (ਪ੍ਰਭੂ) ਨੂੰ ਕਦੇ ਹਿਰਦੇ ਵਿਚ ਨਹੀਂ ਵਸਾਇਆ। ਪੱਥਰ ਨੂੰ ਅਤੇ ਕਬਰਾਂ (ਮੜ੍ਹੀਆਂ) ਨੂੰ ਸਿਰ ਨਿਵਾਉਂਦਾ ਫਿਰਿਆ ਹੈ, (ਪਰ ਉਥੋਂ) ਵੀ ਕੁਝ ਹੱਥ ਨਹੀਂ ਲਗਾ ਹੈ। ਹੇ ਮੂਰਖ ਮਨ! ਪ੍ਰਗਟ (ਅਗੂੜ) ਪ੍ਰਭੂ ਨੂੰ ਛਡ ਕੇ ਆਪਣੀ ਹੂੜ ਵਿਚ ਕਿਉਂ ਉਲਝ ਗਿਆ ਹੈਂ। ੨੬।

ਜੇ ਕੋਈ ਉਠ ਕੇ ਜੋਗੀਆਂ ਦੇ ਡੇਰੇ ਚਲਾ ਜਾਵੇ, (ਤਾਂ) ਉਸ ਨੂੰ ਗੋਰਖ ਦਾ ਜਾਪ ਜਪਵਾਉਂਦੇ ਹਨ। (ਜੇ ਕੋਈ) ਸੰਨਿਆਸੀਆਂ (ਕੋਲ) ਜਾਏ, (ਤਾਂ) ਉਸ ਨੂੰ ਕਹਿੰਦੇ ਹਨ ਕਿ ਦੱਤ ਹੀ ਸਤਿਸਰੂਪ ਹੈ, ਇਹੀ ਮੰਤ੍ਰ ਦ੍ਰਿੜ੍ਹ ਕਰਵਾਉਂਦੇ ਹਨ। ਜੇ ਕੋਈ ਤੁਰਕਾਂ (ਮੁਸਲਮਾਨਾਂ) ਦੇ ਸਥਾਨ ਵਿਚ ਚਲਾ ਜਾਵੇ, (ਤਾਂ) ਉਸ ਨੂੰ ਪਕੜ ਕੇ ਮਹਿਦੀਨ (ਹਜ਼ਰਤ ਮੁਹੰਮਦ) ਦੇ ਦੀਲ ਵਿਚ ਲੈ ਆਉਂਦੇ ਹਨ। (ਉਹ ਸਾਰੇ) ਆਪਣੇ ਧਰਮ ਵਿਚ ਹੀ ਕਰਤਾ ਪੁਰਖ ਨੂੰ ਗਿਣਦੇ ਹਨ, ਪਰ ਕਰਤਾਰ ਦੇ ਭੇਦ ਨੂੰ ਕੋਈ ਵੀ ਨਹੀਂ ਦਸਦਾ ਹੈ।੨੭।

ਜੇ (ਕੋਈ) ਜੋਗੀਆਂ (ਕੋਲ) ਜਾ ਕੇ (ਪਰਮ ਸੱਤਾ ਨੂੰ ਪ੍ਰਾਪਤ ਕਰਨ ਦੀ ਗੱਲ) ਕਹੇ (ਤਾਂ ਕਹਿਣਗੇ ਕਿ) ਘਰ ਦਾ ਸਾਰਾ ਮਾਲ ਉਠਾ ਕੇ ਜੋਗੀਆਂ ਨੂੰ ਦੇ ਦਿਓ। ਜੇ (ਉਥੋਂ) ਭਜ ਕੇ ਸੰਨਿਆਸੀਆਂ (ਕੋਲ ਜਾਵੇ ਤਾਂ) ਕਹਿਣਗੇ ਕਿ ਦੱਤ ਦੇ ਨਾਂ ਤੇ ਘਰ ਨੂੰ ਲੁਟਾ ਦਿਓ। ਜੇਕਰ ਕੋਈ ਮਸੰਦਾਂ ਨੂੰ ਜਾ ਕੇ ਕਹੇ (ਤਾਂ ਉਹ ਕਹਿੰਦੇ ਹਨ ਕਿ) ਸਾਰਾ ਧਨ ਹੁਣੇ ਲਿਆ ਕੇ ਸਾਨੂੰ ਦੇ ਦਿਓ। (ਅਸੀਂ ਪਰਮਾਤਮਾ ਨੂੰ ਮਿਲਾ ਦਿੰਦੇ ਹਾਂ)। ਸਾਰੇ ਲੈਣਾ ਹੀ ਲੈਣਾ ਕਹਿੰਦੇ ਹਨ (ਪਰ) ਕੋਈ ਵੀ ਸਾਨੂੰ ਪਰਮਾਤਮਾ (ਦੀ ਪ੍ਰਾਪਤੀ ਦਾ ਸਾਧਨ) ਨਹੀਂ ਦਸਦਾ ਹੈ।੨੮।

ਜੇ ਕੋਈ ਮਸੰਦਾਂ ਦੀ ਸੇਵਾ ਕਰਨੀ ਚਾਹੇ, (ਉਸ ਨੂੰ) ਕਹਿਣਗੇ ਕਿ ਘਰ (ਪ੍ਰਸਾਦਿ-ਭਵਨ) ਤੋਂ ਸਭ ਕੁਝ ਲਿਆ ਕੇ ਮੈਨੂੰ ਦੇ ਦਿਓ। ਜੋ ਕੁਝ ਮਾਲ ਤੇਰੇ ਘਰ ਵਿਚ ਹੈ,। ਉਹ ਹੁਣੇ ਹੀ ਉਠ (ਕੇ ਜਾਓ ਅਤੇ) ਸਾਨੂੰ ਭੇਟ ਕਰ ਦਿਓ। ਰਾਤ ਦਿਨ ਮੇਰਾ ਹੀ ਧਿਆਨ ਧਰੋ ਅਤੇ ਭੁਲ ਕੇ ਵੀ ਹੋਰ ਕਿਸੇ ਦਾ ਨਾਂ ਨ ਲਵੋ। ਦੇਣ ਦਾ ਨਾਂ ਸੁਣਦਿਆਂ ਹੀ ਰਾਤੋ ਰਾਤ ਭਜ ਜਾਂਦੇ ਹਨ ਅਤੇ ਲਏ ਬਿਨਾ ਰਤਾ ਜਿੰਨੇ ਵੀ ਪ੍ਰਸੰਨ ਨਹੀਂ ਹੁੰਦੇ।੨੯।

ਅੱਖਾਂ ਵਿਚ (ਸੁਰਮਚੂਆਂ ਨਾਲ) ਤੇਲ ਨੂੰ ਪਾ ਕੇ ਲੋਕਾਂ ਨੂੰ ਹੰਝੂ ਵਗਾ ਕੇ ਵਿਖਾਉਂਦੇ ਹਨ। ਜੇ ਕੋਈ ਆਪਣਾ ਸੇਵਕ ਧਨਵਾਨ ਲਗੇ ਤਾਂ ਪਰੋਸ ਕੇ ਭੋਜਨ ਛਕਾਂਦੇ ਹਨ। ਜੇ ਕੋਈ ਨਿਰਧਨ ਦਿਸ ਪਵੇ, ਉਸ ਨੂੰ ਨਹੀਂ ਦਿੰਦੇ ਅਤੇ ਮੰਗਣ ਨੂੰ ਚਲੇ ਗਏ ਨੂੰ ਮੂੰਹ ਨਹੀਂ ਵਿਖਾਂਦੇ। (ਉਹ) ਮੂਰਖ ਲੋਕਾਂ ਨੂੰ ਲੁਟਦੇ ਹਨ (ਪਰ) ਕਦੇ ਪਰਮਾਤਮਾ ਦੇ ਗੁਣ ਨਹੀਂ ਗਾਂਦੇ। ੩0।

ਅੱਖਾਂ ਬੰਦ ਕਰਕੇ ਬਗਲੇ ਵਾਂਗ (ਸਮਾਧੀ ਲਗਾਈ ਰਖਦੇ ਹਨ) ਅਤੇ ਲੋਕਾਂ (ਨੂੰ ਠਗਣ

ਆਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈ।
ਜੋ ਧਨਵਾਨੁ ਲਖੈ ਨਿਜ ਸੇਵਕ ਤਾਹੀ ਪਰੋਸਿ ਪ੍ਰਸਾਦਿ ਜਿਮਾਵੈ।
ਜੋ ਧਨ ਹੀਨ ਲਖੈ ਤਿਹ ਦੇਤ ਨ ਮਾਗਨ ਜਾਤ ਮੁਖੋ ਨ ਦਿਖਾਵੈ।
ਲੂਟਤ ਹੈ ਪਸੁ ਲੋਗਨ ਕੋ ਕਬਹੂੰ ਨ ਪ੍ਰਮੇਸੁਰ ਕੇ ਗੁਨ ਗਾਵੈ। ੩੦।

ਆਂਖਨ ਮੀਚਿ ਰਹੈ ਬਕ ਕੀ ਜਿਮ ਲੋਗਨ ਏਕ ਪ੍ਰਪੰਚ ਦਿਖਾਯੋ।
ਨਿਆਤ ਫਿਰਯੋ ਸਿਰੁ ਬਧਕ ਜਯੋ ਧਯਾਨ ਬਿਲੋਕ ਬਿੜਾਲ ਲਜਾਯੋ।
ਲਾਗਿ ਫਿਰਯੋ ਧਨ ਆਸ ਜਿਤੈ ਤਿਤ ਲੋਗ ਗਯੋ ਪਰਲੋਗ ਗਵਾਯੋ।
ਸ੍ਰੀ ਭਗਵੰਤ ਭਜਯੋ ਨ ਅਰੇ ਜੜ ਧਾਮ ਕੇ ਕਾਮ ਕਹਾ ਉਰਝਾਯੋ। ੩੧।

ਫੋਕਟ ਕਰਮ ਦ੍ਰਿੜਾਤ ਕਹਾ ਇਨ ਲੋਗਨ ਕੋ ਕੋਈ ਕਾਮ ਨ ਐ ਹੈ।
ਭਾਜਤ ਕਾ ਧਨ ਹੇਤ ਅਰੇ ਜਮ ਕਿੰਕਰ ਤੇ ਨਹ ਭਾਜਨ ਪੈ ਹੈ।
ਪੁਤ੍ਰ ਕਲਿਤ੍ਰ ਨ ਮਿਤ੍ਰ ਸਬੈ ਊਹਾ ਸਿਖ ਸਖਾ ਕੋਊ ਸਾਖ ਨ ਦੈ ਹੈ।
ਚੇਤ ਰੇ ਚੇਤ ਅਚੇਤ ਮਹਾ ਪਸੁ ਅੰਤ ਕੀ ਬਾਰ ਇਕੇਲੋ ਈ ਜੈ ਹੈ। ੩੨।

ਤੋ ਤਨ ਤਯਾਗਤ ਹੀ ਸੁਨ ਰੇ ਜੜ ਪ੍ਰੇਤ ਬਖਾਨ ਤ੍ਰਿਆ ਭਜਿ ਜੈ ਹੈ।
ਪੁਤ੍ਰ ਕਲਤ੍ਰ ਸੁ ਮਿਤ੍ਰ ਸਖਾ ਇਹ ਬੇਗ ਨਿਕਾਰਹੁ ਆਇਸੁ ਦੈ ਹੈ।
ਭਉਨ ਭੰਡਾਰ ਧਰਾ ਗੜ ਜੇਤਕ ਛਾਡਤ ਪ੍ਰਾਨ ਬਿਗਾਨ ਕਹੈ ਹੈ।
ਚੇਤ ਰੇ ਚੇਤ ਅਚੇਤ ਮਹਾ ਪਸੁ ਅੰਤ ਕੀ ਬਾਰਿ ਇਕੇਲੋ ਈ ਜੈ ਹੈ। ੩੩।



ਲਈ) ਇਕ ਪ੍ਰਪੰਚ ਵਿਖਾਂਦੇ ਹਨ। ਸ਼ਿਕਾਰੀ ਵਾਂਗ ਸਿਰ ਨਿਵਾਈ ਫਿਰਦੇ ਹਨ ਅਤੇ ਅਜਿਹਾ ਧਿਆਨ (ਲਗਾਂਦੇ ਹਨ ਕਿ ਜਿਸਨੂੰ) ਵੇਖ ਕੇ ਬਿਲਾ ਵੀ ਸ਼ਰਮਸਾਰ ਹੋ ਜਾਂਦਾ ਹੈ। ਜਿਥੋਂ ਧਨ ਦੀ ਆਸ ਹੁੰਦੀ ਹੈ, ਉਥੇ ਲਗੇ ਲਗੇ ਫਿਰਦੇ ਹਨ। (ਉਨ੍ਹਾਂ ਨੇ ਅਜਿਹਾ ਕਰਕੇ) ਲੋਕ ਹੀ ਨਹੀਂ ਗੰਵਾ ਲਿਆ, ਪਰਲੋਕ ਵੀ ਗੰਵਾ ਰਹੇ ਹਨ। ਹੇ ਮੂਰਖ! ਸ੍ਰੀ ਭਗਵਾਨ ਦਾ ਕਦੇ ਭਜਨ ਨਹੀਂ ਕੀਤਾ ਅਤੇ ਘਰ ਦੇ ਕੰਮ ਵਿਚ ਹੀ ਉਲਝੇ ਰਹੇ ਹੋ।੩੧।

(ਸ਼ਰਧਾਲੂਆਂ ਨੂੰ) ਕਿਸ ਲਈ ਫੋਕਟ ਕਰਮ ਦ੍ਰਿੜਾਉਂਦੇ ਹੋ, (ਕਿਉਂਕਿ ਇਹ ਕਰਮ-ਧਰਮ) ਇਨ੍ਹਾਂ ਲੋਕਾਂ ਦੇ ਕਿਸੇ ਕੰਮ ਨਹੀਂ ਆਉਣੇ। ਹੇ (ਮਨੁੱਖ) ਕਿਸ ਲਈ ਧਨ ਵਾਸਤੇ ਭਜਾ ਫਿਰਦਾ ਹੈਂ, (ਪਰ ਤੂੰ) ਜਮ ਅਤੇ ਉਸ ਦੇ ਦੂਤਾਂ ਤੋਂ ਕਦੇ ਭਜ ਨਹੀਂ ਸਕੇਂਗਾ। ਪੁੱਤਰ, ਇਸਤਰੀ, ਸਾਰੇ ਮਿਤਰ ਅਤੇ ਸਿੱਖ-ਸੇਵਕ ਉਥੇ ਕੋਈ ਗਵਾਹੀ ਨਹੀਂ ਦੇਵੇਗਾ। ਹੇ ਅਚੇਤ ਅਤੇ ਮਹਾ ਮੂਰਖ! ਚੇਤੇ ਕਰ ਲੈ ਕਿ ਅੰਤ ਵੇਲੇ (ਤੂੰ ਇਥੋਂ) ਇਕੱਲਾ ਹੀ ਜਾਵੇਂਗਾ। ੩੨।

ਹੇ ਮੂਰਖ! ਤੇਰੇ ਸ਼ਰੀਰ ਦੇ ਛਡਦਿਆਂ ਹੀ (ਤੇਰੀ) ਇਸਤਰੀ ਪ੍ਰੇਤ ਪ੍ਰੇਤ ਕਹਿੰਦੀ (ਤੇਰੇ ਕੋਲੋਂ) ਭਜ ਜਾਏਗੀ। ਪੁੱਤਰ, ਇਸਤਰੀ, ਮਿਤਰ, ਸਾਥੀ, ਇਹ ਸਾਰੇ (ਮੁਰਦੇ ਨੂੰ) ਜਲਦੀ ਬਾਹਰ ਕਢਣ ਲਈ ਆਗਿਆ ਦੇਣਗੇ। ਘਰ-ਬਾਰ, ਖਜ਼ਾਨਾ, ਜ਼ਮੀਨ, ਕਿਲਾ (ਆਦਿਕ) ਜਿਤਨੇ ਵੀ (ਪਦਾਰਥ ਹਨ), ਪ੍ਰਾਣਾਂ ਦੇ ਛੁਟਦਿਆਂ ਹੀ ਬਿਗਾਨੇ ਅਖਵਾਉਣ ਲਗ ਜਾਣਗੇ। ਹੇ ਨਾ-ਸਮਝ ਅਤੇ ਮਹਾ ਪਸ਼ੂ! ਸੰਭਲ ਜਾ, ਚੇਤੇ ਕਰ ਲੈ (ਕਿ) ਅੰਤ ਕਾਲ ਵੇਲੇ (ਤੂੰ ਇਸ ਸੰਸਾਰ ਤੋਂ) ਇਕੱਲਾ ਹੀ ਜਾਵੇਂਗਾ। ੩੩।

*ੴ ਵਾਹਿਗੁਰੂ ਜੀ ਕੀ ਫਤਹਿ*

*ਸ੍ਵੈਯਾ। ਪਾਤਸ਼ਾਹੀ ੧੦*

ਜੋ ਕੁਝ ਵਿਧਾਤਾ ਨੇ ਲੇਖ ਲਿਖ ਦਿੱਤਾ ਹੈ, ਉਹੀ ਪਾਈਦਾ ਹੈ। ਹੇ ਮਿਸ਼ਰ ਜੀ! ਸ਼ੋਕ ਨੂੰ ਦੂਰ ਕਰ ਦਿਓ। (ਇਸ ਗੱਲ ਵਿਚ) ਮੇਰਾ ਕੋਈ ਅਪਰਾਧ ਨਹੀਂ ਹੈ। (ਮੈਨੂੰ) ਯਾਦ ਤੋਂ ਭੁਲ ਗਿਆ,। (ਹੁਣ ਮੇਰੇ ਵਲ) ਕ੍ਰੋਧ ਨਾਲ ਨ ਵੇਖੋ। (ਮੈਂ) ਅਜ ਹੀ ਚੰਗਾ ਪੁਸ਼ਾਕਾ, ਰਜ਼ਾਈ ਆਦਿ ਤੁਹਾਨੂੰ ਭੇਜ ਦਿਆਂਗਾ, (ਇਹ ਗੱਲ) ਮਨ ਵਿਚ ਨਿਸਚੇ ਕਰ ਲਵੋ। ਸਾਰੇ ਛਤ੍ਰੀ ਬ੍ਰਾਹਮਣਾਂ ਦੇ ਦਾਸ

*ੴ ਵਾਹਿਗੁਰੂ ਜੀ ਕੀ ਫਤਹਿ*

*ਸ੍ਵੈਯਾ। ਪਾਤਸਾਹੀ ੧੦*

ਜੋ ਕਿਛੁ ਲੇਖੁ ਲਿਖਿਓ ਬਿਧਨਾ ਸੋਈ ਪਾਯਤੁ ਮਿਸ੍ਰ ਜੂ ਸੋਕ ਨਿਵਾਰੋ।
ਮੇਰੋ ਕਛੂ ਅਪਰਾਧੁ ਨਹੀ ਗਯੋ ਯਾਦ ਤੇ ਭੂਲ ਨਹ ਕੋਪੁ ਚਿਤਾਰੋ।
ਬਾਗੋ ਨਿਹਾਲੀ ਪਠੈ ਦੈਹੋ ਆਜੁ ਭਲੇ ਤੁਮ ਕੋ ਨਿਹਚੈ ਜੀਅ ਧਾਰੋ।
ਛਤ੍ਰੀ ਸਭੈ ਕ੍ਰਿਤ ਬਿੱਪਨ ਕੇ ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ। ੧।

*ਸਵੈਯਾ*

ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਅਉਘ ਟਰੈ ਇਨ ਹੀ ਕੇ ਪ੍ਰਸਾਦਿ ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ।
ਇਨ ਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ।
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋਸੇ ਗਰੀਬ ਕਰੋਰ ਪਰੇ। ੨।

*ਸਵੈਯਾ*

ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ।
ਦਾਨ ਦਯੋ ਇਨ ਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ।
ਆਗੈ ਫਲੈ ਇਨ ਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ।
ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨਹੀ ਕੋ। ੩।

*ਦੋਹਰਾ*

ਚਟਪਟਾਇ ਚਿਤ ਮੈ ਜਰਯੋ ਤ੍ਰਿਣ ਜਯੋਂ ਕ੍ਰੁੱਧਤ ਹੋਇ।
ਖੋਜ ਰੋਜ ਕੇ ਹੇਤ ਲਗ ਦਯੋ ਮਿਸ੍ਰ ਜੂ ਰੋਇ। ੪।



(ਭ੍ਰਿਤ) ਹਨ। ਇਨ੍ਹਾਂ ਨੂੰ ਕ੍ਰਿਪਾ ਦੀ ਦ੍ਰਿਸ਼ਟੀ ਨਾਲ ਵੇਖੋ। ੧।

*ਸਵੈਯਾ*

(ਇਨ੍ਹਾਂ (ਸਿੱਖਾਂ) ਦੀ ਕ੍ਰਿਪਾ ਨਾਲ ਹੀ ਯੁੱਧ ਜਿਤੇ ਹਨ ਅਤੇ ਇਨ੍ਹਾਂ ਦੀ ਕ੍ਰਿਪਾ ਨਾਲ ਦਾਨ ਕੀਤੇ ਹਨ। ਇਨ੍ਹਾਂ ਦੀ ਕ੍ਰਿਪਾ ਨਾਲ ਸਾਰੇ ਪਾਪ ਮਿਟ ਗਏ ਹਨ ਅਤੇ ਇਨ੍ਹਾਂ ਦੀ ਕ੍ਰਿਪਾ ਨਾਲ ਫਿਰ ਘਰ ਭਰ ਗਏ ਹਨ। ਇਨ੍ਹਾਂ ਦੀ ਕ੍ਰਿਪਾ ਨਾਲ ਵਿਦਿਆ ਪ੍ਰਾਪਤ ਕੀਤੀ ਹੈ ਅਤੇ ਇਨ੍ਹਾਂ ਦੀ ਕ੍ਰਿਪਾ ਨਾਲ ਸਾਰੇ ਵੈਰੀ ਮਰ ਗਏ ਹਨ। ਇਨ੍ਹਾਂ ਦੀ ਕ੍ਰਿਪਾ ਨਾਲ ਅਸੀਂ ਸ਼ੋਭਾ ਪਾ ਰਹੇ ਹਾਂ, ਨਹੀਂ ਤਾਂ ਮੇਰੇ ਵਰਗੇ ਕਰੋੜਾਂ ਗਰੀਬ (ਸੰਸਾਰ ਵਿਚ) ਪਏ ਹਨ (ਜਿਨ੍ਹਾਂ ਦੀ ਕੋਈ ਵਾਟ ਨਹੀਂ ਪੁਛਦਾ)। ੨।

*ਸਵੈਯਾ*

ਇਨ੍ਹਾਂ ਦੀ ਕੀਤੀ ਸੇਵਾ ਹੀ (ਮੈਨੂੰ) ਚੰਗੀ ਲਗਦੀ ਹੈ; ਹੋਰਾਂ ਦੀ ਸੇਵਾ ਮੇਰੇ ਜੀ ਨੂੰ ਚੰਗੀ ਨਹੀਂ ਲਗਦੀ। ਦਾਨ ਦੇਣਾ ਵੀ ਇਨ੍ਹਾਂ ਨੂੰ ਚੰਗਾ ਹੈ ਅਤੇ ਹੋਰਨਾਂ ਨੂੰ ਦਾਨ ਦੇਣਾ ਬਿਲਕੁਲ ਚੰਗਾ ਨਹੀਂ ਲਗਦਾ। ਇਨ੍ਹਾਂ ਨੂੰ ਦਿੱਤਾ ਹੋਇਆ ਅਗੇ ਫਲੇਗਾ ਅਤੇ ਜਗਤ ਵਿਚ ਯਸ਼ ਹੋਵੇਗਾ; ਹੋਰਨਾਂ ਨੂੰ ਦਿੱਤਾ ਹੋਇਆ ਸਭ ਫਿਕਾ (ਵਿਅਰਥ) ਹੈ। ਮੇਰੇ ਘਰ ਵਿਚ ਤਨ, ਮਨ ਤੇ ਧਨ ਅਤੇ ਸਿਰ ਤਕ ਸਭ ਇਨ੍ਹਾਂ (ਸਿੱਖਾਂ) ਦਾ ਹੀ ਹੈ। ੩।

*ਦੋਹਰਾ*

ਇਹ ਗੱਲ ਸੁਣਦਿਆਂ ਹੀ ਮਿਸ਼ਰ ਕ੍ਰੋਧਿਤ ਹੋ ਕੇ ਘਬਰਾ ਗਿਆ ਅਤੇ ਚਿੱਤ ਵਿਚ ਤੀਲਿਆਂ ਵਾਂਗ ਸੜ ਗਿਆ। ਰੋਟੀ ਰੋਜ਼ੀ ਦੀ ਭਾਲ ਵਿਚ ਲਗਿਆ ਮਿਸ਼ਰ ਜੀ ਰੋ ਪਿਆ (ਕਿਉਂਕਿ ਉਸ ਨੂੰ ਦਾਨ-ਦਛਣਾ ਨਾ ਮਿਲ ਸਕੀ)।੪।

# ਸਸਤ੍ਰ ਨਾਮ ਮਾਲਾ

*ੴ ਵਾਹਿਗੁਰੂ ਜੀ ਕੀ ਫਤਹਿ*

*ਸ੍ਰੀ ਭਗਉਤੀ ਜੀ ਸਹਾਇ*

## ਅਥ ਸ੍ਰੀ ਸਸਤ੍ਰ ਨਾਮ ਮਾਲਾ ਪੁਰਾਣ ਲਿਖ੍ਯਤੇ

*ਪਾਤਿਸਾਹੀ ੧੦*

*ਦੋਹਰਾ*

ਸਾਂਗ ਸਰੋਹੀ ਸੈਫ ਅਸਿ ਤੀਰ ਤੁਪਕ ਤਰਵਾਰਿ।
ਸਤ੍ਰਾਂਤਕਿ ਕਵਚਾਂਤਿ ਕਰ ਕਰੀਐ ਰਛ ਹਮਾਰਿ। ੧।

ਅਸਿ ਕ੍ਰਿਪਾਨ ਧਾਰਾਧਰੀ ਸੈਫ ਸੂਲ ਜਮਦਾਢ।
ਕਵਚਾਂਤਕਿ ਸਤ੍ਰਾਂਤ ਕਰ ਤੇਗ ਤੀਰ ਧਰਬਾਢ। ੨।

ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ।
ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ। ੩।

ਤੀਰ ਤੁਹੀ ਸੈਥੀ ਤੁਹੀ ਤੁਹੀ ਤਬਰ ਤਰਵਾਰਿ।
ਨਾਮ ਤਿਹਾਰੋ ਜੋ ਜਪੈ ਭਏ ਸਿੰਧੁ ਭਵ ਪਾਰ। ੪।

ਕਾਲ ਤੁਹੀ ਕਾਲੀ ਤੁਹੀ ਤੁਹੀ ਤੇਗ ਅਰੁ ਤੀਰ।
ਤੁਹੀ ਨਿਸਾਨੀ ਜੀਤ ਕੀ ਆਜੁ ਤੁਹੀ ਜਗਬੀਰ। ੫।

ਤੁਹੀ ਸੂਲ ਸੈਥੀ ਤਬਰ ਤੂ ਨਿਖੰਗ ਅਰੁ ਬਾਨ।
ਤੁਹੀ ਕਟਾਰੀ ਸੇਲ ਸਭ ਤੁਮਹੀ ਕਰਦ ਕ੍ਰਿਪਾਨ। ੬।

ਸਸਤ੍ਰ ਅਸਤ੍ਰ ਤੁਮਹੀ ਸਿਪਰ ਤੁਮਹੀ ਕਵਚ ਨਿਖੰਗ।
ਕਵਚਾਂਤਕਿ ਤੁਮਹੀ ਬਨੇ ਤੁਮ ਬ੍ਯਾਪਕ ਸਰਬੰਗ। ੭।

ਸ੍ਰੀ ਤੁਹੀ[੧] ਸਭ ਕਾਰਨ ਤੁਹੀ ਤੂ ਬਿਦ੍ਯਾ ਕੋ ਸਾਰ।
ਤੁਮ ਸਭ ਕੋ ਉਪਰਾਜਹੀ ਤੁਮਹੀ ਲੇਹੁ ਉਬਾਰ। ੮।

ਤੁਮਹੀ ਦਿਨ ਰਜਨੀ ਤੁਹੀ ਤੁਮਹੀ ਜੀਅਨ ਉਪਾਇ।
ਕਉਤਕ ਹੇਰਨ ਕੇ ਨਮਿਤ ਤਿਨ ਮੌ ਬਾਦ ਬਢਾਇ। ੯।

੧. 'ਤੂ'

# ਸਸਤ੍ਰ ਨਾਮ ਮਾਲਾ

*ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ*

*ਸ੍ਰੀ ਭਗਉਤੀ ਜੀ ਸਹਾਇ*

## ਹੁਣ ਸ੍ਰੀ ਸ਼ਸਤ੍ਰ ਨਾਮ ਮਾਲਾ ਪੁਰਾਣ ਲਿਖਦੇ ਹਾਂ

*ਪਾਤਸ਼ਾਹੀ ੧੦*

*ਦੋਹਰਾ*

ਸਾਂਗ, ਸਰੋਹੀ (ਸਿਰੋਹੀ ਨਗਰ ਵਿਚ ਬਣੀ ਤਲਵਾਰ), ਸੈਫ (ਸਿਧੀ ਦੋਧਾਰੀ ਤਲਵਾਰ), ਅਸਿ (ਖ਼ਮਦਾਰ ਤਲਵਾਰ), ਤੀਰ, ਤੁਪਕ (ਬੰਦੂਕ) ਅਤੇ ਤਲਵਾਰ (ਆਦਿ ਜੋ ਸ਼ਸਤ੍ਰ ਹਨ), ਇਹ ਵੈਰੀ ਦਾ ਅੰਤ ਕਰਨ ਵਾਲੇ ਅਤੇ ਕਵਚਾਂ ਨੂੰ ਤੋੜਨ ਵਾਲੇ ਹਨ (ਅਤੇ ਇਹੀ) ਮੇਰੀ ਰਖਿਆ ਕਰਦੇ ਹਨ।੧।

ਤਲਵਾਰ, ਕ੍ਰਿਪਾਨ, ਧਾਰਾਧਰੀ (ਤਿਖੀ ਧਾਰ ਵਾਲੀ ਤਲਵਾਰ), ਸੈਫ, ਸੂਲ (ਨੇਜ਼ਾ), ਜਮਦਾੜ੍ਹ (ਇਕ ਕਟਾਰ ਜਿਸ ਦੀ ਸ਼ਕਲ ਜਮ ਦੀ ਦਾੜ੍ਹ ਵਰਗੀ ਹੁੰਦੀ ਹੈ), ਤੇਗ, ਤੀਰ, ਧਰਬਾਢ (ਵਢਣ ਲਈ ਤੇਜ਼ ਧਾਰ ਵਾਲੀ ਤਲਵਾਰ) 'ਆਦਿਕ ਸ਼ਸਤ੍ਰ' ਕਵਚਾਂ ਨੂੰ ਭੰਨਣ ਵਾਲੇ ਅਤੇ ਵੈਰੀ ਨੂੰ ਖ਼ਤਮ ਕਰਨ ਵਾਲੇ ਹਨ।੨।

ਤਲਵਾਰ, ਕ੍ਰਿਪਾਨ, ਖੰਡਾ, ਖੜਗ, ਬੰਦੂਕ, ਤਬਰ (ਛਵੀ), ਤੀਰ, ਸੈਫ, ਸਰੋਹੀ ਅਤੇ ਸੈਹਥੀ (ਬਰਛੀ) (ਆਦਿਕ) ਇਹ (ਸ਼ਸਤ੍ਰ) ਮੇਰੇ ਪੀਰ (ਅਥਵਾ ਗੁਰੂ) ਹਨ।੩।

(ਹੇ ਪਰਮ ਸੱਤਾ!) ਤੂੰ ਹੀ ਤੀਰ ਹੈਂ, ਤੂੰ ਹੀ ਬਰਛੀ ਹੈ, ਤੂੰ ਹੀ ਛਵੀ ਅਤੇ ਤਲਵਾਰ ਹੈਂ। ਜੋ ਤੇਰੇ ਨਾਮ ਨੂੰ ਜਪਦਾ ਹੈ (ਉਹ) ਭਵਸਾਗਰ ਤੋਂ ਪਾਰ ਹੋ ਜਾਂਦਾ ਹੈ।੪।

ਤੂੰ ਹੀ ਕਾਲ ਹੈਂ, ਤੂੰ ਹੀ ਕਾਲੀ ਹੈਂ, ਤੂੰ ਹੀ ਤੇਗ ਅਤੇ ਤੀਰ ਹੈਂ। ਤੂੰ ਹੀ ਜਿਤ ਦੀ ਨਿਸ਼ਾਨੀ ਹੈਂ ਅਤੇ ਅਜ ਤੂੰ ਹੀ ਜਗਤ ਵਿਚ ਪਰਮ ਸ੍ਰੇਸ਼ਠ ਸੂਰਮਾ ਹੈਂ।੫।

ਤੂੰ ਹੀ ਨੇਜ਼ਾ ਹੈਂ, (ਤੂੰ ਹੀ) ਬਰਛੀ ਅਤੇ ਛਵੀ ਹੈਂ, ਤੂੰ ਹੀ ਭੱਥਾ ਅਤੇ ਬਾਣ ਹੈਂ। ਤੂੰ ਹੀ ਕਟਾਰੀ, ਸੇਲ (ਬਰਛਾ) ਆਦਿਕ ਸਭ (ਸ਼ਸਤ੍ਰ ਹੈਂ) ਅਤੇ ਤੂੰ ਹੀ ਕਰਦ ਅਤੇ ਕ੍ਰਿਪਾਨ ਹੈਂ।੬।

ਤੂੰ ਹੀ ਸ਼ਸਤ੍ਰ ਅਤੇ ਅਸਤ੍ਰ ਹੈਂ, ਤੂੰ ਹੀ ਸਿਪਰ (ਢਾਲ) ਕਵਚ ਅਤੇ ਭੱਥਾ ਹੈਂ। ਤੂੰ ਹੀ ਕਵਚਾਂ ਨੂੰ ਤੋੜਨ ਵਾਲਾ ਬਣਿਆ ਹੋਇਆ ਹੈਂ ਅਤੇ ਤੂੰ ਹੀ ਸਾਰਿਆਂ ਰੂਪਾਂ ਵਿਚ ਵਿਆਪਕ ਹੈਂ।੭।

ਤੂੰ ਹੀ ਮਾਇਆ ਹੈਂ, ਸਭ ਦਾ ਕਾਰਨ ਰੂਪ ਤੂੰ ਹੀ ਹੈਂ, ਤੂੰ ਹੀ ਵਿਦਿਆ ਦਾ ਸਾਰ ਹੈਂ। ਤੂੰ ਸਭ ਨੂੰ ਉਤਪੰਨ ਕਰਨ ਵਾਲਾ ਹੈ ਅਤੇ ਤੂੰ ਹੀ (ਸਾਰਿਆਂ ਨੂੰ) ਉਬਾਰਦਾ ਹੈਂ (ਰਖਿਆ ਕਰਦਾ ਹੈਂ)।੮।

ਤੂੰ ਹੀ ਦਿਨ ਹੈਂ, ਤੂੰ ਹੀ ਰਾਤ ਹੈਂ, ਤੂੰ ਹੀ ਜੀਵਾਂ ਨੂੰ ਪੈਦਾ ਕੀਤਾ ਹੈ। ਕੌਤਕ ਵੇਖਣ ਲਈ (ਤੂੰ ਹੀ) ਉਨ੍ਹਾਂ (ਜੀਵਾਂ) ਵਿਚ ਵਿਵਾਦ (ਝਗੜਾ) ਵਧਾਇਆ ਹੈ।੯।

ਅਸਿ ਕ੍ਰਿਪਾਨ ਖੰਡੋ ਖੜਗ ਸੈਫ ਤੇਗ ਤਰਵਾਰਿ।
ਰਛ ਕਰੋ ਹਮਰੀ ਸਦਾ ਕਵਚਾਂਤਕਿ ਕਰਵਾਰਿ। ੧੦।
ਤੁਹੀ ਕਟਾਰੀ ਦਾੜ ਜਮ ਤੂ ਬਿਛੂਓ ਅਰੁ ਬਾਨ।
ਤੋ ਪਤਿ ਪਦ ਜੋ ਲੀਜੀਐ ਰਛ ਦਾਸ ਮੁਹਿ ਜਾਨੁ। ੧੧।

ਬਾਂਕ ਬਜ੍ਰ ਬਿਛੂਓ ਤੁਹੀ ਤੁਹੀ ਤਬਰ ਤਰਵਾਰਿ।
ਤੁਹੀ ਕਟਾਰੀ ਸੈਹਥੀ ਕਰੀਐ ਰਛ ਹਮਾਰਿ। ੧੨।
ਤੁਮੀ ਗੁਰਜ ਤੁਮਹੀ ਗਦਾ ਤੁਮਹੀ ਤੀਰ ਤੁਫੰਗ।
ਦਾਸ ਜਾਨਿ ਮੋਰੀ ਸਦਾ ਰਛ ਕਰੋ ਸਰਬੰਗ। ੧੩।

ਛੁਰੀ ਕਲਮ ਰਿਪੁ ਕਰਦ ਭਨਿ ਖੰਜਰ ਬੁਗਦਾ ਨਾਇ।
ਅਰਧ ਰਿਜਕ ਸਭ ਜਗਤ ਕੋ ਮੁਹਿ ਤੁਮ ਲੇਹੁ ਬਚਾਇ। ੧੪।
ਪ੍ਰਿਥਮ ਉਪਾਵਹੁ ਜਗਤ ਤੁਮ ਤੁਮਹੀ ਪੰਥ ਬਨਾਇ।
ਆਪ ਤੁਹੀ ਝਗਰਾ ਕਰੋ ਤੁਮਹੀ ਕਰੋ ਸਹਾਇ। ੧੫।

ਮਛ ਕਛ ਬਾਰਾਹ ਤੁਮ ਤੁਮ ਬਾਵਨ ਅਵਤਾਰ।
ਨਾਰਸਿੰਘ ਬਊਧਾ ਤੁਹੀ ਤੁਹੀ ਜਗਤ ਕੋ ਸਾਰ। ੧੬।
ਤੁਹੀ ਰਾਮ ਸ੍ਰੀ ਕ੍ਰਿਸਨ ਤੁਮ ਤੁਹੀ ਬਿਸਨੁ ਕੋ ਰੂਪ।
ਤੁਹੀ ਪ੍ਰਜਾ ਸਭ ਜਗਤ ਕੀ ਤੁਹੀ ਆਪ ਹੀ ਭੂਪ। ੧੭।

ਤੁਹੀ ਬਿਪ੍ਰ ਛਤ੍ਰੀ ਤੁਹੀ ਤੁਹੀ ਰੰਕ ਅਰੁ ਰਾਉ।
ਸਾਮ ਦਾਮ ਅਰੁ ਡੰਡ ਤੂੰ ਤੁਮਹੀ ਭੇਦ ਉਪਾਉ। ੧੮।
ਸੀਸ ਤੁਹੀ ਕਾਯਾ ਤੁਹੀ ਤੈ ਪ੍ਰਾਨੀ ਕੇ ਪ੍ਰਾਨ।
ਤੈ ਬਿਦ੍ਯਾ ਜੁਗ ਬਕਤ੍ਰ ਹੁਇ ਕਰੇ ਬੇਦ ਬਖ੍ਯਾਨ। ੧੯।

ਬਿਸਿਖ ਬਾਨ ਧਨੁਖਾਗ੍ਰ ਭਨ ਸਰ ਕੈਬਰ ਜਿਹ ਨਾਮ।
ਤੀਰ ਖਤੰਗ ਤਤਾਰਚੋ ਸਦਾ ਕਰੋ ਮਮ ਕਾਮ। ੨੦।
ਤੂਣੀਰਾਲੈ ਸਤ੍ਰ ਅਰਿ ਮ੍ਰਿਗ ਅੰਤਕ ਸਸਿਬਾਨ।
ਤੁਮ ਬੈਰਣ ਪ੍ਰਥਮੈ ਹਨੋ ਬਹੁਰੋ ਬਜੈ ਕ੍ਰਿਪਾਨ। ੨੧।

ਤੁਮ ਪਾਟਸ ਪਾਸੀ ਪਰਸ ਪਰਮ ਸਿਧਿ ਕੀ ਖਾਨ।
ਤੇ ਜਗ ਕੇ ਰਾਜਾ ਭਏ ਦੀਅ ਤਵ ਜਿਹ ਬਰ ਦਾਨ। ੨੨।
ਸੀਸ ਸਤ੍ਰੁ ਅਰਿ ਅਰਿਯਾਰਿ ਅਸਿ ਖੰਡੋ ਖੜਗ ਕ੍ਰਿਪਾਨ।
ਸਤ੍ਰੁ ਸੁਰੇਸਰ ਤੁਮ ਕੀਯੋ ਭਗਤ ਆਪੁਨੋ ਜਾਨਿ। ੨੩।



ਤਲਵਾਰ, ਕ੍ਰਿਪਾਨ, ਖੰਡਾ, ਖੜਗ, ਸੈਫ, ਤੇਗ ਅਤੇ ਤਲਵਾਰ (ਆਦਿ ਜਿਸ ਦੇ ਇਹ ਨਾਂ ਹਨ), ਕਵਚਾਂ ਨੂੰ ਭੰਨਣ ਵਾਲੀ (ਉਹ) ਕਰਵਾਰ ਸਦਾ ਸਾਡੀ ਰਖਿਆ ਕਰੇ।੧੦। ਤੂੰ ਹੀ ਕਟਾਰੀ ਹੈਂ, ਤੂੰ ਹੀ ਜਮਦਾੜ੍ਹ, ਬਿਛੂਆ ਅਤੇ ਬਾਣ ਹੈਂ। ਹੇ ਸੁਆਮੀ ! ਜੇ (ਮੈਂ) ਤੁਹਾਡੇ ਪੈਰ ਪਕੜੇ ਹਨ, ਤਾਂ ਦਾਸ ਜਾਣ ਕੇ (ਮੇਰੀ) ਰਖਿਆ ਕਰੋ।੧੧।

ਤੂੰ ਹੀ ਬਾਂਕ (ਬਾਘਨਖਾ), ਬਜ੍ਰ (ਗਦਾ) ਅਤੇ ਬਿਛੂਆ ਹੈਂ, ਤੂੰ ਹੀ ਤਬਰ ਅਤੇ ਤਲਵਾਰ ਹੈ। ਤੂੰ ਹੀ ਕਟਾਰ, ਸੈਹਥੀ ਹੈਂ, (ਤੁਸੀਂ) ਮੇਰੀ ਰਖਿਆ ਕਰੋ।੧੨। ਤੂੰ ਹੀ ਗੁਰਜ ਹੈਂ, ਤੂੰ ਹੀ ਗਦਾ ਹੈਂ ਅਤੇ ਤੂੰ ਹੀ ਤੀਰ ਅਤੇ ਤੁਫੰਗ (ਬੰਦੂਕ) ਹੈਂ। (ਮੈਨੂੰ ਆਪਣਾ) ਦਾਸ ਜਾਣ ਕੇ ਸਦਾ ਸਭ ਤਰ੍ਹਾਂ ਨਾਲ ਮੇਰੀ ਰਖਿਆ ਕਰੋ।੧੩।

ਛੁਰੀ, ਕਲਮ-ਰਿਪੁ, (ਕਲਮ ਦਾ ਵੈਰੀ ਚਾਕੂ), ਕਰਦ, ਖੰਜਰ, ਬੁਗਦਾ (ਛੁਰਾ ਜਾਂ ਟੋਕਾ) ਆਦਿਕ ਨਾਂਵਾਂ ਵਾਲੇ (ਸ਼ਸਤ੍ਰ) ਕਹੇ ਜਾਂਦੇ ਹਨ। ਹੇ ਸਾਰੇ ਜਗਤ ਨੂੰ ਪ੍ਰਾਪਤ ਹੋਣ ਯੋਗ ('ਅਰਧ') ਰਿਜ਼ਕ (ਰੋਜ਼ੀ)! ਮੈਨੂੰ ਤੁਸੀਂ ਬਚਾ ਲਵੋ।੧੪। ਪਹਿਲਾਂ ਤੁਸੀਂ ਜਗਤ ਨੂੰ ਪੈਦਾ ਕਰਦੇ ਹੋ, (ਫਿਰ) ਤੁਸੀਂ ਹੀ (ਵਖਰੇ ਵਖਰੇ) ਪੰਥ (ਧਰਮ/ਮਾਰਗ/ਸੰਪ੍ਰਦਾਇ) ਬਣਾਉਂਦੇ ਹੋ। ਤੁਸੀਂ ਆਪ ਹੀ (ਉਨ੍ਹਾਂ ਵਿਚ) ਝਗੜਾ ਖੜਾ ਕਰਦੇ ਹੋ ਅਤੇ ਫਿਰ ਤੁਸੀਂ ਹੀ (ਵਿਵਾਦ ਖ਼ਤਮ ਕਰਨ ਲਈ) ਸਹਾਇਤਾ ਕਰਦੇ ਹੋ।੧੫।

ਤੁਸੀਂ ਹੀ ਮੱਛ, ਕੱਛ, ਬਾਰਾਹ (ਅਵਾਤਰ ਹੋ ਅਤੇ) ਤੁਸੀਂ ਹੀ ਬਾਵਨ ਅਵਤਾਰ ਹੋ। ਤੂੰ ਹੀ ਨਰ ਸਿੰਘ ਅਤੇ ਬੋਧ (ਅਵਤਾਰ ਹੈਂ ਅਤੇ) ਤੂੰ ਹੀ ਜਗਤ ਦਾ ਸਾਰ-ਤੱਤ ਹੈਂ। ੧੬। ਤੂੰ ਹੀ ਰਾਮ ਹੈਂ, ਤੂੰ ਹੀ ਕ੍ਰਿਸ਼ਨ ਹੈਂ ਅਤੇ ਤੂੰ ਹੀ ਵਿਸ਼ਨੂ ਦਾ ਰੂਪ ਹੈਂ। ਤੂੰ ਹੀ ਸਾਰੇ ਜਗਤ ਦੀ ਪ੍ਰਜਾ ਹੈਂ ਅਤੇ ਤੂੰ ਆਪ ਹੀ ਰਾਜਾ ਹੈਂ।੧੭।

ਤੂੰ ਹੀ ਬ੍ਰਾਹਮਣ ਹੈਂ, ਅਤੇ ਤੂੰ ਹੀ ਛਤ੍ਰੀ ਹੈਂ ਅਤੇ ਤੂੰ ਆਪ ਹੀ ਕੰਗਾਲ ਤੇ ਆਪ ਹੀ ਰਾਜਾ ਹੈਂ। ਤੂੰ ਹੀ ਸਾਮ, ਦਾਮ ਅਤੇ ਦੰਡ ਹੈਂ ਅਤੇ ਤੂੰ ਹੀ ਭੇਦ ਹੈਂ (ਅਤੇ ਇਨ੍ਹਾਂ ਸਾਰਿਆਂ ਦਾ) ਉਪਾ ਹੈਂ।੧੮। ਤੂੰ ਹੀ ਸਿਰ ਹੈਂ, ਤੂੰ ਹੀ ਕਾਇਆ (ਸ਼ਰੀਰ) ਹੈਂ, ਤੂੰ ਹੀ ਪ੍ਰਾਣੀ ਦਾ ਪ੍ਰਾਣ ਹੈਂ। ਤੂੰ ਹੀ ਵਿਦਿਆ ਹੈਂ (ਅਤੇ ਚਾਰ) ਯੁਗਾਂ (ਦੀ ਗਿਣਤੀ ਜਿੰਨੇ) ਮੁਖਾਂ ਵਾਲਾ ਬ੍ਰਹਮਾ ਹੋ ਕੇ ਵੇਦਾਂ ਦਾ ਵਿਖਿਆਨ ਕੀਤਾ ਹੈ।੧੯।

ਬਿਸਿਖ (ਤੀਰ), ਬਾਣ, ਧਨੁਖਾਗ੍ਰ (ਇਕ ਵਿਸ਼ੇਸ਼ ਤੀਰ ਜੋ ਧਨੁਸ਼ ਦੇ ਅੱਗੇ ਲਗਾਇਆ ਜਾਂਦਾ ਹੈ), ਸਰ, ਕੈਬਰ, (ਵਿਸ਼ੇਸ਼ ਬਾਣ), ਤੀਰ, ਖਤੰਗ (ਵਿਸ਼ੇਸ਼ ਤੀਰ), ਤਤਾਰਚੋ (ਵਿਸ਼ੇਸ਼ ਤੀਰ) ਆਦਿਕ ਜਿਸ ਦੇ ਨਾਂ ਕਹੇ ਜਾਂਦੇ ਹਨ, (ਉਹ ਤੁਸੀਂ) ਮੇਰਾ ਕੰਮ ਕਰੋ (ਮੈਨੂੰ ਸਫਲ ਮਨੋਰਥ ਕਰੋ)।੨੦। ਤੂਣੀਰਾਲੈ (ਭੱਥੇ ਵਿਚ ਰਹਿਣ ਵਾਲਾ), ਸ਼ਤ੍ਰ ਅਰਿ (ਸ਼ਤ੍ਰ ਦਾ ਵੈਰੀ), ਮ੍ਰਿਗ ਅੰਤਕ (ਹਿਰਨ ਦਾ ਅੰਤ ਕਰਨ ਵਾਲਾ), ਸਸਿਬਾਨ (ਚੰਦ੍ਰ ਦੀ ਸ਼ਕਲ ਦਾ) (ਆਦਿਕ ਤੀਰਾਂ ਵਾਲੇ ਜਿਸ ਦੇ ਨਾਂ ਕਹੇ ਜਾਂਦੇ ਹਨ, ਉਹ) ਤੁਸੀਂ ਪਹਿਲਾਂ ਵੈਰੀ ਨੂੰ ਮਾਰਦੇ ਹੋ, ਫਿਰ ਕ੍ਰਿਪਾਨ ਵਜਦੀ ਹੈ।੨੧।

ਤੂੰ ਹੀ ਪਟਿਸ (ਲਚਕਦਾਰ ਤਿਖੀ ਪਤੀ ਦਾ ਬਣਿਆ ਸ਼ਸਤ੍ਰ), ਪਾਸੀ (ਫਾਹੀ) ਅਤੇ ਪਰਸ (ਕੁਹਾੜਾ) ਹੈਂ ਅਤੇ ਪਰਮ ਸਿੱਧੀ (ਦੀ ਪ੍ਰਾਪਤੀ) ਦੀ ਖਾਣ ਹੈਂ। ਉਹੀ ਜਗਤ ਵਿਚ ਰਾਜੇ ਬਣੇ ਹਨ, ਜਿਨ੍ਹਾਂ ਨੂੰ ਤੂੰ ਵਰਦਾਨ ਦਿੱਤਾ ਹੈ।੨੨। (ਤੁਸੀਂ) ਸੀਸ ਸਤ੍ਰ ਅਰਿ (ਵੈਰੀ ਦੇ ਸਿਰ ਦਾ ਵੈਰੀ), ਅਰਿਆਰ ਅਸਿ (ਵੈਰੀ ਦੀ ਵੈਰਨ ਤਲਵਾਰ), ਖੰਡਾ, ਖੜਗ ਅਤੇ ਕ੍ਰਿਪਾਨ (ਆਦਿਕ ਤਲਵਾਰਾਂ ਦੇ ਨਾਂ ਵਾਲੇ ਹੋ, ਉਹ) ਤੁਸਾਂ ਹੀ (ਤਲਵਾਰ ਦੇ ਧਨੀ ਅਤੇ ਇੰਦਰ ਦੇ ਵੈਰੀ) ਮੇਘਨਾਦ ਨੂੰ ਆਪਣਾ ਭਗਤ ਬਣਾ ਲਿਆ ਸੀ।੨੩।

ਜਮਧਰ ਜਮਦਾੜਾ ਜਬਰ ਜੋਧਾਂਤਕ ਜਿਹ ਨਾਇ।
ਲੂਟ ਕੂਟ ਲੀਜਤ ਤਿਨੈ ਜੇ ਬਿਨੁ ਬਾਂਧੇ ਜਾਇ। ੨੪।
ਬਾਂਕ ਬਜ੍ਰ ਬਿਛੂਓ ਬਿਸਿਖ ਬਿਰਹ ਬਾਨ ਸਭ ਰੂਪ।
ਜਿਨ ਕੋ ਤੁਮ ਕਿਰਪਾ ਕਰੀ ਭਏ ਜਗਤ ਕੇ ਭੂਪ। ੨੫।

ਸਸਤ੍ਰੇਸਰ ਸਮਰਾਂਤ ਕਰਿ ਸਿਪਰਾਰਿ ਸਮਸੇਰ।
ਮੁਕਤ ਜਾਲ ਜਮ ਕੇ ਭਏ ਜਿਨੈ ਗਹ੍ਯੋ ਇਕ ਬੇਰ। ੨੬।
ਸੈਫ ਸਰੋਹੀ ਸਤ੍ਰੁ ਅਰਿ ਸਾਰੰਗਾਰਿ ਜਿਹ ਨਾਮ।
ਸਦਾ ਹਮਾਰੇ ਚਿਤਿ ਬਸੋ ਸਦਾ ਕਰੋ ਮਮ ਕਾਮ। ੨੭।

*ਇਤਿ ਸ੍ਰੀ ਨਾਮ ਮਾਲਾ ਪੁਰਾਣੇ ਸ੍ਰੀ ਭਗਉਤੀ ਉਸਤਤਿ ਪ੍ਰਿਥਮ ਧਿਆਇ ਸਮਾਪਤਮ ਸਤੁ ਸੁਭਮ ਸਤੁ। ੧।*

## ਅਥ ਸ੍ਰੀ ਚਕ੍ਰ ਕੇ ਨਾਮ

*ਦੋਹਰਾ*

ਕਵਚ ਸਬਦ ਪ੍ਰਿਥਮੈ ਕਹੋ ਅੰਤ ਸਬਦ ਅਰਿ ਦੇਹੁ।
ਸਭ ਹੀ ਨਾਮ ਕ੍ਰਿਪਾਨ ਕੇ ਜਾਨ ਚਤੁਰ ਜੀਅ ਲੇਹੁ। ੨੮।
ਸਤ੍ਰੁ ਸਬਦ ਪ੍ਰਿਥਮੈ ਕਹੋ ਅੰਤ ਦੁਸਟ ਪਦ ਭਾਖੁ।
ਸਭੈ ਨਾਮ ਜਗੰਨਾਥ ਕੋ ਸਦਾ ਹ੍ਰਿਦੈ ਮੋ ਰਾਖੁ। ੨੯।

ਪ੍ਰਿਥੀ ਸਬਦ ਪ੍ਰਿਥਮੈ ਭਨੋ ਪਾਲਕ ਬਹਰਿ ਉਚਾਰ।
ਸਕਲ ਨਾਮੁ ਸ੍ਰਿਸਟੇਸ ਕੇ ਸਦਾ ਹ੍ਰਿਦੈ ਮੋ ਧਾਰ। ੩੦।
ਸਿਸਟਿ ਨਾਮ ਪਹਲੇ ਕਹੋ ਬਹੁਰਿ ਉਚਾਰੋ ਨਾਥ।
ਸਕਲ ਨਾਮੁ ਮਮ ਈਸ ਕੇ ਸਦਾ ਬਸੋ ਜੀਅ ਸਾਥ। ੩੧।

ਸਿੰਘ ਸਬਦ ਭਾਖੋ ਪ੍ਰਥਮ ਬਾਹਨ ਬਹੁਰਿ ਉਚਾਰਿ।
ਸਭੈ ਨਾਮ ਜਗਮਾਤ ਕੇ ਲੀਜਹੁ ਸੁ ਕਬਿ ਸੁਧਾਰਿ। ੩੨।
ਰਿਪੁ ਖੰਡਨ ਮੰਡਨ ਜਗਤ ਖਲ ਖੰਡਨ ਜਗ ਮਾਹਿ।
ਤਾ ਕੇ ਨਾਮ ਉਚਾਰੀਐ ਜਿਹੇ ਸੁਨਿ ਦੁਖ ਟਰਿ ਜਾਹਿ। ੩੩।

ਸਭ ਸਸਤ੍ਰਨ ਕੇ ਨਾਮ ਕਹਿ ਪ੍ਰਿਥਮ ਅੰਤ ਪਤਿ ਭਾਖੁ।
ਸਭ ਹੀ ਨਾਮ ਕ੍ਰਿਪਾਨ ਕੇ ਜਾਣ ਹ੍ਰਿਦੈ ਮਹਿ ਰਾਖੁ। ੩੪।
ਖਤ੍ਰਿਯਾਂਕੈ ਖੇਲਕ[1] ਖੜਗ ਖਗ ਖੰਡੋ ਖਤ੍ਰਿਆਰਿ।
ਖੇਲਾਂਤਕ ਖਲਕੇਮਰੀ ਅਸਿ ਕੇ ਨਾਮ ਬਿਚਾਰ। ੩੫।

ਭੂਤਾਂਤਕਿ ਸ੍ਰੀ ਭਗਵਤੀ ਭਵਹਾ ਨਾਮ ਬਖਾਨ।
ਸਿਰੀ ਭਵਾਨੀ ਭੈ ਹਰਨ ਸਭ ਕੋ ਕਰੋ ਕਲ੍ਯਾਨ। ੩੬।

---
੧. 'ਖੇਲਤ'



ਜਮਧਰ, ਜਮਦਾੜ੍ਹ, ਜਬਰ, ਜੋਧਾਂਤਕ (ਜੋ ਕਟਾਰ ਦੇ) ਨਾਂ ਹਨ, (ਜੋ) ਇਨ੍ਹਾਂ ਨੂੰ ਬੰਨ੍ਹੇ ਬਿਨਾ (ਯੁੱਧ ਵਿਚ) ਜਾਂਦਾ ਹੈ ਉਸ ਨੂੰ ਲੁਟ ਕੁਟ ਲਿਆ ਜਾਂਦਾ ਹੈ।੨੪। ਬਾਂਕ, ਬਜ੍ਰ, ਬਿਛੂਆ, ਬਿਸਿਖ, ਬਿਰਹ ਬਾਨ (ਆਦਿ) ਸਭ ਤੇਰੇ ਹੀ ਰੂਪ ਹਨ। ਜਿਨ੍ਹਾਂ ਉਤੇ ਤੇਰੀ ਕ੍ਰਿਪਾ ਹੋਈ ਹੈ, ਉਹੀ ਜਗਤ ਦੇ ਰਾਜੇ ਬਣੇ ਹਨ।੨੫।

ਸ਼ਸਤ੍ਰੇਸਰ (ਸ਼ਸਤ੍ਰਾਂ ਦਾ ਰਾਜਾ), ਸਮਰਾਂਤ ਕਰਿ (ਯੁੱਧ ਦਾ ਅੰਤ ਕਰਨ ਵਾਲੀ ਤਲਵਾਰ), ਸਿਪਰਾਰਿ (ਢਾਲ ਦੀ ਵੈਰਨ ਤਲਵਾਰ) ਅਤੇ ਸ਼ਮਸ਼ੇਰ (ਆਦਿਕ ਜਿਸ ਦੇ ਨਾਂ ਹਨ, ਉਸ ਤਲਵਾਰ ਨੂੰ) ਜਿਨ੍ਹਾਂ ਨੇ ਇਕ ਵਾਰ ਪਕੜ ਲਿਆ, ਉਹ ਜਮ ਦੇ ਜਾਲ ਤੋਂ ਛੁਟ ਗਏ ਹਨ।੨੬। ਸੈਫ, ਸਰੋਹੀ, ਸਤ੍ਰੁ ਅਰਿ, ਸਾਰੰਗਾਰਿ (ਧਨੁਸ਼ ਦੀ ਵੈਰਨ) ਜਿਸ ਦੇ ਨਾਮ ਹਨ, (ਉਹ ਤਲਵਾਰ) ਸਦਾ ਹੀ ਮੇਰੇ ਚਿਤ ਵਿਚ ਵਸੇ ਅਤੇ ਮੇਰੇ ਕੰਮ ਕਰਦੀ ਰਹੇ।੨੭।

*ਇਥੇ ਸ੍ਰੀ ਨਾਮ ਮਾਲਾ ਪੁਰਾਣ ਦੇ ਸ੍ਰੀ ਭਗਉਤੀ ਦੀ ਉਸਤਤ ਵਾਲੇ ਪਹਿਲੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ।੧।*

## ਹੁਣ ਸ੍ਰੀ ਚਕ੍ਰ ਦੇ ਨਾਂਵਾਂ ਦਾ ਵਰਣਨ

*ਦੋਹਰਾ*

ਪਹਿਲਾ 'ਕਵਚ' ਸ਼ਬਦ ਕਹੋ ਅਤੇ ਅੰਤ ਉਤੇ 'ਅਰਿ' (ਵੈਰੀ) ਸ਼ਬਦ ਰਖੋ। ਸਾਰੇ ਹੀ ਨਾਂ ਕ੍ਰਿਪਾਨ ਦੇ ਹੋ ਜਾਣਗੇ। ਹੇ ਚਤੁਰ ਪੁਰਸ਼ੋ! ਮਨ ਵਿਚ ਸਮਝ ਲਵੋ।੨੮। ਪਹਿਲਾ 'ਸ਼ਤ੍ਰੁ' (ਵੈਰੀ) ਸ਼ਬਦ ਕਹੋ ਅਤੇ ਅੰਤ ਵਿਚ 'ਦੁਸ਼ਟ' ਸ਼ਬਦ ਬੋਲੋ। ਇਹ ਸਾਰੇ ਨਾਂ 'ਜਗੰਨਾਥ' (ਤਲਵਾਰ) ਦੇ ਹਨ, ਸਦਾ ਹਿਰਦੇ ਵਿਚ (ਯਾਦ) ਰਖੋ।੨੯।

ਪਹਿਲਾਂ 'ਪ੍ਰਿਥੀ' ਸ਼ਬਦ ਆਖੋ, ਫਿਰ 'ਪਾਲਕ' ਸ਼ਬਦ ਉਚਾਰੋ। ਇਹ ਸਾਰੇ ਨਾਂ 'ਸ੍ਰਿਸਟੇਸ' (ਸ੍ਰੀ ਸਾਹਿਬ ਤਲਵਾਰ) ਦੇ ਹੋ ਜਾਣਗੇ, ਸਦਾ ਹਿਰਦੇ ਵਿਚ ਧਾਰਨ ਕਰੋ।੩੦। ਪਹਿਲਾਂ 'ਸਿਸਟਿ' (ਸ੍ਰਿਸਟੀ) ਨਾਮ ਆਖੋ, ਫਿਰ 'ਨਾਥ' (ਸ਼ਬਦ) ਉਚਾਰੋ। ਇਹ ਸਾਰੇ ਨਾਂ 'ਮਮ ਈਸ' (ਖੜਗ) ਦੇ ਹਨ। ਇਨ੍ਹਾਂ ਨੂੰ ਸਦਾ ਦਿਲ ਵਿਚ ਵਸਾਈ ਰਖੋ।੩੧।

ਪਹਿਲਾਂ ਸਿੰਘ ਸ਼ਬਦ ਕਹੋ, ਫਿਰ 'ਬਾਹਨ' (ਸ਼ਬਦ) ਉਚਾਰੋ। ਇਹ ਸਾਰੇ ਨਾਂ 'ਜਗਮਾਤ' (ਤਲਵਾਰ) ਦੇ ਹਨ। ਹੇ ਕਵੀਓ! ਇਨ੍ਹਾਂ ਨੂੰ (ਮਨ ਵਿਚ) ਧਾਰਨ ਕਰ ਲਵੋ।੩੨। (ਜੋ) ਵੈਰੀ ਦਾ ਖੰਡਨ ਕਰਨ ਵਾਲੀ, ਜਗਤ ਨੂੰ ਸਾਜਣ ਵਾਲੀ ਅਤੇ ਜਗ ਵਿਚ ਮੂਰਖਾਂ ਨੂੰ ਟੋਟੇ ਟੋਟੇ ਕਰਨ ਵਾਲੀ ਹੈ, ਉਸ ਦਾ ਨਾਂ ਉਚਾਰਨਾ ਚਾਹੀਦਾ ਹੈ, ਜਿਸ ਨੂੰ ਸੁਣ ਕੇ ਦੁਖ ਟਲ ਜਾਂਦੇ ਹਨ।੩੩।

ਸਾਰਿਆਂ ਸ਼ਸਤ੍ਰਾਂ ਦੇ ਨਾਂ ਪਹਿਲਾਂ ਕਹਿ ਕੇ, ਅੰਤ ਉਤੇ 'ਪਤਿ' (ਸ਼ਬਦ) ਕਹੋ। (ਇਹ) ਸਾਰੇ ਨਾਂ ਕ੍ਰਿਪਾਨ (ਦੇ ਹੋ ਜਾਣਗੇ), (ਇੰਨ੍ਹਾਂ ਨੂੰ) ਹਿਰਦੇ ਵਿਚ ਰਖੋ।੩੪। ਖਤ੍ਰਿਯਾਂਕੈ ਖੇਲਕ (ਛਤ੍ਰੀਆਂ ਦੇ ਅੰਗ ਨਾਲ ਲਟਕਣ ਵਾਲਾ) ਖੜਗ, ਖਗ, ਖੰਡਾ, ਖਤ੍ਰਿਆਰਿ (ਛਤ੍ਰੀਆਂ ਦਾ ਵੈਰੀ), ਖੇਲਾਂਤਕ (ਯੁੱਧ ਦੀ ਖੇਡ ਦਾ ਅੰਤ ਕਰਨ ਵਾਲਾ) ਖਲਕੇਮਰੀ (ਦੁਸ਼ਟ ਨਾਸ਼ਕ) (ਆਦਿਕ ਨੂੰ) ਤਲਵਾਰ ਦੇ ਨਾਮ ਵਿਚਾਰ ਲਵੋ।੩੫।

ਭੂਤਾਂਤਕਿ (ਜੀਵਾਂ ਦਾ ਅੰਤ ਕਰਨ ਵਾਲਾ-ਖੜਗ), ਭਗਵਤੀ (ਖੜਗ), ਭਵਹਾ (ਜਗਤ ਦੀ ਵਿਨਾਸ਼ਕ), ਸਿਰੀ, ਭਵਾਨੀ, ਭੈ-ਹਰਨ (ਇਹ ਸਾਰੇ ਤਲਵਾਰ ਦੇ) ਨਾਮ ਬਖਾਨ ਕੀਤੇ ਜਾਂਦੇ ਹਨ, (ਜੋ) ਸਭ ਦਾ ਕਲਿਆਣ ਕਰਨ ਵਾਲੇ ਹਨ।੩੬।

*ਅੜਿਲ*

ਭੂਤ ਸਬਦ ਕੌ ਭਾਖਿ ਬਹੁਰਿ ਅਰਿ ਭਾਖੀਐ।
ਸਭ ਅਸਿ ਜੂ ਕੇ ਨਾਮ ਜਾਨ ਜੀਅ ਰਾਖੀਐ।
ਨਾਮ ਮ੍ਰਿਗਨ ਸਭ ਕਹਿ ਧਨੁਸਰ ਉਚਾਰੀਐ।
ਹੋ ਸਭ ਖੰਡੇ ਕੇ ਨਾਮ ਸਤਿ ਜੀਅ ਧਾਰੀਐ। ੩੭।

*ਦੋਹਰਾ*

ਪ੍ਰਿਥਮ ਨਾਮ ਜਮ ਕੋ ਉਚਰਿ ਬਹੁਰੋ ਰਦਨ ਉਚਾਰਿ।
ਸਕਲ ਨਾਮ ਜਮਦਾੜ ਕੇ ਲੀਜਹੁ ਸੁ ਕਬਿ ਸੁਧਾਰਿ। ੩੮।
ਉਦਰ ਸਬਦ ਪ੍ਰਿਥਮੈ ਕਹੋ ਪੁਨਿ ਅਰਿ ਸਬਦ ਉਚਾਰ।
ਨਾਮ ਸਭੈ ਜਮਦਾੜ ਕੇ ਲੀਜਹੁ ਸੁ ਕਬਿ ਬਿਚਾਰ। ੩੯।

ਮ੍ਰਿਗ ਗ੍ਰੀਵਾ ਸਿਰ ਅਰਿ ਉਚਰਿ ਪੁਨਿ ਅਸਿ ਸਬਦ ਉਚਾਰ।
ਸਭੈ ਨਾਮ ਸ੍ਰੀ ਖੜਗ ਕੇ ਲੀਜੋ ਹ੍ਰਿਦੈ ਬਿਚਾਰਿ। ੪੦।
ਕਰੀ ਕਰਾਂਤਕ ਕਸਟ ਰਿਪੁ ਕਾਲਾਯੁਧ ਕਰਵਾਰਿ।
ਕਰਾਚੋਲ ਕ੍ਰਿਪਾਨ ਕੇ ਲੀਜਹੁ ਨਾਮ ਸੁਧਾਰ। ੪੧।

ਹਸਤਿ ਕਰੀ ਕਰ ਪ੍ਰਿਥਮ ਕਹਿ ਪੁਨਿ ਅਰਿ ਸਬਦ ਸੁਨਾਇ।
ਸਸਤ੍ਰ ਰਾਜ ਕੇ ਨਾਮ ਸਬ ਮੋਰੀ ਕਰਹੁ ਸਹਾਇ। ੪੨।
ਸਿਰੀ ਸਰੋਹੀ ਸੇਰਸਮ ਜਾ ਸਮ ਅਉਰਨ ਕੋਇ।
ਤੇਗ ਜਾਪੁ ਤੁਮਹੂੰ ਜਪੋ ਭਲੋ ਤੁਹਾਰੋ ਹੋਇ। ੪੩।

ਖਗ ਮ੍ਰਿਗ ਜਛ ਭੁਜੰਗ ਗਨ ਏ ਪਦ ਪ੍ਰਿਥਮ ਉਚਾਰਿ।
ਫੁਨਿ ਅਰਿ ਸਬਦ ਉਚਾਰੀਐ ਜਾਨ ਤਿਸੈ ਤਰਵਾਰਿ। ੪੪।
ਹਲਬਿ ਜੁਨਬੀ ਮਗਰਬੀ ਮਿਸਰੀ ਊਨਾ ਨਾਮ।
ਸੈਫ ਸਰੋਹੀ ਸਸਤ੍ਰਪਤਿ ਜਿਤ੍ਯੋ ਰੂਮ ਅਰੁ ਸਾਮ। ੪੫।

ਕਤੀ ਯਾਮਾਨੀ ਹਿੰਦਵੀ ਸਭ ਸਸਤ੍ਰ ਕੇ ਨਾਥ।
ਲਏ ਭਗਉਤੀ ਨਿਕਸ ਹੈ ਆਪ ਕਲੰਕੀ ਹਾਥਿ। ੪੬।
ਪ੍ਰਿਥਮ ਸਕਤਿ ਪਦ ਉਚਰਿ ਕੈ ਪੁਨਿ ਕਹੁ ਸਕਤਿ ਬਿਸੇਖ।
ਨਾਮ ਸੈਹਥੀ ਕੇ ਸਕਲ ਨਿਕਸਤ ਜਾਹਿ ਅਨੇਕ। ੪੭।

ਪ੍ਰਿਥਮ ਸੁਭਟ ਪਦ ਉਚਰਿ ਕੈ ਬਹੁਰਿ ਸਬਦ ਅਰਿ ਦੇਹੁ।
ਨਾਮ ਸੈਹਥੀ ਕੇ ਸਭੈ ਸਮਝਿ ਚਤੁਰ ਚਿਤ ਲੇਹੁ। ੪੮।
ਪ੍ਰਿਥਮ ਭਾਖ ਸੰਨਾਹ ਪਦੁ ਪੁਨਿ ਰਿਪੁ ਸਬਦ ਉਚਾਰਿ।
ਨਾਮ ਸੈਹਥੀ ਕੇ ਸਕਲ ਚਤੁਰ ਚਿਤ ਨਿਜ ਧਾਰਿ। ੪੯।

ਉਚਰਿ ਕੁੰਭ ਪ੍ਰਿਥਮੈ ਸਬਦ ਪੁਨਿ ਅਰਿ ਸਬਦ ਕਹੋ।
ਨਾਮ ਸੈਹਥੀ ਕੇ ਸਭੈ ਚਿਤ ਮਹਿ ਚਤੁਰ ਲਹੋ। ੫੦।
ਤਨੁ ਤ੍ਰਾਨ ਪਦ ਪ੍ਰਿਥਮ ਕਹਿ ਪੁਨਿ ਅਰਿ ਸਬਦ ਬਖਾਨ।
ਨਾਮ ਸੈਹਥੀ ਕੇ ਸਭੈ ਰੁਚਿਰ ਚਤੁਰ ਚਿਤ ਜਾਨ। ੫੧।



*ਅੜਿਲ*

(ਪਹਿਲਾਂ) 'ਭੂਤ' ਸ਼ਬਦ ਕਹਿ ਕੇ, ਫਿਰ 'ਅਰਿ' (ਸ਼ਬਦ) ਬੋਲਿਆ ਜਾਏ। ਇਹ ਸਾਰੇ ਨਾਂ 'ਅਸਿ ਜੂ' (ਤਲਵਾਰ) ਦੇ ਹੋ ਜਾਣ ਕਰ ਕੇ ਹਿਰਦੇ ਵਿਚ ਰਖੋ। ਸਾਰੇ 'ਮ੍ਰਿਗਨ' (ਹਿਰਨ) ਨਾਂ ਕਹਿ ਕੇ (ਫਿਰ) 'ਧਨੁਸਰ' (ਧ੍ਰਸੂ□ਵਿਨਾਸ਼ ਕਰਨ ਵਾਲਾ) ਕਿਹਾ ਜਾਏ। (ਤਾਂ ਇਹ) ਸਾਰੇ ਖੰਡੇ ਦੇ ਨਾਮ ਹੋ ਜਾਣਗੇ। (ਇਹ ਗੱਲ) ਮਨ ਵਿਚ ਸਚ ਕਰ ਕੇ ਮੰਨ ਲਵੋ।੩੭।

*ਦੋਹਰਾ*

ਪਹਿਲਾਂ 'ਜਮ' ਦਾ ਨਾਮ ਕਹਿ ਕੇ, ਫਿਰ 'ਰਦਨ' (ਦੰਦ) (ਸ਼ਬਦ) ਉਚਾਰ ਦਿਓ। (ਇਹ) ਸਾਰੇ 'ਨਾਮ' 'ਜਮਦਾੜ੍ਹ' (ਦੇ ਹੋ ਜਾਣਗੇ)। ਕਵੀ ਜਨ (ਮਨ ਵਿਚ ਇਹ) ਧਾਰ ਲੈਣ। ੩੮। ਪਹਿਲਾਂ 'ਉਦਰ' (ਪੇਟ) ਸ਼ਬਦ ਕਹੋ ਅਤੇ ਫਿਰ 'ਅਰਿ' ਸ਼ਬਦ ਉਚਾਰੋ। (ਇਹ) ਸਾਰੇ ਨਾਮ ਜਮਦਾੜ੍ਹ (ਦੇ ਹੋਣਗੇ)। ਕਵੀ (ਇਹ ਗੱਲ) ਵਿਚਾਰ ਲੈਣ।੩੯।

ਮ੍ਰਿਗ (ਹਿਰਨ), ਗ੍ਰੀਵਾ (ਗਰਦਨ), ਸਿਰ ਨਾਲ 'ਅਰਿ' (ਸ਼ਬਦ) ਉਚਾਰ ਕੇ ਫਿਰ 'ਅਸਿ' ਸ਼ਬਦ ਉਚਾਰੋ। (ਇਹ) ਸਾਰੇ ਨਾਮ ਤਲਵਾਰ ('ਖੜਗ') ਦੇ ਹਨ। (ਇਹ ਗੱਲ) ਹਿਰਦੇ ਵਿਚ ਵਿਚਾਰ ਲਵੋ।੪੦। 'ਕਰੀ ਕਰਾਂਤਕ' (ਹਾਥੀ ਦੀ ਸੁੰਡ ਨੂੰ ਖ਼ਤਮ ਕਰਨ ਵਾਲਾ) ਅਤੇ 'ਕਸਟ ਰਿਪੁ' (ਵੈਰੀ ਨੂੰ ਦੁਖ ਦੇਣ ਵਾਲਾ), 'ਕਾਲਾਯੁਧ' (ਕਾਲ ਦਾ ਸ਼ਸਤ੍ਰ), 'ਕਰਵਾਰ' ਅਤੇ 'ਕਰਾਚੋਲ' ਆਦਿ ਨੂੰ ਕ੍ਰਿਪਾਨ ਦੇ ਨਾਮ ਵਿਚਾਰ ਲਿਆ ਜਾਵੇ।੪੧।

ਪਹਿਲਾਂ 'ਹਸਤਿਕਰ' ਜਾਂ 'ਕਰੀਕਰ' ਕਹਿ ਕੇ ਫਿਰ 'ਅਰਿ' (ਵੈਰੀ) ਸ਼ਬਦ ਸੁਣਾ ਦਿਓ। (ਇਹ) ਸਾਰੇ ਨਾਮ ਸ਼ਸਤ੍ਰਰਾਜ (ਤਲਵਾਰ) ਦੇ ਹਨ, ਜੋ ਮੇਰੀ ਸਹਾਇਤਾ ਕਰਦੀ ਹੈ। ੪੨। ਸ੍ਰੀ, ਸਰੋਹੀ, ਸ਼ਮਸ਼ੇਰ ('ਸੇਰਸਮ') (ਇਹ ਸਾਰੇ ਤਲਵਾਰ ਦੇ ਨਾਮ ਹਨ) ਜਿਸ ਵਰਗਾ ਹੋਰ ਕੋਈ ਨਹੀਂ ਹੈ। ਤੁਸੀਂ ਵੀ ਤੇਗ ਦਾ ਜਾਪ ਜਪੋ, ਤੁਹਾਡਾ ਭਲਾ ਹੋਵੇਗਾ।੪੩।

ਖਗ (ਪੰਛੀ), ਮ੍ਰਿਗ, ਜਛ (ਯਕਸ਼) ਅਤੇ ਭੁਜੰਗ (ਇਨ੍ਹਾਂ) ਸਾਰਿਆਂ (ਨਾਂਵਾਂ ਵਿਚੋਂ ਕੋਈ ਵੀ) ਸ਼ਬਦ ਪਹਿਲਾਂ ਕਹਿ ਦਿਓ। ਫਿਰ 'ਅਰਿ' ਸ਼ਬਦ ਉਚਾਰਿਆ ਜਾਵੇ। (ਤਾਂ) ਉਸ ਨੂੰ ਤਲਵਾਰ ਦਾ (ਦਾ ਨਾਮ) ਸਮਝ ਲਿਆ ਜਾਵੇ।੪੪। ਹਲਬਿ, ਜੁਨਬੀ, ਮਗਰਬੀ, ਮਿਸਰੀ, ਊਨਾ, ਸੈਫ਼, ਸਰੋਹੀ ਆਦਿ ਨਾਮ 'ਸਸਤ੍ਰ ਪਤਿ' (ਖੜਗ) ਦੇ ਹਨ। (ਜਿਸ ਕਰ ਕੇ) ਰੂਮ ਅਤੇ ਸ਼ਾਮ (ਦੇਸ਼) ਜਿਤੇ ਗਏ ਹਨ।੪੫।

ਯਾਮਾਨੀ ਕਤੀ ਅਤੇ ਹਿੰਦਵੀ ਕਤੀ (ਤਲਵਾਰ), ਇਹ ਸਾਰੇ ਸ਼ਸਤ੍ਰਾਂ ਦੇ ਸੁਆਮੀ (ਖੜਗ ਦੇ ਨਾਮ ਹਨ)। (ਇਸ) ਭਗਉਤੀ (ਤਲਵਾਰ) ਨੂੰ ਨਿਹਕਲੰਕੀ (ਅਵਤਾਰ) ਆਪ ਹੱਥ ਵਿਚ ਲੈ ਕੇ ਨਿਕਲੇਗਾ।੪੬। ਪਹਿਲਾਂ 'ਸ਼ਕਤੀ' ਸ਼ਬਦ ਕਹਿ ਕੇ ਫਿਰ 'ਸਕਤਿ ਬਿਸੇਖ' ਕਹਿ ਦਿਓ। (ਇਸ ਤਰ੍ਹਾਂ) 'ਸੈਹਥੀ' (ਬਰਛੀ) ਦੇ ਸਾਰੇ ਨਾਮ ਅਨੇਕਾਂ ਹੀ ਨਿਕਲਦੇ ਜਾਣਗੇ।੪੭।

ਪਹਿਲਾਂ 'ਸੁਭਟ' ਸ਼ਬਦ ਉਚਾਰ ਕੇ, ਫਿਰ 'ਅਰਿ' (ਵੈਰੀ) ਸ਼ਬਦ ਲਗਾਓ। ਇਹ ਸਾਰੇ ਨਾਮ ਸੈਹਥੀ ਦੇ ਹਨ। ਵਿਦਵਾਨ ਇਸ ਨੂੰ ਚਿਤ ਵਿਚ ਸਮਝ ਲੈਣ।੪੮। ਪਹਿਲਾਂ 'ਸੰਨਾਹ' (ਕਵਚ) ਸ਼ਬਦ ਕਹਿ ਕੇ, ਫਿਰ 'ਰਿਪੁ' (ਵੈਰੀ) ਸ਼ਬਦ ਉਚਾਰ ਦਿਓ। (ਇਸ ਤਰ੍ਹਾਂ ਇਹ) ਸਾਰੇ ਨਾਮ ਸੈਹਥੀ ਦੇ (ਬਣਨਗੇ)। ਹੇ ਚਤੁਰ ਪੁਰਸ਼ੋ ! ਚਿਤ ਵਿਚ ਧਾਰ ਲਵੋ।੪੯।

ਪਹਿਲਾਂ 'ਕੁੰਭ' (ਹਾਥੀ) ਸ਼ਬਦ ਦਾ ਉਚਾਰਨ ਕਰੋ, ਫਿਰ 'ਅਰਿ' (ਵੈਰੀ) ਸ਼ਬਦ ਕਹੋ। (ਇਸ ਤਰ੍ਹਾਂ) ਇਹ ਸਾਰੇ ਨਾਮ ਸੈਹਥੀ ਦੇ ਹਨ। ਬੁੱਧੀਮਾਨ ਚਿਤ ਵਿਚ ਜਾਣ ਲੈਣ।੫੦। ਪਹਿਲਾਂ 'ਤਨੁ ਤ੍ਰਾਨ' (ਕਵਚ) ਸ਼ਬਦ ਕਹਿ ਕੇ ਫਿਰ 'ਅਰਿ' ਸ਼ਬਦ ਬੋਲੋ। (ਇਸ ਤਰ੍ਹਾਂ ਇਹ) ਸਾਰੇ ਨਾਮ ਸੈਹਥੀ ਦੇ ਹਨ। ਸੁੰਦਰ ਚਤੁਰ (ਵਿਅਕਤੀ) ਚਿਤ ਵਿਚ ਜਾਣ ਲੈਣ।੫੧।

ਯਸਟੀਸਰ ਕੋ ਪ੍ਰਿਥਮ ਕਹਿ ਪੁਨਿ ਬਚ ਕਹੁ ਅਰਧੰਗ।
ਨਾਮ ਸੈਹਥੀ ਕੇ ਸਭੈ ਉਚਰਤ ਜਾਹੁ ਨਿਸੰਗ। ੫੨।
ਸਾਂਗ ਸਮਰ ਕਰ ਸੈਹਥੀ ਸਸਤ੍ਰ ਸਸਨ ਕੁੰਭੇਸ।
ਸਬਲ ਸੁ ਭਟਹਾ ਹਾਥ ਲੈ ਜੀਤੇ ਸਮਰ ਸੁਰੇਸ। ੫੩।

ਛਤ੍ਰਧਰ ਮ੍ਰਿਗਹਾ ਬਿਜੈ ਕਰਿ ਭਟਹਾ ਜਾ ਕੋ ਨਾਮ।
ਸਕਲ ਸਿਧ ਦਾਤ੍ਰੀ ਸਭਨ ਅਮਿਤ ਸਿਧ ਕੋ ਧਾਮ। ੫੪।
ਲਛਮਨ ਅਉਰ ਘਟੋਤਕਚ ਏ ਪਦ ਪ੍ਰਿਥਮ ਉਚਾਰਿ।
ਪੁਨਿ ਅਰਿ ਭਾਖੋ ਸਕਤਿ ਕੇ ਨਿਕਸਹਿ ਨਾਮ ਅਪਾਰ। ੫੫।

ਗੜੀਆ ਭਸੁਡੀ ਭੈਰਵੀ ਭਾਲਾ ਨੇਜਾ ਭਾਖੁ।
ਬਰਛੀ ਸੈਥੀ ਸਕਤਿ ਸਭ ਜਾਨ ਹ੍ਰਿਦੈ ਮੈ ਰਾਖੁ। ੫੬।
ਬਿਸਨੁ ਨਾਮ ਪ੍ਰਿਥਮੈ ਉਚਰਿ ਪੁਨਿ ਪਦ ਸਸਤ੍ਰ ਉਚਾਰਿ।
ਨਾਮ ਸੁਦਰਸਨ ਕੇ ਸਭੈ ਨਿਕਸਤ ਜਾਹਿ ਅਪਾਰ। ੫੭।

ਮੁਰ ਪਦ ਪ੍ਰਿਥਮ ਉਚਾਰਿ ਕੈ ਮਰਦਨ ਬਹੁਰਿ ਕਹੋ।
ਨਾਮ ਸੁਦਰਸਨ ਚਕ੍ਰ ਕੇ ਚਿਤ ਮੈ ਚਤੁਰ ਲਹੋ। ੫੮।
ਮਧੁ ਕੋ ਨਾਮ ਉਚਾਰਿ ਕੈ ਹਾ ਪਦ ਬਹੁਰਿ ਉਚਾਰਿ।
ਨਾਮ ਸੁਦਰਸਨ ਚਕ੍ਰ ਕੇ ਲੀਜੈ ਸੁ ਕਬਿ ਸੁਧਾਰਿ। ੫੯।

ਨਰਕਾਸੁਰ ਪ੍ਰਿਥਮੈ ਉਚਰਿ ਪੁਨਿ ਰਿਪੁ ਸਬਦ ਬਖਾਨ।
ਨਾਮ ਸੁਦਰਸਨ ਚਕ੍ਰ ਕੋ ਚਤੁਰ ਚਿਤ ਮੈ ਜਾਨ। ੬੦।
ਦੈਤ ਬਕਤ੍ਰ ਕੋ ਨਾਮ ਕਹਿ ਸੂਦਨ ਬਹੁਰਿ ਉਚਾਰ।
ਨਾਮ ਸੁਦਰਸਨ ਚਕ੍ਰ ਕੋ ਜਾਨ ਚਿਤ ਨਿਰਧਾਰ। ੬੧।

ਪ੍ਰਿਥਮ ਚੰਦੇਰੀ ਨਾਥ ਕੋ ਲੀਜੈ ਨਾਮ ਬਨਾਇ।
ਪੁਨਿ ਰਿਪੁ ਸਬਦ ਉਚਾਰੀਐ ਚਕ੍ਰ ਨਾਮ ਹੁਇ ਜਾਇ। ੬੨।
ਨਰਕਾਸੁਰ ਕੋ ਨਾਮ ਕਹਿ ਮਰਦਨ ਬਹੁਰਿ ਉਚਾਰ।
ਨਾਮ ਸੁਦਰਸਨ ਚਕ੍ਰ ਕੋ ਲੀਜਹੁ ਸੁ ਕਬਿ ਸੁ ਧਾਰ। ੬੩।

ਕਿਸਨ ਬਿਸਨ ਕਹਿ ਜਿਸਨੁ ਅਨੁਜ ਆਯੁਧ ਬਹੁਰਿ ਉਚਾਰ।
ਨਾਮ ਸਦੁਰਸਨ ਚਕ੍ਰ ਕੇ ਨਿਕਸਤ ਚਲਹਿ ਅਪਾਰ। ੬੪।
ਬਜ੍ਰ ਅਨੁਜ ਪ੍ਰਿਥਮੈ ਉਚਰ ਫਿਰਿ ਪਦ ਸਸਤ੍ਰ ਬਖਾਨ।
ਨਾਮ ਸੁਦਰਸਨ ਚਕ੍ਰ ਕੇ ਚਤੁਰ ਚਿਤ ਮੈ ਜਾਨ। ੬੫।

ਪ੍ਰਿਥਮ ਬਿਰਹ ਪਦ ਉਚਰਿ ਕੈ ਪੁਨਿ ਕਹੁ ਸਸਤ੍ਰ ਬਿਸੇਖ।
ਨਾਮ ਸੁਦਰਸਨ ਚਕ੍ਰ ਕੇ ਨਿਕਸਤ ਚਲੈ ਅਸੇਖ। ੬੬।
ਪ੍ਰਿਥਮੈ ਵਹੈ ਉਚਾਰੀਐ ਰਿਧ ਸਿਧ ਕੋ ਧਾਮ।
ਪੁਨਿ ਪਦ ਸਸਤ੍ਰ ਬਖਾਨੀਐ ਜਾਨੁ ਚਕ੍ਰ ਕੇ ਨਾਮ। ੬੭।



'ਯਸਟੀਸਰ' (ਲੰਬੀ ਸੋਟੀ ਵਾਲੀ) (ਸ਼ਬਦ) ਨੂੰ ਪਹਲਿਾਂ ਕਹਿ ਕੇ (ਫਿਰ) 'ਅਰਧੰਗ' ਪਦ ('ਬਚ') ਕਹਿ ਦਿਓ। (ਇਸ ਤਰ੍ਹਾਂ ਇਹ) ਸਾਰੇ ਨਾਮ ਸੈਹਥੀ ਦੇ ਹਨ, ਨਿਸੰਗ ਹੋ ਕੇ ਕਹਿੰਦੇ ਜਾਓ।੫੨। 'ਸਾਂਗ', 'ਸਮਰ ਕਰਿ' (ਯੁੱਧ ਕਰਨ ਵਾਲੀ), 'ਸਸਤ੍ਰ ਸਸਨ ਕੁੰਭੇਸ' (ਹਾਥੀ ਦੇ ਸਿਰ ਨੂੰ ਵਿੰਨ੍ਹਣ ਵਾਲਾ ਸ਼ਸਤ੍ਰ), (ਇਹ ਸਾਰੇ ਨਾਮ) ਸੈਹਥੀ ਦੇ ਹਨ। (ਇਸ) ਬਲਸ਼ਾਲੀ 'ਭਟਹਾ' (ਬਰਛੀ) ਨੂੰ ਹੱਥ ਵਿਚ ਲੈ ਕੇ ਇੰਦਰ ਨੂੰ ਜੰਗ ਵਿਚ ਜਿਤਿਆ ਗਿਆ ਸੀ।੫੩।

ਛਤ੍ਰ ਧਰ, ਮ੍ਰਿਗਹਾ, ਬਿਜੈ ਕਰਿ, ਭਟਹਾ (ਆਦਿ) ਜਿਸ ਦੇ ਨਾਮ ਹਨ, ਉਹ (ਬਰਛੀ) ਸਾਰਿਆਂ ਨੂੰ ਸਿੱਧੀਆਂ ਦੇਣ ਵਾਲੀ ਹੈ ਅਤੇ ਅਮਿਤ ਸਿੱਧੀਆਂ ਦਾ ਘਰ ਹੈ। ੫੪। 'ਲਛਮਨ' ਅਤੇ 'ਘਟੋਤਕਚ' (ਭੀਮ ਦਾ ਪੁੱਤਰ) ਇਹ ਸ਼ਬਦ ਪਹਿਲਾਂ ਉਚਾਰੋ। ਫਿਰ 'ਅਰਿ' (ਵੈਰੀ) (ਸ਼ਬਦ) ਕਹੋ। (ਇਸ ਤਰ੍ਹਾਂ) ਸ਼ਕਤੀ (ਬਰਛੀ) ਦੇ ਅਪਾਰ ਨਾਮ ਨਿਕਲ ਆਉਂਦੇ ਹਨ।੫੫।

ਗੜੀਆ (ਬਰਛੀ), ਭਸੁਡੀ, ਭੈਰਵੀ, ਭਾਲਾ, ਨੇਜ਼ਾ, ਬਰਛੀ, ਸੈਥੀ (ਸੈਹਥੀ) (ਇਹ) ਸਾਰੇ 'ਸ਼ਕਤੀ' (ਬਰਛੀ) ਦੇ ਨਾਮ ਜਾਣ ਕੇ ਹਿਰਦੇ ਵਿਚ ਰਖ ਲਵੋ। ੫੬। 'ਬਿਸਨ' ਨਾਮ ਪਹਿਲਾਂ ਉਚਾਰ ਕੇ, ਫਿਰ 'ਸ਼ਸਤ੍ਰ' ਸ਼ਬਦ ਕਹੋ। (ਇਹ) ਸਾਰੇ ਨਾਮ 'ਸੁਦਰਸ਼ਨ' (ਚਕ੍ਰ) ਦੇ ਹਨ, (ਇਸ ਤਰ੍ਹਾਂ) ਅਪਾਰਾਂ ਨਾਂ ਨਿਕਲਦੇ ਆਣਗੇ। ੫੭।

'ਮੁਰ' (ਇਕ ਦੈਂਤ) ਸ਼ਬਦ ਪਹਿਲਾਂ ਉਚਾਰ ਕੇ ਫਿਰ 'ਮਰਦਨ' ਸ਼ਬਦ ਕਹੋ। (ਇਹ) ਨਾਮ 'ਸੁਦਰਸ਼ਨ ਚਕ੍ਰ' ਦੇ ਹਨ। ਇਨ੍ਹਾਂ ਨੂੰ ਵਿਦਵਾਨ ਚਿਤ ਵਿਚ ਜਾਣ ਲੈਣ। ੫੮। (ਪਹਿਲਾਂ) 'ਮਧੁ' (ਇਕ ਦੈਂਤ) ਦੇ ਨਾਂ ਨੂੰ ਉਚਾਰ ਕੇ ਫਿਰ 'ਹਾ' ਪਦ ਦਾ ਉਚਾਰਨ ਕਰੋ। (ਇਹ) ਨਾਂ 'ਸੁਦਰਸ਼ਨ ਚਕ੍ਰ' ਦੇ ਹਨ। ਕਵੀ ਲੋਕ ਇਨ੍ਹਾਂ ਨੂੰ ਧਾਰਨ ਕਰ ਲੈਣ। ੫੯।

'ਨਰਕਾਸੁਰ' (ਇਕ ਦੈਂਤ) (ਸ਼ਬਦ) ਪਹਿਲਾਂ ਉਚਾਰ ਕੇ, ਫਿਰ 'ਰਿਪੁ' ਸ਼ਬਦ ਕਹੋ। (ਇਹ) ਨਾਮ 'ਸੁਦਰਸ਼ਨ ਚਕ੍ਰ' ਦੇ ਹਨ। ਵਿਚਾਰਵਾਨ ਚਿਤ ਵਿਚ ਜਾਣ ਲੈਣ। ੬੦। 'ਦੈਤ ਬਕਤ੍ਰ' (ਇਕ ਦੈਂਤ) ਦਾ ਨਾਮ ਕਹਿ ਕੇ ਫਿਰ 'ਸੂਦਨ' (ਮਾਰਨ ਵਾਲਾ) ਪਦ ਉਚਾਰੋ। (ਇਹ) ਨਾਮ 'ਸੁਦਰਸ਼ਨ ਚਕ੍ਰ' ਦੇ ਹਨ। (ਇਹ ਗੱਲ) ਚਿਤ ਵਿਚ ਨਿਸਚੈ ਕਰ ਲਵੋ।੬੧।

ਪਹਿਲਾਂ 'ਚੰਦੇਰੀ ਨਾਥ' (ਸ਼ਿਸ਼ੁਪਾਲ) ਦਾ ਨਾਮ ਲਿਵੋ ਅਤੇ ਫਿਰ 'ਰਿਪੁ' ਨਾਮ ਉਚਾਰੋ, ਤਾਂ ਚਕ੍ਰ ਦਾ ਨਾਮ ਹੋ ਜਾਏਗਾ।੬੨। 'ਨਰਕਸੁਰ' (ਇਕ ਦੈਂਤ) ਦਾ ਨਾਮ ਕਹਿ ਕੇ ਫਿਰ 'ਮਰਦਨ' (ਮਸਲਣ ਵਾਲਾ) (ਸ਼ਬਦ) ਉਚਾਰੋ। (ਇਹ) ਸੁਦਰਸ਼ਨ ਚਕ੍ਰ ਦਾ ਨਾਮ ਹੈ। ਹੇ ਕਵੀਓ! ਇਸ ਨੂੰ ਧਾਰਨ ਕਰ ਲਵੋ।੬੩।

(ਪਹਿਲਾਂ) ਕ੍ਰਿਸ਼ਨ, ਵਿਸ਼ਨੂ ਅਤੇ ਵਾਮਨ (ਜਿਸਨੁ ਅਨੁਜ) ਅਤੇ ਫਿਰ ਆਯੁਧ (ਸ਼ਸਤ੍ਰ) ਦਾ (ਨਾਮ) ਉਚਾਰੋ, (ਤਾਂ) 'ਸੁਦਰਸ਼ਨ ਚਕ੍ਰ' ਦੇ ਅਪਾਰਾਂ ਨਾਂ ਬਣਦੇ ਜਾਣਗੇ।੬੪। ਪਹਿਲਾਂ 'ਬਜ੍ਰ ਅਨੁਜ' (ਇੰਦਰ ਦਾ ਛੋਟਾ ਭਰਾ, ਵਾਮਨ) ਉਚਰੋ ਅਤੇ ਫਿਰ 'ਸ਼ਸਤ੍ਰ' ਸ਼ਬਦ ਦਾ ਬਖਾਨ ਕਰੋ। (ਇਸ ਤਰ੍ਹਾਂ) 'ਸੁਦਰਸ਼ਨ ਚਕ੍ਰ' ਦੇ ਨਾਮ (ਬਣ ਜਾਣਗੇ)। ਹੇ ਸਿਆਣਿਓ! ਚਿਤ ਵਿਚ ਜਾਣ ਲਵੋ।੬੫।

ਪਹਿਲਾਂ 'ਬਿਰਹ' (ਮੋਰ ਦੀ ਪੂਛ ਦਾ ਮੁਕਟ ਧਾਰਨ ਕਰਨ ਵਾਲਾ ਕ੍ਰਿਸ਼ਨ) ਪਦ ਉਚਾਰ ਕੇ, ਫਿਰ ਵਿਸ਼ੇਸ਼ ਸ਼ਸਤ੍ਰ (ਸ਼ਬਦ) ਕਹਿ ਦਿਓ। (ਇਸ ਤਰ੍ਹਾਂ) ਸੁਦਰਸ਼ਨ ਚਕ੍ਰ ਦੇ ਅਨੇਕਾਂ (ਨਾਮ) ਬਣਦੇ ਜਾਣਗੇ।੬੬। ਪਹਿਲਾਂ ਉਸ (ਵਿਸ਼ਨੂ) ਦਾ ਨਾਮ ਉਚਾਰੋ ਜੋ ਰਿਧੀ-ਸਿਧੀ ਦਾ ਘਰ ਹੈ। ਫਿਰ 'ਸ਼ਸਤ੍ਰ' ਪਦ ਕਹਿ ਦਿੱਤਾ ਜਾਏ, (ਤਾਂ ਇਸ ਤਰ੍ਹਾਂ) (ਸੁਦਰਸ਼ਨ ਚਕ੍ਰ) ਦੇ ਨਾਮ ਹੋ ਜਾਂਦਾ ਹੈ।੬੭।

ਗਿਰਧਰ ਪ੍ਰਿਥਮ ਉਚਾਰਿ ਪਦ ਆਯੁਧ ਬਹੁਰਿ ਉਚਾਰਿ।
ਨਾਮ ਸੁਦਰਸਨ ਚਕ੍ਰ ਕੇ ਨਿਕਸਤ ਚਲੈ ਅਪਾਰ। ੬੮।
ਕਾਲੀ ਨਥੀਆ ਪ੍ਰਿਥਮ ਕਹਿ ਸਸਤ੍ਰ ਸਬਦ ਕਹੁ ਅੰਤਿ।
ਨਾਮ ਸੁਦਰਸਨ ਚਕ੍ਰ ਕੇ ਨਿਕਸਤ ਜਾਹਿ ਅਨੰਤ। ੬੯।

ਕੰਸ ਕੇਸਿਹਾ ਪ੍ਰਥਮ ਕਹਿ ਫਿਰਿ ਕਹਿ ਸਸਤ੍ਰ ਬਿਚਾਰਿ।
ਨਾਮ ਸੁਦਰਸਨ ਚਕ੍ਰ ਕੇ ਲੀਜਹੁ ਸੁ ਕਬਿ ਸੁ ਧਾਰ। ੭੦।
ਬਕੀ ਬਕਾਸੁਰ ਸਬਦ ਕਹਿ ਫੁਨਿ ਬਚ ਸਤ੍ਰੁ ਉਚਾਰ।
ਨਾਮ ਸੁਦਰਸਨ ਚਕ੍ਰ ਕੇ ਨਿਕਸਤ ਚਲੈ ਅਪਾਰ। ੭੧।

ਅਘ ਨਾਸਨ ਅਘਹਾ ਉਚਰਿ ਪੁਨਿ ਬਚ ਸਸਤ੍ਰ ਬਖਾਨ।
ਨਾਮ ਸੁਦਰਸਨ ਚਕ੍ਰ ਕੇ ਸਭੈ ਚਤੁਰ ਚਿਤਿ ਜਾਨ। ੭੨।
ਸ੍ਰੀ ਉਪੇਂਦ੍ਰ ਕੇ ਨਾਮ ਕਹਿ ਫੁਨਿ ਪਦ ਸਸਤ੍ਰ ਬਖਾਨ।
ਨਾਮ ਸੁਦਰਸਨ ਚਕ੍ਰ ਕੇ ਸਬੈ ਸਮਝ ਸੁਰ ਗਿਆਨ। ੭੩।

*ਕਬਿਯੋ ਬਾਚ*

*ਦੋਹਰਾ*

ਸਬੈ ਸੁਭਟ ਅਉ ਸਭ ਸੁਕਬਿ ਯੌ ਸਮਝੋ ਮਨ ਮਾਹਿ।
ਬਿਸਨੁ ਚਕ੍ਰ ਕੇ ਨਾਮ ਮੈ ਭੇਦ ਕਉਨਹੂੰ ਨਾਹਿ। ੭੪।

*ਇਤਿ ਸ੍ਰੀ ਨਾਮ ਮਾਲਾ ਪੁਰਾਣੇ ਚਕ੍ਰ ਨਾਮ ਦੁਤੀਯ ਧਿਆਇ ਸਮਾਪਤਮ ਸਤੁ ਸੁਭਮ ਸਤੁ।੨।*

## ਅਥ ਸ੍ਰੀ ਬਾਣ ਕੇ ਨਾਮ

*ਦੋਹਰਾ*

ਬਿਸਿਖ ਬਾਣ ਸਰ ਧਨੁਜ ਭਨ ਕਵਚਾਂਤਕ ਕੇ ਨਾਮ।
ਸਦਾ ਹਮਾਰੀ ਜੈ ਕਰੋ ਸਕਲ ਕਰੋ ਮਮ ਕਾਮ। ੭੫।

ਧਨੁਖ ਸਬਦ ਪ੍ਰਿਥਮੈ ਉਚਰਿ ਅਗ੍ਰਜ ਬਹੁਰਿ ਉਚਾਰ।
ਨਾਮ ਸਿਲੀਮੁਖ ਕੇ ਸਭੈ ਲੀਜਹੁ ਚਤੁਰ ਸੁਧਾਰ। ੭੬।

ਪਨਚ ਸਬਦ ਪ੍ਰਿਥਮੈ ਉਚਰਿ ਅਗ੍ਰਜ ਬਹੁਰਿ ਉਚਾਰ।
ਨਾਮ ਸਿਲੀਮੁਖ ਕੇ ਸਭੈ ਨਿਕਸਤ ਚਲੈ ਅਪਾਰ। ੭੭।
ਨਾਮ ਉਚਾਰਿ ਨਿਖੰਗ ਕੇ ਬਾਸੀ[1] ਬਹੁਰਿ ਬਖਾਨ।
ਨਾਮ ਸਿਲੀਮੁਖ ਕੇ ਸਭੈ ਲੀਜਹੁ ਹ੍ਰਿਦੈ ਪਛਾਨ। ੭੮।

੧. 'ਬਸੀ'



ਪਹਿਲਾਂ 'ਗਿਰਧਰ' (ਗਵਰਧਨ ਪਰਬਤ ਨੂੰ ਧਾਰਨ ਕਰਨ ਵਾਲਾ, ਕ੍ਰਿਸ਼ਨ) ਸ਼ਬਦ ਉਚਾਰ ਕੇ ਫਿਰ 'ਆਯੁਧ' (ਸ਼ਸਤ੍ਰ) ਪਦ ਦਾ ਉਚਾਰਨ ਕਰੋ। (ਇਸ ਤਰ੍ਹਾਂ) 'ਸੁਦਰਸ਼ਨ ਚਕ੍ਰ' ਦੇ ਅਪਾਰ ਨਾਮ ਬਣਦੇ ਜਾਣਗੇ।੬੮। ਪਹਿਲਾਂ 'ਕਾਲੀ ਨਥੀਆ' (ਕਾਲੀ ਨਾਗ ਨੂੰ ਨੱਥਣ ਵਾਲਾ, ਕ੍ਰਿਸ਼ਨ) ਸ਼ਬਦ ਕਹੋ ਅਤੇ ਅੰਤ ਉਤੇ 'ਸ਼ਸਤ੍ਰ' ਸ਼ਬਦ ਕਹੋ। (ਇਸ ਤਰ੍ਹਾਂ) ਸੁਦਰਸ਼ਨ ਚਕ੍ਰ ਦੇ ਅਨੰਤ ਨਾਮ ਪੈਦਾ ਹੁੰਦੇ ਜਾਣਗੇ।੬੯।

'ਕੰਸ ਕੇਸਿਹਾ' (ਕੰਸ ਅਤੇ ਕੇਸੀ ਨੂੰ ਮਾਰਨ ਵਾਲਾ, ਕ੍ਰਿਸ਼ਨ) ਪਹਿਲਾਂ ਕਹਿ ਦਿਓ ਅਤੇ ਫਿਰ 'ਸ਼ਸਤ੍ਰ' (ਸ਼ਬਦ) ਉਚਾਰੋ। (ਇਸ ਤਰ੍ਹਾਂ) ਇਹ 'ਸੁਦਰਸ਼ਨ ਚਕ੍ਰ' ਦੇ ਨਾਮ ਹਨ। ਕਵੀ ਜਨ (ਵਿਚਾਰ ਕੇ ਮਨ ਵਿਚ) ਧਾਰਨ ਕਰ ਲੈਣ।੭੦। 'ਬਕੀ' (ਇਕ ਦੈਂਤਣ) ਅਤੇ 'ਬਕਾਸੁਰ' (ਇਕ ਦੈਂਤ) ਸ਼ਬਦ (ਪਹਿਲਾਂ) ਕਹਿ ਕੇ ਫਿਰ 'ਸਤ੍ਰੁ' (ਵੈਰੀ) ਸ਼ਬਦ ਉਚਾਰੋ। (ਇਸ ਤਰ੍ਹਾਂ) ਸੁਦਰਸ਼ਨ ਚਕ੍ਰ ਦੇ ਅਪਾਰ ਨਾਂ ਬਣਦੇ ਜਾਣਗੇ।੭੧।

(ਪਹਿਲਾਂ) 'ਅਘ ਨਾਸਨ' (ਅਘ ਦੈਂਤ ਦਾ ਨਾਸਕ) ਅਤੇ 'ਅਘ ਹਾ' (ਸ਼ਬਦ) ਉਚਾਰ ਕੇ ਫਿਰ 'ਸ਼ਸਤ੍ਰ' ਪਦ ਦਾ ਕਥਨ ਕਰੋ। (ਇਸ ਤਰ੍ਹਾਂ ਇਹ) ਸੁਦਰਸ਼ਨ ਚਕ੍ਰ ਦੇ ਨਾਮ ਬਣਨਗੇ। ਸਾਰੇ ਸੋਚਵਾਨ ਮਨ ਵਿਚ ਜਾਣ ਲੈਣ।੭੨। (ਪਹਿਲਾਂ) 'ਸ੍ਰੀ ਉਪੇਂਦਰ' (ਵਾਮਨ ਅਵਤਾਰ) ਦਾ ਨਾਮ ਕਹੋ ਅਤੇ ਫਿਰ 'ਸ਼ਸਤ੍ਰ' ਪਦ ਦਾ ਕਥਨ ਕਰੋ। (ਇਹ) ਸੁਦਰਸ਼ਨ ਚਕ੍ਰ ਦਾ ਨਾਮ ਹੈ, ਸਾਰੇ ਸਿਆਣੇ ਸਮਝਦੇ ਹਨ।੭੩।

*ਕਵੀ ਨੇ ਕਿਹਾ ॥*

*ਦੋਹਰਾ*

ਹੇ ਸਾਰੇ ਸੂਰਮਿਓ ਅਤੇ ਸਾਰੇ ਸ੍ਰੇਸ਼ਠ ਕਵੀਓ! ਮਨ ਵਿਚ ਇਸ ਤਰ੍ਹਾਂ ਸਮਝ ਲਵੋ (ਕਿ) ਵਿਸ਼ਨੂ ਅਤੇ (ਸੁਦਰਸ਼ਨ) ਚਕ੍ਰ ਦੇ ਨਾਮ ਵਿਚ ਕੋਈ ਭੇਦ ਨਹੀਂ ਹੈ।੭੪।

*ਇਥੇ ਸ੍ਰੀ ਨਾਮ ਮਾਲਾ ਪੁਰਾਣ ਦੇ ਚਕ੍ਰ ਨਾਮ ਦੇ ਦੂਜੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ।੨।*

## ਹੁਣ ਸ੍ਰੀ ਬਾਣ ਦੇ ਨਾਂਵਾਂ ਦਾ ਵਰਣਨ

*ਦੋਹਰਾ*

ਬਿਸਿਖ (ਤੀਰ), ਬਾਣ, ਸਰ, ਧਨੁਜ (ਧਨੁਸ਼ ਤੋਂ ਪੈਦਾ ਹੋਣ ਵਾਲਾ, ਤੀਰ) ਨੂੰ 'ਕਵਚਾਂਤਕ' (ਕਵਚ ਨੂੰ ਭੰਨਣ ਵਾਲਾ, ਤੀਰ) ਦੇ ਨਾਮ ਕਹੇ ਜਾਂਦੇ ਹਨ। (ਜੋ) ਸਦਾ ਮੇਰੀ ਜਿੱਤ ਕਰਦੇ ਹਨ ਅਤੇ ਮੇਰੇ ਸਾਰੇ ਕੰਮ ਸੰਵਾਰਦੇ ਹਨ।੭੫।

ਪਹਿਲਾਂ 'ਧਨੁਖ' ਸ਼ਬਦ ਉਚਾਰੋ ਅਤੇ ਫਿਰ 'ਅਗ੍ਰਜ' (ਧਨੁਸ਼ ਵਿਚੋਂ ਨਿਕਲ ਕੇ ਅੱਗੇ ਜਾਣ ਵਾਲਾ, ਤੀਰ) ਸ਼ਬਦ ਕਹੋ। (ਇਹ) ਸਾਰੇ ਨਾਮ 'ਸਿਲੀਮੁਖ' (ਤੀਰ) ਦੇ ਹਨ। ਹੇ ਬੁੱਧੀਮਾਨੋ! ਮਨ ਵਿਚ ਧਾਰਨ ਕਰ ਲਵੋ।੭੬।

ਪਹਿਲਾਂ 'ਪਨਚ' (ਕਮਾਨ) ਸ਼ਬਦ ਉਚਾਰੋ ਅਤੇ ਫਿਰ 'ਅਗ੍ਰਜ' ਪਦ ਕਹੋ। (ਇਸ ਤਰ੍ਹਾਂ ਇਹ) ਸਾਰੇ ਨਾਮ 'ਸਿਲੀਮੁਖ' (ਤੀਰ) ਦੇ ਬਣਦੇ ਜਾਂਦੇ ਹਨ।੭੭।

(ਪਹਿਲਾਂ) 'ਨਿਖੰਗ' (ਭੱਥਾ) ਦਾ ਨਾਮ ਉਚਾਰ ਕੇ ਫਿਰ 'ਬਾਸੀ' (ਨਿਵਾਸੀ) ਸ਼ਬਦ ਦਾ ਕਥਨ ਕਰੋ। (ਇਸ ਤਰ੍ਹਾਂ) ਇਹ ਸਾਰੇ 'ਸਿਲੀਮੁਖ' (ਤੀਰ) ਦੇ ਨਾਮ ਹਨ। ਹਿਰਦੇ ਵਿਚ ਪਛਾਣ ਲਵੋ।੭੮।

ਸਭ ਮ੍ਰਿਗਯਨ ਕੇ ਨਾਮ ਕਹਿ ਹਾ ਪਦ ਬਹੁਰਿ ਉਚਾਰ।
ਨਾਮ ਸਭੈ ਸ੍ਰੀ ਬਾਨ ਕੇ ਜਾਣੁ ਹ੍ਰਿਦੈ ਨਿਰਧਾਰ। ੭੯।
ਸਕਲ ਕਵਚ ਕੇ ਨਾਮ ਕਹਿ ਭੇਦਕ ਬਹੁਰਿ ਬਖਾਨ।
ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਚਲੈ ਪ੍ਰਮਾਨ। ੮੦।
ਨਾਮ ਚਰਮ ਕੇ ਪ੍ਰਿਥਮ ਕਹਿ ਛੇਦਕ ਬਹੁਰਿ ਬਖਾਨ।
ਨਾਮ ਸਬੈ ਹੀ ਬਾਨ ਕੇ ਚਤੁਰ ਚਿਤ ਮੈ ਜਾਨੁ। ੮੧।
ਸੁਭਟ ਨਾਮ ਉਚਾਰਿ ਕੈ ਹਾ ਪਦ ਬਹੁਰਿ ਸੁਨਾਇ।
ਨਾਮ ਸਿਲੀਮੁਖ ਕੇ ਸਬੈ ਲੀਜਹੁ ਚਤੁਰ ਬਨਾਇ। ੮੨।

ਸਭ ਪਛਨ ਕੇ ਨਾਮ ਕਹਿ ਪਰ ਪਦ ਬਹੁਰਿ ਬਖਾਨ।
ਨਾਮ ਸਿਲੀਮੁਖ ਕੇ ਸਬੈ ਚਿਤ ਮੈ ਚਤੁਰਿ ਪਛਾਨ। ੮੩।
ਪੰਛੀ ਪਰੀ ਸਪੰਖ ਧਰ ਪਛਿ ਅੰਤਕ ਪੁਨਿ ਭਾਖੁ।
ਨਾਮ ਸਿਲੀਮੁਖ ਕੇ ਸਭੈ ਜਾਨ ਹ੍ਰਿਦੈ ਮੈ ਰਾਖੁ। ੮੪।

ਸਭ ਅਕਾਸ ਕੇ ਨਾਮ ਕਹਿ ਚਰ ਪਦ ਬਹੁਰਿ ਬਖਾਨ।
ਨਾਮ ਸਿਲੀਮੁਖ ਕੇ ਸਭੈ ਲੀਜੈ ਚਤੁਰ ਪਛਾਨ। ੮੫।
ਖੰ ਅਕਾਸ ਨਭਿ ਗਗਨ ਕਹਿ ਚਰ ਪਦ ਬਹੁਰਿ ਉਚਾਰੁ।
ਨਾਮ ਸਕਲ ਸ੍ਰੀ ਬਾਨ ਕੇ ਲੀਜਹੁ ਚਤੁਰ ਸੁ ਧਾਰ। ੮੬।
ਅਸਮਾਨ ਸਿਪਿਹਰ ਸੁ ਦਿਵ ਗਰਦੂੰ ਬਹੁਰਿ ਬਖਾਨੁ।
ਪੁਨਿ ਚਰ ਸਬਦ ਬਖਾਨੀਐ ਨਾਮ ਬਾਨ ਕੇ ਜਾਨ। ੮੭।
ਪ੍ਰਿਥਮ ਨਾਮ ਕਹਿ ਚੰਦ੍ਰ ਕੇ ਧਰ ਪਦ ਬਹੁਰੋ ਦੇਹੁ।
ਪੁਨਿ ਚਰ ਸਬਦ ਉਚਾਰੀਐ ਨਾਮ ਬਾਨ ਲਖਿ ਲੇਹੁ। ੮੮।

ਗੋ ਮਰੀਚ ਕਿਰਨੰ ਛਟਾਧਰ ਧਰ ਕਹਿ ਮਨ ਮਾਹਿ।
ਚਰ ਪਦ ਬਹੁਰਿ ਬਖਾਨੀਐ ਨਾਮ ਬਾਨ ਹੁਇ ਜਾਹਿ। ੮੯।
ਰਜਨੀਸਰ ਦਿਨਹਾ ਉਚਰਿ ਧਰ ਧਰ ਪਦ ਕਹਿ ਅੰਤਿ।
ਨਾਮ ਸਕਲ ਸ੍ਰੀ ਬਾਨ ਕੇ ਨਿਕਰਤ ਜਾਹਿ ਅਨੰਤ। ੯੦।

ਰਾਤ੍ਰਿ ਨਿਸਾ ਦਿਨ ਘਾਤਨੀ ਚਰ ਧਰ ਸਬਦ ਬਖਾਨ।
ਨਾਮ ਸਕਲ ਸ੍ਰੀ ਬਾਨ ਕੇ ਕਰੀਅਹੁ ਚਤੁਰ ਬਖਿਆਨ। ੯੧।
ਸਸਿ ਉਪਰਾਜਨਿ ਰਵਿ ਹਰਨਿ ਚਰ ਕੋ ਲੈ ਕੈ ਨਾਮ।
ਧਰ ਕਹਿ ਨਾਮ ਏ ਬਾਨ ਕੇ ਜਪੋ ਆਠਹੂੰ ਜਾਮ। ੯੨।

ਰੈਨ ਅੰਧਪਤਿ ਮਹਾ ਨਿਸਿ ਨਿਸਿ ਈਸਰ ਨਿਸਿ ਰਾਜ।
ਚੰਦ੍ਰ ਬਾਨ ਚੰਦ੍ਰਹਿ ਧਰ੍ਯੋ ਚਿਤ੍ਰਨ ਕੇ ਬਧ ਕਾਜ। ੯੩।



ਸਾਰਿਆਂ 'ਮ੍ਰਿਗਯਨ' (ਪਸ਼ੂਆਂ) ਦੇ ਨਾਮ ਕਹਿ ਕੇ ਫਿਰ 'ਹਾ' ਪਦ ਉਚਾਰੋ। (ਇਹ) ਸਾਰੇ ਨਾਮ ਬਾਣ ਦੇ ਹਨ, ਹਿਰਦੇ ਵਿਚ ਨਿਸ਼ਚਿਤ ਕਰ ਲਵੋ।੭੯। 'ਕਵਚ' ਦੇ ਸਾਰੇ ਨਾਮ ਲੈ ਕੇ ਫਿਰ 'ਭੇਦਕ' (ਵਿੰਨ੍ਹਣ ਵਾਲਾ) ਸ਼ਬਦ ਕਹੋ। ਇਸ ਤਰ੍ਹਾਂ ਇਹ ਸਾਰੇ ਸ੍ਰੀ ਬਾਣ ਦੇ ਨਾਮ ਬਣਦੇ ਜਾਣਗੇ।੮੦।

ਪਹਿਲਾਂ 'ਚਰਮ' (ਢਾਲ) ਦੇ ਨਾਮ ਕਹੋ ਅਤੇ ਫਿਰ 'ਛੇਦਕ' (ਛੇਦ ਕਰਨ ਵਾਲਾ) ਸ਼ਬਦ ਕਥਨ ਕਰੋ। (ਇਹ) ਸਾਰੇ ਨਾਮ ਬਾਣ ਦੇ ਹਨ। ਸਿਆਣੇ ਲੋਗਾਂ ਨੂੰ ਚਿਤ ਵਿਚ ਸਮਝ ਲੈਣਾ ਚਾਹੀਦਾ ਹੈ।੮੧। ਪਹਿਲਾਂ 'ਸੁਭਟ' (ਸੂਰਮਾ) ਨਾਮ ਉਚਾਰ ਕੇ ਫਿਰ 'ਹਾ' ਪਦ ਸੁਣਾ ਦਿਓ। (ਇਹ) ਸਾਰੇ ਨਾਮ 'ਸਿਲੀਮੁਖ' (ਤੀਰ) ਦੇ ਹਨ, ਬੁੱਧੀਮਾਨ ਲੋਗ ਬਣਾ ਲੈਣ।੮੨।

ਸਾਰਿਆਂ ਪੰਛੀਆਂ ਦੇ ਨਾਮ ਕਹਿ ਕੇ ਫਿਰ 'ਪਰ' (ਵੈਰੀ) ਪਦ ਕਹਿ ਦੇਓ। (ਇਹ) ਸਾਰੇ ਨਾਮ 'ਸਿਲੀਮੁਖ' ਤੀਰ ਦੇ ਹਨ, ਚਤੁਰ ਪੁਰਸ਼ ਚਿਤ ਵਿਚ ਪਛਾਣ ਲੈਣ।੮੩। ਪੰਛੀ, ਪਰੀ (ਖੰਭਾਂ ਵਾਲਾ), ਸਪੰਖ (ਖੰਭਾਂ ਸਹਿਤ), ਪਛਿਧਰ (ਖੰਭ ਧਾਰਨ ਕਰਨ ਵਾਲਾ) (ਕਹਿ ਕੇ) ਫਿਰ 'ਅੰਤਕ' (ਅੰਤ ਕਰਨ ਵਾਲਾ) ਸ਼ਬਦ ਕਹੋ। (ਇਹ) ਸਾਰੇ ਨਾਮ 'ਸਿਲੀਮੁਖ' (ਤੀਰ) ਦੇ ਜਾਣ ਕੇ ਚਿਤ ਵਿਚ ਰਖੋ।੮੪।

ਆਕਾਸ਼ ਦੇ ਸਾਰੇ ਨਾਮ ਕਹਿ ਕੇ ਫਿਰ 'ਚਰ' (ਵਿਚਰਨ ਵਾਲਾ) ਪਦ ਕਹਿ ਦਿਓ। (ਇਹ) ਸਾਰੇ ਨਾਮ 'ਸਿਲੀਮੁਖ' (ਤੀਰ) ਦੇ ਹਨ। ਹੇ ਚਤੁਰ ਪੁਰਸ਼ੋ ! ਪਛਾਣ ਲਵੋ।੮੫। ਖੰ, ਅਕਾਸ਼, ਨਭ ਅਤੇ ਗਗਨ (ਸ਼ਬਦ) ਕਹਿ ਕੇ ਫਿਰ 'ਚਰ' (ਚਲਣ ਵਾਲਾ) ਸ਼ਬਦ ਉਚਾਰੋ। (ਇਹ) ਸਾਰੇ ਨਾਮ ਬਾਣ ਦੇ ਹਨ। ਹੇ ਚਤੁਰ ਪੁਰਸ਼ੋ! ਚਿਤ ਵਿਚ ਧਾਰ ਲਵੋ।੮੬।

ਆਸਮਾਨ, ਸਿਪਿਹਰ, ਦਿਵ ਅਤੇ ਫਿਰ ਗਰਦੂੰ (ਘੁੰਮਣ ਵਾਲਾ ਆਸਮਾਨ) (ਸ਼ਬਦ) ਕਹੋ। ਫਿਰ 'ਚਰ' ਸ਼ਬਦ ਕਹੋ, (ਇਹ ਸਭ) ਬਾਣ ਦੇ ਨਾਂ ਹਨ।੮੭। ਪਹਿਲਾਂ ਚੰਦ੍ਰਮਾ ਦੇ ਨਾਮ ਕਹੋ, ਫਿਰ 'ਧਰ' (ਧਾਰਨ ਕਰਨ ਵਾਲਾ) ਸ਼ਬਦ ਜੋੜੋ। ਇਸ ਪਿਛੋਂ 'ਚਰ' ਸ਼ਬਦ ਉਚਾਰੋ। (ਇਨ੍ਹਾਂ ਨੂੰ) ਬਾਣ ਦੇ ਨਾਮ ਵਜੋਂ ਜਾਣ ਲਵੋ।੮੮।

ਗੋ, ਮਰੀਚ, ਕਿਰਨ, ਛਟਾਧਰ (ਰੌਸ਼ਨੀ ਨੂੰ ਧਾਰਨ ਕਰਨ ਵਾਲਾ ਚੰਦ੍ਰਮਾ) (ਫਿਰ) ਮਨ ਵਿਚ 'ਧਰ' ਸ਼ਬਦ ਕਹੋ। ਫਿਰ 'ਚਰ' ਸ਼ਬਦ ਕਹੋ। (ਇਸ ਤਰ੍ਹਾਂ ਇਹ) ਬਾਣ ਦੇ ਨਾਮ ਹੋ ਜਾਣਗੇ।੮੯। (ਪਹਿਲਾਂ) 'ਰਜਨੀਸਰ' (ਚੰਦ੍ਰਮਾ), 'ਦਿਨਹਾ' (ਦਿਨ ਨੂੰ ਖ਼ਤਮ ਕਰਨ ਵਾਲਾ) (ਸ਼ਬਦ) ਕਹਿ ਦਿਓ, ਮਗਰੋਂ (ਦੋ ਵਾਰ) 'ਧਰ ਧਰ' ਪਦ ਕਹੋ। (ਇਸ ਤਰ੍ਹਾਂ) ਤੀਰ ਦੇ ਬਹੁਤ ਸਾਰੇ ਨਾਮ ਬਣ ਸਕਦੇ ਹਨ।੯੦।

ਰਾਤ੍ਰਿ, ਨਿਸਾ, ਦਿਨ ਘਾਤਨੀ, ਕਹਿ ਕੇ ਫਿਰ 'ਚਰ' ਅਤੇ 'ਧਰ' ਪਦ ਕਹੋ। (ਇਹ) ਸਾਰੇ ਬਾਣ ਦੇ ਨਾਮ ਹਨ। ਹੇ ਚਤੁਰ ਪੁਰਸ਼ੋ! ਇਹ ਬਖਾਨ ਕਰੋ।੯੧। 'ਸਸਿ ਉਪਾਰਜਨਿ' (ਚੰਦ੍ਰਮਾ ਨੂੰ ਪੈਦਾ ਕਰਨ ਵਾਲੀ) ਅਤੇ 'ਰਵੀ ਹਰਨਿ' (ਸੂਰਜ ਦਾ ਨਾਸ਼ ਕਰਨ ਵਾਲੀ) (ਇਹ ਸ਼ਬਦ ਪਹਿਲਾ ਕਹੋ, ਫਿਰ) 'ਚਰ' ਸ਼ਬਦ ਵਰਤੋ। (ਫਿਰ) 'ਧਰ' ਕਹਿ ਦਿਓ। ਇਹ ਬਾਣ ਦੇ ਨਾਮ ਹਨ। (ਜਿਸ ਨੂੰ ਮੈਂ) ਅਠੇ ਪਹਿਰ ਯਾਦ ਕਰਦਾ ਹਾਂ।੯੨।

'ਰੈਨ ਅੰਧਪਤਿ', 'ਮਹਾ ਨਿਸਪਤਿ', 'ਨਿਸਿ-ਈਸਰ', 'ਨਿਸਿ ਰਾਜ' ਅਤੇ 'ਚੰਦ੍ਰ' ਕਹਿ ਦਿੱਤਾ ਜਾਵੇ, (ਤਾਂ ਇਨ੍ਹਾਂ ਨਾਲ ਬਾਣ ਸ਼ਬਦ ਜੋੜਨ ਨਾਲ) 'ਚੰਦ੍ਰ ਬਾਨ' ਬਣ ਜਾਏਗਾ ਚਿਤਰਿਆਂ ਦੇ ਮਾਰਨ ਲਈ।੯੩।

ਸਭ ਕਿਰਨਨ ਕੇ ਨਾਮ ਕਹਿ ਧਰ ਪਦ ਬਹੁਰਿ ਉਚਾਰ।
ਪੁਨਿ ਧਰ ਕਹੁ ਸਭ ਬਾਨ ਕੇ ਜਾਨੁ ਨਾਮ ਨਿਰਧਾਰ। ੯੪।
ਸਭ ਸਮੁੰਦਰ ਕੇ ਨਾਮ ਲੈ ਅੰਤਿ ਸਬਦ ਸੁਤ ਦੇਹੁ।
ਪੁਨਿ ਧਰ ਸਬਦ ਉਚਾਰੀਐ ਨਾਮ ਬਾਨ ਲਖਿ ਲੇਹੁ। ੯੫।

ਜਲਪਤਿ ਜਲਾਲੈ[1] ਨਦੀ ਪਤਿ ਕਹਿ ਸੁਤ ਪਦ ਕੋ ਦੇਹੁ।
ਪੁਨਿ ਧਰ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ। ੯੬।
ਨੀਰਾਲੈ ਸਰਤਾਧਿਪਤਿ ਕਹਿ ਸੁਤ ਪਦ ਕੋ ਦੇਹੁ।
ਪੁਨਿ ਧਰ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ। ੯੭।

ਸਭੈ ਝਖਨ ਕੇ ਨਾਮ ਲੈ ਬਿਰੀਆ ਕਹਿ ਲੇ ਏਕ।
ਸੁਤ ਧਰ ਕਹੁ ਸਭ ਨਾਮ ਸਰ ਨਿਕਸਤ ਜਾਹਿ ਅਨੇਕ। ੯੮।
ਸਭ ਜਲ ਜੀਵਨਿ ਨਾਮ ਲੈ ਆਸ੍ਰੈ ਬਹੁਰਿ ਬਖਾਨ।
ਸੁਤ ਧਰ ਬਹੁਰਿ ਬਖਾਨੀਐ ਨਾਮ ਬਾਨ ਸਭ ਜਾਨ। ੯੯।

ਧਰੀ ਨਗਨ ਕੇ ਨਾਮ ਕਹਿ ਧਰ ਸੁਤ ਪੁਨਿ ਪਦ ਦੇਹੁ।
ਪੁਨਿ ਧਰ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ। ੧੦੦।
ਬਾਸਵ ਕਹਿ ਅਰਿ ਉਚਰੀਐ ਧਰ ਸੁਤ ਧਰ ਪੁਨਿ ਭਾਖੁ।
ਨਾਮ ਸਕਲ ਸ੍ਰੀ ਬਾਨ ਕੇ ਜਾਨ ਜੀਅ ਮੈ ਰਾਖੁ। ੧੦੧।

ਪੁਹਪ ਧਨੁਖ ਕੇ ਨਾਮ ਕਹਿ ਆਯੁਧ ਬਹੁਰਿ ਉਚਾਰ।
ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਚਲੈ ਅਪਾਰ। ੧੦੨।
ਸਕਲ ਮੀਨ ਕੇ ਨਾਮ ਕਹਿ ਕੇਤੁਵਾਯੁਧ[2] ਕਹਿ ਅੰਤ।
ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਜਾਹਿ ਅਨੰਤ। ੧੦੩।

ਪੁਹਪ ਆਦਿ ਕਹਿ ਧਨੁਖ ਕਹਿ ਧਰ ਆਯੁਧਹਿ ਬਖਾਨ।
ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਜਾਤ ਅਪ੍ਰਮਾਨ।੧੦੪।
ਆਦਿ ਭ੍ਰਮਰ ਕਹਿ ਪਨਚ ਕਹਿ ਧਰ ਧਰ ਸਬਦ ਬਖਾਨ।
ਨਾਮ ਸਕਲ ਸ੍ਰੀ ਬਾਨ ਕੇ ਜਾਨਹੁ ਗੁਨਨ ਨਿਧਾਨ। ੧੦੫।

ਸਭ ਭਲਕਨ ਕੇ ਨਾਮ ਕਹਿ ਆਦਿ ਅੰਤਿ ਧਰ ਦੇਹੁ।
ਨਾਮ ਸਕਲ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਲੇਹੁ। ੧੦੬।

*ਸੋਰਠਾ*

ਜਿਹ ਧਰ ਪ੍ਰਿਥਮ ਬਖਾਨ ਤਿਹ ਸੁਤ ਬਹੁਰਿ ਬਖਾਨੀਐ।
ਸਰ ਕੇ ਨਾਮ ਅਪਾਰ ਚਤੁਰ ਚਿਤ ਮੈ ਜਾਨੀਐ। ੧੦੭।

---

੧. 'ਜਲਲੈ' ੨. 'ਕੇਤ੍ਵਾਯੁਧ'



ਕਿਰਨ ਦੇ ਸਾਰੇ ਨਾਮ ਕਹਿ ਕੇ ਫਿਰ 'ਧਰ' ਪਦ ਦਾ ਉਚਾਰਨ ਕਰੋ। ਫਿਰ 'ਧਰ' ਸ਼ਬਦ ਕਹੋ। (ਇਸ ਤਰ੍ਹਾਂ ਇਹ) ਸਾਰੇ ਬਾਣ ਦੇ ਨਾਮ ਹੋ ਜਾਣਗੇ। ਇਹ ਨਿਸ਼ਚੈ ਕਰ ਲਵੋ।੯੪। ਸਾਰੇ ਸਮੁੰਦਰਾਂ ਦੇ ਨਾਮ ਲੈ ਕੇ ਫਿਰ ਅੰਤ ਤੇ 'ਸੁਤ' ਸ਼ਬਦ ਕਹਿ ਦਿਓ। ਫਿਰ 'ਧਰ' ਸ਼ਬਦ ਨੂੰ ਉਚਾਰੋ। (ਤਾਂ) ਬਾਣ ਦਾ ਨਾਮ ਜਾਣ ਲਵੋ।੯੫।

(ਪਹਿਲਾਂ) 'ਜਲਪਤਿ', 'ਜਲਾਲੈ' (ਜਲ ਦੇ ਆਲਯ), 'ਨਦੀ ਪਤਿ' (ਸ਼ਬਦ) ਕਹਿ ਕੇ ਫਿਰ 'ਸੁਤ' ਪਦ ਜੋੜੋ। ਫਿਰ 'ਧਰ' ਸ਼ਬਦ ਕਿਹਾ ਜਾਏ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਿਆ ਜਾਏ।੯੬। (ਪਹਿਲਾਂ) 'ਨੀਰਾਲੈ' 'ਸਰਤਾਧਿਪਤਿ' (ਸ਼ਬਦ) ਕਹਿ ਕੇ ਫਿਰ 'ਸੁਤ' ਪਦ ਨੂੰ ਜੋੜੋ। ਫਿਰ 'ਧਰ' ਪਦ ਆਖਿਆ ਜਾਏ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਵੋ।੯੭।

'ਝਖਨ' (ਮੱਛੀਆਂ) ਦੇ ਸਾਰੇ ਨਾਮ ਲੈ ਕੇ ਫਿਰ ਇਕ ਵਾਰ 'ਬਿਰੀਆ' (ਸੁਖ ਦੇਣ ਵਾਲਾ) ਕਹਿ ਦਿਓ। ਫਿਰ 'ਸੁਤ' ਅਤੇ 'ਧਰ' ਪਦ ਜੋੜੋ। (ਇਸ ਤੋਂ) ਬਾਣ ਦੇ ਅਨੇਕਾਂ ਨਾਮ ਬਣ ਜਾਣਗੇ।੯੮। ਸਾਰੇ ਜਲ-ਜੀਵਾਂ ਦੇ ਨਾਮ ਲੈ ਕੇ ਫਿਰ 'ਆਸ੍ਰੈ' (ਓਟ) ਪਦ ਕਹੋ। ਫਿਰ 'ਸੁਤ' ਅਤੇ 'ਧਰ' ਦਾ ਕਥਨ ਕਰੀਏ (ਤਾਂ) ਸਭ ਬਾਣ ਦੇ ਨਾਮ ਸਮਝ ਲਵੋ।੯੯।

'ਧਰੀ' (ਧਾਰਾਂ ਵਾਲਾ ਪਰਬਤ) ਅਤੇ 'ਨਗ' ਨਾਮ ਕਹਿ ਕੇ 'ਧਰ' ਅਤੇ 'ਸੁਤ' ਪਦ ਕਹਿ ਦਿਓ। ਫਿਰ 'ਧਰ' ਪਦ ਆਖੋ। (ਇਨ੍ਹਾਂ ਸਾਰਿਆਂ ਨੂੰ) ਬਾਣ ਦਾ ਨਾਮ ਜਾਣ ਲਵੋ।੧੦੦। 'ਬਾਸਵ' (ਇੰਦਰ) ਦਾ ਵੈਰੀ ਕਹਿ ਕੇ ਫਿਰ 'ਧਰ ਸੁਤ ਧਰ' ਦਾ ਕਥਨ ਕਰੋ (ਤਾਂ ਇਹ ਸਾਰੇ) ਬਾਣ ਦੇ ਨਾਮ ਹੋ ਜਾਣਗੇ। ਇਹ ਗੱਲ ਦਿਲ ਵਿਚ ਸਮਝ ਲਵੋ।੧੦੧।

'ਪੁਹਪ ਧਨੁਖ' (ਫੁਲਾਂ ਦੀ ਧਨੁਸ਼ ਵਾਲਾ ਕਾਮਦੇਵ) ਦੇ ਨਾਮ ਕਹਿ ਕੇ ਫਿਰ 'ਆਯੁਧ' (ਸ਼ਸਤ੍ਰ) ਪਦ ਦਾ ਉਚਾਰਨ ਕਰੋ। (ਇਸ ਤਰ੍ਹਾਂ) ਬਾਣ ਦੇ ਬਹੁਤ ਸਾਰੇ ਨਾਮ ਬਣਦੇ ਜਾਣਗੇ।੧੦੨। 'ਮੀਨ' (ਮੱਛੀ) ਦੇ ਸਾਰੇ ਨਾਮ ਕਹਿ ਕੇ (ਫਿਰ) ਅੰਤ ਵਿਚ 'ਕੇਤੁਵਾਯੁਧ' ਪਦ ਕਹਿਣ ਨਾਲ, ਬਾਣ ਦੇ ਅਨੰਤ ਨਾਮ ਬਣ ਜਾਣਗੇ।੧੦੩।

ਪਹਿਲਾਂ 'ਪੁਹਪ' (ਫੁਲ) ਫਿਰ 'ਧਨੁਖ' ਕਹਿ ਕੇ ਮਗਰੋਂ 'ਧਰ' ਅਤੇ 'ਆਯੁਧ' (ਸ਼ਸਤ੍ਰ) ਸ਼ਬਦ ਕਥਨ ਕਰੋ। (ਇਹ) ਸਾਰੇ ਬਾਣ ਦੇ ਨਾਮ ਬਣਦੇ ਜਾਣਗੇ।੧੦੪। ਪਹਿਲਾਂ 'ਭ੍ਰਮਰ' (ਭੌਰਾ), ਫਿਰ 'ਪਨਚ' (ਚਿਲਾ) ਕਹਿ ਕੇ, ਮਗਰੋਂ ਦੋ ਵਾਰ 'ਧਰ' ਪਦ ਦਾ ਬਖਾਨ ਕਰੋ। (ਇਹ) ਸਾਰੇ ਨਾਮ ਬਾਣ ਦੇ ਹਨ, ਗੁਣਵਾਨ ਪੁਰਸ਼ੋ ਜਾਣ ਲਵੋ।੧੦੫।

ਪਹਿਲਾਂ 'ਭਲਕ' (ਤੀਰ ਦੀ ਮੁਖੀ) ਦੇ ਸਾਰੇ ਨਾਮ ਕਹਿ ਕੇ (ਫਿਰ) ਅੰਤ ਉਤੇ 'ਧਰ' (ਪਦ) ਰਖ ਦਿਓ। (ਇਸ ਤਰ੍ਹਾਂ ਇਹ) ਸਾਰੇ ਬਾਣ ਦੇ ਨਾਮ (ਬਣ ਜਾਂਦੇ ਹਨ)। ਹੇ ਚਤੁਰ ਵਿਅਕਤੀਓ! (ਇਹ ਤੱਥ) ਹਿਰਦੇ ਵਿਚ ਜਾਣ ਲਵੋ।੧੦੬।

*ਸੋਰਠਾ*

ਪਹਿਲਾਂ 'ਜਿਹ ਧਰ' (ਚਿਲੇ ਨੂੰ ਧਾਰਨ ਕਰਨ ਵਾਲਾ ਧਨੁਸ਼) ਪਦ ਕਹੋ, ਫਿਰ ਉਸ ਦਾ 'ਸੁਤ' ਸ਼ਬਦ ਕਥਨ ਕਰੋ। (ਇਹ) ਸਾਰੇ ਅਪਾਰ ਨਾਮ ਬਾਣ ਦੇ ਹਨ। ਹੇ ਚਤੁਰੋ ! ਮਨ ਵਿਚ ਜਾਣ ਲਵੋ।੧੦੭।

*ਦੋਹਰਾ*

ਬਿਸ ਕੇ ਨਾਮ ਉਚਰਿ ਕੈ ਖ ਪਦ ਬਹੁਰਿ ਬਖਾਨ।
ਨਾਮ ਸਕਲ ਹੀ ਬਾਣ ਕੇ ਲੀਜੋ ਚਤੁਰ ਪਛਾਨ। ੧੦੮।
ਬ ਪਦ ਪ੍ਰਿਥਮ ਬਖਾਨਿ ਕੈ ਪੁਨਿ ਨਕਾਰ ਪਦ ਦੇਹੁ।
ਨਾਮ ਸਕਲ ਸ੍ਰੀ ਬਾਨ ਕੇ ਜਾਨ ਚਤੁਰ ਚਿਤਿ ਲੇਹੁ। ੧੦੯।

ਕਾਨੀ ਨਾਮ ਬਖਾਨਿ ਕੈ ਧਰ ਪਦ ਬਹੁਰਿ ਬਖਾਨ।
ਹਿਰਦੈ ਸਮਝੋ ਚਤੁਰ ਤੁਮ ਸਕਲ ਨਾਮ ਏ ਬਾਨ। ੧੧੦।
ਫੋਕ ਸਬਦ ਪ੍ਰਿਥਮੈ ਉਚਰਿ ਧਰ ਪਦ ਬਹੁਰੋ ਦੇਹੁ।
ਨਾਮ ਸਕਲ ਸ੍ਰੀ ਬਾਨ ਕੇ ਚਤੁਰ ਹ੍ਰਿਦੈ ਲਖਿ ਲੇਹੁ। ੧੧੧।

ਪਸੁਪਤਿ ਪ੍ਰਥਮ ਬਖਾਨਿ ਕੈ ਅਸ੍ਰ ਸਬਦ ਪੁਨਿ ਦੇਹੁ।
ਨਾਮ ਸਕਲ ਸ੍ਰੀ ਬਾਨ ਕੇ ਚਿਤਿ ਚਤੁਰ ਲਖਿ ਲੇਹੁ। ੧੧੨।
ਸਹਸ ਨਾਮ ਸਿਵ ਕੇ ਉਚਰਿ ਅਸ੍ਰ ਸਬਦ ਪੁਨਿ ਦੇਹੁ।
ਨਾਮ ਸਕਲ ਸ੍ਰੀ ਬਾਨ ਕੇ ਚਤੁਰ ਚੀਨ ਚਿਤਿ ਲੇਹੁ। ੧੧੩।

ਪ੍ਰਿਥਮ ਕਰਨ ਕੇ ਨਾਮ ਕਹਿ ਪੁਨਿ ਅਰਿ ਸਬਦ ਬਖਾਨ।
ਨਾਮ ਸਕਲ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ। ੧੧੪।
ਭਾਨਜਾਂਤ ਕਰਨਾਂਤ ਕਰਿ ਐਸੀ ਭਾਤਿ ਬਖਾਨ।
ਨਾਮ ਸਕਲ ਸ੍ਰੀ ਬਾਨ ਕੇ ਚਤੁਰ ਲੀਜੀਅਹ ਜਾਨ। ੧੧੫।

ਸਭ ਅਰਜੁਨ ਕੇ ਨਾਮ ਕਹਿ ਆਯੁਧ ਸਬਦ ਬਖਾਨ।
ਨਾਮ ਸਕਲ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ। ੧੧੬।
ਜਿਸਨ ਧਨੰਜੈ ਕ੍ਰਿਸਨ ਭਨਿ ਸ੍ਵੇਤਵਾਹ ਲੈ ਨਾਇ।
ਆਯੁਧ ਬਹੁਰਿ ਬਖਾਨੀਅਹੁ ਸਬੈ ਬਾਨ ਹੁਇ ਜਾਇ। ੧੧੭।

ਅਰਜੁਨ ਪਾਰਥ ਕੇਸਗੁੜ ਸਾਚੀ ਸਬਯ ਬਖਾਨ।
ਆਯੁਧ ਬਹੁਰਿ ਬਖਾਨੀਐ ਨਾਮ ਬਾਨ ਕੇ ਜਾਨ। ੧੧੮।
ਬਿਜੈ ਕਪੀਧੁਜ ਜੈਦ੍ਰਥਰਿ ਸੂਰਜ ਜਾਰਿ ਫੁਨਿ ਭਾਖੁ।
ਆਯੁਧ ਬਹੁਰਿ ਬਖਾਨੀਐ ਨਾਮ ਬਾਨ ਲਖਿ ਰਾਖੁ। ੧੧੯।

ਤਿਮਰਰਿ ਬਲ ਬ੍ਰਤ ਨਿਸਚ ਹਾ ਕਹਿ ਸੁਤ ਬਹੁਰਿ ਉਚਾਰ।
ਆਯੁਧ ਉਚਰਿ ਸ੍ਰੀ ਬਾਨ ਕੇ ਨਿਕਸਹਿ ਨਾਮ ਅਪਾਰ। ੧੨੦।
ਸਹਸ੍ਰ ਬਿਸਨ ਕੇ ਨਾਮ ਲੈ ਅਨੁਜ ਸਬਦ ਕੌ ਦੇਹੁ।
ਤਨੁਜ ਉਚਰਿ ਪੁਨਿ ਸਸਤ੍ਰ ਕਹਿ ਨਾਮੁ ਬਾਨੁ ਲਖਿ ਲੇਹੁ। ੧੨੧।



*ਦੋਹਰਾ*

'ਬਿਸ' (ਵਿਸ਼, ਜ਼ਹਿਰ) ਦੇ (ਸਾਰੇ) ਨਾਮ ਉਚਾਰ ਕੇ, ਮਗਰੋਂ 'ਖ' ਅੱਖਰ ਕਥਨ ਕਰੋ। (ਇਹ) ਸਾਰੇ ਨਾਮ ਬਾਣ ਦੇ ਹਨ। ਵਿਦਵਾਨੋ! ਵਿਚਾਰ ਲਵੋ।੧੦੮। ਪਹਿਲਾਂ 'ਬ' ਪਦ ਉਚਾਰੋ, ਫਿਰ 'ਨ' ਪਦ ਜੋੜ ਦਿਓ। (ਇਹ) ਸਾਰੇ ਬਾਣ ਦੇ ਨਾਮ ਹਨ। ਚਤੁਰੋ! ਚਿਤ ਵਿਚ ਜਾਣ ਲਵੋ।੧੦੯।

(ਪਹਿਲਾਂ) 'ਕਾਨੀ' ਨਾਮ ਕਥਨ ਕਰੋ, ਫਿਰ 'ਧਰ' ਪਦ ਦਾ ਬਖਾਨ ਕਰ ਦਿਓ। ਹੇ ਚਤੁਰ (ਵਿਅਕਤੀਓ!) (ਇਸ ਨੂੰ) ਬਾਣ ਦਾ ਨਾਮ ਹਿਰਦੇ ਵਿਚ ਸਮਝ ਲਵੋ।੧੧੦। ਪਹਿਲਾਂ 'ਫੋਕ' ਸ਼ਬਦ ਦਾ ਉਚਾਰ ਕਰੋ, ਫਿਰ 'ਧਰ' ਪਦ ਜੋੜ ਦਿਓ। (ਇਹ) ਸਾਰੇ ਬਾਣ ਦੇ ਨਾਮ ਹਨ। ਸਮਝਦਾਰ (ਵਿਅਕਤੀਓ!) ਹਿਰਦੇ ਵਿਚ ਧਾਰਨ ਕਰ ਲਵੋ।੧੧੧।

ਪਹਿਲਾਂ 'ਪਸੁਪਤਿ' (ਸ਼ਿਵ ਜੀ) (ਸ਼ਬਦ) ਦਾ ਬਖਾਨ ਕਰ ਕੇ, ਫਿਰ 'ਅਸ੍ਰ' (ਵਗਾਇਆ ਹੋਇਆ) ਸ਼ਬਦ ਜੋੜ ਦਿਓ। (ਇਹ) ਨਾਮ ਬਾਣ ਦਾ ਹੈ। ਵਿਦਵਾਨੋ! ਮਨ ਵਿਚ ਸਮਝ ਲਵੋ।੧੧੨। ਸ਼ਿਵ ਦੇ ਹਜ਼ਾਰਾਂ ਨਾਂਵਾਂ, ਨੂੰ ਉਚਾਰ ਕੇ ਫਿਰ 'ਅਸ੍ਰ' ਸ਼ਬਦ ਜੋੜ ਦਿਓ। (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰੋ! ਮਨ ਵਿਚ ਵਿਚਾਰ ਲਵੋ।੧੧੩।

ਪਹਿਲਾਂ 'ਕਰਨ' (ਸੂਰਜ ਦੁਆਰਾ ਕੁੰਤੀ ਦੀ ਕੁੱਖੋਂ ਪੈਦਾ ਹੋਇਆ ਮਹਾਭਾਰਤ ਦਾ ਪ੍ਰਸਿੱਧ ਸੂਰਮਾ) ਦੇ ਨਾਮ ਕਹਿ ਕੇ, ਫਿਰ 'ਅਰਿ' (ਵੈਰੀ) ਸ਼ਬਦ ਕਥਨ ਕਰੋ। (ਇਹ) ਸਾਰੇ ਨਾਮ ਬਾਣ ਦੇ ਹਨ। ਸਿਆਣਿਓ ! ਵਿਚਾਰ ਲਵੋ।੧੧੪। (ਪਹਿਲਾਂ) 'ਭਾਨਜਾਂਤ' (ਸੂਰਜ ਦੇ ਪੁੱਤਰ ਦਾ ਅੰਤ) 'ਕਰਨਾਂਤ' (ਕਰਨ ਦਾ ਅੰਤ) (ਪਦ ਕਹੋ ਅਤੇ ਫਿਰ) 'ਕਰਿ' (ਸ਼ਬਦ) ਇਸ ਢੰਗ ਨਾਲ ਕਥਨ ਕਰੋ। (ਇਸ ਤਰ੍ਹਾਂ) ਸਾਰੇ ਨਾਮ ਬਾਣ ਦੇ ਬਣ ਜਾਣਗੇ। ਚਤੁਰੋ! ਮਨ ਵਿਚ ਇਹ ਗੱਲ ਜਾਣ ਲਵੋ।੧੧੫।

ਅਰਜਨ ਦੇ ਸਾਰੇ ਨਾਮ ਕਹਿ ਕੇ ਫਿਰ 'ਆਯੁਧ' (ਸ਼ਸਤ੍ਰ) ਸ਼ਬਦ ਕਹਿ ਦਿਓ। (ਇਹ) ਸਾਰੇ ਨਾਮ ਬਾਣ ਦੇ ਹੋ ਜਾਣਗੇ। (ਸਾਰੇ) ਚਤੁਰ (ਵਿਅਕਤੀਓ!) ਪਛਾਣ ਲਵੋ।੧੧੬। 'ਜਿਸਨ' (ਅਰਜਨ), 'ਧਨਜੈ' (ਅਰਜਨ) 'ਕ੍ਰਿਸ਼ਨ' (ਅਰਜਨ), ਅਤੇ 'ਸ੍ਵੇਤਵਾਹ' (ਅਰਜਨ) ਨਾਮ ਲੈ ਕੇ ਫਿਰ 'ਆਯੁਧ' (ਸ਼ਸਤ੍ਰ) ਕਥਨ ਕਰਨ ਨਾਲ ਸਾਰੇ ਬਾਣ ਦੇ ਨਾਮ ਹੋ ਜਾਣਗੇ।੧੧੭।

ਅਰਜਨ, ਪਾਰਥ, ਕੇਸਗੁੜ (ਗੁੜਾਕੇਸ-ਨੀਂਦਰ ਨੂੰ ਜਿਤਣ ਵਾਲਾ), 'ਸਾਚੀ ਸਬਯ' (ਸਬਯ ਸਾਚੀ, ਖੱਬੇ ਹੱਥ ਨਾਲ ਬਾਣ ਚਲਾਉਣ ਵਾਲਾ, ਅਰਜਨ) ਕਹਿ ਕੇ ਫਿਰ 'ਆਯੁਧ' (ਸ਼ਸਤ੍ਰ) ਸ਼ਬਦ ਕਹਿ ਦਿਓ। (ਇਨ੍ਹਾਂ ਸਭ ਨੂੰ) ਬਾਣ ਦਾ ਨਾਮ ਜਾਣੋ।੧੧੮। ਬਿਜੈ, ਕਪਿਧੁਜ, ਜੈਦ੍ਰਥਰਿ (ਜੈਦਰਥ ਦਾ ਵੈਰੀ ਅਰਜਨ), ਸੂਰਜ ਜਾਰਿ (ਸੂਰਜ ਦੇ ਪੁੱਤਰ ਕਰਨ ਦਾ ਵੈਰੀ) (ਆਦਿ ਸ਼ਬਦ) ਕਹਿ ਕੇ ਫਿਰ 'ਆਯੁਧ' (ਪਦ) ਦਾ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਸਮਝ ਲਵੋ।੧੧੯।

'ਤਿਮਰਰਿ' (ਇੰਦਰ) ਕਹਿ ਕੇ ਫਿਰ ਬਲ, ਬ੍ਰਤ, ਨਿਸਚ (ਨਿਸਚਰ) (ਆਦਿ ਦੈਂਤਾਂ ਦੇ ਨਾਂ ਲੈ ਕੇ) ਮਗਰੋਂ 'ਹਾ' ਪਦ ਜੋੜ ਕੇ ਫਿਰ 'ਸੁਤ' ਸ਼ਬਦ ਲਗਾ ਦਿਓ। ਫਿਰ 'ਆਯੁਧ' ਸ਼ਬਦ ਲਗਾਉਣ ਨਾਲ ਬਾਣ ਦੇ ਅਨੇਕਾਂ ਨਾਮ ਬਣ ਜਾਣਗੇ।੧੨੦। (ਪਹਿਲਾਂ) ਵਿਸ਼ਨੂ ਦੇ ਹਜ਼ਾਰਾਂ ਨਾਮ ਲੈ ਕੇ ਫਿਰ 'ਅਨੁਜ' (ਛੋਟਾ ਭਾਈ ਇੰਦਰ), 'ਤਨੁਜ' (ਪੁੱਤਰ, ਅਰਜਨ) ਅਤੇ 'ਸਸਤ੍ਰ' ਕਹਿ ਦਿਓ। (ਇਹ ਸਾਰੇ) ਬਾਣ ਦੇ ਨਾਮ ਸਮਝ ਲਵੋ।੧੨੧।

ਨਰਕਿ ਨਿਵਾਰਨ ਅਘ ਹਰਨ ਕ੍ਰਿਪਾ ਸਿੰਧ ਕੌ ਭਾਖੁ।
ਅਨੁਜ ਤਨੁਜ ਕਹਿ ਸਸਤ੍ਰ ਕਹੁ ਨਾਮ ਬਾਨ ਲਖਿ ਰਾਖੁ। ੧੨੨।
ਬਿਘਨ ਹਰਨ ਬਿਆਧਨਿ ਦਰਨ ਪ੍ਰਿਥਮਯ ਸਬਦ ਬਖਾਨ।
ਅਨੁਜ ਤਨੁਜ ਕਹਿ ਸਸਤ੍ਰ ਕਹੁ ਨਾਮ ਬਾਨ ਜੀਅ ਜਾਨ। ੧੨੩।

ਮਕਰ ਕੇਤੁ ਕਹਿ ਮਕਰ ਧੁਜ ਪੁਨਿ ਆਯੁਧ ਪਦੁ ਦੇਹੁ।
ਸਭੈ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ। ੧੨੪।
ਪੁਹਪ ਧਨੁਖ ਅਲਿ ਪਨਚ ਕੇ ਪ੍ਰਿਥਮੈ ਨਾਮ ਬਖਾਨ।
ਆਯੁਧ ਬਹੁਰਿ ਬਖਾਨੀਐ ਜਾਨੁ ਨਾਮ ਸਭ ਬਾਨ। ੧੨੫।

ਸੰਬਰਾਰਿ ਤ੍ਰਿਪੁਰਾਰਿ ਅਰਿ ਪ੍ਰਿਥਮੈ ਸਬਦ ਬਖਾਨ।
ਆਯੁਧ ਬਹੁਰਿ ਬਖਾਨੀਐ ਨਾਮ ਬਾਨ ਕੇ ਮਾਨ। ੧੨੬।
ਸ੍ਰੀ ਸਾਰੰਗਗ੍ਰਾ ਬੀਰਹਾ ਬਲਹਾ ਬਾਨ ਬਖਾਨ।
ਬਿਸਿਖ ਬਿਸੀ ਬਾਸੀ ਧਰਨ ਬਾਨ ਨਾਮ ਜੀਅ ਜਾਨ। ੧੨੭।

ਬਿਖ ਕੇ ਪ੍ਰਿਥਮੇ ਨਾਮ ਕਹਿ ਧਰ ਪਦ ਬਹੁਰੌ ਦੇਹੁ।
ਨਾਮ ਸਕਲ ਸ੍ਰੀ ਬਾਨ ਕੇ ਚਤੁਰ ਚਿਤਿ ਲਖਿ ਲੇਹੁ। ੧੨੮।
ਸਕਲ ਸਿੰਧੁ ਕੇ ਨਾਮ ਲੈ ਤਨੈ ਸਬਦ ਕੌ ਦੇਹੁ।
ਧਰ ਪਦ ਬਹੁਰ ਬਖਾਨੀਐ ਨਾਮ ਬਾਨ ਲਖਿ ਲੇਹੁ। ੧੨੯।

ਉਦਧਿ ਸਿੰਧੁ ਸਰਿਤੇਸ ਜਾ ਕਹਿ ਧਰ ਬਹੁਰਿ ਬਖਾਨ।
ਬੰਸੀਧਰ ਕੇ ਨਾਮ ਸਭ ਲੀਜਹੁ ਚਤੁਰ ਪਛਾਨ। ੧੩੦।
ਬਧ ਨਾਸਨੀ ਬੀਰਹਾ ਬਿਖ ਬਿਸਖਾਗ੍ਰਜ ਬਖਾਨ।
ਧਰ ਪਦ ਬਹੁਰਿ ਬਖਾਨੀਐ ਨਾਮ ਬਾਨ ਕੇ ਮਾਨ। ੧੩੧।

ਸਭ ਮਨੁਖਨ ਕੇ ਨਾਮ ਕਹਿ ਹਾ ਪਦ ਬਹੁਰੋ ਦੇਹੁ।
ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿਤਿ ਲਖਿ ਲੇਹੁ। ੧੩੨।
ਕਾਲਕੂਟ ਕਹਿ ਕਸਟਕਰਿ ਸਿਵਕੰਠੀ ਅਹਿ ਉਚਾਰਿ।
ਧਰ ਪਦ ਬਹੁਰਿ ਬਖਾਨੀਐ ਜਾਨੁ ਬਾਨ ਨਿਰਧਾਰ। ੧੩੩।

ਸਿਵ ਕੇ ਨਾਮ ਉਚਾਰਿ ਕੈ ਕੰਠੀ ਪਦ ਪੁਨਿ ਦੇਹੁ।
ਪੁਨਿ ਧਰ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ। ੧੩੪।
ਬਿਆਧਿ ਬਿਖੀ ਮੁਖਿ ਪ੍ਰਿਥਮ ਕਹਿ ਧਰ ਪਦ ਬਹੁਰਿ ਬਖਾਨ।
ਨਾਮ ਸਭੈ ਏ ਬਾਨ ਕੇ ਲੀਜੋ ਚਤੁਰ ਪਛਾਨ। ੧੩੫।



'ਨਰਕ ਨਿਵਾਰਨ', 'ਅਘ ਹਰਨ' ਅਤੇ 'ਕ੍ਰਿਪਾ ਸਿੰਧ' ਸ਼ਬਦ ਕਹਿ ਕੇ ਫਿਰ 'ਅਨੁਜ' (ਛੋਟਾ ਭਾਈ), 'ਤਨੁਜ' (ਪੁੱਤਰ) ਅਤੇ 'ਸਸਤ੍ਰ' ਪਦ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਸਮਝ ਲਵੋ। ੧੨੨। 'ਬਿਘਨ ਹਰਨ' ਅਤੇ 'ਬਿਆਧਨਿ ਦਰਨ' (ਰੋਗਾਂ ਨੂੰ ਦਲਣ ਵਾਲਾ) ਸ਼ਬਦ ਪਹਿਲਾਂ ਕਹੋ। ਫਿਰ 'ਅਨੁਜ', 'ਤਨੁਜ' ਕਹਿ ਕੇ 'ਸਸਤ੍ਰ' ਕਥਨ ਕਰੋ। (ਇਹ ਸਭ) ਬਾਣ ਦੇ ਨਾਮ ਜਾਣ ਲਵੋ।੧੨੩।

'ਮਕਰ ਕੇਤੁ' (ਅਥਵਾ) 'ਮਕਰ ਧੁਜ' ਕਹਿ ਕੇ ਫਿਰ 'ਆਯੁਧ' ਪਦ ਜੋੜੋ। (ਇਹ) ਸਾਰੇ ਨਾਮ ਬਾਣ ਦੇ ਹਨ। ਹੇ ਬੁੱਧੀਮਾਨੋ! ਮਨ ਵਿਚ ਧਾਰਨ ਕਰ ਲਵੋ। ੧੨੪। 'ਪੁਹਪ ਧਨੁਖ' (ਫੁੱਲਾਂ ਦੇ ਧਨੁਸ਼ ਵਾਲਾ, ਕਾਮਦੇਵ), 'ਅਲਿ ਪਨਚ' (ਭੌਰਿਆਂ ਦੇ ਚਿਲੇ ਵਾਲਾ, ਕਾਮਦੇਵ) ਨਾਮ ਪਹਿਲਾਂ ਕਹੋ। ਫਿਰ 'ਆਯੁਧ' ਪਦ ਕਥਨ ਕਰੋ, ਇਹ ਬਾਣ ਦੇ ਨਾਮ ਹੋ ਜਾਣਗੇ।੧੨੫।

'ਸੰਬਰਾਰਿ' (ਸੰਬਰ ਦੈਂਤ ਦਾ ਵੈਰੀ, ਕਾਮਦੇਵ), 'ਤ੍ਰਿਪਰਾਰਿ ਅਰਿ' (ਸ਼ਿਵ ਦਾ ਵੈਰੀ, ਕਾਮਦੇਵ) ਸ਼ਬਦ ਪਹਿਲਾਂ ਕਹੋ। ਫਿਰ 'ਆਯੁਧ' ਸ਼ਬਦ ਕਥਨ ਕਰੋ। (ਇਨ੍ਹਾਂ ਨੂੰ) ਬਾਣ ਦੇ ਨਾਮ ਮੰਨ ਲਵੋ।੧੨੬। 'ਸਾਰੰਗਗ੍ਰਾ' (ਧਨੁਸ਼ ਦੇ ਅਗੋਂ ਨਿਕਲਣ ਵਾਲਾ ਬਾਣ), 'ਬੀਰਹਾ' (ਸੂਰਮੇ ਨੂੰ ਮਾਰਨ ਵਾਲਾ), 'ਬਲਹਾ' (ਬਲ ਨੂੰ ਖ਼ਤਮ ਕਰਨ ਵਾਲਾ), ਬਾਨ, ਬਿਸਿਖ, ਬਿਸੀ (ਵਿਸ਼ ਨਾਲ ਭਰਿਆ), 'ਬਾਸੀ ਧਰਨ' (ਕਾਨੀ ਨੂੰ ਧਾਰਨ ਕਰਨ ਵਾਲਾ) (ਇਹ ਸਾਰੇ) ਬਾਣ ਦੇ ਨਾਮ ਜਾਣ ਲਵੋ।੧੨੭।

'ਬਿਖ' ਦੇ ਪਹਿਲਾਂ ਨਾਮ ਲਵੋ, ਫਿਰ 'ਧਰ' ਪਦ ਜੋੜੋ। (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰੋ! ਮਨ ਵਿਚ ਜਾਣ ਲਵੋ।੧੨੮। ਸਮੁੰਦਰ ਦੇ ਸਾਰੇ ਨਾਮ ਲੈ ਕੇ ਫਿਰ 'ਤਨੈ' (ਤਨਯ, ਪੁੱਤਰ, ਸਮੁੰਦਰ ਦਾ ਪੁੱਤਰ ਵਿਸ਼) ਸ਼ਬਦ ਜੋੜੋ। ਮਗਰੋਂ 'ਧਰ' ਪਦ ਕਥਨ ਕਰੋ। ਇਹ ਨਾਮ ਬਾਣ ਦੇ ਜਾਣ ਲਵੋ।੧੨੯।

'ਉਦਧਿ' (ਸਮੁੰਦਰ), 'ਸਿੰਧੁ', 'ਸਰਿਤੇਸ' (ਨਦੀਆਂ ਦਾ ਸੁਆਮੀ, ਸਮੁੰਦਰ) ਆਦਿ ਕਹਿਣ ਤੋਂ ਪਿਛੋਂ 'ਜਾ' ਅਤੇ 'ਧਰ' ਪਦਾਂ ਦਾ ਕਥਨ ਕਰੋ। (ਇਹ) ਸਾਰ ਨਾਮ 'ਬੰਸੀਧਰ' (ਬਾਂਸ ਦੀ ਕਾਨੀ ਨੂੰ ਧਾਰਨ ਕਰਨ ਵਾਲਾ ਬਾਣ) ਦੇ ਹਨ। ਚਤੁਰੋ! ਸਮਝ ਲਵੋ।੧੩੦। ਬਧ, ਨਾਸਨੀ, ਬੀਰਹਾ, ਬਿਖ, ਬਿਸਖਾਗ੍ਰਜ (ਬਾਣ ਦੇ ਅੱਗੇ ਲਗਣ ਵਾਲੀ, ਵਿਸ਼) (ਸ਼ਬਦਾਂ) ਦਾ ਕਥਨ ਕਰੋ। ਫਿਰ 'ਧਰ' ਪਦ ਦਾ ਕਥਨ ਕਰੋ। ਇਨ੍ਹਾਂ ਨੂੰ ਬਾਣ ਦੇ ਨਾਮ ਮੰਨ ਲਵੋ।੧੩੧।

ਸਾਰਿਆਂ ਮਨੁੱਖਾਂ ਦੇ ਨਾਮ ਕਹਿ ਕੇ, ਫਿਰ (ਉਨ੍ਹਾਂ ਨਾਲ) 'ਹਾ' ਪਦ ਜੋੜੋ। (ਇਹ ਸਾਰੇ ਨਾਮ ਬਾਣ ਦੇ ਹਨ। ਵਿਦਵਾਨੋ! ਚਿਤ ਵਿਚ ਜਾਣ ਲਵੋ।੧੩੨। ਕਾਲਕੂਟ, ਕਸਟਕਰਿ, ਸ਼ਿਵਕੰਠੀ ਅਤੇ ਅਹਿ (ਸੱਪ) ਨਾਲ 'ਧਰ' ਪਦ ਜੋੜਨ ਨਾਲ, ਬਾਣ ਦੇ ਨਾਮ ਹੋ ਜਾਂਦੇ ਹਨ।੧੩੩।

(ਪਹਿਲਾਂ) ਸ਼ਿਵ ਦੇ ਨਾਮ ਉਚਾਰ ਕੇ ਫਿਰ 'ਕੰਠੀ' ਅਤੇ 'ਧਰ' ਪਦ ਜੋੜ ਦਿਓ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਵੋ।੧੩੪। 'ਬਿਆਧਿ', 'ਬਿਖੀ ਮੁਖਿ' ਪਹਿਲਾਂ ਕਹਿ ਕੇ, ਫਿਰ 'ਧਰ' ਪਦਾ ਦਾ ਕਥਨ ਕਰੋ। (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ (ਵਿਅਕਤੀਓ!) ਪਛਾਣ ਲਵੋ।੧੩੫।

ਖਪਰਾ ਨਾਲਿਕ ਧਨੁਖ ਸੁਤ ਲੈ ਸੁ ਕਮਾਨਜ ਨਾਉ।
ਸਕਰ ਕਾਨ ਨਰਾਚ ਭਨਿ ਧਰ ਸਭ ਸਰ ਕੇ ਗਾਉ। ੧੩੬।
ਬਾਰਿਦ ਜਿਉ ਬਰਸਤ ਰਹੈ ਜਸੁ ਅੰਕੁਰ ਜਿਹ ਹੋਇ।
ਬਾਰਿਦ ਸੋ ਬਾਰਿਦ ਨਹੀ ਤਾਹਿ ਬਤਾਵਹੁ ਕੋਇ। ੧੩੭।

ਬਿਖਧਰ ਬਿਸੀ ਬਿਸੋਕਕਰ ਬਾਰਣਾਰਿ ਜਿਹ ਨਾਮ।
ਨਾਮ ਸਬੈ ਸ੍ਰੀ ਬਾਨ ਕੇ ਲੀਨੇ ਹੋਵਹਿ ਕਾਮ। ੧੩੮।
ਅਰਿ ਬੇਧਨ ਛੇਦਨ ਲਹ੍ਯੋ ਬੇਦਨ ਕਰ ਜਿਹ ਨਾਉ।
ਰਛ ਕਰਨ ਅਪਨਾਨ ਕੀ ਪਰੋ ਦੁਸਟ ਕੇ ਗਾਉ। ੧੩੯।

ਜਦੁਪਤਾਰਿ ਬਿਸਨਾਧਿਪ ਅਰਿ ਕ੍ਰਿਸਨਾਂਤਕ ਜਿਹ ਨਾਮ।
ਸਦਾ ਹਮਾਰੀ ਜੈ ਕਰੋ ਸਕਲ ਕਰੋ ਮਮ ਕਾਮ। ੧੪੦।
ਹਲਧਰ ਸਬਦ ਬਖਾਨਿ ਕੈ ਅਨੁਜ ਉਚਰਿ ਅਰਿ ਭਾਖੁ।
ਸਕਲ ਨਾਮ ਸ੍ਰੀ ਬਾਨ ਕੇ ਚੀਨਿ ਚਤੁਰ ਚਿਤ ਰਾਖੁ। ੧੪੧।

ਰਉਹਣਾਯ ਮੁਸਲੀ ਹਲੀ ਰੇਵਤੀਸ ਬਲਰਾਮ।
ਅਨੁਜ ਉਚਰਿ ਪੁਨਿ ਅਰਿ ਉਚਰਿ ਜਾਨੁ ਬਾਨ ਕੇ ਨਾਮ। ੧੪੨।
ਤਾਲਕੇਤੁ ਲਾਗਲਿ ਉਚਰਿ ਕ੍ਰਿਸਨਾਗ੍ਰਜ ਪਦ ਦੇਹੁ।
ਅਨੁਜ ਉਚਰਿ ਅਰਿ ਉਚਰੀਐ ਨਾਮ ਬਾਨ ਲਖਿ ਲੇਹੁ। ੧੪੩।

ਨੀਲਾਂਬਰ ਰੁਕਮਿਆਂਤ ਕਰ ਪਊਰਾਣਿਕ ਅਰਿ ਭਾਖੁ।
ਅਨੁਜ ਉਚਰਿ ਅਰਿ ਉਚਰੀਐ ਨਾਮ ਬਾਨ ਲਖਿ ਰਾਖੁ। ੧੪੪।
ਸਭ ਅਰਜੁਨ ਕੇ ਨਾਮ ਲੈ ਸੂਤ ਸਬਦ ਪੁਨਿ ਦੇਹੁ।
ਪੁਨਿ ਅਰਿ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ। ੧੪੫।

ਪ੍ਰਿਥਮ ਪਵਨ ਕੇ ਨਾਮ ਲੈ ਸੁਤ ਪਦ ਬਹੁਰਿ ਬਖਾਨ।
ਅਨੁਜ ਉਚਰਿ ਸੁਤਰਿ ਉਚਰਿ ਨਾਮ ਬਾਨ ਪਹਿਚਾਨੁ। ੧੪੬।
ਮਾਰੁਤ ਪਵਨ ਘਨਾਂਤਕਰ ਕਹਿ ਸੁਤ ਸਬਦ ਉਚਾਰਿ।
ਅਨੁਜ ਉਚਰਿ ਸੁਤਰਿ ਉਚਰਿ ਸਰ ਕੇ ਨਾਮ ਬਿਚਾਰੁ। ੧੪੭।

ਸਰਬ ਬਿਆਪਕ ਸਰਬਦਾ ਸਲ੍ਯਜਨ ਸੁ ਬਖਾਨ।
ਤਨੁਜ ਅਨੁਜ ਸੁਤਰਿ ਉਚਰਿ ਨਾਮ ਬਾਨ ਕੇ ਜਾਨ। ੧੪੮।
ਪ੍ਰਿਥਮ ਬਾਰ ਕੇ ਨਾਮ ਲੈ ਪੁਨਿ ਅਰਿ ਸਬਦ ਬਖਾਨ।
ਤਨੁਜ ਅਨੁਜ ਸੁਤਰਿ ਉਚਰਿ ਨਾਮ ਬਾਨ ਪਹਿਚਾਨ। ੧੪੯।



ਖਪਰਾ, ਨਾਲਿਕ (ਨਾਲੀ ਵਾਲਾ), ਧਨੁਖ ਸੁਤ, ਕਮਾਨਜ, ਸਕਰ ਧਰ (ਸਰਕੰਡਾ ਨਾਲ ਲਗਿਆ ਹੋਇਆ), ਕਾਨ ਧਰ (ਕਾਨੇ ਨਾਲ ਲਗਿਆ ਹੋਇਆ) ਅਤੇ ਨਰਾਚ (ਇਹ ਸਾਰੇ) ਬਾਣ ਦੇ ਨਾਮ ਹਨ।੧੩੬। (ਜੋ) ਬਦਲ ਵਾਂਗ ਵਸਦਾ ਰਹਿੰਦਾ ਹੈ ਅਤੇ (ਜਿਸ ਨਾਲ) ਯਸ਼ ਦੀ ਖੇਤੀ ਪੈਦਾ ਹੁੰਦੀ ਹੈ। ਬਦਲ ਵਾਂਗ ਜਲ ਨਹੀਂ ਦਿੰਦਾ (ਬਾਰਿਦ), ਦਸੋ, ਉਹ ਕੌਣ ਹੈ? (ਉੱਤਰ-ਬਾਣ)।੧੩੭।

ਬਿਖਧਰ, ਬਿਸੀ, ਬਿਸੋਕਕਰ (ਸ਼ੋਕ ਨੂੰ ਨਸ਼ਟ ਕਰਨ ਵਾਲਾ), ਬਾਰਣਾਰਿ (ਹਾਥੀ ਦਾ ਵੈਰੀ) ਜਿਸ ਦੇ ਨਾਮ ਹਨ। (ਇਹ) ਸਾਰੇ ਬਾਣ ਦੇ ਨਾਮ ਹਨ, ਜਿਨ੍ਹਾਂ ਨਾਲ (ਸਾਰੇ) ਕੰਮ ਪੂਰੇ ਹੋ ਜਾਂਦੇ ਹਨ।੧੩੮। (ਜੋ) ਵੈਰੀ ਨੂੰ ਮਾਰਨ ਅਤੇ ਵਿੰਨ੍ਹਣ ਵਾਲਾ ਹੈ ਅਤੇ ਜਿਸ ਦਾ ਨਾਂ 'ਬੇਦਨ ਕਰ' (ਪੀੜਾ ਦੇਣ ਵਾਲਾ) ਹੈ। (ਉਹ) ਆਪਣਿਆਂ ਦੀ ਰਖਿਆ ਕਰਨ ਲਈ ਦੁਸ਼ਟਾਂ ਦੇ ਸ਼ਰੀਰ (ਗਾਉਂ, ਸਥਾਨ) ਵਿਚ ਜਾ ਪੈਂਦਾ ਹੈ।੧੩੯।

ਜਿਸ ਦਾ ਨਾਮ ਜਦੁਪਤਾਰਿ (ਕ੍ਰਿਸ਼ਨ ਦਾ ਵੈਰੀ), ਬਿਸਨਾਧਿਪ ਅਰਿ, ਕ੍ਰਿਸਨਾਂਤਕ ਹੈ। ਉਹ (ਬਾਣ) ਸਦਾ ਮੇਰੀ ਜਿਤ ਕਰੇ ਅਤੇ ਮੇਰੇ ਕੰਮ ਸੰਵਾਰੇ।੧੪੦। 'ਹਲਧਰ' ਸ਼ਬਦ (ਪਹਿਲਾਂ) ਕਹਿ ਕੇ ਫਿਰ 'ਅਨੁਜ' (ਛੋਟਾ ਭਾਈ) ਅਤੇ 'ਅਰਿ' ਪਦ ਦਾ ਉਚਾਰਨ ਕਰੋ, (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰੋ ! ਸੋਚ ਕੇ ਮਨ ਵਿਚ ਵਸਾ ਲਵੋ।੧੪੧।

'ਰਉਹਣਾਯ' (ਰੋਹਣੀ ਤੋਂ ਜਨਮਿਆ, ਬਲਰਾਮ), ਮੁਸਲੀ, ਹਲੀ, ਰੇਵਤੀਸ (ਰੇਵਤੀ ਦ ਪਤੀ, ਬਲਰਾਮ), ਬਲਰਾਮ (ਆਦਿ ਸ਼ਬਦ) ਉਚਾਰ ਕੇ, ਫਿਰ 'ਅਨੁਜ' (ਛੋਟਾ ਭਰਾ) ਅਤੇ 'ਅਰਿ' ਪਦ ਜੋੜੋ। (ਇਹ ) ਬਾਣ ਦੇ ਨਾਮ ਜਾਣ ਲਵੋ।੧੪੨। ਤਾਲਕੇਤੁ (ਤਾਲ ਬ੍ਰਿਛ ਦੇ ਚਿੰਨ੍ਹ ਵਾਲੇ ਝੰਡੇ ਵਾਲਾ, ਬਲਰਾਮ), ਲਾਗਲਿ (ਹਲ ਵਾਲਾ, ਬਲਰਾਮ), ਕ੍ਰਿਸ਼ਨਾਗ੍ਰਜ (ਸ਼ਬਦ ਪਹਿਲਾਂ) ਉਚਾਰ ਕੇ, ਫਿਰ 'ਅਨੁਜ' ਅਤੇ 'ਅਰਿ' ਸ਼ਬਦਾਂ ਦਾ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਸਮਝ ਲਵੋ।੧੪੩।

ਨੀਲਾਂਬਰ, ਰੁਕਮਿਆਂਤ ਕਰ (ਰੁਕਮੀ ਦਾ ਅੰਤ ਕਰਨ ਵਾਲਾ, ਬਲਰਾਮ), ਪਊਰਾਣਿਕ ਅਰਿ (ਰੋਮ ਹਰਸ਼ਣ ਰਿਸ਼ੀ ਦਾ ਵੈਰੀ, ਬਲਰਾਮ) (ਸ਼ਬਦ ਪਹਿਲਾਂ) ਕਹਿ ਕੇ ਫਿਰ 'ਅਨੁਜ' ਅਤੇ 'ਅਰਿ' ਸ਼ਬਦ ਉਚਾਰੋ। ਇਨ੍ਹਾਂ ਨੂੰ ਬਾਣ ਦਾ ਨਾਮ ਸਮਝ ਲਵੋ।੧੪੪। ਅਰਜਨ ਦੇ ਸਾਰੇ ਨਾਮ ਲੈ ਕੇ, ਫਿਰ 'ਸੂਤ' ਸ਼ਬਦ ਜੋੜੋ (ਭਾਵ ਕ੍ਰਿਸ਼ਨ)। ਫਿਰ 'ਅਰਿ' ਸ਼ਬਦ ਦਾ ਕਥਨ ਕਰੋ। ਇਹ ਸਾਰੇ ਬਾਣ ਦੇ ਨਾਮ ਸਮਝ ਲਵੋ।੧੪੫।

ਪਹਿਲਾਂ 'ਪਵਨ' ਦੇ ਨਾਮ ਲਵੋ, ਫਿਰ 'ਸੁਤ' ਪਦ ਦਾ ਕਥਨ ਕਰੋ। ਮਗਰੋਂ 'ਅਨੁਜ' ਅਤੇ 'ਸੁਤਰਿ' ਸ਼ਬਦ ਉਚਾਰੋ। ਇਨ੍ਹਾਂ ਨੂੰ ਬਾਣ ਦੇ ਨਾਮ ਸਮਝ ਲਵੋ।੧੪੬। ਮਾਰੁਤ, ਪਵਨ, ਘਨਾਂਤ ਕਰ (ਬਦਲਾਂ ਨੂੰ ਖ਼ਤਮ ਕਰਨ ਵਾਲੀ, ਪੌਣ) ਕਹਿ ਕੇ (ਫਿਰ) 'ਸੁਤ' ਸ਼ਬਦ ਉਚਾਰੋ। (ਮਗਰੋਂ) 'ਅਨੁਜ' ਅਤੇ 'ਸੁਤਰਿ' ਸ਼ਬਦਾਂ ਦਾ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਹਨ।੧੪੭।

ਸਰਬ ਬਿਆਪਕ, ਸਰਬਦਾ, ਸਲ੍ਯਜਨ (ਪੌਣ ਦੇ ਨਾਮ) ਕਥਨ ਕਰੋ। ਫਿਰ 'ਤਨੁਜ', 'ਅਨੁਜ' ਅਤੇ ਫਿਰ 'ਸੁਤਰਿ' ਸ਼ਬਦ ਦਾ ਉਚਾਰਨ ਕਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਜਾਣ ਲਵੋ।੧੪੮। ਪਹਿਲਾਂ 'ਬਾਰ' (ਜਲ) ਦੇ ਨਾਮ ਲਵੋ, ਫਿਰ 'ਅਰਿ' ਸ਼ਬਦ ਦਾ ਬਖਾਨ ਕਰੋ। ਮਗਰੋਂ 'ਤਨੁਜ', 'ਅਨੁਜ' ਅਤੇ 'ਸੁਤਰਿ' ਦਾ ਵਰਣਨ ਕਰੋ। (ਇਹ ਨੂੰ) ਬਾਣ ਦੇ ਨਾਮ ਸਮਝੋ।੧੪੯।

ਪ੍ਰਿਥਮ ਅਗਨਿ ਕੇ ਨਾਮ ਲੈ ਅੰਤਿ ਸਬਦ ਅਰਿ ਦੇਹੁ।
ਤਨੁਜ ਅਨੁਜ ਸੁਤਰਿ ਉਚਰਿ ਨਾਮ ਬਾਨ ਲਖਿ ਲੇਹੁ। ੧੫੦।
ਪ੍ਰਿਥਮ ਅਗਨਿ ਕੇ ਨਾਮ ਲੈ ਅੰਤਿ ਸਬਦਿ ਅਰਿ ਭਾਖੁ।
ਤਨੁਜ ਅਨੁਜ ਕਹਿ ਅਰਿ ਉਚਰਿ ਨਾਮ ਬਾਨ ਲਖਿ ਰਾਖੁ। ੧੫੧।

ਪ੍ਰਿਥਮ ਅਗਨਿ ਕੇ ਨਾਮ ਲੈ ਅਰਿ ਅਰਿ ਪਦ ਪੁਨਿ ਦੇਹੁ।
ਤਨੁਜ ਅਨੁਜ ਕਹਿ ਅਰਿ ਉਚਰਿ ਨਾਮ ਬਾਨ ਲਖਿ ਲੇਹੁ। ੧੫੨।
ਪਾਵਕਾਰਿ ਅਗਨਾਂਤ ਕਰ ਕਹਿ ਅਰਿ ਸਬਦ ਬਖਾਨ।
ਅਰਿ ਕਹਿ ਅਨੁਜ ਤਨੁਜ ਉਚਰਿ ਸੁਤਰਿ ਬਾਨ ਪਛਾਨ। ੧੫੩।

ਹਿਮ ਬਾਰਿ ਬਕਹਾ ਗਦੀ ਭੀਮ ਸਬਦ ਪੁਨਿ ਦੇਹੁ।
ਤਨੁਜ ਅਨੁਜ ਸੁਤਰਿ ਉਚਰਿ ਨਾਮ ਬਾਨ ਲਖਿ ਲੇਹੁ। ੧੫੪।
ਦੁਰਜੋਧਨ ਕੇ ਨਾਮ ਲੈ ਅੰਤੁ ਸਬਦ ਅਰਿ ਦੇਹੁ।
ਅਨੁਜ ਉਚਰਿ ਸੁਤਰਿ ਉਚਰਿ ਨਾਮ ਬਾਨ ਲਖਿ ਲੇਹੁ। ੧੫੫।

ਅੰਧ ਸੁਤਨ ਕੇ ਨਾਮ ਲੈ ਅੰਤਿ ਸਬਦ ਅਰਿ ਭਾਖੁ।
ਅਨੁਜ ਉਚਰਿ ਸੁਤਰਿ ਉਚਰਿ ਨਾਮ ਬਾਨ ਲਖਿ ਰਾਖੁ। ੧੫੬।
ਦੁਸਾਸਨ ਦੁਰਮੁਖ ਦੂਜੈ ਕਹਿ ਅਰਿ ਸਬਦ ਬਖਾਨ।
ਅਨੁਜਾ ਉਚਰਿ ਸੁਤਰਿ ਉਚਰਿ ਨਾਮ ਬਾਨ ਪਹਿਚਾਨ। ੧੫੭।
ਦੁਸਲਾ ਕਰਭਿਖ ਆਦਿ ਕਹਿ ਅੰਤਿ ਸਬਦ ਅਰਿ ਭਾਖੁ।
ਅਨੁਜ ਤਨੁਜ ਸਤ੍ਰੁ ਉਚਰਿ ਨਾਮ ਬਾਨ ਲਖਿ ਰਾਖੁ। ੧੫੮।
ਪ੍ਰਿਥਮ ਭੀਖਮ ਕੇ ਨਾਮ ਲੈ ਅੰਤਿ ਸਬਦ ਅਰਿ ਦੇਹੁ।
ਸੁਤ ਆਦਿ ਅੰਤਰਿ ਉਚਰਿ ਨਾਮ ਬਾਨ ਲਖਿ ਲੇਹੁ। ੧੫੯।

ਤਟਤਿ ਜਾਨਵੀ ਅਗ੍ਰਜਾ ਪ੍ਰਿਥਮੈ ਸਬਦ ਬਖਾਨ।
ਤਨੁਜ ਸਤ੍ਰੁ ਸੁਤਰਿ ਉਚਰਿ ਨਾਮ ਬਾਨ ਪਹਿਚਾਨ। ੧੬੦।
ਗੰਗਾ ਗਿਰਿਜਾ ਪ੍ਰਿਥਮ ਕਹਿ ਪੁਤ੍ਰ ਸਬਦ ਪੁਨਿ ਦੇਹੁ।
ਸਤ੍ਰੁ ਉਚਰਿ ਸੁਤਰਿ ਉਚਰਿ ਨਾਮ ਬਾਨ ਲਖਿ ਲੇਹੁ। ੧੬੧।

ਨਾਕਾਲੇ ਸਰਿਤੇਸਰੀ ਪ੍ਰਿਥਮੈ ਸਬਦ ਉਚਾਰਿ।
ਸੁਤ ਅਰਿ ਕਹਿ ਸੁਤਰਿ ਉਚਰਿ ਸਭ ਸਰ ਨਾਮ ਉਚਾਰਿ। ੧੬੨।
ਭੀਖਮ ਸਾਂਤਨੁਸੁਤ ਉਚਰਿ ਪੁਨਿ ਅਰਿ ਸਬਦ ਬਖਾਨ।
ਸੂਤ ਉਚਰਿ ਅੰਤ ਅਰਿ ਉਚਰਿ ਨਾਮ ਬਾਨ ਪਹਿਚਾਨ। ੧੬੩।



ਪਹਿਲਾਂ ਅਗਨੀ ਦੇ ਨਾਮ ਲਵੋ ਅਤੇ ਅੰਤ ਉਤੇ 'ਅਰਿ' ਸ਼ਬਦ ਰਖੋ। ਮਗਰੋਂ ਤਨੁਜ, ਅਨੁਜ ਅਤੇ ਸੂਤਰਿ ਸ਼ਬਦਾਂ ਦਾ ਉਚਾਰਨ ਕਰੋ, (ਇਹ ਸਾਰੇ) ਬਾਣ ਦੇ ਨਾਮ ਵਜੋਂ ਜਾਣ ਲਵੋ।੧੫੦। ਪਹਿਲਾਂ ਅਗਨੀ ਦੇ ਨਾਮ ਲੈ ਕੇ ਫਿਰ ਅੰਤ ਉਤੇ 'ਅਰਿ' ਸ਼ਬਦ ਜੋੜੋ। ਮਗਰੋਂ ਤਨੁਜ, ਅਨੁਜ ਅਤੇ ਅਰਿ ਸ਼ਬਦ ਉਚਾਰੋ। (ਇਹ ਸਾਰੇ) ਬਾਣ ਦੇ ਨਾਮ ਸਮਝ ਲਵੋ।੧੫੧।

ਪਹਿਲਾਂ ਅਗਨੀ ਦੇ ਨਾਮ ਲੈ ਕੇ, ਫਿਰ ਦੋ ਵਾਰ 'ਅਰਿ' ਪਦ ਜੋੜੋ। ਮਗਰੋਂ ਅਨੁਜ, ਤਨੁਜ ਅਤੇ ਅਰਿ ਪਦਾਂ ਦਾ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਸਮਝੋ।੧੫੨। ਪਾਵਕਾਰਿ (ਅਗਨੀ ਦਾ ਵੈਰੀ, ਜਲ), ਅਗਨਾਂਤ ਕਰ (ਅਗਨੀ ਦਾ ਅੰਤ ਕਰਨ ਵਾਲਾ, ਜਲ), ਕਹਿ ਕੇ (ਫਿਰ) ਅਰਿ ਸ਼ਬਦ ਦਾ ਕਥਨ ਕਰੋ। ਮਗਰੋਂ 'ਅਰਿ' ਕਹਿ ਕੇ ਅਨੁਜ, ਤਨੁਜ ਅਤੇ ਸੂਤਰਿ ਦਾ ਉਚਾਰਨ ਕਰੋ। (ਇਨ੍ਹਾਂ ਨੂੰ) ਬਾਣ ਦੇ (ਨਾਮ) ਪਛਾਣੋ (ਅਰਥਾਤ ਜਲ ਦੇ ਵੈਰੀ ਪੌਣ, ਪੌਣ ਦੇ ਵੈਰੀ ਸੂਰਜ, ਸੂਰਜ ਦੇ ਪੁੱਤਰ ਕਰਨ, ਕਰਨ ਦੇ ਛੋਟੀ ਭਾਈ ਅਰਜਨ ਅਤੇ ਅਰਜਨ ਦੇ ਸੁਤ ਨੂੰ ਮਾਰਨ ਵਾਲਾ, ਬਾਣ)।੧੫੩।

ਹਿਮ ਬਾਰਿ (ਸੀਤਲ ਪੌਣ), ਬਕਹਾ (ਬਗਲੇ) ਨੂੰ ਮਾਰਨ ਵਾਲੀ ਪੌਣ, ਗਦੀ (ਗਦਾ ਧਾਰਨ ਕਰਨ ਵਾਲਾ) ਭੀਮ (ਵੱਡੇ ਵਿਸਤਾਰ ਵਾਲਾ, ਪੌਣ) ਸ਼ਬਦ ਤੋਂ ਬਾਦ ਫਿਰ ਤਨੁਜ, ਅਨੁਜ ਅਤੇ ਸੁਤਰਿ (ਅਭਿਮੰਨੁ ਦਾ ਵੈਰੀ) (ਸ਼ਬਦਾਂ ਦਾ) ਉਚਾਰਨ ਕਰੋ। ਇਹ ਬਾਣ ਦੇ ਨਾਮ ਸਮਝ ਲਵੋ।੧੫੪। ਦੁਰਯੋਧਨ ਦੇ ਨਾਮ ਲੈ ਕੇ ਅੰਤ ਵਿਚ 'ਅਰਿ' ਪਦ ਜੋੜੋ। (ਫਿਰ) 'ਅਨੁਜ' ਕਹਿ ਕੇ 'ਸੁਤਰਿ' ਦਾ ਉਚਾਰਨ ਕਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਵੋ।੧੫੫।

ਅੰਧ (ਧ੍ਰਿਤਰਾਸ਼ਟਰ) ਦੇ ਪੁੱਤਰਾਂ ਦਾ ਨਾਮ ਲੈ ਕੇ ਅੰਤ ਵਿਚ 'ਅਰਿ' ਸ਼ਬਦ ਕਹੋ। (ਫਿਰ) 'ਅਨੁਜ' ਕਹਿ ਕੇ 'ਸੁਤਰਿ' ਕਥਨ ਕਰੋ। (ਇਹ) ਬਾਣ ਦੇ ਨਾਮ ਸਮਝ ਲਵੋ।੧੫੬। ਦੁਸਾਸਨ, ਦੁਰਮੁਖ, ਦੂਜੈ ਕਹਿ ਕੇ (ਮਗਰੋਂ) 'ਅਰਿ' ਸ਼ਬਦ ਕਹੋ। (ਫਿਰ) 'ਅਨੁਜ' ਉਚਾਰ ਕੇ 'ਸੁਤਰਿ' ਕਥਨ ਕਰੋ। (ਇਨ੍ਹਾਂ ਨੂੰ) ਬਾਣ ਦੇ ਨਾਮ ਸਮਝੋ।੧੫੭।

ਦਸ਼ਲਾ ਅਤੇ ਕਰਭਿਖ (ਧ੍ਰਿਤਰਾਸ਼ਟਰ ਦੇ ਪੁੱਤਰ) ਆਦਿ ਕਹਿ ਕੇ ਅੰਤ ਉਤੇ 'ਅਰਿ' ਸ਼ਬਦ ਕਥਨ ਕਰੋ। (ਫਿਰ) ਅਨੁਜ, ਤਨੁਜ ਅਤੇ ਸਤ੍ਰੁ ਸ਼ਬਦਾਂ ਦਾ ਉਚਾਰਨ ਕਰੋ। (ਇਨ੍ਹਾਂ ਨੂੰ) ਬਾਣ ਦੇ ਨਾਮ ਸਮਝ ਲਵੋ।੧੫੮। ਪਹਿਲਾਂ ਭੀਖਮ ਦੇ ਨਾਮ ਲੈ ਕੇ ਅੰਤ ਉਤੇ 'ਅਰਿ' ਸ਼ਬਦ ਰਖੋ। (ਫਿਰ) ਪਹਿਲਾਂ ਸੁਤ ਅਤੇ ਅੰਤ ਉਤੇ 'ਅਰਿ' ਪਦ ਦਾ ਕਥਨ ਕਰੋ। ਇਹ ਬਾਣ ਦੇ ਨਾਮ ਹਨ।੧੫੯।

ਪਹਿਲਾਂ 'ਤਟਤ ਜਾਨਵੀ' ਅਤੇ 'ਅਗ੍ਰਜਾ' (ਗੰਗਾ ਨਦੀ) ਸ਼ਬਦ ਬਖਾਨ ਕਰੋ। (ਫਿਰ) 'ਤਨੁਜ ਸਤ੍ਰੁ' ਅਤੇ 'ਸੁਤਰਿ' ਦਾ ਉਚਾਰਨ ਕਰੋ। (ਇਹ) ਬਾਣ ਦੇ ਨਾਮ ਵਜੋਂ ਪਛਾਣੋ।੧੬੦। ਗੰਗਾ, ਗਿਰਿਜਾ (ਸ਼ਬਦ) ਪਹਿਲਾਂ ਕਹੋ ਅਤੇ ਫਿਰ 'ਪੁਤ੍ਰ' ਪਦ ਜੋੜੋ। (ਫਿਰ) 'ਸਤ੍ਰੁ' ਕਹਿ ਕੇ 'ਸੁਤਰਿ' ਪਦ ਉਚਾਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਵੋ।੧੬੧।

ਨਾਕਾਲੇ ਅਤੇ ਸਰਿਤੇਸਰੀ (ਗੰਗਾ ਦੇ ਨਾਮ) ਪਹਿਲਾਂ ਕਹੋ। (ਫਿਰ) 'ਸੁਤ ਅਰਿ' ਅਤੇ 'ਸੁਤਰਿ' ਪਦਾਂ ਦਾ ਕਥਨ ਕਰੋ। ਇਹ ਸਾਰੇ ਨਾਮ ਗੰਗਾ ਦੇ ਹਨ।੧੬੨। 'ਭੀਖਮ' ਅਤੇ 'ਸਾਂਤਨੁਸੁਤ' (ਸ਼ਬਦ) ਕਹਿ ਕੇ ਫਿਰ 'ਅਰਿ' ਪਦ ਕਹੋ। (ਫਿਰ) 'ਸੂਤ' ਪਦ ਕਹਿ ਕੇ ਅੰਤ ਉਤੇ 'ਅਰਿ' ਦਾ ਕਥਨ ਕਰੋ। (ਇਹ) ਬਾਣ ਦੇ ਨਾਮ ਵਜੋਂ ਪਛਾਣੋ।੧੬੩।

ਗਾਂਗੇਯ ਨਦੀਅਜ ਉਚਰਿ ਸਰਿਤਜ ਸਤ੍ਰੁ ਬਖਾਨ।
ਸੁਤ ਉਚਰਿ ਅੰਤ ਅਰਿ ਉਚਰਿ ਨਾਮ ਬਾਨ ਪਹਿਚਾਨ। ੧੬੪।
ਤਾਲਕੇਤੁ ਸਵਿਤਾਸ ਭਨਿ ਆਦਿ ਅੰਤ ਅਰਿ ਦੇਹੁ।
ਸੁਤ ਉਚਰਿ ਰਿਪੁ ਪੁਨਿ ਉਚਰਿ ਨਾਮ ਬਾਨ ਲਖਿ ਲੇਹੁ। ੧੬੫।

ਪ੍ਰਿਥਮ ਦ੍ਰੋਣ ਕਹਿ ਸਿਖ੍ਯ ਕਹਿ ਸੂਤਰਿ ਬਹੁਰਿ ਬਖਾਨ।
ਨਾਮ ਬਾਨ ਕੇ ਸਕਲ ਹੀ ਲੀਜੋ ਚਤੁਰ ਪਛਾਨ। ੧੬੬।
ਭਾਰਦ੍ਵਾਜ ਦ੍ਰੋਣਜ ਪਿਤਾ ਉਚਰਿ ਸਿਖ੍ਯ ਪਦ ਦੇਹੁ।
ਸੂਤਰਿ ਬਹੁਰਿ ਬਖਾਨੀਐ ਨਾਮ ਬਾਨ ਲਖਿ ਲੇਹੁ। ੧੬੭।

*ਸੋਰਠਾ*

ਪ੍ਰਿਥਮ ਜੁਧਿਸਟਰ ਭਾਖਿ ਬੰਧੁ ਸਬਦ ਪੁਨਿ ਭਾਖਯੈ।
ਜਾਨ ਹ੍ਰਿਦੈ ਮੈ ਰਾਖੁ ਸਕਲ ਨਾਮ ਏ ਬਾਨ ਕੇ। ੧੬੮।

*ਦੋਹਰਾ*

ਦੁਉਭਯਾ ਪੰਚਾਲਿ ਪਤਿ ਕਹਿ ਪੁਨਿ ਭ੍ਰਾਤ ਉਚਾਰਿ।
ਸੁਤ ਅਰਿ ਕਹਿ ਸਭ ਬਾਨ ਕੇ ਲੀਜੋ ਨਾਮ ਸੁ ਧਾਰਿ। ੧੬੯।
ਧਰਮਰਾਜ ਧਰਮਜ ਉਚਰਿ ਬੰਧੁ ਸਬਦ ਪੁਨਿ ਦੇਹੁ।
ਸੂਤਰਿ ਬਹੁਰਿ ਬਖਾਨਯੈ ਨਾਮ ਬਾਨ ਲਖਿ ਲੇਹੁ। ੧੭੦।

ਕਾਲਜ ਧਰਮਜ ਸਲਰਿਪੁ ਕਹਿ ਪਦ ਬੰਧੁ ਬਖਾਨ।
ਸੂਤਰਿ ਬਹੁਰਿ ਬਖਾਨੀਐ ਸਭ ਸਰ ਨਾਮ ਪਛਾਨ। ੧੭੧।
ਬਈਵਸਤ ਪਦ ਪ੍ਰਿਥਮ ਕਹਿ ਪੁਨਿ ਸੁਤ ਸਬਦ ਬਖਾਨਿ।
ਬੰਧੁ ਉਚਰਿ ਸੂਤਰਿ ਉਚਰਿ ਸਭ ਸਰ ਨਾਮ ਪਛਾਨ। ੧੭੨।

ਪ੍ਰਿਥਮ ਸੂਰਜ ਕੇ ਨਾਮ ਲੈ ਬਹੁਰਿ ਪੁਤ੍ਰ ਪਦ ਭਾਖਿ।
ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਲਖਿ ਰਾਖੁ। ੧੭੩।
ਕਾਲਿੰਦ੍ਰੀ ਕੋ ਪ੍ਰਿਥਮ ਕਹਿ ਪੁਨਿ ਪਦ ਅਨੁਜ ਬਖਾਨ।
ਤਨੁਜ ਉਚਰਿ ਅਨੁਜ ਅਗ੍ਰ ਕਹਿ ਸਰ ਕੇ ਨਾਮ ਪਛਾਨ। ੧੭੪।

ਜਮੁਨਾ ਕਾਲਿੰਦ੍ਰੀ ਅਨੁਜ ਕਹਿ ਸੁਤ ਬਹੁਰਿ ਬਖਾਨ।
ਅਨੁਜ ਉਚਰਿ ਸੂਤਰਿ ਉਚਰਿ ਸਰ ਕੇ ਨਾਮ ਪਛਾਨ। ੧੭੫।
ਪੰਡੁ ਪੁਤ੍ਰ ਕੁਰ ਰਾਜ ਭਨਿ ਬਹੁਰਿ ਅਨੁਜ ਪਦੁ ਦੇਹੁ।
ਸੁਤ ਉਚਾਰਿ ਅੰਤਿ ਅਰਿ ਉਚਰਿ ਨਾਮ ਬਾਨ ਲਖ ਲੇਹੁ। ੧੭੬।

ਜਊਧਿਸਟਰ ਭੀਮਾਗ੍ਰ ਭਨਿ ਅਰਜੁਨਾਗ੍ਰ ਪੁਨਿ ਭਾਖੁ।
ਸੁਤ ਆਦਿ ਅੰਤਿ ਅਰਿ ਉਚਰਿ ਨਾਮ ਬਾਨੁ ਲਖਿ ਰਾਖੁ। ੧੭੭।
ਨੁਕਲ ਬੰਧੁ ਸਹਿਦੇਵ ਅਨੁਜ ਕਹਿ ਪਦ ਬੰਧੁ ਉਚਾਰਿ।
ਸੁਤ ਆਦਿ ਅੰਤ ਅਰਿ ਉਚਰਿ ਸਰ ਕੇ ਨਾਮ ਬਿਚਾਰ। ੧੭੮।



ਗਾਂਗੇਯ, ਨਦੀਅਜ ਅਤੇ ਸਰਿਤਜ (ਭੀਸ਼ਮ ਦੇ ਨਾਮ) ਉਚਾਰ ਕੇ (ਫਿਰ) 'ਸਤ੍ਰੁ' ਪਦ ਜੋੜੋ। (ਮਗਰੋਂ) 'ਸੁਤ' ਸ਼ਬਦ ਉਚਾਰ ਕੇ ਅੰਤ ਉਤੇ 'ਅਰਿ' ਪਦ ਦਾ ਕਥਨ ਕਰੋ। (ਇਨ੍ਹਾਂ ਨੂੰ) ਬਾਣ ਦੇ ਨਾਮ ਵਜੋਂ ਪਛਾਣੋ।੧੬੪। ਤਾਲਕੇਤੁ ਅਤੇ ਸਵਿਤਾਸ (ਭੀਸ਼ਮ ਦੇ ਨਾਮ) ਪਹਿਲਾਂ ਕਹੋ ਅਤੇ ਅੰਤ ਉਤੇ 'ਅਰਿ' ਪਦ ਜੋੜੋ। (ਮਗਰੋਂ) 'ਸੁਤ' ਸ਼ਬਦ ਉਚਾਰ ਕੇ ਫਿਰ 'ਰਿਪੁ' ਪਦ ਉਚਾਰੋ। (ਇਹ) ਬਾਣ ਦੇ ਨਾਮ ਸਮਝ ਲਵੋ।੧੬੫।

ਪਹਿਲਾਂ 'ਦ੍ਰੋਣ' ਕਹਿ ਕੇ (ਫਿਰ) 'ਸਿਖ੍ਯ' ਕਥਨ ਕਰੋ। (ਇਸ) ਪਿਛੋਂ 'ਸੂਤਰਿ' ਸ਼ਬਦ ਕਥਨ ਕਰੋ। (ਇਹ) ਨਾਮ ਬਾਣ ਦੇ ਹਨ, ਚਤੁਰੋ! ਪਛਾਣ ਲਵੋ।੧੬੬। ਭਾਰਦ੍ਵਾਜ 'ਦ੍ਰੋਣਜ ਪਿਤਾ' (ਦ੍ਰੋਣਾਚਾਰਯ ਦੇ ਨਾਮ) ਪਹਿਲਾਂ ਕਹਿ ਕੇ (ਫਿਰ) 'ਸਿਖ੍ਯ' ਪਦ ਕਹਿ ਦਿਓ। ਮਗਰੋਂ 'ਸੂਤਰਿ' ਦਾ ਕਥਨ ਕਰੋ। (ਇਨ੍ਹਾਂ ਨੂੰ) ਬਾਣ ਦੇ ਨਾਮ ਸਮਝ ਲਵੋ।੧੬੭।

*ਸੋਰਠਾ*

ਪਹਿਲਾਂ 'ਜੁਧਿਸਟਰ' (ਸ਼ਬਦ) ਕਹੋ, ਫਿਰ 'ਬੰਧੁ' (ਭਰਾ) ਸ਼ਬਦ ਕਥਨ ਕਰੋ। (ਇਹ) ਸਾਰੇ ਬਾਣ ਦੇ ਨਾਮ ਸਮਝ ਕੇ, ਹਿਰਦੇ ਵਿਚ ਰਖ ਲਵੋ।੧੬੮।

*ਦੋਹਰਾ*

'ਦੁਉਭਯਾ' ਅਤੇ 'ਪੰਚਾਲਿ ਪਤਿ' ਕਹਿ ਕੇ ਫਿਰ 'ਭ੍ਰਾਤ' (ਸ਼ਬਦ) ਦਾ ਉਚਾਰਨ ਕਰੋ। (ਮਗਰੋਂ) 'ਸੁਤ ਅਰਿ' ਸ਼ਬਦ ਕਹਿ ਦਿਓ। (ਇਹ) ਸਾਰੇ ਬਾਣ ਦੇ ਨਾਮ ਸਮਝ ਲਵੋ।੧੬੯। ਧਰਮਰਾਜ, ਧਰਮਜ (ਯੁਧਿਸਟਰ ਦੇ ਨਾਮ ਪਹਿਲਾਂ) ਉਚਾਰ ਕੇ, ਫਿਰ 'ਬੰਧੁ' ਸ਼ਬਦ ਜੋੜ ਦਿਓ। ਫਿਰ 'ਸੂਤਰਿ' ਸ਼ਬਦ ਦਾ ਕਥਨ ਕਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਵੋ।੧੭੦।

ਕਾਲਜ, ਧਰਮਜ, ਸਲਰਿਪੁ (ਯੁਧਿਸ਼ਟਰ ਦੇ ਨਾਮ) ਕਹਿ ਕੇ (ਫਿਰ) 'ਬੰਧੁ' ਪਦ ਦਾ ਬਖਾਨ ਕਰੋ। ਮਗਰੋਂ 'ਸੂਤਰਿ' ਸ਼ਬਦ ਦਾ ਉਚਾਰਨ ਕਰੋ। (ਇਹ) ਸਾਰੇ ਬਾਣ ਦੇ ਨਾਮ ਹਨ।੧੭੧। ਪਹਿਲਾਂ 'ਬਈਵਸਤ' (ਸੂਰਜ) ਪਦ ਕਹਿ ਕੇ ਫਿਰ 'ਸੁਤ' ਪਦ ਦਾ ਬਖਾਨ ਕਰੋ। (ਮਗਰੋਂ) 'ਬੰਧੁ' ਅਤੇ 'ਸੂਤਰਿ' ਪਦਾਂ ਦਾ ਕਥਨ ਕਰੋ। (ਇਨ੍ਹਾਂ) ਸਭ ਨੂੰ ਬਾਣ ਦਾ ਨਾਮ ਸਮਝੋ।੧੭੨।

ਪਹਿਲਾਂ ਸੂਰਜ ਦੇ ਨਾਮ ਲੈ ਕੇ, ਫਿਰ 'ਪੁਤ੍ਰ' ਪਦ ਜੋੜੋ। (ਫਿਰ) 'ਅਨੁਜ' ਕਹਿ ਕੇ 'ਸੂਤਰਿ' ਦਾ ਉਚਾਰਨ ਕਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਵੋ।੧੭੩। ਪਹਿਲਾਂ 'ਕਾਲਿੰਦ੍ਰੀ' (ਪਦ) ਕਹਿ ਕੇ ਫਿਰ 'ਅਨੁਜ' ਪਦ ਜੋੜੋ। (ਮਗਰੋਂ) 'ਤਨੁਜਾ' ਕਹਿ ਕੇ 'ਅਨੁਜ' ਅਤੇ 'ਅਗ੍ਰ' ਕਹੋ। ਇਸ ਤਰ੍ਹਾਂ ਬਾਣ ਦੇ ਨਾਮ ਬਣ ਜਾਣਗੇ।੧੭੪।

ਜਮੁਨਾ ਅਤੇ ਕਾਲਿੰਦ੍ਰੀ (ਜਮਨਾ ਦੇ ਨਾਮ) ਕਹਿ ਕੇ ਫਿਰ 'ਅਨੁਜ' ਅਤੇ 'ਸੁਤ' (ਪਦਾਂ) ਦਾ ਕਥਨ ਕਰੋ। (ਫਿਰ) 'ਅਨੁਜ' ਅਤੇ 'ਸੂਤਰਿ' ਉਚਾਰੋ। ਇਹ ਸਾਰੇ ਬਾਣ ਦੇ ਨਾਮ ਸਮਝ ਲਵੋ।੧੭੫। ਪਹਿਲਾਂ 'ਪੰਡੁ ਪੁਤ੍ਰ' ਜਾਂ 'ਕੁਰ' ਕਹਿ ਕੇ ਫਿਰ 'ਰਾਜ' ਅਤੇ 'ਅਨੁਜ' ਪਦ ਕਹੋ। (ਫਿਰ) 'ਸੁਤ' ਅਤੇ 'ਅਰਿ' ਦਾ ਉਚਾਰਨ ਕਰੋ। (ਇਹ) ਬਾਣ ਦੇ ਨਾਮ ਸਮਝ ਲਵੋ।੧੭੬।

(ਪਹਿਲਾਂ) 'ਜਊਧਿਸਟਰ' ਦੇ ਨਾਮ 'ਭੀਮਾਗ੍ਰ' ਅਤੇ ਫਿਰ 'ਅਰਜਨਾਗ੍ਰ' ਕਹੋ। (ਮਗਰੋਂ) 'ਸੁਤ' ਅਤੇ ਅੰਤ ਉਤੇ 'ਅਰਿ' ਸ਼ਬਦ ਜੋੜੋ। ਇਹ ਨਾਮ ਬਾਣ ਦੇ ਹਨ।੧੭੭। (ਪਹਿਲਾਂ) 'ਨਕੁਲ-ਬੰਧੁ' ਅਤੇ 'ਸਹਿਦੇਵ ਅਨੁਜ' ਕਹਿ ਕੇ ਫਿਰ 'ਬੰਧੁ' ਪਦ ਕਹੋ। (ਮਗਰੋਂ) ਸੁਤ ਪਦ ਪਹਿਲਾਂ ਅਤੇ 'ਅਰਿ' ਸ਼ਬਦ ਅੰਤ ਉਤੇ ਕਥਨ ਕਰੋ। (ਇਹ) ਬਾਣ ਦੇ ਨਾਮ ਸਮਝੋ।੧੭੮।

ਜਾਗਸੇਨਿ ਕੋ ਪ੍ਰਿਥਮ ਕਹਿ ਪਤਿ ਪਦ ਬਹੁਰਿ ਉਚਾਰਿ।
ਅਨੁਜ ਆਦਿ ਸੂਤਾਂਤ ਕਰਿ ਸਭ ਸਰੁ ਨਾਮ ਅਪਾਰ। ੧੭੯।
ਪ੍ਰਿਥਮ ਦ੍ਰੋਪਦੀ ਦ੍ਰੁਪਦਜਾ ਉਚਰਿ ਸੁ ਪਤਿ ਪਦ ਦੇਹੁ।
ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਲਖਿ ਲੇਹੁ। ੧੯੦।

ਧ੍ਰਿਸਟੁ ਦ੍ਰੁਮਨੁਜਾ ਪ੍ਰਿਥਮ ਕਹਿ ਪੁਨਿ ਪਤਿ ਸਬਦ ਬਖਾਨ।
ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਕੇ ਜਾਨ। ੧੯੧।
ਦ੍ਰੁਪਤ ਦ੍ਰੋਣ ਰਿਪੁ ਪ੍ਰਿਥਮ ਕਹਿ ਜਾ ਕਹਿ ਪਤਿ ਪੁਨਿ ਭਾਖਿ।
ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਲਖਿ ਰਾਖੁ। ੧੯੨।

ਪ੍ਰਿਥਮ ਨਾਮ ਲੈ ਦ੍ਰੁਪਤ ਕੋ ਜਾਮਾਤਾ ਪੁਨਿ ਭਾਖਿ।
ਅਨੁਜ ਉਚਰ ਸੂਤਰਿ ਉਚਰਿ ਨਾਮ ਬਾਨ ਲਖਿ ਰਾਖੁ। ੧੯੩।
ਪ੍ਰਿਥਮ ਦ੍ਰੋਣ ਕੋ ਨਾਮ ਲੈ ਅਰਿ ਪਦ ਬਹੁਰਿ ਉਚਾਰਿ।
ਭਗਨੀ ਕਹਿ ਪਤਿ ਭ੍ਰਾਤ ਕਹਿ ਸੂਤਰਿ ਬਾਨ ਬਿਚਾਰ। ੧੯੪।

ਅਸੁਰ ਰਾਜ ਸੁਤਾਂਤ ਕਰਿ ਬਿਸਿਖ ਬਾਰਹਾ ਬਾਨ।
ਤੂਨੀਰਪ ਦੁਸਟਾਂਤ ਕਰਿ ਨਾਮ ਤੀਰ ਕੇ ਜਾਨ। ੧੯੫।
ਮਾਦ੍ਰੀ ਸਬਦ ਪ੍ਰਿਥਮੇ ਕਹੋ ਸੁਤ ਪਦ ਬਹੁਰਿ ਬਖਾਨ।
ਅਗ੍ਰ ਅਨੁਜ ਸੂਤਰਿ ਉਚਰਿ ਸਰ ਕੇ ਨਾਮ ਪਛਾਨ। ੧੯੬।

ਸੁਗ੍ਰੀਵ ਕੋ ਪ੍ਰਿਥਮ ਕਹਿ ਅਰਿ ਪਦ ਬਹੁਰਿ ਬਖਾਨ।
ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ। ੧੯੭।
ਦਸ ਗ੍ਰੀਵ ਦਸ ਕੰਠ ਭਨਿ ਅਰਿ ਪਦ ਬਹੁਰਿ ਉਚਾਰ।
ਸਕਲ ਨਾਮ ਏਹ ਬਾਨ ਕੇ ਲੀਜਹੁ ਚਤੁਰ ਸੁਧਾਰ। ੧੯੮।

ਪ੍ਰਿਥਮ ਜਟਾਯੁ ਬਖਾਨ ਕੈ ਅਰਿ ਪਦ ਬਹੁਰਿ ਬਖਾਨ।
ਰਿਪੁ ਪਦ ਬਹੁਰਿ ਉਚਾਰੀਐ ਸਰ ਕੇ ਨਾਮ ਪਛਾਨ। ੧੯੯।
ਰਾਵਨ ਰਸਾਸੁਰ ਪ੍ਰਿਥਮ ਭਨਿ ਅੰਤਿ ਸਬਦ ਅਰਿ ਦੇਹੁ।
ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ। ੧੯੦।

ਪ੍ਰਿਥਮ ਮੇਘ ਕੇ ਨਾਮ ਲੈ ਅੰਤ ਸਬਦ ਧੁਨਿ ਦੇਹੋ।
ਪਿਤਾ ਉਚਰਿ ਅਰਿ ਸਬਦ ਕਹੁ ਨਾਮ ਬਾਨ ਲਖਿ ਲੇਹੁ। ੧੯੧।
ਮੇਘਨਾਦ ਭਨ ਜਲਦਧੁਨਿ ਪੁਨਿ ਘਨਨਿਸਨ ਉਚਾਰਿ।
ਪਿਤ ਕਹਿ ਅਰਿ ਕਹਿ ਬਾਣ ਕੇ ਲੀਜਹੁ ਨਾਮ ਸੁ ਧਾਰ। ੧੯੨।

ਅੰਬੁਦ ਧੁਨਿ ਭਨਿ ਨਾਦ ਘਨ ਪੁਨਿ ਪਿਤ ਸਬਦ ਉਚਾਰਿ।
ਅਰਿ ਪਦਿ ਬਹੁਰਿ ਬਖਾਨੀਐ ਸਰ ਕੇ ਨਾਮ ਵਿਚਾਰ। ੧੯੩।
ਧਾਰਾਧਰ ਪਦ ਪ੍ਰਿਥਮ ਕਹਿ ਧੁਨਿ ਪਦ ਬਹੁਰਿ ਬਖਾਨਿ।
ਪਿਤ ਕਹਿ ਅਰਿ ਸਬਦੋ ਉਚਾਰਿ ਨਾਮ ਬਾਨ ਕੇ ਜਾਨ। ੧੯੪।



ਪਹਿਲਾਂ 'ਜਾਗਸੇਨਿ' (ਦ੍ਰੁਪਦ ਦੀ ਪੁੱਤਰੀ, ਦ੍ਰੋਪਦੀ) ਸ਼ਬਦ ਕਹੋ, ਫਿਰ 'ਪਤਿ' ਪਦ ਜੋੜੋ। (ਮਗਰੋਂ) ਪਹਿਲਾਂ 'ਅਨੁਜ' ਅਤੇ ਫਿਰ 'ਸੁਤਾਂਤ ਕਰਿ' ਸ਼ਬਦਾਂ ਦਾ ਉਚਾਰਨ ਕਰੋ। (ਇਹ) ਬਾਣ ਦੇ ਨਾਮ ਹਨ।੧੭੯। ਪਹਿਲਾਂ 'ਦ੍ਰੋਪਦੀ' ਅਤੇ 'ਦ੍ਰੁਪਦਜਾ' ਉਚਾਰ ਕੇ (ਫਿਰ) 'ਪਤਿ' ਪਦ ਜੋੜੋ। (ਫਿਰ) 'ਅਨੁਜ' ਕਹਿ ਕੇ 'ਸੂਤਰਿ' ਕਥਨ ਕਰੋ, (ਇਹ) ਬਾਣ ਦੇ ਨਾਮ ਸਮਝੋ।੧੯੦।

ਪਹਿਲਾਂ 'ਧ੍ਰਿਸਟੁ ਦ੍ਰੁਮਨੁਜਾ' (ਦ੍ਰੋਪਦੀ) ਕਹਿ ਕੇ ਫਿਰ 'ਪਤਿ' ਸ਼ਬਦ ਦਾ ਬਖਾਨ ਕਰੋ। (ਮਗਰੋਂ) 'ਅਨੁਜ' ਸ਼ਬਦ ਦਾ ਉਚਾਰਨ ਕਰ ਕੇ 'ਸੂਤਰਿ' ਸ਼ਬਦ ਕਹੋ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝੋ।੧੯੧। ਪਹਿਲਾਂ 'ਦ੍ਰੁਪਤ' ਅਤੇ 'ਦ੍ਰੋਣ ਰਿਪੁ' ਕਹਿ ਕੇ ਫਿਰ 'ਜਾ' ਅਤੇ 'ਪਤਿ' ਪਦ ਕਥਨ ਕਰੋ। (ਮਗਰੋਂ) 'ਅਨੁਜ' ਕਹਿ ਕੇ ਫਿਰ 'ਸੂਤਰਿ' ਦਾ ਉਚਾਰਨ ਕਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਜਾਣ ਲਵੋ।੧੯੨।

ਪਹਿਲਾਂ 'ਦ੍ਰੁਪਤ' ਦਾ ਨਾਮ ਲੈ ਕੇ ਫਿਰ 'ਜਾਮਾਤਾ' (ਜਵਾਈ) ਸ਼ਬਦ ਕਹੋ। (ਫਿਰ) 'ਅਨੁਜ' ਅਤੇ 'ਸੂਤਰਿ' ਦਾ ਉਚਾਰਨ ਕਰੋ। ਇਹ ਬਾਣ ਦੇ ਨਾਮ ਸਮਝ ਲਵੋ।੧੯੩। ਪਹਿਲਾਂ 'ਦ੍ਰੋਣ' ਦਾ ਨਾਮ ਲਵੋ, ਫਿਰ 'ਅਰਿ' ਪਦ ਦਾ ਕਥਨ ਕਰੋ। (ਮਗਰੋਂ) 'ਭਗਨੀ ਪਤਿ' 'ਭ੍ਰਾਤ', 'ਸੂਤਰਿ' ਕਹੋ। (ਇਹ) ਬਾਣ ਦੇ ਨਾਮ ਵਜੋਂ ਵਿਚਾਰੋ।੧੯੪।

'ਅਸੁਰ ਰਾਜ ਸੁਤਾਂਤ ਕਰਿ' (ਰਾਵਣ ਦੇ ਪੁੱਤਰ ਦਾ ਅੰਤ ਕਰਨ ਵਾਲਾ), ਬਿਸਖ, ਬਾਰਹਾ (ਖੰਭਾਂ ਵਾਲਾ) ਬਾਨ, ਤੂਨੀਰਪ ਅਤੇ ਦੁਸਟਾਂਤ-ਕਰਿ (ਇਹ ਸਾਰੇ) ਨਾਮ ਬਾਣ ਦੇ ਜਾਣਨੇ ਚਾਹੀਦੇ ਹਨ।੧੯੫। ਪਹਿਲਾਂ 'ਮਾਦ੍ਰੀ' ਸ਼ਬਦ ਕਹੋ, ਫਿਰ 'ਸੁਤ' ਸ਼ਬਦ ਕਥਨ ਕਰੋ। (ਮਗਰੋਂ) 'ਅਗ੍ਰ, ਅਨੁਜ, ਸੂਤਰਿ' ਉਚਾਰਨ ਕਰੋ, (ਇਹ) ਬਾਣ ਦੇ ਨਾਮ ਸਮਝੋ।੧੯੬।

ਪਹਿਲਾਂ 'ਸੁਗ੍ਰੀਵ' ਸ਼ਬਦ ਕਹੋ, ਫਿਰ 'ਅਰਿ' ਸ਼ਬਦ ਕਥਨ ਕਰੋ। (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰੋ! ਜਾਣ ਲਵੋ। (ਇਥੇ ਸੁਗ੍ਰੀਵ ਦੇ ਨਾਲ ਬੰਧੁ ਸ਼ਬਦ ਵੀ ਚਾਹੀਦਾ ਹੈ)।੧੯੭। ਪਹਿਲਾਂ 'ਦਸ ਗ੍ਰੀਵ' ਅਤੇ 'ਦਸ ਕੰਠ' ਪਦ ਕਹੋ। ਫਿਰ 'ਅਰਿ' ਪਦ ਦਾ ਉਚਾਰਨ ਕਰੋ। (ਇਹ) ਸਾਰੇ ਬਾਣ ਦੇ ਨਾਮ ਹਨ। ਚਤੁਰ ਜਨ ਵਿਚਾਰ ਕਰ ਲੈਣ।੧੯੮।

ਪਹਿਲਾਂ 'ਜਟਾਯੁ' ਸ਼ਬਦ ਕਹੋ ਅਤੇ ਫਿਰ 'ਅਰਿ' ਪਦ ਦਾ ਕਥਨ ਕਰੋ। ਫਿਰ 'ਰਿਪੁ' ਪਦ ਦਾ ਉਚਾਰਨ ਕਰੋ, (ਇਹ) ਬਾਣ ਦੇ ਨਾਮ ਸਮਝ ਲਵੋ।੧੯੯। ਪਹਿਲਾਂ 'ਰਾਵਣ' ਅਤੇ 'ਰਸਾਸੁਰ' (ਰਸਿਕ ਅਸੁਰ) ਸ਼ਬਦ ਕਹੋ ਅਤੇ ਅੰਤ ਉਤੇ 'ਅਰਿ' ਸ਼ਬਦ ਰਖੋ। (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਪੁਰਸ਼ ਵਿਚਾਰ ਲੈਣ।੧੯੦।

ਪਹਿਲਾਂ 'ਮੇਘ' ਦੇ ਨਾਮ ਲੈ ਕੇ ਅੰਤ ਉਤੇ 'ਧੁਨਿ' ਸ਼ਬਦ ਰਖੋ। (ਮਗਰੋਂ) 'ਪਿਤਾ' ਅਤੇ 'ਅਰਿ' ਸ਼ਬਦ ਉਚਾਰੋ। (ਇਹ) ਬਾਣ ਦੇ ਨਾਮ ਸਮਝ ਲਵੋ।੧੯੧। ਮੇਘ ਨਾਦ, ਜਲਦਧੁਨਿ ਅਤੇ ਘਨਨਿਸਨ (ਬਦਲ ਵਰਗੀ ਧੁਨਿ ਵਾਲਾ) ਸ਼ਬਦ ਕਹਿ ਕੇ (ਫਿਰ) 'ਪਿਤਾ' ਅਤੇ 'ਅਰਿ' (ਸ਼ਬਦਾਂ ਦਾ) ਕਥਨ ਕਰੋ, (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਵੋ।੧੯੨।

ਅੰਬੁਦ ਧੁਨਿ, ਘਨ ਨਾਦ (ਮੇਘਨਾਦ ਦੇ ਨਾਂ) ਸ਼ਬਦ ਕਹਿ ਕੇ ਫਿਰ 'ਪਿਤ' ਸ਼ਬਦ ਉਚਾਰੋ। ਮਗਰੋਂ 'ਅਰਿ' ਪਦ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਹਨ।੧੯੩। ਪਹਿਲਾਂ 'ਧਾਰਾਧਰ' (ਬਦਲ) ਪਦ ਕਹਿ ਕੇ ਫਿਰ 'ਧੁਨਿ' ਸ਼ਬਦ ਦਾ ਉਚਾਰਨ ਕਰੋ। (ਬਾਦ ਵਿਚ) 'ਪਿਤ' ਅਤੇ 'ਅਰਿ' ਸ਼ਬਦ ਕਥਨ ਕਰੋ। (ਇਹ) ਬਾਣ ਦੇ ਨਾਮ ਸਮਝੋ।੧੯੪।

ਪ੍ਰਿਥਮ ਸਬਦ ਕੇ ਨਾਮ ਲੈ ਪਰਧ੍ਵਨਿ ਪੁਨਿ ਪਦ ਦੇਹੁ।
ਧੁਨਿ ਉਚਾਰਿ ਅਰਿ ਉਚਰੀਐ ਨਾਮ ਬਾਨ ਲਖਿ ਲੇਹੁ। ੧੯੫।
ਜਲਦ ਸਬਦ ਪ੍ਰਿਥਮੈ ਉਚਰਿ ਨਾਦ ਸਬਦ ਪੁਨਿ ਦੇਹੁ।
ਪਿਤਾ ਉਚਰਿ ਅਰਿ ਉਚਰੀਐ ਨਾਮ ਬਾਨ ਲਖਿ ਲੇਹੁ। ੧੯੬।

ਪ੍ਰਿਥਮ ਨੀਰ ਕੇ ਨਾਮ ਲੈ ਧਰ ਧੁਨਿ ਬਹੁਰਿ ਬਖਾਨ।
ਤਾਤ ਆਦਿ ਅੰਤ ਅਰਿ ਉਚਰਿ ਨਾਮ ਬਾਨ ਕੇ ਜਾਨ। ੧੯੭।
ਧਾਰਾ ਪ੍ਰਿਥਮ ਉਚਾਰਿ ਕੈ ਧਰ ਪਦ ਬਹੁਰੋ ਦੇਹ।
ਪਿਤ ਕਹਿ ਅਰਿ ਪਦ ਉਚਰੌ ਨਾਮ ਬਾਨ ਲਖਿ ਲੇਹੁ। ੧੯੮।

ਨੀਰ ਬਾਰਿ ਜਲ ਧਰ ਉਚਰਿ ਧੁਨਿ ਪਦ ਬਹੁਰਿ ਬਖਾਨਿ।
ਤਾਤ ਉਚਰਿ ਅਰਿ ਉਚਰੀਐ ਨਾਮ ਬਾਨ ਪਹਿਚਾਨ। ੧੯੯।
ਪਾਨੀ ਪ੍ਰਿਥਮ ਉਚਾਰਿ ਕੈ ਧਰ ਪਦ ਬਹੁਰਿ ਬਖਾਨ।
ਧੁਨਿ ਪਿਤ ਅਰਿ ਕਹਿ ਬਾਨ ਕੇ ਲੀਜਹੁ ਨਾਮ ਪਛਾਨ। ੨੦੦।

ਘਨ ਸੁਤ ਪ੍ਰਿਥਮ ਬਖਾਨਿ ਕੈ ਧਰ ਧੁਨਿ ਬਹੁਰਿ ਬਖਾਨ।
ਤਾਤ ਉਚਰਿ ਅਰਿ ਉਚਰੀਐ ਸਰ ਕੇ ਨਾਮ ਪਛਾਨ। ੨੦੧।
ਆਬਦ ਧੁਨਿ ਕਹਿ ਪਿਤ ਉਚਰਿ ਅਰਿ ਤੇ ਗੁਨਨ ਨਿਧਾਨ।
ਸਕਲ ਨਾਮ ਏ ਬਾਨ ਕੇ ਲੀਜਹੁ ਹ੍ਰਿਦੈ ਪਛਾਨ। ੨੦੨।

ਧਾਰ ਬਾਰਿ ਕਹਿ ਉਚਰਿ ਕੈ ਧਰ ਧੁਨਿ ਬਹੁਰਿ ਬਖਾਨ।
ਤਾਤ ਉਚਰਿ ਅਰਿ ਉਚਰੀਐ ਨਾਮ ਬਾਨ ਕੇ ਜਾਨ। ੨੦੩।
ਨੀਰਦ ਪ੍ਰਿਥਮ ਉਚਾਰ ਕੇ ਧੁਨਿ ਪਦ ਬਹੁਰਿ ਬਖਾਨ।
ਪਿਤ ਕਹਿ ਅਰਿ ਕਹਿ ਬਾਨ ਕੇ ਲੀਜਹੁ ਨਾਮ ਪਛਾਨ। ੨੦੪।

ਘਨਜ ਸਬਦ ਕੋ ਉਚਰਿ ਕੈ ਧੁਨਿ ਪਦ ਬਹੁਰਿ ਬਖਾਨ।
ਸਕਲ ਨਾਮ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ। ੨੦੫।
ਮਤਸ ਸਬਦ ਪ੍ਰਿਥਮੈ ਉਚਰਿ ਅਛ ਸਬਦ ਪੁਨਿ ਦੇਹੁ।
ਅਰਿ ਪਦ ਬਹੁਰਿ ਬਖਾਨੀਐ ਨਾਮ ਬਾਨ ਲਖਿ ਲੇਹੁ। ੨੦੬।

ਪ੍ਰਿਥਮ ਮੀਨ ਕੋ ਨਾਮ ਲੈ ਚਖੁ ਰਿਪੁ ਬਹੁਰਿ ਬਖਾਨ।
ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ। ੨੦੭।
ਮਕਰ ਸਬਦ ਪ੍ਰਿਥਮੈ ਉਚਰਿ ਚਖੁ ਰਿਪੁ ਬਹੁਰ ਬਖਾਨ।
ਸਬੈ ਨਾਮ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ। ੨੦੮।

ਝਖ ਪਦ ਪ੍ਰਿਥਮ ਬਖਾਨਿ ਕੈ ਚਖੁ ਰਿਪੁ ਬਹੁਰਿ ਬਖਾਨ।
ਸਭੇ ਨਾਮ ਸ੍ਰੀ ਬਾਨ ਕੇ ਲੀਜੈ ਚਤੁਰ ਪਛਾਨ। ੨੦੯।
ਸਫਰੀ ਨੇਤ੍ਰ ਬਖਾਨਿ ਕੈ ਅਰਿ ਪਦ ਬਹੁਰਿ ਉਚਾਰ।
ਸਕਲ ਨਾਮ ਸ੍ਰੀ ਬਾਨ ਕੇ ਲੀਜੋ ਸੁ ਕਵਿ ਸੁਧਾਰ। ੨੧੦।



ਪਹਿਲਾਂ 'ਸਬਦ' (ਆਕਾਸ਼) ਨਾਮ ਲੈ ਕੇ ਫਿਰ 'ਪਰਧ੍ਵਨਿ' (ਬਦਲ) ਪਦ ਜੋੜ ਦਿਓ। (ਬਾਦ ਵਿਚ) 'ਧੁਨਿ' ਅਤੇ 'ਅਰਿ' ਸ਼ਬਦ ਉਚਾਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਵੋ।੧੯੫। ਪਹਿਲਾਂ 'ਜਲਦ' ਸ਼ਬਦ ਉਚਾਰੋ, ਫਿਰ 'ਨਾਦ' ਸ਼ਬਦ ਜੋੜੋ। (ਮਗਰੋਂ) 'ਪਿਤਾ' ਅਤੇ 'ਅਰਿ' ਸ਼ਬਦ ਕਥਨ ਕਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਵੋ।੧੯੬।

ਪਹਿਲਾਂ 'ਨੀਰ' ਦੇ ਨਾਮ ਲੈ ਕੇ, ਫਿਰ 'ਧਰ' ਅਤੇ 'ਧੁਨਿ' ਪਦ ਕਹੋ। (ਮਗਰੋਂ) ਪਹਿਲਾਂ 'ਤਾਤ' (ਅਤੇ ਫਿਰ) ਅੰਤ ਉਤੇ 'ਅਰਿ' ਸ਼ਬਦ ਰਖੋ। ਇਹ ਬਾਣ ਦੇ ਨਾਮ ਜਾਣ ਲਵੋ।੧੯੭। ਪਹਿਲਾ 'ਧਾਰਾ' (ਸਬਦ) ਉਚਾਰ ਕੇ, ਫਿਰ 'ਧਰ' ਪਦ ਜੋੜ ਦਿਓ। (ਪਿਛੋਂ) 'ਪਿਤ' ਅਤੇ 'ਅਰਿ' ਪਦ ਉਚਾਰੋ। ਇਨ੍ਹਾਂ ਨੂੰ ਬਾਣ ਦਾ ਨਾਮ ਸਮਝ ਲਵੋ।੧੯੮।

(ਪਹਿਲਾਂ) ਨੀਰ, ਬਾਰਿ, ਜਲ ਸ਼ਬਦ ਉਚਾਰ ਕੇ ਫਿਰ 'ਧਰ' ਪਦ ਕਹੋ ਅਤੇ ਬਾਦ ਵਿਚ 'ਧੁਨਿ' ਪਦ ਕਹੋ। (ਫਿਰ) 'ਤਾਤ' ਅਤੇ 'ਅਰਿ' ਸ਼ਬਦ ਉਚਾਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਪਛਾਣ ਲਵੋ।੧੯੯। ਪਹਿਲਾਂ 'ਪਾਨੀ' ਪਦ ਉਚਾਰ ਕੇ, ਫਿਰ 'ਧਰ' ਸ਼ਬਦ ਉਚਾਰੋ। (ਬਾਦ ਵਿਚ) 'ਧੁਨਿ ਪਿਤ' ਅਤੇ 'ਅਰਿ' ਸ਼ਬਦ ਕਹੋ। (ਇਨ੍ਹਾਂ ਨੂੰ) ਬਾਣ ਦੇ ਨਾਮ ਵਜੋਂ ਪਛਾਣ ਲਵੋ।੨੦੦।

ਪਹਿਲਾਂ 'ਘਨ ਸੁਤ' ਕਹਿ ਕੇ, ਫਿਰ 'ਧਰ' ਅਤੇ 'ਧੁਨਿ' ਸ਼ਬਦਾਂ ਦਾ ਕਥਨ ਕਰੋ। (ਇਸ ਪਿਛੋਂ) 'ਤਾਤ' ਅਤੇ 'ਅਰਿ' ਸ਼ਬਦਾਂ ਦਾ ਉਚਾਰਨ ਕਰੋ। (ਇਨ੍ਹਾਂ ਨੂੰ) ਬਾਣ ਦੇ ਨਾਮ ਸਮਝ ਲਵੋ।੨੦੧। ਹੇ ਗੁਣੀ ਨਿਧਾਨੋ! (ਪਹਿਲਾਂ) 'ਆਬਦ ਧੁਨਿ' (ਜਲ ਦੇਣ ਵਾਲੇ ਬਦਲ ਦਾ ਨਾਦ) ਕਹਿ ਕੇ (ਫਿਰ) 'ਪਿਤ' ਅਤੇ 'ਅਰਿ' ਸ਼ਬਦ ਦਾ ਉਚਾਰਨ ਕਰੋ। (ਇਹ) ਸਾਰੇ ਨਾਮ ਬਾਣ ਦੇ ਹਨ, ਹਿਰਦੇ ਵਿਚ ਪਛਾਣ ਕਰ ਲਵੋ।੨੦੨।

ਪਹਿਲਾਂ 'ਧਾਰ ਬਾਰਿ' ਕਹਿ ਕੇ (ਫਿਰ) 'ਧਰ' ਅਤੇ 'ਧੁਨਿ' ਦਾ ਉਚਾਰਨ ਕਰੋ। (ਬਾਦ ਵਿਚ) 'ਤਾਤ' ਅਤੇ 'ਅਰਿ' ਪਦਾਂ ਦਾ ਉਚਾਰਨ ਕਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝੋ।੨੦੩। ਪਹਿਲਾਂ 'ਨੀਰਦ' (ਸ਼ਬਦ) ਉਚਾਰ ਕੇ ਫਿਰ 'ਧੁਨਿ' ਪਦ ਦਾ ਉਚਾਰਨ ਕਰੋ। (ਫਿਰ) 'ਪਿਤ' ਅਤੇ 'ਅਰਿ' ਪਦ ਕਹਿ ਕੇ ਬਾਣ ਦੇ ਨਾਮ ਪਛਾਣ ਲਵੋ।੨੦੪।

'ਘਨਜ' ਸ਼ਬਦ ਨੂੰ (ਪਹਿਲਾਂ) ਕਹਿ ਕੇ, ਫਿਰ 'ਧੁਨਿ' ਸ਼ਬਦ ਜੋੜੋ। (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਲੋਗੋ! ਮਨ ਵਿਚ ਵਿਚਾਰ ਕਰ ਲਵੋ। (ਇਥੇ ਧੁਨਿ ਤੋਂ ਬਾਦ 'ਅਰਿ' ਸ਼ਬਦ ਲਗਣਾ ਚਾਹੀਦਾ ਹੈ)।੨੦੫। ਪਹਿਲਾਂ 'ਮਤਸ' (ਮੱਛੀ) ਸ਼ਬਦ ਉਚਾਰ ਕੇ ਫਿਰ 'ਅਛ' (ਅੱਖ) ਪਦ ਜੋੜੋ। ਫਿਰ 'ਅਰਿ' ਪਦ ਨੂੰ ਕਥਨ ਕਰੋ। (ਇਹ) ਬਾਣ ਦੇ ਨਾਮ ਸਮਝ ਲਵੋ।੨੦੬।

ਪਹਿਲਾਂ 'ਮੀਨ' ਦੇ ਨਾਮ ਲਵੋ, ਫਿਰ 'ਚਖੁ ਰਿਪੁ' ਸ਼ਬਦ ਕਹੋ। (ਇਹ) ਸਾਰੇ ਨਾਮ ਬਾਣ ਦੇ ਹਨ; ਹਿਰਦੇ ਵਿਚ ਚਤਰੋ! ਵਿਚਾਰ ਲਵੋ।੨੦੭। ਪਹਿਲਾਂ 'ਮਕਰ' ਸ਼ਬਦ ਕਹੋ, ਫਿਰ 'ਚਖੁ ਰਿਪੁ ਪਦ' ਸਦਾ ਕਥਨ ਕਰੋ। ਇਹ ਸਾਰੇ ਨਾਮ ਬਾਣ ਦੇ ਹਨ। ਵਿਚਾਰਵਾਨੋ! ਵਿਚਾਰ ਕਰ ਲਵੋ।੨੦੮।

ਪਹਿਲਾਂ 'ਝਖ' ਪਦ ਕਹਿ ਕੇ ਫਿਰ 'ਚਖੁ ਰਿਪੁ' (ਸ਼ਬਦ) ਕਥਨ ਕਰੋ। ਹੇ ਚਤੁਰ ਪੁਰਸ਼ੋ! (ਇਨ੍ਹਾਂ) ਸਾਰਿਆਂ ਨੂੰ ਬਾਣ ਦੇ ਨਾਮ ਸਮਝ ਲਵੋ।੨੦੯। (ਪਹਿਲਾਂ) 'ਸਫਰੀ ਨੇਤ੍ਰ' ਕਹਿ ਕੇ ਫਿਰ 'ਅਰਿ' ਪਦ ਦਾ ਉਚਾਰਨ ਕਰੋ। ਇਹ ਸਾਰੇ ਨਾਮ ਬਾਣ ਦੇ ਹਨ। ਕਵੀਓ! ਸਮਝ ਲਵੋ।੨੧੦।

ਮਛਰੀ ਚਛੁ ਬਖਾਨਿ ਕੈ ਅਰਿ ਪਦ ਬਹੁਰ ਉਚਾਰ।
ਨਾਮ ਸਕਲ ਸ੍ਰੀ ਬਾਨ ਕੇ ਲੀਜੋ ਚਤੁਰ ਸੁਧਾਰ। ੨੧੧।
ਜਲਚਰ ਪ੍ਰਿਥਮ ਬਖਾਨਿ ਕੈ ਚਖੁ ਪਦ ਬਹੁਰਿ ਬਖਾਨ।
ਅਰਿ ਕਹਿ ਸਭ ਹੀ ਬਾਨ ਕੇ ਲੀਜੋ ਨਾਮ ਪਛਾਨ। ੨੧੨।

ਬਕਤ੍ਰਾਗਜ ਪਦ ਉਚਰਿ ਕੈ ਮੀਨ ਸਬਦ ਅਰਿ ਦੇਹੁ।
ਨਾਮ ਸਿਲੀਮੁਖ ਕੇ ਸਭੈ ਚੀਨ ਚਤੁਰ ਚਿਤਿ ਲੇਹੁ। ੨੧੩।
ਪ੍ਰਿਥਮ ਨਾਮ ਲੈ ਮੀਨ ਕੇ ਕੇਤੁ ਸਬਦ ਪੁਨਿ ਦੇਹੁ।
ਚਖੁ ਕਹਿ ਅਰਿ ਕਹਿ ਬਾਨ ਕੇ ਨਾਮ ਚੀਨ ਚਿਤਿ ਲੇਹੁ। ੨੧੪।

ਸੰਬਰਾਰਿ ਪਦ ਪ੍ਰਿਥਮ ਕਹਿ ਚਖੁ ਧੁਜ ਪਦ ਪੁਨਿ ਦੇਹੁ।
ਅਰਿ ਕਹਿ ਸਭ ਹੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ। ੨੧੫।
ਪ੍ਰਿਥਮ ਪਿਨਾਕੀ ਪਦ ਉਚਰਿ ਅਰਿ ਧੁਜ ਨੇਤ੍ਰ ਉਚਾਰਿ।
ਅਰਿ ਕਹਿ ਸਭ ਹੀ ਬਾਨ ਕੇ ਲੀਜਹੁ ਨਾਮ ਸੁ ਧਾਰ। ੨੧੬।

ਮਹਾਰੁਦ੍ਰ ਅਰਿਧੁਜ ਉਚਰਿ ਪੁਨਿ ਪਦ ਨੇਤ੍ਰ ਬਖਾਨ।
ਅਰਿ ਕਹਿ ਸਭ ਸ੍ਰੀ ਬਾਨ ਕੇ ਨਾਮ ਹ੍ਰਿਦੈ ਪਹਿਚਾਨ। ੨੧੭।
ਤ੍ਰਿਪੁਰਾਂਤਕ ਅਰਿ ਕੇਤੁ ਕਹਿ ਚਖੁ ਅਰਿ ਬਹੁਰਿ ਉਚਾਰ।
ਨਾਮ ਸਕਲ ਏ ਬਾਨ ਕੇ ਲੀਜਹੁ ਸੁ ਕਬਿ ਸੁ ਧਾਰ। ੨੧੮।

ਕਾਰਤਕੇਅ ਪਿਤੁ ਪ੍ਰਿਥਮ ਕਹਿ ਅਰਿ ਧੁਜ ਨੇਤ੍ਰ ਬਖਾਨਿ।
ਅਰਿ ਪਦ ਬਹੁਰਿ ਬਖਾਨੀਐ ਨਾਮ ਬਾਨ ਪਹਿਚਾਨ। ੨੧੯।
ਬਿਰਲ ਬੈਰਿ ਕਰਿ ਬਾਰਹਾ ਬਹੁਲਾਂਤਕ ਬਲਵਾਨ।
ਬਰਣਾਂਤਕ ਬਲਹਾ ਬਿਸਿਖ ਬੀਰ ਪਤਨ ਬਰ ਬਾਨ। ੨੨੦।

ਪ੍ਰਿਥਮ ਸਲਲਿ ਕੌ ਨਾਮ ਲੈ ਧਰ ਅਰਿ ਬਹੁਰਿ ਬਖਾਨਿ।
ਕੇਤੁ ਚਛੁ ਅਰਿ ਉਚਰੀਯੈ ਨਾਮ ਬਾਨ ਕੇ ਜਾਨ। ੨੨੧।
ਕਾਰਤਕੇਅ ਪਦ ਪ੍ਰਿਥਮ ਕਹਿ ਪਿਤੁ ਅਰਿ ਕੇਤੁ ਉਚਾਰਿ।
ਚਖੁ ਅਰਿ ਕਹਿ ਸਭ ਬਾਨ ਕੇ ਲੀਜਹੁ ਨਾਮ ਸੁ ਧਾਰ। ੨੨੨।

ਪ੍ਰਿਥਮ ਪਿਨਾਕੀ ਪਾਨਿ ਕਹਿ ਰਿਪੁ ਧੁਜ ਚਖੁ ਅਰਿ ਦੇਹੁ।
ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ। ੨੨੩।
ਪਸੁ ਪਤਿ ਸੁਰਿਧਰ ਅਰਿ ਉਚਰਿ ਧੁਜ ਚਖੁ ਸਤ੍ਰੁ ਬਖਾਨ।
ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿਤ ਮੈ ਜਾਨ। ੨੨੪।

ਪਾਰਬਤੀਸ ਅਰਿ ਕੇਤੁ ਚਖੁ ਕਹਿ ਰਿਪੁ ਪੁਨਿ ਪਦ ਦੇਹੁ।
ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ। ੨੨੫।
ਸਸਤ੍ਰ ਸਾਂਗ ਸਾਮੁਹਿ ਚਲਤ ਸਤ੍ਰੁ ਮਾਨ ਕੋ ਖਾਪ।
ਸਕਲ ਸ੍ਰਿਸਟ ਜੀਤੀ ਤਿਸੈ ਜਪੀਅਤੁ ਤਾ ਕੋ ਜਾਪੁ। ੨੨੬।

ਸਕਲ ਸੰਭੁ ਕੇ ਨਾਮ ਲੈ ਅਰਿ ਧੁਜ ਨੇਤ੍ਰ ਬਖਾਨਿ।
ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲਤ ਅਪ੍ਰਮਾਨ। ੨੨੭।



(ਪਹਿਲਾਂ) 'ਮਛਰੀ ਚਛੁ' ਕਹਿ ਕੇ ਫਿਰ 'ਅਰਿ' ਪਦ ਨੂੰ ਜੋੜੋ। (ਇਹ) ਸਾਰੇ ਨਾਮ ਬਾਣ ਦੇ ਹਨ, ਵਿਦਵਾਨ ਲੋਕ ਸਮਝ ਲੈਣ।੨੧੧। ਪਹਿਲਾਂ 'ਜਲਚਰ' ਕਹਿ ਕੇ, ਬਾਦ ਵਿਚ 'ਚਖੁ' ਪਦ ਦਾ ਕਥਨ ਕਰੋ। (ਫਿਰ) 'ਅਰਿ' ਸ਼ਬਦ ਕਹਿ ਦਿਓ। (ਇਹ) ਬਾਣ ਦੇ ਨਾਮ ਸਮਝ ਲਵੋ।੨੧੨।

(ਪਹਿਲਾਂ) 'ਬਕਤ੍ਰਾਗਜ' (ਮੂੰਹ ਦੇ ਅਗੇ ਰਹਿਣ ਵਾਲਾ, ਨੇਤ੍ਰ) ਪਦ ਕਹਿ ਕੇ ਫਿਰ 'ਮੀਨ' ਅਤੇ 'ਅਰਿ' ਪਦ ਜੋੜੋ। (ਇਹ) ਸਾਰੇ ਨਾਮ ਸਿਲੀਮੁਖ (ਬਾਣ) ਦੇ ਹਨ, (ਇਨ੍ਹਾਂ ਨੂੰ) ਮਨ ਵਿਚ ਪਛਾਣ ਲਵੋ।੨੧੩। ਪਹਿਲਾਂ 'ਮੀਨ' ਦੇ ਨਾਮ ਲੈ ਕੇ ਫਿਰ 'ਕੇਤੁ' ਸ਼ਬਦ ਜੋੜ ਦਿਓ। (ਫਿਰ) 'ਚਖੁ' ਅਤੇ 'ਅਰਿ' ਕਹਿ ਦਿਓ। (ਇਨ੍ਹਾਂ ਨੂੰ) ਚਿਤ ਵਿਚ ਬਾਣ ਦੇ ਨਾਮ ਸਮਝ ਲਵੋ।੨੧੪।

ਪਹਿਲਾਂ 'ਸੰਬਰਾਰਿ' ਪਦ ਕਥਨ ਕਰੋ, ਫਿਰ 'ਧੁਜ' ਅਤੇ 'ਚਖੁ' ਸ਼ਬਦਾਂ ਦਾ ਉਚਾਰਨ ਕਰੋ। (ਫਿਰ) 'ਅਰਿ' ਪਦ ਕਹਿ ਦਿਓ। (ਇਨ੍ਹਾਂ ਨੂੰ) ਬਾਣ ਦਾ ਨਾਮ ਵਿਚਾਰ ਲਵੋ।੨੧੫। ਪਹਿਲਾਂ 'ਪਿਨਾਕੀ' ਪਦ ਦਾ ਉਚਾਰਨ ਕਰੋ, (ਫਿਰ) 'ਅਰਿ' 'ਧੁਜ' ਅਤੇ 'ਨੇਤ੍ਰ' ਪਦਾਂ ਨੂੰ ਜੋੜੋ। (ਫਿਰ) 'ਅਰਿ' ਸ਼ਬਦ ਕਹਿ ਦਿਓ। (ਇਹ) ਬਾਣ ਦੇ ਨਾਮ ਸਮਝ ਲਵੋ।੨੧੬।

ਪਹਿਲਾਂ 'ਮਹਾਰੁਦ੍ਰ ਅਰਿਧੁਜ' ਪਦ ਕਥਨ ਕਰ ਕੇ, ਫਿਰ 'ਨੇਤ੍ਰ' ਪਦ ਦਾ ਬਖਾਨ ਕਰੋ। (ਇਸ ਪਿਛੋਂ) 'ਅਰਿ' ਸ਼ਬਦ ਜੋੜੋ। (ਇਨ੍ਹਾਂ ਨੂੰ) ਹਿਰਦੇ ਵਿਚ ਬਾਣ ਦੇ ਨਾਮ ਵਜੋਂ ਪਛਾਣ ਲਵੋ।੨੧੭। ਪਹਿਲਾਂ 'ਤ੍ਰਿਪੁਰਾਂਤਕ ਅਰਿ ਕੇਤੁ' ਕਹਿ ਕੇ ਫਿਰ 'ਚਖੁ ਅਰਿ' ਪਦ ਜੋੜੋ। (ਇਹ) ਸਾਰੇ ਨਾਮ ਬਾਣ ਦੇ ਹਨ। ਕਵੀਜਨ ਸੁਧਾਰ ਲੈਣ।੨੧੮।

ਪਹਿਲਾਂ 'ਕਾਰਤਕੇਅ ਪਿਤੁ' ਕਹਿ ਕੇ ਫਿਰ 'ਅਰਿ ਧੁਜ ਨੇਤ੍ਰ' ਕਹੋ। ਫਿਰ 'ਅਰਿ' ਪਦ ਦਾ ਉਚਾਰਨ ਕਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਪਛਾਣੋ।੨੧੯। ਬਿਰਲ ਬੈਰਿ ਕਰਿ (ਵੈਰੀਆਂ ਨੂੰ ਵਿਰਲਾ ਕਰਨ ਵਾਲਾ), ਬਾਰਹਾ, ਬਹੁਲਾਂਤਕ, ਬਲਵਾਨ, ਬਰਣਾਂਤਕ, ਬਲਹਾ, ਬਿਸਿਖ, ਬੀਰ ਪਤਨ ▯ (ਇਹ ਨਾਮ) ਬਾਣ ਦੇ ਹਨ।੨੨੦।

ਪਹਿਲਾਂ 'ਸਲਲਿ' ਦਾ ਨਾਮ ਲੈ ਕੇ, ਫਿਰ 'ਧਰ' ਅਤੇ 'ਅਰਿ' ਪਦ ਕਥਨ ਕਰੋ। ਫਿਰ 'ਕੇਤੁ ਚਛੁ ਅਰਿ' ਉਚਾਰਨ ਕਰੋ। (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਵੋ।੨੨੧। ਪਹਿਲਾਂ 'ਕਾਰਤਕੇਅ' ਸ਼ਬਦ ਕਹਿ ਕੇ, ਫਿਰ 'ਪਿਤੁ', 'ਅਰਿ' ਅਤੇ 'ਕੇਤੁ' ਦਾ ਉਚਾਰਨ ਕਰ ਲਵੋ। (ਫਿਰ) 'ਚਖੁ ਅਰਿ' ਕਹਿ ਦਿਓ, (ਇਨ੍ਹਾਂ ਨੂੰ) ਬਾਣ ਦਾ ਨਾਮ ਸਮਝ ਲਵੋ।੨੨੨।

ਪਹਿਲਾਂ 'ਪਿਨਾਕੀ' ਅਤੇ 'ਪਾਨਿ' ਕਹਿ ਕੇ 'ਰਿਪੁ ਧੁਜ ਚਖੁ ਅਰਿ' ਪਦ ਜੋੜੋ। (ਇਹ) ਸਾਰੇ ਨਾਮ ਬਾਣ ਦੇ ਹਨ, ਮਨ ਵਿਚ ਵਿਚਾਰ ਲਵੋ।੨੨੩। (ਪਹਿਲਾਂ) 'ਪਸੁ ਪਤਿ' ਅਤੇ 'ਸੁਰਿਧਰ' ਕਹਿ ਕੇ, ਫਿਰ 'ਅਰਿ' ਅਤੇ 'ਧੁਜ ਚਖੁ ਸਤ੍ਰੁ' ਕਥਨ ਕਹੋ। (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਪੁਰਸ਼ ਸਮਝ ਲੈਣ।੨੨੪।

'ਪਾਰਬਤੀਸ ਅਰਿ ਕੇਤੁ ਚਖੁ' ਕਹਿ ਕੇ ਫਿਰ 'ਰਿਪੁ' ਪਦ ਜੋੜ ਲਵੋ। (ਇਹ) ਸਾਰੇ ਨਾਮ ਬਾਣ ਦੇ ਹਨ। ਚਤਰੋ! ਮਨ ਵਿਚ ਸਮਝ ਲਵੋ।੨੨੫। (ਜੋ) ਸਸਤ੍ਰ ਸਾਂਗ ਦੇ ਸਾਹਮਣੇ ਚਲਦਾ ਹੈ ਅਤੇ ਵੈਰੀ ਦੇ ਮਾਣ ਨੂੰ ਨਸ਼ਟ ਕਰਦਾ ਹੈ, ਜਿਸ ਨੇ ਸਾਰੀ ਸ੍ਰਿਸਟੀ ਜਿਤ ਲਈ ਹੈ, ਹਰ ਥਾਂ ਤੇ ਉਸ ਦਾ ਜਾਪ ਹੋ ਰਿਹਾ ਹੈ (ਜਸ ਗਾਇਆ ਜਾ ਰਿਹਾ ਹੈ)।੨੨੬।

'ਸੰਭੁ' (ਸ਼ਿਵ) ਦੇ ਸਾਰੇ ਨਾਮ ਲੈ ਕੇ, ਫਿਰ 'ਅਰਿ ਧੁਜ ਨੇਤ੍ਰ' ਕਥਨ ਕਰੋ। (ਇਹ) ਸਾਰੇ ਬੇਅੰਤ ਨਾਂ ਬਾਣ ਦੇ ਬਣਦੇ ਜਾਣਗੇ।੨੨੭।

ਪ੍ਰਿਥਮ ਨਾਮ ਲੈ ਸਤ੍ਰੁ ਕੋ ਅਰਦਨ ਬਹੁਰਿ ਉਚਾਰ।
ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈ ਅਪਾਰ। ੨੨੮।
ਸਕਲ ਮ੍ਰਿਗ ਸਬਦ ਆਦਿ ਕਹਿ ਅਰਦਨ ਪਦ ਕਹਿ ਅੰਤਿ।
ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈ ਅਨੰਤ। ੨੨੯।

ਕੁੰਭਕਰਨ ਪਦ ਆਦਿ ਕਹਿ ਅਰਦਨ ਬਹੁਰਿ ਬਖਾਨ।
ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿਤ ਮੈ ਜਾਨ। ੨੩੦।
ਰਿਪੁ ਸਮੁਦ੍ਰ ਪਿਤ ਪ੍ਰਿਥਮ ਕਹਿ ਕਾਨ ਅਰਿ ਭਾਖੋ ਅੰਤਿ।
ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲਹਿ ਅਨੰਤ। ੨੩੧।

ਪ੍ਰਿਥਮ ਨਾਮ ਦਸਗ੍ਰੀਵ ਕੇ ਲੈ ਬੰਧੁ ਅਰਿ ਪਦ ਦੇਹੁ।
ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ। ੨੩੨।
ਖੋਲ ਖੜਗ ਖਤ੍ਰਿਅੰਤ ਕਰਿ ਕੈ ਹਰਿ ਪਦੁ ਕਹੁ ਅੰਤਿ।
ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈ ਅਨੰਤ। ੨੩੩।

ਕਵਚ ਕ੍ਰਿਪਾਨ ਕਟਾਰੀਅਹਿ ਭਾਖਿ ਅੰਤਿ ਅਰਿ ਭਾਖੁ।
ਸਕਲ ਨਾਮ ਸ੍ਰੀ ਬਾਨ ਕੇ ਚੀਨ ਚਿਤ ਮਹਿ ਰਾਖੁ। ੨੩੪।
ਪ੍ਰਿਥਮ ਸਸਤ੍ਰ ਸਭ ਉਚਰਿ ਕੈ ਅੰਤਿ ਸਬਦ ਅਰਿ ਦੇਹੁ।
ਸਰਬ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ। ੨੩੫।

ਸੂਲ ਸੈਹਥੀ ਸਤ੍ਰ ਹਾ ਸਿਪ੍ਰਾਦਰ ਕਹਿ ਅੰਤਿ।
ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲਹਿ ਅਨੰਤ। ੨੩੬।
ਸਮਰ ਸੰਦੇਸੋ ਸਤ੍ਰੁਹਾ ਸਤ੍ਰੁਾਂਤਕ ਜਿਹ ਨਾਮ।
ਸਭੈ ਬਰਨ ਰਛਾ ਕਰਨ ਸੰਤਨ ਕੇ ਸੁਖ ਧਾਮ। ੨੩੭।

ਬਰ ਪਦ ਪ੍ਰਿਥਮ ਬਖਾਨਿ ਕੈ ਅਰਿ ਪਦ ਬਹੁਰਿ ਬਖਾਨ।
ਨਾਮ ਸਤ੍ਰੁਹਾ ਕੇ ਸਭੈ ਚਤੁਰ ਚਿਤ ਮਹਿ ਜਾਨ। ੨੩੮।
ਦਖਣ ਆਦਿ ਉਚਾਰਿ ਕੈ ਸਖਣ ਅੰਤਿ ਉਚਾਰ।
ਦਖਣ ਕੌ ਭਖਣ ਦੀਓ ਸਰ ਸੌ ਰਾਮ ਕੁਮਾਰ। ੨੩੯।

ਰਿਸਰਾ ਪ੍ਰਿਥਮ ਬਖਾਨਿ ਕੈ ਮੰਡਰਿ ਬਹੁਰਿ ਬਖਾਨ।
ਰਿਸਤਾ ਕੋ ਬਿਸਿਰਾ ਕੀਯੋ ਸ੍ਰੀ ਰਘੁਪਤਿ ਕੇ ਬਾਨ। ੨੪੦।
ਬਲੀ ਈਸ ਦਸ ਸੀਸ ਕੇ ਜਾਹਿ ਕਹਾਵਤ ਬੰਧੁ।
ਏਕ ਬਾਨ ਰਘੁਨਾਥ ਕੇ ਕੀਯੋ ਕਬੰਧ ਕਬੰਧ। ੨੪੧।

ਪ੍ਰਿਥਮ ਭਾਖਿ ਸੁਗ੍ਰੀਵ ਪਦ ਬੰਧੁਰਿ ਬਹੁਰਿ ਬਖਾਨ।
ਸਕਲ ਨਾਮ ਸ੍ਰੀ ਬਾਨ ਕੇ ਜਾਨੀਅਹੁ ਬੁਧਿ ਨਿਧਾਨ। ੨੪੨।
ਅੰਗਦ ਪਿਤੁ ਕਹਿ ਪ੍ਰਿਥਮ ਪਦ ਅੰਤ ਸਬਦ ਅਰਿ ਦੇਹੁ।
ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ। ੨੪੩।



ਪਹਿਲਾਂ 'ਸਤ੍ਰੂ' ਦੇ ਨਾਮ ਲੈ ਕੇ ਫਿਰ 'ਅਰਦਨ' ਪਦ ਜੋੜੋ। (ਇਸ ਤਰ੍ਹਾਂ ) ਬਾਣ ਦੇ ਅਪਾਰ ਨਾਮ ਬਣਦੇ ਜਾਣਗੇ।੨੨੮। ਪਹਿਲਾਂ ਸਾਰੇ ਮ੍ਰਿਗਾਂ (ਚੌਪਾਏ ਪਸ਼ੂਆਂ) ਦੇ ਨਾਮ ਕਹਿ ਕੇ, (ਫਿਰ) ਅੰਤ ਉਤੇ 'ਅਰਦਨ' ਸ਼ਬਦ ਕਹੋ। (ਇਸ ਤਰ੍ਹਾਂ) ਬਾਣ ਦੇ ਅਪਾਰ ਨਾਮ ਬਣਦੇ ਜਾਣਗੇ।੨੨੯।

ਪਹਿਲਾਂ 'ਕੁੰਭਕਰਨ' ਸ਼ਬਦ ਕਹਿ ਕੇ, ਫਿਰ 'ਅਰਦਨ' ਪਦ ਕਥਨ ਕਰੋ। (ਇਸ ਤਰ੍ਹਾਂ) ਸਾਰੇ ਨਾਮ ਬਾਣ ਦੇ ਬਣ ਜਾਣਗੇ। ਸਮਝਦਾਰ ਲੋਕ ਮਨ ਵਿਚ ਸਮਝ ਲੈਣ।੨੩੦। ਪਹਿਲਾਂ 'ਰਿਪੁ ਸਮੁਦ੍ਰ ਪਿਤ' ਕਹਿ ਕੇ, (ਫਿਰ) 'ਕਾਨ' ਅਤੇ 'ਅਰਿ' ਪਦ ਕਹੋ। (ਇਸ ਤਰ੍ਹਾਂ) ਅਨੇਕ ਨਾਮ ਬਾਣ ਦੇ ਬਣਦੇ ਜਾਣਗੇ।੨੩੧।

ਪਹਿਲਾਂ 'ਦਸਗ੍ਰੀਵ' (ਰਾਵਣ) ਦੇ ਨਾਮ ਲੈ ਕੇ, ਮਗਰੋਂ 'ਬੰਧੁ ਅਰਿ' ਪਦ ਜੋੜੋ। (ਇਸ ਤਰ੍ਹਾਂ) ਬਾਣ ਦੇ ਅਨੇਕ ਨਾਮ ਬਣਦੇ ਜਾਣਗੇ। ਵਿਦਵਾਨ ਚਿਤ ਵਿਚ ਵਿਚਾਰ ਕਰ ਲੈਣ।੨੩੨। ਪਹਿਲਾਂ 'ਖੋਲ' (ਕਵਚ) ਜਾਂ 'ਖੜਗ' ਪਦ ਕਹਿ ਕੇ, ਫਿਰ ਅੰਤ ਉਤੇ 'ਖਤ੍ਰਿਅੰਤ' ਜਾਂ 'ਹਰਿ' ਸ਼ਬਦ ਕਹੋ। (ਇਸ ਤਰ੍ਹਾਂ) ਬਾਣ ਦੇ ਅਨੇਕ ਨਾਮ ਨਿਕਲਦੇ ਜਾਣਗੇ।੨੩੩।

ਕਵਚ, ਕ੍ਰਿਪਾਨ ਜਾਂ ਕਟਾਰੀ ਕਹਿ ਕੇ ਅੰਤ ਉਤੇ 'ਅਰਿ' ਸ਼ਬਦ ਬੋਲੋ। (ਇਹ) ਸਾਰੇ ਨਾਮ ਬਾਣ ਦੇ ਹਨ। ਸੋਚਵਾਨ ਲੋਗ ਵਿਚਾਰ ਲੈਣ।੨੩੪। ਪਹਿਲਾਂ ਸਭ ਸ਼ਸਤ੍ਰਾਂ ਦੇ ਨਾਮ ਉਚਾਰ ਕੇ ਅੰਤ ਉਤੇ 'ਅਰਿ' ਸ਼ਬਦ ਜੋੜ ਦਿਓ। (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਲੋਗ ਮਨ ਵਿਚ ਵਿਚਾਰ ਕਰ ਲੈਣ।੨੩੫।

(ਪਹਿਲਾਂ) ਸੂਲ, ਸੈਹਥੀ, ਸਤ੍ਰੂ ਕਹਿ ਕੇ, ਫਿਰ 'ਹਾ' ਪਦ ਜਾਂ 'ਸਿਪ੍ਰਾਦਰ' (ਢਾਲ ਨੂੰ ਭੰਨਣ ਵਾਲਾ) ਕਹੋ। (ਇਸ ਤਰ੍ਹਾਂ) ਬਾਣ ਦੇ ਅਨੇਕ ਨਾਮ ਬਣਦੇ ਜਾਣਗੇ।੨੩੬। ਸਮਰ ਸੰਦੇਸੋ (ਯੁੱਧ ਦਾ ਸਨੇਹਾ ਲੈ ਜਾਣ ਵਾਲਾ), ਸਤ੍ਰੂਹਾ (ਵੈਰੀ ਨੂੰ ਮਾਰਨ ਵਾਲਾ), ਸਤ੍ਰੂਾਂਤਕ (ਵੈਰੀ ਦਾ ਅੰਤ ਕਰਨ ਵਾਲਾ) ਜਿਸ ਦੇ (ਇਹ) ਤਿਨੋਂ ਨਾਮ ਹਨ। (ਇਹ) ਸਾਰਿਆਂ ਵਰਨਾਂ ਦੀ ਰਖਿਆ ਕਰਦਾ ਹੈ ਅਤੇ ਸੰਤਾਂ ਨੂੰ ਸੁਖ ਪਹੁੰਚਾਂਦਾ ਹੈ।੨੩੭।

ਪਹਿਲਾਂ 'ਬਰ' (ਛਾਤੀ) ਪਦ ਕਹਿ ਕੇ, ਫਿਰ 'ਅਰਿ' ਸ਼ਬਦ ਕਥਨ ਕਰੋ। (ਇਹ) ਸਾਰੇ ਨਾਮ 'ਸਤ੍ਰੂਹਾ' (ਬਾਣ) ਦੇ ਹਨ। ਚਤੁਰ ਲੋਗ ਮਨ ਵਿਜ ਸਮਝ ਲੈਣ। ੨੩੮। ਪਹਿਲਾਂ 'ਦਖਣ' ਕਹਿ ਕੇ, ਅੰਤ ਵਿਚ 'ਸਖਣ' ਸ਼ਬਦ ਉਚਾਰੋ। 'ਦਖਣ' ਨੂੰ ਸ੍ਰੀ ਰਾਮ ਨੇ ਬਾਣ ਨਾਲ 'ਭਖਣ' ਬਣਾ ਦਿੱਤਾ ਸੀ। (ਇਸ ਲਈ ਬਾਣ ਦਾ ਨਾਮ ਦਖਣ ਸਖਣ ਭਖਣ ਬਣ ਗਿਆ)।੨੩੯।

ਪਹਿਲਾਂ 'ਰਿਸਰਾ' ਪਦ ਕਹਿ ਕੇ ਫਿਰ 'ਮੰਡਰਿ' ਪਦ ਦਾ ਬਖਾਨ ਕਰੋ। ਸ੍ਰੀ ਰਾਮ ਦੇ ਬਾਣ ਨੇ 'ਰਿਸਰਾ' ਨੂੰ 'ਬਿਸਿਰਾ' (ਬਿਨਾ ਸਿਰ ਦੇ) ਕਰ ਦਿੱਤਾ।੨੪੦। ਦਸ ਸਿਰ (ਵਾਲੇ ਰਾਵਣ) ਜਿਸ ਦੇ ਬੰਧੁ (ਕੁੰਭਕਰਨ) ਅਤੇ ਸੁਆਮੀ (ਸ਼ਿਵ) ਬਲਵਾਨ ਅਖਵਾਂਦੇ ਹਨ, ਰਘੁਨਾਥ ਦੇ ਇਕ ਬਾਣ ਨਾਲ ਕਬੰਧ (ਸਿਰ ਤੋਂ ਸਖਣਾ) ਅਤੇ ਨਿਰਾ ਕਬੰਧ (ਧੜ) ਬਣਾ ਦਿੱਤਾ।੨੪੧।

ਪਹਿਲਾਂ 'ਸੁਗ੍ਰੀਵ' ਸ਼ਬਦ ਕਹੋ, ਫਿਰ 'ਬੰਧੁਰਿ' (ਬੰਧੁਅਰਿ) ਕਹੋ। (ਇਸ ਤਰ੍ਹਾਂ) ਸਾਰੇ ਬਾਣ ਦੇ ਨਾਮ ਬਣਦੇ ਹਨ। ਬੁੱਧੀਮਾਨੋ ! ਵਿਚਾਰ ਲਵੋ।੨੪੨। ਪਹਿਲਾਂ 'ਅੰਗਦ ਪਿਤੁ' ਕਹਿ ਕੇ, ਅੰਤ ਉਤੇ 'ਅਰਿ' ਸ਼ਬਦ ਜੋੜ ਦਿਓ। (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਪੁਰਸ਼ੋ! ਵਿਚਾਰ ਲਵੋ।੨੪੩।

ਹਨੁਮਾਨ ਕੇ ਨਾਮ ਲੈ ਈਸ ਅਨੁਜ ਅਰਿ ਭਾਖੁ।
ਸਕਲ ਨਾਮ ਸ੍ਰੀ ਬਾਨ ਕੇ ਚੀਨ ਚਿਤ ਮਹਿ ਰਾਖੁ। ੨੪੪।
ਸਸਤ੍ਰ ਸਬਦ ਪ੍ਰਿਥਮੈ ਉਚਰਿ ਅੰਤਿ ਸਬਦ ਅਰਿ ਦੇਹੁ।
ਸਕਲ ਨਾਮ ਸ੍ਰੀ ਬਾਨ ਕੇ ਜਾਨ ਅਨੇਕਨਿ ਲੇਹੁ। ੨੪੫।

ਅਸਤ੍ਰ ਸਬਦ ਪ੍ਰਿਥਮੈ ਉਚਰਿ ਅੰਤਿ ਅਰਿ ਸਬਦ ਬਖਾਨ।
ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ। ੨੪੬।
ਪ੍ਰਿਥਮ ਚਰਮ ਕੇ ਨਾਮ ਲੈ ਸਭ ਅਰਿ ਪਦ ਕਹਿ ਅੰਤ।
ਸਕਲ ਨਾਮ ਸਤ੍ਰਾਂਤ ਕੇ ਨਿਕਸਤ ਚਲਹਿ ਬਿਅੰਤ। ੨੪੭।

ਤਨੁ ਤ੍ਰਾਨ ਕੇ ਨਾਮ ਸਭ ਉਚਰਿ ਅੰਤਿ ਅਰਿ ਦੇਹੁ।
ਸਕਲ ਨਾਮ ਸ੍ਰੀ ਬਾਨ ਕੇ ਤਾ ਸਿਉ ਕੀਜੈ ਨੇਹੁ। ੨੪੮।
ਸਕਲ ਧਨੁਖ ਕੇ ਨਾਮ ਕਹਿ ਅਰਦਨ ਬਹੁਰਿ ਉਚਾਰ।
ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਨਿਰਧਾਰ। ੨੪੯।

ਪ੍ਰਿਥਮ ਨਾਮ ਲੈ ਪਨਚ ਕੇ ਅੰਤਕ ਬਹੁਰਿ ਬਖਾਨ।
ਸਕਲ ਨਾਮ ਸ੍ਰੀ ਬਾਨ ਕੇ ਕਰੀਅਹੁ ਚਤੁਰ ਬਖਿਆਨ। ੨੫੦।
ਸਰ ਪਦ ਪ੍ਰਿਥਮ ਬਖਾਨਿ ਕੈ ਅਰਿ ਪਦ ਬਹੁਰ ਬਖਾਨ।
ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿਤ ਮੈ ਜਾਨ। ੨੫੧।

ਮ੍ਰਿਗ ਪਦ ਪ੍ਰਿਥਮ ਬਖਾਨਿ ਕੈ ਹਾ ਪਦ ਬਹੁਰਿ ਬਖਾਨ।
ਮ੍ਰਿਗਹਾ ਪਦ ਯਹ ਹੋਤ ਹੈ ਲੀਜਹੁ ਚਤੁਰ ਪਛਾਨ। ੨੫੨।

*ਇਤਿ ਸ੍ਰੀ ਨਾਮ ਮਾਲਾ ਪੁਰਾਣੇ ਸ੍ਰੀ ਬਾਨ ਨਾਮ ਤ੍ਰਿਤੀਯ ਧਿਆਇ ਸਮਾਪਤਮ ਸਤੁ ਸੁਭਮ ਸੁਤ। ੩।*

## ਅਥ ਸ੍ਰੀ ਪਾਸਿ ਕੇ ਨਾਮ

*ਦੋਹਰਾ*

ਬੀਰ ਗ੍ਰਸਿਤਹੀ ਗ੍ਰੀਵ ਧਰ ਬਰੁਣਾਯੁਧ ਕਹਿ ਅੰਤ।
ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲੈ ਅਨੰਤ। ੨੫੩।
ਗ੍ਰੀਵ ਗ੍ਰਸਿਤਨਿ ਭਵ ਧਰਾ ਜਲਧ ਰਾਜ ਹਥੀਆਰ।
ਪਰੌ ਦੁਸਟ ਕੇ ਕੰਠ ਮੈ ਮੋਕਹੁ ਲੇਹੁ ਉਬਾਰ। ੨੫੪।

ਪ੍ਰਿਥਮ ਨਦਨ ਕੇ ਨਾਮ ਲੈ ਏਸ ਏਸ ਪਦ ਭਾਖਿ।
ਸਸਤ੍ਰ ਉਚਰਿ ਸਭ ਪਾਸਿ ਕੇ ਨਾਮ ਚੀਨਿ ਚਿਤਿ ਰਾਖੁ। ੨੫੫।
ਗੰਗਾ ਏਸ ਬਖਾਨਿ ਕੈ ਈਸ ਸਸਤ੍ਰ ਕਹਿ ਅੰਤਿ।
ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲੈ ਅਨੰਤ। ੨੫੬।

ਜਟਜ ਜਾਨਵੀ ਕ੍ਰਿਤਹਾ ਗੰਗਾ ਈਸ ਬਖਾਨੁ।
ਆਯੁਧ ਅੰਤਿ ਬਖਾਨੀਐ ਨਾਮ ਪਾਸਿ ਕੇ ਜਾਨ। ੨੫੭।
ਸਕਲ ਅਘਨ ਕੇ ਨਾਮ ਲੈ ਹਾ ਆਯੁਧ ਸੁ ਬਖਾਨ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤ ਮਹਿ ਜਾਨ। ੨੫੮।



ਹਨੁਮਾਨ ਦੇ ਨਾਮ ਲੈ ਕੇ, (ਫਿਰ) 'ਈਸ ਅਨੁਜ ਅਰਿ' ਕਹੋ। (ਇਹ) ਸਾਰੇ ਨਾਮ ਬਾਣ ਦੇ ਹਨ, ਮਨ ਵਿਚ ਵਿਚਾਰ ਕਰ ਲਵੋ।੨੪੪। ਪਹਿਲਾਂ 'ਸਸਤ੍ਰ' ਸ਼ਬਦ ਕਹਿ ਕੇ, ਅੰਤ ਉਤੇ 'ਅਰਿ' ਸ਼ਬਦ ਕਹਿ ਦਿਓ। (ਇਹ) ਅਨੇਕਾਂ ਨਾਮ ਬਾਣ ਦੇ ਜਾਣ ਲਵੋ।੨੪੫।

ਪਹਿਲਾਂ 'ਅਸਤ੍ਰ' ਸ਼ਬਦ ਉਚਾਰ ਕੇ ਅੰਤ ਉਤੇ 'ਅਰਿ' ਸ਼ਬਦ ਕਥਨ ਕਰੋ। ਇਹ ਸਾਰੇ ਨਾਮ ਬਾਣ ਦੇ ਹਨ, ਵਿਚਾਰਵਾਨ ਚਿਤ ਵਿਚ ਸੋਚ ਲੈਣ।੨੪੬। ਪਹਿਲਾਂ 'ਚਰਮ' (ਢਾਲ) ਦੇ ਸਾਰੇ ਨਾਮ ਲੈ ਕੇ ਫਿਰ 'ਅਰਿ' ਸ਼ਬਦ ਅੰਤ ਉਤੇ ਜੋੜੋ। ਇਹ ਸਾਰੇ ਨਾਮ 'ਸਤ੍ਰਾਂਤ' (ਬਾਣ) ਦੇ ਬਣਦੇ ਜਾਣਗੇ।੨੪੭।

(ਪਹਿਲਾਂ) 'ਤਨੁ ਤ੍ਰਾਨ' (ਤਨ ਦੀ ਰਖਿਆ ਕਰਨ ਵਾਲਾ, ਕਵਚ) ਦੇ ਸਾਰੇ ਨਾਮ ਉਚਾਰ ਕੇ, ਅੰਤ ਉਤੇ 'ਅਰਿ' ਸ਼ਬਦ ਜੋੜ ਦਿਓ। (ਇਹ) ਸਾਰੇ ਨਾਮ ਬਾਣ ਦੇ ਹਨ। ਉਸ ਨਾਲ ਪ੍ਰੇਮ ਕਰਨਾ ਚਾਹੀਦਾ ਹੈ।੨੪੮। (ਪਹਿਲਾਂ) 'ਧਨੁਖ' ਦੇ ਸਾਰੇ ਨਾਮ ਕਹਿ ਕੇ ਫਿਰ 'ਅਰਦਨ' ਸ਼ਬਦ ਉਚਾਰੋ। (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਲੋਗੋ! ਵਿਚਾਰ ਕਰ ਲਵੋ।੨੪੯।

ਪਹਿਲਾਂ 'ਪਨਚ' (ਚਿੱਲਾ) ਦੇ ਸਾਰੇ ਨਾਮ ਲੈ ਕੇ, ਮਗਰੋਂ 'ਅੰਤਕ' ਸ਼ਬਦ ਬਖਾਨ ਕਰੋ। ਇਹ ਸਾਰੇ ਨਾਮ ਬਾਣ ਦੇ ਹਨ, ਵਿਦਵਾਨ (ਇਸ ਤਰ੍ਹਾਂ) ਕਹਿੰਦੇ ਹਨ।੨੫੦। ਪਹਿਲਾਂ 'ਸਰ' ਸ਼ਬਦ ਕਹਿ ਕੇ, ਫਿਰ 'ਅਰਿ' ਪਦ ਕਥਨ ਕਰੋ। (ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਲੋਗ ਮਨ ਵਿਚ ਜਾਣ ਲੈਣ।੨੫੧।

ਪਹਿਲਾਂ 'ਮ੍ਰਿਗ' (ਚੌਪਾਏ ਪਸ਼ੂ) ਪਦ ਕਹਿ ਕੇ ਫਿਰ 'ਹਾ' ਪਦ ਦਾ ਕਥਨ ਕਰੋ। (ਇਸ ਤਰ੍ਹਾਂ) 'ਮ੍ਰਿਗਹਾ' (ਪਸ਼ੂ ਨੂੰ ਮਾਰਨ ਵਾਲਾ, ਬਾਣ) ਸ਼ਬਦ ਬਣਦਾ ਹੈ, ਵਿਦਵਾਨ ਲੋਕ ਪਛਾਣ ਲੈਣ।੨੫੨।

*ਇਥੇ ਸ੍ਰੀ ਨਾਮ ਮਾਲਾ ਪੁਰਾਣ ਦੇ ਸ੍ਰੀ ਬਾਨ ਨਾਮ ਦੇ ਤੀਜੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ। ੩।*

## ਹੁਣ ਸ੍ਰੀ ਪਾਸਿ ਦੇ ਨਾਂਵਾਂ ਦਾ ਕਥਨ

*ਦੋਹਰਾ*

'ਬੀਰ ਗ੍ਰਸਿਤਹੀ', 'ਗ੍ਰੀਵਧਰ' ਅਤੇ 'ਬਰੁਣਾਯੁਧ' ਅੰਤ ਉਤੇ ਕਹਿ ਦਿਓ। ਇਸ ਤਰ੍ਹਾਂ ਪਾਸ (ਫਾਹੀ) ਦੇ ਅਨੇਕਾਂ ਨਾਮ ਬਣਦੇ ਜਾਣਗੇ।੨੫੩। 'ਗ੍ਰੀਵ ਗ੍ਰਸਿਤਨਿ', 'ਭਵ ਧਰਾ' ਅਤੇ 'ਜਲਧ ਰਾਜ' ਦਾ ਹਥਿਆਰ ਹੈ। (ਇਹ) ਦੁਸ਼ਟ ਦੀ ਗਰਦਨ ਉਤੇ ਵਜਦਾ ਹੈ ਅਤੇ ਮੈਨੂੰ ਬਚਾ ਲੈਂਦਾ ਹੈ।੨੫੪।

ਪਹਿਲਾਂ ਨਦੀਆਂ ਦੇ ਨਾਮ ਲੈ ਕੇ, ਮਗਰੋਂ ਸਭ ਦੇ 'ਏਸ ਏਸ' ਪਦ ਕਹਿ ਦਿਓ। ਫਿਰ 'ਸਸਤ੍ਰ' ਪਦ ਉਚਾਰੋ। (ਇਹ) ਸਾਰੇ ਨਾਮ ਪਾਸ ਦੇ ਚਿਤ ਵਿਚ ਰਖ ਲਵੋ।੨੫੫। ਪਹਿਲਾਂ 'ਗੰਗਾ ਏਸ' (ਸਬਦ) ਕਹਿ ਕੇ, ਅੰਤ ਉਤੇ 'ਈਸ ਸਸਤ੍ਰ' ਕਹਿ ਦਿਓ। (ਇਸ) ਤੋਂ ਪਾਸ ਦੇ ਅਨੇਕ ਨਾਮ ਨਿਕਲ ਸਕਦੇ ਹਨ।੨੫੬।

(ਪਹਿਲਾਂ) 'ਜਟਜ' (ਜਟਾ ਤੋਂ ਪੈਦਾ ਹੋਈ ਗੰਗਾ), ਜਾਨਵੀ (ਗੰਗਾ), ਕ੍ਰਿਤਹਾ (ਪਾਪ ਹਰਨ ਵਾਲੀ, ਗੰਗਾ) ਸ਼ਬਦ ਕਹਿ ਕੇ ਫਿਰ 'ਗੰਗਾ ਈਸ' ਕਥਨ ਕਰੋ। ਅੰਤ ਉਤੇ 'ਆਯੁਧ' (ਸ਼ਸਤ੍ਰ) ਕਹੋ। ਇਹ ਪਾਸ ਦੇ ਨਾਮ ਬਣ ਜਾਂਦੇ ਹਨ।੨੫੭। ਸਾਰਿਆਂ ਪਾਪਾਂ ਦੇ ਨਾਮ ਲੈ ਕੇ, (ਫਿਰ) 'ਹਾ' ਅਤੇ 'ਆਯੁਧ' ਸ਼ਬਦਾਂ ਦਾ ਕਥਨ ਕਰੋ। (ਇਹ) ਸਾਰੇ ਪਾਸ ਦੇ ਨਾਮ ਹਨ। ਵਿਦਵਾਨ ਮਨ ਵਿਚ ਸੋਚ ਲੈਣ।੨੫੮।

ਕਿਲਬਿਖ ਪਾਪ ਬਖਾਨਿ ਕੈ ਰਿਪੁ ਪਤਿ ਸਸਤ੍ਰ ਬਖਾਨ।
ਸਕਲ ਨਾਮ ਸ੍ਰੀ ਪਾਸਿ ਕੇ ਲੀਜਹੁ ਚਤੁਰ ਪਛਾਨ। ੨੫੯।
ਅਧਰਮ ਪਾਪ ਬਖਾਨਿ ਕੈ ਨਾਸਨੀਸ ਅਸਤ੍ਰ ਭਾਖਿ।
ਸਕਲ ਨਾਮ ਸ੍ਰੀ ਪਾਸਿ ਕੇ ਚੀਨ ਚਤੁਰ ਚਿਤਿ ਰਾਖਿ। ੨੬੦।

ਸਕਲ ਜਟਨਿ ਕੋ ਨਾਮ ਲੈ ਜਾ ਪਤਿ ਅਸਤ੍ਰ ਬਖਾਨਿ।
ਅਮਿਤ ਨਾਮ ਸ੍ਰੀ ਪਾਸ ਕੇ ਚਤੁਰ ਚਿਤ ਮਹਿ ਜਾਨੁ। ੨੬੧।
ਤਉਸਾਰਾ ਸਤ੍ਰੁ ਬਖਾਨਿ ਕੈ ਭੇਦਕ ਗ੍ਰੰਥ ਬਖਾਨ।
ਸਸਤ੍ਰ ਸਬਦ ਪੁਨਿ ਭਾਖੀਐ ਨਾਮ ਪਾਸਿ ਪਹਿਚਾਨ। ੨੬੨।

ਗਿਰਿ ਪਦ ਪ੍ਰਿਥਮ ਬਖਾਨਿ ਕੈ ਨਾਸਨਿ ਨਾਥ ਬਖਾਨਿ।
ਸਸਤ੍ਰ ਸਬਦ ਪੁਨਿ ਭਾਖੀਐ ਨਾਮ ਪਾਸਿ ਪਹਿਚਾਨ। ੨੬੩।
ਫੋਕੀ ਨੋਕੀ ਪਖਧਰ ਪਤ੍ਰੀ ਪਰੀ ਬਖਾਨ।
ਪਛੀ ਪਛਿ ਅੰਤਕ ਕਹੋ ਸਕਲ ਪਾਸਿ ਕੇ ਨਾਮ। ੨੬੪।

ਕਸਟ ਸਬਦ ਪ੍ਰਿਥਮੈ ਉਚਰਿ ਅਘਨ ਸਬਦ ਕਹੁ ਅੰਤਿ।
ਪਤਿ ਸਸਤ੍ਰ ਭਾਖਹੁ ਪਾਸਿ ਕੇ ਨਿਕਸਹਿ ਨਾਮ ਅਨੰਤ। ੨੬੫।
ਪਬ੍ਯਾ ਪ੍ਰਿਥਮ ਬਖਾਨਿ ਕੈ ਭੇਦਨ ਈਸ ਬਖਾਨ।
ਸਸਤ੍ਰ ਸਬਦ ਪੁਨਿ ਭਾਖਿਐ ਨਾਮ ਪਾਸਿ ਪਹਿਚਾਨ। ੨੬੬।

ਜਲਨਾਇਕ ਬਾਰਸਤ੍ਰ ਭਨਿ ਸਸਤ੍ਰ ਸਬਦ ਪੁਨਿ ਦੇਹੁ।
ਸਕਲ ਨਾਮ ਸ੍ਰੀ ਪਾਸਿ ਕੇ ਚੀਨ ਚਤੁਰ ਚਿਤਿ ਲੇਹੁ। ੨੬੭।
ਸਭ ਗੰਗਾ ਕੇ ਨਾਮ ਲੈ ਪਤਿ ਕਹਿ ਸਸਤ੍ਰ ਬਖਾਨ।
ਸਭੈ ਨਾਮ ਸ੍ਰੀ ਪਾਸਿ ਕੇ ਲੀਜਹੁ ਚਤੁਰ ਪਛਾਨ। ੨੬੮।

ਜਮੁਨਾ ਪ੍ਰਿਥਮ ਬਖਾਨਿ ਕੈ ਏਸ ਅਸਤ੍ਰ ਕਹਿ ਅੰਤਿ।
ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲਤ ਅਨੰਤ। ੨੬੯।
ਕਾਲਿੰਦ੍ਰੀ ਪਦ ਪ੍ਰਿਥਮ ਭਨਿ ਇੰਦ੍ਰ ਸਬਦ ਕਹਿ ਅੰਤਿ।
ਅਸਤ੍ਰ ਬਹੁਰਿ ਕਹੁ ਪਾਸਿ ਕੇ ਨਿਕਸਹਿ ਨਾਮ ਅਨੰਤ। ੨੭੦।

ਕਾਲਿਨੁਜਾ ਪਦ ਪ੍ਰਿਥਮਹ ਕਹਿ ਇਸਰਾਸਤ੍ਰ ਪੁਨਿ ਭਾਖੁ।
ਸਕਲ ਨਾਮ ਸ੍ਰੀ ਪਾਸ ਕੇ ਚੀਨਿ ਚਤੁਰ ਚਿਤਿ ਰਾਖੁ। ੨੭੧।
ਕ੍ਰਿਸਨ ਬਲਭਾ ਪ੍ਰਿਥਮ ਕਹਿ ਇਸਰਾਸਤ੍ਰ ਕਹਿ ਅੰਤਿ।
ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲਤ ਅਨੰਤ। ੨੭੨।

ਸੂਰਜ ਪੁਤ੍ਰਿ ਕੋ ਪ੍ਰਿਥਮ ਕਹਿ ਪਤਿ ਕਹਿ ਸਸਤ੍ਰ ਬਖਾਨ।
ਸਕਲ ਨਾਮ ਸ੍ਰੀ ਪਾਸਿ ਕੇ ਲੀਜੀਅਹੁ ਚਤੁਰ ਪਛਾਨ। ੨੭੩।
ਭਾਨੁ ਆਤਜਮਾ ਆਦਿ ਕਹਿ ਅੰਤ ਆਯੁਧ ਪਦ ਦੇਹੁ।
ਸਕਲ ਨਾਮ ਏ ਪਾਸਿ ਕੇ ਚੀਨ ਚਤੁਰ ਚਿਤ ਲੇਹੁ। ੨੭੪।

ਸੂਰ ਆਤਜਮਾ ਆਦਿ ਕਹਿ ਅੰਤਿ ਸਸਤ੍ਰ ਪਦ ਦੀਨ।
ਸਕਲ ਨਾਮ ਸ੍ਰੀ ਪਾਸਿ ਕੇ ਚੀਨਹੁ ਚਿਤ ਪਰਬੀਨ। ੨੭੫।



ਪਹਿਲਾਂ 'ਕਿਲਵਿਖ' ਜਾਂ 'ਪਾਪ' ਕਹਿ ਕੇ, (ਫਿਰ) 'ਰਿਪੁ ਪਤਿ ਸਸਤ੍ਰ' ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ, ਵਿਦਵਾਨ ਵਿਚਾਰ ਲੈਣ।੨੫੯। ਪਹਿਲਾਂ 'ਅਧਰਮ' ਜਾਂ 'ਪਾਪ' ਕਹਿ ਕੇ (ਫਿਰ) 'ਨਾਸਨੀਸ ਅਸਤ੍ਰ' ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ। ਚਿਤ ਵਿਚ ਚਤੁਰ ਲੋਗ ਵਿਚਾਰ ਲੈਣ।੨੬੦।

ਪਹਿਲਾਂ ਜਟਨਿ (ਗੰਗਾ) ਦੇ ਨਾਮ ਲੈ ਕੇ, ਫਿਰ 'ਜਾ ਪਤਿ' ਅਤੇ 'ਅਸਤ੍ਰ' ਸ਼ਬਦ ਕਥਨ ਕਰੋ। (ਇਹ) ਬੇਅੰਤ ਨਾਮ ਪਾਸ ਦੇ ਹਨ। ਚਤੁਰ ਪੁਰਸ਼ ਮਨ ਵਿਚ ਜਾਣ ਲੈਣ।੨੬੧। 'ਤਉਸਾਰਾ ਸਤ੍ਰੁ' (ਤੁਸਾਰ ਦਾ ਵੈਰੀ) ਕਹਿ ਕੇ, ਫਿਰ 'ਭੇਦਕ ਗ੍ਰੰਥ' ਕਥਨ ਕਰੋ। ਮਗਰੋਂ 'ਸ਼ਸਤ੍ਰ' ਸ਼ਬਦ ਕਹੋ, (ਇਹ) ਪਾਸ ਦੇ ਨਾਮ ਵਜੋਂ ਪਛਾਣੋ।੨੬੨।

ਪਹਿਲਾਂ 'ਗਿਰਿ' ਪਦ ਕਹਿ ਕੇ, (ਮਗਰੋਂ) 'ਨਾਸਨਿ ਨਾਥ' ਦਾ ਉਚਾਰਨ ਕਰੋ। ਫਿਰ 'ਸ਼ਸਤ੍ਰ' ਸ਼ਬਦ ਉਚਾਰੋ, (ਇਹ) ਨਾਮ ਪਾਸ ਦੇ ਸਮਝਣੇ ਚਾਹੀਦੇ ਹਨ।੨੬੩। ਫੋਕੀ (ਫੋਕ), ਨੋਕੀ, ਪਖਧਰ, ਪਤ੍ਰੀ, ਪਰੀ, ਪਛੀ, ਪਛਿ ਸ਼ਬਦ ਕਹਿ ਕੇ ਫਿਰ 'ਅੰਤਕ' ਪਦ ਕਹੋ। (ਇਸ ਤਰ੍ਹਾਂ) ਸਾਰੇ ਪਾਸ ਦੇ ਨਾਮ ਬਣਦੇ ਹਨ।੨੬੪।

ਪਹਿਲਾਂ 'ਕਸਟ' ਸ਼ਬਦ ਉਚਾਰੋ, (ਫਿਰ) ਅੰਤ ਉਤੇ 'ਅਘਨ' ਸਬਦ ਕਹੋ। (ਫਿਰ) 'ਪਤਿ ਸਸਤ੍ਰ' ਕਥਨ ਕਰੋ। (ਇਸ ਤਰ੍ਹਾਂ) ਪਾਸ ਦੇ ਨਾਮ ਬਣਦੇ ਜਾਣਗੇ। ੨੬੫। ਪਹਿਲਾਂ 'ਪਬ੍ਯਾ' (ਨਦੀ) ਕਹਿ ਕੇ ਫਿਰ 'ਭੇਦਨ (ਭੇਦਣ ਵਾਲੀ) ਈਸ' ਸ਼ਬਦ ਕਹਿ ਦਿਓ। ਫਿਰ 'ਸ਼ਸਤ੍ਰ' ਪਦ ਦਾ ਕਥਨ ਕਰੋ। ਇਸ ਨੂੰ ਪਾਸ ਦਾ ਨਾਮ ਸਮਝ ਲਵੋ।੨੬੬।

'ਜਲਨਾਇਕ' ਜਾਂ 'ਬਾਰਸਤ੍ਰ' ਕਹਿ ਕੇ, ਫਿਰ 'ਸ਼ਸਤ੍ਰ' ਸ਼ਬਦ ਕਹਿ ਦਿਓ। (ਇਹ) ਸਾਰੇ ਪਾਸ ਦੇ ਨਾਮ ਹਨ, ਚਤੁਰ ਪੁਰਸ਼ ਚਿਤ ਵਿਚ ਵਿਚਾਰ ਲੈਣ।੨੬੭। (ਪਹਿਲਾਂ) ਗੰਗਾ ਦੇ ਸਾਰੇ ਨਾਮ ਲੈ ਕੇ 'ਪਤਿ ਸਸਤ੍ਰ' ਦਾ ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹੋਣਗੇ। ਸਮਝਦਾਰ ਲੋਗ ਵਿਚਾਰ ਕਰ ਲੈਣ।੨੬੮।

ਪਹਿਲਾਂ 'ਜਮੁਨਾ' ਨਾਮ ਕਹਿ ਕੇ ਫਿਰ 'ਏਸ ਅਸਤ੍ਰ' ਅੰਤ ਉਤੇ ਕਹੋ। ਇਹ ਸਾਰੇ ਅਨੰਤ ਨਾਮ ਪਾਸ ਦੇ ਬਣਦੇ ਜਾਣਗੇ।੨੬੯। ਪਹਿਲਾਂ 'ਕਾਲਿੰਦ੍ਰੀ' ਪਦ ਕਹੋ, (ਫਿਰ) ਅੰਤ ਉਤੇ 'ਇੰਦ੍ਰ' ਸਬਦ ਕਹੋ। ਮਗਰੋਂ 'ਅਸਤ੍ਰ' ਸ਼ਬਦ ਕਹੋ, (ਇਸ ਤਰ੍ਹਾਂ) ਪਾਸ ਦੇ ਨਾਮ ਬਣਦੇ ਜਾਣਗੇ।੨੭੦।

ਪਹਿਲਾਂ 'ਕਾਲਿਨੁਜਾ' (ਯਮੁਨਾ) ਕਹਿ ਕੇ ਫਿਰ 'ਇਸਰਾਸਤ੍ਰ' (ਈਸਰ ਦਾ ਅਸਤ੍ਰ) ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ। ਚਤੁਰ ਲੋਗ ਮਨ ਵਿਚ ਵਿਚਾਰ ਲੈਣ।੨੭੧। ਪਹਿਲਾਂ 'ਕ੍ਰਿਸਨ ਬਲਭਾ' ਕਹਿ ਕੇ (ਫਿਰ) 'ਇਸਰਾਸਤ੍ਰ' ਅੰਤ ਉਤੇ ਕਹੋ। (ਇਸ ਤਰ੍ਹਾਂ) ਪਾਸ ਦੇ ਸਾਰੇ ਨਾਮ ਬਣਦੇ ਚਲੇ ਜਾਣਗੇ।੨੭੨।

ਪਹਿਲਾਂ 'ਸੂਰਜ ਪੁਤ੍ਰਿ' ਕਹਿ ਕੇ, ਫਿਰ 'ਪਤਿ' ਅਤੇ 'ਅਸਤ੍ਰ' ਸ਼ਬਦਾਂ ਦਾ ਕਥਨ ਕਰੋ। ਇਹ ਸਾਰੇ ਨਾਮ ਪਾਸ ਦੇ ਹਨ, ਵਿਦਵਾਨ ਵਿਚਾਰ ਲੈਣ।੨੭੩। ਪਹਿਲਾਂ 'ਭਾਨ ਆਤਮਜਾ' (ਸੂਰਜ ਦੀ ਪੁੱਤਰੀ) ਕਹਿ ਕੇ ਅੰਤ ਉਤੇ 'ਆਯੁਧ' ਪਦ ਰਖੋ। (ਇਹ) ਸਾਰੇ ਪਾਸ ਦੇ ਨਾਮ ਹਨ। ਸਿਆਣੇ ਲੋਗ ਵਿਚਾਰ ਲੈਣ।੨੭੪।

ਪਹਿਲਾਂ 'ਸੂਰ ਆਤਮਜਾ' ਕਹਿ ਕੇ ਅੰਤ 'ਸਸਤ੍ਰ' ਪਦ ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ, ਪ੍ਰਬੀਨ ਲੋਗ ਚਿਤ ਵਿਚ ਵਿਚਾਰ ਲੈਣ।੨੭੫।

ਕਾਲ ਪਿਤਾ ਪ੍ਰਥਮੈ ਉਚਰਿ ਅੰਤਿ ਤਨੁਜ ਪਦਿ ਦੇਹੁ।
ਪਤਿ ਕਹਿ ਅਸਤ੍ਰ ਬਖਾਨੀਐ ਨਾਮ ਪਾਸਿ ਲਖਿ ਲੇਹੁ। ੨੭੬।
ਦਿਵਕਰ ਤਨੁਜਾ ਪ੍ਰਿਥਮ ਕਹਿ ਪਤਿ ਕਹਿ ਸਸਤ੍ਰ ਬਖਾਨ।
ਸਕਲ ਨਾਮ ਸ੍ਰੀ ਪਾਸਿ ਕੇ ਲੀਜਹੁ ਚਤੁਰ ਪਛਾਨ। ੨੭੭।

ਪਾਸਿ ਗ੍ਰੀਵਹਾ ਕੰਠ ਰਿਪੁ ਬਰੁਣਾਯੁਧ ਜਿਹ ਨਾਮ।
ਪਰੋ ਦੁਸਟ ਕੇ ਕੰਠ ਮੈ ਕਰੋ ਹਮਾਰੋ ਕਾਮ। ੨੭੮।
ਆਦਿ ਕੰਠ ਕੇ ਨਾਮ ਲੈ ਗ੍ਰਾਹਕ ਪਦ ਕਹਿ ਅੰਤਿ।
ਬਰੁਣਾਯੁਧ ਕੇ ਨਾਮ ਸਭੁ ਨਿਕਸਤ ਚਲਤ ਬਿਅੰਤ। ੨੭੯।

ਨਾਰਿ ਕੰਠ ਗਰ ਗ੍ਰੀਵ ਭਨਿ ਗ੍ਰਹਿਤਾ ਬਹੁਰਿ ਬਖਾਨ।
ਸਕਲ ਨਾਮ ਏ ਪਾਸਿ ਕੇ ਨਿਕਸਤ ਚਲਤ ਅਪ੍ਰਮਾਨ। ੨੮੦।
ਜਮੁਨਾ ਪ੍ਰਿਥਮ ਬਖਾਨਿ ਕੈ ਏਸਰਾਯੁਧਹਿੰ ਬਖਾਨ।
ਸਕਲ ਨਾਮ ਸ੍ਰੀ ਪਾਸਿ ਕੇ ਚੀਨਹੁ ਚਤੁਰ ਸੁਜਾਨ। ੨੮੧।

ਕ ਬਰਣਾਦਿ ਬਖਾਨਿ ਕੈ ਮੰਦ ਬਹੁਰ ਪਦ ਦੇਹੁ।
ਹੋਤ ਹੈ ਨਾਮ ਕਮੰਦ ਕੇ ਚੀਨ ਚਤੁਰ ਚਿਤਿ ਲੇਹੁ। ੨੮੨।
ਕਿਸਨ ਆਦਿ ਪਦ ਉਚਰਿ ਕੈ ਬਲਭਾਂਤਿ ਪਦ ਦੇਹੁ।
ਪਤਿ ਅਸਤ੍ਰਾਂਤਿ ਉਚਾਰੀਐ ਨਾਮ ਪਾਸਿ ਲਖਿ ਲੇਹੁ। ੨੮੩।

ਬੀਰ ਗ੍ਰਸਤਨੀ ਸੁਭਟਹਾ ਕਾਲਾਯੁਧ ਜਿਹ ਨਾਮ।
ਪਰੋ ਦੁਸਟ ਕੇ ਕੰਠ ਮੈ ਕਰੋ ਹਮਾਰੋ ਕਾਮ। ੨੮੪।
ਕਾਲ ਅਕਾਲ ਕਰਾਲ ਭਨਿ ਆਯੁਧ ਬਹੁਰਿ ਬਖਾਨੁ।
ਸਕਲ ਨਾਮ ਏ ਪਾਸਿ ਕੇ ਚਤੁਰ ਚਿਤ ਮਹਿ ਜਾਨੁ। ੨੮੫।

ਆਦਿ ਉਚਰੀਐ ਸੂਰਜ ਪਦ ਪੂਤ ਉਚਰੀਐ ਅੰਤਿ।
ਸਸਤ੍ਰ ਭਾਖੀਐ ਪਾਸਿ ਕੇ ਨਿਕਸਹਿ ਨਾਮ ਬਿਅੰਤ। ੨੮੬।
ਸਕਲ ਸੂਰਜ ਕੇ ਨਾਮ ਲੈ ਸੁਤ ਪਦ ਅਸਤ੍ਰ ਬਖਾਨ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤ ਮੈ ਜਾਨੁ। ੨੮੭।

ਭਾਨੁ ਦਿਵਾਕਰ ਦਿਨਧ ਭਨਿ ਸੁਤ ਕਹਿ ਅਸਤ੍ਰ ਬਖਾਨੁ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤ ਮੈ ਜਾਨੁ। ੨੮੮।
ਦਿਨਮਣਿ ਦਿਵਕਰਿ ਰੈਣਹਾ ਸੁਤ ਕਹਿ ਅਸਤ੍ਰ ਬਖਾਨ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤ ਮੈ ਜਾਨੁ। ੨੮੯।

ਦਿਨ ਕੋ ਨਾਮ ਬਖਾਨਿ ਕੈ ਮਣਿ ਪਦ ਬਹੁਰਿ ਬਖਾਨ।
ਸੁਤ ਕਹਿ ਅਸਤ੍ਰ ਬਖਾਨੀਐ ਨਾਮ ਪਾਸਿ ਪਹਿਚਾਨ। ੨੯੦।
ਦਿਵਕਰਿ ਦਿਨਪਤਿ ਨਿਸਰਿ ਭਨਿ ਦਿਨ ਨਾਇਕ ਪੁਨਿ ਭਾਖੁ।
ਸੁਤ ਕਹਿ ਅਸਤ੍ਰ ਬਖਾਨੀਐ ਨਾਮ ਪਾਸਿ ਲਖਿ ਰਾਖੁ। ੨੯੧।

ਸਕਲ ਸੂਰਜ ਕੇ ਨਾਮ ਲੈ ਸੁਤ ਕਹਿ ਅਸਤ੍ਰ ਬਖਾਨੁ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤ ਮਹਿ ਜਾਨੁ। ੨੯੨।



ਪਹਿਲਾਂ 'ਕਾਲ ਪਿਤਾ' ਉਚਾਰੋ, ਫਿਰ 'ਤਨੁਜ' ਪਦ ਕਹੋ, (ਫਿਰ) ਅੰਤ ਉਤੇ 'ਪਤਿ' ਅਤੇ 'ਅਸਤ੍ਰ' ਸ਼ਬਦ ਜੋੜ ਦਿਓ। (ਇਨ੍ਹਾਂ ਨੂੰ) ਪਾਸ ਦੇ ਨਾਮ ਸਮਝ ਲਵੋ।੨੭੬। ਪਹਿਲਾਂ 'ਦਿਵਕਰ ਤਨੁਜਾ' (ਸੂਰਜ ਦੀ ਪੁੱਤਰੀ) ਕਹਿ ਕੇ, ਫਿਰ 'ਪਤੀ' ਅਤੇ 'ਸ਼ਸਤ੍ਰ' ਸ਼ਬਦ ਦਾ ਕਥਨ ਕਰੋ। ਇਹ ਪਾਸ ਦੇ ਨਾਮ ਹਨ, ਚਤੁਰ ਲੋਗ ਪਛਾਣ ਲੈਣ।੨੭੭।

ਜਿਸ ਦੇ 'ਪਾਸਿ', 'ਗ੍ਰੀਵਹਾ', 'ਕੰਠ ਰਿਪੁ' ਅਤੇ 'ਬਰੁਣਾਯੁਧ' ਨਾਮ ਹਨ, ਉਹ ਦੁਸ਼ਟ ਦੇ ਗਲੇ ਵਿਚ ਪੈਂਦੀ ਹੈ ਅਤੇ ਮੇਰੇ ਕੰਮ ਸੰਵਾਰਦੀ ਹੈ।੨੭੮। ਪਹਿਲਾਂ 'ਕੰਠ' ਦੇ ਨਾਮ ਲੈ ਕੇ ਅੰਤ ਉਤੇ 'ਗ੍ਰਾਹਕ' ਪਦ ਕਹਿ ਦਿਓ। (ਇਸ ਤਰ੍ਹਾਂ) ਪਾਸ (ਬਰੁਣਾਯੁਧ) ਦੇ ਨਾਮ ਬਣਦੇ ਜਾਂਦੇ ਹਨ।੨੭੯।

ਪਹਿਲਾਂ 'ਨਾਰਿ', 'ਕੰਠ', 'ਗਰ', 'ਗ੍ਰੀਵ' (ਸਾਰੇ ਗਰਦਨ ਦੇ ਨਾਮ) ਸ਼ਬਦ ਕਹਿ ਕੇ ਫਿਰ 'ਗ੍ਰਹਿਤਾ' ਸ਼ਬਦ ਕਥਨ ਕਰੋ। (ਇਸ ਤਰ੍ਹਾਂ) ਪਾਸ ਦੇ ਸਾਰੇ ਨਾਮ ਬਣਦੇ ਜਾਣਗੇ।੨੮੦। ਪਹਿਲਾਂ 'ਜਮੁਨਾ' ਪਦ ਕਹਿ ਕੇ (ਫਿਰ) 'ਏਸਰਾਯੁਧ' ਬਖਾਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ। ਵਿਦਵਾਨ ਲੋਗ ਮਨ ਵਿਚ ਵਿਚਾਰ ਲੈਣ।੨੮੧।

ਪਹਿਲਾਂ 'ਕ' ਅੱਖਰ ਕਹਿ ਕੇ ਫਿਰ 'ਮੰਦ' ਸ਼ਬਦ ਜੋੜ ਦਿਓ। ਇਹ ਨਾਮ ਪਾਸ (ਕਮੰਦ) ਦੇ ਹੋ ਜਾਂਦੇ ਹਨ। ਚਤੁਰ ਲੋਗ ਮਨ ਵਿਚ ਵਿਚਾਰ ਲੈਣ।੨੮੨। ਪਹਿਲਾਂ 'ਕਿਸਨ' ਸ਼ਬਦ ਉਚਾਰ ਕੇ ਫਿਰ 'ਬਲਭਾਂਤਿ' ਪਦ ਕਹਿ ਦਿਓ। (ਮਗਰੋਂ) ਅੰਤ ਤੇ 'ਪਤਿ' ਅਤੇ 'ਅਸਤ੍ਰ' ਉਚਾਰਨ ਕਰੋ। (ਇਹ) ਪਾਸ ਦਾ ਨਾਮ ਸਮਝ ਲਵੋ।੨੮੩।

'ਬੀਰ ਗ੍ਰਸਤਨੀ', 'ਸੁਭਟਹਾ' ਅਤੇ 'ਕਾਲਾਯੁਧ' ਜਿਸ ਦੇ ਨਾਮ ਹਨ, (ਉਹ) ਵੈਰੀ ਦੇ ਗਲੇ ਵਿਚ ਪੈ ਜਾਂਦੀ ਹੈ ਅਤੇ ਮੇਰੇ ਕੰਮ ਸੰਵਾਰਦੀ ਹੈ।੨੮੪। ਕਾਲ, ਅਕਾਲ ਅਤੇ ਕਰਾਲ ਕਹਿ ਕੇ, ਫਿਰ 'ਆਯੁਧ' ਪਦ ਦਾ ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ, ਚਤੁਰ ਲੋਗ ਸਮਝ ਲੈਣ।੨੮੫।

ਪਹਿਲਾਂ 'ਸੂਰਜ' ਸ਼ਬਦ ਉਚਾਰੋ, (ਫਿਰ) 'ਪੂਤ' ਤੋਂ ਬਾਦ 'ਸਸਤ੍ਰ' ਪਦ ਅੰਤ ਤੇ ਉਚਾਰੋ। (ਇਸ ਤਰ੍ਹਾਂ) ਬੇਅੰਤ ਨਾਮ ਪਾਸ ਦੇ ਬਣ ਜਾਂਦੇ ਹਨ।੨੮੬। (ਪਹਿਲਾਂ) ਸੂਰਜ ਦੇ ਸਾਰੇ ਨਾਮ ਲੈ ਕੇ, (ਫਿਰ) 'ਸੁਤ' ਅਤੇ 'ਅਸਤ੍ਰ' ਸ਼ਬਦਾਂ ਦਾ ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ। ਚਤੁਰ ਪੁਰਸ਼ ਚਿਤ ਵਿਚ ਜਾਣ ਲੈਣ।੨੮੭।

ਪਹਿਲਾਂ ਭਾਨੁ, ਦਿਵਾਕਰ, ਦਿਨਧ ਸ਼ਬਦ ਕਹਿ ਕੇ ਫਿਰ 'ਸੁਤ' ਅਤੇ 'ਅਸਤ੍ਰ' ਪਦ ਜੋੜੋ। (ਇਹ) ਸਾਰੇ ਨਾਮ ਪਾਸ ਦੇ ਹਨ, ਚਤੁਰ ਲੋਗ ਸਮਝ ਲੈਣ।੨੮੮। ਦਿਨਮਣਿ, ਦਿਵਕਰਿ ਅਤੇ ਰੈਣਹਾ (ਸ਼ਬਦ) ਕਹਿ ਕੇ ਫਿਰ 'ਸੁਤ' ਅਤੇ ਅਸਤ੍ਰ' ਪਦ ਜੋੜੋ। (ਇਹ) ਸਾਰੇ ਪਾਸ ਦੇ ਨਾਮ ਹੋ ਜਾਣਗੇ, ਸੂਝਵਾਨ ਲੋਗ ਜਾਣ ਲੈਣ।੨੮੯।

'ਦਿਨ' ਦੇ ਨਾਮ ਕਹਿ ਕੇ (ਫਿਰ) 'ਮਣਿ ' ਪਦ ਦਾ ਕਥਨ ਕਰੋ। (ਮਗਰੋਂ) 'ਸੁਤ' ਅਤੇ 'ਅਸਤ੍ਰ' (ਸ਼ਬਦ) ਕਹਿ ਦਿਓ, (ਇਹ) ਸਭ ਪਾਸ ਦੇ ਨਾਮ ਹਨ।੨੯੦। ਦਿਵਕਰਿ, ਦਿਨਪਤਿ, ਨਿਸਰਿ (ਨਿਸਅਰਿ) ਅਤੇ ਦਿਨਨਾਇਕ (ਸ਼ਬਦ) ਕਹਿ ਕੇ ਫਿਰ 'ਸੁਤ' ਅਤੇ 'ਅਸਤ੍ਰ' ਪਦਾਂ ਦਾ ਉਚਾਰਨ ਕਰੋ। (ਇਹ) ਸਭ ਪਾਸ ਦੇ ਨਾਮ ਜਾਣ ਲਵੋ।੨੯੧।

ਸੂਰਜ ਦੇ ਸਾਰੇ ਨਾਮ ਲੈ ਕੇ, (ਫਿਰ) 'ਸੁਤ' ਅਤੇ 'ਅਸਤ੍ਰ' ਪਦ ਜੋੜੋ। ਇਹ ਸਾਰੇ ਨਾਮ ਪਾਸ ਦੇ ਹਨ। ਚਤੁਰ ਲੋਗ ਮਨ ਵਿਚ ਜਾਣ ਲੈਣ।੨੯੨।

ਜਮ ਪਦ ਪ੍ਰਿਥਮ ਬਖਾਨਿ ਕੈ ਸਸਤ੍ਰ ਸਬਦ ਪੁਨਿ ਦੇਹੁ।
ਸਕਲ ਨਾਮ ਸ੍ਰੀ ਪਾਸਿ ਕੇ ਚੀਨ ਚਤੁਰ ਚਿਤਿ ਲੇਹੁ। ੨੯੩।
ਬਈਵਸਤੁ ਪਦ ਆਦਿ ਕਹਿ ਆਯੁਧ ਅੰਤਿ ਬਖਾਨੁ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤ ਮਹਿ ਜਾਨੁ। ੨੯੪।

ਕਾਲ ਸਬਦ ਕੋ ਆਦਿ ਕਹਿ ਅਸਤ੍ਰ ਸਬਦ ਕਹਿ ਅੰਤ।
ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲੈ ਅਨੰਤ। ੨੯੫।
ਪਿਤਰ ਰਾਜ ਪਦ ਪ੍ਰਿਥਮ ਕਹਿ ਅਸਤ੍ਰ ਸਬਦ ਪੁਨਿ ਦੇਹੁ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚੀਨ ਚਿਤਿ ਲੇਹੁ। ੨੯੬।

ਦੰਡੀ ਪ੍ਰਿਥਮ ਬਖਾਨਿ ਕੈ ਅਸਤ੍ਰ ਸਬਦ ਕਹਿ ਅੰਤਿ।
ਸਕਲ ਨਾਮ ਸ੍ਰੀ ਪਾਸਿ ਕੇ ਚੀਨਹੁ ਚਤੁਰ ਬਿਅੰਤ। ੨੯੭।
ਜਮੁਨਾ ਭ੍ਰਾਤ ਬਖਾਨ ਕੈ ਆਯੁਧ ਬਹੁਰਿ ਬਖਾਨੁ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤ ਮਹਿ ਜਾਨੁ। ੨੯੮।

ਸਭ ਜਮੁਨਾ ਕੇ ਨਾਮ ਲੈ ਭ੍ਰਾਤ ਅਸਤ੍ਰ ਪੁਨਿ ਦੇਹੁ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤਿ ਲਖਿ ਲੇਹੁ। ੨੯੯।
ਪਿਤਰ ਸਬਦ ਪ੍ਰਿਥਮੈ ਉਚਰਿ ਏਸਰ ਬਹੁਰਿ ਬਖਾਨ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤ ਮਹਿ ਜਾਨੁ। ੩੦੦।

ਸਭ ਪਿਤਰਨ ਕੇ ਨਾਮ ਲੈ ਨਾਇਕ ਬਹੁਰਿ ਬਖਾਨ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤ ਮਹਿ ਜਾਨੁ। ੩੦੧।
ਸਕਲ ਜਗਤ ਕੇ ਨਾਮ ਲੈ ਘਾਇਕ ਅਸਤ੍ਰ ਬਖਾਨੁ।
ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤ ਮਹਿ ਜਾਨੁ। ੩੦੨।

ਰਿਪੁ ਖੰਡਨਿ ਦਲ ਦਾਹਨੀ ਸਤ੍ਰੁ ਤਾਪਨੀ ਸੋਇ।
ਸਕਲ ਪਾਸਿ ਕੇ ਨਾਮ ਸਭ ਜਾ ਤੇ ਬਚ੍ਯੋ ਨ ਕੋਇ। ੩੦੩।
ਰਿਪੁ ਪਦ ਪ੍ਰਿਥਮ ਬਖਾਨਿ ਕੈ ਗ੍ਰਸਿਤਨਿ ਬਹੁਰਿ ਬਖਾਨੁ।
ਸਕਲ ਨਾਮ ਜਮ ਪਾਸਿ ਕੇ ਚਤੁਰ ਚਿਤ ਮਹਿ ਜਾਨੁ। ੩੦੪।

ਖਲ ਪਦ ਆਦਿ ਉਚਾਰਿ ਕੈ ਖੰਡਨਿ ਅੰਤਿ ਬਖਾਨ।
ਸਕਲ ਨਾਮ ਜਮ ਪਾਸਿ ਕੇ ਚੀਨੀਅਹੁ ਚਤੁਰ ਸੁਜਾਨ। ੩੦੫।
ਦਲ ਦਾਹਨਿ ਰਿਪੁ ਗ੍ਰਸਿਤਨੀ ਸਤ੍ਰੁ ਤਾਪਨੀ ਸੋਇ।
ਕਾਲ ਪਾਸਿ ਕੇ ਨਾਮ ਸਭ ਜਾ ਤੇ ਰਹਿਤ ਨ ਕੋਇ। ੩੦੬।

ਜਾ ਪਦ ਪ੍ਰਿਥਮ ਉਚਾਰਿ ਕੈ ਮੀ ਪਦ ਅੰਤਿ ਬਖਾਨੁ।
ਜਾਮੀ ਪਦ ਏ ਹੋਤ ਹੈ ਨਾਮ ਪਾਸਿ ਕੇ ਜਾਨੁ। ੩੦੭।
ਦਿਸਾ ਬਾਰੁਣੀ ਪ੍ਰਿਥਮ ਕਹਿ ਏਸਰਾਸਤ੍ਰ ਕਹਿ ਅੰਤਿ।
ਨਾਮ ਸਕਲ ਸ੍ਰੀ ਪਾਸਿ ਕੇ ਨਿਕਸਤ ਚਲਤ ਬਿਅੰਤ। ੩੦੮।

ਪਛਮ ਆਦਿ ਬਖਾਨਿ ਕੈ ਏਸਰ ਪੁਨਿ ਪਦ ਦੇਹੁ।
ਆਯੁਧ ਬਹੁਰਿ ਬਖਾਨੀਐ ਨਾਮ ਪਾਸਿ ਲਖਿ ਲੇਹੁ। ੩੦੯।



ਪਹਿਲਾਂ 'ਜਮ' ਪਦ ਕਹਿ ਕੇ ਫਿਰ 'ਸਸਤ੍ਰ' ਪਦ ਕਹਿ ਦਿਓ। ਇਹ ਸਾਰੇ ਪਾਸ ਦੇ ਨਾਮ ਹਨ। ਸੂਝਵਾਨ ਲੋਗ ਮਨ ਵਿਚ ਵਿਚਾਰ ਕਰ ਲੈਣ।੨੯੩। ਪਹਿਲਾਂ 'ਬਈਵਸਤੁ' (ਸੂਰਜ ਦਾ ਪੁੱਤਰ, ਯਮ) ਪਦ ਕਹਿ ਕੇ (ਫਿਰ) ਅੰਤ ਉਤੇ 'ਆਯੁਧ' ਸ਼ਬਦ ਜੋੜੋ। (ਇਹ) ਸਾਰੇ ਨਾਮ ਪਾਸ ਦੇ ਹਨ। ਸਮਝਦਾਰ ਲੋਗ ਮਨ ਵਿਚ ਵਿਚਾਰ ਲੈਣ।੨੯੪।

ਪਹਿਲਾਂ 'ਕਾਲ' ਪਦ ਦਾ ਕਥਨ ਕਰੋ, (ਮਗਰੋਂ) 'ਅਸਤ੍ਰ' ਸ਼ਬਦ ਦਾ ਕਥਨ ਕਰੋ। (ਇਸ ਤਰ੍ਹਾਂ) ਪਾਸ ਦੇ ਅਨੇਕਾਂ ਨਾਮ ਬਣ ਸਕਦੇ ਹਨ।੨੯੫। ਪਹਿਲਾਂ 'ਪਿਤਰ ਰਾਜ' ਪਦ ਦਾ ਉਚਾਰਨ ਕਰੋ, ਫਿਰ 'ਅਸਤ੍ਰ' ਸ਼ਬਦ ਦਾ ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ। ਚਤੁਰ ਲੋਗ ਮਨ ਵਿਚ ਜਾਣ ਲੈਣ।੨੯੬।

ਪਹਿਲਾਂ 'ਦੰਡੀ' ਸ਼ਬਦ ਕਹਿ ਕੇ ਫਿਰ ਅੰਤ ਤੇ 'ਅਸਤ੍ਰ' ਸ਼ਬਦ ਦਾ ਕਥਨ ਕਰੋ। ਇਹ ਸਾਰੇ ਬੇਅੰਤ ਨਾਮ ਪਾਸ ਦੇ ਹਨ। ਚਤੁਰ ਪੁਰਸ਼ ਸਮਝ ਲੈਣ।੨੯੭। ਪਹਿਲਾਂ 'ਜਮੁਨਾ ਭ੍ਰਾਤ' ਪਦ ਕਹਿ ਕੇ ਮਗਰੋਂ 'ਆਯੁਧ' ਸ਼ਬਦ ਦਾ ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ। ਸਮਝਦਾਰ ਲੋਗ ਸਮਝ ਲੈਣ।੨੯੮।

'ਜਮੁਨਾ' ਦੇ ਸਾਰੇ ਨਾਮ ਲੈ ਕੇ, ਫਿਰ 'ਭ੍ਰਾਤ' ਅਤੇ 'ਅਸਤ੍ਰ' ਸ਼ਬਦ ਜੋੜੋ। (ਇਹ) ਸਾਰੇ ਨਾਮ ਪਾਸ ਦੇ ਹਨ। ਚਤੁਰ ਲੋਗ ਮਨ ਵਿਚ ਸਮਝ ਲੈਣ।੨੯੯। ਪਹਿਲਾਂ 'ਪਿਤਰ' ਸ਼ਬਦ ਦਾ ਕਥਨ ਕਰੋ, ਪਿਛੋਂ 'ਏਸਰ' ਪਦ ਦਾ ਉਚਾਰਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ। ਵਿਦਵਾਨ ਲੋਗ ਸਮਝ ਲੈਣ।੩੦੦।

(ਪਹਿਲਾਂ) ਸਾਰਿਆਂ ਪਿਤਰਾਂ ਦੇ ਨਾਮ ਲੈ ਕੇ, ਫਿਰ ਅੰਤ ਉਤੇ 'ਨਾਇਕ' ਪਦ ਦਾ ਬਖਾਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ। ਸੂਝਵਾਨ ਲੋਗ ਮਨ ਵਿਚ ਵਿਚਾਰ ਲੈਣ।੩੦੧। (ਪਹਿਲਾਂ) 'ਜਗਤ' ਦੇ ਸਾਰੇ ਨਾਮ ਲੈ ਕੇ (ਫਿਰ) 'ਘਾਇਕ' ਅਤੇ 'ਅਸਤ੍ਰ' ਸ਼ਬਦ ਜੋੜੋ। (ਇਹ) ਸਾਰੇ ਪਾਸ ਦੇ ਨਾਮ ਹਨ। ਸੂਝਵਾਨ ਲੋਗ ਚਿਤ ਵਿਚ ਵਿਚਾਰ ਕਰ ਲੈਣ।੩੦੨।

'ਰਿਪੁ ਖੰਡਨ' 'ਦਲ ਦਾਹਨੀ' ਅਤੇ 'ਸਤ੍ਰੁ ਤਾਪਨੀ' (ਆਦਿ) ਜੋ ਨਾਮ ਹਨ, ਇਹ ਸਾਰੇ ਪਾਸ ਦੇ ਨਾਮ ਹਨ, ਜਿਸ ਤੋਂ ਕੋਈ ਵੀ ਬਚਿਆ ਨਹੀਂ ਹੈ।੩੦੩। ਪਹਿਲਾਂ 'ਰਿਪੁ' ਪਦ ਕਹਿ ਕੇ, ਪਿਛੋਂ 'ਗ੍ਰਸਿਤਨਿ' ਸ਼ਬਦ ਕਹਿ ਦਿਓ। (ਇਹ) ਸਭ ਪਾਸ ਦੇ ਨਾਮ ਹਨ। ਵਿਚਾਰਵਾਨ ਮਨ ਵਿਚ ਸਮਝ ਲੈਣ।੩੦੪।

ਪਹਿਲਾਂ 'ਖਲ' ਪਦ ਕਥਨ ਕਰ ਕੇ, ਬਾਦ ਵਿਚ 'ਖੰਡਨਿ' ਪਦ ਜੋੜ ਦਿਓ। (ਇਹ) ਸਾਰੇ ਪਾਸ ਦੇ ਨਾਮ ਹਨ। ਵਿਚਾਰਵਾਨ ਮਨ ਵਿਚ ਸੋਚ ਲੈਣ।੩੦੫। 'ਦਲ ਦਾਹਨਿ', 'ਰਿਪੁ ਗ੍ਰਸਿਤਨੀ' ਅਤੇ 'ਸਤ੍ਰੁ ਤਾਪਨੀ' (ਆਦਿ ਨਾਮ) ਪਾਸ ਦੇ ਹਨ, ਜਿਨ੍ਹਾਂ ਤੋਂ ਕੋਈ ਵੀ ਖਾਲੀ ਨਹੀਂ ਹੈ।੩੦੬।

'ਜਾ' ਪਦ ਨੂੰ ਪਹਿਲਾਂ ਉਚਾਰ ਕੇ ਪਿਛੋਂ 'ਮੀ' ਪਦ ਅੰਤ ਉਤੇ ਕਥਨ ਕਰੋ। (ਇਸ) 'ਜਾਮੀ' ਪਦ ਨੂੰ ਪਾਸ ਦੇ ਨਾਮ ਸਮਝ ਲਵੋ।੩੦੭। ਪਹਿਲਾਂ 'ਬਾਰੁਣੀ ਦਿਸਾ' (ਵਰਣ ਦੀ ਦਿਸ਼ਾ, ਪੱਛਮ) ਪਹਿਲਾਂ ਕਹਿ ਕੇ, ਫਿਰ 'ਏਸਰਾਸਤ੍ਰ' ਸ਼ਬਦ ਅੰਤ ਉਤੇ ਕਥਨ ਕਰੋ। (ਇਹ) ਬੇਅੰਤ ਨਾਮ ਪਾਸ ਦੇ ਬਣਦੇ ਜਾਣਗੇ।੩੦੮।

ਪਹਿਲਾ 'ਪਛਮ' ਪਦ ਕਹਿ ਕੇ ਫਿਰ 'ਏਸਰ' ਸ਼ਬਦ ਕਹਿ ਦਿਓ। ਫਿਰ 'ਆਯੁਧ' ਸ਼ਬਦ ਜੋੜ ਦਿਓ। (ਇਹ) ਪਾਸ ਦੇ ਨਾਮ ਹੋ ਜਾਣਗੇ।੩੦੯।

ਪ੍ਰਿਥਮ ਠਗਨ ਕੇ ਨਾਮ ਲੈ ਆਯੁਧ ਬਹੁਰਿ ਬਖਾਨ।
ਸਕਲ ਨਾਮ ਏ ਪਾਸਿ ਕੇ ਚਤੁਰ ਚਿਤ ਪਹਿਚਾਨ। ੩੧੦।
ਬਾਟਿ ਆਦਿ ਪਦ ਉਚਰਿ ਕੈ ਹਾ ਪਦ ਅਸਤ੍ਰ ਬਖਾਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਜਾਨ। ੩੧੧।

ਮਗ ਪਦ ਆਦਿ ਬਖਾਨਿ ਕੈ ਛਿਦ ਪਦ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਲੀਜੋ ਚਤੁਰ ਪਛਾਨ। ੩੧੨।
ਮਾਰਗ ਆਦਿ ਬਖਾਨਿ ਕੈ ਮਾਰ ਬਖਾਨਹੁ ਅੰਤਿ।
ਨਾਮ ਪਾਸਿ ਕੋ ਹੋਤ ਹੈ ਨਿਕਸਤ ਚਲੈ ਬਿਅੰਤ। ੩੧੩।

ਪੰਥ ਆਦਿ ਪਦ ਉਚਰਿ ਕੈ ਕਰਖਣ ਪੁਨਿ ਪਦ ਦੇਹੁ।
ਆਯੁਧ ਬਹੁਰਿ ਬਖਾਨੀਐ ਨਾਮ ਪਾਸਿ ਲਖਿ ਲੇਹੁ। ੩੧੪।
ਬਾਟ ਆਦਿ ਸਬਦ ਉਚਾਰਿ ਕੈ ਹਾ ਅਸਤ੍ਰਾਂਤਿ ਬਖਾਨ।
ਨਾਮ ਪਾਸਿ ਕੋ ਹੋਤ ਹੈ ਚੀਨੀਅਹੁ ਗੁਨਨ ਨਿਧਾਨ। ੩੧੫।

ਰਾਹ ਆਦਿ ਪਦ ਉਚਰੀਐ ਰਿਪੁ ਕਹਿ ਅਸਤ੍ਰ ਬਖਾਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਜਾਨ। ੩੧੬।
ਪ੍ਰਿਥਮੈ ਧਨ ਸਬਦੋ ਉਚਰਿ ਹਰਤਾ ਆਯੁਧ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੩੧੭।

ਮਾਲ ਆਦਿ ਸਬਦੋਚਰਿ ਕੈ ਕਾਲ ਜਾਲ ਕਹਿ ਅੰਤਿ।
ਸਕਲ ਨਾਮ ਇਹ ਪਾਸਿ ਕੇ ਚੀਨੀਅਹੁ ਪ੍ਰਗ੍ਯਾਵੰਤ। ੩੧੮।
ਮਾਯਾ ਹਰਨ ਉਚਾਰਿ ਕੈ ਆਯੁਧ ਬਹੁਰਿ ਬਖਾਨ।
ਸਕਲ ਨਾਮ ਏ ਪਾਸਿ ਕੇ ਚਤੁਰ ਚਿਤ ਮਹਿ ਜਾਨ। ੩੧੯।

ਮਗਹਾ ਪਥਹਾ ਪੈਂਡਹਾ ਧਨਹਾ ਦ੍ਰਿਬਹਾ ਸੋਇ।
ਜਾ ਕੋ ਡਾਰਤ ਸੋ ਸਨੋ ਪਥਕ ਨ ਉਬਰ੍ਯੋ ਕੋਇ। ੩੨੦।
ਬਿਖੀਆ ਆਦਿ ਬਖਾਨਿ ਕੈ ਆਯੁਧ ਅੰਤਿ ਉਚਾਰ।
ਨਾਮ ਪਾਸਿ ਕੇ ਹੋਤ ਹੈ ਲੀਜੀਅਹੁ ਚਤੁਰ ਸੁ ਧਾਰ। ੩੨੧।

ਬਿਖ ਸਬਦਾਦਿ ਉਚਾਰਿ ਕੈ ਦਾਇਕ ਅਸਤ੍ਰ ਬਖਾਨ।
ਨਾਮ ਪਾਸ ਕੇ ਹੋਤ ਹੈ ਚਤੁਰ ਲੀਜੀਅਹੁ ਜਾਨ। ੩੨੨।
ਚੰਦ੍ਰਭਗਾ ਕੇ ਨਾਮ ਲੈ ਪਤਿ ਕਹਿ ਅਸਤ੍ਰ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨੀਅਹੁ ਪ੍ਰਗ੍ਯਾਵਾਨ। ੩੨੩।

ਸਤੁਦ੍ਰਵ ਨਾਥ ਬਖਾਨ ਕੈ ਪੁਨਿ ਕਹਿ ਅਸਤ੍ਰ ਬਿਸੇਖ।
ਸਕਲ ਨਾਮ ਏ ਪਾਸਿ ਕੇ ਨਿਕਸਤ ਚਲਤੁ ਅਸੇਖ। ੩੨੪।
ਸਤਲੁਜ ਸਬਦਾਦਿ ਬਖਾਨਿ ਕੈ ਏਸਰਾਸਤ੍ਰ ਕਹਿ ਅੰਤਿ।
ਨਾਮ ਸਕਲ ਹੈ ਪਾਸ ਕੇ ਚੀਨ ਲੇਹੁ ਬੁਧਿਵੰਤ। ੩੨੫।

ਪ੍ਰਿਥਮ ਬਿਪਾਸਾ ਨਾਮ ਲੈ ਏਸਰਾਸਤ੍ਰ ਪੁਨਿ ਭਾਖੁ।
ਨਾਮ ਸਕਲ ਸ੍ਰੀ ਪਾਸਿ ਕੇ ਚੀਨ ਚਿਤ ਮੈ ਰਾਖੁ। ੩੨੬।



ਪਹਿਲਾਂ ਠਗਾਂ ਦੇ ਨਾਮ ਲੈ ਕੇ, ਫਿਰ 'ਆਯੁਧ' ਸ਼ਬਦ ਜੋੜ ਦਿਓ। (ਇਹ) ਸਾਰੇ ਪਾਸ ਦੇ ਨਾਮ ਹਨ। ਚਤੁਰ ਪੁਰਸ਼ ਮਨ ਵਿਚ ਵਿਚਾਰ ਲੈਣ।੩੧੦। ਪਹਿਲਾਂ 'ਬਾਟਿ' ਪਦ ਦਾ ਉਚਾਰਨ ਕਰ ਕੇ, ਫਿਰ 'ਹਾ' ਅਤੇ 'ਅਸਤ੍ਰ' ਪਦ ਦਾ ਕਥਨ ਕਰੋ। (ਇਹ) ਸਾਰੇ ਪਾਸ ਦੇ ਨਾਮ ਹਨ। ਚਤੁਰ ਪੁਰਸ਼ੋ! ਮਨ ਵਿਚ ਜਾਣ ਲਵੋ।੩੧੧।

ਪਹਿਲਾਂ 'ਮਗ' ਸ਼ਬਦ ਕਹਿ ਕੇ, ਫਿਰ ਅੰਤ ਤੇ 'ਛਿਦ' ਸ਼ਬਦ ਜੋੜ ਦਿਓ। (ਇਹ) ਸਾਰੇ ਪਾਸ ਦੇ ਨਾਮ ਹਨ। ਚਤੁਰ ਪੁਰਸ਼ ਸਮਝ ਲੈਣ।੩੧੨। 'ਮਾਰਗ' ਸ਼ਬਦ ਪਹਿਲਾਂ ਕਹਿ ਕੇ, (ਪਿਛੋਂ) 'ਮਾਰ' ਸ਼ਬਦ ਅੰਤ ਤੇ ਜੋੜ ਦਿਓ। (ਇਸ ਤਰ੍ਹਾਂ) ਪਾਸ ਦੇ ਬੇਅੰਤ ਨਾਮ ਬਣਦੇ ਜਾਣਗੇ।੩੧੩।

ਪਹਿਲਾਂ 'ਪੰਥ' ਸ਼ਬਦ ਉਚਾਰ ਕੇ ਫਿਰ 'ਕਰਖਣ' ਪਦ ਕਹੋ। ਫਿਰ 'ਆਯੁਧ' ਸ਼ਬਦ ਜੋੜੋ। (ਇਹ) ਪਾਸ ਦੇ ਨਾਮ ਜਾਣ ਲਵੋ।੩੧੪। ਪਹਿਲਾਂ 'ਬਾਟ' ਪਦ ਉਚਾਰ ਕੇ, ਫਿਰ ਅੰਤ ਤੇ 'ਅਸਤ੍ਰ' (ਸ਼ਬਦ) ਦਾ ਬਖਾਨ ਕਰੋ। (ਇਹ) ਪਾਸ ਦੇ ਨਾਮ ਹਨ। ਬੁੱਧੀਮਾਨ ਵਿਚਾਰ ਲੈਣ।੩੧੫।

ਪਹਿਲਾਂ 'ਰਾਹ' ਪਦ ਦਾ ਕਥਨ ਕਰੋ, (ਫਿਰ) 'ਰਿਪੁ' ਅਤੇ 'ਅਸਤ੍ਰ' ਪਦ ਦਾ ਕਥਨ ਕਰੋ। (ਇਹ) ਪਾਸ ਦੇ ਨਾਮ ਬਣਦੇ ਹਨ। ਸੂਝਵਾਨ ਸੋਚ ਕਰ ਲੈਣ।੩੧੬। ਪਹਿਲਾਂ 'ਧਨ' ਸ਼ਬਦ ਦਾ ਉਚਾਰਨ ਕਰੋ, ਫਿਰ 'ਹਰਤਾ' ਅਤੇ 'ਆਯੁਧ' ਸ਼ਬਦ ਜੋੜੋ। ਇਹ ਪਾਸ ਦੇ ਨਾਮ ਬਣਦੇ ਹਨ, ਸੂਝਵਾਨ ਸਮਝ ਲੈਣ।੩੧੭।

'ਮਾਲ' ਸ਼ਬਦ ਪਹਿਲਾਂ ਉਚਾਰ ਕੇ (ਫਿਰ) 'ਕਾਲ ਜਾਲ' ਅੰਤ ਉਤੇ ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ। ਬੁੱਧੀਮਾਨ ਸੋਚ ਲੈਣ।੩੧੮। (ਪਹਿਲਾਂ) 'ਮਾਯਾ ਹਰਨ' ਪਦ ਦਾ ਕਥਨ ਕਰ ਕੇ, ਫਿਰ 'ਆਯੁਧ' ਸ਼ਬਦ ਕਹਿ ਦਿਓ। (ਇਹ) ਸਾਰੇ 'ਪਾਸ' ਦੇ ਨਾਮ ਹਨ। ਸੂਝਵਾਨ ਮਨ ਵਿਚ ਜਾਣ ਲੈਣ।੩੧੯।

'ਮਗਹਾ', 'ਪਥਹਾ', 'ਪੈਂਡਹਾ', 'ਧਨਹਾ', 'ਦ੍ਰਿਬਹਾ' (ਸਭ ਪਾਸ ਦੇ ਨਾਮ) ਹਨ। ਜਿਸ ਉਤੇ (ਠਗ) ਇਸ ਨੂੰ ਸੁਟਦਾ ਹੈ, ਉਹ (ਰਾਹੀ) ਬਚ ਨਹੀਂ ਸਕਦਾ।੩੨੦। ਪਹਿਲਾਂ 'ਬਿਖੀਆ' (ਸ਼ਬਦ) ਕਹਿ ਕੇ ਫਿਰ ਅੰਤ ਵਿਚ 'ਆਯੁਧ' ਉਚਾਰੋ। (ਇਹ) ਪਾਸ ਦੇ ਨਾਮ ਹੁੰਦੇ ਹਨ। ਚਤੁਰ ਲੋਗ ਵਿਚਾਰ ਕਰ ਲੈਣ।੩੨੧।

ਪਹਿਲਾਂ 'ਬਿਖ' ਸ਼ਬਦ ਉਚਾਰ ਕੇ ਫਿਰ 'ਦਾਇਕ' ਅਤੇ 'ਅਸਤ੍ਰ' ਪਦ ਕਥਨ ਕਰੋ। (ਇਹ) ਨਾਮ ਪਾਸ ਦੇ ਹੁੰਦੇ ਹਨ। ਸਿਆਣੇ ਲੋਗ ਜਾਣ ਲੈਣ।੩੨੨। 'ਚੰਦ੍ਰਭਗਾ' ਦਾ ਨਾਂ ਪਹਿਲਾਂ ਲੈ ਕੇ ਫਿਰ 'ਪਤਿ' ਅਤੇ 'ਅਸਤ੍ਰ' ਦਾ ਕਥਨ ਕਰੋ। (ਇਹ) ਨਾਮ ਪਾਸ ਦੇ ਹਨ। ਵਿਦਵਾਨ ਲੋਗ ਸਮਝ ਲੈਣ।੩੨੩।

(ਪਹਿਲਾਂ) 'ਸਤੁਦ੍ਰਵ ਨਾਥ' (ਸ਼ਬਦ) ਕਹਿ ਕੇ ਫਿਰ 'ਅਸਤ੍ਰ' ਸ਼ਬਦ ਕਥਨ ਕਰੋ। (ਇਸ ਤਰ੍ਹਾਂ) ਪਾਸ ਦੇ ਅਨੰਤ ਨਾਮ ਬਣਦੇ ਜਾਣਗੇ। ੩੨੪। ਪਹਿਲਾਂ 'ਸਤਲੁਜ' ਸ਼ਬਦ ਕਹਿ ਕੇ (ਮਗਰੋਂ) 'ਏਸਰਾਸਤ੍ਰ' ਕਹਿ ਦਿਓ। (ਇਹ) ਨਾਮ ਪਾਸ ਦੇ ਹਨ। ਸੂਝਵਾਨੋ ! ਨਿਸਚੈ ਕਰ ਲਵੋ।੩੨੫।

ਪਹਿਲਾਂ 'ਬਿਪਾਸਾ' (ਬਿਆਸ) ਨਾਮ ਲੈ ਕੇ, ਫਿਰ 'ਏਸਰਾਸਤ੍ਰ' ਕਹਿ ਦਿਓ। (ਇਹ) ਪਾਸ ਦੇ ਨਾਮ ਹਨ। ਚਤੁਰ ਲੋਗ ਨਿਸਚਾ ਕਰ ਲੈਣ।੩੨੬।

ਰਾਵੀ ਸਾਵੀ ਆਦਿ ਕਹਿ ਆਯੁਧ ਏਸ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨਹੁ ਪ੍ਰਗ੍ਯਾਵਾਨ। ੩੨੭।
ਸਾਵੀ ਈਸ੍ਰਾਵੀ ਸਭਿਨ ਆਯੁਧ ਬਹੁਰਿ ਉਚਾਰ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੩੨੮।

ਜਲ ਸਿੰਧੁ ਏਸ ਬਖਾਨਿ ਕੈ ਆਯੁਧ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਚਿਤ ਮਹਿ ਜਾਨ। ੩੨੯।
ਬਿਹਥਿ ਆਦਿ ਸਬਦੋਚਰਿ ਕੈ ਏਸਰਾਸਤ੍ਰ ਕਹੁ ਅੰਤਿ।
ਸਕਲ ਨਾਮ ਏ ਪਾਸਿ ਕੇ ਚੀਨ ਲੇਹੁ ਮਤਿਵੰਤ। ੩੩੦।

ਸਿੰਧੁ ਆਦਿ ਸਬਦ ਉਚਰਿ ਕੈ ਆਯੁਧ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਸਭ ਚੀਨਹੁ ਪ੍ਰਗ੍ਯਾਵਾਨ। ੩੩੧।
ਨੀਲ ਆਦਿ ਸਬਦੁਚਰਿ ਕੈ ਏਸਰ ਅਸਤ੍ਰ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਸੁਰ ਗਿਆਨ। ੩੩੨।

ਅਸਿਤ ਬਾਰਿ ਸਬਦਾਦਿ ਕਹਿ ਪਤਿ ਅਸਤ੍ਰਾਂਤਿ ਬਖਾਨ।
ਨਾਮ ਪਾਸ ਕੇ ਹੋਤ ਹੈ ਚੀਨ ਲੇਹੁ ਮਤਿਵਾਨ। ੩੩੩।
ਕਿਸਨਾ ਆਦਿ ਉਚਾਰਿ ਕੈ ਆਯੁਧ ਏਸ ਬਖਾਨ।
ਨਾਮ ਪਾਸ ਕੇ ਹੋਤ ਹੈ ਲੀਜਹੁ ਚਤੁਰ ਪਛਾਨ। ੩੩੪।

ਸਬਦ ਆਦਿ ਕਹਿ ਭੀਮਰਾ ਏਸਰਾਸਤ੍ਰ ਕਹਿ ਅੰਤ।
ਨਾਮ ਪਾਸ ਕੇ ਹੋਤ ਹੈ ਚੀਨ ਲੇਹੁ ਮਤਿਵੰਤ। ੩੩੫।
ਤਪਤੀ ਆਦਿ ਉਚਾਰਿ ਕੈ ਆਯੁਧ ਏਸ ਬਖਾਨ।
ਨਾਮ ਪਾਸ ਕੇ ਹੋਤ ਹੈ ਸੁ ਜਨਿ ਸਤਿ ਕਰਿ ਜਾਨ। ੩੩੬।

ਬਾਰਿ ਰਾਜ ਸਮੁੰਦੇਸ ਭਨਿ ਸਰਿਤ ਸਰਿਧ ਪਤਿ ਭਾਖੁ।
ਆਯੁਧ ਪੁਨਿ ਕਹਿ ਪਾਸ ਕੇ ਚੀਨ ਨਾਮ ਚਿਤਿ ਰਾਖੁ। ੩੩੭।
ਬਰੁਣ ਬੀਰਹਾ ਆਦਿ ਕਹਿ ਆਯੁਧ ਪੁਨਿ ਪਦ ਦੇਹੁ।
ਨਾਮ ਪਾਸ ਕੇ ਹੋਤ ਹੈ ਚੀਨ ਚਤੁਰ ਚਿਤਿ ਲੇਹੁ। ੩੩੮।

ਨਦੀ ਰਾਜ ਸਰਿਤੀਸ ਭਨਿ ਸਮੁੰਦਰਾਟ ਪੁਨਿ ਭਾਖੁ।
ਆਯੁਧ ਅੰਤਿ ਬਖਾਨੀਐ ਨਾਮ ਪਾਸਿ ਲਖਿ ਰਾਖੁ। ੩੩੯।
ਬ੍ਰਹਮ ਪੁਤ੍ਰ ਪਦ ਆਦਿ ਕਹਿ ਏਸਰਾਸਤ੍ਰ ਕਹਿ ਅੰਤਿ।
ਨਾਮ ਪਾਸਿ ਕੇ ਸਕਲ ਹੀ ਚੀਨ ਲੇਹੁ ਮਤਿਵੰਤ। ੩੪੦।

ਬ੍ਰਹਮਾ ਆਦਿ ਬਖਾਨਿ ਕੈ ਅੰਤਿ ਪੁਤ੍ਰ ਪਦ ਦੇਹੁ।
ਆਯੁਧ ਏਸ ਬਖਾਨੀਐ ਨਾਮ ਪਾਸਿ ਲਖਿ ਲੇਹੁ। ੩੪੧।
ਬ੍ਰਹਮਾ ਆਦਿ ਉਚਾਰਿ ਕੈ ਸੁਤ ਪਦ ਬਹੁਰਿ ਬਖਾਨ।
ਏਸਰਾਸਤ੍ਰ ਪੁਨਿ ਭਾਖੀਐ ਨਾਮ ਪਾਸਿ ਪਹਿਚਾਨ। ੩੪੨।

ਜਗਤ ਪਿਤਾ ਪਦ ਪ੍ਰਿਥਮ ਕਹਿ ਸੁਤ ਪਦ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨੀਅਹੁ ਪ੍ਰਗਿਆਵਾਨ। ੩੪੩।



ਪਹਿਲਾਂ 'ਰਾਵੀ' ਨਦੀ ('ਸਾਵੀ'/ਸ੍ਰਾਵੀ) ਕਹਿ ਦਿਓ, ਫਿਰ 'ਏਸ ਆਯੁਧ' ਪਦ ਦਾ ਕਥਨ ਕਰੋ। ਇਹ ਸਾਰੇ ਨਾਮ ਪਾਸ ਦੇ ਹੋ ਜਾਂਦੇ ਹਨ। ਵਿਦਵਾਨ ਸਮਝ ਲੈਣ।੩੨੭। (ਪਹਿਲਾਂ) 'ਸਾਵੀ' ਅਤੇ 'ਈਸ੍ਰਾਵੀ' ਕਹਿ ਕੇ ਫਿਰ 'ਆਯੁਧ' ਪਦ ਜੋੜ ਦਿਓ। (ਇਹ) ਸਾਰੇ ਪਾਸ ਦੇ ਨਾਮ ਹੋ ਜਾਂਦੇ ਹਨ। ਵਿਦਵਾਨ ਵਿਚਾਰ ਕਰ ਲੈਣ।੩੨੮।

(ਪਹਿਲਾਂ) 'ਜਲ ਸਿੰਧੁ' ਕਹਿ ਕੇ ਫਿਰ 'ਏਸ' ਅਤੇ 'ਆਯੁਧ' ਪਦ ਦਾ ਕਥਨ ਕਰੋ। (ਇਹ) ਸਾਰੇ ਪਾਸ ਦੇ ਨਾਮ ਬਣਦੇ ਹਨ। ਸੂਝਵਾਨੋ! ਵਿਚਾਰ ਲਵੋ।੩੨੯। ਪਹਿਲਾਂ 'ਬਿਹਥਿ' ਪਦ ਕਹਿ ਕੇ, ਫਿਰ 'ਏਸਰਾਸਤ੍ਰ' (ਸ਼ਬਦ) ਕਥਨ ਕਰੋ। (ਇਹ) ਨਾਮ ਪਾਸ ਦੇ ਹਨ। ਬੁੱਧੀਮਾਨ ਸਮਝ ਲੈਣ।੩੩੦।

ਪਹਿਲਾਂ 'ਸਿੰਧੁ' ਸ਼ਬਦ ਕਹਿ ਕੇ ਅੰਤ ਉਤੇ 'ਆਯੁਧ' ਸ਼ਬਦ ਦਾ ਬਖਾਨ ਕਰੋ। (ਇਹ) ਪਾਸ ਦੇ ਨਾਮ ਹੋ ਜਾਂਦੇ ਹਨ। ਸੂਝਵਾਨ ਵਿਚਾਰ ਲੈਣ।੩੩੧। ਪਹਿਲਾਂ 'ਨੀਲ' ਸ਼ਬਦ ਉਚਾਰ ਕੇ, ਫਿਰ 'ਏਸਰ ਅਸਤ੍ਰ' ਦਾ ਕਥਨ ਕਰੋ। (ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਚਤੁਰ ਪੁਰਸ਼ ਵਿਚਾਰ ਕਰ ਲੈਣ।੩੩੨।

ਪਹਿਲਾਂ 'ਅਸਿਤ ਬਾਰਿ' ਪਦ ਕਹਿ ਕੇ ਫਿਰ 'ਪਤਿ' ਅਤੇ ਅੰਤ ਤੇ 'ਅਸਤ੍ਰ' ਸ਼ਬਦ ਕਹੋ। (ਇਹ) ਪਾਸ ਦਾ ਨਾਮ ਹੁੰਦਾ ਹੈ। ਗਿਆਨਵਾਨ ਸਮਝ ਲੈਣ।੩੩੩। ਪਹਿਲਾਂ 'ਕਿਸਨਾ' ਸ਼ਬਦ ਉਚਾਰ ਕੇ ਮਗਰੋਂ) 'ਆਯੁਧ' ਅਤੇ 'ਏਸ' ਸ਼ਬਦਾਂ ਦਾ ਕਥਨ ਕਰੋ। (ਇਹ) ਪਾਸ ਦਾ ਨਾਮ ਹੁੰਦਾ ਹੈ। ਸੂਝਵਾਨੋ! ਸਮਝ ਲਵੋ।੩੩੪।

ਸ਼ੁਰੂ ਵਿਚ 'ਭੀਮਰਾ' ਸ਼ਬਦ ਕਹਿ ਕੇ, ਫਿਰ 'ਏਸਰਾਸਤ੍ਰ' ਦਾ ਕਥਨ ਕਰੋ। (ਇਹ) ਪਾਸ ਦੇ ਨਾਮ ਹੋ ਜਾਂਦੇ ਹਨ। ਬੁੱਧੀਮਾਨੋ ! ਸਮਝ ਲਵੋ।੩੩੫। ਪਹਿਲਾਂ 'ਤਪਤੀ' ਸ਼ਬਦ ਦਾ ਉਚਾਰਨ ਕਰੋ, ਫਿਰ 'ਏਸ ਆਯੁਧ' ਜੋੜੋ। (ਇਹ) ਪਾਸ ਦਾ ਨਾਮ ਹੁੰਦਾ ਹੈ। ਸਜਣੋ! ਸਚ ਕਰ ਕੇ ਮੰਨੋ।੩੩੬।

ਬਾਰਿ ਰਾਜ, ਸਮੁੰਦੇਸ, ਸਰਿਤ, ਸਰਿਧ (ਤੋਂ ਬਾਦ) 'ਪਤਿ' ਸ਼ਬਦ ਲਗਾ ਕੇ, ਫਿਰ 'ਆਯੁਧ' ਕਹਿ ਦਿਓ। (ਇਹ) ਸਾਰੇ ਨਾਮ ਪਾਸ ਦੇ ਹਨ, (ਇਨ੍ਹਾਂ ਨੂੰ) ਚਿਤ ਵਿਚ ਯਾਦ ਰਖੋ।੩੩੭। 'ਬਰੁਣ' ਜਾ 'ਬੀਰਹਾ' ਪਦ ਪਹਿਲਾਂ ਕਹਿ ਕੇ ਫਿਰ 'ਆਯੁਧ' ਪਦ ਜੋੜੋ। (ਇਹ) ਪਾਸ ਦੇ ਨਾਮ ਹੁੰਦੇ ਹਨ। ਸਮਝਦਾਰ ਚਿਤ ਵਿਚ ਵਿਚਾਰ ਕਰ ਲੈਣ।੩੩੮।

'ਨਦੀ-ਰਾਜ', 'ਸਰਿਤੀਸ' ਅਤੇ 'ਸਮੁੰਦ-ਰਾਟ' ਕਹਿ ਕੇ, ਬਾਦ ਵਿਚ ਅੰਤ ਤੇ 'ਆਯੁਧ' ਕਹਿ ਦਿਓ। ਇਹ ਪਾਸ ਦੇ ਨਾਮ ਸਮਝ ਲਵੋ।੩੩੯। ਪਹਿਲਾਂ 'ਬ੍ਰਹਮ ਪੁਤ੍ਰ' ਸ਼ਬਦ ਕਹਿ ਕੇ ਫਿਰ 'ਏਸਰਾਸਤ੍ਰ' ਸ਼ਬਦ ਕਹਿ ਦਿਓ। ਇਹ ਪਾਸ ਦੇ ਨਾਮ ਹਨ। ਬੁੱਧੀਮਾਨੋ! ਸਮਝ ਲਵੋ।੩੪੦।

ਪਹਿਲਾਂ 'ਬ੍ਰਹਮਾ' ਸ਼ਬਦ ਕਹਿ ਕੇ, ਅੰਤ ਉਤੇ 'ਪੁਤ੍ਰ' ਪਦ ਰਖੋ। (ਫਿਰ) 'ਏਸ', 'ਆਯੁਧ' ਸ਼ਬਦ ਜੋੜੋ। ਇਸ ਤਰ੍ਹਾਂ ਇਹ ਪਾਸ ਦਾ ਨਾਮ ਹੈ।੩੪੧। ਪਹਿਲਾਂ 'ਬ੍ਰਹਮਾ' ਪਦ ਕਹਿ ਕੇ ਫਿਰ 'ਸੁਤ' ਅਤੇ 'ਏਸਰਾਸਤ੍ਰ' ਸ਼ਬਦ ਕਥਨ ਕਰੋ। (ਇਹ) ਪਾਸ ਦਾ ਨਾਮ ਹੈ।੩੪੨।

ਪਹਿਲਾਂ 'ਜਗਤ ਪਿਤਾ' ਪਦ ਕਹਿ ਕੇ ਅੰਤ ਉਤੇ 'ਸੁਤ' ਸ਼ਬਦ ਕਥਨ ਕਰੋ। (ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਬੁੱਧੀਮਾਨੋ! ਸਮਝ ਲਵੋ।੩੪੩।

ਘਘਰ ਆਦਿ ਉਚਾਰਿ ਕੈ ਈਸਰਾਸਤ੍ਰ ਕਹਿ ਅੰਤਿ।
ਨਾਮ ਪਾਸ ਕੇ ਹੋਤ ਹੈ ਚੀਨੀਅਹੁ ਪ੍ਰਗਿਆਵੰਤ। ੩੪੪।
ਆਦਿ ਸੁਰਸਤੀ ਉਚਰਿ ਕੈ ਏਸਰਾਸਤ੍ਰ ਕਹਿ ਅੰਤਿ।
ਨਾਮ ਪਾਸ ਕੇ ਸਕਲ ਹੀ ਚੀਨ ਲੇਹੁ ਮਤਿਵੰਤ। ੩੪੫।

ਆਮੂ ਆਦਿ ਬਖਾਨਿ ਕੈ ਈਸਰਾਸਤ੍ਰ ਕਹਿ ਅੰਤਿ।
ਨਾਮ ਸਕਲ ਸ੍ਰੀ ਪਾਸਿ ਕੇ ਨਿਕਸਤ ਚਲਤ ਬਿਅੰਤ। ੩੪੬।
ਸਮੁੰਦ ਗਾਮਨੀ ਜੇ ਨਦੀ ਤਿਨ ਕੇ ਨਾਮ ਬਖਾਨਿ।
ਈਸਰਾਸਤ੍ਰ ਪੁਨਿ ਉਚਾਰੀਐ ਨਾਮ ਪਾਸਿ ਪਹਿਚਾਨ। ੩੪੭।

ਸਕਲ ਕਾਲ ਕੇ ਨਾਮ ਲੈ ਆਯੁਧ ਬਹੁਰਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਮਤਿਵਾਨ। ੩੪੮।
ਦੁਘਧ ਸਬਦ ਪ੍ਰਿਥਮੈ ਉਚਰਿ ਨਿਧਿ ਕਹਿ ਈਸ ਬਖਾਨ।
ਆਯੁਧ ਬਹੁਰਿ ਬਖਾਨੀਐ ਨਾਮ ਪਾਸਿ ਪਹਿਚਾਨ। ੩੪੯।

ਪਾਨਿਧਿ ਪ੍ਰਿਥਮ ਬਖਾਨਿ ਕੈ ਈਸਰਾਸਤ੍ਰ ਕਹਿ ਅੰਤਿ।
ਨਾਮ ਸਕਲ ਸ੍ਰੀ ਪਾਸਿ ਕੇ ਚੀਨਤ ਚਲੈ ਅਨੰਤ। ੩੫੦।
ਸ੍ਰੋਨਜ ਆਦਿ ਉਚਾਰਿ ਕੈ ਨਿਧਿ ਕਹਿ ਈਸ ਬਖਾਨ।
ਆਯੁਧ ਭਾਖੋ ਪਾਸਿ ਕੋ ਨਿਕਸਤ ਨਾਮ ਪ੍ਰਮਾਨ। ੩੫੧।

ਛਿਤਜਜ ਆਦਿ ਬਖਾਨਿ ਕੈ ਈਸਰਾਸਤ੍ਰ ਕਹਿ ਅੰਤਿ।
ਸਕਲ ਨਾਮ ਸ੍ਰੀ ਪਾਸਿ ਕੇ ਚੀਨਹੁ ਪ੍ਰਗ੍ਯਾਵੰਤ। ੩੫੨।
ਇਸਤ੍ਰਿਨ ਆਦਿ ਬਖਾਨਿ ਕੈ ਰਜ ਪਦ ਅੰਤਿ ਉਚਾਰਿ।
ਈਸਰਾਸਤ੍ਰ ਕਹਿ ਪਾਸਿ ਕੇ ਲੀਜੀਐ ਨਾਮ ਸੁ ਧਾਰ। ੩੫੩।

ਨਾਰਿਜ ਆਦਿ ਉਚਾਰਿ ਕੈ ਈਸਰਾਸਤ੍ਰ ਪਦ ਦੇਹੁ।
ਨਾਮ ਸਕਲ ਸ੍ਰੀ ਪਾਸਿ ਕੇ ਚੀਨ ਚਤੁਰ ਚਿਤਿ ਲੇਹੁ। ੩੫੪।
ਚੰਚਲਾਨ ਕੇ ਨਾਮ ਲੈ ਜਾ ਕਹਿ ਨਿਧਹਿ ਬਖਾਨਿ।
ਈਸਰਾਸਤ੍ਰ ਪੁਨਿ ਉਚਰੀਐ ਨਾਮ ਪਾਸਿ ਪਹਿਚਾਨ। ੩੫੫।

ਆਦਿ ਨਾਮ ਨਾਰੀਨ ਕੇ ਲੈ ਜਾ ਅੰਤਿ ਬਖਾਨ।
ਨਿਧਿ ਕਹਿ ਈਸਰਾਸਤ੍ਰ ਕਹਿ ਨਾਮ ਪਾਸਿ ਪਹਿਚਾਨ। ੩੫੬।
ਬਨਿਤਾ ਆਦਿ ਬਖਾਨਿ ਕੈ ਜਾ ਕਹਿ ਨਿਧਹਿ ਬਖਾਨਿ।
ਈਸਰਾਸਤ੍ਰ ਪੁਨਿ ਭਾਖੀਐ ਨਾਮ ਪਾਸਿ ਪਹਿਚਾਨ। ੩੫੭।

ਇਸਤ੍ਰਿਜ ਆਦਿ ਉਚਾਰਿ ਕੈ ਨਿਧਿ ਕਹਿ ਈਸ ਬਖਾਨਿ।
ਈਸਰਾਸਤ੍ਰ ਕਹਿ ਫਾਸਿ ਕੇ ਜਾਨੀਅਹੁ ਨਾਮ ਸੁਜਾਨ। ੩੫੮।
ਬਨਿਤਾ ਆਦਿ ਬਖਾਨਿ ਕੈ ਨਿਧਿ ਕਹਿ ਈਸ ਬਖਾਨਿ।
ਆਯੁਧ ਬਹੁਰਿ ਬਖਾਨੀਐ ਨਾਮ ਪਾਸਿ ਪਹਿਚਾਨ। ੩੫੯।

ਅੰਜਨਾਨ ਕੇ ਨਾਮ ਲੈ ਜਾ ਕਹਿ ਨਿਧਹਿ ਉਚਾਰਿ।
ਈਸਰਾਸਤ੍ਰ ਕਹਿ ਪਾਸਿ ਕੇ ਲੀਜਹੁ ਨਾਮ ਸੁ ਧਾਰ। ੩੬੦।



ਪਹਿਲਾਂ 'ਘਘਰ' ਸ਼ਬਦ ਉਚਾਰ ਕੇ, (ਫਿਰ) ਅੰਤ ਤੇ 'ਈਸਰਾਸਤ੍ਰ' ਕਹਿ ਦਿਓ। (ਇਹ) ਪਾਸ ਦਾ ਨਾਮ ਹੈ। ਚਤੁਰ ਲੋਗੋ! ਸਮਝ ਲਵੋ।੩੪੪। ਪਹਿਲਾਂ 'ਸੁਰਸਤੀ' ਪਦਾ ਦਾ ਉਚਾਰਨ ਕਰ ਕੇ (ਫਿਰ) ਅੰਤ ਤੇ 'ਈਸਰਾਸਤ੍ਰ' ਸ਼ਬਦ ਕਹਿ ਦਿਓ। ਇਸ ਸਾਰੇ ਪਾਸ ਦੇ ਨਾਮ ਹੋ ਜਾਂਦੇ ਹਨ। ਬੁੱਧੀਮਾਨੋ! ਵਿਚਾਰ ਕਰ ਲਵੋ।੩੪੫।

ਪਹਿਲਾਂ 'ਆਮੂ' (ਇਕ ਨਦੀ ਵਿਸ਼ੇਸ਼) ਸ਼ਬਦ ਕਹਿ ਕੇ ਫਿਰ 'ਈਸਰਾਸਤ੍ਰ' ਅੰਤ ਉਤੇ ਕਹੋ। (ਇਸ ਤਰ੍ਹਾਂ) ਪਾਸ ਦੇ ਬੇਅੰਤ ਨਾਮ ਬਣਦੇ ਜਾਣਗੇ।੩੪੬। ਸਮੁੰਦਰ ਵਲ ਜਾਣ ਵਾਲੀਆਂ ਜੋ ਨਦੀਆਂ ਹਨ, ਉਨ੍ਹਾਂ ਦੇ ਨਾਮ ਕਥਨ ਕਰੋ। (ਮਗਰੋਂ) 'ਈਸਰਾਸਤ੍ਰ' ਸ਼ਬਦ ਕਹਿ ਦਿਓ। (ਇਹ) ਪਾਸ ਦੇ ਨਾਮ ਬਣ ਜਾਣਗੇ।੩੪੭।

(ਪਹਿਲਾਂ) ਸਾਰੇ ਕਾਲ ਦੇ ਨਾਮ ਲੈ ਕੇ, ਫਿਰ 'ਆਯੁਧ' ਪਦ ਦਾ ਕਥਨ ਕਰੋ। (ਇਹ) ਪਾਸ ਦੇ ਨਾਮ ਬਣਦੇ ਜਾਂਦੇ ਹਨ। ਬੁੱਧੀਮਾਨੋ! ਮਨ ਵਿਚ ਵਿਚਾਰ ਕਰ ਲਵੋ।੩੪੮। ਪਹਿਲਾਂ 'ਦੁਘਧ' (ਖੀਰ) ਸ਼ਬਦ ਉਚਾਰ ਕੇ ਫਿਰ 'ਨਿਧ' ਅਤੇ 'ਈਸ' ਸ਼ਬਦ ਜੋੜੋ। ਫਿਰ 'ਆਯੁਧ' ਕਹਿ ਦਿਓ। (ਇਹ) ਪਾਸ ਦਾ ਨਾਮ ਬਣਦਾ ਹੈ।੩੪੯।

ਪਹਿਲਾਂ 'ਪਾਨਿਧਿ' ਸ਼ਬਦ ਕਹਿ ਕੇ (ਫਿਰ) ਅੰਤ ਤੇ 'ਈਸਰਾਸਤ੍ਰ' ਕਥਨ ਕਰੋ। (ਇਸ ਤਰ੍ਹਾਂ) ਪਾਸ ਦੇ ਅਨੰਤ ਨਾਮ ਬਣਦੇ ਜਾਣਗੇ।੩੫੦। ਪਹਿਲਾਂ 'ਸ੍ਰੋਨਜ' ਸ਼ਬਦ ਕਹਿ ਕੇ, ਫਿਰ 'ਨਿਧਿ' ਅਤੇ 'ਈਸ' ਕਥਨ ਕਰੋ। (ਫਿਰ) 'ਆਯੁਧ' ਸ਼ਬਦ ਕਹੋ। (ਇਸ ਤਰ੍ਹਾਂ) ਪਾਸ ਦੇ ਨਾਮ ਨਿਕਲਦੇ ਆਣਗੇ।੩੫੧।

ਪਹਿਲਾਂ 'ਛਿਤਜਜ' ਪਦ ਕਹਿ ਕੇ (ਫਿਰ) ਅੰਤ ਤੇ 'ਈਸਰਾਸਤ੍ਰ' ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹਨ। ਬੁੱਧੀਮਾਨ ਲੋਗ ਜਾਣ ਲੈਣ।੩੫੨। ਪਹਿਲਾਂ 'ਇਸਤ੍ਰਿਨ' ਸ਼ਬਦ ਕਹਿ ਕੇ, (ਫਿਰ) ਅੰਤ ਉਤੇ 'ਰਜ' ਪਦ ਦਾ ਉਚਾਰਨ ਕਰੋ। (ਫਿਰ) ਈਸਰਾਸਤ੍ਰ ਕਹਿ ਦਿਓ। ਇਹ ਪਾਸ ਦਾ ਨਾਮ ਸਮਝ ਲਵੋ।੩੫੩।

ਪਹਿਲਾਂ 'ਨਾਰਿਜ' ਸ਼ਬਦ ਉਚਾਰਨ ਕਰ ਕੇ, (ਮਗਰੋਂ) 'ਈਸਰਾਸਤ੍ਰ' ਪਦ ਜੋੜੋ। (ਇਹ) ਨਾਮ ਪਾਸ ਦਾ ਹੈ। ਬੁੱਧੀਮਾਨੋ! ਵਿਚਾਰ ਕਰ ਲਵੋ।੩੫੪। (ਪਹਿਲਾਂ) ਚੰਚਲਾਨ (ਇਸਤਰੀਆਂ) ਦੇ ਨਾਮ ਲੈ ਕੇ, (ਫਿਰ) 'ਜਾ' ਅਤੇ 'ਨਿਧਿ' ਕਹਿ ਦਿਓ। ਫਿਰ 'ਈਸਰਾਸਤ੍ਰ' ਸਬਦ ਦਾ ਕਥਨ ਕਰੋ। (ਇਹ) ਪਾਸ ਦੇ ਨਾਮ ਸਮਝ ਲਵੋ।੩੫੫।

ਪਹਿਲਾਂ ਨਾਰੀਨ (ਇਸਤਰੀਆਂ) ਦਾ ਨਾਮ ਲੈ ਕੇ ਅੰਤ ਉਤੇ 'ਜਾ' ਅਤੇ 'ਨਿਧਿ' ਕਹਿ ਕੇ 'ਈਸਰਾਸਤ੍ਰ' ਕਥਨ ਕਰੋ। (ਇਹ) ਪਾਸ ਦੇ ਨਾਮ ਸਮਝ ਲਵੋ।੩੫੬। ਪਹਿਲਾਂ 'ਬਨਿਤਾ' ਪਦ ਕਹਿ ਕੇ (ਫਿਰ) 'ਜਾ' ਅਤੇ 'ਨਿਧਿ' ਅਤੇ ਫਿਰ 'ਈਸਰਾਸਤ੍ਰ' ਪਦ ਜੋੜੋ। (ਇਨ੍ਹਾਂ ਨੂੰ) ਪਾਸ ਦੇ ਨਾਮ ਪਛਾਣ ਲਵੋ।੩੫੭।

ਪਹਿਲਾਂ 'ਇਸਤ੍ਰਿਜ' (ਇਸਤਰੀਰਜ) ਸ਼ਬਦ ਉਚਾਰ ਕੇ, (ਫਿਰ) 'ਨਿਧਿ' ਤੇ 'ਈਸ' ਪਦ ਕਥਨ ਕਰੋ। (ਮਗਰੋਂ) 'ਈਸਰਾਸਤ੍ਰ' ਕਹਿ ਦਿਓ। (ਇਨ੍ਹਾਂ ਨੂੰ) ਪਾਸ ਦੇ ਨਾਮ ਸਮਝ ਲਵੋ।੩੫੮। ਪਹਿਲਾਂ 'ਬਨਿਤਾ' ਕਹੋ, ਫਿਰ 'ਨਿਧਿ' ਅਤੇ 'ਈਸ' ਦਾ ਕਥਨ ਕਰੋ। ਮਗਰੋਂ 'ਆਯੁਧ' ਸ਼ਬਦ ਜੋੜੋ। (ਇਸ ਨੂੰ) ਪਾਸ ਦੇ ਨਾਮ ਸਮਝ ਲਵੋ।੩੫੯।

ਪਹਿਲਾਂ 'ਅੰਜਨਾਨ' (ਅੰਜਨ ਨਾਲ ਸ਼ਿੰਗਾਰ ਕਰਨ ਵਾਲੀਆਂ, ਇਸਤਰੀਆਂ) ਦੇ ਨਾਮ ਲੈ ਕੇ, ਫਿਰ 'ਜਾ' ਸ਼ਬਦ ਕਹਿ ਕੇ 'ਨਿਧ' ਪਦ ਜੋੜ ਦਿਓ। ਫਿਰ 'ਈਸਰਾਸਤ੍ਰ' ਕਥਨ ਕਰੋ। (ਇਹ) ਪਾਸ ਦੇ ਨਾਮ ਸਮਝ ਲਵੋ।੩੬੦।

ਬਾਲਾ ਆਦਿ ਬਖਾਨਿ ਕੈ ਨਿਧਿ ਕਹਿ ਈਸ ਬਖਾਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਜਾਨ। ੩੬੧।
ਅੰਜਨੀਨ ਕੇ ਨਾਮ ਲੈ ਜਾ ਕਹਿ ਨਿਧਹਿ ਬਖਾਨਿ।
ਈਸਰਾਸਤ੍ਰ ਪੁਨਿ ਉਚਰੀਐ ਨਾਮ ਪਾਸਿ ਪਹਿਚਾਨ। ੩੬੨।

ਅਬਲਾ ਆਦਿ ਉਚਾਰਿ ਕੈ ਨਿਧਿ ਕਹਿ ਈਸ ਬਖਾਨਿ।
ਆਯੁਧ ਬਹੁਰਿ ਬਖਾਨੀਐ ਨਾਮ ਪਾਸਿ ਪਹਿਚਾਨ। ੩੬੩।
ਨਰਜਾ ਆਦਿ ਉਚਾਰਿ ਕੈ ਜਾ ਨਿਧਿ ਈਸ ਬਖਾਨ।
ਆਯੁਧ ਬਹੁਰਿ ਬਖਾਨੀਐ ਨਾਮ ਪਾਸਿ ਪਹਿਚਾਨ। ੩੬੪।

ਨਰੀ ਆਸੁਰੀ ਕਿੰਨ੍ਰਨੀ ਸੁਰੀ ਭਾਖਿ ਜਾ ਭਾਖਿ।
ਨਿਧਿਪਤਿ ਅਸਤ੍ਰ ਕਹਿ ਪਾਸਿ ਕੇ ਨਾਮ ਚੀਨਿ ਚਿਤਿ ਰਾਖਿ। ੩੬੫।
ਫਨਿਜਾ ਆਦਿ ਉਚਾਰਿ ਕੈ ਜਾ ਕਹਿ ਨਿਧਹਿ ਬਖਾਨ।
ਈਸਰਾਸਤ੍ਰ ਕਹਿ ਪਾਸਿ ਕੇ ਚੀਨੀਅਹੁ ਨਾਮ ਸੁਜਾਨ। ੩੬੬।

ਅਬਲਾ ਬਾਲਾ ਮਾਨਜਾ ਤ੍ਰਿਯ ਜਾ ਨਿਧਹਿ ਬਖਾਨ।
ਈਸਰਾਸਤ੍ਰ ਕਹਿ ਪਾਸ ਕੇ ਚੀਨੀਅਹੁ ਨਾਮ ਸੁਜਾਨ। ੩੬੭।
ਸਮੁਦ ਗਾਮਨੀ ਜੇ ਨਦੀ ਤਿਨ ਕੇ ਨਾਮ ਬਖਾਨ।
ਈਸ ਏਸ ਕਹਿ ਅਸਤ੍ਰ ਕਹਿ ਨਾਮ ਪਾਸਿ ਪਹਿਚਾਨ। ੩੬੮।

ਪੈ ਪਦ ਪ੍ਰਿਥਮ ਬਖਾਨਿ ਕੈ ਈਸਰਾਸਤ੍ਰ ਕਹਿ ਅੰਤਿ।
ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲੈ ਬਿਅੰਤ। ੩੬੯।
ਪ੍ਰਿਥਮੈ ਭਾਖਿ ਤੜਾਗ ਪਦ ਈਸਰਾਸਤ੍ਰ ਪੁਨਿ ਭਾਖੁ।
ਨਾਮ ਪਾਸਿ ਕੇ ਹੋਤ ਹੈ ਚੀਨਿ ਚਤੁਰ ਚਿਤਿ ਰਾਖੁ। ੩੭੦।

ਪ੍ਰਿਥਮ ਸਰੋਵਰ ਸਬਦ ਕਹਿ ਈਸਰਾਸਤ੍ਰ ਕਹਿ ਅੰਤਿ।
ਸਕਲ ਨਾਮ ਸ੍ਰੀ ਪਾਸਿ ਕੇ ਚੀਨ ਲੇਹੁ ਮਤਿਵੰਤ। ੩੭੧।
ਜਲਧਰ ਆਦਿ ਬਖਾਨਿ ਕੈ ਈਸਰਾਸਤ੍ਰ ਪਦ ਭਾਖੁ।
ਨਾਮ ਪਾਸਿ ਕੇ ਹੋਤ ਹੈ ਚੀਨਿ ਚਤੁਰ ਚਿਤਿ ਰਾਖੁ। ੩੭੨।

ਮਘਜਾ ਆਦਿ ਉਚਾਰਿ ਕੈ ਧਰ ਪਦ ਬਹੁਰਿ ਬਖਾਨਿ।
ਈਸਰਾਸਤ੍ਰ ਕਹਿ ਪਾਸਿ ਕੇ ਲੀਜਹੁ ਨਾਮ ਪਛਾਨ। ੩੭੩।
ਆਦਿ ਬਾਰਿ ਧਰ ਉਚਰਿ ਕੈ ਈਸਰਾਸਤ੍ਰ ਕਹਿ ਅੰਤਿ।
ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਮਤਿਵੰਤ। ੩੭੪।

ਘਨਜ ਧਰਨ ਪਦ ਪ੍ਰਿਥਮ ਕਹਿ ਈਸਰਾਸਤ੍ਰ ਕਹਿ ਅੰਤਿ।
ਸਕਲ ਨਾਮ ਸ੍ਰੀ ਪਾਸਿ ਕੇ ਚੀਨ ਲੇਹੁ ਮਤਿਵੰਤ। ੩੭੫।
ਮਘਜਾ ਧਰ ਪਦ ਪ੍ਰਿਥਮ ਕਹਿ ਈਸਰਾਸਤ੍ਰ ਕਹਿ ਅੰਤਿ।
ਨਾਮ ਪਾਸ ਕੇ ਹੋਤ ਹੈ ਚੀਨ ਲੇਹੁ ਮਤਿਵੰਤ। ੩੭੬।



ਪਹਿਲਾਂ 'ਬਾਲਾ' ਪਦ ਕਹਿ ਕੇ ਫਿਰ 'ਨਿਧਿ' ਅਤੇ 'ਈਸ' ਦਾ ਕਥਨ ਕਰੋ। (ਇਹ) ਪਾਸ ਦਾ ਨਾਮ ਬਣਦਾ ਹੈ। ਬੁੱਧੀਮਾਨੋ ! ਚੰਗੀ ਤਰ੍ਹਾਂ ਸਮਝ ਲਵੋ।੩੬੧। (ਪਹਿਲਾਂ) 'ਅੰਜਨੀਨ' (ਇਸਤਰੀਆਂ) ਦੇ ਨਾਮ ਲੈ ਕੇ (ਫਿਰ) 'ਜਾ' ਅਤੇ 'ਨਿਧ' ਪਦ ਜੋੜੋ। ਮਗਰੋਂ 'ਈਸਰਾਸਤ੍ਰ' ਪਦ ਕਥਨ ਕਰੋ। (ਇਸ ਤਰ੍ਹਾਂ) ਪਾਸ ਦੇ ਨਾਮ ਜਾਣ ਲਵੋ।੩੬੨।

ਪਹਿਲਾਂ 'ਅਬਲਾ' ਕਹਿ ਕੇ, ਫਿਰ 'ਨਿਧ' ਅਤੇ 'ਈਸ' ਪਦ ਜੋੜੋ। ਮਗਰੋਂ 'ਆਯੁਧ' ਦਾ ਬਖਾਨ ਕਰੋ। (ਇਨ੍ਹਾਂ ਨੂੰ) ਪਾਸ ਦੇ ਨਾਮ ਸਮਝ ਲਵੋ।੩੬੩। ਪਹਿਲਾਂ 'ਨਰਜਾ' ਕਹਿ ਕੇ, (ਫਿਰ) 'ਜਾ ਨਿਧਿ' ਅਤੇ 'ਈਸ' ਪਦ ਕਥਨ ਕਰੋ। ਪਿਛੋਂ 'ਆਯੁਧ' ਸ਼ਬਦ ਕਹੋ। (ਇਹ) ਪਾਸ ਦੇ ਨਾਮ ਪਛਾਣ ਲਵੋ।੩੬੪।

(ਪਹਿਲਾਂ) 'ਨਰੀ', 'ਆਸੁਰੀ', 'ਕਿੰਨ੍ਰਨੀ', 'ਸੁਰੀ' ਕਹਿ ਕੇ, ਫਿਰ 'ਜਾ' ਕਹੋ। (ਮਗਰੋਂ) 'ਨਿਧ ਪਤਿ ਅਸਤ੍ਰ' ਕਹਿ ਦਿਓ। (ਇਹ) ਪਾਸ ਦੇ ਨਾਮ ਮਨ ਵਿਚ ਰਖ ਲਵੋ।੩੬੫। ਪਹਿਲਾਂ 'ਫਨਿਜਾ' ਪਦ ਕਹਿ ਕੇ, (ਫਿਰ) 'ਜਾ' ਅਤੇ 'ਨਿਧ' ਦਾ ਕਥਨ ਕਰੋ। (ਇਸ ਪਿਛੋਂ) 'ਈਸਰਾਸਤ੍ਰ' (ਪਦ) ਕਥਨ ਕਰੋ। (ਇਨ੍ਹਾਂ ਨੂੰ) ਪਾਸ ਦੇ ਨਾਮ, ਸੁਜਾਨ ਪੁਰਸ਼ੋ! ਮੰਨ ਲਵੋ।੩੬੬।

'ਅਬਲਾ', 'ਬਾਲਾ', 'ਮਾਨਜਾ', 'ਤ੍ਰਿਯ' (ਇਸਤਰੀਆਂ ਦੇ ਨਾਂਵਾਂ ਅਗੇ) 'ਜਾ' ਅਤੇ 'ਨਿਧ' ਪਦ ਦਾ ਕਥਨ ਕਰੋ। (ਫਿਰ ਅੰਤ ਵਿਚ) 'ਈਸਰਾਸਤ੍ਰ' ਸ਼ਬਦ ਜੋੜੋ। ਹੇ ਸੁਜਾਨੋ! ਇਨ੍ਹਾਂ ਨੂੰ ਪਾਸ ਦੇ ਨਾਮ ਸਮਝ ਲਵੋ।੩੬੭। ਸਮੁੰਦਰ ਵਲ ਜਾਣ ਵਾਲੀਆਂ ਜੋ ਨਦੀਆਂ ਹਨ, ਉਨ੍ਹਾਂ ਦੇ ਨਾਮ ਕਥਨ ਕਰੋ। (ਮਗਰੋਂ) 'ਈਸ ਏਸ' ਕਹਿ ਕੇ 'ਅਸਤ੍ਰ' ਕਹਿ ਦਿਓ। (ਇਹ) ਪਾਸ ਦੇ ਨਾਮ ਸਮਝੇ ਜਾਣ।੩੬੮।

ਪਹਿਲਾਂ 'ਪੈ' ਪਦ ਕਹਿ ਕੇ, (ਫਿਰ) ਅੰਤ ਉਤੇ 'ਈਸਰਾਸਤ੍ਰ' ਸ਼ਬਦ ਕਹਿ ਦਿਓ। (ਇਸ ਤੋਂ) ਪਾਸ ਦੇ ਬੇਅੰਤ ਨਾਮ ਬਣਦੇ ਜਾਣਗੇ।੩੬੯। ਪਹਿਲਾਂ 'ਤੜਾਗ' ਪਦ ਕਹਿ ਕੇ, ਮਗਰੋਂ 'ਈਸਰਾਸਤ੍ਰ' ਪਦ ਜੋੜ ਦਿਓ। (ਇਹ) ਪਾਸ ਦਾ ਨਾਮ ਬਣ ਜਾਂਦਾ ਹੈ। ਸੂਝਵਾਨ ਇਹ ਮਨ ਵਿਚ ਧਾਰਨ ਕਰ ਲੈਣ।੩੭੦।

ਪਹਿਲਾਂ 'ਸਰੋਵਰ' ਸ਼ਬਦ ਕਹਿ ਕੇ, ਫਿਰ ਅੰਤ ਉਤੇ 'ਈਸਰਾਸਤ੍ਰ' ਕਹਿ ਦਿਓ। (ਇਹ) ਸਾਰੇ ਨਾਮ ਪਾਸ ਦੇ ਹਨ। ਸੂਝਵਾਨੋ! ਸਮਝ ਲਵੋ।੩੭੧। ਪਹਿਲਾਂ 'ਜਲਧਰ' ਸ਼ਬਦ ਕਹਿ ਕੇ, ਫਿਰ 'ਈਸਰਾਸਤ੍ਰ' ਪਦ ਜੋੜੋ। (ਇਹ) ਪਾਸ ਦੇ ਨਾਮ ਬਣਦੇ ਹਨ। ਬੁੱਧੀਮਾਨੋ! ਸਮਝ ਲਵੋ।੩੭੨।

ਪਹਿਲਾਂ 'ਮਘਜਾ' ਸ਼ਬਦ ਕਹਿ ਕੇ, ਫਿਰ 'ਧਰ' ਪਦ ਕਥਨ ਕਰੋ। (ਫਿਰ) 'ਈਸਰਾਸਤ੍ਰ' ਪਦ ਕਥਨ ਕਰੋ। (ਇਹ) ਪਾਸ ਦੇ ਨਾਮ ਹਨ, ਪਛਾਣ ਲਵੋ।੩੭੩। ਪਹਿਲਾਂ 'ਬਾਰਿ ਧਰ' ਉਚਾਰ ਕੇ, ਫਿਰ 'ਈਸਰਾਸਤ੍ਰ' ਅੰਤ ਉਤੇ ਕਹੋ। (ਇਸ ਤਰ੍ਹਾਂ) ਪਾਸ ਦੇ ਨਾਮ ਬਣਦੇ ਹਨ। ਬੁੱਧੀਮਾਨ ਸਮਝ ਲੈਣ।੩੭੪।

ਪਹਿਲਾਂ 'ਘਨਜ' ਪਦ ਕਹਿ ਕੇ, ਫਿਰ 'ਧਰਨ' ਅਤੇ 'ਈਸਰਾਸਤ੍ਰ' ਕਹੋ। (ਇਹ) ਸਾਰੇ ਪਾਸ ਦੇ ਨਾਮ ਬਣ ਜਾਣਗੇ। ਬੁੱਧੀਮਾਨ ਬੁਝ ਲੈਣ।੩੭੫। ਪਹਿਲਾਂ 'ਮਘਜਾ ਧਰ' ਪਦ ਕਹਿ ਕੇ (ਫਿਰ) 'ਈਸਰਾਸਤ੍ਰ' ਸ਼ਬਦ ਅੰਤ ਉਤੇ ਕਹੋ। (ਇਹ) ਪਾਸ ਦੇ ਨਾਮ ਬਣਦੇ ਹਨ। ਸੂਝਵਾਨ ਜਾਣ ਲੈਣ।੩੭੬।

ਅੰਬੁਦਜਾ ਧਰ ਆਦਿ ਕਹਿ ਈਸਰਾਸਤ੍ਰ ਕਹਿ ਅੰਤਿ।
ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਮਤਵੰਤ। ੩੭੭।
ਅੰਬੁਦਜਾ ਧਰ ਪ੍ਰਿਥਮ ਕਹਿ ਈਸਰਾਸਤ੍ਰ ਪਦ ਦੀਨ।
ਨਾਮ ਪਾਸ ਕੇ ਹੋਤ ਹੈ ਲੀਜੀਅਹੁ ਜਾਨ ਪ੍ਰਬੀਨ। ੩੭੮।

ਬਾਰਿਦ ਆਦਿ ਉਚਾਰਿ ਕੈ ਜਾ ਨਿਧਿ ਈਸ ਬਖਾਨ।
ਅਸਤ੍ਰ ਉਚਰਿ ਸਭ ਪਾਸਿ ਕੇ ਲੀਜੀਅਹੁ ਨਾਮ ਪਛਾਨ। ੩੭੯।
ਪ੍ਰਿਥਮ ਉਚਰਿ ਪਦ ਨੀਰ ਧਰ ਈਸਰਾਸਤ੍ਰ ਕਹਿ ਅੰਤ।
ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲੈ ਬਿਅੰਤ। ੩੮੦।

ਰਿਦ ਪਦ ਆਦਿ ਬਖਾਨਿ ਕੈ ਈਸਰਾਸਤ੍ਰ ਕਹਿ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੩੮੧।
ਹਰ ਧਰ ਆਦਿ ਬਖਾਨਿ ਕੈ ਈਸਰਾਸਤ੍ਰ ਕਹਿ ਅੰਤਿ।
ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲਤ ਬਿਅੰਤ। ੩੮੨।

ਜਲਜ ਤ੍ਰਾਣਿ ਸਬਦੋਚਰਿ ਕੈ ਈਸਰਾਸਤ੍ਰ ਕਹਿ ਦੀਨ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਚੀਨ ਪ੍ਰਬੀਨ। ੩੮੩।
ਹਰਧ੍ਰਦ ਜਲਧ੍ਰਦ ਬਾਰਿਧ੍ਰਦ ਨਿਧਿ ਪਤਿ ਅਸਤ੍ਰ ਬਖਾਨ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਚਤੁਰ ਪਛਾਨ। ੩੮੪।

ਨੀਰਧਿ ਆਦਿ ਉਚਾਰਿ ਕੈ ਈਸਰਾਸਤ੍ਰ ਕਹਿ ਅੰਤਿ।
ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲੈ ਬਿਅੰਤ।੩੮੫।
ਅੰਬੁਦਜਾ ਧਰ ਨਿਧਿ ਉਚਰਿ ਈਸਰਾਸਤ੍ਰ ਕਹਿ ਅੰਤਿ।
ਨਾਮ ਪਾਸਿ ਕੇ ਸਕਲ ਹੀ ਚੀਨਹੁ ਚਤੁਰ ਬਿਅੰਤ। ੩੮੬।

ਧਾਰਾਧਰਜ ਉਚਾਰਿ ਕੈ ਨਿਧਿ ਪਤਿ ਏਸ ਬਖਾਨਿ।
ਸਸਤ੍ਰ ਉਚਰਿ ਸਭ ਪਾਸਿ ਕੇ ਲੀਜਹੁ ਨਾਮ ਪਛਾਨ। ੩੮੭।
ਧਾਰਾਧਰ ਧ੍ਰਦ ਈਸ ਕਹਿ ਅਸਤ੍ਰ ਬਹੁਰਿ ਪਦ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੩੮੮।

ਪੈ ਪਦ ਪ੍ਰਿਥਮ ਉਚਾਰਿ ਕੈ ਨਿਧਿ ਕਹਿ ਈਸ ਬਖਾਨਿ।
ਅਸਤ੍ਰ ਉਚਰਿ ਕਰਿ ਪਾਸਿ ਕੇ ਲੀਜਹੁ ਨਾਮ ਪਛਾਨ। ੩੮੯।
ਸਕਲ ਦੁਘਦ ਕੇ ਨਾਮ ਲੈ ਨਿਧਿ ਕਹਿ ਈਸ ਬਖਾਨ।
ਅਸਤ੍ਰ ਉਚਰਿ ਕਰਿ ਪਾਸਿ ਕੇ ਚੀਨੀਅਹੁ ਨਾਮ ਸੁਜਾਨ। ੩੯੦।

ਨਾਮ ਸੁ ਬੀਰਨ ਕੇ ਸਭੈ ਮੁਖ ਤੇ ਪ੍ਰਿਥਮ ਉਚਾਰਿ।
ਗ੍ਰਸਿਤਨਿ ਕਹਿ ਸਭ ਪਾਸਿ ਕੇ ਲੀਜਹੁ ਨਾਮ ਸੁ ਧਾਰਿ। ੩੯੧।
ਸਕਲ ਬਾਰਿ ਕੇ ਨਾਮ ਲੈ ਨਿਧਿ ਪਤਿ ਈਸ ਬਖਾਨਿ।
ਅਸਤ੍ਰ ਉਚਰਿ ਕਰਿ ਪਾਸਿ ਕੇ ਲੀਜਹੁ ਨਾਮ ਸੁਜਾਨ। ੩੯੨।

ਸਕਲ ਨਾਮ ਲੈ ਧੂਰਿ ਕੇ ਧਰ ਨਿਧਿ ਈਸ ਬਖਾਨਿ।
ਅਸਤ੍ਰ ਉਚਰਿ ਕਰਿ ਪਾਸਿ ਕੇ ਚੀਨੀਅਹੁ ਨਾਮ ਸੁਜਾਨ। ੩੯੩।



'ਅੰਬੁਦਜਾ ਧਰ' ਪਹਿਲਾਂ ਕਹਿ ਕੇ, ਮਗਰੋਂ 'ਈਸਰਾਸਤ੍ਰ' ਪਦ ਕਹੋ। (ਇਹ) ਪਾਸ ਦਾ ਨਾਮ ਬਣਦਾ ਹੈ। ਬੁੱਧੀਮਾਨ ਸਮਝ ਲੈਣ।੩੭੭। 'ਅੰਬੁਦਜਾ ਧਰ' ਪਦ ਪਹਿਲਾਂ ਕਹੋ, ਫਿਰ 'ਈਸਰਾਸਤ੍ਰ' ਸ਼ਬਦ ਜੋੜੋ। (ਇਹ) ਪਾਸ ਦਾ ਨਾਮ ਹੈ। ਸੂਝਵਾਨ ਸਮਝ ਲੈਣ।੩੭੮।

ਪਹਿਲਾਂ 'ਬਾਰਿਦ' ਪਦ ਕਹਿ ਕੇ, ਫਿਰ 'ਜਾ ਨਿਧਿ ਈਸ' ਪਦ ਕਥਨ ਕਰੋ। ਫਿਰ 'ਅਸਤ੍ਰ' ਸ਼ਬਦ ਦਾ ਉਚਾਰਨ ਕਰੋ। (ਇਹ) ਸਾਰੇ ਪਾਸ ਦੇ ਨਾਮ ਸਮਝ ਲਵੋ।੩੭੯। ਪਹਿਲਾਂ 'ਨੀਰ ਧਰ' ਪਦ ਕਹਿ ਕੇ, (ਫਿਰ) ਅੰਤ ਉਤੇ 'ਈਸਰਾਸਤ੍ਰ' ਸ਼ਬਦ ਕਹੋ। (ਇਸ ਤਰ੍ਹਾਂ) ਪਾਸ ਦੇ ਅਨੰਤ ਨਾਮ ਬਣ ਸਕਦੇ ਹਨ।੩੮੦।

ਪਹਿਲਾਂ 'ਰਿਦ' ਫਿਰ 'ਈਸਰਾਸਤ੍ਰ' ਪਦ ਦਾ ਕਥਨ ਕਰੋ। (ਇਹ) ਪਾਸ ਦਾ ਨਾਮ ਹੁੰਦਾ ਹੈ। ਚਤੁਰ ਪੁਰਸ਼ੋ! ਸਮਝ ਲਵੋ।੩੮੧। ਪਹਿਲਾਂ 'ਹਰ ਧਰ' ਕਹਿ ਕੇ ਫਿਰ 'ਈਸਰਾਸਤ੍ਰ' ਸ਼ਬਦ ਕਥਨ ਕਰੋ। (ਇਸ ਤਰ੍ਹਾਂ) ਪਾਸ ਦੇ ਬੇਅੰਤ ਨਾਮ ਬਣਦੇ ਜਾਂਦੇ ਹਨ।੩੮੨।

'ਜਲਜ ਤ੍ਰਾਣਿ' ਪਦ (ਪਹਿਲਾਂ) ਕਹਿ ਕੇ (ਫਿਰ) 'ਈਸਰਾਸਤ੍ਰ' (ਸਬਦ ਦਾ) ਉਚਾਰਨ ਕਰੋ। (ਇਹ) ਪਾਸ ਦਾ ਨਾਮ ਬਣਦਾ ਹੈ। ਪ੍ਰਬੀਨੋ ! ਵਿਚਾਰ ਲਵੋ।੩੮੩। ਪਹਿਲਾਂ 'ਹਰਧ੍ਰਦ', 'ਜਲਧ੍ਰਦ', 'ਬਾਰਿਧ੍ਰਦ' ਕਹਿ ਕੇ (ਫਿਰ) 'ਨਿਧਿ ਪਤਿ' ਅਤੇ 'ਅਸਤ੍ਰ' ਸ਼ਬਦ ਜੋੜੋ। (ਇਹ ਸਾਰੇ) ਪਾਸ ਦੇ ਨਾਮ ਬਣ ਜਾਂਦੇ ਹਨ। ਸੂਝਵਾਨੋ! ਸਮਝ ਲਵੋ।੩੮੪।

ਪਹਿਲਾਂ 'ਨੀਰਧਿ' ਪਦ ਉਚਾਰ ਕੇ, (ਪਿਛੋਂ) 'ਈਸਰਾਸਤ੍ਰ' ਅੰਤ ਉਤੇ ਕਹੋ। (ਇਸ ਤੋਂ) ਪਾਸ ਦੇ ਬੇਅੰਤ ਨਾਮ ਬਣਦੇ ਜਾਣਗੇ।੩੮੫। ਪਹਿਲਾਂ 'ਅੰਬੁਦਜਾ ਧਰ ਨਿਧਿ' ਕਹਿ ਕੇ, (ਫਿਰ) ਅੰਤ ਉਤੇ 'ਈਸਰਾਸਤ੍ਰ' ਕਹਿ ਦਿਓ। (ਇਹ) ਪਾਸ ਦੇ ਨਾਮ ਬਣ ਜਾਣਗੇ। ਵਿਦਵਾਨੋ ! ਸਮਝ ਲਵੋ।੩੮੬।

(ਪਹਿਲਾਂ) 'ਧਾਰਾਧਰਜ' ਸ਼ਬਦ ਉਚਾਰ ਕੇ ਫਿਰ 'ਨਿਧਿ ਪਤਿ' ਅਤੇ 'ਏਸ' ਦਾ ਕਥਨ ਕਰੋ ਅਤੇ ਅੰਤ ਉਤੇ 'ਸਸਤ੍ਰ' ਜੋੜੋ। (ਇਨ੍ਹਾਂ ਨੂੰ) ਪਾਸ ਦੇ ਨਾਮ ਪਛਾਣ ਲਵੋ।੩੮੭। (ਪਹਿਲਾਂ) 'ਧਾਰਾਧਰ ਧ੍ਰਦ ਈਸ' ਕਹਿ ਕੇ, ਫਿਰ 'ਅਸਤ੍ਰ' ਪਦ ਕਹੋ। (ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਬੁੱਧੀਮਾਨੋ! ਵਿਚਾਰ ਕਰ ਲਵੋ।੩੮੮।

'ਪੈ' ਪਦ ਪਹਿਲਾਂ ਉਚਾਰ ਕੇ, (ਫਿਰ) 'ਨਿਧਿ ਅਤੇ 'ਈਸ' ਸ਼ਬਦ ਜੋੜੋ। ਫਿਰ 'ਅਸਤ੍ਰ' ਸ਼ਬਦ ਕਥਨ ਕਰ ਕੇ ਪਾਸ ਦੇ ਨਾਮ ਪਛਾਣ ਲਵੋ।੩੮੯। ਦੁੱਧ ਦੇ ਸਾਰੇ ਨਾਮ ਲੈ ਕੇ (ਫਿਰ) ਅੰਤ ਉਤੇ 'ਨਿਧ', 'ਈਸ' ਅਤੇ 'ਅਸਤ੍ਰ' ਪਦਾਂ ਨੂੰ ਜੋੜੋ। (ਇਹ) ਪਾਸ ਦੇ ਨਾਮ ਬਣਦੇ ਹਨ। ਸੁਜਾਨੋ! ਸਮਝ ਲਵੋ।੩੯੦।

ਪਹਿਲਾਂ ਸਾਰਿਆਂ ਬੀਰਾਂ (ਸੂਰਮਿਆਂ) ਦੇ ਨਾਮ ਕਥਨ ਕਰੋ। (ਫਿਰ) 'ਗ੍ਰਸਿਤਨਿ' ਕਹਿ ਦਿਓ। (ਇਹ) ਸਭ ਪਾਸ ਦੇ ਨਾਮ ਸਮਝ ਲਵੋ।੩੯੧। (ਪਹਿਲਾਂ) ਪਾਣੀ ਦੇ ਸਾਰੇ ਨਾਮ ਲੈ ਕੇ, (ਫਿਰ) ਅੰਤ ਉਤੇ 'ਨਿਧਿ ਪਤਿ ਈਸ ਅਸਤ੍ਰ' ਕਹੋ। (ਇਹ) ਪਾਸ ਦੇ ਨਾਮ ਹੋ ਜਾਂਦੇ ਹਨ। ਸੁਜਾਨੋ! ਵਿਚਾਰ ਕਰ ਲਵੋ।੩੯੨।

(ਪਹਿਲਾਂ) 'ਧੂਰਿ' ਦੇ ਸਾਰੇ ਨਾਮ ਲੈ ਕੇ, (ਫਿਰ) 'ਧਰ ਨਿਧਿ' ਅਤੇ 'ਈਸ' ਕਥਨ ਕਰੋ ਅਤੇ ਫਿਰ 'ਅਸਤ੍ਰ' ਪਦ ਜੋੜੋ। ਇਸ ਤਰ੍ਹਾਂ (ਇਨ੍ਹਾਂ ਨੂੰ) ਪਾਸ ਦੇ ਨਾਮ ਵਿਚਾਰ ਲਵੋ।੩੯੩।

ਬਾਰਿਦ ਅਰਿ ਪਦ ਪ੍ਰਿਥਮ ਕਹਿ ਈਸਰਾਸਤ੍ਰ ਕਹਿ ਅੰਤ।
ਨਿਧਿ ਕਹਿ ਨਾਮ ਸ੍ਰੀ ਪਾਸਿ ਕੇ ਚੀਨਹੁ ਚਤੁਰ ਅਨੰਤ। ੩੯੪।
ਤ੍ਰਾਤ੍ਰਾਂਤਕ ਪਦ ਪ੍ਰਿਥਮ ਕਹਿ ਨਿਧਿ ਏਸਾਸਤ੍ਰ ਬਖਾਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਜਾਨ। ੩੯੫।

ਝਖੀ ਤ੍ਰਾਣਿ ਪਦ ਪ੍ਰਿਥਮੈ ਕਹਿ ਈਸਰਾਸਤ੍ਰ ਕਹਿ ਅੰਤਿ।
ਨਾਮ ਸਕਲ ਸ੍ਰੀ ਪਾਸਿ ਕੇ ਨਿਕਸਤ ਚਲਤ ਬਿਅੰਤ। ੩੯੬।
ਮਤਸ ਤ੍ਰਾਣਿ ਪ੍ਰਿਥਮੈ ਉਚਰਿ ਈਸਰਾਸਤ੍ਰ ਕੈ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੩੯੭।

ਮੈਨ ਕੇਤੁ ਕਹਿ ਤ੍ਰਾਣਿ ਕਹਿ ਈਸਰਾਸਤ੍ਰ ਕੈ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੩੯੮।
ਸਕਲ ਨਾਮ ਲੈ ਨੀਰ ਕੇ ਜਾ ਕਹਿ ਤ੍ਰਾਣਿ ਬਖਾਨ।
ਈਸਰਾਸਤ੍ਰ ਕਹਿ ਪਾਸਿ ਕੇ ਚੀਨਹੁ ਨਾਮ ਅਪ੍ਰਮਾਨ। ੩੯੯।

ਬਾਰਿਜ ਤ੍ਰਾਣਿ ਬਖਾਨਿ ਕੈ ਈਸਰਾਸਤ੍ਰ ਕੈ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੪੦੦।
ਜਲਜ ਤ੍ਰਾਣਿ ਪਦ ਪ੍ਰਿਥਮ ਕਹਿ ਈਸਰਾਸਤ੍ਰ ਪੁਨਿ ਭਾਖੁ।
ਨਾਮ ਪਾਸਿ ਕੇ ਹੋਤ ਹੈ ਚਤੁਰ ਚੀਨ ਚਿਤ ਰਾਖੁ। ੪੦੧।

ਨੀਰਜ ਤ੍ਰਾਣਿ ਬਖਾਨਿ ਕੈ ਈਸਰਾਸਤ੍ਰ ਕਹਿ ਅੰਤਿ।
ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲਤ ਅਨੰਤ। ੪੦੨।
ਕਮਲ ਤ੍ਰਾਣਿ ਪਦ ਪ੍ਰਿਥਮ ਕਹਿ ਈਸਰਾਸਤ੍ਰ ਕੈ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੪੦੩।

ਰਿਪੁ ਪਦ ਪ੍ਰਿਥਮ ਉਚਾਰਿ ਕੈ ਅੰਤਕ ਬਹੁਰਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਲੀਜੀਅਹੁ ਸਮਝ ਸੁਜਾਨ। ੪੦੪।
ਸਤ੍ਰੁ ਆਦਿ ਸਬਦੁ ਉਚਰਿ ਕੈ ਅੰਤਕ ਪੁਨਿ ਪਦ ਦੇਹੁ।
ਨਾਮ ਸਕਲ ਸ੍ਰੀ ਪਾਸਿ ਕੇ ਚੀਨ ਚਤੁਰ ਚਿਤਿ ਲੇਹੁ। ੪੦੫।

ਆਦਿ ਖਲ ਸਬਦ ਉਚਰਿ ਕੈ ਅੰਤ੍ਯਾਂਤਕ ਕੈ ਦੀਨ।
ਨਾਮ ਪਾਸ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੪੦੬।
ਦੁਸਟ ਆਦਿ ਸਬਦ ਉਚਰਿ ਕੈ ਅੰਤ੍ਯਾਂਤਕ ਕਹਿ ਭਾਖੁ।
ਨਾਮ ਸਕਲ ਸ੍ਰੀ ਪਾਸਿ ਕੇ ਚੀਨ ਚਤੁਰ ਚਿਤਿ ਰਾਖੁ। ੪੦੭।

ਤਨ ਰਿਪੁ ਪ੍ਰਿਥਮ ਬਖਾਨਿ ਕੈ ਅੰਤ੍ਯਾਂਤਕ ਕੈ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੪੦੮।
ਅਸੁ ਅਰਿ ਆਦਿ ਬਖਾਨਿ ਕੈ ਅੰਤ੍ਯਾਂਤਕ ਕਹੁ ਭਾਖੁ।
ਨਾਮ ਪਾਸਿ ਕੇ ਹੋਤ ਹੈ ਚੀਨਿ ਚਤੁਰ ਚਿਤਿ ਰਾਖੁ। ੪੦੯।

ਦਲਹਾ ਪ੍ਰਿਥਮ ਬਖਾਨਿ ਕੈ ਅੰਤ੍ਯਾਂਤਕ ਕੌ ਦੇਹੁ।
ਨਾਮ ਪਾਸਿ ਕੇ ਹੋਤ ਹੈ ਚੀਨ ਚਤੁਰ ਚਿਤਿ ਲੇਹੁ। ੪੧੦।



ਪਹਿਲਾਂ 'ਬਾਰਿਦ ਅਰਿ' ਕਹਿ ਕੇ (ਫਿਰ) ਅੰਤ ਉਤੇ 'ਨਿਧਿ' ਅਤੇ 'ਈਸਰਾਸਤ੍ਰ' ਕਹਿ ਦਿਓ। (ਇਸ ਤੋਂ) ਪਾਸ ਦੇ ਅਨੰਤ ਨਾਮ ਬਣਦੇ ਜਾਣਗੇ।੩੯੪। ਪਹਿਲਾਂ 'ਤ੍ਰਾਤ੍ਰਾਂਤਕ' (ਤ੍ਰਾਤ੍ਰਿ ਅੰਤਕ) ਪਦ ਕਹਿ ਕੇ ਮਗਰੋਂ 'ਏਸਾਸਤ੍ਰ' ਪਦ ਜੋੜੋ। ਹੇ ਵਿਦਵਾਨੋ! ਇਸ ਨੂੰ ਪਾਸ ਦਾ ਨਾਮ ਸਮਝ ਲਵੋ।੩੯੫।

ਪਹਿਲਾਂ 'ਝਖੀ ਤ੍ਰਾਣਿ' ਪਦ ਕਹਿ ਕੇ (ਫਿਰ) 'ਈਸਰਾਸਤ੍ਰ' ਕਥਨ ਕਰੋ। (ਇਹ) ਸਾਰੇ ਪਾਸ ਦੇ ਬੇਅੰਤ ਨਾਮ ਬਣਦੇ ਜਾਂਦੇ ਹਨ।੩੯੬। ਪਹਿਲਾਂ 'ਮਤਸ ਤ੍ਰਾਣਿ' ਕਹਿ ਕੇ, (ਫਿਰ) 'ਈਸਰਾਸਤ੍ਰ' ਕਹਿ ਦਿਓ। (ਇਸ ਤਰ੍ਹਾਂ) ਪਾਸ ਦੇ ਨਾਮ ਬਣਦੇ ਹਨ। ਚਤੁਰ ਲੋਗੋ! ਸਮਝ ਲਵੋ।੩੯੭।

'ਮੈਨ ਕੇਤੁ' ਕਹਿ ਕੇ ਫਿਰ 'ਤ੍ਰਾਣਿ' ਅਤੇ 'ਈਸਰਾਸਤ੍ਰ' ਕਹਿ ਦਿਓ। ਇਹ ਨਾਮ ਪਾਸ ਦੇ ਹੁੰਦੇ ਹਨ। ਚਤੁਰ ਪੁਰਸ਼ੋ! ਸਮਝ ਲਵੋ।੩੯੮। ਨੀਰ (ਜਲ) ਦੇ ਸਾਰੇ ਨਾਮ (ਪਹਿਲਾਂ) ਲੈ ਕੇ ਫਿਰ 'ਜਾ' ਅਤੇ 'ਤ੍ਰਾਣਿ' ਪਦ ਜੋੜੋ। (ਫਿਰ) 'ਈਸਰਾਸਤ੍ਰ' ਕਹਿ ਕੇ ਪਾਸ ਦੇ ਨਾਮ ਪਛਾਣ ਲਵੋ।੩੯੯।

(ਪਹਿਲਾਂ) 'ਬਾਰਿਜ ਤ੍ਰਾਣਿ' ਕਹਿ ਕੇ (ਫਿਰ) 'ਈਸਰਾਸਤ੍ਰ' ਪਦ ਕਹਿ ਦਿਓ। (ਇਹ) ਪਾਸ ਦੇ ਨਾਮ ਬਣਦੇ ਹਨ। ਸੂਝਵਾਨੋ! ਸਮਝ ਲਵੋ।੪੦੦। ਪਹਿਲਾਂ 'ਜਲਜ ਤ੍ਰਾਣਿ' ਪਦ ਕਹਿ ਕੇ, ਫਿਰ 'ਈਸਰਾਸਤ੍ਰ' ਕਥਨ ਕਰੋ। (ਇਹ) ਪਾਸ ਦੇ ਨਾਮ ਬਣਦੇ ਹਨ। ਸਮਝਦਾਰ ਲੋਗੋ! ਸਮਝ ਲਵੋ।੪੦੧।

'ਨੀਰਜ ਤ੍ਰਾਣਿ' ਕਹਿ ਕੇ (ਫਿਰ) ਅੰਤ ਉਤੇ 'ਈਸਰਾਸਤ੍ਰ' ਕਹਿ ਦਿਓ। (ਇਸ ਤਰ੍ਹਾਂ) ਪਾਸ ਦੇ ਅਨੇਕ ਨਾਮ ਬਣਦੇ ਜਾਣਗੇ।੪੦੨। ਪਹਿਲਾਂ 'ਕਮਲ ਤ੍ਰਾਣਿ' ਪਦ ਕਹਿ ਕੇ 'ਈਸਰਾਸਤ੍ਰ' ਜੋੜ ਦਿਓ। (ਇਸ ਤਰ੍ਹਾਂ) ਪਾਸ ਦੇ ਨਾਮ ਹੋ ਜਾਂਦੇ ਹਨ। ਸੂਝਵਾਨ ਵਿਚਾਰ ਲੈਣ।੪੦੩।

(ਪਹਿਲਾਂ) 'ਰਿਪੁ' ਪਦ ਕਹਿ ਕੇ ਫਿਰ 'ਅੰਤਕ' (ਸ਼ਬਦ) ਕਥਨ ਕਰੋ। (ਇਹ) ਪਾਸ ਦੇ ਨਾਮ ਬਣ ਜਾਂਦੇ ਹਨ। ਸੁਜਾਨੋ! ਸਮਝ ਲਵੋ।੪੦੪। ਪਹਿਲਾਂ 'ਸਤ੍ਰੁ' ਸ਼ਬਦ ਉਚਾਰ ਕੇ ਫਿਰ 'ਅੰਤਕ' ਪਦ ਜੋੜੋ। (ਇਹ) ਸਾਰੇ ਨਾਮ ਪਾਸ ਦੇ ਹਨ। ਵਿਦਵਾਨ ਲੋਗ ਮਨ ਵਿਚ ਵਿਚਾਰ ਲੈਣ।੪੦੫।

ਪਹਿਲਾਂ 'ਖਲ' ਸ਼ਬਦ ਉਚਾਰ ਕੇ ਫਿਰ ਅੰਤ ਉਤੇ 'ਅੰਤਕ' (ਪਦ) ਰਖੋ। (ਇਹ) ਪਾਸ ਦੇ ਨਾਮ ਬਣ ਜਾਂਦੇ ਹਨ। ਚਤੁਰ ਲੋਗ ਵਿਚਾਰ ਲੈਣ।੪੦੬। ਮੁਢ ਵਿਚ 'ਦੁਸਟ' ਸ਼ਬਦ ਕਹਿ ਕੇ, ਅੰਤ ਵਿਚ 'ਅੰਤਕ' ਕਥਨ ਕਰੋ। (ਇਹ) ਸਾਰੇ ਨਾਮ ਪਾਸ ਦੇ ਹੋ ਜਾਣਗੇ, ਸੂਝਵਾਨ ਚਿਤ ਵਿਚ ਧਾਰ ਲੈਣ।੪੦੭।

ਪਹਿਲਾ 'ਤਨ ਰਿਪੁ' (ਸ਼ਬਦ) ਕਹਿ ਕੇ (ਫਿਰ) ਅੰਤ ਉਤੇ 'ਅੰਤਕ' ਸ਼ਬਦ ਜੋੜੋ। (ਇਹ) ਪਾਸ ਦੇ ਨਾਮ ਬਣ ਜਾਣਗੇ। ਸੂਝਵਾਨ ਵਿਚਾਰ ਲੈਣ।੪੦੮। ਪਹਿਲਾਂ 'ਅਸੁ' 'ਅਰਿ' (ਪ੍ਰਾਣ ਦਾ ਵੈਰੀ) ਸ਼ਬਦ ਕਹਿ ਕੇ ਅੰਤ ਵਿਚ 'ਅੰਤਕ' ਸ਼ਬਦ ਕਥਨ ਕਰੋ। (ਇਹ) ਪਾਸ ਦੇ ਨਾਮ ਬਣ ਜਾਣਗੇ। ਚਤੁਰ ਲੋਗ ਚਿਤ ਵਿਚ ਧਾਰਨ ਕਰ ਲੈਣ।੪੦੯।

ਪਹਿਲਾਂ 'ਦਲਹਾ' (ਸੈਨਾ ਦਾ ਘਾਤਕ) ਕਹਿ ਕੇ, (ਫਿਰ)ਅੰਤ ਉਤੇ 'ਅੰਤਕ' ਸ਼ਬਦ ਰਖੋ। (ਇਹ) ਪਾਸ ਦੇ ਨਾਮ ਬਣਦੇ ਹਨ। ਸੂਝਵਾਨ ਚਿਤ ਵਿਚ ਰਖ ਲੈਣ।੪੧੦।

ਪ੍ਰਿਤਨਾਂਤਕ ਪਦ ਪ੍ਰਿਥਮ ਕਹਿ ਅੰਤ੍ਯਾਂਤਕ ਕੈ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੪੧੧।
ਧੁਜਨੀ ਅਰਿ ਪਦ ਪ੍ਰਿਥਮ ਕਹਿ ਅੰਤ੍ਯਾਂਤਕਹਿ ਉਚਾਰਿ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸੁਕਬਿ ਸੁਧਾਰਿ। ੪੧੨।

ਆਦਿ ਬਾਹਨੀ ਸਬਦ ਕਹਿ ਰਿਪੁ ਅਰਿ ਸਬਦ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਮਤਿਵਾਨ। ੪੧੩।
ਬਾਹਨਿ ਆਦਿ ਬਖਾਨਿ ਕੈ ਰਿਪੁ ਅਰਿ ਬਹੁਰਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਬੁਧਿਵਾਨ। ੪੧੪।

ਸੈਨਾ ਆਦਿ ਉਚਾਰਿ ਕੈ ਰਿਪੁ ਅਰਿ ਬਹੁਰਿ ਬਖਾਨਿ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਚਤੁਰ ਪਛਾਨਿ। ੪੧੫।
ਹਯਨੀ ਆਦਿ ਬਖਾਨਿ ਕੈ ਅੰਤ੍ਯੰਤਕ ਕੈ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੪੧੬।

ਗੈਨੀ ਆਦਿ ਬਖਾਨਿ ਕੈ ਅੰਤ੍ਯੰਤਕ ਅਰਿ ਦੇਹੁ।
ਨਾਮ ਪਾਸਿ ਕੇ ਹੋਤ ਹੈ ਚੀਨ ਚਤੁਰ ਚਿਤ ਲੇਹੁ। ੪੧੭।
ਪਤਿਨੀ ਆਦਿ ਬਖਾਨਿ ਕੈ ਅਰਿ ਪਦ ਬਹੁਰਿ ਉਚਾਰਿ।
ਨਾਮ ਪਾਸਿ ਕੇ ਹੋਤ ਹੈ ਜਾਨ ਲੇਹੁ ਨਿਰਧਾਰ। ੪੧੮।

ਰਥਨੀ ਆਦਿ ਬਖਾਨਿ ਕੈ ਰਿਪੁ ਅਰਿ ਅੰਤਿ ਉਚਾਰੁ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੪੧੯।
ਨ੍ਰਿਪਣੀ ਆਦਿ ਬਖਾਨਿ ਕੈ ਰਿਪੁ ਖਿਪ ਬਹੁਰ ਉਚਾਰਿ।
ਨਾਮ ਪਾਸਿ ਕੇ ਹੋਤ ਹੈ ਲੀਜਅਹੁ ਸੁ ਕਬਿ ਸੁਧਾਰ। ੪੨੦।

ਭਟਨੀ ਆਦਿ ਬਖਾਨਿ ਕੈ ਰਿਪੁ ਅਰਿ ਬਹੁਰ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨਹੁ ਪ੍ਰਗ੍ਯਾਵਾਨ। ੪੨੧।
ਆਦਿ ਬੀਰਣੀ ਸਬਦ ਕਹਿ ਰਿਪੁ ਅਰਿ ਬਹੁਰਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਮਤਿਵਾਨ। ੪੨੨।

ਸਤ੍ਰੁਣਿ ਆਦਿ ਬਖਾਨਿ ਕੈ ਰਿਪੁ ਅਰਿ ਪੁਨਿ ਪਦ ਦੇਹੁ।
ਨਾਮ ਪਾਸਿ ਕੇ ਹੋਤ ਹੈ ਚੀਨ ਚਤੁਰ ਚਿਤ ਲੇਹੁ। ੪੨੩।
ਜੁਧਨਿ ਆਦਿ ਬਖਾਨਿ ਕੈ ਪੁਨਿ ਰਿਪੁ ਅਰਿ ਕੈ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੪੨੪।

ਰਿਪੁਣੀ ਆਦਿ ਉਚਾਰਿ ਕੈ ਰਿਪੁ ਖਿਪ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਚਿਤ ਪਹਿਚਾਨ। ੪੨੫।
ਅਰਿਣੀ ਆਦਿ ਉਚਾਰਿ ਕੈ ਰਿਪੁ ਅਰਿ ਬਹੁਰਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਮਤਿਵਾਨ। ੪੨੬।

ਰਾਜਨਿ ਆਦਿ ਉਚਾਰਿ ਕੈ ਰਿਪੁ ਅਰਿ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਬੁਧਿਵਾਨ। ੪੨੭।



ਪਹਿਲਾਂ 'ਪ੍ਰਿਤਨਾਂਤਕ' (ਸੈਨਾ ਦਾ ਨਾਸ ਕਰਨ ਵਾਲਾ) ਸ਼ਬਦ ਕਹਿ ਕੇ, ਅੰਤ ਉਤੇ 'ਅੰਤਕ' ਸ਼ਬਦ ਕਥਨ ਕਰੋ। (ਇਹ) ਪਾਸ ਦਾ ਨਾਮ ਹੈ। ਚਤੁਰ ਲੋਗ ਸਮਝ ਲੈਣ।੪੧੧। ਪਹਿਲਾਂ 'ਧੁਜਨੀ ਅਰਿ' (ਸੈਨਾ ਦਾ ਵੈਰੀ) ਕਹਿ ਕੇ ਅੰਤ ਵਿਚ 'ਅੰਤਕ' ਪਦ ਜੋੜੋ। (ਇਹ) ਪਾਸ ਦਾ ਨਾਮ ਹੈ। ਕਵੀ ਜਨ ਵਿਚਾਰ ਲੈਣ।੪੧੨।

ਪਹਿਲਾਂ 'ਬਾਹਨੀ' (ਸੈਨਾ) ਸ਼ਬਦ ਕਹਿ ਕੇ, (ਫਿਰ) 'ਰਿਪੁ' ਅਤੇ 'ਅਰਿ' ਸ਼ਬਦ ਕਥਨ ਕਰੋ। (ਇਹ) ਪਾਸ ਦਾ ਨਾਮ ਬਣ ਜਾਏਗਾ। ਬੁੱਧੀਮਾਨੋ! ਵਿਚਾਰ ਕਰ ਲਵੋ। ੪੧੩। ਪਹਿਲਾਂ 'ਬਾਹਨਿ' ਸ਼ਬਦ ਕਹਿ ਕੇ, ਫਿਰ 'ਰਿਪੁ ਅਰਿ' ਸ਼ਬਦ ਕਥਨ ਕਰੋ। (ਇਹ) ਪਾਸ ਦਾ ਨਾਮ ਹੈ। ਸੂਝਵਾਨ ਵਿਚਾਰ ਲੈਣ।੪੧੪।

ਪਹਿਲਾਂ 'ਸੈਨਾ' ਸ਼ਬਦ ਉਚਾਰ ਕੇ, ਫਿਰ 'ਰਿਪੁ ਅਰਿ' ਸ਼ਬਦ ਕਥਨ ਕਰੋ। (ਇਹ) ਪਾਸ ਦਾ ਨਾਮ ਹੈ। ਸੂਝਵਾਨ ਵਿਚਾਰ ਲੈਣ। ੪੧੫। 'ਹਯਨੀ' (ਘੋੜ ਸਵਾਰ ਸੈਨਾ) ਪਹਿਲਾ ਕਹਿ ਕੇ, ਅੰਤ ਉਤੇ 'ਅੰਤਕ' ਸ਼ਬਦ ਜੋੜੋ। (ਇਹ) ਪਾਸ ਦਾ ਨਾਮ ਹੈ। ਵਿਚਾਰਵਾਨ ਜਾਣ ਲੈਣ।੪੧੬।

ਪਹਿਲਾਂ 'ਗੈਨੀ' (ਹਾਥੀ ਉਤੇ ਸਵਾਰ ਸੈਨਾ) (ਫਿਰ) ਅੰਤ ਉਤੇ 'ਅੰਤਕ ਅਰਿ' ਸ਼ਬਦ ਜੋੜੋ। (ਇਹ) ਪਾਸ ਦਾ ਨਾਮ ਬਣਦਾ ਹੈ। ਚਤੁਰ ਲੋਗ ਵਿਚਾਰ ਕਰ ਲੈਣ। ੪੧੭। ਪਹਿਲਾਂ 'ਪਤਿਨੀ' (ਪੈਦਲ ਸੈਨਾ) ਸ਼ਬਦ ਕਹਿ ਕੇ ਫਿਰ 'ਅਰਿ' ਪਦ ਜੋੜੋ। (ਇਹ) ਪਾਸ ਦਾ ਨਾਮ ਬਣਦਾ ਹੈ। ਇਸ ਨੂੰ ਮਨ ਵਿਚ ਨਿਸਚਾ ਕਰ ਲਵੋ।੪੧੮।

ਪਹਿਲਾਂ 'ਰਥਨੀ' ਸ਼ਬਦ ਕਥਨ ਕਰ ਕੇ, ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜੋ। (ਇਹ) ਪਾਸ ਦਾ ਨਾਮ ਹੁੰਦਾ ਹੈ। ਕਵੀ ਵਿਚਾਰ ਕਰ ਲੈਣ। ੪੧੯। ਪਹਿਲਾਂ 'ਨ੍ਰਿਪਣੀ' (ਰਾਜੇ ਦੀ ਫੌਜ) ਸ਼ਬਦ ਕਹਿ ਕੇ, ਪਿਛੋਂ 'ਰਿਪੁ ਖਿਪ' ਪਦ ਉਚਾਰਨ ਕਰੋ। (ਇਹ) ਪਾਸ ਦਾ ਨਾਮ ਬਣਦਾ ਹੈ। ਕਵੀ ਸੋਚ ਲੈਣ।੪੨੦।

ਪਹਿਲਾਂ 'ਭਟਨੀ' (ਸੂਰਮਿਆਂ ਦੀ ਸੈਨਾ) ਸ਼ਬਦ ਕਹਿ ਕੇ, ਬਾਦ ਵਿਚ 'ਰਿਪੁ ਅਰਿ' ਪਦ ਜੋੜੋ। (ਇਹ) ਪਾਸ ਦਾ ਨਾਮ ਬਣਦਾ ਹੈ। ਬੁੱਧੀਮਾਨ ਸਮਝ ਲੈਣ।੪੨੧। ਪਹਿਲਾਂ 'ਬੀਰਣੀ' (ਯੋਧਿਆਂ ਦੀ ਸੈਨਾ) ਸ਼ਬਦ ਕਹਿ ਕੇ, ਫਿਰ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਪਾਸ ਦਾ ਨਾਮ ਬਣਦਾ ਹੈ। ਬੁੱਧੀਮਾਨ ਸਮਝ ਲੈਣ।੪੨੨।

ਪਹਿਲਾਂ 'ਸਤ੍ਰੁਣਿ' ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਪਾਸ ਦਾ ਨਾਮ ਹੁੰਦਾ ਹੈ। ਸੂਝਵਾਨ ਮਨ ਵਿਚ ਰਖ ਲੈਣ।੪੨੩। ਪਹਿਲਾਂ 'ਜੁਧਨਿ' (ਯੁੱਧ ਕਰਨ ਵਾਲੀ ਸੈਨਾ) ਸ਼ਬਦ ਕਹਿ ਕੇ, ਫਿਰ 'ਰਿਪੁ ਅਰਿ' ਪਦ ਜੋੜੋ। (ਇਹ) ਪਾਸ ਦਾ ਨਾਮ ਹੁੰਦਾ ਹੈ। ਸੂਝਵਾਨ ਸੋਚ ਲੈਣ।੪੨੪।

ਪਹਿਲਾਂ 'ਰਿਪੁਣੀ' (ਵੈਰੀ ਦੀ ਸੈਨਾ) ਸ਼ਬਦ ਕਹਿ ਕੇ (ਫਿਰ) ਅੰਤ ਤੇ 'ਰਿਪੁ ਖਿਪ' ਸ਼ਬਦ ਕਹਿ ਦਿਓ। (ਇਹ) ਪਾਸ ਦਾ ਨਾਮ ਹੁੰਦਾ ਹੈ। ਚਤੁਰ ਚਿਤ ਵਿਚ ਜਾਣ ਲੈਣ।੪੨੫। ਪਹਿਲਾਂ 'ਅਰਿਣੀ' (ਵੈਰੀ ਸੈਨਾ) ਕਹਿ ਕੇ ਫਿਰ 'ਰਿਪੁ ਅਰਿ' ਕਥਨ ਕਰੋ। (ਇਹ) ਨਾਮ ਪਾਸ ਦਾ ਬਣਦਾ ਹੈ। ਸੂਝਵਾਨ ਮਨ ਵਿਚ ਰਖ ਲੈਣ।੪੨੬।

ਪਹਿਲਾਂ 'ਰਾਜਨਿ' (ਰਾਜੇ ਦੀ ਸੈਨਾ) ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਕਥਨ ਕਰੋ। (ਇਹ) ਪਾਸ ਦਾ ਨਾਮ ਹੁੰਦਾ ਹੈ। ਬੁੱਧੀਮਾਨ ਸਮਝ ਲੈਣ।੪੨੭।

ਆਦਿ ਈਸਰਣੀ ਸਬਦ ਕਹਿ ਰਿਪੁ ਅਰਿ ਬਹੁਰਿ ਬਖਾਨ।
ਨਾਮ ਪਾਸ ਕੇ ਹੋਤ ਹੈ ਚੀਨ ਲੇਹੁ ਮਤਿਵਾਨ। ੪੨੮।
ਭੂਪਣਿ ਆਦਿ ਬਖਾਨਿ ਕੈ ਰਿਪੁ ਅਰਿ ਅੰਤਿ ਉਚਾਰ।
ਨਾਮ ਪਾਸਿ ਕੇ ਹੋਤ ਹੈ ਚੀਨਹੁ ਚਤੁਰ ਅਪਾਰ। ੪੨੯।

ਨ੍ਰਿਪਜਨ ਏਸੁਣਿ ਆਦਿ ਕਹੁ ਰਿਪੁ ਅਰਿ ਅੰਤਿ ਉਚਾਰ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੪੩੦।
ਰਾਜਨਿ ਆਦਿ ਬਖਾਨਿ ਕੈ ਰਿਪੁ ਅਰਿ ਅੰਤਿ ਉਚਾਰ।
ਨਾਮ ਪਾਸਿ ਕੇ ਹੋਤ ਹੈ ਚੀਨਹੁ ਚਤੁਰ ਅਪਾਰ। ੪੩੧।

ਏਸਨਿ ਆਦਿ ਬਖਾਨਿ ਕੈ ਅੰਤਕ ਬਹੁਰਿ ਉਚਾਰ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੪੩੨।
ਪ੍ਰਿਥਮ ਨਰੇਸਣਿ ਸ਼ਬਦ ਕਹਿ ਰਿਪੁ ਅਰਿ ਅੰਤ ਉਚਾਰ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੪੩੩।

ਆਦਿ ਰਾਵਨੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰ।
ਨਾਮ ਪਾਸ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੪੩੪।
ਰਾਇਨਿ ਆਦਿ ਉਚਾਰਿ ਕੈ ਰਿਪੁ ਅਰਿ ਬਹੁਰਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਸਮਝਹੁ ਸੁਘਰ ਸੁਜਾਨ। ੪੩੫।

ਈਸਰਣਿ ਆਦਿ ਬਖਾਨਿ ਕੈ ਰਿਪੁ ਅਰਿ ਉਚਰਹੁ ਅੰਤਿ।
ਨਾਮ ਪਾਸਿ ਕੇ ਹੋਤ ਹੈ ਚੀਨਹੁ ਚਤੁਰ ਅਨੰਤ। ੪੩੬।
ਧੁਜਨੀ ਆਦਿ ਬਖਾਨਿ ਕੈ ਰਿਪੁ ਅਰਿ ਅੰਤਿ ਉਚਾਰ।
ਨਾਮ ਪਾਸਿ ਕੇ ਹੋਤ ਹੈ ਚੀਨਹੁ ਚਤੁਰ ਅਪਾਰ। ੪੩੭।

ਦੈਤਨਿ ਆਦਿ ਬਖਾਨਿ ਕੈ ਰਿਪੁ ਅਰਿ ਅੰਤਿ ਉਚਾਰ।
ਨਾਮ ਪਾਸਿ ਕੈ ਹੋਤ ਹੈ ਚੀਨਹੁ ਸੁ ਕਬਿ ਸੁਧਾਰ। ੪੩੮।
ਰਦਨੀ ਆਦਿ ਬਖਾਨਿ ਕੈ ਰਿਪੁ ਅਰਿ ਉਚਰਹੁ ਅੰਤਿ।
ਨਾਮ ਪਾਸਿ ਕੈ ਹੋਤ ਹੈ ਚੀਨਹੁ ਚਤੁਰ ਬਿਅੰਤ। ੪੩੯।

ਪ੍ਰਿਥਮ ਪਦ ਉਚਰਿ ਬਾਰਣੀ ਰਿਪੁ ਅਰਿ ਅੰਤਿ ਉਚਾਰ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੪੪੦।
ਦ੍ਵਿਪਨਿ ਪ੍ਰਿਥਮ ਉਚਾਰਿ ਕੈ ਰਿਪੁ ਅਰਿ ਅੰਤਿ ਉਚਾਰ।
ਨਾਮ ਪਾਸਿ ਕੈ ਏ ਸਭੈ ਨਿਕਸਤ ਚਲਤ ਹਜਾਰ। ੪੪੧।

ਦੁਰਦਨੀ ਪ੍ਰਿਥਮ ਬਖਾਨਿ ਕੈ ਰਿਪੁ ਅਰਿ ਪੁਨਿ ਪਦ ਦੇਹੁ।
ਨਾਮ ਪਾਸਿ ਕੇ ਹੋਤ ਹੈ ਚੀਨ ਚਤੁਰ ਚਿਤਿ ਲੇਹੁ। ੪੪੨।
ਸਾਵਜਨੀ ਪਦ ਪ੍ਰਿਥਮ ਕਹਿ ਰਿਪੁ ਅਰਿ ਅੰਤਿ ਉਚਾਰ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੪੪੩।

ਮਾਤੰਗਨਿ ਪਦ ਪ੍ਰਿਥਮ ਕਹਿ ਰਿਪੁ ਅਰਿ ਪਦ ਕਹਿ ਅੰਤਿ।
ਨਾਮ ਪਾਸਿ ਕੇ ਹੋਤ ਹੈ ਚੀਨਹੁ ਚਤੁਰ ਅਨੰਤ। ੪੪੪।



ਪਹਿਲਾਂ 'ਈਸਰਣੀ' (ਸੁਆਮੀ ਵਾਲੀ ਸੈਨਾ) ਕਹਿ ਕੇ ਫਿਰ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਨਾਮ ਪਾਸ ਦਾ ਹੁੰਦਾ ਹੈ। ਸੂਝਵਾਨੋ ! ਸਮਝ ਲਵੋ।੪੨੮। ਪਹਿਲਾਂ 'ਭੂਪਣਿ' (ਰਾਜੇ ਦੀ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਪਾਸ ਦਾ ਨਾਮ ਬਣ ਜਾਂਦਾ ਹੈ। ਸੂਝਵਾਨ ਵਿਚਾਰ ਕਰ ਲੈਣ।੪੨੯।

ਪਹਿਲਾਂ 'ਨ੍ਰਿਪਜਨ ਏਸੁਣਿ' (ਰਾਜੇ ਦੀ ਸੈਨਾ) ਕਹਿ ਕੇ ਅੰਤ ਵਿਚ 'ਰਿਪੁ ਅਰਿ' ਪਦ ਜੋੜੋ। (ਇਹ) ਪਾਸ ਦਾ ਨਾਮ ਬਣ ਜਾਏਗਾ। ਕਵੀ ਜਨੋ! ਸੋਚ ਲਵੋ।੪੩੦। ਪਹਿਲਾਂ 'ਰਾਜਨਿ' ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਬੁੱਧੀਮਾਨੋ ! ਵਿਚਾਰ ਲਵੋ।੪੩੧।

ਪਹਿਲਾਂ 'ਏਸਨਿ' (ਸੁਆਮੀ ਦੀ ਸੈਨਾ) ਸ਼ਬਦ ਕਹਿ ਕੇ ਫਿਰ 'ਅੰਤਕ' ਸ਼ਬਦ ਕਥਨ ਕਰੋ। (ਇਹ) ਪਾਸ ਦਾ ਨਾਮ ਹੋ ਜਾਵੇਗਾ। ਕਵੀ ਜਨੋ! ਵਿਚਾਰ ਲਵੋ।੪੩੨। ਪਹਿਲਾਂ 'ਨਰੇਸਣਿ' (ਰਾਜੇ ਸਹਿਤ ਸੈਨਾ) ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਅੰਤ ਵਿਚ ਕਥਨ ਕਰੋ। (ਇਹ) ਪਾਸ ਦਾ ਨਾਮ ਹੋ ਜਾਵੇਗਾ। ਕਵੀ ਜਨ ਸੋਚ ਲੈਣ।੪੩੩।

ਪਹਿਲਾਂ 'ਰਾਵਨੀ' (ਰਾਜੇ ਦੀ ਸੈਨਾ) ਸ਼ਬਦ ਕਹਿ ਕੇ, ਫਿਰ ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਪਾਸ ਦਾ ਨਾਮ ਬਣਦਾ ਹੈ। ਕਵੀ ਜਨ ਵਿਚਾਰ ਕਰ ਲੈਣ।੪੩੪। ਪਹਿਲਾਂ 'ਰਾਇਨਿ' (ਰਾਇ ਦੀ ਸੈਨਾ) ਕਹਿ ਕੇ ਫਿਰ 'ਰਿਪੁ ਅਰਿ' ਸ਼ਬਦਾਂ ਦਾ ਬਖਾਨ ਕਰੋ। (ਇਹ) ਨਾਮ ਪਾਸ ਦਾ ਹੁੰਦਾ ਹੈ। ਸੁਘੜ ਜਨੋ! ਸਮਝ ਲਵੋ।੪੩੫।

ਪਹਿਲਾਂ 'ਈਸਰਣਿ' (ਸੁਆਮੀ ਦੀ ਸੈਨਾ) ਕਹਿ ਕੇ ਅੰਤ ਉਤੇ 'ਰਿਪੁ ਅਰਿ' ਕਥਨ ਕਰੋ। (ਇਹ) ਨਾਮ ਪਾਸ ਦਾ ਹੁੰਦਾ ਹੈ। ਸੂਝਵਾਨੋ ! ਸਮਝ ਲਵੋ।੪੩੬। ਪਹਿਲਾਂ 'ਧੁਜਨੀ' (ਧੁਜਾ ਵਾਲੀ ਸੈਨਾ) ਪਹਿਲਾਂ ਕਹਿ ਕੇ ਅੰਤ ਵਿਚ 'ਰਿਪੁ ਅਰਿ' ਕਥਨ ਕਰੋ। (ਇਹ) ਨਾਮ ਪਾਸ ਦਾ ਹੁੰਦਾ ਹੈ। ਵਿਦਵਾਨੋ ! ਸਮਝ ਲੈਣਾ।੪੩੭।

ਪਹਿਲਾਂ 'ਦੈਤਨਿ' (ਦੈਂਤਾਂ ਦੀ ਸੈਨਾ) ਪਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਦਾ ਉਚਾਰਨ ਕਰੋ। (ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਕਵੀਓ! ਸਮਝ ਲਵੋ।੪੩੮। ਪਹਿਲਾਂ 'ਰਦਨੀ' (ਦੰਦਾਂ ਵਾਲੇ ਹਾਥੀਆਂ ਦੀ ਸੈਨਾ) ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਕਥਨ ਕਰੋ। (ਇਹ) ਪਾਸ ਦਾ ਨਾਮ ਹੁੰਦਾ ਹੈ। ਬੁੱਧੀ ਜਨੋ! ਸਮਝ ਲਵੋ।੪੩੯।

ਪਹਿਲਾਂ 'ਬਾਰਣੀ' (ਹਾਥੀਆਂ ਵਾਲੀ ਸੈਨਾ) ਪਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜੋ। (ਇਹ) ਪਾਸ ਦਾ ਨਾਮ ਬਣਦਾ ਹੈ। ਚੰਗੇ ਕਵੀਓ! ਸਮਝ ਲਵੋ।੪੪੦। ਪਹਿਲਾਂ 'ਦ੍ਵਿਪਨੀ' (ਦੋ ਦੰਦਾਂ ਵਾਲੇ ਹਾਥੀਆਂ ਦੀ ਸੈਨਾ) ਸ਼ਬਦ ਕਹਿ ਕੇ, ਅੰਤ ਉਤੇ 'ਰਿਪੁ ਅਰਿ' ਦਾ ਉਚਾਰਨ ਕਰੋ। (ਇਸ ਤਰ੍ਹਾਂ) ਇਹ ਸਾਰੇ ਪਾਸ ਦੇ ਨਾਮ ਬਣਦੇ ਜਾਣਗੇ।੪੪੧।

ਪਹਿਲਾਂ 'ਦੁਰਦਨਿ' (ਹਾਥੀ ਸੈਨਾ) ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਪਦ ਜੋੜੋ। (ਇਹ) ਪਾਸ ਦਾ ਨਾਮ ਹੋ ਜਾਏਗਾ। ਸਮਝਦਾਰੋ ! ਵਿਚਾਰ ਲਵੋ।੪੪੨। ਪਹਿਲਾਂ 'ਸਾਵਜਨੀ' (ਹਾਥੀ-ਸੈਨਾ) ਪਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਪਾਸ ਦਾ ਨਾਮ ਬਣ ਜਾਏਗਾ। ਕਵੀਓ ! ਸਮਝ ਲਵੋ।੪੪੩।

ਪਹਿਲਾਂ 'ਮਾਤੰਗਨਿ' (ਹਾਥੀ-ਸੈਨਾ) ਪਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਪਾਸ ਦਾ ਨਾਮ ਹੋ ਜਾਏਗਾ। ਵਿਦਵਾਨੋ ! ਸਮਝ ਲਵੋ।੪੪੪।

ਪ੍ਰਿਥਮ ਤੁਰੰਗਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੇਹੁ ਪਹਿਚਾਨ। ੪੪੫।
ਹਸਤਨਿ ਆਦਿ ਉਚਾਰਿ ਕੈ ਰਿਪੁ ਅਰਿ ਪਦ ਕੈ ਦੀਨ।
ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ। ੪੪੬।

ਪ੍ਰਿਥਮ ਉਚਰਿ ਪਦ ਦੰਤਨੀ ਰਿਪੁ ਅਰਿ ਅੰਤਿ ਬਖਾਨ।
ਨਾਮ ਪਾਸ ਕੇ ਹੋਤ ਹੈ ਚੀਨ ਲੇਹੁ ਬੁਧਿਵਾਨ। ੪੪੭।
ਦੁਰਦਨਿ ਆਦਿ ਉਚਾਰਿ ਕੈ ਮਰਦਨਿ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸਮਝ ਸੁਜਾਨ। ੪੪੮।

ਪਦਮਨਿ ਆਦਿ ਉਚਾਰੀਐ ਰਿਪੁ ਅਰਿ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸਮਝ ਸੁਜਾਨ। ੪੪੯।
ਬ੍ਯਾਲਾ ਆਦਿ ਬਖਾਨੀਐ ਰਿਪੁ ਅਰਿ ਪਦ ਕੈ ਦੀਨ।
ਨਾਮ ਪਾਸਿ ਕੇ ਹੋਤ ਹੈ ਸੁ ਕਬਿ ਲੀਜੀਅਹੁ ਚੀਨ। ੪੫੦।

ਆਦਿ ਸਬਦ ਕਹਿ ਕੁੰਜਰੀ ਅੰਤ ਰਿਪੰਤਕ ਦੀਨ।
ਨਾਮ ਪਾਸਿ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ। ੪੫੧।
ਇੰਭੀ ਆਦਿ ਸਬਦ ਉਚਰੀਐ ਰਿਪੁ ਅਰਿ ਕੌ ਪੁਨਿ ਦੀਨ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ। ੪੫੨।

ਪ੍ਰਿਥਮ ਕੁੰਭਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਲੀਜੀਅਹੁ ਸਮਝ ਸੁਜਾਨ। ੪੫੩।
ਕਰਨੀ ਪ੍ਰਿਥਮ ਉਚਾਰਿ ਕੈ ਰਿਪੁ ਅਰਿ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਲੀਜੀਅਹੁ ਸਮਝ ਸੁਜਾਨ। ੪੫੪।

ਪ੍ਰਿਥਮ ਸਿੰਧੁਰੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰ।
ਨਾਮ ਪਾਸਿ ਕੇ ਸਕਲ ਹੀ ਨਿਕਸਤ ਚਲਤ ਅਪਾਰ। ੪੫੫।
ਆਦਿ ਅਨਕਪੀ ਸਬਦ ਕਹਿ ਰਿਪੁ ਆਰਿ ਅੰਤਿ ਬਖਾਨ।
ਨਾਮ ਪਾਸ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੪੫੬।

ਪ੍ਰਿਥਮ ਨਾਗਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਮਤਿਵਾਨ। ੪੫੭।
ਹਰਿਨੀ ਆਦਿ ਉਚਾਰੀਐ ਰਿਪੁ ਅਰਿ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਸਮਝ ਲੇਹੁ ਬੁਧਿਵਾਨ। ੪੫੮।

ਮਾਤੰਗਨਿ ਪਦ ਪ੍ਰਿਥਮ ਕਹਿ ਰਿਪੁ ਅਰਿ ਅੰਤਿ ਉਚਾਰ।
ਨਾਮ ਪਾਸਿ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੪੫੯।
ਆਦਿ ਉਚਰਿ ਪਦ ਬਾਜਿਨੀ ਰਿਪੁ ਅਰਿ ਅੰਤਿ ਬਖਾਨ।
ਨਾਮ ਪਾਸਿ ਕੇ ਹੋਤ ਹੈ ਸੁਘਰ ਸਤਿ ਕਰਿ ਮਾਨ। ੪੬੦।

*ਇਤਿ ਸ੍ਰੀ ਨਾਮ ਮਾਲਾ ਪੁਰਾਣ ਸ੍ਰੀ ਪਾਸਿ ਨਾਮ ਚਤੁਰਥਮੋ ਧਿਆਇ ਸਮਾਪਤਮ ਸਤ ਸੁਭਮ ਸਤੁ। ੪।*



ਪਹਿਲਾਂ 'ਤੁਰੰਗਨੀ' (ਘੋੜ ਸਵਾਰ ਸੈਨਾ) ਸ਼ਬਦ ਕਹਿ ਕੇ, ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਪਾਸ ਦਾ ਨਾਮ ਬਣ ਜਾਂਦਾ ਹੈ। ਸੂਝਵਾਨੋ! ਪਛਾਣ ਲਵੋ।੪੪੫। ਪਹਿਲਾਂ 'ਹਸਤਨਿ' (ਹਾਥੀਆਂ ਦੀ ਸੈਨਾ) ਸ਼ਬਦ ਕਹਿ ਕੇ, (ਫਿਰ) 'ਰਿਪੁ ਅਰਿ' ਕਥਨ ਕਰੋ। (ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਸੂਝਵਾਨੋ! ਸਮਝ ਲਵੋ।੪੪੬।

ਪਹਿਲਾਂ 'ਦੰਤਨੀ' (ਦੰਦਾਂ ਵਾਲੇ ਹਾਥੀਆਂ ਦੀ ਸੈਨਾ) ਸ਼ਬਦ ਕਹਿ ਕੇ, ਅੰਤ ਉਤੇ 'ਰਿਪੁ ਅਰਿ' ਸ਼ਬਦ ਕਹੋ। (ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਸੂਝਵਾਨੋ! ਸਮਝ ਲਵੋ।੪੪੭। ਪਹਿਲਾਂ 'ਦੁਰਦਨਿ' (ਹਾਥੀ ਸੈਨਾ) ਪਦ ਕਹਿ ਕੇ ਅੰਤ ਉਤੇ 'ਮੁਰਦਨਿ' (ਮੁਰਦਾ ਕਰਨ ਵਾਲੀ) ਸ਼ਬਦ ਕਥਨ ਕਰੋ। (ਇਹ) ਪਾਸ ਦਾ ਨਾਮ ਬਣਦਾ ਹੈ। ਸਮਝਦਾਰੋ! ਵਿਚਾਰ ਕਰ ਲਵੋ।੪੪੮।

ਪਹਿਲਾਂ 'ਪਦਮਨਿ' (ਹਾਥੀ ਸੈਨਾ) ਪਦ ਉਚਾਰ ਕੇ, ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜੋ। (ਇਹ) ਪਾਸ ਦਾ ਨਾਮ ਬਣਦਾ ਹੈ। ਸਮਝਦਾਰੋ! ਵਿਚਾਰ ਕਰ ਲਵੋ।੪੪੯। ਪਹਿਲਾਂ 'ਬ੍ਯਾਲਾ' (ਹਾਥੀ ਸੈਨਾ) ਪਦ ਕਹਿ ਕੇ, ਫਿਰ 'ਰਿਪੁ ਅਰਿ' ਸ਼ਬਦ ਕਹਿ ਦਿਓ। (ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਕਵੀਓ! ਚੇਤੇ ਕਰ ਲਵੋ।੪੫੦।

ਪਹਿਲਾਂ 'ਕੁੰਜਰੀ' (ਹਾਥੀ ਸੈਨਾ) ਸ਼ਬਦ ਕਹਿ ਕੇ, ਅੰਤ ਉਤੇ 'ਰਿਪੰਤਕ' (ਵੈਰੀ ਦਾ ਨਾਸ਼ ਕਰਨ ਵਾਲੀ) ਕਥਨ ਕਰੋ। (ਇਹ) ਪਾਸ ਦਾ ਨਾਮ ਬਣ ਜਾਂਦਾ ਹੈ। ਸੁਘੜ ਜਨੋ! ਚੇਤੇ ਕਰ ਲਵੋ।੪੫੧। ਪਹਿਲਾਂ 'ਇੰਭੀ' (ਗਜ ਸੈਨਾ) ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਸ਼ਬਦ ਕਥਨ ਕਰੋ। (ਇਹ) ਨਾਮ ਪਾਸ ਦਾ ਹੁੰਦਾ ਹੈ। ਸਮਝਦਾਰੋ! ਸਮਝ ਲਵੋ।੪੫੨।

ਪਹਿਲਾਂ 'ਕੁੰਭਨੀ' (ਹਾਥੀ-ਸੈਨਾ) ਸ਼ਬਦ ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜ ਲਵੋ। (ਇਹ) ਪਾਸ ਦਾ ਨਾਮ ਬਣ ਜਾਂਦਾ ਹੈ। ਸੂਝਵਾਨੋ! ਸੋਚ ਲਵੋ।੪੫੩। ਪਹਿਲਾਂ 'ਕਰਨੀ' (ਹਾਥੀ ਸੈਨਾ) ਪਦ ਉਚਾਰ ਕੇ ਅੰਤ ਉਤੇ 'ਰਿਪੁ ਅਰਿ' ਕਥਨ ਕਰੋ। (ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਸਮਝਦਾਰੋ! ਸਮਝ ਲਵੋ।੪੫੪।

ਪਹਿਲਾਂ 'ਸਿੰਧੁਰੀ' (ਗਜ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਕਥਨ ਕਰੋ। (ਇਹ) ਸਾਰੇ ਪਾਸ ਦੇ ਨਾਮ ਬਣਦੇ ਚਲੇ ਜਾਂਦੇ ਹਨ।੪੫੫। ਪਹਿਲਾਂ 'ਅਨਕਪੀ' (ਹਾਥੀ-ਸੈਨਾ) ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਕਥਨ ਕਰੋ। (ਇਹ) ਪਾਸ ਦਾ ਨਾਮ ਬਣ ਜਾਂਦਾ ਹੈ। ਕਵੀ ਜਨੋ! ਵਿਚਾਰ ਕਰ ਲਵੋ।੪੫੬।

ਪਹਿਲਾਂ 'ਨਾਗਨੀ' (ਹਾਥੀ-ਸੈਨਾ) ਕਹਿ ਕੇ, ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜੋ। (ਇਹ) ਪਾਸ ਦਾ ਨਾਮ ਬਣ ਜਾਵੇਗਾ। ਬੁੱਧੀਮਾਨੋ! ਸੋਚ ਲਵੋ।੪੫੭। ਪਹਿਲਾਂ 'ਹਰਿਨੀ' (ਹਾਥੀ ਦਲ) ਸ਼ਬਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਪਾਸ ਦਾ ਨਾਮ ਹੈ। ਸੂਝਵਾਨੋ! ਸਮਝ ਲਵੋ।੪੫੮।

ਪਹਿਲਾਂ 'ਮਾਤੰਗਨਿ' (ਹਾਥੀ-ਸੈਨਾ) ਪਦ ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਉਚਾਰਨ ਕਰੋ। (ਇਹ) ਪਾਸ ਦਾ ਨਾਮ ਬਣਦਾ ਹੈ। ਕਵੀਓ! ਵਿਚਾਰ ਲਵੋ।੪੫੯। ਪਹਿਲਾਂ 'ਬਾਜਿਨੀ' (ਘੋੜ ਸਵਾਰ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਪਦ ਜੋੜੋ। (ਇਹ) ਪਾਸ ਦਾ ਨਾਮ ਬਣਦਾ ਹੈ। ਸੌਝਵਾਨੋ! ਸਚ ਕਰ ਕੇ ਮੰਨ ਲਵੋ।੪੬੦।

*ਇਥੇ ਸ੍ਰੀ ਨਾਮ ਮਾਲਾ ਪੁਰਾਣ ਦੇ ਸ੍ਰੀ ਪਾਸਿ ਨਾਮ ਵਾਲੇ ਚੌਥੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ।੪।*

## ਅਥ ਤੁਪਕ ਕੇ ਨਾਮ

*ਦੋਹਰਾ*

ਬਾਹਿਨਿ ਆਦਿ ਉਚਾਰੀਐ ਰਿਪੁ ਪਦ ਅੰਤਿ ਉਚਾਰਿ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਸੁ ਧਾਰ। ੪੬੧।
ਸਿੰਧਵਨੀ ਪਦ ਪ੍ਰਿਥਮ ਕਹਿ ਰਿਪਣੀ ਅੰਤ ਉਚਾਰਿ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਸੁ ਧਾਰ। ੪੬੨।

ਤੁਰੰਗਨਿ ਪ੍ਰਿਥਮ ਉਚਾਰਿ ਕੈ ਰਿਪੁ ਅਰਿ ਅੰਤਿ ਉਚਾਰਿ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਸੁ ਧਾਰ। ੪੬੩।
ਹਯਨੀ ਆਦਿ ਉਚਾਰਿ ਕੈ ਹਾ ਅਰਿ ਪਦ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਬੁਧਿਵਾਨ। ੪੬੪।

ਅਰਬਨਿ ਆਦਿ ਬਖਾਨੀਐ ਰਿਪੁ ਅਰਿ ਅੰਤਿ ਉਚਾਰਿ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਸੁ ਧਾਰ। ੪੬੫।
ਕਿੰਕਾਣੀ ਪ੍ਰਥਮੋਚਰਿ ਕੈ ਰਿਪੁ ਪਦ ਅੰਤ ਉਚਾਰਿ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਸੁ ਧਾਰਿ। ੪੬੬।

ਅਸੁਨੀ ਆਦਿ ਉਚਾਰੀਐ ਅੰਤਿ ਸਬਦ ਅਰਿ ਦੀਨ।
ਸਤ੍ਰੁ ਤੁਪਕ ਕੇ ਨਾਮ ਹੈ ਲੀਜਹੁ ਸਮਝ ਪ੍ਰਬੀਨ। ੪੬੭।
ਸੁਆਸਨਿ ਆਦਿ ਬਖਾਨੀਐ ਰਿਪੁ ਅਰਿ ਪਦ ਕੈ ਦੀਨ।
ਨਾਮ ਤੁਪਕ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ। ੪੬੮।

ਆਧਿਨਿ ਆਦਿ ਉਚਾਰਿ ਕੈ ਰਿਪੁ ਪਦ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਮਤਿਵਾਨ। ੪੬੯।
ਪ੍ਰਭੁਣੀ ਆਦਿ ਉਚਾਰਿ ਕੈ ਰਿਪੁ ਪਦ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਮਤਿਵਾਨ। ੪੭੦।

ਆਦਿ ਭੂਪਣੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਸੁ ਧਾਰਿ। ੪੭੧।
ਆਦਿ ਈਸਣੀ ਸਬਦ ਕਹਿ ਰਿਪੁ ਅਰਿ ਪਦ ਕੇ ਦੀਨ।
ਨਾਮ ਤੁਪਕ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ। ੪੭੨।

ਆਦਿ ਸੰਉਡਨੀ ਸਬਦ ਕਹਿ ਰਿਪੁ ਅਰਿ ਬਹੁਰਿ ਉਚਾਰ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਬਿਚਾਰ। ੪੭੩।
ਪ੍ਰਥਮ ਸਤ੍ਰੁਣੀ ਉਚਰੀਐ ਰਿਪੁ ਅਰਿ ਅੰਤਿ ਉਚਾਰ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਬਿਚਾਰ। ੪੭੪।

ਸਕਲ ਛਤ੍ਰ ਕੇ ਨਾਮ ਲੈ ਨੀ ਕਹਿ ਰਿਪੁਹਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ। ੪੭੫।
ਪ੍ਰਥਮ ਛਤ੍ਰਨੀ ਸਬਦ ਉਚਰਿ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਮਤਿਵਾਨ। ੪੭੬।



## ਹੁਣ ਤੁਪਕ (ਛੋਟੀ ਤੋਪ ਜਾਂ ਬੰਦੂਕ) ਦੇ ਨਾਂਵਾਂ (ਦਾ ਵਰਣਨ)

*ਦੋਹਰਾ*

ਪਹਿਲਾਂ 'ਬਾਹਿਨਿ' ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਨਾਮ ਤੁਪਕ ਦਾ ਹੈ। ਇਸ ਨੂੰ ਕਵੀਓ! ਧਾਰਨ ਕਰ ਲਵੋ।੪੬੧। ਪਹਿਲਾਂ 'ਸਿੰਧਵਨੀ' (ਘੋੜ ਚੜ੍ਹੀ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪਣੀ' ਪਦ ਦਾ ਬਖਾਨ ਕਰੋ। (ਇਹ) ਤੁਪਕ ਦਾ ਨਾਮ ਹੁੰਦਾ ਹੈ। ਕਵੀਓ! ਧਾਰਨ ਕਰ ਲਵੋ।੪੬੨।

ਪਹਿਲਾਂ 'ਤੁਰੰਗਨਿ' (ਘੋੜ ਸਵਾਰ ਸੈਨਾ) ਕਹਿ ਕੇ ਅੰਤ ਉਤੇ 'ਰਿਪੁ ਅਰਿ' ਕਥਨ ਕਰੋ। (ਇਹ) ਤੁਪਕ ਦਾ ਨਾਮ ਹੋ ਜਾਵੇਗਾ। ਕਵੀਓ! ਇਸ ਨੂੰ ਵਿਚਾਰ ਲਵੋ।੪੬੩। ਪਹਿਲਾਂ 'ਹਯਨੀ' (ਘੋੜ ਚੜ੍ਹੀ ਸੈਨਾ) ਕਹਿ ਕੇ ਅੰਤ ਉਤੇ 'ਹਾ ਅਰਿ' ਪਦ ਜੋੜੋ। (ਇਹ) ਤੁਪਕ ਦਾ ਨਾਮ ਹੋ ਜਾਂਦਾ ਹੈ। ਵਿਚਾਰਵਾਨੋ! ਸੋਚ ਲਵੋ।੪੬੪।

ਪਹਿਲਾਂ 'ਅਰਬਨਿ' ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਸ਼ਬਦ ਕਹੋ। (ਇਹ) ਤੁਪਕ ਦਾ ਨਾਮ ਹੋ ਜਾਂਦਾ ਹੈ। ਸੂਝਵਾਨ ਕਵੀਓ! ਵਿਚਾਰ ਕਰ ਲਵੋ।੪੬੫। ਪਹਿਲਾਂ 'ਕਿੰਕਾਣੀ' ਸ਼ਬਦ ਉਚਾਰੋ, ਫਿਰ 'ਰਿਪੁ' ਪਦ ਅੰਤ ਉਤੇ ਜੋੜੋ। (ਇਹ) ਨਾਮ ਤੁਪਕ ਦਾ ਬਣਦਾ ਹੈ। ਕਵੀਓ! ਚੇਤੇ ਕਰ ਲਵੋ।੪੬੬।

ਪਹਿਲਾਂ 'ਅਸੁਨੀ' (ਘੋੜ ਸਵਾਰ ਸੈਨਾ) ਕਹਿ ਕੇ ਅੰਤ ਉਤੇ 'ਅਰਿ' ਸ਼ਬਦ ਜੋੜੋ। (ਫਿਰ) 'ਸਤ੍ਰੁ' ਪਦ ਕਹੋ। (ਇਹ) ਤੁਪਕ ਦਾ ਨਾਮ ਹੈ। ਪ੍ਰਬੀਨੋ! ਚੇਤੇ ਰਖੋ।੪੬੭। ਪਹਿਲਾਂ 'ਸੁਆਸਨਿ' (ਘੋੜ-ਸਵਾਰ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਕਥਨ ਕਰੋ। ਇਹ ਤੁਪਕ ਦਾ ਨਾਮ ਬਣਦਾ ਹੈ। ਸੂਝਵਾਨੋ! ਸਮਝ ਲਵੋ।੪੬੮।

ਪਹਿਲਾਂ 'ਆਧਿਨਿ' (ਰਾਜੇ ਦੀ ਸੈਨਾ) ਸ਼ਬਦ ਕਹਿ ਕੇ, ਅੰਤ ਉਤੇ 'ਰਿਪੁ' ਪਦ ਜੋੜੋ। (ਇਹ) ਤੁਪਕ ਦਾ ਨਾਮ ਬਣਦਾ ਹੈ। ਸਮਝਦਾਰੋ! ਸਮਝ ਲਵੋ।੪੬੯। ਪਹਿਲਾ 'ਪ੍ਰਭੁਣੀ' (ਰਾਜ ਸੈਨਾ) ਸ਼ਬਦ ਉਚਾਰ ਕੇ, (ਫਿਰ) 'ਰਿਪੁ' ਪਦ ਅੰਤ ਉਤੇ ਰਖੋ। (ਇਹੁ) ਨਾਮ ਤੁਪਕ ਦਾ ਬਣਦਾ ਹੈ। ਬੁੱਧੀਮਾਨੋ! ਵਿਚਾਰ ਲਵੋ।੪੭੦।

ਸ਼ੁਰੂ ਵਿਚ 'ਭੂਪਣੀ' (ਰਾਜ ਸੈਨਾ) ਸ਼ਬਦ ਕਹਿ ਕੇ, ਅੰਤ ਵਿਚ 'ਰਿਪੁ ਅਰਿ' ਕਥਨ ਕਰੋ। (ਇਹ) ਨਾਮ ਤੁਪਕ ਦਾ ਹੈ। ਕਵੀ ਇਸ ਨੂੰ ਚੇਤੇ ਰਖਣ।੪੭੧। ਪਹਿਲਾਂ 'ਈਸਣੀ' (ਸੁਆਮੀ ਦੀ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ। (ਇਹ) ਤੁਪਕ ਦਾ ਨਾਮ ਬਣਦਾ ਹੈ। ਬੁੱਧੀਮਾਨ! ਸੋਚ ਲਵੋ।੪੭੨।

ਪਹਿਲਾਂ 'ਸੰਉਡਨੀ' (ਹਾਥੀ ਸੈਨਾ) ਸ਼ਬਦ ਕਹਿ ਕੇ, ਫਿਰ 'ਰਿਪੁ ਅਰਿ' ਦਾ ਉਚਾਰਨ ਕਰੋ। (ਇਹ) ਤੁਪਕ ਦਾ ਨਾਮ ਹੈ। ਸਮਝਦਾਰੋ! ਵਿਚਾਰ ਲਵੋ।੪੭੩। ਪਹਿਲਾਂ 'ਸਤ੍ਰੁਣੀ' (ਵੈਰੀ ਸੈਨਾ) ਕਹਿ ਕੇ (ਫਿਰ) 'ਰਿਪੁ ਅਰਿ' ਪਦ ਅੰਤ ਉਤੇ ਕਹੋ। (ਇਹ) ਤੁਪਕ ਦਾ ਨਾਮ ਬਣਦਾ ਹੈ। ਵਿਦਵਾਨੋ! ਸਮਝ ਲਵੋ।੪੭੪।

ਛਤ੍ਰ ਦੇ ਸਾਰੇ ਨਾਮ ਲੈ ਕੇ, ਫਿਰ 'ਨੀ' ਕਹਿ ਕੇ 'ਰਿਪੁ' ਪਦ ਜੋੜੁ। ਇਹ ਤੁਪਕ ਦੇ ਨਾਮ ਬਣਦੇ ਜਾਂਦੇ ਹਨ। ਸੁਜਾਨੋ! ਸਮਝ ਲਵੋ।੪੭੫। ਪਹਿਲਾਂ 'ਛਤ੍ਰਨੀ' (ਛਤ੍ਰਧਾਰੀ ਸੈਨਾ) ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜੋ। (ਇਹ) ਤੁਪਕ ਦਾ ਨਾਮ ਬਣਦਾ ਹੈ। ਮਤਿਵਾਨੋ! ਸਮਝ ਲਵੋ।੪੭੬।

ਆਤਪਤ੍ਰਣੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ।
ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਨਿਰਧਾਰਿ। ੪੭੭।
ਆਦਿ ਪਤਾਕਨਿ ਸਬਦ ਕਹਿ ਰਿਪੁ ਅਰਿ ਪਦ ਕੈ ਦੀਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ। ੪੭੮।

ਛਿਤਪਤਾਢਿ ਪ੍ਰਿਥਮੋਚਰਿ ਕੈ ਰਿਪੁ ਅਰਿ ਅੰਤਿ ਉਚਾਰ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਬਿਚਾਰ। ੪੭੯।
ਰਉਦਨਿ ਆਦਿ ਉਚਾਰੀਐ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਪਛਾਨ। ੪੮੦।

ਸਸਤ੍ਰਨਿ ਆਦਿ ਬਖਾਨਿ ਕੈ ਰਿਪੁ ਅਰਿ ਪਦ ਕੈ ਦੀਨ।
ਨਾਮ ਤੁਪਕ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ। ੪੮੧।
ਸਬਦ ਸਿੰਧੁਰਣਿ ਉਚਰਿ ਕੈ ਰਿਪੁ ਅਰਿ ਪਦ ਕੈ ਦੀਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ। ੪੮੨।

ਆਦਿ ਸੁਭਟਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ। ੪੮੩।
ਰਥਿਨੀ ਆਦਿ ਉਚਾਰਿ ਕੈ ਮਥਨੀ ਮਥਨ ਬਖਾਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ। ੪੮੪।

ਸਬਦ ਸ੍ਯੰਦਨੀ ਆਦਿ ਕਹਿ ਰਿਪੁ ਅਰਿ ਬਹੁਰਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ। ੪੮੫।
ਆਦਿ ਸਕਟਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਸਮਝ ਲੇਹੁ ਮਤਿਵਾਨ। ੪੮੬।

ਪ੍ਰਥਮ ਸਤ੍ਰਣੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁਧਾਰ। ੪੮੭।
ਆਦਿ ਦੁਸਟਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਪਛਾਨ। ੪੮੮।

ਅਸੁ ਕਵਚਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰਿ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਬਿਚਾਰ। ੪੮੯।
ਪ੍ਰਥਮ ਬਰਮਣੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਬੁਧਿਵਾਨ। ੪੯੦।

ਤਨੁਤ੍ਰਾਣਨੀ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ। ੪੯੧।
ਪ੍ਰਥਮ ਚਰਮਣੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰਿ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੪੯੨।



ਪਹਿਲਾਂ 'ਆਤਪਤ੍ਰਣੀ' (ਛਤ੍ਰਧਾਰੀ ਰਾਜਾ ਦੀ ਸੈਨਾ) ਪਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਦਾ ਉਚਾਰਨ ਕਰੋ। (ਇਹ) ਨਾਮ ਤੁਪਕ ਦਾ ਹੁੰਦਾ ਹੈ। ਚਤੁਰੋ! ਚੇਤੇ ਕਰ ਲਵੋ।੪੭੭। ਪਹਿਲਾਂ 'ਪਤਾਕਨਿ' (ਪਤਾਕਾ ਵਾਲੀ ਸੈਨਾ) ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ। (ਇਹ) ਨਾਮ ਤੁਪਕ ਦਾ ਹੁੰਦਾ ਹੈ। ਪ੍ਰਬੀਨੋ! ਸਮਝ ਲਵੋ।੪੭੮।

ਪਹਿਲਾਂ 'ਛਿਤਪਤਾਢਿ' (ਰਾਜੇ ਦੇ ਅਧੀਨ ਸੈਨਾ) ਸ਼ਬਦ ਉਚਾਰ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਦਾ ਓਚਾਰਨ ਕਰੋ। (ਇਹ) ਨਾਮ ਤੁਪਕ ਦਾ ਹੁੰਦਾ ਹੈ। ਕਵੀ ਜਨ ਸੋਚ ਕਰ ਲੈਣ।੪੭੯। ਪਹਿਲਾਂ 'ਰਉਦਨਿ' (ਧਨੁਸ਼ਧਾਰੀ ਸੈਨਾ) ਸ਼ਬਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਕਥਨ ਕਰੋ। (ਇਹ) ਤੁਪਕ ਦਾ ਨਾਮ ਹੁੰਦਾ ਹੈ। ਸੂਝਵਾਨੋ! ਵਿਚਾਰ ਲਵੋ।੪੮੦।

ਪਹਿਲਾਂ 'ਸਸਤ੍ਰਨਿ' (ਸ਼ਸਤ੍ਰਾਂ ਵਾਲੀ ਸੈਨਾ) ਕਹਿ ਕੇ (ਬਾਦ ਵਿਚ) 'ਰਿਪੁ ਅਰਿ' ਸ਼ਬਦ ਜੋੜ ਦਿਓ। (ਇਹ) ਨਾਮ ਤੁਪਕ ਦਾ ਹੁੰਦਾ ਹੈ। ਸੁਘੜੋ! ਵਿਚਾਰ ਲਵੋ।੪੮੧। ਪਹਿਲਾਂ 'ਸਿੰਧੁਰਣਿ' (ਹਾਥੀ ਸੈਨਾ) ਪਦ ਕਹਿ ਕੇ (ਫਿਰ) 'ਰਿਪੁ ਅਰਿ' ਜੋੜੋ। (ਇਹ) ਤੁਪਕ ਦਾ ਨਾਮ ਬਣਦਾ ਹੈ। ਸਮਝਵਾਨੋ! ਸੋਚ ਲਵੋ।੪੮੨।

ਪਹਿਲਾਂ 'ਸੁਭਟਨੀ' (ਸੈਨਾ) ਸ਼ਬਦ ਕਹਿ ਕੇ, ਅੰਤ ਵਿਚ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਨਾਮ ਤੁਪਕ ਦਾ ਬਣਦਾ ਹੈ। ਸੁਜਾਨੋ! ਸਮਝ ਲਵੋ।੪੮੩। ਪਹਿਲਾਂ 'ਰਥਿਨੀ' (ਰਥਾਂ ਵਾਲੀ ਸੈਨਾ) ਸ਼ਬਦ ਉਚਾਰ ਕੇ (ਫਿਰ) 'ਮਥਨੀ ਮਥਨ' ਕਹੋ। (ਇਹ) ਤੁਪਕ ਦਾ ਨਾਮ ਹੁੰਦਾ ਹੈ। ਸੁਜਾਨੋ! ਸਮਝ ਲਵੋ।੪੮੪।

ਪਹਿਲਾਂ 'ਸ੍ਯੰਦਨੀ' ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਕਥਨ ਕਰੋ। (ਇਹ) ਨਾਮ ਤੁਪਕ ਦਾ ਬਣਦਾ ਹੈ। ਸੁਜਾਨੋ! ਸਮਝ ਲਵੋ।੪੮੫। ਪਹਿਲਾਂ 'ਸਕਟਨੀ' (ਗੱਡੇ ਵਾਲੀ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਕਥਨ ਕਰੋ। (ਇਹ) ਤੁਪਕ ਦਾ ਨਾਮ ਹੁੰਦਾ ਹੈ। ਵਿਦਵਾਨੋ! ਸਮਝ ਲਵੋ।੪੮੬।

ਪਹਿਲਾਂ 'ਸਤ੍ਰਣੀ' (ਵੈਰੀ ਦੀ ਸੈਨਾ) ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਤੁਪਕ ਦਾ ਨਾਮ ਹੋ ਜਾਂਦਾ ਹੈ। ਕਵੀਓ! ਵਿਚਾਰ ਲਵੋ।੪੮੭। ਪਹਿਲਾਂ 'ਦੁਸਟਨੀ' ਸ਼ਬਦ ਕਹੋ। ਫਿਰ 'ਰਿਪੁ ਅਰਿ' ਸ਼ਬਦ ਜੋੜੋ। (ਇਹ) ਤੁਪਕ ਦਾ ਨਾਮ ਬਣਦਾ ਹੈ। ਚਤੁਰੋ! ਵਿਚਾਰ ਕਰ ਲਵੋ।੪੮੮।

ਪਹਿਲਾਂ 'ਅਸੁ ਕਵਚਨੀ' (ਘੋੜਿਆਂ ਨੂੰ ਕਵਚ ਪਾਣ ਵਾਲੀ ਸੈਨਾ) ਕਹਿ ਕੇ ਫਿਰ ਅੰਤ ਤੇ 'ਰਿਪੁ ਅਰਿ' ਪਦ ਜੋੜੋ। (ਇਹ) ਤੁਪਕ ਦਾ ਨਾਮ ਹੋ ਜਾਂਦਾ ਹੈ। ਕਵੀਓ! ਚੇਤੇ ਕਰ ਲਵੋ।੪੮੯। ਪਹਿਲਾਂ 'ਬਰਮਣੀ' (ਕਵਚ ਧਾਰੀਆਂ ਵਾਲੀ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਉਚਾਰਨ ਕਰੋ। (ਇਹ) ਤੁਪਕ ਦਾ ਨਾਮ ਹੁੰਦਾ ਹੈ। ਸੂਝਵਾਨੋ! ਵਿਚਾਰ ਲਵੋ।੪੯੦।

ਪਹਿਲਾਂ 'ਤਨੁਤ੍ਰਾਣਨੀ' (ਕਵਚ ਵਾਲੀ ਸੈਨਾ) ਕਹਿ ਕੇ (ਫਿਰ) ਅੰਤ ਤੇ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਤੁਪਕ ਦਾ ਨਾਮ ਹੁੰਦਾ ਹੈ। ਸੂਝਵਾਨੋ! ਸੋਚ ਲਵੋ।੪੯੧। ਪਹਿਲਾਂ 'ਚਰਮਣੀ' (ਢਾਲਾਂ ਵਾਲੀ ਸੈਨਾ) ਸ਼ਬਦ ਕਹੋ, ਅੰਤ ਉਤੇ 'ਰਿਪੁ ਅਰਿ' ਉਚਾਰੋ। (ਇਹ) ਤੁਪਕ ਦਾ ਨਾਮ ਹੁੰਦਾ ਹੈ। ਕਵੀਓ! ਮਨ ਵਿਚ ਧਾਰਨ ਕਰ ਲਵੋ।੪੯੨।

ਪ੍ਰਥਮ ਸਿਪਰਣੀ ਸਬਦ ਕਹਿ ਰਿਪੁ ਅਰਿ ਉਚਰਹੁ ਅੰਤਿ।
ਨਾਮ ਤੁਪਕ ਜੂ ਕੇ ਸਕਲ ਨਿਕਸਤ ਚਲਤ ਅਨੰਤ। ੪੯੩।
ਸਬ ਸਲਣੀ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ।
ਨਾਮ ਤੁਪਕ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ। ੪੯੪।

ਪ੍ਰਥਮੈ ਚਕ੍ਰਣਿ ਸਬਦਿ ਕਹਿ ਰਿਪੁ ਅਰਿ ਪਦ ਕੇ ਦੀਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ। ੪੯੫।
ਆਦਿ ਖੜਗਨੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੪੯੬।

ਅਸਿਨੀ ਆਦਿ ਉਚਾਰਿ ਕੈ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ। ੪੯੭।
ਨਿਸਤ੍ਰਿਸਨੀ ਉਚਾਰਿ ਕੈ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਨਿਕਸਤ ਚਲਤ ਪ੍ਰਮਾਨ। ੪੯੮।

ਖਗਨੀ ਆਦਿ ਬਖਾਨਿ ਕੈ ਰਿਪੁ ਅਰਿ ਪਦ ਕੈ ਦੀਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ। ੪੯੯।
ਸਸਤ੍ਰ ਏਸ੍ਰਣੀ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ। ੫੦੦।

ਸਸਤ੍ਰ ਰਾਜਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਬਿਚਾਰ। ੫੦੧।
ਸਸਤ੍ਰ ਰਾਟਨੀ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਪ੍ਰਮਾਨ। ੫੦੨।

ਆਦਿ ਸੈਫਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ। ੫੦੩।
ਆਦਿ ਤੇਗਨੀ ਸਬਦ ਕਹਿ ਰਿਪੁ ਅਰਿ ਪਦ ਕੈ ਦੀਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ। ੫੦੪।

ਆਦਿ ਕ੍ਰਿਪਾਨਨਿ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਹੋਤ ਹੈ ਲੀਜਹੁ ਚਤੁਰ ਪ੍ਰਮਾਨ। ੫੦੫।
ਸਮਸੇਰਣੀ ਉਚਾਰਿ ਕੈ ਰਿਪੁ ਅਰਿ ਅੰਤਿ ਬਖਾਨ।
ਨਾਮ ਤੁਪਕ ਕੇ ਹੋਤ ਹੈ ਚਤੁਰ ਚਿਤ ਮਹਿ ਜਾਨ। ੫੦੬।

ਆਦਿ ਖੰਡਨੀ ਸਬਦ ਕਹਿ ਰਿਪੁ ਅਰਿ ਬਹੁਰਿ ਉਚਾਰਿ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ। ੫੦੭।
ਖਲਖੰਡਨ ਪਦ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ।
ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ। ੫੦੮।



ਪਹਿਲਾਂ 'ਸਿਪਰਣੀ' (ਢਾਲਾਂ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਕਹੋ। (ਇਸ ਤਰ੍ਹਾਂ) ਤੁਪਕ ਦੇ ਅਨੰਤ ਨਾਮ ਬਣਦੇ ਜਾਣਗੇ।੪੯੩। ਪਹਿਲਾਂ 'ਸਲਣੀ' (ਤੀਰ ਕਮਾਨਾਂ ਵਾਲੀ ਸੈਨਾ) ਸ਼ਬਦ ਕਹਿ ਕੇ, (ਫਿਰ) 'ਰਿਪੁ ਅਰਿ' ਪਦ ਜੋੜੋ। ਇਹ ਤੁਪਕ ਦਾ ਨਾਮ ਬਣਦਾ ਹੈ। ਸੂਝਵਾਨੋ! ਸੋਚ ਲਵੋ।੪੯੪।

ਪਹਿਲਾਂ 'ਚਕ੍ਰਣਿ' (ਚੱਕ੍ਰਾਂ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜ ਦਿਓ। ਇਹ ਤੁਪਕ ਦਾ ਨਾਮ ਹੁੰਦਾ ਹੈ। ਵਿਚਾਰਵਾਨੋ! ਸਮਝ ਲਵੋ।੪੯੫। ਪਹਿਲਾਂ 'ਖੜਗਨੀ' ਸ਼ਬਦ ਕਹਿ ਕੇ, ਫਿਰ ਅੰਤ ਤੇ 'ਰਿਪੁ ਅਰਿ' ਕਹੋ। ਇਹ ਨਾਮ ਤੁਪਕ ਦਾ ਬਣਦਾ ਹੈ। ਕਵੀ ਜਨੋ! ਵਿਚਾਰ ਕਰ ਲਵੋ।੪੯੬।

ਪਹਿਲਾਂ 'ਅਸਿਨੀ' (ਤਲਵਾਰ ਧਾਰੀਆਂ ਵਾਲੀ ਸੈਨਾ) ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਸ਼ਬਦ ਰਖੋ। (ਇਹ) ਤੁਪਕ ਦਾ ਨਾਮ ਹੁੰਦਾ ਹੈ। ਸੁਜਾਨੋ! ਜਾਣ ਲਵੋ।੪੯੭। (ਪਹਿਲਾਂ) 'ਨਿਸਤ੍ਰਿਸਨੀ' (ਤੀਹ ਉਂਗਲ ਲੰਬੀਆਂ ਤਲਵਾਰਾਂ ਵਾਲੀ ਸੈਨਾ) ਸ਼ਬਦ ਉਚਾਰ ਕੇ ਅੰਤ ਉਤੇ 'ਰਿਪੁ ਅਰਿ' ਕਥਨ ਕਰੋ। (ਇਹ) ਨਾਮ ਤੁਪਕ ਦੇ ਬਣਦੇ ਜਾਂਦੇ ਹਨ।੪੯੮।

ਪਹਿਲਾਂ 'ਖਗਨੀ' (ਖਗ, ਖੜਗ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ। (ਇਹ) ਤੁਪਕ ਦਾ ਨਾਮ ਬਣਦਾ ਹੈ। ਸੁਜਾਨੋ! ਸਮਝ ਲਵੋ।੪੯੯। ਪਹਿਲਾਂ 'ਸਸਤ੍ਰ ਏਸ੍ਰਣੀ' (ਸ਼ਸਤ੍ਰਾਂ ਦੇ ਸੁਆਮੀਆਂ ਦੀ ਸੈਨਾ) ਪਦ ਕਹਿ ਕੇ ਫਿਰ 'ਰਿਪੁ ਅਰਿ' ਸ਼ਬਦ ਕਥਨ ਕਰੋ। (ਇਹ) ਤੁਪਕ ਦਾ ਨਾਮ ਹੁੰਦਾ ਹੈ। ਪ੍ਰਬੀਨੋ! ਵਿਚਾਰ ਕਰ ਲਵੋ।੫੦੦।

ਪਹਿਲਾਂ 'ਸਸਤ੍ਰ ਰਾਜਨੀ' (ਖੜਗ ਧਾਰੀ ਸੈਨਾ) ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਜੋੜੋ। (ਇਹ) ਤੁਪਕ ਦਾ ਨਾਮ ਬਣ ਜਾਵੇਗਾ। ਕਵੀਓ! ਵਿਚਾਰ ਲਵੋ।੫੦੧। ਪਹਿਲਾਂ 'ਸਸਤ੍ਰ ਰਾਟਨੀ' (ਖੜਗਧਾਰੀਆਂ ਦੀ ਸੈਨਾ) ਸ਼ਬਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਕਥਨ ਕਰੋ। (ਇਹ) ਨਾਮ ਤੁਪਕ ਦਾ ਹੈ। ਪ੍ਰਬੀਨੋ! ਵਿਚਾਰ ਲਵੋ।੫੦੨।

ਪਹਿਲਾਂ 'ਸੈਫਨੀ' (ਸੈਫਧਾਰੀ ਸੈਨਾ) ਸ਼ਬਦ ਕਹਿ ਕੇ, ਅੰਤ ਉਤੇ 'ਰਿਪੁ ਅਰਿ' ਸ਼ਬਦ ਕਹੋ। (ਇਹ) ਨਾਮ ਤੁਪਕ ਦਾ ਬਣਦਾ ਹੈ। ਸੁਜਾਨ ਲੋਕੋ! ਸਮਝ ਲਵੋ।੫੦੩। ਪਹਿਲਾਂ 'ਤੇਗਨੀ' (ਤੇਗਾਂ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ। (ਇਹ) ਤੁਪਕ ਦਾ ਨਾਮ ਬਣਦਾ ਹੈ। ਪ੍ਰਬੀਨੋ! ਸਮਝ ਲਵੋ।੫੦੪।

ਪਹਿਲਾਂ 'ਕ੍ਰਿਪਾਨਨਿ' (ਕ੍ਰਿਪਾਨਾਂ ਵਾਲੀ ਫੌਜ) ਸ਼ਬਦ ਕਹਿ ਕੇ ਫਿਰ ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜ ਦਿਓ। (ਇਹ) ਨਾਮ ਤੁਪਕ ਦਾ ਬਣਦਾ ਹੈ। ਚਤੁਰ ਲੋਗੋ! ਸੋਚ ਲਵੋ।੫੦੫। ਪਹਿਲਾਂ 'ਸਮਸੇਰਣੀ' (ਸ਼ਮਸ਼ੀਰਾਂ ਵਾਲੀ ਸੈਨਾ) ਪਦ ਉਚਾਰ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ। (ਇਹ) ਤੁਪਕ ਦਾ ਨਾਮ ਹੈ। ਵਿਦਵਾਨੋ! ਸਮਝ ਲਵੋ।੫੦੬।

ਪਹਿਲਾਂ 'ਖੰਡਨੀ' (ਖੰਡੇਧਾਰੀ ਸੈਨਾ) ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਪਦ ਕਹੋ। (ਇਹ) ਨਾਮ ਤੁਪਕ ਦਾ ਹੁੰਦਾ ਹੈ। ਕਵੀਓ! ਵਿਚਾਰ ਕਰ ਲਵੋ।੫੦੭। ਪਹਿਲਾਂ 'ਖਲਖੰਡਨਿ' (ਖਲਾਂ ਦਾ ਖੰਡਨ ਕਰਨ ਵਾਲੀ, ਖੜਗ) ਪਦ ਕਹੋ। (ਫਿਰ) 'ਰਿਪੁ ਅਰਿ' ਸ਼ਬਦ ਕਥਨ ਕਰੋ। (ਇਹ) ਤੁਪਕ ਦਾ ਨਾਮ ਹੁੰਦਾ ਹੈ। ਪ੍ਰਬੀਨੋ! ਵਿਚਾਰ ਕਰ ਲਵੋ।੫੦੮।

ਪ੍ਰਿਥਮ ਪ੍ਰਾਣਦਾ ਪਦ ਕੋ ਸੁ ਕਬਿ ਬਖਾਨੀਐ।
ਚਾਰ ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ।
ਅਰਿ ਕਹਿ ਨਾਮ ਤੁਪਕ ਕੇ ਹ੍ਰਿਦੈ ਪਛਾਨੀਐ।
ਹੋ ਸੁਧਨਿ ਸਵੈਯਾ ਭੀਤਰ ਨਿਡਰ ਬਖਾਨੀਐ। ੧੨੭੧।

ਜੀਵਦਤ ਪਦ ਪ੍ਰਿਥਮ ਉਚਾਰਨ ਕੀਜੀਐ।
ਚਾਰ ਬਾਰ ਨ੍ਰਿਪ ਸਬਦਹਿ ਅੰਤਿ ਭਣੀਜੀਐ।
ਅਰਿ ਕਹਿ ਨਾਮ ਤੁਪਕ ਕੇ ਹ੍ਰਿਦੇ ਪਛਾਨ ਲੈ।
ਹੋ ਕਹੀ ਹਮਾਰੀ ਆਜ ਹ੍ਰਿਦੇ ਪਹਿਚਾਨ ਲੈ। ੧੨੭੨।

*ਚੌਪਈ*

ਬਪੁਦਾ ਪਦ ਕੋ ਪ੍ਰਿਥਮ ਓਚਾਰਹੁ। ਚਾਰ ਬਾਰ ਨਾਇਕ ਪਦ ਡਾਰਹੁ।
ਸਤ੍ਰੁ ਸਬਦ ਕੇ ਬਹੁਰਿ ਭਨਿਜੈ। ਨਾਮ ਤੁਪਕ ਸਭ ਲਹਿ ਲਿਜੈ। ੧੨੭੩।

ਬਹੁਰਿ ਦੇਹਦਾ ਸਬਦ ਬਖਾਨੋ। ਚਾਰ ਬਾਰ ਪਤਿ ਸਬਦ ਪ੍ਰਮਾਨੋ।
ਅਰਿ ਕਹਿ ਨਾਮ ਤੁਪਕ ਕੇ ਲਹੀਐ। ਝੂਲਾ ਛੰਦ ਬੀਚਿ ਹਸਿ ਕਹੀਐ। ੧੨੭੪।

ਪ੍ਰਾਣਦਤ ਪਦ ਪ੍ਰਿਥਮ ਭਣੀਜੈ। ਚਾਰ ਬਾਰ ਨ੍ਰਿਪ ਸਬਦ ਧਰੀਜੈ।
ਅਰਿ ਪਦ ਤਾ ਕੇ ਅੰਤਿ ਬਖਾਨਹੁ। ਸਭ ਸ੍ਰੀ ਨਾਮ ਤੁਪਕ ਕੇ ਜਾਨਹੁ। ੧੨੭੫।

*ਅੜਿਲ*

ਜਰਾ ਸਬਦ ਕਹੁ ਮੁਖ ਸੋ ਆਦਿ ਬਖਾਨੀਐ।
ਰਿਪੁ ਕਹਿ ਨ੍ਰਿਪ ਪਦ ਬਾਰ ਚਾਰ ਫੁਨ ਠਾਨੀਐ।
ਸਤ੍ਰੁ ਸਬਦ ਕੋ ਤਾ ਕੇ ਅੰਤਿ ਬਖਾਨਿ ਕੈ।
ਹੋ ਸਕਲ ਤੁਪਕ ਕੇ ਨਾਮ ਲੀਜੀਐ ਜਾਨਿ ਕੈ। ੧੨੭੬।

ਪ੍ਰਿਥਮ ਬ੍ਰਿਧਤਾ ਸਬਦ ਉਚਾਰਨ ਕੀਜੀਐ।
ਸਤ੍ਰੁ ਸਬਦ ਕੋ ਤਾ ਕੇ ਅੰਤਿ ਭਨੀਜੀਐ।
ਬਹੁਰਿ ਸਤ੍ਰੁ ਪਦ ਤਿਹ ਉਪਰੰਤਿ ਬਖਾਨੀਐ।
ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਜਾਨੀਐ। ੧੨੭੭।

*ਚੌਪਈ*

ਜਰਾ ਸਬਦ ਕਹੁ ਆਦਿ ਉਚਰੀਐ। ਹਰਿ ਪਦ ਅੰਤਿ ਤਵਨ ਕੇ ਧਰੀਐ।
ਅਰਿ ਪਦ ਮੁਖ ਤੇ ਬਹੁਰਿ ਬਖਾਨੈ। ਨਾਮ ਤੁਪਕ ਕੇ ਹੋਇ ਪ੍ਰਮਾਨੈ। ੧੨੭੮।

*ਅੜਿਲ*

ਆਲਸ ਸਬਦ ਸੁ ਮੁਖ ਤੇ ਆਦਿ ਬਖਾਨੀਐ।
ਚਾਰ ਬਾਰ ਨ੍ਰਿਪ ਸਬਦ ਸੁ ਹਰਿ ਕਹਿ ਠਾਨੀਐ।
ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ।
ਹੋ ਛੰਦ ਪਾਧੜੀ ਮਾਝ ਨਿਡਰ ਹੋਇ ਦੀਜੀਐ। ੧੨੭੯।



ਪਹਿਲਾਂ 'ਪ੍ਰਾਣਦਾ' (ਅੰਮ੍ਰਿਤ) ਨੂੰ ਕਵੀਓ! ਕਥਨ ਕਰੋ। ਉਸ ਨਾਲ ਚਾਰ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ। (ਫਿਰ) 'ਅਰਿ' ਕਹਿ ਕੇ ਹਿਰਦੇ ਵਿਚ ਤੁਪਕ ਦਾ ਨਾਮ ਸਮਝੋ। (ਫਿਰ) ਸਵੈਯੇ ਵਿਚ ਨਿਡਰ ਹੋ ਕੇ ਕਹਿਣ ਦਾ ਚੇਤਾ ਰਖੋ।੧੨੭੧।

ਪਹਿਲਾਂ 'ਜੀਵਦਤ' (ਅੰਮ੍ਰਿਤ) ਪਦ ਦਾ ਉਚਾਰਨ ਕਰੋ। (ਉਸ ਦੇ) ਅੰਤ ਉਤੇ ਚਾਰ ਵਾਰ 'ਨ੍ਰਿਪ' ਸ਼ਬਦ ਕਥਨ ਕਰੋ। (ਫਿਰ) ਅਰਿ ਕਹਿ ਕੇ ਤੁਪਕ ਦਾ ਨਾਮ ਹਿਰਦੇ ਵਿਚ ਪਛਾਣ ਲਵੋ। ਮੇਰੀ ਕਹੀ ਗੱਲ ਅਜ ਹਿਰਦੇ ਵਿਚ ਧਾਰਨ ਕਰ ਲਵੋ।੧੨੭੨।

*ਚੌਪਈ*

ਪਹਿਲਾਂ 'ਬਪੁਦਾ' (ਅੰਮ੍ਰਿਤ) ਪਦ ਨੂੰ ਉਚਾਰੋ। (ਫਿਰ) ਚਾਰ ਵਾਰ 'ਨਾਇਕ' ਪਦ ਨੂੰ ਜੋੜੋ। ਮਗਰੋਂ 'ਸਤ੍ਰੁ' ਸ਼ਬਦ ਨੂੰ ਕਥਨ ਕਰੋ। ਸਭ (ਇਸ ਨੂੰ) ਤੁਪਕ ਦਾ ਨਾਮ ਸਮਝ ਲਵੋ।੧੨੭੩।

ਮਗਰੋਂ 'ਦੇਹਦਾ' (ਅੰਮ੍ਰਿਤ) ਸ਼ਬਦ ਕਥਨ ਕਰੋ। (ਫਿਰ) ਚਾਰ ਵਾਰ 'ਪਤਿ' ਸ਼ਬਦ ਜੋੜੋ। (ਫਿਰ) 'ਅਰਿ' ਪਦ ਕਹਿ ਕੇ ਤੁਪਕ ਦਾ ਨਾਮ ਲਵੋ। (ਇਸ ਨੂੰ) ਝੂਲਾ ਛੰਦ ਵਿਚ ਪ੍ਰਸੰਨਤਾ ਪੂਰਵਕ ਕਹੋ।੧੨੭੪।

ਪਹਿਲਾਂ 'ਪ੍ਰਾਣਦਤ' (ਅੰਮ੍ਰਿਤ) ਸ਼ਬਦ ਨੂੰ ਕਥਨ ਕਰੋ। (ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ। ਉਸ ਦੇ ਅੰਤ ਵਿਚ 'ਅਰਿ' ਸ਼ਬਦ ਕਹੋ। (ਇਸ ਨੂੰ) ਸਭ ਤੁਪਕ ਦੇ ਨਾਮ ਵਜੋਂ ਸਮਝੋ।੧੨੭੫।

*ਅੜਿਲ*

ਪਹਿਲਾਂ 'ਜਰਾ' ਸ਼ਬਦ ਨੂੰ ਮੁਖ ਤੋਂ ਕਥਨ ਕਰੋ। ਫਿਰ 'ਰਿਪੁ' ਕਹਿ ਕੇ 'ਨ੍ਰਿਪ' ਸ਼ਬਦ ਦੀ ਚਾਰ ਵਾਰ ਵਰਤੋਂ ਕਰੋ। ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਨੂੰ ਕਹੋ। (ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ।੧੨੭੬।

ਪਹਿਲਾਂ 'ਬ੍ਰਿਧਤਾ' ਸ਼ਬਦ ਦਾ ਉਚਾਰਨ ਕਰੋ। ਉਸ ਦੇ ਅੰਤ ਵਿਚ 'ਸਤ੍ਰੁ' ਸ਼ਬਦ ਕਥਨ ਕਰੋ। ਉਸ ਦੇ ਉਪਰੰਤ 'ਸਤ੍ਰੁ' ਪਦ ਬਖਾਨ ਕਰੋ। (ਇਸ ਨੂੰ) ਸਾਰੇ ਚਤੁਰ ਜਨ ਹਿਰਦੇ ਵਿਚ ਤੁਪਕ ਦੇ ਨਾਮ ਵਜੋਂ ਜਾਣੋ।੧੨੭੭।

*ਚੌਪਈ*

'ਜਰਾ' ਸ਼ਬਦ ਨੂੰ ਪਹਿਲਾਂ ਉਚਾਰੋ। ਉਸ ਦੇ ਅੰਤ ਉਤੇ 'ਹਰਿ' ਪਦ ਜੋੜੋ। (ਫਿਰ) ਮੁਖ ਤੋਂ 'ਅਰਿ' ਪਦ ਉਚਾਰੋ। (ਇਸ ਨੂੰ) ਤੁਪਕ ਦਾ ਨਾਮ ਸਮਝੋ।੧੨੭੮।

*ਅੜਿਲ*

'ਆਲਸ' ਸ਼ਬਦ ਨੂੰ ਪਹਿਲਾਂ ਮੁਖ ਤੋਂ ਉਚਾਰੋ। (ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਜੋੜ ਕੇ (ਅੰਤ ਤੇ) 'ਹਰਿ' ਸ਼ਬਦ ਜੋੜੋ। (ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ। (ਇਸ ਨੂੰ) ਨਿਸੰਗ ਹੋ ਕੇ ਪਾਧੜੀ ਛੰਦ ਵਿਚ ਵਰਤੋ।੧੨੭੯।

ਤਰੁਨ ਦੰਤ ਪਦ ਮੁਖ ਤੇ ਆਦਿ ਬਖਾਨੀਐ।
ਅਰਿ ਕਹਿ ਨ੍ਰਿਪ ਪਦ ਬਾਰ ਚਾਰ ਪੁਨਿ ਠਾਨੀਐ।
ਅਰਿ ਕਹਿ ਨਾਮ ਤੁਪਕ ਕੇ ਹ੍ਰਿਦੈ ਬਖਾਨੀਅਹਿ।
ਹੋ ਛੰਦ ਰੁਆਲਾ ਬਿਖੈ ਨਿਡਰ ਹੁਇ ਠਾਨੀਅਹਿ। ੧੨੯੦।

ਜੋਬਨਾਂਤ ਅੰਤਕ ਪਦ ਪ੍ਰਿਥਮ ਉਚਾਰੀਐ।
ਚਾਰ ਬਾਰ ਨ੍ਰਿਪ ਸਬਦ ਤਵਨ ਪਰ ਡਾਰੀਐ।
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ।
ਹੋ ਛੰਦ ਚਉਪਈ ਮਾਹਿ ਨਿਸੰਕ ਬਖਾਨੀਐ। ੧੨੯੧।

ਤਰੁਨ ਦੰਤ ਅਰਿ ਸਬਦ ਸੁ ਮੁਖ ਤੇ ਭਾਖੀਐ।
ਚਤੁਰ ਬਾਰਿ ਨ੍ਰਿਪ ਸਬਦ ਤਵਨ ਕੇ ਰਾਖੀਐ।
ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ।
ਹੋ ਸੁਧਨਿ ਦੋਹਰਾ ਮਾਹਿ ਨਿਡਰ ਹੁਇ ਦੀਜੀਐ। ੧੨੯੨।

ਜੋਬਨਾਰਿ ਅਰਿ ਪਦ ਕੋ ਆਦਿ ਬਖਾਨੀਐ।
ਚਾਰ ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ।
ਸਤ੍ਰੁ ਸਬਦ ਕੋ ਅੰਤਿ ਤਵਨ ਕੇ ਭਾਖੀਐ।
ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤਿ ਰਾਖੀਐ। ੧੨੯੩।

ਚਤੁਰਥ ਅਵਸਤਾ ਅਰਿ ਪਦ ਆਦਿ ਬਖਾਨੀਐ।
ਚੁਤਰ ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ।
ਸਤ੍ਰੁ ਸਬਦ ਕੋ ਅੰਤਿ ਸੁ ਬਹੁਰਿ ਬਖਾਨਿ ਕੈ।
ਹੋ ਸਕਲ ਤੁਪਕ ਕੇ ਨਾਮ ਲੀਜੀਐ ਜਾਨਿ ਕੈ। ੧੨੯੪।

ਜਮਪਾਸੀ ਕੇ ਨਾਮਨ ਆਦਿ ਉਚਾਰੀਐ।
ਹਰਿ ਕਹਿ ਨ੍ਰਿਪ ਪਦ ਬਾਰ ਚਾਰ ਫੁਨਿ ਡਾਰੀਐ।
ਸੁ ਕਬਿ ਤੁਪਕ ਕੇ ਨਾਮ ਭਾਖ ਅਰਿ ਲੀਜੀਐ।
ਹੋ ਸੁਧਨਿ ਸਵੈਯਾ ਮਾਝ ਨਿਡਰ ਹੁਇ ਦੀਜੀਐ। ੧੨੯੫।

ਅਰਬਲਾਰਿ ਅਰਿ ਆਦਿ ਉਚਾਰਨ ਕੀਜੀਐ।
ਚਾਰ ਬਾਰ ਪਤਿ ਸਬਦ ਤਵਨ ਕੇ ਦੀਜੀਐ।
ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਅਹਿ।
ਹੋ ਛੰਦ ਕੁੰਡਰੀਆ ਮਾਹਿ ਸੰਕ ਤਜਿ ਦੀਜੀਅਹਿ। ੧੨੯੬।

ਆਰਜਾਰਿ ਅਰਿ ਆਦਿ ਉਚਾਰਨ ਕੀਜੀਐ।
ਚਾਰ ਬਾਰ ਨ੍ਰਿਪ ਪਦ ਕੋ ਬਹੁਰਿ ਭਣੀਜੀਐ।
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ।
ਹੋ ਛੰਦ ਝੂਲਨਾ ਮਾਹਿ ਨਿਸੰਕ ਬਖਾਨੀਐ। ੧੨੯੭।

ਦੇਹਬਾਸੀ ਅਰਿ ਹਰਿ ਪਦ ਆਦਿ ਭਨੀਜੀਐ।
ਚਾਰ ਬਾਰ ਨ੍ਰਿਪ ਸਬਦ ਸੁ ਬਹੁਰਿ ਕਹੀਜੀਐ।
ਅਰਿ ਕਹਿ ਨਾਮ ਤੁਪਕ ਕੇ ਚਤੁਰ ਬਿਚਾਰੀਐ।
ਹੋ ਛੰਦ ਅੜਿਲ ਕੇ ਮਾਹਿ ਨਿਡਰ ਕਹਿ ਡਾਰੀਐ। ੧੨੯੮।



ਪਹਿਲਾਂ 'ਤਰੁਨ ਦੰਤ' (ਜਵਾਨੀ ਨੂੰ ਦੰਦਣ ਵਾਲਾ ਬੁਢਾਪਾ) ਸ਼ਬਦ ਮੁਖ ਤੋਂ ਕਹੋ। ਫਿਰ 'ਅਰਿ' ਪਦ ਕਹਿ ਕੇ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ। (ਫਿਰ) 'ਅਰਿ' ਪਦ ਕਹਿ ਕੇ ਹਿਰਦੇ ਵਿਚ ਤੁਪਕ ਦਾ ਨਾਮ ਸਮਝ ਲਵੋ। (ਇਸ ਨੂੰ) ਰੁਆਲਾ ਛੰਦ ਵਿਚ ਨਿਡਰ ਹੋ ਕੇ ਵਰਤੋ।੧੨੯੦।

'ਜੋਬਨਾਂਤ ਅੰਤਕ' ਪਦ ਪਹਿਲਾਂ ਉਚਾਰੋ। (ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਉਸ ਨਾਲ ਜੋੜੋ। (ਫਿਰ) 'ਅਰਿ' ਕਹਿ ਕੇ ਤੁਪਕ ਦੇ ਨਾਮ ਵਜੋਂ ਪਛਾਣੋ। (ਇਸ ਨੂੰ) ਚੌਪਈ ਛੰਦ ਵਿਚ ਨਿਸੰਗ ਹੋ ਕੇ ਬਖਾਨ ਕਰੋ।੧੨੯੧।

ਪਹਿਲਾਂ 'ਤਰੁਨ ਦੰਤ ਅਰਿ' ਸ਼ਬਦ ਮੂੰਹ ਤੋਂ ਕਹੋ। (ਫਿਰ) ਉਸ ਨਾਲ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ। (ਇਸ ਨੂੰ) ਸਭ ਤੁਪਕ ਦਾ ਨਾਮ ਮਨ ਵਿਚ ਜਾਣ ਲਵੋ। ਇਸ ਨੂੰ ਨਿਡਰ ਹੋ ਕੇ ਦੋਹਰੇ ਵਿਚ ਵਰਤਣਾ ਚੇਤੇ ਰਖੋ।੧੨੯੨।

ਪਹਿਲਾਂ 'ਜੋਬਨਾਰਿ ਅਰਿ' ਪਦ ਨੂੰ ਬਖਾਨ ਕਰੋ। (ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਨੂੰ ਉਸ ਨਾਲ ਜੋੜੋ। ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਕਥਨ ਕਰੋ। (ਇਸ ਨੂੰ) ਸਭ ਸੂਝਵਾਨ ਤੁਪਕ ਦੇ ਨਾਮ ਵਜੋਂ ਜਾਣੋ।੧੨੯੩।

ਪਹਿਲਾਂ 'ਚਤੁਰਥ ਅਵਸਥਾ' (ਬੁਢਾਪਾ) ਨਾਲ 'ਅਰਿ' ਸ਼ਬਦ ਬਖਾਨ ਕਰੋ। ਉਸ ਨਾਲ (ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ। ਮਗਰੋਂ 'ਸਤ੍ਰੁ' ਸ਼ਬਦ ਨੂੰ ਅੰਤ ਵਿਚ ਕਹੋ। (ਇਸ ਨੂੰ) ਸਭ ਤੁਪਕ ਦਾ ਨਾਮ ਜਾਣ ਲਵੋ।੧੨੯੪।

ਪਹਿਲਾਂ 'ਜਮਪਾਸੀ' ਦੇ ਨਾਂਵਾਂ ਨੂੰ ਉਚਾਰੋ। (ਫਿਰ) 'ਹਰਿ' ਪਦ ਕਹਿ ਕੇ ਮਗਰੋਂ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ। (ਅੰਤ ਉਤੇ) ਕਵੀਓ! 'ਅਰਿ' ਸ਼ਬਦ ਲਗਾ ਕੇ ਤੁਪਕ ਦੇ ਨਾਮ ਕਥਨ ਕਰ ਲਵੋ। (ਇਨ੍ਹਾਂ ਨੂੰ) ਸਵੈਯੇ ਵਿਚ ਨਿਸੰਗ ਹੋ ਕੇ ਵਰਤਣ ਦਾ ਚੇਤਾ ਰਖੋ।੧੨੯੫।

ਪਹਿਲਾਂ 'ਅਰਬਲਾਰਿ (ਉਮਰ-ਵੈਰੀ, ਮ੍ਰਿਤੂ) ਅਰਿ' ਦਾ ਉਚਾਰਨ ਕਰੋ। ਫਿਰ ਚਾਰ ਵਾਰ 'ਪਤਿ' ਪਦ ਜੋੜੋ। (ਇਸ ਨੂੰ) ਸਭ ਹਿਰਦੇ ਵਿਚ ਤੁਪਕ ਦਾ ਨਾਮ ਸਮਝ ਲਵੋ। (ਇਸ ਦਾ) ਕੁੰਡਲੀਆ ਛੰਦ ਵਿਚ ਨਿਸੰਗ ਪ੍ਰਯੋਗ ਕਰੋ।੧੨੯੬।

ਪਹਿਲਾਂ 'ਆਰਜਾਰਿ (ਮੌਤ) ਅਰਿ' ਸ਼ਬਦ ਉਚਾਰੋ। ਫਿਰ ਚਾਰ ਵਾਰ 'ਨ੍ਰਿਪ' ਪਦ ਨੂੰ ਕਥਨ ਕਰੋ। ਫਿਰ 'ਅਰਿ' ਪਦ ਜੋੜ ਕੇ ਸਿਆਣੇ ਲੋਗ ਤੁਪਕ ਦਾ ਨਾਮ ਪਛਾਣਨ। (ਇਸ ਨੂੰ) ਝੂਲਨਾ ਛੰਦ ਵਿਚ ਨਿਸੰਗ ਹੋ ਕੇ ਬਖਾਨ ਕਰਨ।੧੨੯੭।

ਪਹਿਲਾਂ 'ਦੇਹਬਾਸੀ (ਜੀਵਨ) ਅਰਿ ਹਰਿ' ਪਦ ਦਾ ਕਥਨ ਕਰੋ। ਮਗਰੋਂ ਚਾਰ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ। (ਫਿਰ) 'ਅਰਿ' ਸ਼ਬਦ ਕਹਿ ਕੇ ਸੂਝਵਾਨ ਤੁਪਕ ਦੇ ਨਾਮ ਵਜੋਂ ਵਿਚਾਰਨ। (ਇਸ ਦਾ) ਅੜਿਲ ਛੰਦ ਵਿਚ ਨਿਝਕ ਹੋ ਕੇ ਪ੍ਰਯੋਗ ਕਰਨ।੧੨੯੮।

ਬਪੁਬਾਸੀ ਅਰਿ ਅਰਿ ਸਬਦਾਦਿ ਬਖਾਨੀਐ।
ਚਾਰ ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ।
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ।
ਹੋ ਛੰਦ ਚੰਚਰੀਆ ਮਾਹਿ ਨਿਸੰਕ ਪ੍ਰਮਾਨੀਐ। ੧੨੮੯।

ਤਨਬਾਸੀ ਅਰ ਹਰਿ ਕੋ ਆਦਿ ਬਖਾਨਿ ਕੈ।
ਚਾਰ ਬਾਰ ਨ੍ਰਿਪ ਸਬਦ ਤਵਨ ਕੇ ਠਾਨਿ ਨੈ।
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ।
ਹੋ ਕਰਹੁ ਉਚਾਰਨ ਤਹਾ ਜਹਾ ਜੀਅ ਜਾਨੀਐ। ੧੨੯੦।

ਅਸੁਰ ਸਬਦ ਕੋ ਆਦਿ ਉਚਾਰਨ ਕੀਜੀਐ।
ਪਿਤ ਕਹਿ ਨ੍ਰਿਪ ਪਦ ਅੰਤਿ ਤਵਨ ਕੇ ਦੀਜੀਐ।
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ।
ਹੋ ਨਿਡਰ ਬਖਾਨੋ ਤਹਾ ਜਹਾ ਜੀਅ ਜਾਨੀਐ। ੧੨੯੧।

ਰਾਛਸਾਰਿ ਪਦ ਮੁਖ ਤੇ ਆਦਿ ਬਖਾਨੀਅਹੁ।
ਚਾਰ ਬਾਰ ਪਤਿ ਸਬਦ ਤਵਨ ਕੇ ਠਾਨੀਅਹੁ।
ਅਰਿ ਕਹਿ ਨਾਮ ਤੁਪਕ ਕੇ ਚਿਤ ਮੈ ਜਾਨ ਲੈ।
ਹੋ ਜੋ ਪੂਛੈ ਤੁਹਿ ਆਇ ਨਿਸੰਕ ਬਤਾਇ ਦੈ। ੧੨੯੨।

ਦਾਨਵਾਰਿ ਪਦ ਮੁਖ ਤੇ ਸੁਘਰਿ ਪ੍ਰਿਥਮ ਉਚਰਿ।
ਚਾਰ ਬਾਰ ਨ੍ਰਿਪ ਸਬਦ ਤਵਨ ਕੇ ਅੰਤਿ ਧਰੁ।
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨ ਲੈ।
ਹੋ ਸੁ ਕਬਿ ਸਭਾ ਕੇ ਮਾਝ ਨਿਡਰ ਹੁਇ ਰਾਖ ਦੈ। ੧੨੯੩।

ਅਮਰਾਰਦਨ ਅਰਿ ਆਦਿ ਸੁ ਕਬਿ ਉਚਾਰਿ ਕੈ।
ਤੀਨ ਬਾਰ ਨ੍ਰਿਪ ਸਬਦ ਅੰਤਿ ਤਿਹ ਡਾਰਿ ਕੈ।
ਅਰਿ ਕਹਿ ਨਾਮ ਤੁਪਕ ਕੇ ਸਕਲ ਸੁਧਾਰ ਲੈ।
ਹੋ ਪੜ੍ਯੋ ਚਹਤ ਤਿਹ ਨਰ ਕੋ ਤੁਰਤ ਸਿਖਾਇ ਲੈ। ੧੨੯੪।

ਸਕ੍ਰ ਸਬਦ ਕਹੁ ਆਦਿ ਉਚਾਰਨ ਕੀਜੀਐ।
ਅਰਿ ਅਰਿ ਕਹਿ ਪਤਿ ਚਾਰ ਬਾਰ ਪਦ ਦੀਜੀਐ।
ਸਤ੍ਰੂ ਸਬਦ ਕਹੁ ਤਾ ਕੇ ਅੰਤਿ ਬਖਾਨੀਐ।
ਹੋ ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ। ੧੨੯੫।

ਸਤ ਕ੍ਰਿਤ ਅਰਿ ਅਰਿ ਆਦਿ ਉਚਾਰਨ ਕੀਜੀਐ।
ਚਾਰ ਬਾਰ ਨ੍ਰਿਪ ਸਬਦ ਤਵਨ ਕੇ ਦੀਜੀਐ।
ਸਤ੍ਰੁ ਸਬਦ ਕੋ ਤਾ ਕੇ ਅੰਤਿ ਬਖਾਨਿ ਕੈ।
ਹੋ ਸਕਲ ਤੁਪਕ ਕੇ ਨਾਮ ਲੀਜੀਅਹੁ ਜਾਨਿ ਕੈ। ੧੨੯੬।

ਸਚੀ ਪਤਿਰਿ ਅਰਿ ਆਦਿ ਸਬਦ ਕਹੁ ਭਾਖੀਐ।
ਚਾਰ ਬਾਰ ਨ੍ਰਿਪ ਸਬਦ ਤਵਨ ਕੇ ਰਾਖੀਐ।
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ।
ਹੋ ਛੰਦ ਝੂਲਨਾ ਮਾਝ ਨਿਸੰਕ ਬਖਾਨੀਐ। ੧੨੯੭।



ਪਹਿਲਾਂ 'ਬਪੁਬਾਸੀ' (ਜੀਵਨ)ਅਰਿ ਅਰਿ' ਸ਼ਬਦ ਕਥਨ ਕਰੋ। ਉਸ ਨਾਲ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ। (ਫਿਰ) 'ਅਰਿ' ਕਹਿ ਕੇ ਤੁਪਕ ਦੇ ਨਾਮ ਵਜੋਂ ਪਛਾਣੋ। (ਇਸ ਦਾ) ਚੰਚਰੀਆ ਛੰਦ ਵਿਚ ਨਿਸੰਗ ਪ੍ਰਯੋਗ ਕਰੋ।੧੨੮੯।

ਪਹਿਲਾ 'ਤਨਬਾਸੀ (ਜੀਵਨ) ਅਰਿ ਹਰਿ' ਸ਼ਬਦ ਦਾ ਬਖਾਨ ਕਰੋ। (ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ। (ਮਗਰੋਂ) 'ਅਰਿ' ਕਹਿ ਕੇ ਸੂਝਵਾਨੋ ! ਤੁਪਕ ਦੇ ਨਾਮ ਵਜੋਂ ਪਛਾਣੋ। ਜਿਥੇ ਜੀ ਕਰੇ, ਉਥੇ (ਇਸ ਦਾ) ਉਚਾਰਨ ਕਰੋ।੧੨੯੦।

ਪਹਿਲਾਂ 'ਅਸੁਰ' ਸ਼ਬਦ ਦਾ ਉਚਾਰਨ ਕਰੋ। ਫਿਰ 'ਪਿਤ' ਕਹਿ ਕੇ ਉਸ ਦੇ ਅੰਤ ਉਤੇ 'ਨ੍ਰਿਪ' ਸ਼ਬਦ ਜੋੜੋ। (ਇਸ ਨਾਲ) 'ਅਰਿ' ਸ਼ਬਦ ਕਹਿ ਕੇ ਤੁਪਕ ਦੇ ਨਾਮ ਵਜੋਂ ਸੂਝਵਾਨ ਪਛਾਣ ਕਰਨ। ਜਿਥੇ ਜੀ ਕਰੇ, ਨਿਸੰਗ ਹੋ ਕੇ ਕਥਨ ਕਰਨ।੧੨੯੧।

ਪਹਿਲਾਂ 'ਰਾਛਸਾਰਿ' ਸ਼ਬਦ ਮੁਖ ਤੋਂ ਕਹੋ। (ਫਿਰ) ਚਾਰ ਵਾਰ 'ਪਤਿ' ਸ਼ਬਦ ਉਸ ਨਾਲ ਜੋੜੋ। (ਫਿਰ) 'ਅਰਿ' ਸ਼ਬਦ ਕਹਿ ਕੇ ਤੁਪਕ ਦੇ ਨਾਮ ਵਜੋਂ ਹਿਰਦੇ ਵਿਚ ਜਾਣ ਲਵੋ। ਜੇ ਕੋਈ ਤੁਹਾਨੂੰ ਪੁਛੇ, ਤਾਂ ਨਿਸੰਗ ਹੋ ਕੇ ਦਸ ਦਿਓ।੧੨੯੨।

ਪਹਿਲਾਂ 'ਦਾਨਵਾਰਿ' (ਦਾਨਵ ਦਾ ਵੈਰੀ) ਪਦ ਮੁਖ ਤੋਂ ਉਚਾਰੋ। ਉਸ ਦੇ ਅੰਤ ਵਿਚ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ। (ਫਿਰ) 'ਅਰਿ' ਪਦ ਕਹਿ ਕੇ ਤੁਪਕ ਦੇ ਨਾਮ ਵਜੋਂ ਪਛਾਣੋ। (ਇਸ ਦਾ) ਕਵੀਆਂ ਦੀ ਸਭਾ ਵਿਚ ਨਿਸੰਗ ਹੋ ਕੇ ਪ੍ਰਯੋਗ ਕਰੋ।੧੨੯੩।

ਪਹਿਲਾਂ 'ਅਮਰਾਰਦਨ (ਦੈਂਤ) ਅਰਿ' ਸ਼ਬਦ ਕਵੀਓ! ਉਚਾਰਨ ਕਰੋ। ਉਸ ਦੇ ਅੰਤ ਉਤੇ ਤਿੰਨ ਵਾਰ 'ਨ੍ਰਿਪ' ਸ਼ਬਦ ਰਖੋ। (ਫਿਰ) 'ਅਰਿ' ਪਦ ਕਹਿ ਕੇ ਤੁਪਕ ਦਾ ਨਾਮ ਵਿਚਾਰੋ। ਜੇ ਕੋਈ ਪੜ੍ਹਨਾ ਚਾਹੇ, ਉਸ ਪੁਰਸ਼ ਨੂੰ ਤੁਰੰਤ ਸਿਖਾ ਦਿਓ।੧੨੯੪।

ਪਹਿਲਾਂ 'ਸਕ੍ਰ' (ਇੰਦਰ) ਸ਼ਬਦ ਦਾ ਉਚਾਰਨ ਕਰੋ। ਫਿਰ 'ਅਰਿ' 'ਅਰਿ' ਕਹਿ ਕੇ ਚਾਰ ਵਾਰ 'ਪਤਿ' ਸ਼ਬਦ ਜੋੜੋ। ਉਸ ਦੇ ਅੰਤ ਉਤੇ 'ਸਤ੍ਰੂ' ਸ਼ਬਦ ਕਥਨ ਕਰੋ। (ਇਸ ਨੂੰ) ਸਭ ਵਿਚਾਰਵਾਨੋ! ਤੁਪਕ ਦੇ ਨਾਮ ਵਜੋਂ ਮਨ ਵਿਚ ਜਾਣੋ।੧੨੯੫।

ਪਹਿਲਾਂ 'ਸਤ ਕ੍ਰਿਤ (ਇੰਦਰ) ਅਰਿ ਅਰਿ' ਪਦ ਉਚਾਰਨ ਕਰੋ। ਉਸ ਵਿਚ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ। ਉਸ ਦੇ ਅੰਤ ਵਿਚ 'ਸਤ੍ਰੂ' ਸ਼ਬਦ ਬਖਾਨ ਕਰੋ। (ਇਸ ਨੂੰ) ਸਭ ਤੁਪਕ ਦੇ ਨਾਮ ਵਜੋਂ ਸਮਝ ਲਵੋ।੧੨੯੬।

ਪਹਿਲਾਂ 'ਸਚੀ ਪਤਿਰਿ (ਇੰਦਰ ਦੇ ਵੈਰੀ ਦੈਂਤ) ਅਰਿ' ਸ਼ਬਦ ਨੂੰ ਕਥਨ ਕਰੋ। ਉਸ ਨਾਲ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ। ਫਿਰ 'ਅਰਿ' ਕਹਿ ਕੇ ਤੁਪਕ ਦੇ ਨਾਮ ਵਜੋਂ ਚਤਰੋ! ਪਛਾਣੋ। (ਇਸ ਦਾ) ਝੂਲਨਾ ਛੰਦ ਵਿਚ ਨਿਸੰਗ ਬਖਾਨ ਕਰੋ।੧੨੯੭।

ਸਕ੍ਰਦਨ ਅਰਿ ਰਿਪੁ ਪਦ ਆਦਿ ਬਖਾਨਿ ਕੈ।
ਤੀਨ ਬਾਰ ਨ੍ਰਿਪ ਪਦ ਕਹੁ ਬਹੁਰਿ ਪ੍ਰਮਾਨਿ ਕੈ।
ਸਤ੍ਰੁ ਸਬਦ ਕਹਿ ਨਾਮ ਤੁਪਕ ਕੇ ਜਾਨੀਐ।
ਹੋ ਝੂਲਾ ਛੰਦਨ ਮਾਝ ਨਿਸੰਕ ਬਖਾਨੀਐ। ੧੨੯੮।

ਆਦਿ ਸਬਦ ਪੁਰਹੂਤਰਿ ਉਚਾਰਨ ਕੀਜੀਐ।
ਅਰਿ ਕਹਿ ਪਿਤਣੀਸ ਅਰਿ ਪਦ ਬਹੁਰਿ ਭਣੀਜੀਐ।
ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ।
ਹੋ ਸੁਘਰ ਸੋਰਠਾ ਮਾਝਿ ਨਿਡਰ ਹੁਇ ਦੀਜੀਐ। ੧੨੯੯।

ਬਾਸਵਾਰਿ ਅਰਿ ਆਦਿ ਉਚਾਰਨ ਕੀਜੀਐ।
ਪਿਤਣੀ ਇਸਣੀ ਅਰਿਣੀ ਅੰਤਿ ਭਣੀਜੀਐ।
ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ।
ਹੋ ਛੰਦ ਦੋਹਰਾ ਮਾਹਿ ਨਿਸੰਕ ਬਖਾਨੀਐ। ੧੩੦੦।

ਆਦਿ ਬ੍ਰਿਤਹਾ ਅਰਿ ਅਰਿ ਪਦਹਿ ਪ੍ਰਮਾਨਿ ਕੈ।
ਤੀਨ ਬਾਰ ਇਸ ਸਬਦ ਤਵਨ ਕੇ ਠਾਨਿ ਕੈ।
ਰਿਪੁ ਪੁਨਿ ਠਾਨ ਤੁਪਕ ਕੇ ਨਾਮ ਪਛਾਨ ਲੈ।
ਹੋ ਪੜਿਯੋ ਚਾਹਤ ਜੋ ਨਰ ਤਿਹ ਭੇਦ ਬਤਾਇ ਦੈ। ੧੩੦੧।

ਮਘਵਾਂਤਕ ਅਰਿ ਆਦਿ ਸਬਦ ਕੋ ਭਾਖੀਐ।
ਤੀਨ ਬਾਰ ਨ੍ਰਿਪ ਪਦਹਿ ਤਵਨ ਕੇ ਰਾਖੀਐ।
ਰਿਪੁ ਕਹਿ ਨਾਮ ਤੁਪਕ ਕੇ ਸੁਘਰ ਲਹੀਜੀਐ।
ਹੋ ਕਥਾ ਕੀਰਤਨ ਮਾਝਿ ਨਿਸੰਕ ਭਣੀਜੀਐ। ੧੩੦੨।

ਮਾਤਲੇਸ੍ਰ ਅਰਿ ਸਬਦਹਿ ਆਦਿ ਬਖਾਨਿ ਕੈ।
ਤੀਨ ਬਾਰ ਨ੍ਰਿਪ ਸਬਦ ਤਵਨ ਕੇ ਠਾਨਿ ਕੈ।
ਸਤ੍ਰੁ ਸਬਦ ਫੁਨਿ ਤਾ ਕੇ ਅੰਤਿ ਉਚਾਰੀਐ।
ਹੋ ਸਕਲ ਤੁਪਕ ਕੇ ਨਾਮ ਸੁਮਤ ਸੰਭਾਰੀਐ। ੧੩੦੩।

ਜਿਸਨਾਂਤਕ ਅੰਤਕ ਸਬਦਾਦਿ ਉਚਾਰੀਐ।
ਤੀਨ ਬਾਰ ਪਦ ਰਾਜ ਤਵਨ ਕੇ ਡਾਰੀਐ।
ਅਰਿ ਪੁਨਿ ਤਵਨੈ ਅੰਤਿ ਸਬਦ ਕੇ ਦੀਜੀਐ।
ਹੋ ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ। ੧੩੦੪।

ਪੁਰੰਦ੍ਰਾਰਿ ਅਰਿ ਆਦਿ ਸਬਦ ਕਹੁ ਭਾਖਿ ਕੈ।
ਤੀਨ ਬਾਰ ਨ੍ਰਿਪ ਪਦਹਿ ਅੰਤਿ ਤਿਹ ਰਾਖਿ ਕੈ।
ਬਹੁਰਿ ਸਤ੍ਰੁ ਪਦ ਅੰਤਿ ਤਵਨ ਕੇ ਦੀਜੀਐ।
ਹੋ ਸੁਘਰ ਤੁਪਕ ਕੇ ਨਾਮ ਸਦਾ ਲਖਿ ਲੀਜੀਐ। ੧੩੦੫।

*ਚੌਪਈ*

ਬਜ੍ਰਧਰਰਿ ਅਰਿ ਪਦ ਆਦਿ ਬਖਾਨਹੁ। ਤੀਨ ਬਾਰ ਈਸਰ ਪਦ ਠਾਨਹੁ।
ਅਰਿ ਪੁਨਿ ਅੰਤਿ ਬਹੁਰਿ ਤਿਹ ਦੀਜੈ। ਸਭ ਸ੍ਰੀ ਨਾਮ ਤੁਪਕ ਲਹਿ ਲੀਜੈ। ੧੩੦੬।



ਪਹਿਲਾਂ 'ਸਕ੍ਰਦਨ ਅਰਿ ਰਿਪੁ' ਪਦ ਨੂੰ ਕਥਨ ਕਰੋ। ਮਗਰੋਂ ਤਿੰਨ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ। (ਫਿਰ) 'ਸਤ੍ਰੁ' ਸ਼ਬਦ ਕਹਿ ਕੇ ਤੁਪਕ ਦੇ ਨਾਮ ਵਜੋਂ ਸਮਝੋ। (ਇਸ ਨੂੰ) ਝੂਲਾ ਛੰਦਾਂ ਵਿਚ ਨਿਸੰਗ ਹੋ ਕੇ ਬਖਾਨ ਕਰੋ।੧੨੯੮।

ਪਹਿਲਾਂ 'ਪੁਰਹੂਤਰਿ' (ਇੰਦਰ ਦੇ ਵੈਰੀ ਦੈਂਤ) ਸ਼ਬਦ ਦਾ ਉਚਾਰਨ ਕਰੋ। ਫਿਰ 'ਅਰਿ' ਕਹਿ ਕੇ 'ਪਿਤਣੀਸ ਅਰਿ' ਪਦ ਨੂੰ ਮਗਰੋਂ ਬੋਲੋ। (ਇਸ ਨੂੰ) ਸਭ ਚਤੁਰ ਤੁਪਕ ਦੇ ਨਾਮ ਵਜੋਂ ਸਮਝੋ। (ਇਸ ਦਾ) ਸੋਰਠਾ ਛੰਦ ਵਿਚ ਸੁਘੜਤਾ ਨਾਲ ਪ੍ਰਯੋਗ ਕਰੋ।੧੨੯੯।

ਪਹਿਲਾਂ 'ਬਾਸਵਾਰਿ (ਇੰਦਰ ਦੇ ਵੈਰੀ ਦੈਂਤ) ਅਰਿ' ਪਦ ਦਾ ਉਚਾਰਨ ਕਰੋ। (ਫਿਰ) ਅੰਤ ਉਤੇ 'ਪਿਤਣੀ ਇਸਣੀ ਅਰਿਣੀ' ਸ਼ਬਦ ਕਥਨ ਕਰੋ। (ਇਸ ਨੂੰ) ਸਭ ਚਤੁਰ ਪੁਰਸ਼ੋ! ਤੁਪਕ ਦੇ ਨਾਮ ਵਜੋਂ ਸਮਝੋ। (ਇਸ ਦਾ) ਦੋਹਰਾ ਛੰਦ ਵਿਚ ਨਿਝਕ ਹੋ ਕੇ ਬਖਾਨ ਕਰੋ।੧੩੦੦।

ਪਹਿਲਾਂ 'ਬ੍ਰਿਤਹਾ (ਇੰਦਰ) ਅਰਿ ਅਰਿ' ਪਦ ਨੂੰ ਪ੍ਰਮਾਣਿਤ ਕਰੋ। ਉਸ ਵਿਚ ਤਿੰਨ ਵਾਰ 'ਇਸ' ਸ਼ਬਦ ਨੂੰ ਜੋੜੋ। ਫਿਰ 'ਰਿਪੁ' ਪਦ ਜੋੜ ਕੇ (ਇਸ ਨੂੰ) ਤੁਪਕ ਦਾ ਨਾਮ ਸਮਝ ਲਵੋ। ਜੋ ਪੁਰਸ਼ ਪੜ੍ਹਨਾ ਚਾਹੇ, ਉਸ ਨੂੰ ਭੇਦ ਦਸ ਦਿਓ।੧੩੦੧।

ਪਹਿਲਾਂ 'ਮਘਵਾਂਤਕ (ਦੈਂਤ) ਅਰਿ' ਸ਼ਬਦ ਦਾ ਕਥਨ ਕਰੋ। ਉਸ ਵਿਚ ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ। (ਫਿਰ) 'ਰਿਪੁ' ਸ਼ਬਦ ਕਹਿ ਕੇ ਤੁਪਕ ਦਾ ਨਾਮ ਵਿਦਵਾਨੋ! ਸਮਝ ਲਵੋ। (ਇਸ ਦਾ) ਕਥਾ ਕੀਰਤਨ ਵਿਚ ਖੁਲ ਕੇ ਵਰਣਨ ਕਰੋ।੧੩੦੨।

ਪਹਿਲਾਂ 'ਮਾਤਲੇਸ੍ਰ (ਇੰਦਰ) ਅਰਿ' ਸ਼ਬਦ ਦਾ ਬਖਾਨ ਕਰੋ। (ਫਿਰ) ਉਸ ਵਿਚ ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ। ਮਗਰੋਂ 'ਸਤ੍ਰੁ' ਸ਼ਬਦ ਉਸ ਦੇ ਅੰਤ ਉਤੇ ਉਚਾਰੋ। (ਇਸ ਨੂੰ) ਸੂਝਵਾਨ ਤੁਪਕ ਦਾ ਨਾਮ ਸਮਝੋ।੧੩੦੩।

ਪਹਿਲਾਂ 'ਜਿਸਨਾਂਤਕ (ਦੈਂਤ) ਅੰਤਕ' ਸ਼ਬਦ ਉਚਾਰੋ। (ਫਿਰ) ਤਿੰਨ ਵਾਰ 'ਰਾਜ' ਸ਼ਬਦ ਉਸ ਵਿਚ ਜੋੜੋ। ਮਗਰੋਂ ਉਸ ਦੇ ਅੰਤ ਵਿਚ 'ਅਰਿ' ਸ਼ਬਦ ਸ਼ਾਮਲ ਕਰੋ। (ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ। ੧੩੦੪।

ਪਹਿਲਾਂ 'ਪੁਰੰਦ੍ਰਾਰਿ (ਦੈਂਤ) ਅਰਿ' ਸ਼ਬਦ ਨੂੰ ਕਥਨ ਕਰੋ। ਉਸ ਦੇ ਅੰਤ ਵਿਚ ਤਿੰਨ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ। ਮਗਰੋਂ ਉਸ ਦੇ ਅੰਤ ਉਤੇ 'ਸਤ੍ਰੁ' ਸਬਦ ਰਖੋ। (ਇਸ ਨੂੰ) ਸਭ ਸੂਝਵਾਨੋ! ਤੁਪਕ ਦਾ ਨਾਮ ਸਮਝ ਲਵੋ। ੧੩੦੫।

*ਚੌਪਈ*

ਪਹਿਲਾਂ 'ਬਜ੍ਰਧਰਰਿ (ਦੈਂਤ) ਅਰਿ' ਸ਼ਬਦ ਨੂੰ ਬਖਾਨ ਕਰੋ। (ਫਿਰ) ਤਿੰਨ ਵਾਰ 'ਈਸ' ਸ਼ਬਦ ਜੋੜੋ। ਮਗਰੋਂ 'ਅਰਿ' ਪਦ ਅੰਤ ਉਤੇ ਕਹੋ। (ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।੧੩੦੬।

*ਅੜਿਲ*

ਤੁਰਾਖਾੜ ਅਰਿ ਅਰਿ ਪਦ ਆਦਿ ਉਚਾਰੀਐ।
ਤੀਨ ਬਾਰ ਨ੍ਰਿਪ ਪਦਹਿ ਅੰਤਿ ਤਹਿ ਧਾਰੀਐ।
ਸਤ੍ਰੁ ਬਹੁਰਿ ਪੁਨਿ ਅੰਤਿ ਤਵਨ ਕੇ ਠਾਨਿ ਕੈ।
ਹੋ ਸਕਲ ਤੁਪਕ ਕੇ ਨਾਮ ਲੀਜੀਅਹੁ ਜਾਨਿ ਕੈ। ੧੩੦੭।

ਰਿਪੁ ਪਾਕਰਿ ਰਿਪੁ ਸਬਦ ਅੰਤਿ ਤਿਹ ਭਾਖੀਐ।
ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ।
ਰਿਪੁ ਪੁਨਿ ਤਾ ਕੇ ਅੰਤਿ ਸੁਘਰ ਕਹਿ ਦੀਜੀਐ।
ਹੋ ਨਾਮ ਤੁਪਕ ਬਹੁ ਚੀਨ ਉਚਾਰਿਯੋ ਕੀਜੀਐ। ੧੩੦੮।

ਇੰਦ੍ਰਾਂਤਕ ਅਰਿ ਆਦਿ ਸਬਦ ਕੋ ਭਾਖੀਐ।
ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ।
ਸਤ੍ਰੁ ਬਹੁਰਿ ਪੁਨਿ ਤਾ ਕੇ ਅੰਤਿ ਧਰੀਜੀਐ।
ਹੋ ਸਕਲ ਤੁਪਕ ਕੇ ਨਾਮ ਜਾਨ ਮਨ ਲੀਜੀਐ। ੧੩੦੯।

ਦੇਵ ਸਬਦ ਕੋ ਮੁਖ ਤੇ ਆਦਿ ਬਖਾਨੀਐ।
ਅਰਦਨ ਕਹਿ ਅਰਦਨ ਪਦ ਅੰਤਿ ਪ੍ਰਮਾਨੀਐ।
ਤੀਨ ਬਾਰ ਪਤਿ ਸਬਦ ਤਵਨ ਕੇ ਭਾਖੀਐ।
ਹੋ ਅਰਿ ਕਹਿ ਨਾਮ ਤੁਪਕ ਕੇ ਮਨ ਲਹਿ ਰਾਖੀਐ। ੧੩੧੦।

ਅਮਰਾ ਅਰਦਨ ਸਬਦ ਸੁ ਮੁਖ ਤੇ ਭਾਖੀਐ।
ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ।
ਰਿਪੁ ਕਹਿ ਨਾਮ ਤੁਪਕ ਕੇ ਸੁਘਰ ਪਛਾਨੀਐ।
ਹੋ ਭੇਦਾਭੇਦ ਕਬਿਤ ਕੇ ਮਾਹਿ ਬਖਾਨੀਐ। ੧੩੧੧।

ਨਿਰਜਰਾਰਿ ਅਰਦਨ ਪਦ ਪ੍ਰਿਥਮ ਉਚਾਰਿ ਕੈ।
ਤੀਨ ਬਾਰ ਨ੍ਰਿਪ ਸਬਦ ਤਵਨ ਕੇ ਡਾਰਿ ਕੈ।
ਅਰਿ ਕਹਿ ਨਾਮ ਤੁਪਕ ਕੇ ਸੁਘਰ ਲਹੀਜੀਐ।
ਹੋ ਅੜਿਲ ਛੰਦ ਕੇ ਮਾਹਿ ਨਿਡਰ ਹੁਇ ਦੀਜੀਐ। ੧੩੧੨।

ਬਿਬੁਧਾਂਤਕ ਅੰਤਕ ਸਬਦਾਦਿ ਉਚਾਰ ਕਰ।
ਤੀਨ ਬਾਰ ਨ੍ਰਿਪ ਸਬਦ ਤਵਨ ਕੇ ਡਾਰ ਕਰ।
ਰਿਪੁ ਕਹਿ ਨਾਮ ਤੁਪਕ ਕੇ ਸੁਘਰ ਬਿਚਾਰੀਐ।
ਹੋ ਛੰਦ ਰੁਆਲਾ ਮਾਝ ਨਿਸੰਕ ਉਚਾਰੀਐ। ੧੩੧੩।

ਸੁਪਰਬਾਣ ਪਰ ਅਰਿ ਪਦ ਪ੍ਰਿਥਮ ਭਣੀਜੀਐ।
ਤੀਨ ਬਾਰ ਪਤਿ ਸਬਦ ਤਵਨ ਪਰ ਦੀਜੀਐ।
ਅਰਿ ਪਦ ਭਾਖ ਤੁਪਕ ਕੇ ਨਾਮ ਪਛਾਨੀਅਹੁ।
ਹੋ ਛੰਦ ਚੰਚਰੀਆ ਮਾਝ ਨਿਡਰ ਹੁਐ ਠਾਨੀਅਹੁ। ੧੩੧੪।



*ਅੜਿਲ*

ਪਹਿਲਾਂ 'ਤੁਰਾਖਾੜ (ਇੰਦਰ) ਅਰਿ ਅਰਿ' ਪਦ ਉਚਾਰੋ। ਉਸ ਦੇ ਅੰਤ ਉਤੇ ਤਿੰਨ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ। ਫਿਰ 'ਸਤ੍ਰੁ' ਪਦ ਉਸ ਦੇ ਅੰਤ ਉਤੇ ਰਖੋ। (ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ।੧੩੦੭।

ਪਹਿਲਾਂ 'ਰਿਪੁ ਪਾਕਰਿ' ਸ਼ਬਦ ਦੇ ਅੰਤ ਉਤੇ 'ਰਿਪੁ' ਸ਼ਬਦ ਕਥਨ ਕਰੋ। ਉਸ ਵਿਚ ਤਿੰਨ ਵਾਰ 'ਨਾਇਕ' ਪਦ ਜੋੜੋ। ਫਿਰ ਉਸ ਦੇ ਅੰਤ ਉਤੇ ਸੁਘੜੋ ! 'ਰਿਪੁ' ਸ਼ਬਦ ਕਹੋ। (ਇਸ ਨੂੰ) ਸਭ ਤੁਪਕ ਦੇ ਨਾਮ ਵਜੋਂ ਉਚਾਰੋ।੧੩੦੮।

ਪਹਿਲਾਂ 'ਇੰਦ੍ਰਾਂਤਕ (ਦੈਂਤ) ਅਰਿ' ਸ਼ਬਦ ਨੂੰ ਕਥਨ ਕਰੋ। ਉਸ ਨਾਲ ਤਿੰਨ ਵਾਰ 'ਨਾਇਕ' ਪਦ ਨੂੰ ਜੋੜੋ। ਉਸ ਦੇ ਅੰਤ ਉਤੇ ਮਗਰੋਂ 'ਸਤ੍ਰੁ' ਸ਼ਬਦ ਰਖੋ। (ਇਸ ਨੂੰ) ਸਭ ਮਨ ਵਿਚ ਤੁਪਕ ਦੇ ਨਾਮ ਸਮਝ ਲਵੋ।੧੩੦੯।

'ਦੇਵ' ਸ਼ਬਦ ਨੂੰ ਪਹਿਲਾਂ ਮੁਖ ਤੋਂ ਕਥਨ ਕਰੋ। ਅੰਤ ਉਤੇ 'ਅਰਦਨ' ਕਹਿ ਕੇ ਫਿਰ 'ਅਰਦਨ' ਸ਼ਬਦ ਜੋੜੋ। ਉਸ ਨਾਲ ਤਿੰਨ ਵਾਰ 'ਪਤਿ' ਸ਼ਬਦ ਰਖੋ। (ਇਸ ਨਾਲ) 'ਅਰਿ' ਪਦ ਕਹਿ ਕੇ ਮਨ ਵਿਚ ਤੁਪਕ ਦਾ ਨਾਮ ਸਮਝ ਲਵੋ।੧੩੧੦।

(ਪਹਿਲਾਂ) 'ਅਮਰਾ ਅਰਦਨ' ਸ਼ਬਦ ਮੁਖ ਤੋਂ ਕਹੋ। ਉਸ ਨਾਲ ਤਿੰਨ ਵਾਰ 'ਨਾਇਕ' ਪਦ ਜੋੜੋ। ਫਿਰ 'ਰਿਪੁ' ਸ਼ਬਦ ਕਹ ਕੇ ਤੁਪਕ ਦਾ ਨਾਮ ਸੂਝਵਾਨ ਪਛਾਣ ਲੈਣ। (ਇਸ ਦਾ) ਭੇਦ ਅਭੇਦ ਤੋਂ ਮੁਕਤ ਹੋ ਕੇ ਕਬਿੱਤਾਂ ਵਿਚ ਕਥਨ ਕਰਨ।੧੩੧੧।

ਪਹਿਲਾਂ 'ਨਿਰਜਰਾਰਿ (ਬੁਢੇਪੇ ਤੋਂ ਰਹਿਤ ਦੇਵਤਿਆਂ ਦੇ ਵੈਰੀ ਦੈਂਤ) ਅਰਦਨ' ਪਦ ਉਚਾਰਨ ਕਰੋ। ਉਸ ਨਾਲ ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ। (ਫਿਰ) ਅਰਿ ਪਦ ਸ਼ਾਮਲ ਕਰ ਕੇ ਸੁਘੜੋ ! ਤੁਪਕ ਦਾ ਨਾਮ ਸਮਝ ਲਵੋ। (ਇਸ ਨੂੰ) 'ਅੜਿਲ' ਛੰਦ ਵਿਚ ਨਿਝਕ ਹੋ ਕੇ ਵਰਤੋ।੧੩੧੨।

ਪਹਿਲਾਂ 'ਬਿਬੁਧਾਂਤਕ (ਦੇਵਤਿਆਂ ਦਾ ਅੰਤ ਕਰਨ ਵਾਲੇ ਦੈਂਤ) ਅੰਤਕ' ਸ਼ਬਦ ਦਾ ਉਚਾਰਨ ਕਰੋ। ਉਸ ਨਾਲ ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ। (ਫਿਰ) 'ਰਿਪੁ' ਸ਼ਬਦ ਸ਼ਾਮਲ ਕਰ ਕੇ ਸੁਝਵਾਨੋ ! ਉਸ ਨੂੰ ਤੁਪਕ ਦਾ ਨਾਮ ਵਿਚਾਰੋ। (ਇਸ ਦਾ) ਰੁਆਲਾ ਛੰਦ ਵਿਚ ਨਿਸੰਗ ਉਚਾਰਨ ਕਰੋ।੧੩੧੩।

ਪਹਿਲਾਂ 'ਸੁਪਰਬਾਣ (ਦੇਵਤਾ) ਪਰ ਅਰਿ' ਪਦ ਕਥਨ ਕਰੋ। (ਫਿਰ) ਤਿੰਨ ਵਾਰ 'ਪਤਿ' ਸ਼ਬਦ ਜੋੜੋ। 'ਅਰਿ' ਪਦ ਸ਼ਾਮਲ ਕਰ ਕੇ ਤੁਪਕ ਦਾ ਨਾਮ ਪਛਾਣੋ। (ਇਸ ਦਾ) ਚੰਚਰੀਆ ਛੰਦ ਵਿਚ ਨਿਸੰਗ ਹੋ ਕੇ ਪ੍ਰਯੋਗ ਕਰੋ।੧੩੧੪।

ਪ੍ਰਿਥਮ ਸਬਦ ਤ੍ਰਿਦਵੇਸ ਉਚਾਰਨ ਕੀਜੀਐ।
ਅਰਿ ਅਰਿ ਕਹਿ ਨ੍ਰਿਪ ਪਦ ਤ੍ਰੈ ਵਾਰ ਭਣੀਜੀਐ।
ਸਤ੍ਰੁ ਸਬਦ ਤਾ ਕੇ ਪੁਨਿ ਅੰਤਿ ਉਚਾਰੀਐ।
ਹੋ ਸਕਲ ਤੁਪਕ ਕੇ ਨਾਮ ਸੁਬੁਧਿ ਬਿਚਾਰੀਐ। ੧੩੧੫।

ਪਹਿਲਾਂ 'ਤ੍ਰਿਦਵੇਸ' (ਇੰਦਰ) ਸ਼ਬਦ ਦਾ ਉਚਾਰਨ ਕਰੋ। (ਫਿਰ) 'ਅਰਿ ਅਰਿ' ਕਹਿ ਕੇ ਤਿੰਨ ਵਾਰ 'ਨ੍ਰਿਪ' ਪਦ ਬੋਲੋ। ਮਗਰੋਂ ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਉਚਾਰੋ। (ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਕੇ ਵਿਚਾਰ ਕਰੋ।੧੩੧੫।

ਬ੍ਰਿੰਦਾਰਕ ਅਰਿ ਅਰਿ ਸਬਦਾਦਿ ਉਚਾਰਜੈ।
ਤੀਨ ਬਾਰ ਪਤਿ ਸਬਦ ਤਵਨ ਕੇ ਡਾਰਜੈ।
ਸਤ੍ਰੁ ਸਬਦ ਤਾ ਕੇ ਪੁਨਿ ਅੰਤਿ ਭਨੀਜੀਐ।
ਹੋ ਸਕਲ ਤੁਪਕ ਕੇ ਨਾਮ ਸੁਮਤਿ ਲਹਿ ਲੀਜੀਐ। ੧੩੧੬।

ਪਹਿਲਾਂ 'ਬ੍ਰਿੰਦਾਰਕ (ਦੇਵਤੇ) ਅਰਿ ਅਰਿ' ਪਦ ਕਥਨ ਕਰੋ। ਉਸ ਨਾਲ ਤਿੰਨ ਵਾਰ 'ਪਤਿ' ਸ਼ਬਦ ਜੋੜੋ। ਫਿਰ 'ਸਤ੍ਰੁ' ਸ਼ਬਦ ਉਸ ਦੇ ਅੰਤ ਉਤੇ ਉਚਾਰੋ। (ਇਸ ਨੂੰ) ਸਭ ਬੁੱਧੀਮਾਨ ਤੁਪਕ ਦਾ ਨਾਮ ਸਮਝੋ।੧੩੧੬।

ਸਭ ਬਿਵਾਨ ਕੇ ਨਾਮ ਭਾਖਿ ਗਤਿ ਭਾਖੀਐ।
ਅਰਿ ਅਰਿ ਕਹਿ ਨ੍ਰਿਪ ਚਾਰ ਬਾਰ ਪਦ ਰਾਖੀਐ।
ਬਹੁਰ ਸਤ੍ਰੁ ਪੁਨਿ ਅੰਤਿ ਤਵਨ ਕੇ ਦੀਜੀਐ।
ਹੋ ਸਕਲ ਤੁਪਕ ਕੇ ਨਾਮ ਸੁਮਤਿ ਲਹਿ ਲੀਜੀਐ। ੧੩੧੭।

'ਬਿਵਾਨ' ਦੇ ਸਾਰੇ ਨਾਮ ਪਹਿਲਾਂ ਕਹਿ ਕੇ ਫਿਰ 'ਗਤਿ' ਪਦ ਕਥਨ ਕਰੋ। (ਫਿਰ) 'ਅਰਿ ਅਰਿ' ਕਹਿ ਕੇ ਚਾਰ ਵਾਰ 'ਨ੍ਰਿਪ' ਪਦ ਰਖੋ। ਮਗਰੋਂ 'ਸਤ੍ਰੁ' ਪਦ ਉਸ ਦੇ ਨਾਲ ਜੋੜ ਦਿਓ। (ਇਸ ਨੂੰ) ਸਭ ਸੂਝਵਾਨੋ! ਤੁਪਕ ਦੇ ਨਾਮ ਸਮਝ ਲਵੋ।੧੩੧੭।

ਆਦਿ ਅਗਨਿ ਜਿਵ ਪਦ ਕੋ ਸੁ ਪੁਨਿ ਬਖਾਨੀਐ।
ਅਰਿ ਅਰਿ ਕਹਿ ਨ੍ਰਿਪ ਚਾਰ ਬਾਰ ਪੁਨਿ ਠਾਨੀਐ।
ਰਿਪੁ ਪਦ ਭਾਖਿ ਤੁਪਕ ਕੇ ਨਾਮ ਪਛਾਨੀਐ।
ਹੋ ਕਬਿਤ ਕਾਬਿ ਕੇ ਮਾਝਿ ਨਿਸੰਕ ਪ੍ਰਮਾਨੀਐ। ੧੩੧੮।[1]

ਪਹਿਲਾਂ 'ਅਗਨਿ' ਪਦ ਕਹੋ ਅਤੇ ਫਿਰ 'ਜਿਵ' ਪਦ ਦਾ ਕਥਨ ਕਰੋ। ਫਿਰ 'ਅਰਿ ਅਰਿ' ਕਹਿ ਕੇ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ। (ਫਿਰ) 'ਰਿਪੁ' ਪਦ ਕਹਿ ਕੇ ਤੁਪਕ ਦੇ ਨਾਮ ਵਜੋਂ ਪਛਾਣੋ। (ਇਸ ਦਾ) ਕਬਿੱਤਾਂ ਜਾਂ ਕਾਵਿ ਵਿਚ ਨਿਸੰਗ ਹੋ ਕੇ ਪ੍ਰਯੋਗ ਕਰੋ।੧੩੧੮।

੧. ਇਸ ਤੋਂ ਬਾਦ ਪੰਜਾਬੀ ਯੂਨੀਵਰਸਿਟੀ ਵਲੋਂ ਛਪੇ ਸੰਸਕਰਣ ਵਿਚ ਪੁਸ਼ਪਿਕਾ ਛਪੀ ਮਿਲਦੀ ਹੈ--'ਇਤਿ ਸ੍ਰੀ ਨਾਮ ਮਾਲਾ ਪੁਰਾਣ ਤੁਪਕ ਨਾਮ ਪੰਚਮੋਧਯਾਇ ਸਮਾਪਤਮ ਸਤੁ ਸੁਭਮ ਸਤੁ।' ਪਰ ਆਮ ਪੁਰਾਤਨ ਬੀੜਾਂ ਵਿਚ ਨਹੀਂ ਮਿਲਦੀ।

*ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ*

*ਸ੍ਰੀ ਭਗੌਤੀ ਏ ਨਮ*

## ਅਥ ਪਖ੍ਯਾਨ ਚਰਿਤ੍ਰ ਲਿਖ੍ਯਤੇ

*ਪਾਤਿਸਾਹੀ ੧੦। ਭੁਜੰਗ ਛੰਦ। ਤ੍ਵਪ੍ਰਸਾਦਿ*

ਤੁਹੀ ਖੜਗਧਾਰਾ ਤੁਹੀ ਬਾਢਵਾਰੀ। ਤੁਹੀ ਤੀਰ ਤਰਵਾਰ ਕਾਤੀ ਕਟਾਰੀ।
ਹਲਬੀ ਜੁਨਬੀ ਮਗਰਬੀ ਤੁਹੀ ਹੈ। ਨਿਹਾਰੋ ਜਹਾ ਆਪੁ ਠਾਢੀ ਵਹੀ ਹੈ। ੧।

ਤੁਹੀ ਜੋਗ ਮਾਯਾ ਤੁਸੀ ਬਾਕਬਾਨੀ। ਤੁਹੀ ਆਪੁ ਰੂਪਾ ਤੁਹੀ ਸ੍ਰੀ ਭਵਾਨੀ।
ਤੁਹੀ ਬਿਸਨ ਤੂ ਬ੍ਰਹਮ ਤੂ ਰੁਦ੍ਰ ਰਾਜੈ। ਤੁਹੀ ਬਿਸ੍ਵ ਮਾਤਾ ਸਦਾ ਜੈ ਬਿਰਾਜੈ। ੨।

ਤੁਹੀ ਦੇਵ ਤੂ ਦੈਤ ਤੈ ਜਛ ਉਪਾਏ। ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ।
ਤੁਹੀ ਪੰਥ ਹ੍ਵੈ ਅਵਤਰੀ ਸ੍ਰਿਸਟਿ ਮਾਹੀ। ਤੁਹੀ ਬਕ੍ਰਤ ਤੇ ਬ੍ਰਹਮ ਬਾਦੋ ਬਕਾਹੀ। ੩।

ਤੁਹੀ ਬਿਕ੍ਰਤ ਰੂਪਾ ਤੁਹੀ ਚਾਰੁ ਨੈਨਾ। ਤੁਹੀ ਰੂਪ ਬਾਲਾ ਤੁਹੀ ਬਕ੍ਰ ਬੈਨਾ।
ਤੁਹੀ ਬਕ੍ਰ ਤੇ ਬੇਦ ਚਾਰੋ ਉਚਾਰੇ। ਤੁਮੀ ਸੁੰਭ ਨੈਸੁੰਭ ਦਾਨੌ ਸੰਘਾਰੇ। ੪।

ਜਗੈ ਜੰਗ ਤੋ ਸੌ ਭਜੈ ਭੂਪ ਭਾਰੀ। ਬਧੇ ਛਾਡਿ ਬਾਨਾ ਕਢੀ ਬਾਢਵਾਰੀ।
ਤੂ ਨਰਸਿੰਘ ਹ੍ਵੈ ਕੈ ਹਿਰਾਨਾਛ ਮਾਰ੍ਯੋ। ਤੁਮੀ ਦਾੜ ਪੈ ਭੂਮਿ ਕੋ ਭਾਰ ਧਾਰ੍ਯੋ। ੫।

ਤੁਮੀ ਰਾਮ ਹ੍ਵੈ ਕੈ ਹਠੀ ਦੈਤ ਘਾਯੋ। ਤੁਮੀ ਕ੍ਰਿਸਨ ਹ੍ਵੈ ਕੰਸ ਕੇਸੀ ਖਪਾਯੋ।
ਤੁਹੀ ਜਾਲਪਾ ਕਾਲਕਾ ਕੈ ਬਖਾਨੀ। ਤੁਹੀ ਚੌਦਹੂੰ ਲੋਕ ਕੀ ਰਾਜਧਾਨੀ। ੬।

ਤੁਹੀ ਕਾਲ ਕੀ ਰਾਤ੍ਰਿ ਹ੍ਵੈ ਕੈ ਬਿਹਾਰੈ। ਤੁਹੀ ਆਦਿ ਉਪਾਵੈ ਤੁਹੀ ਅੰਤ ਮਾਰੈ।
ਤੁਹੀ ਰਾਜ ਰਾਜੇਸ੍ਵਰੀ ਕੈ ਬਖਾਨੀ। ਤੁਹੀ ਚੌਦਹੂੰ ਲੋਕ ਕੀ ਆਪੁ ਰਾਨੀ। ੭।

ਤੁਮੈ ਲੋਗ ਉਗ੍ਰਾ ਅਤਿਉਗ੍ਰਾ ਬਖਾਨੈ। ਤੁਮੈ ਅਦ੍ਰਜਾ ਬ੍ਯਾਸ ਬਾਨੀ ਪਛਾਨੈ।
ਤੁਮੀ ਸੇਸ ਕੀ ਆਪੁ ਸੇਜਾ[੧] ਬਨਾਈ। ਤੁਹੀ ਕੇਸਰ ਬਾਹਨੀ ਕੈ ਕਹਾਈ। ੮।

---

੧ 'ਸੇਜਜਾ'

*ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ*

*ਸ੍ਰੀ ਭਗੌਤੀ ਨੂੰ ਨਮਸਕਾਰ*

## ਹੁਣ ਪਾਖਿਆਨ ਚਰਿਤ੍ਰ ਲਿਖਦੇ ਹਾਂ

*ਪਾਤਿਸ਼ਾਹੀ ੧੦। ਭੁਜੰਗ ਛੰਦ। ਤੇਰੀ ਕ੍ਰਿਪਾ ਨਾਲ*

ਤੂੰ ਹੀ ਖੜਗ ਦੀ ਧਾਰ ਅਤੇ ਤੂੰ ਹੀ ਵਢਣ ਵਾਲੀ ਤਲਵਾਰ ਹੈਂ। ਤੂੰ ਹੀ ਤੀਰ, ਤਲਵਾਰ, ਕਾਤੀ, ਕਟਾਰੀ, ਹਲਬੀ, ਜੁਨਬੀ, ਮਗਰਬੀ (ਆਦਿ ਇਲਾਕਿਆਂ ਦੇ ਸ਼ਸਤ੍ਰ ਅਸਤ੍ਰ) ਹੈਂ। ਜਿਥੇ ਵੀ ਵੇਖਦਾ ਹਾਂ, ਉਥੇ ਹੀ (ਤੂੰ) ਆਪ ਖੜੋਤੀ ਹੋਈ ਹੈਂ।੧।

ਤੂੰ ਹੀ ਜੋਗ ਮਾਇਆ, ਤੂੰ ਹੀ ਸਰਸਵਤੀ, ਤੂੰ ਹੀ ਚੁਸਤ ('ਅਪੁ') ਰੂਪ ਵਾਲੀ ਅਤੇ ਤੂੰ ਹੀ ਸ੍ਰੀ ਭਵਾਨੀ ਹੈਂ। ਤੂੰ ਹੀ ਵਿਸ਼ਨੂ, ਬ੍ਰਹਮਾ ਅਤੇ ਰੁਦ੍ਰ (ਦੇ ਰੂਪ ਵਿਚ) ਸੁਭਾਇਮਾਨ ਹੈਂ। ਤੂੰ ਹੀ ਵਿਸ਼ਵ ਮਾਤਾ (ਵਜੋਂ) ਸਦਾ ਵਿਜੈਈ (ਰੂਪ ਵਿਚ) ਬਿਰਾਜਮਾਨ ਹੈਂ।੨।

ਤੂੰ ਹੀ ਦੇਵਤੇ , ਦੈਂਤ, ਯਕਸ਼, ਤੁਰਕ, ਹਿੰਦੂ ਆਦਿ ਨੂੰ ਜਗਤ ਵਿਚ ਬਣਾਇਆ ਹੈ। ਤੂੰ ਹੀ ਇਸ ਸ੍ਰਿਸ਼ਟੀ ਵਿਚ (ਭਿੰਨ ਭਿੰਨ) ਪੰਥਾਂ (ਮਾਰਗਾਂ) ਦੇ ਰੂਪ ਵਿਚ ਉਤਰੀ ਹੈਂ। ਤੂੰ ਹੀ ਮੂੰਹ ਤੋਂ ਬ੍ਰਹਮ ਸੰਬੰਧੀ ਵਾਦ-ਵਿਵਾਦ ਕਰਨ ਵਾਲਿਆਂ ਨੂੰ (ਪੈਦਾ ਕੀਤਾ ਹੈ)।੩।

ਤੂੰ ਹੀ ਭਿਆਨਕ ਰੂਪ ਵਾਲੀ ਅਤੇ ਸੁੰਦਰ ਨੈਣਾਂ ਵਾਲੀ ਹੈਂ। ਤੂੰ ਹੀ ਬਾਲਿਕਾ ਰੂਪ ਵਾਲੀ ਅਤੇ ਟੇਢੇ ਬੋਲਾਂ ਵਾਲੀ ਹੈਂ। ਤੂੰ ਹੀ (ਆਪਣੇ) ਮੂੰਹ ਤੋਂ ਚਾਰ ਵੇਦ ਉਚਾਰੇ ਹਨ। ਤੂੰ ਹੀ ਸੁੰਭ ਅਤੇ ਨਿਸੁੰਭ (ਨਾਂ ਵਾਲੇ) ਦੈਂਤਾਂ ਨੂੰ ਮਾਰਿਆ ਹੈ।੪।

ਤੇਰੇ ਤੋਂ ਹੀ ਯੁੱਧ ਦੀ (ਭਿਆਨਕਤਾ) ਵੱਧਦੀ ਹੈ ਅਤੇ ਵੱਡੇ ਵੱਡੇ ਰਾਜੇ ਦੌੜ ਜਾਂਦੇ ਹਨ। ਬਾਣਾਂ ਨੂੰ ਛਡ ਕੇ ਅਤੇ ਤਲਵਾਰ ਨੂੰ ਕੱਢ ਕੇ (ਤੂੰ ਸੈਨਾਵਾਂ ਦਾ) ਬਧ ਕਰਦੀ ਹੈਂ। ਤੂੰ ਹੀ ਨਰਸਿੰਘ ਰੂਪ ਧਾਰ ਕੇ ਹਿਰਨਾਕਸ਼ ਨੂੰ ਮਾਰਿਆ ਸੀ। ਤੂੰ ਹੀ (ਵਰਾਹ ਅਵਤਾਰ ਰੂਪ ਵਿਚ) ਦੰਦਾਂ ਉਤੇ ਧਰਤੀ ਦਾ ਭਾਰ ਚੁਕਿਆ ਸੀ।੫।

ਤੂੰ ਹੀ ਰਾਮ (ਦਾ ਰੂਪ) ਹੋ ਕੇ ਹਠੀ ਦੈਂਤ (ਰਾਵਣ) ਨੂੰ ਮਾਰਿਆ ਸੀ। ਤੂੰ ਹੀ ਕ੍ਰਿਸ਼ਨ (ਦਾ ਰੂਪ) ਹੋ ਕੇ ਕੰਸ ਅਤੇ ਕੇਸੀ ਨੂੰ ਨਸ਼ਟ ਕੀਤਾ ਸੀ। ਤੂੰ ਹੀ ਜਾਲਪਾ, ਕਾਲਕਾ ਵਜੋਂ ਵਰਣਨ ਕੀਤੀ ਜਾਂਦੀ ਹੈਂ। ਤੂੰ ਹੀ ਚੌਦਾਂ ਲੋਕਾਂ ਦੀ 'ਰਾਜਧਾਨੀ' (ਧੁਰਾ) ਮੰਨੀ ਜਾਂਦੀ ਹੈਂ।੬।

ਤੂੰ ਹੀ ਕਾਲ-ਰਾਤ੍ਰੀ ਹੋ ਕੇ ਵਿਚਰਦੀ ਹੈਂ। ਤੂੰ ਹੀ (ਸ੍ਰਿਸ਼ਟੀ ਦਾ) ਆਰੰਭ ਕਰਦੀ ਹੈਂ ਅਤੇ ਤੂੰ ਹੀ ਅੰਤ ਵਿਚ ਨਸ਼ਟ ਵੀ ਕਰਦੀ ਹੈਂ। ਤੂੰ ਹੀ ਰਾਜਿਆਂ ਦੀ ਰਾਜੇਸ਼ਵਰੀ ਵਜੋਂ ਬਖਾਨ ਕੀਤੀ ਜਾਂਦੀ ਹੈਂ। ਤੂੰ ਆਪ ਹੀ ਚੌਦਾਂ ਲੋਕਾਂ ਦੀ ਰਾਣੀ ਹੈਂ।੭।

ਤੈਨੂੰ ਹੀ ਲੋਕੀਂ ਕ੍ਰੋਧ ਕਰਨ ਵਾਲੀ ਅਤਿ ਉਗ੍ਰਾ ਕਹਿੰਦੇ ਹਨ। ਤੈਨੂੰ ਹੀ ਪਾਰਬਤੀ ('ਅਦ੍ਰਜਾ') ਅਤੇ ਬਿਆਸ-ਬਾਣੀ ਵਜੋਂ ਪਛਾਣਦੇ ਹਨ। ਤੂੰ ਆਪ ਹੀ ਸ਼ੇਸ਼ਨਾਗ ਦੀ ਸੇਜ ਬਣਾਈ ਹੈ। ਤੂੰ ਹੀ ਸ਼ੇਰ ਦੇ ਵਾਹਨ ਵਾਲੀ ਅਖਵਾਉਂਦੀ ਹੈਂ।੮।

ਤੁਤੋ ਸਾਰ ਕੂਟਾਨ ਕਿਰਿ ਕੈ ਸੁਹਾਯੋ। ਤੁਹੀ ਚੰਡ ਔ ਮੁੰਡ ਦਾਨੋ ਖਪਾਯੋ।
ਤੁਹੀ ਰਕਤ ਬੀਜਾਰਿ ਸੋ ਜੁਧ ਕੀਨੋ। ਤੁਮੀ ਹਾਥ ਦੈ ਰਾਖਿ ਦੇਵੇ ਸੁ ਲੀਨੋ। ੯।

ਤੁਮੀ ਮਹਿਕ ਦਾਨੋ ਬਡੇ ਕੋਪਿ ਘਾਯੋ। ਤੂ ਧੂਮ੍ਰਾਛ ਜ੍ਵਾਲਾਛ ਕੀ ਸੌ ਜਰਾਯੋ।
ਤੁਮੀ ਕੌਚ ਬਕ੍ਰਤਾਪਨੇ ਤੇ ਉਚਾਰ੍ਯੋ। ਬਿਡਾਲਾਛ ਔ ਚਿਛੁਰਾਛਸ ਬਿਡਾਰ੍ਯੋ। ੧੦।

ਤੁਮੀ ਡਹ ਡਹ ਕੈ ਡਵਰ ਕੋ ਬਜਾਯੋ। ਤੁਹੀ ਕਹ ਕਹ ਕੈ ਹਸੀ ਜੁਧੁ ਪਾਯੋ।
ਤੁਹੀ ਅਸਟ ਅਸਟ ਹਾਥ ਮੈ ਅਸਤ੍ਰ ਧਾਰੇ। ਅਜੈ ਜੈ ਕਿਤੇ ਕੇਸ ਹੂੰ ਤੇ ਪਛਾਰੇ। ੧੧।

ਜਯੰਤੀ ਤੁਹੀ ਮੰਗਲਾ ਰੂਪ ਕਾਲੀ। ਕਪਾਲਨਿ ਤੁਹੀ ਹੈ ਤੁਹੀ ਭਦ੍ਰਕਾਲੀ।
ਦ੍ਰੁਗਾ ਤੂ ਛਿਮਾ ਤੂ ਸਿਵਾ ਰੂਪ ਤੋਰੋ। ਤੂ ਧਾਤ੍ਰੀ ਸ੍ਵਾਹਾ ਨਮਸਕਾਰ ਮੋਰੋ। ੧੨।

ਤੁਹੀ ਪ੍ਰਾਤ ਸੰਧ੍ਯਾ ਅਰੁਨ ਬਸਤ੍ਰ ਧਾਰੇ। ਤੁਮੰ ਧ੍ਯਾਨ ਮੈ ਸੁਕਲ ਅੰਬਰ ਸੁ ਧਾਰੇ।
ਤੁਹੀ ਪੀਤ ਬਾਨਾ ਸਯੰਕਾਲ ਧਾਰ੍ਯੋ। ਸਭੈ ਸਾਧੂਅਨ ਕੋ ਮਹਾ ਮੋਹ ਟਾਰ੍ਯੋ। ੧੩।

ਤੁਹੀ ਆਪ ਕੋ ਰਕਤ ਦੰਤਾ ਕਹੈ ਹੈ। ਤੁਹੀ ਬਿਪ੍ਰ ਚਿੰਤਾਨ ਹੂੰ ਕੋ ਚਬੈ ਹੈ।
ਤੁਹੀ ਨੰਦ ਕੇ ਧਾਮ ਮੈ ਔਤਰੈਗੀ। ਤੂ ਸਾਕੰ ਭਰੀ ਸਾਕ ਸੋ ਤਨ ਭਰੈਗੀ। ੧੪।

ਤੂ ਬੌਧਾ ਤੁਹੀ ਮਛ ਕੋ ਰੂਪ ਕੈ ਹੈ। ਤੁਹੀ ਕਛ ਹ੍ਵੈ ਹੈ ਸਮੁੰਦ੍ਰਹਿ ਮਥੈ ਹੈ।
ਤੁਹੀ ਆਪੁ ਦਿਜ ਰਾਮ ਕੋ ਰੂਪ ਧਰਿ ਹੈ। ਨਿਛਤ੍ਰਾ ਪ੍ਰਿਥੀ ਬਾਰ ਇਕੀਸ ਕਰਿ ਹੈ। ੧੫।

ਤੁਹੀ ਆਪ ਕੌ ਨਿਹਕਲੰਕੀ ਬਨੈ ਹੈ। ਸਭੈ ਹੀ ਮਲੇਛਾਨ ਕੋ ਨਾਸ ਕੈ ਹੈ।
ਮਾਇਯਾ ਜਾਨ ਚੇਰੋ ਮਯਾ ਮੋਹਿ ਕੀਜੈ। ਚਹੌ ਚਿਤ ਮੈ ਜੋ ਵਹੈ ਮੋਹਿ ਦੀਜੈ। ੧੬।

*ਸਵੈਯਾ*

ਮੁੰਡ ਕੀ ਮਾਲ ਦਿਸਾਨ ਕੇ ਅੰਬਰ ਬਾਮ ਕਰਿਯੋ ਗਲ ਮੈ ਅਸਿ ਭਾਰੋ।
ਲੋਚਨ ਲਾਲ ਕਰਾਲ ਦਿਪੈ ਦੋਊ ਭਾਲ ਬਿਰਾਜਤ ਹੈ ਅਨਿਯਾਰੋ।
ਛੂਟੇ ਹੈ ਬਾਲ ਮਹਾ ਬਿਕਰਾਲ ਬਿਸਾਲ ਲਸੈ ਰਦ ਪੰਤਿ ਉਜ੍ਯਾਰੋ।
ਛਾਡਤ ਜ੍ਵਾਲ ਲਏ ਕਰ ਬ੍ਯਾਲ ਸੁ ਕਾਲ ਸਦਾ ਪ੍ਰਤਿਪਾਲ ਤਿਹਾਰੋ। ੧੭।

ਭਾਨ ਸੇ ਤੇਜ ਭਯਾਨਕ ਭੂਤਜ ਭੂਧਰ ਸੇ ਜਿਨ ਕੇ ਤਨ ਭਾਰੇ।
ਭਾਰੀ ਗੁਮਾਨ ਭਰੇ ਮਨ ਭੀਤਰ ਭਾਰ ਪਰੇ ਨਹਿ ਸੀ ਪਗ ਧਾਰੇ।

ਤੇਰੇ ਹੱਥਾਂ ਵਿਚ ਕੁਟਣ (ਅਥਵਾ ਕਟਣ) ਵਾਲਾ ਲੋਹਾ (ਸ਼ਸਤ੍ਰ) ਸ਼ੁਭਾਇਮਾਨ ਹੈ। ਤੂੰ ਹੀ ਚੰਡ ਅਤੇ ਮੁੰਡ ਦੈਂਤਾਂ ਨੂੰ ਖਪਾਇਆ ਸੀ। ਤੂੰ ਹੀ ਰਕਤਬੀਜ ਵੈਰੀ ਨਾਲ ਯੁੱਧ ਕੀਤਾ ਸੀ। ਤੂੰ ਹੀ (ਆਪਣਾ) ਹੱਥ ਦੇ ਕੇ ਦੇਵਤਿਆਂ ਦੀ ਰਖਿਆ ਕੀਤੀ ਸੀ।੯।

ਤੂੰ ਹੀ ਬਹੁਤ ਕ੍ਰੋਧ ਕਰ ਕੇ ਮਹਿਖਾਸੁਰ ਦੈਂਤ ਨੂੰ ਮਾਰਿਆ ਸੀ। ਤੂੰ ਧੂਮ੍ਰਾਛ, ਜਵਾਲਾਛ ਨੂੰ ਸਾੜ ਦਿੱਤਾ ਸੀ। ਤੂੰ ਹੀ ਆਪਣੇ ਮੁੱਖ ਤੋਂ ('ਬਕ੍ਰਤਾਪਨੇ') ਰਖਿਆ ਕਰਨ ਵਾਲਾ ਸਤੋਤ੍ਰ ('ਕੌਚ') ਉਚਾਰਿਆ ਹੈ ਅਤੇ ਬਿਡਾਲਾਛ ਅਤੇ ਚਿਛੁਰਾਛਸ ਨੂੰ ਨਸ਼ਟ ਕੀਤਾ ਹੈ।੧੦।

ਤੂੰ ਹੀ ਡਹਿ-ਡਹਿ ਕਰ ਕੇ ਡੋਰੂ ਨੂੰ ਵਜਾਇਆ ਹੈ। ਤੂੰ ਹੀ ਕਹਿ-ਕਹਿ ਕਰ ਕੇ ਹਸਦੇ ਹੋਇਆਂ ਯੁੱਧ ਮੰਡਿਆ ਹੈ। ਤੂੰ ਹੀ ਅੱਠ ਹੱਥਾਂ ਵਿਚ ਅੱਠ ਅਸਤ੍ਰ ਧਾਰਨ ਕੀਤੇ ਹੋਏ ਹਨ। ਅਜੈ (ਸੂਰਮਿਆਂ ਨੂੰ) ਜਿੱਤ ਕੇ ਅਤੇ ਕੇਸਾਂ ਤੋਂ ਫੜ ਕੇ ਪਛਾੜਿਆ ਹੈ।੧੧।

ਤੂੰ ਹੀ ਜਯੰਤੀ, ਮੰਗਲਾ, ਕਾਲੀ, ਕਪਾਲੀ, ਭਦ੍ਰਕਾਲੀ ਰੂਪਵਾਲੀ ਹੈਂ। ਤੂੰ ਹੀ ਦੁਰਗਾ ਅਤੇ ਛਿਮਾ ਹੈਂ ਅਤੇ ਸ਼ਿਵਾ ਰੂਪ ਵੀ ਤੇਰਾ ਹੀ ਹੈ। ਤੂੰ ਹੀ ਧਾਤ੍ਰੀ ਅਤੇ ਸਵਾਹਾ ਹੈਂ। (ਤੈਨੂੰ) ਮੇਰਾ ਨਮਸਕਾਰ ਹੈ।੧੨।

ਤੂੰ ਹੀ ਲਾਲ ਬਸਤ੍ਰ ਧਾਰਨ ਵਾਲੀ ਊਸ਼ਾ ਅਤੇ ਸੰਧਿਆ ਹੈਂ। ਤੂੰ ਹੀ ਸਫ਼ੈਦ ('ਸੁਕਲ') ਬਸਤ੍ਰ ਧਾਰਨ ਕਰ ਕੇ ਧਿਆਨ ਵਿਚ ਆਉਣ ਵਾਲੀ ਹੈਂ। ਤੂੰ ਹੀ ਪੀਲੇ ਬਸਤ੍ਰ ਧਾਰਨ ਕਰਨ ਵਾਲੀ ਤ੍ਰਿਕਾਲ ਰੂਪ ਹੈਂ ਅਤੇ ਸਾਰਿਆਂ ਸਾਧੂਆਂ ਦੇ ਮਹਾ ਮੋਹ ਨੂੰ ਹਟਾਣ ਵਾਲੀ ਹੈਂ।੧੩।

ਤੂੰ ਹੀ ਆਪਣੇ ਨੂੰ ਲਾਲ ਦੰਦਾਂ ਵਾਲੀ ਅਖਵਾਂਦੀ ਹੈਂ। ਤੂੰ ਹੀ ਬ੍ਰਾਹਮਣਾਂ ਦੀਆਂ ਚਿੰਤਾਵਾਂ ਨੂੰ ਚਬਣ ਵਾਲੀ ਹੈਂ। ਤੂੰ ਹੀ ਨੰਦ ਦੇ ਘਰ (ਕ੍ਰਿਸ਼ਨ ਰੂਪ ਵਿਚ) ਅਵਤਾਰ ਲੈਣ ਵਾਲੀ ਹੈਂ। ਤੂੰ ਸ਼ਕਤੀ ('ਸਾਕ') ਨਾਲ ਭਰਪੂਰ ਹੈਂ ਅਤੇ (ਹੋਰਨਾਂ ਦੇ) ਸ਼ਰੀਰ ਵੀ ਸ਼ਕਤੀ ਨਾਲ ਭਰ ਦੇਵੇਂਗੀ।੧੪।

ਤੂੰ ਹੀ ਬੌਧ (ਅਵਤਾਰ ਦੇ ਰੂਪ ਵਿਚ ਪ੍ਰਗਟ ਹੋਈ ਸੀ), ਤੂੰ ਹੀ ਮੱਛ ਦਾ ਰੂਪ ਧਾਰਿਆ ਸੀ। ਤੂੰ ਹੀ ਕੱਛ ਅਵਤਾਰ ਹੋ ਕੇ ਸਮੁੰਦਰ ਨੂੰ ਮਥਿਆ ਸੀ। ਤੂੰ ਹੀ ਆਪ ਬ੍ਰਾਹਮਣ ਪਰਸ਼ੁਰਾਮ ਦਾ ਰੂਪ ਧਾਰਨ ਕਰ ਕੇ ਇਕੀ ਵਾਰ ਧਰਤੀ ਨੂੰ ਛਤ੍ਰੀਆਂ ਤੋਂ ਸਖਣਾ ਕੀਤਾ ਸੀ।੧੫।

ਤੂੰ ਹੀ ਆਪਣੇ ਆਪ ਨੂੰ ਨਿਹਕਲੰਕੀ (ਅਵਤਾਰ) ਬਣਾਏਂਗੀ ਅਤੇ ਸਾਰਿਆਂ ਮਲੇਛਾਂ ਦਾ ਨਾਸ਼ ਕਰੇਂਗੀ। ਹੇ ਮਾਤਾ! (ਮੈਨੂੰ) ਆਪਣਾ ਸੇਵਕ ਸਮਝ ਕੇ ਮੇਰੇ ਉਤੇ ਕਿਰਪਾ ਕਰੋ। ਮੈਂ ਜੋ ਚਿਤ ਵਿਚ ਚਾਹੁੰਦਾ ਹਾਂ, ਉਹੀ ਮੈਨੂੰ ਪ੍ਰਦਾਨ ਕਰੋ।੧੬।

*ਸਵੈਯਾ*

(ਦੇਵੀ ਨੇ) ਮੁੰਡਾਂ ਦੀ ਮਾਲਾ, ਦਿਸ਼ਾਵਾਂ ਦੇ ਬਸਤ੍ਰ (ਭਾਵ-ਨਗਨ) ਅਤੇ ਖੱਬੇ ਪਾਸੇ ਭਾਰੀ ਤਲਵਾਰ ਧਾਰਨ ਕੀਤੀ ਹੋਈ ਹੈ। ਦੋਵੇਂ ਭਿਆਨਕ ਅੱਖਾਂ ਚਮਕਦੀਆਂ ਹਨ ਅਤੇ ਮੱਥੇ ਉਤੇ ਅਣੀਦਾਰ ਤੀਰਾਂ ਵਾਂਗ ਬਿਰਾਜ ਰਹੀਆਂ ਹਨ। ਭਿਆਨਕ ਵਿਸ਼ਾਲ ਕੇਸ ਖੁਲ੍ਹੇ ਹੋਏ ਹਨ ਅਤੇ ਉਜਲੇ ਦੰਦਾਂ ਦੀ ਪੰਕਤੀ ਚਮਕ ਰਹੀ ਹੈ। ਹੱਥ ਵਿਚ ਲਏ ਹੋਏ ਸੱਪ ਅੱਗ ਛਡ ਰਹੇ ਹਨ। (ਹੇ ਦੇਵੀ!) ਕਾਲ ਸਦਾ ਤੇਰਾ ਪ੍ਰਤਿਪਾਲਕ ਹੈ।੧੭।

ਸੂਰਜ ਵਰਗੇ ਤੇਜ ਵਾਲੇ ਭਿਆਨਕ ਦੈਂਤ ('ਭੂਤਜ') ਜਿਨ੍ਹਾਂ ਦੇ ਸ਼ਰੀਰ ਪਹਾੜਾਂ ਵਰਗੇ ਭਾਰੇ ਸਨ। ਜੋ ਮਨ ਵਿਚ ਭਾਰੀ ਗੁਮਾਨ ਨਾਲ ਇਤਨੇ ਭਰੇ ਹੋਏ ਸਨ ਕਿ ਧਰਤੀ ਉਤੇ ਪੈਰ ਨਹੀਂ ਧਰਦੇ ਸਨ। ਜੋ ਭਾਲੂਆਂ ਵਾਂਗ ਭਭਕਦੇ ਸਨ ਅਤੇ ਬਿਨਾ ਭੈ ਰਣ-ਭੂਮੀ ਵਿਚ ਭਿਆਨਕ

ਭਾਲਕ ਜਯੋ ਭਭਕੈ ਬਿਨੁ ਭੈਰਨ ਭੈਰਵ ਭੇਰਿ ਬਜਾਇ ਨਗਾਰੇ।
ਤੇ ਭਟ ਝੂਮਿ ਗਿਰੇ ਰਨ ਭੂਮਿ ਭਵਾਨੀ ਜੂ ਕੇ ਭਲਕਾਨ ਕੇ ਮਾਰੇ। ੧੮।
ਓਟ ਕਰੀ ਨਹਿ ਕੋਟਿ ਭੁਜਾਨ ਕੀ ਚੋਟ ਪਰੇ ਰਨ ਕੋਟਿ ਸੰਘਾਰੇ।
ਕੋਟਨ ਸੇ ਜਿਨ ਕੇ ਤਨ ਰਾਜਿਤ ਬਾਸਵ ਸੌ ਕਬਹੂੰ ਨਹਿ ਹਾਰੇ।
ਰੋਸ ਭਰੇ ਨ ਫਿਰੇ ਰਨ ਤੇ ਤਨ ਬੋਟਿਨ ਲੈ ਨਭ ਗੀਧ ਪਧਾਰੇ।
ਤੇ ਨ੍ਰਿਪ ਘੂਮਿ ਗਿਰੇ ਰਨ ਭੂਮਿ ਸੁ ਕਾਲੀ ਕੇ ਕੋਪ ਕ੍ਰਿਪਾਨ ਕੇ ਮਾਰੇ। ੧੯।

ਅੰਜਨ ਸੇ ਤਨ ਉਗ੍ਰ ਉਦਾਯੁਧੁ ਧੂਮਰੀ ਧੂਰਿ ਭਰੇ ਗਰਬੀਲੇ।
ਚੌਪਿ ਚੜੇ ਚਹੂੰ ਓਰਨ ਤੇ ਚਿਤ ਭੀਤਰਿ ਚੌਪਿ ਚਿਰੇ ਚਟਕੀਲੇ।
ਧਾਵਤ ਤੇ ਧੁਰਵਾ ਸੇ ਦਸੋ ਦਿਸਿ ਤੇ ਝਟ ਦੈ ਪਟਕੈ ਬਿਕਟੀਲੇ।
ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ। ੨0।

ਕੋਟਿਨ ਕੋਟ ਸੌ ਚੋਟ ਪਰੀ ਨਹਿ ਓਟ ਕਰੀ ਭਏ ਅੰਗ ਨ ਢੀਲੇ।
ਜੇ ਨਿਪਟੇ ਅਕਟੇ ਭਟ ਤੇ ਚਟ ਦੈ ਛਿਤ ਪੈ ਪਟਕੇ ਗਰਬੀਲੇ।
ਜੇ ਨ ਹਟੇ ਬਿਕਟੇ ਭਟ ਕਾਹੂ ਸੌ ਤੇ ਚਟ ਦੈ ਚਟਕੇ ਚਟਕੀਲੇ।
ਗੌਰ[1] ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ। ੨੧।

ਧੂਮਰੀ ਧੂਰਿ ਭਰੇ ਧੁਮਰੇ ਤਨ ਧਾਏ ਨਿਸਾਚਰ ਲੋਹ ਕਟੀਲੇ।
ਮੇਚਕ ਪਬਨ ਸੇ ਜਿਨ ਕੇ ਤਨ ਕੌਚ ਸਜੇ ਮਦਮਤ ਜਟੀਲੇ।
ਰਾਮ ਭਨੈ ਅਤਿ ਹੀ ਰਿਸਿ ਸੋ ਜਗ ਨਾਇਕ ਸੌ ਰਨ ਠਾਟ ਠਟੀਲੇ।
ਤੇ ਝਟ ਦੈ ਪਟਕੇ ਛਿਤ ਪੈ ਰਨ ਰੌਰ ਪਰੇ ਰਨ ਸਿੰਘ ਰਜੀਲੇ। ੨੨।

ਬਾਜਤ ਡੰਕ ਅਤੰਕ ਸਮੈ ਲਖਿ ਦਾਨਵ ਬੰਕ ਬਡੇ ਗਰਬੀਲੇ।
ਛੂਟਤ ਬਾਨ ਕਮਾਨਨ ਕੇ ਤਨ ਕੈ ਨ ਭਏ ਤਿਨ ਕੇ ਤਨ ਢੀਲੇ।
ਤੇ ਜਗ ਮਾਤ ਚਿਤੈ ਚਪਿ ਕੈ ਚਟਿ ਦੈ ਛਿਤ ਪੈ ਚਟਕੇ ਚਟਕੀਲੇ।
ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ। ੨੩।

ਜੰਗ ਜਗੇ ਰਨ ਰੰਗ ਸਮੈ ਅਰਿਧੰਗ ਕਰੇ ਭਟ ਕੋਟਿ ਦੁਸੀਲੇ।
ਰੁੰਡਨ ਮੁੰਡ ਬਿਥਾਰ ਘਨੇ ਹਰ ਕੌ ਪਹਿਰਾਵਤ ਹਾਰ ਛਬੀਲੇ।
ਧਾਵਤ ਹੈ ਜਿਤਹੀ ਤਿਤਹੀ ਅਰਿ ਭਾਜਿ ਚਲੇ ਕਿਤਹੀ ਕਰਿ ਹੀਲੇ।
ਰੌਰ ਪਰੇ ਰਨ ਰਾਵਿਜ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ। ੨੪।

---

੧ 'ਗੌਰ'

(ਮਾਰੂ) ਭੇਰੀਆਂ ਅਤੇ ਨਗਾਰੇ ਵਜਾਉਂਦੇ ਸਨ। ਉਹ ਸੂਰਮੇ ਭਵਾਨੀ ਜੀ ਦੇ ਬਾਣਾਂ ਦੀ ਮਾਰ ਨਾਲ ਰਣ-ਭੂਮੀ ਵਿਚ ਘੁਮੇਰੀ ਖਾ ਕੇ ਡਿਗ ਪਏ ਹਨ।੧੮।

ਜਿਨ੍ਹਾਂ ਨੇ ਕਰੋੜਾਂ ਭੁਜਾਵਾਂ ਦੀਆਂ ਸਟਾਂ ਵਜਣ ਤੇ ਵੀ ਓਟ ਨਹੀਂ ਲਈ ਅਤੇ ਰਣ ਵਿਚ ਕਰੋੜਾਂ ਨੂੰ ਸੰਘਾਰ ਦਿੱਤਾ ਸੀ। ਜਿਨ੍ਹਾਂ ਦੇ ਸ਼ਰੀਰ ਕਿਲ੍ਹਿਆਂ ਵਾਂਗ ਸ਼ੋਭਦੇ ਸਨ ਅਤੇ ਇੰਦਰ ਤੋਂ ਵੀ ਕਦੇ ਹਾਰੇ ਨਹੀਂ ਸਨ। ਜੋ ਕ੍ਰੋਧ ਨਾਲ ਭਰ ਕੇ ਰਣ-ਭੂਮੀ ਤੋਂ ਕਦੇ ਟਲੇ ਨਹੀਂ ਸਨ, ਭਾਵੇਂ ਉਨ੍ਹਾਂ ਦੇ ਸ਼ਰੀਰਾਂ ਦੀਆਂ ਬੋਟੀਆਂ ਲੈ ਕੇ ਗਿਰਝਾਂ ਆਕਾਸ਼ ਵਿਚ ਕਿਉਂ ਨ ਚਲੀਆਂ ਜਾਣ। ਉਹ (ਦੈਂਤ) ਰਾਜੇ ਕਾਲੀ ਦੀ ਕ੍ਰੋਧ ਨਾਲ ਚਲਾਈ ਤਲਵਾਰ ਦੇ ਮਾਰੇ ਹੋਏ ਰਣ-ਭੂਮੀ ਵਿਚ ਡਿਗ ਪਏ ਸਨ।੧੯।

ਉਨ੍ਹਾਂ ਗਰਬੀਲਿਆਂ ਦੇ ਸੁਰਮੇ ਵਰਗੇ ਸ਼ਰੀਰ ਸਨ, ਭਿਆਨਕ ਸ਼ਸਤ੍ਰ ਉਘਰੇ ਹੋਏ ਸਨ ਅਤੇ ਧੂੰਏ ਵਰਗੀ ਧੂੜ ਨਾਲ ਭਰੇ ਹੋਏ ਸਨ। ਉਹ ਬਹਾਦਰ ਸੂਰਮੇ ਚਿਤ ਵਿਚ ਉਤਸਾਹ ਨਾਲ ਭਰ ਕੇ ਖਿਝੇ ਹੋਏ ਚੌਹਾਂ ਪਾਸਿਆਂ ਤੋਂ ਉਮਡ ਪਏ ਸਨ। ਉਹ ਅਕੱਟ ਯੋਧੇ ਧੂੜ ਵਾਂਗ ਦਸਾਂ ਦਿਸ਼ਾਵਾਂ ਤੋਂ ਚੜ੍ਹ ਆਏ ਸਨ, (ਉਨ੍ਹਾਂ ਨੂੰ ਕਾਲੀ ਨੇ) ਭੂਮੀ ਉਤੇ ਪਟਕ ਦਿੱਤਾ ਸੀ। ਯੁੱਧ-ਭੂਮੀ ਵਿਚ, ਰੌਲਾ ਪੈਣ ਤੇ ਕਮਲ ਵਰਗੇ ਨੈਣਾਂ ਵਾਲੀ (ਦੇਵੀ) ਰੋਹ ਨਾਲ ਭਰੇ ਹੋਏ ਸ਼ੇਰ ਸਹਿਤ ਰਣ ਵਿਚ ਸ਼ੋਭਦੀ ਸੀ।੨0।

ਬਹੁਤ ਅਧਿਕ ਸਟਾਂ ਵਜਣ ਤੇ ਵੀ ਕੋਈ ਓਟ ਨਹੀਂ ਲਈ ਅਤੇ ਅੰਗਾਂ ਨੂੰ ਵੀ ਢਿਲਾ ਨਹੀਂ ਕੀਤਾ। ਜਿਹੜੇ ਨਿਪਟ ਅਕੱਟ ਸੂਰਮੇ ਸਨ, (ਉਨ੍ਹਾਂ) ਹੰਕਾਰੀਆਂ ਨੂੰ ਛੇਤੀ ਹੀ ਧਰਤੀ ਉਤੇ ਪਟਕਾ ਮਾਰਿਆ। ਜਿਹੜੇ ਵਿਕਟ ਯੋਧੇ ਕਿਸੇ ਤੋਂ ਵੀ (ਯੁੱਧ-ਭੂਮੀ ਵਿਚੋਂ) ਨਹੀਂ ਹਟਾਏ ਜਾ ਸਕੇ, ਉਨ੍ਹਾਂ ਨੂੰ ਛੇਤੀ ਹੀ (ਧਰਤੀ ਉਤੇ) ਸੁਟ ਦਿੱਤਾ। ਯੁੱਧ ਵਿਚ ਰੌਲਾ ਪੈਣ ਤੇ ਕਮਲ ਵਰਗੇ ਨੈਣਾਂ ਵਾਲੀ (ਦੇਵੀ) ਰੋਹ ਨਾਲ ਭਰੇ ਹੋਏ ਸ਼ੇਰ ਸਹਿਤ ਰਣ-ਭੂਮੀ ਵਿਚ ਸ਼ੋਭਦੀ ਸੀ।੨੧।

ਧੂੰਏਂ ਵਰਗੀ ਧੂੜ ਨਾਲ ਭਰੇ ਹੋਏ ਸ਼ਰੀਰਾਂ ਵਾਲੇ ਅਤੇ ਲੋਹੇ ਨੂੰ ਕਟ ਸੁਟਣ ਵਾਲੇ ਦੈਂਤ ਧਾ ਕੇ ਪਏ ਸਨ। ਜਿਨ੍ਹਾਂ ਦੇ ਸ਼ਰੀਰ ਪਰਬਤਾਂ ਵਰਗੇ (ਕਾਲੇ) ਸਨ, ਉਹ 'ਜਟੀਲੇ' (ਜਟਾਂ ਵਾਲੇ) ਕਵਚਾਂ ਨਾਲ ਸਜੇ ਹੋਏ ਮਦ ਮਸਤ ਸਨ। ਕਵੀ ਰਾਮ ਕਹਿੰਦੇ ਹਨ (ਕਿ ਉਹ ਦੈਂਤ) ਅਤਿ ਕ੍ਰੋਧਿਤ ਹੋ ਕੇ ਜਗ ਦੇ ਨਾਇਕ ਨਾਲ ਵੀ ਜੰਗ ਕਰਨ ਦੇ ਠਾਠ ਬਣਾਉਂਦੇ ਸਨ। ਉਨ੍ਹਾਂ ਨੂੰ (ਦੇਵੀ ਨੇ) ਝਟਕਾ ਦੇ ਕੇ ਰਣ ਵਿਚ ਪਟਕ ਦਿੱਤਾ। ਰੌਲਾ ਪੈਣ ਤੇ ਰਣ-ਭੂਮੀ ਵਿਚ ਸ਼ੇਰ ਸ਼ੋਭਦਾ ਸੀ।੨੨।

(ਉਸ) ਡਰਾਉਣੇ ਸਮੇਂ ਵਿਚ ਬਹੁਤ ਹੰਕਾਰੀ ਅਤੇ ਵਿਕਟ ਦੈਂਤਾਂ ਨੂੰ ਵੇਖ ਕੇ (ਨਗਾਰਿਆਂ ਉਤੇ) ਡਗੇ ਵਜਣ ਲਗੇ। ਕਮਾਨਾਂ ਤੋਂ ਬਾਣ ਛੁਟਣ ਲਗੇ (ਪਰ) ਉਨ੍ਹਾਂ ਦੇ ਸ਼ਰੀਰ ਢਿਲੇ ਨਹੀਂ ਹੋਏ। ਜਗਮਾਤ ਨੇ ਚਿਤ ਵਿਚ ਖਿਝ ਕੇ (ਉਨ੍ਹਾਂ) ਗਰਬੀਲੇ ਦੈਂਤਾਂ ਨੂੰ ਤੁਰਤ ਧਰਤੀ ਉਤੇ ਸੁਟ ਦਿੱਤਾ। ਰਣ-ਭੂਮੀ ਵਿਚ ਰੌਲਾ ਪੈਣ ਤੇ ਕਮਲ ਵਰਗੇ ਨੈਣਾਂ ਵਾਲੀ (ਦੇਵੀ) ਰੋਹ ਨਾਲ ਭਰੇ ਹੋਏ ਸ਼ੇਰ ਸਹਿਤ ਰਣ ਵਿਚ ਸ਼ੋਭਦੀ ਸੀ।੨੩।

ਰਣ-ਭੂਮੀ ਵਿਚ ਯੁੱਧ ਸ਼ੁਰੂ ਹੋਣ ਤੇ (ਦੇਵੀ ਨੇ) ਕਰੋੜਾਂ ਵੀਰਾਂ ਨੂੰ ਦੋ ਦੋ ਹਿੱਸਿਆਂ ਵਿਚ ਕਟ ਸੁਟਿਆ। ਬਹੁਤ ਸਾਰੇ ਧੜਾਂ ਅਤੇ ਸਿਰਾਂ ਨੂੰ ਖਿਲਾਰ ਦਿੱਤਾ (ਅਤੇ ਉਨ੍ਹਾਂ ਦੇ) ਸ਼ਿਵ ਜੀ ਨੂੰ ਸੁੰਦਰ ਹਾਰ ਪਵਾਏ ਗਏ। ਜਿਧਰ ਨੂੰ (ਦੁਰਗਾ) ਜਾਂਦੀ ਹੈ, ਉਧਰੋਂ ਵੈਰੀ ਕੋਈ ਨ ਕੋਈ ਬਹਾਨਾ ਬਣਾ ਕੇ ਭਜੀ ਜਾ ਰਹੇ ਸਨ। ਯੁੱਧ-ਭੂਮੀ ਵਿਚ ਰੌਲਾ ਪੈਣ ਤੇ ਕਮਲ ਵਰਗੇ ਨੈਣਾਂ ਵਾਲੀ (ਦੇਵੀ) ਰੋਹ ਨਾਲ ਭਰੇ ਹੋਏ ਸ਼ੇਰ ਨਾਲ ਰਣ ਵਿਚ ਸ਼ੋਭਦੀ ਸੀ।੨੪।

ਸੁੰਭ ਨਿਸੁੰਭ ਤੇ ਆਦਿਕ ਸੂਰ ਸਭੇ ਉਮਡੇ ਕਰਿ ਕੋਪ ਅਖੰਡਾ।
ਕੌਚ ਕ੍ਰਿਪਾਨ ਕਮਾਨਨ ਬਾਨ ਕਸੇ ਕਰ ਧੋਪ ਫਰੀ ਅਰੁ ਖੰਡਾ।
ਖੰਡ ਭਏ ਜੁ ਅਖੰਡਲ ਤੇ ਨਹਿ ਜੀਤਿ ਫਿਰੇ ਬਸੁਧਾ ਨਵ ਖੰਡਾ।
ਤੇ ਜੁਤ ਕੋਪ ਗਿਰੇਬਨਿ ਓਪ ਕ੍ਰਿਪਾਨ ਕੇ ਕੀਨੇ ਕੀਏ ਕਟਿ ਖੰਡਾ। ੨੫।

*ਤੋਟਕ ਛੰਦ*

ਜਬ ਹੀ ਕਰ ਲਾਲ ਕ੍ਰਿਪਾਨ ਗਹੀ। ਨਹਿ ਮੋ ਤੇ ਪ੍ਰਭਾ ਤਿਹ ਜਾਤ ਕਹੀ।
ਤਿਹ ਤੇਜੁ ਲਖੇ ਭਟ ਯੌ ਭਟਕੇ। ਮਨੋ ਸੂਰ ਚੜਿਯੋ ਉਡ ਸੇ ਸਟਕੇ। ੨੬।

ਕੁਪਿ ਕਾਲਿ ਕ੍ਰਿਪਾਨ ਕਰੰ ਗਹਿ ਕੈ। ਦਲ ਦੈਤਨ ਬੀਚ ਪਰੀ ਕਹਿ ਕੈ।
ਘਟਿਕਾ ਇਕ ਬੀਚ ਸਭੋ ਹਨਿਹੌਂ। ਤੁਮ ਤੇ ਨਹਿ ਏਕ ਬਲੀ ਗਨਿਹੌਂ। ੨੭।

*ਸਵੈਯਾ*

ਮੰਦਲ ਤੂਰ ਮ੍ਰਿਦੰਗ ਮੁਚੰਗਨ ਕੀ ਧੁਨਿ ਕੈ ਲਲਕਾਰਿ ਪਰੇ।
ਅਰੁ ਮਾਨ ਭਰੇ ਮਿਲਿ ਆਨਿ ਅਰੇ ਨ ਗੁਮਾਨ ਕੌ ਛਾਡਿ ਕੈ ਪੈਗੁ ਟਰੇ।
ਤਿਨ ਕੇ ਜਮ ਜਦਿਪ ਪ੍ਰਾਨ ਹਰੇ ਨ ਮੁਰੇ ਤਬ ਲੌ ਇਹ ਭਾਤਿ ਅਰੇ।
ਜਸ ਕੋ ਕਰਿ ਕੈ ਨ ਚਲੇ ਡਰਿ ਕੈ ਲਰਿ ਕੈ ਮਰਿ ਕੈ ਭਵ ਸਿੰਧ ਤਰੇ। ੨੮।

ਜੇਨ ਮਿਟੇ ਬਿਕਟੇ ਭਟ ਕਾਹੂ ਸੌ ਬਾਸਵ ਸੌ ਕਬਹੂੰ ਨ ਪਛੇਲੇ।
ਤੇ ਗਰਜੇ ਜਬ ਹੀ ਰਨ ਮੈ ਗਨ ਭਾਜਿ ਚਲੇ ਬਿਨੁ ਆਪੁ ਅਕੇਲੇ।
ਤੇ ਕੁਪਿ ਕਾਲਿ ਕਟੇ ਝਟ ਕੈ ਕਦਲੀ ਬਨ ਜ੍ਯੋ ਧਰਨੀ ਪਰ ਮੇਲੇ।
ਸ੍ਰੋਨ ਰੰਗੀਨ ਭਏ ਪਟ ਮਾਨਹੁ ਫਾਗੁ ਸਮੈ ਸਭ ਚਾਚਰਿ ਖੇਲੇ। ੨੯।

*ਦੋਹਰਾ*

ਚੜੀ ਚੰਡਿਕਾ ਚੰਡ ਹ੍ਵੈ ਤਪਤ ਤਾਂਬ੍ਰ ਸੇ ਨੈਨ।
ਮਤ ਭਈ ਮਦਰਾ ਭਏ ਬਕਤ ਅਟਪਟੇ ਬੈਨ। ੩੦।

*ਸਵੈਯਾ*

ਸਭ ਸਤ੍ਰਨ ਕੋ ਹਨਿਹੌ ਛਿਨ ਮੈ ਸੁ ਕਹਿਯੋ ਬਚ ਕੋਪ ਕੀਯੋ ਮਨ ਮੈ।
ਤਰਵਾਰਿ ਸੰਭਾਰਿ ਮਹਾ ਬਲ ਧਾਰਿ ਧਵਾਇ ਕੈ ਸਿੰਘ ਧਸੀ ਰਨ ਮੈ।
ਜਗਮਾਤ ਕੇ ਆਯੁਧੁ ਹਾਥਨ ਮੈ ਚਮਕੈ ਐਸੇ ਦੈਤਨ ਕੇ ਗਨ ਮੈ।
ਲਪਕੈ ਝਪਕੈ ਬੜਵਾਨਲ ਕੀ ਦਮਕੈ ਮਨੋ ਬਾਰਿਧ ਕੇ ਬਨ ਮੈ। ੩੧।

ਕੋਪ ਅਖੰਡ ਕੈ ਚੰਡਿ ਪ੍ਰਚੰਡ ਮਿਆਨ ਤੇ ਕਾਢਿ ਕ੍ਰਿਪਾਨ ਗਹੀ।
ਦਲ ਦੇਵ ਔ ਦੈਤਨ ਕੀ ਪ੍ਰਤਿਨਾ ਲਖਿ ਤੇਗ ਛਟਾ ਛਬ ਰੀਝ ਰਹੀ।

ਸੁੰਭ ਅਤੇ ਨਿਸੁੰਭ ਆਦਿਕ ਸਾਰੇ ਸੂਰਮੇ ਅਖੰਡ ਕ੍ਰੋਧ ਨਾਲ ਉਮਡ ਪਏ। ਉਨ੍ਹਾਂ ਨੇ ਕਵਚ ਅਤੇ ਕ੍ਰਿਪਾਨਾਂ ਧਾਰਨ ਕੀਤੀਆਂ ਹੋਈਆਂ ਹਨ ਅਤੇ ਕਮਾਨਾਂ ਉਤੇ ਬਾਣ ਕਸੇ ਹੋਏ ਹਨ ਅਤੇ ਹੱਥ ਵਿਚ ਤਲਵਾਰਾਂ ਅਤੇ ਖੰਡੇ ਪਕੜੇ ਹੋਏ ਹਨ। ਜਿਨ੍ਹਾਂ ਨੇ ਨੌ ਖੰਡ ਪ੍ਰਿਥਵੀ ਨੂੰ ਜਿਤਿਆ ਹੋਇਆ ਹੈ ਅਤੇ ਜੋ ਇੰਦਰ ('ਅਖੰਡਲ') ਤੋਂ ਵੀ ਖੰਡਿਤ ਨਹੀਂ ਹੋਏ ਹਨ। ਉਨ੍ਹਾਂ ਨੂੰ ਕਾਲੀ ਨੇ ਗੁੱਸੇ ਵਿਚ ਆ ਕੇ ਕ੍ਰਿਪਾਨ ਨਾਲ ਟੋਟੇ ਟੋਟੇ ਕਰ ਕੇ ਸੁਟ ਦਿੱਤਾ ਹੈ।੨੫।

*ਤੋਟਕ ਛੰਦ*

ਜਦੋਂ ਕਾਲੀ ਨੇ ਹੱਥ ਵਿਚ ਕ੍ਰਿਪਾਨ ਪਕੜੀ, ਉਸ ਦੀ ਸ਼ੋਭਾ ਦਾ ਮੇਰੇ ਪਾਸੋਂ ਵਰਣਨ ਨਹੀਂ ਸੀ ਕੀਤਾ ਜਾ ਸਕਦਾ। ਉਸ ਦੇ ਤੇਜ ਨੂੰ ਵੇਖ ਕੇ ਸੂਰਮੇ ਇਸ ਤਰ੍ਹਾਂ ਭਜ ਗਏ ਮਾਨੋ ਸੂਰਜ ਦੇ ਚੜ੍ਹਨ ਨਾਲ ਤਾਰੇ ਲੁਕ ਗਏ ਹੋਣ।੨੬।

ਕਾਲੀ ਹੱਥ ਵਿਚ ਤਲਵਾਰ ਲੈ ਕੇ ਕ੍ਰੋਧ ਨਾਲ ਦੈਂਤਾਂ ਦੇ ਦਲ ਵਿਚ ਕੁਦ ਪਈ, ਇਹ ਕਹਿ ਕੇ ਕਿ ਇਕ ਘੜੀ ਵਿਚ ਸਭ ਨੂੰ ਮਾਰ ਸੁਟਾਂਗੀ ਅਤੇ ਤੁਹਾਡੇ ਵਿਚੋਂ ਇਕ ਵੀ ਬਲੀ ਨਹੀਂ ਰਹਿਣ ਦਿਆਂਗੀ।੨੭।

*ਸਵੈਯਾ*

ਢੋਲ, ਤੂਰ, ਮ੍ਰਿਦੰਗ ਅਤੇ ਮੁਚੰਗਾਂ ਦੀ ਧੁਨੀ ਨਾਲ (ਸੂਰਮੇ) ਲਲਕਾਰ ਕੇ ਪੈ ਗਏ। (ਉਹ) ਹੰਕਾਰ ਨਾਲ ਭਰੇ ਹੋਏ, ਮਿਲ ਕੇ ਆ ਡਟੇ ਹਨ ਅਤੇ ਹੰਕਾਰ ਨੂੰ ਛਡ ਕੇ ਕਦਮ ਪਿਛੇ ਹਟਾਂਦੇ ਨਹੀਂ ਹਨ। ਭਾਵੇਂ ਜਮ ਨੇ ਉਨ੍ਹਾਂ ਦੇ ਪ੍ਰਾਣ ਹਰ ਲਏ ਹੋਣ, ਤਦ ਵੀ ਉਹ ਮੁੜਦੇ ਨਹੀਂ ਹਨ, (ਪੂਰੀ ਤਰ੍ਹਾਂ) ਡਟੇ ਹੋਏ ਹਨ। (ਉਹ) ਭੈ ਮੁਕਤ ਹੋ ਕੇ ਅਤੇ ਜਸ ਖਟ ਕੇ ਲੜਦੇ ਹੋਏ ਮਾਰੇ ਗਏ ਹਨ ਅਤੇ ਭਵ-ਸਾਗਰ ਵਿਚੋਂ ਤਰ ਗਏ ਹਨ।੨੮।

ਜਿਹੜੇ ਵਿਕਟ ਸੂਰਮੇ ਕਿਸੇ ਤੋਂ ਨਹੀਂ ਮਿਟੇ ਸਨ ਅਤੇ ਇੰਦਰ ('ਬਾਸਵ') ਵਰਗੇ (ਉਨ੍ਹਾਂ ਨੂੰ) ਪਿਛੇ ਨਹੀਂ ਧਕ ਸਕੇ ਸਨ। ਜਦੋਂ ਉਹ ਰਣ-ਭੂਮੀ ਵਿਚ ਗਜੇ ਤਾਂ ਬਿਨਾ ਕਾਲੀ ਦੇਵੀ ਦੇ ਹੋਰ ਸਭ ਭਜ ਗਏ। ਉਨ੍ਹਾਂ ਨੂੰ ਕਾਲੀ ਨੇ ਕ੍ਰੋਧਿਤ ਹੋ ਕੇ ਕਟ ਕੇ ਸੁਟ ਦਿੱਤਾ ਜਿਵੇਂ ਕੇਲੇ ਦੇ ਬਨ ਨੂੰ ਧਰਤੀ ਉਤੇ (ਕਟ ਕੇ) ਵਿਛਾ ਦਿੱਤਾ ਜਾਂਦਾ ਹੈ। (ਉਨ੍ਹਾਂ ਦੇ) ਬਸਤ੍ਰ ਲਹੂ ਨਾਲ ਰੰਗੇ ਗਏ, ਮਾਨੋ ਹੋਲੀ ਦੇ ਸਮੇਂ ਸਭ ਗਿੱਧਾ ਪਾ ਰਹੇ ਹੋਣ।੨੯।

*ਦੋਹਰਾ*

ਚੰਡੀ ਪ੍ਰਚੰਡ ਹੋ ਕੇ ਚੜ੍ਹ ਪਈ; ਉਸ ਦੇ ਨੈਣ ਤਾਂਬੇ ਵਾਂਗ ਤਪ ਰਹੇ ਸਨ। ਸ਼ਰਾਬ ਨਾਲ ਮਦ ਮਸਤ ਹੋ ਕੇ ਅਟਪਟੇ ਬੋਲ ਬੋਲਣ ਲਗ ਗਈ ਸੀ।੩੦।

*ਸਵੈਯਾ*

(ਦੇਵੀ ਨੇ) ਮਨ ਵਿਚ ਕ੍ਰੋਧ ਕਰ ਕੇ ਇਹ ਬੋਲ ਬੋਲੇ ਕਿ ਸਾਰਿਆਂ ਵੈਰੀਆਂ ਨੂੰ (ਮੈਂ) ਛਿਣ ਭਰ ਵਿਚ ਮਾਰ ਦਿਆਂਗੀ। ਤਲਵਾਰ ਨੂੰ ਸੰਭਾਲ ਕੇ, ਮਹਾਨ ਬਲ ਨੂੰ ਧਾਰਨ ਕਰ ਕੇ ਅਤੇ ਸ਼ੇਰ ਨੂੰ ਭਜਾ ਕੇ ਰਣ-ਭੂਮੀ ਵਿਚ ਧਸ ਗਈ। ਦੈਂਤਾਂ ਦੇ ਝੁੰਡ ਵਿਚ ਜਗਮਾਤ (ਦੇਵੀ) ਦੇ ਹੱਥਾਂ ਵਿਚ ਹਥਿਆਰ ਇਸ ਤਰ੍ਹਾਂ ਚਮਕ ਰਹੇ ਸਨ, ਮਾਨੋ ਸਮੁੰਦਰ ਦੇ ਬਨ ਵਿਚ ਬੜਵਾਨਲ ਦੀਆਂ ਲਾਟਾਂ ਨਿਕਲ ਰਹੀਆਂ ਹੋਣ।੩੧।

ਅਖੰਡ ਕ੍ਰੋਧ ਨਾਲ ਪ੍ਰਚੰਡ ਹੋ ਕੇ ਚੰਡੀ ਨੇ ਮਿਆਨ ਵਿਚੋਂ ਕ੍ਰਿਪਾਨ ਕਢ ਲਈ। ਦੇਵਤਿਆਂ ਅਤੇ ਦੈਂਤਾਂ ਦੀ ਸੈਨਾ ('ਪ੍ਰਤਿਨਾ') ਤੇਗ ਦੀ ਛਬੀ ਨੂੰ ਵੇਖ ਕੇ ਪ੍ਰਸੰਨ ਹੋ ਗਈ। (ਉਹ)

ਸਿਰ ਚਿਛੁਰ ਕੇ ਇਹ ਭਾਂਤਿ ਪਰੀ ਨਹਿ ਮੋ ਤੇ ਪ੍ਰਭਾ ਤਿਹ ਜਾਤ ਕਹੀ।
ਰਿਪੁ ਮਾਰਿ ਕੈ ਫਾਰਿ ਪਹਾਰ ਸੇ ਬੈਰੀ ਪਤਾਰ ਲਗੇ ਤਰਵਾਰਿ ਬਹੀ। ੩੨।

*ਦੋਹਰਾ*

ਤੁਪਕ ਤਬਰ ਬਰਛੀ ਬਿਸਿਖ ਅਸਿ ਅਨੇਕ ਝਮਕਾਹਿ।
ਧੁਜਾ ਪਤਾਕਾ ਫਰਹਰੈ ਭਾਨ ਨ ਹੇਰੇ ਜਾਹਿ। ੩੩।
ਰਨ ਮਾਰੂ ਬਾਜੈ ਘਨੇ ਗਗਨ ਗੀਧ ਮੰਡਰਾਹਿ।
ਚਟਪਟ ਦੈ ਜੋਧਾ ਬਿਕਟ ਝਟਪਟ ਕਟਿ ਕਟਿ ਜਾਹਿ। ੩੪।
ਅਨਿਕ ਤੂਰ ਭੇਰੀ ਪ੍ਰਣਵ ਗੋਮੁਖ ਅਨਿਕ ਮ੍ਰਿਦੰਗ।
ਸੰਖ ਬੇਨੁ ਬੀਨਾ ਬਜੀ ਮੁਰਲੀ ਮੁਰਜ ਮੁਚੰਗ। ੩੫।
ਨਾਦ ਨਫੀਰੀ ਕਾਨਰੇ ਦੁੰਦਭ ਬਜੇ ਅਨੇਕ।
ਸੁਨਿ ਮਾਰੂ ਕਾਤਰ ਭਿਰੇ ਰਨ ਤਜਿ ਫਿਰਿਯੋ ਨ ਏਕ। ੩੬।

ਕਿਚਪਚਾਇ ਜੋਧਾ ਮੰਡਹਿ ਲਰਹਿ ਸਨੰਮੁਖ ਆਨ।
ਧੁਕਿ ਧੁਕਿ ਪਰੈ ਕਬੰਧ ਭੂਅ ਸੁਰ ਪੁਰ ਕਰੈ ਪਯਾਨ। ੩੭।
ਰਨ ਫਿਕਰਤ ਜੰਬੁਕ ਫਿਰਹਿ ਆਸਿਖ ਅਚਵਤ ਪ੍ਰੇਤ।
ਗੀਧ ਮਾਸ ਲੈ ਲੈ ਉਡਹਿ ਸੁਭਟ ਨ ਛਾਡਹਿ ਖੇਤ। ੩੮।

*ਸਵੈਯਾ*

ਨਿਸ ਨਨਾਦ ਡਹ ਡਹ ਡਾਮਰ ਦੈ ਦੈ ਦਮਾਮਨ ਕੌ ਨਿਜਕਾਨੇ।
ਭੂਰ ਦਈਤਨ ਕੋ ਦਲ ਦਾਰੁਨ ਦੀਹ ਹੁਤੇ ਕਰਿ ਏਕ ਨ ਜਾਨੇ।
ਜੀਤਿ ਫਿਰੈ ਨਵਖੰਡਨ ਕੌ ਨਹਿ ਬਾਸਵ ਸੋ ਕਬਹੂੰ ਡਰਪਾਨੇ।
ਤੇ ਤੁਮ ਸੌ ਲਰਿ ਕੈ ਮਰਿ ਕੈ ਭਟ ਅੰਤ ਕੋ ਅੰਤ ਕੇ ਧਾਮ ਸਿਧਾਨੇ। ੩੯।

*ਦੋਹਰਾ*

ਰਨ ਡਾਕਿਨਿ ਡਹਕਤ ਫਿਰਤ ਕਹਕਤ ਫਿਰਤ ਮਸਾਨ।
ਬਿਨੁ ਸੀਸਨ ਡੋਲਤ ਸੁਭਟ ਗਹਿ ਗਹਿ ਕਰਨ ਕ੍ਰਿਪਾਨ। ੪0।

ਅਸਿ ਅਨੇਕ ਕਾਢੇ ਕਰਨ ਲਰਹਿ ਸੁਭਟ ਸਮੁਹਾਇ।
ਲਰਿ ਗਿਰਿ ਮਰਿ ਭੂ ਪਰ ਪਰੈ ਬਰੈ ਬਰੰਗਨਿ ਜਾਇ। ੪੧।
ਅਨਤਰਯਾ ਜ੍ਯੋ ਸਿੰਧੁ ਕੋ ਚਹਤ ਤਰਨ ਕਰਿ ਜਾਉ।
ਬਿਨੁ ਨੌਕਾ ਕੈਸੇ ਤਰੈ ਲਏ ਤਿਹਾਰੋ ਨਾਉ। ੪੨।
ਮੂਕ ਉਚਰੈ ਸਾਸਤ੍ਰ ਖਟ ਪਿੰਗ ਗਿਰਨ ਚੜਿ ਜਾਇ।
ਅੰਧ ਲਖੈ ਬਦਰੋ ਸੁਨੈ ਜੋ ਤੁਮ ਕਰੌ ਸਹਾਇ। ੪੩।

ਚਿਛੁਰ ਰਾਖਸ਼ ਦੇ ਸਿਰ ਵਿਚ ਇਸ ਤਰ੍ਹਾਂ ਪਈ ਕਿ ਮੈਂ ਉਸ ਦੀ ਪ੍ਰਭਾ ਦਾ ਵਰਣਨ ਨਹੀਂ ਕਰ ਸਕਦਾ। (ਉਹ) ਤਲਵਾਰ ਦੁਸ਼ਮਣ ਨੂੰ ਮਾਰ ਕੇ ਅਤੇ ਪਹਾੜ ਜੇਡੇ ਵੈਰੀ ਨੂੰ ਫਾੜ ਕੇ ਪਾਤਾਲ ਵਿਚ ਜਾ ਵਜੀ।੩੨।

*ਦੋਹਰਾ*

ਤੁਪਕ, ਤਬਰ, ਬਰਛੀ, ਬਾਣ, ਤਲਵਾਰ ਆਦਿ ਅਨੇਕ (ਸ਼ਸਤ੍ਰ) ਚਮਕ ਰਹੇ ਹਨ ਅਤੇ ਧੁਜਾ ਤੇ ਝੰਡੇ (ਇਸ ਤਰ੍ਹਾਂ) ਝੁਲ ਰਹੇ ਹਨ ਕਿ ਸੂਰਜ ਵੀ ਵਿਖਾਈ ਨਹੀਂ ਦਿੰਦਾ ਹੈ।੩੩। ਰਣ ਵਿਚ ਬਹੁਤ ਮਾਰੂ ਵਾਜੇ ਵਜ ਰਹੇ ਹਨ ਅਤੇ ਆਕਾਸ਼ ਵਿਚ ਗਿਰਝਾਂ ਮੰਡਰਾ ਰਹੀਆਂ ਹਨ ਅਤੇ ਵਿਕਟ ਯੋਧੇ ਝਟਪਟ ਕਟੇ ਜਾ ਕੇ (ਡਿਗ ਰਹੇ ਹਨ)।੩੪।

ਭੇਰੀ, ਤੂਰ, ਪ੍ਰਣਵ, ਗੋਮੁਖ, ਮ੍ਰਿਦੰਗ, ਸੰਖ, ਬੇਨ, ਬੀਨਾ, ਮੁਰਲੀ, ਮੁਰਜ, ਮੁਚੰਗ ਆਦਿ ਅਨੇਕ ਤਰ੍ਹਾਂ ਦੇ ਵਾਜੇ ਵਜਣ ਲਗ ਗਏ ਹਨ।੩੫।

ਨਫ਼ੀਰੀ, ਕਾਨਰੇ, ਦੁੰਦਭ ਆਦਿ ਅਨੇਕ ਨਾਦਕਾਰੀ ਵਾਜੇ ਵਜ ਰਹੇ ਹਨ। (ਰਣ) ਵਿਚ ਮਾਰੂ (ਨਗਾਰਿਆਂ ਦੀ ਆਵਾਜ਼) ਸੁਣ ਕੇ ਡਰਪੋਕ ਵੀ ਲੜਨ ਲਗ ਗਏ ਹਨ ਅਤੇ ਰਣ-ਭੂਮੀ ਨੂੰ ਛਡ ਕੇ ਇਕ ਵੀ ਨਹੀਂ ਖਿਸਕਿਆ ਹੈ।੩੬।

ਕਚੀਚੀਆਂ ਖਾ ਕੇ ਸੂਰਮੇ ਇਕ ਦੂਜੇ ਦੇ ਸਾਹਮਣੇ ਆ ਕੇ ਯੁੱਧ ਕਰਨ ਲਗੇ ਹਨ। ਧੜ ਉਛਲ ਉਛਲ ਕੇ ਧਰਤੀ ਉਤੇ ਡਿਗਦੇ ਹਨ ਅਤੇ ਸਵਰਗ ਨੂੰ ਚਲੇ ਜਾ ਰਹੇ ਹਨ।੩੭।

ਰਣ-ਭੂਮੀ ਵਿਚ ਗਿਦੜ ਹੌਂਕਦੇ ਫਿਰਦੇ ਹਨ ਅਤੇ ਪ੍ਰੇਤ ਮਾਸ ਖਾ ਰਹੇ ਹਨ। ਗਿਰਝਾਂ ਮਾਸ ਲੈ ਲੈ ਕੇ ਉਡ ਰਹੀਆਂ ਹਨ ਅਤੇ ਯੋਧੇ ਯੁੱਧ-ਭੂਮੀ ਨੂੰ ਬਿਲਕੁਲ ਨਹੀਂ ਛਡ ਰਹੇ।੩੮।

*ਸਵੈਯਾ*

ਧੌਂਸੇ ਦੀ ਆਵਾਜ਼ ਅਤੇ ਡਮਰੂਆਂ ਦੀ ਡਹਿ ਡਹਿ ਅਤੇ ਦਮਾਮਿਆਂ ਦੀ ਦੈ ਦੈ ਨੇੜੇ ਆ ਗਈ ਹੈ। ਦੈਂਤਾਂ ਦੇ ਬਹੁਤ ਭਾਰੀ ਅਤੇ ਭਿਆਨਕ ਦਲ ਬਹੁਤ ਵੱਡੇ ਸਨ, ਪਰ (ਹੇ ਦੇਵੀ!) ਤੂੰ ਇਕ ਦੀ ਵੀ ਪਰਵਾਹ ਨਹੀਂ ਕੀਤੀ। (ਜੋ) ਨੌਂ ਖੰਡਾਂ ਨੂੰ ਜਿਤ ਕੇ ਫਿਰਦੇ ਹਨ ਅਤੇ ਇੰਦਰ ਤੋਂ ਵੀ ਕਦੇ ਨਹੀਂ ਡਰਦੇ ਹਨ, ਉਹ ਯੋਧੇ (ਹੇ ਦੇਵੀ!) ਤੇਰੇ ਨਾਲ ਲੜ ਕੇ ਅਤੇ ਅੰਤ ਨੂੰ ਮਰ ਕੇ ਯਮਰਾਜ ਦੇ ਘਰ ਨੂੰ ਚਲੇ ਗਏ ਹਨ।੩੯।

*ਦੋਹਰਾ*

ਰਣ ਵਿਚ ਡਾਕਣੀਆਂ ਡਕਾਰਦੀਆਂ ਫਿਰਦੀਆਂ ਹਨ ਅਤੇ ਪ੍ਰੇਤ ('ਮਸਾਨ') ਕਿਲਕਾਰੀਆਂ ਮਾਰ ਰਹੇ ਹਨ। ਬਿਨਾ ਸਿਰਾਂ ਦੇ ਯੋਧੇ ਕ੍ਰਿਪਾਨਾਂ ਪਕੜ ਪਕੜ ਕੇ (ਯੁੱਧ-ਭੂਮੀ ਵਿਚ) ਘੁੰਮ ਰਹੇ ਹਨ।੪੦।

ਹੱਥਾਂ ਵਿਚ ਅਨੇਕ ਤਲਵਾਰਾਂ ਕਢ ਕੇ ਸੂਰਮੇ ਸਾਹਮਣੇ ਹੋ ਕੇ ਲੜ ਰਹੇ ਹਨ। ਲੜਦੇ ਹੋਏ ਭੂਮੀ ਉਤੇ ਮਰ ਕੇ ਡਿਗ ਰਹੇ ਹਨ ਅਤੇ ਜਾ ਕੇ ਅਪੱਛਰਾਵਾਂ ਨੂੰ ਵਰ ਰਹੇ ਹਨ।੪੧।

(ਹੇ ਦੇਵੀ!) ਅਣਤਾਰੂ ਜੇ ਸਮੁੰਦਰ ਨੂੰ ਤਰ ਕੇ ਜਾਣਾ ਚਾਹੇ ਤਾਂ ਉਹ ਤੇਰਾ ਨਾਮ ਲ[illegible]ਣ ਦੀ ਨੌਕਾ ਤੋਂ ਬਿਨਾ ਕਿਵੇਂ ਤਰ ਸਕਦਾ ਹੈ।੪੨।

(ਹੇ ਦੇਵੀ!) ਜੇ ਤੁਸੀਂ ਸਹਾਇਤਾ ਕਰੋ ਤਾਂ ਗੁੰਗਾ ਛੇ ਸ਼ਾਸਤ੍ਰ ਉਚਾਰ ਸਕਦਾ ਹੈ, ਪਿੰਗਲਾ ਪਰਬਤ ਚੜ੍ਹ ਸਕਦਾ ਹੈ, ਅੰਨ੍ਹਾ ਵੇਖ ਸਕਦਾ ਹੈ ਅਤੇ ਬੋਲਾ ਸੁਣ ਸਕਦਾ ਹੈ।੪੩।

ਅਰਘ ਗਰਭ ਨ੍ਰਿਪ ਤ੍ਰਿਯਨ ਕੋ ਭੇਦ ਨ ਪਾਯੋ ਜਾਇ।
ਤਊ ਤਿਹਾਰੀ ਕ੍ਰਿਪਾ ਤੇ ਕਛੁ ਕਛੁ ਕਹੋ ਬਨਾਇ। ੪੪।
ਪ੍ਰਥਮ ਮਾਨਿ ਤੁਮ ਕੋ ਕਹੋ ਜਥਾ ਬੁਧਿ ਬਲੁ ਹੋਇ।
ਘਟਿ ਕਬਿਤਾ ਲਖਿ ਕੈ ਕਬਹਿ ਹਾਸ ਨ ਕਰਿਯਹੁ ਕੋਇ। ੪੫।
ਪ੍ਰਥਮ ਧ੍ਯਾਇ ਸ੍ਰੀ ਭਗਵਤੀ ਬਰਨੌ ਤ੍ਰਿਯਾ ਪ੍ਰਸੰਗ।
ਮੋ ਘਟ ਮੈ ਤੁਮ ਹ੍ਵੈ ਨਦੀ ਉਪਜਹੁ ਬਾਕ ਤਰੰਗ। ੪੬।

*ਸਵੈਯਾ*

ਮੇਰੁ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋਸੌ।
ਭੂਲ ਛਿਮੋ ਹਮਰੀ ਪ੍ਰਭੁ ਆਪੁਨ ਭੂਲਨਹਾਰ ਕਹੂੰ ਕੋਊ ਮੋਸੌ।
ਸੇਵ ਕਰੈ ਤੁਮਰੀ ਤਿਨ ਕੇ ਛਿਨ ਮੈ ਧਨ ਲਾਗਤ ਧਾਮ ਭਰੋਸੌ।
ਯਾ ਕਲਿ ਮੈ ਸਭਿ ਕਲਿ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੌ। ੪੭।

ਖੰਡਿ ਅਖੰਡਨ ਖੰਡ ਕੈ ਚੰਡਿ ਸੁ ਮੁੰਡ ਰਹੇ ਛਿਤ ਮੰਡਲ ਮਾਹੀ।
ਦੰਡਿ ਅਦੰਡਨ ਕੋ ਭੁਜਦੰਡਨ ਭਾਰੀ ਘਮੰਡ ਕਿਯੋ ਬਲ ਬਾਹੀ।
ਥਾਪਿ ਅਖੰਡਲ ਕੌ ਸੁਰ ਮੰਡਲ ਨਾਦ ਸੁਨਿਯੋ ਬ੍ਰਹਮੰਡ ਮਹਾ ਹੀ।
ਕੂਰ ਕਵੰਡਲ ਕੋ ਰਨ ਮੰਡਲ ਤੋ ਸਮ ਸੂਰ ਕੋਊ ਕਹੂੰ ਨਾਹੀ। ੪੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਚੰਡੀ ਚਰਿਤ੍ਰੇ ਪ੍ਰਥਮ ਧ੍ਯਾਇ ਸਮਾਪਤਮ*
*ਸਤੁ ਸੁਭਮ ਸਤੁ। ੧। ੪੮। ਅਫਜੂੰ।*

*ਦੋਹਰਾ*

ਚਿਤ੍ਰਵਤੀ ਨਗਰੀ ਬਿਖੈ ਚਿਤ੍ਰ ਸਿੰਘ ਨ੍ਰਿਪ ਏਕ।
ਤੇ ਕੇ ਗ੍ਰਿਹ ਸੰਪਤਿ ਘਨੀ ਰਥ ਗਜ ਬਾਜ ਅਨੇਕ। ੧।
ਤਾ ਕੋ ਰੂਪ ਅਨੂਪ ਅਤਿ ਜੋ ਬਿਧਿ ਧਰਿਯੋ ਸੁਧਾਰਿ।
ਸੁਰੀ ਆਸੁਰੀ ਕਿੰਨ੍ਰਨੀ ਰੀਝਿ ਰਹਤ ਪੁਰ ਨਾਰਿ। ੨।
ਏਕ ਅਪਸਰਾ ਇੰਦ੍ਰ ਕੇ ਜਾਤ ਸਿੰਗਾਰ ਬਨਾਇ।
ਨਿਰਖ ਰਾਇ ਅਟਕਤਿ ਭਈ ਕੰਜ ਭਵਰ ਕੇ ਭਾਇ। ੩।

*ਅੜਿਲ*

ਰਹੀ ਅਪਸਰਾ ਰੀਝਿ ਰੂਪ ਲਖਿ ਰਾਇ ਕੋ।
ਪਠੀ ਦੂਤਿਕਾ ਛਲ ਕਰਿ ਮਿਲਨ ਉਪਾਇ ਕੋ।
ਬਿਨੁ ਪ੍ਰੀਤਮ ਕੇ ਮਿਲੇ ਹਲਾਹਲ ਪੀਵਹੋ।
ਹੋ ਮਾਰਿ ਕਟਾਰੀ ਮਰਿਹੋ ਘਰੀ ਨ ਜੀਵਹੋ। ੪।

ਮੋਤੀ ('ਅਰਘ'), ਗਰਭ, ਰਾਜਾ ਅਤੇ ਇਸਤਰੀ ਦਾ ਭੇਦ ਨਹੀਂ ਪਾਇਆ ਜਾ ਸਕਦਾ। ਫਿਰ ਵੀ ਤੇਰੀ ਕ੍ਰਿਪਾ ਨਾਲ ਕੁਝ ਕੁਝ ਬਣਾ ਕੇ ਕਹਿੰਦਾ ਹਾਂ।੪੪।

ਪਹਿਲਾ ਤੁਹਾਨੂੰ ਮੰਨਾ ਕੇ ਯਥਾ ਬੁੱਧੀ ਬਲ (ਰਚਨਾ) ਕਥਨ ਕਰਦਾ ਹਾਂ। (ਜੇ) ਕਵਿਤਾ ਵਿਚ ਹੇ ਕਵੀਓ! ਕੋਈ ਘਾਟ ਲਗੇ, ਤਾਂ ਮੇਰੀ ਹਾਸੀ ਨ ਕਰਨਾ।੪੫।

ਪਹਿਲਾ ਅਧਿਆਇ ਸ੍ਰੀ ਭਗਵਤੀ (ਦਾ ਕਹਿ ਕੇ ਹੁਣ) ਤ੍ਰਿਆ ਪ੍ਰਸੰਗ ਦਾ ਵਰਣਨ ਕਰਦਾ ਹਾਂ। (ਹੇ ਦੇਵੀ!) ਤੁਸੀਂ ਮੇਰੇ ਸ਼ਰੀਰ ਵਿਚ ਨਦੀ ਬਣ ਜਾਓ, (ਤਾਂ ਜੋ ਉਸ ਵਿਚੋਂ) ਵਾਕ ਰੂਪੀ ਤਰੰਗਾਂ ਪੈਦਾ ਹੋਣ।੪੬।

*ਸਵੈਯਾ*

(ਤੁਸੀਂ) ਮੈਨੂੰ ਇਕ ਤੀਲੇ ਤੋਂ ਸੁਮੇਰ ਪਰਬਤ ਬਣਾ ਦਿੱਤਾ ਹੈ; ਤੁਹਾਡੇ ਵਰਗਾ ਹੋਰ ਕੋਈ ਦੂਜਾ ਗਰੀਬ ਨਿਵਾਜ਼ ਨਹੀਂ ਹੈ। ਹੇ ਪ੍ਰਭੂ! ਤੁਸੀਂ ਮੇਰੀ ਭੁਲ ਮਾਫ਼ ਕਰ ਦਿਓ ਕਿਉਂਕਿ ਮੇਰੇ ਵਰਗਾ ਹੋਰ ਕੋਈ ਭੁਲਣਹਾਰ ਨਹੀਂ ਹੈ। (ਜੋ) ਤੁਹਾਡੀ ਸੇਵਾ ਕਰਦਾ ਹੈ, ਉਨ੍ਹਾਂ ਦੇ ਛਿਣ ਭਰ ਵਿਚ ਧਨ ਨਾਲ ਘਰ ਭਰ ਦਿੰਦੇ ਹੋ। ਇਸ ਕਲਿਯੁਗ ਵਿਚ ਕਾਲੀ ਦੀ ਕ੍ਰਿਪਾਨ ਅਤੇ (ਉਸ ਦੀਆਂ) ਭਾਰੀ ਭੁਜਾਵਾਂ ਦਾ ਵੱਡਾ ਭਰੋਸਾ ਹੈ।੪੭।

ਨ ਖੰਡਿਤ ਕੀਤੇ ਜਾ ਸਕਣ ਵਾਲੇ (ਸੂਰਮਿਆਂ ਨੂੰ) ਮਾਰ ਕੇ ਚੰਡੀ ਨੇ (ਉਨ੍ਹਾਂ ਦੇ) ਸਿਰ ਯੁੱਧ-ਭੂਮੀ ਵਿਚ ਸੁਟ ਦਿੱਤੇ ਹਨ। ਨ ਦੰਡੇ ਜਾ ਸਕਣ ਵਾਲਿਆਂ ਨੂੰ ਭੁਜ ਦੰਡਾਂ ਨਾਲ ਦੰਡਿਤ ਕੀਤਾ ਅਤੇ ਬਲਵਾਨਾਂ ਦਾ ਘਮੰਡ ਦੂਰ ਕੀਤਾ। ਇੰਦਰ ('ਅਖੰਡਲ') ਨੂੰ ਸਵਰਗ ਵਿਚ ਸਥਾਪਿਤ ਕੀਤਾ (ਜਿਸ ਦੀ ਖ਼ੁਸ਼ੀ ਦਾ)ਨਾਦ ਬ੍ਰਹਮੰਡ ਵਿਚ ਸੁਣਿਆ ਗਿਆ। (ਤੁਸੀਂ) ਯੁੱਧ-ਭੂਮੀ ਵਿਚ ਕਠੋਰ ਧਨੁਸ਼ ਨੂੰ ਧਾਰਨ ਕਰਨ ਵਾਲੀ ਹੋ, ਤੁਹਾਡੇ ਵਰਗਾ ਸ਼ੂਰਵੀਰ ਹੋਰ ਕੋਈ ਨਹੀਂ ਹੈ।੪੮।੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਚੰਡੀ ਚਰਿਤ੍ਰ ਦੇ ਪਹਿਲੇ ਅਧਿਆਇ ਦੀ ਸਮਾਪਤੀ,*
*ਸਭ ਸ਼ੁਭ ਹੈ। ੧। ੪੮। ਚਲਦਾ।*

*ਦੋਹਰਾ*

ਚਿਤ੍ਰਵਤੀ ਨਾਂ ਦੀ ਨਗਰੀ ਵਿਚ ਚਿਤ੍ਰ ਸਿੰਘ ਨਾਂ ਦਾ ਇਕ ਰਾਜਾ ਸੀ। ਉਸ ਦੇ ਘਰ ਬਹੁਤ ਧਨ-ਦੌਲਤ ਅਤੇ ਅਨੇਕ ਰਥ, ਹਾਥੀ, ਘੋੜੇ ਸਨ।੧। ਉਸ ਨੂੰ ਵਿਧਾਤਾ ਨੇ ਚੰਗੀ ਤਰ੍ਹਾਂ ਅਨੂਪਮ ਰੂਪ ਪ੍ਰਦਾਨ ਕੀਤਾ ਸੀ। (ਉਸ ਉਤੇ) ਦੇਵ-ਪਤਨੀਆਂ, ਦੈਂਤ-ਪਤਨੀਆਂ ਅਤੇ ਕਿੰਨਰ-ਇਸਤਰੀਆਂ ਅਤੇ ਸ਼ਹਿਰਨਾਂ ਰੀਝ ਜਾਂਦੀਆਂ ਸਨ।੨। ਇਕ ਅਪੱਛਰਾ ਸ਼ਿੰਗਾਰ ਕਰ ਕੇ ਇੰਦਰ ਪਾਸ ਜਾ ਰਹੀ ਸੀ। (ਉਸ) ਰਾਜੇ ਨੂੰ ਵੇਖ ਕੇ (ਅਪੱਛਰਾ) ਅਟਕ ਗਈ ਜਿਵੇਂ ਕਮਲ ਦੇ ਫੁੱਲ ਨੂੰ ਵੇਖ ਕੇ ਭੌਰਾ ਰੁਕ ਜਾਂਦਾ ਹੈ।੩।

*ਅੜਿਲ*

ਰਾਜੇ ਦੇ ਰੂਪ ਨੂੰ ਵੇਖ ਕੇ ਅਪੱਛਰਾ ਮੋਹਿਤ ਹੋ ਗਈ। (ਉਸ ਨੂੰ) ਮਿਲਣ ਦੇ ਉਪਾ ਵਜੋਂ ਛਲ ਪੂਰਵਕ (ਆਪਣੀ) ਦੂਤੀ ਭੇਜੀ। (ਉਸ ਨੇ ਦੂਤੀ ਦੁਆਰਾ ਕਹਿ ਭੇਜਿਆ ਕਿ) ਪ੍ਰੀਤਮ ਦੇ ਨ ਮਿਲਣ ਤੇ ਵਿਸ਼ ਪਾਨ ਕਰ ਲਵਾਂਗੀ। ਜਾਂ ਕਟਾਰੀ ਮਾਰ ਕੇ ਮਰ ਜਾਵਾਂਗੀ ਅਤੇ ਇਕ ਘੜੀ ਵੀ ਨਹੀਂ ਜੀਵਾਂਗੀ।੪।

*ਦੋਹਰਾ*

ਤਾਹਿ ਦੂਤਿਕਾ ਰਾਇ ਸੋ ਭੇਦ ਕਹ੍ਯੋ ਸਮੁਝਾਇ।
ਬਰੀ ਰਾਇ ਸੁਖ ਪਾਇ ਮਨ ਦੁੰਦਭਿ ਢੋਲ ਬਜਾਇ। ੫।
ਏਕ ਪੁਤ੍ਰ ਤਾ ਤੇ ਭਯੋ ਅਮਿਤ ਰੂਪ ਕੀ ਖਾਨਿ।
ਮਹਾ ਰੁਦ੍ਰ ਹੂੰ ਰਿਸਿ ਕਰੇ ਕਾਮਦੇਵ ਪਹਿਚਾਨਿ। ੬।

ਬਹੁਤ ਬਰਸਿ ਸੰਗ ਅਪਸਰਾ ਭੂਪਤਿ ਮਾਨੇ ਭੋਗ।
ਬਹੁਰਿ ਅਪਸਰਾ ਇੰਦ੍ਰ ਕੇ ਜਾਤ ਭਈ ਉਡਿ ਲੋਗ। ੭।
ਤਿਹ ਬਿਨੁ ਭੂਤਤਿ ਦੁਖਿਤ ਹ੍ਵੈ ਮੰਤ੍ਰੀ ਲਏ ਬੁਲਾਇ।
ਚਿਤ੍ਰ ਚਿਤ੍ਰਿ ਤਾ ਕੋ ਤੁਰਿਤ ਦੇਸਨ ਦਯੋ ਪਠਾਇ। ੮।
ਖੋਜਤ ਓਡਛ ਨਾਥ ਕੇ ਲਹੀ ਕੰਨਿਕਾ ਏਕ।
ਰੂਪ ਸਕਲ ਸਮ ਅਪਸਰਾ ਤਾ ਤੇ ਗੁਨਨ ਬਿਸੇਖ। ੯।

*ਚੌਪਈ*

ਸੁਨਤ ਬਚਨ ਨ੍ਰਿਪ ਸੈਨ ਬੁਲਾਯੋ। ਭਾਤਿ ਭਾਤਿ ਸੋ ਦਰਬੁ ਲੁਟਾਯੋ।
ਸਾਜੇ ਸਸਤ੍ਰ ਕੌਚ ਤਨ ਧਾਰੇ। ਸਹਰ ਓਡਛਾ ਓਰ ਸਿਧਾਰੇ। ੧੦।

ਭੇਵ ਸੁਨਤ ਉਨਹੂੰ ਦਲ ਜੋਰਿਯੋ। ਭਾਤਿ ਭਾਤਿ ਭਏ ਸੈਨ ਨਿਹੋਰਿਯੋ।
ਰਨ ਛਤ੍ਰਿਨ ਕੋ ਆਇਸੁ ਦੀਨੋ। ਆਪੁਨ ਜੁਧ ਹੇਤ ਮਨੁ ਕੀਨੋ। ੧੧।

*ਦੋਹਰਾ*

ਭਾਤਿ ਭਾਤਿ ਮਾਰੂ ਬਜੇ ਮੰਡੇ ਸੁਭਟ ਰਨ ਆਇ।
ਅਮਿਤ ਬਾਨ ਬਰਛਾ ਭਏ ਰਹਤ ਪਵਨ ਉਰਝਾਇ। ੧੨।

*ਭੁਜੰਗ ਛੰਦ*

ਬਧੇ ਬਾਢਵਾਰੀ ਮਹਾ ਬੀਰ ਬਾਂਕੇ। ਕਛੈ ਕਾਛਨੀ ਤੇ ਸਭੈ ਹੀ ਨਿਸਾਂਕੇ।
ਧਏ ਸਾਮੁਹੇ ਵੈ ਹਠੀ ਜੁਧ ਜਾਰੇ। ਹਟੈ ਨ ਹਠੀਲੇ ਕਹੂੰ ਐਠਿਯਾਰੇ। ੧੩।

*ਦੋਹਰਾ*

ਹਨਿਵਤਿ ਸਿੰਘ ਆਗੇ ਕਿਯੋ ਅਮਿਤ ਸੈਨ ਦੈ ਸਾਥ।
ਚਿਤ੍ਰ ਸਿੰਘ ਪਾਛੇ ਰਹਿਯੋ ਗਹੈ ਬਰਛਿਯਾ ਹਾਥ। ੧੪।

*ਸਵੈਯਾ*

ਹਾਕਿ ਹਜਾਰ ਹਿਮਾਲਯ ਸੋ ਹਲ ਕਾਹਨਿ ਕੈ ਹਠਵਾਰਨ ਹੂੰਕੇ।
ਹਿੰਮਤਿ ਬਾਧਿ ਹਿਰੌਲਹਿ ਲੌ ਕਰ ਲੈ ਹਥਿਆਰ ਹਹਾ ਕਹਿ ਢੂਕੇ।
ਹਾਲਿ ਉਠਿਯੋ ਗਿਰ ਹੇਮ ਹਲਾਚਲ ਹੇਰਤ ਲੋਗ ਹਰੀ ਹਰ ਜੂ ਕੇ।
ਹਾਰਿ ਗਿਰੇ ਬਿਨੁ ਹਾਰੇ ਰਹੇ ਅਰੁ ਹਾਥ ਲਗੇ ਅਰਿ ਹਾਸੀ ਹਨੂੰ ਕੇ। ੧੫।

*ਦੋਹਰਾ*

ਉਸ ਦੂਤੀ ਨੇ ਰਾਜੇ ਨੂੰ (ਸਾਰਾ) ਭੇਦ ਕਹਿ ਕੇ ਸਮਝਾ ਦਿੱਤਾ। ਰਾਜੇ ਨੇ (ਉਸ ਅਪੱਛਰਾ ਨੂੰ) ਵਰ ਲਿਆ ਅਤੇ ਢੋਲ ਅਤੇ ਨਗਾਰੇ ਵਜਾ ਕੇ ਮਨ ਵਿਚ ਸੁਖ ਪ੍ਰਾਪਤ ਕੀਤਾ।੫। ਉਸ (ਅਪੱਛਰਾ) ਤੋਂ ਇਕ ਪੁੱਤਰ ਪੈਦਾ ਹੋਇਆ ਜੋ ਬਹੁਤ ਅਧਿਕ ('ਅਮਿਤ') ਰੂਪ ਦੀ ਖਾਣ ਸੀ। (ਉਸ ਨੂੰ) ਕਾਮ ਦੇਵ ਸਮਝ ਕੇ ਸ਼ਿਵ ਕ੍ਰੋਧਿਤ ਹੋ ਰਿਹਾ ਸੀ।੬।

ਬਹੁਤ ਵਰ੍ਹਿਆਂ ਤਕ ਰਾਜੇ ਨੇ ਅਪੱਛਰਾ ਨਾਲ ਭੋਗ-ਵਿਲਾਸ ਕੀਤਾ। ਫਿਰ ਅਪੱਛਰਾ ਉਡ ਕੇ ਇੰਦਰ ਲੋਕ ਨੂੰ ਚਲੀ ਗਈ।੭। ਉਸ ਤੋਂ ਬਿਨਾ ਰਾਜੇ ਨੇ ਦੁਖੀ ਹੋ ਕੇ ਮੰਤ੍ਰੀਆਂ ਨੂੰ ਬੁਲਾ ਲਿਆ ਅਤੇ ਚਿਤਰਕਾਰ ਤੋਂ (ਅਪੱਛਰਾ ਦੇ) ਚਿਤਰ ਬਣਵਾ ਕੇ ਤੁਰਤ ਦੇਸਾਂ ਬਿਦੇਸਾਂ ਵਿਚ ਭਿਜਵਾ ਦਿੱਤੇ।੮। ਖੋਜਦਿਆਂ ਖੋਜਦਿਆਂ ਉੜੀਸਾ (ਦੇਸ) ਦੇ ਰਾਜੇ (ਕੋਲ) ਇਕ ਕੰਨਿਆ ਲਭ ਲਈ ਜਿਸ ਦਾ ਰੂਪ ਅਪੱਛਰਾ ਵਰਗਾ ਸੀ ਅਤੇ ਉਸ ਨਾਲੋਂ (ਕਈ) ਵਿਸ਼ੇਸ਼ ਗੁਣ ਵੀ ਸਨ।੯।

*ਚੌਪਈ*

(ਉਸ ਕੰਨਿਆ ਬਾਰੇ) ਬੋਲ ਸੁਣ ਕੇ ਰਾਜੇ ਨੇ ਸੈਨਾ ਨੂੰ ਬੁਲਾਇਆ (ਅਤੇ ਉਸ ਵਿਚ) ਭਾਂਤ ਭਾਂਤ ਦੀ ਦੌਲਤ ਵੰਡੀ। (ਸੈਨਿਕਾਂ ਨੇ) ਸ਼ਰੀਰਾਂ ਉਤੇ ਕਵਚ ਅਤੇ ਸ਼ਸਤ੍ਰ ਧਾਰਨ ਕਰ ਲਏ ਅਤੇ ਉੜੀਸਾ ਸ਼ਹਿਰ ਵਲ ਤੁਰ ਪਏ।੧੦।

ਉੜੀਸਾ ਦੇ ਰਾਜੇ ਨੇ (ਇਸ ਮੁਹਿਮ ਦਾ) ਭੇਦ ਸੁਣ ਕੇ ਆਪਣੀ ਸੈਨਾ ਇਕੱਠੀ ਕੀਤੀ ਅਤੇ ਕਈ ਢੰਗਾਂ ਨਾਲ ਸੈਨਾ ਨੂੰ ਬੇਨਤੀ ਕੀਤੀ (ਅਰਥਾਤ੍ ਯੁੱਧ ਲਈ ਪ੍ਰੇਰਿਤ ਕੀਤਾ)। ਛਤ੍ਰੀਆਂ ਨੂੰ ਯੁੱਧ ਲਈ ਆਗਿਆ ਦਿੱਤੀ ਅਤੇ ਆਪ ਵੀ ਯੁੱਧ ਲਈ ਮਨ ਬਣ ਲਿਆ।੧੧।

*ਦੋਹਰਾ*

ਤਰ੍ਹਾਂ ਤਰ੍ਹਾਂ ਦੇ ਮਾਰੂ ਵਾਜੇ ਵਜਣ ਲਗੇ ਅਤੇ ਯੋਧੇ ਰਣ-ਭੂਮੀ ਵਿਚ ਆ ਕੇ ਡਟ ਗਏ। ਬਾਣਾਂ ਦੀ ਬੇਹਿਸਾਬੀ ਬਰਖਾ ਹੋਈ, (ਜਿਸ ਵਿਚ) ਪੌਣ ਵੀ ਉਲਝ ਕੇ ਰਹਿ ਗਈ।੧੨।

*ਭੁਜੰਗ ਛੰਦ*

ਮਹਾਬੀਰ ਅਤੇ ਸ਼ਕਤੀਸ਼ਾਲੀ ਯੋਧੇ ਤਲਵਾਰਾਂ ਨਾਲ ਵਢੇ ਜਾਣ ਲਗੇ। ਚੰਗੀ ਤਰ੍ਹਾਂ ਸਜੇ ਹੋਏ ਸਭ ਸੂਰਮੇ ਨਿਸੰਗ ਹੋ ਕੇ (ਭਿੜ ਰਹੇ ਸਨ)। ਉਹ ਹਠੀਲੇ ਸੂਰਮੇ ਸਾਹਮਣੇ ਹੋ ਕੇ ਯੁੱਧ ਵਿਚ ਲੜ ਰਹੇ ਸਨ ਅਤੇ (ਉਹ) ਹਠੀਲੇ ਅਤੇ ਆਕੜਖਾਨ ਹਟਾਇਆਂ ਹਟਦੇ ਨਹੀਂ ਸਨ।੧੩।

*ਦੋਹਰਾ*

ਹਨਵੰਤ ਸਿੰਘ ਨੂੰ ਬਹੁਤ ਅਧਿਕ ਸੈਨਾ ਦੇ ਕੇ ਅਗੇ ਕੀਤਾ ਗਿਆ ਹੈ ਅਤੇ ਚਿਤ੍ਰ ਸਿੰਘ ਹੱਥ ਵਿਚ ਬਰਛਾ ਲੈ ਕੇ ਪਿਛੇ ਰਿਹਾ ਹੈ।੧੪।

*ਸਵੈਯਾ*

ਹਿਮਾਲੇ ਵਰਗੇ (ਸ਼ਰੀਰਾਂ ਵਾਲੇ) ਹਜ਼ਾਰਾਂ (ਸੈਨਿਕ) ਅਤੇ ਹਠੀਲੇ ਸੂਰਮੇ ਲਲਕਾਰਦੇ ਹੋਏ ਅਗੇ ਵਧੇ ਹਨ। ਹਿੰਮਤ ਬੰਨ੍ਹ ਕੇ ਅਸਤਾਚਲ ਤਕ ('ਹਿਰੌਲਹਿ ਲੌਂ') ਹੱਥ ਵਿਚ ਹਥਿਆਰ ਲੈ ਕੇ ਵੰਗਾਰਦੇ ਹੋਏ ਨੇੜੇ ਢੁਕੇ ਹਨ। ਹਲਚਲ (ਅਥਵਾ ਰੌਲੇ ਰੱਪੇ) ਨੂੰ ਵੇਖ ਕੇ ਸੁਮੇਰ ਪਰਬਤ ਹਿਲ ਗਿਆ ਹੈ ਅਤੇ ਸ਼ਿਵ ਅਤੇ ਵਿਸ਼ਨੂ ਦੇ ਲੋਕ ਵੇਖ ਕੇ (ਘਬਰਾ) ਰਹੇ ਹਨ। (ਉਹ) ਹਾਰ ਖਾ ਕੇ ਡਿਗ ਗਏ ਹਨ ਅਤੇ (ਇਧਰ) ਬਿਨਾ ਹਾਰੇ ਹੀ ਖੜੋਤੇ ਰਹਿ ਗਏ ਹਨ ਅਤੇ ਅਜੇ ਹਨਵੰਤ ਨੇ ਹਾਸੀ ਵਜੋਂ ਹੀ ਹੱਥ ਲਗਾਏ ਹਨ।੧੫।

ਠਾਢੇ ਜਹਾ ਸਰਦਾਰ ਬਡੇ ਕੁਪਿ ਕੌਚ ਕ੍ਰਿਪਾਨ ਕਸੇ ਪਠਨੇਟੇ।
ਆਨਿ ਪਰੇ ਹਠ ਠਾਨਿ ਤਹੀ ਸਿਰਦਾਰਨ ਤੇਟਿ ਬਰੰਗਨਿ ਭੇਟੇ।
ਭਾਰੀ ਭਿਰੇ ਰਨ ਮੈ ਤਬ ਲੌ ਜਬ ਲੌ ਨਹਿ ਸਾਰ ਕੀ ਧਾਰ ਲਪੇਟੇ।
ਸਤ੍ਰੁ ਕੀ ਸੈਨ ਤਰੰਗਨਿ ਤੁਲਿ ਹ੍ਵੈ ਤਾ ਮੈ ਤਰੰਗ ਤਰੇ ਖਤਿਰੇਟੇ।੧੬।

*ਦੋਹਰਾ*

ਮਾਰਿ ਓਡਛਾ ਰਾਇ ਕੋ ਲਈ ਸੁਤਾ ਤਿਹ ਜੀਤਿ।
ਬਰੀ ਰਾਇ ਸੁਖ ਪਾਇ ਮਨ ਮਾਨਿ ਸਾਸਤ੍ਰ ਕੀ ਰੀਤਿ। ੧੭।
ਓਡਛੇਸ ਜਾ ਕੀ ਹਿਤੂ ਚਿਤ੍ਰਮਤੀ ਤਿਹ ਨਾਮ।
ਹਨਿਵਤਿ ਸਿੰਘਹਿ ਸੋ ਰਹੈ ਚਿਤਵਤ ਆਠੋ ਜਾਮ। ੧੮।
ਪੜਨ ਹੇਤੁ ਤਾ ਕੌ ਨ੍ਰਿਪਤਿ ਸੌਪ੍ਯੋ ਦਿਜ ਗ੍ਰਿਹ ਮਾਹਿ।
ਏਕ ਮਾਸ ਤਾ ਸੌ ਕਹਿਯੋ ਦਿਜਬਰ ਬੋਲ੍ਯਹੁ ਨਾਹਿ। ੧੯।

*ਚੌਪਈ*

ਰਾਜੇ ਨਿਜੁ ਸੁਤ ਨਿਕਟ ਬੁਲਾਯੋ। ਦਿਜਬਰ ਤਾਹਿ ਸੰਗ ਲੈ ਆਯੋ।
ਪੜੋ ਪੜ੍ਯੋ ਗੁਨ ਛਿਤਪਤਿ ਕਹਿਯੋ। ਸੁਨ ਸੁਅ ਬਚਨ ਮੋਨਿ ਹ੍ਵੈ ਰਹਿਯੋ। ੨੦।

*ਦੋਹਰਾ*

ਲੈ ਤਾ ਕੋ ਰਾਜੈ ਕਿਯਾ ਅਪਨੇ ਧਾਮ ਪਯਾਨ।
ਸਖੀ ਸਹਸ ਠਾਢੀ ਜਹਾ ਸੁੰਦਰਿ ਪਰੀ ਸਮਾਨ। ੨੧।
ਬੋਲਤ ਸੁਤ ਮੁਖ ਤੇ ਨਹੀ ਯੌ ਨ੍ਰਿਪ ਕਹਿਯੋ ਸੁਨਾਇ।
ਚਿਤ੍ਰਪਤੀ ਤਿਹ ਲੈ ਗਈ ਅਪੁਨੇ ਸਦਨ ਲਵਾਇ। ੨੨।

*ਅੜਿਲ*

ਚੋਰ ਚਤੁਰਿ ਚਿਤ ਲਯੋ ਕਹੋ ਕਸ ਕੀਜੀਐ।
ਕਾਢਿ ਕਰਿਜਵਾ ਅਪਨ ਲਲਾ ਕੌ ਦੀਜੀਐ।
ਜੰਤ੍ਰ ਮੰਤ੍ਰ ਜੌ ਕੀਨੇ ਪੀਅਹਿ ਰਿਝਾਈਐ।
ਹੋ ਤਦਿਨ ਘਰੀ ਕੇ ਸਖੀ ਸਹਿਤ ਬਲਿ ਜਾਈਐ। ੨੩।

*ਦੋਹਰਾ*

ਅਤਿ ਅਨੂਪ ਸੁੰਦਰ ਸਰਸ ਮਨੋ ਮੈਨ ਕੇ ਐਨ।
ਮੋ ਮਨ ਕੋ ਮੋਹਤ ਸਦਾ ਮਿਤ੍ਰ ਤਿਹਾਰੇ ਨੈਨ। ੨੪।

*ਸਵੈਯਾ*

ਬਾਨ ਬਧੀ ਬਿਰਹਾ ਕੇ ਬਲਾਇ ਲਿਯੋ ਰੀਝਿ ਰਹੀ ਲਖਿ ਰੂਪ ਤਿਹਾਰੋ।
ਭੋਗ ਕਰੋ ਮੁਹਿ ਸਾਥ ਭਲੀ ਬਿਧਿ ਭੂਪਤਿ ਕੋ ਨਹਿ ਤ੍ਰਾਸ ਬਿਚਾਰੋ।
ਸੋ ਨ ਕਰੈ ਕਛੁ[੧] ਚਾਰੁ ਚਿਤੈਬੇ ਕੋ ਖਾਇ ਗਿਰੀ ਮਨ ਮੈਨ ਤਵਾਰੋ।
ਕੋਟਿ ਉਪਾਇ ਰਹੀ ਕੈ ਦਯਾ ਕੀ ਸੋ ਕੈਸੇ ਹੂੰ ਭੀਜਤ ਭਯੋ ਨ ਐਠ੍ਯਾਰੋ। ੨੫।

੧. 'ਕਖੁ'

ਜਿਥੇ ਵੱਡੇ ਵੱਡੇ ਜਵਾਨ ਸਰਦਾਰ, ਕ੍ਰੋਧ ਨਾਲ ਕਵਚ ਅਤੇ ਕ੍ਰਿਪਾਨਾਂ ਕਸ ਕੇ ਖੜੋਤੇ ਹੋਏ ਹਨ, (ਉਹ) ਹਠ ਪੂਰਵਕ ਉਥੇ ਆ ਪਏ ਹਨ। (ਉਥੇ) ਸਰਦਾਰਾਂ ਨੂੰ ਤਾੜ ਕੇ ਅਪੱਛਰਵਾਂ ਮਿਲ ਰਹੀਆਂ ਹਨ। (ਉਹ) ਉਦੋਂ ਤਕ ਯੁੱਧ-ਭੂਮੀ ਵਿਚ ਖ਼ੂਬ ਲੜੇ ਹਨ ਜਦ ਤਕ ਕਿ ਲੋਹੇ (ਸ਼ਸਤ੍ਰ) ਦੀ ਧਾਰ ਵਿਚ ਲਪੇਟੇ ਨਹੀਂ ਗਏ। ਵੈਰੀ ਦੀ ਸੈਨਾ ਨਦੀ ਦੇ ਸਮਾਨ ਹੈ ਅਤੇ ਛਤ੍ਰੀ-ਪੁੱਤਰ ਉਸ ਵਿਚ (ਮੌਜ ਨਾਲ) ਤਰ ਰਹੇ ਹਨ।੧੬।

*ਦੋਹਰਾ*

ਉੜੀਸਾ ਦੇ ਰਾਜੇ ਨੂੰ ਮਾਰ ਕੇ ਉਸ ਦੀ ਧੀ ਨੂੰ ਜਿਤ ਲਿਆ। ਰਾਜੇ ਨੇ ਸ਼ਾਸਤ੍ਰ ਦੀ ਰੀਤ ਅਨੁਸਾਰ ਵਿਆਹ ਕਰ ਲਿਆ ਅਤੇ ਮਨ ਵਿਚ ਸੁਖ ਪਾਇਆ।੧੭। ਉੜੀਸਾ ਦੇ ਰਾਜੇ ਦੀ ਪਿਆਰੀ (ਧੀ), ਜਿਸ ਦਾ ਨਾਮ ਚਿਤ੍ਰਮਤੀ ਸੀ, ਅੱਠੇ ਪਹਿਰ ਹਨਿਵੰਤ ਸਿੰਘ ਨੂੰ ਯਾਦ ਕਰਦੀ ਰਹਿੰਦੀ ਸੀ।੧੮। ਉਸ (ਹਨਿਵੰਤ ਸਿੰਘ) ਨੂੰ ਪੜ੍ਹਨ ਲਈ ਰਾਜੇ ਨੇ ਬ੍ਰਾਹਮਣ ਦੇ ਘਰ ਭੇਜਿਆ। ਇਕ ਮਹੀਨੇ ਤਕ (ਰਾਣੀ ਦੇ) ਕਹੇ ਤੇ ਬ੍ਰਾਹਮਣ (ਰਾਜ ਕੁਮਾਰ ਨਾਲ) ਨ ਬੋਲਿਆ।੧੯।

*ਚੌਪਈ*

ਰਾਜੇ ਨੇ ਆਪਣੇ ਪੁੱਤਰ ਨੂੰ ਕੋਲ ਬੁਲਾਇਆ। ਬ੍ਰਾਹਮਣ ਉਸ ਨੂੰ ਨਾਲ ਲੈ ਆਇਆ। ਰਾਜੇ ਨੇ (ਜੋ) ਗੁਣ ਪੜ੍ਹਿਆ ਹੈ, (ਉਸ ਨੂੰ) ਪੜ੍ਹਨ ਲਈ ਕਿਹਾ। ਪੁੱਤਰ (ਰਾਜੇ ਦਾ) ਬਚਨ ਸੁਣ ਕੇ ਚੁਪ ਹੀ ਰਿਹਾ।੨0।

*ਦੋਹਰਾ*

ਉਸ ਨੂੰ ਲੈ ਕੇ ਰਾਜਾ ਆਪਣੇ ਘਰ ਵਲ ਚਲਾ ਗਿਆ। ਉਥੇ ਹਜ਼ਾਰ ਸਖੀਆਂ ਨਾਲ ਪਰੀ ਵਰਗੀ ਸੁੰਦਰੀ ਖੜੋਤੀ ਸੀ।੨੧। ਰਾਜੇ ਨੇ ਸਾਰਿਆਂ ਨੂੰ ਇਸ ਤਰ੍ਹਾਂ ਕਹਿ ਕੇ ਸੁਣਾਇਆ ਕਿ ਪੁੱਤਰ ਮੁਖ ਤੋਂ ਬੋਲਦਾ ਨਹੀਂ ਹੈ। (ਤਦ) ਚਿਤ੍ਰਮਤੀ ਉਸ ਨੂੰ ਆਪਣੇ ਮਹੱਲ ਵਿਚ ਲੈ ਗਈ।੨੨।

*ਅੜਿਲ*

(ਰਾਣੀ ਨੇ ਕਿਹਾ) ਹੇ ਸਖੀ! (ਜੇ) ਕੋਈ ਚਤੁਰ ਚੋਰ ਚਿਤ ਚੁਰਾ ਲਏ ਤਾਂ ਕੀ ਕੀਤਾ ਜਾਣਾ ਚਾਹੀਦਾ ਹੈ। (ਆਪ ਹੀ ਉੱਤਰ ਦਿੰਦਿਆਂ ਕਹਿੰਦੀ ਹੈ ਤਾਂ) ਆਪਣਾ ਕਲੇਜਾ ਕਢ ਕੇ ਪ੍ਰਿਯ ਨੂੰ ਦੇ ਦੇਣਾ ਚਾਹੀਦਾ ਹੈ। (ਜਦੋਂ) ਜੰਤ੍ਰ ਮੰਤ੍ਰ ਕਰ ਕੇ ਪ੍ਰਿਯ ਨੂੰ ਰਿਝਾ ਲਈਏ, ਤਾਂ ਉਸ ਦਿਨ ਉਸੇ ਘੜੀ (ਉਸ ਉਤੇ) ਨਿਛਾਵਰ ਹੋ ਜਾਣਾ ਚਾਹੀਦਾ ਹੈ।੨੩।

*ਦੋਹਰਾ*

ਹੇ ਮਿਤਰ! (ਤੇਰਾ ਰੂਪ) ਅਤਿ ਸੁੰਦਰ ਅਤੇ ਸਰਸ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮ ਦੇਵ ਦਾ ਘਰ ਹੋਵੇ। ਤੇਰੇ ਨੈਣ ਮੇਰੇ ਮਨ ਨੂੰ ਸਦਾ ਮੋਹਿਤ ਕਰਨ ਵਾਲੇ ਹਨ।੨੪।

*ਸਵੈਯਾ*

(ਮੈਂ) ਤੇਰੇ ਵਿਯੋਗ ਦੇ ਬਾਣ ਨਾਲ ਵਿੰਨ੍ਹੀ ਹੋਈ (ਤੇਰੀਆਂ) ਬਲਾਵਾਂ ਲੈਂਦੀ ਹਾਂ ਅਤੇ ਤੇਰੇ ਰੂਪ ਨੂੰ ਵੇਖ ਕੇ ਖ਼ੁਸ਼ ਹੋ ਰਹੀ ਹਾਂ। (ਤੂੰ) ਮੇਰੇ ਨਾਲ ਚੰਗੀ ਤਰ੍ਹਾਂ ਭੋਗ ਵਿਲਾਸ ਕਰ ਅਤੇ ਰਾਜੇ ਦਾ ਡਰ ਮਨ ਵਿਚ ਨ ਰਖ। ਉਹ ਮੇਰੇ ਚਿਤ ਨੂੰ ਚੰਗੀ ਤਰ੍ਹਾਂ ਰਿਝਾਉਂਦਾ ਨਹੀਂ ਹੈ, (ਇਸੇ ਲਈ) ਮਨ ਵਿਚ ਕਾਮ-ਪੀੜਿਤ ਹੋ ਕੇ ਭਵਾਟਣੀ ਖਾ ਕੇ ਡਿਗ ਪਈ ਹਾਂ। ਸੌਂਹ ਰਬ ਦੀ, (ਮੈਂ) ਕਰੋੜਾਂ ਉਪਾ ਕਰ ਥਕੀ ਹਾਂ, ਪਰ ਕਿਵੇਂ ਵੀ ਮੇਰਾ ਹਠੀਲਾ ਮਨ ਭਿਜਿਆ ਨਹੀਂ ਹੈ।੨੫।

*ਦੋਹਰਾ*

ਚਿਤ ਚੇਟਕ ਸੋ ਚੁਭਿ ਗਯੋ ਚਮਕਿ ਚਕ੍ਰਿਤ ਭਯੋ ਅੰਗ।
ਚੋਰਿ ਚਤੁਰ ਚਿਤ ਲੈ ਗਯੋ ਚਪਲ ਚਖਨ ਕੇ ਸੰਗ। ੨੬।

ਚੇਰਿ ਰੂਪ ਤੁਹਿ ਬਸਿ ਭਈ ਗਹੌਂ ਕਵਨ ਕੀ ਓਟ।
ਮਛਰੀ ਜ੍ਯੋ ਤਰਫੈ ਪਰੀ ਚੁਭੀ ਚਖਨ ਕੀ ਚੋਟ। ੨੭।

*ਚੌਪਈ*

ਵਾ ਕੀ ਕਹੀ ਨ ਨ੍ਰਿਪ ਸੁਤ ਮਾਨੀ। ਚਿਤ੍ਰਮਤੀ ਤਬ ਭਈ ਖਿਸਾਨੀ।
ਚਿਤ੍ਰ ਸਿੰਘ ਪੈ ਜਾਇ ਪੁਕਾਰੋ। ਬਡੋ ਦੁਸਟ ਇਹ ਪੁਤ੍ਰ ਤੁਹਾਰੋ। ੨੮।

*ਦੋਹਰਾ*

ਫਾਰਿ ਚੀਰ ਕਰ ਆਪਨੇ ਮੁਖ ਨਖ ਘਾਇ ਲਗਾਇ।
ਰਾਜਾ ਕੋ ਰੋਖਿਤ ਕਿਯੌ ਤਨ ਕੋ ਚਿਹਨ ਦਿਖਾਇ। ੨੯।

*ਚੌਪਈ*

ਬਚਨ ਸੁਨਤ ਕ੍ਰੁਧਿਤ ਨ੍ਰਿਪ ਭਯੋ। ਮਾਰਨ ਹੇਤ ਸੁਤਹਿ ਲੈ ਗਯੋ।
ਮੰਤ੍ਰਿਨ ਆਨਿ ਰਾਵ ਸਮੁਝਾਯੋ। ਤ੍ਰਿਯਾ ਚਰਿਤ੍ਰ ਨ ਕਿਨਹੂੰ ਪਾਯੋ। ੩੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੁਤਿਯ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨। ੨੮। ਅਫਜੂੰ।*

*ਦੋਹਰਾ*

ਬੰਦਿਸਾਲ ਕੋ ਭੂਪ ਤਬ ਨਿਜੁ ਸੁਤ ਦਿਯੋ ਪਠਾਇ।
ਭੋਰ ਹੋਤ ਅਪਨੇ ਨਿਕਟਿ ਬਹੁਰੋ ਲਿਯੋ ਬੁਲਾਇ। ੧।

ਏਕ ਪੁਤ੍ਰਿਕਾ ਗ੍ਵਾਰ ਕੀ ਤਾ ਕੋ ਕਹੋ ਬਿਚਾਰ।
ਏਕ ਮੋਟਿਯਾ ਯਾਰ ਤਿਹ ਔਰ ਪਤਰਿਯਾ ਯਾਰ। ੨।

ਸ੍ਰੀ ਮ੍ਰਿਗ ਚਛੁਮਤੀ ਰਹੈ ਤਾ ਕੋ ਰੂਪ ਅਪਾਰ।
ਊਚ ਨੀਚ ਤਾ ਸੌ ਸਦਾ ਨਿਤਪ੍ਰਤਿ ਕਰੈ ਜੁਹਾਰ। ੩।

*ਚੌਪਈ*

ਸਹਰ ਕਾਲਪੀ ਮਾਹਿ ਬਸਤ ਤੈ। ਭਾਤਿ ਭਾਤਿ ਕੇ ਭੋਗ ਕਰੈ ਵੈ।
ਸ੍ਰੀ ਮ੍ਰਿਗ ਨੈਨ ਮਤੀ ਤਹ ਰਾਜੈ। ਨਿਰਖਿ ਛਪਾਕਰਿ ਕੀ ਛਬਿ ਲਾਜੈ। ੪।

*ਦੋਹਰਾ*

(ਰਾਣੀ ਦਾ) ਚਿਤ ਕਾਮ-ਕ੍ਰੀੜਾ ਵਿਚ ਰਮ ਗਿਆ ਅਤੇ ਉਸ ਦਾ ਅੰਗ ਅੰਗ ਮਚਲ ਕੇ ਉਤੇਜਿਤ ਹੋ ਗਿਆ। (ਕਿਉਂਕਿ ਉਸ ਦਾ) ਚਿਤ ਚੋਰ (ਰਾਜ ਕੁਮਾਰ) ਦੀਆਂ ਚੰਚਲ ਅੱਖਾਂ ਨਾਲ ਚੁਰਾ ਲਿਆ ਗਿਆ।੨੬। (ਮੈਂ) ਤੇਰਾ ਰੂਪ ਵੇਖ ਕੇ (ਤੇਰੇ) ਵਸ ਵਿਚ ਹੋ ਗਈ ਹਾਂ, (ਹੁਣ) ਕਿਸ ਦੀ ਓਟ ਲਵਾਂ। (ਤੁਹਾਡੇ) ਨੈਣਾਂ ਦੀ ਚੋਟ ਖਾ ਕੇ ਮੱਛਲੀ ਵਾਂਗ ਤੜਪ ਰਹੀ ਹਾਂ।੨੭।

*ਚੌਪਈ*

ਰਾਜੇ ਦੇ ਪੁੱਤਰ ਨੇ ਉਸ ਦੀ ਕਹੀ ਹੋਈ (ਗੱਲ ਨੂੰ) ਨ ਮੰਨਿਆ। ਤਦ ਚਿਤ੍ਰਮਤੀ (ਰਾਣੀ) ਖਿਝ ਗਈ। (ਉਸ ਨੇ) ਜਾ ਕੇ ਰਾਜਾ ਚਿਤ੍ਰ ਸਿੰਘ ਅਗੇ ਫ਼ਰਿਆਦ ਕੀਤੀ ਕਿ ਤੇਰਾ ਇਹ ਪੁੱਤਰ ਬਹੁਤ ਦੁਸ਼ਟ ਹੈ।੨੮।

*ਦੋਹਰਾ*

(ਰਾਣੀ ਨੇ) ਆਪਣੇ ਬਸਤ੍ਰ ਫਾੜ ਕੇ ਅਤੇ ਮੁਖ ਉਤੇ ਨੌਹਾਂ ਨਾਲ ਜ਼ਖਮ ਕਰ ਕੇ ਅਤੇ ਸ਼ਰੀਰ ਦੇ ਚਿੰਨ੍ਹਾਂ ਨੂੰ ਵਿਖਾ ਕੇ ਰਾਜੇ ਨੂੰ ਕ੍ਰੋਧਿਤ ਕਰ ਦਿੱਤਾ।੨੯।

*ਚੌਪਈ*

(ਰਾਣੀ ਦੇ) ਬੋਲ ਸੁਣ ਕੇ ਰਾਜਾ ਕ੍ਰੋਧਿਤ ਹੋ ਗਿਆ ਅਤੇ ਮਾਰਨ ਲਈ ਪੁੱਤਰ ਨੂੰ ਲੈ ਗਿਆ। ਮੰਤ੍ਰੀਆਂ ਨੇ ਆ ਕੇ ਰਾਜੇ ਨੂੰ ਸਮਝਾਇਆ ਕਿ ਇਸਤਰੀਆਂ ਦੇ ਚਰਿਤ੍ਰਾਂ ਦਾ ਕਿਸੇ ਨੇ ਵੀ ਅੰਤ ਨਹੀਂ ਪਾਇਆ ਹੈ।੩0।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਦੂਜੇ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨। ੭੮। ਚਲਦਾ।*

*ਦੋਹਰਾ*

ਤਦ ਰਾਜੇ ਨੇ ਆਪਣੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ। ਸਵੇਰ ਹੁੰਦਿਆਂ ਹੀ ਉਸ ਨੂੰ ਫਿਰ ਆਪਣੇ ਕੋਲ ਬੁਲਾ ਲਿਆ।੧।

(ਤਾਂ ਮੰਤ੍ਰੀਆਂ ਨੇ ਰਾਜੇ ਨੂੰ ਕਥਾ ਸੁਣਾਉਣੀਆਂ ਸ਼ੁਰੂ ਕੀਤੀਆਂ। ਇਕ ਮੰਤ੍ਰੀ ਨੇ ਕਿਹਾ) ਇਕ ਪੋਂਡੂ ਦੀ ਕੁੜੀ ਸੀ, ਉਸ ਦੀ (ਕਥਾ ਨੂੰ) ਵਿਚਾਰ ਕਰ ਕੇ ਸੁਣਾਂਦਾ ਹਾਂ। ਉਸ ਦਾ ਇਕ ਮੋਟਾ ਯਾਰ ਅਤੇ ਇਕ ਪਤਲਾ ਯਾਰ ਸੀ।੨।

ਉਹ ਮ੍ਰਿਗਚਛੂ ਮਤੀ ਅਪਾਰ ਸਰੂਪਵਤੀ ਸੀ। ਉਸ ਨਾਲ ਉੱਚੇ ਨੀਵੇਂ (ਹਰ ਪ੍ਰਕਾਰ ਦੇ ਆਦਮੀ ਦੀ) ਨਿੱਤ ਸਾਹਿਬ ਸਲਾਮ ਸੀ (ਅਰਥਾਤ ਮੇਲ ਜੋਲ ਸੀ)।੩।

*ਚੌਪਈ*

ਉਹ ਕਾਲਪੀ ਨਗਰ ਵਿਚ ਵਸਦੀ ਸੀ ਅਤੇ ਭਾਂਤ ਭਾਂਤ ਦੇ ਭੋਗ-ਵਿਲਾਸ ਕਰਦੀ ਸੀ। ਉਥੇ (ਉਹ) ਮ੍ਰਿਗਨ ਨ ਮਤੀ ਰਹਿੰਦੀ ਸੀ, ਜਿਸ ਨੂੰ ਵੇਖ ਕੇ ਚੰਦ੍ਰਮਾ ਦੀ ਛਬੀ ਵੀ ਫਿਕੀ ਪੈਂਦੀ ਸੀ।੪।

*ਦੋਹਰਾ*

ਬਿਰਧਿ ਮੋਟਿਯੋ ਯਾਰ ਤਿਹ ਤਰੁਨ ਪਤਰਿਯੋ ਯਾਰ।
ਰਾਤ ਦਿਵਸ ਤਾ ਸੌ ਕਰੈ ਦ੍ਵੈਵੈ ਮੈਨ ਬਿਹਾਰ। ੫।
ਹੋਤ ਤਰੁਨ ਕੇ ਤਰੁਨਿ ਬਸਿ ਬਿਰਧ ਤਰੁਨਿ ਬਸਿ ਹੋਇ।
ਇਹੈ ਰੀਤਿ ਸਭ ਜਗਤ ਕੀ ਜਾਨਤ ਹੈ ਸਭ ਕੋਇ। ੬।

ਤਰੁਨਿ ਪਤਰਿਯਾ ਸੌ ਰਮੈ ਮੋਟੇ ਨਿਕਟ ਨ ਜਾਇ।
ਜੌ ਕਬਹੂੰ ਤਾ ਸੌ ਰਮੇ ਮਨ ਭੀਤਰ ਪਛੁਤਾਇ। ੭।
ਰਮਤ ਪਤਰਿਯਾ ਸੰਗ ਹੁਤੀ ਆਨਿ ਮੋਟੀਏ ਯਾਰ।
ਪਾਯਨ ਕੌ ਖਰਕੋ ਕਿਯੋ ਤਵਨਿ ਤਰੁਨਿ ਕੇ ਦ੍ਵਾਰ। ੮।

ਕਹਿਯੋ ਪਤਰੀਏ ਯਾਰ ਕਹ ਜਾਹੁ ਦਿਵਰਿਯਹਿ ਫਾਧਿ।
ਜਿਨ ਕੋਊ ਪਾਪੀ ਆਇ ਹੈ ਮੁਹਿ ਤੁਹਿ ਲੈਹੈ ਬਾਧਿ। ੯।
ਅਤਿ ਰਤਿ ਤਾ ਸੌ ਮਾਨਿ ਕੈ ਯਾਰ ਪਤਰਿਯਹਿ ਟਾਰਿ।
ਭਰਭਰਾਇ ਉਠਿ ਠਾਢਭੀ ਜਾਨਿ ਮੋਟਿਯੋ ਯਾਰ। ੧੦।

ਉਠਤ ਬੀਰਜ ਭੂ ਪਰ ਗਿਰਿਯੋ ਲਖ੍ਯੋ ਮੋਟਿਯੇ ਯਾਰ।
ਯਾ ਕੋ ਤੁਰਤ ਬਤਾਇਯੈ ਭੇਦ ਰਮੈ ਸੁ ਕੁਮਾਰਿ। ੧੧।
ਅਧਿਕ ਤਿਹਾਰੋ ਰੂਪ ਲਖਿ ਮੋਹਿ ਨ ਰਹੀ ਸੰਭਾਰ।
ਤਾ ਤੇ ਗਿਰਿਯੋ ਅਨੰਗ ਭੂਅ ਸਕ੍ਯੋ ਨ ਬੀਰਜ ਉਬਾਰ। ੧੨।
ਫੂਲਿ ਗਯੋ ਪਸੁ ਬਾਤ ਸੁਨਿ ਨਿਜੁ ਸੁਭ ਮਾਨੈ ਅੰਗ।
ਮੋਹਿ ਨਿਰਖਿ ਛਬਿ ਬਾਲ ਕੋ ਛਿਤ ਪਰ ਗਿਰਿਯੋ ਅਨੰਗ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਤਯ ਚਰਿਤ੍ਰ ਸਮਾਪਤਮ ਸਤ ਸੁਭਮ ਸਤੁ। ੩। ੯੧।ਅਫਜੂੰ।*

*ਚੌਪਈ*

ਬੰਦਿਸਾਲ ਨ੍ਰਿਪ ਪੂਤ ਪਠਾਯੋ। ਭਈ ਭੋਰ ਫਿਰਿ ਪਕਰਿ ਮਗਾਯੋ।
ਮੰਤ੍ਰੀ ਪ੍ਰਭੁ ਸੋ ਬਚਨ ਉਚਰੇ। ਭੂਪਤਿ ਸੁਧਾ ਸ੍ਰਵਨੁ ਜਨੁ ਭਰੇ। ੧।

*ਦੋਹਰਾ*

ਮਹਾਨੰਦ ਮੁਰਦਾਰ ਕੀ ਹੁਤੀ ਬਹੁਰਿਯਾ ਏਕ।
ਤਾ ਸੋ ਰਤਿ ਮਾਨਤ ਹੁਤੇ ਹਿੰਦੂ ਤੁਰਕ ਅਨੇਕ। ੨।
ਮਹਾਨੰਦ ਮੁਰਦਾਰ ਕੀ ਘੁਰਕੀ ਤ੍ਰਿਯ ਕੋ ਨਾਮ।
ਕੋਪ ਸਮੈ ਨਿਜੁ ਨਾਹ ਕੋ ਘੁਰਕਤ ਆਠੋ ਜਾਮ। ੩।
ਏਕ ਚਛ ਤਾ ਕੋ ਰਹੈ ਬਿਰਧਿ ਆਪੁ ਤ੍ਰਿਯ ਜ੍ਵਾਨ।
ਸੋ ਯਾ ਪਰ ਰੀਝਤ ਨਹੀ ਯਾ ਕੇ ਵਾ ਮਹਿ ਪ੍ਰਾਨ। ੪।

*ਦੋਹਰਾ*

ਉਸ ਦਾ ਮੋਟਾ ਯਾਰ ਬਿਰਧ ਸੀ ਅਤੇ ਪਤਲਾ ਯਾਰ ਜਵਾਨ ਸੀ। ਦੋਵੇਂ ਰਾਤ ਦਿਨ ਉਸ ਨਾਲ ਕਾਮ-ਕ੍ਰੀੜਾ ਕਰਦੇ ਸਨ।੫। ਜਵਾਨ ਦੇ ਵਸ ਵਿਚ ਇਸਤਰੀ ਹੋ ਜਾਂਦੀ ਹੈ ਅਤੇ ਬਿਰਧ ਇਸਤਰੀ ਦੇ ਵਸ ਵਿਚ ਹੋ ਜਾਂਦਾ ਹੈ। ਇਹ ਸੰਸਾਰ ਦੀ ਰੀਤ ਹੈ, (ਇਸ ਨੂੰ) ਸਭ ਕੋਈ ਜਾਣਦਾ ਹੈ।੬।

(ਉਹ) ਇਸਤਰੀ ਪਤਲੇ ਯਾਰ ਨਾਲ ਰਮਣ ਕਰਦੀ ਸੀ ਅਤੇ ਮੋਟੇ ਯਾਰ ਦੇ ਨੇੜੇ ਨਹੀਂ ਜਾਂਦੀ ਸੀ। ਜੇ ਕਦੇ ਉਸ ਨਾਲ ਭੋਗ-ਵਿਲਾਸ ਕਰ ਲੈਂਦੀ ਤਾਂ ਮਨ ਵਿਚ ਬਹੁਤ ਪਛਤਾਉਂਦੀ ਸੀ।੭। (ਇਕ ਵਾਰ ਉਹ) ਪਤਲੇ ਯਾਰ ਨਾਲ ਰਮਣ ਕਰ ਰਹੀ ਸੀ (ਕਿ ਉਪਰੋਂ) ਮੋਟਾ ਯਾਰ ਆ ਗਿਆ। (ਉਸ ਨੇ) ਉਸ ਇਸਤਰੀ ਦੇ ਦੁਆਰ ਉਤੇ ਪੈਰਾਂ ਦਾ ਖੜਾਕ ਕੀਤਾ।੮।

(ਇਸ ਸਥਿਤੀ ਵਿਚ ਉਸ ਇਸਤਰੀ ਨੇ) ਪਤਲੇ ਯਾਰ ਨੂੰ ਕਿਹਾ ਕਿ ਦੀਵਾਰ ਟਪ ਕੇ ਚਲਾ ਜਾ। ਕੋਈ ਪਾਪੀ ਆ ਗਿਆ ਹੈ ਮਤਾਂ (ਉਹ) ਮੈਨੂੰ ਅਤੇ ਤੈਨੂੰ ਬੰਨ੍ਹ ਲਵੇ।੯। ਉਸ ਨੇ (ਪਤਲੇ ਯਾਰ) ਨਾਲ ਬਹੁਤ ਅਧਿਕ ਕਾਮ ਕ੍ਰੀੜਾ ਕਰ ਕੇ ਟਾਲ ਦਿੱਤਾ। (ਬਾਹਰੋਂ) ਮੋਟੇ ਯਾਰ ਨੂੰ ਆਇਆ ਜਾਣ ਕੇ ਘਬਰਾ ਕੇ ਉਠ ਕੇ ਖੜੋ ਗਈ।੧੦।

ਉਠਣ ਨਾਲ ਬੀਰਜ ਧਰਤੀ ਉਤੇ ਡਿਗ ਪਿਆ, (ਜਿਸ ਨੂੰ) ਮੋਟੇ ਯਾਰ ਨੇ ਵੇਖ ਲਿਆ। (ਉਸ ਨੇ) ਇਸਤਰੀ ਨੂੰ ਬੀਰਜ ਡਿਗਣ ਦਾ ਭੇਦ ਛੇਤੀ ਦਸਣ ਲਈ ਕਿਹਾ।੧੧। (ਇਸਤਰੀ ਕਹਿਣ ਲਗੀ) ਤੁਹਾਡੇ ਅਤਿ ਅਧਿਕ ਸੁੰਦਰ ਰੂਪ ਨੂੰ ਵੇਖ ਕੇ ਮੈਂ (ਆਪਣੇ ਆਪ ਨੂੰ) ਸੰਭਾਲ ਨ ਸਕੀ (ਅਰਥਾਤ ਅਤਿ ਅਧਿਕ ਕਾਮ ਵਸ ਹੋ ਗਈ), ਇਸ ਕਰ ਕੇ ਬੀਰਜ ਧਰਤੀ ਉਤੇ ਡਿਗ ਗਿਆ (ਅਤੇ ਉਸ ਨੂੰ ਆਪਣੇ ਵਿਚ) ਸਮੇਟ ਨ ਸਕੀ।੧੨। (ਉਹ) ਮੂਰਖ ਇਹ ਗੱਲ ਸੁਣ ਕੇ ਫੁਲ ਗਿਆ ਅਤੇ ਆਪਣੇ ਸ਼ਰੀਰ ਨੂੰ ਸ਼ੁਭ (ਸੁੰਦਰ) ਮੰਨਣ ਲਗਾ (ਕਿਉਂਕਿ ਉਸ ਦੀ) ਛਬੀ ਨੂੰ ਵੇਖ ਕੇ ਬਾਲਿਕਾ (ਇਸਤਰੀ) ਦਾ ਬੀਰਜ ('ਅਨੰਗ') ਧਰਤੀ ਉਤੇ ਡਿਗ ਪਿਆ ਸੀ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਤੀਜੇ ਚਰਿਤ੍ਰ ਦੀ ਸਮਾਪਤੀ,*
*ਸਭ ਸ਼ੁਭ ਹੈ। ੩। ੯੧। ਚਲਦਾ।*

*ਚੌਪਈ*

(ਕਥਾ ਦੀ ਸਮਾਪਤੀ ਤੋਂ ਬਾਦ) ਰਾਜੇ ਨੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ ਅਤੇ ਸਵੇਰ ਹੋਣ ਤੇ ਫਿਰ ਪਕੜ ਕੇ ਬੁਲਵਾ ਲਿਆ। (ਫਿਰ) ਮੰਤ੍ਰੀ ਨੇ ਰਾਜੇ ਪ੍ਰਤਿ ਬਚਨ ਕਹੇ। ਰਾਜੇ ਨੇ (ਬਚਨ) ਸੁਣੇ ਜੋ ਮਾਨੋ ਅੰਮ੍ਰਿਤ ਨਾਲ ਭਰੇ ਹੋਏ ਹੋਣ।੧।

*ਦੋਹਰਾ*

ਮਹਾਨੰਦ (ਨਾਂ ਦੇ ਇਕ) ਨਕਾਰਾ ਬੰਦੇ ਦੀ ਇਕ ਪਤਨੀ ਸੀ, ਜਿਸ ਨਾਲ ਅਨੇਕ ਹਿੰਦੂ ਅਤੇ ਮੁਸਲਮਾਨ ਕਾਮ-ਵਿਲਾਸ ਕਰਦੇ ਸਨ।੨। (ਉਸ) ਨਿਕੰਮੇ ਮਹਾਨੰਦ ਦੀ ਪਤਨੀ ਦਾ ਨਾਂ ਘੁਰਕੀ ਸੀ ਜੋ ਅੱਠੇ ਪਹਿਰ ਕ੍ਰੋਧ ਨਾਲ ਪਤੀ ਨੂੰ ਘੁਰਕਦੀ ਰਹਿੰਦੀ ਸੀ।੩। ਉਸ ਆਦਮੀ ਦੀ ਇਕ ਅੱਖ ਸੀ ਅਤੇ ਉਹ ਬੁੱਢਾ ਸੀ ਅਤੇ ਇਸਤਰੀ ਜਵਾਨ ਸੀ। ਉਹ (ਇਸਤਰੀ) ਉਸ ਉਤੇ ਰੀਝਦੀ ਨਹੀਂ ਸੀ (ਪਰ ) ਉਸ (ਬੁੱਢੇ) ਦੇ ਉਸ ਵਿਚ ਪ੍ਰਾਣ ਟਿਕੇ ਹੋਏ ਸਨ।੪।

ਕਾਜ ਕਵਨ ਹੂੰ ਕੇ ਨਿਮਿਤਿ ਗਯੋ ਧਾਮ ਕੋ ਧਾਇ।
ਤਰੁਨ ਪੁਰਖ ਸੋ ਤਰੁਨਿ ਤਹ ਰਹੀ ਹੁਤੀ ਲਪਟਾਇ। ੫।

ਮਹਾਨੰਦ ਆਵਤ ਸੁਨ੍ਯੋ ਲਯੋ ਗਰੇ ਸੌ ਲਾਇ।
ਅਤਿ ਬਚਿਤ੍ਰ ਬਾਤੈ ਕਰੀ ਹ੍ਰਿਦੈ ਹਰਖ ਉਪਜਾਇ। ੬।

ਕਾਨ ਦੋਊ ਗਹਿਰੇ ਗਹੇ ਚੁੰਮਿ ਏਕ ਦ੍ਰਿਗ ਲੀਨ।
ਇਹ ਛਲ ਸੌ ਛਲਿ ਕੈ ਜੜਹਿ ਯਾਰ ਬਿਦਾ ਕਰਿ ਦੀਨ। ੭।

ਸ੍ਰਵਨਨ ਕਛੁ ਖਰਕੋ ਸੁਨੈ ਇਕ ਚਖੁ ਸਕੈ ਨ ਹੇਰਿ।
ਪਰੋ ਸਦਾ ਮੋਰੇ ਰਹੈ ਲਹੈ ਨ ਭੇਵ ਅਧੇਰ। ੮।

ਹੇਰਿ ਰੂਪ ਤਵ ਬਸਿ ਭਈ ਮੋ ਮਨ ਬਢ੍ਯੋ ਅਨੰਗ।
ਚੂੰਮਿ ਨੇਤ੍ਰ ਤਾ ਤੇ ਲਯੋ ਅਤਿ ਹਿਤ ਚਿਤ ਕੇ ਸੰਗ। ੯।

ਮਹਾਨੰਦ ਇਹ ਬਾਤ ਸੁਨਿ ਫੂਲਿ ਗਯੋ ਮਨ ਮਾਹਿ।
ਅਧਿਕ ਪ੍ਰੀਤਿ ਤਾ ਸੋ ਕਰੀ ਭੇਦ ਪਛਾਨ੍ਯੋ ਨਾਹਿ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਤੁਰਥੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪। ੧੦੧। ਅਫਜੂੰ।*

*ਦੋਹਰਾ*

ਬੰਦਿਸਾਲ ਕੋ ਭੂਪ ਤਬ ਨਿਜੁ ਸੁਤ ਦਯੋ ਪਠਾਇ।
ਭੋਰ ਹੋਤ ਅਪਨੇ ਨਿਕਟਿ ਬਹੁਰੋ ਲੀਯੋ ਬੁਲਾਇ। ੧।

*ਚੌਪਈ*

ਬੰਦਿਸਾਲ ਨ੍ਰਿਪ ਪੂਤ ਪਠਾਯੋ। ਭਈ ਭੋਰ ਫਿਰਿ ਪਕਰ ਮੰਗਾਯੋ।
ਮੰਤ੍ਰੀ ਪ੍ਰਭੁ ਸੋ ਬਚਨ ਉਚਾਰੇ। ਜਾਨੁਕ ਸੋਕ ਦੂਰਿ ਕਰਿ ਡਾਰੇ। ੨।

*ਦੋਹਰਾ*

ਇਕ ਜੋਗੀ ਬਨ ਮੈ ਹੁਤੋ ਦ੍ਰੁਮ ਮੈ ਕੁਟੀ ਬਨਾਇ।
ਏਕ ਸਾਹ ਕੀ ਸੁਤਾ ਕੋ ਲੈ ਗ੍ਯੋ ਮੰਤ੍ਰ ਚਲਾਇ। ੩।

*ਚੌਪਈ*

ਕਾਸਿਕਾਰ ਕੋ ਸਾਹਿਕ ਜਨਿਯਤ। ਸਹਜ ਕਲਾ ਤਿਹ ਸੁਤਾ ਬਖਨਿਯਤ।
ਤਾ ਕੋ ਹਰਿ ਜੋਗੀ ਲੈ ਗਯੋ। ਰਾਖਤ ਏਕ ਬਿਰਛ ਮੈ ਭਯੋ। ੪।

*ਦੋਹਰਾ*

ਕਰੀ ਕਿਵਾਰੀ ਬਿਰਛ ਕੀ ਖੋਦਿ ਕਿਯੋ ਤਿਹ ਗ੍ਰੇਹ।
ਰਾਤਿ ਦਿਵਸ ਤਾ ਕੌ ਭਜੈ ਅਧਿਕ ਬਢਾਇ ਸਨੇਹ। ੫।

ਕਿਸੇ ਕੰਮ ਲਈ (ਮਹਾਨੰਦ) ਆਪਣੇ ਘਰ ਵਲ ਗਿਆ। ਉਥੇ (ਕਿਸੇ) ਜਵਾਨ ਪੁਰਸ਼ ਨਾਲ ਇਸਤਰੀ ਕਾਮ-ਕ੍ਰੀੜਾ ਵਿਚ ਮਗਨ ਸੀ।੫।

(ਜਦੋਂ ਉਸ ਨੇ) ਮਹਾਨੰਦ ਨੂੰ ਆਉਂਦਿਆਂ ਸੁਣਿਆ ਤਾਂ ਗਲੇ ਨਾਲ ਲਾ ਲਿਆ ਅਤੇ ਮਨ ਵਿਚ ਪ੍ਰਸੰਨ ਹੋ ਕੇ ਬਹੁਤ ਵਿਚਿਤ੍ਰ (ਮਨ ਮੋਹਣੀਆਂ) ਗੱਲਾਂ ਕੀਤੀਆਂ।੬।

ਕੰਨਾਂ ਨੂੰ (ਦੋਹਾਂ ਹੱਥਾਂ ਨਾਲ) ਚੰਗੀ ਤਰ੍ਹਾਂ ਦਬ ਕੇ ਇਕ ਅੱਖ ਨੂੰ ਚੁੰਮ ਲਿਆ। ਇਸ ਤਰ੍ਹਾਂ ਉਸ ਮੂਰਖ ਨੂੰ (ਅੱਖਾਂ ਅਤੇ ਕੰਨਾਂ ਤੋਂ ਅਸਮਰਥ ਕਰ ਕੇ) ਇਸ ਛਲ ਨਾਲ ਛਲ ਕੇ ਯਾਰ ਨੂੰ ਵਿਦਾ ਕਰ ਦਿੱਤਾ।੭।

(ਉਸ ਨੇ) ਕੰਨਾਂ ਨਾਲ ਖੜਕਾ ਸੁਣਿਆ, ਪਰ ਇਕ ਅੱਖ ਨਾਲ ਵੇਖ ਨ ਸਕਿਆ। ਉਹ ਅਗਿਆਨੀ ਸਦਾ ਮੇਰੇ (ਦੁਆਰ) ਉਤੇ ਪਿਆ ਰਹਿੰਦਾ ਅਤੇ ਇਸ ਭੇਦ ਨੂੰ ਨ ਸਮਝ ਸਕਿਆ।੮।

(ਪਤਨੀ ਨੇ ਉਸ ਨੂੰ ਕਿਹਾ ਕਿ ਮੈਂ ਤੇਰਾ) ਰੂਪ ਵੇਖ ਕੇ ਤੇਰੇ ਵਸ ਵਿਚ ਹੋ ਗਈ ਹਾਂ ਅਤੇ ਮੇਰੇ ਸ਼ਰੀਰ ਵਿਚ ਕਾਮ ਵੱਧ ਗਿਆ ਹੈ। ਇਸ ਲਈ ਚਿਤ ਵਿਚ ਅਤਿ ਅਧਿਕ ਹਿਤ ਕਰ ਕੇ (ਮੈਂ ਤੁਹਾਡਾ) ਨੇਤਰ ਚੁੰਮ ਲਿਆ ਹੈ।੯।

ਮਹਾਨੰਦ ਇਹ ਗੱਲ ਸੁਣ ਕੇ ਮਨ ਵਿਚ ਬਹੁਤ ਫੁਲ ਗਿਆ ਅਤੇ ਉਸ ਨਾਲ ਬਹੁਤ ਅਧਿਕ ਪ੍ਰੀਤ ਕੀਤੀ, (ਪਰ ਉਸ ਮੂਰਖ ਨੇ ਵਿਚਲੇ) ਭੇਦ ਨੂੰ ਨ ਸਮਝਿਆ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਚੌਥੇ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪। ੧੦੧। ਚਲਦਾ।*

*ਦੋਹਰਾ*

ਤਦ ਰਾਜੇ ਨੇ ਆਪਣੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ। ਸਵੇਰ ਹੁੰਦਿਆਂ ਹੀ ਫਿਰ ਆਪਣੇ ਕੋਲ ਬੁਲਾ ਲਿਆ।੧।

*ਚੌਪਈ*

ਰਾਜੇ ਨੇ ਬੰਦੀਖਾਨੇ ਵਿਚ (ਆਪਣੇ) ਪੁੱਤਰ ਨੂੰ ਭੇਜ ਦਿੱਤਾ। ਸਵੇਰ ਹੋਣ ਤੇ ਫਿਰ ਪਕੜ ਕੇ ਮੰਗਵਾ ਲਿਆ। ਮੰਤ੍ਰੀ ਨੇ ਰਾਜੇ ਪ੍ਰਤਿ ਬਚਨ ਕਹੇ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਉਸ ਦੇ) ਗ਼ਮ ਨੂੰ ਦੂਰ ਕਰ ਦਿੱਤਾ ਹੋਵੇ।੨।

*ਦੋਹਰਾ*

ਇਕ ਜੋਗੀ ਜੰਗਲ ਵਿਚ ਬ੍ਰਿਛ ਵਿਚ ਕੁਟੀਆ ਬਣਾ ਕੇ ਰਹਿੰਦਾ ਸੀ। (ਉਹ) ਇਕ ਸ਼ਾਹ ਦੀ ਕੁੜੀ ਨੂੰ ਮੰਤ੍ਰ ਦੇ ਵਸ ਕਰ ਕੇ ਲੈ ਗਿਆ।੩।

*ਚੌਪਈ*

ਇਕ ਸ਼ਾਹ ਕਾਸਿਕਾਰ (ਦਾ ਨਿਵਾਸੀ) ਸੀ ਅਤੇ ਉਸ ਦੀ ਪੁੱਤਰੀ ਦਾ ਨਾਂ ਸਹਿਜ ਕਲਾ ਸੀ। ਉਸ ਨੂੰ ਜੋਗੀ ਹਰ ਕੇ ਲੈ ਗਿਆ ਅਤੇ ਇਕ ਬ੍ਰਿਛ ਵਿਚ ਟਿਕਾ ਦਿੱਤਾ।੪।

*ਦੋਹਰਾ*

(ਇਕ) ਬ੍ਰਿਛ ਨੂੰ ਖੋਦ ਕੇ ਉਸ ਵਿਚ ਇਕ ਤਾਕੀ ਵਾਲਾ ਘਰ ਬਣਾਇਆ। ਰਾਤ ਦਿਨ (ਜੋਗੀ) ਅਧਿਕ ਪ੍ਰੇਮ ਵਧਾ ਕੇ ਸ਼ਾਹ ਦੀ ਪੁੱਤਰੀ ਨਾਲ ਭੋਗ-ਵਿਲਾਸ ਕਰਦਾ ਸੀ।੫।

ਮਾਰਿ ਕਿਵਰਿਯਾ ਬਿਰਛ ਕੀ ਆਪਿ ਨਗਰ ਮੈ ਆਇ।
ਮਾਗਿ ਭਿਛਾ ਨਿਸਿ ਕੇ ਸਮੈ ਰਹਤ ਤਿਸੀ ਦ੍ਰੂਮ ਜਾਇ। ੬।
ਜਾਇ[1] ਤਹਾ ਆਪਨ ਕਰੈ ਹਾਥਨ ਕੋ ਤਤਕਾਰ।
ਸੁਨਤ ਸਬਦ ਤਾਕੀ ਤਰੁਨਿ ਛੋਰਤ ਕਰਨ ਕਿਵਾਰ। ੭।

*ਚੌਪਈ*

ਐਸੀ ਭਾਤਿ ਨਿਤ੍ਯ ਜਡ ਕਰੈ। ਮਧੁਰ ਮਧੁਰ ਧੁਨਿ ਬੈਨੁ ਉਚਰੈ।
ਰਾਜ ਕਲਾ ਬਿਨਸੀ ਸਭ ਗਾਵੈ। ਸਹਜ ਕਲਾ ਬਿਨਸੀ ਨ ਸੁਨਾਵੈ। ੮।

*ਦੋਹਰਾ*

ਤਿਹੀ ਨਗਰ ਮੈ ਅਤਿ ਚਤੁਰ ਹੁਤੋ ਪੁਤ੍ਰ ਇਕ ਭੂਪ।
ਬਲ ਗੁਨ ਬਿਕ੍ਰਮ ਇੰਦ੍ਰ ਸਮ ਸੁੰਦਰ ਕਾਮ ਸਰੂਪ। ੯।
ਸੁਰੀ ਆਸੁਰੀ ਕਿੰਨ੍ਰਨੀ ਗੰਧਰਬੀ ਕਿਨ ਮਾਹਿ।
ਹਿੰਦੁਨੀ ਤੁਰਕਾਨੀ ਸਭੈ ਹੇਰਿ ਰੂਪ ਬਲਿ ਜਾਹਿ। ੧੦।

*ਚੌਪਈ*

ਨ੍ਰਿਪ ਸੁਤ ਤਾ ਕੇ ਪਾਛੇ ਧਾਯੋ। ਤਿਨ ਜੁਗਯਹਿ ਕਛੂ ਭੇਦ ਨ ਪਾਯੋ।
ਜਬ ਵਹ ਜਾਇ ਬਿਰਛ ਮੈ ਬਰਿਯੋ। ਤਬ ਛਿਤ ਪਤਿ ਸੁਤ ਦ੍ਰੂਮ ਪਰ ਚਰਿਯੋ। ੧੧।

ਭਯੋ ਪ੍ਰਾਤ ਜੋਗੀ ਪੁਰ ਆਯੋ। ਉਤਰਿ ਭੂਪ ਸੁਤ ਤਾਲ ਬਜਾਯੋ।
ਛੋਰਿ ਕਿਵਾਰ ਕੁਅਰਿ ਤਿਨ ਦੀਨੋ। ਤਾ ਸੌ ਕੁਅਰ ਭੋਗ ਦ੍ਰਿੜ ਕੀਨੋ। ੧੨।

*ਦੋਹਰਾ*

ਲੇਹਜ ਪੇਹਜ ਭਛ ਸੁਭ ਭੋਜਨ ਭਲੋ ਖਵਾਇ।
ਤਾ ਸੌ ਰਤਿ ਮਾਨਤ ਭਯੋ ਹ੍ਰਿਦੈ ਹਰਖ ਉਪਜਾਇ। ੧੩।
ਤਾ ਤ੍ਰਿਯ ਕੋ ਜੋ ਚਿਤ ਹੁਤੋ ਨ੍ਰਿਪ ਸੁਤ ਲਿਯੋ ਚੁਰਾਇ।
ਤਾ ਦਿਨ ਤੇ ਤਿਹ ਜੋਗਿਯਹਿ ਚਿਤ ਤੇ ਦਿਯੋ ਭੁਲਾਇ। ੧੪।

*ਅੜਿਲ*

ਭਲੋ ਹੇਰਿ ਕਰਿ ਬੁਰੋ ਨ ਕਬਹੁ ਨਿਹਾਰਿਯੈ।
ਚਤੁਰ ਪੁਰਖੁ ਕੋ ਪਾਇ ਨ ਮੂਰਖ ਚਿਤਾਰਿਯੈ।
ਧਨੀ ਚਤੁਰ ਅਰੁ ਤਰੁਨਿ ਤਰੁਨਿ ਜੋ ਪਾਇ ਹੈ।
ਹੋ ਬਿਰਧ ਕੁਰੂਪ ਨਿਧਨ ਜੜ ਪੈ ਕਿਯੋ ਜਾਇ ਹੈ। ੧੫।

*ਦੋਹਰਾ*

ਸਾਹ ਸੁਤਾ ਤਾ ਸੌ ਕਹਿਯੋ ਸੰਗ ਚਲਹੁ ਲੈ ਮੋਹਿ।
ਭੋਗ ਕਰੋਗੀ ਜੋਗ ਤਜਿ ਅਧਿਕ ਰਿਝੈਹੋ ਤੋਹਿ। ੧੬।

੧. 'ਜਾਹਿ'

ਬ੍ਰਿਛ ਦੀ ਤਾਕੀ ਨੂੰ ਬੰਦ ਕਰ ਕੇ ਉਹ ਆਪ ਨਗਰ ਵਿਚ ਆ ਜਾਂਦਾ ਸੀ ਅਤੇ ਭਿਖਿਆ ਮੰਗ ਕੇ ਰਾਤ ਵੇਲੇ ਉਸ ਬ੍ਰਿਛ ਵਿਚ ਜਾ ਰਹਿੰਦਾ ਸੀ।੬। ਉਥੇ ਜਾ ਕੇ ਆਪਣੇ ਹੱਥਾਂ ਨਾਲ ਤਾੜੀ ਵਜਾਂਦਾ ਸੀ। ਉਸ ਦੀ ਆਵਾਜ਼ ਸੁਣ ਕੇ ਇਸਤਰੀ ਹੱਥ ਨਾਲ ਕਿਵਾੜ ਖੋਲ੍ਹ ਦਿੰਦੀ ਸੀ।੭।

*ਚੌਪਈ*

(ਉਹ) ਮੂਰਖ ਨਿੱਤ ਇਸ ਤਰ੍ਹਾਂ ਕਰਦਾ ਸੀ ਅਤੇ ਮਿਠੀ ਮਿਠੀ ਧੁਨ ਨਾਲ ਬੀਨ (ਵਜਾਉਂਦਾ ਹੋਇਆ ਬੋਲ) ਉਚਾਰਦਾ ਸੀ। (ਉਹ) ਗਾਉਂਦਾ ਸੀ ਕਿ ਸਾਰੀ ਰਾਜ-ਕਲਾ ਖ਼ਤਮ ਹੋ ਗਈ ਹੈ ਪਰ 'ਸਹਿਜ ਕਲਾ' ਨਸ਼ਟ ਨਹੀਂ ਹੋਈ, (ਇਹ ਗੱਲ) ਸੁਣਾਉਂਦਾ ਸੀ।੮।

*ਦੋਹਰਾ*

ਉਸ ਨਗਰ ਵਿਚ ਰਾਜੇ ਦਾ ਇਕ ਅਤਿ ਚਤੁਰ ਪੁੱਤਰ ਰਹਿੰਦਾ ਸੀ। ਉਹ ਬਲ, ਗੁਣ ਅਤੇ ਸ਼ਕਤੀ ਵਜੋਂ ਇੰਦਰ ਦੇ ਸਮਾਨ ਸੀ ਅਤੇ ਸੁੰਦਰਤਾ ਵਜੋਂ ਕਾਮ ਦਾ ਸਰੂਪ ਸੀ।੯। ਦੇਵ-ਇਸਤਰੀਆਂ, ਦੈਂਤ-ਇਸਤਰੀਆਂ, ਕਿੰਨਰਾਂ ਅਤੇ ਗੰਧਰਬਾਂ ਦੀਆਂ ਇਸਤਰੀਆਂ ਅਤੇ ਹਿੰਦੂਆਣੀਆਂ ਤੇ ਮੁਸਲਮਾਣੀਆਂ, ਸਭ ਉਸ ਦੇ ਰੂਪ ਨੂੰ ਵੇਖ ਕੇ ਕੁਰਬਾਨ ਜਾਂਦੀਆਂ ਸਨ।੧੦।

*ਚੌਪਈ*

(ਇਕ ਦਿਨ) ਰਾਜੇ ਦਾ ਪੁੱਤਰ ਉਸ (ਜੋਗੀ) ਦੇ ਪਿਛੇ ਗਿਆ, ਪਰ ਜੋਗੀ ਨੂੰ ਉਸ ਦਾ ਕੁਝ ਵੀ ਪਤਾ ਨ ਲਗਿਆ। ਜਦ ਉਹ (ਜੋਗੀ) ਬ੍ਰਿਛ ਵਿਚ ਜਾ ਕੇ ਵੜਿਆ, ਤਦ ਰਾਜੇ ਦਾ ਲੜਕਾ ਬ੍ਰਿਛ ਉਤੇ ਚੜ੍ਹ ਗਿਆ।੧੧।

ਸਵੇਰ ਹੋਣ ਤੇ ਜੋਗੀ ਨਗਰ ਨੂੰ ਚਲਿਆ ਗਿਆ। (ਤਦ) ਰਾਜੇ ਦੇ ਪੁੱਤਰ ਨੇ (ਬ੍ਰਿਛ ਤੋਂ) ਉਤਰ ਕੇ ਤਾੜੀ ਵਜਾਈ। ਉਸ ਇਸਤਰੀ ਨੇ ਕਿਵਾੜ ਖੋਲ੍ਹ ਦਿੱਤਾ। ਉਸ ਨਾਲ ਰਾਜ ਕੁਮਾਰ ਨੇ ਚੰਗੀ ਤਰ੍ਹਾਂ ਭੋਗ-ਵਿਲਾਸ ਕੀਤਾ।੧੨।

*ਦੋਹਰਾ*

(ਰਾਜ ਕੁਮਾਰ ਨੇ) ਦੁੱਧ ('ਪੇਹਜ'), ਚਟਣੀ ਅਤੇ ਚੰਗੇ ਭੋਜਨ (ਉਸ ਇਸਤਰੀ ਨੂੰ) ਖਵਾਏ ਅਤੇ ਮਨ ਵਿਚ ਖ਼ੁਸ਼ੀ ਵਧਾ ਕੇ ਉਸ ਨਾਲ ਖ਼ੂਬ ਕਾਮ-ਕ੍ਰੀੜਾ ਕੀਤੀ।੧੩।

ਉਸ ਇਸਤਰੀ ਦੇ ਚਿਤ ਨੂੰ ਰਾਜ ਕੁਮਾਰ ਨੇ ਚੁਰਾ ਲਿਆ। ਉਸ ਦਿਨ ਤੋਂ ਉਸ (ਇਸਤਰੀ) ਨੇ ਜੋਗੀ ਨੂੰ ਚਿਤ ਤੋਂ ਭੁਲਾ ਦਿੱਤਾ।੧੪।

*ਅੜਿਲ*

ਚੰਗੀ (ਚੀਜ਼) ਵੇਖ਼ ਕੇ ਫਿਰ ਮਾੜੀ (ਚੀਜ਼) ਨੂੰ ਕਦੇ ਵੀ ਵੇਖਣਾ ਨਹੀਂ ਚਾਹੀਦਾ। ਸਿਆਣੇ ਪੁਰਸ਼ ਨੂੰ ਪ੍ਰਾਪਤ ਕਰ ਕੇ (ਫਿਰ) ਮੂਰਖ ਨੂੰ (ਕਦੇ ਵੀ) ਯਾਦ ਨਹੀਂ ਕਰਨਾ ਚਾਹੀਦਾ। ਧਨਵਾਨ, ਚਤੁਰ ਅਤੇ ਜਵਾਨ (ਪੁਰਸ਼) ਨੂੰ ਪ੍ਰਾਪਤ ਕਰ ਕੇ (ਫਿਰ ਇਸਤਰੀ) ਬਿਰਧ, ਕੁਰੂਪ, ਨਿਰਧਨ ਅਤੇ ਮੂਰਖ (ਪੁਰਸ਼) ਕੋਲ ਕਿਉਂ ਜਾਏਗੀ।੧੫।

*ਦੋਹਰਾ*

ਸ਼ਾਹ ਦੀ ਪੁੱਤਰੀ ਨੇ ਉਸ (ਰਾਜ ਕੁਮਾਰ) ਨੂੰ ਕਿਹਾ ਕਿ ਮੈਨੂੰ ਨਾਲ ਲੈ ਚਲ। ਮੈਂ ਜੋਗੀ ਨੂੰ ਤਿਆਗ ਕੇ (ਤੇਰੇ ਨਾਲ) ਭੋਗ-ਵਿਲਾਸ ਕਰਾਂਗੀ ਅਤੇ ਤੈਨੂੰ ਬਹੁਤ ਰਿਝਾਵਾਂਗੀ।੧੬।

*ਚੌਪਈ*

ਤਬ ਮੈ ਚਲੌਂ ਸੰਗ ਲੈ ਤੋ ਕੌ। ਜੁਗਯਹਿ ਬੋਲਿ ਮਾਨੁ ਹਿਤ ਮੋ ਕੌ।
ਆਖਿ ਮੂੰਦਿ ਦੋਊ ਬੀਨ ਬਜੈਯੈ। ਮੋਰੇ ਕਰ ਕੇ ਤਾਲਿ ਦਿਵੈਯੈ। ੧੭।

ਆਖਿ ਮੂੰਦਿ ਦੋਊ ਬੀਨ ਬਜਾਈ। ਤਿਹ ਤ੍ਰਿਯ ਘਾਤ ਭਲੀ ਲਖਿ ਪਾਈ।
ਨ੍ਰਿਪ ਸੁਤ ਕੇ ਸੰਗ ਭੋਗ ਕਮਾਯੋ। ਚੋਟ ਚਟਾਕਨ ਤਾਲ ਦਿਵਾਯੋ। ੧੮।

*ਦੋਹਰਾ*

ਅਤਿ ਰਤਿ ਕਰਿ ਤਾ ਕੋ ਲਿਯੋ ਅਪਨੇ ਹੈ ਕਰਿ ਸ੍ਵਾਰ।
ਨਗਰ ਸਾਲ ਪੁਰ ਕੋ ਗਯੋ ਬਿਰਛ ਕਿਵਰਿਯਹਿ ਮਾਰਿ। ੧੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੰਚਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੫। ੧੨੦। ਅਫਜੂੰ।*

*ਦੋਹਰਾ*

ਬੰਦਿਸਾਲ ਕੋ ਭੂਪ ਤਬ ਨਿਜੁ ਸੁਤ ਦਿਯੋ ਪਠਾਇ।
ਭੋਰ ਹੋਤ ਮੰਤ੍ਰੀ ਸਹਿਤ ਬਹੁਰੋ ਲਿਯੋ ਬੁਲਾਇ। ੧।
ਪੁਨਿ ਮੰਤ੍ਰੀ ਐਸੇ ਕਹੀ ਏਕ ਤ੍ਰਿਯਾ ਕੀ ਬਾਤ।
ਸੋ ਸੁਨਿ ਨ੍ਰਿਪ ਰੀਝਤ ਭਯੋ ਕਹੋ ਕਹੋ ਮੁਹਿ ਤਾਤ। ੨।
ਏਕ ਬਧੂ ਥੀ ਜਾਟ ਕੀ ਦੂਜੇ ਬਰੀ ਗਵਾਰ।
ਖੇਲਿ ਅਖੇਟਕ ਨ੍ਰਿਪਤਿ ਇਕ ਆਨਿ ਭਯੋ ਤਿਹ ਯਾਰ। ੩।

*ਅੜਿਲ*

ਲੰਗ ਚਲਾਲਾ ਕੋ ਇਕ ਰਾਇ ਬਖਾਨਿਯੈ।
ਮਧੁਕਰ ਸਾਹ ਸੁ ਬੀਰ ਜਗਤ ਮੈ ਜਾਨਿਯੈ।
ਮਾਲ ਮਤੀ ਜਟਿਯਾ ਸੌ ਨੇਹੁ ਲਗਾਇਯੋ।
ਹੋ ਖੇਲਿ ਅਖੇਟਕ ਭਵਨ ਤਵਨ ਕੇ ਆਇਯੋ। ੪।

*ਦੋਹਰਾ*

ਖੇਲਿ ਅਖੇਟਕ ਆਨਿ ਨ੍ਰਿਪ ਰਤਿ ਮਾਨੀ ਤਿਹ ਸੰਗ।
ਇਹੀ ਬੀਚ ਆਵਤ ਭਯੋ ਜਾਟ ਰੀਛ ਕੈ ਸੰਗ। ੫।
ਜਾਟਾਵਤ ਲਖਿ ਨ੍ਰਿਪ ਡਰਿਯੋ ਕਹਿਯੋ ਨ ਡਰਿ ਬਲਿ ਜਾਉ।
ਤਿਹ ਦੇਖਤ ਤੁਹਿ ਕਾਢਿ ਹੌ ਤਾ ਕੇ ਸਿਰ ਧਰਿ ਪਾਉ। ੬।

*ਚੌਪਈ*

(ਰਾਜ ਕੁਮਾਰ ਨੇ ਕਿਹਾ ਕਿ) ਮੈਂ ਤਦ ਤੈਨੂੰ ਨਾਲ ਲੈ ਕੇ ਚਲਾਂਗਾ, ਜੇ ਮੇਰੇ ਲਈ (ਤੂੰ) ਜੋਗੀ ਨੂੰ ਬੁਲਾਵੇਂਗੀ। (ਉਹ) ਦੋਵੇਂ ਅੱਖਾਂ ਬੰਦ ਕਰ ਕੇ ਬੀਨ ਵਜਾਵੇਗਾ ਅਤੇ ਮੇਰੇ ਹੱਥੋਂ ਤਾਲ ਦਿਵਾਵੇਂਗੀ।੧੭।

(ਇਸਤਰੀ ਨੇ ਰਾਜ ਕੁਮਾਰ ਅਨੁਸਾਰ ਹੀ ਕੰਮ ਕੀਤਾ) ਦੋਵੇਂ ਅੱਖਾਂ ਬੰਦ ਕਰ ਕੇ (ਜੋਗੀ ਨੇ) ਬੀਨ ਵਜਾਈ। ਉਸ ਇਸਤਰੀ ਨੂੰ ਚੰਗਾ ਮੌਕਾ ਮਿਲ ਗਿਆ। (ਉਸ ਨੇ) ਰਾਜ ਕੁਮਾਰ ਨਾਲ ਭੋਗ-ਵਿਲਾਸ ਕੀਤਾ। (ਅਤੇ ਸ਼ਰੀਰ ਦੇ ਅੰਗਾਂ ਦੇ ਪਰਸਪਰ) ਚਟਕਣ ਦੀ ਧੁਨ ਨੂੰ ਤਾਲ ਵਜੋਂ ਵਰਤਿਆ।੧੮।

*ਦੋਹਰਾ*

(ਉਸ ਨਾਲ) ਬਹੁਤ ਕਾਮ-ਕ੍ਰੀੜਾ ਕਰ ਕੇ ਉਸ ਨੂੰ ਆਪਣੇ ਘੋੜੇ ਉਤੇ ਸਵਾਰ ਕਰ ਲਿਆ ਅਤੇ ਬ੍ਰਿਛ ਦਾ ਕਿਵਾੜ ਬੰਦ ਕਰ ਕੇ ਸਾਲਪੁਰ ਨਗਰ ਵਲ ਚਲਾ ਗਿਆ।੧੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਪੰਜਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੫। ੧੨੦। ਚਲਦਾ।*

*ਦੋਹਰਾ*

ਤਦ ਰਾਜੇ ਨੇ ਆਪਣੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ। ਸਵੇਰ ਹੋਣ ਤੇ ਮੰਤ੍ਰੀ ਸਹਿਤ ਫਿਰ ਬੁਲਾ ਲਿਆ।੧। ਫਿਰ ਮੰਤ੍ਰੀ ਨੇ ਇਕ ਤ੍ਰਿਆ ਦੀ ਕਥਾ ਇਸ ਤਰ੍ਹਾਂ ਕਹੀ। ਉਸ ਨੂੰ ਸੁਣ ਕੇ ਰਾਜਾ ਪ੍ਰਸੰਨ ਹੋ ਗਿਆ (ਅਤੇ ਕਹਿਣ ਲਗਾ) ਹੇ ਪਿਆਰੇ! ਮੈਨੂੰ ਬਾਰ ਬਾਰ ਕਹਿ ਕੇ ਸੁਣਾਓ।੨। (ਮੰਤ੍ਰੀ ਨੇ ਕਹਿਣਾ ਸ਼ੁਰੂ ਕੀਤਾ) ਇਕ ਜਟ ਦੀ ਇਸਤਰੀ ਸੀ ਅਤੇ ਦੂਜੇ (ਉਹ) ਮੂਰਖ ਨੂੰ ਵਿਆਹੀ ਹੋਈ ਸੀ। ਇਕ ਰਾਜਾ ਸ਼ਿਕਾਰ ਖੇਡਦਿਆਂ ਉਸ ਦਾ ਯਾਰ ਆ ਬਣਿਆ।੩।

*ਅੜਿਲ*

ਲੰਗ ਚਲਾਲਾ (ਨਾਂ ਦੇ ਨਗਰ)ਦਾ ਇਕ ਮਧੁਕਰ ਸ਼ਾਹ ਨਾਂ ਦਾ ਬਹਾਦਰ ਰਾਜਾ ਜਾਣਿਆਂ ਜਾਂਦਾ ਸੀ। (ਉਸ ਨੇ) ਮਾਲ ਮਤੀ (ਨਾਂ ਦੀ) ਜਟੀ ਨਾਲ ਪ੍ਰੇਮ ਲਗਾ ਲਿਆ ਅਤੇ ਸ਼ਿਕਾਰ ਖੇਡਦਾ ਖੇਡਦਾ ਉਸ ਦੇ ਘਰ ਆ ਗਿਆ।੪।

*ਦੋਹਰਾ*

ਸ਼ਿਕਾਰ ਖੇਡਣ ਉਪਰੰਤ ਰਾਜੇ ਨੇ ਆ ਕੇ ਉਸ ਨਾਲ ਪ੍ਰੇਮ-ਕ੍ਰੀੜਾ ਕੀਤੀ। ਇਸੇ ਦੌਰਾਨ ਰਿਛ ਵਰਗੇ ਸਰੂਪ ਵਾਲਾ ਜਟ ਆ ਗਿਆ।੫।

ਜਟ ਨੂੰ ਆਉਂਦਿਆਂ ਵੇਖ ਕੇ ਰਾਜਾ ਡਰ ਗਿਆ। (ਉਹ ਇਸਤਰੀ) ਕਹਿਣ ਲਗੀ, ਬਲਿਹਾਰੇ ਜਾਵਾਂ, ਡਰੋ ਨ। ਉਸ ਦੇ ਵੇਖਦਿਆਂ ਹੀ ਉਸ ਦੇ ਸਿਰ ਤੇ (ਤੁਹਾਡਾ) ਪੈਰ ਰਖਵਾ ਕੇ ਤੁਹਾਨੂੰ (ਬਾਹਰ) ਕਢ ਦਿਆਂਗੀ।੬।

*ਅੜਿਲ*

ਏਕ ਕੁਠਰਿਯਾ ਬੀਚ ਰਾਵ ਕੋ ਰਾਖਿਯੋ।
ਰੋਇ ਬਚਨ ਮੂਰਖ ਸੋ ਇਹ ਬਿਧਿ ਭਾਖਿਯੋ।
ਰੈਨ ਸਮੈ ਇਕ ਬੁਰੋ ਸੁਪਨ ਮੁਹਿ ਆਇਯੋ।
ਹੋ ਜਾਨੁਕ ਤੋ ਕਹ ਸ੍ਯਾਮ ਭੁਜੰਗ ਚਬਾਇਯੋ। ੭।

*ਦੋਹਰਾ*

ਤਾ ਤੇ ਮੈ ਅਪਨੇ ਸਦਨ ਦਿਜਬਰ ਲਿਯੋ ਬੁਲਾਇ।
ਉਨ ਮੋਕੋ ਐਸੇ ਕਹਿਯੋ ਭੇਦ ਸਕਲ ਸਮਝਾਇ। ੮।
ਜੋ ਕੋਊ ਨਾਰਿ ਪਤਿਬ੍ਰਤਾ ਜਾਪੁ ਜਪੈ ਹਿਤੁ ਲਾਇ।
ਅਕਸ ਮਾਤ੍ਰ ਪ੍ਰਗਟੈ ਪੁਰਖ ਏਕ ਭੂਪ ਕੇ ਭਾਇ। ੯।

ਜੌ ਤੁਮਰੇ ਸਿਰ ਜਾਇ ਧਰਿ ਪੁਰਖ ਪਾਵ ਬਡਭਾਗ।
ਜੋ ਤੁਮ ਹੂੰ ਜੀਵਤ ਬਚੋ ਹਮਰੋ ਬਚੈ ਸੁਹਾਗ। ੧੦।
ਤਾ ਤੇ ਤਵ ਆਗ੍ਯਾ ਭਏ ਜਾਪੁ ਜਪਤ ਹੌ ਜਾਇ।
ਤੁਮਰੇ ਮਰੇ ਮੈ ਜਰਿ ਮਰੋ ਜਿਯੇ ਜਿਵੋ ਸੁਖੁ ਪਾਇ। ੧੧।

ਜੌ ਹੌ ਹੋ ਸੁ ਪਤਿਬ੍ਰਤਾ ਜੌ ਮੋ ਮੈ ਸਤ ਆਇ।
ਏਕ ਪੁਰਖ ਤਬ ਜਾਇ ਧਰਿ ਯਾ ਕੇ ਸਿਰ ਪਰਿ ਪਾਇ। ੧੨।
ਸੁਨਤ ਬਚਨ ਰਾਜਾ ਉਠਿਯੋ ਤਾ ਕੇ ਸਿਰ ਪਗ ਠਾਨਿ।
ਗਯੋ ਪ੍ਰਸੰਨ੍ਯ ਮੂਰਖ ਭਯੋ ਤ੍ਰਿਯਾ ਪਤਿਬ੍ਰਤ ਜਾਨਿ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਖਸਟਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੬। ੧੩੩। ਅਫਜੂੰ।*

*ਦੋਹਰਾ*

ਸਾਹਜਹਾਨਾਬਾਦ ਮੈ ਏਕ ਤੁਰਕ ਕੀ ਨਾਰਿ।
ਇਕ ਚਰਿਤ੍ਰ ਅਤਿ ਤਿਨ ਕਿਯੋ ਸੋ ਤੁਹਿ ਕਹੋ ਸੁਧਾਰਿ। ੧।
ਅਨਿਕ ਪੁਰਖ ਤਾ ਸੋ ਸਦਾ ਨਿਸੁ ਦਿਨ ਕੇਲ ਕਮਾਹਿ।
ਸ੍ਵਾਨ ਹੇਰਿ ਲਾਜਤ ਤਿਨੈ ਇਕ ਆਵਹਿ ਇਕ ਜਾਹਿ। ੨।

*ਚੌਪਈ*

ਸੋ ਇਕ ਰਹੈ ਮੁਗਲ ਕੀ ਬਾਮਾ। ਜੈਨਾਬਾਦੀ ਤਾ ਕੋ ਨਾਮਾ।
ਬਹੁ ਪੁਰਖਨ ਸੋ ਕੇਲ ਕਮਾਵੈ। ਅਧਿਕ ਢੀਠ ਨਹਿ ਹ੍ਰਿਦੈ ਲਜਾਵੈ। ੩।

*ਦੋਹਰਾ*

ਜਾਹਿਦ ਖਾ ਆਗੇ ਹੁਤੋ ਬੇਗ ਯੂਸਫ ਗਯੋ ਆਇ।
ਭਰਭਰਾਇ ਉਠ ਠਾਢਭੀ ਤਾਹਿ ਬੈਦ ਠਹਰਾਇ। ੪।

*ਅੜਿਲ*

(ਉਸ ਨੇ) ਇਕ ਕੋਠੀ ਵਿਚ ਰਾਜੇ ਨੂੰ ਲੁਕਾ ਦਿੱਤਾ ਅਤੇ ਰੋਂਦੇ ਹੋਇਆਂ ਉਸ ਮੂਰਖ ਨੂੰ ਇਸ ਤਰ੍ਹਾਂ ਕਿਹਾ। ਰਾਤ ਵੇਲੇ ਮੈਨੂੰ ਇਕ ਭੈੜਾ ਸੁਪਨਾ ਆਇਆ ਸੀ। (ਇੰਜ ਲਗਦਾ ਸੀ) ਮਾਨੋ ਤੈਨੂੰ ਕਾਲੇ ਨਾਗ ਨੇ ਚਬ ਲਿਆ ਹੋਵੇ।੭।

*ਦੋਹਰਾ*

ਇਸ ਕਰ ਕੇ ਮੈਂ ਆਪਣੇ ਘਰ (ਇਕ) ਸ੍ਰੇਸ਼ਠ ਬ੍ਰਾਹਮਣ ਨੂੰ ਬੁਲਾਇਆ ਹੈ। ਉਸ ਨੇ ਮੈਨੂੰ ਸਾਰਾ ਭੇਦ ਸਮਝਾ ਕੇ ਇਸ ਤਰ੍ਹਾਂ ਕਿਹਾ ਹੈ।੮। ਜੇ ਕੋਈ ਪਤਿਬ੍ਰਤਾ ਇਸਤਰੀ ਹਿਤ ਨਾਲ ਜਾਪ ਕਰੇ, ਤਾਂ ਅਚਾਨਕ ਰਾਜੇ ਵਰਗਾ ਇਕ ਪੁਰਸ਼ ਪੈਦਾ ਹੋਵੇਗਾ।੯।

ਜੇ ਉਹ ਪੁਰਸ਼ ਤੁਹਾਡੇ ਸਿਰ ਉਤੇ ਪੈਰ ਰਖ ਕੇ ਚਲਾ ਜਾਵੇ (ਤਾਂ ਮੇਰੇ) ਵਡੇ ਭਾਗ ਹੋਣਗੇ। (ਕਿਉਂਕਿ) ਤੁਸੀਂ ਜੀਉਂਦੇ ਬਚ ਜਾਓਗੇ ਅਤੇ ਮੇਰਾ ਸੁਹਾਗ ਬਚ ਜਾਵੇਗਾ।੧0। ਇਸ ਲਈ ਜੇ ਤੁਹਾਡੀ ਆਗਿਆ ਹੋਵੇ ਤਾਂ ਮੈਂ ਜਾ ਕੇ ਜਾਪ ਕਰਦੀ ਹਾਂ। (ਕਿਉਂਕਿ) ਤੁਹਾਡੇ ਮਰਨ ਤੇ ਮੈਂ ਸੜ ਮਰਾਂਗੀ ਅਤੇ ਜੀਉਂਦੇ ਰਹਿਣ ਤੇ ਸੁਖ ਪ੍ਰਾਪਤ ਕਰਾਂਗੀ।੧੧।

(ਇਸਤਰੀ ਨੇ ਕਿਹਾ) ਜੇ ਮੈਂ ਪਤਿਬ੍ਰਤਾ ਹਾਂ ਅਤੇ ਮੇਰੇ ਵਿਚ ਸਤਿ ਆਇਆ ਹੋਇਆ ਹੈ। ਤਦ ਇਕ ਪੁਰਸ਼ (ਪ੍ਰਗਟ ਹੋ ਕੇ) ਇਸ ਦੇ ਸਿਰ ਉਤੇ ਪੈਰ ਰਖ ਕੇ ਚਲਾ ਜਾਏ।੧੨। (ਇਹ) ਬਚਨ ਸੁਣਦਿਆਂ ਹੀ ਰਾਜਾ ਉਠਿਆ ਅਤੇ ਉਸ ਦੇ ਸਿਰ ਉਤੇ ਪੈਰ ਧਰ ਕੇ ਚਲਾ ਗਿਆ।(ਉਹ) ਮੂਰਖ ਇਸਤਰੀ ਨੂੰ ਪਤਿਬ੍ਰਤ ਜਾਣ ਕੇ ਪ੍ਰਸੰਨ ਹੋ ਗਿਆ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਛੇਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੬। ੧੩੩। ਚਲਦਾ।*

*ਦੋਹਰਾ*

ਸ਼ਾਹਜਹਾਨਬਾਦ (ਨਾਂ ਦੇ ਨਗਰ ਵਿਚ) ਇਕ ਮੁਸਲਮਾਨ ('ਤੁਰਕ') ਦੀ ਇਸਤਰੀ ਰਹਿੰਦੀ ਸੀ। ਉਸ ਨੇ ਇਕ ਵੱਡਾ ਚਰਿਤ੍ਰ ਕੀਤਾ, ਉਹੀ ਮੈਂ ਸੁਧਾਰ ਕੇ ਕਹਿੰਦਾ ਹਾਂ।੧। ਉਸ ਨਾਲ ਸਦਾ ਦਿਨ ਰਾਤ ਅਨੇਕ ਪੁਰਸ਼ ਕਾਮ-ਵਿਲਾਸ ਕਰਦੇ ਸਨ। ਉਨ੍ਹਾਂ ਨੂੰ ਵੇਖ ਕੇ ਕੁੱਤੇ ਵੀ ਸ਼ਰਮਾਉਂਦੇ ਸਨ, ਇਕ ਆਂਦਾ ਸੀ, ਇਕ ਜਾਂਦਾ ਸੀ।੨।

*ਚੌਪਈ*

ਉਥੇ ਇਕ ਮੁਗਲ ਦੀ ਇਸਤਰੀ ਰਹਿੰਦੀ ਸੀ। ਉਸ ਦਾ ਨਾਮ ਜੈਨਾਬਾਦੀ ਸੀ। (ਉਹ) ਬਹੁਤ ਪੁਰਸ਼ਾਂ ਨਾਲ ਕਾਮ-ਕ੍ਰੀੜਾ ਕਰਦੀ ਸੀ। (ਉਹ) ਬਹੁਤ ਜ਼ਿਆਦਾ ਢੀਠ ਸੀ ਅਤੇ ਹਿਰਦੇ ਵਿਚ ਲਜਾਉਂਦੀ ਨਹੀਂ ਸੀ।੩।

*ਦੋਹਰਾ*

ਜਾਹਿਦ ਖਾਂ (ਨਾਂ ਦਾ ਵਿਅਕਤੀ ਉਸ ਕੋਲ) ਪਹਿਲਾਂ ਸੀ, (ਉਪਰੋਂ) ਯੂਸਫ਼ ਬੇਗ ਆ ਗਿਆ। (ਉਹ) ਘਬਰਾ ਕੇ ਉਠ ਖੜੋਤੀ ਅਤੇ ਉਸ ਨੂੰ ਵੈਦ ਵਜੋਂ ਠਹਿਰਾਇਆ (ਮੰਨਿਆ)।੪।

*ਅੜਿਲ*

ਟਰਿ ਆਗੇ ਤਿਹ ਲਿਯੋ ਬਚਨ ਯੌ ਭਾਖਿਯੋ।
ਤੁਮਰੇ ਅਰਥਹਿ ਬੈਦ ਬੋਲਿ ਮੈ ਰਾਖਿਯੋ।
ਤਾ ਤੇ ਬੇਗਿ ਇਲਾਜ ਬੁਲਾਇ ਕਰਾਇਯੈ।
ਹੋ ਹ੍ਵੈ ਕਰਿ ਅਬੈ ਅਰੋਗ ਤੁਰਤ ਘਰ ਜਾਇਯੈ। ੫।

*ਦੋਹਰਾ*

ਦੌਰੇ ਆਵਤ ਹੌਕਨੀ ਸੋਏ ਊਰਧ ਸ੍ਵਾਸ।
ਬਹੁ ਠਾਢੇ ਜਾਨੂੰ ਦੁਖੈ ਯਹੈ ਤ੍ਰਿਦੋਖ ਪ੍ਰਕਾਸ। ੬।

*ਅੜਿਲ*

ਤੁਮਰੋ ਕਰੋ ਇਲਾਜ ਨ ਹਾਸੀ ਜਾਨਿਯੋ।
ਰੋਗ ਹੇਤ ਅਨੁਸਰੌ ਬੁਰੈ ਮਤਿ ਮਾਨਿਯੋ।
ਬੈਦ ਧਾਇ ਗੁਰ ਮਿਤ ਤੇ ਭੇਦ ਦੁਰਾਇਯੈ।
ਹੋ ਕਹੌ ਕਵਨ ਕੇ ਆਗੇ ਬ੍ਰਿਥਾ ਜਨਾਇਯੈ। ੭।

*ਕਬਿਤੁ*

ਦਾਦੁਰੀ ਚਬਾਈ ਤਾ ਕੇ ਮੂਰਿਯੋ ਧਸਾਈ
ਘਨੀ ਧੇਰਿਨ ਚੁਗਾਈ ਵਾਹਿ ਜੂਤਿਨ ਕੀ ਮਾਰਿ ਕੈ।
ਰਾਖ ਸਿਰ ਪਾਈ ਤਾ ਕੀ ਮੂੰਛੈ ਭੀ ਮੁੰਡਾਈ
ਦੋਊ ਐਸੀ ਲੀਕੈ ਲਾਈ ਕੋਊ ਸਕੈ ਨ ਉਚਾਰਿ ਕੈ।
ਗੋਦਰੀ ਡਰਾਈ ਤਾ ਤੇ ਭੀਖ ਭੀ ਮੰਗਾਈ
ਤਿਹ ਐਸੋ ਕੈ ਚਰਿਤ੍ਰ ਤਾਹਿ ਗ੍ਰਿਹ ਤੇ ਨਿਕਾਰਿ ਕੈ।
ਤ੍ਰਿਯ ਕੋ ਐਸੋ ਚਰਿਤ੍ਰ ਵਾਹਿ ਕੋ ਦਿਖਾਇ
ਜਾਰ ਆਪੁ ਟਰਿ ਗਯੋ ਮਹਾ ਮੂਰਖ ਕੋ ਟਾਰਿ ਕੈ। ੮।

*ਚੌਪਈ*

ਭੀਖ ਮਾਗ ਬਹੁਰੋ ਘਰ ਆਯੋ। ਤਹਾ ਤਵਨ ਕੋ ਦਰਸ ਨ ਪਾਯੋ।
ਕਹ ਗਯੋ ਜਿਨ ਮੁਰ ਰੋਗ ਘਟਾਇਸ। ਯਹ ਜੜ ਭੇਵ ਨੈਕ ਨ ਪਾਇਸ। ੯।

ਤਬ ਅਬਲਾ ਯੌ ਬਚਨ ਉਚਾਰੇ। ਕਹੋ ਬਾਤ ਸੁਨੁ ਮੀਤ ਹਮਾਰੇ।
ਸਿਧਿ ਔਖਧ ਜਾ ਕੇ ਕਰ ਆਯੋ। ਦੈ ਤਿਨ ਬਹੁਰਿ ਨ ਦਰਸ ਦਿਖਾਯੋ। ੧0।

*ਦੋਹਰਾ*

ਮੰਤ੍ਰੀ ਔਰ ਰਸਾਇਨੀ ਜੌ ਭਾਗਨਿ ਮਿਲਿ ਜਾਤ।
ਦੈ ਔਖਧ ਤਬ ਹੀ ਭਜੈ ਬਹੁਰਿ ਨ ਦਰਸ ਦਿਖਾਤ। ੧੧।

*ਅੜਿਲ*

(ਉਹ) ਅਗੇ ਵੱਧ ਕੇ ਉਸ ਨੂੰ ਮਿਲੀ ਅਤੇ ਇਸ ਤਰ੍ਹਾਂ ਬਚਨ ਕੀਤਾ ਕਿ ਮੈਂ ਤੁਹਾਡੇ ਲਈ ਹੀ ਵੈਦ ਬੁਲਾ ਰਖਿਆ ਹੈ। ਇਸ ਲਈ (ਇਸ ਨੂੰ) ਜਲਦੀ ਬੁਲਾ ਕੇ ਇਲਾਜ ਕਰਾਓ। ਹੁਣੇ ਅਰੋਗ ਹੋ ਕੇ ਹੀ ਘਰ ਨੂੰ ਜਾਓ।੫।

*ਦੋਹਰਾ*

ਇਸਤਰੀ ਨੇ ਉਸ ਨੂੰ ਕਿਹਾ ਦੌੜੇ ਆਉਣ ਨਾਲ (ਤੁਹਾਨੂੰ) ਹੌਂਕਣੀ ਚੜ੍ਹ ਜਾਂਦੀ ਹੈ ਅਤੇ ਸੁਤੇ ਹੋਇਆਂ ਲੰਬੇ ਸੁਆਸ ਆਉਂਦੇ ਹਨ। ਬਹੁਤ ਦੇਰ ਖੜੇ ਰਹਿਣ ਨਾਲ ਗੋਡੇ ਦੁਖਦੇ ਹਨ। ਇਹ (ਤੁਹਾਨੂੰ) ਤਿੰਨ ਪ੍ਰਕਾਰ ਦੀ ਬੀਮਾਰੀ ('ਤ੍ਰਿਦੋਖ') ਹੈ।੬।

*ਅੜਿਲ*

(ਵੈਦ ਬਣੇ ਆਦਮੀ ਨੇ ਕਿਹਾ) ਮੈਂ ਤੁਹਾਡਾ ਇਲਾਜ ਕਰਾਂਗਾ, ਇਸ ਵਿਚ ਕੋਈ ਹਾਸੀ ਦੀ ਗੱਲ ਨਹੀਂ। (ਮੈਂ) ਰੋਗ ਦੇ ਅਨੁਸਾਰ ਇਲਾਜ ਕਰਦਾ ਹਾਂ; (ਤੁਸੀਂ) ਬੁਰਾ ਨ ਮੰਨਣਾ। ਵੈਦ, ਦਾਈ, ਗੁਰੂ, ਮਿਤਰ ਤੋਂ (ਜੇ) ਭੇਦ ਲੁਕਾ ਲਈਏ, ਤਾਂ ਦਸੋ, ਕਿਸ ਅਗੇ ਜਾ ਕੇ ਆਪਣੇ ਦੁਖ ਨੂੰ ਦਸੀਏ।੭।

*ਕਬਿੱਤ*

(ਉਸ ਵੈਦ ਨੇ) ਉਸ ਤੋਂ ਛੱਲੀ ਚਬਵਾਈ ਅਤੇ ਮੂਲੀ ਵੀ ਚੜ੍ਹਵਾਈ ਅਤੇ ਜੁਤੀਆਂ ਦੀ ਮਾਰ ਨਾਲ ਬਹੁਤ ਬਕਰੀਆ ਚਰਵਾਈਆਂ। ਉਸ ਦੇ ਸਿਰ ਵਿਚ ਛਾਈ ਪਵਾਈ, ਦੋਵੇਂ ਮੁੱਛਾਂ ਵੀ ਮੁਨਵਾਈਆਂ; (ਇਸ ਤਰ੍ਹਾਂ) ਉਸ ਨੂੰ ਅਜਿਹੀ ਲੀਕ ਲਗਾਈ ਕਿ ਉਸ ਦਾ ਕੋਈ ਬਿਆਨ ਨਹੀਂ ਕੀਤਾ ਜਾ ਸਕਦਾ। (ਉਸ ਨੂੰ) ਗੋਦੜੀ ਪਵਾ ਦਿੱਤੀ ਅਤੇ ਫਿਰ ਉਸ ਕੋਲੋਂ ਭਿਖ ਵੀ ਮੰਗਵਾਈ। ਇਸ ਤਰ੍ਹਾਂ ਦਾ ਚਰਿਤ੍ਰ ਕੀਤਾ ਅਤੇ ਉਸ ਨੂੰ ਘਰੋਂ ਕਢ ਦਿੱਤਾ। ਇਸਤਰੀ ਨੇ ਇਸ ਤਰ੍ਹਾਂ ਦਾ ਚਰਿਤ੍ਰ ਉਸ ਨੂੰ ਵਿਖਾਇਆ ਕਿ ਯਾਰ (ਜਾਹਿਦ ਖਾਂ) ਨੂੰ ਮੂਰਖ ਬਣਾ ਕੇ ਚਲਾ ਗਿਆ।੮।

*ਚੌਪਈ*

ਜਦ ਉਹ ਭਿਖ ਮੰਗ ਕੇ ਘਰ ਆਇਆ, ਤਾਂ ਉਸ (ਵੈਦ) ਨੂੰ (ਉਥੇ) ਨ ਵੇਖਿਆ। (ਕਹਿਣ ਲਗਾ ਕਿ) ਜਿਸ ਨੇ ਮੇਰਾ ਰੋਗ ਘਟਾਇਆ ਸੀ, (ਉਹ) ਕਿਥੇ ਗਿਆ ਹੈ? ਉਸ ਮੂਰਖ ਨੇ (ਇਸ ਚਰਿਤ੍ਰ ਦਾ) ਜ਼ਰਾ ਜਿੰਨਾ ਭੇਦ ਵੀ ਨ ਪਾਇਆ।੯।

ਤਦ (ਉਸ) ਇਸਤਰੀ ਨੇ ਇਸ ਤਰ੍ਹਾਂ ਬਚਨ ਉਚਾਰੇ। ਹੇ ਮਿਤਰ! (ਮੈਂ) ਗੱਲ ਕਹਿੰਦੀ ਹਾਂ, ਸੁਣੋ। ਜਿਸ ਦੇ ਹੱਥ ਵਿਚ ਸਿੱਧ ਕੀਤੀ ਦਵਾਈ ਆ ਜਾਂਦੀ ਹੈ, ਉਹ ਉਸ ਨੂੰ ਦੇ ਕੇ ਫਿਰ ਸ਼ਕਲ ਨਹੀਂ ਦਿਖਾਉਂਦਾ।੧੦।

*ਦੋਹਰਾ*

ਜੇ ਮੰਤ੍ਰੀ (ਮੰਤਰ ਪੜ੍ਹਨ ਵਾਲਾ) ਅਤੇ ਰਸਾਇਨੀ (ਰਸ ਨਾਲ ਦਵਾਈਆਂ ਬਣਾਉਣ ਵਾਲਾ) ਭਾਗਾਂ ਨਾਲ ਮਿਲ ਜਾਣ, ਤਾਂ ਦਵਾਈ ਦੇ ਕੇ ਭਜ ਜਾਂਦੇ ਹਨ; ਫਿਰ ਦਿਖਾਈ ਨਹੀਂ ਦਿੰਦੇ।੧੧।

*ਚੌਪਈ*

ਤਾ ਕੋ ਕਹਿਯੋ ਸਤਿ ਕਰਿ ਮਾਨ੍ਯੋ। ਭੇਦ ਅਭੇਦ ਜੜ ਕਛੂ ਨ ਜਾਨ੍ਯੋ।
ਤਾ ਸੋ ਅਧਿਕ ਸੁ ਨੇਹ ਸੁ ਧਾਰਿਯੋ। ਮੇਰੋ ਬਡੋ ਰੋਗ ਤ੍ਰਿਯ ਟਾਰਿਯੋ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਪਤਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੭। ੧੪੫। ਅਫਜੂੰ।*

*ਦੋਹਰਾ*

ਸਹਰ ਅਕਬਰਾਬਾਦ ਮੈ ਤ੍ਰਿਯਾ ਕ੍ਰਿਯਾ ਕੀ ਹੀਨ।
ਮੰਤ੍ਰ ਜੰਤ੍ਰ ਅਰੁ ਤੰਤ੍ਰ ਸਭ ਤਿਨ ਮੈ ਅਧਿਕ ਪ੍ਰਬੀਨ। ੧।
ਸ੍ਰੀ ਅਨੁਰਾਗ ਮਤੀ ਕੁਅਰਿ ਲੋਗ ਬਖਾਨਹਿ ਤਾਹਿ।
ਸੁਰੀ ਆਸੁਰੀ ਕਿੰਨ੍ਰਨੀ ਰੀਝਿ ਰਹਤ ਲਖਿ ਵਾਹਿ। ੨।

*ਅੜਿਲ*

ਬਹੁ ਪੁਰਖਨ ਸੋ ਬਾਲ ਸਦਾ ਰਤਿ ਮਾਨਈ।
ਕਾਹੂ ਕੀ ਨਹਿ ਲਾਜ ਹ੍ਰਿਦੈ ਮੈ ਆਨਈ।
ਸੈਯਦ ਸੇਖ ਪਠਾਨ ਮੁਗਲ ਬਹੁ ਆਵਈ।
ਹੋ ਤਾ ਸੋ ਭੋਗ ਕਮਾਇ ਬਹੁਰਿ ਘਰ ਜਾਵਈ। ੩।

*ਦੋਹਰਾ*

ਐਸੇ ਹੀ ਤਾ ਸੌ ਸਭੈ ਨਿਤਿਪ੍ਰਤਿ ਭੋਗ ਕਮਾਹਿ।
ਬਰਿਯਾ ਅਪਨੀ ਆਪਨੀ ਇਕ ਆਵੈ ਇਕ ਜਾਹਿ। ੪।
ਪ੍ਰਥਮ ਪਹਰ ਸੈਯਦ ਰਮੈ ਸੇਖ ਦੂਸਰੇ ਆਨਿ।
ਤ੍ਰਿਤਿਯ ਪਹਰ ਮੁਗਲਾਵਈ ਚੌਥੇ ਪਹਰ ਪਠਾਨ। ੫।

*ਚੌਪਈ*

ਭੂਲ ਪਠਾਨ ਪ੍ਰਥਮ ਹੀ ਆਯੋ। ਪੁਨਿ ਸੈਯਦ ਮੁਖਿ ਆਨਿ ਦਿਖਾਯੋ।
ਲੈ ਸੁ ਪਠਾਨ ਖਾਟ ਤਰ ਦੀਨੋ। ਸੈਯਦਹਿ ਲਾਇ ਗਰੇ ਸੌ ਲੀਨੋ। ੬।
ਸੇਖ ਸੈਯਦ ਕੇ ਪਾਛੇ ਆਯੋ। ਘਾਸ ਬਿਖੈ ਸੈਯਦਹਿ ਛਪਾਯੋ[1]।
ਤਬ ਲੌ ਮੁਗਲ ਆਇ ਹੀ ਗਯੋ। ਸੇਖਹਿ ਡਾਰਿ ਗੋਨਿ ਮਹਿ ਦੀਯੋ[2]। ੭।

*ਦੋਹਰਾ*

ਤਿਹ ਪਾਛੇ ਕੁਟਵਾਰ ਕੇ ਗਏ ਪਯਾਦੇ ਆਇ।
ਤੁਰਤੁ ਕੁਠਰਿਯਾ ਨਾਜ ਕੀ ਮੁਗਲਹਿ ਦਯੋ ਦੁਰਾਇ। ੮।
ਘੇਰਿ ਪਯਾਦਨ ਜਬ ਲਈ ਰਹਿਯੋ ਨ ਕਛੂ ਉਪਾਇ।
ਨਿਕਸਿ ਆਪੁ ਠਾਢੀ ਭਈ ਗ੍ਰਿਹ ਕੌ ਆਗਿ ਲਗਾਇ। ੯।
ਦੁਹੂੰ ਹਾਥ ਪੀਟਤ ਭਈ ਜਰਿਯੋ ਜਰਿਯੋ ਗ੍ਰਿਹ ਭਾਖਿ।
ਵੈ ਚਾਰੌ ਤਾ ਮੈ ਜਰੇ ਕਿਨਹੂੰ ਨ ਹੇਰੀ ਰਾਖਿ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਸਟਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੮। ੧੫੫। ਅਫਜੂੰ।*

੧. 'ਛਪ ਪਾਯੋ' ੨. 'ਦਯੋ'

(ਉਸ ਨੇ) ਉਸ (ਇਸਤਰੀ) ਦਾ ਕਿਹਾ ਸਚ ਕਰ ਕੇ ਮੰਨਿਆ ਅਤੇ ਮੂਰਖ ਨੇ ਭੇਦ ਅਭੇਦ ਬਾਰੇ ਕੁਝ ਨ ਜਾਨਿਆ। ਉਸ ਨਾਲ ਹੋਰ ਅਧਿਕ ਪ੍ਰੇਮ ਵਧਾ ਲਿਆ (ਕਿਉਂਕਿ ਉਸ) ਇਸਤਰੀ ਨੇ ਮੇਰਾ ਵੱਡਾ ਰੋਗ ਦੂਰ ਕਰ ਦਿੱਤਾ ਹੈ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਸੱਤਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੭। ੧੪੫। ਚਲਦਾ।*

*ਦੋਹਰਾ*

ਅਕਬਰਾਬਾਦ ਨਗਰ ਵਿਚ ਇਕ ਚਰਿਤ੍ਰਹੀਨ ਇਸਤਰੀ (ਰਹਿੰਦੀ) ਸੀ। (ਉਹ) ਸਭ ਤਰ੍ਹਾਂ ਦੇ ਮੰਤ੍ਰ, ਜੰਤ੍ਰ ਅਤੇ ਤੰਤ੍ਰ ਵਿਚ ਬਹੁਤ ਪ੍ਰਬੀਨ ਸੀ।੧। ਉਹ ਕੁੰਵਰੀ ਨੂੰ ਲੋਕੀਂ ਸ੍ਰੀ ਅਨੁਗਰਾਗ ਮਤੀ ਕਹਿੰਦੇ ਸਨ। ਉਸ ਨੂੰ ਵੇਖ ਕੇ ਸੁਰੀ (ਦੇਵ ਇਸਤਰੀ), ਅਸੁਰੀ, ਕਿੰਨਰ ਇਸਤਰੀ ਸਭ ਰੀਝ ਪੈਂਦੀਆਂ ਸਨ।੨।

*ਅੜਿਲ*

(ਉਹ) ਇਸਤਰੀ ਬਹੁਤ ਪੁਰਸ਼ਾਂ ਨਾਲ ਸਦਾ ਕਾਮ-ਕ੍ਰੀੜਾ ਕਰਦੀ ਸੀ। ਹਿਰਦੇ ਵਿਚ ਕਿਸੇ ਦੀ ਵੀ ਸ਼ਰਮ ਹਯਾ ਨਹੀਂ ਲਿਆਉਂਦੀ ਸੀ। (ਉਸ ਪਾਸ) ਸੱਯਦ, ਸ਼ੇਖ, ਪਠਾਨ ਅਤੇ ਮੁਗਲ ਬਹੁਤ ਆਉਂਦੇ ਸਨ ਅਤੇ ਉਸ ਨਾਲ ਭੋਗ-ਵਿਲਾਸ ਕਰ ਕੇ ਫਿਰ ਘਰ ਪਰਤਦੇ ਸਨ।੩।

*ਦੋਹਰਾ*

ਇਸ ਤਰ੍ਹਾਂ ਉਸ ਨਾਲ ਸਾਰੇ ਨਿੱਤ ਭੋਗ-ਵਿਲਾਸ ਕਰਦੇ ਸਨ। ਆਪਣੀ ਆਪਣੀ ਵਾਰੀ ਨਾਲ ਇਕ ਆਉਂਦਾ ਸੀ ਅਤੇ ਇਕ ਜਾਂਦਾ ਸੀ।੪। ਪਹਿਲੇ ਪਹਿਰ ਵਿਚ ਸੱਯਦ ਰਮਣ ਕਰਦਾ ਸੀ ਅਤੇ ਦੂਜੇ ਪਹਿਰ ਸ਼ੇਖ ਆ ਜਾਂਦਾ ਸੀ। ਤੀਜੇ ਪਹਿਰ ਮੁਗਲ ਆ ਜਾਂਦਾ ਸੀ ਅਤੇ ਚੌਥੇ ਪਹਿਰ ਪਠਾਨ (ਆ ਜਾਂਦਾ ਸੀ)।੫।

*ਚੌਪਈ*

(ਇਕ ਵਾਰ) ਪਠਾਨ ਭੁਲ ਕੇ ਪਹਿਲਾਂ ਹੀ ਆ ਗਿਆ। ਫਿਰ ਸੱਯਦ ਨੇ ਵੀ ਆ ਕੇ ਸ਼ਕਲ ਵਿਖਾਈ। (ਉਸ ਨੇ) ਪਠਾਨ ਨੂੰ ਮੰਜੀ ਹੇਠਾਂ ਕਰ ਦਿੱਤਾ ਅਤੇ ਸੱਯਦ ਨੂੰ ਗਲੇ ਨਾਲ ਲਗਾ ਲਿਆ।੬। ਸ਼ੇਖ ਸੱਯਦ ਦੇ ਪਿਛੋਂ ਆ ਗਿਆ। (ਇਸਤਰੀ ਨੇ) ਸੱਯਦ ਨੂੰ ਘਾਹ ਵਿਚ ਲੁਕਾ ਦਿੱਤਾ। ਤਦ ਤਕ ਮੁਗਲ ਵੀ ਆ ਗਿਆ। (ਤਾਂ) ਸ਼ੇਖ ਨੂੰ ਇਕ ਬੋਰੀ ('ਗੋਨਿ') ਵਿਚ ਪਾ ਦਿੱਤਾ।੭।

*ਦੋਹਰਾ*

ਉਸ ਪਿਛੋਂ ਕੋਤਵਾਲ ਦੇ ਪਿਆਦੇ ਆ ਗਏ। (ਤਾਂ ਉਸ ਇਸਤਰੀ ਨੇ) ਜਲਦੀ ਹੀ ਮੁਗਲ ਨੂੰ ਅਨਾਜ ਦੀ ਕੋਠੀ ਵਿਚ ਛੁਪਾ ਦਿੱਤਾ।੮। ਜਦ (ਉਸ ਇਸਤਰੀ ਨੂੰ) ਪਿਆਦਿਆਂ ਨੇ ਘੇਰ ਲਿਆ ਅਤੇ ਕੋਈ ਉਪਾ ਬਾਕੀ ਨ ਰਿਹਾ। (ਤਾਂ ਉਹ) ਘਰ ਨੂੰ ਅੱਗ ਲਗਾ ਕੇ ਆਪ ਬਾਹਰ ਆ ਖੜੋਤੀ।੯। 'ਘਰ ਸੜ ਗਿਆ, ਘਰ ਸੜ ਗਿਆ' ਕਹਿ ਕੇ (ਉਹ) ਦੋਹਾਂ ਹੱਥਾਂ ਨਾਲ ਪਿਟਣ ਲਗੀ। ਉਸ (ਮਕਾਨ) ਵਿਚ ਚਾਰੇ ਸੜ ਕੇ ਮਰ ਗਏ ਅਤੇ ਉਨ੍ਹਾਂ ਦੀ ਰਾਖ ਵੀ ਕਿਸੇ ਨੇ ਨ ਵੇਖੀ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਅੱਠਵੇਂ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ। ੮। ੧੫੫। ਚਲਦਾ।*

*ਦੋਹਰਾ*

ਸਹਰ ਲਹੌਰ ਬਿਖੈ ਹੁਤੀ ਏਕ ਬਹੁਰਿਯਾ ਸਾਹ।
ਕਮਲ ਨਿਰਖਿ ਲੋਚਨ ਜਲਤ ਹੇਰਿ ਲਜਤ ਮੁਖ ਮਾਹ। ੧।

*ਚੌਪਈ*

ਸ੍ਰੀ ਜਗਜੋਤਿ ਮਤੀ ਤਿਹ ਨਾਮਾ। ਜਾ ਸਮ ਔਰ ਨ ਜਗ ਮੋ ਬਾਮਾ।
ਅਧਿਕ ਤਰੁਨ ਕੀ ਪ੍ਰਭਾ ਬਿਰਾਜੈ। ਲਖਿ ਤਾ ਕੌ ਤੜਿਤਾ ਤਨ ਲਾਜੈ। ੨।

*ਦੋਹਰਾ*

ਇਕ ਰਾਜਾ ਅਟਕਤ ਭਯੋ ਨਿਰਖਿ ਤਰਨਿ ਕੇ ਅੰਗ।
ਰਤਿ ਮਾਨੀ ਰੁਚਿ ਮਾਨਿ ਕੈ ਅਤਿ ਹਿਤ ਚਿਤ ਕੈ ਸੰਗ। ੩।

ਸੋ ਨ੍ਰਿਪ ਪਰ ਅਟਕਤ ਭਈ ਨਿਤਿ ਗ੍ਰਿਹ ਲੇਤ ਬੁਲਾਇ।
ਚਿਤ੍ਰਕਲਾ ਇਕ ਸਹਚਰੀ ਤਿਹ ਗ੍ਰਿਹ ਤਾਹਿ ਪਠਾਇ। ੪।

ਚਿਤ੍ਰਕਲਾ ਜੋ ਸਹਚਰੀ ਸੋ ਨ੍ਰਿਪ ਰੂਪ ਨਿਹਾਰਿ।
ਗਿਰੀ ਮੂਰਛਨਾ ਹ੍ਵੈ ਧਰਨਿ ਹਰ ਅਰਿ ਸਰ ਗਯੋ ਮਾਰਿ। ੫।

*ਚੌਪਈ*

ਉਠਤ ਬਚਨ ਨ੍ਰਿਪ ਸਾਥ ਉਚਾਰੇ। ਆਜੁ ਭਜੋ ਮੁਹਿ ਰਾਜ ਪਿਆਰੇ।
ਹੇਰਿ ਤੁਮੈ ਹਰ ਅਰਿ ਬਸ ਭਈ। ਮੋਹ ਕਹ ਬਿਸਰਿ ਸਕਲ ਸੁਧਿ ਗਈ। ੬।

*ਦੋਹਰਾ*

ਸੁਨਤ ਬਚਨ ਨ੍ਰਿਪ ਨ ਕਰਿਯੋ ਤਾ ਸੌ ਭੋਗ ਬਨਾਇ।
ਸੰਗ ਲ੍ਯਾਇ ਇਹ ਖਾਇ ਰਿਸਿ ਕਹਿਯੋ ਸਾਹ ਸੌ ਜਾਇ। ੭।

*ਅੜਿਲ*

ਸੁਨਤ ਬਚਨ ਤਿਹ ਸਾਹ ਤੁਰਤ ਘਰ ਆਇਯੋ।
ਲਖਿਯੋ ਤਵਨ ਤ੍ਰਿਯ ਭੇਦ ਅਧਿਕ ਦੁਖ ਪਾਇਯੋ।
ਮੋਰਿ ਨਿਰਖਿ ਪਤਿ ਨ੍ਰਿਪ ਕੋ ਜਿਯ ਤੇ ਮਾਰਿ ਹੈ।
ਹੋ ਤਾ ਪਾਛੇ ਹਮਹੂੰ ਕੌ ਤੁਰਤ ਸੰਘਾਰਿ ਹੈ। ੮।

*ਦੋਹਰਾ*

ਤਾ ਤੇ ਆਗੇ ਕੀਜਿਯੈ ਨ੍ਰਿਪ ਕੋ ਤੁਰਤ ਉਪਾਇ।
ਜਿਯ ਤੇ ਜਿਯਤ ਨਿਕਾਰਿਯੈ ਭੋਜਨ ਭਲੋ ਖਵਾਇ। ੯।
ਇਕ ਸਫ ਬੀਚ ਲਪੇਟਿ ਤਿਹ ਧਰਿਯੋ ਭੀਤ ਸੋ ਲਾਇ।
ਜਾਇ ਸਾਹ ਆਗੇ ਲਿਯੌ ਭੋਜਨ ਭਲੋ ਮੰਗਾਇ। ੧੦।

*ਦੋਹਰਾ*

ਲਾਹੌਰ ਨਗਰ ਵਿਚ ਇਕ ਸ਼ਾਹ ਦੀ ਇਸਤਰੀ ਰਹਿੰਦੀ ਸੀ, (ਜਿਸ ਦੀਆਂ) ਅੱਖਾਂ ਨੂੰ ਵੇਖ ਕੇ ਕਮਲ ਫੁਲ ਸੜਦਾ (ਖਿਝਦਾ) ਸੀ ਅਤੇ ਮੁਖ ਨੂੰ ਵੇਖ ਕੇ ਚੰਦ੍ਰਮਾ ('ਮਾਹ') ਸ਼ਰਮਿੰਦਾ ਹੁੰਦਾ ਸੀ।੧।

*ਚੌਪਈ*

ਉਸ ਦਾ ਨਾਂ ਜਗਜੋਤਿ ਮਤੀ ਸੀ। ਉਸ ਵਰਗੀ ਸੰਸਾਰ ਵਿਚ ਕੋਈ ਹੋਰ ਇਸਤਰੀ ਨਹੀਂ ਸੀ। (ਉਸ ਦੀ ਇਤਨੀ) ਅਧਿਕ ਪ੍ਰਭਾਵਸ਼ਾਲੀ ਸੁੰਦਰਤਾ ਸੀ (ਕਿ) ਉਸ ਨੂੰ ਵੇਖ ਕੇ ਬਿਜਲੀ ਤਕ ਸ਼ਰਮਿੰਦੀ ਹੁੰਦੀ ਸੀ।੨।

*ਦੋਹਰਾ*

(ਉਸ) ਇਸਤਰੀ ਦੇ ਸ਼ਰੀਰ ('ਅੰਗ') ਨੂੰ ਵੇਖ ਕੇ ਇਕ ਰਾਜਾ ਅਟਕ ਗਿਆ (ਅਰਥਾਤ ਮੋਹਿਤ ਹੋ ਗਿਆ)। (ਉਸ ਨੇ) ਬਹੁਤ ਹਿਤ ਚਿਤ ਸਹਿਤ ਉਸ ਨਾਲ ਰੁਚੀ ਪੂਰਵਕ ਪ੍ਰੇਮ-ਕ੍ਰੀੜਾ ਕੀਤੀ।੩।

ਉਹ ਵੀ ਰਾਜੇ ਪ੍ਰਤਿ ਮੋਹਿਤ ਹੋ ਗਈ ਅਤੇ ਰੋਜ਼ ਉਸ ਨੂੰ ਘਰ ਸਦ ਲੈਂਦੀ। ਚਿਤ੍ਰਕਲਾ ਨਾਂ ਦੀ ਇਕ ਸਖੀ ਨੂੰ ਉਸ ਦੇ ਘਰ ਭੇਜ ਦਿੰਦੀ।੪।

ਜੋ ਚਿਤ੍ਰਕਲਾ ਸਖੀ ਸੀ ਉਹ ਰਾਜੇ ਦਾ ਰੂਪ ਵੇਖ ਕੇ ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਈ। (ਕਿਉਂਕਿ ਉਸ ਨੂੰ) ਸ਼ਿਵ ਦਾ ਵੈਰੀ (ਕਾਮ ਦੇਵ) ਤੀਰ ਮਾਰ ਗਿਆ ਸੀ।੫।

*ਚੌਪਈ*

(ਹੋਸ਼ ਵਿਚ ਆ ਕੇ) ਉਠਦਿਆਂ ਹੀ (ਉਸ ਨੇ) ਰਾਜੇ ਨੂੰ ਕਿਹਾ ਹੇ ਪਿਆਰੇ ਰਾਜਨ! ਅਜ (ਤੁਸੀਂ) ਮੇਰੇ ਨਾਲ ਭੋਗ-ਵਿਲਾਸ ਕਰੋ। (ਮੈਂ) ਤੁਹਾਨੂੰ ਵੇਖ ਕੇ ਕਾਮ ਦੇਵ (ਸ਼ਿਵ ਦੇ ਵੈਰੀ) ਦੇ ਵਸ ਵਿਚ ਹੋ ਗਈ ਹਾਂ। ਮੈਨੂੰ ਸਾਰੀ ਸੁਧ ਬੁਧ ਭੁਲ ਗਈ ਹੈ।੬।

*ਦੋਹਰਾ*

(ਉਸ ਦੇ ਬੋਲ) ਸੁਣ ਕੇ ਰਾਜੇ ਨੇ ਉਸ ਨਾਲ ਭੋਗ-ਵਿਲਾਸ ਨ ਕੀਤਾ। (ਸਖੀ ਨੇ) ਗੁੱਸਾ ਖਾ ਕੇ ਉਸ ਨੂੰ (ਜਗਜੋਤਿ ਮਤੀ ਦੇ ਘਰ) ਆਪਣੇ ਨਾਲ ਲਿਆਉਂਦਾ (ਅਤੇ ਉਧਰ) ਸ਼ਾਹ ਨੂੰ ਜਾ ਕੇ ਦਸ ਦਿੱਤਾ।੭।

*ਅੜਿਲ*

ਉਸ ਦੀ ਗੱਲ ਸੁਣ ਕੇ ਸ਼ਾਹ ਤੁਰਤ ਘਰ ਆ ਗਿਆ। (ਉਹ) ਉਸ ਇਸਤਰੀ ਦੇ ਭੇਦ ਨੂੰ ਵੇਖ ਕੇ ਬਹੁਤ ਦੁਖੀ ਹੋਇਆ। (ਇਸਤਰੀ ਨੇ ਮਨ ਵਿਚ ਵਿਚਾਰ ਕੀਤਾ ਕਿ) ਮੇਰਾ ਪਤੀ ਵੇਖ ਕੇ ਰਾਜੇ ਨੂੰ ਜਾਨੋ ਮਾਰ ਦੇਵੇਗਾ। ਉਸ ਪਿਛੋਂ ਮੈਨੂੰ ਵੀ ਤੁਰਤ ਮਾਰ ਦੇਵੇਗਾ।੮।

*ਦੋਹਰਾ*

ਇਸ ਤੋਂ ਪਹਿਲਾਂ ਰਾਜੇ (ਨੂੰ ਬਚਾਉਣ ਲਈ) ਕੋਈ ਜਲਦੀ ਉਪਾ ਕਰਨਾ ਚਾਹੀਦਾ ਹੈ। (ਸੋਚਿਆ ਕਿ ਰਾਜੇ ਨੂੰ ) ਚੰਗੀ ਤਰ੍ਹਾਂ ਭੋਜਨ ਕਰਾ ਕੇ ਜੀਉਂਦੇ ਜੀ ਘਰੋਂ ਕਢ ਦੇਣਾ ਚਾਹੀਦਾ ਹੈ।੯। ਉਸ ਨੇ (ਰਾਜੇ) ਨੂੰ ਇਕ ਚਟਾਈ ਵਿਚ ਲਪੇਟ ਕੇ ਦੀਵਾਰ ਨਾਲ ਲਗਾ ਦਿੱਤਾ। ਚੰਗਾ ਭੋਜਨ ਮੰਗਵਾ ਕੇ ਉਹ ਸ਼ਾਹ ਨੂੰ ਅਗੋਂ ਹੀ ਜਾ ਮਿਲੀ।੧੦।

*ਅੜਿਲ*

ਭੋਜਨ ਭਲੋ ਸਾਹ ਕੌ ਤਾਹਿ ਖਵਾਇਯੋ।
ਬਹੁਰਿ ਬਚਨ ਤਾ ਕੋ ਇਹ ਭਾਤਿ ਸੁਨਾਇਯੋ।
ਭਰਿ ਮੇਵਾ ਕੀ ਮੁਠਿ ਯਾ ਸਫ ਮੋ ਡਾਰਿਯੈ।
ਹੋ ਪਰੇ ਜੀਤਿਬੈ ਦਾਵ ਪਰੇ ਬਿਨੁ ਹਾਰਿਯੈ। ੧੧।

*ਦੋਹਰਾ*

ਮੇਵਾ ਸਾਹੁਨਿ ਸਾਹੁ ਲੈ ਤਿਹ ਸਫ ਭੀਤਰਿ ਡਾਰਿ।
ਖਾਹਿ ਨ੍ਰਿਪਤਿ ਤੂ ਭਛ ਸੁਭ ਐਸੇ ਕਹਿਯੋ ਸੁਧਾਰਿ। ੧੨।
ਸੁਨਤ ਸਾਹੁ ਚਮਕ੍ਯੋ ਬਚਨ ਤ੍ਰਿਯ ਕੌ ਕਹਿਯੋ ਰਿਸਾਇ।
ਤੈ ਮੁਹਿ ਕ੍ਯੋ ਰਾਜਾ ਕਹਿਯੋ ਮੋਕਹੁ ਬਾਤ ਬਤਾਇ। ੧੩।
ਧਾਮ ਰਹਤ ਤੋਰੇ ਸੁਖੀ ਤੋ ਸੌ ਨੇਹੁ ਬਢਾਇ।
ਤਾ ਤੇ ਮੈ ਰਾਜਾ ਕਹਿਯੋ ਮੇਰੇ ਤੁਮ ਹੀ ਰਾਇ। ੧੪।

ਰੀਝ ਗਯੋ ਜੜ ਬਾਤ ਸੁਨਿ ਭੇਦ ਨ ਸਕਿਯੋ ਪਛਾਨਿ।
ਤੁਰਤਿ ਗਯੋ ਹਾਟੈ ਸੁ ਉਠਿ ਅਧਿਕ ਪ੍ਰੀਤਿ ਮਨ ਮਾਨਿ। ੧੫।
ਸਾਹੁ ਗਏ ਤ੍ਰਿਯ ਸਾਹ ਕੀ ਨ੍ਰਿਪ ਕੋ ਦਯੋ ਨਿਕਾਰਿ।
ਸੁਨਤ ਬਾਤ ਅਤਿ ਕੋਪ ਕੈ ਅਧਿਕ ਲੌਡਿਯਹਿ ਮਾਰਿ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨੌਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੯। ੧੭੧। ਅਫਜੂੰ।*

*ਦੋਹਰਾ*

ਤਵਨ ਲੌਡਿਯਹਿ ਸਾਹੁ ਤ੍ਰਿਯ ਮਾਰੀ ਜੌ ਰਿਸਿ ਖਾਇ।
ਕਿਯ ਚਰਿਤ੍ਰ ਤਿਨ ਮੰਤ੍ਰਿਯਨ ਨ੍ਰਿਪ ਸੋ ਕਹਿਯੋ ਸੁਨਾਇ। ੧।

*ਚੌਪਈ*

ਚੋਟਨ ਲਗੇ ਰੋਹ ਮਨ ਆਨੋ। ਜਾਇ ਸੈਯਦ ਸੋ ਕਰਿਯੋ ਯਰਾਨੋ।
ਨਿਤ ਤਿਹ ਅਪਨੇ ਸਦਨ ਬੁਲਾਵੈ। ਸਾਹੁ ਤ੍ਰਿਯਾ ਕੋ ਦਰਬੁ ਲੁਟਾਵੈ। ੨।

*ਦੋਹਰਾ*

ਸਾਹੁ ਤ੍ਰਿਯਾ ਕੀ ਖਾਟ ਪਰ ਇਕ ਦਿਨ ਤਾਹਿ ਸਵਾਇ।
ਸਾਹੁ ਤ੍ਰਿਯਾ ਸੋ ਅਗਮਨੈ ਕਹਿਯੋ ਬਚਨ ਸੌ ਜਾਇ। ੩।
ਤਵਨੈ ਨ੍ਰਿਪ ਤੁਅ ਹਿਤ ਪਰਿਯੋ ਬੇਗਿ ਬੁਲਾਵਤ ਤੋਹਿ।
ਚਲੋ ਅਬੈ ਉਠਿ ਤੁਮ ਤਹਾ ਬਾਤ ਸ੍ਰਵਨ ਧਰਿ ਮੋਹਿ। ੪।

ਨ੍ਰਿਪ ਠਾਢੋ ਹੇਰੈ ਤੁਮੈ ਤੁਮਰੇ ਅਤਿ ਹਿਤ ਪਾਗਿ।
ਬੇਗਿ ਚਲੋ ਉਠਿ ਤਹਾ ਤੁਮ ਜਹਾ ਬਰਤੁ ਹੈ ਆਗਿ। ੫।
ਸੁਨਤ ਬਚਨ ਤ੍ਰਿਯ ਤਹ ਚਲੀ ਕਹਿਯੋ ਨ੍ਰਿਪਤਿ ਸੋ ਧਾਇ।
ਸੋਇ ਯਾਰ ਤੁਮਰੀ ਰਹੀ ਗਹੋ ਚਰਨ ਦੋਊ ਜਾਇ। ੬।

*ਅੜਿਲ*

ਉਸ ਨੇ ਸ਼ਾਹ ਨੂੰ ਚੰਗਾ ਭੋਜਨ ਖਵਾਇਆ। ਫਿਰ ਉਸ ਨਾਲ ਇਸ ਤਰ੍ਹਾਂ ਬਚਨ ਕੀਤਾ। (ਕਿ) ਮੇਵੇ ਦੀ (ਇਕ) ਮੁਠ ਭਰ ਕੇ ਇਸ ਚਟਾਈ ਵਿਚ ਪਾਓ। (ਮੇਵੇ ਦੀ ਮੁਠ) ਪੈਣ ਨਾਲ ਦਾਉ ਜਿਤ ਜਾਉਗੇ, ਨ ਪੈਣ ਨਾਲ ਹਾਰ ਜਾਉਗੇ।੧੧।

*ਦੋਹਰਾ*

(ਉਸ) ਸ਼ਾਹਣੀ ਤੋਂ ਮੇਵਾ ਲੈ ਕੇ ਸ਼ਾਹ ਨੇ ਉਸ ਚਟਾਈ ਵਿਚ ਪਾਇਆ। (ਤਾਂ ਇਸਤਰੀ ਨੇ) ਸੁਧਾਰ ਕੇ ਇੰਜ ਕਿਹਾ ਹੇ ਰਾਜਨ! ਤੁਸੀਂ ਚੰਗੀ ਤਰ੍ਹਾਂ ਖਾਓ।੧੨। (ਇਸਤਰੀ ਦਾ) ਬੋਲ ਸੁਣ ਕੇ ਸ਼ਾਹ ਭੜਕ ਪਿਆ ਅਤੇ ਕ੍ਰੋਧਿਤ ਹੋ ਕੇ ਇਸਤਰੀ ਨੂੰ ਕਿਹਾ ਤੂੰ ਮੈਨੂੰ ਰਾਜਾ ਕਿਉਂ ਕਿਹਾ ਹੈ, ਮੈਨੂੰ (ਸਾਰੀ) ਗੱਲ ਦਸ।੧੩। (ਇਸਤਰੀ ਨੇ ਕਿਹਾ) ਮੈਂ ਤੇਰੇ ਨਾਲ ਪ੍ਰੇਮ ਵਧਾ ਕੇ ਤੇਰੇ ਘਰ ਵਿਚ ਸੁਖ ਪੂਰਵਕ ਰਹਿੰਦੀ ਹਾਂ। ਇਸ ਲਈ ਮੈਂ 'ਰਾਜਾ' ਕਿਹਾ ਹੈ (ਕਿਉਂਕਿ) ਤੁਸੀਂ ਹੀ ਮੇਰੇ ਰਾਜਾ ਹੋ।੧੪।

(ਉਹ) ਮੂਰਖ ਗੱਲ ਸੁਣ ਕੇ ਪ੍ਰਸੰਨ ਹੋ ਗਿਆ, ਪਰ ਭੇਦ (ਦੀ ਗੱਲ) ਨੂੰ ਨ ਸਮਝ ਸਕਿਆ। ਮਨ ਵਿਚ ਅਧਿਕ ਪ੍ਰੀਤ ਵਧਾ ਕੇ ਉਹ ਤੁਰਤ ਉਠ ਕੇ ਦੁਕਾਨ ਉਤੇ ਚਲਾ ਗਿਆ।੧੫। ਸ਼ਾਹ ਦੇ ਜਾਂਦਿਆਂ ਹੀ (ਉਸ) ਸ਼ਾਹ ਦੀ ਇਸਤਰੀ ਨੇ ਰਾਜੇ ਨੂੰ ਬਾਹਰ ਕਢ ਦਿੱਤਾ। (ਸਾਰੀ) ਗੱਲ ਸੁਣ ਕੇ ਅਤੇ ਬਹੁਤ ਕ੍ਰੋਧਵਾਨ ਹੋ ਕੇ (ਇਸਤਰੀ ਨੇ) ਲੌਂਡੀ ਨੂੰ ਬਹੁਤ ਮਾਰਿਆ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਨੌਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੯। ੧੭੧। ਚਲਦਾ।*

*ਦੋਹਰਾ*

ਉਸ ਲੌਂਡੀ ਨੇ, ਜਿਸ ਨੂੰ ਸ਼ਾਹ ਦੀ ਇਸਤਰੀ ਨੇ ਕ੍ਰੋਧਿਤ ਹੋ ਕੇ ਮਾਰਿਆ ਸੀ, ਚਰਿਤ੍ਰ ਕੀਤਾ (ਜੋ) ਮੰਤ੍ਰੀਆਂ ਨੇ ਰਾਜੇ (ਚਿਤ੍ਰ ਸਿੰਘ) ਨੂੰ ਕਹਿ ਸੁਣਾਇਆ।੧।

*ਚੌਪਈ*

ਸੱਟਾਂ ਵਜਣ ਨਾਲ (ਲੌਂਡੀ ਦੇ) ਮਨ ਵਿਚ ਕ੍ਰੋਧ ਆਇਆ। (ਉਸ ਨੇ ਇਕ) ਸੱਯਦ ਨਾਲ ਯਾਰਾਨਾ ਗੰਢ ਲਿਆ। ਉਸ ਨੂੰ ਨਿੱਤ ਆਪਣੇ ਘਰ ਬੁਲਾ ਲੈਂਦੀ ਅਤੇ ਸ਼ਾਹ ਦੀ ਇਸਤਰੀ ਦਾ ਧੰਨ ਲੁਟਾ ਦਿੰਦੀ।੨।

*ਦੋਹਰਾ*

ਸ਼ਾਹ ਦੀ ਇਸਤਰੀ ਦੇ ਮੰਜੇ ਤੇ ਇਕ ਦਿਨ ਉਸ ਨੂੰ ਸੰਵਾ ਕੇ, ਸ਼ਾਹ ਦੀ ਇਸਤਰੀ ਨੂੰ ਪਹਿਲਾਂ ਹੀ ਇਹ ਗੱਲ ਜਾ ਦਸੀ।੩। ਤੇਰਾ ਰਾਜਾ ਤੇਰੇ ਪ੍ਰੇਮ ਵਿਚ ਡੁਬਿਆ ਹੋਇਆ ਤੈਨੂੰ ਜਲਦੀ ਬੁਲਾ ਰਿਹਾ ਹੈ। ਤੂੰ ਮੇਰੀ ਗੱਲ ਕੰਨਾਂ ਵਿਚ ਪਾ ਕੇ ਹੁਣੇ ਉਥੇ ਚਲ।੪।

ਤੇਰੇ ਪ੍ਰੇਮ ਵਿਚ ਅਧਿਕ ਗਰਕਿਆ ਰਾਜਾ ਤੈਨੂੰ ਖੜੋਤਾ ਵੇਖ ਰਿਹਾ ਹੈ। ਤੂੰ ਉਥੇ ਜਲਦੀ ਚਲ ਜਿਥੇ (ਪ੍ਰੇਮ ਦੀ) ਅੱਗ ਬਲ ਰਹੀ ਹੈ।੫। ਬਚਨ ਸੁਣ ਕੇ (ਸ਼ਾਹ ਦੀ) ਇਸਤਰੀ ਉਥੇ ਗਈ। ਉਧਰ (ਦਾਸੀ ਨੇ) ਭਜ ਕੇ ਰਾਜੇ ਨੂੰ ਕਿਹਾ ਕਿ ਤੇਰੀ ਯਾਰ ਸੁਤੀ ਪਈ ਹੈ, (ਉਸ ਨੂੰ ਮੰਨਾਉਣ ਲਈ) ਜਾ ਕੇ ਦੋਵੇਂ ਪੈਰ ਫੜ ਲਵੋ।੬।

ਆਪੁ ਅਗਮਨੇ ਦੌਰਿ ਕੈ ਸੈਯਦਹਿ ਕਹਿਯੋ ਸੁਨਾਇ।
ਗਹਿ ਕ੍ਰਿਪਾਨ ਜਾਗਤ ਰਹੋ ਜਿਨਿ ਨ ਗਹੈ ਕੋਊ ਆਇ। ੭।
ਚੋਰ ਜਰਾਵਤ ਆਗਿ ਜਹ ਤਹ ਤ੍ਰਿਯ ਪਹੁਚੀ ਜਾਇ।
ਲੂਟਿ ਕੂਟਿ ਤਾ ਕੌ ਦਿਯੋ ਗਹਿਰੇ ਗੜੇ ਦਬਾਇ। ੮।

*ਅੜਿਲ*

ਚਰਨ ਛੂਅਨ ਦੋਊ ਕਾਲ ਪ੍ਰੇਰਿ ਨ੍ਰਿਪ ਆਨਿਯੋ।
ਚਿਤ੍ਰ ਕਲਾ ਕੋ ਬਚਨ ਸਤਿ ਕਰ ਮਾਨਿਯੋ।
ਉਠਤ ਤੇਗ ਕੋ ਤਬ ਬਿਨ ਘਾਵ ਪ੍ਰਹਾਰਿਯੋ।
ਹੋ ਸੁਘਰ ਸਿੰਘ ਰਾਜਾ ਕੋ ਹਨਿ ਹੀ ਡਾਰਿਯੋ। ੯।

*ਦੋਹਰਾ*

ਸਾਹੁ ਬਧੂ ਚੋਰਨ ਹਨੀ ਸੈਯਦ ਨ੍ਰਿਪ ਕੌ ਘਾਇ।
ਤਵਨ ਲੌਡਿਯਹਿ ਲੈ ਗਯੋ ਅਪਨੇ ਸਦਨ ਬਨਾਇ। ੧੦।
ਤ੍ਰਿਯਹਿ ਨ ਅੰਤਰ ਦੀਜਿਯੈ ਤਾ ਕੋ ਲੀਜੈ ਭੇਦ।
ਬਹੁ ਪੁਰਖਨ ਕੇ ਕਰਤ ਹੈ ਹ੍ਰਿਦੈ ਚੰਚਲਾ ਛੇਦ। ੧੧।

ਚਿਤ ਤ੍ਰਿਯ ਕੋ ਹਰਿ ਲੀਜਿਯੈ ਤਾਹਿ ਨ ਦੀਜੈ ਚਿਤ।
ਨਿਤਪ੍ਰਤਿ ਤਾਹਿ ਰਿਝਾਇਯੈ ਦੈ ਦੈ ਅਗਨਿਤ ਬਿਤ। ੧੨।
ਗੰਧ੍ਰਬ ਜਛ ਭੁਜੰਗ ਗਨ ਨਰ ਬਪੁਰੇ ਕਿਨ ਮਾਹਿ।
ਦੇਵ ਅਦੇਵ ਤ੍ਰਿਯਾਨ ਕੇ ਭੇਵ ਪਛਾਨਤ ਨਾਹਿ। ੧੩। ੧।

*ਇਤਿ ਸ੍ਰੀ ਚਰਿਤ੍ਰੇ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੦। ੧੯੪। ਅਫਜੂੰ।*

*ਦੋਹਰਾ*

ਬਹੁਰਿ ਮੰਤ੍ਰਿ ਬਰ ਰਾਇ ਸੌ ਭੇਦ ਕਹਿਯੋ ਸਮਝਾਇ।
ਸਭਾ ਬਿਖੈ ਭਾਖਤ ਭਯੋ ਦਸਮੀ[1] ਕਥਾ ਸੁਨਾਇ। ੧।
ਬਨਿਯਾ ਏਕ ਪਿਸੌਰ ਮੈ ਤਾਹਿ ਕੁਕ੍ਰਿਆ ਨਾਰਿ।
ਤਾਹਿ ਮਾਰਿ ਤਾ ਸੌ ਜਰੀ ਸੋ ਮੈ ਕਹੋ ਸੁਧਾਰਿ। ੨।

ਬਨਿਕ ਬਨਿਜ ਕੇ ਹਿਤ ਗਯੋ ਤਾ ਤੇ ਰਹਿਯੋ ਨ ਜਾਇ।
ਏਕ ਪੁਰਖ ਰਾਖਤ ਭਈ ਅਪੁਨੇ ਧਾਮ ਬੁਲਾਇ। ੩।
ਰੈਨਿ ਦਿਵਸ ਤਾ ਸੌ ਰਮੈ ਜਬ ਸੁਤ ਭੂਖੋ ਹੋਇ।
ਪ੍ਰੀਤ ਮਾਤ ਲਖਿ ਦੁਗਧ ਹਿਤ ਦੇਤ ਉਚ ਸੁਰ ਰੋਇ। ੪।

*ਚੌਪਈ*

ਜਬ ਸੁਤ ਭੂਖੋ ਹੋਇ ਪੁਕਾਰੈ। ਤਬ ਮੁਖ ਸੌ ਯੌ ਜਾਰ ਉਚਾਰੈ।
ਤ੍ਰਿਯ ਯਾ ਕੋ ਤੁਮ ਚੁਪਨ ਕਰਾਵੋ। ਹਮਰੇ ਚਿਤ ਕੋ ਸੋਕ ਮਿਟਾਵੋ। ੫।

---

੧. ਆਰੰਭ ਵਿਚ 'ਦੇਵੀ ਉਸਤਤ' ਦੇ ਅਧਿਆਇ ਨੂੰ 'ਇਕ' ਅੰਕ ਦੇਣ ਨਾਲ ਪੁਸ਼ਪਿਕਾ ਵਿਚਲਾ ਚਰਿਤ੍ਰ ਅੰਕ ਕਥਾਵਾਂ ਦੇ ਮੂਲ ਅੰਕ ਨਾਲੋਂ ਇਕ ਜ਼ਿਆਦਾ ਹੋ ਜਾਂਦਾ ਹੈ।

(ਦਾਸੀ ਨੇ) ਆਪ ਪਹਿਲਾਂ ਹੀ ਦੌੜ ਕੇ ਸੱਯਦ ਨੂੰ ਕਹਿ ਕੇ ਸੁਣਾਇਆ। (ਕਿ) ਤਲਵਾਰ ਪਕੜ ਕੇ ਜਾਗਦੇ ਰਹਿਣਾ, ਮਤਾਂ ਕੋਈ ਆ ਕੇ (ਤੈਨੂੰ) ਪਕੜ ਨ ਲਵੇ।੮। ਜਿਥੇ ਚੋਰ ਅੱਗ ਬਾਲੀ ਬੈਠੇ ਸਨ, ਉਥੇ (ਸ਼ਾਹ ਦੀ) ਇਸਤਰੀ ਜਾ ਪਹੁੰਚੀ। (ਚੋਰਾਂ ਨੇ) ਉਸ ਨੂੰ ਲੁਟ ਖਸੁਟ ਕੇ ਡੂੰਘੇ ਟੋਏ ਵਿਚ ਦਬਾ ਦਿੱਤਾ।੯।

*ਅੜਿਲ*

(ਸ਼ਾਹ ਦੀ ਇਸਤਰੀ ਦੇ) ਦੋਹਾਂ ਪੈਰਾਂ ਨੂੰ ਛੋਹਣ ਲਈ ਕਾਲ ਦਾ ਪ੍ਰੇਰਿਆ ਹੋਇਆ ਰਾਜਾ (ਉਥੇ) ਆਇਆ। (ਉਸ ਨੇ) ਚਿਤ੍ਰ ਕਲਾ (ਦਾਸੀ) ਦਾ ਬਚਨ ਸਚ ਕਰ ਕੇ ਮੰਨਿਆ। (ਸੱਯਦ ਨੇ) ਉਠਦਿਆਂ ਹੀ ਬਿਨਾ (ਸੋਚਿਆ) ਤਲਵਾਰ ਦਾ ਵਾਰ ਕਰ ਕੇ ਘਾਓ ਕੀਤਾ ਅਤੇ ਸੁਘਰ ਸਿੰਘ (ਨਾਂ ਦੇ) ਰਾਜੇ ਨੂੰ ਮਾਰ ਦਿੱਤਾ।੯।

*ਦੋਹਰਾ*

ਸ਼ਾਹ ਦੀ ਇਸਤਰੀ ਨੂੰ ਚੋਰਾਂ ਨੇ ਮਾਰ ਦਿੱਤਾ ਅਤੇ ਸੱਯਦ ਨੇ ਰਾਜੇ ਨੂੰ ਮਾਰ ਕੇ ਉਸ ਦਾਸੀ ਨੂੰ ਚੰਗੀ ਤਰ੍ਹਾਂ ਆਪਣੇ ਘਰ ਨੂੰ ਲੈ ਗਿਆ।੧੦। (ਕਦੇ ਵੀ) ਇਸਤਰੀ ਨੂੰ ਭੇਦ ਨਹੀਂ ਦੇਣਾ ਚਾਹੀਦਾ, (ਪਰ) ਉਸ ਦਾ ਭੇਦ ਲੈ ਲੈਣਾ ਚਾਹੀਦਾ ਹੈ। (ਇਹ) ਇਸਤਰੀਆਂ ('ਚੰਚਲਾ') ਬਹੁਤ ਪੁਰਸ਼ਾਂ ਦੇ ਹਿਰਦੇ ਨੂੰ ਵਿੰਨ੍ਹ ਦਿੰਦੀਆਂ ਹਨ।੧੧।

ਇਸਤਰੀ ਦੇ ਚਿਤ ਨੂੰ ਭਾਵੇਂ ਹਰ ਲਵੋ, (ਪਰ) ਉਸ ਨੂੰ (ਕਦੇ ਵੀ) ਚਿਤ ਨ ਦਿਓ। (ਉਸ ਨੂੰ) ਹਰ ਰੋਜ਼ ਬੇਹਿਸਾਬ ਧਨ ਦੇ ਕੇ ਪ੍ਰਸੰਨ ਰਖੋ।੧੨। ਗੰਧਰਬ, ਯਕਸ਼, ਭੁਜੰਗ, ਗਣ, ਦੇਵਤੇ ਅਤੇ ਦੈਂਤ, ਕੋਈ ਵੀ ਇਸਤਰੀ ਦੇ ਭੇਦ ਨੂੰ ਨਹੀਂ ਪਾ ਸਕਿਆ, ਫਿਰ ਆਦਮੀ ਵਿਚਾਰਾ ਕੀ ਹੈ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਦਸਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੦। ੧੯੪। ਚਲਦਾ।*

*ਦੋਹਰਾ*

ਫਿਰ ਮੰਤ੍ਰੀ ਨੇ ਸ੍ਰੇਸ਼ਠ ਰਾਜੇ ਨੂੰ ਭੇਦ ਸਮਝਾਇਆ। (ਅਤੇ) ਸਭਾ ਵਿਚ ਦਸਵੀਂ ਕਥਾ ਬਣਾ ਕੇ ਸੁਣਾਈ।੧। ਪਿਸ਼ੌਰ ਵਿਚ ਇਕ ਬਨੀਆ ਸੀ ਜਿਸ ਦੀ (ਇਕ) ਬਦਚਲਨ ਇਸਤਰੀ ਸੀ। ਉਹ ਉਸ ਨੂੰ ਮਾਰ ਕੇ ਉਸ ਨਾਲ ਸੜ ਮੋਈ। ਉਸ ਨੂੰ ਮੈਂ ਸੰਵਾਰ ਕੇ ਕਹਿੰਦਾ ਹਾਂ।੨।

ਬਨੀਆ ਵਪਾਰ ਲਈ (ਬਾਹਰ) ਗਿਆ (ਪਰ ਪਿਛੋਂ) ਉਸ (ਇਸਤਰੀ) ਤੋਂ (ਆਪਣੇ ਆਪ ਨੂੰ) ਸੰਭਾਲਿਆ ਨ ਗਿਆ। ਆਪਣੇ ਘਰ ਵਿਚ ਇਕ ਪੁਰਸ਼ ਬੁਲਾ ਕੇ ਰਖ ਲਿਆ।੩। (ਉਹ) ਦਿਨ ਰਾਤ ਉਸ ਨਾਲ ਰਮਣ ਕਰਦੀ ਸੀ। ਜਦ (ਉਸ ਦਾ) ਪੁੱਤਰ ਭੁਖਾ ਹੁੰਦਾ, ਤਾਂ ਮਾਤਾ ਦੀ ਪ੍ਰੀਤ ਵੇਖ ਕੇ ਦੁੱਧ ਲਈ ਉੱਚੀ ਆਵਾਜ਼ ਵਿਚ ਰੋਂਦਾ।੪।

*ਚੌਪਈ*

ਜਦ ਪੁੱਤਰ ਭੁਖਾ ਹੋ ਕੇ (ਮਾਤਾ ਨੂੰ) ਪੁਕਾਰਦਾ ਤਦ (ਆਪਣੇ) ਮੁਖ ਤੋਂ ਯਾਰ ਇਸ ਤਰ੍ਹਾਂ ਕਹਿੰਦਾ ਹੇ ਇਸਤਰੀ! ਤੂੰ ਇਸ ਨੂੰ ਚੁਪ ਕਰਾ ਅਤੇ (ਇਸ ਤਰ੍ਹਾਂ) ਮੇਰੇ ਮਨ ਦਾ ਦੁਖ ਦੂਰ ਕਰ।੫।

ਉਠਿ ਅਸਥਨ ਤਾ ਕੋ ਤਿਨ ਦਯੋ। ਲੈ ਅਸਥਨ ਚੁਪ ਬਾਲ ਨ ਭਯੋ।
ਨਿਜ ਸੁਤ ਕੋ ਨਿਜੁ ਕਰਨ ਸੰਘਾਰਿਯੋ। ਆਨਿ ਮਿਤ੍ਰ ਕੋ ਸੋਕ ਨਿਵਾਰਿਯੋ। ੬।

ਬਾਲ ਰਹਤ ਚੁਪ ਜਾਰ ਉਚਾਰੋ। ਅਬ ਕ੍ਯੋ ਨ ਰੋਵਤ ਬਾਲ ਤਿਹਾਰੋ।
ਤਬ ਤਿਨ ਬਚਨ ਤਰੁਨਿ ਯੌ ਭਾਖਿਯੋ। ਤਵ ਹਿਤ ਮਾਰਿ ਪੂਤ ਮੈ ਰਾਖਿਯੋ। ੭।

*ਦੋਹਰਾ*

ਜਾਰ ਬਚਨ ਸੁਨਿ ਕੈ ਡਰਿਯੋ ਅਧਿਕ ਤ੍ਰਾਸ ਮਨ ਠਾਨਿ।
ਤਾ ਤ੍ਰਿਯ ਕੀ ਨਿੰਦ੍ਯਾ ਕਰੀ ਬਾਲ ਚਰਿਤ ਮੁਖਿ ਆਨਿ। ੮।
ਜਾਰ ਜਬੈ ਐਸੇ ਕ੍ਯੋ ਨਿਰਖ ਤਰੁਨਿ ਕੀ ਓਰ।
ਤਾਹਿ ਤੁਰਤ ਮਾਰਤ ਭਈ ਹ੍ਰਿਦੈ ਕਟਾਰੀ ਘੋਰ। ੯।
ਪੁਤ੍ਰ ਔਰ ਤਿਹ ਜਾਰ ਕੋ ਇਕ ਕੋਨਾ ਮੈ ਜਾਇ।
ਮਰਦ ਏਕ ਲਗਿ ਭੂਮਿ ਖਨਿ ਦੁਹੂਅਨ ਦਯੋ ਦਬਾਇ। ੧੦।
ਅਤਿਥ ਏਕ ਤਿਹ ਘਰ ਹੁਤੋ ਤਿਨ ਸਭ ਚਰਿਤ ਨਿਹਾਰਿ।
ਬਨਿਕ ਮਿਤ੍ਰ ਤਾ ਕੋ ਹੁਤੋ ਤਾ ਸੋ ਕਹਿਯੋ ਸੁਧਾਰਿ। ੧੧।

*ਚੌਪਈ*

ਬਚਨ ਸੁਨਤ ਬਨਿਯੋ ਘਰ ਆਯੋ। ਤਾ ਤ੍ਰਿਯ ਸੋ ਯੌ ਬਚਨ ਸੁਨਾਯੋ।
ਜੋ ਗ੍ਰਿਹ ਕੋਨਾ ਖੋਦਿ ਦਿਖੈ ਹੈ। ਤਬ ਤੋ ਕੌ ਪਤਿ ਧਾਮ ਬਸੈ ਹੈ। ੧੨।

*ਅੜਿਲ*

ਜਬ ਤਾ ਤ੍ਰਿਯਾ ਸੋ ਬਨਿਕ ਬਚਨ ਯੌ ਭਾਖਿਯੋ।
ਤਮਕਿ ਤੇਗ ਕੀ ਦਈ ਮਾਰਿ ਹੀ ਰਾਖਿਯੋ।
ਕਾਟਿ ਮੂੰਡ ਤਾ ਕੋ ਇਹ ਭਾਤਿ ਉਚਾਰਿਯੋ।
ਹੋ ਲੂਟਿ ਚੋਰ ਲੈ ਗਏ ਧਾਮ ਇਹ ਮਾਰਿਯੋ। ੧੩।

*ਦੋਹਰਾ*

ਪਤਿ ਮਾਰਿਯੋ ਸੁਤ ਮਾਰਿਯੋ ਧਨ ਲੈ ਗਏ ਚੁਰਾਇ।
ਤਾ ਪਾਛੈ ਮੈਹੂੰ ਜਰੌ ਢੋਲ ਮ੍ਰਿਦੰਗ ਬਜਾਇ। ੧੪।
ਭਯੋ ਪ੍ਰਾਤ ਚੜਿ ਚਿਖਾ ਪੈ ਚਲੀ ਜਰਨ ਕੇ ਕਾਜ।
ਲੋਗ ਤਮਾਸੇ ਕੌ ਚਲੇ ਲੈ ਲਕਰਿਨ ਕੋ ਸਾਜ। ੧੫।
ਸੁਨਤ ਸੋਰ ਲੋਗਨ ਕੋ ਬਾਜਤ ਢੋਲ ਮ੍ਰਿਦੰਗ।
ਲਖ੍ਯੋ ਹੁਤੋ ਜੌਨੇ ਅਤਿਥ ਵਹੈ ਚਲਿਯੋ ਹੈ ਸੰਗ। ੧੬।

*ਚੌਪਈ*

ਸੋਊ ਅਤੀਤ ਸੰਗ ਹ੍ਵੈ ਚਲੋ। ਦੇਖੌ ਜੌਨ ਤਮਾਸੋ ਭਲੋ।
ਤਿਨ ਤਾ ਸੋ ਯੌ ਬਚਨ ਉਚਾਰੋ। ਸੁਨੋ ਨਾਰਿ ਤੁਮ ਕਹਿਯੋ ਹਮਾਰੋ। ੧੭।

(ਉਸ ਨੇ) ਉਠ ਕੇ ਉਸ ਨੂੰ ਥਣ ਚੁੰਘਾਇਆ। ਥਣ ਲੈ ਕੇ ਵੀ ਬੱਚਾ ਚੁਪ ਨ ਹੋਇਆ। ਆਪਣੇ ਹੱਥਾਂ ਨਾਲ (ਉਸ ਨੇ) ਆਪਣੇ ਪੁੱਤਰ ਨੂੰ ਮਾਰ ਦਿੱਤਾ (ਅਤੇ) ਆ ਕੇ ਮਿਤਰ ਦਾ ਦੁਖ ਦੂਰ ਕਰ ਦਿੱਤਾ।੬।

ਬਾਲਕ ਦੇ ਚੁਪ ਰਹਿਣ ਤੇ ਯਾਰ ਨੇ ਕਿਹਾ ਹੁਣ ਤੇਰਾ ਬਾਲਕ ਕਿਉਂ ਨਹੀਂ ਰੋਂਦਾ। ਤਦ ਉਸ ਪ੍ਰਤਿ ਇਸਤਰੀ ਨੇ ਇਸ ਤਰ੍ਹਾਂ ਬਚਨ ਕੀਤਾ। ਮੈਂ ਤੇਰੇ ਮੇਰੇ ਲਈ (ਆਪਣੇ) ਪੁੱਤਰ ਨੂੰ ਮਾਰ ਦਿੱਤਾ ਹੈ।੭।

*ਦੋਹਰਾ*

ਯਾਰ (ਇਸਤਰੀ ਦਾ) ਬਚਨ ਸੁਣ ਕੇ ਮਨ ਵਿਚ ਡਰ ਕੇ ਬਹੁਤ ਭੈਭੀਤ ਹੋ ਗਿਆ। (ਅਤੇ) ਉਸ ਨੇ ਇਸਤਰੀ ਦੇ ਬਾਲਕ ਨਾਲ ਕੀਤੇ ਚਰਿਤ੍ਰ ਦੀ ਮੂੰਹ ਤੋਂ ਨਿੰਦਿਆ ਕੀਤੀ।੮। ਜਦ ਯਾਰ ਨੇ ਇਸਤਰੀ ਵਲ ਵੇਖ ਕੇ ਇਸ ਤਰ੍ਹਾਂ ਕਿਹਾ (ਤਾਂ ਉਸ ਨੇ) ਭਿਆਨਕ ਕਟਾਰ ਉਸ ਦੇ ਹਿਰਦੇ ਵਿਚ ਖਬੋ ਕੇ ਮਾਰ ਦਿੱਤਾ।੯।

ਪੁੱਤਰ ਅਤੇ ਉਸ ਯਾਰ ਨੂੰ (ਘਰ ਦੇ) ਇਕ ਕੋਨੇ ਵਿਚ ਲੈ ਗਈ ਅਤੇ ਇਕ ਮਰਦ ਜਿੰਨੀ ਡੂੰਘੀ ਧਰਤੀ ਪੁਟ ਕੇ ਦੋਹਾਂ ਨੂੰ (ਉਸ ਵਿਚ) ਦਬਾ ਦਿੱਤਾ।੧੦। ਉਸ ਘਰ ਵਿਚ ਇਕ ਅਤਿਥ (ਸਾਧੂ) ਵੀ ਸੀ, ਉਸ ਨੇ (ਇਹ) ਸਾਰਾ ਚਰਿਤ੍ਰ ਵੇਖਿਆ ਸੀ। ਬਨੀਆ ਉਸ ਦਾ ਮਿਤਰ ਸੀ, (ਇਸ ਲਈ) ਉਸ ਨੂੰ ਚੰਗੀ ਤਰ੍ਹਾਂ ਕਹਿ ਦਿੱਤਾ।੧੧।

*ਚੌਪਈ*

(ਅਤਿਥ ਦੇ) ਬਚਨ ਸੁਣ ਕੇ ਬਨੀਆ ਘਰ ਆਇਆ। ਉਸ ਨੇ ਇਸਤਰੀ ਨੂੰ ਇਸ ਤਰ੍ਹਾਂ ਕਿਹਾ। ਜੇ (ਤੂੰ) ਘਰ ਦਾ ਕੋਨਾ ਪੁਟ ਕੇ ਵਿਖਾ, ਤਦ ਹੀ ਤੇਰਾ ਪਤੀ ਘਰ ਵਿਚ ਵਸੇਗਾ।੧੨।

*ਅੜਿਲ*

ਜਦ ਉਸ ਬਨੀਏ ਨੇ ਇਸਤਰੀ ਨੂੰ ਇਸ ਤਰ੍ਹਾਂ ਬਚਨ ਕਿਹਾ। (ਤਾਂ) ਕ੍ਰੋਧਿਤ ਹੋ ਕੇ (ਉਸ ਨੂੰ) ਤਲਵਾਰ ਨਾਲ ਮਾਰ ਦਿੱਤਾ। ਉਸ ਦਾ ਸਿਰ ਕਟ ਕੇ ਇਸ ਤਰ੍ਹਾਂ ਕਿਹਾ (ਕਿ) ਚੋਰ ਘਰ ਨੂੰ ਲੁਟ ਕੇ ਲੈ ਗਏ ਹਨ (ਅਤੇ ਇਸ ਨੂੰ) ਮਾਰ ਗਏ ਹਨ।੧੩।

*ਦੋਹਰਾ*

(ਚੋਰਾਂ ਨੇ ਮੇਰਾ) ਪਤੀ ਮਾਰ ਦਿੱਤਾ, ਪੁੱਤਰ ਮਾਰ ਦਿੱਤਾ ਅਤੇ ਧਨ ਚੁਰਾ ਕੇ ਲੈ ਗਏ। ਮੈਂ ਵੀ ਢੋਲ ਅਤੇ ਮ੍ਰਿਦੰਗ ਵਜਾ ਕੇ ਉਸ ਦੇ ਪਿਛੇ ਸੜਾਂਗੀ (ਅਰਥਾਤ ਸਤੀ ਹੋਵਾਂਗੀ)।੧੪। ਸਵੇਰ ਹੁੰਦਿਆਂ ਹੀ (ਉਹ) ਚਿਖਾ ਉਤੇ ਚੜ੍ਹ ਕੇ ਸੜਨ ਲਈ ਤੁਰ ਪਈ। ਲੋਕੀਂ ਤਮਾਸ਼ਾ ਵੇਖਣ ਲਈ ਲਕੜੀਆਂ ਆਦਿ ਲੈ ਕੇ ਚਲ ਪਏ।੧੫। ਲੋਕਾਂ ਦੇ ਸ਼ੋਰ ਅਤੇ ਢੋਲ ਮ੍ਰਿਦੰਗ ਦੇ ਵਜਣ (ਤੋਂ ਪੈਦਾ ਹੋਣ ਵਾਲੀ ਆਵਾਜ਼ ਨੂੰ) ਸੁਣ ਕੇ ਉਹ ਅਤਿਥ ਵੀ ਨਾਲ ਚਲ ਪਿਆ (ਜਿਸ ਨੇ ਇਹ ਘਟਨਾ) ਵੇਖੀ ਸੀ।੧੬।

*ਚੌਪਈ*

ਉਹ ਅਤਿਥ ਵੀ ਨਾਲ ਨਾਲ ਚਲ ਪਿਆ (ਅਤੇ ਸੋਚਣ ਲਗਾ ਕਿ) ਇਹ ਤਮਾਸ਼ਾ ਚੰਗੀ ਤਰ੍ਹਾਂ ਵੇਖਿਆ ਜਾਏ। ਉਸ ਨੇ ਉਸ (ਇਸਤਰੀ ਪ੍ਰਤਿ) ਕਿਹਾ--(ਕਿ) ਹੇ ਨਾਰੀ! ਤੂੰ ਮੇਰਾ ਬਚਨ ਸੁਣ।੧੭।

*ਦੋਹਰਾ*

ਵਹ ਕਾ ਕਿਯ ਵਹੁ ਕਾ ਕਿਯੋ ਇਹ ਕਾ ਕਿਯਸ ਕੁਕਾਇ।
ਕਹਿਯੋ ਜੋ ਤੁਮ ਆਗੇ ਕਹਤ ਤੇਰਉ ਕਰਤ ਉਪਾਇ। ੧੮।
ਸੁਤ ਘਾਯੋ ਮਿਤ ਘਾਯੋ ਅਰੁ ਨਿਜੁ ਕਰਿ ਪਤਿ ਘਾਇ।
ਤਿਹ ਪਾਛੈ ਆਪਨ ਜਰੀ ਢੋਲ ਮ੍ਰਿਦੰਗ ਬਜਾਇ। ੧੯।

*ਅੜਿਲ*

ਨਿਜੁ ਮਨ ਕੀ ਕਛੁ ਬਾਤ ਨ ਤ੍ਰਿਯ ਕੋ ਦੀਜਿਯੈ।
ਤਾ ਕੋ ਚਿਤ ਚੁਰਾਇ ਸਦਾ ਹੀ ਲੀਜਿਯੈ।
ਨਿਜੁ ਮਨ ਕੀ ਤਾ ਸੋ ਜੋ ਬਾਤ ਸੁਨਾਇਯੈ।
ਹੋ ਬਾਹਰ ਪ੍ਰਗਟਤ ਜਾਇ ਆਪੁ ਪਛੁਤਾਇਯੈ। ੨੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਗ੍ਯਾਰਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੧। ੨੦੪। ਅਫਜੂੰ।*

*ਦੋਹਰਾ*

ਬਿੰਦਾਬਨ ਬ੍ਰਿਖਭਾਨ ਕੀ ਸੁਤਾ ਰਾਧਿਕਾ ਨਾਮ।
ਹਰਿ ਸੋ ਕਿਯਾ ਚਰਿਤ੍ਰ ਤਿਹ ਦਿਨ ਕਹ ਦੇਖਤ ਬਾਮ। ੧।
ਕ੍ਰਿਸਨ ਰੂਪਿ ਲਖਿ ਬਸਿ ਭਈ ਨਿਸੁ ਦਿਨ ਹੇਰਤ ਤਾਹਿ।
ਬ੍ਯਾਸ ਪਰਾਸਰ ਅਸੁਰ ਸੁਰ ਭੇਦ ਨ ਪਾਵਤ ਜਾਹਿ। ੨।
ਲੋਕ ਲਾਜ ਜਿਹ ਹਿਤ ਤਜੀ ਔਰ ਤਜ੍ਯੋ ਧਨ ਧਾਮ।
ਕਿਹ ਬਿਧਿ ਪ੍ਯਾਰੋ ਪਾਇਯੈ ਪੂਰਨ ਹੋਵਹਿ ਕਾਮ। ੩।
ਮਿਲਨ ਹੇਤ ਇਕ ਸਹਚਰੀ ਪਠੀ ਚਤੁਰਿ ਜਿਯ ਜਾਨਿ।
ਕਵਨੈ ਛਲ ਮੋਕੌਂ ਸਖੀ ਮੀਤ ਮਿਲੈਯੈ ਕਾਨ੍ਹ। ੪।

*ਅੜਿਲ*

ਬ੍ਰਹਮ ਬ੍ਯਾਸ ਅਰੁ ਬੇਦ ਭੇਦ ਨਹਿ ਜਾਨਹੀ।
ਸਿਵ ਸਨਕਾਦਿਕ ਸੇਸ ਨੇਤਿ ਕਰਿ ਮਾਨਹੀ।
ਜੋ ਸਭ ਭਾਤਿਨ ਸਦਾ ਜਗਤ ਮੈ ਗਾਇਯੈ।
ਹੋ ਤਵਨ ਪੁਰਖ ਸਜਨੀ ਮੁਹਿ ਆਨਿ ਮਿਲਾਇਯੈ। ੫।

*ਕਬਿਤੁ*

ਸਿਤਤਾ ਬਿਭੂਤ ਅਤੇ ਮੇਖੁਲੀ ਨਿਮੇਖ ਸੰਦੀ
ਅੰਜਨ ਦੀ ਸੇਲੀ ਦਾ ਸੁਭਾਵ ਸੁਭ ਭਾਖਣਾ।
ਭਗਵਾ ਸੁ ਭੇਸ ਸਾਡੇ ਨੈਣਾ ਦੀ ਲਲਾਈ ਸਈਯੋ
ਯਾਰਾ ਦਾ ਧ੍ਯਾਨੁ ਏਹੋ ਕੰਦ ਮੂਲ ਚਾਖਣਾ।
ਰੌਦਨ ਦਾ ਮਜਨੁ ਸੁ ਪੁਤਰੀ ਪਤ੍ਰ ਗੀਤ ਗੀਤਾ
ਦੇਖਣ ਦੀ ਭਿਛ੍ਯਾ ਧ੍ਯਾਨ ਧੂੰਆ ਬਾਲ ਰਾਖਣਾ।
ਆਲੀ ਏਨਾ ਗੋਪੀਯਾ ਦੀਆ ਅਖੀਆ ਦਾ ਜੋਗੁ ਸਾਰਾ
ਨੰਦ ਦੇ ਕੁਮਾਰ ਨੂੰ ਜਰੂਰ ਜਾਇ ਆਖਣਾ। ੬।

*ਦੋਹਰਾ*

(ਇਸਤਰੀ ਨੇ ਕਿਹਾ) ਉਹ ਕੀ ਕੀਤਾ, ਉਹ ਕੀ ਕੀਤਾ, ਇਹ ਕੀ ਮਾੜਾ ਕੰਮ ਕੀਤਾ। ਇਹ ਜੋ ਤੂੰ ਕਿਹਾ ਹੈ, ਜੇ (ਮੈਨੂੰ) ਪਹਿਲਾਂ ਕਹਿੰਦਾ ਤਾਂ ਤੇਰੇ (ਵੀ ਮਾਰਨ ਦਾ) ਉਪਾ ਕਰ ਦਿੰਦੀ। ੧੮। (ਉਸ ਨੇ) ਪੁੱਤਰ ਮਾਰਿਆ, ਮਿਤਰ ਮਾਰਿਆ ਅਤੇ ਆਪਣੇ ਹੱਥ ਨਾਲ ਪਤੀ ਨੂੰ ਵੀ ਮਾਰਿਆ। ਉਸ ਤੋਂ ਬਾਦ ਆਪ ਢੋਲ ਮ੍ਰਿਦੰਗ ਵਜਾ ਕੇ ਸੜ ਮੋਈ।੧੯।

*ਅੜਿਲ*

ਆਪਣੇ ਮਨ ਦੀ ਗੱਲ ਇਸਤਰੀ ਨੂੰ ਕਦੇ ਵੀ ਦਸਣੀ ਨਹੀਂ ਚਾਹੀਦੀ। ਉਸ ਦਾ ਚਿਤ ਸਦਾ ਚੁਰਾਈ ਰਖਣਾ ਚਾਹੀਦਾ ਹੈ। ਜੇ ਆਪਣੇ ਮਨ ਦੀ ਗੱਲ ਉਸ ਨੂੰ ਸੁਣਾਓਗੇ, ਉਹ ਬਾਹਰ ਪ੍ਰਗਟ ਹੋ ਜਾਏਗੀ, (ਫਿਰ) ਆਪ ਨੂੰ ਪਛਤਾਉਣਾ ਪਵੇਗਾ।੨0।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਯਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੧। ੨੦੪। ਚਲਦਾ।*

*ਦੋਹਰਾ*

ਬਿੰਦਰਾਬਨ ਵਿਚ ਰਾਧਿਕਾ ਨਾਂ ਦੀ ਬ੍ਰਿਖਭਾਨ ਦੀ ਪੁੱਤਰੀ ਸੀ। ਉਸ ਇਸਤਰੀ ਨੇ ਦਿਨ ਦਿਹਾੜੇ ਹਰਿ (ਕ੍ਰਿਸ਼ਨ) ਨਾਲ ਚਰਿਤ੍ਰ ਕੀਤਾ (ਉਹ) ਮੈਂ ਕਹਿੰਦਾਂ ਹਾਂ।੧। ਕ੍ਰਿਸ਼ਨ ਦਾ ਰੂਪ ਵੇਖ ਕੇ ਉਹ ਮੋਹਿਤ ਹੋ ਗਈ ਅਤੇ ਰਾਤ ਦਿਨ ਉਸ ਨੂੰ ਵੇਖਣ ਲਗੀ, ਜਿਸ ਦਾ ਭੇਦ ਬਿਆਸ, ਪਰਾਸ਼ਰ, ਅਸੁਰ, ਸੁਰ (ਕੋਈ ਵੀ) ਨਹੀਂ ਪਾ ਸਕਿਆ।੨।

ਜਿਸ ਲਈ (ਮੈਂ) ਲੋਕ-ਲਾਜ ਛਡ ਦਿੱਤੀ ਅਤੇ ਧਨ-ਦੌਲਤ ਤੇ ਘਰ-ਬਾਰ ਤਿਆਗ ਦਿੱਤਾ। (ਉਸ) ਪ੍ਰੀਤਮ ਨੂੰ ਕਿਸ ਤਰ੍ਹਾਂ ਪ੍ਰਾਪਤ ਕਰੀਏ ਕਿ (ਮਨ ਦੀ) ਕਾਮਨਾ ਪੂਰੀ ਹੋ ਜਾਏ।੩। (ਕ੍ਰਿਸ਼ਨ ਨੂੰ) ਮਿਲਣ ਲਈ (ਉਸ) ਸਿਆਣੀ (ਰਾਧਿਕਾ) ਨੇ ਇਕ ਸਖੀ ਨੂੰ ਭੇਜਿਆ। (ਅਤੇ ਕਿਹਾ) ਹੇ ਸਖੀ! ਕਿਸੇ ਵੀ ਛਲ ਨਾਲ ਮੈਨੂੰ ਕਾਨ੍ਹ ਮਿਤਰ ਮਿਲਾ ਦੇ।੪।

*ਅੜਿਲ*

(ਜਿਸ ਦਾ) ਭੇਦ ਬ੍ਰਹਮਾ, ਬਿਆਸ ਅਤੇ ਵੇਦ ਵੀ ਨਹੀਂ ਜਾਣਦੇ, (ਜਿਸ ਨੂੰ) ਸ਼ਿਵ, ਸਨਕਾਦਿਕ, ਸ਼ੇਸ਼ਨਾਗ ਨੇਤਿ ਨੇਤਿ ਕਰ ਕੇ ਮੰਨਦੇ ਹਨ, (ਜਿਸ ਦੇ ਗੁਣਾਂ ਨੂੰ) ਸਭ ਤਰ੍ਹਾਂ ਨਾਲ ਸਦਾ ਜਗਤ ਵਿਚ ਗਾਇਆ ਜਾਂਦਾ ਹੈ, ਹੇ ਸਜਨੀ! ਉਸ ਪੁਰਸ਼ ਨਾਲ ਮੈਨੂੰ ਮਿਲਾ ਦੇ।੫।

*ਕਬਿੱਤ*

(ਮੇਰੀਆਂ ਅੱਖਾਂ ਦੀ) ਚਿਟਿਆਈ ਬਿਭੂਤ ਹੈ ਅਤੇ ਅੱਖਾਂ ਦੀਆਂ ਝਿੰਮਣੀਆਂ ਦੀ ਮੇਖੁਲੀ (ਗੋਦੜੀ) ਹੈ, ਸੁਰਮੇ (ਦੀ ਧਾਰ) ਸੇਲੀ ਹੈ। ਇਹ ਸਾਡਾ ਸੁਭਾ (ਅਥਵਾ ਸਰੂਪ) ਜਾ ਕੇ ਚੰਗੀ ਤਰ੍ਹਾਂ ਦਸਣਾ। ਸਾਡੇ ਨੈਣਾਂ ਦੀ ਲਾਲੀ ਨੂੰ ਭਗਵਾ ਵੇਸ ਸਮਝਣਾ। (ਜੰਗਲ ਵਿਚ) ਕੰਦ ਮੂਲ ਖਾਣ ਨੂੰ ਪ੍ਰੀਤਮ ਦਾ ਧਿਆਨ ਸਮਝਣਾ। (ਉਸ ਦੇ ਵਿਯੋਗ ਵਿਚ) ਰੋਣਾ ਸਾਡਾ ਇਸ਼ਨਾਨ ਹੈ। (ਅੱਖਾਂ ਦੀ) ਪੁਤਲੀਆਂ ਵਸਤਾਂ ਰਖਣ ਦਾ ਪਾਤਰ ਹਨ ਅਤੇ (ਵਿਯੋਗ ਦੇ) ਗੀਤ ਗਾਣਾ ਗੀਤਾ ਹੈ। ਸਾਡੀ ਭਿਛਿਆ (ਉਸ ਦਾ) ਦਰਸ਼ਨ ਹੈ ਅਤੇ ਉਸ ਦਾ ਧਿਆਨ (ਸਾਡਾ) ਧੂੰਣੀ ਰਮਾਣਾ ਹੈ। ਹੇ ਸਖੀ! ਇਨ੍ਹਾਂ ਗੋਪੀਆਂ ਦੀਆਂ ਅੱਖੀਆਂ ਦਾ ਸਾਰਾ ਜੋਗ ਨੰਦ ਦੇ ਕੁਮਾਰ (ਕ੍ਰਿਸ਼ਨ) ਨੂੰ ਜ਼ਰੂਰ ਜਾ ਕੇ ਕਹਿਣਾ।੬।

ਬੈਠੀ ਹੁਤੀ ਸਾਜਿ ਕੈ ਸਿੰਗਾਰ ਸਭ ਸਖਿਯਨ ਮੈ
ਯਾਹੀ ਬੀਚ ਕਾਨ੍ਹ ਜੂ ਦਿਖਾਈ ਆਨਿ ਦੈ ਗਏ।
ਤਬ ਹੀ ਤੇ ਲੀਨੋ ਹੈ ਚੁਰਾਇ ਚਿਤੁ ਮੇਰੋ ਮਾਈ
ਚੇਟਕ ਚਲਾਇ ਮਾਨੋ ਚੇਰੀ ਮੋਹਿ ਕੈ ਗਏ।
ਕਹਾ ਕਰੌ ਕਿਤੈ ਜਾਉ ਮਰੋ ਕਿਧੋ ਬਿਖੁ ਖਾਉ
ਬੀਸ ਬਿਸ੍ਵੈ ਮੇਰੇ ਜਾਨ ਬਿਜੂ ਸੋ ਡਸੈ ਗਏ।
ਚਖਨ ਚਿਤੋਨ ਸੌ ਚੁਰਾਇ ਚਿਤੁ ਮੇਰੋ ਲੀਯੋ
ਲਟਪਟੀ ਪਾਗ ਸੋ ਲਪੇਟਿ ਮਨੁ ਲੈ ਗਏ। ੭।

*ਦੋਹਰਾ*

ਲਾਲ ਬਿਰਹ ਤੁਮਰੇ ਪਗੀ ਮੋ ਪੈ ਰਹਿਯੋ ਨ ਜਾਇ।
ਤਾ ਤੇ ਮੈ ਆਪਨ ਲਿਖੀ ਪਤਿਯਾ ਅਤਿ ਅਕੁਲਾਇ। ੮।

*ਕਬਿਤੁ*

ਰੂਪ ਭਰੇ ਰਾਗੁ ਭਰੇ ਸੁੰਦਰ ਸੁਹਾਗ ਭਰੇ
ਮ੍ਰਿਗ ਔ ਮਿਮੋਲਨ ਕੀ ਮਾਨੋ ਇਹ ਖਾਨਿ ਹੈ।
ਮੀਨ ਹੀਨ ਕੀਨੇ ਛੀਨ ਲੀਨੈ ਹੈ ਬਿਧੁਪ ਰੂਪ
ਚਿਤ ਕੇ ਚੁਰਾਇਬੇ ਕੌ ਚੋਰਨ ਸਮਾਨ ਹੈ।
ਲੋਗੋ ਕੇ ਉਜਾਗਰ ਹੈ ਗੁਨਨ ਕੇ ਨਾਗਰ ਹੈ
ਸੂਰਤਿ ਕੇ ਸਾਗਰ ਹੈ ਸੋਭਾ ਕੇ ਨਿਧਾਨ ਹੈ।
ਸਾਹਿਬ ਕੀ ਸੀਰੀ ਪੜੇ ਚੇਟਕ ਕੀ ਚੀਰੀ ਅਰੀ
ਆਲੀ ਤੇਰੈ ਨੈਨ ਰਾਮਚੰਦ੍ਰ ਕੇ ਸੇ ਬਾਨ ਹੈ। ੯।

*ਦੋਹਰਾ*

ਮੈਨ ਪ੍ਰਭਾ ਇਕ ਸਹਚਰੀ ਤਾ ਕੌ ਲਯੋ ਬੁਲਾਇ।
ਤਾਹਿ ਪਠਾਯੋ ਕ੍ਰਿਸਨ ਪ੍ਰਤਿ ਭੇਦ ਸਕਲ ਸਮਝਾਇ। ੧੦।
ਤਾ ਕੇ ਕਰ ਪਤਿਯਾ ਦਈ ਕਹੋ ਕ੍ਰਿਸਨ ਸੋ ਜਾਇ।
ਤੁਮਰੇ ਬਿਰਹ ਰਾਧਾ ਬਧੀ ਬੇਗਿ ਮਿਲੋ ਤਿਹ ਆਇ। ੧੧।

ਬ੍ਰਿਜ ਬਾਲਾ ਬਿਰਹਿਣਿ ਭਈ ਬਿਰਹ ਤਿਹਾਰੇ ਸੰਗ।
ਤਹ ਤੁਮ ਕਥਾ ਚਲਾਇਯੋ ਕਵਨੋ ਪਾਇ ਪ੍ਰਸੰਗ। ੧੨।
ਜਬ ਰਾਧਾ ਐਸੇ ਕਹਿਯੋ ਮੈਨ ਪ੍ਰਭਾ ਕੇ ਸਾਥ।
ਮੈਨ ਪ੍ਰਭਾ ਚਲਿ ਤਹ ਗਈ ਜਹਾ ਹੁਤੇ ਬ੍ਰਿਜਨਾਥ। ੧੩।

*ਚੌਪਈ*

ਪਤਿਯਾ ਖੋਲਿ ਜਬੈ ਹਰਿ ਬਾਚੀ। ਲਖੀ ਪ੍ਰੀਤਿ ਤਾ ਕੀ ਮਨ ਸਾਚੀ।
ਤਾ ਕੇ ਤਿਨ ਜੋ ਕਬਿਤੁ ਉਚਾਰੇ। ਜਾਨੁਕ ਬਜ੍ਰ ਲਾਲ ਖਚਿ ਡਾਰੇ। ੧੪।

(ਇਸ ਤਰ੍ਹਾਂ ਦਾ) ਸਾਰਾ ਸ਼ਿੰਗਾਰ ਕਰ ਕੇ (ਰਾਧਿਕਾ) ਸਖੀਆਂ ਵਿਚ ਬੈਠੀ ਸੀ ਕਿ ਇਸੇ ਦੌਰਾਨ ਕਾਨ੍ਹ ਜੀ ਆ ਕੇ ਦਰਸ਼ਨ ਦੇ ਗਏ। ਹੇ ਮੇਰੀ ਮਾਂ! ਉਦੋਂ ਤੋਂ ਹੀ (ਕਾਨ੍ਹ) ਮੇਰਾ ਚਿਤ ਚੁਰਾ ਕੇ ਲੈ ਗਿਆ ਹੈ। ਮੈਨੂੰ ਅਜਿਹੀ ਚੇਟਕ ਲਗਾਈ ਹੈ, ਮਾਨੋ ਮੈਨੂੰ (ਆਪਣੀ) ਸੇਵਿਕਾ ਹੀ ਕਰ ਗਏ ਹੋਣ। (ਮੈਂ) ਕੀ ਕਰਾਂ, ਕਿਥੇ ਜਾਵਾਂ, ਜਾਂ ਜ਼ਹਿਰ ਖਾ ਕੇ ਮਰ ਜਾਵਾਂ, (ਨਿਸਚੇ ਹੀ) ਮੇਰੀ ਜਾਨ ਨੂੰ (ਕੋਈ) ਬਿਛੂ ਡੰਗ ਗਿਆ ਹੈ। (ਉਸ ਨੇ) ਅੱਖਾਂ ਨਾਲ ਵੇਖਣ ਤੇ ਮੇਰਾ ਚਿਤ ਚੁਰਾ ਲਿਆ ਹੈ (ਅਤੇ ਆਪਣੀ) ਬਾਂਕੀ ਪਗੜੀ ਨਾਲ ਲਪੇਟ ਕੇ (ਮੇਰਾ) ਮਨ ਲੈ ਗਏ ਹਨ।੭।

*ਦੋਹਰਾ*

ਹੇ ਲਾਲ! ਤੇਰੇ ਵਿਯੋਗ ਵਿਚ ਮਗਨ ਹਾਂ, ਮੇਰੇ ਕੋਲੋਂ ਰਿਹਾ ਨਹੀਂ ਜਾਂਦਾ। ਤਾਂ ਤੇ ਮੈਂ ਆਪ ਵਿਆਕੁਲ ਹੋ ਕੇ (ਤੁਹਾਨੂੰ) ਪੱਤਰ ਲਿਖਿਆ ਹੈ।੮।

*ਕਬਿੱਤ*

(ਹੇ ਪ੍ਰੀਤਮ! ਤੇਰੇ ਨੇਤਰ) ਰੂਪ ਨਾਲ ਭਰੇ ਹੋਏ, ਪ੍ਰੇਮ ਨਾਲ ਭਰੇ ਹੋਏ ਅਤੇ ਸੁੰਦਰ ਬਖ਼ਤਾਂ ਨਾਲ ਭਰੇ ਹੋਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਹਿਰਨ ਅਤੇ ਮਮੋਲਿਆਂ (ਦੀਆਂ ਅੱਖਾਂ) ਦੀ ਇਹ ਖਾਣ ਹੋਣ। ਮੱਛੀ (ਦੇ ਮਨ) ਵਿਚ ਹੀਨ ਭਾਵਨਾ ਭਰ ਰਹੇ ਹਨ ਅਤੇ ਗੁਲ-ਦਪਹਿਰੀ ਦੇ ਰੂਪ ਨੂੰ ਖੋਹ ਰਹੇ ਹਨ ਅਤੇ ਚਿਤ ਨੂੰ ਚੁਰਾਣ ਲਈ ਚੋਰਾਂ ਵਰਗੇ ਹਨ। ਇਹ ਲੋਕਾਂ ਨੂੰ ਉਜਾਗਰ ਕਰਨ ਵਾਲੇ ਅਤੇ ਗੁਣਾਂ ਕਰ ਕੇ ਚਤੁਰ ਹਨ, ਸੁੰਦਰਤਾ ਦੇ ਸਾਗਰ ਹਨ ਅਤੇ ਸੋਭਾ ਦੇ ਖ਼ਜ਼ਾਨੇ ਹਨ। ਹੇ ਸਖੀ! (ਸ੍ਰੀ ਕ੍ਰਿਸ਼ਨ ਦੇ ਨ੍ਹੈਣ) ਸਾਹਿਬੀ (ਮਹਾਨਤਾ) ਦੀ ਮਿਠਾਸ ਨਾਲ ਭਰਪੂਰ ਹਨ, ਜਾਦੂ ਕਰਨ ਵਾਲੀ ਚਿੱਠੀ ਹਨ, ਅਤੇ ਨੈਣ ਰਾਮਚੰਦਰ ਦੇ ਬਾਣਾਂ ਦੇ ਸਮਾਨ ਹਨ।੯।

*ਦੋਹਰਾ*

ਮੈਨ ਪ੍ਰਭਾ ਨਾਂ ਦੀ ਇਕ ਸਹੇਲੀ ਨੂੰ (ਰਾਧਿਕਾ ਨੇ) ਬੁਲਾ ਲਿਆ। ਉਸ ਨੂੰ ਸਾਰੀ ਗੱਲ ਸਮਝਾ ਕੇ ਕ੍ਰਿਸ਼ਨ ਵਲ ਭੇਜ ਦਿੱਤਾ।੧੦। ਉਸ ਦੇ ਹੱਥ ਵਿਚ ਚਿੱਠੀ ਦੇ ਕੇ (ਕਿਹਾ) ਕ੍ਰਿਸ਼ਨ ਨੂੰ ਜਾ ਕੇ ਕਹਿਣਾ ਕਿ ਤੁਹਾਡੇ ਵਿਯੋਗ ਨਾਲ ਰਾਧਾ ਵਿੰਨ੍ਹੀ ਪਈ ਹੈ, ਉਸ ਨੂੰ ਜਲਦੀ ਜਾ ਕੇ ਮਿਲੋ।੧੧।

ਤੁਹਾਡੇ ਵਿਯੋਗ ਨਾਲ ਬ੍ਰਜ-ਬਾਲਾ (ਰਾਧਾ) ਵਿਯੋਗਣ ਹੋ ਗਈ ਹੈ। ਕੋਈ ਪ੍ਰਸੰਗ ਪਾ ਕੇ ਉਥੇ ਤੂੰ ਇਹ ਕਥਾ ਕਹੀਂ।੧੨। ਜਦ ਰਾਧਾ ਨੇ ਮੈਨ ਪ੍ਰਭਾ ਨੂੰ ਇਸ ਤਰ੍ਹਾਂ ਕਿਹਾ, (ਤਦ) ਮੈਨ ਪ੍ਰਭਾ ਚਲ ਕੇ ਉਥੇ ਗਈ, ਜਿਥੇ ਸ੍ਰੀ ਕ੍ਰਿਸ਼ਨ ਸਨ।੧੩।

*ਚੌਪਈ*

ਜਦ ਸ੍ਰੀ ਕ੍ਰਿਸ਼ਨ ਨੇ ਚਿੱਠੀ ਖੋਲ੍ਹ ਕੇ ਪੜ੍ਹੀ, (ਤਦ) ਉਸ ਦੇ ਮਨ ਦੀ ਸੱਚੀ ਪ੍ਰੀਤ ਨੂੰ ਜਾਣਿਆ। ਉਸ ਵਿਚ ਉਸ ਨੇ ਜੋ ਕਬਿੱਤ ਉਚਾਰੇ ਸਨ (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਹੀਰੇ ਅਤੇ ਲਾਲ ਜੜ੍ਹ ਦਿੱਤੇ ਹੋਣ।੧੪।

*ਸਵੈਯਾ*

ਰੀਝ ਭਰੇ ਰਸ ਰੀਤ ਭਰੇ ਅਤਿ ਰੂਪ ਭਰੇ ਸੁਖ ਪੈਯਤ ਹੇਰੇ।
ਚਾਰੋ ਚਕੋਰ ਸਰੋਰੁਹ ਸਾਰਸ ਮੀਨ ਕਰੇ ਮ੍ਰਿਗ ਖੰਜਨ ਚੇਰੇ।
ਭਾਗ ਭਰੇ ਅਨੁਰਾਗ ਭਰੇ ਸੁ ਸੁਹਾਗ ਭਰੇ ਮਨ ਮੋਹਤ ਮੇਰੇ।
ਮਾਨ ਭਰੇ ਸੁਖ ਖਾਨਿ ਜਹਾਨ ਕੇ ਲੋਚਨ ਸ੍ਰੀ ਨੰਦ ਨੰਦਨ ਤੇਰੇ। ੧੫।

ਸੋਹਤ ਸੁਧ ਸੁਧਾਰੇ ਸੇ ਸੁੰਦਰ ਜੋਬਨ ਜੋਤਿ ਸੁ ਢਾਰ ਢਰੇ ਹੈ।
ਸਾਰਸ ਸੋਮ ਸੁਰਾ ਸਿਤ ਸਾਇਕ ਕੰਜ ਕੁਰੰਗਨ ਕ੍ਰਾਂਤਿ ਹਰੇ ਹੈ।
ਖੰਜਨ ਔ ਮਕਰ ਧ੍ਵਜ ਮੀਨ ਨਿਹਾਰਿ ਸਭੈ ਛਬਿ ਲਾਜ ਮਰੇ ਹੈ।
ਲੋਚਨ ਸ੍ਰੀ ਨੰਦ ਨੰਦਨ ਕੇ ਬਿਧਿ ਮਾਨਹੁ ਬਾਨ ਬਨਾਇ ਧਰੇ ਹੈ। ੧੬।

*ਕਬਿਤੁ*

ਚਿੰਤਾ ਜੈਸੋ ਚੰਦਨ ਚਿਰਾਗ ਲਾਗੇ ਚਿਤਾ
ਸਮ ਚੇਟਕ ਸੇ ਚਿਤ੍ਰ ਚਾਰੁ ਚੌਪਖਾ ਕੁਸੈਲ ਸੀ।
ਚਿਤਾ ਜੈਸੇ ਚੀਰ ਚਪਲਾ ਸੀ ਚਿਤਵਨ ਲਾਗੈ
ਚੀਰਬੇ ਸੀ ਚੌਪਖਾ ਸੁਹਾਤੁ ਨ ਰੁਚੈਲ ਸੀ।
ਚੰਗੁਲ ਸੀ ਚੌਪ ਸਰ ਚਾਪ ਜੈਸੋ ਚਾਮੀਕਰ
ਚੋਟ ਸੀ ਚਿਨੌਤ ਲਾਗੈ ਸੀਰੀ ਲਾਗੈ ਸੈਲ ਸੀ।
ਚਟਕ ਚੁਪੇਟ ਸੀ ਲਗਤ ਬਿਨਾ ਚਿੰਤਾਮਨਿ
ਚਾਬੁਕ ਸੇ ਚੌਰ ਲਾਗੈ ਚਾਂਦਨੀ ਚੁਰੈਲ ਸੀ। ੧੭।

*ਦੋਹਰਾ*

ਪੜਿ ਪਤਿਯਾ ਤਾ ਕੀ ਤੁਰਤੁ ਰੀਝਿ ਗਏ ਬ੍ਰਿਜ ਨਾਥ।
ਸਖੀ ਏਕ ਪਠਾਵਤ ਭਏ ਮੈਨ ਪ੍ਰਭਾ ਕੇ ਸਾਥ। ੧੮।
ਰਾਧਾ ਸੌ ਮਿਲਨੋ ਬਦ੍ਯੋ ਜਲ ਜਮੁਨਾ ਮੈ ਜਾਇ।
ਸਖੀ ਪਠੀ ਤਾ ਕੋ ਤਬੈ ਤਿਹ ਮੁਹਿ ਆਨਿ ਮਿਲਾਇ। ੧੯।
ਸਖੀ ਤੁਰਤ ਤਹ ਕੌ ਚਲੀ ਸ੍ਰੀ ਜਦੁਪਤਿ ਕੇ ਹੇਤ।
ਜੈਸੇ ਪਵਨ ਪ੍ਰਚੰਡ ਕੌ ਤਨ ਨ ਦਿਖਾਈ ਦੇਤ। ੨੦।
ਤੜਿਤਾ ਕ੍ਰਿਤ ਜਾ ਕੌ ਸਖੀ ਚਤੁਰਿ ਕਹਤ ਤ੍ਰਿਯ ਆਇ।
ਸੋ ਹਰਿ ਰਾਧਾ ਪ੍ਰਤਿ ਪਠੀ ਭੇਦ ਸਕਲ ਸਮਝਾਇ। ੨੧।

*ਸਵੈਯਾ*

ਫੂਲ ਫੁਲੇਲ ਲਗਾਇ ਕੈ ਚੰਦਨ ਬੈਠਿ ਰਹੀ ਕਰਿ ਭੋਜਨ ਭਾਮਨਿ।
ਬੇਗ ਬੁਲਾਵਤ ਹੈ ਬਡ ਛ੍ਯਾਛ ਕਰੋ ਨ ਬਿਲੰਬ ਚਲੋ ਗਜ ਗਾਮਿਨਿ।
ਆਜ ਮਿਲੋ ਘਨ ਸੇ ਤਨ ਕੋ ਘਹਰੈ ਘਨ ਮੈ ਜੈਸੇ ਕੌਧਤ ਦਾਮਿਨਿ।
ਮਾਨਤ ਬਾਤ ਨ ਜਾਨਤ ਤੈ ਸਖੀ ਜਾਤ ਬਿਹਾਤ ਇਤੈ ਬਹੁ ਜਾਮਿਨਿ। ੨੨।

*ਸਵੈਯਾ*

ਹੇ ਸ੍ਰੀ ਕ੍ਰਿਸ਼ਨ! ਤੁਹਾਡੇ ਨੈਣ ਰੀਝ ਨਾਲ ਭਰੇ ਹੋਏ, ਪ੍ਰੇਮ ਦੀ ਰੀਤ ਨਾਲ ਭਰਪੂਰ, ਅਤਿਅਧਿਕ ਰੂਪ ਨਾਲ ਪੂਰਨ ਅਤੇ ਵੇਖਣ ਨਾਲ ਸੁਖ ਦੇਣ ਵਾਲੇ ਹਨ। ਸੁੰਦਰ (ਨੈਣ) ਚਕੋਰ, ਕਮਲ, ਸਾਰਸ, ਮੱਛੀ, ਮਮੋਲੇ ਅਤੇ ਹਿਰਨ ਨੂੰ ਸੇਵਕ ਬਣਾਉਣ ਵਾਲੇ ਹਨ। ਭਾਗਾਂ ਭਰੇ, ਪ੍ਰੇਮ ਭਰੇ, ਸੁਹਾਗ ਭਰੇ ਅਤੇ ਮੇਰੇ ਮਨ ਨੂੰ ਮੋਹਣ ਵਾਲੇ ਹਨ। ਮਾਣ ਨਾਲ ਭਰੇ ਹੋਏ ਅਤੇ ਸਾਰੇ ਸੰਸਾਰ ਦੇ ਸੁਖਾਂ ਦੀ ਖਾਣ ਹਨ।੧੫।

ਸ਼ੁੱਧ ਅਤੇ ਸੁਧਾਰੇ ਹੋਏ ਸੁਸ਼ੋਭਿਤ ਹਨ ਅਤੇ ਜੋਬਨ ਦੀ ਜੋਤਿ ਦੀ ਢਾਲ ਵਿਚ ਢਲੇ ਹੋਏ ਹਨ। ਸਾਰਸ, ਚੰਦ੍ਰਮਾ, ਸ਼ਰਾਬ, ਤਿਖੇ ਬਾਣ, ਕਮਲ ਅਤੇ ਹਿਰਨ ਦੀ ਕਾਂਤਿ ਨੂੰ ਹਰਨ ਵਾਲੇ ਹਨ। ਖੰਜਨ, ਕਾਮ ਦੇਵ ('ਮਕਰਧ੍ਵਜਾ') ਅਤੇ ਮੱਛੀ ਆਦਿ ਸਾਰੇ ਵੇਖ ਕੇ ਸ਼ਰਮ ਨਾਲ ਮਰ ਰਹੇ ਹਨ। ਸ੍ਰੀ ਕ੍ਰਿਸ਼ਨ ਦੇ ਨੈਨ ਮਾਨੋ ਬਿਧਾਤਾ ਨੇ ਬਾਣਾਂ ਵਰਗੇ ਬਣਾ ਕੇ ਧਰੇ ਹੋਣ।੧੬।

*ਕਬਿੱਤ*

(ਮੈਨੂੰ) ਚੰਦਨ ਚਿੰਤਾ ਵਰਗਾ, ਦੀਵਾ ਚਿਤਾ ਦੇ ਸਮਾਨ, ਚਿਤਰ ਚੇਟਕ ਵਾਂਗ ਅਤੇ ਸੁੰਦਰ ਅਟਾਰੀਆਂ ਕੋਝੇ ਪਰਬਤਾਂ ਵਰਗੀਆਂ ਲਗਦੀਆਂ ਹਨ। ਬਸਤ੍ਰ ਚਿਤਾ ਵਰਗੇ, ਚਿਤਵਨ ਬਿਜਲੀ ਵਰਗੀ ਅਤੇ ਚੌ-ਲੜਾ ਹਾਰ (ਕਾਸ਼ੀ ਦੇ) ਕਲਵਤ੍ਰ ਜਿਹਾ (ਹੈ, ਜੋ) ਜ਼ਰਾ ਵੀ ਚੰਗੇ ਨਹੀਂ ਲਗਦੇ। ਚੰਪਾਕਲੀ (ਸਿਰ ਦਾ ਭੂਸ਼ਣ) ਥਪੜ ਵਰਗੀ, ਸੋਨਾ ਧਨੁਸ਼ ਵਰਗਾ, ਦੌਣੀ ਚੋਟ ਦੇ ਸਮਾਨ ਅਤੇ ਮਿਠੇ ਪਦਾਰਥ ਪੱਥਰ ਵਰਗੇ ਲਗਦੇ ਹਨ। ਚਿੰਤਾਮਣੀ (ਕ੍ਰਿਸ਼ਨ) ਤੋਂ ਬਿਨਾ ਚਮਕ-ਦਮਕ ਚਪੇੜ ਵਾਂਗ, ਚੌਰ ਚਾਬੁਕ ਵਰਗੀ ਅਤੇ ਚਾਂਦਨੀ ਚੁੜੇਲ ਵਰਗੀ ਲਗਦੀ ਹੈ।੧੭।

*ਦੋਹਰਾ*

ਉਸ ਦੀ ਚਿੱਠੀ ਪੜ੍ਹ ਕੇ ਸ੍ਰੀ ਕ੍ਰਿਸ਼ਨ ਤੁਰਤ ਪ੍ਰਸੰਨ ਹੋ ਗਏ (ਅਤੇ) ਮੈਨ ਪ੍ਰਭਾ ਨਾਲ ਇਕ ਸਖੀ ਭੇਜ ਦਿੱਤੀ।੧੮। ਰਾਧਾ ਨਾਲ ਜਮਨਾ ਦੇ ਜਲ ਵਿਚ ਮਿਲਣ ਦੀ ਪੱਕੀ ਗੱਲ ਕਹਿ ਕੇ, ਉਸੇ ਵੇਲੇ ਉਸ ਵਲ ਸਖੀ ਭੇਜੀ ਕਿ ਉਸ ਨੂੰ ਮੈਨੂੰ ਮਿਲਾ ਦੇ।੧੯।

ਸ੍ਰੀ ਕ੍ਰਿਸ਼ਨ ਦੇ ਕੰਮ ਲਈ ਸਖੀ ਉਸ ਵਲ ਚਲ ਪਈ ਜਿਵੇਂ ਤੇਜ਼ ਪੌਣ (ਦੇ ਚਲਣ ਵੇਲੇ) ਉਸ ਦਾ ਸ਼ਰੀਰ ਵਿਖਾਈ ਨਹੀਂ ਦਿੰਦਾ।੨0। ਤੜਿਤਾ ਕ੍ਰਿਤ ਨਾਂ ਦੀ ਸਖੀ ਆ ਗਈ ਜੋ ਬਹੁਤ ਚਤੁਰ ਇਸਤਰੀ ਕਹੀ ਜਾਂਦੀ ਸੀ। ਉਸ ਨੂੰ ਸ੍ਰੀ ਕ੍ਰਿਸ਼ਨ ਨੇ ਸਾਰਾ ਭੇਦ ਸਮਝਾ ਕੇ ਰਾਧਾ ਕੋਲ ਭੇਜ ਦਿੱਤਾ।੨੧।

*ਸਵੈਯਾ*

ਫੁਲ, ਅਤਰ ਅਤੇ ਚੰਦਨ ਲਗਾ ਕੇ ਅਤੇ ਭੋਜਨ ਕਰ ਕੇ ਰਾਧਾ ('ਭਾਮਨਿ') ਬੈਠੀ ਹੋਈ ਸੀ। (ਸਖੀ ਨੇ ਆ ਕੇ ਕਿਹਾ) ਹੇ ਗਜ-ਗਾਮਨੀ! ਤੈਨੂੰ ਵੱਡੀਆਂ ਵੱਡੀਆਂ ਅੱਖਾਂ ਵਾਲਾ ਸ੍ਰੀ ਕ੍ਰਿਸ਼ਨ ਬੁਲਾ ਰਿਹਾ ਹੈ, ਬਿਨਾ ਦੇਰ ਕੀਤੇ ਜਲਦੀ ਚਲ। ਅਜ ਬਦਲ ਵਰਗੇ (ਕਾਲੇ) ਸ਼ਰੀਰ ਵਾਲੇ ਨੂੰ ਮਿਲ, ਜਿਵੇਂ ਬਦਲ ਵਿਚ ਬਿਜਲੀ ਚਮਕਦੀ ਹੈ। ਹੇ ਸਖੀ! (ਤੂੰ) ਗੱਲ ਨਹੀਂ ਮੰਨ ਰਹੀ, ਜਾਣਦੀ ਹੈਂ ਕਿ ਇਸ ਤਰ੍ਹਾਂ ਰਾਤ ਬਹੁਤ ਬੀਤ ਰਹੀ ਹੈ।੨੨।

ਗੋਪ ਕੋ ਭੇਖ ਕਬੈ ਧਰਿ ਹੈ ਹਰਿ ਕੁੰਜ ਗਰੀ ਕਬ ਆਨਿ ਬਸੈ ਹੈ।
ਮੋਰ ਪਖਊਅਨ ਕੌ ਧਰਿ ਹੈ ਕਬ ਗ੍ਵਾਰਨਿ ਕੈ ਗ੍ਰਿਹ ਗੋਰਸ ਖੈ ਹੈ।
ਬੰਸੀ ਬਜੈ ਹੈ ਕਬੈ ਜਮੁਨਾ ਤਟ ਤੋਹਿ ਬੁਲਾਵਨ ਮੋਹਿ ਪਠੈ ਹੈ।
ਮਾਨ ਕਹਿਯੋ ਹਮਰੋ ਹਰਿ ਪੈ ਚਲੁ ਰੀ ਬਹੁਰੋ ਹਰਿਹੂੰ ਨ ਬੁਲੈ ਹੈ। ੨੩।

ਤੇਰੀ ਸਰਾਹ ਸਦੈਵ ਕਰੈ ਤ੍ਰਿਯ ਤੇਰੀ ਕਥਾ ਪਿਯ ਗਾਵਤ ਹੈ।
ਹਿਤ ਤੇਰੇ ਸਿੰਗਾਰ ਸਜੈ ਸਜਨੀ ਹਿਤ ਤੇਰੇ ਹੀ ਬੈਨ ਸਜਾਵਤ ਹੈ।
ਹਿਤ ਤੇਰੇ ਹੀ ਚੰਦਨ ਗੌ ਘਨਸਾਰ ਦੋਊ ਘਸਿ ਅੰਗ ਲਗਾਵਤ ਹੈ।
ਹਰਿ ਕੋ ਮਨੁ ਸ੍ਰੀ ਬ੍ਰਿਭਾਨ ਕੁਮਾਰਿ ਹਰਿਯੋ ਕਹੂੰ ਜਾਨ ਨ ਪਾਵਤ ਹੈ। ੨੪।

ਮੋਰ ਪਖਾ ਕੀ ਛਟਾ ਮਧੁ ਮੂਰਤਿ ਸੋਭਿਤ ਹੈ ਜਮੁਨਾ ਕੇ ਕਿਨਾਰੈ।
ਬੂਝਤ ਬਾਤ ਬਿਹਾਲ ਭੇ ਬਲਭ ਬਾਲ ਚਲੋ ਜਹਾ ਲਾਲ ਬਿਹਾਰੈ।
ਰਾਧਿਕਾ ਮਾਧਵ ਕੀ ਬਤਿਯਾ ਸੁਨਿ ਕੈ ਅਕੁਲਾਇ ਉਠੀ ਡਰ ਡਾਰੈ।
ਯੌ ਸੁਨਿ ਬੈਨ ਚਲੀ ਤਜਿ ਐਨ ਰਹਿਯੋ ਨਹਿ ਮਾਨ ਮਨੋਜ ਕੇ ਮਾਰੈ। ੨੫।

ਮੋਤੀ ਕੇ ਅੰਗ ਬਿਰਾਜਤ ਭੂਖਨ ਮੋਤੀ ਕੇ ਬੇਸਰ ਕੀ ਛਬ ਬਾਢੀ।
ਮੋਤੀ ਕੇ ਚੌਸਰ ਹਾਰ ਫਬੈ ਦੁਤਿ ਮੋਤਿਨ ਕੇ ਗਜਰਾਨ ਕੀ ਗਾਢੀ।
ਰਾਧਿਕਾ ਮਾਧਵ ਕੌ ਜਮੁਨਾ ਤਟ ਕੰਜ ਗਹੇ ਕਰਿ ਜੋਵਤਿ ਠਾਢੀ।
ਛੀਰ ਕੇ ਸਾਗਰ ਕੋ ਮਥਿ ਕੈ ਮਨੌ ਚੰਦ ਕੋ ਚੀਰ ਸਭੈ ਤਨ ਕਾਢੀ। ੨੬।

*ਚੌਪਈ*

ਨ੍ਹਾਵਤ ਜਹਾ ਆਪੁ ਹਰਿ ਠਾਢੇ। ਅਧਿਕ ਹ੍ਰਿਦੈ ਮੈ ਆਨੰਦ ਬਾਢੇ।
ਵਾਰ ਗੁਪਾਲ ਪਾਰ ਬ੍ਰਿਜ ਨਾਰੀ। ਗਾਵਤ ਗੀਤ ਬਜਾਵਤ ਤਾਰੀ। ੨੭।

*ਸਵੈਯਾ*

ਕ੍ਰੀੜਤ ਹੈ ਜਹਾ ਕਾਨ੍ਹ ਕੁਮਾਰ ਬਡੇ ਰਸ ਸਾਥ ਬਡੇ ਜਲ ਮਾਹੀ।
ਵਾਰ ਤ੍ਰਿਯਾ ਉਹਿ ਪਾਰ ਗੁਪਾਲ ਬਿਰਾਜਤ ਗ੍ਵਾਰਨਿ ਕੇ ਦਲ ਮਾਹੀ।
ਲੈ ਡੁਬਕੀ ਦੋਊ ਆਪਸ ਮੈ ਰਤਿ ਮਾਨਿ ਉਠੈ ਦ੍ਰਿੜ ਜਾਇ ਤਹਾ ਹੀ।
ਯੌ ਰੁਚਿ ਮਾਨਿ ਰਮੈ ਰਸ ਸੋ ਮਨੋ ਦੂਰਿ ਰਹੇ ਕੋਊ ਜਾਨਤ ਨਾਹੀ। ੨੮।

ਖੇਲਤੀ ਲਾਲ ਸੋ ਬਾਲ ਭਲੀ ਬਿਧਿ ਕਾਹੂੰ ਸੋ ਬਾਤ ਨ ਭਾਖਤ ਜੀ ਕੀ।
ਨੇਹ ਜਗਿਯੋ ਨਵ ਜੋਬਨ ਕੋ ਉਰ ਬੀਚ ਰਹੀ ਗਡਿ ਮੂਰਤਿ ਪੀ ਕੀ।
ਬਾਰਿ ਬਿਹਾਰ ਮੈ ਨੰਦ ਕੁਮਾਰ ਸੋ ਕ੍ਰੀੜਤ ਹੈ ਕਰਿ ਲਾਜ ਸਖੀ ਕੀ।
ਜਾਇ ਉਠੈ ਬਲ ਤੌਨਹਿ ਤੇ ਰਤਿ ਮਾਨ ਦੋਊ ਮਨ ਮਾਨਤ ਜੀ ਕੀ। ੨੯।

(ਤੂੰ ਕਹਿੰਦੀ ਹੁੰਦੀ ਸੀ ਕਿ) ਗਵਾਲੇ ਦੇ ਰੂਪ ਵਿਚ ਸ੍ਰੀ ਕ੍ਰਿਸ਼ਨ ਕਦੀ ਇਨ੍ਹਾਂ ਕੁੰਜ-ਗਲੀਆਂ ਵਿਚ ਆ ਕੇ ਵਸਣਗੇ। ਮੋਰ ਦੇ ਖੰਭਾਂ ਨੂੰ ਧਾਰਨ ਕਰ ਕੇ ਕਦੇ ਗੋਪੀਆਂ ਦੇ ਘਰ ਗੋਰਸ (ਦੁੱਧ ਦੀਆਂ ਵਸਤੂਆਂ) ਖਾਣਗੇ। ਜਮਨਾ ਦੇ ਕੰਢੇ ਕਦ ਦੀ ਬੰਸਰੀ ਵਜ ਰਹੀ ਹੈ, ਤੈਨੂੰ ਬੁਲਾਉਣ ਲਈ ਮੈਨੂੰ ਭੇਜਿਆ ਹੈ। ਅੜੀਏ! ਮੇਰਾ ਕਿਹਾ ਮੰਨ ਕੇ ਸ੍ਰੀ ਕ੍ਰਿਸ਼ਨ ਕੋਲ ਚਲ, ਫਿਰ ਸ੍ਰੀ ਕ੍ਰਿਸ਼ਨ ਨਹੀਂ ਬੁਲਾਉਣਗੇ।੨੩।

ਹੇ ਇਸਤਰੀ (ਸਖੀ!) (ਉਹ) ਸਦਾ ਤੇਰੀ ਹੀ ਸਿਫ਼ਤ ਕਰਦੇ ਹਨ ਅਤੇ ਤੇਰੀ ਹੀ ਕਥਾ ਗਾਉਂਦੇ ਹਨ। ਤੇਰੇ ਲਈ ਹੀ ਸ਼ਿੰਗਾਰ ਕਰ ਕੇ ਸਜਦੇ ਹਨ ਅਤੇ ਤੇਰੇ ਲਈ ਹੀ ਬੰਸਰੀ ਵਜਾਉਂਦੇ ਹਨ। ਤੇਰੇ ਲਈ ਹੀ ਚੰਦਨ ਅਤੇ ਕਾਫੂਰ ਦੋਹਾਂ ਨੂੰ ਘਿਸਾ ਕੇ ਸ਼ਰੀਰ ਉਤੇ ਲਗਾਉਂਦੇ ਹਨ। ਸ੍ਰੀ ਕ੍ਰਿਸ਼ਨ ਦਾ ਮਨ ਬ੍ਰਿਖ ਭਾਨ ਦੀ ਪੁੱਤਰੀ ਨੇ ਹਰ ਲਿਆ ਹੈ, ਪਰ (ਇਸ ਗੱਲ ਦਾ) ਕਿਸੇ ਨੂੰ ਪਤਾ ਨਹੀਂ ਲਗਾ ਹੈ।੨੪।

ਮੋਰ ਪੰਖ ਦੀ ਚਮਕ ਨਾਲ ਸਜੀ ਹੋਈ ਮਿਠੀ ਸੂਰਤ ਜਮਨਾ ਦੇ ਕੰਢੇ ਉਤੇ ਸ਼ੁਭਾਇਮਾਨ ਹੈ। ਹੇ ਬਾਲਿਕਾ! ਗੱਲ ਨੂੰ ਸਮਝ, ਕ੍ਰਿਸ਼ਨ ਬੇਹਾਲ ਹੋ ਗਏ ਹਨ, ਉਥੇ ਚਲ ਜਿਥੇ ਲਾਲ (ਕ੍ਰਿਸ਼ਨ) ਵਿਚਰ ਰਿਹਾ ਹੈ। ਮਾਧਵ (ਸ੍ਰੀ ਕ੍ਰਿਸ਼ਨ) ਦੀਆਂ ਗੱਲਾਂ ਸੁਣ ਕੇ, ਨਿਸੰਗ ਜਿਹੀ ਬੇਤਾਬ ਹੋ ਕੇ ਉਠ ਖੜੋਤੀ। ਇਸ ਤਰ੍ਹਾਂ ਬੋਲ ਸੁਣ ਕੇ ਅਤੇ ਘਰ ਛਡ ਕੇ ਤੁਰ ਪਈ ਅਤੇ ਕਾਮ ਦੇਵ ਦੀ ਸਤਾਈ ਹੋਈ ਦਾ ਕੋਈ ਮਾਨ ਨ ਰਿਹਾ।੨੫।

ਮੋਤੀ ਵਰਗੇ ਸ਼ਰੀਰ ਉਤੇ ਮੋਤੀ ਦੀ ਨੱਥ ਦਾ ਪਾਇਆ ਹੋਇਆ ਗਹਿਣਾ ਬਹੁਤ ਛਬੀ ਵਧਾ ਰਿਹਾ ਸੀ। ਮੋਤੀਆਂ ਦਾ ਚੌ-ਲੜਾ ਹਾਰ ਫਬ ਰਿਹਾ ਹੈ ਅਤੇ ਮੋਤੀਆਂ ਦੇ ਗਜਰਿਆਂ ਦੀ ਚਮਕ ਬਹੁਤ ਘਣੀ ਹੈ। ਹੱਥ ਵਿਚ ਕਮਲ ਦਾ ਫੁਲ ਲੈ ਕੇ ਰਾਧਿਕਾ ਜਮਨਾ ਦੇ ਕੰਢੇ ਸ੍ਰੀ ਕ੍ਰਿਸ਼ਨ ਦੀ ਉਡੀਕ ਲਈ ਖੜੋਤੀ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਛੀਰ ਸਮੁੰਦਰ ਨੂੰ ਰਿੜਕ ਕੇ ਚੰਦ੍ਰਮਾ ਦੇ ਸਾਰੇ ਸ਼ਰੀਰ ਨੂੰ ਚੀਰ ਕੇ ਕਢਿਆ ਹੋਵੇ।੨੬।

*ਚੌਪਈ*

ਜਿਥੇ ਸ੍ਰੀ ਕ੍ਰਿਸ਼ਨ ਹਿਰਦੇ ਵਿਚ ਅਧਿਕ ਆਨੰਦ ਵਧਾ ਕੇ ਨਹਾਣ ਲਈ ਖੜੋਤੇ ਸਨ। ਇਸ ਪਾਸੇ ਸ੍ਰੀ ਕ੍ਰਿਸ਼ਨ ਸਨ ਅਤੇ ਪਰਲੇ ਪਾਸੇ ਗੋਪੀਆਂ ਸਨ (ਜੋ) ਗੀਤ ਗਾਉਂਦੀਆਂ ਅਤੇ ਤਾੜੀਆਂ ਵਜਾਉਂਦੀਆਂ ਸਨ।੨੭।

*ਸਵੈਯਾ*

ਜਿਥੇ ਸ੍ਰੀ ਕ੍ਰਿਸ਼ਨ ਬਹੁਤ ਮੌਜ ਨਾਲ ਡੂੰਘੇ ਜਲ ਵਿਚ ਕ੍ਰੀੜਾ ਕਰ ਰਹੇ ਸਨ। ਇਸ ਪਾਸੇ ਇਸਤਰੀ (ਰਾਧਾ) ਹੈ ਅਤੇ ਉਸ ਪਾਸੇ ਗਵਾਲਿਆਂ ਜਾਂ ਗੋਪੀਆਂ ਦੇ ਦਲ ਵਿਚ ਸ਼ਿਆਮ ਬਿਰਾਜ ਰਹੇ ਸਨ। ਡੁਬਕੀ ਮਾਰ ਕੇ ਅਤੇ ਉਥੇ ਜਾ ਕੇ ਦੋਹਾਂ (ਸ੍ਰੀ ਕ੍ਰਿਸ਼ਨ ਅਤੇ ਰਾਧਾ) ਨੇ ਖ਼ੂਬ ਪ੍ਰੇਮ-ਕ੍ਰੀੜਾ ਕੀਤੀ। ਇਸ ਤਰ੍ਹਾਂ ਰੁਚੀ ਪੂਰਵਕ ਪ੍ਰੇਮ ਵਿਚ ਮਗਨ ਹਨ, ਮਾਨੋ ਬਹੁਤ ਦੂਰ ਹਨ ਅਤੇ ਕੋਈ ਸਮਝ ਨਹੀਂ ਰਿਹਾ।੨੮।

ਸ੍ਰੀ ਕ੍ਰਿਸ਼ਨ ਨਾਲ ਚੰਗੀ ਤਰ੍ਹਾਂ ਕ੍ਰੀੜਾ ਕਰਦੀ ਰਾਧਾ ਕਿਸੇ ਨਾਲ ਮਨ ਦੀ ਗੱਲ ਨਹੀਂ ਕਹਿ ਰਹੀ। ਜਵਾਨੀ ਦੇ ਜੋਸ਼ ਵੇਲੇ ਪ੍ਰੇਮ ਜਾਗ ਪਿਆ ਹੈ ਅਤੇ ਹਿਰਦੇ ਵਿਚ ਪ੍ਰੀਤਮ ਦੀ ਮੂਰਤ ਗਡੀ ਗਈ ਹੈ। ਸਖੀਆਂ ਤੋਂ ਲਜਾ ਕੇ ਉਹ ਸ੍ਰੀ ਕ੍ਰਿਸ਼ਨ ਨਾਲ ਜਲ ਵਿਚ ਹੀ ਕ੍ਰੀੜਾ ਕਰ ਰਹੀ ਹੈ। ਉਸ (ਪ੍ਰੇਮ) ਦੇ ਬਲ ਤੇ ਦੋਹਾਂ ਨੇ ਜੀ ਭਰ ਕੇ ਪ੍ਰੇਮ-ਕ੍ਰੀੜਾ ਦਾ ਆਨੰਦ ਮਾਣਿਆ ਹੈ।੨੯।

*ਸੋਰਠਾ*

ਜੋ ਨਿਜੁ ਤ੍ਰਿਯ ਕੋ ਦੇਤ ਪੁਰਖ ਭੇਦ ਕਛੁ ਆਪਨੋ।
ਤਾ ਕੇ ਬਿਧਨਾ ਲੇਤ ਪ੍ਰਾਨ ਹਰਨ ਕਰਿ ਪਲਕ ਮੈ। ੩੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦ੍ਵਾਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨। ੨੩੪। ਅਫਜੂੰ।*

*ਦੋਹਰਾ*

ਬਹੁਰਿ ਸੁ ਮੰਤ੍ਰੀ ਰਾਇ ਸੌ ਕਥਾ ਉਚਾਰੀ ਆਨਿ।
ਸੁਨਤ ਸੀਸ ਰਾਜੈ ਧੁਨ੍ਯੋ ਰਹਿਯੋ ਮੌਨ ਮੁਖਿ ਠਾਨਿ। ੧।
ਪਦੂਆ ਉਹਿ ਟਿਬਿਯਾ ਬਸੈ ਗੈਨੀ ਹਮਰੇ ਗਾਉ।
ਦਾਸ ਖਸਮ ਤਾ ਕੋ ਰਹਤ[1] ਰਾਮ ਦਾਸ ਤਿਹ ਨਾਉ। ੨।

ਰਾਮ ਦਾਸ ਅਨਤੈ ਰਹਤ ਪਦੂਆ ਕੇ ਸੰਗ ਸੋਇ।
ਨ੍ਹਾਨ ਹੇਤ ਉਠਿ ਜਾਤ ਤਹ ਜਬੈ ਦੁਪਹਰੀ ਹੋਇ। ੩।
ਇਕ ਦਿਨ ਪਦੂਆ ਕੇ ਸਦਨ ਬਹੁ ਜਨ ਬੈਠੇ ਆਇ।
ਭੇਦ ਨ ਪਾਯੋ ਗੈਨਿ ਯਹਿ ਤਹਾ ਪਹੂੰਚੀ ਜਾਇ। ੪।

*ਚੌਪਈ*

ਤਬੈ ਤੁਰਤ ਤ੍ਰਿਯ ਬਚਨ ਉਚਾਰੇ। ਰਾਮ ਦਾਸ ਆਏ ਨ ਤੁਹਾਰੇ।
ਮੇਰੇ ਪਤਿ ਪਰਮੇਸ੍ਵਰ ਓਊ। ਕਹ ਗਯੋ ਤਾਹਿ ਬਤਾਵਹੁ ਕੋਊ। ੫।

*ਦੋਹਰਾ*

ਗਰਾ ਓਰ ਕਹ ਯੌ ਗਈ ਜਾਤ ਭਏ ਉਠਿ ਲੋਗ।
ਤੁਰਤੁ ਆਨਿ ਤਾ ਸੌ ਰਮੀ ਮਨ ਮੈ ਭਈ ਨਿਸੋਗ। ੬।
ਪਦੂਆ ਸੌ ਰਤਿ ਮਾਨਿ ਕੈ ਤਹਾ ਪਹੂੰਚੀ ਆਇ।
ਰਾਖਿਯੋ ਹੁਤੋ ਸਵਾਰਿ ਜਹ ਆਪਨ ਸਦਨ ਸੁਹਾਇ। ੭।

ਕੈਸੋ ਹੀ ਬੁਧਿਜਨ ਕੋਊ ਚਤੁਰ ਕੈਸਉ ਹੋਇ।
ਚਰਿਤ ਚਤੁਰਿਯਾ ਤ੍ਰਿਯਨ ਕੋ ਪਾਇ ਸਕਤ ਨਹਿ ਕੋਇ। ੮।
ਜੋ ਨਰ ਅਪੁਨੇ ਚਿਤ ਕੌ ਤ੍ਰਿਯ ਕਰ ਦੇਤ ਬਨਾਇ।
ਜਰਾ ਤਾਹਿ ਜੋਬਨ ਹਰੈ ਪ੍ਰਾਨ ਹਰਤ ਜਮ ਜਾਇ। ੯।

*ਸੋਰਠਾ*

ਤ੍ਰਿਯਹਿ ਨ ਦੀਜੈ ਭੇਦ ਤਾਹਿ ਭੇਦ ਲੀਜੈ ਸਦਾ।
ਕਹਤ ਸਿੰਮ੍ਰਿਤਿ ਅਰੁ ਬੇਦ ਕੋਕਸਾਰਊ ਯੌ ਕਹਤ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੩। ੨੪੪। ਅਫਜੂੰ।*

---

੧. 'ਰਹਤਾ'

*ਸੋਰਠਾ*

ਜੋ ਪੁਰਸ਼ ਆਪਣੀ ਇਸਤਰੀ ਨੂੰ ਆਪਣਾ ਕੁਝ ਭੇਦ ਦਿੰਦਾ ਹੈ, ਉਸ ਦੇ ਪ੍ਰਾਣਾਂ ਨੂੰ ਬਿਧਾਤਾ ਪਲ ਭਰ ਵਿਚ ਹਰ ਲੈਂਦਾ ਹੈ।੩੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਬਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੨। ੨੩੪। ਚਲਦਾ।*

*ਦੋਹਰਾ*

ਮੰਤ੍ਰੀ ਨੇ ਰਾਜੇ ਨੂੰ ਫਿਰ ਹੋਰ ਕਥਾ ਸੁਣਾਈ। (ਉਸ ਨੂੰ) ਸੁਣ ਕੇ ਰਾਜੇ ਨੇ ਸਿਰ ਹਿਲਾਇਆ ਅਤੇ ਮੁਖ ਵਿਚ ਮੌਨ ਧਾਰਨ ਕਰ ਲਿਆ।੧। ਇਕ ਪਦੂਆ (ਨਾਂ ਦਾ ਵਿਅਕਤੀ) ਉਸ ਟਿੱਬੀ ਉਤੇ ਵਸਦਾ ਸੀ ਅਤੇ ਉਸ ਦੀ ਗੈਨੀ (ਇਸਤਰੀ) ਸਾਡੇ ਪਿੰਡ ਵਿਚ ਰਹਿੰਦੀ ਸੀ। ਉਸ ਦਾ ਖਸਮ ਦਾਸ ਭਾਵ ਨਾਲ ਰਹਿੰਦਾ ਸੀ ਉਸ ਦਾ ਨਾਂ ਰਾਮ ਦਾਸ ਸੀ।੨।

ਰਾਮ ਦਾਸ ਕਿਤੇ ਹੋਰ ਰਹਿੰਦਾ ਸੀ (ਅਤੇ ਉਸ ਦੀ ਇਸਤਰੀ) ਪਦੂਆ ਨਾਲ ਸੌਂਦੀ ਸੀ। ਜਦੋਂ ਦੁਪਹਿਰ ਵੇਲਾ ਹੁੰਦਾ ਸੀ ਤਾਂ ਇਸ਼ਨਾਨ ਕਰਨ ਲਈ (ਬਹਾਨਾ ਬਣਾ ਕੇ) ਉਸ ਕੋਲ ਚਲੀ ਜਾਂਦੀ ਸੀ।੩। ਇਕ ਦਿਨ (ਜਦੋਂ ਗਈ ਤਾਂ) ਪਦੂਆ ਦੇ ਘਰ ਬਹੁਤ ਸਾਰੇ ਬੰਦੇ ਆਏ ਬੈਠੇ ਸਨ। ਗੈਨੀ ਨੂੰ ਇਹ ਪਤਾ ਨਹੀਂ ਸੀ ਅਤੇ (ਉਹ) ਉਥੇ ਜਾ ਪਹੁੰਚੀ।੪।

*ਚੌਪਈ*

ਉਸੇ ਵੇਲੇ ਫ਼ੌਰਨ ਇਸਤਰੀ ਨੇ ਕਿਹਾ (ਕਿ ਕੀ) ਰਾਮ ਦਾਸ ਤੁਹਾਡੇ ਨਹੀਂ ਆਇਆ। ਮੇਰਾ ਉਹ ਪਰਮੇਸ਼ਵਰ ਸਮਾਨ ਪਤੀ ਕਿਥੇ ਗਿਆ ਹੈ, ਕੋਈ (ਮੈਨੂੰ) ਇਹ ਦਸੇ।੫।

*ਦੋਹਰਾ*

(ਇਹ) ਕਹਿ ਕੇ ਉਹ ਪਿੰਡ ਵਲ ਚਲੀ ਗਈ ਅਤੇ ਲੋਕੀਂ ਉਠ ਕੇ ਤੁਰ ਗਏ। (ਤਦ ਉਸ ਨੇ) ਤੁਰਤ ਆ ਕੇ ਉਸ ਨਾਲ ਕਾਮ-ਕ੍ਰੀੜਾ ਕੀਤੀ ਅਤੇ ਮਨ ਵਿਚ ਆਨੰਦਿਤ ਹੋ ਗਈ।੬। ਪਦੂਆ ਨਾਲ ਪ੍ਰੇਮ-ਕ੍ਰੀੜਾ ਕਰ ਕੇ (ਉਹ) ਉਥੇ ਪਹੁੰਚ ਗਈ ਜਿਥੇ ਉਸ ਦਾ ਆਪਣਾ ਸਜਿਆ-ਸੰਵਾਰਿਆ ਹੋਇਆ ਘਰ ਸੀ।੭।

ਕੋਈ ਭਾਵੇਂ ਕਿਤਨਾ ਹੀ ਬੁੱਧੀਮਾਨ ਅਤੇ ਸਿਆਣਾ ਕਿਉਂ ਨ ਹੋਏ, ਚਤੁਰ ਇਸਤਰੀਆਂ ਦੇ ਚਰਿਤ੍ਰ ਦਾ ਭੇਦ ਕੋਈ ਵੀ ਨਹੀਂ ਪਾ ਸਕਦਾ।੮। ਜੋ ਵਿਅਕਤੀ ਆਪਣੇ ਮਨ (ਦਾ ਭੇਦ) ਇਸਤਰੀ ਨੂੰ ਦਸ ਦਿੰਦਾ ਹੈ, ਤਾਂ ਬੁਢਾਪਾ ਉਸ ਦੀ ਜਵਾਨੀ ਨੂੰ ਚੁਰਾ ਲੈਂਦਾ ਹੈ ਅਤੇ ਜਮ ਜਾ ਕੇ ਪ੍ਰਾਣ ਹਰ ਲੈਂਦਾ ਹੈ।੯।

*ਸੋਰਠਾ*

ਸਮ੍ਰਿਤੀਆਂ, ਵੇਦ ਅਤੇ ਕੋਕ-ਸ਼ਾਸਤ੍ਰ ਸਾਰੇ ਇਸ ਤਰ੍ਹਾਂ ਕਹਿੰਦੇ ਹਨ ਕਿ ਇਸਤਰੀ ਨੂੰ ਕਦੇ ਭੇਦ ਨਹੀਂ ਦੇਣਾ ਚਾਹੀਦਾ (ਸਗੋਂ) ਉਸ ਦਾ ਭੇਦ ਸਦਾ ਲੈਂਦੇ ਰਹਿਣਾ ਚਾਹੀਦਾ ਹੈ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਤੇਰਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੩। ੨੪੪। ਚਲਦਾ।*

*ਦੋਹਰਾ*

ਬਹੁਰਿ ਸੁ ਮੰਤ੍ਰੀ ਰਾਇ ਸੌ ਕਥਾ ਉਚਾਰੀ ਏਕ।
ਅਧਿਕ ਮੋਦ ਮਨ ਮੈ ਬਢੈ ਸੁਨਿ ਗੁਨ ਬਢੈ ਅਨੇਕ। ੧।
ਏਕ ਤ੍ਰਿਯਾ ਗਈ ਬਾਗ ਮੈ ਰਮੀ ਔਰ ਸੋ ਜਾਇ।
ਤਹਾ ਯਾਰ ਤਾ ਕੋ ਤੁਰਤ ਦੁਤਿਯ ਪਹੂੰਚ੍ਯੋ ਆਇ। ੨।

*ਚੌਪਈ*

ਜਾਰ ਆਵਤ ਜਬ ਤਿਨ ਤ੍ਰਿਯ ਲਹਿਯੋ। ਦੁਤਿਯ ਮੀਤ ਸੋ ਇਹ ਬਿਧਿ ਕਹਿਯੋ।
ਮਾਲੀ ਨਾਮ ਆਪਨ ਤੁਮ ਕਰੋ। ਫਲ ਫੂਲਨਿ ਆਗੇ ਲੈ ਧਰੋ। ੩।

*ਦੋਹਰਾ*

ਜੋ ਹਮ ਇਹ ਜੁਤ ਬਾਗ ਮੈ ਬੈਠੇ ਮੋਦ ਬਢਾਇ।
ਫੂਲ ਫਲਨ ਲੈ ਤੁਮ ਤੁਰਤੁ ਆਗੇ ਧਰੋ ਬਨਾਇ। ੪।
ਤਬੈ ਤਵਨ ਤਿਯੋ ਹੀ ਕਿਯੋ ਜੋ ਤ੍ਰਿਯ ਤਿਹ ਸਿਖ ਦੀਨ।
ਫੂਲ ਫੁਲੇ ਅਰੁ ਫਲ ਘਨੇ ਤੋਰਿ ਤੁਰਤੁ ਕਰ ਲੀਨ। ੫।
ਤ੍ਰਿਯਾ ਸਹਿਤ ਜਦ ਬਾਗ ਮੈ ਜਾਰ ਬਿਰਾਜਿਯੋ ਜਾਇ।
ਤੋ ਤਿਨ ਫੂਲ ਫਲ ਲੈ ਤੁਰਤੁ ਆਗੇ ਧਰੇ ਬਨਾਇ। ੬।

ਇਹ ਮਾਲੀ ਇਹ ਬਾਗ ਕੋ ਆਯੋ ਤੁਮਰੇ ਪਾਸ।
ਬਹੁ ਯਾ ਕੌ ਧਨ ਦੀਜਿਯੈ ਜਿਨਿ ਇਹ ਜਾਇ ਨਿਰਾਸ। ੭।
ਸੁਨਤ ਬਚਨ ਤ੍ਰਿਯ ਕੋ ਤਰੁਨਿ ਬਹੁ ਧਨ ਦਿਯ ਤਿਹ ਹਾਥ।
ਮਾਲੀ ਕਰਿ ਕਾਢ੍ਯੋ ਹਿਤੂ ਇਹ ਚਰਿਤ੍ਰ ਕੇ ਸਾਥ। ੮।
ਪੁਹਪ ਮਤੀ ਇਹ ਛਲ ਭਏ ਮਿਤ੍ਰਹਿ ਦਿਯੋ ਟਰਾਇ।
ਮਾਲੀ ਕਰਿ ਕਾਢ੍ਯੋ ਤਿਸੈ ਰੂਪ ਨਗਰ ਕੇ ਰਾਇ। ੯ । ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਚਤ੍ਰਦਸਮੋ ਚਰਿਤ੍ਰ ਸਮਾਪਤਮ ਸਤ ਸੁਭਮ ਸਤੁ। ੧੪। ੨੫੩। ਅਫਜੂੰ।*

*ਦੋਹਰਾ*

ਕਥਾ ਚਤੁਰਦਸ[੧] ਮੰਤ੍ਰ ਬਰ ਨ੍ਰਿਪ ਸੌ ਕਹੀ ਬਖਾਨਿ।
ਸੁਨਤ ਰੀਝਿ ਕੇ ਨ੍ਰਿਪ ਰਹੇ ਦਿਯੋ ਅਧਿਕ ਤਿਹ ਦਾਨ। ੧।
ਏਕ ਬਿਮਾਤ੍ਰਾ ਭਾਨ ਕੀ ਰਾਮਦਾਸ ਪੁਰ ਬੀਚ।
ਬਹੁ ਪੁਰਖਨ ਸੌ ਰਤਿ ਕਰੈ ਊਚ ਨ ਜਾਨੈ ਨੀਚ। ੨।
ਤਾ ਕੋ ਪਤਿ ਮਰਿ ਗਯੋ ਜਬੇ ਤਾਹਿ ਰਹਿਯੋ ਅਵਧਾਨ।
ਅਧਿਕ ਹ੍ਰਿਦੈ ਭੀਤਰ ਡਰੀ ਲੋਕ ਲਾਜ ਜਿਯ ਜਾਨਿ। ੩।

*ਚੌਪਈ*

ਭਾਨ ਮਤੀ ਤਿਹਾ ਨਾਮ ਬਖਨਿਯਤ। ਬਡੀ ਛਿਨਾਰਿ ਜਗਤ ਮੈ ਜਨਿਯਤ।
ਜਬ ਤਾ ਕੌ ਰਹਿ ਗਯੋ ਅਧਾਨਾ। ਤਬ ਅਬਲਾ ਕੋ ਹ੍ਰਿਦੈ ਡਰਾਨਾ। ੪।

---

੧. ਵੇਖੋ ਪੈਰ-ਟਿੱਪਣੀ ਚਰਿਤ੍ਰ ਅੰਕ ੧੧

*ਦੋਹਰਾ*

ਫਿਰ ਮੰਤ੍ਰੀ ਨੇ ਰਾਜੇ ਨੂੰ ਇਕ ਕਥਾ ਸੁਣਾਈ। (ਉਸ ਨੂੰ) ਸੁਣ ਕੇ ਅਨੇਕ ਗੁਣਾਂ ਦਾ ਵਾਧਾ ਹੋਇਆ ਅਤੇ ਮਨ ਬਹੁਤ ਪ੍ਰਸੰਨ ਹੋਇਆ।੧। ਇਕ ਇਸਤਰੀ ਬਾਗ ਵਿਚ ਗਈ ਅਤੇ ਉਥੇ ਕਿਸੇ ਹੋਰ ਨਾਲ ਰਮਣ ਕਰਨ ਲਗ ਗਈ। ਉਥੇ ਤੁਰਤ ਉਸ ਦਾ ਦੂਜਾ ਯਾਰ ਆ ਗਿਆ।੨।

*ਚੌਪਈ*

ਉਸ ਇਸਤਰੀ ਨੇ ਜਦੋਂ ਯਾਰ ਆਉਂਦਾ ਵੇਖਿਆ (ਤਾਂ) ਦੂਜੇ ਮਿਤਰ ਨੂੰ ਇਸ ਤਰ੍ਹਾਂ ਕਿਹਾ। (ਤੂੰ) ਆਪਣੇ ਆਪ ਨੂੰ ਮਾਲੀ ਬਣਾ ਲੈ ਅਤੇ ਫਲ ਫੂਲ ਲੈ ਕੇ ਅਗੇ ਧਰ ਲੈ।੩।

*ਦੋਹਰਾ*

ਜਦੋਂ ਅਸੀਂ ਇਸ ਬਾਗ ਵਿਚ ਇਕੱਠੇ ਬੈਠੇ ਆਨੰਦ ਮਾਣ ਰਹੇ ਹੋਵਾਂਗੇ। ਤਾਂ ਤੁਸੀਂ ਤੁਰਤ ਫਲ ਫੂਲ ਅਗੇ ਆ ਰਖਣਾ।੪। ਤਦ ਉਸ ਨੇ ਉਂਜ ਹੀ ਕੀਤਾ ਜਿਹੋ ਜਿਹੀ ਇਸਤਰੀ ਨੇ ਉਸ ਨੂੰ ਸਿਖਿਆ ਦਿੱਤੀ ਸੀ। ਖ਼ਿੜੇ ਹੋਏ ਫੂਲ ਅਤੇ ਬਹੁਤ ਸਾਰੇ ਫਲ ਤੁਰਤ ਤੋੜ ਕੇ ਹੱਥ ਵਿਚ ਲੈ ਲਏ।੫। ਜਦ ਇਸਤਰੀ ਆਪਣੇ ਯਾਰ ਨਾਲ ਬਾਗ ਵਿਚ ਜਾ ਬੈਠੀ। ਤਾਂ ਉਸ ਨੇ ਫਲ ਫੂਲ ਲਿਆ ਕੇ ਤੁਰਤ ਅਗੇ ਰਖੇ।੬।

(ਇਸਤਰੀ ਨੇ ਯਾਰ ਨੂੰ ਕਿਹਾ) ਇਸ ਬਾਗ ਦਾ ਇਹ ਮਾਲੀ ਤੁਹਾਡੇ ਕੋਲ ਆਇਆ ਹੈ। ਇਸ ਨੂੰ ਬਹੁਤ ਧਨ ਦਿਉ, ਤਾਂ ਜੋ ਇਹ ਨਿਰਾਸ ਨ ਜਾਏ।੭। ਉਸ ਇਸਤਰੀ ਦੇ ਬਚਨ ਸੁਣ ਕੇ ਯਾਰ ਨੇ ਉਸ (ਮਾਲੀ) ਦੇ ਹੱਥ ਵਿਚ ਬਹੁਤ ਧਨ ਦਿੱਤਾ। (ਇਸਤਰੀ ਨੇ) ਇਸ ਚਰਿਤ੍ਰ ਨਾਲ ਮਾਲੀ ਬਣਾ ਕੇ ਮਿਤਰ ਨੂੰ ਕਢ ਲਿਆ।੮। ਹੇ ਰੂਪ ਨਗਰ ਦੇ ਰਾਜੇ! ਪੁਹਪ ਮਤੀ ਨੇ ਇਹ ਛਲ ਕਰ ਕੇ ਮਿਤਰ ਨੂੰ ਭੇਜ ਦਿੱਤਾ ਅਤੇ ਉਸ ਨੂੰ ਮਾਲੀ ਕਰ ਕੇ ਕਢ ਦਿੱਤਾ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਚੌਦਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੪। ੨੫੩। ਚਲਦਾ।*

*ਦੋਹਰਾ*

ਉੱਤਮ ਮੰਤ੍ਰੀ ਨੇ ਰਾਜੇ ਨੂੰ ਚੌਦਵੀਂ ਕਥਾ ਸੁਣਾਈ। ਸੁਣ ਕੇ ਰਾਜਾ ਪ੍ਰਸੰਨ ਹੋਇਆ ਅਤੇ ਉਸ ਨੂੰ ਬਹੁਤ ਦਾਨ ਦਿੱਤਾ।੧। ਭਾਨ ਨਾਂ ਦੇ ਵਿਅਕਤੀ ਦੀ ਮਤਰੇਈ ਮਾਂ ਰਾਮਦਾਸ ਪੁਰ ਵਿਚ ਰਹਿੰਦੀ ਸੀ। ਜੋ ਬਿਨਾ ਉਚ ਨੀਚ ਜਾਣੇ ਬਹੁਤ ਮਰਦਾਂ ਨਾਲ ਪ੍ਰੇਮ-ਕ੍ਰੀੜਾ ਕਰਦੀ ਸੀ।੨। ਜਦੋਂ ਉਸ ਦਾ ਪਤੀ ਮਰ ਗਿਆ ਤਾਂ ਉਸ ਨੂੰ ਗਰਭ ਰਹਿ ਗਿਆ। ਮਨ ਵਿਚ ਲੋਕ ਲਾਜ ਨੂੰ ਜਾਣ ਕੇ ਹਿਰਦੇ ਵਿਚ ਬਹੁਤ ਡਰੀ।੩।

*ਚੌਪਈ*

ਉਸ ਦਾ ਭਾਨ ਮਤੀ ਨਾਂ ਕਥਨ ਕੀਤਾ ਜਾਂਦਾ ਸੀ। ਜਗਤ ਵਿਚ ਉਹ ਵੱਡੀ ਵਿਭਚਾਰਨ ਵਜੋਂ ਜਾਣੀ ਜਾਂਦੀ ਸੀ। ਜਦ ਉਸ ਨੂੰ ਗਰਭ ਰਹਿ ਗਿਆ ਤਾਂ ਉਸ ਇਸਤਰੀ ਦਾ ਹਿਰਦਾ ਬਹੁਤ ਡਰਿਆ।੪।

*ਅੜਿਲ*

ਤਿਨ ਪ੍ਰਸਾਦ ਹੂ ਕਿਯ ਬਹੁ ਪੁਰਖ ਬੁਲਾਇ ਕੈ।
ਤਿਨ ਦੇਖਤ ਰਹੀ ਸੋਇ ਸੁ ਖਾਟ ਡਸਾਇ ਕੈ।
ਚਮਕਿ ਠਾਢ ਉਠਿ ਭਈ ਚਰਿਤ੍ਰ ਮਨ ਆਨਿ ਕੈ।
ਹੋ ਪਤਿ ਕੋ ਨਾਮ ਬਿਚਾਰ ਉਚਾਰਿਯੋ ਜਾਨਿ ਕੈ। ੫।

*ਦੋਹਰਾ*

ਜਾ ਦਿਨ ਮੋਰੇ ਪਤਿ ਮਰੇ ਮੋ ਸੌ ਕਹਿਯੋ ਬੁਲਾਇ।
ਜੇ ਅਬ ਤੂੰ ਮੋ ਸੌ ਜਰੈ ਪਰੈ ਨਰਕ ਮੋ ਜਾਇ। ੬।

*ਅੜਿਲ*

ਭਾਨ ਲਰਿਕਵਾ ਰਹੈ ਸੇਵ ਤਿਹ ਕੀਜਿਯੈ।
ਪਾਲਿ ਪੋਸਿ ਕਰਿ ਤਾਹਿ ਬਡੋ ਕਰਿ ਲੀਜਿਯੈ।
ਆਪੁ ਜਦਿਨ ਵਹ ਖੈ ਹੈ ਖਾਟਿ ਕਮਾਇ ਕੈ।
ਹੋ ਤਦਿਨ ਸੁਪਨਿ ਤੁਹਿ ਦੈਹੋ ਹੌ ਹੂੰ ਆਇ ਕੈ। ੭।

*ਦੋਹਰਾ*

ਭਾਨ ਕਰੋ ਕਰਤੇ ਬਡੋ ਸੁਪਨ ਦਿਯੋ ਪਤਿ ਆਇ।
ਤਾ ਤੇ ਹੌ ਹਰਿ ਰਾਇ ਕੇ ਜਰਤ ਕੀਰਤਿ ਪੁਰ ਜਾਇ। ੮।

*ਅੜਿਲ*

ਲੋਗ ਅਟਕਿ ਬਹੁ ਰਹੇ ਨ ਤਿਨ ਬਚ ਮਾਨਿਯੋ।
ਧਨੁ ਲੁਟਾਇ ਉਠਿ ਚਲੀ ਘਨੋ ਹਠ ਠਾਨਿਯੋ।
ਰਾਮ ਦਾਸ ਪੁਰ ਛਾਡਿ ਕੀਰਤਿ ਪੁਰ ਆਇ ਕੈ।
ਹੋ ਇਕ ਪਗ ਠਾਢੇ ਜਰੀ ਮ੍ਰਿਦੰਗ ਬਜਾਇ ਕੈ। ੯।

*ਦੋਹਰਾ*

ਬਹੁ ਲੋਗਨੁ ਦੇਖਤ ਜਰੀ ਇਕ ਪਗ ਠਾਢੀ ਸੋਇ।
ਹੇਰਿ ਰੀਝਿ ਰੀਝਿਕ ਰਹੇ ਭੇਦ ਨ ਜਾਨਤ ਕੋਇ। ੧੦।
ਸਕਲ ਜਗਤ ਮੈ ਜੇ ਪੁਰਖੁ ਤ੍ਰਿਯ ਕੋ ਕਰਤ ਬਿਸ੍ਵਾਸ।
ਸਾਤਿ ਦਿਵਸ ਭੀਤਰ ਤੁਰਤੁ ਹੋਤ ਤਵਨ ਕੋ ਨਾਸ। ੧੧।
ਜੋ ਨਰ ਕਾਹੂ ਤ੍ਰਿਯਾ ਕੋ ਦੇਤ ਆਪਨੋ ਚਿਤ।
ਤਾ ਨਰ ਕੌ ਇਹ ਜਗਤ ਮੈ ਹੋਤ ਖੁਆਰੀ ਨਿਤ। ੧੨।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੰਦ੍ਰਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੫। ੨੬੫। ਅਫਜੂੰ।*

*ਦੋਹਰਾ*

ਤੀਰ ਸਤੁਦ੍ਰਵ ਕੇ ਹੁਤੋ ਰਹਤ ਰਾਇ ਸੁਖ ਪਾਇ।
ਦਰਬ ਹੇਤ ਤਿਹ ਠੌਰ ਹੀ ਰਾਮਜਨੀ ਇਕ ਆਇ। ੧।

*ਅੜਿਲ*

ਉਸ ਨੇ ਬਹੁਤ ਪੁਰਸ਼ਾਂ ਨੂੰ ਭੋਜਨ ਕਰਨ ਲਈ ਬੁਲਾਇਆ। ਉਨ੍ਹਾਂ ਨੂੰ (ਆਇਆ) ਵੇਖ ਕੇ ਮੰਜੀ ਵਿਛਾ ਕੇ ਸੌਂ ਗਈ। (ਫਿਰ ਕੁਝ ਚਿਰ ਬਾਦ) ਮਨ ਵਿਚ ਚਰਿਤ੍ਰ ਧਾਰ ਕੇ ਅਭੜਵਾਹੀ ਉਠ ਖੜੋਤੀ। ਅਤੇ ਜਾਣ ਬੁਝ ਕੇ ਪਤੀ ਦਾ ਨਾਂ ਵਿਚਾਰ ਪੂਰਵਕ ਪੁਕਾਰਿਆ।੫।

*ਦੋਹਰਾ*

(ਕਹਿਣ ਲਗੀ) ਜਿਸ ਦਿਨ ਮੇਰਾ ਪਤੀ ਮਰਿਆ ਸੀ, (ਉਸ ਦਿਨ) ਉਸ ਨੇ ਮੈਨੂੰ ਸਦ ਕੇ ਕਿਹਾ ਸੀ ਕਿ ਜੇ ਹੁਣ ਤੂੰ ਮੇਰੇ ਨਾਲ ਸੜੇਂਗੀ, ਤਾਂ ਨਰਕ ਵਿਚ ਜਾਵੇਂਗੀ।੬।

*ਅੜਿਲ*

ਭਾਨ (ਅਜੇ) ਲੜਕਾ ਹੈ, ਉਸ ਦੀ ਸੇਵਾ ਕਰ। ਉਸ ਨੂੰ ਪਾਲ ਪੋਸ ਕੇ ਵੱਡਾ ਕਰ ਲ। ਜਿਸ ਦਿਨ ਉਹ ਆਪ ਖਟ ਕਮਾ ਕੇ ਖਾਣ ਲਗੇਗਾ, ਉਸ ਦਿਨ ਸੁਪਨੇ ਵਿਚ ਆ ਕੇ ਮੈਂ (ਤੈਨੂੰ) ਵਿਖਾਈ ਦੇਵਾਂਗਾ।੭।

*ਦੋਹਰਾ*

ਪਰਮਾਤਮਾ ਨੇ ਭਾਨ ਹੁਣ ਵੱਡਾ ਕਰ ਦਿੱਤਾ ਹੈ ਅਤੇ ਸੁਪਨੇ ਵਿਚ ਪਤੀ ਨੇ ਮੈਨੂੰ ਵਿਖਾਈ ਦਿੱਤੀ ਹੈ। ਇਸ ਲਈ ਮੈਂ (ਗੁਰੂ) ਹਰਿ ਰਾਇ ਦੇ ਕੀਰਤਪੁਰ ਵਿਚ ਜਾ ਕੇ ਸੜ ਮਰਾਂਗੀ।੮।

*ਅੜਿਲ*

(ਅਜਿਹਾ ਕਰਨ ਤੋਂ) ਲੋਕੀਂ ਬਹੁਤ ਰੋਕ ਹਟੇ, (ਪਰ ਉਸ ਨੇ ਕਿਸੇ ਦਾ) ਬਚਨ ਨ ਮੰਨਿਆ। ਉਹ ਧਨ ਆਦਿ ਲੁਟਾ ਕੇ ਅਤੇ ਬਹੁਤ ਹਠ ਕਰ ਕੇ ਚਲ ਪਈ। ਰਾਮ ਦਾਸ ਪੁਰ ਨੂੰ ਛਡ ਕੇ ਕੀਰਤਪੁਰ ਆ ਗਈ ਅਤੇ ਇਕ ਪੈਰ ਉਤੇ ਖੜੋ ਕੇ ਅਤੇ ਢੋਲ ਵਜਾ ਕੇ ਸੜ ਮੋਈ।੯।

*ਦੋਹਰਾ*

ਬਹੁਤ ਲੋਕਾਂ ਨੇ ਉਸ ਨੂੰ ਇਕ ਪੈਰ ਉਤੇ ਖੜੋਤੀ ਸੜਦਿਆਂ ਵੇਖਿਆ। ਤਮਾਸ਼ਾ ਵੇਖਣ ਵਾਲੇ ਵੇਖ ਕੇ ਪ੍ਰਸੰਨ ਹੋਏ, (ਪਰ ਉਸ ਦੇ) ਭੇਦ ਨੂੰ ਕੋਈ ਵੀ ਨਹੀਂ ਪਾ ਸਕਿਆ।੧0। ਸਾਰੇ ਸੰਸਾਰ ਵਿਚ ਜੋ ਪੁਰਸ਼ ਇਸਤਰੀ ਉਤੇ ਵਿਸ਼ਵਾਸ ਕਰਦਾ ਹੈ, ਉਸ ਦਾ ਸੱਤਾਂ ਦਿਨਾਂ ਦੇ ਅੰਦਰ ਤੁਰਤ ਨਾਸ ਹੋ ਜਾਂਦਾ ਹੈ।੧੧। ਜੋ ਕੋਈ ਪੁਰਸ਼ ਆਪਣੇ ਚਿਤ ਦੀ (ਗੱਲ) ਇਸਤਰੀ ਨੂੰ ਦਸ ਦਿੰਦਾ ਹੈ , ਉਸ ਬੰਦੇ ਨੂੰ ਇਸ ਜਗਤ ਵਿਚ ਨਿੱਤ ਖੁਆਰੀ ਹੁੰਦੀ ਹੈ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਪੰਦਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੫। ੨੬੫। ਚਲਦਾ।*

*ਦੋਹਰਾ*

ਸਤਲੁਜ ਨਦੀ ਦੇ ਕੰਢੇ ਉਤੇ ਇਕ ਰਾਜਾ ਸੁਖ ਪੂਰਵਕ ਰਹਿੰਦਾ ਸੀ। ਉਸ ਦੇ ਸਥਾਨ ਤੇ ਇਕ ਵੇਸਵਾ ('ਰਾਮਜਨੀ') ਧਨ ਪ੍ਰਾਪਤ ਕਰਨ ਲਈ ਆ ਗਈ।੧।

*ਅੜਿਲ*

ਛਜਿਯਾ ਜਾ ਕੋ ਨਾਮ ਸਕਲ ਜਗ ਜਾਨਈ।
ਲਧੀਆ ਵਾ ਕੀ ਨਾਮ ਹਿਤੂ ਪਹਿਚਾਨਈ।
ਜੋ ਕੋਊ ਪੁਰਖ ਬਿਲੋਕਤ ਤਿਨ ਕੋ ਆਇ ਕੈ।
ਹੋ ਮਨ ਬਚ ਕ੍ਰਮ ਕਰਿ ਰਹਿਤ ਹ੍ਰਿਦੈ ਸੁਖੁ ਪਾਇ ਕੈ। ੨।

*ਦੋਹਰਾ*

ਨਿਰਖਿ ਰਾਇ ਸੌ ਬਸਿ ਭਈ ਤਿਸ ਬਸਿ ਹੋਤ ਨ ਸੋਇ।
ਤਿਨ ਚਿਤ ਮੈ ਚਿੰਤਾ ਕਰੀ ਕਿਹ ਬਿਧਿ ਮਿਲਬੌ ਹੋਇ। ੩।
ਯਹ ਮੋ ਪਰ ਰੀਝਤ ਨਹੀ ਕਹੁ ਕਸ ਕਰੋ ਉਪਾਇ।
ਮੋਰੇ ਸਦਨ ਨ ਆਵਈ ਮੁਹਿ ਨਹਿ ਲੇਤ ਬੁਲਾਇ। ੪।
ਤੁਰਤੁ ਤਵਨ ਕੋ ਕੀਜਿਯੈ ਕਿਹ ਬਿਧਿ ਮਿਲਨ ਉਪਾਇ।
ਜੰਤ੍ਰ ਮੰਤ੍ਰ ਚੇਟਕ ਚਰਿਤ੍ਰ ਕੀਏ ਜੁ ਬਸਿ ਹ੍ਵੈ ਜਾਇ। ੫।
ਜੰਤ੍ਰ ਮੰਤ੍ਰ ਰਹੀ ਹਾਰਿ ਕਰਿ ਰਾਇ ਮਿਲ੍ਯੋ ਨਹਿ ਆਇ।
ਏਕ ਚਰਿਤ੍ਰ ਤਬ ਤਿਨ ਕਿਯੋ ਬਸਿ ਕਰਬੇ ਕੇ ਭਾਇ। ੬।
ਬਸਤ੍ਰ ਸਭੈ ਭਗਵੇ ਕਰੇ ਧਰਿ ਜੁਗਿਯਾ ਕੋ ਭੇਸ।
ਸਭਾ ਮਧ੍ਯ ਤਿਹ ਰਾਇ ਕੌ ਕੀਨੋ ਆਨਿ ਅਦੇਸ। ੭।

*ਅੜਿਲ*

ਤਿਹ ਜੁਗਿਯਹਿ ਲਖਿ ਰਾਇ ਰੀਝਿ ਚਿਤ ਮੈ ਰਹਿਯੋ।
ਜਾ ਤੇ ਕਛੁ ਸੰਗ੍ਰਹੌ ਮੰਤ੍ਰ ਮਨ ਮੋ ਚਹਿਯੋ।
ਤਿਹ ਗ੍ਰਿਹਿ ਦਿਯੋ ਪਠਾਇਕ ਦੂਤ ਬੁਲਾਇ ਕੈ।
ਹੋ ਕਲਾ ਸਿਖਨ ਕੇ ਹੇਤ ਮੰਤ੍ਰ ਸਮਝਾਇ ਕੈ। ੮।

*ਚੌਪਈ*

ਚਲਿ ਸੇਵਕ ਜੁਗਿਯਾ ਪਹਿ ਆਵਾ। ਰਾਇ ਕਹਿਯੋ ਸੋ ਤਾਹਿ ਜਤਾਵਾ।
ਕਛੂ ਮੰਤ੍ਰ ਮੁਰ ਈਸਹਿ ਦੀਜੈ। ਕ੍ਰਿਪਾ ਜਾਨਿ ਕਾਰਜ ਪ੍ਰਭੁ ਕੀਜੈ। ੯।

*ਦੋਹਰਾ*

ਪਹਰ ਏਕ ਲੌ ਛੋਰਿ ਦ੍ਰਿਗ ਕਹੀ ਜੋਗ ਯਹਿ ਬਾਤ।
ਲੈ ਆਵਹੁ ਰਾਜਹਿ ਇਹਾ ਜੌ ਗੁਨ ਸਿਖ੍ਯੋ ਚਹਾਤ। ੧੦।
ਅਰਧ ਰਾਤ ਬੀਤੈ ਜਬੈ ਆਵੈ ਹਮਰੇ ਪਾਸ।
ਸ੍ਰੀ ਗੋਰਖ ਕੀ ਮਯਾ ਤੇ ਜੈਹੈ ਨਹੀ ਨਿਰਾਸ। ੧੧।

*ਚੌਪਈ*

ਸੇਵਕ ਤਾ ਸੋ ਜਾਇ ਸੁਨਾਯੋ। ਅਰਧ ਰਾਤ੍ਰ ਬੀਤੇ ਸੁ ਜਗਾਯੋ।
ਤਾ ਜੁਗਿਯਾ ਕੇ ਗ੍ਰਿਹ ਲੈ ਆਯੋ। ਹੇਰਿ ਰਾਇ ਤ੍ਰਿਯ ਅਤਿ ਸੁਖ ਪਾਯੋ। ੧੨।

*ਅੜਿਲ*

ਸਾਰਾ ਜਗ ਉਸ ਨੂੰ ਛਜੀਆ ਨਾਂ ਨਾਲ ਜਾਣਦਾ ਸੀ ਪਰ ਉਸ ਦੇ ਪ੍ਰੇਮੀ ਲਧੀਆ ਵਜੋਂ ਪਛਾਣਦੇ ਸਨ। ਉਸ (ਇਸਤਰੀ) ਨੂੰ ਜੋ ਕੋਈ ਪੁਰਸ਼ ਆ ਕੇ ਵੇਖਦਾ, ਉਹ ਮਨ, ਬਚ ਅਤੇ ਕਰਮ ਕਰ ਕੇ ਉਸ ਉਤੇ ਮੋਹਿਤ ਹੋ ਜਾਂਦਾ ਅਤੇ ਹਿਰਦੇ ਵਿਚ ਸੁਖ ਪ੍ਰਾਪਤ ਕਰਦਾ।੨।

*ਦੋਹਰਾ*

ਉਹ ਰਾਜੇ ਨੂੰ ਵੇਖ ਕੇ ਉਸ ਉਤੇ ਮੋਹਿਤ ਹੋ ਗਈ, ਪਰ ਰਾਜਾ ਉਸ ਦੇ ਵਸ ਵਿਚ ਨ ਹੋਇਆ। ਉਸ ਨੇ ਚਿਤ ਵਿਚ ਸੋਚ ਕੀਤੀ ਕਿ (ਇਸ ਨਾਲ) ਕਿਸੇ ਤਰ੍ਹਾਂ ਮੇਲ ਹੋਵੇ।੩। ਇਹ ਮੇਰੇ ਉਤੇ ਰੀਝਦਾ ਨਹੀਂ, ਦਸੋ ਕਿਹੜਾ ਉਪਾ ਕਰਾਂ। ਉਹ ਮੇਰੇ ਘਰ ਨਹੀਂ ਆਉਂਦਾ ਅਤੇ ਨ ਹੀ ਮੈਨੂੰ ਬੁਲਾਉਂਦਾ ਹੈ।੪।

ਉਸ ਨੂੰ ਤੁਰਤ ਮਿਲਣ ਦਾ ਕੋਈ ਉਪਾ ਕਰਨਾ ਚਾਹੀਦਾ ਹੈ। (ਫਿਰ ਉਸ ਨੇ ਸੋਚ ਕੇ) ਜੰਤ੍ਰ ਮੰਤ੍ਰ ਅਤੇ ਚੇਟਕ ਕੀਤੇ ਕਿ ਉਹ ਵਸ ਵਿਚ ਹੋ ਜਾਏ।੫। ਉਹ ਜੰਤ੍ਰ ਮੰਤ੍ਰ ਕਰ ਕਰ ਕੇ ਹਾਰ ਗਈ, ਪਰ ਰਾਜਾ ਉਸ ਨੂੰ ਆ ਕੇ ਨ ਮਿਲਿਆ। ਤਦ ਉਸ ਨੇ ਰਾਜੇ ਨੂੰ ਵਸ ਵਿਚ ਕਰਨ ਲਈ ਇਕ ਚਰਿਤ੍ਰ ਕੀਤਾ।੬। ਉਸ ਨੇ ਸਾਰੇ ਬਸਤ੍ਰ ਭਗਵੇ ਕਰ ਕੇ ਜੋਗੀ ਦਾ ਭੇਸ ਬਣਾ ਲਿਆ ਅਤੇ ਦਰਬਾਰ ਵਿਚ ਆ ਕੇ ਰਾਜੇ ਨੂੰ ਪ੍ਰਨਾਮ ਕੀਤਾ।੭।

*ਅੜਿਲ*

ਉਸ ਜੋਗੀ ਨੂੰ ਵੇਖ ਕੇ ਰਾਜਾ ਮਨ ਵਿਚ ਪ੍ਰਸੰਨ ਹੋਇਆ ਅਤੇ ਮਨ ਵਿਚ ਚਾਹਿਆ ਕਿ ਉਸ ਤੋਂ ਕੁਝ ਮੰਤ੍ਰ (ਆਦਿ) ਪ੍ਰਾਪਤ ਕਰ ਲਏ ਜਾਣ। (ਰਾਜੇ ਨੇ) ਇਕ ਦੂਤ ਬੁਲਾ ਕੇ ਅਤੇ ਸਮਝਾ ਕੇ ਉਸ ਦੇ ਘਰ ਭੇਜ ਦਿੱਤਾ ਕਿ ਉਸ ਤੋਂ ਕੁਝ ਮੰਤ੍ਰ-ਕਲਾ ਸਿਖ ਲਈ ਜਾਏ।੮।

*ਚੌਪਈ*

(ਰਾਜੇ ਦਾ) ਸੇਵਕ ਚਲ ਕੇ ਜੋਗੀ ਕੋਲ ਆਇਆ। (ਜੋ) ਰਾਜੇ ਨੇ ਕਿਹਾ ਸੀ, ਉਹ ਉਸ ਨੂੰ ਦਸਿਆ। (ਉਸ ਨੇ ਕਿਹਾ) ਕੁਝ ਮੰਤ੍ਰ ਮੇਰੇ ਸੁਆਮੀ ('ਈਸਹਿ') ਨੂੰ ਦਿਓ ਅਤੇ ਕ੍ਰਿਪਾ ਪੂਰਵਕ ਮੇਰੇ ਮਾਲਕ ਦਾ ਕੰਮ ਕਰੋ।੯।

*ਦੋਹਰਾ*

ਇਕ ਪਹਿਰ ਤੋਂ ਬਾਦ ਜੋਗੀ ਨੇ ਅੱਖਾਂ ਖੋਲ ਕੇ ਗੱਲ ਕੀਤੀ (ਕਿ) ਜੇ ਰਾਜਾ ਗੁਣ ਸਿਖਣਾ ਚਾਹੁੰਦਾ ਹੈ, ਤਾਂ ਇਥੇ ਲੈ ਆਓ।੧੦। ਜਦੋਂ ਅੱਧੀ ਰਾਤ ਬੀਤ ਜਾਏ ਤਾਂ ਮੇਰੇ ਪਾਸ ਆਏ। ਸ੍ਰੀ ਗੋਰਖਨਾਥ ਦੀ ਕ੍ਰਿਪਾ ਨਾਲ ਉਹ ਨਿਰਾਸ ਨਹੀਂ ਜਾਏਗਾ।੧੧।

*ਚੌਪਈ*

ਸੇਵਕ ਨੇ ਰਾਜੇ ਨੂੰ ਜਾ ਕੇ ਕਿਹਾ ਅਤੇ ਅੱਧੀ ਰਾਤ ਬੀਤਣ ਤੇ ਉਸ ਨੂੰ ਜਗਾਇਆ। ਉਸ ਨੂੰ ਉਸ ਜੋਗੀ ਦੇ ਘਰ ਲੈ ਆਇਆ। ਰਾਜੇ ਨੂੰ (ਉਸ) ਇਸਤਰੀ ਨੇ ਵੇਖ ਕੇ ਬਹੁਤ ਸੁਖ ਪ੍ਰਾਪਤ ਕੀਤਾ।੧੨।

*ਦੋਹਰਾ*

ਰਾਜਾ ਸੋ ਆਇਸੁ ਕਹੀ ਦੀਜੈ ਲੋਗ ਉਠਾਇ।
ਧੂਪ ਦੀਪ ਅਛਤ ਪੁਹਪ ਆਛੋ ਸੁਰਾ ਮੰਗਾਇ। ੧੩।
ਤਬ ਰਾਜੈ ਤੈਸੋ ਕੀਆ ਲੋਗਨ ਦਿਯਾ ਉਠਾਇ।
ਧੂਪ ਦੀਪ ਅਛਤ ਪੁਹਪ ਆਛੋ ਸੁਰਾ ਮੰਗਾਇ। ੧੪।
ਤਬ ਰਾਜੇ ਅਪਨੇ ਸਭਨ ਲੋਗਨ ਦਿਯਾ ਉਠਾਇ।
ਆਪੁ ਇਕੇਲੋ ਹੀ ਰਹਿਯੋ ਮੰਤ੍ਰ ਹੇਤ ਸੁਖ ਪਾਇ। ੧੫।

*ਚੌਪਈ*

ਰਹਿਯੋ ਇਕੇਲੋ ਰਾਇ ਨਿਹਾਰਿਯੋ। ਤਬ ਜੋਗੀ ਇਹ ਭਾਤਿ ਉਚਾਰਿਯੋ।
ਚਮਤਕਾਰ ਇਕ ਤੋਹਿ ਦਿਖੈਹੋਂ। ਤਿਹ ਪਾਛੈ ਤੁਹਿ ਮੰਤ੍ਰ ਸਿਖੈਹੋਂ। ੧੬।

*ਦੋਹਰਾ*

ਹੋਤ ਪੁਰਖ ਤੇ ਮੈ ਤ੍ਰਿਯਾ ਤ੍ਰਿਯ ਤੇ ਨਰ ਹ੍ਵੈ ਜਾਉ।
ਨਰ ਹ੍ਵੈ ਸਿਖਵੌ ਮੰਤ੍ਰ ਤੁਹਿ ਤ੍ਰਿਯ ਹ੍ਵੈ ਭੋਗ ਕਮਾਉ। ੧੭।

*ਰਾਇ ਬਾਚ*

ਪੁਰਖ ਮੰਤ੍ਰ ਦਾਇਕ ਪਿਤਾ ਮੰਤ੍ਰ ਦਾਇਕ ਤ੍ਰਿਯ ਮਾਤ।
ਤਿਨ ਕੀ ਸੇਵਾ ਕੀਜਿਯੈ ਭੋਗਨ ਕੀ ਨ ਜਾਤ। ੧੮।

*ਅੜਿਲ*

ਬਹੁ ਬਰਿਸਨ ਲਗਿ ਜਾਨਿ ਸੇਵ ਗੁਰ ਕੀਜਿਯੈ।
ਜਤਨ ਕੋਟਿ ਕਰਿ ਬਹੁਰਿ ਸੁ ਮੰਤ੍ਰਹਿ ਲੀਜਿਯੈ।
ਜਾਹਿ ਅਰਥ ਕੇ ਹੇਤ ਸੀਸ ਨਿਹੁਰਾਇਯੈ।
ਹੋ ਕਹੋ ਚਤੁਰਿ ਤਾ ਸੌ ਕ੍ਯੋ ਕੇਲ ਮਚਾਇਯੈ। ੧੯।

*ਚੌਪਈ*

ਤਬ ਜੋਗੀ ਇਹ ਭਾਤਿ ਸੁਨਾਯੋ। ਤਵ ਭੇਟਨ ਹਿਤ ਭੇਖ ਬਨਾਯੋ।
ਅਬ ਮੇਰੇ ਸੰਗ ਭੋਗ ਕਮੈਯੈ। ਆਨ ਪਿਯਾ ਸੁਭ ਸੇਜ ਸੁਹੈਯੈ। ੨੦।

*ਦੋਹਰਾ*

ਤਨ ਤਰਫਤ ਤਵ ਮਿਲਨ ਕੌ ਬਿਰਹ ਬਿਕਲ ਭਯੋ ਅੰਗ।
ਸੇਜ ਸੁਹੈਯੈ ਆਨ ਪਿਯ ਆਜੁ ਰਮੋ ਮੁਹਿ ਸੰਗ। ੨੧।
ਭਜੇ ਬਧੈਹੌ ਚੋਰ ਕਹਿ ਤਜੇ ਦਿਵੈਹੌ ਗਾਰਿ।
ਨਾਤਰ ਸੰਕ ਬਿਸਾਰਿ ਕਰਿ ਮੋਸੌ ਕਰਹੁ ਬਿਹਾਰ। ੨੨।

ਕਾਮਾਤੁਰ ਹ੍ਵੈ ਜੋ ਤਰੁਨਿ ਆਵਤ ਪਿਯ ਕੇ ਪਾਸ।
ਮਹਾ ਨਰਕ ਸੋ ਡਾਰਿਯਤ ਦੈ ਜੋ ਜਾਨ ਨਿਰਾਸ। ੨੩।
ਤਨ ਅਨੰਗ ਜਾ ਕੇ ਜਗੈ ਤਾਹਿ ਨ ਦੈ ਰਤਿ ਦਾਨ।
ਤਵਨ ਪੁਰਖ ਕੋ ਡਾਰਿਯਤ ਜਹਾ ਨਰਕ ਕੀ ਖਾਨਿ। ੨੪।

*ਦੋਹਰਾ*

ਰਾਜੇ ਨੂੰ ਉਸ (ਜੋਗੀ) ਨੇ ਆਗਿਆ ਦਿੱਤੀ ਕਿ ਲੋਕਾਂ ਨੂੰ ਉਠਾ ਦਿਓ (ਅਰਥਾਤ ਭੇਜ ਦਿਓ) ਅਤੇ ਧੂਪ, ਦੀਪ, ਚਾਵਲ, ਫੁਲ ਅਤੇ ਚੰਗੀ ਸ਼ਰਾਬ ਮੰਗਵਾ ਲੌ।੧੩। ਤਦ ਰਾਜੇ ਨੇ ਉਸੇ ਤਰ੍ਹਾਂ ਕੀਤਾ ਅਤੇ ਲੋਕਾਂ ਨੂੰ ਉਠਾ ਦਿੱਤਾ। ਧੂਪ, ਦੀਪ, ਚਾਵਲ, ਫੁਲ ਅਤੇ ਚੰਗੀ ਸ਼ਰਾਬ ਮੰਗਵਾ ਲਈ।੧੪। ਤਦ ਰਾਜੇ ਨੇ ਆਪਣੇ ਸਾਰੇ ਲੋਕਾਂ ਨੂੰ ਉਠਾ ਦਿੱਤਾ ਅਤੇ ਆਪ ਮੰਤ੍ਰ ਪ੍ਰਾਪਤੀ ਲਈ ਇਕਲਾ ਹੀ (ਉਥੇ) ਸੁਖ ਪੂਰਵਕ ਰਿਹਾ।੧੫।

*ਚੌਪਈ*

ਰਾਜੇ ਨੂੰ (ਜਦ) ਇਕਲਿਆਂ ਵੇਖਿਆ, ਤਦ ਜੋਗੀ ਨੇ ਇਸ ਤਰ੍ਹਾਂ ਕਿਹਾ ਮੈਂ ਤੈਨੂੰ ਇਕ ਚਮਤਕਾਰ ਵਿਖਾਉਂਦਾ ਹਾਂ। ਉਸ ਤੋਂ ਬਾਦ ਤੈਨੂੰ ਮੰਤ੍ਰ ਸਿਖਾਵਾਂਗਾ।੧੬।

*ਦੋਹਰਾ*

ਮੈਂ ਪੁਰਸ਼ ਤੋਂ ਇਸਤਰੀ ਅਤੇ ਇਸਤਰੀ ਤੋ ਪੁਰਸ਼ ਹੋ ਜਾਵਾਂਗਾ। ਪੁਰਸ਼ ਹੋ ਕੇ ਤੈਨੂੰ ਮੰਤ੍ਰ ਸਿਖਾਵਾਂਗਾ ਅਤੇ ਇਸਤਰੀ ਹੋ ਕੇ ਕਾਮ-ਕ੍ਰੀੜਾ ਕਰਾਂਗਾ।੧੭।

*ਰਾਇ ਨੇ ਕਿਹਾ*

ਮੰਤ੍ਰ ਦੇਣ ਵਾਲਾ ਪੁਰਸ਼ ਪਿਤਾ ਅਤੇ ਮੰਤ੍ਰ ਦੇਣ ਵਾਲੀ ਇਸਤਰੀ ਮਾਤਾ ਹੁੰਦੀ ਹੈ। ਉਨ੍ਹਾਂ ਦੀ ਸੇਵਾ ਕੀਤੀ ਜਾਂਦੀ ਹੈ, ਕਾਮ-ਕ੍ਰੀੜਾ ਨਹੀਂ ਕੀਤੀ ਜਾਂਦੀ।੧੮।

*ਅੜਿਲ*

ਬਹੁਤ ਬਰਸ ਤਕ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ ਅਤੇ ਫਿਰ ਬਹੁਤ ਯਤਨ ਕਰ ਕੇ ਮੰਤ੍ਰ ਹਾਸਲ ਕਰਨਾ ਚਾਹੀਦਾ ਹੈ। ਉਸ ਲਈ (ਉਸ ਦੇ ਸਾਹਮਣੇ) ਸੀਸ ਨਿਵਾਉਣਾ ਚਾਹੀਦਾ ਹੈ। ਹੇ ਚਤੁਰ! ਦਸੋ, (ਫਿਰ) ਉਸ ਨਾਲ ਕਿਉਂ ਕਾਮ-ਕ੍ਰੀੜਾ ਕੀਤੀ ਜਾਏ।੧੯।

*ਚੌਪਈ*

ਤਦ ਜੋਗੀ ਨੇ ਇਸ ਤਰ੍ਹਾਂ ਕਿਹਾ ਤੁਹਾਨੂੰ ਮਿਲਣ ਲਈ ਇਹ ਭੇਖ ਬਣਾਇਆ ਸੀ। ਹੁਣ ਮੇਰੇ ਨਾਲ ਕਾਮ-ਕ੍ਰੀੜਾ ਕਰੋ ਅਤੇ ਹੇ ਪ੍ਰੀਤਮ! (ਮੇਰੀ) ਸ਼ੁਭ ਸੇਜ ਉਤੇ ਸੁਸ਼ੋਭਿਤ ਹੋਵੋ।੨੦।

*ਦੋਹਰਾ*

ਤੈਨੂੰ ਮਿਲਣ ਲਈ ਮੇਰਾ ਤਨ ਤੜਪਦਾ ਹੈ ਅਤੇ ਬਿਰਹੋਂ ਕਾਰਨ ਮੇਰੇ ਅੰਗ ਵਿਆਕੁਲ ਹੋ ਗਏ ਹਨ। ਹੇ ਪ੍ਰਿਯ! (ਮੇਰੀ) ਸੇਜ ਉਤੇ ਆ ਕੇ ਬਿਰਾਜੋ ਅਤੇ ਅਜ ਮੇਰੇ ਨਾਲ ਰਮਣ ਕਰੋ।੨੧। (ਜੇ) ਭਜੋਗੇ ਤਾਂ ਚੋਰ ਕਹਿ ਕੇ ਪਕੜਵਾ ਦਿਆਂਗੀ ਅਤੇ (ਜੇ) ਛਡੋਗੇ ਤਾਂ ਗਾਲ੍ਹਾਂ ਦਿਆਂਗੀ। ਨਹੀਂ ਤਾਂ ਨਿਸੰਗ ਹੋ ਕੇ ਮੇਰੇ ਨਾਲ ਰਮਣ ਕਰੋ।੨੨।

ਕਾਮ ਨਾਲ ਪੀੜਿਤ ਹੋ ਕੇ ਜੋ ਇਸਤਰੀ ਪ੍ਰਿਯ ਦੇ ਕੋਲ ਆਉਂਦੀ ਹੈ। (ਜੇ ਪ੍ਰਿਯ) ਉਸ ਨੂੰ ਨਿਰਾਸ ਜਾਣ ਦੇਵੇ ਤਾਂ ਉਸ ਨੂੰ ਮਹਾ ਨਰਕ ਵਿਚ ਸੁਟ ਦਿੱਤਾ ਜਾਵੇ।੨੩। ਜਿਸ (ਇਸਤਰੀ) ਦੇ ਸ਼ਰੀਰ ਵਿਚ ਜੇ ਕਾਮ ਜਾਗਿਆ ਹੋਵੇ, ਉਸ ਨੂੰ (ਜੇ ਪੁਰਸ਼) ਪ੍ਰੇਮ ਦਾ ਦਾਨ ਨਹੀਂ ਦਿੰਦਾ, ਉਸ ਪੁਰਸ਼ ਨੂੰ ਉਥੇ ਸੁਟਿਆ ਜਾਏ ਜਿਥੇ ਨਰਕ ਦੀ ਖਾਣ ਹੈ।੨੪।

*ਅੜਿਲ*

ਰਾਮਜਨੀ ਗ੍ਰਿਹ ਜਨਮ ਬਿਧਾਤੈ ਮੁਹਿ ਦਿਯਾ।
ਤਵ ਮਿਲਬੇ ਹਿਤ ਭੇਖ ਜੋਗ ਕੋ ਮੈ ਲਿਯਾ।
ਤੁਰਤ ਸੇਜ ਹਮਰੀ ਅਬ ਆਨਿ ਸੁਹਾਇਯੈ।
ਹੋ ਹ੍ਵੈ ਦਾਸੀ ਤਵ ਰਹੋ ਨ ਮੁਹਿ ਤਰਸਾਇਯੈ। ੨੫।

*ਦੋਹਰਾ*

ਕਹਾ ਭਯੋ ਸੁਘਰੇ ਭਏ ਕਰਤ ਜੁਬਨ ਕੋ ਮਾਨ।
ਬਿਰਹ ਬਾਨ ਮੋ ਕੋ ਲਗੇ ਬ੍ਰਿਥਾ ਨ ਦੀਜੈ ਜਾਨ। ੨੬।

*ਅੜਿਲ*

ਬ੍ਰਿਥਾ ਨ ਦੀਜੈ ਜਾਨ ਮੈਨ ਬਸਿ ਮੈ ਭਈ।
ਬਿਰਹਿ ਸਮੁੰਦ ਕੇ ਬੀਚ ਬੂਡਿ ਸਿਰ ਲੌ ਗਈ।
ਭੋਗ ਕਰੇ ਬਿਨੁ ਮੋਹਿ ਜਾਨ ਨਹੀ ਦੀਜਿਯੈ।
ਹੋ ਘਨਵਾਰੀ ਨਿਸ ਹੇਰਿ ਗੁਮਾਨ ਨ ਕੀਜਿਯੈ। ੨੭।

ਦਿਸਨ ਦਿਸਨ ਕੇ ਲੋਗ ਤਿਹਾਰੇ ਆਵਹੀ।
ਮਨ ਬਾਛਤ ਜੋ ਬਾਤ ਉਹੈ ਬਰ ਪਾਵਹੀ।
ਕਵਨ ਅਵਗ੍ਯਾ ਮੋਰਿ ਨ ਤੁਮ ਕਹ ਪਾਇਯੈ।
ਹੋ ਦਾਸਨ ਦਾਸੀ ਹ੍ਵੈ ਹੌ ਸੇਜ ਸੁਹਾਇਯੈ। ੨੮।

ਮੰਤ੍ਰ ਸਿਖਨ ਹਿਤ ਧਾਮ ਤਿਹਾਰੇ ਆਇਯੋ।
ਤੁਮ ਆਗੈ ਐਸੋ ਇਹ ਚਰਿਤ ਬਨਾਇਯੋ।
ਮੈ ਨ ਤੁਹਾਰੇ ਸੰਗ ਭੋਗ ਕ੍ਯੋ ਹੂੰ ਕਰੋ।
ਹੋ ਧਰਮ ਛੂਟਨ ਕੇ ਹੇਤ ਅਧਿਕ ਮਨ ਮੈ ਡਰੋ। ੨੯।

*ਚੌਪਈ*

ਰਾਮਜਨੀ ਬਹੁ ਚਰਿਤ੍ਰ ਬਨਾਏ। ਹਾਇ ਭਾਇ ਬਹੁ ਭਾਤਿ ਦਿਖਾਏ।
ਜੰਤ੍ਰ ਮੰਤ੍ਰ ਤੰਤ੍ਰੋ ਅਤਿ ਕਰੇ। ਕੈਸੇ ਹੂੰ ਰਾਇ ਨ ਕਰ ਮੈ ਧਰੇ[੧]। ੩0।

*ਅੜਿਲ*

ਚੋਰ ਚੋਰ ਕਹਿ ਉਠੀ ਸੁ ਆਗਨ ਜਾਇ ਕੈ।
ਤ੍ਰਾਸ ਦਿਖਾਯੋ ਤਾਹਿ ਮਿਲਨ ਹਿਤ ਰਾਇ ਕੈ।
ਬਹੁਰਿ ਕਹੀ ਤ੍ਰਿਯ ਆਇ ਬਾਤ ਸੁਨ ਲੀਜਿਯੈ।
ਹੋ ਅਬੈ ਬਧੈਹੌ ਤੋਹਿ ਕਿ ਮੋਹਿ ਭਜੀਜਿਯੈ। ੩੧।

ਚੋਰ ਬਚਨ ਸੁਨਿ ਲੋਗ ਪਹੂੰਚੇ ਆਇ ਕੈ।
ਤਿਨ ਪ੍ਰਤਿ ਕਹਿਯੋ ਕਿ ਸੋਤ ਉਠੀ ਬਰਰਾਇ ਕੈ।
ਗਏ ਧਾਮ ਤੇ ਕਹਿਯੋ ਮਿਤ੍ਰ ਕੌ ਕਰ ਪਕਰਿ।
ਹੋ ਅਬੈ ਬਧੈਹੌ ਤੋਹਿ ਕਿ ਮੋ ਸੌ ਭੋਗ ਕਰਿ। ੩੨।

---

੧. 'ਪਰੇ'

*ਅੜਿਲ*

ਵਿਧਾਤਾ ਨੇ ਮੈਨੂੰ ਵੇਸਵਾ ਦੇ ਘਰ ਜਨਮ ਦਿੱਤਾ ਹੈ। ਤੈਨੂੰ ਮਿਲਣ ਲਈ ਮੈਂ ਜੋਗ ਦਾ ਭੇਖ ਲਿਆ ਹੈ। ਹੁਣ ਤੁਰਤ ਮੇਰੀ ਸੇਜ ਨੂੰ ਸੁਸ਼ੋਭਿਤ ਕਰੋ। ਮੈਂ ਤੁਹਾਡੀ ਦਾਸੀ ਹੋ ਕੇ ਰਹਾਂਗੀ, ਮੈਨੂੰ (ਹੋਰ) ਨ ਤਰਸਾਓ।੨੫।

*ਦੋਹਰਾ*

ਕੀ ਹੋਇਆ (ਜੇ ਤੁਸੀਂ) ਸੁਘੜ ਹੋ ਅਤੇ ਜਵਾਨੀ ਦਾ ਮਾਣ ਕਰਦੇ ਹੋ। ਮੈਨੂੰ ਵਿਯੋਗ ਦਾ ਬਾਣ ਲਗਾ ਹੈ, (ਇਸ ਨੂੰ) ਬਿਰਥਾ ਨ ਜਾਣ ਦਿਓ।੨੬।

*ਅੜਿਲ*

(ਸਮੇਂ ਨੂੰ) ਵਿਅਰਥ ਨ ਜਾਣ ਦਿਓ, ਮੈਂ (ਇਸ ਵੇਲੇ) ਕਾਮ ਦੇ ਵਸ ਵਿਚ ਹਾਂ। (ਮੈਂ) ਵਿਰਹ ਦੇ ਸਮੁੰਦਰ ਵਿਚ ਸਿਰ ਤਕ ਡੁਬੀ ਹੋਈ ਹਾਂ। ਮੈਨੂੰ ਕਾਮ-ਕ੍ਰੀੜਾ ਕੀਤੇ ਬਿਨਾ ਜਾਣ ਨ ਦਿਓ ਅਤੇ ਬਦਲ ਵਰਗੀ ਕਾਲੀ ਰਾਤ ਰੂਪ (ਮੇਰੀ ਕਾਮ ਅਵਸਥਾ) ਨੂੰ ਵੇਖ ਕੇ ਗੁਮਾਨ ਨ ਕਰੋ।੨੭।

ਹਰ ਪਾਸੇ ਤੋਂ ਲੋਕੀਂ ਤੁਹਾਡੇ ਕੋਲ ਆਉਂਦੇ ਹਨ। ਜੋ ਮਨ ਦੀ ਇੱਛਾ ਹੋਵੇ, ਉਹੀ ਵਰ ਪ੍ਰਾਪਤ ਕਰਦੇ ਹਨ। ਮੇਰੇ ਤੋਂ ਕੀ ਗੁਸਤਾਖ਼ੀ ਹੋਈ ਹੈ (ਕਿ ਮੈਂ) ਤੁਹਾਨੂੰ ਪ੍ਰਾਪਤ ਨਹੀਂ ਕਰ ਸਕਦੀ। (ਮੈਂ) ਤੁਹਾਡੀ ਦਾਸਨ ਦਾਸੀ ਹੋਵਾਂਗੀ, (ਮੇਰੀ) ਸੇਜਾ ਨੂੰ ਸੁਸ਼ੋਭਿਤ ਕਰੋ।੨੮।

(ਰਾਜੇ ਨੇ ਉੱਤਰ ਦਿੱਤਾ ਕਿ ਮੈਂ) ਮੰਤ੍ਰ ਸਿਖਣ ਲਈ ਤੇਰੇ ਘਰ ਆਇਆ ਸਾਂ। ਅਗੋਂ ਤੂੰ ਅਜਿਹਾ ਚਰਿਤ੍ਰ ਬਣਾਇਆ ਹੈ। ਮੈਂ ਤੇਰੇ ਨਾਲ ਕਾਮ-ਕ੍ਰੀੜਾ ਕਿਉਂ ਕਰਾਂ। (ਆਪਣੇ) ਧਰਮ ਦੇ ਨਸ਼ਟ ਹੋਣ ਕਾਰਨ ਮਨ ਵਿਚ ਬਹੁਤ ਡਰਦਾ ਹਾਂ।੨੯।

*ਚੌਪਈ*

(ਉਸ) ਵੇਸਵਾ ਨੇ ਬਹੁਤ ਚਰਿਤ੍ਰ ਬਣਾਏ। ਬਹੁਤ ਤਰ੍ਹਾਂ ਦੇ ਹਾਵ-ਭਾਵ ਵਿਖਾਏ। ਬਹੁਤ ਤਰ੍ਹਾਂ ਦੇ ਜੰਤ੍ਰ ਮੰਤ੍ਰ ਤੰਤ੍ਰ ਕੀਤੇ। (ਪਰ) ਕਿਸੇ ਤਰ੍ਹਾਂ ਵੀ ਰਾਜੇ ਨੂੰ (ਆਪਣੇ) ਹੱਥ ਵਿਚ ਨ ਕਰ ਸਕੀ।੩0।

*ਅੜਿਲ*

ਉਹ ਵੇਹੜੇ ਵਿਚ ਜਾ ਕੇ 'ਚੋਰ ਚੋਰ' ਕਹਿਣ ਲਗ ਪਈ। ਉਹ ਰਾਜੇ ਨੂੰ ਮਿਲਣ ਲਈ ਡਰਾਉਣ ਲਗੀ। (ਉਸ) ਇਸਤਰੀ ਨੇ ਆ ਕੇ ਫਿਰ ਕਿਹਾ (ਕਿ ਮੇਰੀ) ਗੱਲ ਸੁਣ ਲਵੋ। (ਮੈਂ) ਹੁਣੇ ਤੈਨੂੰ ਬੰਨ੍ਹਵਾ ਦਿਆਂਗੀ ਜਾਂ ਮੇਰੇ ਨਾਲ ਕਾਮ-ਕ੍ਰੀੜਾ ਕਰੋ।੩੧।

'ਚੋਰ ਚੋਰ' ਦੇ ਬੋਲ ਸੁਣ ਲੋਕੀਂ ਆ ਪਹੁੰਚੇ। ਉਨ੍ਹਾਂ ਪ੍ਰਤਿ (ਇਸਤਰੀ ਨੇ) ਕਿਹਾ ਕਿ (ਮੈਂ) ਸੁਤੀ ਹੋਈ ਉਠ ਕੇ ਬਰੜਾਉਣ ਲਗ ਪਈ ਸਾਂ। ਉਨ੍ਹਾਂ ਦੇ ਘਰੀਂ ਜਾਣ ਤੇ, (ਇਸਤਰੀ ਨੇ) ਮਿਤਰ ਦਾ ਹੱਥ ਪਕੜ ਕੇ ਕਿਹਾ ਜਾਂ ਤਾਂ (ਮੈਂ) ਤੈਨੂੰ ਹੁਣੇ ਬੰਨ੍ਹਵਾਉਂਦੀ ਹਾਂ, ਜਾਂ ਮੇਰੇ ਨਾਲ ਕਾਮ-ਕ੍ਰੀੜਾ ਕਰੋ।੩੨।

*ਦੋਹਰਾ*

ਤਬੈ ਰਾਇ ਚਿਤ ਕੇ ਬਿਖੈ ਐਸੋ ਕਿਯਾ ਬਿਚਾਰ।
ਚਰਿਤ ਖੇਲਿ ਕਛੁ ਨਿਕਸਿਯੈ ਇਹੇ ਮੰਤ੍ਰ ਕਾ ਸਾਰ। ੩੩।
ਭਜੌ ਤੌ ਇਜਤ ਜਾਤ ਹੈ ਭੋਗ ਕਿਯੋ ਧ੍ਰਮ ਜਾਇ।
ਕਠਿਨ ਬਨੀ ਦੁਹੂੰ ਬਾਤ ਤਿਹ ਕਰਤਾ ਕਰੈ ਸਹਾਇ। ੩੪।
ਪੂਤ ਹੋਇ ਤੌ ਭਾਂਡ ਵਹ ਸੁਤਾ ਤੌ ਬੇਸ੍ਯਾ ਹੋਇ।
ਭੋਗ ਕਰੇ ਭਾਜਤ ਧਰਮ ਭਜੇ ਬੰਧਾਵਤ ਸੋਇ। ੩੫।

*ਚੌਪਈ*

ਕਹਿਯੋ ਸੁਨਹੁ ਤੁਮ ਬਾਤ ਪਿਆਰੀ। ਦੇਖਤ ਥੋ ਮੈ ਪ੍ਰੀਤਿ ਤਿਹਾਰੀ।
ਤੁਮ ਸੀ ਤ੍ਰਿਯਾ ਹਾਥ ਜੋ ਪਰੈ। ਬਡੋ ਮੂੜ ਜੋ ਤਾਹਿ ਪ੍ਰਹਰੈ। ੩੬।

*ਦੋਹਰਾ*

ਰੂਪਵੰਤ ਤੋ ਸੀ ਤ੍ਰਿਯਾ ਪਰੈ ਜੁ ਕਰ ਮੈ ਆਇ।
ਤਾਹਿ ਤ੍ਯਾਗ ਮਨ ਮੈ ਕਰੈ ਤਾ ਕੋ ਜਨਮ ਲਜਾਇ। ੩੭।
ਪੋਸਤ ਭਾਗ ਅਫੀਮ ਬਹੁਤ ਲੀਜੈ ਤੁਰਤ ਮੰਗਾਇ।
ਨਿਜੁ ਕਰ ਮੋਹਿ ਪਿਵਾਇਯੈ ਹ੍ਰਿਦੈ ਹਰਖ ਉਪਜਾਇ। ੩੮।
ਤੁਮ ਮਦਰਾ ਪੀਵਹੁ ਘਨੋ ਹਮੈ ਪਿਵਾਵਹੁ ਭੰਗ।
ਚਾਰਿ ਪਹਰ ਕੌ ਮਾਨਿਹੌ ਭੋਗਿ ਤਿਹਾਰੇ ਸੰਗ। ੩੯।

*ਚੌਪਈ*

ਫੂਲਿ ਗਈ ਸੁਨ ਬਾਤ ਅਯਾਨੀ। ਭੇਦ ਅਭੇਦ ਕੀ ਬਾਤ ਨ ਜਾਨੀ।
ਅਧਿਕ ਹ੍ਰਿਦੇ ਮੈ ਸੁਖ ਉਪਜਾਯੋ। ਅਮਲ ਕਹਿਯੋ ਸੋ ਤੁਰਤ ਮੰਗਾਯੋ। ੪੦।

*ਦੋਹਰਾ*

ਪੋਸਤ ਭਾਂਗ ਅਫੀਮ ਬਹੁ ਗਹਿਰੀ ਭਾਂਗ ਘੁਟਾਇ।
ਤੁਰਤ ਤਰਨਿ ਲ੍ਯਾਵਤ ਭਈ ਮਦ ਸਤ ਬਾਰ ਚੁਆਇ। ੪੧।

*ਅੜਿਲ*

ਰਾਇ ਤਬੈ ਚਿਤ ਭੀਤਰ ਕਿਯਾ ਬਿਚਾਰ ਹੈ।
ਯਾਹਿ ਨ ਭਜਿਹੌ ਆਜੁ ਮੰਤ੍ਰ ਕਾ ਸਾਰ ਹੈ।
ਅਧਿਕ ਮਤ ਕਰਿ ਯਾਹਿ ਖਾਟ ਪਰ ਡਾਰਿ ਕੈ।
ਹੋ ਸਾਠਿ ਮੁਹਰ ਦੈ ਭਜਿਹੋ ਧਰਮ ਸੰਭਾਰਿ ਕੈ। ੪੨।

*ਦੋਹਰਾ*

ਰੀਤਿ ਨ ਜਾਨਤ ਪ੍ਰੀਤ ਕੀ ਪੈਸਨ ਕੀ ਪਰਤੀਤ।
ਬਿਛੂ ਬਿਸੀਅਰੁ ਬੇਸਯਾ ਕਹੋ ਕਵਨ ਕੇ ਮੀਤ। ੪੩।

*ਦੋਹਰਾ*

ਤਦ ਰਾਜੇ ਨੇ ਚਿਤ ਵਿਚ ਇਸ ਤਰ੍ਹਾਂ ਵਿਚਾਰ ਕੀਤਾ ਕਿ ਮੰਤ੍ਰ ਦਾ ਸਾਰ ਇਹ ਹੈ ਕਿ (ਇਸ ਨਾਲ ਕੋਈ) ਚਰਿਤ੍ਰ ਖੇਡ ਕੇ ਨਿਕਲਿਆ ਜਾਏ।੩੩। (ਜੇ ਮੈਂ) ਭਜਦਾ ਹਾਂ ਤਾਂ ਇਜ਼ਤ ਜਾਂਦੀ ਹੈ। (ਅਤੇ) ਕ੍ਰਾਮ-ਕ੍ਰੀੜਾ ਕਰਨ ਨਾਲ ਧਰਮ ਜਾਂਦਾ ਹੈ। ਦੋਵੇਂ ਗੱਲਾਂ ਕਰ ਕੇ ਕਠਿਨ ਸਥਿਤੀ ਬਣ ਗਈ ਹੈ, ਹੁਣ ਪਰਮਾਤਮਾ ਹੀ ਮੱਦਦ ਕਰੇ।੩੪। (ਰਾਜਾ ਸੋਚਣ ਲਗਾ ਕਿ) ਜੇ ਇਸ ਤੋਂ ਪੁੱਤਰ ਹੋਵੇਗਾ ਤਾਂ ਉਹ ਭੰਡ ਬਣੇਗਾ (ਅਤੇ ਜੇ) ਪੁੱਤਰੀ ਹੋਏਗੀ ਤਾਂ ਵੇਸਵਾ ਬਣੇਗੀ। ਕਾਮ-ਕ੍ਰੀੜਾ ਕਰਨ ਤੇ ਧਰਮ ਜਾਂਦਾ ਹੈ ਅਤੇ ਦੌੜਨ ਨਾਲ ਉਹ ਬੰਨ੍ਹਵਾ ਦੇਵੇਗੀ।੩੫।

*ਚੌਪਈ*

(ਰਾਜੇ ਨੇ) ਕਿਹਾ ਹੇ ਪ੍ਰਿਯਾ! ਮੇਰੀ ਗੱਲ ਸੁਣ। ਮੈਂ ਤਾਂ ਤੇਰੀ ਪ੍ਰੀਤ ਵੇਖ ਰਿਹਾ ਸਾਂ। (ਜੇ) ਤੇਰੇ ਵਰਗੀ ਸੁੰਦਰ ਇਸਤਰੀ ਹੱਥ ਲਗੇ, (ਤਾਂ) ਜੋ ਛਡ ਦੇਵੇ, ਉਹ ਵੱਡਾ ਮੂਰਖ ਹੈ।੩੬।

*ਦੋਹਰਾ*

ਤੇਰੇ ਵਰਗੀ ਰੂਪਵਾਨ ਇਸਤਰੀ ਜੇ ਹੱਥ ਵਿਚ ਆ ਜਾਏ, ਉਸ ਨੂੰ ਤਿਆਗਣ ਦਾ (ਜੋ) ਮਨ ਵਿਚ (ਵਿਚਾਰ ਕਰੇ), ਤਾਂ ਉਸ ਦਾ ਜਨਮ ਲੈਣਾ ਹੀ ਲੱਜਾ ਦੀ ਗੱਲ ਹੈ।੩੭। (ਤੂੰ) ਬਹੁਤ ਸਾਰੀ ਪੋਸਤ, ਭੰਗ, ਅਫ਼ੀਮ ਤੁਰਤ ਮੰਗਵਾ ਲੈ। ਹਿਰਦੇ ਵਿਚ ਪ੍ਰਸੰਨ ਹੋ ਕੇ ਮੈਨੂੰ ਆਪਣੇ ਹੱਥ ਨਾਲ (ਭੰਗ ਆਦਿ) ਪਿਲਾ ਦੇ।੩੮। ਤੂੰ ਬਹੁਤ ਅਧਿਕ ਸ਼ਰਾਬ ਪੀ ਅਤੇ ਮੈਨੂੰ ਭੰਗ ਪਿਵਾ। (ਤਾਂ ਜੋ ਮੈਂ) ਤੇਰੇ ਨਾਲ ਚਾਰ ਪਹਿਰ ਤਕ ਕਾਮ-ਕ੍ਰੀੜਾ ਕਰ ਸਕਾਂ।੩੯।

*ਚੌਪਈ*

(ਉਹ) ਅਨਜਾਣ (ਇਸਤਰੀ) ਇਹ ਗੱਲ ਸੁਣ ਕੇ ਫੁਲ ਗਈ। (ਉਸ ਨੇ) ਭੇਦ ਅਤੇ ਅਭੇਦ ਦੀ ਗੱਲ ਨ ਸਮਝੀ। ਉਸ ਨੇ ਮਨ ਵਿਚ ਅਧਿਕ ਪ੍ਰਸੰਨ ਹੋ ਕੇ ਉਹ ਨਸ਼ੇ (ਜੋ ਰਾਜੇ ਨੇ) ਕਹੇ ਸਨ, ਤੁਰਤ ਮੰਗਵਾ ਲਏ।੪੦।

*ਦੋਹਰਾ*

ਪੋਸਤ, ਭੰਗ, ਅਫ਼ੀਮ ਅਤੇ ਬਹੁਤ ਸੰਘਣੀ ਭੰਗ ਘੁਟਵਾ ਕੇ ਅਤੇ ਸੱਤ ਵਾਰ ਕੱਢੀ ਹੋਈ ਸ਼ਰਾਬ ਤੁਰਤ (ਉਸ) ਇਸਤਰੀ ਨੇ ਲਿਆ ਦਿੱਤੀ।੪੧।

*ਅੜਿਲ*

ਰਾਜੇ ਨੇ ਤਦ ਚਿਤ ਵਿਚ ਵਿਚਾਰ ਕੀਤਾ। ਇਸ ਨਾਲ ਅਜ ਕਾਮ-ਕ੍ਰੀੜਾ ਨਹੀਂ ਕਰਾਂਗਾ, ਇਹੀ ਮੰਤ੍ਰ ਦਾ ਸਾਰ ਹੈ। ਇਸ ਨੂੰ ਬਹੁਤ ਅਧਿਕ ਮਸਤ ਕਰ ਕੇ ਅਤੇ ਮੰਜੀ ਉਤੇ ਪਾ ਕੇ (ਆਪਣਾ) ਧਰਮ ਸੰਭਾਲ ਕੇ ਭਜਾਂਗਾ ਅਤੇ ਇਸ ਨੂੰ ਸੱਠ ਮੋਹਰਾਂ (ਦੇ ਜਾਵਾਂਗਾ)।੪੨।

*ਦੋਹਰਾ*

(ਇਹ) ਪ੍ਰੇਮ ਦੀ ਰੀਤ ਨੂੰ ਨਹੀਂ ਸਮਝਦੀ, (ਇਸ ਨੂੰ) ਪੈਸਿਆਂ ਵਿਚ ਹੀ ਵਿਸ਼ਵਾਸ ਹੈ। ਬਿਛੂ, ਸੱਪ ਅਤੇ ਵੇਸਵਾ ਦਸੋ, ਭਲਾ ਕਿਸ ਦੇ ਮਿਤਰ ਹਨ।੪੩।

ਤਾ ਕੋ ਮਦ ਪ੍ਯਾਯੋ ਘਨੋ ਅਤਿ ਚਿਤ ਮੋਦ ਬਢਾਇ।
ਮਤ ਸਵਾਈ ਖਾਟ ਪਰ ਆਪਿ ਭਜਨ ਕੇ ਭਾਇ। ੪੪।
ਮਦਰਾ ਪ੍ਯਾਯੋ ਤਰੁਨਿ ਕੋ ਨਿਜੁ ਕਰ ਪ੍ਯਾਲੇ ਡਾਰਿ।
ਇਹ ਛਲ ਸੌ ਤਿਹ ਮਤ ਕਰਿ ਰਾਖੀ ਖਾਟ ਸੁਵਾਰਿ। ੪੫।

*ਅੜਿਲ*

ਭਰਿ ਭਰਿ ਨਿਜੁ ਕਰ ਪ੍ਯਾਲੇ ਮਦ ਤਿਹ ਪ੍ਯਾਇਯੋ।
ਰਾਮਜਨੀ ਸੌ ਅਧਿਕ ਸੁ ਨੇਹ ਜਤਾਇਯੋ।
ਮਤ ਹੋਇ ਸ੍ਵੈ ਗਈ ਰਾਇ ਤਬ ਯੌ ਕਿਯੋ।
ਹੋ ਸਾਠਿ ਮੁਹਰ ਦੈ ਤਾਹਿ ਭਜਨ ਕੋ ਮਗੁ ਲਿਯੋ। ੪੬।
ਜੋ ਤੁਮ ਸੌ ਹਿਤ ਕਰੇ ਨ ਤੁਮ ਤਿਹ ਸੌ ਕਰੋ।
ਜੋ ਤੁਮਰੇ ਰਸ ਢਰੇ ਨ ਤਿਹ ਰਸ ਤੁਮ ਢਰੋ।
ਜਾ ਕੇ ਚਿਤ ਕੀ ਬਾਤ ਆਪੁ ਨਹਿ ਪਾਇਯੈ।
ਹੋ ਤਾ ਕਹ ਚਿਤ ਕੋ ਭੇਦ ਨ ਕਬਹੁ ਜਤਾਇਯੈ। ੪੭।

*ਦੋਹਰਾ*

ਰਾਇ ਭਜ੍ਯੋ ਤ੍ਰਿਯ ਮਤ ਕਰਿ ਸਾਠਿ ਮੁਹਰ ਦੈ ਤਾਹਿ।
ਆਨਿ ਬਿਰਾਜ੍ਯੋ ਧਾਮ ਮੈ ਕਿਨਹੂੰ ਨ ਹੇਰਿਯੋ ਵਾਹਿ। ੪੮।

*ਅੜਿਲ*

ਤਬੈ ਰਾਇ ਗ੍ਰਿਹ ਆਇ ਸੁ ਪ੍ਰਣ ਐਸੇ ਕਿਯੋ।
ਭਲੇ ਜਤਨ ਸੌ ਰਾਖਿ ਧਰਮ ਅਬ ਮੈ ਲਿਯੋ।
ਦੇਸ ਦੇਸ ਨਿਜੁ ਪ੍ਰਭ ਕੀ ਪ੍ਰਭਾ ਬਿਖੇਰਿਹੌ।
ਹੋ ਆਨ ਤ੍ਰਿਯਾ ਕਹ ਬਹੁਰਿ ਨ ਕਬਹੂੰ ਹੇਰਿਹੌ। ੪੯।

*ਦੋਹਰਾ*

ਵਹੈ ਪ੍ਰਤਗ੍ਯਾ ਤਦਿਨ ਤੇ ਬ੍ਯਾਪਤ ਮੋ ਹਿਯ ਮਾਹਿ।
ਤਾ ਦਿਨ ਤੇ ਪਰ ਨਾਰਿ ਕੌ ਹੇਰਤ ਕਬਹੂੰ ਨਾਹਿ। ੫੦।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਖੋੜਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੬। ੩੧੫। ਅਫਜੂੰ।*

*ਅੜਿਲ*

ਬੰਦਿਸਾਲ ਨ੍ਰਿਪ ਸੁਤ ਕੋ ਦਿਯੋ ਪਠਾਇ ਕੈ।
ਭੋਰ ਹੋਤ ਪੁਨ ਲਿਯੋ ਸੁ ਨਿਕਟਿ ਬੁਲਾਇ ਕੈ।
ਮੰਤ੍ਰੀ ਤਬ ਹੀ ਕਥਾ ਉਚਾਰੀ ਆਨਿ ਕੈ।
ਹੋ ਬਢ੍ਯੋ ਭੂਪ ਕੇ ਭਰਮ ਅਧਿਕ ਜਿਯ ਜਾਨਿ ਕੈ। ੧।

(ਰਾਜੇ ਨੇ) ਬਹੁਤ ਆਨੰਦ ਵਧਾ ਕੇ ਉਸ ਨੂੰ ਬਹੁਤ ਸ਼ਰਾਬ ਪਿਲਾ ਦਿੱਤੀ ਅਤੇ ਆਪ ਭਜਣ ਲਈ ਉਸ ਨੂੰ ਮਦ-ਮਸਤ ਕਰ ਕੇ ਮੰਜੇ ਉਤੇ ਸੁਆ ਦਿੱਤਾ।੪੪। (ਰਾਜੇ ਨੇ) ਆਪਣੇ ਹੱਥ ਨਾਲ ਪਿਆਲੇ ਵਿਚ ਪਾ ਕੇ ਸ਼ਰਾਬ ਪਿਲਾਈ ਅਤੇ ਇਸ ਛਲ ਨਾਲ ਉਸ ਨੂੰ ਮਸਤ ਕਰ ਕੇ ਮੰਜੇ ਉਤੇ ਸੁਆ ਦਿੱਤਾ।੪੫।

*ਅੜਿਲ*

ਉਸ ਨੂੰ (ਰਾਜੇ ਨੇ) ਆਪਣੇ ਹੱਥ ਨਾਲ ਭਰ ਭਰ ਕੇ ਪਿਆਲੇ ਪਿਲਾਏ। (ਉਸ) ਵੇਸਵਾ ਨਾਲ ਬਹੁਤ ਪ੍ਰੇਮ ਜਤਾਇਆ। (ਜਦੋਂ ਉਹ) ਮਸਤ ਹੋ ਕੇ ਸੌਂ ਗਈ, ਤਦ (ਰਾਜੇ ਨੇ) ਇੰਜ ਕੀਤਾ ਕਿ ਉਸ ਨੂੰ ਸਠ ਮੋਹਰਾਂ ਦੇ ਕੇ ਆਪ ਭਜਣ ਦਾ ਰਸਤਾ ਪਕੜਿਆ।੪੬।

ਜੇ ਕੋਈ (ਇਸਤਰੀ) ਤੁਹਾਡੇ ਨਾਲ ਹਿਤ ਕਰੇ, (ਤਾਂ) ਤੁਸੀਂ ਉਸ ਨਾਲ ਨ ਕਰੋ। ਜੇ (ਉਹ) ਤੁਹਾਡੇ ਰਸ ਵਿਚ ਮਗਨ ਹੋ ਜਾਏ (ਤਾਂ) ਤੁਸੀਂ ਉਸ ਦੇ ਰਸ ਵਿਚ ਗਰਕ ਨ ਹੋਵੋ। ਜਿਸ (ਇਸਤਰੀ) ਦੇ ਚਿਤ ਦੀ ਗੱਲ ਤੁਸੀਂ ਨਹੀਂ ਸਮਝ ਸਕਦੇ, (ਤਾਂ) ਉਸ ਨੂੰ ਆਪਣੇ ਚਿਤ ਦਾ ਭੇਦ ਬਿਲਕੁਲ ਨ ਦਸੋ।੪੭।

*ਦੋਹਰਾ*

ਉਸ ਇਸਤਰੀ ਨੂੰ ਬੇਹੋਸ਼ ਕਰ ਕੇ ਅਤੇ ਸੱਠ ਮੋਹਰਾਂ ਦੇ ਕੇ ਰਾਜਾ ਭਜ ਗਿਆ ਅਤੇ ਆਪਣੇ ਘਰ ਵਿਚ ਆ ਗਿਆ, ਉਸ ਨੂੰ ਕਿਸੇ ਨੇ ਵੀ ਨ ਵੇਖਿਆ।੪੮।

*ਅੜਿਲ*

ਤਦ ਰਾਜੇ ਨੇ ਘਰ ਪਹੁੰਚ ਕੇ ਇਸ ਤਰ੍ਹਾਂ ਪ੍ਰਣ ਕੀਤਾ ਕਿ ਮੈਂ ਹੁਣ ਚੰਗੇ ਯਤਨ ਨਾਲ ਆਪਣਾ ਧਰਮ ਬਚਾ ਲਿਆ ਹੈ। (ਹੁਣ ਮੈਂ) ਦੇਸ ਦੇਸਾਂਤਰਾਂ ਵਿਚ ਆਪਣੇ ਪ੍ਰਭੂ ਦੀ ਪ੍ਰਭੁਤਾ ਨੂੰ ਪ੍ਰਸਾਰਾਂਗਾ ਅਤੇ ਪਰਾਈ ਇਸਤਰੀ ਨੂੰ ਫਿਰ ਕਦੇ ਵੀ ਨਹੀਂ ਵੇਖਾਂਗਾ।੪੯।

*ਦੋਹਰਾ*

ਉਸ ਦਿਨ ਦੀ ਉਹ ਪ੍ਰਤਿਗਿਆ ਮੇਰੇ ਮਨ ਵਿਚ ਵਿਆਪਤ ਹੈ। ਉਸ ਦਿਨ ਤੋਂ (ਮੈਂ ਕਿਸੇ) ਪਰਾਈ ਇਸਤਰੀ ਨੂੰ ਨਹੀਂ ਵੇਖਦਾ।੫੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਸੋਲ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੬। ੩੧੫। ਚਲਦਾ।*

*ਅੜਿਲ*

ਰਾਜੇ ਨੇ ਆਪਣੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ। ਸਵੇਰ ਹੋਣ ਤੇ ਉਸ ਨੂੰ ਫਿਰ ਆਪਣੇ ਕੋਲ ਬੁਲਾ ਲਿਆ। ਮੰਤ੍ਰੀ ਨੇ ਤਦ ਹੀ ਆ ਕੇ ਕਥਾ ਉਚਾਰੀ। (ਉਸ ਨੂੰ) ਚਿਤ ਵਿਚ ਚੰਗੀ ਤਰ੍ਹਾਂ ਜਾਣਨ ਤੇ ਰਾਜੇ ਦਾ ਭਰਮ ਵੱਧ ਗਿਆ (ਅਰਥਾਤ੍ ਇਸਤਰੀ ਦੇ ਚਰਿਤ੍ਰ ਬਾਰੇ ਸ਼ੰਕਾ ਦ੍ਰਿੜ੍ਹ ਹੋ ਗਈ)।੧।

*ਦੋਹਰਾ*

ਸਹਰ ਬਦਖਸਾ ਮੈ ਹੁਤੀ ਏਕ ਮੁਗਲ ਕੀ ਬਾਲ।
ਤਾ ਸੌਂ ਕਿਯਾ ਚਰਿਤ੍ਰ ਤਿਨ ਸੋ ਤੁਮ ਸੁਨਹੁ ਨ੍ਰਿਪਾਲ। ੨।
ਬਿਤਨ ਮਤੀ ਇਕ ਚੰਚਲਾ ਹਿਤੂ ਮੁਗਲ ਕੀ ਏਕ।
ਜੰਤ੍ਰ ਮੰਤ੍ਰ ਅਰੁ ਬਸੀਕਰ ਜਾਨਤ ਹੁਤੀ ਅਨੇਕ। ੩।

*ਅੜਿਲ*

ਏਕ ਦਿਵਸ ਤਿਨ ਲੀਨੀ ਸਖੀ ਬੁਲਾਇ ਕੈ।
ਪਰਿ ਗਈ ਤਿਨ ਮੈ ਹੋਡ ਸੁ ਐਸੇ ਆਇ ਕੈ।
ਕਾਲਿ ਸਜਨ ਕੇ ਬਾਗ ਕਹਿਯੋ ਚਲਿ ਜਾਇ ਹੋ।
ਹੋ ਇਹ ਮੂਰਖ ਕੇ ਦੇਖਤ ਭੋਗ ਕਮਾਇ ਹੋ। ੪।

*ਦੋਹਰਾ*

ਦੁਤੀਯ ਸਖੀ ਐਸੇ ਕਹਿਯੋ ਸੁਨੁ ਸਖੀ ਬਚਨ ਹਮਾਰ।
ਭੋਗ ਕਮੈਹੋ ਯਾਰ ਸੋ ਨਾਰ ਬਧੈਹੋ ਜਾਰ। ੫।

*ਚੌਪਈ*

ਅਸਤਾਚਲ ਸੂਰਜ ਜਬ ਗਯੋ। ਪ੍ਰਾਚੀ ਦਿਸ ਤੇ ਸਸਿ ਪ੍ਰਗਟਯੋ।
ਭਾਗਵਤਿਨ ਉਪਜ੍ਯੋ ਸੁਖ ਭਾਰੋ। ਬਿਰਹਿਣਿ ਕੌ ਸਾਇਕ ਸਸਿ ਮਾਰੋ। ੬।

*ਦੋਹਰਾ*

ਅਸਤਾਚਲ ਸੂਰਜ ਗਯੋ ਰਹਿਯੋ ਚੰਦ੍ਰ ਮੰਡਰਾਇ।
ਲਪਟਿ ਰਹਿਯੋ ਪਿਯ ਤ੍ਰਿਯਨ ਸੋ ਤ੍ਰਿਯਾ ਪਿਯਨ ਲਪਟਾਇ। ੭।
ਉਡਗ ਤਗੀਰੀ ਰਵਿ ਅਥਨ ਪ੍ਰਭਾ ਪ੍ਰਵਾਨਾ ਪਾਇ।
ਜਾਨੁਕ ਚੰਦ੍ਰ ਅਮੀਨ ਕੇ ਫਿਰੇ ਬਿਤਾਲੀ ਆਇ। ੮।

*ਚੌਪਈ*

ਅਸਤਾ ਸੋ ਭੋਗਨ ਤਿਨ ਮਾਨੇ। ਚਾਰਿ ਜਾਮ ਘਟਿਕਾ ਇਕ ਜਾਨੇ।
ਚੌਥੇ ਜਾਮ ਸੋਇ ਕਰ ਰਹੇ। ਚਤੁਰਨ ਕੇ ਗ੍ਰੀਵਾ ਕੁਚ ਗਹੇ। ੯।

*ਦੋਹਰਾ*

ਨਾਨ ਖਾਨ ਅਰੁ ਦਾਨ ਹਿਤ ਦਿਨਿ ਦਿਖਿ ਜਗਿ ਹੈ ਰਾਜ।
ਦੁਜਨ ਦਲਨ ਦੀਨੋਧਰਨ ਦੁਸਟਨ ਦਾਹਿਬੇ ਕਾਜ। ੧੦।

*ਦੋਹਰਾ*

ਬਦਖ਼ਸ਼ਾਂ (ਨਾਂ ਦੇ) ਸ਼ਹਿਰ ਵਿਚ ਇਕ ਮੁਗਲ ਇਸਤਰੀ ਰਹਿੰਦੀ ਸੀ। ਉਸ ਨੇ ਜੋ ਚਰਿਤ੍ਰ ਕੀਤਾ, ਉਸ ਨੂੰ ਹੇ ਰਾਜਨ! ਸੁਣੋ।੨। ਮੁਗਲ ਨਾਲ ਹਿਤ ਕਰਨ ਵਾਲੀ ਬਿਤਨ ਮਤੀ (ਨਾਂ ਦੀ) ਇਕ ਇਸਤਰੀ ਸੀ। (ਉਹ) ਜੰਤ੍ਰ, ਮੰਤ੍ਰ ਅਤੇ ਵਸ ਕਰਨ ਵਾਲੇ ਅਨੇਕ ਢੰਗ ਜਾਣਦੀ ਹੁੰਦੀ ਸੀ।੩।

*ਅੜਿਲ*

ਇਕ ਦਿਨ ਉਸ ਨੇ ਸਖੀ ਨੂੰ ਬਲਾਇਆ। ਉਨ੍ਹਾਂ ਵਿਚ ਇਸ ਤਰ੍ਹਾਂ ਦੀ ਇਕ ਸ਼ਰਤ ਆ ਲਗੀ। (ਪਹਿਲੀ) ਕਹਿਣ ਲਗੀ ਕਿ ਕਲ ਇਸ ਸਜਨ (ਪ੍ਰੀਤਮ) ਦੇ ਬਾਗ ਵਿਚ ਜਾਵਾਂਗੀ ਅਤੇ ਇਸ ਮੂਰਖ ਦੇ ਵੇਖਦਿਆਂ (ਹੋਰ ਨਾਲ) ਕਾਮ-ਕ੍ਰੀੜਾ ਕਰਾਂਗੀ।੪।

*ਦੋਹਰਾ*

ਦੂਜੀ ਸਖੀ ਨੇ ਇੰਜ ਕਿਹਾ ਹੇ ਸਖੀ! ਮੇਰਾ ਬਚਨ ਸੁਣ। (ਮੈਂ ਇਕ) ਯਾਰ ਨਾਲ ਕਾਮ-ਕ੍ਰੀੜਾ ਕਰਾਂਗੀ ਅਤੇ ਦੂਜੇ ਤੋਂ ਨਾੜਾ ਬੰਨ੍ਹਾਵਾਂਗੀ। ੫।

*ਚੌਪਈ*

ਸ਼ਾਮ ਨੂੰ ਜਦ ਸੂਰਜ ਡੁਬ ਗਿਆ ਅਤੇ ਪੂਰਬ ਵਲੋਂ ਚੰਦ੍ਰਮਾ ਨਿਕਲ ਆਇਆ। ਭਾਗਾਂ ਭਰੀਆਂ (ਦੇ ਮਨ ਵਿਚ) ਬਹੁਤ ਸੁਖ ਪੈਦਾ ਹੋਇਆ। ਵਿਯੋਗਣਾਂ ਨੂੰ ਚੰਦ੍ਰਮਾ ਨੇ ਤੀਰਾਂ ਨਾਲ ਵਿੰਨ੍ਹ ਸੁਟਿਆ।੬।

*ਦੋਹਰਾ*

ਸੂਰਜ ਡੁਬ ਗਿਆ ਅਤੇ ਚੰਦ੍ਰਮਾ ਘੁੰਮਣ ਲਗ ਗਿਆ। ਮਰਦ ਔਰਤਾਂ ਨਾਲ ਅਤੇ ਔਰਤਾਂ ਮਰਦਾਂ ਨਾਲ ਲਿਪਟਣ ਲਗ ਗਈਆ।੭। ਸੂਰਜ ਦੇ ਛਿਪਣ ਨਾਲ ਚਾਂਦਨੀ ('ਪ੍ਰਭਾ') ਰੂਪੀ ਪ੍ਰਵਾਨਾ ਪ੍ਰਾਪਤ ਕਰ ਕੇ (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਚੰਦ੍ਰਮਾ ਰੂਪੀ ਥਾਣੇਦਾਰ ਦੇ ਤਾਰੇ ਰੂਪੀ ਚੋਬਦਾਰ ('ਬਿਤਾਲੀ') ਪਹਿਰਾ ਬਦਲਣ ਲਈ ਆ ਗਏ ਹੋਣ।੮।

*ਚੌਪਈ*

(ਇਸ ਤਰ੍ਹਾਂ) ਸੂਰਜ ਦੇ ਡੁਬਦਿਆਂ ਹੀ ਉਨ੍ਹਾਂ ਨੇ ਕਾਮ-ਕ੍ਰੀੜਾ ਸ਼ੁਰੂ ਕਰ ਦਿੱਤੀ। ਅਤੇ ਚਾਰ ਪਹਿਰਾਂ ਨੂੰ ਇਕ ਘੜੀ ਜਿੰਨਾ ਸਮਝਿਆ। ਚਾਰ ਪਹਿਰ ਤਕ ਸੁਤੇ ਰਹੇ ਅਤੇ ਚੌਹਾਂ ਨੇ ਗਰਦਨਾਂ ਅਤੇ ਕੁਚ ਪਕੜੀ ਰਖੇ।੯।

*ਦੋਹਰਾ*

ਦਿਨ ਦੇ ਦਿਖਣ ਨਾਲ ਰਾਜੇ ਇਸ਼ਨਾਨ ਕਰਨ, ਖਾਣ ਪੀਣ ਅਤੇ ਦਾਨ ਕਰਨ ਲਈ ਜਾਗ ਪੈਂਦੇ ਹਨ ਅਤੇ ਦੁਸ਼ਟਾਂ ਨੂੰ ਦਲਣ ਲਈ, ਦੀਨਾਂ (ਗਰੀਬਾਂ) ਦਾ ਉੱਧਾਰ ਕਰਨ ਲਈ ਅਤੇ ਪਾਪੀਆਂ ਨੂੰ ਸਾੜਨ ਲਈ (ਤਤਪਰ ਹੋ ਜਾਂਦੇ ਹਨ)।੧੦।

*ਸਵੈਯਾ*

ਜਾਨਿ ਪਯਾਨ ਬਿਛੋਹ ਤ੍ਰਿਯਾਨ ਕੇ ਛੋਭ ਬਢ੍ਯੋ ਉਰ ਭੀਤਰ ਭਾਰੀ।
ਅੰਚਰ ਡਾਰਿ ਕੈ ਮੋਤਿਨ ਹਾਰ ਦੁਰਾਵਤ ਜਾਨਿ ਭਯੋ ਉਜਿਯਾਰੀ।
ਪਾਨਹੂੰ ਪੋਛਤ ਪ੍ਰੀਤਮ ਕੋ ਤਨ ਕੈਸੇ ਰਹੈ ਇਹ ਚਾਹਤ ਪ੍ਯਾਰੀ।
ਚੰਦ ਚੜਿਯੋ ਸੁ ਚਹੈ ਚਿਰ ਲੌ ਚਿਤ ਦੇਤ ਦਿਵਾਕਰ ਕੀ ਦਿਸਿ ਗਾਰੀ। ੧੧।

*ਭੁਜੰਗ ਛੰਦ*

ਚਲੋ ਪ੍ਰਾਨ ਪ੍ਯਾਰੇ ਫੁਲੇ ਫੂਲ ਆਛੇ। ਦਿਪੈ ਚਾਰੁ ਮਾਨੋ ਢਰੇ ਮੈਨ ਸਾਛੇ।
ਕਿਧੋ ਗੀਰਬਾਣੇਸਹੂੰ ਕੇ ਸੁਧਾਰੇ। ਸੁਨੇ ਕਾਨ ਐਸੇ ਨ ਵੈਸੇ ਨਿਹਾਰੇ। ੧੨।

ਤਿਹੀ ਬਾਗ ਹੂੰ ਮੈ ਤਰੋਰੁਹ ਚਬੈਯੈ। ਰਿਝੈਯੈ ਤੁਮੈ ਭੋਗ ਭਾਵਤ ਕਮੈਯੈ।
ਬਿਲੰਬ ਨ ਕਰੋ ਪ੍ਰਾਤ ਹੋਤੋ ਪਧਾਰੇ। ਸਭੈ ਚਿਤ ਕੇ ਦੂਰਿ ਕੈ ਸੋਕ ਡਾਰੈ। ੧੩।

*ਅੜਿਲ*

ਲਈ ਸਹਚਰੀ ਚਤੁਰਿ ਸੋ ਏਕ ਬੁਲਾਇ ਕੈ।
ਕਹੋ ਪਿਅਰਵਾ ਸਾਥ ਭੇਦ ਸਮਝਾਇ ਕੈ।
ਲਿਖਿ ਪਤਿਯਾ ਕਰ ਦਈ ਕਹਿਯੋ ਤਿਹ ਦੀਜੀਯੋ।
ਹੋ ਕਾਲਿ ਹਮਾਰੇ ਬਾਗ ਕ੍ਰਿਪਾ ਚਲਿ ਕੀਜੀਯੋ। ੧੪।

ਕਹਿਯੋ ਪਿਅਰਵਹਿ ਐਸ ਭੇਦ ਸਮੁਝਾਇਯੌ।
ਕਾਲਿ ਹਮਾਰੇ ਬਾਗ ਕ੍ਰਿਪਾ ਕਰਿ ਆਇਯੌ।
ਜਬੈ ਮੁਗਲ ਛਲਿ ਦੈਹੋ ਰੂਖ ਚੜਾਇ ਕੈ।
ਹੋ ਤਬੈ ਸਜਨਵਾ ਮਿਲਿਯਹੁ ਹਮ ਕੋ ਆਇ ਕੈ। ੧੫।

*ਦੋਹਰਾ*

ਪ੍ਰਾਤ ਮੁਗਲ ਕੋ ਲੈ ਚਲੀ ਅਪਨੇ ਬਾਗ ਲਿਵਾਇ।
ਰਸ ਕਸ ਲੈ ਮਦਰਾ ਚਲੀ ਹ੍ਰਿਦੈ ਹਰਖ ਉਪਜਾਇ। ੧੬।
ਬਾਗ ਮੁਗਲ ਕੋ ਲੈ ਚਲੀ ਉਤ ਨ੍ਰਿਪ ਸੁਤਹਿ ਬੁਲਾਇ।
ਫਲਨ ਚਬਾਵਨ ਕੇ ਨਮਿਤ ਚੜੀ ਬਿਰਛ ਪਰ ਜਾਇ। ੧੭।

ਚੜਤ ਰੂਖ ਐਸੇ ਕਹਿਯੋ ਕਹਾ ਕਰਤ ਤੈ ਕਾਜ।
ਮੁਹਿ ਦੇਖਤ ਤ੍ਰਿਯ ਅਨਤ ਸੋ ਰਮਤ ਨ ਆਵਤ ਲਾਜ। ੧੮।
ਉਤਰਿ ਰੂਖ ਤੇ ਯੌ ਕਹੀ ਕਹਾ ਗਈ ਵਹ ਤ੍ਰੀਯ।
ਤੌ ਜਿਹ ਅਬ ਭੋਗਤ ਹੁਤੋ ਅਧਿਕ ਮਾਨਿ ਸੁਖ ਜੀਯ। ੧੯।

*ਸਵੈਯਾ*

(ਰਾਤ ਦੇ) ਖ਼ਤਮ ਹੋਣ ਦੀ ਗੱਲ ਜਾਣ ਕੇ ਇਸਤਰੀਆਂ ਦੇ ਹਿਰਦੇ ਵਿਚ ਵਿਛੋੜੇ ਦਾ ਸਲ੍ਹ ਵਧ ਗਿਆ। (ਇੰਜ ਪ੍ਰਤੀਤ ਹੁੰਦਾ ਸੀ ਮਾਨੋ) ਸਵੇਰਾ ਆਪਣਾ ਅੰਚਲ ਪਸਾਰ ਕੇ ਤਾਰਿਆਂ ਰੂਪ ਮੋਤੀਆਂ ਦੇ ਹਾਰ ਨੂੰ ਲੁਕਾ ਰਿਹਾ ਹੋਵੇ। ਇਸਤਰੀ ਇਹ ਚਾਹੁੰਦੀ ਹੈ ਕਿ ਚੰਦ੍ਰਮਾ ਚਿਰ ਤਕ ਚੜ੍ਹਿਆ ਰਹੇ। ਉਹ ਆਪਣੇ ਪ੍ਰੀਤਮ ਦੇ ਸ਼ਰੀਰ ਉਪਰੋਂ (ਆਪਣੇ) ਹੱਥ ਨਾਲ (ਤਾਰਿਆਂ ਰੂਪੀ ਮੁੜਕੇ ਦੀਆਂ ਬੂੰਦਾਂ) ਪੂੰਝਦੀ ਹੈ ਅਤੇ ਸੂਰਜ ਵਲ (ਮੂੰਹ ਕਰ ਕੇ) ਗਾਲ੍ਹਾਂ ਦਿੰਦੀ ਹੈ।੧੧।

*ਭੁਜੰਗ ਛੰਦ*

(ਇਸਤਰੀ ਸਵੇਰੇ ਉਠ ਕੇ ਕਹਿੰਦੀ ਹੈ) ਹੇ ਪ੍ਰਾਨ ਪਿਆਰੇ! ਚਲੋ, ਬਹੁਤ ਸੁੰਦਰ ਫੁਲ ਖਿੜੇ ਹੋਏ ਹਨ। ਇਸ ਤਰ੍ਹਾਂ ਸੁੰਦਰ ਚਮਕ ਰਹੇ ਹਨ ਮਾਨੋ ਕਾਮ ਦੇਵ ਹੀ ਢਲਿਆ ਹੋਇਆ ਹੋਵੇ। ਜਾਂ ਇੰਦਰ ('ਗੀਰਬਾਣੇਸ') ਦੇ ਬਣਾਏ ਹੋਏ ਹਨ। ਨ ਇਹੋ ਜਿਹੇ ਕੰਨਾਂ ਨਾਲ ਸੁਣੇ ਹਨ ਅਤੇ ਨ ਅਜਿਹੇ ਵੇਖੇ ਹਨ।੧੨।

ਉਸ ਬਾਗ ਵਿਚ ਫਲ ('ਤਰੋਰੁਹ') ਖਾਵਾਂਗੇ ਅਤੇ ਮਨ ਭਾਉਂਦੀ ਕ੍ਰੀੜਾ ਕਰ ਕੇ ਤੁਹਾਨੂੰ ਰਿਝਾਵਾਂਗੀ। ਦੇਰੀ ਨ ਕਰੋ, ਸਵੇਰ ਹੁੰਦਿਆਂ ਹੀ ਉਥੇ ਪਹੁੰਚ ਜਾਈਏ ਅਤੇ ਮਨ ਦੇ ਸਾਰੇ ਦੁਖਾਂ ਨੂੰ ਦੂਰ ਕਰ ਦੇਈਏ।੧੩।

*ਅੜਿਲ*

(ਉਸ ਨੇ ਆਪਣੀ) ਇਕ ਚਾਲਾਕ ਸਹੇਲੀ ਨੂੰ ਬੁਲਾਇਆ ਅਤੇ (ਦੂਜੇ) ਪਿਆਰੇ ਪ੍ਰੀਤਮ ਨੂੰ (ਸੰਦੇਸ਼) ਦੇਣ ਦਾ ਭੇਦ ਸਮਝਾ ਦਿੱਤਾ। (ਉਸ ਦੇ) ਹੱਥ ਵਿਚ ਚਿੱਠੀ ਲਿਖ ਕੇ ਦਿੱਤੀ ਅਤੇ ਕਿਹਾ ਉਸ ਨੂੰ ਦੇ ਦੇਣਾ ਕਿ (ਉਹ) ਕਲ ਸਾਡੇ ਬਾਗ ਵਿਚ ਮਿਹਰਬਾਨੀ ਕਰ ਕੇ ਆਵੇ।੧੪।

ਪਿਆਰੇ ਨੂੰ ਇਸ ਤਰ੍ਹਾਂ ਭੇਦ ਸਮਝਾ ਕੇ ਕਹਿਣਾ ਕਿ ਕਲ ਸਾਡੇ ਬਾਗ ਵਿਚ ਕ੍ਰਿਪਾ ਪੂਰਵਕ ਆਏ। ਜਦੋਂ (ਮੈਂ) ਮੁਗਲ ਨੂੰ ਛਲ ਨਾਲ ਬ੍ਰਿਛ ਉਤੇ ਚੜ੍ਹਾਵਾਂ, ਤਾਂ ਉਸੇ ਵੇਲੇ ਹੇ ਪਿਆਰੇ! ਮੈਨੂੰ ਆ ਕੇ ਮਿਲਣਾ।੧੫।

*ਦੋਹਰਾ*

(ਦੂਜੇ ਦਿਨ) ਸਵੇਰੇ ਮੁਗਲ ਨੂੰ ਆਪਣੇ ਬਾਗ ਵਿਚ ਲੈ ਕੇ ਚਲ ਪਈ। ਹਿਰਦੇ ਵਿਚ ਪ੍ਰਸੰਨ ਹੋ ਕੇ ਰਸ ਕਸ ਅਤੇ ਸ਼ਰਾਬ ਲੈ ਕੇ ਗਈ।੧੬। (ਇਧਰ) ਉਹ ਮੁਗਲ ਨੂੰ ਬਾਗ ਵਿਚ ਲੈ ਕੇ ਗਈ ਅਤੇ ਉਧਰ ਰਾਜੇ ਦੇ ਪੁੱਤਰ (ਆਪਣੇ ਦੂਜੇ ਯਾਰ) ਨੂੰ ਬੁਲਾ ਲਿਆ। ਫਲ ਖਾਣ ਲਈ ਬ੍ਰਿਛ ਉਪਰ ਜਾ ਚੜ੍ਹੀ।੧੭।

ਬ੍ਰਿਛ ਉਤੇ ਚੜ੍ਹ ਕੇ ਇਸ ਤਰ੍ਹਾਂ ਕਿਹਾ ਕਿ ਤੁਸੀਂ ਇਹ ਕੀ ਕਾਰਜ ਕਰ ਰਹੇ ਹੋ। ਮੇਰੇ ਵੇਖਦਿਆਂ (ਤੁਸੀਂ) ਹੋਰ ਇਸਤਰੀ ਨਾਲ ਰਮਣ ਕਰ ਰਹੇ ਹੋ, ਸ਼ਰਮ ਨਹੀਂ ਆਉਂਦੀ।੧੮। ਬ੍ਰਿਛ ਤੋਂ ਉਤਰ ਕੇ ਉਸ ਨੇ ਇਸ ਤਰ੍ਹਾਂ ਕਿਹਾ ਕਿ ਉਹ ਇਸਤਰੀ ਕਿਥੇ ਗਈ ਹੈ, ਜਿਸ ਨਾਲ ਤੁਸੀਂ ਮਨ ਵਿਚ ਬਹੁਤ ਪ੍ਰਸੰਨ ਹੋ ਕੇ ਕਾਮ-ਕ੍ਰੀੜਾ ਕਰ ਰਹੇ ਸੀ।੧੯।

ਮੈ ਨ ਰਮਿਯੋ ਤ੍ਰਿਯ ਅਨਤ ਸੋ ਭਯੋ ਭੇਦ ਯਹ ਕੌਨ।
ਕਛੁ ਚਰਿਤ੍ਰ ਇਹ ਰੂਖ ਮੈ ਯੌ ਕਹਿ ਬਾਧੀ ਮੌਨ। ੨੦।
ਯੌ ਚਿੰਤਾ ਚਿਤ ਬੀਚ ਕਰਿ ਚੜਿਯੋ ਬਿਰਛ ਪਰ ਧਾਇ।
ਰਤਿ ਮਾਨੀ ਤ੍ਰਿਯ ਨ੍ਰਿਪਤਿ ਕੇ ਸੁਤ ਕੋ ਨਿਕਟ ਬੁਲਾਇ। ੨੧।
ਅਤਿ ਪੁਕਾਰ ਕਰ ਦ੍ਰੁਖਤ ਤੇ ਉਤਰਿਯੋ ਨ੍ਰਿਪ ਸੁਤ ਜਾਨਿ।
ਉਤਰਤ ਦਿਯੋ ਭਜਾਇ ਤ੍ਰਿਯ ਕਛੂ ਨ ਦੇਖ੍ਯੋ ਆਨਿ। ੨੨।

*ਅੜਿਲ*

ਚਲਿ ਕਾਜੀ ਪੈ ਗਯੋ ਤਾਹਿ ਐਸੇ ਕਹਿਯੋ।
ਏਕ ਰੂਖ ਅਚਰਜ ਕੋ ਆਖਿਨ ਮੈ ਲਹਿਯੋ।
ਤਾ ਕੋ ਚਲਿ ਕਾਜੀ ਜੂ ਆਪੁ ਨਿਹਾਰਿਯੈ।
ਹੋ ਮੇਰੋ ਚਿਤ ਕੋ ਭਰਮੁ ਸੁ ਆਜੁ ਨਿਵਾਰਿਯੈ। ੨੩।

*ਦੋਹਰਾ*

ਸੁਨਤ ਬਚਨ ਕਾਜੀ ਉਠਿਯੋ ਸੰਗ ਲਈ ਨਿਜੁ ਨਾਰਿ।
ਚਲਿ ਆਯੋ ਤਿਹ ਰੂਖ ਤਰ ਲੋਗ ਸੰਗ ਕੋ ਟਾਰਿ। ੨੪।

*ਚੌਪਈ*

ਭੇਦਿ ਨਾਰਿ ਸੌ ਸਭ ਤਿਨ ਕਹਿਯੋ। ਤਾ ਪਾਛੇ ਤਿਹ ਦ੍ਰੁਮ ਕੇ ਲਹਿਯੋ।
ਤਿਨਹੂੰ ਅਪਨੋ ਮਿਤ੍ਰ ਬੁਲਾਇਯੋ। ਰੂਖ ਚਰੇ ਪਿਯ ਭੋਗ ਕਮਾਯੋ। ੨੫।

*ਅੜਿਲ*

ਮੋਹਿ ਮੀਰ ਜੋ ਕਹਿਯੋ ਸਤਿ ਮੋ ਜਾਨਿਯੋ।
ਤਾ ਦਿਨ ਤੇ ਤਿਨ ਮੁਗਲ ਹਿਤੂ ਕਰ ਮਾਨਿਯੋ।
ਤਵਨ ਦਿਵਸ ਤੇ ਕਾਜੀ ਚੇਰੋ ਹ੍ਵੈ ਰਹਿਯੋ।
ਹੋ ਸਤਿ ਬਚਨ ਸੋਊ ਭਯੋ ਜੁ ਮੋ ਕੋ ਇਨ ਕਹਿਯੋ। ੨੬।

*ਦੋਹਰਾ*

ਕੋਟ ਕਸਟ ਸ੍ਯਾਨੋ ਸਹਹਿ ਕੈਸੌ ਦਹੈ ਅਨੰਗ।
ਨੈਕ ਨੇਹ ਨਹਿ ਕੀਜਿਯੈ ਤਊ ਤਰਨਿ ਕੇ ਸੰਗ। ੨੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਪਤਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੭। ੩੪੨। ਅਫਜੂੰ।*

(ਮੁਗ਼ਲ ਨੇ ਜਵਾਬ ਦਿੱਤਾ) ਮੈਂ ਕਿਸੇ ਹੋਰ ਇਸਤਰੀ ਨਾਲ ਰਮਣ ਨਹੀਂ ਕੀਤਾ; ਇਹ ਕੀ ਭੇਦ ਹੋਇਆ। 'ਇਸ ਬ੍ਰਿਛ ਵਿਚ ਹੀ ਕੋਈ ਕਰਮਾਤ ਹੈ' ਇਹ ਕਹਿ ਕੇ ਉਹ ਚੁਪ ਹੋ ਗਿਆ।੨੦। ਇਸ ਤਰ੍ਹਾਂ ਮਨ ਵਿਚ ਵਿਚਾਰ ਕਰ ਕੇ (ਮੁਗ਼ਲ) ਬ੍ਰਿਛ ਉਪਰ ਜਾ ਚੜ੍ਹਿਆ। (ਇਧਰ) ਰਾਜੇ ਦੇ ਪੁੱਤਰ ਨੂੰ ਨੇੜੇ ਬੁਲਾ ਕੇ ਇਸਤਰੀ ਨੇ ਕਾਮ-ਕ੍ਰੀੜਾ ਕੀਤੀ।੨੧।

ਰਾਜੇ ਦੇ ਪੁੱਤਰ ਨੂੰ ਵੇਖ ਕੇ (ਮੁਗ਼ਲ) ਰੌਲਾ ਪਾਉਂਦਿਆਂ ਬ੍ਰਿਛ ਤੋਂ ਹੇਠਾਂ ਉਤਰਿਆ। (ਉਸ ਦੇ) ਉਤਰਦਿਆਂ ਹੀ ਇਸਤਰੀ ਨੇ (ਰਾਜੇ ਦੇ ਪੁੱਤਰ ਨੂੰ) ਭਜਾ ਦਿੱਤਾ (ਅਤੇ ਮੁਗ਼ਲ ਨੇ ਉਤਰ ਕੇ) ਕੁਝ ਵੀ ਨ ਵੇਖਿਆ।੨੨।

*ਅੜਿਲ*

(ਉਹ ਮੁਗ਼ਲ) ਚਲ ਕੇ ਕਾਜ਼ੀ ਪਾਸ ਗਿਆ ਅਤੇ ਉਸ ਨੂੰ ਇਸ ਤਰ੍ਹਾਂ ਕਿਹਾ ਕਿ ਇਕ ਅਸਚਰਜ ਭਰਿਆ ਬ੍ਰਿਛ ਮੈਂ (ਆਪਣੀਆਂ) ਅੱਖਾਂ ਨਾਲ ਵੇਖਿਆ ਹੈ। ਹੇ ਕਾਜ਼ੀ ਜੀ! ਉਸ ਨੂੰ ਅਜ ਹੀ ਆਪ ਚਲ ਕੇ ਵੇਖੋ ਅਤੇ ਮੇਰੇ ਚਿਤ ਦਾ ਭਰਮ ਦੂਰ ਕਰ ਦਿਓ।੨੩।

*ਦੋਹਰਾ*

ਇਹ ਬਚਨ ਸੁਣ ਕੇ ਕਾਜ਼ੀ ਉਠਿਆ ਅਤੇ ਆਪਣੀ ਇਸਤਰੀ ਨੂੰ ਨਾਲ ਲੈ ਲਿਆ। ਸਾਰੇ ਸੰਗ ਸਾਥ ਨੂੰ ਪਿਛੇ ਹਟਾ ਕੇ ਆਪ ਬ੍ਰਿਛ ਕੋਲ ਚਲ ਕੇ ਆਇਆ।੨੪।

*ਚੌਪਈ*

(ਉਸ ਇਸਤਰੀ ਨੇ ਕਾਜ਼ੀ ਦੀ) ਇਸਤਰੀ ਨੂੰ ਸਾਰਾ ਭੇਦ ਕਹਿ ਦਿੱਤਾ। ਇਸ ਤੋਂ ਬਾਦ ਉਸ ਬ੍ਰਿਛ ਨੂੰ ਵਿਖਾਇਆ। ਉਸ (ਇਸਤਰੀ) ਨੇ ਵੀ ਆਪਣਾ ਮਿਤਰ ਬੁਲਾ ਲਿਆ ਅਤੇ ਆਪਣੇ ਪਤੀ (ਕਾਜ਼ੀ) ਦੇ ਬ੍ਰਿਛ ਉਤੇ ਚੜ੍ਹਨ ਤੇ (ਆਪਣੇ ਮਿਤਰ ਨਾਲ) ਕਾਮ-ਕ੍ਰੀੜਾ ਕੀਤੀ।੨੫।

*ਅੜਿਲ*

(ਕਾਜ਼ੀ ਕਹਿਣ ਲਗਾ ਕਿ) ਮੈਨੂੰ ਮੁਗ਼ਲ ਨੇ ਜੋ ਕਹਿਆ ਹੈ ਉਸ ਨੂੰ ਸਚ ਸਮਝੋ। ਉਸ ਦਿਨ ਤੋਂ ਉਸ ਮੁਗ਼ਲ ਨੂੰ ਆਪਣਾ ਮਿਤਰ ਬਣਾ ਲਿਆ। ਉਸ ਦਿਨ ਤੋਂ ਉਹ ਕਾਜ਼ੀ ਉਸ ਦਾ ਚੇਲਾ ਬਣ ਗਿਆ ਅਤੇ (ਕਹਿਣ ਲਗਾ ਕਿ) ਉਹ ਬੋਲ ਸੱਚਾ ਸਿੱਧ ਹੋਇਆ ਜੋ ਮੈਨੂੰ ਇਸ ਨੇ ਕਿਹਾ ਸੀ।੨੬।

*ਦੋਹਰਾ*

ਸਿਆਣੇ ਭਾਵੇਂ ਕਿਤਨੇ ਹੀ ਕਸ਼ਟ ਸਹਿਨ ਕਰਨ ਅਤੇ ਕਾਮ ਵੀ ਭਾਵੇਂ ਕਿਤਨਾ ਸਾੜੇ, ਪਰ ਤਾਂ ਵੀ ਇਸਤਰੀ ਨਾਲ ਬਿਲਕੁਲ ਪ੍ਰੇਮ ਨਹੀਂ ਕਰਨਾ ਚਾਹੀਦਾ।੨੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਸਤਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੭। ੩੪੨। ਚਲਦਾ।*

*ਦੋਹਰਾ*

ਕਥਾ ਸਤ੍ਰਵੀ[1] ਰਾਮ ਕਬਿ ਉਚਰੀ ਹਿਤ ਚਿਤ ਲਾਇ।
ਬਹੁਰਿ ਕਥਾ ਬੰਧਨ ਨਿਮਿਤ ਮਨ ਮੈ ਕਹਿਯੋ ਉਪਾਇ। ੧।
ਧਾਮ ਨਿਕਟ ਤਾ ਕੇ ਹੁਤੀ ਹੋੜ ਬਦੀ ਜਿਹ ਨਾਰਿ।
ਤਿਨਹੂੰ ਕਰਿਯੋ ਚਰਿਤ੍ਰ ਇਕ ਸੋ ਤੁਮ ਸੁਨਹੁ ਸੁਧਾਰਿ। ੨।

*ਚੌਪਈ*

ਸ੍ਰੀ ਛਲਛਿਦ੍ਰ ਕੁਅਰਿ ਤਿਹ ਨਾਮਾ। ਦੂਜੇ ਰਹਤ ਮੁਗਲ ਕੀ ਬਾਮਾ।
ਤਿਨ ਜੁ ਕਿਯਾ ਸੁ ਚਰਿਤ੍ਰ ਸੁਨਾਊ। ਤਾ ਤੇ ਤੁਮਰੌ ਹ੍ਰਿਦੈ ਰਿਝਾਊ। ੩।

*ਅੜਿਲ*

ਏਕ ਦਿਵਸ ਤਿਨ ਮਿਹਦੀ ਲਈ ਮੰਗਾਇ ਕੈ।
ਲੀਪਿ ਆਪਨੇ ਹਾਥ ਪਤਿਹਿ ਦਿਖਰਾਇ ਕੈ।
ਯਾਰਿ ਦੂਸਰੇ ਸੰਗ ਯੋ ਕਹਿਯੋ ਸੁਧਾਰਿ ਕੈ।
ਹੋ ਐਹੋ ਤੁਮਰੇ ਤੀਰ ਤਿਹਾਰੇ ਪਯਾਰਿ ਕੈ। ੪।

*ਚੌਪਈ*

ਪਿਯ ਪ੍ਯਾਰੋ ਆਯੋ ਜਬ ਜਾਨ੍ਯੋ। ਯਾਰ ਦੂਸਰੇ ਸੰਗ ਬਖਾਨ੍ਯੋ।
ਮੈ ਅਬ ਹੀ ਲਘੁ ਕੇ ਹਿਤ ਜੈਹੋ। ਆਨਿ ਨਾਰ ਤਵ ਪਾਸ ਬਧੈਹੋ। ੫।

*ਦੋਹਰਾ*

ਨਾਰ ਖੁਲਾਯੋ ਜਾਰ ਤੇ ਗਈ ਜਾਰ ਕੇ ਪਾਸਿ।
ਜਾਇ ਨ੍ਰਿਪਤਿ ਕੇ ਸੰਗ ਰਮੀ ਰੰਚਕ ਕਿਯਾ ਨ ਤ੍ਰਾਸ। ੬।

*ਅੜਿਲ*

ਮੁਹਰ ਪਰਾਪਤਿ ਹੋਇ ਟਕਾ ਕੋ ਲੇਵਈ।
ਬਿਨੁ ਦੀਨੇ ਧਨ ਸਰੈ ਤ ਕੋ ਧਨ ਦੇਵਈ।
ਧਨੀ ਤ੍ਯਾਗਿ ਨਿਰਧਨ ਕੇ ਕੋ ਗ੍ਰਿਹ ਜਾਵਈ।
ਹੋ ਰਾਵ ਤ੍ਯਾਗਿ ਕਰਿ ਰੰਕ ਕਵਨ ਚਿਤ ਲ੍ਯਾਵਈ। ੭।

*ਦੋਹਰਾ*

ਨੇਹ ਠਾਨਿ ਰਤਿ ਮਾਨਿ ਕਰਿ ਰਾਜਾ ਦਿਯਾ ਉਠਾਇ।
ਲਗੀ ਮਿਹਦੀਆ ਕਰ ਰਹੀ ਨਾਰ ਬਧਾਯੋ ਆਇ। ੮।
ਬੈਨ ਸੁਨਤ ਮੂਰਖ ਉਠਿਯੋ ਭੇਦ ਨ ਸਕ੍ਯੋ ਪਛਾਨਿ।
ਬਾਂਧ੍ਯੋ ਬੰਦ ਇਜਾਰ ਕੌ ਅਧਿਕ ਪ੍ਰੀਤਿ ਮਨ ਮਾਨਿ। ੯।
ਪ੍ਰੀਤਿ ਕੈਸਿਯੈ ਤਨ ਬਢੈ ਕਸਟ ਕੈਸਹੂ ਹੋਇ।
ਤਊ ਤਰੁਨਿ ਸੌ ਦੋਸਤੀ ਭੂਲਿ ਨ ਕਰਿਯਹੁ ਕੋਇ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਸਟਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੮। ੩੫੨। ਅਫਜੂੰ।*

੧. ਵੇਖੋ ਪੈਰ-ਟਿੱਪਣੀ ਚਰਿਤ੍ਰ ਅੰਕ ੧੧

*ਦੋਹਰਾ*

ਕਵੀ ਰਾਮ ਨੇ ਸਤਾਰ੍ਹਵੀਂ ਕਥਾ ਬੜੀ ਰੁਚੀ ਨਾਲ ਉਚਾਰਨ ਕੀਤੀ ਅਤੇ ਫਿਰ ਕਥਾ ਕਰਨ ਲਈ ਮਨ ਵਿਚ ਉਪਾ ਕੀਤਾ।੧। (ਉਪਰੋਕਤ ਚਰਿਤ੍ਰ ਵਾਲੀ) ਇਸਤਰੀ ਦੇ ਘਰ ਦੇ ਨੇੜੇ ਉਹ ਇਸਤਰੀ ਰਹਿੰਦੀ ਸੀ ਜਿਸ ਨਾਲ ਇਸ ਨੇ ਸ਼ਰਤ ('ਹੋੜ') ਲਗਾਈ ਸੀ। ਉਸ ਨੇ ਵੀ ਇਕ ਚਰਿਤ੍ਰ ਕੀਤਾ; ਉਸ ਨੂੰ ਤੁਸੀਂ ਚੰਗੀ ਤਰ੍ਹਾਂ ਸੁਣੋ।੨।

*ਚੌਪਈ*

ਉਸ ਦਾ ਨਾਂ ਛਲਛਿਦ੍ਰ ਕੁਅਰਿ ਸੀ। ਅਤੇ ਉਹ ਉਸੇ ਦੂਜੇ ਮੁਗਲ ਦੀ ਇਸਤਰੀ ਕੋਲ ਰਹਿੰਦੀ ਸੀ। ਉਸ ਨੇ ਜੋ ਚਰਿਤ੍ਰ ਕੀਤਾ, ਉਹ ਸੁਣਾਉਂਦਾ ਹਾਂ, ਜਿਸ ਨਾਲ ਆਪ ਦਾ ਮਨ ਪ੍ਰਸੰਨ ਕਰਦਾ ਹਾਂ।੩।

*ਅੜਿਲ*

ਇਕ ਦਿਨ ਉਸ ਨੇ ਮਹਿੰਦੀ ਮੰਗਵਾ ਲਈ ਅਤੇ ਆਪਣੇ ਹੱਥ ਉਤੇ ਲਿੰਬ ਕੇ ਪਤੀ ਨੂੰ ਵਖਾਈ। ਅਤੇ ਆਪਣੇ ਦੂਜੇ ਮਿਤਰ ਨੂੰ ਵੀ ਕਹਿ ਦਿੱਤਾ ਕਿ ਹੇ ਮਿਤਰ! ਤੇਰੇ ਨਾਲ ਪ੍ਰੇਮ ਕਰ ਕੇ ਮੈਂ ਤੇਰੇ ਕੋਲ ਆਵਾਂਗੀ।੪।

*ਚੌਪਈ*

ਜਦ ਉਸ ਨੇ ਪ੍ਰੀਤਮ ਨੂੰ ਆਇਆ ਹੋਇਆ ਜਾਣ ਲਿਆ, ਤਾਂ ਦੂਜੇ ਯਾਰ ਪ੍ਰਤਿ ਕਿਹਾ ਕਿ ਮੈਂ ਹੁਣ ਪਿਸ਼ਾਬ (ਲਘੂ ਸ਼ੰਕਾ) ਕਰਨ ਲਈ ਜਾ ਰਹੀ ਹਾਂ ਅਤੇ ਆ ਕੇ ਨਾੜਾ ਤੇਰੇ ਕੋਲੋਂ ਬੰਨ੍ਹਾਵਾਂਗੀ।੫।

*ਦੋਹਰਾ*

ਆਪਣੇ ਪਤੀ ਤੋਂ ਨਾੜਾ ਖੁਲ੍ਹਵਾਇਆ ਅਤੇ ਯਾਰ ਪਾਸ ਚਲੀ ਗਈ। ਜਾ ਕੇ ਰਾਜੇ (ਦੂਜੇ ਯਾਰ) ਨਾਲ ਜ਼ਰਾ ਵੀ ਡਰ ਮੰਨੇ ਬਿਨਾ ਰਮਣ ਕੀਤਾ।੬।

*ਅੜਿਲ*

(ਜੇ) ਮੋਹਰ ਮਿਲਦੀ ਹੋਵੇ, ਤਾਂ ਭਲਾ ਟਕਾ ਕੌਣ ਲਏਗਾ। (ਜੇ) ਬਿਨਾ ਧਨ ਦਿੱਤੇ (ਕੰਮ) ਬਣ ਜਾਂਦਾ ਹੋਵੇ ਤਾਂ ਕੌਣ ਧਨ ਦੇਵੇਗਾ। ਧਨੀ ਨੂੰ ਤਿਆਗ ਕੇ ਗਰੀਬ ਦੇ ਘਰ ਕੌਣ ਜਾਵੇਗਾ। ਰਾਜੇ ਨੂੰ ਤਿਆਗ ਕੇ ਗਰੀਬ ਨਾਲ ਕੌਣ ਚਿਤ ਲਾਵੇਗਾ।੭।

*ਦੋਹਰਾ*

ਪ੍ਰੇਮ ਪੂਰਵਕ ਕਾਮ-ਕ੍ਰੀੜਾ ਕਰ ਕੇ ਉਸ ਨੇ ਰਾਜੇ ਨੂੰ ਭੇਜ ਦਿੱਤਾ। ਹੱਥ ਨੂੰ ਮਹਿੰਦੀ ਲਗੀ ਹੋਣ ਕਾਰਨ ਆ ਕੇ (ਪਤੀ ਤੋਂ) ਨਾੜਾ ਬੰਨ੍ਹਵਾਇਆ।੮। (ਉਸ ਦੇ) ਬੋਲ ਸੁਣ ਕੇ ਮੂਰਖ (ਪਤੀ) ਉਠਿਆ ਅਤੇ ਭੇਦ ਨੂੰ ਨ ਸਮਝ ਸਕਿਆ। (ਉਸ ਨੇ) ਮਨ ਵਿਚ ਬਹੁਤ ਪ੍ਰੀਤ ਵਧਾ ਕੇ ਸਲਵਾਰ ('ਇਜਾਰ') ਦਾ ਨਾੜਾ ਬੰਨ੍ਹਿਆ।੯। ਪ੍ਰੀਤ ਭਾਵੇਂ ਕਿਤਨੀ ਹੀ ਵੱਧ ਜਾਏ ਅਤੇ ਕਿਤਨਾ ਹੀ ਕਸ਼ਟ ਕਿਉਂ ਨ ਹੋਏ। ਤਾਂ ਵੀ ਇਸਤਰੀ ਨਾਲ ਭੁਲ ਕੇ ਵੀ ਦੋਸਤੀ ਨਹੀਂ ਕਰਨੀ ਚਾਹੀਦੀ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਅਠਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੮। ੩੫੨। ਚਲਦਾ।*

*ਚੌਪਈ*

ਬੰਦਸਾਲ ਨ੍ਰਿਪ ਸੁਤਹਿ ਪਠਾਯੋ। ਪ੍ਰਾਤ ਸਮੈ ਪੁਨਿ ਨਿਕਟਿ ਬੁਲਾਯੋ।
ਬਹੁਰੌ ਮੰਤ੍ਰੀ ਕਥਾ ਉਚਾਰਿਯੋ। ਚਿਤ੍ਰ ਸਿੰਘ ਕੋ ਭਰਮੁ ਨਿਵਾਰਿਯੋ।੧।

*ਦੋਹਰਾ*

ਸਾਹ ਜਹਾਨਾਬਾਦ ਮੈ ਏਕ ਮੁਗਲ ਕੀ ਬਾਲ।
ਤਾ ਸੋ ਕਿਯਾ ਚਰਿਤ੍ਰ ਇਕ ਸੋ ਤੁਮ ਸੁਨਹੁ ਨ੍ਰਿਪਾਲ। ੨।

*ਚੌਪਈ*

ਤਾ ਕੋ ਨਾਮ ਨਾਦਰਾ ਬਾਨੋ। ਅਮਿਤ ਰੂਪ ਤਾ ਕੋ ਜਗ ਜਾਨੋ।
ਅਧਿਕ ਤਰੁਨਿ ਕੋ ਤੇਜ ਬਰਾਜਤ। ਜਾ ਸਮ ਅਨਤ ਨ ਕਤਹੂੰ ਰਾਜਤ। ੩।

*ਦੋਹਰਾ*

ਨਿਸ ਦਿਨ ਬਾਸ ਤਹਾ ਕਰੈ ਮੁਗਲਨ ਅਨਤੈ ਜਾਇ।
ਔਰ ਇਸਤ੍ਰਿਯਨ ਸੋ ਭਜੈ ਤ੍ਰਿਯ ਤੋ ਕਛੂ ਨ ਸੰਕਾਇ। ੪।
ਹੇਰ ਮੁਗਲ ਅਨਤੈ ਰਮਤ ਤਰੁਨਿ ਧਾਰ ਰਿਸਿ ਚਿਤ।
ਕੀਨਾ ਏਕ ਬੁਲਾਇ ਗ੍ਰਿਹ ਬਾਲ ਬਨਿਕ ਕੋ ਮਿਤ। ੫।

ਏਕ ਦਿਵਸ ਤਾ ਸੌ ਕਹਿਯੋ ਭੇਦ ਸਕਲ ਸਮਝਾਇ।
ਪੁਤ੍ਰ ਧਾਮ ਤਿਹ ਰਾਖਿਯੋ ਨਿਜੁ ਪਤਿ ਤੇ ਡਰ ਪਾਇ। ੬।
ਪਿਯ ਸੋਵਤ ਤ੍ਰਿਯ ਜਾਗਿ ਕੈ ਪਤਿ ਕੌ ਦਿਯੋ ਜਗਾਇ।
ਲੈ ਆਗ੍ਯਾ ਸੁਤ ਬਨਕ ਕੇ ਸੰਗ ਬਿਹਾਰੀ ਜਾਇ। ੭।
ਪਿਯ ਸੋਵਤ ਤ੍ਰਿਯ ਜੋ ਜਗੈ ਕਹੈ ਦੁਸਟ ਕੋਊ ਆਇ।
ਤੁਰਤੁ ਦੋਸਤੀ ਪਤਿ ਤਜੈ ਨਾਤ ਨੇਹ ਛੁਟਿ ਜਾਇ। ੮।

*ਅੜਿਲ*

ਪਿਯ ਕੋ ਪ੍ਰਿਥਮ ਜਵਾਇ ਆਪੁ ਪੁਨਿ ਖਾਇਯੈ।
ਪਿਯ ਪੂਛੇ ਬਿਨੁ ਨੈਕ ਨ ਲਘੁ ਕਹ ਜਾਇਯੈ।
ਜੋ ਪਿਯ ਆਇਸੁ ਦੇਇ ਸੁ ਸਿਰ ਪਰ ਲੀਜਿਯੈ।
ਹੋ ਬਿਨੁ ਤਾ ਕੇ ਕਛੁ ਕਹੇ ਨ ਕਾਰਜ ਕੀਜਿਯੈ। ੯।

*ਦੋਹਰਾ*

ਬਿਨੁ ਪਿਯ ਕੀ ਆਗ੍ਯਾ ਲਈ ਮੈ ਲਘੁ ਕੋ ਨਹਿ ਜਾਉ।
ਕੋਟਿ ਕਸਟ ਤਨ ਪੈ ਸਹੋ ਪਿਯ ਕੋ ਕਹਿਯੋ ਕਮਾਉ। ੧੦।
ਸੁਨਤ ਬਚਨ ਮੂਰਖ ਮੁਗਲ ਆਗ੍ਯਾ ਤ੍ਰਿਯ ਕਹ ਦੀਨ।
ਰੀਝਿ ਗਯੋ ਜੜ ਬੈਨ ਸੁਨਿ ਸਕ੍ਯੋ ਨ ਕਛੁ ਛਲ ਚੀਨ। ੧੧।

*ਚੌਪਈ*

ਰਾਜੇ ਨੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ। ਸਵੇਰ ਵੇਲੇ ਫਿਰ (ਆਪਣੇ) ਕੋਲ ਬੁਲਾ ਲਿਆ। ਫਿਰ ਮੰਤ੍ਰੀ ਨੇ ਕਥਾ ਦਾ ਉਚਾਰਨ ਕੀਤਾ ਅਤੇ ਚਿਤ੍ਰ ਸਿੰਘ ਦੇ ਭਰਮ ਨੂੰ ਦੂਰ ਕੀਤਾ।੧।

*ਦੋਹਰਾ*

ਹੇ ਰਾਜਨ! ਸ਼ਾਹਜਹਾਨਾਬਾਦ ਵਿਚ ਇਕ ਮੁਗਲ ਦੀ ਇਸਤਰੀ ਸੀ। ਉਸ ਨੇ ਇਕ ਚਰਿਤ੍ਰ ਕੀਤਾ, ਉਹ ਤੁਸੀਂ ਸੁਣੋ।੨।

*ਚੌਪਈ*

ਉਸ ਦਾ ਨਾਂ ਨਾਦਰਾ ਬਾਨੋ ਸੀ। ਉਸ ਦੀ ਅਤਿ ਅਧਿਕ ਸੁੰਦਰਤਾ ਨੂੰ ਸਾਰਾ ਜਗ ਜਾਣਦਾ ਸੀ। (ਉਸ) ਇਸਤਰੀ ਉਤੇ ਬਹੁਤ ਤੇਜ ਸ਼ੋਭਦਾ ਸੀ। ਉਸ ਵਰਗਾ ਹੋਰ ਕੋਈ ਸ਼ੋਭਾ ਨਹੀਂ ਪਾਂਦਾ ਸੀ।੩।

*ਦੋਹਰਾ*

(ਉਹ ਭਾਵੇਂ) ਰਾਤ ਦਿਨ ਉਥੇ ਰਹਿੰਦਾ ਸੀ ਪਰ (ਸਮਾਂ ਪਾ ਕੇ) ਹੋਰਨਾਂ ਮੁਗਲਾਂ ਪਾਸ ਵੀ ਜਾਂਦਾ ਸੀ। (ਉਹ) ਹੋਰਨਾਂ ਇਸਤਰੀਆਂ ਨਾਲ ਕਾਮ-ਕ੍ਰੀੜਾ ਕਰਦਾ ਸੀ ਅਤੇ ਆਪਣੀ ਪਤਨੀ ਨੂੰ ਕਿਸੇ ਸ਼ੰਕਾ ਵਿਚ ਨਹੀਂ ਪਾਂਦਾ ਸੀ (ਅਰਥਾਤ ਪਤਾ ਨਹੀਂ ਲਗਣ ਦਿੰਦਾ ਸੀ)।੪। (ਉਸ) ਮੁਗਲ ਨੂੰ ਹੋਰਨਾਂ ਨਾਲ ਕਾਮ-ਕ੍ਰੀੜਾ ਕਰਦਿਆਂ ਵੇਖ ਕੇ (ਇਸਤਰੀ ਨੇ) ਮਨ ਵਿਚ ਬਹੁਤ ਗੁੱਸਾ ਕੀਤਾ। ਇਕ ਬਨੀਏ ਦੇ ਲੜਕੇ ਨੂੰ ਘਰ ਬੁਲਾ ਕੇ ਉਸ ਨੂੰ ਮਿਤਰ ਬਣਾਇਆ।੫।

ਇਕ ਦਿਨ ਉਸ ਨੂੰ ਸਾਰਾ ਭੇਦ ਸਮਝਾ ਕੇ ਕਹਿ ਦਿੱਤਾ। ਆਪਣੇ ਪਤੀ ਤੋਂ ਡਰਦਿਆਂ ਉਸ ਨੂੰ ਪੁੱਤਰ ਦੇ ਘਰ ਵਿਚ ਠਹਿਰਾ ਦਿੱਤਾ।੬। ਇਸਤਰੀ ਨੇ ਜਾਗ ਕੇ ਸੁਤੇ ਹੋਏ ਪਤੀ ਨੂੰ ਜਗਾਇਆ ਅਤੇ ਆਗਿਆ ਲੈ ਕੇ ਬਨੀਏ ਦੇ ਪੁੱਤਰ ਨਾਲ ਜਾ ਕੇ ਸੰਗ ਕੀਤਾ।੭। (ਇਸਤਰੀ ਨੇ ਪਤੀ ਨੂੰ ਕਿਹਾ) ਸੁਤੇ ਹੋਏ ਪਤੀ ਕੋਲ ਜੇ ਇਸਤਰੀ ਜਾਗਦੀ ਹੋਵੇ ਅਤੇ ਕੋਈ ਦੁਸ਼ਟ ਆ ਕੇ ਕਹੇ (ਕਿ ਤੇਰੀ ਪਤਨੀ ਕਿਸੇ ਹੋਰ ਨਾਲ ਸੰਗ ਕਰ ਰਹੀ ਹੈ) ਤਾਂ ਪਤੀ ਤੁਰਤ (ਉਸ ਇਸਤਰੀ ਨਾਲ) ਸੰਬੰਧ ਤਿਆਗ ਦਿੰਦਾ ਹੈ ਅਤੇ ਪ੍ਰੇਮ ਦਾ ਨਾਤਾ ਖ਼ਤਮ ਹੋ ਜਾਂਦਾ ਹੈ।੮।

*ਅੜਿਲ*

ਪਹਿਲਾਂ ਪ੍ਰਿਯ ਨੂੰ ਖਵਾ ਕੇ ਫਿਰ ਆਪ ਖਾਣਾ ਚਾਹੀਦਾ ਹੈ। ਪ੍ਰਿਯ ਤੋਂ ਪੁਛੇ ਬਿਨਾ ਪਿਸ਼ਾਬ (ਲਘੂ ਸ਼ੰਕਾ) ਲਈ ਵੀ ਨਹੀਂ ਜਾਣਾ ਚਾਹੀਦਾ। ਜੋ ਪਤੀ ਆਗਿਆ ਦੇਵੇ, ਉਸ ਨੂੰ ਸਿਰ ਮੱਥੇ ਮੰਨਣਾ ਚਾਹੀਦਾ ਹੈ। ਉਸ ਨੂੰ ਕਹੇ ਬਿਨਾ ਕੋਈ ਵੀ ਕਾਰਜ ਨਹੀਂ ਕਰਨਾ ਚਾਹੀਦਾ।੯।

*ਦੋਹਰਾ*

(ਕਹਿਣ ਲਗੀ) ਪਤੀ ਦੀ ਆਗਿਆ ਬਿਨਾ ਮੈਂ ਪਿਸ਼ਾਬ ਲਈ ਵੀ ਨਹੀਂ ਜਾਵਾਂਗੀ। ਸ਼ਰੀਰ ਉਤੇ ਕਿਤਨਾ ਹੀ ਕਸ਼ਟ ਸਹਿ ਲਵਾਂਗੀ, ਪਰ ਪ੍ਰਿਯ ਦਾ ਕਹਿਆ ਮੰਨਾਗੀ। ੧੦। ਬੋਲ ਸੁਣ ਕੇ ਮੂਰਖ ਮੁਗਲ ਨੇ ਇਸਤਰੀ ਨੂੰ ਆਗਿਆ ਦੇ ਦਿੱਤੀ। (ਉਹ) ਮੂਰਖ ਬੋਲ ਸੁਣ ਕੇ ਪ੍ਰਸੰਨ ਹੋ ਗਿਆ ਅਤੇ ਛਲ ਨੂੰ ਭਾਂਪ ਨ ਸਕਿਆ।੧੧।

ਸੁਨਤ ਬਚਨ ਤ੍ਰਿਯ ਉਠਿ ਚਲੀ ਪਿਯ ਕੀ ਆਗ੍ਯਾ ਪਾਇ।
ਰਤਿ ਮਾਨੀ ਸੁਤ ਬਨਿਕ ਸੋ ਹ੍ਰਿਦੈ ਹਰਖ ਉਪਜਾਇ। ੧੨।
ਪਰੈ ਆਪਦਾ ਕੈਸਿਯੈ ਕੋਟ ਕਸਟ ਸਹਿ ਲੇਤ।
ਤਊ ਸੁਘਰ ਨਰ ਇਸਤ੍ਰਿਯਨ[1] ਭੇਦ ਨ ਅਪਨੋ ਦੇਤ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੯। ੩੬੫। ਅਫਜੂੰ।*

*ਭੁਜੰਗ ਛੰਦ*

ਬਹੁਰਿ ਬੰਦ ਗ੍ਰਿਹ ਮਾਝ ਨ੍ਰਿਪ ਪੂਤ ਡਾਰਿਯੋ। ਭਈ ਭੋਰ ਬਹੁਰੋ ਨਿਕਟ ਕੋ ਹਕਾਰਿਯੋ।
ਤਬੈ ਮੰਤ੍ਰ ਯੋ ਰਾਇ ਸੋ ਬੈਨ ਭਾਖ੍ਯੋ। ਚਿਤਰ ਸਿੰਘ ਕੇ ਪੂਤ ਕੌ ਪ੍ਰਾਨ ਰਾਖ੍ਯੋ। ੧।

ਸਹਰ ਚੀਨ ਮਾਚੀਨ ਮੈ ਏਕ ਨਾਰੀ। ਰਹੈ ਆਪਨੇ ਖਾਵੰਦਹਿ ਅਧਿਕ ਪ੍ਯਾਰੀ।
ਜੁ ਸੋ ਬੈਨ ਭਾਖੈ ਵਹੀ ਬਾਤ ਮਾਨੈ। ਬਿਨਾ ਤਾਹਿ ਪੂਛੇ ਨਹੀ ਕਾਜ ਠਾਨੈ। ੨।

ਦਿਨੋ ਰੈਨ ਡਾਰੇ ਰਹੈ ਤਾਹਿ ਡੇਰੈ। ਬਿਨਾ ਤਾਹਿ ਨਹਿ ਇੰਦ੍ਰ ਕੀ ਹੂਰ ਹੇਰੈ।
ਤ੍ਰਿਯਾ ਰੂਪ ਆਨੂਪ ਲਹਿ ਪੀਯ ਜੀਵੈ। ਬਿਨਾ ਨਾਰਿ ਪੂਛੇ ਨਹੀ ਪਾਨ ਪੀਵੈ। ੩।

ਮਤੀ ਲਾਲ ਨੀਕੋ ਰਹੈ ਨਾਮ ਬਾਲਾ। ਦਿਪੈ ਚਾਰੁ ਆਭਾ ਮਨੋ ਰਾਗ ਮਾਲਾ।
ਸੁਨੀ ਕਾਨ ਐਸੀ ਨ ਵੈਸੀ ਨਿਹਾਰੀ। ਭਈ ਹੈ ਨ ਆਗੇ ਨ ਹ੍ਵੈਹੈ ਕੁਮਾਰੀ। ੪।

ਮਨੌ ਆਪੁ ਲੈ ਹਾਥ ਬ੍ਰਹਮੈ ਬਨਾਈ। ਕਿਧੌ ਦੇਵਜਾਨੀ ਕਿਧੌ ਮੈਨ ਜਾਈ।
ਭਈ ਨਾਹਿ ਨਹਿ ਹੈ ਨ ਹ੍ਵੈਹੈ ਤ੍ਰਿਵੈਸੀ। ਮਨੋ ਜਛਨੀ ਨਾਗਨੀ ਕਿੰਨ੍ਰਨੈਸੀ। ੫।

ਤਿਨਕ ਦੇਸ ਕੇ ਰਾਵ ਸੌ ਨੇਹ ਠਾਨ੍ਯੋ। ਮਹਾ ਚਤੁਰ ਤਿਹ ਚਿਤ ਕੇ ਬੀਚ ਜਾਨ੍ਯੋ।
ਅਧਿਕ ਰੂਪ ਆਨੂਪ ਤਾ ਕੋ ਬਿਰਾਜੈ। ਲਖੇ ਜਾਹਿ ਕੰਦ੍ਰਪ ਕੋ ਦ੍ਰਪ ਭਾਜੈ। ੬।

*ਦੋਹਰਾ*

ਅਧਿਕ ਪ੍ਰੀਤ ਤਾ ਸੌ ਕਰੀ ਚਿਤ ਮੈ ਚਤੁਰ ਪਛਾਨ।
ਛਾਡਿ ਦਈ ਲਜਾ ਸਭੈ ਬਧੀ ਬਿਰਹ ਕੇ ਬਾਨ। ੭।

*ਤੋਟਕ ਛੰਦ*

ਲਖਿ ਰੂਪ ਲਲਾ ਜੁ ਕੋ ਰੀਝ ਰਹੀ। ਜਿਹ ਜੋਤ ਪ੍ਰਭਾ ਨਹਿ ਜਾਤ ਕਹੀ।
ਨਿਸ ਏਕ ਤ੍ਰਿਯਾ ਤਿਹ ਬੋਲ ਲਿਯੋ। ਮਨ ਭਾਵਤ ਭੂਪ ਸੌ ਭੋਗ ਕਿਯੋ। ੮।

---

੧. 'ਇਸਤ੍ਰਿਨ'

ਪ੍ਰਿਯ ਦੇ ਬੋਲ ਸੁਣ ਕੇ ਅਤੇ ਆਗਿਆ ਪ੍ਰਾਪਤ ਕਰ ਕੇ ਇਸਤਰੀ ਉਠ ਕੇ ਚਲੀ ਗਈ ਅਤੇ ਮਨ ਵਿਚ ਪ੍ਰਸੰਨ ਹੋ ਕੇ ਬਨੀਏ ਦੇ ਪੁੱਤਰ ਨਾਲ ਕਾਮ-ਕ੍ਰੀੜਾ ਕੀਤੀ।੧੨। ਭਾਵੇਂ ਕਿਹੋ ਜਿਹੀ ਬਿਪਤਾ ਆ ਪਵੇ ਅਤੇ ਕਿਤਨੇ ਹੀ ਕਸ਼ਟ ਕਿਉਂ ਨ ਸਹਿਣੇ ਪੈ ਜਾਣ, ਤਾਂ ਵੀ ਸੁਘੜ ਪੁਰਸ਼ ਇਸਤਰੀਆਂ ਨੂੰ ਆਪਣਾ ਭੇਦ ਨਹੀਂ ਦਿੰਦੇ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਉਨ੍ਹੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯। ੩੬੫। ਚਲਦਾ।*

*ਭੁਜੰਗ ਛੰਦ*

ਰਾਜੇ ਨੇ ਫਿਰ ਆਪਣੇ ਪੁੱਤਰ ਨੂੰ ਬੰਦੀਖਾਨੇ ਭੇਜ ਦਿੱਤਾ। ਸਵੇਰ ਹੋਣ ਤੇ ਫਿਰ (ਆਪਣੇ) ਕੋਲ ਬੁਲਾ ਲਿਆ। ਤਦ ਮੰਤ੍ਰੀ ਨੇ ਰਾਜੇ ਨੂੰ ਇਸ ਤਰ੍ਹਾਂ ਬਚਨ ਕੀਤਾ ਅਤੇ ਚਿਤ੍ਰ ਸਿੰਘ ਦੇ ਪੁੱਤਰ ਦੀ ਰਖਿਆ ਕੀਤੀ।੧।

ਚੀਨ ਮਚੀਨ ਨਗਰ ਵਿਚ ਇਕ ਇਸਤਰੀ ਸੀ ਅਤੇ ਅਪਾਣੇ ਪਤੀ ਦੀ ਬਹੁਤ ਪਿਆਰੀ ਸੀ। ਉਹ ਜੋ ਕੁਝ ਕਹਿੰਦੀ ਸੀ, ਉਹੀ ਗੱਲ ਮਨ ਲੈਂਦਾ ਸੀ। ਉਸ ਦੇ ਪੁਛੇ ਬਿਨਾ ਕੋਈ ਕੰਮ ਨਹੀਂ ਕਰਦਾ ਸੀ।੨।

ਉਹ ਦਿਨ ਰਾਤ (ਉਸ ਕੋਲ) ਡੇਰੇ ਜਮਾਈ ਰਖਦਾ ਸੀ। ਉਸ ਤੋਂ ਬਿਨਾ ਇੰਦਰ ਦੀ ਹੂਰ ਨੂੰ ਵੀ ਨਹੀਂ ਵੇਖਦਾ ਸੀ। (ਉਸ) ਇਸਤਰੀ ਦਾ ਅਨੂਪਮ ਰੂਪ ਵੇਖ ਕੇ ਪਤੀ ਜੀਉਂਦਾ ਸੀ। ਬਿਨਾ ਇਸਤਰੀ ਦੇ ਪੁਛਿਆਂ ਪਾਣੀ ਤਕ ਵੀ ਨਹੀਂ ਪੀਂਦਾ ਸੀ।੩।

ਲਾਲ ਮਤੀ ਉਸ ਇਸਤਰੀ ਦਾ ਸੋਹਣਾ ਨਾਂ ਸੀ। ਉਸ ਦੀ ਸੁੰਦਰ ਛਬੀ ਇਸ ਪ੍ਰਕਾਰ ਝਲਕਦੀ ਸੀ ਮਾਨੋ ਰਾਗ ਮਾਲਾ ਹੋਵੇ। ਉਸ ਵਰਗੀ (ਸੁੰਦਰ ਇਸਤਰੀ) ਨ ਕੰਨਾਂ ਨਾਲ ਸੁਣੀ ਗਈ ਹੈ ਅਤੇ ਨ ਹੀ ਉਹੋ ਜਿਹੀ ਅੱਖਾਂ ਨਾਲ ਵੇਖੀ ਹੈ। (ਉਸ ਜਿਹੀ) ਕੁਮਾਰੀ ਨ ਅਗੇ ਹੋਈ ਹੈ ਅਤੇ ਨ ਹੀ ਅਗੋਂ ਹੋਵੇਗੀ।੪।

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬ੍ਰਹਮਾ ਨੇ ਆਪਣੇ ਹੱਥ ਨਾਲ ਬਣਾਈ ਹੋਵੇ। ਯਾ ਉਹ ਦੇਵਯਾਨੀ ਸੀ ਜਾਂ ਕਾਮ ਦੇਵ ਦੀ ਪੈਦਾ ਕੀਤੀ ਹੋਈ ਸੀ। ਅਜਿਹੀ ਇਸਤਰੀ ਨ ਹੋਈ ਹੈ, ਨ ਹੈ ਅਤੇ ਨ ਹੀ ਹੋਵੇਗੀ। ਮਾਨੋ ਯਕਸ਼ਣੀ, ਨਾਗਨੀ ਜਾਂ ਕਿੰਨ੍ਰਨੀ ਹੋਵੇ।੫।

(ਉਸ ਨੇ) ਉਸ ਦੇਸ ਦੇ ਰਾਜੇ ਨਾਲ ਪ੍ਰੇਮ ਕਰਨਾ ਸ਼ੁਰੂ ਕੀਤਾ। ਉਸ ਨੂੰ ਆਪਣੇ ਚਿਤ ਵਿਚ ਬਹੁਤ ਚਤੁਰ ਸਮਝਿਆ। ਉਸ ਦਾ ਬਹੁਤ ਹੀ ਸੁੰਦਰ ਰੂਪ ਸੀ, ਜਿਸ ਨੂੰ ਵੇਖ ਕੇ ਕਾਮ ਦੇਵ ਦਾ ਹੰਕਾਰ ਵੀ ਚੂਰ ਚੂਰ ਹੋ ਜਾਂਦਾ ਹੈ।੬।

*ਦੋਹਰਾ*

(ਉਸ ਨੂੰ) ਮਨ ਵਿਚ ਚਤੁਰ ਸਮਝ ਕੇ ਉਸ ਨਾਲ ਬਹੁਤ ਪ੍ਰੀਤ ਕੀਤੀ। ਵਿਰਹ ਦੇ ਬਾਣ ਨਾਲ ਵਿੰਨ੍ਹੀ ਹੋਈ ਨੇ ਸਾਰੀ ਸ਼ਰਮ ਹੱਯਾ ਛਡ ਦਿੱਤੀ।੭।

*ਤੋਟਕ ਛੰਦ*

(ਆਪਣੇ) ਪ੍ਰੀਤਮ ਦਾ ਰੂਪ ਵੇਖ ਕੇ ਪ੍ਰਸੰਨ ਹੋ ਗਈ। ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਇਕ ਦਿਨ ਉਸ ਇਸਤਰੀ ਨੇ ਰਾਜੇ ਨੂੰ ਬੁਲਾ ਲਿਆ ਅਤੇ ਉਸ ਨਾਲ ਮਨ ਭਾਉਂਦੀ ਕਾਮ-ਕ੍ਰੀੜਾ ਕੀਤੀ।੮।

ਸਿਗਰੀ ਨਿਸ ਭੂਪ ਸੌ ਭੋਗ ਕਰਿਯੋ। ਇਹ ਬੀਚ ਤ੍ਰਿਯਾ ਪਤਿ ਆਨ ਪਰਿਯੋ।
ਤਿਹ ਆਵਤ ਜਾਨਿ ਡਰੀ ਹਿਯ ਮੈ। ਇਹ ਭਾਤਿ ਚਰਿਤ੍ਰ ਠਟਿਯੋ ਜਿਯ ਮੈ। ੯।

*ਦੋਹਰਾ*

ਤਕਿਯਾ ਕਰਿ ਰਾਖ੍ਯੋ ਨ੍ਰਿਪਹਿ ਆਪਣੀ ਸੇਜ ਬਣਾਇ।
ਜਾਇ ਪਿਯਹਿ ਆਗੇ ਲਿਯੋ ਪਰਮ ਪ੍ਰੀਤਿ ਉਪਜਾਇ। ੧੦।
ਭੂਪ ਲਖ੍ਯੋ ਚਿਤ ਮੈ ਫਸ੍ਯੋ ਆਨਿ ਤ੍ਰਿਯਾ ਕੇ ਹੇਤ।
ਅਧਿਕ ਚਿਤ ਭੀਤਰ ਡਰਿਯੋ ਸ੍ਵਾਸ ਨ ਊਚੋ ਲੇਤ। ੧੧।
ਪਤਿ ਸੌ ਅਤਿ ਰਤਿ ਮਾਨਿ ਕੈ ਰਹੀ ਗਰੇ ਲਪਟਾਇ।
ਕਿਯੋ ਸਿਰਾਨੋ ਭੂਪ ਕੋ ਸੋਇ ਰਹੇ ਸੁਖ ਪਾਇ। ੧੨।
ਭੋਰ ਭਏ ਉਠਿ ਪਿਯ ਗਯੋ ਨ੍ਰਿਪ ਸੋ ਭੋਗ ਕਮਾਇ।
ਕਾਢਿ ਸਿਰਾਨਾ ਤੇ ਤੁਰਤ ਸਦਨ ਦਿਯੋ ਪਹੁਚਾਇ। ੧੩।
ਜੇ ਜੇ ਸ੍ਯਾਨੇ ਹ੍ਵੈ ਜਗਤ ਮੈ ਤ੍ਰਿਯ ਸੋ ਕਰਤ ਪ੍ਯਾਰ।
ਤਾਹਿ ਮਹਾ ਜੜ ਸਮੁਝਿਯੈ ਚਿਤ ਭੀਤਰ ਨਿਰਧਾਰ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੦। ੩੭੯। ਅਫਜੂੰ।*

*ਦੋਹਰਾ*

ਭੂਪ ਬੰਦ ਗ੍ਰਿਹ ਨਿਜੁ ਸੁਤਹਿ ਗਹਿ ਕਰਿ ਦਿਯੋ ਪਠਾਇ।
ਪ੍ਰਾਤ ਸਮੈ ਮੰਤ੍ਰੀ ਸਹਿਤ ਬਹੁਰੋ ਲਿਯੋ ਬੁਲਾਇ। ੧।
ਰੀਝ ਰਾਇ ਐਸੇ ਕਹ੍ਯੋ ਬਚਨ ਮੰਤ੍ਰਿਯਨ ਸੰਗ।
ਪੁਰਖ ਤ੍ਰਿਯਨ ਚਤੁਰਨ ਚਰਿਤ ਮੋ ਸੋ ਕਰਹੁ ਪ੍ਰਸੰਗ। ੨।
ਤੀਰ ਸਤੁਦ੍ਰਵ ਕੇ ਹੁਤੋ ਪੁਰ ਅਨੰਦ ਇਕ ਗਾਉ।
ਨੇਤ੍ਰ ਤੁੰਗ ਕੇ ਢਿਗ ਬਸਤ ਕਹਲੂਰ ਕੇ ਠਾਉ। ੩।
ਤਹਾ ਸਿਖ ਸਾਖਾ ਬਹੁਤ ਆਵਤ ਮੋਦ ਬਢਾਇ।
ਮਨ ਬਾਛਤ ਮੁਖਿ ਮਾਗ ਬਰ ਜਾਤ ਗ੍ਰਿਹਨ ਸੁਖ ਪਾਇ। ੪।
ਏਕ ਤ੍ਰਿਯਾ ਧਨਵੰਤ ਕੀ ਤੌਨ ਨਗਰ ਮੈ ਆਨਿ।
ਹੇਰਿ ਰਾਇ ਪੀੜਤ ਭਈ ਬਿਧੀ ਬਿਰਹ ਕੇ ਬਾਨ। ੫।
ਮਗਨ ਦਾਸ ਤਾ ਕੋ ਹੁਤੋ ਸੋ ਤਿਨ ਲਿਯੋ ਬੁਲਾਇ।
ਕਛੁਕ ਦਰਬ ਤਾ ਕੋ ਦਿਯੋ ਐਸੇ ਕਹਿਯੋ ਬਨਾਇ। ੬।
ਨਗਰ ਰਾਇ ਤੁਮਰੋ ਬਸਤ ਤਾਹਿ ਮਿਲਾਵਹੁ ਮੋਹਿ।
ਤਾਹਿ ਮਿਲੇ ਦੈਹੋ ਤੁਝੈ ਅਮਿਤ ਦਰਬ ਲੈ ਤੋਹਿ। ੭।
ਮਗਨ ਲੋਭ ਧਨ ਕੇ ਲਗੇ ਆਨਿ ਰਾਵ ਕੇ ਪਾਸ।
ਪਰਿ ਪਾਇਨ ਕਰ ਜੋਰਿ ਕਰਿ ਇਹ ਬਿਧਿ ਕਿਯ ਅਰਦਾਸਿ। ੮।
ਸਿਖ੍ਯੋ ਚਹਤ ਜੋ ਮੰਤ੍ਰ ਤੁਮ ਸੋ ਆਯੋ ਮੁਰ ਹਾਥ।
ਕਹੈ ਤੁਮੈ ਸੋ ਕੀਜਿਯਹੁ ਜੁ ਕਛੁ ਤੁਹਾਰੇ ਸਾਥ। ੯।

ਸਾਰੀ ਰਾਤ ਰਾਜੇ ਨਾਲ ਕਾਮ-ਕ੍ਰੀੜਾ ਕੀਤੀ। ਇਸ ਦੌਰਾਨ ਉਸ ਇਸਤਰੀ ਦਾ ਪਤੀ ਆ ਗਿਆ। ਉਸ ਨੂੰ ਆਉਂਦੇ ਜਾਣ ਕੇ ਹਿਰਦੇ ਵਿਚ ਡਰ ਗਈ। (ਉਸ ਨੇ) ਮਨ ਵਿਚ ਇਸ ਤਰ੍ਹਾਂ ਦਾ ਚਰਿਤ੍ਰ ਸੋਚਿਆ।੯।

*ਦੋਹਰਾ*

ਆਪਣੀ ਸੇਜ ਉਤੇ (ਉਸ ਨੇ) ਰਾਜੇ ਨੂੰ ਤਕੀਆ ਬਣਾ ਕੇ ਰਖ ਦਿੱਤਾ। ਬਹੁਤ ਪ੍ਰੇਮ ਜਤਾ ਕੇ ਪ੍ਰੀਤਮ ਨੂੰ ਅਗੋਂ ਜਾ ਮਿਲੀ।੧੦। ਰਾਜੇ ਨੇ ਚਿਤ ਵਿਚ ਸੋਚਿਆ ਕਿ ਮੈਂ ਇਸਤਰੀ ਦੇ ਪ੍ਰੇਮ ਕਰ ਕੇ ਆ ਫਸਿਆ ਹਾਂ। ਉਹ ਮਨ ਵਿਚ ਬਹੁਤ ਡਰ ਗਿਆ ਅਤੇ ਉੱਚਾ ਸਾਹ ਤਕ ਨ ਲਿਆ।੧੧। (ਉਹ ਇਸਤਰੀ) ਪਤੀ ਨਾਲ ਕਾਮ ਕ੍ਰੀੜਾ ਕਰ ਕੇ ਗਲੇ ਨਾਲ ਲਿਪਟੀ ਰਹੀ। ਰਾਜੇ ਨੂੰ ਸਿਰ੍ਹਾਣਾ ਬਣਾ ਕੇ ਉਹ ਮੌਜ ਨਾਲ ਸੁਤੇ ਰਹੇ।੧੨।

ਸਵੇਰੇ ਹੁੰਦੇ ਸਾਰ ਪਤੀ ਉਠ ਕੇ ਚਲਾ ਗਿਆ। (ਉਸ ਨੇ) ਰਾਜੇ ਨਾਲ ਵੀ ਕਾਮ-ਕ੍ਰੀੜਾ ਕੀਤੀ ਅਤੇ ਸਿਰ੍ਹਾਣੇ ਤੋਂ ਕਢ ਕੇ ਤੁਰਤ ਘਰ ਪਹੁੰਚਾ ਦਿੱਤਾ।੧੩। ਜਗਤ ਵਿਚ ਜੋ ਸਿਆਣੇ ਹੋ ਕੇ ਇਸਤਰੀ ਨਾਲ ਪਿਆਰ ਕਰਦੇ ਹਨ, ਉਨ੍ਹਾਂ ਨੂੰ ਚਿਤ ਵਿਚ ਮਹਾ ਮੂਰਖ ਸਮਝਣਾ ਚਾਹੀਦਾ ਹੈ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਵੀਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੦। ੩੭੯। ਚਲਦਾ।*

*ਦੋਹਰਾ*

ਰਾਜੇ ਨੇ ਪੁੱਤਰ ਨੂੰ ਪਕੜ ਕੇ ਬੰਦੀਖਾਨੇ ਵਿਚ ਭੇਜ ਦਿੱਤਾ। ਸਵੇਰ ਵੇਲੇ ਮੰਤ੍ਰੀ ਸਹਿਤ ਫਿਰ ਬੁਲਾ ਲਿਆ।੧। ਰਾਜੇ ਨੇ ਪਸੰਨ ਹੋ ਕੇ ਮੰਤ੍ਰੀਆਂ ਨੂੰ ਇਸ ਤਰ੍ਹਾਂ ਕਿਹਾ ਕਿ ਚਤੁਰ ਇਸਤਰੀਆਂ ਅਤੇ ਪੁਰਸ਼ਾਂ ਦੇ ਚਰਿਤ੍ਰ-ਪ੍ਰਸੰਗ ਮੈਨੂੰ ਸੁਣਾਓ।੨। ਸਤਲੁਜ ਨਦੀ ਦੇ ਕੰਢੇ ਆਨੰਦਪੁਰ ਨਾਂ ਦਾ ਇਕ ਪਿੰਡ ਸੀ ਜੋ ਨੈਣਾਂ ਦੇਵੀ ਪਰਬਤ ਦੇ ਨੇੜੇ ਕਹਿਲੂਰ ਖੇਤਰ (ਰਿਆਸਤ) ਵਿਚ ਸੀ।੩।

ਉਥੇ ਸਿੱਖ ਫ਼ਿਰਕੇ ('ਸਾਖਾ') ਦੇ ਬਹੁਤ ਲੋਕ ਪ੍ਰਸੰਨ ਚਿਤ ਨਾਲ ਆਉਂਦੇ ਸਨ ਅਤੇ ਮਨ ਇਛਿਤ ਅਤੇ ਮੂੰਹ ਮੰਗੇ ਵਰ ਪ੍ਰਾਪਤ ਕਰ ਕੇ ਘਰਾਂ ਨੂੰ ਪਰਤਦੇ ਸਨ।੪। ਇਕ ਧਨਵਾਨ ਦੀ ਇਸਤਰੀ ਉਸ ਨਗਰ ਵਿਚ ਆ ਕੇ ਅਤੇ (ਉਥੋਂ ਦੇ) ਰਾਜੇ ਨੂੰ ਵੇਖ ਕੇ ਵਿਛੋੜੇ ਦੇ ਬਾਣ ਨਾਲ ਵਿੰਨ੍ਹੀ ਹੋਈ ਦੁਖੀ ਹੋ ਗਈ।੫। ਮਗਨ ਨਾਂ ਦਾ ਇਕ (ਵਿਅਕਤੀ) ਉਸ (ਰਾਜੇ) ਦਾ ਦਾਸ ਸੀ। ਉਸ ਨੂੰ ਉਸ ਨੇ ਬੁਲਾ ਲਿਆ। ਉਸ ਨੂੰ ਕੁਝ ਧਨ ਦੇ ਕੇ ਇਸ ਤਰ੍ਹਾਂ ਸਮਝਾਇਆ।੬।

ਤੁਹਾਡੇ ਨਗਰ ਵਿਚ ਜੋ ਰਾਜਾ ਰਹਿੰਦਾ ਹੈ, ਮੈਨੂੰ ਉਸ ਨਾਲ ਮਿਲਾ ਦੇ। ਉਸ ਨਾਲ ਮੇਲ ਹੋ ਜਾਣ ਤੇ ਮੈਂ ਤੈਨੂੰ ਬਹੁਤ ਧਨ ਦਿਆਂਗੀ।੭। ਮਗਨ ਧਨ ਦੇ ਲਾਲਚ ਵਿਚ ਲਗ ਕੇ ਰਾਜੇ ਕੋਲ ਆ ਗਿਆ। ਹੱਥ ਜੋੜ ਕੇ ਅਤੇ ਪੈਰੀਂ ਪੈ ਕੇ ਇਸ ਤਰ੍ਹਾਂ ਬੇਨਤੀ ਕੀਤੀ।੮। ਆਪ ਜੋ ਮੰਤ੍ਰ ਸਿਖਣਾ ਚਾਹੁੰਦੇ ਸੀ, ਉਹ ਮੇਰੇ ਹੱਥ ਆ ਗਿਆ ਹੈ। ਜੋ ਮੈਂ ਤੁਹਾਨੂੰ ਕਰਨ ਲਈ ਕਹਾਂ, ਉਹੋ ਤੁਸੀਂ ਕਰੋ।੯।

*ਭੁਜੰਗ ਛੰਦ*

ਚਲਿਯੋ ਧਾਰਿ ਆਤੀਤ ਕੋ ਭੇਸ ਰਾਈ। ਮਨਾਪਨ ਬਿਖੈ ਸ੍ਰੀ ਭਗੌਤੀ ਮਨਾਈ।
ਚਲਿਯੋ ਸੋਤ ਤਾ ਕੇ ਫਿਰਿਯੋ ਨਾਹਿ ਫੇਰੇ। ਧਸ੍ਯੋ ਜਾਇ ਕੈ ਵਾ ਤ੍ਰਿਯਾ ਕੇ ਸੁ ਡੇਰੇ। ੧੦।

*ਚੌਪਈ*

ਲਖਿ ਤ੍ਰਿਯ ਤਾਹਿ ਸੁ ਭੇਖ ਬਨਾਯੋ। ਫੂਲ ਪਾਨ ਅਰੁ ਕੈਫ ਮੰਗਾਯੋ।
ਆਗੇ ਟਰਿ ਤਾ ਕੋ ਤਿਨ ਲੀਨਾ। ਚਿਤ ਕਾ ਸੋਕ ਦੂਰਿ ਕਰਿ ਦੀਨਾ। ੧੧।

*ਦੋਹਰਾ*

ਬਸਤ੍ਰ ਪਹਿਰਿ ਬਹੁ ਮੋਲ ਕੇ ਅਤਿਥ ਭੇਸ ਕੋ ਡਾਰਿ।
ਤਵਨ ਸੇਜ ਸੋਭਿਤ ਕਰੀ ਉਤਮ ਭੇਖ ਸੁਧਾਰਿ। ੧੨।
ਤਬ ਤਾ ਸੋ ਤ੍ਰਿਯ ਯੌ ਕਹੀ ਭੋਗ ਕਰਹੁ ਮੁਹਿ ਸਾਥ।
ਪਸੁ ਪਤਾਰਿ ਦੁਖ ਦੈ ਘਨੋ ਮੈ ਬੇਚੀ ਤਵ ਹਾਥ। ੧੩।
ਰਾਇ ਚਿਤ ਚਿੰਤਾ ਕਰੀ ਬੈਠੇ ਤਾਹੀ ਠੌਰ।
ਮੰਤ੍ਰ ਲੈਨ ਆਯੋ ਹੁਤੋ ਭਈ ਔਰ ਕੀ ਔਰ। ੧੪।

*ਅੜਿਲ*

ਭਏ ਪੂਜ ਤੋ ਕਹਾ ਗੁਮਾਨ ਨ ਕੀਜਿਯੈ।
ਧਨੀ ਭਏ ਤੋ ਦੁਖ੍ਯਨ ਨਿਧਨ ਨ ਦੀਜਿਯੈ।
ਰੂਪ ਭਯੋ ਤੋ ਕਹਾ ਐਂਠ ਨਹਿ ਠਾਨਿਯੈ।
ਹੋ ਧਨ ਜੋਬਨ ਦਿਨ ਚਾਰਿ ਪਾਹੁਨੋ ਜਾਨਿਯੈ। ੧੫।

*ਛੰਦ*

ਧਰਮ ਕਰੇ ਸੁਭ ਜਨਮ ਧਰਮ ਤੇ ਰੂਪਹਿ ਪੈਯੈ।
ਧਰਮ ਕਰੇ ਧਨ ਧਾਮ ਧਰਮ ਤੇ ਰਾਜ ਸੁਹੈਯੈ।
ਕਹਿਯੋ ਤੁਹਾਰੋ ਮਾਨਿ ਧਰਮ ਕੈਸੇ ਕੈ ਛੋਰੋ।
ਮਹਾ ਨਰਕ ਕੇ ਬੀਚ ਦੇਹ ਅਪਨੀ ਕ੍ਯੋ ਬੋਰੋ। ੧੬।
ਕਹਿਯੋ ਤੁਮਾਰੋ ਮਾਨਿ ਭੋਗ ਤੋਸੋ ਨਹਿ ਕਰਿਹੋ।
ਕੁਲਿ ਕਲੰਕ ਕੇ ਹੇਤ ਅਧਿਕ ਮਨ ਭੀਤਰ ਡਰਿਹੋ।
ਛੋਰਿ ਬ੍ਯਾਹਿਤਾ ਨਾਰਿ ਕੇਲ ਤੋ ਸੋ ਨ ਕਮਾਊ।
ਧਰਮਰਾਜ ਕੀ ਸਭਾ ਠੌਰ ਕੈਸੇ ਕਰਿ ਪਾਊ। ੧੭।

*ਦੋਹਰਾ*

ਕਾਮਾਤੁਰ ਹ੍ਵੈ ਜੋ ਤ੍ਰਿਯਾ ਆਵਤ ਨਰ ਕੇ ਪਾਸ।
ਮਹਾ ਨਰਕ ਸੋ ਡਾਰਿਯੈ ਦੈ ਜੋ ਜਾਨ ਨਿਰਾਸ। ੧੮।
ਪਾਇ ਪਰਤ ਮੋਰੋ ਸਦਾ ਪੂਜ ਕਹਤ ਹੈ ਮੋਹਿ।
ਤਾ ਸੋ ਰੀਝ ਰਮ੍ਯੋ ਚਹਤ ਲਾਜ ਨ ਆਵਤ ਤੋਹਿ। ੧੯।

*ਭੁਜੰਗ ਛੰਦ*

ਉਹ ਰਾਜਾ ਸਾਧ ਦਾ ਭੇਸ ਧਾਰ ਕੇ ਅਤੇ ਆਪਣੇ ਮਨ ਵਿਚ ਭਗਵਤੀ ਦਾ ਸਿਮਰਨ ਕਰਦਾ ਹੋਇਆ ਚਲ ਪਿਆ। (ਉਹ) ਸੌਣ ਵੇਲੇ ਉਸ ਵਲ ਚਲ ਪਿਆ ਅਤੇ ਫਿਰ ਵਾਪਸ ਨ ਮੁੜਿਆ; ਸਿਧਾ ਉਸ ਇਸਤਰੀ ਦੇ ਡੇਰੇ ਜਾ ਪਹੁੰਚਿਆ।੧0।

*ਚੌਪਈ*

ਇਸਤਰੀ ਨੇ ਉਸ ਨੂੰ ਵੇਖ ਕੇ (ਆਪਣਾ) ਸਰੂਪ ਸੰਵਾਰਿਆ। ਫੂਲ, ਪਾਨ ਅਤੇ ਸ਼ਰਾਬ ਮੰਗਾਈ। ਉਸ ਨੇ ਰਾਜੇ ਨੂੰ ਅਗੋਂ ਲਿਆ ਅਤੇ ਆਪਣੇ ਚਿਤ ਦਾ ਦੁਖ ਦੂਰ ਕਰ ਦਿੱਤਾ।੧੧।

*ਦੋਹਰਾ*

(ਰਾਜੇ ਨੇ) ਸਾਧ ਦੇ ਭੇਸ ਨੂੰ ਉਤਾਰ ਕੇ ਵੱਡ ਮੁਲੇ ਬਸਤ੍ਰ ਪਾ ਲਏ। ਚੰਗੀ ਤਰ੍ਹਾਂ ਸੁਸਜਿਤ ਹੋ ਕੇ ਉਸ ਦੀ ਸੇਜ ਨੂੰ ਸੁਸ਼ੋਭਿਤ ਕੀਤਾ।੧੨। ਤਦ ਉਸ ਨੂੰ ਇਸਤਰੀ ਨੇ ਇਸ ਤਰ੍ਹਾਂ ਕਿਹਾ ਕਿ ਮੇਰੇ ਨਾਲ ਰਤੀ-ਕ੍ਰੀੜਾ ਕਰੋ ਕਿਉਂਕਿ ਸ਼ਿਵ ਦੇ ਵੈਰੀ (ਕਾਮ ਦੇਵ) ਨੇ ਮੈਨੂੰ ਬਹੁਤ ਦੁਖ ਦਿੱਤਾ ਹੈ, (ਇਸ ਲਈ) ਮੈਂ ਤੁਹਾਡੇ ਹੱਥ ਵਿਚ ਵਿਕ ਚੁਕੀ ਹਾਂ।੧੩। ਰਾਜੇ ਨੇ ਉਸ ਥਾਂ ਤੇ ਬੈਠ ਕੇ ਮਨ ਵਿਚ ਵਿਚਾਰ ਕੀਤਾ ਕਿ (ਮੈਂ ਤਾਂ) ਮੰਤਰ ਲੈਣ ਆਇਆ ਸਾਂ, (ਪਰ ਇਥੇ ਤਾਂ) ਹੋਰ ਦੀ ਹੋਰ ਹੀ (ਗੱਲ) ਬਣ ਗਈ ਹੈ।੧੪।

*ਅੜਿਲ*

(ਇਸਤਰੀ ਨੇ ਕਿਹਾ) ਜੇ ਪੂਜਣ ਯੋਗ ਹੋ ਗਏ ਤਾਂ ਕੀ ਹੋ ਗਿਆ, (ਫਿਰ ਵੀ) ਹੰਕਾਰ ਨਹੀਂ ਕਰਨਾ ਚਾਹੀਦਾ। ਜੇ ਧਨਵਾਨ ਹੋ ਗਏ ਤਾਂ ਨਿਰਧਨਾਂ ਨੂੰ ਦੁਖ ਨਹੀਂ ਦੇਣਾ ਚਾਹੀਦਾ। ਜੇ ਰੂਪਵਾਨ ਹੋ ਗਏ ਤਾਂ ਕੀ ਹੋਇਆ, ਆਕੜਨਾ ਨਹੀਂ ਚਾਹੀਦਾ। ਧਨ ਅਤੇ ਜੋਬਨ ਨੂੰ ਚਾਰ ਦਿਨਾਂ ਦਾ ਪ੍ਰਾਹੁਣਾ ਹੀ ਸਮਝਣਾ ਚਾਹੀਦਾ ਹੈ।੧੫।

*ਛੰਦ*

(ਰਾਜੇ ਨੇ ਕਿਹਾ) ਧਰਮ (ਕਰਮ) ਕਰਨ ਨਾਲ ਸ਼ੁਭ ਜਨਮ (ਪ੍ਰਾਪਤ ਹੁੰਦਾ ਹੈ) ਅਤੇ ਧਰਮ ਤੋਂ ਹੀ ਰੂਪ ਦੀ ਪ੍ਰਾਪਤੀ ਹੁੰਦੀ ਹੈ। ਧਰਮ (ਕਰਮ) ਕਰਨ ਨਾਲ ਧਨ ਅਤੇ ਧਾਮ (ਮਿਲਦੇ ਹਨ) ਅਤੇ ਧਰਮ (ਕਰਮ) ਨਾਲ ਹੀ ਰਾਜ ਸ਼ੋਭਾਸ਼ਾਲੀ ਹੁੰਦਾ ਹੈ। ਤੇਰਾ ਕਿਹਾ ਮੰਨ ਕੇ (ਮੈਂ) ਧਰਮ ਨੂੰ ਕਿਸ ਤਰ੍ਹਾਂ ਛਡ ਦਿਆਂ ਅਤੇ ਆਪਣੀ ਦੇਹ ਨੂੰ ਮਹਾ ਨਰਕ ਵਿਚ ਕਿਉਂ ਡੋਬਾਂ।੧੬।

ਤੇਰਾ ਕਿਹਾ ਮਨ ਕੇ ਮੈਂ ਤੇਰੇ ਨਾਲ ਰਤੀ-ਕ੍ਰੀੜਾ ਨਹੀਂ ਕਰਾਂਗਾ। ਕੁਲ ਨੂੰ ਕਲੰਕ ਲਗ ਜਾਣ ਕਰ ਕੇ (ਮੈਂ) ਮਨ ਵਿਚ ਬਹੁਤ ਡਰਦਾ ਹਾਂ। (ਮੈਂ ਆਪਣੀ) ਵਿਆਹੀ ਹੋਈ ਇਸਤਰੀ ਨੂੰ ਛਡ ਕੇ ਤੇਰੇ ਨਾਲ ਕਾਮ-ਕੇਲ ਨਹੀਂ ਕਰਾਂਗਾ। (ਅਜਿਹਾ ਕਰਨ ਨਾਲ ਮੈਂ) ਧਰਮਰਾਜ ਦੀ ਸਭਾ ਵਿਚ ਸਥਾਨ ਕਿਸ ਤਰ੍ਹਾਂ ਪ੍ਰਾਪਤ ਕਰਾਂਗਾ।੧੭।

*ਦੋਹਰਾ*

(ਇਸਤਰੀ ਨੇ ਉੱਤਰ ਦਿੱਤਾ) ਕਾਮ ਤੋਂ ਦੁਖੀ ਹੋ ਕੇ ਜੇ (ਕੋਈ) ਇਸਤਰੀ ਮਰਦ ਕੋਲ ਆਉਂਦੀ ਹੈ, ਜੋ (ਮਰਦ ਉਸ ਨੂੰ) ਨਿਰਾਸ ਜਾਣ ਦਿੰਦਾ ਹੈ, (ਉਸ ਨੂੰ) ਮਹਾਨ ਨਰਕ ਵਿਚ ਸੁਟਣਾ ਚਾਹੀਦਾ ਹੈ।੧੮। (ਰਾਜੇ ਨੇ ਕਿਹਾ) (ਤੂੰ) ਸਦਾ ਮੇਰੇ ਪੈਰੀਂ ਪੈਂਦੀ ਹੈਂ ਅਤੇ ਮੇਰੀ ਪੂਜਾ ਕਰਦੀ ਹੈਂ। ਉਸ (ਵਿਅਕਤੀ) ਨਾਲ ਰੀਝ ਕੇ ਤੂੰ ਕਾਮ-ਕੇਲ ਕਰਨਾ ਚਾਹੁੰਦੀ ਹੈਂ, ਕੀ ਤੈਨੂੰ ਲੱਜਾ ਨਹੀਂ ਆਉਂਦੀ।੧੯।

ਕ੍ਰਿਸਨ ਪੂਜ ਜਗ ਕੇ ਭਏ ਕੀਨੀ ਰਾਸਿ ਬਨਾਇ।
ਭੋਗ ਰਾਧਿਕਾ ਸੋ ਕਰੇ ਪਰੇ ਨਰਕ ਨਹਿ ਜਾਇ। ੨੦।
ਪੰਚ ਤਤ ਲੈ ਬ੍ਰਹਮ ਕਰ ਕੀਨੀ ਨਰ ਕੀ ਦੇਹ।
ਕੀਯਾ ਆਪ ਹੀ ਤਿਨ ਬਿਖੈ ਇਸਤ੍ਰੀ ਪੁਰਖ ਸਨੇਹ। ੨੧।

*ਚੌਪਈ*

ਤਾ ਤੇ ਆਨ ਰਮੋ ਮੋਹਿ ਸੰਗਾ। ਬ੍ਯਾਪਤ ਮੁਰ ਤਨ ਅਧਿਕ ਅਨੰਗਾ।
ਆਜ ਮਿਲੇ ਤੁਮਰੇ ਬਿਨੁ ਮਰਿਹੋ। ਬਿਰਹਾਨਲ ਕੇ ਭੀਤਰਿ ਜਰਿਹੋ। ੨੨।

*ਦੋਹਰਾ*

ਅੰਗ ਤੇ ਭਯੋ ਅਨੰਗ ਤੌਂ ਦੇਤ ਮੋਹਿ ਦੁਖ ਆਇ।
ਮਹਾ ਰੁਦ੍ਰ ਜੂ ਕੋ ਪਕਰਿ ਤਾਹਿ ਨ ਦਯੋ ਜਰਾਇ। ੨੩।

*ਛੰਦ*

ਧਰਹੁ ਧੀਰਜ ਮਨ ਬਾਲ ਮਦਨ ਤੁਮਰੋ ਕਸ ਕਰਿ ਹੈ।
ਮਹਾ ਰੁਦ੍ਰ ਕੋ ਧ੍ਯਾਨ ਧਰੋ ਮਨ ਬੀਚ ਸੁ ਡਰਿ ਹੈ।
ਹਮ ਨ ਤੁਮਾਰੇ ਸੰਗ ਭੋਗ ਰੁਚਿ ਮਾਨਿ ਕਰੈਗੇ।
ਤ੍ਯਾਗਿ ਧਰਮ ਕੀ ਨਾਰਿ ਤੋਹਿ ਕਬਹੂੰ ਨ ਬਰੈਗੇ। ੨੪।

*ਅੜਿਲ*

ਕਹਿਯੋ ਤਿਹਾਰੋ ਮਾਨਿ ਭੋਗ ਤੋਸੋ ਕ੍ਯੋ ਕਰਿਯੈ।
ਘੋਰ ਨਰਕ ਕੇ ਬੀਚ ਜਾਇ ਪਰਬੇ ਤੇ ਡਰਿਯੈ।
ਤਬ ਆਲਿੰਗਨ ਕਰੇ ਧਰਮ ਅਰਿ ਕੈ ਮੁਹਿ ਗਹਿ ਹੈ।
ਹੋ ਅਤਿ ਅਪਜਸ ਕੀ ਕਥਾ ਜਗਤ ਮੋ ਕੌ ਨਿਤਿ ਕਹਿ ਹੈ। ੨੫।

ਚਲੈ ਨਿੰਦ ਕੀ ਕਥਾ ਬਕਤ੍ਰ ਕਸ ਤਿਸੈ ਦਿਖੈਹੋ।
ਧਰਮ ਰਾਜ ਕੀ ਸਭਾ ਜ੍ਵਾਬ ਕੈਸੇ ਕਰਿ ਦੈਹੌ।
ਛਾਡਿ ਯਰਾਨਾ ਬਾਲ ਖ੍ਯਾਲ ਹਮਰੇ ਨਹਿ ਪਰਿਯੈ।
ਕਹੀ ਸੁ ਹਮ ਸੋ ਕਹੀ ਬਹੁਰਿ ਯਹ ਕਹਿਯੋ ਨ ਕਰਿਯੈ। ੨੬।

ਨ੍ਰਿਪ ਕੁਅਰਿ ਯੌਂ ਕਹੀ ਭੋਗ ਮੋ ਸੌ ਪਿਯ ਕਰਿਯੈ।
ਪਰੇ ਨ ਨਰਕ ਕੇ ਬੀਚ ਅਧਿਕ ਚਿਤ ਮਾਹਿ ਨ ਡਰਿਯੈ।
ਨਿੰਦ ਤਿਹਾਰੀ ਲੋਗ ਕਹਾ ਕਰਿ ਕੈ ਮੁਖ ਕਰਿ ਹੈ।
ਤ੍ਰਾਸ ਤਿਹਾਰੇ ਸੌਂ ਸੁ ਅਧਿਕ ਚਿਤ ਭੀਤਰ ਡਰਿ ਹੈ। ੨੭।

ਤੌਂ ਕਰਿ ਹੈ ਕੋਊ ਨਿੰਦ ਕਛੂ ਜਬ ਭੇਦ ਲਹੈਂਗੇ।
ਜੌਂ ਲਖਿ ਹੈ ਕੋਊ ਬਾਤ ਤ੍ਰਾਸ ਤੇ ਮੋਨਿ ਰਹੈਂਗੇ।
ਆਜੁ ਹਮਾਰੇ ਸਾਥ ਮਿਤ੍ਰ ਰੁਚਿ ਸੌ ਰਤਿ ਕਰਿਯੈ।
ਹੋ ਨਾਤਰ ਛਾਡੌਂ ਟਾਂਗ ਤਰੇ ਅਬਿ ਹੋਇ ਨਿਕਰਿਯੈ। ੨੮।

(ਇਸਤਰੀ ਨੇ ਉੱਤਰ ਵਿਚ ਕਿਹਾ) ਕ੍ਰਿਸ਼ਨ ਜਗਤ ਵਿਚ ਪੂਜੇ ਜਾਂਦੇ ਸਨ, ਉਨ੍ਹਾਂ ਨੇ ਵੀ ਰਾਸ-ਲੀਲਾ ਰਚੀ ਸੀ। (ਉਹ) ਰਾਧਾ ਨਾਲ ਰਤੀ-ਕ੍ਰੀੜਾ ਕਰਦੇ ਸਨ (ਪਰ ਉਹ) ਨਰਕ ਵਿਚ ਨਹੀਂ ਪਏ।੨੦। ਬ੍ਰਹਮ (ਜਾਂ ਬ੍ਰਹਮਾ) ਨੇ ਪੰਜ ਤੱਤਾਂ ਤੋਂ ਮਰਦ ਦੀ ਦੇਹ ਬਣਾਈ ਹੈ ਅਤੇ ਆਪ ਹੀ ਉਸ ਵਿਚ ਇਸਤਰੀ-ਪੁਰਸ਼ ਦੇ ਪਿਆਰ ਦੀ ਵਿਵਸਥਾ ਕੀਤੀ ਹੈ।੨੧।

*ਚੌਪਈ*

ਇਸ ਲਈ ਮੇਰੇ ਨਾਲ ਕਾਮ-ਕੇਲ ਕਰੋ, (ਕਿਉਂਕਿ) ਮੇਰੇ ਸ਼ਰੀਰ ਵਿਚ ਕਾਮ ਭਾਵ ਬਹੁਤ ਪਸਰ ਗਿਆ ਹੈ। ਅਜ ਤੁਹਾਡੇ ਨਾਲ ਸੰਯੋਗ ਪ੍ਰਾਪਤ ਕੀਤੇ ਬਿਨਾ ਮਰ ਜਾਵਾਂਗੀ ਅਤੇ ਵਿਯੋਗ ਦੀ ਅੱਗ ਵਿਚ ਸੜ ਜਾਵਾਂਗੀ।੨੨।

*ਦੋਹਰਾ*

(ਮੇਰੇ) ਸ਼ਰੀਰ ਵਿਚ ਕਾਮ ਪਸਰ ਗਿਆ ਹੈ ਅਤੇ ਮੈਨੂੰ ਆ ਕੇ ਬਹੁਤ ਦੁਖ ਦਿੰਦਾ ਹੈ। ਉਸ ਨੂੰ ਸ਼ਿਵ ਜੀ ਨੇ ਪਕੜ ਕੇ ਸਾੜ ਹੀ ਕਿਉਂ ਨ ਦਿੱਤਾ (ਤਾਂ ਜੋ ਮੇਰੀ ਅਜਿਹੀ ਦਸ਼ਾ ਨ ਕਰ ਸਕਦਾ)।੨੩।

*ਛੰਦ*

(ਰਾਜੇ ਨੇ ਕਿਹਾ) ਹੇ ਬਾਲਾ! ਮਨ ਵਿਚ ਧੀਰਜ ਧਰ, ਕਾਮ ਦੇਵ ਤੇਰਾ ਕੀ ਕਰੇਗਾ? (ਤੂੰ) ਮਨ ਵਿਚ ਮਹਾ ਰੁਦ੍ਰ ਦਾ ਧਿਆਨ ਧਰ, ਉਹ ਡਰ ਜਾਵੇਗਾ। ਮੈਂ ਤੇਰੇ ਨਾਲ ਰੁਚੀ ਪੂਰਵਕ ਕਾਮ-ਕ੍ਰੀੜਾ ਨਹੀਂ ਕਰਾਂਗਾ। (ਮੈਂ ਆਪਣੀ) ਧਰਮ ਪਤਨੀ ਨੂੰ ਛਡ ਕੇ ਤੈਨੂੰ ਕਦੇ ਵੀ ਨਹੀਂ ਵਰਾਂਗਾ।੨੪।

*ਅੜਿਲ*

ਤੇਰਾ ਕਿਹਾ ਮਨ ਕੇ (ਮੈਂ) ਤੇਰੇ ਨਾਲ ਕਾਮ-ਕ੍ਰੀੜਾ ਕਿਉਂ ਕਰਾਂ? (ਮੈਂ) ਭਿਆਨਕ ਨਰਕ ਵਿਚ ਜਾ ਪੈਣ ਤੋਂ ਡਰਦਾ ਹਾਂ। ਤੇਰੇ ਨਾਲ ਸੰਯੋਗ ਕਰਨ ਨਾਲ ਮੈਂ ਧਰਮ ਦੇ ਵੈਰੀ ਨੂੰ ਗ੍ਰਹਿਣ ਕਰਾਂਗਾ (ਅਰਥਾਤ ਧਰਮ ਦੇ ਉਲਟ ਕੰਮ ਕਰਾਂਗਾ)। (ਇਸ ਨਾਲ) ਜਗਤ ਵਿਚ ਨਿੱਤ ਮੇਰੇ ਅਪਜਸ ਦੀ ਕਥਾ ਚਲ ਪਏਗੀ।੨੫।

ਨਿੰਦਿਆ ਦੀ ਕਥਾ ਚਲ ਪੈਣ ਨਾਲ (ਮੈਂ ਆਪਣਾ) ਮੂੰਹ (ਜਗਤ ਨੂੰ) ਕਿਵੇਂ ਦਿਖਾਵਾਂਗਾ। ਧਰਮਰਾਜ ਦੀ ਸਭਾ ਵਿਚ (ਸੁਆਲਾਂ ਦਾ) ਉੱਤਰ ਕਿਸ ਤਰ੍ਹਾਂ ਦਿਆਂਗਾ। ਹੇ ਬਾਲਾ! ਮੇਰੇ ਨਾਲ ਯਾਰਾਨਾ ਛਡ ਦੇ ਅਤੇ ਮੇਰੇ ਖਿਆਲ ਨ ਪੈ। (ਜੋ) ਮੈਨੂੰ ਕਹਿ ਦਿੱਤਾ, ਸੋ ਕਹਿ ਦਿੱਤਾ, ਫਿਰ (ਅਜਿਹਾ) ਕਹਿਣ ਦਾ (ਉਦਮ) ਨ ਕਰਨਾ।੨੬।

ਨ੍ਰਿਪ ਕੁਅਰਿ (ਕੌਰ) ਨੇ ਇਸ ਤਰ੍ਹਾਂ ਕਿਹਾ ਕਿ ਹੇ ਪ੍ਰਿਯ! (ਜੇ ਤੁਸੀਂ) ਮੇਰੇ ਨਾਲ ਭੋਗ ਕਰੋਗੇ ਤਾਂ ਨਰਕ ਵਿਚ ਨਹੀਂ ਪਵੋਗੇ, (ਇਸ ਲਈ) ਚਿਤ ਵਿਚ ਬਹੁਤ ਨ ਡਰੋ। ਤੁਹਾਡੀ ਨਿੰਦਿਆ ਲੋਕੀ ਕਿਵੇਂ ਮੂੰਹ ਨਾਲ ਕਰਨਗੇ (ਕਿਉਂਕਿ) ਉਹ ਤੁਹਾਡੇ ਡਰ ਤੋਂ ਮਨ ਵਿਚ ਬਹੁਤ ਭੈ ਭੀਤ ਹੁੰਦੇ ਹਨ।੨੭।

ਤਦ ਹੀ ਕੋਈ ਤੁਹਾਡੀ ਨਿੰਦਿਆ ਕਰੇਗਾ, ਜਦ (ਉਸ ਨੂੰ ) ਭੇਦ ਪਤਾ ਲਗੇਗਾ। ਜੇ ਕੋਈ ਗੱਲ ਜਾਣ ਵੀ ਲਏਗਾ ਤਾਂ ਤੁਹਾਡੇ ਡਰ ਦੇ ਮਾਰੇ ਚੁਪ ਹੀ ਰਹੇਗਾ। ਹੇ ਮਿਤਰ! ਅਜ (ਤੁਸੀਂ) ਮੇਰੇ ਨਾਲ ਰੁਚੀ ਪੂਰਵਕ ਰਤੀ-ਕ੍ਰੀੜਾ ਕਰੋ, ਨਹੀਂ ਤਾਂ ਹੁਣ ਮੇਰੀ ਟੰਗ ਹੇਠੋਂ ਨਿਕਲ ਕੇ ਚਲੇ ਜਾਓ।੨੮।

ਟਾਂਗ ਤਰੇ ਸੋ ਜਾਇ ਕੇਲ ਕੈ ਜਾਹਿ ਨ ਆਵੈ।
ਬੈਠਿ ਨਿਫੂੰਸਕ ਰਹੈ ਰੈਨਿ ਸਿਗਰੀ ਨ ਬਜਾਵੈ।
ਬਧੇ ਧਰਮ ਕੇ ਮੈ ਨ ਭੋਗ ਤੁਹਿ ਸਾਥ ਕਰਤ ਹੋ।
ਜਗ ਅਪਜਸ ਕੇ ਹੇਤ ਅਧਿਕ ਚਿਤ ਬੀਚ ਡਰਤ ਹੋ। ੨੯।

ਕੋਟਿ ਜਤਨ ਤੁਮ ਕਰੋ ਭਜੇ ਬਿਨੁ ਤੋਹਿ ਨ ਛੋਰੋ।
ਗਹਿ ਆਪਨ ਕਰ ਆਜੁ ਸਗਰ ਤੋ ਕੋ ਨਿਸ ਭੋਰੋ।
ਮੀਤ ਤਿਹਾਰੇ ਹੇਤ ਕਾਸਿ ਕਰਵਤ ਹੂੰ ਲੈਹੋ।
ਹੋ ਧਰਮਰਾਜ ਕੀ ਸਭਾ ਜ੍ਵਾਬ ਠਾਢੀ ਹ੍ਵੈ ਦੈਹੋ। ੩੦।

ਆਜੁ ਪਿਯਾ ਤਵ ਸੰਗ ਸੇਜੁ ਰੁਚਿ ਮਾਨ ਸੁਹੈ ਹੋ।
ਮਨ ਭਾਵਤ ਕੋ ਭੋਗ ਰੁਚਿਤ ਚਿਤ ਮਾਹਿ ਕਮੈ ਹੋ।
ਆਜੁ ਸੁ ਰਤਿ ਸਭ ਰੈਨਿ ਭੋਗ ਸੁੰਦਰ ਤਵ ਕਰਿਹੋ।
ਸਿਵ ਬੈਰੀ ਕੋ ਦਰਪ ਸਕਲ ਮਿਲਿ ਤੁਮੈ ਪ੍ਰਹਰਿਹੋ। ੩੧।

*ਰਾਇ ਬਾਚ*

ਪ੍ਰਥਮ ਛਤ੍ਰਿ ਕੇ ਧਾਮ ਦਿਯੋ ਬਿਧਿ ਜਨਮ ਹਮਾਰੋ।
ਬਹੁਰਿ ਜਗਤ ਕੇ ਬੀਚ ਕਿਯੋ ਕੁਲ ਅਧਿਕ ਉਜਿਯਾਰੋ।
ਬਹੁਰਿ ਸਭਨ ਮੈ ਬੈਠਿ ਆਪੁ ਕੋ ਪੂਜ ਕਹਾਊ।
ਹੋ ਰਮੋ ਤੁਹਾਰੇ ਸਾਥ ਨੀਚ ਕੁਲ ਜਨਮਹਿ ਪਾਊ। ੩੨।

ਕਹਾ ਜਨਮ ਕੀ ਬਾਤ ਜਨਮ ਸਭ ਕਰੇ ਤਿਹਾਰੇ।
ਰਮੋ ਨ ਹਮ ਸੋ ਆਜੁ ਐਸ ਘਟਿ ਭਾਗ ਹਮਾਰੇ।
ਬਿਰਹ ਤਿਹਾਰੇ ਲਾਲ ਬੈਠਿ ਪਾਵਕ ਮੋ ਬਰਿਯੈ।
ਹੋ ਪੀਵ ਹਲਾਹਲ ਆਜੁ ਮਿਲੇ ਤੁਮਰੇ ਬਿਨੁ ਮਰਿਯੈ। ੩੩।

*ਦੋਹਰਾ*

ਰਾਇ ਡਰਿਯੋ ਜਉ ਦੈ ਮੁਝੈ ਸ੍ਰੀ ਭਗਵਤਿ ਕੀ ਆਨ।
ਸੰਕ ਤ੍ਯਾਗ ਯਾ ਸੋ ਰਮੋ ਕਰਿਹੌ ਨਰਕ ਪਯਾਨ। ੩੪।
ਚਿਤ ਕੇ ਸੋਕ ਨਿਵਰਤ ਕਰਿ ਰਮੋ ਹਮਾਰੇ ਸੰਗ।
ਮਿਲੇ ਤਿਹਾਰੇ ਬਿਨੁ ਅਧਿਕ ਬ੍ਯਾਪਤ ਮੋਹਿ ਅਨੰਗ। ੩੫।
ਨਰਕ ਪਰਨ ਤੇ ਮੈ ਡਰੋ ਕਰੋ ਨ ਤੁਮ ਸੋ ਸੰਗ।
ਤੋ ਤਨ ਮੋ ਤਨ ਕੈਸਊ ਬ੍ਯਾਪਤ ਅਧਿਕ ਅਨੰਗ। ੩੬।

*ਛੰਦ*

ਤਰੁਨ ਕਰਿਯੋ ਬਿਧਿ ਤੋਹਿ ਤਰੁਨਿ ਹੀ ਦੇਹ ਹਮਾਰੋ।
ਲਖੇ ਤੁਮੈ ਤਨ ਆਜੁ ਮਦਨ ਬਸਿ ਭਯੋ ਹਮਾਰੋ।
ਮਨ ਕੋ ਭਰਮ ਨਿਵਾਰਿ ਭੋਗ ਮੋਰੇ ਸੰਗਿ ਕਰਿਯੈ।
ਨਰਕ ਪਰਨ ਤੇ ਨੈਕ ਅਪਨ ਚਿਤ ਬੀਚ ਨ ਡਰਿਯੈ। ੩੭।

(ਰਾਜੇ ਨੇ ਉੱਤਰ ਦਿੱਤਾ:) ਟੰਗ ਹੇਠੋਂ ਉਹ ਲੰਘ ਕੇ ਜਾਏ ਜਿਸ ਨੂੰ ਕਾਮ-ਕੇਲ ਕਰਨੀ ਨ ਆਉਂਦੀ ਹੋਏ। ਸਾਰੀ ਰਾਤ ਨਿਪੁੰਸਕ ਵਾਂਗ ਬੈਠ ਕੇ ਕਾਮ-ਕ੍ਰੀੜਾ ਨ ਕਰੇ। ਮੈਂ ਤਾਂ ਧਰਮ ਦਾ ਬੰਨ੍ਹਿਆ ਹੋਇਆ ਤੇਰੇ ਨਾਲ ਕਾਮ-ਕ੍ਰੀੜਾ ਨਹੀਂ ਕਰਦਾ (ਕਿਉਂਕਿ) ਜਗਤ ਦੇ ਅਪਜਸ ਕਰ ਕੇ ਮਨ ਵਿਚ ਬਹੁਤ ਡਰਦਾ ਹਾਂ।੨੯।

(ਅਗੋਂ ਇਸਤਰੀ ਕਹਿੰਦੀ ਹੈ:) ਤੁਸੀਂ ਅਨੇਕਾਂ ਯਤਨ ਕਰ ਲਵੋ, (ਪਰ ਅਜ ਮੈਂ) ਬਿਨਾ ਰਤੀ-ਕੇਲ ਕੀਤੇ ਤੁਹਾਨੂੰ ਨਹੀਂ ਛਡਾਂਗੀ। ਅਜ ਮੈਂ ਆਪਣੇ ਹੱਥ ਨਾਲ ਤੁਹਾਨੂੰ ਪਕੜੀ ਰਖਾਂਗੀ ਅਤੇ ਸਾਰੀ ਰਾਤ ਰਤੀ-ਕ੍ਰੀੜਾ ਕਰਾਂਗੀ (ਅਰਥਾਂਤਰ:ਸਾਰੀ ਰਾਤ ਤੋਂ ਸਵੇਰ ਤਕ ਤੁਹਾਨੂੰ ਆਪਣੇ ਹੱਥ ਨਾਲ ਪਕੜੀ ਰਖਾਂਗੀ)। ਹੇ ਮਿਤਰ! ਤੁਹਾਡੇ ਲਈ (ਤਾਂ ਮੈਂ) ਕਾਸ਼ੀ ਵਿਚ ਆਰੇ (ਨਾਲ ਚੀਰੀ) ਜਾਵਾਂਗੀ। ਧਰਮਰਾਜ ਦੀ ਸਭਾ ਵਿਚ ਡਟ ਕੇ ਜਵਾਬ ਦਿਆਂਗੀ।੩੦।

ਹੇ ਪ੍ਰਿਯ! ਅਜ ਤੁਹਾਡੇ ਨਾਲ ਰੁਚੀ ਪੂਰਵਕ ਸੇਜ ਮਾਣਾਂਗੀ। ਮਨ ਭਾਉਂਦੀ ਰਤੀ-ਕ੍ਰੀੜਾ ਰੁਚੀ ਪੂਰਵਕ ਕਮਾਵਾਂਗੀ। ਹੇ ਸੁੰਦਰ ਸਰੂਪ ਵਾਲੇ! ਅਜ ਸਾਰੀ ਰਾਤ ਪ੍ਰੇਮ ਸਹਿਤ ਮੈਂ ਤੁਹਾਡੇ ਨਾਲ ਕਾਮ-ਕੇਲ ਕਰਾਂਗੀ। ਤੁਹਾਡੇ ਨਾਲ ਮਿਲ ਕੇ ਸ਼ਿਵ ਦੇ ਵੈਰੀ ਕਾਮ ਦੇਵ ਦਾ ਸਾਰਾ ਹੰਕਾਰ ਖ਼ਤਮ ਕਰ ਦਿਆਂਗੀ।੩੧।

*ਰਾਇ ਨੇ ਕਿਹਾ :*

ਪਹਿਲਾਂ ਤਾਂ ਮੈਨੂੰ ਪਰਮਾਤਮਾ ਨੇ ਛਤ੍ਰੀ ਕੁਲ ਵਿਚ ਜਨਮ ਦਿੱਤਾ ਹੈ। ਫਿਰ ਸਾਡੀ ਕੁਲ ਨੂੰ ਜਗਤ ਵਿਚ ਬਹੁਤ ਮਾਣ ਦਿਵਾਇਆ ਹੈ। ਫਿਰ ਸਾਰਿਆਂ ਵਿਚ ਬੈਠ ਕੇ (ਮੈਂ) ਪੂਜਣਯੋਗ ਅਖਵਾਉਂਦਾ ਹਾਂ। (ਜੇ ਮੈਂ) ਤੇਰੇ ਨਾਲ ਰਤੀ-ਕ੍ਰੀੜਾ ਕਰਦਾ ਹਾਂ (ਤਾਂ) ਨੀਚ ਕੁਲ ਵਿਚ ਜਨਮ ਪਾਵਾਂਗਾ।੩੨।

(ਇਸਤਰੀ ਨੇ ਕਿਹਾ:) ਜਨਮ ਦੀ ਕੀ ਗੱਲ ਹੈ, (ਇਹ) ਸਭ ਜਨਮ ਤੁਹਾਡੇ ਹੀ ਬਣਾਏ ਹੋਏ ਹਨ। (ਜੇ ਤੁਸੀਂ) ਅਜ ਮੇਰੇ ਨਾਲ ਰਮਣ ਨਹੀਂ ਕਰੋਗੇ (ਤਾਂ ਮੈਂ) ਇਸ ਨੂੰ ਆਪਣੀ ਬਦਕਿਸਮਤੀ ਸਮਝਾਂਗੀ। ਹੇ ਲਾਲ! (ਮੈਂ) ਤੁਹਾਡੇ ਵਿਯੋਗ ਦੀ ਅੱਗ ਵਿਚ ਬੈਠ ਕੇ ਸੜ ਮਰਾਂਗੀ ਅਤੇ ਤੁਹਾਡੇ ਨਾਲ ਸੰਯੋਗ ਕੀਤੇ ਬਿਨਾ (ਮੈਂ) ਜ਼ਹਿਰ ਪੀ ਕੇ ਮਰ ਜਾਵਾਂਗੀ।੩੩।

*ਦੋਹਰਾ*

ਰਾਜਾ (ਇਸ ਗੱਲੋਂ) ਡਰ ਗਿਆ ਕਿ ਜੇ ਮੈਨੂੰ ਇਹ ਸ੍ਰੀ ਭਗਵਤੀ (ਦੀ ਸੌਂਹ) ਆਣ ਦੇਵੇ ਤਾਂ (ਮਜਬੂਰੀ ਵਸ) ਸੰਗ ਤਿਆਗ ਕੇ ਇਸ ਨਾਲ ਰਮਣ ਕਰ ਕੇ ਨਰਕ ਵਿਚ ਜਾਣਾ ਪਵੇਗਾ।੩੪। (ਇਸਤਰੀ ਨੇ ਕਿਹਾ: ਹੇ ਰਾਜਨ!) ਮੇਰੇ ਨਾਲ ਸੰਯੋਗ ਕਰ ਕੇ ਮਨ ਦੇ ਦੁਖ ਨੂੰ ਦੂਰ ਕਰ ਦਿਓ (ਕਿਉਂਕਿ) ਤੁਹਾਡਾ ਸੰਯੋਗ ਨ ਪ੍ਰਾਪਤ ਕਰਨ ਕਰ ਕੇ ਕਾਮ ਮੇਰੇ (ਸ਼ਰੀਰ ਵਿਚ) ਬਹੁਤ ਵਿਆਪਕ ਹੋ ਗਿਆ ਹੈ।੩੫। (ਰਾਜੇ ਨੇ ਕਿਹਾ:) ਨਰਕ ਵਿਚ ਪੈਣ ਤੋਂ ਡਰਦਾ ਹੋਇਆ ਮੈਂ ਤੇਰੇ ਨਾਲ ਸੰਗ ਨਹੀਂ ਕਰਾਂਗਾ ਭਾਵੇਂ ਤੇਰੇ ਅਤੇ ਮੇਰੇ ਤਨ ਵਿਚ ਕਿਤਨਾ ਹੀ ਅਧਿਕ ਕਾਮ (ਕਿਉਂ ਨ) ਵਿਆਪਤ ਹੋ ਜਾਏ।੩੬।

*ਛੰਦ*

(ਇਸਤਰੀ ਨੇ ਕਿਹਾ:) ਪਰਮਾਤਮਾ ਨੇ ਤੁਹਾਨੂੰ ਜਵਾਨ ਬਣਾਇਆ ਹੈ ਅਤੇ ਮੇਰੀ ਵੀ ਦੇਹ ਜਵਾਨ ਹੈ। ਤੁਹਾਡੇ ਸ਼ਰੀਰ ਨੂੰ ਵੇਖ ਕੇ ਅਜ ਮੇਰਾ (ਮਨ) ਕਾਮ ਦੇਵ ਦੇ ਵਸ ਵਿਚ ਹੋ ਗਿਆ ਹੈ। ਮਨ ਦਾ ਭਰਮ ਦੂਰ ਕਰ ਕੇ ਮੇਰੇ ਨਾਲ ਸੰਗ ਕਰੋ ਅਤੇ ਨਰਕ ਵਿਚ ਪੈਣ (ਦੀ ਗੱਲ) ਤੋਂ ਆਪਣੇ ਚਿਤ ਵਿਚ ਜ਼ਰਾ ਜਿੰਨਾ ਵੀ ਨ ਡਰੋ।੩੭।

*ਦੋਹਰਾ*

ਪੂਜ ਜਾਨਿ ਕਰ ਜੋ ਤਰੁਨਿ ਮੁਰਿ ਕੈ ਕਰਤ ਪਯਾਨ।
ਤਵਨਿ ਤਰੁਨਿ ਗੁਰ ਤਵਨ ਕੀ ਲਾਗਤ ਸੁਤਾ ਸਮਾਨ। ੩੮।

*ਛੰਦ*

ਕਹਾ ਤਰੁਨਿ ਸੋ ਪ੍ਰੀਤਿ ਨੇਹ ਨਹਿ ਓਰ ਨਿਬਾਹਹਿ।
ਏਕ ਪੁਰਖ ਕੌ ਛਾਡਿ ਔਰ ਸੁੰਦਰ ਨਰ ਚਾਹਹਿ।
ਅਧਿਕ ਤਰੁਨਿ ਰੁਚਿ ਮਾਨਿ ਤਰੁਨਿ ਜਾ ਸੋ ਹਿਤ ਕਰਹੀ।
ਹੋ ਤੁਰਤੁ ਮੂਤ੍ਰ ਕੋ ਧਾਮ ਨਗਨ ਆਗੇ ਕਰਿ ਧਰਹੀ। ੩੯।

*ਦੋਹਰਾ*

ਕਹਾ ਕਰੌ ਕੈਸੇ ਬਚੌ ਹ੍ਰਿਦੈ ਨ ਉਪਜਤ ਸਾਤ।
ਤੋਹਿ ਮਾਰਿ ਕੈਸੇ ਜਿਯੋ ਬਚਨ ਨੇਹ ਕੇ ਨਾਤ। ੪੦।

*ਚੌਪਈ*

ਰਾਇ ਚਿਤ ਇਹ ਭਾਤਿ ਬਿਚਾਰੋ। ਇਹਾ ਸਿਖ ਕੋਊ ਨ ਹਮਾਰੋ।
ਯਾਹਿ ਭਜੇ ਮੇਰੋ ਧ੍ਰਮ ਜਾਈ। ਭਾਜਿ ਚਲੌ ਤ੍ਰਿਯ ਦੇਤ ਗਹਾਈ। ੪੧।

ਤਾ ਤੇ ਯਾਕੀ ਉਸਤਤਿ ਕਰੋ। ਚਰਿਤ ਖੇਲਿ ਯਾ ਕੋ ਪਰਹਰੋ।
ਬਿਨੁ ਰਤਿ ਕਰੈ ਤਰਨਿ ਜਿਯ ਮਾਰੈ। ਕਵਨ ਸਿਖ੍ਯ ਮੁਹਿ ਆਨਿ ਉਬਾਰੈ। ੪੨।

*ਅੜਿਲ*

ਧੰਨ੍ਯ ਤਰੁਨਿ ਤਵ ਰੂਪ ਧੰਨ੍ਯ ਪਿਤੁ ਮਾਤ ਤਿਹਾਰੋ।
ਧੰਨ੍ਯ ਤਿਹਾਰੇ ਦੇਸ ਧੰਨ੍ਯ ਪ੍ਰਤਿਪਾਲਨ ਹਾਰੋ।
ਧੰਨ੍ਯ ਕੁਅਰਿ ਤਵ ਬਕ੍ਰਤ ਅਧਿਕ ਜਾ ਮੈ ਛਬਿ ਛਾਜੈ।
ਹੋ ਜਲਜ ਸੂਰ ਅਰੁ ਚੰਦ੍ਰ ਦ੍ਰਪ ਕੰਦ੍ਰਪ ਲਖਿ ਭਾਜੈ। ੪੩।

ਸੁਭ ਸੁਹਾਗ ਤਨ ਭਰੇ ਚਾਰੁ ਚੰਚਲ ਚਖੁ ਸੋਹਹਿ।
ਖਗ ਮ੍ਰਿਗ ਜਛ ਭੁਜੰਗ ਅਸੁਰ ਸੁਰ ਨਰ ਮੁਨਿ ਮੋਹਹਿ।
ਸਿਵ ਸਨਕਾਦਿਕ ਥਕਿਤ ਰਹਿਤ ਲਖਿ ਨੇਤ੍ਰ ਤਿਹਾਰੇ।
ਹੋ ਅਤਿ ਅਸਚਰਜ ਕੀ ਬਾਤ ਚੁਭਤ ਨਹਿ ਹ੍ਰਿਦੈ ਹਮਾਰੇ। ੪੪।

*ਸਵੈਯਾ*

ਪੌਢਤੀ ਅੰਕ ਪ੍ਰਜੰਕ ਲਲਾ ਕੋ ਲੈ ਕਾਹੂ ਸੋ ਭੇਦ ਨ ਭਾਖਤ ਜੀ ਕੋ।
ਕੇਲ ਕਮਾਤ ਬਹਾਤ ਸਦਾ ਨਿਸਿ ਮੈਨ ਕਲੋਲ ਨ ਲਾਗਤ ਫੀਕੋ।
ਜਾਗਤ ਲਾਜ ਬਢੀ ਤਹ ਮੈ ਡਰ ਲਾਗਤ ਹੈ ਸਜਨੀ ਸਭ ਹੀ ਕੋ।
ਤਾ ਤੇ ਬਿਚਾਰਤ ਹੌ ਚਿਤ ਮੈ ਇਹ ਜਾਗਨ ਤੇ ਸਖਿ ਸੋਵਨ ਨੀਕੋ। ੪੫।

*ਦੋਹਰਾ*

(ਰਾਜੇ ਨੇ ਕਿਹਾ) ਜੋ ਨੌਜਵਾਨ ਇਸਤਰੀ (ਮੈਨੂੰ) ਪੂਜਣ ਯੋਗ ਜਾਣ ਕੇ ਮੇਰੇ ਵਲ ਆਉਂਦੀ ਹੈ, ਉਹ ਇਸਤਰੀ ਉਸ ਗੁਰੂ ਦੀ ਧੀ ਦੇ ਸਮਾਨ ਲਗਦੀ ਹੈ।੩੮।

*ਛੰਦ*

ਇਸਤਰੀ ਨਾਲ ਪ੍ਰੇਮ ਕਰਨ ਦੀ ਕੀ (ਗੱਲ ਹੈ) (ਕਿਉਂਕਿ ਇਹ ਕਦੇ ਵੀ) ਪ੍ਰੇਮ ਨੂੰ ਉੜਕ ਤਕ ਨਹੀਂ ਨਿਭਾਉਂਦੀ। ਇਕ ਮਰਦ ਨੂੰ ਛਡ ਕੇ ਹੋਰ ਸੁੰਦਰ ਮਰਦ ਨੂੰ ਚਾਹੁਣ ਲਗਦੀ ਹੈ। ਜਿਸ ਮਰਦ ਨਾਲ ਇਸਤਰੀ ਜ਼ਿਆਦਾ ਪਿਆਰ ਕਰਦੀ ਹੈ, (ਉਹ ਉਸ ਅਗੇ) ਆਪਣੇ ਗੁਪਤ ਅੰਗ ਨੂੰ ਨੰਗਾ ਕਰ ਕੇ ਧਰ ਦਿੰਦੀ ਹੈ।੩੯।

*ਦੋਹਰਾ*

ਕੀ ਕਰਾਂ, ਕਿਵੇਂ ਬਚਾਂ, ਮਨ ਵਿਚ ਸ਼ਾਂਤੀ ਪੈਦਾ ਨਹੀਂ ਹੁੰਦੀ। (ਮੈਂ) ਤੈਨੂੰ ਮਾਰ ਕੇ ਕਿਵੇਂ ਜੀਵਾਂ, (ਤੇਰੇ) ਬੋਲ ਪ੍ਰੇਮ ਨਾਲ ਭਿੰਨੇ ਹੋਏ ਹਨ।੪੦।

*ਚੌਪਈ*

ਰਾਜੇ ਨੇ ਮਨ ਵਿਚ ਇਸ ਤਰ੍ਹਾਂ ਵਿਚਾਰ ਕੀਤਾ ਇਥੇ ਮੇਰਾ ਕੋਈ ਸਿੱਖ ਵੀ ਨਹੀਂ ਹੈ। ਇਸ ਨਾਲ ਰਮਣ ਕਰਨ ਤੇ ਮੇਰਾ ਧਰਮ ਜਾਂਦਾ ਹੈ ਅਤੇ ਜੇ ਭਜਦਾ ਹਾਂ (ਤਾਂ ਇਹ) ਇਸਤਰੀ (ਮੈਨੂੰ) ਪਕੜਾ ਦੇਵੇਗੀ।੪੧।

ਇਸ ਲਈ ਇਸ ਦੀ ਉਸਤਤ ਕਰਾਂ ਅਤੇ ਇਸ ਨਾਲ ਚਰਿਤ੍ਰ ਖੇਡ ਕੇ (ਇਸ ਤੋਂ) ਪਿਛਾ ਛੁੜਾਵਾਂ। ਰਤੀ-ਕ੍ਰੀੜਾ ਕੀਤੇ ਬਿਨਾ (ਇਹ) ਇਸਤਰੀ ਜੀਉਂਦੇ ਮਾਰ ਦੇਵੇਗੀ। ਕੌਣ (ਅਜਿਹਾ) ਸਿੱਖ ਹੋਵੇ (ਜੋ) ਮੈਨੂੰ ਆ ਕੇ ਬਚਾ ਲਏ? ।੪੨।

*ਅੜਿਲ*

ਹੇ ਇਸਤਰੀ! ਤੇਰਾ ਰੂਪ ਧੰਨ ਹੈ ਅਤੇ ਤੇਰੇ ਮਾਤਾ ਪਿਤਾ ਧੰਨ ਹਨ। ਤੇਰਾ ਦੇਸ ਧੰਨ ਹੈ ਅਤੇ ਤੈਨੂੰ ਪਾਲਣ ਵਾਲਾ ਵੀ ਧੰਨ ਹੈ। ਹੇ ਨੌਜਵਾਨ ਇਸਤਰੀ! ਤੇਰਾ ਮੁਖੜਾ ਧੰਨ ਹੈ ਜਿਸ ਉਤੇ ਬਹੁਤ ਛਬੀ ਛਾਈ ਹੋਈ ਹੈ, (ਜਿਸ ਨੂੰ) ਵੇਖ ਕੇ ਕਮਲ, ਸੂਰਜ, ਚੰਦ੍ਰਮਾ ਅਤੇ ਕਾਮ ਦੇਵ (ਦੀ ਸੁੰਦਰਤਾ) ਦਾ ਹੰਕਾਰ ਦੂਰ ਹੋ ਜਾਂਦਾ ਹੈ।੪੩।

(ਤੇਰਾ) ਸ਼ੁਭ ਸ਼ਰੀਰ ਸੁਭਾਗਸ਼ਾਲੀ ਹੈ (ਅਤੇ ਤੇਰੇ) ਸੁੰਦਰ ਚੰਚਲ ਨੈਣ ਸੋਹਣੇ ਫਬਦੇ ਹਨ। ਪੰਛੀਆਂ, ਹਿਰਨਾਂ, ਯਕਸ਼ਾਂ, ਸੱਪਾਂ, ਦੈਂਤਾਂ, ਦੇਵਤਿਆਂ, ਮੁਨੀਆਂ ਅਤੇ ਪੁਰਸ਼ਾਂ ਦਾ ਮਨ ਮੋਹ ਰਹੀ ਹੈਂ। ਸ਼ਿਵ, ਬ੍ਰਹਮਾ ਦੇ ਚਾਰ ਮਾਨਸ ਪੁੱਤਰ ਤੇਰੇ ਨੈਣਾਂ ਨੂੰ ਵੇਖ ਵੇਖ ਕੇ ਥਕ ਗਏ ਹਨ। ਪਰ ਬੜੇ ਅਸਚਰਜ ਦੀ ਗੱਲ ਹੈ ਕਿ (ਇਹ) ਮੇਰੇ ਹਿਰਦੇ ਵਿਚ ਨਹੀਂ ਚੁਭਦੇ।੪੪।

*ਸਵੈਯਾ*

(ਇਸਤਰੀ ਕਹਿੰਦੀ ਹੈ) ਪ੍ਰੀਤਮ ਨੂੰ ਗਲਵਕੜੀ ਵਿਚ ਲੈ ਕੇ (ਮੈਂ) ਪਲੰਘ ਉਤੇ ਲੇਟ ਜਾਵਾਂਗੀ ਅਤੇ ਕਿਸੇ ਨਾਲ ਦਿਲ ਦੀ ਗੱਲ ਸਾਂਝੀ ਨਹੀਂ ਕਰਾਂਗੀ। ਕਾਮ-ਕ੍ਰੀੜਾ ਕਰਦਿਆਂ ਸਦਾ ਰਾਤ ਬੀਤ ਜਾਂਦੀ ਹੈ ਅਤੇ ਕਾਮ-ਕਲੋਲ ਫਿਕੇ ਨਹੀਂ ਲਗਦੇ। ਹੇ ਸਜਨੀ! ਜਾਗਣ ਤੇ (ਸਾਰੀਆਂ ਇਸਤਰੀਆਂ ਨੂੰ) ਬਹੁਤ ਲਾਜ ਲਗਦੀ ਹੈ। ਇਸ ਲਈ ਚਿਤ ਵਿਚ ਵਿਚਾਰ ਕਰਦੀ ਹਾਂ ਕਿ ਹੇ ਸਖੀ! ਇਸ ਜਾਗਣ ਨਾਲੋਂ ਤਾਂ ਸੌਣਾ ਚੰਗਾ ਹੈ।੪੫।

*ਦੋਹਰਾ*

ਬਹੁਰ ਤ੍ਰਿਯਾ ਤਿਹ ਰਾਇ ਸੇ ਯੌ ਬਚ ਕਹਿਯੋ ਸੁਨਾਇ।
ਆਜ ਭੋਗ ਤੋ ਸੋ ਕਰੋ ਕੈ ਮਰਿਹੌ ਬਿਖੁ ਖਾਇ। ੪੬।
ਬਿਸਿਖੀ ਬਰਾਬਰਿ ਨੈਨ ਤਵ ਬਿਧਨਾ ਧਰੇ ਬਨਾਇ।
ਲਾਜ ਕੌਚ ਮੋ ਕੌ ਦਯੋ ਚੁਭਤ ਨ ਤਾ ਤੇ ਆਇ। ੪੭।
ਬਨੇ ਠਨੇ ਆਵਤ ਘਨੇ ਹੇਰਤ ਹਰਤ ਗ੍ਯਾਨ।
ਭੋਗ ਕਰਨ ਕੌ ਕਛੁ ਨਹੀ ਡਹਕੂ ਬੇਰ ਸਮਾਨ। ੪੮।
ਧੰਨ੍ਯ ਬੇਰ ਹਮ ਤੇ ਜਗਤ ਨਿਰਖਿ ਪਥਿਕ ਕੌ ਲੇਤ।
ਬਰਬਸ ਖੁਆਵਤ ਫਲ ਪਕਰਿ ਜਾਨ ਬਹੁਰਿ ਘਰ ਦੇਤ। ੪੯।
ਅਟਪਟਾਇ ਬਾਤੇ ਕਰੈ ਮਿਲ੍ਯੋ ਚਹਤ ਪਿਯ ਸੰਗ।
ਮੈਨ ਬਾਨ ਬਾਲਾ ਬਿਧੀ ਬਿਰਹ ਬਿਕਲ ਭਯੋ ਅੰਗ। ੫੦।

*ਛੰਦ*

ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ।
ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ।
ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ।
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ। ੫੧।
ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ।
ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ।
ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ।
ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੌ ਘਾਯੋ। ੫੨।
ਪਰ ਨਾਰੀ ਸੌ ਨੇਹੁ ਛੁਰੀ ਪੈਨੀ ਕਰਿ ਜਾਨਹੁ।
ਪਰ ਨਾਰੀ ਕੇ ਭਜੇ ਕਾਲ ਬ੍ਯਾਪਯੋ ਤਨ ਮਾਨਹੁ।
ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਹੀ।
ਹੋ ਅੰਤ ਸ੍ਵਾਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ। ੫੩।
ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰਿਯ ਆਵਹਿ।
ਮਨ ਬਾਛਤ ਬਰ ਮਾਗਿ ਜਾਨਿ ਗੁਰ ਸੀਸ ਝੁਕਾਵਹਿ।
ਸਿਖ੍ਯ ਪੁਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ।
ਹੋ ਕਹੁ ਸੁੰਦਰਿ ਤਿਹ ਸਾਥ ਗਵਨ ਕੈਸੇ ਕਰਿ ਕਰਿਯੈ। ੫੪।

*ਚੌਪਈ*

ਬਚਨ ਸੁਨਤ ਕ੍ਰੁਧਿਤ ਤ੍ਰਿਯ ਭਈ। ਜਰਿ ਬਰਿ ਆਠ ਟੂਕ ਹ੍ਵੈ ਗਈ।
ਅਬ ਹੀ ਚੋਰਿ ਚੋਰਿ ਕਹਿ ਉਠਿਹੌ। ਤੁਹਿ ਕੋਪ ਕਰਿ ਮਾਰਿ ਹੀ ਸੁਟਿਹੌ। ੫੫।

*ਦੋਹਰਾ*

ਫਿਰ (ਉਸ) ਇਸਤਰੀ ਨੇ ਰਾਜੇ ਨੂੰ ਇਹ ਬੋਲ ਕਹਿ ਕੇ ਸੁਣਾਏਮੈਂ ਅਜ ਤੇਰੇ ਨਾਲ ਭੋਗ ਕਰਾਂਗੀ, ਨਹੀਂ ਤਾਂ ਜ਼ਹਿਰ ਖਾ ਕੇ ਮਰ ਜਾਵਾਂਗੀ।੪੬। ਵਿਧਾਤਾ ਨੇ ਤੇਰੇ ਨੈਣ ਤੀਰਾਂ ਵਰਗੇ ਬਣਾਏ ਹਨ, (ਪਰ) ਮੈਨੂੰ ਲਾਜ ਦਾ ਕਵਚ ਦਿੱਤਾ ਹੈ, ਇਸ ਲਈ ਮੈਨੂੰ ਆ ਕੇ ਚੁਭਦੇ ਨਹੀਂ ਹਨ।੪੭। ਤੇਰੇ ਨੈਣ ਬਹੁਤ ਹੀ ਸਜੇ ਸੰਵਰੇ ਹਨ ਅਤੇ ਵੇਖਦਿਆਂ ਹੀ ਗਿਆਨ ਹਰ ਲੈਂਦੇ ਹਨ। (ਪਰ) ਗਲਘੋਟੂ ਬੇਰਾਂ ਵਾਂਗ (ਇਨ੍ਹਾਂ ਵਿਚ) ਸੰਯੋਗ ਕਰਨ ਲਈ ਕੋਈ (ਖਿਚ) ਨਹੀਂ ਹੈ।੪੮।

ਸਾਡੇ ਤੋਂ ਉਹ ਬੇਰ (ਬ੍ਰਿਛ) ਧੰਨ ਹੈ ਜੋ ਰਾਹੀਆਂ ਨੂੰ ਜਦੋਂ ਵੇਖ ਲੈਂਦਾ ਹੈ। (ਬੇਰ ਬ੍ਰਿਛ) ਮਲੋ ਜ਼ੋਰੀ ਪਕੜ ਕੇ ਫਲ ਖੁਆਉਂਦਾ ਹੈ ਅਤੇ ਫਿਰ ਘਰ ਜਾਣ ਦਿੰਦਾ ਹੈ।੪੯। (ਇਸ ਤਰ੍ਹਾਂ ਦੀਆਂ) ਅਟਪਟੀਆਂ ਗੱਲਾਂ ਕਰਦੀ ਹੋਈ (ਉਹ) ਪ੍ਰੀਤਮ ਦਾ ਸੰਯੋਗ ਚਾਹੁੰਦੀ ਹੈ। (ਉਹ) ਇਸਤਰੀ ਕਾਮ ਦੇਵ ਦੇ ਬਾਣ ਨਾਲ ਵਿੰਨ੍ਹੀ ਗਈ ਹੈ ਅਤੇ ਵਿਯੋਗ ਕਰ ਕੇ (ਉਸ ਦੇ) ਅੰਗ ਵਿਆਕੁਲ ਹੋ ਗਏ ਹਨ।੫੦।

*ਛੰਦ*

(ਰਾਜੇ ਨੇ ਕਿਹਾ) ਜਦੋਂ ਤੋਂ ਮੈਂ ਸੁਰਤ ਸੰਭਾਲੀ ਹੈ, (ਤਦੋਂ ਤੋਂ) ਮੇਰੇ ਗੁਰੂ ਨੇ ਉਪਦੇਸ਼ ਦਿੱਤਾ ਹੈ ਹੇ ਪੁੱਤਰ! ਤੇਰੀ ਇਹੀ ਪ੍ਰਤਿਗਿਆ ਹੋਵੇ ਕਿ ਜਦ ਤਕ ਤੇਰੇ ਸ਼ਰੀਰ ਵਿਚ ਪ੍ਰਾਣ ਹਨ, (ਤਦ ਤਕ) ਤੂੰ ਆਪਣੀ ਇਸਤਰੀ ਨਾਲ ਨਿਤ ਪ੍ਰੇਮ ਨੂੰ ਵਧਾਉਂਦਾ ਰਹਿ ਅਤੇ ਪਰਾਈ ਇਸਤਰੀ ਦੀ ਸੇਜ ਉਤੇ ਸੁਪਨੇ ਵਿਚ ਵੀ ਨ ਜਾਈਂ।੫੧।

(ਕਿਉਂਕਿ) ਪਰ ਨਾਰੀ ਦੇ ਸੰਯੋਗ ਕਾਰਨ ਇੰਦਰ ਨੇ ਹਜ਼ਾਰ ਭਗ-ਚਿੰਨ੍ਹ ਪ੍ਰਾਪਤ ਕੀਤੇ ਸਨ। ਪਰਾਈ ਨਾਰੀ ਦੇ ਸੰਯੋਗ ਕਾਰਨ ਚੰਦ੍ਰਮਾ ਨੂੰ ਕਲੰਕ ਲਗਿਆ ਸੀ। ਪਰ ਨਾਰੀ ਕਾਰਨ ਰਾਵਣ ਨੂੰ ਆਪਣੇ ਸਿਰ ਗਵਾਉਣੇ ਪਏ। (ਇਸੇ ਤਰ੍ਹਾਂ) ਪਰ ਨਾਰੀ ਲਈ ਕੌਰਵਾਂ ਦੀ ਸੈਨਾ ਮਾਰੀ ਗਈ ਸੀ।੫੨।

ਪਰ ਨਾਰੀ ਨਾਲ ਕੀਤਾ ਪ੍ਰੇਮ ਤਿਖੀ ਛੁਰੀ ਦੇ ਸਮਾਨ ਸਮਝੋ। ਪਰ ਨਾਰੀ ਨਾਲ ਕੀਤੇ ਸੰਯੋਗ ਨੂੰ ਸ਼ਰੀਰ ਵਿਚ ਵਿਆਪੀ ਮੌਤ ਸਮਝੋ। ਜੋ ਪਰ ਨਾਰੀ ਨਾਲ ਸੰਯੋਗ ਕਰਦਾ ਹੈ, (ਉਸ ਨੂੰ) ਬਹੁਤ ਵੱਡਾ ਮੱਕਾਰ ('ਹਰੀਫ਼ੀ') ਸਮਝਣਾ ਚਾਹੀਦਾ ਹੈ। (ਉਹ ਵਿਅਕਤੀ) ਅੰਤ ਵਿਚ ਚੰਡਾਲ ('ਲੇਂਡੀ') ਦੇ ਹੱਥੋਂ ਕੁੱਤੇ ਦੀ ਮੌਤ ਮਰਦਾ ਹੈ।੫੩।

ਹੇ ਬਾਲਾ! ਸਾਡੇ ਕੋਲ ਦੇਸ ਦੇਸਾਂਤਰਾਂ ਦੀਆਂ ਨਾਰੀਆਂ ਆਉਂਦੀਆਂ ਹਨ। ਮਨ ਬਾਂਛਿਤ ਵਰ ਮੰਗ ਕੇ ਗੁਰੂ ਮੰਨਦੇ ਹੋਇਆਂ ਸੀਸ ਝੁਕਾਉਂਦੀਆਂ ਹਨ। (ਮੈਂ) ਆਪਣੇ ਚਿਤ ਵਿਚ ਸਿੱਖਾਂ ਨੂੰ ਪੁੱਤਰ ਅਤੇ (ਉਨ੍ਹਾਂ ਦੀਆਂ) ਇਸਤਰੀਆਂ ਨੂੰ ਧੀਆਂ ਸਮਝਦਾ ਹਾਂ। ਹੇ ਸੁੰਦਰੀ! ਉਨ੍ਹਾਂ ਨਾਲ ਮੈਂ ਰਮਣ ਕਿਸ ਤਰ੍ਹਾਂ ਕਰ ਸਕਦਾ ਹਾਂ?।੫੪।

*ਚੌਪਈ*

(ਇਹ) ਬੋਲ ਸੁਣ ਕੇ (ਉਹ) ਇਸਤਰੀ ਕ੍ਰੋਧਿਤ ਹੋ ਗਈ। ਸੜ ਬਲ ਕੇ ਅੱਠ ਟੁਕੜੇ ਹੋ ਗਈ। (ਕਹਿਣ ਲਗੀ, ਮੈਂ) ਹੁਣੇ ਚੋਰ ਚੋਰ ਕਹਿ ਕੇ ਰੌਲਾ ਪਾਂਦੀ ਹਾਂ ਅਤੇ (ਲੋਕੀਂ) ਕ੍ਰੋਧ ਕਰ ਕੇ ਤੈਨੂੰ ਮਾਰ ਹੀ ਸੁਟਣਗੇ।੫੫।

*ਦੋਹਰਾ*

ਹਸਿ ਖੇਲੋ ਸੁਖ ਸੋ ਰਮੋ ਕਹਾ ਕਰਤ ਹੋ ਰੋਖ।
ਨੈਨ ਰਹੇ ਨਿਹੁਰਾਇ ਕ੍ਯੋ ਹੇਰਤ ਲਗਤ ਨ ਦੋਖ। ੫੬।
ਯਾ ਤੇ ਹਮ ਹੇਰਤ ਨਹੀ ਸੁਨਿ ਸਿਖ ਹਮਾਰੇ ਬੈਨ।
ਲਖੇ ਲਗਨ ਲਗਿ ਜਾਇ ਜਿਨ ਬਡੇ ਬਿਰਹਿਯਾ ਨੈਨ। ੫੭।

*ਛਪੈ ਛੰਦ*

ਦਿਜਨ ਦੀਜਿਯਹੁ ਦਾਨ ਦੁਜਨ ਕਹ ਦ੍ਰਿਸਟਿ ਦਿਖੈਯਹੁ।
ਸੁਖੀ ਰਾਖਿਯਹੁ ਸਾਥ ਸਤ੍ਰੁ ਸਿਰ ਖੜਗ ਬਜੈਯਹੁ।
ਲੋਕ ਲਾਜ ਕਉ ਛਾਡਿ ਕਛੂ ਕਾਰਜ ਨਹਿ ਕਰਿਯਹੁ।
ਪਰ ਨਾਰੀ ਕੀ ਸੇਜ ਪਾਵ ਸੁਪਨੇ ਹੂੰ ਨ ਧਰਿਯਹੁ।
ਗੁਰ ਜਬ ਤੇ ਮੁਹਿ ਕਹਿਯੋ ਇਹੈ ਪ੍ਰਨ ਲਯੋ ਸੁ ਧਾਰੈ।
ਹੋ ਪਰ ਧਨ ਪਾਹਨ ਤੁਲਿ ਤ੍ਰਿਯਾ ਪਰ ਮਾਤ ਹਮਾਰੈ। ੫੮।

*ਦੋਹਰਾ*

ਸੁਨਤ ਰਾਵ ਕੋ ਬਚ ਸ੍ਰਵਨ ਤ੍ਰਿਯ ਮਨਿ ਅਧਿਕ ਰਿਸਾਇ।
ਚੋਰ ਚੋਰ ਕਹਿ ਕੈ ਉਠੀ ਸਿਖ੍ਯਨ ਦਿਯੋ ਜਗਾਇ। ੫੯।
ਸੁਨਤ ਚੋਰ ਕੋ ਬਚ ਸ੍ਰਵਨ ਅਧਿਕ ਡਰਿਯੋ ਨਰ ਨਾਹਿ।
ਪਨੀ ਪਾਮਰੀ ਤਜਿ ਭਜ੍ਯੋ ਸੁਧਿ ਨ ਰਹੀ ਮਨ ਮਾਹਿ। ੬੦।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੧। ੪੩੯। ਅਫਜੂੰ।*

*ਦੋਹਰਾ*

ਸੁਨਤ ਚੋਰ ਕੇ ਬਚ ਸ੍ਰਵਨ ਉਠਿਯੋ ਰਾਇ ਡਰ ਧਾਰ।
ਭਜਿਯੋ ਜਾਇ ਡਰ ਪਾਇ ਮਨ ਪਨੀ ਪਾਮਰੀ ਡਾਰਿ। ੧।
ਚੋਰਿ ਸੁਨਤ ਜਾਗੇ ਸਭੈ ਭਜੈ ਨ ਦੀਨਾ ਰਾਇ।
ਕਦਮ ਪਾਚ ਸਾਤਕ ਲਗੇ ਮਿਲੇ ਸਿਤਾਬੀ ਆਇ। ੨।

*ਚੌਪਈ*

ਚੋਰ ਬਚਨ ਸਭ ਹੀ ਸੁਨਿ ਧਾਏ। ਕਾਢੇ ਖੜਗ ਰਾਇ ਪ੍ਰਤਿ ਆਏ।
ਕੂਕਿ ਕਹੈ ਤੁਹਿ ਜਾਨ ਨ ਦੈਹੈ। ਤੁਹਿ ਤਸਕਰ ਜਮਧਾਮ ਪਠੈ ਹੈ। ੩।

*ਦੋਹਰਾ*

ਆਗੇ ਪਾਛੇ ਦਾਹਨੇ ਘੇਰਿ ਦਸੋ ਦਿਸ ਲੀਨ।
ਪੈਂਡ ਭਜਨ ਕੌ ਨ ਰਹਿਯੋ ਰਾਇ ਜਤਨ ਯੌ ਕੀਨ। ੪।
ਵਾ ਕੀ ਕਰ ਦ੍ਵਾਰੀ ਧਰੀ ਪਗਿਯਾ ਲਈ ਉਤਾਰਿ।
ਚੋਰ ਚੋਰ ਕਰਿ ਤਿਹ ਗਹਿਯੋ ਦ੍ਵੈਕ ਮੁਤਹਰੀ ਝਾਰਿ। ੫।

*ਦੋਹਰਾ*

(ਤੁਸੀਂ) ਹਸਦੇ ਖੇਡਦੇ ਸੁਖ ਪੂਰਵਕ (ਮੇਰੇ ਨਾਲ) ਰਮਣ ਕਰੋ, ਕਿਉਂ (ਵਿਅਰਥ ਦਾ) ਰੋਸ ਕਰਦੇ ਹੋ। ਮੇਰੀਆਂ ਅੱਖਾਂ ਨੀਵੀਆਂ ਹੋ ਰਹੀਆਂ ਹਨ। ਕੀ ਇਨ੍ਹਾਂ ਨੂੰ ਵੇਖ ਕੇ (ਤੁਹਾਨੂੰ) ਦੋਸ਼ ਨਹੀਂ ਲਗਦਾ।੫੬। (ਰਾਜੇ ਨੇ ਉੱਤਰ ਦਿੱਤਾ) ਇਸੇ ਲਈ ਤਾਂ ਮੈਂ ਵੇਖਦਾ ਨਹੀਂ। (ਤੂੰ) ਸਿਖਿਆ ਭਰੇ (ਮੇਰੇ) ਬਚਨ ਸੁਣ। ਕਿਤੇ ਵਿਯੋਗੇ ਹੋਏ ਇਨ੍ਹਾਂ ਨੈਣਾਂ ਨੂੰ ਵੇਖਣ ਨਾਲ ਹੀ ਲਗਨ ਨ ਲਗ ਜਾਏ।੫੭।

*ਛਪੈ ਛੰਦ*

ਬ੍ਰਾਹਮਣਾਂ ਨੂੰ ਦਾਨ ਦਿਓ ਅਤੇ ਦੁਸ਼ਟਾਂ ਨੂੰ ਘੂਰ ਕੇ ਰਖੋ। ਸਾਥੀਆਂ ਨੂੰ ਸੁਖੀ ਰਖੋ ਅਤੇ ਵੈਰੀਆਂ ਦੇ ਸਿਰ ਉਤੇ (ਸਦਾ) ਤਲਵਾਰ ਵਜਾਉਂਦੇ ਰਹੋ। ਲੋਕ ਲਾਜ ਨੂੰ ਛਡ ਕੇ ਕੋਈ ਕੰਮ ਨ ਕਰੋ। ਪਰ ਨਾਰੀ ਦੀ ਸੇਜ ਉਤੇ ਸੁਪਨੇ ਵਿਚ ਵੀ ਪੈਰ ਨ ਰਖੋ। ਜਦੋਂ ਦਾ ਗੁਰੂ ਨੇ ਮੈਨੂੰ ਕਿਹਾ ਹੈ, (ਉਦੋਂ ਤੋਂ ਮੈਂ) ਇਹੀ ਪ੍ਰਣ ਧਾਰਨ ਕੀਤਾ ਹੋਇਆ ਹੈ ਕਿ ਮੇਰੇ ਲਈ ਪਰਾਇਆ ਧਨ ਪੱਥਰ ਦੇ ਸਮਾਨ ਹੈ ਅਤੇ ਪਰਾਈ ਔਰਤ ਮਾਤਾ ਵਰਗੀ ਹੈ।੫੮।

*ਦੋਹਰਾ*

ਰਾਜੇ ਦੇ ਬਚਨ ਕੰਨਾਂ ਨਾਲ ਸੁਣ ਕੇ ਇਸਤਰੀ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ ਅਤੇ ਚੋਰ ਚੋਰ ਕਹਿ ਕੇ (ਆਪਣੇ) ਸੇਵਕਾਂ ਨੂੰ ਜਗਾ ਦਿੱਤਾ।੫੯। ਕੰਨਾਂ ਨਾਲ ਚੋਰ-ਚੋਰ ਦੇ ਬਚਨ ਸੁਣ ਕੇ ਰਾਜਾ ਬਹੁਤ ਡਰ ਗਿਆ ਅਤੇ ਡੌਰ ਭੌਰ ਹੋਇਆ ਜੁਤੀ ਤੇ ਪਾਮਰੀ (ਸਰਦੀਆਂ ਵਿਚ ਪਾਣ ਦਾ ਇਕ ਵੱਡਾ ਚੋਲਾ)ਛਡ ਕੇ ਭਜ ਗਿਆ।੬੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕੀਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੧। ੪੩੯। ਚਲਦਾ।*

*ਦੋਹਰਾ*

'ਚੋਰ ਚੋਰ' ਦੇ ਬੋਲ ਕੰਨਾਂ ਨਾਲ ਸੁਣ ਕੇ ਰਾਜਾ ਡਰ ਕੇ ਉਠਿਆ ਅਤੇ ਜੁਤੀ ਤੇ ਪਾਮਰੀ ਨੂੰ ਛਡ ਕੇ ਮਨ ਵਿਚ ਡਰਦਾ ਹੋਇਆ ਭਜ ਗਿਆ।੧। 'ਚੋਰ ਚੋਰ' (ਦੀ ਆਵਾਜ਼) ਸੁਣ ਕੇ ਸਾਰੇ (ਸੇਵਕ) ਜਾਗ ਪਏ ਅਤੇ (ਉਨ੍ਹਾਂ ਨੇ) ਰਾਜੇ ਨੂੰ ਭਜਣ ਨ ਦਿੱਤਾ ਅਤੇ ਪੰਜ-ਸਤ ਕਦਮਾਂ ਉਤੇ ਜਲਦੀ ਹੀ ਆ ਮਿਲੇ।੨।

*ਚੌਪਈ*

'ਚੋਰ ਚੋਰ' ਦੇ ਬੋਲ ਸੁਣ ਕੇ ਸਾਰੇ ਭਜ ਪਏ ਅਤੇ ਤਲਵਾਰਾਂ ਕਢ ਕੇ ਰਾਜੇ ਪ੍ਰਤਿ ਵਧੇ। ਲਲਕਾਰ ਕੇ ਕਹਿਣ ਲਗੇ ਕਿ ਤੈਨੂੰ ਜਾਣ ਨਹੀਂ ਦੇਵਾਂਗੇ ਅਤੇ ਹੇ ਚੋਰ! ਤੈਨੂੰ ਯਮਲੋਕ ਭੇਜਾਂਗੇ।੩।

*ਦੋਹਰਾ*

(ਰਾਜੇ ਨੂੰ) ਅਗੇ, ਪਿਛੇ, ਸਜੇ ਆਦਿ ਦਸਾਂ ਪਾਸਿਆਂ ਤੋਂ ਘੇਰ ਲਿਆ। ਰਾਜੇ ਨੂੰ (ਜਦ) ਭਜਣ ਲਈ ਕੋਈ ਰਸਤਾ ਨ ਰਿਹਾ (ਤਦ) ਰਾਜੇ ਨੇ ਇਸ ਤਰ੍ਹਾਂ ਯਤਨ ਕੀਤਾ।੪। ਉਸ (ਦੇ ਭਰਾ) ਦੀ ਦਾੜ੍ਹੀ ਫੜ ਲਈ ਅਤੇ ਸਿਰ ਉਤੋਂ ਪਗੜੀ ਲਾਹ ਲਈ। ਚੋਰ-ਚੋਰ ਕਹਿ ਕੇ ਅਤੇ ਦੋ ਕੁ ਸੋਟੇ ਮਾਰ ਕੇ ਉਸ ਨੂੰ ਪਕੜ ਲਿਆ।੫।

ਲਗੇ ਮੁਹਤਰੀ ਕੇ ਗਿਰਿਯੋ ਭੂਮਿ ਮੂਰਛਨਾ ਖਾਇ।
ਭੇਦ ਨ ਕਾਹੂੰ ਨਰ ਲਹਿਯੋ ਮੁਸਕੈ ਲਈ ਚੜਾਇ। ੬।
ਲਾਤ ਮੁਸਟ ਬਾਜਨ ਲਗੀ ਸਿਖ੍ਯ ਪਹੁੰਚੇ ਆਇ।
ਭ੍ਰਾਤ ਭ੍ਰਾਤ ਤ੍ਰਿਯ ਕਹਿ ਰਹੀ ਕੋਊ ਨ ਸਕਿਯੋ ਛੁਰਾਇ। ੭।

*ਚੌਪਈ*

ਜੂਤੀ ਬਹੁ ਤਿਹ ਮੂੰਡ ਲਗਾਈ। ਮੁਸਕੈ ਤਾ ਕੀ ਐਠ ਚੜਾਈ।
ਬੰਦਸਾਲ ਤਿਹ ਦਿਯਾ ਪਠਾਈ। ਆਨਿ ਆਪਨੀ ਸੇਜ ਸੁਹਾਈ। ੮।

ਇਹ ਛਲ ਖੇਲਿ ਰਾਇ ਭਜ ਆਯੋ। ਬੰਦਸਾਲ ਤ੍ਰਿਯ ਭ੍ਰਾਤ ਪਠਾਯੋ।
ਸਿਖ੍ਯਨ ਭੇਦ ਅਭੇਦ ਨ ਪਾਯੋ। ਵਾਹੀ ਕੌ ਤਸਕਰ ਠਹਰਾਯੋ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਬਾਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੨। ੪੪੮। ਅਫਜੂੰ।*

*ਚੌਪਈ*

ਭਯੋ ਪ੍ਰਾਤ ਸਭ ਹੀ ਜਨ ਜਾਗੇ। ਅਪਨੇ ਅਪਨੇ ਕਾਰਜ ਲਾਗੇ।
ਰਾਇ ਭਵਨ ਤੇ ਬਾਹਰ ਆਯੋ। ਸਭਾ ਬੈਠ ਦੀਵਾਨ ਲਗਾਯੋ। ੧।

*ਦੋਹਰਾ*

ਪ੍ਰਾਤ ਭਏ ਤਵਨੈ ਤ੍ਰਿਯਾ ਹਿਤ ਤਜਿ ਰਿਸ ਉਪਜਾਇ।
ਪਨੀ ਪਾਮਰੀ ਜੋ ਹੁਤੇ ਸਭਹਿਨ ਦਏ ਦਿਖਾਇ। ੨।

*ਚੌਪਈ*

ਰਾਇ ਸਭਾ ਮਹਿ ਬਚਨ ਉਚਾਰੇ। ਪਨੀ ਪਾਮਰੀ ਹਰੇ ਹਮਾਰੇ।
ਤਾਹਿ ਸਿਖ੍ਯ ਜੋ ਹਮੈ ਬਤਾਵੈ। ਤਾ ਤੇ ਕਾਲ ਨਿਕਟ ਨਹਿ ਆਵੈ। ੩।

*ਦੋਹਰਾ*

ਬਚਨ ਸੁਨਤ ਗੁਰ ਬਕ੍ਰਤ ਤੇ ਸਿਖ੍ਯ ਨ ਸਕੇ ਦੁਰਾਇ।
ਪਨੀ ਪਾਮਰੀ ਕੇ ਸਹਿਤ ਸੋ ਤ੍ਰਿਯ ਦਈ ਬਤਾਇ। ੪।

*ਚੌਪਈ*

ਤਬੈ ਰਾਇ ਯੌ ਬਚਨ ਉਚਾਰੇ। ਗਹਿ ਲ੍ਯਾਵਹੁ ਤਿਹ ਤੀਰ ਹਮਾਰੇ।
ਪਨੀ ਪਾਮਰੀ ਸੰਗ ਲੈ ਐਯਹੁ। ਮੋਰਿ ਕਹੇ ਬਿਨੁ ਤ੍ਰਾਸ ਨ ਦੈਯਹੁ। ੫।

*ਦੋਹਰਾ*

ਸੁਨਤ ਰਾਇ ਕੇ ਬਚਨ ਕੋ ਲੋਗ ਪਰੇ ਅਰਰਾਇ।
ਪਨੀ ਪਾਮਰੀ ਤ੍ਰਿਯ ਸਹਿਤ ਲ੍ਯਾਵਤ ਭਏ ਬਨਾਇ। ੬।

ਸੋਟੇ ਵਜਣ ਨਾਲ (ਉਹ) ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਿਆ। ਕਿਸੇ ਵਿਅਕਤੀ ਨੇ ਵੀ ਭੇਦ ਨ ਸਮਝਿਆ ਅਤੇ (ਉਸ ਦੀਆਂ) ਮੁਸ਼ਕਾਂ ਕਸ ਦਿੱਤੀਆਂ।੬। ਲੱਤਾ ਅਤੇ ਮੁੱਕੇ ਵਜਣ ਲਗੇ ਅਤੇ (ਇੰਨੇ ਤਕ ਹੋਰ) ਸੇਵਕ ਵੀ ਪਹੁੰਚ ਗਏ। (ਉਹ) ਇਸਤਰੀ ਭਰਾ ਭਰਾ ਕਹਿ ਥਕੀ, ਪਰ ਕੋਈ ਵੀ (ਉਸ ਨੂੰ ਸੇਵਕਾਂ ਤੋਂ) ਛੁਡਾ ਨ ਸਕਿਆ।੭।

*ਚੌਪਈ*

ਉਸ ਦੇ ਸਿਰ ਉਤੇ ਬਹੁਤ ਜੁਤੀਆਂ ਮਾਰੀਆਂ ਅਤੇ ਉਸ ਦੀਆਂ ਮੁਸ਼ਕਾਂ ਕਸ ਦਿੱਤੀਆਂ। ਉਸ ਨੂੰ ਬੰਦੀਖਾਨੇ ਭੇਜ ਦਿੱਤਾ ਅਤੇ (ਇਸਤਰੀ) ਆਪਣੀ ਸੇਜ ਉਪਰ ਆ ਗਈ।੮।

ਇਸ ਤਰ੍ਹਾਂ ਦਾ ਛਲ ਕਰ ਕੇ ਰਾਜਾ (ਉਥੋਂ) ਭਜ ਆਇਆ। ਬੰਦੀਖਾਨੇ ਵਿਚ ਉਸ ਇਸਤਰੀ ਦਾ ਭਰਾ ਭੇਜ ਦਿੱਤਾ ਗਿਆ। (ਕੋਈ ਵੀ) ਸੇਵਕ ਭੇਦ ਨੂੰ ਨ ਸਮਝ ਸਕਿਆ ਅਤੇ ਉਸ ਨੂੰ ਚੋਰ ਸਮਝ ਲਿਆ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਬਾਈਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨। ੪੪੮। ਚਲਦਾ।*

*ਚੌਪਈ*

ਸਵੇਰ ਹੋਣ ਤੇ ਸਾਰੇ ਲੋਕ ਜਾਗੇ ਅਤੇ ਆਪਣੇ ਆਪਣੇ ਕੰਮ ਲਗ ਗਏ। ਰਾਜਾ ਮਹੱਲ ਤੋਂ ਬਾਹਰ ਆਇਆ ਅਤੇ ਸਭਾ ਵਿਚ ਬੈਠ ਕੇ (ਉਸ ਨੇ) ਦੀਵਾਨ ਲਗਾਇਆ।੧।

*ਦੋਹਰਾ*

ਸਵੇਰ ਹੋਣ ਤੇ ਉਸ ਇਸਤਰੀ ਨੇ ਪ੍ਰੇਮ ਨੂੰ ਤਿਆਗ ਕੇ ਗੁੱਸਾ ਪਾਲ ਲਿਆ ਅਤੇ ਜੋ ਜੁਤੀ ਅਤੇ ਪਾਮਰੀ ਸੀ, ਸਭ ਨੂੰ ਵਿਖਾ ਦਿੱਤੀਆਂ।੨।

*ਚੌਪਈ*

(ਇਧਰ) ਰਾਜੇ ਨੇ ਸਭਾ ਵਿਚ ਬੋਲ ਕਹੇ ਕਿ (ਕਿਸੇ ਨੇ) ਸਾਡੀ ਜੁਤੀ ਅਤੇ ਪਾਮਰੀ ਚੁਰਾ ਲਈ ਹੈ। ਉਸ ਬਾਰੇ ਜੋ ਸਿੱਖ ਸਾਨੂੰ ਦਸੇਗਾ, ਤਾਂ ਉਸ ਦੇ ਨੇੜੇ ਕਾਲ ਨਹੀਂ ਆਵੇਗਾ।੩।

*ਦੋਹਰਾ*

ਗੁਰੂ ਦੇ ਮੁਖ ਤੋਂ ਬੋਲ ਸੁਣ ਕੇ ਸੇਵਕ (ਗੱਲ ਨੂੰ) ਲੁਕਾ ਨ ਸਕੇ ਅਤੇ ਜੁਤੀ ਤੇ ਪਾਮਰੀ ਸਹਿਤ ਉਸ ਇਸਤਰੀ ਸੰਬੰਧੀ ਦਸ ਦਿੱਤਾ।੪।

*ਚੌਪਈ*

ਤਦ ਰਾਜੇ ਨੇ ਇਸ ਤਰ੍ਹਾਂ ਕਿਹਾ ਕਿ ਉਸ ਨੂੰ ਪਕੜ ਕੇ ਮੇਰੇ ਕੋਲ ਲੈ ਆਓ। ਜੁਤੀ ਤੇ ਪਾਮਰੀ ਵੀ ਨਾਲ ਲਿਆਉਣਾ ਅਤੇ ਮੇਰੇ ਕਹੇ ਬਿਨਾ ਉਸ ਨੂੰ ਨਹੀਂ ਡਰਾਉਣਾ।੫।

*ਦੋਹਰਾ*

ਰਾਜੇ ਦੇ ਬੋਲ ਸੁਣ ਕੇ ਲੋਕੀਂ ਲਲਕਾਰ ਕੇ ਪੈ ਗਏ ਅਤੇ ਜੁਤੀ ਤੇ ਪਾਮਰੀ ਸਹਿਤ ਉਸ ਇਸਤਰੀ ਨੂੰ ਲੈ ਆਏ।੬।

*ਅੜਿਲ*

ਕਹੁ ਸੁੰਦਰਿ ਕਿਹ ਕਾਜ ਬਸਤ੍ਰ ਤੈ ਹਰੇ ਹਮਾਰੇ।
ਦੇਖ ਭਟਨ ਕੀ ਭੀਰਿ ਤ੍ਰਾਸ ਉਪਜ੍ਯੋ ਨਹਿ ਥਾਰੇ।
ਜੋ ਚੋਰੀ ਜਨ ਕਰੈ ਕਹੌ ਤਾ ਕੌ ਕ੍ਯਾ ਕਰਿਯੈ।
ਹੋ ਨਾਰਿ ਜਾਨਿ ਕੈ ਟਰੌਂ ਨਾਤਰ ਜਿਯ ਤੇ ਤੁਹਿ ਮਰਿਯੈ। ੭।

*ਦੋਹਰਾ*

ਪਰ ਪਿਯਰੀ ਮੁਖ ਪਰ ਗਈ ਨੈਨ ਰਹੀ ਨਿਹੁਰਾਇ।
ਧਰਕ ਧਰਕ ਛਤਿਯਾ ਕਰੈ ਬਚਨ ਨ ਭਾਖ੍ਯੋ ਜਾਇ। ੮।

*ਅੜਿਲ*

ਹਮ ਪੂਛਹਿਗੇ ਯਾਹਿ ਨ ਤੁਮ ਕਛੁ ਭਾਖਿਯੋ।
ਯਾਹੀ ਕੈ ਘਰ ਮਾਹਿ ਭਲੀ ਬਿਧਿ ਰਾਖਿਯੋ।
ਨਿਰਨੌ ਕਰਿ ਹੈ ਏਕ ਇਕਾਂਤ ਬੁਲਾਇ ਕੈ।
ਹੋ ਤਬ ਦੈਹੈ ਇਹ ਜਾਨ ਹ੍ਰਿਦੈ ਸੁਖੁ ਪਾਇ ਕੈ। ੯।

*ਚੌਪਈ*

ਪ੍ਰਾਤ ਭਯੋ ਤ੍ਰਿਯ ਬਹੁਰਿ ਬੁਲਾਈ। ਸਕਲ ਕਥਾ ਕਹਿ ਤਾਹਿ ਸੁਨਾਈ।
ਤੁਮ ਕੁਪਿ ਹਮ ਪਰਿ ਚਰਿਤ ਬਨਾਯੋ। ਹਮਹੂੰ ਤੁਮ ਕਹ ਚਰਿਤ ਦਿਖਾਯੋ। ੧੦।

ਤਾ ਕੋ ਭ੍ਰਾਤ ਬੰਦਿ ਤੇ ਛੋਰਿਯੋ। ਭਾਤਿ ਭਾਤਿ ਤਿਹ ਤ੍ਰਿਯਹਿ ਨਿਹੋਰਿਯੋ।
ਬਹੁਰਿ ਐਸ ਜਿਯ ਕਬਹੂੰ ਨ ਧਰਿਯਹੁ। ਮੋ ਅਪਰਾਧ ਛਿਮਾਪਨ ਕਰਿਯਹੁ। ੧੧।

*ਦੋਹਰਾ*

ਛਿਮਾ ਕਰਹੁ ਅਬ ਤ੍ਰਿਯ ਹਮੈ ਬਹੁਰਿ ਨ ਕਰਿਯਹੁ ਰਾਧਿ।
ਬੀਸ ਸਹੰਸ ਟਕਾ ਤਿਸੈ ਦਈ ਛਿਮਾਹੀ ਬਾਧਿ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੇਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੩। ੪੯੦। ਅਫਜੂੰ।*

*ਸੋਰਠਾ*

ਦੀਨੋ ਬਹੁਰਿ ਪਠਾਇ ਬੰਦਸਾਲ ਪਿਤ ਪੂਤ ਕਉ।
ਲੀਨੋ ਬਹੁਰਿ ਬੁਲਾਇ ਭੋਰ ਹੋਤ ਅਪੁਨੇ ਨਿਕਟਿ। ੧।

*ਚੌਪਈ*

ਪੁਨਿ ਮੰਤ੍ਰੀ ਇਕ ਕਥਾ ਉਚਾਰੀ। ਸੁਨਹੁ ਰਾਇ ਇਕ ਬਾਤ ਹਮਾਰੀ।
ਏਕ ਚਰਿਤ ਤ੍ਰਿਯ ਤੁਮਹਿ ਸੁਨਾਊ। ਤਾ ਤੇ ਤੁਮ ਕੌ ਅਧਿਕ ਰਿਝਾਊ। ੨।

*ਅੜਿਲ*

(ਰਾਜੇ ਨੇ ਕਿਹਾ) ਹੇ ਸੁੰਦਰੀ! ਦਸ ਤੂੰ ਕਿਸ ਲਈ ਮੇਰੇ ਬਸਤ੍ਰ ਚੁਰਾਏ ਹਨ। ਇਨ੍ਹਾਂ ਸੂਰਮਿਆਂ ਦੀ ਭੀੜ ਨੂੰ ਵੇਖ ਕੇ ਵੀ ਤੇਰੇ (ਮਨ ਵਿਚ) ਡਰ ਪੈਦਾ ਨਹੀਂ ਹੋਇਆ। ਜੋ ਆਦਮੀ ਚੋਰੀ ਕਰੇ, ਦਸੋ, ਉਸ ਦਾ ਕੀ ਕੀਤਾ ਜਾਏ। (ਤੈਨੂੰ) ਇਸਤਰੀ ਜਾਣ ਕੇ ਛਡਦਾ ਹਾਂ, ਨਹੀਂ ਤਾਂ ਤੈਨੂੰ ਜਾਨੋ ਮਾਰ ਦੇਣਾ ਸੀ।੭।

*ਦੋਹਰਾ*

ਉਸ ਦਾ ਮੂੰਹ ਪੀਲਾ ਪੈ ਗਿਆ ਅਤੇ ਅੱਖਾਂ ਨੀਵੀਆਂ ਹੋ ਗਈਆਂ। ਉਸ ਦੀ ਛਾਤੀ ਧੜਕਣ ਲਗੀ ਅਤੇ (ਮੂੰਹ ਵਿਚੋਂ) ਗੱਲ ਨਹੀਂ ਸੀ ਕੀਤੀ ਜਾ ਰਹੀ।੮।

*ਅੜਿਲ*

ਅਸੀਂ ਇਸ ਨੂੰ ਪੁਛਾਂਗੇ, ਤੁਸੀਂ ਕੁਝ ਨਹੀਂ ਕਹਿਣਾ। (ਇਸ ਨੂੰ) ਇਸੇ ਦੇ ਘਰ ਵਿਚ ਚੰਗੀ ਤਰ੍ਹਾਂ ਰਖੋ। ਇਕ (ਦਿਨ) ਇਕਾਂਤ ਵਿਚ ਬੁਲਾ ਕੇ ਨਿਰਨਾ ਕਰਾਂਗੇ ਅਤੇ ਤਦ (ਇਸ ਨੂੰ) ਸੁਖ ਪੂਰਵਕ ਜਾਣ ਦਿਆਂਗੇ।੯।

*ਚੌਪਈ*

ਸਵੇਰ ਹੋਣ ਤੇ (ਉਸ) ਇਸਤਰੀ ਨੂੰ ਫਿਰ ਬੁਲਾਇਆ ਗਿਆ ਅਤੇ ਉਸ ਨੂੰ ਸਾਰੀ ਗੱਲ ਕਹਿ ਦਿੱਤੀ ਗਈ। ਤੂੰ ਕ੍ਰੋਧਿਤ ਹੋ ਕੇ ਸਾਡੇ ਉਤੇ ਚਰਿਤ੍ਰ ਬਣਾਇਆ ਸੀ ਅਤੇ ਅਸੀਂ ਵੀ ਤੈਨੂੰ ਚਰਿਤ੍ਰ ਵਿਖਾਇਆ ਸੀ।੧੦।

ਉਸ ਦੇ ਭਰਾ ਨੂੰ ਬੰਦੀਖਾਨੇ ਵਿਚੋਂ ਛਡ ਦਿੱਤਾ। ਉਸ ਇਸਤਰੀ ਨੇ ਕਈ ਢੰਗਾਂ ਨਾਲ ਬੇਨਤੀ ਕੀਤੀ ਕਿ ਮੈਂ ਫਿਰ ਇਸ ਤਰ੍ਹਾਂ ਦਾ (ਵਿਚਾਰ) ਮਨ ਵਿਚ ਨਹੀਂ ਲਿਆਵਾਂਗੀ, ਹੁਣ ਮੇਰਾ ਦੋਸ਼ ਮਾਫ਼ ਕੀਤਾ ਜਾਏ।੧੧।

*ਦੋਹਰਾ*

ਹੇ ਇਸਤਰੀ! ਹੁਣ ਸਾਨੂੰ ਮਾਫ਼ ਕਰ, (ਮੈਂ) ਫਿਰ ਅਪਰਾਧ ('ਰਾਧਿ') ਨਹੀਂ ਕਰਦਾ। ਉਸ (ਇਸਤਰੀ) ਦੀ ਵੀਹ ਹਜ਼ਾਰ ਟੱਕੇ ਦੀ ਛਿਮਾਹੀ ਬੰਨ੍ਹ ਦਿੱਤੀ ਗਈ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਤੇਈਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੩। ੪੬੦। ਚਲਦਾ।*

*ਸੋਰਠਾ*

ਪਿਤਾ ਨੇ ਪੁੱਤਰ ਨੂੰ ਫਿਰ ਬੰਦੀਖਾਨੇ ਵਿਚ ਭੇਜ ਦਿੱਤਾ ਅਤੇ ਸਵੇਰ ਹੋਣ ਤੇ (ਉਸ ਨੂੰ) ਫਿਰ ਆਪਣੇ ਕੋਲ ਬੁਲਾ ਲਿਆ।੧।

*ਚੌਪਈ*

ਫਿਰ ਮੰਤਰੀ ਨੇ ਇਕ ਕਥਾ ਕਹੀ ਕਿ ਹੇ ਰਾਜਨ! (ਤੁਸੀਂ) ਮੇਰੀ ਇਕ ਗੱਲ ਸੁਣੋ। (ਮੈਂ) ਇਕ ਤ੍ਰਿਆ-ਚਰਿਤ੍ਰ ਤੁਹਾਨੂੰ ਸੁਣਾਉਂਦਾ ਹਾਂ, ਜਿਸ ਕਰ ਕੇ ਤੁਹਾਨੂੰ ਬਹੁਤ ਪ੍ਰਸੰਨ ਕਰਦਾ ਹਾਂ।੨।

ਉਤਰ ਦੇਸ ਨ੍ਰਿਪਤਿ ਇਕ ਭਾਰੋ। ਸੂਰਜ ਬੰਸ ਮਾਹਿ ਉਜਿਯਾਰੋ।
ਚੰਦ੍ਰ ਮਤੀ ਤਾ ਕੀ ਪਟਰਾਨੀ। ਮਾਨਹੁ ਛੀਰ ਸਿੰਧ ਮਥਿਆਨੀ। ੩।

ਏਕ ਸੁਤਾ ਤਾ ਕੇ ਭਵ ਲਯੋ। ਜਾਨਕ ਡਾਰਿ ਗੋਦ ਰਵਿ ਦਯੋ।
ਜੋਬਨ ਜੇਬ ਅਧਿਕ ਤਿਹ ਬਾਢੀ। ਮਾਨਹੁ ਚੰਦ੍ਰ ਸਾਰ ਮਥਿ ਕਾਢੀ। ੪।

ਧਰਿਯੋ ਸੁਮੇਰ ਕੁਅਰਿ ਤਿਹ ਨਾਮਾ। ਜਾ ਸਮ ਔਰ ਨ ਜਗ ਮੈ ਬਾਮਾ।
ਸੁੰਦਰਿ ਤਿਹੂੰ ਭਵਨ ਮਹਿ ਭਈ। ਜਾਨੁਕ ਕਲਾ ਚੰਦ੍ਰ ਕੀ ਵਈ। ੫।

ਜੋਬਨ ਜੇਬ ਅਧਿਕ ਤਿਹ ਧਰੀ। ਮੈਨ ਸੁਨਾਰ ਭਰਨੁ ਜਨੁ ਭਰੀ।
ਵਾ ਕੀ ਪ੍ਰਭਾ ਜਾਤ ਨਹਿ ਕਹੀ। ਜਾਨਕ ਫੂਲ ਮਾਲਤੀ ਰਹੀ। ੬।

*ਦੋਹਰਾ*

ਜਗੈ ਜੁਬਨ ਕੀ ਜੇਬ ਕੇ ਝਲਕਤ ਗੋਰੇ ਅੰਗ।
ਜਨੁ ਕਰਿ ਛੀਰ ਸਮੁੰਦ੍ਰ ਮੈ ਦਮਕਤ ਛੀਰ ਤਰੰਗ। ੭।

*ਚੌਪਈ*

ਦਛਿਨ ਦੇਸ ਨ੍ਰਿਪਤ ਵਹ ਬਰੀ। ਭਾਤਿ ਭਾਤਿ ਕੇ ਭੋਗਨ ਕਰੀ।
ਦੋਇ ਪੁਤ੍ਰ ਕੰਨ੍ਯਾ ਇਕ ਭਈ। ਜਾਨੁਕ ਰਾਸਿ ਰੂਪਿ ਕੀ ਵਈ। ੮।

ਕਿਤਕਿ ਦਿਨਨ ਰਾਜਾ ਵਹੁ ਮਰਿਯੋ। ਤਿਹ ਸਿਰ ਛਤ੍ਰ ਪੂਤ ਬਿਧਿ ਧਰਿਯੋ।
ਕੋ ਆਗ੍ਯਾ ਤਾ ਕੀ ਤੇ ਟਰੈ। ਜੋ ਭਾਵੇ ਚਿਤ ਮੈ ਸੋ ਕਰੈ। ੯।

ਐਸ ਭਾਤਿ ਬਹੁ ਕਾਲ ਬਿਹਾਨ੍ਯੋ। ਚੜਿਯੋ ਬਸੰਤ ਸਭਨ ਜਿਯ ਜਾਨ੍ਯੋ।
ਤਾ ਤੇ ਪਿਯ ਬਿਨ ਰਹਿਯੋ ਨ ਪਰੈ। ਬਿਰਹ ਬਾਨ ਭਏ ਹਿਯਰਾ ਜਰੈ। ੧੦।

*ਦੋਹਰਾ*

ਬਿਰਹ ਬਾਨ ਗਾੜੇ ਲਗੇ ਕੈਸਕ ਬੰਧੈ ਧੀਰ।
ਮੁਖ ਫੀਕੀ ਬਾਤੈ ਕਰੈ ਪੇਟ ਪਿਯਾ ਕੀ ਪੀਰ।੧੧।

ਸਰ ਅਨੰਗ ਕੇ ਤਨ ਗਡੇ ਕਢੇ ਦਸਊਅਲਿ ਫੂਟਿ।
ਲੋਕ ਲਾਜ ਕੁਲ ਕਾਨਿ ਸਭ ਗਈ ਤਰਕ ਦੈ ਤੂਟਿ। ੧੨।

ਏਕ ਪੁਰਖ ਸੁੰਦਰ ਹੁਤੋ ਤਾ ਕੌ ਲਯੋ ਬੁਲਾਇ।
ਮੈਨ ਭੋਗ ਤਾ ਸੌ ਕਿਯੋ ਹ੍ਰਿਦੈ ਹਰਖ ਉਪਜਾਇ। ੧੩।

ਉੱਤਰ ਦੇਸ ਵਿਚ ਇਕ ਵੱਡਾ ਰਾਜਾ ਸੀ। (ਉਹ) ਸੂਰਜਬੰਸ ਵਿਚ ਬਹੁਤ ਉਘਾ ਸੀ। ਚੰਦ੍ਰ ਮਤੀ ਨਾਂ ਦੀ ਉਸ ਦੀ ਪਟਰਾਣੀ ਸੀ, ਮਾਨੋ ਛੀਰ ਸਮੁੰਦਰ ਵਿਚੋਂ ਮਥ ਕੇ (ਕਢੀ ਗਈ ਹੋਵੇ)।੩।

ਉਨ੍ਹਾਂ ਦੇ ਘਰ ਇਕ ਪੁੱਤਰੀ ਪੈਦਾ ਹੋਈ, ਮਾਨੋ ਸੂਰਜ ਨੇ ਹੀ (ਉਨ੍ਹਾਂ ਦੀ) ਗੋਦ ਵਿਚ ਪਾਈ ਹੋਵੇ। ਉਸ ਦੇ ਜੋਬਨ ਦੀ ਸ਼ੋਭਾ ਬਹੁਤ ਅਧਿਕ ਸੀ, ਮਾਨੋ ਚੰਦ੍ਰਮਾ ਦੀ ਕਲਾ ਰਿੜਕ ਕੇ ਕਢੀ ਹੋਵੇ।੪।

ਉਸ ਦਾ ਨਾਂ ਸਮੇਰ ਕੁਅਰਿ ਰਖਿਆ ਗਿਆ। ਉਸ ਵਰਗੀ ਸੰਸਾਰ ਵਿਚ ਕੋਈ ਹੋਰ ਇਸਤਰੀ ਨਹੀਂ ਸੀ। (ਉਹ) ਤਿੰਨਾਂ ਲੋਕਾਂ ਵਿਚ (ਸ੍ਰੇਸ਼ਠ) ਸੁੰਦਰੀ ਸੀ, ਮਾਨੋ ਚੰਦ੍ਰਮਾ ਦੀ ਕਲਾ ਹੋਵੇ।੫।

ਉਸ ਦੇ ਜੋਬਨ ਦੀ ਬਹੁਤ ਅਧਿਕ ਛਬੀ ਸੀ ਮਾਨੋ ਕਾਮ ਦੇਵ ਰੂਪੀ ਸੁਨਿਆਰੇ ਨੇ ਸੰਚੇ ਵਿਚ ਭਰੀ ਹੋਵੇ। ਉਸ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਮਾਨੋ ਮਾਲਤੀ ਦਾ ਫੁਲ ਹੋਵੇ।੬।

*ਦੋਹਰਾ*

(ਉਸ ਦੇ) ਜੋਬਨ ਦੀ ਛਬੀ ਗੋਰੇ ਅੰਗਾਂ ਉਤੇ ਝਲਕਦੀ ਸੀ। ਮਾਨੋ ਛੀਰ ਸਮੁੰਦਰ ਵਿਚ ਦੁੱਧ ਦੀਆਂ ਤਰੰਗਾਂ ਚਮਕ ਰਹੀਆਂ ਹੋਣ।੭।

*ਚੌਪਈ*

ਉਹ ਦੱਖਣ ਦੇਸ ਦੇ (ਕਿਸੇ) ਰਾਜੇ ਨਾਲ ਵਿਆਹੀ ਗਈ ਅਤੇ ਭਾਂਤ ਭਾਂਤ ਦੇ ਐਸ਼ਵਰਜ ਨਾਲ ਭਰਪੂਰ ਹੋ ਗਈ। (ਉਸ ਦੀ ਕੁਖ ਤੋਂ) ਦੋ ਪੁੱਤਰ ਅਤੇ ਇਕ ਲੜਕੀ ਪੈਦਾ ਹੋਈ, ਮਾਨੋ (ਉਹ ਲੜਕੀ) ਰੂਪ ਦੀ ਰਾਸ ਹੋਵੇ।੮।

ਕੁਝ ਸਮੇਂ ਬਾਦ ਉਹ ਰਾਜਾ ਮਰ ਗਿਆ। ਉਸ ਦਾ ਛਤ੍ਰ ਵਿਧਾਤਾ ਨੇ (ਉਸ ਦੇ) ਪੁੱਤਰ ਦੇ ਸਿਰ ਉਤੇ ਧਰਿਆ। ਉਸ ਦੀ ਆਗਿਆ ਤੋਂ ਕੌਣ ਟਲ ਸਕਦਾ ਸੀ। (ਉਹ) ਜੋ ਚਿਤ ਵਿਚ ਚਾਹੁੰਦਾ ਸੀ, ਉਹੀ ਕਰਦਾ ਸੀ।੯।

ਇਸ ਤਰ੍ਹਾਂ ਬਹੁਤ ਸਮਾਂ ਬੀਤ ਗਿਆ। ਬਸੰਤ ਚੜ੍ਹ ਆਇਆ ਅਤੇ ਸਭ ਨੇ ਮਨ ਵਿਚ ਜਾਣ ਲਿਆ। ਇਸ ਲਈ ਉਸ ਦਾ ਪ੍ਰੀਤਮ ਤੋਂ ਬਿਨਾ ਰਹਿਣ ਨਹੀਂ ਸੀ ਹੋ ਰਿਹਾ। ਵਿਯੋਗ ਦੇ ਬਾਣਾਂ ਨਾਲ ਉਸ ਦਾ ਹਿਰਦਾ ਸੜ ਰਿਹਾ ਸੀ।੧੦।

*ਦੋਹਰਾ*

ਵਿਯੋਗ ਦੇ ਡੂੰਘੇ ਤੀਰ ਵਜਣ ਨਾਲ ਉਹ ਕਿਸ ਤਰ੍ਹਾਂ ਧੀਰਜ ਧਾਰਨ ਕਰੇ। ਮੂੰਹ ਤੋਂ ਫਿਕੀਆਂ ਫਿਕੀਆਂ ਗੱਲਾਂ ਕਰਦੀ ਸੀ, ਪਰ (ਉਸ ਦੇ) ਪੇਟ (ਭਾਵ ਮਨ) ਵਿਚ ਪ੍ਰੀਤਮ (ਦੇ ਵਿਯੋਗ) ਦੀ ਪੀੜ ਸੀ।੧੧।

ਉਸ ਦੇ ਤਨ ਵਿਚ ਕਾਮ ਦੇਵ ਦੇ ਤੀਰ ਵਜੇ ਸਨ, (ਉਹ) ਵਿੰਨ੍ਹ ਕੇ ਦੂਜੇ ਪਾਸੇ ਜਾ ਨਿਕਲੇ। (ਫਲਸਰੂਪ) ਲੋਕ-ਲਾਜ ਅਤੇ ਕੁਲ ਦੀ ਮਰਯਾਦਾ ਸਾਰੀ ਤਿੜਕ ਕੇ ਟੁਟ ਗਈ।੧੨।

ਇਕ ਸੁੰਦਰ ਪੁਰਸ਼ ਹੁੰਦਾ ਸੀ। ਉਸ ਨੂੰ ਬੁਲਾ ਲਿਆ ਅਤੇ ਮਨ ਵਿਚ ਖ਼ੁਸ਼ ਹੋ ਕੇ ਉਸ ਨਾਲ ਕਾਮ-ਕ੍ਰੀੜਾ ਕੀਤੀ।੧੩।

*ਚੌਪਈ*

ਤਾ ਸੌ ਭੋਗ ਕਰਤ ਤ੍ਰਿਯ ਰਸੀ। ਜਨ ਹ੍ਵੈ ਨਾਰਿ ਭਵਨ ਤਿਹ ਬਸੀ।
ਨਿਤ ਨਿਸਾ ਕਹ ਤਾਹਿ ਬੁਲਾਵੈ। ਮਨ ਭਾਵਤ ਕੇ ਭੋਗ ਕਮਾਵੈ। ੧੪।

ਆਵਤ ਤਾਹਿ ਲੋਗ ਸਭ ਰੋਕੈ। ਚੋਰ ਪਛਾਨਿ ਪਾਹਰੂ ਟੋਕੈ।
ਜਬ ਚੇਰੀ ਤਿਨ ਬਚਨ ਸੁਨਾਵੈ। ਤਬ ਗ੍ਰਿਹ ਜਾਰ ਸੁ ਪੈਠੈ ਪਾਵੈ। ੧੫।

ਭੋਗ ਜਾਰ ਸੋ ਤ੍ਰਿਯ ਅਤਿ ਕਰੈ। ਭਾਤਿ ਭਾਤਿ ਕੇ ਭੋਗਨ ਭਰੈ।
ਅਧਿਕ ਕਾਮ ਕੋ ਤ੍ਰਿਯ ਉਪਜਾਵੈ। ਲਪਟਿ ਲਪਟਿ ਕਰਿ ਭੋਗ ਕਮਾਵੈ। ੧੬।

*ਦੋਹਰਾ*

ਜਬ ਚੇਰੀ ਪਹਰੂਨ ਕੋ ਉਤਰ ਦੇਤ ਬਨਾਇ।
ਤਬ ਵਹੁ ਪਾਵਤ ਪੈਠਬੋ ਮੀਤ ਮਿਲਤ ਤਿਹ ਆਇ। ੧੭।

*ਚੌਪਈ*

ਰੈਨਿ ਭਈ ਤ੍ਰਿਯ ਮਿਤ੍ਰ ਬੁਲਾਯੋ। ਤ੍ਰਿਯ ਕੋ ਭੇਸ ਧਾਰਿ ਸੋ ਆਯੋ।
ਇਹ ਬਿਧਿ ਤਾ ਸੋ ਬਚਨ ਉਚਰੇ। ਹਮ ਸੋ ਭੋਗ ਅਧਿਕ ਤੁਮ ਕਰੇ। ੧੮।

ਨਾਰਿ ਕਹਿਯੋ ਸੁਨਿ ਮਿਤ੍ਰ ਹਮਾਰੇ। ਕਹੋ ਬਾਤ ਸੋ ਕਰਹੁ ਪ੍ਯਾਰੇ।
ਮੰਤ੍ਰ ਮੋਰ ਕਾਨਨ ਧਰਿ ਲੀਜਹੁ। ਅਵਰ ਕਿਸੂ ਤਨ ਭੇਦ ਨ ਦੀਜਹੁ। ੧੯।

ਏਕ ਦਿਵਸ ਤੁਮ ਬਨ ਮੈ ਜੈਯਹੁ। ਏਕ ਬਾਵਰੀ ਭੀਤਰਿ ਨੈਯਹੁ।
ਮੋਹਿ ਮਿਲੇ ਜਦੁਪਤਿ ਯੌ ਕਹਿਯਹੁ। ਏ ਬਚ ਭਾਖਿ ਮੌਨ ਹ੍ਵੈ ਰਹਿਯਹੁ। ੨੦।

ਤੁਮ ਜੋ ਲੋਗ ਦੇਖ ਹੈ ਆਈ। ਯੌ ਕਹਿ ਯਹੁ ਤਿਨ ਬਚਨ ਸੁਨਾਈ।
ਆਨਿ ਗਾਵ ਤੇ ਬਚਨ ਕਹੈਗੇ। ਸੁਨ ਬਤਿਯਾ ਹਮ ਚਕ੍ਰਿਤ ਰਹੈਗੇ। ੨੧।

ਚੜਿ ਝੰਪਾਨ ਸੁ ਤਹਾ ਹਮ ਐਹੈ। ਗੁਰੂ ਭਾਖਿ ਤਵ ਸੀਸ ਝੁਕੈ ਹੈ।
ਲੈ ਤੋ ਕੋ ਅਪਨੇ ਘਰ ਜੈਹੋ। ਭਾਤਿ ਭਾਤਿ ਕੇ ਭੋਗ ਕਮੈਹੋ। ੨੨।

ਤਵਨੈ ਜਾਰ ਤੈਸ ਹੀ ਕਿਯੋ। ਜਵਨ ਭਾਤਿ ਅਬਲਾ ਕਹਿ ਦਿਯੋ।
ਭਯੋ ਪ੍ਰਾਤ ਬਨ ਮਾਹਿ ਸਿਧਾਰਿਯੋ। ਏਕ ਬਾਵਰੀ ਮਾਹਿ ਬਿਹਾਰਿਯੋ। ੨੩।

*ਦੋਹਰਾ*

ਮਜਨ ਕਰਿ ਬਾਪੀ ਬਿਖੈ ਬੈਠਿਯੋ ਧ੍ਯਾਨ ਲਗਾਇ।
ਕਹਿਯੋ ਆਨਿ ਮੁਹਿ ਦੈ ਗਏ ਦਰਸਨ ਸ੍ਰੀ ਜਦੁਰਾਇ। ੨੪।

*ਚੌਪਈ*

(ਉਹ) ਇਸਤਰੀ ਉਸ ਨਾਲ ਰਮਣ ਕਰਨ ਵਿਚ ਮਗਨ ਹੋ ਗਈ ਮਾਨੋ (ਉਸ ਦੀ) ਨਾਰੀ ਹੋ ਕੇ ਉਸ ਦੇ ਘਰ ਵਿਚ ਹੀ ਵਸਦੀ ਹੋਵੇ। ਹਰ ਰਾਤ ਨੂੰ ਉਸ ਨੂੰ ਬੁਲਾ ਲੈਂਦੀ ਅਤੇ (ਉਸ ਨਾਲ) ਮਨ ਭਾਉਂਦੇ ਭੋਗ ਵਿਲਾਸ ਕਰਦੀ।੧੪।

ਉਸ ਨੂੰ ਆਉਂਦਿਆਂ ਸਾਰੇ ਲੋਕੀਂ ਰੋਕਦੇ ਅਤੇ ਪਹਿਰੇਦਾਰ ਚੋਰ ਸਮਝ ਕੇ ਟੋਕਦੇ। ਪਰ ਜਦੋਂ ਦਾਸੀ ਆ ਕੇ ਉਨ੍ਹਾਂ ਨੂੰ ਦਸਦੀ ਤਾਂ (ਉਸ ਦੇ) ਘਰ ਵਿਚ ਯਾਰ ਪ੍ਰਵੇਸ਼ ਪ੍ਰਾਪਤ ਕਰਦਾ।੧੫।

ਉਹ ਇਸਤਰੀ ਯਾਰ ਨਾਲ ਖ਼ੂਬ ਰਤੀ-ਕ੍ਰੀੜਾ ਕਰਦੀ ਅਤੇ ਭਾਂਤ ਭਾਂਤ ਦੇ ਕਾਮ-ਕਲੋਲ ਕਰਦੀ। (ਉਹ) ਇਸਤਰੀ ਬਹੁਤ ਕਾਮੁਕ ਹੋ ਜਾਂਦੀ ਅਤੇ (ਉਸ ਨਾਲ) ਲਿਪਟ ਲਿਪਟ ਕੇ ਸੰਯੋਗ ਕਰਦੀ।੧੬।

*ਦੋਹਰਾ*

ਜਦ ਦਾਸੀ ਪਹਿਰੇਦਾਰ ਨੂੰ ਸਾਰੀ ਗੱਲ ਸਮਝਾਉਂਦੀ, ਤਦ ਉਹ ਅੰਦਰ ਪ੍ਰਵੇਸ਼ ਪ੍ਰਾਪਤ ਕਰਦਾ ਅਤੇ ਉਹ (ਇਸਤਰੀ) ਮਿਤਰ ਨੂੰ ਮਿਲਣ ਲਈ ਆਉਂਦੀ।੧੭।

*ਚੌਪਈ*

(ਇਕ ਵਾਰ) ਰਾਤ ਪੈਣ ਤੇ (ਉਸ) ਇਸਤਰੀ ਨੇ ਮਿਤਰ ਨੂੰ ਬੁਲਾ ਲਿਆ। ਉਹ ਇਸਤਰੀ ਦਾ ਭੇਸ ਧਾਰ ਕੇ ਆ ਗਿਆ। (ਉਸ ਇਸਤਰੀ ਨੇ) ਇਸ ਤਰ੍ਹਾਂ ਦੇ ਬੋਲ ਉਸ ਨਾਲ ਸਾਂਝੇ ਕੀਤੇ ਕਿ ਤੁਸੀਂ ਮੇਰੇ ਨਾਲ ਬਹੁਤ ਭੋਗ-ਵਿਲਾਸ ਕਰ ਲਿਆ ਹੈ।੧੮।

ਇਸਤਰੀ ਨੇ ਕਿਹਾ—ਹੇ ਮਿਤਰ! ਸੁਣੋ। ਜੋ ਗੱਲ ਮੈਂ ਕਹਿੰਦੀ ਹਾਂ, ਹੇ ਪਿਆਰੇ! ਉਹ ਕਰੋ। ਮੇਰੀ ਗੱਲ ਨੂੰ ਕੰਨਾਂ ਵਿਚ ਪਾ ਲਵੋ ਅਤੇ ਕਿਸੇ ਹੋਰ ਨੂੰ ਇਹ ਭੇਦ ਨ ਦਿਓ।੧੯।

ਇਕ ਦਿਨ ਤੁਸੀਂ ਜੰਗਲ ਵਿਚ ਜਾਓ ਅਤੇ ਇਕ ਬਾਉਲੀ ਵਿਚ ਇਸ਼ਨਾਨ ਕਰੋ। (ਅਤੇ) ਇਸ ਤਰ੍ਹਾਂ ਕਹਿਣਾ ਕਿ ਮੈਨੂੰ ਸ੍ਰੀ ਕ੍ਰਿਸ਼ਨ ਮਿਲੇ ਹਨ। ਇਹ ਗੱਲ ਕਹਿ ਕੇ ਚੁਪ ਹੋ ਜਾਣਾ।੨੦।

ਤੈਨੂੰ ਜੋ ਲੋਕ ਵੇਖਣ ਲਈ ਆਉਣ, ਉਨ੍ਹਾਂ ਨੂੰ ਵੀ ਇਸੇ ਤਰ੍ਹਾਂ ਕਹਿ ਕੇ ਸੁਣਾਉਣਾ। (ਉਹ ਲੋਕ) ਆ ਕੇ ਪਿੰਡ ਵਿਚ ਗੱਲਾਂ ਕਰਨਗੇ, ਜਿਨ੍ਹਾਂ ਬੋਲਾਂ ਨੂੰ ਸੁਣ ਕੇ ਮੈਂ ਹੈਰਾਨ ਹੋ ਜਾਵਾਂਗੀ।੨੧।

ਮੈਂ ਪਾਲਕੀ ('ਝੰਪਾਨ') ਵਿਚ ਚੜ੍ਹ ਕੇ ਉਥੇ ਆਵਾਂਗੀ। ਤੈਨੂੰ ਗੁਰੂ ਕਹਿ ਕੇ ਸਿਰ ਝੁਕਾਵਾਂਗੀ। ਤੈਨੂੰ ਲੈ ਕੇ ਆਪਣੇ ਘਰ ਜਾਵਾਂਗੀ ਅਤੇ (ਤੇਰੇ ਨਾਲ) ਭਾਂਤ ਭਾਂਤ ਦੀ ਕਾਮ-ਕ੍ਰੀੜਾ ਕਰਾਂਗੀ।੨੨।

ਉਸ ਦੇ ਯਾਰ ਨੇ ਉਸੇ ਤਰ੍ਹਾਂ ਕੀਤਾ, ਜਿਸ ਤਰ੍ਹਾਂ (ਉਸ) ਇਸਤਰੀ ਨੇ ਕਿਹਾ ਸੀ। ਸਵੇਰ ਹੋਣ ਤੇ (ਉਹ) ਬਨ ਵਿਚ ਚਲਾ ਗਿਆ ਅਤੇ ਇਕ ਬਾਉਲੀ ਵਿਚ ਜਾ ਕੇ ਵਿਹਾਰ ਕੀਤਾ (ਭਾਵ—ਇਸ਼ਨਾਨ ਕੀਤਾ)।੨੩।

*ਦੋਹਰਾ*

ਬਾਉਲੀ ਵਿਚ ਇਸ਼ਨਾਨ ਕਰ ਕੇ ਧਿਆਨ ਲਗਾ ਕੇ ਬੈਠ ਗਿਆ ਅਤੇ ਕਹਿਣ ਲਗਾ ਕਿ ਸ੍ਰੀ ਕ੍ਰਿਸ਼ਨ ਆ ਕੇ ਮੈਨੂੰ ਦਰਸ਼ਨ ਦੇ ਗਏ ਹਨ।੨੪।

*ਚੌਪਈ*

ਯੌ ਸੁਨਿ ਲੋਕ ਸਕਲ ਹੀ ਧਾਏ। ਛੇਰਾ ਸਕਰ ਕੁਚਾਰੂ ਲ੍ਯਾਏ।
ਦੂਧ ਭਾਤ ਆਗੇ ਲੈ ਧਰਹੀ। ਭਾਤਿ ਭਾਤਿ ਸੌ ਪਾਇਨ ਪਰਹੀ। ੨੫।

ਦਰਸ ਦਯੋ ਤੁਮ ਕੌ ਜਦੁਰਾਈ। ਗੁਰੂ ਭਾਖਿ ਦੈ ਗਯੋ ਬਡਾਈ।
ਤਾ ਤੇ ਸਭ ਉਸਤਤਿ ਹਮ ਕਰਹੀ। ਮਹਾ ਕਾਲ ਕੀ ਬੰਦ ਨ ਪਰਹੀ। ੨੬।

*ਦੋਹਰਾ*

ਮਹਾ ਕਾਲ ਕੀ ਬੰਦ ਤੇ ਸਭ ਕੋ ਲੇਹੁ ਛੁਰਾਇ।
ਤਵ ਪ੍ਰਸਾਦਿ ਬਿਚਰਹਿ ਸੁਰਗ ਪਰਹਿ ਨਰਕ ਨਹਿ ਜਾਇ। ੨੭।

*ਚੌਪਈ*

ਚਲੀ ਕਥਾ ਪੁਰਿ ਭੀਤਰਿ ਆਈ। ਤਿਨ ਰਾਨੀ ਸ੍ਰਵਨਨ ਸੁਨਿ ਪਾਈ।
ਚੜਿ ਝੰਪਾਨ ਤਹਾ ਕਹ ਚਲੀ। ਲੀਨੇ ਬੀਸ ਪਚਾਸਿਕ ਅਲੀ। ੨੮।

*ਦੋਹਰਾ*

ਚਲੀ ਚਲੀ ਆਈ ਤਹਾ ਜਹਾ ਹੁਤੇ ਨਿਜੁ ਮੀਤ।
ਭਾਖਿ ਗੁਰੂ ਪਾਇਨ ਪਰੀ ਅਧਿਕ ਮਾਨ ਸੁਖ ਚੀਤ। ੨੯।

*ਚੌਪਈ*

ਕਿਹ ਬਿਧਿ ਦਰਸੁ ਸ੍ਯਾਮ ਤੁਹਿ ਦੀਨੋ। ਕਵਨ ਕ੍ਰਿਪਾ ਕਰਿ ਕੈ ਗੁਰ ਕੀਨੋ।
ਸਕਲ ਕਥਾ ਵਹੁ ਹਮੈ ਸੁਨਾਵਹੁ। ਮੋਰੇ ਚਿਤ ਕੋ ਤਾਪ ਮਿਟਾਵਹੁ। ੩੦।

*ਦੋਹਰਾ*

ਜੋ ਕਛੁ ਕਥਾ ਤੁਮ ਪੈ ਭਈ ਸੁ ਕਛੁ ਕਹੌ ਤੁਮ ਮੋਹਿ।
ਤੁਹਿ ਜਦੁਪਤਿ ਕੈਸੇ ਮਿਲੇ ਕਹਾ ਦਯੋ ਬਰ ਤੋਹਿ। ੩੧।

*ਚੌਪਈ*

ਮਜਨ ਹੇਤ ਇਹਾ ਮੈ ਆਯੋ। ਨ੍ਹਾਇ ਧੋਇ ਕਰਿ ਧ੍ਯਾਨ ਲਗਾਯੋ।
ਇਕ ਚਿਤ ਹ੍ਵੈ ਦ੍ਰਿੜ ਜਪੁ ਜਬ ਕਿਯੋ। ਤਬ ਜਦੁਪਤਿ ਦਰਸਨ ਮੁਹਿ ਦਿਯੋ। ੩੨।

ਸੁਨੁ ਅਬਲਾ ਮੈ ਕਛੂ ਨ ਜਾਨੋ। ਕਹਾ ਦਯੋ ਮੁਹਿ ਕਹਾ ਬਖਾਨੋ।
ਮੈ ਲਖਿ ਰੂਪ ਅਚਰਜ ਤਬ ਭਯੋ। ਮੋ ਕਹ ਬਿਸਰਿ ਸਭੈ ਕਿਛੁ ਗਯੋ। ੩੩।

*ਚੌਪਈ*

ਇਸ ਤਰ੍ਹਾਂ ਸੁਣ ਕੇ ਸਾਰੇ ਲੋਕ (ਉਧਰ ਵਲ) ਚਲ ਪਏ (ਅਤੇ ਉਸ ਲਈ) ਬਕਰਾ ('ਛੇਰਾ'), ਸ਼ਕਰ, ਕਚਾਲੂ ਲੈ ਕੇ ਆਏ। (ਉਸ) ਅਗੇ ਦੁੱਧ ਅਤੇ ਭਾਤ ਲਿਆ ਕੇ ਰਖੇ ਅਤੇ ਕਈ ਤਰ੍ਹਾਂ ਨਾਲ ਪੈਰੀਂ ਪੈਣ ਲਗੇ।੨੫।

ਤੁਹਾਨੂੰ ਸ੍ਰੀ ਕ੍ਰਿਸ਼ਨ ਨੇ ਦਰਸ਼ਨ ਦਿੱਤੇ ਹਨ ਅਤੇ (ਤੁਹਾਨੂੰ) ਗੁਰੂ ਕਹਿ ਕੇ ਵਡਿਆਈ ਦੇ ਗਏ ਹਨ। ਇਸ ਲਈ ਅਸੀਂ ਸਾਰੇ (ਤੁਹਾਡੀ) ਉਸਤਤ ਕਰਦੇ ਹਾਂ (ਜਿਸ ਦੇ ਫਲਸਰੂਪ ਸਾਨੂੰ) ਮਹਾ ਕਾਲ ਦਾ ਬੰਧਨ ਨਹੀਂ ਪਵੇਗਾ (ਭਾਵ ਅਸੀਂ ਮ੍ਰਿਤੂ ਦੇ ਪ੍ਰਭਾਵ ਤੋਂ ਬਚ ਜਾਵਾਂਗੇ)।੨੬।

*ਦੋਹਰਾ*

(ਹੇ ਦੇਵ ਆਤਮਾ! ਅਸਾਂ) ਸਾਰਿਆਂ ਨੂੰ ਮਹਾ ਕਾਲ ਦੇ ਬੰਧਨ ਤੋਂ ਮੁਕਤ ਕਰਾ ਦਿਓ। ਤੁਹਾਡੀ ਕ੍ਰਿਪਾ ਕਰ ਕੇ ਅਸੀਂ ਸਵਰਗ ਵਿਚ ਵਿਚਰਾਂਗੇ ਅਤੇ ਨਰਕ ਵਿਚ ਨਹੀਂ ਪਵਾਂਗੇ।੨੭।

*ਚੌਪਈ*

ਉਹ ਗੱਲ ਤੁਰਦੀ ਤੁਰਦੀ ਨਗਰ ਵਿਚ ਪਹੁੰਚ ਗਈ। ਉਸ ਨੂੰ ਰਾਣੀ ਨੇ ਕੰਨਾਂ ਨਾਲ ਸੁਣ ਲਿਆ। (ਉਹ ਆਪਣੇ ਨਾਲ) ਵੀਹ ਪੰਜਾਹ ਸਹੇਲੀਆਂ ਲੈ ਕੇ ਅਤੇ ਪਾਲਕੀ ਵਿਚ ਸਵਾਰ ਹੋ ਕੇ ਉਧਰ ਵਲ ਚਲ ਪਈ।੨੮।

*ਦੋਹਰਾ*

ਚਲਦਿਆਂ ਚਲਦਿਆਂ ਉਥੇ ਆ ਪਹੁੰਚੀ ਜਿਥੇ ਉਸ ਦਾ ਮਿਤਰ (ਬੈਠਾ) ਸੀ। ਗੁਰੂ ਕਹਿ ਕੇ (ਉਸ ਦੇ) ਪੈਰੀਂ ਪਈ ਅਤੇ ਮਨ ਵਿਚ ਬਹੁਤ ਸੁਖ ਮੰਨਾਇਆ।੨੯।

*ਚੌਪਈ*

(ਮਿਤਰ ਤੋਂ ਪੁਛਣ ਲਗੀ) ਤੁਹਾਨੂੰ ਕਿਸ ਤਰ੍ਹਾਂ ਸ੍ਰੀ ਕ੍ਰਿਸ਼ਨ ਨੇ ਦਰਸ਼ਨ ਦਿੱਤੇ ਹਨ ਅਤੇ ਕਿਸ ਤਰ੍ਹਾਂ ਕ੍ਰਿਪਾ ਕਰ ਕੇ (ਤੁਹਾਨੂੰ) ਗੁਰੂ ਬਣਾਇਆ ਹੈ। ਉਹ ਸਾਰੀ ਕਥਾ ਮੈਨੂੰ ਸੁਣਾਓ ਅਤੇ ਮੇਰੇ ਚਿਤ ਦਾ ਸੰਤਾਪ ਨਸ਼ਟ ਕਰੋ।੩੦।

*ਦੋਹਰਾ*

ਜਿਵੇਂ ਜਿਵੇਂ ਤੁਹਾਡੇ ਨਾਲ ਬੀਤਿਆ, ਉਹ ਸਾਰਾ ਕੁਝ ਤੁਸੀਂ ਮੈਨੂੰ ਦਸੋ। ਤੁਹਾਨੂੰ ਸ੍ਰੀ ਕ੍ਰਿਸ਼ਨ ਕਿਸ ਤਰ੍ਹਾਂ ਮਿਲੇ ਅਤੇ ਤੁਹਾਨੂੰ ਕੀ ਵਰ ਦਿੱਤਾ।੩੧।

*ਚੌਪਈ*

(ਮਿਤਰ ਨੇ ਉੱਤਰ ਦਿੱਤਾ) ਇਸ਼ਨਾਨ ਕਰਨ ਲਈ ਮੈਂ ਇਥੇ ਆਇਆ ਅਤੇ ਨਹਾ ਧੋ ਕੇ ਧਿਆਨ ਲਗਾਇਆ। ਜਦ ਮਨ ਨੂੰ ਦ੍ਰਿੜ੍ਹਤਾ ਨਾਲ ਇਕਾਗਰ ਕੀਤਾ, ਤਦ ਸ੍ਰੀ ਕ੍ਰਿਸ਼ਨ ਨੇ ਮੈਨੂੰ ਦਰਸ਼ਨ ਦਿੱਤੇ।੩੨।

ਹੇ ਇਸਤਰੀ! ਸੁਣ, ਮੈਂ ਕੁਝ ਨਹੀਂ ਜਾਣਦਾ ਕਿ (ਸ੍ਰੀ ਕ੍ਰਿਸ਼ਨ ਨੇ) ਮੈਨੂੰ ਕੀ ਦਿੱਤਾ ਅਤੇ ਕੀ ਕਿਹਾ। ਮੈਂ (ਉਸ ਦਾ) ਰੂਪ ਵੇਖ ਕੇ ਵਿਸਮਾਦੀ ਅਵਸਥਾ ਵਿਚ ਹੋ ਗਿਆ ਅਤੇ ਮੈਨੂੰ ਸਭ ਕੁਝ ਭੁਲ ਗਿਆ।੩੩।

*ਦੋਹਰਾ*

ਬਨਮਾਲਾ ਉਰ ਮੈ ਧਰੀ ਪੀਤ ਬਸਨ ਫਹਰਾਇ।
ਨਿਰਖ ਦਿਪਤ ਦਾਮਨਿ ਲਜੈ ਪ੍ਰਭਾ ਨ ਬਰਨੀ ਜਾਇ। ੩੪।

*ਚੌਪਈ*

ਅਧਿਕ ਜੋਤਿ ਜਦੁਪਤਿ ਕੀ ਸੋਹੈ। ਖਗ ਮ੍ਰਿਗ ਜਛ ਭੁਜੰਗਨ ਮੋਹੈ।
ਲਹਿ ਨੈਨਨ ਕੋ ਮ੍ਰਿਗ ਸਕੁਚਾਨੇ। ਕਮਲ ਜਾਨਿ ਅਲਿ ਫਿਰਤ ਦਿਵਾਨੇ। ੩੫।

*ਛੰਦ*

ਪੀਤ ਬਸਨ ਬਨਮਾਲ ਮੋਰ ਕੋ ਮੁਟ ਸੁ ਧਾਰੈ।
ਮੁਖ ਮੁਰਲੀ ਅਤਿ ਫਬਤ ਹਿਯੇ ਕੌਸਤਕ ਮਨਿ ਧਾਰੈ।
ਸਾਰੰਗ ਸੁਦਰਸਨ ਗਦਾ ਹਾਥ ਨੰਦਗ ਅਸਿ ਛਾਜੈ।
ਲਖੇ ਸਾਵਰੀ ਦੇਹ ਸਘਨ ਘਨ ਸਾਵਨ ਲਾਜੈ। ੩੬।

*ਦੋਹਰਾ*

ਚਤੁਰ ਕਾਨ੍ਹ ਆਯੁਧ ਚਤੁਰ ਚਹੂੰ ਬਿਰਾਜਤ ਹਾਥ।
ਦੋਖ ਹਰਨ ਦੀਨੋ ਧਰਨ ਸਭ ਨਾਥਨ ਕੈ ਨਾਥ। ੩੭।
ਨਵਲ ਕਾਨ੍ਹ ਗੋਪੀ ਨਵਲ ਨਵਲ ਸਖਾ ਲਿਯੇ ਸੰਗ।
ਨਵਲ ਬਸਤ੍ਰ ਜਾਮੈ ਧਰੇ ਰੰਗਿਤ ਨਾਨਾ ਰੰਗ। ੩੮।
ਇਹੈ ਭੇਖ ਭਗਵਾਨ ਕੋ ਯਾ ਮੈ ਕਛੂ ਨ ਭੇਦ।
ਇਹੈ ਉਚਾਰਤ ਸਾਸਤ੍ਰ ਸਭ ਇਹੈ ਬਖਾਨਤ ਬੇਦ। ੩੯।
ਇਹੈ ਭੇਖ ਪੰਡਿਤ ਕਹੈ ਇਹੈ ਕਹਤ ਸਭ ਕੋਇ।
ਦਰਸੁ ਦਯੋ ਜਦੁਪਤਿ ਤੁਮੈ ਯਾ ਮੈ ਭੇਦ ਨ ਕੋਇ। ੪੦।

*ਚੌਪਈ*

ਸਭ ਬਨਿਤਾ ਪਾਇਨ ਪਰ ਪਰੀ। ਭਾਤਿ ਭਾਤਿ ਸੋ ਬਿਨਤੀ ਕਰੀ।
ਨਾਥ ਹਮਾਰੇ ਧਾਮ ਪਧਾਰਹੁ। ਸ੍ਰੀ ਜਦੁਪਤਿ ਕੋ ਨਾਮ ਉਚਾਰਹੁ। ੪੧।

*ਦੋਹਰਾ*

ਧਾਮ ਚਲੋ ਹਮਰੇ ਪ੍ਰਭੂ ਕਰਿ ਕੈ ਕ੍ਰਿਪਾ ਅਪਾਰ।
ਹਮ ਠਾਢੀ ਸੇਵਾ ਕਰੈ ਏਕ ਚਰਨ ਨਿਰਧਾਰ। ੪੨।
ਰਾਨੀ ਸੁਤ ਤੁਮਰੇ ਜਿਯੈ ਸੁਖੀ ਬਸੈ ਤਬ ਦੇਸ।
ਹਮ ਅਤੀਤ ਬਨ ਹੀ ਭਲੇ ਧਰੇ ਜੋਗ ਕੋ ਭੇਸ। ੪੩।

*ਚੌਪਈ*

ਕ੍ਰਿਪਾ ਕਰਹੁ ਗ੍ਰਿਹ ਚਲਹੁ ਹਮਾਰੇ। ਲਗੀ ਪਾਇ ਮੈ ਰਹੋ ਤਿਹਾਰੇ।
ਜੋ ਕਛੁ ਕਹੋ ਕਰਿਹੋ ਅਬ ਸੋਈ। ਤਵ ਆਗ੍ਯਾ ਫੇਰਿ ਹੈ ਨ ਕੋਈ। ੪੪।

*ਦੋਹਰਾ*

(ਉਸ ਨੇ) ਗਲੇ ਵਿਚ ਬਨਮਾਲਾ ਪਾਈ ਹੋਈ ਸੀ ਅਤੇ ਪੀਲੈ ਬਸਤ੍ਰ ਲਹਿਰਾ ਰਹੇ ਸਨ। (ਉਸ ਦੀ) ਚਮਕ ਨੂੰ ਵੇਖ ਕੇ ਬਿਜਲੀ ਸ਼ਰਮਾਉਂਦੀ ਸੀ, (ਉਸ ਦੀ) ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੩੪।

*ਚੌਪਈ*

ਸ੍ਰੀ ਕ੍ਰਿਸ਼ਨ ਦੀ ਜੋਤਿ ਬਹੁਤ ਸ਼ੋਭਾਸ਼ਾਲੀ ਸੀ (ਜਿਸ ਨੂੰ ਵੇਖ ਕੇ) ਪੰਛੀ, ਹਿਰਨ, ਯਕਸ਼ ਅਤੇ ਨਾਗ ਮੋਹਿਤ ਹੋ ਰਹੇ ਸਨ। ਅੱਖਾਂ ਨੂੰ ਵੇਖ ਕੇ ਹਿਰਨ ਸ਼ਰਮਾ ਰਹੇ ਸਨ ਅਤੇ ਭੌਰੇ ਕਮਲ ਦੇ ਫੁਲ ਸਮਝ ਕੇ ਦਿਵਾਨੇ ਹੋਏ ਫਿਰ ਰਹੇ ਸਨ।੩੫।

*ਛੰਦ*

ਪੀਲੇ ਬਸਤ੍ਰ, ਬਨਮਾਲਾ, ਮੋਰ-ਮੁਕਟ ਧਾਰਨ ਕੀਤੇ ਹੋਏ ਸਨ। ਮੁਖ ਵਿਚ ਮੁਰਲੀ ਬਹੁਤ ਫਬਦੀ ਸੀ ਅਤੇ ਛਾਤੀ ਉਤੇ ਕੌਸਤੁਭ ਮਣੀ ਧਾਰਨ ਕੀਤੀ ਹੋਈ ਸੀ। ਹੱਥ ਵਿਚ ਸਾਰੰਗ ਧਨੁਸ਼, ਸੁਦਰਸ਼ਨ ਚਕ੍ਰ, ਗਦਾ ਅਤੇ ਨੰਦਗ ਖੜਗ ਧਾਰਨ ਕੀਤੇ ਹੋਏ ਸਨ। (ਉਸ ਦੀ) ਸਾਂਵਲੀ ਦੇਹ ਨੂੰ ਵੇਖ ਕੇ ਸਾਵਣ ਦੇ ਸੰਘਣੇ ਕਾਲੇ ਬਦਲ ਵੀ ਲਜਾ ਰਹੇ ਸਨ।੩੬।

*ਦੋਹਰਾ*

(ਉਸ) ਚਤੁਰ ਕਾਨ੍ਹ ਦੇ ਚੌਹਾਂ ਹੱਥਾਂ ਵਿਚ ਸ਼ਸਤ੍ਰ ਸੁਸ਼ੋਭਿਤ ਸਨ। (ਉਹ) ਦੁਖਾਂ ਨੂੰ ਹਰਨ ਵਾਲੇ, ਗਰੀਬਾਂ (ਦੀਨਾਂ) ਦਾ ਆਸਰਾ ਅਤੇ ਸਾਰਿਆਂ ਨਾਥਾਂ ਦੇ ਵੀ ਨਾਥ ਸਨ।੩੭। ਸੁੰਦਰ ਕਾਨ੍ਹ ਨੇ (ਆਪਣੇ) ਨਾਲ ਸੁੰਦਰ ਗੋਪੀਆਂ ਅਤੇ ਗਵਾਲ-ਬਾਲਕ ਲਏ ਹੋਏ ਸਨ। ਉਨ੍ਹਾਂ ਨੇ ਰੰਗਾਂ ਰੰਗ ਦੇ ਸੁੰਦਰ ਬਸਤ੍ਰ ਧਾਰਨ ਕੀਤੇ ਹੋਏ ਸਨ।੩੮।

(ਇਸਤਰੀ ਕਹਿਣ ਲਗੀ ਕਿ) ਇਹੀ ਭਗਵਾਨ ਕ੍ਰਿਸ਼ਨ ਦਾ ਭੇਸ ਹੈ, ਇਸ ਵਿਚ ਕੋਈ ਫ਼ਰਕ ਨਹੀਂ ਹੈ। ਇਹੀ ਸਾਰੇ ਸ਼ਾਸਤ੍ਰ ਕਹਿੰਦੇ ਹਨ ਅਤੇ ਇਸੇ ਦਾ ਹੀ ਬਖਾਨ ਵੇਦਾਂ ਵਿਚ ਹੋਇਆ ਹੈ।੩੯। ਇਹੀ ਭੇਸ ਪੰਡਿਤ ਕਹਿੰਦੇ ਹਨ ਅਤੇ ਇਹੀ ਸਾਰੀ ਲੋਕਾਈ ਕਹਿੰਦੀ ਹੈ। ਤੁਹਾਨੂੰ ਸ੍ਰੀ ਕ੍ਰਿਸ਼ਨ ਨੇ ਦਰਸ਼ਨ ਦਿੱਤੇ ਹਨ, ਇਸ ਵਿਚ ਕੋਈ ਲੁਕਾ ਨਹੀਂ ਹੈ।੪੦।

*ਚੌਪਈ*

ਸਾਰੀਆਂ ਇਸਤਰੀਆਂ (ਉਸ ਆਦਮੀ ਦੇ) ਪੈਰੀਂ ਪਈਆਂ ਅਤੇ ਭਾਂਤ ਭਾਂਤ ਦੀਆਂ ਬੇਨਤੀਆਂ ਕੀਤੀਆਂ ਕਿ ਹੇ ਨਾਥ! ਸਾਡੇ ਘਰ ਚਰਨ ਪਾਓ ਅਤੇ ਸ੍ਰੀ ਕ੍ਰਿਸ਼ਨ ਦੇ ਨਾਮ ਦੀ ਆਰਾਧਨਾ ਕਰੋ।੪੧।

*ਦੋਹਰਾ*

ਰਾਣੀ ਨੇ ਕਿਹਾ ਹੇ ਪ੍ਰਭੂ! (ਮੇਰੇ ਉਤੇ) ਅਪਾਰ ਕ੍ਰਿਪਾ ਕਰ ਕੇ ਮੇਰੇ ਘਰ ਚਲੋ। ਮੈਂ ਇਕ ਪੈਰ ਉਤੇ ਖੜੋ ਕੇ (ਆਪ ਜੀ ਦੀ) ਸੇਵਾ ਕਰਾਂਗੀ।੪੨। (ਉਹ ਆਦਮੀ ਕਹਿਣ ਲਗਾ-) ਹੇ ਰਾਣੀ! ਤੇਰੇ ਪੁੱਤਰ ਜੀਉਣ ਅਤੇ ਤੇਰਾ ਦੇਸ ਸੁਖੀ ਵਸੇ। ਅਸੀਂ ਤਿਆਗੀ ਜੋਗ ਦਾ ਭੇਸ ਧਾਰਨ ਕਰ ਕੇ ਬਨ ਵਿਚ ਹੀ ਚੰਗੇ ਹਾਂ।੪੩।

*ਚੌਪਈ*

(ਰਾਣੀ ਨੇ ਕਿਹਾ) ਕ੍ਰਿਪਾ ਕਰ ਕੇ ਮੇਰੇ ਘਰ ਚਲੋ, ਮੈਂ ਤੁਹਾਡੇ ਚਰਨਾਂ ਨਾਲ ਲਗੀ ਰਹਾਂਗੀ। ਜੋ ਕੁਝ (ਤੁਸੀਂ) ਕਹੋਗੇ ਉਹੀ ਹੁਣ ਕਰਾਂਗੀ ਅਤੇ ਤੁਹਾਡੀ ਕੋਈ ਆਗਿਆ ਨਹੀਂ ਫੇਰਾਂਗੀ।੪੪।

*ਦੋਹਰਾ*

ਮੈ ਯਾ ਸੋ ਗੋਸਟਿ ਕਰੋ ਕਹਿ ਅਲਿ ਦਈ ਉਠਾਇ।
ਆਪੁ ਆਇ ਤਾ ਸੋ ਰਮੀ ਹ੍ਰਿਦੈ ਹਰਖ ਉਪਜਾਇ। ੪੫।

*ਚੌਪਈ*

ਲੈ ਤਾ ਕੋ ਘਰ ਚਲੀ ਮਨ ਮਾਨਤ ਕਰਿ ਭੋਗ।
ਯਾਹਿ ਮਿਲਿਯੋ ਸਭ ਹਰਿ ਕਹੈ ਭੇਦ ਨ ਜਾਨਹਿ ਲੋਗ। ੪੬।

*ਚੌਪਈ*

ਤਵਨ ਜਾਰ ਕੋ ਸੰਗ ਲੈ ਚਲੀ। ਲੀਨੇ ਸਾਥਿ ਪਚਾਸਕਿ ਅਲੀ।
ਗੋਸਟਿ ਹੇਤ ਧਾਮ ਤਿਹ ਆਵੈ। ਸੰਕ ਤ੍ਯਾਗਿ ਕਰਿ ਭੋਗ ਕਮਾਵੈ। ੪੭।

*ਦੋਹਰਾ*

ਤਵਨ ਜਾਰ ਸੌ ਯੌ ਰਹੈ ਨਿਜੁ ਨਾਰੀ ਜਿਯੋ ਹੋਇ।
ਲੋਗ ਗੁਰੂ ਕਹਿ ਪਗ ਪਰੈ ਭੇਦ ਨ ਪਾਵੈ ਕੋਇ। ੪੮।
ਚੰਚਲਾਨ ਕੇ ਚਰਿਤ੍ਰ ਕੋ ਸਕਤ ਨ ਕੋਊ ਪਾਇ।
ਚੰਦ੍ਰ ਸੂਰ ਸੁਰ ਅਸੁਰ ਸਭ ਬ੍ਰਹਮ ਬਿਸਨ ਸੁਰ ਰਾਇ। ੪੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਚੌਬੀਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੪। ੫੦੯। ਅਫਜੂੰ।*

*ਦੋਹਰਾ*

ਗੰਗ ਜਮੁਨ ਭੀਤਰ ਬਸੈ ਕੈਲਾਖਰ ਦੀ ਦੂਨ।
ਤਿਹ ਠਾ ਲੋਗ ਬਸੈ ਘਨੈ ਪ੍ਰਤਛ ਪਸੂ ਕੀ ਜੂਨ। ੧।

*ਚੌਪਈ*

ਬਹੁਰਿ ਸੁ ਮੰਤ੍ਰੀ ਬਚਨ ਉਚਾਰੇ। ਸੁਨਹੁ ਨ੍ਰਿਪਤਿ ਪ੍ਰਾਨਨ ਤੇ ਪ੍ਯਾਰੇ।
ਏਕ ਕਥਾ ਤ੍ਰਿਯ ਤੁਮਹਿ ਸੁਨਾਊ। ਤਾ ਤੇ ਤੁਮਰੋ ਤਾਪ ਮਿਟਾਊ। ੨।

*ਦੋਹਰਾ*

ਕੈਲਾਖਰ ਕੇ ਰਾਵ ਕੀ ਏਕ ਹੁਤੀ ਬਰ ਨਾਰਿ।
ਰਾਜ ਨਸਟ ਕੇ ਹੇਤੁ ਤਿਨ ਚਿਤ ਮੈ ਕਿਯਾ ਬਿਚਾਰਿ। ੩।

*ਚੌਪਈ*

ਪ੍ਰੇਮ ਕੁਅਰਿ ਤਾ ਕੀ ਇਕ ਰਾਨੀ। ਬਿਰਧ ਰਾਵ ਲਖਿ ਕਰਿ ਡਰ ਪਾਨੀ।
ਯਾ ਕੇ ਧਾਮ ਏਕ ਸੁਤ ਨਾਹੀ। ਇਹ ਚਿੰਤਾ ਤਾ ਕੇ ਚਿਤ ਮਾਹੀ। ੪।

*ਦੋਹਰਾ*

'ਮੈਂ ਇਸ ਨਾਲ ਗੋਸਟਿ ਕਰਾਂਗੀ' (ਇਹ) ਕਹਿ ਕੇ ਸਖੀ ਨੂੰ ਉਠਾ ਦਿੱਤਾ। ਆਪ ਹਿਰਦੇ ਵਿਚ ਆਨੰਦ ਵਧਾ ਕੇ ਉਸ (ਮਿਤਰ) ਨਾਲ ਆ ਕੇ ਰਮਣ ਕਰਨ ਲਗੀ।੪੫।

*ਚੌਪਈ*

(ਉਸ ਨਾਲ) ਮਨ ਭਾਉਂਦੇ ਭੋਗ ਕਰ ਕੇ ਉਸ ਨੂੰ ਘਰ ਨੂੰ ਲੈ ਚਲੀ। ਸਭ ਇਹੀ ਕਹਿੰਦੇ (ਕਿ ਇਸ ਨੂੰ) ਸ੍ਰੀ ਕ੍ਰਿਸ਼ਨ ਮਿਲੇ ਹਨ, (ਪਰ ਅਸਲ) ਭੇਦ ਨੂੰ ਕੋਈ ਨਹੀਂ ਜਾਣਦਾ ਸੀ।੪੬।

*ਚੌਪਈ*

(ਉਹ) ਆਪਣੇ ਨਾਲ ਪੰਜਾਹ ਕੁ ਸਹੇਲੀਆਂ ਲੈ ਕੇ ਅਤੇ ਉਸ ਯਾਰ ਨੂੰ ਵੀ ਆਪਣੇ ਸੰਗ ਲੈ ਕੇ ਚਲ ਪਈ। ਉਹ ਗੋਸਟਿ ਕਰਨ ਲਈ ਉਸ ਦੇ ਘਰ ਆਉਂਦਾ ਅਤੇ (ਰਾਣੀ) ਸੰਗ ਦੂਰ ਕਰ ਕੇ (ਉਸ ਨਾਲ) ਕਾਮ-ਕ੍ਰੀੜਾ ਕਰਦੀ।੪੭।

*ਦੋਹਰਾ*

ਉਹ ਯਾਰ ਨਾਲ ਇਸ ਤਰ੍ਹਾਂ ਰਹਿਣ ਲਗੀ ਜਿਵੇਂ ਉਸ ਦੀ ਆਪਣੀ ਇਸਤਰੀ ਹੋਵੇ। ਲੋਕੀਂ (ਉਸ ਦੇ ਯਾਰ ਨੂੰ) ਗੁਰੂ ਕਹਿ ਕੇ ਪੈਰੀਂ ਪੈਂਦੇ, ਪਰ (ਇਸ) ਭੇਦ ਨੂੰ ਕੋਈ ਵੀ ਨਹੀਂ ਪਾ ਸਕਿਆ।੪੮। ਚੰਚਲ ਇਸਤਰੀਆਂ ਦੇ ਚਰਿਤ੍ਰ ਨੂੰ ਕੋਈ ਵੀ ਸਮਝ ਨਹੀਂ ਸਕਿਆ। ਚੰਦ੍ਰਮਾ, ਸੂਰਜ, ਦੇਵਤੇ, ਦੈਂਤ, ਬ੍ਰਹਮਾ, ਵਿਸ਼ਨੂ ਅਤੇ ਇੰਦਰ ਆਦਿ ਸਾਰੇ (ਇਨ੍ਹਾਂ ਦੇ ਭੇਦ ਨੂੰ ਨਹੀਂ ਸਮਝ ਸਕੇ)।੪੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਚੌਵੀਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੪। ੫੦੯। ਚਲਦਾ।*

*ਦੋਹਰਾ*

ਗੰਗਾ ਜਮਨਾ ਦੇ ਵਿਚਾਲੇ ਕੈਲਾਖਰ ਨਾਂ ਦੀ ਘਾਟੀ ਸਥਿਤ ਸੀ। ਉਸ ਥਾਂ ਤੇ ਰਹਿਣ ਵਾਲੇ ਲੋਕ ਪ੍ਰਤੱਖ ਤੌਰ ਤੇ ਪਸ਼ੂਆਂ ਵਰਗਾ ਜੀਵਨ ਜੀਉਂਦੇ ਸਨ।੧।

*ਚੌਪਈ*

ਫਿਰ ਉਸ ਮੰਤ੍ਰੀ ਨੇ ਬਚਨ ਕਹੇ ਹੇ ਪ੍ਰਾਣਾਂ ਤੋਂ ਪਿਆਰੇ ਰਾਜਨ! ਸੁਣੋ। ਮੈਂ ਤੁਹਾਨੂੰ ਇਕ ਔਰਤ ਦੀ ਕਥਾ ਸੁਣਾਉਂਦਾ ਹਾਂ ਅਤੇ ਉਸ ਨਾਲ ਤੁਹਾਡੇ ਹਿਰਦੇ ਦਾ ਦੁਖ ਦੂਰ ਕਰਦਾ ਹਾਂ।੨।

*ਦੋਹਰਾ*

ਕੈਲਾਖਰ ਦੇ ਰਾਜੇ ਦੀ ਇਕ ਸੁੰਦਰ ਇਸਤਰੀ ਹੁੰਦੀ ਸੀ। ਰਾਜ ਨੂੰ ਨਸ਼ਟ ਹੋਣ ਤੋਂ (ਬਚਾਉਣ ਲਈ) ਉਸ ਨੇ ਮਨ ਵਿਚ ਵਿਚਾਰਾ ਕੀਤਾ।੩।

*ਚੌਪਈ*

ਉਸ ਦੀ ਪ੍ਰੇਮ ਕੁੰਵਰੀ ਨਾਂ ਦੀ ਇਕ ਰਾਣੀ ਸੀ। ਉਹ ਰਾਜੇ ਨੂੰ ਬਿਰਧ ਜਾਣ ਕੇ ਬਹੁਤ ਡਰ ਗਈ। 'ਇਸ ਦੇ ਘਰ ਇਕ ਵੀ ਪੁੱਤਰ ਨਹੀਂ'--ਇਹ ਚਿੰਤਾ ਉਸ ਦੇ ਮਨ ਵਿਚ ਸੀ।੪।

*ਦੋਹਰਾ*

ਪੁਤ੍ਰ ਨ ਗ੍ਰਿਹ ਯਾ ਕੇ ਭਯੋ ਬਿਰਧ ਗਯੋ ਹ੍ਵੈ ਰਾਇ।
ਕੇਲ ਕਲਾ ਤੈ ਥਕਿ ਗਯੋ ਸਕਤ ਨ ਸੁਤ ਉਪਜਾਇ। ੫।

*ਚੌਪਈ*

ਤਾ ਤੇ ਕਛੂ ਚਰਿਤ੍ਰ ਬਨੈਯੇ। ਰਾਜ ਧਾਮ ਤੇ ਜਾਨ ਨ ਦੈਯੈ।
ਪੂਤ ਅਨਤ ਕੌ ਲੈ ਕਰਿ ਪਰਿਯੈ। ਨਾਮ ਨ੍ਰਿਪਤਿ ਕੌ ਬਦਨ ਉਚਰਿਯੈ। ੬।

*ਦੋਹਰਾ*

ਗਰਭਵਤੀ ਇਕ ਤ੍ਰਿਯ ਹੁਤੀ ਲੀਨੀ ਨਿਕਟਿ ਬੁਲਾਇ।
ਰਨਿਯਹਿ ਰਹਿਯੋ ਅਧਾਨ ਜਗ ਐਸੇ ਦਈ ਉਡਾਇ। ੭।
ਅਧਿਕ ਦਰਬ ਤਾ ਕੌ ਦਯੋ ਮੋਲ ਪੁਤ੍ਰ ਤਿਹ ਲੀਨ।
ਸੁਤ ਉਪਜ੍ਯੋ ਗ੍ਰਿਹ ਰਾਇ ਕੇ ਯੌ ਕਹਿ ਉਤਸਵ ਕੀਨ। ੮।
ਡੋਮ ਭਾਟ ਢਾਢੀਨ ਕੌ ਦੀਨਾ ਦਰਬੁ ਅਪਾਰ।
ਸੇਰ ਸਿੰਘ ਤਾ ਕੌ ਧਰਿਯੋ ਸਭਹਿਨ ਨਾਮ ਸੁਧਾਰ। ੯।

*ਚੌਪਈ*

ਕਿਤਕ ਦਿਨਨ ਰਾਜਾ ਮਰਿ ਗਯੋ। ਰਾਵ ਸੁ ਸੇਰ ਸਿੰਘ ਤਹ ਭਯੋ।
ਰਾਵ ਰਾਵ ਸਭ ਲੋਗ ਬਖਾਨੈ। ਤਾ ਕੋ ਭੇਦ ਨ ਕੋਊ ਜਾਨੈ। ੧੦।

*ਦੋਹਰਾ*

ਕਰਮ ਰੇਖ ਕੀ ਗਤਿ ਹੁਤੇ ਭਏ ਰੰਕ ਤੇ ਰਾਇ।
ਰਾਵਤ ਤੇ ਰਾਜਾ ਕਰੇ ਤ੍ਰਿਯਾ ਚਰਿਤ੍ਰ ਬਨਾਇ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਪਚੀਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੫। ੫੨੦। ਅਫਜੂੰ।*

*ਦੋਹਰਾ*

ਕਥਾ ਸੁਨਾਊ ਬਨਿਕ ਕੀ ਸੁਨ ਨ੍ਰਿਪ ਬਰ ਤੁਹਿ ਸੰਗ।
ਇਕ ਤ੍ਰਿਯਾ ਤਾ ਕੀ ਬਨ ਬਿਖੈ ਬੁਰਿ ਪਰ ਖੁਦ੍ਯੋ ਬਿਹੰਗ। ੧।

*ਚੌਪਈ*

ਜਬ ਹੀ ਬਨਿਕ ਬਨਿਜ ਤੇ ਆਵੈ। ਬੀਸ ਚੋਰ ਅਬ ਹਨੇ ਸੁਨਾਵੈ।
ਪ੍ਰਾਤ ਆਨਿ ਇਮਿ ਬਚਨ ਉਚਾਰੇ। ਤੀਸ ਚੋਰ ਮੈ ਆਜੁ ਸੰਘਾਰੇ। ੨।

ਐਸੀ ਭਾਤਿ ਨਿਤ ਵਹੁ ਕਹੈ। ਸੁਨਿ ਤ੍ਰਿਯ ਬੈਨ ਮੋਨ ਹ੍ਵੈ ਰਹੈ।
ਤਾ ਕੇ ਮੁਖ ਪਰ ਕਛੂ ਨ ਭਾਖੈ। ਏ ਸਭ ਬਾਤ ਚਿਤ ਮੈ ਰਾਖੈ। ੩।

*ਦੋਹਰਾ*

ਇਸ ਦੇ ਘਰ ਪੁੱਤਰ ਪੈਦਾ ਨਹੀਂ ਹੋਇਆ ਅਤੇ ਰਾਜਾ ਬਿਰਧ ਹੋ ਗਿਆ ਹੈ। ਕਾਮ-ਕ੍ਰੀੜਾ ਕਰਨ ਤੋਂ ਇਹ ਰਹਿ ਗਿਆ ਹੈ ਅਤੇ ਪੁੱਤਰ ਪੈਦਾ ਨਹੀਂ ਕਰ ਸਕਦਾ।੫।

*ਚੌਪਈ*

(ਰਾਣੀ ਨੇ ਸੋਚਿਆ) ਤਾਂ ਤੇ ਕੋਈ ਚਰਿਤ੍ਰ ਕਰਨਾ ਚਾਹੀਦਾ ਹੈ ਅਤੇ ਰਾਜ ਨੂੰ ਘਰੋਂ ਬਾਹਰ ਜਾਣ ਨਹੀਂ ਦੇਣਾ ਚਾਹੀਦਾ। ਕਿਸੇ ਹੋਰ ਦਾ ਪੁੱਤਰ ਲੈ ਕੇ ਪਾਲ ਲੈਣਾ ਚਾਹੀਦਾ ਹੈ ਅਤੇ ਮੂੰਹ ਤੋਂ ਰਾਜੇ ਦਾ ਨਾਮ ਦਸਿਆ ਜਾਣਾ ਚਾਹੀਦਾ ਹੈ।੬।

*ਦੋਹਰਾ*

ਇਕ ਗਰਭਵਤੀ ਇਸਤਰੀ ਹੁੰਦੀ ਸੀ, (ਉਸ ਨੂੰ ਰਾਣੀ ਨੇ) ਕੋਲ ਬੁਲਾ ਲਿਆ। 'ਰਾਣੀ ਨੂੰ ਗਰਭ ਠਹਿਰ ਗਿਆ ਹੈ' ਜਗਤ ਵਿਚ ਇਹ ਗੱਲ ਧੁਮਾ ਦਿੱਤੀ।੭। ਉਸ ਨੂੰ ਬਹੁਤ ਸਾਰਾ ਧਨ ਦਿੱਤਾ ਅਤੇ ਉਸ ਦਾ ਪੁੱਤਰ ਮੁਲ ਲੈ ਲਿਆ। 'ਰਾਜੇ ਦੇ ਘਰ ਪੁੱਤਰ ਪੈਦਾ ਹੋਇਆ ਹੈ' ਇਸ ਤਰ੍ਹਾਂ ਕਹਿ ਕੇ ਜਸ਼ਨ ਮੰਨਾਇਆ।੮। ਡੂਮਾਂ, ਭੱਟਾਂ ਅਤੇ ਢਾਡੀਆਂ ਨੂੰ ਬੇਅੰਤ ਧਨ ਦਿੱਤਾ ਅਤੇ ਸਭ ਨੇ ਸੋਚ ਕੇ ਉਸ ਦਾ ਨਾਮ ਸ਼ੇਰ ਸਿੰਘ ਰਖਿਆ।੯।

*ਚੌਪਈ*

ਕੁਝ ਸਮੇਂ ਬਾਦ ਰਾਜਾ ਮਰ ਗਿਆ ਅਤੇ ਉਥੇ ਸ਼ੇਰ ਸਿੰਘ ਰਾਜਾ ਬਣ ਗਿਆ। ਉਸ ਨੂੰ ਸਾਰੇ ਲੋਕ ਰਾਜਾ ਰਾਜਾ ਕਹਿਣ ਲਗੇ। (ਪਰ) ਉਸ ਦੇ ਭੇਦ ਨੂੰ ਕੋਈ ਨਹੀਂ ਜਾਣਦਾ ਸੀ।੧੦।

*ਦੋਹਰਾ*

ਕਰਮ ਰੇਖ (ਅਰਥਾਤ ਭਾਗ) ਦੀ ਚਾਲ ਕਰ ਕੇ ਕੰਗਲੇ ਤੋਂ ਰਾਜਾ ਬਣ ਗਿਆ। ਇਸਤਰੀ ਨੇ ਚਰਿਤ੍ਰ ਕਰ ਕੇ ਮਾਮੂਲੀ ਵਿਅਕਤੀ ਤੋਂ ਰਾਜਾ ਬਣਾ ਦਿੱਤਾ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਪੰਜੀਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੫। ੫੨੦। ਚਲਦਾ।*

*ਦੋਹਰਾ*

ਹੇ ਸ੍ਰੇਸ਼ਠ ਰਾਜਨ! ਸੁਣੋ, ਮੈਂ ਤੁਹਾਨੂੰ ਇਕ ਬਨੀਏ ਦੀ ਕਥਾ ਸੁਣਾਉਂਦਾ ਹਾਂ। ਉਸ ਦੀ ਇਕ ਇਸਤਰੀ ਨੇ ਬਨ ਵਿਚ ਜਾ ਕੇ (ਉਸ ਦੀ) ਗੁਦਾ ਉਤੇ ਪੰਛੀ (ਦਾ ਚਿੰਨ੍ਹ) ਖੋਦਿਆ (ਉਕਰਿਆ)।੧।

*ਚੌਪਈ*

ਜਦੋਂ ਵੀ ਬਨੀਆ ਵਣਜ ਕਰ ਕੇ ਪਰਤਦਾ ਤਾਂ ਕਹਿੰਦਾ ਕਿ ਇਸ ਵਾਰ (ਉਸ ਨੇ) ਵੀਹ ਚੋਰ ਮਾਰੇ ਹਨ। ਫਿਰ ਸਵੇਰੇ ਆ ਕੇ ਇਸ ਤਰ੍ਹਾਂ ਕਹਿੰਦਾ ਕਿ ਅਜ ਮੈਂ ਤੀਹ ਚੋਰ ਮਾਰੇ ਹਨ।੨।

ਇਸ ਤਰ੍ਹਾਂ ਉਹ ਨਿੱਤ ਕਹਿੰਦਾ ਤਾਂ (ਉਸ ਦੀ) ਇਸਤਰੀ ਸੁਣ ਕੇ ਚੁਪ ਕਰ ਜਾਂਦੀ। (ਉਹ) ਉਸ ਦੇ ਮੂੰਹ ਤੇ ਕੁਝ ਨ ਕਹਿੰਦੀ ਅਤੇ ਸਾਰੀ ਗੱਲ (ਉਹ) ਆਪਣੇ ਚਿਤ ਵਿਚ ਹੀ ਰਖਦੀ।੩।

ਨਿਰਤ ਮਤੀ ਇਹ ਬਿਧਿ ਤਬ ਕਿਯੋ। ਬਾਜਸਾਲ ਤੇ ਹੈ ਇਕ ਲਿਯੋ।
ਬਾਧਿ ਪਾਗ ਸਿਰ ਖੜਗ ਨਚਾਯੋ। ਸਕਲ ਪੁਰਖ ਕੋ ਭੇਸ ਬਨਾਯੋ। ੪।

ਦਹਿਨੇ ਹਾਥ ਸੈਹਥੀ ਸੋਹੈ। ਜਾ ਕੇ ਤੀਰ ਸਿਪਾਹੀ ਕੋਹੈ।
ਸਭ ਹੀ ਸਾਜ ਪੁਰਖ ਕੇ ਬਨੀ। ਜਾਨੁਕ ਮਹਾਰਾਜ ਪਤਿ ਅਨੀ। ੫।

*ਦੋਹਰਾ*

ਸਿਪਰ ਸਰੋਹੀ ਸੈਹਥੀ ਧੁਜਾ ਰਹੀ ਫਹਰਾਇ।
ਮਹਾਬੀਰ ਸੀ ਜਾਨਿਯੈ ਤ੍ਰਿਯਾ ਨ ਸਮਝੀ ਜਾਇ। ੬।
ਬਨਿਜ ਹੇਤ ਬਨਿਯਾ ਚਲਿਯੋ ਅਤਿ ਹਰਖਤ ਸਭ ਅੰਗ।
ਗਾਵਤ ਗਾਵਤ ਗੀਤ ਸੁਭ ਬਨ ਮੈ ਧਸਿਯੋ ਨਿਸੰਗ। ੭।

*ਚੌਪਈ*

ਬਨਿਕ ਜਾਤ ਏਕਲੌ ਨਿਹਾਰਿਯੋ। ਛਲੋ ਯਾਹਿ ਯੌ ਬਾਲ ਬਿਚਾਰਿਯੋ।
ਮਾਰਿ ਮਾਰਿ ਕਰਿ ਸਾਮੁਹਿ ਧਾਈ। ਕਾਢਿ ਕ੍ਰਿਪਾਨ ਪਹੂੰਚੀ ਆਈ। ੮।

*ਦੋਹਰਾ*

ਕਹਾ ਜਾਤ ਰੇ ਮੂੜ ਮਤਿ ਜੁਧ ਕਰਹੁ ਡਰ ਡਾਰਿ।
ਮਾਰਤ ਹੋ ਨਹਿ ਆਜੁ ਤੁਹਿ ਪਗਿਯਾ ਬਸਤ੍ਰ ਉਤਾਰਿ। ੯।

*ਚੌਪਈ*

ਬਨਿਕ ਬਚਨ ਸੁਨਿ ਬਸਤ੍ਰ ਉਤਾਰੇ। ਘਾਸ ਦਾਤ ਗਹਿ ਰਾਮ ਉਚਾਰੇ।
ਸੁਨ ਤਸਕਰ ਮੈ ਦਾਸ ਤਿਹਾਰੋ। ਜਾਨਿ ਆਪਨੋ ਆਜੁ ਉਬਾਰੋ। ੧੦।

*ਦੋਹਰਾ*

ਜੌ ਅਪਨੀ ਤੈ ਗੁਦਾ ਪਰ ਖੋਦਨ ਦੇਇ ਬਿਹੰਗ।
ਤੋ ਤੁਮ ਅਬ ਜੀਵਤ ਰਹੋ ਬਚੈ ਤਿਹਾਰੇ ਅੰਗ। ੧੧।
ਤਬੈ ਬਨਿਕ ਤੈਸੇ ਕਿਯਾ ਜ੍ਯੋ ਤ੍ਰਿਯ ਕਹਿਯੋ ਰਿਸਾਇ।
ਥਰਹਰਿ ਕਰਿ ਛਿਤ ਪਰ ਗਿਰਿਯੋ ਬਚਨ ਨ ਭਾਖ੍ਯੋ ਜਾਇ। ੧੨।
ਤਬੁ ਤਰੁਨੀ ਹੈ ਤੇ ਉਤਰਿ ਇਕ ਛੁਰਕੀ ਕੇ ਸੰਗ।
ਰਾਮ ਭਨੈ ਤਿਹ ਬਨਿਕ ਕੀ ਬੁਰਿ ਪਰ ਖੁਦ੍ਯੋ ਬਿਹੰਗ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਛਬੀਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੬। ੫੩੩। ਅਫਜੂੰ।*

*ਚੌਪਈ*

ਕੰਕ ਨਾਮ ਦਿਜਬਰ ਇਕ ਸੁਨਾ। ਪੜ੍ਹੇ ਪੁਰਾਨ ਸਾਸਤ੍ਰ ਬਹੁ ਗੁਨਾ।
ਅਤਿ ਸੁੰਦਰ ਤਿਹ ਰੂਪ ਅਪਾਰਾ। ਸੂਰ ਲਯੋ ਜਾ ਤੇ ਉਜਿਆਰਾ। ੧।

ਤਦ ਨਿਰਤ ਮਤੀ ਨੇ ਇਸ ਤਰ੍ਹਾਂ ਕੀਤਾ ਕਿ ਘੋੜਸਾਲ ਤੋਂ ਇਕ ਘੋੜਾ ਲੈ ਲਿਆ। ਸਿਰ ਉਤੇ ਪਗੜੀ ਬੰਨ੍ਹ ਕੇ (ਹੱਥ ਵਿਚ) ਤਲਵਾਰ ਚੁਕ ਲਈ ਅਤੇ ਸਾਰਾ ਮਰਦਾਵਾਂ ਭੇਸ ਬਣਾ ਲਿਆ।੪।

(ਉਸ ਦੇ) ਸੱਜੇ ਹੱਥ ਵਿਚ ਸੈਹਥੀ ਸੋਭਦੀ ਹੈ। ਉਸ ਦੇ ਸਾਹਮਣੇ ਸਿਪਾਹੀ ਕੀ ਚੀਜ਼ ਹੈ। (ਉਸ ਨੇ) ਸਾਰੀ ਮਰਦਾਵੀਂ ਸਜ-ਧਜ ਬਣਾ ਲਈ, ਮਾਨੋ ਮਹਾਰਾਜੇ ਦੀ ਸੈਨਾਪਤੀ ਹੋਵੇ।੫।

*ਦੋਹਰਾ*

ਢਾਲ, ਤਲਵਾਰ, ਬਰਛੀ ਅਤੇ ਝੂਲਦੇ ਝੰਡੇ ਨਾਲ ਉਹ ਸੂਰਵੀਰ ਜਿਹੀ ਲਗਦੀ ਸੀ, ਇਸਤਰੀ ਨਹੀਂ ਸਮਝੀ ਜਾ ਸਕਦੀ ਸੀ।੬। ਬਹੁਤ ਪ੍ਰਸੰਨ ਚਿਤ ਹੋ ਕੇ ਵਣਜ ਕਰਨ ਲਈ ਬਨੀਆ ਚਲਿਆ ਅਤੇ ਗੀਤ ਗਾਉਂਦਾ ਹੋਇਆ ਜੰਗਲ ਵਿਚ ਨਿਸੰਗ ਚਲਾ ਗਿਆ।੭।

*ਚੌਪਈ*

ਇਕਲੇ ਬਾਨੀਏ ਨੂੰ ਜਾਂਦਿਆਂ ਵੇਖ ਕੇ (ਉਸ) ਇਸਤਰੀ ਨੇ ਉਸ ਨੂੰ ਛਲਣ ਦਾ ਵਿਚਾਰ ਕੀਤਾ। ਮਾਰੋ ਮਾਰ ਕਰਦੀ (ਉਸ ਦੇ) ਸਾਹਮਣੇ ਆਈ ਅਤੇ ਕ੍ਰਿਪਾਨ ਕਢ ਕੇ (ਉਸ ਦੇ ਨੇੜੇ) ਡਟ ਗਈ।੮।

*ਦੋਹਰਾ*

ਹੇ ਮੂਰਖ! ਕਿਥੇ ਜਾ ਰਿਹਾ ਹੈਂ। ਡਰ ਨੂੰ ਛਡ ਕੇ (ਮੇਰੇ ਨਾਲ) ਯੁੱਧ ਕਰ। (ਮੈਨੂੰ) ਪਗੜੀ ਅਤੇ ਬਸਤ੍ਰ ਉਤਾਰ (ਕੇ ਦੇ ਦੇ), ਨਹੀਂ ਤਾਂ ਅਜ ਤੈਨੂੰ ਮਾਰ ਦਿਆਂਗੀ।੯।

*ਚੌਪਈ*

ਬਨੀਏ ਨੇ ਬਚਨ ਸੁਣ ਕੇ ਬਸਤ੍ਰ ਉਤਾਰ ਦਿੱਤੇ ਅਤੇ ਦੰਦਾਂ ਵਿਚ ਘਾਹ ਲੈ ਕੇ ਰਾਮ ਰਾਮ ਉਚਾਰਨ ਲਗਾ। ਹੇ ਚੋਰ! ਮੈਂ ਤੇਰਾ ਦਾਸ ਹਾਂ, ਮੈਨੂੰ ਆਪਣਾ ਦਾਸ ਸਮਝ ਕੇ ਅਜ ਛਡ ਦਿਓ।੧੦।

*ਦੋਹਰਾ*

ਜੇ ਤੂੰ ਆਪਣੀ ਗੁਦਾ ਉਤੇ ਪੰਛੀ (ਦਾ ਚਿੰਨ੍ਹ) ਖੋਦਣ (ਉਕਰਨ) ਦੇਵੇਂ, ਤਾਂ ਤੂੰ ਹੁਣ ਜੀਉਂਦਾ ਰਹਿ ਸਕਦਾ ਹੈਂ ਅਤੇ ਤੇਰਾ ਸ਼ਰੀਰ ਬਚ ਸਕਦਾ ਹੈ।੧੧। ਤਦ ਉਸ ਬਨੀਏ ਨੇ ਉਸੇ ਤਰ੍ਹਾਂ ਕੀਤਾ ਜਿਵੇਂ ਇਸਤਰੀ ਨੇ ਕ੍ਰੋਧਵਾਨ ਹੋ ਕੇ ਕਿਹਾ ਸੀ। (ਉਹ) ਕੰਬਦਾ ਹੋਇਆ ਧਰਤੀ ਉਤੇ ਡਿਗ ਪਿਆ ਅਤੇ (ਉਸ ਤੋਂ) ਬਚਨ ਬੋਲਿਆ ਨ ਜਾ ਸਕਿਆ।੧੨। ਤਦ (ਉਹ) ਇਸਤਰੀ ਘੋੜੇ ਤੋਂ ਉਤਰੀ ਅਤੇ ਇਕ ਛੁਰੀ ਲੈ ਕੇ, (ਕਵੀ) ਰਾਮ ਕਹਿੰਦੇ ਹਨ, ਉਸ ਬਨੀਏ ਦੀ ਗੁਦਾ ਉਤੇ ਪੰਛੀ ਦਾ ਚਿੰਨ੍ਹ ਖੋਦ (ਉਕਰ) ਦਿੱਤਾ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਛਬੀਸਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੬। ੫੩੩। ਚਲਦਾ।*

*ਚੌਪਈ*

ਕੰਕ ਨਾਂ ਦਾ ਇਕ ਬ੍ਰਾਹਮਣ ਸੁਣਿਆ ਸੀ। ਉਹ ਬਹੁਤ ਸਾਰੇ ਪੁਰਾਣ ਅਤੇ ਸ਼ਾਸਤ੍ਰ ਪੜ੍ਹਦਾ ਸੀ। ਉਸ ਦਾ ਰੂਪ ਬਹੁਤ ਸੁੰਦਰ ਅਤੇ ਅਪਾਰ ਸੀ। ਉਸ ਤੋਂ ਸੂਰਜ ਵੀ ਪ੍ਰਕਾਸ਼ ਲੈਂਦਾ ਸੀ।੧।

ਦਿਜ ਕੋ ਰੂਪ ਅਧਿਕ ਤਬ ਸੋਹੈ। ਸੁਰ ਨਰ ਨਾਗ ਅਸੁਰ ਮਨ ਮੋਹੈ।
ਲਾਂਬੇ ਕੇਸ ਛਕੇ ਘੁੰਘਰਾਰੇ। ਨੈਨ ਜਾਨੁ ਦੋਊ ਬਨੇ ਕਟਾਰੇ। ੨।

ਬ੍ਯੋਮ ਕਲਾ ਰਾਨੀ ਰਸ ਭਰੀ। ਬਿਰਧ ਰਾਇ ਸੁਤ ਹਿਤ ਜਰੀ।
ਤਿਨ ਤ੍ਰਿਯ ਭੋਗ ਕੰਕ ਸੌ ਚਹਾ। ਲਏ ਕਪੂਰ ਆਵਤੋ ਗਹਾ। ੩।

ਤ੍ਰਿਯ ਦਿਜਬਰ ਸੋ ਬਚਨ ਉਚਾਰੇ। ਭਜਹੁ ਆਜੁ ਤੁਮ ਹਮੈ ਪਿਯਾਰੇ।
ਕੰਕ ਨ ਤਾ ਕੀ ਮਾਨੀ ਕਹੀ। ਰਾਨੀ ਬਾਂਹਿ ਜੋਰ ਤਨ ਗਹੀ। ੪।

*ਦੋਹਰਾ*

ਗਹਿ ਚੁੰਬਨ ਲਾਗੀ ਕਰਨ ਨ੍ਰਿਪਤ ਨਿਕਸਯਾ ਆਇ।
ਤਬ ਤ੍ਰਿਯ ਕਿਯਾ ਚਰਿਤ੍ਰ ਇਕ ਅਧਿਕ ਹ੍ਰਿਦੈ ਸਕੁਚਾਇ। ੫।
ਯਾ ਦਿਜਬਰ ਤੇ ਮੈ ਭ੍ਰਮੀ ਸੁਨੁ ਰਾਜਾ ਮਮ ਸੂਰ।
ਜਿਨਿ ਇਨ ਚੋਰਿ ਭਖ੍ਯੋ ਕਛੂ ਸੁੰਘਨ ਹੁਤੀ ਕਪੂਰ। ੬।
ਸੂਰ ਨਾਮ ਸੁਨਿ ਮੂਰਿ ਮਤਿ ਅਤਿ ਹਰਖਤ ਭਯੋ ਜੀਯ।
ਸੀਂਘਤ ਹੁਤੀ ਕਪੂਰ ਕਹ ਧੰਨ੍ਯ ਧੰਨ੍ਯ ਇਹ ਤ੍ਰੀਯ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਸਤਾਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੭। ੫੪੦। ਅਫਜੂੰ।*

*ਚੌਪਈ*

ਅਨਤ ਕਥਾ ਮੰਤ੍ਰੀ ਇਕ ਕਹੀ। ਸੁਨਿ ਸਭ ਸਭਾ ਮੋਨਿ ਹ੍ਵੈ ਰਹੀ।
ਏਕ ਅਹੀਰ ਨਦੀ ਤਟ ਰਹਈ। ਅਤਿ ਸੁੰਦਰਿ ਤਿਹ ਤ੍ਰਿਯ ਜਗ ਕਹਈ। ੧।

*ਦੋਹਰਾ*

ਰੂਪ ਕੁਰੂਪ ਅਹੀਰ ਕੋ ਸੁੰਦਰ ਤਾ ਕੀ ਨਾਰਿ।
ਵਹੁ ਤਰੁਨੀ ਇਕ ਰਾਵ ਕੋ ਅਟਕੀ ਰੂਪ ਨਿਹਾਰਿ। ੨।

*ਚੌਪਈ*

ਦੁਖਤ ਅਹੀਰ ਨਾਰਿ ਕੋ ਰਾਖੈ। ਕਟੁ ਕਟੁ ਬਚਨ ਰੈਨ ਦਿਨ ਭਾਖੈ।
ਗੋਰਸ ਬੇਚਨ ਜਾਨ ਨ ਦੇਈ। ਛੀਨਿ ਬੇਚਿ ਗਹਨਨ ਕਹ ਲਈ। ੩।

*ਅੜਿਲ*

ਸੂਰਛਟ ਤਿਹ ਨਾਮ ਤਰੁਨਿ ਕੋ ਜਾਨਿਯੈ।
ਛਤ੍ਰ ਕੇਤੁ ਨ੍ਰਿਪ ਭਏ ਅਧਿਕ ਹਿਤ ਮਾਨਿਯੈ।
ਚੰਦ੍ਰਭਗਾ ਸਰਿਤਾ ਤਟ ਭੈਸ ਚਰਾਵਈ।
ਹੋ ਜਹੀ ਰਾਵ ਨਾਵਨ ਹਿਤ ਨਿਤਪ੍ਰਤ ਆਵਈ। ੪।

ਤਦ ਉਸ ਬ੍ਰਾਹਮਣ ਦਾ ਰੂਪ ਬਹੁਤ ਸ਼ੋਭਦਾ ਸੀ। ਦੇਵਤੇ, ਮਨੁੱਖ, ਨਾਗ ਅਤੇ ਦੈਂਤਾਂ ਦੇ ਮਨ ਮੋਹ ਲੈਂਦਾ ਸੀ। ਉਸ ਦੇ ਲੰਬੇ ਘੁੰਘਰਾਲੇ ਵਾਲ ਫਬਦੇ ਸਨ। ਉਸ ਦੇ ਨੈਣ ਮਾਨੋ ਕਟਾਰਾਂ ਬਣੇ ਹੋਏ ਹੋਣ।੨।

ਬਿਓਮ ਕਲਾ ਨਾਂ ਦੀ ਇਕ ਜੋਬਨਵਤੀ ਰਾਣੀ ਸੀ ਜੋ ਬਿਰਧ ਰਾਜੇ ਦੇ (ਘਰ) ਪੁੱਤਰ (ਨ ਹੋਣ ਕਰ ਕੇ) ਸੜ ਬਲ ਰਹੀ ਸੀ। ਉਸ ਇਸਤਰੀ ਨੇ ਕੰਕ (ਬ੍ਰਾਹਮਣ) ਨਾਲ ਸੰਯੋਗ ਕਰਨਾ ਚਾਹਿਆ ਅਤੇ ਕਪੂਰ ਲਈ ਆਉਂਦੇ ਨੂੰ ਫੜ ਲਿਆ।੩।

(ਉਸ) ਔਰਤ ਨੇ ਸ੍ਰੇਸ਼ਠ ਬ੍ਰਾਹਮਣ ਪ੍ਰਤਿ ਬੋਲ ਕਹੇ ਹੇ ਪਿਆਰੇ! ਤੂੰ ਅਜ ਮੇਰੇ ਨਾਲ ਭੋਗ ਕਰ। ਕੰਕ ਨੇ ਉਸ ਦੀ ਕਹੀ ਗੱਲ ਨ ਮੰਨੀ। ਰਾਣੀ ਨੇ (ਉਸ ਨੂੰ) ਜ਼ੋਰ ਨਾਲ ਬਾਂਹਵਾਂ ਦੀ ਗਲਵਕੜੀ ਪਾ ਲਈ।੪।

*ਦੋਹਰਾ*

(ਜਦੋਂ ਉਸ ਨੂੰ) ਪਕੜ ਕੇ ਚੁੰਮਣ ਲਗੀ ਤਾਂ (ਉਧਰੋਂ) ਰਾਜਾ ਆ ਗਿਆ। ਤਾਂ ਉਸ ਇਸਤਰੀ ਨੇ ਹਿਰਦੇ ਵਿਚ ਬਹੁਤ ਸ਼ਰਮਿੰਦੀ ਹੋ ਕੇ ਇਕ ਚਰਿਤ੍ਰ ਕੀਤਾ।੫। ਹੇ ਮੇਰੇ ਸੂਰਮੇ ਰਾਜੇ! ਸੁਣੋ, ਇਸ ਬ੍ਰਾਹਮਣ ਤੇ ਮੈਨੂੰ ਕੁਝ ਸ਼ਕ ਹੋ ਗਿਆ ਹੈ ਕਿ ਇਸ ਨੇ ਕੁਝ ਚੋਰੀ ਖਾਧਾ ਹੈ, (ਇਸ ਲਈ ਮੈਂ ਇਸ ਦੇ ਮੂੰਹ ਤੋਂ) ਕਪੂਰ ਨੂੰ ਸੁੰਘ ਰਹੀ ਹਾਂ।੬। ਸੂਰਮਾ ਨਾਮ ਸੁਣ ਕੇ ਉਹ ਮੂਰਖ ਰਾਜਾ ਮਨ ਵਿਚ ਬਹੁਤ ਪ੍ਰਸੰਨ ਹੋਇਆ ਅਤੇ ਮੁਸ਼ਕ ਕਪੂਰ ਨੂੰ ਸੁੰਘਣ ਵਾਲੀ ਇਸਤਰੀ ਨੂੰ ਧੰਨ ਧੰਨ ਕਹਿਣ ਲਗਾ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਸਤਾਈਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੭। ੫੪੦। ਚਲਦਾ।*

*ਚੌਪਈ*

ਮੰਤ੍ਰੀ ਨੇ ਇਕ ਹੋਰ ਕਥਾ ਕਹੀ, ਜਿਸ ਨੂੰ ਸੁਣ ਕੇ ਸਾਰੀ ਸਭਾ ਖ਼ਾਮੋਸ਼ ਹੋ ਗਈ। ਇਕ ਗੁਜਰ ਨਦੀ ਦੇ ਕੰਢੇ ਉਤੇ ਰਹਿੰਦਾ ਸੀ। ਉਸ ਦੀ ਇਸਤਰੀ ਜਗਤ ਵਿਚ ਬਹੁਤ ਸੁੰਦਰ ਮੰਨੀ ਜਾਂਦੀ ਸੀ।੧।

*ਦੋਹਰਾ*

ਗੁਜਰ ਦਾ ਰੂਪ ਕੋਝਾ ਸੀ, ਪਰ ਉਸ ਦੀ ਇਸਤਰੀ ਸੁੰਦਰ ਸੀ। ਉਹ ਇਸਤਰੀ ਇਕ ਰਾਜੇ ਦਾ ਰੂਪ ਵੇਖ ਕੇ ਉਸ ਦੇ (ਪ੍ਰੇਮ ਵਿਚ) ਫਸ ਗਈ।੨।

*ਚੌਪਈ*

ਉਹ ਗੁਜਰ ਇਸਤਰੀ ਨੂੰ ਦੁਖੀ ਰਖਦਾ ਸੀ ਅਤੇ ਰਾਤ ਦਿਨ ਕੌੜੇ ਬੋਲ ਬੋਲਦਾ ਸੀ। ਦੁੱਧ ਵੇਚਣ ਲਈ ਵੀ ਉਸ ਨੂੰ ਜਾਣ ਨਹੀਂ ਦਿੰਦਾ ਸੀ ਅਤੇ (ਉਸ ਦੇ) ਗਹਿਣੇ ਵੀ ਖੋਹ ਕੇ ਵੇਚ ਦਿੱਤੇ ਸਨ।੩।

*ਅੜਿਲ*

ਉਸ ਇਸਤਰੀ ਦਾ ਨਾਂ ਸੂਰਛਟ ਸੀ ਅਤੇ ਜਿਸ ਰਾਜੇ ਨਾਲ ਉਸ ਦਾ ਅਧਿਕ ਹਿਤ ਸੀ, (ਉਸ ਦਾ ਨਾਂ ) ਛਤ੍ਰ ਕੇਤੁ ਸੀ। ਚੰਦ੍ਰਭਗਾ (ਝੰਨਾ) ਨਦੀ ਦੇ ਕੰਢੇ ਉਹ ਮਹੀਆਂ ਚਰਾਉਂਦੀ ਸੀ। ਉਥੇ ਹੀ ਰਾਜਾ ਨਿੱਤ ਇਸ਼ਨਾਨ ਕਰਨ ਲਈ ਆਉਂਦਾ ਸੀ।੪।

*ਚੌਪਈ*

ਗੋਰਸ ਦੁਹਨ ਤ੍ਰਿਯਹਿ ਤਹ ਲ੍ਯਾਵੈ। ਸਮੈ ਪਾਇ ਰਾਜਾ ਤਹ ਜਾਵੈ।
ਦੁਹਤ ਛੀਰਿ ਕਟਿਯਾ ਦੁਖ ਦੇਈ। ਤ੍ਰਿਯ ਕਹ ਭਾਖਿ ਤਾਹਿ ਗਹਿ ਲੇਈ। ੫।

*ਦੋਹਰਾ*

ਜਬ ਵਹੁ ਚੋਵਤ ਭੈਸ ਕੋ ਕਰਿ ਕੈ ਨੀਚਾ ਸੀਸ।
ਤੁਰਤ ਆਨਿ ਤ੍ਰਿਯ ਕੋ ਭਜੈ ਬਹੁ ਪੁਰਖਨ ਕੋ ਈਸ। ੬।
ਭਾਤਿ ਭਾਤਿ ਰਾਜਾ ਭਜੈ ਤਾ ਕਹ ਮੋਦ ਬਢਾਇ।
ਚਿਮਟਿ ਚਿਮਟਿ ਸੁੰਦਰਿ ਰਮੈ ਲਪਟਿ ਲਪਟਿ ਤ੍ਰਿਯ ਜਾਇ। ੭।
ਚੋਟ ਲਗੇ ਮਹਿਖੀ ਕੰਪੈ ਦੁਘਦ ਪਰਤ ਛਿਤ ਆਇ।
ਸੰਗ ਅਹੀਰ ਅਹੀਰਨੀ ਬੋਲਤ ਕੋਪ ਬਢਾਇ। ੮।

*ਅੜਿਲ*

ਸੁਨਹੁ ਅਹੀਰਨ ਬੈਨ ਕਹਾ ਤੁਮ ਕਰਤ ਹੋ।
ਭੂਮਿ ਗਿਰਾਵਤ ਦੂਧ ਨ ਮੋ ਤੇ ਡਰਤ ਹੋ।
ਕਹਿਯੋ ਤ੍ਰਿਯਾ ਪਿਯ ਸਾਥ ਬਾਤ ਸੁਨਿ ਲੀਜਿਯੈ।
ਹੋ ਕਟੀ ਦੁਖਾਵਤ ਯਾਹਿ ਪਿਯਨ ਪੈ ਦੀਜਿਯੈ। ੯।

*ਦੋਹਰਾ*

ਰਾਵ ਅਹੀਰਨਿ ਦੁਇ ਤਰੁਨ ਭੋਗ ਕਰਹਿ ਸੁਖ ਪਾਇ।
ਲਪਟਿ ਲਪਟਿ ਰਾਜਾ ਰਮੈ ਚਿਮਟਿ ਚਿਮਟਿ ਤ੍ਰਿਯ ਜਾਇ। ੧੦।
ਡੋਲਤ ਮਹਿਖੀ ਨ ਰਹੈ ਬੋਲ੍ਯੋ ਬਚਨ ਅਹੀਰ।
ਕਹਾ ਕਰਤ ਹੋ ਗ੍ਵਾਰਨੀ ਬ੍ਰਿਥਾ ਗਵਾਵਤ ਛੀਰ। ੧੧।
ਹੋ ਅਹੀਰ ਮੈ ਕ੍ਯਾ ਕਰੋ ਕਟਿਯਾ ਮੁਹਿ ਦੁਖ ਦੇਤ।
ਯਾ ਕਹ ਚੂੰਘਨ ਦੀਜਿਯੈ ਦੁਗਧ ਜਿਯਨ ਕੇ ਹੇਤ। ੧੨।
ਅਧਿਕ ਮਾਨਿ ਸੁਖ ਘਰ ਗਯੋ ਰਾਵ ਅਹੀਰ ਨਿਸੰਗ।
ਯੌ ਕਹਿ ਮੰਤ੍ਰੀ ਨ੍ਰਿਪਤਿ ਪਤਿ ਪੂਰਨ ਕੀਯੋ ਪ੍ਰਸੰਗ। ੧੩।
ਭੇਦ ਅਹੀਰ ਨ ਕਛੁ ਲਹਿਯੋ ਆਯੋ ਅਪਨੇ ਗ੍ਰੇਹ।
ਰਾਮ ਭਨੈ ਤਿਨ ਤ੍ਰਿਯ ਭਏ ਅਧਿਕ ਬਢਾਯੋ ਨੇਹ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਅਠਾਈਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸੁਤ। ੨੮। ੫੫੪। ਅਫਜੂੰ।*

*ਸੋਰਠਾ*

ਬੰਦਸਾਲ ਕੇ ਮਾਹ ਨ੍ਰਿਪ ਬਰ ਦਿਯਾ ਉਠਾਇ ਸੁਤ।
ਬਹੁਰੋ ਲਿਯਾ ਬੁਲਾਇ ਭੋਰ ਹੋਤ ਅਪਨੇ ਨਿਕਟਿ । ੧।

*ਚੌਪਈ*

ਦੁੱਧ ਚੋਣ ਲਈ (ਉਹ) ਇਸਤਰੀ (ਮਹੀਆਂ ਨੂੰ) ਉਥੇ ਲਿਆਉਂਦੀ ਸੀ ਅਤੇ ਮੌਕਾ ਤਾੜ ਕੇ ਰਾਜਾ ਵੀ ਉਥੇ ਚਲਾ ਜਾਂਦਾ ਸੀ। ਦੁੱਧ ਚੋਣ ਵੇਲੇ ਕਟੀ ਬਹੁਤ ਤੰਗ ਕਰਦੀ ਸੀ, (ਤਦ ਉਹ ਗੁਜਰ) ਇਸਤਰੀ ਨੂੰ ਕਟੀ ਪਕੜਨ ਲਈ ਬੁਲਾ ਲੈਂਦਾ।੫।

*ਦੋਹਰਾ*

ਜਦੋਂ ਉਹ (ਗੁਜਰ) ਸਿਰ ਨੀਵਾਂ ਕਰ ਕੇ ਮਝ ਦੀ ਧਾਰ ਕਢਦਾ, ਤਾਂ ਬਹੁਤ ਲੋਕਾਂ ਦਾ ਸੁਆਮੀ (ਅਰਥਾਤ੍ ਰਾਜਾ) ਤੁਰਤ ਪਹੁੰਚ ਕੇ ਇਸਤਰੀ ਨਾਲ ਸੰਯੋਗ ਕਰਨ ਲਗਦਾ।੬। ਉਸ ਨਾਲ ਰਾਜਾ ਪ੍ਰਸੰਨਤਾ ਪੂਰਵਕ ਵਖ ਵਖ ਢੰਗਾਂ ਦੀ ਰਤੀ-ਕ੍ਰੀੜਾ ਕਰਦਾ। ਉਹ ਸੁੰਦਰ ਇਸਤਰੀ ਵੀ ਚਿਮਟ ਚਿਮਟ ਕੇ ਅਤੇ ਲਿਪਟ ਲਿਪਟ ਕੇ ਰਮਣ ਕਰਦੀ।੭। ਸਟ ਲਗਣ ਨਾਲ ਮਝ ਹਿਲਦੀ ਸੀ ਅਤੇ ਦੁੱਧ ਧਰਤੀ ਉਤੇ ਆ ਪੈਂਦਾ ਸੀ। ਤਾਂ ਗੁਜਰ ਗੁਜਰੀ ਨੂੰ ਗੁੱਸੇ ਨਾਲ ਬੋਲਦਾ ਸੀ।੮।

*ਅੜਿਲ*

ਹੇ ਗੁਜਰੀ! ਮੇਰੀ ਗੱਲ ਸੁਣ, ਤੂੰ ਕੀ ਕਰ ਰਹੀ ਹੈਂ। (ਤੂੰ) ਧਰਤੀ ਉਤੇ ਦੁੱਧ ਡਿਗਣ ਦੇ ਰਹੀ ਹੈਂ, (ਤੂੰ) ਮੈਥੋਂ ਡਰਦੀ ਨਹੀਂ। ਇਸਤਰੀ (ਪਤੀ ਨੂੰ) ਕਹਿਣ ਲਗੀ੍ ਹੇ ਪ੍ਰਿਯ ! (ਮੇਰੀ) ਗੱਲ ਸੁਣ ਲਵੋ। ਇਹ ਕਟੀ (ਮਝ ਨੂੰ) ਤੰਗ ਕਰਦੀ ਹੈ। ਇਸ ਨੂੰ ਵੀ ਪੀਣ ਲਈ (ਕੁਝ) ਦੁੱਧ ਦਿਓ।੯।

*ਦੋਹਰਾ*

ਰਾਜਾ ਅਤੇ ਗੁਜਰੀ ਦੋਵੇਂ ਜਵਾਨ ਹਨ ਅਤੇ ਸੰਯੋਗ ਕਰ ਕੇ ਸੁਖ ਪ੍ਰਾਪਤ ਕਰਦੇ ਹਨ। ਲਿਪਟ ਲਿਪਟ ਕੇ ਰਾਜਾ ਰਮਣ ਕਰਦਾ ਹੈ ਅਤੇ ਇਸਤਰੀ ਵੀ ਨਾਲ ਚਿਮਟ ਚਿਮਟ (ਕੇ ਆਨੰਦ ਮਾਣਦੀ ਹੈ)।੧੦। ਜਦ ਮਝ ਹਿਲਣੋ ਨ ਰੁਕੀ ਤਾਂ ਅਹੀਰ ਨੇ ਕਿਹਾ੍ ਹੇ ਗਵਾਲਣ! ਕੀ ਕਰਦੀ ਹੈਂ, (ਕਿਉਂ) ਵਿਅਰਥ ਵਿਚ ਦੁੱਧ ਗੰਵਾ ਰਹੀ ਹੈਂ।੧੧।

(ਇਸਤਰੀ ਨੇ ਕਿਹਾ੍) ਹੇ ਗੁਜਰਾ! ਮੈਂ ਕੀ ਕਰਾਂ, ਮੈਨੂੰ (ਮਝ ਦਾ) ਕਟਾ ਬਹੁਤ ਤੰਗ ਕਰ ਰਿਹਾ ਹੈ। (ਇਸ ਲਈ) ਇਸ ਨੂੰ ਚੁੰਘਣ ਦੇ, ਦੁੱਧ (ਇਨ੍ਹਾਂ) ਜੀਆਂ ਲਈ ਹੀ ਬਣਿਆ ਹੈ।੧੨। ਰਾਜਾ ਬਹੁਤ ਸੁਖ ਪ੍ਰਾਪਤ ਕਰ ਕੇ ਅਤੇ ਗੁਜਰ ਨਿਸੰਗ ਹੋ ਕੇ ਘਰਾਂ ਨੂੰ ਚਲੇ ਗਏ। ਇਸ ਤਰ੍ਹਾਂ ਮੰਤ੍ਰੀ ਨੇ ਰਾਜਿਆਂ ਦੇ ਰਾਜੇ ਨੂੰ ਕਥਾ-ਪ੍ਰਸੰਗ ਕਹਿ ਕੇ ਪੂਰਾ ਕੀਤਾ।੧੩। ਗੁਜਰ ਕੋਈ ਭੇਦ ਨ ਸਮਝ ਕੇ ਆਪਣੇ ਘਰ ਆ ਗਿਆ। ਰਾਮ (ਕਵੀ) ਕਹਿੰਦੇ ਹਨ ਕਿ ਉਹ ਗੁਜਰ (ਆਪਣੀ) ਇਸਤਰੀ ਨਾਲ ਹੋਰ ਅਧਿਕ ਪ੍ਰੇਮ ਕਰਨ ਲਗ ਗਿਆ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਅਠਾਈਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੮। ੫੫੪। ਚਲਦਾ।*

*ਸੋਰਠਾ*

ਸ੍ਰੇਸ਼ਠ ਰਾਜੇ ਨੇ (ਆਪਣੇ) ਪੁੱਤਰ ਨੂੰ ਉਠਾ ਕੇ ਬੰਦੀਖਾਨੇ ਵਿਚ ਭੇਜ ਦਿੱਤਾ ਅਤੇ ਸਵੇਰ ਹੋਣ ਤੇ ਫਿਰ ਆਪਣੇ ਕੋਲ ਬੁਲਾ ਲਿਆ।੧।

*ਦੋਹਰਾ*

ਦੁਤਿਯਾ ਮੰਤ੍ਰੀ ਬੁਧਿ ਬਰ ਰਾਜ ਰੀਤਿ ਕੀ ਖਾਨਿ।
ਚਿਤ੍ਰ ਸਿੰਘ ਰਾਜਾ ਨਿਕਟ ਕਥਾ ਬਖਾਨੀ ਆਨਿ। ੨।

*ਚੌਪਈ*

ਸਰਿਤਾ ਨਿਕਟਿ ਰਾਵ ਇਕ ਰਹੈ। ਮਦਨ ਕੇਤੁ ਨਾਮਾ ਜਗ ਕਹੈ।
ਮਦਨ ਮਤੀ ਤਿਯ ਤਹ ਇਕ ਬਸੀ। ਸੰਗ ਸੁ ਤਵਨ ਰਾਇ ਕੇ ਰਸੀ। ੩।

*ਦੋਹਰਾ*

ਪੈਰਿ ਨਦੀ ਕੋ ਪਾਰ ਕੋ ਉਠਿ ਨ੍ਰਿਪ ਤਿਹ ਪ੍ਰਤਿ ਜਾਇ।
ਭਾਤਿ ਭਾਤਿ ਤਿਹ ਨਾਰਿ ਕੋ ਭਜਤ ਅਧਿਕ ਸੁਖ ਪਾਇ। ੪।

*ਚੌਪਈ*

ਕਬਹੂੰ ਪੈਰਿ ਨਦੀ ਨ੍ਰਿਪ ਜਾਵੈ। ਕਬਹੂੰ ਤਰਿ ਤਾ ਕੋ ਤ੍ਰਿਯ ਆਵੈ।
ਆਪੁ ਬਿਖੈ ਅਤਿ ਹਿਤ ਉਪਜਾਵੈ। ਭਾਤਿ ਭਾਤਿ ਸੋ ਭੋਗ ਕਮਾਵੈ। ੫।

ਕੋਕ ਸਾਸਤ੍ਰ ਕੀ ਰੀਤਿ ਉਚਰੈ। ਭਾਤਿ ਅਨਿਕ ਰਸਿ ਰਸਿ ਰਤਿ ਕਰੈ।
ਲਪਟਿ ਲਪਟਿ ਕਰਿ ਕੇਲ ਕਮਾਵੈ। ਵੈਸੇ ਹੀ ਪੈਰਿ ਨਦੀ ਘਰਿ ਆਵੈ। ੬।

ਐਸੀ ਬਿਧਿ ਦੋਊ ਨਿਤ ਬਿਹਾਰੈ। ਤਾਪ ਚਿਤ ਕੇ ਸਕਲ ਨਿਵਾਰੈ।
ਕਾਮ ਕੇਲ ਬਹੁ ਬਿਧਿ ਉਪਜਾਵੈ। ਵੈਸੇ ਹੀ ਪੈਰਿ ਨਦੀ ਘਰ ਆਵੈ। ੭।

*ਦੋਹਰਾ*

ਤਰੀ ਤਰੁਨਿ ਆਵਤ ਹੁਤੀ ਹ੍ਰਿਦੈ ਹਰਖ ਉਪਜਾਇ।
ਤਬ ਲੋ ਲਹਿਰ ਸਮੁੰਦ੍ਰ ਸੀ ਨਿਕਟ ਪਹੂੰਚੀ ਆਇ। ੮।
ਅਪਨੋ ਸੋ ਬਲ ਕਰਿ ਥਕੀ ਪਾਰ ਨ ਭਈ ਬਨਾਇ।
ਲਹਰਿ ਨਦੀ ਕੀ ਆਇ ਤਹ ਲੈ ਗਈ ਕਹੂੰ ਬਹਾਇ। ੯।

*ਚੌਪਈ*

ਬਹਤ ਬਹਤ ਕੋਸਨ ਬਹੁ ਗਈ। ਲਾਗਤ ਏਕ ਕਿਨਾਰੇ ਭਈ।
ਏਕ ਅਹੀਰ ਦ੍ਰਿਸਟਿ ਤਿਹ ਆਯੋ। ਹਾਕ ਮਾਰ ਤ੍ਰਿਯ ਤਾਹਿ ਬੁਲਾਯੋ। ੧੦।

*ਦੋਹਰਾ*

ਹੈ ਅਹੀਰ ਹੌ ਜਾਤ ਹੌ ਬਹਤ ਨਦੀ ਕੇ ਮਾਹਿ।
ਜੋ ਹ੍ਯਾ ਤੇ ਕਾਢੈ ਮੁਝੈ ਵਹੈ ਹਮਾਰੋ ਨਾਹਿ। ੧੧।

*ਦੋਹਰਾ*

ਦੂਜੇ ਮੰਤ੍ਰੀ ਨੇ, ਜੋ ਬਹੁਤ ਬੁੱਧੀਮਾਨ ਅਤੇ ਰਾਜਨੀਤੀ ਦੀ ਖਾਣ ਸੀ, ਚਿਤ੍ਰ ਸਿੰਘ ਰਾਜੇ ਕੋਲ ਆ ਕੇ ਕਥਾ ਸੁਣਾਈ।੨।

*ਚੌਪਈ*

ਇਕ ਰਾਜਾ ਨਦੀ ਦੇ ਨੇੜੇ ਰਹਿੰਦਾ ਸੀ। ਉਸ ਦਾ ਮਦਨ ਕੇਤੁ ਨਾਂ ਜਗਤ ਵਿਚ ਪ੍ਰਸਿੱਧ ਸੀ। ਉਥੇ ਇਕ ਮਦਨ ਮਤੀ ਨਾਂ ਦੀ ਇਸਤਰੀ ਰਹਿੰਦੀ ਸੀ, ਜੋ ਰਾਜੇ ਦੇ ਪ੍ਰੇਮ ਵਿਚ ਲੀਨ ਸੀ।੩।

*ਦੋਹਰਾ*

ਰਾਜਾ (ਮਹੱਲ ਤੋਂ) ਉਠ ਕੇ ਅਤੇ ਨਦੀ ਤਰ ਕੇ ਪਰਲੇ ਪਾਸੇ ਉਸ ਪਾਸ ਜਾਂਦਾ ਸੀ। ਉਸ ਇਸਤਰੀ ਨਾਲ ਤਰ੍ਹਾਂ ਤਰ੍ਹਾਂ ਦਾ ਸੰਯੋਗ ਕਰ ਕੇ ਬਹੁਤ ਅਧਿਕ ਸੁਖ ਪ੍ਰਾਪਤ ਕਰਦਾ ਸੀ।੪।

*ਚੌਪਈ*

ਕਦੇ ਰਾਜਾ ਨਦੀ ਤਰ ਕੇ (ਉਸ ਕੋਲ) ਜਾਂਦਾ ਸੀ ਅਤੇ ਕਦੇ ਇਸਤਰੀ ਨਦੀ ਤਰ ਕੇ (ਉਸ ਪਾਸ) ਆਉਂਦੀ ਸੀ। ਉਹ ਆਪਣੇ ਅੰਦਰ (ਰਾਜੇ ਲਈ) ਬਹੁਤ ਹਿਤ ਪੈਦਾ ਕਰਦੀ ਸੀ ਅਤੇ ਭਾਂਤ ਭਾਂਤ ਦੀ ਰਤੀ-ਕ੍ਰੀੜਾ ਕਰਦੀ ਸੀ।੫।

(ਉਹ) ਕੋਕ ਸ਼ਾਸਤ੍ਰ ਦੀ ਰੀਤ ਦਸਦੀ ਸੀ ਅਤੇ ਅਨੇਕ ਪ੍ਰਕਾਰ ਦੀ ਕਾਮ-ਕ੍ਰੀੜਾ ਪੂਰੀ ਮੌਜ ਨਾਲ ਕਰਦੀ ਸੀ। ਉਹ ਲਿਪਟ ਲਿਪਟ ਕੇ ਕਾਮ-ਕੇਲ ਕਰਦੀ ਸੀ ਅਤੇ ਉਸੇ ਤਰ੍ਹਾਂ ਨਦੀ ਤਰ ਕੇ ਘਰ ਆ ਜਾਂਦੀ ਸੀ।੬।

ਇਸ ਤਰ੍ਹਾਂ ਦੋਵੇਂ ਨਿਤ ਰਮਣ ਕਰਦੇ ਸਨ ਅਤੇ ਮਨ ਦੀਆਂ ਸਾਰੀਆਂ ਤਲਖ਼ੀਆਂ ਦੂਰ ਕਰ ਦਿੰਦੇ ਸਨ। ਕਾਮ-ਕੇਲ ਕਈ ਢੰਗਾਂ ਨਾਲ ਪੈਦਾ ਕਰਦੇ ਸਨ ਅਤੇ ਉਸੇ ਤਰ੍ਹਾਂ ਨਦੀ ਪਾਰ ਕਰ ਕੇ ਘਰ ਆ ਜਾਂਦੇ ਸਨ।੭।

*ਦੋਹਰਾ*

(ਇਕ ਦਿਨ ਉਹ) ਇਸਤਰੀ ਮਨ ਵਿਚ ਆਨੰਦਿਤ ਹੋ ਕੇ ਤਰਦੀ ਆ ਰਹੀ ਸੀ। ਤਦੋਂ ਸਮੁੰਦਰ ਦੀ ਲਹਿਰ ਵਰਗੀ (ਨਦੀ ਦੀ ਇਕ ਲਹਿਰ) ਉਸ ਕੋਲ ਆ ਪਹੁੰਚੀ।੮। (ਉਹ) ਆਪਣਾ ਟਿਲ ਲਾ ਚੁਕੀ, ਪਰ ਪਾਰ ਨ ਹੋ ਸਕੀ। ਨਦੀ ਦੀ ਲਹਿਰ ਉਸ ਨੂੰ ਕਿਸੇ ਪਾਸੇ ਰੋੜ੍ਹ ਕੇ ਲੈ ਗਈ।੯।

*ਚੌਪਈ*

ਉਹ ਕਈ ਕੋਹਾਂ ਤਕ ਰੁੜ੍ਹਦੀ ਗਈ ਅਤੇ (ਕਿਤੇ ਦੂਰ ਜਾ ਕੇ) ਇਕ ਕੰਢੇ ਨਾਲ ਜਾ ਲਗੀ। ਉਸ ਨੂੰ ਇਕ ਗੁਜਰ ਨਜ਼ਰੀਂ ਪਿਆ। ਉਸ ਨੂੰ ਇਸਤਰੀ ਨੇ ਆਵਾਜ਼ ਮਾਰ ਕੇ (ਆਪਣੇ ਕੋਲ) ਬੁਲਾਇਆ।੧੦।

*ਦੋਹਰਾ*

ਹੇ ਗੁਜਰ! ਮੈਂ ਨਦੀ ਵਿਚ ਰੁੜ੍ਹਦੀ ਜਾ ਰਹੀ ਹਾਂ। ਜੋ ਮੈਨੂੰ ਇਥੋਂ ਕਢੇਗਾ, ਉਹੀ ਮੇਰਾ ਪਤੀ ਹੋਵੇਗਾ।੧੧।

*ਚੌਪਈ*

ਧਾਵਤ ਸੁਨਿ ਅਹੀਰ ਬਚ ਆਯੋ। ਐਚਿ ਤ੍ਰਿਯਾ ਕਹ ਤੀਰ ਲਗਾਯੋ।
ਬਹੁਰਿ ਭੋਗ ਤਿਹ ਸੌ ਤਿਨ ਕਰਿਯੋ। ਘਰ ਲੈ ਜਾਇ ਘਰਨਿ ਤਿਹ ਕਰਿਯੋ। ੧੨।

*ਦੋਹਰਾ*

ਪ੍ਰਾਨ ਬਚਾਯੋ ਆਪਨੋ ਰਤਿ ਅਹੀਰ ਸੌ ਠਾਨਿ।
ਬਹੁਰ ਰਾਵ ਕੀ ਰੁਚਿ ਬਢੀ ਅਧਿਕ ਤਰੁਨਿ ਕੀ ਆਨ। ੧੩।

*ਚੌਪਈ*

ਸੁਨੁ ਅਹੀਰ ਮੈ ਤ੍ਰਿਯਾ ਤਿਹਾਰੀ। ਤੁਮ ਪ੍ਯਾਰੋ ਮੁਹਿ ਮੈ ਤੁਹਿ ਪ੍ਯਾਰੀ।
ਰਾਇ ਨਗਰ ਮੈ ਨਹਿਨ ਨਿਹਾਰੋ। ਤਿਹ ਦੇਖਨ ਕਹ ਹਿਯਾ ਹਮਾਰੋ। ੧੪।

*ਦੋਹਰਾ*

ਚਲਹੁ ਅਬੈ ਉਠਿ ਕੈ ਦੋਊ ਤਵਨ ਨਗਰ ਮੈ ਜਾਇ।
ਭਾਤਿ ਭਾਤਿ ਕੇ ਸੁਖ ਕਰੈ ਹ੍ਰਿਦੈ ਹਰਖ ਉਪਜਾਇ। ੧੫।
ਤਵਨ ਨਗਰ ਆਵਤ ਭਈ ਲੈ ਗੂਜਰ ਕੋ ਸਾਥ।
ਤਿਵਹੀ ਤਰਿ ਭੇਟਤ ਭਈ ਉਹੀ ਨ੍ਰਿਪਤਿ ਕੇ ਸਾਥ। ੧੬।

*ਚੌਪਈ*

ਤੈਸਿਯ ਭਾਤਿ ਨਦੀ ਤਰਿ ਗਈ। ਵੈਸਿਯ ਭੇਟ ਨ੍ਰਿਪਤਿ ਸੌ ਭਈ।
ਭੂਪ ਕਹਿਯੋ ਬਹੁਤੇ ਦਿਨ ਆਈ। ਆਜੁ ਹਮਾਰੀ ਸੇਜ ਸੁਹਾਈ। ੧੭।

*ਦੋਹਰਾ*

ਸੁਨੁ ਰਾਜਾ ਤੁਮ ਬਿਨੁ ਅਧਿਕ ਤ੍ਰਿਯ ਪਾਯੋ ਤਨ ਦੁਖ੍ਯ।
ਤੁਮ ਹਮ ਪੈ ਕੋਊ ਨ ਪਠਿਯੋ ਪੂਛਨ ਕੁਸਲ ਮਨੁਖ੍ਯ। ੧੮।

*ਚੌਪਈ*

ਜਬ ਤ੍ਰਿਯ ਅਧਿਕ ਦੁਖ੍ਯ ਤਨ ਪਾਯੋ। ਪ੍ਰਾਨਾਕੁਲ ਹਮ ਕੂਕ ਸੁਨਾਯੋ।
ਜੋ ਯਾ ਦੁਖ ਤੇ ਬੈਦ ਉਸਾਰੈ। ਸੋ ਹਮਰੋ ਹ੍ਵੈ ਨਾਥ ਬਿਹਾਰੈ। ੧੯।

*ਦੋਹਰਾ*

ਇਕ ਅਹੀਰ ਉਪਚਾਰ ਕਰਿ ਮੋ ਕੌ ਲਿਯੋ ਉਬਾਰਿ।
ਅਬ ਮੋ ਸੌ ਐਸੇ ਕਹਤ ਹੋਹਿ ਹਮਾਰੀ ਨਾਰਿ। ੨੦।

*ਚੌਪਈ*

ਦੁਖਿਤ ਹੋਇ ਤੁਹਿ ਮੈ ਯੌ ਕਹੀ। ਮੋ ਕਰ ਤੇ ਬਤਿਯਾ ਅਬ ਰਹੀ।
ਕਹੁ ਰਾਜਾ ਮੋ ਕਹ ਕਾ ਕਰਿਯੈ। ਤੋ ਸੌ ਛਾਡਿ ਰੰਕ ਕਹ ਬਰਿਯੈ। ੨੧।

*ਚੌਪਈ*

(ਇਹ) ਬੋਲ ਸੁਣ ਕੇ ਗੁਜਰ ਭਜਦਾ ਆਇਆ ਅਤੇ ਇਸਤਰੀ ਨੂੰ ਖਿਚ ਕੇ ਕੰਢੇ ਲੈ ਆਇਆ। ਫਿਰ ਉਸ ਨੇ ਉਸ ਨਾਲ ਸੰਯੋਗ ਕੀਤਾ ਅਤੇ ਘਰ ਲੈ ਜਾ ਕੇ ਉਸ ਨੂੰ ਘਰ ਵਾਲੀ ਬਣਾ ਲਿਆ।੧੨।

*ਦੋਹਰਾ*

ਗੁਜਰ ਨਾਲ ਰਤੀ-ਕ੍ਰੀੜਾ ਕਰ ਕੇ (ਇਸਤਰੀ ਨੇ) ਆਪਣੇ ਪ੍ਰਾਣਾਂ ਨੂੰ ਬਚਾ ਲਿਆ। ਪਰ ਉਸ ਇਸਤਰੀ ਦੇ ਮਨ ਵਿਚ ਫਿਰ ਰਾਜੇ ਨੂੰ (ਮਿਲਣ ਦੀ) ਰੁਚੀ ਆ ਵਧੀ।੧੩।

*ਚੌਪਈ*

ਹੇ ਗੁਜਰ! ਸੁਣ, ਮੈਂ ਤੇਰੀ ਇਸਤਰੀ ਹਾਂ। ਤੁਸੀਂ ਮੈਨੂੰ ਪਿਆਰੇ ਹੋ ਅਤੇ ਮੈਂ ਤੁਹਾਨੂੰ ਪਿਆਰੀ ਹਾਂ। ਮੈਂ ਨਗਰ ਦੇ ਰਾਜੇ ਨੂੰ ਨਹੀਂ ਵੇਖਿਆ। ਉਸ ਨੂੰ ਵੇਖਣ ਤੇ ਮੇਰਾ ਦਿਲ ਕਰਦਾ ਹੈ।੧੪।

*ਦੋਹਰਾ*

ਚਲੋ, ਹੁਣ ਅਸੀਂ ਦੋਵੇਂ ਉਠ ਕੇ ਉਸ ਨਗਰ ਵਿਚ ਜਾਂਦੇ ਹਾਂ ਅਤੇ ਹਿਰਦੇ ਵਿਚ ਖ਼ੁਸ਼ੀ ਵਧਾ ਕੇ ਤਰ੍ਹਾਂ ਤਰ੍ਹਾਂ ਦੇ ਸੁਖ ਮਨਾਉਂਦੇ ਹਾਂ।੧੫।

(ਉਹ ਇਸਤਰੀ) ਗੁਜਰ ਨੂੰ ਨਾਲ ਲੈ ਕੇ ਉਸ ਨਗਰ ਵਿਚ ਆ ਗਈ, ਜਿਸ ਤਰ੍ਹਾਂ ਉਹ ਰਾਜੇ ਨੂੰ ਮਿਲਣ ਲਈ (ਨਦੀ) ਤਰ ਕੇ ਆਉਂਦੀ ਸੀ।੧੬।

*ਚੌਪਈ*

ਉਸੇ ਤਰ੍ਹਾਂ ਉਹ ਨਦੀ ਤਰ ਕੇ ਗਈ ਅਤੇ ਉਵੇਂ ਹੀ ਰਾਜੇ ਨੂੰ ਮਿਲੀ। ਰਾਜੇ ਨੇ ਕਿਹਾ ਕਿ ਬਹੁਤ ਦਿਨਾਂ ਬਾਦ ਆਈ ਹੈਂ, ਅਜ ਮੇਰੀ ਸੇਜ ਸੁਹਾਵਣੀ ਹੋਈ ਹੈ।੧੭।

*ਦੋਹਰਾ*

ਹੇ ਰਾਜਨ! ਸੁਣੋ, ਤੇਰੇ ਬਿਨਾ ਮੈਂ ਬਹੁਤ ਹੀ ਸ਼ਰੀਰਕ ਦੁਖ ਪਾਇਆ ਹੈ। ਪਰ ਤੁਸੀਂ ਮੇਰੀ ਸੁਖ ਸਾਂਦ ਪੁਛਣ ਲਈ ਕੋਈ ਬੰਦਾ ਨਹੀਂ ਭੇਜਿਆ।੧੮।

*ਚੌਪਈ*

ਜਦ 'ਤ੍ਰਿਯ' (ਭਾਵ ਮੇਰੇ) ਸ਼ਰੀਰ ਨੇ ਬਹੁਤ ਦੁਖ ਪਾਇਆ ਤਾਂ ਪ੍ਰਾਣਾਂ ਲਈ ਵਿਆਕੁਲ ਹੋ ਕੇ ਮੈਂ ਬਹੁਤ ਕੁਰਲਾਈ ਕਿ ਜੋ ਬੈਦ (ਵਿਅਕਤੀ) ਮੈਨੂੰ ਇਸ ਦੁਖ ਤੋਂ ਬਚਾਏਗਾ, ਉਹ ਮੇਰਾ ਸੁਆਮੀ ਬਣ ਕੇ ਰਮਣ ਕਰੇਗਾ।੧੯।

*ਦੋਹਰਾ*

ਇਕ ਗੁਜਰ ਨੇ ਉਪਾ ਕਰ ਕੇ ਮੈਨੂੰ ਬਚਾ ਲਿਆ। ਹੁਣ ਮੈਨੂੰ ਇੰਜ ਕਹਿੰਦਾ ਹੈ ਕਿ ਮੇਰੀ ਪਤਨੀ ਬਣ ਜਾ।੨0।

*ਚੌਪਈ*

ਦੁਖੀ ਹੋ ਕੇ ਮੈਂ ਤੁਹਾਨੂੰ ਇਹ ਕਹਿ ਰਹੀ ਹਾਂ ਕਿ ਹੁਣ ਮੇਰੇ ਗੱਲ ਮੇਰੇ ਹੱਥ ਵਿਚ ਨਹੀਂ ਰਹੀ। ਹੇ ਰਾਜਨ! ਮੈਨੂੰ ਦਸੋ ਕਿ ਕੀ ਕਰਾਂ। ਤੁਹਾਡੇ ਵਰਗੇ ਨੂੰ ਛਡ ਕੇ ਇਸ ਕੰਗਲੇ ਨੂੰ ਵਰ ਲਵਾਂ।੨੧।

*ਦੋਹਰਾ*

ਸੁਨਤ ਬਚਨ ਤਾ ਕੋ ਨ੍ਰਿਪਤ ਲਯੋ ਅਹੀਰ ਬੁਲਾਇ।
ਤੁਰਤ ਬਾਧਿ ਤਾ ਕੋ ਦਿਯਾ ਸਰਿਤਾ ਬਿਖੈ ਬਹਾਇ। ੨੨।
ਪ੍ਰਾਨ ਉਬਾਰਿਯੋ ਸੁਖ ਦੀਆ ਜਮ ਤੇ ਲੀਆ ਬਚਾਇ।
ਨ੍ਰਿਪ ਹਿਤ ਤੇ ਮਾਰਿਯੋ ਤਿਸੈ ਐਸੋ ਚਰਿਤ੍ਰ ਦਿਖਾਇ। ੨੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਉਨਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੯। ੫੭੭। ਅਫਜੂੰ।*

*ਚੌਪਈ*

ਚਿਤ੍ਰ ਸਿੰਘ ਮੰਤ੍ਰੀ ਸੌ ਕਹੀ। ਹਮ ਤੇ ਸਕਲ ਕੁਕ੍ਰਿਯਾ ਰਹੀ।
ਤੁਮ ਜੋ ਹਮ ਸੌ ਬਚਨ ਉਚਾਰੇ। ਜਾਨੁਕ ਸੁਧਾ ਸ੍ਰਵਨ ਭਰਿ ਡਾਰੇ। ੧।

*ਦੋਹਰਾ*

ਮਨ ਕ੍ਰਮ ਬਚ ਕਰਿ ਮੰਤ੍ਰਿ ਬਰਿ ਇਹੈ ਬਚਨ ਮੁਰ ਤੋਹਿ।
ਜੋ ਕਛੁ ਚਰਿਤ ਇਸਤ੍ਰਿਨ ਕਰੇ ਸੁ ਕਛੁ ਕਹੋ ਸਭ ਮੋਹਿ। ੨।
ਏਕ ਰਾਵ ਕਾਨੋ ਹੁਤੋ ਤਾਹਿ ਕੁਕ੍ਰਿਯਾ ਨਾਰ।
ਰਮੀ ਜਾਰ ਸੌ ਰਾਇ ਕੀ ਆਖ ਅੰਬੀਰਹ ਡਾਰਿ। ੩।

*ਚੌਪਈ*

ਜਬਹੀ ਮਾਸ ਫਾਗੁ ਕੋ ਆਯੋ। ਨਰ ਨਾਰਿਨ ਆਨੰਦ ਬਢਾਯੋ।
ਘਰ ਘਰ ਹੋਤ ਕੁਲਾਹਲ ਭਾਰੀ। ਗਾਵਤ ਗੀਤ ਬਜਾਵਤ ਤਾਰੀ। ੪।

ਚਾਚਰ ਮਤੀ ਨਾਮ ਤ੍ਰਿਯ ਤਾ ਕੌ। ਅਤਿ ਸੁੰਦਰ ਬਿਧ ਬਪੁ ਕਿਯ ਵਾ ਕੋ।
ਮਾਨੀ ਸੈਨ ਨ੍ਰਿਪਤ ਕੋ ਨਾਮਾ। ਚਾਚਰ ਮਤੀ ਜਵਨ ਕੀ ਬਾਮਾ। ੫।

ਰੂਪਵੰਤ ਨਟ ਤਵਨ ਨਿਹਾਰਿਯੋ। ਮਦਨ ਤਬੈ ਤਨ ਬਿਸਿਖ ਪ੍ਰਹਾਰਿਯੋ।
ਮਨ ਕ੍ਰਮ ਬਚ ਕਰਿ ਕੈ ਬਸਿ ਭਈ। ਜਾਨੁਕ ਦਾਸ ਮੋਲ ਕੀ ਲਈ। ੬।

*ਦੋਹਰਾ*

ਘਰ ਘਰ ਚਾਚਰਿ ਖੇਲਹੀ ਘਰ ਘਰ ਗੈਯਹਿ ਗੀਤ।
ਘਰ ਘਰ ਹੋਤ ਮ੍ਰਿਦੰਗ ਧੁਨ ਘਰ ਘਰ ਨਚਤ ਸੰਗੀਤ। ੭।
ਤਿਹ ਠਾ ਏਕ ਪ੍ਰਬੀਨ ਨਟ ਸਭ ਨਟੂਅਨ ਕੋ ਰਾਇ।
ਮਦਨ ਛਪਾਏ ਕਾਢੀਐ ਮਦਨ ਕਿ ਨਵਰੰਗ ਰਾਇ। ੮।

*ਦੋਹਰਾ*

ਰਾਜੇ ਨੇ ਉਸ ਦੇ ਬੋਲ ਸੁਣ ਕੇ ਗੁਜਰ ਨੂੰ ਬੁਲਾਇਆ ਅਤੇ ਉਸ ਨੂੰ ਬੰਨ੍ਹ ਕੇ ਨਦੀ ਵਿਚ ਰੁੜ੍ਹਵਾ ਦਿੱਤਾ।੨੨। (ਗੁਜਰ ਨੇ ਉਸ ਇਸਤਰੀ ਦੇ) ਪ੍ਰਾਣ ਬਚਾਏ, ਸੁਖ ਦਿੱਤਾ ਅਤੇ ਯਮਰਾਜ ਤੋਂ ਬਚਾ ਲਿਆ। ਪਰ ਰਾਜੇ ਦੇ ਪਿਆਰ ਲਈ (ਉਸ ਇਸਤਰੀ ਨੇ) ਅਜਿਹਾ ਚਰਿਤ੍ਰ ਵਿਖਾ ਕੇ ਉਸ (ਗੁਜਰ) ਨੂੰ ਮਰਵਾ ਦਿੱਤਾ।੨੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਉਨੱਤੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯। ੫੭੭। ਚਲਦਾ।*

*ਚੌਪਈ*

ਚਿਤ੍ਰ ਸਿੰਘ (ਰਾਜੇ) ਨੇ ਮੰਤ੍ਰੀ ਨੂੰ ਕਿਹਾ ਕਿ ਮੇਰੇ ਤੋਂ ਸਾਰੀ ਮਾੜੀ ਕ੍ਰਿਆ (ਕਰਮ) ਕਰਨੋ ਰਹਿ ਗਈ ਹੈ (ਅਰਥਾਤ੍ ਛਡ ਦਿੱਤੀ ਹੈ)। ਤੂੰ ਜੋ ਮੈਨੂੰ ਬੋਲ ਕਹੇ ਹਨ ਮਾਨੋ ਕੰਨਾਂ ਵਿਚ ਅੰਮ੍ਰਿਤ ਭਰ ਦਿੱਤਾ ਹੋਵੇ।੧।

*ਦੋਹਰਾ*

ਹੇ ਮਨ, ਬਚਨ ਅਤੇ ਕਰਮ ਕਰ ਕੇ ਚੰਗੇ ਵਜ਼ੀਰ! ਮੇਰੀ ਤੈਨੂੰ ਇਹੀ ਬੇਨਤੀ ਹੈ ਕਿ ਜਿਹੜੇ ਕੁਝ ਚਰਿਤ੍ਰ ਇਸਤਰੀਆਂ ਕਰਦੀਆਂ ਹਨ, ਉਹ ਮੈਨੂੰ ਸਾਰੇ ਦਸ ਦਿਓ। ੨। (ਮੰਤ੍ਰੀ ਨੇ ਕਿਹਾ-) ਇਕ ਕਾਣਾ ਰਾਜਾ ਹੁੰਦਾ ਸੀ ਅਤੇ ਉਸ ਦੀ ਮਾੜੇ ਆਚਰਨ ਵਾਲੀ ਇਸਤਰੀ ਸੀ। ਉਸ ਨੇ ਰਾਜੇ ਦੀਆਂ ਅੱਖਾਂ ਵਿਚ ਗੁਲਾਲ ਪਾ ਕੇ ਯਾਰ ਨਾਲ ਰਮਣ ਕੀਤਾ ਸੀ।੩।

*ਚੌਪਈ*

ਜਦੋਂ ਫਗਣ ਦਾ ਮਹੀਨਾ ਆਇਆ ਤਾਂ ਮਰਦਾਂ ਅਤੇ ਔਰਤਾਂ ਨੇ (ਆਪਣੇ ਮਨ ਵਿਚ) ਆਨੰਦ ਵਧਾਇਆ। ਘਰ ਘਰ ਵਿਚ ਖ਼ੂਬ ਰੌਲਾ ਪੈਣ ਲਗਾ ਅਤੇ (ਲੋਕੀਂ) ਤਾੜੀਆਂ ਵਜਾ ਕੇ ਗੀਤ ਗਾਉਣ ਲਗੇ।੪।

ਉਸ ਦੀ ਇਸਤਰੀ ਦਾ ਨਾਂ ਚਾਚਰ ਮਤੀ ਸੀ। ਉਸ ਦਾ ਸ਼ਰੀਰ ਵਿਧਾਤਾ ਨੇ ਬਹੁਤ ਸੁੰਦਰ ਬਣਾਇਆ ਸੀ। ਰਾਜੇ ਦਾ ਨਾਂ ਮਾਨੀ ਸੈਨ ਸੀ ਜਿਸ ਦੀ ਚਾਚਰ ਮਤੀ ਇਸਤਰੀ ਸੀ।੫।

ਉਸ ਨੇ ਇਕ ਰੂਪਵਾਨ ਨਟ ਨੂੰ ਵੇਖਿਆ। ਤਦੋਂ ਕਾਮ ਦੇਵ ਨੇ ਉਸ ਨੂੰ ਬਾਣ ਮਾਰਿਆ। (ਉਹ) ਮਨ, ਬਚਨ ਅਤੇ ਕਰਮ ਕਰ ਕੇ (ਉਸ ਦੇ) ਵਸ ਵਿਚ ਹੋ ਗਈ, ਮਾਨੋ ਮੁਲ ਲਈ ਹੋਈ ਦਾਸੀ ਹੋਵੇ।੬।

*ਦੋਹਰਾ*

ਘਰ ਘਰ ਵਿਚ ਫਾਗ (ਹੋਲੀ) ਖੇਡੀ ਜਾ ਰਹੀ ਸੀ ਅਤੇ ਘਰ ਘਰ ਵਿਚ ਗੀਤ ਗਾਏ ਜਾ ਰਹੇ ਸਨ। ਘਰ ਘਰ ਵਿਚ ਮ੍ਰਿਦੰਗ ਦੀ ਧੁਨ ਹੋ ਰਹੀ ਸੀ ਅਤੇ ਘਰ ਘਰ ਵਿਚ ਸੰਗੀਤ ਉਤੇ ਨਾਚ ਹੋ ਰਿਹਾ ਸੀ।੭। ਉਥੇ ਇਕ ਪ੍ਰਬੀਨ ਨਟ ਵੀ ਸੀ ਜੋ ਸਭ ਨਟਾਂ ਦਾ ਰਾਜਾ ਸੀ (ਭਾਵ੍ ਸ਼ਿਰੋਮਣੀ ਸੀ)। ਮਦਨ ਨੂੰ ਲੁਕਾਓ (ਅਤੇ ਉਸ ਨੂੰ) ਕਢ ਲਵੋ (ਇਸ ਤਰ੍ਹਾਂ ਦਾ ਮਾਨੋ ਕਾਮ ਦੇਵ ਦਾ ਹੀ ਸਰੂਪ ਸੀ)। (ਉਸ ਦਾ ਨਾਂ) ਨਵਰੰਗ ਰਾਇ ਸੀ।੮।

*ਚੌਪਈ*

ਚਾਚਰ ਪਰੀ ਨਗਰ ਮੈ ਭਾਰੀ। ਗਾਵਤ ਗੀਤ ਸਭੈ ਨਰ ਨਾਰੀ।
ਨਵਲਾਸਿਨ ਹਾਥਨ ਲਹਕਾਵੈ। ਚਤੁਰਨ ਕੇ ਚਤੁਰਾ ਤਨ ਲਾਵੈ। ੯।

*ਦੋਹਰਾ*

ਘਰ ਘਰ ਚਾਚਰ ਗਾਵਹੀ ਘਰ ਘਰ ਬਜਤ ਮ੍ਰਿਦੰਗ।
ਹਰਿ ਦਰ ਰਾਗ ਅਲਾਪਿਯਤ ਘਰ ਘਰ ਬਜਤ ਮੁਚੰਗ। ੧੦।
ਘਰ ਘਰ ਅਬਲਾ ਗਾਵਹੀ ਮਿਲਿ ਮਿਲਿ ਗੀਤ ਬਚਿਤ੍ਰ।
ਮੁਰਲੀ ਮੁਰਜ ਮ੍ਰਿਦੰਗ ਧੁਨ ਜਹ ਤਹ ਬਜਤ ਬਜਿਤ੍ਰ। ੧੧।

*ਚੌਪਈ*

ਨਰ ਨਾਰਿਨ ਮਿਲ ਖੇਲ ਰਚਾਯੋ। ਫੂਲ ਪਾਨ ਕੈਫਾਨ ਮੰਗਾਯੋ।
ਦੁਹੂੰ ਓਰ ਨਵਲਾਸਿਨ ਮਾਰੈ। ਮਧੁਰ ਮਧੁਰ ਧੁਨਿ ਗੀਤ ਉਚਾਰੈ। ੧੨।

*ਦੋਹਰਾ*

ਛੈਲ ਛਬੀਲੀ ਖੇਲ ਹੀ ਨਰ ਨਾਰਿਨ ਕੀ ਭੀਰ।
ਜਿਤ ਜਿਤ ਦ੍ਰਿਸਟ ਪਸਾਰਿਯੈ ਤਿਤਹਿ ਕਿਸਰਿਯਾ ਚੀਰ। ੧੩।
ਘਰ ਘਰ ਚਾਚਰ ਖੇਲੀਯਹਿ ਹਸਿ ਹਸਿ ਗੈਯਹਿ ਗੀਤ।
ਘਰ ਘਰ ਹੋਤ ਮ੍ਰਿਦੰਗ ਧੁਨਿ ਘਰ ਘਰ ਨਚਤ ਸੰਗੀਤ। ੧੪।
ਨਿਰਖਿ ਰੂਪ ਤਾ ਕੋ ਸਕਲ ਉਰਝਿ ਰਹਿਯੋ ਸੁ ਕੁਮਾਰ।
ਰਾਨੀ ਹੂੰ ਚਟਪਟ ਅਟਕ ਨਟ ਸੋ ਕਿਯੋ ਪ੍ਯਾਰ। ੧੫।

ਖੇਲਤ ਫਾਗੁ ਬਚਿਤ੍ਰ ਗਤਿ ਨਰ ਨਾਰੀ ਸੁਖ ਪਾਇ।
ਅਲਤਾ ਕੀ ਆਂਧੀ ਚਲੀ ਮਨੁਖ ਨ ਨਿਰਖ੍ਯੋ ਜਾਇ। ੧੬।
ਕ੍ਰਮ ਕ੍ਰਮ ਬਜੈ ਬਜੰਤ੍ਰ ਬਹੁ ਰੁਨ ਝੁਨ ਮੁਰਲਿ ਮੁਚੰਗ।
ਝਿਮਿ ਝਿਮਿ ਬਰਸਿਯੋ ਨੇਹ ਰਸ ਦ੍ਰਿਮ ਦ੍ਰਿਮ ਦਯਾ ਮ੍ਰਿਦੰਗ। ੧੭।

*ਚੌਪਈ*

ਅਲਤਾ ਸਾਥ ਭਯੋ ਅੰਧਯਾਰੋ। ਦ੍ਰਿਸਟਿ ਪਰਤ ਨਹਿ ਹਾਥ ਪਸਾਰੋ।
ਰਾਨੀ ਪਤਿ ਅੰਬੀਰ ਦ੍ਰਿਗ ਪਾਰਾ। ਜਾਨੁਕ ਨ੍ਰਿਪਹਿ ਅੰਧ ਕੈ ਡਾਰਾ। ੧੮।

*ਦੋਹਰਾ*

ਏਕ ਆਖਿ ਕਾਨਾ ਹੁਤੋ ਦੁਤਿਯੋ ਪਰਾ ਅੰਬੀਰ।
ਗਿਰਿਯੋ ਅੰਧ ਜਿਮਿ ਹ੍ਵੈ ਨ੍ਰਿਪਤਿ ਦ੍ਰਿਗ ਜੁਤ ਭਯੋ ਅਸੀਰ। ੧੯।
ਰਾਨੀ ਨਵਰੰਗ ਰਾਇ ਕੌ ਤਬ ਹੀ ਲਿਯਾ ਬੁਲਾਇ।
ਆਲਿੰਗਨ ਚੁੰਬਨ ਕਰੇ ਦ੍ਰਿੜ ਰਤਿ ਕਰੀ ਮਚਾਇ। ੨੦।

*ਚੌਪਈ*

ਨਗਰ ਵਿਚ ਹੋਲੀ ਦੀ ਖੇਡ ਦੀ ਧੁੰਮ ਮਚ ਗਈ। ਸਾਰੇ ਨਰ ਨਾਰੀਆਂ ਗੀਤ ਗਾ ਰਹੇ ਸਨ। (ਨੌਜਵਾਨ ਇਸਤਰੀਆਂ ਦੇ) ਹੱਥਾਂ ਵਿਚ ਫੁਲਾਂ ਦੀਆਂ ਛਟੀਆਂ ਲਟਕ (ਜਾਂ ਚਮਕ) ਰਹੀਆਂ ਹਨ ਅਤੇ ਚਤੁਰਾਂ ਨੂੰ ਚਤੁਰ ਇਸਤਰੀਆਂ ਮਾਰ ਰਹੀਆਂ ਹਨ।੯।

*ਦੋਹਰਾ*

ਘਰ ਘਰ ਵਿਚ ਹੋਲੀ ਦੇ ਗੀਤ ਗਾਏ ਜਾ ਰਹੇ ਹਨ ਅਤੇ ਘਰ ਘਰ ਵਿਚ ਮ੍ਰਿਦੰਗ ਵਜ ਰਹੇ ਹਨ। ਹਰ ਘਰ ਦੇ ਦੁਆਰ ਉਤੇ ਰਾਗ ਅਲਾਪਿਆ ਜਾ ਰਿਹਾ ਹੈ ਅਤੇ ਘਰ ਘਰ ਵਿਚ ਮਧੁਰ ਆਵਾਜ਼ ਵਾਲੇ ਵਾਜੇ ਵਜ ਰਹੇ ਹਨ।੧੦। ਘਰ ਘਰ ਵਿਚ ਇਸਤਰੀਆਂ ਮਿਲ ਕੇ ਵਿਚਿਤ੍ਰ ਗੀਤ ਗਾ ਰਹੀਆਂ ਹਨ। ਮੁਰਲੀ, ਮੁਰਜ ਮ੍ਰਿਦੰਗ ਆਦਿ ਵਾਜਿਆਂ ('ਬਜਿਤ੍ਰ') ਦੀ ਸੁੰਦਰ ਧੁਨ ਜਿਥੇ ਕਿਥੇ ਹੋ ਰਹੀ ਹੈ।੧੧।

*ਚੌਪਈ*

ਨਰ ਨਾਰੀਆਂ ਨੇ ਮਿਲ ਕੇ ਖੇਲ ਰਚਾਇਆ ਹੈ ਅਤੇ ਫੂਲ (ਪੋਸਤ ਦੇ ਡੋਡੇ ਜਾਂ ਅਫੀਮ ਦਾ ਰਸ), ਪਾਨ ਅਤੇ ਸ਼ਰਾਬ ਮੰਗਵਾਈ ਹੈ। ਦੋਹਾਂ ਪਾਸਿਆਂ ਤੋਂ (ਮੁਟਿਆਰਾਂ) ਛਟੀਆਂ ਮਾਰਦੀਆਂ ਹਨ ਅਤੇ ਮਧੁਰ ਮਧੁਰ ਗੀਤਾਂ ਦਾ ਉਚਾਰਨ ਕਰਦੀਆਂ ਹਨ।੧੨।

*ਦੋਹਰਾ*

ਸੁੰਦਰ ਮੁਟਿਆਰਾਂ ਦੀ ਖੇਡ ਵਿਚ ਨਰ ਨਾਰੀਆਂ ਦੀ ਭੀੜ ਲਗੀ ਹੋਈ ਸੀ। ਜਿਧਰ ਜਿਧਰ ਵੀ ਨਜ਼ਰ ਮਾਰੀਏ, ਉਧਰ ਉਧਰ ਹੀ ਪੀਲੇ ਰੰਗ ਦੇ ਬਸਤ੍ਰ ਦਿਸਦੇ ਸਨ।੧੩। ਘਰ ਘਰ ਵਿਚ ਹੋਲੀ ਖੇਡੀ ਜਾ ਰਹੀ ਸੀ ਅਤੇ ਹਸ ਹਸ ਕੇ ਗੀਤ ਗਾਏ ਜਾ ਰਹੇ ਸਨ। ਘਰ ਘਰ ਵਿਚ ਮ੍ਰਿਦੰਗ ਦੀ ਧੁਨ ਹੋ ਰਹੀ ਸੀ ਅਤੇ ਘਰ ਘਰ ਵਿਚ ਸੰਗੀਤ ਉਤੇ ਨਾਚ ਹੋ ਰਿਹਾ ਸੀ। ੧੪। ਉਸ (ਰਾਣੀ) ਦੇ ਰੂਪ ਨੂੰ ਵੇਖ ਕੇ ਉਹ ਨੌਜਵਾਨ ਉਲਝਿਆ ਪਿਆ ਸੀ। ਰਾਣੀ ਵੀ ਝਟਪਟ ਉਸ ਨਟ ਨਾਲ ਅਟਕ ਗਈ ਅਤੇ ਪ੍ਰੇਮ ਕਰਨ ਲਗੀ।੧੫।

ਵਿਚਿਤ੍ਰ ਸਰੂਪ ਵਾਲੀ ਹੋਲੀ ਨੂੰ ਖੇਡਦੇ ਹੋਇਆਂ ਨਰ ਨਾਰੀਆਂ ਬਹੁਤ ਸੁਖ ਪ੍ਰਾਪਤ ਕਰ ਰਹੀਆਂ ਸਨ। ਗੁਲਾਲ ਦੀ ਇਤਨੀ ਹਨੇਰੀ ਚਲੀ ਕਿ ਬੰਦੇ ਵੀ ਦਿਸਦੇ ਨਹੀਂ ਸਨ।੧੬। ਹੌਲੀ ਹੌਲੀ ਬਹੁਤ ਵਾਜੇ ਵਜ ਰਹੇ ਸਨ ਅਤੇ ਮੁਰਲੀ ਅਤੇ ਮੁਚੰਗ ਨੇ ਰੁਣ ਝੁਣ ਲਾਈ ਹੋਈ ਸੀ। ਪ੍ਰੇਮ ਰਸ ਦੀ ਹੌਲੀ ਹੌਲੀ ਬਰਖਾ ਹੋ ਰਹੀ ਸੀ ਅਤੇ ਦ੍ਰਿਮ ਦ੍ਰਿਮ ਦੀ ਆਵਾਜ਼ ਮ੍ਰਿਦੰਗ ਦੇ ਰਿਹਾ ਸੀ।੧੭।

*ਚੌਪਈ*

ਗੁਲਾਲ (ਦੇ ਸੁਟੇ ਜਾਣ ਕਾਰਨ) ਹਨੇਰਾ ਹੋ ਗਿਆ ਸੀ। ਹੱਥ ਪਸਾਰਿਆਂ ਵੀ ਨਜ਼ਰ ਨਹੀਂ ਸੀ ਆਉਂਦੇ। ਰਾਣੀ ਨੇ ਪਤੀ ਦੀਆਂ ਅੱਖਾਂ ਵਿਚ ਗੁਲਾਲ ਪਾ ਦਿੱਤਾ, ਮਾਨੋ ਰਾਜੇ ਨੂੰ ਅੰਨ੍ਹਾ ਕਰ ਦਿੱਤਾ ਹੋਵੇ।੧੮।

*ਦੋਹਰਾ*

(ਰਾਜਾ) ਇਕ ਅੱਖੋਂ ਕਾਣਾ ਸੀ, ਦੂਜੀ (ਅੱਖ) ਵਿਚ ਗੁਲਾਲ ਪੈ ਗਿਆ। ਅੱਖਾਂ ਦਾ ਕੈਦੀ ਬਣ ਕੇ ਅੰਨ੍ਹਾ ਹੋਇਆ ਰਾਜਾ ਧਰਤੀ ਉਤੇ ਡਿਗ ਪਿਆ।੧੯। ਰਾਣੀ ਨੇ ਨਵਰੰਗ ਰਾਇ ਨੂੰ ਉਸੇ ਵੇਲੇ ਬੁਲਾ ਲਿਆ ਅਤੇ ਛਾਤੀ ਨਾਲ ਲਾ ਕੇ ਅਤੇ ਚੁੰਮ ਕੇ ਚੰਗੀ ਤਰ੍ਹਾਂ ਕਾਮ-ਕ੍ਰੀੜਾ ਕੀਤੀ।੨੦।

ਜਬ ਲਗਿ ਨ੍ਰਿਪ ਦ੍ਰਿਗ ਪੋਛਿ ਕਰਿ ਦੇਖਨ ਲਗ੍ਯੋ ਬਨਾਇ।
ਤਬ ਲਗਿ ਰਾਨੀ ਮਾਨਿ ਰਤਿ ਨਟੂਆ ਦਿਯਾ ਉਠਾਇ। ੨੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੦। ੫੯੮। ਅਫਜੂੰ।*

*ਦੋਹਰਾ*

ਬਹੁਰਿ ਰਾਵ ਐਸੇ ਕਹਾ ਬਿਹਸ ਸੁ ਮੰਤ੍ਰੀ ਸੰਗ।
ਚਰਿਤ ਚਤੁਰ ਚਤੁਰਾਨ ਕੇ ਮੋ ਸੌ ਕਹੌ ਪ੍ਰਸੰਗ। ੧।

*ਚੌਪਈ*

ਏਕ ਬਨਿਕ ਕੀ ਬਾਲ ਬਖਾਨਿਯ। ਅਧਿਕ ਦਰਬੁ ਜਿਹ ਧਾਮ ਪ੍ਰਮਾਨਿਯ।
ਤਿਨਿਕ ਪੁਰਖ ਸੌ ਹੇਤੁ ਲਗਾਯੋ। ਭੋਗ ਕਾਜ ਗਹਿ ਗ੍ਰੇਹ ਮੰਗਾਯੋ। ੨।

*ਦੋਹਰਾ*

ਮਾਨ ਮੰਜਰੀ ਸਾਹੁ ਕੀ ਬਨਿਤਾ ਸੁੰਦਰ ਦੇਹ।
ਬਿਦ੍ਯਾਨਿਧਿ ਇਕ ਬਾਲ ਸੌ ਅਧਿਕ ਬਢਾਯੋ ਨੇਹ। ੩।

*ਚੌਪਈ*

ਤਬ ਤਾ ਸੌ ਤ੍ਰਿਯ ਬਚਨ ਉਚਾਰੇ। ਆਜੁ ਭਜਹੁ ਮੁਹਿ ਆਨਿ ਪ੍ਯਾਰੇ।
ਤਿਨ ਵਾ ਤ੍ਰਿਯ ਸੌ ਭੋਗ ਨ ਕਰਿਯੋ। ਰਾਮ ਨਾਮ ਲੈ ਉਰ ਮੈ ਧਰਿਯੋ। ੪।

*ਦੋਹਰਾ*

ਰਾਮ ਨਾਮ ਲੈ ਉਠਿ ਚਲਾ ਜਾਤ ਨਿਹਾਰਾ ਨਾਰਿ।
ਚੋਰ ਚੋਰ ਕਹਿ ਕੈ ਉਠੀ ਅਤਿ ਚਿਤ ਕੋਪ ਬਿਚਾਰ। ੫।
ਸੁਨਤ ਚੋਰ ਕੋ ਬਚ ਸ੍ਰਵਨ ਲੋਕ ਪਹੁੰਚੈ ਆਇ।
ਬੰਦਸਾਲ ਭੀਤਰ ਤਿਸੈ ਤਦਹੀ ਦਿਯਾ ਪਠਾਇ। ੬।
ਤਦ ਲੌ ਤ੍ਰਿਯ ਕੁਟਵਾਰ ਕੇ ਭਈ ਪੁਕਾਰੂ ਜਾਇ।
ਧਨ ਬਲ ਤੇ ਤਿਹ ਸਾਧ ਕਹ ਜਮਪੁਰਿ ਦਯੋ ਪਠਾਇ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਇਕਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੧। ੬੦੫। ਅਫਜੂੰ।*

*ਚੌਪਈ*

ਸੁਨਹੁ ਨ੍ਰਿਪਤਿ ਇਕ ਕਥਾ ਸੁਨਾਊ। ਤਾ ਤੇ ਤੁਮ ਕਹ ਅਧਿਕ ਰਿਝਾਊ।
ਦੇਸ ਪੰਜਾਬ ਏਕ ਬਰ ਨਾਰੀ। ਚੰਦ੍ਰ ਲਈ ਜਾ ਤੇ ਉਜਿਯਾਰੀ। ੧।

ਰਸ ਮੰਜਰੀ ਨਾਮ ਤਿਹ ਤ੍ਰਿਯ ਕੋ। ਨਿਰਖਿ ਪ੍ਰਭਾ ਲਾਗਤ ਸੁਖ ਜਿਯ ਕੋ।
ਤਾ ਕੋ ਨਾਥ ਬਿਦੇਸ ਸਿਧਾਰੋ। ਤਿਹ ਜਿਯ ਸੋਕ ਤਵਨ ਕੌ ਭਾਰੋ। ੨।

ਜਦ ਤਕ ਰਾਜਾ ਅੱਖਾਂ ਪੂੰਝ ਕੇ ਵੇਖਣ ਜੋਗਾ ਹੋਇਆ, ਤਦ ਤਕ ਰਾਣੀ ਨੇ ਰਤੀ-ਕ੍ਰੀੜਾ ਕਰ ਕੇ ਨਟ ਨੂੰ ਉਠਾ ਕੇ (ਭਜਾ ਦਿੱਤਾ)।੨੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਤੀਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੦। ੫੯੮। ਚਲਦਾ।*

*ਦੋਹਰਾ*

ਫਿਰ ਰਾਜੇ ਨੇ ਹਸ ਕੇ ਮੰਤ੍ਰੀ ਨੂੰ ਇਸ ਤਰ੍ਹਾਂ ਕਿਹਾ ਕਿ ਮੈਨੂੰ ਚਤੁਰ ਇਸਤਰੀਆਂ ਦੇ ਚਰਿਤ੍ਰ-ਪ੍ਰਸੰਗ ਦਸੋ।੧।

*ਚੌਪਈ*

(ਮੰਤ੍ਰੀ ਨੇ ਕਿਹਾ-) ਇਕ ਬਨੀਏ ਦੀ ਇਸਤਰੀ ਦਸੀਂਦੀ ਸੀ ਜਿਸ ਦੇ ਘਰ ਬਹੁਤ ਧਨ ਮੰਨਿਆ ਜਾਂਦਾ ਸੀ। ਉਸ ਨੇ ਇਕ ਪੁਰਖ ਨਾਲ ਪ੍ਰੇਮ ਪਾਲ ਲਿਆ। ਉਸ ਨੂੰ ਭੋਗ ਲਈ ਫੜ ਕੇ ਘਰ ਮੰਗਵਾਇਆ।੨।

*ਦੋਹਰਾ*

ਉਸ ਸ਼ਾਹੂਕਾਰ ਦੀ ਸੁੰਦਰ ਸ਼ਰੀਰ ਵਾਲੀ ਇਸਤਰੀ ਦਾ ਨਾਮ ਮਾਨ ਮੰਜਰੀ ਸੀ। (ਉਸ) ਇਸਤਰੀ ਨੇ ਬਿਦਿਆਨਿਧੀ ਨਾਂ ਦੇ ਇਕ ਵਿਅਕਤੀ ਨਾਲ ਪ੍ਰੇਮ ਵਧਾ ਲਿਆ।੩।

*ਚੌਪਈ*

ਤਦ ਉਸ ਇਸਤਰੀ ਨੇ ਉਸ ਨੂੰ ਕਿਹਾ ਅਜ ਪਿਆਰੇ ਮੇਰੇ ਨਾਲ ਆ ਕੇ ਸੰਯੋਗ ਕਰੋ। ਉਸ ਨੇ ਉਸ ਔਰਤ ਨਾਲ ਭੋਗ ਨ ਕੀਤਾ ਅਤੇ ਹਿਰਦੇ ਵਿਚ ਰਾਮ ਨਾਮ ਨੂੰ ਧਾਰ ਲਿਆ।੪।

*ਦੋਹਰਾ*

ਉਹ (ਆਦਮੀ) ਰਾਮ ਨਾਮ ਜਪਦਾ ਹੋਇਆ ਉਠ ਚਲਿਆ। (ਉਸ ਨੂੰ) ਜਾਂਦਿਆਂ ਹੋਇਆਂ ਇਸਤਰੀ ਨੇ ਵੇਖ ਲਿਆ। (ਉਹ ਇਸਤਰੀ) ਮਨ ਵਿਚ ਬਹੁਤ ਕ੍ਰੋਧ ਵਧਾ ਕੇ ਚੋਰ ਚੋਰ ਕਹਿਣ ਲਗੀ।੫। 'ਚੋਰ ਚੋਰ' ਦੇ ਸ਼ਬਦ ਕੰਨਾਂ ਨਾਲ ਸੁਣ ਕੇ ਲੋਕੀਂ ਉਥੇ ਪਹੁੰਚ ਗਏ। ਉਸ ਨੂੰ ਉਸੇ ਵੇਲ ਬੰਦੀਖਾਨੇ ਵਿਚ ਭੇਜ ਦਿੱਤਾ।੬। ਤਦ ਤਕ ਉਸ ਇਸਤਰੀ ਨੇ ਕੋਤਵਾਲ ਕੋਲ ਜਾ ਕੇ ਪੁਕਾਰ ਕੀਤੀ ਅਤੇ ਧਨ ਦੇ ਬਲ ਨਾਲ ਉਸ ਸਾਧ ਨੂੰ ਯਮਲੋਕ ਵਿਚ ਭਿਜਵਾ ਦਿੱਤਾ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕਤਵੀਏਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੧। ੬੦੫। ਚਲਦਾ।*

*ਚੌਪਈ*

ਹੇ ਰਾਜਨ! ਸੁਣੋ, (ਤੁਹਾਨੂੰ) ਇਕ ਕਥਾ ਸੁਣਾਉਂਦਾ ਹਾਂ ਅਤੇ ਉਸ ਨਾਲ ਤੁਹਾਡਾ ਮਨ ਬਹੁਤ ਪ੍ਰਸੰਨ ਕਰਦਾ ਹਾਂ। ਪੰਜਾਬ ਦੇਸ ਵਿਚ ਇਕ ਸੁੰਦਰ ਨਾਰੀ ਸੀ, ਜਿਸ ਤੋਂ ਚੰਦ੍ਰਮਾ ਨੇ ਰੌਸ਼ਨੀ ਲਈ ਸੀ।੧।

ਉਸ ਇਸਤਰੀ ਦਾ ਨਾਂ ਰਸ ਮੰਜਰੀ ਸੀ। (ਉਸ ਦੀ) ਸੁੰਦਰਤਾ ਨੂੰ ਵੇਖ ਕੇ ਮਨ ਖ਼ੁਸ਼ ਹੁੰਦਾ ਸੀ। (ਇਕ ਵਾਰ) ਉਸ ਦਾ ਪਤੀ ਵਿਦੇਸ਼ ਗਿਆ ਜਿਸ ਦਾ ਉਸ ਦੇ ਮਨ ਵਿਚ ਬਹੁਤ ਦੁਖ ਸੀ।੨।

*ਦੋਹਰਾ*

ਅਮਿਤ ਦਰਬ ਤਾ ਕੇ ਸਦਨ ਚੋਰਨ ਸੁਨੀ ਸੁਧਾਰਿ।
ਰੈਨਿ ਪਰੀ ਤਾ ਕੇ ਪਰੇ ਅਮਿਤ ਮਸਾਲੈ ਜਾਰਿ। ੩।

*ਚੌਪਈ*

ਚੋਰ ਆਵਤ ਅਤਿ ਨਾਰਿ ਨਿਹਾਰੇ। ਐਸ ਭਾਤਿ ਸੋ ਬਚਨ ਉਚਾਰੇ।
ਸੁਨੁ ਤਸਕਰ ਮੈ ਨਾਰਿ ਤਿਹਾਰੀ। ਅਪਨੀ ਜਾਨ ਕਰਹੁ ਰਖਵਾਰੀ। ੪।

*ਦੋਹਰਾ*

ਸਭ ਗ੍ਰਿਹ ਕੋ ਧਨੁ ਤੁਮ ਹਰਹੁ ਹਮਹੂੰ ਸੰਗ ਲੈ ਜਾਹੁ।
ਭਾਤਿ ਭਾਤਿ ਕੇ ਰੈਨਿ ਦਿਨ ਮੋ ਸੌ ਕੇਲ ਕਮਾਹੁ। ੫।
ਪ੍ਰਥਮ ਹਮਾਰੇ ਧਾਮ ਕੋ ਭੋਜਨ ਕਰਹੁ ਬਨਾਇ।
ਪਾਛੇ ਮੁਹਿ ਲੈ ਜਾਇਯਹੁ ਹ੍ਰਿਦੈ ਹਰਖ ਉਪਜਾਇ। ੬।

*ਚੌਪਈ*

ਚੋਰ ਕਹਿਯੋ ਤ੍ਰਿਯ ਭਲੀ ਉਚਾਰੀ। ਅਬ ਨਾਰੀ ਤੈ ਭਈ ਹਮਾਰੀ।
ਪ੍ਰਥਮ ਭਛ ਕੈ ਹਮਹਿ ਖਵਾਵਹੁ। ਤਾ ਪਾਛੇ ਮੁਰਿ ਨਾਰਿ ਕਹਾਵਹੁ। ੭।

*ਦੋਹਰਾ*

ਚੌਛਤਾ ਪਰ ਤਬ ਤਰੁਨਿ ਚੋਰਨ ਦਿਯੌ ਚਰਾਇ।
ਆਪਿ ਕਰਾਹੀ ਚਾਰਿ ਕੈ ਲੀਨੇ ਬਰੇ ਪਕਾਇ। ੮।

*ਚੌਪਈ*

ਚੋਰ ਮਹਲ ਪਰ ਦਏ ਚੜਾਈ। ਆਪੁ ਮਾਰਿ ਤਾਲੇ ਉਠਿ ਆਈ।
ਬੈਠਿ ਤੇਲ ਕੋ ਭੋਜ ਪਕਾਯੋ। ਅਧਿਕ ਬਿਖੈ ਭੇ ਤਾਹਿ ਮਿਲਾਯੋ। ੯।

*ਦੋਹਰਾ*

ਡਾਰਿ ਮਹੁਰਾ ਭੋਜ ਮੈ ਚੋਰਨ ਦਯੋ ਖਵਾਇ।
ਨਿਕਸਿ ਆਪਿ ਆਵਤ ਭਈ ਤਾਲੋ ਦ੍ਰਿੜ ਕਰਿ ਲਾਇ। ੧੦।

*ਚੌਪਈ*

ਹਸਿ ਹਸਿ ਬੈਨ ਚੋਰ ਸੋ ਕਹੈ। ਤਾ ਕੋ ਹਾਥ ਹਾਥ ਸੋ ਗਹੈ।
ਬਾਤਨ ਸੋ ਤਾ ਕੋ ਬਿਰਮਾਵੈ। ਬੈਠੀ ਆਪਿ ਤੇਲ ਅਵਟਾਵੈ। ੧੧।

*ਦੋਹਰਾ*

ਤੇਲ ਜਬੈ ਤਾਤੋ ਭਯੋ ਤਾ ਕੀ ਦ੍ਰਿਸਟਿ ਬਚਾਇ।
ਡਾਰਿ ਸੀਸ ਤਾ ਕੇ ਦਯੋ ਮਾਰਿਯੋ ਚੋਰ ਜਰਾਇ। ੧੨।
ਚੋਰ ਰਾਜ ਜਰਿ ਕੈ ਮਰਿਯੋ ਚੋਰ ਮਰਿਯੋ ਬਿਖੁ ਖਾਇ।
ਪ੍ਰਾਤ ਭਏ ਕੁਟਵਾਰ ਕੇ ਸਭ ਹੀ ਦਏ ਬੰਧਾਇ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਬਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੨। ੬੧੮। ਅਫਜੂੰ।*

*ਦੋਹਰਾ*

ਚੋਰਾਂ ਨੇ ਇਹ ਸੁਣ ਲਿਆ ਕਿ ਉਹ ਦੇ ਘਰ ਬਹੁਤ ਧਨ ਹੈ। ਰਾਤ ਪੈਣ ਤੇ ਉਹ ਬਹੁਤ ਸਾਰੀਆਂ ਮਸ਼ਾਲਾਂ ਬਾਲ ਕੇ ਉਸ ਦੇ ਘਰ ਆ ਪਏ।੩।

*ਚੌਪਈ*

ਜਦ ਚੋਰਾਂ ਨੂੰ ਆਉਂਦਿਆਂ ਇਸਤਰੀ ਨੇ ਚੰਗੀ ਤਰ੍ਹਾਂ ਵੇਖਿਆ ਤਾਂ ਇਸ ਤਰ੍ਹਾਂ ਕਹਿਣ ਲਗੀ ਹੇ ਚੋਰੋ! ਮੈਂ ਤੁਹਾਡੀ ਇਸਤਰੀ ਹਾਂ। ਆਪਣੀ ਜਾਣ ਕੇ ਮੇਰੀ ਰਾਖੀ ਕਰੋ।੪।

*ਦੋਹਰਾ*

ਘਰ ਦਾ ਸਾਰਾ ਧਨ ਤੁਸੀਂ ਹਰ ਲਵੋ ਅਤੇ ਮੈਨੂੰ ਵੀ ਨਾਲ ਲੈ ਜਾਓ ਅਤੇ ਦਿਨ ਰਾਤ ਭਾਂਤ ਭਾਂਤ ਦੀ ਮੇਰੇ ਨਾਲ ਕਾਮ-ਕ੍ਰੀੜਾ ਕਰੋ।੫। ਪਹਿਲਾਂ ਮੇਰੇ ਘਰ ਵਿਚ ਚੰਗੀ ਤਰ੍ਹਾਂ ਭੋਜਨ ਕਰੋ ਅਤੇ ਪਿਛੋਂ ਹਿਰਦੇ ਵਿਚ ਪ੍ਰਸੰਨ ਹੋ ਕੇ ਮੈਨੂੰ ਨਾਲ ਲੈ ਜਾਓ।੬।

*ਚੌਪਈ*

ਚੋਰਾਂ ਨੇ ਕਿਹਾ ਕਿ ਇਸਤਰੀ ਨੇ ਠੀਕ ਹੀ ਕਿਹਾ ਹੈ। ਹੁਣ ਤੋਂ ਇਹ ਸਾਡੀ ਇਸਤਰੀ ਹੋ ਗਈ ਹੈ। ਪਹਿਲਾਂ (ਸਾਨੂੰ) ਭੋਜਨ ਕਰਾਓ ਅਤੇ ਪਿਛੋਂ ਸਾਡੀ ਇਸਤਰੀ ਅਖਵਾਓ।੭।

*ਦੋਹਰਾ*

ਤਦ (ਉਸ) ਇਸਤਰੀ ਨੇ ਚੋਰਾਂ ਨੂੰ ਚੌਬਾਰੇ ਉਤੇ ਚੜ੍ਹਾ ਦਿੱਤਾ ਅਤੇ ਆਪ ਕੜਾਹੀ ਚੜ੍ਹਾ ਕੇ ਵੜੇ ਪਕਾ ਲਏ।੮।

*ਚੌਪਈ*

ਚੋਰਾਂ ਨੂੰ ਮਹਲ ਉਤੇ ਚੜ੍ਹਾ ਦਿੱਤਾ ਅਤੇ ਆਪ ਜੰਦਰਾ ਮਾਰ ਕੇ ਉਠ ਕੇ ਆ ਗਈ। ਬੈਠ ਕੇ ਤੇਲ ਵਿਚ ਭੋਜਨ ਤਿਆਰ ਕੀਤਾ ਅਤੇ ਉਸ ਵਿਚ ਬਹੁਤ ਜ਼ਹਿਰ ਮਿਲਾ ਦਿੱਤੀ।੯।

*ਦੋਹਰਾ*

ਭੋਜਨ ਵਿਚ ਜ਼ਹਿਰ ਮਿਲਾ ਕੇ ਚੋਰਾਂ ਨੂੰ ਖਵਾ ਦਿੱਤਾ ਅਤੇ ਆਪ ਚੰਗੀ ਤਰ੍ਹਾਂ ਤਾਲਾ ਲਗਾ ਕੇ ਨਿਕਲ ਆਈ।੧੦।

*ਚੌਪਈ*

ਉਹ ਚੋਰਾਂ ਦੇ (ਨਾਇਕ ਦੇ) ਹੱਥਾਂ ਨੂੰ ਹੱਥਾਂ ਨਾਲ ਪਕੜ ਕੇ ਹਸ ਹਸ ਕੇ ਕਹਿਣ ਲਗੀ। ਉਹ ਗੱਲਾਂ ਨਾਲ ਉਸ ਨੂੰ ਵਰਚਾਉਂਦੀ ਰਹੀ ਅਤੇ ਆਪ ਬੈਠੀ ਤੇਲ ਕਾਹੜਦੀ ਰਹੀ।੧੧।

*ਦੋਹਰਾ*

ਜਦ ਤੇਲ ਗਰਮ ਹੋ ਗਿਆ, ਤਾਂ ਉਸ ਦੀ ਦ੍ਰਿਸ਼ਟੀ ਬਚਾ ਕੇ ਉਸ ਦੇ ਸਿਰ ਵਿਚ ਪਾ ਦਿੱਤਾ (ਅਤੇ ਇਸ ਤਰ੍ਹਾਂ) ਚੋਰ ਨੂੰ ਸਾੜ ਕੇ ਮਾਰ ਦਿੱਤਾ। ੧੨। ਚੋਰਾਂ ਦਾ ਸਰਦਾਰ ਸੜ ਕੇ ਮਰ ਗਿਆ ਅਤੇ (ਬਾਕੀ) ਚੋਰ ਜ਼ਹਿਰ ਖਾ ਕੇ ਮਰ ਗਏ। ਸਵੇਰ ਹੋਣ ਤੇ ਕੋਤਵਾਲ (ਨੂੰ ਦਸ ਕੇ) ਸਭ ਨੂੰ ਬੰਨ੍ਹਵਾ ਦਿੱਤਾ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਬਤੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੨। ੬੧੮। ਚਲਦਾ।*

*ਚੌਪਈ*

ਉਤਰ ਦੇਸ ਰਾਵ ਇਕ ਕਹਿਯੈ। ਅਧਿਕ ਰੂਪ ਜਾ ਕੋ ਜਗ ਲਹਿਯੈ।
ਛਤ੍ਰ ਕੇਤੁ ਰਾਜਾ ਕੋ ਨਾਮਾ। ਨਿਰਖਿ ਥਕਿਤ ਰਹਈ ਜਿਹ ਬਾਮਾ। ੧।

ਛਤ੍ਰ ਮੰਜਰੀ ਨਾਮ ਤਵਨ ਕੋ। ਅਧਿਕ ਰੂਪ ਜਗ ਸੁਨਤ ਜਵਨ ਕੋ।
ਭਵਨ ਚਤੁਰ ਦਸ ਮਾਝਿ ਉਜਿਯਾਰੀ। ਰਾਜਾ ਛਤ੍ਰ ਕੇਤੁ ਕੀ ਨਾਰੀ। ੨।

ਛਤ੍ਰ ਮੰਜਰੀ ਤਾ ਕੀ ਪ੍ਯਾਰੀ। ਅੰਗ ਉਤੰਗ ਨ੍ਰਿਪਤਿ ਤੇ ਭਾਰੀ।
ਬਹੁਤ ਜਤਨ ਆਗਮ ਕੋ ਕਰੈ। ਕੈਸੇ ਰਾਜ ਹਮਾਰੋ ਸਰੈ। ੩।

ਕੰਨ੍ਯਾ ਹ੍ਵੈ ਤਾ ਕੇ ਮਰਿ ਜਾਹੀ। ਪੂਤ ਆਨਿ ਪ੍ਰਗਟੈ ਕੋਊ ਨਾਹੀ।
ਤ੍ਰਿਯ ਕੌ ਸੋਕ ਅਧਿਕ ਜਿਯ ਭਾਰੋ। ਚਰਿਤ ਏਕ ਤਿਯ ਚਿਤ ਬਿਚਾਰੋ। ੪।

ਸੁਤ ਬਿਨੁ ਤ੍ਰਿਯ ਚਿਤ ਚਿਤ ਬਿਚਾਰੀ। ਕ੍ਯੋ ਨ ਦੈਵ ਗਤਿ ਕਰੀ ਹਮਾਰੀ।
ਦਿਜ ਮੁਰਿ ਹਾਥ ਦਾਨ ਨਹਿ ਲੇਹੀ। ਗ੍ਰਿਹ ਕੇ ਲੋਗ ਉਰਾਂਭੇ ਦੇਹੀ। ੫।

ਤਾ ਤੇ ਦੁਰਾਚਾਰ ਕਛੁ ਕਰਿਯੈ। ਪੁਤ੍ਰ ਰਾਵ ਕੋ ਬਦਨ ਉਚਰਿਯੈ।
ਏਕ ਪੁਤ੍ਰ ਲੀਜੈ ਉਪਜਾਈ। ਨ੍ਰਿਪ ਕੋ ਕਵਨ ਨਿਰਖਿ ਹੈ ਆਈ। ੬।

ਸਵਤਿ ਏਕ ਤਿਹ ਨ੍ਰਿਪਤਿ ਬੁਲਾਈ। ਇਹ ਬ੍ਯਾਹਹੁ ਇਹ ਜਗਤ ਉਡਾਈ।
ਯੌ ਸੁਨਿ ਨਾਰਿ ਅਧਿਕ ਅਕੁਲਾਈ। ਸੇਵਕਾਨ ਸੌ ਦਰਬੁ ਲੁਟਾਈ। ੭।

*ਦੋਹਰਾ*

ਸਵਤਿ ਤ੍ਰਾਸ ਰਾਨੀ ਅਧਿਕ ਲੋਗਨ ਦਰਬੁ ਲੁਟਾਇ।
ਤੇ ਵਾ ਕੀ ਸਵਤਿਹ ਚਹੈ ਸਕੈ ਨ ਮੂਰਖ ਪਾਇ। ੮।

*ਚੌਪਈ*

ਲੋਗ ਸਵਤਿ ਤਾ ਕੀ ਕਹ ਚਹੈ। ਵਾ ਕੀ ਉਸਤਤਿ ਨ੍ਰਿਪ ਸੋ ਕਹੈ।
ਕਹੈ ਜੁ ਇਹ ਪ੍ਰਭੂ ਬਰੈ ਸੁ ਮਾਰੋ। ਅਧਿਕ ਟੂਕਰੋ ਚਲੈ ਹਮਾਰੋ। ੯।

ਸਵਤਿ ਤ੍ਰਾਸ ਅਤਿ ਤ੍ਰਿਯਹਿ ਦਿਖਾਵੈ। ਤਾ ਕੋ ਮੂੰਡ ਮੂੰਡ ਕਰਿ ਖਾਵੈ।
ਤਾ ਕਹ ਦਰਬੁ ਨ ਦੇਖਨ ਦੇਹੀ। ਲੂਟਿ ਕੂਟਿ ਬਾਹਰ ਤੇ ਲੇਹੀ। ੧੦।

ਪੁਨਿ ਤਿਹ ਮਿਲਿਹਿ ਸਵਤਿ ਸੌ ਜਾਈ। ਭਾਤਿ ਭਾਤਿ ਤਿਨ ਕਰਹਿ ਬਡਾਈ।
ਤੁਮ ਕਹ ਬਰਿ ਹੈ ਨ੍ਰਿਪਤਿ ਹਮਾਰੋ। ਹ੍ਵੈਹੈ ਅਧਿਕ ਪ੍ਰਤਾਪ ਤੁਮਾਰੋ। ੧੧।

*ਚੌਪਈ*

ਉੱਤਰ ਦੇਸ ਵਿਚ ਇਕ ਰਾਜਾ ਹੁੰਦਾ ਸੀ। ਉਸ ਦਾ ਜਗਤ ਵਿਚ ਬਹੁਤ ਸੁੰਦਰ ਰੂਪ ਮੰਨਿਆ ਜਾਂਦਾ ਸੀ। ਉਸ ਰਾਜੇ ਦਾ ਨਾਂ ਛਤ੍ਰ ਕੇਤੁ ਸੀ। ਉਸ ਦੀ ਇਸਤਰੀ (ਉਸ ਨੂੰ) ਵੇਖਦਿਆਂ ਰਜਦੀ ਨਹੀਂ ਸੀ।੧।

ਉਸ ਦਾ ਨਾਂ ਛਤ੍ਰ ਮੰਜਰੀ ਸੀ। ਉਸ ਦਾ ਰੂਪ ਵੀ ਜਗਤ ਵਿਚ ਬਹੁਤ ਸੁੰਦਰ ਦਸਿਆ ਜਾਂਦਾ ਸੀ। ਰਾਜਾ ਛਤ੍ਰ ਕੇਤੁ ਦੀ ਇਸਤਰੀ ਚੌਦਾਂ ਲੋਕਾਂ ਵਿਚ ਸੁੰਦਰ ਸਮਝੀ ਜਾਂਦੀ ਸੀ।੨।

ਛਤ੍ਰ ਮੰਜਰੀ ਉਸ ਨੂੰ ਬਹੁਤ ਪਿਆਰੀ ਸੀ। ਉਸ ਦੇ ਅੰਗ ਰਾਜੇ ਤੋਂ ਵੀ ਉਚੇ ਅਤੇ ਭਾਰੇ ਸਨ (ਅਰਥਾਤ੍ ਉਹ ਰਾਜੇ ਤੋਂ ਵੀ ਅਧਿਕ ਸੁੰਦਰ ਸੀ)। ਉਹ ਭਵਿਸ਼ ਬਾਰੇ ਬਹੁਤ ਯਤਨ ਕਰਦੀ ਸੀ ਕਿ ਕਿਵੇਂ ਸਾਡਾ ਰਾਜ ਸੰਵਰ ਜਾਏ (ਅਰਥਾਤ੍ ਉੱਨਤੀ ਕਰੇ)।੩।

ਉਸ ਦੇ ਕੰਨਿਆ ਜਨਮ ਲੈ ਕੇ ਮਰ ਜਾਂਦੀ ਸੀ ਅਤੇ ਪੁੱਤਰ ਕੋਈ ਪ੍ਰਗਟ ਨਹੀਂ ਸੀ ਹੋਇਆ। (ਉਸ) ਇਸਤਰੀ ਦੇ ਮਨ ਵਿਚ (ਇਹੀ) ਬਹੁਤ ਵੱਡਾ ਦੁਖ ਸੀ। (ਉਸ) ਇਸਤਰੀ ਨੇ ਮਨ ਵਿਚ ਇਕ ਚਰਿਤ੍ਰ ਵਿਚਾਰਿਆ।੪।

(ਉਹ) ਇਸਤਰੀ ਮਨ ਵਿਚ ਸੋਚਣ ਲਗੀ ਕਿ ਪੁੱਤਰ ਤੋਂ ਬਿਨਾ ਪਰਮਾਤਮਾ ਸਾਡੀ ਗਤੀ ਕਿਵੇਂ ਕਰੇਗਾ। ਮੇਰੇ ਹੱਥੋਂ ਬ੍ਰਾਹਮਣ ਦਾਨ ਨਹੀਂ ਲੈਣਗੇ ਅਤੇ ਘਰ ਦੇ ਲੋਕ ਉਲਾਂਭੇ ਦੇਣਗੇ।੫।

ਇਸ ਲਈ ਕੁਝ ਦੁਰਾਚਾਰ ਕਰ ਕੇ (ਪੁੱਤਰ ਪੈਦਾ ਕਰੀਏ) ਅਤੇ ਮੂੰਹ ਤੋਂ ਰਾਜੇ ਦਾ ਪੁੱਤਰ ਕਹਿ ਦੇਈਏ। ਇਕ ਪੁੱਤਰ ਪੈਦਾ ਕਰ ਲਈਏ। (ਇਹ) ਰਾਜੇ ਦਾ ਹੈ, ਕੌਣ ਆ ਕੇ ਵੇਖਣ ਲਗੇਗਾ।੬।

ਰਾਜੇ ਨੇ ਉਸ ਦੀ ਇਕ ਸੌਂਕਣ ਬੁਲਾ ਲਈ ਅਤੇ ਉਸ ਨੂੰ ਵਿਆਹਣ ਦੀ ਗੱਲ ਧੁਮਾ ਦਿੱਤੀ। ਇਹ ਸੁਣ ਕੇ ਇਸਤਰੀ ਬਹੁਤ ਵਿਆਕੁਲ ਹੋਈ ਅਤੇ ਸੇਵਕਾਂ ਨੂੰ ਧਨ ਲੁਟਾਉਣ ਲਗੀ।੭।

*ਦੋਹਰਾ*

ਸੌਂਕਣ ਦੇ ਡਰ ਕਰ ਕੇ ਰਾਣੀ ਨੇ ਲੋਕਾਂ ਨੂੰ ਜ਼ਿਆਦਾ ਧਨ ਲੁਟਾਉਣਾ ਸ਼ੁਰੂ ਕਰ ਦਿੱਤਾ। (ਪਰ) ਉਹ ਮੂਰਖ ਸਮਝ ਨ ਸਕੀ ਕਿ ਉਹ ਉਸ ਦੀ ਸੌਂਕਣ ਨੂੰ ਹੀ ਚਾਹੁੰਦੇ ਹਨ।੮।

*ਚੌਪਈ*

ਲੋਕੀਂ ਉਸ ਦੀ ਸੌਂਕਣ ਨੂੰ ਚਾਹੁੰਦੇ ਸਨ। ਉਸ ਦੀ ਉਸਤਤ ਰਾਜੇ ਪਾਸ ਕਰਦੇ ਸਨ। ਕਹਿੰਦੇ ਸਨ ਕਿ ਇਸ ਨੂੰ ਰਾਜਾ ਵਿਆਹ ਲਏ (ਅਤੇ ਉਸ ਨੂੰ) ਮਾਰ ਦੇਵੇ। (ਤਾਂ ਜੋ) ਚੰਗੀ ਤਰ੍ਹਾਂ ਸਾਡਾ ਅੰਨ ਪਾਣੀ ਚਲਦਾ ਰਹੇ।੯।

(ਇਕ ਸੇਵਕਾ) ਉਸ ਰਾਣੀ ਨੂੰ ਸੌਂਕਣ ਦਾ ਬਹੁਤ ਡਰ ਦਿਖਾਂਦੀ ਸੀ ਅਤੇ ਉਸ ਨੂੰ ਲੁਟ ਲੁਟ ਕੇ ਖਾਂਦੀ ਸੀ। ਉਸ ਨੂੰ ਧਨ ਦੇਖਣ ਨਹੀਂ ਸੀ ਦਿੰਦੀ, ਬਾਹਰੋਂ ਹੀ ਲੁਟ ਲੈਂਦੀ ਸੀ।੧੦।

ਫਿਰ ਉਹ ਸੌਂਕਣ ਨੂੰ ਜਾ ਕੇ ਮਿਲਦੀ। ਭਾਂਤ ਭਾਂਤ ਦੀ ਉਸ ਦੀ ਵਡਿਆਈ ਕਰਦੀ ਸੀ ਕਿ ਸਾਡਾ ਰਾਜਾ ਤੈਨੂੰ ਵਿਆਹ ਲਏਗਾ ਅਤੇ ਤੇਰਾ ਬਹੁਤ ਪ੍ਰਤਾਪ ਹੋਏਗਾ।੧੧।

ਯੌ ਕਹਿ ਕੈ ਤਾ ਕੌ ਧਨ ਲੂਟਹਿ। ਬਹੁਰਿ ਆਨਿ ਵਾ ਤ੍ਰਿਯਾ ਕਹ ਕੂਟਹਿ।
ਇਹ ਬਿਧ ਤ੍ਰਾਸ ਤਿਨੈ ਦਿਖਰਾਵੈ। ਦੁਹੂੰਅਨ ਮੂੰਡ ਮੂੰਡਿ ਕੈ ਖਾਵੈ। ੧੨।

*ਦੋਹਰਾ*

ਅਨਿਕ ਭਾਤਿ ਤਿਹ ਨ੍ਰਿਪਤਿ ਕੋ ਦੁਹੂੰਅਨ ਤ੍ਰਾਸ ਦਿਖਾਇ।
ਦਰਬੁ ਜੜਨਿ ਕੇ ਧਾਮ ਕੌ ਇਹ ਛਲ ਛਲਹਿ ਬਨਾਇ। ੧੩।

*ਚੌਪਈ*

ਸਵਤਿ ਤ੍ਰਾਸ ਜੜ ਦਰਬੁ ਲੁਟਾਵੈ। ਦੁਰਾਚਾਰ ਸੁਤ ਹੇਤ ਕਮਾਵੈ।
ਅਧਿਕ ਪ੍ਰੀਤਿ ਤਿਨ ਕੇ ਸੰਗ ਠਾਨੈ। ਮੂਰਖ ਨਾਰਿ ਭੇਦ ਨਹਿ ਜਾਨੈ। ੧੪।

*ਦੋਹਰਾ*

ਤੇ ਰਮਿ ਔਰਨ ਸੋ ਕਹੈ ਇਹ ਕੁਤਿਯਾ ਕਿਹ ਕਾਜ।
ਏਕ ਦਰਬੁ ਹਮੈ ਚਾਹਿਯੈ ਜੌ ਦੈ ਸ੍ਰੀ ਜਦੁਰਾਜ। ੧੫।

*ਚੌਪਈ*

ਯਹ ਸਭ ਭੇਦ ਨ੍ਰਿਪਤਿ ਜਿਯ ਜਾਨੈ। ਮੂਰਖ ਨਾਰਿ ਨ ਬਾਤ ਪਛਾਨੈ।
ਰਾਜਾ ਅਵਰ ਤ੍ਰਿਯਾਨ ਬੁਲਾਵੈ। ਭਾਤਿ ਭਾਤਿ ਕੇ ਭੋਗ ਕਮਾਵੈ। ੧੬।

*ਦੋਹਰਾ*

ਧ੍ਰਿਗ ਤਾ ਤ੍ਰਿਯ ਕਹ ਭਾਖਿਯੈ ਜਾ ਕਹ ਪਿਯ ਨ ਬੁਲਾਇ।
ਤਿਹ ਦੇਖਤ ਤ੍ਰਿਯ ਅਨਤ ਕੀ ਸੇਜ ਬਿਹਾਰਨ ਜਾਇ। ੧੭।

*ਚੌਪਈ*

ਮੂਰਖ ਨਾਰਿ ਭੇਦ ਨਹਿ ਪਾਵੈ। ਸਵਤਿ ਤ੍ਰਾਸ ਤੇ ਦਰਬੁ ਲੁਟਾਵੈ।
ਤੇ ਵਾ ਕੀ ਕਛੁ ਪ੍ਰੀਤਿ ਨ ਮਾਨੈ। ਨ੍ਰਿਪਤਿ ਭਏ ਕਛੁ ਔਰ ਬਖਾਨੈ। ੧੮।

*ਅੜਿਲ*

ਸੁਨੋ ਰਾਇ ਇਕ ਤ੍ਰਿਯਾ ਸੁਭ ਤਾਹਿ ਬੁਲਾਇਯੈ।
ਤਾ ਸੌ ਮੈਨ ਬਿਹਾਰ ਬਿਸੇਖ ਕਮਾਇਯੈ।
ਐਸੀ ਤ੍ਰਿਯ ਕਰ ਪਰੈ ਜਾਨ ਨਹਿ ਦੀਜਿਯੈ।
ਹੋ ਨਿਜੁ ਨਾਰੀ ਸੋ ਨੇਹੁ ਨ ਕਬਹੂੰ ਕੀਜਿਯੈ। ੧੯।

*ਚੌਪਈ*

ਭਲੌ ਵਹੈ ਜੋ ਭੋਗ ਕਮਾਵੈ। ਭਾਤਿ ਭਾਤਿ ਸੋ ਦਰਬੁ ਲੁਟਾਵੈ।
ਨਿਜੁ ਤ੍ਰਿਯ ਸਾਥ ਨ ਨੇਹ ਲਗੈਯੇ। ਜੋ ਜਿਤ ਜਗ ਆਪਨ ਨ ਕਹੈਯੈ। ੨੦।

ਇਸ ਤਰ੍ਹਾਂ ਕਹਿ ਕੇ ਉਸ ਦਾ ਧਨ ਲੁਟਦੀ ਸੀ ਅਤੇ ਫਿਰ ਆ ਕੇ ਰਾਣੀ ਤੋਂ (ਧਨ) ਖਿਚਦੀ ਸੀ। ਇਸ ਤਰ੍ਹਾਂ ਉਨ੍ਹਾਂ ਨੂੰ ਡਰ ਦਿੰਦੀ ਸੀ ਅਤੇ ਦੋਹਾਂ ਨੂੰ ਲੁਟ ਲੁਟ ਕੇ ਖਾਂਦੀ ਸੀ।੧੨।

*ਦੋਹਰਾ*

ਇਸ ਤਰ੍ਹਾਂ ਉਹ ਦੋਹਾਂ ਨੂੰ ਰਾਜੇ ਦਾ ਡਰ ਦਰਸਾਂਦੀ ਸੀ ਅਤੇ ਉਨ੍ਹਾਂ ਮੂਰਖਾਂ ਨੂੰ ਇਸ ਤਰ੍ਹਾਂ ਲੁਟ ਕੇ ਖਾਂਦੀ ਸੀ।੧੩।

*ਚੌਪਈ*

ਸੌਂਕਣ ਦੇ ਡਰੋਂ (ਉਹ) ਮੂਰਖ ਧਨ ਲੁਟਾਉਣ ਲਗੀ ਸੀ ਅਤੇ ਪੁੱਤਰ (ਦੀ ਪ੍ਰਾਪਤੀ) ਲਈ ਦੁਰਾਚਾਰ ਕਰਦੀ ਸੀ। ਉਨ੍ਹਾਂ (ਪ੍ਰੇਮੀਆਂ) ਨਾਲ ਅਧਿਕ ਪ੍ਰੀਤ ਕਰਦੀ ਸੀ, ਪਰ (ਉਹ) ਮੂਰਖ ਇਸਤਰੀ ਭੇਦ ਨੂੰ ਨਹੀਂ ਸਮਝਦੀ ਸੀ।੧੪।

*ਦੋਹਰਾ*

ਉਨ੍ਹਾਂ (ਪ੍ਰੇਮੀਆਂ) ਨਾਲ ਰਮਣ ਕਰਦੀ ਹੋਈ ਹੋਰਾਂ ਨੂੰ ਕਹਿੰਦੀ ਕਿ ਇਸ ਕੁੱਤੀ (ਨੂੰ ਠੀਕ ਕਰਨ) ਲਈ ਮੈਨੂੰ ਇਕ ਧਨ (ਪੁੱਤਰ) ਚਾਹੀਦਾ ਹੈ ਜੋ, ਹੇ ਭਗਵਾਨ! ਬਖ਼ਸ਼ ਦਿਓ।੧੫।

*ਚੌਪਈ*

ਇਸ ਸਾਰੇ ਭੇਦ ਨੂੰ ਰਾਜਾ ਮਨ ਵਿਚ ਸਮਝਦਾ ਸੀ, ਪਰ ਉਹ ਮੂਰਖ ਇਸ ਗੱਲ ਨੂੰ ਨਹੀਂ ਸਮਝਦੀ ਸੀ। ਰਾਜਾ ਹੋਰਨਾਂ ਔਰਤਾਂ ਨੂੰ ਬੁਲਾਉਂਦਾ ਸੀ ਅਤੇ (ਉਨ੍ਹਾਂ ਨਾਲ) ਭਾਂਤ ਭਾਂਤ ਦੇ ਭੋਗ ਕਰਦਾ ਸੀ।੧੬।

*ਦੋਹਰਾ*

ਉਸ ਇਸਤਰੀ ਨੂੰ ਧਿੱਕਾਰ ਹੈ ਜਿਸ ਨੂੰ ਪਤੀ (ਆਪਣੀ ਸੇਜ) ਉਤੇ ਨ ਬੁਲਾਏ। ਉਸ (ਪੁਰਸ਼ ਨੂੰ ਵੀ ਧਿੱਕਾਰ ਹੈ) ਜਿਸ ਦੀ ਇਸਤਰੀ ਹੋਰ ਦੀ ਸੇਜ ਉਤੇ ਰਮਣ ਕਰਨ ਲਈ ਜਾਏ।੧੭।

*ਚੌਪਈ*

ਉਹ ਮੂਰਖ ਇਸਤਰੀ ਭੇਦ ਨੂੰ ਨਹੀਂ ਸਮਝ ਰਹੀ ਸੀ। ਸੌਂਕਣ ਦੇ ਡਰ ਤੋਂ ਧਨ ਲੁਟਾ ਰਹੀ ਸੀ। ਉਹ ਉਸ ਦੀ ਕੋਈ ਪ੍ਰੀਤ ਨਹੀਂ ਮੰਨਦੀ ਸੀ ਅਤੇ ਰਾਜੇ ਪਾਸ ਕੁਝ ਹੋਰ ਹੀ ਜਾ ਕੇ ਦਸਦੀ ਸੀ।੧੮।

*ਅੜਿਲ*

ਹੇ ਰਾਜਨ! ਸੁਣੋ; ਇਕ ਬਹੁਤ ਚੰਗੀ ਇਸਤਰੀ ਹੈ, ਉਸ ਨੂੰ ਬੁਲਾਓ। ਉਸ ਨਾਲ ਬਹੁਤ ਤਰ੍ਹਾਂ ਦੀ ਕਾਮ-ਕ੍ਰੀੜਾ ਕਰੋ। ਅਜਿਹੀ ਇਸਤਰੀ ਜੇ ਹੱਥ ਲਗੇ ਤਾਂ ਜਾਣ ਨਹੀਂ ਦੇਣੀ ਚਾਹੀਦੀ ਅਤੇ ਆਪਣੀ ਨਾਰੀ ਨਾਲ ਕਦੇ ਪ੍ਰੇਮ ਨਹੀਂ ਕਰਨਾ ਚਾਹੀਦਾ।੧੯।

*ਚੌਪਈ*

ਉਹੀ ਚੰਗਾ ਹੈ ਜੋ ਭੋਗ ਕਰਦਾ ਹੈ ਅਤੇ ਤਰ੍ਹਾਂ ਤਰ੍ਹਾਂ ਨਾਲ ਧਨ ਲੁਟਾਉਂਦਾ ਹੈ। ਜਦ ਤਕ ਜਗਤ ਨੂੰ ਜਿਤ ਕੇ ਆਪਣਾ ਨਹੀਂ ਬਣਾ ਲਿਆ ਜਾਂਦਾ, ਤਦ ਤਕ ਆਪਣੀ ਇਸਤਰੀ ਨਾਲ ਪ੍ਰੇਮ ਨਹੀਂ ਕਰਨਾ ਚਾਹੀਦਾ।੨0।

*ਦੋਹਰਾ*

ਤੁਮ ਰਾਜਾ ਸਮ ਭਵਰ ਕੀ ਫੂਲੀ ਤ੍ਰਿਯਹਿ ਨਿਹਾਰਿ।
ਬਿਨੁ ਰਸ ਲੀਨੇ ਕ੍ਯੋ ਰਹੋ ਤ੍ਰਿਯ ਕੀ ਸੰਕ ਬਿਚਾਰਿ। ੨੧।

*ਚੌਪਈ*

ਜਿਹ ਤੁਮ ਚਾਹਹੁ ਤਿਸੈ ਲੈ ਆਵਹਿ। ਅਬ ਹੀ ਤੁਹਿ ਸੋ ਆਨਿ ਮਿਲਾਵਹਿ।
ਤਾ ਸੋ ਭੋਗ ਮਾਨਿ ਰੁਚਿ ਕੀਜੈ। ਮਧੁਰ ਬਚਨ ਸ੍ਰਵਨਨ ਸੁਨਿ ਲੀਜੈ। ੨੨।

ਯੌ ਰਾਜਾ ਸੋ ਬੈਨ ਸੁਨਾਵਹਿ। ਬਹੁਰਿ ਜਾਇ ਰਾਨੀਯਹਿ ਭੁਲਾਵਹਿ।
ਜੌ ਹਮ ਤੈ ਨਿਕਸਨ ਪ੍ਰਭੁ ਪਾਵੈ। ਅਨਿਕ ਤ੍ਰਿਯਨ ਸੋ ਭੋਗ ਕਮਾਵੈ। ੨੩।

*ਦੋਹਰਾ*

ਐਸ ਭਾਤਿ ਨਿਤ ਭ੍ਰਿਤਨ ਕੇ ਨਿਸਦਿਨ ਸੋਚ ਬਿਹਾਇ।
ਨ੍ਰਿਪਤਿ ਸਮਝਿ ਕਛੁ ਦੈ ਨਹੀ ਰਾਨੀ ਧਨਹਿ ਲੁਟਾਇ। ੨੪।

*ਚੌਪਈ*

ਨ੍ਰਿਪ ਇਕ ਦਿਨ ਰਾਨਿਯਹਿ ਬੁਲਾਯੋ। ਭਛ ਭੋਜ ਅਰੁ ਮਦਹਿ ਮੰਗਾਯੋ।
ਅਧਿਕ ਮਦਹਿ ਰਾਜਾ ਲੈ ਪਿਯੋ। ਥੋਰਿਕ ਸੋ ਰਾਨੀ ਤਿਨ ਲਿਯੋ। ੨੫।

ਨ੍ਰਿਪ ਕਹ ਭਯੋ ਮਦ੍ਯ ਮਦ ਭਾਰੋ। ਸੋਇ ਰਹਿਯੋ ਨਹਿ ਸੁਧਹਿ ਸੰਭਾਰੋ।
ਪਤਿ ਸੋਯੋ ਲਹਿ ਤ੍ਰਿਯ ਮਨ ਮਾਹੀ। ਭੇਦ ਅਭੇਦ ਪਛਾਨ੍ਯੋ ਨਾਹੀ। ੨੬।

*ਦੋਹਰਾ*

ਤ੍ਰਿਯ ਜਾਨ੍ਯੋ ਸੋਯੋ ਨ੍ਰਿਪਤਿ ਗਈ ਜਾਰਿ ਪਹਿ ਧਾਇ।
ਜਾਗਤ ਕੋ ਸੋਵਤ ਸਮਝਿ ਭੇਦ ਨ ਲਹਾ ਕੁਕਾਇ। ੨੭।

*ਚੌਪਈ*

ਰਾਨੀ ਗਈ ਭੂਪ ਤਬ ਜਾਗਿਯੋ। ਹ੍ਰਿਦੈ ਕੁਅਰਿ ਕੋ ਹਿਤ ਅਨੁਰਾਗਿਯੋ।
ਬਹੁਰੋ ਤਿਨ ਕੋ ਪਾਛੋ ਗਹਿਯੋ। ਕੇਲ ਕਮਾਤ ਸੁੰਨ੍ਯ ਗ੍ਰਿਹ ਲਹਿਯੋ। ੨੮।

*ਦੋਹਰਾ*

ਨਿਰਖ ਰਾਇ ਤ੍ਰਿਯ ਕੋ ਰਮਤ ਸਰ ਤਨਿ ਕਾਨ ਪ੍ਰਮਾਨ।
ਅਬ ਇਨ ਦੁਹੂੰਅਨ ਕੋ ਹਨੇ ਯੌ ਕਹਿ ਕਸੀ ਕਮਾਨ। ੨੯।

*ਚੌਪਈ*

ਬਹੁਰਿ ਨ੍ਰਿਪਤਿ ਕੇ ਯੌ ਮਨਿ ਆਈ। ਸੰਕਿ ਰਹਾ ਨਹਿ ਚੋਟ ਚਲਾਈ।
ਯਹ ਬਿਚਾਰ ਮਨ ਮਾਹਿ ਬਿਚਾਰਾ। ਜਾਰ ਸਹਿਤ ਤ੍ਰਿਯ ਕੌ ਨਹਿ ਮਾਰਾ। ੩0।

*ਦੋਹਰਾ*

ਹੇ ਰਾਜਨ! ਤੁਸੀਂ ਭੌਰੇ ਵਾਂਗ ਹੋ ਅਤੇ ਇਸਤਰੀਆਂ ਨੂੰ ਖਿੜੇ ਹੋਏ ਫੂਲ ਸਮਝੋ। (ਆਪਣੀ) ਇਸਤਰੀ ਦੀ ਸੰਗ ਨੂੰ ਤਿਆਗ ਕੇ ਬਿਨਾ ਰਸ ਲਏ ਕਿਉਂ ਰਿਹਾ ਜਾਏ।੨੧।

*ਚੌਪਈ*

ਜਿਸ ਨੂੰ ਤੁਸੀਂ ਚਾਹੁੰਦੇ ਹੋ, ਉਸੇ ਨੂੰ ਲੈ ਆਉਂਦੀ ਹਾਂ। ਹੁਣ ਹੀ ਤੁਹਾਨੂੰ ਆਣ ਮਿਲਾਉਂਦੀ ਹਾਂ। ਉਸ ਨਾਲ ਮਨ ਚਾਹੇ ਭੋਗ ਕਰੋ। ਇਹ ਮਿਠੇ ਬੋਲ ਕੰਨਾਂ ਨਾਲ ਸੁਣ ਲਵੋ।੨੨।

ਇਸ ਤਰ੍ਹਾਂ ਰਾਜੇ ਨਾਲ ਗੱਲਾਂ ਕਰਦੀ ਸੀ ਅਤੇ ਫਿਰ ਜਾ ਕੇ ਰਾਣੀਆਂ ਨੂੰ ਭੁਲੇਖੇ ਵਿਚ ਪਾਂਦੀ ਸੀ। ਜੇ ਰਾਜਾ (ਸਾਡੀ ਫਾਹੀ) ਤੋਂ ਨਿਕਲੇਗਾ, ਤਦ ਹੀ ਹੋਰ ਔਰਤਾਂ ਨਾਲ ਭੋਗ ਕਮਾਵੇਗਾ।੨੩।

*ਦੋਹਰਾ*

ਇਸ ਤਰ੍ਹਾਂ ਰਾਜੇ ਦੇ ਨੌਕਰ ਰਾਤ ਦਿਨ ਇਹੀ ਸੋਚਦੇ ਰਹਿੰਦੇ ਕਿ ਰਾਜਾ (ਅਜ ਕਲ) ਸਮਝ ਕੇ ਕੁਝ ਨਹੀਂ ਦਿੰਦਾ, ਪਰ ਰਾਣੀ ਧਨ ਲੁਟਾ ਰਹੀ ਹੈ।੨੪।

*ਚੌਪਈ*

ਰਾਜੇ ਨੇ ਇਕ ਦਿਨ ਰਾਣੀ ਨੂੰ ਬੁਲਾਇਆ ਅਤੇ ਖਾਣ ਲਈ ਭੋਜਨ ਅਤੇ ਸ਼ਰਾਬ ਮੰਗਵਾਈ। ਰਾਜੇ ਨੇ ਬਹੁਤ ਸਾਰੀ ਸ਼ਰਾਬ ਪੀ ਲਈ, ਥੋੜੀ ਜਿਹੀ ਰਾਣੀ ਨੇ ਵੀ ਪੀ ਲਈ।੨੫।

ਰਾਜਾ ਸ਼ਰਾਬ ਪੀ ਕੇ ਬੇਹੋਸ਼ ਹੋ ਗਿਆ ਅਤੇ ਬੇਸੁਰਤ ਹੋ ਕੇ ਸੌਂ ਗਿਆ। ਪਤੀ ਨੂੰ ਸੁਤਾ ਵੇਖ ਕੇ ਇਸਤਰੀ ਨੇ ਮਨ ਵਿਚ ਭੇਦ ਅਭੇਦ ਦੀ ਪਛਾਣ ਨ ਕੀਤੀ।੨੬।

*ਦੋਹਰਾ*

ਇਸਤਰੀ ਨੇ ਰਾਜੇ ਨੂੰ ਸੁੱਤਾ ਹੋਇਆ ਜਾਣ ਕੇ (ਤੁਰਤ) ਯਾਰ ਕੋਲ ਚਲੀ ਗਈ। ਜਾਗਦੇ ਨੂੰ ਸੁੱਤਾ ਹੋਇਆ ਸਮਝ ਕੇ ਉਸ ਖੋਟੇ ਚਰਿਤ੍ਰ ਵਾਲੀ (ਰਾਣੀ) ਨੇ ਭੇਦ ਨੂੰ ਬਿਲਕੁਲ ਨ ਸਮਝਿਆ।੨੭।

*ਚੌਪਈ*

(ਜਦੋਂ) ਰਾਣੀ ਗਈ ਤਾਂ ਰਾਜਾ ਜਾਗ ਗਿਆ ਅਤੇ ਹਿਰਦੇ ਵਿਚ ਰਾਣੀ ਲਈ ਪ੍ਰੀਤ ਪੈਦਾ ਹੋ ਗਈ। ਫਿਰ ਉਸ ਦੇ ਪਿਛੇ ਗਿਆ ਅਤੇ ਉਸ ਨੂੰ ਸੁੰਨੇ ਘਰ ਵਿਚ ਕਾਮ-ਕ੍ਰੀੜਾ ਕਰਦਿਆਂ ਵੇਖ ਲਿਆ।੨੮।

*ਦੋਹਰਾ*

ਰਾਜੇ ਨੇ ਇਸਤਰੀ ਨੂੰ ਰਮਣ ਕਰਦਿਆਂ ਵੇਖ ਕੇ ਬਾਣ ਨੂੰ ਕੰਨ ਤਕ ਖਿਚਿਆ ਅਤੇ ਇਹ ਸੋਚ ਕੇ ਕਮਾਨ ਨੂੰ ਕਸ ਲਿਆ ਕਿ ਹੁਣੇ ਇਨ੍ਹਾਂ ਦੋਹਾਂ ਨੂੰ ਮਾਰ ਦਿਆਂ।੨੯।

*ਚੌਪਈ*

ਫਿਰ ਰਾਜੇ ਦੇ ਮਨ ਵਿਚ ਇਹ ਗੱਲ ਆਈ ਅਤੇ ਸ਼ੰਕਾ ਕਾਰਨ ਬਾਣ ਨ ਚਲਾਇਆ। ਉਸ ਨੇ ਮਨ ਵਿਚ ਇਹ ਵਿਚਾਰ ਕੀਤਾ ਅਤੇ ਯਾਰ ਸਹਿਤ ਇਸਤਰੀ ਨੂੰ ਨ ਮਾਰਿਆ।੩0।

*ਦੋਹਰਾ*

ਜੌ ਇਨ ਕਹ ਅਬ ਮਾਰਿ ਹੌ ਇਮਿ ਬਾਹਰਿ ਉਡਿ ਜਾਇ।
ਆਨ ਪੁਰਖ ਸੌ ਗਹਿ ਤ੍ਰਿਯਾ ਜਮ ਪੁਰ ਦਈ ਪਠਾਇ। ੩੧।

*ਚੌਪਈ*

ਤਿਨ ਦੁਹੂੰਅਨ ਨਹਿ ਬਾਨ ਚਲਾਯੋ। ਤਹ ਤੇ ਉਲਟਿ ਬਹੁਰਿ ਘਰ ਆਯੋ।
ਹ੍ਰਿਦੈ ਮਤੀ ਸੌ ਭੋਗ ਕਮਾਨੋ। ਪੌਢਿ ਰਹਾ ਸੋਵਤ ਸੋ ਜਾਨੋ। ੩੨।

ਤ੍ਰਿਯ ਆਈ ਤਾ ਸੌ ਰਤਿ ਕਰਿ ਕੈ। ਅਧਿਕ ਚਿਤ ਕੇ ਭੀਤਰ ਡਰਿ ਕੈ।
ਪੌਢਿ ਰਹੀ ਤ੍ਯੋ ਹੀ ਲਪਟਾਈ। ਸੋਵਤ ਜਾਨ ਨ੍ਰਿਪਤਿ ਹਰਖਾਈ। ੩੩।

ਸੋਵਤ ਸੋ ਨ੍ਰਿਪ ਲਖਿ ਹਰਖਾਨੀ। ਮੂਰਖ ਨਾਰਿ ਬਾਤ ਨਹਿ ਜਾਨੀ।
ਜਾਗਤ ਪਤਿ ਸੋਵਤ ਪਹਿਚਾਨਾ। ਮੋਰ ਭੇਦ ਇਨ ਕਛੂ ਨ ਜਾਨਾ। ੩੪।

ਰਾਵ ਬਚਨ ਤਬ ਤ੍ਰਿਯਹਿ ਸੁਨਾਯੋ। ਕਹ ਗਈ ਥੀ ਤੈ ਹਮੈ ਬਤਾਯੋ।
ਤਬ ਰਾਨੀ ਇਮਿ ਬੈਨ ਉਚਾਰੇ। ਸੁਨੁ ਰਾਜਾ ਪ੍ਰਾਨਨ ਤੇ ਪਿਆਰੇ। ੩੫।

ਸੁਨਿ ਨ੍ਰਿਪ ਬਰ ਇਕ ਟਕ ਮੁਹਿ ਪਰੀ। ਸੋ ਤੁਮਰੇ ਸੋਵਤ ਹਮ ਕਰੀ।
ਪੁਤ੍ਰ ਏਕ ਬਿਧਿ ਦਿਯਾ ਹਮਾਰੇ। ਤੇ ਮੋਕਹ ਪ੍ਰਾਨਨ ਤੇ ਪ੍ਯਾਰੇ। ੩੬।

*ਦੋਹਰਾ*

ਪੁਤ੍ਰ ਸੇਜ ਕੇ ਚਹੂੰ ਦਿਸਿ ਲੇਤ ਭਵਰਿਯਾ ਨਿਤ।
ਵਹੈ ਜਾਨੁ ਤੁਮਰੇ ਫਿਰੀ ਸਤਿ ਸਮਝਿਯਹੁ ਚਿਤ। ੩੭।
ਪ੍ਰਿਯ ਤ੍ਰਿਯ ਕੌ ਹਨਿ ਨ ਸਕਿਯੋ ਮਨ ਤੇ ਖੁਰਕ ਨ ਜਾਇ।
ਤਾ ਦਿਨ ਤੇ ਤਿਹ ਨਾਰਿ ਸੌ ਰਮ੍ਯੋ ਨ ਰੁਚਿ ਉਪਜਾਇ। ੩੮।
ਭਾਤਿ ਭਾਤਿ ਨ੍ਰਿਪ ਨਾਰਿ ਕਹ ਭਜਤ ਹੁਤੋ ਸੁਖੁ ਪਾਇ।
ਬਾਤ ਆਇ ਚਿਤਿ ਜਾਇ ਜਬ ਘਰੀ ਨ ਭੋਗਾ ਜਾਇ। ੩੯।

*ਚੌਪਈ*

ਇਹ ਰਾਨੀ ਜੀਯ ਭੀਤਰ ਜਾਨੈ। ਲਜਤ ਨ੍ਰਿਪਤ ਸੌ ਕਛੁ ਨ ਬਖਾਨੈ।
ਬਾਤਨ ਸੌ ਤਾ ਕਹ ਬਿਰਮਾਵੈ। ਕਰਿ ਕਰਿ ਅਧਿਕ ਕਟਾਛ ਦਿਖਾਵੈ। ੪੦।

*ਦੋਹਰਾ*

ਸਭ ਕਛੁ ਟੂਟੇ ਜੁਰਤ ਹੈ ਜਾਨਿ ਲੇਹੁ ਮਨ ਮਿਤ।
ਏ ਦ੍ਵੈ ਟੂਟੇ ਨ ਜੁਰਹਿ ਏਕੁ ਸੀਸ ਅਰੁ ਚਿਤ। ੪੧।

*ਦੋਹਰਾ*

ਜੇ ਇਨ੍ਹਾਂ ਨੂੰ ਹੁਣ ਮਾਰਦਾ ਹਾਂ (ਤਾਂ) ਇਹ (ਗੱਲ) ਬਾਹਰ ਧੁਮ ਜਾਏਗੀ ਕਿ ਹੋਰ ਮਰਦ ਨਾਲ ਇਸਤਰੀ ਨੂੰ (ਭੋਗ ਕਰਦਿਆਂ) ਵੇਖ ਕੇ (ਰਾਜੇ ਨੇ ਉਸ ਨੂੰ) ਯਮਲੋਕ ਭੇਜ ਦਿੱਤਾ ਹੈ।੩੧।

*ਚੌਪਈ*

(ਇਸ ਲਈ ਉਸ ਨੇ) ਉਨ੍ਹਾਂ ਦੋਹਾਂ ਉਤੇ ਬਾਣ ਨ ਚਲਾਇਆ ਅਤੇ ਉਥੋਂ ਫਿਰ ਘਰ ਨੂੰ ਪਰਤ ਆਇਆ। (ਉਸ ਨੇ) ਹਿਰਦੇ ਮਤੀ ਨਾਲ ਭੋਗ ਕੀਤਾ ਅਤੇ ਲੰਮਾ ਪੈ ਗਿਆ ਜਿਵੇਂ ਸੁਤਾ ਹੋਇਆ ਹੋਵੇ।੩੨।

ਇਸਤਰੀ ਉਸ (ਯਾਰ) ਨਾਲ ਭੋਗ ਕਰ ਕੇ ਚਿਤ ਵਿਚ ਬਹੁਤ ਡਰਦੀ ਹੋਈ ਆ ਗਈ। (ਆ ਕੇ) ਉਸੇ ਤਰ੍ਹਾਂ ਲਿਪਟ ਕੇ ਸੌਂ ਗਈ ਅਤੇ ਰਾਜੇ ਨੂੰ ਸੁਤਿਆਂ ਵੇਖ ਕੇ ਪ੍ਰਸੰਨ ਹੋਈ।੩੩।

ਉਦੋਂ ਰਾਜੇ ਨੂੰ ਸੁਤਿਆਂ ਵੇਖ ਕੇ ਖ਼ੁਸ਼ ਹੋਈ, ਪਰ ਉਸ ਮੂਰਖ ਔਰਤ ਨੇ ਗੱਲ ਨ ਸਮਝੀ। ਜਾਗਦੇ ਹੋਏ ਪਤੀ ਨੂੰ ਸੁੱਤਾ ਹੋਇਆ ਸਮਝਿਆ ਅਤੇ (ਸੋਚਿਆ ਕਿ) ਰਾਜੇ ਨੇ ਮੇਰਾ ਭੇਦ ਕੁਝ ਨਹੀਂ ਪਛਾਣਿਆ।੩੪।

ਰਾਜੇ ਨੇ ਇਸਤਰੀ ਨੂੰ ਕਿਹਾ ਕਿ ਤੂੰ ਮੈਨੂੰ ਦਸ ਕਿ ਕਿਥੇ ਗਈ ਸੀ? ਤਦ ਰਾਣੀ ਨੇ ਇਸ ਤਰ੍ਹਾਂ ਕਿਹਾ ਹੇ ਪ੍ਰਾਣਾਂ ਤੋਂ ਪਿਆਰੇ ਰਾਜਨ! ਸੁਣੋ। ੩੫।

ਹੇ ਸ੍ਰੇਸ਼ਠ ਰਾਜਨ! ਮੈਨੂੰ ਇਕ ਆਦਤ ਪੈ ਗਈ ਹੈ ਅਤੇ ਉਹ ਵੀ ਤੁਹਾਡੇ ਸੁੱਤਿਆਂ ਹੋਇਆਂ ਮੈਂ ਕੀਤੀ ਹੈ। ਸਾਨੂੰ ਵਿਧਾਤਾ ਨੇ ਇਕ ਪੁੱਤਰ ਦਿੱਤਾ ਸੀ ਜੋ ਮੈਨੂੰ ਪ੍ਰਾਣਾਂ ਤੋਂ ਪਿਆਰਾ ਸੀ।੩੬।

*ਦੋਹਰਾ*

ਪੁੱਤਰ ਦੀ ਸੇਜ ਦੇ ਚੌਹਾਂ ਪਾਸੇ (ਮੈਂ) ਨਿੱਤ ਭੁਆਟਣੀਆਂ ਲੈਂਦੀ ਰਹਿੰਦੀ ਹਾਂ (ਕਿ ਉਹ ਮੁੜ ਪੈਦਾ ਹੋ ਜਾਏ)। ਇਸ ਕਰ ਕੇ ਤੁਸੀਂ ਮਨ ਵਿਚ ਸਚ ਜਾਣ ਲਵੋ ਕਿ ਮੈਂ ਉਹੀ ਕਰ ਕੇ ਵਾਪਸ ਆ ਗਈ ਹਾਂ।੩੭। ਰਾਜਾ ਇਸਤਰੀ ਨੂੰ ਮਾਰ ਤਾਂ ਨ ਸਕਿਆ, ਪਰ ਉਸ ਦੇ ਮਨ ਤੋਂ ਕਰਕ ਨ ਗਈ। ਉਸ ਦਿਨ ਤੋਂ ਉਸ ਇਸਤਰੀ ਨਾਲ ਰਾਜੇ ਨੇ ਰੁਚੀ ਪੂਰਵਕ ਭੋਗ ਨ ਕੀਤਾ।੩੮। ਰਾਜਾ ਵਖ ਵਖ ਢੰਗਾਂ ਨਾਲ ਇਸਤਰੀ ਨਾਲ ਭੋਗ ਕਰ ਕੇ ਸੁਖ ਪਾਂਦਾ ਸੀ, ਪਰ ਜਦ ਹੀ ਚਿਤ ਵਿਚ (ਉਹ) ਗੱਲ ਆ ਜਾਂਦੀ, ਤਾਂ ਇਕ ਘੜੀ ਲਈ ਵੀ ਭੋਗ ਨ ਕਰ ਸਕਦਾ।੩੯।

*ਚੌਪਈ*

ਇਹ ਗੱਲ ਰਾਣੀ ਮਨ ਵਿਚ ਸਮਝਦੀ ਸੀ, ਪਰ ਸ਼ਰਮਿੰਦਗੀ ਕਰ ਕੇ ਰਾਜੇ ਨੂੰ ਕੁਝ ਨ ਦਸਦੀ। ਗੱਲਾਂ ਗੱਲਾਂ ਨਾਲ ਹੀ ਉਸ ਨੂੰ ਪਰਚਾਉਂਦੀ ਰਹਿੰਦੀ ਅਤੇ ਕਈ ਤਰ੍ਹਾਂ ਦੇ ਕਟਾਖ ਕਰ ਕੇ ਵਿਖਾਂਦੀ ਰਹਿੰਦੀ।੪0।

*ਦੋਹਰਾ*

ਹੇ ਮਿਤਰ! ਇਹ (ਭਲੀ ਭਾਂਤ) ਮਨ ਵਿਚ ਜਾਣ ਲਵੋ ਕਿ ਸਭ ਕੁਝ ਟੁਟਿਆ ਹੋਇਆ ਜੁੜ ਜਾਂਦਾ ਹੈ, ਪਰ ਇਹ ਦੋ (ਚੀਜ਼ਾਂ) ਟੁਟੀਆਂ ਹੋਈਆਂ ਨਹੀਂ ਜੁੜਦੀਆਂ ਇਕ ਸਿਰ ਅਤੇ ਦੂਜਾ ਚਿਤ।੪੧।

ਚਾਕਰ ਕੀ ਅਰੁ ਨਾਰਿ ਕੀ ਏਕੈ ਬਡੀ ਸਜਾਇ।
ਜਿਯ ਤੇ ਕਬਹ ਨ ਮਾਰਿਯਹਿ ਮਨ ਤੇ ਮਿਲਹਿ ਭੁਲਾਇ। ੪੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਤੇਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੩। ੬੬੦। ਅਫਜੂੰ।*

*ਚੌਪਈ*

ਸੁਨਹੁ ਨ੍ਰਿਪਤਿ ਇਕ ਕਥਾ ਉਚਰਿਹੌ। ਤੁਮਰੇ ਚਿਤ ਕੋ ਭਰਮੁ ਨਿਵਰਿਹੌ।
ਤ੍ਰਿਯ ਚਰਿਤ੍ਰ ਇਕ ਤੁਮੈ ਸੁਨੈਹੌ। ਤਾ ਤੇ ਤੁਮ ਕਹ ਅਧਿਕ ਰਿਝੈਹੌ। ੧।
ਸਹਰ ਸਿਰੰਦ ਬਿਖੈ ਇਕ ਜੋਗੀ। ਕਾਮ ਕੇਲ ਭੀਤਰ ਅਤਿ ਭੋਗੀ।
ਏਕ ਗ੍ਰਿਹਸਤੀ ਕੇ ਗ੍ਰਿਹ ਆਵੈ। ਤਾ ਕੀ ਤ੍ਰਿਯ ਸੋ ਭੋਗ ਕਮਾਵੈ। ੨।

ਸੁਰਗ ਨਾਥ ਜੋਗੀ ਕਾ ਨਾਮਾ। ਸ੍ਰੀ ਛਬਿ ਮਾਨ ਮਤੀ ਵਹ ਨਾਮਾ।
ਵਾ ਸੌ ਨਿਸੁ ਦਿਨ ਭੋਗ ਕਮਾਵੈ। ਤਾ ਕੋ ਨਾਹ ਨਾਹਿ ਕਛੁ ਪਾਵੈ। ੩।

*ਦੋਹਰਾ*

ਇਕ ਦਿਨ ਜੋਗੀ ਘਰ ਹੁਤੋ ਗ੍ਰਿਹਸਤੀ ਪਹੁੰਚ੍ਯਾ ਆਇ।
ਤਾ ਸੌ ਕਹਾ ਬਨਾਇ ਤ੍ਰਿਯ ਏਕ ਚਰਿਤ ਸਮਝਾਇ। ੪।

*ਚੌਪਈ*

ਕਾਢੇ ਖੜਗ ਹਾਥ ਤੁਮ ਧੈਯਹੁ। ਦੌਰਤ ਨਿਕਟ ਸੁ ਯਾ ਕੇ ਜੈਯਹੁ।
ਤਾਹਿ ਸੁਨਾਇ ਬਚਨ ਇਮ ਭਾਖ੍ਯੋ। ਮੋਰੋ ਚੋਰ ਚੋਰਿ ਇਨ ਰਾਖ੍ਯੋ। ੫।

*ਦੋਹਰਾ*

ਭ੍ਰਿਤਜੁ ਤੁਹਾਰੋ ਨਾਥ ਇਹ ਤਾ ਕਹੁ ਜਾਹੁ ਦੁਰਾਇ।
ਤਾ ਕੌ ਬਹੁਰਿ ਨਿਕਾਰਿ ਹੌ ਕਛੁ ਚਰਿਤ੍ਰ ਬਨਾਇ। ੬।

*ਚੌਪਈ*

ਕਹਿ ਐਸੇ ਆਇਸਹਿ ਪਠਾਯੋ। ਆਪ ਤਵਨ ਸੋ ਭੋਗ ਕਮਾਯੋ।
ਆਵਤ ਪਤਿਹਿ ਦੁਰਾਯੋ ਤਾ ਕੋ। ਆਪ ਬਚਨ ਭਾਖ੍ਯੋ ਇਮਿ ਵਾ ਕੋ। ੭।

ਸੁਨੋ ਨਾਥ ਇਕ ਕਥਾ ਉਚਰੋ। ਤੁਮ ਤੇ ਅਧਿਕ ਚਿਤ ਮੈ ਡਰੋ।
ਕੋਪ ਏਕ ਜੋਗੀ ਕਹ ਜਾਗ੍ਯੋ। ਨਿਜੁ ਚੇਲਾ ਕਹ ਮਾਰਨ ਲਾਗ੍ਯੋ। ੮।

ਮੈ ਜੁਗਿਯਾ ਕਹ ਦਯੋ ਹਟਾਈ। ਵਾ ਚੇਲਾ ਕਹ ਲਯੋ ਛਪਾਈ।
ਚਲਹੁ ਨਾਥ ਉਠਿ ਤੁਮੈ ਦਿਖਾਊ। ਤਾ ਤੇ ਤੁਮਰੋ ਹ੍ਰਿਦੈ ਸਿਰਾਊ। ੯।

ਨੌਕਰ ਅਤੇ ਇਸਤਰੀ ਲਈ ਇਹੀ ਵੱਡੀ ਸਜ਼ਾ ਹੈ ਕਿ ਇਨ੍ਹਾਂ ਨੂੰ ਜਾਨ ਤੋਂ ਕਦੇ ਨ ਮਾਰੀਏ ਅਤੇ ਮਨ ਤੋਂ ਭੁਲਾ ਕੇ ਮਿਲੀਏ।੪੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਤੇਤੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੩। ੬੬੦। ਚਲਦਾ।*

*ਚੌਪਈ*

ਹੇ ਰਾਜਨ! ਸੁਣੋ, ਇਕ ਕਥਾ ਕਹਿੰਦਾ ਹਾਂ ਅਤੇ ਤੁਹਾਡੇ ਮਨ ਦਾ ਭਰਮ ਦੂਰ ਕਰਦਾ ਹਾਂ। ਤੁਹਾਨੂੰ ਇਕ ਤ੍ਰੀਆ ਚਰਿਤ੍ਰ ਸੁਣਾਉਂਦਾ ਹਾਂ ਅਤੇ ਤੁਹਾਡੇ ਮਨ ਨੂੰ ਅਧਿਕ ਪ੍ਰਸੰਨ ਕਰਦਾ ਹਾਂ।੧।

ਸਰਹਿੰਦ ਸ਼ਹਿਰ ਵਿਚ ਇਕ ਜੋਗੀ (ਰਹਿੰਦਾ ਸੀ) ਜੋ ਕਾਮ-ਕ੍ਰੀੜਾ ਵਿਚ ਬਹੁਤ ਰੁਚੀ ਰਖਦਾ ਸੀ। (ਉਹ) ਇਕ ਗ੍ਰਿਹਸਥੀ ਦੇ ਘਰ ਆਉਂਦਾ ਸੀ ਅਤੇ ਉਸ ਦੀ ਪਤਨੀ ਨਾਲ ਭੋਗ ਕਰਦਾ ਸੀ।੨।

(ਉਸ) ਜੋਗੀ ਦਾ ਨਾਂ ਸੁਰਗ ਨਾਥ ਸੀ। ਉਸ (ਇਸਤਰੀ ਦਾ) ਨਾਮ ਸ੍ਰੀ ਛਬਿ ਮਾਨ ਮਤੀ ਸੀ। ਉਸ ਨਾਲ (ਉਹ ਜੋਗੀ) ਰਾਤ ਦਿਨ ਭੋਗ ਕਰਦਾ ਸੀ, (ਪਰ) ਉਸ ਦੇ ਪਤੀ ਨੂੰ (ਇਸ ਦਾ) ਕੁਝ ਪਤਾ ਨਹੀਂ ਸੀ।੩।

*ਦੋਹਰਾ*

ਇਕ ਦਿਨ ਜੋਗੀ (ਇਸਤਰੀ ਦੇ) ਘਰ ਵਿਚ ਸੀ। (ਉਤੋਂ) ਗ੍ਰਿਹਸਥੀ ਆ ਪਹੁੰਚਿਆ। ਉਸ (ਜੋਗੀ) ਨੂੰ ਇਸਤਰੀ ਨੇ ਇਕ ਚਰਿਤ੍ਰ (ਕਥਾ) ਬਣਾ ਕੇ ਸਮਝਾ ਦਿੱਤੀ।੪।

*ਚੌਪਈ*

(ਸੇਵਕ ਨੂੰ ਬੁਲਾ ਕੇ ਕਿਹਾ ਹੇ ਸੇਵਕ!) ਤੂੰ ਹੱਥ ਵਿਚ ਤਲਵਾਰ ਕਢ ਕੇ ਭਜ ਜਾ ਅਤੇ ਭਜਦੇ ਹੋਇਆਂ ਮੇਰੇ ਪਤੀ ਕੋਲੋਂ ਲੰਘਦਾ ਜਾਈਂ। ਉਸ ਨੂੰ ਸੁਣਾਉਂਦੇ ਹੋਇਆ ਇਹ ਬੋਲ ਕਹੀਂ ਕਿ ਮੇਰੇ ਚੋਰ ਨੂੰ ਇਸ (ਇਸਤਰੀ) ਨੇ ਲੁਕਾ ਲਿਆ ਹੈ।੫।

*ਦੋਹਰਾ*

ਹੇ ਸੇਵਕ! ਤੂੰ ਆਪਣੇ ਇਸ ਸੁਆਮੀ ਨੂੰ ਜਾ ਕੇ ਲੁਕਾ। (ਮੈਂ) ਫਿਰ ਕੋਈ ਚਰਿਤ੍ਰ ਕਰ ਕੇ ਇਸ ਨੂੰ ਕਢ ਦਿਆਂਗੀ।੬।

*ਚੌਪਈ*

ਇਸ ਤਰ੍ਹਾਂ ਆਗਿਆ ਦੇ ਕੇ (ਸੇਵਕ ਨੂੰ) ਭੇਜ ਦਿੱਤਾ ਅਤੇ ਆਪ ਉਸ (ਜੋਗੀ) ਨਾਲ ਭੋਗ ਕਰਨ ਲਗੀ। ਪਤੀ ਦੇ ਆਉਣ ਤੇ ਉਸ ਨੂੰ ਲੁਕਾ ਦਿੱਤਾ ਅਤੇ ਆਪ ਉਸ (ਪਤੀ) ਨੂੰ ਇਸ ਤਰ੍ਹਾਂ ਕਹਿਣ ਲਗੀ।੭।

ਹੇ ਪਤੀ ਦੇਵ! ਸੁਣੋ, ਇਕ ਗੱਲ ਕਹਿੰਦੀ ਹਾਂ, ਪਰ ਤੁਹਾਡੇ ਕੋਲੋਂ ਮਨ ਵਿਚ ਬਹੁਤ ਡਰਦੀ ਹਾਂ। ਇਕ ਜੋਗੀ ਨੂੰ ਬਹੁਤ ਗੁੱਸਾ ਚੜ੍ਹ ਗਿਆ ਅਤੇ ਆਪਣੇ ਚੇਲੇ ਨੂੰ ਮਾਰਨ ਲਗਾ।੮।

ਮੈਂ ਜੋਗੀ ਨੂੰ ਤਾਂ ਹਟਾ ਦਿੱਤਾ, ਪਰ ਉਸ ਦੇ ਚੇਲੇ ਨੂੰ ਲੁਕਾ ਲਿਆ। ਹੇ ਸੁਆਮੀ! ਚਲੋ, ਤੁਹਾਨੂੰ ਵਿਖਾਵਾਂ ਅਤੇ ਤੁਹਾਡਾ ਹਿਰਦਾ ਪ੍ਰਸੰਨ ਕਰਾਂ।੯।

*ਦੋਹਰਾ*

ਭਲਾ ਕਿਯਾ ਤੈ ਰਾਖ੍ਯਾ ਸੁਖਿਤ ਕਿਯਾ ਮੁਰ ਚੀਤਿ।
ਸਰਨਾਗਤ ਦੀਜਤ ਨਹੀ ਇਹੈ ਬਡਨ ਕੀ ਰੀਤਿ। ੧੦।

ਸੁਨਤ ਮਨੋਹਰ ਬਾਤ ਜੜ ਰੀਝਿ ਗਯੋ ਮਨ ਮਾਹਿ।
ਅਧਿਕ ਪ੍ਰੀਤਿ ਤਾ ਸੋ ਕਰੀ ਭੇਦ ਪਛਾਨਾ ਨਾਹਿ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੪। ੬੭੧। ਅਫਜੂੰ।*

*ਚੌਪਈ*

ਨਰ ਚਰਿਤ੍ਰ ਨ੍ਰਿਪ ਨਿਕਟਿ ਉਚਾਰੋ। ਕਹਿਯੋ ਨਾਥ ਸੁਨੁ ਬਚਨ ਹਮਾਰੋ।
ਦਛਿਨ ਦੇਸ ਰਾਇ ਇਕ ਰਹੈ। ਅਤਿ ਸੁੰਦਰ ਜਾ ਕੋ ਜਗ ਕਹੈ। ੧।

*ਅੜਿਲ*

ਤਾ ਕੋ ਰੂਪ ਅਨੂਪ ਲਹਨ ਤ੍ਰਿਯ ਆਵਹੀ।
ਨਿਰਖਿ ਪ੍ਰਭਾ ਬਲਿ ਜਾਹਿ ਸਭੈ ਸੁਖ ਪਾਵਹੀ।
ਪਿਯ ਪਿਯ ਤਾ ਕਹ ਬੈਨ ਸਦਾ ਮੁਖ ਭਾਖਹੀ।
ਹੋ ਅਧਿਕ ਪ੍ਰੀਤਿ ਰਾਜਾ ਸੋ ਨਿਤਿ ਪ੍ਰਤਿ ਰਾਖਹੀ। ੨।

*ਦੋਹਰਾ*

ਦ੍ਵੈ ਇਸਤ੍ਰੀ ਤਾ ਕੇ ਰਹੈ ਅਮਿਤ ਰੂਪ ਕੀ ਖਾਨਿ।
ਏਕ ਸੰਗ ਰਾਜਾ ਰਮੈ ਅਧਿਕ ਪ੍ਰੀਤਿ ਜੀਯ ਜਾਨਿ। ੩।
ਏਕ ਦਿਵਸ ਦੋਊ ਤ੍ਰਿਯਾ ਨ੍ਰਿਪ ਬਰ ਲਈ ਬੁਲਾਇ।
ਆਖਿ ਮੀਚਨ ਖੇਲਤ ਭਯੋ ਅਧਿਕ ਨੇਹ ਉਪਜਾਇ। ੪।

ਆਖਿ ਮੂੰਦਿ ਤ੍ਰਿਯ ਏਕ ਕੀ ਦੂਜੀ ਲਈ ਬੁਲਾਇ।
ਅਧਿਕ ਭੋਗ ਤਾ ਸੋ ਕਿਯਾ ਇਮਿ ਕਹਿ ਦਈ ਉਠਾਇ। ੫।
ਐ ਰੁਚਿ ਸੋ ਤੋ ਸੌ ਰਮੋ ਰਮੋ ਨ ਯਾ ਕੇ ਸੰਗ।
ਕੋਟਿ ਕਸਟ ਤਨ ਪੈ ਸਹੋ ਕੈਸੋਈ ਦਹੈ ਅਨੰਗ। ੬।

*ਅੜਿਲ*

ਸ੍ਰੀ ਅਸਮਾਨ ਕਲਾ ਭਜਿ ਦਈ ਉਠਾਇ ਕੈ।
ਰੁਕਮ ਕੇਤੁ ਨ੍ਰਿਪ ਐਸੋ ਚਰਿਤ ਦਿਖਾਇ ਕੈ।
ਮੂਰਖ ਰਾਨੀ ਦੁਤਿਯ ਨ ਕਛੁ ਜਾਨਤ ਭਈ।
ਹੋ ਲੁਕ ਮੀਚਨ ਕੀ ਖੇਲ ਜਾਨ ਜਿਯ ਮੈ ਲਈ। ੭।

*ਦੋਹਰਾ*

ਤੂੰ ਚੰਗਾ ਕੀਤਾ (ਜੋ ਇਸ ਨੂੰ) ਬਚਾਲਿਆ ਅਤੇ ਮੇਰੇ ਚਿਤ ਨੂੰ ਪ੍ਰਸੰਨ ਕੀਤਾ। ਸ਼ਰਨਾਗਤ ਨੂੰ (ਵੈਰੀ ਦੇ ਹਵਾਲੇ) ਨਹੀਂ ਕੀਤਾ ਜਾਂਦਾ, ਇਹੀ ਵੱਡਿਆਂ ਦੀ ਰੀਤ ਹੈ।੧੦।

ਇਹ ਸੁਖਾਵੀਂ ਗੱਲ ਸੁਣ ਕੇ ਮੂਰਖ (ਪਤੀ) ਮਨ ਵਿਚ ਬਹੁਤ ਖੁਸ਼ ਹੋਇਆ ਅਤੇ ਆਪਣੀ ਪਤਨੀ ਨਾਲ ਜ਼ਿਆਦਾ ਪ੍ਰੀਤ ਕਰਨ ਲਗਾ, ਪਰ ਭੇਦ ਨੂੰ ਨ ਪਛਾਣਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਚੌਤੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੪। ੬੭੧। ਚਲਦਾ।*

*ਚੌਪਈ*

(ਮੰਤ੍ਰੀ ਨੇ) ਕਿਹਾ ਹੇ ਰਾਜਨ! ਮੇਰੀ ਗੱਲ ਸੁਣੋ। (ਮੈਂ) ਤੁਹਾਡੇ ਕੋਲ ਇਕ ਨਰ ਚਰਿਤ੍ਰ ਕਹਿੰਦਾ ਹਾਂ। ਦੱਖਣ ਦੇਸ ਵਿਚ ਇਕ ਰਾਜਾ ਰਹਿੰਦਾ ਸੀ। ਉਸ ਨੂੰ ਸੰਸਾਰ ਵਾਲੇ ਅਤਿ ਸੁੰਦਰ ਕਹਿੰਦੇ ਸਨ।੧।

*ਅੜਿਲ*

ਉਸ ਦੇ ਅਨੁਪਮ ਰੂਪ ਨੂੰ ਵੇਖਣ ਲਈ ਇਸਤਰੀਆਂ ਆਉਂਦੀਆਂ ਸਨ ਅਤੇ (ਉਸ ਦੀ) ਪ੍ਰਭਾ ਨੂੰ ਵੇਖ ਕੇ ਸਾਰੀਆਂ ਬਲਿਹਾਰੇ ਜਾਂਦੀਆਂ ਹੋਈਆਂ ਸੁਖ ਪ੍ਰਾਪਤ ਕਰਦੀਆਂ ਸਨ। ਉਸ ਨੂੰ ਮੁਖ ਤੋਂ ਸਦਾ ਪ੍ਰਿਯ ਪ੍ਰਿਯ ਬਚਨ ਬੋਲਦੀਆਂ ਸਨ ਅਤੇ ਹਰ ਰੋਜ਼ ਉਸ ਰਾਜੇ ਪ੍ਰਤਿ ਅਧਿਕ ਪ੍ਰੇਮ (ਦੀ ਭਾਵਨਾ) ਰਖਦੀਆਂ ਸਨ।੨।

*ਦੋਹਰਾ*

ਉਸ (ਰਾਜੇ) ਕੋਲ ਦੋ ਇਸਤਰੀਆਂ ਰਹਿੰਦੀਆਂ ਸਨ ਜੋ ਅਮਿਤ ਸੁੰਦਰਤਾ ਦੀ ਖਾਣ (ਸਮਝੀਆਂ ਜਾਂਦੀਆਂ) ਸਨ। (ਉਨ੍ਹਾਂ ਵਿਚੋਂ) ਇਕ ਨਾਲ ਰਾਜਾ ਮਨੋ ਅਧਿਕ ਪ੍ਰੇਮ ਕਰਦਾ ਹੋਇਆ ਰਮਣ ਕਰਦਾ ਸੀ।੩। ਇਕ ਦਿਨ ਦੋਹਾਂ ਇਸਤਰੀਆਂ ਨੇ ਰਾਜੇ ਨੂੰ ਬੁਲਾ ਲਿਆ ਅਤੇ ਬਹੁਤ ਪ੍ਰੇਮ ਸਹਿਤ ਲੁਕਣ-ਮੀਟੀ (ਦੀ ਖੇਡ) ਖੇਡਣ ਲਗਿਆ।੪।

ਇਕ ਇਸਤਰੀ ਦੀਆਂ ਅੱਖਾਂ ਬੰਦ ਕਰ ਕੇ ਦੂਜੀ ਨੂੰ ਬੁਲਾਇਆ ਅਤੇ ਉਸ ਨਾਲ ਬਹੁਤ ਭੋਗ ਕਰ ਕੇ ਇਹ ਕਹਿੰਦੇ ਹੋਇਆਂ ਉਠਾ ਦਿੱਤਾ।੫। ਮੈਂ ਰੁਚੀ ਪੂਰਵਕ ਤੇਰੇ ਨਾਲ ਰਮਣ ਕਰਦਾ ਹਾਂ ਅਤੇ ਉਸ ਨਾਲ ਰਮਣ ਨਹੀਂ ਕਰਦਾ, ਭਾਵੇਂ ਕਾਮ ਦੇਵ ਮੈਨੂੰ ਕਿਤਨਾ ਵੀ ਸਾੜੇ, ਪਰ ਮੈਂ (ਸਭ) ਕਸ਼ਟ ਤਨ ਉਤੇ ਸਹਾਰਦਾ ਹਾਂ।੬।

*ਅੜਿਲ*

ਰੁਕਮ ਕੇਤੁ ਰਾਜੇ ਨੇ ਇਸ ਤਰ੍ਹਾਂ ਚਰਿਤ੍ਰ ਵਿਖਾ ਕੇ ਅਸਮਾਨ ਕਲਾ ਨੂੰ ਭੋਗ ਕੇ ਉਠਾ ਦਿੱਤਾ। ਦੂਜੀ ਮੂਰਖ ਰਾਣੀ ਕੁਝ ਵੀ ਜਾਣ ਨ ਸਕੀ ਅਤੇ ਇਸ ਨੂੰ (ਨਿਰੀ) ਲੁਕਣ-ਮੀਚੀ ਦੀ ਖੇਡ ਹੀ ਸਮਝਿਆ।੭।

*ਚੌਪਈ*

ਰਤਿ ਕਰਿ ਕੈ ਤ੍ਰਿਯ ਦਈ ਉਠਾਈ। ਪੁਨਿ ਵਾ ਕੀ ਦੋਊ ਆਖਿ ਛੁਰਾਈ।
ਅਧਿਕ ਨੇਹ ਤਿਹ ਸੰਗ ਉਪਜਾਯੋ। ਮੂਰਖ ਨਾਰਿ ਭੇਦ ਨਹਿ ਪਾਯੋ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਪੈਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੫। ੬੭੯। ਅਫਜੂੰ।*

*ਚੌਪਈ*

ਸੁਨੋ ਰਾਇ ਇਕ ਕਥਾ ਪ੍ਰਕਾਸੋ। ਤੁਮਰੇ ਚਿਤ ਕੇ ਭ੍ਰਮਹਿ ਬਿਨਾਸੋ।
ਗੈਂਡੇ ਖਾਂ ਡੋਗਰ ਤਹ ਰਹੈ। ਫਤੇ ਮਤੀ ਤਿਹ ਤ੍ਰਿਯ ਜਗ ਕਹੈ। ੧।

ਤਾ ਕੇ ਮਹਿਖ ਧਾਮ ਧਨ ਭਾਰੀ। ਤਿਨ ਕੀ ਕਰਤਿ ਅਧਿਕ ਰਖਵਾਰੀ।
ਚਰਵਾਰੇ ਬਹੁ ਤਿਨੈ ਚਰਾਵਹਿ। ਸਾਂਝ ਪਰੈ ਘਰ ਕੋ ਲੈ ਆਵਹਿ। ੨।

ਇਕ ਚਰਵਾਹਾ ਸੌ ਤ੍ਰਿਯ ਅਟਕੀ। ਭੂਲਿ ਗਈ ਸਭ ਹੀ ਸੁਧਿ ਘਟਕੀ।
ਨਿਤਿਪ੍ਰਤਿ ਤਾ ਸੌ ਭੋਗ ਕਮਾਵੈ। ਨਦੀ ਪੈਰਿ ਬਹੁਰੋ ਘਰ ਆਵੈ। ੩।

ਡੋਗਰ ਸੋਧ ਏਕ ਦਿਨ ਲਹਿਯੋ। ਤੁਰਤੁ ਤ੍ਰਿਯਾ ਕੋ ਪਾਛੋ ਗਹਿਯੋ।
ਕੇਲ ਕਰਤ ਨਿਰਖੇ ਤਹ ਜਾਈ। ਬੈਠ ਰਹਾ ਜਿਯ ਕੋਪ ਬਢਾਈ। ੪।

ਕਰਿ ਕਰਿ ਕੇਲਿ ਸੋਇ ਤੇ ਗਏ। ਬੇਸੰਭਾਰ ਨਿਜੁ ਤਨ ਤੇ ਭਏ।
ਸੋਵਤ ਦੁਹੂੰਅਨ ਨਾਥ ਨਿਹਾਰਿਯੋ। ਕਾਢਿ ਕ੍ਰਿਪਾਨ ਮਾਰ ਹੀ ਡਾਰਿਯੋ। ੫।

*ਦੋਹਰਾ*

ਕਾਟਿ ਮੂੰਡ ਤਾ ਕੋ ਤੁਰਤ ਤਹੀ ਬੈਠ ਛਪਿ ਜਾਇ।
ਤਨਿਕ ਤਾਤ ਲੋਹੂ ਲਗੇ ਬਾਲ ਜਗੀ ਅਕੁਲਾਇ। ੬।

*ਚੌਪਈ*

ਮੂੰਡ ਬਿਨਾ ਨਿਜੁ ਮੀਤ ਨਿਹਾਰਿਯੋ। ਅਧਿਕ ਕੋਪ ਚਿਤ ਭੀਤਰ ਧਾਰਿਯੋ।
ਦਸੋ ਦਿਸਨ ਕਾਢੇ ਅਸਿ ਧਾਵੈ। ਹਾਥਿ ਪਰੈ ਤਿਹ ਮਾਰਿ ਗਿਰਾਵੈ। ੭।

ਡੋਗਰ ਛਪ੍ਯੋ ਹਾਥ ਨਹਿ ਆਯੋ। ਢੂੰਢਿ ਰਹੀ ਤ੍ਰਿਯ ਨ ਦਰਸਾਯੋ।
ਵੈਸੇ ਹੀ ਪੈਰਿ ਨਦੀ ਕਹ ਆਈ। ਤਹਾ ਮਿਤ੍ਰ ਕਹ ਦਿਯਾ ਬਹਾਈ। ੮।

ਪੈਰਿ ਧਾਮ ਸਰਿਤਾ ਕਹ ਆਈ। ਪੋਢਿ ਰਹੀ ਜਨੁ ਸਾਂਪ ਚਬਾਈ।
ਪਾਛੇ ਤਰਿ ਡੋਗਰ ਹੂੰ ਆਯੋ। ਮੂਰਖ ਨਾਰਿ ਭੇਦ ਨਹਿ ਪਾਯੋ। ੯।

*ਚੌਪਈ*

(ਰਾਜੇ ਨੇ) ਰਤੀ-ਕ੍ਰੀੜਾ ਕਰ ਕੇ (ਉਸ) ਇਸਤਰੀ ਨੂੰ ਉਠਾ ਦਿੱਤਾ ਅਤੇ ਦੂਜੀ ਦੀਆਂ ਦੋਹਾਂ ਅੱਖਾਂ (ਦੀ ਪਟੀ) ਖੋਲ੍ਹ ਦਿੱਤੀ। ਉਸ ਨਾਲ ਬਹੁਤ ਪ੍ਰੇਮ ਵਿਖਾਇਆ, ਪਰ ਉਹ ਮੂਰਖ ਨਾਰੀ (ਕੁਝ ਵੀ) ਭੇਦ ਨ ਸਮਝ ਸਕੀ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਪੈਂਤੀਸਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੫। ੬੭੯। ਚਲਦਾ।*

*ਚੌਪਈ*

(ਮੰਤ੍ਰੀ ਨੇ ਕਿਹਾ-) ਹੇ ਰਾਜਨ! ਸੁਣੋ, ਮੈਂ ਇਕ ਕਥਾ ਪ੍ਰਗਟ ਕਰਦਾ ਹਾਂ (ਜਿਸ ਨਾਲ) ਤੁਹਾਡੇ ਚਿਤ ਦਾ ਭਰਮ ਖ਼ਤਮ ਕਰਦਾ ਹਾਂ। ਉਥੇ ਇਕ ਗੈਂਡੇ ਖਾਂ (ਨਾਂ ਦਾ) ਡੋਗਰ ਰਹਿੰਦਾ ਸੀ। ਉਸ ਦੀ ਇਸਤਰੀ ਨੂੰ ਲੋਕੀਂ ਫਤੇ ਮਤੀ ਕਹਿੰਦੇ ਸਨ।੧।

ਉਸ ਪਾਸ ਮੱਝਾਂ (ਦੇ ਰੂਪ ਵਿਚ) ਬਹੁਤ ਧਨ ਸੀ। ਉਸ ਦੀ ਉਹ ਬਹੁਤ ਰਖਵਾਲੀ ਕਰਦਾ ਸੀ। ਉਨ੍ਹਾਂ ਨੂੰ ਬਹੁਤ ਚਰਵਾਹੇ ਚਰਾਉਂਦੇ ਸਨ ਅਤੇ ਸ਼ਾਮ ਪੈਣ ਤੇ ਘਰ ਲੈ ਆਉਂਦੇ ਸਨ।੨।

ਇਕ ਚਰਵਾਹੇ ਨਾਲ ਉਹ ਇਸਤਰੀ ਫਸ ਗਈ ਅਤੇ ਆਪਣੇ ਸ਼ਰੀਰ (ਅਥਵਾ ਘਰ) ਦੀ ਸਾਰੀ ਸੁਧ ਬੁਧ ਭੁਲ ਗਈ। ਉਹ ਉਸ ਨਾਲ ਹਰ ਰੋਜ਼ ਭੋਗ ਕਰਦੀ ਅਤੇ ਨਦੀ ਤਰ ਕੇ ਫਿਰ ਘਰ ਆ ਜਾਂਦੀ।੩।

ਡੋਗਰ ਨੂੰ ਇਕ ਦਿਨ ਇਸ ਦੀ ਖ਼ਬਰ ਲਗ ਗਈ ਅਤੇ ਤੁਰਤ ਇਸਤਰੀ ਦਾ ਪਿਛਾ ਕੀਤਾ। ਜਾ ਕੇ ਉਸ ਨੂੰ ਕਾਮ-ਕ੍ਰੀੜਾ ਕਰਦਿਆਂ ਵੇਖਿਆ ਅਤੇ ਮਨ ਵਿਚ ਕ੍ਰੋਧ ਕਰ ਕੇ ਬੈਠ ਗਿਆ।੪।

ਰਤੀ-ਕ੍ਰੀੜਾ ਕਰ ਕੇ ਉਹ ਸੌਂ ਗਏ ਅਤੇ ਸ਼ਰੀਰ ਵਜੋਂ ਬੇਸੁਰਤ ਹੋ ਗਏ। (ਉਨ੍ਹਾਂ) ਦੋਹਾਂ ਨੂੰ ਪਤੀ ਨੇ ਸੁਤਿਆਂ ਵੇਖਿਆ ਅਤੇ ਕ੍ਰਿਪਾਨ ਕਢ ਕੇ (ਚਰਵਾਹੇ ਨੂੰ) ਮਾਰ ਦਿੱਤਾ।੫।

*ਦੋਹਰਾ*

ਉਸ (ਚਰਵਾਹੇ) ਦਾ ਸਿਰ ਕਟ ਕੇ ਉਹ ਉਥੇ ਤੁਰਤ ਲੁਕ ਕੇ ਬੈਠ ਗਿਆ। (ਜਦੋਂ) ਥੋੜਾ ਜਿੰਨਾ ਗਰਮ ਲਹੂ ਲਗਾ (ਤਾਂ ਉਹ) ਇਸਤਰੀ ਘਬਰਾ ਕੇ ਜਾਗ ਪਈ।੬।

ਚੌਪਈ

ਸਿਰ ਤੋਂ ਬਿਨਾ ਆਪਣੇ ਮਿਤਰ ਨੂੰ ਵੇਖ ਕੇ (ਉਸ ਨੇ) ਆਪਣੇ ਚਿਤ ਵਿਚ ਬਹੁਤ ਕ੍ਰੋਧ ਧਾਰਨ ਕੀਤਾ। ਤਲਵਾਰ ਕਢ ਕੇ (ਉਹ) ਚੌਹਾਂ ਪਾਸੇ ਭਜਣ ਲਗੀ ਕਿ (ਜੇ ਕੋਈ) ਹੱਥ ਲਗ ਜਾਏ (ਤਾਂ) ਉਸ ਨੂੰ ਮਾਰ ਦਿਆਂ।੭।

ਡੋਗਰ ਲੁਕਿਆ ਹੋਇਆ ਸੀ, (ਇਸ ਲਈ) ਹੱਥ ਨਹੀਂ ਲਗਾ। (ਉਹ) ਇਸਤਰੀ ਲਭਦੀ ਰਹੀ, (ਪਰ ਉਸ ਨੂੰ) ਨਜ਼ਰ ਨ ਪਿਆ। ਉਹ ਉਸੇ ਤਰ੍ਹਾਂ ਨਦੀ ਤਰ ਕੇ ਆ ਗਈ ਅਤੇ ਉਸ (ਨਦੀ) ਵਿਚ ਮਿਤਰ ਨੂੰ ਰੁੜ੍ਹਾ ਦਿੱਤਾ।੮।

ਉਹ ਨਦੀ ਨੂੰ ਤਰ ਕੇ ਘਰ ਆ ਗਈ ਅਤੇ (ਇਸ ਤਰ੍ਹਾਂ) ਲੰਬੀ ਪੈ ਗਈ ਮਾਨੋ ਸੱਪ ਨੇ ਡੰਗਿਆ ਹੋਵੇ। ਪਿਛੋਂ ਡੋਗਰ ਵੀ (ਨਦੀ) ਤਰ ਕੇ ਆ ਗਿਆ। (ਪਰ) ਉਸ ਮੂਰਖ ਨਾਰੀ ਨੇ ਇਸ ਭੇਦ ਨੂੰ ਨ ਸਮਝਿਆ।੯।

ਐਸ ਭਾਤਿ ਸੋ ਕਾਲ ਬਿਹਾਨ੍ਯੋ। ਬੀਤਾ ਬਰਖ ਏਕ ਦਿਨ ਜਾਨ੍ਯੋ।
ਤਬ ਡੋਗਰ ਇਹ ਭਾਤਿ ਉਚਾਰੋ। ਕਰੋ ਨਾਰਿ ਇਕਿ ਕਾਜ ਹਮਾਰੋ। ੧0।

ਏਕ ਤ੍ਰਿਯਾ ਕਾਰਜ ਮੁਰ ਕੀਜਹੁ। ਮਖਨੀ ਕਾਢਿ ਧਾਮ ਤੇ ਦੀਜਹੁ।
ਜਾਤ ਕਹਿਯੋ ਤਹ ਤ੍ਰਿਯ ਮੈ ਨਾਹੀ। ਹੇਰਿ ਅੰਧੇਰ ਡਰੋ ਮਨ ਮਾਹੀ। ੧੧।

ਡੋਗਰ ਕਹਾ ਲਗਤ ਦੁਖੁ ਮੋ ਕੋ। ਭੂਲਿ ਗਯੋ ਵਹ ਦਿਨ ਤ੍ਰਿਯ ਤੋ ਕੋ।
ਨਦੀ ਪੈਰਿ ਕਰਿ ਪਾਰ ਪਰਾਈ। ਜਾਰ ਬਹਾਇ ਬਹੁਰਿ ਘਰ ਆਈ। ੧੨।

ਚਮਕਿ ਉਠੀ ਜਬ ਬਚਨ ਉਚਾਰੇ। ਮੋਰ ਭੇਦ ਇਨ ਸਕਲ ਨਿਹਾਰੇ।
ਤਾ ਤੇ ਅਬ ਹੀ ਯਾਰਿ ਸੰਘਾਰੋ। ਮਾਰਿ ਚੋਰ ਇਹ ਗਏ ਉਚਾਰੋ। ੧੩।

*ਦੋਹਰਾ*

ਪੈਠਿ ਅੰਧੇਰੇ ਧਾਮ ਮਹਿ ਕਾਢਿ ਲਈ ਕਰਵਾਰਿ।
ਨਿਜੁ ਪਤਿ ਪੈ ਹਤ ਕੇ ਨਿਮਿਤਿ ਕਰੇ ਪਚਾਸਿਕ ਵਾਰਿ। ੧੪।
ਨਿਰਖਿ ਚਮਕ ਤਰਵਾਰ ਕੀ ਦੁਰਯਾ ਮਹਿਖ ਤਰ ਜਾਇ।
ਤਨਿਕ ਨ ਬ੍ਰਿਣ ਲਾਗਨ ਦਈ ਇਹ ਛਲ ਗਯੋ ਬਚਾਇ। ੧੫।
ਪੈਰਿ ਨਦੀ ਗਈ ਮਿਤ੍ਰ ਕੋ ਆਈ ਤਹੀ ਬਹਾਇ।
ਨਿਜੁ ਪਤਿ ਕੋ ਘਾਇਲ ਕਿਯਾ ਨੈਕ ਨ ਰਹੀ ਲਜਾਇ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਛਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੬। ੬੯੫। ਅਫਜੂੰ।*

*ਦੋਹਰਾ*

ਨਰ ਚਰਿਤ੍ਰ ਨ੍ਰਿਪ ਕੇ ਨਿਕਟਿ ਮੰਤ੍ਰੀ ਕਹਾ ਬਿਚਾਰਿ।
ਤਬੈ ਕਥਾ ਛਤੀਸਵੀ[੧] ਇਹ ਬਿਧਿ ਕਹੀ ਸੁਧਾਰਿ। ੧।
ਤਵਨ ਤ੍ਰਿਯਾ ਕੋ ਤੁਰਤੁ ਹੀ ਡੋਗਰ ਘਾਉ ਉਬਾਰਿ।
ਤਾਹਿ ਤੁਰਤੁ ਮਾਰਤ ਭਯੋ ਗਰੇ ਰਸਹਿਯ ਡਾਰਿ। ੨।
ਵਾ ਰਸਿਯਾ ਕਹ ਛਾਨਿ ਕੈ ਬਾਂਧਿਸਿ ਬਰੋ ਬਨਾਇ।
ਆਪੁ ਊਚ ਕੂਕਤ ਭਯੋ ਲੋਗਨ ਸਭਨ ਸੁਨਾਇ। ੩।

*ਚੌਪਈ*

ਸਭ ਲੋਗਨ ਕਹ ਧਾਮ ਬੁਲਾਯੋ। ਨਿਜੁ ਦੇਹੀ ਕੋ ਘਾਵ ਦਿਖਾਯੋ।
ਪੁਨਿ ਤਿਨ ਕੋ ਲੈ ਨਾਰਿ ਦਿਖਾਰੀ। ਰੋਇ ਕੂਕ ਊਚੇ ਕਰਿ ਮਾਰੀ। ੪।
ਜਬ ਮੋਰੇ ਤ੍ਰਿਯ ਘਾਵ ਨਿਹਾਰਿਯੋ। ਅਧਿਕ ਸੋਕ ਚਿਤ ਮਾਝ ਬਿਚਾਰਿਯੋ।
ਭੇਦ ਪਾਇ ਦਿਯ ਮੁਹਿ ਕਹ ਟਾਰੀ। ਲੈ ਪਾਸੀ ਸੁਰ ਲੋਕ ਬਿਹਾਰੀ। ੫।

---
੧. ਵੇਖੋ ਫੁਟਨੋਟ ਚਰਿਤ੍ਰ ਅੰਕ ੧੧

ਇਸ ਤਰ੍ਹਾਂ ਸਮਾ ਬੀਤ ਗਿਆ। ਸਾਲ ਬੀਤਿਆ ਇਕ ਦਿਨ ਵਰਗਾ ਲਗਦਾ ਸੀ। ਤਦ ਡੋਗਰ ਨੇ ਇਸ ਤਰ੍ਹਾਂ ਕਿਹਾ--ਹੇ ਇਸਤਰੀ! ਮੇਰਾ ਇਕ ਕੰਮ ਕਰੋ।੧੦।

(ਡੋਗਰ ਨੇ ਕਿਹਾ-) ਹੇ ਇਸਤਰੀ! ਮੇਰਾ ਇਕ ਕੰਮ ਕਰੋ ਅਤੇ ਘਰੋਂ ਮੱਖਣ ਕਢ ਕੇ ਲਿਆ ਦਿਓ। ਉਸ ਇਸਤਰੀ ਨੇ ਕਿਹਾ ਕਿ ਮੈਂ ਨਹੀਂ ਜਾਂਦੀ, (ਕਿਉਂਕਿ ਮੈਂ) ਹਨੇਰਾ ਵੇਖ ਕੇ ਮਨ ਵਿਚ ਬਹੁਤ ਡਰਦੀ ਹਾਂ।੧੧।

ਡੋਗਰ ਨੇ ਕਿਹਾ ਕਿ (ਤੇਰੇ ਨ ਕਰਨ ਤੇ) ਮੈਨੂੰ ਬਹੁਤ ਅਫ਼ਸੋਸ ਹੁੰਦਾ ਹੈ। ਹੇ ਇਸਤਰੀ! ਤੈਨੂੰ ਉਹ ਦਿਨ ਭੁਲ ਗਿਆ ਜਦੋਂ ਤੂੰ ਨਦੀ ਤਰ ਕੇ ਪਾਰ ਗਈ ਸੈਂ ਅਤੇ ਯਾਰ ਨੂੰ ਰੋੜ੍ਹ ਕੇ ਫਿਰ ਘਰ ਆਈ ਸੈਂ।੧੨।

ਜਦ (ਡੋਗਰ ਨੇ ਇਹ) ਬੋਲ ਕਹੇ (ਤਾਂ ਉਹ) ਭੜਕ ਉਠੀ ਕਿ ਇਸ ਨੇ ਮੇਰਾ ਸਾਰਾ ਭੇਦ ਪਾ ਲਿਆ ਹੈ। ਇਸ ਲਈ (ਮੈਂ) ਹੁਣੇ ਹੀ ਇਸ ਯਾਰ (ਪਤੀ) ਨੂੰ ਮਾਰਦੀ ਹਾਂ ਅਤੇ (ਲੋਕਾਂ ਨੂੰ) ਕਹਾਂਗੀ ਕਿ ਇਸ ਨੂੰ ਚੋਰ ਮਾਰ ਗਏ ਹਨ।੧੩।

*ਦੋਹਰਾ*

(ਉਸ ਨੇ) ਹਨੇਰ ਘਰ ਵਿਚ ਵੜ ਕੇ ਤਲਵਾਰ ਕਢ ਲਈ ਅਤੇ ਆਪਣੇ ਪਤੀ ਨੂੰ ਮਾਰਨ ਲਈ ਪੰਜਾਹ ਕੁ ਵਾਰ ਕੀਤੇ।੧੪। (ਉਹ ਡੋਗਰ) ਤਲਵਾਰ ਦੀ ਚਮਕ ਵੇਖ ਕੇ ਮਞ ਦੇ ਹੇਠਾਂ ਜਾ ਲੁਕਿਆ ਅਤੇ ਜ਼ਰਾ ਜਿੰਨਾ ਵੀ ਜ਼ਖ਼ਮ ਨ ਲਗਣ ਦਿੱਤਾ। ਇਸ ਤਰ੍ਹਾਂ ਛਲ ਕਰ ਕੇ (ਉਸ ਨੇ ਆਪਣੇ ਆਪ) ਨੂੰ ਬਚਾ ਲਿਆ।੧੫। ਉਹ (ਇਸਤਰੀ) ਨਦੀ ਨੂੰ ਤਰ ਕੇ ਗਈ ਅਤੇ ਮਿਤਰ ਨੂੰ ਉਥੇ ਰੋੜ੍ਹ ਕੇ ਪਰਤ ਆਈ। (ਫਿਰ) ਆਪਣੇ ਪਤੀ ਨੂੰ ਘਾਇਲ ਕੀਤਾ, ਪਰ ਥੋੜੀ ਜਿਹੀ ਵੀ ਸ਼ਰਮਿੰਦੀ ਨਹੀਂ ਹੋਈ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਛਤੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੬। ੬੯੫। ਚਲਦਾ।*

*ਦੋਹਰਾ*

ਮੰਤ੍ਰੀ ਨੇ ਰਾਜੇ ਪਾਸ ਵਿਚਾਰ ਪੂਰਵਕ ਮਰਦ ਚਰਿਤ੍ਰ ਕਿਹਾ ਅਤੇ ਫਿਰ ੩੬ਵੀਂ ਕਥਾ ਇਸ ਤਰ੍ਹਾਂ ਸੁਧਾਰ ਕੇ ਕਹੀ।੧। (ਉਸ) ਡੋਗਰ ਨੇ ਉਸ ਇਸਤਰੀ ਦੇ ਵਾਰ ਤੋਂ (ਆਪਣੇ ਆਪ ਨੂੰ) ਬਚਾ ਕੇ ਅਤੇ ਤੁਰਤ (ਉਸ ਇਸਤਰੀ ਦੇ) ਗਲੇ ਵਿਚ ਰਸੀ ਪਾ ਕੇ ਉਸ ਨੂੰ ਮਾਰ ਦਿੱਤਾ।੨। ਉਸ ਨੇ ਰਸੀ ਨੂੰ ਝੌਂਪੜੀ ਨਾਲ ਚੰਗੀ ਤਰ੍ਹਾਂ ਬੰਨ੍ਹ ਦਿੱਤਾ ਅਤੇ ਆਪ ਸਾਰਿਆਂ ਲੋਕਾਂ ਨੂੰ ਸੁਣਾਉਣ ਲਈ ਉੱਚਾ ਕੂਕਣ ਲਗਾ।੩।

*ਚੌਪਈ*

ਉਸ ਨੇ ਸਾਰਿਆਂ ਲੋਕਾਂ ਨੂੰ ਘਰ ਬੁਲਾਇਆ ਅਤੇ ਆਪਣੇ ਸ਼ਰੀਰ ਦੇ ਜ਼ਖ਼ਮ ਵਿਖਾਏ। ਫਿਰ ਉਨ੍ਹਾਂ ਨੂੰ ਇਸਤਰੀ ਵਿਖਾਈ ਅਤੇ ਰੋ ਕੇ ਉੱਚੀ ਕੂਕ ਮਾਰੀ।੪।

(ਅਤੇ ਕਹਿਣ ਲਗਾ) ਜਦੋਂ ਇਸਤਰੀ ਨੇ ਮੇਰੇ ਜ਼ਖ਼ਮ ਵੇਖੇ ਤਾਂ ਉਸ ਨੇ ਮਨ ਵਿਚ ਬਹੁਤ ਦੁਖ ਮੰਨਾਇਆ। ਮੈਨੂੰ ਵਖਰਿਆਂ ਕਰ ਕੇ ਟਾਲ ਦਿੱਤਾ ਅਤੇ (ਆਪ) ਫਾਂਸੀ ਲੈ ਕੇ ਸਵਰਗ ਸਿਧਾਰ ਗਈ।੫।

*ਦੋਹਰਾ*

ਦੂਧ ਦੁਹਤ ਕਟਿਯਾ ਨਿਮਤਿ ਮਹਿਖੀ ਮਾਰਿਸ ਮੋਹਿ।
ਘਾਵ ਭਯੋ ਤਰਵਾਰ ਸੋ ਕਹਾ ਬਤਾਊ ਤੋਹ। ੬।

*ਚੌਪਈ*

ਅਬ ਆਛੋ ਤਿਹ ਕਫਨ ਬਨੈਯੈ। ਭਲੀ ਭਾਤਿ ਭੂਅ ਖੋਦ ਗਡੈਯੈ।
ਹੌਹੂੰ ਬ੍ਯਾਹ ਅਵਰ ਨਹਿ ਕਰਿਹੌ। ਯਾ ਕੇ ਬਿਰਹਿ ਲਾਗਿ ਕੈ ਬਰਿਹੌ। ੭।

*ਦੋਹਰਾ*

ਲੋਗਨ ਸਭਨ ਬੁਲਾਇ ਕੈ ਆਛੋ ਕਫਨ ਬਨਾਇ।
ਦੁਰਾਚਾਰਨੀ ਨਾਰਿ ਕਹ ਇਹ ਬਿਧਿ ਦਿਯਾ ਦਬਾਇ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਸੈਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੭। ੭੦੩। ਅਫਜੂੰ।*

*ਚੌਪਈ*

ਬਹੁਰ ਸੁ ਮੰਤ੍ਰੀ ਕਥਾ ਉਚਾਰੀ। ਏਕ ਤਰੁਨਿ ਜੋਬਨ ਕੀ ਭਰੀ।
ਏਕ ਚੋਰ ਤਾ ਕਹ ਠਗ ਬਰਿਯੋ। ਅਧਿਕ ਅਨੰਦ ਦੁਹੂੰ ਚਿਤ ਕਰਿਯੋ। ੧।

ਰੈਨਿ ਭਏ ਤਸਕਰ ਉਠਿ ਜਾਵੈ। ਦਿਨ ਦੇਖਤ ਠਗ ਦਰਬੁ ਕਮਾਵੈ।
ਤਾ ਤ੍ਰਿਯ ਸੌ ਦੋਊ ਭੋਗ ਕਮਾਈ। ਮੂਰਖ ਭੇਦ ਪਛਾਨਤ ਨਾਹੀ। ੨।

ਠਗ ਜਾਨੈ ਮੋਰੀ ਹੈ ਨਾਰੀ। ਚੋਰ ਕਹੈ ਮੋਰੀ ਹਿਤਕਾਰੀ।
ਤ੍ਰਿਯ ਕੈ ਤਾਹਿ ਦੋਊ ਪਹਿਚਾਨੈ। ਮੂਰਖ ਭੇਦ ਨ ਕੋਊ ਜਾਨੈ। ੩।

*ਚੌਪਈ*

ਏਕ ਰੁਮਾਲ ਬਾਲ ਹਿਤ ਕਾਢਾ। ਦੁਹੂੰਅਨ ਕੇ ਜਿਯ ਆਨੰਦ ਬਾਢਾ।
ਵਹ ਜਾਨੈ ਮੋਰੇ ਹਿਤ ਕੈ ਹੈ। ਚੋਰ ਲਖੈ ਮੋਹੀ ਕਹ ਦੈ ਹੈ। ੪।

*ਦੋਹਰਾ*

ਚੋਰ ਤ੍ਰਿਯਹਿ ਪ੍ਯਾਰਾ ਹੁਤੋ ਤਾ ਕਹੁ ਦਿਯਾ ਰੁਮਾਲ।
ਤਾ ਕਹੁ ਨੈਨ ਨਿਹਾਰਿ ਠਗ ਮਨ ਮੈ ਭਯਾ ਬਿਹਾਲ। ੫।

*ਚੌਪਈ*

ਮੁਸਟ ਜੁਧ ਤਸਕਰ ਸੋ ਕਿਯੋ। ਛੀਨ ਰੁਮਾਲ ਹਾਥ ਤੇ ਲਿਯੋ।
ਚੋਰ ਕਹਾ ਮੋ ਤ੍ਰਿਯ ਇਹ ਕਾਢਾ। ਯੌ ਸੁਨਿ ਅਧਿਕ ਰੋਸ ਜਿਯ ਬਾਢਾ। ੬।

*ਦੋਹਰਾ*

ਮੈਨੂੰ ਦੁੱਧ ਚੋਣ ਵੇਲੇ ਮਝ ਨੇ ਕਟੀ ਲਈ ਮਾਰਿਆ ਹੈ। (ਉਹ ਸਟ) ਤਲਵਾਰ ਦੀ ਸਟ ਵਰਗੀ ਸੀ, ਮੈਂ ਤੈਨੂੰ ਕੀ ਦਸਾਂ।੬।

*ਚੌਪਈ*

ਹੁਣ ਉਸ ਲਈ ਸੋਹਣਾ ਜਿਹਾ ਕਫ਼ਨ ਬਣਾਇਆ ਜਾਏ ਅਤੇ ਧਰਤੀ ਪੁਟ ਕੇ ਉਸ ਨੂੰ ਚੰਗੀ ਤਰ੍ਹਾਂ ਦਫ਼ਨਾਈਏ। ਮੈਂ ਵੀ ਹੁਣ ਹੋਰ ਵਿਆਹ ਨਹੀਂ ਕਰਾਂਗਾ; ਇਸ ਦੇ ਵਿਛੋੜੇ (ਦੀ ਅੱਗ) ਵਿਚ ਹੀ ਸੜ ਜਾਵਾਂਗਾ।੭।

*ਦੋਹਰਾ*

ਸਾਰਿਆਂ ਲੋਕਾਂ ਨੂੰ ਬੁਲਾ ਕੇ ਅਤੇ ਚੰਗਾ ਜਿਹਾ ਕਫ਼ਨ ਬਣਾ ਕੇ (ਉਸ) ਦੁਰਾਚਾਰੀ ਇਸਤਰੀ ਨੂੰ ਇਸ ਤਰ੍ਹਾਂ ਨਾਲ ਦਫ਼ਨਾ ਦਿੱਤਾ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਸੈਤੀਵੇਂ ਚਰਿਤ੍ਰ ਦੀ ਸਮਾਪਤੀ ਹੋਈ, ਸਭ ਸ਼ੁਭ ਹੈ। ੩੭। ੭੦੩। ਚਲਦਾ।*

*ਚੌਪਈ*

ਉਸ ਮੰਤ੍ਰੀ ਨੇ ਫਿਰ ਇਕ ਕਥਾ ਦਾ ਉਚਾਰਨ ਕੀਤਾ ਕਿ ਇਕ ਇਸਤਰੀ ਬਹੁਤ ਅਧਿਕ ਜਵਾਨ ਸੀ। ਉਸ ਨੇ ਇਕ ਚੋਰ ਅਤੇ ਇਕ ਠਗ ਨਾਲ ਵਿਆਹ ਕਰ ਲਿਆ। ਦੋਹਾਂ ਦੇ ਮਨ ਨੂੰ ਬਹੁਤ ਆਨੰਦ ਪ੍ਰਦਾਨ ਕੀਤਾ।੧।

ਰਾਤ ਪੈਣ ਤੇ ਚੋਰ (ਚੋਰੀ ਕਰਨ ਲਈ) ਚਲਾ ਜਾਂਦਾ ਸੀ ਅਤੇ ਦਿਨ ਵੇਲੇ ਠਗ ਪੈਸੇ ਕਮਾ ਲਿਆਉਂਦਾ ਸੀ। ਉਸ ਇਸਤਰੀ ਨਾਲ ਦੋਵੇਂ ਭੋਗ ਵਿਲਾਸ ਕਰਦੇ ਸਨ, (ਪਰ ਉਹ) ਮੂਰਖ ਭੇਦ ਨੂੰ ਨਹੀਂ ਪਛਾਣਦੇ ਸਨ।੨।

ਠਗ ਇਹ ਸਮਝਦਾ ਸੀ ਕਿ ਇਹ ਮੇਰੀ ਇਸਤਰੀ ਹੈ ਅਤੇ ਚੋਰ ਇਹ ਸਮਝਦਾ ਕਿ ਇਹ ਮੇਰੀ ਹਿਤਕਾਰੀ ਹੈ। (ਉਸ) ਇਸਤਰੀ ਨੂੰ ਦੋਵੇਂ (ਆਪਣਾ) ਸਮਝਦੇ ਸਨ ਅਤੇ ਕੋਈ ਵੀ ਮੂਰਖ (ਇਸ) ਭੇਦ ਨੂੰ ਨਹੀਂ ਸਮਝਦਾ ਸੀ।੩।

*ਚੌਪਈ*

ਉਸ ਇਸਤਰੀ ਨੇ ਪ੍ਰੇਮ ਨਾਲ ਇਕ ਰੁਮਾਲ ਕਢਿਆ। (ਉਸ ਰੁਮਾਲ ਨੂੰ ਵੇਖ ਕੇ) ਦੋਹਾਂ ਦੇ ਮਨ ਵਿਚ ਬਹੁਤ ਖ਼ੁਸ਼ੀ ਹੋਈ। ਉਹ (ਠਗ) ਸਮਝਦਾ ਕਿ ਇਹ ਮੇਰੇ ਲਈ ਹੈ ਅਤੇ ਚੋਰ ਸਮਝਦਾ ਕਿ ਮੈਨੂੰ ਦੇਵੇਗੀ।੪।

*ਦੋਹਰਾ*

ਚੋਰ ਇਸਤਰੀ ਨੂੰ ਪਿਆਰਾ ਸੀ, (ਇਸ ਲਈ) ਉਸ ਨੂੰ ਰੁਮਾਲ ਦੇ ਦਿੱਤਾ। ਉਸ ਨੂੰ ਅੱਖਾਂ ਨਾਲ ਵੇਖ ਕੇ ਠਗ ਮਨ ਵਿਚ ਬਹੁਤ ਦੁਖੀ ਹੋਇਆ।੫।

*ਚੌਪਈ*

(ਉਹ) ਚੋਰ ਨਾਲ ਘੁੰਨ ਮੁਕੀ ਹੋਇਆ ਅਤੇ (ਉਸ ਦੇ) ਹੱਥ ਤੋਂ ਰੁਮਾਲ ਖੋਹ ਲਿਆ। ਚੋਰ ਨੇ ਕਿਹਾ ਕਿ ਇਹ ਮੇਰੀ ਇਸਤਰੀ ਨੇ ਕਢਿਆ ਹੈ। ਇਹ ਸੁਣ ਕੇ (ਠਗ ਦੇ ਮਨ ਵਿਚ) ਹੋਰ ਗੁੱਸਾ ਵਧਿਆ।੬।

ਆਪੁ ਬੀਚ ਗਾਰੀ ਦੋਊ ਦੇਹੀ। ਦਾਤਿ ਨਿਕਾਰ ਕੇਸ ਗਹਿ ਲੇਹੀ।
ਲਾਤ ਮੁਸਟ ਕੇ ਕਰੈ ਪ੍ਰਹਾਰਾ। ਜਾਨੁਕ ਚੋਟ ਪਰੈ ਘਰਿਯਾਰਾ।੭।

ਦੋਊ ਲਰਿ ਇਸਤ੍ਰੀ ਪਹਿ ਆਏ। ਅਧਿਕ ਕੋਪ ਹ੍ਵੈ ਬਚਨ ਸੁਨਾਏ।
ਠਗ ਤਸਕਰ ਦੁਹੂੰ ਬਚਨ ਉਚਾਰੀ। ਤੈ ਇਹ ਨਾਰਿ ਕਿ ਮੋਰੀ ਨਾਰੀ। ੮।

*ਦੋਹਰਾ*

ਸੁਨ ਤਸਕਰ ਠਗ ਮੈ ਕਹੋ ਹੌਂ ਤਾਹੀ ਕੀ ਨਾਰਿ।
ਜੋ ਛਲ ਬਲ ਜਾਨੈ ਘਨੋ ਜਾ ਮੈ ਬੀਰਜ ਅਪਾਰ। ੯।
ਬਹੁਰਿ ਬਾਲ ਐਸੇ ਕਹਾ ਸੁਨਹੁ ਬਚਨ ਮੁਰ ਏਕ।
ਸੋ ਮੋ ਕੋ ਇਸਤ੍ਰੀ ਕਰੈ ਜਿਹ ਮਹਿ ਹੁਨਰ ਅਨੇਕ। ੧੦।

*ਚੌਪਈ*

ਸੁਨਿ ਬਾਲਾ ਮੈ ਬੈਨ ਤਿਹਾਰੋ। ਅਬ ਪੌਰਖ ਤੈ ਦੇਖੁ ਹਮਾਰੋ।
ਅਧਿਕ ਬੀਰਜ ਜਾ ਮੈ ਜਿਯ ਧਰਿ ਹੈ। ਤਾਹੀ ਕਹ ਅਪਨੋ ਪਤਿ ਕਰਿ ਹੈ। ੧੧।

ਠਗ ਬਚ ਭਾਖਿ ਨਗਰ ਮਹਿ ਗਯੋ। ਇਸਥਿਤ ਏਕ ਹਾਟ ਪਰ ਭਯੋ।
ਮੁਹਰੈ ਸਕਲ ਦ੍ਰਿਸਟਿ ਤਹ ਧਰੀ। ਸਾਹੁ ਭਏ ਇਹ ਭਾਤਿ ਉਚਰੀ। ੧੨।

*ਦੋਹਰਾ*

ਐਸ ਭਾਤਿ ਉਚਰਤ ਭਯਾ ਹ੍ਵੈ ਢੀਲੋ ਸਰਬੰਗ।
ਮੁਹਰਨ ਕੋ ਸੌਦਾ ਕਰੌ ਸਾਹੁ ਤਿਹਾਰੇ ਸੰਗ। ੧੩।
ਮਦਨ ਰਾਇ ਠਗ ਇਮ ਕਹੀ ਮਨ ਮੈ ਮੰਤ੍ਰ ਬਿਚਾਰਿ।
ਲੈ ਮੁਹਰੈ ਰੁਪਯਾ ਦੇਵੌਂ ਤੁਮ ਕਹ ਸਾਹ ਸੁਧਾਰਿ। ੧੪।

*ਚੌਪਈ*

ਯੌ ਜਬ ਸਾਹ ਬੈਨਿ ਸੁਨ ਪਾਯੋ। ਕਾਢਿ ਅਸਰਫੀ ਧਨੀ ਕਹਾਯੋ।
ਠਗ ਕੀ ਦ੍ਰਿਸਟਿ ਜਬੈ ਤੇ ਪਰੀ। ਸਭ ਸਨ ਕੀ ਮਨ ਭੀਤਰਿ ਧਰੀ। ੧੫।

ਮੁਹਿਰੈ ਡਾਰਿ ਗੁਥਰਿਯਹਿ ਲਈ। ਅਧਿਕ ਮਾਰਿ ਬਨਿਯਾ ਕਹ ਦਈ।
ਊਚੇ ਸੋਰ ਕਰਾ ਪੁਰ ਮਾਹੀ। ਮੈ ਮੁਹਰਨ ਕਹ ਬੇਚਤ ਨਾਹੀ। ੧੬।

ਸੋਰ ਸੁਨਤ ਪੁਰ ਜਨ ਸਭ ਧਾਏ। ਵਾ ਬਨਿਯਾ ਠਗ ਕੇ ਢਿਗ ਆਏ।
ਮੁਸਟ ਜੁਧ ਨਿਰਖਤ ਅਨੁਰਾਗੇ। ਤਿਹ ਦੁਹੂੰਅਨ ਕਹ ਪੂਛਨ ਲਾਗੇ। ੧੭।

ਤੁਮ ਕ੍ਯੋ ਜੁਧ ਕਰਤ ਹੋ ਭਾਈ। ਹਮੈ ਕਹਹੁ ਸਭ ਬ੍ਰਿਥਾ ਸੁਨਾਈ।
ਦੁਹੂੰਅਨ ਕਹ ਅਬ ਹੀ ਗਹਿ ਲੈਹੈ। ਲੈ ਕਾਜੀ ਪੈ ਨ੍ਯਾਇ ਚੁਕੈਹੈ। ੧੮।

ਦੋਵੇਂ ਆਪਸ ਵਿਚ ਗਾਲ੍ਹਾਂ ਦੇਣ ਲਗੇ ਅਤੇ ਦੰਦ ਪੀਂਹਦੇ ਹੋਇਆਂ (ਇਕ ਦੂਜੇ ਦੇ) ਵਾਲ ਫੜ ਲਏ। ਲੱਤਾਂ ਅਤੇ ਮੁਕਿਆਂ ਦੇ ਵਾਰ ਕਰਨ ਲਗੇ, ਮਾਨੋ ਘੜਿਆਲ ਉਤੇ ਸੱਟਾਂ ਪੈਂਦੀਆਂ ਹੋਣ।੭।

ਦੋਵੇਂ ਲੜਦੇ ਹੋਏ (ਉਸ) ਇਸਤਰੀ ਕੋਲ ਆਏ ਅਤੇ ਬਹੁਤ ਕ੍ਰੋਧਿਤ ਹੋ ਕੇ ਕਹਿਣ ਲਗੇ। ਠਗ ਅਤੇ ਚੋਰ ਦੋਵੇਂ ਬੋਲਣ ਲਗੇ ਕਿ ਤੂੰ ਇਸ ਦੀ ਇਸਤਰੀ ਹੈਂ ਜਾਂ ਮੇਰੀ।੮।

*ਦੋਹਰਾ*

ਹੇ ਚੋਰ ਅਤੇ ਠਗ! ਸੁਣੋ, ਮੈਂ ਕਹਿੰਦੀ ਹਾਂ ਕਿ ਮੈਂ ਉਸ ਦੀ ਨਾਰੀ ਹਾਂ ਜੋ ਬਹੁਤ ਅਧਿਕ ਛਲ ਬਲ ਜਾਣਦਾ ਹੈ ਅਤੇ ਜਿਸ ਵਿਚ ਅਪਾਰ ਸ਼ਕਤੀ ਹੈ। ੯। ਫਿਰ ਇਸਤਰੀ ਨੇ ਇਸ ਤਰ੍ਹਾਂ ਕਿਹਾ ਕਿ ਮੇਰੀ ਇਕ ਗੱਲ ਸੁਣੋ। ਮੈਨੂੰ ਉਹੀ ਆਪਣੀ ਇਸਤਰੀ ਸਮਝੇ ਜਿਸ ਵਿਚ ਅਨੇਕ ਹੁਨਰ ਹੋਣ।੧੦।

*ਚੌਪਈ*

ਹੇ ਇਸਤਰੀ! ਮੈਂ ਤੇਰੇ ਬੋਲ ਸੁਣੇ ਹਨ। ਹੁਣ ਤੂੰ ਸਾਡੀ ਸ਼ਕਤੀ ਨੂੰ ਵੇਖ। ਜਿਸ ਦੇ ਜੀਅ (ਭਾਵ ਸ਼ਰੀਰ) ਵਿਚ ਜ਼ਿਆਦਾ ਬਲ ਹੋਵੇ, ਉਸੇ ਨੂੰ ਆਪਣਾ ਪਤੀ ਮੰਨ ਲੈ।੧੧।

ਠਗ ਬਚਨ ਬੋਲ ਕੇ ਨਗਰ ਵਿਚ ਚਲਾ ਗਿਆ ਅਤੇ ਇਕ ਦੁਕਾਨ ਵਿਚ ਜਾ ਕੇ ਬੈਠ ਗਿਆ। ਉਸ ਨੇ (ਦੁਕਾਨ ਵਿਚਲੀਆਂ) ਸਾਰੀਆਂ ਮੋਹਰਾਂ ਨੂੰ ਵੇਖਿਆ ਅਤੇ ਸ਼ਾਹੂਕਾਰ ਨੂੰ ਇਸ ਤਰ੍ਹਾਂ ਕਹਿਣ ਲਗਾ।੧੨।

*ਦੋਹਰਾ*

ਹਰ ਪ੍ਰਕਾਰ ਦੀ ਸ਼ਾਲੀਨਤਾ ਸਹਿਤ ਇਸ ਤਰ੍ਹਾਂ ਕਹਿਣ ਲਗਾ ਕਿ ਹੇ ਸ਼ਾਹੂਕਾਰ! ਮੈਂ ਤੁਹਾਡੇ ਨਾਲ ਮੋਹਰਾਂ ਦਾ ਸੌਦਾ ਕਰਨਾ ਚਾਹੁੰਦਾ ਹਾਂ।੧੩। ਮਦਨ ਰਾਇ ਠਗ ਨੇ ਮਨ ਵਿਚ ਵਿਚਾਰ ਕੇ ਇਸ ਤਰ੍ਹਾਂ ਕਿਹਾ ਕਿ ਹੇ ਸ਼ਾਹੂਕਾਰ! (ਮੈਂ) ਤੁਹਾਨੂੰ ਮੋਹਰਾਂ ਲੈ ਕੇ ਰੁਪਏ ਦਿੰਦਾ ਹਾਂ।੧੪।

*ਚੌਪਈ*

ਜਦ ਸ਼ਾਹੂਕਾਰ ਨੇ ਇਸ ਤਰ੍ਹਾਂ ਗੱਲ ਸੁਣੀ ਤਾਂ ਅਸ਼ਰਫੀਆਂ ਕਢ ਕੇ ਆਪਣੇ ਧਨੀ ਹੋਣ ਨੂੰ ਜਣਾਇਆ। ਜਦੋਂ ਠਗ ਦੀ ਦ੍ਰਿਸ਼ਟੀ ਉਨ੍ਹਾਂ ਉਤੇ ਪਈ। ਤਾਂ ਸਾਰੀਆਂ ਦੇ ਸੰਨ ਮਨ ਵਿਚ ਰਖ ਲਏ।੧੫।

ਮੋਹਰਾਂ ਨੂੰ ਗੁੱਥੀ ਵਿਚ ਪਾ ਲਿਆ ਅਤੇ ਬਨੀਏ ਦੀ ਬਹੁਤ ਮਾਰ ਕੁਟਾਈ ਕੀਤੀ। (ਠਗ ਨੇ) ਨਗਰ ਵਿਚ ਬਹੁਤ ਰੌਲਾ ਪਾਇਆ ਕਿ ਮੈਂ ਮੋਹਰਾਂ ਨਹੀਂ ਵੇਚਣੀਆਂ ਹਨ।੧੬।

ਸ਼ੋਰ ਸੁਣ ਕੇ ਸਾਰੇ ਨਗਰ ਵਾਸੀ ਉਸ ਬਨੀਏ ਅਤੇ ਠਗ ਕੋਲ ਆ ਗਏ। ਮੁਕਿਆਂ ਦਾ ਯੁੱਧ ਵੇਖ ਕੇ ਪ੍ਰੇਮ ਪੂਰਵਕ ਦੋਹਾਂ ਨੂੰ ਪੁਛਣ ਲਗੇ।੧੭।

ਹੇ ਭਰਾਵੋ! ਤੁਸੀਂ ਕਿਉਂ ਲੜ ਰਹੇ ਹੋ। (ਤੁਸੀਂ) ਸਾਨੂੰ ਆਪਣੀ ਸਾਰੀ ਗੱਲ ਦਸੋ। (ਤੁਹਾਨੂੰ) ਦੋਹਾਂ ਨੂੰ ਫੜ ਕੇ ਹੁਣ ਕਾਜ਼ੀ ਪਾਸ ਲੈ ਜਾ ਕੇ ਇਨਸਾਫ਼ ਕਰਾਉਂਦੇ ਹਾਂ।੧੮।

ਸੁਨਤ ਬਚਨ ਉਦਿਤ ਠਗ ਭਯੋ। ਤਾ ਕਹ ਲੈ ਕਾਜੀ ਪਹ ਗਯੋ।
ਅਧਿਕ ਦੁਖਿਤ ਹ੍ਵੈ ਦੀਨ ਪੁਕਾਰੋ। ਕਰਿ ਕਾਜੀ ਤੈ ਨ੍ਯਾਇ ਹਮਾਰੋ। ੧੯।

*ਦੋਹਰਾ*

ਤਬ ਲਗਿ ਬਨਿਯਾ ਹ੍ਵੈ ਦੁਖੀ ਇਮਿ ਕਾਜੀ ਸੋ ਬੈਨ।
ਹਮਰੌ ਕਰੌ ਨਿਯਾਇ ਤੁਮ ਕਹਿਯੋ ਸ੍ਰਵਤ ਜਲ ਨੈਨ। ੨੦।

*ਚੌਪਈ*

ਸੁਨੁ ਕਾਜੀ ਜੂ ਬਚਨ ਹਮਾਰੇ। ਕਲਾਮੁਲਾ ਕੀ ਆਨਿ ਤਿਹਾਰੇ।
ਖੁਦਾਇ ਸੁਨੌਗੇ ਦਾਦ ਹਮਾਰੋ। ਹ੍ਵੈਹੌ ਦਾਵਨਗੀਰ ਤੁਹਾਰੋ। ੨੧।

*ਦੋਹਰਾ*

ਅਧਿਕ ਦੀਨ ਹ੍ਵੈ ਠਗ ਕਹਿਯੋ ਸੁਨੁ ਕਾਜਿਨ ਕੇ ਰਾਇ।
ਹਮ ਪੁਕਾਰ ਤੁਮ ਪੈ ਕਰੀ ਹਮਰੋ ਕਰੋ ਨ੍ਯਾਇ। ੨੨।

*ਚੌਪਈ*

ਤਬ ਕਾਜੀ ਜਿਯ ਨ੍ਯਾਇ ਬਿਚਾਰਿਯੋ। ਪ੍ਰਗਟ ਸਭਾ ਮੈ ਦੁਹੂੰ ਉਚਾਰਿਯੋ।
ਜੋ ਮੁਹਰਨ ਕੇ ਸਨਹਿ ਬਤਾਵੈ। ਸੋ ਸਭ ਆਜੁ ਅਸਰਫੀ ਪਾਵੈ। ੨੩।

ਸਨ ਮੁਹਰਨ ਕੋ ਬਨਿਕ ਨ ਜਾਨੋ। ਮੂੰਦਿ ਰਹਾ ਮੁਖ ਕਛੁ ਨ ਬਖਾਨੋ।
ਰੋਇ ਪੀਟ ਕਰਿ ਕਰਤ ਪੁਕਾਰਾ। ਹਾਹਾ ਕਿਯਸਿ ਕਹਾ ਕਰਤਾਰਾ। ੨੪।

*ਦੋਹਰਾ*

ਮੁਹਰ ਅਕਬਰੀ ਏਕ ਸਤ ਜਹਾਂਗੀਰੀ ਸੈ ਦੋਇ।
ਸਾਹਿ ਜਹਾਨੀ ਚਾਰਿ ਸੈ ਦੇਖ ਲੇਹੁ ਸਭ ਕੋਇ। ੨੫।

*ਚੌਪਈ*

ਸਭਾ ਬੀਚ ਜਬ ਮੁਹਰ ਉਘਾਰੀ। ਸੋ ਨਿਕਰੀ ਜੋ ਠਗਹਿ ਉਚਾਰੀ।
ਕਾਜੀ ਛੀਨਿ ਸਾਹੁ ਤੇ ਲੀਨੀ। ਲੈ ਤਸਕਰ ਕੇ ਕਰ ਮੈ ਦੀਨੀ। ੨੬।

*ਦੋਹਰਾ*

ਜਸ ਕਾਜੀ ਕੋ ਪਸਰਿਯੋ ਠਗ ਭਾਖ੍ਯੋ ਸਭ ਗਾਉ।
ਕੀਨੋ ਉਮਰ ਖਿਤਾਬ ਜਿਮਿ ਆਜੁ ਹਮਾਰੋ ਨ੍ਯਾਉ। ੨੭।

*ਚੌਪਈ*

ਠਗ ਲੈ ਕੈ ਮੁਹਰੈ ਘਰ ਆਯੋ। ਤਿਨ ਕਾਜੀ ਕਛੁ ਨ੍ਯਾਇ ਨ ਪਾਯੋ।
ਬਨਿਯਾ ਕਾਢਿ ਸਦਨ ਤੇ ਦੀਨਾ। ਝੂਠੇ ਤੇ ਸਾਚਾ ਠਗ ਕੀਨਾ। ੨੮।

ਗੱਲ ਸੁਣਦਿਆਂ ਹੀ ਠਗ ਤਿਆਰ ਹੋ ਗਿਆ ਅਤੇ ਉਸ (ਬਨੀਏ) ਨੂੰ ਲੈ ਕੇ ਕਾਜ਼ੀ ਪਾਸ ਗਿਆ। ਅਤਿ ਅਧਿਕ ਦੁਖੀ ਅਤੇ ਨਿਮਰਤਾਵਾਨ ਹੋ ਕੇ ਕਹਿਣ ਲਗਾ ਹੇ ਕਾਜ਼ੀ! ਤੁਸੀਂ ਸਾਡਾ ਇਨਸਾਫ਼ ਕਰੋ।੧੯।

*ਦੋਹਰਾ*

ਉਦੋਂ ਤਕ ਬਨੀਆ ਵੀ ਦੁਖੀ ਹੋ ਕੇ ਕਾਜ਼ੀ ਨੂੰ ਇਸ ਤਰ੍ਹਾਂ ਕਹਿਣ ਲਗਾ ਅਤੇ ਅੱਖਾਂ ਵਿਚੋਂ ਹੰਝੂ ਕੇਰਦਾ ਹੋਇਆ ਬੋਲਿਆ ਕਿ ਤੁਸੀਂ ਸਾਡਾ ਨਿਆਂ ਕਰ ਦਿਓ।੨੦।

*ਚੌਪਈ*

ਹੇ ਕਾਜੀ ਜੀ! ਸਾਡੀ ਗੱਲ ਸੁਣੋ। ਤਹਾਨੂੰ 'ਕਲਾਮੁਲਾ' (ਖ਼ੁਦਾ ਦੇ ਕਲਾਮ, ਭਾਵ ਕੁਰਾਨ) ਦੀ ਕਸਮ। ਖ਼ੁਦਾ ਸਾਡੀ ਫ਼ਰਿਆਦ ਸੁਣੇਗਾ। ਅਸੀਂ ਤੁਹਾਡਾ ਲੜ ਫੜਿਆ ਹੈ।੨੧।

*ਦੋਹਰਾ*

ਬਹੁਤ ਨਿਮਾਣਾ ਹੋ ਕੇ ਠਗ ਨੇ ਕਿਹਾ ਹੇ ਕਾਜ਼ੀਆਂ ਦੇ ਸ਼ਿਰੋਮਣੀ! ਅਸੀਂ ਤੁਹਾਡੇ ਕੋਲ ਪੁਕਾਰ ਕੀਤੀ ਹੈ, ਸਾਡਾ ਨਿਆਂ ਕਰੋ।੨੨।

*ਚੌਪਈ*

ਤਦ ਕਾਜ਼ੀ ਨੇ ਮਨ ਵਿਚ ਨਿਆਂ (ਕਰਨ ਬਾਰੇ) ਸੋਚਿਆ (ਅਤੇ ਫਿਰ) ਸਭਾ ਵਿਚ ਦੋਹਾਂ ਨੂੰ ਸਾਫ਼ ਕਿਹਾ ਕਿ ਜੋ ਮੋਹਰਾਂ ਦੇ ਸੰਨ ਦਸੇਗਾ, ਉਹੀ ਅਜ ਸਾਰੀਆਂ ਮੋਹਰਾਂ ਪ੍ਰਾਪਤ ਕਰ ਲਵੇਗਾ।੨੩।

ਮੋਹਰਾਂ ਦੇ ਸੰਨ ਬਨੀਆ ਨਹੀਂ ਜਾਣਦਾ ਸੀ। ਉਹ ਚੁਪ ਕਰ ਰਿਹਾ, ਮੂੰਹੋਂ ਕੁਝ ਨ ਕਹਿ ਸਕਿਆ। ਰੋ ਪਿਟ ਕੇ ਪੁਕਾਰਨ ਲਗਾ ਕਿ ਹੇ ਕਰਤਾਰ! ਤੂੰ ਇਹ ਕੀ ਕੀਤਾ ਹੈ।੨੪।

*ਦੋਹਰਾ*

(ਠਗ ਨੇ ਕਿਹਾ-) ਇਕ ਸੌ ਅਕਬਰੀ ਮੋਹਰਾਂ ਹਨ ਅਤੇ ਜਹਾਂਗੀਰੀ ਦੋ ਸੌ ਹਨ; ਸ਼ਾਹਜਹਾਨੀ ਮੋਹਰਾਂ ਚਾਰ ਸੌ ਹਨ, ਸਭ ਕੋਈ (ਚੰਗੀ ਤਰ੍ਹਾਂ) ਵੇਖ ਲਵੇ।੨੫।

*ਚੌਪਈ*

ਜਦ ਸਭਾ ਵਿਚ ਮੋਹਰਾਂ ਨੂੰ ਵਿਖਾਇਆ ਗਿਆ (ਤਾਂ) ਉਹ ਉਸੇ ਤਰ੍ਹਾਂ ਦੀਆਂ ਨਿਕਲੀਆਂ, ਇਸ ਤਰ੍ਹਾਂ ਦੀਆਂ ਠਗ ਨੇ ਦਸੀਆਂ ਸਨ। ਕਾਜ਼ੀ ਨੇ (ਉਹ ਮੋਹਰਾਂ) ਸ਼ਾਹ ਤੋਂ ਖੋਹ ਲਈਆਂ ਅਤੇ ਲੈ ਕੇ ਠਗ ਦੇ ਹੱਥ ਵਿਚ ਦੇ ਦਿੱਤੀਆਂ।੨੬।

*ਦੋਹਰਾ*

ਕਾਜ਼ੀ ਦਾ ਜਸ ਪਸਰ ਗਿਆ ਅਤੇ ਠਗ ਨੇ ਸਾਰੇ ਪਿੰਡ ਵਿਚ ਦਸ ਦਿੱਤਾ ਕਿ (ਕਾਜ਼ੀ ਨੇ) ਉਮਰ ਖ਼ਿਤਾਬ (ਖ਼ਲੀਫ਼ਾ) ਵਰਗਾ ਸਾਡਾ ਨਿਆਂ ਕੀਤਾ ਹੈ।੨੭।

*ਚੌਪਈ*

ਠਗ ਮੋਹਰਾਂ ਲੈ ਕੇ ਘਰ ਆਇਆ, ਪਰ ਉਹ ਕਾਜ਼ੀ ਇਸ ਇਨਸਾਫ਼ (ਦੇ ਭੇਦ ਨੂੰ) ਨ ਸਮਝ ਸਕਿਆ। (ਉਸ ਨੇ) ਬਨੀਏ ਨੂੰ (ਆਪਣੇ) ਘਰੋਂ ਕਢ ਦਿੱਤਾ ਅਤੇ ਝੂਠੇ ਠਗ ਨੂੰ ਸੱਚਾ ਸਿੱਧ ਕਰ ਦਿੱਤਾ।੨੮।

*ਦੋਹਰਾ*

ਠਗਹਿ ਅਸਰਫੀ ਸਾਤ ਸੈ ਕਰ ਦੀਨੀ ਨਰਨਾਹਿ।
ਤਾ ਤ੍ਰਿਯ ਪਹਿ ਲੈ ਆਇਯੋ ਅਪਨੇ ਘਰ ਕੇ ਮਾਹਿ। ੨੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੮। ੭੩੨। ਅਫਜੂੰ।*

*ਚੌਪਈ*

ਰੈਨ ਭਈ ਤਸਕਰ ਉਠਿ ਧਾਯੋ। ਸਕਲ ਸ੍ਵਾਨ ਕੋ ਭੇਸ ਬਨਾਯੋ।
ਸਾਹਿਜਹਾਂ ਕੇ ਗ੍ਰਿਹ ਪਗ ਧਾਰਿਯੋ। ਗਪੈ ਕਹਤ ਗਪਿਅਹਿ ਨਿਹਾਰਿਯੋ। ੧।
ਏਦਿਲ ਸਾਹ ਨਾਮ ਤਸਕਰ ਬਰ। ਆਯੋ ਸਾਹਿਜਹਾਂ ਜੂ ਕੇ ਘਰ।
ਰਾਜ ਮਤੀ ਨਾਰੀ ਹਿਤ ਗਯੋ ਤਹ। ਰਾਜਨ ਕੋ ਰਾਜਾ ਸੋਵਤ ਜਹ। ੨।

*ਸਵੈਯਾ*

ਬਹੁਰੋ ਤਰਵਾਰਿ ਨਿਕਾਰਿ ਕੈ ਚੋਰ ਸੁ ਵਾ ਗਪਿਯਾ ਕਹ ਮਾਰਿ ਲਿਯੋ।
ਫੁਨਿ ਲਾਲ ਉਤਾਰਿ ਲਯੋ ਪਗਿਯਾ ਜੁਤ ਫੋਰਿ ਇਜਾਰ ਪੇ ਅੰਡ ਦਿਯੋ।
ਤਬ ਸੂਥਨਿ ਸਾਹੁ ਉਤਾਰ ਦਈ ਸਭ ਬਸਤ੍ਰਨ ਕੋ ਤਿਨ ਹਾਥ ਕਿਯੋ।
ਫੁਨਿ ਗੋਸਟਿ ਬੈਠਿ ਕਰੀ ਤਿਹ ਸੌ ਤ੍ਰਿਯ ਕੇ ਹਿਤ ਕੈ ਕਰਿ ਗਾੜ ਹਿਯੋ। ੩।

*ਦੋਹਰਾ*

ਸਾਹ ਲਖਾ ਬੀਰਜ ਗਿਰਾ ਕੀਨੀ ਦੂਰਿ ਇਜਾਰ।
ਬਸਤ੍ਰ ਪਗਰਿਯਾ ਲਾਲ ਜੁਤ ਕੀਨੇ ਚੋਰ ਸੰਭਾਰ। ੪।

*ਚੌਪਈ*

ਬੈਠਿ ਚੋਰੁ ਅਸਿ ਕਥਾ ਪ੍ਰਕਾਸੀ। ਏਕ ਚੋਰ ਦੂਜੋ ਧਰ ਫਾਸੀ।
ਏਕ ਨਾਰਿ ਸੋ ਕੇਲ ਕਮਾਵੈ। ਅਪਨੀ ਜਾਨਿ ਅਧਿਕ ਸੁਖਿ ਪਾਵੈ। ੫।

*ਦੋਹਰਾ*

ਦਿਨ ਤਸਕਰ ਤਾ ਸੌ ਰਮਤ ਦਰਬ ਠਗਨ ਠਗ ਜਾਇ।
ਰੈਨਿ ਚੋਰ ਚੋਰਤ ਗ੍ਰਿਹਨ ਤਾਹਿ ਮਿਲਤ ਠਗ ਆਇ। ੬।

*ਚੌਪਈ*

ਹੋਡ ਰੁਮਾਲ ਹੇਤ ਤਿਨ ਪਰੀ। ਮੁਹਰ ਸਾਤ ਸੈ ਠਗਹੂੰ ਹਰੀ।
ਪੁਨ ਬਾਰੀ ਤਸਕਰ ਕੀ ਆਈ। ਤੁਮੈ ਕਥਾ ਸੋ ਕਹੌ ਸੁਨਾਈ। ੭।

*ਦੋਹਰਾ*

(ਮੰਤ੍ਰੀ ਨੇ ਕਿਹਾ) ਹੇ ਰਾਜਨ! ਠਗ ਨੂੰ ਸਤ ਸੌ ਅਸ਼ਰਫੀਆਂ ਕਾਜ਼ੀ ਨੇ ਦੇ ਦਿੱਤੀਆਂ ਅਤੇ ਉਸ ਨੇ ਆਪਣੇ ਘਰ ਵਿਚ ਲਿਆ ਕੇ ਇਸਤਰੀ ਨੂੰ ਦੇ ਦਿੱਤੀਆਂ।੨੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਅਠਤਵੀਏ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੭੮। ੭੩੨। ਚਲਦਾ।*

*ਚੌਪਈ*

ਰਾਤ ਹੋਈ ਤਾਂ ਚੋਰ ਉਠ ਕੇ ਤੁਰ ਪਿਆ। ਸਾਰਾ ਭੇਸ ਕੁੱਤੇ ਵਰਗਾ ਬਣਾ ਲਿਆ। ਸ਼ਾਹਜਹਾਨ ਦੇ ਘਰ ਜਾ ਵੜਿਆ ਅਤੇ ਉਥੇ ਗੱਪਾਂ ਮਾਰਦੇ ਗਾਲੜੀ ਨੂੰ ਵੇਖਿਆ।੧।

ਉਸ ਚੋਰ ਦਾ ਨਾਂ ਏਦਿਲ ਸ਼ਾਹ ਸੀ। ਉਹ ਸ਼ਾਹਜਹਾਨ ਦੇ ਘਰ ਆ ਪਹੁੰਚਿਆ। ਉਹ ਰਾਜ ਮਤੀ ਇਸਤਰੀ ਲਈ ਉਥੇ ਜਾ ਪਹੁੰਚਿਆ ਜਿਥੇ ਰਾਜਿਆਂ ਦਾ ਰਾਜਾ ਸੁੱਤਾ ਪਿਆ ਸੀ।੨।

*ਸਵੈਯਾ*

ਫਿਰ ਉਸ ਚੋਰ ਨੇ ਤਲਵਾਰ ਕਢ ਕੇ ਉਸ ਗਾਲੜੀ ਨੂੰ ਮਾਰ ਦਿੱਤਾ। ਫਿਰ ਲਾਲਾਂ ਸਹਿਤ ਪਗੜੀ ਨੂੰ ਉਤਾਰ ਲਿਆ ਅਤੇ ਸਲਵਾਰ ਉਤੇ ਅੰਡਾ ਭੰਨ ਦਿੱਤਾ। ਤਦ ਬਾਦਸ਼ਾਹ ਨੇ ਸੁਥਣ ਉਤਾਰ ਦਿੱਤੀ ਅਤੇ ਸਾਰਿਆਂ ਬਸਤ੍ਰਾਂ ਨੂੰ ਉਸ ਨੇ ਹੱਥ ਵਿਚ ਕਰ ਲਿਆ। ਫਿਰ ਇਸਤਰੀ ਲਈ ਹਿਰਦੇ ਨੂੰ ਤਕੜਾ ਕਰ ਕੇ ਉਸ ਨਾਲ ਬੈਠ ਕੇ ਗੋਸਟਿ ਕੀਤੀ।੩।

*ਦੋਹਰਾ*

ਬਾਦਸ਼ਾਹ ਨੇ (ਜਦੋਂ) ਵੇਖਿਆ ਕਿ (ਸਲਵਾਰ ਉਤੇ) ਬੀਰਜ ਡਿਗਿਆ ਹੈ (ਤਾਂ) ਸਲਵਾਰ ਉਤਾਰ ਕੇ ਪਰੇ ਕਰ ਦਿੱਤੀ। (ਇਸ ਤਰ੍ਹਾਂ) ਚੋਰ ਨੇ ਲਾਲਾਂ ਸਹਿਤ ਪਗੜੀ ਅਤੇ ਬਸਤ੍ਰ ਸੰਭਾਲ ਲਏ।੪।

*ਚੌਪਈ*

ਚੋਰ ਨੇ ਬੈਠ ਕੇ ਇਸ ਤਰ੍ਹਾਂ ਕਹਾਣੀ ਦਸੀ ਕਿ ਇਕ ਚੋਰ ਸੀ ਅਤੇ ਦੂਜਾ ਠਗ ('ਧਰ ਫਾਸੀ') ਸੀ। (ਦੋਵੇਂ) ਇਕ ਇਸਤਰੀ ਨਾਲ ਰਤੀ-ਕ੍ਰੀੜਾ ਕਰਦੇ ਸਨ ਅਤੇ (ਉਸ ਨੂੰ) ਆਪਣੀ (ਇਸਤਰੀ) ਸਮਝ ਕੇ ਬਹੁਤ ਸੁਖ ਪ੍ਰਾਪਤ ਕਰਦੇ ਸਨ।੫।

*ਦੋਹਰਾ*

ਦਿਨ ਨੂੰ ਚੋਰ ਉਸ ਨਾਲ ਰਮਣ ਕਰਦਾ ਸੀ ਅਤੇ ਠਗ ਧਨ ਠਗਣ ਲਈ (ਬਾਹਰ) ਜਾਂਦਾ ਸੀ। ਰਾਤ ਨੂੰ ਚੋਰ ਘਰਾਂ ਵਿਚ ਚੋਰੀ ਕਰਨ ਜਾਂਦਾ ਅਤੇ ਉਸ (ਇਸਤਰੀ) ਨੂੰ ਠਗ ਆ ਮਿਲਦਾ।੬।

*ਚੌਪਈ*

ਉਨ੍ਹਾਂ ਦੀ ਰੁਮਾਲ ਲਈ ਜ਼ਿਦ ਹੋ ਗਈ। (ਉਸ ਲਈ) ਠਗ ਨੇ ਸੱਤ ਸੌ ਮੋਹਰਾਂ ਠਗ ਲਿਆਉਂਦੀਆਂ। ਫਿਰ ਚੋਰ ਦੀ ਵਾਰੀ ਆਈ। (ਹੁਣ ਮੈਂ) ਤੁਹਾਨੂੰ ਉਸ ਦੀ ਕਥਾ ਕਹਿ ਕੇ ਸੁਣਾਉਂਦਾ ਹਾਂ।੭।

ਹਜਰਤਿ ਤੇ ਤਸਕਰ ਗ੍ਰਿਹ ਆਯੋ। ਗਪਿਯਾ ਕਹ ਜਮ ਲੋਕ ਪਠਾਯੋ।
ਬਸਤ੍ਰ ਲਾਲ ਪਗਿਯਾ ਜੁਤ ਹਰੀ। ਗੋਸਟਿ ਬੈਠਿ ਸਾਹ ਸੋ ਕਰੀ। ੮।

*ਦੋਹਰਾ*

ਲਾਲ ਬਤ੍ਰ ਪਗਿਯਾ ਹਰੀ ਲਈ ਇਜਾਰ ਉਤਾਰ।
ਪ੍ਰਾਨ ਉਬਾਰਾ ਸਾਹ ਕਾ ਹੋਇ ਕਵਨ ਕੀ ਨਾਰਿ। ੯।

ਲਾਲ ਬਸਤ੍ਰ ਹਰ ਪਹੁਚਿਯਾ ਜਹਾ ਨ ਪਹੁਚਤ ਕੋਇ।
ਪ੍ਰਾਨ ਉਬਾਰਿਯੋ ਸਾਹ ਕੋ ਤ੍ਰਿਯਾ ਕਵਨ ਕੀ ਹੋਇ। ੧0।

*ਚੌਪਈ*

ਦਿਨ ਕੇ ਚੜੇ ਅਦਾਲਤਿ ਭਈ। ਵਹੁ ਤ੍ਰਿਯਾ ਸਾਹ ਚੋਰ ਕਹ ਦਈ।
ਤਾ ਕੀ ਕਰੀ ਸਿਫਤਿ ਬਹੁ ਭਾਰਾ। ਅਧਿਕ ਦਿਯਸਿ ਧਨ ਛੋਰਿ ਭੰਡਾਰਾ। ੧੧।

*ਦੋਹਰਾ*

ਏਦਿਲ ਰਾਜ ਮਤੀ ਲਈ ਠਗ ਕਹਿ ਦਿਯਸਿ ਨਿਕਾਰਿ।
ਲਾਲ ਬਸਤ੍ਰ ਹਰ ਸਾਹ ਕੇ ਤਿਹ ਗਪਿਯਾ ਕਹ ਮਾਰਿ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੯। ੭੪੪। ਅਫਜੂੰ।*

*ਦੋਹਰਾ*

ਏਕ ਜਾਟ ਜੰਗਲ ਬਸੈ ਧਾਮ ਕਲਹਨੀ ਨਾਰਿ।
ਜੋ ਵਹੁ ਕਹਤ ਸੁ ਨ ਕਰਤ ਗਾਰਿਨ ਕਰਤ ਪ੍ਰਹਾਰ। ੧।

*ਚੌਪਈ*

ਸ੍ਰੀ ਦਿਲਜਾਨ ਮਤੀ ਤਾ ਕੀ ਤ੍ਰਿਯ। ਅਚਲ ਦੇਵ ਤਿਹ ਨਾਮ ਰਹਤ ਪ੍ਰਿਯ।
ਰਹਤ ਰੈਨਿ ਦਿਨ ਤਾ ਕੇ ਡਾਰਿਯੋ। ਕਬਹੂੰ ਜਾਤ ਨ ਗ੍ਰਹਿ ਤੇ ਮਾਰਿਯੋ। ੨।

*ਦੋਹਰਾ*

ਜਹਾ ਬਿਪਾਸਾ ਕੇ ਭਏ ਮਿਲਤ ਸਤੁਦ੍ਰਵ ਜਾਇ।
ਤਿਹ ਠਾ ਤੇ ਦੋਊ ਰਹਹਿ ਚੌਧਰ ਕਰਹਿ ਬਨਾਇ। ੩।

*ਚੌਪਈ*

ਜੋ ਕਾਰਜ ਕਰਨੋ ਵਹ ਜਾਨਤ। ਤਾਹਿ ਕਰੈ ਨਹੀ ਐਸ ਬਖਾਨਤ।
ਤਬ ਵਹੁ ਕਾਜ ਤਰੁਨਿ ਹਠ ਕਰਈ। ਪਤਿ ਕੀ ਕਾਨਿ ਨ ਕਛੁ ਜਿਯ ਧਰਈ।੪।

ਹਜ਼ੂਰ ਦੇ ਘਰ ਉਹ ਚੋਰ ਆ ਗਿਆ ਹੈ ਅਤੇ (ਉਸ ਨੇ) ਗਾਲੜੀ ਨੂੰ ਯਮਲੋਕ ਭੇਜ ਦਿੱਤਾ ਹੈ। ਲਾਲਾਂ ਸਹਿਤ ਪਗੜੀ ਅਤੇ ਬਸਤ੍ਰ ਚੋਰੀ ਕਰ ਲਏ ਹਨ ਅਤੇ ਸ਼ਾਹ ਪਾਸ ਬੈਠ ਕੇ ਗੋਸਟਿ ਕਰਨ ਲਗਾ ਹੈ।੮।

*ਦੋਹਰਾ*

ਲਾਲ, ਬਸਤ੍ਰ ਅਤੇ ਪਗੜੀ ਚੋਰੀ ਕਰ ਕੇ ਸਲਵਾਰ ਤਕ ਉਤਾਰ ਲਈ ਹੈ। (ਉਸ ਨੇ) ਸ਼ਾਹ ਦੇ ਪ੍ਰਾਣ ਬਚਾਏ ਹਨ। (ਦਸੋ) ਉਹ ਕਿਸ ਦੀ ਨਾਰੀ ਹੋਣੀ ਚਾਹੀਦੀ ਹੈ।੯।

(ਮੈਂ) ਲਾਲ ਅਤੇ ਬਸਤ੍ਰ ਹਰਨ ਲਈ ਉਥੇ ਜਾ ਪਹੁੰਚਿਆ ਜਿਥੇ ਕੋਈ ਵੀ ਪਹੁੰਚ ਨਹੀਂ ਸਕਦਾ। (ਮੈਂ) ਸ਼ਾਹ ਦੇ ਪ੍ਰਾਣ ਬਚਾਏ ਹਨ, (ਇਸ ਲਈ) ਇਸਤਰੀ ਕਿਸ ਦੀ ਹੋਇਗੀ।੧0।

*ਚੌਪਈ*

ਦਿਨ ਚੜ੍ਹਨ ਤੇ ਅਦਾਲਤ ਲਗੀ। ਉਹ ਇਸਤਰੀ ਸ਼ਾਹ ਨੇ ਚੋਰ ਨੂੰ ਦੇ ਦਿੱਤੀ। ਉਸ ਦੀ ਬਹੁਤ ਸਿਫ਼ਤ ਕੀਤੀ ਅਤੇ (ਉਸ ਨੂੰ) ਭੰਡਾਰਾ ਖੋਲ੍ਹ ਕੇ ਬਹੁਤ ਧਨ ਦਿੱਤਾ।੧੧।

*ਦੋਹਰਾ*

ਏਦਿਲ ਸ਼ਾਹ ਨੂੰ ਰਾਜ ਮਤੀ ਮਿਲ ਗਈ ਅਤੇ ਠਗ ਨੂੰ ਕਢ ਦਿੱਤਾ ਗਿਆ। ਉਸ ਗਾਲੜੀ ਨੂੰ ਮਾਰ ਕੇ ਸ਼ਾਹ ਦੇ ਲਾਲ ਅਤੇ ਬਸਤ੍ਰ ਚੁਰਾ ਲਏ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯। ੭੪੪। ਚਲਦਾ।*

*ਦੋਹਰਾ*

ਇਕ ਜਟ ਜੰਗਲ ਵਿਚ ਰਹਿੰਦਾ ਸੀ। ਉਸ ਦੇ ਘਰ ਕੁਲੱਛਣੀ ਇਸਤਰੀ ਸੀ। ਜੋ ਉਹ ਕਹਿੰਦਾ ਸੀ, ਉਹ ਨਹੀਂ ਕਰਦੀ ਸੀ ਅਤੇ ਗਾਲ੍ਹਾਂ ਕਢਦੀ ਅਤੇ ਮਾਰਦੀ ਸੀ।੧।

*ਚੌਪਈ*

ਦਿਲਜਾਨ ਮਤੀ ਉਸ ਦੀ ਇਸਤਰੀ ਦਾ ਨਾਂ ਸੀ ਅਤੇ ਉਸ ਦੇ ਪਤੀ ਦਾ ਨਾਂ ਅਚਲ ਦੇਵ ਸੀ। ਉਹ ਉਸ ਤੋਂ ਰਾਤ ਦਿਨ ਡਰਦਾ ਰਹਿੰਦਾ ਅਤੇ ਕਦੇ ਵੀ (ਉਸ ਨੂੰ) ਪਕੜ ਕੇ ਕੁਟਦਾ ਮਾਰਦਾ ਨਹੀਂ ਸੀ।੨।

*ਦੋਹਰਾ*

ਜਿਥੇ ਬਿਆਸ ਨਦੀ ਵਿਚ ਸਤਲੁਜ ਨਦੀ ਜਾ ਮਿਲਦੀ ਸੀ, ਉਥੇ ਦੋਵੇਂ ਰਹਿੰਦੇ ਸਨ ਅਤੇ ਚੌਧਰ ਕਰਦੇ ਸਨ।੩।

*ਚੌਪਈ*

ਜੋ ਕੰਮ ਉਹ (ਪਤੀ) ਕਰਨਾ ਚਾਹੁੰਦਾ, 'ਉਹ ਨਹੀਂ ਕਰਨਾ', ਇਸ ਤਰ੍ਹਾਂ ਕਹਿੰਦੀ। (ਅਤੇ ਜੋ ਨਹੀਂ ਕਰਨਾ ਹੁੰਦਾ) ਤਦ ਇਸਤਰੀ ਹਠ ਪੂਰਵਕ ਉਹੀ ਕੰਮ ਕਰਦੀ ਅਤੇ ਪਤੀ ਦੀ ਜ਼ਰਾ ਵੀ ਪਰਵਾਹ ਮਨ ਵਿਚ ਨ ਲਿਆਉਂਦੀ।੪।

ਪਿਤਰਨ ਪਛ ਪਹੂਚਾ ਆਈ। ਪਿਤੁ ਕੀ ਥਿਤਿ ਤਿਨ ਹੂੰ ਸੁਨਿ ਪਾਈ।
ਤ੍ਰਿਯ ਸੌ ਕਹਾ ਸ੍ਰਾਧ ਨਹਿ ਕੀਜੈ। ਤਿਨ ਇਮ ਕਹੀ ਅਬੈ ਕਰਿ ਲੀਜੈ। ੫।

ਸਕਲ ਸ੍ਰਾਧ ਕੋ ਸਾਜ ਬਨਾਯੋ। ਭੋਜਨ ਸਮੈ ਦਿਜਨ ਕੋ ਆਯੋ।
ਪਤਿ ਇਮਿ ਕਹੀ ਕਾਜ ਤ੍ਰਿਯ ਕੀਜੈ। ਇਨ ਕਹ ਦਛਨਾ ਕਛੂ ਨ ਦੀਜੈ। ੬।

ਤ੍ਰਿਯ ਭਾਖਾ ਮੈ ਢੀਲ ਨ ਕੈਹੌ। ਟਕਾ ਟਕਾ ਬੀਰਾ ਜੁਤ ਦੈਹੌ।
ਦਿਜਨ ਦੇਤ ਅਬ ਬਿਲੰਬ ਨ ਕਰਿਹੌ। ਤੋਰ ਮੂੰਡ ਪਰ ਬਿਸਟਾ ਭਰਿਹੌ। ੭।

ਤਬ ਬ੍ਰਹਮਨ ਸਭ ਬੈਠ ਜਿਵਾਏ। ਅਧਿਕ ਦਰਬੁ ਦੈ ਧਾਮ ਪਠਾਏ।
ਪੁਨਿ ਤ੍ਰਿਯ ਸੌ ਤਿਨ ਐਸ ਉਚਾਰੀ। ਸੁਨਹੁ ਸਾਸਤ੍ਰ ਕੀ ਰੀਤਿ ਪਿਆਰੀ। ੮।

*ਦੋਹਰਾ*

ਪਿੰਡ ਨਦੀ ਪਰਵਾਹੀਯਹਿ ਯਾ ਮਹਿ ਕਛੁ ਨ ਬਿਚਾਰ।
ਕਹਾ ਨ ਕੀਨਾ ਤਿਨ ਤਰੁਨਿ ਦਿਯੋ ਕੁਠੋਰਹਿ ਡਾਰਿ। ੯।

*ਚੌਪਈ*

ਤਬ ਤਿਨ ਜਾਟ ਅਧਿਕ ਰਿਸਿ ਮਾਨੀ। ਤਾ ਕੀ ਨਾਸ ਬਿਵਤ ਜਿਯ ਆਨੀ।
ਇਹੁ ਕਹਿ ਕਹੂੰ ਬੋਰਿ ਕਰਿ ਮਾਰੋ। ਨਿਤ੍ਯ ਨਿਤ੍ਯ ਕੋ ਤਾਪੁ ਨਿਵਾਰੋ। ੧੦।

ਤਿਹ ਤ੍ਰਿਯ ਸੋ ਇਹ ਭਾਤਿ ਬਖਾਨੀ। ਜਨਮ ਧਾਮ ਨਹਿ ਜਾਹੁ ਅਯਾਨੀ।
ਕਰਿ ਡੋਰੀ ਤੁਮ ਕਹ ਮੈ ਦੈਹੋ। ਉਨ ਭਾਖੋ ਯੌ ਹੀ ਉਠਿ ਜੈਹੋ। ੧੧।

ਵਾ ਤ੍ਰਿਯ ਕੋ ਲੈ ਸੰਗਿ ਸਿਧਾਯੋ। ਚਲਤ ਚਲਤ ਸਰਤਾ ਤਟ ਆਯੋ।
ਬਹੁਰਿ ਜਾਟ ਇਹ ਭਾਤਿ ਉਚਾਰੋ। ਸੁਨੁ ਅਬਲਾ ਤੈ ਬਚਨ ਹਮਾਰੋ। ੧੨।
ਸੁਖੀ ਚਲਹੁ ਚੜਿ ਨਾਵ ਪਿਯਾਰੀ। ਮਾਨਿ ਲੇਹੁ ਯਹ ਮੋਰ ਉਚਾਰੀ।
ਤ੍ਰਿਯ ਕਹਿਯੋ ਬੈਲ ਪੂਛਿ ਗਹਿ ਜੈਹੌ। ਅਬ ਹੀ ਪਾਰਿ ਨਦੀ ਕੇ ਹ੍ਵੈਹੌ। ੧੩।

*ਸਵੈਯਾ*

ਭੋਰ ਹੁਤੇ ਗਰਜੈ ਲਰਜੈ ਬਰਜੈ ਸਭ ਲੋਗ ਰਹੈ ਨਹਿ ਠਾਨੀ।
ਸਾਸੁ ਕੇ ਤ੍ਰਾਸ ਨ ਆਵਤ ਸ੍ਵਾਸ ਦੁਆਰਨ ਤੇ ਫਿਰਿ ਜਾਤ ਜਿਠਾਨੀ।
ਪਾਸ ਪਰੋਸਿਨ ਬਾਸ ਗਹਿਯੋ ਬਨ ਲੋਗ ਭਏ ਸਭ ਹੀ ਨਕ ਵਾਨੀ।
ਪਾਨੀ ਕੇ ਮਾਗਤ ਪਾਥਰ ਮਾਰਤ ਨਾਰਿ ਕਿਧੌ ਘਰ ਨਾਹਰ ਆਨੀ। ੧੪।

ਸ਼ਰਾਧਾਂ ਦਾ ਪੱਖ ਆ ਪਹੁੰਚਿਆ। ਉਸ ਨੇ ਵੀ ਪਿਤਾ ਦੀ ਥਿਤ ਬਾਰੇ ਸੁਣ ਲਿਆ। ਉਸ ਨੇ ਇਸਤਰੀ ਨੂੰ ਕਿਹਾ ਕਿ ਸ਼ਰਾਧ ਨਹੀਂ ਕਰਨਾ। ਉਸ ਨੇ ਇਸ ਤਰ੍ਹਾਂ ਕਿਹਾ-- ਹੁਣੇ ਕਰ ਲਵੋ।੫।

(ਉਸ ਨੇ) ਸ਼ਰਾਧ ਦੀ ਸਾਰੀ ਤਿਆਰੀ ਕਰ ਲਈ। ਬ੍ਰਾਹਮਣਾਂ ਨੂੰ ਭੋਜਨ ਕਰਾਉਣ ਦਾ ਸਮਾਂ ਆ ਗਿਆ। ਪਤੀ ਨੇ ਇਸਤਰੀ ਨੂੰ ਕਿਹਾ ਕਿ ਇਸ ਤਰ੍ਹਾਂ ਕਰ ਕਿ ਇਨ੍ਹਾਂ (ਬ੍ਰਾਹਮਣਾਂ) ਨੂੰ ਦੱਛਣਾਂ ਆਦਿ ਕੁਝ ਨ ਦੇ।੬।

ਇਸਤਰੀ ਨੇ ਕਿਹਾ-- ਮੈਂ ਢਿਲ ਨਹੀਂ ਕਰਾਂਗੀ ਅਤੇ ਪਾਨ ਦੇ ਬੀੜੇ ਸਹਿਤ ਇਕ ਇਕ ਟਕਾ (ਸਭ ਨੂੰ) ਦੇਵਾਂਗੀ। ਬ੍ਰਾਹਮਣਾਂ ਨੂੰ ਦੇਣੋ ਮੈਂ ਦੇਰ ਨਹੀਂ ਕਰਾਂਗੀ ਅਤੇ ਤੇਰੇ ਮੂੰਹ ਵਿਚ ਵਿਸਟਾ ਭਰਾਂਗੀ।੭।

ਤਦ (ਉਸ ਨੇ) ਸਾਰਿਆਂ ਬ੍ਰਾਹਮਣਾਂ ਨੂੰ ਬਿਠਾ ਕੇ ਭੋਜਨ ਕਰਾਇਆ ਅਤੇ ਬਹੁਤ ਸਾਰਾ ਧਨ ਦੇ ਕੇ ਘਰਾਂ ਨੂੰ ਭੇਜਿਆ। ਉਸ (ਪਤੀ) ਨੇ ਫਿਰ ਪਤਨੀ ਨੂੰ ਇਸ ਤਰ੍ਹਾਂ ਕਿਹਾ ਕਿ ਹੇ ਪਿਆਰੀ! ਸ਼ਾਸਤ੍ਰ ਦੀ ਰੀਤ ਸੁਣੋ।੮।

*ਦੋਹਰਾ*

ਪਿੰਡ ਨੂੰ ਨਦੀ ਵਿਚ ਰੁੜ੍ਹਾਇਆ ਜਾਂਦਾ ਹੈ, ਇਸ ਵਿਚ ਕੋਈ ਹੋਰ ਮਤ ਨਹੀਂ ਹੈ। ਪਰ ਉਸ ਇਸਤਰੀ ਨੇ ਕਿਹਾ ਨ ਮੰਨਿਆ ਅਤੇ (ਪਿੰਡ ਨੂੰ) ਮਾੜੀ ਥਾਂ ਉਤੇ ਸੁਟ ਦਿੱਤਾ।੯।

*ਚੌਪਈ*

ਤਦ ਉਸ ਜਟ ਨੇ ਬਹੁਤ ਕ੍ਰੋਧ ਕੀਤਾ ਅਤੇ ਉਸ ਦੇ ਵਿਨਾਸ਼ ਦੀ ਵਿਉਂਤ ਮਨ ਵਿਚ ਵਿਚਾਰੀ। ਇਸ ਨੂੰ (ਪਾਣੀ ਵਿਚ) ਡਬੋ ਕੇ ਮਾਰਾਂਗਾ ਅਤੇ ਨਿੱਤ ਨਿੱਤ ਦਾ ਦੁਖ ਦੂਰ ਕਰ ਦਿਆਂਗਾ।੧੦।

ਉਸ ਨੇ ਇਸਤਰੀ ਨੂੰ ਇਸ ਤਰ੍ਹਾਂ ਕਿਹਾ-- ਤੂੰ ਪੇਕੇ ਨਹੀਂ ਜਾਣਾ (ਉਸ ਨੇ ਕਿਹਾ-- ਮੈਂ ਜ਼ਰੂਰ ਜਾਵਾਂਗੀ)। ਮੈਂ ਤੈਨੂੰ ਡੋਲੀ (ਪਾਲਕੀ) ਕਰ ਦਿਆਂਗਾ। ਉਸ ਨੇ ਕਿਹਾ - ਮੈਂ (ਬਿਨਾ ਡੋਲੀ) ਦੇ, ਉਵੇਂ ਚਲੀ ਜਾਵਾਂਗੀ।੧੧।

ਉਹ ਇਸਤਰੀ ਨੂੰ ਨਾਲ ਲੈ ਕੇ ਤੁਰ ਪਿਆ ਅਤੇ ਚਲਦਾ ਚਲਦਾ ਨਦੀ ਦੇ ਕੰਢੇ ਆ ਗਿਆ। ਫਿਰ ਜਟ ਨੇ ਇਸ ਤਰ੍ਹਾਂ ਕਿਹਾ-- ਹੇ ਇਸਤਰੀ! ਤੂੰ ਮੇਰਾ ਬਚਨ ਸੁਣ।੧੨।

ਹੇ ਪਿਆਰੀ! ਬੇੜੀ ਉਤੇ ਚੜ੍ਹ ਕੇ ਆਰਾਮ ਨਾਲ ਚਲ ਅਤੇ ਮੇਰੀ ਕਹੀ ਇਹ (ਗੱਲ) ਮੰਨ ਲੈ। ਇਸਤਰੀ ਨੇ ਕਿਹਾ-- ਮੈਂ ਬਲਦ ਦੀ ਪੂਛ ਫੜ ਕੇ ਜਾਵਾਂਗੀ ਅਤੇ ਹੁਣੇ ਨਦੀ ਤੋਂ ਪਾਰ ਹੋ ਜਾਵਾਂਗੀ।੧੩।

*ਸਵੈਯਾ*

(ਉਹ) ਸਵੇਰ ਹੋਣ ਤੇ ਗੱਜਣ (ਅਰਥਾਤ ਬਕਵਾਦ ਕਰਨ) ਅਤੇ ਲੜਨ ਲਗ ਜਾਂਦੀ ਹੈ। ਸਭ ਲੋਕ ਮੰਨਾ ਕਰ ਥਕਦੇ ਹਨ, (ਪਰ ਉਹ) ਰੁਕਦੀ ਨਹੀਂ ਹੈ। ਡਰ ਦੇ ਮਾਰਿਆਂ ਸੱਸ ਨੂੰ ਸਾਹ ਨਹੀਂ ਆਉਂਦਾ ਅਤੇ ਜਿਠਾਣੀ ਘਰ ਦੇ ਬੂਹੇ ਤੋਂ (ਉਸ ਨੂੰ ਬੋਲਦਿਆਂ ਸੁਣ ਕੇ) ਮੁੜ ਜਾਂਦੀ ਹੈ। ਆਸ ਪਾਸ ਦੇ ਪੜੋਸੀਆਂ ਨੇ ਬਨ ਵਿਚ ਨਿਵਾਸ ਕਰ ਲਿਆ ਹੈ (ਅਰਥਾਤ ਆਪਣੇ ਘਰ ਛਡ ਕੇ ਚਲੇ ਗਏ ਹਨ) ਅਤੇ ਸਾਰਿਆਂ ਲੋਕਾਂ ਦਾ ਨਕ ਵਿਚ ਦਮ ਹੋ ਗਿਆ ਹੈ (ਭਾਵ-ਬਹੁਤ ਤੰਗ ਹੋ ਗਏ)। ਜੇ (ਪਤੀ) ਪਾਣੀ ਮੰਗੇ ਤਾਂ ਪੱਥਰ ਮਾਰਦੀ ਹੈ। ਇਹ ਇਸਤਰੀ ਹੈ ਜਾਂ ਘਰ ਵਿਚ ਸ਼ੇਰਨੀ ਲਿਆਉਂਦੀ ਹੋਈ ਹੈ।੧੪।

*ਦੋਹਰਾ*

ਬੈਲ ਪੂਛਿ ਗਹਿਕੈ ਜਬੈ ਗਈ ਨਦੀ ਕੇ ਧਾਰ।
ਦ੍ਰਿੜ ਕਰਿ ਯਾ ਕਹ ਪਕਰਿਯੈ ਬੋਲ ਸੁ ਕੂਕਿ ਗਵਾਰ। ੧੫।

ਛੋਰਿ ਪੂਛਿ ਕਰ ਤੇ ਦਈ ਸੁਨੀ ਕੂਕਿ ਜਬ ਕਾਨ।
ਗਾਰੀ ਭਾਖਤ ਬਹਿ ਗਈ ਜਮ ਪੁਰ ਕਿਯਸਿ ਪਯਾਨ। ੧੬।

ਨਾਰਿ ਕਲਹਨੀ ਬੋਰਿ ਕਰਿ ਜਾਟ ਅਯੋ ਗ੍ਰਿਹ ਮਾਹਿ।
ਕਹਾ ਸੁਖੀ ਤੇ ਜਨ ਬਸੈ ਅਸਿਨ ਬ੍ਯਾਹਨ ਜਾਹਿ। ੧੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੦। ੭੬੧। ਅਫਜੂੰ।*

*ਦੋਹਰਾ*

ਸਾਹਜਹਾ ਪੁਰ ਮੈ ਹੁਤੀ ਇਕ ਪਟੂਆ ਕੀ ਨਾਰਿ।
ਅਤਿ ਚਰਿਤ੍ਰ ਤਿਨ ਜੋ ਕਰਾ ਸੋ ਤੁਹਿ ਕਹੌ ਸੁਧਾਰਿ। ੧।

*ਅੜਿਲ*

ਪ੍ਰੀਤਿ ਮੰਜਰੀ ਤ੍ਰਿਯ ਕੋ ਨਾਮ ਬਖਾਨਿਯਤ।
ਸੈਨਾਪਤਿ ਤਿਹ ਪਤਿ ਕੌ ਨਾਮ ਸੁ ਜਾਨਿਯਤ।
ਬੀਰ ਭਦ੍ਰ ਨਰ ਇਕ ਸੌ ਹਿਤ ਤਾ ਕੋ ਭਯੋ।
ਹੋ ਪਠੈ ਸਹਚਰੀ ਬੋਲਿ ਤਾਹਿ ਨਿਜੁ ਘਰ ਲਯੋ। ੨।

*ਚੌਪਈ*

ਅਧਿਕ ਤਵਨ ਸੌ ਨੇਹ ਲਗਾਯੋ। ਸਮੈ ਪਾਇ ਕਰਿ ਕੇਲ ਮਚਾਯੋ।
ਤਬ ਲੌ ਆਵਤ ਪਟੂਆ ਭਯੋ। ਮਿਤ੍ਰਹਿ ਡਾਰਿ ਮਾਟ ਮਹਿ ਦਯੋ। ੩।

ਦ੍ਵੈ ਤਰਬੂਜਨਿ ਰਖਿ ਘਟ ਮਾਹੀ। ਇਕ ਕਾਟ੍ਯੋ ਕਾਟ੍ਯੋ ਇਕ ਨਾਹੀ।
ਗੁਦਾ ਭਖ੍ਯੋ ਖਪਰ ਸਿਰ ਧਰਿਯੋ। ਦੁਤਿਯਾ ਲੈ ਤਿਹ ਊਪਰ ਜਰਿਯੋ। ੪।

ਇਹੀ ਬਿਖੈ ਪਟੂਆ ਗ੍ਰਿਹ ਆਯੋ। ਬੈਠਿ ਖਾਟ ਪਰ ਪ੍ਰਮੁਦ ਬਢਾਯੋ।
ਕਹਿਯੋ ਭਛ ਕਛੁ ਤਰੁਨਿ ਤਿਹਾਰੇ। ਅਬ ਆਗੇ ਤਿਹ ਧਰਹੁ ਹਮਾਰੇ। ੫।

ਜਬ ਇਹ ਭਾਤਿ ਤ੍ਰਿਯਾ ਸੁਨ ਪਾਯੋ। ਕਾਟਿ ਤਾਹਿ ਤਰਬੂਜ ਖੁਲਾਯੋ।
ਮਿਤ੍ਰ ਲੇਤ ਤਿਹ ਕੌ ਅਤਿ ਡਰਾ। ਹਮਰੋ ਘਾਤ ਤ੍ਰਿਯਾ ਇਨ ਕਰਾ। ੬।

ਕਾਟਿ ਤਾਹਿ ਤਰਬੂਜ ਖੁਲਾਯੋ। ਪੁਨਿ ਪਟੂਆ ਸੌ ਭੋਗ ਕਮਾਯੋ।
ਕੇਲ ਕਮਾਇ ਟਾਰਿ ਤਿਹ ਦਯੋ। ਮਿਤ੍ਰਹਿ ਕਾਢਿ ਖਾਟ ਪਰ ਲਯੋ। ੭।

*ਦੋਹਰਾ*

ਜਦੋਂ ਬਲਦ ਦੀ ਪੂਛਲ ਪਕੜ ਕੇ ਨਦੀ ਦੀ ਧਾਰਾ ਵਿਚ ਜਾ ਪਹੁੰਚੀ, ਤਦ ਸਭ ਨੇ ਕੂਕ ਕੇ ਕਿਹਾ ਹੇ ਮੂਰਖ! ਇਸ ਨੂੰ ਘੁਟ ਕੇ ਪਕੜ।੧੫।

ਜਦੋਂ ਉਸ ਨੇ ਕੂਕ ਕੰਨ ਨਾਲ ਸੁਣੀ ਤਾਂ ਹੱਥ ਵਿਚੋਂ ਪੂਛਲ ਛਡ ਦਿੱਤੀ ਅਤੇ ਗਾਲ੍ਹਾਂ ਕਢਦੀ ਹੋਈ ਰੁੜ੍ਹ ਗਈ ਅਤੇ ਯਮ ਪੁਰੀ ਵਿਚ ਜਾ ਪਹੁੰਚੀ।੧੬।

ਕੁਲੱਛਣੀ ਔਰਤ ਨੂੰ ਡੋਬ ਕੇ ਜਟ ਘਰ ਆ ਗਿਆ। ਉਹ ਵਿਅਕਤੀ ਕਿਵੇਂ ਸੁਖੀ ਵਸ ਸਕਦਾ ਹੈ (ਜਿਸ ਨੇ) ਇਸ ਤਰ੍ਹਾਂ ਦੀ (ਇਸਤਰੀ) ਵਿਆਹੀ ਹੋਈ ਹੋਵੇ।੧੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੦। ੭੬੧। ਚਲਦਾ।*

*ਦੋਹਰਾ*

ਸ਼ਾਹਜਹਾਨ ਪੁਰ ਵਿਚ ਇਕ 'ਪਟੂਆ' (ਰੇਸ਼ਮ ਦੇ ਬਪਾਰੀ) ਦੀ ਇਸਤਰੀ ਹੁੰਦੀ ਸੀ। ਉਸ ਨੇ ਜੋ ਵੱਡਾ ਚਰਿਤ੍ਰ ਕੀਤਾ, ਉਹ ਤੁਹਾਨੂੰ ਚੰਗੀ ਤਰ੍ਹਾਂ ਦਸਦਾ ਹਾਂ।੧।

*ਅੜਿਲ*

ਉਸ ਇਸਤਰੀ ਦਾ ਨਾਂ ਪ੍ਰੀਤ ਮੰਜਰੀ ਦਸਿਆ ਜਾਂਦਾ ਸੀ ਅਤੇ ਉਸ ਦਾ ਪਤੀ ਸੈਨਾਪਤੀ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਇਕ ਬੀਰ ਭਦ੍ਰ ਨਾਂ ਦਾ ਪੁਰਸ਼ ਸੀ, ਉਸ ਨਾਲ (ਉਸ ਇਸਤਰੀ ਦਾ) ਪ੍ਰੇਮ ਹੋ ਗਿਆ। ਅਤੇ ਸਹੇਲੀ ਨੂੰ ਭੇਜ ਕੇ ਉਸ ਨੂੰ ਆਪਣੇ ਘਰ ਬੁਲਾ ਲਿਆ।੨।

*ਚੌਪਈ*

ਉਸ ਨਾਲ (ਉਸ ਨੇ) ਬਹੁਤ ਪ੍ਰੇਮ ਕੀਤਾ ਅਤੇ ਸਮਾਂ ਪਾ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ। ਉਦੋਂ ਤਕ ਪਟੂਆ ਆ ਗਿਆ, ਤਾਂ ਉਸ ਨੇ ਮਿਤਰ ਨੂੰ ਇਕ ਮਟ ਵਿਚ ਪਾ ਦਿੱਤਾ।੩।

ਦੋ ਤਰਬੂਜ਼ (ਉਸ ਨੇ) ਘੜੇ ਵਿਚ ਰਖ ਦਿੱਤੇ। ਇਕ ਨੂੰ ਕਟ ਦਿੱਤਾ ਅਤੇ ਇਕ ਨੂੰ ਨ ਕਟਿਆ। (ਇਕ ਦਾ ਉਸ ਨੇ) ਗੁਦਾ ਖਾ ਲਿਆ ਅਤੇ ਖਪਰ ਸਿਰ ਉਤੇ ਧਰ ਲਿਆ ਅਤੇ ਦੂਜਾ ਤਰਬੂਜ਼ ਉਸ ਦੇ ਉਪਰ ਜੜ੍ਹ ਦਿੱਤਾ।੪।

ਇਤਨੇ ਵਿਚ ਪਟੂਆ ਘਰ ਆ ਗਿਆ ਅਤੇ ਮੰਜੇ ਉਤੇ ਬੈਠ ਕੇ ਪ੍ਰਸੰਨ ਹੋਇਆ। ਕਹਿਣ ਲਗਾ ਹੇ ਇਸਤਰੀ! ਤੇਰੇ ਪਾਸ ਕੁਝ ਖਾਣ ਲਈ ਹੈ ਤਾਂ ਹੁਣੇ ਉਹ ਮੇਰੇ ਅਗੇ ਲਿਆ ਰਖ।੫।

ਜਦ ਇਸਤਰੀ ਨੇ ਇਸ ਤਰ੍ਹਾਂ ਸੁਣਿਆ ਤਾਂ ਤਰਬੂਜ਼ ਕਟ ਕੇ (ਉਸ ਨੂੰ) ਖੁਆਇਆ। ਮਿਤਰ ਉਸ ਨੂੰ ਲੈ ਕੇ (ਵੇਖ ਕੇ) ਬਹੁਤ ਡਰਿਆ ਕਿ (ਹੁਣ) ਇਹ ਇਸਤਰੀ ਮੈਨੂੰ ਮਰਵਾ ਦੇਵੇਗੀ।੬।

(ਉਸ ਨੇ) ਪਤੀ ਨੂੰ ਤਰਬੂਜ਼ ਕਟ ਕੇ ਖੁਆਇਆ ਅਤੇ ਫਿਰ ਪਟੂਆ ਨਾਲ ਭੋਗ ਕੀਤਾ। ਕਾਮ-ਕ੍ਰੀੜਾ ਕਰ ਕੇ ਉਸ ਨੂੰ ਭੇਜ ਦਿੱਤਾ ਅਤੇ ਮਿਤਰ ਨੂੰ (ਮਟ ਵਿਚੋਂ) ਕਢ ਕੇ ਮੰਜੇ ਉਤੇ ਪਾ ਲਿਆ।੭।

ਬਹੁਰਿ ਮਿਤ੍ਰ ਸੌ ਭੋਗ ਕਮਾਯੋ। ਮੂਰਖ ਨਾਥ ਨ ਕਛੁ ਛਲ ਪਾਯੋ।
ਦੁਤਿਯ ਬਾਰ ਤਾ ਸੌ ਰਤਿ ਮਾਨੀ। ਦੂਜੇ ਕਾਨ ਨ ਕਿਨਹੂੰ ਜਾਨੀ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੧। ੭੬੯। ਅਫਜੂੰ।*

*ਦੋਹਰਾ*

ਏਕ ਪੀਰ ਮੁਲਤਾਨ ਮੈ ਸੁਤ ਬਿਨੁ ਤਾ ਕੀ ਤ੍ਰੀਯ।
ਸੋ ਭੂਰਤ ਨਿਜੁ ਚਿਤ ਮਹਿ ਬਿਰਧ ਨਿਰਖਿ ਕਰਿ ਪੀਯ। ੧।

*ਅੜਿਲ*

ਰੁਸਤਮ ਕਲਾ ਤਰੁਨਿ ਕੋ ਨਾਮੁ ਬਖਾਨਿਯੈ।
ਸੇਖ ਇਨਾਯਤ ਭਰਤਾ ਤਾ ਕੋ ਜਾਨਿਯੈ।
ਅਧਿਕ ਬਿਰਧ ਤੇ ਭੋਗੁ ਨ ਤਾ ਸੌ ਹ੍ਵੈ ਸਕੈ।
ਹੋ ਚੜਤ ਖਲਤ ਹ੍ਵੈ ਗਿਰਤ ਬਾਇ ਮੁਖਿ ਅਤਿ ਥਕੈ। ੨।

*ਚੌਪਈ*

ਇਕ ਦਿਨ ਪੀਰ ਪਾਸ ਤ੍ਰਿਯ ਗਈ। ਅਧਿਕ ਦੁਖ੍ਯ ਸੌ ਰੋਵਤ ਭਈ।
ਤਾ ਤੇ ਮਾਂਗ ਲੋਗ ਇਕ ਲਯੋ। ਨਿਜੁ ਕਹ ਗਰਭਵਤੀ ਠਹਰਯੋ। ੩।
ਭੋਗ ਖੁਦਾਯਨ ਭਏ ਕਮਾਯੋ। ਜੋਰਾਵਰੀ ਗਰਭ ਰਖਵਾਯੋ।
ਨੌ ਮਾਸਨ ਪਾਛੇ ਸੁਤ ਭਯੋ। ਸਕਲ ਮੁਰੀਦਨ ਤਾਹਿ ਉਡਯੋ। ੪।

*ਦੋਹਰਾ*

ਪੀਰ ਬਚਨ ਜੋ ਤੁਮ ਕਰਿਯੋ ਲੌਗ ਦਯੋ ਤ੍ਰਿਯ ਹਾਥ।
ਤਾ ਤੇ ਸੁਤ ਉਪਜ੍ਯੋ ਸਦਨ ਕ੍ਰਿਪਾ ਤਿਹਾਰੀ ਸਾਥ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਯਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੨। ੭੭੪। ਅਫਜੂੰ।*

*ਦੋਹਰਾ*

ਕਾਰਜ ਕਛੂ ਖਰੀਦ ਕੇ ਪੂਰਬ ਗਯੋ ਪਠਾਨ।
ਏਕ ਗੁਲਾਮ ਖਰੀਦ ਕਰਿ ਰਾਖਸਿ ਗ੍ਰਿਹ ਮਹਿ ਆਨਿ। ੧।

*ਚੌਪਈ*

ਏਕ ਪਠਾਨ ਨਾਰਿ ਤਿਹ ਬਰੀ। ਅਬ ਲੌ ਰਤਿ ਤਾ ਸੌ ਨਹਿ ਕਰੀ।
ਤਾ ਸੌ ਬਚਨ ਗੁਲਾਮ ਸੁਨਾਏ। ਇਹ ਤੇਰੇ ਪਤਿ ਕੇ ਦਸ ਖਾਏ। ੨।

ਫਿਰ ਮਿਤਰ ਨਾਲ ਭੋਗ ਕੀਤਾ। (ਉਸ ਦਾ) ਮੂਰਖ ਪਤੀ ਇਸ ਛਲ ਨੂੰ ਸਮਝ ਨ ਸਕਿਆ। (ਉਸ ਨੇ) ਯਾਰ ਨਾਲ ਦੂਜੀ ਵਾਰ ਰਤੀ-ਕ੍ਰੀੜਾ ਕੀਤੀ। ਇਸ ਗੱਲ ਦੀ ਕਿਸੇ ਦੂਜੇ ਨੂੰ ਖ਼ਬਰ ਤਕ ਨ ਹੋਈ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੧। ੭੬੯। ਚਲਦਾ।*

*ਦੋਹਰਾ*

ਮੁਲਤਾਨ ਵਿਚ ਇਕ ਪੀਰ ਸੀ ਜਿਸ ਦੀ ਪੁੱਤਰ ਤੋਂ ਸਖਣੀ ਇਸਤਰੀ ਸੀ। (ਆਪਣੇ) ਪਤੀ ਨੂੰ ਬਿਰਧ ਵੇਖ ਕੇ ਉਹ ਆਪਣੇ ਚਿਤ ਵਿਚ ਝੂਰਦੀ ਰਹਿੰਦੀ ਸੀ।੧।

*ਅੜਿਲ*

ਉਸ ਇਸਤਰੀ ਦਾ ਨਾਂ ਰੁਸਤਮ ਕਲਾ ਸੀ ਅਤੇ ਉਸ ਦੇ ਪਤੀ ਦਾ ਨਾਂ ਸੇਖ ਇਨਾਯਤ ਜਾਣਿਆ ਜਾਂਦਾ ਸੀ। ਅਧਿਕ ਬਿਰਧ ਹੋਣ ਕਾਰਨ ਉਸ ਤੋਂ ਭੋਗ ਨਹੀਂ ਹੋ ਸਕਦਾ ਸੀ। ਉਹ ਚੜ੍ਹਦਿਆਂ ਹੀ ਥਕ ਕੇ ਹਫਦਾ ਹੋਇਆ ਸਖਲਿਤ ਹੋ ਕੇ ਡਿਗ ਪੈਂਦਾ ਸੀ।੨।

*ਚੌਪਈ*

ਇਕ ਦਿਨ ਪੀਰ ਕੋਲ ਇਸਤਰੀ ਗਈ ਅਤੇ ਅਧਿਕ ਦੁਖ ਕਾਰਨ ਰੋ ਪਈ। ਉਸ ਤੋਂ ਇਕ ਲੌਂਗ ਮੰਗ ਲਿਆ ਅਤੇ ਆਪਣੇ ਆਪ ਨੂੰ ਗਰਭਵਤੀ ਦਸਿਆ।੩।

ਉਸ ਨੇ ਖ਼ੁਦਾ ਦੇ ਬੰਦੇ (ਦਰਵੇਸ਼) ਨਾਲ ਭੋਗ ਕੀਤਾ ਅਤੇ ਜ਼ਬੁਰਦਸਤੀ ਗਰਭ ਧਾਰਨ ਕੀਤਾ। ਨੌਂ ਮਹੀਨਿਆਂ ਬਾਦ ਪੁੱਤਰ ਪੈਦਾ ਹੋਇਆ। ਸਾਰਿਆਂ ਮੁਰੀਦਾਂ ਨੇ ਇਹ ਗੱਲ ਧੁਮਾ ਦਿੱਤੀ।੪।

*ਦੋਹਰਾ*

ਹੇ ਪੀਰ ਜੀ! ਤੁਸੀਂ ਇਸਤਰੀ ਨੂੰ ਲੌਂਗ ਦੇਣ ਵੇਲੇ ਜੋ ਬਚਨ ਕੀਤਾ ਸੀ, ਉਸ ਕਰ ਕੇ ਘਰ ਵਿਚ ਤੁਹਾਡੀ ਕ੍ਰਿਪਾ ਨਾਲ ਪੁੱਤਰ ਪੈਦਾ ਹੋਇਆ ਹੈ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੨। ੭੭੪। ਚਲਦਾ।*

*ਦੋਹਰਾ*

ਕਿਸੇ ਖ਼ਰੀਦਾਰੀ ਦੇ ਕੰਮ (ਇਕ) ਪਠਾਣ ਪੂਰਬ ਵਲ ਗਿਆ। ਇਕ ਗੁਲਾਮ ਖ਼ਰੀਦ ਕੇ ਘਰ ਵਿਚ ਲ਼ ਆਇਆ।੧।

*ਚੌਪਈ*

(ਉਸ) ਪਠਾਣ ਨੇ ਇਕ ਇਸਤਰੀ ਨਾਲ ਵਿਆਹ ਕੀਤਾ। (ਪਰ) ਹੁਣ ਤਕ ਉਸ ਨਾਲ ਰਤੀ-ਕ੍ਰੀੜਾ ਨਹੀਂ ਕੀਤੀ। ਉਸ ਨੂੰ ਗੁਲਾਮ ਨੇ ਕਿਹਾ ਕਿ ਤੇਰੇ ਇਸ ਪਤੀ ਦੇ ਅੰਡਕੋਸ਼ ('ਖਾਏ') ਬਹੁਤ ਕੰਮਜ਼ੋਰ ('ਦਸ') ਹਨ।੨।

*ਅੜਿਲ*

ਮਿਰਜਾ ਖਾਨ ਪਠਾਨ ਨਾਮ ਤਿਹ ਜਾਨਿਯੈ।
ਆਛੋ ਬੀਬੀ ਸੰਖ੍ਯਾ ਨਾਰਿ ਪਛਾਨਿਯੈ।
ਗਾਜੀਪੁਰ ਕੋ ਮਾਝ ਸੁ ਤੇ ਦੋਊ ਰਹਹਿ।
ਹੋ ਜਿਨ ਕੀ ਕਥਾ ਸੁਧਾਰਿ ਤਵਾਗੇ ਹਮ ਕਹਹਿ। ੩।

*ਦੋਹਰਾ*

ਬਹੁਰੌ ਕਹੀ ਪਠਾਨ ਸੌ ਇਮਿ ਗੁਲਾਮ ਤਿਨ ਬਾਤ।
ਮੈ ਇਹ ਤ੍ਰਿਯ ਡਾਇਨਿ ਸੁਨੀ ਕ੍ਯੋ ਯਾ ਕੇ ਤਟ ਜਾਤ। ੪।

*ਅੜਿਲ*

ਤ੍ਰਿਯ ਸੌ ਬਚਨ ਗੁਲਾਮ ਉਚਾਰੇ ਜਾਇ ਕਰਿ।
ਤੁਮ ਸੌ ਨੇਹ ਬਢਾਇ ਕਹੀ ਹਮ ਆਇ ਕਰਿ।
ਜਬ ਯਾ ਕੌ ਸੁਖ ਸੋ ਸੋਯੋ ਲਹਿ ਲੀਜਿਯੋ।
ਹੋ ਤਬ ਯਾ ਕੇ ਖਾਇਨ ਪਰ ਦ੍ਰਿਸਟਿ ਸੁ ਕੀਜਿਯੋ। ੫।

*ਚੌਪਈ*

ਇਮਿ ਚੇਰੇ ਤਿਨ ਬਚਨ ਉਚਾਰੋ। ਸੁਨਿ ਸਾਹਿਬ ਤੈ ਕਹਿਯੋ ਹਮਾਰੋ।
ਜਬ ਯਹਿ ਤੁਹਿ ਸੋ ਯੌ ਲਖਿ ਲੈਹੈ। ਤਬ ਤੇਰੇ ਦੋਊ ਅੰਡ ਚਬੈਹੈ। ੬।

ਬਤਿਯਾ ਤੇ ਪਠਾਨ ਚਿਤ ਧਾਰੀ। ਵਾ ਤ੍ਰਿਯ ਸੋ ਨਹਿ ਪ੍ਰਗਟ ਉਚਾਰੀ।
ਸੰਗ ਲੈ ਜਬ ਤਿਹ ਪਤਿ ਸ੍ਵੈ ਗਯੋ। ਤਬ ਸਿਮਰਨ ਤਿਹ ਕੌ ਬਚ ਭਯੋ। ੭।

ਹੇਰਨਿ ਅੰਡ ਤ੍ਰਿਯਾ ਕਰ ਡਾਰਿਯੋ। ਪਤਿ ਚਮਕ੍ਯੋ ਕਰ ਖੜਗ ਸੰਭਾਰਿਯੋ।
ਤਬ ਹੀ ਤ੍ਰਿਯ ਤਾ ਕਹ ਹਨਿ ਦਿਯੋ। ਬਹੁਰੋ ਨਾਸ ਆਪਨੋ ਕਿਯੋ। ੮।

*ਦੋਹਰਾ*

ਖਾਨ ਪਠਾਨੀ ਆਪੁ ਮਹਿ ਲਰਿ ਮਰਿ ਭਏ ਪਰੇਤ।
ਨਾਸ ਦੁਹਨ ਕੋ ਹ੍ਵੈ ਗਯੇ ਵਾ ਗੁਲਾਮ ਕੇ ਹੇਤ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰੈਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੩। ੭੮੩। ਅਫਜੂੰ।*

*ਚੌਪਈ*

ਬਨਿਯਾ ਏਕ ਓਡਛੇ ਰਹਈ। ਅਧਿਕ ਦਰਬ ਜਾ ਕੇ ਜਗ ਕਹਈ।
ਤਿਲਕ ਮੰਜਰੀ ਤਾ ਕੀ ਨਾਰੀ। ਚੰਦ੍ਰ ਲਈ ਜਾ ਤੇ ਉਜਿਯਾਰੀ। ੧।

*ਅੜਿਲ*

ਉਸ ਪਠਾਣ ਦਾ ਨਾਂ ਮਿਰਜ਼ਾ ਖ਼ਾਨ ਸੀ ਅਤੇ ਉਸ ਦੀ ਇਸਤਰੀ ਦਾ ਨਾਂ ਆਛੋ ਬੀਬੀ ਸੀ। ਗਾਜ਼ੀਪੁਰ ਵਿਚ ਦੋਵੇਂ ਰਹਿੰਦੇ ਸਨ। ਉਨ੍ਹਾਂ ਦੀ ਕਥਾ ਸੁਧਾਰ ਕੇ ਤੁਹਾਡੇ ਅਗੇ ਮੈਂ ਕਹਿੰਦਾ ਹਾਂ।੩।

*ਦੋਹਰਾ*

ਫਿਰ ਉਸ ਗੁਲਾਮ ਨੇ ਪਠਾਣ ਨਾਲ ਇਸ ਤਰ੍ਹਾਂ ਗੱਲ ਕੀਤੀ। ਮੈਂ ਇਹ ਇਸਤਰੀ ਡਾਇਨ ਸੁਣੀ ਹੈ, (ਤੂੰ) ਇਸ ਦੇ ਨੇੜੇ ਕਿਉਂ ਜਾਂਦਾ ਹੈਂ।੪।

*ਅੜਿਲ*

ਇਸਤਰੀ ਨੂੰ ਗੁਲਾਮ ਨੇ ਜਾ ਕੇ (ਇਹ) ਬਚਨ ਕੀਤਾ ਕਿ ਤੇਰੇ ਨਾਲ ਸਨੇਹ ਵਧਾ ਕੇ ਮੈਂ ਇਹ (ਗੱਲ) ਆ ਕੇ ਕਹੀ ਹੈ। ਜਦ ਇਸ ਨੂੰ ਸੁਖ ਪੂਰਵਕ ਸੁੱਤਾ ਹੋਇਆ ਵੇਖੋ, ਤਦ ਉਸ ਦੇ ਅੰਡਕੋਸ਼ ਉਤੇ ਅੱਖ ਰਖੋ।੫।

*ਚੌਪਈ*

(ਫਿਰ) ਉਸ ਗੁਲਾਮ ਨੇ (ਮਾਲਕ ਨੂੰ) ਕਿਹਾ ਹੇ ਸੁਆਮੀ! ਮੇਰੀ ਗੱਲ ਸੁਣੋ। ਜਦ ਇਹ ਤੁਹਾਨੂੰ ਸੁੱਤਾ ਹੋਇਆ ਵੇਖੇਗੀ ਤਾਂ ਤੁਹਾਡੇ ਦੋਵੇਂ ਅੰਡਕੋਸ਼ ਚਬ ਲਵੇਗੀ।੬।

ਉਸ ਪਠਾਣ ਨੇ ਇਹ ਗੱਲ ਮਨ ਵਿਚ ਧਾਰਨ ਕਰ ਲਈ ਅਤੇ ਉਸ ਇਸਤਰੀ ਪ੍ਰਤਿ ਪ੍ਰਗਟ ਨ ਕੀਤੀ। ਉਸ ਨੂੰ ਨਾਲ ਲੈ ਕੇ ਜਦੋਂ ਪਤੀ ਸੌਂ ਗਿਆ। ਤਦ ਉਸ ਨੂੰ ਉਹ ਬੋਲ ਯਾਦ ਆਇਆ।੭।

ਜਿਸ ਵੇਲੇ ਇਸਤਰੀ ਨੇ ਅੰਡਕੋਸ਼ ਵੇਖਣ ਲਈ ਹੱਥ ਪਾਇਆ, ਤਾਂ ਪਤੀ ਨੇ ਕ੍ਰੋਧਿਤ ਹੋ ਕੇ ਤਲਵਾਰ ਨੂੰ ਖਿਚ ਲਿਆ। ਉਸੇ ਵੇਲੇ ਉਸ ਨੇ ਇਸਤਰੀ ਨੂੰ ਮਾਰ ਦਿੱਤਾ ਅਤੇ ਫਿਰ ਆਪਣਾ ਨਾਸ਼ ਵੀ ਕਰ ਲਿਆ।੮।

*ਦੋਹਰਾ*

(ਉਹ) ਖ਼ਾਨ ਅਤੇ ਪਠਾਣੀ ਆਪਸ ਵਿਚ ਲੜ ਕੇ ਮਰ ਗਏ ਅਤੇ ਪ੍ਰੇਤ ਬਣ ਗਏ। ਦੋਹਾਂ ਦਾ ਉਸ ਗੁਲਾਮ ਕਰ ਕੇ ਵਿਨਾਸ਼ ਹੋ ਗਿਆ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੩। ੭੯੩। ਚਲਦਾ।*

*ਚੌਪਈ*

ਇਕ ਬਨੀਆ ਓੜਛਾ ਨਗਰ ਵਿਚ ਰਹਿੰਦਾ ਸੀ। ਉਸ ਕੋਲ ਲੋਕਾਂ ਵਲੋਂ ਬਹੁਤ ਧਨ ਦਸਿਆ ਜਾਂਦਾ ਸੀ। ਉਸ ਦੀ ਤਿਲਕ ਮੰਜਰੀ ਨਾਂ ਦੀ ਇਸਤਰੀ ਸੀ। ਜਿਸ ਤੋਂ ਚੰਦ੍ਰਮਾ ਨੇ ਰੌਸ਼ਨੀ ਲਈ ਸੀ।੧।

*ਦੋਹਰਾ*

ਏਕ ਤਹਾ ਰਾਜਾ ਰਹੈ ਅਮਿਤ ਤੇਜ ਕੀ ਖਾਨ।
ਚੰਦ੍ਰ ਸੂਰ ਜਿਹ ਰਿਸ ਕਰੈ ਅਧਿਕ ਆਪੁ ਤੇ ਜਾਨਿ। ੨।

*ਚੌਪਈ*

ਸੋ ਤ੍ਰਿਯ ਨਿਰਖਿ ਰਾਇ ਛਬਿ ਅਟਕੀ। ਭੂਲਿ ਗਈ ਸਭ ਹੀ ਸੁਧ ਘਟ ਕੀ।
ਅਧਿਕ ਨੇਹ ਰਾਜਾ ਸੌ ਠਾਨ੍ਯੋ। ਤਾ ਕਹ ਭਵਨ ਆਪਨੋ ਆਨ੍ਯੋ। ੩।

ਬੀਰ ਕੇਤੁ ਸੋ ਭੋਗ ਕਮਾਯੋ। ਅਧਿਕ ਹ੍ਰਿਦੈ ਮਹਿ ਸੁਖ ਉਪਜਾਯੋ।
ਚਿਮਟਿ ਚਿਮਟਿ ਤਾ ਸੌ ਰਤਿ ਕਰੀ। ਭਾਤਿ ਭਾਤਿ ਕੇ ਭੋਗਨ ਕਰੀ। ੪।

ਕੇਲ ਕਰਤ ਨ੍ਰਿਪ ਸੋ ਪਤਿ ਆਯੋ। ਬਡੇ ਸੰਦੂਕ ਬਿਖੈ ਤਿਹ ਪਾਯੋ।
ਆਪੁ ਨਾਥ ਸੌ ਬਚਨ ਉਚਾਰੇ। ਸੁਨੋ ਬੈਨ ਤੁਮ ਪੀਯ ਪਿਆਰੇ। ੫।

*ਦੋਹਰਾ*

ਜਾਰ ਹਮਾਰੋ ਚੋਰ ਤਵ ਯਾ ਸੰਦੂਕ ਕੇ ਮਾਹਿ।
ਛੋਰਿ ਅਬੈ ਇਹ ਦੇਖਿਯੈ ਕਹੌ ਸੁ ਵਾਹਿ ਕਰਾਹਿ। ੬।

*ਚੌਪਈ*

ਸੁਨਿ ਨ੍ਰਿਪ ਅਧਿਕ ਤ੍ਰਾਸਿ ਤਿਨ ਧਾਰਿਯੋ। ਆਜੁ ਨਾਰਿ ਮੋ ਕੋ ਇਨ ਮਾਰਿਯੋ।
ਛੋਰਿ ਸੰਦੂਕ ਹਮੈ ਗਹਿ ਲੈਹੈ। ਕਾਢਿ ਕ੍ਰਿਪਾਨ ਭਏ ਬਧ ਕੈਹੈ। ੭।

ਕੁੰਜੀ ਡਾਰਿ ਸਾਹ ਢਿਗ ਦੀਨੀ। ਦ੍ਵੈ ਕਰ ਜੋਰਿ ਬੇਨਤੀ ਕੀਨੀ।
ਜਾਰ ਸੰਦੂਕ ਛੋਰਿ ਲਖਿ ਲੀਜੈ। ਮੋ ਬਤਿਯਾ ਕਰਿ ਸਾਚੁ ਪਤੀਜੈ। ੮।

*ਦੋਹਰਾ*

ਜਬ ਸੰਦੂਕ ਛੋਰਨ ਲਗਾ ਲੈ ਕੁੰਜੀ ਕਹ ਹਾਥ।
ਬਹੁਰਿ ਤ੍ਰਿਯਾ ਐਸੇ ਕਹਾ ਬਚਨ ਪਿਯਾ ਕੇ ਸਾਥ। ੯।

*ਚੌਪਈ*

ਦੁਹੂੰ ਹਾਥ ਤਾ ਕੇ ਸਿਰ ਮਾਰੀ। ਗਈ ਸਾਹੁ ਮਤਿ ਸਗਲ ਤਿਹਾਰੀ।
ਜੋ ਯਾ ਸੌ ਮੈ ਭੋਗ ਕਮੈਹੌਂ। ਤੌ ਤੌ ਕਹੁ ਕਿਹ ਬਾਤਿ ਬਤੈਹੌਂ। ੧0।

*ਦੋਹਰਾ*

ਐਸੇ ਬਚਨ ਬਖਾਨਿ ਕਰਿ ਮੂਰਖ ਦਿਯਾ ਉਠਾਇ।
ਬਹੁਰਿ ਰਾਇ ਸੌ ਰਤਿ ਕਰੀ ਹ੍ਰਿਦੈ ਹਰਖ ਉਪਜਾਇ। ੧੧।

*ਦੋਹਰਾ*

ਉਥੇ ਇਕ ਰਾਜਾ ਰਹਿੰਦਾ ਸੀ ਜੋ ਅਮਿਤ ਤੇਜ ਦੀ ਖਾਣ ਸੀ। ਆਪਣੇ ਤੋਂ ਜ਼ਿਆਦਾ (ਸੁੰਦਰ) ਜਾਣ ਕੇ ਚੰਦ੍ਰਮਾ ਅਤੇ ਸੂਰਜ ਉਸ ਨਾਲ ਈਰਖਾ ਕਰਦੇ ਸਨ।੨।

*ਚੌਪਈ*

ਉਹ ਇਸਤਰੀ ਰਾਜੇ ਦੀ ਸੁੰਦਰਤਾ ਨੂੰ ਵੇਖ ਕੇ (ਉਸ ਨਾਲ) ਅਟਕ ਗਈ ਅਤੇ ਆਪਣੇ ਸ਼ਰੀਰ ਦੀ ਸਾਰੀ ਸੁਧ ਬੁਧ ਭੁਲ ਗਈ। (ਉਸ ਨੇ) ਰਾਜੇ ਨਾਲ ਬਹੁਤ ਪ੍ਰੇਮ ਕਰ ਲਿਆ ਅਤੇ ਉਸ ਨੂੰ ਆਪਣੇ ਘਰ ਲ ਆਈ।੩।

ਬੀਰ ਕੇਤੁ (ਨਾਂ ਦੇ ਰਾਜੇ) ਨਾਲ (ਉਸ ਨੇ) ਭੋਗ ਕੀਤਾ ਅਤੇ ਮਨ ਵਿਚ ਬਹੁਤ ਸੁਖ ਮਨਾਇਆ। ਉਸ ਨੇ ਚਿਮਟ ਚਿਮਟ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ ਅਤੇ ਭਾਂਤ ਭਾਂਤ ਦੇ ਭੋਗ ਕੀਤੇ।੪।

ਰਾਜੇ ਨਾਲ ਭੋਗ ਕਰਦਿਆਂ ਉਸ ਦਾ ਪਤੀ ਆ ਗਿਆ। (ਤਾਂ) ਉਸ (ਰਾਜੇ) ਨੂੰ ਵੱਡੇ ਸੰਦੂਕ ਵਿਚ ਪਾ ਦਿੱਤਾ। ਆਪ ਪਤੀ ਨਾਲ ਗੱਲ ਕੀਤੀ ਕਿ ਹੇ ਪਿਆਰੇ! ਮੇਰੀ ਗੱਲ ਸੁਣੋ।੫।

*ਦੋਹਰਾ*

ਮੇਰਾ ਯਾਰ ਅਤੇ ਤੇਰਾ ਚੋਰ ਇਸ ਸੰਦੂਕ ਵਿਚ ਹੈ। ਇਸ ਨੂੰ ਹੁਣੇ ਖੋਲ ਕੇ ਵੇਖੋ ਅਤੇ ਜੋ ਚਾਹੋ, ਉਹੀ ਕਰੋ।੬।

*ਚੌਪਈ*

ਰਾਜੇ ਨੇ (ਇਹ) ਸੁਣ ਕੇ ਬਹੁਤ ਡਰ ਮਨਾਇਆ (ਅਤੇ ਸੋਚਿਆ ਕਿ) ਅਜ ਇਸ ਇਸਤਰੀ ਨੇ ਮੈਨੂੰ ਮਾਰ ਦਿੱਤਾ ਹੈ। ਸੰਦੂਕ ਨੂੰ ਖੋਲ੍ਹ ਕੇ ਇਹ ਮੈਨੂੰ ਫੜ ਲਏਗਾ ਅਤੇ ਕ੍ਰਿਪਾਨ ਕਢ ਕੇ ਮਾਰ ਦੇਵੇਗਾ।੭।

(ਇਸਤਰੀ ਨੇ ਸੰਦੂਕ ਦੀ) ਕੁੰਜੀ ਸ਼ਾਹ ਕੋਲ ਸੁਟ ਦਿੱਤੀ ਅਤੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ। ਸੰਦੂਕ ਖੋਲ੍ਹ ਕੇ (ਮੇਰੇ) ਯਾਰ ਨੂੰ ਵੇਖ ਲਵੋ ਅਤੇ ਮੇਰੀਆਂ ਗੱਲਾਂ ਨੂੰ ਸਚ ਮੰਨ ਕੇ ਤਸੱਲੀ ਕਰ ਲਵੋ।੮।

*ਦੋਹਰਾ*

ਜਦ (ਬਨੀਆ) ਕੁੰਜੀ ਨੂੰ ਹੱਥ ਵਿਚ ਲੈ ਕੇ ਖੋਲ੍ਹਣ ਲਗਾ, (ਤਾਂ) ਫਿਰ ਇਸਤਰੀ ਨੇ ਪਤੀ ਨੂੰ ਇਸ ਤਰ੍ਹਾਂ ਬਚਨ ਕਿਹਾ।੯।

*ਚੌਪਈ*

ਉਸ ਦੇ ਸਿਰ ਉਤੇ ਦੋਵੇਂ ਹੱਥ ਮਾਰਦੀ (ਹੋਈ ਬੋਲੀ-) ਹੇ ਸ਼ਾਹ! ਤੇਰੀ ਸਾਰੀ ਮਤ ਮਾਰੀ ਗਈ ਹੈ। ਜੇ ਮੈਂ ਇਸ ਨਾਲ ਭੋਗ ਕਰਦੀ ਤਾਂ ਤੈਨੂੰ ਕਿਸ ਤਰ੍ਹਾਂ ਗੱਲ ਦਸਦੀ।੧0।

*ਦੋਹਰਾ*

ਇਸ ਤਰ੍ਹਾਂ ਗੱਲਾਂ ਕਰ ਕੇ ਉਸ ਮੂਰਖ (ਪਤੀ) ਨੂੰ ਉਠਾ ਦਿੱਤਾ ਅਤੇ ਫਿਰ ਹਿਰਦੇ ਵਿਚ ਆਨੰਦ ਵਧਾ ਕੇ ਰਾਜੇ ਨਾਲ ਰਤੀ-ਕ੍ਰੀੜਾ ਕੀਤੀ।੧੧।

ਨ੍ਰਿਪ ਸੋ ਕੇਲ ਕਮਾਇ ਕਰਿ ਗ੍ਰਿਹ ਕਹ ਦਯੋ ਪਠਾਇ।
ਬਹੁਰਿ ਸੁਖੀ ਹ੍ਵੈ ਪੁਰ ਬਸੀ ਸਾਹੁ ਲਯੋ ਗਰ ਲਾਇ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਆਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੪। ੭੯੫। ਅਫਜੂੰ।*

*ਚੌਪਈ*

ਏਕ ਜਾਟ ਦਿਲੀ ਮਹਿ ਰਹੈ। ਨੈਨੌਂ ਨਾਮ ਜਗਤ ਤਿਹ ਕਹੈ।
ਏਕ ਨਾਰਿ ਤਾ ਕੇ ਕਲਹਾਰੀ। ਤਾ ਕੋ ਰਹਤ ਪ੍ਰਾਨ ਤੇ ਪ੍ਯਾਰੀ। ੧।

ਸ੍ਰੀ ਤ੍ਰਿਯ ਰਾਜ ਮਤੀ ਤਿਹ ਨਾਮਾ। ਨੈਨੌਂ ਨਾਮ ਜਟ ਕੀ ਬਾਮਾ।
ਸਹਰ ਜਹਾਨਾਬਾਦ ਬਸੈ ਵੈ। ਦਰਬਵਾਨ ਦੁਤਿ ਮਾਨ ਰਹੈ ਵੈ। ੨।

ਸੌਦਾ ਕਾਰਨ ਤਾਹਿ ਪਠਾਯੋ। ਏਕ ਰਪੈਯਾ ਹਾਥ ਦਿਵਾਯੋ।
ਏਕ ਹੁਤੋ ਤਿਹ ਠਾਂ ਕੋ ਜੋਗੀ। ਨਾਗੀ ਕਰਿ ਨਾਰੀ ਤਿਨ ਭੋਗੀ। ੩।

*ਦੋਹਰਾ*

ਛੋਰਿ ਗਾਠਿ ਤਾ ਕੇ ਸਿਖਨ ਰੁਪਯਾ ਲਯੋ ਚੁਰਾਇ।
ਛਾਰਿ ਬਾਧਿ ਤਾ ਮੈ ਧਰੀ ਤਾ ਕੀ ਠੌਰ ਬਨਾਇ। ੪।

*ਚੌਪਈ*

ਭੋਗ ਕਮਾਇ ਬਹੁਰਿ ਤ੍ਰਿਯ ਆਈ। ਸੌਦਾ ਕਾਰਨ ਪੁਨਿ ਘਰ ਧਾਈ।
ਲੋਗਨ ਤੇ ਅਤਿ ਹੀ ਸਰਮਾਈ। ਛਾਰ ਓਰ ਨਹਿ ਦ੍ਰਿਸਟਿ ਚਲਾਈ। ੫।

*ਦੋਹਰਾ*

ਬਿਨੁ ਸੌਦਾ ਆਵਤ ਭਈ ਤੀਰ ਪਿਯਾ ਕੇ ਨਾਰਿ।
ਛੋਰਿ ਗਾਠਿ ਦੇਖੈ ਕਹਾ ਤਾ ਮੈ ਨਿਕਸੀ ਛਾਰ। ੬।

*ਚੌਪਈ*

ਕਰ ਰੁਪਯਾ ਮੋਰੇ ਤੁਮ ਦਯੋ। ਸੌਦਾ ਲ੍ਯਾਵਨ ਕਾਜ ਪਠਯੋ।
ਰੁਪਯਾ ਗਿਰਾ ਰਾਹ ਮਹ ਜਾਈ। ਲੋਗ ਬਿਲੋਕਿ ਲਾਜ ਮੁਹਿ ਆਈ। ੭।

*ਦੋਹਰਾ*

ਛਾਰ ਸਹਿਤ ਮੈ ਸੋ ਗਹਯੋ ਗੋਦ ਲਾਜ ਤੇ ਡਾਰਿ।
ਤੁਮ ਹਾਥਨ ਸੋ ਖੋਜਿ ਕਰਿ ਯਾ ਤੇ ਲੇਹੁ ਨਿਕਾਰਿ। ੮।
ਮੂੜ ਨਾਹ ਕਛੁ ਨ ਲਖਾ ਖੋਜਨ ਲਾਗਾ ਛਾਰ।
ਸੋ ਨ ਲਹਾ ਚੁਪ ਹ੍ਵੈ ਰਹਾ ਸਕ੍ਯਾ ਨ ਭੇਦ ਬਿਚਾਰਿ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੈਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੫। ੮੦੪। ਅਫਜੂੰ।*

ਰਾਜੇ ਨਾਲ ਕਾਮ-ਕ੍ਰੀੜਾ ਕਰ ਕੇ (ਉਸ ਨੂੰ) ਘਰ ਵਲ ਭੇਜ ਦਿੱਤਾ। ਫਿਰ ਸ਼ਾਹ ਨੂੰ ਗਲੇ ਲਗਾ ਲਿਆ ਅਤੇ ਸੁਖ ਪੂਰਵਕ ਨਗਰ ਵਿਚ ਵਸਣ ਲਗੀ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੪। ੭੯੫। ਚਲਦਾ।*

*ਚੌਪਈ*

ਇਕ ਜੱਟ ਦਿੱਲੀ ਵਿਚ ਰਹਿੰਦਾ ਸੀ। ਉਸ ਦਾ ਨਾਂ ਲੋਕੀਂ ਨੈਨੋਂ ਕਹਿੰਦੇ ਸਨ। ਉਸ ਦੀ ਇਕ ਕੁਲੱਛਣੀ ਇਸਤਰੀ ਸੀ। ਉਸ ਨੂੰ (ਉਹ) ਪ੍ਰਾਣਾਂ ਤੋਂ ਵੀ ਜ਼ਿਆਦਾ ਪਿਆਰੀ ਸੀ।੧।

ਉਸ ਇਸਤਰੀ ਦਾ ਨਾਂ ਰਾਜ ਮਤੀ ਸੀ ਜੋ ਨੈਨੋਂ ਨਾਂ ਦੇ ਜੱਟ ਦੀ ਪਤਨੀ ਸੀ। (ਉਹ) ਜਹਾਨਾਬਾਦ ਸ਼ਹਿਰ ਵਿਚ ਰਹਿੰਦੀ ਸੀ ਅਤੇ ਧਨਵਾਨ ਅਤੇ ਸੁੰਦਰ ਮੰਨੀ ਜਾਂਦੀ ਸੀ।੨।

(ਜੱਟ ਨੇ) ਉਸ ਨੂੰ ਸੌਦਾ (ਖ਼ਰੀਦਣ ਲਈ) ਭੇਜਿਆ ਅਤੇ ਇਕ ਰੁਪਇਆ ਹੱਥ ਵਿਚ ਦਿੱਤਾ। ਉਸ ਥਾਂ ਤੇ ਇਕ ਜੋਗੀ ਰਹਿੰਦਾ ਸੀ। ਉਸ ਨੇ ਨੰਗੀ ਕਰ ਕੇ ਉਸ ਇਸਤਰੀ ਨਾਲ ਭੋਗ ਕੀਤਾ।੩।

*ਦੋਹਰਾ*

ਉਸ (ਜੋਗੀ) ਦੇ ਚੇਲਿਆਂ ਨੇ ਗੰਢ ਖੋਲ੍ਹ ਕੇ ਰੁਪਇਆ ਚੁਰਾ ਲਿਆ ਅਤੇ ਉਸ ਦੀ ਥਾਂ ਤੇ ਰਾਖ (ਦੀ ਚੁਟਕੀ) ਬੰਨ੍ਹ ਦਿੱਤੀ।੪।

*ਚੌਪਈ*

ਭੋਗ ਕਰ ਕੇ ਫਿਰ ਉਹ ਇਸਤਰੀ ਪਰਤੀ ਅਤੇ ਸੌਦਾ (ਖ਼ਰੀਦਣ ਲਈ) ਫਿਰ ਘਰ ਨੂੰ ਮੁੜੀ। ਉਹ ਲੋਕਾਂ ਤੋਂ ਬਹੁਤ ਸ਼ਰਮਿੰਦੀ ਹੋਈ, ਪਰ ਰਾਖ ਵਲ ਉਸ ਦੀ ਨਜ਼ਰ ਹੀ ਨ ਗਈ।੫।

*ਦੋਹਰਾ*

ਉਹ ਬਿਨਾ ਸੌਦਾ (ਖ਼ਰੀਦਿਆਂ) ਆਪਣੇ ਪਤੀ ਕੋਲ ਆ ਗਈ। (ਜਦ) ਗੰਢ ਖੋਲ੍ਹ ਕੇ ਵੇਖੀ ਤਾਂ ਉਸ ਵਿਚੋਂ ਰਾਖ ਨਿਕਲੀ।੬।

*ਚੌਪਈ*

(ਉਹ ਕਹਿਣ ਲਗੀ-) ਮੇਰੇ ਹੱਥ ਵਿਚ ਤੁਸੀਂ ਰੁਪਇਆ ਦਿੱਤਾ ਸੀ ਅਤੇ ਸੌਦਾ (ਖ਼ਰੀਦਣ ਲਈ) ਭੇਜਿਆ ਸੀ। ਰੁਪਇਆ ਰਾਹ ਵਿਚ ਡਿਗ ਗਿਆ ਅਤੇ ਲੋਕਾਂ ਨੂੰ ਵੇਖ ਕੇ ਮੈਂ ਲਜਿਤ ਹੋ ਗਈ।੭।

*ਦੋਹਰਾ*

ਉਥੋਂ ਸ਼ਰਮ ਦੇ ਮਾਰੇ ਮੈਂ ਸੁਆਹ ਨਾਲ ਗੋਦ ਭਰ ਲਈ। ਤੁਸੀਂ ਹੱਥ ਨਾਲ ਖੋਜ ਕੇ ਇਸ ਵਿਚੋਂ ਰੁਪਇਆ ਕਢ ਲਵੋ।੮। (ਉਸ) ਮੂਰਖ ਪਤੀ ਨੇ ਕੁਝ ਨ ਸਮਝਿਆ ਅਤੇ ਰਾਖ ਵਿਚੋਂ (ਰੁਪਇਆ) ਲੱਭਣ ਲਗਾ। ਉਹ (ਰੁਪਇਆ) ਨ ਮਿਲਿਆ ਅਤੇ ਚੁਪ ਹੋ ਗਿਆ ਅਤੇ (ਉਸ ਦੇ) ਭੇਦ ਨੂੰ ਵਿਚਾਰ ਨ ਸਕਿਆ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੫। ੮੦੪। ਚਲਦਾ।*

*ਦੋਹਰਾ*

ਕਾਜੀ ਇਕ ਕਸਮੀਰ ਮੈ ਤਾ ਕੀ ਇਸਤ੍ਰੀ ਏਕ।
ਜੰਤ੍ਰ ਮੰਤ੍ਰ ਅਰੁ ਬਸੀਕਰ ਜਾਨਤ ਹੁਤੀ ਅਨੇਕ। ੧।

*ਚੌਪਈ*

ਅਦਲ ਮਹੰਮਦ ਨਾਮ ਤਵਨਿ ਪਤਿ। ਨ੍ਯਾਇ ਸਾਸਤ੍ਰ ਕੇ ਬੀਚ ਨਿਪੁਨਿ ਅਤਿ।
ਨੂਰਮ ਬੀਬੀ ਨਾਰਿ ਤਵਨ ਘਰ। ਜਾ ਕੇ ਸਾਥ ਰਮਤ ਨਿਤਿ ਅਤਿ ਨਰ। ੨।

ਤਿਨ ਇਕ ਜਾਟ ਭਏ ਰਤਿ ਠਾਨੀ। ਕਛੁ ਕਾਜੀ ਕੀ ਕਾਨਿ ਨ ਮਾਨੀ।
ਹਜਰਤਿ ਆਇ ਤਬੈ ਲਗਿ ਗਯੋ। ਮਿਤ੍ਰਹਿ ਬਾਧਿ ਖਾਟ ਤਰ ਲਯੋ। ੩।

*ਦੋਹਰਾ*

ਆਪੁ ਮੁਸਫ ਬਾਚਤ ਭਈ ਜਾਟ ਖਾਟਿ ਤਰ ਬਾਧਿ।
ਕਾਜੀ ਕੋ ਮੋਹਿਤ ਕਿਯਾ ਬਾਨ ਦ੍ਰਿਗਨ ਕੇ ਸਾਧਿ। ੪।

*ਚੌਪਈ*

ਖਾਟ ਊਪਰ ਕਾਜੀ ਬੈਠਾਯੋ। ਕਾਮਕੇਲ ਤਾ ਸੌ ਉਪਜਾਯੋ।
ਤਾ ਕੀ ਕਾਨਿ ਨ ਆਨਤ ਮਨੈ। ਮੂਰਖ ਚੋਟ ਚਟਾਕਨ ਗਨੈ। ੫।

*ਦੋਹਰਾ*

ਕਾਮ ਭੋਗ ਕਰਿ ਕਾਜਿਯਹਿ ਦੀਨਾ ਬਹੁਰਿ ਉਠਾਇ।
ਖਾਟ ਤਰੇ ਤੇ ਕਾਢਿ ਕਰਿ ਜਾਟ ਲਯੋ ਉਰ ਲਾਇ। ੬।

*ਚੌਪਈ*

ਸੁਨਿ ਲੈ ਮੀਤ ਬਚਨ ਤੈ ਮੇਰਾ। ਮੈ ਕਾਜੀ ਕਹ ਬਹੁਤ ਲਬੇਰਾ।
ਤਾ ਕਹ ਬਹੁ ਜੂਤਿਨ ਸੌ ਮਾਰਾ। ਤਾ ਤੇ ਉਠਤ ਤਰਾਕੋ ਭਾਰਾ। ੭।

*ਦੋਹਰਾ*

ਜੁ ਵੈ ਤਰਾਕ ਪਨੀਨ ਕੇ ਪਰੈ ਤਿਹਾਰੇ ਕਾਨ।
ਤੌ ਹਮ ਸਾਚੁ ਤਿਸੈ ਹਨਾ ਲੀਜਹੋ ਹ੍ਰਿਦੈ ਪਛਾਨਿ।੮।
ਸਤਿ ਸਤਿ ਤਿਨ ਕਹਾ ਹਮ ਸੁਨੇ ਤਰਾਕੇ ਕਾਨ।
ਸੀਸ ਖੁਰਕਿ ਗ੍ਰਿਹ ਕੌ ਗਏ ਭੇਦ ਨ ਸਕਾ ਪਛਾਨ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਯਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੬। ੮੧੩। ਅਫਜੂੰ।*

*ਦੋਹਰਾ*

ਕਸ਼ਮੀਰ ਵਿਚ ਇਕ ਕਾਜ਼ੀ (ਰਹਿੰਦਾ) ਸੀ। ਉਸ ਦੀ ਇਕ ਇਸਤਰੀ ਸੀ ਜੋ ਅਨੇਕ ਜੰਤ੍ਰ ਮੰਤ੍ਰ ਅਤੇ ਵਸੀਕਰਨ (ਦੀ ਵਿਧੀ) ਨੂੰ ਜਾਣਦੀ ਸੀ।੧।

*ਚੌਪਈ*

ਉਸ ਦੇ ਪਤੀ ਦਾ ਨਾਂ ਅਦਲ ਮੁਹੰਮਦ ਸੀ ਜੋ ਨਿਆਂ-ਸ਼ਾਸਤ੍ਰ ਵਿਚ ਬਹੁਤ ਨਿਪੁਣ ਸੀ। ਉਸ ਦੇ ਘਰ ਨੂਰਮ ਬੀਬੀ (ਨਾਂ ਵਾਲੀ) ਇਸਤਰੀ ਸੀ ਜਿਸ ਨਾਲ ਨਿੱਤ ਬਹੁਤ ਮਰਦ ਰਮਣ ਕਰਦੇ ਸਨ।੨।

ਉਸ ਨੇ ਇਕ ਜੱਟ ਨਾਲ ਰਤੀ-ਕ੍ਰੀੜਾ ਕਰਨ ਦਾ ਮਨ ਬਣਾਇਆ ਅਤੇ ਕਾਜ਼ੀ ਦੀ ਜ਼ਰਾ ਜਿੰਨੀ ਵੀ ਪਰਵਾਹ ਨ ਕੀਤੀ। (ਉਹ ਜੱਟ ਨਾਲ ਰਮਣ ਕਰ ਰਹੀ ਸੀ ਕਿ) ਉਦੋਂ ਤਕ ਹਜ਼ਰਤ (ਕਾਜ਼ੀ) ਆ ਗਿਆ। ਉਸ ਨੇ ਮਿਤਰ ਨੂੰ ਬੰਨ੍ਹ ਕੇ ਮੰਜੇ ਹੇਠਾਂ ਲੁਕਾ ਲਿਆ।੩।

*ਦੋਹਰਾ*

ਜੱਟ ਨੂੰ ਮੰਜੀ ਹੇਠਾਂ ਬੰਨ੍ਹ ਕੇ ਆਪ ਕੁਰਾਨ ('ਮੁਸਫ') ਵਾਚਣ ਲਗ ਪਈ ਅਤੇ ਕਾਜ਼ੀ ਨੂੰ ਅੱਖਾਂ ਦੇ ਬਾਣ ਸਾਧ ਕੇ ਮੋਹਿਤ ਕਰ ਲਿਆ।੪।

*ਚੌਪਈ*

ਮੰਜੀ ਉਤੇ ਕਾਜ਼ੀ ਨੂੰ ਬਿਠਾਇਆ ਅਤੇ ਉਸ ਨਾਲ ਕਾਮ-ਕ੍ਰੀੜਾ ਕਰਨ ਲਗੀ। ਉਸ ਨੇ (ਉਸ ਜੱਟ ਦੀ) ਜ਼ਰਾ ਪਰਵਾਹ ਨ ਕੀਤੀ ਅਤੇ (ਉਧਰ) ਮੂਰਖ (ਜੱਟ) ਚੋਟਾਂ (ਧਕਿਆਂ) ਦੀ ਚਟ ਚਟ ਗਿਣਨ ਲਗਾ।੫।

*ਦੋਹਰਾ*

ਕਾਜ਼ੀ ਨਾਲ ਰਤੀ-ਕ੍ਰੀੜਾ ਕਰ ਕੇ ਫਿਰ ਉਠਾ ਦਿੱਤਾ ਅਤੇ ਮੰਜੀ ਹੇਠੋਂ ਜੱਟ ਨੂੰ ਕਢ ਕੇ ਛਾਤੀ ਨਾਲ ਲਾ ਲਿਆ।੬।

*ਚੌਪਈ*

(ਉਹ ਕਹਿਣ ਲਗੀ-) ਹੇ ਮਿਤਰ! ਤੂੰ ਮੇਰੀ ਗੱਲ ਸੁਣ ਲ□। ਮੈਂ ਕਾਜ਼ੀ ਨੂੰ ਬਹੁਤ ਮਧੋਲਿਆ ਹੈ। (ਮੈਂ) ਉਸ ਨੂੰ ਜੁਤੀਆਂ ਨਾਲ ਬਹੁਤ ਮਾਰਿਆ ਹੈ, ਇਸ ਲਈ ਤੜਾਕ ਦੀ ਬਹੁਤ (ਆਵਾਜ਼) ਹੋ ਰਹੀ ਸੀ।੭।

*ਦੋਹਰਾ*

ਜੋ ਉਹ ਜੁਤੀਆਂ ਦੀ ਤੜਾਕ (ਦੀ ਆਵਾਜ਼) ਤੁਹਾਡੇ ਕੰਨ ਵਿਚ ਪੈਂਦੀ ਸੀ, ਉਦੋਂ ਉਸ ਨੂੰ ਮੈਂ ਬਹੁਤ ਮਾਰਦੀ ਸੀ। ਇਸ (ਗੱਲ) ਨੂੰ ਤੁਸੀਂ ਹਿਰਦੇ ਵਿਚ ਸਚ ਸਮਝ ਲਵੋ।੮। ਉਸ ਨੇ ਕਿਹਾ ਸਚ ਹੈ, ਮੈਂ ਵੀ ਕੰਨਾਂ ਨਾਲ ਤੜਾਕ (ਦੀ ਆਵਾਜ਼) ਸੁਣੀ ਹੈ। (ਉਹ ਵੀ) ਸਿਰ ਖੁਰਕਦਾ ਹੋਇਆ ਘਰ ਨੂੰ ਚਲਾ ਗਿਆ ਅਤੇ ਭੇਦ ਨੂੰ ਨ ਪਛਾਣ ਸਕਿਆ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੬। ੮੧੩। ਚਲਦਾ।*

*ਚੌਪਈ*

ਏਕ ਸ੍ਰਵਨਨ ਹਮ ਸੁਨੀ। ਹਰਿਯਾਬਾਦ ਏਕ ਤ੍ਰਿਯ ਗੁਨੀ।
ਬਾਦਲ ਕੁਅਰਿ ਨਾਮ ਤ੍ਰਿਯ ਤਿਹ ਕੌ। ਜਾਨਤ ਹੈ ਸਿਗਰੌ ਜਗ ਜਿਹ ਕੌ। ੧।

ਏਕ ਮੁਗਲ ਤਿਨ ਧਾਮ ਬੁਲਾਯੋ। ਆਛੋ ਭੋਜਨ ਤਾਹਿ ਖਵਾਯੋ।
ਤਾਹਿ ਭਜਨ ਕਹ ਹਾਥ ਪਸਾਰਾ। ਤਬ ਤ੍ਰਿਯ ਤਾਹਿ ਜੂਤਿਯਨ ਮਾਰਾ। ੨।

ਮਾਰਿ ਮੁਗਲ ਕੂਕਤ ਇਮਿ ਧਾਈ। ਯਹ ਸੁਨਿ ਬੈਨ ਪ੍ਰਜਾ ਮਿਲਿ ਆਈ।
ਕਰਿ ਸਮੋਧ ਤਿਨ ਧਾਮ ਪਠਯੋ। ਯਾ ਕੇ ਕੰਠ ਟੂਕ ਫਸਿ ਗਯੋ। ੩।

*ਦੋਹਰਾ*

ਚੇਤ ਮੁਗਲ ਜਬ ਹੀ ਭਯਾ ਸੀਸ ਰਹਿਯੋ ਨਿਹੁਰਾਇ।
ਅਤਿ ਲਜਤ ਜਿਯ ਮੈ ਭਯਾ ਬੈਨ ਨ ਭਾਖ੍ਯੋ ਜਾਇ। ੪।

ਅਬ ਮੈ ਯਾਹਿ ਉਬਾਰਿਯਾ ਸੀਤਲ ਬਾਰਿ ਪਿਯਾਇ।
ਸਭ ਸੌ ਐਸੀ ਭਾਤਿ ਕਹਿ ਤਾ ਕੌ ਦਿਯਾ ਉਠਾਇ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸੰਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੭। ੮੧੮। ਅਫਜੂੰ।*

*ਦੋਹਰਾ*

ਜਹਾਂਗੀਰ ਪਾਤਿਸਾਹ ਕੇ ਬੇਗਮ ਨੂਰ ਜਹਾਂ।
ਬਸਿ ਕੀਨਾ ਪਤਿ ਆਪਨਾ ਇਹ ਜਸ ਜਹਾ ਤਹਾ। ੧।

*ਚੌਪਈ*

ਨੂਰ ਜਹਾਂ ਇਮਿ ਬਚਨ ਉਚਾਰੇ। ਜਹਾਂਗੀਰ ਸੁਨੁ ਸਾਹ ਹਮਾਰੇ।
ਹਮ ਤੁਮ ਆਜੁ ਅਖੇਟਕ ਜੈਹੈਂ। ਸਭ ਇਸਤ੍ਰਿਨ ਕਹ ਸਾਥ ਬੁਲੈਹੈਂ। ੨।

*ਦੋਹਰਾ*

ਜਹਾਂਗੀਰ ਏ ਬਚਨ ਸੁਨਿ ਖੇਲਨ ਚੜਾ ਸਿਕਾਰ।
ਸਖੀ ਸਹੇਲੀ ਸੰਗ ਲੈ ਆਯੋ ਬਨਹਿ ਮੰਝਾਰ। ੩।
ਅਰੁਨ ਬਸਤ੍ਰ ਤਨ ਮਹਿ ਧਰੇ ਇਮਿ ਅਬਲਾ ਦੁਤਿ ਦੇਹਿ।
ਨਰ ਬਪੁਰੇ ਕਾ ਸੁਰਨ ਕੇ ਚਿਤ ਚੁਰਾਏ ਲੇਹਿ। ੪।

ਨਵਲ ਬਸਤ੍ਰ ਨਵਲੈ ਜੁਬਨ ਨਵਲਾ ਤਿਯਾ ਅਨੂਪ।
ਤਾ ਕਾਨਨ ਮੈ ਡੋਲਹੀ ਰਤਿ ਸੇ ਸਕਲ ਸਰੂਪ। ੫।
ਇਕ ਗੋਰੀ ਇਕ ਸਾਵਰੀ ਹਸਿ ਹਸਿ ਝੂਮਰ ਦੇਹਿ।
ਜਹਾਂਗੀਰ ਨਰ ਨਾਹ ਕੀ ਸਗਲ ਬਲੈਯਾ ਲੇਹਿ। ੬।

*ਚੌਪਈ*

ਅਸੀਂ ਇਕ ਕਥਾ ਕੰਨਾਂ ਨਾਲ ਸੁਣੀ ਹੈ ਕਿ ਹਰਿਯਾਬਾਦ ਵਿਚ ਇਕ ਗੁਣਵਾਨ ਇਸਤਰੀ ਸੀ। ਉਸ ਇਸਤਰੀ ਨੂੰ ਸਾਰਾ ਸੰਸਾਰ ਬਾਦਲ ਕੁਅਰਿ ਦੇ ਨਾਂ ਨਾਲ ਜਾਣਦਾ ਸੀ।੧।

ਉਸ ਨੇ ਇਕ ਮੁਗਲ ਨੂੰ ਘਰ ਬੁਲਾਇਆ ਅਤੇ ਉਸ ਨੂੰ ਚੰਗਾ ਭੋਜਨ ਖੁਆਇਆ। ਉਸ (ਮੁਗਲ ਨੇ ਇਸਤਰੀ ਨਾਲ) ਭੋਗ ਕਰਨ ਲਈ ਹੱਥ ਵਧਾਇਆ, ਤਾਂ ਇਸਤਰੀ ਉਸ ਨੂੰ ਜੁਤੀਆਂ ਮਾਰਨ ਲਗੀ ਗਈ।੨।

ਮੁਗਲ ਨੂੰ ਕੁਟਾਪਾ ਚੜ੍ਹਾ ਕੇ ਕੂਕਦੀ ਹੋਈ ਇਸ ਤਰ੍ਹਾਂ ਦੌੜੀ ਕਿ (ਉਸ ਦੀ) ਆਵਾਜ਼ ਸੁਣ ਕੇ ਲੋਕੀਂ ਇਕੱਠੇ ਹੋ ਕੇ ਆ ਗਏ। ਉਸ ਨੇ ਸਾਰਿਆਂ ਲੋਕਾਂ ਨੂੰ ਸਮਝਾ ਕੇ ਅਤੇ ਇਹ ਕਹਿ ਕੇ ਘਰਾਂ ਨੂੰ ਪਰਤਾਇਆ ਕਿ ਇਸ ਦੇ ਗਲੇ ਵਿਚ ਰੋਟੀ ਫਸ ਗਈ ਸੀ।੩।

*ਦੋਹਰਾ*

ਜਦ ਮੁਗਲ ਨੂੰ ਹੋਸ਼ ਆਈ, ਤਾਂ ਉਸ ਨੇ ਨੀਵੀਂ ਪਾ ਲਈ। ਉਹ ਮਨ ਵਿਚ ਬਹੁਤ ਲਜਿਤ ਹੋਇਆ, (ਇਸ ਲਈ ਉਸ ਤੋਂ) ਬੋਲਿਆ ਨ ਗਿਆ।੪। ਹੁਣ ਮੈਂ ਠੰਡਾ ਜਲ ਪਿਲਾ ਕੇ ਇਸ ਨੂੰ ਸਾਵਧਾਨ ਕੀਤਾ ਹੈ। ਸਾਰਿਆਂ ਨੂੰ ਇਸ ਤਰ੍ਹਾਂ ਕਹਿ ਕੇ, ਉਸ (ਮੁਗਲ) ਨੂੰ ਘਰ ਤੋਂ ਭੇਜ ਦਿੱਤਾ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੭। ੮੧੮। ਚਲਦਾ।*

*ਦੋਹਰਾ*

ਜਹਾਂਗੀਰ ਬਾਦਸ਼ਾਹ ਦੀ ਨੂਰ ਜਹਾਂ ਬੇਗਮ ਸੀ। ਉਸ ਨੇ ਆਪਣਾ ਪਤੀ ਵਸ ਵਿਚ ਕੀਤਾ ਹੋਇਆ ਸੀ। ਇਹ ਗੱਲ ਜਿਥੇ ਕਿਥੇ ਪਸਰੀ ਹੋਈ ਸੀ।੧।

*ਚੌਪਈ*

ਨੂਰ ਜਹਾਂ ਨੇ ਇਸ ਤਰ੍ਹਾਂ ਕਿਹਾ ਕਿ ਹੇ ਮੇਰੇ ਜਹਾਂਗੀਰ ਬਾਦਸ਼ਾਹ! ਸੁਣੋ। ਮੈਂ ਤੇ ਤੁਸੀਂ, ਸਾਰੀਆਂ ਇਸਤਰੀਆਂ ਨੂੰ ਨਾਲ ਬੁਲਾ ਕੇ ਅਜ ਸ਼ਿਕਾਰ ਤੇ ਜਾਵਾਂਗੇ।੨।

*ਦੋਹਰਾ*

ਜਹਾਂਗੀਰ ਇਹ ਗੱਲ ਸੁਣ ਕੇ ਸ਼ਿਕਾਰ ਖੇਡਣ ਲਈ ਚੜ੍ਹ ਪਿਆ। ਸਖੀਆਂ ਸਹੇਲੀਆਂ ਨੂੰ ਨਾਲ ਲੈ ਕੇ ਬਨ ਵਿਚ ਪਹੁੰਚ ਗਿਆ।੩। ਉਨ੍ਹਾਂ ਇਸਤਰੀਆਂ ਨੇ ਸ਼ਰੀਰ ਉਤੇ ਲਾਲ ਬਸਤ੍ਰ ਧਾਰਨ ਕੀਤੇ ਹੋਏ ਸਨ ਅਤੇ ਇਸ ਤਰ੍ਹਾਂ ਚਮਕ ਰਹੀਆਂ ਸਨ ਕਿ ਬੰਦਿਆਂ ਦਾ ਕੀ, ਦੇਵਤਿਆਂ ਦੇ ਦਿਲਾਂ ਨੂੰ ਵੀ ਚੁਰਾ ਰਹੀਆਂ ਸਨ।੪।

ਨਵੇਂ ਬਸਤ੍ਰ, ਨਵੀਂ ਜਵਾਨੀ ਅਤੇ ਸੁੰਦਰ ਤੇ ਅਨੂਪਮ ਇਸਤਰੀਆਂ ਕਾਮ ਦੇਵ ਦੀ ਇਸਤਰੀ ਰਤੀ ਦਾ ਰੂਪ ਬਣ ਕੇ ਬਨ ਵਿਚ ਫਿਰ ਰਹੀਆਂ ਸਨ।੫। ਕੋਈ ਗੋਰੀ ਸੀ ਅਤੇ ਕੋਈ ਸਾਂਵਲੀ; ਹਸ ਹਸ ਕੇ ਧਮਾਰ ਪਾ ਰਹੀਆਂ ਸਨ ਅਤੇ ਜਹਾਂਗੀਰ ਬਾਦਸ਼ਾਹ ਤੋਂ ਕੁਰਬਾਨ ਹੋ ਰਹੀਆਂ ਸਨ।੬।

*ਚੌਪਈ*

ਸਬ ਤ੍ਰਿਯ ਹਥਿਨ ਅਰੂੜਿਤ ਭਈ। ਸਭ ਹੀ ਹਾਥ ਬੰਦੂਕੈ ਲਈ।
ਬਿਹਸਿ ਬਿਹਸਿ ਕਰਿ ਬਚਨ ਸੁਨਾਵੈ। ਜਹਾਂਗੀਰ ਕਹ ਸੀਸ ਝੁਕਾਵੈ। ੭।

ਸਭ ਇਸਤ੍ਰਿਨ ਕਰ ਜੋਰੈ ਕੀਨੌ। ਏਕ ਮ੍ਰਿਗਹਿ ਜਾਨੇ ਨਹਿ ਦੀਨੌ।
ਕੇਤਿਕ ਬੈਠ ਬਹਲ ਪਰ ਗਈ। ਹੈ ਗੈ ਕਿਤੀ ਅਰੂੜਿਤ ਭਈ। ੮।

*ਦੋਹਰਾ*

ਕਿਨਹੂੰ ਗਹੀ ਤੁਫੰਗ ਕਰ ਕਿਨਹੂੰ ਗਹੀ ਕ੍ਰਿਪਾਨ।
ਕਿਨਹੂੰ ਕਟਾਰੀ ਕਾਢਿ ਲੀ ਕਿਨਹੂੰ ਤਨੀ ਕਮਾਨ। ੯।

*ਚੌਪਈ*

ਪ੍ਰਿਥਮ ਮ੍ਰਿਗਨ ਪਰ ਸ੍ਵਾਨ ਧਵਾਏ। ਪੁਨਿ ਚੀਤਾ ਤੇ ਹਰਿਨ ਗਹਾਏ।
ਬਾਜ ਜੁਰਨ ਕਾ ਕਿਯਾ ਸਿਕਾਰਾ। ਨੂਰ ਜਹਾਂ ਪਰ ਪ੍ਰੀਤਿ ਅਪਾਰਾ। ੧0।

ਰੋਝ ਹਰਿਨ ਝੰਖਾਰ ਸੰਘਾਰੇ। ਨੂਰ ਜਹਾਂ ਗਹਿ ਤੁਪਕ ਪ੍ਰਹਾਰੇ।
ਕਿਨਹੂੰ ਹਨੇ ਬੇਗਮਨ ਬਾਨਾ। ਪਸੁਨ ਕਰਾ ਜਮ ਧਾਮ ਪਯਾਨਾ। ੧੧।

*ਦੋਹਰਾ*

ਅਧਿਕ ਰੂਪ ਬੇਗਮ ਨਿਰਖਿ ਰੀਝਿ ਰਹੈ ਮ੍ਰਿਗ ਕੋਟਿ।
ਗਿਰੇ ਮੂਰਛਨਾ ਹ੍ਵੈ ਧਰਨਿ ਲਗੇ ਬਿਨਾ ਸਰ ਚੋਟਿ। ੧੨।
ਜਿਨ ਕੈ ਤੀਖਨ ਅਸਿ ਲਗੇ ਲੀਜਤ ਤਿਨੈ ਬਚਾਇ।
ਜਿਨੈ ਦ੍ਰਿਗਨ ਕੇ ਸਰ ਲਗੇ ਤਿਨ ਕੋ ਕਛੁ ਨ ਉਪਾਇ।੧੩।

*ਚੌਪਈ*

ਕਿਤੀ ਸਹਚਰੀ ਤੁਰੈ ਧਵਾਵੈ। ਪਹੁਚਿ ਮ੍ਰਿਗਨ ਕੋ ਘਾਇ ਲਗਾਵੈ।
ਕਿਨਹੂੰ ਮ੍ਰਿਗਨ ਦ੍ਰਿਗਨ ਸਰ ਮਾਰੇ। ਬਿਨੁ ਪ੍ਰਾਨਨ ਗਿਰਿ ਗਏ ਬਿਚਾਰੇ। ੧੪।

ਇਹੀ ਭਾਤਿ ਸੋ ਕੀਆ ਸਿਕਾਰਾ। ਤਬ ਲੌ ਨਿਕਸਾ ਸਿੰਘ ਅਪਾਰਾ।
ਯਹ ਧੁਨਿ ਸਾਹ ਸ੍ਰਵਨ ਸੁਨਿ ਪਾਈ। ਸਕਲ ਨਾਰਿ ਇਕਠੀ ਹ੍ਵੈ ਆਈ। ੧੫।

*ਦੋਹਰਾ*

ਬਹੁ ਅਰਨਾ ਭੈਸਾਨ ਕੋ ਆਗੇ ਧਰਾ ਬਨਾਇ।
ਤਾ ਪਾਛੇ ਹਜਰਤਿ ਚਲੇ ਬੇਗਮ ਸੰਗ ਸੁਹਾਇ। ੧੬।

*ਚੌਪਈ*

ਸਾਰੀਆਂ ਇਸਤਰੀਆਂ ਹਾਥੀਆਂ ਉਪਰ ਸਵਾਰ ਹੋ ਗਈਆਂ। ਸਭ ਨੇ ਹੱਥ ਵਿਚ ਬੰਦੂਕਾਂ ਲੈ ਲਈਆਂ। ਹਸ ਹਸ ਕੇ ਬੋਲ ਸੁਣਾਉਂਦੀਆਂ ਸਨ ਅਤੇ ਜਹਾਂਗੀਰ ਨੂੰ ਸਿਰ ਨਿਵਾ ਰਹੀਆਂ ਸਨ।੭।

ਸਭ ਇਸਤਰੀਆਂ ਨੇ ਜੋਟੀਆਂ ਬਣਾਈਆਂ ਹੋਈਆਂ ਸਨ ਅਤੇ ਇਕ ਹਿਰਨ ਵੀ ਜਾਣ ਨਹੀਂ ਦੇ ਰਹੀਆਂ ਸਨ। ਕਈ (ਇਸਤਰੀਆਂ) ਸਵਾਰੀਆਂ (ਬਹਲੀਆਂ ਅਥਵਾ ਰਥਾਂ) ਉਤੇ ਗਈਆਂ। ਕਈ ਇਕ ਘੋੜਿਆਂ ਅਤੇ ਹਾਥੀਆਂ ਉਤੇ ਸਵਾਰ ਹੋਈਆਂ।੮।

*ਦੋਹਰਾ*

ਕਿਸੇ ਨੇ ਬੰਦੂਕ ਫੜੀ ਹੋਈ ਸੀ, ਕਿਸੇ ਨੇ ਕ੍ਰਿਪਾਨ ਪਕੜੀ ਹੋਈ ਸੀ। ਕਿਸੇ ਨੇ ਕਟਾਰ ਕੱਢੀ ਹੋਈ ਸੀ ਅਤੇ ਕਿਸੇ ਨੇ ਕਮਾਨ ਕਸੀ ਹੋਈ ਸੀ।੯।

*ਚੌਪਈ*

ਪਹਿਲਾਂ ਹਿਰਨਾਂ ਪਿਛੇ ਕੁੱਤੇ ਭਜਾਏ ਅਤੇ ਫਿਰ ਚਿਤਰਿਆਂ ਦੁਆਰਾ ਹਿਰਨਾਂ ਨੂੰ ਪਕੜਵਾਇਆ। ਬਾਜ਼ਾਂ ਅਤੇ ਜੁਰਿਆਂ ਨਾਲ ਸ਼ਿਕਾਰ ਕੀਤਾ। (ਜਹਾਂਗੀਰ ਬਾਦਸ਼ਾਹ ਦਾ) ਨੂਰ ਜਹਾਂ ਪ੍ਰਤਿ ਅਪਾਰ ਪ੍ਰੇਮ ਸੀ।੧੦।

ਨੂਰ ਜਹਾਂ ਨੇ ਬੰਦੂਕ ਚਲਾ ਕੇ ਰੋਝ (ਨੀਲ ਗਊਆਂ), ਹਿਰਨ, ਝੰਖਾਰ (ਬਾਰਾਸਿੰਗੇ) ਮਾਰੇ। ਕਿਤਨਿਆਂ ਨੂੰ ਬੇਗਮਾਂ ਨੇ ਤੀਰਾਂ ਨਾਲ ਮਾਰ ਦਿੱਤਾ (ਅਤੇ ਇਸ ਤਰ੍ਹਾਂ) ਪਸ਼ੂਆਂ ਨੇ ਯਮ-ਲੋਕ ਵਲ ਚਾਲੇ ਪਾਏ।੧੧।

*ਦੋਹਰਾ*

ਬੇਗਮ ਦਾ ਰੂਪ ਵੇਖ ਕੇ ਬਹੁਤ ਹਿਰਨ ਖ਼ੁਸ਼ ਹੋ ਗਏ ਅਤੇ ਬਿਨਾ ਬਾਣ ਲਗੇ ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਏ।੧੨।

ਜਿਨ੍ਹਾਂ ਨੂੰ ਤਿਖੀ ਤਲਵਾਰ ਲਗੇ, ਉਨ੍ਹਾਂ ਨੂੰ ਤਾਂ ਬਚਾਇਆ ਜਾ ਸਕਦਾ ਹੈ, (ਪਰ) ਜਿਨ੍ਹਾਂ ਨੂੰ ਨੈਣਾਂ ਦੇ ਬਾਣ ਲਗੇ ਹੋਣ, ਉਨ੍ਹਾਂ (ਦੇ ਬਚਾਓ ਦਾ) ਕੋਈ ਉਪਾ ਨਹੀਂ ਹੋ ਸਕਦਾ।੧੩।

*ਚੌਪਈ*

ਕਈ ਸਹੇਲੀਆਂ ਘੋੜਿਆਂ ਨੂੰ ਦੌੜਾਂਦੀਆਂ ਸਨ ਅਤੇ ਹਿਰਨਾਂ ਤਕ ਪਹੁੰਚ ਕੇ (ਉਨ੍ਹਾਂ ਨੂੰ) ਜ਼ਖ਼ਮੀ ਕਰਦੀਆਂ ਸਨ। ਕਈਆਂ ਨੇ ਹਿਰਨਾਂ ਨੂੰ ਨੈਣਾਂ ਦੇ ਤੀਰ ਮਾਰੇ ਸਨ। ਉਹ ਵਿਚਾਰੇ ਪ੍ਰਾਣਹੀਨ ਹੋ ਕੇ ਡਿਗ ਪਏ ਸਨ।੧੪।

ਇਸ ਤਰ੍ਹਾਂ ਨਾਲ ਸ਼ਿਕਾਰ ਕੀਤਾ। ਉਦੋਂ ਤਕ ਇਕ ਵੱਡਾ ਸ਼ੇਰ ਆ ਨਿਕਲਿਆ। ਉਸ ਦੀ ਆਵਾਜ਼ ਬਾਦਸ਼ਾਹ ਨੇ ਕੰਨੀ ਸੁਣ ਲਈ ਅਤੇ ਸਾਰੀਆਂ ਇਸਤਰੀਆਂ ਇਕੱਠੀਆਂ ਹੋ ਕੇ (ਉਥੇ) ਆ ਗਈਆਂ।੧੫।

*ਦੋਹਰਾ*

ਬਹੁਤ ਸਾਰੇ ਗੈਂਡਿਆਂ ਅਤੇ (ਜੰਗਲੀ) ਝੋਟਿਆਂ ਨੂੰ ਅਗੇ ਕਰ ਲਿਆ ਅਤੇ ਉਨ੍ਹਾਂ ਦੇ ਪਿਛੇ ਬੇਗਮਾਂ ਨਾਲ ਸੁਸ਼ੋਭਿਤ ਹੋ ਕੇ ਬਾਦਸ਼ਾਹ ਚਲ ਪਿਆ।੧੬।

*ਚੌਪਈ*

ਜਹਾਂਗੀਰ ਤਕਿ ਤੁਪਕਿ ਚਲਾਈ। ਸੋ ਨਹਿ ਲਗੀ ਸਿੰਘ ਕੇ ਜਾਈ।
ਅਧਿਕ ਕੋਪ ਕਰਿ ਕੇਹਰਿ ਧਾਯੋ। ਪਾਤਿਸਾਹ ਕੇ ਊਪਰ ਆਯੋ। ੧੭।
ਹਰਿ ਧਾਵਤ ਹਥਿਨੀ ਭਜਿ ਗਈ। ਨੂਰ ਜਹਾਂਦਿਕ ਠਾਢ ਨ ਪਈ।
ਜੋਧ ਬਾਇ ਯਹ ਤਾਹਿ ਨਿਹਾਰਿਯੋ। ਤਾਕਿ ਤੁਪਕ ਕੋ ਘਾਇ ਪ੍ਰਹਾਰਿਯੋ।੧੮।

*ਦੋਹਰਾ*

ਸਿੰਘ ਪ੍ਰਾਨ ਤਬ ਹੀ ਤਜੇ ਲਗੇ ਤੁਪਕ ਕੇ ਘਾਇ।
ਤੀਨ ਸਲਾਮੈ ਤਿਨ ਕਰੀ ਜਹਾਂਗੀਰ ਕੋ ਆਇ। ੧੯।

*ਚੌਪਈ*

ਅਧਿਕ ਖੁਸੀ ਹਜਰਤਿ ਜੂ ਭਏ। ਜਨੁ ਮੁਹਿ ਪ੍ਰਾਨ ਆਜੁ ਇਹ ਦਏ।
ਧੰਨ੍ਯ ਧੰਨ੍ਯ ਨਿਜੁ ਤ੍ਰਿਯ ਕਹ ਕੀਨੋ। ਪ੍ਰਾਨ ਦਾਨ ਹਮ ਕੋ ਇਨ ਦੀਨੋ। ੨੦।

*ਦੋਹਰਾ*

ਨੂਰ ਜਹਾਂ ਕੀ ਸਹਚਰੀ ਕੌਤਕ ਸਕਲ ਨਿਹਾਰ।
ਜਹਾਂਗੀਰ ਸ੍ਰਵਨਨ ਸੁਨਤ ਭਾਖ੍ਯੋ ਬਚਨ ਸੁਧਾਰਿ। ੨੧।

*ਚੌਪਈ*

ਜਿਨ ਕੇਹਰਿ ਤ੍ਰਿਯ ਬਲੀ ਸੰਘਾਰੋ। ਤਿਹ ਆਗੇ ਕ੍ਯਾ ਮਨੁਖ ਬਿਚਾਰੋ।
ਹਾਹਾ ਦੈਯਾ ਕਹ ਕ੍ਯਾ ਕਰਿਯੈ। ਐਸੀ ਢੀਠ ਨਾਰਿ ਤੇ ਡਰਿਯੈ। ੨੨।

*ਅੜਿਲ*

ਜਹਾਂਗੀਰ ਏ ਬਚਨ ਜਬੈ ਸ੍ਰਵਨਨ ਸੁਨ੍ਯੋ।
ਚਿਤ ਮੈ ਅਧਿਕ ਰਿਸਾਇ ਸੀਸ ਅਪੁਨੋ ਧੁਨ੍ਯੋ।
ਐਸੀ ਤ੍ਰਿਯ ਕੇ ਨਿਕਟ ਨ ਬਹੁਰੇ ਜਾਇਯੈ।
ਹੋ ਕਰੈ ਦੇਹ ਕੋ ਘਾਤ ਬਹੁਰਿ ਕ੍ਯਾ ਪਾਇਯੈ। ੨੩।

*ਚੌਪਈ*

ਜਹਾਂਗੀਰ ਸੁਨਿ ਬਚਨ ਡਰਾਨ੍ਯੋ। ਤ੍ਰਿਯ ਕੋ ਤ੍ਰਾਸ ਅਧਿਕ ਜਿਯ ਮਾਨ੍ਯੋ।
ਸਿੰਘ ਹਨਤ ਜਿਹ ਲਗੀ ਨ ਬਾਰਾ। ਤਿਹ ਆਗੇ ਕ੍ਯਾ ਮਨੁਖ ਬਿਚਾਰਾ। ੨੪।

*ਦੋਹਰਾ*

ਅਤਿ ਬਚਿਤ੍ਰ ਗਤਿ ਤ੍ਰਿਯਨ ਕੀ ਜਿਨੈ ਨ ਜਾਨੈ ਕੋਇ।
ਜੋ ਬਾਛੈ ਸੋਈ ਕਰੈ ਜੋ ਚਾਹੈ ਸੋ ਹੋਇ। ੨੫।
ਪਿਯਹਿ ਉਬਾਰਾ ਹਰਿ ਹਨਾ ਏਕ ਤੁਪਕ ਕੇ ਠੌਰ।
ਤਾ ਕੌ ਛਲਿ ਪਲ ਮੈ ਗਈ ਭਈ ਔਰ ਕੀ ਔਰ। ੨੬।

*ਚੌਪਈ*

(ਉਸ ਨੂੰ) ਵੇਖ ਕੇ ਜਹਾਂਗੀਰ ਨੇ ਬੰਦੂਕ ਚਲਾਈ, ਪਰ ਉਹ ਸ਼ੇਰ ਨੂੰ ਜਾ ਕੇ ਨ ਲਗੀ। ਬਹੁਤ ਕ੍ਰੋਧਿਤ ਹੋ ਕੇ ਸ਼ੇਰ ਭਜਿਆ ਅਤੇ ਬਾਦਸ਼ਾਹ ਦੇ ਉਪਰ ਆਇਆ।੧੭।

ਸ਼ੇਰ ਦੇ ਆਉਂਦਿਆਂ ਹੀ ਹਥਣੀ ਦੌੜ ਗਈ ਅਤੇ ਨੂਰ ਜਹਾਂ ਆਦਿਕ ਕੋਈ ਵੀ ਠਹਿਰ ਨ ਸਕੀ। ਤਦੋਂ ਜੋਧਾਬਾਈ ਨੇ ਇਹ (ਸਥਿਤੀ) ਵੇਖੀ ਅਤੇ ਉਸ (ਸ਼ੇਰ) ਨੂੰ ਬੰਦੂਕ ਦੀ ਗੋਲੀ ਮਾਰੀ।੧੮।

*ਦੋਹਰਾ*

ਬੰਦੂਕ ਦੀ ਗੋਲੀ ਲਗਦਿਆਂ ਹੀ ਸ਼ੇਰ ਨੇ ਪ੍ਰਾਣ ਤਿਆਗ ਦਿੱਤੇ ਅਤੇ ਬੇਗਮ ਨੇ ਆ ਕੇ ਜਹਾਂਗੀਰ ਨੂੰ ਤਿੰਨ ਵਾਰ ਸਲਾਮ ਕੀਤਾ।੧੯।

*ਚੌਪਈ*

(ਇਸ ਘਟਨਾ ਕਰ ਕੇ) ਬਾਦਸ਼ਾਹ ਬਹੁਤ ਖ਼ੁਸ਼ ਹੋਇਆ, ਮਾਨੋ ਇਸ ਨੇ ਅਜ ਮੈਨੂੰ ਪ੍ਰਾਣ-ਦਾਨ ਦਿੱਤਾ ਹੋਵੇ। (ਉਸ ਨੇ) ਆਪਣੀ ਇਸਤਰੀ ਨੂੰ ਧੰਨ ਧੰਨ ਕਹਿ ਕੇ ਆਖਿਆ ਕਿ ਇਸ ਨੇ ਮੈਨੂੰ ਪ੍ਰਾਣ-ਦਾਨ ਦਿੱਤਾ ਹੈ।੨੦।

*ਦੋਹਰਾ*

ਨੂਰ ਜਹਾਂ ਦੀ ਇਕ ਸਹੇਲੀ ਨੇ ਇਹ ਸਾਰਾ ਕੌਤਕ ਵੇਖ ਕੇ ਜਹਾਂਗੀਰ ਨੂੰ ਸੁਣਾਉਂਦੇ ਹੋਇਆਂ ਇਹ ਗੱਲ ਚੰਗੀ ਤਰ੍ਹਾਂ ਕਹੀ।੨੧।

*ਚੌਪਈ*

ਜਿਸ ਨੇ ਬਲਵਾਨ ਸ਼ੇਰ ਨੂੰ ਮਾਰ ਦਿੱਤਾ ਹੈ, ਉਸ ਅਗੇ ਵਿਚਾਰਾ ਮਨੁੱਖ ਕੀ ਹੈ। ਹੇ ਪਰਮਾਤਮਾ ('ਦੈਯਾ')! (ਅਸੀਂ) ਹੁਣ ਕੀ ਕਰੀਏ। ਅਜਿਹੀ ਢੀਠ ਨਾਰ ਤੋਂ ਡਰਨਾ ਹੀ ਭਲਾ।੨੨।

*ਅੜਿਲ*

ਜਦ ਜਹਾਂਗੀਰ ਨੇ ਇਹ ਬੋਲ ਕੰਨਾਂ ਨਾਲ ਸੁਣੇ, ਤਾਂ ਮਨ ਵਿਚ ਗੁੱਸੇ ਹੋ ਕੇ ਆਪਣੇ ਸਿਰ ਨੂੰ ਹਿਲਾਇਆ। ਅਜਿਹੀ ਇਸਤਰੀ ਦੇ ਨੇੜੇ ਫਿਰ ਨਹੀਂ ਜਾਣਾ ਚਾਹੀਦਾ (ਕਿਉਂਕਿ) ਦੇਹ ਦਾ ਨਾਸ਼ ਕਰਾ ਕੇ ਫਿਰ ਕੀ ਪ੍ਰਾਪਤ ਕਰਾਂਗੇ।੨੩।

*ਚੌਪਈ*

ਜਹਾਂਗੀਰ ਇਹ ਬਚਨ ਸੁਣ ਕੇ ਡਰ ਗਿਆ ਅਤੇ (ਉਸ) ਇਸਤਰੀ ਦਾ ਬਹੁਤ ਡਰ ਮਨ ਵਿਚ ਅਨੁਭਵ ਕੀਤਾ। ਜਿਸ ਨੂੰ ਸ਼ੇਰ ਮਾਰਨ ਵੇਲੇ ਦੇਰ ਨਹੀਂ ਲਗੀ, ਉਸ ਅਗੇ ਮਨੁੱਖ ਵਿਚਾਰਾ ਕੀ ਹੈ।੨੪।

*ਦੋਹਰਾ*

ਇਸਤਰੀਆਂ (ਦੇ ਚਰਿਤ੍ਰ) ਦੀ ਅਜੀਬ ਗਤੀ ਹੈ ਜਿਸ ਨੂੰ ਕਿਸੇ ਨੇ ਨਹੀਂ ਸਮਝਿਆ। (ਇਹ) ਜੋ ਚਾਹੁੰਦੀ ਹੈ ਉਹੀ ਕਰਦੀ ਹੈ ਅਤੇ ਜੋ ਚਾਹੁੰਦੀ ਹੈ ਉਹੀ ਹੁੰਦਾ ਹੈ।੨੫। ਪ੍ਰੀਤਮ ਨੂੰ ਬਚਾਇਆ ਅਤੇ ਬੰਦੂਕ ਦੇ ਇਕ ਵਾਰ ਨਾਲ ਸ਼ੇਰ ਨੂੰ ਮਾਰ ਦਿੱਤਾ। ਉਸ ਨੂੰ ਪਲ ਵਿਚ ਛਲ ਕੇ ਚਲੀ ਗਈ ਅਤੇ (ਸਥਿਤੀ) ਹੋਰ ਦੀ ਹੋਰ ਹੋ ਗਈ।੨੬।

ਜਹਾਂਗੀਰ ਪਤਿਸਾਹ ਤਬ ਮਨ ਮੈ ਭਯਾ ਉਦਾਸ।
ਤਾ ਸੰਗ ਸੋ ਬਾਤੈ ਸਦਾ ਡਰ ਤੇ ਭਯਾ ਨਿਰਾਸ। ੨੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੮। ੮੪੫। ਅਫਜੂੰ।*

*ਚੌਪਈ*

ਆਨੰਦ ਪੁਰ ਨਾਇਨ ਇਕ ਰਹਈ। ਨੰਦ ਮਤੀ ਤਾ ਕੋ ਜਗ ਕਹਈ।
ਮੂਰਖ ਨਾਥ ਤਵਨ ਕੋ ਰਹੈ। ਤ੍ਰਿਯ ਕਹ ਕਛੂ ਨ ਮੁਖ ਤੇ ਕਹੈ। ੧।

ਤਾ ਕੇ ਧਾਮ ਬਹੁਤ ਜਨ ਆਵੈ। ਨਿਸ ਦਿਨ ਤਾ ਸੋ ਭੋਗ ਕਮਾਵੈ।
ਸੋ ਜੜ ਪਰਾ ਹਮਾਰੇ ਰਹਈ। ਤਾ ਕੋ ਕਛੂ ਨ ਮੁਖ ਤੇ ਕਹਈ। ੨।

ਜਬ ਕਬਹੂੰ ਵਹੁ ਧਾਮ ਸਿਧਾਵੈ। ਯੌ ਤਾ ਸੋ ਤ੍ਰਿਯ ਬਚਨ ਸੁਨਾਵੈ।
ਯਾ ਕਹ ਕਲਿ ਕੀ ਬਾਤ ਨ ਲਾਗੀ। ਮੇਰੋ ਪਿਯਾ ਬਡੋ ਬਡਭਾਗੀ। ੩।

*ਦੋਹਰਾ*

ਨਿਸੁ ਦਿਨ ਸਬਦਨ ਗਾਵਹੀ ਸਭ ਸਾਧਨ ਕੋ ਰਾਉ।
ਮੋ ਪਤਿ ਗੁਰ ਕੋ ਭਗਤਿ ਹੈ ਲਗੀ ਨ ਕਲਿ ਕੀ ਬਾਉ। ੪।

*ਚੌਪਈ*

ਯਹ ਜੜ ਫੂਲਿ ਬਚਨ ਸੁਨਿ ਜਾਵੈ। ਅਧਿਕ ਆਪੁ ਕਹ ਸਾਧੁ ਕਹਾਵੈ।
ਵਹ ਜਾਰਨ ਸੌ ਨਿਸੁ ਦਿਨ ਰਹਈ। ਇਹ ਕਛੁ ਤਿਨੈ ਨ ਮੁਖ ਤੇ ਕਹਈ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਚਾਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੯। ੮੫0। ਅਫਜੂੰ।*

*ਚੌਪਈ*

ਰਾਨੀ ਏਕ ਓਡਛੇ ਰਹੈ। ਪੁਹਪ ਮੰਜਰੀ ਜਿਹ ਜਗ ਕਹੈ।
ਤਾ ਕੇ ਤੁਲਿ ਅਵਰ ਕੋਊ ਨਾਹੀ। ਯਾ ਤੇ ਨਾਰਿ ਰਿਸਤ ਮਨ ਮਾਹੀ।੧।

ਅਧਿਕ ਰੂਪ ਤਾ ਕੌ ਬਿਧਿ ਦਯੋ। ਜਾ ਤੇ ਬਸਿ ਰਾਜਾ ਹ੍ਵੈ ਗਯੋ।
ਜੋ ਤ੍ਰਿਯ ਕਹੈ ਬਚਨ ਸੋਈ ਮਾਨੈ। ਬਿਨੁ ਪੂਛੇ ਕਛੁ ਕਾਜ ਨ ਠਾਨੈ।੨।

ਰਾਨੀ ਰਾਜ ਦੇਸ ਕੋ ਕਯੋ। ਰਾਜਾ ਰਾਨੀ ਕੀ ਸਮ ਭਯੋ।
ਜੋ ਤ੍ਰਿਯ ਕਹੈ ਵਹੈ ਜਗ ਮਾਨੈ। ਨ੍ਰਿਪ ਕੀ ਚਿਤ ਕੋਊ ਕਾਨਿ ਨ ਆਨੈ।੩।

ਜਹਾਂਗੀਰ ਬਾਦਸ਼ਾਹ ਤਦ ਤੋਂ ਮਨ ਵਿਚ ਉਦਾਸ ਹੋ ਗਿਆ ਅਤੇ ਉਸ (ਇਸਤਰੀ) ਨਾਲ ਗੱਲਾਂ ਕਰਨੋ ਸਦਾ ਡਰਦਾ ਹੋਇਆ ਨਿਰਾਸ ਹੋ ਗਿਆ।੨੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੮। ੮੪੫। ਚਲਦਾ।*

*ਚੌਪਈ*

ਆਨੰਦਪੁਰ ਵਿਚ ਇਕ ਨੈਣ ਰਹਿੰਦੀ ਸੀ। ਉਸ ਨੂੰ ਨੰਦ ਮਤੀ (ਨਾਂ ਨਾਲ) ਸਾਰੇ ਯਾਦ ਕਰਦੇ ਸਨ। ਉਸ ਦਾ ਪਤੀ ਮੂਰਖ ਸੀ ਅਤੇ (ਆਪਣੀ) ਇਸਤਰੀ ਨੂੰ ਮੂੰਹੋਂ ਕੁਝ ਵੀ ਨਹੀਂ ਕਹਿੰਦਾ ਸੀ।੧।

ਉਸ ਦੇ ਘਰ ਬਹੁਤ ਲੋਕ ਆਉਂਦੇ ਸਨ ਅਤੇ ਰਾਤ ਦਿਨ ਉਸ ਨਾਲ ਭੋਗ ਕਰਦੇ ਸਨ। ਉਹ ਮੂਰਖ ਸਾਡੇ ਪਿਆ ਰਹਿੰਦਾ ਸੀ ਅਤੇ ਉਸ (ਇਸਤਰੀ) ਨੂੰ (ਆਪਣੇ) ਮੁਖ ਤੋਂ ਕੁਝ ਵੀ ਨਹੀਂ ਕਹਿੰਦਾ ਸੀ। ੨।

ਜਦੋਂ ਕਦੇ ਵੀ ਉਹ ਘਰ ਨੂੰ ਜਾਂਦਾ, ਤਾਂ ਇਸਤਰੀ ਉਸ ਨੂੰ ਇਸ ਤਰ੍ਹਾਂ ਕਹਿ ਕੇ ਸੁਣਾਉਂਦੀ ਕਿ ਮੇਰਾ ਪਤੀ ਵੱਡੇ ਭਾਗਾਂ ਵਾਲਾ ਹੈ। ਇਸ ਨੂੰ ਕਲਿਯੁਗ ਦੀ ਹਵਾ ('ਬਾਤ') ਤਕ ਨਹੀਂ ਲਗੀ।੩।

*ਦੋਹਰਾ*

(ਇਸਤਰੀ ਕਹਿੰਦੀ ਕਿ ਮੇਰਾ ਪਤੀ) ਰਾਤ ਦਿਨ ਸ਼ਬਦ ਗਾਉਂਦਾ ਰਹਿੰਦਾ ਹੈ ਅਤੇ ਸਾਰਿਆਂ ਸਾਧਾਂ ਦਾ ਸ਼ਿਰੋਮਣੀ ਹੈ। ਮੇਰਾ ਪਤੀ ਗੁਰੂ ਦਾ ਭਗਤ ਹੈ ਅਤੇ ਉਸ ਨੂੰ ਕਲਿਯੁਗ ਦੀ ਹਵਾ ਤਕ ਵੀ ਨਹੀਂ ਲਗੀ ਹੈ।੪।

*ਚੌਪਈ*

ਉਹ ਮੂਰਖ (ਇਸਤਰੀ ਦੀ) ਗੱਲ ਸੁਣ ਕੇ ਫੁਲ ਜਾਂਦਾ ਅਤੇ ਆਪਣੇ ਆਪ ਨੂੰ ਹੋਰ ਵੀ ਵੱਡਾ ਸਾਧ ਅਖਵਾਉਂਦਾ। ਉਹ (ਇਸਤਰੀ) ਰਾਤ ਦਿਨ ਯਾਰਾਂ ਨਾਲ ਰਹਿੰਦੀ ਅਤੇ ਇਹ ਉਸ ਨੂੰ ਮੂੰਹੋਂ ਕੁਝ ਵੀ ਨ ਕਹਿੰਦਾ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੯। ੮੫੦। ਚਲਦਾ।*

*ਚੌਪਈ*

ਓਰਛਾ ਵਿਚ ਇਕ ਰਾਣੀ ਰਹਿੰਦੀ ਸੀ। ਉਸ ਨੂੰ ਲੋਕ ਪੁਹਪ ਮੰਜਰੀ ਕਹਿੰਦੇ ਸਨ। ਉਸ ਵਰਗੀ (ਸੁੰਦਰ) ਹੋਰ ਕੋਈ ਨਹੀਂ ਸੀ। ਇਸ ਲਈ ਔਰਤਾਂ ਉਸ ਨਾਲ ਖਾਰ ਖਾਂਦੀਆਂ ਸਨ।੧।

ਵਿਧਾਤਾ ਨੇ ਉਸ ਨੂੰ ਬਹੁਤ ਰੂਪ ਦਿੱਤਾ ਸੀ, ਜਿਸ ਕਰ ਕੇ ਰਾਜਾ ਵੀ ਉਸ ਦੇ ਵਸ ਵਿਚ ਹੋ ਗਿਆ ਸੀ। ਰਾਣੀ ਜੋ ਕਹਿੰਦੀ, ਉਹੀ (ਰਾਜਾ) ਮੰਨ ਲੈਂਦਾ ਅਤੇ ਉਸ ਤੋਂ ਬਿਨਾ ਪੁਛੇ ਕੋਈ ਕੰਮ ਨ ਕਰਦਾ।੨।

ਰਾਣੀ ਦੇਸ ਦਾ ਰਾਜ ਕਰਦੀ ਸੀ ਅਤੇ ਰਾਜਾ ਰਾਣੀ ਵਰਗਾ ਹੋ ਗਿਆ ਸੀ (ਅਰਥਾਤ੍ ਉਸ ਦੀ ਸਥਿਤੀ ਰਾਣੀ ਜਿਹੀ ਹੋ ਗਈ ਸੀ)। ਜੋ ਇਸਤਰੀ ਕਹਿੰਦੀ, ਉਹੀ ਸਾਰੇ ਕਰਦੇ। ਰਾਜੇ ਦੀ ਕੋਈ ਵੀ (ਮਨ ਵਿਚ) ਪਰਵਾਹ ਨਹੀਂ ਕਰਦਾ ਸੀ।੩।

*ਦੋਹਰਾ*

ਰਾਨੀ ਰਾਜ ਕਮਾਵਈ ਪਤਿ ਕੀ ਕਰੈ ਨ ਕਾਨਿ।
ਰਾਜਾ ਕੌ ਰਾਨੀ ਕਿਯਾ ਦੇਖਤ ਸਕਲ ਜਹਾਨ।੪।

*ਚੌਪਈ*

ਰਾਜਾ ਕੌ ਰਾਨੀ ਬਸਿ ਕਿਯੋ। ਜੀਤ ਜੰਤ੍ਰ ਮੰਤ੍ਰਨ ਸੌ ਲਿਯੋ।
ਜਬ ਚਾਹਤ ਤਬ ਦੇਤ ਉਠਾਈ। ਪੁਨਿ ਸੁਹਾਤ ਤਬ ਲੇਤ ਬਲਾਈ।੫।

*ਦੋਹਰਾ*

ਹੇਰਿ ਏਕ ਸੁੰਦਰ ਪੁਰਖ ਰਾਨੀ ਤਜੀ ਸਿਯਾਨ।
ਪੁਰਖ ਭੇਸ ਧਰਿ ਤਿਹ ਸਦਨ ਨਿਸਿ ਕਹ ਕਿਯਾ ਪਯਾਨ। ੬।

*ਚੌਪਈ*

ਇਹੀ ਬੀਚ ਰਾਜਾ ਜੂ ਆਯੋ। ਰਾਨੀ ਬਿਨਾ ਸਖੀ ਦੁਖ ਪਾਯੋ।
ਧਾਮ ਨ ਪੈਠਨ ਨ੍ਰਿਪ ਕਹ ਦੀਨਾ। ਤਬ ਤ੍ਰਿਯ ਤਾਹਿ ਬਚਨ ਅਸਿ ਕੀਨਾ ।੭।

*ਦੋਹਰਾ*

ਕਛੂ ਭੂਲ ਤੁਮ ਤੇ ਭਈ ਤਾ ਤੇ ਤ੍ਰਿਯ ਕਿਯ ਮਾਨ।
ਮੁਰ ਗ੍ਰਿਹ ਕਰਨ ਨ ਦੀਜਿਯਹੁ ਨ੍ਰਿਪ ਕਹ ਕਹਾ ਪਯਾਨ।੮।

*ਚੌਪਈ*

ਰਾਨੀ ਤਾ ਸੋ ਭੋਗ ਕਮਾਈ। ਬਹੁਰੋ ਧਾਮੁ ਅਪੁਨੇ ਆਈ।
ਯਹ ਚਰਿਤ੍ਰ ਕਹ ਤਿਨੈ ਸੁਨਾਯੋ। ਤਾ ਤੇ ਤ੍ਰਿਯ ਕਹ ਅਧਿਕ ਰਿਝਾਯੋ।੯।

ਤਬ ਤਿਨ ਤ੍ਰਿਯੋ ਅਧਿਕ ਧਨ ਦੀਨੋ। ਭਾਤਿ ਅਨੇਕ ਨਿਹੋਰੌ ਕੀਨੋ।
ਭਲੀ ਸਖੀ ਹਮਰੀ ਮੁਖ ਭਾਖੀ। ਹਮਰੀ ਆਜੁ ਲਾਜ ਇਨ ਰਾਖੀ।੧੦।

*ਦੋਹਰਾ*

ਅਧਿਕ ਨਿਹੋਰੌ ਰਾਇ ਕਰਿ ਰਾਨੀ ਲਈ ਮਨਾਇ।
ਅਧਿਕ ਪ੍ਰੀਤਿ ਤਾ ਸੋ ਕਰੀ ਭੇਦ ਨ ਸਕਿਯਾ ਪਾਇ।੧੧।
ਜੋ ਨ੍ਰਿਪ ਚਮਕਾ ਨ ਰਹੈ ਤ੍ਰਿਯ ਕਾ ਕਰਤ ਬਿਸ੍ਵਾਸ।
ਅਵਰ ਪੁਰਖ ਪਰ ਅਟਕਿ ਤ੍ਰਿਯ ਕਰਤ ਤਵਨ ਕੋ ਨਾਸ। ੧੨।
ਚਿਤ ਨ ਦੀਜੈ ਆਪਨੋ ਸਭ ਕੋ ਲੇਹੁ ਬਨਾਇ।
ਤਬ ਸਭ ਕਹ ਜੀਤਤ ਰਹੋ ਰਾਜ ਕਰੋ ਸੁਖ ਪਾਇ।੧੩।੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਾਸਵੋ ਚਰਿਤ੍ਰ ਸਮਾਪਤਮ ਸਤੁ ਸੁਭਮਸਤੁ।੫੦।੯੬੩। ਅਫਜੂੰ।*

*ਦੋਹਰਾ*

ਰਾਣੀ ਰਾਜ ਕਰਦੀ ਸੀ ਅਤੇ ਪਤੀ ਦੀ ਕੋਈ ਪਰਵਾਹ ਨਹੀਂ ਕਰਦੀ ਸੀ। ਰਾਜੇ ਨੂੰ ਰਾਣੀ ਬਣਾ ਦਿੱਤਾ ਸੀ। (ਇਹ ਸਭ ਕੁਝ) ਸਾਰਾ ਸੰਸਾਰ ਵੇਖ ਰਿਹਾ ਸੀ।੪।

*ਚੌਪਈ*

ਰਾਜੇ ਨੂੰ ਰਾਣੀ ਨੇ ਵਸ ਵਿਚ ਕੀਤਾ ਹੋਇਆ ਸੀ। (ਉਸ ਨੂੰ) ਜੰਤ੍ਰਾਂ ਮੰਤ੍ਰਾਂ ਨਾਲ ਜਿਤਿਆ ਹੋਇਆ ਸੀ। ਜਦੋਂ ਚਾਹੁੰਦੀ, ਉਸ ਨੂੰ ਉਠਾ ਦਿੰਦੀ ਅਤੇ ਜਦੋਂ ਫਿਰ ਚੰਗਾ ਲਗਦਾ, ਬੁਲਾ ਲੈਂਦੀ।੫।

*ਦੋਹਰਾ*

ਇਕ ਸੁੰਦਰ ਪੁਰਸ਼ ਨੂੰ ਵੇਖ ਕੇ ਰਾਣੀ ਨੇ ਸਭ ਸਿਆਣਪ ਛਡ ਦਿੱਤੀ ਅਤੇ ਪੁਰਸ਼ ਦਾ ਭੇਸ ਧਾਰ ਕੇ ਰਾਤ ਨੂੰ ਉਸ ਦੇ ਘਰ ਚਲੀ ਗਈ।੬।

*ਚੌਪਈ*

ਇਸ ਦੌਰਾਨ ਰਾਜਾ ਆ ਗਿਆ। ਰਾਣੀ ਤੋਂ ਬਿਨਾ ਸਖੀ ਨੇ ਬਹੁਤ ਦੁਖ ਮਹਿਸੂਸ ਕੀਤਾ। (ਪਰ ਉਸ ਨੇ) ਰਾਜੇ ਨੂੰ ਘਰ ਵਿਚ ਦਾਖ਼ਲ ਨ ਹੋਣ ਦਿੱਤਾ ਅਤੇ ਤਦ (ਉਸ) ਇਸਤਰੀ ਨੇ ਉਸ ਨੂੰ ਇਸ ਤਰ੍ਹਾਂ ਕਿਹਾ।੭।

*ਦੋਹਰਾ*

(ਹੇ ਰਾਜਨ!) ਤੁਹਾਡੇ ਤੋਂ ਕੁਝ ਭੁਲ ਹੋਈ ਹੈ, ਇਸ ਲਈ ਇਸਤਰੀ (ਰਾਣੀ) ਨੇ ਰੋਸਾ ਕੀਤਾ ਹੈ ਅਤੇ ਕਿਹਾ ਹੈ ਕਿ ਮੇਰੇ ਘਰ ਵਿਚ ਰਾਜੇ ਨੂੰ ਨਹੀਂ ਆਣ ਦੇਣਾ।੮।

*ਚੌਪਈ*

ਰਾਣੀ ਨੇ ਉਸ (ਪ੍ਰੇਮੀ) ਨਾਲ ਭੋਗ ਕੀਤਾ ਅਤੇ ਫਿਰ ਆਪਣੇ ਘਰ ਪਰਤ ਆਈ। ਉਸ ਨੂੰ (ਸਖੀ ਨੇ) ਇਹ ਚਰਿਤ੍ਰ ਸੁਣਾ ਦਿੱਤਾ ਅਤੇ ਇਸ ਤਰ੍ਹਾਂ ਰਾਣੀ ਨੂੰ ਬਹੁਤ ਪ੍ਰਸੰਨ ਕੀਤਾ।੯।

ਤਦ ਰਾਣੀ ਨੇ ਉਸ ਔਰਤ ਨੂੰ ਬਹੁਤ ਧਨ ਦਿੱਤਾ ਅਤੇ ਬਹੁਤ ਤਰ੍ਹਾਂ ਨਾਲ ਅਹਿਸਾਨ ਮੰਨਿਆ ਅਤੇ ਮੂੰਹੋਂ ਕਿਹਾ ਹੇ ਸਖੀ! (ਤੂੰ) ਮੇਰੀ ਚੰਗੀ ਸਹੇਲੀ ਹੈਂ। ਤੂੰ ਅਜ ਮੇਰੀ ਲਾਜ ਰਖ ਲਈ ਹੈ। ੧੦।

*ਦੋਹਰਾ*

ਬਹੁਤ ਤਰਲੇ ਕਰ ਕੇ ਰਾਜੇ ਨੇ ਰਾਣੀ ਨੂੰ ਮਨਾ ਲਿਆ ਅਤੇ ਉਸ ਨਾਲ ਅਧਿਕ ਪ੍ਰੇਮ ਕੀਤਾ, ਪਰ ਭੇਦ ਨੂੰ ਨ ਪਾ ਸਕਿਆ।੧੧। ਜੋ ਰਾਜਾ ਸਾਵਧਾਨ ਨਹੀਂ ਰਹਿੰਦਾ ਅਤੇ ਇਸਤਰੀ ਦਾ ਵਿਸ਼ਵਾਸ ਕਰਦਾ ਹੈ। (ਉਹ) ਇਸਤਰੀ ਹੋਰ ਮਰਦ ਨਾਲ ਅਟਕ ਕੇ ਉਸ ਦਾ ਨਾਸ਼ ਕਰ ਦਿੰਦੀ ਹੈ।੧੨। ਆਪਣੇ ਮਨ (ਦੀ ਗੱਲ ਕਿਸੇ ਨਾਲ) ਸਾਂਝੀ ਨ ਕਰੋ ਅਤੇ ਸਾਰਿਆਂ ਨੂੰ ਆਪਣਾ ਬਣਾ ਕੇ ਰਖੋ। ਤਦ (ਤੁਸੀਂ) ਸਭ ਨੂੰ ਜਿਤਦੇ ਰਹੋਗੇ ਅਤੇ ਸੁਖ ਪੂਰਵਕ ਰਾਜ ਕਰੋਗੇ। ੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੫੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੫੦। ੮੬੩। ਚਲਦਾ।*

*ਚੌਪਈ*

ਮਾਰਵਾਰ ਇਕ ਸਾਹੁ ਕਹਾਵੈ। ਅਨਿਕ ਦਰਬੁ ਕੌ ਬਨਿਜ ਚਲਾਵੈ।
ਦੈ ਦੈ ਕਰਜ ਬ੍ਯਾਜ ਬਹੁ ਲੇਈ। ਪੁੰਨ੍ਯ ਦਾਨ ਬਿਪ੍ਰਨ ਕਹ ਦੇਈ। ੧।

ਸੀਲ ਮਤੀ ਤਾ ਕੀ ਤ੍ਰਿਯ ਭਾਰੀ। ਸੂਰਜ ਲਖੀ ਨ ਚੰਦ੍ਰ ਨਿਹਾਰੀ।
ਨਿਰਖਿ ਰੂਪਿ ਨਿਜੁ ਪਤਿ ਕੋ ਜੀਯੈ। ਤਿਹ ਨਿਰਖੇ ਬਿਨੁ ਪਾਨਿ ਨ ਪੀਯੈ। ੨।

ਤਾ ਕੇ ਪਤਿ ਕੋ ਰੂਪਿ ਅਪਾਰਾ। ਰੀਝਿ ਦਿਯਾ ਤਾ ਕੋ ਕਰਤਾਰਾ।
ਉਦੈ ਕਰਨ ਤਾ ਕੌ ਸੁਭ ਨਾਮਾ। ਸੀਲ ਮੰਜਰੀ ਤਾ ਕੀ ਬਾਮਾ। ੩।

*ਦੋਹਰਾ*

ਰੂਪ ਅਨੂਪਮ ਸਾਹੁ ਕੋ ਜੋ ਨਿਰਖਤ ਬਰ ਨਾਰਿ।
ਲੋਕ ਲਾਜ ਕਹ ਛੋਰਿ ਕਰਿ ਤਾ ਕਹ ਰਹਤ ਨਿਹਾਰਿ। ੪।

*ਚੌਪਈ*

ਏਕ ਤ੍ਰਿਯਾ ਕੇ ਇਮਿ ਚਿਤ ਆਈ। ਹੇਰਿ ਰੂਪ ਤਾ ਕੋ ਲਲਚਾਈ।
ਕਵਨ ਕਹਾ ਚਿਤ ਚਰਿਤ ਬਨੈਯੈ। ਜੇ ਤੇ ਸਾਹੁ ਮੀਤ ਕਰਿ ਪੈਯੈ। ੫।

ਤਾ ਕੀ ਤ੍ਰਿਯ ਸੋ ਪ੍ਰੀਤਿ ਲਗਾਈ। ਧਰਮ ਬਹਿਨ ਅਪਨੀ ਠਹਰਾਈ।
ਨਈ ਨਈ ਨਿਤਿ ਕਥਾ ਸੁਨਾਵੈ। ਸਾਹੁ ਤ੍ਰਿਯਾ ਕਹ ਅਧਿਕ ਰਿਝਾਵੈ। ੬।

ਸੁਨਿ ਸਾਹੁਨਿ ਤੁਹਿ ਕਥਾ ਸੁਨਾਊ। ਤੁਮਰੇ ਸਚਿਤ ਕੋ ਗਰਬੁ ਮਿਟਾਊ।
ਜੈਸੋ ਅਤਿ ਸੁੰਦਰ ਪਤਿ ਤੇਰੋ। ਤੈਸੋ ਹੀ ਚੀਨਹੁ ਪਿਯ ਮੇਰੋ। ੭।

*ਦੋਹਰਾ*

ਤੇਰੇ ਅਰੁ ਮੇਰੇ ਪਤਿਹ ਭੇਦ ਰੂਪ ਨਹਿ ਕੋਇ।
ਉਠਿ ਕਰਿ ਆਪੁ ਬਿਲੋਕਿਯੈ ਤੋਰ ਕਿ ਮੋਰੋ ਹੋਇ। ੮।

*ਚੌਪਈ*

ਆਜੁ ਸਾਝਿ ਨਿਜੁ ਪਤਿਹਿ ਲਿਯੈਹੋ। ਤੁਮਰੀ ਦ੍ਰਿਸਟਿ ਅਗੋਚਰ ਕੈਹੋ।
ਸਾਹੁ ਤ੍ਰਿਯਹਿ ਕਛੁ ਭੇਦ ਨ ਪਾਯੋ। ਤਿਹ ਦੇਖਨ ਕਹ ਚਿਤ ਲਲਚਾਯੋ। ੯।

ਆਪੁ ਅਗਮਨੇ ਤ੍ਰਿਯਾ ਉਚਾਰੇ। ਸਾਹੁ ਕੁਕ੍ਰਿਆ ਨਾਰਿ ਤਿਹਾਰੇ।
ਤਾ ਕੋ ਸਕਲ ਚਰਿਤ੍ਰ ਦਿਖੈਹੋ। ਤੁਮ ਕੋ ਮੀਤ ਆਪਨੋ ਕੈਹੋ। ੧੦।

*ਚੌਪਈ*

ਮਾਰਵਾੜ ਵਿਚ ਇਹ ਸ਼ਾਹ ਵਜਦਾ ਸੀ ਜੋ ਬਹੁਤ ਧਨ ਦਾ ਬਪਾਰ ਕਰਦਾ ਸੀ। ਕਰਜ਼ ਦੇ ਕੇ ਬਹੁਤ ਵਿਆਜ ਲੈਂਦਾ ਸੀ ਅਤੇ ਬ੍ਰਾਹਮਣਾਂ ਨੂੰ ਪੁੰਨ ਦਾਨ ਦਿੰਦਾ ਸੀ।੧।

ਸੀਲ ਮਤੀ ਨਾਂ ਦੀ ਉਸ ਦੀ ਵੱਡੀ ਇਸਤਰੀ ਸੀ। (ਉਸ ਨੂੰ) ਨ ਸੂਰਜ ਨੇ ਵੇਖਿਆ ਸੀ ਅਤੇ ਨ ਹੀ ਚੰਦ੍ਰਮਾ ਨੇ। ਉਹ ਆਪਣੇ ਪਤੀ ਦੇ ਰੂਪ ਨੂੰ ਵੇਖ ਕੇ ਜੀਉਂਦੀ ਸੀ। ਉਸ ਨੂੰ ਵੇਖੇ ਬਿਨਾ ਪਾਣੀ ਤਕ ਨਹੀਂ ਪੀਂਦੀ ਸੀ।੨।

ਉਸ ਦੇ ਪਤੀ ਦਾ ਰੂਪ ਵੀ ਅਪਾਰ ਸੀ ਜੋ ਪਰਮਾਤਮਾ ਨੇ ਉਸ ਨੂੰ ਪ੍ਰਸੰਨ ਹੋ ਕੇ ਦਿੱਤਾ ਸੀ। ਉਸ ਦਾ ਸ਼ੁਭ ਨਾਂ ਉਦੈ ਕਰਨ ਸੀ ਅਤੇ ਸ਼ੀਲ ਮੰਜਰੀ ਉਸ ਦੀ ਇਸਤਰੀ ਦਾ ਨਾਂ ਸੀ।੩।

*ਦੋਹਰਾ*

ਉਸ ਸ਼ਾਹ ਦੇ ਅਨੂਪਮ ਰੂਪ ਨੂੰ ਜੋ ਚੰਗੀ ਇਸਤਰੀ ਵੇਖਦੀ ਸੀ, ਉਹ ਲੋਕ ਲਾਜ ਨੂੰ ਛਡ ਕੇ ਉਸ ਨੂੰ ਵੇਖਦੀ ਹੀ ਰਹਿ ਜਾਂਦੀ ਸੀ।੪।

*ਚੌਪਈ*

ਇਕ ਇਸਤਰੀ ਉਸ ਦੇ ਰੂਪ ਨੂੰ ਵੇਖ ਕੇ ਲਲਚਾ ਗਈ ਅਤੇ ਉਸ ਦੇ ਮਨ ਵਿਚ ਇਸ ਤਰ੍ਹਾਂ ਆਇਆ ਕਿ ਕਿਹੜਾ ਚਰਿਤ੍ਰ ਕਰੀਏ ਜਿਸ ਨਾਲ ਸ਼ਾਹ ਨੂੰ ਮਿਤਰ ਰੂਪ ਵਿਚ ਪ੍ਰਾਪਤ ਕਰੀਏ।੫।

(ਉਸ ਨੇ) ਉਸ (ਸ਼ਾਹ) ਦੀ ਇਸਤਰੀ ਨਾਲ ਮਿਤਰਤਾ ਕਰ ਲਈ ਅਤੇ (ਉਸ ਨੂੰ) ਆਪਣੀ ਧਰਮ ਭੈਣ ਬਣਾ ਲਿਆ। (ਉਸ ਨੂੰ) ਰੋਜ਼ ਨਵੀਂ ਨਵੀਂ ਕਥਾ ਸੁਣਾਉਂਦੀ ਅਤੇ (ਇਸ ਤਰ੍ਹਾਂ) ਸ਼ਾਹ ਦੀ ਇਸਤਰੀ ਨੂੰ ਬਹੁਤ ਪ੍ਰਸੰਨ ਕਰਦੀ।੬।

(ਇਕ ਦਿਨ ਕਹਿਣ ਲਗੀ) ਹੇ ਸ਼ਾਹਣੀ! ਸੁਣ, ਤੈਨੂੰ (ਇਕ) ਕਥਾ ਸੁਣਾਵਾਂ ਅਤੇ ਤੇਰੇ ਚਿਤ ਦਾ ਅਭਿਮਾਨ ਦੂਰ ਕਰਾਂ। ਜਿਹੋ ਜਿਹੇ ਤੇਰੇ ਸੁੰਦਰ ਪਤੀ ਹਨ, ਉਹੋ ਜਿਹਾ ਮੇਰਾ ਪਤੀ ਵੀ ਸਮਝ।੭।

*ਦੋਹਰਾ*

ਤੇਰੇ ਅਤੇ ਮੇਰੇ ਪਤੀ ਦੇ ਰੂਪ ਵਿਚ ਕੋਈ ਫ਼ਰਕ ਨਹੀਂ ਹੈ। ਉਠ ਕੇ ਆਪ ਵੇਖ ਲੈ ਕਿ ਤੇਰਾ ਪਤੀ ਹੈ ਜਾਂ ਮੇਰਾ।੮।

*ਚੌਪਈ*

ਮੈਂ ਅਜ ਸੰਝ ਵੇਲੇ ਆਪਣਾ ਪਤੀ ਲਿਆਵਾਂਗੀ ਅਤੇ ਤੇਰੀ ਦ੍ਰਿਸ਼ਟੀ ਗੋਚਰ ਕਰਾਂਗੀ। ਸ਼ਾਹਣੀ ਨੇ (ਇਸ ਗੱਲ ਦਾ) ਭੇਦ ਕੁਝ ਨ ਸਮਝਿਆ ਅਤੇ ਉਸ ਨੂੰ ਵੇਖਣ ਦੀ ਮਨ ਵਿਚ ਇੱਛਾ ਪੈਦਾ ਹੋਈ।੯।

(ਉਸ) ਇਸਤਰੀ ਨੇ ਅਗੇ ਹੋ ਕੇ (ਸ਼ਾਹ ਨੂੰ) ਕਿਹਾ (ਹੇ ਸ਼ਾਹ!) ਤੇਰੀ ਇਸਤਰੀ ਕੁਲੱਛਣੀ ਹੈ। ਉਸ ਦਾ ਸਾਰਾ ਚਰਿਤ੍ਰ (ਮੈਂ ਤੁਹਾਨੂੰ) ਵਿਖਾਵਾਂਗੀ ਅਤੇ ਤੁਹਾਨੂੰ ਆਪਣਾ ਮਿਤਰ ਕਹਾਂਗੀ।੧੦।

ਤਬ ਤੁਮ ਗਵਨ ਹਮਾਰੋ ਕੀਜੋ। ਨਿਜੁ ਤ੍ਰਿਯ ਚਰਿਤ੍ਰ ਦੇਖਿ ਜਬ ਲੀਜੋ।
ਤਹਾ ਠਾਢ ਤੁਮ ਕੋ ਲੈ ਕਰਿਹੌ। ਮੀਤ ਆਯੋ ਤਵ ਤਾਹਿ ਉਚਰਿਹੌ। ੧੧।

*ਦੋਹਰਾ*

ਜਬ ਵਹੁ ਤਾਕੀ ਛੋਰਿ ਤ੍ਰਿਯ ਨਿਰਖੈ ਨੈਨ ਪਸਾਰਿ।
ਤਬ ਤੁਮ ਅਪਨੇ ਚਿਤ ਬਿਖੈ ਲੀਜਹੁ ਚਰਿਤ ਬਿਚਾਰਿ। ੧੨।
ਤਹਾ ਠਾਢ ਤਾ ਕੌ ਕਿਯਾ ਆਪੁ ਗਈ ਤਿਹ ਪਾਸ।
ਮੋ ਪਤਿ ਆਯੋ ਦੇਖਿਯੈ ਚਿਤ ਕੋ ਛੋਰਿ ਬਿਸ੍ਵਾਸ। ੧੩।

*ਚੌਪਈ*

ਤਾ ਕੀ ਕਹੀ ਕਾਨ ਤ੍ਰਿਯ ਧਰੀ। ਤਾਕੀ ਛੋਰਿ ਦ੍ਰਿਸਟਿ ਜਬ ਕਰੀ।
ਯਹ ਕੌਤਕ ਸਭ ਸਾਹੁ ਨਿਹਾਰਿਯੋ। ਦੁਰਾਚਾਰ ਇਹ ਨਾਰਿ ਬਿਚਾਰਿਯੋ। ੧੪।

ਮੋ ਸੋ ਸਤਿ ਤਵਨ ਤ੍ਰਿਯ ਕਹਿਯੋ। ਯੌ ਕਹਿ ਸਾਹੁ ਮੋਨਿ ਹ੍ਵੈ ਰਹਿਯੋ।
ਨਿਜ ਤ੍ਰਿਯ ਭਏ ਨੇਹ ਤਜਿ ਦੀਨੋ। ਤਿਹ ਤ੍ਰਿਅ ਸਾਥ ਯਰਾਨੋ ਕੀਨੋ। ੧੫।

*ਦੋਹਰਾ*

ਛਲਿਯੋ ਸਾਹੁ ਤ੍ਰਿਯ ਤ੍ਰਿਯਾਜੁਤ ਐਸੇ ਚਰਿਤ ਸੁਧਾਰਿ।
ਤਾ ਸੋ ਨੇਹੁ ਤੁਰਾਇ ਕੈ ਕਿਯਾ ਆਪੁਨੋ ਯਾਰ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੫੧। ੮੭੯। ਅਫਜੂੰ।*

*ਚੌਪਈ*

ਉਤਰ ਦੇਸ ਨ੍ਰਿਪਤਿ ਇਕ ਭਾਰੋ। ਸੂਰਜ ਬੰਸ ਬਿਖੈ ਉਜਿਯਾਰੋ।
ਇੰਦ੍ਰ ਪ੍ਰਭਾ ਤਾ ਕੀ ਪਟਰਾਨੀ। ਬਿਜੈ ਸਿੰਘ ਰਾਜਾ ਬਰ ਆਨੀ। ੧।

*ਦੋਹਰਾ*

ਏਕ ਸੁਤਾ ਤਾ ਕੇ ਭਵਨ ਅਮਿਤ ਰੂਪ ਕੀ ਖਾਨਿ।
ਕਾਮ ਦੇਵ ਠਟਕੇ ਰਹਤ ਰਤਿ ਸਮ ਤਾਹਿ ਪਛਾਨਿ। ੨।

*ਚੌਪਈ*

ਜੋਬਨ ਅਧਿਕ ਤਾਹਿ ਜਬ ਭਯੋ। ਲੈ ਤਾ ਕੋ ਗੰਗਾ ਪਿਤੁ ਗਯੋ।
ਬਡੇ ਬਡੇ ਰਾਜਾ ਤਹ ਐਹੈ। ਤਿਨ ਮੈ ਭਲੋ ਹੇਰਿ ਤਹ ਦੈਹੈ। ੩।

ਚਲੇ ਚਲੇ ਗੰਗਾ ਪਹਿ ਆਏ। ਬੰਧੁ ਸੁਤਾ ਇਸਤ੍ਰਿਨ ਸੰਗ ਲ੍ਯਾਏ।
ਸ੍ਰੀ ਜਾਨ੍ਹਵਿ ਕੋ ਦਰਸਨ ਕੀਨੋ। ਪੂਰਬ ਪਾਪ ਬਿਦਾ ਕਰਿ ਦੀਨੋ। ੪।

ਤੁਸੀਂ ਤਦ ਮੇਰੇ (ਘਰ) ਵਲ ਆਉਣਾ, ਜਦ (ਤੁਸੀਂ) ਆਪਣੀ ਇਸਤਰੀ ਦਾ ਚਰਿਤ੍ਰ ਵੇਖ ਲਵੋਗੇ। ਮੈਂ ਤੁਹਾਨੂੰ ਉਥੇ ਲੈ ਜਾ ਕੇ ਖੜਾ ਕਰਾਂਗੀ ਅਤੇ ਉਸ ਨੂੰ ਕਹਾਂਗੀ ਕਿ (ਮੇਰਾ) ਮਿਤਰ ਆਇਆ ਹੈ।੧੧।

*ਦੋਹਰਾ*

ਜਦ ਉਹ ਇਸਤਰੀ ਖਿੜਕੀ ਖੋਲ ਕੇ ਅਤੇ ਅੱਖਾਂ ਪਸਾਰ ਕੇ ਵੇਖੇਗੀ, ਤਦ ਤੁਸੀਂ ਆਪਣੇ ਮਨ ਵਿਚ ਉਸ ਦੇ ਚਰਿਤ੍ਰ ਬਾਰੇ ਵਿਚਾਰ ਕਰ ਲੈਣਾ।੧੨। ਉਸ ਨੂੰ ਉਥੇ ਖੜਾ ਕਰ ਕੇ ਆਪ ਉਸ (ਸ਼ਾਹਣੀ) ਕੋਲ ਚਲੀ ਗਈ। ਮੇਰਾ ਪਤੀ ਆਇਆ ਹੈ, (ਤੁਸੀਂ ਚੰਗੀ ਤਰ੍ਹਾਂ) ਮਨਦਾ ਭਰੋਸਾ ਛਡ ਕੇ ਵੇਖ ਲਵੋ।੧੩।

*ਚੌਪਈ*

ਖਿੜਕੀ ਖੋਲ੍ਹ ਕੇ ਜਦ ਵੇਖਿਆ ਤਾਂ ਉਸ ਦੀ ਗੱਲ ਇਸਤਰੀ ਨੇ ਕੰਨ ਵਿਚ ਧਾਰਨ ਕਰ ਲਈ। ਸ਼ਾਹ ਨੇ ਇਹ ਸਾਰਾ ਕੌਤਕ ਵੇਖਿਆ ਅਤੇ (ਆਪਣੀ) ਇਸਤਰੀ ਨੂੰ ਦੁਰਾਚਾਰੀ ਸਮਝ ਲਿਆ।੧੪।

ਉਸ ਇਸਤਰੀ ਨੇ ਮੈਨੂੰ ਸਚ ਕਿਹਾ ਹੈ ਇਹ ਕਹਿ ਕੇ ਸ਼ਾਹ ਚੁਪ ਹੋ ਗਿਆ। ਉਸ ਨੇ ਆਪਣੀ ਇਸਤਰੀ ਨਾਲ ਪ੍ਰੇਮ ਛਡ ਦਿੱਤਾ ਅਤੇ ਉਸ ਇਸਤਰੀ ਨਾਲ ਯਰਾਨਾ ਲਗਾ ਲਿਆ।੧੫।

*ਦੋਹਰਾ*

ਉਸ ਇਸਤਰੀ ਨੇ ਚੰਗੀ ਤਰ੍ਹਾਂ ਚਰਿਤ੍ਰ ਕਰ ਕੇ ਇਸਤਰੀ ਸਹਿਤ ਸ਼ਾਹ ਨੂੰ ਛਲ ਲਿਆ ਅਤੇ ਉਸ ਨਾਲੋਂ ਪ੍ਰੇਮ ਤੁੜਵਾ ਕੇ ਆਪਣਾ ਯਾਰ ਬਣਾ ਲਿਆ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਪ੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ਪ੧। ੮੨੯। ਚਲਦਾ।*

*ਚੌਪਈ*

ਉੱਤਰ ਦੇਸ਼ ਵਿਚ ਇਕ ਵੱਡਾ ਰਾਜਾ ਸੀ ਜੋ ਸੂਰਜ ਬੰਸ ਦਾ ਚਾਨਣ (ਸਮਝਿਆ ਜਾਂਦਾ) ਸੀ। ਇੰਦ੍ਰ ਪ੍ਰਭਾ ਉਸ ਦੀ ਪਟਰਾਣੀ ਸੀ ਅਤੇ ਬਿਜੈ ਸਿੰਘ ਰਾਜੇ ਨੇ ਉਸ ਨੂੰ ਵਰ ਕੇ ਲਿਆਉਂਦਾ ਸੀ।੧।

*ਦੋਹਰਾ*

ਉਨ੍ਹਾਂ ਦੇ ਘਰ ਇਕ ਅਮਿਤ ਰੂਪ ਵਾਲੀ ਸੁੰਦਰ ਪੁੱਤਰੀ ਸੀ ਜਿਸ ਨੂੰ ਰਤੀ ਸਮਾਨ ਸਮਝ ਕੇ ਕਾਮ ਦੇਵ ਵੀ ਰੁਕ ਜਾਂਦਾ ਸੀ।੨।

*ਚੌਪਈ*

ਜਦ ਉਹ ਭਰ ਜਵਾਨ ਹੋ ਗਈ ਤਾਂ ਉਸ ਨੂੰ ਪਿਤਾ ਗੰਗਾ (ਦੇ ਕੰਢੇ) ਲੈ ਗਿਆ। ਉਥੇ ਵੱਡੇ ਵੱਡੇ ਰਾਜੇ ਆਏ ਹੁੰਦੇ ਹਨ। ਉਨ੍ਹਾਂ ਵਿਚੋਂ ਕੋਈ ਚੰਗਾ ਵੇਖ ਕੇ (ਗੰਗਾ ਮਈਆ) ਇਸ ਨੂੰ ਦੇ ਦੇਵੇਗੀ।੩।

(ਉਹ) ਆਪਣੇ ਨਾਲ (ਬਹੁਤ ਸਾਰੀਆਂ) ਇਸਤਰੀਆਂ ਅਤੇ ਬੇਟੀਆਂ ਲੈ ਕੇ ਚਲਦੇ ਚਲਦੇ ਗੰਗਾ ਦੇ ਕੰਢੇ ਆ ਗਏ। ਉਨ੍ਹਾਂ ਨੇ ਗੰਗਾ ਦੇ ਦਰਸ਼ਨ ਕੀਤੇ ਅਤੇ ਪਿਛਲੇ ਪਾਪ ਮਿਟਾ ਦਿੱਤੇ।੪।

ਬਡੇ ਬਡੇ ਭੂਪਤਿ ਤਹ ਆਏ। ਤਵਨਿ ਕੁਅਰਿ ਕੋ ਸਕਲ ਦਿਖਾਏ।
ਇਨ ਪਰ ਦ੍ਰਿਸਟਿ ਸਭਨ ਪਰ ਕਰਿਯੈ। ਜੋ ਜਿਯ ਰੁਚੈ ਤਿਸੀ ਕੌ ਬਰਿਯੈ। ੫।

*ਦੋਹਰਾ*

ਹੇਰਿ ਨ੍ਰਿਪਤਿ ਸੁਤ ਨ੍ਰਿਪਨ ਕੇ ਕੰਨ੍ਯਾ ਕਹੀ ਬਿਚਾਰ।
ਸੁਭਟ ਸਿੰਘ ਸੁੰਦਰ ਸੁਘਰ ਬਰਹੋ ਵਹੈ ਕੁਮਾਰ। ੬।
ਅਧਿਕ ਰੂਪ ਤਾ ਕੋ ਨਿਰਖਿ ਸਭ ਰਾਜਾ ਰਿਸਿ ਖਾਹਿ।
ਜਿਯੋ ਕਿਯੋ ਯਾਹਿ ਬਿਵਾਹਿ ਕੈ ਗ੍ਰਿਹਿ ਅਪੁਨੇ ਲੈ ਜਾਹਿ। ੭।

*ਚੌਪਈ*

ਭੂਪਤਿ ਸਕਲ ਅਧਿਕ ਰਿਸਿ ਕਰੈ। ਹਾਥ ਹਥਯਾਰਨ ਊਪਰ ਧਰੈ।
ਕੁਪਿ ਕੁਪਿ ਬਚਨ ਬਕਤ੍ਰ ਤੇ ਕਹੈ। ਬਿਨੁ ਰਨ ਕਿਯੇ ਆਜੁ ਨਹਿ ਰਹੈ। ੮।
ਰਾਇ ਪ੍ਰੋਹਿਤਨ ਲਿਯਾ ਬੁਲਾਈ। ਸੁਭਟ ਸਿੰਘ ਪ੍ਰਤਿ ਦਏ ਪਠਾਈ।
ਮੋ ਪਰ ਕਹੀ ਅਨੁਗ੍ਰਹੁ ਕਰਿਯੈ। ਬੇਦ ਬਿਧਾਨ ਸਹਿਤ ਇਹ ਬਰਿਯੈ। ੯।

*ਦੋਹਰਾ*

ਸੁਭਟ ਸਿੰਘ ਐਸੇ ਕਹੀ ਤ੍ਰਿਯ ਮੁਰ ਆਗੇ ਏਕ।
ਬ੍ਯਾਹ ਦੂਸਰੌ ਨ ਕਰੋ ਜੌ ਜਨ ਕਹੈ ਅਨੇਕ। ੧0।

*ਚੌਪਈ*

ਪ੍ਰੋਹਿਤ ਭੂਪਤਿ ਸੌ ਇਹ ਉਚਰੈ। ਸੁਭਟ ਸਿੰਘ ਯਾ ਕੋ ਨਹਿ ਬਰੈ।
ਤਾ ਤੇ ਕਛੂ ਜਤਨ ਪ੍ਰਭ ਕੀਜੈ। ਇਹ ਕੰਨ੍ਯਾ ਅਵਰੈ ਨ੍ਰਿਪ ਦੀਜੈ। ੧੧।

*ਦੋਹਰਾ*

ਤਬ ਕੰਨ੍ਯਾ ਐਸੇ ਕਹੀ ਬਚਨ ਪਿਤਾ ਕੇ ਸਾਥ।
ਜੋ ਕੋ ਜੁਧ ਜੀਤੈ ਮੁਝੈ ਵਹੈ ਹਮਾਰੋ ਨਾਥ। ੧੨।

*ਚੌਪਈ*

ਸਭ ਭੂਪਨ ਨ੍ਰਿਪ ਐਸ ਸੁਨਾਯੋ। ਆਪ ਜੁਧ ਕੋ ਬਿਵਤ ਬਨਾਯੋ।
ਜੋ ਕੋਊ ਤੁਮਲ ਜੁਧ ਹ੍ਯਾ ਕਰ ਹੈ। ਵਹੈ ਯਾਹਿ ਕੰਨ੍ਯਾ ਕਹੁ ਬਰਿ ਹੈ। ੧੩।

*ਦੋਹਰਾ*

ਸੁਨਤ ਬਚਨ ਬੀਰਾਨ ਕੇ ਚਿਤ ਮੈ ਭਯਾ ਅਨੰਦ।
ਮਥਿ ਸਮੁੰਦ੍ਰ ਦਲ ਪਾਇ ਹੈ ਆਜੁ ਕੁਅਰਿ ਮੁਖ ਚੰਦ। ੧੪।

ਉਥੇ ਵੱਡੇ ਵੱਡੇ ਰਾਜੇ ਆਏ ਹੋਏ ਸਨ। (ਉਹ) ਸਾਰੇ ਉਸ ਰਾਜ ਕੁਮਾਰੀ ਨੂੰ ਵਿਖਾਏ (ਅਤੇ ਕਿਹਾ) ਇਨ੍ਹਾਂ ਸਾਰਿਆਂ ਨੂੰ ਵੇਖੋ ਅਤੇ ਜੋ ਚੰਗਾ ਲਗੇ, ਉਸੇ ਨੂੰ ਵਰ ਲਵੋ।੫।

*ਦੋਹਰਾ*

ਰਾਜਿਆਂ ਅਤੇ ਰਾਜ ਕੁਮਾਰਾਂ ਨੂੰ ਵੇਖ ਕੇ ਰਾਜ ਕੁਮਾਰੀ ਨੇ ਵਿਚਾਰ ਪੂਰਵਕ ਕਿਹਾ ਸੁਭਟ ਸਿੰਘ ਬਹੁਤ ਸੁੰਦਰ ਅਤੇ ਸੁਘੜ ਹੈ, ਉਸੇ ਰਾਜ ਕੁਮਾਰ ਨਾਲ ਵਿਆਹ ਕਰਾਂਗੀ।੬। ਉਸ (ਸੁਭਟ ਸਿੰਘ) ਦੇ ਬਹੁਤ ਅਧਿਕ ਰੂਪ ਨੂੰ ਵੇਖ ਕੇ ਸਾਰੇ ਰਾਜੇ ਈਰਖਾ ਕਰ ਰਹੇ ਸਨ (ਅਤੇ ਸੋਚ ਰਹੇ ਸਨ ਕਿ) ਜਿਵੇਂ ਕਿਵੇਂ ਇਸ (ਰਾਜ ਕੁਮਾਰੀ) ਨੂੰ ਵਿਆਹ ਕੇ ਆਪਣੇ ਘਰ ਲੈ ਜਾਈਐ।੭।

*ਚੌਪਈ*

ਸਾਰੇ ਰਾਜੇ ਬਹੁਤ ਗੁੱਸਾ ਕਰਨ ਲਗੇ ਅਤੇ ਹੱਥ ਹਥਿਆਰਾਂ ਉਪਰ ਧਰ ਲਏ। ਕ੍ਰੋਧਿਤ ਹੋ ਕੇ ਮੂੰਹੋਂ ਬਚਨ ਕਹਿਣ ਲਗੇ ਕਿ ਅਜ ਯੁੱਧ ਕੀਤੇ ਬਿਨਾ ਰਹਿ ਨਹੀਂ ਹੋਣਾ।੮।

ਰਾਜੇ ਨੇ ਬ੍ਰਾਹਮਣਾਂ ਨੂੰ ਬੁਲਾ ਲਿਆ ਅਤੇ ਸੁਭਟ ਸਿੰਘ ਕੋਲ ਭੇਜ ਦਿੱਤਾ। (ਉਸ ਨੂੰ ਕਿਹਾ-) ਮੇਰੇ ਉਤੇ ਕ੍ਰਿਪਾ ਕਰੋ ਅਤੇ ਵੇਦ ਦੀ ਮਰਯਾਦਾ ਅਨੁਸਾਰ ਇਸ ਨਾਲ ਵਿਆਹ ਕਰੋ।੯।

*ਦੋਹਰਾ*

ਸੁਭਟ ਸਿੰਘ ਨੇ ਇਸ ਤਰ੍ਹਾਂ ਕਿਹਾ ਕਿ ਮੇਰੇ ਪਾਸ ਅਗੇ ਇਕ ਇਸਤਰੀ ਹੈ। (ਇਸ ਲਈ ਮੈਂ ਇਸ ਨਾਲ) ਦੂਜਾ ਵਿਆਹ ਨਹੀਂ ਕਰਾਂਗਾ ਜੇ ਮੈਨੂੰ ਅਨੇਕ ਲੋਕ ਕਿਉਂ ਨ ਕਹਿਣ।੧੦।

*ਚੌਪਈ*

ਬ੍ਰਾਹਮਣਾਂ ਨੇ ਰਾਜੇ ਪ੍ਰਤਿ ਇਸ ਤਰ੍ਹਾਂ ਕਿਹਾ ਕਿ ਸੁਭਟ ਸਿੰਘ ਇਸ ਨਾਲ ਵਿਆਹ ਨਹੀਂ ਕਰੇਗਾ। ਇਸ ਲਈ ਹੇ ਸੁਆਮੀ! ਕੋਈ ਯਤਨ ਕਰੋ ਅਤੇ ਇਹ ਕੰਨਿਆ ਕਿਸੇ ਹੋਰ ਰਾਜੇ ਨੂੰ ਦੇ ਦਿਓ।੧੧।

*ਦੋਹਰਾ*

ਤਦ (ਉਸ) ਕੰਨਿਆਂ ਨੇ ਪਿਤਾ ਨੂੰ ਇਸ ਤਰ੍ਹਾਂ ਕਿਹਾ ਜੋ ਕੋਈ ਯੁੱਧ ਵਿਚ ਮੈਨੂੰ ਜਿਤੇਗਾ ਉਹੀ ਮੇਰਾ ਪਤੀ ਹੋਵੇਗਾ।੧੨।

*ਚੌਪਈ*

ਸਾਰਿਆਂ ਰਾਜਿਆਂ ਨੂੰ ਰਾਜੇ (ਕੰਨਿਆਂ ਦੇ ਪਿਤਾ) ਨੇ ਇਸ ਤਰ੍ਹਾਂ ਕਹਿ ਕੇ ਸੁਣਾਇਆ ਅਤੇ ਆਪ ਯੁੱਧ ਦੀ ਵਿਉਂਤ ਬਣਾਈ। ਜੋ ਕੋਈ ਇਥੇ ਘਮਸਾਨ ਯੁੱਧ ਕਰੇਗਾ, ਉਹੀ ਇਸ ਕੰਨਿਆਂ ਨੂੰ ਵਰੇਗਾ।੧੩।

*ਦੋਹਰਾ*

ਰਾਜੇ ਦੇ ਬੋਲ ਸੁਣ ਕੇ ਸੂਰਵੀਰਾਂ ਦੇ ਮਨ ਵਿਚ ਆਨੰਦ ਛਾ ਗਿਆ ਕਿ ਅਜ ਸੈਨਾ ਰੂਪੀ ਸਮੁੰਦਰ ਨੂੰ ਮਥ ਕੇ ਕੁਮਾਰੀ ਰੂਪ ਚੰਦ੍ਰਮਾ ਪ੍ਰਾਪਤ ਕਰਾਂਗੇ।੧੪।

*ਚੌਪਈ*

ਸਭਨ ਜੁਧ ਕੇ ਸਾਜ ਬਨਾਏ। ਗੰਗਾ ਤੀਰ ਬੀਰ ਚਲਿ ਆਏ।
ਪਹਿਰਿ ਕਵਚ ਸਭ ਸੂਰ ਸੁਹਾਵੈ। ਡਾਰਿ ਪਾਖਰੈ ਤੁਰੈ ਨਚਾਵੈ। ੧੫।

ਗਰਜੈ ਕਰੀ ਅਸ੍ਵ ਹਿਹਨਾਨੇ। ਪਹਿਰੇ ਕਵਚ ਸੂਰ ਨਿਜੁਕਾਨੇ।
ਕਿਨਹੂੰ ਕਾਢਿ ਖੜਗ ਕਰ ਲੀਨੋ। ਕਿਨਹੂੰ ਕੇਸਰਿਯਾ ਬਾਨਾ ਕੀਨੋ। ੧੬।

*ਦੋਹਰਾ*

ਕਿਨੂੰ ਤਿਲੌਨੇ ਬਸਤ੍ਰ ਕਰਿ ਕਟਿ ਸੋ ਕਸੀ ਕ੍ਰਿਪਾਨ।
ਜੋ ਗੰਗਾ ਤਟ ਜੁਝਿ ਹੈ ਕਰਿ ਹੈ ਸ੍ਵਰਗ ਪਯਾਨ। ੧੭।
ਜੋਰਿ ਅਨਿਨ ਰਾਜਾ ਚੜੇ ਪਰਾ ਨਿਸਾਨੇ ਘਾਵ।
ਭਾਤਿ ਭਾਤਿ ਜੋਧਾ ਲਰੇ ਅਧਿਕ ਹ੍ਰਿਦੈ ਕਰ ਚਾਵ। ੧੮।

*ਚੌਪਈ*

ਤਬ ਕੰਨ੍ਯਾ ਸਭ ਸਖੀ ਬੁਲਾਈ। ਭਾਤਿ ਭਾਤਿ ਸੋ ਕਰੀ ਬਡਾਈ।
ਕੈ ਲਰਿ ਕਰਿ ਸੁਰਸਰਿ ਤਟ ਮਰਿ ਹੌ। ਨਾਤਰ ਸੁਭਟ ਸਿੰਘ ਕਹ ਬਰਿ ਹੌ। ੧੯।

*ਦੋਹਰਾ*

ਤਬ ਕੰਨ੍ਯਾ ਐਸੇ ਕਹੇ ਸਕਲ ਸਖਿਨ ਸੋ ਬੈਨ।
ਬਿਕਟ ਕਟਕ ਕੇ ਸੁਭਟ ਭਟ ਪਠਵੋ ਜਮ ਕੇ ਐਨ। ੨੦।
ਸਕਲ ਸਖਿਨ ਕੋ ਸਸਤ੍ਰ ਦੈ ਅਵਰ ਕਵਚ ਪਹਿਰਾਇ।
ਨਿਕਸਿ ਆਪੁ ਠਾਢੀ ਭਈ ਜੈ ਦੁੰਦਭੀ ਬਜਾਇ। ੨੧।

*ਚੌਪਈ*

ਕੰਨ੍ਯਾ ਰਥ ਆਰੂੜਿਤ ਭਈ। ਜੋਧਿ ਸਮਗ੍ਰੀ ਸਭਿਯਨ ਦਈ।
ਸਫਾਜੰਗ ਮਹਿ ਤੁਰੈ ਨਚਾਏ। ਸੁਰ ਸੁਰਪਤਿ ਦੇਖਨ ਰਨ ਆਏ। ੨੨।

*ਦੋਹਰਾ*

ਉਮਡੇ ਅਮਿਤ ਅਨੇਕ ਦਲ ਬਾਰਦ ਬੂੰਦ ਸਮਾਨ।
ਬਨਿ ਬਨਿ ਨ੍ਰਿਪ ਆਵਤ ਭਏ ਸਮਰ ਸੁਯੰਬਰ ਜਾਨ। ੨੩।

*ਚੌਪਈ*

ਮਚਿਯੋ ਤੁਮਲ ਜੁਧ ਤਹ ਭਾਰੀ। ਨਾਚੇ ਸੂਰਬੀਰ ਹੰਕਾਰੀ।
ਤਾਨਿ ਧਨੁਹਿਯਨ ਬਿਸਿਖ ਚਲਾਵਤ। ਮਾਇ ਮਰੇ ਪਦ ਕੂਕਿ ਸੁਨਾਵਤ। ੨੪।

*ਚੌਪਈ*

ਸਭ ਨੇ ਯੁੱਧ ਦੀ ਤਿਆਰੀ ਕਰ ਲਈ ਅਤੇ ਸਾਰੇ ਸੂਰਮੇ ਗੰਗਾ ਦੇ ਕੰਢੇ ਉਤੇ ਚਲ ਕੇ ਆ ਗਏ। ਕਵਚ ਪਾ ਕੇ ਸਾਰੇ ਸੂਰਮੇ ਸੁਸ਼ੋਭਿਤ ਹੋ ਰਹੇ ਸਨ ਅਤੇ ਕਾਠੀਆਂ ਪਾ ਕੇ ਘੋੜਿਆਂ ਨੂੰ ਨਚਾ ਰਹੇ ਸਨ। ੧੫।

ਹਾਥੀ ਗੱਜਣ ਲਗੇ ਅਤੇ ਘੋੜੇ ਹਿਣਕਣ ਲਗੇ ਅਤੇ ਕਵਚ ਪਾ ਕੇ ਸੂਰਮੇ ਨੇੜੇ ਢੁਕਣ ਲਗੇ। ਕਿਸੇ ਨੇ ਹੱਥ ਵਿਚ ਤਲਵਾਰ ਖਿਚ ਲਈ ਅਤੇ ਕਿਸੇ ਨੇ ਕੇਸਰੀ ਬਾਣਾ ਪਾ ਲਿਆ।੧੬।

*ਦੋਹਰਾ*

ਕਿਸੇ ਨੇ (ਸ਼ਹੀਦੀ ਪ੍ਰਾਪਤ ਕਰਨ ਲਈ) ਬਸਤ੍ਰਾਂ ਉਤੇ ਜੰਗੀ ਵਟਣੇ ਮਲ ਲਏ ਅਤੇ ਕਿਸੇ ਨੇ ਲਕ ਨਾਲ ਕ੍ਰਿਪਾਨ ਕਸ ਲਈ। (ਉਨ੍ਹਾਂ ਨੇ ਇਹ ਧਾਰਣਾ ਪਾਲੀ ਹੋਈ ਸੀ ਕਿ) ਜੋ ਗੰਗਾ ਦੇ ਕੰਢੇ ਉਤੇ ਲੜ ਮਰੇਗਾ, ਉਹ ਸਵਰਗ ਨੂੰ ਜਾਏਗਾ।੧੭। ਫੌਜਾਂ ਜੋੜ ਕੇ ਰਾਜੇ ਚੜ੍ਹ ਪਏ ਅਤੇ ਨਗਾਰਿਆਂ ਉਤੇ ਚੋਟਾਂ ਪੈਣ ਲਗੀਆਂ। ਦਿਲ ਵਿਚ ਚਾਉ ਵਧਾ ਕੇ ਅਨੇਕ ਤਰ੍ਹਾਂ ਦੇ ਯੋਧੇ ਯੁੱਧ ਕਰਨ ਲਗੇ।੧੮।

*ਚੌਪਈ*

ਤਦ (ਉਸ) ਰਾਜ ਕੁਮਾਰੀ ਨੇ ਸਾਰੀਆਂ ਸਖੀਆਂ ਨੂੰ ਬੁਲਾ ਲਿਆ ਅਤੇ ਉਨ੍ਹਾਂ ਦੀ ਕਈ ਤਰ੍ਹਾਂ ਨਾਲ ਵਡਿਆਈ ਕੀਤੀ। ਜਾਂ ਤਾਂ ਮੈਂ ਲੜ ਕੇ ਗੰਗਾ ਦੇ ਕੰਢੇ ਮਰ ਜਾਵਾਂਗੀ, ਨਹੀਂ ਤਾਂ ਸੁਭਟ ਸਿੰਘ ਨਾਲ ਵਿਆਹ ਕਰਾਂਗੀ।੧੯।

*ਦੋਹਰਾ*

ਤਦ ਰਾਜ ਕੁਮਾਰੀ ਨੇ ਸਾਰੀਆਂ ਸਖੀਆਂ ਨੂੰ ਇਸ ਤਰ੍ਹਾਂ ਬੋਲ ਕਹੇ ਅਜ ਮੈਂ ਵਿਕਟ ਅਤੇ ਸ੍ਰੇਸ਼ਠ ਸੂਰਮਿਆਂ ਨੂੰ ਯਮਲੋਕ ਭੇਜ ਦਿਆਂਗੀ।੨੦। ਸਾਰੀਆਂ ਸਖੀਆਂ ਨੂੰ ਸ਼ਸਤ੍ਰ ਦੇ ਕੇ ਅਤੇ ਕਵਚ ਪਵਾ ਕੇ ਆਪ ਨਿਕਲ ਕੇ ਡਟ ਗਈ ਅਤੇ ਜਿੱਤ ਦਾ ਨਗਾਰਾ ਵਜਾ ਦਿੱਤਾ।੨੧।

*ਚੌਪਈ*

ਕੰਨਿਆ ਰਥ ਉਤੇ ਸਵਾਰ ਹੋ ਗਈ ਅਤੇ ਸਾਰੀਆਂ ਨੂੰ ਯੁੱਧ ਦਾ ਸਾਮਾਨ ਦੇ ਦਿੱਤਾ (ਅਰਥਾਤ ਹਥਿਆਰ ਵੰਡ ਦਿੱਤੇ)। ਸੈਨਾ ਦੀਆਂ ਕਤਾਰਾਂ ਵਿਚ ਘੋੜੇ ਨਚਾਏ ਅਤੇ ਦੇਵਤੇ ਤੇ ਇੰਦਰ ਵੀ (ਉਸ) ਲੜਾਈ ਨੂੰ ਵੇਖਣ ਆਏ।੨੨।

*ਦੋਹਰਾ*

(ਉਥੇ) ਅਨੇਕ ਸੈਨਾ ਦਲ ਜਲ ਦੀਆਂ ਬੂੰਦਾਂ ਵਾਂਗ ਉਮਡ ਪਏ ਅਤੇ ਯੁੱਧ ਸੁਅੰਬਰ ਦੀ ਗੱਲ ਸੁਣ ਕੇ ਰਾਜੇ ਸਜ ਧਜ ਕੇ ਆਉਣ ਲਗੇ।੨੩।

*ਚੌਪਈ*

ਉਥੇ ਬਹੁਤ ਘਮਸਾਨ ਯੁੱਧ ਹੋਇਆ। ਅਭਿਮਾਨੀ ਸੂਰਮੇ ਨਚਣ ਲਗੇ। (ਦ੍ਰਿੜ੍ਹਤਾ ਪੂਰਵਕ) ਧਨੁਸ਼ ਖਿਚ ਕੇ ਤੀਰ ਚਲਾਉਂਦੇ ਅਤੇ 'ਹਾਇ ਮਾਂ ਮਰ ਗਏ' ਸ਼ਬਦ ਕੂਕ ਕੇ ਸੁਣਾਉਂਦੇ।੨੪।

ਜਿਹ ਬਚਿਤ੍ਰ ਦੇ ਬਾਨ ਲਗਾਵੈ। ਵਹੈ ਸੁਭਟ ਮ੍ਰਿਤੁ ਲੋਕ ਸਿਧਾਵੈ।
ਜਾ ਪਰ ਤਮਕਿ ਤੇਗ ਕੀ ਝਾਰੈ। ਤਾ ਕੋ ਮੂੰਡ ਕਾਟਿ ਹੀ ਡਾਰੈ। ੨੫।

ਕਾਹੂ ਸਿਮਟਿ ਸੈਹਥੀ ਹਨੈ। ਏਕ ਸੁਭਟ ਮਨ ਮਾਹਿ ਨ ਗਨੈ।
ਦੇਖੈ ਸੁਰ ਬਿਬਾਨ ਚੜਿ ਸਾਰੇ। ਚਟਿਪਟ ਸੁਭਟ ਬਿਕਟ ਕਟਿ ਡਾਰੇ। ੨੬।

ਗੀਧਨ ਕੋ ਮਨ ਭਯੋ ਅਨੰਦੰ। ਆਜੁ ਭਖੈ ਮਾਨਸ ਕੇ ਅੰਗੰ।
ਦਹਿਨੇ ਬਾਏ ਜੋਗਿਨਿ ਖੜੀ। ਲੈ ਪਾਤਰ ਸ੍ਰੋਨਤ ਕਹ ਅੜੀ। ੨੭।

ਮਾਰੂ ਦੁਹੂੰ ਦਿਸਨ ਮੈ ਬਾਜੈ। ਦੁਹੂੰ ਓਰ ਸਸਤ੍ਰਨ ਭਟ ਸਾਜੈ।
ਊਪਰ ਗਿਧ ਸਾਲ ਮੰਡਰਾਹੀ। ਤਰੈ ਸੂਰਮਾ ਜੁਧ ਮਚਾਹੀ। ੨੮।

*ਸਵੈਯਾ*

ਬਾਲ ਕੋ ਰੂਪ ਅਨੂਪਮ ਹੇਰਿ ਚਹੂੰ ਦਿਸਿ ਤੇ ਨ੍ਰਿਪ ਚੌਪਿ ਚਲੇ।
ਗਜਰਾਜਨ ਬਾਜਨ ਕੇ ਅਸਵਾਰ ਰਥੀ ਰਥ ਪਾਇਕ ਜੋਰਿ ਭਲੇ।
ਜਬ ਰਾਇ ਬਚਿਤ੍ਰ ਕ੍ਰਿਪਾਨ ਗਹੀ ਤਜਿ ਲਾਜ ਹਠੀ ਯੌ ਰਨ ਬਿਚਲੇ।
ਮਨੋ ਰਾਮ ਕੇ ਨਾਮ ਕਹੇ ਮੁਖ ਤੇ ਅਘ ਓਘਨ ਕੇ ਤ੍ਰਸਿ ਬ੍ਰਿੰਦ ਟਲੇ। ੨੯।

ਕੋਪ ਪ੍ਰਚੰਡ ਭਰੇ ਮਨ ਮੈ ਭਟ ਚੌਪਿ ਚੜੇ ਚਹੂੰਘਾ ਚਪਿ ਧਾਏ।
ਕਾਢਿ ਕ੍ਰਿਪਾਨ ਲਈ ਬਲਵਾਨਨ ਤਾਨਿ ਕਮਾਨਨ ਬਾਨ ਚਲਾਏ।
ਬੂੰਦਨ ਜ੍ਯੋ ਬਰਖੇ ਚਹੂੰ ਓਰਨ ਬੇਧਿ ਸਨਾਹਨ ਪਾਰ ਪਰਾਏ।
ਬੀਰਨ ਚੀਰ ਬਿਦੀਰਨ ਭੂਮਿ ਕੋ ਬਾਰਿ ਕੋ ਫਾਰਿ ਪਤਾਰ ਸਿਧਾਏ। ੩੦।

*ਚੌਪਈ*

ਚਟਪਟ ਸੁਭਟ ਬਿਕਟ ਕਟਿ ਗਏ। ਕੇਤੇ ਕਰੀ ਕਰਨ ਬਿਨੁ ਭਏ।
ਟੂਟੈ ਰਥ ਕੂਟੰ ਭਟ ਡਾਰੇ। ਨਾਚੇ ਭੂਤ ਪ੍ਰੇਤ ਮਤਵਾਰੇ। ੩੧।

ਮੁਨਿ ਨਾਰਦ ਕਹੂੰ ਬੇਨੁ ਬਜਾਵੈ। ਕਹੂੰ ਰੁਦ੍ਰ ਡਮਰੂ ਡਮਕਾਵੈ।
ਰੁਧਿਰ ਖਪਰ ਜੁਗਿਨ ਭਰਿ ਭਾਰੀ। ਮਾਰਹਿ ਭੂਤ ਪ੍ਰੇਤ ਕਿਲਕਾਰੀ। ੩੨।

ਰਨ ਅਗੰਮ ਕੋਊ ਜਾਨ ਨ ਪਾਵੈ। ਡਹ ਡਹ ਡਹ ਸਿਵ ਡਮਰੁ ਬਜਾਵੈ।
ਕਹ ਕਹ ਕਹੂੰ ਕਾਲਿਕਾ ਕਹਕੈ। ਜਾਨੁਕ ਧੁਜਾ ਕਾਲ ਕੀ ਲਹਕੈ।੩੩।

ਹਸਤ ਪਾਰਬਤੀ ਨੈਨ ਬਿਸਾਲਾ। ਨਾਚਤ ਭੂਪ ਪ੍ਰੇਤ ਬੈਤਾਲਾ।
ਕਹ ਕਹਾਟ ਕਹੂੰ ਕਾਲ ਸੁਨਾਵੈ। ਭੀਖਨ ਸੁਨੇ ਨਾਦ ਭੈ ਆਵੈ। ੩੪।

ਜਿਸ ਨੂੰ ਬਚਿਤ੍ਰ ਦੇਈ (ਰਾਜ ਕੁਮਾਰੀ) ਬਾਣ ਮਾਰਦੀ ਹੈ, ਉਹ ਯੋਧਾ ਮ੍ਰਿਤ ਲੋਕ ਨੂੰ ਚਲਾ ਜਾਂਦਾ ਹੈ। ਜਿਸ ਉਤੇ ਕ੍ਰੋਧਿਤ ਹੋ ਕੇ ਤਲਵਾਰ ਦਾ ਵਾਰ ਕਰਦੀ ਹੈ, ਉਸ ਦਾ ਸਿਰ ਕਟ ਕੇ ਸੁਟ ਦਿੰਦੀ ਹੈ।੨੫।

ਕਿਸੇ ਨੂੰ ਸੈਹਥੀ ਸੰਭਾਲ ਕੇ ਮਾਰ ਦਿੰਦੀ ਹੈ ਅਤੇ (ਕਿਸੇ) ਇਕ ਸੂਰਮੇ ਨੂੰ ਵੀ ਮਨ ਵਿਚ ਨਹੀਂ ਗਿਣਦੀ। ਸਾਰੇ ਦੇਵਤੇ ਬਿਮਾਨਾਂ ਉਤੇ ਚੜ੍ਹ ਕੇ ਵੇਖ ਰਹੇ ਹਨ ਕਿ ਕਿਵੇਂ ਵਿਕਟ ਸੂਰਮੇ ਝਟਪਟ ਕਟੇ ਜਾ ਰਹੇ ਹਨ।੨੬।

ਗਿਰਝਾਂ ਦੇ ਮਨ ਆਨੰਦਿਤ ਹੋ ਰਹੇ ਹਨ ਕਿ ਅਜ ਮਨੁੱਖਾਂ ਦਾ ਮਾਸ ਖਾਣ ਨੂੰ ਮਿਲੇਗਾ। ਸੱਜੇ ਖੱਬੇ ਲਹੂ ਦੇ ਬਰਤਨ (ਖਪਰ) ਲੈ ਕੇ ਜੋਗਣਾਂ ਖੜੋਤੀਆਂ ਹਨ।੨੭।

ਦੋਹਾਂ ਪਾਸਿਆਂ ਤੋਂ ਮਾਰੂ ਵਾਜੇ ਵਜਣ ਲਗੇ ਹਨ ਅਤੇ ਦੋਹਾਂ ਪਾਸਿਆਂ ਤੋਂ ਸੂਰਮੇ ਸ਼ਸਤ੍ਰਾਂ ਨਾਲ ਸਜੇ ਹੋਏ ਹਨ। ਉਪਰ ਗਿਰਝਾਂ ਅਤੇ ਅਪੱਛਰਾਵਾਂ (‘ਸਾਲ’□ ਸ਼ਾਵਲ੍ਯਾ) ਮੰਡਰਾ ਰਹੀਆਂ ਹਨ ਅਤੇ ਹੇਠਾਂ ਸੂਰਮਿਆਂ ਨੇ ਯੁੱਧ ਮਚਾਇਆ ਹੋਇਆ ਹੈ।੨੮।

*ਸਵੈਯਾ*

ਰਾਜ ਕੁਮਾਰੀ ਦੇ ਅਨੂਪਮ ਰੂਪ ਨੂੰ ਵੇਖ ਕੇ ਚੌਹਾਂ ਪਾਸਿਆਂ ਤੋਂ ਰਾਜੇ ਉਤਸਾਹ ਨਾਲ ਅਗੇ ਵਧ ਰਹੇ ਹਨ। ਹਾਥੀਆਂ ਅਤੇ ਘੋੜਿਆਂ ਦੇ ਸਵਾਰ, ਰਥਾਂ ਵਾਲੇ ਅਤੇ ਪੈਦਲ ਇਕੱਠੇ ਹੋ ਕੇ (ਚਲ ਪਏ ਹਨ)। ਜਦੋਂ ਰਾਜੇ ਦੀ ਪੁੱਤਰੀ ਬਚਿਤ੍ਰ ਦੇਵੀ ਨੇ ਕ੍ਰਿਪਾਨ ਧਾਰਨ ਕਰ ਲਈ ਤਾਂ ਲਾਜ ਮਰਯਾਦਾ ਛਡ ਕੇ (ਸਾਰੇ ਰਾਜੇ) ਰਣ ਵਿਚ ਅਜਿਹੇ ਵਿਚਲਿਤ ਹੋਏ ਮਾਨੋ ਰਾਮ ਦਾ ਨਾਮ ਲੈਣ ਨਾਲ ਪਾਪਾਂ ਦੇ ਸਮੂਹ ਡਰ ਦੇ ਮਾਰੇ ਭਜ ਗਏ ਹੋਣ। ੨੯।

ਸੂਰਮੇ ਗੁੱਸੇ ਨਾਲ ਭਰ ਕੇ ਅਤੇ ਮਨ ਵਿਚ ਉਤਸਾਹਿਤ ਹੋ ਕੇ ਚੌਹਾਂ ਪਾਸਿਆਂ ਤੋਂ ਟੁਟ ਕੇ ਪੈ ਗਏ ਹਨ। ਬਲਵਾਨਾਂ ਨੇ ਕ੍ਰਿਪਾਨਾਂ ਕਢ ਲਈਆਂ ਹਨ ਅਤੇ ਕਮਾਨਾਂ ਨੂੰ ਖਿਚ ਕੇ ਬਾਣ ਚਲਾਏ ਹਨ। (ਤੀਰ) ਚੌਹਾਂ ਪਾਸਿਆਂ ਤੋਂ ਬਰਖਾ ਦੀਆਂ ਬੂੰਦਾਂ ਵਾਂਗ ਵਰ੍ਹਦੇ ਹਨ ਅਤੇ ਕਵਚਾਂ (‘ਸਨਾਹਨ’) ਨੂੰ ਵਿੰਨ੍ਹ ਕੇ ਪਾਰ ਹੁੰਦੇ ਜਾ ਰਹੇ ਹਨ। ਸੂਰਮਿਆਂ ਨੂੰ ਚੀਰ ਕੇ ਅਤੇ ਧਰਤੀ ਨੂੰ ਪਾੜ ਕੇ ਅਤੇ ਜਲ ਨੂੰ ਫਾੜ ਕੇ ਪਤਾਲ ਪਹੁੰਚ ਗਏ ਹਨ।੩0।

*ਚੌਪਈ*

ਝਟਪਟ ਵਿਕਟ ਸੂਰਮੇ ਕਟੇ ਗਏ ਅਤੇ ਕਿਤਨੇ ਹਾਥੀ ਕੰਨਾਂ ਤੋਂ ਵਾਂਝੇ ਗਏ। ਰਥ ਟੁਟ ਗਏ ਅਤੇ ਸੂਰਮੇ ਕੁਟ ਸੁਟੇ। ਭੂਤ ਅਤੇ ਪ੍ਰੇਤ ਮਸਤ ਹੋ ਕੇ ਨਚਣ ਲਗੇ। ੩੧।

ਕਿਤੇ ਨਾਰਦ ਮੁਨੀ ਬੀਨ ਵਜਾ ਰਿਹਾ ਸੀ ਅਤੇ ਕਿਤੇ ਰੁਦ੍ਰ ਡਮਰੂ ਡਮਕਾ ਰਿਹਾ ਸੀ। (ਕਿਤੇ) ਜੋਗਣਾਂ ਨੇ ਲਹੂ ਨਾਲ ਵੱਡੇ ਖੱਪਰ ਭਰੇ ਹੋਏ ਸਨ ਅਤੇ (ਕਿਤੇ) ਭੂਤ ਅਤੇ ਪ੍ਰੇਤ ਕਿਲਕਾਰੀਆਂ ਮਾਰ ਰਹੇ ਸਨ।੩੨।

ਅਗੰਮੀ ਯੁੱਧ ਨੂੰ ਕੋਈ ਸਮਝ ਨਹੀਂ ਰਿਹਾ ਸੀ ਅਤੇ ਸ਼ਿਵ ਡਹਿ ਡਹਿ ਕਰਦਾ ਡਮਰੂ ਵਜਾ ਰਿਹਾ ਸੀ। ਕਿਤੇ ਕਾਲਿਕਾ ਕਹ ਕਹ ਕਰ ਕੇ ਬੋਲ ਰਹੀ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਾਲ ਦਾ ਝੰਡਾ ਲਹਿਰਾ ਰਿਹਾ ਹੋਵੇ।੩੩।

ਵਡਿਆਂ ਨੈਣਾਂ ਵਾਲੀ ਪਾਰਬਤੀ ਹਸ ਰਹੀ ਸੀ ਅਤੇ ਭੂਤ, ਪ੍ਰੇਤ ਤੇ ਬੈਤਾਲ ਨਚ ਰਹੇ ਸਨ। ਕਿਤੇ ਕਾਲੀ ‘ਕਹ ਕਹਾਟ’ ਸ਼ਬਦ ਸੁਣਾਉਂਦੀ ਸੀ। ਭਿਆਨਕ ਨਾਦ ਨੂੰ ਸੁਣ ਕੇ ਡਰ ਲਗਦਾ ਸੀ।੩੪।

ਬਿਨੁ ਸੀਸਨ ਕੇਤਿਕ ਭਟ ਡੋਲਹਿ। ਕੇਤਿਨ ਮਾਰਿ ਮਾਰਿ ਕਰਿ ਬੋਲਹਿ।
ਕਿਤੇ ਤਮਕਿ ਰਨ ਤੁਰੈ ਨਚਾਵੈ। ਜੂਝਿ ਕਿਤਕ ਜਮ ਲੋਕ ਸਿਧਾਵੈ। ੩੫।

ਕਟਿ ਕਟਿ ਪਰੇ ਸੁਭਟ ਛਿਤ ਭਾਰੇ। ਭੂਪ ਸੁਤਾ ਕਰਿ ਕੋਪ ਪਛਾਰੇ।
ਜਿਨ ਕੇ ਪਰੀ ਹਾਥ ਨਹਿ ਪ੍ਯਾਰੀ। ਬਿਨੁ ਮਾਰੇ ਹਨਿ ਮਰੇ ਕਟਾਰੀ। ੩੬।

*ਦੋਹਰਾ*

ਮੋੜਤੇਸ ਅੰਬੇਰ ਪਤਿ ਅਮਿਤ ਸੈਨ ਲੈ ਸਾਥ।
ਬਾਲ ਨਿਮਿਤਿ ਆਵਤ ਭਏ ਗਹੇ ਬਰਛਿਯੈ ਹਾਥ। ੩੭।
ਬਿਕਟ ਸਿੰਘ ਅੰਬੇਰ ਪਤਿ ਅਮਿਟ ਸਿੰਘ ਤਿਹ ਨਾਮ।
ਕਬਹੂੰ ਦਈ ਨ ਪੀਠ ਰਨ ਜੀਤੇ ਬਹੁ ਸੰਗ੍ਰਾਮ। ੩੮।

*ਚੌਪਈ*

ਤੇ ਨ੍ਰਿਪ ਜੋਰਿ ਸੈਨ ਦ੍ਵੈ ਧਾਏ। ਭਾਤਿ ਭਾਤਿ ਬਾਜਿਤ੍ਰ ਬਜਾਏ।
ਰਾਜ ਸੁਤਾ ਜਬ ਨੈਨ ਨਿਹਾਰੇ। ਸੈਨਾ ਸਹਿਤ ਮਾਰ ਹੀ ਡਾਰੇ। ੩੯।

ਜਬ ਅਬਲਾ ਨ੍ਰਿਪ ਦੋਊ ਸੰਘਾਰੇ। ਠਟਕੇ ਸੁਭਟ ਸਕਲ ਤਬ ਭਾਰੇ।
ਖੇਤ ਛਾਡਿ ਯਹ ਤਰੁਨਿ ਨ ਟਰਿਹੈ। ਸਭਹਿਨ ਕੋ ਪ੍ਰਾਨਨ ਬਿਨੁ ਕਰਿ ਹੈ। ੪੦।

ਬੂੰਦੀ ਨਾਥ ਰਣੁਤ ਕਟ ਧਾਯੋ। ਅਧਿਕ ਮਦੁਤ ਕਟ ਸਿੰਘ ਰਿਸਾਯੋ।
ਨਾਥ ਉਜੈਨ ਜਿਸੇ ਜਗ ਕਹਈ। ਵਾ ਕਹਿ ਜੀਤੈ ਜਗ ਕੋ ਰਹਈ। ੪੧।

ਜਬ ਅਬਲਾ ਆਵਤ ਵਹੁ ਲਹੇ। ਹਾਥ ਹਥਯਾਰ ਆਪਨੇ ਗਹੇ।
ਅਧਿਕ ਕੋਪ ਕਰਿ ਕੁਵਤਿ ਪ੍ਰਹਾਰੇ। ਛਿਨਿਕ ਬਿਖੈ ਦਲ ਸਹਿਤ ਸੰਘਾਰੇ। ੪੨।

ਗੰਗਾਂਦ੍ਰੀ ਜਮੁਨਾਂਦ੍ਰੀ ਹਠੇ। ਸਾਰਸ੍ਵਤੀ ਹ੍ਵੈ ਚਲੇ ਇਕਠੇ।
ਸਤੁਦ੍ਰਵਾਦਿ ਅਤਿ ਦ੍ਰਿੜ ਪਗ ਰੋਪੇ। ਬ੍ਯਾਹਾਦ੍ਰੀ ਸਿਗਰੇ ਮਿਲਿ ਕੋਪੇ। ੪੩।

*ਦੋਹਰਾ*

ਪਰਮ ਸਿੰਘ ਪੂਰੋ ਪੁਰਖ ਕਰਮ ਸਿੰਘ ਸੁਰ ਗ੍ਯਾਨ।
ਧਰਮ ਸਿੰਘ ਹਾਠੋ ਹਠੀ ਅਮਿਤ ਜੁਧ ਕੀ ਖਾਨ। ੪੪।
ਅਮਰ ਸਿੰਘ ਅਰੁ ਅਚਲ ਸਿੰਘ ਮਨ ਮੈ ਕੋਪ ਬਢਾਇ।
ਪਾਚੌ ਭੂਪ ਪਹਾਰਿਯੈ ਸਨਮੁਖਿ ਪਹੁਚੇ ਆਇ। ੪੫।

*ਚੌਪਈ*

ਪਰਬਤੀਸ ਪਾਚੋ ਨ੍ਰਿਪ ਧਾਏ। ਖਸੀਯਾ ਅਧਿਕ ਸੰਗ ਲੈ ਆਏ।
ਪਾਹਨ ਬ੍ਰਿਸਟਿ ਕੋਪ ਕਰਿ ਕਰੀ। ਮਾਰਿ ਮਾਰਿ ਮੁਖ ਤੇ ਉਚਰੀ। ੪੬।

ਕਿਤਨੇ ਹੀ ਸੂਰਮੇ ਬਿਨਾ ਸਿਰਾਂ ਦੇ ਘੁੰਮ ਰਹੇ ਸਨ ਅਤੇ ਕਿਤਨੇ 'ਮਾਰੋ-ਮਾਰੋ' ਪੁਕਾਰ ਰਹੇ ਸਨ। ਕਿਤਨੇ ਕ੍ਰੋਧਿਤ ਹੋ ਕੇ ਘੋੜੇ ਨਚਾ ਰਹੇ ਸਨ ਅਤੇ ਕਿਤਨੇ ਹੀ ਜੂਝ ਕੇ ਯਮ-ਲੋਕ ਸਿਧਾਰ ਗਏ ਸਨ।੩੫।

ਕਈ ਵੱਡੇ ਸੂਰਮੇ ਕਟ ਕਟ ਕੇ ਧਰਤੀ ਉਤੇ ਡਿਗ ਪਏ ਸਨ ਅਤੇ (ਕਈਆਂ ਨੂੰ) ਰਾਜ ਕੁਮਾਰੀ ਨੇ ਕ੍ਰੋਧਿਤ ਹੋ ਕੇ ਪਛਾੜ ਦਿੱਤਾ ਸੀ। ਜਿਨ੍ਹਾਂ ਦੇ ਹੱਥ ਰਾਜ ਕੁਮਾਰੀ ਨਹੀਂ ਲਗੀ, ਉਹ ਬਿਨਾ ਮਾਰਿਆਂ ਹੀ ਕਟਾਰ ਮਾਰ ਕੇ ਮਰ ਗਏ।੩੬।

*ਦੋਹਰਾ*

(ਹੁਣ) ਮੋੜ (ਮੇੜਤਾ) ਅਤੇ ਆਮੇਰ ਦੇ ਰਾਜੇ ਅਮਿਤ ਸੈਨਾ ਨਾਲ ਹੱਥਾਂ ਵਿਚ ਬਰਛੇ ਪਕੜੇ ਹੋਏ ਰਾਜ ਕੁਮਾਰੀ (ਨੂੰ ਪ੍ਰਾਪਤ ਕਰਨ ਲਈ) ਆ ਪਹੁੰਚੇ ਸਨ।੩੭। (ਮੋੜਤਾ ਦੇ ਰਾਜੇ ਦਾ ਨਾਂ) ਬਿਕਟ ਸਿੰਘ ਅਤੇ ਆਮੇਰ ਦੇ ਰਾਜੇ ਦਾ ਨਾਂ ਅਮਿਟ ਸਿੰਘ ਸੀ। ਉਨ੍ਹਾਂ ਨੇ ਬਹੁਤ ਯੁੱਧ ਜਿਤੇ ਸਨ ਅਤੇ ਰਣ ਵਿਚ ਕਦੇ ਪਿਠ ਨਹੀਂ ਵਿਖਾਈ ਸੀ।੩੮।

*ਚੌਪਈ*

ਉਹ ਦੋਵੇਂ ਰਾਜੇ ਸੈਨਾ ਇਕੱਠੀ ਕਰ ਕੇ ਤੁਰ ਪਏ ਅਤੇ ਕਈ ਤਰ੍ਹਾਂ ਦੇ (ਜੰਗੀ) ਵਾਜੇ ਵਜਾਏ। ਜਦ ਰਾਜ ਕੁਮਾਰੀ ਨੇ ਉਨ੍ਹਾਂ ਨੂੰ ਅੱਖਾਂ ਨਾਲ ਵੇਖਿਆ ਤਾਂ ਸੈਨਾ ਸਮੇਤ ਉਨ੍ਹਾਂ ਨੂੰ ਮਾਰ ਹੀ ਸੁਟਿਆ।੩੯।

ਜਦ ਰਾਜ ਕੁਮਾਰੀ ਨੇ ਦੋਵੇਂ ਰਾਜੇ ਮਾਰ ਦਿੱਤੇ, ਤਦ ਸਾਰੇ ਵੱਡੇ ਰਾਜੇ ਚੁਪ ਕਰ ਕੇ ਖੜੋ ਗਏ। (ਉਹ ਮਨ ਵਿਚ ਸੋਚਣ ਲਗੇ) ਕਿ ਯੁੱਧ-ਭੂਮੀ ਨੂੰ ਛਡ ਕੇ ਇਹ ਰਾਜ ਕੁਮਾਰੀ ਨਹੀਂ ਟਲੇਗੀ ਅਤੇ ਸਾਰਿਆਂ ਨੂੰ ਪ੍ਰਾਣਾਂ ਤੋਂ ਬਿਨਾ ਕਰ ਦੇਵੇਗੀ।੪੦।

ਬੂੰਦੀ (ਰਿਆਸਤ) ਦਾ ਰਾਜਾ ਰਣੁਤ ਕਟ ਚਲ ਪਿਆ ਅਤੇ ਮਦੁਤ ਕਟ ਸਿੰਘ ਵੀ ਬਹੁਤ ਕ੍ਰੋਧਿਤ ਹੋ ਗਿਆ। ਜਿਸ ਨੂੰ ਲੋਕੀਂ ਉਜੈਨ ਦਾ ਰਾਜਾ ਕਹਿੰਦੇ ਸਨ, ਉਸ ਨੂੰ ਜਿਤੇ ਬਿਨਾ ਜਗਤ ਵਿਚ ਕੌਣ ਰਹਿ ਸਕਦਾ ਸੀ।੪੧।

ਜਦੋਂ ਰਾਜ ਕੁਮਾਰੀ ਨੇ ਉਨ੍ਹਾਂ ਨੂੰ ਆਉਂਦਿਆਂ ਵੇਖਿਆ (ਤਾਂ ਉਸ ਨੇ) ਆਪਣੇ ਹੱਥਾਂ ਵਿਚ ਹਥਿਆਰ ਪਕੜ ਲਏ। (ਰਾਜ ਕੁਮਾਰੀ ਨੇ) ਅਧਿਕ ਕ੍ਰੋਧ ਕਰ ਕੇ ਬਲ ਪੂਰਵਕ ('ਕੁਵਤਿ') ਚਲਾਏ ਅਤੇ ਛਿਣ ਭਰ ਵਿਚ (ਉਨ੍ਹਾਂ ਨੂੰ) ਦਲ ਸਹਿਤ ਮਾਰ ਦਿੱਤਾ।੪੨।

ਗੰਗਾ ਵਾਲੇ ਪਹਾੜੀ ਰਾਜੇ ਅਤੇ ਯਮੁਨਾ ਦੇ ਪਹਾੜ ਵਿਚ ਰਹਿਣ ਵਾਲੇ ਰਾਜੇ ਅਤੇ ਸਾਰਸਵਤੀ ਵਾਲੇ ਰਾਜੇ ਹਠ ਪੂਰਵਕ ਇਕੱਠੇ ਹੋ ਕੇ ਚਲੇ ਹਨ। ਸਤਲੁਜ ਅਤੇ ਬਿਆਸ ਆਦਿ ਦੇ ਰਾਜਿਆਂ ਨੇ ਆਪਣੇ ਪੈਰ ਜਮਾਏ ਅਤੇ ਸਾਰੇ ਮਿਲ ਕੇ ਕ੍ਰੋਧਿਤ ਹੋ ਗਏ।੪੩।

*ਦੋਹਰਾ*

ਪਰਮ ਸਿੰਘ ਪੂਰਨ ਪੁਰਸ਼ ਸੀ ਅਤੇ ਕਰਮ ਸਿੰਘ ਦੇਵਤਿਆਂ ਵਾਂਗ ਗਿਆਨਵਾਨ ਸੀ। ਧਰਮ ਸਿੰਘ ਬਹੁਤ ਹਠੀ ਸੀ ਅਤੇ ਅਮਿਤ ਯੁੱਧ ਦੀ ਖਾਣ ਸੀ।੪੪। ਅਮਰ ਸਿੰਘ ਅਤੇ ਅਚਲ ਸਿੰਘ ਮਨ ਵਿਚ ਬਹੁਤ ਕ੍ਰੋਧਿਤ ਹੋਏ। ਇਹ ਪੰਜੇ ਪਹਾੜੀ ਰਾਜੇ (ਰਾਜ ਕੁਮਾਰੀ ਨਾਲ ਯੁੱਧ ਕਰਨ ਲਈ) ਸਾਹਮਣੇ ਆ ਗਏ।੪੫।

*ਚੌਪਈ*

ਪੰਜੇ ਪਹਾੜੀ ਰਾਜੇ (ਯੁੱਧ ਲਈ) ਤੁਰ ਪਏ। ਬਹੁਤ ਸਾਰੇ ਬਕਰੇ ਨਾਲ ਲੈ ਕੇ ਆਏ। ਉਨ੍ਹਾਂ ਨੇ ਗੁੱਸੇ ਨਾਲ ਪੱਥਰਾਂ ਦੀ ਬਰਖਾ ਕੀਤੀ ਅਤੇ ਮੂੰਹ ਤੋਂ 'ਮਾਰੋ ਮਾਰੋ' ਦਾ ਉਚਾਰਨ ਕੀਤਾ।੪੬।

ਦੁੰਦਭ ਢੋਲ ਦੁਹੂੰ ਦਿਸਿ ਬਾਜੇ। ਸਾਜੇ ਸਸਤ੍ਰ ਸੂਰਮਾ ਗਾਜੇ।
ਕੁਪਿ ਕੁਪਿ ਅਧਿਕ ਹ੍ਰਿਦਨ ਮੈ ਲਰੇ। ਕਟਿ ਕਟਿ ਮਰੇ ਬਰੰਗਨਿ ਬਰੇ। ੪੭।

ਭੂਪ ਪਾਚਉ ਬਾਨ ਚਲਾਵੈ। ਬਾਧੇ ਗੋਲ ਸਾਮੁਹੇ ਆਵੈ।
ਤਬ ਬਚਿਤ੍ਰ ਦੇ ਸਸਤ੍ਰ ਪ੍ਰਹਾਰੇ। ਛਿਨਿਕ ਬਿਖੈ ਸਕਲੇ ਹਨਿ ਡਾਰੇ। ੪੮।

ਦੇਇ ਬਚਿਤ੍ਰ ਪਾਚ ਨ੍ਰਿਪ ਮਾਰੇ। ਔਰ ਸੁਭਟ ਚੁਨਿ ਚੁਨਿ ਹਨਿ ਡਾਰੇ।
ਸਾਤ ਨ੍ਰਿਪਤਿ ਅਵਰੈ ਤਬ ਚਲੇ। ਜੋਧਾ ਜੋਰ ਜੁਧ ਕਰਿ ਭਲੇ। ੪੯।

ਕਾਸਿ ਰਾਜ ਮਘਧੇਸ੍ਵਰ ਕੋਪੇ। ਅੰਗ ਬੰਗ ਰਾਜਨ ਪਗ ਰੋਪੇ।
ਔਰ ਕੁਲਿੰਗ ਦੇਸ ਪਤਿ ਧਾਯੋ। ਤ੍ਰਿਗਤਿ ਦੇਸ ਏਸ੍ਵਰ ਹੂੰ ਆਯੋ। ੫੦।

ਰਾਜਾ ਕਾਮ ਰੂਪ ਕੋ ਧਾਯੋ। ਅਮਿਤ ਕਟਕ ਲੀਨੇ ਸੰਗ ਆਯੋ।
ਦਾਰੁਣ ਰਣ ਸੂਰਣ ਤਹ ਕਰਿਯੋ। ਰਵਿ ਸਸਿ ਚਕ੍ਯੋ ਇੰਦ੍ਰ ਥਰਹਰਿਯੋ। ੫੧।

ਅੰਗ ਕਟੇ ਤਰਫੈ ਕਹੂੰ ਅੰਗਰੀ। ਬੀਰ ਪਰੇ ਉਛਰਤ ਕਹੂੰ ਟੰਗਰੀ।
ਹਠਿ ਹਠਿ ਭਿਰੇ ਸੁਭਟ ਰਨ ਮਾਹੀ। ਜੰਬਕ ਗੀਧ ਮਾਸੁ ਲੈ ਜਾਹੀ। ੫੨।

*ਅੜਿਲ*

ਬਾਲ ਸੂਰਮਾ ਮਾਰੇ ਕੋਪ ਬਢਾਇ ਕੈ।
ਜੋ ਚਿਤੁ ਚਹੈ ਸੰਘਾਰੇ ਰਥਹਿ ਧਵਾਇ ਕੈ।
ਪੈਦਲ ਅਮਿਤ ਬਿਦਾਰੇ ਅਤਿ ਚਿਤ ਕੋਪ ਕਰਿ।
ਹੋ ਰਥੀ ਗਜੀ ਹਨਿ ਡਾਰੇ ਸਸਤ੍ਰ ਅਨਿਕ ਪ੍ਰਹਰਿ। ੫੩।

*ਚੌਪਈ*

ਸਪਤਾਵਤ ਨ੍ਰਿਪ ਬਾਲ ਨਿਹਾਰੇ। ਅਮਿਤ ਕੋਪ ਕਰਿ ਬਿਸਿਖ ਪ੍ਰਹਾਰੇ।
ਸ੍ਯੰਦਨ ਸਹਿਤ ਸੂਤ ਸਭ ਘਾਏ। ਸੈਨ ਸਹਿਤ ਮ੍ਰਿਤ ਲੋਕ ਪਠਾਏ। ੫੪।

ਅਵਰ ਨ੍ਰਿਪਤ ਤਬ ਹੀ ਉਠਿ ਧਾਏ। ਬਾਧੇ ਗੋਲ ਸਾਮੁਹੇ ਆਏ।
ਦਸੌ ਦਿਸਨ ਕ੍ਰਧਿਤ ਹ੍ਵੈ ਢੂਕੇ। ਮਾਰੈ ਮਾਰ ਬਕ੍ਰ ਤੇ ਕੂਕੇ। ੫੫।

*ਦੋਹਰਾ*

ਬੀਰ ਕੇਤੁ ਬਾਕੋ ਰਥੀ ਚਿਤ੍ਰ ਕੇਤੁ ਸੁਰ ਗ੍ਯਾਨ।
ਛਤ੍ਰ ਕੇਤੁ ਛਤ੍ਰੀ ਅਮਿਟ ਬਿਕਟ ਕੇਤੁ ਬਲਵਾਨ। ੫੬।

ਦੋਹਾਂ ਪਾਸਿਓਂ ਢੋਲ ਅਤੇ ਨਗਾਰੇ ਵਜੇ ਅਤੇ ਸ਼ਸਤ੍ਰ ਨਾਲ ਸਜੇ ਹੋਏ ਸੂਰਮੇ ਗਜੇ। ਹਿਰਦਿਆਂ ਵਿਚ ਬਹੁਤ ਗੁੱਸੇ ਹੋ ਹੋ ਕੇ ਲੜੇ ਅਤੇ ਕਟ ਕਟ ਕੇ ਮਰਦੇ ਹੋਏ ਅਪੱਛਰਾਵਾਂ ਨੂੰ ਵਰਨ ਲਗੇ।੪੭।

ਪੰਜੇ ਰਾਜੇ ਬਾਣ ਚਲਾ ਰਹੇ ਸਨ ਅਤੇ ਗੋਲ ਘੇਰੇ ਬੰਨ੍ਹ ਕੇ ਸਾਹਮਣੇ ਆ ਰਹੇ ਸਨ। ਤਦ ਬਚਿਤ੍ਰ ਦੇਈ ਨੇ ਸ਼ਸਤ੍ਰਾਂ ਦਾ ਪ੍ਰਹਾਰ ਕੀਤਾ ਅਤੇ ਛਿਣ ਭਰ ਵਿਚ ਸਾਰੇ ਮਾਰ ਸੁਟੇ।੪੮।

ਬਚਿਤ੍ਰ ਦੇਈ ਨੇ ਪੰਜ ਰਾਜਿਆਂ ਨੂੰ ਮਾਰ ਦਿੱਤਾ ਅਤੇ ਹੋਰ ਵੀ ਸੂਰਮੇ ਚੁਣ ਚੁਣ ਕੇ ਸੰਘਾਰ ਦਿੱਤੇ। ਤਦ ਸੱਤ ਰਾਜੇ ਹੋਰ ਚਲ ਪਏ ਜੋ ਯੁੱਧ ਕਰਨ ਵਿਚ ਬਹੁਤ ਸ਼ਕਤੀਸ਼ਾਲੀ ਸਨ।੪੯।

ਕਾਸ਼ੀ ਅਤੇ ਮਗਧ ਦੇ ਰਾਜੇ ਕ੍ਰੋਧਿਤ ਹੋਏ ਅਤੇ ਅੰਗ ਤੇ ਬੰਗ (ਬੰਗਾਲ) ਦੇ ਰਾਜਿਆਂ ਨੇ ਪੈਰ ਗਡ ਲਏ। ਇਸ ਤੋਂ ਇਲਾਵਾ ਕੁਲਿੰਗ ਦੇਸ ਦਾ ਰਾਜਾ ਵੀ ਤੁਰ ਪਿਆ ਅਤੇ ਤ੍ਰਿਗਤਿ ਦੇਸ ਦਾ ਰਾਜਾ ਵੀ ਆ ਪਹੁੰਚਿਆ।੫੦।

ਕਾਮ ਰੂਪ ਦਾ ਰਾਜਾ ਅਮਿਤ ਸੈਨਾ ਨਾਲ ਲੈ ਕੇ ਆ ਗਿਆ। ਇਨ੍ਹਾਂ ਸੂਰਮਿਆਂ ਨੇ ਉਥੇ ਭਿਆਨਕ ਯੁੱਧ ਕੀਤਾ (ਜਿਸ ਨੂੰ ਵੇਖ ਕੇ) ਸੂਰਜ ਅਤੇ ਚੰਦ੍ਰਮਾ ਹੈਰਾਨ ਹੋ ਗਏ ਅਤੇ ਇੰਦਰ ਕੰਬਣ ਲਗ ਗਿਆ।੫੧।

ਕਿਤੇ ਕਟੇ ਹੋਏ ਅੰਗ ਅਤੇ ਕਿਤੇ ਉਂਗਲੀਆਂ ਤੜਪ ਰਹੀਆਂ ਹਨ। ਕਿਤੇ ਸੂਰਮੇ ਪਏ ਹਨ ਅਤੇ ਕਿਤੇ (ਉਨ੍ਹਾਂ ਦੀਆਂ) ਟੰਗਾਂ ਤੜਪ ਰਹੀਆਂ ਹਨ। (ਉਹ) ਸੂਰਮੇ ਹਠ ਪੂਰਵਕ ਯੁੱਧ ਵਿਚ ਲੜ ਰਹੇ ਹਨ ਅਤੇ ਗਿਦੜ ਅਤੇ ਗਿਰਝਾਂ ਮਾਸ ਲੈ ਕੇ ਜਾ ਰਹੀਆਂ ਹਨ।੫੨।

*ਅੜਿਲ*

ਰਾਜ ਕੁਮਾਰੀ ਨੇ ਕ੍ਰੋਧਿਤ ਹੋ ਕੇ ਸੂਰਮਿਆਂ ਨੂੰ ਮਾਰ ਦਿੱਤਾ। ਜਿਸ ਨੂੰ ਵੀ ਮਾਰਨਾ ਚਾਹਿਆ, ਰਥ ਭਜਾ ਕੇ ਮਾਰ ਦਿੱਤਾ। ਮਨ ਵਿਚ ਬਹੁਤ ਕ੍ਰੋਧ ਕਰ ਕੇ ਅਣਗਿਣਤ ਪੈਦਲ ਮਾਰ ਦਿੱਤੇ। ਸ਼ਸਤ੍ਰਾਂ ਦੇ ਅਨੇਕ ਪ੍ਰਹਾਰ ਕਰ ਕੇ ਰਥਾਂ ਅਤੇ ਹਾਥੀਆਂ ਵਾਲਿਆਂ ਨੂੰ ਮਾਰ ਦਿੱਤਾ।੫੩।

*ਚੌਪਈ*

ਰਾਜ ਕੁਮਾਰੀ ਨੇ ਸੱਤਾਂ ਰਾਜਿਆਂ ਨੂੰ ਆਉਂਦਿਆਂ ਵੇਖਿਆ। ਬਹੁਤ ਕ੍ਰੋਧਿਤ ਹੋ ਕੇ ਉਨ੍ਹਾਂ ਉਤੇ ਤੀਰ ਚਲਾਏ। ਰਥਾਂ ਸਮੇਤ ਸਾਰਿਆਂ ਰਥਵਾਨਾਂ ਨੂੰ ਮਾਰ ਦਿੱਤਾ ਅਤੇ ਸੈਨਾ ਸਹਿਤ ਮ੍ਰਿਤੂ-ਲੋਕ ਨੂੰ ਭੇਜ ਦਿੱਤਾ।੫੪।

(ਤਦ ਉਪਰੰਤ) ਹੋਰ ਰਾਜੇ ਉਠ ਕੇ ਚਲ ਪਏ ਅਤੇ ਝੁੰਡ ਬਣਾ ਕੇ (ਰਾਜ ਕੁਮਰੀ ਦੇ) ਸਾਹਮਣੇ ਆਏ। ਦਸਾਂ ਦਿਸ਼ਾਵਾਂ ਤੋਂ ਕ੍ਰੋਧਿਤ ਹੋ ਕੇ ਢੁਕ ਪਏ ਅਤੇ ਮੂੰਹ ਤੋਂ 'ਮਾਰੋ ਮਾਰੋ' ਕੂਕਣ ਲਗੇ।੫੫।

*ਦੋਹਰਾ*

ਬੀਰ ਕੇਤੁ ਰਥ ਵਾਲਾ ਬਾਂਕਾ ਸੂਰਮਾ ਸੀ ਅਤੇ ਚਿਤ੍ਰ ਕੇਤੁ ਦੇਵਤਿਆਂ ਵਰਗਾ ਸਿਆਣਾ ਸੀ। ਛਤ੍ਰ ਕੇਤੁ ਬਹਾਦੁਰ ਛਤ੍ਰੀ ਸੀ ਅਤੇ ਬਿਕਟ ਕੇਤੁ ਬਹੁਤ ਬਲਵਾਨ ਸੀ।੫੬।

ਇੰਦ੍ਰ ਕੇਤੁ ਉਪਇੰਦ੍ਰ ਧੁਜ ਚਿਤ ਅਤਿ ਕੋਪ ਬਢਾਇ।
ਗੀਧ ਕੇਤੁ ਦਾਨਵ ਸਹਿਤ ਤਹਾ ਪਹੂੰਚੇ ਆਇ। ੫੭।
ਸਪਤ ਨ੍ਰਿਪਤਿ ਆਯੁਧ ਧਰੇ ਅਮਿਤ ਸੈਨ ਲੈ ਸਾਥ।
ਧਾਇ ਪਰੇ ਨਾਹਿਨ ਡਰੇ ਕਢੇ ਬਢਾਰੀ ਹਾਥ। ੫੮।

*ਚੌਪਈ*

ਸਸਤ੍ਰ ਸੰਭਾਰਿ ਸੂਰਮਾ ਧਾਏ। ਜੋਰੇ ਸੈਨ ਕੁਅਰਿ ਢਿਗ ਆਏ।
ਆਯੁਧ ਹਾਥ ਬਚਿਤ੍ਰ ਧਰੇ। ਅਮਿਤ ਸੁਭਟ ਪ੍ਰਾਨਨ ਬਿਨੁ ਕਰੇ। ੫੯।

ਬੀਰ ਕੇਤੁ ਕੋ ਮੂੰਡ ਉਤਾਰਿਯੋ। ਚਿਤ੍ਰ ਕੇਤੁ ਕਟਿ ਤੇ ਕਟ ਡਾਰਿਯੋ।
ਛਤ੍ਰ ਕੇਤੁ ਛਤ੍ਰੀ ਪੁਨਿ ਘਾਯੋ। ਬਿਕਟ ਕੇਤੁ ਮ੍ਰਿਤ ਲੋਕ ਪਠਾਯੋ। ੬੦।

*ਦੋਹਰਾ*

ਇੰਦ੍ਰ ਕੇਤੁ ਉਪਇੰਦ੍ਰ ਧੁਜ ਦੋਨੋ ਹਨੇ ਰਿਸਾਇ।
ਗੀਧ ਕੇਤੁ ਦਾਨਵ ਦਿਯੈ ਜਮਪੁਰਿ ਬਹੁਰਿ ਪਠਾਇ। ੬੧।
ਸੈਨਾ ਸਤਹੂੰ ਨ੍ਰਿਪਨ ਕੀ ਕੋਪਿ ਭਰੀ ਅਰਰਾਇ।
ਤੇ ਬਾਲਾ ਤਬ ਹੀ ਦਏ ਮ੍ਰਿਤੁ ਕੇ ਲੋਕ ਪਠਾਇ। ੬੨।
ਸੁਮਤ ਕੇਤੁ ਸੂਰਾ ਬਡੋ ਸਮਰ ਸਿੰਘ ਲੈ ਸੰਗ।
ਬ੍ਰਹਮ ਕੇਤੁ ਲੈ ਦਲ ਚਲਾ ਉਮਡਿ ਚਲੀ ਜਨੁ ਗੰਗ। ੬੩।
ਤਾਲ ਕੇਤੁ ਖਟਬਕ੍ਰ ਧੁਜ ਜੋਧਾ ਹੁਤੇ ਬਿਸੇਖ।
ਸੋ ਯਾ ਪਰ ਆਵਤ ਭਏ ਕਿਯੈ ਕਾਲ ਕੋ ਭੇਖ। ੬੪।

*ਚੌਪਈ*

ਦਾਨਵ ਗੀਧ ਕੇਤੁ ਕੋ ਭ੍ਰਾਤਾ। ਕਾਕ ਕੇਤੁ ਤਿਹੂੰ ਲੋਕ ਬਿਖ੍ਯਾਤਾ।
ਕ੍ਰੂਰ ਕੇਤੁ ਦਾਨਵ ਇਕ ਧਾਯੋ। ਲੀਨੇ ਅਮਿਤ ਦੈਤ ਦਲ ਆਯੋ। ੬੫।

*ਸਵੈਯਾ*

ਕਾਕ ਧੁਜਾ ਕਰਿ ਕੋਪ ਤਹੀ ਛਿਨ ਆਨਿ ਪਰਿਯੋ ਕਰਵਾਰ ਨਿਕਾਰੇ।
ਸਿੰਘ ਸਲਾ ਸਰਦੂਲ ਸਿਲੀ ਮੁਖ ਸਾਲ ਤਮਾਲ ਹਨੇ ਅਹਿ ਕਾਰੇ।
ਸ੍ਵਾਨ ਸ੍ਰਿੰਗਾਲ ਸੁਰਾਂਤਕ ਸੀਸ ਧੁਜਾ ਰਥ ਨਾਗ ਧਰਾਧਰ ਭਾਰੇ।
ਯੌ ਬਰਖੇ ਨਭ ਤੇ ਹਰਖੇ ਰਿਪੁ ਆਨਿ ਦਸੋ ਦਿਸਿ ਤੇ ਭਭਕਾਰੇ। ੬੬।

*ਦੋਹਰਾ*

ਮਾਯਾ ਦੈਤ ਪਸਾਰਿ ਕੈ ਪੁਨਿ ਬੋਲਾ ਇਮਿ ਬੈਨ।
ਜੁਧੁ ਸੁਯੰਬਰ ਜੀਤਿ ਤੁਹਿ ਲੈ ਜੈਹੌ ਨਿਜੁ ਐਨ। ੬੭।

ਇੰਦ੍ਰ ਕੇਤੁ ਅਤੇ ਉਪਇੰਦ੍ਰ ਧੁਜ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਅਤੇ ਗੀਧ ਕੇਤੁ ਦਾਨਵ ਸਹਿਤ ਉਥੇ ਆ ਪਹੁੰਚੇ।੫੭। ਸੱਤੇ ਰਾਜੇ ਸ਼ਸਤ੍ਰ ਧਾਰਨ ਕਰ ਕੇ ਅਤੇ ਅਮਿਤ ਸੈਨਾ ਨਾਲ ਲੈ ਕੇ ਟੁਟ ਕੇ ਪੈ ਗਏ ਅਤੇ ਬਿਲਕੁਲ ਨ ਡਰੇ। (ਉਨ੍ਹਾਂ ਨੇ) ਹੱਥਾਂ ਵਿਚ ਤਲਵਾਰਾਂ ਧਾਰਨ ਕੀਤੀਆਂ ਹੋਈਆਂ ਸਨ।੫੮।

*ਚੌਪਈ*

ਸ਼ਸਤ੍ਰਾਂ ਨੂੰ ਸੰਭਾਲ ਕੇ ਸੂਰਮੇ ਤੁਰ ਪਏ ਅਤੇ ਸੈਨਾ ਸਜਾ ਕੇ ਰਾਜ ਕੁਮਾਰੀ ਦੇ ਕੋਲ ਆ ਗਏ। ਬਚਿਤ੍ਰ ਦੇਈ ਨੇ ਹੱਥ ਵਿਚ ਸ਼ਸਤ੍ਰ ਲੈ ਲਏ ਅਤੇ ਬੇਹਿਸਾਬ ਸੂਰਮਿਆਂ ਨੂੰ ਪ੍ਰਾਣਾਂ ਤੋਂ ਬਿਨਾ ਕਰ ਦਿੱਤਾ।੫੯।

(ਰਾਜ ਕੁਮਾਰੀ ਨੇ) ਬੀਰ ਕੇਤੁ ਦਾ ਸਿਰ ਕਟ ਦਿੱਤਾ ਅਤੇ ਚਿਤ੍ਰ ਕੇਤੁ ਨੂੰ ਲਕ ਤੋਂ ਵਢ ਦਿੱਤਾ। ਫਿਰ ਛਤ੍ਰ ਕੇਤੁ ਛਤ੍ਰੀ ਨੂੰ ਮਾਰ ਦਿੱਤਾ ਅਤੇ ਬਿਕਟ ਕੇਤੁ ਨੂੰ ਮ੍ਰਿਤੁ-ਲੋਕ ਵਲ ਭੇਜ ਦਿੱਤਾ।੬੦।

*ਦੋਹਰਾ*

ਇੰਦ੍ਰ ਕੇਤੁ ਅਤੇ ਉਪਇੰਦ੍ਰ ਧੁਜ ਦੋਹਾਂ ਨੂੰ ਕ੍ਰੋਧਿਤ ਹੋ ਕੇ ਮਾਰ ਦਿੱਤਾ ਅਤੇ ਫਿਰ ਗੀਧ ਕੇਤੁ ਦਾਨਵ ਨੂੰ ਯਮ ਲੋਕ ਭੇਜ ਦਿੱਤਾ।੬੧। ਸੱਤਾਂ ਰਾਜਿਆਂ ਦੀ ਸੈਨਾ ਕ੍ਰੋਧ ਨਾਲ ਭਰ ਕੇ ਅਰੜਾ ਕੇ ਪੈ ਗਈ। ਉਸ ਰਾਜ ਕੁਮਾਰੀ ਨੇ ਤਦ ਸਭ ਨੂੰ ਮ੍ਰਿਤੂ ਲੋਕ ਭੇਜ ਦਿੱਤਾ।੬੨।

ਸੁਮਤ ਕੇਤੁ ਇਕ ਵੱਡਾ ਸੂਰਮਾ ਸੀ। ਉਸ ਨੇ ਸਮਰ ਸਿੰਘ ਨੂੰ ਨਾਲ ਲੈ ਕੇ ਅਤੇ ਬ੍ਰਹਮ ਕੇਤੁ ਵੀ ਆਪਣਾ ਦਲ ਲੈ ਕੇ ਇੰਜ ਚਲੇ ਮਾਨੋ ਗੰਗਾ ਉਮਡ ਪਈ ਹੋਵੇ।੬੩। ਤਾਲ ਕੇਤੁ ਅਤੇ ਖਟਬਕ੍ਰ ਧੁਜ (ਦੋ) ਵਿਸ਼ੇਸ਼ ਯੋਧੇ ਸਨ। ਉਹ ਕਾਲ ਰੂਪ ਹੋ ਕੇ ਇਸ (ਕੁਮਾਰੀ) ਉਤੇ ਆ ਪਏ।੬੪।

*ਚੌਪਈ*

ਗੀਧ ਕੇਤੁ ਦਾਨਵ ਦਾ ਭਰਾ ਕਾਕ ਕੇਤੁ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਸੀ। ਇਕ ਕ੍ਰੂਰ ਕੇਤੁ ਨਾਂ ਦਾ ਦਾਨਵ ਆਪਣੇ ਨਾਲ ਬੇਹਿਸਾਬ ਦਲ ਲੈ ਕੇ ਆਗਿਆ।੬੫।

*ਸਵੈਯਾ*

ਕਾਕ ਧੁਜ ਕ੍ਰੋਧ ਕਰ ਕੇ ਉਸੇ ਵੇਲੇ ਤਲਵਾਰ ਖਿਚ ਕੇ ਆ ਗਿਆ। (ਉਸ ਨੇ) ਸ਼ੇਰ, ਸ਼ਿਲਾ, ਸ਼ਾਰਦੂਲ, ਤੀਰ ਵਰਗੇ ਮੂੰਹ ਵਾਲਾ, ਸਾਲ ਅਤੇ ਤਮਾਲ ਵਰਗੇ ਅਤੇ ਕਾਲੇ ਸੱਪ ਵਰਗੇ ਮਾਰ ਦਿੱਤੇ। ਕੁੱਤੇ, ਗਿਦੜ, ਦੈਂਤ ('ਸੁਰਾਂਤਕ'), ਸਿਰ, ਧੁਜਾ, ਰਥ, ਨਾਗ ਅਤੇ ਵੱਡੇ ਭਾਰੇ ਪਹਾੜ ਆਕਾਸ਼ ਤੋਂ ਵਰ੍ਹ ਰਹੇ ਸਨ ਅਤੇ ਵੈਰੀ ਖ਼ੁਸ਼ ਹੋ ਕੇ ਕਿਲਕਾਰੀਆਂ ਮਾਰਦੇ ਹੋਏ ਚੌਹਾਂ ਦਿਸ਼ਾਵਾਂ ਤੋਂ ਆ ਗਏ ਸਨ।੬੬।

*ਦੋਹਰਾ*

ਦੈਂਤ ਮਾਯਾਵੀ ਸ਼ਕਤੀ ਦਾ ਪ੍ਰਸਾਰ ਕਰ ਕੇ ਫਿਰ ਇਸ ਤਰ੍ਹਾਂ ਬੋਲਿਆ ਕਿ ਯੁੱਧ ਦੇ ਸੁਅੰਬਰ ਵਿਚ ਜਿੱਤ ਕੇ (ਮੈਂ) ਤੈਨੂੰ ਆਪਣੇ ਘਰ ਲੈ ਜਾਵਾਂਗਾ।੬੭।

*ਸਵੈਯਾ*

ਰਾਜ ਸੁਤਾ ਕਰਿ ਕੋਪ ਤਿਹੀ ਛਿਨ ਸਾਮੁਹਿ ਹ੍ਵੈ ਹਥਿਯਾਰ ਗਹੇ।
ਬਲਵਾਨ ਕਮਾਨ ਕੋ ਤਾਨਿ ਹਨੇ ਕਬਿ ਰਾਮ ਭਨੈ ਚਿਤ ਮੈ ਜੁ ਚਹੇ।
ਸਰ ਸੂਰ ਦਇੰਤਨ ਕੇ ਤਨ ਮੈ ਇਹ ਭਾਤਿ ਲਗੇ ਨਹਿ ਜਾਤ ਕਹੇ।
ਮਨੋ ਇੰਦ੍ਰ ਕੇ ਬਾਗ ਅਸੋਕ ਬਿਖੈ ਫੁਲਵਾਰਿਨ ਕੇ ਫਲ ਫੂਲ ਰਹੇ। ੬੮।

ਕਾਢਿ ਕ੍ਰਿਪਾਨ ਮਹਾ ਕੁਪਿ ਕੈ ਭਟ ਕੂਦਿ ਪਰੇ ਸਰਦਾਰ ਕਰੋਰੇ।
ਬਾਲ ਹਨੇ ਬਲਵਾਨ ਘਨੇ ਇਕ ਫਾਸਿਨ ਸੌ ਗਹਿ ਕੈ ਝਕਝੋਰੇ।
ਸਾਜ ਪਰੇ ਕਹੂੰ ਤਾਜ ਗਿਰੇ ਗਜਰਾਜ ਗਿਰੇ ਛਿਤ ਪੈ ਸਿਰ ਤੋਰੇ।
ਲੂਟੇ ਰਥੀ ਰਥ ਫੂਟੇ ਕਹੂੰ ਬਿਨੁ ਸ੍ਵਾਰ ਫਿਰੈ ਹਿਨਨਾਵਤ ਘੋਰੇ। ੬੯।

*ਚੌਪਈ*

ਜੇ ਭਟ ਅਮਿਤ ਕੋਪ ਕਰਿ ਧਾਏ। ਤੇ ਬਿਨੁ ਤਨ ਹ੍ਵੈ ਸੁਰਗ ਸਿਧਾਏ।
ਚਟਪਟ ਬਿਕਟ ਪਲਟਿ ਜੇ ਲਰੇ। ਕਟਿ ਕਟਿ ਮਰੇ ਬਰੰਗਨਿਨ ਬਰੇ। ੭੦।

ਜੇ ਭਟ ਬਿਮੁਖਾਹਵ ਹ੍ਵੈ ਮੂਏ। ਇਤ ਕੇ ਭਏ ਨ ਉਤ ਕੇ ਹੂਏ।
ਗਰਜਿ ਪ੍ਰਾਨ ਬੀਰਨ ਜਿਨ ਦਏ। ਦੈ ਦੁੰਦਭੀ ਸ੍ਵਰਗ ਜਨੁ ਗਏ। ੭੧।

*ਦੋਹਰਾ*

ਜਿਨ ਇਸਤ੍ਰਿਨ ਜਰਿ ਅਗਨਿ ਮੈ ਪ੍ਰਾਨ ਆਪਨੇ ਦੀਨ।
ਝਗਰਿ ਬਰੰਗਨਿਨ ਤੇ ਤਹਾ ਛੀਨਿ ਪਤਿਨ ਕਹ ਲੀਨ। ੭੨।

*ਚੌਪਈ*

ਐਸੇ ਬਾਲ ਬੀਰ ਬਹੁ ਮਾਰੇ। ਸੁਮਤਿ ਸਿੰਘ ਆਦਿਕ ਹਨਿ ਡਾਰੇ।
ਸਮਰ ਸੈਨ ਰਾਜਾ ਪੁਨਿ ਹਯੋ। ਤਾਲ ਕੇਤੁ ਮ੍ਰਿਤ ਲੋਕ ਪਠਯੋ। ੭੩।

ਬ੍ਰਹਮ ਕੇਤੁ ਕਹ ਪੁਨਿ ਹਨਿ ਦੀਨੋ। ਕਾਰਤਿਕੇਯ ਧੁਜ ਕੋ ਬਧ ਕੀਨੋ।
ਕ੍ਰੂਰ ਕੇਤੁ ਦਾਨਵ ਤਬ ਧਾਯੋ। ਤੁਮਲ ਜੁਧ ਤਿਹ ਠੌਰ ਮਚਾਯੋ। ੭੪।

ਕੌਲ ਕੇਤੁ ਦਾਨਵ ਉਠਿ ਧਾਯੋ। ਕਮਠ ਕੇਤੁ ਚਿਤ ਅਧਿਕ ਰਿਸਾਯੋ।
ਕੇਤੁ ਉਲੂਕ ਚਲਾ ਦਲ ਲੈ ਕੈ। ਕੁਤਿਸਿਤ ਕੇਤੁ ਕ੍ਰੋਧ ਤਨ ਤੈ ਕੈ। ੭੫।

ਕੌਲ ਕੇਤੁ ਤ੍ਰਿਯ ਤਬੈ ਸੰਘਾਰਾ। ਕੁਤਿਸਿਤ ਕੇਤੁ ਮਾਰ ਹੀ ਡਾਰਾ।
ਕਛਪ ਕੇਤੁ ਗਦਾ ਗਹਿ ਘਾਯੋ। ਕੇਤੁ ਲੂਕ ਮ੍ਰਿਤ ਲੋਕ ਪਠਾਯੋ। ੭੬।

*ਸਵੈਯਾ*

ਰਾਜ ਕੁਮਾਰੀ ਹੱਥ ਵਿਚ ਹਥਿਆਰ ਪਕੜ ਕੇ ਉਸੇ ਵੇਲੇ ਸਾਹਮਣੇ ਹੋ ਗਈ। ਕਵੀ ਰਾਮ ਕਹਿੰਦੇ ਹਨ ਕਿ (ਰਾਜ ਕੁਮਾਰੀ ਨੇ) ਮਜ਼ਬੂਤ ਕਮਾਨ ਖਿਚ ਕੇ ਜਿਸ ਨੂੰ ਚਾਹਿਆ ਮਾਰ ਦਿੱਤਾ। ਸੂਰਮਿਆਂ ਅਤੇ ਦੈਂਤਾਂ ਦੇ ਤਨ ਵਿਚ ਤੀਰ ਇਸ ਤਰ੍ਹਾਂ ਲਗੇ, ਜਿਨ੍ਹਾਂ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇੰਦਰ ਦੇ ਅਸ਼ੋਕ ਬਾਗ ਦੀਆਂ ਫੁਲਵਾੜੀਆਂ ਵਿਚ ਫੁਲ ਅਤੇ ਫਲ ਲਗੇ ਹੋਣ।੬੮।

ਕ੍ਰਿਪਾਨਾਂ ਕਢ ਕੇ ਅਤੇ ਕ੍ਰੋਧਿਤ ਹੋ ਕੇ ਕ੍ਰੋੜਾਂ ਸੈਨਿਕਾਂ ਦੇ ਸਰਦਾਰ ਯੁੱਧ ਵਿਚ ਕੁਦ ਪਏ। (ਉਸ) ਰਾਜ ਕੁਮਾਰੀ ਨੇ ਇਕ ਫਾਂਸ ਨਾਲ ਬਹੁਤ ਸਾਰੇ ਬਲਵਾਨ ਸੂਰਮੇ ਪਕੜ ਕੇ ਝੰਝੋੜ ਦਿੱਤੇ। ਕਿਤੇ ਸਾਜ ਪਏ ਹਨ, ਕਿਤੇ ਤਾਜ ਡਿਗੇ ਪਏ ਹਨ, ਕਿਤੇ ਹਾਥੀ ਧਰਤੀ ਉਤੇ ਡਿਗੇ ਹੋਏ ਸਿਰ ਛਟਪਟਾ ਰਹੇ ਹਨ। ਕਿਤੇ ਰਥਾਂ ਵਾਲੇ ਲੁੜ੍ਹਕੇ ਪਏ ਹਨ, ਕਿਤੇ ਰਥ ਟੁੱਟੇ ਪਏ ਹਨ ਅਤੇ ਕਿਤੇ ਬਿਨਾ ਸਵਾਰਾਂ ਦੇ ਘੋੜੇ ਹਿਣਕਦੇ ਫਿਰਦੇ ਹਨ।੬੯।

*ਚੌਪਈ*

ਜਿਤਨੇ ਵੀ ਸੂਰਮੇ ਬਹੁਤ ਅਧਿਕ ਕ੍ਰੋਧ ਕਰ ਕੇ ਆਏ ਸਨ, ਉਹ ਸਾਰੇ ਤਨ-ਹੀਨ ਹੋ ਕੇ ਸਵਰਗ ਨੂੰ ਸਿਧਾਰ ਗਏ। ਜੋ ਕੜੀਅਲ ਯੋਧੇ ਜਲਦੀ ਨਾਲ ਪਲਟ ਕੇ ਲੜੇ, ਉਹ ਕਟ ਕਟ ਕੇ ਮਾਰੇ ਗਏ ਅਤੇ ਅਪੱਛਰਾਵਾਂ ਨੇ ਵਰ ਲਏ।੭੦।

ਜੋ ਯੋਧੇ ਯੁੱਧ-ਭੂਮੀ ਵਿਚ ਬੇਮੁਖ ਹੋ ਕੇ ਮਰ ਗਏ, ਉਹ ਨ ਇਥੋਂ ਦੇ ਰਹੇ ਅਤੇ ਨ ਹੀ ਉਥੋਂ (ਪਰਲੋਕ) ਦੇ। ਜਿਨ੍ਹਾਂ ਨੇ ਗਜ ਵਜ ਕੇ ਸੂਰਮਿਆਂ ਵਾਂਗ ਪ੍ਰਾਣ ਦੇ ਦਿੱਤੇ, ਉਹ ਮਾਨੋ ਧੌਂਸੇ ਵਜਾ ਕੇ ਸਵਰਗ ਨੂੰ ਚਲੇ ਗਏ।੭੧।

*ਦੋਹਰਾ*

ਜਿਨ੍ਹਾਂ ਇਸਤਰੀਆਂ ਨੇ ਅੱਗ ਵਿਚ ਸੜ ਕੇ (ਅਰਥਾਤ੍ ਸਤੀ ਹੋ ਕੇ) ਆਪਣੇ ਪ੍ਰਾਣ ਦਿੱਤੇ ਹਨ, ਉਨ੍ਹਾਂ ਨੇ ਉਥੇ ਅਪੱਛਰਾਵਾਂ ਨਾਲ ਝਗੜ ਕੇ ਆਪਣੇ ਪਤੀ ਖੋਹ ਲਏ ਹਨ।੭੨।

*ਚੌਪਈ*

ਇਸ ਤਰ੍ਹਾਂ (ਉਸ) ਰਾਜ ਕੁਮਾਰੀ ਨੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ ਅਤੇ ਸੁਮਤਿ ਸਿੰਘ ਆਦਿਕ ਵੀ ਮਾਰ ਦਿੱਤੇ। ਫਿਰ ਸਮਰ ਸੈਨ ਰਾਜੇ ਨੂੰ ਮਾਰਿਆ ਅਤੇ ਤਾਲ ਕੇਤੁ ਨੂੰ ਮ੍ਰਿਤੂ-ਲੋਕ ਵਿਚ ਭੇਜਿਆ।੭੩।

ਫਿਰ (ਉਸ ਨੇ) ਬ੍ਰਹਮ ਕੇਤੁ ਦੇ ਪ੍ਰਾਣ ਹਰ ਲਏ ਅਤੇ ਕਾਰਤਿਕੇਯ ਧੁਜ ਦਾ ਬਧ ਕਰ ਦਿੱਤਾ। ਤਦ ਕ੍ਰੂਰ ਕੇਤੁ ਦੈਂਤ ਆ ਪਹੁੰਚਿਆ ਅਤੇ ਉਸ ਥਾਂ ਤੇ ਘਮਸਾਨ ਯੁੱਧ ਮਚਾ ਦਿੱਤਾ।੭੪।

(ਫਿਰ) ਕੌਲ ਕੇਤੁ ਦੈਂਤ ਉਠ ਕੇ ਆ ਗਿਆ ਅਤੇ ਕਮਠ ਕੇਤੁ (ਆਪਣੇ) ਮਨ ਵਿਚ ਬਹੁਤ ਕ੍ਰੋਧਵਾਨ ਹੋਇਆ। (ਫਿਰ) ਉਲੂਕ ਕੇਤੁ ਦਲ ਲੈ ਕੇ ਚਲਿਆ ਅਤੇ ਕੁਤਿਸਿਤ ਕੇਤੁ ਕ੍ਰੋਧਿਤ ਹੋ ਕੇ (ਤੁਰਿਆ)।੭੫।

ਕੌਲ ਕੇਤੁ ਨੂੰ ਇਸਤਰੀ (ਰਾਜ ਕੁਮਾਰੀ) ਨੇ ਤਦੇ ਮਾਰ ਦਿੱਤਾ ਅਤੇ ਕੁਤਿਸਿਤ ਕੇਤੁ ਨੂੰ ਵੀ ਮਾਰ ਦਿੱਤਾ। (ਫਿਰ) ਕਛਪ ਕੇਤੁ ਗਦਾ ਲੈ ਕੇ ਮਾਰਿਆ ਅਤੇ ਲੂਕ ਕੇਤੁ ਨੂੰ ਮ੍ਰਿਤੂ-ਲੋਕ ਵਲ ਭੇਜ ਦਿੱਤਾ।੭੬।

ਜਾ ਤਨ ਬਾਲ ਗਦਾ ਕੀ ਮਾਰੈ। ਏਕੈ ਘਾਇ ਚੌਥਿ ਸਿਰ ਡਾਰੈ।
ਜਾ ਕੇਤਕਿ ਮਾਰ ਤਨ ਬਾਨਾ। ਕਰੈ ਬੀਰ ਜਮਪੁਰੀ ਪਯਾਨਾ। ੭੭।

*ਦੋਹਰਾ*

ਤਾ ਕੋ ਜੁਧੁ ਬਿਲੋਕਿ ਕਰਿ ਕਵਨ ਸੁਭਟ ਠਹਰਾਇ।
ਜੋ ਸਮੁਹੈ ਆਵਤ ਭਯਾ ਜਮਪੁਰ ਦਿਯਾ ਪਠਾਇ। ੭੮।

*ਸਵੈਯਾ*

ਕੋਪ ਅਨੇਕ ਭਰੇ ਅਮਰਾਰਦਨ ਆਨਿ ਪਰੈ ਕਰਵਾਰਿ ਉਘਾਰੇ।
ਪਟਿਸ ਲੋਹਹਥੀ ਪਰਸੇ ਅਮਿਤਾਯੁਧ ਲੈ ਕਰਿ ਕੋਪ ਪ੍ਰਹਾਰੇ।
ਨਾਰਿ ਸੰਭਾਰਿ ਹਥਯਾਰ ਸੁਰਾਰਿ ਹਕਾਰਿ ਹਨੇ ਨਹਿ ਜਾਤ ਬਿਚਾਰੇ।
ਖੇਲਿ ਬਸੰਤ ਬਡੇ ਖਿਲਵਾਰ ਮਨੋ ਮਦ ਚਾਖਿ ਗਿਰੇ ਮਤਵਾਰੇ। ੭੯।

*ਦੋਹਰਾ*

ਹੈ ਗੈ ਰਥੀ ਬਾਜੀ ਘਨੇ ਜੋਧਾ ਹਨੇ ਅਨੇਕ।
ਜੀਤਿ ਸੁਯੰਬਰ ਰਨ ਰਹੀ ਭੂਪਤਿ ਬਚਾ ਨ ਏਕ। ੮੦।
ਬਾਜਨ ਕੀ ਬਾਜੀ ਪਰੀ ਬਾਜਨ ਬਜੇ ਅਨੇਕ।
ਬਿਸਿਖ ਬਹੁਤ ਬਰਸੇ ਤਹਾ ਬਚਾ ਨ ਬਾਜੀ ਏਕ। ੮੧।

*ਚੌਪਈ*

ਦੈਤ ਦਏ ਜਮ ਧਾਮ ਪਠਾਈ। ਬਾਰੀ ਸੁਭਟ ਸਿੰਘ ਕੀ ਆਈ।
ਤਿਹ ਤ੍ਰਿਯ ਕਹਾ ਆਇ ਤੁਮ ਲਰੋ। ਕੈ ਅਬ ਹਾਰਿ ਮਾਨ ਮੁਹਿ ਬਰੋ। ੮੨।

ਸੁਭਟ ਸਿੰਘ ਜਬ ਯੌ ਸੁਨਿ ਪਾਯੋ। ਅਧਿਕ ਚਿਤ ਮੈ ਕੋਪ ਬਢਾਯੋ।
ਮੈ ਕਾ ਜੁਧ ਤ੍ਰਿਯਾ ਤੇ ਡਰਿਹੋ। ਯਾ ਕੋ ਤ੍ਰਾਸ ਮਾਨਿ ਯਹ ਬਰਿਹੋ। ੮੩।

ਕਹੂੰ ਮਤਿ ਗੈਵਰ ਗਰਜਾਹੀ। ਕਹੂੰ ਪਾਖਰੇ ਹੈ ਹਿੰਹਨਾਹੀ।
ਸਸਤ੍ਰ ਕਵਚ ਸੂਰਾ ਕਹੂੰ ਕਸੈ। ਜੁਗਿਨ ਰੁਧਿਰ ਖਪਰ ਭਰ ਹਸੈ। ੮੪।

*ਸਵੈਯਾ*

ਸ੍ਰੀ ਸੁਭਟੇਸ ਬਡੋ ਦਲੁ ਲੈ ਉਮਡਿਯੋ ਗਹਿ ਕੈ ਕਰਿ ਆਯੁਧ ਬਾਕੇ।
ਬੀਰ ਹਠੀ ਕਵਚੀ ਖੜਗੀ ਪਰਸੀਸ ਭਈ ਸਰਦਾਰ ਨਿਸਾਕੇ।
ਏਕ ਟਰੇ ਇਕ ਆਨ ਅਰੇ ਇਕ ਜੂਝਿ ਗਿਰੇ ਬ੍ਰਿਣ ਖਾਇ ਤ੍ਰਿਯਾ ਕੇ।
ਛਾਰ ਚੜਾਇ ਕੈ ਅੰਗ ਮਲੰਗ ਰਹੇ ਮਨੌ ਸੋਇ ਪਿਯੇ ਬਿਜਯਾ ਕੇ। ੮੫।

ਜਿਸ ਦੇ ਸ਼ਰੀਰ ਉਤੇ ਰਾਜ ਕੁਮਾਰੀ ਗਦਾ ਦਾ ਵਾਰ ਕਰਦੀ, ਇਕੋ ਸਟ ਨਾਲ (ਉਸ ਦਾ) ਸਿਰ ਫੇਹ ਦਿੰਦੀ। ਕਿਤਨਿਆਂ ਹੀ ਸੂਰਮਿਆਂ ਦੇ ਸ਼ਰੀਰਾਂ ਵਿਚ ਤੀਰ ਮਾਰ ਕੇ ਉਨ੍ਹਾਂ ਨੂੰ ਜਮਪੁਰੀ ਭੇਜ ਦਿੱਤਾ।੭੭।

*ਦੋਹਰਾ*

ਉਸ ਦੇ ਯੁੱਧ ਨੂੰ ਵੇਖ ਕੇ ਕਿਹੜਾ ਸੂਰਮਾ ਟਿਕ ਸਕਦਾ ਸੀ। ਜੋ ਵੀ ਸਾਹਮਣੇ ਆ ਗਿਆ, ਉਸ ਨੂੰ ਯਮਪੁਰ ਵਿਚ ਭੇਜ ਦਿੱਤਾ।੭੮।

*ਸਵੈਯਾ*

ਦੇਵਤਿਆਂ ਦੇ ਅਨੇਕ ਵੈਰੀ (ਦੈਂਤ) ਕ੍ਰੋਧਿਤ ਹੋ ਕੇ ਤਲਵਾਰਾਂ ਕਢ ਕੇ ਆ ਪਏ। ਪੇਟੀਆਂ, ਲੋਹ-ਹਥੀਆਂ ਅਤੇ ਪਰਸੇ ਅਤੇ ਹੋਰ ਬਹੁਤ ਸਾਰੇ ਸ਼ਸਤ੍ਰ ਲੈ ਕੇ ਕ੍ਰੋਧ ਕਰ ਕੇ ਆ ਪਏ। ਉਸ ਰਾਜ ਕੁਮਾਰੀ ਨੇ ਹਥਿਆਰ ਲੈ ਕੇ ਦੇਵਤਿਆਂ ਦੇ ਵੈਰੀਆਂ ਨੂੰ ਲਲਕਾਰ ਕੇ ਮਾਰ ਦਿੱਤਾ, ਜਿਨ੍ਹਾਂ ਦੀ ਗਿਣਤੀ ਹੀ ਨਹੀਂ ਕੀਤੀ ਜਾ ਸਕਦੀ। (ਉਹ ਇਸ ਤਰ੍ਹਾਂ ਡਿਗ ਪਏ) ਮਾਨੋ ਫਾਗ ਖੇਡ ਕੇ ਅਤੇ ਸ਼ਰਾਬ ਪੀ ਕੇ ਮਤਵਾਲੇ ਡਿਗੇ ਪਏ ਹੋਣ।੭੯।

*ਦੋਹਰਾ*

ਘੋੜਿਆਂ, ਹਾਥੀਆਂ, ਰਥਾਂ ਵਾਲਿਆਂ (ਅਤੇ ਉਨ੍ਹਾਂ ਨਾਲ ਜੁਤੇ ਹੋਏ) ਘੋੜਿਆਂ ਤੇ ਬਹੁਤ ਸਾਰੇ ਯੋਧਿਆਂ ਨੂੰ ਮਾਰ ਦਿੱਤਾ। (ਉਹ ਰਾਜ ਕੁਮਾਰੀ) ਸੁਅੰਬਰ ਜਿਤ ਕੇ ਜੰਗ ਦੇ ਮੈਦਾਨ ਵਿਚ ਰਹਿ ਗਈ ਅਤੇ ਕੋਈ ਵੀ ਰਾਜਾ (ਬਾਕੀ) ਨ ਬਚਿਆ।੮0। ਘੋੜਿਆਂ ਦੀ ਬਾਜ਼ੀ ਲਗ ਗਈ ਅਤੇ ਅਨੇਕ ਤਰ੍ਹਾਂ ਦੇ ਵਾਜੇ ਵਜੇ। ਉਥੇ ਬਹੁਤ ਸਾਰੇ ਬਾਣ ਚਲੇ ਅਤੇ ਇਕ ਵੀ ਘੋੜਾ ਨ ਬਚਿਆ।੮੧।

*ਚੌਪਈ*

(ਜਦੋਂ) ਦੈਂਤਾਂ ਨੂੰ ਯਮ ਲੋਕ ਭੇਜ ਦਿੱਤਾ, (ਤਦੋਂ) ਸੁਭਟ ਸਿੰਘ ਦੀ ਵਾਰੀ ਆ ਗਈ। ਉਸ ਨੂੰ ਰਾਜ ਕੁਮਾਰੀ ਨੇ ਕਿਹਾ ਜਾਂ ਤਾਂ ਮੇਰੇ ਨਾਲ ਲੜੋ ਜਾਂ ਹਾਰ ਮੰਨ ਕੇ ਮੇਰੇ ਨਾਲ ਵਿਆਹ ਕਰੋ।੮੨।

ਜਦ ਸੁਭਟ ਸਿੰਘ ਨੇ ਇਸ ਤਰ੍ਹਾਂ ਸੁਣਿਆ ਤਾਂ ਮਨ ਵਿਚ ਬਹੁਤ ਕ੍ਰੋਧ ਵਧਾਇਆ। ਕੀ ਮੈਂ ਇਸਤਰੀ ਨਾਲ ਯੁੱਧ ਕਰਨੋਂ ਡਰਦਾ ਹਾਂ ਅਤੇ ਇਸ ਦਾ ਡਰ ਮੰਨ ਕੇ ਇਸ ਨੂੰ ਵਰ ਲਵਾਂ।੮੩।

ਕਈਆਂ (ਸੂਰਮਿਆਂ ਨੇ) ਮਸਤ ਹਾਥੀਆਂ ਨੂੰ ਗਰਜਾਇਆ ਅਤੇ ਕਈਆਂ ਨੇ (ਘੋੜਿਆਂ ਉਤੇ) ਕਾਠੀਆਂ ਪਾ ਕੇ (ਉਨ੍ਹਾਂ ਨੂੰ) ਹਿਣਕਾਇਆ। ਕਿਤੇ ਸੂਰਮੇ ਸ਼ਸਤ੍ਰ ਅਤੇ ਕਵਚ ਕਸ ਰਹੇ ਸਨ ਅਤੇ (ਕਿਤੇ) ਜੋਗਣਾਂ ਲਹੂ ਦੇ ਖੱਪਰ ਭਰ ਕੇ ਹਸ ਰਹੀਆਂ ਸਨ।੮੪।

*ਸਵੈਯਾ*

ਸੁਭਟ ਸਿੰਘ ਹੱਥ ਵਿਚ ਸੁੰਦਰ ਸ਼ਸਤ੍ਰ ਲੈ ਕੇ ਅਤੇ ਬਹੁਤ ਵੱਡਾ ਦਲ ਲੈ ਕੇ ਉਮੜ ਪਿਆ। ਉਸ ਦੀ ਸੈਨਾ ਵਿਚ ਹਠੀ, ਕਵਚਧਾਰੀ, ਖੜਗਧਾਰੀ ਅਤੇ ਕੁਹਾੜਿਆਂ ਵਾਲੇ (ਸਭ ਦੀ) ਨਿਸ਼ਾ ਕਰਾ ਦੇਣ ਵਾਲੇ ਸਨ। ਕੋਈ ਟਲ ਜਾਂਦਾ ਸੀ, ਇਕ ਆ ਕੇ ਅੜ ਜਾਂਦਾ ਸੀ ਅਤੇ ਕੋਈ ਰਾਜ ਕੁਮਾਰੀ ਤੋਂ ਜ਼ਖਮ ਖਾ ਕੇ ਜੂਝ ਕੇ ਡਿਗ ਪੈਂਦਾ ਸੀ, ਮਾਨੋ ਸ਼ਰੀਰ ਉਤੇ ਵਿਭੂਤੀ ਮਲ ਕੇ ਮਲੰਗ ਲੋਕ ਭੰਗ ਪੀ ਕੇ ਸੁੱਤੇ ਪਏ ਹੋਣ।੮੫।

*ਚੌਪਈ*

ਐਸੋ ਬੀਰ ਖੇਤ ਤਹ ਪਰਿਯੋ। ਏਕ ਸੁਭਟ ਜੀਵਤ ਨ ਉਬਰਿਯੋ।
ਦਸ ਹਜਾਰ ਮਾਤੇ ਗਜ ਮਾਰੇ। ਬੀਸ ਹਜਾਰ ਬਰ ਬਾਜ ਬਿਦਾਰੇ। ੮੬।
ਤੀਸ ਐਤ ਪੈਦਲ ਕਹ ਮਾਰਿਯੋ। ਤੇਇਸ ਲਛ ਰਥ ਹਨਿ ਡਾਰਿਯੋ।
ਦ੍ਵਾਦਸ ਲਛ ਰਥੀ ਅਤਿ ਮਾਰਿਸ। ਮਹਾਰਥੀ ਅਨਗਨਤ ਸੰਘਾਰਸਿ।੮੭।

*ਦੋਹਰਾ*

ਸੁਭਟ ਸਿੰਘ ਤਨਹਾ ਬਚਾ ਸਾਥੀ ਰਹਾ ਨ ਏਕ।
ਹੈ ਗੈ ਰਥ ਬਾਜੀ ਘਨੇ ਰਥ ਕਟਿ ਗਏ ਅਨੇਕ। ੮੮।

*ਚੌਪਈ*

ਦੁੰਦ ਜੁਧ ਤ੍ਰਿਯ ਪਤਿਹ ਮਚਾਯੋ। ਨਿਰਖਨ ਦਿਨਿਸ ਨਿਸਿਸ ਰਨ ਆਯੋ।
ਬ੍ਰਹਮਾ ਚੜੇ ਹੰਸ ਪਰ ਆਏ। ਪੰਚ ਬਦਨ ਹੂੰ ਤਹਾ ਸੁਹਾਏ। ੮੯।

ਤ੍ਰਿਯ ਕੋਮਲ ਪਿਯ ਬਾਨ ਪ੍ਰਹਾਰੈ। ਜਿਯ ਤੇ ਤਾਹਿ ਮਾਰਿ ਨਹਿ ਡਾਰੈ।
ਲਗੇ ਬਿਸਿਖ ਕੇ ਜਿਨ ਪਤਿ ਮਰੈ। ਮੁਹਿ ਪੈਠਬ ਪਾਵਕ ਮਹਿ ਪਰੈ। ੯0।

ਚਾਰ ਪਹਰ ਨਿਜ ਪਤਿ ਸੋ ਲਰੀ। ਦੁਹੂੰਅਨ ਬਿਸਿਖ ਬ੍ਰਿਸਟਿ ਬਹੁ ਕਰੀ।
ਤਬ ਲੋ ਸੂਰ ਅਸਤ ਹ੍ਵੈ ਗਯੋ। ਪ੍ਰਾਚੀ ਦਿਸਾ ਚੰਦ੍ਰ ਪ੍ਰਗਟ੍ਯੋ। ੯੧।

*ਦੋਹਰਾ*

ਹਕਾਹਕੀ ਆਹਵ ਭਯੋ ਰਹਿਯੋ ਸੁਭਟ ਕੋਊ ਨਾਹਿ।
ਜੁਧ ਕਰਤ ਅਤਿ ਥਕਤ ਭੇ ਰਹਤ ਭਏ ਰਨ ਮਾਹਿ। ੯੨।

*ਚੌਪਈ*

ਲਗੇ ਬ੍ਰਿਨਨ ਕੇ ਘਾਇਲ ਭਏ। ਅਤਿ ਲਰਿ ਅਧਿਕ ਸ੍ਰਮਤ ਹ੍ਵੈ ਗਏ।
ਆਹਵ ਬਿਖੈ ਗਿਰੇ ਬਿਸੰਭਾਰੀ। ਕਰ ਤੇ ਕਿਨਹੂੰ ਕ੍ਰਿਪਾਨ ਨ ਡਾਰੀ। ੯੩।

*ਦੋਹਰਾ*

ਪ੍ਰੇਤ ਨਚਹਿ ਜੁਗਨਿ ਹਸਹਿ ਜੰਬੁਕ ਗੀਧ ਫਿਰਾਹਿ।
ਨਿਸਿ ਸਿਗਰੀ ਮੁਰਛਿਤ ਰਹੇ ਦੁਹੂੰ ਰਹੀ ਸੁਧਿ ਨਾਹਿ। ੯੪।
ਪ੍ਰਾਚੀ ਦਿਸਿ ਰਵਿ ਪ੍ਰਗਟਿਯਾ ਭਈ ਚੰਦ੍ਰ ਕੀ ਹਾਨ।
ਪੁਨਿ ਪਤਿ ਤ੍ਰਿਯ ਰਨ ਕੋ ਉਠੇ ਅਧਿਕ ਕੋਪ ਮਨ ਠਾਨਿ। ੯੫।

*ਚੌਪਈ*

ਆਠ ਜਾਮ ਦੋਊ ਉਠਿ ਕਰਿ ਲਰੇ। ਟੂਕਤ ਤਨੁਤ੍ਰਾਣਨ ਕੇ ਝਰੇ।
ਅਧਿਕ ਲਰਾਈ ਦੁਹੂੰ ਮਚਈ। ਅਥ੍ਯੋ ਸੂਰ ਰੈਨ ਹ੍ਵੈ ਗਈ। ੯੬।

*ਚੌਪਈ*

ਉਥੇ ਅਜਿਹਾ ਤਕੜਾ ਯੁੱਧ ਹੋਇਆ ਅਤੇ ਇਕ ਵੀ ਸੂਰਮਾ ਜੀਉਂਦਾ ਨ ਬਚਿਆ। ਦਸ ਹਜ਼ਾਰ ਮਸਤ ਹਾਥੀ ਮਾਰੇ ਗਏ ਅਤੇ ਵੀਹ ਹਜ਼ਾਰ ਸੁੰਦਰ ਘੋੜੇ ਮਾਰ ਦਿੱਤੇ ਗਏ।੮੬। ਤਿੰਨ ਲਖ (ਤੀਹ+ਦਸ ਹਜ਼ਾਰ) ਪੈਦਲਾਂ ਨੂੰ ਮਾਰ ਦਿੱਤਾ ਅਤੇ ਤੇਈ ਲਖ ਰਥ ਨਸ਼ਟ ਕਰ ਦਿੱਤੇ। ਬਾਰ੍ਹਾਂ ਲਖ ਅਤਿ (ਵਿਕਟ) ਰਥਾਂ ਵਾਲੇ ਅਤੇ ਅਣਗਿਣਤ ਮਹਾ ਰਥੀ ਮਾਰ ਦਿੱਤੇ।੮੭।

*ਦੋਹਰਾ*

ਇਕਲਾ ('ਤਨਹਾ') ਸੁਭਟ ਸਿੰਘ ਬਚਿਆ, (ਉਸ ਦਾ) ਇਕ ਵੀ ਸਾਥੀ ਨ ਰਿਹਾ। ਹਾਥੀ, ਘੋੜੇ, ਰਥ ਅਤੇ ਰਥਾਂ ਨਾਲ ਜੁਤੇ ਬਹੁਤ ਘੋੜੇ ਕਟ ਕੇ ਡਿਗੇ ਪਏ ਸਨ।੮੮।

*ਚੌਪਈ*

ਉਸ ਇਸਤਰੀ (ਰਾਜ ਕੁਮਾਰੀ) ਨੇ ਪਤੀ ਨਾਲ ਦੁਅੰਦ ਯੁੱਧ ਮਚਾਇਆ ਜਿਸ ਨੂੰ ਵੇਖਣ ਲਈ ਸੂਰਜ ਅਤੇ ਚੰਦ੍ਰਮਾ ਵੀ ਯੁੱਧ-ਭੂਮੀ ਵਿਚ ਆਏ। ਬ੍ਰਹਮਾ ਹੰਸ ਉਤੇ ਚੜ੍ਹ ਕੇ ਆਇਆ। ਪੰਜ ਮੂੰਹਾਂ ਵਾਲਾ ਸ਼ਿਵ ਵੀ ਉਥੇ ਆਇਆ।੮੯।

ਇਸਤਰੀ ਨੇ ਪ੍ਰੀਤਮ ਨੂੰ ਕੋਮਲ ਬਾਣ ਮਾਰੇ ਕਿਉਂਕਿ ਉਸ ਨੂੰ ਜਾਨ ਤੋਂ ਮਾਰਨਾ ਨਹੀਂ ਚਾਹੁੰਦੀ ਸੀ। (ਡਰਦੀ ਸੀ ਕਿ) ਕਿਤੇ ਬਾਣ ਲਗਣ ਨਾਲ ਪਤੀ ਮਰ ਨ ਜਾਏ ਅਤੇ ਮੈਨੂੰ ਅੱਗ ਵਿਚ ਵੜਨਾ ਪਵੇ।੯0।

(ਉਹ) ਚਾਰ ਪਹਿਰ ਤਕ ਆਪਣੇ ਪਤੀ ਨਾਲ ਲੜੀ। ਦੋਹਾਂ ਨੇ ਬਾਣਾਂ ਦੀ ਬਹੁਤ ਬਰਖਾ ਕੀਤੀ। ਤਦ ਤਕ ਸੂਰਜ ਡੁਬ ਗਿਆ ਅਤੇ ਪੂਰਬ ਵਲੋਂ ਚੰਦ੍ਰਮਾ ਪ੍ਰਗਟ ਹੋ ਗਿਆ।੯੧।

*ਦੋਹਰਾ*

ਵੰਗਾਰ ਵੰਗਾਰ ਕੇ ਯੁੱਧ ਹੋਇਆ ਅਤੇ ਕੋਈ ਵੀ ਸੂਰਮਾ ਜੀਉਂਦਾ ਨ ਬਚਿਆ। ਯੁੱਧ ਕਰ ਕੇ ਬਹੁਤ ਥਕ ਗਏ ਅਤੇ ਯੁੱਧ-ਭੂਮੀ ਵਿਚ ਹੀ ਲੰਬੇ ਪੈ ਗਏ।੯੨।

*ਚੌਪਈ*

ਉਹ ਜ਼ਖ਼ਮਾਂ ਦੇ ਲਗਣ ਨਾਲ ਘਾਇਲ ਹੋ ਗਏ ਅਤੇ ਬਹੁਤ ਅਧਿਕ ਲੜਾਈ ਕਰ ਕੇ ਥਕ ਗਏ। (ਦੋਵੇਂ) ਯੁੱਧ-ਭੂਮੀ ਵਿਚ ਬੇਸੁਧ ਹੋ ਕੇ ਡਿਗ ਪਏ, ਪਰ ਹੱਥ ਵਿਚੋਂ ਕਿਸੇ ਨੇ ਵੀ ਕ੍ਰਿਪਾਨ ਨ ਛਡੀ।੯੩।

*ਦੋਹਰਾ*

ਪ੍ਰੇਤ ਨਚ ਰਹੇ ਸਨ, ਜੋਗਣਾਂ ਹਸ ਰਹੀਆਂ ਸਨ ਅਤੇ ਗਿਦੜ ਅਤੇ ਗਿਰਝਾਂ ਫਿਰ ਰਹੀਆਂ ਸਨ। ਉਹ ਦੋਵੇਂ ਸਾਰੀ ਰਾਤ ਬੇਹੋਸ਼ ਰਹੇ ਅਤੇ ਕੋਈ ਸੁਧ ਨ ਰਹੀ।੯੪। ਪੂਰਬ ਦਿਸ਼ਾ ਵਿਚ ਸੂਰਜ ਪ੍ਰਗਟ ਹੋਇਆ ਅਤੇ ਚੰਦ੍ਰਮਾ ਛਿਪ ਗਿਆ। ਫਿਰ ਪਤੀ ਅਤੇ ਇਸਤਰੀ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਯੁੱਧ ਕਰਨ ਲਈ ਉਠੇ।੯੫।

*ਚੌਪਈ*

ਦੋਵੇਂ ਉਠ ਕੇ ਅੱਠ ਪਹਿਰ ਤਕ ਲੜੇ। ਕਵਚਾਂ ਨੇ ਟੋਟੇ ਟੋਟੇ ਹੋ ਕੇ ਝੜ ਗਏ। ਦੋਹਾਂ ਨੇ ਬਹੁਤ ਲੜਾਈ ਕੀਤੀ। ਸੂਰਜ ਡੁਬ ਗਿਆ ਅਤੇ ਰਾਤ ਹੋ ਗਈ।੯੬।

ਚਾਰਿ ਬਾਜ ਬਿਸਿਖਨ ਤ੍ਰਿਯ ਮਾਰੇ। ਰਥ ਕੇ ਕਾਟਿ ਦੋਊ ਚਕ ਡਾਰੇ।
ਨਾਥ ਧੁਜਾ ਕਟਿ ਭੂਮਿ ਗਿਰਾਈ। ਸੂਤਿ ਦਿਯਾ ਜਮਲੋਕ ਪਠਾਈ। ੯੭।

ਸੁਭਟ ਸਿੰਘ ਕਹ ਪੁਨਿ ਸਰ ਮਾਰਿਯੋ। ਮੂਰਛਿਤ ਕਰਿ ਪ੍ਰਿਥਵੀ ਪਰ ਡਾਰਿਯੋ।
ਬਿਨੁ ਸੁਧਿ ਭਏ ਤਾਹਿ ਲਖ ਲੀਨੋ। ਆਪੁ ਬੇਖਿ ਤਿਹ ਤ੍ਰਿਯ ਕੋ ਕੀਨੋ। ੯੮।

ਰਥ ਤੇ ਉਤਰਿ ਬਾਰਿ ਲੈ ਆਈ। ਕਾਨ ਲਾਗ ਕਰਿ ਬਾਤ ਸੁਨਾਈ।
ਸੁਨੋ ਨਾਥ ਮੈ ਤ੍ਰਿਯ ਤਿਹਾਰੀ। ਤੁਮ ਕੋ ਜੋ ਪ੍ਰਾਨਨ ਤੇ ਪ੍ਯਾਰੀ। ੯੯।

*ਦੋਹਰਾ*

ਜਲ ਸੀਚੇ ਜਾਗਤਿ ਭਯੋ ਅਤਿ ਤਨ ਲਾਗੇ ਘਾਇ।
ਭਲੋ ਬੁਰੋ ਖਲ ਅਖਲ ਕੋ ਕਛੂ ਨ ਚੀਨਾ ਜਾਇ। ੧੦੦।

*ਚੌਪਈ*

ਤ੍ਰਿਯ ਕੋ ਨਾਮ ਜਬੈ ਸੁਨਿ ਪਾਯੋ। ਘੂਮਤ ਘਾਯਲ ਬਚਨ ਸੁਨਾਯੋ।
ਧੰਨ੍ਯ ਧੰਨ੍ਯ ਕਰਿ ਕਰੀ ਬਡਾਈ। ਕਿਹ ਨਿਮਿਤ ਇਹ ਠਾ ਤੂ ਆਈ। ੧੦੧।

*ਦੋਹਰਾ*

ਸੁਨੁ ਰਾਜਾ ਮੈ ਲਾਜ ਤਜਿ ਯਾ ਤੇ ਪਹੁੰਚੀ ਆਇ।
ਜਿਯ ਤੇ ਨਿਰਖਿ ਲਿਆਇ ਹੌ ਮਰੇ ਬਰੌਗੀ ਜਾਇ। ੧੦੨।
ਨ੍ਰਿਪ ਘਾਯਲ ਘੂਮਤ ਦ੍ਰਿਗਨ ਮੂੰਦਿ ਬਚਨ ਇਮਿ ਕੀਨ।
ਮਨ ਬਾਛਤ ਬਰੁ ਮਾਗਿਯੈ ਮੈ ਤ੍ਰਿਯ ਤੁਮ ਬਰ ਦੀਨ। ੧੦੩।

*ਚੌਪਈ*

ਜਬ ਮੈ ਤੁਹਿ ਜੀਵਤ ਲਿਖ ਲਯੋ। ਜਨੁ ਬਿਧਿ ਨਯੋ ਜਨਮ ਤੁਹਿ ਦਯੋ।
ਤਾ ਤੇ ਹ੍ਰਿਦੈ ਸੰਕ ਨਹਿ ਧਰਿਯੈ। ਬਹੁਰਿ ਬ੍ਯਾਹ ਮੋ ਸੌ ਅਬ ਕਰਿਯੈ। ੧੦੪।

ਜੋ ਤ੍ਰਿਯ ਕਹਾ ਵਹੈ ਪਤਿ ਮਾਨ੍ਯੋ। ਭੇਦ ਅਭੇਦ ਕਛੁ ਦੁਖਿਤ ਨ ਜਾਨ੍ਯੋ।
ਚਕਮਕ ਝਾਰਿ ਆਗਿ ਤਹ ਜਾਰੀ। ਚਾਰਿ ਭਵਾਰੈ ਲਈ ਪ੍ਯਾਰੀ। ੧੦੫।

ਪੁਨਿ ਬਚਿਤ੍ਰ ਦੇ ਐਸ ਉਚਾਰੌ। ਸੁਨੋ ਨਾਥ ਤੁਮ ਬਚਨ ਹਮਾਰੌ।
ਤ੍ਰਿਪਰਾਂਤਕ ਅਰਿ ਅਤਿ ਮੁਹਿ ਭਯੋ। ਤੁਮ ਬਿਨੁ ਮੋਹਿ ਅਧਿਕ ਦੁਖ ਦਯੋ। ੧੦੬।

ਤੁਰਤੁ ਨਾਥ ਹਮ ਸੋ ਉਠਿ ਰਮੋ। ਸਭ ਅਪਰਾਧ ਹਮਾਰੋ ਛਮੋ।
ਤਬ ਰਾਜਾ ਤਿਹ ਸਾਥ ਬਿਹਾਰਿਯੋ। ਤ੍ਰਿਯ ਕੋ ਤਾਪ ਦੂਰਿ ਕਰਿ ਡਾਰਿਯੋ। ੧੦੭।

ਇਸਤਰੀ ਨੇ ਬਾਣਾਂ ਨਾਲ ਚਾਰ ਘੋੜੇ ਮਾਰ ਦਿੱਤੇ ਅਤੇ ਰਥ ਦੇ ਦੋਵੇਂ ਚਕ (ਪਹੀਏ) ਕਟ ਦਿੱਤੇ। ਪਤੀ ਦੇ ਝੰਡੇ ਨੂੰ ਕਟ ਕੇ ਧਰਤੀ ਉਤੇ ਸੁਟ ਦਿੱਤਾ ਅਤੇ ਰਥਵਾਨ ਨੂੰ ਯਮ ਲੋਕ ਵਿਚ ਭੇਜ ਦਿੱਤਾ।੯੭।

ਫਿਰ ਸੁਭਟ ਸਿੰਘ ਨੂੰ ਤੀਰ ਮਾਰਿਆ ਅਤੇ (ਉਸ ਨੂੰ) ਬੇਹੋਸ਼ ਕਰ ਕੇ ਧਰਤੀ ਉਤੇ ਸੁਟ ਦਿੱਤਾ। ਜਦੋਂ ਉਸ ਨੂੰ ਬੇਹੋਸ਼ ਹੋਇਆ ਵੇਖਿਆ ਤਾਂ ਉਸ ਨੇ ਆਪ ਇਸਤਰੀ ਦਾ ਰੂਪ ਧਾਰਨ ਕੀਤਾ।੯੮।

ਰਥ ਤੋਂ ਉਤਰ ਕੇ ਪਾਣੀ ਲੈ ਆਈ ਅਤੇ ਕੰਨਾਂ ਦੇ ਨੇੜੇ ਹੋ ਕੇ ਕਿਹਾ ਹੇ ਨਾਥ! ਸੁਣੋ, ਮੈਂ ਤੁਹਾਡੀ ਪਤਨੀ ਹਾਂ। ਤੁਹਾਨੂੰ ਜੋ ਪ੍ਰਾਣਾਂ ਤੋਂ ਪਿਆਰੀ ਹੈ।੯੯।

*ਦੋਹਰਾ*

ਜਲ ਛਿੜਕਣ ਨਾਲ (ਉਹ) ਜਾਗ ਪਿਆ। ਉਸ ਦੇ ਸ਼ਰੀਰ ਉਤੇ ਬਹੁਤ ਜ਼ਖ਼ਮ ਲਗੇ ਹੋਏ ਸਨ। ਉਸ ਨੂੰ ਮਾੜੇ ਚੰਗੇ, ਦੁਸ਼ਟ ਅਤੇ ਸਜਨ ਦੀ ਕੋਈ ਪਛਾਣ ਨ ਰਹੀ।੧੦੦।

*ਚੌਪਈ*

ਜਦੋਂ ਇਸਤਰੀ ਦਾ ਨਾਮ ਸੁਣਿਆ ਤਾਂ ਘਾਇਲ ਸੁਭਟ ਸਿੰਘ ਨੇ ਘੁੰਮਦੇ ਹੋਇਆਂ ਬੋਲ ਸੁਣਾਇਆ ਧੰਨ ਧੰਨ ਕਰ ਕੇ ਉਸ ਦੀ ਵਡਿਆਈ ਕੀਤੀ (ਅਤੇ ਪੁਛਿਆ-) ਕਿਸ ਲਈ ਤੂੰ ਇਥੇ ਆਈ ਹੈਂ।੧੦੧।

*ਦੋਹਰਾ*

ਹੇ ਰਾਜਨ! ਸੁਣੋ, ਮੈਂ ਲਾਜ ਛਡ ਕੇ ਇਸ ਥਾਂ ਤੇ ਆ ਪਹੁੰਚੀ ਹਾਂ (ਅਤੇ ਵੇਖ ਰਹੀ ਹਾਂ ਕਿ) ਜੇ ਤੁਹਾਨੂੰ ਜੀਉਂਦਾ ਵੇਖਿਆ ਤਾਂ ਲੈ ਆਵਾਂਗੀ ਅਤੇ ਜੇ ਮਰ ਗਏ (ਤਾਂ) ਜਾ ਕੇ ਵਰ ਲਵਾਂਗੀ।੧੦੨। ਘਾਇਲ ਰਾਜੇ ਨੇ ਘੁੰਮ ਕੇ ਅਤੇ ਅੱਖਾਂ ਬੰਦ ਕਰ ਕੇ ਇਸ ਤਰ੍ਹਾਂ ਕਿਹਾ ਹੇ ਇਸਤਰੀ! ਮਨ ਇਛਿਤ ਵਰ ਮੰਗ ਲੈ, ਮੈਂ ਤੈਨੂੰ (ਉਹੀ) ਵਰ ਦਿਆਂਗਾ।੧੦੩।

*ਚੌਪਈ*

ਜਦ ਮੈਂ ਤੁਹਾਨੂੰ ਜੀਉਂਦਾ ਵੇਖ ਲਿਆ, (ਤਾਂ ਸਮਝਿਆ ਕਿ) ਵਿਧਾਤਾ ਨੇ ਤੁਹਾਨੂੰ ਨਵਾਂ ਜਨਮ ਦਿੱਤਾ ਹੈ। ਇਸ ਲਈ ਮਨ ਵਿਚ ਸ਼ੰਕਾ ਨ ਧਰੋ ਅਤੇ ਮੇਰੇ ਨਾਲ ਫਿਰ ਵਿਆਹ ਕਰ ਲਵੋ।੧੦੪।

ਜੋ ਇਸਤਰੀ ਨੇ ਕਿਹਾ, ਉਹੀ ਪਤੀ ਨੇ ਮੰਨ ਲਿਆ ਅਤੇ ਦੁਖੀ ਹੋਏ ਨੇ ਭੇਦ ਅਤੇ ਅਭੇਦ ਕੁਝ ਵੀ ਨ ਸਮਝਿਆ। ਉਥੇ ਚਕਮਕ ਪੱਥਰ ਰਗੜ ਕੇ ਅੱਗ ਜਲਾਈ ਅਤੇ ਪਿਆਰੀ ਨਾਲ ਚਾਰ ਫੇਰੇ ਲ ਲਏ।੧੦੫।

ਫਿਰ ਬਚਿਤ੍ਰ ਦੇਈ ਨੇ ਇਸ ਤਰ੍ਹਾਂ ਕਿਹਾ ਹੇ ਨਾਥ! ਤੁਸੀਂ ਮੇਰੀ ਗੱਲ ਸੁਣੋ। ਕਾਮ ਦੇਵ ('ਤ੍ਰਿਪੁਰਾਂਤਕ ਅਰਿ') ਨੇ ਮੈਨੂੰ ਬਹੁਤ (ਪ੍ਰਭਾਵਿਤ) ਕੀਤਾ ਹੋਇਆ ਹੈ ਅਤੇ (ਇਸ ਨੇ) ਤੁਹਾਡੇ ਬਿਨਾ ਮੈਨੂੰ ਬਹੁਤ ਦੁਖ ਦਿੱਤਾ ਹੈ।੧੦੬।

ਹੇ ਨਾਥ! (ਤੁਸੀਂ) ਤੁਰਤ ਉਠ ਕੇ ਮੇਰੇ ਨਾਲ ਰਮਣ ਕਰੋ ਅਤੇ ਮੇਰੇ ਸਾਰੇ ਅਪਰਾਧ ਖਿਮਾ ਕਰ ਦਿਓ। ਤਦ ਰਾਜੇ ਨੇ ਉਸ ਨਾਲ ਸੰਯੋਗ ਕੀਤਾ ਅਤੇ ਇਸਤਰੀ (ਰਾਜ ਕੁਮਾਰੀ) ਦਾ (ਸਾਰਾ) ਦੁਖ ਦੂਰ ਕਰ ਦਿੱਤਾ।੧੦੭।

*ਦੋਹਰਾ*

ਲਪਟਿ ਲਪਟਿ ਰਾਜਾ ਰਮ੍ਯੋ ਚਿਮਟਿ ਚਿਮਟਿ ਗਈ ਤ੍ਰੀਯ।
ਬਿਕਟ ਸੁ ਦੁਖ ਝਟਪਟ ਕਟੇ ਅਧਿਕ ਬਢਾ ਸੁਖ ਜੀਯ। ੧੦੮।

*ਚੌਪਈ*

ਪਤਿ ਰਤਿ ਕਰਿ ਰਥ ਲਯੋ ਚੜ੍ਹਾਈ। ਬਰਿਯੋ ਪ੍ਰਾਤ ਦੁੰਦਭੀ ਬਜਾਈ।
ਸਭ ਰਾਜਨ ਕੋ ਦਲ ਬਲ ਹਰਾ। ਆਪਨ ਸੁਭਟ ਸਿੰਘ ਪਤਿ ਕਰਾ। ੧੦੯।

*ਦੋਹਰਾ*

ਤੁਮਲ ਜੁਧੁ ਤਿਹ ਤ੍ਰਿਯ ਕਰਾ ਸਭ ਰਾਜਨ ਕੋ ਘਾਇ।
ਸੁਭਟ ਸਿੰਘ ਕੋ ਪਤਿ ਕਰਾ ਜੈ ਦੁੰਦਭੀ ਬਜਾਇ।੧੧੦।
ਹੈ ਗੈ ਰਥ ਬਾਜੀ ਹਨੇ ਛੀਨ ਨ੍ਰਿਪਨ ਬਲ ਕੀਨ।
ਸਮਰ ਸੁਯੰਬਰ ਜੀਤਿ ਕਰਿ ਸੁਭਟ ਸਿੰਘ ਪਤਿ ਲੀਨ। ੧੧੧।

*ਚੌਪਈ*

ਦਾਨਵਿੰਦ੍ਰ ਪ੍ਰਿਥਵੀਸ ਸੰਘਾਰੇ। ਹੈ ਗੈ ਰਥ ਪੈਦਲ ਦਲਿ ਡਾਰੇ।
ਕਿਸੂ ਬੀਰ ਕੋ ਭੈ ਨ ਧਰਤ ਭੀ। ਸੁਭਟ ਸਿੰਘ ਕਹ ਜੀਤ ਬਰਤ ਭੀ। ੧੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੫੨। ੯੯੧। ਅਫਜੂੰ।*

*ਚੌਪਈ*

ਰਾਨੀ ਏਕ ਠਵਰ ਇਕ ਰਹੈ। ਬਿਜੈ ਕੁਅਰਿ ਤਾ ਕੋ ਜਗ ਕਹੈ।
ਬਡੇ ਰਾਜ ਕੀ ਦੁਹਿਤਾ ਸੋਹੈ। ਜਾ ਸਮ ਅਵਰ ਨ ਦੂਸਰ ਕੋ ਹੈ। ੧।

ਤਿਨ ਸੁੰਦਰ ਇਕ ਪੁਰਖ ਨਿਹਾਰਾ। ਕਾਮ ਬਾਨ ਤਾ ਕੇ ਤਨ ਮਾਰਾ।
ਨਿਰਖਿ ਸਜਨ ਕੀ ਛਬਿ ਉਰਝਾਈ। ਪਠੈ ਸਹਚਰੀ ਲਯੋ ਬੁਲਾਈ। ੨।

ਕਾਮ ਕੇਲ ਤਿਹ ਸੰਗ ਕਮਾਯੋ। ਭਾਤਿ ਭਾਤਿ ਸੋ ਗਰੇ ਲਗਾਯੋ।
ਰਾਤ੍ਰਿ ਦੋ ਪਹਰ ਬੀਤੇ ਸੋਏ। ਚਿਤ ਕੇ ਦੁਹੂੰ ਸਕਲ ਦੁਖ ਖੋਏ। ੩।

ਸੋਵਤ ਉਠੈ ਬਹੁਰਿ ਰਤਿ ਮਾਨੈ। ਰਹੀ ਰੈਨਿ ਜਬ ਘਰੀ ਪਛਾਨੈ।
ਆਪੁ ਚੇਰਿਯਹਿ ਜਾਇ ਜਗਾਵੈ। ਤਿਹ ਸੰਗ ਦੈ ਉਹਿ ਧਾਮ ਪਠਾਵੈ।੪।

ਇਹ ਬਿਧਿ ਸੋ ਤਿਹ ਰੋਜ ਬੁਲਾਵੈ। ਅੰਤ ਰਾਤ੍ਰਿ ਕੇ ਧਾਮ ਪਠਾਵੈ।
ਲਪਟਿ ਲਪਟਿ ਤਾ ਸੋ ਰਤਿ ਮਾਨੈ। ਭੇਦ ਔਰ ਕੋਊ ਪੁਰਖ ਨ ਜਾਨੈ। ੫।

*ਦੋਹਰਾ*

ਰਾਜੇ ਨੇ ਲਿਪਟ ਲਿਪਟ ਕੇ ਰਮਣ ਕੀਤਾ ਅਤੇ ਇਸਤਰੀ ਨੇ ਚਿਮਟ ਚਿਮਟ ਕੇ (ਰਤੀ-ਕ੍ਰੀੜਾ) ਕੀਤੀ। ਉਸ ਦੇ ਵਿਕਟ ਦੁਖ ਝਟਪਟ ਕਟੇ ਗਏ ਅਤੇ ਮਨ ਵਿਚ ਸੁਖ ਬਹੁਤ ਵਧ ਗਿਆ।੧੦੮।

*ਚੌਪਈ*

ਪਤੀ ਨੇ ਰਤੀ-ਕੇਲ ਕਰ ਕੇ (ਰਾਜ ਕੁਮਾਰੀ) ਨੂੰ ਰਥ ਉਤੇ ਚੜ੍ਹਾ ਲਿਆ ਅਤੇ ਸਵੇਰ ਵੇਲੇ ਧੌਂਸਾ ਵਜਾ ਕੇ ਵਿਆਹ ਕਰ ਲਿਆ। (ਰਾਜ ਕੁਮਾਰੀ ਨੇ) ਸਾਰਿਆਂ ਰਾਜਿਆਂ ਨੂੰ ਮਿਧ ਦਿੱਤਾ ਅਤੇ ਸੁਭਟ ਸਿੰਘ ਨੂੰ ਆਪਣਾ ਪਤੀ ਬਣਾ ਲਿਆ।੧੦੯।

*ਦੋਹਰਾ*

ਉਸ ਇਸਤਰੀ (ਰਾਜ ਕੁਮਾਰੀ) ਨੇ ਘਮਸਾਨ ਯੁੱਧ ਕਰ ਕੇ ਸਾਰਿਆਂ ਰਾਜਿਆਂ ਨੂੰ ਮਾਰ ਦਿੱਤਾ ਅਤੇ ਜੈ ਦਾ ਨਗਾਰਾ ਵਜਾ ਕੇ ਸੁਭਟ ਸਿੰਘ ਨੂੰ (ਆਪਣਾ) ਪਤੀ ਬਣਾ ਲਿਆ।੧੧੦। ਘੋੜੇ, ਹਾਥੀ, ਰਥ (ਅਤੇ ਰਥਾਂ ਨਾਲ ਜੁਤੇ) ਘੋੜੇ ਆਦਿ ਨਸ਼ਟ ਕਰ ਦਿੱਤੇ ਅਤੇ ਰਾਜਿਆਂ ਦਾ ਬਲ ਕਮਜ਼ੋਰ ਕਰ ਦਿੱਤਾ। ਯੁੱਧ ਰੂਪ ਸੁਅੰਬਰ ਜਿਤ ਕੇ ਸੁਭਟ ਸਿੰਘ ਨੂੰ ਆਪਣਾ ਪਤੀ ਬਣਾ ਲਿਆ।੧੧੧।

*ਚੌਪਈ*

ਦੈਤਾਂ ਦੇ ਰਾਜਿਆਂ ਅਤੇ ਧਰਤੀ ਦੇ ਰਾਜਿਆਂ ਨੂੰ ਮਾਰ ਦਿੱਤਾ ਅਤੇ ਹਾਥੀ, ਘੋੜੇ, ਰਥ ਅਤੇ ਪੈਦਲ ਦਲਾਂ ਨੂੰ ਮਸਲ ਦਿੱਤਾ। (ਉਹ) ਕਿਸੇ ਸੂਰਮੇ ਦਾ ਭੈ ਨਹੀਂ ਮੰਨਦੀ ਸੀ। ਸੁਭਟ ਸਿੰਘ ਨੂੰ ਜਿਤ ਕੇ ਉਸ ਨਾਲ ਵਿਆਹ ਕੀਤਾ।੧੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰੋ ਦੇ ਮੰਤ੍ਰੀ ਭੂਪ ਸੰਵਾਦ ਦੇ ੫੨ਵੇਂ ਚਰਿਤ੍ਰ ਦੀ ਸਮਾਪਤੀ,*
*ਸਭ ਸ਼ੁਭ ਹੈ। ੫੨। ੯੯੧। ਚਲਦਾ।*

*ਚੌਪਈ*

ਇਕ ਥਾਂ ਇਕ ਰਾਣੀ ਰਹਿੰਦੀ ਸੀ। ਉਸ ਨੂੰ ਜਗਤ ਵਿਚ ਵਿਜੈ ਕੁਅਰਿ ਕਰ ਕੇ ਜਾਣਿਆ ਜਾਂਦਾ ਸੀ। (ਉਹ) ਵੱਡੇ ਰਾਜੇ ਦੀ ਧੀ ਸੀ। ਉਸ ਵਰਗਾ ਹੋਰ ਕੋਈ ਦੂਜਾ ਨਹੀਂ ਸੀ।੧।

ਉਸ ਨੇ ਇਕ ਸੁੰਦਰ ਪੁਰਸ਼ ਨੂੰ ਵੇਖਿਆ। ਕਾਮ ਦੇਵ ਨੇ ਉਸ ਦੇ ਤਨ ਵਿਚ ਬਾਣ ਮਾਰਿਆ। (ਉਸ) ਸਜਨ (ਮਿਤਰ) ਦੀ ਸੁੰਦਰਤਾ ਨੂੰ ਵੇਖ ਕੇ (ਉਸ ਨਾਲ) ਉਲਝ ਗਈ ਅਤੇ ਦਾਸੀ ਨੂੰ ਭੇਜ ਕੇ (ਉਸ ਨੂੰ) ਬੁਲਾ ਲਿਆ।੨।

ਉਸ ਨਾਲ ਕਾਮ-ਕ੍ਰੀੜਾ ਕੀਤੀ ਅਤੇ ਭਾਂਤ ਭਾਂਤ ਨਾਲ ਗਲੇ ਲਗਾਇਆ। ਰਾਤ ਦੇ ਦੋ ਪਹਿਰ ਬੀਤਣ ਤੇ ਸੁੱਤੇ ਅਤੇ ਦੋਹਾਂ ਨੇ ਮਨ ਤੋਂ ਸਾਰੇ ਦੁਖ ਭੁਲਾ ਦਿੱਤੇ।੩।

ਸੌਂ ਕੇ ਉਠਣ ਤੋਂ ਬਾਦ ਫਿਰ ਸੰਯੋਗ ਕੀਤਾ। ਜਦੋਂ ਰਾਤ ਇਕ ਘੜੀ ਰਹਿ ਗਈ ਸਮਝੀ, ਤਾਂ (ਉਸ ਨੇ) ਆਪ ਜਾ ਕੇ ਦਾਸੀ ਨੂੰ ਜਗਾਇਆ ਅਤੇ ਉਸ ਦੇ ਨਾਲ ਉਸ (ਯਾਰ) ਨੂੰ ਘਰ ਭੇਜ ਦਿੱਤਾ।੪।

ਇਸ ਤਰ੍ਹਾਂ ਨਾਲ ਉਸ ਨੂੰ ਰੋਜ਼ ਬੁਲਾਉਂਦੀ ਸੀ ਅਤੇ ਪ੍ਰਭਾਤ ਵੇਲੇ ਘਰ ਨੂੰ ਭੇਜ ਦਿੰਦੀ ਸੀ। ਉਸ ਨਾਲ ਲਿਪਟ ਲਿਪਟ ਕੇ ਰਤੀ ਮਨਾਉਂਦੀ ਸੀ। ਇਸ ਭੇਦ ਨੂੰ ਕੋਈ ਹੋਰ ਵਿਅਕਤੀ ਨਹੀਂ ਜਾਣਦਾ ਸੀ।੫।

ਏਕ ਦਿਵਸ ਤਿਹ ਲਿਯਾ ਬੁਲਾਈ। ਕਾਮ ਕੇਲ ਕਰਿ ਦਯੋ ਉਠਾਈ।
ਚੇਰੀ ਕਹ ਨਿੰਦ੍ਰਾ ਅਤਿ ਭਈ। ਸੋਇ ਰਹੀ ਤਿਹ ਸੰਗ ਨ ਗਈ। ੬।

ਚੇਰੀ ਬਿਨਾ ਜਾਰ ਹੂੰ ਧਾਯੋ। ਚੌਕੀ ਹੁਤੀ ਤਹਾ ਚਲਿ ਆਯੋ।
ਤਾ ਕੋ ਕਾਲ ਪਹੂੰਚ੍ਯੋ ਆਈ। ਤਿਨ ਮੂਰਖ ਕਛੁ ਬਾਤ ਨ ਪਾਈ। ੭।

*ਦੋਹਰਾ*

ਕੋ ਹੈ ਰੇ ਤੈ ਕਹ ਚਲਾ ਹ੍ਯਾ ਆਯੋ ਕਿਹ ਕਾਜ।
ਯਹ ਤਿਹ ਬਾਤ ਨ ਸਹਿ ਸਕ੍ਯੋ ਚਲਾ ਤੁਰਤੁ ਦੈ ਭਾਜ। ੮।

ਤਿਨੈ ਹਟਾਵੈ ਜ੍ਵਾਬ ਦੈ ਚੇਰੀ ਹੁਤੀ ਨ ਸਾਥ।
ਧਾਇ ਪਰੇ ਤੇ ਚੋਰ ਕਹਿ ਗਹਿ ਲੀਨਾ ਤਿਹ ਹਾਥ। ੯।

*ਚੌਪਈ*

ਚਲੀ ਖਬਰ ਰਾਨੀ ਪਹਿ ਆਈ। ਬੈਠੀ ਕਹਾ ਕਾਲ ਕੀ ਖਾਈ।
ਤੁਮਰੋ ਮੀਤ ਚੋਰ ਕਰਿ ਗਹਿਯੋ। ਸਭਹੂੰ ਭੇਦ ਤੁਹਾਰੋ ਲਹਿਯੋ। ੧੦।

ਰਾਨੀ ਹਾਥ ਹਾਥ ਸੌ ਮਾਰਿਯੋ। ਕੇਸ ਪੇਸ ਸੋ ਜੂਟ ਉਪਾਰਿਯੋ।
ਜਾ ਦਿਨ ਪਿਯ ਪ੍ਯਾਰੇ ਬਿਛੁਰਾਹੀ। ਤਾ ਸਮ ਦੁਖ ਜਗ ਦੂਸਰ ਨਾਹੀ। ੧੧।

*ਦੋਹਰਾ*

ਲੋਕ ਲਾਜ ਕੇ ਤ੍ਰਾਸ ਤੇ ਤਾਹਿ ਨ ਸਕੀ ਬਚਾਇ।
ਮੀਤ ਪ੍ਰੀਤ ਤਜਿ ਕੈ ਹਨਾ ਸਤੁਦ੍ਰਵ ਦਯੋ ਬਹਾਇ। ੧੨।

*ਚੌਪਈ*

ਕਹਿਯੋ ਕਿ ਯਹ ਨ੍ਰਿਪ ਬਧ ਕਹ ਆਯੋ। ਇਹ ਪੂਛਹੁ ਤੁਹਿ ਕਵਨ ਪਠਾਯੋ।
ਮਾਰਿ ਤੁਰਤੁ ਤਹਿ ਨਦੀ ਬਹਾਯੋ। ਭੇਦ ਦੂਸਰੇ ਪੁਰਖ ਨ ਪਾਯੋ। ੧੩। ੧।

*ਇਤਿ ਸ੍ਰੀ ਚਰਿਤ੍ਰੋ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੫੩। ੧੦੦੪। ਅਫਜੂੰ।*

*ਦੋਹਰਾ*

ਮੰਤ੍ਰੀ ਕਥਾ ਸਤਾਇਸੀ ਦੁਤਿਯ ਕਹੀ ਨ੍ਰਿਪ ਸੰਗ।
ਸੁ ਕਬਿ ਰਾਮ ਔਰੈ ਚਲੀ ਤਬ ਹੀ ਕਥਾ ਪ੍ਰਸੰਗ ।੧।
ਤ੍ਰਿਤਿਯਾ ਮੰਤ੍ਰੀ ਯੌ ਕਹੀ ਸੁਨਹੁ ਕਥਾ ਮਮ ਨਾਥ।
ਇਸਤ੍ਰੀ ਕਹ ਚਰਿਤ੍ਰ ਇਕ ਕਹੋ ਤੁਹਾਰੇ ਸਾਥ। ੨।

ਇਕ ਦਿਨ (ਉਸ ਨੇ) ਉਸ (ਮਿਤਰ) ਨੂੰ ਬੁਲਾ ਲਿਆ ਅਤੇ ਕਾਮ-ਕ੍ਰੀੜਾ ਕਰ ਕੇ ਉਠਾ ਦਿੱਤਾ। ਦਾਸੀ ਨੂੰ ਬਹੁਤ ਨੀਂਦਰ ਆ ਗਈ, (ਇਸ ਲਈ) ਸੁੱਤੀ ਰਹੀ ਅਤੇ ਉਸ ਦੇ ਨਾਲ ਨ ਗਈ।੬।

ਮਿਤਰ ਦਾਸੀ ਤੋਂ ਬਿਨਾ ਹੀ ਚਲਾ ਗਿਆ ਅਤੇ ਉਥੇ ਆ ਪਹੁੰਚਿਆ ਜਿਥੇ (ਪਹਿਰੇਦਾਰਾਂ ਦੀ) ਚੌਕੀ ਸੀ। ਉਸ ਦਾ ਕਾਲ ਆ ਪਹੁੰਚਿਆ ਸੀ, (ਪਰ) ਉਸ ਮੂਰਖ ਨੇ ਇਸ ਭੇਦ ਨੂੰ ਨ ਸਮਝਿਆ।੭।

*ਦੋਹਰਾ*

(ਪਹਿਰੇਦਾਰਾਂ ਨੇ ਉਸ ਨੂੰ ਪੁਛਿਆ-) ਓਏ ! ਤੂੰ ਕੌਣ ਹੈਂ, ਕਿਥੇ ਚਲਿਆ ਹੈਂ, ਇਥੇ ਕਿਸ ਕੰਮ ਲਈ ਆਇਆ ਸੈਂ? ਇਹ ਗੱਲ ਉਹ ਸਹਿ ਨ ਸਕਿਆ (ਭਾਵ ਸਮਝ ਨ ਸਕਿਆ) ਅਤੇ ਤੁਰਤ ਭਜ ਪਿਆ।੮। ਉਨ੍ਹਾਂ ਨੂੰ ਜਵਾਬ ਦੇ ਕੇ ਹਟਾਉਂਦੀ, ਪਰ ਦਾਸੀ ਨਾਲ ਨਹੀਂ ਸੀ। ਉਹ (ਪਹਿਰੇਦਾਰ) ਚੋਰ ਕਹਿ ਕੇ (ਉਸ ਦੇ) ਪਿਛੇ ਭਜ ਪਏ ਅਤੇ ਉਸ ਨੂੰ ਹੱਥ ਨਾਲ ਪਕੜ ਲਿਆ।੯।

*ਚੌਪਈ*

(ਇਸ ਘਟਨਾ ਦੀ) ਖ਼ਬਰ ਰਾਣੀ ਤਕ ਪਹੁੰਚੀ। (ਦਾਸੀ ਨੇ ਕਿਹਾ-) ਹੇ ਕਾਲ ਦੀਏ ਮਾਰੀਏ! (ਤੂੰ ਇਥੇ) ਕਿਉਂ ਬੈਠੀ ਹੈਂ। ਤੇਰੇ ਮਿਤਰ ਨੂੰ (ਪਹਿਰੇਦਾਰਾਂ ਨੇ) ਚੋਰ ਸਮਝ ਕੇ ਪਕੜ ਲਿਆ ਹੈ ਅਤੇ ਸਭ ਨੇ ਤੇਰਾ ਭੇਦ ਪਾ ਲਿਆ ਹੈ।੧੦।

ਰਾਣੀ ਨੇ ਹੱਥ ਉਤੇ ਹੱਥ ਮਾਰਿਆ ਅਤੇ ਮੱਥੇ ਦੇ ਵਾਲਾਂ ਦਾ ਜੂੜਾ ਪੁਟ ਸੁਟਿਆ। ਜਿਸ ਦਿਨ ਪਿਆਰਾ ਪ੍ਰੀਤਮ ਵਿਛੜਦਾ ਹੈ, ਉਸ ਵਰਗਾ ਸੰਸਾਰ ਵਿਚ ਹੋਰ ਕੋਈ ਦੁਖ ਨਹੀਂ ਹੁੰਦਾ।੧੧।

*ਦੋਹਰਾ*

ਲੋਕ-ਲਾਜ ਦੇ ਡਰ ਤੋਂ ਉਸ ਨੂੰ ਬਚਾ ਨ ਸਕੀ। ਮਿਤਰ ਦੇ ਪ੍ਰੇਮ ਨੂੰ ਤਿਆਗ ਕੇ ਉਸ ਨੂੰ ਮਾਰ ਦਿੱਤਾ ਅਤੇ ਸਤਲੁਜ ਨਦੀ ਵਿਚ ਰੋੜ੍ਹ ਦਿੱਤਾ।੧੨।

*ਚੌਪਈ*

(ਰਾਣੀ ਨੇ ਇਹ ਗੱਲ ਧੁੰਮਾ ਦਿੱਤੀ) ਕਿ ਇਹ ਰਾਜੇ ਨੂੰ ਕਤਲ ਕਰਨ ਆਇਆ ਸੀ। ਇਸ ਨੂੰ ਪੁਛੋ ਕਿ ਇਸ ਨੂੰ ਕਿਸ ਨੇ ਭੇਜਿਆ ਸੀ? ਉਸ ਨੂੰ ਤੁਰਤ ਮਾਰ ਕੇ ਨਦੀ ਵਿਚ ਵਹਾ ਦਿੱਤਾ। ਇਸ ਦਾ ਭੇਦ ਕੋਈ ਹੋਰ ਵਿਅਕਤੀ ਪ੍ਰਾਪਤ ਨਹੀਂ ਕਰ ਸਕਿਆ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ਪੜਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੫੩। ੧੦੦੪। ਚਲਦਾ।*

*ਦੋਹਰਾ*

ਮੰਤ੍ਰੀ ਨੇ ਰਾਜੇ ਨੂੰ ਸਤਾਈ ਦੂਣੀ (੫੪ਵੀਂ) ਕਥਾ ਸੁਣਾਈ। ਕਵੀ ਰਾਮ (ਕਹਿੰਦੇ ਹਨ) ਉਸ ਵੇਲੇ ਹੋਰ ਕਥਾ ਦਾ ਪ੍ਰਸੰਗ ਚਲ ਪਿਆ।੧। ਤੀਜੇ ਮੰਤ੍ਰੀ ਨੇ ਇਸ ਤਰ੍ਹਾਂ ਕਿਹਾ ਹੇ ਮੇਰੇ ਸੁਆਮੀ! ਸੁਣੋ, ਮੈਂ ਤੁਹਾਨੂੰ ਇਕ ਇਸਤਰੀ ਦਾ ਚਰਿਤ੍ਰ ਸੁਣਾਉਂਦਾ ਹਾਂ।੨।

*ਚੌਪਈ*

ਚਾਂਭਾ ਜਾਟ ਹਮਾਰੇ ਰਹੈ। ਜਾਤਿ ਜਾਟ ਤਾ ਕੀ ਜਗ ਕਹੈ।
ਕਾਂਧਲ ਤਾ ਕੀ ਤ੍ਰਿਯ ਸੌ ਰਹਈ। ਬਾਲ ਮਤੀ ਕਹ ਸੁ ਕਛੁ ਨ ਕਹਈ। ੩।

*ਦੋਹਰਾ*

ਏਕ ਚਛੁ ਤਾ ਕੇ ਰਹੈ ਮੁਖ ਕੁਰੂਪ ਕੇ ਸਾਥ।
ਬਾਲ ਮਤੀ ਕੋ ਭਾਖਈ ਬਿਹਸਿ ਆਪੁ ਕੋ ਨਾਥੁ। ੪।

*ਚੌਪਈ*

ਰੈਨਿ ਭਈ ਕਾਂਧਲ ਤਹ ਆਵਤ। ਲੈ ਜਾਂਘੈ ਦੋਊ ਭੋਗ ਕਮਾਵਤ।
ਕਛੁਕ ਜਾਗਿ ਜਬ ਪਾਵ ਡੁਲਾਵੈ। ਦ੍ਰਿਗ ਪਰ ਹਾਥ ਰਾਖਿ ਤ੍ਰਿਯ ਜਾਵੈ। ੫।

ਹਾਥ ਧਰੇ ਰਜਨੀ ਜੜ ਜਾਨੈ। ਸੋਇ ਰਹੈ ਨਹਿ ਕਛੂ ਬਖਾਨੈ।
ਇਕ ਦਿਨ ਨਿਰਖਿ ਜਾਰ ਕੋ ਧਾਯੋ। ਏਕ ਚਛੁ ਅਤਿ ਕੋਪ ਜਗਾਯੋ। ੬।

*ਦੋਹਰਾ*

ਕਾਢਿ ਕ੍ਰਿਪਾਨ ਪਹੂੰਚਿਯੋ ਤਬੈ ਤੁਰਤ ਹੀ ਜਾਰ।
ਭਰਿ ਮੂੰਠੀ ਕਰ ਰੇਤ ਕੀ ਗਯੋ ਆਖਿ ਮੈ ਡਾਰਿ। ੭।
ਅੰਧ ਭਯੋ ਬੈਠੋ ਰਹਿਯੋ ਗਯੋ ਜਾਰ ਤਬ ਭਾਜ।
ਏਕ ਚਛੁ ਕੀ ਬਾਤ ਸੁਨਿ ਰੀਝਿ ਰਹੇ ਮਹਾਰਾਜ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ରਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੫੪। ੧੦੧੨। ਅਫਜੂੰ।*

*ਚੌਪਈ*

ਉਤਰ ਦੇਸ ਰਾਵ ਇਕ ਭਾਰੋ। ਸੂਰਜ ਬੰਸ ਮਾਝ ਉਜਿਯਾਰੋ।
ਰੂਪ ਮਤੀ ਤਾ ਕੀ ਬਰ ਨਾਰੀ। ਜਨੁਕ ਚੀਰਿ ਚੰਦ੍ਰਮਾ ਨਿਕਾਰੀ। ੧।

ਵਹ ਤ੍ਰਿਯ ਏਕ ਨੀਚ ਸੋ ਰਹੈ। ਅਧਿਕ ਨਿੰਦ ਤਾ ਕੀ ਜਗ ਕਹੈ।
ਇਹ ਬਿਰਤਾਤ ਨ੍ਰਿਪਤਿ ਜਬ ਸੁਨ੍ਯੋ। ਅਧਿਕ ਕੋਪ ਕਰਿ ਮਸਤਕ ਧੁਨ੍ਯੋ। ੨।

ਤ੍ਰਿਯ ਕੀ ਲਾਗ ਨ੍ਰਿਪਤ ਹੂੰ ਕਰੀ। ਬਾਤੈ ਕਰਤ ਦ੍ਰਿਸਟਿ ਮਹਿ ਪਰੀ।
ਤਾ ਦਿਨ ਤੇ ਤਾ ਸੌ ਹਿਤ ਤ੍ਯਾਗਿਯੋ। ਅਵਰ ਤ੍ਰਿਯਨ ਕੇ ਰਸ ਅਨੁਰਾਗਿਯੋ। ੩।

ਅਵਰ ਤ੍ਰਿਯਨ ਸੌ ਪ੍ਰੀਤਿ ਲਗਾਈ। ਤਾ ਤ੍ਰਿਯ ਸੌ ਦਿਯ ਨੇਹ ਭੁਲਾਈ।
ਤਾ ਕੇ ਧਾਮ ਨਿਤ੍ਯ ਚਲਿ ਆਵੈ। ਪ੍ਰੀਤਿ ਠਾਨਿ ਨਹਿ ਕੇਲ ਕਮਾਵੈ। ੪।

*ਚੌਪਈ*

(ਇਕ) ਚਾਂਭਾ ਜੱਟ ਸਾਡੇ ਰਹਿੰਦਾ ਸੀ। ਉਸ ਨੂੰ ਸਾਰੇ ਜਟ ਜਾਤਿ ਦਾ ਕਹਿੰਦੇ ਸਨ। ਕਾਂਧਲ (ਨਾਂ ਦਾ ਵਿਅਕਤੀ) ਉਸ ਦੀ ਇਸਤਰੀ ਕੋਲ ਰਹਿੰਦਾ ਸੀ, (ਪਰ) ਬਾਲ ਮਤੀ (ਇਸਤਰੀ ਨੂੰ ਉਹ ਜੱਟ) ਕੁਝ ਨਹੀਂ ਕਹਿੰਦਾ ਸੀ।੩।

*ਦੋਹਰਾ*

ਉਸ (ਜੱਟ) ਦੇ ਕੁਰੂਪ ਮੁਖ ਉਤੇ ਇਕ ਅੱਖ ਹੀ ਸੀ। ਬਾਲ ਮਤੀ ਨੂੰ ਹਸ ਕੇ (ਉਹ) ਆਪਣੇ ਆਪ ਨੂੰ (ਉਸ ਦਾ) ਸੁਆਮੀ ਕਹਿੰਦਾ ਸੀ।੪।

*ਚੌਪਈ*

ਰਾਤ ਪੈਣ ਤੇ ਕਾਂਧਲ ਉਥੇ ਆ ਜਾਂਦਾ ਅਤੇ (ਬਾਲ ਮਤੀ ਦੀਆਂ) ਦੋਹਾਂ ਜੰਘਾਂ ਨੂੰ ਪਕੜ ਕੇ ਭੋਗ ਕਮਾਉਂਦਾ। ਜਦੋਂ (ਪਤੀ) ਜਾਗ ਕੇ ਕੁਝ ਪੈਰ ਹਿਲਾਂਦਾ ਤਾਂ ਇਸਤਰੀ ਉਸ ਦੀ ਅੱਖ ਉਤੇ ਹੱਥ ਧਰ ਦਿੰਦੀ।੫।

ਉਸ ਦੇ ਹੱਥ ਰਖਣ ਕਰ ਕੇ ਉਹ ਮੂਰਖ ਰਾਤ ('ਰਜਨੀ') ਹੀ ਸਮਝਦਾ ਅਤੇ ਬਿਨਾ ਕੁਝ ਕਹੇ ਸੁੱਤਾ ਰਹਿੰਦਾ। ਇਕ ਦਿਨ (ਉਸ ਨੇ ਇਸਤਰੀ ਦੇ) ਯਾਰ ਨੂੰ ਜਾਂਦਿਆਂ ਵੇਖਿਆ ਤਾਂ (ਉਸ) ਇਕ ਅੱਖ ਵਾਲੇ (ਕਾਣੇ) ਨੂੰ ਬਹੁਤ ਗੁੱਸਾ ਆਇਆ।੬।

*ਦੋਹਰਾ*

(ਉਹ) ਉਸੇ ਵੇਲੇ ਕ੍ਰਿਪਾਨ ਕਢ ਕੇ ਪਹੁੰਚ ਗਿਆ, ਤਦ ਤੁਰਤ ਹੀ ਯਾਰ ਰੇਤ ਦੀ ਮੁਠ ਭਰ ਕੇ ਉਸ ਦੀ ਅੱਖ ਵਿਚ ਪਾ ਕੇ ਚਲਾ ਗਿਆ।੭। ਉਹ ਅੰਨਾ ਹੋ ਕੇ ਬੈਠ ਰਿਹਾ ਅਤੇ ਤਦ ਯਾਰ ਭਜ ਗਿਆ। ਇਕ ਅੱਖ ਵਾਲੇ (ਕਾਣੇ) ਦੀ ਗੱਲ ਸੁਣ ਕੇ ਰਾਜਾ ਬਹੁਤ ਪ੍ਰਸੰਨ ਹੋਇਆ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੫੪। ੧੦੧੨। ਚਲਦਾ।*

*ਚੌਪਈ*

ਉੱਤਰ ਦੇਸ ਵਿਚ ਇਕ ਵੱਡਾ ਰਾਜਾ ਰਹਿੰਦਾ ਸੀ ਜੋ ਸੂਰਜ ਬੰਸ ਵਿਚ ਬਹੁਤ ਉਘੜਿਆ ਹੋਇਆ ਸੀ। ਰੂਪ ਮਤੀ ਉਸ ਦੀ ਸੁੰਦਰ ਨਾਰੀ ਸੀ ਮਾਨੋ ਚੰਦ੍ਰਮਾ ਨੂੰ ਚੀਰ ਕੇ ਕਢੀ ਹੋਵੇ।੧।

ਉਹ ਇਸਤਰੀ ਇਕ ਨੀਚ ਨਾਲ ਲਗੀ ਹੋਈ ਸੀ। (ਇਸ ਕਰ ਕੇ) ਜਗਤ ਉਸ ਦੀ ਬਹੁਤ ਨਿੰਦਿਆ ਕਰਦਾ ਸੀ। ਇਹ ਬ੍ਰਿਤਾਂਤ ਜਦੋਂ ਰਾਜੇ ਨੇ ਸੁਣਿਆ, (ਤਾਂ ਉਸ ਨੇ) ਬਹੁਤ ਕ੍ਰੋਧ ਕਰ ਕੇ ਸਿਰ ਹਿਲਾਇਆ।੨।

ਰਾਜੇ ਨੇ ਇਸਤਰੀ ਦੀ ਟੋਹ ('ਲਾਗ') ਲਈ ਅਤੇ (ਉਹ) ਗੱਲਾਂ ਕਰਦੀ ਦਿਖਾਈ ਦਿੱਤੀ। ਉਸ ਦਿਨ ਤੋਂ (ਰਾਜੇ ਨੇ) ਉਸ ਨਾਲ ਪ੍ਰੇਮ ਕਰਨਾ ਛਡ ਦਿੱਤਾ ਅਤੇ ਹੋਰਨਾਂ ਇਸਤਰੀਆਂ ਨਾਲ ਪ੍ਰੇਮ ਕਰਨ ਲਗ ਗਿਆ।੩।

(ਉਸ ਰਾਜੇ ਨੇ) ਹੋਰਨਾਂ ਇਸਤਰੀਆਂ ਨਾਲ ਪ੍ਰੀਤ ਲਗਾ ਲਈ ਅਤੇ ਇਸ ਇਸਤਰੀ ਨਾਲ ਪ੍ਰੇਮ ਕਰਨਾ ਭੁਲਾ ਦਿੱਤਾ। ਉਸ ਦੇ ਘਰ ਨਿੱਤ ਚਲ ਕੇ ਆਉਂਦਾ, ਪਰੰਤੂ ਉਸ ਨਾਲ ਪ੍ਰੇਮ ਪੂਰਵਕ ਰਤੀ-ਕ੍ਰੀੜਾ ਨ ਕਰਦਾ।੪।

*ਦੋਹਰਾ*

ਚਾਰਿ ਪਹਰ ਰਜਨੀ ਤ੍ਰਿਯਹਿ ਰਮਤ ਹੁਤੋ ਸੁਖ ਪਾਇ।
ਰੋਸ ਭਯੋ ਜਬ ਤੇ ਹ੍ਰਿਦੈ ਘਰੀ ਨ ਭੋਗਾ ਜਾਇ। ੫।

*ਚੌਪਈ*

ਜਬ ਰਾਜਾ ਪੂਜਾ ਕਹ ਜਾਵੈ। ਤਬ ਵਹੁ ਸਮੌ ਜਾਰ ਤ੍ਰਿਯ ਪਾਵੈ।
ਮਿਲਿ ਬਾਤੈ ਦੋਊ ਯੌ ਕਰਹੀ। ਨ੍ਰਿਪ ਕੀ ਕਾਨਿ ਕਛੂ ਨਹਿ ਧਰਹੀ। ੬।

ਸਾਮੁਹਿ ਤਾਹਿ ਹੁਤੋ ਦਰਵਾਜੋ। ਲਾਗਿ ਰਹਾ ਭੀਤਨ ਸੌ ਰਾਜੋ।
ਜਬ ਇਹ ਭਾਤਿ ਜਾਰ ਸੁਨਿ ਪਾਯੋ। ਭਾਜਿ ਗਯੋ ਨ ਸਕ੍ਯੋ ਠਹਰਾਯੋ। ੭।

*ਦੋਹਰਾ*

ਨਿਰਖਿ ਕੋਪ ਦ੍ਰਿਗ ਰਾਇ ਕੇ ਨੀਚ ਤੁਰਤੁ ਗਯੋ ਭਾਜ।
ਭਾਤਿ ਅਨੇਕ ਮਨਾਇਯੋ ਤਊ ਨ ਫਿਰਾ ਨਿਲਾਜ। ੮।

*ਚੌਪਈ*

ਤਿਹ ਹਿਤ ਨਾਰਿ ਜਤਨ ਬਹੁ ਕੀਨੇ। ਬਹੁਤੁ ਰੁਪਏ ਖਰਚਿ ਕਹ ਦੀਨੇ।
ਕੋਟਿ ਕਰੇ ਏਕੋ ਨਹਿ ਭਯੋ। ਤਿਹ ਪਤਿ ਡਾਰਿ ਹ੍ਰਿਦੈ ਤੇ ਦਯੋ। ੯।

ਜਬ ਵਹੁ ਬਾਤ ਨ੍ਰਿਪਤਿ ਚਿਤ ਆਵੈ। ਸੰਕਿ ਰਹੈ ਨਹਿ ਭੋਗ ਕਮਾਵੈ।
ਯਹ ਸਭ ਭੇਦ ਇਕ ਨਾਰੀ ਜਾਨੈ। ਲਜਤ ਨਾਥ ਸੌ ਕਛੁ ਨ ਬਖਾਨੈ। ੧੦।

*ਦੋਹਰਾ*

ਤਬ ਰਾਜੇ ਐਸੇ ਕਹਾ ਯਾ ਤ੍ਰਿਯ ਕਛੂ ਨ ਦੇਉ।
ਨਾਮ ਜਾਰ ਕੋ ਲੈ ਤੁਰਤ ਯਾ ਕੋ ਧਨੁ ਹਰਿ ਲੇਉ। ੧੧।

*ਚੌਪਈ*

ਕਾਹੂ ਕਹ ਮੁਹਰੈ ਚਟਵਾਈ। ਕਾਹੂ ਕਹਾ ਮਿਤ੍ਰ ਕੀ ਨ੍ਯਾਈ।
ਕਾਹੂ ਸੰਗ ਨੇਹ ਉਪਜਾਯੋ। ਕਿਸੂ ਤ੍ਰਿਯਾ ਸੰਗ ਭੋਗ ਕਮਾਯੋ। ੧੨।

*ਦੋਹਰਾ*

ਕਾਹੂ ਕਹ ਸੁਭ ਪਟ ਦਏ ਕਾਹੂ ਕਹ ਧਨੁ ਦੀਨ।
ਐਸੀ ਬਿਧਿ ਚੇਰੀ ਸਕਲ ਨ੍ਰਿਪ ਅਪਨੀ ਕਰਿ ਲੀਨ। ੧੩।

*ਚੌਪਈ*

ਐਸ ਹੀ ਬਾਹਰ ਕੀ ਬਸਿ ਕਰੀ। ਸਭ ਇਸਤ੍ਰੀ ਨ੍ਰਿਪ ਕੇ ਰਸ ਢਰੀ।
ਜੋ ਰਾਜਾ ਕਹ ਭੇਦ ਨ ਦੇਈ। ਤਿਹ ਤ੍ਰਿਯ ਨ੍ਰਿਪ ਪੈਠਨ ਨਹਿ ਦੇਈ। ੧੪।

*ਦੋਹਰਾ*

(ਉਹ ਰਾਜਾ ਪਹਿਲਾਂ ਉਸ ਨਾਲ) ਚਾਰ ਪਹਿਰ ਰਾਤ ਰਮਣ ਕਰਦਾ ਅਤੇ ਸੁਖ ਪਾਉਂਦਾ। ਪਰ ਜਦ ਤੋਂ ਮਨ ਵਿਚ ਰੋਸ ਪੈਦਾ ਹੋਇਆ, (ਉਸ ਨਾਲ) ਇਕ ਘੜੀ ਲਈ ਵੀ ਭੋਗ ਨਹੀਂ ਕੀਤਾ।੫।

*ਚੌਪਈ*

ਜਦੋਂ ਰਾਜਾ ਪੂਜਾ ਕਰਨ ਜਾਂਦਾ, ਤਦ ਉਸ ਵੇਲੇ ਯਾਰ ਇਸਤਰੀ ਨਾਲ ਮਿਲਾਪ ਕਰਦਾ। (ਉਹ) ਦੋਵੇਂ ਆਪਸ ਵਿਚ ਮਿਲ ਕੇ ਇਸ ਤਰ੍ਹਾਂ ਗੱਲਾਂ ਕਰਦੇ ਅਤੇ ਰਾਜੇ ਦੀ ਕੋਈ ਪਰਵਾਹ ਹੀ ਨ ਕਰਦੇ।੬।

ਉਸ ਦੇ ਸਾਹਮਣੇ (ਰਾਜੇ ਦੇ ਘਰ ਦਾ) ਦਰਵਾਜ਼ਾ ਸੀ। (ਇਕ ਦਿਨ) ਰਾਜਾ ਕੰਧਾਂ ਨਾਲ ਲਗ ਕੇ (ਸਭ ਕੁਝ ਸੁਣਦਾ ਰਿਹਾ)। ਜਦ ਯਾਰ ਨੂੰ ਇਸ ਦਾ ਪਤਾ ਲਗਾ (ਤਾਂ ਉਹ) ਠਹਿਰ ਨ ਸਕਿਆ, ਭਜ ਗਿਆ।੭।

*ਦੋਹਰਾ*

ਰਾਜੇ ਦੇ ਗੁੱਸੇ ਨੂੰ ਵੇਖ ਕੇ (ਉਹ) ਨੀਚ ਤੁਰਤ ਭਜ ਗਿਆ। (ਇਸਤਰੀ ਨੇ ਉਸ ਨੂੰ ਰੁਕਣ ਲਈ) ਅਨੇਕ ਤਰ੍ਹਾਂ ਨਾਲ ਮਨਾਇਆ, ਪਰ ਉਹ ਨਿਰਲਜ ਫਿਰ ਵੀ ਨ ਰੁਕਿਆ।੮।

*ਚੌਪਈ*

(ਰਾਜੇ ਦੇ ਪ੍ਰੇਮ ਨੂੰ ਦੋਬਾਰਾ ਪ੍ਰਾਪਤ ਕਰਨ ਲਈ) ਉਸ ਇਸਤਰੀ ਨੇ ਬਹੁਤ ਯਤਨ ਕੀਤੇ ਅਤੇ ਰੁਪਏ ਵੀ ਖ਼ਰਚਣ ਲਈ ਬਹੁਤ ਦਿੱਤੇ। ਬਹੁਤ (ਯਤਨ) ਕੀਤੇ ਪਰ ਇਕ ਵੀ (ਸਫਲ) ਨ ਹੋਇਆ। ਉਸ ਨੂੰ ਪਤੀ ਨੇ ਹਿਰਦੇ ਤੋਂ ਲਾਹ ਸੁਟਿਆ।੯।

ਜਦੋਂ (ਉਸ ਦੇ ਵਿਭਚਾਰ ਦੀ) ਗੱਲ ਰਾਜੇ ਦੇ ਮਨ ਵਿਚ ਆਉਂਦੀ, ਤਾਂ (ਮਨ ਵਿਚ) ਸ਼ੰਕਾ ਹੋਣ ਕਾਰਨ ਭੋਗ ਨ ਕਰਦਾ। ਇਸ ਸਾਰੇ ਭੇਦ ਨੂੰ ਕੇਵਲ ਇਕ ਨਾਰੀ ਹੀ ਜਾਣਦੀ ਸੀ, ਪਰ ਉਹ ਸ਼ਰਮ ਨਾਲ ਪਤੀ ਨੂੰ ਕੁਝ ਵੀ ਕਹਿੰਦੀ ਨਹੀਂ ਸੀ।੧੦।

*ਦੋਹਰਾ*

ਤਦ ਰਾਜੇ ਨੇ ਇਸ ਤਰ੍ਹਾਂ ਸੋਚਿਆ ਕਿ ਇਸ ਨੂੰ ਕੁਝ ਨਹੀਂ ਦਿਆਂਗਾ ਅਤੇ ਯਾਰ ਦਾ ਨਾਮ ਲੈ ਕੇ ਤੁਰਤ ਹੀ ਇਸ ਪਾਸੋਂ ਧਨ ਖੋਹ ਲਵਾਂਗਾ।੧੧।

*ਚੌਪਈ*

ਕਿਸੇ (ਦਾਸੀ) ਨੂੰ ਮੋਹਰਾਂ ਦਾ ਲਾਲਚ ਦਿੱਤਾ, ਕਿਸੇ ਨੂੰ ਮਿਤਰਤਾ ਦਾ ਵਾਸਤਾ ਪਾਇਆ। ਕਿਸੇ ਨਾਲ ਪ੍ਰੇਮ ਕਰਨਾ ਸ਼ੁਰੂ ਕੀਤਾ ਅਤੇ ਕਿਸੇ ਇਸਤਰੀ ਨਾਲ ਭੋਗ ਕੀਤਾ।੧੨।

*ਦੋਹਰਾ*

ਕਿਸੇ ਨੂੰ ਸੁੰਦਰ ਬਸਤ੍ਰ ਦਿੱਤੇ ਅਤੇ ਕਿਸੇ ਨੂੰ ਧਨ ਦਿੱਤਾ। ਇਸ ਤਰ੍ਹਾਂ ਸਾਰੀਆਂ ਦਾਸੀਆਂ ਨੂੰ ਰਾਜੇ ਨੇ ਆਪਣੇ ਵਸ ਵਿਚ ਕਰ ਲਿਆ।੧੩।

*ਚੌਪਈ*

ਇਸ ਤਰ੍ਹਾਂ (ਰਾਜੇ ਨੇ) ਬਾਹਰ ਦੀਆਂ (ਇਸਤਰੀਆਂ) ਨੂੰ ਵਸ ਵਿਚ ਕਰ ਲਿਆ। ਸਾਰੀਆਂ ਇਸਤਰੀਆਂ ਰਾਜੇ ਦੇ ਪ੍ਰੇਮ ਵਿਚ ਢਲ ਗਈਆਂ। ਜੋ (ਇਸਤਰੀ) ਰਾਜੇ ਨੂੰ ਭੇਦ ਨਹੀਂ ਦਿੰਦੀ ਸੀ, ਉਸ ਇਸਤਰੀ ਨੂੰ ਰਾਜਾ ਨੇੜੇ ਨਹੀਂ ਆਣ ਦਿੰਦਾ ਸੀ।੧੪।

*ਦੋਹਰਾ*

ਸਭ ਚੇਰੀ ਨ੍ਰਿਪ ਬਸਿ ਭਈ ਸਭ ਸੋ ਰਾਖਤ ਨੇਹ।
ਜੁ ਕਛੁ ਬਾਤ ਤਵ ਤ੍ਰਿਯ ਕਰੈ ਆਨਿ ਇਸੈ ਕਹ ਦੇਹ। ੧੫।
ਸਭ ਇਸਤ੍ਰਿਨ ਸੌ ਸੋ ਤ੍ਰਿਯਾ ਜੋ ਕਛੁ ਕਹਤ ਬਖਾਨਿ।
ਮੁਖ ਵਾ ਪੈ ਹਾ ਹਾ ਕਰੈ ਕਹੈ ਨ੍ਰਿਪਤਿ ਸੋ ਆਨਿ। ੧੬।

*ਚੌਪਈ*

ਏਕ ਦਿਵਸ ਨ੍ਰਿਪ ਮੰਤ੍ਰ ਬਿਚਾਰਿਯੋ। ਚਿਤ ਮੈ ਇਹੈ ਚਰਿਤ੍ਰ ਸੁ ਧਾਰਿਯੋ।
ਜੜ ਤ੍ਰਿਯ ਕੋ ਸਭ ਧਨ ਹਰਿ ਲੇਊ। ਲੈ ਅਪਨੇ ਖਰਚਨ ਕਹ ਦੇਊ। ੧੭।

ਰਾਨੀ ਕੀ ਚੇਰੀ ਕਹਲਾਵੈ। ਆਨਿ ਭੇਦ ਸਭ ਨ੍ਰਿਪਹਿ ਜਤਾਵੈ।
ਤ੍ਰਿਯ ਤਿਨ ਕਹ ਅਪਨੀ ਕਰਿ ਮਾਨੈ। ਮੂਰਖ ਨਾਰਿ ਭੇਦ ਨਹਿ ਜਾਨੈ। ੧੮।

ਨਿਜੁ ਸੁਤ ਤੇ ਤਿਹ ਮਾਤ ਕਹਾਵੈ। ਅਧਿਕ ਧਾਮ ਤੇ ਦਰਬ ਲੁਟਾਵੈ।
ਜੋ ਚਿਤ ਕੀ ਤਿਹ ਬਾਤ ਸੁਨਾਵਤ। ਸੋ ਕਹਿ ਕਰਿ ਨ੍ਰਿਪ ਕਹ ਸਮਝਾਵਤ। ੧੯।

ਭਲੋ ਬੁਰੋ ਤੁਹਿ ਮੈ ਬਹੁ ਕਰਿਹੋ। ਤੋ ਪਰ ਰੂਠਿ ਲਹਤ ਤਿਹ ਰਹਿਹੋ।
ਵਾ ਕੀ ਭਾਖਿ ਅਧਿਕ ਤੁਹਿ ਮਾਰੌ। ਤ੍ਰਿਯ ਨ ਲਹਤ ਚਿਤ ਤੇ ਤੁਹਿ ਡਾਰੌ। ੨੦।

*ਦੋਹਰਾ*

ਨ੍ਰਿਪ ਤਾ ਸੌ ਐਸੋ ਕਹਾ ਰਹੋ ਤਿਸੀ ਕੀ ਹੋਇ।
ਭੇਦ ਸਕਲ ਮੁਹਿ ਦੀਜਿਯਹੁ ਜੁ ਕਛੁ ਕਹੈ ਤ੍ਰਿਯ ਸੋਇ। ੨੧।
ਵਾ ਹੀ ਕੀ ਹੋਈ ਰਹਤ ਨਿਤ ਤਿਹ ਅਧਿਕ ਰਿਝਾਇ।
ਜੁ ਕਛੁ ਭੇਦ ਅਬਲਾ ਕਹੈ ਦੇਤ ਨ੍ਰਿਪਤਿ ਕਹ ਆਇ। ੨੨।

*ਚੌਪਈ*

ਏਕ ਤ੍ਰਿਯ ਕਹ ਰਾਇ ਬੁਲਾਯੋ। ਕਛੁਕ ਦਰਬੁ ਤਾ ਤੇ ਚਟਵਾਯੋ।
ਮੈ ਜੁ ਕਹੋ ਕਹੀਯਹੁ ਤਿਹ ਜਾਈ। ਹੌ ਤੇ ਪਹਿ ਤਵ ਮਿਤ੍ਰ ਪਠਾਈ। ੨੩।

*ਦੋਹਰਾ*

ਨ੍ਰਿਪ ਨਾਰੀ ਵਹੁ ਦਰਬੁ ਦੈ ਅਪਨੀ ਕਰੀ ਬਨਾਇ।
ਸਭ ਬ੍ਰਿਤਾਂਤ ਲੈ ਤਵਨ ਕੋ ਸਭ ਕਹਿਯਹੁ ਮੁਹਿ ਆਇ। ੨੪।

*ਚੌਪਈ*

ਮੋਰ ਨ ਕਛੂ ਭੇਦ ਤਿਹਿ ਦਿਜਿਯਹੁ। ਤਾ ਕੇ ਚੋਰਿ ਚਿਤ ਕਹ ਲਿਜਿਯਹੁ।
ਵਾ ਹੀ ਕੀ ਹੋਈ ਤੁਮ ਰਹਿਯਹੁ। ਲੈ ਤਾ ਕੋ ਅੰਤਰ ਮੁਹਿ ਕਹਿਯਹੁ। ੨੫।

*ਦੋਹਰਾ*

ਸਾਰੀਆਂ ਦਾਸੀਆਂ ਰਾਜੇ ਦੇ ਵਸ ਵਿਚ ਹੋ ਗਈਆਂ ਅਤੇ ਸਭ ਨਾਲ ਪ੍ਰੇਮ ਕਰਨ ਲਗਾ। ਜੋ ਗੱਲ ਵੀ ਉਹ ਇਸਤਰੀ (ਰਾਣੀ) ਕਰਦੀ, ਇਸ ਨੂੰ ਆ ਕੇ ਦਸ ਦਿੰਦੀਆਂ।੧੫। ਉਹ ਇਸਤਰੀ, ਸਾਰੀਆਂ ਦਾਸੀਆਂ ਨੂੰ ਜੋ ਗੱਲ ਕਹਿੰਦੀ, ਉਸ ਦੇ ਮੂੰਹ ਅਗੇ ਤਾਂ ਹਾਂ ਹਾਂ ਕਰਦੀਆਂ (ਪਰ ਉਧਰ ਝਟਪਟ) ਰਾਜੇ ਨੂੰ ਆ ਕੇ ਦਸ ਦਿੰਦੀਆਂ।੧੬।

*ਚੌਪਈ*

ਇਕ ਦਿਨ ਰਾਜੇ ਨੇ ਵਿਚਾਰ ਕੀਤਾ ਅਤੇ ਇਕ ਚਰਿਤ੍ਰ ਕਰਨ ਦਾ ਮਨ ਵਿਚ ਸੰਕਲਪ ਕੀਤਾ। ਇਸ ਮੂਰਖ ਇਸਤਰੀ ਦਾ ਸਾਰਾ ਧਨ ਖੋਹ ਲਵਾਂ ਅਤੇ ਲੈ ਕੇ, ਆਪਣੇ ਕੋਲੋਂ ਖਰਚ ਲਈ ਦਿਆ ਕਰਾਂ।੧੭।

ਇਕ ਰਾਣੀ ਦੀ ਦਾਸੀ ਅਖਵਾਉਂਦੀ ਸੀ, (ਪਰ) ਉਹ ਸਾਰਾ ਭੇਦ ਆ ਕੇ ਰਾਜੇ ਨੂੰ ਦਸ ਦਿੰਦੀ ਸੀ। ਇਸਤਰੀ (ਰਾਣੀ) ਉਸ ਨੂੰ ਆਪਣਾ ਸਮਝਦੀ ਸੀ, (ਪਰ ਉਹ) ਮੂਰਖ ਇਸਤਰੀ ਭੇਦ ਨੂੰ ਨਹੀਂ ਸਮਝਦੀ ਸੀ।੧੮।

(ਰਾਣੀ) ਆਪਣੇ ਪੁੱਤਰ ਤੋਂ ਉਸ (ਦਾਸੀ) ਨੂੰ ਮਾਤਾ ਅਖਵਾਉਂਦੀ ਸੀ ਅਤੇ (ਉਸ ਉਤੇ) ਘਰੋਂ ਬਹੁਤ ਧਨ ਲੁਟਾਉਂਦੀ ਸੀ। ਉਹ ਚਿਤ ਦੀ ਕੋਈ ਗੱਲ (ਦਾਸੀ ਨਾਲ) ਕਰਦੀ ਸੀ, ਉਹ ਰਾਜੇ ਨੂੰ ਕਹਿ ਕੇ ਸਮਝਾ ਦਿੰਦੀ ਸੀ।੧੯।

(ਇਕ ਵਾਰ ਰਾਜੇ ਨੇ ਦਾਸੀ ਨੂੰ ਸਮਝਾਇਆ ਕਿ) ਮੈਂ ਤੈਨੂੰ ਬਹੁਤ ਮਾੜਾ ਚੰਗਾ ਕਹਾਂਗਾ ਅਤੇ ਉਸ ਦੇ ਸਾਹਮਣੇ ਰੁਸਿਆ ਰਹਾਂਗਾ। 'ਉਸ ਦੀ' ਕਹਿ ਕੇ (ਮੈਂ) ਤੈਨੂੰ ਬਹੁਤ ਮਾਰਾਂਗਾ ਅਤੇ ਤੈਨੂੰ ਚਿਤ ਤੋਂ ਵਿਸਾਰ ਦਿਆਂਗਾ, ਪਰ ਇਹ (ਭੇਦ) ਉਹ ਇਸਤਰੀ ਨਹੀਂ ਸਮਝੇਗੀ।੨੦।

*ਦੋਹਰਾ*

ਰਾਜੇ ਨੇ (ਦਾਸੀ ਨੂੰ) ਇਸ ਤਰ੍ਹਾਂ ਕਿਹਾ ਕਿ (ਤੂੰ) ਉਸੇ ਦੀ ਹੋ ਕੇ ਰਹਿ। ਜੋ ਉਹ ਇਸਤਰੀ ਕਹੇ, ਉਸ ਸਭ ਦਾ ਭੇਦ ਮੈਨੂੰ ਦੇ ਦਿਆ ਕਰ। ੨੧। ਉਹ (ਦਾਸੀ) ਉਸ (ਰਾਣੀ) ਦੀ ਹੀ ਹੋਈ ਰਹੀ ਅਤੇ ਉਸ ਨੂੰ ਅਧਿਕ ਪ੍ਰਸੰਨ ਕਰਦੀ ਰਹੀ। ਜੋ ਭੇਦ ਦੀ ਗੱਲ ਅਬਲਾ (ਰਾਣੀ) ਕਰਦੀ, ਉਹ ਆ ਕੇ ਰਾਜੇ ਨੂੰ ਦਸ ਦਿੰਦੀ।੨੨।

*ਚੌਪਈ*

ਰਾਜੇ ਨੇ ਇਕ ਇਸਤਰੀ ਨੂੰ ਬੁਲਾਇਆ। ਉਸ ਨੂੰ ਕੁਝ ਧਨ ਦਾ ਲੋਭ ਦਿੱਤਾ। ਜੋ ਮੈਂ ਕਿਹਾ ਹੈ (ਉਸ ਨੂੰ) ਉਸੇ ਤਰ੍ਹਾਂ ਜਾ ਕੇ ਕਹੀਂ ਕਿ ਮੈਨੂੰ ਤੇਰੇ ਮਿਤਰ ਨੇ ਤੇਰੇ ਕੋਲ ਭੇਜਿਆ ਹੈ।੨੩।

*ਦੋਹਰਾ*

ਰਾਜੇ ਨੇ ਉਸ ਨਾਰੀ ਨੂੰ ਧਨ ਦੇ ਕੇ ਆਪਣਾ ਬਣਾ ਲਿਆ (ਅਤੇ ਕਿਹਾ ਕਿ) ਉਸ ਦਾ ਸਾਰਾ ਬ੍ਰਿਤਾਂਤ ਲੈ ਕੇ ਮੈਨੂੰ ਆ ਕੇ ਦਸ ਦੇਈਂ। ੨੪।

*ਚੌਪਈ*

ਮੇਰਾ ਕੋਈ ਵੀ ਭੇਦ ਉਸ ਨੂੰ ਨਹੀਂ ਦੇਣਾ, ਪਰ ਉਸ ਦੇ ਚਿਤ ਦੀ ਗੱਲ ਚੁਰਾ ਲਈਂ। ਤੂੰ ਉਸੇ ਦੀ ਹੋਈ ਰਹੀਂ ਅਤੇ ਉਸ ਦਾ ਭੇਦ ਲੈ ਕੇ ਮੈਨੂੰ ਦਸੀਂ।੨੫।

*ਦੋਹਰਾ*

ਤਾ ਕੇ ਮਿਤ ਕੋ ਨਾਮ ਲੈ ਪਤਿਯਾ ਲਿਖੀ ਬਨਾਇ।
ਹਮ ਬਿਖਰਚ ਰਹਤੇ ਘਨੇ ਕਛੁ ਧਨੁ ਦੈਹੁ ਪਠਾਇ। ੨੬।
ਦੇਸ ਛਾਡਿ ਪਰਦੇਸ ਮੈ ਬਸਾ ਬਹੁਤ ਦਿਨ ਆਇ।
ਪ੍ਰੇਮ ਜਾਨਿ ਕਛੁ ਕੀਜਿਯਹੁ ਮੁਸਕਲ ਸਮੈ ਸਹਾਇ। ੨੭।
ਤ੍ਰਿਯਾ ਤਿਹਾਰੇ ਹ੍ਵੈ ਰਹੇ ਇਮਿ ਸਮਝੋ ਮਨ ਮਾਹਿ।
ਹਮ ਸੇ ਤੁਮ ਕਹ ਬਹੁਤ ਹੈ ਤੁਮ ਸੇ ਹਮ ਕਹ ਨਾਹਿ। ੨੮।

*ਚੌਪਈ*

ਹਮਰੇ ਖਰਚਨ ਕਹ ਕਛੁ ਦਿਜਿਯਹੁ। ਵੈ ਦਿਨ ਯਾਦਿ ਹਮਾਰੇ ਕਿਜਿਯਹੁ।
ਪ੍ਰੀਤਿ ਪੁਰਾਤਨ ਪ੍ਰਿਯਾ ਬਿਚਰਿਯਹੁ। ਹਮ ਪਰ ਅਧਿਕ ਕ੍ਰਿਪਾ ਤੁਮ ਕਰਿਯਹੁ। ੨੯।
ਤਵਨ ਰਾਤਿ ਕੀ ਬਾਤ ਸੰਵਰਿਯਹੁ। ਮੋ ਪਰ ਨਾਰਿ ਅਨੁਗ੍ਰਹੁ ਕਰਿਯਹੁ।
ਯਾ ਪਤਿਯਾ ਕਹ ਤੁਹੀ ਪਛਾਨੈ। ਅਵਰ ਪੁਰਖ ਕੋਊ ਦੁਤਿਯ ਨ ਜਾਨੈ। ੩0।

*ਦੋਹਰਾ*

ਜਬ ਵੈ ਦਿਨ ਹਮਰੇ ਹੁਤੇ ਏਦਿਨ ਤੁਮਰੇ ਆਇ।
ਕ੍ਰਿਪਾ ਜਾਨਿ ਕਿਛੁ ਦੀਜਿਯਹੁ ਕਰਿਯਹੁ ਮੋਹਿ ਸਹਾਇ। ੩੧।
ਬਾਚਤ ਪਤਿਯਾ ਮੂੜ ਤ੍ਰਿਯ ਫੂਲ ਗਈ ਮਨ ਮਾਹਿ।
ਤੁਰਤੁ ਕਾਢਿ ਬਹੁ ਧਨੁ ਦਿਯਾ ਭੇਦ ਲਖਿਓ ਜੜ ਨਾਹਿ। ੩੨।

*ਚੌਪਈ*

ਕਾਢਿ ਦਰਬੁ ਮੂਰਖ ਤ੍ਰਿਯ ਦੀਨੋ। ਤਾ ਕੋ ਸੋਧ ਫੇਰਿ ਨਹਿ ਲੀਨੋ।
ਲੈ ਅਪਨੋ ਨ੍ਰਿਪ ਕਾਜ ਚਲਾਯੋ। ਤ੍ਰਿਯਹਿ ਜਾਨਿ ਮੁਰ ਮਿਤ ਧਨ ਪਾਯੋ। ੩੩।

*ਦੋਹਰਾ*

ਤ੍ਰਿਯ ਜਾਨਾ ਮੁਰ ਮੀਤ ਕਹ ਦਰਬ ਪਹੂੰਚ੍ਯੋ ਜਾਇ।
ਮੂੜ ਨ ਜਾਨਾ ਨ੍ਰਿਪਤਿ ਹਰਿ ਲੀਨਾ ਰੋਜ ਚਲਾਇ। ੩੪।

*ਚੌਪਈ*

ਹਿਤ ਮਿਤ ਕੇ ਤ੍ਰਿਯ ਦਰਬੁ ਲੁਟਾਯੋ। ਨਿਜੁ ਨਾਯਕ ਸੌ ਨੇਹੁ ਗਵਾਯੌ।
ਹਰਿ ਧਨੁ ਲੈ ਨ੍ਰਿਪ ਰੋਜ ਚਲਾਵੈ। ਵਾ ਕੋ ਮੂੰਡ ਮੂੰਡਿ ਨਿਤ ਖਾਵੈ। ੩੫।

*ਦੋਹਰਾ*

ਜੋ ਜਨੁ ਜਾ ਸੌ ਰੁਚਿ ਕਰੈ ਤਾ ਹੀ ਕੋ ਲੈ ਨਾਮੁ।
ਦਰਬੁ ਕਢਾਵੈ ਤ੍ਰਿਯਨ ਤੇ ਆਪੁ ਚਲਾਵੈ ਕਾਮੁ। ੩੬। ੧ ।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੫੫। ੧0੪੮। ਅਫਜੂੰ।*

*ਦੋਹਰਾ*

ਉਸ ਦੇ ਮਿਤਰ ਵਲੋਂ ਵਿਚਾਰ ਪੂਰਵਕ ਇਕ ਚਿੱਠੀ ਲਿਖੀ। ਮੈਂ ਖ਼ਰਚੇ ਤੋਂ ਬਹੁਤ ਤੰਗ ਰਹਿੰਦਾ ਹਾਂ, (ਇਸ ਲਈ) ਕੁਝ ਧਨ ਭੇਜ ਦਿਓ।੨੬। ਬਹੁਤ ਸਮੇਂ ਤੋਂ ਦੇਸ ਛਡ ਕੇ ਪਰਦੇਸ ਵਿਚ ਆ ਵਸਿਆ ਹੈਂ। ਪ੍ਰੇਮ ਦੇ ਵਾਸਤੇ ਕੁਝ ਉਪਾ ਕਰੋ ਅਤੇ ਮੁਸ਼ਕਿਲ ਵੇਲੇ ਸਹਾਇਤਾ ਕਰੋ।੨੭। ਹੇ ਪ੍ਰਿਯਾ! ਮਨ ਵਿਚ ਇਸ ਤਰ੍ਹਾਂ ਸਮਝ ਕਿ ਮੈਂ ਤੇਰਾ ਹੀ ਹਾਂ। ਮੇਰੇ ਵਰਗੇ ਤਾਂ ਤੇਰੇ ਕੋਲ ਬਹੁਤ ਹਨ, (ਪਰ) ਤੇਰੇ ਵਰਗੀ ਮੇਰੇ ਕੋਲ ਕੋਈ ਨਹੀਂ।੨੮।

*ਚੌਪਈ*

ਮੇਰੇ (ਪਿਆਰ ਦੇ) ਉਹ ਦਿਨ ਯਾਦ ਕਰ ਕੇ ਮੇਰੇ ਖ਼ਰਚ ਲਈ ਕੁਝ ਭੇਜ ਦਿਓ। ਹੇ ਪਿਆਰੀ! ਪੁਰਾਣੀ ਪ੍ਰੀਤ ਨੂੰ ਵਿਚਾਰ ਕੇ ਮੇਰੇ ਉਤੇ ਉਚੇਚੀ ਕ੍ਰਿਪਾ ਕਰੋ।੨੯।

ਉਸ ਰਾਤ ਦੀ ਗੱਲ ਨੂੰ ਯਾਦ ਕਰੋ। ਹੇ ਇਸਤਰੀ! ਮੇਰੇ ਉਤੇ ਮਿਹਰ ਕਰੋ। ਇਸ ਚਿੱਠੀ ਨੂੰ ਤੂੰ ਹੀ ਜਾਣਦੀ ਹੈਂ, ਹੋਰ ਕੋਈ ਦੂਜਾ ਵਿਅਕਤੀ ਨਹੀਂ ਜਾਣਦਾ।੩0।

*ਦੋਹਰਾ*

ਜਦ ਉਹ ਚੰਗੇ ਦਿਨ ਸਾਡੇ ਸਨ, ਹੁਣ ਇਹ ਦਿਨ ਤੇਰੇ ਹੋ ਗਏ ਹਨ। ਇਸ ਲਈ ਕ੍ਰਿਪਾ ਕਰ ਕੇ ਮੈਨੂੰ ਕੁਝ ਦਿਓ ਅਤੇ ਮੇਰੀ ਸਹਾਇਤਾ ਕਰੋ।੩੧। (ਉਹ) ਚਿੱਠੀ ਪੜ੍ਹਦਿਆਂ ਹੀ ਮੂਰਖ ਇਸਤਰੀ ਆਪਣੇ ਮਨ ਵਿਚ ਫੁਲ ਗਈ। ਤੁਰਤ ਬਹੁਤ ਧਨ ਕਢ ਕੇ ਦੇ ਦਿੱਤਾ ਅਤੇ ਮੂਰਖ ਨੇ ਕੋਈ ਭੇਦ ਨ ਸਮਝਿਆ।੩੨।

*ਚੌਪਈ*

ਉਸ ਮੂਰਖ ਇਸਤਰੀ ਨੇ ਧਨ ਕਢ ਕੇ ਦੇ ਦਿੱਤਾ ਅਤੇ (ਅਸਲ ਗੱਲ ਨੂੰ) ਸਮਝਣ ਦਾ ਯਤਨ ਫਿਰ ਵੀ ਨਹੀਂ ਕੀਤਾ। ਰਾਜੇ ਨੇ (ਉਹ ਧਨ) ਲੈ ਕੇ ਆਪਣਾ ਕੰਮ ਸਾਰਿਆ ਅਤੇ (ਉਸ) ਇਸਤਰੀ ਨੇ ਸਮਝਿਆ ਕਿ ਮੇਰੇ ਮਿਤਰ ਨੇ ਧਨ ਪ੍ਰਾਪਤ ਕਰ ਲਿਆ ਹੈ।੩੩।

*ਦੋਹਰਾ*

ਇਸਤਰੀ ਨੇ ਇਹ ਸਮਝਿਆ ਕਿ ਮੇਰੇ ਮਿਤਰ ਪਾਸ ਧਨ ਪਹੁੰਚ ਗਿਆ ਹੈ। (ਉਸ) ਮੂਰਖ ਨੇ ਨ ਸਮਝਿਆ ਕਿ ਰਾਜੇ ਨੇ (ਉਹ ਧਨ) ਮੇਰੇ ਤੋਂ ਖੋਹ ਕੇ (ਆਪਣਾ) ਦਿਨ ਚਲਾ ਲਿਆ ਹੈ (ਭਾਵ ਆਪਣੇ ਲਈ ਵਰਤ ਲਿਆ ਹੈ)।੩੪।

*ਚੌਪਈ*

(ਉਸ) ਇਸਤਰੀ (ਰਾਣੀ) ਨੇ ਮਿਤਰ ਲਈ ਧਨ ਲੁਟਾ ਦਿੱਤਾ ਅਤੇ ਆਪਣੇ ਸੁਆਮੀ ਦਾ ਪ੍ਰੇਮ ਗੁਆ ਲਿਆ। ਰਾਜਾ ਧਨ ਨੂੰ ਹਰ ਕੇ ਰੋਜ਼ ਆਪਣਾ ਕੰਮ ਚਲਾਉਂਦਾ ਅਤੇ ਉਸ ਨੂੰ ਨਿੱਤ ਲੁਟ ਲੁਟ ਕੇ ਖਾਂਦਾ।੩੫।

*ਦੋਹਰਾ*

ਜੋ ਵਿਅਕਤੀ ਜਿਸ ਨਾਲ ਪ੍ਰੇਮ ਕਰਦਾ ਹੈ, ਉਸ ਦਾ ਨਾਮ ਲੈ ਕੇ ਇਸਤਰੀਆਂ ਤੋਂ ਧਨ ਕਢਵਾਉਂਦਾ ਹੈ ਅਤੇ ਆਪਣਾ ਕੰਮ ਚਲਾਉਂਦਾ ਹੈ।੩੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੫੫। ੧੦੪੮। ਚਲਦਾ।*

*ਦੋਹਰਾ*

ਚੰਦ੍ਰ ਦੇਵ ਕੇ ਬੰਸ ਮੈ ਚੰਦ੍ਰ ਸੈਨ ਇਕ ਭੂਪ।
ਚੰਦ੍ਰ ਕਲਾ ਤਾ ਕੀ ਤ੍ਰਿਯਾ ਰਤਿ ਕੇ ਰਹਤ ਸਰੂਪ। ੧।

*ਚੌਪਈ*

ਚੰਦ੍ਰ ਦੇਵ ਜਬ ਹੀ ਸ੍ਵੈ ਜਾਵੈ। ਤਬ ਤ੍ਰਿਯ ਜਾਰ ਪਾਸ ਉਠਿ ਆਵੈ।
ਕੇਲ ਕਮਾਇ ਰਹਤ ਤਹ ਜਾਈ। ਤੈਸੇ ਹੀ ਸੋਇ ਰਹਤ ਲਪਟਾਈ। ੨।
ਸੋਵਤ ਜਗ੍ਯੋ ਭੇਦ ਨ੍ਰਿਪ ਜਾਨ੍ਯੋ। ਚਿਤ ਰਾਖਿਯੋ ਨਹਿ ਪ੍ਰਗਟ ਬਖਾਨ੍ਯੋ।
ਚਿਤ ਚੌਗਨੋ ਨੇਹੁ ਬਢਾਯੋ। ਮੂਰਖ ਨਾਰਿ ਭੇਦ ਨਹਿ ਪਾਯੋ। ੩।
ਆਖਿ ਮੂੰਦਿ ਜਾਗਤ ਸ੍ਵੈ ਰਹਿਯੋ। ਭੌਦੂ ਨਾਰਿ ਸੋਤ ਸੋ ਲਹਿਯੋ।
ਤੁਰਤ ਜਾਰ ਕੇ ਤਟ ਚਲਿ ਗਈ। ਉਠਿ ਨ੍ਰਿਪ ਕਰ ਕ੍ਰਿਪਾਨ ਗਹ ਲਈ। ੪।

*ਦੋਹਰਾ*

ਉਠਿ ਰਾਜਾ ਤ੍ਰਿਯ ਭੇਸ ਧਰ ਗਹਿ ਕ੍ਰਿਪਾਨ ਲੀ ਹਾਥ।
ਰਾਨੀ ਯੋ ਜਾਨੀ ਜਿਯਹਿ ਆਵਤ ਚੇਰੀ ਸਾਥ। ੫।

*ਚੌਪਈ*

ਪਾਇਨ ਕੋ ਖਟਕੋ ਨਹਿ ਕਰਿਯੋ। ਕਰ ਮਹਿ ਕਾਢਿ ਖੜਗ ਕਹਿ ਧਰਿਯੋ।
ਭੋਗ ਕਰਤ ਜਬ ਤਿਨੈ ਨਿਹਾਰਿਯੋ। ਇਹੈ ਚਿਤ ਮਹਿ ਚਰਿਤ ਬਿਚਾਰਿਯੋ। ੬।
ਰਮਤ ਜਾਰ ਸੋ ਤ੍ਰਿਯ ਲਖ ਪਾਈ। ਕਰ ਮਹਿ ਕਾਢਿ ਕ੍ਰਿਪਾਨ ਕੰਪਾਈ।
ਦੁਹੂੰ ਹਾਥ ਕਰਿ ਕੁਅਤ ਪ੍ਰਹਾਰਿਯੋ। ਦੁਹੂੰਅਨ ਚਾਰਿ ਟੂਕ ਕਰਿ ਡਾਰਿਯੋ। ੭।

*ਦੋਹਰਾ*

ਚੰਦ੍ਰ ਕਲਾ ਕੋ ਜਾਰ ਜੁਤ ਹਨਿ ਨ੍ਰਿਪ ਲਯੋ ਉਠਾਇ।
ਵੈਸਹ ਆਪਨੀ ਖਾਟ ਤਰ ਰਾਖਤ ਭਯੋ ਬਨਾਇ। ੮।
ਧਰਿ ਦੁਹੂੰਅਨ ਕੋ ਖਾਟ ਤਰ ਘਰੀ ਏਕ ਦੋ ਟਾਰਿ।
ਮਾਰਿ ਮਾਰਿ ਕਹਿ ਕੈ ਉਠਾ ਕਢੇ ਕੋਪ ਕਰਵਾਰ। ੯।
ਚੋਰ ਮੋਹਿ ਮਾਰਤ ਹੁਤੋ ਤ੍ਰਿਯ ਕੇ ਲਾਗਿਯੋ ਘਾਇ।
ਕਾਢਿ ਭਗੌਤੀ ਤੁਰਤੁ ਮੈ ਯਾ ਕੋ ਦਯੋ ਸੁ ਘਾਇ। ੧੦।

*ਚੌਪਈ*

ਜਬੈ ਲੋਗ ਨ੍ਰਿਪ ਪੂਛਨ ਆਏ। ਯਹੈ ਤਿਨੌ ਸੌ ਬਚਨ ਸੁਨਾਏ।
ਜਬ ਤਸਕਰ ਮੁਹਿ ਘਾਵ ਚਲਾਯੋ। ਹੌ ਬਚਿ ਗਯੋ ਤ੍ਰਿਯਾ ਕੌ ਘਾਯੋ। ੧੧।
ਜਬ ਦ੍ਰਿੜ ਘਾਵ ਤ੍ਰਿਯਾ ਕੇ ਲਾਗਿਯੋ। ਤਬ ਹੌ ਕਾਢਿ ਭਗੌਤੀ ਜਾਗਿਯੋ।
ਤ੍ਰਿਯ ਕੇ ਨੇਹ ਕੋਪ ਮਨ ਧਾਰਿਯੋ। ਚੋਰਹਿ ਠੌਰ ਮਾਰ ਹੀ ਡਾਰਿਯੋ। ੧੨।

*ਦੋਹਰਾ*

ਚੰਦ੍ਰ ਦੇਵ ਦੇ ਬੰਸ ਵਿਚ ਇਕ ਚੰਦ੍ਰ ਸੈਨ (ਨਾਂ ਦਾ) ਰਾਜਾ ਸੀ। ਉਸ ਦੀ ਚੰਦ੍ਰ ਕਲਾ ਨਾਂ ਦੀ ਇਸਤਰੀ ਸੀ ਜੋ ਰਤੀ ਵਾਂਗ ਸੁੰਦਰ ਸੀ।੧।

*ਚੌਪਈ*

ਜਦੋਂ ਚੰਦ੍ਰ ਦੇਵ ਸੌਂ ਜਾਂਦਾ, (ਤਾਂ ਉਹ) ਇਸਤਰੀ ਉਠ ਕੇ ਯਾਰ ਕੋਲ ਆ ਜਾਂਦੀ। ਉਸ ਨਾਲ ਜਾ ਕੇ ਭੋਗ ਕਰਦੀ ਰਹਿੰਦੀ ਅਤੇ ਉਸੇ ਨਾਲ ਲਿਪਟ ਕੇ ਸੁਹੈਤੀ ਰਹਿੰਦੀ।੨।

ਸੁੱਤਾ ਹੋਇਆ ਰਾਜਾ ਜਾਗਿਆ ਅਤੇ (ਇਹ) ਭੇਦ ਜਾਣ ਲਿਆ। ਉਸ ਨੇ (ਇਹ ਗੱਲ) ਚਿਤ ਵਿਚ ਰਖੀ ਅਤੇ ਕਿਸੇ ਨੂੰ ਨ ਦਸੀ। (ਉਸ ਨਾਲ) ਚਿਤ ਵਿਚ ਚੌਗੁਣਾ ਪ੍ਰੇਮ ਵਧਾਇਆ, ਪਰ ਉਸ ਮੂਰਖ ਇਸਤਰੀ ਨੇ ਭੇਦ ਨ ਸਮਝਿਆ।੩।

ਉਹ ਅੱਖਾਂ ਬੰਦ ਕਰ ਕੇ ਜਾਗਦਾ ਹੋਇਆ ਸੁੱਤਾ ਰਿਹਾ। (ਉਸ) ਮੂਰਖ ਇਸਤਰੀ ਉਸ ਨੂੰ ਸੁਤਿਆ ਹੋਇਆ ਹੀ ਸਮਝਿਆ। (ਉਹ) ਤੁਰਤ ਉਠ ਕੇ ਯਾਰ ਕੋਲ ਚਲੀ ਗਈ। ਰਾਜੇ ਨੇ ਉਠ ਕੇ ਹੱਥ ਵਿਚ ਤਲਵਾਰ ਫੜ ਲਈ।੪।

*ਦੋਹਰਾ*

ਰਾਜੇ ਨੇ ਉਠ ਕੇ ਇਸਤਰੀ ਦਾ ਭੇਸ ਧਾਰਨ ਕੀਤਾ ਅਤੇ ਹੱਥ ਵਿਚ ਕ੍ਰਿਪਾਨ ਪਕੜ ਲਈ। ਰਾਣੀ ਨੇ ਮਨ ਵਿਚ ਇਸ ਤਰ੍ਹਾਂ ਸਮਝਿਆ ਕਿ ਦਾਸੀ ਨਾਲ ਆ ਰਹੀ ਹੈ।੫।

*ਚੌਪਈ*

(ਰਾਜੇ ਨੇ) ਪੈਰਾਂ ਦਾ ਖੜਾਕ ਤਕ ਨ ਕੀਤਾ ਅਤੇ ਹੱਥ ਵਿਚ ਕ੍ਰਿਪਾਨ ਖਿਚ ਕੇ ਪਕੜ ਲਈ। ਉਨ੍ਹਾਂ ਨੂੰ ਜਦੋਂ ਭੋਗ ਕਰਦਿਆਂ ਵੇਖ ਲਿਆ ਤਾਂ ਮਨ ਵਿਚ ਇਹ ਚਰਿਤ੍ਰ ਵਿਚਾਰਿਆ।੬।

ਜਦੋਂ ਯਾਰ ਨਾਲ ਇਸਤਰੀ ਨੂੰ ਰਮਣ ਕਰਦਿਆਂ ਵੇਖਿਆ ਤਾਂ ਹਥ ਵਿਚ ਕ੍ਰਿਪਾਨ ਕਢ ਕੇ ਘੁੰਮਾਈ। ਦੋਹਾਂ ਹੱਥਾਂ ਦੇ ਜ਼ੋਰ ('ਕੁਅਤ') ਨਾਲ ਵਾਰ ਕੀਤਾ ਅਤੇ ਦੋਹਾਂ ਦੇ ਚਾਰ ਟੋਟੇ ਕਰ ਦਿੱਤੇ।੭।

*ਦੋਹਰਾ*

ਰਾਜੇ ਨੇ ਚੰਦ੍ਰ ਕਲਾ ਸਮੇਤ (ਉਸ ਦੇ) ਪ੍ਰੇਮੀ ਨੂੰ ਮਾਰ ਕੇ ਚੁਕ ਲਿਆ ਅਤੇ ਉਸੇ ਤਰ੍ਹਾਂ ਆਪਣੀ ਮੰਜੀ ਹੇਠਾਂ ਰਖ ਦਿੱਤਾ।੮। ਦੋਹਾਂ ਨੂੰ ਮੰਜੇ ਹੇਠਾਂ ਥੋੜਾ ਚਿਰ ਰਖ ਕੇ ਫਿਰ 'ਮਾਰੋ ਮਾਰੋ' ਕਹਿ ਕੇ ਉਠਿਆ ਅਤੇ ਕ੍ਰੋਧ ਨਾਲ ਤਲਵਾਰ ਕਢ ਲਈ।੯। ਚੋਰ ਮੈਨੂੰ ਮਾਰਨ ਲਗਿਆ ਸੀ, ਪਰ ਮੇਰੀ ਇਸਤਰੀ ਨੂੰ ਘਾਓ ਲਗ ਗਿਆ। ਮੈਂ ਤੁਰਤ ਤਲਵਾਰ ਕਢ ਕੇ ਉਸ ਨੂੰ ਮਾਰ ਦਿੱਤਾ।੧੦।

*ਚੌਪਈ*

ਜਦੋਂ ਲੋਕੀਂ ਰਾਜੇ ਨੂੰ ਪੁਛਣ ਆਏ, (ਤਾਂ ਉਸ ਨੇ) ਉਨ੍ਹਾਂ ਸਾਰਿਆਂ ਨੂੰ ਇਹੀ ਗੱਲ ਕਹੀ ਕਿ ਜਦ ਚੋਰ ਨੇ ਮੇਰੇ ਉਤੇ ਵਾਰ ਕੀਤਾ, ਮੈਂ ਬਚ ਗਿਆ, ਪਰ ਇਸਤਰੀ ਮਾਰੀ ਗਈ। ੧੧।

ਜਦੋਂ ਇਸਤਰੀ ਨੂੰ ਡੂੰਘਾ ਜ਼ਖ਼ਮ ਲਗ ਗਿਆ, ਤਦ ਮੈਂ ਜਾਗ ਕੇ ਤਲਵਾਰ ਕਢੀ। ਇਸਤਰੀ (ਰਾਣੀ) ਦੇ ਪ੍ਰੇਮ ਕਰ ਕੇ ਮੈਂ ਮਨ ਵਿਚ ਕ੍ਰੋਧਿਤ ਹੋਇਆ ਅਤੇ ਚੋਰ ਨੂੰ ਥਾਂ ਉਤੇ ਹੀ ਮਾਰ ਦਿੱਤਾ।੧੨।

*ਦੋਹਰਾ*

ਨਰ ਨਾਰੀ ਪੁਰ ਸਭ ਕਹੈ ਧੰਨਿ ਰਾਜਾ ਤਵ ਹੀਯ।
ਬਦਲੋ ਲੀਨੋ ਬਾਮ ਕੋ ਚੋਰ ਸੰਘਾਰਿਯੋ ਜੀਯ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੫੬। ੧੦੬੧। ਅਫਜੂੰ।*

*ਚੌਪਈ*

ਬੰਗ ਦੇਸ ਬੰਗੇਸ੍ਵਰ ਰਾਜਾ। ਸਭ ਹੀ ਰਾਜਨ ਕੋ ਸਿਰ ਤਾਜਾ।
ਕਿਤਕ ਦਿਨਨ ਰਾਜਾ ਮਰ ਗਯੋ। ਸਭ ਜਗ ਇੰਦ੍ਰ ਮਤੀ ਕੋ ਭਯੋ। ੧।

*ਦੋਹਰਾ*

ਦਿਨ ਥੋਰਨ ਕੋ ਸਤ ਰਹਿਯੋ ਭਈ ਹਕੂਮਤਿ ਦੇਸ।
ਰਾਜਾ ਜ੍ਯੋ ਰਾਜਹਿ ਕਿਯੋ ਭਈ ਮਰਦ ਕੇ ਭੇਸ। ੨।

*ਚੌਪਈ*

ਐਸਹਿ ਬਹੁਤ ਬਰਸ ਹੀ ਬੀਤੇ। ਬੈਰੀ ਅਧਿਕ ਆਪਨੇ ਜੀਤੇ।
ਏਕ ਪੁਰਖ ਸੁੰਦਰ ਲਖਿ ਪਾਯੋ। ਰਾਨੀ ਤਾ ਸੌ ਨੇਹ ਲਗਾਯੋ। ੩।

ਅਧਿਕ ਪ੍ਰੀਤਿ ਰਾਨੀ ਕੋ ਲਾਗੀ। ਛੂਟੈ ਕਹਾ ਨਿਗੋਡੀ ਜਾਗੀ।
ਰੈਨਿ ਪਰੀ ਤਿਹ ਤੁਰਤ ਬੁਲਾਯੋ। ਕੇਲ ਦੁਹੂੰਨਿ ਮਿਲਿ ਅਧਿਕ ਮਚਾਯੋ। ੪।

ਰਹਤ ਬਹੁਤ ਦਿਨ ਤਾ ਸੌ ਭਯੋ। ਗਰਭ ਇੰਦ੍ਰ ਮਤਿਯਹਿ ਰਹਿ ਗਯੋ।
ਉਦਰ ਰੋਗ ਕੋ ਨਾਮ ਨਿਕਾਰਿਯੋ। ਕਿਨੂੰ ਪੁਰਖ ਨਹਿ ਭੇਦ ਬਿਚਾਰਿਯੋ। ੫।

ਨਵ ਮਾਸਨ ਬੀਤੇ ਸੁਤ ਜਨਿਯੋ। ਮਾਨੌ ਆਪੁ ਮੈਨ ਸੋ ਬਨਿਯੋ।
ਏਕ ਨਾਰਿ ਕੇ ਘਰ ਮੈ ਧਰਿਯੋ। ਤਾ ਕੋ ਧਾਮ ਦਰਬੁ ਸੋ ਭਰਿਯੋ। ੬।

ਕਾਹੂ ਕਹੋ ਬਾਤ ਇਹ ਨਾਹੀ। ਯੋ ਕਹਿ ਫਿਰਿ ਆਈ ਘਰ ਮਾਹੀ।
ਦੁਤਿਯ ਕਾਨ ਕਿਨਹੂੰ ਨਹਿ ਜਾਨਾ। ਕਹਾ ਕਿਯਾ ਤਿਯ ਕਹਾ ਬਖਾਨਾ। ੭।

*ਦੋਹਰਾ*

ਤਾ ਕੇ ਕਛੂ ਨ ਧਨ ਹੁਤੋ ਦਿਯਾ ਜਰਾਵੈ ਧਾਮ।
ਤਾ ਕੇ ਘਰ ਮੈ ਸੌਪ੍ਯੋ ਰਾਨੀ ਕੋ ਸੁਤ ਰਾਮ। ੮।

*ਚੌਪਈ*

ਰਾਨੀ ਇਕ ਦਿਨ ਸਭਾ ਬਨਾਈ। ਤਵਨ ਤ੍ਰਿਯਾਦਿਕ ਸਭੈ ਬੁਲਾਈ।
ਜਬ ਤਿਹ ਤ੍ਰਿਯ ਕੇ ਸੁਤਹਿ ਨਿਹਾਰਿਯੋ। ਤਾ ਤੇ ਲੈ ਅਪਨੋ ਕਰਿ ਪਾਰਿਯੋ। ੯।

*ਦੋਹਰਾ*

ਨਗਰ ਦੇ ਸਭ ਨਰ ਨਾਰੀ ਨੇ ਰਾਜੇ ਨੂੰ ਕਿਹਾ ਕਿ ਹੇ ਰਾਜਨ! ਤੁਹਾਡਾ ਧੰਨ ਜਿਗਰਾ ਹੈ ਕਿ ਪਤਨੀ ਦਾ ਬਦਲਾ ਲੈਣ ਲਈ ਚੋਰ ਨੂੰ ਜਾਨੋ ਮਾਰ ਦਿੱਤਾ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੫੬। ੧੦੬੧। ਚਲਦਾ।*

*ਚੌਪਈ*

ਬੰਗ ਦੇਸ ਦਾ ਬੰਗੇਸ੍ਰਰ ਨਾਂ ਦਾ ਰਾਜਾ ਸੀ ਜੋ ਸਾਰਿਆਂ ਰਾਜਿਆਂ ਦਾ ਸ਼ਿਰੋਮਣੀ ਸੀ। ਕੁਝ ਸਮੇਂ ਬਾਦ ਰਾਜਾ ਮਰ ਗਿਆ ਅਤੇ ਸਾਰਾ ਰਾਜ-ਪਾਟ ਇੰਦ੍ਰ ਮਤੀ ਦਾ ਹੋ ਗਿਆ।੧।

*ਦੋਹਰਾ*

ਕੁਝ ਸਮੇਂ ਲਈ ਉਸ ਨੇ ਸਤ ਰਖਿਆ ਅਤੇ ਦੇਸ਼ ਉਤੇ ਹਕੂਮਤ ਕੀਤੀ। ਮਰਦ ਦੇ ਭੇਸ ਵਿਚ ਰਾਜੇ ਵਰਗਾ ਰਾਜ ਕੀਤਾ।੨।

*ਚੌਪਈ*

ਇਸ ਤਰ੍ਹਾਂ ਕਈ ਸਾਲ ਬੀਤ ਗਏ ਅਤੇ ਆਪਣੇ ਬਹੁਤ ਸਾਰੇ ਵੈਰੀਆਂ ਨੂੰ ਜਿਤ ਲਿਆ। (ਉਸ ਨੇ) ਇਕ ਸੁੰਦਰ ਪੁਰਸ਼ ਵੇਖਿਆ ਅਤੇ ਰਾਣੀ ਨੇ ਉਸ ਨਾਲ ਪ੍ਰੇਮ ਲਗਾ ਲਿਆ।੩।

ਰਾਣੀ (ਉਸ ਦੇ) ਪ੍ਰੇਮ ਵਿਚ ਬਹੁਤ ਲਗ ਗਈ ਜੋ ਚੰਦਰੀ (ਪ੍ਰੀਤ) ਲਗੀ ਹੋਈ ਛੁਟਦੀ ਨਹੀਂ। ਰਾਤ ਪੈਣ ਤੇ ਉਸ ਨੂੰ ਤੁਰਤ ਬੁਲਾਇਆ ਅਤੇ ਦੋਹਾਂ ਨੇ ਮਿਲ ਕੇ ਬਹੁਤ ਕਾਮ-ਕ੍ਰੀੜਾ ਕੀਤੀ।੪।

ਉਸ ਨਾਲ ਬਹੁਤ ਦਿਨ ਰਹਿਣ ਨਾਲ ਇੰਦ੍ਰ ਮਤੀ ਨੂੰ ਗਰਭ ਠਹਿਰ ਗਿਆ। (ਉਸ ਨੂੰ ਉਸ ਨੇ) ਪੇਟ ਦਾ ਰੋਗ ਦਸਿਆ ਅਤੇ ਕੋਈ ਵਿਅਕਤੀ ਵੀ ਭੇਦ ਨੂੰ ਸਮਝ ਨ ਸਕਿਆ।੫।

ਨੌਂ ਮਹੀਨੇ ਬੀਤਣ ਤੇ (ਇਕ) ਪੁੱਤਰ ਨੂੰ ਜਨਮ ਦਿੱਤਾ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਾਮ ਦੇਵ ਆਪ ਹੀ ਬਣਿਆ ਹੋਵੇ। (ਉਸ ਨੂੰ) ਇਕ ਇਸਤਰੀ ਦੇ ਘਰ ਟਿਕਾ ਦਿੱਤਾ ਅਤੇ ਉਸ ਦਾ ਘਰ ਧਨ ਨਾਲ ਭਰ ਦਿੱਤਾ।੬।

'ਇਹ ਗੱਲ ਕਿਸੇ ਨੂੰ ਨਹੀਂ ਕਹਿਣੀ' ਇਹ ਕਹਿ ਕੇ ਫਿਰ ਘਰ ਪਰਤ ਆਈ। ਦੂਜੇ ਕੰਨ ਕਿਸੇ ਨੂੰ ਖ਼ਬਰ ਨ ਹੋਈ ਕਿ ਉਸ ਨੇ ਕੀ ਕੀਤਾ ਅਤੇ ਕੀ ਕਿਹਾ।੭।

*ਦੋਹਰਾ*

ਉਸ ਦੇ ਘਰ ਨ ਕੁਝ ਧਨ ਸੀ ਅਤੇ ਨ ਹੀ ਘਰ ਵਿਚ ਦੀਵਾ ਜਗਾਉਂਦੀ ਸੀ। ਉਸ ਦੇ ਘਰ ਵਿਚ ਭਗਵਾਨ ਨੇ ਰਾਣੀ ਦਾ ਪੁੱਤਰ ਸੌਂਪ ਦਿੱਤਾ।੮।

*ਚੌਪਈ*

ਰਾਣੀ ਨੇ ਇਕ ਦਿਨ ਦਰਬਾਰ ਲਗਾਇਆ। ਉਸ ਇਸਤਰੀ ਸਮੇਤ ਸਾਰਿਆਂ ਨੂੰ ਬੁਲਾਇਆ। ਜਦ (ਰਾਣੀ ਨੇ) ਉਸ ਇਸਤਰੀ ਦੇ ਪੁੱਤਰ ਨੂੰ ਵੇਖਿਆ ਤਾਂ ਉਸ ਤੋਂ ਲੈ ਕੇ ਆਪਣਾ ਕਰ ਕੇ ਪਾਲਿਆ।੯।

*ਦੋਹਰਾ*

ਲੈ ਪਾਰਕ ਕਰਿ ਪਾਲਿਯੋ ਕਿਨੂੰ ਨ ਪਾਯੋ ਭੇਦ।
ਰਮਾ ਸਾਸਤ੍ਰ ਕੋ ਸੁਰ ਅਸੁਰ ਉਚਰਿ ਨ ਸਾਕਹਿ ਬੇਦ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੫੭। ੧੦੭੧। ਅਫਜੂੰ।*

*ਦੋਹਰਾ*

ਕਾਸਮੀਰ ਕੇ ਸਹਰ ਮੈ ਬੀਰਜ ਸੈਨ ਨਰੇਸ।
ਤਾ ਕੇ ਦਲ ਕੇ ਬਲਹੁ ਤੇ ਕੰਪਤਿ ਹੁਤੋ ਸੁਰੇਸ। ੧।
ਚਿਤ੍ਰ ਦੇਵਿ ਤਾ ਕੀ ਤ੍ਰਿਯਾ ਬੁਰੀ ਹ੍ਰਿਦੈ ਜਿਹ ਬੁਧਿ।
ਮੰਦ ਸੀਲ ਜਾ ਕੋ ਰਹੈ ਚਿਤ ਕੀ ਰਹੈ ਕੁਸੁਧਿ। ੨।

ਬੋਲਿ ਰਸੋਯਹਿ ਤਿਨ ਕਹੀ ਇਹ ਰਾਜੈ ਬਿਖਿ ਦੇਹੁ।
ਬਹੁਤੁ ਬਢੈਹੌ ਹੌ ਤੁਮੈ ਅਬੈ ਅਧਿਕ ਧਨ ਲੇਹੁ। ੩।
ਤਾ ਕੀ ਕਹੀ ਨ ਤਿਨ ਕਰੀ ਤਬ ਤ੍ਰਿਯ ਚਰਿਤ ਬਨਾਇ।
ਰਾਜਾ ਕੌ ਨਿਉਤਾ ਕਹਿਯੋ ਸਊਅਨ ਸਹਿਤ ਬੁਲਾਇ। ੪।

*ਚੌਪਈ*

ਰਾਜਾ ਸਊਅਨ ਸਹਿਤ ਬੁਲਾਯੋ। ਭਾਤਿ ਭਾਤਿ ਪਕਵਾਨ ਪਕਾਯੋ।
ਤਾ ਮੈ ਜਹਰ ਘੋਰਿ ਕੈ ਡਾਰਿਯੋ। ਰਾਜਾ ਜੂ ਕੋ ਮਾਰ ਹੀ ਡਾਰਿਯੋ। ੫।

ਜਬ ਰਾਜਾ ਜੂ ਮ੍ਰਿਤ ਬਸਿ ਭਏ। ਤਬ ਹੀ ਪਕਰ ਰਸੋਯਾ ਲਏ।
ਵਾਹੈ ਤਾਮ ਲੈ ਤਾਹਿ ਖੁਆਰਿਯੋ। ਤਾਹੂ ਕੌ ਤਬ ਹੀ ਹਨਿ ਡਾਰਿਯੋ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੫੮। ੧੦੭੭। ਅਫਜੂੰ।*

*ਚੌਪਈ*

ਸਹਰ ਨਿਕੋਦਰ ਬਨਯੋ ਰਹੈ। ਦ੍ਵੈ ਇਸਤ੍ਰੀ ਜਗ ਤਾ ਕੇ ਕਹੈ।
ਲਾਡਮ ਕੁਅਰਿ ਸੁਹਾਗਮ ਦੇਈ। ਜਿਨ ਤੇ ਬਹੁ ਸਿਛ੍ਯਾ ਤ੍ਰਿਯ ਲੇਈ। ੧।

ਬਨਯੋ ਅਨਤ ਦੇਸ ਕਹ ਗਯੋ। ਅਧਿਕ ਸੋਕ ਦੁਹੂੰਅਨ ਕੋ ਭਯੋ।
ਬਹੁਤ ਕਾਲ ਪਰਦੇਸ ਬਿਤਾਯੋ। ਖਾਟਿ ਕਮਾਇ ਦੇਸ ਕਹ ਆਯੋ। ੨।

ਕਿਤਕ ਦਿਨਨ ਬਨਿਯਾ ਘਰ ਆਯੋ। ਦੁਹੂੰ ਤ੍ਰਿਯਨ ਪਕਵਾਨ ਪਕਾਯੋ।
ਵਹੁ ਜਾਨੈ ਮੇਰੇ ਘਰ ਐਹੈ। ਵਹ ਜਾਨੈ ਮੇਰੇ ਹੀ ਜੈਹੈ। ੩।

*ਦੋਹਰਾ*

ਉਸ ਨੂੰ ਪਾਲਕ ਵਜੋਂ ਲੈ ਕੇ ਪਾਲਿਆ ਅਤੇ ਕਿਸੇ ਨੇ ਵੀ ਇਸ ਭੇਦ ਨੂੰ ਨ ਪਾਇਆ। ਇਸਤਰੀ ('ਰਮਾ') ਦੇ ਸ਼ਾਸਤ੍ਰ (ਦੇ ਗਿਆਨ ਨੂੰ) ਦੇਵਤੇ, ਦੈਂਤ ਅਤੇ ਵੇਦ ਤਕ ਨਹੀਂ ਦਸ ਸਕਦੇ। ੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੫੭। ੧੦੨੧। ਚਲਦਾ।*

*ਦੋਹਰਾ*

ਕਸ਼ਮੀਰ ਦੇ ਸ਼ਹਿਰ ਵਿਚ ਬੀਰਜ ਸੈਨ ਨਾਂ ਦਾ ਇਕ ਰਾਜਾ ਸੀ ਜਿਸ ਦੇ ਦਲਬਲ ਤੋਂ ਇੰਦਰ ਵੀ ਕੰਬਦਾ ਸੀ।੧। ਉਸ ਦੀ ਇਸਤਰੀ (ਦਾ ਨਾਂ) ਚਿਤ੍ਰ ਦੇਵੀ ਸੀ ਜੋ ਹਿਰਦੇ ਅਤੇ ਬੁੱਧੀ ਤੋਂ ਮਾੜੀ ਸੀ। ਉਸ ਦਾ ਸੁਭਾ ਮਾੜਾ ਸੀ ਅਤੇ ਚਿਤ ਦੀ ਵੀ ਕਬੀ ਸੀ।੨।

ਉਸ ਨੇ ਰਸੋਈਏ ਨੂੰ ਬੁਲਾ ਕੇ ਕਿਹਾ ਕਿ ਇਸ ਰਾਜੇ ਨੂੰ ਜ਼ਹਿਰ ਦੇ ਦਿਓ। ਮੈਂ ਤੈਨੂੰ ਬਹੁਤ ਉੱਨਤ ਕਰਾਂਗੀ, (ਮੇਰੇ ਪਾਸੋਂ) ਹੁਣੇ ਹੀ ਅਧਿਕ ਧਨ ਲ[illegible] ਲਵੋ।੩। ਜਦ ਉਸ (ਰਸੋਈਏ ਨੇ) (ਰਾਣੀ) ਦਾ ਕਿਹਾ ਨ ਮੰਨਿਆ, ਤਦ (ਉਸ) ਇਸਤਰੀ ਨੇ ਚਰਿਤ੍ਰ ਬਣਾਇਆ। (ਉਸ ਨੇ) ਰਾਜੇ ਨੂੰ ਸਾਊਆਂ (ਮੰਤ੍ਰੀਆਂ) ਸਹਿਤ ਬੁਲਾਣ ਦਾ ਨਿਮੰਤ੍ਰਣ ਦਿੱਤਾ।੪।

*ਚੌਪਈ*

ਰਾਜੇ ਨੂੰ ਸਾਊਆਂ ਸਹਿਤ ਬੁਲਾ ਲਿਆ ਅਤੇ ਭਾਂਤ ਭਾਂਤ ਦੇ ਪਕਵਾਨ ਪਕਵਾਏ। ਉਸ ਵਿਚ ਜ਼ਹਿਰ ਘੋਲ ਕੇ ਪਾ ਦਿੱਤੀ ਅਤੇ ਇਸ ਤਰ੍ਹਾਂ ਰਾਜੇ ਨੂੰ ਮਾਰ ਹੀ ਦਿੱਤਾ।੫।

ਜਦੋਂ ਰਾਜਾ (ਅਤੇ ਹੋਰ) ਮਰ ਗਏ, ਤਦੋਂ ਹੀ ਰਸੋਈਏ ਨੂੰ ਪਕੜ ਲਿਆ। ਉਹੀ ਭੋਜਨ ('ਤਾਮ') ਲੈ ਕੇ ਉਸ ਨੂੰ ਖੁਆਇਆ ਅਤੇ ਉਸ ਨੂੰ ਉਥੇ ਹੀ ਮਾਰ ਦਿੱਤਾ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੫੮। ੧੦੨੭। ਚਲਦਾ।*

*ਚੌਪਈ*

ਨਕੋਦਰ ਸ਼ਹਿਰ ਵਿਚ ਇਕ ਬਨੀਆ ਰਹਿੰਦਾ ਸੀ। ਸਭ ਲੋਕ ਉਸ ਦੇ ਘਰ ਦੋ ਇਸਤਰੀਆਂ ਕਹਿੰਦੇ ਸਨ। (ਇਕ ਦਾ ਨਾਂ) ਲਾਡਮ ਕੁਅਰਿ ਸੀ (ਅਤੇ ਦੂਜੀ ਦਾ ਨਾਂ) ਸੁਹਾਗਮ ਦੇਈ ਸੀ। ਉਨ੍ਹਾਂ ਤੋਂ ਬਹੁਤ ਇਸਤਰੀਆਂ ਸਿਖਿਆ ਲੈਂਦੀਆਂ ਸਨ।੧।

(ਉਹ) ਬਨੀਆ ਕਿਸੇ ਹੋਰ ਦੇਸ਼ ਨੂੰ ਗਿਆ ਅਤੇ ਉਨ੍ਹਾਂ ਦੋਹਾਂ ਨੂੰ (ਵਿਯੋਗ ਦਾ) ਬਹੁਤ ਦੁਖ ਹੋਇਆ। (ਉਸ ਨੇ) ਪਰਦੇਸ ਵਿਚ ਬਹੁਤ ਸਮਾ ਗੁਜ਼ਾਰਿਆ ਅਤੇ ਖਟ ਕਮਾ ਕੇ ਦੇਸ ਨੂੰ ਪਰਤਿਆ।੨।

ਕਿਤਨਿਆਂ ਦਿਨਾਂ ਤੋਂ ਬਾਦ ਬਨੀਆ ਘਰ ਆਇਆ ਸੀ। ਦੋਹਾਂ ਇਸਤਰੀਆਂ ਨੇ ਪਕਵਾਨ ਪਕਾਏ। ਉਹ (ਇਕ) ਸੋਚਦੀ ਮੇਰੇ ਘਰ ਆਵੇਗਾ ਅਤੇ ਉਹ (ਦੂਜੀ) ਸੋਚਦੀ ਕਿ ਮੇਰੇ ਘਰ ਖਾਣਾ ਖਾਵੇਗਾ।੩।

ਏਕ ਗਾਵ ਬਨਿਯਾ ਰਹਿ ਗਯੋ। ਆਵਤ ਚੋਰ ਤ੍ਰਿਯਨ ਕੇ ਭਯੋ।
ਜਾਗਤ ਹੇਰਿ ਤ੍ਰਿਯਹਿ ਨਹਿ ਆਯੋ। ਦੁਤਿਯ ਤ੍ਰਿਯਾ ਕੇ ਘਰ ਕੌ ਧਾਯੋ। ੪।

ਤ੍ਰਿਯ ਜਾਨ੍ਯੋ ਮੋਰੇ ਪਤਿ ਆਏ। ਮਮ ਘਰ ਤੇ ਹਟਿ ਯਾ ਕੇ ਧਾਏ।
ਦੋਊ ਚਲੀ ਹਮ ਪਤਿਹਿ ਹਟੈ ਹੈ। ਮੋਰਿ ਆਪਨੇ ਧਾਮ ਲਯੈ ਹੈ। ੫।

*ਦੋਹਰਾ*

ਦੋਊ ਤ੍ਰਿਯ ਧਾਵਤ ਭਈ ਅਧਿਕ ਕੋਪ ਮਨ ਕੀਨ।
ਤਸਕਰ ਕੋ ਪਤਿ ਜਾਨਿ ਕੈ ਦੁਹੂ ਤ੍ਰਿਯਨ ਗਹਿ ਲੀਨ। ੬।
ਤਸਕਰ ਕੋ ਪਤਿ ਭਾਵ ਤੇ ਦੇਖਿਯੋ ਦਿਯਾ ਜਰਾਇ।
ਚੋਰ ਜਾਨਿ ਕੁਟਵਾਰ ਕੇ ਦੀਨੋ ਧਾਮ ਪਠਾਇ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੫੯। ੧੦੮੪। ਅਫਜੂੰ।*

*ਦੋਹਰਾ*

ਰਾਜਾ ਰਨਥੰਭੌਰ ਕੋ ਜਾ ਕੋ ਪ੍ਰਬਲ ਪ੍ਰਤਾਪ।
ਰਾਵ ਰੰਕ ਜਾ ਕੋ ਸਦਾ ਨਿਸ ਦਿਨ ਜਾਪਹਿ ਜਾਪ। ੧।
ਰੰਗ ਰਾਇ ਤਾ ਕੀ ਤ੍ਰਿਯਾ ਅਤਿ ਜੋਬਨ ਤਿਹ ਅੰਗ।
ਰਾਜਾ ਕੌ ਪ੍ਯਾਰੀ ਰਹੈ ਜਿਹ ਲਖਿ ਲਜੈ ਅਨੰਗ। ੨।
ਏਕ ਦਿਵਸ ਤਿਹ ਰਾਵ ਨੈ ਸੁਭ ਉਪਬਨ ਮੈ ਜਾਇ।
ਰੰਗ ਰਾਇ ਸੁਤ ਮਾਨਿ ਕੈ ਲੀਨੀ ਕੰਠ ਲਗਾਇ। ੩।
ਰੰਗ ਰਾਇ ਸੌ ਰਾਇ ਤਬ ਐਸੇ ਕਹੀ ਬਨਾਇ।
ਜ੍ਯੋ ਇਸਤ੍ਰੀ ਦ੍ਵੈ ਮੈ ਗਹੀ ਤੋਹਿ ਨ ਨਰ ਗਹਿ ਜਾਇ। ੪।

*ਚੌਪਈ*

ਕੇਤਕ ਦਿਵਸ ਬੀਤ ਜਬ ਗਏ। ਰੰਗ ਰਾਇ ਸਿਮਰਨ ਬਚ ਭਏ।
ਏਕ ਪੁਰਖ ਸੌ ਨੇਹ ਲਗਾਯੋ। ਬਿਨਾ ਸਮਸ ਜਾ ਕੌ ਲਖਿ ਪਾਯੋ। ੫।
ਨਾਰੀ ਕੋ ਤਿਹ ਭੇਸ ਬਨਾਯੋ। ਰਾਜਾ ਸੌ ਇਹ ਭਾਤਿ ਜਤਾਯੋ।
ਗ੍ਰਿਹ ਤੇ ਬਹਿਨਿ ਹਮਾਰੀ ਆਈ। ਹਮ ਤੁਮ ਚਲਿ ਤਿਹ ਕਰੈ ਬਡਾਈ। ੬।

*ਦੋਹਰਾ*

ਟਰਿ ਆਗੇ ਤਿਹ ਲੀਜਿਐ ਬਹੁ ਕੀਜੈ ਸਨਮਾਨ।
ਮੋਰੇ ਢਿਗ ਬੈਠਾਰਿਯੈ ਅਮਿਤ ਦਰਬੁ ਦੈ ਦਾਨ। ੭।
ਤਿਹ ਨ੍ਰਿਪ ਟਰਿ ਆਗੈ ਲਿਯੋ ਬੈਠਾਰਿਯੋ ਤ੍ਰਿਯ ਤੀਰ।
ਅਤਿ ਧਨੁ ਦੈ ਆਦਰੁ ਕਰਿਯੋ ਭਏ ਤ੍ਰਿਯਨ ਕੀ ਭੀਰ। ੮।
ਜਬ ਰਾਜਾ ਢਿਗ ਬੈਠ੍ਯੋ ਤਬ ਦੁਹੂੰਅਨ ਲਪਟਾਇ।
ਕੂਕਿ ਕੂਕਿ ਰੋਵਤ ਭਈ ਅਧਿਕ ਸਨੇਹ ਬਢਾਇ। ੯।

(ਰਸਤੇ ਵਿਚ) ਬਨੀਆ ਇਕ ਪਿੰਡ ਵਿਚ ਟਿਕ ਗਿਆ। ਉਧਰ ਇਸਤਰੀਆਂ ਨੂੰ ਚੋਰ ਆ ਪਿਆ। ਉਸ ਨੇ (ਇਕ) ਇਸਤਰੀ ਨੂੰ ਜਾਗਦਿਆਂ ਵੇਖ ਕੇ (ਉਸ ਦੇ ਘਰ) ਨ ਆਇਆ ਅਤੇ ਦੂਜੀ ਇਸਤਰੀ ਦੇ ਘਰ ਵਲ ਚਲਾ ਗਿਆ।੪।

ਉਸ ਇਸਤਰੀ ਨੇ ਸਮਝਿਆ ਕਿ ਮੇਰਾ ਪਤੀ ਆਇਆ ਹੈ ਅਤੇ ਮੇਰੇ ਘਰ ਤੋਂ ਹਟ ਕੇ ਉਸ ਦੇ ਘਰ ਵਲ ਗਿਆ ਹੈ। ਦੋਵੇਂ ਚਲ ਪਈਆਂ ਕਿ ਅਸੀਂ ਪਤੀ ਨੂੰ (ਦੂਜੀ ਦੇ ਘਰ ਵਲ ਜਾਣ ਤੋਂ) ਰੋਕੀਏ ਅਤੇ ਮੋੜ ਕੇ ਆਪਣੇ ਘਰ ਵਲ ਲੈ ਆਈਏ।੫।

*ਦੋਹਰਾ*

ਦੋਵੇਂ ਇਸਤਰੀਆਂ ਬਹੁਤ ਕ੍ਰੋਧ ਕਰ ਕੇ ਚਲ ਪਈਆਂ ਅਤੇ ਚੋਰ ਨੂੰ ਪਤੀ ਸਮਝ ਕੇ ਦੋਹਾਂ ਨੇ ਪਕੜ ਲਿਆ।੬। (ਉਨ੍ਹਾਂ ਇਸਤਰੀਆਂ ਨੇ) ਦੀਵਾ ਜਗਾ ਕੇ ਚੋਰ ਨੂੰ ਪਤੀ ਭਾਵ ਨਾਲ ਵੇਖਿਆ, (ਪਰ) ਚੋਰ ਸਮਝ ਕੇ ਕੋਤਵਾਲ ਦੇ ਘਰ (ਭਾਵ ਬੰਦੀਖਾਨੇ) ਭੇਜ ਦਿੱਤਾ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੯ਵੇਂ ਚਰਿਤ੍ਰ ਸਦੀ ਸਮਾਪਤੀ, ਸਭ ਸ਼ੁਭ ਹੈ। ੫੯। ੧੦੮੪। ਚਲਦਾ।*

*ਦੋਹਰਾ*

ਰਨਥੰਭੌਰ ਦਾ ਬੜੇ ਪ੍ਰਤਾਪ ਵਾਲਾ ਰਾਜਾ ਸੀ ਜਿਸ ਦਾ ਅਮੀਰ ਗਰੀਬ ਰਾਤ ਦਿਨ ਜਾਪ ਜਪਦੇ ਰਹਿੰਦੇ ਸਨ।੧। ਰੰਗ ਰਾਇ ਉਸ ਦੀ ਪਤਨੀ ਸੀ ਜੋ ਬਹੁਤ ਜੋਬਨਵਤੀ ਸੀ। ਉਹ ਰਾਜੇ ਨੂੰ ਪਿਆਰੀ ਸੀ। ਉਸ ਨੂੰ ਵੇਖ ਕੇ ਕਾਮ ਦੇਵ ਵੀ ਲਜਾਉਂਦਾ ਸੀ।੨।

ਇਕ ਸ਼ੁਭ ਦਿਨ ਰਾਜੇ ਨੇ ਬਾਗ ਵਿਚ ਜਾ ਕੇ ਰੰਗ ਰਾਇ ਨੂੰ ਸੁਤੀ ਹੋਈ ਸਮਝ ਕੇ ਗਲੇ ਨਾਲ ਲਗਾ ਲਿਆ।੩। ਰਾਜੇ ਨੇ ਰੰਗ ਰਾਇ ਨੂੰ ਤਦ ਇਸ ਤਰ੍ਹਾਂ ਕਿਹਾ ਕਿ ਜਿਸ ਤਰ੍ਹਾਂ ਮੈਂ ਦੋ ਇਸਤਰੀਆਂ ਨੂੰ ਵਸ ਵਿਚ ਕੀਤਾ ਹੋਇਆ ਹੈ, (ਉਸ ਤਰ੍ਹਾਂ) ਤੂੰ (ਦੋ) ਮਰਦਾਂ ਨੂੰ ਵਸ ਵਿਚ ਨਹੀਂ ਕਰ ਸਕਦੀ।੪।

*ਚੌਪਈ*

ਜਦ ਕੁਝ ਸਮਾਂ ਬੀਤ ਗਿਆ ਤਾਂ ਰੰਗ ਰਾਇ ਨੂੰ (ਰਾਜੇ ਦਾ) ਬੋਲ ਯਾਦ ਆ ਗਿਆ। (ਉਸ ਨੇ) ਦਾੜ੍ਹੀ ਮੁੱਛਾਂ ਤੋਂ ਬਿਨਾ ਇਕ ਪੁਰਸ਼ ਨੂੰ ਵੇਖ ਕੇ ਉਸ ਨਾਲ ਪ੍ਰੇਮ ਲਗਾ ਲਿਆ।੫।

ਉਸ ਦਾ ਨਾਰੀ ਵਰਗਾ ਭੇਸ ਬਣਾਇਆ ਅਤੇ ਰਾਜੇ ਨੂੰ ਇਸ ਤਰ੍ਹਾਂ ਕਿਹਾ ਕਿ ਘਰੋਂ ਮੇਰੀ ਭੈਣ ਆਈ ਹੈ, ਮੈਂ ਤੇ ਤੁਸੀਂ ਚਲ ਕੇ ਉਸ ਦੀ ਵਡਿਆਈ ਕਰੀਏ। ੬।

*ਦੋਹਰਾ*

ਉਸ ਨੂੰ ਅਗੇ ਜਾ ਕੇ ਮਿਲੀਏ ਅਤੇ ਉਸ ਦਾ ਬਹੁਤ ਸਨਮਾਨ ਕਰੀਏ। ਉਸ ਨੂੰ ਮੇਰੇ ਕੋਲ ਬਿਠਾ ਕੇ ਬਹੁਤ ਸਾਰਾ ਧਨ ਦਾਨ ਦਿਓ।੭। ਰਾਜੇ ਨੇ ਅਗੇ ਹੋ (ਉਸ ਦਾ) ਸਵਾਗਤ ਕੀਤਾ ਅਤੇ (ਆਪਣੀ) ਇਸਤਰੀ ਦੇ ਕੋਲ ਬਿਠਾ ਦਿੱਤਾ। ਬਹੁਤ ਸਾਰਾ ਧਨ ਦੇ ਕੇ ਉਸ ਦਾ ਆਦਰ ਕੀਤਾ ਅਤੇ ਉਥੇ (ਮਿਲਣ ਵਾਲੀਆਂ) ਇਸਤਰੀਆਂ ਦੀ ਭੀੜ ਲਗ ਗਈ।੮। ਜਦ ਰਾਜਾ ਕੋਲ ਬੈਠ ਗਿਆ ਤਾਂ ਦੋਵੇਂ (ਇਸਤਰੀਆਂ) ਲਿਪਟ ਗਈਆਂ ਅਤੇ ਅਧਿਕ ਸਨੇਹ ਵਧਾ ਕੇ ਕੂਕਦੀਆਂ ਹੋਈਆਂ ਰੋਣ ਲਗ ਗਈਆਂ।੯।

ਰੰਗ ਰਾਇ ਤਿਹ ਪੁਰਖ ਕੋ ਤ੍ਰਿਯ ਕੋ ਭੇਸ ਸੁਧਾਰਿ।
ਦਛਿਨੰਗ ਰਾਜਾ ਲਯੋ ਬਾਮੈ ਅੰਗ ਸੁ ਯਾਰ। ੧0।
ਯਹ ਭਗਨੀ ਤੋ ਪ੍ਰਾਨ ਪਤਿ ਯਾ ਤੇ ਪ੍ਰੀਤਮ ਕੌਨ।
ਦਿਨ ਦੇਖਤ ਤ੍ਰਿਯ ਛਲਿ ਗਈ ਜਿਹ ਲਖਿ ਭਜਿਯੈ ਮੌਨ। ੧੧।
ਅਤਿਭੁਤ ਗਤਿ ਬਨਿਤਾਨ ਕੀ ਜਿਨੈ ਨ ਪਾਵੈ ਕੋਇ।
ਭੇਦ ਸੁਰਾਸੁਰ ਨ ਲਹੈ ਜੋ ਚਾਹੈ ਸੋ ਹੋਇ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਾਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੬0। ੧0੬੬। ਅਫਜੂੰ।*

*ਚੌਪਈ*

ਬਨਿਯੋ ਗ੍ਵਾਰਿਏਰ ਕੇ ਮਾਹੀ। ਘਰ ਧਨ ਬਹੁ ਖਰਚਤ ਕਛੁ ਨਾਹੀ।
ਤਾ ਕੋ ਘਰ ਤਸਕਰ ਇਕ ਆਯੋ। ਤਿਨ ਸਾਹੁਨਿ ਸੋ ਬਚਨ ਸੁਨਾਯੋ। ੧।

ਬਨਿਕ ਬੋਲਿ ਸਾਹੁਨਿ ਸੋ ਭਾਖ੍ਯੋ। ਰਾਮ ਹਮੈ ਨਿਪੂਤ ਕਰਿ ਰਾਖ੍ਯੋ।
ਧਨ ਬਹੁ ਧਾਮ ਕਾਮ ਕਿਹ ਆਵੈ। ਪੁਤ੍ਰ ਬਿਨਾ ਮੁਰ ਬੰਸ ਲਜਾਵੈ। ੨।

*ਦੋਹਰਾ*

ਸੁਨੁ ਸਾਹੁਨਿ ਹਮਰੇ ਬਿਧਹਿ ਪੂਤ ਨ ਦੀਨਾ ਧਾਮ।
ਚੋਰਹੁ ਸੁਤ ਕੈ ਰਾਖਿਯੈ ਜੋ ਹ੍ਯਾ ਲ੍ਯਾਵੈ ਰਾਮ। ੩।

*ਚੌਪਈ*

ਚੋਰਹੁ ਹੋਇ ਪੂਤ ਕਰਿ ਰਾਖੋ। ਤਾ ਤੇ ਕਛੂ ਨ ਮੁਖ ਤੇ ਭਾਖੋ।
ਸਾਹੁਨਿ ਸਹਿਤ ਬਨਿਕ ਜਬ ਮਰਿ ਹੈ। ਹਮਰੋ ਕਵਨ ਦਰਬੁ ਲੈ ਕਰਿ ਹੈ। ੪।
ਯਹ ਜਬ ਭਨਕ ਚੋਰ ਸੁਨਿ ਪਾਈ। ਫੂਲਿ ਗਯੋ ਬਸਤ੍ਰਨ ਨਹਿ ਮਾਈ।
ਜਾਇ ਬਨਿਕ ਕੋ ਪੂਤ ਕਹੈ ਹੋ। ਯਾ ਕੈ ਮਰੇ ਸਕਲ ਧਨ ਲੈਹੋ। ੫।

ਤਬ ਲੋ ਚੋਰ ਦ੍ਰਿਸਟਿ ਪਰ ਗਯੋ। ਅਧਿਕ ਬਨਿਕ ਕੇ ਆਨੰਦ ਭਯੋ।
ਪਲ੍ਯੋ ਪਲੋਸ੍ਯੋ ਸੁਤੁ ਬਿਧਿ ਦੀਨੋ। ਤਾ ਕੋ ਪੂਤ ਪੂਤ ਕਹਿ ਲੀਨੋ। ੬।

ਖਾਟ ਉਪਰ ਤਸਕਰਹਿ ਬੈਠਾਯੋ। ਭਲੋ ਭਲੋ ਪਕਵਾਨ ਖਵਾਯੋ।
ਪੂਤ ਪੂਤ ਕਹਿ ਸਾਹੁਨਿ ਧਾਈ। ਸਾਹੁ ਚਉਤਰੇ ਜਾਇ ਜਤਾਈ। ੭।

*ਦੋਹਰਾ*

ਪੰਚ ਪਯਾਦੇ ਸੰਗ ਲੈ ਚੋਰਹਿ ਦਯੋ ਦਿਖਾਇ।
ਇਹ ਪੈਂਡੇ ਆਯੋ ਹੁਤੋ ਮੈ ਸੁਤ ਕਹਿਯੋ ਬੁਲਾਇ। ੮।

ਰੰਗ ਰਾਇ ਨੇ ਉਸ ਪੁਰਸ਼ ਦਾ ਚੰਗੀ ਤਰ੍ਹਾਂ ਇਸਤਰੀ ਵਾਲਾ ਭੇਸ ਬਣਾ ਦਿੱਤਾ। ਸਜੇ ਪਾਸੇ ਰਾਜੇ ਨੂੰ ਅਤੇ ਖਬੇ ਪਾਸੇ ਯਾਰ ਨੂੰ ਬਿਠਾਇਆ।੧੦। ਇਹ ਮੇਰੀ ਭੈਣ ਹੈ ਅਤੇ ਤੁਸੀਂ ਪ੍ਰਾਣ-ਪਤੀ ਹੋ। ਇਸ ਤੋਂ ਵਧ ਮੈਨੂੰ ਪਿਆਰਾ ਕੌਣ ਹੈ? ਦਿਨ ਨੂੰ ਵੇਖਦਿਆਂ ਵੇਖਦਿਆਂ ਇਸਤਰੀ ਨੇ ਛਲ ਲਿਆ। ਇਸ ਨੂੰ ਵੇਖ ਕੇ ਚੁਪ ਰਹਿਣਾ ਹੀ ਉਚਿਤ ਹੈ।੧੧। ਇਸਤਰੀਆਂ ਦੀ ਸਥਿਤੀ ਬੜੀ ਅਸਚਰਜਮਈ ਹੈ, ਜਿਸ ਨੂੰ ਕੋਈ ਵੀ ਪਾ ਨਹੀਂ ਸਕਦਾ। (ਇਨ੍ਹਾਂ ਦਾ) ਭੇਦ ਦੈਂਤ ਅਥਵਾ ਦੇਵਤਾ, ਕੋਈ ਵੀ ਨਹੀਂ ਪਾ ਸਕਦਾ। (ਉਹ) ਜੋ ਚਾਹੁੰਦੀਆਂ ਹਨ, ਉਹੀ ਹੁੰਦਾ ਹੈ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੬੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੬੦। ੧੦੯੬। ਚਲਦਾ।*

*ਚੌਪਈ*

ਗਵਾਲੀਅਰ ਵਿਚ ਇਕ ਬਨੀਆ (ਰਹਿੰਦਾ) ਸੀ। (ਉਸ ਦੇ) ਘਰ ਬਹੁਤ ਧਨ ਸੀ, ਪਰ ਖਰਚਦਾ ਕੁਝ ਵੀ ਨਹੀਂ ਸੀ। ਉਸ ਦੇ ਘਰ ਇਕ ਚੋਰ ਆ ਗਿਆ। (ਤਦ) ਉਸ ਨੇ ਸ਼ਾਹਣੀ ਨੂੰ ਕਿਹਾ।੧।

ਬਨੀਏ ਨੇ ਸ਼ਾਹਣੀ ਨੂੰ ਆਖਿਆ ਪਰਮਾਤਮਾ ਨੇ ਸਾਨੂੰ ਨਿਪੁਤਾ ਰਖਿਆ ਹੈ। ਸਾਡੇ ਘਰ ਦਾ ਬਹੁਤ ਧਨ ਕਿਸ ਕੰਮ ਆਵੇਗਾ। ਪੁੱਤਰ ਤੋਂ ਬਿਨਾ ਮੇਰਾ ਬੰਸ ਲਜਾਉਂਦਾ ਹੈ।੨।

*ਦੋਹਰਾ*

ਹੇ ਸ਼ਾਹਣੀ! ਸੁਣ, ਸਾਡੇ ਘਰ ਵਿਧਾਤਾ ਨੇ ਪੁੱਤਰ ਨਹੀਂ ਦਿੱਤਾ। ਜੇ ਪਰਮਾਤਮਾ ਇਥੇ ਚੋਰ ਨੂੰ ਵੀ ਲੈ ਆਏ (ਤਾਂ ਉਸ ਨੂੰ ਵੀ ਅਸੀਂ) ਪੁੱਤਰ ਬਣਾ ਕੇ ਰਖ ਲਵਾਂਗੇ।੩।

*ਚੌਪਈ*

ਚੋਰ ਹੋਏ (ਤਾਂ) ਉਸ ਨੂੰ ਵੀ ਪੁੱਤਰ ਬਣਾ ਕੇ ਰਖ ਲਵਾਂਗੇ ਅਤੇ ਮੁਖ ਤੋਂ ਕੁਝ ਨਹੀਂ ਕਹਾਂਗੇ। ਸ਼ਾਹਣੀ ਸਹਿਤ ਜਦ ਬਨੀਆ ਮਰੇਗਾ ਤਾਂ ਸਾਡੇ ਧਨ ਦਾ ਕੋਈ ਕੀ ਕਰੇਗਾ।੪।

ਜਦੋਂ ਚੋਰ ਨੂੰ ਇਸ ਗੱਲ ਦੀ ਭਿਣਕ ਪਈ ਤਾਂ ਉਹ ਫੂਲ ਗਿਆ ਅਤੇ ਆਪਣੇ ਬਸਤ੍ਰਾਂ ਵਿਚ ਨ ਸਮਾਇਆ। ਜਾ ਕੇ ਬਨੀਏ ਦਾ ਪੁੱਤਰ ਅਖਵਾਂਦਾ ਹਾਂ ਅਤੇ ਇਸ ਦੇ ਮਰਨ ਉਤੇ ਸਾਰਾ ਧਨ ਪ੍ਰਾਪਤ ਕਰਦਾ ਹਾਂ।੫।

ਤਦ ਤਕ ਬਨੀਏ ਦੀ ਨਜ਼ਰ ਚੋਰ ਉਤੇ ਪਈ ਅਤੇ ਉਹ ਬਹੁਤ ਆਨੰਦਿਤ ਹੋ ਗਿਆ। ਪਰਮਾਤਮਾ ਨੇ ਪਲਿਆ ਪੋਸਿਆ ਪੁੱਤਰ ਬਖ਼ਸ਼ਿਆ ਹੈ ਅਤੇ ਉਸ ਨੂੰ 'ਪੁੱਤਰ ਪੁੱਤਰ' ਕਹਿ ਕੇ ਪ੍ਰਵਾਨ ਕਰ ਲਿਆ।੬।

ਚੋਰ ਨੂੰ ਮੰਜੀ ਉਤੇ ਬਿਠਾ ਲਿਆ। ਉਸ ਨੂੰ ਚੰਗਾ ਚੰਗਾ ਭੋਜਨ ਖਵਾਇਆ। ਪੁੱਤਰ ਪੁੱਤਰ ਕਰਦੀ ਸ਼ਾਹਣੀ ਵੀ ਆ ਗਈ ਅਤੇ ਬਨੀਏ ਨੇ (ਘਰ ਦੇ) ਚੌਬੂਤਰੇ (ਉਤੇ) ਜਾ ਕੇ (ਸਭ ਨੂੰ) ਦਸਿਆ।੭।

*ਦੋਹਰਾ*

ਪੰਜ ਪਿਆਦੇ (ਸਿਪਾਹੀ) ਨਾਲ ਲੈ ਕੇ (ਉਨ੍ਹਾਂ ਨੂੰ) ਚੋਰ ਵਿਖਾ ਦਿੱਤਾ। ਇਹ ਰਸਤੇ ਵਿਚ ਆ ਰਿਹਾ ਸੀ, ਮੈਂ ਇਸ ਨੂੰ ਬੁਲਾ ਕੇ ਪੁੱਤਰ ਬਣਾ ਲਿਆ ਹੈ।੮।

*ਚੌਪਈ*

ਅਮਿਤ ਦਰਬੁ ਹਮਰੇ ਬਿਧਿ ਦਯੋ। ਪੂਤ ਨ ਧਾਮ ਹਮਾਰੇ ਭਯੋ।
ਯਾ ਕਉ ਹਮ ਕਹਿ ਪੂਤ ਉਚਾਰੋ। ਤਾ ਤੇ ਤੁਮ ਮਿਲਿ ਕੈ ਨਹਿ ਮਾਰੋ। ੯।

ਪੂਤ ਪੂਤ ਬਨਿਯਾ ਕਹਿ ਰਹਿਯੋ। ਪੰਚ ਪਯਾਦਨ ਤਸਕਰ ਗਹਿਯੋ।
ਤਾ ਕੋ ਕਹਿਯੋ ਏਕ ਨਹਿ ਕੀਨੋ। ਲੈ ਤਸਕਰ ਫਾਸੀ ਸੋ ਦੀਨੋ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੬੧। ੧੧੦੬। ਅਫਜੂੰ।*

*ਦੋਹਰਾ*

ਮਹਾ ਸਿੰਘ ਕੇ ਘਰ ਬਿਖੈ ਤਸਕਰ ਰਹੈ ਅਪਾਰ।
ਨਿਤਿਪ੍ਰਤਿ ਤਾ ਕੇ ਲ੍ਯਾਵਹੀ ਅਧਿਕ ਖਜਾਨੋ ਮਾਰਿ। ੧।

*ਚੌਪਈ*

ਹਰਨ ਦਰਬੁ ਤਸਕਰ ਚਲਿ ਆਯੋ। ਸੋ ਗਹਿ ਲਯੋ ਜਾਨ ਨਹਿ ਪਾਯੋ।
ਮਹਾ ਸਿੰਘ ਤਾ ਕੋ ਯੌ ਕਹਿਯੋ। ਤੁਮ ਅਪਨੇ ਚਿਤ ਮੈ ਦ੍ਰਿੜ ਰਹਿਯੋ। ੨।

*ਦੋਹਰਾ*

ਤੁਮਰੇ ਸਿਰ ਪਰ ਕਾਢਿ ਕੈ ਠਾਢੇ ਹ੍ਵੈ ਤਰਵਾਰਿ।
ਤੁਮ ਡਰਿ ਕਛੁ ਨ ਉਚਾਰਿਯੋ ਲੈ ਹੋ ਜਿਯਤ ਉਬਾਰਿ। ੩।

*ਚੌਪਈ*

ਤੁਮ ਕੋ ਮਾਰਨ ਕੌ ਲੈ ਜੈਹੈ। ਕਾਢਿ ਭਗਵੌਤੀ ਠਾਢੇ ਹ੍ਵੈ ਹੈ।
ਢੀਠਤੁ ਆਪਨ ਚਿਤ ਮੈ ਗਹਿਯਹੁ। ਤ੍ਰਾਸ ਮਾਨਿ ਕਛੁ ਤਿਨੈ ਨ ਕਹਿਯਹੁ। ੪।

*ਦੋਹਰਾ*

ਤਾ ਕੌ ਢੀਠ ਬਧਾਇ ਕੈ ਕਾਢਿ ਲਈ ਤਰਵਾਰਿ।
ਤੁਰਤ ਘਾਵ ਤਾ ਕੋ ਕਿਯੋ ਹਨਤ ਨ ਲਾਗੀ ਬਾਰਿ। ੫।

ਤਾ ਕੋ ਹਨਿ ਡਾਰਤ ਭਯੋ ਕਛੂ ਨ ਪਾਯੋ ਖੇਦ।
ਗਾਵ ਸੁਖੀ ਅਪਨੇ ਬਸਿਯੋ ਕਿਨੂੰ ਨ ਜਾਨ੍ਯੋ ਭੇਦ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੬੨। ੧੧੧੨। ਅਫਜੂੰ।*

*ਚੌਪਈ*

ਪ੍ਰਬਲ ਸਿੰਘ ਦਛਿਨ ਕੋ ਨ੍ਰਿਪ ਬਰ। ਬਹੁ ਭਾਤਨਿ ਕੋ ਧਨ ਤਾ ਕੇ ਘਰ।
ਚਾਰੁ ਚਛੁ ਤਾ ਕੀ ਤ੍ਰਿਯ ਰਹਈ। ਜੋ ਵਹੁ ਕਹੈ ਸੁ ਰਾਜਾ ਕਰਈ। ੧।

*ਚੌਪਈ*

ਪਰਮਾਤਮਾ ਨੇ ਸਾਨੂੰ ਬੇਅੰਤ ਧਨ ਦਿੱਤਾ ਹੈ। ਸਾਡੇ ਘਰ ਕੋਈ ਪੁੱਤਰ ਨਹੀਂ ਹੋਇਆ ਹੈ। ਇਸ ਨੂੰ ਅਸੀਂ ਪੁੱਤਰ ਕਿਹਾ ਹੈ। (ਇਸ ਲਈ) ਤੁਸੀਂ ਇਸ ਨੂੰ ਮਿਲ ਕੇ ਨ ਮਾਰੋ।੯।

ਬਨੀਆ 'ਪੁੱਤਰ ਪੁੱਤਰ' ਕਹਿੰਦਾ ਰਿਹਾ, ਪਰ ਪੰਜ ਸਿਪਾਹੀਆਂ ਨੇ ਚੋਰ ਨੂੰ ਫੜ ਲਿਆ। ਬਨੀਏ ਦੀ ਇਕ ਨ ਮੰਨੀ ਅਤੇ ਚੋਰ ਨੂੰ ਫਾਂਸੀ ਦੇ ਦਿੱਤੀ। ੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੬੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੬੧। ੧੧੦੬। ਚਲਦਾ।*

*ਦੋਹਰਾ*

ਮਹਾ ਸਿੰਘ ਦੇ ਘਰ ਵਿਚ ਬਹੁਤ ਚੋਰ ਰਹਿੰਦੇ ਸਨ। ਨਿੱਤ ਪ੍ਰਤਿ ਬਹੁਤ ਖ਼ਜ਼ਾਨੇ (ਧਨ ਦੌਲਤ) ਲੁਟ ਕੇ ਉਸ ਨੂੰ ਲਿਆ ਕੇ ਦਿੰਦੇ।੧।

*ਚੌਪਈ*

ਇਕ ਚੋਰ ਧਨ ਚੁਰਾਉਣ ਲਈ (ਉਥੇ) ਆ ਗਿਆ। ਉਸ ਨੂੰ (ਮਹਾ ਸਿੰਘ ਨੇ) ਪਕੜ ਲਿਆ ਅਤੇ ਜਾਣ ਨ ਦਿੱਤਾ। ਮਹਾ ਸਿੰਘ ਨੇ ਉਸ ਨੂੰ ਇਸ ਤਰ੍ਹਾਂ ਕਿਹਾ -- ਤੂੰ ਆਪਣੇ ਚਿਤ ਵਿਚ ਪੱਕਾ ਰਹੀਂ।੨।

*ਦੋਹਰਾ*

ਤੇਰੇ ਸਿਰ ਉਤੇ (ਸਿਪਾਹੀ) ਤਲਵਾਰ ਕਢ ਕੇ ਖੜੋਤੇ ਹੋਣਗੇ ਪਰ ਤੂੰ ਡਰ ਕੇ ਕੁਝ ਨ ਬੋਲੀਂ, ਮੈਂ ਤੈਨੂੰ ਜੀਉਂਦਾ ਬਚਾ ਲਵਾਂਗਾ।੩।

*ਚੌਪਈ*

ਤੈਨੂੰ ਮਾਰਨ ਲਈ ਲੈ ਜਾਣਗੇ। ਤਲਵਾਰਾਂ ਕਢ ਕੇ ਖੜੋਤੇ ਹੋਣਗੇ। (ਤੂੰ) ਆਪਣੇ ਚਿਤ ਵਿਚ ਦ੍ਰਿੜ੍ਹ ਰਹੀਂ ਅਤੇ ਡਰ ਮੰਨ ਕੇ ਉਨ੍ਹਾਂ ਨੂੰ ਕੁਝ ਨ ਕਹੀਂ।੪।

*ਦੋਹਰਾ*

ਉਸ ਤੋਂ ਬਹੁਤ ਢੀਠਾਈ ਕਰਵਾ ਕੇ ਤਲਵਾਰ ਕਢ ਲਈ ਅਤੇ ਉਸ ਉਤੇ ਤੁਰਤ ਵਾਰ ਕਰ ਦਿੱਤਾ ਅਤੇ ਮਾਰਨ ਵਿਚ ਜ਼ਰਾ ਦੇਰ ਨ ਲਗੀ।੫।

ਉਸ ਨੂੰ ਮਾਰ ਕੇ ਜ਼ਰਾ ਜਿੰਨਾ ਵੀ ਦੁਖੀ ਨ ਹੋਇਆ। (ਉਹ) ਆਪਣੇ ਪਿੰਡ ਵਿਚ ਸੁਖੀ ਵਸਣ ਲਗਾ ਅਤੇ ਉਸ ਦਾ ਭੇਦ ਕਿਸੇ ਨੇ ਵੀ ਨ ਪਾਇਆ। ੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੬੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੬੨। ੧੧੧੨। ਚਲਦਾ।*

*ਚੌਪਈ*

ਦੱਖਣ ਵਿਚ (ਇਕ) ਪ੍ਰਬਲ ਸਿੰਘ ਰਾਜਾ ਸੀ। ਉਸ ਦੇ ਘਰ ਕਈ ਤਰ੍ਹਾਂ ਦਾ ਧਨ ਸੀ। ਉਸ ਦੇ ਘਰ 'ਚਾਰੁ ਚਛੁ' ਨਾਂ ਵਾਲੀ ਇਸਤਰੀ ਰਹਿੰਦੀ ਸੀ। ਜੋ ਉਹ ਕਹਿੰਦੀ, ਉਹੀ ਰਾਜਾ ਕਰਦਾ।੧।

ਅਤਿ ਸੁੰਦਰਿ ਵਹੁ ਨਾਰਿ ਸੁਨੀਜੈ। ਤਾ ਕੋ ਪਟਤਰ ਕਾ ਕੋ ਦੀਜੈ।
ਰਾਜਾ ਅਧਿਕ ਪ੍ਯਾਰ ਤਿਹ ਰਾਖੈ। ਕਟੁ ਬਚ ਕਦੀ ਨ ਮੁਖ ਤੇ ਭਾਖੈ। ੨।

ਬੰਗਸ ਕੇ ਰਾਜੇ ਕਹਲਾਵੈ। ਭਾਤਿ ਭਾਤਿ ਕੇ ਭੋਗ ਕਮਾਵੈ।
ਇਕ ਸੁੰਦਰ ਨਰ ਰਾਨੀ ਲਹਿਯੋ। ਤਬ ਹੀ ਆਨਿ ਮੈਨ ਤਿਹ ਗਹਿਯੋ। ੩।

ਤਾ ਸੌ ਨੇਹੁ ਰਾਨਿਯਹਿ ਕੀਨੋ। ਗ੍ਰਿਹ ਤੇ ਕਾਢਿ ਅਮਿਤ ਧਨੁ ਦੀਨੋ।
ਤਿਹ ਜਾਰਹਿ ਇਹ ਭਾਤਿ ਸਿਖਾਯੋ। ਆਪੁ ਚਰਿਤ ਇਹ ਭਾਤਿ ਬਨਾਯੋ। ੪।

*ਦੋਹਰਾ*

ਦਰਵਾਜੇ ਇਹ ਕੋਟ ਕੇ ਰਹਿਯੋ ਸਵੇਰੇ ਲਾਗਿ।
ਅਤਿ ਦੁਰਬਲ ਕੋ ਭੇਸ ਕਰਿ ਸਭ ਬਸਤ੍ਰਨ ਕੋ ਤ੍ਯਾਗ। ੫।

*ਚੌਪਈ*

ਤਾ ਕੇ ਗ੍ਰਿਹ ਜਬ ਨ੍ਰਿਪ ਪਗ ਧਾਰਿਯੋ। ਬਿਖੁ ਦੈ ਤਾਹਿ ਮਾਰਿ ਹੀ ਡਾਰਿਯੋ।
ਦੀਨ ਬਚਨ ਤਬ ਤ੍ਰਿਯਹਿ ਉਚਾਰੇ। ਮੋਹਿ ਤ੍ਯਾਗ ਗੇ ਰਾਜ ਹਮਾਰੇ। ੬।

ਮਰਤੀ ਬਾਰ ਨ੍ਰਿਪਤਿ ਮੁਹਿ ਕਹਿਯੋ। ਸੋ ਮੈ ਬਚਨ ਹ੍ਰਿਦੈ ਦ੍ਰਿੜ ਗਹਿਯੋ।
ਰਾਜ ਸਾਜ ਦੁਰਬਲ ਕੋ ਦੀਜੋ। ਮੋਰੋ ਕਹਿਯੋ ਮਾਨਿ ਤ੍ਰਿਯ ਲੀਜੋ। ੭।

*ਦੋਹਰਾ*

ਅਤਿ ਸੁੰਦਰ ਦੁਰਬਲ ਘਨੋ ਕੋਟ ਦੁਆਰੇ ਹੋਇ।
ਰਾਜ ਸਾਜ ਤਿਹ ਦੀਜਿਯਹੁ ਲਾਜ ਨ ਕਰਿਯਹੁ ਕੋਇ। ੮।

*ਚੌਪਈ*

ਹਮ ਤੁਮ ਕੋਟ ਦੁਆਰੇ ਜੈਹੈ। ਐਸੇ ਪੁਰਖ ਲਹੈ ਤਿਹ ਲਯੈਹੈ।
ਰਾਜ ਸਾਜ ਤਾਹੀ ਕੋ ਦੀਜੈ। ਮੇਰੋ ਬਚਨ ਸ੍ਰਵਨ ਸੁਨਿ ਲੀਜੈ। ੯।

ਮਰਤੇ ਪਤਿ ਮੁਹਿ ਬਚਨ ਉਚਾਰੇ। ਸੋ ਹੌ ਉਚਰਤ ਸਾਥ ਤੁਮਾਰੇ।
ਦਿਜ ਬਰ ਸ੍ਰਾਪ ਭੂਪ ਕੋ ਦਿਯੋ। ਤਾ ਤੇ ਭੇਖ ਰੰਕ ਕੋ ਕਿਯੋ। ੧੦।

*ਦੋਹਰਾ*

ਇਹੀ ਕੋਟ ਕੇ ਦ੍ਵਾਰ ਮੈ ਬਸਿਯਹੁ ਭੂਪਤਿ ਜਾਇ।
ਦੇਹਿ ਨ੍ਰਿਪਤਿ ਕੀ ਤ੍ਯਾਗ ਕੈ ਦੇਹ ਰੰਕ ਕੀ ਪਾਇ। ੧੧।
ਤਬ ਰਾਜੈ ਤਾ ਸੋ ਕਹਿਯੋ ਹ੍ਵੈਹੈ ਕਬੈ ਉਧਾਰ।
ਜੋ ਨ੍ਰਿਪ ਸੋ ਦਿਜਬਰ ਕਹਿਯੋ ਸੋ ਮੈ ਕਹੌ ਸੁਧਾਰ। ੧੨।

ਉਹ ਇਸਤਰੀ ਅਤਿ ਸੁੰਦਰ ਸੁਣੀ ਜਾਂਦੀ ਸੀ। ਉਸ ਦੀ ਤੁਲਨਾ ('ਪਟਤਰ') ਕਿਸ ਨਾਲ ਕੀਤੀ ਜਾਵੇ। ਰਾਜਾ ਉਸ ਨੂੰ ਬਹੁਤ ਪਿਆਰ ਨਾਲ ਰਖਦਾ ਸੀ। ਉਸ ਨੂੰ ਕਦੇ ਵੀ ਕੌੜੇ ਬੋਲ ਨਹੀਂ ਬੋਲਦਾ ਸੀ।੨।

ਉਹ ਬੰਗਸ ਦੇ ਰਾਜੇ ਅਖਵਾਉਂਦੇ ਸਨ ਅਤੇ ਭਾਂਤ ਭਾਂਤ ਦੇ ਭੋਗ ਕਰਦੇ ਸਨ। ਰਾਣੀ ਨੇ ਇਕ ਸੁੰਦਰ ਪੁਰਸ਼ ਵੇਖਿਆ ਅਤੇ ਤਦ ਹੀ ਕਾਮ ਦੇ ਵਸ ਹੋ ਗਈ। ੩।

ਉਸ ਨਾਲ ਰਾਣੀ ਨੇ ਪ੍ਰੇਮ ਕੀਤਾ ਅਤੇ ਘਰ ਤੋਂ ਬਹੁਤ ਸਾਰਾ ਧਨ ਕਢ ਕੇ ਦੇ ਦਿੱਤਾ। ਉਸ ਨੇ ਯਾਰ ਨੂੰ ਇਸ ਤਰ੍ਹਾਂ ਸਿਖਾਇਆ ਅਤੇ ਆਪ ਇਸ ਤਰ੍ਹਾਂ ਦਾ ਚਰਿਤ੍ਰ ਬਣਾਇਆ।੪।

*ਦੋਹਰਾ*

ਇਸ ਕਿਲ੍ਹੇ ਦੇ ਦਰਵਾਜ਼ੇ ਉਤੇ ਸਵੇਰ ਤੋਂ ਹੀ ਸਾਰਿਆਂ ਬਸਤ੍ਰਾਂ ਦਾ ਤਿਆਗ ਕਰ ਕੇ ਅਤੇ ਦੁਰਬਲ ਦਾ ਭੇਸ ਬਣਾ ਕੇ ਖੜੋ ਜਾਣਾ।੫।

*ਚੌਪਈ*

ਜਦੋਂ ਉਸ ਦੇ ਘਰ ਰਾਜੇ ਨੇ ਪੈਰ ਰਖਿਆ। ਉਸ ਨੂੰ ਜ਼ਹਿਰ ਦੇ ਕੇ ਮਾਰ ਹੀ ਦਿੱਤਾ। ਤਦ ਉਸ ਇਸਤਰੀ ਨੇ ਬੜੇ ਨਿਮਾਣੇ ਸ਼ਬਦ ਕਹੇ ਕਿ ਮੈਨੂੰ ਮੇਰੇ ਰਾਜਾ ਤਿਆਗ ਗਏ ਹਨ।੬।

ਮਰਨ ਵੇਲੇ ਰਾਜੇ ਨੇ ਮੈਨੂੰ ਕਿਹਾ ਸੀ ਅਤੇ ਉਹ ਬਚਨ ਮੈਂ ਹਿਰਦੇ ਵਿਚ ਦ੍ਰਿੜ੍ਹ ਕੀਤਾ ਹੋਇਆ ਹੈ ਕਿ (ਮੇਰਾ) ਰਾਜ ਸਾਜ ਕਿਸੇ ਗਰੀਬ (ਅਥਵਾ ਨਿਤਾਣੇ) ਬੰਦੇ ਨੂੰ ਦੇ ਦੇਣਾ ਅਤੇ ਹੇ ਇਸਤਰੀ! ਮੇਰਾ ਕਿਹਾ ਜ਼ਰੂਰ ਮੰਨ ਲੈਣਾ।੭।

*ਦੋਹਰਾ*

ਜੋ ਕੋਈ ਅਤਿ ਸੁੰਦਰ ਅਤੇ ਬਹੁਤ ਗਰੀਬ (ਨਿਤਾਣਾ) ਕਿਲ੍ਹੇ ਦੇ ਦਰਵਾਜ਼ੇ ਉਤੇ ਖੜੋਤਾ ਹੋਵੇ, ਉਸ ਨੂੰ ਰਾਜ ਸਾਜ ਦੇ ਦੇਣਾ ਅਤੇ ਕੋਈ ਸੰਕੋਚ ਨ ਕਰਨਾ।੮।

*ਚੌਪਈ*

ਮੈਂ ਤੇ ਤੁਸੀਂ ਕਿਲ੍ਹੇ ਦੇ ਦੁਆਰ ਉਤੇ ਜਾਂਦੇ ਹਾਂ। ਜੇ ਉਥੇ ਕੋਈ ਇਸ ਤਰ੍ਹਾਂ ਦਾ ਮਨੁੱਖ ਮਿਲ ਪਏ, ਤਾਂ ਰਾਜ ਸਾਜ ਉਸ ਨੂੰ ਦੇ ਦਿਓ। ਮੇਰੀ ਇਹ ਗੱਲ ਕੰਨਾਂ ਨਾਲ ਸੁਣ ਲਵੋ।੯।

ਮਰਨ ਵੇਲੇ ਮੇਰੇ ਪਤੀ ਨੇ ਬੋਲ ਕਹੇ ਸਨ, ਉਹ ਮੈਂ ਤੁਹਾਨੂੰ ਦਸਦੀ ਹਾਂ। (ਇਕ) ਉਤਮ ਬ੍ਰਾਹਮਣ ਨੇ ਰਾਜੇ ਨੂੰ ਸਰਾਪ ਦਿੱਤਾ ਸੀ, ਇਸ ਲਈ ਉਸ ਨੇ ਗਰੀਬ ਦਾ ਭੇਸ ਧਾਰਨ ਕੀਤਾ ਹੈ।੧੦।

*ਦੋਹਰਾ*

ਇਸੇ ਕਿਲ੍ਹੇ ਦੇ ਦਰਵਾਜ਼ੇ ਤੇ ਰਾਜਾ ਵੀ ਜਾ ਬੈਠਾ ਹੈ। (ਉਸ ਨੇ) ਰਾਜੇ ਦੀ ਦੇਹ ਤਿਆਗ ਕੇ ਗਰੀਬ ਦੀ ਦੇਹ ਪਾ ਲਈ ਹੈ।੧੧। ਤਾਂ ਰਾਜੇ ਨੇ ਉਸ (ਬ੍ਰਾਹਮਣ) ਨੂੰ ਕਿਹਾ ਕਿ ਮੇਰਾ ਕਦੇ ਉੱਧਾਰ ਹੋਵੇਗਾ। ਜੋ ਉਤਮ ਬ੍ਰਾਹਮਣ ਨੇ ਰਾਜੇ ਨੂੰ ਕਿਹਾ, ਉਹੀ ਮੈਂ (ਤੁਹਾਨੂੰ) ਦਸਦੀ ਹਾਂ।੧੨।

*ਚੌਪਈ*

ਕਛੁ ਦਿਨ ਦੁਰਗ ਦ੍ਵਾਰ ਮੋ ਰਹਿ ਹੋ। ਅਤਿ ਦੁਖ ਦੇਹ ਆਪਨੀ ਲਹਿ ਹੋ।
ਖੋਜਤ ਤਬ ਰਾਨੀ ਹ੍ਯਾ ਐਹੈ। ਤੁਮ ਕੋ ਰਾਜ ਆਪਨੋ ਦੈ ਹੈ। ੧੩।

*ਦੋਹਰਾ*

ਰਾਜ ਵੈਸ ਹੀ ਕਰੈਗੋ ਰੂਪ ਨ ਵੈਸਾ ਹੋਇ।
ਜ੍ਯੋ ਰਾਜਾ ਮੁਹਿ ਕਹਿ ਮੂਏ ਤੁਮੈ ਕਹਤ ਮੈ ਸੋਇ। ੧੪।

*ਚੌਪਈ*

ਹਮ ਤੁਮ ਮਿਲਿ ਖੋਜਨ ਤਹ ਜੈਯੈ। ਜੋ ਨ੍ਰਿਪ ਕਹਿਯੋ ਸੁ ਕਾਜ ਕਮੈਯੈ।
ਤਬ ਹੋ ਜਿਯਤ ਜਗਤ ਮੈ ਰਹਿਹੋ। ਐਸੇ ਰੂਪ ਭੂਪ ਜਬ ਲਹਿਹੋ। ੧੫।

ਰਾਨੀ ਕੋ ਲੈ ਮੰਤ੍ਰੀ ਧਾਯੋ। ਤਵਨ ਪੁਰਖ ਕਰਿ ਨ੍ਰਿਪ ਠਹਰਾਯੋ।
ਸਕਲ ਦੇਸ ਕੋ ਰਾਜਾ ਕੀਨੋ। ਰਾਜ ਸਾਜ ਸਭ ਤਾ ਕੋ ਦੀਨੋ। ੧੬।

*ਦੋਹਰਾ*

ਨਿਜੁ ਨ੍ਰਿਪ ਆਪੁ ਸੰਘਾਰਿ ਕੈ ਰਾਨੀ ਚਰਿਤ ਬਨਾਇ।
ਰੰਕਹਿ ਲੈ ਰਾਜਾ ਕਿਯੋ ਹ੍ਰਿਦੈ ਹਰਖ ਉਪਜਾਇ। ੧੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੬੩। ੧੧੨੯। ਅਫਜੂੰ।*

*ਚੌਪਈ*

ਮੈਂਗਲ ਸਿੰਘ ਰਾਵ ਇਕ ਰਹਈ। ਰਘੁ ਬੰਸੀ ਜਾ ਕੋ ਜਗ ਕਹਈ।
ਤਾ ਕੇ ਭਵਨ ਏਕ ਬਰ ਨਾਰੀ। ਜਨੁ ਬਿਧਿ ਅਪਨ ਕਰਨ ਗੜਿ ਭਾਰੀ। ੧।

*ਸੋਰਠਾ*

ਦੰਤ ਪ੍ਰਭਾ ਤਿਹ ਨਾਮ ਜਾ ਕੋ ਜਗ ਜਾਨਤ ਸਭੈ।
ਸੁਰ ਸੁਰਪਤਿ ਅਭਿਰਾਮ ਥਕਿਤ ਰਹਤ ਤਿਹ ਦੇਖਿ ਦੁਤਿ। ੨।

*ਦੋਹਰਾ*

ਇਕ ਚੇਰੀ ਤਾ ਕੇ ਭਵਨ ਜਾ ਮੈ ਅਤਿ ਰਸ ਰੀਤਿ।
ਬੇਦ ਬ੍ਯਾਕਰਨ ਸਾਸਤ੍ਰ ਖਟ ਪੜੀ ਕੋਕ ਸੰਗੀਤਿ। ੩।
ਸੋ ਰਾਜਾ ਅਟਕਤ ਭਯੋ ਤਾ ਕੋ ਰੂਪ ਨਿਹਾਰਿ।
ਦੈ ਨ ਸਕੈ ਤਾ ਕੋ ਕਛੂ ਤ੍ਰਿਯ ਕੀ ਸੰਕ ਬਿਚਾਰ। ੪।

*ਚੌਪਈ*

ਏਕ ਅੰਗੂਠੀ ਨ੍ਰਿਪ ਕਰ ਲਈ। ਲੈ ਤਵਨੈ ਚੇਰੀ ਕੌ ਦਈ।
ਤਾਹਿ ਕਥਾ ਇਹ ਭਾਤਿ ਸਿਖਾਈ। ਕਹਿਯਹੁ ਪਰੀ ਮੁੰਦ੍ਰਿਕਾ ਪਾਈ। ੫।

*ਚੌਪਈ*

(ਤੁਸੀਂ) ਕੁਝ ਦਿਨ ਕਿਲ੍ਹੇ ਦੇ ਦੁਆਰ ਉਤੇ ਰਹੋ ਅਤੇ ਆਪਣੀ ਦੇਹ ਨੂੰ ਬਹੁਤ ਦੁਖ ਦਿੰਦੇ ਹੋਏ ਟਿਕੇ ਰਹੋ। (ਫਿਰ) ਰਾਣੀ ਲਭਦੀ ਹੋਈ ਇਥੇ ਆਵੇਗੀ ਅਤੇ ਤੁਹਾਨੂੰ ਆਪਣਾ ਰਾਜ ਦੇਵੇਗੀ।੧੩।

*ਦੋਹਰਾ*

ਭਾਵੇਂ ਤੁਹਾਡਾ ਰੂਪ ਓਹੋ ਜਿਹਾ ਨਹੀਂ ਹੋਵੇਗਾ, ਪਰ ਰਾਜ ਉਸੇ ਤਰ੍ਹਾਂ ਕਰੋਗੇ। ਜੋ ਰਾਜਾ ਮੈਨੂੰ ਮਰਨ ਵੇਲੇ ਕਹਿ ਗਏ ਸਨ, ਉਹ ਮੈਂ ਤੁਹਾਨੂੰ ਕਹਿ ਦਿੱਤਾ ਹੈ।੧੪।

*ਚੌਪਈ*

ਮੈਂ ਅਤੇ ਤੁਸੀਂ ਉਸ ਨੂੰ ਖੋਜਣ ਜਾਂਦੇ ਹਾਂ ਅਤੇ ਜੋ ਰਾਜੇ ਨੇ ਕਿਹਾ ਸੀ, ਉਸੇ ਅਨੁਸਾਰ ਕਾਰਵਾਈ ਕਰਦੇ ਹਾਂ। ਮੈਂ ਤਦ ਹੀ ਜਗਤ ਵਿਚ ਜੀਉਂਦੀ ਰਹਿ ਸਕਾਂਗੀ, ਜਦ ਇਸ ਰੂਪ ਵਾਲਾ ਰਾਜਾ ਪ੍ਰਾਪਤ ਕਰ ਲਵਾਂਗੀ।੧੫।

ਰਾਣੀ ਨੂੰ ਲੈ ਕੇ ਮੰਤ੍ਰੀ (ਉਥੇ) ਗਿਆ ਅਤੇ ਉਸ ਪੁਰਸ਼ ਨੂੰ ਰਾਜਾ ਬਣਾ ਦਿੱਤਾ। ਉਸ ਨੂੰ ਸਾਰੇ ਦੇਸ ਦਾ ਰਾਜਾ ਬਣਾ ਦਿੱਤਾ ਅਤੇ ਸਾਰਾ ਰਾਜ-ਸਾਜ ਉਸ ਨੂੰ ਦੇ ਦਿੱਤਾ।੧੬।

*ਦੋਹਰਾ*

ਆਪਣੇ ਰਾਜੇ ਨੂੰ ਮਾਰ ਕੇ ਰਾਣੀ ਨੇ ਚਰਿਤ੍ਰ ਖੇਡਿਆ ਅਤੇ ਗਰੀਬ ਤੋਂ ਰਾਜਾ ਬਣਾ ਕੇ ਮਨ ਵਿਚ ਬਹੁਤ ਪ੍ਰਸੰਨ ਹੋਈ।੧੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੬੩। ੧੧੨੯। ਚਲਦਾ।*

*ਚੌਪਈ*

ਇਕ ਮੈਂਗਲ ਸਿੰਘ ਰਾਜਾ ਹੁੰਦਾ ਸੀ। ਉਸ ਨੂੰ ਲੋਕੀ ਰਘੁਬੰਸੀ ਕਹਿੰਦੇ ਸਨ। ਉਸ ਦੇ ਘਰ ਇਕ ਸੁੰਦਰ ਇਸਤਰੀ ਸੀ। ਮਾਨੋ ਵਿਧਾਤਾ ਨੇ ਆਪਣੇ ਹੱਥਾਂ ਨਾਲ ਘੜ ਕੇ ਬਣਾਈ ਹੋਵੇ।੧।

*ਸੋਰਠਾ*

ਉਸ (ਇਸਤਰੀ) ਦਾ ਨਾਂ ਦੰਤ ਪ੍ਰਭਾ ਸੀ। ਜੋ ਸਾਰਾ ਜਗਤ ਜਾਣਦਾ ਸੀ। ਉਸ ਦੀ ਸੁੰਦਰ ਸ਼ੋਭਾ ਨੂੰ ਵੇਖ ਵੇਖ ਕੇ ਦੇਵਤੇ ਅਤੇ ਇੰਦਰ ਥਕ ਜਾਂਦੇ ਸਨ।੨।

*ਦੋਹਰਾ*

ਉਸ ਦੇ ਘਰ ਰਸ-ਰੀਤ ਵਿਚ ਅਤਿ ਨਿਪੁਣ ਇਕ ਦਾਸੀ ਸੀ। (ਉਹ) ਵੇਦ, ਵਿਆਕਰਣ, ਛੇ ਸ਼ਾਸਤ੍ਰ ਅਤੇ ਕੋਕ ਸ਼ਾਸਤ੍ਰ ਤੇ ਸੰਗੀਤ ਪੜ੍ਹੀ ਹੋਈ ਸੀ।੩। ਉਸ ਦਾ ਰੂਪ ਵੇਖ ਕੇ ਰਾਜਾ ਉਸ ਨਾਲ ਅਟਕ ਗਿਆ। ਪਰ (ਆਪਣੀ) ਇਸਤਰੀ ਤੋਂ ਸੰਗਦਿਆਂ (ਅਰਥਾਤ੍ ਡਰਦਿਆਂ) ਉਸ ਨੂੰ ਕੁਝ ਦੇ ਨਹੀਂ ਸਕਦਾ ਸੀ।੪।

*ਚੌਪਈ*

ਇਕ ਅੰਗੂਠੀ ਰਾਜੇ ਨੇ ਹੱਥ ਵਿਚ ਲਈ ਅਤੇ ਲੈ ਕੇ ਉਸ ਦਾਸੀ ਨੂੰ ਦੇ ਦਿੱਤੀ। ਉਸ ਨੂੰ ਇਹ ਗੱਲ ਸਮਝਾ ਦਿੱਤੀ ਕਿ ਕਹਿਣਾ, (ਮੈਨੂੰ) ਡਿਗੀ ਹੋਈ ਮਿਲੀ ਹੈ।੫।

ਏਕ ਦਿਵਸ ਨ੍ਰਿਪ ਸਭਾ ਬਨਾਈ। ਸਭ ਇਸਤ੍ਰੀ ਗ੍ਰਿਹ ਬੋਲਿ ਪਠਾਈ।
ਨ੍ਰਿਪਤਿ ਕਹੀ ਮੁੰਦ੍ਰੀ ਮਮ ਗਈ। ਵਹੁ ਕਹਿ ਉਠੀ ਚੀਨਿ ਮੈ ਲਈ। ੬।

ਯਹ ਮੁੰਦ੍ਰਿਕਾ ਕਹਾ ਤੇ ਪਾਈ। ਡਾਰੀ ਹੁਤੀ ਦ੍ਰਿਸਟਿ ਮਮ ਆਈ।
ਸੋ ਮੈ ਕਰਿ ਉਠਾਇ ਕਰ ਲਈ। ਲੈ ਰਾਜਾ ਜੀ ਤੁਮ ਕੌ ਦਈ। ੭।

*ਦੋਹਰਾ*

ਜਾ ਕੋ ਪਰਮੇਸੁਰ ਦਈ ਮੈ ਤਾਹੂ ਕੋ ਦੀਨ।
ਭੇਦ ਨ ਕਾਹੂ ਤ੍ਰਿਯ ਲਹਿਯੋ ਨ੍ਰਿਪ ਛਲ ਗਯੋ ਪ੍ਰਬੀਨ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੬੪। ੧੧੩੭। ਅਫਜੂੰ।*

*ਚੌਪਈ*

ਰਾਇਕ ਰਾਠ ਮਹੋਬੇ ਰਹੈ। ਮਿਤ੍ਰ ਸਿੰਘ ਜਾ ਕੋ ਜਗ ਕਹੈ।
ਦਛਿਨ ਪੈਂਡ ਚਲਨ ਨਹਿ ਦੇਈ। ਕੂਟਿ ਲੂਟਿ ਲੋਗਨ ਕਹ ਲੇਈ। ੧।

ਜੋ ਲਿੰਡਿਯਾਇ ਤਿਹ ਕੌ ਧਨ ਲ੍ਯਾਵੈ। ਜੋ ਐਠੇ ਤਿਹ ਮਾਰਿ ਗਿਰਾਵੈ।
ਲੂਟਿ ਕੂਟਿ ਸਭ ਹੀ ਕੌ ਲੇਈ। ਅਧਿਕ ਦਰਬੁ ਇਸਤ੍ਰੀ ਕੌ ਦੇਈ। ੨।

ਏਕ ਦਿਵਸ ਧਾਰਾ ਕੋ ਗਯੋ। ਸੂਰਮਾਨ ਸੰਗ ਭੇਟਾ ਭਯੋ।
ਹੈ ਦੌਰਾਇ ਚਲਤ ਗਿਰ ਪਰਿਯੋ। ਤਬ ਤਿਨ ਆਨ ਸੂਰਮਨ ਧਰਿਯੋ। ੩।

*ਦੋਹਰਾ*

ਬਾਧਿ ਕਾਲਪੀ ਲੈ ਗਏ ਤਾਹਿ ਹਨਨ ਕੇ ਭਾਇ।
ਤਨਕ ਭਨਕ ਸੁਨਿ ਤਿਹ ਤ੍ਰਿਯਾ ਤਹਾ ਪਹੂੰਚੀ ਆਇ। ੪।

*ਚੌਪਈ*

ਚੁਨਿ ਚੁਨਿ ਗੋਬਰ ਹੈ ਪਰ ਧਰੈ। ਕਾਹੂ ਕੀ ਸੰਕਾ ਨਹਿ ਕਰੈ।
ਪਤਿ ਕੌ ਬਧ ਨ ਹੋਇ ਯੌ ਧਾਈ। ਇਹ ਮਿਸਿ ਨਿਕਟਿ ਪਹੂਚੀ ਆਈ। ੫।

*ਦੋਹਰਾ*

ਝਟਕਿ ਬਾਹ ਤੇ ਨਿਜੁ ਪਤਿਹ ਹੈ ਪਰ ਲਯੋ ਚਰਾਇ।
ਤਾਹੀ ਕੌ ਅਸਿ ਛੀਨਿ ਕੈ ਤਾਹਿ ਚੰਡਾਰਹਿ ਘਾਇ। ੬।

ਇਕ ਦਿਨ ਰਾਜੇ ਨੇ ਸਭਾ ਬੁਲਾ ਲਈ ਅਤੇ ਸਾਰੀਆਂ ਇਸਤਰੀਆਂ ਨੂੰ ਘਰੋਂ ਬੁਲਾ ਲਿਆ। ਰਾਜੇ ਨੇ ਕਿਹਾ ਮੇਰੀ ਮੁੰਦਰੀ (ਗੁੰਮ ਹੋ) ਗਈ ਹੈ। ਉਹ ਦਾਸੀ ਉਠ ਕੇ ਕਹਿਣ ਲਗੀ ਮੈਨੂੰ ਮਿਲੀ ਹੈ, ਪਛਾਣ ਲਵੋ।੬।

(ਰਾਜੇ ਨੇ ਪੁਛਿਆ-) ਇਹ ਮੁੰਦਰੀ (ਤੈਨੂੰ) ਕਿਥੋਂ ਮਿਲੀ ਹੈ। (ਰਸਤੇ ਵਿਚ) ਪਈ ਸੀ, ਮੇਰੇ ਨਜ਼ਰ ਚੜ੍ਹ ਗਈ। ਉਹ ਮੈਂ ਹੱਥ ਨਾਲ ਉਠਾ ਲਈ। ਹੇ ਰਾਜਨ! ਹੁਣ ਮੈਂ ਤੁਹਾਨੂੰ ਦਿੰਦੀ ਹਾਂ।੭।

*ਦੋਹਰਾ*

(ਰਾਜੇ ਨੇ ਕਿਹਾ-) ਜਿਸ ਨੂੰ ਪਰਮੇਸ਼ਵਰ ਨੇ ਦਿੱਤੀ ਹੈ, ਮੈਂ ਉਸੇ ਨੂੰ ਦਿੰਦਾ ਹਾਂ। ਉਸ ਦੀ ਇਸਤਰੀ ਨੇ ਭੇਦ ਨੂੰ ਬਿਲਕੁਲ ਨ ਸਮਝਿਆ। ਇਸ ਤਰ੍ਹਾਂ ਪ੍ਰਬੀਨ ਰਾਜੇ ਨੇ ਉਸ ਨੂੰ ਛਲ ਲਿਆ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੬੪। ੧੧੩੭। ਚਲਦਾ।*

*ਚੌਪਈ*

ਇਕ ਰਾਜਪੂਤ ਰਾਠ ਮਹੋਬੇ ਵਿਚ ਰਹਿੰਦਾ ਸੀ। ਜਗ ਵਿਚ ਉਹ ਮਿਤ੍ਰ ਸਿੰਘ ਕਰ ਕੇ ਵਜਦਾ ਸੀ। ਉਹ ਦੱਖਣ ਮਾਰਗ ਉਤੇ ਲੋਕਾਂ ਨੂੰ ਚਲਣ ਨਹੀਂ ਦਿੰਦਾ ਸੀ ਅਤੇ ਮਾਰ ਕੁਟ ਕੇ ਲੁਟ ਲੈਂਦਾ ਸੀ।੧।

ਜੋ ਕਾਇਰ ਹੁੰਦਾ, ਉਸ ਤੋਂ ਧਨ ਲੁਟ ਲਿਆਉਂਦਾ ਅਤੇ ਜੋ ਅਗੋਂ ਡਟਦਾ, ਉਸ ਨੂੰ ਮਾਰ ਦਿੰਦਾ। (ਇਸ ਤਰ੍ਹਾਂ) ਉਹ ਸਾਰਿਆਂ ਨੂੰ ਲੁਟ ਪੁਟ ਲੈਂਦਾ ਅਤੇ ਬਹੁਤ ਧਨ ਲਿਆ ਕੇ ਇਸਤਰੀ ਨੂੰ ਦਿੰਦਾ।੨।

ਇਕ ਦਿਨ ਧਾੜਾ (ਡਾਕਾ) ਮਾਰਨ ਲਈ ਗਿਆ, (ਪਰ) ਉਸ ਦਾ ਸੂਰਮਿਆਂ ਨਾਲ ਟਾਕਰਾ ਹੋ ਗਿਆ। ਘੋੜਾ ਦੌੜਾਉਂਦੇ ਹੋਇਆਂ ਡਿਗ ਪਿਆ। ਤਦ ਉਨ੍ਹਾਂ ਸੂਰਮਿਆਂ ਨੇ ਉਸ ਨੂੰ ਆ ਕੇ ਪਕੜ ਲਿਆ।੩।

*ਦੋਹਰਾ*

(ਉਹ ਸੂਰਮੇ) ਉਸ ਨੂੰ ਮਾਰਨ ਲਈ ਬੰਨ੍ਹ ਕੇ ਕਾਲਪੀ (ਸ਼ਹਿਰ) ਵਿਚ ਲੈ ਗਏ। ਉਸ ਦੀ ਇਸਤਰੀ ਨੂੰ ਕੁਝ ਭਿਣਕ ਪੈਣ ਤੇ (ਉਹ) ਉਥੇ ਆ ਪਹੁੰਚੀ।੪।

*ਚੌਪਈ*

ਉਸ ਨੇ ਗੋਹੇ ਚੁਣ ਚੁਣ ਕੇ ਘੋੜੇ ਉਤੇ ਧਰ ਲਏ ਅਤੇ ਕਿਸੇ ਦੀ ਵੀ ਕੋਈ ਪਰਵਾਹ ਨ ਕੀਤੀ। ਉਹ ਕਾਹਲੀ ਕਾਹਲੀ ਚਲੀ ਕਿ ਕਿਤੇ ਉਸ ਦੇ ਪਤੀ ਦਾ ਕਤਲ ਨ ਹੋ ਜਾਏ। ਇਸ ਪਜ ਨਾਲ ਉਹ ਨੇੜੇ ਜਾ ਪਹੁੰਚੀ।੫।

*ਦੋਹਰਾ*

ਉਸ ਨੇ ਬਾਂਹ (ਤੋਂ ਫੜ ਕੇ) ਝਟਕੇ ਨਾਲ ਆਪਣੇ ਪਤੀ ਨੂੰ ਘੋੜੇ ਉਤੇ ਚੜ੍ਹਾ ਲਿਆ ਅਤੇ ਉਸ ਚੰਡਾਲ ਦੀ ਕ੍ਰਿਪਾਨ ਲੈ ਕੇ ਉਸ ਨੂੰ ਮਾਰ ਦਿੱਤਾ।੬।

*ਚੌਪਈ*

ਜਵਨ ਸ੍ਵਾਰ ਪਹੁੰਚ੍ਯੋ ਤਿਹ ਮਾਰਿਯੋ। ਏਕੈ ਬਾਨ ਮਾਰਿ ਹੀ ਡਾਰਿਯੋ।
ਕਾਹੂ ਤੇ ਚਿਤ ਡਰਤ ਨ ਭਈ। ਨਿਜੁ ਪਤਿ ਲੈ ਪੁਰਵਾ ਕਹ ਗਈ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੈਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੬੫। ੧੧੪੪। ਅਫਜੂੰ।*

*ਦੋਹਰਾ*

ਦੁਹਿਤਾ ਏਕ ਵਜੀਰ ਕੀ ਰੂਪ ਸਹਰ ਕੇ ਮਾਹਿ।
ਤਾ ਕੇ ਸਮ ਤਿਹੂੰ ਲੋਕ ਮੈ ਰੂਪਵਤੀ ਕਊ ਨਾਹਿ। ੧।
ਅਗਨਤ ਧਨੁ ਬਿਧਿ ਘਰ ਦਯੋ ਅਮਿਤ ਰੂਪ ਕੌ ਪਾਇ।
ਲੋਕ ਚੌਦਹੂੰ ਮੈ ਸਦਾ ਰੋਸਨ ਰੋਸਨ ਰਾਇ। ੨।
ਸਾਮ ਦੇਸ ਕੇ ਸਾਹ ਕੋ ਸੁੰਦਰ ਏਕ ਸਪੂਤ।
ਸੂਰਤਿ ਸੀਰਤਿ ਮੈ ਜਨੁਕ ਆਪੁ ਬਨ੍ਯੋ ਪੁਰਹੂਤ। ੩।
ਸੁਮਤਿ ਸੈਨ ਸੂਰਾ ਬਡੋ ਖੇਲਣ ਚਰਿਯੋ ਸਿਕਾਰ।
ਸ੍ਵਾਨ ਸਿਚਾਨੇ ਸੰਗ ਲੈ ਆਯੋ ਬਨੈ ਮੰਝਾਰ। ੪।
ਸੁਮਤਿ ਸੈਨ ਸਭ ਸਭਾ ਮੈ ਐਸੇ ਉਚਰੇ ਬੈਨ।
ਜਿਹ ਆਗੇ ਆਵੈ ਹਨੈ ਔ ਕੋਊ ਮ੍ਰਿਗਹਿ ਹਨੈਨ। ੫।

*ਚੌਪਈ*

ਮ੍ਰਿਗ ਜਾ ਕੇ ਆਗੇ ਹ੍ਵੈ ਆਵੈ। ਵਹੈ ਆਪਨੋ ਤੁਰੈ ਧਵਾਵੈ।
ਕੈ ਮ੍ਰਿਗ ਮਾਰੈ ਕੈ ਗਿਰਿ ਮਰੈ। ਯੌ ਗ੍ਰਿਹ ਕੌ ਦਰਸਨ ਨਹਿ ਕਰੈ। ੬।
ਹੁਕਮ ਧਨੀ ਕੋ ਐਸੋ ਭਯੋ। ਰਾਜ ਪੁਤ੍ਰ ਅਗੇ ਮ੍ਰਿਗ ਗਯੋ।
ਸੁਮਤਿ ਸਿੰਘ ਤਬ ਤੁਰੈ ਧਵਾਯੋ। ਪਾਛੈ ਲਗਿਯੋ ਹਿਰਨ ਕੋ ਆਯੋ। ੭।

*ਦੋਹਰਾ*

ਪਾਛੇ ਲਾਗਿਯੋ ਹਿਰਨ ਕੇ ਰੂਪ ਪਹੁੰਚ੍ਯੋ ਆਇ।
ਦੁਹਿਤਾ ਹੇਰਿ ਵਜੀਰ ਕੀ ਰੂਪ ਰਹੀ ਮੁਰਛਾਇ। ੮।

*ਚੌਪਈ*

ਪਾਨ ਖਾਇ ਕਰ ਪੁਰੀ ਬਨਈ। ਪੀਕ ਡਾਰਿ ਨ੍ਰਿਪ ਸੁਤ ਪਰ ਦਈ।
ਸੁਮਤਿ ਸੈਨ ਮੁਰਿ ਤਾਹਿ ਨਿਹਾਰਿਯੋ। ਤਾ ਕੋ ਸੋਕ ਦੂਰਿ ਕਰਿ ਡਾਰਿਯੋ। ੯।

ਮੰਦਰ ਪੈ ਨ੍ਰਿਪ ਸੁਤਹਿ ਬੁਲਾਯੋ। ਮਨ ਭਾਵਤ ਕੋ ਭੋਗ ਕਮਾਯੋ।
ਹਰਿਨ ਹਨਨ ਯੌ ਹੁਤੌ ਸੁ ਭਾਖ੍ਯੋ। ਕਾਮਕੇਲ ਦੁਹੂੰਅਨ ਰਸ ਚਾਖ੍ਯੋ। ੧0।

*ਚੌਪਈ*

ਜੋ ਸਵਾਰ ਵੀ ਉਥੇ ਪਹੁੰਚਿਆ, ਉਸ ਨੂੰ ਮਾਰ ਸੁਟਿਆ ਅਤੇ ਇਕ ਹੀ ਬਾਣ ਨਾਲ ਮਾਰ ਦਿੱਤਾ। (ਉਹ) ਕਿਸੇ ਤੋਂ ਵੀ ਚਿਤ ਵਿਚ ਡਰੀ ਨਹੀਂ ਅਤੇ ਆਪਣੇ ਪਤੀ ਨੂੰ ਲੈ ਕੇ ਨਗਰ ਵਿਚ ਵਾਪਸ ਆ ਗਈ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੬੫। ੧੧੪੪। ਚਲਦਾ।*

*ਦੋਹਰਾ*

ਰੂਪ ਨਗਰ (ਸ਼ਹਿਰ) ਵਿਚ ਇਕ ਵਜ਼ੀਰ ਦੀ ਧੀ ਸੀ। ਉਸ ਵਰਗੀ ਸੁੰਦਰ ਤਿੰਨਾਂ ਲੋਕਾਂ ਵਿਚ ਕੋਈ ਨਹੀਂ ਸੀ।੧। ਅਮਿਤ ਰੂਪ ਸੁੰਦਰਤਾ ਤੋਂ ਇਲਾਵਾ ਪਰਮਾਤਮਾ ਨੇ ਉਸ ਦੇ ਘਰ ਧਨ ਦੌਲਤ ਵੀ ਬਹੁਤ ਦਿੱਤੀ ਸੀ। ਚੌਦਾਂ ਲੋਕਾਂ ਵਿਚ ਉਹ ਰੌਸ਼ਨ ਰਾਇ ਸਦਾ ਜੋਤਿਮਾਨ ਸੀ।੨।

ਸ਼ਾਮ ਦੇਸ ਦੇ ਬਾਦਸ਼ਾਹ ਦਾ ਇਕ ਸੁੰਦਰ ਪੁੱਤਰ ਸੀ। ਸ਼ਕਲ ਅਤੇ ਸੁਭਾ ਵਿਚ ਉਹ ਮਾਨੋ ਆਪ ਇੰਦਰ ਬਣਿਆ ਹੋਵੇ।੩। ਸੁਮਤਿ ਸੈਨ (ਨਾਂ ਦਾ ਉਹ) ਵੱਡਾ ਸੂਰਮਾ ਸ਼ਿਕਾਰ ਖੇਡਣ ਚੜ੍ਹਿਆ। ਕੁੱਤੇ ਅਤੇ ਬਾਜ਼ ਲੈ ਕੇ ਜੰਗਲ ਵਿਚ ਆ ਪਹੁੰਚਿਆ।੪। ਸੁਮਤਿ ਸੈਨ ਨੇ ਸਾਰੀ ਸਭਾ ਵਿਚ ਇਸ ਤਰ੍ਹਾਂ ਕਿਹਾ ਕਿ ਜੋ ਹਿਰਨ ਜਿਸ ਦੇ ਸਾਹਮਣੇ ਆਏ, ਉਹੀ (ਉਸ ਨੂੰ) ਮਾਰੇ, ਹੋਰ ਕੋਈ ਨ ਮਾਰੇ।੫।

*ਚੌਪਈ*

ਹਿਰਨ ਜਿਸ ਦੇ ਵੀ ਅਗੇ ਆਵੇ, ਉਹੀ ਆਪਣੇ ਘੋੜੇ ਨੂੰ ਦੌੜਾਏ। ਜਾਂ ਉਹ ਹਿਰਨ ਨੂੰ ਮਾਰ ਦੇਵੇ ਜਾਂ ਆਪ ਡਿਗ ਕੇ ਮਰ ਜਾਵੇ ਅਤੇ ਇਸ ਤਰ੍ਹਾਂ ਘਰ ਆ ਕੇ ਸ਼ਕਲ ਨ ਦਿਖਾਏ।੬।

ਵਿਧਾਤਾ ਦਾ ਕਰਨਾ ਅਜਿਹਾ ਹੋਇਆ ਕਿ ਰਾਜ ਕੁਮਾਰ ਦੇ ਸਾਹਮਣੇ ਹੀ ਹਿਰਨ ਆ ਗਿਆ। ਤਦ ਸੁਮਤਿ ਸਿੰਘ ਨੇ ਘੋੜਾ ਭਜਾਇਆ ਅਤੇ ਹਿਰਨ ਦੇ ਪਿਛੇ ਲਗ ਗਿਆ।੭।

*ਦੋਹਰਾ*

ਹਿਰਨ ਦੇ ਪਿਛੇ ਲਗਿਆ ਉਹ ਰੂਪ (ਨਗਰ) ਵਿਚ ਆ ਪਹੁੰਚਿਆ। ਵਜ਼ੀਰ ਦੀ ਧੀ (ਉਸ ਦੇ) ਰੂਪ ਨੂੰ ਵੇਖ ਕੇ ਮੁਰਛਿਤ ਹੋ ਗਈ।੮।

*ਚੌਪਈ*

ਪਾਨ ਖਾ ਕੇ (ਉਸ ਇਸਤਰੀ ਨੇ) ਪੁੜੀ ਬਣਾਈ ਅਤੇ (ਪਾਨ ਦੀ) ਪੀਕ ਰਾਜ ਕੁਮਾਰ ਉਤੇ ਸੁਟ ਦਿੱਤੀ। ਸੁਮਤਿ ਸੈਨ ਨੇ ਮੁੜ ਕੇ ਉਸ ਵਲ ਵੇਖਿਆ ਅਤੇ ਉਸ ਦੇ ਮਨ ਦਾ ਦੁਖ ਦੂਰ ਕਰ ਦਿੱਤਾ।੯।

ਰਾਜ ਕੁਮਾਰ ਨੂੰ (ਉਸ ਇਸਤਰੀ ਨੇ) ਮੰਦਿਰ ਵਿਚ ਬੁਲਾਇਆ ਅਤੇ ਉਸ ਨਾਲ ਮਨ ਭਾਉਂਦਾ ਭੋਗ ਕੀਤਾ। (ਰਾਜ ਕੁਮਾਰ ਨੇ) ਕਿਹਾ ਕਿ ਮੈਂ ਹਿਰਨ ਮਾਰਨ ਲਈ ਆਇਆ ਸਾਂ। ਦੋਹਾਂ ਨੇ ਕਾਮ-ਕ੍ਰੀੜਾ ਦਾ ਰਸ ਚਖਿਆ।੧0।

ਚਾਰਿ ਪਹਰ ਰਜਨੀ ਸੁਖ ਪਾਯੋ। ਕਾਮਕੇਲ ਦੁਹੂੰਅਨ ਕੋ ਭਾਯੋ।
ਅਤਿ ਪ੍ਰਮੁਦਿਤ ਮਨ ਭੀਤਰ ਭਏ। ਭਾਤਿ ਭਾਤਿ ਕੇ ਆਸਨ ਲਏ। ੧੧।

*ਦੋਹਰਾ*

ਕੋਕ ਸਾਸਤ੍ਰ ਕੋ ਉਚਰੈ ਰਮਤ ਦੋਊ ਸੁਖ ਪਾਇ।
ਭਾਤਿ ਭਾਤਿ ਆਸਨ ਕਰੈ ਗਨਨਾ ਗਨੀ ਜਾਇ। ੧੨।
ਪ੍ਰਾਤ ਹੋਤ ਨਿਸਿ ਬਸਿ ਚਲਿਯੋ ਗਹਿਯੋ ਪਯਾਦਨ ਆਇ।
ਬਾਧਿ ਹਨਨ ਕੋ ਚਲੇ ਰਹਿਯੋ ਨ ਕਛੂ ਉਪਾਇ। ੧੩।

*ਚੌਪਈ*

ਨ੍ਰਿਪ ਸੁਤ ਬਾਧਿ ਪਯਾਦਨ ਲਯੋ। ਦੇਖਨ ਲੋਗ ਨਗਰ ਕੋ ਗਯੋ।
ਰਾਜਾ ਜੂ ਕੇ ਧਾਮ ਤੇ ਨੇਰਿਯੋ। ਮਹਲਨ ਚਰੇ ਰਾਵ ਜੂ ਹੇਰਿਯੋ। ੧੪।

ਰੋਸਨਿ ਤੁਰਕੀ ਤੁਰਾ ਬੁਲਾਯੋ। ਆਪੁ ਪੁਰਖ ਕੋ ਭੇਖ ਬਨਾਯੋ।
ਸਵਾ ਲਾਖ ਕੋ ਅਭਰਨ ਕਰਿਯੋ। ਸ੍ਯਾਮ ਬਰਨ ਕੋ ਬਾਨਾ ਧਰਿਯੋ। ੧੫।

*ਦੋਹਰਾ*

ਤਿਹ ਕੋ ਰੂਪ ਨਿਹਾਰਿ ਕੈ ਭੂਪ ਰਹਿਯੋ ਮੁਰਛਾਇ।
ਕੌਨ ਨ੍ਰਿਪਤਿ ਕੋ ਪੁਤ੍ਰ ਯਹ ਤਾ ਕੋ ਲੇਹੁ ਬੁਲਾਇ। ੧੬।

*ਚੌਪਈ*

ਨ੍ਰਿਪ ਕੇ ਬਚਨ ਭ੍ਰਿਤ ਸੁਨਿ ਧਾਏ। ਮੰਤ੍ਰੀ ਕੀ ਦੁਹਿਤਾ ਢਿਗ ਆਏ।
ਕੌਨ ਦੇਸ ਏਸ੍ਵਰ ਤੁਹਿ ਜਾਯੋ। ਚਲੋ ਰਾਵ ਜੂ ਬੋਲਿ ਪਠਾਯੋ। ੧੭।

*ਦੋਹਰਾ*

ਕੌਨ ਨ੍ਰਿਪਤਿ ਕੋ ਪੁਤ੍ਰ ਤੈ ਕ੍ਯੋ ਆਯੋ ਇਹ ਦੇਸ।
ਕ੍ਯੋ ਮੁਸਕੀ ਘੋਰਾ ਚਰਿਯੋ ਧਰਿਯੋ ਅਸਿਤ ਕ੍ਯੋ ਭੇਸ। ੧੮।

*ਛਪੈ ਛੰਦ*

ਨ ਹੈ ਨ੍ਰਿਪਤਿ ਕੋ ਪੁਤ੍ਰ ਨ ਹੈ ਦੇਸਨ ਕੋ ਰਾਈ।
ਤਵ ਮੰਤ੍ਰੀ ਕੀ ਸੁਤਾ ਲਖਨ ਕੌਤਕ ਕੌ ਆਈ।
ਸਾਸਤ੍ਰ ਸਿਮ੍ਰਿਤਨ ਮਾਹਿ ਸਦਾ ਸ੍ਰਵਨਨ ਸੁਨਿ ਪਾਯੋ।
ਤਤੁ ਲਖਨ ਕੇ ਹੇਤ ਮੋਰ ਹਿਯਰਾ ਉਮਗਾਯੋ।
ਤਬੈ ਉਚਰਿਹੌਂ ਬੈਨ ਜਬੈ ਨੇਤ੍ਰਨ ਸੋ ਲਹਿਹੋ।
ਬਿਨੁ ਨੇਤ੍ਰਨ ਕੇ ਲਹੇ ਭੇਦ ਨ੍ਰਿਪ ਤੁਮੈ ਨ ਕਹਿਹੋ। ੧੯।

ਚਾਰ ਪਹਿਰ ਰਾਤ ਸੁਖ ਪ੍ਰਾਪਤ ਕੀਤਾ ਅਤੇ ਕਾਮ-ਕੇਲ ਦੋਹਾਂ ਨੂੰ ਚੰਗੀ ਲਗੀ। (ਦੋਵੇਂ) ਮਨ ਵਿਚ ਬਹੁਤ ਪ੍ਰਸੰਨ ਹੋਏ ਅਤੇ ਭਾਂਤ ਭਾਂਤ ਦੇ ਆਸਣ ਕੀਤੇ।੧੧।

*ਦੋਹਰਾ*

ਕੋਕ ਸ਼ਾਸਤ੍ਰ ਵਿਚ ਦਰਸਾਏ (ਢੰਗਾਂ) ਨਾਲ ਰਮਣ ਕਰ ਕੇ ਦੋਹਾਂ ਨੇ ਬਹੁਤ ਸੁਖ ਪ੍ਰਾਪਤ ਕੀਤਾ। ਭਾਂਤ ਭਾਂਤ ਦੇ ਆਸਨ ਕੀਤੇ, ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।੧੨। ਪ੍ਰਭਾਤ ਹੋਣ ਤੇ ਰਾਤ ਖ਼ਤਮ ਹੋ ਗਈ ਅਤੇ ਪਿਆਦਿਆਂ (ਸਿਪਾਹੀਆਂ) ਨੇ ਆ ਕੇ ਪਕੜ ਲਿਆ। ਉਹ ਮਾਰਨ ਲਈ ਬੰਨ੍ਹ ਕੇ ਲੈ ਚਲੇ, ਬਚਣ ਦਾ ਕੋਈ ਉਪਾ ਨ ਰਿਹਾ।੧੩।

*ਚੌਪਈ*

ਰਾਜੇ ਦੇ ਪੁੱਤਰ ਨੂੰ ਪਿਆਦਿਆਂ ਨੇ ਬੰਨ੍ਹ ਲਿਆ। ਨਗਰ ਦੇ ਸਾਰੇ ਲੋਕ (ਉਸ ਨੂੰ) ਵੇਖਣ ਲਈ ਗਏ। (ਜਦੋਂ) ਰਾਜਾ ਜੀ ਦੇ ਘਰ ਦੇ ਨੇੜਿਓਂ (ਲੰਘੇ) (ਤਾਂ) ਮਹੱਲਾਂ ਉਤੇ ਚੜ ਕੇ ਰਾਜਾ ਜੀ ਨੇ ਵੇਖਿਆ।੧੪।

ਰੋਸ਼ਨਿ (ਰਾਇ) ਨੇ ਤੁਰਕੀ ਦੇਸ ਦਾ ਘੋੜਾ ਮੰਗਵਾਇਆ ਅਤੇ ਆਪ ਪੁਰਸ਼ ਦਾ ਭੇਸ ਬਣਾਇਆ। ਸਵਾ ਲੱਖ ਦੇ ਗਹਿਣੇ ਪਾ ਲਏ ਅਤੇ ਕਾਲੇ ਰੰਗ ਦਾ ਬਾਣਾ ਸਜਾ ਲਿਆ।੧੫।

*ਦੋਹਰਾ*

ਉਸ (ਰੋਸਨਿ ਰਾਇ) ਦਾ ਰੂਪ ਵੇਖ ਕੇ ਰਾਜਾ ਬੇਹੋਸ਼ ਹੋ ਗਿਆ। ਇਹ ਕਿਸ ਰਾਜੇ ਦਾ ਪੁੱਤਰ ਹੈ, ਇਸ ਨੂੰ ਬੁਲਾਓ।੧੬।

*ਚੌਪਈ*

ਰਾਜੇ ਦੀ ਆਗਿਆ ਸੁਣਾ ਕੇ ਨੌਕਰ ਭਜੇ ਆਏ ਅਤੇ ਮੰਤ੍ਰੀ ਦੀ ਪੁੱਤਰੀ (ਰੋਸਨਿ ਰਾਇ) ਕੋਲ ਆਏ। (ਆ ਕੇ ਕਹਿਣ ਲਗੇ-) ਕਿਹੜੇ ਦੇਸ ਦੇ ਰਾਜੇ ਦਾ ਤੂੰ ਪੁੱਤਰ ਹੈਂ? ਚਲੋ, (ਸਾਡੇ) ਰਾਜਾ ਜੀ ਨੇ (ਤੈਨੂੰ) ਬੁਲਾਣ ਲਈ ਭੇਜਿਆ ਹੈ।੧੭।

*ਦੋਹਰਾ*

(ਰਾਜੇ ਕੋਲ ਆਣ ਤੇ ਉਸ ਨੂੰ ਪੁਛਿਆ-) ਤੂੰ ਕਿਸ ਰਾਜੇ ਦਾ ਪੁੱਤਰ ਹੈਂ ਅਤੇ ਇਸ ਦੇਸ ਵਿਚ ਕਿਉਂ ਆਇਆ ਹੈਂ। (ਤੂੰ) ਮੁਸ਼ਕੀ ਰੰਗ ਦੇ ਘੋੜੇ ਉਤੇ ਕਿਉਂ ਚੜ੍ਹਿਆ ਹੈਂ ਅਤੇ ਕਾਲੇ ਬਸਤ੍ਰ ਕਿਉਂ ਪਾਏ ਹਨ?।੧੮।

*ਛਪੈ ਛੰਦ*

(ਮੈਂ) ਨ ਕਿਸੇ ਦੇਸ ਦੇ ਰਾਜੇ ਦਾ ਪੁੱਤਰ ਹਾਂ ਅਤੇ ਨ ਹੀ ਕਿਸੇ ਦੇਸ਼ ਦਾ ਰਾਜਾ ਹਾਂ। (ਮੈਂ ਤਾਂ) ਤੁਹਾਡੇ ਮੰਤ੍ਰੀ ਦੀ ਪੁੱਤਰੀ ਹਾਂ ਅਤੇ ਕੌਤਕ ਵੇਖਣ ਆਈ ਹਾਂ। ਸ਼ਾਸਤ੍ਰਾਂ ਸਮ੍ਰਿਤੀਆਂ ਵਿਚ (ਲਿਖੇ ਸਿੱਧਾਂਤਾਂ ਨੂੰ) ਮੈਂ ਸਦਾ ਕੰਨਾਂ ਨਾਲ ਸੁਣਿਆ ਹੈ। (ਉਨ੍ਹਾਂ ਦੇ) ਤੱਤ ਨੂੰ ਸਮਝਣ ਲਈ ਮੇਰਾ ਮਨ ਉਮਡਿਆ ਹੈ। ਮੈਂ ਤਦ ਹੀ (ਕੁਝ) ਬੋਲਾਂਗਾ ਜਦ ਨੇਤਰਾਂ ਨਾਲ ਕੁਝ ਵੇਖ ਲਵਾਂਗਾ। ਹੇ ਰਾਜਨ! ਨੇਤਰਾਂ ਨਾਲ ਵੇਖੇ ਬਿਨਾ ਤੁਹਾਨੂੰ ਕੋਈ ਭੇਦ ਨਹੀਂ ਦਸਾਂਗਾ।੧੯।

*ਚੌਪਈ*

ਕਹਿਯੋ ਨ੍ਰਿਪਤਿ ਮੁਹਿ ਭੇਦ ਬਤਾਵਹੁ। ਰੋਸਨ ਰਾਇ ਨ ਹ੍ਰਿਦੈ ਲਜਾਵਹੁ।
ਤੁਮਰੀ ਕਹੀ ਹ੍ਰਿਦੈ ਮੈ ਰਾਖੋ। ਭੇਦ ਔਰ ਤਨ ਕਛੂ ਨ ਭਾਖੋ। ੨੦।

*ਦੋਹਰਾ*

ਸੁਨ ਰਾਜਾ ਜੁ ਮੈ ਕਹੋ ਕਿਸੂ ਨ ਦੀਜਹੁ ਭੇਦ।
ਜੁ ਕਛੁ ਸਾਸਤ੍ਰ ਸਿਮ੍ਰਿਤਿ ਕਹਤ ਔਰ ਉਚਾਰਤ ਬੇਦ। ੨੧।

ਜਹਾ ਸਾਧ ਕਹ ਚੋਰ ਕਰਿ ਮਾਰਤ ਲੋਗ ਰਿਸਾਇ।
ਤੁਰਤ ਧਰਨਿ ਤਿਹ ਠੌਰ ਕੀ ਧਸਕਿ ਰਸਾਤਲ ਜਾਇ। ੨੨।

*ਚੌਪਈ*

ਜੋ ਸਾਸਤ੍ਰ ਸਿੰਮ੍ਰਤਨ ਸੁਨਿ ਪਾਈ। ਸੋ ਕੌਤਕ ਦੇਖਨ ਕਹ ਆਈ।
ਦੇਖੋ ਕਹਾ ਇਹ ਠਾ ਅਬ ਹ੍ਵੈ ਹੈ। ਫਟਿ ਹੈ ਧਰਨਿ ਕਿ ਨਾਹਿ ਫਟਿ ਜੈਹੈ। ੨੩।

*ਦੋਹਰਾ*

ਜੁ ਕਛੁ ਕਥਾ ਸ੍ਰਵਨਨ ਸੁਨੀ ਸੁ ਕਛੁ ਕਹੀ ਤੁਯ ਦੇਵ।
ਅਪਨੇ ਚਿਤ ਮੈ ਰਾਖਿਯੋ ਕਿਸੂ ਨ ਦੀਜਹੁ ਭੇਵ। ੨੪।
ਸੁਨਤ ਬਚਨ ਤਾ ਕੇ ਨ੍ਰਿਪਤਿ ਨਿਕਟਿ ਬੋਲਿ ਤਿਹ ਲੀਨ।
ਸ੍ਯਾਮ ਸਾਹ ਕੋ ਪੁਤ੍ਰ ਲਖਿ ਤੁਰਤ ਬਿਦਾ ਕਰਿ ਦੀਨ। ੨੫।
ਦੁਹਿਤਾ ਦਈ ਵਜੀਰ ਕੀ ਹੈ ਗੈ ਦਏ ਅਨੇਕ।
ਪਤਿ ਕੀਨੋ ਛਲਿ ਕੈ ਤੁਰਤ ਬਾਰ ਨ ਬਾਂਕਯੋ ਏਕ। ੨੬।

*ਚੌਪਈ*

ਝੂਠਾ ਤੇ ਸਾਚਾ ਕਰਿ ਡਾਰਿਯੋ। ਕਿਨਹੂੰ ਭੇਦ ਨ ਹ੍ਰਿਦੈ ਬਿਚਾਰਿਯੋ।
ਸਾਮ ਦੇਸ ਲੈ ਤਾਹਿ ਸਿਧਾਈ। ਤੇਗ ਤਰੇ ਤੇ ਲਯੋ ਬਚਾਈ। ੨੭।

*ਦੋਹਰਾ*

ਅਤਿਭੁਤ ਗਤਿ ਬਨਿਤਾਨ ਕੀ ਜਿਹ ਨ ਸਕਤ ਕੋਊ ਪਾਇ।
ਭੇਦ ਹਾਥ ਆਵੈ ਨਹੀ ਕੋਟਿਨ ਕਿਯੇ ਉਪਾਇ। ੨੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਿਆਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੬੬। ੧੧੭੨। ਅਫਜੂੰ।*

*ਚੌਪਈ*

ਦਛਿਨ ਦੇਸ ਬਿਚਛਨ ਨਾਰੀ। ਜੋਗੀ ਗਏ ਭਏ ਘਰ ਬਾਰੀ।
ਚਤੁਰ ਸਿੰਘ ਰਾਜ ਤਹ ਭਾਰੋ। ਚੰਦ੍ਰਬੰਸ ਮੈ ਰਹੈ ਉਜਿਯਾਰੋ। ੧।

*ਚੌਪਈ*

ਰਾਜੇ ਨੇ ਕਿਹਾ ਮੈਨੂੰ ਭੇਦ ਦੀ ਗੱਲ ਦਸੋ। ਹੇ ਰੋਸ਼ਨਿ ਰਾਇ! ਹਿਰਦੇ ਵਿਚ ਜ਼ਰਾ ਵੀ ਸੰਕੋਚ ਨ ਕਰੋ। (ਮੈਂ) ਤੁਹਾਡੀ ਕਹੀ ਗੱਲ ਹਿਰਦੇ ਵਿਚ ਰਖਾਂਗਾ ਅਤੇ ਕਿਸੇ ਨੂੰ (ਤੁਹਾਡਾ) ਭੇਦ ਨਹੀਂ ਦਸਾਂਗਾ।੨0।

*ਦੋਹਰਾ*

ਹੇ ਰਾਜਨ! ਸੁਣੋ, ਮੈਂ (ਜੋ ਕੁਝ) ਕਹਾਂਗਾ, ਇਹ ਭੇਦ ਕਿਸੇ ਨੂੰ ਨਹੀਂ ਦਸਣਾ। ਜੋ ਕੁਝ ਸ਼ਾਸਤ੍ਰਾਂ ਅਤੇ ਸਮ੍ਰਿਤੀਆਂ ਵਿਚ ਕਿਹਾ ਗਿਆ ਹੈ ਅਤੇ ਵੇਦਾਂ ਵਿਚ ਉਚਾਰਿਆ ਗਿਆ ਹੈ (ਉਹੀ ਦਸਾਂਗਾ)।੨੧।

ਜਿਥੇ ਸਾਧ ਨੂੰ ਚੋਰ ਕਹਿ ਕੇ ਲੋਕ ਕ੍ਰੋਧਿਤ ਹੋ ਕੇ ਮਾਰ ਦਿੰਦੇ ਹੋਣ, ਉਸ ਸਥਾਨ ਦੀ ਧਰਤੀ ਧਸ ਕੇ ਪਾਤਾਲ ਨੂੰ ਚਲੀ ਜਾਏਗੀ।੨੨।

*ਚੌਪਈ*

ਜੋ ਸ਼ਾਸਤ੍ਰਾਂ ਸਿਮ੍ਰਤੀਆਂ ਵਿਚ (ਲਿਖਿਆ ਹੋਇਆ) ਸੁਣਿਆ ਹੈ, ਉਸ ਕੌਤਕ ਨੂੰ ਵੇਖਣ ਲਈ ਆਇਆ ਹਾਂ। ਵੇਖਦਾ ਹਾਂ, ਇਸ ਸਥਾਨ ਉਤੇ ਕੀ ਹੁੰਦਾ ਹੈ ਕਿ ਧਰਤੀ ਫਟਦੀ ਹੈ ਕਿ ਨਹੀਂ ਫਟਦੀ।੨੩।

*ਦੋਹਰਾ*

ਹੇ ਰਾਜਨ! ਜੋ ਕੁਝ ਕਥਾ (ਮੈਂ) ਕੰਨਾਂ ਨਾਲ ਸੁਣੀ ਹੈ, ਉਹੀ ਕੁਝ ਤੁਹਾਨੂੰ ਕਹਿ ਦਿੱਤੀ ਹੈ। (ਇਸ ਗੱਲ ਨੂੰ) ਆਪਣੇ ਚਿਤ ਵਿਚ ਰਖੋ ਅਤੇ ਕਿਸੇ ਨੂੰ ਭੇਦ ਨ ਦਿਓ।੨੪। ਰਾਜੇ ਨੇ ਉਸ ਦੇ ਬਚਨ ਸੁਣ ਕੇ ਉਸ ਨੂੰ ਕੋਲ ਬੁਲਾ ਲਿਆ ਅਤੇ ਸ਼ਾਮ ਦੇਸ ਦੇ ਰਾਜੇ ਦੇ ਪੁੱਤਰ ਨੂੰ ਵੇਖ ਕੇ ਉਸ ਨੂੰ ਤੁਰਤ ਛਡ ਦਿੱਤਾ।੨੫। ਉਸ ਨੂੰ ਵਜ਼ੀਰ ਦੀ ਕੁੜੀ (ਵਿਆਹ ਦਿੱਤੀ) ਅਤੇ ਅਨੇਕ ਹਾਥੀ ਅਤੇ ਘੋੜੇ ਦਿੱਤੇ। (ਰੋਸ਼ਨਿ ਰਾਇ ਨੇ) ਤੁਰਤ ਛੱਲ ਪੂਰਵਕ ਉਸ ਨੂੰ ਪਤੀ ਬਣਾਇਆ ਅਤੇ ਉਸ ਦਾ ਇਕ ਵਾਲ ਵੀ ਵਿੰਗਾ ਨ ਹੋਣ ਦਿੱਤਾ।੨੬।

*ਚੌਪਈ*

ਝੂਠੇ ਨੂੰ ਸੱਚਾ ਸਿੱਧ ਕਰ ਦਿੱਤਾ। ਕਿਸੇ ਨੇ ਵੀ ਹਿਰਦੇ ਵਿਚ ਇਸ ਭੇਦ ਨੂੰ ਨ ਵਿਚਾਰਿਆ। ਉਹ (ਰੋਸ਼ਨਿ ਰਾਇ) (ਆਪਣੇ ਪਤੀ ਨੂੰ) ਲੈ ਕੇ ਸਾਮ ਦੇਸ ਚਲੀ ਗਈ ਅਤੇ (ਉਸ ਨੂੰ) ਤਲਵਾਰ (ਦੀ ਧਾਰ) ਹੇਠੋਂ ਬਚਾ ਲਿਆ।੨੭।

*ਦੋਹਰਾ*

ਇਸਤਰੀਆਂ ਦੀ ਅਜੀਬ ਗਤੀ ਹੈ, ਜਿਸ ਨੂੰ ਕੋਈ ਸਮਝ ਨਹੀਂ ਸਕਦਾ। ਬੇਹਿਸਾਬੇ ਉਪਾ ਕਰਨ ਤੇ ਵੀ (ਇਨ੍ਹਾਂ ਦਾ) ਭੇਦ ਪਾਇਆ ਨਹੀਂ ਜਾ ਸਕਦਾ।੨੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੬੬। ੧੧੭੨। ਚਲਦਾ।*

*ਚੌਪਈ*

ਦੱਖਣ ਦੇਸ ਦੀਆਂ ਇਸਤਰੀਆਂ (ਬਹੁਤ) ਸੂਝਵਾਨ ਹਨ, (ਜਿਥੇ) ਗਏ ਜੋਗੀ ਵੀ ਘਰਬਾਰੀ ਬਣ ਜਾਂਦੇ ਹਨ। ਉਥੇ ਇਕ ਬਲਵਾਨ ਰਾਜਾ ਚਤੁਰ ਸਿੰਘ ਸੀ ਜੋ ਚੰਦ੍ਰ ਬੰਸ ਵਿਚ ਬਹੁਤ ਪ੍ਰਸਿੱਧ ਸੀ।੧।

ਹੈ ਗੈ ਰਥ ਪੈਦਲ ਬਹੁ ਵਾ ਕੇ। ਔਰ ਭੂਪ ਕੋਊ ਤੁਲਿ ਨ ਤਾ ਕੇ।
ਰੂਪ ਕਲਾ ਤਾ ਕੀ ਬਰ ਨਾਰੀ। ਜਨੁ ਰਤਿ ਪਤਿ ਤੇ ਭਈ ਕੁਮਾਰੀ। ੨।

ਅਧਿਕ ਰਾਵ ਤਾ ਕੇ ਬਸਿ ਰਹੈ। ਜੋ ਵਹੁ ਮੁਖ ਤੇ ਕਹੈ ਸੁ ਕਹੈ।
ਰੂਪ ਮਤੀ ਤਿਹ ਤ੍ਰਾਸ ਨ ਡਰੈ। ਜੋ ਚਿਤ ਭਾਵੇ ਸੋਈ ਕਰੈ। ੩।

*ਦੋਹਰਾ*

ਇਕ ਦਿਨ ਬੈਠੇ ਤ੍ਰਿਯਨ ਮੈ ਹੋਡ ਪਰੀ ਤਿਨ ਮਾਹਿ।
ਪਿਯ ਦੇਖਤ ਕੋਊ ਜਾਰ ਸੋ ਭੋਗ ਸਕਤ ਕਰਿ ਨਾਹਿ। ੪।

*ਚੌਪਈ*

ਰਾਨੀ ਬਾਤ ਚਿਤ ਮੈ ਰਾਖੀ। ਮੁਖ ਤੇ ਕਛੂ ਨ ਤਿਹ ਠਾ ਭਾਖੀ।
ਏਕ ਦੋਇ ਜਬ ਮਾਸ ਬਿਤਾਯੋ। ਆਨ ਰਾਵ ਸੋ ਬਚਨ ਸੁਨਾਯੋ। ੫।
ਸੁਨੁ ਨ੍ਰਿਪ ਮੈ ਸਿਵ ਪੂਜਨ ਗਈ। ਬਾਨੀ ਮੋਹਿ ਤਹਾ ਤੈ ਭਈ।
ਏਕ ਬਾਤ ਐਸੀ ਬਹਿ ਜੈਹੈ। ਸਭ ਕੋ ਭੋਗ ਕਰਤ ਦ੍ਰਿਸਟੈ ਹੈ। ੬।

*ਦੋਹਰਾ*

ਜੁ ਕਛੁ ਮੋਹਿ ਸਿਵਜੂ ਕਹਿਯੋ ਸੁ ਕਛੁ ਕਹਿਯੋ ਤੁਹਿ ਦੇਵ।
ਚਿਤ ਅਪਨੇ ਮੈ ਰਾਖਿਯਹੁ ਕਿਸੂ ਨ ਦੀਜਹੁ ਭੇਵ। ੭।
ਐਸੇ ਨ੍ਰਿਪ ਸੋ ਭਾਖਿ ਕੈ ਦਿਨ ਦ੍ਵੈ ਚਾਰ ਬਿਤਾਇ।
ਸਕਲ ਕੋਠਰਿਨ ਤੇ ਲਏ ਸਭ ਹੀ ਜਾਰ ਬੁਲਾਇ। ੮।
ਆਪਨ ਸੋ ਲੌਡਿਯਨ ਸੋ ਜਾਰ ਦਏ ਚਿਮਟਾਇ।
ਪਠੈ ਏਕ ਚੇਰੀ ਦਈ ਕਹੌ ਨ੍ਰਿਪਤਿ ਸੋ ਜਾਇ। ੯।

*ਚੌਪਈ*

ਜੁ ਮੈ ਤੁਮੈ ਸਿਵ ਬਾਨੀ ਕਹੀ। ਵਹੈ ਬਾਤ ਤੁਮਰੇ ਗ੍ਰਿਹ ਲਹੀ।
ਛੋਰਿ ਸਸਤ੍ਰ ਚਲਿ ਤੁਰਤ ਨਿਹਾਰਹੁ। ਕਛੂ ਕੋਪ ਨਹਿ ਹ੍ਰਿਦੈ ਬਿਚਾਰਹੁ। ੧੦।

*ਦੋਹਰਾ*

ਤੁਰਤ ਬਚਨ ਸੁਨਿ ਨ੍ਰਿਪ ਗਯੋ ਕੇਲ ਕਰਤ ਜਹ ਤ੍ਰੀਯ।
ਸਿਵ ਕੇ ਬਚਨ ਸੰਭਾਰਿ ਕੈ ਠਟਕਿ ਰਹਤ ਭਯੋ ਜੀਯ। ੧੧।

*ਚੌਪਈ*

ਮੁਹਿ ਜੁ ਤ੍ਰਿਯਾ ਸਿਵ ਬੈਨ ਉਚਾਰੇ। ਸਾਚ ਭਏ ਵਹ ਧਾਮ ਹਮਾਰੇ।
ਰੂਪ ਮਤੀ ਮੁਹਿ ਝੂਠਿ ਨ ਕਹਿਯੋ। ਅਬ ਸੋ ਸਾਚ ਤਵਨ ਕੋ ਲਹਿਯੋ। ੧੨।

ਉਸ ਕੋਲ ਘੋੜੇ, ਹਾਥੀ, ਰਥ ਅਤੇ ਪੈਦਲ (ਸਿਪਾਹੀ) ਬਹੁਤ ਸਨ। ਉਸ ਦੇ ਬਰਾਬਰ ਕੋਈ ਹੋਰ ਰਾਜਾ ਨਹੀਂ ਸੀ। ਉਸ ਦੀ ਰੂਪ ਕਲਾ ਨਾਂ ਦੀ ਸੁੰਦਰ ਇਸਤਰੀ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਰਤੀ ਦੇ ਪਤੀ (ਕਾਮ ਦੇਵ) ਦੀ ਪੁੱਤਰੀ ਹੋਵੇ।੨।

ਰਾਜਾ ਅਧਿਕਤਰ ਉਸੇ ਦੇ ਵਸ ਵਿਚ ਰਹਿੰਦਾ ਸੀ। ਜੋ ਉਹ ਮੂੰਹ ਵਿਚੋਂ ਕਹਿੰਦੀ ਸੀ, ਉਹੀ ਉਹ ਕਹਿੰਦਾ ਸੀ। ਰੂਪ ਮਤੀ ਉਸ ਤੋਂ ਡਰਦੀ ਨਹੀਂ ਸੀ। (ਉਸ ਦੇ) ਜੋ ਚਿਤ ਵਿਚ ਆਉਂਦਾ ਸੀ, ਉਹੀ ਕਰਦੀ ਸੀ।੩।

*ਦੋਹਰਾ*

ਇਕ ਦਿਨ ਇਸਤਰੀਆਂ ਵਿਚ ਬੈਠਿਆਂ ਉਨ੍ਹਾਂ ਵਿਚ ਇਹ ਸ਼ਰਤ ਲਗ ਗਈ ਕਿ ਪਤੀ ਨੂੰ ਵੇਖਦਿਆਂ ਕੋਈ ਯਾਰ ਨਾਲ ਭੋਗ ਨਹੀਂ ਕਰ ਸਕਦੀ।੪।

*ਚੌਪਈ*

ਰਾਣੀ ਨੇ ਇਹ ਗੱਲ ਚਿਤ ਵਿਚ ਰਖ ਲਈ। ਉਸ ਥਾਂ ਤੇ ਕੋਈ ਗੱਲ (ਉਸ ਨੇ) ਮੂੰਹੋਂ ਨ ਕਹੀ। ਜਦੋਂ ਇਕ ਦੋ ਮਹੀਨੇ ਬੀਤ ਗਏ (ਤਾਂ) ਆ ਕੇ ਰਾਜੇ ਨੂੰ ਕਿਹਾ।੫।

ਹੇ ਰਾਜਨ! ਸੁਣੋ, ਮੈਂ ਸ਼ਿਵ ਜੀ ਦੀ ਪੂਜਾ ਕਰਨ ਗਈ ਸਾਂ। ਉਥੇ ਮੈਨੂੰ (ਆਕਾਸ਼) ਬਾਣੀ ਹੋਈ। ਇਕ ਗੱਲ ਇਹ ਹੋਈ ਕਿ (ਇਥੇ ਆ ਕੇ) ਜੋ ਬੈਠੇਗਾ ਤਾਂ ਸਾਰੇ ਉਸ ਨੂੰ ਭੋਗ ਕਰਦੇ ਨਜ਼ਰ ਆਉਣਗੇ।੬।

*ਦੋਹਰਾ*

ਹੇ ਰਾਜਨ! ਜੋ ਕੁਝ ਮੈਨੂੰ ਸ਼ਿਵ ਜੀ ਨੇ ਕਿਹਾ ਸੀ, ਉਹੀ ਕੁਝ (ਮੈਂ) ਤੁਹਾਨੂੰ ਕਹਿ ਦਿੱਤਾ ਹੈ। (ਇਹ ਗੱਲ) ਆਪਣੇ ਚਿਤ ਵਿਚ ਰਖਣੀ ਅਤੇ ਕਿਸੇ ਨੂੰ ਇਸ ਦਾ ਭੇਦ ਨਹੀਂ ਦੇਣਾ।੭। ਰਾਜੇ ਨੂੰ ਇਸ ਤਰ੍ਹਾਂ ਕਹਿ ਕੇ ਦੋ ਚਾਰ ਦਿਨ ਬਿਤਾਏ ਅਤੇ (ਫਿਰ) ਸਾਰਿਆਂ ਕੋਠਿਆਂ ਤੋਂ ਸਭ ਦੇ ਯਾਰ ਬੁਲਾ ਲਏ।੮। ਆਪਣੇ ਨਾਲ ਅਤੇ ਦਾਸੀਆਂ ਨਾਲ ਯਾਰਾਂ ਨੂੰ ਸੰਯੋਗ ਅਵਸਥਾ ਵਿਚ ਕਰ ਦਿੱਤਾ ਅਤੇ ਇਕ ਇਸਤਰੀ ਨੂੰ ਭੇਜ ਦਿੱਤਾ ਕਿ ਰਾਜੇ ਨੂੰ ਜਾ ਕੇ ਕਹਿ ਦਿਓ।੯।

*ਚੌਪਈ*

ਮੈਂ ਤੁਹਾਨੂੰ ਜਿਹੜੀ ਸ਼ਿਵ-ਬਾਣੀ ਕਹੀ ਸੀ, ਉਹੀ ਗੱਲ (ਮੈਂ) ਤੁਹਾਡੇ ਘਰ ਵਿਚ ਵੇਖੀ ਹੈ। ਸ਼ਸਤ੍ਰਾਂ ਨੂੰ ਛਡ ਕੇ ਤੁਰਤ ਚਲ ਕੇ ਵੇਖੋ ਅਤੇ ਮਨ ਵਿਚ ਜ਼ਰਾ ਜਿੰਨਾ ਗੁੱਸਾ ਨ ਕਰੋ।੧੦।

*ਦੋਹਰਾ*

ਰਾਜਾ ਬਚਨ ਸੁਣ ਕੇ ਤੁਰਤ ਗਿਆ ਜਿਥੇ ਇਸਤਰੀਆਂ ਰਤੀ-ਕ੍ਰੀੜਾ ਕਰ ਰਹੀਆਂ ਸਨ। ਸ਼ਿਵ ਦੇ ਬਚਨ ਯਾਦ ਕਰ ਕੇ ਹਿਰਦੇ ਵਿਚ ਹੈਰਾਨ ਹੋ ਕੇ ਰਹਿ ਗਿਆ।੧੧।

*ਚੌਪਈ*

ਮੈਨੂੰ ਜੋ ਇਸਤਰੀ ਨੇ ਸ਼ਿਵ ਬਾਣੀ ਕਹੀ ਸੀ, ਉਹ ਮੇਰੇ ਘਰ ਵਿਚ ਸਚਮੁਚ ਵਾਪਰ ਰਹੀ ਹੈ। ਰੂਪ ਮਤੀ ਨੇ ਮੈਨੂੰ ਝੂਠ ਨਹੀਂ ਕਿਹਾ ਹੈ। ਹੁਣ ਮੈਂ ਉਸ ਦੇ ਸਚ ਨੂੰ ਸਮਝ ਲਿਆ ਹੈ।੧੨।

*ਦੋਹਰਾ*

ਰਤਿ ਕਰਿ ਕੈ ਸਭ ਹੀ ਤ੍ਰਿਯਨ ਦੀਨੇ ਜਾਰ ਉਠਾਇ।
ਆਪੁ ਆਨਿ ਨ੍ਰਿਪ ਸੋ ਕਹਿਯੋ ਬਹਿਗੀ ਬਾਤ ਬਨਾਇ। ੧੩।
ਜੋ ਮੈ ਤੁਮ ਸੋ ਨ੍ਰਿਪ ਕਹਿਯੋ ਬਾਤ ਅਬ ਵਹੈ ਲਹੀ।
ਕੋਪ ਨ ਚਿਤ ਮੈ ਕੀਜਿਯਹੁ ਸਿਵ ਕੇ ਬਚਨ ਸਹੀ। ੧੪।
ਕਿੰਨਰ ਜਛ ਭੁਜੰਗ ਗਨ ਨਰ ਮੁਨਿ ਦੇਵ ਅਦੇਵ।
ਤ੍ਰਿਯ ਚਰਿਤ੍ਰ ਕੋ ਚਿਤ ਮੈ ਰੰਚ ਨ ਚੀਨਤ ਭੇਵ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੬੭। ੧੧੮੭। ਅਫਜੂੰ।*

*ਦੋਹਰਾ*

ਸਾਹੁ ਏਕ ਗੁਜਰਾਤ ਕੋ ਤਾ ਕੇ ਗ੍ਰਿਹ ਇਕ ਪੂਤ।
ਸੌਦਾ ਕੌ ਚੌਕਸ ਕਰੈ ਪਿਤੁ ਤੇ ਭਯੋ ਸਪੂਤ। ੧।
ਨਾਊ ਕੇ ਇਕ ਪੁਤ੍ਰ ਸੋ ਤਾ ਕੋ ਰਹੈ ਪ੍ਯਾਰ।
ਸੂਰਤਿ ਮੈ ਦੋਊ ਏਕਸੋ ਕੋਊ ਨ ਸਕੈ ਬਿਚਾਰ। ੨।

*ਚੌਪਈ*

ਸਾਹੁ ਪੁਤ੍ਰ ਸਸੁਰਾਰੇ ਚਲੋ। ਸੰਗ ਲਏ ਨਊਆ ਸੁਤ ਭਲੋ।
ਗਹਿਰੇ ਬਨ ਭੀਤਰ ਦੋਊ ਗਏ। ਬਚਨ ਕਹਤ ਨਊਆ ਸੁਤ ਭਏ। ੩।

ਨਊਆ ਕੇ ਸੁਤ ਬਚਨ ਉਚਾਰੇ। ਸੁਨੋ ਸਾਹੁ ਸੁਤ ਬੈਨ ਹਮਾਰੇ।
ਤਬ ਹੌ ਯਾਰ ਤੁਮੈ ਪਹਿਚਾਨੌ। ਮੇਰੇ ਕਹਿਯੋ ਅਬੈ ਜੌ ਮਾਨੌ। ੪।

*ਦੋਹਰਾ*

ਅਸ੍ਰ ਬਸਤ੍ਰ ਸਭ ਅਪਨੇ ਤਨਕਿਕ ਮੋਕੋ ਦੇਹੁ।
ਯਹ ਬੁਗਚਾ ਤੁਮ ਲੈ ਚਲੌ ਚਲਿ ਆਗੇ ਫਿਰਿ ਲੇਹੁ। ੫।

*ਚੌਪਈ*

ਸਾਹੁ ਪੁਤ੍ਰ ਸੋਈ ਤਬ ਕਰਿਯੋ। ਤਾ ਕੌ ਬੁਗਚਾ ਨਿਜੁ ਸਿਰਿ ਧਰਿਯੋ।
ਨਿਜੁ ਘੋਰਾ ਪੈ ਤਾਹਿ ਚਰਾਯੋ। ਅਪੁਨੇ ਬਸਤ੍ਰਨ ਸੋ ਪਹਿਰਾਯੋ। ੬।

ਨਊਆ ਸੁਤ ਤਿਹ ਭੇਖ ਬਨਾਯੋ। ਦੇ ਬੁਗਚਾ ਸੁਤ ਸਾਹੁ ਚਲਾਯੋ।
ਤਾ ਕੋ ਅਤਿ ਹੀ ਚਿਤ ਹਰਖਾਨੋ। ਸਾਹੁ ਪੁਤ੍ਰ ਕਛੁ ਭੇਦ ਨ ਜਾਨੋ। ੭।

*ਦੋਹਰਾ*

ਚਲਤ ਚਲਤ ਸਸੁਰਾਰਿ ਕੌ ਗਾਵ ਪਹੂੰਚ੍ਯੋ ਆਇ।
ਉਤਰਿ ਨ ਤਿਹ ਸੁਤ ਸਾਹੁ ਕੋ ਹੈ ਪਰ ਲਿਯੋ ਚਰਾਇ। ੮।

*ਦੋਹਰਾ*

ਉਨ੍ਹਾਂ ਸਾਰੀਆਂ ਇਸਤਰੀਆਂ ਨੇ ਰਤੀ ਮੰਨਾ ਕੇ ਯਾਰਾਂ ਨੂੰ ਭੇਜ ਦਿੱਤਾ। (ਰਾਣੀ) ਆਪ ਰਾਜੇ ਕੋਲ ਆ ਕੇ ਗੱਲ ਬਣਾਉਂਦੀ ਹੋਈ ਬਹਿ ਗਈ ਅਤੇ ਕਹਿਣ ਲਗੀ।੧੩। ਹੇ ਰਾਜਨ! ਜੋ ਮੈਂ ਤੁਹਾਨੂੰ ਕਿਹਾ ਸੀ, ਹੁਣ ਉਹੀ ਗੱਲ (ਤੁਸੀਂ) ਵੇਖੀ ਹੈ। ਮਨ ਵਿਚ ਗੁੱਸਾ ਨ ਕਰੋ, ਸ਼ਿਵ ਜੀ ਦੇ ਬਚਨ ਸਹੀ ਹਨ।੧੪। ਕਿੰਨਰ, ਯਕਸ਼, ਸੱਪ, ਗਣ, ਨਰ, ਮੁਨੀ, ਦੇਵਤੇ ਅਤੇ ਦੈਂਤ (ਆਦਿ ਵਿਚੋਂ ਕੋਈ ਵੀ) ਇਸਤਰੀ ਦੇ ਚਰਿਤ੍ਰ ਦੇ ਭੇਦ ਨੂੰ ਚਿਤ ਵਿਚ ਜ਼ਰਾ ਜਿੰਨਾ ਵੀ ਨਹੀਂ ਸਮਝ ਸਕਦਾ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੬੭। ੧੧੯੭। ਚਲਦਾ।*

*ਦੋਹਰਾ*

ਗੁਜਰਾਤ ਦੇ ਇਕ ਸ਼ਾਹ ਦੇ ਘਰ ਇਕ ਪੁੱਤਰ ਸੀ। ਜੋ ਪੂਰੀ ਚੌਕਸੀ ਨਾਲ ਸੌਦਾ ਕਰਦਾ ਸੀ ਅਤੇ ਪਿਉ ਦਾ ਸੁਪੁੱਤਰ ਹੋ ਨਿਬੜਿਆ ਸੀ।੧। ਉਸ ਦਾ ਪਿਆਰ ਇਕ ਨਾਈ ਦੇ ਪੁੱਤਰ ਨਾਲ ਸੀ। ਸ਼ਕਲੋਂ ਦੋਵੇਂ ਇਕੋ ਜਿਹੇ ਸਨ। (ਉਨ੍ਹਾਂ ਨੂੰ) ਕੋਈ ਪਛਾਣ ਨਹੀਂ ਸਕਦਾ ਸੀ।੨।

*ਚੌਪਈ*

ਸ਼ਾਹ ਦਾ ਪੁੱਤਰ ਸੌਹਰੇ ਘਰ ਨੂੰ ਚਲਿਆ ਅਤੇ (ਆਪਣੇ) ਨਾਲ ਨਾਈ ਦੇ ਪੁੱਤਰ ਨੂੰ ਲ□ ਲਿਆ। (ਜਦੋਂ) ਦੋਵੇਂ ਸੰਘਣੇ ਬਨ ਵਿਚ ਗਏ (ਤਾਂ ਉਸ ਨਾਲ) ਨਾਈ ਦੇ ਪੁੱਤਰ ਨੇ ਬੋਲ ਸਾਂਝੇ ਕੀਤੇ।੩।

ਨਾਈ ਦੇ ਪੁੱਤਰ ਨੇ ਕਿਹਾ--ਹੇ ਸ਼ਾਹ ਦੇ ਪੁੱਤਰ! ਮੇਰੀ ਇਕ ਗੱਲ ਸੁਣੋ। ਮੈਂ ਤਦ ਹੀ ਤੁਹਾਨੂੰ ਆਪਣਾ ਮਿਤਰ ਮੰਨਾਗਾ, ਜੇ ਹੁਣੇ ਮੇਰਾ ਕਿਹਾ ਮੰਨੋ।੪।

*ਦੋਹਰਾ*

ਆਪਣਾ ਘੋੜਾ ਅਤੇ ਸਾਰੇ ਬਸਤ੍ਰ ਥੋੜੀ ਦੇਰ ਲਈ ਮੈਨੂੰ ਦੇ ਦਿਓ ਅਤੇ ਇਹ ਗਠਰੀ ਤੁਸੀਂ ਲ□ ਲਓ ਅਤੇ ਲੈ ਕੇ ਮੇਰੇ ਅਗੇ ਚਲੋ।੫।

*ਚੌਪਈ*

ਸ਼ਾਹ ਦੇ ਪੁੱਤਰ ਨੇ ਉਸੇ ਤਰ੍ਹਾਂ ਕੀਤਾ। ਉਸ ਦੀ ਗਠਰੀ ਆਪਣੇ ਸਿਰ ਉਤੇ ਧਰ ਲਈ। ਉਸ ਨੂੰ ਆਪਣੇ ਘੋੜੇ ਉਤੇ ਚੜ੍ਹਾ ਲਿਆ ਅਤੇ ਆਪਣੇ ਬਸਤ੍ਰ ਉਸ ਨੂੰ ਪਵਾ ਦਿੱਤੇ।੬।

ਨਾਈ ਦੇ ਪੁੱਤਰ ਨੇ ਉਸ ਦਾ ਭੇਸ ਬਣਾ ਲਿਆ ਅਤੇ ਗਠਰੀ ਦੇ ਕੇ ਸ਼ਾਹ ਦੇ ਪੁੱਤਰ ਨੂੰ ਚਲਾ ਦਿੱਤਾ। ਉਸ ਦਾ ਚਿਤ ਬਹੁਤ ਖ਼ੁਸ਼ ਸੀ, ਪਰ ਸ਼ਾਹ ਦਾ ਪੁੱਤਰ ਕੁਝ ਵੀ ਭੇਦ ਨ ਸਮਝ ਸਕਿਆ।੭।

*ਦੋਹਰਾ*

ਤੁਰਦੇ ਤੁਰਦੇ ਉਹ ਸੌਹਰੇ ਪਿੰਡ ਆ ਪਹੁੰਚੇ। ਪਰ ਉਸ ਨੇ ਉਤਰ ਕੇ ਘੋੜੇ ਉਤੇ ਸ਼ਾਹ ਦੇ ਪੁੱਤਰ ਨੂੰ ਨ ਚੜ੍ਹਾਇਆ।੮।

ਸਾਹੁ ਪੁਤ੍ਰ ਤਿਹ ਕਹਿ ਰਹਿਯੋ ਲਯੋ ਨ ਤੁਰੈ ਚਰਾਇ।
ਸਾਹੁ ਪੁਤ੍ਰ ਲਖਿ ਤਿਹ ਧਨੀ ਸਕਲ ਮਿਲਤ ਭੇ ਆਇ। ੯।

*ਚੌਪਈ*

ਸਾਹੁ ਪੁਤ੍ਰ ਨਊਆ ਕਰਿ ਮਾਨ੍ਯੋ। ਨਊਆ ਸੁਤ ਸੁਤ ਸਾਹੁ ਪਛਾਨ੍ਯੋ।
ਅਤਿ ਲਜਾਇ ਮਨ ਮੈ ਵਹੁ ਰਹਿਯੋ। ਤਿਨ ਪ੍ਰਤਿ ਕਛੂ ਬਚਨ ਨਹਿ ਕਹਿਯੋ। ੧੦।

*ਦੋਹਰਾ*

ਨਊਆ ਸੁਤ ਕੋ ਸਾਹੁ ਕੀ ਦੀਨੀ ਬਧੂ ਮਿਲਾਇ।
ਸਾਹੁ ਪੁਤ੍ਰ ਸੋ ਯੌ ਕਹਿਯੋ ਦੁਆਰੇ ਬੈਠਹੁ ਜਾਇ। ੧੧।

*ਚੌਪਈ*

ਤਬ ਨਊਆ ਯੌ ਬਚਨ ਉਚਾਰੇ। ਕਹੌ ਕਾਜ ਇਹ ਕਰੌ ਹਮਾਰੇ।
ਬਹੁ ਬਕਰੀ ਤਿਹ ਦੇਹੁ ਚਰਾਵੈ। ਦਿਵਸ ਚਰਾਇ ਰਾਤਿ ਘਰ ਆਵੈ। ੧੨।

*ਦੋਹਰਾ*

ਸਾਹੁ ਪੁਤ੍ਰ ਛੇਰੀ ਲਏ ਬਨ ਮੈ ਭਯੋ ਖਰਾਬ।
ਸੂਕਿ ਦੂਬਰੋ ਤਨ ਭਯੋ ਹੇਰੇ ਲਜਤ ਰਬਾਬ। ੧੩।

*ਚੌਪਈ*

ਅਤਿ ਦੁਰਬਲ ਜਬ ਤਾਹਿ ਨਿਹਾਰਿਯੋ। ਤਬ ਨਊਆ ਸੁਤ ਬਚਨ ਉਚਾਰਿਯੋ।
ਏਕ ਖਾਟ ਯਾ ਕੋ ਅਬ ਦੀਜੈ। ਮੇਰੋ ਕਹਿਯੋ ਬਚਨ ਯਹ ਕੀਜੈ।੧੪।

*ਦੋਹਰਾ*

ਖਾਟ ਸਾਹੁ ਕੋ ਪੁਤ੍ਰ ਲੈ ਅਧਿਕ ਦੁਖ੍ਯ ਭਯੋ ਚਿਤ।
ਗਹਿਰੇ ਬਨ ਮੈ ਜਾਇ ਕੈ ਰੋਵਤ ਪੀਟਤ ਨਿਤ। ੧੫।

ਮਹਾ ਰੁਦ੍ਰ ਅਰੁ ਪਾਰਬਤੀ ਜਾਤ ਹੁਤੈ ਨਰ ਨਾਹਿ।
ਤਾ ਕੋ ਦੁਖਿਤ ਬਿਲੋਕਿ ਕੈ ਦਯਾ ਭਈ ਮਨ ਮਾਹਿ। ੧੬।

*ਚੌਪਈ*

ਦਯਾ ਮਾਨ ਯੌ ਬਚਨ ਉਚਾਰੇ। ਸੁਨਹੁ ਸਾਹੁ ਕੇ ਸੁਤ ਦੁਖ੍ਯਾਰੇ।
ਜਾਇ ਚਮਰੁ ਤੂ ਤੂ ਮੁਖ ਕਹਿ ਹੈ। ਛੇਰੀ ਲਗੀ ਭੂੰਮ ਮੈ ਰਹਿ ਹੈ। ੧੭।

*ਦੋਹਰਾ*

ਜਬੈ ਉਝਰੁ ਤੂ ਭਾਖਿ ਹੈ ਤੁਰਤ ਵਹੈ ਛੁਟਿ ਜਾਇ।
ਜਬ ਲਗਿਯੋ ਕਹਿ ਹੈ ਨਹੀ ਮਰੈ ਧਰਨਿ ਲਪਟਾਇ। ੧੮।

ਸ਼ਾਹ ਦਾ ਪੁੱਤਰ ਉਸ ਨੂੰ ਕਹਿੰਦਾ ਰਿਹਾ (ਪਰ ਉਸ ਨੇ) ਘੋੜੇ ਉਤੇ ਨ ਚੜ੍ਹਾਇਆ। ਉਸ ਧਨੀ ਨੂੰ ਸ਼ਾਹ ਦਾ ਪੁੱਤਰ ਸਮਝ ਕੇ ਸਭ ਮਿਲਣ ਲਈ ਆਏ।੯।

*ਚੌਪਈ*

ਸ਼ਾਹ ਦੇ ਪੁੱਤਰ ਨੂੰ ਨਾਈ ਦਾ ਅਤੇ ਨਾਈ ਦੇ ਪੁੱਤਰ ਨੂੰ ਸ਼ਾਹ ਦਾ ਪੁੱਤਰ ਕਰ ਕੇ (ਸਭ ਨੇ) ਪਛਾਣਿਆ। ਉਹ (ਸ਼ਾਹ ਦਾ ਪੁੱਤਰ) ਮਨ ਵਿਚ ਬਹੁਤ ਸ਼ਰਮਿੰਦਾ ਹੋਇਆ ਪਰ ਉਸ ਪ੍ਰਤਿ ਉਸ ਨੇ ਕੋਈ ਬਚਨ ਨ ਕਿਹਾ।੧੦।

*ਦੋਹਰਾ*

ਨਾਈ ਦੇ ਪੁੱਤਰ ਨੂੰ ਸ਼ਾਹ ਦੇ ਪੁੱਤਰ ਦੀ ਪਤਨੀ ਮਿਲਾ ਦਿੱਤੀ ਅਤੇ ਸ਼ਾਹ ਦੇ ਪੁੱਤਰ ਨੂੰ ਇਸ ਤਰ੍ਹਾਂ ਕਿਹਾ ਕਿ ਉਹ ਦਰਵਾਜ਼ੇ ਉਤੇ ਜਾ ਕੇ ਬੈਠੇ।੧੧।

*ਚੌਪਈ*

ਤਦ ਨਾਈ ਦੇ ਪੁੱਤਰ ਨੇ ਇਸ ਤਰ੍ਹਾਂ ਕਿਹਾ-- (ਇਸ ਨੂੰ) ਕਹੋ ਕਿ ਮੇਰਾ ਇਹ ਕੰਮ ਕਰੇ। ਇਸ ਨੂੰ ਬਹੁਤ ਸਾਰੀਆਂ ਬਕਰੀਆਂ ਚਰਾਉਣ ਲਈ ਦਿਓ। ਦਿਨ ਨੂੰ ਚਰਾ ਕੇ ਰਾਤ ਨੂੰ ਘਰ ਆ ਜਾਵੇ।੧੨।

*ਦੋਹਰਾ*

ਸ਼ਾਹ ਦਾ ਪੁੱਤਰ ਬਕਰੀਆਂ ਲੈ ਕੇ ਬਨ ਵਿਚ ਖੁਆਰ ਹੁੰਦਾ ਰਿਹਾ ਅਤੇ ਸ਼ਰਮ ਦਾ ਮਾਰਿਆ ਸੁਕ ਕੇ ਰਬਾਬ ਵਰਗਾ ਦੁਬਲਾ ਹੋ ਗਿਆ।੧੩।

*ਚੌਪਈ*

ਜਦੋਂ ਉਸ ਨੂੰ ਬਹੁਤ ਦੁਰਬਲ ਵੇਖਿਆ ਤਦ ਨਾਈ ਦੇ ਪੁੱਤਰ ਨੇ ਕਿਹਾ-- ਹੁਣ ਇਸ ਨੂੰ ਇਕ ਮੰਜੀ ਦੇ ਦਿਓ ਅਤੇ ਮੇਰੇ ਕਹੇ ਅਨੁਸਾਰ ਇਸ ਤਰ੍ਹਾਂ ਕਰੋ।੧੪।

*ਦੋਹਰਾ*

ਸ਼ਾਹ ਦਾ ਪੁੱਤਰ ਮੰਜੀ ਲੈ ਕੇ ਮਨ ਵਿਚ ਹੋਰ ਵੀ ਦੁਖੀ ਹੋਇਆ। ਸੰਘਣੇ ਬਨ ਵਿਚ ਜਾ ਕੇ ਨਿੱਤ ਰੋਣ ਪਿਟਣ ਲਗਿਆ।੧੫। ਮਹਾ ਰੁਦ੍ਰ ਅਤੇ ਪਾਰਬਤੀ ਸ਼ਾਹ ਦੇ ਪੁੱਤਰ ਕੋਲੋਂ ਲੰਘ ਰਹੇ ਸਨ। ਉਸ ਨੂੰ ਦੁਖੀ ਵੇਖ ਕੇ (ਉਨ੍ਹਾਂ ਦੇ) ਮਨ ਵਿਚ ਦਇਆ ਆ ਗਈ।੧੬।

*ਚੌਪਈ*

ਦਇਆਵਾਨ ਹੋ ਕੇ (ਉਨ੍ਹਾਂ ਨੇ) ਇਸ ਤਰ੍ਹਾਂ ਕਿਹਾ ਹੇ ਸ਼ਾਹ ਦੇ ਦੁਖੀ ਪੁੱਤਰ! ਸੁਣੋ। ਜਿਸ ਨੂੰ ਤੂੰ ਮੂੰਹ ਤੋਂ ਕਹੇਂਗਾ 'ਤੂੰ ਚਿਮਟ ਜਾ', ਤਾਂ ਉਹ ਬਕਰੀ ਭੂਮੀ ਨਾਲ ਜੁੜ ਜਾਏਗੀ।੧੭।

*ਦੋਹਰਾ*

ਜਦੋਂ ਤੂੰ ਵਖ ਹੋ ਜਾਣ ਲਈ ਕਹੇਂਗਾ, ਉਸੇ ਵੇਲੇ ਉਹ ਖ਼ਲਾਸ ਹੋ ਜਾਏਗੀ। ਜਦ ਤਕ ਤੂੰ ਇਸ ਤਰ੍ਹਾਂ ਨਹੀਂ ਕਹੇਂਗਾ, ਉਹ ਧਰਤੀ ਨਾਲ ਲਗ ਕੇ ਮਰ ਜਾਏਗੀ।੧੮।

*ਚੌਪਈ*

ਜਬੈ ਚਮਰੁ ਤੂ ਵਹਿ ਮੁਖ ਕਹੈ। ਚਿਮਟਿਯੋ ਅਧਰ ਧਰਨਿ ਸੋ ਰਹੈ।
ਸਾਚੁ ਬਚਨ ਸਿਵ ਕੋ ਜਬ ਭਯੋ। ਤਬ ਤਿਹ ਚਿਤ ਯਹ ਠਾਟ ਠਟ੍ਯੋ। ੧੯।

*ਦੋਹਰਾ*

ਸਭੈ ਚਮਰੁ ਤੁਮੈ ਬਿਨਾ ਯਾ ਪੁਰ ਮੈ ਹ੍ਵੈ ਜਾਹਿ।
ਜਹ ਤਹ ਨਰ ਨਾਰੀ ਹੁਤੀ ਲਗੀ ਰਹੀ ਛਿਤ ਮਾਹਿ। ੨0।
ਸੋਤ ਜਗਤ ਬੈਠਤ ਉਠਤ ਚਿਮਟ ਗਏ ਛਿਨ ਮਾਹਿ।
ਕੂਕ ਉਠੀ ਪੁਰ ਮੈ ਘਨੀ ਨੈਕ ਰਹੀ ਸੁਧਿ ਨਾਇ। ੨੧।

ਪਤਿ ਧੋਤੀ ਬਾਧਿਤ ਫਸਿਯੋ ਪਾਕ ਪਕਾਵਤ ਤ੍ਰੀਯ।
ਨੌਆ ਤ੍ਰਿਯ ਸੋਵਤ ਫਸਿਯੋ ਕਛੁ ਨ ਰਹੀ ਸੁਧਿ ਜੀਯ। ੨੨।

*ਚੌਪਈ*

ਸਾਹੁ ਪੁਤ੍ਰ ਤਬਹ ਤਾ ਕੇ ਆਯੋ। ਕਹਾ ਭਯੋ ਕਹਿ ਤਿਸੈ ਸੁਨਾਯੋ।
ਜੁ ਕਛੁ ਕਹੋ ਮੁਹਿ ਕਾਜ ਕਮਾਊ। ਬੈਦਹਿ ਢੂਢਿ ਤਿਹਾਰੇ ਲ੍ਯਾਊ। ੨੩।

ਲੈ ਘੋਰੀ ਸੁਤ ਸਾਹੁ ਸਿਧਾਯੋ। ਖੋਜਿ ਬੈਦ ਕੋ ਸੰਗ ਲੈ ਆਯੋ।
ਤਹ ਜੰਗਲ ਕੀ ਹਾਜਤਿ ਭਈ। ਘੋਰੀ ਸਾਹੁ ਪੁਤ੍ਰ ਕੋ ਦਈ। ੨੪।

*ਦੋਹਰਾ*

ਜਾਇ ਬੂਟੈ ਤਬ ਬੈਠਿਯੋ ਲਈ ਕੁਪੀਨ ਉਠਾਇ।
ਡਲਾ ਭਏ ਪੋਂਛਨ ਲਗਿਯੋ ਕਹਿਯੋ ਚਮਰੁ ਤੂ ਤਾਹਿ। ੨੫।
ਹਾਥ ਲਗੋਟੀ ਰਹਿ ਗਈ ਡਲਾ ਫਸਿਯੋ ਬੁਰਿ ਮਾਹਿ।
ਚਰਨ ਝਾਰ ਕੇ ਸੰਗ ਰਸੇ ਤਾਹਿ ਰਹੀ ਸੁਧਿ ਨਾਹਿ। ੨੬।
ਲਏ ਅਸ੍ਵਨੀ ਸਾਹੁ ਕੋ ਪੂਤ ਪਹੂੰਚ੍ਯੋ ਆਇ।
ਕਹਿਯੋ ਬੈਦ ਮੈ ਕ੍ਯਾ ਕਰੋ ਇਹ ਦੁਖ ਕੋ ਸੁ ਉਪਾਇ। ੨੭।

*ਚੌਪਈ*

ਸਾਹੁ ਪੁਤ੍ਰ ਤਬ ਬਚਨ ਉਚਾਰੋ। ਸੁਨੋ ਬੈਦ ਉਪਚਾਰ ਹਮਾਰੋ।
ਹਮਰੋ ਇਹ ਆਗੇ ਦੁਖ ਭਯੋ। ਇਹ ਉਪਚਾਰ ਦੂਰਿ ਹ੍ਵੈ ਗਯੋ। ੨੮।

*ਦੋਹਰਾ*

ਯਾ ਘੋਰੀ ਕੇ ਭਗ ਬਿਖੈ ਜੀਭ ਦਈ ਸੌ ਬਾਰ।
ਤੁਰਤ ਰੋਗ ਹਮਰੋ ਕਟਿਯੋ ਸੁਨਹੁ ਬੈਦ ਉਪਚਾਰ। ੨੯।

*ਚੌਪਈ*

ਜਦ ਉਸ (ਸ਼ਿਵ) ਨੇ ਮੁਖ ਤੋਂ 'ਤੂੰ ਚਿਮਟ ਜਾ' ਕਿਹਾ ਤਾਂ (ਉਸ ਦਾ) ਹੇਠਲਾ ਹੋਠ ('ਅਧਰ') ਧਰਤੀ ਨਾਲ ਚਿਮਟ ਗਿਆ। ਜਦ ਸ਼ਿਵ ਦੇ ਬਚਨ ਸੱਚੇ ਸਿੱਧ ਹੋਏ, ਤਾਂ ਉਸ ਨੇ ਚਿਤ ਵਿਚ ਇਹ ਬਣਤ ਬਣਾਈ।੧੯।

*ਦੋਹਰਾ*

(ਉਸ ਨੇ ਕਿਹਾ-) ਮੇਰੇ ਬਿਨਾ ਇਸ ਨਗਰ ਦੇ ਸਾਰੇ ਚਿਮਟ ਜਾਣ। ਜਿਥੇ ਕਿਥੇ ਜੋ ਨਰ ਨਾਰੀ ਸੀ, ਸਭ ਧਰਤੀ ਨਾਲ ਚਿਮਟ ਗਈ।20। ਸੌਂਦੇ, ਜਾਗਦੇ, ਉਠਦੇ, ਬੈਠਦੇ ਸਾਰੇ ਹੀ ਛਿਣ ਭਰ ਵਿਚ ਚਿਮਟ ਗਏ। ਸ਼ਹਿਰ ਵਿਚ ਬਹੁਤ ਚੀਖ ਚਹਾੜਾ ਪੈ ਗਿਆ ਅਤੇ ਕਿਸੇ ਵਿਚ ਸੁੱਧ ਬੁੱਧ ਨ ਰਹੀ।੨੧।

ਪਤੀ ਧੋਤੀ ਬੰਨ੍ਹਦਿਆਂ ਫਸ ਗਿਆ ਅਤੇ ਇਸਤਰੀ ਰਸੋਈ ਤਿਆਰ ਕਰਦੀ ਫਸ ਗਈ। ਨਵੀਂ ਵਿਆਹੀ ਇਸਤਰੀ (ਪਤੀ ਨਾਲ) ਸੁਤੀ ਹੋਈ ਫਸ ਗਈ ਅਤੇ (ਕਿਸੇ ਨੂੰ ਵੀ ਆਪਣੇ) ਜੀ ਦੀ ਹੋਸ਼ ਨ ਰਹੀ।੨੨।

*ਚੌਪਈ*

ਤਦ ਸ਼ਾਹ ਦਾ ਪੁੱਤਰ ਉਸ (ਨਾਈ ਦੇ ਪੁੱਤਰ) ਕੋਲ ਆਇਆ। ਜੋ (ਉਸ ਨਾਲ) ਹੋਇਆ, ਉਹ ਉਸ ਨੂੰ ਸੁਣਾਇਆ। (ਸ਼ਾਹ ਦੇ ਪੁੱਤਰ ਨੇ ਨਾਈ ਦੇ ਪੁੱਤਰ ਨੂੰ ਕਿਹਾ--ਤੁਸੀਂ) ਮੈਨੂੰ ਜੋ ਕੁਝ ਕਹੋ, ਉਹ ਕੰਮ ਕਰਾਂਗਾ। ਤੁਹਾਡੇ ਲਈ ਵੈਦ ਨੂੰ ਲਭ ਲਿਆਵਾਂਗਾ। ੨੩।

ਘੋੜੀ ਲੈ ਕੇ ਸ਼ਾਹ ਦਾ ਪੁੱਤਰ ਗਿਆ ਅਤੇ ਵੈਦ ਨੂੰ ਲਭ ਕੇ ਨਾਲ ਲੈ ਆਇਆ। ਉਸ ਵੈਦ ਨੂੰ ਜੰਗਲ ਜਾਣ ਦੀ ਹਾਜਤ ਹੋਈ ਅਤੇ ਸ਼ਾਹ ਦੇ ਪੁੱਤਰ ਨੂੰ ਉਸ ਨੇ ਘੋੜੀ ਦੇ ਦਿੱਤੀ।੨੪।

*ਦੋਹਰਾ*

ਤਦ ਉਹ ਲੰਗੋਟੀ ਚੁਕ ਕੇ ਇਕ ਬੂਟੇ ਪਾਸ ਜਾ ਬੈਠਾ ਅਤੇ (ਜਦੋਂ) ਮਿੱਟੀ ਦਾ ਡਲਾ ਲੈ ਕੇ (ਗੁਦਾ ਨੂੰ) ਪੂੰਝਣ ਲਗਿਆ (ਤਾਂ ਸ਼ਾਹ ਦੇ ਪੁੱਤਰ ਨੇ) ਕਿਹਾ 'ਤੂੰ ਚਿਮਟ ਜਾ'।੨੫। ਲੰਗੋਟੀ (ਵੈਦ) ਦੇ ਹੱਥ ਵਿਚ ਰਹਿ ਗਈ ਅਤੇ ਮਿੱਟੀ ਦਾ ਡਲਾ ਗੁਦਾ ਵਿਚ ਫਸ ਗਿਆ। (ਉਸ ਦੇ) ਪੈਰ ਝਾੜੀ ਵਿਚ ਉਲਝ ਗਏ ਅਤੇ ਉਸ ਨੂੰ ਕੋਈ ਸੁੱਧ ਬੁੱਧ ਨ ਰਹੀ।੨੬। ਸ਼ਾਹ ਦਾ ਪੁੱਤਰ ਘੋੜੀ ਲੈ ਕੇ ਆ ਪਹੁੰਚਿਆ ਅਤੇ ਕਹਿਣ ਲਗਿਆ ਹੇ ਵੈਦ! ਮੈਂ ਕੀ ਕਰਾਂ, ਇਸ ਦੁਖ ਦਾ ਕੀ ਉਪਾ ਹੈ।੨੭।

*ਚੌਪਈ*

ਤਦ ਸ਼ਾਹ ਦੇ ਪੁੱਤਰ ਨੇ ਕਿਹਾ ਹੇ ਵੈਦ! ਮੇਰਾ ਇਲਾਜ ਸੁਣੋ। ਮੈਨੂੰ ਵੀ (ਇਕ ਵਾਰ) ਅਗੇ ਇਹ ਦੁਖ ਹੋਇਆ ਸੀ (ਜੋ) ਇਹ ਇਲਾਜ ਕਰਨ ਨਾਲ ਦੂਰ ਹੋ ਗਿਆ ਸੀ।੨੮।

*ਦੋਹਰਾ*

ਇਸ ਘੋੜੀ ਦੀ ਭਗ ਵਿਚ ਮੈਂ ਸੌ ਵਾਰ ਜੀਭ ਦਿੱਤੀ ਸੀ। ਹੇ ਵੈਦ! ਸੁਣੋ, ਇਸ ਇਲਾਜ ਨਾਲ ਮੇਰਾ ਰੋਗ ਤੁਰਤ ਕਟ ਗਿਆ ਸੀ।੨੯।

*ਚੌਪਈ*

ਤਬੈ ਬੈਦ ਸੋਊ ਕ੍ਰਿਆ ਕਮਾਈ। ਤਾ ਕੇ ਭਗ ਮੈ ਜੀਭ ਧਸਾਈ।
ਕਹਿਯੋ ਚਮਰੁ ਤੂ ਸੋ ਲਗਿ ਗਈ। ਅਤਿ ਹਾਸੀ ਗਦਹਾ ਕੋ ਭਈ। ੩0।

ਲਏ ਲਏ ਤਾ ਕੋ ਪੁਰ ਆਯੋ। ਸਗਲ ਗਾਵ ਕੋ ਦਰਸ ਦਿਖਾਯੋ।
ਬੈਦ ਕਛੂ ਉਪਚਾਰਹਿ ਕਰੌ। ਇਨ ਕੇ ਪ੍ਰਾਨ ਛੁਟਨ ਤੇ ਡਰੌ। ੩੧।

*ਪੁਰ ਜਨ ਬਾਚ*
*ਦੋਹਰਾ*

ਅਧਿਕ ਦੁਖੀ ਪੁਰ ਜਨ ਭਏ ਕਛੂ ਨ ਚਲਿਯੋ ਉਪਾਇ।
ਚਲਤ ਫਿਰਤ ਯਾ ਕੋ ਨਿਰਖਿ ਰਹੇ ਚਰਨ ਲਪਟਾਇ। ੩੨।

*ਚੌਪਈ*

ਹਮਰੇ ਨਾਥ ਉਪਾਇਹਿ ਕੀਜੈ। ਅਪਨੇ ਜਾਨਿ ਰਾਖਿ ਕਰਿ ਲੀਜੈ।
ਇਨੈ ਕਰੀ ਕਛੁ ਚੂਕ ਤਿਹਾਰੀ। ਮਹਾ ਰੋਗ ਤੇ ਲੇਹੁ ਉਬਾਰੀ। ੩੩।

*ਸਾਹ ਸੁਤ ਬਾਚ*
*ਚੌਪਈ*

ਸਕਲ ਕਥਾ ਤਿਨ ਭਾਖਿ ਸੁਨਾਈ। ਪੁਰ ਲੋਗਨ ਸਭਹੂੰ ਸੁਨਿ ਪਾਈ।
ਲੈ ਦੂਜੀ ਕੰਨ੍ਯਾ ਤਿਹ ਦੀਨੀ। ਭਾਤਿ ਭਾਤਿ ਉਸਤਤਿ ਮਿਲ ਕੀਨੀ। ੩੪।

ਔਰ ਸਕਲ ਪੁਰ ਛੋਰਿ ਉਬਾਰਿਯੋ। ਨਊਆ ਸੁਤ ਚਿਮਟਿਯੋ ਹੀ ਮਾਰਿਯੋ।
ਬ੍ਯਾਹ ਦੂਸਰੋ ਅਪਨੋ ਕੀਨੋ। ਨਿਜੁ ਪੁਰ ਕੋ ਬਹੁਰੋ ਮਗੁ ਲੀਨੋ। ੩੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੬੮। ੧੨੨੨। ਅਫਜੂੰ।*

*ਦੋਹਰਾ*

ਚਪਲ ਸਿੰਘ ਰਾਜਾ ਬਡੋ ਰਾਜ ਕਲਾ ਤਿਹ ਨਾਰਿ।
ਇੰਦ੍ਰ ਦੇਵ ਰੀਝੇ ਰਹੈ ਜਾਨਿ ਸਚੀ ਅਨੁਹਾਰਿ। ੧।
ਸੋ ਰਾਨੀ ਇਕ ਚੋਰ ਸੋ ਰਮ੍ਯੋ ਕਰਤ ਦਿਨੁ ਰੈਨਿ।
ਤਾਹਿ ਬੁਲਾਵੈ ਨਿਜੁ ਸਦਨ ਆਪੁ ਜਾਇ ਤਿਹ ਐਨ। ੨।
ਏਕ ਦਿਵਸ ਆਵਤ ਸਦਨ ਨ੍ਰਿਪ ਬਰ ਲਖਿਯੋ ਬਨਾਇ।
ਲੂਟਿ ਕੂਟਿ ਤਸਕਰ ਲਯੋ ਸੂਰੀ ਦਿਯੋ ਚਰਾਇ। ੩।
ਜਬ ਸ੍ਰੋਨਤ ਭਭਕੋ ਉਠਤ ਤਬ ਆਖੈ ਖੁਲਿ ਜਾਹਿ।
ਜਬੈ ਸ੍ਵਾਸ ਤਰ ਕੋ ਰਮੈ ਕਛੂ ਰਹੈ ਸੁਧਿ ਨਾਹਿ। ੪।

*ਚੌਪਈ*

ਤਦ ਵੈਦ ਨੇ ਉਹੀ ਕ੍ਰਿਆ ਕੀਤੀ ਅਤੇ ਘੋੜੀ ਦੀ ਭਗ ਵਿਚ ਜੀਭ ਧਸ ਦਿੱਤੀ। (ਸ਼ਾਹ ਦੇ ਪੁੱਤਰ ਨੇ) ਕਿਹਾ--'ਤੂੰ ਚਿਮਟ ਜਾ' ਅਤੇ ਉਹ ਜੁੜ ਗਈ। ਉਸ ਖੋਤੇ (ਵੈਦ) ਦੀ ਬਹੁਤ ਹਾਸੀ ਹੋਈ।੩0।

ਉਸ ਨੂੰ ਨਾਲ ਲੈ ਕੇ ਪਿੰਡ ਵਿਚ ਆਇਆ ਅਤੇ ਸਾਰੇ ਪਿੰਡ ਨੂੰ ਨਜ਼ਾਰਾ ਵਿਖਾਇਆ। (ਪਿੰਡ ਦੇ ਇਕ ਵੈਦ ਨੂੰ ਕਿਹਾ-) ਹੇ ਵੈਦ! ਇਸ ਦਾ ਕੁਝ ਉਪਚਾਰ ਕਰੋ ਅਤੇ ਇਸ ਦੇ ਪ੍ਰਾਣ ਨਿਕਲਣ ਤੋਂ ਡਰੋ।੩੧।

*ਪਿੰਡ ਵਾਸੀਆਂ ਨੇ ਕਿਹਾ--*

*ਦੋਹਰਾ*

ਪਿੰਡ ਦੇ ਲੋਕ ਬਹੁਤ ਦੁਖੀ ਹੋ ਗਏ ਅਤੇ ਉਨ੍ਹਾਂ ਦਾ ਕੋਈ ਉਪਾ ਨ ਚਲਿਆ। (ਸ਼ਾਹ ਨੂੰ) ਚਲਦਾ ਫਿਰਦਾ ਦੇਖ ਕੇ ਸਾਰੇ ਉਸ ਦੇ ਚਰਨੀ ਲਗ ਗਏ।੩੨।

*ਚੌਪਈ*

ਹੇ ਨਾਥ! ਸਾਡਾ (ਕੋਈ) ਉਪਾ ਕਰੋ ਅਤੇ ਆਪਣਾ ਜਾਣ ਕੇ (ਸਾਡੀ) ਰਖਿਆ ਕਰੋ। ਇਨ੍ਹਾਂ ਨੇ ਤੁਹਾਡੀ ਕੋਈ ਗਲਤੀ ਕੀਤੀ ਹੋਵੇਗੀ। (ਇਨ੍ਹਾਂ ਨੂੰ ਇਸ) ਮਹਾ ਰੋਗ ਤੋਂ ਬਚਾ ਲਵੋ।੩੩।

*ਸ਼ਾਹ ਦੇ ਪੁੱਤਰ ਨੇ ਕਿਹਾ-*

*ਚੌਪਈ*

ਉਸ ਨੇ ਸਾਰੀ ਗੱਲ ਦਸ ਦਿੱਤੀ ਅਤੇ ਪਿੰਡ ਦੇ ਸਾਰੇ ਲੋਕਾਂ ਨੇ ਸੁਣ ਲਈ। ਉਸ ਨੂੰ ਦੂਜੀ ਕੰਨਿਆ ਦੇ ਦਿੱਤੀ ਅਤੇ ਮਿਲ ਕੇ ਭਾਂਤ ਭਾਂਤ ਦੀ ਉਸਤਤ ਕੀਤੀ। ੩੪।

ਉਸ ਨੇ ਸਾਰੇ ਪਿੰਡ ਨੂੰ ਮੁਕਤ ਕਰ ਕੇ (ਉਨ੍ਹਾਂ ਨੂੰ) ਉਬਾਰਿਆ ਅਤੇ ਨਾਈ ਦੇ ਪੁੱਤਰ ਨੂੰ ਚਿਮਟਿਆ ਹੋਇਆ ਹੀ ਮਾਰ ਦਿੱਤਾ। ਆਪ ਦੂਜਾ ਵਿਆਹ ਕੀਤਾ ਅਤੇ ਫਿਰ ਆਪਣੇ ਨਗਰ ਦਾ ਰਾਹ ਪਕੜਿਆ। ੩੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੬੮। ੧੨੨੨। ਚਲਦਾ।*

*ਦੋਹਰਾ*

ਚਪਲ ਸਿੰਘ ਨਾਂ ਦਾ ਇਕ ਵੱਡਾ ਰਾਜਾ ਸੀ ਅਤੇ ਰਾਜ ਕਲਾ (ਨਾਂ ਦੀ ਉਸ ਦੀ) ਇਸਤਰੀ ਸੀ। ਉਸ ਨੂੰ ਸਚੀ ਵਰਗੀ ਸਮਝ ਕੇ ਇੰਦਰ ਵੀ ਬਹੁਤ ਰੀਝਿਆ ਰਹਿੰਦਾ ਸੀ।੧। ਉਹ ਰਾਣੀ ਇਕ ਚੋਰ ਨਾਲ ਦਿਨ ਰਾਤ ਰਮਣ ਕਰਦੀ ਸੀ। ਉਸ ਨੂੰ (ਕਦੇ) ਆਪਣੇ ਘਰ ਬੁਲਾ ਲੈਂਦੀ ਅਤੇ (ਕਦੇ) ਉਸ ਦੇ ਘਰ ਚਲੀ ਜਾਂਦੀ।੨।

ਇਕ ਦਿਨ ਰਾਜੇ ਨੇ (ਚੋਰ ਨੂੰ) ਘਰ ਆਉਂਦਿਆਂ ਵੇਖ ਲਿਆ। (ਉਸ) ਚੋਰ ਨੂੰ ਮਾਰ ਕੁਟ ਕੇ ਸੂਲੀ ਉਤੇ ਚੜ੍ਹਾ ਦਿੱਤਾ।੩। ਜਦ (ਉਸ ਦੇ ਅੰਦਰ) ਲਹੂ ਦਾ ਭਭਕਾਰ ਉਠਦਾ (ਅਰਥਾਤ੍ ਉਪਰ ਨੂੰ ਚਲਦਾ) ਤਦ (ਉਸ ਦੀਆਂ) ਅੱਖਾਂ ਖੁਲ੍ਹ ਜਾਂਦੀਆਂ। ਜਦ ਸੁਆਸ ਹੇਠਾਂ ਨੂੰ ਚਲਦਾ ਤਾਂ ਕੁਝ ਸੁੱਧ ਬੁੱਧ ਨ ਰਹਿੰਦੀ।੪।

*ਚੌਪਈ*

ਰਾਨੀ ਜਬ ਬਤਿਯਾ ਸੁਨ ਪਾਈ। ਤਸਕਰ ਕੇ ਮਿਲਬੇ ਕਹ ਧਾਈ।
ਜਬ ਸ੍ਰੋਨਤ ਊਰਧ ਤਿਹ ਆਯੋ। ਛੁਟੀ ਆਖਿ ਦਰਸਨ ਤ੍ਰਿਯੁ ਪਾਯੋ। ੫।

ਤਬ ਰਾਨੀ ਤਿਹ ਬਚਨ ਉਚਾਰੇ। ਸੁਨੁ ਤਸਕਰ ਮਮ ਬੈਨ ਪ੍ਯਾਰੇ।
ਜੋ ਕਛੁ ਆਗ੍ਯਾ ਦੇਹੁ ਸੁ ਕਰੋ। ਤੁਮ ਬਿਨ ਮਾਰ ਕਟਾਰੀ ਮਰੋ। ੬।

ਤਬ ਤਸਕਰ ਯੌ ਬੈਨ ਉਚਾਰੇ। ਯਹੈ ਹੋਸ ਮਨ ਰਹੀ ਹਮਾਰੇ।
ਮਰਤ ਸਮੈ ਚੁੰਬਨ ਤਵ ਕਰੋ। ਬਹੁਰੋ ਯਾ ਸੂਰੀ ਪਰ ਮਰੋ। ੭।

ਜਬ ਰਾਨੀ ਚੁੰਬਨ ਤਿਹ ਦੀਨੋ। ਸ੍ਰੋਨ ਭਭਾਕੈ ਤਸਕਰ ਕੀਨੋ।
ਤਬ ਤਸਕਰ ਕੋ ਮੁਖਿ ਜੁਰਿ ਗਯੋ। ਨਾਕ ਕਾਟ ਰਾਨੀ ਕੋ ਲਯੋ। ੮।

*ਦੋਹਰਾ*

ਜਬ ਤਸਕਰ ਚੁੰਬਨ ਕਰਿਯੋ ਪ੍ਰਾਨ ਤਜੇ ਤਤਕਾਲ।
ਨਾਕ ਕਟਿਯੋ ਮੁਖ ਮੈ ਰਹਿਯੋ ਰਾਨੀ ਭਈ ਬਿਹਾਲ। ੯।

*ਚੌਪਈ*

ਨਾਕ ਕਟਾਇ ਤ੍ਰਿਯਾ ਘਰ ਆਈ। ਜੋਰਿ ਨ੍ਰਿਪਤਿ ਕੋ ਬਾਤ ਸੁਨਾਈ।
ਕਾਟ ਨਾਕ ਸਿਵ ਭੋਜਨ ਚਰਾਯੋ। ਸੋ ਨਹਿ ਲਗ੍ਯੋ ਰੁਦ੍ਰ ਯੌ ਭਾਯੋ। ੧੦।

ਪੁਨ ਸਿਵਜੂ ਯੌ ਬਚਨ ਉਚਾਰੋ। ਚੋਰ ਬਕ੍ਰ ਮੈ ਨਾਕ ਤਿਹਾਰੋ।
ਤੁਰਹੁ ਤਹਾ ਤੇ ਕਾਢ ਮੰਗੈਯੈ। ਆਨਿ ਤ੍ਰਿਯਾ ਕੇ ਬਕ੍ਰ ਲਗੈਯੈ। ੧੧।

*ਦੋਹਰਾ*

ਤਬ ਰਾਜੈ ਸੋਈ ਕਿਯੋ ਸਿਵ ਕੋ ਬਚਨ ਪਛਾਨਿ।
ਤਾ ਕੇ ਮੁਖ ਸੋ ਕਾਢ ਹੈ ਨਾਕ ਲਗਾਯੋ ਆਨਿ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਹਤਰੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੬੯। ੧੨੩੪। ਅਫਜੂੰ।*

*ਚੌਪਈ*

ਏਕ ਲਹੌਰ ਸੁਨਾਰੋ ਰਹੈ। ਅਤਿ ਤਸਕਰ ਤਾ ਕੋ ਜਗ ਕਹੈ।
ਸਾਹੁ ਤ੍ਰਿਯਾ ਤਾ ਕੋ ਸੁਨਿ ਪਾਯੋ। ਘਾਟ ਗੜਨ ਹਿਤ ਤਾਹਿ ਬੁਲਾਯੋ। ੧।

*ਦੋਹਰਾ*

ਚਿਤ੍ਰ ਪ੍ਰਭਾ ਤ੍ਰਿਯ ਸਾਹੁ ਕੀ ਜੈਮਲ ਨਾਮ ਸੁਨਾਰ।
ਘਾਟ ਘੜਤ ਭਯੋ ਸ੍ਵਰਨ ਕੋ ਤਵਨ ਤ੍ਰਿਯਾ ਕੇ ਦ੍ਵਾਰ। ੨।

*ਚੌਪਈ*

ਜਦ ਰਾਣੀ ਨੇ ਇਹ ਗੱਲ ਸੁਣੀ ਤਾਂ ਚੋਰ ਨੂੰ ਮਿਲਣ ਲਈ ਗਈ। ਜਦੋਂ ਉਸ ਦਾ ਲਹੂ ਉਪਰ ਵਲ ਚਲਿਆ ਤਾਂ ਉਸ ਦੀ ਅੱਖ ਖੁਲ੍ਹੀ ਅਤੇ (ਉਸ ਨੇ) ਇਸਤਰੀ ਦਾ ਦਰਸ਼ਨ ਕੀਤਾ।੫।

ਤਦ ਰਾਣੀ ਨੇ ਉਸ ਪ੍ਰਤਿ ਬਚਨ ਕੀਤਾ ਹੇ ਪਿਆਰੇ ਚੋਰ! ਮੇਰੀ ਗੱਲ ਸੁਣ। ਜੋ (ਮੈਨੂੰ) ਆਗਿਆ ਦੇਵੇਂਗਾ, ਉਹੀ ਮੈ ਕਰਾਂਗੀ। ਤੇਰੇ ਬਿਨਾ ਕਟਾਰ ਮਾਰ ਕੇ ਮਰ ਜਾਵਾਂਗੀ।੬।

ਤਦ ਚੋਰ ਨੇ ਇਹ ਬਚਨ ਕਹੇ ਕਿ ਮੇਰੇ ਮਨ ਵਿਚ ਇਹੀ ਹਵਸ ('ਹੋਸ') ਹੈ ਕਿ ਮਰਨ ਵੇਲੇ ਤੇਰਾ ਚੁੰਮਣ ਲਵਾਂ, ਫਿਰ ਇਸ ਸੂਲੀ ਉਤੇ ਚੜ੍ਹ ਕੇ ਮਰਾਂ।੭।

ਜਦ ਰਾਣੀ ਨੇ ਉਸ ਨੂੰ ਚੁੰਬਣ ਦਿੱਤਾ (ਤਾਂ) ਚੋਰ ਨੇ ਲਹੂ ਦਾ ਭਭਾਕਾ ਕੀਤਾ। ਤਦ ਚੋਰ ਦਾ ਮੂੰਹ ਜੁੜ ਗਿਆ ਅਤੇ ਰਾਣੀ ਦਾ ਨਕ ਕਟ ਲਿਆ।੮।

*ਦੋਹਰਾ*

ਜਦ ਚੋਰ ਨੇ ਚੁੰਬਣ ਲਿਆ ਤਾਂ ਉਸੇ ਵੇਲੇ ਪ੍ਰਾਣ ਵੀ ਤਿਆਗ ਦਿੱਤੇ। (ਰਾਣੀ ਦਾ) ਕਟਿਆ ਹੋਇਆ ਨਕ ਉਸ ਦੇ ਮੂੰਹ ਵਿਚ ਹੀ ਰਿਹਾ ਅਤੇ ਰਾਣੀ ਬੇਹਾਲ ਹੋ ਗਈ।੯।

*ਚੌਪਈ*

ਨਕ ਕਟਵਾ ਕੇ ਰਾਣੀ ਘਰ ਆ ਗਈ ਅਤੇ ਗੱਲ ਬਣਾ ਕੇ ਰਾਜੇ ਨੂੰ ਦਸੀ ਕਿ ਮੈਂ ਨਕ ਕਟ ਕੇ ਸ਼ਿਵ ਨੂੰ ਭੋਜਨ (ਦੇ ਰੂਪ ਵਿਚ) ਚੜ੍ਹਾਈ ਹੈ। ਉਹ ਸ਼ਿਵ ਨੂੰ ਚੰਗੀ ਨਹੀਂ ਲਗੀ ਹੈ।੧੦।

ਫਿਰ ਸ਼ਿਵ ਨੇ ਇਹ ਬਚਨ ਕਹੇ ਕਿ ਚੋਰ ਦੇ ਮੂੰਹ ਵਿਚ ਤੇਰੀ ਨਕ (ਫਸੀ ਪਈ) ਹੈ। ਉਥੋਂ ਤੁਰਤ ਕਢ ਕੇ ਮੰਗਵਾ ਲਵੋ ਅਤੇ ਲਿਆ ਕੇ (ਆਪਣੀ) ਇਸਤਰੀ ਦੇ ਮੂੰਹ ਉਤੇ ਲਗਾ ਦਿਓ।੧੧।

*ਦੋਹਰਾ*

ਤਦ ਰਾਜੇ ਨੇ ਉਸ ਨੂੰ ਸ਼ਿਵ ਦੀ ਆਗਿਆ ਸਮਝ ਕੇ ਉਹੀ ਕੀਤਾ ਅਤੇ ਨਕ ਨੂੰ ਉਸ (ਚੋਰ) ਦੇ ਮੂੰਹ ਤੋਂ ਕਢ ਕੇ ਉਸ (ਰਾਣੀ) ਦੇ ਮੂੰਹ ਉਤੇ ਲਗਾ ਦਿੱਤਾ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੬੯। ੧੨੩੪। ਚਲਦਾ।*

*ਚੌਪਈ*

ਲਾਹੌਰ ਵਿਚ ਇਕ ਸੁਨਿਆਰਾ ਰਹਿੰਦਾ ਸੀ। ਉਸ ਨੂੰ ਸਾਰੇ ਵੱਡਾ ਚੋਰ ਕਹਿੰਦੇ ਸਨ। ਇਹ (ਗੱਲ) ਸ਼ਾਹ ਦੀ ਵਹੁਟੀ ਨੇ ਸੁਣ ਲਈ। ਉਸ ਨੂੰ (ਗਹਿਣਿਆਂ ਦੀ) ਘਾੜਤ ਘੜਨ ਲਈ ਬੁਲਾ ਲਿਆ।੧।

*ਦੋਹਰਾ*

ਸ਼ਾਹ ਦੀ ਇਸਤਰੀ ਦਾ ਨਾਂ ਚਿਤ੍ਰ ਪ੍ਰਭਾ ਸੀ ਅਤੇ ਸੁਨਿਆਰੇ ਦਾ ਨਾਂ ਜੈਮਲ ਸੀ। ਸੋਨੇ ਦੇ ਗਹਿਣੇ ਘੜਨ ਲਈ (ਉਹ) ਉਸ ਇਸਤਰੀ ਦੇ ਦੁਆਰ ਉਤੇ ਆਇਆ।੨।

*ਚੌਪਈ*

ਜੌਨ ਸੁਨਾਰੋ ਘਾਤ ਲਗਾਵੈ। ਤਵਨੈ ਘਾਤ ਤ੍ਰਿਯਾ ਲਖਿ ਜਾਵੈ।
ਏਕ ਉਪਾਇ ਚਲਨ ਨਹਿ ਦੇਈ। ਗ੍ਰਿਹ ਕੋ ਧਨ ਮਮ ਹਰ ਨਹਿ ਲੇਈ। ੩।

*ਦੋਹਰਾ*

ਕੋਰਿ ਜਤਨ ਸਠ ਕਰ ਰਹਿਯੋ ਕਛੂ ਨ ਚਲਿਯੋ ਉਪਾਇ।
ਆਪਨ ਸੁਤ ਕੋ ਨਾਮ ਲੈ ਰੋਦਨੁ ਕਿਯੋ ਬਨਾਇ। ੪।

*ਚੌਪਈ*

ਬੰਦਨ ਨਾਮ ਪੁਤ੍ਰ ਹੋ ਮਰਿਯੋ। ਮੇਰੇ ਸਕਲੋ ਸੁਖ ਬਿਧਿ ਹਰਿਯੋ।
ਜੋ ਕਹਿ ਮੂੰਡ ਧਰਨਿ ਪਰ ਮਾਰਿਯੋ। ਭਾਤਿ ਭਾਤਿ ਹਿਯ ਦੁਖਤ ਪੁਕਾਰਿਯੋ। ੫।

ਏਕ ਪੁਤ੍ਰ ਤਾਹੂ ਕੋ ਮਾਰਿਯੋ। ਸੋ ਚਿਤਾਰਿ ਤਿਨ ਰੋਦਨ ਕਰਿਯੋ।
ਤਬ ਹੀ ਘਾਤ ਸੁਨਾਰੇ ਪਾਯੋ। ਨਾਲ ਬੀਚ ਕਰ ਸ੍ਰਰਨ ਚੁਰਾਯੋ। ੬।

ਤਪਤ ਸਲਾਕ ਡਾਰਿ ਛਿਤ ਦਈ। ਸੋਨਹਿ ਮਾਟੀ ਸੋ ਮਿਲਿ ਗਈ।
ਕਹਿਯੋ ਨ ਸੁਤ ਗ੍ਰਿਹ ਭਯੋ ਹਮਾਰੈ। ਪਾਛੇ ਮੂੰਠੀ ਛਾਰ ਕੀ ਡਾਰੈ। ੭।

ਜਬ ਸੁਨਾਰ ਤ੍ਰਿਯ ਸੋ ਸੁਨਿ ਪਾਈ। ਬਹੁ ਮੂੰਠੀ ਭਰਿ ਰਾਖਿ ਉਡਾਈ।
ਸੁਨ ਸੁਨਾਰ ਤੇਰੇ ਸਿਰ ਮਾਹੀ। ਜਾ ਕੇ ਏਕ ਪੁਤ੍ਰ ਗ੍ਰਿਹ ਨਾਹੀ। ੮।

*ਦੋਹਰਾ*

ਪੂਤਨ ਸੋ ਪਤ ਪਾਈਯੈ ਪੂਤ ਭਿਰਤ ਰਨ ਜਾਇ।
ਇਹ ਮਿਸ ਰਾਖਿ ਉਡਾਇ ਕੈ ਲਈ ਸਲਾਕ ਛਪਾਇ। ੯।

*ਚੌਪਈ*

ਤਬ ਐਸੋ ਤ੍ਰਿਯ ਬਚਨ ਉਚਾਰੇ। ਮੋਰੇ ਪਤਿ ਪਰਦੇਸ ਪਧਾਰੇ।
ਤਾ ਤੇ ਮੈ ਔਸੀ ਕੋ ਡਾਰੋ। ਐਹੈ ਨ ਐਹੈ ਨਾਥ ਬਿਚਾਰੋ। ੧੦।

*ਦੋਹਰਾ*

ਕਰ ਸੋ ਔਸੀ ਕਾਢਿ ਕੈ ਲਈ ਸਲਾਕ ਉਠਾਇ।
ਹ੍ਯਾ ਰੋਦਨ ਕੋਊ ਕਿਨ ਕਰੋ ਕਹਿ ਸਿਰ ਧਰੀ ਬਨਾਇ। ੧੧।
ਚੋਰ ਸੁਨਾਰੋ ਚੁਪ ਰਹਿਯੋ ਕਛੂ ਨ ਬੋਲਿਯੋ ਜਾਇ।
ਪਾਈ ਪਰੀ ਸਲਾਕ ਕਹਿ ਸੋਨਾ ਲਯੋ ਭਰਾਇ। ੧੨।

*ਚੌਪਈ*

ਜਦੋਂ ਵੀ ਸੁਨਿਆਰਾ (ਚੋਰੀ ਕਰਨ ਲਈ) ਦਾਓ ਲਗਾਂਦਾ, ਤਾਂ ਉਸ ਦਾਓ ਨੂੰ ਇਸਤਰੀ ਜਾਣ ਜਾਂਦੀ। ਉਸ ਦਾ ਇਕ ਦਾਓ ਵੀ ਚਲਣ ਨ ਦਿੰਦੀ, ਤਾਂ ਜੋ ਉਹ ਉਸ ਦੇ ਘਰ ਦਾ ਧਨ ਹਰ ਨ ਲਵੇ।੩।

*ਦੋਹਰਾ*

(ਉਹ) ਨੀਚ ਪੁਰਸ਼ ਬਹੁਤ ਸਾਰੇ ਯਤਨ ਕਰ ਥਕਿਆ, ਪਰ ਕੋਈ ਵੀ ਉਪਾ ਨ ਚਲਿਆ। (ਤਦ) ਉਹ ਆਪਣੇ ਪੁੱਤਰ ਦਾ ਨਾਂ ਲੈ ਕੇ ਰੋਣ ਲਗ ਪਿਆ।੪।

*ਚੌਪਈ*

(ਮੇਰਾ) ਬੰਦਨ ਨਾਂ ਦਾ ਪੁੱਤਰ ਹੋ ਕੇ ਮਰ ਗਿਆ ਹੈ। ਵਿਧਾਤਾ ਨੇ ਮੇਰੇ ਸਾਰੇ ਸੁਖ ਹਰ ਲਏ ਹਨ। ਇਹ ਕਹਿ ਕੇ ਉਸ ਨੇ ਸਿਰ ਧਰਤੀ ਉਤੇ ਪਟਕਿਆ ਅਤੇ ਹਿਰਦੇ ਦੇ ਦੁਖਾਂ ਦਾ ਭਾਂਤ ਭਾਂਤ ਨਾਲ ਵਿਰਲਾਪ ਕੀਤਾ।੫।

(ਰੱਬ ਨੇ) ਉਸ ਦਾ ਇਕਲੌਤਾ ਪੁੱਤਰ ਵੀ ਮਾਰ ਦਿੱਤਾ। ਉਸ ਨੂੰ ਯਾਦ ਕਰ ਕੇ ਉਹ (ਇਸਤਰੀ) ਵੀ ਰੋਣ ਲਗ ਗਈ। ਤਦ ਹੀ ਸੁਨਿਆਰੇ ਨੂੰ ਮੌਕਾ ਮਿਲ ਗਿਆ। (ਫੂਕ ਮਾਰਨ ਵਾਲੀ) ਨਲੀ ਰਾਹੀਂ ਸੋਨਾ ਚੁਰਾ ਲਿਆ।੬।

ਉਸ ਨੇ (ਸੋਨੇ ਦੀ) ਗਰਮ ਸਲਾਖ਼ ਨੂੰ ਧਰਤੀ ਉਤੇ ਸੁਟ ਦਿੱਤਾ ਅਤੇ (ਇਸ ਤਰ੍ਹਾਂ) ਸੋਨਾ ਮਿਟੀ ਵਿਚ ਮਿਲ ਗਿਆ। ਕਹਿਣ ਲਗਾ ਕਿ ਮੇਰੇ ਘਰ (ਕੋਈ) ਪੁੱਤਰ ਨਹੀਂ ਹੈ ਜੋ ਮੇਰੇ ਪਿਛੋਂ ਸੁਆਹ ਦੀ ਮੁਠ ਵੀ ਪਾਏ।੭।

ਜਦ ਇਸਤਰੀ ਨੇ ਸੁਨਿਆਰੇ ਦੀ (ਗੱਲ) ਸੁਣੀ ਤਾਂ ਸੁਆਹ ਦੀਆਂ ਬਹੁਤ ਸਾਰੀਆਂ ਮੁਠੀਆਂ ਭਰ ਕੇ ਉਡਾਈਆਂ। ਹੇ ਸੁਨਿਆਰੇ! ਸੁਣੋ, ਇਹ ਸੁਆਹ ਤੇਰੇ ਸਿਰ ਵਿਚ ਹੈ ਜਿਸ ਦੇ ਘਰ ਇਕ ਪੁੱਤਰ ਵੀ ਨਹੀਂ ਹੈ।੮।

*ਦੋਹਰਾ*

ਪੁੱਤਰਾਂ ਤੋਂ ਹੀ ਪ੍ਰਤਿਸ਼ਠਾ ਪਾਈਦੀ ਹੈ ਅਤੇ ਪੁੱਤਰ ਹੀ ਯੁੱਧ ਵਿਚ ਜਾ ਕੇ ਲੜਦੇ ਹਨ। ਇਸ ਤਰ੍ਹਾਂ ਸੁਆਹ ਉਡਾਣ ਦੇ ਬਹਾਨੇ (ਸੋਨੇ ਦੀ) ਸਲਾਖ਼ ਛੁਪਾ ਲਈ।੯।

*ਚੌਪਈ*

ਤਦ ਇਸਤਰੀ ਨੇ ਇਸ ਤਰ੍ਹਾਂ ਕਿਹਾ ਕਿ ਮੇਰਾ ਪਤੀ ਪਰਦੇਸ ਗਿਆ ਹੋਇਆ ਹੈ। ਇਸ ਲਈ ਮੈਂ ਔਸੀਂ (ਲਕੀਰਾਂ) ਪਾਂਦੀ ਹਾਂ ਅਤੇ ਵਿਚਾਰਦੀ ਹਾਂ ਕਿ ਮੇਰੇ ਪਤੀ ਆਉਣਗੇ ਕਿ ਨਹੀਂ ਆਉਣਗੇ। ੧੦।

*ਦੋਹਰਾ*

(ਇਸ ਤਰ੍ਹਾਂ) ਹੱਥ ਨਾਲ ਔਸੀ ਕਢੀ ਕੇ (ਸੋਨੇ ਦੀ) ਸਲਾਖ਼ ਨੂੰ ਚੁਕ ਲਿਆ ਅਤੇ ਇਹ ਕਹਿ ਕੇ ਕਿ ਇਥੇ ਰੋਣਾ ਧੋਣਾ ਕਿਉਂ ਕਰਦਾ ਹੈਂ, (ਸੋਨੇ ਦੀ ਸਲਾਖ਼ ਨੂੰ) ਸਿਰ ਵਿਚ ਰਖ ਲਿਆ।੧੧। ਚੋਰ ਸੁਨਿਆਰਾ ਚੁਪ ਰਿਹਾ (ਉਸ ਤੋਂ) ਕੁਝ ਵੀ ਨ ਬੋਲਿਆ ਗਿਆ। ਉਥੇ ਪਈ ਹੋਈ ਸਲਾਖ਼ ਇਸਤਰੀ ਨੇ ਲੈ ਲਈ ਅਤੇ (ਉਸ ਸਲਾਖ਼ ਕਰ ਕੇ ਘਟਿਆ ਹੋਇਆ) ਸੋਨਾ (ਉਸ ਤੋਂ) ਭਰਵਾ ਲਿਆ।੧੨।

ਹਰੀ ਸਲਾਕ ਹਰੀ ਤ੍ਰਿਯਹਿ ਸ੍ਵਰਨ ਤੋਲਿ ਭਰਿ ਲੀਨ।
ਚਲ੍ਯੋ ਦਰਬੁ ਦੈ ਗਾਂਠਿ ਕੋ ਦੁਖਿਤ ਸੁਨਾਰੋ ਦੀਨ। ੧੩।
ਛਲ ਰੂਪ ਛੈਲੀ ਸਦਾ ਛਕੀ ਰਹਤ ਛਿਤ ਮਾਹਿ।
ਅਛਲ ਛਲਤ ਛਿਤਪਤਿਨ ਕੋ ਛਲੀ ਕੌਨ ਤੇ ਜਾਹਿ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੭੦। ੧੨੪੮। ਅਫਜੂੰ।*

*ਦੋਹਰਾ*

ਨਗਰ ਪਾਵਟਾ ਬਹੁ ਬਸੈ ਸਾਰਮੌਰ ਕੇ ਦੇਸ।
ਜਮੁਨਾ ਨਦੀ ਨਿਕਟਿ ਬਹੈ ਜਨੁਕ ਪੁਰੀ ਅਲਿਕੇਸ। ੧।
ਨਦੀ ਜਮੁਨ ਕੇ ਤੀਰ ਮੈ ਤੀਰਥ ਮੁਚਨ ਕਪਾਲ।
ਨਗਰ ਪਾਵਟਾ ਛੋਰਿ ਹਮ ਆਏ ਤਹਾ ਉਤਾਲ। ੨।

*ਚੌਪਈ*

ਖਿਲਤ ਅਖੇਟਕ ਸੂਕਰ ਮਾਰੇ। ਬਹੁਤੇ ਮ੍ਰਿਗ ਔਰੈ ਹਨਿ ਡਾਰੇ।
ਪੁਨਿ ਤਿਹ ਠਾ ਕੌ ਹਮ ਮਗੁ ਲੀਨੌ। ਵਾ ਤੀਰਥ ਕੇ ਦਰਸਨ ਕੀਨੌ। ੩।

*ਦੋਹਰਾ*

ਤਹਾ ਹਮਾਰੇ ਸਿਖ੍ਯ ਸਭ ਅਮਿਤ ਪਹੂੰਚੇ ਆਇ।
ਤਿਨੈ ਦੈਨ ਕੋ ਚਾਹਿਯੈ ਜੋਰਿ ਭਲੋ ਸਿਰਪਾਇ। ੪।
ਨਗਰ ਪਾਵਟੇ ਬੂਰਿਯੈ ਪਠਏ ਲੋਕ ਬੁਲਾਇ।
ਏਕ ਪਾਗ ਪਾਈ ਨਹੀ ਨਿਹਫਲ ਪਹੁਚੇ ਆਇ। ੫।

*ਚੌਪਈ*

ਮੋਲਹਿ ਏਕ ਪਾਗ ਨਹਿ ਪਾਈ। ਤਬ ਮਸਲਤਿ ਹਮ ਜਿਯਹਿ ਬਨਾਈ।
ਜਾਹਿ ਇਹਾ ਮੂਤਤਿ ਲਖਿ ਪਾਵੋ। ਤਾ ਕੀ ਛੀਨ ਪਗਰਿਯਾ ਲ੍ਯਾਵੋ। ੬।
ਜਬ ਪਯਾਦਨ ਐਸੇ ਸੁਨਿ ਪਾਯੋ। ਤਿਹੀ ਭਾਤਿ ਮਿਲਿ ਸਭਨ ਕਮਾਯੋ।
ਜੋ ਮਨਮੁਖ ਤੀਰਥ ਤਿਹ ਆਯੋ। ਪਾਗ ਬਿਨਾ ਕਰਿ ਤਾਹਿ ਪਠਾਯੋ। ੭।

*ਦੋਹਰਾ*

ਰਾਤਿ ਬੀਚ ਕਰਿ ਆਠ ਸੈ ਪਗਰੀ ਲਈ ਉਤਾਰਿ।
ਆਨਿ ਤਿਨੈ ਹਮ ਦੀਹ ਮੈ ਧੋਵਨਿ ਦਈ ਸੁਧਾਰਿ। ੮।

*ਚੌਪਈ*

ਪ੍ਰਾਤ ਲੇਤ ਸਭ ਧੋਇ ਮਗਾਈ। ਸਭ ਹੀ ਸਿਖ੍ਯਨ ਕੋ ਬੰਧਵਾਈ।
ਬਚੀ ਸੁ ਬੇਚਿ ਤੁਰਤ ਤਹ ਲਈ। ਬਾਕੀ ਬਚੀ ਸਿਪਾਹਿਨ ਦਈ। ੯।

(ਸੁਨਿਆਰੇ ਦੁਆਰਾ) ਹਰੀ ਹੋਈ ਸਲਾਖ਼ ਇਸਤਰੀ ਨੇ ਹਰ ਲਈ ਅਤੇ ਉਸ ਦੇ ਬਰਾਬਰ ਵਜ਼ਨ ਦਾ ਸੋਨਾ ਵੀ (ਸੁਨਿਆਰੇ ਤੋਂ) ਭਰ ਲਿਆ। (ਉਹ) ਵਿਚਾਰਾ ਸੁਨਿਆਰਾ ਆਪਣੀ ਗਠ ਦਾ ਧਨ ਦੇ ਕੇ ਦੁਖੀ ਹੋਇਆ ਚਲਾ ਗਿਆ।੧੩। ਛਲ ਕਪਟ ਕਰਨ ਵਾਲੀ ਇਸਤਰੀ ਧਰਤੀ ਉਤੇ ਸਦਾ ਪ੍ਰਸੰਨ ਰਹਿੰਦੀ ਹੈ। (ਇਹ) ਨ ਛਲੀ ਜਾ ਸਕਣ ਵਾਲੀ ਰਾਜਿਆਂ ਨੂੰ ਛਲ ਲੈਂਦੀ ਹੈ, (ਪਰ ਆਪ) ਕਿਸੇ ਪਾਸੋਂ ਛਲੀ ਨਹੀਂ ਜਾ ਸਕਦੀ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੭੦। ੧੨੪੮। ਚਲਦਾ।*

*ਦੋਹਰਾ*

ਸਿਰਮੌਰ ਦੇਸ਼ (ਰਿਆਸਤ) ਵਿਚ (ਇਕ) ਪਾਉਂਟਾ (ਨਾਂ ਦੀ) ਨਗਰੀ ਚੰਗੀ ਤਰ੍ਹਾਂ ਵਸਦੀ ਹੈ। (ਉਸ ਦੇ) ਨੇੜੇ ਜਮਨਾ ਨਦੀ ਵਗਦੀ ਹੈ, ਮਾਨੋ ਉਹ ਕੁਬੇਰ ਦੀ ਨਗਰੀ ਹੋਵੇ।੧। ਉਸ ਨਦੀ ਦੇ ਕੰਢੇ ਕਪਾਲ ਮੋਚਨ ਦਾ ਤੀਰਥ ਵੀ ਸੀ। ਅਸੀਂ ਪਾਉਂਟਾ ਨਗਰ ਨੂੰ ਛਡ ਕੇ ਜਲਦੀ ਨਾਲ ਉਸ ਥਾਂ ਉਤੇ ਆ ਗਏ।੨।

*ਚੌਪਈ*

(ਰਸਤੇ ਵਿਚ) ਸ਼ਿਕਾਰ ਖੇਡਦਿਆਂ ਸੂਰਾਂ ਨੂੰ ਮਾਰਿਆ ਅਤੇ ਬਹੁਤ ਸਾਰੇ ਹਿਰਨ ਵੀ ਮਾਰ ਦਿੱਤੇ। ਫਿਰ ਅਸੀਂ ਉਸ ਸਥਾਨ ਦਾ ਰਾਹ ਫੜਿਆ ਅਤੇ (ਜਾ ਕੇ) ਉਸ ਤੀਰਥ ਦੇ ਦਰਸ਼ਨ ਕੀਤੇ।੩।

*ਦੋਹਰਾ*

ਉਥੇ ਸਾਡੇ ਬਹੁਤ ਸਾਰੇ ਸਿਖ ਆ ਪਹੁੰਚੇ। ਉਨ੍ਹਾਂ ਨੂੰ ਦੇਣ ਲਈ (ਸਾਨੂੰ) ਬਹੁਤ ਸਾਰੇ ਸਿਰੋਪਿਆਂ ਦੀ ਲੋੜ ਸੀ।੪। ਅਸਾਂ ਆਪਣੇ ਲੋਕ ਬੁਲਾ ਕੇ ਪਾਉਂਟਾ ਅਤੇ ਬੂੜੀਆ ਨਗਰਾਂ ਵਲ ਭੇਜੇ, (ਪਰ ਉਥੋਂ) ਇਕ ਪਗ ਵੀ ਨ ਮਿਲੀ, ਉਹ ਅਸਫਲ ਪਰਤ ਆਏ।੫।

*ਚੌਪਈ*

ਮੁਲ (ਖਰਚਣ) ਤੇ ਇਕ ਪਗੜੀ ਵੀ ਨ ਮਿਲੀ। ਤਦ ਅਸੀਂ ਮਨ ਵਿਚ ਇਕ ਸਲਾਹ ਕੀਤੀ ਕਿ ਇਥੇ ਜੋ ਕੋਈ ਮੂਤਦਾ ਨਜ਼ਰ ਆਵੇ, ਉਸ ਦੀ ਪਗੜੀ ਖੋਹ ਲਿਆਓ।੬।

ਜਦ ਪਿਆਦਿਆਂ (ਸਿਪਾਹੀਆਂ) ਨੇ ਇਸ ਤਰ੍ਹਾਂ ਸੁਣਿਆ ਤਾਂ ਸਭ ਨੇ ਮਿਲ ਕੇ ਉਸੇ ਤਰ੍ਹਾਂ ਕੀਤਾ। ਜੋ ਮਨਮੁਖ ਉਸ ਤੀਰਥ ਉਤੇ ਆਇਆ, ਉਸ ਨੂੰ ਪਗ ਤੋਂ ਵਾਂਝਿਆ ਕਰ ਕੇ ਪਰਤਾਇਆ।੭।

*ਦੋਹਰਾ*

(ਇਸ ਤਰ੍ਹਾਂ) ਰਾਤ ਵਿਚ ਹੀ ਅੱਠ ਸੌ ਪਗੜੀਆਂ ਉਤਾਰ ਲਈ। ਉਹ ਲ[illegible] ਆ ਕੇ ਮੈਨੂੰ ਦਿੱਤੀਆਂ ਅਤੇ ਮੈਂ (ਉਨ੍ਹਾਂ ਨੂੰ) ਧੋ ਕੇ ਸਾਫ਼ ਕਰਵਾ ਦਿੱਤਾ।੮।

*ਚੌਪਈ*

ਉਨ੍ਹਾਂ ਨੂੰ ਧੁਆ ਕੇ ਸਵੇਰ ਵੇਲੇ ਮੰਗਵਾ ਲਿਆ ਅਤੇ ਸਾਰੇ ਹੀ ਸਿੱਖਾਂ ਨੂੰ ਬੰਨ੍ਹਵਾ ਦਿੱਤੀਆਂ। ਜੋ ਬਚੀਆਂ ਉਨ੍ਹਾਂ ਨੂੰ ਤੁਰਤ ਵੇਚ ਦਿੱਤਾ ਅਤੇ (ਜੋ ਹੋਰ) ਬਾਕੀ ਬਚੀਆਂ ਉਹ ਸਿਪਾਹੀਆਂ ਨੂੰ ਦੇ ਦਿੱਤੀਆਂ।੯।

*ਦੋਹਰਾ*

ਬਟਿ ਕੈ ਪਗਰੀ ਨਗਰ ਕੋ ਜਾਤ ਭਏ ਸੁਖ ਪਾਇ।
ਭੇਦ ਮੂਰਖਨ ਨ ਲਹਿਯੋ ਕਹਾ ਗਯੋ ਕਰਿ ਰਾਇ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਹਤਰੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੭੧। ੧੨੫੮। ਅਫਜੂੰ।*

*ਦੋਹਰਾ*

ਰਾਜਾ ਏਕ ਪਹਾਰ ਕੋ ਚਿਤ੍ਰਨਾਥ ਤਿਹ ਨਾਮ।
ਤਾ ਕੋ ਜਨ ਸਭ ਦੇਸ ਕੇ ਜਪਤ ਆਠਹੂੰ ਜਾਮ। ੧।
ਇੰਦ੍ਰ ਮੁਖੀ ਰਾਨੀ ਰਹੈ ਤਾ ਕੇ ਰੂਪ ਅਨੂਪ।
ਸਚੀ ਜਾਨਿ ਕਰਿ ਜਕ ਰਹੈ ਜਾਹਿ ਆਪੁ ਪੁਰਹੂਤ। ੨।

*ਚੌਪਈ*

ਨ੍ਰਿਪ ਪੁਰ ਤਰੈ ਨਦੀ ਇਕ ਬਹੈ। ਚੰਦ੍ਰਭਗਾ ਤਾ ਕੋ ਜਗ ਕਹੈ।
ਤਟ ਟੀਲਾ ਪੈ ਮਹਲ ਉਸਾਰੇ। ਜਨੁ ਬਿਸਕਰਮੈ ਕਰਨ ਸੁਧਾਰੇ। ੩।

*ਦੋਹਰਾ*

ਗਹਿਰੋ ਜਾ ਕੋ ਜਲ ਰਹੈ ਜਾ ਸਮ ਨਦੀ ਨ ਆਨ।
ਡਰਤ ਤੈਰਿ ਕੋਊ ਨ ਸਕੈ ਲਾਗਤ ਸਿੰਧੁ ਸਮਾਨ। ੪।
ਸਾਹੁ ਏਕ ਗੁਜਰਾਤ ਕੋ ਘੋਰਾ ਬੇਚਨ ਕਾਜ।
ਚਲਿ ਆਯੋ ਤਿਹ ਠਾ ਜਹਾ ਚਿਤ੍ਰਨਾਥ ਮਹਾਰਾਜ। ੫।
ਰੂਪ ਅਨੂਪਮ ਸਾਹੁ ਕੋ ਜੌਨ ਲਖੈ ਨਰ ਨਾਰਿ।
ਧਨ ਆਪਨ ਕੀ ਕ੍ਯਾ ਚਲੀ ਤਨ ਮਨ ਡਾਰਹਿ ਵਾਰ। ੬।

*ਚੌਪਈ*

ਏਕ ਤ੍ਰਿਯਹਿ ਵਹੁ ਸਾਹਿ ਨਿਹਾਰਿਯੋ। ਇੰਦ੍ਰ ਮੁਖੀ ਕੇ ਨਿਕਟ ਉਚਾਰਿਯੋ।
ਐਸੋ ਪੁਰਖੁ ਭੋਗ ਕੋ ਪੈਯੈ। ਪ੍ਰਾਨ ਸਹਿਤ ਤਾ ਕੇ ਬਲਿ ਜੈਯੈ। ੭।

ਸੁਨੁ ਰਾਨੀ ਤਿਹ ਬੋਲਿ ਪਠੈਯੈ। ਮੈਨ ਭੋਗ ਤਿਹ ਸਾਥ ਕਮੈਯੈ।
ਤੁਮ ਤੇ ਤਾ ਕੋ ਜੋ ਸੁਤ ਹੌ ਹੈ। ਤਾ ਕੇ ਰੂਪ ਤੁਲਿ ਕਹ ਕੋ ਹੈ। ੮।
ਤਾ ਕੋ ਜੋ ਇਸਤ੍ਰੀ ਲਖਿ ਪੈਹੈ। ਬਹੁਰਿ ਆਪਨੇ ਧਾਮ ਨ ਜੈਹੈ।
ਤਾਹੀ ਪੈ ਆਸਿਕ ਹ੍ਵੈ ਰਹਿ ਹੈ। ਰਾਮ ਨਾਮ ਕੋ ਜ੍ਯੋ ਨਿਤ ਕਹਿ ਹੈ। ੯।

*ਦੋਹਰਾ*

ਤਵ ਸੁਤ ਕੋ ਜੋ ਇਸਤ੍ਰੀ ਨੈਕੁ ਨਿਹਰਿ ਹੈ ਨਿਤ।
ਸ੍ਰੀ ਰਾਘਵ ਕੇ ਨਾਮ ਜ੍ਯੋ ਸਦਾ ਸੰਭਰਿ ਹੈ ਚਿਤ। ੧੦।

*ਦੋਹਰਾ*

ਪਗੜੀਆਂ ਵੇਚ ਕੇ ਸੁਖ ਪੂਰਵਕ ਘਰ ਨੂੰ ਚਲੇ ਗਏ। ਕਿਸੇ ਮੂਰਖ ਨੇ ਭੇਦ ਨ ਸਮਝਿਆ ਕਿ ਰਾਜਾ ਕੀ ਕਰ ਕੇ ਗਿਆ ਹੈ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੭੧। ੧੨੫੮। ਚਲਦਾ।*

*ਦੋਹਰਾ*

ਇਕ ਪਹਾੜ ਦਾ ਰਾਜਾ ਸੀ, ਜਿਸ ਦਾ ਨਾਂ ਚਿਤ੍ਰਨਾਥ ਸੀ। ਉਸ ਨੂੰ ਸਾਰੇ ਦੇਸ ਦੇ ਲੋਕ ਅਠੇ ਪਹਿਰ ਯਾਦ ਕਰਦੇ ਸਨ।੧। ਉਸ ਦੀ ਇੰਦ੍ਰ ਮੁਖੀ ਨਾਂ ਦੀ ਬਹੁਤ ਸੁੰਦਰ ਰਾਣੀ ਸੀ। ਜਿਸ ਨੂੰ ਸਚੀ ਵਰਗਾ ਸਮਝ ਕੇ ਆਪ ਇੰਦਰ ਹੈਰਾਨ ਹੋ ਜਾਂਦਾ ਸੀ।੨।

*ਚੌਪਈ*

(ਉਸ) ਰਾਜੇ ਦੇ ਨਗਰ ਦੇ ਹੇਠਲੇ ਪਾਸੇ ਇਕ ਨਦੀ ਵਗਦੀ ਸੀ। ਉਸ ਨੂੰ ਸਾਰੇ ਚੰਦ੍ਰਭਗਾ (ਚਨਾਬ) ਕਹਿੰਦੇ ਸਨ। ਉਸ ਦੇ ਕੰਢੇ ਦੇ ਟਿਲੇ ਉਤੇ ਮਹਿਲ ਬਣਾਏ ਗਏ ਸਨ, ਮਾਨੋ ਵਿਸ਼ਵਕਰਮਾ ਨੇ ਆਪਣੇ ਹੱਥਾਂ ਨਾਲ ਬਣਾਏ ਹੋਣ।੩।

*ਦੋਹਰਾ*

ਉਸ ਦਾ ਪਾਣੀ ਬਹੁਤ ਡੂੰਘਾ ਸੀ; ਉਸ ਵਰਗੀ ਹੋਰ ਕੋਈ ਨਦੀ ਨਹੀਂ ਸੀ। (ਡੁਬਣ ਦੇ) ਡਰ ਕਰ ਕੇ ਉਸ ਨੂੰ ਕੋਈ ਤਰ ਨਹੀਂ ਸੀ ਸਕਦਾ। (ਉਹ) ਸਮੁੰਦਰ ਵਰਗੀ ਲਗਦੀ ਸੀ।੪। ਗੁਜਰਾਤ ਦਾ ਇਕ ਸ਼ਾਹ ਘੋੜਾ ਵੇਚਣ ਲਈ ਉਸ ਥਾਂ ਉਤੇ ਆਇਆ ਜਿਥੇ ਮਹਾਰਾਜ ਚਿਤ੍ਰਨਾਥ ਸੀ।੫। ਸ਼ਾਹ ਦਾ ਬਹੁਤ ਸੁੰਦਰ ਸਰੂਪ ਸੀ। (ਉਸ ਨੂੰ) ਜੋ ਨਰ ਨਾਰੀ ਵੇਖਦੇ, ਧਨ ਦੀ ਤਾਂ ਕੀ ਗੱਲ, ਉਹ ਤਨ ਮਨ ਵੀ ਵਾਰਨ ਲਗਦੇ।੬।

ਚੌਪਈ

ਇਕ ਇਸਤਰੀ ਨੇ ਉਸ ਸ਼ਾਹ ਨੂੰ ਵੇਖਿਆ ਅਤੇ (ਉਸ ਨੇ) ਇੰਦ੍ਰ ਮੁਖੀ ਕੋਲ ਕਿਹਾ ਜੇ ਅਜਿਹਾ ਪੁਰਸ਼ ਭੋਗ ਲਈ ਮਿਲ ਜਾਏ ਤਾਂ ਉਸ ਉਤੋਂ ਪ੍ਰਾਣ ਤਕ ਨਿਛਾਵਰ ਕਰ ਦੇਈਏ।੭।

ਹੇ ਰਾਣੀ! ਸੁਣ ਉਸ ਨੂੰ ਬੁਲਵਾ ਭੇਜੋ ਅਤੇ ਉਸ ਨਾਲ ਕਾਮ-ਭੋਗ ਕਰੋ। ਉਸ ਤੋਂ ਜੋ ਤੇਰਾ ਪੁੱਤਰ ਹੋਵੇਗਾ ਉਸ ਦੇ ਸਮਾਨ ਭਲਾ ਹੋਰ ਕੌਣ ਹੋ ਸਕਦਾ ਹੈ।੮।

ਉਸ ਨੂੰ ਜੋ ਇਸਤਰੀ ਵੀ ਵੇਖ ਲੈਂਦੀ ਹੈ, ਉਹ ਫਿਰ ਆਪਣੇ ਘਰ ਨਹੀਂ ਜਾਂਦੀ ਹੈ। ਉਸ ਉਤੇ ਆਸ਼ਕ ਹੋ ਜਾਂਦੀ ਹੈ ਅਤੇ ਰਾਮ ਨਾਮ ਵਾਂਗ ਉਸ ਦਾ ਸਿਮਰਨ ਕਰਦੀ ਹੈ।੯।

*ਦੋਹਰਾ*

ਤੁਹਾਡੇ ਪੁੱਤਰ ਨੂੰ ਜੇ ਨਿੱਤ ਕੋਈ ਇਸਤਰੀ ਜ਼ਰਾ ਜਿੰਨੀ ਵੀ ਵੇਖੇਗੀ, ਉਹ ਸ੍ਰੀ ਰਾਮ ਦੇ ਨਾਮ ਵਾਂਗ (ਉਸ ਨੂੰ) ਸਦਾ ਚਿਤ ਵਿਚ ਯਾਦ ਰਖੇਗੀ।੧੦।

*ਚੌਪਈ*

ਜਬ ਰਾਨੀ ਐਸੇ ਸੁਨੁ ਪਾਯੋ। ਬੋਲਿ ਸਾਹੁ ਕੋ ਧਾਮ ਪਠਾਯੋ।
ਭਾਤਿ ਭਾਤਿ ਆਸਨ ਤਿਹ ਦੀਨੋ। ਉਰ ਅਪਨੇ ਤੇ ਜੁਦਾ ਨ ਕੀਨੋ। ੧੧।

*ਦੋਹਰਾ*

ਤਬ ਲਗ ਰਾਜਾ ਤੁਰਤ ਹੀ ਧਾਮ ਗਯੋ ਤਿਹ ਆਇ।
ਚਾਰਿ ਮਮਟਿ ਯਹਿ ਤਹ ਦਯੋ ਸੋਕ ਹ੍ਰਿਦੈ ਉਪਜਾਇ। ੧੨।
ਦੋ ਸੈ ਗਜ ਦੋ ਬੈਰਕੈ ਲੀਨੀ ਸਾਹੁ ਮੰਗਾਇ।
ਬਡੀ ਧੁਜਨ ਸੌ ਬਾਧਿ ਕੈ ਬਾਧੀ ਭੁਜਨ ਬਨਾਇ। ੧੩।
ਰੂੰਈ ਮਨਿਕ ਮੰਗਾਇ ਕੈ ਅੰਗ ਲਈ ਲਪਟਾਇ।
ਬਾਧਿ ਘੋਘਰੋ ਪਵਨ ਲਖਿ ਕੂਦਤ ਭਯੋ ਰਿਸਾਇ। ੧੪।

*ਚੌਪਈ*

ਜ੍ਯੋ ਜ੍ਯੋ ਪਵਨ ਝਲਾਤੋ ਆਵੈ। ਧੀਮੈ ਧੀਮੈ ਤਰਕਹ ਜਾਵੈ।
ਦੁਹੂੰ ਬੈਰਕਨ ਸਾਹ ਉਡਾਰਿਯੋ। ਗਹਿਰੀ ਨਦੀ ਬਿਖੈ ਲੈ ਡਾਰਿਯੋ। ੧੫।
ਘੋਘਰਨ ਜੋਰ ਨਦੀ ਨਰ ਤਰਿਯੋ। ਧੁਜਨ ਹੇਤ ਤਹ ਹੁਤੋ ਉਬਰਿਯੋ।
ਰੂੰਈ ਤੇ ਕਛੁ ਚੋਟ ਨ ਲਾਗੀ। ਪ੍ਰਾਨ ਬਚਾਇ ਗਯੋ ਬਡਭਾਗੀ। ੧੬।

*ਦੋਹਰਾ*

ਜਬ ਤਾ ਕੋ ਜੀਵਤ ਸੁਨ੍ਯੋ ਰਾਨੀ ਸ੍ਰਵਨਨ ਮਾਹਿ।
ਯਾ ਦਿਨ ਸੋ ਸੁਖ ਜਗਤ ਮੈ ਕਹਿਯੋ ਕਹੂੰ ਕੋਊ ਨਾਹਿ। ੧੭।

*ਚੌਪਈ*

ਕੂਦਿ ਸਾਹੁ ਜੋ ਪ੍ਰਾਨ ਬਚਾਯੋ। ਤਿਨ ਰਾਜੈ ਕਛੁ ਭੇਦ ਨ ਪਾਯੋ।
ਤਬ ਰਾਨੀ ਧੀਰਜ ਮਨ ਭਯੋ। ਚਿਤ ਜੁ ਹੁਤੋ ਸਕਲ ਭ੍ਰਮ ਗਯੋ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੭੨। ੧੨੭੬। ਅਫਜੂੰ।*

*ਦੋਹਰਾ*

ਬਜਵਾਰੇ ਬਨਿਯਾ ਰਹੈ ਕੇਵਲ ਤਾ ਕੋ ਨਾਮ।
ਨਿਸੁ ਦਿਨੁ ਕਰੈ ਪਠਾਨ ਕੇ ਗ੍ਰਿਹ ਕੋ ਸਗਰੋ ਕਾਮ। ੧।

*ਚੌਪਈ*

ਸੁੰਦਰ ਤ੍ਰਿਯ ਤਾ ਕੈ ਗ੍ਰਿਹ ਰਹੈ। ਪੁਹਪ ਵਤੀ ਤਾ ਕੋ ਜਗ ਚਹੈ।
ਬਾਂਕੇ ਸੰਗ ਨੇਹੁ ਤਿਨ ਲਾਯੋ। ਕੇਵਲ ਕੋ ਚਿਤ ਤੇ ਬਿਸਰਾਯੋ। ੨।

*ਚੌਪਈ*

ਜਦ ਰਾਣੀ ਨੇ ਇਸ ਤਰ੍ਹਾਂ ਸੁਣਿਆ (ਤਾਂ) ਉਸ ਸ਼ਾਹ ਨੂੰ ਘਰ ਬੁਲਾ ਭੇਜਿਆ। ਉਸ ਨਾਲ ਭਾਂਤ ਭਾਂਤ ਦੇ ਆਸਣ ਦਿੱਤੇ ਅਤੇ ਆਪਣੇ ਹਿਰਦੇ ਨਾਲੋਂ ਵਖ ਨ ਕੀਤਾ।੧੧।

*ਦੋਹਰਾ*

ਤਦ ਤਕ ਰਾਜਾ ਜਲਦੀ ਹੀ ਉਸ ਦੇ ਘਰ ਆ ਗਿਆ। ਮਨ ਵਿਚ ਦੁਖੀ ਹੋ ਕੇ (ਰਾਣੀ ਨੇ) ਉਸ ਨੂੰ ਮੰਮਟੀ ਉਤੇ ਚੜ੍ਹਾ ਦਿੱਤਾ।੧੨। ਸ਼ਾਹ ਨੇ ਦੋ ਸੌ ਗਜ਼ ਦੇ (ਬਾਂਸ ਦੇ) ਦੋ ਝੰਡੇ ਮੰਗਾ ਲਏ। (ਉਨ੍ਹਾਂ) ਨਾਲ ਵੱਡੀਆਂ ਧੁਜਾਵਾਂ ਬੰਨ੍ਹ ਕੇ ਫਿਰ (ਆਪਣੀਆਂ) ਭੁਜਾਵਾਂ ਨੂੰ ਬੰਨ੍ਹ ਲਿਆ।੧੩। ਮਣ ਕੁ ਰੂੰ ਮੰਗਵਾ ਕੇ (ਉਸ ਨੂੰ) ਸ਼ਰੀਰ ਉਤੇ ਲਪੇਟ ਲਿਆ ਅਤੇ ਘੋਘਰੇ (ਹਵਾ ਨਾਲ ਭਰਿਆ ਹੋਇਆ ਚੰਮ ਦਾ ਥੈਲਾ) ਬੰਨ੍ਹ ਕੇ ਅਤੇ ਹਵਾ ਦਾ ਰੁਖ ਵੇਖ ਕੇ ਗੁੱਸੇ ਨਾਲ ਕੁਦ ਪਿਆ।੧੪।

*ਚੌਪਈ*

ਜਿਉਂ ਜਿਉਂ ਹਵਾ ਦਾ ਝੌਂਕਾ ਆਉਂਦਾ, (ਉਹ) ਹੌਲੀ ਹੌਲੀ (ਹੇਠਾਂ ਵਲ) ਖਿਸਕਦਾ ਜਾਂਦਾ। ਦੋਹਾਂ ਝੰਡਿਆਂ ਨੇ ਸ਼ਾਹ ਨੂੰ ਉਡਾਇਆ ਅਤੇ ਡੂੰਘੀ ਨਦੀ ਵਿਚ ਲਿਆ ਸੁਟਿਆ।੧੫।

(ਉਹ) ਵਿਅਕਤੀ ਘੋਘਰਿਆਂ (ਤੂੰਬਿਆਂ) ਦੇ ਜ਼ੋਰ ਨਾਲ ਨਦੀ ਤਰ ਗਿਆ ਅਤੇ ਝੰਡਿਆਂ (ਬਾਂਸਾਂ) ਦੇ ਸਹਾਰੇ ਉਥੋਂ ਬਚ ਗਿਆ। ਰੂੰ (ਨਾਲ ਲਿਪਟੇ ਹੋਣ ਕਾਰਨ) ਕੋਈ ਸਟ ਨ ਲਗੀ। (ਇਸ ਤਰ੍ਹਾਂ ਉਹ) ਵਡਭਾਗੀ ਪ੍ਰਾਣ ਬਚਾ ਕੇ ਚਲਾ ਗਿਆ।੧੬।

*ਦੋਹਰਾ*

ਰਾਣੀ ਨੇ ਜਦੋਂ ਉਸ ਨੂੰ ਕੰਨਾਂ ਨਾਲ ਜੀਉਂਦਾ ਸੁਣਿਆ, ਤਾਂ ਉਸ ਦਿਨ (ਉਸ ਲਈ) ਜਗਤ ਵਿਚ ਇਸ ਤੋਂ ਵੱਡੇ ਸੁਖ ਵਾਲੀ (ਹੋਰ) ਕੋਈ ਗੱਲ ਨਹੀਂ ਸੀ।੧੭।

*ਚੌਪਈ*

ਸ਼ਾਹ ਨੇ ਕੁਦ ਕੇ ਜੋ ਪ੍ਰਾਣ ਬਚਾਏ ਸਨ, ਉਸ ਦਾ ਕੁਝ ਵੀ ਭੇਦ ਰਾਜੇ ਨੂੰ ਨਹੀਂ ਮਿਲਿਆ ਸੀ। ਤਦ ਰਾਣੀ ਦੇ ਮਨ ਵਿਚ ਧੀਰਜ ਹੋਇਆ ਅਤੇ ਚਿਤ ਵਿਚ ਜੋ ਭਰਮ ਸੀ, (ਉਹ) ਸਾਰਾ ਦੂਰ ਹੋ ਗਿਆ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੭੨। ੧੨੭੬। ਚਲਦਾ।*

*ਦੋਹਰਾ*

ਬਜਵਾਰਾ (ਨਾਂ ਦੇ ਇਕ ਨਗਰ) ਵਿਚ ਕੇਵਲ ਨਾਂ ਦਾ ਇਕ ਬਨੀਆ ਰਹਿੰਦਾ ਸੀ। ਉਹ ਦਿਨ ਰਾਤ ਪਠਾਣ ਦੇ ਘਰ ਦੇ ਸਾਰੇ ਕੰਮ ਕਰਦਾ ਸੀ।੧।

*ਚੌਪਈ*

ਉਸ ਦੇ ਘਰ ਸੁੰਦਰ ਇਸਤਰੀ ਰਹਿੰਦੀ ਸੀ। ਉਸ ਨੂੰ ਜਗਤ ਪੁਹਪ ਵਤੀ ਕਹਿੰਦਾ ਸੀ। (ਇਕ) ਬਾਂਕੇ (ਨਾਂ ਦੇ ਵਿਅਕਤੀ) ਨਾਲ ਉਸ ਨੇ ਪ੍ਰੇਮ ਪਾਲ ਲਿਆ ਅਤੇ ਕੇਵਲ ਨੂੰ ਮਨੋ ਭੁਲਾ ਦਿੱਤਾ।੨।

*ਦੋਹਰਾ*

ਏਕ ਦਿਵਸ ਕੇਵਲ ਗਯੋ ਗ੍ਰਿਹ ਕੋ ਕੌਨੇ ਕਾਜ।
ਦੇਖੈ ਕ੍ਯਾ ਨਿਜੁ ਤ੍ਰਿਯ ਭਏ ਬਾਂਕੋ ਰਹਿਯੋ ਬਿਰਾਜ। ੩।

*ਚੌਪਈ*

ਜਬ ਤ੍ਰਿਯ ਪਤਿ ਆਵਤ ਲਖਿ ਪਾਇਸ। ਯਹੈ ਚਿਤ ਮੈ ਚਰਿਤ ਬਨਾਇਸ।
ਸੌ ਛਿਤਰ ਤਿਹ ਮੂੰਢ ਲਗਾਯੋ। ਛੋਰਿ ਪਠਾਨ ਕਹਿਯੋ ਕ੍ਯੋ ਆਯੋ। ੪।

*ਦੋਹਰਾ*

ਆਪੁ ਜੂਤਿਯਨ ਜੁਰਿ ਗਈ ਰਹੀ ਨ ਤਾਹਿ ਸੰਭਾਰਿ।
ਐਸੋ ਚਰਿਤ ਬਨਾਇ ਕੈ ਬਾਂਕੋ ਦਯੋ ਨਿਕਾਰਿ। ੫।
ਅਤਿ ਚਿਤ ਕੋਪ ਬਢਾਇ ਕੈ ਤਪਤ ਤਾਂਬ੍ਰ ਕਰ ਨੈਨ।
ਬਿਕਟ ਬਿਕ੍ਰ ਕਰਿ ਆਪਨੋ ਕਹੈ ਬਨਕਿ ਸੋ ਬੈਨ। ੬।

*ਤ੍ਰਿਯੋ ਬਾਚ*
*ਕਬਿਤੁ*

ਜਾ ਕੋ ਲੋਨ ਖੈਯੈ ਤਾ ਕੋ ਛੋਰਿ ਕਬਹੂੰ ਨ ਜੈਯੈ
ਜਾ ਕੋ ਲੋਨ ਖੈਯੈ ਤਾ ਕੋ ਆਗੇ ਹ੍ਵੈ ਕੈ ਜੂਝਿਯੈ।
ਜਾ ਕੋ ਲੋਨ ਖੈਯੈ ਤਾ ਕੋ ਦਗਾ ਕਬਹੂੰ ਨ ਦੈਯੈ
ਸਾਚੀ ਸੁਨਿ ਲੈਯੈ ਤਾ ਸੌ ਸਾਚਹੂੰ ਕੋ ਲੂਝਿਯੈ।
ਚੋਰੀ ਨ ਕਮੈਯੈ ਆਪੁ ਦੇਵੈ ਸੋ ਭੀ ਬਾਟਿ ਖੈਯੈ
ਝੂਠ ਨ ਬਨੈਯੈ ਕਛੂ ਲੈਬੇ ਕੌ ਨ ਰੂਝਿਯੈ।
ਰੋਸ ਨ ਬਢੈਯੈ ਬੁਰੀ ਭਾਖੈ ਸੋ ਭੀ ਮਾਨਿ ਲੈਯੈ
ਚਾਕਰੀ ਕਮੈਯੈ ਨਾਥ ਮੋਰੀ ਬਾਤ ਬੂਝਿਯੈ। ੭।

*ਦੋਹਰਾ*

ਬਨਿਯੈ ਜੂਤੀ ਖਾਇ ਕੈ ਸੀਖ ਲਈ ਮਨ ਮਾਹਿ।
ਕਹ ਸ੍ਯਾਨੀ ਤ੍ਰਿਯ ਗ੍ਰਿਹ ਗਯੋ ਭੇਦ ਪਛਾਨ੍ਯੋ ਨਾਹਿ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੭੩। ੧੨੮੪। ਅਫਜੂੰ।*

*ਦੋਹਰਾ*

ਚੋਰ ਏਕ ਚਤੁਰੋ ਰਹੈ ਬੈਰਮ ਤਾ ਕੋ ਨਾਵ।
ਜਾਤ ਸੇਖਜਾਦੋ ਰਹੈ ਬਸੈ ਕਾਲਪੀ ਗਾਵ। ੧।

*ਚੌਪਈ*

ਚੌ ਚੋਬਾ ਗ੍ਰਿਹ ਬਸਤ੍ਰ ਬਨਾਯੋ। ਆਪਨ ਕੋ ਉਮਰਾਵ ਕਹਾਯੋ।
ਮੈ ਹਜਰਤਿ ਤੇ ਮਨਸਬ ਲਯੋ। ਪਲਵਲ ਦੇਸ ਪਰਗਨਾ ਭਯੋ। ੨।

*ਦੋਹਰਾ*

ਇਕ ਦਿਨ ਕੇਵਲ ਕਿਸੇ ਕੰਮ ਲਈ ਘਰ ਗਿਆ। (ਉਸ ਨੇ) ਕੀ ਵੇਖਿਆ ਕਿ ਉਸ ਦੀ ਆਪਣੀ ਇਸਤ੍ਰੀ ਅਤੇ ਪ੍ਰੇਮੀ ਬਿਰਾਜੇ ਹੋਏ ਹਨ।੩।

*ਚੌਪਈ*

ਜਦ (ਉਸ) ਇਸਤਰੀ ਨੇ ਪਤੀ ਨੂੰ ਆਉਂਦਿਆਂ ਵੇਖਿਆ ਤਾਂ ਮਨ ਵਿਚ ਇਹ ਚਰਿਤ੍ਰ ਬਣਾਇਆ। ਉਸ ਦੇ ਮੂੰਹ ਉਤੇ ਸੌ ਜੁਤੀਆਂ ਮਾਰੀਆਂ ਅਤੇ ਕਿਹਾ ਕਿ ਪਠਾਣ ਨੂੰ ਛਡ ਕੇ (ਇਥੇ) ਕਿਉਂ ਆਏ ਹੋ।੪।

*ਦੋਹਰਾ*

(ਉਹ ਇਸਤਰੀ) ਆਪ ਜੁਤੀਆਂ ਮਾਰਨ ਵਿਚ ਰੁਝ ਗਈ ਅਤੇ ਉਸ (ਕੇਵਲ) ਨੂੰ ਕੋਈ ਹੋਸ਼ ਨ ਰਹੀ। ਅਜਿਹਾ ਚਰਿਤ੍ਰ ਕਰ ਕੇ (ਉਸ ਨੇ) ਬਾਂਕੇ ਨੂੰ (ਘਰੋਂ) ਭਜਾ ਦਿੱਤਾ।੫। ਆਪਣੇ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ, ਤਪੇ ਹੋਏ ਤਾਂਬੇ ਵਰਗੀਆਂ ਅੱਖਾਂ ਬਣਾ ਕੇ ਅਤੇ ਮੂੰਹ ਵਟ ਕੇ ਬਨੀਏ ਨੂੰ ਕਿਹਾ।੬।

*ਇਸਤਰੀ ਕਿਹਾ*

*ਕਬਿੱਤ*

ਜਿਸ ਦਾ ਲੂਣ ਖਾਈਏ, ਉਸ ਨੂੰ ਕਦੇ ਵੀ ਛਡ ਕੇ ਨਹੀਂ ਜਾਣਾ ਚਾਹੀਦਾ। ਜਿਸ ਦਾ ਲੂਣ ਖਾਈਏ, ਉਸ ਲਈ ਅਗੇ ਹੋ ਕੇ ਲੜਨਾ ਚਾਹੀਦਾ ਹੈ। ਜਿਸ ਦਾ ਲੂਣ ਖਾਈਏ, ਉਸ ਨੂੰ ਕਦੇ ਵੀ ਧੋਖਾ ਨਹੀਂ ਦੇਣਾ ਚਾਹੀਦਾ। (ਮੇਰੀ) ਸੱਚੀ ਗੱਲ ਸੁਣ ਲਵੋ, ਉਸ ਲਈ ਸਚੀ ਮੁਚੀਂ ਲੜ ਮਰਨਾ ਚਾਹੀਦਾ ਹੈ। ਕਦੇ ਚੋਰੀ ਨਹੀਂ ਕਰਨੀ ਚਾਹੀਦੀ, (ਮਾਲਕ) ਜੋ ਆਪ ਦੇਵੇ, ਉਸ ਨੂੰ ਵੀ ਵੰਡ ਕੇ ਖਾਣਾ ਚਾਹੀਦਾ ਹੈ। (ਕਦੇ) ਝੂਠੀ ਗੱਲ ਨਹੀਂ ਬਣਾਉਣੀ ਚਾਹੀਦੀ ਅਤੇ ਕੁਝ ਲੈਣ ਲਈ ਰੁਚਿਤ ਨਹੀਂ ਹੋਣਾ ਚਾਹੀਦਾ। (ਕਦੇ) ਕ੍ਰੋਧ ਨਹੀਂ ਵਧਾਣਾ ਚਾਹੀਦਾ, (ਜੇ ਮਾਲਕ) ਮਾੜਾ ਚੰਗਾ ਕਹੇ (ਤਾਂ) ਉਸ ਨੂੰ ਵੀ ਮੰਨ ਲੈਣਾ ਚਾਹੀਦਾ ਹੈ। ਹੇ ਪਤੀ ਦੇਵ! ਮੇਰੀ ਗੱਲ ਸਮਝ ਕੇ (ਇਸ ਤਰ੍ਹਾਂ ਨਾਲ) ਨੌਕਰੀ ਕਰਨੀ ਚਾਹੀਦੀ ਹੈ।੭।

*ਦੋਹਰਾ*

ਬਨੀਏ ਨੇ ਜੁਤੀਆਂ ਖਾ ਕੇ ਸਿਖਿਆ ਨੂੰ ਮਨ ਵਿਚ ਧਾਰਨ ਕਰ ਲਿਆ। (ਇਹ) ਕਹਿ ਕੇ ਕਿ ਇਸਤਰੀ ਸਿਆਣੀ ਹੈ, ਘਰੋਂ ਚਲਿਆ ਗਿਆ ਅਤੇ ਭੇਦ ਨੂੰ ਨ ਸਮਝਿਆ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੭੩। ੧੨੯੪। ਚਲਦਾ।*

*ਦੋਹਰਾ*

ਬੈਰਮ ਨਾਂ ਦਾ ਇਕ ਚਾਲਾਕ ਚੋਰ ਹੁੰਦਾ ਸੀ। ਜਾਤਿ ਦਾ ਉਹ ਸ਼ੇਖਜ਼ਾਦਾ ਸੀ ਅਤੇ ਕਾਲਪੀ ਪਿੰਡ ਵਿਚ ਰਹਿੰਦਾ ਸੀ।੧।

*ਚੌਪਈ*

(ਉਸ ਨੇ) ਚਾਰ ਚੋਬਾਂ ਵਾਲਾ ਤੰਬੂ ('ਗ੍ਰਿਹ ਬਸਤ੍ਰ') ਬਣਵਾਇਆ ਅਤੇ ਆਪਣੇ ਆਪ ਨੂੰ ਸਾਮੰਤ ਅਖਵਾਇਆ। ਮੈਂ ਬਾਦਸ਼ਾਹ ('ਹਜਰਤਿ') ਤੋਂ ਮਰਾਤਬਾ ਹਾਸਲ ਕੀਤਾ ਹੈ ਅਤੇ ਪਲਵਲ ਦੇਸ (ਮੇਰਾ) ਪਰਗਨਾ ਹੈ।੨।

*ਦੋਹਰਾ*

ਤਾ ਕੇ ਕਛੁ ਉਪਚਾਰੁ ਕੋ ਕੀਜੈ ਹ੍ਰਿਦੈ ਬਿਚਾਰ।
ਤਹਾ ਚਲਨ ਕੋ ਸਾਜੁ ਸਭ ਲੀਜੈ ਮੋਲ ਸੁਧਾਰਿ। ੩।

*ਚੌਪਈ*

ਸਕਲ ਗਾਵ ਕੇ ਬਨਿਕ ਬੁਲਾਏ। ਸੌ ਕੁ ਰੁਪੈਯਾ ਤਿਨ ਚਟਵਾਏ।
ਕਹਿਯੋ ਤ੍ਯਾਰ ਸਾਜੁ ਕਰਿ ਦੀਜੈ। ਅਬ ਹੀ ਰੋਕ ਰੁਪੈਯਾ ਲੀਜੈ। ੪।

*ਦੋਹਰਾ*

ਰੋਕ ਰੁਪੈਯਨ ਖਰਚਿ ਕੈ ਲੀਜੈ ਮੁਹਰ ਬਟਾਇ।
ਭਰ ਬਰਦਾਰੀ ਕੋ ਘਨੋ ਖਰਚਨ ਹੋਇ ਬਨਾਇ। ੫।

*ਚੌਪਈ*

ਜੋ ਤਿਨ ਕਹੀ ਸੁ ਬਨਿਕਨ ਮਾਨੀ। ਕਛੂ ਸੰਕ ਚਿਤ ਬੀਚ ਨ ਆਨੀ।
ਮੁਹਰੈ ਅਧਿਕ ਆਨਿ ਕਰ ਦਈ। ਤਸਕਰ ਡਾਰਿ ਗੁਥਰਿਯਹਿ ਲਈ। ੬।

*ਦੋਹਰਾ*

ਔਰ ਖਜਾਨੋ ਸਾਹੁ ਕੋ ਸਭ ਹੀ ਲਯੋ ਮੰਗਾਇ।
ਜਾਇ ਜਹਾਨਾਬਾਦ ਮੈ ਦੈਹੌ ਧਨ ਪਹੁਚਾਇ। ੭।

*ਚੌਪਈ*

ਬਨਿਯਨ ਕੇ ਬੈਠੇ ਸੋ ਗਯੋ। ਸਭ ਹੀ ਧਨੁ ਇਕਠੋ ਕੈ ਲਯੋ।
ਸਾਥਿਨ ਤਿਨਿ ਦ੍ਵਾਰ ਬੈਠਾਯੋ। ਸੋਯੋ ਖਾਨ ਨ ਜਾਤ ਜਗਾਯੋ। ੮।

*ਦੋਹਰਾ*

ਛੋਰਿ ਦ੍ਵਾਰੋ ਪਾਛਲੋ ਭਾਜ ਗਏ ਤਤਕਾਲ।
ਸਭ ਰੁਪਯਨ ਹਰ ਲੈ ਗਏ ਬਨਿਯਾ ਭਏ ਬਿਹਾਲ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੭੪। ੧੨੯੩। ਅਫਜੂੰ।*

*ਦੋਹਰਾ*

ਮੁਗਲ ਏਕ ਗਜਨੀ ਰਹੈ ਬਖਤਿਯਾਰ ਤਿਹ ਨਾਮ।
ਬਡੇ ਸਦਨ ਤਾ ਕੇ ਬਨੇ ਬਹੁਤ ਗਾਠਿ ਮੈ ਦਾਮ। ੧।
ਤਾ ਕੇ ਘਰ ਇਕ ਹਯ ਹੁਤੋ ਤਾ ਕੋ ਚੋਰ ਨਿਹਾਰਿ।
ਯਾ ਕੋ ਕ੍ਯੋ ਹੂੰ ਚੋਰਿਯੈ ਕਛੂ ਚਰਿਤ੍ਰ ਸੁ ਧਾਰਿ। ੨।
ਆਨਿ ਚਾਕਰੀ ਕੀ ਕਰੀ ਤਾ ਕੇ ਧਾਮ ਤਲਾਸ।
ਮੁਗਲ ਮਹੀਨਾ ਕੈ ਤੁਰਤ ਚਾਕਰ ਕੀਨੋ ਤਾਸ। ੩।

*ਦੋਹਰਾ*

(ਉਸ ਨੇ) ਉਸ ਦੇ ਸੁਧਾਰ ਲਈ ਹਿਰਦੇ ਵਿਚ ਕੁਝ ਵਿਚਾਰ ਕੀਤਾ ਕਿ ਉਥੋਂ ਦੇ ਚਲਨ ਨੂੰ ਧਨ ਖ਼ਰਚ ਕਰ ਕੇ ਸੁਧਾਰ ਲਿਆ ਜਾਏ।੩।

*ਚੌਪਈ*

(ਉਸ ਨੇ) ਪਿੰਡ ਦੇ ਸਾਰੇ ਬਨੀਏ ਬੁਲਾ ਲਏ ਅਤੇ ਉਨ੍ਹਾਂ ਦੀ ਆਓ ਭਗਤ ਲਈ ਸੌ ਕੁ ਰੁਪਇਆ ਖ਼ਰਚ ਕੀਤਾ। (ਉਸ) ਕਿਹਾ ਕਿ ਸਾਰੇ ਸਾਜ-ਸਾਮਾਨ ਤਿਆਰ ਕਰ ਲਵੋ ਅਤੇ ਹੁਣ ਹੀ ਨਕਦ ਰੁਪਇਆ ਲੈ ਲਵੋ।੪।

*ਦੋਹਰਾ*

ਨਕਦ ਰੁਪਏ ਖ਼ਰਚ ਕੇ ਮੋਹਰਾਂ ਵਟਾ ਲੈਣੀਆਂ ਚਾਹੀਦੀਆਂ ਹਨ (ਕਿਉਂਕਿ) ਬਰਾਦਰੀ ਦਾ ਭਾਰ ਬਹੁਤ ਹੈ, (ਇਸ ਲਈ) ਜ਼ਿਆਦਾ ਖ਼ਰਚ ਕਰਨਾ ਹੈ।੫।

*ਚੌਪਈ*

ਉਸ ਨੇ ਜਿਵੇਂ ਕਿਹਾ, ਉਸੇ ਤਰ੍ਹਾਂ ਬਨੀਏ ਨੇ ਕੀਤਾ ਅਤੇ ਮਨ ਵਿਚ ਕਿਸੇ ਤਰ੍ਹਾਂ ਦਾ ਸੰਦੇਹ ਨਹੀਂ ਲਿਆਂਦਾ। (ਉਸ ਨੇ) ਬਹੁਤ ਅਧਿਕ ਮੋਹਰਾਂ ਲਿਆ ਕੇ ਦਿੱਤੀਆਂ। ਚੋਰ ਨੇ (ਉਨ੍ਹਾਂ ਨੂੰ) ਗੁੱਥੀਆਂ ਵਿਚ ਪਾ ਲਿਆ।੬।

*ਦੋਹਰਾ*

ਅਤੇ ਸ਼ਾਹੂਕਾਰ ਦੇ ਖ਼ਜ਼ਾਨੇ ਵਿਚੋਂ ਸਭ ਕੁਝ ਮੰਗਵਾ ਲਿਆ (ਅਤੇ ਕਿਹਾ ਕਿ) ਜਹਾਨਾਬਾਦ ਵਿਚ ਸਾਰਾ ਧਨ ਪਹੁੰਚਾ ਦਿਆਂਗਾ।੭।

*ਚੌਪਈ*

(ਉਹ) ਬਨੀਏ ਦੇ ਬੈਠਿਆਂ ਹੋਇਆਂ ਹੀ ਸੌਂ ਗਿਆ ਅਤੇ ਸਾਰਾ ਧਨ ਇਕੱਠਾ ਕਰ ਲਿਆ। ਉਸ ਨੇ ਦੁਆਰ ਉਤੇ ਇਕ ਸਾਥੀ ਨੂੰ ਬਿਠਾ ਦਿੱਤਾ (ਅਤੇ ਕਿਹਾ ਕਿ) ਖ਼ਾਨ ਸੁਤਾ ਹੋਇਆ ਹੈ, (ਇਸ ਨੂੰ) ਜਗਾਣਾ ਨਹੀਂ ਹੈ।੮।

*ਦੋਹਰਾ*

ਪਿਛਲੇ ਦਰਵਾਜ਼ੇ ਨੂੰ ਖੋਲ ਕੇ ਤੁਰਤ ਭਜ ਗਿਆ ਅਤੇ ਸਾਰੇ ਰੁਪਏ ਲੁਟ ਕੇ ਲੈ ਗਿਆ ਅਤੇ ਬਨੀਆ ਬੇਹਾਲ ਹੋ ਗਿਆ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੭੪। ੧੨੯੩। ਚਲਦਾ।*

*ਦੋਹਰਾ*

ਗਜਨੀ ਵਿਚ ਇਕ ਮੁਗਲ ਰਹਿੰਦਾ ਸੀ, ਉਸ ਦਾ ਨਾਮ ਬਖ਼ਤਿਆਰ ਸੀ। ਉਸ ਦੇ ਵੱਡੇ ਵੱਡੇ ਮਹੱਲ ਬਣੇ ਹੋਏ ਸਨ ਅਤੇ ਉਸ ਕੋਲ ਬਹੁਤ ਧਨ ਸੀ।੧। ਉਸ ਦੇ ਘਰ ਇਕ ਘੋੜਾ ਹੁੰਦਾ ਸੀ। ਉਸ ਨੂੰ ਚੋਰ ਨੇ ਵੇਖਿਆ (ਅਤੇ ਵਿਚਾਰ ਕੀਤਾ ਕਿ) ਇਸ ਨੂੰ ਕੋਈ ਚਰਿਤ੍ਰ ਕਰ ਕੇ ਕਿਸੇ ਤਰ੍ਹਾਂ ਚੁਰਾ ਲੈਣਾ ਚਾਹੀਦਾ ਹੈ।੨। ਉਸ ਨੇ ਆ ਕੇ ਉਸ (ਮੁਗਲ) ਦੇ ਘਰ ਨੌਕਰੀ ਦੀ ਤਲਾਸ਼ ਕੀਤੀ। ਮੁਗਲ ਨੇ ਉਸ ਨੂੰ ਤੁਰਤ ਮਹੀਨੇ ਦੀ (ਬੰਨ੍ਹੀ ਨੌਕਰੀ) ਤੇ ਨੌਕਰ ਰਖ ਲਿਆ।੩।

*ਚੌਪਈ*

ਮਹਿਯਾਨਾ ਅਪਨੋ ਕਰਵਾਯੋ। ਕਰਜਾਈ ਕੋ ਨਾਮੁ ਸੁਨਾਯੋ।
ਤਾ ਕੀ ਸੇਵਾ ਕੋ ਬਹੁ ਕਰਿਯੋ। ਬਖਤਿਯਾਰ ਕੋ ਧਨੁ ਹੈ ਹਰਿਯੋ। ੪।

*ਦੋਹਰਾ*

ਦਿਨ ਕੋ ਧਨੁ ਹੈ ਹਰਿ ਚਲ੍ਯੋ ਕਰਜਾਈ ਕਹਲਾਇ।
ਸਕਲ ਲੋਕ ਠਟਕੇ ਰਹੈ ਰੈਨਾਈ ਲਖਿ ਪਾਇ। ੫।

*ਚੌਪਈ*

ਪਾਛੇ ਮੁਗਲ ਪੀਟਤੋ ਆਯੋ। ਕਰਜਾਈ ਧਨੁ ਤੁਰਾ ਚੁਰਾਯੋ।
ਜੋ ਇਹ ਬੈਨਨ ਕੋ ਸੁਨਿ ਪਾਵੈ। ਤਾ ਹੀ ਕੋ ਝੂਠੋ ਠਹਰਾਵੈ। ੬।
ਜਾ ਤੇ ਦਰਬੁ ਕਰਜੁ ਲੈ ਖਾਯੋ। ਕਹਾ ਭਯੋ ਤਿਨ ਤੁਰਾ ਚੁਰਾਯੋ।
ਕ੍ਯੋ ਤੈ ਦਰਬੁ ਉਧਾਰੋ ਲਯੋ। ਕਹਾ ਭਯੋ ਜੋ ਹੈ ਲੈ ਗਯੋ। ੭।

*ਦੋਹਰਾ*

ਵਾਹੀ ਕੋ ਝੂਠਾ ਕਿਯੋ ਭੇਦ ਨ ਪਾਵੈ ਕੋਇ।
ਵਹ ਦਿਨ ਧਨ ਹੈ ਹਰ ਗਯੋ ਰਾਮ ਕਰੈ ਸੋ ਹਇ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੭੫। ੧੩੦੨। ਅਫਜੂੰ।*

*ਦੋਹਰਾ*

ਪੁਨਿ ਮੰਤ੍ਰੀ ਐਸੇ ਕਹਿਯੋ ਸੁਨਿਯੈ ਕਥਾ ਨ੍ਰਿਪਾਲ।
ਤੇਹੀ ਚੋਰ ਚਰਿਤ੍ਰ ਇਕ ਕਿਯੋ ਸੁ ਕਹੋ ਉਤਾਲ। ੧।

*ਚੌਪਈ*

ਜਬ ਤਸਕਰ ਧਨੁ ਤੁਰਾ ਚੁਰਾਯੋ। ਪੁਨਿ ਤਾ ਕੇ ਚਿਤ ਮੈ ਯੌ ਆਯੋ।
ਅਤਿਭੁਤ ਏਕ ਚਰਿਤ੍ਰ ਬਨੈਯੇ। ਤ੍ਰਿਯ ਸੁੰਦਰਿ ਜਾ ਤੇ ਗ੍ਰਿਹ ਪੈਯੈ। ੨।

*ਦੋਹਰਾ*

ਧਾਮ ਜਵਾਈ ਆਪਨੋ ਰਾਖ੍ਯੋ ਨਾਮੁ ਬਨਾਇ।
ਬਿਧਵਾ ਤ੍ਰਿਯ ਕੇ ਧਾਮ ਮੈ ਡੇਰਾ ਕੀਨੋ ਜਾਇ। ੩।

*ਚੌਪਈ*

ਵਾ ਕੇ ਹ੍ਰਿਦੈ ਅਨੰਦਿਤ ਭਯੋ। ਮੋਰੇ ਧਾਮ ਪੂਤ ਬਿਧਿ ਦਯੋ।
ਧਾਮ ਜਵਾਈ ਨਾਮੁ ਜਤਾਯੋ। ਆਦਰੁ ਕੈ ਭੋਜਨਹਿ ਖਵਾਯੋ। ੪।

*ਚੌਪਈ*

ਆਪਣਾ ਮਹੀਨਾ ਲੈਣਾ ਨਿਸਚਿਤ ਕਰਵਾ ਲਿਆ ਅਤੇ ਆਪਣਾ ਨਾਂ 'ਕਰਜ਼ਾਈ' ਦਸਿਆ। ਫਿਰ ਉਸ (ਮੁਗਲ) ਦੀ ਬਹੁਤ ਸੇਵਾ ਕੀਤੀ ਅਤੇ ਬਖ਼ਤਿਆਰ ਦਾ ਧਨ ਚੋਰੀ ਕਰ ਲਿਆ।੪।

*ਦੋਹਰਾ*

ਆਪਣੇ ਆਪ ਨੂੰ 'ਕਰਜ਼ਾਈ' ਅਖਵਾ ਕੇ ਦਿਨ ਨੂੰ ਧਨ ਅਤੇ ਘੋੜਾ ਲੁਟ ਕੇ ਲੈ ਗਿਆ। ਸਭ ਲੋਗ (ਉਸ ਨੂੰ) ਕਰਜ਼ਾਈ ('ਰੈਨਾਈ') ਸਮਝ ਕੇ ਹੈਰਾਨ ਰਹਿ ਗਏ।੫।

*ਚੌਪਈ*

ਪਿਛੋਂ ਮੁਗਲ ਰੋਂਦਾ ਪਿਟਦਾ ਆਇਆ ਕਿ ਕਰਜ਼ਾਈ ਨੇ ਧਨ ਅਤੇ ਘੋੜਾ ਚੁਰਾ ਲਿਆ ਹੈ। ਜੋ ਉਸ ਦੀਆਂ ਗੱਲਾਂ ਸੁਣ ਲੈਂਦਾ, ਉਸ ਨੂੰ ਹੀ ਝੂਠਾ ਠਹਿਰਾਉਂਦਾ।੬।

ਜਿਸ ਤੋਂ ਤੁਸੀਂ ਧਨ ਕਰਜ਼ ਲੈ ਕੇ ਖਾਇਆ ਹੈ, ਕੀ ਹੋਇਆ ਜੋ ਉਸ ਨੇ ਘੋੜਾ ਚੁਰਾ ਲਿਆ ਹੈ? (ਤੁਸੀਂ) ਉਸ ਤੋਂ ਧਨ ਉਧਾਰਾ ਕਿਉਂ ਲਿਆ ਸੀ? (ਫਿਰ) ਕੀ ਹੋਇਆ ਜੋ (ਉਹ ਤੁਹਾਡਾ) ਘੋੜਾ ਲੈ ਗਿਆ?।੭।

*ਦੋਹਰਾ*

(ਸਾਰਿਆਂ ਨੇ) ਉਸੇ ਨੂੰ ਝੂਠਾ ਕੀਤਾ, ਕਿਸੇ ਨੇ ਵੀ (ਵਿਚਲੇ) ਭੇਦ ਨੂੰ ਨਹੀਂ ਸਮਝਿਆ। ਉਸ ਦਿਨ (ਉਸ ਦਾ) ਧਨ ਅਤੇ ਘੋੜਾ ਚੋਰੀ ਹੋ ਗਿਆ। ਜਿਵੇਂ ਰਾਮ ਕਰਦਾ ਹੈ, ਤਿਵੇਂ ਹੁੰਦਾ ਹੈ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੭੫। ੧੩੦੧। ਚਲਦਾ।*

*ਦੋਹਰਾ*

ਫਿਰ ਮੰਤ੍ਰੀ ਨੇ ਇਸ ਤਰ੍ਹਾਂ ਕਿਹਾ ਹੇ ਰਾਜਨ! (ਤੁਸੀਂ) ਕਥਾ ਸੁਣੋ। ਉਸ ਚੋਰ ਨੇ ਇਕ (ਹੋਰ) ਚਰਿਤ੍ਰ ਕੀਤਾ, ਉਹ ਮੈਂ ਸ਼ੀਘਰ ਕਹਿੰਦਾ ਹਾਂ।੧।

*ਚੌਪਈ*

ਜਦ (ਉਸ) ਚੋਰ ਨੇ ਧਨ ਅਤੇ ਘੋੜਾ ਚੁਰਾ ਲਿਆ , ਤਾਂ ਫਿਰ ਉਸ ਦੇ ਮਨ ਵਿਚ ਇਹ ਆਇਆ ਕਿ ਇਕ ਅਦਭੁਤ ਚਰਿਤ੍ਰ ਬਣਾਇਆ ਜਾਏ ਜਿਸ ਕਰ ਕੇ ਘਰ ਵਿਚ ਸੁੰਦਰ ਇਸਤਰੀ ਪ੍ਰਾਪਤ ਕੀਤੀ ਜਾਏ।੨।

*ਦੋਹਰਾ*

ਉਸ ਨੇ ਆਪਣਾ ਨਾਂ 'ਧਾਮ ਜਵਾਈ' (ਘਰ ਜਵਾਈ) ਰਖਿਆ ਅਤੇ ਇਕ ਵਿਧਵਾ ਇਸਤਰੀ ਦੇ ਘਰ ਜਾ ਕੇ ਡੇਰਾ ਲਗਾ ਦਿੱਤਾ।੩।

*ਚੌਪਈ*

ਉਸ (ਵਿਧਵਾ) ਦਾ ਮਨ ਪ੍ਰਸੰਨ ਹੋ ਗਿਆ ਕਿ ਮੇਰੇ ਘਰ ਪਰਮਾਤਮਾ ਨੇ ਪੁੱਤਰ ਦਿੱਤਾ ਹੈ। ਉਸ ਨੇ ਆਪਣਾ ਨਾਮ 'ਧਾਮ ਜਵਾਈ' ਦਸਿਆ ਅਤੇ (ਉਸ ਵਿਧਵਾ ਨੇ) ਬੜੇ ਆਦਰ ਨਾਲ ਭੋਜਨ ਕਰਵਾਇਆ।੪।

ਐਸੀ ਭਾਤਿ ਬਰਿਸ ਜਬ ਬੀਤੀ। ਵਹ ਤ੍ਰਿਯ ਦੁਖ ਤੇ ਭਈ ਨਿਚੀਤੀ।
ਵਹ ਤਿਹ ਘਰ ਕੋ ਕਾਮੁ ਚਲਾਵੈ। ਬਿਧਵਾ ਬਧੂ ਖੇਦ ਨਹਿ ਪਾਵੈ। ੫।

*ਦੋਹਰਾ*

ਕੇਤਿਕ ਦਿਨ ਤਹ ਚਲਿ ਗਯੋ ਤਾ ਕੀ ਸੁਤਾ ਚੁਰਾਇ।
ਤ੍ਰਿਯ ਰੋਵਤ ਕੁਟਵਾਰ ਕੇ ਤਟ ਚਟ ਕੂਕੀ ਜਾਇ। ੬।

*ਚੌਪਈ*

ਧਾਮ ਜਵਾਈ ਦੁਹਿਤਾ ਹਰੀ। ਦੇਖਹ ਦੈਵ ਕਹਾ ਇਹ ਕਰੀ।
ਸੂਰ ਉਦੋਤ ਗਯੋ ਨਹਿ ਆਯੋ। ਮੈ ਤਿਨ ਕੋ ਕਛੁ ਸੋਧ ਨ ਪਾਯੋ। ੭।

ਕਾਜੀ ਕੋਟਵਾਰ ਜਬ ਸੁਨ੍ਯੋ। ਦੁਹੂੰ ਬਿਹਸਿ ਕੈ ਮਾਥੋ ਧੁਨ੍ਯੋ।
ਜਾ ਕੋ ਸੁਤਾ ਦਾਨੁ ਤੈ ਦਯੋ। ਕਹਾ ਭਯੋ ਜੌ ਗ੍ਰਿਹ ਲੈ ਗਯੋ। ੮।

ਸਭਹਿਨ ਤਹਿ ਝੂਠੀ ਕਰਿ ਮਾਨ੍ਯੋ। ਭੇਦ ਅਭੇਦ ਕਛੂ ਹ੍ਰਿਦੈ ਨ ਜਾਨ੍ਯੋ।
ਲੂਟਿ ਦਰਬੁ ਤਾ ਕੋ ਸਭ ਲਯੋ। ਤਬ ਹੀ ਦੇਸ ਨਿਕਾਰੋ ਦਯੋ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਿਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੭੬। ੧੩੧੦। ਅਫਜੂੰ।*

*ਦੋਹਰਾ*

ਚੰਦ੍ਰਪੁਰੀ ਭੀਤਰ ਹੁਤੋ ਚੰਦ੍ਰ ਸੈਨ ਇਕ ਰਾਵ।
ਬਲ ਗੁਨ ਬੀਰਜ ਮੈ ਜਨੁਕ ਤ੍ਰਿਦਸੇਸ੍ਰ੍ਵ ਕੇ ਭਾਵ। ੧।
ਭਾਗਵਤੀ ਤਾ ਕੀ ਤ੍ਰਿਯਾ ਜਾ ਕੋ ਰੂਪ ਅਪਾਰ।
ਰਤਿ ਰਤਿਨਾਥ ਪਛਾਨਿ ਤਿਹ ਝੁਕਿ ਝੁਕਿ ਕਰਹਿ ਜੁਹਾਰ। ੨।
ਏਕ ਪੁਰਖ ਸੁੰਦਰ ਹੁਤੋ ਰਾਨੀ ਲਯੋ ਬੁਲਾਇ।
ਭੋਗ ਅਧਿਕ ਤਾ ਸੋ ਕਿਯੋ ਹ੍ਰਿਦੈ ਹਰਖ ਉਪਜਾਇ। ੩।

*ਚੌਪਈ*

ਕੇਲ ਕਰਤ ਰਾਜਾ ਜੁ ਆਯੋ। ਰਾਨੀ ਹ੍ਰਿਦੈ ਅਧਿਕ ਦੁਖੁ ਪਾਯੋ।
ਯਾ ਕੋ ਦੈਯਾ ਕਹੋ ਕਾ ਕਰਿਹੋ। ਯਾ ਕੇ ਹਨੇ ਬਹੁਰਿ ਹੌ ਮਰਿਹੋ। ੪।

*ਜਾਰ ਬਾਚ*

ਤਬੈ ਜਾਰ ਯੌ ਕਥਾ ਉਚਾਰੀ। ਰਾਨੀ ਕਰਹੁ ਨ ਚਿੰਤ ਹਮਾਰੀ।
ਯਹ ਤਰਬੂਜ ਕਾਟਿ ਮੁਹਿ ਦੀਜੈ। ਯਾ ਕੀ ਗਰੀ ਭਛ ਕਰ ਲੀਜੈ। ੫।

ਇਸ ਤਰ੍ਹਾਂ ਜਦ ਇਕ ਸਾਲ ਲੰਘ ਗਿਆ, ਤਾਂ ਉਹ ਇਸਤਰੀ ਦੁਖਾਂ ਤੋਂ ਨਿਸਚਿੰਤ ਹੋ ਗਈ। ਉਹ (ਚੋਰ) ਉਸ ਦੇ ਘਰ ਦਾ ਕੰਮ-ਕਾਰ ਚਲਾਉਂਦਾ ਸੀ ਅਤੇ ਉਸ ਵਿਧਵਾ ਇਸਤਰੀ ਨੂੰ ਕੋਈ ਖੇਚਲ ਨਹੀਂ ਹੁੰਦੀ ਸੀ।੫।

*ਦੋਹਰਾ*

ਕੁਝ ਦਿਨਾਂ ਬਾਦ ਉਹ (ਚੋਰ) ਉਸ ਦੀ ਧੀ ਨੂੰ ਚੁਰਾ ਕੇ ਲੈ ਗਿਆ। (ਉਹ) ਇਸਤਰੀ ਝਟਪਟ ਕੋਤਵਾਲ ਕੋਲ ਜਾ ਕੇ ਰੋਈ।੬।

*ਚੌਪਈ*

(ਉਹ ਕਹਿਣ ਲਗੀ ਕਿ) 'ਘਰ-ਜਵਾਈ' ਨੇ ਮੇਰੀ ਪੁੱਤਰੀ ਚੁਰਾ ਲਈ ਹੈ। ਵੇਖੋ, ਪਰਮਾਤਮਾ ਨੇ ਇਹ ਕੀ ਕੀਤਾ ਹੈ। ਸੂਰਜ ਚੜ੍ਹਨ ਵੇਲੇ (ਉਹ) ਗਿਆ ਹੈ, ਪਰ (ਅਜੇ ਤਕ) ਪਰਤਿਆ ਨਹੀਂ ਹੈ। ਮੈਨੂੰ ਉਨ੍ਹਾਂ ਦੀ ਕੋਈ ਖ਼ਬਰ ਸਾਰ ਨਹੀਂ ਹੈ।੭।

ਜਦ ਕਾਜ਼ੀ ਅਤੇ ਕੋਤਵਾਲ ਨੇ ਗੱਲ ਸੁਣੀ। (ਤਾਂ) ਦੋਹਾਂ ਨੇ ਹੱਸ ਕੇ ਮੱਥਾ (ਸਿਰ) ਹਿਲਾਇਆ। ਜਿਸ ਨੂੰ ਤੂੰ ਆਪਣੀ ਪੁੱਤਰੀ ਦਾਨ ਦੇ ਦਿੱਤੀ ਤਾਂ ਕੀ ਹੋਇਆ ਜੇ (ਉਹ ਉਸ ਨੂੰ) ਘਰ ਲੈ ਗਿਆ।੮।

ਸਭ ਨੇ ਉਸ ਨੂੰ ਝੂਠਾ ਕਰ ਕੇ ਮੰਨਿਆ ਅਤੇ ਇਸ ਭੇਦ ਨੂੰ ਹਿਰਦੇ ਵਿਚ ਜ਼ਰਾ ਜਿੰਨਾ ਵੀ ਨਹੀਂ ਸਮਝਿਆ। ਉਸ (ਵਿਧਵਾ) ਦਾ ਸਾਰਾ ਧਨ ਲੁਟ ਲਿਆ ਅਤੇ ਤਦ ਹੀ ਦੇਸ-ਨਿਕਾਲਾ ਦੇ ਦਿੱਤਾ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੭੬। ੧੩੧੦। ਚਲਦਾ।*

*ਦੋਹਰਾ*

ਚੰਦ੍ਰਪੁਰੀ ਵਿਚ ਚੰਦ੍ਰ ਸੈਨ ਨਾਂ ਦਾ ਇਕ ਰਾਜਾ ਹੁੰਦਾ ਸੀ। (ਉਹ) ਬਲ, ਗੁਣ ਅਤੇ ਪ੍ਰਤਾਪ ਵਿਚ ਮਾਨੋ ਇੰਦਰ ('ਤ੍ਰਿਦਸੇਸ੍ਵਰ') ਦੇ ਸਮਾਨ ਹੋਵੇ।੧। ਉਸ ਦੀ ਭਾਗਵਤੀ ਨਾਂ ਦੀ ਇਸਤਰੀ ਸੀ ਜਿਸ ਦਾ ਰੂਪ ਬਹੁਤ ਅਧਿਕ ਸੀ। ਰਤੀ ਦਾ ਪਤੀ (ਕਾਮ ਦੇਵ) ਵੀ ਉਸ ਨੂੰ ਰਤੀ ਸਮਝ ਕੇ ਝੁਕ ਝੁਕ ਕੇ ਪ੍ਰਨਾਮ ਕਰਦਾ ਸੀ।੨। ਇਕ ਸੁੰਦਰ ਪੁਰਸ਼ ਹੁੰਦਾ ਸੀ, (ਉਸ ਨੂੰ) ਰਾਣੀ ਨੇ ਬੁਲਾਇਆ ਅਤੇ ਹਿਰਦੇ ਵਿਚ ਆਨੰਦ ਮੰਨਾ ਕੇ ਉਸ ਨਾਲ ਸਹਿਵਾਸ ਕੀਤਾ।੩।

*ਚੌਪਈ*

(ਉਨ੍ਹਾਂ ਦੇ) ਸਹਿਵਾਸ ਕਰਦਿਆਂ ਰਾਜਾ ਜੀ ਆ ਗਏ। ਰਾਣੀ ਨੇ ਹਿਰਦੇ ਵਿਚ ਬਹੁਤ ਦੁਖ ਪਾਇਆ। ਹੇ ਦੇਵ! ਇਸ (ਮਿਤਰ) ਦਾ (ਹੁਣ) ਕੀ ਕਰਾਂ। ਇਸ ਦੇ ਮਾਰੇ ਜਾਣ ਤੇ ਫਿਰ ਮੈਂ ਵੀ ਮਰ ਜਾਵਾਂਗੀ।੪।

*ਯਾਰ ਨੇ ਕਿਹਾ-*

ਤਦ ਯਾਰ ਨੇ ਇਸ ਤਰ੍ਹਾਂ ਗੱਲ ਕਹੀ--ਹੇ ਰਾਣੀ! ਤੁਸੀਂ ਮੇਰੀ ਚਿੰਤਾ ਨ ਕਰੋ। ਇਹ ਤਰਬੂਜ਼ ਮੈਨੂੰ ਕਟ ਕੇ ਦੇ ਦਿਓ। ਇਸ ਦਾ ਗੁਲਫ਼ਾ (ਆਪ) ਖਾ ਲਵੋ।੫।

ਤਬ ਰਾਨੀ ਸੋਊ ਕਾਜ ਕਮਾਯੋ। ਕਾਟਿ ਤਾਹਿ ਤਰਬੂਜ ਖੁਲਾਯੋ।
ਲੈ ਖੋਪਰ ਤਿਨ ਸਿਰ ਪੈ ਧਰਿਯੋ। ਸ੍ਵਾਸ ਲੇਤ ਕਹ ਛੇਕੌ ਕਰਿਯੋ। ੬।

*ਦੋਹਰਾ*

ਧਰਿ ਖੋਪਰ ਸਿਰ ਪਰ ਨਦੀ ਤਰਿਯੋ ਨ੍ਰਿਪਤਿ ਡਰ ਸੋਇ।
ਦਿਨ ਲੋਗਨ ਦੇਖਤ ਗਯੋ ਭੇਦ ਨ ਜਾਨਤ ਕੋਇ। ੭।
ਤਬ ਰਾਨੀ ਐਸੇ ਕਹਿਯੋ ਸੁਨਿਯੈ ਬਚਨ ਰਸਾਲ।
ਬਹਤ ਜਾਤ ਤਰਬੂਜ ਜੋ ਮੋਹਿ ਮਿਲੈ ਦਰਹਾਲ। ੮।
ਬਚਨੁ ਸੁਨਤ ਰਾਜਾ ਤਬੈ ਪਠਏ ਮਨੁਖ ਅਨੇਕ।
ਜਾਤ ਬਹੇ ਤਰਬੂਜ ਕੌ ਪਹੁਚਤ ਭਯੋ ਨ ਏਕ। ੯।

*ਚੌਪਈ*

ਤਬ ਰਾਨੀ ਯੌ ਬਚਨ ਉਚਾਰੇ। ਸੁਨਹੁ ਨਾਥ ਬਡਭਾਗ ਹਮਾਰੇ।
ਬੂਡਿ ਕੋਊ ਜਾ ਕੇ ਹਿਤ ਮਰੈ। ਮੋਰ ਮੂੰਡ ਅਪਜਸ ਬਹੁ ਧਰੈ। ੧੦।

*ਦੋਹਰਾ*

ਰਾਨੀ ਹਿਤ ਹਿੰਦਵਾਨ ਕੇ ਮਨੁਖ ਬੁਰਾਯੋ ਏਕ।
ਯਹ ਅਪਜਸ ਨ ਕਬਹੁ ਮਿਟੈ ਭਾਖਹਿ ਲੋਗ ਅਨੇਕ। ੧੧।

*ਚੌਪਈ*

ਆਪਹਿ ਦੈ ਤਰਬੂਜ ਤਰਾਯੋ। ਆਪਹਿ ਆਇ ਨ੍ਰਿਪਹਿ ਰਿਸਵਾਯੋ।
ਆਪਹਿ ਹੋਰਿ ਮਨੁਛਨ ਲੀਨਾ। ਤ੍ਰਿਯਾ ਚਰਿਤ੍ਰ ਨ ਕਿਨਹੂੰ ਚੀਨਾ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਤਹਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੭੭। ੧੩੨੨। ਅਫਜੂੰ।*

*ਦੋਹਰਾ*

ਏਕ ਤਖਾਨ ਉਜੈਨ ਮੈ ਬਿਬਿਚਾਰਨਿ ਤਿਹ ਨਾਰਿ।
ਤਾ ਸੋ ਕਰਿਯੋ ਚਰਿਤ੍ਰ ਤਿਨ ਸੋ ਤੁਹਿ ਕਹੌ ਸੁਧਾਰਿ। ੧।

*ਚੌਪਈ*

ਸੁਮਤਿ ਬਾਢਿਯਹਿ ਤਬੈ ਉਚਾਰੋ। ਸੁਨੁ ਗੀਗੋ ਤੈ ਬਚਨ ਹਮਾਰੋ।
ਹੌ ਅਬ ਹੀ ਪਰਦੇਸ ਸਿਧੈ ਹੌ। ਖਾਟਿ ਕਮਾਇ ਤੁਮੈ ਧਨੁ ਲਯੈ ਹੌ। ੨।
ਯੌ ਕਹਿ ਕੈ ਪਰਦੇਸ ਸਿਧਾਰੋ। ਖਾਟ ਤਰੇ ਛਪਿ ਰਹਿਯੋ ਬਿਚਾਰੋ।
ਤਬ ਬਾਢਿਨ ਇਕ ਜਾਰ ਬੁਲਾਯੋ। ਕਾਮਕੇਲ ਤਿਹ ਸਾਥ ਕਮਾਯੋ। ੩।

ਤਦ ਰਾਣੀ ਨੇ ਉਸੇ ਤਰ੍ਹਾਂ ਕਾਰਜ ਕੀਤਾ। ਤਰਬੂਜ਼ ਕਟ ਕੇ ਉਸ ਨੂੰ ਖੁਆਇਆ। ਉਸ ਨੇ (ਤਰਬੂਜ਼ ਦਾ) ਖੋਪਰ ਲੈ ਕੇ ਸਿਰ ਉਤੇ ਧਰ ਲਿਆ ਅਤੇ ਸਾਹ ਲੈਣ ਲਈ ਉਸ ਵਿਚ ਛੇਕ ਕਰ ਦਿੱਤਾ।੬।

*ਦੋਹਰਾ*

ਸਿਰ ਉਤੇ (ਤਰਬੂਜ਼ ਦਾ) ਖੋਪਰ ਧਰ ਕੇ ਰਾਜੇ ਦੇ ਡਰ ਦਾ ਮਾਰਿਆ (ਉਹ) ਨਦੀ ਤਰ ਗਿਆ। ਦਿਨ ਦਿਹਾੜੇ ਲੋਕਾਂ ਦੇ ਵੇਖਦਿਆਂ (ਉਹ) ਚਲਾ ਗਿਆ, (ਪਰ) ਕੋਈ ਵੀ ਭੇਦ ਨੂੰ ਨ ਜਾਣ ਸਕਿਆ।੭। ਤਦ ਰਾਣੀ ਨੇ (ਰਾਜੇ ਨੂੰ) ਇਸ ਤਰ੍ਹਾਂ ਕਿਹਾ--(ਹੇ ਰਾਜਨ!) ਮੇਰੇ ਮਿਠੇ ਬੋਲ ਸੁਣੋ। (ਇਹ) ਜੋ ਤਰਬੂਜ਼ ਰੁੜ੍ਹਦਾ ਜਾ ਰਿਹਾ ਹੈ, ਮੈਨੂੰ ਜਲਦੀ ('ਦਰਹਾਲ') ਚਾਹੀਦਾ ਹੈ।੮। ਰਾਜੇ ਨੇ (ਰਾਣੀ ਦੀ) ਗੱਲ ਸੁਣਦਿਆਂ ਹੀ ਉਸ ਵੇਲੇ ਕਈ ਬੰਦੇ ਭੇਜ ਦਿੱਤੇ। (ਪਰ) ਰੁੜ੍ਹਦੇ ਜਾਂਦੇ ਤਰਬੂਜ਼ ਤਕ ਇਕ ਵੀ ਨ ਪਹੁੰਚ ਸਕਿਆ।੯।

*ਚੌਪਈ*

ਤਦ ਰਾਣੀ ਨੇ ਇਸ ਤਰ੍ਹਾਂ ਬੋਲ ਕਹੇ ਕਿ ਹੇ ਨਾਥ! ਸਾਡੇ ਵੱਡੇ ਭਾਗ ਹਨ। ਉਸ ਲਈ ਜੇ ਕੋਈ ਡੁਬ ਕੇ ਮਰ ਜਾਂਦਾ, ਤਾਂ ਮੇਰੇ ਸਿਰ ਤੇ ਬਹੁਤ ਅਪਜਸ ਚੜ੍ਹਦਾ।੧੦।

*ਦੋਹਰਾ*

ਰਾਣੀ ਨੇ ਉਸ ਤਰਬੂਜ਼ (ਨੂੰ ਪਕੜਨ) ਲਈ ਇਕ ਮਨੁੱਖ ਨੂੰ ਡੁਬਵਾਇਆ ਹੈ। (ਸੋਚਣ ਲਗੀ ਜੇ ਕੋਈ ਡੁਬ ਗਿਆ ਤਾਂ) ਇਹ ਅਪਜਸ ਕਦੇ ਵੀ ਨਹੀਂ ਮਿਟੇਗਾ, ਅਨੇਕ ਲੋਕ ਇਹੀ ਕਹਿਣਗੇ।੧੧।

*ਚੌਪਈ*

ਉਸ ਨੇ ਆਪ ਹੀ ਤਰਬੂਜ਼ ਤਰਵਾਇਆ ਅਤੇ ਆਪ ਹੀ ਆ ਕੇ ਰਾਜੇ ਨੂੰ ਕ੍ਰੋਧਿਤ ਕੀਤਾ। ਆਪ ਹੀ ਬੰਦਿਆਂ ਨੂੰ ਹੋੜ ਦਿੱਤਾ। ਇਸਤਰੀ ਦੇ ਚਰਿਤ੍ਰ ਨੂੰ ਕਿਸੇ ਨੇ ਵੀ ਨਹੀਂ ਜਾਣਿਆ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੭੭। ੧੩੨੨। ਚਲਦਾ।*

*ਦੋਹਰਾ*

ਉਜੈਨ ਵਿਚ ਇਕ ਤਰਖਾਣ ਦੇ ਘਰ ਵਿਭਚਾਰਨ ਇਸਤਰੀ ਸੀ। ਉਸ ਨਾਲ ਉਸ ਨੇ ਜੋ ਚਰਿਤ੍ਰ ਕੀਤਾ, ਉਹੀ ਮੈਂ ਤੁਹਾਨੂੰ ਸੁਧਾਰ ਕੇ ਕਹਿੰਦਾ ਹਾਂ।੧।

*ਚੌਪਈ*

ਸੁਮਤਿ ਨਾਂ ਦੇ ਤਰਖਾਣ ਨੇ ਉਸ ਨੂੰ ਕਿਹਾ--ਹੇ ਗੀਗੋ! ਤੂੰ ਮੇਰੀ ਗੱਲ ਸੁਣ। ਮੈਂ ਹੁਣੇ ਪਰਦੇਸ ਜਾ ਰਿਹਾ ਹਾਂ। (ਉਥੋਂ) ਖਟ ਕਮਾ ਕੇ ਤੈਨੂੰ ਧਨ ਲਿਆ ਕੇ ਦਿਆਂਗਾ।੨।

ਇਹ ਕਹਿ ਕੇ ਉਹ ਪਰਦੇਸ ਚਲਾ ਗਿਆ। ਪਰ ਅਸਲ ਵਿਚ ਉਹ ਵਿਚਾਰਾ ਮੰਜੀ ਹੇਠਾਂ ਛਿਪ ਗਿਆ। ਤਦ ਤਰਖਾਣੀ ਨੇ ਇਕ ਯਾਰ ਬੁਲਾਇਆ ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ।੩।

ਕਾਮਕੇਲ ਤਾ ਸੌ ਤ੍ਰਿਯ ਮਾਨ੍ਯੋ। ਖਾਟ ਤਰੇ ਨਿਜੁ ਪਤਿਹਿ ਪਛਾਨ੍ਯੋ।
ਸਭ ਅੰਗਨ ਬਿਹਬਲ ਹ੍ਵੈ ਗਈ। ਚਿਤ ਕੇ ਬਿਖੈ ਦੁਖਿਤ ਅਤਿ ਭਈ। ੪।

ਤਬ ਤਾ ਸੌ ਤ੍ਰਿਯ ਬਚਨ ਉਚਾਰੇ। ਮੁਹਿ ਕਾ ਕਰਤ ਦਈ ਕੇ ਮਾਰੇ।
ਪ੍ਰਾਨ ਨਾਥ ਮੇਰੇ ਘਰ ਨਾਹੀ। ਹੌ ਜਿਹ ਬਸਤ ਬਾਹ ਕੀ ਛਾਹੀ। ੫।

*ਦੋਹਰਾ*

ਨਿਤਿ ਅੰਸੂਆ ਆਖਿਨ ਭਰੌ ਰਹੋ ਮਲੀਨੇ ਭੇਸ।
ਪੌਰ ਲਗੇ ਬਿਹਰੌ ਨਹੀ ਪ੍ਰਾਨ ਨਾਥ ਪਰਦੇਸ। ੬।
ਲਗਤ ਬੀਰਿਯਾ ਬਾਨ ਸੀ ਬਿਖੁ ਸੋ ਲਗਤ ਅਨਾਜ।
ਪ੍ਰਾਨ ਨਾਥ ਪਰਦੇਸ ਗੇ ਤਾ ਬਿਨ ਕਛੂ ਨ ਸਾਜ। ੭।
ਬਾਢੀ ਐਸੇ ਬਚਨ ਸੁਨਿ ਮਨ ਮੈ ਭਯੋ ਖੁਸਾਲ।
ਜਾਰ ਸਹਿਤ ਤ੍ਰਿਯ ਖਾਟ ਲੈ ਨਾਚਿ ਉਠਿਯੋ ਤਤਕਾਲ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੭੮। ੧੩੩੦। ਅਫਜੂੰ।*

*ਦੋਹਰਾ*

ਬਨਿਕ ਏਕ ਬਾਨਾਰਸੀ ਬਿਸਨ ਦਤ ਤਿਹ ਨਾਮ।
ਬਿਸ੍ਰਿ ਮਤੀ ਤਾ ਕੀ ਤ੍ਰਿਯਾ ਧਨ ਜਾ ਕੋ ਬਹੁ ਧਾਮ। ੧।

*ਚੌਪਈ*

ਬਨਿਯੋ ਹੇਤ ਬਨਿਜ ਕੋ ਗਯੋ। ਮੈਨ ਦੁਖ੍ਯ ਤ੍ਰਿਯ ਕੋ ਅਤਿ ਦਯੋ।
ਤਿਹ ਤ੍ਰਿਯ ਪੈ ਤੇ ਰਹਿਯੋ ਨ ਜਾਈ। ਕੇਲ ਕਿਯੋ ਇਕ ਪੁਰਖ ਬੁਲਾਈ। ੨।

ਕੇਲ ਕਮਾਤ ਗਰਭ ਰਹਿ ਗਯੋ। ਕੀਨੇ ਜਤਨ ਦੂਰਿ ਨਹਿ ਭਯੋ।
ਨਵ ਮਾਸਨ ਪਾਛੇ ਸੁਤ ਜਾਯੋ। ਤਵਨਹਿ ਦਿਵਸ ਬਨਿਕ ਘਰ ਆਯੋ। ੩।

ਬਨਿਕ ਕੋਪ ਕਰਿ ਬਚਨ ਸੁਨਾਯੋ। ਕਛੁ ਤ੍ਰਿਯ ਤੈ ਬਿਭਚਾਰ ਕਮਾਯੋ।
ਭੋਗ ਕਰੇ ਬਿਨੁ ਪੂਤ ਨ ਹੋਈ। ਬਾਲ ਬ੍ਰਿਧ ਜਾਨਤ ਸਭ ਕੋਈ। ੪।

ਸੁਨਹੁ ਸਾਹੁ ਮੈ ਕਥਾ ਸੁਨਾਊ। ਤੁਮਰੇ ਚਿਤ ਕੋ ਭਰਮੁ ਮਿਟਾਊ।
ਇਕ ਜੋਗੀ ਤੁਮਰੇ ਗ੍ਰਿਹ ਆਯੋ। ਤਿਹ ਪ੍ਰਸਾਦਿ ਤੇ ਗ੍ਰਿਹ ਸੁਤ ਪਾਯੋ। ੫।

*ਦੋਹਰਾ*

ਮੁਰਜ ਨਾਥ ਜੋਗੀ ਹੁਤੋ ਸੋ ਆਯੋ ਇਹ ਧਾਮ।
ਦ੍ਰਿਸਟਿ ਭੋਗ ਮੋ ਸੌ ਕਿਯੌ ਸੁਤ ਦੀਨੋ ਗ੍ਰਿਹ ਰਾਮ। ੬।
ਬਨਿਕ ਬਚਨ ਸੁਨਿ ਚੁਪ ਰਹਿਯੋ ਮਨ ਮੈ ਭਯੋ ਪ੍ਰਸੰਨ੍ਯ।
ਦ੍ਰਿਸਟਿ ਭੋਗ ਜਿਨਿ ਸੁਤ ਦਿਯੌ ਧਰਨੀ ਤਲ ਸੋ ਧੰਨ੍ਯ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੭੯। ੧੩੩੭। ਅਫਜੂੰ।*

(ਉਸ) ਇਸਤਰੀ ਨੇ ਉਸ ਨਾਲ ਕਾਮ-ਕੇਲ ਕੀਤੀ, ਪਰ ਮੰਜੀ ਹੇਠਾਂ (ਛਿਪੇ ਹੋਏ) ਪਤੀ ਨੂੰ ਪਛਾਣ ਲਿਆ। ਉਸ ਦੇ ਸਾਰੇ ਅੰਗ ਵਿਆਕੁਲ ਹੋ ਗਏ ਅਤੇ ਚਿਤ ਵਿਚ ਬਹੁਤ ਦੁਖੀ ਹੋਈ।੪।

ਤਾਂ ਇਸਤਰੀ ਨੇ ਆਪਣੇ ਪ੍ਰੇਮੀ ਨੂੰ ਕਿਹਾ ਹੇ ਰੱਬ ਦੇ ਮਾਰੇ! ਤੂੰ ਮੇਰੇ ਨਾਲ ਕੀ ਕਰ ਰਿਹਾ ਹੈਂ। ਮੇਰੇ ਪ੍ਰਾਣਨਾਥ ਘਰ ਨਹੀਂ ਹਨ ਜਿਸ ਦੀ ਬਾਂਹ ਦੀ ਛਾਂ ਹੇਠਾਂ ਮੈਂ ਵਸਦੀ ਹਾਂ।੫।

*ਦੋਹਰਾ*

ਮੈਂ ਨਿੱਤ ਅੱਖਾਂ ਨੂੰ ਹੰਝੂਆਂ ਨਾਲ ਭਰਦੀ ਹਾਂ ਅਤੇ ਮੈਲੇ ਵੇਸ ਵਿਚ ਰਹਿੰਦੀ ਹਾਂ। ਪ੍ਰਾਣਨਾਥ ਦੇ ਪ੍ਰਦੇਸ ਗਏ ਹੋਣ ਕਾਰਨ ਮੈਂ ਬੂਹੇ ਤਕ ਨਹੀਂ ਜਾਂਦੀ ਹਾਂ।੬। ਮੈਨੂੰ ਪਾਨ ਬੀੜੀ ਬਾਣ ਵਾਂਗ ਲਗਦੀ ਹੈ ਅਤੇ ਅਨਾਜ ਵਿਸ਼ ਵਰਗਾ ਲਗਦਾ ਹੈ। ਪ੍ਰਾਣਨਾਥ ਪਰਦੇਸ ਗਏ ਹੋਏ ਹਨ, ਉਸ ਤੋਂ ਬਿਨਾ (ਜੀਵਨ ਦਾ) ਕੋਈ ਸੁਆਦ ਨਹੀਂ ਹੈ।੭। (ਉਹ) ਤਰਖਾਣ ਇਸ ਤਰ੍ਹਾਂ ਦੇ ਬਚਨ ਸੁਣ ਕੇ ਮਨ ਵਿਚ ਖ਼ੁਸ਼ ਹੋ ਗਿਆ। ਯਾਰ ਸਮੇਤ ਇਸਤਰੀ ਦੀ ਮੰਜੀ ਨੂੰ ਚੁਕ ਕੇ ਤੁਰਤ ਨਚਣ ਲਗ ਗਿਆ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੮। ੧੩੩੦। ਚਲਦਾ।*

*ਦੋਹਰਾ*

ਬਨਾਰਸ ਦਾ ਬਿਸ਼ਨ ਦੱਤ ਨਾਂ ਦਾ ਇਕ ਬਨੀਆ ਸੀ। ਉਸ ਦੇ ਘਰ ਬਹੁਤ ਧਨ ਸੀ ਅਤੇ ਬਿਸ੍ਰ ਮਤੀ ਉਸ ਦੀ ਇਸਤਰੀ ਸੀ।੧।

*ਚੌਪਈ*

ਬਨੀਆ ਵਪਾਰ ਲਈ (ਕਿਤੇ ਬਾਹਰ) ਗਿਆ ਅਤੇ (ਪਿਛੋਂ ਉਸ ਦੀ) ਇਸਤਰੀ ਨੂੰ ਕਾਮ ਨੇ ਬਹੁਤ ਦੁਖੀ ਕੀਤਾ। ਉਸ ਇਸਤਰੀ ਕੋਲੋਂ ਰਿਹਾ ਨ ਗਿਆ ਅਤੇ ਕੇਲ-ਕ੍ਰੀੜਾ ਕਰਨ ਲਈ ਇਕ ਪੁਰਸ਼ ਨੂੰ ਬੁਲਾਇਆ।੨।

ਸਹਿਵਾਸ ਕਰਨ ਨਾਲ ਉਸ ਨੂੰ ਗਰਭ ਹੋ ਗਿਆ। ਅਨੇਕ ਯਤਨ ਕਰਨ ਤੇ ਵੀ ਉਹ ਡਿਗ ਨ ਸਕਿਆ। ਨੌ ਮਹੀਨਿਆਂ ਬਾਦ (ਉਸ ਇਸਤਰੀ ਨੇ) ਪੁੱਤਰ ਨੂੰ ਜਨਮ ਦਿੱਤਾ। ਉਸੇ ਦਿਨ ਉਹ ਬਨੀਆ ਵੀ ਘਰ ਪਰਤ ਆਇਆ।੩।

ਬਨੀਏ ਨੇ ਕ੍ਰੋਧਵਾਨ ਹੋ ਕੇ ਕਿਹਾ--ਹੇ ਇਸਤਰੀ! (ਤੂੰ) ਕੁਝ ਵਿਭਚਾਰ ਕੀਤਾ ਹੈ। (ਕਿਉਂਕਿ) ਭੋਗ ਕੀਤੇ ਬਿਨਾ ਪੁੱਤਰ ਨਹੀਂ ਹੋ ਸਕਦਾ। (ਇਹ ਗੱਲ) ਸਾਰੇ ਵੱਡੇ ਅਤੇ ਛੋਟੇ ਜਾਣਦੇ ਹਨ।੪।

(ਇਸਤਰੀ ਨੇ ਉੱਤਰ ਦਿੱਤਾ-) ਹੇ ਸ਼ਾਹ ਜੀ! ਮੈਂ ਤੁਹਾਨੂੰ ਗੱਲ ਦਸਦੀ ਹਾਂ ਅਤੇ ਤੁਹਾਡੇ ਚਿਤ ਦਾ ਭਰਮ ਦੂਰ ਕਰਦੀ ਹਾਂ।੫।

*ਦੋਹਰਾ*

ਮੁਰਜ ਨਾਥ (ਨਾਂ ਦਾ ਇਕ) ਜੋਗੀ ਸੀ ਜੋ ਇਸ ਘਰ ਵਿਚ ਆਇਆ। ਉਸ ਨੇ ਮੇਰੇ ਨਾਲ ਦ੍ਰਿਸ਼ਟੀ ਭੋਗ ਕੀਤਾ ਅਤੇ ਪਰਮਾਤਮਾ ਨੇ (ਮੈਨੂੰ) ਪੁੱਤਰ ਪ੍ਰਦਾਨ ਕੀਤਾ।੬। ਬਾਨੀਆ ਗੱਲ ਸੁਣ ਕੇ ਚੁਪ ਰਿਹਾ ਅਤੇ ਮਨ ਵਿਚ ਪ੍ਰਸੰਨ ਹੋਇਆ। ਉਹ (ਜੋਗੀ) ਧਰਤੀ ਉਤੇ ਧੰਨ ਹੈ ਜਿਸ ਨੇ ਦ੍ਰਿਸ਼ਟੀ-ਭੋਗ ਨਾਲ ਪੁੱਤਰ ਬਖ਼ਸ਼ਿਆ ਹੈ। ੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯। ੧੩੩੭। ਚਲਦਾ।*

*ਦੋਹਰਾ*

ਬਿੰਦ੍ਰਾਬਨ ਗ੍ਰਿਹ ਨੰਦ ਕੇ ਕਾਨ੍ਹ ਲਯੋ ਅਵਤਾਰ।
ਤੀਨਿ ਲੋਕ ਜਾ ਕੋ ਸਦਾ ਨਿਤਿ ਉਠਿ ਕਰਤ ਜੁਹਾਰ। ੧।

*ਚੌਪਈ*

ਸਭ ਗੋਪੀ ਤਾ ਕੇ ਗੁਨ ਗਾਵਹਿ। ਨਿਤਿਯ ਕਿਸਨ ਕਹ ਸੀਸ ਝੁਕਾਵਹਿ।
ਮਨ ਮਹਿ ਬਸ੍ਯੋ ਪ੍ਰੇਮ ਅਤਿ ਭਾਰੀ। ਤਨ ਮਨ ਦੇਤ ਅਪਨੋ ਵਾਰੀ। ੨।

ਰਾਧਾ ਨਾਮ ਗੋਪਿ ਇਕ ਰਹੈ। ਕ੍ਰਿਸਨ ਕ੍ਰਿਸਨ ਮੁਖ ਤੇ ਨਿਤਿ ਕਹੈ।
ਜਗਨਾਯਕ ਸੌ ਪ੍ਰੇਮ ਲਗਾਯੋ। ਸੁਤ ਸਿਧਨ ਕੀ ਭਾਤਿ ਬਢਾਯੋ। ੩।

*ਦੋਹਰਾ*

ਕ੍ਰਿਸਨ ਕ੍ਰਿਸਨ ਮੁਖ ਤੇ ਕਹੈ ਛੋਰਿ ਧਾਮ ਕੋ ਕਾਮ।
ਨਿਸਦਿਨ ਰਟਤ ਬਿਹੰਗ ਜ੍ਯੋ ਜਗਨਾਯਕ ਕੋ ਨਾਮ। ੪।

*ਚੌਪਈ*

ਤ੍ਰਾਸ ਨ ਪਿਤੁ ਮਾਤਾ ਕੋ ਕਰੈ। ਕ੍ਰਿਸਨ ਕ੍ਰਿਸਨ ਮੁਖ ਤੇ ਉਚਰੈ।
ਹੇਰਨਿ ਤਾਹਿ ਨਿਤ ਉਠਿ ਆਵੈ। ਨੰਦ ਜਸੋਮਤਿ ਦੇਖਿ ਲਜਾਵੈ। ੫।

*ਸਵੈਯਾ*

ਜੋਬਨ ਜੇਬ ਜਗੇ ਅਤਿ ਸੁੰਦਰ ਜਾਤ ਜਰਾਵ ਜੁਰੀ ਕਹ ਨਾਤੈ।
ਅੰਗ ਹੁਤੇ ਬ੍ਰਿਜ ਲੋਗ ਸਭੇ ਹਰਿ ਰਾਇ ਬਨਾਇ ਕਹੀ ਇਕ ਬਾਤੈ।
ਹਾਥ ਉਚਾਇ ਹਨੀ ਛਤਿਯਾ ਮੁਸਕਾਇ ਲਜਾਇ ਸਖੀ ਚਹੂੰ ਘਾਤੈ।
ਨੈਨਨ ਸੌ ਕਹਿਯੋ ਏ ਜਦੁਨਾਥ ਸੁ ਭੌਹਨ ਸੌ ਕਹਿਯੋ ਜਾਹੁ ਇਹਾ ਤੈ। ੬।

*ਦੋਹਰਾ*

ਨੈਨਨ ਸੋ ਹਰਿ ਰਾਇ ਕਹਿ ਭੌਹਨ ਉਤਰ ਦੀਨ।
ਭੇਦ ਨ ਪਾਯੋ ਕੌਨਹੂੰ ਕ੍ਰਿਸਨ ਬਿਦਾ ਕਰ ਦੀਨ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੮੦। ੧੩੪੪। ਅਫਜੂੰ।*

*ਦੋਹਰਾ*

ਨਗਰ ਸਿਰੋਮਨਿ ਕੋ ਹੁਤੋ ਸਿੰਘ ਸਿਰੋਮਨਿ ਭੂਪ।
ਅਮਿਤ ਦਰਬੁ ਘਰ ਮੈ ਧਰੇ ਸੁੰਦਰ ਕਾਮ ਸਰੂਪ। ੧।

*ਦੋਹਰਾ*

ਬਿੰਦਰਾਬਨ ਵਿਚ ਨੰਦ ਦੇ ਘਰ ਕਾਨ੍ਹ ਨੇ ਅਵਤਾਰ ਧਾਰਨ ਕੀਤਾ। ਉਸ ਨੂੰ ਤਿੰਨੋ ਲੋਕ ਉਠ ਕੇ ਨਿੱਤ ਨਮਸਕਾਰ ਕਰਦੇ ਸਨ।੧।

*ਚੌਪਈ*

ਸਾਰੀਆਂ ਗੋਪੀਆਂ ਉਸ ਦੇ ਗੁਣ ਗਾਉਂਦੀਆਂ ਸਨ ਅਤੇ ਨਿੱਤ ਕ੍ਰਿਸ਼ਨ ਨੂੰ ਸਿਰ ਨਿਵਾਉਂਦੀਆਂ ਸਨ। (ਉਸ ਲਈ ਉਨ੍ਹਾਂ ਦੇ) ਮਨ ਵਿਚ ਬਹੁਤ ਪ੍ਰੇਮ ਸਮਾ ਗਿਆ ਸੀ ਅਤੇ ਆਪਣਾ ਤਨ ਮਨ (ਉਸ ਉਤੇ) ਨਿਛਾਵਰ ਕਰਦੀਆਂ ਸਨ।੨।

(ਉਥੇ) ਰਾਧਾ ਨਾਮ ਦੀ ਇਕ ਗੋਪੀ ਰਹਿੰਦੀ ਸੀ। (ਉਹ) ਮੁਖ ਤੋਂ ਸਦਾ ਕ੍ਰਿਸ਼ਨ ਕ੍ਰਿਸ਼ਨ ਕਹਿੰਦੀ ਸੀ। (ਉਸ ਨੇ) ਜਗਤ ਦੇ ਸੁਆਮੀ ਨਾਲ ਪ੍ਰੇਮ ਲਗਾ ਲਿਆ ਸੀ ਅਤੇ ਸਿੱਧਾਂ (ਦੀ ਸਾਧਨਾ) ਵਾਂਗ ਪ੍ਰੇਮ ਦੀ ਡੋਰ ਨੂੰ ਵਧਾ ਲਿਆ ਸੀ।੩।

*ਦੋਹਰਾ*

ਘਰ ਦੇ ਕੰਮ ਕਾਰ ਛਡ ਕੇ (ਉਹ ਸਦਾ) ਮੁਖ ਤੋਂ 'ਕ੍ਰਿਸ਼ਨ ਕ੍ਰਿਸ਼ਨ' ਕਹਿੰਦੀ ਰਹਿੰਦੀ ਅਤੇ ਪੰਛੀ (ਪਪੀਹੇ) ਵਾਂਗ ਜਗਤ ਦੇ ਮਾਲਕ (ਸ੍ਰੀ ਕ੍ਰਿਸ਼ਨ) ਦਾ ਨਾਮ ਰਟਦੀ ਰਹਿੰਦੀ।੪।

*ਚੌਪਈ*

ਉਹ ਮਾਤਾ ਪਿਤਾ ਤੋਂ ਵੀ ਨਹੀਂ ਡਰਦੀ ਅਤੇ ਮੁਖ ਤੋਂ 'ਕ੍ਰਿਸ਼ਨ ਕ੍ਰਿਸ਼ਨ' ਉਚਰਦੀ ਰਹਿੰਦੀ। ਉਸ ਨੂੰ ਵੇਖਣ ਲਈ ਨਿੱਤ ਉਠ ਕੇ ਆਉਂਦੀ ਪਰ ਨੰਦ ਅਤੇ ਜਸੋਧਾ ਨੂੰ ਵੇਖ ਕੇ ਲਜਾ ਜਾਂਦੀ।੫।

*ਸਵੈਯਾ*

(ਉਸ ਰਾਧਾ ਦੇ) ਜੋਬਨ ਦੀ ਛਬੀ ਬਹੁਤ ਸ਼ੋਭਾਸ਼ਾਲੀ ਸੀ। (ਉਹ) ਸਜ-ਧਜ ਕੇ ਕਿਸੇ ਕਾਰਨ ('ਨਾਤੇ') (ਸ੍ਰੀ ਕ੍ਰਿਸ਼ਨ ਦੇ ਘਰ) ਗਈ। ਸ੍ਰੀ ਕ੍ਰਿਸ਼ਨ ਕੋਲ ਬ੍ਰਜ ਦੇ ਲੋਕ ਅਤੇ ਸੰਗ-ਸਾਕ ਮੌਜੂਦ ਸਨ। (ਰਾਧਾ ਨੂੰ ਉਥੇ ਆਇਆ ਵੇਖ ਕੇ) ਸ੍ਰੀ ਕ੍ਰਿਸ਼ਨ ਨੇ ਬਣਾ ਕੇ ਇਕ ਗੱਲ ਕਹੀ। ਹੱਥਾਂ ਨੂੰ ਉੱਚਾ ਕਰ ਕੇ ਛਾਤੀ ਉਤੇ ਹਸਦੇ ਹੋਏ ਮਾਰਿਆ ਅਤੇ ਰਾਧਾ ਚੌਹਾਂ ਪਾਸੇ ਵੇਖ ਕੇ ਲਜਾ ਗਈ। (ਰਾਧਾ ਨੇ) ਨੈਣਾਂ ਦੇ ਇਸ਼ਾਰੇ ਨਾਲ ਕਿਹਾ ਹੇ ਕ੍ਰਿਸ਼ਨ! ਅਤੇ ਕ੍ਰਿਸ਼ਨ ਨੇ ਭੌਆਂ ਦੇ ਇਸ਼ਾਰੇ ਨਾਲ ਕਹਿ ਦਿੱਤਾ ਕਿ ਇਥੋਂ ਚਲੀ ਜਾ।੬।

*ਦੋਹਰਾ*

ਨੈਣਾਂ ਦੇ ਇਸ਼ਾਰੇ ਨਾਲ ਹੀ ਕ੍ਰਿਸ਼ਨ ਨੂੰ ਕਿਹਾ ਅਤੇ ਭੌਆਂ ਦੇ ਸੰਕੇਤ ਨਾਲ (ਉਸ ਨੇ) ਉੱਤਰ ਦੇ ਦਿੱਤਾ। ਬਿਨਾ ਕਿਸੇ ਦੁਆਰਾ ਭੇਦ ਨੂੰ ਸਮਝਣ ਦੇ ਕ੍ਰਿਸ਼ਨ ਨੇ ਉਸ ਨੂੰ ਵਿਦਾ ਕਰ ਦਿੱਤਾ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੮੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੮੦। ੧੩੪੪। ਚਲਦਾ।*

*ਦੋਹਰਾ*

ਸਿਰੋਮਨੀ ਨਗਰ ਦਾ ਸਿਰੋਮਨੀ ਸਿੰਘ ਨਾਂ ਦਾ ਰਾਜਾ ਹੁੰਦਾ ਸੀ। ਉਸ ਦੇ ਘਰ ਬੇਹਿਸਾਬ ਧਨ ਸੀ ਅਤੇ ਉਹ ਕਾਮ ਦੇਵ ਵਰਗਾ ਸੁੰਦਰ ਸੀ।੧।

*ਚੌਪਈ*

ਦ੍ਰਿਗ ਧੰਨ੍ਯਾ ਤਾ ਕੀ ਬਰ ਨਾਰੀ। ਨ੍ਰਿਪ ਕੋ ਰਹੈ ਲਾਜ ਤੇ ਪ੍ਯਾਰੀ।
ਏਕ ਦਿਵਸ ਰਾਜ ਘਰ ਆਯੋ। ਰੰਗ ਨਾਥ ਜੋਗਿਯਹਿ ਬੁਲਾਯੋ। ੨।

*ਦੋਹਰਾ*

ਬ੍ਰਹਮ ਬਾਦ ਤਾ ਸੌ ਕਿਯੋ ਰਾਜੈ ਨਿਕਟਿ ਬੁਲਾਇ।
ਜੁ ਕਛੁ ਕਥਾ ਤਿਨ ਸੌ ਭਈ ਸੋ ਮੈ ਕਹਤ ਬਨਾਇ। ੩।
ਏਕ ਨਾਥ ਸਭ ਜਗਤ ਮੈ ਬ੍ਯਾਪਿ ਰਹਿਯੋ ਸਭ ਦੇਸ।
ਸਭ ਜੋਨਿਨ ਮੈ ਰਵਿ ਰਹਿਯੋ ਊਚ ਨੀਚ ਕੇ ਭੇਸ। ੪।

*ਚੌਪਈ*

ਸਰਬ ਬ੍ਯਾਪੀ ਸ੍ਰੀ ਪਤਿ ਜਾਨਹੁ। ਸਭ ਹੀ ਕੋ ਪੋਖਕ ਕਰਿ ਮਾਨਹੁ।
ਸਰਬ ਦਯਾਲ ਮੇਘ ਜਿਮਿ ਢਰਈ। ਸਭ ਕਾਹੂ ਕਰ ਕਿਰਪਾ ਕਰਈ। ੫।

*ਦੋਹਰਾ*

ਸਭ ਕਾਹੂ ਕੋ ਪੋਖਈ ਸਭ ਕਾਹੂ ਕੌ ਦੇਇ।
ਜੋ ਤਾ ਤੇ ਮੁਖ ਫੇਰਈ ਮਾਗਿ ਮੀਚ ਕਹ ਲੇਇ। ੬।

*ਚੌਪਈ*

ਏਕਨ ਸੋਖੈ ਏਕਨ ਭਰੈ। ਏਕਨ ਮਾਰੈ ਇਕਨਿ ਉਬਰੈ।
ਏਕਨ ਘਟਵੈ ਏਕ ਬਢਾਵੈ। ਦੀਨ ਦਯਾਲ ਯੌ ਚਰਿਤ ਦਿਖਾਵੈ। ੭।

ਰੂਪ ਰੇਖ ਜਾ ਕੇ ਕਛੁ ਨਾਹੀ। ਭੇਖ ਅਭੇਖ ਸਭ ਕੇ ਘਟ ਮਾਹੀ।
ਜਾ ਪਰ ਕ੍ਰਿਪਾ ਚਛੁ ਕਰਿ ਹੇਰੈ। ਤਾ ਕੀ ਕੌਨ ਛਾਹ ਕੌ ਛੇਰੈ। ੮।

ਜਛ ਭੁਜੰਗ ਅਕਾਸ ਬਨਾਯੋ। ਦੇਵ ਅਦੇਵ ਥਪਿ ਬਾਦਿ ਰਚਾਯੋ।
ਭੂਮਿ ਬਾਰਿ ਪੰਚ ਤਤੁ ਪ੍ਰਕਾਸਾ। ਆਪਹਿ ਦੇਖਤ ਬੈਠ ਤਮਾਸਾ। ੯।

*ਦੋਹਰਾ*

ਜੀਵ ਜੰਤ ਸਭ ਥਾਪਿ ਕੈ ਪੰਥ ਬਨਾਏ ਦੋਇ।
ਝਗਰਿ ਪਚਾਏ ਆਪਿ ਮਹਿ ਮੋਹਿ ਨ ਚੀਨੈ ਕੋਇ। ੧੦।

*ਚੌਪਈ*

ਯਹ ਸਭ ਭੇਦ ਸਾਧੁ ਕੋਊ ਜਾਨੈ। ਸਤਿਨਾਮੁ ਕੋ ਤਤ ਪਛਾਨੈ।
ਜੋ ਸਾਧਕ ਯਾ ਕੌ ਲਖਿ ਪਾਵੈ। ਜਨਨੀ ਜਠਰ ਬਹੁਰਿ ਨਹਿ ਆਵੈ। ੧੧।

*ਚੌਪਈ*

ਉਸ ਦੀ ਦ੍ਰਿਗ ਧੰਨ੍ਯਾ ਨਾਂ ਦੀ ਸ੍ਰੇਸ਼ਠ ਇਸਤਰੀ ਸੀ। (ਉਹ) ਲਜੀਲੀ ਰਾਜੇ ਨੂੰ ਬਹੁਤ ਪਿਆਰੀ ਸੀ। ਇਕ ਦਿਨ ਰਾਜਾ ਘਰ ਆਇਆ ਅਤੇ ਰੰਗ ਨਾਥ ਜੋਗੀ ਨੂੰ ਬੁਲਾਇਆ।੨।

*ਦੋਹਰਾ*

ਰਾਜੇ ਨੇ ਉਸ ਨੂੰ ਕੋਲ ਬੁਲਾ ਕੇ ਬ੍ਰਹਮ-ਵਾਦ (ਅਧਿਆਤਮਿਕ ਚਰਚਾ) ਕੀਤਾ। ਉਨ੍ਹਾਂ ਦੀ ਜੋ ਗੱਲ ਹੋਈ, ਉਹ ਮੈਂ ਕਹਿ ਕੇ ਸੁਣਾਂਦਾ ਹਾਂ। ੩। ਇਕ ਪਰਮਾਤਮਾ ਹੀ ਸਾਰੇ ਜਗਤ ਦੇ ਸਾਰਿਆਂ ਦੇਸਾਂ ਵਿਚ ਵਿਆਪ ਰਿਹਾ ਹੈ। (ਉਹੀ) ਸਾਰੀਆਂ ਜੂਨਾਂ ਵਿਚ ਉੱਚੇ ਨੀਵੇਂ ਭੇਸ ਵਿਚ ਵਸ ਰਿਹਾ ਹੈ। ੪।

*ਚੌਪਈ*

ਪਰਮਾਤਮਾ ਨੂੰ ਸਰਬ ਵਿਆਪਕ ਸਮਝੋ, ਸਾਰਿਆਂ ਦਾ ਪੋਸ਼ਕ ਕਰ ਕੇ ਮੰਨੋ। (ਉਹੀ) ਸਾਰਿਆਂ ਉਤੇ ਬਦਲ ਵਾਂਗ ਦਇਆ (ਦੀ ਬਰਖਾ) ਕਰਦਾ ਹੈ ਅਤੇ ਸਾਰਿਆਂ ਉਤੇ ਕ੍ਰਿਪਾ ਕਰਦਾ ਹੈ।੫।

*ਦੋਹਰਾ*

(ਉਹ) ਸਭ ਦਾ ਪੋਸ਼ਣ ਕਰਦਾ ਹੈ ਅਤੇ ਸਭ ਕਿਸੇ ਨੂੰ ਦਿੰਦਾ ਹੈ। ਜੋ ਉਸ ਤੋਂ ਮੁਖ ਫੇਰਦਾ ਹੈ, ਸਮਝ ਲਵੋ (ਕਿ ਉਸ ਨੇ) ਮੌਤ ਮੰਗ ਲਈ ਹੈ।੬।

*ਚੌਪਈ*

(ਉਹ) ਇਕਨਾਂ ਨੂੰ ਸੁਕਾਉਂਦਾ ਹੈ (ਅਰਥਾਤ੍ ਨਸ਼ਟ ਕਰਦਾ ਹੈ) ਅਤੇ ਇਕਨਾਂ ਦਾ ਪੋਸ਼ਣ ਕਰਦਾ ਹੈ। ਇਕਨਾਂ ਨੂੰ ਮਾਰਦਾ ਹੈ ਅਤੇ ਇਕਨਾਂ ਨੂੰ ਉਬਾਰਦਾ ਹੈ। ਇਕਨਾਂ ਨੂੰ ਘਟਾਉਂਦਾ ਹੈ ਅਤੇ ਇਕਨਾਂ ਨੂੰ ਵਧਾਉਂਦਾ ਹੈ। ਇਸ ਤਰ੍ਹਾਂ ਦੀਨ ਦਿਆਲ ਚਰਿਤ੍ਰ ਵਖਾਉਂਦਾ ਹੈ।੭।

ਉਸ ਦੀ ਕੋਈ ਰੂਪ-ਰੇਖਾ ਨਹੀਂ ਹੈ। (ਉਹ) ਸਪਸ਼ਟ ਜਾਂ ਅਸਪਸ਼ਟ ਸਭ ਦੇ ਸ਼ਰੀਰ ਵਿਚ ਮੌਜੂਦ ਹੈ। ਜਿਸ ਨੂੰ (ਉਹ) ਮਿਹਰ ਦੀ ਦ੍ਰਿਸ਼ਟੀ ਨਾਲ ਵੇਖਦਾ ਹੈ, ਉਸ ਦੇ ਪਰਛਾਵੇਂ ਨੂੰ ਵੀ ਕੌਣ ਛੇੜ ਸਕਦਾ ਹੈ।੮।

ਉਸ ਨੇ ਯਕਸ਼, ਸੱਪ ਅਤੇ ਆਕਾਸ਼ ਬਣਾਏ ਹਨ ਅਤੇ ਦੇਵਤੇ ਤੇ ਦੈਂਤ ਸਿਰਜ ਕੇ (ਉਨ੍ਹਾਂ ਵਿਚ) ਝਗੜਾ ਰਚਾ ਦਿੱਤਾ ਹੈ। (ਉਸ ਨੇ) ਭੂਮੀ, ਜਲ ਆਦਿ ਪੰਜ ਤੱਤ ਪੈਦਾ ਕੀਤੇ ਹਨ ਅਤੇ ਆਪ ਬੈਠ ਕੇ ਤਮਾਸ਼ਾ ਵੇਖ ਰਿਹਾ ਹੈ।੯।

*ਦੋਹਰਾ*

(ਉਸ ਨੇ) ਸਾਰੇ ਜੀਵ ਪੈਦਾ ਕਰ ਕੇ ਦੋ ਹੀ ਪੰਥ (ਮੁਸਲਮਾਨ ਅਤੇ ਹਿੰਦੂ) ਬਣਾਏ ਹਨ। (ਉਹ ਸਾਰੇ) ਆਪਸ ਦੇ ਝਗੜਿਆਂ ਵਿਚ ਉਲਝੇ ਪਏ ਹਨ ਅਤੇ ਪਰਮਾਤਮਾ ਨੂੰ ਕੋਈ ਨਹੀਂ ਪਛਾਣਦਾ ਹੈ।੧੦।

*ਚੌਪਈ*

ਇਸ ਸਾਰੇ ਭੇਦ ਨੂੰ ਕੋਈ ਸਾਧੂ (ਪੁਰਸ਼) ਹੀ ਸਮਝ ਸਕਦਾ ਹੈ ਅਤੇ ਸਤਿਨਾਮ ਦੇ ਤੱਤ ਨੂੰ ਪਛਾਣ ਸਕਦਾ ਹੈ। ਜੋ ਸਾਧਕ ਉਸ (ਪਰਮਾਤਮਾ) ਨੂੰ ਜਾਣ ਲੈਂਦਾ ਹੈ, (ਉਹ) ਮਾਤਾ ਦੇ ਗਰਭ ਵਿਚ ਫਿਰ ਨਹੀਂ ਆਉਂਦਾ।੧੧।

*ਦੋਹਰਾ*

ਜਬ ਜੋਗੀ ਐਸੇ ਕਹਿਯੋ ਤਬ ਰਾਜੈ ਮੁਸਕਾਇ।
ਤਤ ਬ੍ਰਹਮ ਕੇ ਬਾਦਿ ਕੌ ਉਚਰਤ ਭਯੋ ਬਨਾਇ। ੧੨।

*ਚੌਪਈ*

ਜੋਗੀ ਡਿੰਭ ਕਿ ਜੋਗੀ ਜਿਯਰੋ। ਜੋਗੀ ਦੇਹ ਕਿ ਜੋਗੀ ਹਿਯਰੋ।
ਸੋ ਜੋਗੀ ਜੋ ਜੋਗ ਪਛਾਨੈ। ਸਤਿਨਾਮੁ ਬਿਨੁ ਅਵਰੁ ਨ ਜਾਨੈ। ੧੩।

*ਦੋਹਰਾ*

ਡਿੰਭ ਦਿਖਾਯੋ ਜਗਤ ਕੋ ਜੋਗੁ ਨ ਉਪਜਿਯੋ ਜੀਯ।
ਯਾ ਜਗ ਕੇ ਸੁਖ ਤੇ ਗਯੋ ਜਨਮ ਬ੍ਰਿਥਾ ਗੇ ਕੀਯ। ੧੪।

*ਚੌਪਈ*

ਤਬ ਜੋਗੀ ਹਸਿ ਬਚਨ ਉਚਾਰੋ। ਸੁਨਹੁ ਰਾਵ ਜੂ ਗ੍ਯਾਨ ਹਮਾਰੋ।
ਸੋ ਜੋਗੀ ਜੋ ਜੋਗ ਪਛਾਨੈ। ਸਤਿਨਾਮੁ ਬਿਨੁ ਅਵਰੁ ਨ ਜਾਨੈ। ੧੫।

*ਦੋਹਰਾ*

ਜਬ ਚਾਹਤ ਹੈ ਆਤਮਾ ਇਕ ਤੇ ਭਯੋ ਅਨੇਕ।
ਅਨਿਕ ਭਾਤਿ ਪਸਰਤ ਜਗਤ ਬਹੁਰਿ ਏਕ ਕੋ ਏਕ। ੧੬।

*ਚੌਪਈ*

ਯਹ ਨਹਿ ਮਰੈ ਨ ਕਾਹੂ ਮਾਰੈ। ਭੂਲਾ ਲੋਕ ਭਰਮੁ ਬੀਚਾਰੈ।
ਘਟ ਘਟ ਬ੍ਯਾਪਕ ਅੰਤਰਜਾਮੀ। ਸਭ ਹੀ ਮਹਿ ਰਵਿ ਰਹਿਯੋ ਸੁਆਮੀ। ੧੭।

*ਕਬਿਤੁ*

ਘੋਰਾ ਕਹੂੰ ਭਯੋ ਕਹੂੰ ਹਾਥੀ ਹ੍ਵੈ ਕੈ ਗਯੋ ਕਹੂੰ
ਪੰਛੀ ਰੂਪ ਲਯੋ ਕਹੂੰ ਫਲ ਫੂਲ ਰਹਿਯੋ ਹੈ।
ਪਾਵਕ ਹ੍ਵੈ ਦਹਿਯੋ ਕਹੂੰ ਪੌਨ ਰੂਪ ਕਹਿਯੋ ਕਹੂੰ
ਚੀਤ ਹ੍ਵੈ ਕੈ ਗਹਿਯੋ ਕਹੂੰ ਪਾਨੀ ਹ੍ਵੈ ਕੈ ਬਹਿਯੋ ਹੈ।
ਅੰਬਰ ਉਤਾਰੇ ਰਾਵਨਾਦਿਕ ਸੰਘਾਰੇ ਕਹੂੰ
ਬਨ ਮੈ ਬਿਹਾਰੇ ਐਸੇ ਬੇਦਨ ਮੈ ਕਹਿਯੋ ਹੈ।
ਪੁਰਖ ਹ੍ਵੈ ਆਪੁ ਕਹੂੰ ਇਸਤ੍ਰਿਨ ਕੋ ਰੂਪ ਧਰਿਯੋ
ਮੂਰਖਨ ਭੇਦ ਤਾ ਕੋ ਨੈਕਹੂੰ ਨ ਲਹਿਯੋ ਹੈ। ੧੮।

*ਚੌਪਈ*

ਕਵਨ ਮਾਰੈ ਕਾ ਕੋ ਕੋਊ ਮਾਰੈ। ਭੂਲਾ ਲੋਕ ਭਰਮ ਬੀਚਾਰੈ।
ਯਹ ਨ ਮਰਤ ਮਾਰਤ ਹੈ ਨਾਹੀ। ਯੌ ਰਾਜਾ ਸਮਝਹੁ ਮਨ ਮਾਹੀ। ੧੯।

*ਦੋਹਰਾ*

ਜਦ ਜੋਗੀ ਨੇ ਇਸ ਤਰ੍ਹਾਂ ਕਿਹਾ ਤਾਂ ਰਾਜਾ ਹਸ ਪਿਆ ਅਤੇ ਬ੍ਰਹਮ-ਤੱਤ ਦੇ ਸਿੱਧਾਂਤ ਬਾਰੇ ਦਸਣ ਲਗਿਆ।੧੨।

*ਚੌਪਈ*

ਕੀ ਜੋਗੀ ਪਾਖੰਡ ਹੈ, ਕਿ ਜੀਉੜਾ ਹੈ, ਦੇਹ ਹੈ ਕਿ ਹਿਰਦਾ ਹੈ। (ਅਸਲ ਵਿਚ) ਉਹ ਜੋਗੀ ਹੈ ਜੋ ਜੋਗ ਨੂੰ ਪਛਾਣਦਾ ਹੈ ਅਤੇ ਸਤਿਨਾਮ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦਾ ਹੈ।੧੩।

*ਦੋਹਰਾ*

(ਜੇ ਇਸ ਤਰ੍ਹਾਂ ਨ ਹੋਇਆ) ਤਾਂ ਉਸ ਨੇ ਜਗਤ ਵਿਚ ਪਾਖੰਡ ਦਾ ਦਿਖਾਵਾ ਕੀਤਾ ਹੈ ਅਤੇ ਉਸ ਦੇ ਹਿਰਦੇ ਵਿਚ ਜੋਗ ਪੈਦਾ ਨਹੀਂ ਹੋਇਆ ਹੈ। (ਉਹ) ਜਗਤ ਦੇ ਸੁਖ ਤੋਂ ਵਾਂਝਿਆ ਗਿਆ ਅਤੇ ਵਿਅਰਥ ਵਿਚ ਜਨਮ ਗੰਵਾ ਦਿੱਤਾ।੧੪।

*ਚੌਪਈ*

ਤਦ ਜੋਗੀ ਨੇ ਹਸ ਕੇ ਬਚਨ ਕਹੇ--ਹੇ ਰਾਜਨ! ਸਾਡਾ ਗਿਆਨ ਸੁਣੋ। ਜੋਗੀ ਉਹ ਹੈ ਜੋ ਜੋਗ ਨੂੰ ਪਛਾਣਦਾ ਹੈ ਅਤੇ ਸਤਿਨਾਮ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦਾ।੧੫।

*ਦੋਹਰਾ*

ਜਦ ਆਤਮਾ (ਭਾਵ ਪਰਮਾਤਮਾ) ਚਾਹੁੰਦਾ ਹੈ ਤਾਂ ਇਕ ਤੋਂ ਅਨੇਕ ਹੋ ਜਾਂਦਾ ਹੈ। ਅਨੇਕ ਤਰ੍ਹਾਂ ਨਾਲ ਜਗਤ ਵਿਚ ਪਸਰਦਾ ਹੋਇਆ ਫਿਰ ਇਕ ਦਾ ਇਕ ਹੋ ਜਾਂਦਾ ਹੈ।੧੬।

*ਚੌਪਈ*

ਨ ਇਹ ਮਰਦਾ ਹੈ ਅਤੇ ਨ ਹੀ ਕਿਸੇ ਨੂੰ ਮਾਰਦਾ ਹੈ। ਭੁਲੇ ਹੋਏ ਲੋਕ ਭਰਮ ਪੂਰਨ ਵਿਚਾਰ ਕਰਦੇ ਹਨ। (ਉਹ) ਪਰਮਾਤਮਾ ਸਭ ਵਿਚ ਰਮਣ ਕਰ ਰਿਹਾ ਹੈ ਅਤੇ ਘਟ ਘਟ ਵਿਚ ਵਸਣ ਵਾਲਾ ਅੰਤਰਯਾਮੀ ਹੈ।੧੭।

*ਕਬਿੱਤ*

ਕਿਤੇ ਘੋੜਾ, ਕਿਤੇ ਹਾਥੀ, ਕਿਤੇ ਪੰਛੀ ਦਾ ਰੂਪ ਅਤੇ ਕਿਤੇ ਫਲ ਫੁਲ ਬਣਿਆ ਹੋਇਆ ਹੈ। ਕਿਤੇ ਅੱਗ ਬਣ ਕੇ ਸਾੜਦਾ ਹੈ, ਕਿਤੇ ਪਵਨ ਰੂਪ ਅਖਵਾਂਦਾ ਹੈ, ਕਿਤੇ ਚਿਤਰਾ ਹੋ ਕੇ (ਹਿਰਨਾਂ ਨੂੰ) ਪਕੜਦਾ ਹੈ ਅਤੇ ਕਿਤੇ ਪਾਣੀ ਹੋ ਕੇ ਵਗਦਾ ਹੈ। ਕਿਤੇ (ਰਾਮ ਵਾਂਗ) ਬਸਤ੍ਰ ਉਤਾਰ ਕੇ ਜੰਗਲ ਵਿਚ ਵਿਚਰਦਾ ਹੋਇਆ ਰਾਵਣ ਦਾ ਸੰਘਾਰ ਕਰਦਾ ਹੈ, ਅਜਿਹਾ ਵੇਦਾਂ ਵਿਚ ਲਿਖਿਆ ਹੈ। ਕਿਤੇ ਉਹ ਆਪ ਪੁਰਸ਼ ਰੂਪ ਹੈ ਅਤੇ ਕਿਤੇ ਇਸਤਰੀਆਂ ਦਾ ਰੂਪ ਧਾਰਨ ਕੀਤਾ ਹੋਇਆ ਹੈ। ਪਰ ਮੂਰਖ ਲੋਕਾਂ ਨੇ ਉਸ ਦਾ ਜ਼ਰਾ ਜਿੰਨਾ ਵੀ ਭੇਦ ਨਹੀਂ ਪਾਇਆ ਹੈ।੧੮।

*ਚੌਪਈ*

ਕੌਣ ਮਾਰਦਾ ਹੈ, ਕਿਸ ਨੂੰ ਕੋਈ ਮਾਰਦਾ ਹੈ; ਭੁਲੇ ਹੋਏ ਲੋਕ ਭਰਮਾਂ ਦਾ ਵਿਚਾਰ ਕਰੀ ਜਾਂਦੇ ਹਨ। ਹੇ ਰਾਜਨ! ਇਹ ਗੱਲ ਮਨ ਵਿਚ ਸਮਝ ਲਵੋ ਕਿ ਨ ਇਹ ਮਰਦਾ ਹੈ ਅਤੇ ਨ ਹੀ ਮਾਰਦਾ ਹੈ।੧੯।

*ਦੋਹਰਾ*

ਬਿਨਾ ਨਾਮ ਤਾ ਕੇ ਜਪੇ ਬਾਲ ਬ੍ਰਿਧ ਕੋਊ ਹੋਇ।
ਰਾਵ ਰੰਕ ਰਾਜਾ ਸਭੈ ਜਿਯਤ ਨ ਰਹਸੀ ਕੋਇ। ੨੦।

*ਚੌਪਈ*

ਸਤਿਨਾਮੁ ਜੋ ਜਿਯ ਲਖਿ ਪਾਵੈ। ਤਾ ਕੇ ਕਾਲ ਨਿਕਟ ਨਹਿ ਆਵੈ।
ਬਿਨਾ ਨਾਮ ਤਾ ਕੇ ਜੋ ਰਹਿ ਹੈ। ਬਨ ਗਿਰ ਪੁਰ ਮੰਦਰ ਸਭ ਢਹਿ ਹੈ। ੨੧।

*ਦੋਹਰਾ*

ਚਕਿਯਾ ਕੈਸੇ ਪਟ ਬਨੇ ਗਗਨ ਭੂਮਿ ਪੁਨਿ ਦੋਇ।
ਦੁਹੂੰ ਪੁਰਨ ਮੈ ਆਇ ਕੈ ਸਾਬਿਤ ਗਯਾ ਨ ਕੋਇ। ੨੨।

*ਚੌਪਈ*

ਸਤਿਨਾਮ ਜੋ ਪੁਰਖ ਪਛਾਨੈ। ਸਤਿਨਾਮ ਲੈ ਬਚਨ ਪ੍ਰਮਾਨੈ।
ਸਤਿਨਾਮੁ ਮਾਰਗ ਲੈ ਚਲਹੀ। ਤਾ ਕੋ ਕਾਲ ਨ ਕਬਹੂੰ ਦਲਹੀ। ੨੩।

*ਦੋਹਰਾ*

ਐਸੇ ਬਚਨਨ ਸੁਨਤ ਹੀ ਰਾਜਾ ਭਯੋ ਉਦਾਸੁ।
ਭੂਮਿ ਦਰਬੁ ਘਰ ਰਾਜ ਤੇ ਚਿਤ ਮੈ ਭਯੋ ਨਿਰਾਸੁ। ੨੪।
ਜਬ ਰਾਨੀ ਐਸੇ ਸੁਨਿਯੋ ਦੁਖਤ ਭਈ ਮਨ ਮਾਹ।
ਦੇਸ ਦਰਬੁ ਗ੍ਰਿਹ ਛਾਡਿ ਕੈ ਜਾਤ ਲਖਿਯੋ ਨਰ ਨਾਹ। ੨੫।
ਤਬ ਰਾਨੀ ਅਤਿ ਦੁਖਿਤ ਹ੍ਵੈ ਮੰਤ੍ਰੀ ਲਯੋ ਬੁਲਾਇ।
ਕ੍ਯੋ ਹੂੰ ਨ੍ਰਿਪ ਗ੍ਰਿਹ ਰਾਖਿਯੈ ਕੀਜੈ ਕਛੂ ਉਪਾਇ। ੨੬।

*ਚੌਪਈ*

ਤਬ ਮੰਤ੍ਰੀ ਇਮਿ ਬਚਨ ਉਚਾਰੇ। ਸੁਨੁ ਰਾਨੀ ਤੈ ਮੰਤ੍ਰ ਹਮਾਰੇ।
ਐਸੋ ਜਤਨ ਆਜੁ ਹਮ ਕਰਿ ਹੈ। ਨ੍ਰਿਪ ਗ੍ਰਿਹ ਰਾਖਿ ਜੋਗਿਯਹਿ ਮਰਿ ਹੈ। ੨੭।

ਰਾਨੀ ਜੋ ਹੌ ਕਹੌ ਸੁ ਕਰਿਯਹੁ। ਰਾਜਾ ਜੂ ਤੇ ਨੈਕ ਨ ਡਰਿਯਹੁ।
ਯਾ ਜੁਗਿਯਾ ਕਹ ਧਾਮ ਬੁਲੈਯਹੁ। ਲੌਨ ਡਾਰਿ ਭੂਅ ਮਾਝ ਗਡੈਯਹੁ। ੨੮।

*ਦੋਹਰਾ*

ਤਬ ਰਾਨੀ ਤਯੋ ਹੀ ਕਿਯੋ ਜੁਗਿਯਹਿ ਲਯੋ ਬੁਲਾਇ।
ਲੌਨ ਡਾਰਿ ਭੂਅ ਖੋਦਿ ਕੈ ਗਹਿ ਤਿਹ ਦਯੋ ਦਬਾਇ। ੨੯।

*ਚੌਪਈ*

ਜਾਇ ਨ੍ਰਿਪਤਿ ਪਤਿ ਬਚਨ ਉਚਾਰੇ। ਜੁਗਿਯ ਮਾਟੀ ਲਈ ਤਿਹਾਰੇ।
ਮਰਤੀ ਬਾਰ ਬਚਨ ਯੌ ਕਹਿਯੋ। ਸੋ ਮੈ ਦ੍ਰਿੜ੍ਹ ਕਰਿ ਜਿਯ ਮਹਿ ਗਹਿਯੋ। ੩੦।

*ਦੋਹਰਾ*

ਉਸ ਦੇ ਨਾਮ ਨੂੰ ਜਪੇ ਬਿਨਾ ਕੋਈ ਬਾਲ ਅਥਵਾ ਬਿਰਧ ਨਹੀਂ ਰਹਿ ਸਕਦਾ। ਹੇ ਰਾਜਨ! ਸਾਰੇ ਰਾਓ ਅਤੇ ਰੰਕ ਜੀਉਂਦੇ ਨਹੀਂ ਰਹਿਣਗੇ।੨੦।

*ਚੌਪਈ*

ਜੋ (ਵਿਅਕਤੀ) ਹਿਰਦੇ ਵਿਚ ਸਤਿਨਾਮ ਨੂੰ ਸਮਝ ਲੈਂਦਾ ਹੈ, ਉਸ ਦੇ ਨੇੜੇ ਕਾਲ ਨਹੀਂ ਆ ਸਕਦਾ। ਜੋ ਉਸ ਦੇ ਨਾਮ ਤੋਂ ਬਿਨਾ ਰਹਿੰਦੇ ਹਨ (ਉਹ ਸਾਰੇ ਅਤੇ) ਬਨ, ਪਰਬਤ, ਨਗਰ, ਮਹੱਲ (ਮੰਦਿਰ) ਸਭ ਢਹਿ ਜਾਣਗੇ।੨੧।

*ਦੋਹਰਾ*

ਆਕਾਸ਼ ਅਤੇ ਧਰਤੀ ਦੋਵੇਂ ਚੱਕੀ ਦੇ ਪੁੜਾਂ ਵਰਗੇ ਬਣੇ ਹੋਏ ਹਨ। ਇਨ੍ਹਾਂ ਦੋਹਾਂ ਪੁੜਾਂ ਵਿਚ ਆਣ ਵਾਲਾ ਸਾਬਤ ਨਹੀਂ ਬਚਿਆ ਹੈ।੨੨।

*ਚੌਪਈ*

ਜੋ ਪੁਰਸ਼ ਸਤਿਨਾਮ ਨੂੰ ਪਛਾਣਦਾ ਹੈ ਅਤੇ ਸਤਿਨਾਮ (ਨੂੰ ਗੁਰਾਂ) ਦੇ ਬਚਨਾਂ ਦੁਆਰਾ ਪ੍ਰਮਾਣਿਕ ਮੰਨਦਾ ਹੈ। ਸਤਿਨਾਮ ਲ਼ ਕੇ ਮਾਰਗ ਉਤੇ ਚਲਦਾ ਹੈ, ਉਸ ਨੂੰ ਕਾਲ ਕਦੇ ਨਾਸ਼ ਨਹੀਂ ਕਰਦਾ।੨੩।

*ਦੋਹਰਾ*

ਇਹ ਬਚਨ ਸੁਣ ਕੇ ਰਾਜਾ ਉਦਾਸ ਹੋ ਗਿਆ ਅਤੇ ਭੂਮੀ, ਧਨ, ਘਰ, ਰਾਜ ਆਦਿ ਪ੍ਰਤਿ ਚਿਤ ਵਿਚ ਨਿਰਾਸ ਹੋ ਗਿਆ।੨੪। ਜਦ ਰਾਣੀ ਨੇ ਇਸ ਤਰ੍ਹਾਂ ਸੁਣਿਆ ਤਾਂ ਮਨ ਵਿਚ ਬਹੁਤ ਦੁਖੀ ਹੋਈ। (ਉਸ ਨੇ) ਰਾਜੇ ਨੂੰ ਦੇਸ਼, ਧਨ, ਘਰ ਆਦਿ ਛਡ ਕੇ ਜਾਂਦਿਆਂ ਵੇਖਿਆ।੨੫। ਤਦ ਰਾਣੀ ਨੇ ਅਤਿ ਦੁਖੀ ਹੋ ਕੇ ਮੰਤਰੀ ਨੂੰ ਬੁਲਾ ਲਿਆ (ਅਤੇ ਉਸ ਨੂੰ ਕਿਹਾ) ਜਿਵੇਂ ਕਿਵੇਂ ਹੋ ਸਕੇ ਰਾਜੇ ਨੂੰ ਘਰ ਰਖਣ ਦਾ ਕੁਝ ਉਪਾ ਕੀਤਾ ਜਾਵੇ।੨੬।

*ਚੌਪਈ*

ਤਦ ਮੰਤਰੀ ਨੇ ਇਸ ਤਰ੍ਹਾਂ ਬਚਨ ਕਹੇ-- ਹੇ ਰਾਣੀ! ਤੁਸੀਂ ਮੇਰੀ ਸਲਾਹ ਸੁਣੋ। ਅਸੀਂ ਅਜ ਅਜਿਹਾ ਯਤਨ ਕਰਦੇ ਹਾਂ ਕਿ ਰਾਜੇ ਨੂੰ ਘਰ ਰਖ ਲੈਂਦੇ ਹਾਂ ਅਤੇ ਜੋਗੀ ਨੂੰ ਮਾਰ ਦਿੰਦੇ ਹਾਂ।੨੭।

ਹੇ ਰਾਣੀ! ਜੋ ਮੈਂ ਕਹਿੰਦਾ ਹਾਂ, ਉਹ ਕਰਨਾ ਹੈ ਅਤੇ ਰਾਜਾ ਜੀ ਤੋਂ ਬਿਲਕੁਲ ਡਰਨਾ ਨਹੀਂ ਹੈ। ਇਸ ਜੋਗੀ ਨੂੰ ਘਰ ਬੁਲਾਓ ਅਤੇ ਲੂਣ ਪਾ ਕੇ ਧਰਤੀ ਵਿਚ ਦਬ ਦਿਓ। ੨੮।

*ਦੋਹਰਾ*

ਤਦ ਰਾਣੀ ਨੇ ਇਸ ਤਰ੍ਹਾਂ ਹੀ ਕੀਤਾ ਅਤੇ ਜੋਗੀ ਨੂੰ ਬੁਲਾ ਲਿਆ। ਧਰਤੀ ਪੁਟ ਕੇ, ਉਸ ਨੂੰ ਪਕੜ ਕੇ ਅਤੇ ਲੂਣ ਪਾ ਕੇ ਗਡ ਦਿੱਤਾ।੨੯।

*ਚੌਪਈ*

(ਰਾਣੀ ਨੇ) ਜਾ ਕੇ ਆਪਣੇ ਪਤੀ ਰਾਜੇ ਨੂੰ ਕਿਹਾ ਕਿ ਤੇਰੇ ਜੋਗੀ ਨੇ (ਆਪਣੇ ਉਪਰ) ਮਿੱਟੀ ਲੈ ਲਈ ਹੈ (ਅਰਥਾਤ਼ ਜੀਉਂਦੇ ਜੀ ਧਰਤੀ ਵਿਚ ਸਮਾਧੀ ਲੈ ਲਈ ਹੈ)। ਮਰਨ ਵੇਲੇ ਉਸ ਨੇ ਇਸ ਤਰ੍ਹਾਂ ਬਚਨ ਕੀਤੇ। ਉਹ ਮੈਂ ਦ੍ਰਿੜ੍ਹ ਕਰ ਕੇ ਪੱਲੇ ਬੰਨ੍ਹ ਲਏ ਹਨ।੩੦।

ਮੋਰੀ ਕਹੀ ਭੂਪ ਸੌ ਕਹਿਯਹੁ। ਤੁਮ ਬੈਠੇ ਗ੍ਰਿਹ ਹੀ ਮੈ ਰਹਿਯਹੁ।
ਇਨ ਰਾਨਿਨ ਕੌ ਤਾਪੁ ਨ ਦੀਜਹੁ। ਰਾਜਿ ਜੋਗ ਦੋਨੋ ਹੀ ਕੀਜਹੁ। ੩੧।

ਪੁਨਿ ਮੋ ਸੋ ਇਕ ਬਚਨ ਉਚਾਰੋ। ਜੌ ਨ੍ਰਿਪ ਕਹਿਯੋ ਨ ਕਰੈ ਤਿਹਾਰੋ।
ਤਬ ਪਾਛੇ ਯਹ ਬਚਨ ਉਚਰਿਯਹੁ। ਰਾਜਾ ਜੂ ਕੇ ਤਪ ਕਹ ਹਰਿਯਹੁ। ੩੨।

ਜੋ ਤਿਨ ਕਹੀ ਸੁ ਪਾਛੇ ਕਹਿ ਹੌਂ। ਤੁਮਰੇ ਸਕਲ ਭਰਮ ਕੋ ਦਹਿ ਹੌਂ।
ਅਬ ਸੁਨਿ ਲੈ ਤੈ ਬਚਨ ਹਮਾਰੋ। ਜਾ ਤੇ ਰਹਿ ਹੈ ਰਾਜ ਤਿਹਾਰੋ। ੩੩।

*ਦੋਹਰਾ*

ਸੁਤ ਬਾਲਕ ਤਰੁਨੀ ਤ੍ਰਿਯਾ ਤੈ ਤ੍ਯਾਗਤ ਸਭ ਸਾਜ।
ਸਭ ਬਿਧਿ ਕੀਯੋ ਕਸੂਤਿ ਗ੍ਰਿਹ ਕ੍ਯੋ ਕਰਿ ਰਹਸੀ ਰਾਜ। ੩੪।
ਪੂਤ ਪਰੇ ਲੋਟਤ ਧਰਨਿ ਤ੍ਰਿਯਾ ਪਰੀ ਬਿਲਲਾਇ।
ਬੰਧੁ ਭ੍ਰਿਤ ਰੋਦਨ ਕਰੈ ਰਾਜ ਬੰਸ ਤੇ ਜਾਇ। ੩੫।

*ਚੌਪਈ*

ਚੇਲੇ ਸਭੈ ਅਨੰਦਿਤ ਭਏ। ਦੁਰਬਲ ਹੁਤੇ ਪੁਸਟ ਹ੍ਵੈ ਗਏ।
ਨਾਥ ਨ੍ਰਿਪਹਿ ਜੋਗੀ ਕਰਿ ਲਯੈ ਹੈਂ। ਦ੍ਵਾਰ ਦ੍ਵਾਰ ਕੇ ਟੂਕ ਮੰਗੈ ਹੈ। ੩੬।

*ਦੋਹਰਾ*

ਨ੍ਰਿਪ ਕਹ ਜੋਗੀ ਭੇਸ ਦੈ ਕਬ ਹੀ ਲਿਯੈ ਹੈ ਨਾਥ।
ਯੌਂ ਮੂਰਖ ਜਾਨੈ ਨਹੀ ਕਹਾ ਭਈ ਤਿਹ ਸਾਥ। ੩੭।
ਸੁਤ ਬਾਲਕ ਤਰੁਨੀ ਤ੍ਰਿਯਾ ਕ੍ਯੋ ਨ੍ਰਿਪ ਛਾਡਤ ਮੋਹਿ।
ਚੇਰੀ ਸਭ ਰੋਦਨ ਕਰੈ ਦਯਾ ਨ ਉਪਜਤ ਤੋਹਿ। ੩੮।
ਸੁਨੁ ਰਾਨੀ ਤੋਸੋ ਕਹੋ ਬ੍ਰਹਮ ਗ੍ਯਾਨ ਕੋ ਭੇਦ।
ਜੁ ਕਛੁ ਸਾਸਤ੍ਰ ਸਿੰਮ੍ਰਿਤ ਕਹਤ ਔਰ ਉਚਾਰਤ ਬੇਦ। ੩੯।

*ਚੌਪਈ*

ਸੁਤ ਹਿਤ ਕੈ ਮਾਤਾ ਦੁਲਰਾਵੈ। ਕਾਲ ਮੂਡ ਪਰ ਦਾਂਤ ਬਜਾਵੈ।
ਵ੍ਹ ਨਿਤ ਲਖੇ ਪੂਤ ਬਢਿ ਜਾਵਤ। ਲੈਨ ਨ ਮੂੜ ਕਾਲ ਨਿਜਕਾਵਤ। ੪੦।

*ਦੋਹਰਾ*

ਕੋ ਮਾਤਾ ਬਨਿਤਾ ਸੁਤਾ ਪਾਚ ਤਤ ਕੀ ਦੇਹ।
ਦਿਵਸ ਚਾਰ ਕੋ ਪੇਖਨੋ ਅੰਤ ਖੇਹ ਕੀ ਖੇਹ। ੪੧।

(ਉਸ ਨੇ ਕਿਹਾ ਸੀ ਕਿ) ਮੇਰੀ ਗੱਲ ਰਾਜੇ ਨੂੰ ਕਹਿ ਦੇਣਾ ਕਿ ਤੁਸੀਂ ਘਰ ਵਿਚ ਹੀ ਬੈਠੇ ਰਹਿਣਾ ਹੈ। ਇਨ੍ਹਾਂ ਰਾਣੀਆਂ ਨੂੰ ਦੁਖ ਨਹੀਂ ਦੇਣਾ ਅਤੇ ਰਾਜ ਅਤੇ ਜੋਗ ਦੋਹਾਂ ਨੂੰ ਭੋਗਣਾ ਹੈ।੩੧।

ਫਿਰ ਮੈਨੂੰ ਇਕ ਗੱਲ ਇਹ ਵੀ ਕਹੀ ਕਿ ਜੇ ਰਾਜਾ ਤੁਹਾਡੇ ਕਹੇ ਅਨੁਸਾਰ ਨ ਕਰੇ; ਤਦ ਪਿਛੋਂ ਉਸ ਨੂੰ ਕਹਿਣਾ ਕਿ ਰਾਜਾ ਜੀ ਦਾ ਤਪ ਹਰ ਲਿਆ ਜਾਵੇਗਾ।੩੨।

ਜੋ ਉਸ ਨੇ (ਹੋਰ ਕਿਹਾ) ਉਹ ਬਾਦ ਵਿਚ ਕਹਾਂਗੀ ਅਤੇ ਤੁਹਾਡੇ ਸਾਰੇ ਭਰਮ ਨੂੰ ਖ਼ਤਮ ਕਰ ਦਿਆਂਗੀ। ਹੁਣ ਤੁਸੀਂ ਮੇਰੇ ਬਚਨ ਸੁਣ ਲਵੋ ਜਿਸ ਕਰ ਕੇ ਤੁਹਾਡਾ ਰਾਜ ਬਚਿਆ ਰਹਿ ਸਕੇ।੩੩।

*ਦੋਹਰਾ*

ਤੁਸੀਂ ਪੁੱਤਰ, ਬਾਲਕ, ਨੌਜਵਾਨ ਇਸਤਰੀ ਅਤੇ ਠਾਠ ਬਾਠ ਛਡ ਰਹੇ ਹੋ। ਸਭ ਤਰ੍ਹਾਂ ਨਾਲ ਇਹ ਸਾਰਾ ਕਸੂਤਾ ਕੰਮ ਕਰਨ ਤੇ ਫਿਰ ਘਰ ਵਿਚ ਰਾਜ (ਭਲਾ) ਕਿਵੇਂ ਰਹੇਗਾ।੩੪। ਪੁੱਤਰ ਧਰਤੀ ਉਤੇ ਲੋਟ ਪੋਟ ਹੋ ਰਿਹਾ ਹੈ ਅਤੇ ਇਸਤਰੀ ਵਿਰਲਾਪ ਕਰ ਰਹੀ ਹੈ, ਭਰਾ ਭਾਈ ਅਤੇ ਨੌਕਰ ਰੋ ਰਹੇ ਹਨ ਕਿ ਬੰਸ ਤੋਂ ਰਾਜ ਜਾ ਰਿਹਾ ਹੈ।੩੫।

*ਚੌਪਈ*

(ਜੋਗੀ ਦੇ) ਸਾਰੇ ਚੇਲੇ ਆਨੰਦਿਤ ਹੋ ਗਏ ਸਨ। ਉਹ ਦੁਰਬਲ ਹੁੰਦੇ ਸਨ, (ਹੁਣ) ਤਕੜੇ ਹੋ ਗਏ ਹਨ। (ਉਹ ਸੋਚਦੇ ਸਨ ਕਿ) ਜੋਗੀ-ਗੁਰੂ ਰਾਜੇ ਨੂੰ ਜੋਗੀ ਬਣਾ ਕੇ ਲਿਆਏਗਾ ਅਤੇ (ਉਹ ਸਾਡੇ ਨਾਲ) ਦੁਆਰ ਦੁਆਰ ਤੇ ਭਿਖ ਮੰਗੇਗਾ।੩੬।

*ਦੋਹਰਾ*

(ਉਹ ਮਨ ਵਿਚ ਵਿਚਾਰ ਰਹੇ ਹਨ ਕਿ) ਸਾਡਾ ਗੁਰੂ ਰਾਜੇ ਨੂੰ ਜੋਗੀ ਭੇਸ ਵਿਚ ਪ੍ਰਵੇਸ਼ ਕਰਾ ਕੇ ਕਿਸੇ ਵੇਲੇ ਹੀ ਲਿਆ ਰਿਹਾ ਹੈ, (ਪਰ ਉਹ) ਮੂਰਖ ਇਹ ਨਹੀਂ ਜਾਣਦੇ ਕਿ ਉਸ ਨਾਲ ਕੀ ਬੀਤੀ ਹੈ।੩੭। ਬਾਲਕ ਪੁੱਤਰ, ਨੌਜਵਾਨ ਇਸਤਰੀ ਅਤੇ ਦਾਸੀਆਂ ਰੋ ਰਹੀਆਂ ਹਨ ਕਿ ਹੇ ਰਾਜਨ! ਸਾਨੂੰ ਕਿਉਂ ਛਡ ਰਹੇ ਹੋ। (ਕੀ ਉਨ੍ਹਾਂ ਉਤੇ) ਤੁਹਾਨੂੰ ਦਇਆ ਨਹੀਂ ਆਉਂਦੀ।੩੮। (ਰਾਜਾ ਕਹਿੰਦਾ ਹੈ-) ਹੇ ਰਾਣੀ! ਸੁਣ, (ਮੈਂ) ਤੈਨੂੰ ਬ੍ਰਹਮ-ਗਿਆਨ ਦਾ ਭੇਦ ਦਸਦਾ ਹਾਂ ਜੋ ਕੁਝ ਸ਼ਾਸਤ੍ਰਾਂ, ਸਮ੍ਰਿਤੀਆਂ ਅਤੇ ਵੇਦ ਦਸਦੇ ਹਨ।੩੯।

*ਚੌਪਈ*

ਮਾਤਾ ਹਿਤ ਕਰ ਕੇ ਬੱਚੇ ਨੂੰ ਖਿਡਾਂਦੀ ਹੈ, ਪਰ ਮੌਤ ('ਕਾਲ') ਸਿਰ ਉਤੇ ਖੜੋਤੀ ਦੰਦ ਪੀਹ ਰਹੀ ਹੈ। ਮਾਤਾ ਨਿੱਤ ਸਮਝਦੀ ਹੈ ਕਿ (ਮੇਰਾ) ਪੁੱਤਰ ਵੱਡਾ ਹੋ ਰਿਹਾ ਹੈ, (ਪਰ ਉਹ) ਨਹੀਂ ਸਮਝਦੀ ਕਿ ਮੌਤ ਨੇੜੇ ਆ ਰਹੀ ਹੈ।੪੦।

*ਦੋਹਰਾ*

ਕੌਣ ਮਾਤਾ, ਪਤਨੀ ਅਤੇ ਪੁੱਤਰੀ ਹੈ? (ਅਸਲੋਂ ਇਨ੍ਹਾਂ ਦਾ) ਪੰਜ ਤੱਤਾਂ ਦਾ ਸ਼ਰੀਰ ਹੈ। ਚਾਰ ਦਿਨ ਦਾ ਤਮਾਸ਼ਾ ('ਪੇਖਨੋ') ਹੈ, ਅੰਤ ਨੂੰ ਮਿੱਟੀ ਮਿੱਟੀ ਵਿਚ (ਰਲ ਜਾਂਦੀ ਹੈ)।੪੧।

*ਚੌਪਈ*

ਪ੍ਰਾਨੀ ਜਨਮ ਪ੍ਰਥਮ ਜਬ ਆਵੈ। ਬਾਲਾਪਨ ਮੈ ਜਨਮੁ ਗਵਾਵੈ।
ਤਰੁਨਾਪਨ ਬਿਖਿਯਨ ਕੈ ਕੀਨੋ। ਕਬਹੁ ਨ ਬ੍ਰਹਮ ਤਤੁ ਕੋ ਚੀਨੋ। ੪੨।

*ਦੋਹਰਾ*

ਬਿਰਧ ਭਏ ਤਨੁ ਕਾਪਈ ਨਾਮੁ ਨ ਜਪਿਯੋ ਜਾਇ।
ਬਿਨਾ ਭਜਨ ਭਗਵਾਨ ਕੇ ਪਾਪ ਗ੍ਰਿਹਤ ਤਨ ਆਇ। ੪੩।
ਮਿਰਤੁ ਲੋਕ ਮੈ ਆਇ ਕੈ ਬਾਲ ਬ੍ਰਿਧ ਕੋਊ ਹੋਇ।
ਊਚ ਨੀਚ ਰਾਜਾ ਪ੍ਰਜਾ ਜਿਯਤ ਨ ਰਹਸੀ ਕੋਇ। ੪੪।

ਰਾਨੀ ਐਸੇ ਬਚਨ ਸੁਨਿ ਭੂਮਿ ਪਰੀ ਮੁਰਛਾਇ।
ਪੋਸਤਿਯਾ ਕੀ ਨੀਦ ਜ੍ਯੋ ਸੋਇ ਨ ਸੋਯੋ ਜਾਇ। ੪੫।
ਜੋ ਉਪਜਿਯੋ ਸੋ ਬਿਨਸਿ ਹੈ ਜਗ ਰਹਿਬੋ ਦਿਨ ਚਾਰਿ।
ਸੁਤ ਬਨਿਤਾ ਦਾਸੀ ਕਹਾ ਦੇਖਹੁ ਤਤੁ ਬੀਚਾਰਿ। ੪੬।

*ਛੰਦ*

ਪਤਿ ਪੂਤਨ ਤੇ ਰਹੈ ਬਿਜੈ ਪੂਤਨ ਤੇ ਪੈਯੈ।
ਦਿਰਬੁ ਕਪੂਤਨ ਜਾਇ ਰਾਜ ਸਪੂਤਨੁ ਬਹੁਰੈਯੈ।
ਪਿੰਡ ਪੁਤ੍ਰ ਹੀ ਦੇਹਿ ਪ੍ਰੀਤਿ ਪੂਤੋ ਉਪਜਾਵਹਿ।
ਬਹੁਤ ਦਿਨਨ ਕੋ ਬੈਰ ਗਯੋ ਪੂਤੈ ਬਹੁਰਾਵਹਿ।
ਜੋ ਪੂਤਨ ਕੌ ਛਾਡਿ ਨ੍ਰਿਪਤਿ ਤਪਸ੍ਯਾ ਕੋ ਜਾਵੈ।
ਪਰੈ ਨਰਕ ਸੋ ਜਾਇ ਅਧਿਕ ਤਨ ਮੈ ਦੁਖ ਪਾਵੈ। ੪੭।

ਨ ਕੋ ਹਮਾਰੋ ਪੂਤ ਨ ਕੋ ਹਮਰੀ ਕੋਈ ਨਾਰੀ।
ਨ ਕੋ ਹਮਾਰੋ ਪਿਤਾ ਨ ਕੋ ਹਮਰੀ ਮਹਤਾਰੀ।
ਨ ਕੋ ਹਮਰੀ ਭੈਨ ਨ ਕੋ ਹਮਰੋ ਕੋਈ ਭਾਈ।
ਨ ਕੋ ਹਮਾਰੋ ਦੇਸ ਨ ਹੌ ਕਾਹੂ ਕੌ ਰਾਈ।
ਬ੍ਰਿਥਾ ਜਗਤ ਮੈ ਆਇ ਜੋਗ ਬਿਨੁ ਜਨਮੁ ਗਵਾਯੋ।
ਤਜ੍ਯੋ ਰਾਜ ਅਰੁ ਪਾਟ ਯਹੈ ਜਿਯਰੇ ਮੁਹਿ ਭਾਯੋ। ੪੮।

ਜਨਨਿ ਜਠਰ ਮਹਿ ਆਇ ਪੁਰਖ ਬਹੁਤੋ ਦੁਖੁ ਪਾਵਹਿ।
ਮੂਤ੍ਰ ਧਾਮ ਕੌ ਪਾਇ ਕਹਤ ਹਮ ਭੋਗ ਕਮਾਵਹਿ।
ਥੂਕ ਤ੍ਰਿਯਾ ਕੌ ਚਾਟਿ ਕਹਤ ਅਧਰਾਮ੍ਰਿਤ ਪਾਯੋ।
ਬ੍ਰਿਥਾ ਜਗਤ ਮੈ ਜਨਮੁ ਬਿਨਾ ਜਗਦੀਸ ਗਵਾਯੋ। ੪੯।

*ਰਾਨੀ ਬਾਚ*

ਰਿਖਿ ਯਾਹੀ ਤੇ ਭਏ ਨ੍ਰਿਪਤਿ ਯਾਹੀ ਉਪਜਾਏ।
ਬ੍ਯਾਸਾਦਿਕ ਸਭ ਚਤੁਰ ਇਹੀ ਮਾਰਗ ਹ੍ਵੈ ਆਏ।
ਪਰਸੇ ਯਾ ਕੇ ਬਿਨਾ ਕਹੋ ਜਗ ਮੈ ਕੋ ਆਯੋ।
ਪ੍ਰਥਮ ਐਤ ਭਵ ਪਾਇ ਬਹੁਰਿ ਪਰਮੇਸ੍ਵਰ ਪਾਯੋ। ੫੦।

*ਚੌਪਈ*

ਜਦੋਂ ਪ੍ਰਾਣੀ ਪਹਿਲਾਂ ਜਨਮ ਧਾਰਦਾ ਹੈ, ਤਾਂ (ਉਹ) ਬਚਪਨ ਵਿਚ ਹੀ ਜੀਵਨ ਗੰਵਾ ਦਿੰਦਾ ਹੈ। ਜਵਾਨੀ ਵਿਚ ਵਿਸ਼ੇ ਵਿਕਾਰਾਂ ਨੂੰ ਕਰਦਾ ਰਹਿੰਦਾ ਹੈ ਅਤੇ ਕਦੇ ਵੀ ਬ੍ਰਹਮ-ਤੱਤ ਨੂੰ ਪਛਾਣਦਾ ਨਹੀਂ ਹੈ।੪੨।

*ਦੋਹਰਾ*

ਬਿਰਧ ਹੋਣ ਤੇ ਸ਼ਰੀਰ ਕੰਬਣ ਲਗ ਜਾਂਦਾ ਹੈ ਅਤੇ ਨਾਮ ਜਪਿਆ ਨਹੀਂ ਜਾ ਸਕਦਾ। ਭਗਵਾਨ ਦੇ ਭਜਨ ਤੋਂ ਬਿਨਾ ਪਾਪ ਸ਼ਰੀਰ ਨੂੰ ਗ੍ਰਸ ਲੈਂਦੇ ਹਨ।੪੩। ਮਿਰਤ ਲੋਕ ਵਿਚ ਆ ਕੇ ਬਾਲਕ ਬਿਰਧ, ਜਾਂ ਰਾਜਾ ਪ੍ਰਜਾ ਜਾਂ ਉੱਚਾ ਨੀਵਾਂ ਕੋਈ ਹੋਵੇ, ਕੋਈ ਜੀਉਂਦਾ ਨਹੀਂ ਰਹਿੰਦਾ।੪੪।

ਰਾਣੀ ਅਜਿਹੇ ਬੋਲ ਸੁਣ ਕੇ ਧਰਤੀ ਉਤੇ ਬੇਸੁਧ ਹੋ ਕੇ ਡਿਗ ਪਈ। ਪੋਸਤੀ ਨੀਂਦਰ ਵਾਂਗ ਸੌਂਦੀ ਹੈ, ਪਰ ਸੁਤਾ ਨਹੀਂ ਜਾ ਸਕਦਾ।੪੫। ਪੁੱਤਰ, ਇਸਤਰੀ ਅਤੇ ਦਾਸੀ ਜੋ ਵੀ ਪੈਦਾ ਹੋਇਆ ਹੈ, ਉਸ ਨੇ ਨਸ਼ਟ ਹੋਣਾ ਹੈ। ਜਗਤ ਵਿਚ ਚਾਰ ਦਿਨ ਦਾ ਰਹਿਣਾ ਹੈ, ਇਸ ਤੱਤ ਨੂੰ ਵਿਚਾਰ ਪੂਰਵਕ ਵੇਖ ਲਵੋ।੪੬।

*ਛੰਦ*

(ਰਾਣੀ ਕਹਿੰਦੀ ਹੈ--) (ਜਗਤ ਵਿਚ) ਪੁੱਤਰਾਂ ਕਰ ਕੇ ਪਤ ਰਹਿੰਦੀ ਹੈ, ਪੁੱਤਰਾਂ ਦੁਆਰਾ (ਵੈਰੀ ਉਤੇ) ਜਿਤ ਪ੍ਰਾਪਤ ਹੁੰਦੀ ਹੈ। ਕੁਪੁੱਤਰਾਂ ਕਰ ਕੇ ਧਨ ਚਲਾ ਜਾਂਦਾ ਹੈ, ਸੁਪੁੱਤਰ ਖੋਏ ਹੋਏ ਰਾਜ ਨੂੰ ਪਰਤਾ ਲੈਂਦੇ ਹਨ। ਪੁੱਤਰ ਹੀ (ਮਰਨ ਉਪਰੰਤ) ਪਿੰਡ ਦਿੰਦੇ ਹਨ ਅਤੇ ਪੁੱਤਰਾਂ ਨਾਲ ਹੀ ਪ੍ਰੀਤ ਪੈਦਾ ਹੁੰਦੀ ਹੈ। ਬਹੁਤ ਦਿਨਾਂ ਦਾ (ਪੁਰਾਣਾ) ਵੈਰ ਪੁੱਤਰ ਹੀ ਚੁਕਾਉਂਦੇ ਹਨ। ਜੋ ਰਾਜਾ ਪੁੱਤਰਾਂ ਨੂੰ ਛਡ ਕੇ ਤਪਸਿਆ ਕਰਨ ਲਈ ਜਾਂਦਾ ਹੈ, ਉਹ ਨਰਕਾਂ ਵਿਚ ਪੈਂਦਾ ਹੈ ਅਤੇ ਸ਼ਰੀਰ ਵਿਚ ਬਹੁਤ ਦੁਖ ਪ੍ਰਾਪਤ ਕਰਦਾ ਹੈ।੪੭।

(ਰਾਜਾ ਉੱਤਰ ਦਿੰਦਾ ਹੈ--) ਨ ਸਾਡਾ ਕੋਈ ਪੁੱਤਰ ਹੈ ਅਤੇ ਨ ਹੀ ਕੋਈ ਇਸਤਰੀ ਹੈ। ਨ ਹੀ ਸਾਡਾ ਕੋਈ ਪਿਤਾ ਹੈ ਅਤੇ ਨ ਹੀ ਕੋਈ ਮਾਤਾ ਹੈ। ਨ ਕੋਈ ਸਾਡਾ ਭਰਾ ਹੈ ਅਤੇ ਨ ਹੀ ਕੋਈ ਭੈਣ ਹੈ। ਨ ਹੀ ਸਾਡਾ ਕੋਈ ਦੇਸ਼ ਹੈ ਅਤੇ ਨ ਹੀ ਮੈਂ ਕਿਸੇ ਦਾ ਰਾਜਾ ਹਾਂ। ਜੋਗ ਤੋਂ ਬਿਨਾ ਮੈਂ ਵਿਅਰਥ ਵਿਚ ਜਗਤ ਵਿਚ ਆ ਕੇ ਜਨਮ ਗੰਵਾਇਆ ਹੈ। ਰਾਜ ਅਤੇ ਸ਼ਾਹੀ ਠਾਠ ਬਾਠ ਨੂੰ ਛਡਣਾ ਹੀ ਮੇਰੇ ਮਨ ਨੂੰ ਭਾਉਂਦਾ ਹੈ।੪੮।

ਮਾਤਾ ਦੇ ਗਰਭ ਵਿਚ ਆ ਕੇ ਪੁਰਸ਼ ਬਹੁਤ ਦੁਖ ਪਾਂਦਾ ਹੈ। ਇਸਤਰੀ ਦੀ ਯੋਨੀ ਨੂੰ ਪ੍ਰਾਪਤ ਕਰ ਕੇ ਕਹਿੰਦਾ ਹੈ ਕਿ ਮੈਂ ਭੋਗ (ਦਾ ਸੁਖ) ਪ੍ਰਾਪਤ ਕਰ ਰਿਹਾ ਹਾਂ। ਇਸਤਰੀ ਦੀ ਥੁਕ ਚਟ ਕੇ ਕਹਿੰਦਾ ਹੈ ਕਿ (ਮੈਂ) ਹੋਠਾਂ ਦਾ ਅੰਮ੍ਰਿਤ ਪ੍ਰਾਪਤ ਕੀਤਾ ਹੈ। ਜਗਦੀਸ਼ (ਦੇ ਭਜਨ ਤੋਂ) ਬਿਨਾ ਵਿਅਰਥ ਵਿਚ ਜਗਤ ਅੰਦਰ ਜਨਮ ਗੰਵਾਇਆ ਹੈ।੪੯।

*ਰਾਣੀ ਨੇ ਕਿਹਾ--*

ਇਸੇ ਤੋਂ ਰਿਸ਼ੀ ਅਤੇ ਰਾਜੇ ਪੈਦਾ ਹੋਏ ਹਨ। ਬਿਆਸ ਆਦਿ ਸੂਝਵਾਨ ਇਸੇ ਮਾਰਗ ਤੋਂ ਆਏ ਹਨ। ਇਸ ਨੂੰ ਛੋਹੇ ਬਿਨਾ ਦਸੋ, ਜਗਤ ਵਿਚ ਕੌਣ ਆਇਆ ਹੈ। ਪਹਿਲਾਂ ਇਸ ਰਸਤੇ ਤੋਂ ਜਨਮ ਪ੍ਰਾਪਤ ਕਰ ਕੇ ਫਿਰ ਪਰਮੇਸ਼੍ਵਰ ਨੂੰ ਪਾਈਦਾ ਹੈ।੫੦।

*ਦੋਹਰਾ*

ਅਤਿ ਚਾਤੁਰਿ ਰਾਨੀ ਸੁਮਤਿ ਬਾਤੈ ਕਹੀ ਅਨੇਕ।
ਰੋਗੀ ਕੇ ਪਥ ਜ੍ਯੋ ਨ੍ਰਿਪਤਿ ਮਾਨਤ ਭਯੋ ਨ ਏਕ। ੫੧।

*ਰਾਜਾ ਬਾਚ*

*ਛੰਦ*

ਪੁਨਿ ਰਾਜੈ ਯੌ ਕਹੀ ਬਚਨ ਸੁਨ ਮੇਰੋ ਰਾਨੀ।
ਬ੍ਰਹਮ ਗ੍ਯਾਨ ਕੀ ਬਾਤ ਕਛੂ ਤੈ ਨੈਕੁ ਨ ਜਾਨੀ।
ਕਹਾ ਬਾਪੁਰੀ ਤ੍ਰਿਯਾ ਨੇਹ ਜਾ ਸੌ ਅਤਿ ਕਰਿ ਹੈ।
ਮਹਾ ਮੂੜ੍ਹ ਕੋ ਧਾਮ ਬਿਹਸਿ ਆਗੇ ਤਿਹ ਧਰਿ ਹੈ। ੫੨।

*ਦੋਹਰਾ*

ਪੁਨਿ ਰਾਜੈ ਐਸੇ ਕਹਿਯੋ ਸੁਨੁ ਹੋ ਰਾਜ ਕੁਮਾਰਿ।
ਜੋ ਜੋਗੀ ਤੁਮ ਸੌ ਕਹਿਯੋ ਸੋ ਮੁਹਿ ਕਹੌ ਸੁਧਾਰਿ। ੫੩।

*ਚੌਪਈ*

ਦੁਤਿਯ ਬਚਨ ਜੋਗੀ ਜੋ ਕਹਿਯੋ। ਸੋ ਮੈ ਹ੍ਰਿਦੈ ਬੀਚ ਦ੍ਰਿੜ ਗਹਿਯੋ।
ਜੋ ਤੁਮ ਕਹੌ ਸੁ ਬਚਨ ਬਖਾਨੋ। ਤੁਮ ਜੋ ਸਾਚੁ ਜਾਨਿ ਜਿਯ ਮਾਨੋ। ੫੪।

ਮੰਦਰ ਏਕ ਉਜਾਰ ਉਸਰਿਯਹੁ। ਬੈਠੇ ਤਹਾ ਤਪਸ੍ਯਾ ਕਰਿਯਹੁ।
ਹੌ ਤਹ ਔਰ ਮੂਰਤਿ ਧਰ ਐਹੋ। ਬ੍ਰਹਮ ਗ੍ਯਾਨ ਨ੍ਰਿਪ ਕੋ ਸਮੁਝੈਹੋ। ੫੫।

*ਦੋਹਰਾ*

ਬਾਨੀ ਤਹਾ ਅਕਾਸ ਕੀ ਹ੍ਵੈ ਹੈ ਤੁਮੈ ਬਨਾਇ।
ਤਬ ਤੁਮ ਸਤਿ ਪਛਾਨਿਯੋ ਜੋਗੀ ਪਹੁਚ੍ਯੋ ਆਇ। ੫੬।

*ਚੌਪਈ*

ਰਾਨੀ ਬਨ ਮੈ ਸਦਨ ਸਵਾਰਿਯੋ। ਛਾਤ ਬੀਚ ਰੌਜਨ ਇਕ ਧਾਰਿਯੋ।
ਜਾ ਕੇ ਬਿਖੇ ਮਨੁਖ ਛਪਿ ਰਹੈ। ਜੋ ਚਾਹੈ ਚਿਤ ਮੈ ਸੋ ਕਹੈ। ੫੭।

ਬੈਠੇ ਤਰੇ ਨਜਰਿ ਨਹਿ ਆਵੈ। ਬਾਨੀ ਨਭਹੀ ਕੀ ਲਖਿ ਜਾਵੈ।
ਰਾਨੀ ਤਹਾ ਪੁਰਖ ਬੈਠਾਯੋ। ਅਮਿਤ ਦਰਬੁ ਦੈ ਤਾਹਿ ਸਿਖਾਯੋ। ੫੮।

*ਦੋਹਰਾ*

ਏਕ ਪੁਰਖ ਚਾਕਰ ਹੁਤੋ ਨਾਮ ਸਿੰਘ ਆਨੂਪ।
ਵਹਿ ਜੁਗਿਯਾ ਕੀ ਬੈਸ ਥੋ ਤਾ ਕੀ ਸਕਲ ਸਰੂਪ। ੫੯।

*ਚੌਪਈ*

ਤਾ ਸੌ ਕਹਿਯੋ ਨ੍ਰਿਪਹਿ ਸਮੁਝੈਯਹੁ। ਤੁਮ ਜੋਗੀ ਆਪਹਿ ਠਹਿਰੈਯਹੁ।
ਕ੍ਯੋ ਹੂੰ ਨ੍ਰਿਪਹਿ ਮੋਰਿ ਘਰ ਲ੍ਯਾਵਹੁ। ਜੋ ਕਛੁ ਮੁਖ ਮਾਗਹੁ ਸੋ ਪਾਵਹੁ। ੬0।

*ਦੋਹਰਾ*

ਅਤਿ ਸੁਝਵਾਨ ਅਤੇ ਬੁੱਧੀਮਾਨ ਰਾਣੀ ਨੇ ਅਨੇਕ ਗੱਲਾਂ ਕਹੀਆਂ। ਪਰ ਰੋਗ ਦੇ ਪਥ (ਪਰਹੇਜ਼) ਵਾਂਗ, ਰਾਜੇ ਨੇ ਇਕ (ਗੱਲ) ਵੀ ਨਹੀਂ ਮੰਨੀ।੫੧।

*ਰਾਜੇ ਨੇ ਕਿਹਾ*

*ਛੰਦ*

ਫਿਰ ਰਾਜੇ ਨੇ ਇਸ ਤਰ੍ਹਾਂ ਕਿਹਾ-- ਹੇ ਰਾਣੀ! ਮੇਰੇ ਬਚਨ ਸੁਣ। ਤੂੰ ਬ੍ਰਹਮ ਗਿਆਨ ਦੀ ਗੱਲ ਜ਼ਰਾ ਜਿੰਨੀ ਵੀ ਨਹੀਂ ਸਮਝੀ। ਇਹ ਇਸਤਰੀ ਵਿਚਾਰੀ ਕੀ ਹੈ ਜਿਸ ਨਾਲ ਬਹੁਤ ਪ੍ਰੇਮ ਕੀਤਾ ਜਾਏ। ਇਹ ਪ੍ਰਸੰਨ ਹੋ ਕੇ ਮਹਾ ਮੂਤਰ ਦਾ ਧਾਮ (ਯੋਨੀ) ਅਗੇ ਧਰ ਦਿੰਦੀ ਹੈ।੫੨।

*ਦੋਹਰਾ*

ਰਾਜੇ ਨੇ ਫਿਰ ਕਿਹਾ-- ਹੇ ਰਾਜ ਕੁਮਾਰੀ! ਸੁਣ। ਜੋਗੀ ਨੇ ਜੋ ਤੈਨੂੰ ਕਿਹਾ ਸੀ, ਉਹ ਮੈਨੂੰ ਚੰਗੀ ਤਰ੍ਹਾਂ ਦਸ।੫੩।

*ਚੌਪਈ*

ਜੋਗੀ ਨੇ ਜੋ ਦੂਜੀ ਗੱਲ ਕਹੀ ਸੀ, ਉਹ ਮੈਂ ਹਿਰਦੇ ਵਿਚ ਦ੍ਰਿੜ੍ਹ ਕਰ ਲਈ ਹੈ। ਜੇ ਤੁਸੀਂ ਕਹੋ (ਤਾਂ) ਉਹ ਗੱਲ ਕਹਿੰਦੀ ਹਾਂ। ਜੋ ਤੁਸੀਂ ਮਨ ਵਿਚ ਸਚ ਕਰ ਕੇ ਮੰਨਣਾ।੫੪।

ਉਜਾੜ ਵਿਚ ਇਕ ਮੰਦਿਰ (ਭਵਨ) ਬਣਵਾਓ ਅਤੇ ਉਸ ਵਿਚ ਬੈਠ ਕੇ ਤਪਸਿਆ ਕਰੋ। ਉਥੇ (ਮੈਂ) ਹੋਰ ਰੂਪ ਧਾਰਨ ਕਰ ਕੇ ਆਵਾਂਗਾ ਅਤੇ ਰਾਜੇ ਨੂੰ ਬ੍ਰਹਮ ਗਿਆਨ ਸਮਝਾਵਾਂਗਾ।੫੫।

*ਦੋਹਰਾ*

ਉਥੇ ਤੁਹਾਨੂੰ ਸੰਬੋਧਿਤ ਆਕਾਸ਼ ਬਾਣੀ ਹੋਵੇਗੀ। ਤਦ ਤੁਸੀਂ ਸਚ ਸਮਝਣਾ ਕਿ ਜੋਗੀ ਆ ਪਹੁੰਚਿਆ ਹੈ।੫੬।

*ਚੌਪਈ*

ਰਾਣੀ ਨੇ ਬਨ ਵਿਚ ਇਕ ਭਵਨ ਬਣਵਾਇਆ। ਉਸ ਦੀ ਛਤ ਵਿਚ ਇਕ ਝਰੋਖਾ ਰਖਿਆ। ਜਿਸ ਵਿਚ ਮਨੁੱਖ ਛੁਪ ਸਕੇ ਅਤੇ ਜੋ ਚਿਤ ਵਿਚ ਚਾਹੇ, ਕਹਿ ਸਕੇ।੫੭।

(ਉਹ) ਬੈਠਾ ਹੋਇਆ ਹੇਠਾਂ ਨਜ਼ਰ ਨ ਆ ਸਕੇ ਅਤੇ (ਉਸ ਦੇ) ਬੋਲ ਆਕਾਸ਼ ਬਾਣੀ ਵਾਂਗ ਲਗਣ। ਰਾਣੀ ਨੇ ਉਥੇ ਇਕ ਬੰਦੇ ਨੂੰ ਬਿਠਾਇਆ। ਉਸ ਨੂੰ ਬੇਹਿਸਾਬ ਧਨ ਦੇ ਕੇ (ਚੰਗੀ ਤਰ੍ਹਾਂ ਨਾਲ) ਸਿਖਾ ਦਿੱਤਾ।੫੮।

*ਦੋਹਰਾ*

(ਉਸ ਰਾਣੀ ਦਾ) ਅਨੂਪ ਸਿੰਘ ਨਾਂ ਦਾ ਇਕ ਨੌਕਰ ਸੀ। ਉਸ ਦੀ ਉਮਰ ਅਤੇ ਸ਼ਕਲ ਸੂਰਤ ਉਸ ਜੋਗੀ ਵਰਗੀ ਸੀ।੫੯।

*ਚੌਪਈ*

ਉਸ ਨੂੰ ਕਿਹਾ (ਕਿ ਕਿਸੇ ਤਰ੍ਹਾਂ) ਤੂੰ ਰਾਜੇ ਨੂੰ ਸਮਝਾਕੇ ਅਤੇ ਆਪਣੇ ਆਪ ਨੂੰ ਜੋਗੀ ਦਸਕੇ। ਜਿਵੇਂ ਕਿਵੇਂ ਰਾਜੇ ਨੂੰ ਘਰ ਵਲ ਮੋੜ ਲਿਆਉਣਾ ਹੈ। ਜੋ ਕੁਝ ਵੀ ਮੁਖੋਂ ਮੰਗੋਗੇ, ਉਹੀ ਪ੍ਰਾਪਤ ਕਰੋਗੇ।੬0।

*ਦੋਹਰਾ*

ਜਬ ਤਾ ਸੋ ਐਸੋ ਬਚਨ ਰਾਨੀ ਕਹਿਯੋ ਬੁਲਾਇ।
ਚਤੁਰ ਪੁਰਖੁ ਆਗੇ ਹੁਤੋ ਸਕਲ ਭੇਦ ਗਯੋ ਪਾਇ। ੬੧।

*ਚੌਪਈ*

ਤਬ ਰਾਨੀ ਰਾਜਾ ਪਹਿ ਆਈ। ਲੀਨੇ ਦ੍ਵੈ ਕੰਥਾ ਕਰਵਾਈ।
ਇਕ ਤੁਮ ਧਰੋ ਏਕ ਹੌ ਧਰਿ ਹੋ। ਤੁਮਰੇ ਸੰਗ ਤਪਸ੍ਯਾ ਕਰਿਹੋ। ੬੨।

*ਦੋਹਰਾ*

ਜਬ ਰਾਨੀ ਐਸੇ ਕਹਿਯੋ ਤਬ ਰਾਜੈ ਮੁਸਕਾਇ।
ਜੋ ਤਾ ਸੋ ਬਾਤੈ ਕਰੀ ਸੋ ਤੁਹਿ ਕਹੋ ਸੁਨਾਇ। ੬੩।

*ਸਵੈਯਾ*

ਹੈ ਬਨ ਕੋ ਬਸਿਬੋ ਦੁਖ ਕੋ ਕਹੁ ਸੁੰਦਰਿ ਤੂ ਸੰਗ ਕਹਿਯੋ ਨਿਬਹੈ ਹੈ।
ਸੀਤ ਤੁਸਾਰ ਪਰੈ ਤਨ ਪੈ ਸੁ ਇਤੋ ਤਬ ਤੌ ਹਠਹੂੰ ਨ ਗਹੈ ਹੈ।
ਸਾਲ ਤਮਾਲ ਬਡੇ ਜਹ ਬ੍ਯਾਲ ਨਿਹਾਲ ਤਿਨੈ ਬਹੁਧਾ ਬਿਲਲੈ ਹੈ।
ਤੂ ਸੁਕਮਾਰਿ ਕਰੀ ਕਰਤਾਰ ਸੁ ਹਾਰਿ ਪਰੇ ਤੁਹਿ ਕੌਨ ਉਠੈ ਹੈ। ੬੪।

*ਰਾਨੀ ਬਾਚ*

ਸੀਤ ਸਮੀਰ ਸਹੌ ਤਨ ਪੈ ਸੁਨੁ ਨਾਥ ਤੁਮੈ ਅਬ ਛਾਡਿ ਨ ਜੈਹੋ।
ਸਾਲ ਤਮਾਲ ਬਡੇ ਜਹ ਬ੍ਯਾਲ ਨਿਹਾਲ ਤਿਨੈ ਕਛੁ ਨ ਡਰ ਪੈਹੋ।
ਰਾਜ ਤਜੋ ਸਜ ਸਾਜ ਤਪੋ ਧਨ ਲਾਜ ਧਰੇ ਪ੍ਰਭ ਸੰਗ ਸਿਧੈ ਹੋ।
ਬਾਤ ਇਹੈ ਦੁਖ ਗਾਤ ਸਹੋ ਬਨ ਨਾਯਕ ਕੇ ਸੰਗ ਪਾਤ ਚਬੈਹੋ। ੬੫।

*ਰਾਜਾ ਬਾਚ*

*ਦੋਹਰਾ*

ਰਾਜ ਭਲੀ ਬਿਧ ਰਾਖਿਯਹੁ ਨਾਥ ਸੰਭਰਿਯਹੁ ਨਿਤ।
ਸੁਤ ਸੇਵਾ ਨਿਤ ਕੀਜਿਯਹੁ ਬਚਨ ਧਾਰਿਯਹੁ ਚਿਤ। ੬੬।

*ਸਵੈਯਾ*

ਰਾਜ ਤਜੋ ਸਜਿ ਸਾਜ ਤਪੋ ਧਨ ਕਾਜ ਨ ਬਾਸਵ ਕੀ ਠਕੁਰਾਈ।
ਅਸ੍ਰ ਪਦਾਤੁ ਬਨੈ ਬਨ ਬਾਰੁਣ ਚਾਹਤ ਹੋ ਨ ਕਛੂ ਪ੍ਰਭਤਾਈ।
ਬਾਲਕ ਬਾਰ ਤਜੇ ਬਰ ਨਾਰਿ ਤਜੋ ਅਸੁਰਾਰਿ ਯਹੈ ਠਹਰਾਈ।
ਜਾਇ ਬਸੋ ਬਨ ਮੈ ਸੁਖੁ ਸੋ ਸੁਨੁ ਸੁੰਦਰਿ ਆਜੁ ਇਹੈ ਮਨ ਭਾਈ। ੬੭।

*ਦੋਹਰਾ*

ਜਦ ਰਾਣੀ ਨੇ ਬੁਲਾ ਕੇ ਉਸ ਨੂੰ ਇਸ ਤਰ੍ਹਾਂ ਗੱਲ ਕਹੀ, ਤਾਂ ਉਹ ਬੰਦਾ ਅਗੇ ਹੀ ਸਿਆਣਾ ਸੀ, ਸਾਰਾ ਭੇਦ ਸਮਝ ਗਿਆ।੬੧।

*ਚੌਪਈ*

ਤਦ ਰਾਣੀ ਰਾਜੇ ਕੋਲ ਆਈ ਅਤੇ ਦੋ ਕੰਥਾਂ ਬਣਵਾ ਲਿਆਈ। (ਰਾਜੇ ਨੂੰ ਆ ਕੇ ਕਿਹਾ ਕਿ) ਇਕ ਤੁਸੀਂ ਧਾਰਨ ਕਰੋ ਅਤੇ ਇਕ ਮੈਂ ਧਾਰਨ ਕਰਾਂਗੀ। (ਮੈਂ ਵੀ) ਤੁਹਾਡੇ ਨਾਲ ਤਪਸਿਆ ਕਰਾਂਗੀ।੬੨।

*ਦੋਹਰਾ*

ਜਦ ਰਾਣੀ ਨੇ ਇਸ ਤਰ੍ਹਾਂ ਕਹਾ ਤਾਂ ਰਾਜਾ ਮੁਸਕਰਾਇਆ (ਅਤੇ ਕਹਿਣ ਲਗਾ ਕਿ) ਉਸ ਨਾਲ ਜੋ (ਤੇਰੀਆਂ) ਗੱਲਾਂ ਹੋਈਆਂ ਸਨ, ਉਹ ਤੂੰ (ਮੈਨੂੰ) ਕਹਿ ਕੇ ਸੁਣਾ।੬੩।

*ਸਵੈਯਾ*

(ਰਾਜੇ ਨੇ ਹੋਰ ਕਿਹਾ--) ਹੇ ਸੁੰਦਰੀ! ਬਨ ਵਿਚ ਵਸਣਾ ਦੁਖਦਾਈ ਹੈ, ਦਸ ਤੂੰ ਕਿਸ ਤਰ੍ਹਾਂ ਸਾਥ ਦੇ ਸਕੇਂਗੀ। ਠੰਢ ਅਤੇ ਕੋਹਰਾ ਸ਼ਰੀਰ ਉਤੇ ਪਏਗਾ, ਇਸ ਕਰ ਕੇ (ਉਥੇ ਰਹਿਣ ਦਾ) ਹਠ ਨ ਧਾਰਨ ਕਰ। (ਉਥੇ) ਸਾਲ ਅਤੇ ਤਮਾਲ (ਬ੍ਰਿਛਾਂ) ਵਰਗੇ ਸੱਪ ਹਨ, ਉਨ੍ਹਾਂ ਨੂੰ ਵੇਖ ਕੇ ਬਹੁਤ ਵਿਰਲਾਪ ਕਰੇਂਗੀ। ਤੈਨੂੰ ਪਰਮਾਤਮਾ ਨੇ ਬਹੁਤ ਕੋਮਲ ਬਣਾਇਆ ਹੈ (ਜੇ ਤੂੰ) ਡਿਗ ਪਈ ਤਾਂ ਤੈਨੂੰ ਕੌਣ ਉਠਾਏਗਾ।੬੪।

*ਰਾਣੀ ਨੇ ਕਿਹਾ--*

ਹੇ ਨਾਥ! (ਮੈਂ) ਸ਼ਰੀਰ ਉਤੇ ਠੰਡੀ ਹਵਾ ਸਹਿਨ ਕਰਾਂਗੀ, ਪਰ ਹੁਣ ਤੁਹਾਨੂੰ ਛਡ ਕੇ ਨਹੀਂ ਜਾਵਾਂਗੀ। ਸਾਲ ਅਤੇ ਤਮਾਲ (ਬ੍ਰਿਛਾਂ) ਵਰਗੇ ਸੱਪਾਂ ਨੂੰ ਵੇਖ ਕੇ ਬਿਲਕੁਲ ਨਹੀਂ ਡਰਾਂਗੀ। ਰਾਜ ਦੀ ਸਾਜ ਸਜਾਵਟ ਨੂੰ ਛਡ ਕੇ ਤਪਸਿਆ ਦੇ ਧਨ ਦੀ ਮਰਯਾਦਾ ਨੂੰ ਧਾਰਨ ਕਰਾਂਗੀ ਅਤੇ ਆਪਣੇ ਸੁਆਮੀ ਦੇ ਨਾਲ ਜਾਵਾਂਗੀ। (ਮੁਕਦੀ) ਗੱਲ ਇਹ ਹੈ (ਕਿ ਮੈਂ) ਸ਼ਰੀਰ ਉਤੇ ਦੁਖ ਸਹਿਨ ਕਰਾਂਗੀ ਅਤੇ ਬਨ ਵਿਚ (ਆਪਣੇ) ਪਤੀ ਦੀ ਸੰਗਤ ਵਿਚ ਪੱਤੇ ਚਬਾ ਕੇ (ਜੀਵਨ ਦਾ ਨਿਰਵਾਹ ਕਰਾਂਗੀ)।੬੫।

*ਰਾਜੇ ਨੇ ਕਿਹਾ--*

*ਦੋਹਰਾ*

(ਤੂੰ ਪਿਛੇ ਰਹਿ ਕੇ) ਚੰਗੀ ਤਰ੍ਹਾਂ ਰਾਜ ਦੀ ਰਾਖੀ ਕਰੀਂ ਅਤੇ (ਆਪਣੇ) ਪਤੀ ਨੂੰ ਨਿੱਤ ਯਾਦ ਕਰਦੀ ਰਹੀਂ। (ਮੇਰੇ) ਬਚਨ ਚਿਤ ਵਿਚ ਧਾਰਨ ਕਰ ਕੇ ਸਦਾ ਪੁੱਤਰ ਦੀ ਸੇਵਾ ਕਰੀਂ।੬੬।

*ਸਵੈਯਾ*

ਰਾਜ ਸਾਜ ਛਡ ਕੇ ਤਪਸਿਆ ਰੂਪ ਧਨ ਪ੍ਰਾਪਤ ਕਰਨ ਲਈ ਇੰਦਰ ਦਾ ਰਾਜ ਵੀ ਮੇਰੇ ਕਿਸੇ ਕੰਮ ਦਾ ਨਹੀਂ। ਘੋੜੇ, ਪੈਦਲ ਅਤੇ ਹਾਥੀ ਆਦਿ ਦੀ (ਜੋ ਸ਼ਾਹੀ) ਸਾਜ ਸਜਾਵਟ ਬਣੀ ਹੋਈ ਹੈ, (ਇਸ ਪ੍ਰਕਾਰ ਦੀ) ਕੋਈ ਪ੍ਰਭੁਤਾ ਨਹੀਂ ਚਾਹੀਦੀ। (ਮੈਂ) ਬਾਲ, ਬਾਲਿਕਾ ਅਤੇ ਸੁੰਦਰ ਨਾਰੀ ਛਡਦਾ ਹਾਂ ਅਤੇ ਦੇਵਤਿਆਂ ਨੂੰ ਵੀ ਛਡਦਾ ਹਾਂ, ਇਹੀ (ਮੇਰੇ ਮਨ ਵਿਚ) ਨਿਸਚਾ ਹੋ ਗਿਆ ਹੈ। ਹੇ ਸੁੰਦਰੀ! ਮੈਂ ਬਨ ਵਿਚ ਜਾ ਕੇ ਸੁਖ ਪੂਰਵਕ ਵਸਾਂਗਾ। ਅਜ ਮੇਰੇ ਮਨ ਨੂੰ ਇਹੀ ਗੱਲ ਚੰਗੀ ਲਗੀ ਹੈ।੬੭।

*ਦੋਹਰਾ*

ਜੋ ਇਸਤ੍ਰੀ ਪਤਿ ਛਾਡਿ ਕੈ ਬਸਤ ਧਾਮ ਕੇ ਮਾਹਿ।
ਤਿਨ ਕੋ ਆਗੇ ਸ੍ਵਰਗ ਕੇ ਭੀਤਰਿ ਪੈਠਬ ਨਾਹਿ। ੬੮।

*ਰਾਨੀ ਬਾਚ*

*ਕਬਿਤੁ*

ਬਾਲਕਨ ਬੋਰੋ ਰਾਜ ਇੰਦ੍ਰਹੂੰ ਕੋ ਛੋਰੋ
ਔਰ ਭੂਖਨਨ ਤੋਰੋ ਕਠਿਨਾਈ ਐਸੀ ਝਲਿਹੋ।
ਪਾਤ ਫਲ ਖੈਹੋ ਸਿੰਘ ਸਾਂਪ ਤੇ ਡਰੈਹੋ ਨਾਹਿ
ਬਿਨਾ ਪ੍ਰਾਨ ਪ੍ਯਾਰੇ ਕੇ ਹਿਮਾਚਲ ਮੈ ਗਲਿਹੋ।
ਜੌਨ ਹੋ ਸੁ ਹੈਹੌ ਮੁਖ ਦੇਖੋ ਪਾਛੇ ਚਲੀ ਜੈਹੌ
ਨਾ ਤੌ ਬਿਰਹਾਗਨਿ ਕੀ ਆਗਿ ਬੀਚ ਬਲਿ ਹੋ।
ਕੌਨ ਕਾਜ ਰਾਜਹੂੰ ਕੋ ਸਾਜ ਮਹਾਰਾਜ ਬਿਨ
ਨਾਥ ਜੂ ਤਿਹਾਰੋ ਰਹੇ ਰਹੋ ਚਲੇ ਚਲਿਹੋ। ੬੯।

*ਸਵੈਯਾ*

ਦੇਸ ਤਜੋ ਕਰਿ ਭੇਸ ਤਪੋ ਧਨ ਕੇਸ ਮਰੋਰਿ ਜਟਾਨਿ ਸਵਾਰੋ।
ਲੇਸ ਕਰੌ ਨ ਕਛੂ ਧਨ ਕੌ ਪ੍ਰਭ ਕੀ ਪਨਿਯਾ ਪਰ ਹ੍ਵੈ ਤਨ ਵਾਰੋ।
ਬਾਲਕ ਕ੍ਰੋਰਿ ਕਰੌ ਇਕ ਓਰ ਸੁ ਬਸਤ੍ਰਨ ਛੋਰਿ ਕੈ ਰਾਮ ਸੰਭਾਰੋ।
ਇੰਦ੍ਰ ਕੋ ਰਾਜ ਨਹੀ ਮੁਹਿ ਕਾਜ ਬਿਨਾ ਮਹਾਰਾਜ ਸਭੈ ਘਰ ਜਾਰੌ। ੭੦।

ਅੰਗਨ ਮੈ ਸਜਿ ਹੌ ਭਗਵੈ ਪਟ ਹਾਥ ਬਿਖੈ ਚਿਪਿਯਾ ਗਹਿ ਲੈਹੋ।
ਮੁੰਦ੍ਰਨ ਕਾਨ ਧਰੈ ਅਪਨੇ ਤਵ ਮੂਰਤਿ ਭਿਛਹਿ ਮਾਗਿ ਅਘੈਹੋ।
ਨਾਥ ਚਲੌ ਤੁਮ ਠੌਰ ਜਹਾ ਹਮਹੂੰ ਤਿਹ ਠੌਰ ਬਿਖੈ ਚਲਿ ਜੈਹੋ।
ਧਾਮ ਰਹੋ ਨਹਿ ਬਾਤ ਕਹੋ ਪਟ ਫਾਰਿ ਸਭੈ ਅਬ ਜੋਗਿਨ ਹ੍ਵੈਹੋ। ੭੧।

*ਰਾਜਾ ਬਾਚੁ*

ਰਾਨੀ ਕੋ ਰੂਪ ਨਿਹਾਰਿ ਮਹੀਪਤਿ ਸੋਚ ਬਿਚਾਰ ਕਰਿਯੋ ਚਿਤ ਮਾਹੀ।
ਰਾਜ ਕਰੋ ਸੁਖ ਸੋ ਸੁਨਿ ਸੁੰਦਰਿ ਤੋਹਿ ਤਜੇ ਲਰਕਾ ਮਰਿ ਜਾਹੀ।
ਸੋ ਨ ਮਿਟੈ ਨ ਹਟੈ ਬਨ ਤੇ ਨ੍ਰਿਪ ਝਾਰਿ ਪਛੋਰਿ ਭਲੇ ਅਵਗਾਹੀ।
ਮਾਤ ਪਰੀ ਬਿਲਲਾਤ ਧਰਾ ਪਰ ਨਾਰਿ ਹਠੀ ਹਠ ਛਾਡਤ ਨਾਹੀ। ੭੨।

*ਅੜਿਲ*

ਜਬ ਰਾਨੀ ਨ੍ਰਿਪ ਲਖੀ ਸਤਿ ਜੋਗਿਨਿ ਭਈ।
ਛੋਰਿ ਨ ਚਲਿਯੋ ਧਾਮ ਸੰਗ ਅਪੁਨੇ ਲਈ।
ਧਾਰਿ ਜੋਗ ਕੋ ਭੇਸ ਮਾਤ ਪਹਿ ਆਇਯੋ।
ਹੋ ਭੇਸ ਜੋਗ ਨ੍ਰਿਪ ਹੇਰਿ ਸਭਨ ਦੁਖ ਪਾਇਯੋ। ੭੩।

*ਦੋਹਰਾ*

(ਰਾਣੀ ਨੇ ਕਿਹਾ--)ਜੋ ਇਸਤਰੀ ਪਤੀ ਨੂੰ ਛਡ ਕੇ ਘਰ ਵਿਚ ਰਹਿੰਦੀ ਹੈ, ਉਸ ਨੂੰ ਅਗੇ ਸਵਰਗ ਵਿਚ ਬੈਠਣਾ ਨਸੀਬ ਨਹੀਂ ਹੁੰਦਾ।੬੮।

*ਰਾਣੀ ਨੇ ਕਿਹਾ--*

*ਕਬਿੱਤ*

(ਮੈਂ) ਬਾਲਕਾਂ ਨੂੰ ਡੋਬ ਦਿਆਂਗੀ, ਇੰਦਰ ਦਾ ਰਾਜ ਛੱਡ ਦਿਆਂਗੀ ਅਤੇ ਗਹਿਣਿਆਂ ਨੂੰ ਤੋੜ ਦਿਆਂਗੀ, ਇਸ ਤਰ੍ਹਾਂ ਸਾਰੀਆਂ ਕਠਿਨਾਈਆਂ ਨੂੰ ਝਲ ਲਵਾਂਗੀ। ਪੱਤਰ ਅਤੇ ਫਲ ਖਾ ਲਵਾਂਗੀ, ਸ਼ੇਰਾਂ ਅਤੇ ਸੱਪਾਂ ਤੋਂ ਨਹੀਂ ਡਰਾਂਗੀ ਅਤੇ ਪ੍ਰਾਣ ਪਿਆਰੇ ਤੋਂ ਬਿਨਾ ਹਿਮਾਲਾ ਪਰਬਤ ਵਿਚ ਗਲ ਜਾਵਾਂਗੀ। ਜੋ ਹੋਣਾ ਹੈ, ਸੋ ਹੋਵੇ (ਮੈਂ ਤੁਹਾਡਾ) ਮੁਖ ਵੇਖਦੇ ਹੋਇਆਂ ਪਿਛੇ ਪਿਛੇ ਚਲੀ ਜਾਵਾਂਗੀ, ਨਹੀਂ ਤਾਂ (ਤੁਹਾਡੇ) ਵਿਯੋਗ ਦੀ ਅੱਗ ਵਿਚ ਸੜ ਮਰਾਂਗੀ। ਹੇ ਮਹਾਰਾਜ! (ਤੁਹਾਡੇ) ਬਿਨਾ ਰਾਜ ਸਮਾਜ ਕਿਸ ਕੰਮ ਦਾ। ਹੇ ਨਾਥ! (ਜੇ) ਤੁਸੀਂ ਰਹੋਗੇ, ਤਾਂ ਰਹਾਂਗੀ ਅਤੇ ਚਲੋਗੇ ਤਾਂ ਚਲਾਂਗੀ।੬੯।

*ਸਵੈਯਾ*

(ਮੈਂ) ਦੇਸ ਛਡ ਦਿਆਂਗੀ ਅਤੇ ਤਪਸਵੀ ਵਾਲਾ ਭੇਸ ਬਣਾ ਲਵਾਂਗੀ ਅਤੇ ਕੇਸਾਂ ਨੂੰ ਮਰੋੜ ਕੇ ਜਟਾਵਾਂ ਬਣਾ ਲਵਾਂਗੀ। (ਮੈਂ) ਧਨ ਦਾ ਜ਼ਰਾ ਜਿੰਨਾ ਵੀ ਮੋਹ ਨਹੀਂ ਕਰਾਂਗੀ ਅਤੇ ਪਤੀ ਦੀਆਂ ਜੁਤੀਆਂ ਤੋਂ ਆਪਣਾ ਤਨ ਵਾਰ ਦਿਆਂਗੀ। (ਮੈਂ) ਕਰੋੜਾਂ ਬਾਲਕਾਂ ਨੂੰ ਇਕ ਪਾਸੇ ਕਰ ਕੇ ਅਤੇ ਬਸਤ੍ਰਾਂ ਨੂੰ ਛਡ ਕੇ ਪਰਮਾਤਮਾ ਦਾ ਸਿਮਰਨ ਕਰਾਂਗੀ। ਇੰਦਰ ਦਾ ਰਾਜ ਵੀ ਮੇਰੇ ਕਿਸੇ ਕੰਮ ਨਹੀਂ ਹੈ। (ਮੈਂ) ਰਾਜੇ ਤੋਂ ਬਿਨਾ ਸਾਰਾ ਘਰ ਫੂਕ ਦਿਆਂਗੀ।੭੦।

(ਮੈਂ) ਸ਼ਰੀਰ ਉਤੇ ਭਗਵੇ ਬਸਤ੍ਰ ਧਾਰ ਕੇ ਹੱਥ ਵਿਚ ਖੱਪਰ ਫੜ ਲਵਾਂਗੀ। ਆਪਣੇ ਕੰਨਾਂ ਵਿਚ ਮੁੰਦਰਾਂ ਪਾ ਕੇ ਤੁਹਾਡੇ ਸਰੂਪ ਦੇ ਨਾਂ ਤੇ ਭਿਖਿਆ ਮੰਗ ਕੇ ਤ੍ਰਿਪਤ ਹੋ ਜਾਵਾਂਗੀ। ਹੇ ਨਾਥ! ਤੁਸੀਂ ਜਿਸ ਸਥਾਨ ਉਤੇ ਜਾਓਗੇ, ਮੈਂ ਵੀ ਉਸੇ ਸਥਾਨ ਤੇ ਚਲ ਕੇ ਜਾਵਾਂਗੀ। (ਮੈਂ) ਘਰ ਨਹੀਂ ਰਹਾਂਗੀ। (ਇਕ) ਗੱਲ ਕਹਿੰਦੀ ਹਾਂ-- (ਮੈਂ) ਸਾਰੇ ਬਸਤ੍ਰ ਫਾੜ ਕੇ ਜੋਗਣ ਹੋ ਜਾਵਾਂਗੀ।੭੧।

*ਰਾਜੇ ਨੇ ਕਿਹਾ*

ਰਾਣੀ ਦੇ ਰੂਪ ਨੂੰ ਵੇਖ ਕੇ ਰਾਜਾ ਮਨ ਵਿਚ ਸੋਚ ਵਿਚਾਰ ਕਰਨ ਲਗਾ। ਹੇ ਸੁੰਦਰੀ! ਸੁਣ, ਤੂੰ ਸੁਖ ਪੂਰਵਕ ਰਾਜ ਕਰ। ਤੇਰੇ (ਘਰ) ਛਡਣ ਨਾਲ ਲੜਕਾ ਮਰ ਜਾਵੇਗਾ। ਪਰ (ਭਾਵੀ) ਮਿਟਦੀ ਨਹੀਂ ਹੈ; (ਰਾਣੀ) ਬਨ ਵਿਚ ਜਾਣੋ ਹਟਦੀ ਨਹੀਂ। ਰਾਜੇ ਨੇ (ਉਸ ਨੂੰ) ਚੰਗੀ ਤਰ੍ਹਾਂ ਝਾੜ ਕੇ ਪਿਛੇ ਨੂੰ ਸੁਟਿਆ। ਧਰਤੀ ਉਤੇ ਮਾਤਾ ਵਿਲਕਦੀ ਪਈ ਹੈ, ਪਰ ਹਠੀ ਨਾਰ ਹਠ ਨੂੰ ਛਡਦੀ ਨਹੀਂ ਹੈ।੭੨।

*ਅੜਿਲ*

ਜਦ ਰਾਜੇ ਨੇ ਰਾਣੀ ਨੂੰ ਸਚਮੁਚ ਜੋਗਣ ਹੋਇਆ ਵੇਖਿਆ, ਤਾਂ ਘਰ ਵਿਚ ਛਡਣ ਦੀ ਥਾਂ ਆਪਣੇ ਨਾਲ ਲੈ ਲਿਆ। (ਉਹ) ਜੋਗੀ ਦਾ ਭੇਸ ਧਾਰ ਕੇ ਮਾਤਾ ਕੋਲ ਆਇਆ। ਰਾਜੇ ਦਾ ਜੋਗੀ ਵਾਲਾ ਭੇਸ ਵੇਖ ਕੇ ਸਭ ਨੇ ਦੁਖ ਪਾਇਆ।੭੩।

*ਦੋਹਰਾ*

ਬਿਦਾ ਦੀਜਿਯੈ ਦਾਸ ਕੌ ਬਨ ਕੌ ਕਰੈ ਪਯਾਨ।
ਬੇਦ ਬਿਧਾਨਨ ਧ੍ਯਾਇ ਹੌ ਜੌ ਭਵ ਕੇ ਭਗਵਾਨ। ੭੪।

*ਮਾਤਾ ਬਾਚ*
*ਸਵੈਯਾ*

ਪੂਤ ਰਹੌ ਬਲਿ ਜਾਉ ਕਛੂ ਦਿਨ ਪਾਲ ਕਰੌ ਇਨ ਦੇਸਨ ਕੌ।
ਤੁਹਿ ਕ੍ਯੋ ਕਰਿ ਜਾਨ ਕਹੋ ਮੁਖ ਤੇ ਅਤਿ ਹੀ ਦੁਖ ਲਾਗਤ ਹੈ ਮਨ ਕੌ।
ਗ੍ਰਿਹ ਤੇ ਤੁਹਿ ਕਾਢਿ ਇਤੋ ਸੁਖ ਛਾਡਿ ਕਹਾ ਕਹਿ ਹੋ ਇਨ ਲੋਗਨ ਕੌ।
ਸੁਨੁ ਸਾਚੁ ਸਪੂਤ ਕਹੋ ਮੁਖ ਤੇ ਤੁਹਿ ਕੈਸੇ ਕੈ ਦੇਉ ਬਿਦਾ ਬਨ ਕੌ। ੭੫।

*ਚੌਪਈ*

ਰਾਜ ਕਰੋ ਸੁਤ ਬਨ ਨ ਪਧਾਰੋ। ਮੇਰੇ ਕਹਿਯੋ ਮੰਤ੍ਰ ਬੀਚਾਰੋ।
ਲੋਗਨ ਕੇ ਕਹਿਬੋ ਅਨੁਸਰਿਯੈ। ਰਾਜ ਜੋਗ ਘਰਿ ਹੀ ਮਹਿ ਕਰਿਯੈ। ੭੬।

*ਰਾਜਾ ਬਾਚ*
*ਦੋਹਰਾ*

ਮਾਤਹਿ ਸੀਸ ਝੁਕਾਇ ਕੈ ਪੁਨਿ ਬੋਲਿਯੋ ਨ੍ਰਿਪ ਬੈਨ।
ਊਚ ਨੀਚ ਰਾਜਾ ਪ੍ਰਜਾ ਜੈਹੈ ਜਮ ਕੇ ਐਨ। ੭੭।

*ਸਵੈਯਾ*

ਮਾਤ ਕੀ ਬਾਤ ਨ ਮਾਨੀ ਕਛੂ ਤਜਿ ਰੋਵਤ ਹੀ ਰਨਿਵਾਸਹਿ ਆਯੋ।
ਆਵਤ ਹੀ ਦਿਜ ਲੋਗ ਬੁਲਾਇ ਜਿਤੋ ਧਨ ਹੋ ਘਰ ਮੋ ਸੁ ਲੁਟਾਯੋ।
ਸੰਗ ਲਏ ਬਨਿਤਾ ਅਪੁਨੀ ਬਨਿ ਕੈ ਜੁਗਿਯਾ ਬਨ ਓਰ ਸਿਧਾਯੋ।
ਤ੍ਯਾਗ ਕੈ ਦੇਸ ਭਯੇ ਅਬਿਤੇਸ ਭਜੌ ਜਗਤੇਸ ਯਹੇ ਠਹਰਾਯੋ। ੭੮।

*ਕਬਿਤੁ*

ਲਾਂਬੀ ਲਾਂਬੀ ਸਾਲ ਜਹਾ ਊਚੇ ਬਟ ਤਾਲ ਤਹਾ
ਐਸੀ ਠੌਰ ਤਪ ਕੋ ਪਧਾਰੈ ਐਸੋ ਕੌਨ ਹੈ।
ਜਾ ਕੀ ਪ੍ਰਭਾ ਦੇਖਿ ਪ੍ਰਭਾ ਖਾਂਡਵ ਕੀ ਫੀਕੀ ਲਾਗੈ
ਨੰਦਨ ਨਿਹਾਰਿ ਬਨ ਐਸੋ ਭਜੈ ਮੌਨ ਹੈ।
ਤਾਰਨ ਕੀ ਕਹਾ ਨੈਕੁ ਨਭ ਨ ਨਿਹਾਰਿਯੋ ਜਾਇ
ਸੂਰਜ ਕੀ ਜੋਤਿ ਤਹਾ ਚੰਦ੍ਰ ਕੀ ਨ ਜੌਨ ਹੈ।
ਦੇਵ ਨ ਨਿਹਾਰਿਯੋ ਦੈਤ ਕੋਊ ਨ ਬਿਹਾਰਿਯੋ ਜਹਾ
ਪੰਛੀ ਕੀ ਨ ਗੰਮ੍ਯ ਤਹਾ ਚੀਟੀ ਕੋ ਨ ਗੌਨ ਹੈ। ੭੯।

*ਦੋਹਰਾ*

(ਹੇ ਮਾਤਾ!) ਦਾਸ ਨੂੰ ਵਿਦਾ ਕਰੋ (ਤਾਂ ਜੋ) ਬਨ ਨੂੰ ਜਾ ਸਕਾਂ ਅਤੇ ਵੇਦਾਂ ਵਿਚ ਦਸੀ ਵਿਧੀ ਨਾਲ ਸ੍ਰਿਸ਼ਟੀ ਦੇ ਸੁਆਮੀ ਦੀ ਅਰਾਧਨਾ ਕਰ ਸਕਾਂ।੭੪।

*ਮਾਤਾ ਨੇ ਕਿਹਾ--*
*ਸਵੈਯਾ*

ਹੇ ਪੁੱਤਰ! (ਮੈਂ) ਕੁਰਬਾਨ ਜਾਵਾਂ, ਕੁਝ ਦਿਨ ਹੋਰ ਰਹਿ ਜਾ ਅਤੇ ਇਨ੍ਹਾਂ ਦੇਸਾਂ ਦੀ ਪਾਲਣਾ ਕਰ। (ਮੈਂ) ਤੈਨੂੰ ਜਾਣ ਲਈ ਮੁਖ ਤੋਂ ਕਿਵੇਂ ਕਹਾਂ (ਕਿਉਂਕਿ ਮੇਰੇ) ਮਨ ਨੂੰ ਬਹੁਤ ਦੁਖ ਹੁੰਦਾ ਹੈ। ਇਨ੍ਹਾਂ ਸਾਰਿਆਂ ਸੁਖਾਂ ਨੂੰ ਛਡ ਕੇ ਅਤੇ ਤੁਹਾਨੂੰ ਘਰੋਂ ਕਢ ਕੇ (ਮੈਂ) ਇਨ੍ਹਾਂ ਲੋਕਾਂ ਨੂੰ ਕੀ ਕਹਾਂਗੀ। ਹੇ ਪੁੱਤਰ! (ਤੈਨੂੰ) ਮੁਖ ਤੋਂ ਸਚ ਕਹਿੰਦੀ ਹਾਂ ਕਿ ਤੈਨੂੰ ਬਨ ਜਾਣ ਲਈ ਕਿਵੇਂ ਵਿਦਾਇਗੀ ਦਿਆਂ।੭੫।

*ਚੌਪਈ*

ਹੇ ਪੁੱਤਰ! ਰਾਜ ਕਰ ਅਤੇ ਬਨ ਨੂੰ ਨ ਜਾ। ਮੇਰੀ ਗੱਲ ਨੂੰ ਵਿਚਾਰ ਪੂਰਵਕ ਮੰਨ ਲੈ। ਲੋਕਾਂ ਦੇ ਕਹੇ ਅਨੁਸਾਰ ਚਲ ਅਤੇ ਘਰ ਵਿਚ ਹੀ ਰਾਜ-ਜੋਗ ਮਾਣ।੭੬।

*ਰਾਜੇ ਨੇ ਕਿਹਾ--*
*ਦੋਹਰਾ*

ਮਾਤਾ ਨੂੰ ਸਿਰ ਝੁਕਾ ਕੇ ਰਾਜਾ ਫਿਰ (ਇਸ ਤਰ੍ਹਾਂ) ਬੋਲਿਆ ਕਿ ਉੱਚੇ ਨੀਵੇਂ, ਰਾਜਾ ਪ੍ਰਜਾ (ਸਾਰੇ) ਯਮ-ਲੋਕ ਨੂੰ ਜਾਣਗੇ।੭੭।

*ਸਵੈਯਾ*

(ਉਸ ਨੇ) ਮਾਤਾ ਦੀ ਕੁਝ ਗੱਲ ਨ ਮੰਨੀ (ਅਤੇ ਉਸ ਨੂੰ) ਰੋਂਦਿਆਂ ਛਡ ਕੇ ਰਣਵਾਸ ਵਿਚ ਆਇਆ। ਆਉਂਦਿਆਂ ਹੀ ਬ੍ਰਾਹਮਣਾਂ ਨੂੰ ਬੁਲਾ ਕੇ ਘਰ ਵਿਚ ਜਿਤਨਾ ਧਨ ਸੀ, ਸਭ ਲੁਟਾ ਦਿੱਤਾ। ਆਪਣੀ ਇਸਤਰੀ ਨੂੰ ਨਾਲ ਲੈ ਕੇ ਅਤੇ ਜੋਗੀ ਬਣ ਕੇ ਬਨ ਵਲ ਚਲ ਪਿਆ। ਦੇਸ ਨੂੰ ਛਡ ਕੇ ਜੋਗੀ ਬਣ ਗਿਆ ਅਤੇ ਮਨ ਵਿਚ ਪਰਮਾਤਮਾ ਦੇ ਭਜਨ ਕਰਨ ਦੀ ਧਾਰਨਾ ਬਣਾ ਲਈ।੭੮।

*ਕਬਿੱਤ*

ਜਿਥੇ ਲੰਬੇ ਲੰਬੇ ਸਾਲ ਦੇ ਬ੍ਰਿਛ ਸਨ, ਉਥੇ ਉੱਚੇ ਉੱਚੇ ਕੰਢਿਆ ਵਾਲੇ ਤਾਲਾਬ ਸਨ। ਅਜਿਹੇ ਸਥਾਨ ਉਤੇ ਤਪ ਕਰਨ ਲਈ ਪਧਾਰਿਆ, ਅਜਿਹਾ ਕੌਣ ਹੈ? ਜਿਸ ਦੀ ਸ਼ੋਭਾ ਨੂੰ ਵੇਖ ਕੇ ਇੰਦਰ ਦੇ ਬਾਗ (‘ਖਾਂਡਵ’) ਦੀ ਸ਼ੋਭਾ ਫਿਕੀ ਲਗਦੀ ਹੋਵੇ। (ਇਸ ਨੂੰ) ਨੰਦਨ ਬਾਗ ਵੇਖ ਕੇ ਚੁਪ ਧਾਰਨ ਕਰ ਲੈਂਦਾ ਹੈ। ਉਥੇ ਤਾਰਿਆਂ ਦੀ ਕੀ ਬਸਾਤ, ਆਕਾਸ਼ ਵੀ ਜ਼ਰਾ ਜਿੰਨਾ ਵੇਖਿਆ ਨਹੀਂ ਜਾ ਸਕਦਾ। ਉਥੇ ਨ ਸੂਰਜ ਦੀ ਰੌਸ਼ਨੀ ਹੈ ਅਤੇ ਨ ਹੀ ਚੰਦ੍ਰਮਾ ਦੀ ਚਾਂਦਨੀ (ਦਿਸਦੀ ਹੈ)। ਉਥੇ ਨ ਕੋਈ ਦੇਵਤਾ ਦਿਸਦਾ ਹੈ ਅਤੇ ਨ ਕੋਈ ਦੈਂਤ ਵਿਚਰਦਾ ਹੈ। ਉਥੇ ਨ ਕੋਈ ਪੰਛੀ ਪਹੁੰਚ ਸਕਦਾ ਹੈ ਅਤੇ ਨ ਹੀ ਕੀੜੀ ਜਾ ਸਕਦੀ ਹੈ।੭੯।

*ਚੌਪਈ*

ਜਬ ਐਸੇ ਬਨ ਮੈ ਦੋਊ ਗਏ। ਹੇਰਤ ਤਵਨ ਮਹਲ ਕੋ ਭਏ।
ਤੁਰਤੁ ਤਾਹਿ ਨ੍ਰਿਪ ਬਚਨ ਸੁਨਾਯੋ। ਤਪ ਕੋ ਭਲੇ ਠੌਰ ਹਮ ਪਾਯੋ। ੯੦।

*ਰਾਨੀ ਬਾਚ*

ਯਾ ਮੈ ਬੈਠਿ ਤਪਸ੍ਯਾ ਕਰਿ ਹੈ। ਰਾਮ ਰਾਮ ਮੁਖ ਤੇ ਉਚਰਿ ਹੈ।
ਯਾ ਘਰ ਮੈ ਦਿਨ ਕਿਤਕ ਬਿਤੈ ਹੈ। ਭਸਮੀ ਭੂਤ ਪਾਪ ਸਭ ਕੈ ਹੈ। ੯੧।

*ਦੋਹਰਾ*

ਰਾਨੀ ਜਾਹਿ ਬੁਲਾਇ ਕੈ ਭੇਦ ਕਹਿਯੋ ਸਮਝਾਇ।
ਵਹੈ ਪੁਰਖ ਜੁਗਿਯਾ ਬਨ੍ਯੋ ਨ੍ਰਿਪਹਿ ਮਿਲਤ ਭਯੋ ਆਇ। ੯੨।

*ਚੌਪਈ*

ਨ੍ਰਿਪ ਕੋ ਤ੍ਰਿਯਹਿ ਕਹਿਯੋ ਸਮੁਝਾਈ। ਜੋਗੀ ਵਹੈ ਪਹੂੰਚ੍ਯੋ ਆਈ।
ਮਰਤ ਬਚਨ ਮੋ ਸੋ ਤਿਨ ਕਹਿਯੋ। ਸੋ ਮੈ ਆਜੁ ਸਾਚੁ ਕਰਿ ਲਹਿਯੋ। ੯੩।

*ਦੋਹਰਾ*

ਉਠਿ ਰਾਜਾ ਪਾਇਨ ਪਰਿਯੋ ਤਾ ਕਹ ਗੁਰੂ ਪਛਾਨਿ।
ਬੈਠਿ ਗੋਸਟਿ ਦੋਨੋ ਕਰੀ ਸੋ ਮੈ ਕਹਤ ਬਖਾਨਿ। ੯੪।

*ਜੋਗੀ ਬਾਚ*

ਨ੍ਹਾਇ ਨਦੀ ਸੋ ਜੋ ਨ੍ਰਿਪਤਿ ਬੈਠਹੁਗੇ ਹ੍ਯਾ ਆਇ।
ਤਬ ਤੁਮ ਸੈ ਮੈ ਭਾਖਿਹੋ ਬ੍ਰਹਮ ਬਾਦਿ ਸਮੁਝਾਇ। ੯੫।

*ਚੌਪਈ*

ਐਸੇ ਜਤਨ ਨ੍ਰਿਪਤਿ ਕੋ ਟਾਰਿਯੋ। ਛਾਤ ਬਿਖੈ ਇਕ ਨਰ ਪੈਠਾਰਿਯੋ।
ਸਾਧੁ ਸਾਧੁ ਇਹ ਬਚ ਸੁਨਿ ਕਹਿਯਹੁ। ਤੀਨ ਬਾਰ ਕਹਿ ਕੈ ਚੁਪ ਰਹਿਯਹੁ। ੯੬।

ਨ੍ਹਾਇ ਧੋਇ ਰਾਜਾ ਜਬ ਆਯੋ। ਤਬ ਤਿਹ ਨਰ ਯੌ ਬਚਨ ਸੁਨਾਯੋ।
ਸੁਨੁ ਨ੍ਰਿਪ ਜਬ ਮਾਟੀ ਮੈ ਲਈ। ਧਰਮ ਰਾਜ ਆਗ੍ਯਾ ਮੁਹਿ ਦਈ। ੯੭।

*ਦੋਹਰਾ*

ਤੈ ਰਾਜਾ ਕੋ ਤੀਰ ਤਜਿ ਕ੍ਯੋ ਆਯੋ ਇਹ ਠੌਰ।
ਮੋ ਸੌ ਬ੍ਰਿਥਾ ਬਖਾਨਿਯੈ ਸੁਨੁ ਜੋਗਿਨ ਸਿਰਮੌਰ। ੯੮।

*ਚੌਪਈ*

ਜਦ ਅਜਿਹੇ ਬਨ ਵਿਚ ਦੋਵੇਂ ਚਲੇ ਗਏ, ਤਾਂ ਉਥੇ (ਉਨ੍ਹਾਂ ਨੇ) ਇਕ ਭਵਨ ਨੂੰ ਵੇਖਿਆ। ਤੁਰਤ ਉਥੇ ਰਾਜੇ ਨੇ ਬੋਲ ਸੁਣਾਇਆ ਕਿ ਅਸੀਂ ਤਪ ਲਈ ਚੰਗਾ ਸਥਾਨ ਪ੍ਰਾਪਤ ਕਰ ਲਿਆ ਹੈ।੮0।

*ਰਾਨੀ ਨੇ ਕਿਹਾ*

ਇਸ ਵਿਚ ਬੈਠ ਕੇ ਤਪਸਿਆ ਕਰਾਂਗੇ ਅਤੇ ਮੁਖ ਤੋਂ 'ਰਾਮ ਰਾਮ' ਉਚਾਰਾਂਗੇ। ਇਸ ਘਰ ਵਿਚ ਕਿਤਨੇ ਹੀ ਦਿਨ ਰਹਾਂਗੇ ਅਤੇ ਸਾਰਿਆਂ ਪਾਪਾਂ ਨੂੰ ਭਸਮੀਭੂਤ (ਸਾੜ ਕੇ ਭਸਮ) ਕਰ ਦਿਆਂਗੇ।੮੧।

*ਦੋਹਰਾ*

ਰਾਣੀ ਨੇ ਜਿਸ (ਵਿਅਕਤੀ) ਨੂੰ ਬੁਲਾ ਕੇ ਸਾਰੀ ਭੇਦ ਦੀ ਗੱਲ ਦਸੀ ਸੀ, ਉਹ ਵਿਅਕਤੀ ਜੋਗੀ ਬਣ ਕੇ ਰਾਜੇ ਨੂੰ ਆ ਕੇ ਮਿਲਿਆ।੮੨।

*ਚੌਪਈ*

ਰਾਜੇ ਨੂੰ ਰਾਣੀ ਨੇ ਸਮਝਾ ਕੇ ਕਿਹਾ ਕਿ ਉਹੀ ਜੋਗੀ ਆ ਪਹੁੰਚਿਆ ਹੈ। ਉਸ ਨੇ ਮਰਨ ਵੇਲੇ ਮੈਨੂੰ ਬਚਨ ਕਹੇ ਸਨ, ਉਹ ਮੈਂ ਅਜ ਸਚ ਕਰ ਲਏ ਹਨ।੮੩।

*ਦੋਹਰਾ*

ਰਾਜਾ ਉਠ ਕੇ ਅਤੇ ਉਸ ਨੂੰ ਗੁਰੂ ਵਜੋਂ ਪਛਾਣ ਕੇ ਪੈਰੀਂ ਪਿਆ। (ਉਨ੍ਹਾਂ) ਦੋਹਾਂ ਨੇ ਬੈਠ ਕੇ (ਜੋ) ਗੋਸਟਿ ਕੀਤੀ, ਹੁਣ ਮੈਂ ਉਸ ਦਾ ਬਖਾਨ ਕਰਦਾ ਹਾਂ।੮੪।

*ਜੋਗੀ ਨੇ ਕਿਹਾ--*

ਹੇ ਰਾਜਨ! ਜਦੋਂ (ਤੁਸੀਂ) ਨਦੀ ਵਿਚੋਂ ਇਸ਼ਨਾਨ ਕਰ ਕੇ ਇਥੇ ਆ ਕੇ ਬੈਠੋਗੇ, ਤਦੋਂ ਮੈਂ ਤੁਹਾਨੂੰ ਬ੍ਰਹਮ-ਵਾਦ ਦੀ (ਗੱਲ) ਕਹਿ ਕੇ ਸਮਝਾਵਾਂਗਾ।੮੫।

*ਚੌਪਈ*

ਅਜਿਹੇ ਯਤਨ ਨਾਲ ਰਾਜੇ ਨੂੰ ਉਥੋਂ ਟਾਲਿਆ ਅਤੇ ਛਤ ਉਤੇ ਇਕ ਹੋਰ ਬੰਦੇ ਨੂੰ ਬਿਠਾ ਦਿੱਤਾ। (ਇਹ ਵੀ) ਸੁਣਾ ਦਿੱਤਾ ਕਿ 'ਸਾਧੁ, ਸਾਧੁ' (ਸਤਿ, ਸਤਿ) ਮੁਖ ਤੋਂ ਤਿੰਨ ਵਾਰ ਕਹਿ ਕੇ ਚੁਪ ਕਰ ਜਾਣਾ।੮੬।

ਇਸ਼ਨਾਨ ਕਰ ਕੇ ਜਦ ਰਾਜਾ ਵਾਪਸ ਆਇਆ ਤਦ ਉਸ (ਜੋਗੀ ਬਣੇ) ਆਦਮੀ ਨੇ ਇਸ ਤਰ੍ਹਾਂ ਕਿਹਾ-- ਹੇ ਰਾਜਨ! ਸੁਣੋ, ਜਦੋਂ ਮੈਂ (ਆਪਣੇ ਉਤੇ) ਮਿੱਟੀ ਚੜ੍ਹਾ ਲਈ ਤਾਂ ਧਰਮਰਾਜ ਨੇ ਮੈਨੂੰ ਆਗਿਆ ਦਿੱਤੀ।੮੭।

*ਦੋਹਰਾ*

ਤੂੰ ਰਾਜੇ ਦਾ ਸੰਪਰਕ ਛਡ ਕੇ ਇਸ ਥਾਂ ਤੇ ਕਿਉਂ ਆਇਆ ਹੈਂ? (ਰਾਜੇ ਨੇ ਅਗੋਂ ਕਿਹਾ-) ਹੇ ਜੋਗੀਆਂ ਦੇ ਸਿਰਤਾਜ! ਸੁਣੋ, ਮੈਨੂੰ ਉਹ ਸਾਰਾ ਹਾਲ ਦਸੋ।੮੮।

*ਚੌਪਈ*

ਧਰਮ ਰਾਜ ਮੁਹਿ ਬਚਨ ਉਚਾਰੇ। ਸੁ ਹੌ ਕਹਤ ਹੌ ਤੀਰ ਤਿਹਾਰੇ।
ਮੋਰੀ ਕਹੀ ਰਾਵ ਸੌ ਕਹਿਯਹੁ। ਨਾਤਰ ਭ੍ਰਮਤ ਨਰਕ ਮਹਿ ਰਹਿਯਹੁ। ੮੯।

ਜੈਸੋ ਕੋਟਿ ਜਗ੍ਯ ਤਪੁ ਕੀਨੋ। ਤੈਸੋ ਸਾਚ ਨ੍ਯਾਇ ਕਰਿ ਦੀਨੋ।
ਨ੍ਯਾਇ ਸਾਸਤ੍ਰ ਲੈ ਰਾਜ ਕਮਾਵੈ। ਤਾ ਕੇ ਨਿਕਟ ਕਾਲ ਨਹੀ ਆਵੈ। ੯0।

*ਦੋਹਰਾ*

ਜੋ ਨ੍ਰਿਪ ਨ੍ਯਾਇ ਕਰੈ ਨਹੀ ਬੋਲਤ ਝੂਠ ਬਨਾਇ।
ਰਾਜ ਤ੍ਯਾਗ ਤਪਸ੍ਯਾ ਕਰੈ ਪਰੈ ਨਰਕ ਮਹਿ ਜਾਇ। ੯੧।
ਬ੍ਰਿਧ ਮਾਤਾ ਅਰੁ ਤਾਤ ਕੀ ਸੇਵਾ ਕਰਿਯੋ ਨਿਤ।
ਤ੍ਯਾਗ ਨ ਬਨ ਕੋ ਜਾਇਯੈ ਯਹੈ ਧਰਮੁ ਸੁਨੁ ਮਿਤ। ੯੨।
ਜੌ ਹੌ ਜੋਗੀ ਵਹੈ ਹੌ ਪਠੈ ਦਯੋ ਧ੍ਰਮਰਾਇ।
ਹੌ ਈਹਾ ਬੋਲੈ ਤੁਰਤੁ ਅਪਨੋ ਰੂਪ ਛਪਾਇ। ੯੩।
ਜਬ ਜੋਗੀ ਐਸੇ ਕਹਿਯੋ ਤਾਹਿ ਭੇਦ ਸਮੁਝਾਇ।
ਸਤਿ ਸਤਿ ਤਬ ਤਿਨ ਕਹਿਯੋ ਤੀਨ ਬਾਰ ਮੁਸਕਾਇ। ੯੪।
ਜਿਯਬੋ ਜਗ ਕੌ ਸਹਲ ਹੈ ਯਹੈ ਕਠਿਨ ਦ੍ਵੈ ਕਾਮ।
ਪ੍ਰਾਤ ਸੰਭਰਿਬੋ ਰਾਜ ਕੋ ਰਾਤਿ ਸੰਭਰਿਬੋ ਰਾਮ। ੯੫।

*ਚੌਪਈ*

ਮਹਾਰਾਜ ਜੈਸੀ ਸੁਨਿ ਬਾਨੀ। ਚਿਤ ਕੈ ਬਿਖੈ ਸਾਚ ਕਰਿ ਮਾਨੀ।
ਦਿਨ ਕੌ ਰਾਜੁ ਆਪਨੌ ਕਰਿਹੌ। ਪਰੇ ਰਾਤ੍ਰਿ ਕੇ ਰਾਮ ਸੰਭਰਿਹੌ। ੯੬।

ਰਾਨੀ ਮਹਾਰਾਜ ਸਮਝਾਇਸਿ। ਜੋਗ ਮਾਰਗ ਤੇ ਛਲਿ ਬਹੁਰਾਇਸਿ।
ਨ੍ਰਿਪ ਧਰਿ ਬਸਤ੍ਰ ਧਾਮ ਮੈ ਆਯੋ। ਬਹੁਰ ਆਪਨੌ ਰਾਜ ਕਮਾਯੋ। ੯੭।

*ਦੋਹਰਾ*

ਜਿਯਤੇ ਜੁਗਿਯਾ ਮਾਰਿਯੋ ਭੂਅ ਕੇ ਬਿਖੈ ਗਡਾਇ।
ਤ੍ਰਿਯ ਨ੍ਰਿਪ ਕੋ ਬਹੁਰਾਇਯੋ ਐਸੇ ਚਰਿਤ ਬਨਾਇ। ੯੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੮੧। ੧੪੪੨। ਅਫਜੂੰ।*

*ਚੌਪਈ*

ਜਹਾਂਗੀਰ ਆਦਿਲ ਮਰਿ ਗਯੋ। ਸਾਹਿਜਹਾਂ ਹਜਰਤਿ ਜੂ ਭਯੋ।
ਦਰਿਯਾ ਖਾਂ ਪਰ ਅਧਿਕ ਰਿਸਾਯੌ। ਮਾਰਨ ਚਹਿਯੋ ਹਾਥ ਨਹਿ ਆਯੌ। ੧।

*ਚੌਪਈ*

(ਜੋਗੀ ਨੇ ਕਿਹਾ--) ਧਰਮ ਰਾਜ ਨੇ ਮੈਨੂੰ ਜੋ ਬਚਨ ਕਹੇ ਸਨ, (ਮੈਂ) ਉਹ ਤੁਹਾਡੇ ਕੋਲ ਕਹਿੰਦਾ ਹਾਂ। (ਧਰਮ ਰਾਜ ਨੇ ਕਿਹਾ ਕਿ) ਮੇਰਾ ਕਿਹਾ ਰਾਜੇ ਨੂੰ ਕਹਿਣਾ, ਨਹੀਂ ਤਾਂ (ਤੂੰ) ਨਰਕਾਂ ਵਿਚ ਭਰਮਦਾ ਰਹੇਂਗਾ।੮੯।

ਜਿਵੇਂ ਕਰੋੜਾਂ ਯੱਗਾਂ ਦੀ ਤਪਸਿਆ ਕਰਨ ਦਾ (ਫਲ ਹੈ), ਉਸੇ ਤਰ੍ਹਾਂ ਸੱਚਾ ਨਿਆਂ ਕਰਨ ਦਾ (ਫਲ ਹੈ)। (ਜੋ) ਨਿਆਂ ਸ਼ਾਸਤ੍ਰ ਅਨੁਸਾਰ ਰਾਜ ਕਰਦਾ ਹੈ, ਉਸ ਦੇ ਨੇੜੇ ਕਾਲ ਨਹੀਂ ਆ ਸਕਦਾ।੯੦।

*ਦੋਹਰਾ*

ਜੋ ਰਾਜਾ ਨਿਆਂ ਨਹੀਂ ਕਰਦਾ ਅਤੇ ਝੂਠ ਬੋਲਦਾ ਹੈ, ਰਾਜ ਛੱਡ ਕੇ ਤਪਸਿਆ ਕਰਦਾ ਹੈ, (ਉਹ) ਨਰਕ ਵਿਚ ਪੈਂਦਾ ਹੈ।੯੧। ਹੇ ਮਿਤਰ! ਸੁਣੋ, ਬਿਰਧ ਮਾਤਾ ਪਿਤਾ ਦੀ ਨਿੱਤ ਸੇਵਾ ਕਰੋ ਅਤੇ (ਰਾਜ ਪਾਠ) ਛਡ ਕੇ ਬਨ ਨੂੰ ਨ ਜਾਓ, ਇਹੀ ਧਰਮ (ਕਾਰਜ) ਹੈ।੯੨।

ਜੋ ਮੈਂ ਉਹੀ ਜੋਗੀ ਹਾਂ ਜਿਸ ਨੂੰ ਧਰਮ ਰਾਜ ਨੇ ਭੇਜਿਆ ਹੈ, ਤਾਂ ਤੁਰਤ ਆਪਣਾ ਰੂਪ ਛੁਪਾ ਕੇ ਇਥੇ ਬੋਲੇ।੯੩। ਜਦ ਜੋਗੀ ਨੇ ਇਸ ਤਰ੍ਹਾਂ ਕਿਹਾ ਤਾਂ (ਜਿਸ ਨੂੰ) ਭੇਦ ਸਮਝਾਇਆ ਸੀ, ਉਸ ਨੇ ਮੁਸਕਰਾ ਕੇ ਤਿੰਨ ਵਾਰ 'ਸਤਿ ਸਤਿ' ਕਿਹਾ।੯੪। ਜਗਤ ਵਿਚ ਜੀਉਣਾ ਸੌਖਾ ਹੈ, ਪਰ ਇਹ ਦੋਵੇਂ ਕੰਮ ਕਠਿਨ ਹਨ ਕਿ ਸਵੇਰੇ ਰਾਜ ਦਾ ਪ੍ਰਬੰਧ ਸੰਭਾਲਿਆ ਜਾਏ ਅਤੇ ਰਾਤ ਨੂੰ ਹਰਿ ਭਗਤੀ ਕੀਤੀ ਜਾਏ।੯੫।

*ਚੌਪਈ*

ਰਾਜੇ ਨੇ ਇਸ ਤਰ੍ਹਾਂ ਦੀ ਆਕਾਸ਼ ਬਾਣੀ ਸੁਣ ਕੇ, ਮਨ ਵਿਚ ਸਚ ਕਰ ਕੇ ਮੰਨ ਲਈ ਕਿ ਦਿਨ ਨੂੰ ਆਪਣਾ ਰਾਜ ਕਰਾਂਗਾ ਅਤੇ ਰਾਤ ਪੈਣ ਤੇ ਰਾਮ (ਦੇ ਨਾਮ ਦਾ) ਸਿਮਰਨ ਕਰਾਂਗਾ।੯੬।

ਰਾਣੀ ਨੇ ਮਹਾਰਾਜੇ ਨੂੰ ਸਮਝਾਇਆ ਅਤੇ ਜੋਗ ਦੇ ਮਾਰਗ ਤੋਂ ਛਲ ਨਾਲ ਪਰਤਾ ਲਿਆ। ਰਾਜਾ ਆਪਣੇ ਕਪੜੇ ਧਾਰਨ ਕਰ ਕੇ ਘਰ ਨੂੰ ਪਰਤਿਆ ਅਤੇ ਫਿਰ ਆਪਣਾ ਰਾਜ ਕਰਨਾ ਸ਼ੁਰੂ ਕੀਤਾ।੯੭।

*ਦੋਹਰਾ*

ਅਜਿਹਾ ਚਰਿਤ੍ਰ ਖੇਡ ਕੇ ਰਾਣੀ ਨੇ ਜੀਉਂਦੇ ਜੀ ਜੋਗੀ ਨੂੰ ਧਰਤੀ ਵਿਚ ਗਡ ਕੇ ਮਾਰ ਦਿੱਤਾ ਅਤੇ ਰਾਜੇ ਨੂੰ ਵਾਪਸ ਬੁਲਾ ਲਿਆ।੯੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੮੧। ੧੪੪੨। ਚਲਦਾ।*

*ਚੌਪਈ*

ਜਦੋਂ ਇਨਸਾਫ਼-ਪਸੰਦ ਜਹਾਂਗੀਰ ਬਾਦਸ਼ਾਹ ਮਰ ਗਿਆ ਤਾਂ ਸ਼ਾਹਜਹਾਨ ਬਾਦਸ਼ਾਹ ਬਣਿਆ। (ਉਹ) ਦਰਿਆ ਖਾਂ ਉਤੇ ਬਹੁਤ ਨਾਰਾਜ਼ ਹੋਇਆ। ਉਸ ਨੂੰ ਮਾਰਨਾ ਚਾਹਿਆ, (ਪਰ ਉਹ) ਹੱਥ ਨ ਆਇਆ।੧।

*ਦੋਹਰਾ*

ਤਿਹ ਹਜਰਤਿ ਮਾਰਨ ਚਹੈ ਹਾਥ ਨ ਆਵੈ ਨਿਤ।
ਰਾਤਿ ਦਿਵਸ ਜਾਗਤ ਉਠਤ ਬਸਤ ਸੋਵਤੇ ਚਿਤ। ੨।
ਸਾਹਜਹਾਂ ਜੁ ਪਲੰਘ ਪਰ ਸੋਤ ਉਠਿਯੋ ਬਰਰਾਇ।
ਦਰਿਯਾ ਖਾਂ ਕੋ ਮਾਰਿਯੋ ਕਰਿ ਕੈ ਕ੍ਰੋਰਿ ਉਪਾਇ। ੩।

*ਚੌਪਈ*

ਸੋਵਤ ਸਾਹਜਹਾਂ ਬਰਰਾਯੋ। ਜਾਗਤ ਹੁਤੀ ਬੇਗਮ ਸੁਨਿ ਪਾਯੋ।
ਚਿੰਤ ਕਰੀ ਸਤ੍ਰੁ ਕੌ ਮਾਰਿਯੈ। ਪਤ ਕੋ ਸੋਕ ਸੰਤਾਪ ਨਿਵਾਰਿਯੈ। ੪।

*ਬੇਗਮ ਬਾਚ*

ਟੂੰਬ ਪਾਵ ਹਜਰਤਹਿ ਜਗਾਯੋ। ਤੀਨ ਕੁਰਨਸੈ ਕਰਿ ਸਿਰ ਨ੍ਯਾਯੋ।
ਜੋ ਤੁਮ ਕਹਿਯੋ ਸੁ ਮੈ ਬੀਚਾਰਿਯੋ। ਦਰਿਯਾ ਖਾਂ ਕਹ ਜਾਨਹੁ ਮਾਰਿਯੋ। ੫।

*ਦੋਹਰਾ*

ਮੁਸਕਿਲ ਹਨਨ ਹਰੀਫ ਕੋ ਕਬਹੁ ਨ ਆਵੈ ਦਾਵ।
ਜੜ ਕੋ ਕਹਾ ਸੰਘਾਰਿਬੈ ਜਾ ਕੋ ਰਿਝਲ ਸੁਭਾਵ। ੬।

*ਸੋਰਠਾ*

ਸ੍ਯਾਨੀ ਸਖੀ ਬੁਲਾਇ ਪਠਈ ਮੰਤ੍ਰ ਸਿਖਾਇ ਕੈ।
ਦਰਿਆ ਖਾਂ ਕੋ ਜਾਇ ਲ੍ਯਾਵਹੁ ਚਰਿਤ ਬਨਾਇ ਕੈ। ੭।

*ਚੌਪਈ*

ਸ੍ਯਾਨੀ ਸਖੀ ਸਮਝ ਸਭ ਗਈ। ਦਰਿਯਾ ਖਾਂ ਕੇ ਜਾਤ ਗ੍ਰਿਹ ਭਈ।
ਗੋਸੇ ਬੈਠਿ ਸੁ ਮੰਤ੍ਰ ਬਤਾਯੋ। ਤਵ ਗ੍ਰਿਹ ਮੈ ਬੇਗਮਹਿ ਪਠਾਯੋ। ੮।

*ਦੋਹਰਾ*

ਰੂਪ ਤਿਹਾਰੋ ਹੇਰਿ ਕੈ ਬੇਗਮ ਰਹੀ ਲੁਭਾਇ।
ਹੇਤ ਤਿਹਾਰੇ ਮਿਲਨ ਕੇ ਮੋ ਕਹ ਦਯੋ ਪਠਾਇ। ੯।
ਹਜਰਤਿ ਤ੍ਰਿਯ ਕੋ ਚੋਰਿ ਚਿਤ ਕਹਾ ਫਿਰਤ ਹੋ ਐਠਿ।
ਬੇਗਿ ਬੁਲਾਯੋ ਬੇਗਮਹਿ ਚਲਹੁ ਦੇਗ ਮਹਿ ਬੈਠ। ੧੦।
ਛਾਰਿਯਾ ਉਰਦਾ ਬੇਗਨੀ ਖੋਜੇ ਜਹਾ ਅਨੇਕ।
ਪੰਖੀ ਫਟਕਿ ਸਕੈ ਨਹੀ ਪਹੁਚੈ ਮਨੁਖ ਨ ਏਕ। ੧੧।

*ਦੋਹਰਾ*

ਬਾਦਸ਼ਾਹ ਉਸ ਨੂੰ ਮਾਰਨਾ ਚਾਹੁੰਦਾ ਸੀ, ਪਰ ਉਹ ਨਿੱਤ ਹੱਥ ਨਹੀਂ ਆਉਂਦਾ ਸੀ। ਇਹ ਗੱਲ ਰਾਤ ਦਿਨ, ਸੌਂਦਿਆਂ ਜਾਗਦਿਆਂ ਉਸ ਦੇ ਚਿਤ ਵਿਚ ਬਣੀ ਰਹਿੰਦੀ ਸੀ।੨। ਸ਼ਾਹਜਹਾਨ ਪਲੰਘ ਤੇ ਸੁਤਿਆਂ ਸੁਤਿਆਂ ਬਰੜਾ ਉਠਦਾ ਸੀ ਕਿ 'ਅਨੇਕ ਯਤਨ ਕਰ ਕੇ ਦਰਿਆ ਖਾਂ ਨੂੰ ਮਾਰ ਦਿਓ'।੩।

*ਚੌਪਈ*

(ਇਕ ਰਾਤ) ਸੁਤਿਆਂ ਹੋਇਆਂ ਸ਼ਾਹਜਹਾਨ ਬਰੜਾਇਆ ਅਤੇ ਜਾਗਦੀ ਹੋਈ ਬੇਗਮ ਨੇ ਸੁਣ ਲਿਆ। (ਉਸ ਨੇ) ਸੋਚਿਆ ਕਿ ਵੈਰੀ ਨੂੰ ਮਾਰ ਕੇ ਪਤੀ ਦੇ ਦੁਖ ਅਤੇ ਸੰਤਾਪ ਨੂੰ ਦੂਰ ਕਰ ਦੇਣਾ ਚਾਹੀਦਾ ਹੈ।੪।

*ਬੇਗਮ ਨੇ ਕਿਹਾ--*

(ਉਸ ਨੇ) ਪੈਰ ਟੁੰਬ ਕੇ ਬਾਦਸ਼ਾਹ ਨੂੰ ਜਗਾਇਆ ਅਤੇ ਤਿੰਨ ਵਾਰ ਪ੍ਰਨਾਮ ਕਰ ਕੇ ਸਿਰ ਨਿਵਾਇਆ। ਜੋ ਤੁਸੀਂ ਕਿਹਾ ਹੈ ਉਹ ਮੈਂ ਸੋਚ ਲਿਆ ਹੈ ਕਿ ਦਰਿਆ ਖਾਂ ਨੂੰ ਜਾਨੋ ਮਾਰਨਾ ਹੈ।੫।

*ਦੋਹਰਾ*

(ਸੁਝਵਾਨ) ਵੈਰੀ ਨੂੰ ਮਾਰਨਾ ਔਖਾ ਹੈ (ਕਿਉਂਕਿ) ਉਹ ਕਦੇ ਵੀ ਦਾਓ ਵਿਚ ਨਹੀਂ ਫਸਦਾ। (ਪਰ) ਮੂਰਖ ਨੂੰ ਮਾਰਨਾ (ਕੀ ਔਖਾ ਹੈ) ਜਿਸ ਦਾ ਸੁਭਾ ਜਲਦੀ ਰੀਝ ਪੈਣ ਵਾਲਾ ਹੋਵੇ।੬।

*ਸੋਰਠਾ*

(ਬੇਗਮ ਨੇ) ਇਕ ਸਿਆਣੀ ਸਖੀ ਨੂੰ ਬੁਲਾਇਆ ਅਤੇ ਗੱਲ ਸਮਝਾ ਕੇ ਭੇਜਿਆ ਕਿ ਕੋਈ ਚਰਿਤ੍ਰ ਕਰ ਕੇ ਦਰਿਆ ਖਾਂ ਨੂੰ ਬੁਲਾ ਲਿਆਓ।੭।

*ਚੌਪਈ*

ਸਿਆਣੀ ਸਖੀ ਸਾਰੀ (ਗੱਲ) ਸਮਝ ਗਈ ਅਤੇ ਦਰਿਆ ਖਾਂ ਦੇ ਘਰ ਚਲੀ ਗਈ। (ਉਸ ਨੂੰ) ਇਕਾਂਤ ਵਿਚ ਬੈਠ ਕੇ ਗੱਲ ਦਸੀ ਕਿ ਤੇਰੇ ਘਰ ਵਿਚ (ਮੈਨੂੰ) ਬੇਗਮ ਨੇ ਭੇਜਿਆ ਹੈ।੮।

*ਦੋਹਰਾ*

ਤੁਹਾਡੇ ਰੂਪ ਨੂੰ ਵੇਖ ਕੇ ਬੇਗਮ ਲੁਭਾਇਮਾਨ ਹੋ ਗਈ ਹੈ। ਤੁਹਾਨੂੰ ਮਿਲਣ ਲਈ ਮੈਨੂੰ ਭੇਜਿਆ ਹੈ।੯। ਹੇ ਹਜ਼ਰਤ! ਇਸਤਰੀ ਦਾ ਚਿਤ ਚੁਰਾ ਕੇ (ਤੁਸੀਂ) ਕਿਥੇ ਆਕੜੇ ਫਿਰਦੇ ਹੋ। ਬੇਗਮ ਨੇ ਜਲਦੀ ਬੁਲਾਇਆ ਹੈ, ਦੇਗ ਵਿਚ ਬੈਠ ਕੇ (ਉਥੇ) ਚਲੋ।੧੦। ਜਿਥੇ ਅਨੇਕ ਚੋਬਦਾਰ, ਸ਼ਸਤ੍ਰਧਾਰੀ ਅੰਗ ਰਖਿਅਕ ਇਸਤਰੀਆਂ ('ਉਰਦਾ ਬੇਗਨੀ') ਅਤੇ ਖੋਜੇ (ਖੁਸਰੇ) ਮੌਜੂਦ ਹਨ, ਜਿਥੇ ਨ ਪੰਛੀ ਫੜਕ ਸਕਦਾ ਹੈ ਅਤੇ ਨ ਹੀ ਕੋਈ ਮਨੁੱਖ ਪਹੁੰਚ ਸਕਦਾ ਹੈ।੧੧।

*ਚੌਪਈ*

ਕਾਹੂ ਦ੍ਰਿਸਟਿ ਤਹਾ ਜੋ ਪਰੈ। ਟੂਟ ਟੂਟ ਹਜਰਤਿ ਤਿਹ ਕਰੈ।
ਗ੍ਰਿਹ ਕੌ ਪਲਟਿ ਬਹੁਰਿ ਨਹਿ ਆਵੈ। ਹਨ੍ਯੋ ਭਾਂਗ ਕੇ ਭਾਰੇ ਜਾਵੈ। ੧੨।

*ਦੋਹਰਾ*

ਤਹਾ ਪਹੂਚਨ ਕੋ ਕਛੂ ਪੈਯਤੁ ਨਹੀ ਉਪਾਇ।
ਚਲਹੁ ਦੇਗ ਮੈ ਬੈਠਿ ਕੈ ਜਾ ਤੇ ਲਖ੍ਯੋ ਨ ਜਾਇ। ੧੩।

*ਚੌਪਈ*

ਬੇਗਮ ਜਬ ਤੇ ਤੁਮੈ ਨਿਹਾਰਿਯੋ। ਖਾਨ ਪਾਨ ਸਭ ਕਛੁ ਬਿਸਾਰਿਯੋ।
ਲਗਨ ਲਗੈ ਬਿਹਬਲ ਹ੍ਵੈ ਗਈ। ਗ੍ਰਿਹ ਕੋ ਛਾਡਿ ਦਿਵਾਨੀ ਭਈ। ੧੪।

ਸੀਸ ਫੂਲ ਸਿਰ ਪਰ ਜਬ ਧਾਰੈ। ਕੋਟਿ ਸੂਰ ਜਨੁ ਚੜੇ ਸਵਾਰੈ।
ਜਬ ਬਿਹਸਿ ਕੈ ਬਿਰੀ ਚਬਾਵੈ। ਦੇਖੀ ਪੀਕ ਕੰਠ ਮਹਿ ਜਾਵੈ। ੧੫।

*ਦੋਹਰਾ*

ਹਜਰਤਿ ਤਿਹ ਪੂਛੇ ਬਿਨਾ ਕਛੂ ਨ ਉਚਰਤ ਬੈਨ।
ਲਾਲ ਭਏ ਬਿਸਪਾਲ ਮਨ ਹੇਰਿ ਬਾਲ ਕੇ ਨੈਨ। ੧੬।

ਤਾ ਕੋ ਤੁਮਰੋ ਰੂਪ ਲਖਿ ਪੁਲਿਕਿ ਪਸੀਜ੍ਯੋ ਅੰਗ।
ਬੇਸੰਭਾਰ ਭੂਅ ਪੈ ਗਿਰੀ ਜਨੁ ਕਰਿ ਡਸ੍ਯੋ ਭੁਜੰਗ। ੧੭।

ਖਾਨ ਸੁਨਤ ਤ੍ਰਿਯ ਬਾਤ ਕੌ ਮਨ ਮਹਿ ਭਯੋ ਖੁਸਾਲ।
ਜ੍ਯੋ ਤੁਮ ਕਹੌ ਤਿਵੈ ਚਲੌ ਮਿਲੌ ਜਾਇ ਤਤਕਾਲ। ੧੮।

*ਚੌਪਈ*

ਯਹ ਜੜ ਬਾਤ ਸੁਨਤ ਹਰਖਯੋ। ਦੁਰਬਲ ਹੁਤੋ ਪੁਸਟ ਹ੍ਵੈ ਗਯੋ।
ਜੌ ਤੁਮ ਕਹੌ ਸੁ ਕਾਜ ਕਮੈਯੈ। ਬੇਗਮ ਸੀ ਭੋਗਨ ਕਹ ਪੈਯੈ। ੧੯।

*ਦੋਹਰਾ*

ਹਜਰਤਿ ਜਾ ਕੀ ਮੂਰਤਿ ਲਖਿ ਰਹਿਯੋ ਪ੍ਰੇਮ ਸੌ ਪਾਗ।
ਸੋ ਹਮ ਸੋ ਅਟਕਤ ਭਈ ਧੰਨ੍ਯ ਹਮਾਰੇ ਭਾਗ। ੨੦।

*ਚੌਪਈ*

ਯਹ ਸੁਨਿ ਭੇਦ ਚਿਤ ਮਹਿ ਰਾਖ੍ਯੋ। ਔਰ ਮਿਤ੍ਰ ਤਨ ਪ੍ਰਗਟ ਨ ਭਾਖ੍ਯੋ।
ਪ੍ਰਥਮ ਦੇਗ ਮੈ ਬਸਤ੍ਰ ਬਿਛਯੋ। ਤਾ ਮੈ ਬੈਠਿ ਆਪੁ ਪੁਨਿ ਗਯੋ। ੨੧।

*ਚੌਪਈ*

ਜੋ ਕੋਈ ਉਥੇ ਨਜ਼ਰ ਪੈ ਜਾਂਦਾ ਹੈ, ਤਾਂ ਬਾਦਸ਼ਾਹ ਉਸ ਦੇ ਟੋਟੇ ਟੋਟੇ ਕਰਵਾ ਦਿੰਦਾ ਹੈ। ਉਹ ਫਿਰ ਘਰ ਨੂੰ ਪਰਤ ਕੇ ਨਹੀਂ ਆਉਂਦਾ ਅਤੇ ਭੰਗ ਦੇ ਭਾੜੇ ਮਾਰਿਆ ਜਾਂਦਾ ਹੈ।੧੨।

*ਦੋਹਰਾ*

ਉਥੇ ਪਹੁੰਚਣ ਦਾ ਕੋਈ ਉਪਾ ਨਹੀਂ ਸੁਝਦਾ। ਦੇਗ ਵਿਚ ਬੈਠ ਕੇ ਚਲੋ, ਤਾਂ ਜੋ ਵੇਖੇ ਨ ਜਾ ਸਕੋ।੧੩।

*ਚੌਪਈ*

ਬੇਗਮ ਨੇ ਜਦੋਂ ਤੋਂ ਤੁਹਾਨੂੰ ਵੇਖਿਆ ਹੈ, ਖਾਣਾ ਪੀਣਾ ਸਭ ਕੁਝ ਭੁਲਾ ਦਿੱਤਾ ਹੈ। ਤੇ (ਤੁਹਾਡੇ) ਨਾਲ ਲਗਨ ਲਗ ਜਾਣ ਕਰ ਕੇ ਬਿਹਬਲ ਹੋ ਗਈ ਹੈ ਅਤੇ ਘਰ ਨੂੰ ਛਡ ਕੇ ਦਿਵਾਨੀ ਹੋ ਗਈ ਹੈ।੧੪।

ਜਦੋਂ (ਉਹ) ਸਿਰ ਉਤੇ ਫੁਲ-ਚੌਕ ਧਾਰਨ ਕਰਦੀ ਹੈ ਤਾਂ ਮਾਨੋ ਕਰੋੜਾਂ ਸੂਰਜ ਚੜ੍ਹ ਪੈਂਦੇ ਹੋਣ। ਜਦੋਂ (ਉਹ) ਹਸ ਕੇ ਪਾਨ ਦਾ ਬੀੜਾ ਚਬਾਉਂਦੀ ਹੈ ਤਾਂ ਗਲੇ ਵਿਚੋਂ ਜਾਂਦੀ ਪੀਕ ਵਿਖਾਈ ਦਿੰਦੀ ਹੈ।੧੫।

*ਦੋਹਰਾ*

ਹਜ਼ਰਤ (ਬਾਦਸ਼ਾਹ) ਉਸ ਦੇ ਪੁਛੇ ਬਿਨਾ ਕੋਈ ਗੱਲ ਨਹੀਂ ਕਹਿੰਦਾ। ਉਸ ਇਸਤਰੀ (ਬੇਗਮ) ਦੇ ਨੈਣਾਂ ਨੂੰ ਵੇਖ ਕੇ ਬਾਦਸ਼ਾਹ ('ਬਿਸਪਾਲ') ਮਨ ਵਿਚ ਲਾਲੋ ਲਾਲ ਹੋ ਜਾਂਦਾ ਹੈ।੧੬।

ਤੇਰਾ ਰੂਪ ਵੇਖ ਕੇ ਉਸ ਦੇ ਅੰਗ ਅੰਗ ਪੁਲਕਿਤ ਹੋ ਕੇ ਪਸੀਜ ਗਏ ਹਨ। ਬੇਸੁਧ ਹੋ ਕੇ ਧਰਤੀ ਉਤੇ ਡਿਗ ਪਈ ਹੈ, ਮਾਨੋ ਸੱਪ ਨੇ ਡੰਗ ਮਾਰਿਆ ਹੋਵੇ।੧੭।

ਦਰਿਆ ਖਾਂ (ਉਸ) ਇਸਤਰੀ ਦੀ ਗੱਲ ਸੁਣ ਕੇ ਮਨ ਵਿਚ ਬਹੁਤ ਪ੍ਰਸੰਨ ਹੋਇਆ। (ਕਹਿਣ ਲਗਿਆ) ਜਿਵੇਂ ਤੂੰ ਕਹੇਂਗੀ, ਉਸੇ ਤਰ੍ਹਾਂ ਚਲਾਂਗਾ (ਅਤੇ ਉਸ ਨੂੰ) ਜਾ ਕੇ ਤੁਰਤ ਮਿਲਾਂਗਾ।੧੮।

*ਚੌਪਈ*

ਇਹ ਗੱਲ ਸੁਣ ਕੇ ਮੂਰਖ ਪ੍ਰਸੰਨ ਹੋ ਗਿਆ। (ਉਹ ਭਾਵੇਂ) ਲਿੱਸਾ ਸੀ, (ਪਰ ਇਸ ਗੱਲ ਕਰ ਕੇ) ਤਕੜਾ ਹੋ ਗਿਆ। (ਕਹਿਣ ਲਗਾ) ਜੋ ਤੂੰ ਕਹੇਂਗੀ ਉਹੀ ਕੰਮ ਕਰਾਂਗਾ। (ਹੁਣੇ) ਬੇਗਮ ਵਰਗੀ ਨੂੰ ਸਹਿਵਾਸ ਕਰਨ ਲਈ ਪ੍ਰਾਪਤ ਕਰਾਂਗਾ।੧੯।

*ਦੋਹਰਾ*

(ਦਰਿਆ ਖਾਂ ਸੋਚਣ ਲਗਾ) ਬਾਦਸ਼ਾਹ ਜਿਸ ਦੀ ਸੂਰਤ ਵੇਖ ਕੇ ਪ੍ਰੇਮ ਵਿਚ ਮਗਨ ਹੋ ਜਾਂਦਾ ਹੈ, ਉਹ (ਬੇਗਮ) ਮੇਰੇ ਤੇ ਮੋਹਿਤ ਹੋ ਗਈ ਹੈ, ਮੇਰੇ ਧੰਨ ਭਾਗ ਹਨ।੨੦।

*ਚੌਪਈ*

(ਉਸ ਨੇ) ਇਹ ਸੁਣ ਕੇ ਭੇਦ ਚਿਤ ਵਿਚ ਹੀ ਰਖਿਆ ਅਤੇ ਕਿਸੇ ਵੀ ਹੋਰ ਮਿਤਰ ਨੂੰ ਸਾਫ਼ ਨ ਦਸਿਆ। ਪਹਿਲਾਂ ਦੇਗ ਵਿਚ ਬਸਤ੍ਰ ਵਿਛਾਇਆ। ਫਿਰ ਉਸ ਵਿਚ ਆਪ ਬੈਠ ਕੇ ਗਿਆ।੨੧।

*ਦੋਹਰਾ*

ਖਾਨ ਤਿਹਾਰੋ ਰੂਪ ਲਖਿ ਬੇਗਮ ਰਹੀ ਲੁਭਾਇ।
ਸਾਹਿਜਹਾਂ ਕੋ ਛਾਡਿ ਕੈ ਤੋ ਪਰ ਗਈ ਬਿਕਾਇ। ੨੨।

*ਚੌਪਈ*

ਤੌਨ ਪਠਾਨ ਦੇਗ ਮਹਿ ਡਾਰਿਸ। ਲੈ ਹਜਰਤਿ ਗ੍ਰਿਹ ਓਰ ਸਿਧਾਰਸ।
ਦੇਖਤ ਲੋਗ ਸਭੈ ਤਹ ਜਾਵੈ। ਵਾ ਕੌ ਭੇਦ ਨ ਕੋਊ ਪਾਵੈ। ੨੩।

ਲੈ ਬੇਗਮ ਕੇ ਪਾਸ ਉਤਾਰਿਯੋ। ਬੇਗਮ ਤਾ ਕੋ ਦਾਰਿਦ ਮਾਰਿਯੋ।
ਸਖੀ ਭੇਜ ਪਤਿ ਲਯੋ ਬੁਲਾਈ। ਕਾਨ ਲਾਗਿ ਕੈ ਬਾਤ ਜਤਾਈ। ੨੪।

*ਦੋਹਰਾ*

ਸਖੀ ਭੇਜਿ ਪਾਤਸਾਹ ਕੌ ਲੀਨੋ ਨਿਕਟ ਬੁਲਾਇ।
ਜੋ ਚਾਹਹੁ ਸੋ ਕੀਜਿਯੈ ਦੀਨੀ ਦੇਗ ਦਿਖਾਇ। ੨੫।

*ਚੌਪਈ*

ਜਬ ਬੇਗਮ ਕਹਿ ਚਰਿਤ ਬਖਾਨ੍ਯੋ। ਪ੍ਰਾਨਨ ਤੇ ਪ੍ਯਾਰੀ ਤਿਹ ਜਾਨ੍ਯੋ।
ਪੁਨਿ ਕਛੁ ਕਹਿਯੋ ਚਰਿਤ੍ਰਹਿ ਕਰਿਯੈ। ਪੂਛਿ ਕਾਜਿਯਹਿ ਯਾ ਕਹ ਮਰਿਯੈ। ੨੬।

*ਦੋਹਰਾ*

ਤਬ ਬੇਗਮ ਤਿਹ ਸਖੀ ਸੋ ਐਸੇ ਕਹਿਯੋ ਸਿਖਾਇ।
ਭੂਤ ਭਾਖਿ ਇਹ ਗਾਡਿਯਹੁ ਚੌਕ ਚਾਂਦਨੀ ਜਾਇ। ੨੭।

*ਚੌਪਈ*

ਤਿਹ ਤ੍ਰਿਯ ਲਏ ਹਨਨ ਕੋ ਆਵੈ। ਮੂਰਖ ਪਰਿਯੋ ਦੇਗ ਮੈ ਜਾਵੈ।
ਜਾਨੈ ਆਜੁ ਬੇਗਮਹਿ ਪੈਹੌ। ਕਾਮ ਕਲਾ ਤਿਹ ਸਾਥ ਕਮੈਹੌ। ੨੮।

ਲਏ ਦੇਗ ਕੋ ਆਵੈ ਕਹਾ। ਕਾਜੀ ਮੁਫਤੀ ਸਭ ਹੈ ਜਹਾ।
ਕੋਟਵਾਰ ਜਹ ਕਸਟ ਦਿਖਾਵੈ। ਬੈਠ ਚੌਤਰੇ ਨ੍ਯਾਉ ਚੁਕਾਵੈ। ੨੯।

*ਸਖੀ ਬਾਚ*
*ਦੋਹਰਾ*

ਭੂਤ ਏਕ ਇਹ ਦੇਗ ਮੈ ਕਹੁ ਕਾਜੀ ਕ੍ਯਾ ਨ੍ਯਾਇ।
ਕਹੌ ਤੌ ਯਾ ਕੋ ਗਾਡਿਯੈ ਕਹੌ ਤੇ ਦੇਉ ਜਰਾਇ। ੩੦।
ਤਬ ਕਾਜੀ ਐਸੇ ਕਹਿਯੋ ਸੁਨੁ ਸੁੰਦਰਿ ਮਮ ਬੈਨ।
ਯਾ ਕੋ ਜੀਯਤਹਿ ਗਾਡਿਯੈ ਛੂਟੈ ਕਿਸੂ ਹਨੈਨ। ੩੧।

*ਦੋਹਰਾ*

ਹੇ ਖ਼ਾਨ! ਤੇਰਾ ਰੂਪ ਵੇਖ ਕੇ ਬੇਗਮ ਲੋਭਾਇਮਾਨ ਹੋ ਗਈ ਹੈ। ਸ਼ਾਹਜਹਾਨ ਨੂੰ ਛਡ ਕੇ ਤੇਰੇ ਉਤੇ ਵਿਕ ਗਈ ਹੈ।੨੨।

*ਚੌਪਈ*

(ਸਖੀ ਨੇ) ਉਸ ਪਠਾਣ ਨੂੰ ਦੇਗ ਵਿਚ ਪਾਇਆ ਅਤੇ ਲੈ ਕੇ ਬਾਦਸ਼ਾਹ ਦੇ ਘਰ ਵਲ ਤੁਰ ਪਈ। ਉਸ (ਦੇਗ) ਨੂੰ ਸਾਰੇ ਲੋਕ ਵੇਖਦੇ ਜਾ ਰਹੇ ਸਨ, ਪਰ ਉਸ ਦਾ ਭੇਦ ਕੋਈ ਵੀ ਨ ਪਾ ਸਕਿਆ।੨੩।

(ਉਸ ਦੇਗ ਨੂੰ) ਲੈ ਕੇ ਬੇਗਮ ਦੇ ਕੋਲ ਜਾ ਉਤਾਰਿਆ। ਬੇਗਮ ਨੇ (ਸਖੀ ਦੀ) ਗਰੀਬੀ ਦੂਰ ਕਰ ਦਿੱਤੀ (ਅਰਥਾਤ-ਬਹੁਤ ਇਨਾਮ ਦਿੱਤਾ)। ਸਖੀ ਨੂੰ ਭੇਜ ਕੇ (ਬੇਗਮ ਨੇ) ਪਤੀ ਨੂੰ ਬੁਲਾ ਲਿਆ ਅਤੇ (ਉਸ ਦੇ) ਕੰਨਾਂ ਨਾਲ ਲਗ ਕੇ (ਸਾਰੀ) ਗੱਲ ਦਸ ਦਿੱਤੀ।੨੪।

*ਦੋਹਰਾ*

ਸਖੀ ਨੂੰ ਭੇਜ ਕੇ ਬਾਦਸ਼ਾਹ ਨੂੰ ਕੋਲ ਬੁਲਾ ਲਿਆ। (ਉਸ ਨੂੰ) ਦੇਗ ਵਿਖਾ ਕੇ (ਕਿਹਾ ਕਿ ਹੁਣ) ਜੋ ਚਾਹੋ, ਸੋ ਕਰੋ।੨੫।

*ਚੌਪਈ*

ਜਦ ਬੇਗਮ ਨੇ ਕਹਿ ਕੇ (ਆਪਣਾ ਕੀਤਾ) ਚਰਿਤ੍ਰ ਦਸਿਆ (ਤਾਂ ਬਾਦਸ਼ਾਹ ਨੇ) ਉਸ ਨੂੰ ਪ੍ਰਾਣਾਂ ਤੋਂ ਵੀ ਪਿਆਰੀ ਜਾਣਿਆ। ਫਿਰ (ਉਸ ਨੇ) ਕਿਹਾ ਕਿ ਕੁਝ ਹੋਰ ਚਰਿਤ੍ਰ ਕਰਨਾ ਚਾਹੀਦਾ ਹੈ ਅਤੇ ਕਾਜ਼ੀ ਨੂੰ ਪੁਛ ਕੇ ਇਸ ਨੂੰ ਮਾਰਨਾ ਚਾਹੀਦਾ ਹੈ।੨੬।

*ਦੋਹਰਾ*

ਤਦ ਬੇਗਮ ਨੇ ਉਸ ਸਖੀ ਨੂੰ ਇਸ ਤਰ੍ਹਾਂ ਸਿਖਾਇਆ ਕਿ ਇਸ ਨੂੰ ਭੂਤ ਕਹਿ ਕੇ ਚਾਂਦਨੀ ਚੌਕ ਵਿਚ ਗਡ ਦਿਓ।੨੭।

*ਚੌਪਈ*

ਉਹ ਸਖੀ (ਉਸ ਨੂੰ) ਮਾਰਨ ਲਈ ਲਿਆ ਰਹੀ ਸੀ ਅਤੇ (ਉਹ) ਮੂਰਖ ਦੇਗ ਵਿਚ ਪਿਆ ਹੋਇਆ ਜਾ ਰਿਹਾ ਸੀ। (ਉਹ) ਸਮਝ ਰਿਹਾ ਸੀ ਕਿ ਅਜ ਬੇਗਮ ਨੂੰ ਪ੍ਰਾਪਤ ਕਰਾਂਗਾ ਅਤੇ ਉਸ ਨਾਲ ਕਾਮ-ਕ੍ਰੀੜਾ ਕਰਾਂਗਾ।੨੮।

(ਉਹ ਸਖੀ) ਦੇਗ ਨੂੰ ਲੈ ਕੇ ਉਥੇ ਆ ਪਹੁੰਚੀ ਜਿਥੇ ਕਾਜ਼ੀ ਅਤੇ ਮੁਫ਼ਤੀ (ਕਾਜ਼ੀ ਦਾ ਮੁਨਸ਼ੀ) ਸਭ ਬੈਠੇ ਸਨ। ਜਿਥੇ ਕੋਤਵਾਲ ਚੌਬੂਤਰੇ ਉਤੇ ਬੈਠ ਕੇ ਨਿਆਂ ਚੁਕਾਉਣ ਲਈ ਦੰਡ ਦਿੰਦਾ ਸੀ।੨੯।

*ਸਖੀ ਨੇ ਕਿਹਾ--*

*ਦੋਹਰਾ*

ਹੇ ਕਾਜ਼ੀ! ਇਸ ਦੇਗ ਵਿਚ ਇਕ ਭੂਤ ਹੈ, (ਉਸ ਦਾ) ਕੀ ਨਿਆਂ ਕੀਤਾ ਜਾਏ। ਕਹੋ, ਤਾਂ ਇਸ ਨੂੰ ਗਡ ਦਿੱਤਾ ਜਾਏ ਜਾਂ ਕਹੋ ਤਾਂ ਸਾੜ ਦਿੱਤਾ ਜਾਏ। ੩0। ਤਦ ਕਾਜ਼ੀ ਨੇ ਇੰਜ ਕਿਹਾ--ਹੇ ਸੁੰਦਰੀ! ਮੇਰੀ ਗੱਲ ਸੁਣ। ਇਸ ਨੂੰ ਜੀਉਂਦੇ ਜੀ ਗਡ ਦੇਣਾ ਚਾਹੀਦਾ ਹੈ। (ਜੇ ਇਸ ਨੂੰ) ਛਡ ਦੇਈਏ ਤਾਂ ਕਿਸੇ (ਹੋਰ) ਨੂੰ ਮਾਰ ਦੇਵੇਗਾ।੩੧।

ਕੋਟਵਾਰ ਕਾਜੀ ਜਬੈ ਮੁਫਤੀ ਆਯਸੁ ਕੀਨ।
ਦੇਗ ਸਹਿਤ ਤਹ ਭੂਤ ਕਹਿ ਗਾਡਿ ਗੋਰਿ ਮਹਿ ਦੀਨ। ੩੨।
ਜੀਤਿ ਰਹਿਯੋ ਦਲ ਸਾਹ ਕੋ ਗਯੋ ਖਜਾਨਾ ਖਾਇ।
ਸੋ ਛਲ ਸੌ ਤ੍ਰਿਯ ਭੂਤ ਕਹਿ ਦੀਨੋ ਗੋਰਿ ਗਡਾਇ। ੩੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਿਆਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੮੨। ੧੪੭੫। ਅਫਜੂੰ।*

*ਦੋਹਰਾ*

ਰਾਜੌਰੀ ਕੇ ਦੇਸ ਮੈ ਰਾਜਪੁਰੋ ਇਕ ਗਾਉ।
ਤਹਾ ਏਕ ਗੂਜਰ ਬਸੈ ਰਾਜ ਮਲ ਤਿਹ ਨਾਉ। ੧।

*ਚੌਪਈ*

ਰਾਜੋ ਨਾਮ ਏਕ ਤਿਹ ਨਾਰੀ। ਸੁੰਦਰ ਅੰਗ ਬੰਸ ਉਜਿਯਾਰੀ।
ਤਿਹ ਇਕ ਨਰ ਸੌ ਨੇਹ ਲਗਾਯੋ। ਗੂਜਰ ਭੇਦ ਤਬੈ ਲਖਿ ਪਾਯੋ। ੨।

ਜਾਰ ਲਖ੍ਯੋ ਗੂਜਰ ਮੁਹਿ ਜਾਨ੍ਯੋ। ਅਧਿਕ ਚਿਤ ਭੀਤਰ ਡਰ ਮਾਨ੍ਯੋ।
ਛਾਡਿ ਗਾਵ ਤਿਹ ਅਨਤ ਸਿਧਾਯੋ। ਬਹੁਰਿ ਨ ਤਾ ਕੋ ਦਰਸੁ ਦਿਖਾਯੋ। ੩।

*ਦੋਹਰਾ*

ਰਾਜੋ ਬਿਛੁਰੇ ਯਾਰ ਕੇ ਚਿਤ ਮੈ ਭਈ ਉਦਾਸ।
ਨਿਤਿ ਚਿੰਤਾ ਮਨ ਮੈ ਕਰੈ ਮੀਤ ਮਿਲਨ ਕੀ ਆਸ। ੪।

*ਚੌਪਈ*

ਯਹਿ ਸਭ ਭੇਦ ਗੂਜਰਹਿ ਜਾਨ੍ਯੋ। ਤਾ ਸੋ ਪ੍ਰਗਟ ਨ ਕਛੂ ਬਖਾਨ੍ਯੋ।
ਚਿੰਤਾ ਯਹੇ ਕਰੀ ਮਨ ਮਾਹੀ। ਯਾ ਕੇ ਧਨ ਛੋਡੌ ਗ੍ਰਿਹ ਨਾਹੀ। ੫।

*ਦੋਹਰਾ*

ਪਤਿਯਾ ਲਿਖੀ ਬਨਾਇ ਕੈ ਤਵਨ ਮੀਤ ਕੇ ਨਾਮ।
ਏਕ ਅਤਿਥ ਕੋ ਹਾਥ ਦੈ ਪਠੀ ਤ੍ਰਿਯਾ ਕੇ ਧਾਮ। ੬।

*ਚੌਪਈ*

ਜਬ ਪਤਿਯਾ ਤਿਨ ਛੋਰਿ ਬਚਾਈ। ਮੀਤ ਨਾਮ ਸੁਨਿ ਕੰਠ ਲਗਾਈ।
ਯਹੈ ਯਾਰਿ ਲਿਖਿ ਤਾਹਿ ਪਠਾਯੋ। ਤੁਮ ਬਿਨੁ ਅਧਿਕ ਕਸਟ ਹਮ ਪਾਯੋ। ੭।

ਪਤਿਯਾ ਮੈ ਲਖਿ ਯਹੈ ਪਠਾਯੋ। ਤੁਮ ਬਿਨ ਹਮ ਸਭ ਕਿਛੁ ਬਿਸਰਾਯੋ।
ਹਮਰੀ ਸੁਧਿ ਆਪਨ ਤੁਮ ਲੀਜਹੁ। ਕਛੁ ਧਨੁ ਕਾਢਿ ਪਠੈ ਮੁਹਿ ਦੀਜਹੁ। ੮।

ਕਾਜ਼ੀ ਦੇ ਮੁਫ਼ਤੀ ਨੇ ਜਦੋਂ ਕੋਤਵਾਲ ਨੂੰ ਆਗਿਆ ਦਿੱਤੀ ਤਾਂ ਉਸ ਨੂੰ ਭੂਤ ਕਹਿ ਕੇ ਦੇਗ ਸਮੇਤ ਕਬਰ ਵਿਚ ਦਬ ਦਿੱਤਾ।੩੨। ਬਾਦਸ਼ਾਹ ਦਾ ਦਲ ਜਿੱਤ ਗਿਆ ਅਤੇ ਖ਼ਜ਼ਾਨੇ ਨੂੰ ਲੁਟ ਕੇ ਲੈ ਗਿਆ, ਉਸ ਨੂੰ ਇਸਤਰੀ ਨੇ ਭੂਤ ਕਹਿ ਕੇ ਕਬਰ ਵਿਚ ਦਬਵਾ ਦਿੱਤਾ।੩੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੮੨। ੧੪੭੫। ਚਲਦਾ।*

*ਦੋਹਰਾ*

ਰਾਜੌਰੀ ਦੇਸ (ਰਿਆਸਤ) ਵਿਚ ਰਾਜਪੁਰ ਨਾਂ ਦਾ ਇਕ ਪਿੰਡ ਸੀ। ਉਥੇ ਇਕ ਗੁਜਰ ਰਹਿੰਦਾ ਸੀ ਜਿਸ ਦਾ ਨਾਂ ਰਾਜ ਮੱਲ ਸੀ।੧।

*ਚੌਪਈ*

ਉਸ ਦੀ ਰਾਜੋ ਨਾਂ ਦੀ ਇਕ ਇਸਤਰੀ ਸੀ ਜੋ ਸੁੰਦਰ ਸ਼ਰੀਰ ਅਤੇ ਉਜਲੇ ਬੰਸ ਵਾਲੀ ਸੀ। ਉਸ ਨੇ ਇਕ ਬੰਦੇ ਨਾਲ ਪ੍ਰੇਮ ਪਾਲ ਲਿਆ। ਤਦੋਂ ਗੁਜਰ ਇਸ ਭੇਦ ਨੂੰ ਜਾਣ ਗਿਆ।੨।

ਯਾਰ ਨੇ ਸਮਝ ਲਿਆ ਕਿ ਗੁਜਰ ਮੈਨੂੰ ਜਾਣ ਗਿਆ ਹੈ। ਉਸ ਨੇ ਮਨ ਵਿਚ ਬਹੁਤ ਡਰ ਮੰਨਿਆ। ਉਹ ਪਿੰਡ ਛਡ ਕੇ ਕਿਤੇ ਹੋਰ ਚਲਾ ਗਿਆ ਅਤੇ ਫਿਰ ਉਸ ਨੂੰ ਆਪਣੀ ਸ਼ਕਲ ਨ ਵਿਖਾਈ।੩।

*ਦੋਹਰਾ*

ਯਾਰ ਦੇ ਵਿਛੜਨ ਕਰ ਕੇ ਰਾਜੋ ਚਿਤ ਵਿਚ ਉਦਾਸ ਹੋ ਗਈ। ਮਿਤਰ ਨੂੰ ਮਿਲਣ ਦੀ ਆਸ ਵਿਚ ਨਿੱਤ ਮਨ ਵਿਚ ਸੋਚਦੀ।੪।

*ਚੌਪਈ*

ਇਹ ਸਾਰਾ ਭੇਦ ਗੁਜਰ ਵੀ ਸਮਝ ਗਿਆ, ਪਰ ਉਸ ਨੂੰ ਸਾਫ਼ ਤੌਰ ਤੇ ਕੁਝ ਨ ਆਖਿਆ। ਉਸ ਨੇ ਮਨ ਵਿਚ ਇਹ ਸੋਚ ਕੀਤੀ ਕਿ ਇਸ ਦੇ ਘਰ ਵਿਚ ਕੋਈ ਧਨ ਨਹੀਂ ਰਹਿਣ ਦਿਆਂਗਾ।੫।

*ਦੋਹਰਾ*

ਉਸ (ਗੁਜਰ) ਨੇ ਉਸ ਦੇ ਮਿਤਰ ਦੇ ਨਾਂ ਤੇ ਇਕ ਚਿੱਠੀ ਲਿਖੀ ਅਤੇ ਇਕ ਸਾਧ ਦੇ ਹੱਥ ਦੇ ਕੇ (ਉਸ) ਇਸਤਰੀ ਦੇ ਘਰ ਭੇਜ ਦਿੱਤੀ। ੬।

*ਚੌਪਈ*

ਜਦ ਉਸ ਨੇ ਸਾਰੀ ਚਿੱਠੀ ਖੋਲ੍ਹ ਕੇ ਪੜ੍ਹਵਾਈ ਤਾਂ ਮਿਤਰ ਦਾ ਨਾਂ ਸੁਣ ਕੇ ਗਲ ਨਾਲ ਲਾ ਲਈ। ਯਾਰ ਨੇ ਉਸ ਨੂੰ ਇਹ ਲਿਖ ਭੇਜਿਆ ਕਿ ਤੇਰੇ ਬਿਨਾ ਮੈਂ ਬਹੁਤ ਦੁਖ ਪਾਇਆ ਹੈ।੭।

ਚਿੱਠੀ ਵਿਚ ਇਹ ਵੀ ਲਿਖ ਭੇਜਿਆ ਕਿ ਤੇਰੇ ਬਿਨਾ ਮੈਂ ਸਭ ਕੁਝ ਭੁਲਾ ਦਿੱਤਾ ਹੈ। ਮੇਰੀ ਸੁਰਤ ਤੂੰ ਆਪ ਲੈ ਅਤੇ ਕੁਝ ਧਨ ਕਢ ਕੇ ਮੈਨੂੰ ਭੇਜ।੮।

*ਦੋਹਰਾ*

ਸੁਨਤ ਬਾਤ ਮੂਰਖ ਤ੍ਰਿਯਾ ਚਿਤ ਮੈ ਭਈ ਪ੍ਰਸੰਨ੍ਯ।
ਮੀਤ ਚਿਤਾਰਿਯੋ ਆਜੁ ਮੁਹਿ ਧਰਨੀ ਤਲਹੌ ਧੰਨ੍ਯ। ੯।

*ਚੌਪਈ*

ਭੇਜਿ ਕਾਹੂ ਤ੍ਰਿਯ ਇਹੈ ਸਿਖਾਯੋ। ਲਿਖਿ ਪਤਿਯਾ ਮੈ ਯਹੈ ਪਠਾਯੋ।
ਪ੍ਰਾਤ ਸਮੈ ਪਿਛਵਾਰੇ ਐਹੌ। ਦੁਹੂੰ ਹਾਥ ਭਏ ਤਾਲ ਬਜੈਹੌ। ੧੦।

ਜਬ ਤਾਰੀ ਸ੍ਰਵਨਨ ਸੁਨਿ ਪੈਯਹੁ। ਤੁਰਤੁ ਤਹਾ ਆਪਨ ਉਠਿ ਐਯਹੁ।
ਕਾਂਧ ਉਪਰਿ ਕਰਿ ਥੈਲੀ ਲੈਯਹੁ। ਮੇਰੋ ਕਹਿਯੋ ਮਾਨਿ ਤ੍ਰਿਯ ਲੈਯਹੁ। ੧੧।

ਪ੍ਰਾਤ ਸਮੈ ਤਾਰੀ ਤਿਨ ਕਰੀ। ਸੁ ਧੁਨਿ ਕਾਨ ਤ੍ਰਿਯਾ ਕੇ ਪਰੀ।
ਥੈਲੀ ਕਾਂਧ ਊਪਰ ਕਰਿ ਡਾਰੀ। ਭੇਦ ਨ ਲਖ੍ਯੋ ਦੈਵ ਕੀ ਮਾਰੀ। ੧੨।

*ਦੋਹਰਾ*

ਯੌ ਹੀ ਬਾਰ ਛਿ ਸਾਤ ਕਰਿ ਲਯੋ ਦਰਬੁ ਸਭ ਛੀਨ।
ਭੇਦ ਨ ਮੂਰਖ ਤਿਯ ਲਖ੍ਯੋ ਕਹਾ ਜਤਨ ਇਹ ਕੀਨ। ੧੩।

*ਚੌਪਈ*

ਯਾਹੀ ਜਤਨ ਸਕਲ ਧਨ ਹਰਿਯੋ। ਰਾਨੀ ਹੁਤੇ ਰੰਕ ਤਹ ਕਰਿਯੋ।
ਹਾਥ ਮਿਤ੍ਰ ਕੇ ਦਰਬੁ ਨ ਆਯੋ। ਨਾਹਕ ਅਪਨੋ ਮੂੰਡ ਮੁੰਡਾਯੋ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਰਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੮੩। ੧੪੮੯। ਅਫਜੂੰ।*

*ਦੋਹਰਾ*

ਮਹਾਰਾਸਟ੍ਰ ਕੇ ਦੇਸ ਮੈ ਮਹਾਰਾਸਟ੍ਰ ਪਤਿ ਰਾਵ।
ਦਰਬੁ ਬਟਾਵੈ ਗੁਨਿ ਜਨਨ ਕਰਤ ਕਬਿਨ ਕੋ ਭਾਵ। ੧।

*ਚੌਪਈ*

ਇੰਦ੍ਰ ਮਤੀ ਤਾ ਕੀ ਪਟਰਾਨੀ। ਸੁੰਦਰਿ ਸਕਲ ਭਵਨ ਮੈ ਜਾਨੀ।
ਅਤਿ ਰਾਜਾ ਤਾ ਕੇ ਬਸਿ ਰਹੈ। ਜੋ ਵਹੁ ਕਹੈ ਵਹੈ ਨ੍ਰਿਪ ਕਹੈ। ੨।

*ਦੋਹਰਾ*

ਮੋਹਨ ਸਿੰਘ ਸਪੂਤ ਸਭ ਦ੍ਰਾਵੜ ਦੇਸਹਿ ਏਸ।
ਮਹਾਰਾਸਟ੍ਰ ਪਤਿ ਨਗਰ ਮੈ ਗਯੋ ਅਥਿਤ ਕੇ ਭੇਸ। ੩।

*ਦੋਹਰਾ*

(ਇਹ) ਗੱਲ ਸੁਣ ਕੇ ਮੂਰਖ ਇਸਤਰੀ ਮਨ ਵਿਚ ਬਹੁਤ ਪ੍ਰਸੰਨ ਹੋ ਗਈ। (ਸੋਚਣ ਲਗੀ ਕਿ) ਅਜ ਮਿਤਰ ਨੇ ਮੈਨੂੰ ਯਾਦ ਕੀਤਾ ਹੈ, (ਮੈਂ) ਧਰਤੀ ਉਤੇ ਧੰਨ ਹਾਂ।੯।

*ਚੌਪਈ*

ਕਿਸੇ ਨੂੰ ਭੇਜ ਕੇ ਇਸਤਰੀ ਨੂੰ ਇਹ ਸਮਝਾਇਆ ਅਤੇ ਚਿੱਠੀ ਵਿਚ ਵੀ ਇਹ ਲਿਖ ਭੇਜਿਆ ਕਿ ਪ੍ਰਭਾਤ ਵੇਲੇ ਪਿਛਲੇ ਪਾਸੇ ਆਵਾਂਗਾ ਅਤੇ ਦੋਹਾਂ ਹੱਥਾਂ ਨਾਲ ਤਾੜੀ ਵਜਾਵਾਂਗਾ।੧੦।

ਜਿਸ ਵੇਲੇ (ਤੂੰ) ਕੰਨਾਂ ਨਾਲ ਤਾੜੀ (ਦੀ ਆਵਾਜ਼) ਸੁਣੇਗੀ ਤਾਂ ਤੁਰੰਤ ਆਪ ਉਠ ਕੇ ਉਥੇ ਆ ਜਾਈਂ। ਕੰਧ ਉਪਰ ਥੈਲੀ ਲਿਆ ਕੇ ਰਖ ਦੇਈਂ। ਹੇ ਇਸਤਰੀ! ਮੇਰਾ ਕਿਹਾ ਮੰਨ ਲਈਂ।੧੧।

ਸਵੇਰ ਵੇਲੇ ਉਸ ਨੇ ਤਾੜੀ ਵਜਾਈ। ਉਸ ਦੀ ਆਵਾਜ਼ ਇਤਸਰੀ ਦੇ ਕੰਨਾਂ ਵਿਚ ਪਈ। (ਉਸ ਨੇ) ਥੈਲੀ ਕੰਧ ਉਪਰ ਰਖ ਦਿੱਤੀ। ਪਰ ਦੈਵ ਦੀ ਮਾਰੀ ਨੇ ਭੇਦ ਨੂੰ ਨ ਸਮਝਿਆ।੧੨।

*ਦੋਹਰਾ*

ਇਸ ਤਰ੍ਹਾਂ ਛੇ ਸੱਤ ਵਾਰ ਕਰ ਕੇ (ਉਸ ਇਸਤਰੀ ਤੋਂ) ਸਾਰਾ ਧਨ ਹਥਿਆ ਲਿਆ। ਉਸ ਮੂਰਖ ਇਸਤਰੀ ਨੇ ਭੇਦ ਨੂੰ ਨ ਸਮਝਿਆ ਕਿ ਇਸ (ਪਤੀ) ਨੇ ਕੀ ਯਤਨ ਕੀਤਾ ਹੈ।੧੩।

*ਚੌਪਈ*

ਇਸ ਯਤਨ ਨਾਲ (ਉਸ ਗੁਜਰ ਨੇ) ਸਾਰਾ ਧਨ ਹਰ ਲਿਆ। ਰਾਣੀ ਹੁੰਦੀ ਨੂੰ ਗਰੀਬ ਕਰ ਦਿੱਤਾ। (ਉਹ) ਧਨ ਮਿਤਰ ਦੇ ਹੱਥ ਨ ਆਇਆ। ਵਿਅਰਥ ਵਿਚ ਆਪਣਾ ਸਿਰ ਮੁੰਨਵਾ ਲਿਆ। ੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੮੩। ੧੪੮੯। ਚਲਦਾ।*

*ਦੋਹਰਾ*

ਮਹਾਰਾਸ਼ਟਰ ਦੇਸ ਵਿਚ ਇਕ ਮਹਾਰਾਸ਼ਟਰ ਪਤੀ (ਨਾਂ) ਦਾ ਰਾਜਾ ਸੀ। ਉਹ ਗੁਣਵਾਨਾਂ ਨੂੰ ਧਨ ਵੰਡਦਾ ਸੀ ਅਤੇ ਕਵੀਆਂ ਨਾਲ ਸਨੇਹ ਕਰਦਾ ਸੀ।੧।

*ਚੌਪਈ*

ਉਸ ਦੀ ਇੰਦ੍ਰ ਮਤੀ ਨਾਂ ਦੀ ਪਟਰਾਣੀ ਸੀ। ਉਹ ਸਾਰਿਆਂ ਲੋਕਾਂ ਵਿਚ ਸੁੰਦਰ ਜਾਣੀ ਜਾਂਦੀ ਸੀ। ਰਾਜਾ ਉਸ ਦੇ ਬਹੁਤ ਵਸ ਵਿਚ ਰਹਿੰਦਾ ਸੀ। ਜੋ ਉਹ ਕਹਿੰਦੀ ਸੀ, ਰਾਜਾ ਉਹੀ ਕੁਝ ਕਹਿੰਦਾ ਸੀ।੨।

*ਦੋਹਰਾ*

ਸਾਰੇ ਦ੍ਰਾਵੜ ਦੇਸ ਦੇ ਰਾਜੇ ਦਾ ਪੁੱਤਰ ਮੋਹਨ ਸਿੰਘ ਮਹਾਰਾਸ਼ਟਰ ਪਤੀ ਦੇ ਨਗਰ ਵਿਚ ਜੋਗੀ ('ਅਥਿਤ') ਦੇ ਭੇਸ ਵਿਚ ਗਿਆ।੩।

*ਚੌਪਈ*

ਜਬ ਰਾਨੀ ਤਿਹ ਓਰ ਨਿਹਾਰਿਯੋ। ਯਹੈ ਆਪਨੇ ਹ੍ਰਿਦੈ ਬਿਚਾਰਿਯੋ।
ਜੋਗਿਨ ਯਹ ਰਾਜਾ ਸੋ ਲਹਿਯੈ। ਭੇਜਿ ਮਾਨੁਖਨ ਯਾ ਕੌ ਗਹਿਯੈ। ੪।

*ਦੋਹਰਾ*

ਭੇਜਿ ਮਾਨੁਖਨ ਗਹਿ ਲਯੋ ਲੀਨੋ ਧਾਮ ਬੁਲਾਇ।
ਦੁਹਿਤਾ ਦਈ ਬਿਵਾਹਿ ਕੈ ਜਾਨਿ ਦੇਸ ਕੌ ਰਾਇ। ੫।
ਬਚਨ ਸੁਨਤ ਨ੍ਰਿਪ ਰਿਸਿ ਭਰਿਯੋ ਛੋਡਿ ਰਾਮ ਕੋ ਜਾਪ।
ਦੁਹਿਤਾ ਦਈ ਬਿਵਾਹਿ ਤਿਹ ਜਾ ਕੈ ਮਾਇ ਨ ਬਾਪ। ੬।

*ਰਾਜਾ ਬਾਚ*

*ਚੌਪਈ*

ਮਾਇ ਨ ਬਾਪ ਜਾਨਿਯਤ ਜਾ ਕੌ। ਦੁਹਿਤਾ ਕਹੁ ਦੀਜਿਯਤ ਤਾ ਕੌ।
ਯਾ ਕੌ ਅਬੈ ਬਾਂਧਿ ਕਰਿ ਮਾਰੋ। ਰਾਨੀ ਦੁਹਤਾ ਸਹਿਤ ਸੰਘਾਰੋ। ੭।

ਰਾਨੀ ਬਚਨ ਸੁਨਤ ਡਰਿ ਗਈ। ਚੀਨਤ ਕਛੂ ਉਪਾਇ ਨ ਭਈ।
ਜਾ ਤੇ ਜਾਮਾਤਾ ਨਹਿ ਮਰਿਯੈ। ਸੁਤਾ ਸਹਿਤ ਇਹ ਜਿਯਤ ਨਿਕਰਿਯੈ। ੮।

ਰਾਨੀ ਏਕ ਮੰਗਾਇ ਪਿਟਾਰੋ। ਦੁਹੂੰਅਨ ਦੁਹੂੰ ਕਨਾਰੇ ਡਾਰੋ।
ਏਕ ਪਿਟਾਰੋ ਔਰ ਮੰਗਾਯੋ। ਵਹ ਪਿਟਾਰ ਤਿਹ ਭੀਤਰ ਪਾਯੋ। ੯।

*ਦੋਹਰਾ*

ਅੰਤਰ ਹੂੰ ਕੇ ਪਿਟਾਰ ਮੈ ਡਾਰੇ ਰਤਨ ਅਪਾਰ।
ਤਿਹ ਢਕਨੌ ਦੈ ਦੁਤਿਯ ਮੈ ਦਈ ਮਿਠਾਈ ਡਾਰਿ। ੧੦।

*ਚੌਪਈ*

ਦੁਤਿਯ ਪਿਟਾਰ ਮਿਠਾਈ ਡਾਰੀ। ਵਹ ਪਿਟਾਰ ਨਹਿ ਦੇਤ ਦਿਖਾਰੀ।
ਸਭ ਕੋ ਦ੍ਰਿਸਟਿ ਸਿਰੀਨੀ ਆਵੈ। ਤਾ ਕੋ ਭੇਦ ਨ ਕੋਊ ਪਾਵੈ। ੧੧।

ਪਠੇ ਚੇਰਿ ਯਹ ਨ੍ਰਿਪਤਿ ਬੁਲਾਯੋ। ਗਹਿ ਬਹਿਯਾ ਸਭ ਸਦਨ ਦਿਖਾਯੋ।
ਹਮ ਕਾ ਤੁਮ ਤੇ ਨੈਕ ਨ ਡਰਿ ਹੈ। ਬਿਨੁ ਤਵ ਕਹੇ ਸਗਾਈ ਕਰਿ ਹੈ। ੧੨।

*ਰਾਨੀ ਬਾਚ*

*ਦੋਹਰਾ*

ਚਿਤ ਕੋ ਸੋਕ ਨਿਵਾਰਿ ਕੈ ਰਾਵ ਕਚਹਿਰੀ ਜਾਹੁ।
ਤਵ ਹਿਤ ਧਰੀ ਬਨਾਇ ਕੈ ਚਲਹੁ ਮਿਠਾਈ ਖਾਹੁ। ੧੩।

*ਚੌਪਈ*

ਜਦ ਰਾਣੀ ਨੇ ਉਸ ਵਲ ਵੇਖਿਆ ਤਾਂ ਆਪਣੇ ਮਨ ਵਿਚ ਵਿਚਾਰ ਕੀਤਾ ਕਿ ਰਾਜੇ ਤੋਂ ਇਹ ਜੋਗੀ ਲ਼ ਲੈਣਾ ਚਾਹੀਦਾ ਹੈ ਅਤੇ ਬੰਦੇ ਭੇਜ ਕੇ ਇਸ ਨੂੰ ਪਕੜਵਾ ਲੈਣਾ ਚਾਹੀਦਾ ਹੈ।੪।

*ਦੋਹਰਾ*

ਬੰਦਿਆਂ ਨੂੰ ਭੇਜ ਕੇ (ਉਸ ਨੂੰ) ਪਕੜਵਾ ਲਿਆ ਅਤੇ ਘਰ ਬੁਲਾ ਲਿਆ। (ਉਸ ਨੂੰ) (ਕਿਸੇ) ਦੇਸ ਦਾ ਰਾਜਾ ਸਮਝ ਕੇ ਆਪਣੀ ਲੜਕੀ ਵਿਆਹ ਦਿੱਤੀ।੫। ਇਹ ਗੱਲ ਸੁਣ ਕੇ ਰਾਜਾ ਰਾਮ ਨਾਮ ਦਾ ਜਾਪ ਛਡ ਕੇ ਕ੍ਰੋਧ ਨਾਲ ਭਰ ਗਿਆ (ਅਤੇ ਕਹਿਣ ਲਗਾ ਕਿ ਉਸ ਨੂੰ) ਲੜਕੀ ਵਿਆਹ ਦਿੱਤੀ ਹੈ ਜਿਸ ਦੀ ਨ ਕੋਈ ਮਾਂ ਹੈ ਅਤੇ ਨ ਪਿਓ।੬।

*ਰਾਜੇ ਨੇ ਕਿਹਾ--*

*ਚੌਪਈ*

ਜਿਸ ਦੇ ਮਾਂ ਪਿਓ ਦਾ ਪਤਾ ਨਹੀਂ, ਉਸ ਨੂੰ ਕਿਸ ਲਈ ਆਪਣੀ ਲੜਕੀ ਵਿਆਹ ਰਹੀ ਹੈਂ। ਇਸ (ਜੋਗੀ) ਨੂੰ ਹੁਣ ਬੰਨ੍ਹ ਕੇ ਮਾਰ ਦਿਓ ਅਤੇ ਰਾਣੀ ਨੂੰ ਲੜਕੀ ਸਹਿਤ ਖ਼ਤਮ ਕਰ ਦਿਓ।੭।

ਰਾਣੀ ਇਹ ਬੋਲ ਸੁਣ ਕੇ ਡਰ ਗਈ। ਉਸ ਨੂੰ ਕੋਈ ਉਪਾ ਸੁਝ ਨਹੀਂ ਸੀ ਰਿਹਾ ਜਿਸ (ਉਪਾ) ਨਾਲ ਜਵਾਈ ਨੂੰ ਨ ਮਾਰਿਆ ਜਾਏ ਅਤੇ ਲੜਕੀ ਸਮੇਤ ਇਹ ਜੀਉਂਦਾ ਨਿਕਲ ਜਾਏ।੮।

ਰਾਣੀ ਨੇ ਇਕ ਪਿਟਾਰਾ ਮੰਗਵਾਇਆ ਅਤੇ ਦੋਹਾਂ ਨੂੰ ਦੋਹਾਂ ਸਿਰਿਆਂ ਉਤੇ ਬਿਠਾ ਦਿੱਤਾ। ਇਕ ਪਿਟਾਰਾ ਹੋਰ ਮੰਗਵਾਇਆ ਅਤੇ ਉਹ ਪਿਟਾਰਾ ਉਸ ਪਿਟਾਰੇ ਵਿਚ ਰਖਵਾ ਦਿੱਤਾ।੯।

*ਦੋਹਰਾ*

ਅੰਦਰਲੇ ਪਿਟਾਰੇ ਵਿਚ ਬਹੁਤ ਸਾਰੇ ਰਤਨ ਪਾ ਦਿੱਤੇ। ਉਸ ਨੂੰ ਢਕਣਾ ਦੇ ਕੇ ਦੂਜੇ ਵਿਚ ਮਠਿਆਈ ਪਾ ਦਿੱਤੀ।੧0।

*ਚੌਪਈ*

ਦੂਜੇ ਪਿਟਾਰੇ ਵਿਚ ਮਠਿਆਈ ਪਾ ਦਿੱਤੀ (ਜਿਸ ਕਰ ਕੇ) ਉਹ (ਅੰਦਰਲਾ) ਪਿਟਾਰਾ ਵਿਖਾਈ ਨਹੀਂ ਦਿੰਦਾ ਸੀ। ਸਭ ਨੂੰ ਮਠਿਆਈ ਹੀ ਨਜ਼ਰ ਆਉਂਦੀ। ਉਸ ਦੇ ਭੇਦ ਨੂੰ ਕੋਈ ਨ ਸਮਝ ਸਕਿਆ।੧੧।

ਉਸ (ਰਾਣੀ) ਨੇ ਦਾਸੀ ਭੇਜ ਕੇ ਰਾਜੇ ਨੂੰ ਬੁਲਾਇਆ ਅਤੇ ਬਾਂਹ ਪਕੜ ਕੇ ਸਾਰਾ ਮਹੱਲ ਵਿਖਾਇਆ। ਕੀ ਸਾਨੂੰ ਤੁਹਾਡਾ ਜ਼ਰਾ ਜਿੰਨਾ ਵੀ ਡਰ ਨਹੀਂ ਹੈ ਕਿ ਤੁਹਾਡੇ ਕਹੇ ਬਿਨਾ (ਅਸੀਂ) ਮੰਗਣੀ ਕਰ ਦਿੱਤੀ ਹੈ।੧੨।

*ਰਾਣੀ ਨੇ ਕਿਹਾ--*

*ਦੋਹਰਾ*

ਹੇ ਰਾਜਨ! ਮਨ ਦਾ ਦੁਖ ਦੂਰ ਕਰ ਕੇ ਕਚਹਿਰੀ (ਦਰਬਾਰ) ਵਿਚ ਜਾਓ। (ਮੈਂ) ਤੁਹਾਡੇ ਲਈ ਮਠਿਆਈ ਬਣਾਈ ਹੈ, ਚਲ ਕੇ ਉਸ ਨੂੰ ਖਾਓ।੧੩।

*ਚੌਪਈ*

ਛੋਰਿ ਪਿਟਾਰਿ ਪਕਵਾਨ ਖਵਾਯੋ। ਵਹ ਕਛੁ ਭੇਦ ਰਾਇ ਨਹਿ ਪਾਯੋ।
ਪੁਨਿ ਇਹ ਕਹਿਯੋ ਦਾਨ ਕਰਿ ਦੀਜੈ। ਮੇਰੋ ਕਹਿਯੋ ਮਾਨ ਨ੍ਰਿਪ ਲੀਜੈ। ੧੪।

ਜਬ ਪਿਟਾਰ ਤਿਹ ਛੋਰਿ ਦਿਖਾਯੋ। ਅਤਿ ਡਰ ਜਾਮਾਤਾ ਮਨ ਆਯੋ।
ਅਬ ਹੀ ਮੋਕਹ ਪਕਰਿ ਨਿਕਰਿ ਹੈ। ਬਹੁਰੋ ਬਾਂਧਿ ਮਾਰਹੀ ਡਰਿ ਹੈ। ੧੫।

ਹੌ ਇਹ ਠੌਰ ਆਨ ਤ੍ਰਿਯ ਮਾਰਿਯੋ। ਅਬ ਉਪਾਇ ਕ੍ਯਾ ਕਰੋ ਬਿਚਾਰਿਯੋ।
ਕਾ ਸੌ ਕਹੌ ਸੰਗ ਕੋਊ ਨਾਹੀ। ਇਹ ਚਿੰਤਾ ਤਾ ਕੇ ਮਨ ਮਾਹੀ। ੧੬।

*ਦੋਹਰਾ*

ਸਸਤ੍ਰ ਅਸਤ੍ਰ ਘੋਰਾ ਨਹੀ ਸਾਥੀ ਸੰਗ ਨ ਕੋਇ।
ਅਤਿ ਮੁਸਕਿਲ ਮੋ ਕੌ ਬਨੀ ਕਰਤਾ ਕਰੈ ਸੁ ਹੋਇ। ੧੭।
ਸਾਥੀ ਕੋਊ ਸੰਗ ਨਹੀ ਕਾ ਸੋ ਕਰੋ ਪੁਕਾਰ।
ਮਨਸਾ ਬਾਚਾ ਕਰਮਨਾ ਮੋਹਿ ਹਨਿ ਹੈ ਨਿਰਧਾਰ। ੧੮।

ਖਾਇ ਮਿਠਾਈ ਰਾਵ ਤਬ ਦੀਯੋ ਪਿਟਾਰੋ ਦਾਨ।
ਵਹ ਬਿਵਾਹਿ ਤਿਹ ਲੈ ਗਯੋ ਅਧਿਕ ਹ੍ਰਿਦੈ ਸੁਖੁ ਮਾਨਿ। ੧੯।
ਦੁਹਿਤ ਜਾਮਾਤਾ ਸਹਿਤ ਜੀਯਤ ਦਯੋ ਪਠਾਇ।
ਸਭ ਦੇਖਤ ਦਿਨ ਕਾਢਿਯੋ ਨ੍ਰਿਪਹਿ ਮਠਾਈ ਖੁਾਇ। ੨੦।

*ਚੌਪਈ*

ਬਨਿਤਾ ਚਰਿਤ ਹਾਥ ਨਹਿ ਆਯੋ। ਦੈਵ ਦੈਤ ਕਿਨਹੂੰ ਨਹਿ ਪਾਯੋ।
ਤ੍ਰਿਯਾ ਚਰਿਤ੍ਰ ਨ ਕਿਸਹੂ ਕਹਿਯੈ। ਚਿਤ ਮੈ ਸਮਝਿ ਮੋਨਿ ਹ੍ਵੈ ਰਹਿਯੋ। ੨੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਰਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੮੪। ੧੫੧੦। ਅਫਜੂੰ।*

*ਚੌਪਈ*

ਉਰੀਚੰਗ ਉਚਿਸ੍ਰਵ ਰਾਜਾ। ਜਾ ਕੀ ਤੁਲਿ ਕਹੂੰ ਨਹਿ ਸਾਜਾ।
ਰੂਪ ਕਲਾ ਤਾ ਕੀ ਵਰ ਨਾਰੀ। ਮਾਨਹੁ ਕਾਮ ਕੰਦਲਾ ਪ੍ਯਾਰੀ। ੧।

*ਦੋਹਰਾ*

ਇੰਦ੍ਰ ਨਾਥ ਜੋਗੀ ਹੁਤੋ ਸੋ ਤਹਿ ਨਿਕਸਿਯੋ ਆਇ।
ਝਰਨਨ ਤੇ ਝਾਈ ਪਰੀ ਰਾਨੀ ਲਯੋ ਬੁਲਾਇ। ੨।

*ਚੌਪਈ*

(ਉਸ ਨੇ) ਪਿਟਾਰਾ ਖੋਲ ਕੇ ਪਕਵਾਨ (ਮਠਿਆਈ) ਖਵਾਇਆ। ਉਸ ਦੇ ਭੇਦ ਨੂੰ ਰਾਜੇ ਨੇ ਕੁਝ ਨ ਸਮਝਿਆ। (ਰਾਣੀ ਨੇ) ਫਿਰ ਇਹ ਕਿਹਾ -- ਹੇ ਰਾਜਨ! ਮੇਰਾ ਕਿਹਾ ਮੰਨ ਕੇ ਇਸ (ਮਠਿਆਈ) ਨੂੰ ਦਾਨ ਕਰ ਦਿਓ।੧੪।

ਜਦ ਉਸ ਨੇ ਪਿਟਾਰਾ ਖੋਲ ਕੇ ਦਿਖਾਇਆ ਤਾਂ ਜਵਾਈ ਦੇ ਮਨ ਵਿਚ ਬਹੁਤ ਡਰ ਪੈਦਾ ਹੋ ਗਿਆ ਕਿ ਮੈਨੂੰ ਹੁਣੇ ਪਕੜ ਕੇ ਬਾਹਰ ਕਢਣਗੇ ਅਤੇ ਫਿਰ ਬੰਨ੍ਹ ਕੇ ਮਾਰ ਹੀ ਦੇਣਗੇ।੧੫।

ਮੈਨੂੰ ਇਸ ਥਾਂ ਤੇ (ਇਸ) ਇਸਤਰੀ ਨੇ ਆਣ ਮਾਰਿਆ ਹੈ। ਹੁਣ ਮੈਂ ਕਿਹੜਾ ਉਪਾ ਵਿਚਾਰਾਂ। ਕਿਸ ਨੂੰ ਕਹਾਂ, ਮੇਰੇ ਨਾਲ ਕੋਈ ਨਹੀਂ ਹੈ। ਇਹੀ ਚਿੰਤਾ ਉਸ ਦੇ ਮਨ ਵਿਚ ਸੀ।੧੬।

*ਦੋਹਰਾ*

(ਇਸ ਵੇਲੇ ਮੇਰੇ ਕੋਲ) ਅਸਤ੍ਰ, ਸ਼ਸਤ੍ਰ, ਅਤੇ ਘੋੜਾ ਨਹੀਂ ਹੈ ਅਤੇ ਨ ਹੀ ਕੋਈ ਸੰਗੀ ਸਾਥੀ ਹੈ। ਮੇਰੇ ਉਤੇ ਬਹੁਤ ਮੁਸ਼ਕਲ ਬਣ ਗਈ ਹੈ, (ਹੁਣ ਜੋ) ਕਰਤਾ ਕਰੇਗਾ, ਉਹੀ ਹੋਏਗਾ।੧੭। ਮੇਰੇ ਨਾਲ ਕੋਈ ਸਾਥੀ ਨਹੀਂ ਹੈ, ਕਿਸ ਅਗੇ ਪੁਕਾਰ ਕਰਾਂ। ਮਨ, ਬਚਨ ਅਤੇ ਕਰਮ ਕਰ ਕੇ ਨਿਸਚੇ ਹੀ ਮੈਨੂੰ ਮਾਰ ਦੇਵੇਗਾ।੧੮।

ਤਦ ਰਾਜੇ ਨੇ ਮਠਿਆਈ ਖਾ ਕੇ ਪਿਟਾਰਾ ਦਾਨ ਕਰ ਦਿੱਤਾ। (ਅਤੇ ਉਹ ਜੋਗੀ) ਉਸ ਨੂੰ ਵਿਆਹ ਕੇ ਬਹੁਤ ਖੁਸ਼ੀ ਨਾਲ ਲੈ ਗਿਆ।੧੯। ਲੜਕੀ ਸਮੇਤ ਜਵਾਈ ਨੂੰ ਉਥੋਂ ਜੀਉਂਦਾ ਭਿਜਵਾ ਦਿੱਤਾ। ਰਾਜੇ ਨੂੰ ਮਠਿਆਈ ਖਵਾ ਕੇ ਸਾਰਿਆਂ ਦੇ ਵੇਖਦਿਆਂ ਦਿਨ ਦਿਹਾੜੇ ਕਢ ਦਿੱਤਾ।੨੦।

*ਚੌਪਈ*

ਇਸਤਰੀਆਂ ਦਾ ਚਰਿਤ੍ਰ ਕਿਸੇ ਦੇ ਹੱਥ ਨਹੀਂ ਆਇਆ, ਦੇਵਤਾ ਅਤੇ ਦੈਂਤ ਕੋਈ ਵੀ ਸਮਝ ਨਹੀਂ ਸਕਿਆ। ਔਰਤਾਂ ਦਾ ਚਰਿਤ੍ਰ ਕਿਸੇ ਨੂੰ ਕਿਹਾ ਨਹੀਂ ਜਾ ਸਕਦਾ। ਚਿਤ ਵਿਚ ਸਮਝ ਕੇ ਚੁਪ ਕਰ ਰਹਿਣਾ ਹੀ ਬਣਦਾ ਹੈ।੨੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੮੪। ੧੫੧੦। ਚਲਦਾ।*

*ਚੌਪਈ*

ਉਰੀਚੰਗ ਵਿਚ ਉਚਿੱਸ਼੍ਰਵ (ਨਾਂ ਦਾ ਇਕ) ਰਾਜਾ ਸੀ। ਜਿਸ ਦੇ ਸਮਾਨ ਹੋਰ ਕਿਸੇ ਦੀ ਸ਼ਾਨ ਸ਼ੌਕਤ ਨਹੀਂ ਸੀ। ਰੂਪ ਕਲਾ ਨਾਂ ਦੀ ਉਸ ਦੀ ਸ੍ਰੇਸ਼ਠ ਨਾਰੀ ਸੀ, ਮਾਨੋ ਕਾਮ ਕੰਦਲਾ ਵਰਗੀ ਪਿਆਰੀ ਹੋਵੇ।੧।

*ਦੋਹਰਾ*

ਇੰਦ੍ਰ ਨਾਥ ਨਾਂ ਦਾ ਇਕ ਜੋਗੀ ਸੀ, ਉਹ ਉਥੇ ਆ ਨਿਕਲਿਆ। ਝਰੋਖੇ ਰਾਹੀਂ (ਰਾਣੀ ਨੂੰ ਉਸ ਦੀ) ਪਰਛਾਈ ਪਈ ਅਤੇ ਰਾਣੀ ਨੇ ਉਸ ਨੂੰ ਬੁਲਾ ਲਿਆ।੨।

*ਚੌਪਈ*

ਜੋਗੀ ਦੈ ਅੰਜਨੁ ਤਹ ਆਵੈ। ਗੁਟਕੈ ਬਲੁ ਕੈ ਬਹੁ ਉਡਿ ਜਾਵੈ।
ਜਿਸੀ ਠੌਰ ਚਾਹੈ ਤਿਸੁ ਜਾਵੈ। ਭਾਤਿ ਭਾਤਿ ਕੈ ਭੋਗ ਕਮਾਵੈ। ੩।

ਭਾਤਿ ਭਾਤਿ ਕੇ ਦੇਸ ਨਿਹਾਰੈ। ਭਾਤਿ ਭਾਤਿ ਕੀ ਪ੍ਰਭਾ ਬਿਚਾਰੈ।
ਅੰਜਨ ਬਲ ਤਿਹ ਕੋਊ ਨ ਪਾਵੈ। ਤਿਸੀ ਠੌਰ ਰਨਿਯਹਿ ਲੈ ਜਾਵੈ। ੪।

*ਦੋਹਰਾ*

ਭਾਤਿ ਭਾਤਿ ਕੇ ਦੇਸ ਮੈ ਭਾਤਿ ਭਾਤਿ ਕਰਿ ਗੌਨ।
ਐਸੇ ਸੁਖਨ ਬਿਲੋਕਿ ਕੈ ਨ੍ਰਿਪ ਪਰ ਰੀਝਤ ਕੌਨ। ੫।

*ਚੌਪਈ*

ਜਬ ਯਹ ਭੇਦ ਰਾਵ ਲਖਿ ਪਾਵਾ। ਅਧਿਕ ਕੋਪ ਮਨ ਮਾਝ ਬਸਾਵਾ।
ਚਿਤ ਮਹਿ ਕਹਿਯੋ ਕੌਨ ਬਿਧਿ ਕੀਜੈ। ਜਾ ਤੇ ਨਾਸ ਤ੍ਰਿਯਾ ਕਰਿ ਦੀਜੈ। ੬।

ਰਾਜਾ ਤਹਾ ਆਪਿ ਚਲਿ ਆਯੋ। ਪਾਇਨ ਕੋ ਖਰਕੋ ਨ ਜਤਾਯੋ।
ਸੇਜ ਸੋਤ ਜੋਗਿਯਹਿ ਨਿਹਾਰਿਯੋ। ਕਾਢਿ ਕ੍ਰਿਪਾਨ ਮਾਰ ਹੀ ਡਾਰਿਯੋ। ੭।

ਗੁਟਕਾ ਹੁਤੋ ਹਾਥ ਮਹਿ ਲਯੋ। ਜੁਗਿਯਹਿ ਡਾਰਿ ਕੁਠਰਿਯਹਿ ਦਯੋ।
ਸ੍ਰੋਨ ਪੋਛ ਬਸਤ੍ਰਨ ਸੋ ਡਾਰਿਯੋ। ਸੇਵਤ ਰਾਨੀ ਕਛੁ ਨ ਬਿਛਾਰਿਯੋ। ੮।

*ਦੋਹਰਾ*

ਜੁਗਿਯਾ ਹੂ ਕੇ ਬਕਤ੍ਰ ਤੇ ਪਤਿਯਾ ਲਿਖੀ ਬਨਾਇ।
ਰਾਨੀ ਮੈ ਬੇਖਰਚਿ ਹੌ ਕਛੁ ਮੁਹਿ ਦੇਹੁ ਪਠਾਇ। ੯।

*ਚੌਪਈ*

ਇਸੀ ਭਾਤਿ ਲਿਖਿ ਨਿਤਿ ਪਠਾਵੈ। ਸਭ ਰਾਨੀ ਕੋ ਦਰਬ ਚੁਰਾਵੈ।
ਧਨੀ ਹੁਤੀ ਨਿਰਧਨ ਹ੍ਵੈ ਗਈ। ਨ੍ਰਿਪਹੂੰ ਡਾਰਿ ਚਿਤ ਤੇ ਦਈ। ੧੦।

ਜੋ ਨ੍ਰਿਪ ਧਨੁ ਇਸਤ੍ਰੀ ਤੇ ਪਾਵੈ। ਟਕਾ ਟਕਾ ਕਰਿ ਦਿਜਨ ਲੁਟਾਵੈ।
ਤਿਹ ਸੌਤਿਨ ਸੌ ਕੇਲ ਕਮਾਵੈ। ਤਾ ਕੇ ਨਿਕਟ ਨ ਕਬਹੂੰ ਆਵੈ। ੧੧।

ਸਭ ਤਾ ਕੋ ਧਨੁ ਲਯੋ ਚੁਰਾਈ। ਸੌਤਿਨ ਕੇ ਗ੍ਰਿਹ ਭੀਖ ਮੰਗਾਈ।
ਲਏ ਠੀਕਰੋ ਹਾਥ ਬਿਹਾਰੈ। ਭੀਖਿ ਸੋਤਿ ਤਾ ਕੋ ਨਹਿ ਡਾਰੈ। ੧੨।

*ਚੌਪਈ*

ਜੋਗੀ ਉਸ ਨੂੰ ਸੁਰਮਾ ਦੇ ਆਉਂਦਾ ਅਤੇ ਉਹ ਮੰਤ੍ਰਵਟੀ ('ਗੁਟਕਾ-ਤੰਤ੍ਰਸ਼ਾਸਤ੍ਰ ਅਨੁਸਾਰ ਬਣੀ ਹੋਈ ਜੋਗੀਆਂ ਦੀ ਗੋਲੀ) ਦੇ ਬਹੁਤ ਬਲ ਤੇ ਉਡ ਜਾਂਦੀ। ਜਿਥੇ ਉਹ ਚਾਹੁੰਦੀ, ਉਥੇ ਚਲੀ ਜਾਂਦੀ ਅਤੇ ਭਾਂਤ ਭਾਂਤ ਦੀ ਕਾਮ-ਕ੍ਰੀੜਾ ਕਰਦੀ।੩।

(ਉਹ) ਭਾਂਤ ਭਾਂਤ ਦੇ ਦੇਸ ਵੇਖਦੇ ਸਨ, ਤਰ੍ਹਾਂ ਤਰ੍ਹਾਂ ਦੀ ਸੁੰਦਰਤਾ ਨੂੰ ਮਾਣਦੇ ਸਨ। ਸੁਰਮੇ ਦੇ ਬਲ ਕਰ ਕੇ ਉਨ੍ਹਾਂ ਨੂੰ ਕੋਈ (ਵੇਖ ਨਹੀਂ) ਸਕਦਾ ਸੀ। (ਫਿਰ ਉਹ) ਉਸੇ ਥਾਂ ਤੇ (ਉਸ ਰਾਣੀ ਨੂੰ) ਲੈ ਜਾਂਦਾ ਸੀ।੪।

*ਦੋਹਰਾ*

ਭਾਂਤ ਭਾਂਤ ਦੇ ਦੇਸਾਂ ਵਿਚ ਤਰ੍ਹਾਂ ਤਰ੍ਹਾਂ ਨਾਲ ਘੁੰਮ ਸਕਦੇ ਅਤੇ ਇਸ ਪ੍ਰਕਾਰ ਦੇ ਸੁਖ ਨੂੰ ਵੇਖ ਕੇ (ਫਿਰ) ਰਾਜੇ ਉਤੇ ਕੌਣ ਪ੍ਰਸੰਨ ਹੋ ਸਕਦਾ ਹੈ।੫।

*ਚੌਪਈ*

ਜਦੋਂ ਰਾਜੇ ਨੂੰ ਇਸ ਭੇਦ ਦਾ ਪਤਾ ਲਗਾ, ਤਾਂ ਉਸ ਨੇ ਮਨ ਵਿਚ ਬਹੁਤ ਗੁੱਸਾ ਕੀਤਾ। ਚਿਤ ਵਿਚ ਵਿਚਾਰਿਆ ਕਿ ਕਿਹੜਾ ਯਤਨ ਕਰੀਏ ਜਿਸ ਨਾਲ ਇਸ ਇਸਤਰੀ ਦਾ ਵਿਨਾਸ਼ ਕਰ ਦੇਈਏ।੬।

ਰਾਜਾ ਆਪ ਉਥੇ ਚਲ ਕੇ ਆਇਆ ਅਤੇ ਪੈਰਾਂ ਦਾ ਖੜਕਾ ਨ ਕੀਤਾ। ਸੇਜ ਉਤੇ ਜੋਗੀ ਨੂੰ ਸੁਤਾ ਹੋਇਆ ਵੇਖਿਆ। ਕ੍ਰਿਪਾਨ ਕਢ ਕੇ (ਉਸ ਨੂੰ) ਮਾਰ ਹੀ ਦਿੱਤਾ।੭।

ਮੰਤ੍ਰਵਟੀ ਨੂੰ ਹੱਥ ਵਿਚ ਲੈ ਲਿਆ ਅਤੇ ਜੋਗੀ (ਦੀ ਲੋਥ) ਨੂੰ ਕੋਠੀ ਵਿਚ ਸੁਟ ਦਿੱਤਾ। ਲਹੂ ਨੂੰ ਬਸਤ੍ਰਾਂ ਨਾਲ ਪੂੰਝ ਦਿੱਤਾ। ਸੁਤੀ ਹੋਈ ਰਾਣੀ ਨੂੰ ਕੁਝ ਪਤਾ ਨ ਲਗਿਆ।੮।

*ਦੋਹਰਾ*

ਜੋਗੀ ਦੇ ਮੂੰਹ ਤੋਂ (ਅਰਥਾਤ੍ ਉਸ ਵਲੋਂ) ਇਕ ਚਿੱਠੀ ਲਿਖੀ ਕਿ ਹੇ ਰਾਣੀ! ਮੈਂ ਖ਼ਰਚੋਂ ਥੁੜ ਗਿਆ ਹਾਂ, ਮੈਨੂੰ ਕੁਝ (ਧਨ) ਭੇਜ ਦੇ।੯।

*ਚੌਪਈ*

ਇਸੇ ਤਰ੍ਹਾਂ ਨਿੱਤ (ਚਿੱਠੀ) ਲਿਖ ਕੇ ਭੇਜਦਾ ਰਹਿੰਦਾ ਅਤੇ (ਇਸ ਢੰਗ ਨਾਲ) ਰਾਣੀ ਦਾ ਸਾਰਾ ਧਨ ਹਰ ਲਿਆ। ਉਹ ਅਮੀਰ ਸੀ, (ਹੁਣ) ਗ਼ਰੀਬ ਹੋ ਗਈ। ਰਾਜੇ ਨੇ ਉਸ ਨੂੰ ਮਨੋ ਵਿਸਾਰ ਦਿੱਤਾ।੧੦।

ਰਾਜਾ (ਇਸ ਢੰਗ ਨਾਲ) ਇਸਤਰੀ (ਰਾਣੀ) ਤੋਂ ਜੋ ਧਨ ਪ੍ਰਾਪਤ ਕਰਦਾ ਸੀ। ਉਹ ਰੁਪਇਆ ਰੁਪਇਆ ਕਰ ਕੇ ਬ੍ਰਾਹਮਣਾਂ ਨੂੰ ਵੰਡ ਦਿੰਦਾ ਸੀ। ਉਸ ਦੀਆਂ ਸੌਂਕਣਾਂ ਨਾਲ ਕਾਮ-ਕ੍ਰੀੜਾ ਕਰਦਾ ਸੀ ਅਤੇ ਉਸ ਦੇ ਨੇੜੇ ਬਿਲਕੁਲ ਨਹੀਂ ਜਾਂਦਾ ਸੀ।੧੧।

ਉਸ (ਰਾਣੀ) ਦਾ ਸਾਰਾ ਧਨ ਰਾਜੇ ਨੇ ਚੁਰਾ ਲਿਆ ਅਤੇ (ਉਸ ਨੂੰ) ਸੌਂਕਣਾਂ ਦੇ ਘਰ ਭਿਖਿਆ ਮੰਗਣ ਦੀ ਹਾਲਤ ਵਿਚ ਕਰ ਦਿੱਤਾ। (ਉਹ) ਠੂਠਾ ਹੱਥ ਵਿਚ ਲੈ ਕੇ ਫਿਰਦੀ ਸੀ ਅਤੇ ਸੌਂਕਣਾਂ ਉਸ ਨੂੰ ਭਿਖ ਵੀ ਨਹੀਂ ਪਾਂਦੀਆ ਸਨ।੧੨।

ਦ੍ਵਾਰ ਦ੍ਵਾਰ ਤੇ ਭੀਖ ਮੰਗਾਈ। ਦਰਬੁ ਹੁਤੋ ਸੋ ਰਹਿਯੋ ਨ ਕਾਈ।
ਭੂਖਨ ਮਰਤ ਦੁਖਿਤ ਅਤਿ ਭਈ। ਟੂਕਨ ਹੀ ਮਾਂਗਤ ਮਰਿ ਗਈ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੮੫। ੧੫੨੩। ਅਫਜੂੰ।*

*ਦੋਹਰਾ*

ਚਾਮਰੰਗ ਕੇ ਦੇਸ ਮੈ ਇੰਦ੍ਰ ਸਿੰਘ ਥੋ ਨਾਥ।
ਸਕਲ ਸੈਨ ਚਤੁਰੰਗਨੀ ਅਮਿਤ ਚੜਤ ਤਿਹ ਸਾਥ। ੧।
ਚੰਦ੍ਰਕਲਾ ਤਾ ਕੀ ਤ੍ਰਿਯਾ ਜਾ ਸਮ ਤ੍ਰਿਯਾ ਨ ਕੋਇ।
ਜੋ ਵਹੁ ਚਾਹੈ ਸੋ ਕਰੈ ਜੋ ਭਾਖੈ ਸੋ ਹੋਇ। ੨।

*ਚੌਪਈ*

ਸੁੰਦਰਿ ਏਕ ਸਖੀ ਤਹ ਰਹੈ। ਤਾ ਸੌ ਨੇਹ ਰਾਵ ਨਿਰਬਹੈ।
ਰਾਨੀ ਅਧਿਕ ਹ੍ਰਿਦੈ ਮੈ ਜਰਈ। ਯਾ ਸੋ ਪ੍ਰੀਤ ਅਧਿਕ ਨ੍ਰਿਪ ਕਰਈ। ੩।
ਗਾਂਧੀ ਇਕ ਖਤ੍ਰੀ ਤਹ ਭਾਰੋ। ਫਤਹ ਚੰਦ ਨਾਮਾ ਉਜਿਯਾਰੋ।
ਸੋ ਤਿਨ ਚੇਰੀ ਬੋਲਿ ਪਠਾਯੋ। ਕਾਮ ਕੇਲ ਤਿਹ ਸਾਥ ਕਮਾਯੋ। ੪।
ਭੋਗ ਕਮਾਤ ਗਰਭ ਰਹਿ ਗਯੋ। ਚੇਰੀ ਦੋਸੁ ਰਾਵ ਸਿਰ ਦਯੋ।
ਰਾਜਾ ਮੋ ਸੌ ਭੋਗ ਕਮਾਯੋ। ਤਾ ਤੇ ਪੂਤ ਸਪੂਤੁ ਉਪਜਾਯੋ। ੫।
ਨ੍ਰਿਪ ਇਹ ਭੇਦ ਲਹਿਯੋ ਚੁਪਿ ਰਹਿਯੋ। ਤਾ ਸੌ ਪ੍ਰਗਟ ਨ ਮੁਖ ਤੇ ਕਹਿਯੋ।
ਮੈ ਯਾ ਸੋ ਨਹਿ ਭੋਗੁ ਕਮਾਯੋ। ਚੇਰੀ ਪੁਤ੍ਰ ਕਹਾ ਤੇ ਪਾਯੋ। ੬।

*ਦੋਹਰਾ*

ਫਤਹ ਚੰਦ ਕੋ ਨਾਮੁ ਲੈ ਚੇਰੀ ਲਈ ਬੁਲਾਇ।
ਮਾਰਿ ਆਪਨੇ ਹਾਥ ਹੀ ਗਡਹੇ ਦਈ ਗਡਾਇ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਿਆਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੮੬। ੧੫੩੦। ਅਫਜੂੰ।*

*ਦੋਹਰਾ*

ਰਾਜਾ ਏਕ ਭੁਟੰਤ ਕੋ ਚੰਦ੍ਰ ਸਿੰਘ ਤਿਹ ਨਾਮ।
ਪੂਜਾ ਸ੍ਰੀ ਜਦੁਨਾਥ ਕੀ ਕਰਤ ਆਠਹੂੰ ਜਾਮ। ੧।

*ਚੌਪਈ*

ਚੰਦ੍ਰ ਪ੍ਰਭਾ ਤਾ ਕੇ ਤ੍ਰਿਯ ਘਰ ਮੈ। ਕੋਬਿਦ ਸਭ ਹੀ ਰਹਤ ਹੁਨਰ ਮੈ।
ਤਾ ਕੋ ਹੇਰਿ ਨਿਤ੍ਯ ਨ੍ਰਿਪ ਜੀਵੈ। ਤਿਹ ਹੇਰੇ ਬਿਨੁ ਪਾਨਿ ਨ ਪੀਯਵੈ। ੨।

ਉਸ ਤੋਂ ਦੁਆਰ ਦੁਆਰ ਤੇ ਭਿਖ ਮੰਗਵਾਈ। (ਜੋ ਉਸ ਕੋਲ) ਧਨ ਸੀ, ਉਸ ਵਿਚੋਂ (ਹੁਣ) ਕੁਝ ਵੀ ਨ ਰਿਹਾ। ਭੁਖ ਨਾਲ ਅਤਿ ਦੁਖੀ ਹੋ ਕੇ ਮਰ ਗਈ ਅਤੇ ਟੁਕੜੇ ਮੰਗਦੇ ਮੰਗਦੇ ਹੀ ਮਰ ਗਈ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੮੫। ੧੫੨੩। ਚਲਦਾ।*

*ਦੋਹਰਾ*

ਚਾਮਰੰਗ ਦੇਸ ਵਿਚ ਇੰਦ੍ਰ ਸਿੰਘ ਨਾਂ ਦਾ ਰਾਜਾ ਸੀ। ਉਸ ਨਾਲ ਸਾਰੀ ਅਮਿਤ ਚਤੁਰੰਗਨੀ ਸੈਨਾ ਚੜ੍ਹਦੀ ਸੀ।੧। ਚੰਦ੍ਰਕਲਾ ਉਸ ਦੀ ਰਾਣੀ ਸੀ ਜਿਸ ਵਰਗੀ ਕੋਈ ਹੋਰ ਇਸਤਰੀ ਨਹੀਂ ਸੀ। ਉਹ ਜੋ ਚਾਹੁੰਦੀ, ਉਹੀ ਕਰਦੀ ਅਤੇ ਜੋ ਕਹਿੰਦੀ, ਉਹੀ ਹੁੰਦਾ।੨।

*ਚੌਪਈ*

ਉਸ ਦੀ ਇਕ ਸੁੰਦਰ ਦਾਸੀ ਸੀ। ਉਸ ਨਾਲ ਰਾਜਾ ਸਨੇਹ ਰਖਦਾ ਸੀ। ਰਾਣੀ (ਇਸ ਕਰ ਕੇ) ਹਿਰਦੇ ਵਿਚ ਬਹੁਤ ਸੜਦੀ ਸੀ ਕਿ ਇਸ ਨਾਲ ਰਾਜਾ ਬਹੁਤ ਪ੍ਰੇਮ ਕਰਦਾ ਹੈ।੩।

ਉਥੇ ਫਤੇ ਚੰਦ ਨਾਂ ਵਾਲਾ ਇਕ ਵੱਡਾ ਅੱਤਾਰ ('ਗਾਂਧੀ') ਖਤ੍ਰੀ ਰਹਿੰਦਾ ਸੀ। ਉਸ ਨੂੰ ਉਸ ਦਾਸੀ ਨੇ ਬੁਲਵਾ ਲਿਆ ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ।੪।

ਕਾਮ-ਕ੍ਰੀੜਾ ਦੇ ਫਲਸਰੂਪ ਉਸ ਨੂੰ ਗਰਭ ਹੋ ਗਿਆ। (ਜਿਸ ਦਾ) ਦੋਸ਼ ਦਾਸੀ ਨੇ ਰਾਜੇ ਦੇ ਸਿਰ ਮੜ੍ਹਿਆ। (ਕਹਿੰਦੀ ਸੀ ਕਿ) ਰਾਜੇ ਨੇ ਮੇਰੇ ਨਾਲ ਭੋਗ ਕੀਤਾ ਹੈ, ਤਾਂ ਤੇ (ਮੇਰੇ) ਸੁਪੁੱਤਰ ਪੁੱਤਰ ਪੈਦਾ ਹੋਇਆ ਹੈ।੫।

ਰਾਜਾ ਇਹ ਭੇਦ ਜਾਣ ਕੇ ਚੁਪ ਕਰ ਰਿਹਾ। ਉਸ ਨੂੰ ਪ੍ਰਗਟ ਰੂਪ ਵਿਚ ਮੂੰਹੋਂ ਕੁਝ ਨ ਕਿਹਾ। (ਉਸ ਨੇ ਮਨ ਵਿਚ ਸੋਚਿਆ ਕਿ) ਮੈਂ ਇਸ ਨਾਲ ਭੋਗ ਨਹੀਂ ਕੀਤਾ, (ਫਿਰ) ਇਸ ਦਾਸੀ ਨੇ ਪੁੱਤਰ ਕਿਥੋਂ ਪ੍ਰਾਪਤ ਕੀਤਾ ਹੈ।੬।

*ਦੋਹਰਾ*

(ਰਾਜੇ ਨੇ) ਫਤੇ ਚੰਦ ਦਾ ਨਾਂ ਲੈ ਕੇ ਦਾਸੀ ਨੂੰ ਬੁਲਾਇਆ ਅਤੇ ਆਪਣੇ ਹੱਥ ਨਾਲ ਮਾਰ ਕੇ ਟੋਏ ਵਿਚ ਦਬ ਦਿੱਤਾ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੮੬। ੧੫੩੦। ਚਲਦਾ।*

*ਦੋਹਰਾ*

ਭੁਟੰਤ ਦਾ ਚੰਦ੍ਰ ਸਿੰਘ ਨਾਂ ਵਾਲਾ ਇਕ ਰਾਜਾ ਸੀ ਜੋ ਸ੍ਰੀ ਜਦੁਨਾਥ ਦੀ ਅਠੇ ਪਹਿਰ ਪੂਜਾ ਕਰਦਾ ਸੀ।੧।

*ਚੌਪਈ*

ਉਸ ਦੇ ਘਰ ਚੰਦ੍ਰ ਪ੍ਰਭਾ (ਨਾਂ ਦੀ) ਇਸਤਰੀ ਸੀ। ਉਹ ਸਭ ਗੁਣਾਂ ਵਿਚ ਪ੍ਰਬੀਨ ਸੀ। ਉਸ ਨੂੰ ਨਿੱਤ ਵੇਖ ਕੇ ਰਾਜਾ ਜੀਉਂਦਾ ਸੀ। ਉਸ ਨੂੰ ਵੇਖੇ ਬਿਨਾ ਪਾਣੀ ਨਹੀਂ ਪੀਂਦਾ ਸੀ।੨।

ਏਕ ਭੁਟੰਤੀ ਸੌ ਵਹੁ ਅਟਕੀ। ਭੂਲਿ ਗਈ ਸਭ ਹੀ ਸੁਧਿ ਘਟ ਕੀ।
ਰਾਤਿ ਦਿਵਸ ਤਿਹ ਬੋਲਿ ਪਠਾਵੈ। ਕਾਮ ਕਲਾ ਤਿਹ ਸੰਗ ਕਮਾਵੈ। ੩।
ਭੋਗ ਕਮਾਤ ਰਾਵ ਗ੍ਰਿਹ ਆਯੋ। ਤਾ ਕੋ ਰਾਨੀ ਤੁਰਤ ਛਪਾਯੋ।
ਨ੍ਰਿਪਹਿ ਅਧਿਕ ਮਦ ਆਨਿ ਪਿਯਾਰਿਯੋ। ਕਰਿ ਕੈ ਮਤ ਖਾਟ ਪਰ ਡਾਰਿਯੋ। ੪।

*ਦੋਹਰਾ*

ਤਾ ਕੋ ਖਲਰੀ ਸ੍ਵਾਨ ਕੀ ਲਈ ਤੁਰਤ ਪਹਿਰਾਈ।
ਰਾਜਾ ਜੂ ਕੇ ਦੇਖਤੇ ਗ੍ਰਿਹ ਕੌ ਦਯੋ ਪਠਾਇ। ੫।

*ਚੌਪਈ*

ਆਪ ਨ੍ਰਿਪਤਿ ਸੋ ਬਚਨ ਉਚਾਰੋ। ਸੁਨ ਨਾਥ ਇਹ ਸ੍ਵਾਨ ਤਿਹਾਰੋ।
ਮੋ ਕੌ ਅਧਿਕ ਪ੍ਰਾਨ ਤੇ ਪ੍ਯਾਰੋ। ਯਾ ਕੌ ਜਿਨਿ ਪਾਹਨ ਤੁਮ ਮਾਰੋ। ੬।

*ਦੋਹਰਾ*

ਸਤਿ ਸਤਿ ਤਬ ਨ੍ਰਿਪ ਕਹਿਯੋ ਤਾਹਿ ਟੂਕਰੋ ਡਾਰਿ।
ਆਗੇ ਹ੍ਵੈ ਕੈ ਨਿਕਸਿਯੋ ਸਕਿਯੋ ਨ ਮੂੜ ਬਿਚਾਰਿ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੮੭। ੧੫੩੭। ਅਫਜੂੰ।*

*ਦੋਹਰਾ*

ਇੰਦ੍ਰ ਦਤ ਰਾਜਾ ਹੁਤੋ ਗੋਖਾ ਨਗਰ ਮਝਾਰ।
ਕੰਜ ਪ੍ਰਭਾ ਰਾਨੀ ਰਹੈ ਜਾ ਕੋ ਰੂਪ ਅਪਾਰ। ੧।
ਸਰਬ ਮੰਗਲਾ ਕੌ ਭਵਨ ਗੋਖਾ ਸ਼ਹਿਰ ਮੰਝਾਰ।
ਊਚ ਨੀਚ ਰਾਜਾ ਪ੍ਰਜਾ ਸਭ ਤਿਹ ਕਰਤ ਜੁਹਾਰ। ੨।

*ਚੌਪਈ*

ਤਾ ਕੇ ਭਵਨ ਸਕਲ ਚਲਿ ਆਵਹਿ। ਆਨਿ ਗੋਰ ਕੌ ਸੀਸ ਝੁਕਾਵਹਿ।
ਕੁੰਕਮ ਔਰ ਅਛਤਨ ਲਾਵਹਿ। ਭਾਤਿ ਭਾਤਿ ਕੋ ਧੂਪ ਜਗਾਵਹਿ। ੩।

*ਦੋਹਰਾ*

ਭਾਤਿ ਭਾਤਿ ਦੈ ਪ੍ਰਕ੍ਰਮਾ ਭਾਤਿ ਭਾਤਿ ਸਿਰ ਨ੍ਯਾਇ।
ਪੂਜ ਭਵਾਨੀ ਕੌ ਭਵਨ ਬਹੁਰਿ ਬਸੈ ਗ੍ਰਿਹ ਆਇ। ੪।

*ਚੌਪਈ*

ਨਰ ਨਾਰੀ ਸਭ ਤਹ ਚਲਿ ਜਾਹੀ। ਅਛਤ ਧੂਪ ਕੁੰਕਮਹਿ ਲਾਹੀ।
ਭਾਤਿ ਭਾਤਿ ਕੇ ਗੀਤਨ ਗਾਵੈ। ਸਰਬ ਮੰਗਲਾ ਕੋ ਸਿਰ ਨਯਾਵੈ। ੫।

ਉਹ ਇਕ ਭੁਟੰਤੀ ਨਾਲ ਅਟਕ ਗਈ। ਉਸ ਨੂੰ ਆਪਣੇ ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲ ਗਈ। ਉਸ ਨੂੰ ਰਾਤ ਦਿਨ ਬੁਲਵਾ ਲੈਂਦੀ ਅਤੇ ਉਸ ਨਾਲ ਕਾਮ-ਕ੍ਰੀੜਾ ਕਰਦੀ।੩।

(ਉਨ੍ਹਾਂ ਦੇ) ਭੋਗ ਕਰਦਿਆਂ ਰਾਜਾ ਘਰ ਆ ਗਿਆ। ਰਾਣੀ ਨੇ (ਭੁਟੰਤੀ ਨੂੰ) ਤੁਰਤ ਛੁਪਾ ਦਿੱਤਾ। ਰਾਜੇ ਨੂੰ ਆਣ ਤੇ ਬਹੁਤ ਸ਼ਰਾਬ ਪਿਲਾ ਦਿੱਤੀ ਅਤੇ ਮਸਤ ਕਰ ਕੇ ਮੰਜੇ ਉਤੇ ਪਾ ਦਿੱਤਾ।੪।

*ਦੋਹਰਾ*

ਉਸ (ਭੁਟੰਤੀ) ਨੂੰ ਤੁਰਤ ਕੁੱਤੇ ਦੀ ਖਲ੍ਹ ਪਵਾ ਦਿੱਤੀ ਅਤੇ ਰਾਜੇ ਦੇ ਵੇਖਦਿਆਂ ਹੋਇਆਂ ਘਰ ਵਲ ਭੇਜ ਦਿੱਤਾ।੫।

*ਚੌਪਈ*

ਆਪ ਰਾਜੇ ਨੂੰ ਕਹਿਣ ਲਗੀ--ਹੇ ਰਾਜਨ! ਸੁਣੋ, ਤੁਹਾਡਾ ਇਹ ਕੁੱਤਾ ਮੈਨੂੰ ਪ੍ਰਾਣਾਂ ਤੋਂ ਵੀ ਪਿਆਰਾ ਹੈ। ਇਸ ਨੂੰ ਤੁਸੀਂ ਪੱਥਰ ਨ ਮਾਰੋ।੬।

*ਦੋਹਰਾ*

ਰਾਜੇ ਨੇ ਤਦ 'ਸਤ, ਸਤ' ਕਿਹਾ ਅਤੇ ਉਸ ਨੂੰ ਟੁਕਰ ਪਾਇਆ। (ਉਹ ਕੁੱਤਾ) ਰਾਜੇ ਦੇ ਅਗੋਂ ਹੋ ਕੇ ਨਿਕਲ ਗਿਆ, ਪਰ ਮੂਰਖ (ਰਾਜਾ ਭੇਦ ਨੂੰ) ਵਿਚਾਰ ਨ ਸਕਿਆ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੮੭। ੧੫੩੭। ਚਲਦਾ।*

*ਦੋਹਰਾ*

ਗੋਖਾ ਨਗਰ ਵਿਚ ਇੰਦ੍ਰ ਦੱਤ ਨਾਂ ਦਾ ਰਾਜਾ ਹੁੰਦਾ ਸੀ। (ਉਸ ਪਾਸ) ਕੰਜ ਪ੍ਰਭਾ ਨਾਂ ਦੀ ਰਾਣੀ ਸੀ ਜਿਸ ਦਾ ਅਪਾਰ ਰੂਪ ਸੀ।੧। ਗੋਖਾ ਨਗਰ ਵਿਚ ਸਰਬ ਮੰਗਲਾ ਨਾਂ (ਦੀ ਦੇਵੀ) ਦਾ ਭਵਨ (ਮੰਦਿਰ) ਸੀ। ਉੱਚੇ ਨੀਵੇਂ, ਰਾਜਾ ਅਤੇ ਪ੍ਰਜਾ ਸਾਰੇ ਉਥੇ ਨਮਸਕਾਰ ਕਰਦੇ ਸਨ।੨।

*ਚੌਪਈ*

ਉਸ (ਦੇਵੀ) ਦੇ ਮੰਦਿਰ ਵਿਚ ਸਾਰੇ ਚਲ ਕੇ ਆਉਂਦੇ ਸਨ ਅਤੇ ਆ ਕੇ ਸਮਾਧੀ ('ਗੋਰ') ਨੂੰ ਸੀਸ ਝੁਕਾਂਦੇ ਸਨ। (ਉਸ ਨੂੰ) ਕੇਸਰ ਅਤੇ ਚਾਵਲ ਲਗਾਉਂਦੇ ਸਨ ਅਤੇ ਭਾਂਤ ਭਾਂਤ ਦੀ ਧੂਪ ਜਗਾਉਂਦੇ ਸਨ।੩।

*ਦੋਹਰਾ*

ਭਾਂਤ ਭਾਂਤ ਦੀ ਪਰਿਕ੍ਰਮਾ ਕਰ ਕੇ ਅਤੇ ਤਰ੍ਹਾਂ ਤਰ੍ਹਾਂ ਨਾਲ ਸਿਰ ਝੁਕਾ ਕੇ ਅਤੇ ਭਵਾਨੀ ਦੇ ਮੰਦਿਰ ਦੀ ਪੂਜਾ ਕਰ ਕੇ ਫਿਰ ਘਰ ਵਿਚ ਆਉਂਦੇ ਸਨ।੪।

*ਚੌਪਈ*

ਸਾਰੇ ਨਰ ਨਾਰੀ ਉਥੇ ਚਲ ਕੇ ਜਾਂਦੇ ਸਨ ਅਤੇ ਚੌਲ ਕੇਸਰ ਲਗਾਉਂਦੇ ਅਤੇ ਧੂਪ (ਜਗਾਉਂਦੇ ਸਨ)। ਭਾਂਤ ਭਾਂਤ ਦੇ ਗੀਤ ਗਾਉਂਦੇ ਸਨ ਅਤੇ ਸਰਬ ਮੰਗਲਾ (ਦੇਵੀ) ਨੂੰ ਸਿਰ ਨਿਵਾਉਂਦੇ ਸਨ।੫।

ਜੋ ਇਛਾ ਕੋਊ ਮਨ ਮੈ ਧਰੈ। ਜਾਇ ਭਵਾਨੀ ਭਵਨ ਉਚਰੈ।
ਪੂਰਨ ਭਾਵਨਾ ਤਿਨ ਕੀ ਹੋਈ। ਬਾਲ ਬ੍ਰਿਧ ਜਾਨਤ ਸਭ ਕੋਈ। ੬।

*ਦੋਹਰਾ*

ਫਲਤ ਆਪਨੀ ਭਾਵਨਾ ਯਾ ਮੈ ਭੇਦ ਨ ਕੋਇ।
ਭਲੋ ਭਲੋ ਕੋ ਹੋਤ ਹੈ ਬੁਰੋ ਬੁਰੇ ਕੋ ਹੋਇ। ੭।
ਚੇਤ੍ਰ ਅਸਟਮੀ ਕੇ ਦਿਵਸ ਉਤਸਵ ਤਿਹ ਠਾ ਹੋਇ।
ਊਚ ਨੀਚ ਰਾਜਾ ਪ੍ਰਜਾ ਰਹੈ ਨ ਘਰ ਮੈ ਕੋਇ। ੮।

*ਚੌਪਈ*

ਦਿਵਸ ਅਸਟਮੀ ਕੋ ਜਬ ਆਯੋ। ਜਾਤ੍ਰੀ ਏਕ ਰਾਨਿਯਹਿ ਭਾਯੋ।
ਤਾ ਸੌ ਭੋਗ ਕਰਤ ਮਨ ਭਾਵੈ। ਘਾਤ ਏਕਹੂੰ ਹਾਥ ਨ ਆਵੈ। ੯।

ਯਹੈ ਬਿਹਾਰ ਚਿਤ ਮਹਿ ਆਯੋ। ਜਾਤ੍ਰੀ ਕਹ ਪਿਛਵਾਰ ਸਦਾਯੋ।
ਤਾ ਸੋ ਘਾਤ ਯਹੈ ਬਦਿ ਰਾਖੀ। ਪ੍ਰਗਟ ਰਾਵ ਜੂ ਤਨ ਯੌ ਭਾਖੀ। ੧੦।

ਜਾਨਸਿ ਮਿਤਿ ਪਿਛਵਾਰੇ ਆਵਾ। ਬਦਿ ਸੰਕੇਤਿ ਯੌ ਬਚਨ ਸੁਨਾਵਾ।
ਸਖਿਯਹਿ ਸਹਿਤ ਕਾਲਿ ਮੈ ਜੈਹੋ। ਪੂਜ ਗੌਰਜਾ ਕੌ ਗ੍ਰਿਹ ਐਹੌ। ੧੧।

*ਦੋਹਰਾ*

ਜੋ ਕੋਊ ਹਮਰੌ ਹਿਤੂ ਤਹ ਮਿਲਿਯੋ ਮੁਹਿ ਆਇ।
ਭੇਦ ਰਾਵ ਕਛੁ ਨ ਲਹਿਯੋ ਮੀਤਹਿ ਗਈ ਜਤਾਇ।੧੨।

*ਸਵੈਯਾ*

ਰਾਨੀ ਪਛਾਨੀ ਕਿ ਮੰਦਰ ਕੇ ਪਿਛਵਾਰੇ ਹੈ ਮੇਰੋ ਖਰੋ ਸੁਖਦਾਈ।
ਚਾਹਤ ਬਾਤ ਕਹਿਯੋ ਸਕੁਚੈ ਤਬ ਕੀਨੀ ਹੈ ਬੈਨਨਿ ਮੈ ਚਤੁਰਾਈ।
ਪੂਛਿ ਸਖੀ ਅਪਨੀ ਮਿਸਹੀ ਉਤ ਪ੍ਯਾਰੇ ਕੋ ਐਸੀ ਸਹੇਟ ਬਤਾਈ।
ਸਾਥ ਚਲੌਗੀ ਹੌ ਕਾਲਿ ਚਲੌਗੀ ਮੈ ਦੇਬੀ ਕੌ ਦੇਹੁਰੋ ਪੂਜਨ ਮਾਈ। ੧੩।

*ਚੌਪਈ*

ਯੌ ਨ੍ਰਿਪ ਸੋ ਕਹਿ ਪ੍ਰਗਟ ਸੁਨਾਈ। ਮੀਤਹਿ ਉਤੈ ਸਹੇਟ ਬਤਾਈ।
ਭਵਨ ਭਵਾਨੀ ਕੇ ਮੈ ਜੈਹੋ। ਪੂਜਿ ਮੰਗਲਾ ਕੋ ਫਿਰਿ ਐਹੋ। ੧੪।

ਜੋ ਵੀ ਕੋਈ ਮਨ ਵਿਚ ਇੱਛਾ ਧਾਰਦਾ, ਉਹ ਭਵਾਨੀ ਦੇ ਮੰਦਿਰ ਵਿਚ ਜਾ ਕੇ ਪ੍ਰਗਟ ਕਰਦਾ। ਉਸ ਦੀ ਭਾਵਨਾ ਪੂਰੀ ਹੋ ਜਾਂਦੀ। (ਇਸ ਗੱਲ ਨੂੰ) ਬਾਲ ਬਿਰਧ ਸਭ ਜਾਣਦੇ ਸਨ।੬।

*ਦੋਹਰਾ*

(ਸਭ ਥਾਂ) ਆਪਣੀ ਭਾਵਨਾ ਹੀ ਫਲਦੀ ਹੈ, ਇਸ ਵਿਚ ਕੋਈ ਭੇਦ ਨਹੀਂ ਹੈ। ਭਲੇ ਦਾ ਭਲਾ ਹੁੰਦਾ ਹੈ ਅਤੇ ਮਾੜੇ ਦਾ ਮਾੜਾ ਹੁੰਦਾ ਹੈ।੭। ਚੇਤਰ ਦੀ ਅਸ਼ਟਮੀ ਵਾਲੇ ਦਿਨ ਉਸ ਥਾਂ ਤੇ ਉਤਸਵ (ਮੇਲਾ) ਹੁੰਦਾ ਸੀ। ਉੱਚਾ ਨੀਵਾਂ, ਰਾਜਾ ਪ੍ਰਜਾ ਕੋਈ ਵੀ ਘਰ ਵਿਚ ਨਹੀਂ ਰਹਿੰਦਾ ਸੀ।੮।

*ਚੌਪਈ*

ਜਦੋਂ ਅਸ਼ਟਮੀ ਦਾ ਦਿਨ ਆਇਆ, (ਤਾਂ) ਰਾਣੀ ਨੂੰ ਇਕ ਯਾਤ੍ਰੀ ਚੰਗਾ ਲਗਿਆ। ਉਸ ਨਾਲ ਮਨ ਭਾਉਂਦਾ ਭੋਗ ਕਰਨਾ ਚਾਹੁੰਦੀ ਸੀ, ਪਰ ਇਕ ਵੀ ਦਾਓ ਹੱਥ ਨਹੀਂ ਲਗ ਰਿਹਾ ਸੀ।੯।

ਮਨ ਵਿਚ ਇਹ ਵਿਚਾਰ ਆਇਆ ਅਤੇ ਯਾਤ੍ਰੀ ਨੂੰ ਕਹਿ ਕੇ ਪਿਛਵਾੜੇ ਬੁਲਵਾਇਆ। ਉਸ ਨਾਲ ਇਹ ਦਾਓ ਮਿਥਿਆ ਅਤੇ ਰਾਜੇ ਨੂੰ ਪ੍ਰਗਟ ਤੌਰ ਤੇ ਕਿਹਾ।੧੦।

(ਜਦ ਉਸ ਨੇ) ਜਾਣ ਲਿਆ ਕਿ ਮਿਤਰ ਪਿਛਵਾੜੇ ਆ ਗਿਆ ਹੈ, (ਤਦ) ਸੰਕੇਤ ਨਾਲ ਦਾਓ ਇਸ ਤਰ੍ਹਾਂ ਸੁਣਾਇਆ ਕਿ ਸਖੀਆਂ ਸਹਿਤ ਕਲ ਮੈਂ ਜਾਵਾਂਗੀ ਅਤੇ ਗੌਰਜਾ ਦੀ ਪੂਜਾ ਕਰ ਕੇ ਘਰ ਪਰਤਾਂਗੀ।੧੧।

*ਦੋਹਰਾ*

ਜੇ ਕੋਈ ਮੇਰਾ ਹਿਤੂ (ਮਿਲਣਾ ਚਾਹੇ ਤਾਂ) ਮੈਨੂੰ ਉਥੇ ਆ ਕੇ ਮਿਲੇ। ਰਾਜੇ ਨੇ ਕੁਝ ਵੀ ਭੇਦ ਨ ਸਮਝਿਆ, ਪਰ ਮਿਤਰ ਨੂੰ (ਸਾਰਾ) ਭੇਦ ਸਮਝਾ ਗਈ।੧੨।

*ਸਵੈਯਾ*

ਰਾਣੀ ਨੇ ਪਛਾਣਿਆ ਕਿ ਮੰਦਿਰ ਦੇ ਪਿਛਵਾੜੇ ਮੇਰਾ ਸੁਖਦਾਈ (ਮਿਤਰ) ਖੜੋਤਾ ਹੈ। (ਉਹ) ਗੱਲ ਕਰਨਾ ਚਾਹੁੰਦੀ ਹੈ, ਪਰ ਸੰਕੋਚ ਕਰਦੀ ਹੈ। ਤਦ (ਉਸ ਨੇ) ਬੋਲਾਂ ਰਾਹੀਂ ਚਾਲਾਕੀ ਕੀਤੀ। ਆਪਣੀ ਸਖੀ ਨੂੰ ਪੁਛ ਕੇ ਬਹਾਨੇ ਨਾਲ ਪ੍ਰੀਤਮ ਨੂੰ ਮਿਲਣ ਵਾਲੀ ਥਾਂ ਦਸ ਦਿੱਤੀ ਕਿ ਮੈਂ ਕਲ ਦੇਵੀ ਦੇ ਦੇਹੁਰੇ ਤੇ ਮਾਤਾ ਦੀ ਪੂਜਾ ਕਰਨ ਲਈ ਨਾਲ ਜਾਵਾਂਗੀ।੧੩।

*ਚੌਪਈ*

ਇਸ ਤਰ੍ਹਾਂ ਰਾਜੇ ਨੂੰ ਪ੍ਰਗਟ ਤੌਰ ਤੇ ਦਸਦੇ ਹੋਇਆਂ, ਮਿਤਰ ਨੂੰ ਮਿਲਣ ਵਾਲੀ ਥਾਂ ਵੀ ਦਸ ਦਿੱਤੀ ਕਿ ਮੈਂ ਭਵਾਨੀ ਦੇ ਮੰਦਿਰ ਜਾਵਾਂਗੀ ਅਤੇ ਮੰਗਲਾ (ਦੇਵੀ) ਦੀ ਪੂਜਾ ਕਰ ਕੇ ਫਿਰ ਘਰ ਆਵਾਂਗੀ।੧੪।

*ਦੋਹਰਾ*

ਜੋ ਕੋਊ ਹਮਰੋ ਹਿਤੂ ਤਹ ਮਿਲਿਯੋ ਮੁਹਿ ਆਇ।
ਭੇਦ ਕਛੂ ਨ੍ਰਿਪ ਨ ਲਖਿਯੋ ਮੀਤਹਿ ਗਈ ਜਤਾਇ। ੧੫।
ਯੌ ਕਹਿ ਕੈ ਰਾਨੀ ਉਠੀ ਕਰਿਯੋ ਮੀਤ ਗ੍ਰਿਹ ਗੌਨ।
ਨ੍ਰਿਪਤਿ ਪ੍ਰਫੁਲਿਤ ਚਿਤ ਭਯੋ ਗਈ ਸਿਵਾ ਕੇ ਭੌਨ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੮੮। ੧੫੫੩। ਅਫਜੂੰ।*

*ਚੌਪਈ*

ਮਾਝਾ ਦੇਸ ਜਾਟ ਇਕ ਰਹੈ। ਕਾਜ ਕ੍ਰਿਸਾਨੀ ਕੋ ਨਿਰਬਹੈ।
ਰੈਨਿ ਦਿਨਾ ਖੇਤਨ ਮੈ ਰਹਈ। ਰਾਮ ਸੀਹ ਨਾਮਾ ਜਗ ਕਹਈ। ੧।

ਰਾਧਾ ਨਾਮ ਨਾਰਿ ਗ੍ਰਿਹ ਤਾ ਕੇ। ਕਛੂ ਨ ਲਾਜ ਰਹਤ ਤਨ ਵਾ ਕੇ।
ਨਿਤ ਉਠਿ ਬਾਗਵਾਨ ਪੈ ਜਾਵੈ। ਭੋਗ ਕਮਾਇ ਬਹੁਰਿ ਗ੍ਰਿਹ ਆਵੈ। ੨।

ਲੈ ਸਤੂਆ ਪਤਿ ਓਰ ਸਿਧਾਈ। ਚਲੀ ਚਲੀ ਮਾਲੀ ਪਹਿ ਆਈ।
ਬਸਤ੍ਰ ਛੋਰਿ ਕੈ ਭੋਗ ਕਮਾਯੋ। ਤਿਹ ਸਤੂਆ ਕੀ ਕਰੀ ਬਨਾਯੋ। ੩।

*ਦੋਹਰਾ*

ਸਤੂਅਨ ਕਰੀ ਬਨਾਇ ਕੈ ਤਾ ਮੈ ਬਧ੍ਯੋ ਬਨਾਇ।
ਸਤੂਆ ਹੀ ਸੋ ਜਾਨਿਯੈ ਕਰੀ ਨ ਚੀਨ੍ਯੋ ਜਾਇ। ੪।

*ਚੌਪਈ*

ਭੋਗ ਕਰਤ ਭਾਮਿਨਿ ਸੁਖ ਪਾਯੋ। ਜਾਮਿਕ ਤਾ ਸੌ ਕੇਲ ਕਮਾਯੋ।
ਮਾਲੀ ਕੇ ਗ੍ਰਿਹ ਤੇ ਜਬ ਆਈ। ਬਸਤ੍ਰ ਆਪਨੋ ਲਯੋ ਉਠਾਈ। ੫।

ਲੈ ਸਤੂਆ ਨਿਜੁ ਪਤਿ ਪਹਿ ਗਈ। ਛੋਰਤ ਬਸਤ੍ਰ ਹੇਤ ਤਿਹ ਭਈ।
ਹਾਥੀ ਹੇਰਿ ਚੌਕ ਜੜ ਰਹਿਯੋ। ਤੁਰਤ ਬਚਨ ਤਬ ਹੀ ਤ੍ਰਿਯ ਕਹਿਯੋ। ੬।

ਸੋਵਤ ਹੁਤੀ ਸੁਪਨ ਮੁਹਿ ਆਯੋ। ਕਰੀ ਮਤ ਪਾਛੈ ਤਵ ਧਾਯੋ।
ਮੈ ਡਰਿ ਪੰਡਿਤ ਲਯੋ ਬੁਲਾਈ। ਜੋ ਉਨ ਕਹਿਯੋ ਸੁ ਕ੍ਰਿਆ ਕਮਾਈ। ੭।

*ਦੋਹਰਾ*

ਸਤੂਅਨ ਕਰੀ ਬਨਾਇ ਕੈ ਦੰਤਨ ਚਾਬੇ ਕੋਇ।
ਤਾ ਕੌ ਗੈਵਰ ਮਤ ਕੋ ਕਬਹੂੰ ਤ੍ਰਾਸ ਨ ਹੋਇ। ੮।
ਫੂਲਿ ਗਯੋ ਜੜ ਬਾਤ ਸੁਨਿ ਭੇਦ ਨ ਸਕਿਯੋ ਪਾਇ।
ਸਤੂਅਨ ਕਰੀ ਤੁਰਾਇ ਕੈ ਮੁਹਿ ਤ੍ਰਿਯ ਲਯੋ ਬਚਾਇ। ੯।੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨਵਾਸੀਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੮੯। ੧੫੬੨। ਅਫਜੂੰ।*

*ਦੋਹਰਾ*

ਜੇ ਕੋਈ ਮੇਰਾ ਹਿਤੂ ਹੋਵੇ, ਮੈਨੂੰ ਉਥੇ ਆ ਕੇ ਮਿਲੇ। ਰਾਜੇ ਨੇ ਕੋਈ ਵੀ ਭੇਦ ਨ ਸਮਝਿਆ, ਪਰ ਮਿਤਰ ਨੂੰ ਸਭ ਕੁਝ ਦਸ ਗਈ।੧੫। ਇਸ ਤਰ੍ਹਾਂ ਰਾਣੀ ਉਠੀ ਅਤੇ ਮਿਤਰ ਦੇ ਘਰ ਵਲ ਚਲ ਪਈ। ਰਾਜਾ ਮਨ ਵਿਚ ਪ੍ਰਸੰਨ ਹੋਇਆ ਕਿ (ਉਹ) ਸ਼ਿਵਾ ਦੇ ਮੰਦਿਰ ਵਿਚ ਗਈ ਹੈ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੮੮। ੧੫੫੩। ਚਲਦਾ।*

*ਚੌਪਈ*

ਮਾਝਾ ਦੇਸ ਵਿਚ ਇਕ ਜੱਟ ਰਹਿੰਦਾ ਸੀ ਅਤੇ ਖੇਤੀ ਦਾ ਕੰਮ ਕਰਦਾ ਸੀ। (ਉਹ) ਦਿਨ ਰਾਤ ਖੇਤਾਂ ਵਿਚ ਰਹਿੰਦਾ ਸੀ। (ਉਸ ਦਾ) ਨਾਮ ਰਾਮ ਸਿੰਘ ਪ੍ਰਚਲਿਤ ਸੀ।੧।

ਉਸ ਦੇ ਘਰ ਰਾਧਾ ਨਾਂ ਦੀ ਇਸਤਰੀ ਸੀ। ਉਸ ਨੂੰ ਕੋਈ ਵੀ ਸ਼ਰਮ ਹੱਯਾ ਨਹੀਂ ਸੀ। ਉਹ ਨਿੱਤ ਉਠ ਕੇ ਬਾਗਬਾਨ (ਮਾਲੀ) ਕੋਲ ਜਾਂਦੀ ਅਤੇ (ਉਸ ਨਾਲ) ਭੋਗ ਕਰ ਕੇ ਫਿਰ ਘਰ ਪਰਤ ਆਉਂਦੀ।੨।

ਉਹ ਸਤੂ ਲੈ ਕੇ (ਜਦ) ਪਤੀ ਵਲ ਗਈ, ਤਾਂ ਚਲਦੀ ਚਲਦੀ (ਉਸ) ਮਾਲੀ ਕੋਲ ਆ ਗਈ। ਬਸਤ੍ਰ ਛਡ ਕੇ (ਉਸ ਨਾਲ) ਭੋਗ ਕੀਤਾ। (ਉਥੇ ਮਾਲੀ ਦੇ ਸਾਥੀਆਂ ਨੇ ਪੋਟਲੀ ਨਾਲੋਂ) ਉਹ ਸਤੂ (ਖੋਲ੍ਹ ਕੇ) ਹਾਥੀ ('ਕਰੀ') ਬਣਾ ਦਿੱਤਾ।੩।

*ਦੋਹਰਾ*

ਸਤੂ ਦਾ ਹਾਥੀ ਬਣਾ ਕੇ ਉਸ ਵਿਚ ਬੰਨ੍ਹ ਦਿੱਤਾ। ਉਹ ਸਤੂ ਹੀ ਲਗਦਾ ਸੀ, ਹਾਥੀ ਨਹੀਂ ਸੀ ਲਗਦਾ।੪।

*ਚੌਪਈ*

(ਉਸ) ਇਸਤਰੀ ਨੇ ਭੋਗ ਕਰ ਕੇ ਸੁਖ ਪ੍ਰਾਪਤ ਕੀਤਾ ਅਤੇ ਇਕ ਪਹਿਰ ਤਕ ਉਸ ਨਾਲ ਸੰਯੋਗ ਕੀਤਾ। ਜਦੋਂ ਮਾਲੀ ਦੇ ਘਰੋਂ ਆਈ ਤਾਂ ਆਪਣਾ ਬਸਤ੍ਰ ਵੀ ਉਠਾ ਲਿਆਈ।੫।

ਉਹ ਸਤੂ ਲੈ ਕੇ ਆਪਣੇ ਪਤੀ ਕੋਲ ਗਈ ਅਤੇ ਉਸ ਲਈ (ਸਤੂ ਵਾਲੇ) ਬਸਤ੍ਰ ਨੂੰ ਖੋਲਣ ਲਗੀ। ਉਹ ਮੂਰਖ ਹਾਥੀ ਨੂੰ ਵੇਖ ਕੇ ਡਰ ਗਿਆ। ਤਦੋਂ ਇਸਤਰੀ ਨੇ ਤੁਰਤ ਬਚਨ ਕੀਤਾ।੬।

(ਮੈਂ) ਸੁੱਤੀ ਹੋਈ ਸਾਂ ਤਾਂ ਮੈਨੂੰ ਸੁਪਨਾ ਆਇਆ ਕਿ ਮਸਤ ਹਾਥੀ ਤੁਹਾਡੇ ਪਿਛੇ ਪਿਆ ਹੋਇਆ ਹੈ। ਮੈਂ ਡਰ ਕੇ ਪੰਡਿਤ ਨੂੰ ਬੁਲਾਇਆ। ਜਿਸ ਤਰ੍ਹਾਂ ਉਸ ਨੇ ਕਿਹਾ ਉਹੀ (ਮੈਂ) ਕੰਮ ਕੀਤਾ।੭।

*ਦੋਹਰਾ*

ਸਤੂਆਂ ਦਾ ਹਾਥੀ ਬਣਾ ਕੇ ਜੇ ਕੋਈ ਦੰਦਾਂ ਨਾਲ ਖਾਏਗਾ, ਉਸ ਨੂੰ ਮਸਤ ਹਾਥੀ ('ਗੈਵਰ') ਦਾ ਡਰ ਕਦੇ ਵੀ ਨਹੀਂ ਹੋਏਗਾ।੮। ਉਹ ਮੂਰਖ ਗੱਲ ਸੁਣ ਕੇ ਫੁਲ ਗਿਆ ਅਤੇ ਭੇਦ ਨੂੰ ਸਮਝ ਨ ਸਕਿਆ। (ਉਸ ਨੇ ਸੋਚਿਆ ਕਿ) ਸਤੂਆਂ ਦਾ ਹਾਥੀ (ਮੈਥੋਂ) ਚਬਵਾ ਕੇ ਮੈਨੂੰ ਇਸਤਰੀ ਨੇ ਬਚਾ ਲਿਆ ਹੈ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੮੯। ੧੫੬੨। ਚਲਦਾ।*

*ਦੋਹਰਾ*

ਸਹਰ ਇਟਾਵਾ ਮੈ ਹੁਤੋ ਨਾਨਾ ਨਾਮ ਸੁਨਾਰ।
ਤਾ ਕੀ ਅਤਿ ਹੀ ਦੇਹ ਮੈ ਦੀਨੋ ਰੂਪ ਮੁਰਾਰ। ੧।

*ਚੌਪਈ*

ਜੋ ਤ੍ਰਿਯ ਤਾ ਕੋ ਨੈਨ ਨਿਹਾਰੈ। ਆਪੁਨ ਕੋ ਕਰਿ ਧੰਨ੍ਯ ਬਿਚਾਰੈ।
ਯਾ ਕੈ ਰੂਪ ਤੁਲਿ ਕੋਊ ਨਾਹੀ। ਯੌਂ ਕਹਿ ਕੈ ਅਬਲਾ ਬਲਿ ਜਾਹੀ। ੨।

*ਦੋਹਰਾ*

ਦੀਪ ਕਲਾ ਨਾਮਾ ਹੁਤੀ ਦੁਹਿਤਾ ਰਾਜ ਕੁਮਾਰਿ।
ਅਮਿਤ ਦਰਬੁ ਤਾ ਕੇ ਰਹੈ ਦਾਸੀ ਰਹੈ ਹਜਾਰ। ੩।
ਪਠੈ ਏਕ ਤਿਨ ਸਹਚਰੀ ਲਯੋ ਸੁਨਾਰ ਬੁਲਾਇ।
ਰੈਨਿ ਦਿਨਾ ਤਾ ਸੋ ਰਮੈ ਅਧਿਕ ਚਿਤ ਸੁਖੁ ਪਾਇ। ੪।

*ਚੌਪਈ*

ਰਾਤ ਦਿਵਸ ਤਿਹ ਧਾਮ ਬੁਲਾਵੈ। ਕਾਮ ਕੇਲ ਤਿਹ ਸੰਗ ਕਮਾਵੈ।
ਪ੍ਰੀਤਿ ਮਾਨਿ ਤਿਹ ਸਾਥ ਬਿਹਾਰੈ। ਵਾ ਕੇ ਲਿਯੇ ਪ੍ਰਾਨ ਦੈ ਡਾਰੈ। ੫।

ਏਕ ਦਿਵਸ ਤਿਹ ਧਾਮ ਬੁਲਾਯੋ। ਤਬ ਲੋ ਪਿਤੁ ਤਾ ਕੇ ਗ੍ਰਿਹ ਆਯੋ।
ਕਛੂ ਨ ਚਲਿਯੋ ਜਤਨ ਇਹ ਕੀਨੋ। ਅੰਜਨ ਆਂਜਿ ਬਿਦਾ ਕਰਿ ਦੀਨੋ। ੬।

*ਦੋਹਰਾ*

ਅਧਿਕ ਮੂੜ ਤਾ ਕੋ ਪਿਤਾ ਸਕਿਯੋ ਭੇਦ ਨਹਿ ਚੀਨ।
ਆਖਨ ਅੰਜਨ ਆਂਜਿ ਤ੍ਰਿਯ ਮੀਤ ਬਿਦਾ ਕਹਿ ਦੀਨ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨਬਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੯੦। ੧੫੬੯। ਅਫਜੂੰ।*

*ਦੋਹਰਾ*

ਗਬਿੰਦ ਚੰਦ ਨਰੇਸ ਕੇ ਮਾਧਵਨਲ ਨਿਜੁ ਮੀਤ।
ਪੜੇ ਬ੍ਯਾਕਰਨ ਸ਼ਾਸਤ੍ਰ ਖਟ ਕੋਕ ਸਾਰ ਸੰਗੀਤ। ੧।

*ਚੌਪਈ*

ਮਧੁਰ ਮਧੁਰ ਧੁਨਿ ਬੇਨੁ ਬਜਾਵੈ। ਜੋ ਕੋਊ ਤ੍ਰਿਯ ਸ੍ਰਵਨਨ ਸੁਨਿ ਪਾਵੈ।
ਚਿਤ ਮੈ ਅਧਿਕ ਮਤ ਹ੍ਵੈ ਝੂਲੈ। ਗ੍ਰਿਹ ਕੀ ਸਕਲ ਤਾਹਿ ਸੁਧਿ ਭੂਲੇ। ੨।

ਪੁਰ ਬਾਸੀ ਨ੍ਰਿਪ ਪੈ ਚਲਿ ਆਏ। ਆਇ ਰਾਇ ਤਨ ਬਚਨ ਸੁਨਾਏ।
ਕੈ ਮਾਧਵਨਲ ਕੌ ਅਬ ਮਰਿਯੈ। ਨਾ ਤੋ ਯਾ ਕਹ ਦੇਸ ਨਿਕਰਿਯੈ। ੩।

*ਦੋਹਰਾ*

ਇਟਾਵਾ ਸ਼ਹਿਰ ਵਿਚ ਨਾਨਾ ਨਾਂ ਦਾ ਇਕ ਸੁਨਿਆਰਾ ਰਹਿੰਦਾ ਸੀ। ਪਰਮਾਤਮਾ ਨੇ ਉਸ ਦੀ ਦੇਹੀ ਨੂੰ ਬਹੁਤ ਸੁੰਦਰ ਬਣਾਇਆ ਸੀ।੧।

*ਚੌਪਈ*

ਜੋ ਇਸਤਰੀ ਉਸ ਨੂੰ ਵੇਖ ਲੈਂਦੀ, ਉਹ ਆਪਣੇ ਆਪ ਨੂੰ ਧੰਨ ਸਮਝਦੀ। 'ਉਸ ਦੇ ਰੂਪ ਦੇ ਸਮਾਨ ਹੋਰ ਕੋਈ ਨਹੀਂ' ਇਹ ਕਹਿ ਕੇ ਇਸਤਰੀਆਂ ਬਲਿਹਾਰੇ ਜਾਂਦੀਆਂ ਸਨ।੨।

*ਦੋਹਰਾ*

(ਉਥੇ) ਦੀਪ ਕਲਾ ਨਾਂ ਦੀ ਇਕ ਰਾਜ ਕੁਮਾਰੀ ਸੀ। ਉਸ ਕੋਲ ਬੇਹਿਸਾਬਾ ਧਨ ਸੀ ਅਤੇ ਹਜ਼ਾਰਾਂ ਦਾਸੀਆਂ ਰਹਿੰਦੀਆਂ ਸਨ।੩। ਉਸ ਨੇ ਇਕ ਦਾਸੀ ਭੇਜ ਕੇ ਸੁਨਿਆਰੇ ਨੂੰ ਬੁਲਾ ਲਿਆ। ਉਸ ਨਾਲ ਰਾਤ ਦਿਨ ਸਹਿਵਾਸ ਕਰਦੀ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕਰਦੀ।੪।

*ਚੌਪਈ*

ਉਸ (ਸੁਨਿਆਰੇ) ਨੂੰ ਰਾਤ ਦਿਨ ਘਰ ਬੁਲਾਉਂਦੀ ਅਤੇ ਉਸ ਨਾਲ ਕਾਮ-ਕ੍ਰੀੜਾ ਕਰਦੀ। ਪ੍ਰੇਮ ਪੂਰਵਕ ਉਸ ਨਾਲ ਰਮਣ ਕਰਦੀ ਅਤੇ ਉਸ ਲਈ ਪ੍ਰਾਣ ਨਿਛਾਵਰ ਕਰਦੀ।੫।

(ਉਸ ਨੂੰ) ਇਕ ਦਿਨ ਘਰ ਬੁਲਾਇਆ, ਤਦ ਤਕ ਉਸ ਦਾ ਪਿਤਾ ਘਰ ਆ ਗਿਆ। ਜਦੋਂ ਕੁਝ ਵਾਹ ਨ ਲਗੀ, ਤਾਂ ਇਹ ਯਤਨ ਕੀਤਾ ਕਿ (ਉਸ ਦੀ ਅੱਖ ਵਿਚ) ਸੁਰਮਾ ਪਾ ਕੇ ਵਿਦਾ ਕਰ ਦਿੱਤਾ।੬।

*ਦੋਹਰਾ*

ਉਸ ਦਾ ਪਿਤਾ ਬਹੁਤ ਮੂਰਖ ਸੀ, ਉਹ ਭੇਦ ਨੂੰ ਨ ਸਮਝ ਸਕਿਆ। (ਉਸ) ਇਸਤਰੀ ਨੇ ਅੱਖਾਂ ਵਿਚ ਸੁਰਮਾ ਪਾ ਕੇ ਮਿਤਰ ਨੂੰ ਵਿਦਾ ਕਰ ਦਿੱਤਾ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੯੦। ੧੫੬੯। ਚਲਦਾ।*

*ਦੋਹਰਾ*

ਗੋਬਿੰਦ ਚੰਦ ਰਾਜੇ ਦਾ ਮਾਧਵਾਨਲ (ਨਾਂ ਦਾ ਇਕ) ਜਿਗਰੀ ਮਿੱਤਰ ਸੀ ਜੋ ਵਿਆਕਰਣ ਖਟ-ਸ਼ਾਸਤ੍ਰ, ਕੋਕ ਸ਼ਾਸਤ੍ਰ ਅਤੇ ਸੰਗੀਤ ਪੜ੍ਹਦਾ ਸੀ।੧।

*ਚੌਪਈ*

ਉਹ ਮਿਠੀ ਮਿਠੀ ਧੁਨ ਨਾਲ ਬੰਸਰੀ ਵਜਾਉਂਦਾ ਸੀ। (ਜਿਸ ਨੂੰ) ਜੇ ਕੋਈ ਇਸਤਰੀ ਕੰਨਾਂ ਨਾਲ ਸੁਣ ਲੈਂਦੀ ਤਾਂ ਚਿਤ ਵਿਚ ਅਧਿਕ ਮਸਤ ਹੋ ਕੇ ਝੂਮਦੀ। ਉਸ ਨੂੰ ਘਰ ਦੀ ਸਾਰੀ ਸੁੱਧ ਬੁੱਧ ਭੁਲ ਜਾਂਦੀ।੨।

ਸ਼ਹਿਰ ਦੇ ਨਿਵਾਸੀ ਰਾਜੇ ਕੋਲ ਚਲ ਕੇ ਆਏ ਅਤੇ ਆ ਕੇ ਰਾਜੇ ਪ੍ਰਤਿ ਬਚਨ ਕਹੇ। ਜਾਂ ਤਾਂ ਮਾਧਵਾਨਲ ਨੂੰ ਹੁਣ ਮਾਰ ਦਿਓ, ਨਹੀਂ ਤਾਂ ਇਸ ਨੂੰ ਦੇਸ ਨਿਕਾਲਾ ਦੇ ਦਿਓ।੩।

*ਦੋਹਰਾ*

ਇਹ ਹਮਾਰੀ ਇਸਤ੍ਰੀਨ ਕੇ ਲੇਤ ਚਿਤ ਬਿਰਮਾਇ।
ਜੌ ਹਮ ਸਭ ਕੌ ਕਾਢਿਯੈ ਤੌ ਇਹ ਰਖਿਯੈ ਰਾਹਿ। ੪।

*ਚੌਪਈ*

ਤੋਰਿ ਰਾਵ ਤਬ ਜਲਜ ਮੰਗਾਏ। ਭਾਤਿ ਬਿਛੌਨਾ ਕੀ ਬਿਛਵਾਏ।
ਸਕਲ ਸਖੀ ਤਿਹ ਪਰ ਬੈਠਾਈ। ਭਾਤਿ ਭਾਤਿ ਕੀ ਪ੍ਰਭਾ ਬਨਾਈ। ੫।
ਮਾਧਵਨਲ ਕੌ ਬੋਲਿ ਪਠਾਇਸ। ਤਵਨ ਸਭਾ ਭੀਤਰ ਬੈਠਾਇਸ।
ਰੀਝਿ ਬਿਪ੍ਰ ਤਬ ਬੇਨ ਬਜਾਈ। ਸਭ ਇਸਤ੍ਰਿਨ ਕੇ ਚਿਤ ਸੁ ਭਾਈ। ੬।

*ਦੋਹਰਾ*

ਸਭ ਅਬਲਾ ਮੋਹਿਤ ਭਈ ਨਾਦ ਸ੍ਰਵਨ ਸੁਨਿ ਪਾਇ।
ਸਭਹਿਨ ਕੇ ਤਨ ਸੌ ਗਏ ਕਮਲ ਪਤ੍ਰ ਲਪਟਾਇ। ੭।

*ਚੌਪਈ*

ਮਾਧਵਨਲ ਨ੍ਰਿਪ ਤੁਰਤੁ ਨਿਕਾਰਿਯੋ। ਬਿਪ੍ਰ ਜਾਨਿ ਜਿਯ ਤੇ ਨਹੀ ਮਾਰਿਯੋ।
ਕਾਮਾਵਤੀ ਨਗਰ ਚਲਿ ਆਯੋ। ਕਾਮਕੰਦਲਾ ਸੌ ਹਿਤ ਭਾਯੋ। ੮।

*ਦੋਹਰਾ*

ਕਾਮ ਸੈਨ ਰਾਜਾ ਜਹਾ ਤਹ ਦਿਜ ਪਹੂੰਚ੍ਯੋ ਜਾਇ।
ਪ੍ਰਗਟ ਤੀਨਿ ਸੈ ਸਾਠਿ ਤ੍ਰਿਯ ਨਾਚਤ ਜਹਾ ਬਨਾਇ। ੯।

*ਚੌਪਈ*

ਮਾਧਵ ਤੌਨ ਸਭਾ ਮਹਿ ਆਯੋ। ਆਨਿ ਰਾਵ ਕੌ ਸੀਸ ਝੁਕਾਯੋ।
ਸੂਰਬੀਰ ਬੈਠੇ ਬਹੁ ਜਹਾ। ਨਾਚਤ ਕਾਮਕੰਦਲਾ ਤਹਾ। ੧੦।

*ਦੋਹਰਾ*

ਚੰਦਨ ਕੀ ਤਨ ਕੰਚੁਕੀ ਕਾਮਾ ਕਸੀ ਬਨਾਇ।
ਅੰਗਿਯਾ ਹੀ ਸਭ ਕੋ ਲਖੈ ਚੰਦਨ ਲਖ੍ਯੋ ਨ ਜਾਇ। ੧੧।
ਚੰਦਨ ਕੀ ਲੈ ਬਾਸਨਾ ਭਵਰ ਬਹਿਠ੍ਯੋ ਆਇ।
ਸੋ ਤਿਨ ਕੁਚ ਕੀ ਬਾਯੁ ਤੇ ਦੀਨੌ ਤਾਹਿ ਉਠਾਇ। ੧੨।

*ਚੌਪਈ*

ਇਹ ਸੁ ਭੇਦ ਬਿਪ ਨੈ ਲਹਿ ਲਯੋ। ਰੀਝਤ ਅਧਿਕ ਚਿਤ ਮਹਿ ਭਯੋ।
ਅਮਿਤ ਦਰਬੁ ਨ੍ਰਿਪ ਤੇ ਜੋ ਲੀਨੋ। ਸੋ ਲੈ ਕਾਮਕੰਦਲਹਿ ਦੀਨੋ। ੧੩।

*ਦੋਹਰਾ*

ਇਹ ਸਾਡੀਆਂ ਇਸਤਰੀਆਂ ਦੇ ਚਿਤ ਭਰਮਾ ਲੈਂਦਾ ਹੈ। ਜਾਂ ਤਾਂ ਸਾਨੂੰ ਸਾਰਿਆਂ ਨੂੰ ਕਢ ਦਿਓ ਅਤੇ ਇਸ ਨੂੰ ਰਖ ਲਵੋ।੪।

*ਚੌਪਈ*

ਤਦ ਰਾਜੇ ਨੇ ਕਮਲ ਫੁਲ ਤੁੜਵਾ ਕੇ ਮੰਗਵਾਏ ਅਤੇ ਵਿਛੌਣੇ ਵਾਂਗ ਵਿਛਵਾ ਦਿੱਤੇ। ਤਰ੍ਹਾਂ ਤਰ੍ਹਾਂ ਦੇ ਸ਼ਿੰਗਾਰ ਕਰਵਾ ਕੇ ਉਸ ਉਤੇ ਸਾਰੀਆਂ ਸਖੀਆਂ ਬਿਠਾ ਦਿੱਤੀਆਂ। ੫।

(ਤਾਂ ਉਸ ਨੇ) ਮਾਧਵਾਨਲ ਨੂੰ ਬੁਲਵਾ ਲਿਆ ਅਤੇ ਉਸ ਨੂੰ ਸਭਾ ਵਿਚ ਬਿਠਾਇਆ। ਤਦ ਬ੍ਰਾਹਮਣ (ਮਾਧਵਾਨਲ) ਨੇ ਰੀਝ ਕੇ ਬੰਸਰੀ ਵਜਾਈ, ਜੋ ਸਾਰੀਆਂ ਇਸਤਰੀਆਂ ਦੇ ਮਨ ਨੂੰ ਚੰਗੀ ਲਗੀ।੬।

*ਦੋਹਰਾ*

ਕੰਨਾਂ ਨਾਲ ਉਸ ਧੁਨ ਨੂੰ ਸੁਣ ਕੇ ਸਾਰੀਆਂ ਇਸਤਰੀਆ ਮੋਹਿਤ ਹੋ ਗਈਆਂ। ਸਾਰੀਆਂ ਦੇ ਸ਼ਰੀਰ ਨਾਲ ਕਮਲ ਦੇ ਪੱਤੇ ਚਿਪਕ ਗਏ।੭।

*ਚੌਪਈ*

ਮਾਧਵਾਨਲ ਨੂੰ ਰਾਜੇ ਨੇ ਤੁਰਤ ਕੱਢ ਦਿੱਤਾ, ਪਰ ਬ੍ਰਾਹਮਣ ਜਾਣ ਕੇ ਜਾਨੋ ਨਹੀਂ ਮਾਰਿਆ। (ਉਹ ਉਥੋਂ) ਚਲ ਕੇ ਕਾਮਾਵਤੀ ਨਗਰੀ ਵਿਚ ਆ ਗਿਆ। (ਉਥੇ ਆ ਕੇ ਉਸ ਦਾ) ਕਾਮਕੰਦਲਾ ਨਾਲ ਹਿਤ ਹੋ ਗਿਆ।੮।

*ਦੋਹਰਾ*

ਜਿਥੇ ਕਾਮ ਸੈਨ ਨਾਂ ਦਾ ਰਾਜਾ ਸੀ, ਬ੍ਰਾਹਮਣ (ਮਾਧਵਾਨਲ) ਉਥੇ ਜਾ ਪਹੁੰਚਿਆ। ਉਥੇ (ਰਾਜੇ ਦੇ) ਸਾਹਮਣੇ ੩੬0 ਇਸਤਰੀਆਂ ਨਾਚ ਕਰਦੀਆਂ ਹੁੰਦੀਆਂ ਸਨ।੯।

*ਚੌਪਈ*

ਮਾਧਵਾਨਲ ਉਸ ਦੀ ਸਭਾ ਵਿਚ ਆਇਆ ਅਤੇ ਆ ਕੇ ਰਾਜੇ ਨੂੰ ਸੀਸ ਝੁਕਾਇਆ। ਜਿਥੇ ਬਹੁਤ ਸੂਰਬੀਰ ਬੈਠੇ ਹੋਏ ਸਨ, ਉਥੇ ਕਾਮਕੰਦਲਾ ਨਚ ਰਹੀ ਸੀ।੧0।

*ਦੋਹਰਾ*

ਕਾਮਕੰਦਲਾ('ਕਾਮਾ') ਨੇ ਚੰਦਨ ਦੀ ਅੰਗੀ ('ਕੰਚੁਕੀ') ਚੰਗੀ ਤਰ੍ਹਾਂ ਕਸੀ ਹੋਈ ਸੀ। ਸਭ ਨੂੰ ਅੰਗੀ ਹੀ ਨਜ਼ਰ ਆਉਂਦੀ ਸੀ, ਚੰਦਨ ਨਹੀਂ ਦਿਖਦਾ ਸੀ।੧੧। ਚੰਦਨ ਦੀ ਵਾਸਨਾ ਲੈ ਕੇ ਭੌਰਾ (ਉਥੇ) ਆ ਬੈਠਿਆ ਜਿਸ ਨੂੰ ਉਸ ਨੇ ਛਾਤੀਆਂ (ਦੇ ਝਟਕੇ ਤੋ ਪੈਦਾ ਕੀਤੀ) ਹਵਾ ਨਾਲ ਉਡਾ ਦਿੱਤਾ।੧੨।

*ਚੌਪਈ*

ਇਹ ਸਾਰਾ ਭੇਦ ਬ੍ਰਾਹਮਣ ਨੇ ਸਮਝ ਲਿਆ। (ਉਹ) ਮਨ ਵਿਚ ਬਹੁਤ ਪ੍ਰਸੰਨ ਹੋਇਆ। (ਉਸ ਨੇ) ਜੋ ਬਹੁਤ ਸਾਰਾ ਧਨ ਰਾਜੇ ਤੋਂ ਲਿਆ ਸੀ, ਉਹ (ਉਸ ਨੇ) ਲੈ ਕੇ ਕਾਮਕੰਦਲਾ ਨੂੰ ਦੇ ਦਿੱਤਾ।੧੩।

*ਦੋਹਰਾ*

ਅਮਿਤ ਦਰਬੁ ਹਮ ਜੋ ਦਯੋ ਸੋ ਇਹ ਦਯੋ ਲੁਟਾਇ।
ਐਸੇ ਬਿਪ੍ਰ ਫਜੂਲ ਕੋ ਮੋਹਿ ਨ ਰਾਖ੍ਯੋ ਜਾਇ। ੧੪।

*ਚੌਪਈ*

ਬਿਪ੍ਰ ਜਾਨਿ ਜਿਯ ਤੇ ਨਹਿ ਮਰਿਯੈ। ਇਹ ਪੁਰ ਤੇ ਇਹ ਤੁਰਤੁ ਨਿਕਰਿਯੈ।
ਜਾ ਕੇ ਦੁਰਿਯੋ ਧਾਮ ਲਹਿ ਲੀਜੈ। ਟੂਕ ਅਨੇਕ ਤਵਨ ਕੋ ਕੀਜੈ। ੧੫।

ਯਹ ਸਭ ਭੇਦ ਬਿਪ੍ਰ ਸੁਨਿ ਪਾਯੋ। ਚਲਿਯੋ ਚਲਿਯੋ ਕਾਮਾ ਗ੍ਰਿਹ ਆਯੋ।
ਮੋ ਪਰ ਕੋਪ ਅਧਿਕ ਨ੍ਰਿਪ ਕੀਨੋ। ਤਿਹ ਹਿਤ ਧਾਮ ਤਿਹਾਰੋ ਚੀਨੋ। ੧੬।

*ਦੋਹਰਾ*

ਸੁਨਤ ਬਚਨ ਕਾਮਾ ਤੁਰਤ ਦਿਜ ਗ੍ਰਿਹ ਲਯੋ ਦੁਰਾਇ।
ਰਾਜਾ ਕੀ ਨਿੰਦ੍ਯਾ ਕਰੀ ਤਾਹਿ ਗਰੇ ਸੋ ਲਾਇ। ੧੭।

*ਕਾਮਾ ਬਾਚ*

*ਚੌਪਈ*

ਧ੍ਰਿਗ ਇਹ ਰਾਇ ਭੇਦ ਨਹਿ ਜਾਨਤ। ਤੁਮ ਸੇ ਚਤੁਰਨ ਸੌ ਰਿਸਿ ਠਾਨਤ।
ਮਹਾ ਮੂੜ ਨ੍ਰਿਪ ਕੋ ਕਾ ਕਹਿਯੈ। ਯਾ ਪਾਪੀ ਕੇ ਦੇਸ ਨ ਰਹਿਯੈ। ੧੮।

*ਦੋਹਰਾ*

ਚਲੌ ਤ ਏਕੈ ਮਗੁ ਚਲੌ ਰਹੇ ਰਹੌ ਤਿਹ ਗਾਉ।
ਨਿਸੁ ਦਿਨ ਰਟੌ ਬਿਹੰਗ ਜ੍ਯੋ ਮੀਤ ਤਿਹਾਰੋ ਨਾਉ। ੧੯।
ਬਿਰਹ ਬਾਨ ਮੋ ਤਨ ਗਡੇ ਕਾ ਸੋ ਕਰੋ ਪੁਕਾਰ।
ਤਨਕ ਅਗਨਿ ਕੋ ਸਿਵ ਭਏ ਜਰੌ ਸੰਭਾਰਿ ਸੰਭਾਰਿ। ੨੦।
ਆਜੁ ਸਖੀ ਮੈ ਯੌ ਸੁਨ੍ਯੋ ਪਹੁ ਫਾਟਤ ਪਿਯ ਗੌਨ।
ਪਹੁ ਹਿਯਰੇ ਝਗਰਾ ਪਰਿਯੋ ਪਹਿਲੇ ਫਟਿ ਹੈ ਕੌਨ। ੨੧।

*ਮਾਧਵ ਬਾਚ*

*ਚੌਪਈ*

ਤੁਮ ਸੁਖ ਸੋ ਸੁੰਦਰਿ ਹ੍ਯਾ ਰਹੋ। ਹਮ ਕੋ ਬੇਗਿ ਬਿਦਾ ਮੁਖ ਕਹੋ।
ਹਮਰੋ ਕਛੂ ਤਾਪ ਨਹ ਕਰਿਯਹੁ। ਨਿਤ ਰਾਮ ਕੋ ਨਾਮ ਸੰਭਰਿਯਹੁ। ੨੨।

*ਦੋਹਰਾ*

ਸੁਨਤ ਬਚਨ ਕਾਮਾ ਤਬੈ ਭੂਮਿ ਪਰੀ ਮੁਰਛਾਇ।
ਜਨੁ ਘਾਯਲ ਘਾਇਨ ਲਗੇ ਗਿਰੈ ਉਠੈ ਬਰਰਾਇ। ੨੩।

*ਦੋਹਰਾ*

(ਰਾਜੇ ਸੋਚਿਆ) ਅਸੀਂ ਇਸ ਨੂੰ ਜੋ ਬੇਹਿਸਾਬਾ ਧਨ ਦਿੱਤਾ ਸੀ, ਉਹ (ਇਸ ਨੇ) ਲੁਟਾ ਦਿੱਤਾ ਹੈ। ਅਜਿਹੇ ਫ਼ਜ਼ੂਲ ਖ਼ਰਚ ਬ੍ਰਾਹਮਣ ਨੂੰ ਮੇਰੇ ਕੋਲੋਂ ਨਹੀਂ ਰਖਿਆ ਜਾਂਦਾ।੧੪।

*ਚੌਪਈ*

ਬ੍ਰਾਹਮਣ ਜਾਣ ਕੇ (ਇਸ ਨੂੰ) ਜਾਨ ਤੋਂ ਨਹੀਂ ਮਾਰਨਾ ਚਾਹੀਦਾ, ਪਰ ਇਸ ਨੂੰ ਇਸ ਨਗਰ ਤੋਂ ਤੁਰਤ ਕਢ ਦੇਣਾ ਚਾਹੀਦਾ ਹੈ। (ਇਹ ਵੀ ਕਹਿ ਦਿੱਤਾ ਕਿ) ਜਿਸ ਦੇ ਘਰ ਵਿਚ ਇਹ ਲੁਕਿਆ ਹੋਇਆ ਮਿਲਿਆ, ਉਸ ਦੇ ਅਨੇਕ ਟੋਟੇ ਕਰ ਦਿੱਤੇ ਜਾਣ।੧੫।

ਇਹ ਸਾਰੀ ਗੱਲ ਬ੍ਰਾਹਮਣ ਨੇ ਸੁਣ ਲਈ। ਉਹ ਚਲਦਾ ਚਲਦਾ ਕਾਮਕੰਦਲਾ ਦੇ ਘਰ ਆਇਆ। (ਕਹਿਣ ਲਗਿਆ ਕਿ) ਮੇਰੇ ਉਤੇ ਰਾਜੇ ਨੇ ਬਹੁਤ ਕ੍ਰੋਧ ਕੀਤਾ ਹੈ। ਇਸ ਲਈ ਤੇਰਾ ਘਰ ਲਭਿਆ ਹੈ।੧੬।

*ਦੋਹਰਾ*

ਕਾਮਕੰਦਲਾ ਨੇ ਬਚਨ ਸੁਣ ਕੇ ਤੁਰਤ ਬ੍ਰਾਹਮਣ ਨੂੰ ਘਰ ਵਿਚ ਲੁਕਾ ਲਿਆ। ਉਸ ਨੂੰ ਗਲੇ ਨਾਲ ਲਾ ਕੇ ਰਾਜੇ ਦੀ ਨਿੰਦਿਆ ਕੀਤੀ।੧੭।

*ਕਾਮਕੰਦਲਾ ਨੇ ਕਿਹਾ--*
*ਚੌਪਈ*

ਇਸ ਰਾਜੇ ਨੂੰ ਧਿੱਕਾਰ ਹੈ ਜੋ ਭੇਦ ਨੂੰ ਨਹੀਂ ਜਾਣਦਾ। ਤੁਹਾਡੇ ਵਰਗੇ ਸੂਝਵਾਨ ਉਤੇ ਨਾਰਾਜ਼ ਹੁੰਦਾ ਹੈ। ਅਜਿਹੇ ਮਹਾ ਮੂਰਖ ਰਾਜੇ ਨੂੰ ਕੀ ਕਹੀਏ। ਇਸ ਪਾਪੀ ਦੇ ਦੇਸ ਨਹੀਂ ਰਹਿਣਾ ਚਾਹੀਦਾ।੧੮।

*ਦੋਹਰਾ*

ਜੇ ਚਲੋਗੇ ਤਾਂ (ਤੁਹਾਡੇ ਨਾਲ) ਇਕੋ ਮਾਰਗ ਉਤੇ ਚਲਾਂਗੀ, (ਜਿਥੇ) ਰਹੋਗੇ, ਉਸ ਪਿੰਡ ਵਿਚ ਰਹਾਂਗੀ। ਰਾਤ ਦਿਨ ਪੰਛੀ (ਪਪੀਹੇ) ਵਾਂਗ ਹੇ ਮਿੱਤਰ! ਤੇਰਾ ਨਾਮ ਜਪਾਂਗੀ।੧੯। ਵਿਯੋਗ ਦਾ ਬਾਣ ਮੇਰੇ ਸ਼ਰੀਰ ਵਿਚ ਲਗਾ ਹੈ, ਕਿਸ ਅਗੇ ਪੁਕਾਰ ਕਰਾਂ। ਥੋੜੀ ਜਿਹੀ ਅਗਨੀ ਦਾ ਸਿਵਾ ਬਣ ਗਿਆ ਹੈ, ਹੌਲੀ ਹੌਲੀ ਸੜ ਰਹੀ ਹਾਂ।੨੦। (ਆਪਣੇ ਆਪ ਨਾਲ ਗੱਲ ਕਰਦੀ ਹੋਈ ਕਹਿੰਦੀ ਹੈ--) ਹੇ ਸਖੀ! ਅਜ ਮੈਂ ਇਹ ਸੁਣਿਆ ਹੈ ਕਿ ਪਹੁ ਫੁਟਾਲੇ ਨਾਲ ਪ੍ਰੀਤਮ ਚਲੇ ਜਾਣਗੇ। (ਮੇਰੇ) ਹਿਰਦੇ ਵਿਚ ਝਗੜਾ ਚਲ ਰਿਹਾ ਹੈ ਕਿ ਪਹਿਲਾਂ ਕੌਣ ਫਟੇਗਾ? (ਪਹੁ ਫੁਟਾਲਾ ਹੋਵੇਗਾ ਜਾਂ ਮੇਰਾ ਹਿਰਦਾ ਫਟੇਗਾ)।੨੧।

*ਮਾਧਵਾਨਲ ਨੇ ਕਿਹਾ--*
*ਚੌਪਈ*

ਹੇ ਸੁੰਦਰੀ! ਤੁਸੀਂ ਸੁਖ ਨਾਲ ਇਥੇ ਰਹੋ ਅਤੇ ਸਾਨੂੰ ਜਲਦੀ ਨਾਲ ਮੁਖ ਤੋਂ ਵਿਦਾ ਕਹੋ। ਸਾਡੇ (ਜਾਣ ਦਾ) ਕੋਈ ਦੁਖ ਨਹੀਂ ਮੰਨਣਾ ਅਤੇ ਨਿੱਤ ਰਾਮ ਦੇ ਨਾਮ ਦੀ ਅਰਾਧਨਾ ਕਰਨਾ।੨੨।

*ਦੋਹਰਾ*

ਕਾਮਕੰਦਲਾ (ਮਾਧਵਾਨਲ ਦੇ) ਬਚਨ ਸੁਣ ਕੇ ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਈ, ਮਾਨੋ ਘਾਇਲ ਘਾਉ ਲਗਣ ਤੇ ਡਿਗਦਾ, ਉਠਦਾ ਅਤੇ ਬਰੜਾਉਂਦਾ ਹੋਵੇ।੨੩।

*ਸੋਰਠਾ*

ਅਧਿਕ ਬਿਰਹ ਕੇ ਸੰਗ ਪੀਤ ਬਰਨ ਕਾਮਾ ਭਈ।
ਰਕਤ ਨ ਰਹਿਯੋ ਅੰਗ ਚਲਿਯੋ ਮੀਤ ਚੁਰਾਇ ਚਿਤ। ੨੪।

*ਦੋਹਰਾ*

ਟਾਂਕ ਤੋਲ ਤਨ ਨ ਰਹਿਯੋ ਮਾਸਾ ਰਹਿਯੋ ਨ ਮਾਸ।
ਬਿਰਹਿਨ ਕੌ ਤੀਨੋ ਭਲੇ ਹਾਡ ਚਾਮ ਅਰੁ ਸ੍ਵਾਸ। ੨੫।
ਅਤਿ ਕਾਮਾ ਲੋਟਤ ਧਰਨਿ ਮਾਧਵਨਲ ਕੇ ਹੇਤ।
ਟੂਟੋ ਅਮਲ ਅਫੀਮਿਯਹਿ ਜਨੁ ਪਸਵਾਰੇ ਲੇਤ। ੨੬।

ਮਿਲਤ ਨੈਨ ਨਹਿ ਰਹਿ ਸਕਤ ਜਾਨਤ ਪ੍ਰੀਤਿ ਪਤੰਗ।
ਛੂਟਤ ਬਿਰਹ ਬਿਯੋਗ ਤੇ ਹੋਮਤ ਅਪਨੋ ਅੰਗ। ੨੭।

*ਕਾਮਾ ਬਾਚ*

*ਚੌਪਈ*

ਖੰਡ ਖੰਡ ਕੈ ਤੀਰਥ ਕਰਿਹੌਂ। ਬਾਰਿ ਅਨੇਕ ਆਗਿ ਮੈ ਬਰਿਹੌਂ।
ਕਾਸੀ ਬਿਖੈ ਕਰਵਤਿਹਿ ਪੈਹੌਂ। ਢੂੰਢਿ ਮੀਤ ਤੋ ਕੌ ਤਊ ਲੈਹੌਂ। ੨੮।

*ਅੜਿਲ*

ਜਹਾ ਪਿਯਰਵਾ ਚਲੇ ਪ੍ਰਾਨ ਤਿਤਹੀ ਚਲੇ।
ਸਕਲ ਸਿਥਿਲ ਭਏ ਅੰਗ ਸੰਗ ਜੈਹੈ ਭਲੇ।
ਮਾਧਵਨਲ ਕੌ ਨਾਮੁ ਮੰਤ੍ਰ ਸੋ ਜਾਨਿਯੈ।
ਹੋ ਜਾਤੌਂ ਲਗਤ ਉਚਾਟ ਸਤਿ ਕਰਿ ਮਾਨਿਯੈ। ੨੯।

*ਦੋਹਰਾ*

ਜੋ ਤੁਮਰੀ ਬਾਛਾ ਕਰਤ ਪ੍ਰਾਨ ਹਰੈ ਜਮ ਮੋਹਿ।
ਮਰੇ ਪਰਾਤ ਚੁਰੈਲ ਹ੍ਵੈ ਚਮਕਿ ਚਿਤੈਹੌਂ ਤੋਹਿ। ੩0।
ਬਰੀ ਬਿਰਹ ਕੀ ਆਗਿ ਮੈ ਜਰੀ ਰਖੈ ਹੌ ਨਾਉ।
ਭਾਤਿ ਜਰੀ ਕੀ ਬਰੀ ਕੀ ਢਿਗ ਤੇ ਕਬਹੂੰ ਨ ਜਾਉ। ੩੧।

ਸਾਚ ਕਹਤ ਹੈ ਬਿਰਹਨੀ ਰਹੀ ਪ੍ਰੇਮ ਸੌ ਪਾਗਿ।
ਡਰਤ ਬਿਰਹ ਕੀ ਅਗਨਿ ਸੌ ਜਰਤ ਕਾਠ ਕੀ ਆਗਿ। ੩੨।
ਤਬ ਮਾਧਵਨਲ ਉਠਿ ਚਲਿਯੋ ਭਯੋ ਪਵਨ ਕੋ ਭੇਸ।
ਜਸ ਧੁਨਿ ਸੁਨਿ ਸਿਰ ਧੁਨਿ ਗਯੋ ਬਿਕ੍ਰਮ ਜਹਾ ਨਰੇਸ। ੩੩।

*ਚੌਪਈ*

ਬਿਕ੍ਰਮ ਜਹਾ ਨਿਤਿ ਚਲਿ ਆਵੈ। ਪੂਜਿ ਗੌਰਜਾ ਕੌ ਗ੍ਰਿਹ ਜਾਵੈ।
ਮੰਦਿਰ ਊਚ ਧੁਜਾ ਫਹਰਾਹੀ। ਫਟਕਾਚਲ ਲਖਿ ਤਾਹਿ ਲਜਾਹੀ। ੩੪।

*ਸੋਰਠਾ*

ਅਧਿਕ ਵਿਯੋਗ ਕਾਰਨ ਕਾਮਕੰਦਲਾ ਦਾ ਰੰਗ ਪੀਲਾ ਪੈ ਗਿਆ। (ਉਸ ਦੇ) ਸ਼ਰੀਰ ਵਿਚ ਲਹੂ ਨਹੀਂ ਰਿਹਾ (ਕਿਉਂਕਿ ਉਸ ਦਾ) ਮਿੱਤਰ ਦਿਲ ਚੁਰਾ ਕੇ ਚਲਾ ਗਿਆ ਹੈ।੨੪।

*ਦੋਹਰਾ*

ਚਾਰ ਮਾਸੇ ਸ਼ਰੀਰ ਨਹੀਂ ਰਿਹਾ ਅਤੇ ਮਾਸਾ ਜਿੰਨਾ ਵੀ ਮਾਸ ਨਹੀਂ ਰਿਹਾ। ਵਿਯੋਗਣਾਂ ਲਈ ਹਡ, ਚੰਮ ਅਤੇ ਸੁਆਸ ਤਿੰਨੇ (ਰੋਗ) ਚੰਗੇ ਹਨ।੨੫। ਮਾਧਵਾਨਲ ਦੇ ਹਿਤ ਲਈ ਕਾਮਕੰਦਲਾ ਧਰਤੀ ਉਤੇ ਲੋਟ ਪੋਟ ਹੋ ਰਹੀ ਹੈ, ਮਾਨੋ ਅਮਲ ਤੋਂ ਟੁਟਿਆ ਅਫ਼ੀਮਚੀ ਪਲਸੇਟੇ ਮਾਰ ਰਿਹਾ ਹੋਵੇ।੨੬।

ਪਤੰਗ (ਦੀਪਕ ਨਾਲ ਪਾਈ) ਪ੍ਰੀਤ ਤੋਂ ਜਾਣ ਸਕਦਾ ਹੈ ਕਿ ਨੈਣ ਮਿਲਾਏ ਬਿਨਾ ਰਿਹਾ ਨਹੀਂ ਜਾ ਸਕਦਾ। ਉਹ ਵਿਰਹ ਵਿਯੋਗ ਕਾਰਨ (ਦੀਪਕ ਨੂੰ) ਛੋਹ ਕੇ ਆਪਣੇ ਅੰਗ ਸਾੜ (ਹੋਮ ਕਰ) ਦਿੰਦਾ ਹੈ।੨੭।

*ਕਾਮਕੰਦਲਾ ਨੇ ਕਿਹਾ--*
*ਚੌਪਈ*

(ਮੈਂ) ਸਾਰਿਆਂ ਖੰਡਾਂ ਦੇ ਤੀਰਥਾਂ ਤੇ ਜਾਵਾਂਗੀ। ਅਨੇਕ ਵਾਰ ਅਗਨੀ ਵਿਚ ਸੜਾਂਗੀ। ਕਾਸ਼ੀ ਵਿਚ ਆਰੇ ਨਾਲ ਚਿਰਵਾਵਾਂਗੀ। ਹੇ ਮਿੱਤਰ! ਤੈਨੂੰ ਤਦ (ਜਾ ਕੇ) ਲਭ ਲਵਾਂਗੀ।੨੮।

*ਅੜਿਲ*

ਜਿਥੇ ਪਿਆਰਾ ਚਲੇਗਾ, ਪ੍ਰਾਣ ਉਥੇ ਹੀ ਜਾਣਗੇ। ਸਾਰੇ ਅੰਗ ਸਿਥਲ ਹੋ ਗਏ ਹਨ, (ਪ੍ਰੀਤਮ) ਦੇ ਨਾਲ ਜਾਣਾ ਹੀ ਚੰਗਾ ਹੈ। ਮਾਧਵਾਨਲ ਦੇ ਨਾਂ ਨੂੰ ਮੰਤ੍ਰ ਸਮਝਣਾ ਚਾਹੀਦਾ ਹੈ। (ਇਸ ਦੇ) ਲਗਣ ਨਾਲ ਉਦਾਸੀ ਚਲੀ ਜਾਂਦੀ ਹੈ। ਇਸ ਨੂੰ ਸਤਿ ਕਰ ਕੇ ਸਮਝੋ।੨੯।

*ਦੋਹਰਾ*

ਜੇ ਤੁਹਾਡੀ ਇੱਛਾ ਕਰਦਿਆਂ ਜਮ ਮੇਰੇ ਪ੍ਰਾਣ ਹਰ ਲਏ, ਤਾਂ ਮੈਂ ਮਰਨ ਉਪਰੰਤ ਚੁੜੇਲ ਬਣ ਕੇ ਚਮਕ ਕੇ ਤੁਹਾਨੂੰ ਵੇਖਾਂਗੀ।੩0। ਬਿਰਹੋਂ ਦੀ ਅੱਗ ਵਿਚ ਸੜ ਕੇ ਮੈਂ ਆਪਣਾ ਨਾਂ ਜੜੀ-ਬੂਟੀ ਰਖ ਲਵਾਂਗੀ ਅਤੇ ਜੜੀ-ਬੂਟੀ ਵਾਂਗ (ਪ੍ਰੀਤਮ ਦੇ) ਨੇੜਿਓਂ ਕਦੇ ਵੀ ਨਹੀਂ ਜਾਵਾਂਗੀ।੩੧।

ਸਚ ਕਹਿੰਦੀ ਹਾਂ ਕਿ (ਮੈਂ) ਵਿਯੋਗਣ ਪ੍ਰੇਮ ਵਿਚ ਮਗਨ ਹੋ ਗਈ ਹਾਂ। ਵਿਯੋਗ ਦੀ ਅੱਗ ਤੋਂ ਡਰਦੀ ਹੋਈ ਕਾਠ ਦੀ ਅੱਗ ਵਿਚ ਸੜਦੀ ਹਾਂ।੩੨। ਤਦ ਮਾਧਵਾਨਲ ਪੌਣ ਦੀ ਤੇਜ਼ੀ ਨਾਲ ਉਠ ਕੇ ਚਲ ਪਿਆ। ਕੰਨਾਂ ਨਾਲ ਯਸ਼ ਦੀ ਧੁਨ ਸੁਣ ਕੇ ਅਤੇ ਸਿਰ ਨੂੰ ਹਿਲਾ ਕੇ ਉਥੇ ਗਿਆ, ਜਿਥੇ ਬਿਕ੍ਰਮਾਜੀਤ ਰਾਜਾ ਸੀ।੩੩।

*ਚੌਪਈ*

ਜਿਥੇ ਬਿਕ੍ਰਮਾਜੀਤ ਰੋਜ਼ ਚਲ ਕੇ ਆਉਂਦਾ ਸੀ ਅਤੇ ਗੌਰਜਾ ਦੀ ਪੂਜਾ ਕਰ ਕੇ ਘਰ ਜਾਂਦਾ ਸੀ। ਮੰਦਿਰ ਉਤੇ ਉੱਚੇ ਝੰਡੇ ਫਹਰਾ ਰਹੇ ਸਨ। ਉਸ ਨੂੰ ਵੇਖ ਕੇ ਕੈਲਾਸ਼ ਪਰਬਤ ('ਫਟਕਾਚਲ') ਵੀ ਲਜਾਉਂਦਾ ਸੀ।੩੪।

*ਦੋਹਰਾ*

ਤਿਹੀ ਠੌਰਿ ਮਾਧਵ ਗਯੋ ਦੋਹਾ ਲਿਖ੍ਯੋ ਬਨਾਇ।
ਜੌ ਬਿਕ੍ਰਮ ਇਹ ਬਾਚਿ ਹੈ ਹ੍ਵੈ ਹੋ ਮੋਰ ਉਪਾਇ। ੩੫।
ਜੇ ਨਰ ਰੋਗਨ ਸੌ ਗ੍ਰਸੇ ਤਿਨ ਕੋ ਹੋਤ ਉਪਾਉ।
ਬਿਰਹ ਤ੍ਰਿਦੋਖਨ ਜੇ ਗ੍ਰਸੇ ਤਿਨ ਕੋ ਕਛੁ ਨ ਬਚਾਉ। ੩੬।

*ਚੌਪਈ*

ਬਿਕ੍ਰਮ ਸੈਨਿ ਤਹਾ ਚਲਿ ਆਯੋ। ਆਨ ਗੌਰਜਾ ਕੌ ਸਿਰ ਨ੍ਯਾਯੋ।
ਬਾਚਿ ਦੋਹਰਾ ਕੋ ਚਕਿ ਰਹਿਯੋ। ਕੋ ਬਿਰਹੀ ਆਯੋ ਹ੍ਯਾ ਕਹਿਯੋ। ੩੭।

*ਦੋਹਰਾ*

ਕੋ ਬਿਰਹੀ ਆਯੋ ਹ੍ਯਾ ਤਾ ਕੌ ਲੇਹੁ ਬੁਲਾਇ।
ਜੋ ਵਹੁ ਕਹੈ ਸੋ ਹੌ ਕਰੌ ਤਾ ਕੌ ਜਿਯਨ ਉਪਾਇ। ੩੮।

*ਚੌਪਈ*

ਬਿਕ੍ਰਮ ਮਾਧਵ ਬੋਲਿ ਪਠਾਯੋ। ਆਦਰੁ ਦੈ ਆਸਨੁ ਬੈਠਾਯੋ।
ਕਹਸਿ ਦਿਜਾਗ੍ਯਾ ਦੇਹੁ ਸੁ ਕਰਿਹੌ। ਪ੍ਰਾਨਨ ਲਗੇ ਹੇਤੁ ਤੁਹਿ ਲਰਿਹੋ। ੩੯।

ਜਬ ਮਾਧਵ ਕਹਿ ਭੇਦ ਸੁਨਾਯੋ। ਤਬ ਬਿਕ੍ਰਮ ਸਭ ਸੈਨ ਬੁਲਾਯੋ।
ਸਾਜੇ ਸਸਤ੍ਰ ਕੌਚ ਤਨ ਧਾਰੇ। ਕਾਮਵਤੀ ਕੀ ਓਰ ਸਿਧਾਰੇ। ੪੦।

*ਸੋਰਠਾ*

ਦੂਤ ਪਠਾਯੋ ਏਕ ਕਾਮਸੈਨ ਨ੍ਰਿਪ ਸੌ ਕਹੈ।
ਕਾਮਕੰਦਲਾ ਏਕ ਦੈ ਸਭ ਦੇਸ ਉਬਾਰਿਯੈ। ੪੧।

*ਚੌਪਈ*

ਕਾਮਵਤੀ ਭੀਤਰ ਦੂਤਾਯੋ। ਕਾਮਸੈਨ ਜੂ ਕੋ ਸਿਰੁ ਨ੍ਯਾਯੋ।
ਬਿਕ੍ਰਮ ਕਹਿਯੋ ਸੁ ਤਾਹਿ ਸੁਨਾਵਾ। ਅਧਿਕ ਰਾਵ ਕੋ ਦੁਖ ਉਪਜਾਵਾ। ੪੨।

*ਦੋਹਰਾ*

ਨਿਸਿਸਿ ਚੜੇ ਦਿਨ ਕੇ ਭਏ ਨਿਸਿ ਰਵਿ ਕਰੈ ਉਦੋਤ।
ਕਾਮਕੰਦਲਾ ਕੋ ਦਿਯਬ ਤਊ ਨ ਹਮ ਤੇ ਹੋਤ। ੪੩।

*ਦੂਤੋ ਬਾਚ*

*ਭੁਜੰਗ ਛੰਦ*

ਸੁਨੋ ਰਾਜ ਕਹਾ ਨਾਰਿ ਕਾਮਾ ਬਿਚਾਰੀ। ਕਹਾ ਗਾਠਿ ਬਾਧੀ ਤੁਮੈ ਜਾਨਿ ਪ੍ਯਾਰੀ।
ਕਹੀ ਮਾਨਿ ਮੇਰੀ ਕਹਾ ਨਾਹਿ ਭਾਖੋ। ਇਨੈ ਦੈ ਮਿਲੌ ਤਾਹਿ ਕੌ ਗਰਬ ਰਾਖੋ। ੪੪।

*ਦੋਹਰਾ*

ਉਸ ਥਾਂ ਤੇ ਮਾਧਵਾਨਲ ਗਿਆ ਅਤੇ ਵਿਚਾਰ ਪੂਰਵਕ ਇਕ ਦੋਹਰਾ ਲਿਖਿਆ। ਜੇ ਬਿਕ੍ਰਮਾਜੀਤ ਇਸ ਨੂੰ ਪੜ੍ਹੇਗਾ ਤਾਂ ਮੇਰਾ ਉਪਾ ਹੋਵੇਗਾ।੩੫। ਜੋ ਵਿਅਕਤੀ ਰੋਗਾਂ ਨਾਲ ਗ੍ਰਸਿਆ ਹੋਵੇ, ਉਸ ਦਾ ਉਪਾ ਹੋ ਜਾਂਦਾ ਹੈ। ਜੋ ਵਿਯੋਗ ਦੇ ਤ੍ਰੈ ਦੋਸ਼ਾਂ (ਹਡ, ਚੰਮ ਅਤੇ ਸੁਆਸ) ਦਾ ਗ੍ਰਸਿਆ ਹੋਵੇ, ਉਸ ਦਾ ਕੋਈ ਬਚਾ ਨਹੀਂ ਹੋ ਸਕਦਾ।੩੬।

*ਚੌਪਈ*

ਰਾਜਾ ਬਿਕ੍ਰਮਾਜੀਤ ਉਥੇ ਚਲ ਕੇ ਆਇਆ। ਆ ਕੇ ਗੌਰਜਾ ਨੂੰ ਸਿਰ ਨਿਵਾਇਆ। ਉਹ ਦੋਹਰਾ ਪੜ੍ਹ ਕੇ ਹੈਰਾਨ ਹੋ ਗਿਆ ਅਤੇ ਕਹਿਣ ਲਗਾ ਕੀ ਕੋਈ ਵਿਯੋਗੀ ਇਥੇ ਆਇਆ ਹੈ।੩੭।

*ਦੋਹਰਾ*

(ਜੇ) ਕੋਈ ਵਿਯੋਗੀ ਇਥੇ ਆਇਆ ਹੈ, ਉਸ ਨੂੰ ਬੁਲਾ ਲਵੋ। ਉਸ ਦੇ ਜੀਣ ਦਾ ਜੋ ਉਪਾ ਉਹ ਕਹੇਗਾ, ਮੈਂ ਕਰਾਂਗਾ।੩੮।

*ਚੌਪਈ*

ਬਿਕ੍ਰਮਾਜੀਤ ਨੇ ਮਾਧਵਾਨਲ ਨੂੰ ਬੁਲਾ ਭੇਜਿਆ। ਆਦਰ ਪੂਰਵਕ ਆਸਣ ਉਤੇ ਬਿਠਾਇਆ ਅਤੇ ਕਿਹਾ ਹੇ ਬ੍ਰਾਹਮਣ! ਜੋ ਆਗਿਆ ਦਿਓ, ਉਹੀ ਕਰਾਂਗਾ। ਜੇ ਪ੍ਰਾਣ ਵੀ ਲਗ ਜਾਣ ਤਾਂ ਵੀ ਤੇਰੇ ਲਈ ਲੜਾਂਗਾ।੩੯।

ਜਦ ਮਾਧਵਾਨਲ ਨੇ ਭੇਦ ਦਸਿਆ, ਤਾਂ ਬਿਕ੍ਰਮਜੀਤ ਨੇ ਸਾਰੀ ਸੈਨਾ ਬੁਲਾ ਲਈ। ਸ਼ਸਤ੍ਰ ਧਾਰ ਲਏ ਅਤੇ (ਸ਼ਰੀਰ ਉਤੇ) ਕਵਚ ਪਾ ਲਏ ਅਤੇ ਕਾਮਵਤੀ ਨਗਰੀ ਵਲ ਤੁਰ ਪਏ।੪੦।

*ਸੋਰਠਾ*

(ਉਸ ਨੇ) ਇਕ ਦੂਤ ਭੇਜਿਆ ਕਿ ਕਾਮਸੈਨ ਰਾਜੇ ਨੂੰ ਕਹੇ ਕਿ ਇਕ ਕਾਮਕੰਦਲਾ ਦੇ ਕੇ ਆਪਣੇ ਦੇਸ਼ ਨੂੰ ਬਚਾ ਲਏ।੪੧।

*ਚੌਪਈ*

ਕਾਮਵਤੀ ਨਗਰੀ ਵਿਚ ਦੂਤ ਆਇਆ। (ਉਸ ਨੇ ਆ ਕੇ) ਕਾਮਸੈਨ ਨੂੰ ਸਿਰ ਨਿਵਾਇਆ। (ਜੋ) ਬਿਕ੍ਰਮ ਨੇ ਕਿਹਾ ਸੀ, ਉਹ ਉਸ ਨੂੰ ਸੁਣਾ ਦਿੱਤਾ। (ਇਸ ਤਰ੍ਹਾਂ) ਰਾਜੇ ਨੂੰ ਬਹੁਤ ਦੁਖ ਹੋਇਆ।੪੨।

*ਦੋਹਰਾ*

(ਰਾਜੇ ਨੇ ਮਨ ਵਿਚ ਵਿਚਾਰਿਆ) ਦਿਨ ਦੇ ਹੁੰਦਿਆਂ ਚੰਨ ਭਾਵੇ ਚੜ੍ਹੇ ਅਤੇ ਰਾਤ ਨੂੰ ਸੂਰਜ ਚੜ੍ਹ ਪਏ, ਤਾਂ ਵੀ ਕਾਮਕੰਦਲਾ ਨੂੰ ਦੇਣਾ ਮੇਰੇ ਪਾਸੋਂ (ਸੰਭਵ) ਨਹੀਂ ਹੋਣਾ।੪੩।

*ਦੂਤ ਨੇ ਕਿਹਾ-*
*ਭੁਜੰਗ ਛੰਦ*

ਹੇ ਰਾਜਨ! ਸੁਣੋ, ਇਹ ਕਾਮਕੰਦਲਾ ਨਾਰੀ ਵਿਚਾਰੀ ਕੀ ਹੈ। (ਇਸ ਨੂੰ) ਤੁਸੀਂ ਕਿਉਂ ਗੰਢ ਬੰਨ੍ਹ ਕੇ ਜਾਨ ਤੋਂ ਪਿਆਰੀ ਕਰ ਕੇ ਰਖਿਆ ਹੈ। ਮੇਰਾ ਕਿਹਾ ਮੰਨੋ, (ਜੋ ਮੈਨੂੰ) ਰਾਜੇ ਨੇ ਕਿਹਾ ਹੈ, ਉਹੀ ਕਹਿ ਰਿਹਾ ਹਾਂ। ਇਸ ਨੂੰ ਦੇ ਕੇ (ਰਾਜੇ ਨੂੰ ਮਿਲੋ) ਅਤੇ ਉਸ ਦਾ ਮਾਣ ਰਖ ਲਵੋ।੪੪।

*ਚੌਪਈ*

ਹਠੀ ਹੈ ਹਮਾਰੀ ਸੁ ਤੁਮਹੂੰ ਪਛਾਨੋ। ਦਿਸਾ ਚਾਰਿ ਜਾ ਕੀ ਸਦਾ ਲੋਹ ਮਾਨੋ।
ਬਲੀ ਦੇਵ ਆਦੇਵ ਜਾ ਕੌ ਬਖਾਨੈ। ਕਹਾ ਰੋਕ ਤੂ ਤੌਨ ਸੋ ਜੁਧੁ ਠਾਨੈ। ੪੫।

ਬਜੀ ਦੁੰਦਭੀ ਦੀਹ ਦਰਬਾਰ ਭਾਰੇ। ਜਬੈ ਦੂਤ ਕਟੁ ਬੈਨ ਐਸੇ ਉਚਾਰੇ।
ਹਠਿਯੋ ਬੀਰ ਹਾਠੌ ਕਹਿਯੋ ਜੁਧ ਮੰਡੋ। ਕਹਾ ਬਿਕ੍ਰਮਾ ਕਾਲ ਕੋ ਖੰਡ ਖੰਡੋ। ੪੬।

ਚੜਿਯੋ ਲੈ ਅਨੀ ਕੋ ਬਲੀ ਬੀਰ ਭਾਰੇ। ਖੰਡੇਲੇ ਬਘੇਲੇ ਪੰਧੇਰੇ ਪਵਾਰੇ।
ਗਹਰਵਾਰ ਚੌਹਾਨ ਗਹਲੌਤ ਦੌਰੈ। ਮਹਾ ਜੰਗ ਜੋਧਾ ਜਿਤੇ ਨਾਹਿ ਔਰੈ। ੪੭।

ਸੁਨ੍ਯੋ ਬਿਕ੍ਰਮਾ ਬੀਰ ਸਭ ਹੀ ਬੁਲਾਏ। ਠਟੇ ਠਾਟ ਗਾੜੇ ਚਲੇ ਖੇਤ ਆਏ।
ਦੁਹੂੰ ਓਰ ਤੇ ਸੂਰ ਸੈਨਾ ਉਮੰਗੈ। ਮਿਲੇ ਜਾਇ ਜਮੁਨਾ ਮਨੌ ਧਾਇ ਗੰਗੈ। ੪੮।

ਕਿਤੇ ਬੀਰ ਕਰਵਾਰਿ ਕਾਢੈ ਚਲਾਵੈ। ਕਿਤੇ ਚਰਮ ਪੈ ਘਾਇ ਤਾ ਕੋ ਬਚਾਵੈ।
ਕਿਤੋ ਬਰਮ ਪੈ ਚਰਮ ਰੁਪਿ ਗਰਮ ਝਾਰੈ। ਉਠੈ ਨਾਦ ਭਾਰੇ ਛੁਟੈ ਚਿੰਨਗਾਰੈ। ੪੯।

ਕਿਤੇ ਗੋਫਨੈ ਗੁਰਜ ਗੋਲਾ ਚਲਾਵੈ। ਕਿਤੇ ਅਰਧ ਚੰਦ੍ਰਾਦਿ ਬਾਨਾ ਬਜਾਵੈ।
ਕਿਤੇ ਸੂਲ ਸੈਥੀ ਸੂਆ ਹਾਥ ਲੈ ਕੈ। ਮੰਡੇ ਆਨਿ ਜੋਧਾ ਮਹਾ ਕੋਪ ਹ੍ਵੈ ਕੈ। ੫੦।

ਫਰੀ ਧੋਪ ਖਾਂਡੇ ਲਏ ਫਾਸ ਐਸੀ। ਮਨੌ ਨਾਰਿ ਕੇ ਸਾਹੁ ਕੀ ਜੁਲਫ ਜੈਸੀ।
ਕਰੀ ਮਤ ਕੀ ਭਾਤਿ ਮਾਰਤ ਬਿਹਾਰੈ। ਜਿਸੇ ਕੰਠਿ ਡਾਰੈ ਤਿਸੈ ਐਚ ਮਾਰੈ। ੫੧।

ਜਬ ਇਹ ਭਾਤਿ ਸਕਲ ਭਟ ਲਰੇ। ਟੂਕ ਟੂਕ ਰਨ ਮੈ ਹ੍ਵੈ ਪਰੇ।
ਤਬ ਬਿਕ੍ਰਮ ਹਸਿ ਬੈਨ ਉਚਾਰੋ। ਕਾਮਸੈਨ ਸੁਨੁ ਕਹਿਯੋ ਹਮਾਰੋ। ੫੨।

*ਦੋਹਰਾ*

ਦੈ ਬੇਸ੍ਵਾ ਇਹ ਬਿਪ੍ਰ ਕੌ ਸੁਨੁ ਰੇ ਬਚਨ ਅਚੇਤ।
ਬ੍ਰਿਥਾ ਜੁਝਾਰਤ ਕ੍ਯੋ ਕਟਕ ਏਕ ਨਟੀ ਕੇ ਹੇਤ। ੫੩।

*ਚੌਪਈ*

ਕਾਮਸੈਨ ਤਿਹ ਕਹੀ ਨ ਕਰੀ। ਪੁਨਿ ਬਿਕ੍ਰਮ ਹਸਿ ਯਹੈ ਉਚਰੀ।
ਹਮ ਤੁਮ ਲਰੈ ਕਪਟ ਤਜਿ ਦੋਈ। ਕੈ ਜੀਤੇ ਕੈ ਹਾਰੈ ਕੋਈ। ੫੪।

ਅਪਨੀ ਅਪਨੇ ਹੀ ਸਿਰ ਲੀਜੈ। ਔਰਨ ਕੇ ਸਿਰ ਬ੍ਰਿਥਾ ਨ ਦੀਜੈ।
ਬੈਠਿ ਬਿਗਾਰਿ ਆਪੁ ਜੋ ਕਰਿਯੈ। ਨਾਹਕ ਔਰ ਲੋਕ ਨਹਿ ਮਰਿਯੈ। ੫੫।

*ਚੌਪਈ*

ਸਾਡੀ ਸੈਨਾ ਹਠੀ ਹੈ, ਤੁਸੀਂ ਉਸ ਨੂੰ ਪਛਾਣੋ। ਜਿਸ ਦਾ ਲੋਹਾ ਚਾਰੇ ਦਿਸ਼ਾਵਾਂ ਮੰਨਦੀਆਂ ਹਨ। ਜਿਸ ਨੂੰ ਦੇਵਤੇ ਅਤੇ ਦੈਂਤ ਬਲਵਾਨ ਕਹਿੰਦੇ ਹਨ। ਤੁਸੀਂ (ਉਸ ਨੂੰ) ਕਿਉਂ ਰੋਕ ਕੇ ਉਸ ਨਾਲ ਯੁੱਧ ਕਰਨਾ ਚਾਹੁੰਦੇ ਹੋ।੪੫।

ਜਦੋਂ ਦੂਤ ਨੇ ਇਸ ਤਰ੍ਹਾਂ ਦੇ ਚੋਭ ਵਾਲੇ ਬੋਲ ਕਹੇ ਤਾਂ ਦਰਬਾਰ ਵਿਚ ਵੱਡੇ ਭਿਆਨਕ ਨਗਾਰੇ ਵਜੇ। (ਕਾਮਸੈਨ ਰਾਜੇ ਨੇ) ਕਿਹਾ ਹੇ ਹਠੀ ਬੀਰੋ! ਯੁੱਧ ਕਰੋ। ਬਿਕ੍ਰਮਾਜੀਤ ਕੌਣ ਵਿਚਾਰਾ ਹੈ, ਕਾਲ ਦੇ ਵੀ ਟੋਟੇ ਟੋਟੇ ਕਰ ਦਿਓ।੪੬।

ਉਹ ਬਹੁਤ ਤਕੜੇ ਸੂਰਮਿਆਂ ਵਾਲੀ ਸੈਨਾ ਨੂੰ ਲੈ ਕੇ ਚੜ੍ਹ ਪਿਆ, (ਜਿਸ ਵਿਚ) ਖੰਡੇਲ, ਬਘੇਲ, ਪੰਧੇਰ, ਪਵਾਰ, ਗਹਰਵਾਰ, ਚੌਹਾਨ, ਗਹਲੌਤ ਆਦਿ ਮਹਾਨ ਯੋਧੇ (ਸ਼ਾਮਲ ਸਨ), ਜੋ ਹੋਰਨਾਂ ਤੋਂ ਜਿਤੇ ਨਹੀਂ ਜਾ ਸਕਦੇ ਸਨ।੪੭।

(ਜਦੋਂ) ਬਿਕ੍ਰਮਾਜੀਤ ਨੇ ਸੁਣਿਆ ਤਾਂ ਉਸ ਨੇ ਸਾਰੇ ਯੋਧੇ ਬੁਲਾ ਲਏ। ਉਹ ਸਾਰੇ ਰਣ-ਭੂਮੀ ਵਿਚ ਆ ਕੇ ਦ੍ਰਿੜ੍ਹਤਾ ਨਾਲ ਡਟ ਗਏ। ਦੋਹਾਂ ਪਾਸਿਆਂ ਦੇ ਸੂਰਮਿਆਂ ਵਿਚ ਬਹੁਤ ਉਮੰਗਾਂ ਸਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਜਮਨਾ ਭਜ ਕੇ ਗੰਗਾ ਨੂੰ ਮਿਲਦੀ ਹੋਵੇ।੪੮।

ਕਿਤੇ ਯੋਧੇ ਤਲਵਾਰਾਂ ਕਢ ਕੇ ਚਲਾ ਰਹੇ ਹਨ। ਕਿਤੇ ਢਾਲਾਂ ਉਤੇ ਉਨ੍ਹਾਂ ਦੇ ਵਾਰ ਬਚਾਉਂਦੇ ਹਨ। ਕਿਤੇ ਕਵਚਾਂ ਅਤੇ ਢਾਲਾਂ ਉਤੇ ਵਜ ਕੇ ਤਪਸ਼ ਪੈਦਾ ਕਰਦੀਆਂ ਹਨ। (ਉਨ੍ਹਾਂ ਤੋਂ) ਭਾਰੀ ਨਾਦ ਉਠਦੇ ਹਨ ਅਤੇ ਚਿੰਗਾਰੀਆਂ ਨਿਕਲ ਰਹੀਆਂ ਹਨ।੪੯।

ਕਿਤੇ ਘੁਮਾਣੀਆਂ, ਗਰਜ ਅਤੇ ਗੋਲੇ ਚਲਾਉਂਦੇ ਹਨ ਅਤੇ ਕਿਤੇ ਅਰਧ ਚੰਦ੍ਰਮਾ ਦੇ ਰੂਪ ਵਾਲੇ ਬਾਣ ਛੁਟ ਰਹੇ ਹਨ। ਕਿਤੇ ਸੂਲ, ਸੈਹਥੀ ਅਤੇ ਸੂਆ ਹੱਥ ਵਿਚ ਲੈ ਕੇ ਸ਼ੂਰਵੀਰ ਕ੍ਰੋਧਵਾਨ ਹੋ ਕੇ ਭਿਆਨਕ ਯੁੱਧ ਮਚਾ ਰਹੇ ਹਨ।੫੦।

ਖੰਡੇ ਅਤੇ ਤਲਵਾਰਾਂ ਫੜੀਆਂ ਹੋਈਆਂ ਸਨ ਅਤੇ ਫਾਂਸ (ਫਾਹੀ) ਇਸ ਤਰ੍ਹਾਂ ਦੀ ਲਈ ਹੋਈ ਸੀ ਮਾਨੋ ਬਾਦਸ਼ਾਹ ਦੀ ਨਾਰ ਦੀ ਜ਼ੁਲਫ਼ ਵਰਗੀ (ਕੁੰਡਲਦਾਰ) ਹੋਵੇ। (ਉਹ) ਮਸਤ ਹਾਥੀ ('ਕਰੀ') ਵਾਂਗ ਮਾਰਦੇ ਫਿਰਦੇ ਸਨ ਅਤੇ ਜਿਸ ਦੇ ਗਲੇ ਵਿਚ ਸੁਟਦੇ ਸਨ, ਉਸੇ ਨੂੰ ਖਿਚ ਕੇ ਮਾਰ ਦਿੰਦੇ ਸਨ।੫੧।

ਜਦ ਇਸ ਤਰ੍ਹਾਂ ਸਾਰੇ ਯੋਧੇ ਲੜੇ ਅਤੇ ਟੋਟੇ ਟੋਟੇ ਹੋ ਕੇ ਯੁੱਧ-ਭੂਮੀ ਵਿਚ ਡਿਗ ਪਏ। ਤਦ ਬਿਕ੍ਰਮ ਨੇ ਹਸ ਕੇ ਕਿਹਾ-- ਹੇ ਕਾਮਸੈਨ! ਸਾਡੀ ਕਹੀ ਗੱਲ ਸੁਣ।੫੨।

*ਦੋਹਰਾ*

ਹੇ ਮੂਰਖ! ਗੱਲ ਸੁਣੋ, ਇਸ ਬ੍ਰਾਹਮਣ ਨੂੰ ਇਹ ਵੇਸਵਾ ਦੇ ਦਿਓ। ਇਕ ਨਾਚੀ ਲਈ ਵਿਅਰਥ ਵਿਚ ਸੈਨਾ ਨੂੰ ਕਿਉਂ ਮਰਵਾ ਰਹੇ ਹੋ।੫੩।

*ਚੌਪਈ*

ਕਾਮਸੈਨ ਨੇ ਉਸ ਦੀ ਕਹੀ ਗੱਲ ਨੂੰ ਨ ਮੰਨਿਆ। ਬਿਕ੍ਰਮ ਨੇ ਫਿਰ ਹਸ ਕੇ ਇਹੀ ਕਿਹਾ ਕਿ ਅਸੀਂ ਅਤੇ ਤੁਸੀਂ ਦੋਵੇਂ ਕਪਟ ਛਡ ਕੇ ਲੜੀਏ, ਭਾਵੇਂ ਕੋਈ ਜਿੱਤੇ ਭਾਵੇਂ ਹਾਰੇ।੫੪।

ਆਪਣੀ ਲੜਾਈ ਆਪਣੇ ਹੀ ਸਿਰ ਉਤੇ ਲਈਏ ਅਤੇ ਹੋਰਨਾਂ ਦੇ ਸਿਰ ਉਤੇ ਵਿਅਰਥ ਵਿਚ ਨ ਮੜ੍ਹੀਏ। (ਅਸੀਂ) ਆਪ ਬੈਠ ਕੇ ਜੋ ਵਿਗਾੜ ਕਰਦੇ ਹਾਂ, ਉਸ ਵਿਚ ਨਾਹਕ ਹੋਰਾਂ ਲੋਕਾਂ ਨੂੰ ਨ ਮਰਵਾਈਏ।੫੫।

*ਦੋਹਰਾ*

ਕਾਮਸੈਨ ਇਹ ਬਚਨ ਸੁਨਿ ਅਧਿਕ ਉਠਿਯੋ ਰਿਸ ਖਾਇ।
ਅਪਨੋ ਤੁਰੈ ਧਵਾਇ ਕੈ ਬਿਕ੍ਰਮ ਲਯੋ ਬੁਲਾਇ। ੫੬।
ਕਾਮਸੈਨ ਐਸੇ ਕਹਿਯੋ ਸੂਰ ਸਾਮੁਹੇ ਜਾਇ।
ਝਾਗਿ ਸੈਹਥੀ ਬ੍ਰਿਣ ਕਰੈ ਤੌ ਤੂ ਬਿਕ੍ਰਮ ਸਰਾਇ। ੫੭।
ਝਾਗਿ ਸੈਹਥੀ ਪੇਟ ਮਹਿ ਚਿਤ ਮਹਿ ਅਧਿਕ ਰਿਸਾਇ।
ਆਨਿ ਕਟਾਰੀ ਕੋ ਕਿਯੋ ਕਾਮਸੈਨ ਕੋ ਘਾਇ। ੫੮।
ਐਸੇ ਕੌ ਐਸੋ ਲਹਤ ਜਿਯਤ ਨ ਛਾਡਤ ਔਰ।
ਮਾਰਿ ਕਟਾਰੀ ਰਾਖਿਯੋ ਜਿਯਤ ਰਾਵ ਤਿਹ ਠੌਰ। ੫੯।

*ਚੌਪਈ*

ਜੀਤਿ ਤਾਹਿ ਸਭ ਸੈਨ ਬੁਲਾਈ। ਭਾਤਿ ਭਾਤਿ ਕੀ ਬਜੀ ਬਧਾਈ।
ਦੇਵਨ ਰੀਝਿ ਇਹੈ ਬਰੁ ਦਯੋ। ਬ੍ਰਣੀ ਹੁਤੋ ਅਬ੍ਰਣ ਹ੍ਵੈ ਗਯੋ। ੬੦।

*ਦੋਹਰਾ*

ਅਥਿਤ ਭੇਖ ਸਜਿ ਆਪੁ ਨ੍ਰਿਪ ਗਯੋ ਬਿਪ੍ਰ ਕੇ ਕਾਮ।
ਜਹ ਕਾਮਾ ਲੋਟਤ ਹੁਤੀ ਲੈ ਮਾਧਵ ਕੋ ਨਾਮ। ੬੧।

*ਚੌਪਈ*

ਜਾਤੈ ਇਹੈ ਬਚਨ ਤਿਨ ਕਹਿਯੋ। ਮਾਧਵ ਖੇਤ ਹੇਤ ਤਵ ਰਹਿਯੋ।
ਸੁਨਤ ਬਚਨ ਤਬ ਹੀ ਮਰਿ ਗਈ। ਨ੍ਰਿਪ ਲੈ ਇਹੈ ਖਬਰਿ ਦਿਜ ਦਈ। ੬੨।

ਯਹ ਬਚ ਜਬ ਸ੍ਰੋਨਨ ਸੁਨਿ ਲੀਨੋ। ਪਲਕ ਏਕ ਮਹਿ ਪ੍ਰਾਨਹਿ ਦੀਨੋ।
ਜਬ ਕੌਤਕ ਇਹ ਰਾਇ ਨਿਹਾਰਿਯੋ। ਜਰਨ ਮਰਨ ਕਾ ਨਿਗ੍ਰਹ ਧਾਰਿਯੋ। ੬੩।

ਚਿਤਾ ਜਰਾਇ ਜਰਨ ਜਬ ਲਾਗ੍ਯੋ। ਤਬ ਬੈਤਾਲ ਤਹਾ ਤੇ ਜਾਗ੍ਯੋ।
ਸੰਚਿ ਅੰਮ੍ਰਿਤ ਤਿਹ ਦੁਹੂੰਨ ਜਿਯਾਯੋ। ਨ੍ਰਿਪ ਕੇ ਚਿਤ ਕੋ ਤਾਪੁ ਮਿਟਾਯੋ। ੬੪।

*ਦੋਹਰਾ*

ਸਹਿ ਸੈਥੀ ਪਾਵਕ ਬਰਿਯੋ ਦੁਹੂੰਅਨ ਲਯੋ ਬਚਾਇ।
ਕਾਮਾ ਦਈ ਦਿਜੋਤ ਮਹਿ ਧੰਨ੍ਯੋ ਬਿਕ੍ਰਮਾਰਾਇ। ੬੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੯੧। ੧੬੩੪। ਅਫਜੂੰ।*

*ਦੋਹਰਾ*

ਕਾਮਸੈਨ ਇਹ ਗੱਲ ਸੁਣ ਕੇ ਬਹੁਤ ਕ੍ਰੋਧਵਾਨ ਹੋ ਕੇ ਉਠਿਆ ਅਤੇ ਆਪਣੇ ਘੋੜੇ ਨੂੰ ਦੌੜਾ ਕੇ ਬਿਕ੍ਰਮ ਨੂੰ ਬੁਲਾ ਲਿਆ।੫੬। ਕਾਮਸੈਨ ਨੇ (ਉਸ) ਸੂਰਮੇ ਦੇ ਸਾਹਮਣੇ ਜਾ ਕੇ ਕਿਹਾ--ਤੂੰ ਮੇਰੀ ਸੈਹਥੀ ਦਾ ਵਾਰ ਸਹਾਰ ਕੇ (ਜੇ ਫਿਰ ਮੈਨੂੰ) ਘਾਇਲ ਕਰ ਦੇਏਂ, ਤਾਂ ਹੀ ਤੂੰ ਬਿਕ੍ਰਮ ਰਾਜਾ (ਸਮਝਿਆ ਜਾਵੇਂਗਾ)।੫੭।

(ਰਾਜਾ ਕਾਮਸੈਨ ਵਲੋਂ ਕੀਤੇ) ਸੈਹਥੀ ਦੇ ਵਾਰ ਨੂੰ ਪੇਟ ਵਿਚ ਸਹਾਰ ਕੇ ਅਤੇ ਮਨ ਵਿਚ ਬਹੁਤ ਕ੍ਰੋਧਵਾਨ ਹੋ ਕੇ ਕਾਮਸੈਨ ਨੂੰ ਕਟਾਰ ਨਾਲ ਘਾਇਲ ਕਰ ਦਿੱਤਾ।੫੮। ਅਜਿਹੇ ਨੂੰ ਅਜਿਹਾ ਹੀ ਟਕਰਨਾ ਚਾਹੀਦਾ ਹੈ ਅਤੇ (ਉਸ ਨੂੰ) ਜੀਉਂਦਾ ਨਹੀਂ ਛਡਣਾ ਚਾਹੀਦਾ ਹੈ। (ਉਸ ਨੇ) ਕਟਾਰ ਮਾਰ ਕੇ ਜੀਉਂਦੇ ਰਾਜੇ ਨੂੰ ਉਸ ਸਥਾਨ ਉਤੇ ਟਿਕਾ ਦਿੱਤਾ।੫੯।

*ਚੌਪਈ*

ਉਸ ਨੂੰ ਜਿਤ ਕੇ (ਬਿਕ੍ਰਮ ਨੇ) ਸਾਰੀ ਸੈਨਾ ਬੁਲਾ ਲਈ। ਭਾਂਤ ਭਾਂਤ ਦੇ ਵਧਾਵੇ ਵਜਣ ਲਗੇ। ਦੇਵਤਿਆਂ ਨੇ ਪ੍ਰਸੰਨ ਹੋ ਕੇ ਇਹ ਵਰ ਦਿੱਤਾ (ਜਿਸ ਕਰ ਕੇ) ਘਾਇਲ (ਰਾਜਾ ਬਿਕ੍ਰਮ) ਦੇ ਜ਼ਖ਼ਮ ਠੀਕ ਹੋ ਗਏ।੬੦।

*ਦੋਹਰਾ*

ਜੋਗੀ ('ਅਤਿਥ') ਦਾ ਰੂਪ ਧਾਰ ਕੇ ਰਾਜਾ (ਬਿਕ੍ਰਮ) ਆਪ ਬ੍ਰਾਹਮਣ ਦੇ ਕੰਮ ਲਈ (ਉਥੇ) ਗਿਆ ਜਿਥੇ ਮਾਧਵਾਨਲ ਦਾ ਨਾਂ ਲੈ ਕੇ ਕਾਮਕੰਦਲਾ (ਤੜਪਦੀ ਹੋਈ) ਪਲਸੇਟੇ ਮਾਰ ਰਹੀ ਸੀ।੬੧।

*ਚੌਪਈ*

ਜਾਂਦਿਆਂ ਹੀ ਉਸ ਨੂੰ ਇਹ ਬਚਨ ਕਿਹਾ ਕਿ ਮਾਧਵ ਤਾਂ ਤੇਰੇ ਲਈ ਲੜਾਈ ਵਿਚ ਮਾਰਿਆ ਗਿਆ ਹੈ। ਤਦ (ਇਹ) ਬੋਲ ਸੁਣਦਿਆਂ ਹੀ (ਕਾਮਕੰਦਲਾ) ਮਰ ਗਈ। (ਫਿਰ) ਰਾਜੇ ਨੇ ਇਹ ਖ਼ਬਰ ਲੈ ਕੇ ਬ੍ਰਾਹਮਣ ਨੂੰ ਜਾ ਦਿੱਤੀ।੬੨।

ਇਹ ਖ਼ਬਰ ਜਦ (ਮਾਧਵਾਨਲ ਨੇ) ਕੰਨਾਂ ਨਾਲ ਸੁਣ ਲਈ ਤਾਂ ਅੱਖ ਦੇ ਇਕ ਪਲਕਾਰੇ ਵਿਚ ਪ੍ਰਾਣ ਤਿਆਗ ਦਿੱਤੇ। ਜਦ ਰਾਜੇ ਨੇ ਇਹ ਕੌਤਕ ਵੇਖਿਆ ਤਾਂ ਸੜ ਕੇ ਮਰਨ ਦਾ ਹਠ ('ਨਿਗ੍ਰਹ') ਧਾਰਨ ਕਰ ਲਿਆ।੬੩।

ਜਦ (ਰਾਜਾ) ਚਿਖਾ ਬਾਲ ਕੇ (ਉਸ ਵਿਚ) ਸੜਨ ਲਗਿਆ, ਤਾਂ ਉਥੋਂ ਇਕ ਬੈਤਾਲ ਜਾਗ ਪਿਆ। ਉਸ ਨੇ ਅੰਮ੍ਰਿਤ ਛਿੜਕ ਕੇ ਦੋਹਾਂ ਨੂੰ ਜਿਵਾ ਦਿੱਤਾ ਅਤੇ ਰਾਜੇ ਦੇ ਮਨ ਦਾ ਦੁਖ ਦੂਰ ਕਰ ਦਿੱਤਾ।੬੪।

*ਦੋਹਰਾ*

ਸੈਹਥੀ ਦਾ ਵਾਰ ਸਹਿ ਕੇ ਅਤੇ ਅੱਗ ਵਿਚ ਸੜ ਕੇ (ਰਾਜੇ ਨੇ) ਦੋਹਾਂ ਨੂੰ ਬਚਾ ਲਿਆ। ਸ੍ਰੇਸ਼ਠ ਬ੍ਰਾਹਮਣ ਨੂੰ ਕਾਮਕੰਦਲਾ ਦੇ ਦਿੱਤੀ। (ਸਚਮੁਚ) ਬਿਕ੍ਰਮਾਰਾਇ ਧੰਨ ਹੈ।੬੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੧ਵੇਂ ਚਰਿਤ੍ਰ ਦੀ ਸਮਾਪਤੀ,*
*ਸਭ ਸ਼ੁਭ ਹੈ। ੯੧। ੧੬੩੪। ਚਲਦਾ।*

*ਚੌਪਈ*

ਦਛਿਨ ਦੇਸ ਬਿਚਛਨ ਨਾਰੀ। ਜੋਗੀ ਗਏ ਭਏ ਘਰ ਬਾਰੀ।
ਮੰਗਲ ਸੈਨ ਰਾਵ ਜਗੁ ਕਹਈ। ਸਭ ਅਰਿ ਕੁਲ ਜਾ ਤੇ ਤ੍ਰਿਣ ਗਹਈ। ੧।

ਸਰੂਪ ਕਲਾ ਤਾ ਕੀ ਬਰ ਨਾਰੀ। ਮਾਨਹੁ ਮਹਾ ਰੁਦ੍ਰ ਕੀ ਪ੍ਯਾਰੀ।
ਤਾ ਸੋ ਨੇਹ ਨ੍ਰਿਪਤਿ ਕੋ ਰਹੈ। ਕਰੈ ਸੋਈ ਜੋਈ ਵਹ ਕਹੈ। ੨।

*ਰੁਆਲ ਛੰਦ*

ਰੰਗ ਮਹਲ ਬਿਖੈ ਹੁਤੇ ਨਰ ਰਾਇ ਤਵਨੈ ਕਾਲ।
ਰੂਪ ਪ੍ਰਭਾ ਬਿਰਾਜਤੀ ਤਹ ਸੁੰਦਰੀ ਲੈ ਬਾਲ।
ਕਾਨ੍ਹਰੇ ਨਾਦ ਔ ਨਫੀਰੀ ਬੇਨੁ ਬੀਨ ਮ੍ਰਿਦੰਗ।
ਭਾਤਿ ਭਾਤਿਨ ਕੇ ਕੁਲਾਹਲ ਹੋਤ ਨਾਨਾ ਰੰਗ।੩।

ਏਕ ਨਟੂਆ ਤਹ ਰਹੈ ਤਿਹ ਬਿਸੁਨ ਦਤ੍ਰਾ ਨਾਮ।
ਰਾਵ ਜੂ ਤਾ ਕੌ ਨਚਾਵਤ ਰਹੈ ਆਠੌ ਜਾਮ।
ਅਮਿਤ ਰੂਪ ਬਿਲੋਕਿ ਤਾ ਕੌ ਰਾਨਿਯਹਿ ਨਿਜੁ ਨੈਨ।
ਹ੍ਵੈ ਗਿਰੀ ਬਿਸੰਭਾਰ ਭੂ ਪੈ ਬਧੀ ਸਾਯਕ ਮੈਨ। ੪।

*ਤੋਮਰ ਛੰਦ*

ਰਾਨਿਯਿਹ ਸਖੀ ਪਠਾਇ। ਸੋ ਲਯੋ ਧਾਮ ਬੁਲਾਇ।
ਤਜਿ ਕੈ ਨ੍ਰਿਪਤਿ ਕੀ ਕਾਨਿ। ਤਾ ਸੌ ਰਮੀ ਰੁਚਿ ਮਾਨਿ। ੫।

ਤਿਹ ਅਮਿਤ ਰੂਪ ਨਿਹਾਰਿ। ਸਿਵ ਸਤ੍ਰੁ ਗਯੋ ਸਰ ਮਾਰਿ।
ਤਬ ਲੌ ਨ੍ਰਿਪਤਿ ਗਯੋ ਆਇ। ਅਬਲਾ ਅਧਿਕ ਦੁਖ ਪਾਇ। ੬।

ਤਬ ਕਿਯੋ ਇਹੈ ਉਪਾਇ। ਇਕ ਦੇਗ ਲਈ ਮੰਗਾਇ।
ਤਾ ਪੈ ਤਵਾ ਕੌ ਦੀਨ। ਕੋਊ ਸਕੈ ਤਾਹਿ ਨ ਚੀਨ। ੭।

ਜਾ ਮੈ ਘਨੌ ਜਲ ਪਰੈ। ਤਰ ਕੌ ਨ ਬੂੰਦਿਕ ਢਰੈ।
ਤਾ ਮੈ ਗੁਲਾਬਹਿ ਪਾਇ। ਕਾਢਿਯੋ ਪਤਿਹਿ ਦਿਖਰਾਇ। ੮।

*ਦੋਹਰਾ*

ਸੀਂਚ੍ਯੋ ਵਹੈ ਗੁਲਾਬ ਲੈ ਪਤਿ ਕੀ ਪਗਿਯਾ ਮਾਹਿ।
ਛਿਰਕਿ ਸਭਨ ਪਹਿ ਕਾਢਿਯੋ ਭੇਦ ਲਹਿਯੋ ਜੜ ਨਾਹਿ। ੯।

*ਚੌਪਈ*

ਨਾਥ ਬਾਗ ਜੋ ਮੈ ਲਗਵਾਯੋ। ਯਹ ਗੁਲਾਬ ਤਿਹ ਠਾ ਤੇ ਆਯੋ।
ਸਕਲ ਸਖਿਨ ਜੁਤ ਤੁਮ ਪੈ ਡਾਰਿਯੋ। ਪ੍ਰਫੁਲਤ ਭਯੋ ਜੜ ਕਛੁ ਨ ਬਿਚਾਰਿਯੋ। ੧0। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਨਵੋ ਚਰਿਤ੍ਰ ਸਮਾਪਤਮ*
*ਸਤੁ ਸੁਭਮ ਸਤੁ। ੯੨। ੧੬੪੪। ਅਫਜੂੰ।*

*ਚੌਪਈ*

ਦੱਖਣ ਦੇਸ ਦੀਆਂ ਨਾਰੀਆਂ ਬੜੀ ਚਤੁਰ ਹਨ। ਜੇ ਉਥੇ ਜੋਗੀ ਚਲਾ ਜਾਏ ਤਾਂ ਗ੍ਰਿਹਸਥੀ ਹੋ ਜਾਂਦਾ ਹੈ। ਇਕ ਮੰਗਲ ਸੈਨ ਨਾਂ ਦਾ ਰਾਜਾ ਪ੍ਰਸਿੱਧ ਸੀ ਜਿਸ ਤੋਂ ਸਾਰੇ ਵੈਰੀ ਹਾਰ ਮੰਨਦੇ ਸਨ।੧।

ਸਰੂਪ ਕਲਾ (ਨਾਂ ਦੀ) ਉਸ ਦੀ ਸੁੰਦਰ ਇਸਤਰੀ ਸੀ, ਮਾਨੋ ਪਾਰਬਤੀ ਵਰਗੀ ਹੋਵੇ। ਉਸ ਨਾਲ ਰਾਜੇ ਦਾ ਬਹੁਤ ਪ੍ਰੇਮ ਸੀ। ਜੋ ਉਹ ਕਹਿੰਦੀ ਸੀ, ਉਹੀ (ਰਾਜਾ) ਕਰਦਾ ਸੀ।੨।

*ਰੁਆਲ ਛੰਦ*

ਜਦੋਂ ਰਾਜਾ ਰੰਗ ਮਹੱਲ ਵਿਚ ਹੁੰਦਾ, ਤਾਂ ਉਸ ਵੇਲੇ ਰੂਪ ਪ੍ਰਭਾ ਸੁੰਦਰੀਆਂ ਨੂੰ ਨਾਲ ਨੈ ਕੇ ਉਥੇ ਬਿਰਾਜਦੀ। ਕਾਨੜੇ ਰਾਗ ਦੀ ਆਵਾਜ਼ ਨਾਲ ਤੂਤੀਆਂ, ਵੀਣਾ, ਬੰਸਰੀ ਅਤੇ ਮ੍ਰਿਦੰਗ ਆਦਿ ਸਾਜ਼ ਵਜਦੇ। ਅਤੇ ਅਨੇਕ ਰੰਗਾਂ ਦਾ ਭਾਂਤੋ ਭਾਂਤੀ ਸ਼ੋਰਸ਼ਰਾਬਾ ਰਹਿੰਦਾ।੩।

ਉਥੇ ਇਕ ਨਟ ਰਹਿੰਦਾ ਸੀ ਜਿਸ ਦਾ ਨਾਂ ਬਿਸਨ ਦਤ੍ਰਾ ਸੀ। ਰਾਜਾ ਉਸ ਨੂੰ ਅੱਠੇ ਪਹਿਰ ਨਚਾਉਂਦਾ ਰਹਿੰਦਾ ਸੀ। ਰਾਣੀ ਆਪਣੀਆਂ ਅੱਖਾਂ ਨਾਲ ਉਸ ਦਾ ਅਤਿ ਸੁੰਦਰ ਰੂਪ ਵੇਖ ਕੇ ਕਾਮ ਦੇਵ ਦੇ ਬਾਣ ਨਾਲ ਵਿੰਨ੍ਹੀ ਹੋਈ ਧਰਤੀ ਉਤੇ ਬੇਸੁਧ ਹੋ ਕੇ ਡਿਗ ਪਈ।੪।

*ਤੋਮਰ ਛੰਦ*

ਰਾਣੀ ਨੇ ਸਖੀ ਭੇਜ ਕੇ ਉਸ ਨੂੰ ਘਰ ਬੁਲਾ ਲਿਆ। ਰਾਜੇ ਦੀ ਪਰਵਾਹ ਨ ਕਰ ਕੇ ਉਸ ਨਾਲ ਰੁਚੀ ਪੂਰਵਕ ਸਹਿਵਾਸ ਕੀਤਾ।੫।

ਉਸ ਦਾ ਅਤਿ ਸੁੰਦਰ ਰੂਪ ਵੇਖਣ ਨਾਲ ਉਸ ਨੂੰ ਸ਼ਿਵ ਦਾ ਵੈਰੀ (ਕਾਮ ਦੇਵ) ਬਾਣ ਮਾਰ ਗਿਆ। ਤਦ ਤਕ ਰਾਜਾ ਆ ਗਿਆ ਅਤੇ ਰਾਣੀ ਨੂੰ ਬਹੁਤ ਦੁਖ ਹੋਇਆ।੬।

ਤਦ ਉਸ ਨੇ ਇਹ ਉਪਾ ਕੀਤਾ। ਇਕ ਦੇਗ ਮੰਗਵਾ ਲਈ। ਉਸ ਉਤੇ ਤਵਾ ਦੇ ਦਿੱਤਾ, ਤਾਂ ਜੋ ਉਸ ਨੂੰ ਕੋਈ ਵੇਖ ਨ ਸਕੇ।੭।

ਉਸ ਵਿਚ ਬਹੁਤ ਜਲ ਪੈਂਦਾ ਸੀ। ਇਕ ਬੂੰਦ ਵੀ ਹੇਠਾਂ ਨਹੀਂ ਡਿਗਦੀ ਸੀ। ਉਸ ਵਿਚ ਗੁਲਾਬ (ਦਾ ਅਰਕ) ਪਾ ਕੇ ਪਤੀ ਨੂੰ ਕਢ ਕੇ ਵਿਖਾ ਦਿੱਤਾ।੮।

*ਦੋਹਰਾ*

ਉਸ ਗੁਲਾਬ ਨੂੰ ਲੈ ਕੇ ਪਤੀ ਦੀ ਪਗੜੀ ਸਿੰਜ ਦਿੱਤੀ। (ਗੁਲਾਬ ਦੇ ਅਰਕ ਨੂੰ) ਕਢ ਕੇ ਸਭ ਉਤੇ ਛਿੜਕ ਦਿੱਤਾ ਅਤੇ ਕਿਸੇ ਮੂਰਖ ਨੇ ਭੇਦ ਨੂੰ ਨ ਸਮਝਿਆ।੯।

*ਚੌਪਈ*

ਹੇ ਨਾਥ! ਜੋ ਮੈਂ ਬਾਗ ਲਗਵਾਇਆ ਹੈ, ਇਹ ਗੁਲਾਬ ਉਥੋਂ ਆਇਆ ਹੈ। ਸਾਰੀਆਂ ਸਖੀਆਂ ਨਾਲ ਮਿਲ ਕੇ ਤੁਹਾਡੇ ਉਪਰ ਪਾਇਆ ਹੈ। (ਉਹ) ਮੂਰਖ ਪ੍ਰਸੰਨ ਹੋ ਗਿਆ (ਅਤੇ ਅਸਲ ਭੇਦ ਨੂੰ) ਕੁਝ ਨ ਵਿਚਾਰ ਕੀਤਾ।੧0।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੯੨। ੧੬੪੪। ਚਲਦਾ।*

*ਦੋਹਰਾ*

ਚਲਿਯੋ ਜੁਲਾਹੋ ਸਾਹੁਰੇ ਉਡਿ ਜਾ ਕਹਤਾ ਜਾਇ।
ਬਧਿਕਨ ਕੁਸਗੁਨ ਜਾਨਿ ਕੈ ਮਾਰਿਯੋ ਤਾਹਿ ਬਨਾਇ। ੧।

*ਬਧਿਕ ਬਾਚ*

ਉਡਿ ਉਡਿ ਆਵਹੁ ਫਾਸਿਯਹੁ ਸੌ ਕਹਤਾ ਮਗੁ ਜਾਇ।
ਜੋ ਐਸੋ ਬਚ ਪੁਨਿ ਕਹਿਯੋ ਹਨਿਹੈ ਤੋਹਿ ਰਿਸਾਇ। ੨।

*ਚੌਪਈ*

ਫਸਿ ਫਸਿ ਜਾਵਹੁ ਉਡਿ ਉਡਿ ਆਇ। ਐਸੇ ਕਹਤ ਜੁਲਾਹੋ ਜਾਇ।
ਚੋਰਨ ਕੁਸਗੁਨ ਚਿਤ ਬਿਚਾਰਿਯੋ। ਦੋ ਸੈ ਜੁਤੀ ਸੌ ਤਿਹ ਮਾਰਿਯੋ। ੩।

*ਚੋਰਨ ਬਾਚ*

*ਦੋਹਰਾ*

ਲੈ ਆਵਹੁ ਧਰਿ ਜਾਇਯਹੁ ਯੌ ਕਹਿ ਕਰੌ ਪਯਾਨ।
ਜੋ ਉਹਿ ਭਾਤਿ ਬਖਾਨਿਹੋ ਹਨਿਹੈ ਤੁਹਿ ਤਨ ਬਾਨ। ੪।
ਜਬ ਚੋਰਨ ਐਸੇ ਕਹਿਯੋ ਤਬ ਤਾ ਤੇ ਡਰ ਪਾਇ।
ਲੈ ਆਵਹੁ ਧਰਿ ਜਾਇਯਹੁ ਯੌ ਮਗੁ ਕਹਤੌ ਜਾਇ। ੫।
ਚਾਰ ਪੁਤ੍ਰ ਪਾਤਿਸਾਹ ਕੇ ਇਕ ਨੈ ਤਜਾ ਪਰਾਨ।
ਦਾਬਨ ਤਾ ਕੌ ਲੈ ਚਲੇ ਅਧਿਕ ਸੋਕ ਮਨ ਮਾਨਿ। ੬।

*ਚੌਪਈ*

ਤਬ ਲੌ ਕਹਤ ਜੁਲਾਹੋ ਐਯਹੁ। ਲੈ ਲੈ ਆਵਹੁ ਧਰ ਧਰ ਜੈਯਹੁ।
ਸੈਨਾ ਕੇ ਸ੍ਰਵਨਨ ਯਹ ਪਰੀ। ਪੰਦ੍ਰਹ ਸੈ ਪਨਹੀ ਤਹ ਝਰੀ। ੭।

ਤਿਨ ਸੋ ਕਹਿਯੋ ਕਹੋ ਸੁ ਉਚਾਰੋ। ਕਹਿਯੋ ਬੁਰਾ ਭਯੋ ਕਹਤ ਪਧਾਰੋ।
ਭੇਦ ਅਭੇਦ ਕੀ ਬਾਤ ਨ ਜਾਨੀ। ਜੋ ਤਿਨ ਕਹਿਯੋ ਵਹੈ ਜੜ ਮਾਨੀ। ੮।

ਏਕ ਰਾਵ ਤਾ ਕੇ ਬਹੁ ਨਾਰੀ। ਪੂਤ ਨ ਹੋਤ ਤਾਹਿ ਦੁਖ ਭਾਰੀ।
ਔਰ ਬ੍ਯਾਹਿ ਬ੍ਯਾਕੁਲ ਹ੍ਵੈ ਕੀਨੋ। ਤਾ ਕੇ ਭਵਨ ਪੂਤ ਬਿਧਿ ਦੀਨੋ। ੯।

ਸਭਹਿਨ ਆਨੰਦ ਚਿਤ ਬਢਾਯੋ। ਤਬ ਲੌ ਕਹਤ ਜੁਲਾਹੋ ਆਯੋ।
ਬੁਰਾ ਭਯੋ ਕਹਿ ਊਚ ਪੁਕਾਰਿਯੋ। ਸੁਨ੍ਯੋ ਜਾਹਿ ਪਨਹਿਨ ਤਿਨ ਮਾਰਿਯੋ। ੧੦।

*ਪੁਰ ਜਨ ਬਾਚ*

ਭਲਾ ਭਯੋ ਇਹ ਕਹਤ ਪਧਾਰਿਯੋ। ਜਬ ਲੋਗਨ ਜੁਤਿਨ ਸੋ ਮਾਰਿਯੋ।
ਜਾਤ ਭਯੋ ਤਿਹ ਠਾ ਬਡਭਾਗੀ। ਜਹ ਅਤਿ ਅਗਨਿ ਨਗਰ ਮਹਿ ਲਾਗੀ। ੧੧।

*ਦੋਹਰਾ*

ਇਕ ਜੁਲਾਹਾ ਸੌਹਰੇ ਜਾਂਦਾ ਹੋਇਆ 'ਉਡ ਜਾ' ਕਹੀ ਜਾ ਰਿਹਾ ਸੀ। ਇਕ ਸ਼ਿਕਾਰੀ ਨੇ (ਇਸ ਨੂੰ) ਕੁਸ਼ਗਨ ਸਮਝ ਕੇ ਉਸ ਜੁਲਾਹੇ ਨੂੰ ਬਹੁਤ ਮਾਰਿਆ।੧।

*ਸ਼ਿਕਾਰੀ ਨੇ ਕਿਹਾ--*

(ਹੁਣ ਤੂੰ) ਰਸਤੇ ਵਿਚ 'ਉਡ ਉਡ ਆਓ ਅਤੇ ਫਸਦੀਆਂ ਜਾਓ' ਇਹ ਕਹਿੰਦਾ ਹੋਇਆ ਜਾ। ਅਤੇ ਜੇ ਅਜਿਹੇ (ਪਹਿਲੇ ਵਾਲੇ) ਬੋਲ ਫਿਰ ਕਹੇ ਤਾਂ ਕ੍ਰੋਧ ਕਰ ਕੇ ਤੈਨੂੰ ਮਾਰ ਦਿਆਂਗਾ।੨।

*ਚੌਪਈ*

'ਉਡ ਉਡ ਆਓ ਤੇ ਫਸਦੀਆਂ ਜਾਓ'-- ਇਸ ਤਰ੍ਹਾਂ ਕਹਿੰਦਾ ਹੋਇਆ ਜੁਲਾਹਾ ਤੁਰਦਾ ਜਾ ਰਿਹਾ ਸੀ। ਚੋਰਾਂ ਨੇ (ਇਸ ਨੂੰ ਸੁਣ ਕੇ) ਚਿਤ ਵਿਚ ਕੁਸ਼ਗਨ ਸਮਝਿਆ ਅਤੇ ਉਸ ਨੂੰ ਦੋ ਸੌ ਜੁਤੀਆਂ ਮਾਰੀਆਂ।੩।

*ਚੋਰਾਂ ਨੇ ਕਿਹਾ--*

*ਦੋਹਰਾ*

'ਲੈ ਆਓ ਅਤੇ ਧਰ ਜਾਓ' ਇਸ ਤਰ੍ਹਾਂ ਕਹਿੰਦੇ ਹੋਇਆਂ ਜਾਓ। ਜੇ ਉਸ ਤਰ੍ਹਾਂ (ਪਹਿਲਾਂ ਵਾਂਗ) ਕਿਹਾ ਤਾਂ ਤੈਨੂੰ ਬਾਣ ਮਾਰ ਕੇ ਮਾਰ ਦਿਆਂਗੇ।੪। ਜਦ ਚੋਰਾਂ ਨੇ ਇਸ ਤਰ੍ਹਾਂ ਕਿਹਾ ਤਾਂ ਉਨ੍ਹਾਂ ਤੋਂ ਡਰਦਿਆਂ 'ਲੈ ਆਓ ਅਤੇ ਧਰ ਜਾਓ' ਇਹ ਕਹਿੰਦਾ ਹੋਇਆ ਰਸਤੇ ਤੇ ਤੁਰਦਾ ਗਿਆ।੫। (ਉਧਰ) ਰਾਜੇ ਦੇ ਚਾਰ ਪੁੱਤਰਾਂ ਵਿਚੋਂ ਇਕ ਨੇ ਪ੍ਰਾਣ ਤਿਆਗ ਦਿੱਤੇ। (ਉਹ) ਬਹੁਤ ਦੁਖੀ ਹੋ ਕੇ ਉਸ ਨੂੰ ਦੱਬਣ ਲੈ ਚਲੇ।੬।

*ਚੌਪਈ*

ਤਦ ਤਕ ਜੁਲਾਹਾ ਇਹ ਕਹਿੰਦਾ ਹੋਇਆ ਆ ਗਿਆ ਕਿ 'ਲੈ ਲੈ ਆਓ ਅਤੇ ਧਰ ਧਰ ਜਾਓ'। (ਜਦੋਂ ਰਾਜੇ ਦੀ) ਸੈਨਾ ਦੇ ਕੰਨਾਂ ਵਿਚ ਇਹ (ਗੱਲ) ਪਈ, ਤਾਂ ਉਸ ਨੂੰ ਪੰਦ੍ਰਹ ਸੌ ਜੁਤੀਆਂ ਮਾਰੀਆਂ।੭।

(ਉਨ੍ਹਾਂ ਨੇ) ਉਸ ਨੂੰ ਕਿਹਾ ਜੋ (ਅਸੀਂ) ਕਹੀਏ, ਉਹ ਕਹਿ। ਅਤੇ ਕਹਿੰਦਾ ਜਾ ਕਿ 'ਬਹੁਤ ਮਾੜਾ ਹੋਇਆ ਹੈ'। ਉਸ ਨੇ ਭੇਦ ਅਭੇਦ ਦੀ ਗੱਲ ਨ ਸਮਝੀ। ਉਨ੍ਹਾਂ ਨੇ ਜੋ ਕਿਹਾ, ਮੂਰਖ ਨੇ ਉਹੀ ਮੰਨ ਲਿਆ।੮।

ਇਕ ਰਾਜੇ ਦੀਆਂ ਬਹੁਤ ਸਾਰੀਆਂ ਇਸਤਰੀਆਂ ਸਨ, ਪਰ ਪੁੱਤਰ ਨ ਹੋਣ ਕਰ ਕੇ ਉਹ ਬਹੁਤ ਦੁਖੀ ਸੀ। ਉਸ ਨੇ ਵਿਆਕੁਲ ਹੋ ਕੇ ਹੋਰ ਵਿਆਹ ਕਰ ਲਿਆ। ਪਰਮਾਤਮਾ ਨੇ ਉਸ ਦੇ ਘਰ ਪੁੱਤਰ ਬਖ਼ਸ਼ਿਆ।੯।

ਸਭ ਦੇ ਮਨ ਵਿਚ ਬਹੁਤ ਖ਼ੁਸ਼ੀ ਹੋਈ। ਤਦ ਤਕ ਜੁਲਾਹਾ ਕਹਿੰਦਾ ਹੋਇਆ ਆ ਗਿਆ ਅਤੇ 'ਬੁਰਾ ਹੋਇਆ' ਕਹਿ ਕੇ ਉਚੇ ਸੁਰ ਵਿਚ ਪੁਕਾਰਿਆ। ਜਿਸ ਨੇ ਸੁਣਿਆ, ਉਸ ਨੂੰ ਜੁਤੀਆਂ ਮਾਰੀਆਂ।੧੦।

*ਨਗਰ ਵਾਸੀਆਂ ਨੇ ਕਿਹਾ--*

ਜਦ ਲੋਕਾਂ ਨੇ ਜੁਤੀਆਂ ਨਾਲ ਮਾਰਿਆ (ਤਾਂ ਉਨ੍ਹਾਂ ਨੇ ਕਿਹਾ--) 'ਚੰਗਾ ਹੋਇਆ' ਕਹਿੰਦਾ ਹੋਇਆ ਜਾ। ਜਦੋਂ ਉਹ ਭਾਗਵਾਨ ਉਸ ਥਾਂ ਤੇ ਪਹੁੰਚਿਆ, ਜਿਥੇ ਨਗਰ ਵਿਚ ਭਿਆਨਕ ਅੱਗ ਲਗੀ ਹੋਈ ਸੀ।੧੧।

ਗਿਰਿ ਗਿਰਿ ਪਰੈ ਮਹਲ ਜਹ ਭਾਰੇ। ਛਪਰਨ ਕੇ ਜਹ ਉਡੈ ਅਵਾਰੇ।
ਭਲਾ ਭਯੋ ਯੌ ਮੂੜ ਪੁਕਾਰਿਯੋ। ਜਾਹਿ ਸੁਨ੍ਯੋ ਤਾਹੀ ਗਹਿ ਮਾਰਿਯੋ। ੧੨।

*ਦੋਹਰਾ*

ਦਸ ਹਜਾਰ ਪਨਹੀਨ ਕੀ ਸਹੀ ਜੁਲਾਹੇ ਮਾਰਿ।
ਤਾ ਪਾਛੈ ਪਹੁਚਤ ਭਯੋ ਜਹਾ ਹੁਤੀ ਸਸੁਰਾਰਿ। ੧੩।

*ਚੌਪਈ*

ਗ੍ਰਿਹ ਜਨ ਕਹਾ ਖਾਹੁ ਨਹਿ ਖਾਵੈ। ਭੂਖਨ ਮਰਤ ਨ ਲਜਤ ਬਤਾਵੈ।
ਆਧੀ ਰੈਨਿ ਬੀਤ ਜਬ ਗਈ। ਲਾਗਤੁ ਅਧਿਕ ਛੁਧਾ ਤਿਹ ਭਈ। ੧੪।

ਲਕਰੀ ਭਏ ਤੇਲ ਘਟ ਫੋਰਿਯੋ। ਪੀਨੋ ਸਕਲ ਨੈਕ ਨਹਿ ਛੋਰਿਯੋ।
ਸੂਰਜ ਚੜਿਯੋ ਉਡਗ ਛਪਿ ਗਏ। ਫਾਸਿ ਪਾਨ ਸੋ ਕਊਆ ਲਏ। ੧੫।

*ਦੋਹਰਾ*

ਤਾਨੀ ਬੇਚਿ ਕ੍ਰਿਪਾਨ ਲੀ ਚਲਿਯੋ ਚਾਕਰੀ ਧਾਇ।
ਮਾਰਤ ਮਾਰਗ ਸਿੰਘ ਜਹ ਤਿਹ ਠਾ ਪਹੁਚ੍ਯੋ ਜਾਇ। ੧੬।
ਤ੍ਰਸਿਤ ਜੁਲਾਹੋ ਦ੍ਰੁਮ ਚੜ੍ਯੋ ਗਹੈ ਸੈਹਥੀ ਹਾਥ।
ਤਰੇ ਆਨਿ ਠਾਢੋ ਭਯੋ ਸਿੰਘ ਰੋਸ ਕੇ ਸਾਥ। ੧੭।

*ਚੌਪਈ*

ਸਿੰਘਹਿ ਦ੍ਰਿਸਟਿ ਜੁਲਾਹੇ ਪਰੀ। ਬਰਛੀ ਕੰਪਤ ਹਾਥ ਤੇ ਝਰੀ।
ਮੁਖ ਮੈ ਲਗੀ ਪਿਸਟਿ ਤਰ ਨਿਕਸੀ। ਜਨ ਕਰਿ ਕੰਜਕਲੀ ਸੀ ਬਿਗਸੀ। ੧੮।

ਜਾਨ੍ਯੋ ਸਾਚੁ ਸਿੰਘ ਮਰਿ ਗਯੋ। ਉਤਰਿਯੋ ਪੂਛਿ ਕਾਨ ਕਟਿ ਲਯੋ।
ਜਾਇ ਨ੍ਰਿਪਤਿ ਕੌ ਤਾਹਿ ਦਿਖਾਯੋ। ਅਧਿਕ ਮਹੀਨੋ ਅਪਨ ਕਰਾਯੋ। ੧੯।

*ਦੋਹਰਾ*

ਏਕ ਸਤ੍ਰੁ ਤਾ ਕੋ ਹੁਤੋ ਚੜਿਯੋ ਅਨੀ ਬਨਾਇ।
ਸੈਨਾਪਤਿ ਪਚਮਾਰ ਕੈ ਇਹ ਨ੍ਰਿਪ ਦਿਯੋ ਪਠਾਇ। ੨੦।

*ਚੌਪਈ*

ਯਹ ਪਚਮਾਰ ਖਬਰਿ ਸੁਨ ਪਾਈ। ਨਾਰਿ ਜੁਲਾਹੀ ਹੁਤੀ ਬੁਲਾਈ।
ਚਿਤ ਮੈ ਅਧਿਕ ਦੁਹੂੰ ਡਰ ਕੀਨੋ। ਅਰਧ ਰਾਤਿ ਬਨ ਕੋ ਮਗੁ ਲੀਨੋ। ੨੧।
ਜਬ ਤ੍ਰਿਯ ਸਹਿਤ ਜੁਲਾਹੋ ਭਾਜ੍ਯੋ। ਤਬ ਹੀ ਘੋਰ ਘਟਾ ਘਨ ਗਾਜ੍ਯੋ।
ਕਬਹੂੰ ਚਮਿਕਿ ਬਿਜੁਰਿਯਾ ਜਾਵੈ। ਤਬ ਮਾਰਗ ਕੋ ਚੀਨਨ ਆਵੈ। ੨੨।

ਜਿਥੇ ਵੱਡੇ ਵੱਡੇ ਮਹੱਲ ਡਿਗ ਡਿਗ ਪੈ ਰਹੇ ਸਨ। ਛੱਪਰਾਂ ਦੇ ਜਿਥੇ ਉਡ ਉਡ ਕੇ ਅੰਬਾਰ ਲਗ ਗਏ ਸਨ। 'ਚੰਗਾ ਹੋਇਆ' ਉਸ ਮੂਰਖ ਨੇ ਇਸ ਤਰ੍ਹਾਂ ਕਿਹਾ। ਜਿਸ ਨੇ ਸੁਣਿਆ, ਉਸੇ ਨੇ ਪਕੜ ਕੇ ਕੁਟਾਪਾ ਚੜ੍ਹਾ ਦਿੱਤਾ।੧੨।

*ਦੋਹਰਾ*

ਦਸ ਹਜ਼ਾਰ ਜੁਤੀਆਂ ਦੀ ਮਾਰ ਜੁਲਾਹੇ ਨੇ ਖਾਈ। ਇਸ ਪਿਛੋਂ ਉਥੇ ਜਾ ਪਹੁੰਚਿਆ ਜਿਥੇ ਉਸ ਦਾ ਸੌਹਰਾ ਘਰ ਸੀ।੧੩।

*ਚੌਪਈ*

ਘਰ ਵਾਲਿਆਂ ਨੇ ਕਿਹਾ ਕਿ ਖਾਣਾ ਖਾਓ, ਪਰ (ਉਸ ਨੇ) ਨ ਖਾਇਆ। ਭੁਖਾ ਮਰਦਾ ਰਿਹਾ ਪਰ ਸ਼ਰਮ ਦੇ ਮਾਰੇ ਨੇ ਨ ਦਸਿਆ। ਜਦੋਂ ਅੱਧੀ ਰਾਤ ਬੀਤ ਗਈ ਤਾ ਉਸ ਨੂੰ ਅਧਿਕ ਭੁਖ ਲਗੀ।੧੪।

ਲਕੜੀ ਲੈ ਕੇ ਤੇਲ ਦੇ ਘੜੇ ਨੂੰ ਤੋੜ ਦਿੱਤਾ (ਭਾਵ੍ਹ ਮੋਰੀ ਕਰ ਲਈ), ਸਾਰਾ (ਤੇਲ) ਪੀ ਲਿਆ, ਜ਼ਰਾ ਜਿੰਨਾ ਵੀ ਨ ਛਡਿਆ। ਸੂਰਜ ਚੜ੍ਹਿਆ ਅਤੇ ਤਾਰੇ ਛਿਪ ਗਏ। (ਉਸ ਨੇ) ਹੱਥ ਵਿਚ ਤਾਣੀ ('ਫਾਸਿ') ਦੇ ਕਾਨੇ ਲ੍ਹ ਲਏ।੧੫।

*ਦੋਹਰਾ*

ਤਾਣੀ ਵੇਚ ਕੇ ਕ੍ਰਿਪਾਨ ਲੈ ਲਈ ਅਤੇ ਨੌਕਰੀ ਲਈ ਜਲਦੀ ਜਲਦੀ ਚਲ ਪਿਆ। ਜਿਥੇ ਰਸਤੇ ਵਿਚ ਸ਼ੇਰ (ਲੋਕਾਂ ਨੂੰ) ਮਾਰਦਾ ਸੀ, ਉਸ ਥਾਂ ਉਤੇ ਜਾ ਪਹੁੰਚਿਆ।੧੬। ਡਰ ਦਾ ਮਾਰਿਆ ਜੁਲਾਹਾ ਹੱਥ ਵਿਚ ਸੈਹਥੀ ਫੜ ਕੇ ਬ੍ਰਿਛ ਉਤੇ ਚੜ੍ਹ ਗਿਆ। ਸ਼ੇਰ ਕ੍ਰੋਧਵਾਨ ਹੋ ਕੇ (ਬ੍ਰਿਛ ਦੇ) ਹੇਠਾਂ ਆ ਕੇ ਖੜੋ ਗਿਆ।੧੭।

*ਚੌਪਈ*

(ਜਦ) ਸ਼ੇਰ ਦੀ ਨਜ਼ਰ ਜੁਲਾਹੇ ਉਤੇ ਪਈ ਤਾਂ ਕੰਬਦੇ ਹੋਏ ਹੱਥਾਂ ਵਿਚੋਂ ਬਰਛੀ ਡਿਗ ਪਈ। (ਉਹ ਸ਼ੇਰ ਦੇ) ਮੂੰਹ ਵਿਚ ਲਗੀ ਅਤੇ ਪਿਠ ਹੇਠੋਂ ਨਿਕਲ ਗਈ। ਮਾਨੋ ਕਮਲ ਦੇ ਫੁਲ ਦੀ ਕਲੀ (ਡੋਡੀ) ਖਿੜੀ ਹੋਵੇ।੧੮।

(ਜਦੋਂ ਉਸ ਨੇ) ਜਾਣ ਲਿਆ ਕਿ ਸ਼ੇਰ ਸਚਮੁਚ ਮਰ ਗਿਆ ਹੈ, (ਤਾਂ ਬ੍ਰਿਛ ਤੋਂ) ਉਤਰ ਕੇ (ਸ਼ੇਰ ਦੇ) ਕੰਨ ਅਤੇ ਪੂਛਲ ਕਟ ਲਿੱਤੀ। ਜਾ ਕੇ ਉਹ ਰਾਜੇ ਨੂੰ ਵਿਖਾਏ ਅਤੇ ਆਪਣਾ ਬਹੁਤ ਸਾਰਾ ਮਹੀਨਾ ਕਰਵਾ ਲਿਆ (ਅਰਥਾਤ੍ਹ ਚੰਗੀ ਤਨਖਾਹ ਲਗਵਾ ਲਈ)।੧੯।

*ਦੋਹਰਾ*

ਉਸ (ਰਾਜੇ) ਦਾ ਇਕ ਵੈਰੀ ਸੀ। ਉਹ ਫ਼ੌਜ ਲੈ ਕੇ ਚੜ੍ਹ ਆਇਆ। ਤਾਂ ਰਾਜੇ ਨੇ ਸ਼ੇਰ ਨੂੰ ਮਾਰਨ ਵਾਲੇ ('ਪਚਮਾਰ') ਨੂੰ ਸੈਨਾਪਤੀ ਬਣਾ ਕੇ ਭੇਜ ਦਿੱਤਾ।੨0।

*ਚੌਪਈ*

ਜਦੋਂ ਪਚਮਾਰ ਨੇ ਇਹ ਖ਼ਬਰ ਸੁਣੀ ਤਾਂ ਆਪਣੀ ਜੁਲਾਹੀ ਨਾਰ ਨੂੰ ਬੁਲਾਇਆ। ਦੋਹਾਂ ਨੇ ਚਿਤ ਵਿਚ ਬਹੁਤ ਡਰ ਮੰਨਿਆ ਅਤੇ ਅੱਧੀ ਰਾਤ ਨੂੰ ਜੰਗਲ ਦਾ ਰਾਹ ਫੜਿਆ।੨੧।

ਜਦ ਇਸਤਰੀ ਸਹਿਤ ਜੁਲਾਹਾ ਭਜ ਗਿਆ ਤਾਂ ਉਸ ਵੇਲੇ ਭਿਆਨਕ ਬਦਲ ਗੱਜਣ ਲਗਿਆ। ਕਦੇ ਕਦੇ ਬਿਜਲੀ ਚਮਕ ਪੈਂਦੀ, ਤਦ ਕਿਤੇ ਮਾਰਗ ਦਿਸ ਪੈਂਦਾ।੨੨।

ਮਗ ਤੈ ਭੂਲਿ ਤਿਸੀ ਮਗੁ ਪਰਿਯੋ। ਜਹ ਨ੍ਰਿਪ ਅਰਿ ਕੋ ਲਸਕਰ ਢਰਿਯੋ।
ਕੂੰਈ ਹੁਤੀ ਦ੍ਰਿਸਟਿ ਨਹਿ ਆਈ। ਤਾ ਮੌ ਪਰਿਯੋ ਜੁਲਾਹੋ ਜਾਈ। ੨੩।

*ਦੋਹਰਾ*

ਜਬ ਤਾਹੀ ਕੂੰਈ ਬਿਖੈ ਜਾਇ ਪਰਿਯੋ ਬਿਸੰਭਾਰ।
ਤਬ ਐਸੇ ਤ੍ਰਿਯ ਕਹਿ ਉਠੀ ਆਨਿ ਪਰਿਯੋ ਪਚਮਾਰ। ੨੪।

*ਅੜਿਲ*

ਆਨਿ ਪਰਿਯੋ ਪਚਮਾਰ ਸਭਨ ਸੁਨਿ ਪਾਇਯੋ।
ਅਤਿ ਲਸਕਰ ਚਿਤ ਮਾਹਿ ਸੁ ਤ੍ਰਾਸ ਬਢਾਇਯੋ।
ਲੋਹ ਅਧਿਕ ਤਿਨ ਮਾਹਿ ਭਾਤਿ ਐਸੀ ਪਰਿਯੋ।
ਹੋ ਜੋਧਾ ਤਿਨ ਤੇ ਏਕ ਨ ਜਿਯਤੇ ਉਬਰਿਯੋ। ੨੫।

*ਦੋਹਰਾ*

ਪੂਤ ਪਿਤਾ ਕੇ ਸਿਰ ਦਈ ਪਿਤਾ ਪੂਤ ਸਿਰ ਮਾਹਿ।
ਇਸੀ ਭਾਤਿ ਸਭ ਕਟਿ ਮਰੇ ਰਹਿਯੋ ਸੁਭਟ ਕੋਊ ਨਾਹਿ। ੨੬।

*ਚੌਪਈ*

ਤਜ ਪੁਰ ਤਿਸੀ ਜੁਲਾਈ ਆਈ। ਆਇ ਬਾਰਤਾ ਨ੍ਰਿਪਹਿ ਜਤਾਈ।
ਜਬ ਯਹ ਭੇਦ ਰਾਵ ਸੁਨਿ ਪਾਯੋ। ਪਠੈ ਪਾਲਕੀ ਤਾਹਿ ਬੁਲਾਯੋ। ੨੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੯੩। ੧੬੭੧। ਅਫਜੂੰ।*

*ਦੋਹਰਾ*

ਚਾਂਦਨ ਹੂੰ ਕੇ ਦੇਸ ਮੈ ਪ੍ਰਗਟ ਚਾਂਦ ਪੁਰ ਗਾਉ।
ਬਿਪ੍ਰ ਏਕ ਤਿਹ ਠਾ ਰਹੈ ਦੀਨ ਦਯਾਲ ਤਿਹ ਨਾਉ। ੧।

*ਚੌਪਈ*

ਦਿਸਨ ਦਿਸਨ ਕੀ ਇਸਤ੍ਰੀ ਆਵਹਿ। ਆਇ ਬਿਪ੍ਰ ਕੋ ਸੀਸ ਝੁਕਾਵਹਿ।
ਸੁਭ ਬਾਨੀ ਮਿਲਿ ਯਹੈ ਉਚਾਰੈ। ਰਤਿ ਪਤਿ ਕੀ ਅਨੁਹਾਰਿ ਬਿਚਾਰੈ। ੨।

*ਦੋਹਰਾ*

ਏਕ ਨਾਰਿ ਤਿਹ ਠਾ ਹੁਤੀ ਰਤਿ ਸਮ ਰੂਪ ਅਪਾਰ।
ਸੋ ਯਾ ਪੈ ਅਟਕਤ ਭਈ ਰਤਿ ਪਤਿ ਤਾਹਿ ਬਿਚਾਰ। ੩।

(ਉਹ) ਰਸਤਾ ਭੁਲ ਕੇ, ਉਸ ਮਾਰਗ ਉਤੇ ਪੈ ਗਿਆ ਜਿਥੇ ਰਾਜੇ ਦੇ ਵੈਰੀ ਦਾ ਲਸ਼ਕਰ ਪਿਆ ਸੀ। ਉਥੇ ਇਕ ਖੂਹੀ ਸੀ, (ਜੋ ਉਸ ਦੀ) ਨਜ਼ਰ ਨ ਪਈ ਅਤੇ ਜੁਲਾਹਾ ਵਿਚ ਜਾ ਡਿਗਿਆ।੨੩।

*ਦੋਹਰਾ*

ਜਦ ਉਹ ਖੂਹੀ ਵਿਚ ਜਾ ਪਿਆ ਅਤੇ ਬੇਹੋਸ਼ (ਹੋ ਗਿਆ), ਤਾਂ ਜੁਲਾਹੀ ਇਸ ਤਰ੍ਹਾਂ ਪੁਕਾਰ ਉਠੀ ਕਿ ਸ਼ੇਰ-ਮਾਰ (ਖੂਹੀ ਵਿਚ) ਆ ਡਿਗਿਆ ਹੈ।੨੪।

*ਅੜਿਲ*

'ਸ਼ੇਰ ਮਾਰ (ਖੂਹੀ ਵਿਚ) ਆ ਡਿਗਿਆ ਹੈ'--ਇਹ (ਗੱਲ) ਸਾਰਿਆਂ ਨੇ ਸੁਣ ਲਈ। ਤਾਂ ਸਾਰੇ ਲਸ਼ਕਰ ਦੇ ਮਨ ਵਿਚ ਬਹੁਤ ਡਰ ਵਿਆਪਤ ਹੋ ਗਿਆ। ਉਨ੍ਹਾਂ ਦੀ ਆਪਸ ਵਿਚ ਇਸ ਤਰ੍ਹਾਂ ਦੀ ਲੜਾਈ ਹੋ ਗਈ ਕਿ ਉਨ੍ਹਾਂ ਵਿਚੋਂ ਇਕ ਵੀ ਯੋਧਾ ਜੀਉਂਦਾ ਨ ਬਚਿਆ।੨੫।

*ਦੋਹਰਾ*

ਪਿਤਾ ਨੇ ਪੁੱਤਰ ਦੇ ਸਿਰ ਵਿਚ (ਹਥਿਆਰ) ਮਾਰਿਆ ਅਤੇ ਪੁੱਤਰ ਨੇ ਪਿਤਾ ਦੇ ਸਿਰ ਵਿਚ ਮਾਰਿਆ। ਇਸ ਤਰ੍ਹਾਂ ਸਾਰੇ ਸੂਰਮੇ ਕਟ ਮਰੇ, ਕੋਈ ਵੀ ਬਾਕੀ ਨ ਬਚਿਆ।੨੬।

*ਚੌਪਈ*

ਉਸ ਨੂੰ ਛਡ ਕੇ ਜੁਲਾਹੀ ਨਗਰ ਵਿਚ ਆ ਗਈ। ਆ ਕੇ ਸਾਰੀ ਵਾਰਤਾ ਰਾਜੇ ਨੂੰ ਦਸੀ। ਜਦੋਂ ਰਾਜੇ ਨੂੰ ਇਹ ਭੇਦ ਦੀ ਗੱਲ ਪਤਾ ਲਗੀ ਤਾਂ ਪਾਲਕੀ ਭੇਜ ਕੇ ਉਸ ਨੂੰ ਬੁਲਵਾ ਲਿਆ। ੨੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੯੩। ੧੬੭੧। ਚਲਦਾ।*

*ਦੋਹਰਾ*

ਚਾਂਦਨ ਦੇਸ ਵਿਚ ਚਾਂਦਪੁਰ ਦਾ ਇਕ ਪਿੰਡ ਪ੍ਰਸਿੱਧ ਸੀ। ਉਸ (ਪਿੰਡ) ਵਿਚ ਇਕ ਬ੍ਰਾਹਮਣ ਰਹਿੰਦਾ ਸੀ। ਉਸ ਦਾ ਨਾਂ ਦੀਨ ਦਿਆਲ ਸੀ।੧।

*ਚੌਪਈ*

(ਉਸ ਬ੍ਰਾਹਮਣ ਕੋਲ) ਦੇਸ ਦੇਸ ਤੋਂ ਇਸਤਰੀਆਂ ਆਉਂਦੀਆਂ ਸਨ ਅਤੇ ਆ ਕੇ ਬ੍ਰਾਹਮਣ ਨੂੰ ਸੀਸ ਨਿਵਾਉਂਦੀਆਂ ਸਨ। ਉਹ ਵੀ ਸਭ ਨੂੰ ਮਿਲ ਕੇ ਚੰਗੇ ਬੋਲ ਬੋਲਦਾ ਸੀ। (ਇਸਤਰੀਆਂ ਨੂੰ ਉਹ) ਕਾਮ ਦੇਵ ਦੇ ਸਮਾਨ ਲਗਦਾ ਸੀ।੨।

*ਦੋਹਰਾ*

ਉਸ ਸਥਾਨ ਉਤੇ ਇਕ ਇਸਤਰੀ ਹੁੰਦੀ ਸੀ ਜਿਸ ਦਾ ਸਰੂਪ ਰਤੀ (ਕਾਮ ਦੇਵ ਦੀ ਇਸਤਰੀ) ਵਰਗਾ ਸੀ। (ਉਹ ਇਸਤਰੀ) ਉਸ ਨੂੰ ਰਤੀ-ਪਤੀ ਵਿਚਾਰ ਕੇ ਉਸ ਵਿਚ ਮਗਨ ਹੋ ਗਈ।੩।

*ਚੌਪਈ*

ਕਬਹੂੰ ਤ੍ਰਿਯ ਤਾ ਕੇ ਗ੍ਰਿਹ ਆਵੈ। ਕਬਹੂੰ ਤਿਹ ਘਰ ਬੋਲਿ ਪਠਾਵੈ।
ਏਕ ਦਿਵਸ ਦਿਨ ਕੌ ਵਹੁ ਆਯੋ। ਤਬ ਅਬਲਾ ਇਹ ਚਰਿਤ ਦਿਖਾਯੋ। ੪।

*ਸਵੈਯਾ*

ਬੈਠੀ ਹੁਤੀ ਸਖੀ ਮਧਿ ਅਲੀਨ ਮੌ ਦੀਨ ਦਯਾਲ ਸੌ ਨੇਹੁ ਨਵੀਨੋ।
ਬੈਨਨਿ ਚਿੰਤ ਕਰੈ ਚਿਤ ਮੈ ਇਤ ਨੈਨਨਿ ਪ੍ਰੀਤਮ ਕੋ ਮਨੁ ਲੀਨੋ।
ਨੈਨ ਕੀ ਕਾਲ ਕੋ ਬੀਚਲ ਦੇਖਿ ਸੁ ਸੁੰਦਰਿ ਘਾਤ ਚਿਤੈਬੇ ਕੋ ਕੀਨੋ।
ਹੀ ਲਖਿ ਪਾਇ ਜੰਭਾਇ ਲਈ ਚੁਟਕੀ ਚਟਕਾਇ ਬਿਦਾ ਕਰਿ ਦੀਨੋ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੯੪। ੧੬੭੬। ਅਫਜੂੰ।*

*ਚੌਪਈ*

ਦੁਹਿਤਾ ਏਕ ਜਾਟ ਉਪਜਾਈ। ਮਾਗਤ ਭੀਖਿ ਹਮਾਰੇ ਆਈ।
ਬਿੰਦੋ ਅਪਨੋ ਨਾਮੁ ਰਖਾਯੋ। ਚੇਰਿਨ ਕੇ ਸੰਗ ਦ੍ਰੋਹ ਬਢਾਯੋ। ੧।

ਡੋਲਾ ਮਾਟੀ ਕੋ ਤਿਨ ਲਯੋ। ਤਾ ਮੈ ਡਾਰਿ ਸਰਸਵਹਿ ਦਯੋ।
ਚਾਰਿ ਮੇਖ ਲੋਹਾ ਕੀ ਡਾਰੀ। ਦਾਬਿ ਗਈ ਤਾ ਕੀ ਪਿਛਵਾਰੀ। ੨।

ਆਪ ਰਾਵ ਤਨ ਆਨਿ ਜਤਾਯੋ। ਇਕੁ ਟੌਨਾ ਇਹ ਕਰ ਮਮ ਆਯੋ।
ਜੋ ਤੁਮ ਕਹੋ ਤੋ ਆਨਿ ਦਿਖਾਊ। ਕਛੁ ਮੁਖ ਤੇ ਆਗ੍ਯਾ ਤਵ ਪਾਊ। ੩।

ਨ੍ਰਿਪ ਕਹਿਯੋ ਆਨਿ ਦਿਖਾਇ ਦਿਖਾਯੋ। ਸਭਹਿਨ ਕੇ ਚਿਤ ਭਰਮੁਪਜਾਯੋ।
ਸਤਿ ਸਤਿ ਸਭਹੂੰਨ ਬਖਾਨ੍ਯੋ। ਤਾ ਕੋ ਭੇਦ ਨ ਕਿਨਹੂੰ ਜਾਨ੍ਯੋ। ੪।

ਇਹ ਚੁਗਲੀ ਜਿਹ ਊਪਰ ਖਾਈ। ਸੋ ਚੇਰੀ ਨ੍ਰਿਪਾ ਪਕਰਿ ਮੰਗਾਈ।
ਕੁਰਰਨ ਮਾਰਿ ਅਧਿਕ ਤਿਹ ਮਾਰੀ। ਸੀ ਨ ਮੁਖ ਤੇ ਨੈਕ ਉਚਾਰੀ। ੫।

ਮਾਰਿ ਪਰੀ ਵਹ ਨੈਕੁ ਨ ਮਾਨ੍ਯੋ। ਯਹ ਤ੍ਰਿਯ ਹਠੀ ਰਾਵਹੂੰ ਜਾਨ੍ਯੋ।
ਦਿਬ ਕੀ ਬਾਤ ਚਲਨ ਜਬ ਲਾਗੀ। ਆਧੀ ਰਾਤਿ ਗਏ ਤਬ ਭਾਗੀ। ੬।

ਭੇਜਿ ਮਨੁਖ ਨ੍ਰਿਪ ਪਕਰਿ ਮੰਗਾਈ। ਏਕ ਕੋਠਰੀ ਮੈ ਰਖਵਾਈ।
ਬਿਖੁ ਕੋ ਖਾਨਾ ਤਾਹਿ ਖਵਾਯੋ। ਵਾਹਿ ਮ੍ਰਿਤੁ ਕੇ ਧਾਮ ਪਠਾਯੋ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੯੫। ੧੬੮੩। ਅਫਜੂੰ।*

*ਚੌਪਈ*

ਕਦੇ ਉਹ ਇਸਤਰੀ ਉਸ ਦੇ ਘਰ ਆ ਜਾਂਦੀ ਅਤੇ ਕਦੇ ਉਸ ਨੂੰ ਆਪਣੇ ਕੋਲ ਬੁਲਾ ਲੈਂਦੀ। ਇਕ ਦਿਨ ਉਹ ਦਿਨ ਵੇਲੇ ਹੀ ਆ ਗਿਆ, ਤਦ (ਉਸ) ਇਸਤਰੀ ਨੇ ਇਹ ਚਰਿਤ੍ਰ ਵਿਖਾਇਆ।੪।

*ਸਵੈਯਾ*

ਉਹ ਸਖੀਆਂ ਸਹੇਲੀਆਂ ਵਿਚ ਬੈਠੀ ਹੋਈ ਸੀ ਅਤੇ ਉਸ ਦਾ ਨਵਾਂ ਨਵਾਂ ਦੀਨ ਦਿਆਲ ਨਾਲ ਪ੍ਰੇਮ ਹੋਇਆ ਸੀ। ਬੋਲਣ ਵੇਲੇ ਮਨ ਵਿਚ (ਪ੍ਰੀਤਮ ਨੂੰ) ਯਾਦ ਕਰਦੀ ਸੀ ਅਤੇ ਉਧਰ ਅੱਖਾਂ ਰਾਹੀਂ ਪ੍ਰੀਤਮ ਦਾ ਮਨ ਕਾਬੂ ਕੀਤਾ ਹੋਇਆ ਸੀ। ਉਸ ਨੇ ਸਖੀਆਂ ਨੂੰ ਅੱਖਾਂ ਦੀ ਕਾਲਿਮਾ ਨੂੰ ਵੇਖਣ ਲਈ ਕਿਹਾ ਅਤੇ ਉਧਰ ਸੁੰਦਰ ਮਿੱਤਰ ਦਾ ਧਿਆਨ ਕੀਤਾ। ਉਸ ਨੂੰ ਵੇਖ ਕੇ ਉਬਾਸੀ ਲਈ ਅਤੇ ਚੁਟਕੀ ਵਜਾ ਕੇ ਉਸ ਨੂੰ ਵਿਦਾ ਕਰ ਦਿੱਤਾ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੯੪। ੧੬੭੬। ਚਲਦਾ।*

*ਚੌਪਈ*

ਇਕ ਜੱਟ ਦੀ ਪੁੱਤਰੀ ਪੈਦਾ ਹੋਈ। ਉਹ ਭਿਖਿਆ ਮੰਗਦੀ ਸਾਡੇ ਕੋਲ ਆਈ। ਉਸ ਨੇ ਆਪਣਾ ਨਾਂ ਬਿੰਦ੍ਰ ਰਖਿਆ ਹੋਇਆ ਸੀ। (ਹੋਰ) ਦਾਸੀਆਂ ਨਾਲ ਬਹੁਤ ਧੋਖਾ ਕਰਦੀ ਸੀ।੧।

ਉਸ ਨੇ ਮਿੱਟੀ ਦਾ ਡੋਲਾ ਲਿਆ। ਉਸ ਵਿਚ ਸਰ੍ਹੋਂ ਪਾ ਦਿੱਤੀ। (ਉਸ ਵਿਚ) ਲੋਹੇ ਦੀਆਂ ਚਾਰ ਕਿਲਾਂ ਪਾ ਕੇ ਉਸ ਦੇ ਪਿਛਵਾੜੇ ਵਿਚ ਦਬ ਗਈ।੨।

ਆਪ ਆ ਕੇ ਰਾਜੇ ਨੂੰ ਦਸਿਆ ਕਿ ਇਕ ਟੂਣਾ ਮੇਰੇ ਹੱਥ ਵਿਚ ਆਇਆ ਹੈ। ਜੇ ਤੁਸੀਂ ਕਹੋ ਤਾਂ ਲਿਆ ਕੇ ਵਿਖਾਵਾਂ, ਜੇ (ਮੈਂ ਆਪ ਦੇ) ਮੁਖ ਤੋਂ ਕੁਝ ਆਗਿਆ ਪ੍ਰਾਪਤ ਕਰਾਂ।੩।

ਰਾਜੇ ਨੇ ਕਿਹਾ ਕਿ ਲਿਆ ਕੇ ਵਿਖਾਓ, (ਉਸ ਨੇ ਲਿਆ ਕੇ) ਵਿਖਾ ਦਿੱਤਾ। (ਇਸ ਤਰ੍ਹਾਂ ਨਾਲ) ਸਭ ਦੇ ਮਨ ਵਿਚ ਭਰਮ ਪੈਦਾ ਹੋ ਗਿਆ। ਸਭ ਨੇ ਸਚ ਸਚ ਕਹਿ ਦਿੱਤਾ ਪਰ (ਉਸ ਦਾ) ਭੇਦ ਕਿਸੇ ਨੇ ਨ ਸਮਝਿਆ।੪।

ਉਸ ਨੇ ਜਿਸ (ਦਾਸੀ) ਉਪਰ ਚੁਗਲੀ ਖਾਈ, ਉਸ ਦਾਸੀ ਨੂੰ ਰਾਜੇ ਨੇ ਪਕੜ ਕੇ ਮੰਗਵਾਇਆ। ਉਸ ਨੂੰ ਕੋੜਿਆਂ ਦੀ ਬਹੁਤ ਮਾਰ ਪਈ, ਪਰ ਉਸ ਨੇ ਮੂੰਹ ਤੋਂ ਸੀ ਤਕ ਨ ਕਹੀ।੫।

ਮਾਰ ਪੈਣ ਤੇ ਵੀ ਉਹ ਬਿਲਕੁਲ ਨ ਮੰਨੀ (ਤਾਂ) ਰਾਜੇ ਨੇ ਸਮਝਿਆ ਕਿ ਇਹ ਇਸਤਰੀ ਬਹੁਤ ਹਠ ਵਾਲੀ ਹੈ। ਜਦ (ਰਾਤ ਨੂੰ) ਦਿਨ ਦੀ ਗੱਲ ਹੋਣ ਲਗੀ (ਅਰਥਾਂਤਰ ਜਦ ਤੱਤੇ ਤਵੇ ਉਤੇ ਉਸ ਦੇ ਹੱਥ ਰਖਣ ਦੀ ਗੱਲ ਚਲਣ ਲਗੀ) ਤਾਂ ਅੱਧ ਰਾਤ ਨੂੰ ਉਹ ਭਜ ਗਈ।੬।

ਰਾਜੇ ਨੇ ਬੰਦੇ ਭੇਜ ਕੇ ਉਸ ਨੂੰ ਪਕੜ ਕੇ ਬੁਲਾਵਾ ਲਿਆ ਅਤੇ ਇਕ ਕੋਠੜੀ ਵਿਚ ਬੰਦ ਕਰਵਾ ਦਿੱਤਾ। ਉਸ ਨੂੰ ਜ਼ਹਿਰ ਮਿਲਿਆ ਖਾਣਾ ਖਵਾਇਆ ਅਤੇ ਉਸ ਨੂੰ ਮੌਤ ਦੇ ਘਰ ਪਹੁੰਚਾ ਦਿੱਤਾ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੯੫। ੧੬੮੩। ਚਲਦਾ।*

*ਦੋਹਰਾ*

ਮਰਗ ਜੌਹਡੇ ਕੇ ਬਿਖੈ ਏਕ ਪਠਾਨੀ ਨਾਰ।
ਬੈਰਮ ਖਾਂ ਤਾ ਕੋ ਰਹੈ ਭਰਤਾ ਅਤਿ ਸੁਭ ਕਾਰ। ੧।
ਤਵਨ ਪਠਾਨੀ ਕੋ ਹੁਤੋ ਨਾਮ ਗੌਹਰਾ ਰਾਇ।
ਜਾਨੁ ਕਨਕ ਕੀ ਪੁਤ੍ਰਿਕਾ ਬਿਧਨਾ ਰਚੀ ਬਨਾਇ। ੨।
ਅਰਿ ਬਲੁ ਕੈ ਆਵਤ ਭਏ ਤਾ ਪੈ ਅਤਿ ਦਲ ਜੋਰਿ।
ਦੈ ਹੈ ਯਾਹਿ ਨਿਕਾਰਿ ਕੈ ਲੈਹੈ ਦੇਸ ਮਰੋਰਿ। ੩।

*ਚੌਪਈ*

ਦੂਤ ਤਬੈ ਬੈਰਮ ਪਹਿ ਆਯੋ। ਤਾ ਕੋ ਅਧਿਕ ਰੋਸ ਉਪਜਾਯੋ।
ਬੈਠਿਯੋ ਕਹਾ ਦੈਵ ਕੇ ਖੋਏ। ਤੋ ਪੈ ਕਰੇ ਆਰਬਿਨ ਢੋਏ। ੪।

ਬੈਰਮ ਅਧਿਕ ਬਚਨ ਸੁਨਿ ਡਰਿਯੋ। ਆਪੁ ਭਜਨ ਕੋ ਸਾਮੋ ਕਰਿਯੋ।
ਤਦ ਚਲਿ ਤੀਰ ਪਠਾਨੀ ਆਈ। ਤਾ ਸੋ ਕਹਿਯੋ ਸੁ ਚਹੌਂ ਸੁਨਾਈ। ੫।

*ਦੋਹਰਾ*

ਤੋਰ ਪਿਤਾ ਐਸੋ ਹੁਤੋ ਜਾ ਕੋ ਜਗ ਮੈ ਨਾਮ।
ਤੂ ਕਾਤਰ ਐਸੋ ਭਯੋ ਛਾਡਿ ਚਲਿਯੋ ਸੰਗ੍ਰਾਮ। ੬।

*ਚੌਪਈ*

ਅਪਨੀ ਪਗਿਯਾ ਮੋ ਕਹ ਦੀਜੈ। ਮੇਰੀ ਪਹਿਰ ਇਜਾਰਹਿ ਲੀਜੈ।
ਜਬ ਮੈ ਸਸਤ੍ਰ ਤਿਹਾਰੋ ਧਰਿਹੌਂ। ਟੂਕ ਟੂਕ ਬੈਰਿਨ ਕੇ ਕਰਿਹੌਂ। ੭।
ਯੌ ਕਹਿ ਪਤਿਹਿ ਭੋਹਰੇ ਦੀਨੋ। ਤਾ ਕੈ ਛੀਨਿ ਆਯੁਧਨ ਲੀਨੋ।
ਸਸਤ੍ਰ ਬਾਧਿ ਨਰ ਭੇਖ ਬਨਾਯੋ। ਪਹਿਰਿ ਕਵਚ ਦੁੰਦਭੀ ਬਜਾਯੋ। ੮।

*ਦੋਹਰਾ*

ਸੈਨ ਸਕਲ ਲੈ ਕੈ ਚੜੀ ਸੂਰਨ ਸਕਲ ਜਤਾਇ।
ਬੈਰਮ ਖਾਂ ਮੁਹਿ ਭ੍ਰਿਤ ਕੌ ਬੀਰਾ ਦਯੋ ਬੁਲਾਇ। ੯।

*ਚੌਪਈ*

ਸੈਨਾ ਸਕਲ ਸੰਗ ਲੈ ਧਾਈ। ਬਾਧੇ ਗੋਲ ਸਾਮੁਹੇ ਆਈ।
ਬੈਰਮ ਖਾਂ ਇਕ ਭ੍ਰਿਤ ਪਠਾਯੋ। ਮੋ ਕਹ ਜੀਤਿ ਤਬ ਆਗੇ ਜਾਯੋ। ੧0।

ਯੌ ਸੁਨਿ ਸੂਰ ਸਕਲ ਰਿਸ ਭਰੇ। ਭਾਤਿ ਭਾਤਿ ਕੈ ਆਯੁਧੁ ਧਰੇ।
ਤਾ ਕੋ ਘੇਰਿ ਦਸੌ ਦਿਸਿ ਆਏ। ਤਾਨਿ ਕਮਾਨਨ ਬਾਨ ਚਲਾਏ। ੧੧।

*ਦੋਹਰਾ*

ਮਰਗ ਜੌਹੜੇ ਵਿਚ ਇਕ ਪਠਾਣ ਇਸਤਰੀ ਸੀ। ਉਸ ਦਾ ਬੈਰਮ ਖਾਂ ਪਤੀ ਸੀ ਜੋ ਬਹੁਤ ਸ਼ੁਭ ਕੰਮ ਕਰਦਾ ਸੀ।੧। ਉਸ ਪਠਾਣੀ ਦਾ ਨਾਂ ਗੌਹਰਾ ਰਾਇ ਸੀ। (ਉਹ) ਮਾਨੋ ਵਿਧਾਤਾ ਨੇ ਸੋਨੇ ਦੀ ਪੁਤਲੀ ਵਰਗੀ ਬਣਾਈ ਹੋਵੇ।੨। ਉਸ ਉਤੇ ਵੈਰੀ ਬਹੁਤ ਸੈਨਾ ਜੋੜ ਕੇ ਬਲ ਪੂਰਵਕ ਚੜ੍ਹ ਆਇਆ। (ਇਸ ਮਨੋਰਥ ਨਾਲ ਕਿ) ਉਸ ਨੂੰ ਉਥੋਂ ਕਢ ਦੇਈਏ ਅਤੇ ਦੇਸ਼ ਖੋਹ ਲਈਏ।੩।

*ਚੌਪਈ*

ਤਦ ਦੂਤ ਬੈਰਮ ਖਾਂ ਕੋਲ ਆਇਆ ਅਤੇ ਉਸ ਨੂੰ ਬਹੁਤ ਕ੍ਰੋਧਵਾਨ ਕੀਤਾ। (ਦੂਤ ਨੇ ਕਿਹਾ--) ਹੇ ਰੱਬ ਦੇ ਮਾਰਿਓ! ਕਿਵੇਂ ਬੈਠੇ ਹੋ। ਤੁਹਾਡੇ ਉਤੇ ਅਰਬ ਦੇਸ ਵਾਲਿਆਂ ਨੇ ਹਮਲਾ ਕੀਤਾ ਹੈ।੪।

ਬੈਰਮ ਖਾਂ ਇਹ ਗੱਲ ਸੁਣ ਕੇ ਬਹੁਤ ਡਰ ਗਿਆ ਅਤੇ ਆਪ ਦੌੜਨ ਦੀ ਵਿਉਂਤ ਬਣਾਈ। ਤਦ ਪਠਾਣੀ ਉਸ ਕੋਲ ਚਲ ਕੇ ਆਈ। ਜੋ ਉਸ ਨੇ ਆ ਕੇ ਕਿਹਾ, ਉਹ ਮੈਂ ਸੁਣਾਉਣਾ ਚਾਹੁੰਦਾ ਹਾਂ।੫।

*ਦੋਹਰਾ*

ਤੇਰੇ ਪਿਤਾ ਅਜਿਹੇ ਸਨ ਕਿ ਜਿੰਨਾ ਦਾ ਜਗਤ ਵਿਚ ਨਾਂ ਸੀ। ਤੂੰ ਅਜਿਹਾ ਡਰਪੋਕ ਹੈਂ ਕਿ ਜੰਗ ਨੂੰ ਛਡ ਕੇ ਭਜ ਚਲਿਆ ਹੈਂ।੬।

*ਚੌਪਈ*

(ਤੁਸੀਂ) ਆਪਣੀ ਪੱਗ ਮੈਨੂੰ ਦੇ ਦਿਓ ਅਤੇ ਮੇਰੀ ਸਲਵਾਰ ਪਾ ਲਵੋ। ਜਦ ਮੈਂ ਤੁਹਾਡੇ ਸ਼ਸਤ੍ਰ ਧਾਰਨ ਕਰਾਂਗੀ ਤਾਂ ਵੈਰੀਆਂ ਦੇ ਟੋਟੇ ਟੋਟੇ ਕਰ ਦਿਆਂਗੀ।੭।

ਇਸ ਤਰ੍ਹਾਂ ਕਹਿ ਕੇ ਪਤੀ ਨੂੰ ਭੋਰੇ ਵਿਚ ਪਾ ਦਿੱਤਾ ਅਤੇ ਉਸ ਦੇ ਸਾਰੇ ਹਥਿਆਰ ਖੋਹ ਲਏ। (ਉਸ ਪਠਾਣੀ ਨੇ) ਸ਼ਸਤ੍ਰ ਬੰਨ੍ਹ ਕੇ ਪੁਰਸ਼ ਦਾ ਭੇਸ ਬਣਾਇਆ ਅਤੇ ਕਵਚ ਪਾ ਕੇ ਨਗਾਰਾ ਵਜਾਇਆ।੮।

*ਦੋਹਰਾ*

ਸਾਰੀ ਸੈਨਾ ਲੈ ਕੇ (ਪਠਾਣੀ) ਚੜ੍ਹ ਪਈ ਅਤੇ ਸੂਰਮਿਆਂ ਨੂੰ ਦਸਿਆ ਕਿ ਬੈਰਮ ਖਾਂ ਨੇ ਮੈਨੂੰ ਦਾਸੀ ਨੂੰ ਬੁਲਾ ਕੇ (ਇਸ ਜੰਗ ਨੂੰ ਲੜਨ ਦਾ) ਬੀੜਾ ਦਿੱਤਾ ਹੈ।੯।

*ਚੌਪਈ*

(ਉਹ) ਸਾਰੀ ਸੈਨਾ ਨੂੰ ਨਾਲ ਲੈ ਕੇ ਚੜ੍ਹ ਪਈ ਅਤੇ ਗੋਲ ਘੇਰਾ (ਵਿਯੂਹ) ਬਣਾ ਕੇ ਸਾਹਮਣੇ ਆਈ। (ਅਤੇ ਵੈਰੀ ਦਲ ਨੂੰ ਕਹਿਣ ਲਗੀ ਕਿ) ਬੈਰਮ ਖਾਂ ਨੇ ਇਕ ਦਾਸ ਨੂੰ (ਜੰਗ ਕਰਨ ਲਈ) ਭੇਜਿਆ ਹੈ। ਮੈਨੂੰ ਜਿਤ ਕੇ ਹੀ ਅਗੇ ਜਾ ਸਕਦੇ ਹੋ।੧੦।

ਇਹ ਗੱਲ ਸੁਣ ਕੇ ਸਾਰੇ ਸੂਰਮੇ ਗੁੱਸੇ ਨਾਲ ਭਰ ਗਏ ਅਤੇ ਭਾਂਤ ਭਾਂਤ ਦੇ ਹਥਿਆਰ ਧਾਰਨ ਕਰ ਲਏ। ਉਸ ਨੂੰ ਦਸਾਂ ਦਿਸ਼ਾਵਾਂ (ਭਾਵ ਸਭ ਪਾਸਿਓਂ) ਘੇਰ ਲਿਆ ਅਤੇ ਕਮਾਣਾਂ ਖਿਚ ਕੇ ਬਾਣ ਚਲਾਏ।੧੧।

*ਦੋਹਰਾ*

ਅਸਿ ਫਾਸੀ ਧਰਿ ਸਿਪਰ ਲੈ ਗੁਰਜ ਗੁਫਨ ਲੈ ਹਾਥ।
ਗਿਰਿ ਗਿਰਿ ਗੇ ਜੋਧਾ ਧਰਨਿ ਬਿਧੈ ਬਰਛਿਯਨ ਸਾਥ। ੧੨।

*ਭੁਜੰਗ ਛੰਦ*

ਲਏ ਹਾਥ ਸੈਥੀ ਅਰਬ ਖਰਬ ਧਾਏ। ਬੰਧੇ ਗੋਲ ਹਾਠੇ ਹਠੀ ਖੇਤ ਆਏ।
ਮਹਾ ਕੋਪ ਕੈ ਬਾਲ ਕੇ ਤੀਰ ਢੂਕੇ। ਦੁਹੂੰ ਓਰ ਤੇ ਮਾਰ ਹੀ ਮਾਰਿ ਕੂਕੇ। ੧੩।

*ਸਵੈਯਾ*

ਛੋਰਿ ਨਿਸਾਸਨ ਕੇ ਫਰਰੇ ਭਟ ਢੋਲ ਢਮਾਕਨ ਦੈ ਕਰਿ ਢੂਕੇ।
ਢਾਲਨ ਕੌ ਗਹਿ ਕੈ ਕਰ ਭੀਤਰ ਮਾਰ ਹੀ ਮਾਰਿ ਦਸੌ ਦਿਸਿ ਕੂਕੇ।
ਵਾਰ ਅਪਾਰ ਬਹੇ ਕਈ ਬਾਰ ਗਏ ਛੁਟਿ ਕੰਚਨ ਕੋਟਿ ਕਨੂਕੇ।
ਲੋਹ ਲੁਹਾਰ ਗੜੈ ਜਨੁ ਜਾਰਿ ਉਠੈ ਇਕ ਬਾਰਿ ਤ੍ਰਿਨਾਰਿ ਭਭੂਕੇ। ੧੪।

*ਭੁਜੰਗ ਛੰਦ*

ਗੁਰਿਏ ਖੇਲ ਮਹਮੰਦਿਲੇ ਜਾਕ ਧਾਏ। ਦਓਜਈ ਅਫਰੀਦੀਏ ਕੋਪਿ ਆਏ।
ਹਠੇ ਸੂਰ ਲੋਦੀ ਮਹਾ ਕੋਪ ਕੈ ਕੈ। ਪਰੇ ਆਨਿ ਕੈ ਬਾਢਵਾਰੀਨ ਲੈ ਕੈ। ੧੫।

ਪਰੀ ਬਾਢਵਰੀਨ ਕੀ ਮਾਰਿ ਭਾਰੀ। ਗਏ ਜੂਝਿ ਜੋਧਾ ਬਡੇਈ ਹੰਕਾਰੀ।
ਮਹਾ ਮਾਰਿ ਬਾਨਨ ਕੀ ਗਾੜ ਐਸੀ। ਮਨੌ ਕੁਆਰ ਕੇ ਮੇਘ ਕੀ ਬ੍ਰਿਸਟਿ ਜੈਸੀ। ੧੬।

ਪਰੇ ਆਨਿ ਜੋਧਾ ਚਹੂੰ ਓਰ ਭਾਰੇ। ਮਹਾ ਮਾਰ ਹੀ ਮਾਰਿ ਐਸੇ ਪੁਕਾਰੇ।
ਹਟੇ ਨਾਹਿ ਛਤ੍ਰੀ ਛਕੇ ਛੋਭ ਐਸੇ। ਮਨੋ ਸਾਚ ਸ੍ਰੀ ਕਾਲ ਕੀ ਜ੍ਵਾਲ ਜੈਸੇ। ੧੭।

ਧਏ ਅਰਬ ਆਛੇ ਮਹਾ ਸੂਰ ਭਾਰੀ। ਕਰੈ ਤੀਨਹੂੰ ਲੋਕ ਜਿਨ ਕੌ ਜੁਹਾਰੀ।
ਲਏ ਹਾਥ ਤਿਰਸੂਲ ਐਸੋ ਭ੍ਰਮਾਵੈ। ਮਨੋ ਮੇਘ ਮੈ ਦਾਮਨੀ ਦਮਕਿ ਜਾਵੈ। ੧੮।

*ਚੌਪਈ*

ਧਾਏ ਬੀਰ ਜੋਰਿ ਦਲ ਭਾਰੀ। ਬਾਨਾ ਬਧੇ ਬਡੇ ਹੰਕਾਰੀ।
ਤਾਨ ਧਨਹਿਯਨ ਬਾਨ ਚਲਾਵੈ। ਬਾਧੇ ਗੋਲ ਸਾਮੁਹੇ ਆਵੈ। ੧੯।

ਜਬ ਅਬਲਾ ਵਹ ਨੈਨ ਨਿਹਾਰੇ। ਭਾਤਿ ਭਾਤਿ ਕੇ ਸਸਤ੍ਰ ਪ੍ਰਹਾਰੇ।
ਮੂੰਡ ਜੰਘ ਬਾਹਨ ਬਿਨੁ ਕੀਨੇ। ਪਠੈ ਧਾਮ ਜਮ ਕੇ ਸੋ ਦੀਨੇ। ੨੦।

*ਦੋਹਰਾ*

ਤਲਵਾਰ, ਫਾਸ, ਢਾਲ, ਗੁਰਜ, ਗੋਫਨਾ ਆਦਿ ਹੱਥ ਵਿਚ ਧਾਰਨ ਕਰ ਲਏ। ਜੋਧੇ ਬਰਛੀਆਂ ਨਾਲ ਵਿੰਨ੍ਹੇ ਹੋਏ ਧਰਤੀ ਉਤੇ ਡਿਗ-ਡਿਗ ਪਏ।੧੨।

*ਭੁਜੰਗ ਛੰਦ*

ਹੱਥ ਵਿਚ ਸੈਹਥੀਆਂ ਲੈ ਕੇ ਅਰਬਾਂ ਖਰਬਾਂ ਸੂਰਮੇ ਚੜ੍ਹ ਆਏ ਅਤੇ ਹਠੀ ਸੂਰਮੇ ਗੋਲ ਘੇਰਾ ਬੰਨ੍ਹ ਕੇ ਯੁੱਧ-ਭੂਮੀ ਵਿਚ ਆ ਗਏ। ਉਹ ਬਹੁਤ ਅਧਿਕ ਕ੍ਰੋਧ ਕਰ ਕੇ ਇਸਤਰੀ ਦੇ ਕੋਲ ਢੁਕੇ ਅਤੇ ਦੋਹਾਂ ਪਾਸਿਆਂ ਤੋਂ 'ਮਾਰੋ-ਮਾਰੋ' ਦੀਆਂ ਆਵਾਜ਼ਾਂ ਆਉਣ ਲਗੀਆਂ।੧੩।

*ਸਵੈਯਾ*

ਝੰਡਿਆਂ ਦੇ ਫਰਰਿਆਂ ਨੂੰ ਝੁਲਾ ਕੇ ਸੂਰਮੇ ਢੋਲਾਂ ਉਤੇ ਡਗੇ ਮਾਰ ਕੇ ਢੁਕੇ ਹਨ। ਢਾਲਾਂ ਨੂੰ ਹੱਥਾਂ ਵਿਚ ਪਕੜ ਕੇ ਹਰ ਪਾਸਿਓਂ 'ਮਾਰੋ-ਮਾਰੋ' ਕੂਕਦੇ ਹਨ। ਕਈ ਵਾਰ ਅਣਗਿਣਤ ਪ੍ਰਹਾਰ ਹੋਏ ਹਨ ਅਤੇ ਸੋਨੇ (ਵਰਗੇ ਸੂਰਮਿਆਂ ਦੇ ਸ਼ਰੀਰ) ਚਿੰਗਾਰੇ ਬਣ ਕੇ ਉਡ ਗਏ ਹਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਲੋਹਾਰ ਦੁਆਰਾ ਲੋਹੇ ਨੂੰ ਸਾੜ ਕੇ (ਲਾਲ ਕਰ ਕੇ) ਕੁਟਣ ਵੇਲੇ ਇਕੋ ਵਾਰ ਅੱਗ ('ਤ੍ਰਿਨਾਰ' ਤ੍ਰਿਨ-ਅਰਿ) ਵਿਚੋਂ ਚਿਣਗਾਂ ਉਠੀਆਂ ਹੋਣ।੧੪।

*ਭੁਜੰਗ ਛੰਦ*

ਗੁਰਿਏ, ਖੇਲ, ਮਹਮੰਦਿਲੇ, ਦਓਜਈ, ਅਫਰੀਦੀਏ (ਆਦਿ ਜਾਤਾਂ ਦੇ ਸੂਰਮੇ) ਕ੍ਰੋਧਵਾਨ ਹੋ ਕੇ ਆ ਗਏ ਹਨ। ਹਠੀ ਲੋਦੀ ਸੂਰਮੇ ਬਹੁਤ ਕ੍ਰੋਧ ਕਰ ਕੇ ਤਲਵਾਰਾਂ ਲੈ ਕੇ ਟੁਟ ਕੇ ਆ ਪਏ ਹਨ।੧੫।

*ਚੌਪਈ*

ਤਲਵਾਰਾਂ ਦੀ ਭਾਰੀ ਮਾਰ ਪਈ ਹੈ। ਵੱਡੇ ਵੱਡੇ ਹੰਕਾਰੀ ਜੋਧੇ ਮਾਰੇ ਗਏ ਹਨ। ਬਾਣਾਂ ਦੀ ਅਜਿਹੀ ਤਕੜੀ ਮਾਰ ਪਈ, ਮਾਨੋ ਅਸੂ ਦੇ ਮਹੀਨੇ ਵਰਗੀ ਬਰਖਾ ਹੋ ਰਹੀ ਹੋਵੇ।੧੬।

ਚੌਹਾਂ ਪਾਸਿਆਂ ਤੋਂ ਬਹੁਤ ਅਧਿਕ ਯੋਧੇ ਆ ਪਏ ਹਨ। 'ਮਾਰੋ-ਮਾਰੋ' ਇਸ ਤਰ੍ਹਾਂ (ਕਹਿ ਕੇ ਬਹੁਤ) ਰੌਲਾ ਪਾ ਰਹੇ ਹਨ। ਛਤ੍ਰੀ ਯੁੱਧ ਵਿਚੋਂ ਹਟਦੇ ਨਹੀਂ ਹਨ, ਉਨ੍ਹਾਂ ਨੂੰ ਅਜਿਹਾ ਜੋਸ਼ ਚੜ੍ਹਿਆ ਹੋਇਆ ਹੈ। ਮਾਨੋ ਸਚੀ ਮੁਚੀ (ਪਰਲੋ) ਕਾਲ ਦੀ ਜਵਾਲਾ ਹੋਵੇ।੧੭।

ਅਰਬ ਦੇਸ ਦੇ ਚੰਗੇ ਅਤੇ ਮਹਾਨ ਸੂਰਮੇ ਤੁਰ ਪਏ ਹਨ ਜਿਨ੍ਹਾਂ ਨੂੰ ਤਿੰਨੋ ਲੋਕ ਪ੍ਰਨਾਮ ਕਰਦੇ ਹਨ। ਉਹ ਹੱਥ ਵਿਚ ਤ੍ਰਿਸ਼ੂਲ ਲੈ ਕੇ ਇਸ ਤਰ੍ਹਾਂ ਘੁੰਮਾਉਂਦੇ ਹਨ, ਮਾਨੋ ਬਦਲਾਂ ਵਿਚ ਬਿਜਲੀ ਚਮਕ ਜਾਂਦੀ ਹੋਵੇ।੧੮।

*ਚੌਪਈ*

ਵੱਡਾ ਦਲ ਬਣਾ ਕੇ ਸੂਰਮੇ ਧਾ ਕੇ ਪੈ ਗਏ ਹਨ ਅਤੇ ਵੱਡੇ ਹੰਕਾਰੀ (ਸੂਰਮਿਆਂ) ਨੂੰ ਬਾਣਾਂ ਨਾਲ ਵਿੰਨ੍ਹ ਦਿੱਤਾ ਹੈ। ਧਨੁਸ਼ਾਂ ਨੂੰ ਖਿਚ ਕੇ ਬਾਣ ਚਲਾਉਂਦੇ ਹਨ, ਗੋਲ ਘੇਰਾ ਬੰਨ੍ਹ ਕੇ ਸਾਹਮਣੇ ਆਉਂਦੇ ਹਨ।੧੯।

ਜਦ ਪਠਾਣੀ ਉਨ੍ਹਾਂ ਨੂੰ ਅੱਖਾਂ ਨਾਲ ਵੇਖਦੀ (ਤਾਂ) ਭਾਂਤ ਭਾਂਤ ਦੇ ਸ਼ਸਤ੍ਰਾਂ ਦਾ ਪ੍ਰਹਾਰ ਕਰਦੀ। (ਉਹ) ਉਨ੍ਹਾਂ ਨੂੰ ਟੰਗਾਂ, ਬਾਂਹਵਾਂ ਅਤੇ ਸਿਰ ਤੋਂ ਬਿਨਾ ਕਰ ਕੇ ਜਮਲੋਕ ਭੇਜ ਦਿੰਦੀ।੨੦।

ਜੁਝਿ ਅਨੇਕ ਸੁਭਟ ਰਨ ਗਏ। ਹੈ ਗੈ ਰਥੀ ਬਿਨਾ ਅਸਿ ਭਏ।
ਜੁਝੈ ਬੀਰ ਖੇਤ ਭਟ ਭਾਰੀ। ਨਾਚੇ ਸੂਰ ਬੀਰ ਹੰਕਾਰੀ। ੨੧।

*ਦੋਹਰਾ*

ਲਗੇ ਬ੍ਰਿਣਨ ਕੇ ਸੂਰਮਾ ਪਰੇ ਧਰਨਿ ਪੈ ਆਇ।
ਗਿਰ ਪਰੇ ਉਠਿ ਪੁਨਿ ਲਰੇ ਅਧਿਕ ਹ੍ਰਿਦੈ ਕਰਿ ਚਾਇ। ੨੨।

*ਭੁਜੰਗ ਛੰਦ*

ਕਿਤੇ ਗੋਫਨੈ ਗੁਰਜ ਗੋਲੇ ਉਭਾਰੈ। ਕਿਤੇ ਚੰਦ੍ਰ ਤ੍ਰਿਸੂਲ ਸੈਥੀ ਸੰਭਾਰੈ।
ਕਿਤੇ ਪਰਘ ਫਾਸੀ ਲਏ ਹਾਥ ਡੋਲੈ। ਕਿਤੇ ਮਾਰ ਹੀ ਮਾਰਿ ਕੈ ਬੀਰ ਬੋਲੈ। ੨੩।

*ਦੋਹਰਾ*

ਅਤਿ ਚਿਤ ਕੋਪ ਬਢਾਇ ਕੈ ਸੂਰਨ ਸਕਲਨ ਘਾਇ।
ਜਹਾ ਬਾਲਿ ਠਾਢੀ ਹੁਤੀ ਤਹਾ ਪਰਤ ਭੇ ਆਇ। ੨੪।

*ਚੌਪਈ*

ਕਿਚਪਚਾਇ ਜੋਧਾ ਸਮੁਹਾਵੈ। ਚਟਪਟ ਸੁਭਟ ਬਿਕਟ ਕਟਿ ਜਾਵੈ।
ਜੂਝਿ ਪ੍ਰਾਨ ਸਨਮੁਖ ਜੇ ਦੇਹੀ। ਡਾਰਿ ਬਿਵਾਨ ਬਰੰਗਨਿ ਲੇਹੀ। ੨੫।

*ਦੋਹਰਾ*

ਜੇ ਭਟ ਆਨਿ ਅਪਛਰਨਿ ਲਏ ਬਿਵਾਨ ਚੜਾਇ।
ਤਿਨਿ ਪ੍ਰਤਿ ਔਰ ਨਿਹਾਰਿ ਕੈ ਲਰਤੁ ਸੂਰ ਸਮੁਹਾਇ। ੨੬।

*ਭੁਜੰਗ ਛੰਦ*

ਚਹੂੰ ਓਰ ਤੇ ਚਾਵਡੈ ਚੀਤਕਾਰੀ। ਰਹੇ ਗਿਧ ਆਕਾਸ ਮੰਡਰਾਇ ਭਾਰੀ।
ਲਗੇ ਘਾਇ ਜੋਧਾ ਗਿਰੇ ਭੂਮਿ ਭਾਰੇ। ਐਸੀ ਭਾਤਿ ਝੂਮੇ ਮਨੌ ਮਤਵਾਰੇ। ੨੭।

ਪਰੀ ਬਾਨ ਗੋਲਾਨ ਕੀ ਭੀਰ ਭਾਰੀ। ਬਹੈ ਤੀਰ ਤਰਵਾਰਿ ਕਾਤੀ ਕਟਾਰੀ।
ਹਠੈ ਐਠਿਯਾਰੇ ਮਹਾਬੀਰ ਧਾਏ। ਬਧੇ ਗੋਲ ਗਾੜੇ ਚਲੇ ਖੇਤ ਆਏ। ੨੮।

ਗੁਰਿਯਾ ਖੇਲ ਮਹਮੰਦਿ ਲੇਜਾਕ ਮਾਰੇ। ਦਓਜਈ ਅਫਰੀਤਿ ਲੋਦੀ ਸੰਘਾਰੇ।
ਬਲੀ ਸੂਰ ਨ੍ਯਾਜੀ ਐਸੀ ਭਾਤਿ ਕੂਟੇ। ਚਲੇ ਭਾਜ ਜੋਧਾ ਸਭੈ ਸੀਸ ਫੂਟੇ। ੨੯।

*ਸਵੈਯਾ*

ਸੂਰ ਗਏ ਕਟਿ ਕੈ ਝਟ ਦੈ ਤਬ ਬਾਲ ਕੁਪੀ ਹਥਿਆਰ ਸੰਭਾਰੇ।
ਪਟਿਸ ਲੋਹ ਹਥੀ ਪਰਸੇ ਇਕ ਬਾਰ ਹੀ ਬੈਰਨਿ ਕੇ ਤਨ ਝਾਰੇ।

ਅਨੇਕਾਂ ਸੂਰਮੇ ਯੁੱਧ-ਭੂਮੀ ਵਿਚ ਜੂਝ ਮਰੇ ਅਤੇ ਹਾਥੀਆਂ, ਘੋੜਿਆਂ, ਰਥਾਂ ਅਤੇ ਤਲਵਾਰਾਂ ਤੋਂ ਬਿਨਾ ਹੋ ਗਏ। ਵੱਡੇ ਸੂਰਮੇ ਯੁੱਧ-ਖੇਤਰ ਵਿਚ ਜੂਝ ਗਏ ਅਤੇ ਹੰਕਾਰੀ ਸੂਰਮੇ ਨੱਚਣ ਲਗੇ।੨੧।

*ਦੋਹਰਾ*

ਜ਼ਖ਼ਮ ਦੇ ਲਗਣ ਕਰ ਕੇ ਸੂਰਮੇਂ ਧਰਤੀ ਉਤੇ ਆਣ ਡਿਗੇ। ਡਿਗ ਕੇ ਫਿਰ ਉਠੇ ਅਤੇ ਹਿਰਦੇ ਵਿਚ ਉਤਸਾਹ ਭਰ ਕੇ ਲੜਨ ਲਗੇ।੨੨।

*ਭੁਜੰਗ ਛੰਦ*

ਕਿਧਰੇ ਗੋਫਨੇ, ਗੁਰਜ ਅਤੇ ਗੋਲੇ ਉਭਾਰਦੇ ਹਨ ਅਤੇ ਕਿਧਰੇ ਚੰਦ੍ਰ ਮੁਖੀ ਵਾਲੇ ਤੀਰ, ਤ੍ਰਿਸ਼ੂਲ ਅਤੇ ਸੈਹੱਥੀਆਂ ਸੰਭਾਲਦੇ ਹਨ। ਕਿਧਰੇ ਪਰਘ, ਫਾਸ (ਆਦਿ ਸ਼ਸਤ੍ਰ) ਹੱਥਾਂ ਵਿਚ ਲਈ ਫਿਰਦੇ ਹਨ ਅਤੇ ਕਿਧਰੇ ਸੂਰਮੇ 'ਮਾਰੋ-ਮਾਰੋ' ਪੁਕਾਰਦੇ ਹਨ।੨੩।

*ਦੋਹਰਾ*

(ਆਪਣੇ) ਮਨ ਵਿਚ ਬਹੁਤ ਕ੍ਰੋਧ ਵਧਾ ਕੇ ਅਤੇ ਸਾਰਿਆਂ ਸੂਰਮਿਆਂ ਨੂੰ ਮਾਰ ਕੇ ਉਥੇ ਪਰਤ ਆਏ ਹਨ ਜਿਥੇ ਪਠਾਣੀ ਖੜੋਤੀ ਸੀ।੨੪।

*ਚੌਪਈ*

ਕਚੀਚੀਆਂ ਵਟ ਕੇ ਯੋਧੇ ਸਾਹਮਣੇ ਆਉਂਦੇ ਹਨ ਅਤੇ ਝਟਪਟ ਕਠੋਰ ਸੂਰਮੇ ਕਟੇ ਜਾਂਦੇ ਹਨ। ਜੋ ਸਨਮੁਖ ਹੋ ਕੇ ਪ੍ਰਾਣ ਛਡਦੇ ਹਨ, (ਉਨ੍ਹਾਂ ਨੂੰ) ਅਪੱਛਰਾਵਾਂ ਬਿਮਾਨਾਂ ਵਿਚ ਪਾ ਲੈਂਦੀਆਂ ਹਨ।੨੫।

*ਦੋਹਰਾ*

ਜਿਨ੍ਹਾਂ ਸੂਰਮਿਆਂ ਨੂੰ ਅਪੱਛਰਾਵਾਂ ਨੇ ਬਿਮਾਨਾਂ ਉਤੇ ਚੜ੍ਹਾ ਲਿਆ ਹੈ, ਉਨ੍ਹਾਂ ਨੂੰ ਵੇਖ ਕੇ ਹੋਰ ਸੂਰਮੇ ਸਨਮੁਖ ਹੋ ਕੇ ਲੜਦੇ ਹਨ।੨੬।

*ਭੁਜੰਗ ਛੰਦ*

ਚੌਹਾਂ ਪਾਸਿਆਂ ਤੋਂ ਇਲਾਂ ਚੀਕਾਂ ਮਾਰਦੀਆਂ ਹਨ। ਆਕਾਸ਼ ਵਿਚ ਵੱਡੀਆਂ ਗਿਧਾਂ ਮੰਡਰਾ ਰਹੀਆਂ ਹਨ। ਵੱਡੇ ਯੋਧੇ ਘਾਓ ਲਗਣ ਤੇ ਭੂਮੀ ਉਤੇ ਡਿਗੇ ਪਏ ਹਨ। ਇਸ ਤਰ੍ਹਾਂ ਝੂਮਦੇ ਹਨ, ਮਾਨੋ ਬਹੁਤ ਹੀ ਮਸਤੀ ਵਿਚ ਹੋਣ।੨੭।

ਗੋਲਿਆਂ ਅਤੇ ਬਾਣਾਂ ਦੀ ਭਾਰੀ (ਬਰਖਾ) ਹੋ ਰਹੀ ਹੈ। ਤਲਵਾਰਾਂ, ਛੁਰੀਆਂ, ਕਟਾਰਾਂ ਅਤੇ ਤੀਰ ਚਲ ਰਹੇ ਹਨ। ਵੱਡੇ ਹਠੀ ਅਤੇ ਹੈਂਕੜਬਾਜ਼ ਸੂਰਮੇ ਪੈ ਗਏ ਹਨ। ਗੋਲ ਪਰ੍ਹੇ ਬਣਾ ਕੇ ਯੁੱਧ-ਭੂਮੀ ਵਿਚ ਆ ਗਏ ਹਨ।੨੮।

ਗੁਰਿਯਾ ਖੇਲ (ਗੁਰੇਖੇਲ), ਮਹਮੰਦਿ, ਲੇਜਾਕ, ਦਓਜਈ, ਅਫਰੀਦੀ ਅਤੇ ਲੋਦੀ ਜਾਤਾਂ ਵਾਲੇ ਮਾਰੇ ਗਏ ਹਨ। ਬਲਵਾਨ ਨਿਆਜ਼ੀ ਸੂਰਮੇ ਇਸ ਤਰ੍ਹਾਂ ਕੁਟੇ ਗਏ ਹਨ। (ਜਿਨ੍ਹਾਂ ਦੇ) ਸਿਰ ਪਾਟ ਗਏ ਹਨ, ਉਹ ਸਭ ਸੂਰਮੇ ਭਜ ਚਲੇ ਹਨ।੨੯।

*ਸਵੈਯਾ*

ਜਦੋਂ ਸੂਰਮੇ ਕਟ ਕੇ ਜਲਦੀ ਨਾਲ ਚਲੇ ਗਏ ਤਾਂ ਪਠਾਣੀ ਹਥਿਆਰ ਸੰਭਾਲ ਕੇ ਬਹੁਤ ਗੁੱਸੇ ਵਿਚ ਆ ਗਈ। (ਉਸ ਨੇ) ਇਕੋ ਵਾਰ ਪਟਿਸ, ਲੋਹ-ਹਥੀਆਂ ਅਤੇ ਪਰਸੇ ਵੈਰੀਆਂ ਦੇ ਸ਼ਰੀਰ ਉਤੇ ਮਾਰੇ। ਇਕ ਲੜਦੇ ਹਨ, ਇਕ ਹਾਰ ਕੇ ਟਲ ਜਾਂਦੇ ਹਨ, ਇਕ ਵੇਖ

ਏਕ ਲਰੇ ਇਕ ਹਾਰਿ ਟਰੇ ਇਕ ਦੇਖਿ ਡਰੇ ਮਰਿ ਗੇ ਬਿਨੁ ਮਾਰੇ।
ਬੀਰ ਕਰੋਰਿ ਸਰਾਸਨ ਛੋਰਿ ਤ੍ਰਿਣਾਨ ਕੌ ਤੋਰਿ ਸੁ ਆਨਨ ਡਾਰੇ। ੩੦।

*ਚੌਪਈ*

ਕੋਪੇ ਅਰਿ ਬਿਲੋਕਿ ਤਬ ਭਾਰੇ। ਦੁੰਦਭ ਚਲੇ ਬਜਾਇ ਨਗਾਰੇ।
ਟੂਟੇ ਚਹੂੰ ਓਰ ਰਿਸਿ ਕੈ ਕੈ। ਭਾਤਿ ਭਾਤਿ ਕੇ ਆਯੁਧੁ ਲੈ ਕੈ। ੩੧।

*ਦੋਹਰਾ*

ਬਜ੍ਰਬਾਨ ਬਿਛੂਆ ਬਿਸਿਖ ਬਰਸਿਯੋ ਸਾਰ ਅਪਾਰ।
ਊਚ ਨੀਚ ਕਾਯਰ ਸੁਭਟ ਸਭ ਕੀਨੇ ਇਕ ਸਾਰ। ੩੨।

*ਚੌਪਈ*

ਐਸੀ ਭਾਤਿ ਖੇਤ ਜਬ ਪਰਿਯੋ। ਅਰਬ ਰਾਇ ਕੁਪਿ ਬਚਨ ਉਚਰਿਯੋ।
ਯਾ ਕੋ ਜਿਯਤ ਜਾਨ ਨਹੀ ਦੀਜੈ। ਘੇਰਿ ਦਸੋ ਦਿਸਿ ਤੇ ਬਧੁ ਕੀਜੈ। ੩੩।
ਅਰਬ ਰਾਇ ਕੁਪਿ ਬਚਨ ਉਚਾਰੇ। ਕੋਪੇ ਸੂਰਬੀਰ ਐਠ੍ਯਾਰੇ।
ਤਾਨਿ ਕਮਾਨਨ ਬਾਨ ਚਲਾਏ। ਬੇਧਿ ਬਾਲ ਕੋ ਪਾਰ ਪਰਾਏ। ੩੪।

*ਦੋਹਰਾ*

ਬੇਧਿ ਬਾਨ ਜਬ ਤਨ ਗਏ ਤਬ ਤ੍ਰਿਯ ਕੋਪ ਬਢਾਇ।
ਅਮਿਤ ਜੁਧ ਤਿਹ ਠਾ ਕਿਯੋ ਸੋ ਮੈ ਕਹਤ ਬਨਾਇ। ੩੫।

*ਚੌਪਈ*

ਲਗੇ ਦੇਹ ਤੇ ਬਾਨ ਨਿਕਾਰੇ। ਤਨ ਪੁਨਿ ਵਹੈ ਬੈਰਿਯਨ ਮਾਰੇ।
ਜਿਨ ਕੀ ਦੇਹ ਘਾਵ ਦ੍ਰਿੜ ਲਾਗੇ। ਤੁਰਤ ਬਰੰਗਨਿਨ ਸੋ ਅਨੁਰਾਗੇ। ੩੬।

ਐਸੀ ਭਾਤਿ ਬੀਰ ਬਹੁ ਮਾਰੇ। ਬਾਜੀ ਕਰੀ ਰਥੀ ਹਨਿ ਡਾਰੇ।
ਤੁਮਲ ਜੁਧ ਤਿਹ ਠਾ ਅਤਿ ਮਚਿਯੋ। ਏਕ ਸੂਰ ਜੀਯਤ ਨਹ ਬਚਿਯੋ। ੩੭।

ਅਰਬ ਰਾਇ ਆਪਨ ਤਬ ਧਾਯੋ। ਆਨਿ ਬਾਲ ਸੋ ਜੁਝ ਮਚਾਯੋ।
ਚਤੁਰ ਬਾਨ ਤਬ ਤ੍ਰਿਯਾ ਪ੍ਰਹਾਰੇ। ਚਾਰੋ ਅਸ੍ਵ ਮਾਰ ਹੀ ਡਾਰੇ। ੩੮।

ਪੁਨਿ ਰਥ ਕਾਟਿ ਸਾਰਥੀ ਮਾਰਿਯੋ। ਅਰਬ ਰਾਇ ਕੋ ਬਾਨ ਪ੍ਰਹਾਰਿਯੋ।
ਮੋਹਿਤ ਕੈ ਤਾ ਕੋ ਗਹਿ ਲੀਨੋ। ਦੁੰਦਭਿ ਤਬੈ ਜੀਤਿ ਕੌ ਦੀਨੋ। ੩੯।

ਤਾ ਕੋ ਬਾਧਿ ਧਾਮ ਲੈ ਆਈ। ਭਾਤਿ ਭਾਤਿ ਸੋ ਦਰਬੁ ਲੁਟਾਈ।
ਜੈ ਦੁੰਦਭੀ ਦ੍ਵਾਰ ਪੈ ਬਾਜੀ। ਗ੍ਰਿਹ ਕੇ ਲੋਕ ਸਕਲ ਭੇ ਰਾਜੀ। ੪੦।

ਕੇ ਡਰ ਗਏ ਹਨ ਅਤੇ ਇਕ ਮਾਰੇ ਬਿਨਾ ਹੀ ਮਾਰੇ ਗਏ ਹਨ। ਕ੍ਰੋੜਾਂ ਸੂਰਮਿਆਂ ਨੇ ਕਮਾਨਾਂ ਨੂੰ ਛਡ ਕੇ ਅਤੇ ਤੀਲਿਆਂ ਨੂੰ ਤੋੜ ਕੇ ਮੂੰਹ ਵਿਚ ਪਾਇਆ ਹੋਇਆ ਹੈ। (ਅਰਥਾਤ੍ ਹਾਰ ਮੰਨੀ ਹੋਈ ਹੈ)।੩੦।

*ਚੌਪਈ*

ਤਦ ਵੈਰੀ ਇਹ ਵੇਖ ਕੇ ਬਹੁਤ ਕ੍ਰੋਧਵਾਨ ਹੋਏ ਅਤੇ ਨਗਾਰੇ ਅਤੇ ਦੁੰਦਭੀਆਂ ਵਜਾ ਕੇ ਚਲ ਪਏ। (ਵੈਰੀ ਸੈਨਿਕ) ਕ੍ਰੋਧਵਾਨ ਹੋ ਕੇ ਅਤੇ ਭਾਂਤ ਭਾਂਤ ਦੇ ਹਥਿਆਰ ਲੈ ਕੇ ਚੌਹਾਂ ਪਾਸਿਆਂ ਤੋਂ ਟੁਟ ਕੇ ਪੈ ਗਏ।੩੧।

*ਦੋਹਰਾ*

ਬਜ੍ਰਬਾਨ, ਬਿਛੂਆ, ਤੀਰ ਆਦਿ ਦੇ ਰੂਪ ਵਿਚ ਬਹੁਤ ਲੋਹਾ ਵਰ੍ਹਿਆ ਕਿ ਉੱਚੇ ਨੀਵੇਂ, ਕਾਇਰ ਅਤੇ ਸੂਰਮੇ ਸਭ ਨੂੰ ਇਕ ਸਮਾਨ ਕਰ ਦਿੱਤਾ।੩੨।

*ਚੌਪਈ*

ਇਸ ਤਰ੍ਹਾਂ ਦਾ ਜਦੋਂ ਯੁੱਧ ਹੋਇਆ ਤਾਂ ਅਰਬ ਦੇਸ਼ ਦੇ ਰਾਜੇ ਨੇ ਕ੍ਰੋਧਿਤ ਹੋ ਕੇ ਕਿਹਾ--ਇਨ੍ਹਾਂ ਨੂੰ ਜੀਉਂਦੇ ਜਾਣ ਨਹੀਂ ਦੇਣਾ ਅਤੇ ਹਰ ਪਾਸਿਓਂ ਘੇਰ ਕੇ ਮਾਰ ਦੇਣਾ ਹੈ।੩੩।

ਅਰਬ ਦੇ ਰਾਜੇ ਨੇ ਕ੍ਰੋਧਿਤ ਹੋ ਕੇ ਬਚਨ ਉਚਾਰੇ, (ਜਿਨ੍ਹਾਂ ਨੂੰ ਸੁਣ ਕੇ) ਹੰਕਾਰੀ ਸੂਰਮੇ ਕ੍ਰੋਧਵਾਨ ਹੋ ਗਏ। (ਉਨ੍ਹਾਂ ਨੇ) ਕਮਾਨਾਂ ਕਸ ਕੇ ਬਾਣ ਚਲਾਏ, ਜੋ ਉਸ ਇਸਤਰੀ (ਪਠਾਣੀ) ਨੂੰ ਵਿੰਨ ਕੇ ਪਾਰ ਹੋ ਗਏ।੩੪।

*ਦੋਹਰਾ*

ਜਦੋਂ ਬਾਣ ਇਸਤਰੀ ਦਾ ਸ਼ਰੀਰ ਵਿੰਨ੍ਹ ਗਏ (ਤਦ ਉਸ ਨੇ ਆਪਣੇ ਮਨ ਵਿਚ) ਬਹੁਤ ਗੁੱਸਾ ਵਧਾਇਆ। (ਉਸ ਨੇ) ਉਥੇ ਬੇਹਦ ਯੁੱਧ ਕੀਤਾ। (ਹੁਣ) ਉਸ ਦਾ ਮੈਂ ਵਰਣਨ ਕਰਦਾ ਹਾਂ।੩੫।

*ਚੌਪਈ*

ਉਸ ਨੇ ਸ਼ਰੀਰ ਵਿਚ ਲਗੇ ਬਾਣ ਕੱਢੇ ਅਤੇ ਫਿਰ ਉਹੀ ਖਿਚ ਕੇ ਵੈਰੀਆਂ ਨੂੰ ਮਾਰੇ। ਜਿਨ੍ਹਾਂ ਦੇ ਸ਼ਰੀਰ ਉਤੇ ਵੱਡੇ ਜ਼ਖ਼ਮ ਲਗੇ, ਉਹ ਤੁਰਤ ਅਪੱਛਰਾਵਾਂ ਦੇ ਪ੍ਰੇਮੀ ਬਣ ਗਏ (ਅਰਥਾਤ੍ ਉਨ੍ਹਾਂ ਨੂੰ ਵਰ ਲਿਆ)।੩੬।

ਇਸ ਤਰ੍ਹਾਂ ਬਹੁਤ ਸੂਰਮੇ ਮਾਰੇ ਗਏ। ਹਾਥੀ ('ਕਰੀ'), ਘੋੜੇ ਅਤੇ ਰਥਾਂ ਵਾਲੇ ਮਾਰੇ ਗਏ। ਉਸ ਥਾਂ ਬਹੁਤ ਘਮਸਾਨ ਯੁੱਧ ਹੋਇਆ ਅਤੇ ਇਕ ਸੂਰਮਾ ਵੀ ਜੀਉਂਦਾ ਨ ਬਚਿਆ।੩੭।

ਤਾਂ ਅਰਬ ਦਾ ਰਾਜਾ ਆਪ ਅਗੇ ਵਧਿਆ ਅਤੇ ਆ ਕੇ ਪਠਾਣੀ ਨਾਲ ਯੁੱਧ ਮਚਾਇਆ। ਤਦ ਇਸਤਰੀ ਨੇ ਚਾਰ ਬਾਣ ਚਲਾਏ ਅਤੇ (ਉਸ ਦੇ) ਚਾਰੇ ਘੋੜੇ ਮਾਰ ਦਿੱਤੇ।੩੮।

ਫਿਰ ਰਥ ਨੂੰ ਕਟ ਕੇ ਰਥਵਾਨ ਨੂੰ ਮਾਰ ਦਿੱਤਾ ਅਤੇ ਅਰਬ ਦੇਸ ਦੇ ਰਾਜੇ ਨੂੰ ਬਾਣ ਮਾਰਿਆ। ਉਸ ਨੂੰ ਮੋਹਿਤ (ਬੇਹੋਸ਼) ਕਰ ਕੇ ਪਕੜ ਲਿਆ ਅਤੇ ਉਸੇ ਵੇਲੇ ਜਿਤ ਦਾ ਨਗਾਰਾ ਵਜਾ ਦਿੱਤਾ।੩੯।

ਉਸ ਨੂੰ ਬੰਨ੍ਹ ਕੇ ਘਰ ਲੈ ਆਈ ਅਤੇ ਕਈ ਤਰ੍ਹਾਂ ਨਾਲ ਧਨ ਲੁਟਾਇਆ। (ਘਰ ਦੇ) ਦੁਆਰ ਉਤੇ ਜਿਤ ਦਾ ਨਗਾਰਾ ਵਜਣ ਲਗਾ। ਘਰ ਦੇ ਸਾਰੇ ਲੋਕ ਪ੍ਰਸੰਨ ਹੋ ਗਏ।੪੦।

*ਦੋਹਰਾ*

ਕਾਢਿ ਭੋਹਰਾ ਤੇ ਪਤਿਹਿ ਦੀਨੋ ਸਤ੍ਰੁ ਦਿਖਾਇ।
ਬਿਦਾ ਕਿਯੋ ਇਕ ਅਸ੍ਵ ਦੈ ਔ ਪਗਿਯਾ ਬਧਵਾਇ। ੪੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੯੬। ੧੭੨੪। ਅਫਜੂੰ।*

*ਦੋਹਰਾ*

ਸਯਾਲਕੋਟ ਕੇ ਦੇਸ ਮੈ ਸਾਲਬਾਹਨ ਰਾਵ।
ਖਟ ਦਰਸਨ ਕੌ ਮਾਨਈ ਰਾਖਤ ਸਭ ਕੋ ਭਾਵ। ੧।
ਸ੍ਰੀ ਤ੍ਰਿਪਰਾਰਿ ਮਤੀ ਹੁਤੀ ਤਾ ਕੀ ਤ੍ਰਿਯ ਕੌ ਨਾਮ।
ਭਜੈ ਭਵਾਨੀ ਕੌ ਸਦਾ ਨਿਸੁ ਦਿਨ ਆਠੌ ਜਾਮ। ੨।

*ਚੌਪਈ*

ਯਹ ਜਬ ਭੇਦ ਬਿਕ੍ਰਮੈ ਪਾਯੋ। ਅਮਿਤ ਸੈਨ ਲੈ ਕੈ ਚੜਿ ਧਾਯੋ।
ਨੈਕੁ ਸਾਲਬਾਹਨ ਨਹਿ ਡਰਿਯੋ। ਜੋਰਿ ਸੂਰ ਸਨਮੁਖ ਹ੍ਵੈ ਲਰਿਯੋ। ੩।

*ਦੋਹਰਾ*

ਤਬ ਤਾ ਸੌ ਸ੍ਰੀ ਚੰਡਿਕਾ ਐਸੇ ਕਹਿਯੋ ਬਨਾਇ।
ਸੈਨ ਮ੍ਰਿਤਕਾ ਕੀ ਰਚੋ ਤੁਮ ਮੈ ਦੇਉ ਜਿਯਾਇ। ੪।

*ਚੌਪਈ*

ਜੋ ਜਗਮਾਤ ਕਹਿਯੋ ਸੋ ਕੀਨੋ। ਸੈਨ ਮ੍ਰਿਤਕਾ ਕੀ ਰਚਿ ਲੀਨੋ।
ਕ੍ਰਿਪਾ ਦ੍ਰਿਸਟਿ ਸ੍ਰੀ ਚੰਡਿ ਨਿਹਾਰੇ। ਜਗੇ ਸੂਰ ਹਥਿਆਰ ਸੰਭਾਰੇ। ੫।

*ਦੋਹਰਾ*

ਮਾਟੀ ਤੇ ਮਰਦ ਊਪਜੇ ਕਰਿ ਕੈ ਕ੍ਰੁਧ ਬਿਸੇਖ।
ਹੈ ਗੈ ਰਥ ਪੈਦਲ ਘਨੇ ਨ੍ਰਿਪ ਉਠਿ ਚਲੇ ਅਨੇਕ। ੬।

*ਚੌਪਈ*

ਗਹਿਰੇ ਨਾਦ ਨਗਰ ਮੈ ਬਾਜੇ। ਗਹਿ ਗਹਿ ਗੁਰਜ ਗਰਬਿਯਾ ਗਾਜੇ।
ਟੂਕ ਟੂਕ ਭਾਖੈ ਜੋ ਹ੍ਵੈ ਹੈ। ਬਹੁਰੋ ਫੇਰਿ ਧਾਮ ਨਹਿ ਜੈਹੈ। ੭।

*ਦੋਹਰਾ*

ਯਹੈ ਮੰਤ੍ਰ ਕਰਿ ਸੂਰਮਾ ਪਰੇ ਸੈਨ ਮੈ ਆਇ।
ਜੋ ਬਿਕ੍ਰਮ ਕੋ ਦਲੁ ਹੁਤੋ ਸੋ ਲੈ ਚਲੇ ਉਠਾਇ। ੮।

*ਦੋਹਰਾ*

ਭੋਰੇ ਤੋਂ ਪਤੀ ਨੂੰ ਕਢ ਕੇ ਵੈਰੀ ਦਿਖਾ ਦਿੱਤਾ ਅਤੇ ਇਕ ਘੋੜਾ ਦੇ ਕੇ ਅਤੇ ਪਗੜੀ ਬੰਨ੍ਹਵਾ ਕੇ ਵਿਦਾ ਕਰ ਦਿੱਤਾ। ੪੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੯੯। ੧੭੨੪। ਚਲਦਾ।*

*ਦੋਹਰਾ*

ਸਿਆਲਕੋਟ ਦੇ ਦੇਸ਼ ਵਿਚ ਸਾਲਬਾਹਨ ਨਾਂ ਦਾ ਇਕ ਰਾਜਾ ਸੀ ਜੋ ਛੇ ਸ਼ਾਸਤ੍ਰਾਂ ਨੂੰ ਮੰਨਦਾ ਸੀ ਅਤੇ ਸਭ ਨਾਲ ਪ੍ਰੇਮ ਰਖਦਾ ਸੀ।੧। ਤ੍ਰਿਪਰਾਰਿ ਮਤੀ ਨਾਂ ਦੀ ਉਸ ਦੀ ਇਸਤਰੀ ਹੁੰਦੀ ਸੀ। (ਉਹ) ਰਾਤ ਦਿਨ ਅੱਠੇ ਪਹਿਰ ਭਵਾਨੀ ਦਾ ਜਾਪ ਕਰਦਾ ਹੁੰਦਾ ਸੀ।੨।

*ਚੌਪਈ*

ਜਦੋਂ ਇਹ ਭੇਦ ਬਿਕ੍ਰਮ ਨੂੰ ਪਤਾ ਲਗਿਆ ਤਾਂ ਬਹੁਤ ਸਾਰੀ ਸੈਨਾ ਲੈ ਕੇ ਚੜ੍ਹ ਆਇਆ। ਸਾਲਬਾਹਨ ਜ਼ਰਾ ਜਿੰਨਾ ਵੀ ਨ ਡਰਿਆ ਅਤੇ ਸੂਰਮੇ ਇਕੱਠੇ ਕਰ ਕੇ ਸਾਹਮਣੇ ਹੋ ਕੇ ਲੜਿਆ।੩।

*ਦੋਹਰਾ*

ਤਾਂ ਚੰਡਿਕਾ ਨੇ ਉਸ ਨੂੰ ਇਸ ਤਰ੍ਹਾਂ ਕਿਹਾ--ਤੂੰ ਮਿੱਟੀ ਦੀ ਸੈਨਾ ਬਣਾ, ਮੈਂ ਉਸ ਵਿਚ ਪ੍ਰਾਣ ਭਰ ਦਿਆਂਗੀ।੪।

*ਚੌਪਈ*

ਦੇਵੀ ਚੰਡਿਕਾ ਨੇ ਜੋ ਕਿਹਾ, ਉਹੀ ਕੀਤਾ। (ਰਾਜੇ ਨੇ) ਮਿੱਟੀ ਦੀ ਸੈਨਾ ਬਣਾ ਲਈ। ਚੰਡੀ ਨੇ (ਉਨ੍ਹਾਂ ਨੂੰ) ਕ੍ਰਿਪਾ ਦ੍ਰਿਸ਼ਟੀ ਨਾਲ ਵੇਖਿਆ ਅਤੇ ਉਹ ਸੂਰਮੇ ਹਥਿਆਰ ਸੰਭਾਲ ਕੇ ਤਿਆਰ ਹੋ ਗਏ।੫।

*ਦੋਹਰਾ*

ਬਹੁਤ ਕ੍ਰੋਧ ਕਰ ਕੇ ਮਿੱਟੀ ਤੋਂ ਸੂਰਮੇ ਉਪਜ ਪਏ। ਬਹੁਤ ਘੋੜੇ, ਹਾਥੀ, ਰਥ, ਪੈਦਲ ਅਤੇ ਅਨੇਕ ਰਾਜੇ ਉਠ ਕੇ ਚਲ ਪਏ।੬।

*ਚੌਪਈ*

ਨਗਰ ਵਿਚ ਘਨਘੋਰ ਨਾਦ ਵਜਣ ਲਗੇ ਅਤੇ ਹੰਕਾਰੀ ਸੂਰਮੇ ('ਗਰਬਿਯਾ') ਗੁਰਜ ਪਕੜ ਪਕੜ ਕੇ ਗੱਜਣ ਲਗੇ। ਉਹ ਕਹਿੰਦੇ, ਭਾਵੇਂ ਟੁਕੜੇ ਟੁਕੜੇ ਹੋ ਜਾਈਏ, ਪਰ ਫਿਰ ਮੁੜ ਕੇ ਘਰ ਨੂੰ ਨਹੀਂ ਜਾਵਾਂਗੇ।੭।

*ਦੋਹਰਾ*

ਇਹ ਮਨ ਵਿਚ ਦ੍ਰਿੜ੍ਹ ਕਰ ਕੇ ਸੂਰਮੇ (ਬਿਕ੍ਰਮ ਦੀ) ਸੈਨਾ ਉਤੇ ਟੁਟ ਕੇ ਪੈ ਗਏ ਅਤੇ ਜੋ ਬਿਕ੍ਰਮ ਦਾ ਸੈਨਾ-ਦਲ ਸੀ, ਉਸ ਨੂੰ ਉਠਾ ਕੇ ਚਲ ਪਏ।੮।

*ਭੁਜੰਗ ਛੰਦ*

ਰਥੀ ਕੋਟਿ ਕੂਟੇ ਕਰੀ ਕ੍ਰੋਰਿ ਮਾਰੇ। ਕਿਤੇ ਸਾਜ ਔ ਰਾਜ ਬਾਜੀ ਬਿਦਾਰੇ।
ਘਨੇ ਘੂਮਿ ਜੋਧਾ ਤਿਸੀ ਭੂਮਿ ਜੂਝੇ। ਕਹਾ ਲੌ ਗਨੋ ਮੈ ਨਹੀ ਜਾਤ ਬੂਝੇ। ੯।

*ਰੂਆਲ ਛੰਦ*

ਅਮਿਤ ਸੈਨਾ ਲੈ ਚਲਿਯੋ ਤਹ ਆਪੁ ਰਾਜਾ ਸੰਗ।
ਜੋਰਿ ਕੋਰਿ ਸੁ ਬੀਰ ਮੰਤ੍ਰੀ ਸਸਤ੍ਰ ਧਾਰਿ ਸੁਰੰਗਿ।
ਸੂਲ ਸੈਥਿਨ ਕੇ ਲਗੇ ਅਰੁ ਬੇਧਿ ਬਾਨਨ ਸਾਥ।
ਜੂਝਿ ਜੂਝਿ ਗਏ ਤਹਾ ਰਨ ਭੂਮਿ ਮਧਿ ਪ੍ਰਮਾਥ। ੧0।

*ਭੁਜੰਗ ਛੰਦ*

ਜਗੇ ਜੰਗ ਜੋਧਾ ਗਏ ਜੂਝਿ ਭਾਰੇ। ਕਿਤੇ ਭੂਮਿ ਘੂਮੈ ਸੁ ਮਨੋ ਮਤਵਾਰੇ।
ਕਿਤੇ ਮਾਰ ਹੀ ਮਾਰਿ ਐਸੇ ਪੁਕਾਰੈ। ਕਿਤੇ ਸਸਤ੍ਰ ਛੋਰੈ ਤ੍ਰਿਯਾ ਭੇਖ ਧਾਰੈ। ੧੧।

ਜਬੈ ਆਨਿ ਜੋਧਾ ਚਹੂੰ ਘਾਤ ਗਜੇ। ਮਹਾ ਸੰਖ ਔ ਦੁੰਦਭੀ ਨਾਦ ਵਜੇ।
ਪਰੀ ਜੌ ਅਭੀਤਾਨ ਕੀ ਭੀਰ ਭਾਰੀ। ਤਬੈ ਆਪੁ ਸ੍ਰੀ ਕਾਲਿਕਾ ਕਿਲਕਾਰੀ। ੧੨।

ਤਹਾ ਆਪੁ ਲੈ ਰੁਦ੍ਰ ਡੌਰੂ ਬਜਾਯੋ। ਚਤਰ ਸਾਠਿ ਮਿਲਿ ਜੋਗਨੀ ਗੀਤ ਗਾਯੋ।
ਕਹੂੰ ਕੋਪਿ ਕੈ ਡਾਕਨੀ ਹਾਕ ਮਾਰੈ। ਕਹੂੰ ਭੂਤ ਔ ਪ੍ਰੇਤ ਨਾਗੇ ਬਿਹਾਰੈ। ੧੩।

*ਤੋਮਰ ਛੰਦ*

ਤਬ ਬਿਕ੍ਰਮੈ ਰਿਸਿ ਖਾਇ। ਭਟ ਭਾਤਿ ਭਾਤਿ ਬੁਲਾਇ।
ਚਿਤ ਮੈ ਅਧਿਕ ਹਠ ਠਾਨਿ। ਤਿਹ ਠਾ ਪਰਤ ਭੇ ਆਨਿ। ੧੪।

ਅਤਿ ਤਹ ਸੁ ਜੋਧਾ ਆਨਿ। ਲਰਿ ਮਰਤ ਭੇ ਤਜਿ ਕਾਨਿ।
ਬਾਜੰਤ੍ਰ ਕੋਟਿ ਬਜਾਇ। ਰਨ ਰਾਗ ਮਾਰੂ ਗਾਇ। ੧੫।

*ਚੌਪਈ*

ਆਨਿ ਪਰੇ ਤੇ ਸਕਲ ਨਿਬੇਰੇ। ਉਮਡੇ ਔਰ ਕਾਲ ਕੇ ਪ੍ਰੇਰੇ।
ਜੇ ਚਲਿ ਦਲ ਰਨ ਮੰਡਲ ਆਏ। ਲਰਿ ਮਰਿ ਕੈ ਸਭ ਸ੍ਵਰਗ ਸਿਧਾਏ। ੧੬।

ਐਸੀ ਭਾਤਿ ਸੈਨ ਜਬ ਲਰਿਯੋ। ਏਕ ਬੀਰ ਜੀਯਤ ਨ ਉਬਰਿਯੋ।
ਤਬ ਹਠਿ ਰਾਵ ਆਪਿ ਦੋਊ ਧਾਏ। ਭਾਤਿ ਭਾਤਿ ਬਾਦਿਤ੍ਰ ਬਜਾਏ। ੧੭।

ਤੁਰਹੀ ਨਾਦ ਨਫੀਰੀ ਬਾਜੀ। ਸੰਖ ਢੋਲ ਕਰਨਾਏ ਗਾਜੀ।
ਭਾਤਿ ਭਾਤਿ ਮੋ ਘੁਰੇ ਨਗਾਰੇ। ਦੇਖਤ ਸੁਰ ਬਿਵਾਨ ਚੜਿ ਸਾਰੇ। ੧੮।

*ਭੁਜੰਗ ਛੰਦ*

ਅਨੇਕਾਂ ਰਥਾਂ ਵਾਲੇ ਕੁਟ ਦਿੱਤੇ ਅਤੇ ਬੇਹਿਸਾਬ ਹਾਥੀ ('ਕਰੀ') ਮਾਰ ਦਿੱਤੇ। ਕਿਤਨੇ ਹੀ ਸਾਜ ਸਜਾਵਟ ਵਾਲੇ ਸ਼ਾਹੀ ਘੋੜੇ ਨਸ਼ਟ ਕਰ ਦਿੱਤੇ। ਬੇਸ਼ੁਮਾਰ ਯੋਧੇ ਉਸ ਯੁੱਧ-ਭੂਮੀ ਵਿਚ ਘੁੰਮਦੇ ਹੋਏ ਜੂਝ ਮਰੇ। ਮੈਂ ਕਿਥੋਂ ਤਕ ਗਿਣਾਂ, (ਮੈਥੋਂ) ਗਿਣੇ ਨਹੀਂ ਜਾਂਦੇ।੯।

*ਰੂਆਲ ਛੰਦ*

ਤਦ ਰਾਜਾ ਬਹੁਤ ਸਾਰੀ ਸੈਨਾ ਆਪਣੇ ਨਾਲ ਲੈ ਕੇ ਚਲਿਆ ਜਿਸ ਵਿਚ ਕ੍ਰੋੜਾਂ ਸੂਰਮੇ ਅਤੇ ਮੰਤ੍ਰੀ ਇਕੱਠੇ ਕਰ ਕੇ ਅਤੇ ਸੁੰਦਰ ਸ਼ਸਤ੍ਰ ਸਜਾ ਕੇ (ਸ਼ਾਮਲ ਹੋ ਗਏ ਹਨ)। ਤ੍ਰਿਸੂਲਾਂ, ਸੈਹੱਥੀਆਂ ਦੇ ਲਗਣ ਨਾਲ ਅਤੇ ਬਾਣਾਂ ਨਾਲ ਵਿੰਨ੍ਹੇ ਜਾਣ ਕਰ ਕੇ ਰਣ-ਭੂਮੀ ਵਿਚ ਜੂਝ ਜੂਝ ਕੇ ਯੋਧੇ ਮਾਰੇ ਗਏ ਹਨ।੧੦।

*ਭੁਜੰਗ ਛੰਦ*

ਜੰਗ ਦੇ ਸ਼ੁਰੂ ਹੋ ਜਾਣ ਨਾਲ ਬਹੁਤ ਯੋਧੇ ਮਾਰੇ ਗਏ ਹਨ ਅਤੇ ਕਿਤਨੇ ਭੂਮੀ ਵਿਚ ਮਦ-ਮਸਤਾਂ ਵਾਂਗ ਭਵਾਟਣੀਆਂ ਖਾ ਕੇ ਡਿਗੇ ਪਏ ਹਨ। ਕਈ 'ਮਾਰੋ-ਮਾਰੋ' ਇਸ ਤਰ੍ਹਾਂ ਪੁਕਾਰਦੇ ਹਨ। ਕਈਆਂ ਨੇ ਸ਼ਸਤ੍ਰ ਛਡ ਕੇ ਇਸਤਰੀ ਦਾ ਭੇਸ ਧਾਰ ਲਿਆ ਹੈ।੧੧।

ਜਦੋਂ ਚੌਹਾਂ ਪਾਸਿਆਂ ਤੋਂ ਯੋਧੇ ਆ ਕੇ ਗੱਜੇ। ਵੱਡੇ ਸੰਖਾਂ ਅਤੇ ਨਗਾਰਿਆਂ ਦੇ ਨਾਦ ਹੋਣ ਲਗੇ। ਜਦੋਂ ਨਿਡਰ ਸੂਰਮਿਆਂ ('ਅਭੀਤਾਨ') ਦੀ ਭੀੜ ਵਧ ਗਈ, ਤਦ ਆਪ ਕਾਲਿਕਾ ਨੇ ਕਿਲਕਾਰੀਆਂ ਮਾਰੀਆਂ।੧੨।

ਉਥੇ ਆਪ ਸ਼ਿਵ ਨੇ ਡੌਰੂ ਲ[illegible] ਕੇ ਵਜਾਇਆ ਅਤੇ ਚੌਂਹਠ ਜੋਗਣਾਂ ਨੇ ਮਿਲ ਕੇ ਗੀਤ ਗਾਇਆ। ਕਿਤੇ ਕ੍ਰੋਧਿਤ ਹੋ ਕੇ ਡਾਕਣੀਆਂ ਹੁੰਕਾਰਦੀਆਂ ਸਨ ਅਤੇ ਕਿਤੇ ਭੂਤ ਅਤੇ ਪ੍ਰੇਤ ਨੰਗੇ ਵਿਚਰ ਰਹੇ ਸਨ।੧੩।

*ਤੋਮਰ ਛੰਦ*

ਤਦ ਬਿਕ੍ਰਮ ਨੇ ਗੁੱਸਾ ਖਾ ਕੇ ਭਾਂਤ ਭਾਂਤ ਦੇ ਯੋਧੇ ਬੁਲਾਏ। (ਉਹ) ਚਿਤ ਵਿਚ ਅਧਿਕ ਹਠ ਕਰ ਕੇ ਉਸ ਥਾਂ ਤੇ ਆ ਕੇ ਇਕੱਠੇ ਹੋ ਗਏ।੧੪।

ਉਥੇ ਬਹੁਤ ਅਧਿਕ ਯੋਧੇ ਆ ਕੇ (ਕਿਸੇ ਦੀ) ਪਰਵਾਹ ਛਡ ਕੇ ਲੜਨ ਮਰਨ ਲਗੇ। ਅਨੇਕਾਂ ਵਾਜੇ ਵਜਣ ਲਗੇ ਅਤੇ ਰਣ ਵਿਚ ਮਾਰੂ ਰਾਗ ਗਾਇਆ ਜਾਣ ਲਗਿਆ।੧੫।

*ਚੌਪਈ*

ਜੋ (ਉਥੇ) ਆ ਕੇ ਪਏ, ਉਹ ਸਾਰੇ ਨਿਬੇੜ ਦਿੱਤੇ ਗਏ। (ਉਥੇ) ਕਾਲ ਦੇ ਪ੍ਰੇਰੇ ਹੋਏ ਹੋਰ ਉਮਡ ਕੇ ਪੈ ਗਏ। ਜੋ ਚਲ ਕੇ ਯੁੱਧ-ਭੂਮੀ ਵਿਚ ਆ ਗਏ, (ਉਹ) ਸਾਰੇ ਲੜ ਮਰੇ ਅਤੇ ਸਵਰਗ ਨੂੰ ਚਲੇ ਗਏ।੧੬।

ਇਸ ਤਰ੍ਹਾਂ ਜਦ ਸੈਨਾ ਲੜੀ ਤਾਂ ਇਕ ਸੂਰਮਾ ਵੀ ਜੀਉਂਦਾ ਨ ਬਚਿਆ। ਤਦ ਦੋਵੇਂ ਰਾਜੇ ਹਠ ਪੂਰਵਕ ਆਪ ਚਲ ਪਏ ਅਤੇ ਭਾਂਤ ਭਾਂਤ ਦੇ ਵਾਜੇ ਵਜਾਏ ਗਏ।੧੭।

ਤੁਰਹੀਆਂ, ਨਾਦ, ਨਫ਼ੀਰੀਆਂ ਵਜੀਆਂ ਅਤੇ ਸੰਖ, ਢੋਲ ਅਤੇ ਰਣ-ਸਿੰਙੇ ਗੱਜੇ। ਭਾਂਤ ਭਾਂਤ ਦੇ ਨਗਾਰੇ ਵਜੇ ਅਤੇ ਵੇਖਣ ਲਈ ਸਾਰੇ ਦੇਵਤੇ ਬਿਮਾਨਾਂ ਉਤੇ ਚੜ੍ਹ ਕੇ ਆਏ।੧੮।

ਜੋ ਬਿਕ੍ਰਮਾ ਤਿਹ ਘਾਇ ਚਲਾਵੈ। ਆਪਿ ਆਨਿ ਸ੍ਰੀ ਚੰਡਿ ਬਚਾਵੈ।
ਤਿਹ ਬ੍ਰਿਣ ਏਕ ਲਗਨ ਨਹਿ ਦੇਵੈ। ਸੇਵਕ ਜਾਨਿ ਰਾਖਿ ਕੈ ਲੇਵੈ। ੧੯।

*ਦੋਹਰਾ*

ਦੇਵੀ ਭਗਤ ਪਛਾਨਿ ਤਿਹ ਲਗਨ ਨ ਦੀਨੇ ਘਾਇ।
ਬਜ੍ਰ ਬਾਨ ਬਰਛੀਨ ਕੋ ਬਿਕ੍ਰਮ ਰਹਿਯੋ ਚਲਾਇ। ੨੦।

*ਚੌਪਈ*

ਸਾਲਬਾਹਨ ਕੀ ਇਕ ਪਟਰਾਨੀ। ਸੋ ਰਨ ਹੇਰਿ ਅਧਿਕ ਡਰਪਾਨੀ।
ਪੂਜਿ ਗੌਰਜਾ ਤਾਹਿ ਮਨਾਈ। ਭੂਤ ਭਵਿਖ੍ਯ ਵਹੈ ਠਹਿਰਾਈ। ੨੧।

ਤਬ ਤਿਹ ਦਰਸੁ ਗੌਰਜਾ ਦਯੋ। ਉਠਿ ਰਾਣੀ ਤਿਹ ਸੀਸ ਝੁਕਯੋ।
ਭਾਤਿ ਭਾਤਿ ਜਗਮਾਤ ਮਨਾਯੋ। ਜੀਤ ਹੋਇ ਹਮਰੀ ਬਰੁ ਪਾਯੋ। ੨੨।

*ਦੋਹਰਾ*

ਸਾਲਬਾਹਨ ਬਿਕ੍ਰਮ ਭਏ ਬਾਜਿਯੋ ਲੋਹ ਅਪਾਰ।
ਆਠ ਜਾਮ ਆਹਵ ਬਿਖੈ ਜੁਧ ਭਯੋ ਬਿਕਰਾਰ। ੨੩।

*ਚੌਪਈ*

ਸ੍ਯਾਲਕੋਟਿ ਨਾਯਕ ਰਿਸਿ ਭਰਿਯੋ। ਚਿਤ੍ਰ ਬਚਿਤ੍ਰ ਚੌਪਿ ਰਨ ਕਰਿਯੋ।
ਤਨਿ ਧਨ ਬਾਨ ਬਜ੍ਰ ਸੇ ਮਾਰੇ। ਰਾਵ ਬਿਕ੍ਰਮਾ ਸ੍ਵਰਗ ਸਿਧਾਰੇ। ੨੪।

*ਦੋਹਰਾ*

ਜੀਤਿ ਬਿਕ੍ਰਮਾਜੀਤ ਕੋ ਚਿਤ ਮੈ ਹਰਖ ਬਢਾਇ।
ਅੰਤਹ ਪੁਰ ਆਵਤ ਭਯੋ ਅਧਿਕ ਹ੍ਰਿਦੈ ਸੁਖੁ ਪਾਇ। ੨੫।

*ਚੌਪਈ*

ਜਬ ਰਾਜਾ ਅੰਤਹ ਪੁਰ ਆਯੋ। ਸੁਨ੍ਯੋ ਜੁ ਬਰੁ ਰਾਨੀ ਜੂ ਪਾਯੋ।
ਮੋ ਕੌ ਕਹਿਯੋ ਜੀਤਿ ਇਹ ਦਈ। ਤਾ ਸੌ ਪ੍ਰੀਤਿ ਅਧਿਕ ਹ੍ਵੈ ਗਈ। ੨੬।

*ਦੋਹਰਾ*

ਹਮਰੇ ਹਿਤ ਇਹ ਰਾਨਿਯੈ ਲੀਨੀ ਗੌਰਿ ਮਨਾਇ।
ਰੀਝਿ ਭਗੌਤੀ ਬਰੁ ਦਯੋ ਤਬ ਹਮ ਜਿਤੇ ਬਨਾਇ। ੨੭।

*ਚੌਪਈ*

ਨਿਸ ਦਿਨ ਰਹੈ ਤਵਨ ਕੇ ਡੇਰੈ। ਔਰ ਰਾਨਿਯਨ ਓਰ ਨ ਹੇਰੈ।
ਬਹੁਤ ਮਾਸ ਰਹਤੇ ਜਬ ਭਯੋ। ਦੇਬੀ ਪੂਤ ਏਕ ਤਿਹ ਦਯੋ। ੨੮।

ਜੋ ਵੀ ਬਿਕ੍ਰਮ ਉਸ ਉਤੇ ਵਾਰ ਕਰਦਾ, ਚੰਡਿਕਾ ਆਪ ਆ ਕੇ ਬਚਾ ਲੈਂਦੀ। ਉਸ ਨੂੰ ਇਕ ਵੀ ਘਾਓ ਲਗਣ ਨ ਦਿੰਦੀ। (ਆਪਣਾ) ਸੇਵਕ ਸਮਝ ਕੇ ਉਸ ਦੀ ਰਖਿਆ ਕਰਦੀ।੧੯।

*ਦੋਹਰਾ*

ਦੇਵੀ ਨੇ ਆਪਣਾ ਭਗਤ ਜਾਣ ਕੇ ਉਸ (ਰਾਜੇ) ਨੂੰ ਘਾਓ ਲਗਣ ਨ ਦਿੱਤਾ, (ਭਾਵੇਂ) ਬਿਕ੍ਰਮ ਬਜ੍ਰ ਦੇ ਸਮਾਨ ਬਰਛੀਆਂ ਅਤੇ ਤੀਰ ਚਲਾਉਂਦਾ ਰਿਹਾ।੨੦।

*ਚੌਪਈ*

ਸਾਲਬਾਹਨ ਦੀ ਇਕ ਪਟਰਾਣੀ ਸੀ ਜੋ ਜੰਗ ਨੂੰ ਵੇਖ ਕੇ ਬਹੁਤ ਡਰ ਗਈ। ਉਸ ਨੇ ਗੌਰਜਾ ਦੀ ਪੂਜਾ ਕੀਤੀ ਅਤੇ ਭੂਤ ਤੇ ਭਵਿਖ ਵਿਚ ਉਸੇ ਨੂੰ (ਆਪਣਾ ਰਖਿਅਕ) ਮੰਨਿਆ।੨੧।

ਤਦ ਉਸ ਨੂੰ ਗੌਰਜਾ ਨੇ ਦਰਸ਼ਨ ਦਿੱਤਾ। ਰਾਣੀ ਨੇ ਉਠ ਕੇ ਉਸ (ਦੇਵੀ) ਨੂੰ ਸੀਸ ਝੁਕਾਇਆ। ਭਾਂਤ ਭਾਂਤ ਨਾਲ ਜਗਮਾਤ ਦੀ ਉਸਤਤ ਕੀਤੀ ਅਤੇ 'ਸਾਡੀ ਜਿਤ ਹੋਏ'--ਇਹ ਵਰ ਪ੍ਰਾਪਤ ਕੀਤਾ।੨੨।

*ਦੋਹਰਾ*

ਸਾਲਬਾਹਨ ਅਤੇ ਬਿਕ੍ਰਮ ਵਿਚਕਾਰ ਬਹੁਤ ਲੋਹਾ ਵਜਣ ਲਗਿਆ। ਯੁੱਧ-ਭੂਮੀ ਵਿਚ ਅੱਠ ਪਹਿਰ ਤਕ ਬਹੁਤ ਭਿਆਨਕ ਯੁੱਧ ਹੋਇਆ।੨੩।

*ਚੌਪਈ*

ਸਿਆਲ ਕੋਟ ਦਾ ਰਾਜਾ (ਸਾਲਬਾਹਨ) ਕ੍ਰੋਧਿਤ ਹੋ ਕੇ ਚਾਉ ਨਾਲ ਕਈ ਪ੍ਰਕਾਰ ਦਾ ਵਿਚਿਤ੍ਰ ਅਤੇ ਅਦਭੁਤ ਯੁੱਧ ਕਰਨ ਲਗਾ। (ਉਸ ਨੇ) ਕਮਾਨ ਨੂੰ ਕਸ ਕੇ ਬਜ੍ਰ ਦੇ ਸਮਾਨ ਬਾਣ ਮਾਰਿਆ। (ਜਿਸ ਦੇ ਲਗਣ ਨਾਲ) ਬਿਕ੍ਰਮਾ ਰਾਇ ਸਵਰਗ ਸਿਧਾਰ ਗਿਆ।੨੪।

*ਦੋਹਰਾ*

ਬਿਕ੍ਰਮਾਜੀਤ ਨੂੰ ਜਿਤ ਦੇ ਅਤੇ ਮਨ ਵਿਚ ਖ਼ੁਸ਼ੀ ਵਧਾ ਕੇ (ਸਾਲਬਾਹਨ) ਅੰਤਹਪੁਰ ਵਿਚ ਆ ਗਿਆ ਅਤੇ ਹਿਰਦੇ ਵਿਚ ਬਹੁਤ ਸੁਖ ਪਾਇਆ।੨੫।

*ਚੌਪਈ*

ਜਦ ਰਾਜਾ ਅੰਤਹਪੁਰ ਵਿਚ ਆਇਆ ਤਾਂ ਉਸ ਨੇ ਰਾਣੀ ਦੁਆਰਾ ਪ੍ਰਾਪਤ ਕੀਤੇ ਵਰਦਾਨ ਦੀ (ਗੱਲ) ਸੁਣੀ, (ਤਾਂ ਰਾਜਾ) ਕਹਿਣ ਲਗਿਆ ਕਿ ਮੈਨੂੰ ਇਸੇ ਨੇ ਹੀ ਜਿਤ ਪ੍ਰਦਾਨ ਕੀਤੀ ਹੈ। ਇਸ ਲਈ ਰਾਜੇ ਦੀ ਰਾਣੀ ਨਾਲ ਪ੍ਰੀਤ ਹੋਰ ਜ਼ਿਆਦਾ ਹੋ ਗਈ।੨੬।

*ਦੋਹਰਾ*

ਸਾਡੇ ਹਿਤ ਲਈ ਇਸ ਰਾਣੀ ਨੇ ਗੌਰਜਾ ਨੂੰ ਮੰਨਾ ਲਿਆ ਅਤੇ ਭਗਵਤੀ ਨੇ ਪ੍ਰਸੰਨ ਹੋ ਕੇ ਵਰ ਦਿੱਤਾ, ਤਦ ਸਾਡੀ ਜਿਤ ਹੋਈ।੨੭।

*ਚੌਪਈ*

ਉਹ ਰਾਤ ਦਿਨ ਉਸ (ਰਾਣੀ) ਦੇ ਡੇਰੇ ਹੀ ਰਹਿੰਦਾ ਸੀ ਅਤੇ ਹੋਰ ਰਾਣੀਆਂ ਵਲ ਵੇਖਦਾ ਤਕ ਨਹੀਂ ਸੀ। ਜਦ (ਉਸ ਨਾਲ) ਰਹਿੰਦਿਆਂ ਬਹੁਤ ਮਹੀਨੇ ਹੋ ਗਏ ਤਾਂ ਦੇਵੀ ਨੇ ਉਸ ਨੂੰ ਇਕ ਪੁੱਤਰ ਦਿੱਤਾ।੨੮।

ਤਾ ਕੋ ਨਾਮ ਰਿਸਾਲੂ ਰਾਖਿਯੋ। ਐਸੋ ਬਚਨ ਚੰਡਿਕਾ ਭਾਖਿਯੋ।
ਮਹਾ ਜਤੀ ਜੋਧਾ ਇਹ ਹੋਈ। ਜਾ ਸਮ ਔਰ ਨ ਜਗ ਮੈ ਕੋਈ। ੨੯।

ਜ੍ਯੋ ਜ੍ਯੋ ਬਢਤ ਰਿਸਾਲੂ ਜਾਵੈ। ਨਿਤਿ ਅਖੇਟ ਕਰੈ ਮ੍ਰਿਗ ਘਾਵੈ।
ਸੈਰ ਦੇਸ ਦੇਸਨ ਕੋ ਕਰੈ। ਕਿਸਹੂ ਰਾਜਾ ਤੇ ਨਹਿ ਡਰੈ। ੩੦।

ਖੇਲ ਅਖੇਟਕ ਜਬ ਗ੍ਰਿਹ ਆਵੈ। ਤਬ ਚੌਪਰ ਕੀ ਖੇਲਿ ਮਚਾਵੈ।
ਜੀਤਿ ਚੀਤਿ ਰਾਜਨ ਕੌ ਲੇਈ। ਛੋਰਿ ਛੋਰਿ ਚਿਤ੍ਰ ਕਰਿ ਦੇਈ। ੩੧।

ਏਕ ਡੋਮ ਤਾ ਕੋ ਗ੍ਰਿਹ ਆਯੋ। ਖੇਲ ਰਿਸਾਲੂ ਸਾਥ ਰਚਾਯੋ।
ਪਗਿਯਾ ਬਸਤ੍ਰ ਅਸ੍ਵ ਜਬ ਹਾਰੇ। ਚਿਤ੍ਰ ਚਿਤ ਯੌ ਬਚਨ ਉਚਾਰੇ। ੩੨।

ਚੌਪਰ ਬਾਜ ਤੋਹਿ ਤਬ ਜਾਨੋ। ਮੇਰੋ ਕਹਿਯੋ ਏਕ ਤੁਮ ਮਾਨੋ।
ਸਿਰਕਪ ਕੇ ਸੰਗ ਖੇਲ ਰਚਾਵੋ। ਤਬ ਇਹ ਖੇਲ ਜੀਤਿ ਗ੍ਰਿਹ ਆਵੋ। ੩੩।

ਯੌ ਸੁਣ ਬਚਨ ਰਿਸਾਲੂ ਧਾਯੋ। ਚੜ੍ਹਿ ਘੋਰਾ ਪੈ ਤਹੀ ਸਿਧਾਯੋ।
ਸਿਰਕਪ ਕੇ ਦੇਸੰਤਰ ਆਯੋ। ਆਨਿ ਰਾਵ ਸੌ ਖੇਲ ਰਚਾਯੋ। ੩੪।

ਤਬ ਸਿਰਕਪ ਛਲ ਅਧਿਕ ਸੁ ਧਾਰੇ। ਸਸਤ੍ਰ ਅਸਤ੍ਰ ਬਸਤ੍ਰਨ ਜੁਤ ਹਾਰੇ।
ਧਨ ਹਰਾਇ ਸਿਰ ਬਾਜੀ ਲਾਗੀ। ਸੋਊ ਜੀਤਿ ਲਈ ਬਡਭਾਗੀ। ੩੫।

ਜੀਤਿ ਤਾਹਿ ਮਾਰਨ ਲੈ ਧਾਯੋ। ਯੌ ਸੁਨਿ ਕੈ ਰਨਿਵਾਸਹਿ ਪਾਯੋ।
ਯਾ ਕੀ ਸੁਤਾ ਕੋਕਿਲਾ ਲੀਜੈ। ਜਿਯ ਤੇ ਬਧ ਯਾ ਕੌ ਨਹਿ ਕੀਜੈ। ੩੬।

ਤਬ ਤਿਹ ਜਾਨ ਮਾਫ ਕੈ ਦਈ। ਤਾ ਕੀ ਸੁਤਾ ਕੋਕਿਲਾ ਲਈ।
ਦੰਡਕਾਰ ਮੈ ਸਦਨ ਸਵਾਰਿਯੋ। ਤਾ ਕੇ ਬੀਚ ਰਾਖ ਤਿਹ ਧਾਰਿਯੋ। ੩੭।

ਤਾ ਕੌ ਲਰਿਕਾਪਨ ਜਬ ਗਯੋ। ਜੋਬਨ ਆਨਿ ਦਮਾਮੋ ਦਯੋ।
ਰਾਜਾ ਨਿਕਟ ਨ ਤਾ ਕੇ ਆਵੈ। ਯਾ ਤੇ ਅਤਿ ਰਾਨੀ ਦੁਖੁ ਪਾਵੇ। ੩੮।

ਏਕ ਦਿਵਸ ਰਾਜਾ ਜਬ ਆਯੋ। ਤਬ ਰਾਨੀ ਯੌ ਬਚਨ ਸੁਨਾਯੋ।
ਹਮ ਕੋ ਲੈ ਤੁਮ ਸੰਗ ਸਿਧਾਰੌ। ਬਨ ਮੈ ਜਹਾ ਮ੍ਰਿਗਨ ਕੌ ਮਾਰੌ। ੩੯।

ਲੈ ਰਾਜਾ ਤਿਹ ਸੰਗ ਸਿਧਾਯੋ। ਜਹ ਮ੍ਰਿਗ ਹਨਤ ਹੇਤ ਤਹ ਆਯੋ।
ਦੈ ਫੇਰਾ ਸਰ ਸੌ ਮ੍ਰਿਗ ਮਾਰਿਯੋ। ਯਹ ਕੌਤਕ ਕੋਕਿਲਾ ਨਿਹਾਰਿਯੋ। ੪੦।

ਤਬ ਰਾਨੀ ਯੌ ਬਚਨ ਉਚਾਰੇ। ਸੁਨੋ ਬਾਤ ਨ੍ਰਿਪ ਨਾਥ ਹਮਾਰੇ।
ਦ੍ਰਿਗ ਸਰ ਸੋ ਮ੍ਰਿਗ ਕੋ ਹੌ ਮਾਰੌ। ਤੁਮ ਠਾਢੇ ਯਹ ਚਰਿਤ ਨਿਹਾਰੋ। ੪੧।

ਘੂੰਘਟ ਛੋਰਿ ਕੋਕਿਲਾ ਧਾਈ। ਮ੍ਰਿਗ ਲਖਿ ਤਾਹਿ ਗਯੋ ਉਰਝਾਈ।
ਅਮਿਤ ਰੂਪ ਜਬ ਤਾਹਿ ਨਿਹਾਰਿਯੋ। ਠਾਢਿ ਰਹਿਯੋ ਨਹਿ ਸੰਕ ਪਧਾਰਿਯੋ। ੪੨।

ਉਸ ਦਾ ਨਾਂ ਰਿਸਾਲੂ ਰਖਿਆ। ਚੰਡਿਕਾ ਨੇ ਇਸ ਤਰ੍ਹਾਂ ਕਿਹਾ ਕਿ ਇਹ ਮਹਾਨ ਜਤੀ ਜੋਧਾ ਹੋਵੇਗਾ। ਇਸ ਵਰਗਾ ਜਗਤ ਵਿਚ ਹੋਰ ਕੋਈ ਨਹੀਂ ਹੈ।੨੯।

ਜਿਉਂ ਜਿਉਂ ਰਿਸਾਲੂ ਵੱਡਾ ਹੋਣ ਲਗਿਆ ਤਾਂ ਉਹ ਨਿੱਤ ਸ਼ਿਕਾਰ ਕਰ ਕੇ ਹਿਰਨ (ਆਦਿ ਜੰਗਲੀ ਪਸ਼ੂ) ਮਾਰਨ ਲਗਿਆ। (ਉਹ) ਦੇਸ ਦੇਸਾਂਤਰਾਂ ਦੀ ਸੈਰ ਕਰਦਾ ਸੀ ਅਤੇ ਕਿਸੇ ਵੀ ਰਾਜੇ ਤੋਂ ਡਰਦਾ ਨਹੀਂ ਸੀ।੩0।

ਜਦੋਂ ਸ਼ਿਕਾਰ ਖੇਡ ਕੇ ਘਰ ਪਰਤਦਾ ਤਾਂ ਚੌਪੜ ਦੀ ਖੇਡ ਰਚਾ ਲੈਂਦਾ। ਉਹ ਰਾਜਿਆਂ ਦੇ ਚਿਤ ਨੂੰ ਜਿਤ ਲੈਂਦਾ ਅਤੇ ਕੋਈ ਚਿੰਨ੍ਹ ਲਗਾ-ਲਗਾ ਕੇ ਛਡ ਦਿੰਦਾ।੩੧।

ਉਸ ਦੇ ਘਰ ਇਕ ਡੂਮ ਆਇਆ ਅਤੇ ਉਸ ਨੇ ਰਿਸਾਲੂ ਨਾਲ (ਸ਼ਤਰੰਜ) ਦੀ ਖੇਡ ਰਚਾ ਦਿੱਤੀ। (ਉਹ ਡੂਮ) ਜਦ ਬਸਤ੍ਰ, ਪਗੜੀ ਅਤੇ ਘੋੜਾ ਹਾਰ ਗਿਆ ਤਾਂ ਚਿੰਨ੍ਹ ਚਿਤਰਨ ਵੇਲੇ ਉਸ ਨੇ (ਰਿਸਾਲੂ ਨੂੰ) ਕਿਹਾ--।੩੨।

(ਮੈਂ) ਤੈਨੂੰ ਚੌਪੜਬਾਜ਼ ਉਦੋਂ ਸਮਝਾਂਗਾ ਜੇ ਤੂੰ ਮੇਰਾ ਇਕ ਕਿਹਾ ਮੰਨੇਗਾ। ਸਿਰਕਪ (ਰਾਜੇ ਨਾਲ ਸ਼ਤਰੰਜ ਦੀ) ਖੇਡ ਰਚਾਏਂਗਾ ਅਤੇ ਤਦ ਇਹ ਖੇਡ ਜਿਤ ਕੇ ਘਰ ਨੂੰ ਆਵੇਂਗਾ।੩੩।

ਇਹ ਬੋਲ ਸੁਣ ਕੇ ਰਿਸਾਲੂ ਘੋੜੇ ਉਤੇ ਚੜ੍ਹ ਕੇ ਉਸ ਵਲ ਚਲ ਪਿਆ। ਸਿਰਕਪ ਦੇ ਦੇਸ ਵਿਚ ਆ ਗਿਆ ਅਤੇ ਆ ਕੇ ਰਾਜੇ ਨਾਲ ਖੇਡਣਾ ਸ਼ੁਰੂ ਕੀਤਾ।੩੪।

ਤਦ ਸਿਰਕਪ ਨੇ ਬਹੁਤ ਛਲ ਕਪਟ ਕੀਤੇ, (ਪਰ) ਸ਼ਸਤ੍ਰ, ਅਸਤ੍ਰ ਅਤੇ ਬਸਤ੍ਰ ਸਮੇਤ (ਸਭ ਕੁਝ) ਹਾਰ ਦਿੱਤਾ। ਧਨ ਹਾਰ ਕੇ ਉਸ ਨੇ ਸਿਰ ਦੀ ਬਾਜ਼ੀ ਲਗਾ ਦਿੱਤੀ, ਉਹ ਵੀ ਵਡਭਾਗੀ (ਰਿਸਾਲੂ) ਨੇ ਜਿੱਤ ਲਈ।੩੫।

ਉਸ ਨੂੰ ਜਿਤ ਕੇ (ਉਹ) ਮਾਰਨ ਨੂੰ ਤੁਰਿਆ। (ਉਸ ਨੇ) ਰਣਵਾਸ ਤੋਂ ਇਹ ਸੁਣਿਆ ਕਿ ਇਸ ਦੀ ਪੁੱਤਰੀ ਕੋਕਿਲਾ ਲੈ ਲਵੋ, ਪਰ ਇਸ ਨੂੰ ਜਾਨ ਤੋਂ ਨ ਮਾਰੋ।੩੬।

ਤਦ ਉਸ ਨੇ (ਸਿਰਕਪ ਦੀ) ਜਾਨ ਮਾਫ਼ ਕਰ ਦਿੱਤੀ ਅਤੇ ਉਸ ਦੀ ਪੁੱਤਰੀ ਕੋਕਿਲਾ ਲੈ ਲਈ। (ਉਸ ਨੇ) ਦੰਡਕਾਰ (ਦੰਡਕ ਬਨ) ਵਿਚ ਮਹੱਲ ਬਣਵਾਇਆ ਅਤੇ ਉਸ ਵਿਚ ਉਸ ਨੂੰ ਟਿਕਾ ਦਿੱਤਾ।੩੭।

ਜਦ ਉਸ ਦਾ ਬਚਪਨ ਖ਼ਤਮ ਹੋਇਆ, (ਤਦ) ਜਵਾਨੀ ਨੇ ਆ ਕੇ ਨਗਾਰਾ ਵਜਾਇਆ। (ਪਰ) ਰਾਜਾ ਉਸ ਦੇ ਨੇੜੇ ਨਹੀਂ ਜਾਂਦਾ ਸੀ, ਜਿਸ ਕਰ ਕੇ ਰਾਣੀ ਬਹੁਤ ਦੁਖੀ ਹੁੰਦੀ ਸੀ।੩੮।

ਇਕ ਦਿਨ ਜਦ ਰਾਜਾ ਆਇਆ ਤਾਂ ਰਾਣੀ ਨੇ ਇਸ ਤਰ੍ਹਾਂ ਕਹਿ ਕੇ ਸੁਣਾਇਆ। ਤੁਸੀਂ ਮੈਨੂੰ ਨਾਲ ਲੈ ਕੇ (ਉਥੇ) ਚਲੋ ਜਿਥੇ (ਤੁਸੀਂ) ਜੰਗਲ ਵਿਚ ਹਿਰਨਾਂ (ਜੰਗਲੀ ਪਸ਼ੂਆਂ) ਨੂੰ ਮਾਰਦੇ ਹੋ।੩੯।

ਰਾਜਾ ਉਸ ਨੂੰ ਨਾਲ ਲੈ ਕੇ ਉਥੇ ਗਿਆ ਜਿਥੇ ਉਹ ਹਿਰਨਾਂ ਨੂੰ ਮਾਰਨ ਲਈ ਆਉਂਦਾ ਸੀ। (ਰਾਜੇ ਨੇ) ਹਿਰਨ ਨੂੰ ਫੇਰਾ ਦੇ ਕੇ (ਅਰਥਾਤ੍ ਭਜਾ ਕੇ) ਬਾਣ ਨਾਲ ਮਾਰ ਦਿੱਤਾ। ਇਹ ਕੌਤਕ ਕੋਕਿਲਾ ਨੇ ਵੇਖਿਆ।੪0।

ਤਦ ਰਾਣੀ ਨੇ ਇਸ ਤਰ੍ਹਾਂ ਕਿਹਾ--ਹੇ ਰਾਜਨ! ਮੇਰੀ ਇਕ ਗੱਲ ਸੁਣੋ। ਮੈਂ ਨੈਣਾਂ ਦੇ ਬਾਣਾਂ ਨਾਲ ਹੀ ਹਿਰਨ ਨੂੰ ਮਾਰ ਦੇਵਾਂਗੀ। ਤੁਸੀਂ (ਇਥੇ) ਖੜੋਤੇ ਇਹ ਚਰਿਤ੍ਰ ਵੇਖੋ।੪੧।

ਘੁੰਘਟ ਨੂੰ ਛਡ ਕੇ ਕੋਕਿਲਾ ਭਜਦੀ ਹੋਈ ਆਈ। ਹਿਰਨ ਉਸ (ਦੇ ਰੂਪ) ਨੂੰ ਵੇਖ ਕੇ ਉਲਝ ਗਿਆ (ਅਰਥਾਤ੍ ਚਕਰਾ ਗਿਆ)। ਜਦ ਉਸ ਦੀ ਅਸੀਮ ਸੁੰਦਰਤਾ ਵੇਖੀ ਤਾਂ ਉਥੇ ਨਿਸੰਗ ਖੜੋਤਾ ਰਿਹਾ ਅਤੇ ਨ ਦੌੜਿਆ।੪੨।

ਕਰ ਸੌ ਮ੍ਰਿਗ ਰਾਨੀ ਜਬ ਗਹਿਯੋ। ਯਹ ਕੌਤਕ ਰੀਸਾਲੂ ਲਹਿਯੋ।
ਤਬ ਚਿਤ ਭੀਤਰ ਅਧਿਕ ਰਿਸਾਯੋ। ਕਾਨ ਕਾਟ ਕੈ ਤਾਹਿ ਪਠਾਯੋ। ੪੩।

ਕਾਨ ਕਟਿਯੋ ਮ੍ਰਿਗ ਲਖਿ ਜਬ ਪਾਯੋ। ਸੋ ਹੋਡੀ ਮਹਲਨ ਤਰ ਆਯੋ।
ਸਿੰਧ ਦੇਸ ਏਸ੍ਰੂਰ ਗਹਿ ਲਯੋ। ਚੜਿ ਘੋੜਾ ਪੈ ਪਾਛੇ ਧਯੋ। ੪੪।

ਤਬ ਆਗੇ ਤਾ ਕੇ ਮ੍ਰਿਗ ਧਾਯੋ। ਮਹਲ ਕੋਕਿਲਾ ਕੇ ਤਰ ਆਯੋ।
ਹੋਡੀ ਤਾ ਕੋ ਰੂਪ ਨਿਹਾਰਿਯੋ। ਹਰਿ ਅਰਿ ਸਰ ਤਾ ਕੌ ਤਨੁ ਮਾਰਿਯੋ। ੪੫।

ਹੋਡੀ ਜਬ ਕੋਕਿਲਾ ਨਿਹਾਰੀ। ਬਿਹਸਿ ਬਾਤ ਇਹ ਭਾਤਿ ਉਚਾਰੀ।
ਹਮ ਤੁਮ ਆਉ ਬਿਰਾਜਹਿੰ ਦੋਊ। ਜਾ ਕੋ ਭੇਦ ਨ ਪਾਵਤ ਕੋਊ। ੪੬।

ਹੈ ਤੇ ਉਤਰ ਭਵਨ ਪਗ ਧਾਰਿਯੋ। ਆਨਿ ਕੋਕਿਲਾ ਸਾਥ ਬਿਹਾਰਿਯੋ।
ਭੋਗ ਕਮਾਇ ਬਹੁਰਿ ਉਠ ਗਯੋ। ਦੁਤਯ ਦਿਵਸ ਪੁਨਿ ਆਵਤ ਭਯੋ। ੪੭।

ਤਬ ਮੈਨਾ ਯਹ ਭਾਤਿ ਬਖਾਨੀ। ਕਾ ਕੋਕਿਲਾ ਤੂ ਭਈ ਅਯਾਨੀ।
ਯੌ ਸੁਨਿ ਬੈਨ ਤਾਹਿ ਹਨਿ ਡਾਰਿਯੋ। ਤਬ ਸੁਕ ਤਿਹ ਇਹ ਭਾਤਿ ਉਚਾਰਿਯੋ। ੪੮।

ਭਲੋ ਕਰਿਯੋ ਮੈਨਾ ਤੈ ਮਾਰੀ। ਸਿੰਧ ਏਸ ਕੇ ਸਾਥ ਬਿਹਾਰੀ।
ਮੋਕਹ ਕਾਢਿ ਹਾਥ ਪੈ ਲੀਜੈ। ਬੀਚ ਪਿੰਜਰਾ ਰਹਨ ਨ ਦੀਜੈ। ੪੯।

*ਸੋਰਠਾ*

ਜਿਨਿ ਰੀਸਾਲੂ ਧਾਇ ਇਹ ਠਾ ਪਹੁੰਚੈ ਆਇ ਕੈ।
ਮੁਹਿ ਤੁਹਿ ਸਿੰਧੁ ਬਹਾਇ ਜਮਪੁਰ ਦੇਇ ਪਠਾਇ ਲਖਿ। ੫੦।

*ਚੌਪਈ*

ਤਬ ਤਿਹ ਕਾਢਿ ਹਾਥ ਪੈ ਲਯੋ। ਦ੍ਰਿਸਟਿ ਚੁਕਾਇ ਸੂਆ ਉਡਿ ਗਯੋ।
ਜਾਇ ਰਿਸਾਲੂ ਸਾਥ ਜਤਾਯੋ। ਖੇਲਤ ਕਹਾ ਚੋਰ ਗ੍ਰਿਹ ਆਯੋ। ੫੧।

ਯੌ ਸੁਨਿ ਬੈਨਿ ਰਿਸਾਲੂ ਧਾਯੋ। ਤੁਰਤੁ ਧੌਲਹਰ ਕੇ ਤਟ ਆਯੋ।
ਭੇਦ ਕੋਕਿਲਾ ਜਬ ਲਖਿ ਪਾਯੋ। ਸਫ ਕੇ ਬਿਖੈ ਲਪੇਟਿ ਦੁਰਾਯੋ। ੫੨।

ਕਹਿਯੋ ਬਕਤ੍ਰ ਫੀਕੌ ਕਿਯੋ ਭਯੋ। ਜਨੁ ਕਰਿ ਰਾਹੁ ਲੂਟਿ ਸਸਿ ਲਯੋ।
ਅੰਬੁਯਨ ਕੀ ਅੰਬਿਆ ਕਿਨ ਹਰੀ। ਢੀਲੀ ਸੇਜ ਕਹੋ ਕਿਹ ਕਰੀ। ੫੩।

ਜਦ ਰਾਣੀ ਨੇ ਹੱਥ ਨਾਲ ਹਿਰਨ ਪਕੜ ਲਿਆ ਅਤੇ ਰਿਸਾਲੂ ਨੇ ਇਹ ਕੌਤਕ ਵੇਖਿਆ, ਤਦ ਉਹ ਮਨ ਵਿਚ ਬਹੁਤ ਕ੍ਰੋਧਿਤ ਹੋਇਆ ਅਤੇ ਕੰਨ ਕਟ ਕੇ ਉਸ ਨੂੰ ਭਜਾ ਦਿੱਤਾ।੪੩।

ਜਦ ਹਿਰਨ ਨੇ ਕੰਨ ਕਟੇ ਹੋਏ ਵੇਖੇ (ਤਾਂ) ਉਹ ਹੋਡੀ ਦੇ ਮਹੱਲ ਹੇਠਾਂ ਆ ਗਿਆ। ਸਿੰਧ ਦੇਸ ਦੇ ਰਾਜੇ ਨੇ (ਜਦ) ਉਸ ਨੂੰ ਵੇਖਿਆ (ਤਾਂ) ਉਹ ਘੋੜੇ ਉਤੇ ਚੜ੍ਹ ਕੇ ਉਸ ਦੇ ਪਿਛੇ ਦੌੜਿਆ।੪੪।

ਤਦ ਉਸ ਦੇ ਅਗੇ ਹਿਰਨ ਦੌੜਦਾ ਹੋਇਆ ਕੋਕਿਲਾ ਦੇ ਮਹੱਲ ਹੇਠਾਂ ਆ ਗਿਆ। ਹੋਡੀ (ਰਾਜੇ) ਨੇ ਉਸ (ਕੋਕਿਲਾ) ਦਾ ਰੂਪ ਵੇਖਿਆ ਤਾਂ ਕਾਮ ਦੇਵ ('ਹਰਿ-ਅਰਿ') ਨੇ ਉਸ ਦੇ ਸ਼ਰੀਰ ਵਿਚ ਤੀਰ ਮਾਰਿਆ।੪੫।

ਹੋਡੀ ਨੂੰ ਜਦ ਕੋਕਿਲਾ ਨੇ ਵੇਖਿਆ ਤਾਂ ਹਸ ਕੇ ਇਸ ਤਰ੍ਹਾਂ ਗੱਲ ਕਹੀ-- ਆਓ, ਮੈਂ ਤੇ ਤੁਸੀਂ ਇਕੱਠੇ ਬਹੀਏ, ਜਿਸ ਦਾ ਭੇਦ ਕਿਸੇ ਨੂੰ ਪਤਾ ਨਹੀਂ ਲਗੇਗਾ।੪੬।

(ਰਾਜਾ ਹੋਡੀ) ਘੋੜੇ ਤੋਂ ਉਤਰ ਕੇ ਮਹੱਲ ਵਿਚ ਦਾਖ਼ਲ ਹੋਇਆ ਅਤੇ ਆ ਕੇ ਕੋਕਿਲਾ ਨਾਲ ਸਹਿਵਾਸ ਕੀਤਾ। ਭੋਗ ਕਰ ਕੇ ਫਿਰ ਉਠ (ਕੇ ਚਲਾ) ਗਿਆ ਅਤੇ ਦੂਜੇ ਦਿਨ ਫਿਰ ਆ ਗਿਆ।੪੭।

ਤਦ ਮੈਨਾ ਨੇ ਇਸ ਤਰ੍ਹਾਂ ਕਿਹਾ-- ਕੀ ਕੋਕਿਲਾ ਤੂੰ ਇਆਣੀ ਹੋ ਗਈ ਹੈਂ। (ਉਸ ਦੇ) ਇਸ ਤਰ੍ਹਾਂ ਦੇ ਬੋਲ ਸੁਣ ਕੇ ਉਸ ਨੂੰ ਮਾਰ ਦਿੱਤਾ। ਤਦ ਤੋਤੇ ਨੇ ਉਸ ਪ੍ਰਤਿ ਇਸ ਤਰ੍ਹਾਂ ਕਿਹਾ--।੪੮।

ਤੂੰ ਚੰਗਾ ਕੀਤਾ ਕਿ ਮੈਨਾ ਨੂੰ ਮਾਰ ਦਿੱਤਾ ਹੈ ਅਤੇ ਸਿੰਧ ਦੇਸ ਦੇ ਰਾਜੇ ਨਾਲ ਸਹਿਵਾਸ ਕੀਤਾ ਹੈ। ਮੈਨੂੰ (ਪਿੰਜਰੇ ਵਿਚੋਂ) ਕਢ ਕੇ ਹੱਥ ਉਤੇ ਧਰ ਲਵੋ ਅਤੇ ਪਿੰਜਰੇ ਵਿਚ ਰਹਿਣ ਨ ਦਿਓ।੪੯।

*ਸੋਰਠਾ*

ਮਤਾਂ ਰਿਸਾਲੂ ਇਸ ਸਥਾਨ ਉਤੇ ਆ ਪਹੁੰਚੇ ਅਤੇ ਮੈਨੂੰ ਅਤੇ ਤੈਨੂੰ ਵੇਖ ਕੇ ਸਿੰਧ ਨਦੀ ਵਿਚ ਵਹਾ ਕੇ ਜਮਲੋਕ ਭੇਜ ਦੇਵੇ।੫0।

*ਚੌਪਈ*

ਤਦ (ਕੋਕਿਲਾ ਨੇ) ਉਸ ਤੋਤੇ ਨੂੰ ਕਢ ਕੇ ਹੱਥ ਉਤੇ ਧਰ ਲਿਆ। ਨਜ਼ਰ ਬਚਾ ਕੇ ਤੋਤਾ (ਉਥੋਂ) ਉਡ ਗਿਆ। (ਉਸ ਨੇ) ਜਾ ਕੇ ਰਿਸਾਲੂ ਨੂੰ ਦਸਿਆ ਕਿ ਤੂੰ ਕਿਥੇ (ਸ਼ਿਕਾਰ) ਖੇਡ ਰਿਹਾ ਹੈਂ, (ਤੇਰੇ) ਘਰ ਚੋਰ ਆ ਗਿਆ ਹੈ।੫੧।

ਇਹ ਬੋਲ ਸੁਣ ਕੇ (ਰਾਜਾ) ਰਿਸਾਲੂ ਦੌੜ ਪਿਆ ਅਤੇ ਤੁਰਤ ਮਹੱਲ ਦੇ ਨੇੜੇ ਆ ਗਿਆ। ਜਦੋਂ ਕੋਕਿਲਾ ਨੂੰ ਇਸ ਭੇਦ ਦਾ ਪਤਾ ਲਗਿਆ (ਤਾਂ ਉਸ ਨੇ ਰਾਜਾ ਹੋਡੀ ਨੂੰ) ਚਟਾਈ ਵਿਚ ਲਪੇਟ ਕੇ ਛੁਪਾ ਦਿੱਤਾ।੫੨।

(ਰਾਜਾ ਰਿਸਾਲੂ ਨੇ ਕੋਕਿਲਾ ਨੂੰ) ਕਿਹਾ--- (ਤੇਰਾ) ਮੂੰਹ ਫਿੱਕਾ ਕਿਉਂ ਪੈ ਗਿਆ ਹੈ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਹੂ ਨੇ ਚੰਦ੍ਰਮਾ ਨੂੰ ਲੁਟ (ਗ੍ਰਸ) ਲਿਆ ਹੋਵੇ। ਕਮਲ ਵਰਗੇ ਮੁਖੜੇ ('ਅੰਬੁਜਨ') ਦੀ ਚਮਕ ('ਅੰਬਿਆ') ਕਿਸ ਨੇ ਹਰ ਲਈ ਹੈ ਅਤੇ (ਇਹ ਵੀ) ਦਸ ਕਿ ਸੇਜ ਨੂੰ ਢਿਲਾ ਕਿਸ ਕੀਤਾ ਹੈ।੫੩।

*ਦੋਹਰਾ*

ਜਬ ਤੇ ਗਏ ਅਖੇਟ ਤੁਮ ਤਬ ਤੇ ਮੈ ਦੁਖ ਪਾਇ।
ਘਾਯਲ ਜ੍ਯੋ ਘੂੰਮਤ ਰਹੀ ਬਿਨਾ ਤਿਹਾਰੇ ਰਾਇ। ੫੪।

*ਚੌਪਈ*

ਬਾਤ ਬਹੀ ਅੰਬਿਯਨ ਲੈ ਗਈ। ਮੋ ਤਨ ਮੈਨੁਪਜਾਵਤਿ ਭਈ।
ਤਬ ਮੈ ਲਏ ਅਧਿਕ ਪਸਵਾਰੇ। ਜੈਸੇ ਮ੍ਰਿਗ ਸਾਯਕ ਕੇ ਮਾਰੇ। ੫੫।

ਤਾ ਤੇ ਲਰੀ ਮੋਤਿਯਨ ਛੂਟੀ। ਉਡਗ ਸਹਿਤ ਨਿਸਿ ਜਨੁ ਰਵਿ ਟੂਟੀ।
ਹੌ ਅਤਿ ਦਖਿਤ ਮੈਨ ਸੌ ਭਈ। ਯਾ ਤੇ ਸੇਜ ਢੀਲ ਹ੍ਵੈ ਗਈ। ੫੬।

*ਦੋਹਰਾ*

ਤਵ ਦਰਸਨ ਲਖਿ ਚਿਤ ਕੋ ਮਿਟਿ ਗਯੋ ਸੋਕ ਅਪਾਰ।
ਜ੍ਯੋ ਚਕਵੀ ਪਤਿ ਆਪਨੇ ਦਿਵਕਰ ਨੈਨ ਨਿਹਾਰ। ੫੭।

*ਚੌਪਈ*

ਯੌ ਰਾਜਾ ਰਾਨੀ ਬਰਮਾਯੋ। ਘਰੀਕ ਬਾਤਨ ਸੋ ਉਰਝਾਯੋ।
ਪੁਨਿ ਤਾ ਸੌ ਇਹ ਭਾਤਿ ਉਚਾਰੋ। ਸੁਨੋ ਰਾਵ ਜੂ ਬਚਨ ਹਮਾਰੋ। ੫੮।

ਹਮ ਤੁਮ ਕਰ ਮੇਵਾ ਦੋਊ ਲੇਹੀ। ਡਾਰਿ ਡਾਰਿ ਯਾ ਸਫ ਮੈ ਦੇਹੀ।
ਹਮ ਦੋਊ ਦਾਵ ਇਹੈ ਬਦ ਡਾਰੈ। ਸੋ ਹਾਰੈ ਜਿਹ ਪਰੈ ਕਿਨਾਰੈ। ੫੯।

*ਦੋਹਰਾ*

ਤਬ ਦੁਹੂੰਅਨ ਮੇਵਾ ਲਯੋ ਐਸੇ ਬੈਨ ਬਖਾਨਿ।
ਚਤੁਰਿ ਨ੍ਰਿਪਤਿ ਅਤਿ ਚਿਤ ਹੁਤੋ ਇਹੀ ਬੀਚ ਗਯੋ ਜਾਨਿ। ੬੦।

*ਚੌਪਈ*

ਤਬ ਰਾਜੈ ਇਹ ਬਚਨ ਉਚਾਰੀ। ਸੁਨੁ ਰਾਨੀ ਕੋਕਿਲਾ ਪਿਆਰੀ।
ਏਕ ਹਰਾਇ ਮ੍ਰਿਗਹਿ ਮੈ ਆਯੋ। ਕੰਪਤ ਬੂਟ ਮੈ ਦੁਰਿਯੋ ਡਰਾਯੋ। ੬੧।

ਹੌਡੀ ਬਾਤ ਮੂੰਡ ਇਹ ਆਨੀ। ਮ੍ਰਿਗ ਪੈ ਕਰਿ ਕੋਕਿਲਾ ਪਛਾਨੀ।
ਕਹੇ ਤੌ ਤੁਰਤ ਤਾਹਿ ਹਨਿ ਲ੍ਯਾਊ। ਤਾ ਕੋ ਤੁਮ ਕੋ ਮਾਸੁ ਖਵਾਊ। ੬੨।

ਤਬ ਕੋਕਿਲਾ ਖੁਸੀ ਹ੍ਵੈ ਗਈ। ਚਾਹਤ ਥੀ ਚਿਤ ਮੈ ਸੋ ਭਈ।
ਯਹ ਇਨ ਮੂੜ ਭੇਦ ਨਹਿ ਪਾਯੋ। ਤਜਿ ਯਾ ਕੌ ਮ੍ਰਿਗ ਕੋ ਤਬ ਧਾਯੋ। ੬੩।

*ਦੋਹਰਾ*

(ਰਾਣੀ ਨੇ ਉੱਤਰ ਦਿੱਤਾ) ਜਿਸ ਵੇਲੇ ਦੇ ਤੁਸੀਂ ਸ਼ਿਕਾਰ ਗਏ ਹੋ ਤਦ ਦਾ ਮੈਂ ਬਹੁਤ ਦੁਖ ਪਾ ਰਹੀ ਹਾਂ। ਹੇ ਰਾਜਨ! ਤੇਰੇ ਬਿਨਾ ਮੈਂ ਘਾਇਲ ਵਾਂਗ ਘੁੰਮਦੀ ਫਿਰਦੀ ਹਾਂ।੫੪।

*ਚੌਪਈ*

ਹਵਾ ਚਲੀ, (ਤਾਂ ਮੇਰੇ) ਕਮਲ ਵਰਗੇ ਮੁਖੜੇ ਦੀ ਚਮਕ ਲੈ ਗਈ ਅਤੇ ਮੇਰੇ ਤਨ ਵਿਚ ਕਾਮ ਦੀ ਭਾਵਨਾ ਪੈਦਾ ਕਰ ਗਈ। ਤਦ ਮੈਂ ਬਹੁਤ ਕਰਵਟਾਂ ਲਈਆਂ ਜਿਵੇਂ ਤੀਰ ਦੇ ਵਜਿਆਂ ਹਿਰਨ (ਲੈਂਦਾ ਹੈ)।੫੫।

ਇਸ ਕਰ ਕੇ ਮੋਤੀਆਂ ਦੀ ਲੜੀ ਟੁਟ ਗਈ ਹੈ, ਮਾਨੋ ਤਾਰਿਆਂ ਸਮੇਤ ਰਾਤ ਨੂੰ ਸੂਰਜ ਨੇ ਦੂਰ ਕਰ ਦਿੱਤਾ ਹੋਵੇ। (ਮੈਂ) ਕਾਮ ਕਰ ਕੇ ਬਹੁਤ ਦੁਖੀ ਹੋ ਗਈ, ਇਸ ਕਰ ਕੇ ਸੇਜ ਢਿਲੀ ਹੋ ਗਈ।੫੬।

*ਦੋਹਰਾ*

(ਹੇ ਰਾਜਨ!) ਤੇਰਾ ਦਰਸ਼ਨ ਕਰ ਕੇ ਮੇਰੇ ਚਿਤ ਦਾ ਅਪਾਰ ਦੁਖ ਮਿਟ ਗਿਆ ਹੈ ਜਿਵੇਂ ਚਕਵੀ ਆਪਣੇ ਪਤੀ ਸੂਰਜ ਨੂੰ ਅੱਖੀਂ ਵੇਖ ਕੇ (ਪ੍ਰਸੰਨ ਹੋ ਜਾਂਦੀ ਹੈ)।੫੭।

ਚੌਪਈ

ਇਸ ਤਰ੍ਹਾਂ ਰਾਣੀ ਨੇ ਰਾਜੇ ਨੂੰ ਭਰਮਾਇਆ ਅਤੇ ਘੜੀ ਕੁ ਗੱਲਾਂ ਵਿਚ ਉਲਝਾਈ ਰਖਿਆ। ਫਿਰ ਉਸ ਨੂੰ ਇਸ ਤਰ੍ਹਾਂ ਕਿਹਾ ਕਿ ਹੇ ਰਾਜਨ! ਮੇਰੀ ਗੱਲ ਸੁਣੋ। ੫੮।

ਮੈਂ ਤੇ ਤੁਸੀਂ ਦੋਵੇ ਹੱਥਾਂ ਵਿਚ ਮੇਵਾ ਲੈ ਕੇ ਚਟਾਈ ਵਿਚ ਸੁਟਾਂਗੇ। ਅਸੀਂ ਦੋਵੇਂ ਇਹ ਦਾਉ ਲਗਾਵਾਂਗੇ। ਉਹ ਹਾਰੇਗਾ ਜਿਸ ਦਾ (ਨਿਸ਼ਾਣਾ) ਕੰਢੇ ਉਤੇ ਲਗੇਗਾ।੫੯।

*ਦੋਹਰਾ*

ਇਸ ਤਰ੍ਹਾਂ ਗੱਲ ਕਰ ਕੇ ਤਦ ਦੋਹਾਂ ਨੇ ਮੇਵਾ ਲੈ ਲਿਆ। ਰਾਜਾ ਬਹੁਤ ਸਿਆਣਾ ਸੀ, ਇਸ (ਗੱਲ ਨੂੰ) ਚਿਤ ਵਿਚ ਜਲਦੀ ਸਮਝ ਗਿਆ।੬੦।

*ਚੌਪਈ*

ਤਦ ਰਾਜੇ ਨੇ ਇਸ ਤਰ੍ਹਾਂ ਕਿਹਾ--ਹੇ ਪਿਆਰੀ ਕੋਕਿਲਾ ਰਾਣੀ! ਸੁਣ, ਮੈਂ ਇਕ ਹਿਰਨ ਹਰਾ ਕੇ ਆਇਆ ਹਾਂ। ਉਹ ਡਰ ਦਾ ਮਾਰਿਆ ਕੰਬਦਾ ਹੋਇਆ ਬੂਟਿਆਂ ਵਿਚ ਆ ਲੁਕਿਆ ਹੈ।੬੧।

(ਰਾਜਾ ਰਿਸਾਲੂ ਨੇ) ਇਹ ਗੱਲ ਹੋਡੀ ਰਾਜੇ ਦੇ ਸਿਰ ਉਤੇ ਟਿਕਾਈ ਹੈ, ਪਰ ਕੋਕਿਲਾ ਨੇ ਹਿਰਨ ਉਤੇ ਸਮਝੀ ਹੈ। (ਰਾਜੇ ਨੇ ਕਿਹਾ--) ਜੇ ਕਹੇਂ ਤਾਂ ਤੁਰਤ ਉਸ ਨੂੰ ਮਾਰ ਲਿਆਵਾਂ ਅਤੇ ਉਸ ਦਾ ਮਾਸ ਤੈਨੂੰ ਖਵਾਵਾਂ।੬੨।

ਤਦ ਕੋਕਿਲਾ ਪ੍ਰਸੰਨ ਹੋ ਗਈ। (ਜੋ ਉਹ) ਚਿਤ ਵਿਚ ਚਾਹੁੰਦੀ ਸੀ, ਉਹੀ (ਗੱਲ) ਹੋਈ। ਇਹ ਭੇਦ ਇਸ ਮੂਰਖ (ਰਾਣੀ) ਨੇ ਨ ਸਮਝਿਆ। ਤਦ (ਰਾਜਾ ਰਿਸਾਲੂ) ਉਸ ਨੂੰ ਛਡ ਕੇ ਹਿਰਨ ਵਲ ਚਲਾ ਗਿਆ।੬੩।

ਸੀੜਿਨ ਬੀਚ ਨ੍ਰਿਪਤਿ ਲਗ ਰਹਿਯੋ। ਤੀਰ ਕਮਾਨ ਹਾਥ ਮੈ ਗਹਿਯੋ।
ਜਬ ਹੋਡੀ ਤਿਹ ਠਾ ਚਲਿ ਆਯੋ। ਬਿਹਸਿ ਰਿਸਾਲੁ ਬਚਨ ਸੁਨਾਯੋ। ੬੪।

ਅਬ ਤੁਮ ਕਹਿਯੋ ਪੌਰਖਹਿ ਧਰੋ। ਮੋ ਪਰ ਪ੍ਰਥਮ ਘਾਇ ਕਹ ਕਰੋ।
ਕੰਪਤ ਤ੍ਰਸਤ ਨਹਿ ਸਸਤ੍ਰ ਸੰਭਾਰਿਯੋ। ਤਨਿ ਧਨੁ ਬਾਨ ਰਿਸਾਲੂ ਮਾਰਿਯੋ। ੬੫।

ਲਾਗਤ ਬਾਨ ਧਰਨਿ ਗਿਰ ਪਰਿਯੋ। ਏਕੈ ਬ੍ਰਿਣ ਲਾਗਤ ਹੀ ਮਰਿਯੋ।
ਤਾ ਕੋ ਤੁਰਤ ਮਾਸੁ ਕਟਿ ਲੀਨੋ। ਭੂੰਜਿ ਕੋਕਿਲਾ ਕੌ ਲੈ ਦੀਨੋ। ੬੬।

ਜਬ ਤਿਹ ਮਾਸੁ ਕੋਕਿਲਾ ਖਾਯੋ। ਲਗਿਯੋ ਸਲੌਨੋ ਅਤਿ ਚਿਤ ਭਾਯੋ।
ਜਾ ਕੇ ਤੁਲਿ ਮਾਸੁ ਕੋਊ ਨਾਹੀ। ਰਾਜਾ ਮੈ ਰੀਝੀ ਮਨ ਮਾਹੀ। ੬੭।

ਤਬ ਰੀਸਾਲੂ ਬਚਨ ਉਚਾਰੇ। ਵਹੈ ਮਿਰਗ ਕਰ ਪਰਿਯੋ ਹਮਾਰੇ।
ਜਿਯਤ ਤੂ ਜਾ ਸੌ ਭੋਗ ਕਮਾਯੋ। ਮਰੇ ਪ੍ਰਾਤ ਮਾਸੁ ਤਿਹ ਖਾਯੋ। ੬੮।

ਜਬ ਯਹ ਤਨਿਕ ਭਨਿਕ ਸੁਨਿ ਪਈ। ਲਾਲ ਹੁਤੀ ਪਿਯਰੀ ਹ੍ਵੈ ਗਈ।
ਧ੍ਰਿਗ ਜਿਯਬੋ ਇਹ ਜਗਤ ਹਮਾਰੋ। ਜਿਨ ਘਾਯੋ ਨਿਜੁ ਮੀਤ ਪ੍ਯਾਰੋ। ੬੯।

*ਦੋਹਰਾ*

ਸੁਨਤ ਕਟਾਰੀ ਨ੍ਰਿਪਤਿ ਕੀ ਲੈ ਅਪਨੇ ਉਰਿ ਮਾਰਿ।
ਉਰਿ ਹਨਿ ਧੋਲਹਰ ਤੇ ਗਿਰੀ ਹੋਡਿਹਿ ਨੈਨ ਨਿਹਾਰ। ੭0।
ਉਦਰ ਕਟਾਰੀ ਮਾਰਿ ਕੈ ਪਰੀ ਮਹਲ ਤੈ ਟੂਟਿ।
ਏਕ ਘਰੀ ਸਸਤਕ ਰਹੀ ਬਹੁਰਿ ਪ੍ਰਾਨ ਗੇ ਛੂਟਿ। ੭੧।

*ਚੌਪਈ*

ਗ੍ਰਿਹ ਤੇ ਟੂਟਿ ਧਰਨਿ ਪਰ ਪਰੀ। ਲਾਜ ਮਰਤ ਜਮਪੁਰ ਮਗੁ ਧਰੀ।
ਤਬ ਚਲ ਤਹਾ ਰਿਸਾਲੂ ਆਯੋ। ਮਾਸ ਕੂਕਰਨ ਦੁਹੂੰ ਖਵਾਯੋ। ੭੨।

*ਦੋਹਰਾ*

ਜੋ ਬਨਿਤਾ ਪਤਿ ਆਪਨੋ ਤ੍ਯਾਗ ਔਰ ਪੈ ਜਾਇ।
ਸੋ ਐਸੋ ਪੁਨਿ ਤੁਰਤ ਹੀ ਕ੍ਯੋ ਨਹਿ ਲਹਤ ਸਜਾਇ। ੭੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੯੭। ੧੭੯੭। ਅਫਜੂੰ।*

*ਦੋਹਰਾ*

ਚੰਦ੍ਰਭਗਾ ਸਰਿਤਾ ਨਿਕਟਿ ਰਾਂਝਨ ਨਾਮਾ ਜਾਟ।
ਜੋ ਅਬਲਾ ਨਿਰਖੈ ਤਿਸੈ ਜਾਤ ਸਦਨ ਪਰਿ ਖਾਟ। ੧।

ਰਾਜਾ (ਰਿਸਾਲੂ) ਤੀਰ ਕਮਾਨ ਹੱਥ ਵਿਚ ਲੈ ਕੇ ਪੌੜੀਆਂ ਵਿਚ ਲਗ ਕੇ (ਖੜੋ ਗਿਆ)। ਜਦ ਹੋਡੀ ਚਲ ਕੇ ਉਸ ਥਾਂ ਤੇ ਆਇਆ ਤਾਂ ਰਿਸਾਲੂ ਨੇ ਹਸ ਕੇ ਕਿਹਾ--।੬੪।

ਮੈਂ ਹੁਣ ਤੁਹਾਨੂੰ ਕਹਿੰਦਾ ਹਾਂ ਕਿ ਆਪਣਾ ਬਲ ਸੰਭਾਲੋ ਅਤੇ ਮੇਰੇ ਉਤੇ ਪਹਿਲਾਂ ਘਾਉ ਲਗਾਓ। (ਹੋਡੀ) ਡਰ ਦਾ ਮਾਰਿਆ ਕੰਬਣ ਲਗਾ ਅਤੇ (ਉਸ ਤੋਂ) ਸ਼ਸਤ੍ਰ ਨ ਸੰਭਾਲੇ ਗਏ। (ਤਦ) ਰਿਸਾਲੂ ਨੇ ਧਨੁਸ਼ ਖਿਚ ਕੇ ਬਾਣ ਮਾਰਿਆ।੬੫।

ਬਾਣ ਦੇ ਲਗਦਿਆਂ ਹੀ (ਹੋਡੀ) ਧਰਤੀ ਉਤੇ ਡਿਗ ਪਿਆ। ਇਕੋ ਘਾਉ ਦੇ ਲਗਣ ਨਾਲ ਹੀ ਮਰ ਗਿਆ। (ਰਸਾਲੂ ਨੇ) ਤੁਰਤ ਉਸ ਦਾ ਮਾਸ ਕਟ ਲਿਆ ਅਤੇ ਭੁੰਨ ਕੇ ਕੋਕਿਲਾ ਨੂੰ ਲਿਆ ਦਿੱਤਾ।੬੬।

ਜਦ ਉਸ ਦਾ ਮਾਸ ਕੋਕਿਲਾ ਨੇ ਖਾਇਆ ਤਾਂ ਉਸ ਨੂੰ ਸੁਆਦੀ ('ਸਲੌਨੋ'ਨਮਕੀਨ) ਲਗਿਆ ਅਤੇ ਚਿਤ ਨੂੰ ਬਹੁਤ ਹੀ ਭਾਇਆ। ਹੇ ਰਾਜਨ! ਇਸ ਵਰਗਾ ਮਾਸ ਹੋਰ ਕੋਈ ਨਹੀਂ ਹੈ। ਮੈਂ ਮਨ ਵਿਚ ਬਹੁਤ ਪ੍ਰਸੰਨ ਹੋਈ ਹਾਂ।੬੭।

ਤਾਂ ਰਿਸਾਲੂ ਨੇ ਕਿਹਾ ਕਿ ਮੇਰੇ ਹੱਥ ਉਹੀ ਹਿਰਨ ਲਗਾ ਹੈ ਜਿਸ ਨਾਲ ਜੀਉਂਦਿਆਂ ਤੂੰ ਭੋਗ ਕੀਤਾ ਸੀ ਅਤੇ ਮਰਨ ਉਪਰੰਤ ਉਸ ਦਾ ਮਾਸ ਖਾਇਆ ਹੈ।੬੮।

ਜਦੋਂ (ਰਾਣੀ ਕੋਕਿਲਾ ਨੂੰ) ਇਸ ਦੀ ਮਾੜੀ ਜਿੰਨੀ ਭਿਣਕ ਪੈ ਗਈ ਤਾਂ ਉਹ ਲਾਲ ਰੰਗ ਵਾਲੀ ਪੀਲੀ ਪੈ ਗਈ। (ਕਹਿਣ ਲਗੀ ਕਿ) ਇਸ ਜਗਤ ਵਿਚ ਮੇਰੇ ਜੀਉਣ ਨੂੰ ਧਿੱਕਾਰ ਹੈ। ਜਿਸ ਨੇ ਮੇਰਾ ਮਿੱਤਰ ਮਾਰਿਆ ਹੈ (ਉਸ ਨੂੰ ਵੀ ਧਿੱਕਾਰ ਹੈ)।੬੯।

*ਦੋਹਰਾ*

(ਹੋਡੀ ਦੇ ਮਾਰੇ ਜਾਣ ਦੀ ਗੱਲ) ਸੁਣ ਕੇ (ਰਾਣੀ ਕੋਕਿਲਾ ਨੇ) ਰਾਜੇ ਦੀ ਕਟਾਰ ਲੈ ਕੇ ਆਪਣੇ ਹਿਰਦੇ ਵਿਚ ਮਾਰ ਲਈ। ਛਾਤੀ ਵਿਚ ਮਾਰ ਕੇ ਅਤੇ ਹੋਡੀ (ਦੀ ਸ਼ਕਲ) ਨੂੰ ਅੱਖਾਂ ਵਿਚ ਵਸਾ ਕੇ ਮਹੱਲ ਤੋਂ ਡਿਗ ਪਈ।੭੦। ਪੇਟ ਵਿਚ ਕਟਾਰ ਮਾਰ ਕੇ (ਉਹ) ਮਹੱਲ ਤੋਂ ਡਿਗ ਪਈ। ਇਕ ਘੜੀ ਤਕ ਸਿਸਕਦੀ ਰਹੀ, ਫਿਰ ਉਸ ਦੇ ਪ੍ਰਾਣ ਪੰਖੇਰੂ ਹੋ ਗਏ।੭੧।

*ਚੌਪਈ*

ਮਹੱਲ ਤੋਂ ਡਿਗ ਕੇ ਧਰਤੀ ਉਤੇ ਆ ਪਈ ਅਤੇ ਸ਼ਰਮ ਦੀ ਮਾਰੀ ਨੇ ਜਮਪੁਰੀ ਦਾ ਰਸਤਾ ਪਕੜਿਆ। ਤਦ ਉਥੇ ਰਿਸਾਲੂ ਚਲ ਕੇ ਆਇਆ ਅਤੇ ਦੋਹਾਂ ਦਾ ਮਾਸ ਕੁੱਤਿਆਂ ਨੂੰ ਖਵਾਇਆ।੭੨।

*ਦੋਹਰਾ*

ਜੋ ਇਸਤਰੀ ਆਪਣੇ ਪਤੀ ਨੂੰ ਤਿਆਗ ਕੇ ਹੋਰ ਕੋਲ ਜਾਂਦੀ ਹੈ ਤਾਂ ਉਹ ਫਿਰ ਤੁਰਤ ਹੀ ਅਜਿਹੀ ਸਜ਼ਾ ਕਿਉਂ ਨਹੀਂ ਲੈਂਦੀ।੭੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੯੭। ੧੭੯੭। ਚਲਦਾ।*

*ਦੋਹਰਾ*

ਚੰਦ੍ਰਭਗਾ (ਚਨਾਬ) ਨਦੀ ਦੇ ਕੰਢੇ ਰਾਂਝਾ ਨਾਂ ਦਾ ਜੱਟ ਰਹਿੰਦਾ ਸੀ। ਜੋ ਵੀ ਅਬਲਾ ਉਸ ਨੂੰ ਵੇਖਦੀ, ਘਰ ਜਾਂਦਿਆਂ ਹੀ ਮੰਜੇ ਉਤੇ ਪੈ ਜਾਂਦੀ।੧।

*ਚੌਪਈ*

ਮੋਹਤ ਤਿਹ ਤ੍ਰਿਯ ਨੈਨ ਨਿਹਾਰੇ। ਜਨੁ ਸਾਵਕ ਸਾਯਕ ਕੇ ਮਾਰੇ।
ਚਿਤ ਮੈ ਅਧਿਕ ਰੀਝ ਕੇ ਰਹੈ। ਰਾਂਝਨ ਰਾਂਝਨ ਮੁਖ ਤੇ ਕਹੈ। ੨।

ਕਰਮ ਕਾਲ ਤਹ ਐਸੋ ਭਯੋ। ਤੌਨੇ ਦੇਸ ਕਾਲ ਪਰ ਗਯੋ।
ਜਿਯਤ ਨ ਕੌ ਨਰ ਬਚਿਯੋ ਨਗਰ ਮੈ। ਸੋ ਉਬਰਿਯੋ ਜਾ ਕੇ ਧਨੁ ਘਰ ਮੈ। ੩।

ਚਿਤ੍ਰ ਦੇਵਿ ਇਕ ਰਾਨਿ ਨਗਰ ਮੈ। ਰਾਂਝਾ ਏਕ ਪੂਤ ਤਿਹ ਘਰ ਮੈ।
ਤਾ ਕੇ ਔਰ ਨ ਬਚਿਯੋ ਕੋਈ। ਮਾਇ ਪੂਤ ਵੈ ਬਾਚੇ ਦੋਈ। ੪।

ਰਨਿਯਹਿ ਭੂਖ ਅਧਿਕ ਜਬ ਜਾਗੀ। ਤਾ ਕੌ ਬੇਚਿ ਮੇਖਲਾ ਸਾਜੀ।
ਨਿਤਿ ਪੀਸਨ ਪਰ ਦ੍ਵਾਰੇ ਜਾਵੈ। ਜੂਠ ਚੂਨ ਚੌਕਾ ਚੁਨਿ ਖਾਵੇ। ੫।

ਐਸੇ ਹੀ ਭੂਖਨ ਮਰਿ ਗਈ। ਪੁਨਿ ਬਿਧਿ ਤਹਾ ਬ੍ਰਿਸਟਿ ਅਤਿ ਦਈ।
ਸੂਕੇ ਭਏ ਹਰੇ ਜਨੁ ਸਾਰੇ। ਬਹੁਰਿ ਜੀਤ ਕੇ ਬਜੇ ਨਗਾਰੇ। ੬।

ਤਹਾ ਏਕ ਰਾਂਝਾ ਹੀ ਉਬਰਿਯੋ। ਔਰ ਲੋਗ ਸਭ ਤਹ ਕੋ ਮਰਿਯੋ।
ਰਾਂਝੋ ਜਾਟ ਹੇਤ ਤਿਨ ਪਾਰਿਯੋ। ਪੂਤ ਭਾਵ ਤੇ ਤਾਹਿ ਜਿਯਾਰਿਯੋ। ੭।

ਪੂਤ ਜਾਟ ਕੋ ਸਭ ਕੋ ਜਾਨੈ। ਤਿਸ ਤੇ ਕੋਊ ਨ ਰਹਿਯੋ ਪਛਾਨੈ।
ਐਸੇ ਕਾਲ ਬੀਤ ਕੈ ਗਯੋ। ਤਾ ਮੈ ਮਦਨ ਦਮਾਮੋ ਦਯੋ। ੮।

ਮਹਿਖੀ ਚਾਰਿ ਨਿਤਿ ਗ੍ਰਿਹ ਆਵੈ। ਰਾਂਝਾ ਅਪਨੋ ਨਾਮ ਸਦਾਵੈ।
ਪੂਤ ਜਾਟ ਕੋ ਤਿਹ ਸਭ ਜਾਨੈ। ਰਾਜਪੂਤੁ ਕੈ ਕੋ ਪਹਿਚਾਨੈ। ੯।

ਇਤੀ ਬਾਤ ਰਾਂਝਾ ਕੀ ਕਹੀ। ਅਬ ਚਲਿ ਬਾਤ ਹੀਰ ਪੈ ਰਹੀ।
ਤੁਮ ਕੌ ਤਾ ਕੀ ਕਥਾ ਸੁਨਾਊ। ਤਾ ਤੇ ਤੁਮਰੋ ਹ੍ਰਿਦੈ ਸਿਰਾਊ। ੧੦।

*ਅੜਿਲ*

ਇੰਦ੍ਰ ਰਾਇ ਕੇ ਨਗਰ ਅਪਸਰਾ ਇਕ ਰਹੈ।
ਮੈਨ ਕਲਾ ਤਿਹ ਨਾਮ ਸਕਲ ਜਗ ਯੌ ਕਹੈ।
ਤਾ ਕੌ ਰੂਪ ਨਰੇਸ ਜੋ ਕੋਊ ਨਿਹਾਰਹੀ।
ਹੋ ਗਿਰੈ ਧਰਨਿ ਪਰ ਝੂਮਿ ਮੈਨ ਸਰ ਮਾਰਹੀ। ੧੧।

*ਚੌਪਈ*

ਤੌਨੇ ਸਭਾ ਕਪਿਲ ਮੁਨਿ ਆਯੋ। ਔਸਰ ਜਹਾ ਮੈਨਕਾ ਪਾਯੋ।
ਤਿਹ ਲਖਿ ਮੁਨਿ ਬੀਰਜ ਗਿਰਿ ਗਯੋ। ਚਪਿ ਚਿਤ ਮੈ ਸ੍ਰਾਪਤ ਤਿਹ ਭਯੋ। ੧੨।

*ਚੌਪਈ*

ਉਸ ਨੂੰ ਅੱਖਾਂ ਨਾਲ ਵੇਖ ਕੇ ਇਸਤਰੀਆਂ ਮੋਹਿਤ ਹੋ ਜਾਂਦੀਆਂ, (ਇੰਜ ਪ੍ਰਤੀਤ ਹੁੰਦਾ) ਮਾਨੋ ਹਿਰਨ ਦਾ ਬੱਚਾ ਤੀਰ ਦੇ ਮਾਰੇ ਜਾਣ ਤੇ (ਡਿਗ ਪੈਂਦਾ ਹੋਵੇ)। (ਉਹ) ਚਿਤ ਵਿਚ ਅਧਿਕ ਪ੍ਰਸੰਨ ਹੋ ਕੇ ਰਹਿੰਦੀਆਂ ਹਨ ਅਤੇ ਮੂੰਹ ਤੋਂ 'ਰਾਂਝਾ ਰਾਂਝਾ' ਕਹਿੰਦੀਆਂ ਹਨ।੨।

ਕਾਲ ਦਾ ਅਜਿਹਾ ਚਕਰ ਚਲਿਆ ਕਿ ਉਸ ਦੇ ਦੇਸ਼ ਵਿਚ ਕਾਲ ਪੈ ਗਿਆ। ਕੋਈ ਵੀ ਬੰਦਾ ਜੀਉਂਦਾ ਨਗਰ ਵਿਚ ਨ ਬਚਿਆ। ਉਹੀ ਬਚਿਆ ਜਿਸ ਦੇ ਘਰ ਵਿਚ ਧਨ ਸੀ। ੩।

ਨਗਰ ਵਿਚ ਚਿਤ੍ਰ ਦੇਵੀ ਨਾਂ ਦੀ ਇਕ ਰਾਣੀ ਸੀ। ਉਸ ਦੇ ਘਰ ਰਾਂਝਾ ਨਾਂ ਦਾ ਇਕ ਪੁੱਤਰ ਸੀ। ਉਨ੍ਹਾਂ ਦਾ ਹੋਰ ਕੋਈ ਵੀ ਨ ਬਚਿਆ। ਉਹ ਮਾਤਾ ਅਤੇ ਪੁੱਤਰ ਦੋਵੇਂ ਬਚੇ। ੪।

ਰਾਣੀ ਨੂੰ ਜਦੋਂ ਭੁਖ ਨੇ ਅਧਿਕ ਸਤਾਇਆ, ਤਾਂ (ਉਸ ਨੇ) ਪੁੱਤਰ ਨੂੰ ਵੇਚ ਕੇ ਗੋਦੜੀ ਧਾਰਨ ਕਰ ਲਈ। ਨਿੱਤ ਹੋਰਨਾਂ ਦੇ ਦੁਆਰ ਤੇ (ਅੰਨ) ਪੀਹਣ ਲਈ ਜਾਂਦੀ ਅਤੇ ਚੌਕੇ ਤੋਂ ਜੂਠ ਅਤੇ ਆਟਾ ਚੁਕ ਕੇ ਖਾਂਦੀ।੫।

ਉਹ ਇਸ ਤਰ੍ਹਾਂ ਭੁਖਿਆਂ ਹੀ ਮਰ ਗਈ। ਫਿਰ ਵਿਧਾਤਾ ਨੇ ਉਥੇ ਬਹੁਤ ਬਰਖਾ ਕਰ ਦਿੱਤੀ। ਮਾਨੋ ਸਾਰੇ ਸੁਕੇ ਹੋਏ ਹਰੇ ਹੋ ਗਏ ਅਤੇ ਫਿਰ ਜਿਤ ਦੇ ਨਗਾਰੇ ਵਜਣ ਲਗੇ।੬।

ਉਥੇ ਇਕ ਰਾਂਝਾ ਹੀ ਬਚਿਆ ਸੀ। ਉਸ ਦੇ ਹੋਰ ਸਾਰੇ ਲੋਕ ਮਰ ਗਏ ਸਨ। ਰਾਂਝੇ ਨੂੰ (ਖਰੀਦਣ ਵਾਲੇ) ਜੱਟ ਨੇ ਹਿਤ ਨਾਲ ਪਾਲਿਆ ਅਤੇ ਉਸ ਨੂੰ ਪੁੱਤਰਾਂ ਵਾਂਗ ਜਿਵਾਇਆ (ਭਾਵ ਵੱਡਾ ਕੀਤਾ)।੭।

(ਹੁਣ) ਸਭ ਕੋਈ (ਉਸ ਨੂੰ) ਜੱਟ ਦਾ ਪੁੱਤਰ ਸਮਝਦਾ। ਉਸ ਨੂੰ ਕੋਈ ਪਛਾਣਨ ਵਾਲਾ ਨ ਰਿਹਾ। ਇਸ ਤਰ੍ਹਾਂ ਸਮਾਂ ਬੀਤਦਾ ਗਿਆ ਅਤੇ ਉਸ ਵਿਚ ਕਾਮ ਦੇਵ ਨੇ ਨਗਾਰਾ ਵਜਾ ਦਿੱਤਾ।੮।

ਉਹ ਮੱਝਾਂ ਚਰਾ ਕੇ ਰੋਜ਼ ਘਰ ਆਉਂਦਾ ਸੀ ਅਤੇ ਆਪਣਾ ਨਾਂ ਰਾਂਝਾ ਅਖਵਾਉਂਦਾ ਸੀ। ਸਭ ਉਸ ਨੂੰ ਜਟ ਦਾ ਪੁੱਤਰ ਸਮਝਦੇ ਸਨ ਅਤੇ ਰਾਜਪੂਤ ਵਜੋਂ ਪਛਾਣਦੇ ਸਨ।੯।

ਇੰਨੀ ਗੱਲ ਰਾਂਝੇ ਬਾਰੇ ਕਹੀ ਹੈ। ਹੁਣ ਗੱਲ ਹੀਰ ਵਲ ਮੁੜਦੀ ਹੈ। (ਹੁਣ) ਤੁਹਾਨੂੰ ਉਸ ਦੀ ਕਥਾ ਸੁਣਾਉਂਦਾ ਹਾਂ। ਜਿਸ ਕਰ ਕੇ ਤੁਹਾਡਾ ਮਨ ਪ੍ਰਸੰਨ ਕਰਦਾ ਹਾਂ।੧੦।

*ਅੜਿਲ*

ਇੰਦਰ ਰਾਇ ਦੇ ਨਗਰ (ਇੰਦਰਪੁਰੀ) ਵਿਚ ਇਕ ਅਪੱਛਰਾ ਰਹਿੰਦੀ ਸੀ। ਸਾਰਾ ਜਗਤ ਉਸ ਦਾ ਨਾਂ ਮੈਨ ਕਲਾ ਕਹਿੰਦਾ ਸੀ। ਉਸ ਦਾ ਰੂਪ ਜੋ ਕੋਈ ਰਾਜਾ ਵੇਖਦਾ ਉਹ ਕਾਮ ਦੇ ਬਾਣ ਦਾ ਵਿੰਨ੍ਹਿਆ ਹੋਇਆ ਭਵਾਟਣੀ ਖਾ ਕੇ ਧਰਤੀ ਉਤੇ ਡਿਗ ਪੈਂਦਾ।੧੧।

*ਚੌਪਈ*

ਉਸ ਦੀ ਸਭਾ ਵਿਚ ਕਪਿਲ ਮੁਨੀ ਆਇਆ। (ਉਸ ਨੂੰ) ਉਥੇ ਮੈਨਕਾ ਨੂੰ (ਵੇਖਣ ਦਾ ਅਵਸਰ) ਮਿਲਿਆ। ਉਸ ਨੂੰ ਵੇਖ ਕੇ ਮੁਨੀ ਦਾ ਵੀਰਜ ਡਿਗ ਗਿਆ। (ਉਸ ਨੇ) ਚਿਤ ਵਿਚ ਕ੍ਰੋਧਿਤ ਹੋ ਕੇ ਉਸ ਨੂੰ ਸਰਾਪ ਦਿੱਤਾ।੧੨।

ਤੁਮ ਗਿਰਿ ਮਿਰਤ ਲੋਕ ਮੈ ਪਰੋ। ਜੂਨਿ ਸਯਾਲ ਜਾਟ ਕੀ ਧਰੋ।
ਹੀਰ ਆਪਨੋ ਨਾਮ ਸਦਾਵੋ। ਜੂਠ ਕੂਠ ਤੁਰਕਨ ਕੀ ਖਾਵੋ। ੧੩।

*ਦੋਹਰਾ*

ਤਬ ਅਬਲਾ ਕੰਪਤਿ ਭਈ ਤਾ ਕੇ ਪਰਿ ਕੈ ਪਾਇ।
ਕ੍ਯੋਹੂ ਹੋਇ ਉਧਾਰ ਮਮ ਸੋ ਦਿਜ ਕਹੋ ਉਪਾਇ। ੧੪।

*ਚੌਪਈ*

ਇੰਦ੍ਰ ਸੁ ਮ੍ਰਿਤ ਮੰਡਲ ਜਬ ਜੈਹੈ। ਰਾਂਝਾ ਅਪਨੋ ਨਾਮੁ ਕਹੈ ਹੈ।
ਤੋ ਸੌ ਅਧਿਕ ਪ੍ਰੀਤਿ ਉਪਜਾਵੈ। ਅਮਰਵਤੀ ਬਹੁਰਿ ਤੁਹਿ ਲ੍ਯਾਵੈ। ੧੫।

*ਦੋਹਰਾ*

ਜੂਨਿ ਜਾਟ ਕੀ ਤਿਨ ਧਰੀ ਮ੍ਰਿਤ ਮੰਡਲ ਮੈ ਆਇ।
ਚੂਚਕ ਕੇ ਉਪਜੀ ਭਵਨ ਹੀਰ ਨਾਮ ਧਰਵਾਇ। ੧੬।

*ਚੌਪਈ*

ਇਸੀ ਭਾਤਿ ਸੋ ਕਾਲ ਬਿਹਾਨ੍ਯੋ। ਬੀਤਯੋ ਬਰਖ ਏਕ ਦਿਨ ਜਾਨ੍ਯੋ।
ਬਾਲਾਪਨੋ ਛੂਟਿ ਜਬ ਗਯੋ। ਜੋਬਨ ਆਨਿ ਦਮਾਮੋ ਦਯੋ। ੧੭।

ਰਾਂਝਾ ਚਾਰਿ ਮਹਿਖਿਯਨ ਆਵੈ। ਤਾ ਕੋ ਹੇਰਿ ਹੀਰ ਬਲਿ ਜਾਵੈ।
ਤਾ ਸੌ ਅਧਿਕ ਨੇਹੁ ਉਪਜਾਯੋ। ਭਾਤਿ ਭਾਤਿ ਸੌ ਮੋਹ ਬਢਾਯੋ। ੧੮।

*ਦੋਹਰਾ*

ਖਾਤ ਪੀਤ ਬੈਠਤ ਉਠਤ ਸੋਵਤ ਜਾਗਤ ਨਿਤਿ।
ਕਬਹੂੰ ਨ ਬਿਸਰੈ ਚਿਤ ਤੇ ਸੁੰਦਰ ਦਰਸ ਨਮਿਤ। ੧੯।

*ਹੀਰ ਬਾਚ*
*ਸਵੈਯਾ*

ਬਾਹਰ ਜਾਉ ਤੌ ਬਾਹਰ ਹੀ ਗ੍ਰਿਹ ਆਵਤ ਆਵਤ ਸੰਗ ਲਗੇਹੀ।
ਜੌ ਹਠਿ ਬੈਠਿ ਰਹੋ ਘਰ ਮੈ ਪਿਯ ਪੈਠਿ ਰਹੈ ਹਿਯ ਮੈ ਪਹਿ ਲੇਹੀ।
ਨੀਂਦ ਹਮੈ ਨਕਵਾਨੀ ਕਰੀ ਛਿਨਹੀ ਛਿਨ ਰਾਮ ਸਖੀ ਸੁਪਨੇਹੀ।
ਜਾਗਤ ਸੋਵਤ ਰਾਤਹੂੰ ਦ੍ਯੋਸ ਕਹੂੰ ਮੁਹਿ ਰਾਂਝਨ ਚੈਨ ਨ ਦੇਹੀ। ੨੦।

*ਚੌਪਈ*

ਰਾਂਝਨ ਰਾਂਝਨ ਸਦਾ ਉਚਾਰੈ। ਸੋਵਤ ਜਾਗਤ ਤਹਾ ਸੰਭਾਰੈ।
ਬੈਠਤ ਉਠਤ ਚਲਤ ਹੂੰ ਸੰਗਾ। ਤਾਹੀ ਕੌ ਜਾਨੈ ਕੈ ਅੰਗਾ। ੨੧।

ਕਾਹੂੰ ਕੋ ਜੋ ਹੀਰ ਨਿਹਾਰੈ। ਰਾਂਝਨ ਹੀ ਰਿਦ ਬੀਚ ਬਿਚਾਰੈ।
ਐਸੀ ਪ੍ਰੀਤਿ ਪ੍ਰਿਆ ਕੀ ਲਾਗੀ। ਨੀਂਦ ਭੂਖ ਤਾ ਕੀ ਸਭ ਭਾਗੀ। ੨੨।

ਤੂੰ ਡਿਗ ਕੇ ਮਿਰਤ ਲੋਕ ਵਿਚ ਜਾ ਪੈ ਅਤੇ ਸਿਆਲ ਜੱਟ ਦੀ ਜੂਨ ਧਾਰਨ ਕਰ। ਆਪਣਾ ਨਾਮ ਹੀਰ ਸਦਵਾ ਅਤੇ ਤੁਰਕਾਂ ਦੇ ਘਰ ਦੀ ਤਿਰਸਕਾਰੀ ਹੋਈ ਜੂਠ ਖਾ।੧੩।

*ਦੋਹਰਾ*

ਤਦ ਉਹ ਅਬਲਾ ਕੰਬਣ ਲਗੀ ਅਤੇ ਉਸ ਦੇ ਪੈਰੀਂ ਪੈ ਕੇ ਕਹਿਣ ਲਗੀ--ਹੇ ਬ੍ਰਾਹਮਣ! ਮੇਰੇ ਉੱਧਾਰ ਕਿਵੇਂ ਹੋਵੇਗਾ, ਇਸ ਦਾ ਕੋਈ ਉਪਾ ਦਸੋ।੧੪।

*ਚੌਪਈ*

ਜਦੋਂ ਇੰਦਰ ਮ੍ਰਿਤ ਲੋਕ ਵਿਚ ਜਾਏਗਾ ਤਾਂ ਆਪਣਾ ਨਾਂ ਰਾਂਝਾ ਅਖਵਾਏਗਾ। ਤੇਰੇ ਨਾਲ ਅਧਿਕ ਪ੍ਰੇਮ ਕਰੇਗਾ ਅਤੇ ਤੈਨੂੰ ਫਿਰ ਅਮਰਾਵਤੀ ਲੈ ਆਇਗਾ।੧੫।

*ਦੋਹਰਾ*

ਉਸ ਨੇ ਆ ਕੇ ਮ੍ਰਿਤ ਮੰਡਲ ਵਿਚ ਜੱਟ ਦੀ ਜੂਨ ਧਾਰਨ ਕੀਤੀ ਅਤੇ 'ਹੀਰ' ਨਾਂ ਧਾਰਨ ਕਰ ਕੇ ਚੂਚਕ ਦੇ ਘਰ ਪੈਦਾ ਹੋਈ।੧੬।

*ਚੌਪਈ*

ਇਸ ਤਰ੍ਹਾਂ ਸਮਾਂ ਬੀਤਦਾ ਗਿਆ। ਵਰ੍ਹੇ ਦਾ ਬੀਤਣਾ ਇਕ ਦਿਨ ਵਰਗਾ ਲਗਾ। ਜਦੋਂ ਬਚਪਨ ਖ਼ਤਮ ਹੋ ਗਿਆ ਤਾਂ ਜਵਾਨੀ ਨੇ ਆ ਕੇ ਨਗਾਰਾ ਵਜਾਇਆ।੧੭।

ਰਾਂਝਾ ਮੱਝਾਂ ਚਰਾ ਕੇ ਵਾਪਸ ਆਉਂਦਾ। ਉਸ ਨੂੰ ਵੇਖ ਕੇ ਹੀਰ ਬਲਿਹਾਰੀ ਜਾਂਦੀ। ਉਸ ਨਾਲ ਬਹੁਤ ਪ੍ਰੇਮ ਪੈਦਾ ਕਰ ਲਿਆ ਅਤੇ ਭਾਂਤ ਭਾਂਤ ਨਾਲ ਮੋਹ ਵਧਾ ਲਿਆ।੧੮।

*ਦੋਹਰਾ*

ਉਸ ਨੂੰ ਨਿੱਤ ਖਾਂਦਿਆਂ ਪੀਂਦਿਆਂ, ਬੈਠਦਿਆਂ ਉਠਦਿਆਂ, ਸੌਂਦਿਆਂ ਜਾਗਦਿਆਂ ਸੁੰਦਰ ਦੀਦਾਰ ਵਾਲਾ ਮਿੱਤਰ ਕਦੇ ਵੀ ਚਿਤ ਤੋਂ ਨਹੀਂ ਭੁਲਦਾ ਸੀ।੧੯।

*ਹੀਰ ਨੇ ਕਿਹਾ--*

*ਸਵੈਯਾ*

ਜੇ ਉਹ ਬਾਹਰ ਜਾਂਦਾ ਤਾਂ ਬਾਹਰ ਹੀ ਜਾਂਦੀ, ਜੇ ਘਰ ਆਉਂਦਾ ਤਾਂ ਘਰ ਹੀ ਨਾਲ ਨਾਲ ਲਗੀ ਰਹਿੰਦੀ। ਜੇ ਪ੍ਰੀਤਮ ਹਠ ਪੂਰਵਕ ਘਰ ਵਿਚ ਬੈਠਾ ਰਹਿੰਦਾ ਤਾਂ ਇਹ ਵੀ ਉਸ ਨੂੰ ਹਿਰਦੇ ਵਿਚ ਵਸਾ ਕੇ ਘਰ ਹੀ ਬੈਠੀ ਰਹਿੰਦੀ। ਹੇ ਸਖੀ! ਨੀਂਦਰ ਨੇ ਮੇਰੇ ਸੁਆਸ ਨਕ ਤਕ ਲ□ ਆਂਦੇ ਹਨ। ਛਿਣ ਭਰ ਲਈ (ਮੈਨੂੰ) ਸੁਪਨੇ ਵਿਚ ਵੀ ਸੁਖ ਆਰਾਮ (ਕਿਥੇ)। ਜਾਗਦਿਆਂ ਸੌਂਦਿਆਂ ਰਾਤ ਦਿਨ ਰਾਂਝਾ ਮੈਨੂੰ ਚੈਨ ਨਹੀਂ ਲੈਣ ਦਿੰਦਾ।੨੦।

*ਚੌਪਈ*

ਉਹ ਸਦਾ 'ਰਾਂਝਾ ਰਾਂਝਾ' ਉਚਾਰਦੀ ਸੀ ਅਤੇ ਸੌਂਦਿਆਂ ਜਾਗਦਿਆਂ ਉਸੇ ਨੂੰ ਯਾਦ ਕਰਦੀ ਸੀ। ਬੈਠਦੇ, ਉਠਦੇ, ਚਲਦੇ ਫਿਰਦੇ (ਉਹ) ਉਸ ਨੂੰ ਅੰਗ ਸੰਗ ਸਮਝਦੀ ਸੀ।੨੧।

ਜਿਸ ਕਿਸੇ ਨੂੰ ਵੀ ਹੀਰ ਵੇਖਦੀ, (ਉਹ ਉਸ ਨੂੰ) ਹਿਰਦੇ ਵਿਚ ਰਾਂਝਾ ਹੀ ਸਮਝਦੀ। (ਉਸ ਨੂੰ) ਪ੍ਰੀਤਮ ਦੀ ਅਜਿਹੀ ਪ੍ਰੀਤ ਲਗੀ ਜਿਸ ਕਰ ਕੇ ਉਸ ਦੀ ਨੀਂਦਰ ਭੁਖ ਸਭ ਦੌੜ ਗਈ।੨੨।

ਰਾਂਝਨ ਹੀ ਕੇ ਰੂਪ ਵਹ ਭਈ। ਜ੍ਯੋ ਮਿਲਿ ਬੂੰਦਿ ਬਾਰਿ ਮੋ ਗਈ।
ਜੈਸੇ ਮ੍ਰਿਗ ਮ੍ਰਿਗਯਾ ਕੋ ਲਹੇ। ਹੋਤ ਬਧਾਇ ਬਿਨਾ ਹੀ ਗਹੇ। ੨੩।

*ਦੋਹਰਾ*

ਜੈਸੇ ਲਕਰੀ ਆਗ ਮੈ ਪਰਤ ਕਹੂੰ ਤੇ ਆਇ।
ਪਲਕ ਦ੍ਵੈਕ ਤਾ ਮੈ ਰਹੈ ਬਹੁਰਿ ਆਗ ਹ੍ਵੈ ਜਾਇ। ੨੪।
ਹਰਿ ਜਾ ਅਸਿ ਐਸੋ ਸੁਨ੍ਯੋ ਕਰਤ ਏਕ ਤੇ ਦੋਇ।
ਬਿਰਹ ਬਢਾਰਨਿ ਜੋ ਬਧੇ ਏਕ ਦੋਇ ਤੇ ਹੋਇ। ੨੫।
ਰਾਂਝਨ ਹੀਰ ਪ੍ਰੇਮ ਮੈ ਰਹੈ ਏਕ ਹੀ ਹੋਇ।
ਕਹਿਬੇ ਕੌ ਤਨ ਏਕ ਹੀ ਲਹਿਬੇ ਕੋ ਤਨ ਦੋਇ। ੨੬।

*ਚੌਪਈ*

ਐਸੀ ਪ੍ਰੀਤਿ ਪ੍ਰਿਯਾ ਕੀ ਭਈ। ਸਿਗਰੀ ਬਿਸਰਿ ਤਾਹਿ ਸੁਧਿ ਗਈ।
ਰਾਂਝਾ ਜੂ ਕੇ ਰੂਪ ਉਰਝਾਨੀ। ਲੋਕ ਲਾਜ ਤਜਿ ਭਈ ਦਿਵਾਨੀ। ੨੭।

ਤਬ ਚੂਚਕ ਇਹ ਭਾਤਿ ਬਿਚਾਰੀ। ਯਹ ਕੰਨ੍ਯਾ ਨਹਿ ਜਿਯਤ ਹਮਾਰੀ।
ਅਬ ਹੀ ਯਹ ਖੇਰਾ ਕੋ ਦੀਜੈ। ਯਾ ਮੈ ਤਨਿਕ ਢੀਲ ਨਹਿ ਕੀਜੈ। ੨੮।

ਖੇਰਹਿ ਬੋਲ ਤੁਰਤੁ ਤਿਹ ਦਯੋ। ਰਾਂਝਾ ਅਤਿਥ ਹੋਇ ਸੰਗ ਗਯੋ।
ਮਾਗਤ ਭੀਖ ਘਾਤ ਜਬ ਪਾਯੋ। ਲੈ ਤਾ ਕੋ ਸੁਰ ਲੋਕ ਸਿਧਾਯੋ। ੨੯।

ਰਾਂਝਾ ਹੀਰ ਮਿਲਤ ਜਬ ਭਏ। ਚਿਤ ਕੇ ਸਕਲ ਸੋਕ ਮਿਟਿ ਗਏ।
ਹਿਯਾ ਕੀ ਅਵਧਿ ਬੀਤਿ ਜਬ ਗਈ। ਬਾਟਿ ਦੁਹੂੰ ਸੁਰ ਪੁਰ ਕੀ ਲਈ। ੩੦।

*ਦੋਹਰਾ*

ਰਾਂਝਾ ਭਯੋ ਸੁਰੇਸ ਤਹ ਭਈ ਮੈਨਕਾ ਹੀਰ।
ਯਾ ਜਗ ਮੈ ਗਾਵਤ ਸਦਾ ਸਭ ਕਬਿ ਕੁਲ ਜਸ ਧੀਰ। ੩੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੯੮। ੧੮੨੮। ਅਫਜੂੰ।*

*ਚੌਪਈ*

ਪੋਠੋਹਾਰਿ ਨਾਰਿ ਇਕ ਰਹੈ। ਰੁਦ੍ਰ ਕਲਾ ਤਾ ਕੋ ਜਗ ਕਹੈ।
ਤਿਹ ਗ੍ਰਿਹ ਰੋਜ ਖੁਦਾਈ ਆਵੈ। ਧਨ ਡਰ ਪਾਇ ਤਾਹਿ ਲੈ ਜਾਵੈ। ੧।

ਇਕ ਦਿਨ ਇਨ ਕਛੁ ਧਨੁ ਨਹਿ ਦਯੋ। ਕੋਪ ਖਦਾਇਨ ਕੇ ਮਨ ਭਯੋ।
ਸਭ ਹੀ ਹਾਥ ਕੁਰਾਨ ਉਠਾਏ। ਮਿਲਿ ਗਿਲਿ ਭਵਨ ਤਵਨ ਕੇ ਆਏ। ੨।

ਉਹ ਰਾਂਝੇ ਦਾ ਹੀ ਰੂਪ ਹੋ ਗਈ, ਜਿਵੇਂ ਜਲ ਦੀ ਬੂੰਦ ਜਲ ਵਿਚ ਮਿਲ ਜਾਂਦੀ ਹੈ। (ਉਸ ਦੀ ਸਥਿਤੀ) ਉਸ ਹਿਰਨ ਵਰਗੀ ਹੋ ਗਈ ਜੋ 'ਮ੍ਰਿਗਯਾ' (ਸ਼ਿਕਾਰੀ) ਨੂੰ ਵੇਖ ਕੇ ਬਿਨਾ ਬੰਨ੍ਹਿਆਂ ਹੀ ਬੰਨ੍ਹਿਆ ਜਾਂਦਾ ਹੈ।੨੩।

*ਦੋਹਰਾ*

ਜਿਵੇਂ ਕੋਈ ਲਕੜੀ ਕਿਤੋਂ ਆ ਕੇ ਅੱਗ ਵਿਚ ਆ ਪੈਂਦੀ ਹੈ, ਉਹ ਦੋ ਕੁ ਪਲ ਤਕ (ਲਕੜੀ ਦੇ ਰੂਪ ਵਿਚ) ਰਹਿੰਦੀ ਹੈ, ਫਿਰ ਅੱਗ ਦਾ ਰੂਪ ਹੀ ਹੋ ਜਾਂਦੀ ਹੈ।੨੪। ਹਰ ਥਾਂ ਅਜਿਹਾ ਸੁਣਿਆ ਜਾਂਦਾ ਹੈ ਕਿ ਤਲਵਾਰ ਇਕ ਤੋਂ ਦੋ (ਟੋਟੇ) ਕਰ ਦਿੰਦੀ ਹੈ। ਪਰ ਵਿਯੋਗ ਦੀ ਤਲਵਾਰ ('ਬਢਾਰਨਿ') ਨਾਲ ਜੋ ਵਢੇ ਗਏ ਹਨ, ਉਹ ਦੋ ਤੋਂ ਇਕ ਰੂਪ ਹੋ ਜਾਂਦੇ ਹਨ।੨੫। ਰਾਂਝਾ ਅਤੇ ਹੀਰ ਪ੍ਰੇਮ ਵਿਚ ਇਕ ਹੀ ਹੋ ਗਏ ਸਨ। ਕਹਿਣ ਲਈ ਤਾਂ ਇਕ ਹੀ ਤਨ ਸੀ ਪਰ ਵੇਖਣ ਲਈ ਦੋ ਤਨ ਸਨ।੨੬।

*ਚੌਪਈ*

ਪ੍ਰਿਯਾ (ਹੀਰ) ਦੀ ਪ੍ਰੀਤ ਅਜਿਹੀ ਹੋ ਗਈ ਕਿ ਉਸ ਨੂੰ ਸਾਰੀ ਸੁੱਧ ਬੁੱਧ ਭੁਲ ਗਈ। ਉਹ ਰਾਂਝੇ ਦੇ ਰੂਪ ਵਿਚ ਉਲਝ ਗਈ ਅਤੇ ਲੋਕ-ਲਾਜ ਨੂੰ ਛਡ ਕੇ ਦਿਵਾਨੀ ਹੋ ਗਈ।੨੭।

ਤਦ ਚੂਚਕ ਨੇ ਇਸ ਤਰ੍ਹਾਂ ਸੋਚਿਆ ਕਿ ਇਹ ਕੰਨਿਆ ਜੀਉਂਦੀ ਨਹੀਂ ਰਹੇਗੀ। ਹੁਣ ਹੀ ਇਹ ਖੇੜਿਆਂ ਨੂੰ ਦੇ ਦੇਈਏ। ਇਸ ਵਿਚ ਜ਼ਰਾ ਜਿੰਨੀ ਢਿਲ ਨਹੀਂ ਕਰਨੀ ਚਾਹੀਦੀ।੨੮।

ਉਨ੍ਹਾਂ ਨੇ ਖੇੜਿਆਂ ਨੂੰ ਤੁਰਤ ਬੁਲਾ ਲਿਆ (ਅਤੇ ਹੀਰ ਦਾ ਵਿਆਹ ਕਰ ਕੇ) ਉਨ੍ਹਾਂ ਨਾਲ ਤੋਰ ਦਿੱਤੀ। ਰਾਂਝਾ ਉਨ੍ਹਾਂ ਨਾਲ ਫ਼ਕੀਰ ਬਣ ਕੇ ਗਿਆ। ਜਦੋਂ ਭਿਖ ਮੰਗਦੇ ਦਾ ਦਾਓ ਲਗਿਆ ਤਾਂ ਉਹ ਉਸ ਨੂੰ ਲੈ ਕੇ ਸਵਰਗ ਚਲਿਆ ਗਿਆ।੨੯।

ਜਦੋਂ ਹੀਰ ਅਤੇ ਰਾਂਝਾ ਮਿਲੇ ਤਾਂ (ਉਨ੍ਹਾਂ ਦੇ) ਮਨ ਦੇ ਸਾਰੇ ਦੁਖ ਦੂਰ ਹੋ ਗਏ। ਇਥੋਂ ਦੀ ਮਿਆਦ ਜਦੋਂ ਪੂਰੀ ਹੋ ਗਈ ਤਾਂ ਦੋਹਾਂ ਨੇ ਸਵਰਗ ਦਾ ਮਾਰਗ ਪਕੜ ਲਿਆ।੩0।

*ਦੋਹਰਾ*

ਉਥੇ ਰਾਂਝਾ ਇੰਦਰ ਬਣ ਗਿਆ ਅਤੇ ਹੀਰ ਮੈਨਿਕਾ ਬਣ ਗਈ। ਇਸ ਜਗਤ ਵਿਚ ਸਾਰੇ ਕਵੀ-ਕੁਲ (ਇਨ੍ਹਾਂ ਦਾ) ਸਦਾ ਧੀਰਜ ਨਾਲ ਜਸ ਗਾਉਂਦੇ ਹਨ।੩੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੯੮। ੧੮੨੮। ਚਲਦਾ।*

*ਚੌਪਈ*

ਪੋਠੋਹਾਰ ਵਿਚ ਇਕ ਇਸਤਰੀ ਰਹਿੰਦੀ ਸੀ। ਉਸ ਨੂੰ ਸਾਰਾ ਸੰਸਾਰ ਰੁਦ੍ਰ ਕਲ ਕਹਿੰਦਾ ਸੀ। ਉਸ ਦੇ ਘਰ ਰੋਜ਼ ਮੁਲਾਣੇ ('ਖੁਦਾਈ') ਆਉਂਦੇ ਸਨ ਅਤੇ ਡਰਾਵਾ ਦੇ ਕੇ ਧਨ ਲੈ ਜਾਂਦੇ ਸਨ।੧।

(ਉਸ ਨੇ) ਇਕ ਦਿਨ ਇਨ੍ਹਾਂ ਨੂੰ ਕੁਝ ਵੀ ਧਨ ਨ ਦਿੱਤਾ, ਤਾਂ ਮੁਲਾਣਿਆਂ ਦੇ ਮਨ ਵਿਚ ਗੁੱਸਾ ਆਇਆ। ਸਭ ਨੇ ਹੱਥ ਵਿਚ ਕੁਰਾਨ ਉਠਾ ਲਿਆ ਅਤੇ ਮਿਲ ਕੇ ਉਸ ਦੇ ਘਰ ਆਏ।੨।

ਹਾਨਤ ਕਹਿਯੋ ਨਬੀ ਕੀ ਕਰੀ। ਯਹ ਸੁਨਿ ਬਚਨ ਨਾਰਿ ਅਤਿ ਡਰੀ।
ਤਿਨ ਕੋ ਸਦਨ ਬੀਚ ਬੈਠਾਯੋ। ਖਾਨ ਮੁਹਬਤ ਸਾਥ ਜਤਾਯੋ। ੩।

ਤਾ ਕੇ ਤੁਰਤ ਪਯਾਦੇ ਆਏ। ਇਕ ਗ੍ਰਿਹ ਮੈ ਬੈਠਾਇ ਛਿਪਾਏ।
ਖਾਨਾ ਭਲੋ ਤਿਨਾਗੇ ਰਾਖ੍ਯੋ। ਆਪੁ ਖਦਾਇਨ ਸੋ ਯੋ ਭਾਖ੍ਯੋ। ੪।

ਹਾਨਤ ਮੈ ਨ ਨਬੀ ਕੀ ਕਰੀ। ਮੋ ਤੌ ਕਹੋ ਚੂਕ ਕਾ ਪਰੀ।
ਤਾ ਕੀ ਜੋ ਨਿੰਦਾ ਮੈ ਕਰੋ। ਅਪਨੇ ਮਾਰਿ ਕਟਾਰੀ ਮਰੋ। ੫।

ਜੋ ਕਛੁ ਲੈਨੋ ਹੋਇ ਸੁ ਲੀਜੈ। ਹਾਨਤ ਕੋ ਮੁਹਿ ਦੋਸੁ ਨ ਦੀਜੈ।
ਬਿਹਸਿ ਖੁਦਾਇਨ ਬਚਨ ਉਚਾਰਿਯੋ। ਧਨ ਲਾਲਚ ਹਮ ਚਰਿਤ ਸੁ ਧਾਰਿਯੋ। ੬।

*ਦੋਹਰਾ*

ਜੋ ਹੌ ਕਛੁ ਮੁਹੰਮਦਹਿ ਮੁਖ ਤੈ ਕਾਢੋ ਗਾਰਿ।
ਤੋ ਮੈ ਆਪਨ ਆਪ ਹੀ ਮਰੋ ਕਟਾਰੀ ਮਾਰਿ। ੭।

*ਚੌਪਈ*

ਤੈ ਨਹਿ ਕਛੂ ਨਬੀ ਕੋ ਕਹਿਯੋ। ਧਨ ਕੇ ਹੇਤ ਤੋਹਿ ਹਮ ਗਹਿਯੋ।
ਅਧਿਕ ਦਰਬੁ ਅਬ ਹੀ ਮੁਹਿ ਦੀਜੈ। ਨਾਤਰ ਮੀਚ ਮੂੰਡਿ ਪੈ ਲੀਜੈ। ੮।

*ਦੋਹਰਾ*

ਹਮ ਬਹੁ ਲੋਗ ਪਿਸੌਰ ਕੇ ਇਨੀ ਤੁਹਮਤਨ ਸਾਥ।
ਧਨੀ ਕਰੈ ਨਿਧਨੀ ਘਨੇ ਹ੍ਵੈ ਹ੍ਵੈ ਗਏ ਅਨਾਥ। ੯।

*ਚੌਪਈ*

ਯੌ ਸੁਨਿ ਬਚਨ ਪਯਾਦਨੁ ਪਾਯੋ। ਵੇਈ ਸਭ ਝੂਠੇ ਠਹਿਰਾਯੋ।
ਗ੍ਰਿਹ ਤੇ ਨਿਕਸਿ ਤਿਨੈ ਗਹਿ ਲੀਨੋ। ਸਭਹਿਨ ਕੀ ਮੁਸਕੈ ਕਸਿ ਦੀਨੋ। ੧੦।

*ਦੋਹਰਾ*

ਲਾਤ ਮੁਸਟ ਕੁਰਰੇ ਘਨੇ ਬਰਸੀ ਪਨ੍ਹੀ ਅਪਾਰ।
ਦੈ ਮੁਸਕਨ ਕੌ ਲੈ ਚਲੇ ਹੇਰਤੁ ਲੋਕ ਹਜਾਰ। ੧੧।

*ਚੌਪਈ*

ਤਿਨ ਕੋ ਬਾਧਿ ਲੈ ਗਏ ਤਹਾ। ਖਾਨ ਮੁਹਬਤਿ ਬੈਠੋ ਜਹਾ।
ਪਨਹਿਨ ਮਾਰਿ ਨਵਾਬ ਦਿਲਾਈ। ਤੋਬਹ ਤੋਬਹ ਕਰੈ ਖੁਦਾਈ। ੧੨।

ਪਨਹਿਨ ਕੇ ਮਾਰਤ ਮਰਿ ਗਏ। ਤਬ ਵੈ ਡਾਰਿ ਨਦੀ ਮੈ ਦਏ।
ਚੁਪ ਹ੍ਵੈ ਰਹੇ ਤੁਰਕ ਸਭ ਸੋਊ। ਤਬ ਤੇ ਤੁਹਮਤਿ ਦੇਤ ਨ ਕੋਊ।੧੩।

ਅਤੇ ਕਿਹਾ-- ਤੂੰ ਨੱਬੀ ਦੀ ਨਿੰਦਿਆ ('ਹਾਨਤ') ਕੀਤੀ ਹੈ। ਇਹ ਗੱਲ ਸੁਣ ਕੇ ਇਸਤਰੀ (ਮਨ ਵਿਚ) ਬਹੁਤ ਡਰੀ। ਉਨ੍ਹਾਂ (ਮੁਲਾਣਿਆਂ) ਨੂੰ ਘਰ ਵਿਚ ਬਿਠਾਇਆ ਅਤੇ (ਉਥੋਂ ਦੇ ਅਧਿਕਾਰੀ) ਮੁਹੱਬਤ ਖ਼ਾਨ ਨੂੰ ਦਸ ਦਿੱਤਾ।੩।

ਉਸ ਦੇ ਤੁਰਤ ਪਿਆਦੇ ਆ ਗਏ ਅਤੇ ਉਨ੍ਹਾਂ ਨੂੰ ਇਕ ਘਰ (ਕਮਰੇ) ਵਿਚ ਲੁਕਾ ਕੇ ਬਿਠਾ ਦਿੱਤਾ। ਖਾਣਾ (ਤਿਆਰ ਕਰ ਕੇ) ਚੰਗੀ ਤਰ੍ਹਾਂ ਉਨ੍ਹਾਂ (ਮੁਲਾਣਿਆਂ) ਦੇ ਅਗੇ ਪਰੋਸਿਆ ਅਤੇ ਆਪ ਮੁਲਾਣਿਆਂ ਨੂੰ ਇਸ ਤਰ੍ਹਾਂ ਕਿਹਾ।੪।

ਮੈਂ ਨੱਬੀ ਦੀ ਨਿੰਦਿਆ ਨਹੀਂ ਕੀਤੀ। ਦਸੋ, ਮੈਥੋਂ ਕਿਹੜੀ ਭੁਲ ਹੋਈ ਹੈ। ਜੇ ਮੈਂ ਉਨ੍ਹਾਂ ਦੀ ਨਿੰਦਿਆ ਕਰਾਂ ਤਾਂ ਆਪਣੇ ਆਪ ਨੂੰ ਕਟਾਰ ਮਾਰ ਕੇ ਮਰ ਜਾਵਾਂ।੫।

ਤੁਸੀਂ ਜੋ ਕੁਝ ਲੈਣਾ ਹੈ ਸੋ ਲਵੋ, ਪਰ ਮੇਰੇ ਉਤੇ ਨਿੰਦਿਆ ਕਰਨ ਦਾ ਦੋਸ਼ ਨ ਥੋਪੋ। ਮੁਲਾਣਿਆਂ ਨੇ ਹਸ ਕੇ ਕਿਹਾ ਕਿ ਧਨ ਦੇ ਲਾਲਚ ਕਰ ਕੇ ਅਸੀਂ ਇਹ ਚਰਿਤ੍ਰ ਕੀਤਾ ਹੈ।੬।

*ਦੋਹਰਾ*

(ਇਸਤਰੀ ਨੇ ਕਿਹਾ--) ਜੇ ਮੈਂ ਮੁਹੰਮਦ ਸਾਹਿਬ ਨੂੰ ਮੁਖ ਤੋਂ ਕੁਝ ਗਾਲ੍ਹ ਕਢਦੀ ਤਾਂ ਮੈਂ ਆਪਣੇ ਆਪ ਨੂੰ ਕਟਾਰ ਮਾਰ ਕੇ ਮਰ ਜਾਂਦੀ।੭।

*ਚੌਪਈ*

(ਮੁਲਾਣਿਆਂ ਨੇ ਕਿਹਾ--) ਤੂੰ ਨੱਬੀ ਨੂੰ ਕੁਝ ਨਹੀਂ ਕਿਹਾ। ਤੈਨੂੰ ਅਸੀਂ ਧਨ ਵਾਸਤੇ ਹੀ ਘੇਰਿਆ ਹੈ। ਸਾਨੂੰ ਹੁਣ ਹੀ ਬਹੁਤ ਸਾਰਾ ਧਨ ਦੇ ਦਿਓ, ਨਹੀਂ ਤਾਂ ਸਿਰ ਉਤੇ ਮੌਤ ਆਈ ਸਮਝੋ।੮।

*ਦੋਹਰਾ*

ਅਸਾਂ ਪਿਸ਼ੌਰ ਦੇ ਬਹੁਤਿਆਂ ਸਾਰੇ ਲੋਕਾਂ ਨੂੰ ਇਨ੍ਹਾਂ ਹੀ ਤੋਹਮਤਾਂ ਨਾਲ ਧਨਵਾਨਾਂ ਤੋਂ ਧਨਹੀਨ ਕਰ ਦਿੱਤਾ ਹੈ ਅਤੇ ਬਹੁਤ ਸਾਰੇ ਅਨਾਥ ਹੋ ਗਏ ਹਨ।੯।

*ਚੌਪਈ*

(ਜਦੋਂ) ਪਿਆਦਿਆਂ ਨੇ ਇਹ ਬਚਨ ਸੁਣ ਲਏ, ਤਾਂ ਉਨ੍ਹਾਂ ਸਾਰਿਆਂ ਨੂੰ ਝੂਠਾ ਸਮਝ ਲਿਆ। ਉਨ੍ਹਾਂ ਨੂੰ ਘਰੋਂ ਕਢ ਕੇ ਪਕੜ ਲਿਆ ਅਤੇ ਸਾਰਿਆਂ ਦੀਆਂ ਮੁਸ਼ਕਾਂ ਕਸ ਦਿੱਤੀਆਂ।੧੦।

*ਦੋਹਰਾ*

(ਉਨ੍ਹਾਂ ਮੁਲਾਣਿਆਂ ਨੂੰ) ਬਹੁਤ ਲਤਾਂ, ਮੁੱਕੇ, ਕੋਰੜੇ ਅਤੇ ਜੁਤੀਆਂ ਪਈਆਂ। ਉਨ੍ਹਾਂ ਦੀਆਂ ਮੁਸ਼ਕਾਂ ਬੰਨ੍ਹ ਕੇ ਲੈ ਗਏ ਅਤੇ ਹਜ਼ਾਰਾਂ ਲੋਕ ਵੇਖਣ ਲਗੇ।੧੧।

*ਚੌਪਈ*

ਉਨ੍ਹਾਂ ਨੂੰ ਬੰਨ੍ਹ ਕੇ ਉਥੇ ਲੈ ਗਏ ਜਿਥੇ ਮੁਹੱਬਤ ਖ਼ਾਨ ਬੈਠਾ ਸੀ। ਨਵਾਬ ਨੇ (ਉਸ ਇਸਤਰੀ ਤੋਂ ਵੀ) ਜੁਤੀਆਂ ਮਰਵਾਈਆਂ ਅਤੇ ਮੁਲਾਣੇ ਤੋਬਾ ਤੋਬਾ ਕਰਨ ਲਗੇ।੧੨।

ਜੁਤੀਆਂ ਦੀ ਮਾਰ ਨਾਲ ਉਹ ਮਰ ਗਏ। ਤਦ ਉਨ੍ਹਾਂ ਨੂੰ ਨਦੀ ਵਿਚ ਸੁਟਵਾ ਦਿੱਤਾ। ਇਸ ਤੇ ਸਾਰੇ ਤੁਰਕ ਚੁਪ ਹੋ ਗਏ। ਤਦ ਤੋਂ ਕਿਸੇ ਨੇ ਤੋਹਮਤ ਨ ਲਗਾਈ।੧੩।

*ਦੋਹਰਾ*

ਤਬ ਤਿਨ ਬਿਪ ਬੁਲਾਇ ਕੈ ਦੀਨੋ ਦਾਨ ਅਪਾਰ।
ਛਲ ਕੈ ਕੈ ਜੂਤਿਨ ਭਏ ਬੀਸ ਖੁਦਾਈ ਮਾਰ। ੧੪।

*ਚੌਪਈ*

ਚੁਪ ਤਬ ਤੇ ਹ੍ਵੈ ਰਹੇ ਖੁਦਾਈ। ਕਾਹੂ ਸਾਥ ਨ ਰਾਰਿ ਬਢਾਈ।
ਸੋਈ ਕਰੈ ਜੁ ਹਿੰਦੂ ਕਹੈ। ਤੁਹਮਤਿ ਦੈ ਕਾਹੂੰ ਨ ਗਹੈ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨਿੰਨਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੯੯। ੧੮੪੩। ਅਫਜੂੰ।*

*ਚੌਪਈ*

ਰੋਪਰ ਰਾਵ ਰੁਪੇਸ੍ਵਰ ਭਾਰੋ। ਰਘੁਕੁਲ ਬੀਚ ਅਧਿਕ ਉਜਿਯਾਰੋ।
ਚਿਤ੍ਰ ਕੁਅਰਿ ਰਾਨੀ ਇਕ ਤਾ ਕੇ। ਰੂਪਵਤੀ ਕੋਊ ਤੁਲਿ ਨ ਵਾ ਕੇ। ੧।

ਦਾਨਵ ਏਕ ਲੰਕ ਤੇ ਆਯੋ। ਤਾ ਕੋ ਰੂਪਿ ਹੇਰਿ ਉਰਝਾਯੋ।
ਮਨ ਮੈ ਅਧਿਕ ਰੀਝਿ ਕਰਿ ਗਯੋ। ਤਾ ਕੋ ਲਗਾ ਨ ਤਜਿ ਤਹਿ ਦਯੋ। ੨।

ਤਬ ਤਿਨ ਮੰਤ੍ਰੀ ਅਧਿਕ ਬੁਲਾਏ। ਅਨਿਕ ਭਾਤਿ ਉਪਚਾਰ ਕਰਾਏ।
ਤਹਾ ਏਕ ਮੁਲਾ ਚਲਿ ਆਯੋ। ਆਨਿ ਆਪਨਾ ਓਜੁ ਜਨਾਯੋ। ੩।

ਤਬ ਤਿਨ ਘਾਤ ਦਾਨਵਹਿ ਪਾਯੋ। ਏਕ ਹਾਥ ਸੌ ਮਹਲ ਉਚਾਯੋ।
ਦੁਤਿਯ ਹਾਥ ਤਾ ਕੌ ਗਹਿ ਲੀਨੋ। ਤਵਨ ਛਾਤ ਭੀਤਰ ਧਰਿ ਦੀਨੋ। ੪।

*ਦੋਹਰਾ*

ਧਰਿਯੋ ਥੰਭ ਊਪਰ ਤਿਸੈ ਇਕ ਕਰ ਛਾਤ ਉਠਾਇ।
ਮਾਰਿ ਮੁਲਾਨਾ ਕੋ ਦਯੋ ਜਮ ਕੇ ਧਾਮ ਪਠਾਇ। ੫।

*ਚੌਪਈ*

ਤਹ ਇਕ ਔਰ ਮੁਲਾਨੋ ਆਯੋ। ਸੋਊ ਪਕਰਿ ਟਾਂਗ ਪਟਕਾਯੋ।
ਤੀਜੌ ਔਰ ਆਇ ਤਹ ਗਯੋ। ਸੋਊ ਡਾਰਿ ਨਦੀ ਮੈ ਦਯੋ। ੬।

ਤਬਿ ਇਕ ਤ੍ਰਿਯਾ ਤਹਾ ਚਲਿ ਆਈ। ਭਾਤਿ ਭਾਤਿ ਤਿਹ ਕਰੀ ਬਡਾਈ।
ਲੇਹਜ ਪੇਹਜ ਬਹੁ ਤਾਹਿ ਖਵਾਯੋ। ਮਦਰੋ ਪ੍ਯਾਇ ਤਾਹਿ ਰਿਝਵਾਯੋ। ੭।

ਤਾ ਕੇ ਨਿਤਿ ਬੁਹਾਰੀ ਦੇਵੈ। ਤਾ ਕੋ ਚਿਤ ਚੁਰਾਇ ਕੈ ਲੇਵੈ।
ਇਕ ਦਿਨ ਹੋਇ ਬਿਮਨ ਸੀ ਰਹੀ। ਤਬ ਐਸੇ ਦਾਨੋ ਤਿਹ ਕਹੀ। ੮।

ਖਾਤ ਪੀਤ ਹਮਰੋ ਤੂੰ ਨਾਹੀ। ਸੇਵਾ ਕਰਤ ਰਹਤ ਗ੍ਰਿਹ ਮਾਹੀ।
ਅਧਿਕ ਰੀਝਿ ਨਿਸਚਰਹਿ ਉਚਾਰੋ। ਦੇਉ ਵਹੈ ਜੋ ਹ੍ਰਿਦੈ ਬਿਚਾਰੋ। ੯।

*ਦੋਹਰਾ*

ਤਦ (ਉਸ ਇਸਤਰੀ ਨੇ) ਬ੍ਰਾਹਮਣਾਂ ਨੂੰ ਬੁਲਾ ਕੇ ਅਪਾਰ ਦਾਨ ਦਿੱਤਾ। ਇਸ ਛਲ ਨਾਲ ਵੀ ਵੀਹ ਮੁਲਾਣਿਆਂ ਨੂੰ ਜੁਤੀਆਂ ਨਾਲ ਮਰਵਾ ਦਿੱਤਾ।੧੪।

*ਚੌਪਈ*

ਤਦ ਤੋਂ ਮੁਲਾਣੇ ਚੁਪ ਕਰ ਰਹੇ। (ਉਨ੍ਹਾਂ ਨੇ) ਕਿਸੇ ਨਾਲ ਝਗੜਾ ਨ ਵਧਾਇਆ। ਉਹੀ ਕਰਦੇ ਸਨ ਜੋ ਹਿੰਦੂ ਕਹਿੰਦੇ ਸਨ ਅਤੇ ਤੋਹਮਤ ਲਗਾ ਕੇ ਕਿਸੇ ਨੂੰ ਪਕੜਦੇ ਨਹੀਂ ਸਨ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੯੯। ੧੯੪੩। ਚਲਦਾ।*

*ਚੌਪਈ*

ਰੋਪੜ ਨਗਰ ਵਿਚ ਰੂਪੇਸ਼੍ਵਰ ਨਾਂ ਦਾ ਵੱਡਾ ਰਾਜਾ ਸੀ। ਉਹ ਰਘੂਕੁਲ ਵਿਚ ਬਹੁਤ ਪ੍ਰਸਿੱਧ ਸੀ। ਉਸ ਦੇ ਘਰ ਚਿਤ੍ਰ ਕੁਅਰਿ ਨਾਂ ਦੀ ਇਕ ਰਾਣੀ ਸੀ। ਕੋਈ ਸੁੰਦਰੀ ਵੀ ਉਸ ਦੇ ਸਮਾਨ ਨਹੀਂ ਸੀ।੧।

ਲੰਕਾ ਤੋਂ ਇਕ ਦੈਂਤ ਆਇਆ ਅਤੇ ਉਸ ਦਾ ਰੂਪ ਵੇਖ ਕੇ ਫਸ ਗਿਆ। ਉਹ ਮਨ ਵਿਚ ਬਹੁਤ ਪ੍ਰਸੰਨ ਹੋ ਗਿਆ। ਉਸ ਨੂੰ ਲਗਿਆ ਕਿ (ਉਹ) ਉਸ ਨੂੰ ਛਡ ਨਹੀਂ ਸਕਦਾ।੨।

ਤਦ ਉਸ ਨੇ ਬਹੁਤ ਮੰਤ੍ਰੀ ਬੁਲਾਏ ਅਤੇ ਅਨੇਕ ਤਰ੍ਹਾਂ ਦੇ ਉਪਚਾਰ ਕਰਵਾਏ। ਉਥੇ ਇਕ ਮੁੱਲਾ ਚਲ ਕੇ ਆਇਆ। (ਉਸ ਨੇ) ਆ ਕੇ ਆਪਣਾ ਪ੍ਰਤਾਪ ਪ੍ਰਗਟ ਕੀਤਾ।੩।

ਤਦ ਉਸ ਦੈਂਤ ਨੂੰ ਇਕ ਮੌਕਾ ਲਗਿਆ। (ਉਸ ਨੇ) ਇਕ ਹੱਥ ਨਾਲ ਮਹੱਲ ਚੁਕ ਲਿਆ ਅਤੇ ਦੂਜੇ ਹੱਥ ਨਾਲ ਉਸ (ਮੁੱਲਾ) ਨੂੰ ਪਕੜ ਲਿਆ ਅਤੇ ਉਸ ਨੂੰ ਛਤ ਦੇ ਅੰਦਰ ਦੇ ਦਿੱਤਾ।੪।

*ਦੋਹਰਾ*

(ਉਸ ਨੇ) ਇਕ ਹੱਥ ਨਾਲ ਛਤ ਨੂੰ ਉਠਾ ਕੇ ਥੰਮ ਉਪਰ ਧਰ ਦਿੱਤਾ ਅਤੇ ਮੁਲਾਣੇ ਨੂੰ ਮਾਰ ਕੇ ਜਮਲੋਕ ਭੇਜ ਦਿੱਤਾ।੫।

*ਚੌਪਈ*

ਤਦ ਉਥੇ ਇਕ ਹੋਰ ਮੁਲਾਣਾ ਆਇਆ। ਉਸ ਨੂੰ ਵੀ ਲੱਤਾਂ ਤੋਂ ਪਕੜਵਾ ਕੇ ਪਕਟਵਾ ਦਿੱਤਾ। (ਫਿਰ) ਇਕ ਹੋਰ ਤੀਜਾ ਮੁਲਾਣਾ ਆ ਗਿਆ। ਉਸ ਨੂੰ ਨਦੀ ਵਿਚ ਸੁਟ ਦਿੱਤਾ।੬।

ਤਦ ਇਕ ਇਸਤਰੀ ਉਥੇ ਚਲ ਕੇ ਆਈ। ਉਸ ਨੇ (ਉਸ ਦੀ) ਭਾਂਤ ਭਾਂਤ ਦੀ ਵਡਿਆਈ ਕੀਤੀ। ਉਸ (ਦੈਂਤ) ਨੂੰ ਤਰ੍ਹਾਂ ਤਰ੍ਹਾਂ ਦੇ ਭੋਜਨ ਕਰਵਾਏ ਅਤੇ ਸ਼ਰਾਬ ਪਿਆ ਕੇ ਉਸ ਨੂੰ ਪ੍ਰਸੰਨ ਕੀਤਾ।੭।

ਉਸ ਦੇ (ਘਰ) ਉਹ ਰੋਜ਼ ਬੁਹਾਰੀ ਦਿੰਦੀ ਸੀ ਅਤੇ ਉਸ ਦਾ ਮਨ ਚੁਰਾ ਲੈਂਦੀ ਸੀ (ਅਰਥਾਤ੍ ਪ੍ਰਸੰਨ ਕਰ ਲੈਂਦੀ ਸੀ)। ਇਕ ਦਿਨ ਬੇਮਨੀ ਹੋ ਕੇ ਬੈਠ ਗਈ। ਤਦ ਦੈਂਤ ਨੇ ਉਸ ਨੂੰ ਇਸ ਤਰ੍ਹਾਂ ਕਿਹਾ--।੮।

ਤੂੰ ਸਾਡਾ ਕੁਝ ਖਾਂਦੀ ਪੀਂਦੀ ਨਹੀਂ ਅਤੇ ਘਰ ਵਿਚ ਸੇਵਾ ਕਰਦੀ ਰਹਿੰਦੀ ਹੈਂ। ਦੈਂਤ ਨੇ ਅਧਿਕ ਪ੍ਰਸੰਨ ਹੋ ਕੇ ਕਿਹਾ ਕਿ ਤੂੰ ਜੋ ਮਨ ਵਿਚ ਸੋਚੇਂਗੀ, ਉਹੀ ਦਿਆਂਗਾ।੯।

ਜਬ ਦੋ ਤੀਨਿ ਬਾਰ ਤਿਨ ਕਹਿਯੋ। ਤਾ ਪੈ ਅਧਿਕ ਰੀਝਿ ਕੈ ਰਹਿਯੋ।
ਕਹਿਯੋ ਅਸੁਰ ਲਾਗਯੋ ਇਕ ਤ੍ਰਿਯਾ ਕੋ। ਸਕੈ ਦੂਰਿ ਕਰ ਤੂ ਨਹਿ ਤਾ ਕੋ। ੧੦।

ਤਬ ਤਿਨ ਜੰਤ੍ਰ ਤੁਰਤੁ ਲਿਖਿ ਲੀਨੋ। ਲੈ ਤਾ ਕੋ ਕਰ ਭੀਤਰ ਦੀਨੋ।
ਜਾ ਕੋ ਤੂ ਇਕ ਬਾਰ ਦਿਖੈ ਹੈ। ਜਰਿ ਬਰਿ ਢੇਰ ਭਸਮਿ ਸੋ ਹ੍ਵੈ ਹੈ। ੧੧।

ਤਾ ਕੈ ਕਰ ਤੇ ਜੰਤ੍ਰ ਲਿਖਾਯੋ। ਲੈ ਕਰ ਮੈ ਤਹਿ ਕੋ ਦਿਖਰਾਯੋ।
ਜਬ ਸੁ ਜੰਤ੍ਰ ਦਾਨੋ ਲਖਿ ਲਯੋ। ਸੋ ਜਰਿ ਢੇਰ ਭਸਮ ਹ੍ਵੈ ਗਯੋ। ੧੨।

*ਦੋਹਰਾ*

ਦੇਵਰਾਜ ਜਿਹ ਦੈਤ ਕੌ ਜੀਤ ਸਕਤ ਨਹਿ ਜਾਇ।
ਸੋ ਅਬਲਾ ਇਹ ਛਲ ਭਏ ਜਮ ਪੁਰ ਦਯੋ ਪਠਾਇ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ରਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌਵੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੦੦। ੧੯੫੬। ਅਫਜੂੰ।*

*ਚੌਪਈ*

ਰਾਵੀ ਤੀਰ ਜਾਟ ਇਕ ਰਹੈ। ਮਹੀਵਾਲ ਨਾਮ ਜਗ ਕਹੈ।
ਨਿਰਖਿ ਸੋਹਨੀ ਬਸਿ ਹ੍ਵੈ ਗਈ। ਤਾ ਪੈ ਰੀਝਿ ਸੁ ਆਸਿਕ ਭਈ। ੧।

ਜਬ ਹੀ ਭਾਨ ਅਸਤ ਹ੍ਵੈ ਜਾਵੈ। ਤਬ ਹੀ ਪੈਰਿ ਨਦੀ ਤਹ ਆਵੈ।
ਦ੍ਰਿੜ ਗਹਿ ਘਟ ਉਰ ਕੇ ਤਰ ਧਰੈ। ਛਿਨ ਮਹਿ ਪੈਰ ਪਾਰ ਤਿਹ ਪਰੈ। ੨।

ਏਕ ਦਿਵਸ ਉਠਿ ਕੈ ਜਬ ਧਾਈ। ਸੋਵਤ ਹੁਤੋ ਬੰਧੁ ਲਖਿ ਪਾਈ।
ਪਾਛੈ ਲਾਗਿ ਭੇਦ ਤਿਹ ਚਹਿਯੋ। ਕਛੂ ਸੋਹਨੀ ਤਾਹਿ ਨ ਲਹਿਯੋ। ੩।

*ਭੁਜੰਗ ਛੰਦ*

ਛਕੀ ਪ੍ਰੇਮ ਬਾਲਾ ਤਿਸੀ ਠੌਰ ਧਾਈ। ਜਹਾ ਦਾਬਿ ਕੈ ਬੂਟ ਮੈ ਮਾਟ ਆਈ।
ਲੀਯੌ ਹਾਥ ਤਾ ਕੌ ਧਸੀ ਨੀਰ ਮ੍ਯਾਨੇ। ਮਿਲੀ ਜਾਇ ਤਾ ਕੌ ਯਹੀ ਭੇਦ ਜਾਨੇ। ੪।

ਮਿਲੀ ਜਾਇ ਤਾ ਕੌ ਫਿਰੀ ਫੇਰਿ ਬਾਲਾ। ਦਿਪੈ ਚਾਰਿ ਸੋਭਾ ਮਨੋ ਆਗਿ ਜ੍ਵਾਲਾ।
ਲਏ ਹਾਥ ਮਾਟਾ ਨਦੀ ਪੈਰਿ ਆਈ। ਕੋਊ ਨਾਹਿ ਜਾਨੈ ਤਿਨੀ ਬਾਤ ਪਾਈ। ੫।

ਭਯੋ ਪ੍ਰਾਤ ਲੈ ਕਾਚ ਮਾਟਾ ਸਿਧਾਯੋ। ਤਿਸੈ ਡਾਰਿ ਦੀਨੋ ਉਸੇ ਰਾਖਿ ਆਯੋ।
ਭਏ ਸੋਹਨੀ ਰੈਨਿ ਜਬ ਹੀ ਸਿਧਾਈ। ਵਹੈ ਮਾਟ ਲੈ ਕੇ ਛਕੀ ਪ੍ਰੇਮ ਆਈ। ੬।

ਜਦ ਉਸ ਨੇ ਦੋ ਤਿੰਨ ਵਾਰ ਕਿਹਾ ਅਤੇ ਉਸ ਉਤੇ ਬਹੁਤ ਰੀਝ ਗਿਆ। (ਤਾਂ ਇਸਤਰੀ ਨੇ) ਕਿਹਾ ਕਿ ਇਕ ਇਸਤਰੀ ਨੂੰ ਦੈਂਤ ਚੰਬੜਿਆ ਹੋਇਆ ਹੈ, (ਪਰ) ਤੂੰ ਉਸ ਨੂੰ ਦੂਰ ਨਹੀਂ ਕਰ ਸਕਦਾ।੧੦।

ਤਦ ਉਸ ਨੇ ਇਕ ਜੰਤ੍ਰ ਲਿਖ ਲਿਆ ਅਤੇ ਲਿਖ ਕੇ ਉਸ ਦੇ ਹੱਥ ਵਿਚ ਦੇ ਦਿੱਤਾ (ਅਤੇ ਕਿਹਾ) ਕਿ ਜਿਸ ਨੂੰ (ਤੂੰ ਇਹ ਜੰਤ੍ਰ) ਇਕ ਵਾਰ ਵਿਖਾਏਂਗੀ, ਉਹ ਸੜ ਬਲ ਕੇ ਸੁਆਹ ਦਾ ਢੇਰ ਹੋ ਜਾਏਗਾ।੧੧।

ਉਸ ਨੇ ਉਸ ਦੇ ਹੱਥੋਂ ਇਕ ਜੰਤ੍ਰ ਲਿਖਵਾਇਆ ਅਤੇ ਹੱਥ ਵਿਚ ਲੈ ਕੇ ਉਸ ਨੂੰ ਵਿਖਾ ਦਿੱਤਾ। ਜਦੋਂ ਉਹ ਜੰਤ੍ਰ ਦੈਂਤ ਨੇ ਵੇਖ ਲਿਆ (ਤਦ) ਉਹ ਸੜ ਕੇ ਸੁਆਹ ਦਾ ਢੇਰ ਹੋ ਗਿਆ।੧੨।

*ਦੋਹਰਾ*

ਦੇਵਰਾਜ (ਇੰਦਰ) ਵੀ ਜਿਸ ਦੈਂਤ ਨੂੰ ਜਿਤ ਨ ਸਕਿਆ। ਉਸ ਨੂੰ ਇਸ ਇਸਤਰੀ ਨੇ ਛਲ ਨਾਲ ਜਮਲੋਕ ਭੇਜ ਦਿੱਤਾ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੦੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੦੦। ੧੮੫੬। ਚਲਦਾ।*

*ਚੌਪਈ*

ਰਾਵੀ (ਨਦੀ) ਦੇ ਕੰਢੇ ਉਤੇ ਇਕ ਜੱਟ ਰਹਿੰਦਾ ਸੀ, ਜਿਸ ਦਾ ਨਾਂ ਲੋਕੀਂ ਮੇਹੀਂਵਾਲ ਕਹਿੰਦੇ ਸਨ। ਉਸ ਨੂੰ ਵੇਖ ਕੇ ਸੋਹਣੀ (ਉਸ ਦੇ) ਵਸ ਵਿਚ ਹੋ ਗਈ ਅਤੇ ਉਸ ਉਤੇ ਰੀਝ ਕੇ ਆਸ਼ਕ ਹੋ ਗਈ।੧।

ਜਦੋਂ ਸੂਰਜ ਡੁਬ ਜਾਂਦਾ, ਤਦੋਂ ਉਹ ਨਦੀ ਤਰ ਕੇ ਉਥੇ ਆ ਜਾਂਦੀ। ਉਹ ਘੜੇ ਨੂੰ ਛਾਤੀ ਹੇਠਾਂ ਕਰ ਕੇ ਚੰਗੀ ਤਰ੍ਹਾਂ ਪਕੜ ਲੈਂਦੀ ਅਤੇ ਛਿਣ ਵਿਚ (ਨਦੀ) ਤਰ ਕੇ ਪਾਰ ਹੋ ਜਾਂਦੀ।੨।

ਇਕ ਦਿਨ ਜਦੋਂ ਉਹ ਉਠ ਕੇ ਤੁਰੀ ਤਾਂ ਸੁਤੇ ਪਏ ਭਰਾ ਨੇ ਉਸ ਨੂੰ ਵੇਖ ਲਿਆ। ਉਸ ਨੇ ਪਿਛੇ ਲਗ ਕੇ ਭੇਦ ਪਾਣਾ ਚਾਹਿਆ, ਪਰ ਸੋਹਣੀ ਨੂੰ (ਇਸ ਗੱਲ ਦਾ) ਪਤਾ ਨ ਚਲਿਆ।੩।

*ਭੁਜੰਗ ਛੰਦ*

ਪ੍ਰੇਮ ਵਿਚ ਮਗਨ (ਉਹ) ਇਸਤਰੀ ਉਸ ਥਾਂ ਤੇ ਪਹੁੰਚੀ ਜਿਥੇ ਉਹ ਬ੍ਰਿਛ ਹੇਠਾਂ ਘੜਾ ਲੁਕਾ ਕੇ ਆਈ ਸੀ। ਉਸ (ਘੜੇ) ਨੂੰ ਹੱਥ ਵਿਚ ਲੈ ਕੇ ਉਹ ਪਾਣੀ ਵਿਚ ਵੜ ਗਈ ਅਤੇ ਉਸ (ਪ੍ਰੇਮੀ) ਨੂੰ ਜਾ ਕੇ ਮਿਲੀ। (ਉਸ ਦੇ ਭਰਾ ਨੇ) ਇਹ ਸਾਰਾ ਭੇਦ ਪਾ ਲਿਆ।੪।

ਜਦੋਂ ਉਸ ਨੂੰ ਮਿਲ ਕੇ ਇਸਤਰੀ ਵਾਪਸ ਪਰਤੀ, ਤਾਂ ਉਸ ਦੀ ਪ੍ਰਭਾ ਬਹੁਤ ਜੋਤੀਮਾਨ ਸੀ ਮਾਨੋ ਅੱਗ (ਦੀ ਲਾਟ) ਹੋਵੇ। (ਉਹ) ਹੱਥ ਵਿਚ ਘੜਾ ਲੈ ਕੇ ਨਦੀ ਦੇ ਇਸ ਪਾਰ ਆ ਗਈ। (ਉਹ) ਸਮਝ ਰਹੀ ਸੀ ਕਿ ਉਸ ਦਾ ਭੇਦ ਕਿਸੇ ਨੇ ਨਹੀਂ ਪਾਇਆ।੫।

ਸਵੇਰ ਹੁੰਦਿਆਂ ਹੀ (ਉਸ ਦਾ ਭਰਾ) ਕੱਚਾ ਘੜਾ ਲੈ ਕੇ (ਉਥੇ) ਗਿਆ। (ਉਸ ਨੇ ਪਹਿਲੇ ਨੂੰ ਪਰੇ) ਸੁਟ ਦਿੱਤਾ ਅਤੇ ਕੱਚਾ ਘੜਾ ਉਥੇ ਰਖ ਆਇਆ।੬।

*ਦੋਹਰਾ*

ਅਧਿਕ ਜਬ ਸਰਿਤਾ ਤਰੀ ਮਾਟਿ ਗਯੋ ਤਬ ਫੂਟਿ।
ਡੁਬਕੀ ਲੇਤੇ ਤਨ ਗਯੋ ਪ੍ਰਾਨ ਬਹੁਰਿ ਗੇ ਛੂਟਿ। ੭।

*ਚੌਪਈ*

ਮੇਹੀਵਾਲ ਅਧਿਕ ਦੁਖੁ ਧਾਰਿਯੋ। ਕਹਾ ਸੋਹਨੀ ਰਹੀ ਬਿਚਾਰਿਯੋ।
ਨਦੀ ਬੀਚ ਖੋਜਤ ਬਹੁ ਭਯੋ। ਆਈ ਲਹਿਰ ਡੂਬਿ ਸੋ ਗਯੋ। ੮।

ਏਕ ਪੁਰਖ ਯਹ ਚਰਿਤ੍ਰ ਸੁਧਾਰਿਯੋ। ਮੇਹੀਵਾਲ ਸੋਹਨਿਯਹਿ ਮਾਰਿਯੋ।
ਕਾਚੋ ਘਟ ਵਾ ਕੋ ਦੈ ਬੋਰਿਯੋ। ਮੇਹੀਵਾਲ ਹੂੰ ਕੋ ਸਿਰ ਤੋਰਿਯੋ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੦੧। ੧੯੬੫। ਅਫਜੂੰ।*

*ਦੋਹਰਾ*

ਅਵਧ ਪੁਰੀ ਭੀਤਰ ਬਸੈ ਅਜ ਸੁਤ ਦਸਰਥ ਰਾਵ।
ਦੀਨਨ ਕੀ ਰਛਾ ਕਰੈ ਰਾਖਤ ਸਭ ਕੋ ਭਾਵ। ੧।
ਦੈਤ ਦੇਵਤਨ ਕੋ ਬਨ੍ਯੋ ਏਕ ਦਿਵਸ ਸੰਗ੍ਰਾਮ।
ਬੋਲਿ ਪਠਾਯੋ ਇੰਦ੍ਰ ਨੈ ਲੈ ਦਸਰਥ ਕੋ ਨਾਮ। ੨।

*ਚੌਪਈ*

ਦੂਤਹਿ ਕਹਿਯੋ ਤੁਰਤ ਤੁਮ ਜੈਯਹੁ। ਸੈਨ ਸਹਿਤ ਦਸਰਥ ਕੈ ਲ੍ਯੈਯਹੁ।
ਗ੍ਰਿਹ ਕੇ ਸਕਲ ਕਾਮ ਤਜ ਆਵੈ। ਹਮਰੀ ਦਿਸਿ ਹ੍ਵੈ ਜੁਧੁ ਮਚਾਵੈ। ੩।

*ਦੋਹਰਾ*

ਦੂਤ ਸਤਕ੍ਰਿਤ ਜੋ ਪਠਿਯੋ ਸੋ ਦਸਰਥ ਪੈ ਆਇ।
ਜੋ ਤਾ ਸੋ ਸ੍ਵਾਮੀ ਕਹਿਯੋ ਸੋ ਤਿਹ ਕਹਿਯੋ ਸੁਨਾਇ। ੪।

*ਚੌਪਈ*

ਬਾਸਵ ਕਹਿਯੋ ਸੁ ਤਾਹਿ ਸੁਨਾਯੋ। ਸੋ ਸੁਨਿ ਭੇਦ ਕੇਕਈ ਪਾਯੋ।
ਚਲੇ ਚਲੋ ਰਹਿ ਹੌ ਤੌ ਰਹਿ ਹੌ। ਨਾਤਰ ਦੇਹ ਅਗਨਿ ਮੈ ਦਹਿ ਹੌ। ੫।

ਤ੍ਰਿਯ ਕੋ ਮੋਹ ਨ੍ਰਿਪਤਿ ਸੌ ਭਾਰੋ। ਤਿਹ ਸੰਗ ਲੈ ਉਹ ਓਰਿ ਪਧਾਰੋ।
ਬਾਲ ਕਹਿਯੋ ਸੇਵਾ ਤਵ ਕਰਿਹੋ। ਜੂਝੋ ਨਾਥ ਪਾਵਕਹਿ ਬਰਿਹੋ। ੬।

ਅਵਧ ਰਾਜ ਤਹ ਤੁਰਤ ਸਿਧਾਯੋ। ਸੁਰ ਅਸੁਰਨ ਜਹ ਜੁਧ ਮਚਾਯੋ।
ਬਜ੍ਰ ਬਾਨ ਬਿਛੂਆ ਜਹ ਬਰਖੈ। ਕੁਪਿ ਕੁਪਿ ਬੀਰ ਧਨੁਹਿਯਨ ਕਰਖੈ। ੭।

*ਦੋਹਰਾ*

(ਦੂਜੇ ਦਿਨ ਜਦੋਂ ਸੋਹਣੀ ਕੱਚਾ ਘੜਾ ਲੈ ਕੇ ਨਦੀ ਵਿਚ ਠਿਲ੍ਹੀ ਅਤੇ) ਜਦੋਂ ਕਾਫ਼ੀ ਨਦੀ ਤਰ ਲਈ ਤਾਂ ਕੱਚਾ ਘੜਾ ਖੁਰ ਗਿਆ। ਡੁਬਕੀਆਂ ਲੈਂਦਿਆਂ ਉਸ ਦਾ ਸ਼ਰੀਰ ਗਰਕ ਹੋ ਗਿਆ ਅਤੇ ਫਿਰ ਪ੍ਰਾਣ ਨਿਕਲ ਗਏ।੭।

*ਚੌਪਈ*

(ਉਡੀਕ ਉਡੀਕ ਕੇ) ਮੇਹੀਂਵਾਲ ਬਹੁਤ ਦੁਖੀ ਹੋਇਆ (ਅਤੇ ਸੋਚੀਂ ਪੈ ਗਿਆ ਕਿ) ਸੋਹਣੀ ਵਿਚਾਰੀ ਕਿਥੇ ਰਹਿ ਗਈ ਹੈ। (ਉਹ ਉਸ ਨੂੰ) ਨਦੀ ਵਿਚ ਬਹੁਤ ਖੋਜਦਾ ਰਿਹਾ (ਪਰ ਇਸੇ ਦੌਰਾਨ ਇਕ) ਲਹਿਰ ਆਈ ਅਤੇ ਉਹ ਵੀ ਡੁਬ ਗਿਆ।੮।

ਇਕ ਪੁਰਸ਼ ਨੇ ਇਹ ਚਰਿਤ੍ਰ ਕੀਤਾ ਅਤੇ ਮੇਹੀਂਵਾਲ ਅਤੇ ਸੋਹਣੀ ਨੂੰ ਮਾਰ ਦਿੱਤਾ। ਉਸ ਨੂੰ ਕੱਚਾ ਘੜਾ ਦੇ ਕੇ ਡਬੋ ਦਿੱਤਾ ਅਤੇ ਮੇਹੀਂਵਾਲ ਦਾ ਸਿਰ ਵੀ ਪਾੜ ਦਿੱਤਾ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਇਕ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੦੧। ੧੯੬੫। ਚਲਦਾ।*

*ਦੋਹਰਾ*

(ਰਾਜਾ) ਅਜ ਦਾ ਪੁੱਤਰ ਦਸ਼ਰਥ ਰਾਜਾ ਅਵਧਪੁਰੀ (ਅਯੁਧਿਆ) ਵਿਚ ਵਸਦਾ ਸੀ। (ਉਹ) ਗਰੀਬਾਂ (ਨਿਤਾਣਿਆਂ) ਦੀ ਰਖਿਆ ਕਰਦਾ ਸੀ ਅਤੇ ਸਭ ਪ੍ਰਤਿ ਪ੍ਰੇਮ ਭਾਵ ਪਾਲਦਾ ਸੀ।੧। ਇਕ ਵਾਰ ਦੈਂਤਾਂ ਅਤੇ ਦੇਵਤਿਆਂ ਵਿਚ ਲੜਾਈ ਸ਼ੁਰੂ ਹੋ ਗਈ ਅਤੇ ਇੰਦਰ ਨੇ ਦਸ਼ਰਥ ਰਾਜੇ ਦਾ ਨਾਂ ਲੈ ਕੇ (ਸਹਾਇਤਾ ਲਈ) ਬੁਲਾ ਭੇਜਿਆ।੨।

*ਚੌਪਈ*

(ਇੰਦਰ ਨੇ) ਦੂਤ ਨੂੰ ਕਿਹਾ ਕਿ ਤੂੰ ਤੁਰਤ ਜਾ ਅਤੇ ਸੈਨਾ ਸਹਿਤ ਦਸ਼ਰਥ ਨੂੰ ਲੈ ਆ। (ਉਹ) ਘਰ ਦੇ ਸਾਰੇ ਕੰਮ ਛਡ ਕੇ ਆ ਜਾਵੇ ਅਤੇ ਸਾਡੇ ਵਲੋਂ ਹੋ ਕੇ ਯੁੱਧ ਕਰੇ।੩।

*ਦੋਹਰਾ*

ਇੰਦਰ ਨੇ ਜੋ ਦੂਤ ਭੇਜਿਆ ਸੀ, ਉਸ ਨੇ ਦਸ਼ਰਥ ਕੋਲ ਆ ਕੇ ਉਸ ਨੂੰ ਜੋ ਕੁਝ ਸੁਆਮੀ (ਇੰਦਰ) ਨੇ ਕਿਹਾ ਸੀ, ਕਹਿ ਦਿੱਤਾ।੪।

*ਚੌਪਈ*

ਇੰਦਰ ('ਬਾਸਵ') ਨੇ ਜੋ ਕਿਹਾ ਸੀ, ਉਹ ਉਸ (ਦਸ਼ਰਥ) ਨੂੰ ਸੁਣਾ ਦਿੱਤਾ। ਉਸ ਨੂੰ ਸੁਣ ਕੇ ਕੈਕਈ ਵਿਚਲੀ ਗੱਲ ਸਮਝ ਲਈ। (ਕੈਕਈ ਨੇ ਦਸ਼ਰਥ ਨੂੰ ਕਿਹਾ ਕਿ ਜੇ ਤੁਸੀਂ) ਚਲੋਗੇ ਤਾਂ ਨਾਲ ਚਲਾਂਗੀ, ਜੇ ਰਹੋਗੇ ਤਾਂ ਰਹਾਂਗੀ। (ਜੇ ਤੁਸੀਂ ਮੈਨੂੰ ਇਸ ਤਰ੍ਹਾਂ ਨਹੀਂ ਕਰਨ ਦਿਓਗੇ ਤਾਂ ਮੈਂ) ਆਪਣੀ ਦੇਹ ਅਗਨੀ ਵਿਚ ਸਾੜ ਦਿਆਂਗੀ। ੫।

ਕੈਕਈ ਦਾ ਰਾਜੇ ਨਾਲ ਬਹੁਤ ਪ੍ਰੇਮ ਸੀ। ਉਸ ਨੂੰ ਨਾਲ ਲੈ ਕੇ (ਰਾਜਾ) ਉਥੇ (ਰਣ-ਭੂਮੀ ਵਿਚ) ਚਲਾ ਗਿਆ। ਕੈਕਈ ਨੇ ਕਿਹਾ ਕਿ (ਮੈਂ ਤੁਹਾਡੀ) ਸੇਵਾ ਕਰਾਂਗੀ। ਹੇ ਨਾਥ! ਜੇ ਤੁਸੀਂ ਮਾਰੇ ਗਏ ਤਾਂ (ਮੈਂ ਨਾਲ ਹੀ) ਅੱਗ ਵਿਚ ਸੜ ਜਾਵਾਂਗੀ। ੬।

ਅਯੁਧਿਆ ਦਾ ਰਾਜਾ ਉਥੋਂ ਲਈ ਤੁਰਤ ਚਲ ਪਿਆ ਜਿਥੇ ਦੇਵ-ਅਸੁਰ ਸੰਗ੍ਰਾਮ ਮਚਿਆ ਹੋਇਆ ਸੀ, ਜਿਥੇ ਬਜ੍ਰ ਵਰਗੇ ਬਾਣਾਂ ਅਤੇ ਬਿਛੂ (ਵਰਗੇ ਪੇਸ਼ਕਬਜ਼ਾਂ) ਦੀ ਬਰਖਾ ਹੋ ਰਹੀ ਸੀ ਅਤੇ ਕ੍ਰੋਧਿਤ ਹੋ ਕੇ ਯੁੱਧਵੀਰ ਕਮਾਨਾਂ ਖਿਚ ਰਹੇ ਸਨ।੭।

*ਭੁਜੰਗ ਛੰਦ*

ਬਧੇ ਗੋਲ ਗਾੜੇ ਚਲਿਯੋ ਬਜ੍ਰਧਾਰੀ। ਬਜੈ ਦੇਵ ਦਾਨਵ ਜਹਾ ਹੀ ਹਕਾਰੀ।
ਗਜੈ ਕੋਟਿ ਜੋਧਾ ਮਹਾ ਕੋਪ ਕੈਕੈ। ਪਰੈ ਆਨਿ ਕੈ ਬਾਢਵਾਰੀਨ ਲੈਕੈ। ੮।

ਭਜੇ ਦੇਵ ਦਾਨੋਅਨਿ ਬਾਨ ਮਾਰੇ। ਚਲੇ ਛਾਡਿ ਕੈ ਇੰਦਰ ਕੇ ਬੀਰ ਭਾਰੇ।
ਰਹਿਯੋ ਏਕ ਠਾਢੋ ਤਹਾ ਬਜ੍ਰਧਾਰੀ। ਪਰਿਯੋ ਤਾਹਿ ਸੋ ਰਾਵ ਤਹਿ ਮਾਰ ਮਾਰੀ। ੯।

ਇਤੈ ਇੰਦ੍ਰ ਰਾਜਾ ਉਤੈ ਦੈਤ ਭਾਰੇ। ਹਟੇ ਨ ਹਠੀਲੇ ਮਹਾ ਰੋਹ ਵਾਰੇ।
ਲਯੋ ਘੇਰਿ ਤਾ ਕੋ ਚਹੂੰ ਓਰ ਐਸੇ। ਮਨੋ ਪਵਨ ਉਠੈ ਘਟਾ ਘੋਰ ਜੈਸੇ। ੧੦।

ਪਰੀ ਦੇਵ ਦਾਵਾਨ ਕੀ ਮਾਰਿ ਭਾਰੀ। ਹਠਿਯੋ ਏਕ ਹਾਠੇ ਤਹਾ ਛਤ੍ਰਧਾਰੀ।
ਅਜ੍ਯਾਨੰਦ ਜੂ ਕੌ ਸਤੇ ਲੋਕ ਜਾਨੈ। ਪਰੇ ਆਨਿ ਸੋਊ ਮਹਾ ਰੋਸ ਠਾਨੈ। ੧੧।

ਮਹਾ ਕੋਪ ਕੈ ਕੈ ਹਠੀ ਦੈਤ ਢੂਕੇ। ਫਿਰੇ ਆਨਿ ਚਾਰੋ ਦਿਸਾ ਰਾਵ ਜੂ ਕੇ।
ਮਹਾ ਬਜ੍ਰ ਬਾਨਾਨ ਕੈ ਘਾਇ ਮਾਰੈ। ਬਲੀ ਮਾਰ ਹੀ ਮਾਰਿ ਐਸੇ ਪੁਕਾਰੈ। ੧੨।

ਹਟੇ ਨ ਹਠੀਲੇ ਹਠੇ ਐਠਿਯਾਰੇ। ਮੰਡੇ ਕੋਪ ਕੈ ਕੈ ਮਹਾਬੀਰ ਮਾਰੇ।
ਚਹੂੰ ਓਰ ਬਾਦਿਤ੍ਰ ਆਨੇਕ ਬਾਜੈ। ਉਠਿਯੋ ਰਾਗ ਮਾਰੂ ਮਹਾ ਸੂਰ ਗਾਜੈ। ੧੩।

ਕਿਤੇ ਹਾਕ ਮਾਰੇ ਕਿਤੇ ਬਾਕ ਦਾਬੇ। ਕਿਤੇ ਢਾਲ ਢਾਹੇ ਕਿਤੇ ਦਾੜ ਚਾਬੇ।
ਕਿਤੇ ਬਾਕ ਸੌ ਹਲ ਹਲੇ ਬੀਰ ਭਾਰੀ। ਕਿਤੇ ਜੂਝਿ ਜੋਧਾ ਗਏ ਛਤ੍ਰਧਾਰੀ। ੧੪।

*ਦੋਹਰਾ*

ਅਸੁਰਨ ਕੀ ਸੈਨਾ ਹੁਤੇ ਅਸੁਰ ਨਿਕਸਿਯੋ ਏਕ।
ਸੂਤ ਸੰਘਾਰਿ ਅਜ ਨੰਦ ਕੌ ਮਾਰੇ ਬਿਸਿਖ ਅਨੇਕ। ੧੫।

*ਚੌਪਈ*

ਭਰਥ ਮਾਤ ਐਸੇ ਸੁਨਿ ਪਾਯੋ। ਕਾਮ ਸੂਤਿ ਅਜਿ ਸੁਤ ਕੌ ਆਯੋ।
ਆਪਨ ਭੇਖ ਸੁਭਟ ਕੋ ਧਰਿਯੋ। ਜਾਇ ਸੂਤ ਪਨ ਨ੍ਰਿਪ ਕੋ ਕਰਿਯੋ। ੧੬।

ਸ੍ਯੰਦਨ ਐਸੀ ਭਾਤਿ ਧਵਾਵੈ। ਨ੍ਰਿਪ ਕੋ ਬਾਨ ਨ ਲਾਗਨ ਪਾਵੈ।
ਜਾਯੋ ਚਾਹਤ ਅਜਿ ਸੁਤ ਜਹਾ। ਲੈ ਅਬਲਾ ਪਹੁਚਾਵੈ ਤਹਾ। ੧੭।

*ਭੁਜੰਗ ਛੰਦ*

ਬਜ੍ਰਧਾਰੀ (ਇੰਦਰ) ਆਪਣੀ ਸੈਨਾ ਇਕੱਠੀ ਕਰ ਕੇ ਉਥੋਂ ਨੂੰ ਚਲਿਆ ਜਿਥੇ ਦੇਵਤੇ ਅਤੇ ਦੈਂਤ ਇਕ ਦੂਜੇ ਨੂੰ ਵੰਗਾਰ ਰਹੇ ਸਨ। ਅਤਿ ਕ੍ਰੋਧਵਾਨ ਹੋ ਕੇ ਸੂਰਮੇ ਗਜ ਰਹੇ ਸਨ ਅਤੇ ਤਲਵਾਰਾਂ ਲੈ ਕੇ ਇਕ ਦੂਜੇ ਉਤੇ ਆ ਕੇ ਪੈ ਰਹੇ ਸਨ।੮।

ਦੈਂਤਾਂ ਦੀ ਫ਼ੌਜ ਦੇ ਬਾਣਾਂ ਦੀ ਮਾਰ ਕਰ ਕੇ ਦੇਵਤੇ ਭਜ ਗਏ ਅਤੇ ਇੰਦਰ ਦੇ ਵੱਡੇ ਸੂਰਮੇ (ਯੁੱਧ-ਭੂਮੀ ਤੋਂ) ਖਿਸਕ ਚਲੇ। ਉਥੇ ਕੇਵਲ ਇਕ ਇੰਦਰ ('ਬਜ੍ਰਧਾਰੀ') ਰਹਿ ਗਿਆ। ਉਸ ਨਾਲ ਹੀ ਖ਼ੂਬ ਯੁੱਧ ਹੋਇਆ ਅਤੇ ਰਾਜੇ (ਦਸ਼ਰਥ) ਨੇ ਵੀ ਬਹੁਤ ਲੜਾਈ ਕੀਤੀ।੯।

ਇਧਰ ਇੰਦਰ ਅਤੇ ਰਾਜਾ (ਦਸ਼ਰਥ) ਸੀ ਅਤੇ ਉਧਰ ਤਕੜੇ ਦੈਂਤ ਸਨ। ਮਹਾਨ ਕ੍ਰੋਧਿਤ ਹੋਏ ਹਠੀ ਯੋਧੇ ਟਲਦੇ ਨਹੀਂ ਸਨ। ਉਨ੍ਹਾਂ ਨੂੰ ਚੌਹਾਂ ਪਾਸਿਆਂ ਤੋਂ ਇਸ ਤਰ੍ਹਾਂ ਘੇਰ ਲਿਆ ਮਾਨੋ ਪਵਨ ਦੇ ਵਗਣ ਨਾਲ ਕਾਲੀਆਂ ਘਟਾਵਾਂ ਘਿਰ ਆਈਆਂ ਹੋਣ।੧੦।

ਦੇਵਤਿਆਂ ਅਤੇ ਦੈਂਤਾਂ ਦੀ ਗਹਿਗਚ ਲੜਾਈ ਹੋਈ। ਉਥੇ ਇਕ ਛਤ੍ਰਧਾਰੀ ਸੂਰਮਾ ਡਟਿਆ ਹੋਇਆ ਸੀ। (ਉਸ) ਅਜ ਦੇ ਪੁੱਤਰ ਨੂੰ ਸੱਤੇ ਲੋਕ ਜਾਣਦੇ ਸਨ। (ਦੈਂਤ) ਸੂਰਮੇ ਉਸ ਉਤੇ ਕ੍ਰੋਧਿਤ ਹੋ ਕੇ ਆ ਪਏ।੧੧।

ਹਠੀਲੇ ਦੈਂਤ ਬਹੁਤ ਕ੍ਰੋਧ ਕਰ ਕੇ ਨੇੜੇ ਢੁਕ ਗਏ ਅਤੇ ਰਾਜੇ (ਦਸ਼ਰਥ) ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ। ਬਜ੍ਰ ਵਰਗੇ ਬਾਣਾਂ ਦੇ ਪ੍ਰਹਾਰ ਕਰ ਰਹੇ ਸਨ ਅਤੇ ਬਲੀ (ਦੈਂਤ) 'ਮਾਰੋ-ਮਾਰੋ' ਇਸ ਤਰ੍ਹਾਂ ਪੁਕਾਰ ਰਹੇ ਸਨ।੧੨।

ਆਕੜ ਵਾਲੇ ਹਠੀਲੇ ਸੂਰਮੇ ਪਿਛੇ ਨ ਹਟੇ ਅਤੇ ਮਹਾਨ ਕ੍ਰੋਧਵਾਨ ਹੋਏ ਸੂਰਮੇ ਮਾਰੇ ਜਾਣ ਲਗੇ। ਚੌਹਾਂ ਪਾਸਿਆਂ ਤੋਂ ਅਨੇਕ ਜੰਗੀ ਵਾਜੇ ਵਜਣ ਲਗੇ। ਮਾਰੂ ਧੁਨ ਗੂੰਜਣ ਲਗੀ ਅਤੇ ਵੱਡੇ ਸੂਰਮੇ ਗੱਜਣ ਲਗੇ।੧੩।

ਕਿਤਨਿਆਂ ਨੂੰ ਵੰਗਾਰ ਕੇ ਮਾਰ ਦਿੱਤਾ ਅਤੇ ਕਿਤਨਿਆਂ ਨੂੰ ਡਰ ('ਬਾਕ') ਨਾਲ ਦਬਾ ਦਿੱਤਾ, ਕਿਤਨਿਆਂ ਨੂੰ ਢਾਲਾਂ ਨਾਲ ਢਾਹ ਦਿੱਤਾ ਅਤੇ ਕਿਤਨਿਆਂ ਨੂੰ ਦਾੜ੍ਹਾਂ ਨਾਲ ਚਬਾ ਸੁਟਿਆ। ਕਿਤਨੇ ਹੀ ਸੂਰਮੇ ਬੋਲਾਂ ਨਾਲ ਹੱਲਾ-ਗੁੱਲਾ ਕਰਦੇ ਰਹੇ ਅਤੇ ਕਿਤਨੇ ਹੀ ਛੱਤ੍ਰਧਾਰੀ ਯੋਧਾ (ਰਣ-ਭੂਮੀ ਵਿਚ) ਜੂਝ ਮਰੇ।੧੪।

*ਦੋਹਰਾ*

ਦੈਂਤਾਂ ਦੀ ਸੈਨਾ ਵਿਚੋਂ ਇਕ (ਬਲਵਾਨ) ਦੈਂਤ ਨਿਕਲਿਆ ਅਤੇ ਬਹੁਤ ਤੀਰ ਮਾਰ ਕੇ ਉਸ ਨੇ ਦਸ਼ਰਥ ਦਾ ਰਥਵਾਨ ਮਾਰ ਦਿੱਤਾ।੧੫।

*ਚੌਪਈ*

ਜਦੋਂ ਭਰਤ ਦੀ ਮਾਤਾ (ਕੈਕਈ) ਨੇ ਇਹ ਸੁਣਿਆ ਕਿ ਅਜ ਦੇ ਪੁੱਤਰ (ਦਸ਼ਰਥ) ਦਾ ਰਥਵਾਨ ਮਾਰਿਆ ਗਿਆ ਹੈ ਤਾਂ ਉਸ ਨੇ ਖ਼ੁਦ ਸੂਰਮੇ ਦਾ ਭੇਸ ਧਾਰਨ ਕੀਤਾ ਅਤੇ ਰਾਜੇ ਦੀ ਰਥਵਾਨ ਜਾ ਬਣੀ।੧੬।

ਉਸ ਨੇ ਅਜਿਹੇ ਢੰਗ ਨਾਲ ਰਥ ਚਲਾਇਆ ਕਿ ਰਾਜੇ ਨੂੰ (ਵੈਰੀ ਦਾ) ਕੋਈ ਤੀਰ ਵੀ ਲਗ ਨ ਸਕਿਆ। ਜਿਥੇ ਵੀ ਦਸ਼ਰਥ ਜਾਣਾ ਚਾਹੁੰਦਾ ਸੀ, ਉਥੇ ਹੀ ਕੈਕਈ ਲੈ ਕੇ ਪਹੁੰਚਾ ਦਿੰਦੀ ਸੀ।੧੭।

ਐਸੇ ਅਬਲਾ ਰਥਹਿ ਧਵਾਵੈ। ਜਹੁ ਪਹੁਚੈ ਤਾ ਕੌ ਨ੍ਰਿਪ ਘਾਵੈ।
ਉਡੀ ਧੂਰਿ ਲਗੀ ਅਸਮਾਨਾ। ਅਸਿ ਚਮਕੈ ਬਿਜੁਰੀ ਪਰਮਾਨਾ। ੧੮।

ਤਿਲੁ ਤਿਲੁ ਟੂਕ ਏਕ ਕਰਿ ਮਾਰੇ। ਏਕ ਬੀਰ ਕਟਿ ਤੈ ਕਟਿ ਡਾਰੇ।
ਦਸਰਥ ਅਧਿਕ ਕੋਪ ਕਰਿ ਗਾਜਿਯੋ। ਰਨ ਮੈ ਰਾਗ ਮਾਰੂਆ ਬਾਜਿਯੋ। ੧੯।

*ਦੋਹਰਾ*

ਸੰਖ ਨਫੀਰੀ ਕਾਨ੍ਹਰੇ ਤੁਰਹੀ ਭੇਰ ਅਪਾਰ।
ਮੁਚੰਗ ਸਨਾਈ ਡੁਗਡੁਗੀ ਡਵਰੂ ਢੋਲ ਹਜਾਰ। ੨੦।

*ਭੁਜੰਗ ਛੰਦ*

ਚਲੇ ਭਾਜਿ ਲੇਂਡੀ ਸੁ ਜੋਧਾ ਗਰਜੈ। ਮਹਾ ਭੇਰ ਭਾਰੀਨ ਸੌ ਨਾਦ ਬਜੈ।
ਪਰੀ ਆਨਿ ਭੂਤਾਨ ਕੀ ਭੀਰ ਭਾਰੀ। ਮੰਡੇ ਕੋਪ ਕੈ ਕੈ ਬਡੇ ਛਤ੍ਰ ਧਾਰੀ।੨੧।

ਦਿਪੈ ਹਾਥ ਮੈ ਕੋਟਿ ਕਾਢੀ ਕ੍ਰਿਪਾਨੈ। ਗਿਰੈ ਭੂਮਿ ਮੈ ਝੂਮਿ ਜੋਧਾ ਜੁਆਨੈ।
ਪਰੀ ਆਨਿ ਬੀਰਾਨ ਕੀ ਭੀਰ ਭਾਰੀ। ਬਹੈ ਸਸਤ੍ਰ ਔਰ ਅਸਤ੍ਰ ਕਾਤੀ ਕਟਾਰੀ। ੨੨।

ਬਜੈ ਸਾਰ ਭਾਰੋ ਕਿਤੇ ਹੀ ਪਰਾਏ। ਕਿਤੇ ਚੁੰਗ ਬਾਧੇ ਚਲੇ ਖੇਤ ਆਏ।
ਪਰੀ ਬਾਨ ਗੋਲਾਨ ਕੀ ਮਾਰਿ ਐਸੀ। ਮਨੋ ਕ੍ਵਾਰ ਕੇ ਮੇਘ ਕੀ ਬ੍ਰਿਸਟਿ ਜੈਸੀ। ੨੩।

ਪਰੀ ਮਾਰਿ ਭਾਰੀ ਮਚਿਯੋ ਲੋਹ ਗਾਢੋ। ਅਹਿਲਾਦ ਜੋਧਾਨ ਕੈ ਚਿਤ ਬਾਢੋ।
ਕਹੂੰ ਭੂਤ ਔ ਪ੍ਰੇਤ ਨਾਚੈ ਰੁ ਗਾਵੈ। ਕਹੂੰ ਜੋਗਿਨੀ ਪੀਤ ਲੋਹੂ ਸੁਹਾਵੈ। ੨੪।

ਕਹੂੰ ਬੀਰ ਬੈਤਲਾ ਬਾਂਕੇ ਬਿਹਾਰੈ। ਕਹੂੰ ਬੀਰ ਬੀਰਾਨ ਕੋ ਮਾਰਿ ਡਾਰੈ।
ਕਿਤੇ ਬਾਨ ਲੈ ਸੂਰ ਕੰਮਾਨ ਐਂਚੈ। ਕਿਤੇ ਘੈਂਚਿ ਜੋਧਾਨ ਕੇ ਕੇਸ ਖੈਂਚੈ। ੨੫।

ਕਹੂੰ ਪਾਰਬਤੀ ਮੂਡ ਮਾਲਾ ਬਨਾਵੈ। ਕਹੂੰ ਰਾਗ ਮਾਰੂ ਮਹਾ ਰੁਦ੍ਰ ਗਾਵੈ।
ਕਹੂੰ ਕੋਪ ਕੈ ਡਾਕਨੀ ਹਾਕ ਮਾਰੈ। ਗਏ ਜੂਝਿ ਜੋਧਾ ਬਿਨਾ ਹੀ ਸੰਘਾਰੈ। ੨੬।

ਕਹੂੰ ਦੁੰਦਭੀ ਢੋਲ ਸਹਨਾਇ ਬਜੈ। ਮਹਾ ਕੋਪ ਕੈ ਸੂਰ ਕੇਤੇ ਗਰਜੈ।
ਪਰੇ ਕੰਠ ਫਾਸੀ ਕਿਤੇ ਬੀਰ ਮੂਏ। ਤਨੰ ਤ੍ਯਾਗ ਗਾਮੀ ਸੁ ਬੈਕੁੰਠ ਹੂਏ। ੨੭।

ਕਿਤੇ ਖੇਤ ਮੈ ਦੇਵ ਦੇਵਾਰਿ ਮਾਰੇ। ਕਿਤੇ ਪ੍ਰਾਨ ਸੁਰ ਲੋਕ ਤਜਿ ਕੈ ਬਿਹਾਰੇ।
ਕਿਤੇ ਘਾਇ ਲਾਗੇ ਮਹਾਬੀਰ ਝੂਮੈ। ਮਨੋ ਪਾਨਿ ਕੈ ਭੰਗ ਮਾਲੰਗ ਘੂਮੈ। ੨੮।

ਕੈਕਈ ਇਸ ਤਰ੍ਹਾਂ ਰਥ ਚਲਾਉਂਦੀ ਸੀ ਕਿ ਜਿਥੇ ਰਾਜਾ ਚਾਹੁੰਦਾ ਉਥੇ (ਵੈਰੀ ਨੂੰ) ਮਾਰ ਦਿੰਦਾ। (ਰਣਭੂਮੀ ਦੀ) ਧੂੜ ਉਡ ਕੇ ਆਕਾਸ਼ ਨੂੰ ਛੋਹ ਰਹੀ ਸੀ ਅਤੇ ਤਲਵਾਰਾਂ ਬਿਜਲੀ ਵਾਂਗ ਚਮਕ ਰਹੀਆਂ ਸਨ।੧੮।

ਇਕਨਾਂ ਨੂੰ (ਰਾਜੇ ਨੇ) ਪੁਰਜ਼ਾ ਪੁਰਜ਼ਾ ਕਰ ਕੇ ਮਾਰ ਦਿੱਤਾ ਅਤੇ ਇਕਨਾਂ ਨੂੰ ਲਕ ਤੋਂ ਕਟ ਕੇ ਮਾਰ ਦਿੱਤਾ। ਰਾਜਾ ਦਸ਼ਰਥ ਬਹੁਤ ਕ੍ਰੋਧਵਾਨ ਹੋ ਕੇ ਗਜਿਆ ਅਤੇ ਯੁੱਧ-ਭੂਮੀ ਵਿਚ ਮਾਰੂ ਰਾਗ ਵਜਿਆ।੧੯।

*ਦੋਹਰਾ*

ਯੁੱਧ-ਭੂਮੀ ਵਿਚ ਅਣਗਿਣਤ ਸੰਖ, ਨਫ਼ੀਰੀ, ਕਾਨਰੇ, ਤੁਰਹੀ, ਭੇਰ (ਵਜ ਰਹੇ ਸਨ) ਅਤੇ ਹਜ਼ਾਰਾਂ ਮੁਚੰਗ, ਸਨਾਈ, ਡੁਗਡੁਗੀ, ਡੌਰੂ ਅਤੇ ਢੋਲ (ਧੁਨਾਂ ਕਢ ਰਹੇ ਸਨ)।੨੦।

*ਭੁਜੰਗ ਛੰਦ*

ਯੋਧਿਆਂ ਦੀ ਗਰਜ ਸੁਣ ਕੇ ਬੁਜ਼ਦਿਲ ਭਜ ਰਹੇ ਹਨ ਅਤੇ ਡਰਾਉਣੀ ਆਵਾਜ਼ ਵਿਚ ਵੱਡੀਆਂ ਭੇਰਾਂ ਵਜ ਰਹੀਆਂ ਹਨ। ਉਥੇ ਭੂਤਾਂ ਦੀ ਬਹੁਤ ਭੀੜ ਲਗ ਗਈ ਹੈ ਅਤੇ ਵੱਡੇ ਛਤ੍ਰਧਾਰੀ ਕ੍ਰੋਧ ਨਾਲ ਭਰੇ ਡਟੇ ਹੋਏ ਹਨ।੨੧।

ਹੱਥਾਂ ਵਿਚ ਕਰੋੜਾਂ ਕ੍ਰਿਪਾਨਾਂ ਕਢੀਆਂ ਹੋਈਆਂ ਦਿਸ ਰਹੀਆਂ ਹਨ ਅਤੇ ਵੱਡੇ ਜੁਆਨ ਸੂਰਮੇ ਯੁੱਧ-ਭੂਮੀ ਵਿਚ ਡਿਗ ਰਹੇ ਹਨ। ਸੂਰਮਿਆਂ ਉਤੇ ਭਾਰੀ ਭੀੜ ਆਣ ਬਣੀ ਹੈ ਅਤੇ ਅਸਤ੍ਰ, ਸ਼ਸਤ੍ਰ, ਕਾਤੀਆਂ ਅਤੇ ਕਟਾਰੀਆਂ ਚਲ ਰਹੀਆਂ ਹਨ।੨੨।

ਬਹੁਤ ਹੀ ਲੋਹਾ ਖੜਕਿਆ ਹੈ, ਕਿਤਨੇ ਹੀ ਡਿਗ ਪਏ ਹਨ (ਜਾਂ ਭਜ ਗਏ ਹਨ)। ਕਿਤਨੇ ਹੀ ਯੁੱਧ-ਭੂਮੀ ਵਿਚ ਟੋਲੇ ਬਣਾ ਕੇ ਆਏ ਹਨ। ਗੋਲਿਆਂ ਅਤੇ ਬਾਣਾਂ ਦੀ ਅਜਿਹੀ ਮਾਰ ਪਈ ਹੈ ਮਾਨੋ ਅਸੂ ਦੇ ਮਹੀਨੇ ਦੇ ਬਦਲਾਂ ਦੀ ਬਰਖਾ ਵਰਗੀ ਹੋਵੇ।੨੩।

ਬਹੁਤ ਮਾਰ ਮਚੀ ਹੈ ਅਤੇ ਖ਼ੂਬ ਲੋਹਾ ਖੜਕਿਆ ਹੈ (ਅਰਥਾਤ-- ਸ਼ਸਤ੍ਰਾਂ ਨਾਲ ਸ਼ਸਤ੍ਰ ਵਜੇ ਹਨ) ਜਿਸ ਕਰ ਕੇ ਯੋਧਿਆਂ ਦੇ ਮਨ ਪ੍ਰਸੰਨ ਹੋਏ ਹਨ। ਕਿਤੇ ਭੂਤ ਅਤੇ ਪ੍ਰੇਤ ਨਚ ਅਤੇ ਗਾ ਰਹੇ ਹਨ ਅਤੇ ਕਿਤੇ ਜੋਗਣਾਂ ਲਹੂ ਪੀਂਦੀਆਂ ਦਿਸ ਰਹੀਆਂ ਹਨ।੨੪।

ਕਿਤੇ ਬਾਂਕੇ ਬੀਰ ਬੈਤਾਲ ਵਿਚਰ ਰਹੇ ਹਨ ਅਤੇ ਕਿਤੇ ਸੂਰਮੇ ਸੂਰਮਿਆਂ ਨੂੰ ਮਾਰ ਕੇ ਸੁਟ ਰਹੇ ਹਨ। ਕਿਤੇ ਸੂਰਮੇ ਕਮਾਨਾਂ ਖਿਚ ਕੇ ਬਾਣ ਚਲਾ ਰਹੇ ਹਨ ਅਤੇ ਕਿਤੇ ਯੋਧਿਆਂ ਨੂੰ ਕੇਸਾਂ ਤੋਂ ਪਕੜ ਕੇ ਘਸੀਟ ਰਹੇ ਹਨ।੨੫।

ਕਿਤੇ ਪਾਰਬਤੀ ਸਿਰਾਂ ਦੀ ਮਾਲਾ ਪਰੋ ਰਹੀ ਹੈ, ਕਿਤੇ ਮਹਾ ਰੁਦ੍ਰ ਮਾਰੂ ਰਾਗ ਗਾ ਰਿਹਾ ਹੈ। ਕਿਤੇ ਕ੍ਰੋਧਿਤ ਹੋ ਕੇ ਡਾਕਣੀਆਂ ਡਕਾਰ ਰਹੀਆਂ ਹਨ। ਕਿਤੇ ਬਿਨਾ ਮਾਰਿਆਂ ਹੀ ਯੋਧੇ ਮਾਰੇ ਗਏ ਹਨ।੨੬।

ਕਿਤੇ ਦੁੰਦਭੀ, ਢੋਲ ਅਤੇ ਸ਼ਹਿਨਾਈਆਂ ਵਜ ਰਹੀਆਂ ਹਨ ਅਤੇ ਕਿਤਨੇ ਹੀ ਯੋਧੇ ਕ੍ਰੋਧਵਾਨ ਹੋ ਕੇ ਗਜ ਰਹੇ ਹਨ। ਕਿਤਨੇ ਹੀ ਸੂਰਮੇ ਗੱਲ ਵਿਚ ਫਾਹੀ ਪੈਣ ਕਾਰਨ ਮਰ ਗਏ ਹਨ ਅਤੇ ਸ਼ਰੀਰ ਨੂੰ ਛਡ ਕੇ ਸਵਰਗ ਨੂੰ ਚਲੇ ਗਏ ਹਨ।੨੭।

ਦੇਵਤਿਆਂ ਨੇ ਕਿਤਨੇ ਹੀ ਦੈਂਤ ਯੁੱਧ-ਭੂਮੀ ਵਿਚ ਮਾਰ ਦਿੱਤੇ ਹਨ ਅਤੇ ਕਿਤਨੇ ਹੀ ਪ੍ਰਾਣ ਤਿਆਗ ਕੇ ਸੁਰ-ਲੋਕ ਵਿਚ ਵਿਚਰ ਰਹੇ ਹਨ। ਕਿਤਨੇ ਹੀ ਸੂਰਮੇ ਘਾਓ ਲਗਣ ਕਾਰਨ ਝੂੰਮ ਰਹੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਮਲੰਗ ਲੋਕ ਭੰਗ ਪੀ ਕੇ ਘੁੰਮ ਰਹੇ ਹੋਣ।੨੮।

ਬਲੀ ਮਾਰ ਹੀ ਮਾਰਿ ਕੈ ਕੈ ਪਧਾਰੇ। ਹਨੇ ਛਤ੍ਰਧਾਰੀ ਮਹਾ ਐਠਿਯਾਰੇ।
ਕਈ ਕੋਟਿ ਪਤ੍ਰੀ ਤਿਸੀ ਠੌਰ ਛੂਟੇ। ਉਡੇ ਛਿਪ੍ਰ ਸੌ ਪਤ੍ਰ ਸੇ ਛਤ੍ਰ ਟੂਟੇ। ੨੯।

ਮਚਿਯੋ ਜੁਧ ਗਾੜੋ ਮੰਡੌ ਬੀਰ ਭਾਰੇ। ਚਹੂੰ ਓਰ ਕੇ ਕੋਪ ਕੈ ਕੈ ਹਕਾਰੇ।
ਹੂਏ ਪਾਕ ਸਾਹੀਦ ਜੰਗਾਹ ਮ੍ਯਾਨੈ। ਗਏ ਜੂਝਿ ਜੋਧਾ ਘਨੋ ਸ੍ਯਾਮ ਜਾਨੈ। ੩0।

*ਚੌਪਈ*

ਅਜਿ ਸੁਤ ਜਹਾ ਚਿਤ ਲੈ ਜਾਵੈ। ਤਹੀ ਕੇਕਈ ਲੈ ਪਹੁਚਾਵੈ।
ਅਬ੍ਰਿਣ ਰਾਖਿ ਐਸੋ ਰਥ ਹਾਕ੍ਯੋ। ਨਿਜੁ ਪਿਯ ਕੇ ਇਕ ਬਾਰ ਨ ਬਾਕ੍ਯੋ। ੩੧।

ਜਹਾ ਕੇਕਈ ਲੈ ਪਹੁਚਾਯੋ। ਅਜਿ ਸੁਤ ਤਾ ਕੌ ਮਾਰਿ ਗਿਰਾਯੋ।
ਐਸੋ ਕਰਿਯੋ ਬੀਰ ਸੰਗ੍ਰਾਮਾ। ਖਬਰੈ ਗਈ ਰੂਮ ਅਰੁ ਸਾਮਾ। ੩੨।

ਐਸੀ ਭਾਤਿ ਦੁਸਟ ਬਹੁ ਮਾਰੇ। ਬਾਸਵ ਕੇ ਸਭ ਸੋਕ ਨਿਵਾਰੇ।
ਗਹਿਯੋ ਦਾਂਤ ਤ੍ਰਿਣ ਉਬਰਿਯੋ ਸੋਊ। ਨਾਤਰ ਜਿਯਤ ਨ ਬਾਚ੍ਯੋ ਕੋਊ। ੩੩।

*ਦੋਹਰਾ*

ਪਤਿ ਰਾਖ੍ਯੋ ਰਥ ਹਾਕਿਯੋ ਸੂਰਨ ਦਯੋ ਖਪਾਇ।
ਜੀਤਿ ਜੁਧ ਦ੍ਵੈ ਬਰ ਲਏ ਕੈ ਕੈ ਅਤਿ ਸੁਭ ਕਾਇ। ੩੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਦੋਇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧0੨। ੧੯੯੯।ਅਫਜੂੰ।*

*ਚੌਪਈ*

ਅਸਟ ਨਦੀ ਜਿਹ ਠਾ ਮਿਲਿ ਗਈ। ਬਹਤੀ ਅਧਿਕ ਜੋਰ ਸੋ ਭਈ।
ਠਟਾ ਸਹਿਰ ਬਸਿਯੋ ਤਹ ਭਾਰੋ। ਜਨ ਬਿਧਿ ਦੂਸਰ ਸ੍ਵਰਗ ਸੁ ਧਾਰੋ। ੧।

*ਦੋਹਰਾ*

ਤਹਾ ਧਾਮ ਪਤਿਸਾਹ ਕੇ ਜਲਨ ਨਾਮਾ ਪੂਤ।
ਸੂਰਤਿ ਸੀਰਤਿ ਮੈ ਅਧਿਕ ਬਿਧਿ ਨੈ ਸਜਿਯੋ ਸਪੂਤ। ੨।
ਜੋ ਅਬਲਾ ਤਾ ਕੌ ਲਖੈ ਰੀਝ ਰਹੈ ਮਨ ਮਾਹਿ।
ਗਿਰੇ ਮੂਰਛਨਾ ਹ੍ਵੈ ਧਰਨਿ ਤਨਿਕ ਰਹੈ ਸੁਧਿ ਨਾਹਿ। ੩।
ਸਾਹ ਜਲਾਲ ਸਿਕਾਰ ਕੌ ਇਕ ਦਿਨ ਨਿਕਸਿਯੋ ਆਇ।
ਮ੍ਰਿਗਿਯਨ ਕੌ ਮਾਰਤ ਭਯੋ ਤਰਲ ਤੁਰੰਗ ਧਵਾਇ। ੪।

ਸੂਰਵੀਰਾਂ ਨੇ 'ਮਾਰੋ ਮਾਰੋ' ਪੁਕਾਰ ਕੇ ਕਈ ਆਕੜਖਾਂ ਛਤ੍ਰਧਾਰੀਆਂ ਨੂੰ ਮਾਰ ਦਿੱਤਾ ਹੈ। ਉਥੇ ਕਈ ਕਰੋੜ 'ਪਤ੍ਰੀ' (ਖੰਭਾਂ ਵਾਲੇ ਤੀਰ) ਛੁਟੇ ਹਨ ਅਤੇ ਜਲਦੀ ਹੀ ਪੱਤਰਾਂ ਵਾਂਗ ਛਤ੍ਰਾਂ ਦੇ ਟੋਟੇ ਉਡੇ ਗਏ ਹਨ।੨੯।

ਮਹਾਨ ਯੋਧਿਆਂ ਨੇ ਬੜਾ ਤਕੜਾ ਯੁੱਧ ਮਚਿਆ ਹੋਇਆ ਹੈ ਅਤੇ ਚੌਹਾਂ ਪਾਸਿਆਂ ਤੋਂ ਕ੍ਰੋਧ ਭਰੀਆਂ ਵੰਗਾਰਾਂ ਪੈ ਰਹੀਆਂ ਹਨ। ਸ਼ਿਆਮ ਕਵੀ ਦਸਦੇ ਹਨ ਕਿ ਉਥੇ ਬਹੁਤ ਯੋਧੇ ਜੂਝ ਮੋਏ ਹਨ ਅਤੇ ਜੰਗ ਵਿਚ ਲੜ ਕੇ ਪਵਿਤ੍ਰ ਸ਼ਹਾਦਤ ਪ੍ਰਾਪਤ ਕਰ ਗਏ ਹਨ।੩0।

*ਚੌਪਈ*

ਜਿਥੇ ਦਸ਼ਰਥ ਦਾ ਚਿਤ ਜਾਣਾ ਚਾਹੁੰਦਾ, ਉਥੇ ਹੀ ਕੈਕਈ (ਰਥ ਨੂੰ) ਲ ਕੇ ਪਹੁੰਚਾ ਦਿੰਦੀ। (ਉਸ ਨੇ) ਇਸ ਤਰ੍ਹਾਂ ਨਾਲ ਰਥ ਚਲਾਇਆ ਕਿ ਉਸ ਦੇ ਪ੍ਰੀਤਮ ਦਾ ਨ ਕੋਈ ਵਾਲ ਵਿੰਗਾ ਹੋਇਆ ਅਤੇ ਨ ਹੀ ਜ਼ਖ਼ਮ ਲਗਿਆ।੩੧।

ਜਿਨ੍ਹਾਂ ਉਤੇ ਵੀ ਕੈਕਈ (ਉਸ ਨੂੰ) ਲੈ ਕੇ ਪਹੁੰਚਾਉਂਦੀ, ਉਨ੍ਹਾਂ ਨੂੰ ਦਸ਼ਰਥ ਮਾਰ ਸੁਟਦਾ। (ਉਸ) ਯੋਧੇ ਨੇ ਅਜਿਹਾ ਯੁੱਧ ਕੀਤਾ ਕਿ (ਉਸ ਦੀਆਂ) ਖ਼ਬਰਾਂ ਰੂਮ ਅਤੇ ਸ਼ਿਆਮ ਤਕ ਪਹੁੰਚ ਗਈਆਂ।੩੨।

ਇਸ ਤਰ੍ਹਾਂ ਨਾਲ ਬਹੁਤ ਦੁਸ਼ਟ ਮਾਰ ਦਿੱਤੇ ਅਤੇ ਇੰਦਰ ('ਬਾਸਵ') ਦੇ ਸਾਰੇ ਦੁਖ ਦੂਰ ਕਰ ਦਿੱਤੇ। (ਜਿਸ ਨੇ) ਦੰਦਾਂ ਵਿਚ ਤੀਲਾ ਲੈ ਲਿਆ, ਉਹੀ ਬਚ ਸਕਿਆ, ਨਹੀਂ ਤਾਂ ਕੋਈ ਵੀ ਜੀਉਂਦਾ ਬਚ ਨ ਸਕਿਆ।੩੩।

*ਦੋਹਰਾ*

(ਕੈਕਈ ਨੇ) ਪਤੀ ਦੀ ਰਖਿਆ ਕੀਤੀ, ਰਥ ਨੂੰ ਹਕਿਆ ਅਤੇ ਸੂਰਮਿਆਂ ਨੂੰ ਖਪਾ ਦਿੱਤਾ। ਅਤਿ ਸੁੰਦਰ ਸ਼ਰੀਰ ਵਾਲੀ (ਕੈਕਈ ਨੇ) ਯੁੱਧ ਜਿਤ ਕੇ ਦੋ ਵਰ ਪ੍ਰਾਪਤ ਕੀਤੇ।੩੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਦੋ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧0੨। ੧੮੯੯। ਚਲਦਾ।*

*ਚੌਪਈ*

ਜਿਸ ਥਾਂ ਤੇ ਅੱਠ ਨਦੀਆਂ ਮਿਲਦੀਆਂ ਹਨ, ਉਥੇ ਬਹੁਤ ਅਧਿਕ ਜ਼ੋਰ ਨਾਲ ਵਗਦੀਆਂ ਹਨ। ਉਥੇ ਠੱਟਾ ਨਾਂ ਦਾ ਵੱਡਾ ਨਗਰ ਵਸਿਆ ਹੋਇਆ ਸੀ, ਮਾਨੋ ਵਿਧਾਤਾ ਨੇ ਦੂਜਾ ਸਵਰਗ ਬਣਾਇਆ ਹੋਵੇ।੧।

*ਦੋਹਰਾ*

ਉਥੋਂ ਦੇ ਬਾਦਸ਼ਾਹ ਦੇ ਘਰ ਜਲਨ ਨਾਂ ਦਾ ਪੁੱਤਰ ਸੀ ਜਿਸ ਨੂੰ ਸ਼ਕਲ ਸੂਰਤ ਵਿਚ ਵਿਧਾਤਾ ਨੇ ਉਚੇਚਾ ਬਣਾਇਆ ਸੀ।੨। ਜੋ ਮੁਟਿਆਰ ਉਸ ਨੂੰ ਵੇਖਦੀ, ਮਨ ਵਿਚ ਪ੍ਰਸੰਨ ਹੋ ਜਾਂਦੀ ਅਤੇ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪੈਂਦੀ, ਜ਼ਰਾ ਜਿੰਨੀ ਸੁੱਧ ਬੁੱਧ ਨ ਰਹਿੰਦੀ।੩। ਇਕ ਦਿਨ ਸ਼ਾਹ ਜਲਾਲ ਸ਼ਿਕਾਰ ਲਈ ਉਧਰ ਆ ਨਿਕਲਿਆ ਅਤੇ ਚੰਚਲ ਘੋੜੇ ਨੂੰ ਭਜਾ ਕੇ ਹਿਰਨਾਂ ਨੂੰ ਮਾਰਦਾ ਰਿਹਾ।੪।

*ਚੌਪਈ*

ਏਕ ਮਿਰਗ ਆਗੇ ਤਿਹ ਆਯੌ। ਤਿਹ ਪਾਛੇ ਤਿਨ ਤੁਰੈ ਧਵਾਯੋ।
ਛੋਰਿ ਸੈਨ ਐਸੇ ਵਹ ਧਾਯੋ। ਸਹਿਰ ਬੂਬਨਾ ਕੇ ਮਹਿ ਆਯੋ। ੫।

ਅਧਿਕ ਤ੍ਰਿਖਾ ਜਬ ਤਾਹਿ ਸੰਤਾਯੋ। ਬਾਗ ਬੂਬਨਾ ਕੇ ਮਹਿ ਆਯੋ।
ਪਾਨੀ ਉਤਰਿ ਅਸ੍ਵ ਤੇ ਪੀਯੋ। ਤਾ ਕੋ ਤਬ ਨਿੰਦ੍ਰਹਿ ਗਹਿ ਲੀਯੋ। ੬।

ਤਬ ਤਹ ਸੋਇ ਰਹਿਯੋ ਸੁਖ ਪਾਈ। ਭਈ ਸਾਝ ਅਬਲਾ ਤਹ ਆਈ।
ਅਮਿਤ ਰੂਪ ਜਬ ਤਾਹਿ ਨਿਹਾਰਿਯੋ। ਹਰਿ ਅਰਿ ਸਰ ਤਾ ਕੇ ਤਨ ਮਾਰਿਯੋ। ੭।

ਤਾ ਕੌ ਰੂਪ ਹੇਰਿ ਬਸ ਭਈ। ਬਿਨੁ ਦਾਮਨ ਚੇਰੀ ਹ੍ਵੈ ਗਈ।
ਤਾ ਕੀ ਲਗਨ ਚਿਤ ਮੈ ਲਾਗੀ। ਨੀਦ ਭੂਖ ਸਿਗਰੀ ਤਿਹ ਭਾਗੀ। ੮।

*ਦੋਹਰਾ*

ਜਾ ਕੇ ਲਾਗਤ ਚਿਤ ਮੈ ਲਗਨ ਪਿਯਾ ਕੀ ਆਨ।
ਲਾਜ ਭੂਖਿ ਭਾਗਤ ਸਭੈ ਬਿਸਰਤ ਸਕਲ ਸਿਯਾਨ। ੯।
ਜਾ ਦਿਨ ਪਿਯ ਪ੍ਯਾਰੇ ਮਿਲੈ ਸੁਖ ਉਪਜਤ ਮਨ ਮਾਹਿ।
ਤਾ ਦਿਨ ਸੋ ਸੁਖ ਜਗਤ ਮੈ ਹਰ ਪੁਰ ਹੂੰ ਮੈ ਨਾਹਿ। ੧੦।
ਜਾ ਕੇ ਤਨ ਬਿਰਹਾ ਬਸੈ ਲਗਤ ਤਿਸੀ ਕੋ ਪੀਰ।
ਜੈਸੇ ਚੀਰ ਹਿਰੌਲ ਕੋ ਪਰਤ ਗੋਲ ਪਰ ਭੀਰ। ੧੧।

*ਬੂਬਨਾ ਬਾਚ*

ਕੌਨ ਦੇਸ ਏਸ੍ਵਰਜ ਤੂ ਕੌਨ ਦੇਸ ਕੋ ਰਾਵ।
ਕ੍ਯੋ ਆਯੋ ਇਹ ਠੌਰ ਤੂ ਮੋ ਕਹ ਭੇਦ ਬਤਾਵ। ੧੨।

*ਜਲੂ ਬਾਚ*

*ਚੌਪਈ*

ਠਟਾ ਦੇਸ ਏਸ੍ਵਰ ਮਹਿ ਜਾਯੋ। ਖਿਲਤ ਅਖੇਟਕ ਇਹ ਠਾ ਆਯੋ।
ਪਿਯਤ ਪਾਨਿ ਹਾਰਿਯੋ ਸ੍ਵੈ ਗਯੋ। ਅਬ ਤੁਮਰੋ ਦਰਸਨ ਮੁਹਿ ਭਯੋ। ੧੩।

*ਦੋਹਰਾ*

ਹੇਰਿ ਰੂਪ ਤਾ ਕੌ ਤਰੁਨਿ ਬਸਿ ਹ੍ਵੈ ਗਈ ਪ੍ਰਬੀਨ।
ਜੈਸੇ ਬੂੰਦ ਕੀ ਮੇਘ ਜ੍ਯੋ ਹੋਤ ਨਦੀ ਮੈ ਲੀਨ। ੧੪।
ਪ੍ਰੀਤਿ ਲਾਲ ਕੀ ਉਰ ਬਸੀ ਬਿਸਰੀ ਸਕਲ ਸਿਯਾਨ।
ਗਿਰੀ ਮੂਰਛਨਾ ਹ੍ਵੈ ਧਰਨਿ ਬਿਧੀ ਬਿਰਹ ਕੇ ਬਾਨ। ੧੫।

*ਚੌਪਈ*

ਇਕ ਹਿਰਨ ਉਸ ਦੇ (ਘੋੜੇ) ਅਗੇ ਆ ਗਿਆ। ਉਸ ਨੇ ਉਸ ਪਿਛੇ ਘੋੜਾ ਸੁਟ ਦਿੱਤਾ। ਸੈਨਾ ਨੂੰ ਛਡ ਕੇ ਉਹ ਅਜਿਹਾ ਭਜਿਆ ਕਿ ਬੂਬਨਾ ਸ਼ਹਿਰ ਵਿਚ ਆ ਪਹੁੰਚਿਆ।੫।

ਜਦੋਂ ਪਿਆਸ ਨੇ ਉਸ ਨੂੰ ਬਹੁਤ ਸਤਾਇਆ ਤਾਂ ਬੂਬਨਾ ਦੇ ਬਾਗ ਵਿਚ ਆ ਗਿਆ। ਘੋੜੇ ਤੋਂ ਉਤਰ ਕੇ ਪਾਣੀ ਪੀਤਾ। ਤਦ ਉਸ ਨੂੰ ਨੀਂਦਰ ਨੇ ਘੇਰ ਲਿਆ।੬।

ਤਦ ਉਹ ਉਥੇ ਸੁਖ ਪੂਰਵਕ ਸੌਂ ਰਿਹਾ। ਸ਼ਾਮ ਹੋਣ ਤੇ ਉਥੇ (ਇਕ) ਇਸਤਰੀ ਆਈ। ਜਦ ਉਸ ਦਾ ਅਸੀਮ ਰੂਪ (ਉਸ ਇਸਤਰੀ ਨੇ) ਵੇਖਿਆ, ਤਾਂ ਕਾਮ ਦੇਵ ਨੇ ਉਸ ਦੇ ਸ਼ਰੀਰ ਵਿਚ ਬਾਣ ਮਾਰਿਆ।੭।

ਉਸ ਦਾ ਰੂਪ ਵੇਖ ਕੇ (ਉਸ ਦੇ) ਵਸ ਵਿਚ ਹੋ ਗਈ ਅਤੇ ਬਿਨਾ ਦੰਮ ਦੇ ਉਸ ਦੀ ਦਾਸੀ ਹੋ ਗਈ। ਚਿਤ ਵਿਚ ਉਸ ਦੀ ਲਗਨ ਲਗ ਗਈ ਅਤੇ ਉਸ ਦੀ ਨੀਂਦਰ ਭੁਖ ਸਭ ਖ਼ਤਮ ਹੋ ਗਈ।੮।

*ਦੋਹਰਾ*

ਜਿਸ ਦੇ ਚਿਤ ਵਿਚ ਪ੍ਰੀਤਮ ਦੀ ਲਗਨ ਆ ਲਗਦੀ ਹੈ, ਉਸ ਦੀ ਸਾਰੀ ਭੁਖ ਅਤੇ ਲਾਜ ਖ਼ਤਮ ਹੋ ਜਾਂਦੀ ਹੈ ਅਤੇ ਸਾਰੀ ਸਿਆਣਪ ਭੁਲ ਜਾਂਦੀ ਹੈ।੯। ਜਿਸ ਦਿਨ ਉਸ ਨੂੰ ਪਿਆਰਾ ਪ੍ਰੀਤਮ ਮਿਲ ਪੈਂਦਾ ਹੈ ਤਾ ਉਸ ਦੇ ਮਨ ਵਿਚ ਸੁਖ ਪੈਦਾ ਹੋ ਜਾਂਦਾ ਹੈ। ਉਸ ਦਿਨ ਵਰਗਾ ਸੁਖ ਸਵਰਗ ਵਿਚ ਵੀ ਨਹੀਂ ਮਿਲਦਾ।੧੦। ਜਿਸ ਦੇ ਤਨ ਵਿਚ ਵਿਯੋਗ (ਦੀ ਪੀੜ) ਹੁੰਦੀ ਹੋਵੇ, ਉਸ ਨੂੰ ਇਸ ਦਰਦ ਦਾ ਅਹਿਸਾਸ ਹੁੰਦਾ ਹੈ। ਜਿਵੇਂ ਸੈਨਾ ਦੇ ਸੁਆਮੀ (ਅਥਵਾ ਝੁੰਡ) ਦੇ ਜਿਤੇ ਜਾਣ ਤੇ ਸਾਰੇ ਸੈਨਾ-ਦਲ ਉਤੇ ਭੀੜ ਬਣ ਜਾਂਦੀ ਹੈ।੧੧।

*ਬੂਬਨਾ ਨੇ ਕਿਹਾ--*

ਤੂੰ ਕਿਹੜੇ ਦੇਸ ਦਾ ਸੁਆਮੀ ਹੈਂ ਅਤੇ ਕਿਹੜੇ ਦੇਸ ਦਾ ਰਾਜਾ ਹੈਂ? ਅਤੇ ਤੂੰ ਇਸ ਸਥਾਨ ਉਤੇ ਕਿਉਂ ਆਇਆ ਹੈਂ? ਇਸ ਦਾ ਭੇਦ ਮੈਨੂੰ ਦਸ।੧੨।

*ਜਲੂ ਨੇ ਕਿਹਾ--*
*ਚੌਪਈ*

ਮੈਂ ਠੱਟਾ ਦੇਸ ਦੇ ਬਾਦਸ਼ਾਹ ਦਾ ਪੁੱਤਰ ਹਾਂ ਅਤੇ ਸ਼ਿਕਾਰ ਖੇਡਦਾ ਖੇਡਦਾ ਇਥੇ ਆ ਗਿਆ ਹਾਂ। ਪਾਣੀ ਪੀਂਦਿਆਂ ਹੀ ਥਕਿਆ ਹੋਇਆ ਹੋਣ ਕਰ ਕੇ (ਇਥੇ) ਸੌਂ ਗਿਆ ਸਾਂ ਅਤੇ ਹੁਣ ਮੈਨੂੰ ਤੇਰੇ ਦਰਸ਼ਨ ਹੋਏ ਹਨ।੧੩।

*ਦੋਹਰਾ*

ਉਸ ਦਾ ਰੂਪ ਵੇਖ ਕੇ ਪ੍ਰਬੀਨ ਇਸਤਰੀ ਉਸ ਦੇ ਵਸ ਵਿਚ ਹੋ ਗਈ, ਜਿਵੇਂ ਮੇਘ ਦੀ ਬੂੰਦ ਨਦੀ ਵਿਚ ਲੀਨ ਹੋ ਜਾਂਦੀ ਹੈ।੧੪। ਪ੍ਰੀਤਮ ਦੀ ਪ੍ਰੀਤ ਮਨ ਵਿਚ ਵਸ ਗਈ ਅਤੇ ਸਾਰੀ ਸਿਆਣਪ ਵਿਸਰ ਗਈ। ਬਿਰਹੋਂ ਦੇ ਬਾਣ ਦੀ ਵਿੰਨ੍ਹੀ ਹੋਈ ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਈ।੧੫।

*ਸੋਰਠਾ*

ਰਕਤ ਨ ਰਹਿਯੋ ਸਰੀਰ ਲੋਕ ਲਾਜ ਬਿਸਰੀ ਸਕਲ।
ਅਬਲਾ ਭਈ ਅਧੀਰ ਅਮਿਤ ਰੂਪ ਪਿਯ ਕੋ ਨਿਰਖਿ। ੧੬।

*ਚੌਪਈ*

ਜਾ ਦਿਨ ਮੀਤ ਪਿਯਾਰੋ ਪੈਯੈ। ਤੌਨ ਘਰੀ ਉਪਰ ਬਲਿ ਜੈਯੈ।
ਬਿਰਹੁ ਬਧੀ ਚੇਰੀ ਤਿਹ ਭਈ। ਬਿਸਰਿ ਲਾਜ ਲੋਗਨ ਕੀ ਗਈ। ੧੭।

*ਦੋਹਰਾ*

ਨਿਰਖਿ ਬੂਬਨਾ ਬਸਿ ਭਈ ਪਰੀ ਬਿਰਹ ਕੀ ਫਾਸ।
ਭੂਖਿ ਪ੍ਯਾਸ ਭਾਜੀ ਸਕਲ ਬਿਨੁ ਦਾਮਨੁ ਕੀ ਦਾਸ। ੧੮।

ਬਤਿਸ ਅਭਰਨ ਤ੍ਰਿਯ ਕਰੈ ਸੋਰਹ ਸਜਤ ਸਿੰਗਾਰ।
ਨਾਕ ਛਿਦਾਵਤ ਆਪਨੋ ਪਿਯ ਕੇ ਹੇਤੁ ਪਿਯਾਰ। ੧੯।

ਤੀਯ ਪਿਯਾ ਕੇ ਚਿਤ ਮੈ ਐਸੋ ਲਾਗਿਯੋ ਨੇਹ।
ਭੂਖ ਲਾਜ ਤਨ ਕੀ ਗਈ ਦੁਹੂਅਨ ਬਿਸਰਿਯੋ ਗ੍ਰੇਹ। ੨੦।

*ਸਵੈਯਾ*

ਬੀਨ ਸਕੈ ਬਿਗਸੈ ਨਹਿ ਕਾਹੂ ਸੌ ਲੋਕ ਕੀ ਲਾਜ ਬਿਦਾ ਕਰਿ ਰਾਖੇ।
ਬੀਰੀ ਚਬਾਤ ਨ ਬੈਠਿ ਸਕੈ ਬਿਲ ਮੈ ਨਹਿ ਬਾਲ ਹਹਾ ਕਰਿ ਭਾਖੈ।
ਇੰਦ੍ਰ ਕੋ ਰਾਜ ਸਮਾਜਨ ਸੋ ਸੁਖ ਛਾਡਿ ਛਿਨੇਕ ਬਿਖੈ ਦੁਖ ਗਾਖੈ।
ਤੀਰ ਲਗੋ ਤਰਵਾਰਿ ਲਗੋ ਨ ਲਗੋ ਜਿਨਿ ਕਾਹੂ ਸੌ ਕਾਹੂ ਕੀ ਆਖੈ। ੨੧।

*ਦੋਹਰਾ*

ਹੇਰਿ ਬੂਬਨਾ ਕੌ ਧਰਨਿ ਲੋਟਤ ਮਾਤ ਅਧੀਰ।
ਚਤੁਰਿ ਹੁਤੀ ਚੀਨਤ ਭਈ ਪਿਯ ਬਿਰਹ ਕੀ ਪੀਰਿ। ੨੨।

*ਚੌਪਈ*

ਯਾ ਕੀ ਲਗਨਿ ਕਿਸੂ ਸੋ ਲਾਗੀ। ਤਾ ਤੇ ਭੂਖਿ ਪ੍ਯਾਸ ਸਭ ਭਾਗੀ।
ਤਾ ਤੇ ਬੇਗਿ ਉਪਾਯਹਿ ਕਰਿਯੈ। ਜਾ ਤੇ ਸਗਰੋ ਸੋਕ ਨਿਵਰਿਯੈ। ੨੩।

ਹ੍ਰਿਦੈ ਮੰਤ੍ਰ ਇਹ ਭਾਤਿ ਬਿਚਾਰਿਯੋ। ਨਿਜ ਪਤਿ ਸੋ ਇਹ ਭਾਤਿ ਉਚਾਰਿਯੋ।
ਸੁਤਾ ਤਰੁਨਿ ਤੁਮਰੇ ਗ੍ਰਿਹ ਭਈ। ਤਾ ਕੀ ਕਰਨ ਸਗਾਈ ਲਈ। ੨੪।

ਯਾ ਕੋ ਅਧਿਕ ਸੁਯੰਬਰ ਕੈਹੈ। ਬਡੇ ਬਡੇ ਰਾਜਾਨ ਬੁਲੈਹੈ।
ਦੁਹਿਤਾ ਦ੍ਰਿਸਟਿ ਸਭਨ ਪਰ ਕਰਿ ਹੈ। ਜੋ ਚਿਤ ਰੁਚੇ ਤਿਸੀ ਕਹ ਬਰਿ ਹੈ। ੨੫।

*ਸੋਰਠਾ*

(ਉਸ ਦੇ) ਸ਼ਰੀਰ ਵਿਚ ਲਹੂ ਨ ਰਿਹਾ ਅਤੇ ਸਾਰੀ ਲੋਕ-ਲਾਜ ਭੁਲ ਗਈ। (ਉਹ) ਇਸਤਰੀ ਪ੍ਰੀਤਮ ਦਾ ਅਪਾਰ ਸੁੰਦਰ ਰੂਪ ਵੇਖ ਕੇ ਅਧੀਰ ਹੋ ਗਈ।੧੬।

*ਚੌਪਈ*

ਜਿਸ ਦਿਨ (ਮੈਂ) ਪਿਆਰੇ ਮਿਤਰ ਨੂੰ ਪ੍ਰਾਪਤ ਕਰਾਂਗੀ, ਉਸ ਘੜੀ ਉਤੇ (ਮੈਂ) ਕੁਰਬਾਨ ਜਾਵਾਂਗੀ। ਬਿਰਹੋਂ ਦੀ ਵਿੰਨ੍ਹੀ ਹੋਈ ਉਸ ਦੀ ਦਾਸੀ ਬਣ ਗਈ ਅਤੇ ਲੋਕ-ਲਾਜ ਵਿਸਰ ਗਈ।੧੭।

*ਦੋਹਰਾ*

ਬੂਬਨਾ (ਉਸ ਨੂੰ) ਵੇਖ ਕੇ ਵਸ ਵਿਚ ਹੋ ਗਈ ਅਤੇ ਬਿਰਹੋਂ ਦੀ ਫਾਹੀ ਵਿਚ ਫਸ ਗਈ। (ਉਸ ਦੀ) ਸਾਰੀ ਭੁਖ ਤ੍ਰੇਹ ਖ਼ਤਮ ਹੋ ਗਈ ਅਤੇ ਬਿਨਾ ਦੰਮਾਂ ਦੇ ਗੁਲਾਮ ਬਣ ਗਈ।੧੮।

(ਉਸ) ਇਸਤਰੀ ਨੇ ੩੨ ਪ੍ਰਕਾਰ ਦੇ ਗਹਿਣੇ ਪਾਏ ਅਤੇ ਸੋਲ੍ਹਾਂ ਤਰ੍ਹਾਂ ਦੇ ਸ਼ਿੰਗਾਰ ਕੀਤੇ। ਪ੍ਰੀਤਮ ਦੇ ਪ੍ਰੇਮ ਲਈ ਉਸ ਨੇ ਆਪਣਾ ਨਕ ਵੀ ਵਿੰਨ੍ਹਵਾ ਲਿਆ।੧੯।

ਪ੍ਰੀਤਮ ਅਤੇ ਪ੍ਰੀਤਮਾ ਦੇ ਚਿਤ ਵਿਚ ਅਜਿਹਾ ਨੇਹੋਂ ਲਗਿਆ ਕਿ ਦੋਹਾਂ ਨੂੰ ਘਰ ਬਾਰ ਭੁਲ ਗਿਆ ਅਤੇ ਭੁਖ ਤੇ ਸ਼ਰੀਰ ਦੀ ਲਾਜ ਵੀ ਖ਼ਤਮ ਹੋ ਗਈ।੨੦।

*ਸਵੈਯਾ*

ਨ ਉਹ ਵੇਖ ਸਕਦੀ ਹੈ, ਨ ਹਸ ਕੇ ਕਿਸੇ ਨਾਲ (ਗੱਲ ਕਰ) ਸਕਦੀ ਹੈ ਅਤੇ ਲੋਕ-ਲਾਜ ਨੂੰ ਵਿਦਾ ਕਰ ਦਿੱਤਾ ਹੈ। ਉਹ ਇਸਤਰੀ ਪਾਨ ਦਾ ਬੀੜਾ ਨਹੀਂ ਚਬਾ ਸਕਦੀ ਅਤੇ ਘਰ ਵਿਚ ਬੈਠ ਨਹੀਂ ਸਕਦੀ, ਬਸ 'ਹਾ-ਹਾ' ਉਚਾਰਦੀ ਹੈ। ਇੰਦਰ ਦੇ ਰਾਜ-ਸਮਾਜ ਵਰਗਾ ਸੁਖ ਛਡ ਕੇ ਛਿਣ ਭਰ ਵਿਚ ਦੁਖ ਨੂੰ ਸਹਾਰ ਸਕਦੀ ਹੈ। ਤੀਰ ਲਗ ਜਾਏ ਜਾਂ ਤਲਵਾਰ ਲਗ ਜਾਏ, ਪਰ ਕਿਸੇ ਦੀ ਕਿਸੇ ਨਾਲ ਅੱਖ ਨ ਲਗੇ।੨੧।

*ਦੋਹਰਾ*

ਬੂਬਨਾ ਨੂੰ ਜਦੋਂ ਮਾਂ ਨੇ ਬਿਹਬਲ ਹੋਇਆ ਧਰਤੀ ਉਤੇ ਪਲਸੇਟੇ ਮਾਰਦੇ ਵੇਖਿਆ ਤਾਂ ਉਹ ਸੂਝਵਾਨ ਇਸਤਰੀ ਸਮਝ ਗਈ ਕਿ ਇਸ ਨੂੰ ਬਿਰਹੋਂ ਦੀ ਪੀੜ ਨੇ (ਦੁਖੀ ਕੀਤਾ ਹੈ)।੨੨।

*ਚੌਪਈ*

ਇਸ ਦੀ ਕਿਸੇ ਨਾਲ ਲਗਨ ਲਗ ਗਈ ਹੈ। ਇਸ ਲਈ ਸਾਰੀ ਭੁਖ ਤ੍ਰੇਹ ਖ਼ਤਮ ਹੋ ਗਈ ਹੈ। ਇਸ ਵਾਸਤੇ ਜਲਦੀ ਕੋਈ ਉਪਾ ਕੀਤਾ ਜਾਏ ਤਾਂ ਜੋ (ਇਸ ਦਾ) ਸਾਰਾ ਦੁਖ ਦੂਰ ਹੋ ਜਾਏ।੨੩।

ਉਸ ਨੇ ਮਨ ਵਿਚ ਇਸ ਤਰ੍ਹਾਂ ਸੋਚਿਆ ਅਤੇ ਆਪਣੇ ਪਤੀ ਨੂੰ ਇੰਜ ਕਿਹਾ ਕਿ ਤੇਰੇ ਘਰ ਲੜਕੀ ਜੁਆਨ ਹੋ ਗਈ ਹੈ। ਇਸ ਦੀ ਮੰਗਣੀ ਕਰ ਲੈਣੀ ਚਾਹੀਦੀ ਹੈ।੨੪।

ਇਸ ਦਾ (ਅਸੀਂ) ਵੱਡਾ ਸੁਅੰਬਰ ਕਰੀਏ ਅਤੇ ਵੱਡੇ ਵੱਡੇ ਰਾਜਿਆਂ ਨੂੰ ਬੁਲਾ ਲਈਏ। (ਤੁਹਾਡੀ) ਪੁੱਤਰੀ ਸਾਰਿਆਂ ਨੂੰ ਵੇਖ ਲਏਗੀ ਅਤੇ ਜੋ ਚਿਤ ਨੂੰ ਚੰਗਾ ਲਗੇਗਾ, ਉਸ ਨੂੰ ਵਰ ਲਵੇਗੀ।੨੫।

ਭਯੋ ਪ੍ਰਾਤ ਯਹ ਬ੍ਯੋਤ ਬਨਾਯੋ। ਪੁਰ ਬਾਸਿਨ ਸਭਹੀਨ ਬੁਲਾਯੋ।
ਦੇਸ ਦੇਸ ਬਹੁ ਦੂਤ ਪਠਾਏ। ਨਰਪਤਿ ਸਭ ਠੌਰਨ ਤੇ ਆਏ। ੨੬।

*ਦੋਹਰਾ*

ਤੌਨ ਬਾਗ ਮੈ ਬੂਬਨਾ ਨਿਤ ਪ੍ਰਤਿ ਕਰਤ ਪਯਾਨ।
ਭੇਟਤ ਸਾਹ ਜਲਾਲ ਕੋ ਰੈਨਿ ਬਸੈ ਗ੍ਰਿਹ ਆਨਿ। ੨੭।

*ਚੌਪਈ*

ਐਸੀ ਪ੍ਰੀਤਿ ਦੁਹੂੰ ਮੈ ਭਈ। ਦੁਹੂੰਅਨ ਬਿਸਰਿ ਸਕਲ ਸੁਧਿ ਗਈ।
ਕਮਲ ਨਾਭ ਕੀ ਛਬਿ ਪਹਿਚਨਿਯਤ। ਟੂਕ ਦੁ ਪ੍ਰੀਤਿ ਤਾਰ ਇਕ ਜਨਿਯਤ। ੨੮।

*ਦੋਹਰਾ*

ਭਯੋ ਪ੍ਰਾਤ ਪਿਤ ਬੂਬਨਾ ਰਾਜਾ ਲਏ ਬੁਲਾਇ।
ਆਗ੍ਯਾ ਦੁਹਿਤਾ ਕੋ ਦਈ ਰੁਚੈ ਬਰੋ ਤਿਹ ਜਾਇ। ੨੯।

*ਚੌਪਈ*

ਯਹੈ ਸਕੇਤ ਤਹਾ ਬਦਿ ਆਈ। ਸਾਹਿ ਜਲਾਲਹਿ ਲਯੋ ਬੁਲਾਈ।
ਜਬ ਹੌ ਦ੍ਰਿਸਟਿ ਤਵੂ ਪਰ ਕਰਿਹੌ। ਫੂਲਨ ਕੀ ਮਾਲਾ ਉਰ ਡਰਿ ਹੌ। ੩0।

ਚੜਿ ਬਿਵਾਨ ਦੇਖਨ ਨ੍ਰਿਪ ਗਈ। ਦ੍ਰਿਸਟਿ ਕਰਤ ਸਭਹਿਨ ਪਰ ਭਈ।
ਜਬ ਤਿਹ ਸਾਹ ਜਲਾਲ ਨਿਹਾਰਿਯੋ। ਫੂਲ ਹਾਰ ਤਾ ਕੇ ਉਰ ਡਾਰਿਯੋ। ੩੧।

ਭਾਤਿ ਭਾਤਿ ਤਬ ਬਾਜਨ ਬਾਜੇ। ਜਨਿਯਤ ਸਾਹਿ ਜਲੂ ਕੇ ਗਾਜੇ।
ਸਭ ਨ੍ਰਿਪ ਬਕ੍ਰ ਫੂਕ ਹ੍ਵੈ ਗਏ। ਜਾਨਕ ਲੂਟਿ ਬਿਧਾ ਤਹਿ ਲਏ। ੩੨।

*ਦੋਹਰਾ*

ਫੂਕ ਬਕਤ੍ਰ ਭੇ ਸਭ ਨ੍ਰਿਪਤਿ ਗਏ ਆਪਨੇ ਗ੍ਰੇਹ।
ਜਲੂ ਬੂਬਨਾ ਕੋ ਤਬੈ ਅਧਿਕ ਬਢਤ ਭਯੋ ਨੇਹ। ੩੩।

*ਚੌਪਈ*

ਇਹ ਛਲ ਸੋ ਅਬਲਾ ਕਰਿ ਆਈ। ਜਾਨਕ ਰੰਕ ਨਵੋ ਨਿਧਿ ਪਾਈ।
ਐਸੀ ਬਸਿ ਤਰੁਨੀ ਹ੍ਵੈ ਗਈ। ਮਾਨਹੁ ਸਾਹ ਜਲਾਲੈ ਭਈ। ੩੪।

*ਦੋਹਰਾ*

ਅਰੁਨ ਬਸਤ੍ਰ ਅਤਿ ਕ੍ਰਾਂਤ ਤਿਹ ਤਰੁਨਿ ਤਰੁਨ ਕੋ ਪਾਇ।
ਭਾਤਿ ਭਾਤਿ ਭੋਗਨ ਭਯੋ ਤਾਹਿ ਗਰੇ ਸੌ ਲਾਇ। ੩੫।

ਸਵੇਰ ਹੋਣ ਤੇ (ਉਸ ਨੇ) ਇਹ ਯੋਜਨਾ ਬਣਾਈ ਅਤੇ ਸਾਰੇ ਨਗਰ ਵਾਸੀਆਂ ਨੂੰ ਬੁਲਾ ਲਿਆ। ਦੇਸ ਦੇਸਾਂਤਰਾਂ ਨੂੰ ਬਹੁਤ ਦੂਤ ਭੇਜੇ ਅਤੇ ਸਾਰਿਆਂ ਦੇਸਾਂ ਦੇ ਰਾਜੇ ਆ ਗਏ।੨੬।

*ਦੋਹਰਾ*

ਉਸ ਬਾਗ ਵਿਚ ਬੂਬਨਾ ਰੋਜ਼ ਜਾਂਦੀ ਸੀ ਅਤੇ ਸ਼ਾਹ ਜਲਾਲ ਨੂੰ ਮਿਲ ਕੇ ਰਾਤ ਨੂੰ ਘਰ ਪਰਤ ਆਉਂਦੀ ਸੀ।੨੭।

*ਚੌਪਈ*

ਦੋਹਾਂ ਵਿਚ ਅਜਿਹਾ ਪ੍ਰੇਮ ਹੋ ਗਿਆ ਕਿ ਦੋਹਾਂ ਨੂੰ ਸਭ ਸੁੱਧ ਬੁੱਧ ਭੁਲ ਗਈ। ਉਹ ਕਮਲ-ਨਾਭ (ਵਿਸ਼ਣੂ) ਵਾਂਗ ਸੁੰਦਰ ਲਗਦੇ ਸਨ। (ਉਨ੍ਹਾਂ ਦੇ) ਦੋ ਸ਼ਰੀਰ ਜ਼ਰੂਰ ਸਨ ਪਰ ਉਨ੍ਹਾਂ ਵਿਚ ਪ੍ਰੇਮ ਦੀ ਤਾਰ ਇਕ ਹੀ ਸਮਝੀ ਜਾਂਦੀ ਸੀ।੨੮।

*ਦੋਹਰਾ*

ਸਵੇਰ ਹੋਣ ਤੇ ਬੂਬਨਾ ਦੇ ਪਿਤਾ ਨੇ (ਸਾਰੇ) ਰਾਜੇ ਬੁਲਾ ਲਏ ਅਤੇ ਪੁੱਤਰੀ ਨੂੰ ਆਗਿਆ ਦਿੱਤੀ ਕਿ ਜਾ ਕੇ ਮਨ ਪਸੰਦ ਅਨੁਸਾਰ ਵਰ ਚੁਣ ਲਵੋ।੨੯।

*ਚੌਪਈ*

(ਉਹ ਪਹਿਲਾਂ ਹੀ) ਇਹ ਸੰਕੇਤ ਉਸ ਨੂੰ ਦਸ ਆਈ ਕਿ ਜਦ ਮੈਂ ਤੇਰੇ ਵਲ ਨਜ਼ਰ ਕਰਾਂਗੀ ਤਾਂ ਫੁਲਾਂ ਦੀ ਮਾਲਾ (ਤੇਰੇ) ਗਲ ਵਿਚ ਪਾ ਦਿਆਂਗੀ। (ਫਿਰ) ਸ਼ਾਹ ਜਲਾਲ ਨੂੰ ਉਥੇ ਬੁਲਾ ਲਿਆ।੩੦।

ਉਹ ਸੁਖਪਾਲ ('ਬਿਵਾਨ') ਵਿਚ ਚੜ੍ਹ ਕੇ ਰਾਜਿਆਂ ਨੂੰ ਵੇਖਣ ਗਈ ਅਤੇ ਸਾਰਿਆਂ ਉਤੇ ਨਜ਼ਰ ਮਾਰੀ। ਜਦ ਉਸ ਨੇ ਸ਼ਾਹ ਜਲਾਲ ਨੂੰ ਵੇਖਿਆ ਤਾਂ ਫੁਲਾਂ ਦੀ ਮਾਲਾ ਉਸ ਦੇ ਗਲ ਵਿਚ ਪਾ ਦਿੱਤੀ।੩੧।

ਤਦ ਭਾਂਤ ਭਾਂਤ ਦੇ ਵਾਜੇ ਵਜਣ ਲਗੇ। (ਇੰਜ ਪ੍ਰਤੀਤ ਹੁੰਦਾ ਹੈ ਮਾਨੋ) ਸ਼ਾਹ ਜਲੂ ਦੀ ਜੈ ਜੈ ਕਾਰ ਹੋ ਰਹੀ ਹੋਵੇ। ਸਾਰਿਆਂ ਰਾਜਿਆਂ ਦੇ ਮੂੰਹ ਫਿਕੇ ਪੈ ਗਏ, ਮਾਨੋ ਉਹ ਪਰਮੇਸ਼੍ਵਰ ਨੇ ਲੁਟ ਲਏ ਹੋਣ।੩੨।

*ਦੋਹਰਾ*

ਸਾਰਿਆਂ ਰਾਜਿਆਂ ਦੇ ਮੂੰਹ ਫਿਕੇ ਪੈ ਗਏ ਅਤੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ। ਤਦ ਬੂਬਨਾ ਅਤੇ ਜਲੂ ਦਾ ਪ੍ਰੇਮ ਹੋਰ ਅਧਿਕ ਵੱਧ ਗਿਆ।੩੩।

*ਚੌਪਈ*

ਇਹ ਛਲ ਉਹ ਇਸਤਰੀ ਕਰ ਕੇ ਆ ਗਈ, ਮਾਨੋ ਕਿਸੇ ਨਿਰਧਨ ਨੇ ਨੌ ਨਿਧੀਆਂ ਪ੍ਰਾਪਤ ਕਰ ਲਈਆਂ ਹੋਣ। ਇਸ ਤਰ੍ਹਾਂ (ਉਹ) ਮੁਟਿਆਰ ਵਸ ਵਿਚ ਹੋ ਗਈ, ਮਾਨੋ ਸ਼ਾਹ ਜਲਾਲ ਹੀ ਹੋ ਗਈ ਹੋਵੇ।੩੪।

*ਦੋਹਰਾ*

ਉਸ ਇਸਤਰੀ ਨੇ ਲਾਲ ਰੰਗ ਦੇ ਬਹੁਤ ਚਮਕੀਲੇ ਬਸਤ੍ਰ ਆਪਣੇ ਪ੍ਰੇਮੀ ਨੂੰ ਪਵਾਏ ਅਤੇ ਉਸ ਨੂੰ ਗਲੇ ਨਾਲ ਲਾ ਕੇ ਭਾਂਤ ਭਾਂਤ ਦੀ ਰਤੀ-ਕ੍ਰੀੜਾ ਕੀਤੀ।੩੫।

*ਚੌਪਈ*

ਐਸੀ ਪ੍ਰੀਤਿ ਦੁਹੂ ਕੀ ਲਾਗੀ। ਜਾ ਕੋ ਸਭ ਗਾਵਤ ਅਨੁਰਾਗੀ।
ਸੋਤ ਜਗਤ ਡੋਲਤ ਹੀ ਮਗ ਮੈ। ਜਾਹਿਰ ਭਈ ਸਗਲ ਹੀ ਜਗ ਮੈ। ੩੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿੰਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੦੩। ੧੯੩੫। ਅਫਜੂੰ।*

*ਦੋਹਰਾ*

ਇਕ ਅਬਲਾ ਥੀ ਜਾਟ ਕੀ ਤਸਕਰ ਸੋ ਤਿਹ ਨੇਹ।
ਕੇਲ ਕਮਾਵਤ ਤੌਨ ਸੋ ਨਿਤਿ ਬੁਲਾਵਤ ਗ੍ਰੇਹ। ੧।

*ਚੌਪਈ*

ਏਕ ਦਿਵਸ ਤਸਕਰ ਗ੍ਰਿਹ ਆਯੋ। ਬਹਸਿ ਨਾਰਿ ਯੌ ਬਚਨ ਸੁਨਾਯੋ।
ਕਹਾ ਚੋਰ ਤੁਮ ਦਰਬੁ ਚੁਰਾਵਤ। ਸੁ ਤੁਮ ਨਿਜੁ ਧਨ ਹਿਰਿ ਲੈ ਜਾਵਤ। ੨।

*ਦੋਹਰਾ*

ਕਾਪਤ ਹੋ ਚਿਤ ਮੈ ਅਧਿਕ ਨੈਕੁ ਨਿਹਾਰਤ ਭੋਰ।
ਭਜਤ ਸੰਧਿ ਕੋ ਤਜਿ ਸਦਨ ਚਿਤ ਚੁਰਾਵੋ ਚੋਰ। ੩।

*ਚੌਪਈ*

ਪ੍ਰਥਮ ਸਾਂਧਿ ਦੈ ਦਰਬੁ ਚੁਰਾਵੈ। ਪੁਨਿ ਅਪੁਨੇ ਪਤਿ ਕੌ ਦਿਖਰਾਵੈ।
ਕਾਜੀ ਮੁਫਤੀ ਸਕਲ ਨਿਹਾਰੈ। ਸੋ ਤਸਕਰ ਤਿਹ ਰਾਹ ਪਧਾਰੈ। ੪।

*ਦੋਹਰਾ*

ਧਨ ਤਸਕਰ ਕੌ ਅਮਿਤ ਦੇ ਘਰ ਤੇ ਦਯੋ ਪਠਾਇ।
ਕੋਟਵਾਰ ਕੋ ਖਬਰਿ ਕਰਿ ਹੌ ਮਿਲਿਹੌ ਤੁਹਿ ਆਇ। ੫।

*ਚੌਪਈ*

ਅਮਿਤ ਦਰਬੁ ਦੈ ਚੋਰ ਨਿਕਾਰਿਯੋ। ਦੈ ਸਾਂਧਹਿ ਇਹ ਭਾਤਿ ਪੁਕਾਰਿਯੋ।
ਪਤਿਹਿ ਜਗਾਇ ਕਹਿਯੋ ਧਨ ਹਰਿਯੋ। ਇਹ ਦੇਸੇਸ ਨ੍ਯਾਇ ਨਹਿ ਕਰਿਯੋ। ੬।

*ਤ੍ਰਿਯੋ ਬਾਚ*

ਕੋਟਵਾਰ ਪੈ ਜਾਇ ਪੁਕਾਰਿਯੋ। ਕਿਨੀ ਚੋਰ ਧਨ ਹਰਿਯੋ ਹਮਾਰਿਯੋ।
ਸਕਲ ਲੋਕ ਤਿਹ ਠਾ ਪਗ ਧਰਿਯੈ। ਹਮਰੋ ਕਛੁਕ ਨ੍ਯਾਇ ਬਿਚਰਿਯੈ। ੭।

ਕਾਜੀ ਕੋਟਵਾਰ ਕੌ ਲ੍ਯਾਈ। ਸਭ ਲੋਗਨ ਕੋ ਸਾਂਧਿ ਦਿਖਾਈ।
ਤਾ ਕੌ ਹੇਰਿ ਅਧਿਕ ਪਤਿ ਰੋਯੋ। ਚੋਰਨ ਮੋਰ ਸਕਲ ਧਨੁ ਖੋਯੋ। ੮।

*ਚੌਪਈ*

ਉਨ੍ਹਾਂ ਦੋਹਾਂ ਦੀ ਅਜਿਹੀ ਪ੍ਰੀਤ ਲਗੀ ਸੀ ਕਿ ਉਸ ਨੂੰ ਸਾਰੇ ਪ੍ਰੇਮ ਪੂਰਵਕ ਗਾਉਂਦੇ ਸਨ। ਉਹ (ਉਸ ਪ੍ਰੇਮ ਕਥਾ ਨੂੰ) ਸੁਤਿਆਂ, ਜਾਗਦਿਆਂ ਅਤੇ ਰਸਤਿਆਂ ਵਿਚ ਗਾਉਂਦੇ ਸਨ। (ਇਸ ਤਰ੍ਹਾਂ ਇਹ ਕਥਾ) ਸਾਰੇ ਸੰਸਾਰ ਪ੍ਰਗਟ ਹੋ ਗਈ ਹੈ।੩੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਤਿੰਨ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੦੩। ੧੯੩੫। ਚਲਦਾ।*

*ਦੋਹਰਾ*

ਇਕ ਜੱਟ ਦੀ ਇਸਤਰੀ ਸੀ ਜਿਸ ਦਾ (ਇਕ) ਚੋਰ ਨਾਲ ਪ੍ਰੇਮ ਸੀ। (ਉਹ) ਉਸ ਨੂੰ ਨਿੱਤ ਘਰ ਬੁਲਾ ਕੇ ਕੇਲ ਕਰਦੀ ਸੀ।੧।

*ਚੌਪਈ*

ਇਕ ਦਿਨ (ਜਦ) ਚੋਰ ਘਰ ਆਇਆ (ਤਾਂ) ਇਸਤਰੀ ਨੇ ਹਸ ਕੇ ਉਸ ਪ੍ਰਤਿ ਕਿਹਾ--ਹੇ ਚੋਰ! ਤੂੰ ਕੀ ਧਨ ਚੁਰਾਉਂਦਾ ਹੈਂ, ਉਹ ਤਾਂ ਤੂੰ ਆਪਣਾ ਧਨ ਹੀ ਲੁਟ ਕੇ ਲੈ ਜਾਂਦਾ ਹੈਂ।੨।

*ਦੋਹਰਾ*

ਜ਼ਰਾ ਜਿਹੀ ਵੀ ਸਵੇਰ ਹੋਈ ਵੇਖਦਾ ਹੈਂ ਤਾਂ ਚਿਤ ਵਿਚ ਬਹੁਤ ਕੰਬਦਾ ਹੈਂ। ਚਿਤ ਨੂੰ ਚੁਰਾ ਕੇ ਘਰ ਦੀ ਸੰਨ੍ਹ ਨੂੰ ਛਡ ਕੇ ਭਜ ਜਾਂਦਾ ਹੈਂ।੩।

*ਚੌਪਈ*

ਪਹਿਲਾਂ (ਤੂੰ) ਸੰਨ੍ਹ ਲਾ ਕੇ ਧਨ ਚੁਰਾ ਲੈ। ਫਿਰ ਮੈਂ ਆਪਣੇ ਪਤੀ ਨੂੰ ਦਿਖਾਵਾਂਗੀ। ਕਾਜ਼ੀ ਅਤੇ ਮੁਫ਼ਤੀ ਸਭ ਵੇਖਣਗੇ ਕਿ ਚੋਰ (ਸੰਨ੍ਹ ਲਾ ਕੇ) ਉਸ ਰਸਤੇ ਭਜ ਗਿਆ ਹੈ।੪।

*ਦੋਹਰਾ*

(ਉਸ ਨੇ) ਚੋਰ ਨੂੰ ਬਹੁਤ ਧਨ ਦੇ ਕੇ ਘਰੋਂ ਭਜਾ ਦਿੱਤਾ (ਅਤੇ ਕਿਹਾ ਕਿ) ਕੋਤਵਾਲ ਨੂੰ ਖ਼ਬਰ ਕਰ ਕੇ ਮੈਂ ਵੀ ਤੈਨੂੰ ਆ ਮਿਲਾਂਗੀ।੫।

*ਚੌਪਈ*

(ਉਸ ਨੇ) ਬਹੁਤ ਧਨ ਦੇ ਕੇ ਚੋਰ ਨੂੰ ਭਜਾ ਦਿੱਤਾ ਅਤੇ ਸੰਨ੍ਹ ਲਾ ਕੇ ਇਸ ਤਰ੍ਹਾਂ ਰੌਲਾ ਪਾਇਆ। (ਉਸ ਨੇ) ਪਤੀ ਨੂੰ ਜਗਾ ਕੇ ਕਿਹਾ ਕਿ ਧਨ ਲੁਟਿਆ ਗਿਆ ਹੈ। ਇਸ ਦੇਸ ਦੇ ਸੁਆਮੀ ਨੇ ਨਿਆਂ ਨਹੀਂ ਕੀਤਾ ਹੈ।੬।

*ਇਸਤਰੀ ਨੇ ਕਿਹਾ--*

ਕੋਤਵਾਲ ਪਾਸ ਜਾ ਕੇ ਪੁਕਾਰ ਕੀਤੀ ਕਿ ਕਿਸੇ ਚੋਰ ਨੇ ਸਾਡਾ ਧਨ ਲੁਟ ਲਿਆ ਹੈ। ਸਾਰੇ ਲੋਕ ਉਥੇ ਪਹੁੰਚਣ ਅਤੇ ਸਾਡਾ ਕੁਝ ਨਿਆਂ ਵਿਚਾਰਨ।੭।

(ਉਹ ਇਸਤਰੀ) ਕਾਜ਼ੀ ਅਤੇ ਕੋਤਵਾਲ ਨੂੰ ਲੈ ਆਈ ਅਤੇ ਸਾਰਿਆਂ ਲੋਕਾਂ ਨੂੰ ਸੰਨ੍ਹ ਵਿਖਾਈ। ਉਸ (ਸੰਨ੍ਹ) ਨੂੰ ਵੇਖ ਕੇ ਪਤੀ ਵੀ ਬਹੁਤ ਰੋਇਆ ਕਿ ਚੋਰਾਂ ਨੇ ਮੇਰਾ ਸਾਰਾ ਧਨ ਲੁਟ ਲਿਆ ਹੈ।੮।

ਦੇਖਤ ਤਿਨੈ ਮੂੰਦ ਵਹ ਲਈ। ਰਹਨ ਤੈਸਿਯੈ ਅੰਤਰ ਦਈ।
ਦਿਨ ਬੀਤਯੋ ਰਜਨੀ ਹ੍ਵੈ ਆਈ। ਤਿਸੀ ਪੈਂਡ ਹ੍ਵੈ ਆਪੁ ਸਿਧਾਈ। ੯।

*ਦੋਹਰਾ*

ਕਾਜੀ ਔ ਕੁਟਵਾਰ ਪੈ ਨਿਜੁ ਪਤਿ ਸਾਂਧਿ ਦਿਖਾਇ।
ਪ੍ਰਥਮੈ ਧਨੁ ਪਹੁਚਾਇ ਕੈ ਬਹੁਰਿ ਮਿਲੀ ਤਿਹ ਜਾਇ। ੧੦।

*ਚੌਪਈ*

ਸਭ ਕੋਊ ਐਸੀ ਭਾਤਿ ਬਖਾਨੈ। ਨ੍ਯਾਇ ਨ ਭਯੋ ਤਾਹਿ ਕਰ ਮਾਨੈ।
ਧਨੁ ਬਿਨੁ ਨਾਰਿ ਝਖਤ ਅਤਿ ਭਈ। ਹ੍ਵੈ ਜੋਗਨ ਬਨ ਮਾਝ ਸਿਧਈ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚਾਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੦੪। ੧੯੪੬। ਅਫਜੂੰ।*

*ਚੌਪਈ*

ਅਲਿਮਰਦਾ ਕੌ ਸੁਤ ਇਕ ਰਹੈ। ਤਾਸ ਬੇਗ ਨਾਮਾ ਜਗ ਕਹੈ।
ਬਚਾ ਜੌਹਰੀ ਕੋ ਤਿਨ ਹੇਰਿਯੋ। ਮਹਾ ਰੁਦ੍ਰ ਰਿਪੁ ਤਾ ਕੌ ਘੇਰਿਯੋ। ੧।

ਤਾ ਕੇ ਦ੍ਵਾਰੇ ਦੇਖਨ ਜਾਵੈ। ਰੂਪ ਨਿਹਾਰਿ ਹ੍ਰਿਦੈ ਸੁਖੁ ਪਾਵੈ।
ਕੇਲ ਕਰੋ ਯਾ ਸੋ ਚਿਤ ਭਾਯੋ। ਤੁਰਤੁ ਦੂਤ ਗ੍ਰਿਹ ਤਾਹਿ ਪਠਾਯੋ। ੨।

ਦੂਤ ਅਨੇਕ ਉਪਚਾਰ ਬਨਾਵੈ। ਮੋਹਨ ਰਾਇ ਹਾਥ ਨਹਿ ਆਵੈ।
ਤਿਹ ਤਾ ਸੋ ਇਹ ਭਾਤਿ ਉਚਾਰਿਯੋ। ਤਾਸ ਬੇਗ ਤਾ ਸੌ ਖਿਝਿ ਮਾਰਿਯੋ। ੩।

ਚੋਟਨ ਲਗੇ ਦੂਤ ਰਿਸਿ ਭਰਿਯੋ। ਮੂਰਖ ਜਾਨਿ ਜਤਨ ਤਿਹ ਕਰਿਯੋ।
ਮੋਹਨ ਆਜੁ ਕਹਿਯੋ ਮੈ ਐਹੋ। ਤਾ ਕੌ ਤਾਸ ਬੇਗ ਤੂ ਪੈਹੋ। ੪।

ਯਹ ਸੁਨਿ ਬੈਨ ਫੂਲਿ ਜੜ ਗਯੋ। ਸਾਚ ਬਾਤ ਚੀਨਤ ਚਿਤ ਭਯੋ।
ਲੋਗ ਉਠਾਇ ਪਾਨ ਮਦ ਕਰਿਯੋ। ਮਾਨੁਖ ਹੁਤੋ ਜੋਨਿ ਪਸੁ ਪਰਿਯੋ। ੫।

ਮੋ ਮਨ ਮੋਲ ਮੋਹਨਹਿ ਲਯੋ। ਤਬ ਤੇ ਮੈ ਚੇਰੋ ਹ੍ਵੈ ਗਯੋ।
ਏਕ ਬਾਰ ਜੌ ਤਾਹਿ ਨਿਹਾਰੋ। ਤਨੁ ਮਨੁ ਧਨ ਤਾ ਪੈ ਸਭ ਵਾਰੋ। ੬।

ਬਿਨੁ ਸੁਧਿ ਭਏ ਦੂਤ ਤਿਹ ਚੀਨੋ। ਅੰਡ ਫੋਰਿ ਆਸਨ ਪਰ ਦੀਨੋ।
ਭੂਖਨ ਬਸਤ੍ਰ ਪਾਗ ਤਿਹ ਹਰੀ। ਮੂਰਖ ਕੌ ਸੁਧਿ ਕਛੂ ਨ ਪਰੀ। ੭।

ਉਨ੍ਹਾਂ ਦੇ ਵੇਖਦਿਆਂ (ਉਸ ਨੇ) ਉਹ (ਸੰਨ੍ਹ) ਬੰਦ ਕਰ ਦਿੱਤੀ ਪਰ ਅੰਦਰੋਂ ਉਸੇ ਤਰ੍ਹਾਂ ਰਹਿਣ ਦਿੱਤੀ। ਦਿਨ ਬੀਤ ਗਿਆ ਅਤੇ ਰਾਤ ਹੋ ਗਈ। ਉਸੇ (ਸੰਨ੍ਹ ਦੇ) ਰਸਤੇ ਆਪ ਵੀ ਭਜ ਗਈ।੯।

*ਦੋਹਰਾ*

ਕਾਜ਼ੀ, ਕੋਤਵਾਲ ਅਤੇ ਆਪਣੇ ਪਤੀ ਨੂੰ ਸੰਨ੍ਹ ਵਿਖਾ ਕੇ ਅਤੇ ਪਹਿਲਾਂ ਧਨ ਪਹੁੰਚਾ ਕੇ ਫਿਰ ਆਪ ਵੀ ਉਸ (ਪ੍ਰੇਮੀ) ਨੂੰ ਜਾ ਮਿਲੀ।੧੦।

*ਚੌਪਈ*

ਸਭ ਕੋਈ ਇਹੀ ਕਹਿੰਦੇ ਸਨ ਅਤੇ ਮੰਨਦੇ ਸਨ ਕਿ ਉਸ ਨੂੰ ਇਨਸਾਫ਼ ਨਹੀਂ ਮਿਲਿਆ ਹੈ। (ਉਹ) ਇਸਤਰੀ ਧਨ ਤੋਂ ਬਿਨਾ ਬਹੁਤ ਝਖਦੀ ਰਹੀ ਅਤੇ ਜੋਗਣ ਬਣ ਕੇ ਬਨ ਨੂੰ ਚਲੀ ਗਈ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਚਾਰ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੦੪। ੧੯੪੬। ਚਲਦਾ।*

*ਚੌਪਈ*

ਅਲਿਮਰਦਾ ਦਾ ਇਕ ਪੁੱਤਰ ਸੀ ਜਿਸ ਨੂੰ ਲੋਕ ਤਾਸ ਬੇਗ ਕਰ ਕੇ ਜਾਣਦੇ ਸਨ। (ਉਸ ਨੇ ਇਕ ਵਾਰ) ਇਕ ਜੌਹਰੀ ਦਾ ਬੱਚਾ ਵੇਖਿਆ ਤਾਂ ਮਹਾ ਰੁਦ੍ਰ ਦੇ ਵੈਰੀ (ਕਾਮ ਦੇਵ) ਨੇ ਉਸ ਨੂੰ ਘੇਰ ਲਿਆ।੧।

(ਉਹ) ਉਸ ਦੇ ਘਰ (ਉਸ ਨੂੰ) ਵੇਖਣ ਜਾਂਦਾ ਸੀ (ਅਤੇ ਉਸ ਦਾ) ਰੂਪ ਵੇਖ ਕੇ ਮਨ ਵਿਚ ਪ੍ਰਸੰਨ ਹੁੰਦਾ ਸੀ। ਉਸ ਨਾਲ 'ਕੇਲ' (ਕਾਮ-ਕ੍ਰੀੜਾ) ਕਰਨ ਲਈ (ਉਸ ਦਾ) ਚਿਤ ਕਰਨ ਲਗਾ। ਤੁਰਤ ਉਸ ਨੇ ਦੂਤ ਨੂੰ ਉਸ ਦੇ ਘਰ ਭੇਜਿਆ।੨।

ਦੂਤ ਬਹੁਤ ਤਰ੍ਹਾਂ ਦੇ ਉਪਾ ਕਰਦਾ ਸੀ ਪਰ ਮੋਹਨ ਰਾਇ ਹੱਥ ਵਿਚ ਨਹੀਂ ਆਉਂਦਾ ਸੀ। ਉਸ ਨੇ ਤਾਸ ਬੇਗ ਨੂੰ ਜਾ ਕੇ ਇਸ ਤਰ੍ਹਾਂ ਕਿਹਾ ਅਤੇ ਉਸ ਨੇ ਖਿਝ ਕੇ ਉਸ ਨੂੰ ਮਾਰਿਆ।੩।

ਸੱਟਾਂ ਖਾ ਕੇ ਦੂਤ ਕ੍ਰੋਧ ਨਾਲ ਭਰ ਗਿਆ ਅਤੇ ਉਸ (ਤਾਸ ਬੇਗ) ਨੂੰ ਮੂਰਖ ਜਾਣ ਕੇ ਇਹ ਯਤਨ ਕੀਤਾ (ਅਤੇ ਦਸਿਆ--) ਮੋਹਨ ਨੇ ਕਿਹਾ ਹੈ ਕਿ ਅਜ ਮੈਂ ਆਵਾਂਗਾ। ਹੇ ਤਾਸ ਬੇਗ ! ਤੂੰ ਅਜ ਉਸ ਨੂੰ ਪ੍ਰਾਪਤ ਕਰੇਂਗਾ।੪।

ਇਹ ਗੱਲ ਸੁਣ ਕੇ ਮੂਰਖ ਫੁਲ ਗਿਆ ਅਤੇ ਇਸ ਗੱਲ ਨੂੰ ਮਨ ਵਿਚ ਸੱਚਾ ਸਮਝ ਲਿਆ। ਲੋਕਾਂ ਨੂੰ ਉਠਾ ਕੇ (ਭਾਵ ਭੇਜ ਕੇ) ਸ਼ਰਾਬ ਪੀ ਲਈ। ਮਨੁੱਖ ਹੁੰਦੇ ਹੋਇਆ ਪਸ਼ੂ ਜੂਨ ਪ੍ਰਾਪਤ ਕਰ ਲਈ।੫।

(ਜਦ ਦਾ) ਮੇਰਾ ਮਨ ਮੋਹਨ ਨੇ ਖ਼ਰੀਦ ਲਿਆ ਹੈ, ਤਦ ਦਾ ਮੈਂ ਉਸ ਦਾ ਦਾਸ ਹੋ ਗਿਆ ਹਾਂ। ਇਕ ਵਾਰ ਜੇ ਉਸ ਨੂੰ (ਮੈਂ) ਵੇਖ ਲਵਾਂ ਤਾਂ ਤਨ, ਮਨ ਅਤੇ ਧਨ ਉਸ ਉਤੋਂ ਵਾਰ ਦਿਆਂ। ੬।

ਜਦ ਦੂਤ ਨੇ (ਸ਼ਰਾਬ ਦੇ ਨਸ਼ੇ ਕਾਰਨ ਉਸ ਨੂੰ) ਬੇਸੁਧ ਵੇਖਿਆ ਤਾਂ ਉਸ ਦੇ ਗੁਪਤ ਖੇਤਰ ਉਤੇ (ਇਕ) ਅੰਡਾ ਭੰਨ ਦਿੱਤਾ। ਉਸ ਦੀ ਪਗੜੀ, ਬਸਤ੍ਰ ਅਤੇ ਜ਼ੇਵਰ ਚੁਰਾ ਲਏ। ਉਸ ਮੂਰਖ ਨੂੰ ਕੁਝ ਵੀ ਪਤਾ ਨ ਲਗਾ।੭।

ਮਦਰਾ ਕੀ ਅਤਿ ਭਈ ਖੁਮਾਰੀ। ਪ੍ਰਾਤ ਲਗੇ ਜੜ ਬੁਧਿ ਨ ਸੰਭਾਰੀ।
ਬੀਤੀ ਰੈਨਿ ਭਯੋ ਉਜਿਯਾਰੋ। ਤਨ ਮਨ ਅਪਨੇ ਆਪ ਸੰਭਾਰੋ। ੮।

ਹਾਥ ਜਾਇ ਆਸਨ ਪਰ ਪਰਿਯੋ। ਚੌਕਿ ਬਚਨ ਤਬ ਮੂੜ ਉਚਰਿਯੋ।
ਨਿਕਟ ਆਪਨੋ ਦੂਤ ਬੁਲਾਯੋ। ਤਿਨ ਕਹਿ ਭੇਦ ਸਕਲ ਸਮੁਝਾਯੋ। ੯।

*ਦੋਹਰਾ*

ਮਤ ਭਏ ਤੁਮ ਮਦ ਭਏ ਸਕਿਯੋ ਕਛੂ ਨਹਿ ਪਾਇ।
ਮਮ ਪ੍ਰਸਾਦ ਤੁਮਰੇ ਸਦਨ ਆਯੋ ਮੋਹਨ ਰਾਇ। ੧੦।

*ਚੌਪਈ*

ਮੋਹਨ ਤੁਮ ਕੋ ਅਧਿਕ ਰਿਝਾਯੋ। ਭਾਤਿ ਭਾਤਿ ਕਰਿ ਭਾਵ ਲਡਾਯੋ।
ਤਬ ਤੁਮ ਕਛੁ ਸੰਕਾ ਨ ਬਿਚਾਰੀ। ਭੂਖਨ ਬਸਤ੍ਰ ਪਾਗ ਦੈ ਡਾਰੀ। ੧੧।

ਤਾ ਸੋ ਅਧਿਕ ਕੇਲ ਤੈ ਕੀਨੋ। ਭਾਤਿ ਭਾਤਿ ਤਾ ਕੌ ਰਸ ਲੀਨੋ।
ਬੀਤੀ ਰੈਨਿ ਪ੍ਰਾਤ ਜਬ ਭਯੋ। ਤਬ ਤੁਮ ਤਾਹਿ ਬਿਦਾ ਕਰਿ ਦਯੋ। ੧੨।

ਤਬ ਤੇ ਅਧਿਕ ਮਤ ਹ੍ਵੈ ਸੋਯੋ। ਪਰੇ ਪਰੇ ਆਧੋ ਦਿਨ ਖੋਯੋ।
ਮਿਟਿ ਮਦ ਗਯੋ ਜਬੈ ਸੁਧ ਪਾਈ। ਤਬ ਮੋ ਕੌ ਤੈ ਲਯੋ ਬੁਲਾਈ। ੧੩।

ਯਹ ਸੁਨਿ ਬਾਤ ਰੀਝਿ ਜੜ ਗਯੋ। ਛੋਰਿ ਭੰਡਾਰ ਅਧਿਕ ਧਨੁ ਦਯੋ।
ਭੇਦ ਅਭੇਦ ਕਛੁ ਨੈਕੁ ਨ ਚੀਨੋ। ਲੂਟ੍ਯੋ ਹੁਤੋ ਲੂਟਿ ਧਨੁ ਲੀਨੋ। ੧੪।

ਯਹ ਚਰਿਤ੍ਰ ਵਹ ਨਿਤਿ ਬਨਾਵੈ। ਮਦਰੋ ਪ੍ਯਾਇ ਅਧਿਕ ਤਿਹ ਸ੍ਵਾਵੈ।
ਸੁਧਿ ਬਿਨੁ ਭਯੋ ਤਾਹਿ ਜਬ ਜਾਨੈ। ਲੇਤ ਉਤਾਰਿ ਜੁ ਕਛੁ ਮਨੁ ਮਾਨੈ। ੧੫।

*ਦੋਹਰਾ*

ਐਸੇ ਕਰੈ ਚਰਿਤ੍ਰ ਵਹੁ ਸਕੈ ਮੂੜ ਨਹਿ ਪਾਇ।
ਮਦਰੋ ਅਧਿਕ ਪਿਵਾਇ ਕੈ ਮੂੰਡ ਮੂੰਡ ਲੈ ਜਾਇ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਾਚ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੦੫। ੧੯੯੨। ਅਫਜੂੰ।*

*ਚੌਪਈ*

ਚਾਰ ਯਾਰ ਮਿਲਿ ਮਤਾ ਪਕਾਯੋ। ਹਮ ਕੌ ਭੂਖਿ ਅਧਿਕ ਸੰਤਾਯੋ।
ਤਾ ਤੇ ਜਤਨ ਕਛੂ ਅਬ ਕਰਿਯੈ। ਬਕਰਾ ਯਾ ਮੂਰਖ ਕੋ ਹਰਿਯੈ। ੧।

ਉਸ ਮੂਰਖ ਨੂੰ ਸ਼ਰਾਬ ਦੀ ਬਹੁਤ ਖ਼ੁਮਾਰੀ ਚੜ੍ਹ ਗਈ ਅਤੇ ਸਵੇਰ ਤਕ ਹੋਸ਼ ਨ ਆਈ। ਰਾਤ ਬੀਤ ਗਈ ਅਤੇ ਸਵੇਰ ਹੋ ਗਈ। (ਤਦ ਉਸ ਨੇ) ਆਪਣਾ ਤਨ ਮਨ ਅਤੇ ਆਪਣਾ ਆਪ ਸੰਭਾਲਿਆ।੮।

(ਜਦ) ਉਸ ਦਾ ਹੱਥ ਆਸਨ (ਗੁਪਤ ਖੇਤਰ) ਉਤੇ ਪਿਆ ਤਾਂ ਚੌਂਕ ਕੇ ਮੂਰਖ ਬੋਲਿਆ। ਆਪਣੇ ਕੋਲ ਦੂਤ (ਨੌਕਰ) ਨੂੰ ਬੁਲਾਇਆ। ਉਸ ਨੇ (ਉਸ ਨੂੰ) ਸਾਰਾ ਭੇਦ ਕਹਿ ਕੇ ਸਮਝਾ ਦਿੱਤਾ।੯।

*ਦੋਹਰਾ*

ਤੁਸੀਂ ਸ਼ਰਾਬ ਦੇ ਨਸ਼ੇ ਵਿਚ ਬੇਸੁੱਧ ਸੌ, ਇਸ ਲਈ ਕੁਝ ਵੀ ਸਮਝ ਨ ਸਕੇ। ਮੇਰੀ ਕ੍ਰਿਪਾ ਕਰ ਕੇ ਮੋਹਨ ਰਾਇ ਤੁਹਾਡੇ ਘਰ ਆਇਆ ਸੀ।੧੦।

*ਚੌਪਈ*

ਮੋਹਨ ਨੇ ਤੁਹਾਨੂੰ ਬਹੁਤ ਪ੍ਰਸੰਨ ਕੀਤਾ ਅਤੇ ਭਾਂਤ ਭਾਂਤ ਦੇ ਭਾਵਾਂ ਭਰੇ ਲਾਡ ਕੀਤੇ। ਤਦ ਤੁਸੀਂ ਬਿਨਾ ਕਿਸੇ ਸ਼ੰਕਾ ਨੂੰ ਵਿਚਾਰਨ ਦੇ (ਉਸ ਨੂੰ) ਜ਼ੇਵਰ, ਬਸਤ੍ਰ ਅਤੇ ਕਪੜੇ ਦੇ ਦਿੱਤੇ।੧੧।

ਤੁਸੀਂ ਉਸ ਨਾਲ ਬਹੁਤ ਕੇਲ-ਕ੍ਰੀੜਾ ਕੀਤੀ ਅਤੇ ਕਈ ਤਰ੍ਹਾਂ ਨਾਲ ਉਸ ਦਾ ਰਸ ਮਾਣਿਆ। ਜਦ ਰਾਤ ਬੀਤ ਗਈ ਅਤੇ ਸਵੇਰਾ ਹੋ ਗਿਆ, ਤਾਂ ਤੁਸੀਂ ਉਸ ਨੂੰ ਵਿਦਾ ਕਰ ਦਿੱਤਾ।੧੨।

ਤਦ ਤੋਂ (ਤੁਸੀਂ) ਅਧਿਕ ਮਸਤ ਹੋ ਕੇ ਸੌਂ ਗਏ ਅਤੇ ਪਿਆਂ ਪਿਆਂ ਅੱਧਾ ਦਿਨ ਬੀਤ ਗਿਆ। ਜਦੋਂ ਨਸ਼ਾ ਖ਼ਤਮ ਹੋ ਗਿਆ ਅਤੇ ਹੋਸ਼ ਆ ਗਈ, ਤਦ ਤੁਸੀਂ ਮੈਨੂੰ ਬੁਲਾ ਲਿਆ।੧੩।

ਇਹ ਗੱਲ ਸੁਣ ਕੇ (ਉਹ) ਮੂਰਖ ਬਹੁਤ ਖ਼ੁਸ਼ ਹੋ ਗਿਆ ਅਤੇ ਖ਼ਜ਼ਾਨਾ ਖੋਲ ਕੇ ਬਹੁਤ ਧਨ (ਦੂਤ ਨੂੰ) ਦਿੱਤਾ। (ਉਸ ਨੇ) ਭੇਦ ਅਭੇਦ ਕੁਝ ਨ ਜਾਣਿਆ। (ਦੂਤ ਨੇ ਲੋਕਾਂ ਤੋਂ) ਲੁਟਿਆ ਹੋਇਆ ਧਨ (ਉਸ ਤੋਂ ) ਲੁਟ ਲਿਆ।੧੪।

ਇਸ ਪ੍ਰਕਾਰ ਦਾ ਚਰਿਤ੍ਰ ਉਹ ਨਿੱਤ ਕਰਦਾ ਸੀ ਅਤੇ ਜ਼ਿਆਦਾ ਸ਼ਰਾਬ ਪਿਲਾ ਕੇ ਉਸ ਨੂੰ ਸੰਵਾ ਦਿੰਦਾ ਸੀ। ਜਦ ਉਸ ਨੂੰ ਬੇਸੁੱਧ ਵੇਖਦਾ ਤਾਂ ਜੋ ਮਨ ਵਿਚ ਆਉਂਦਾ, (ਉਸ ਦੇ ਸ਼ਰੀਰ ਤੋਂ) ਉਤਾਰ ਲੈਂਦਾ।੧੫।

*ਦੋਹਰਾ*

ਉਹ (ਦੂਤ) ਰੋਜ਼ ਅਜਿਹਾ ਚਰਿਤ੍ਰ ਕਰਦਾ ਅਤੇ ਮੂਰਖ (ਤਾਸ ਬੇਗ) ਉਸ ਨੂੰ ਨ ਸਮਝਦਾ। (ਉਸ ਨੂੰ) ਜ਼ਿਆਦਾ ਸ਼ਰਾਬ ਪਿਲਾ ਕੇ (ਉਸ ਦਾ ਸਾਰਾ ਧਨ) ਲੁਟ ਕੇ ਲੈ ਜਾਂਦਾ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਪੰਜਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੦੫। ੧੯੬੨। ਚਲਦਾ।*

*ਚੌਪਈ*

ਚਾਰ ਯਾਰਾਂ ਨੇ ਮਿਲ ਕੇ ਇਕ ਮਤਾ ਪਕਾਇਆ ਕਿ ਸਾਨੂੰ ਭੁਖ ਬਹੁਤ ਤੰਗ ਕਰ ਰਹੀ ਹੈ। ਇਸ ਲਈ ਹੁਣ (ਖਾਣੇ ਦਾ) ਕੁਝ ਉਪਾ ਕਰਨਾ ਚਾਹੀਦਾ ਹੈ। (ਮਾਰਗ ਉਤੇ ਜਾ ਰਹੇ) ਇਸ ਮੂਰਖ ਦਾ ਬਕਰਾ ਖੋਹ ਲੈਣਾ ਚਾਹੀਦਾ ਹੈ।੧।

ਕੋਸ ਕੋਸ ਲਗਿ ਠਾਢੇ ਭਏ। ਮਨ ਮੈ ਇਹੈ ਬਿਚਾਰਤ ਭਏ।
ਵਹ ਜਾ ਕੇ ਆਗੇ ਹ੍ਵੈ ਆਯੋ। ਤਿਨ ਤਾ ਸੋ ਇਹ ਭਾਤਿ ਸੁਨਾਯੋ। ੨।
ਕਹਾ ਸੁ ਏਹਿ ਕਾਧੇ ਪੈ ਲਯੋ। ਕਾ ਤੋਰੀ ਮਤਿ ਕੋ ਹ੍ਵੈ ਗਯੋ।
ਯਾ ਕੋ ਪਟਕਿ ਧਰਨਿ ਪਰ ਮਾਰੋ। ਸੁਖ ਸੇਤੀ ਨਿਜ ਧਾਮ ਸਿਧਾਰੋ। ੩।

*ਦੋਹਰਾ*

ਭਲੌ ਮਨੁਖ ਪਛਾਨਿ ਕੈ ਤੌ ਹਮ ਭਾਖਤ ਤੋਹਿ।
ਕੂਕਰ ਤੈ ਕਾਧੈ ਲਯੋ ਲਾਜ ਲਗਤ ਹੈ ਮੋਹਿ। ੪।

*ਚੌਪਈ*

ਚਾਰਿ ਕੋਸ ਮੂਰਖ ਜਬ ਆਯੋ। ਚਹੂੰਅਨ ਯੌ ਬਚ ਭਾਖਿ ਸੁਨਾਯੋ।
ਸਾਚੁ ਸਮੁਝਿ ਲਾਜਤ ਚਿਤ ਭਯੋ। ਬਕਰਾ ਸ੍ਵਾਨਿ ਜਾਨਿ ਤਜਿ ਦਯੋ। ੫।

*ਦੋਹਰਾ*

ਤਿਨ ਚਾਰੌ ਗਹਿ ਤਿਹ ਲਯੋ ਭਖਿਯੋ ਤਾ ਕਹ ਜਾਇ।
ਅਜਿ ਤਜ ਭਜਿ ਜੜਿ ਘਰ ਗਯੋ ਛਲ ਨਹਿ ਲਖ੍ਯੋ ਬਨਾਇ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਟਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੦੬। ੧੯੬੮। ਅਫਜੂੰ।*

*ਚੌਪਈ*

ਜੋਧਨ ਦੇਵ ਜਾਟ ਇਕ ਰਹੈ। ਮੈਨ ਕੁਅਰਿ ਤਿਹ ਤ੍ਰਿਯ ਜਗ ਅਹੈ।
ਜੋਧਨ ਦੇਵ ਸੋਇ ਜਬ ਜਾਵੈ। ਜਾਰ ਤੀਰ ਤਬ ਤ੍ਰਿਯਾ ਸਿਧਾਵੈ। ੧।
ਜਬ ਸੋਯੋ ਜੋਧਨ ਬਡਭਾਗੀ। ਤਬ ਹੀ ਮੈਨ ਕੁਅਰਿ ਜੀ ਜਾਗੀ।
ਪਤਿ ਕੌ ਛੋਰਿ ਜਾਰ ਪੈ ਗਈ। ਲਾਗੀ ਸਾਂਧਿ ਦ੍ਰਿਸਟਿ ਪਰ ਗਈ। ੨।
ਤਬ ਗ੍ਰਿਹ ਪਲਟਿ ਬਹੁਰਿ ਵਹੁ ਆਈ। ਜੋਧਨ ਦੇਵਹਿ ਦਯੋ ਜਗਾਈ।
ਤੇਰੀ ਮਤਿ ਕੌਨ ਕਹੁ ਹਰੀ। ਲਾਗੀ ਸੰਧਿ ਦ੍ਰਿਸਟਿ ਨਹਿ ਪਰੀ। ੩।

ਜੋਧਨ ਜਗਤ ਲੋਗ ਸਭ ਜਾਗੇ। ਗ੍ਰਿਹ ਤੇ ਨਿਕਸਿ ਚੋਰ ਤਬ ਭਾਗੇ।
ਕੇਤੇ ਹਨੇ ਬਾਧਿ ਕਈ ਲਏ। ਕੇਤੇ ਤ੍ਰਸਤ ਭਾਜਿ ਕੈ ਗਏ। ੪।

ਜੋਧਨ ਦੇਵ ਫੂਲਿਤ ਭਯੋ। ਮੇਰੌ ਧਾਮ ਰਾਖਿ ਇਹ ਲਯੋ।
ਤ੍ਰਿਯ ਕੀ ਅਧਿਕ ਬਡਾਈ ਕਰੀ। ਜੜ ਕੌ ਕਛੂ ਖਬਰ ਨਹਿ ਪਰੀ। ੫।

ਧਾਮ ਉਬਾਰਿਯੋ ਆਪਨੋ ਕੀਨੋ ਚੋਰ ਖੁਆਰ।
ਮੀਤ ਜਗਾਯੋ ਆਨਿ ਕੈ ਧੰਨਿ ਸੁ ਮੈਨ ਕੁਆਰ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਾਤ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੦੭। ੧੯੭੪। ਅਫਜੂੰ।*

ਉਹ ਕੋਹ ਕੋਹ ਦੇ ਫ਼ਾਸਲੇ ਉਤੇ ਖੜੇ ਹੋ ਗਏ ਅਤੇ ਮਨ ਵਿਚ ਸਾਰਿਆਂ ਨੇ ਇਹ ਵਿਚਾਰ ਲਿਆ ਕਿ ਉਹ ਜਿਸ ਦੇ ਅਗੋਂ ਲੰਘੇ, ਉਹ ਉਸ ਨੂੰ ਇਸ ਤਰ੍ਹਾਂ ਕਹੇ।੨।

ਇਸ (ਕੁੱਤੇ ਨੂੰ) ਕਿਸ ਲਈ ਮੋਢੇ ਉਤੇ ਚੁਕਿਆ ਹੋਇਆ ਹੈ। ਤੇਰੀ ਅਕਲ ਨੂੰ ਕੀ ਹੋ ਗਿਆ ਹੈ। ਇਸ ਨੂੰ ਪਟਕਾ ਕੇ ਧਰਤੀ ਉਤੇ ਸੁਟੋ ਅਤੇ ਸੁਖ ਪੂਰਵਕ ਆਪਣੇ ਘਰ ਨੂੰ ਜਾਓ।੩।

*ਦੋਹਰਾ*

ਤੈਨੂੰ ਭਲਾ ਮਨੁੱਖ ਸਮਝ ਕੇ ਅਸੀਂ ਇਹ ਕਹਿੰਦੇ ਹਾਂ। (ਤੁਸੀਂ) ਕੁੱਤੇ ਨੂੰ ਮੋਢੇ ਉਤੇ ਚੁਕਿਆ ਹੋਇਆ ਹੈ ਅਤੇ ਮੈਨੂੰ ਸ਼ਰਮ ਆਉਂਦੀ ਹੈ।੪।

*ਚੌਪਈ*

ਜਦ ਉਹ ਮੂਰਖ ਚਾਰ ਕੋਹ ਚਲਦਾ ਹੋਇਆ ਆਇਆ (ਤਾਂ) ਚੌਹਾਂ ਨੇ (ਉਸ ਨੂੰ) ਇਹੋ ਗੱਲ ਕਹੀ। (ਉਹ ਇਸ ਨੂੰ) ਸੱਚ ਸਮਝ ਕੇ ਮਨ ਵਿਚ ਬਹੁਤ ਲਜਿਤ ਹੋਇਆ ਅਤੇ ਬਕਰੇ ਨੂੰ ਕੁੱਤਾ ਸਮਝ ਕੇ ਛਡ ਦਿੱਤਾ।੫।

*ਦੋਹਰਾ*

ਉਨ੍ਹਾਂ ਚੌਹਾਂ (ਯਾਰਾਂ ਨੇ) ਉਸ (ਬਕਰੇ ਨੂੰ) ਪਕੜ ਲਿਆ ਅਤੇ ਉਸ ਨੂੰ ਲੈ ਜਾ ਕੇ ਖਾਇਆ। (ਉਹ) ਮੂਰਖ ਬਕਰਾ ਛਡ ਕੇ ਭਜ ਕੇ ਘਰ ਚਲਾ ਗਿਆ, (ਪਰ ਉਨ੍ਹਾਂ ਦੇ) ਛਲ ਨੂੰ ਨ ਸਮਝ ਸਕਿਆ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਛੇਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੦੬। ੧੯੬੮। ਚਲਦਾ।*

*ਚੌਪਈ*

ਇਕ ਜੋਧਨ ਦੇਵ ਨਾਂ ਦਾ ਜੱਟ ਰਹਿੰਦਾ ਸੀ। ਉਸ ਦੀ ਇਸਤਰੀ ਮੈਨ ਕੁਅਰਿ ਸੀ। ਜਦ ਜੋਧਨ ਦੇਵ ਸੌਂ ਜਾਂਦਾ ਤਾਂ (ਉਸ ਦੀ) ਇਸਤਰੀ ਯਾਰ ਕੋਲ ਚਲੀ ਜਾਂਦੀ।੧।

ਜਦ ਵਡਭਾਗੀ ਜੋਧਨ ਸੌਂ ਗਿਆ, ਤਦ ਹੀ ਮੈਨ ਕੁਅਰਿ ਜਾਗ ਪਈ। (ਉਹ) ਪਤੀ ਨੂੰ ਛਡ ਕੇ ਯਾਰ ਕੋਲ ਗਈ। (ਉਸ ਦੀ) ਨਜ਼ਰ ਲਗੀ ਹੋਈ ਸੰਨ੍ਹ ਉਤੇ ਪਈ।੨।

ਤਦ ਉਹ ਫਿਰ ਘਰ ਨੂੰ ਪਰਤ ਕੇ ਆਈ ਅਤੇ ਜੋਧਨ ਦੇਵ ਨੂੰ ਆ ਕੇ ਜਗਾਇਆ (ਅਤੇ ਕਿਹਾ-) ਤੇਰੀ ਮਤ ਕਿਉਂ ਮਾਰੀ ਗਈ ਹੈ ਕਿ ਸੰਨ੍ਹ ਲਗੀ ਹੋਈ ਹੈ ਅਤੇ ਤੇਰੀ ਨਜ਼ਰ (ਉਸ ਉਤੇ) ਨਹੀਂ ਪਈ ਹੈ।੩।

ਜੋਧਨ ਦੇ ਜਾਗਣ ਤੇ ਸਾਰੇ ਲੋਕ ਜਾਗ ਗਏ। ਤਦ ਚੋਰ ਘਰ ਵਿਚੋਂ ਨਿਕਲ ਕੇ ਭਜ ਗਏ। (ਉਨ੍ਹਾਂ ਚੋਰਾਂ ਵਿਚੋਂ) ਕਈ ਮਾਰ ਦਿੱਤੇ, ਕਈ ਬੰਨ੍ਹ ਲਏ ਅਤੇ ਕਈ ਡਰ ਦੇ ਮਾਰਿਆਂ ਭਜ ਗਏ।੪।

ਜੋਧਨ ਦੇਵ ਬਹੁਤ ਪ੍ਰਸੰਨ ਹੋਇਆ ਕਿ ਇਸ ਨੇ ਮੇਰਾ ਘਰ ਬਚਾ ਲਿਆ ਹੈ। (ਉਸ ਨੇ) ਇਸਤਰੀ ਦੀ ਬਹੁਤ ਵਡਿਆਈ ਕੀਤੀ, (ਪਰ ਉਸ) ਮੂਰਖ ਨੂੰ (ਵਾਸਤਵਿਕਤਾ ਦੀ) ਕੁਝ ਖ਼ਬਰ ਵੀ ਨ ਹੋਈ।੫।

ਆਪਣੇ ਘਰ ਨੂੰ ਬਚਾ ਲਿਆ ਅਤੇ ਚੋਰਾਂ ਨੂੰ ਖੁਆਰ ਕੀਤਾ। ਮਿਤਰ ਨੂੰ ਆਣ ਕੇ ਜਗਾਇਆ। (ਇਹ) ਮੈਨ ਕੁਅਰਿ (ਸਚਮੁਚ) ਧੰਨ ਹੈ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਸਤਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੦੭। ੧੯੭੪। ਚਲਦਾ।*

*ਦੋਹਰਾ*

ਏਕ ਦਿਵਸ ਸ੍ਰੀ ਕਪਿਲ ਮੁਨਿ ਇਕ ਠਾ ਕਿਯੋ ਪਯਾਨ।
ਹੇਰਿ ਅਪਸਰਾ ਬਸਿ ਭਯੋ ਸੋ ਤੁਮ ਸੁਨਹੁ ਸੁਜਾਨ। ੧।
ਰੰਭਾ ਨਾਮਾ ਅਪਸਰਾ ਤਾ ਕੋ ਰੂਪ ਨਿਹਾਰਿ।
ਮੁਨਿ ਕੋ ਗਿਰਿਯੋ ਤੁਰਤ ਹੀ ਬੀਰਜ ਭੂਮਿ ਮਝਾਰ। ੨।
ਗਿਰਿਯੋ ਰੇਤਿ ਮੁਨਿ ਕੇ ਜਬੈ ਰੰਭਾ ਰਹਿਯੋ ਅਧਾਨ।
ਡਾਰਿ ਸਿੰਧੁ ਸਰਿਤਾ ਤਿਸੈ ਸੁਰ ਪੁਰ ਕਰਿਯੋ ਪਯਾਨ। ੩।

*ਚੌਪਈ*

ਬਹਤ ਬਹਤ ਕੰਨਿਯਾ ਤਹ ਆਈ। ਆਗੇ ਜਹਾ ਸਿੰਧ ਕੋ ਰਾਈ।
ਬ੍ਰਹਮਦਤ ਸੋ ਨੈਨ ਨਿਹਾਰੀ। ਤਹ ਤੇ ਕਾਢਿ ਸੁਤਾ ਕਰਿ ਪਾਰੀ। ੪।

ਸਸਿਯਾ ਸੰਖਿਯਾ ਤਾ ਕੀ ਧਰੀ। ਭਾਤਿ ਭਾਤਿ ਸੋ ਸੇਵਾ ਕਰੀ।
ਜਬ ਜੋਬਨ ਤਾ ਕੇ ਹ੍ਵੈ ਆਯੋ। ਤਬ ਰਾਜੇ ਇਹ ਮੰਤ੍ਰ ਪਕਾਯੋ। ੫।

ਪੁੰਨੂ ਪਾਤਿਸਾਹ ਕੌ ਚੀਨੋ। ਪਠੈ ਦੂਤ ਤਾ ਕੋ ਇਕ ਦੀਨੋ।
ਪੁੰਨੂ ਬਚਨ ਸੁਨਤ ਤਹ ਆਯੋ। ਰਾਵ ਬ੍ਯਾਹ ਕੋ ਬਿਵਤ ਬਨਾਯੋ। ੬।

*ਦੋਹਰਾ*

ਮ੍ਰਿਗੀਅਹਿ ਤੇ ਜਾ ਕੇ ਸਰਸ ਨੈਨ ਬਿਰਾਜਤ ਸ੍ਯਾਮ।
ਜੀਤਿ ਲਈ ਸਸਿ ਕੀ ਕਲਾ ਯਾ ਤੇ ਸਸਿਯਾ ਨਾਮ। ੭।

*ਚੌਪਈ*

ਪੁਰ ਕੇ ਲੋਕ ਸਕਲ ਮਿਲਿ ਆਏ। ਭਾਤਿ ਭਾਤਿ ਬਾਦਿਤ੍ਰ ਬਜਾਏ।
ਮਿਲਿ ਮਿਲ ਗੀਤ ਸਭੈ ਸੁਭ ਗਾਵਹਿ। ਸਸਿਯਹਿ ਹੇਰਿ ਸਭੈ ਬਲਿ ਜਾਵਹਿ। ੮।

*ਦੋਹਰਾ*

ਨਾਦ ਨਫੀਰੀ ਕਾਨ੍ਹਰੇ ਦੁੰਦਭਿ ਬਜੇ ਅਨੇਕ।
ਤੁਰਨਿ ਬ੍ਰਿਧਿ ਬਾਲਾ ਜਿਤੀ ਗ੍ਰਿਹ ਮਹਿ ਰਹੀ ਨ ਏਕ। ੯।

*ਚੌਪਈ*

ਅਬਲਾ ਰਹੀ ਧਾਮ ਕੋਊ ਨਾਹੀ। ਹੇਰਿ ਰੂਪ ਦੁਹੂੰਅਨ ਬਲਿ ਜਾਹੀ।
ਇਹ ਭੀਤਰ ਪੁੰਨੂ ਕਹੁ ਕੋ ਹੈ। ਸਬਜ ਧਨੁਖ ਜਾ ਕੇ ਕਰ ਸੋਹੈ। ੧੦।

*ਸਵੈਯਾ*

ਢੋਲ ਮ੍ਰਿਦੰਗ ਬਜੇ ਸਭ ਹੀ ਘਰ ਯੌ ਪੁਰ ਆਜੁ ਕੁਲਾਹਲ ਭਾਰੀ।
ਗਾਵਤ ਗੀਤ ਬਜਾਵਤ ਤਾਲ ਦਿਵਾਵਤ ਆਵਤਿ ਨਾਗਰਿ ਗਾਰੀ।

*ਦੋਹਰਾ*

ਇਕ ਦਿਨ ਸ੍ਰੀ ਕਪਿਲ ਮੁਨੀ ਕਿਸੇ ਥਾਂ ਤੇ ਗਏ। (ਉਹ ਇਕ) ਅਪੱਛਰਾ ਨੂੰ ਵੇਖ ਕੇ ਉਸ ਦੇ ਵਸ ਵਿਚ ਹੋ ਗਏ। ਹੇ ਸੁਜਾਨ (ਰਾਜੇ!) ਤੁਸੀਂ ਉਹ (ਕਥਾ) ਸੁਣੋ।੧। ਰੰਭਾ ਨਾਂ ਦੀ ਅਪੱਛਰਾ ਦੇ ਬਹੁਤ ਸੁੰਦਰ ਰੂਪ ਨੂੰ ਵੇਖ ਕੇ ਮੁਨੀ ਦਾ ਵੀਰਜ ਤੁਰਤ ਧਰਤੀ ਉਤੇ ਡਿਗ ਪਿਆ।੨। ਜਦੋਂ ਮੁਨੀ ਦਾ ਵੀਰਜ ਡਿਗਿਆ ਤਾਂ ਰੰਭਾ ਨੂੰ ਗਰਭ ਹੋ ਗਿਆ। (ਉਸ ਗਰਭ ਤੋਂ ਇਕ ਕੰਨਿਆ ਪੈਦਾ ਹੋਈ) ਉਸ ਨੂੰ (ਉਹ) ਸਿੰਧ ਨਦੀ ਵਿਚ ਸੁਟ ਕੇ ਸਵਰਗ ਲੋਕ ਨੂੰ ਚਲੀ ਗਈ।੩।

*ਚੌਪਈ*

(ਉਹ) ਕੰਨਿਆ ਰੁੜ੍ਹਦਿਆਂ ਰੁੜ੍ਹਦਿਆਂ ਉਥੇ ਆ ਪਹੁੰਚੀ ਜਿਥੇ ਅਗੇ ਸਿੰਧ (ਖੇਤਰ) ਦਾ ਰਾਜਾ (ਰਹਿੰਦਾ) ਸੀ। ਬ੍ਰਹਮਦੱਤ (ਰਾਜੇ) ਨੇ ਉਸ (ਕੰਨਿਆ) ਨੂੰ ਅੱਖਾਂ ਨਾਲ ਵੇਖਿਆ। ਉਸ ਨੂੰ (ਨਦੀ ਵਿਚੋਂ) ਕਢਵਾ ਕੇ ਧੀ ਬਣਾ ਕੇ ਪਾਲਿਆ।੪।

ਉਸ ਦਾ ਨਾਂ 'ਸਸਿਯਾ' (ਸਸੀ) ਰਖਿਆ ਅਤੇ ਭਾਂਤ ਭਾਂਤ ਨਾਲ ਉਸ ਦੀ ਸੇਵਾ ਕੀਤੀ। ਜਦ ਉਹ ਜੋਬਨਵਤੀ ਹੋ ਗਈ ਤਦ ਰਾਜੇ ਨੇ ਇਸ ਤਰ੍ਹਾਂ ਸੋਚਿਆ।੫।

(ਉਸ ਲਈ ਵਰ ਵਜੋਂ) ਪੁੰਨੂੰ ਰਾਜੇ ਨੂੰ ਸੋਚਿਆ ਅਤੇ ਉਸ ਵਲ ਇਕ ਦੂਤ ਨੂੰ ਭੇਜ ਦਿੱਤਾ। ਪੁੰਨੂੰ ਬਚਨ ਸੁਣ ਕੇ ਉਥੇ ਆਇਆ ਅਤੇ ਰਾਜੇ ਨੇ ਵਿਆਹ ਦੀ ਵਿਉਂਤ ਬਣਾਈ।੬।

*ਦੋਹਰਾ*

ਜਿਸ ਦੇ ਸੁੰਦਰ ਕਾਲੇ ਨੈਣ ਹਿਰਨੀ ਵਾਂਗ ਸੁਸ਼ੋਭਿਤ ਸਨ, ਉਸ ਨੇ ਚੰਦ੍ਰਮਾ ਦੀ ਕਲਾ ਨੂੰ ਜਿਤ ਲਿਆ ਸੀ, ਇਸ ਲਈ ਉਸ ਦਾ ਨਾਮ 'ਸਸਿਯਾ' ਸੀ।੭।

*ਚੌਪਈ*

ਨਗਰ ਦੇ ਸਾਰੇ ਲੋਕ ਭਾਂਤ ਭਾਂਤ ਦੇ ਵਾਜੇ ਵਜਾਉਂਦੇ ਹੋਏ ਮਿਲ ਕੇ ਉਥੇ ਆ ਗਏ। ਸਭ ਮਿਲ ਕੇ ਸ਼ੁਭ ਗੀਤ ਗਾ ਰਹੇ ਸਨ ਅਤੇ ਸਸਿਯਾ ਨੂੰ ਵੇਖ ਕੇ ਸਾਰੇ ਨਿਛਾਵਰ ਹੁੰਦੇ ਸਨ।੮।

*ਦੋਹਰਾ*

ਅਨੇਕ ਨਾਦ, ਨਫ਼ੀਰੀ, ਕਾਨੜੇ ਅਤੇ ਨਗਾਰੇ ਵਜਦੇ ਸਨ। ਜਵਾਨ, ਬਿਰਧ, ਬਾਲਿਕਾ ਜਿਤਨੀਆਂ ਵੀ ਸਨ, ਇਕ ਵੀ ਘਰਾਂ ਵਿਚ ਨ ਰਹੀ (ਸਭ ਉਸ ਨੂੰ ਵੇਖਣ ਲਈ ਆ ਗਈਆਂ)।੯।

*ਚੌਪਈ*

ਕੋਈ ਵੀ ਇਸਤਰੀ ਘਰ ਵਿਚ ਨ ਰਹੀ। ਦੋਹਾਂ (ਪੁਨੂੰ ਅਤੇ ਸਸਿਯਾ) ਦੀ ਸੁੰਦਰਤਾ ਨੂੰ ਵੇਖ ਕੇ ਬਲਿਹਾਰੀ ਜਾ ਰਹੀਆਂ ਸਨ। ਇਨ੍ਹਾਂ ਵਿਚੋਂ ਪੁੰਨੂੰ ਕਿਹੜਾ ਹੈ? (ਉੱਤਰ) ਜਿਸ ਦੇ ਹੱਥ ਵਿਚ ਹਰੇ ਰੰਗ ਦਾ ਧਨੁਸ਼ ਸੋਭ ਰਿਹਾ ਹੈ।੧੦।

*ਸਵੈਯਾ*

ਢੋਲ ਅਤੇ ਮ੍ਰਿਦੰਗ ਸਾਰਿਆਂ ਦੇ ਘਰਾਂ ਵਿਚ ਵਜ ਰਹੇ ਸਨ, ਇਸ ਨਗਰ ਵਿਚ ਖ਼ੂਬ ਸ਼ੋਰ ਸ਼ਰਾਬਾ ਹੈ। ਸ਼ਹਿਰਨਾਂ ਗੀਤ ਗਾਉਂਦੀਆਂ ਸਨ, ਤਾੜੀਆਂ ਵਜਾਉਂਦੀਆਂ ਸਨ ਅਤੇ ਗਾਲ੍ਹੀਆਂ ਦਿੰਦੀਆਂ ਆ ਰਹੀਆਂ ਸਨ। ਇਕੋ ਵਾਰ ਹੀ ਹਜ਼ਾਰਾਂ ਭੇਰੀਆਂ ਵਜ ਉਠੀਆਂ ਸਨ

ਭੇਰ ਹਜਾਰ ਬਜੀ ਇਕ ਬਾਰ ਮਹਾ ਛਬਿਯਾਰ ਹਸੈ ਮਿਲਿ ਨਾਰੀ।
ਦੇਹਿ ਅਸੀਸ ਕਹੇ ਜਗਦੀਸ ਇਹ ਜੋਰੀ ਜਿਯੋ ਜੁਗ ਚਾਰਿ ਤਿਹਾਰੀ।੧੧।

ਰੂਪ ਅਪਾਰ ਲਖੈ ਨ੍ਰਿਪ ਕੋ ਪੁਰਬਾਸਿਨ ਕੌ ਉਪਜਿਯੋ ਸੁਖ ਭਾਰੋ।
ਭੀਰ ਭਈ ਨਰ ਨਾਰਿਨ ਕੀ ਸਭਹੂੰ ਸਭ ਸੋਕ ਬਿਦਾ ਕਰਿ ਡਾਰੋ।
ਪੂਰਨ ਪੁੰਨ੍ਯ ਪ੍ਰਤਾਪ ਤੇ ਆਜੁ ਮਿਲਿਯੋ ਮਨ ਭਾਵਤ ਮੀਤ ਪਿਯਾਰੋ।
ਆਵਤ ਜਾਹਿ ਕਹੈ ਮਨ ਮਾਹਿ ਸੁ ਬਾਲ ਜੀਓ ਪਤਿ ਲਾਲ ਤਿਹਾਰੋ। ੧੨।

ਕੇਸਰਿ ਅੰਗ ਬਰਾਤਿਨ ਕੇ ਛਿਰਕੇ ਮਿਲਿ ਬਾਲ ਸੁ ਆਨੰਦ ਜੀ ਕੇ।
ਛੈਲਨਿ ਛੈਲ ਛਕੇ ਚਹੂੰ ਓਵਨ ਗਾਵਤ ਗੀਤ ਸੁਹਾਵਤ ਨੀਕੇ।
ਰਾਜ ਕੋ ਰੂਪ ਲਖੇ ਅਤਿ ਹੀ ਗਨ ਰਾਜਨ ਕੇ ਸਭ ਲਾਗਤ ਫੀਕੇ।
ਯੌ ਮੁਸਕਾਹਿ ਕਹੈ ਮਨ ਮਾਹਿ ਸਭੇ ਬਲਿ ਜਾਹਿ ਪਿਯਾਰੀ ਕੇ ਪੀ ਕੇ। ੧੩।

ਸਾਤ ਸੁਹਾਗਨਿ ਲੈ ਬਟਨੋ ਘਸਿ ਲਾਵਤ ਹੈ ਪਿਯ ਕੇ ਤਨ ਮੈ।
ਮੂਰਛਾਇ ਲੁਭਾਇ ਰਹੀ ਅਬਲਾ ਲਖਿ ਲਾਲਚੀ ਲਾਲ ਤਿਸੀ ਛਿਨ ਮੈ।
ਨ੍ਰਿਪ ਰਾਜ ਸੁ ਰਾਜਤ ਹੈ ਤਿਨ ਮੋ ਲਖਿ ਯੌ ਉਪਮਾ ਉਪਜੀ ਮਨ ਮੈ।
ਸਜਿ ਸਾਜਿ ਬਰਾਜਤ ਹੈ ਸੁ ਮਨੋ ਨਿਸਿ ਰਾਜ ਨਛਤ੍ਰਨ ਕੇ ਗਨ ਮੈ। ੧੪।

ਸਿੰਧੁ ਕੇ ਸੰਖ ਸੁਰੇਸ ਕੇ ਆਵਜ ਸੂਰ ਕੇ ਨਾਦ ਸੁਨੈ ਦਰਵਾਜੇ।
ਮੌਜਨ ਕੇ ਮੁਰਲੀ ਮਧੁਰੀ ਧੁਨਿ ਦੇਵਨ ਕੇ ਬਹੁ ਦੁੰਦਭਿ ਬਾਜੇ।
ਜੀਤ ਕੇ ਜੋਗ ਮਹੇਸਨ ਕੇ ਮੁਖ ਮੰਗਲ ਕੇ ਗ੍ਰਿਹ ਮੰਦਲ ਰਾਜੇ।
ਬ੍ਯਾਹ ਤਹੀ ਨ੍ਰਿਪ ਰਾਜ ਤਬੈ ਅਤਿ ਆਨੰਦ ਕੇ ਅਤਿ ਆਨਕ ਬਾਜੇ। ੧੫।

ਬ੍ਯਾਹ ਭਯੋ ਜਬ ਹੀ ਇਹ ਸੋ ਤਬ ਬਾਤ ਸੁਨੀ ਨ੍ਰਿਪ ਕੀ ਬਰ ਨਾਰੀ।
ਚੌਕਿ ਰਹੀ ਅਤਿ ਹੀ ਚਿਤ ਮੈ ਕਛੁ ਔਰ ਹੁਤੀ ਅਬ ਔਰ ਬਿਚਾਰੀ।
ਮੰਤ੍ਰ ਕਰੇ ਲਿਖਿ ਜੰਤ੍ਰ ਘਨੇ ਅਰੁ ਤੰਤ੍ਰਨ ਸੋ ਇਹ ਬਾਤ ਸੁਧਾਰੀ।
ਲਾਗੀ ਉਚਾਟ ਰਹੇ ਚਿਤ ਮੈ ਕਬਹੂੰ ਨ ਸੁਹਾਇ ਪਿਯਾ ਕੋ ਪਿਆਰੀ। ੧੬।

*ਚੌਪਈ*

ਯੌ ਉਚਾਟ ਅਤਿ ਹੀ ਤਿਹ ਲਾਗੀ। ਨੀਦ ਭੂਖਿ ਸਿਗਰੀ ਹੀ ਭਾਗੀ।
ਸੋਤ ਉਠੈ ਚਕਿ ਕਛੂ ਨ ਸੁਹਾਵੈ। ਗ੍ਰਿਹ ਕੋ ਛੋਰਿ ਬਾਹਰੋ ਧਾਵੈ। ੧੭।

*ਦੋਹਰਾ*

ਤਬ ਸਸਿਯਾ ਅਤਿ ਚਮਕਿ ਚਿਤ ਤਾ ਕੌ ਕਿਯੋ ਉਪਾਇ।
ਸਖੀ ਜਿਤੀ ਸ੍ਯਾਨੀ ਹੁਤੀ ਤੇ ਸਭ ਲਈ ਬੁਲਾਇ। ੧੮।

ਅਤੇ ਸੁੰਦਰ ਛਬੀਲੀਆਂ ਇਸਤਰੀਆਂ ਮਿਲ ਕੇ ਹਸ ਰਹੀਆਂ ਸਨ। (ਸਾਰੀਆਂ) ਅਸੀਸ ਦਿੰਦੀਆਂ ਸਨ ਅਤੇ ਕਹਿੰਦੀਆਂ ਸਨ ਹੇ ਜਗਦੀਸ਼! ਤੇਰੀ (ਬਣਾਈ ਹੋਈ) ਇਹ ਜੋੜੀ ਚੌਹਾਂ ਯੁਗਾਂ ਤਕ ਜੀਉਂਦੀ ਰਹੇ।੧੧।

ਰਾਜੇ ਦੇ ਆਪਾਰ ਰੂਪ ਨੂੰ ਵੇਖ ਕੇ ਨਗਰ ਵਾਸੀਆਂ (ਦੇ ਮਨ ਵਿਚ) ਬਹੁਤ ਅਧਿਕ ਸੁਖ ਪੈਦਾ ਹੋ ਗਿਆ। ਨਰ ਨਾਰੀਆਂ ਦੀ ਭੀੜ ਲਗ ਗਈ ਅਤੇ ਸਭ ਨੇ ਆਪਣੇ ਸੰਤਾਪ ਖ਼ਤਮ ਕਰ ਦਿੱਤੇ। (ਪਿਛਲੇ ਜਨਮਾਂ ਦੇ) ਪੂਰਨ ਪੁੰਨਾਂ ਦੇ ਪ੍ਰਤਾਪ ਕਰ ਕੇ (ਉਨ੍ਹਾਂ ਨੂੰ) ਮਨ ਭਾਉਂਦਾ ਮਿਤਰ ਪਿਆਰਾ ਮਿਲਿਆ ਹੈ। ਆਉਂਦਿਆਂ ਜਾਂਦਿਆਂ ਮਨ ਵਿਚ (ਇਹੀ) ਕਹਿੰਦੇ ਹੇ ਬਾਲਿਕਾ! ਤੇਰਾ ਪਿਆਰਾ ਪਤੀ ਜੀਉਂਦਾ ਰਹੇ।੧੨।

ਮਨ ਵਿਚ ਆਨੰਦ ਵਧਾ ਕੇ ਕੁੜੀਆਂ ਨੇ ਬਰਾਤੀਆਂ ਉਤੇ ਕੇਸਰ ਛਿੜਕਿਆ। ਇਸਤਰੀਆਂ ਅਤੇ ਮਰਦ ਬਹੁਤ ਪ੍ਰਸੰਨ ਸਨ ਅਤੇ ਚੌਹਾਂ ਪਾਸਿਆਂ ਤੋਂ ਗੀਤ ਗਾਉਂਦੇ ਹੋਏ ਬਹੁਤ ਸੋਹਣੇ ਲਗ ਰਹੇ ਸਨ। ਰਾਜੇ (ਭਾਵ ਪੁੰਨੂੰ) ਦਾ ਰੂਪ ਵੇਖ ਕੇ ਲੋਕਾਂ ਨੂੰ (ਬਾਕੀ) ਸਭ ਰਾਜਿਆਂ ਦਾ (ਰੂਪ) ਫਿਕਾ ਲਗਦਾ ਸੀ। (ਉਹ) ਸਾਰੇ ਹੱਸ ਕੇ ਮਨ ਵਿਚ ਇੰਜ ਕਹਿੰਦੇ ਸਨ ਕਿ ਪਿਆਰੀ (ਰਾਜ ਕੁਮਾਰੀ) ਦੇ ਪ੍ਰੀਤਮ ਤੋਂ ਵਾਰੇ ਵਾਰੇ ਜਾਈਏ।੧੩।

(ਸ਼ਗਨ ਵਜੋਂ) ਸੱਤ ਸੁਹਾਗਣਾਂ ਵਟਣਾ ਲੈ ਕੇ ਪਿਆਰੇ ਦੇ ਸ਼ਰੀਰ ਉਤੇ ਮਲਦੀਆਂ ਸਨ ਅਤੇ ਇਸਤਰੀਆਂ (ਉਸ ਨੂੰ) ਵੇਖ ਕੇ ਉਸੇ ਛਿਣ ਲਾਲਚਾ ਕੇ ਬੇਹੋਸ਼ ਹੋ ਰਹੀਆਂ ਸਨ। ਉਨ੍ਹਾਂ ਵਿਚ ਰਾਜੇ ਨੂੰ ਸ਼ੋਭਦਾ ਵੇਖ ਕੇ (ਕਵੀ ਦੇ) ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਮਾਨੋ ਚੰਦ੍ਰਮਾ ਪੂਰੀ ਸਜ-ਧਜ ਨਾਲ ਤਾਰਿਆਂ ਵਿਚ ਸ਼ੋਭ ਰਿਹਾ ਹੋਵੇ।੧੪।

ਸਿੰਧ (ਪ੍ਰਦੇਸ਼ ਦੇ) ਰਾਜੇ ਦੇ ਦੁਆਰ ਤੇ ਇੰਦਰ ਅਤੇ ਸੂਰਜ (ਦੇਵਤਾ ਦੇ) ਸੰਖਾਂ ਅਤੇ ਵਾਜਿਆਂ ਦੀ ਆਵਾਜ਼ ਸੁਣਾਈ ਪੈਂਦੀ ਸੀ। ਮੁਰਲੀ ਦੀ ਮਿੱਠੀ ਮਿੱਠੀ ਆਵਾਜ਼ ਦੀਆਂ ਲਹਿਰਾਂ ਉਠ ਰਹੀਆਂ ਸਨ ਅਤੇ ਦੇਵਤਿਆਂ ਦੇ ਨਗਾਰੇ ਵਜ ਰਹੇ ਸਨ। ਰਾਜੇ ਦੇ ਘਰ ਜਿਤ ਦੇ ਨਗਾਰੇ ਵਜ ਰਹੇ ਸਨ ਅਤੇ ਮੂੰਹ ਤੋਂ ਮੰਗਲਮਈ ਧੁੰਨਾਂ ਵਾਲੇ ਵਾਜੇ ਵਜ ਰਹੇ ਸਨ। ਰਾਜੇ ਦਾ ਵਿਆਹ ਹੁੰਦਿਆਂ ਹੀ ਬਹੁਤ ਆਨੰਦ-ਦਾਇਕ ਵਾਜੇ ਵੱਜਣ ਲਗੇ ਸਨ।੧੫।

ਜਦੋਂ ਇਧਰ (ਪੁੰਨੂੰ ਦਾ) ਵਿਆਹ (ਸਸਿਯਾ ਨਾਲ) ਹੋ ਗਿਆ ਤਾਂ (ਪੁੰਨੂ) ਰਾਜੇ ਦੀਆਂ (ਪਹਿਲੀਆਂ) ਪਤਨੀਆਂ ਨੇ ਗੱਲ ਸੁਣੀ। ਉਹ ਚਿਤ ਵਿਚ ਹੈਰਾਨ ਹੋ ਗਈਆਂ। ਪਹਿਲਾਂ ਕੁਝ ਹੋਰ ਸਨ, ਹੁਣ ਹੋਰ ਹੋ ਗਈਆਂ (ਅਰਥਾਤ ਨਵੀਂ ਸੌਂਕਣ ਨੂੰ ਸਹਿਣ ਤੋਂ ਸੰਕੋਚ ਕਰਨ ਲਗੀਆਂ)। ਕਈ ਮੰਤ੍ਰ ਪੜ੍ਹੇ, ਕਿਤਨੇ ਜੰਤ੍ਰ ਲਿਖੇ ਅਤੇ ਤੰਤ੍ਰ ਕਰ ਕੇ ਇਹ ਵਿਚਾਰ ਕੀਤਾ ਕਿ (ਨਵੀਂ ਵਿਆਹੀ ਹੋਈ) ਪ੍ਰੀਤਮਾ ਸਦਾ ਉਦਾਸ ਰਹੇ ਅਤੇ ਆਪਣੇ ਪ੍ਰੀਤਮ ਨੂੰ ਪਿਆਰੀ ਨ ਲਗੇ।੧੬।

*ਚੌਪਈ*

ਇਸ ਤਰ੍ਹਾਂ ਉਸ (ਸਸਿਯਾ) ਉਤੇ ਉਦਾਸੀ ਪਸਰ ਗਈ ਅਤੇ ਸਾਰੀ ਨੀਂਦਰ ਅਤੇ ਭੁਖ ਖ਼ਤਮ ਹੋ ਗਈ। ਸੁਤੀ ਹੋਈ ਹੈਰਾਨ ਹੋ ਕੇ ਉਠ ਖੜੋਂਦੀ ਅਤੇ ਕੁਝ ਵੀ ਚੰਗਾ ਨ ਲਗਦਾ। ਘਰ ਨੂੰ ਛਡ ਕੇ ਬਾਹਰ ਨੂੰ ਭਜਦੀ।੧੭।

*ਦੋਹਰਾ*

ਤਦ ਸਸਿਯਾ ਨੇ ਚਿਤ ਵਿਚ ਤਿੜਕ ਕੇ ਇਸ ਦਾ ਉਪਾ ਕੀਤਾ ਅਤੇ ਜਿਤਨੀਆਂ ਸਿਆਣੀਆਂ ਸਖੀਆਂ ਸਨ, ਉਨ੍ਹਾਂ ਸਾਰੀਆਂ ਨੂੰ ਬੁਲਾ ਲਿਆ।੧੮।

*ਚੌਪਈ*

ਤਬ ਸਖਿਯਨ ਯਹ ਕਿਯੌ ਉਪਾਈ। ਜੰਤ੍ਰ ਮੰਤ੍ਰ ਕਰਿ ਲਯੋ ਬੁਲਾਈ।
ਸਸਿਯਾ ਸੰਗ ਪ੍ਰੇਮ ਅਤਿ ਭਯੋ। ਪਹਿਲੀ ਤ੍ਰਿਯ ਪਰਹਰਿ ਕਰਿ ਦਯੋ। ੧੯।
ਭਾਤਿ ਭਾਤਿ ਤਾ ਸੋ ਰਤਿ ਮਾਨੈ। ਬਰਸ ਦਿਵਸ ਕੋ ਇਕ ਦਿਨ ਜਾਨੈ।
ਤਾ ਪਰ ਮਤ ਅਧਿਕ ਨ੍ਰਿਪ ਭਯੋ। ਗ੍ਰਿਹ ਕੋ ਰਾਜ ਬਿਸਰਿ ਸਭ ਗਯੋ। ੨੦।

*ਦੋਹਰਾ*

ਏਕ ਤਰੁਨਿ ਦੂਜੇ ਚਤੁਰਿ ਤਰੁਨ ਤੀਸਰੇ ਪਾਇ।
ਚਹਤ ਲਗਾਯੋ ਉਰਨ ਸੋ ਛਿਨਕਿ ਨ ਛੋਰਿਯੋ ਜਾਇ। ੨੧।

*ਚੌਪਈ*

ਰੈਨਿ ਦਿਵਸ ਤਾ ਸੋ ਰਤਿ ਮਾਨੈ। ਪ੍ਰਾਨਨ ਤੇ ਪ੍ਯਾਰੋ ਪਹਿਚਾਨੈ।
ਲਾਗੀ ਰਹਤ ਤਵਨ ਕੇ ਉਰ ਸੋ। ਜੈਸੋ ਭਾਤਿ ਮਾਖਿਕਾ ਗੁਰ ਸੋ। ੨੨।

*ਸਵੈਯਾ*

ਲਾਲ ਕੋ ਖ੍ਯਾਲ ਅਨੂਪਮ ਹੇਰਿ ਸੁ ਰੀਝ ਰਹੀ ਅਬਲਾ ਮਨ ਮਾਹੀ।
ਛੈਲਨਿ ਛੈਲ ਛਕੇ ਰਸ ਸੋ ਦੋਊ ਹੇਰਿ ਤਿਨੇ ਮਨ ਮੈ ਬਲਿਜਾਹੀ।
ਕਾਮਕਸੀ ਸੁ ਸਸੀ ਸਸਿ ਸੀ ਛਬਿ ਮੀਤ ਸੋ ਨੈਨ ਮਿਲੇ ਮੁਸਕਾਹੀ।
ਯੌ ਡਹਕੀ ਬਹਕੀ ਛਬਿ ਯਾਰ ਪੀਯਾ ਹੂੰ ਕੋ ਪਾਇ ਪਤੀਜਤ ਨਾਹੀ। ੨੩।

*ਕਬਿਤੁ*

ਜੋਬਨ ਕੇ ਜੋਰ ਜੋਰਾਵਰੀ ਜਾਗੀ ਜਾਲਿਮ ਸੋ ਜਗ
ਤੇ ਅਨ੍ਯਾਰੀਯੌ ਬਿਸਾਰੀ ਸੁਧਿ ਚੀਤ ਕੀ।
ਨਿਸਿ ਦਿਨ ਲਾਗਿਯੋ ਰਹਿਤ ਤਾ ਸੋ ਛਬਿ ਕੀ ਜ੍ਯੋ
ਏਕੈ ਹ੍ਵੈ ਗਈ ਸੁ ਮਾਨੋ ਐਸੀ ਰਾਜਨੀਤ ਕੀ।
ਅਪਨੇ ਹੀ ਹਾਥਨ ਬਨਾਵਤ ਸਿੰਗਾਰ ਤਾ ਕੇ
ਪਾਸ ਕੀ ਸਖੀ ਨ ਕੀਨ ਨੈਕਕੁ ਪ੍ਰਤੀਤ ਕੀ।
ਅੰਗ ਲਪਟਾਇ ਮੁਖੁ ਚਾਪਿ ਬਲਿ ਜਾਇ ਤਾ ਕੇ
ਐਸੋ ਹੀ ਪਿਯਾਰੀ ਜਾਨੈ ਪ੍ਰੀਤਮ ਸੋ ਪ੍ਰੀਤ ਕੀ। ੨੪।

*ਦੋਹਰਾ*

ਰੂਪ ਲਲਾ ਕੋ ਲਾਲਚੀ ਲੋਚਨ ਲਾਲ ਅਮੋਲ।
ਬੰਕ ਬਿਲੋਕਨਿ ਖਰਚ ਧਨੁ ਮੋ ਮਨ ਲੀਨੋ ਮੋਲ। ੨੫।

*ਸਵੈਯਾ*

ਰੀਝ ਰਹੀ ਅਬਲਾ ਮਨ ਮੈ ਅਤਿ ਹੀ ਲਖਿ ਰੂਪ ਸਰੂਪ ਕੀ ਧਾਨੀ।
ਸ੍ਯਾਨ ਛੁਟੀ ਸਿਗਰੀ ਸਭ ਕੀ ਲਖਿ ਲਾਲ ਕੋ ਖਿਯਾਲ ਭਈ ਅਤਿ ਯਾਨੀ।

*ਚੌਪਈ*

ਤਦ ਸਖੀਆਂ ਨੇ ਇਹ ਉਪਾ ਕੀਤਾ ਅਤੇ ਜੰਤ੍ਰ ਮੰਤ੍ਰ ਕਰ ਕੇ (ਪੁੰਨੂੰ ਨੂੰ) ਬੁਲਾ ਲਿਆ। (ਉਸ ਦਾ) ਸਸਿਯਾ ਨਾਲ ਬਹੁਤ ਪ੍ਰੇਮ ਹੋ ਗਿਆ ਅਤੇ (ਉਸ ਨੇ) ਪਹਿਲੀਆਂ ਇਸਤਰੀਆਂ ਨੂੰ ਭੁਲਾ ਦਿੱਤਾ।੧੯।

(ਉਹ) ਉਸ ਨਾਲ ਭਾਂਤ ਭਾਂਤ ਦਾ ਪ੍ਰੇਮ ਕਰਦਾ ਅਤੇ ਇਕ ਸਾਲ ਨੂੰ ਇਕ ਦਿਨ ਜਿਤਨਾ ਸਮਝਦਾ। ਉਸ ਵਿਚ ਰਾਜਾ ਇਤਨਾ ਮਗਨ ਹੋ ਗਿਆ ਕਿ ਰਾਜ ਅਤੇ ਘਰ ਦੇ ਸਾਰੇ (ਕੰਮ) ਭੁਲ ਗਿਆ।੨੦।

*ਦੋਹਰਾ*

ਇਕ ਇਸਤਰੀ, ਦੂਜੇ ਅਕਲਮੰਦ ਅਤੇ ਤੀਜੇ ਜਵਾਨ ਨੂੰ ਪ੍ਰਾਪਤ ਕਰ ਕੇ (ਉਹ ਸਦਾ) ਚਾਹੁੰਦਾ ਕਿ ਛਾਤੀ ਨਾਲ ਲਗੀ ਰਹੇ। (ਉਸ ਨੂੰ) ਛਿਣ ਭਰ ਲਈ ਵੀ ਛਡਿਆ ਨਹੀਂ ਜਾ ਸਕਦਾ ਸੀ।੨੧।

*ਚੌਪਈ*

(ਸਸਿਯਾ ਵੀ) ਰਾਤ ਦਿਨ ਉਸ ਨਾਲ ਪ੍ਰੇਮ-ਕੀੜਾ ਕਰਦੀ ਸੀ ਅਤੇ ਪ੍ਰਾਣਾਂ ਤੋਂ ਪਿਆਰਾ ਸਮਝਦੀ ਸੀ। (ਹਰ ਵੇਲੇ) ਉਸ ਦੀ ਛਾਤੀ ਨਾਲ ਲਗੀ ਰਹਿੰਦੀ ਜਿਸ ਤਰ੍ਹਾਂ ਮੱਖੀ ਗੁੜ ਨਾਲ (ਚਿਪਕੀ) ਰਹਿੰਦੀ ਹੈ।੨੨।

*ਸਵੈਯਾ*

ਪ੍ਰੀਤਮ ਦੇ ਅਨੁਪਮ ਖ਼ਿਆਲ ਦੇ ਆਣ ਨਾਲ ਹੀ ਉਹ ਇਸਤਰੀ ਮਨ ਵਿਚ ਰੀਝ ਜਾਂਦੀ। ਉਹ ਦੋਵੇਂ ਇਸਤਰੀ ਅਤੇ ਪੁਰਸ਼ ਪ੍ਰੇਮ ਰਸ ਵਿਚ ਲੀਨ ਰਹਿੰਦੇ (ਅਤੇ ਇਕ ਦੂਜੇ ਨੂੰ) ਵੇਖ ਕੇ ਬਲਿਹਾਰੇ ਜਾਂਦੇ। ਕਾਮ ਦੀ ਖਿਚੀ ਹੋਈ ਉਹ ਸੱਸੀ, ਜਿਸ ਦੀ ਚੰਦ੍ਰਮਾ ਵਰਗੀ ਚਮਕ ਹੈ, ਮਿਤਰ ਨਾਲ ਨ੍ਹਿਣ ਮਿਲਣ ਤੇ ਹਸ ਪੈਂਦੀ। ਉਹ (ਸਸਿਯਾ) ਕਮਲੀ ਹੋਈ ਯਾਰ ਦੀ ਛਬੀ ਨੂੰ ਪ੍ਰਾਪਤ ਕਰ ਕੇ ਤ੍ਰਿਪਤ ਨਹੀਂ ਹੁੰਦੀ।੨੩।

*ਕਬਿੱਤ*

ਜੋਬਨ ਦੇ ਜ਼ੋਰ ਨਾਲ ਜ਼ਬਰਦਸਤੀ ਪ੍ਰੀਤ ਜਾਗ ਪਈ ਹੈ (ਜੋ ਉਸ) ਜ਼ਾਲਮ (ਪੁੰਨੂੰ) ਨਾਲ ਜਗਤ ਤੋਂ ਨਿਆਰੀ ਹੈ, (ਜਿਸ ਕਰ ਕੇ) ਚਿਤ ਦੀ ਸੁੱਧ ਬੁੱਧ ਭੁਲ ਗਈ ਹੈ। ਉਹ ਰਾਤ ਦਿਨ ਉਸ ਦੀ ਛਬੀ ਵਿਚ ਇੰਜ ਲੀਨ ਰਹਿੰਦੀ ਜਿਵੇਂ (ਰਾਜਾ) ਰਾਜਨੀਤੀ ਵਿਚ ਪੂਰੀ ਤਰ੍ਹਾਂ ਮਗਨ ਰਹਿ ਕੇ ਇਕਮਿਕ ਹੋ ਜਾਂਦਾ ਹੈ। ਉਸ (ਪੁੰਨੂੰ) ਦਾ ਸ਼ਿੰਗਾਰ ਆਪ ਹੀ ਕਰਦੀ ਅਤੇ ਨਾਲ ਦੀਆਂ ਸਖੀਆਂ ਦੀ ਜ਼ਰਾ ਲੋੜ ਨ ਸਮਝਦੀ। ਸ਼ਰੀਰ ('ਅੰਗ') ਨਾਲ ਲਿਪਟੀ ਰਹਿੰਦੀ ਅਤੇ ਮੁਖ ਘੁਟ ਕੇ ਬਲਿਹਾਰੀ ਜਾਂਦੀ। ਇਸ ਤਰ੍ਹਾਂ ਦੀ ਪ੍ਰੀਤਮ ਨਾਲ ਪ੍ਰੀਤ ਕਰਨ ਉਹ ਪਿਆਰੀ ਜਾਣਦੀ ਸੀ।੨੪।

*ਦੋਹਰਾ*

ਪ੍ਰੀਤਮ ਦਾ ਰੂਪ ਬਹੁਤ ਮਨਮੋਹਕ ਹੈ ਅਤੇ ਉਸ ਦੇ ਨੈਣ ਅਣਮੁਲੇ ਹਨ। ਟੇਢੇ ਨੈਣਾਂ ਦਾ ਧਨ ਖ਼ਰਚ ਕੇ ਮੇਰੇ ਮਨ ਨੂੰ (ਉਨ੍ਹਾਂ ਨੇ) ਮੁਲ ਖ਼ਰੀਦ ਲਿਆ ਹੈ।੨੫।

*ਸਵੈਯਾ*

ਉਹ ਇਸਤਰੀ (ਸਸਿਯਾ) ਉਸ ਰੂਪ ਦੇ ਖ਼ਜ਼ਾਨੇ ਨੂੰ ਵੇਖ ਕੇ ਮਨ ਵਿਚ ਪ੍ਰਸੰਨ ਹੋ ਰਹੀ ਸੀ। ਪ੍ਰੀਤਮ ਦਾ ਖ਼ਿਆਲ ਕਰਦਿਆਂ ਹੀ ਸਭ (ਸਖੀਆਂ) ਦੀ ਸਾਰੀ ਸਿਆਣਪ ਅਣਜਾਣ

ਲਾਜ ਤਜੀ ਸਜਿ ਸਾਜ ਸਭੈ ਲਖਿ ਹੇਰਿ ਰਹੀ ਸਜਨੀ ਸਭ ਸ੍ਯਾਨੀ।
ਹੌ ਮਨ ਹੋਰਿ ਰਹੀ ਨ ਹਟਿਯੋ ਬਿਨੁ ਦਾਮਨ ਮੀਤ ਕੇ ਹਾਥ ਬਿਕਾਨੀ।੨੬।

*ਸਸਿਯਾ ਬਾਚ*

ਅੰਗ ਸਭੈ ਬਿਨੁ ਸੰਗ ਸਖੀ ਸਿਵ ਕੋ ਅਰਿ ਆਨਿ ਅਨੰਗ ਜਗ੍ਯੋ।
ਤਬ ਤੇ ਨ ਸੁਹਾਤ ਕਛੂ ਮੁਹਿ ਕੋ ਸਭ ਖਾਨ ਔ ਪਾਨ ਸਿਯਾਨ ਭਗ੍ਯੋ।
ਝਟਕੌ ਪਟਕੌ ਚਿਤ ਤੇ ਝਟ ਦੈ ਨ ਛੂਟੇ ਇਹ ਭਾਤਿ ਸੋ ਨੇਹ ਲਗ੍ਯੋ।
ਬਲਿ ਹੌ ਜੁ ਗਈ ਠਗ ਕੌ ਠਗਨੈ ਠਗ ਮੈ ਨ ਠਗ੍ਯੋ ਠਗ ਮੋਹਿ ਠਗ੍ਯੋ। ੨੭।

*ਕਬਿਤੁ*

ਦੇਖੇ ਮੁਖ ਜੀਹੌ ਬਿਨੁ ਦੇਖੇ ਪਿਯ ਹੂੰ ਨ ਪਾਣੀ
ਤਾਤ ਮਾਤ ਤ੍ਯਾਗ ਬਾਤ ਇਹੇ ਹੈ ਪ੍ਰਤੀਤ ਕੀ।
ਐਸੋ ਪ੍ਰਨ ਲੈਹੌ ਪਿਯ ਕਹੈ ਸੋਈ ਕਾਜ ਕੈਹੌ
ਅਤਿ ਹੀ ਰਿਝੈਹੌ ਯਹੈ ਸਿਛਾ ਰਾਜਨੀਤ ਕੀ।
ਜੌ ਕਹੈ ਬਕੈਹੌ ਕਹੈ ਪਾਨੀ ਭਰਿ ਆਨਿ ਦੈਹੌ
ਹੇਰੇ ਬਲਿ ਜੈਹੌ ਸੁਨ ਸਖੀ ਬਾਤ ਚੀਤ ਕੀ।
ਲਗਨ ਨਿਗੋਡੀ ਲਾਗੀ ਜਾ ਤੈ ਨੀਂਦ ਭੂਖਿ ਭਾਗੀ
ਪ੍ਯਾਰੋ ਮੀਤ ਮੇਰੋ ਹੋ ਪਿਯਾਰੀ ਅਤਿ ਮੀਤ ਕੀ। ੨੮।

*ਚੌਪਈ*

ਯਹ ਸਭ ਬਾਤ ਤਵਨ ਸੁਨਿ ਪਾਈ। ਪਹਿਲੇ ਬ੍ਯਾਹਿ ਧਾਮ ਮੈ ਆਈ।
ਯਾ ਸੌ ਪ੍ਰੀਤਿ ਸੁਨਤ ਰਿਸਿ ਭਰੀ। ਮਸਲਤ ਜੋਰਿ ਸੂਰ ਨਿਜੁ ਕਰੀ। ੨੯।

ਜਨਮੇ ਕੁਅਰਿ ਬਾਪ ਕੇ ਰਹੀ। ਹ੍ਵੈ ਬੇਰਕਤ ਮੇਖਲਾ ਗਹੀ।
ਘਾਤ ਆਪਣੇ ਪਤ ਕੋ ਕਰਿਹੋ। ਸੁਤ ਕੇ ਛਤ੍ਰ ਸੀਸ ਪਰ ਧਰਿਹੋ। ੩੦।

ਜਨੁ ਗ੍ਰਿਹ ਛੋਰਿ ਤੀਰਥਨ ਗਈ। ਮਾਨਹੁ ਰਹਤ ਚੰਦ੍ਰ ਬ੍ਰਤ ਭਈ।
ਯਾ ਸੁਹਾਗ ਤੇ ਰਾਂਡੈ ਨੀਕੀ। ਯਾ ਕੀ ਲਗਤ ਰਾਜੇਸ੍ਰਰਿ ਫੀਕੀ। ੩੧।

*ਦੋਹਰਾ*

ਖਿਲਤ ਅਖੇਟਕ ਜੋ ਹਨੈ ਹਮਰੇ ਪਤਿ ਕੋ ਕੋਇ।
ਤੋ ਸੁਨਿ ਕੈ ਸਸਿਯਾ ਮਰੇ ਜਿਯਤ ਨ ਬਚਿ ਹੈ ਸੋਇ। ੩੨।

*ਚੌਪਈ*

ਬੈਠ ਮੰਤ੍ਰ ਤਿਨ ਯਹੈ ਪਕਾਯੋ। ਅਮਿਤ ਦਰਬੁ ਦੈ ਦੂਤ ਪਠਾਯੋ।
ਖਿਲਤ ਅਖੇਟਕ ਰਾਵ ਜਬੈ ਹੈ। ਤਬ ਮੇਰੋ ਉਰ ਮੈ ਸਰ ਖੈਹੈ। ੩੩।

ਪੁਣੇ ਵਿਚ ਬਦਲ ਗਈ। ਸਭ ਤਰ੍ਹਾਂ ਦੇ ਸਾਜ-ਸਜਾ ਤੇ ਲਾਜ ਨੂੰ ਤਿਆਗ ਕੇ ਸਾਰੀਆਂ ਸਿਆਣੀਆਂ ਸਖੀਆਂ ਵੇਖ ਰਹੀਆਂ ਸਨ। ਉਹ ਮਨ ਨੂੰ ਰੋਕ ਰਹੀਆਂ ਸਨ, ਪਰ ਬਿਨਾ ਦਾਮ ਦੇ ਮਿਤਰ ਦੇ ਹੱਥ ਵਿਕੀਆਂ ਹੋਈਆਂ ਸਨ।੨੬।

*ਸਸਿਯਾ ਨੇ ਕਿਹਾ--*

ਹੇ ਸਖੀ! ਉਸ ਦੀ ਸੰਗਤ ਤੋਂ ਬਿਨਾ ਸਾਰੇ ਅੰਗਾਂ ਵਿਚ ਸ਼ਿਵ ਦਾ ਵੈਰੀ (ਕਾਮ ਦੇਵ) ਜਾਗ ਪਿਆ ਹੈ। ਤਦ ਤੋਂ ਮੈਨੂੰ ਕੁਝ ਚੰਗਾ ਨਹੀਂ ਲਗਦਾ ਅਤੇ ਸਾਰਾ ਖਾਣਾ ਪੀਣਾ ਅਤੇ ਸਿਆਣਪ ਖ਼ਤਮ ਹੋ ਗਈ ਹੈ। (ਉਸ ਦੇ ਪ੍ਰੇਮ ਨੂੰ ਮੈਂ) ਚਿਤ ਤੋਂ ਝਟਕੇ ਦੇ ਕੇ ਪਟਕਣਾ ਚਾਹੁੰਦੀ ਹਾਂ, ਪਰ ਇਸ ਤਰ੍ਹਾਂ ਦਾ ਨੇਹੁ ਲਗਾ ਹੈ ਕਿ ਛੁਟਦਾ ਹੀ ਨਹੀਂ। ਬਲਿਹਾਰੀ ਜਾਵਾਂ, ਮੈਂ ਜੋ ਠਗ ਨੂੰ ਠਗਣ ਗਈ ਸਾਂ, ਮੈਂ ਠਗ ਨੂੰ ਠਗ ਨ ਸਕੀ, ਸਗੋਂ ਠਗ ਨੇ ਮੈਨੂੰ ਠਗ ਲਿਆ।੨੭।

*ਕਬਿੱਤ*

(ਮੈਂ) ਉਸ ਦਾ ਮੁਖ ਵੇਖ ਕੇ ਜੀਵਾਂਗੀ ਅਤੇ ਵੇਖੇ ਬਿਨਾ ਪਾਣੀ ਵੀ ਨਹੀਂ ਪੀਵਾਂਗੀ, ਮਾਤਾ ਪਿਤਾ ਨੂੰ ਤਿਆਗ ਦਿਆਂਗੀ, ਇਹੀ ਭਰੋਸੇ ਦੀ ਗੱਲ ਹੈ। (ਮੈਂ ਤਾਂ) ਅਜਿਹਾ ਪ੍ਰਣ ਲਵਾਂਗੀ ਕਿ ਜੋ ਪ੍ਰੀਤਮ ਕਹੇਗਾ, ਉਹੀ ਕੰਮ ਕਰਾਂਗੀ, (ਉਸ ਨੂੰ) ਬਹੁਤ ਪ੍ਰਸੰਨ ਕਰਾਂਗੀ, ਇਹੀ ਰਾਜਨੀਤੀ ਦੀ ਸਿਖਿਆ ਹੈ। (ਉਹ) ਜੋ ਕਹੇਗਾ, (ਉਹੀ) ਕਹਾਂਗੀ, ਜੋ ਕਹੇਗਾ ਤਾਂ ਪਾਣੀ ਭਰ ਲਿਆਵਾਂਗੀ, (ਉਸ ਨੂੰ) ਵੇਖ ਕੇ ਬਲਿਹਾਰੀ ਜਾਵਾਂਗੀ, ਹੇ ਸਖੀ! (ਮੇਰੇ) ਚਿਤ ਦੀ ਗੱਲ ਸੁਣ ਲੈ। (ਉਸ ਨਾਲ) ਭੈੜੀ ਪ੍ਰੀਤ ਦੇ ਲਗਣ ਨਾਲ ਨੀਂਦਰ ਅਤੇ ਭੁਖ ਚਲੀ ਗਈ ਹੈ। (ਉਹ) ਮੇਰਾ ਪਿਆਰਾ ਮਿਤਰ ਹੈ ਅਤੇ (ਮੈਂ ਉਸ) ਮਿਤਰ ਦੀ ਪਿਆਰੀ ਹਾਂ।੨੮।

*ਚੌਪਈ*

ਇਹ ਸਾਰੀ ਗੱਲ ਉਸ (ਰਾਣੀ) ਨੇ ਸੁਣ ਲਈ (ਅਤੇ ਸੋਚਣ ਲਗੀ ਕਿ) ਪਹਿਲਾਂ ਵਿਆਹੀ ਹੋਈ ਮੈਂ ਇਸ ਘਰ ਵਿਚ ਆਈ ਹਾਂ। ਉਸ ਤੋਂ ਪ੍ਰੀਤ ਦੀ ਗੱਲ ਸੁਣ ਕੇ ਗੁੱਸੇ ਨਾਲ ਭਰ ਗਈ ਅਤੇ ਆਪਣੇ ਸੂਰਮੇ ਇਕੱਠੇ ਕਰ ਕੇ ਸਲਾਹ ਕੀਤੀ।੨੯।

(ਮੈਂ ਸਮਝਾਂਗੀ ਕਿ) ਪਿਤਾ ਦੇ ਘਰ ਕੁਆਰੀ ਹੀ ਰਹੀ ਹਾਂ, (ਜਾਂ) ਬੈਰਾਗਣ ਹੋ ਕੇ ਗੋਦੜੀ ਧਾਰਨ ਕਰ ਲਵਾਂਗੀ। ਆਪਣੇ ਪਤੀ ਦਾ ਕਤਲ ਕਰ ਦਿਆਂਗੀ ਅਤੇ ਪੁੱਤਰ ਦੇ ਸਿਰ ਤੇ ਰਾਜ ਛਤ੍ਰ ਧਰਾਂਗੀ।੩੦।

ਜਾਂ ਘਰ ਛਡ ਕੇ ਤੀਰਥਾਂ ਉਤੇ ਚਲੀ ਜਾਵਾਂਗੀ ਮਾਨੋ ਚੰਦ੍ਰਬ੍ਰਤ ਧਾਰਨ ਕੀਤਾ ਹੋਇਆ ਹੋਵੇ। (ਮੈਂ) ਇਸ ਸੁਹਾਗ ਨਾਲੋਂ ਵਿਧਵਾ ਚੰਗੀ ਹਾਂ। ਇਸ ਦਾ ਰਾਜ-ਐਸ਼ਵਰਜ ਮੈਨੂੰ ਫਿਕਾ ਲਗਦਾ ਹੈ।੩੧।

*ਦੋਹਰਾ*

ਜੇ ਕੋਈ ਮੇਰੇ ਪਤੀ ਨੂੰ ਸ਼ਿਕਾਰ ਖੇਡਦਿਆਂ ਮਾਰ ਦੇਵੇ, ਤਾਂ ਸਸਿਯਾ ਵੀ ਸੁਣ ਕੇ ਮਰ ਜਾਏਗੀ ਅਤੇ ਉਹ ਜੀਉਂਦੀ ਨਹੀਂ ਬਚੇਗੀ।੩੨।

*ਚੌਪਈ*

ਉਸ ਨੇ ਬੈਠ ਕੇ ਇਹ ਮਤਾ ਪਕਾਇਆ ਅਤੇ ਬਹੁਤ ਸਾਰਾ ਧਨ ਦੇ ਕੇ ਦੂਤ ਨੂੰ ਭੇਜਿਆ। (ਉਸ ਦੂਤ ਨੇ ਵਿਸ਼ਵਾਸ ਦਿਵਾਇਆ ਕਿ) ਜਦੋਂ ਰਾਜਾ ਸ਼ਿਕਾਰ ਖੇਡ ਰਿਹਾ ਹੋਵੇਗਾ ਤਾਂ ਮੇਰਾ ਬਾਣ ਉਸ ਦੀ ਛਾਤੀ ਵਿਚ ਖੁਭੇਗਾ।੩੩।

ਤਾ ਕੋ ਕਾਲੁ ਨਿਕਟ ਜਬ ਆਯੋ। ਪੁੰਨੂ ਸਾਹ ਸਿਕਾਰ ਸਿਧਾਯੋ।
ਜਬ ਗਹਿਰੇ ਬਨ ਬੀਚ ਸਿਧਾਰਿਯੋ। ਤਨਿ ਧਨੁ ਬਾਨ ਸਤ੍ਰ ਤਬ ਮਾਰਿਯੋ। ੩੪।

ਲਾਗਤ ਤੀਰ ਬੀਰ ਰਿਸਿ ਭਰਿਯੋ। ਤੁਰੈ ਧਵਾਇ ਘਾਇ ਤਿਹ ਕਰਿਯੋ।
ਤਾ ਕੋ ਮਾਰਿ ਆਪੁ ਪੁਨਿ ਮਰਿਯੋ। ਸੁਰ ਪੁਰ ਮਾਝਿ ਪਯਾਨੋ ਕਰਿਯੋ। ੩੫।

*ਦੋਹਰਾ*

ਮਾਰਿ ਤਵਨ ਕੋ ਰਾਵ ਜੀ ਪਰਿਯੋ ਧਰਨਿ ਪਰ ਆਇ।
ਭ੍ਰਿਤਨ ਨਿਕਟ ਪਹੂੰਚਿ ਕੈ ਲਯੋ ਗਰੇ ਸੋ ਲਾਇ। ੩੬।

*ਚੌਪਈ*

ਐਸੋ ਹਾਲ ਚਾਕਰਨ ਭਯੋ। ਜਨੁਕ ਧਨੀ ਨ੍ਰਿਧਨੀ ਹ੍ਵੈ ਗਯੋ।
ਨ੍ਰਿਪ ਦੈ ਕਹਾ ਧਾਮ ਹਮ ਜੈਹੈ। ਕਹਾ ਰਾਨਿਯਹਿ ਬਕਤ੍ਰ ਦਿਖੈ ਹੈ। ੩੭।

ਨਭ ਬਾਨੀ ਤਿਨ ਕੋ ਤਬ ਭਈ। ਭ੍ਰਿਤ ਸੁਧਿ ਕਹਾ ਤੁਮਾਰੀ ਗਈ।
ਜੋਧਾ ਬਡੋ ਜੂਝਿ ਜਹ ਜਾਵੈ। ਰਨ ਛਿਤ ਤੇ ਤਿਨ ਕੌਨ ਉਚਾਵੈ। ੩੮।

*ਦੋਹਰਾ*

ਤਾ ਤੇ ਯਾ ਕੀ ਕਬਰ ਖਨਿ ਗਾਡਹੁ ਇਹੀ ਬਨਾਇ।
ਅਸ੍ਵ ਬਸਤ੍ਰ ਲੈ ਜਾਹੁ ਘਰ ਦੇਹੁ ਸੰਦੇਸੋ ਜਾਇ। ੩੯।
ਬਾਨੀ ਸੁਨਿ ਗਾਡਿਯੋ ਤਿਸੈ ਭਏ ਪਵਨ ਭ੍ਰਿਤ ਭੇਸ।
ਅਸ੍ਵ ਬਸਤ੍ਰ ਲੈ ਲਾਲ ਕੇ ਬਾਲਹਿ ਦਯੋ ਸੰਦੇਸ। ੪੦।

*ਚੌਪਈ*

ਬੈਠੀ ਬਾਲ ਜਹਾ ਬਡਭਾਗੀ। ਚਿਤ ਚੋਰ ਕੀ ਚਿਤਵਨਿ ਲਾਗੀ।
ਤਬ ਲੌ ਖਬਰਿ ਚਾਕਰਨ ਦਈ। ਅਰੁਨ ਹੁਤੀ ਪਿਯਰੀ ਹ੍ਵੈ ਗਈ। ੪੧।

*ਦੋਹਰਾ*

ਚੜਿ ਬਿਵਾਨ ਤਹ ਤ੍ਰਿਯ ਚਲੀ ਜਹਾ ਹਨ੍ਯੋ ਨਿਜੁ ਪੀਯ।
ਕੈ ਲੈ ਐਹੈ ਪੀਯ ਕੌ ਕੈ ਤਹ ਦੈਹੌ ਜੀਯ। ੪੨।

*ਚੌਪਈ*

ਚਲੀ ਚਲੀ ਅਬਲਾ ਤਹ ਆਈ। ਦਾਬਿਯੋ ਜਹਾ ਮੀਤ ਸੁਖਦਾਈ।
ਕਬਰਿ ਨਿਹਾਰਿ ਚਕ੍ਰਿਤ ਚਿਤ ਭਈ। ਤਾਹੀ ਬਿਖੈ ਲੀਨ ਹ੍ਵੈ ਗਈ। ੪੩।

ਜਦੋਂ ਪੁੰਨੂੰ ਦਾ ਕਾਲ ਨੇੜੇ ਆ ਗਿਆ ਤਾਂ ਉਹ ਸ਼ਿਕਾਰ ਨੂੰ ਚਲਾ ਗਿਆ। ਜਦ (ਉਹ) ਸੰਘਣੇ ਬਨ ਵਿਚ ਪਹੁੰਚਿਆ ਤਾਂ ਵੈਰੀ ਨੇ ਧਨੁਸ਼ ਖਿਚ ਕੇ ਤੀਰ ਮਾਰਿਆ।੩੪।

ਸੂਰਮੇ (ਪੁੰਨੂੰ) ਨੂੰ ਤੀਰ ਲਗਦਿਆਂ ਹੀ (ਉਹ) ਕ੍ਰੋਧ ਨਾਲ ਭਰ ਗਿਆ ਅਤੇ ਘੋੜੇ ਨੂੰ ਭਜਾ ਕੇ ਉਸ ਨੂੰ ਮਾਰ ਦਿੱਤਾ। ਉਸ ਨੂੰ ਮਾਰ ਕੇ ਫਿਰ ਆਪ ਮਰ ਗਿਆ ਅਤੇ ਸਵਰਗ ਲੋਕ ਵਿਚ ਜਾ ਪਹੁੰਚਿਆ।੩੫।

*ਦੋਹਰਾ*

ਉਸ ਨੂੰ ਮਾਰ ਕੇ ਰਾਜਾ (ਪੁੰਨੂੰ) ਧਰਤੀ ਉਤੇ ਡਿਗ ਪਿਆ। ਨੌਕਰਾਂ (ਸੇਵਕਾਂ) ਨੇ ਕੋਲ ਪਹੁੰਚ ਕੇ ਉਸ ਨੂੰ ਗਲੇ ਨਾਲ ਲਗਾ ਲਿਆ।੩੬।

*ਚੌਪਈ*

ਨੌਕਰਾਂ ਦਾ ਅਜਿਹਾ ਹਾਲ ਹੋ ਗਿਆ ਮਾਨੋ (ਅਚਾਨਕ ਕੋਈ) ਧਨਵਾਨ ਨਿਰਧਨ ਹੋ ਗਿਆ ਹੋਵੇ। ਰਾਜੇ ਨੂੰ ਦੇ ਕੇ (ਅਰਥਾਤ੍ਰ ਮਰਵਾ ਕੇ) ਅਸੀਂ ਘਰ ਕੀ ਜਾਵਾਂਗੇ ਅਤੇ ਰਾਣੀ ਨੂੰ ਕੀ ਮੂੰਹ ਵਿਖਾਵਾਂਗੇ।੩੭।

ਤਾਂ ਉਨ੍ਹਾਂ ਨੂੰ ਆਕਾਸ਼ਬਾਣੀ ਹੋਈ ਕਿ ਹੇ ਨੌਕਰੋ! ਤੁਹਾਡੀ ਹੋਸ਼ ਕਿਥੇ ਗਈ ਹੈ। ਜੇ ਕੋਈ ਵੱਡਾ ਸੂਰਮਾ ਮਾਰਿਆ ਜਾਵੇ, ਤਾਂ ਉਸ ਨੂੰ ਰਣ-ਭੂਮੀ ਵਿਚੋਂ ਕੌਣ ਚੁਕਦਾ ਹੈ?।੩੮।

*ਦੋਹਰਾ*

ਇਸ ਲਈ ਇਸ ਦੀ ਕਬਰ ਪੁਟ ਕੇ ਇਥੇ ਹੀ ਦਫ਼ਨਾ ਦਿਓ ਅਤੇ ਇਸ ਦਾ ਘੋੜਾ ਅਤੇ ਬਸਤ੍ਰ ਲੈ ਕੇ ਘਰ ਜਾਓ ਅਤੇ ਜਾ ਕੇ ਸਾਰਾ ਸੁਨੇਹਾ ਦਿਓ।੩੯। ਆਕਾਸ਼ ਬਾਣੀ ਸੁਣ ਕੇ ਉਸ ਨੂੰ (ਉਥੇ ਹੀ) ਗਡ ਦਿੱਤਾ ਅਤੇ ਨੌਕਰ ਪਵਨ ਦਾ ਰੂਪ ਹੋ ਗਏ। (ਅਰਥਾਤ੍ਰ ਬਹੁਤ ਜਲਦੀ ਚਲ ਪਏ)। ਘੋੜਾ ਅਤੇ ਬਸਤ੍ਰ ਲੈ ਕੇ (ਉਨ੍ਹਾਂ ਨੇ) ਬਾਲਾ (ਸਸਿਯਾ) ਨੂੰ ਸੁਨੇਹਾ ਦਿੱਤਾ।੪੦।

*ਚੌਪਈ*

ਉਹ ਵਡਭਾਗਣ ਬਾਲਾ (ਸਸਿਯਾ) ਜਿਥੇ ਪ੍ਰੀਤਮ ਦੀ ਯਾਦ ਵਿਚ ਜੁੜੀ ਬੈਠੀ ਸੀ ਤਦ (ਉਥੇ ਉਨ੍ਹਾਂ) ਨੌਕਰਾਂ ਨੇ ਖ਼ਬਰ ਦਿੱਤੀ। (ਜਿਸ ਨੂੰ ਸੁਣ ਕੇ ਬਾਲਾ ਦਾ) ਲਾਲ ਰੰਗ ਪੀਲਾ ਪੈ ਗਿਆ।੪੧।

*ਦੋਹਰਾ*

(ਤਦ) ਉਹ ਇਸਤਰੀ ਸੁਖਪਾਲ ਵਿਚ ਬੈਠ ਕੇ ਉਥੋਂ ਨੂੰ ਚਲ ਪਈ ਜਿਥੇ ਉਸ ਦਾ ਪ੍ਰੀਤਮ ਮਾਰਿਆ ਗਿਆ ਸੀ (ਅਤੇ ਮਨ ਵਿਚ ਪ੍ਰਤਿਗਿਆ ਕਰਨ ਲਗੀ ਕਿ) ਜਾਂ ਤਾਂ ਪ੍ਰੀਤਮ ਨੂੰ (ਮੈਂ) ਨਾਲ ਲੈ ਜਾਵਾਂਗੀ ਜਾਂ ਆਪਣੇ ਪ੍ਰਾਣ ਤਿਆਗ ਦੇਵਾਂਗੀ।੪੨।

*ਚੌਪਈ*

ਚਲਦੀ ਚਲਦੀ ਇਸਤਰੀ ਉਥੇ ਆ ਪਹੁੰਚੀ ਜਿਥੇ (ਉਸ ਦਾ) ਸੁਖਦਾਇਕ ਮਿਤਰ ਦਬਿਆ ਹੋਇਆ ਸੀ। ਉਸ ਕਬਰ ਨੂੰ ਵੇਖ ਕੇ ਮਨ ਵਿਚ ਹੈਰਾਨ ਹੋ ਗਈ ਅਤੇ ਉਸੇ ਵਿਚ ਲੀਨ ਹੋ ਗਈ।੪੩।

*ਦੋਹਰਾ*

ਮਰਨ ਸਭਨ ਕੇ ਮੂੰਡ ਪੈ ਸਫਲ ਮਰਨ ਹੈ ਤਾਹਿ।
ਤਨਕ ਬਿਖੈ ਤਨ ਕੌ ਤਜੈ ਪਿਯ ਸੋ ਪ੍ਰੀਤਿ ਬਨਾਇ। ੪੪।
ਤਨ ਗਾਡਿਯੋ ਜਹ ਤੁਮ ਮਿਲੇ ਅੰਗ ਮਿਲਿਯੋ ਸਰਬੰਗ।
ਸਭ ਕਛੁ ਤਜਿ ਗ੍ਰਿਹ ਕੋ ਚਲਿਯੋ ਪ੍ਰਾਨ ਪਿਯਾਰੇ ਸੰਗ। ੪੫।
ਪਵਨ ਪਵਨ ਆਨਲ ਅਨਲ ਨਭ ਨਭ ਭੂ ਭੂ ਸੰਗ।
ਜਲ ਜਲ ਕੇ ਸੰਗ ਮਿਲਿ ਰਹਿਯੋ ਤਨੁ ਪਿਯ ਕੇ ਸਰਬੰਗ। ੪੬।

*ਚੌਪਈ*

ਪਿਯ ਹਿਤ ਦੇਹ ਤਵਨ ਤ੍ਰਿਯ ਦਈ। ਦੇਵ ਲੋਕ ਭੀਤਰ ਲੈ ਗਈ।
ਅਰਧਾਸਨ ਬਾਸਵ ਤਿਹ ਦੀਨੋ। ਭਾਤਿ ਭਾਤਿ ਸੌ ਆਦਰੁ ਕੀਨੋ। ੪੭।

*ਦੋਹਰਾ*

ਦੇਵ ਬਧੂਨ ਅਪਛਰਨ ਲਯੋ ਬਿਵਾਨ ਚੜਾਇ।
ਜੈ ਜੈਕਾਰ ਅਪਾਰ ਹੁਅ ਹਰਖੇ ਸੁਨਿ ਸੁਰ ਰਾਇ। ੪੮।
ਮਛਰੀ ਔ ਬਿਰਹੀਨ ਕੇ ਬਧ ਕੋ ਕਹਾ ਉਪਾਇ।
ਜਲ ਪਿਯ ਤੇ ਬਿਛੁਰਾਇ ਯਹਿ ਤਨਿਕ ਬਿਖੈ ਮਰਿ ਜਾਇ। ੪੯।
ਪਾਪ ਨਰਕ ਤੇ ਨ ਡਰੀ ਕਰੀ ਸਵਤਿ ਕੀ ਕਾਨਿ।
ਅਤਿ ਚਿਤ ਕੋਪ ਬਢਾਇ ਕੈ ਪਿਯ ਲਗਵਾਯੋ ਬਾਨ। ੫0।

*ਚੌਪਈ*

ਸਵਤਿ ਸਾਲ ਅਤਿ ਹੀ ਚਿਤ ਧਾਰਿਯੋ। ਨਿਜੁ ਪਤਿ ਸੋ ਸਾਯਕ ਸੌ ਮਾਰਿਯੋ।
ਯਾ ਸੁਹਾਗ ਤੇ ਰਾਂਢੇ ਰਹਿ ਹੌਂ। ਪ੍ਰਭ ਕੋ ਨਾਮ ਨਿਤਿ ਉਠਿ ਕਹਿ ਹੌਂ। ੫੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰੀਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਆਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੦੮। ੨੦੨੫। ਅਫਜੂੰ।*

*ਚੌਪਈ*

ਯਹ ਚਲਿ ਖਬਰ ਜਾਤ ਭੀ ਤਹਾ। ਬੈਠੀ ਸਭਾ ਧਰਮੁ ਕੀ ਜਹਾ।
ਸਵਤਿ ਸਾਲ ਤਿਨ ਤ੍ਰਿਯਹਿ ਨਿਹਾਰਿਯੋ। ਨਿਜੁ ਪਤਿ ਬਾਨ ਸਾਥ ਹਨਿ ਡਾਰਿਯੋ। ੧।

*ਧਰਮਰਾਇ ਬਾਚ*

*ਦੋਹਰਾ*

ਜਾ ਦੁਖ ਤੇ ਜਿਨ ਇਸਤ੍ਰਿਯਹਿ ਨਿਜੁ ਪਤਿ ਹਨਿਯੋ ਰਿਸਾਇ।
ਤਾ ਦੁਖ ਤੇ ਤਿਹ ਮਾਰਿਯੈ ਕਰਿਯੈ ਵਹੈ ਉਪਾਇ। ੨।

*ਦੋਹਰਾ*

ਮਰਨਾ ਸਭ ਦੇ ਸਿਰ ਉਤੇ (ਲਿਖਿਆ ਹੈ), ਪਰ ਸਫਲ ਮਰਨਾ ਉਸ ਦਾ ਹੈ ਜੋ ਛਿਣ ਭਰ ਵਿਚ ਪ੍ਰੀਤਮ ਦੀ ਪ੍ਰੀਤ ਵਿਚ ਸ਼ਰੀਰ ਤਿਆਗ ਦੇਵੇ।੪੪। ਜਿਥੇ ਤਨ ਦਬਿਆ ਹੋਇਆ ਸੀ਼ ਹੇ ਪ੍ਰਾਣ! (ਉਥੇ) ਤੁਸੀਂ ਮਿਲ ਗਏ, ਅੰਗ ਸਾਰੇ ਅੰਗਾਂ ਨਾਲ ਮਿਲ ਗਏ। ਸਭ ਕੁਝ ਛਡ ਕੇ ਪਿਆਰੇ ਦੇ ਨਾਲ ਦਰਗਾਹ ਨੂੰ ਚਲੇ ਗਏ।੪੫। ਪਵਨ ਪਵਨ ਨਾਲ, ਅਗਨੀ ਅਗਨੀ ਨਾਲ, ਆਕਾਸ਼ ਆਕਾਸ਼ ਨਾਲ, ਮਿੱਟੀ ਮਿੱਟੀ ਨਾਲ, ਜਲ ਜਲ ਨਾਲ (ਭਾਵ ਪੰਜ ਤੱਤ੍ਵ ਪੰਜ ਮਹਾ ਤੱਤ੍ਵਾਂ ਨਾਲ) ਮਿਲ ਗਏ ਅਤੇ ਤਨ ਪ੍ਰੀਤਮ ਦੇ ਸਭ ਅੰਗਾਂ ਨਾਲ ਇਕਮਿਕ ਹੋ ਗਿਆ।੪੬।

*ਚੌਪਈ*

ਉਸ ਇਸਤਰੀ ਨੇ ਪ੍ਰੀਤਮ ਲਈ ਆਪਣਾ ਸ਼ਰੀਰ ਕੁਰਬਾਨ ਕਰ ਦਿੱਤਾ ਅਤੇ ਉਸ ਨੂੰ ਦੇਵ-ਲੋਕ ਵਿਚ ਲੈ ਗਈ। ਇੰਦਰ ('ਬਾਸਵ') ਨੇ ਉਸ ਨੂੰ ਅੱਧਾ ਸਿੰਘਾਸਨ ਦੇ ਦਿੱਤਾ ਅਤੇ ਤਰ੍ਹਾਂ ਤਰ੍ਹਾਂ ਨਾਲ ਆਦਰ ਕੀਤਾ।੪੭।

*ਦੋਹਰਾ*

(ਉਸ ਨੂੰ ) ਦੇਵਤਿਆਂ ਦੀਆਂ ਇਸਤਰੀਆਂ ਅਤੇ ਅਪੱਛਰਾਵਾਂ ਨੇ ਬਿਵਾਨ ਵਿਚ ਚੜ੍ਹਾ ਲਿਆ ਅਤੇ ਬਹੁਤ ਜੈ ਜੈ ਕਾਰ ਹੋਈ। ਇੰਦਰ ('ਸੁਰ ਰਾਇ') ਸੁਣ ਕੇ ਬਹੁਤ ਪ੍ਰਸੰਨ ਹੋਇਆ।੪੮। ਮੱਛਲੀ ਅਤੇ ਵਿਯੋਗਣ ਦੇ ਮਾਰਨ ਦਾ ਕੀ ਉਪਾ ਹੈ। ਇਨ੍ਹਾਂ ਨੂੰ ਜਲ-ਪ੍ਰੀਤਮ ਤੋਂ ਵਿਛੋੜਨ ਨਾਲ ਛਿਣ ਭਰ ਵਿਚ ਮਰ ਜਾਂਦੀਆਂ ਹਨ।੪੯। ਸੌਂਕਣ ਨਾਲ ਕਿੜ ਕਢਣ ਲਈ ਪਾਪ ਰੂਪ ਨਰਕ ਤੋਂ (ਵੱਡੀ ਰਾਣੀ) ਨ ਡਰੀ ਅਤੇ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਪ੍ਰੀਤਮ ਨੂੰ ਬਾਣ ਮਰਵਾ ਦਿੱਤਾ।੫੦।

*ਚੌਪਈ*

(ਵੱਡੀ ਰਾਣੀ ਨੇ) ਚਿਤ ਵਿਚ ਬਹੁਤ ਸੌਂਕਣ-ਸਾੜਾ ਧਾਰ ਕੇ ਆਪਣੇ ਪਤੀ ਨੂੰ ਬਾਣ ਨਾਲ ਮਰਵਾ ਦਿੱਤਾ। (ਉਸ ਨੇ ਸੋਚਿਆ ਕਿ) ਅਜਿਹੇ ਸੁਹਾਗ ਨਾਲੋਂ ਤਾਂ ਰੰਡੀ ਰਹਾਂਗੀ ਅਤੇ ਨਿੱਤ ਉਠ ਕੇ ਪ੍ਰਭੂ ਦਾ ਨਾਮ ਜਪਾਂਗੀ।੫੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਅੱਠਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੦੮। ੨੦੨੫। ਚਲਦਾ।*

*ਚੌਪਈ*

(ਸਸਿਯਾ ਤੇ ਉਸ ਦੇ ਪਤੀ ਪੁੰਨੂੰ ਦੇ ਮਰਨ ਦੀ) ਇਹ ਖ਼ਬਰ ਉਥੇ ਜਾ ਪਹੁੰਚੀ ਜਿਥੇ ਧਰਮਰਾਜ ਦੀ ਸਭਾ ਬੈਠੀ ਸੀ। (ਸਭਾ ਨੇ) ਉਸ ਇਸਤਰੀ ਦਾ ਸੌਂਕਣ-ਸਾੜਾ ਵੇਖਿਆ ਜਿਸ ਨੇ ਆਪਣੇ ਪਤੀ ਨੂੰ ਬਾਣ ਨਾਲ ਮਰਵਾ ਦਿੱਤਾ ਸੀ।੧।

*ਧਰਮਰਾਇ ਨੇ ਕਿਹਾ--*

*ਦੋਹਰਾ*

ਜਿਸ ਦੁਖ ਕਰ ਕੇ ਜਿਸ ਇਸਤਰੀ ਨੇ ਕ੍ਰੋਧਿਤ ਹੋ ਕੇ ਆਪਣੇ ਪਤੀ ਨੂੰ ਮਾਰਿਆ ਹੈ, ਉਸੇ ਦੁਖ ਨਾਲ ਉਸ ਨੂੰ ਮਾਰਿਆ ਜਾਏ, ਅਜਿਹਾ ਉਪਾ ਹੀ ਕੀਤਾ ਜਾਏ।੨।

*ਚੌਪਈ*

ਉਰਬਸਿ ਪ੍ਰਾਤ ਹੁਤੀ ਸੁ ਨਗਰ ਮੈ। ਨਾਚਤ ਹੁਤੀ ਕਾਲ ਕੇ ਘਰ ਮੈ।
ਤਿਹ ਬੀਰੋ ਤਿਹ ਸਭਾ ਉਚਾਯੋ। ਸਕਲ ਪੁਰਖ ਕੋ ਭੇਖ ਬਣਾਯੋ। ੩।

*ਉਰਬਸੀ ਬਾਚ*

ਮੁਸਕਿਲ ਹਨਨ ਤਵਨ ਕੋ ਗੁਨਿਯੈ। ਜਾ ਕੋ ਅਧਿਕ ਸੀਲ ਜਗੁ ਸੁਨਿਯੈ।
ਜਾ ਕੋ ਚਿਤ ਚੰਚਲ ਪਹਿਚਾਨਹੁ। ਤਾ ਕੋ ਲਈ ਹਾਥ ਮੈ ਮਾਨਹੁ। ੪।

ਯੌ ਕਹਿ ਨਿਕਸਿ ਮੋਲ ਹਯ ਲਯੋ। ਜਾ ਪੈ ਲਾਖ ਟਕਾ ਦਸ ਦਯੋ।
ਚਮਕਿ ਚਲੈ ਜਬ ਤੁਰੇ ਬਿਰਾਜੈ। ਜਾ ਕੋ ਨਿਰਖਿ ਇੰਦ੍ਰ ਹਯ ਲਾਜੈ। ੫।

ਆਪ ਅਨੂਪ ਬਸਤ੍ਰ ਤਨ ਧਾਰੈ। ਭੂਖਨ ਸਕਲ ਜਰਾਇ ਸੁ ਧਾਰੈ।
ਲਾਂਬੇ ਕੇਸ ਕਾਂਧ ਪਰ ਛੋਰੇ। ਜਨੁਕ ਫੁਲੇਲਹਿ ਜਾਤ ਨਿਚੋਰੇ। ੬।

ਅੰਜਨ ਆਂਜਿ ਆਖਿਯਨ ਦਯੋ। ਜਨੁ ਕਰਿ ਲੂਟਿ ਸਿੰਗਾਰਹਿ ਲਯੋ।
ਜੁਲਫ ਜੰਜੀਰ ਜਾਲਮੈ ਸੋਹੈ। ਸੁਰ ਨਰ ਨਾਗ ਅਸੁਰ ਮਨ ਮੋਹੈ। ੭।

ਰਾਜਤ ਭ੍ਰਿਕੁਟਿ ਧਨੁਕ ਸੀ ਭਾਰੀ। ਮੋਹਤ ਲੋਕ ਚੌਦਹਨਿ ਪ੍ਯਾਰੀ।
ਜਾ ਕੀ ਨੈਕ ਦ੍ਰਿਸਟਿ ਮੈ ਪਰੈ। ਤਾ ਕੀ ਸਕਲ ਬੁਧਿ ਪਰਹਰੇ। ੮।

*ਦੋਹਰਾ*

ਖਟਮੁਖ ਮੁਖ ਖਟ ਪੰਚ ਸਿਵ ਬਿਧਿ ਕੀਨੇ ਮੁਖ ਚਾਰਿ।
ਉਰਬਸਿ ਕੇਰੇ ਰੂਪ ਕੋ ਤਊ ਨ ਪਾਯੋ ਪਾਰ। ੯।

*ਚੌਪਈ*

ਆਯੁਧ ਸਕਲ ਅੰਗ ਕਰੇ। ਸੋਹਤ ਸਭ ਸਾਜਨ ਸੌ ਜਰੇ।
ਹੀਰਨ ਕੀ ਮੁਕਤਾ ਜਗ ਸੋਹੈ। ਸਸਿ ਕੋ ਮਨੋ ਤਾਰਿਕਾ ਮੋਹੈ। ੧੦।

*ਸਵੈਯਾ*

ਆਯੁਧ ਧਾਰਿ ਅਨੂਪਮ ਸੁੰਦਰਿ ਭੂਖਨ ਅੰਗ ਅਜਾਇਬ ਧਾਰੇ।
ਲਾਲ ਕੋ ਹਾਰ ਲਸੈ ਉਰ ਭੀਤਰਿ ਭਾਨ ਤੇ ਜਾਨੁ ਬਡੇ ਛਬਿਯਾਰੇ।
ਮੋਤਿਨ ਕੀ ਲਰਕੈ ਮੁਖ ਪੈ ਮ੍ਰਿਗਨੈਨਿ ਫਬੇ ਮ੍ਰਿਗ ਸੇ ਕਜਰਾਰੇ।
ਮੋਹਤ ਹੈ ਸਭ ਹੀ ਕੇ ਚਿਤੈ ਨਿਜ ਹਾਥ ਮਨੋ ਬ੍ਰਿਜਨਾਥ ਸੁਧਾਰੇ। ੧੧।

*ਚੌਪਈ*

ਉਰਵਸ਼ੀ ਨਾਂ ਦੀ ਇਕ ਨਾਚੀ (ਜਾਂ ਵੇਸਵਾ) ਉਸ ਨਗਰ ਵਿਚ ਰਹਿੰਦੀ ਸੀ (ਜੋ) ਕਾਲ (ਯਮਰਾਜ) ਦੇ ਘਰ ਵਿਚ ਨਚਦੀ ਹੁੰਦੀ ਸੀ। ਉਸ ਨੇ (ਇਹ ਕੰਮ ਕਰਨ ਦਾ) ਬੀੜਾ ਉਸ ਸਭਾ ਵਿਚ ਚੁਕਿਆ ਅਤੇ ਸਾਰਾ ਮਰਦਾਵਾਂ ਭੇਸ ਬਣਾ ਲਿਆ।੩।

*ਉਰਵਸ਼ੀ ਨੇ ਕਿਹਾ--*

ਉਸ ਦਾ ਮਾਰਨਾ ਔਖਾ ਹੁੰਦਾ ਹੈ ਜੋ ਜਗਤ ਵਿਚ ਸ਼ੀਲਵਾਨ ਵਜੋਂ ਜਾਣਿਆ ਜਾਂਦਾ ਹੈ। ਜਿਸ ਦਾ ਚਿਤ ਚੰਚਲ ਹੁੰਦਾ ਹੈ, ਉਸ ਨੂੰ ਮੇਰੇ ਹੱਥ ਵਿਚ ਆਇਆ ਹੀ ਸਮਝ ਲਵੋ।੪।

(ਉਹ) ਇਹ ਕਹਿ ਕੇ (ਘਰੋਂ) ਨਿਕਲੀ ਅਤੇ (ਇਕ) ਘੋੜਾ ਮੁੱਲ ਲਿਆ ਜਿਸ ਦੀ ਕੀਮਤ ਦਸ ਲਖ ਟੱਕਾ ਦਿੱਤੀ। ਜਦ ਉਹ ਘੋੜੇ ਤੇ ਚੜ੍ਹਦੀ ਤਾਂ ਉਹ ਭੜਕ ਕੇ ਤੁਰ ਪੈਂਦਾ ਜਿਸ ਨੂੰ ਵੇਖ ਕੇ ਇੰਦਰ ਦਾ ਘੋੜਾ ਵੀ ਸ਼ਰਮਸਾਰ ਹੋ ਜਾਂਦਾ।੫।

ਉਸ ਨੇ ਆਪ ਤਨ ਉਤੇ ਅਨੂਪਮ ਬਸਤ੍ਰ ਧਾਰਨ ਕੀਤੇ ਹੋਏ ਸਨ ਜੋ ਸਾਰੇ ਗਹਿਣਿਆਂ ਨਾਲ ਸਜੇ ਹੋਏ ਸਨ। (ਉਸ ਨੇ) ਲੰਬੇ ਕੇਸ ਮੋਢਿਆਂ ਉਤੇ ਸੁਟੇ ਹੋਏ ਸਨ, ਮਾਨੋ ਉਹ ਸੁਗੰਧੀ ਨਿਚੋੜਦੇ ਜਾਂਦੇ ਸਨ।੬।

ਅੱਖਾਂ ਵਿਚ ਸੁਰਮਾ ਪਾ ਕੇ (ਉਸ ਨੇ) ਮਾਨੋ ਸ਼ਿੰਗਾਰ ਨੂੰ ਹੀ ਲੁਟ ਲਿਆ ਹੋਵੇ। (ਉਸ ਦੀਆਂ) ਜ਼ਾਲਮ ਜ਼ੁਲਫ਼ਾਂ ਜ਼ੰਜੀਰ ਵਾਂਗ ਸ਼ੋਭ ਰਹੀਆਂ ਸਨ (ਜਿਨ੍ਹਾਂ ਨੂੰ ਵੇਖ ਕੇ) ਦੇਵਤੇ, ਮਨੁੱਖ, ਨਾਗ ਅਤੇ ਦੈਂਤ ਮੋਹਿਤ ਹੋ ਰਹੇ ਸਨ।੭।

ਉਸ ਦੀਆਂ ਭਾਰੀਆਂ ਭੌਆਂ ਕਮਾਨ ਵਾਂਗ ਸਜ ਰਹੀਆਂ ਸਨ। (ਉਹ) ਪਿਆਰੀ ਚੌਦਾਂ ਲੋਕਾਂ ਨੂੰ ਮੋਹਿਤ ਕਰ ਰਹੀ ਸੀ। (ਉਹ) ਜਿਸ ਦੀ ਨਜ਼ਰ ਵਿਚ ਜ਼ਰਾ ਜਿੰਨੀ ਵੀ ਆ ਜਾਂਦੀ, ਉਸ ਦੀ ਸਾਰੀ ਬੁੱਧੀ ਖ਼ਤਮ ਕਰ ਦਿੰਦੀ।੮।

*ਦੋਹਰਾ*

ਕਾਰਤਿਕੇਯ ('ਖਟਮੁਖ') ਨੇ ਛੇ ਮੁਖ, ਸ਼ਿਵ ਨੇ ਪੰਜ ਅਤੇ ਬ੍ਰਹਮਾ ਨੇ ਚਾਰ ਮੁਖ ਕਰ ਲਏ, ਪਰ ਉਰਬਸ਼ੀ ਦੇ ਰੂਪ ਦਾ (ਉਹ) ਫਿਰ ਵੀ ਪਾਰ ਨ ਪਾ ਸਕੇ।੯।

*ਚੌਪਈ*

(ਉਸ ਨੇ) ਸਾਰਿਆਂ ਅੰਗਾਂ ਉਤੇ ਹਥਿਆਰ ਸਜਾਏ ਹੋਏ ਸਨ, ਜੋ ਸਾਰਿਆਂ ਸਾਜਾਂ ਨਾਲ ਜੜ੍ਹੇ ਹੋਏ ਸਨ। ਹੀਰਿਆਂ ਅਤੇ ਮੋਤੀਆਂ (ਸਹਿਤ ਉਸ ਦਾ ਮੁਖ) ਜਗਤ ਵਿਚ ਸੁਸ਼ੋਭਿਤ ਸੀ, ਮਾਨੋ ਚੰਦ੍ਰਮਾ ਨੂੰ ਤਾਰੇ ਮੋਹ ਰਹੇ ਹੋਣ।੧੦।

*ਸਵੈਯਾ*

(ਉਸ) ਇਸਤਰੀ ਨੇ ਅਨੂਪਮ ਸ਼ਸਤ੍ਰ ਧਾਰਨ ਕੀਤੇ ਹੋਏ ਸਨ ਅਤੇ ਅੰਗਾਂ ਉਤੇ ਅਜੀਬ ਗਹਿਣੇ ਪਾਏ ਹੋਏ ਸਨ। (ਉਸ ਦੇ) ਗਲੇ ਵਿਚ ਲਾਲਾਂ ਦਾ ਹਾਰ ਚਮਕ ਰਿਹਾ ਸੀ ਜੋ ਮਾਨੋ ਸੂਰਜ ਨਾਲੋਂ ਵੀ ਜ਼ਿਆਦਾ ਚਮਕ ਵਾਲਾ ਹੋਵੇ। ਮੋਤੀਆਂ ਦੀਆਂ ਲੜੀਆਂ ਉਸ ਦੇ ਮੁਖ ਉਤੇ (ਸੋਭ ਰਹੀਆਂ ਸਨ) ਅਤੇ ਉਸ ਮ੍ਰਿਗਲੋਚਨੀ ਦੇ ਨੈਣ ਹਿਰਨ ਵਰਗੇ ਕਜਲਾਖੇ ਫਬ ਰਹੇ ਸਨ। ਉਹ ਸਭ ਦੇ ਚਿਤ ਨੂੰ ਮੋਹ ਰਹੇ ਸਨ, ਮਾਨੋ ਬ੍ਰਜਨਾਥ (ਸ੍ਰੀ ਕ੍ਰਿਸ਼ਨ) ਨੇ ਆਪ ਸੰਵਾਰੇ ਹੋਣ।੧੧।

ਛੋਰਿ ਦਏ ਕਚ ਕਾਂਧਨ ਊਪਰ ਸੁੰਦਰ ਪਾਗ ਸੌ ਸੀਸ ਸੁਹਾਵੈ।
ਭੂਖਨ ਚਾਰੁ ਲਸੈ ਸਭ ਅੰਗਨ ਭਾਗ ਭਰਿਯੋ ਸਭ ਹੀ ਕਹ ਭਾਵੈ।
ਬਾਲ ਲਖੈ ਕਹਿ ਲਾਲ ਤਿਸੈ ਲਟਕਾਵਤ ਅੰਗਨ ਮੈ ਜਬ ਆਵੈ।
ਰੀਝਤ ਕੋਟਿ ਸੁਰੀ ਅਸੁਰੀ ਸੁਧਿ ਹੇਰਿ ਛੁਟੈ ਸਤ ਹੂ ਛੁਟ ਜਾਵੈ। ੧੨।

ਭੂਖਨ ਧਾਰਿ ਚੜ੍ਯੋ ਰਥ ਊਪਰਿ ਬਾਧਿ ਕ੍ਰਿਪਾਨ ਨਿਖੰਗ ਬਨਾਯੋ।
ਖਾਤ ਤੰਬੋਲ ਬਿਰਾਜਤ ਸੁੰਦਰ ਦੇਵ ਅਦੇਵਨ ਕੋ ਬਿਰਮਾਯੋ।
ਬਾਸ ਵ ਨੈਨ ਸਹੰਸ੍ਰਨ ਸੌ ਛਬਿ ਹੇਰਿ ਰਹਿਯੋ ਕਛੁ ਪਾਰ ਨ ਪਾਯੋ।
ਆਪੁ ਬਨਾਇ ਅਨੂਪਮ ਕੋ ਬਿਧਿ ਐਚਿ ਰਹਿਯੋ ਦੁਤਿ ਅੰਤ ਨ ਪਾਯੋ। ੧੩।

ਪਾਨ ਚਬਾਇ ਭਲੀ ਬਿਧਿ ਸਾਥ ਜਰਾਇ ਜਰੈ ਹਥਿਯਾਰ ਬਨਾਏ।
ਅੰਜਨ ਆਂਜਿ ਅਨੂਪਮ ਸੁੰਦਰਿ ਦੇਵ ਅਦੇਵ ਸਭੈ ਬਿਰਮਾਏ।
ਕੰਠ ਸਿਰੀਮਨਿ ਕੰਕਨ ਕੁੰਡਲ ਹਾਰ ਸੁ ਨਾਰਿ ਹੀਏ ਪਹਿਰਾਏ।
ਕਿੰਨਰ ਜਛ ਭੁਜੰਗ ਦਿਸਾ ਬਿਦਿਸਾਨ ਕੈ ਲੋਕ ਬਿਲੋਕਿਨ ਆਏ। ੧੪।

ਇੰਦ੍ਰ ਸਹੰਸ੍ਰ ਬਿਲੋਚਨ ਸੌ ਅਵਿਲੋਕ ਰਹਿਯੋ ਛਬਿ ਅੰਤੁ ਨ ਆਯੋ।
ਸੇਖ ਅਸੇਖਨ ਹੀ ਮੁਖ ਸੌ ਗੁਨ ਭਾਖਿ ਰਹੋ ਪਰੁ ਪਾਰ ਨ ਪਾਯੋ।
ਰੁਦ੍ਰ ਪਿਯਾਰੀ ਕੀ ਸਾਰੀ ਕੀ ਕੋਰ ਨਿਹਾਰਨ ਕੌ ਮੁਖ ਪੰਚ ਬਨਾਯੋ।
ਪੂਤ ਕਿਯੇ ਖਟ ਚਾਰਿ ਬਿਧੈ ਚਤੁਰਾਨਨ ਯਾਹੀ ਤੇ ਨਾਮੁ ਕਹਾਯੋ। ੧੫।

ਕੰਚਨ ਕੀਰ ਕਲਾਨਿਧਿ ਕੇਹਰ ਕੋਕ ਕਪੋਤ ਕਰੀ ਕੁਰਰਾਨੇ।
ਕਲਪਦ੍ਰੁਮਕਾ ਅਨੁਜਾ ਕਮਨੀ ਬਿਨੁ ਦਾਰਿਮ ਦਾਮਨਿ ਦੇਖਿ ਬਿਕਾਨੇ।
ਰੀਝਤ ਦੇਵ ਅਦੇਵ ਸਭੈ ਨਰ ਦੇਵ ਭਏ ਛਬਿ ਹੇਰਿ ਦਿਵਾਨੇ।
ਰਾਜ ਕੁਮਾਰ ਸੋ ਜਾਨਿ ਪਰੈ ਤਿਹ ਬਾਲ ਕੇ ਅੰਗ ਨ ਜਾਤ ਪਛਾਨੇ। ੧੬।

*ਦੋਹਰਾ*

ਦਸ ਸੀਸਨ ਰਾਵਨ ਰਰੇ ਲਿਖਤ ਬੀਸ ਭੁਜ ਜਾਇ।
ਤਰੁਨੀ ਕੇ ਤਿਲ ਕੀ ਤਊ ਸਕ੍ਯੋ ਨ ਛਬਿ ਕੋ ਪਾਇ। ੧੭।

*ਸਵੈਯਾ*

ਲਾਲਨ ਕੋ ਸਰਪੇਚ ਬਧ੍ਯੋ ਸਿਰ ਮੋਤਿਨ ਕੀ ਉਰ ਮਾਲ ਬਿਰਾਜੈ।
ਭੂਖਨ ਚਾਰੁ ਦਿਪੈ ਅਤਿ ਹੀ ਦੁਤਿ ਦੇਖਿ ਮਨੋਜਵ ਕੋ ਮਨੁ ਲਾਜੈ।
ਮੋਦ ਬਢੈ ਨਿਰਖੇ ਚਿਤ ਮੈ ਤਨਿਕੇਕ ਬਿਖੈ ਤਨ ਕੋ ਦੁਖ ਭਾਜੈ।
ਜੋਬਨ ਜੋਤਿ ਜਗੈ ਸੁ ਮਨੋ ਸੁਰਰਾਜ ਸੁਰਾਨ ਕੇ ਭੀਤਰ ਰਾਜੈ। ੧੮।

(ਉਸ ਨੇ) ਮੋਢਿਆਂ ਉਪਰ ਸੁੰਦਰ ਵਾਲ ਸੁਟ ਲਏ ਸਨ ਅਤੇ ਸਿਰ ਉਤੇ ਸੁੰਦਰ ਪਗੜੀ ਸ਼ੋਭਾ ਪਾ ਰਹੀ ਸੀ। ਸਾਰਿਆਂ ਅੰਗਾਂ ਉਤੇ ਸੁੰਦਰ ਗਹਿਣੇ ਸਜੇ ਹੋਏ ਸਨ। (ਉਹ) ਭਾਗਵਾਨ ਸਭ ਨੂੰ ਚੰਗਾ ਲਗ ਰਿਹਾ ਸੀ। ਇਸਤਰੀਆਂ (ਉਸ ਨੂੰ) ਪ੍ਰੀਤਮ ਸਮਝਦੀਆਂ ਸਨ ਜਦੋਂ ਉਹ ਮਟਕਦਾ ਹੋਇਆ ਵੇਹੜੇ ਵਿਚ ਆਉਂਦਾ ਸੀ। (ਉਸ ਤੇ) ਦੇਵਤਿਆਂ ਅਤੇ ਦੈਂਤਾਂ ਦੀਆਂ ਕਰੋੜਾਂ ਇਸਤਰੀਆਂ ਰੀਝ ਕੇ ਹੋਸ਼ ਗੰਵਾ ਰਹੀਆਂ ਸਨ (ਅਤੇ ਉਸ ਨੂੰ) ਵੇਖ ਕੇ ਉਨ੍ਹਾਂ ਦਾ ਸਤ (ਭਾਵ-ਪਤਿਬ੍ਰਤ ਧਰਮ) ਨਸ਼ਟ ਹੋ ਜਾਂਦਾ ਸੀ।੧੨।

ਜ਼ੇਵਰ ਪਾ ਕੇ ਰਥ ਉਪਰ ਚੜ੍ਹ ਗਈ ਅਤੇ ਕ੍ਰਿਪਾਨ ਅਤੇ ਭੱਥਾ ਬੰਨ੍ਹ ਲਿਆ। ਪਾਨ ਖਾਂਦੇ ਹੋਇਆਂ ਸ਼ੋਭਾਇਮਾਨ ਹੋਈ (ਉਸ ਇਸਤਰੀ ਨੇ) ਦੇਵਤਿਆਂ ਅਤੇ ਦੈਂਤਾਂ ਨੂੰ ਭਰਮ ਵਿਚ ਪਾ ਦਿੱਤਾ ਸੀ। ਇੰਦਰ ('ਬਾਸਵ') ਹਜ਼ਾਰ ਅੱਖਾਂ ਨਾਲ ਉਸ ਦੀ ਛਬੀ ਨੂੰ ਵੇਖ ਕੇ ਅੰਤ ਨਹੀਂ ਪਾ ਸਕਿਆ। (ਉਸ) ਅਨੂਪਮ ਨੂੰ ਵਿਧਾਤਾ ਨੇ ਆਪ ਬਣਾ ਕੇ (ਫਿਰ ਨਜ਼ਰ) ਟਿਕਾ ਰਿਹਾ ਹੈ, (ਪਰ ਉਸ ਦੀ) ਸ਼ੋਭਾ ਦਾ ਅੰਤ ਨਹੀਂ ਪਾ ਰਿਹਾ।੧੩।

ਚੰਗੇ ਢੰਗ ਨਾਲ ਪਾਨ ਚਬਾ ਕੇ ਅਤੇ ਜੜਾਊ ਹਥਿਆਰ ਧਾਰਨ ਕੀਤੇ ਹੋਏ ਹਨ। (ਉਸ) ਅਨੂਪਮ ਸੁੰਦਰੀ ਨੇ (ਅੱਖਾਂ ਵਿਚ) ਸੁਰਮਾ ਪਾ ਕੇ ਸਾਰਿਆਂ ਦੈਂਤਾਂ ਅਤੇ ਦੇਵਤਿਆਂ ਨੂੰ ਭਰਮਾ ਦਿੱਤਾ ਹੈ। ਉਸ ਇਸਤਰੀ ਨੇ ਗਲੇ ਵਿਚ ਮਣੀਆਂ ਦਾ ਹਾਰ, ਕੰਗਣ ਅਤੇ ਕੁੰਡਲ ਪਾਏ ਹੋਏ ਹਨ। ਕਿੰਨਰ, ਯਕਸ਼, ਭੁਜੰਗ ਅਤੇ ਦਿਸ਼ਾ ਦਿਸ਼ਾਵਾਂ ਦੇ ਲੋਕ ਵੇਖਣ ਲਈ ਆਏ ਹਨ।੧੪।

ਇੰਦਰ ਹਜ਼ਾਰ ਨੇਤਰਾਂ ਨਾਲ ਵੇਖ ਕੇ ਵੀ ਉਸ ਦੀ ਛਬੀ ਦਾ ਅੰਤ ਨਹੀਂ ਪਾ ਰਿਹਾ। ਸ਼ੇਸ਼ਨਾਗ ਬੇਸ਼ੁਮਾਰ ਮੁਖਾਂ ਨਾਲ ਗੁਣ ਗਾ ਰਿਹਾ ਹੈ ਪਰ (ਉਹ ਵੀ) ਪਾਰ ਨਹੀਂ ਪਾ ਰਿਹਾ। ਰੁਦ੍ਰ ਨੇ (ਉਸ) ਪਿਆਰੀ ਦੀ ਸਾੜ੍ਹੀ ਦੀ ਕੋਰ ਵੇਖਣ ਲਈ ਪੰਜ ਮੁਖ ਬਣਾਏ, (ਉਸ ਦੇ) ਪੁੱਤਰ (ਕਾਰਤਿਕੇਯ) ਨੇ ਛੇ ਅਤੇ ਬ੍ਰਹਮਾ ਨੇ ਚਾਰ ਮੁਖ ਬਣਾਏ। ਇਸੇ ਕਰ ਕੇ ਉਸ ਨੂੰ ਚਾਰ ਮੁਖਾਂ ਵਾਲਾ ('ਚਤੁਰਾਨਨ') ਕਿਹਾ ਜਾਂਦਾ ਹੈ।੧੫।

ਸੋਨਾ, ਤੋਤਾ, ਚੰਦ੍ਰਮਾ, ਸ਼ੇਰ, ਚਕਵਾ, ਕਬੂਤਰ ਅਤੇ ਹਾਥੀ ਕੁਰਲਾ ਰਹੇ ਹਨ। ਕਲਪ ਬ੍ਰਿਛ ਦੀ ਭੈਣ (ਲੱਛਮੀ) ਅਤੇ ਅਨਾਰ ਉਸ ਦੀ ਸੁੰਦਰਤਾ ਨੂੰ ਵੇਖ ਕੇ ਬਿਨਾ ਦੰਮਾਂ ਦੇ ਵਿਕ ਗਏ ਹਨ। (ਉਸ ਨੂੰ) ਵੇਖ ਕੇ ਸਾਰੇ ਦੇਵਤੇ ਅਤੇ ਦੈਂਤ ਰੀਝ ਪਏ ਹਨ ਅਤੇ ਮਨੁੱਖ ਅਤੇ ਦੇਵਤੇ (ਉਸ ਦੀ) ਸੁੰਦਰਤਾ ਨੂੰ ਵੇਖ ਕੇ ਦਿਵਾਨੇ ਹੋ ਗਏ ਹਨ। ਉਸ ਬਾਲਿਕਾ ਦੇ ਅੰਗਾਂ ਤੋਂ ਉਹ ਰਾਜ ਕੁਮਾਰ ਲਗਦੀ ਸੀ, ਪਰ ਪਛਾਣ ਵਿਚ ਨਹੀਂ ਆਉਂਦੀ ਸੀ।੧੬।

*ਦੋਹਰਾ*

ਦਸਾਂ ਸਿਰਾਂ ਨਾਲ (ਉਸ ਦੇ ਗੁਣਾਂ ਬਾਰੇ) ਰਾਵਨ ਬੋਲਦਾ ਹੈ ਅਤੇ ਵੀਹ ਭੁਜਾਵਾਂ ਨਾਲ ਲਿਖਦਾ ਹੈ, (ਪਰ ਤਾਂ ਵੀ) ਉਹ ਉਸ ਇਸਤਰੀ ਦੀ ਸੁੰਦਰਤਾ ਨੂੰ ਜ਼ਰਾ ਜਿੰਨਾ ਵੀ ਪਾ ਨਹੀਂ ਸਕਿਆ।੧੭।

*ਸਵੈਯਾ*

(ਉਸ ਨੇ) ਲਾਲਾਂ ਨਾਲ ਜੜ੍ਹਿਆ ਹੋਇਆ ਇਕ ਜ਼ੇਵਰ ('ਸਰਪੇਚ') ਸਿਰ ਉਤੇ ਬੰਨ੍ਹਿਆ ਹੋਇਆ ਹੈ ਅਤੇ ਗਲੇ ਵਿਚ ਮੋਤੀਆਂ ਦੀ ਮਾਲਾ ਸੋਭ ਰਹੀ ਹੈ। ਸੁੰਦਰ ਗਹਿਣਿਆਂ ਦੀ ਚਮਕ ਦਮਕ ਨੂੰ ਵੇਖ ਕੇ ਕਾਮ ਦੇਵ ਵੀ ਲਜਾ ਰਿਹਾ ਹੈ। (ਉਸ ਨੂੰ) ਵੇਖਣ ਨਾਲ ਚਿਤ ਵਿਚ ਆਨੰਦ ਵਧਦਾ ਹੈ ਅਤੇ ਇਕ ਛਿਣ ਵਿਚ ਤਨ ਦੇ ਦੁਖ ਭਜ ਜਾਂਦੇ ਹਨ। (ਉਸ ਦੇ ) ਜੋਬਨ ਦੀ ਜੋਤਿ ਇਸ ਤਰ੍ਹਾਂ ਜਗ ਰਹੀ ਹੈ ਮਾਨੋ ਦੇਵਤਿਆਂ ਵਿਚ ਇੰਦਰ ਸ਼ੋਭਾਇਮਾਨ ਹੋ ਰਿਹਾ ਹੋਵੇ।੧੮।

ਛੋਰੈ ਹੈ ਬੰਦ ਅਨੂਪਮ ਸੁੰਦਰਿ ਪਾਨ ਚਬਾਇ ਸਿੰਗਾਰ ਬਨਾਯੋ।
ਅੰਜਨ ਆਂਜਿ ਦੁਹੂੰ ਅਖਿਯਾਨ ਸੁ ਭਾਲ ਮੈ ਕੇਸਰਿ ਲਾਲ ਲਗਾਯੋ।
ਝੂਮਕ ਦੇਤ ਝੁਕੈ ਝੁਮਕੇ ਕਬਿ ਰਾਮ ਸੁ ਭਾਵ ਭਲੋ ਲਖਿ ਪਾਯੋ।
ਮਾਨਹੁ ਸੌਤਿਨ ਕੇ ਮਨ ਕੋ ਇਕ ਬਾਰਹਿ ਬਾਧਿ ਕੈ ਜੇਲ ਚਲਾਯੋ। ੧੯।

ਹਾਰ ਸਿੰਗਾਰ ਕਰੋ ਸਭ ਹੀ ਤਿਨ ਕੇਸ ਛੁਟੇ ਸਿਰ ਸ੍ਯਾਮ ਸੁਹਾਵੈ।
ਜੋਬਨ ਜੋਤਿ ਜਗੈ ਅਤਿ ਹੀ ਮੁਨਿ ਹੇਰਿ ਡਿਗੈ ਤਪ ਤੇ ਪਛੁਤਾਵੈ।
ਕਿੰਨਰ ਜਛ ਭੁਜੰਗ ਦਿਸਾ ਬਿਦਿਸਾਨ ਕੀ ਬਾਲ ਬਿਲੋਕਨ ਆਵੈ।
ਗੰਧ੍ਰਬ ਦੇਵ ਅਦੇਵਨ ਕੀ ਤ੍ਰਿਯ ਹੇਰਿ ਪ੍ਰਭਾ ਸਭ ਹੀ ਬਲ ਜਾਵੈ। ੨੦।

*ਦੋਹਰਾ*

ਐਸੋ ਭੇਖ ਬਨਾਇ ਕੈ ਤਹ ਤੇ ਕਰਿਯੋ ਪਿਯਾਨ।
ਪਲਕ ਏਕ ਬੀਤੀ ਨਹੀ ਤਹਾ ਪਹੂੰਚੀ ਆਨਿ। ੨੧।

*ਚੌਪਈ*

ਏਤੀ ਕਥਾ ਸੁ ਯਾ ਪੈ ਭਈ। ਅਬ ਕਥ ਚਲਿ ਤਿਹ ਤ੍ਰਿਯ ਪੈ ਗਈ।
ਨਿਜੁ ਪਤਿ ਮਾਰਿ ਰਾਜ ਜਿਨ ਲਯੋ। ਲੈ ਸੁ ਛਤ੍ਰ ਨਿਜੁ ਸੁਤ ਸਿਰ ਦਯੋ। ੨੨।

ਮੁਖੁ ਫੀਕੋ ਕਰਿ ਸਭਨ ਦਿਖਾਵੈ। ਚਿਤ ਅਪਨੇ ਮੈ ਮੋਦ ਬਢਾਵੈ।
ਸੋ ਪੁੰਨੁ ਨਿਜੁ ਸਿਰ ਤੇ ਟਾਰੋ। ਰਾਜ ਕਮੈਹੈ ਪੁਤ੍ਰ ਹਮਾਰੋ। ੨੩।

*ਦੋਹਰਾ*

ਸਵਤਿ ਸਾਲ ਤੇ ਮੈ ਜਰੀ ਨਿਜੁ ਪਤਿ ਦਯੋ ਸੰਘਾਰ।
ਬਿਧਵਾ ਹੀ ਹ੍ਵੈ ਜੀਵਿ ਹੋ ਜੌ ਰਾਖੇ ਕਰਤਾਰ। ੨੪।

*ਚੌਪਈ*

ਸਵਤਿ ਸਾਲ ਸਿਰ ਪੈ ਤਹਿ ਸਹਿਯੈ। ਬਿਧਵਾ ਹੀ ਹ੍ਵੈ ਕੈ ਜਗ ਰਹਿਯੈ।
ਧਨ ਕੋ ਟੋਟਿ ਕਛੂ ਮੁਹਿ ਨਾਹੀ। ਐਸੇ ਕਹੈ ਅਬਲਾ ਮਨ ਮਾਹੀ। ੨੫।

*ਦੋਹਰਾ*

ਮਨ ਭਾਵਤ ਕੋ ਭੋਗ ਮੁਹਿ ਕਰਨਿ ਨ ਦੇਤੋ ਰਾਇ।
ਅਬਿ ਚਿਤ ਮੈ ਜਿਹ ਚਾਹਿ ਹੋ ਲੈਹੋ ਨਿਕਟਿ ਬੁਲਾਇ। ੨੬।

*ਚੌਪਈ*

ਬੈਠਿ ਝਰੋਖੇ ਮੁਜਰਾ ਲੇਵੈ। ਜਿਹ ਭਾਵੈ ਤਾ ਕੋ ਧਨੁ ਦੇਵੈ।
ਰਾਜ ਕਾਜ ਕਛੁ ਬਾਲ ਨ ਪਾਵੈ। ਖੇਲ ਬਿਖੈ ਦਿਨੁ ਰੈਨਿ ਗਵਾਵੈ। ੨੭।

ਉਸ ਅਨੂਪਮ ਸੁੰਦਰੀ ਨੇ (ਅੰਗਰਖੇ ਦੀਆਂ) ਤਣੀਆਂ ਖੋਲ੍ਹੀਆਂ ਹੋਈਆਂ ਹਨ ਅਤੇ ਪਾਨ ਚਬਾਉਂਦੇ ਹੋਇਆਂ ਸ਼ਿੰਗਾਰ ਕੀਤਾ ਹੋਇਆ ਹੈ। ਦੋਹਾਂ ਅੱਖਾਂ ਵਿਚ ਸੁਰਮਾ ਪਾਇਆ ਹੋਇਆ ਹੈ ਅਤੇ ਮੱਥੇ ਉਤੇ ਕੇਸਰ ਦਾ ਲਾਲ ਟਿੱਕਾ ਲਗਾਇਆ ਹੋਇਆ ਹੈ। (ਉਸ ਦੇ) ਝੁਮਕੇ (ਸਿਰ) ਫੇਰਨ ਵੇਲੇ ਇਸ ਤਰ੍ਹਾਂ ਝੁਕ ਜਾਂਦੇ ਹਨ, ਕਵੀ ਰਾਮ ਨੇ ਸਹਿਜ ਹੀ ਇਹ ਭਾਵ ਸੋਚਿਆ ਹੈ, ਮਾਨੋ ਸੌਂਕਣਾਂ ਦੇ ਮਨ ਨੂੰ ਇਕੋ ਵਾਰ ਬੰਨ੍ਹ ਕੇ ਜੇਲ ਭੇਜ ਦਿੱਤਾ ਹੋਵੇ।੧੯।

ਉਸ ਨੇ ਹਰ ਤਰ੍ਹਾਂ ਦੇ ਸ਼ਿੰਗਾਰ ਕਰ ਲਏ ਹਨ ਅਤੇ ਖੁਲ੍ਹੇ ਕਾਲੇ ਕੇਸ ਸਿਰ ਉਤੇ ਬਹੁਤ ਸ਼ੋਭਦੇ ਹਨ। (ਉਸ ਦੇ) ਜੋਬਨ ਦੀ ਜੋਤਿ ਬਹੁਤ ਅਧਿਕ ਜਗ ਰਹੀ ਹੈ। (ਉਸ ਨੂੰ) ਵੇਖ ਕੇ ਮੁਨੀ ਤਪ ਕਰਨ ਤੋਂ ਡਿਗ ਕੇ (ਅਰਥਾਤ੍ ਭ੍ਰਸ਼ਟ ਹੋ ਕੇ) ਪਸਚਾਤਾਪ ਕਰ ਰਹੇ ਹਨ। ਕਿੰਨਰ, ਯਕਸ਼, ਭੁਜੰਗ ਅਤੇ ਦਿਸ਼ਾ-ਦਿਸ਼ਾਵਾਂ ਦੀਆਂ ਇਸਤਰੀਆਂ (ਉਸ ਨੂੰ) ਵੇਖਣ ਲਈ ਆ ਰਹੀਆਂ ਹਨ। ਗੰਧਰਬਾਂ, ਦੇਵਤਿਆਂ, ਦੈਂਤਾਂ ਦੀਆਂ ਇਸਤਰੀਆਂ (ਉਸ ਦੀ) ਪ੍ਰਭਾ ਨੂੰ ਵੇਖ ਕੇ ਸਭ ਬਲਿਹਾਰੀ ਜਾਂਦੀਆਂ ਹਨ।੨0।

*ਦੋਹਰਾ*

ਇਸ ਤਰ੍ਹਾਂ ਦਾ ਭੇਸ ਬਣਾ ਕੇ (ਉਸ ਨੇ) ਉਥੋਂ ਕੂਚ ਕੀਤਾ ਅਤੇ ਇਕ ਪਲਕਾਰੇ ਵਿਚ ਉਥੇ ਆ ਪਹੁੰਚੀ।੨੧।

*ਚੌਪਈ*

ਇੰਨੀ ਕਥਾ ਤਾਂ ਇਥੇ ਹੋਈ, ਹੁਣ ਕਥਾ ਉਸ ਇਸਤਰੀ ਵਲ ਮੁੜਦੀ ਹੈ ਜਿਸ ਨੇ ਆਪਣਾ ਪਤੀ ਮਾਰ ਕੇ ਰਾਜ ਪ੍ਰਾਪਤ ਕੀਤਾ ਅਤੇ ਰਾਜ-ਛਤ੍ਰ ਲੈ ਕੇ ਆਪਣੇ ਪੁੱਤਰ ਦੇ ਸਿਰ ਉਤੇ ਧਰ ਦਿੱਤਾ।੨੨।

ਉਹ (ਉਪਰੋਂ) ਫਿਕਾ ਮੂੰਹ ਕਰ ਕੇ (ਭਾਵ੍ ਉਦਾਸ ਹੋ ਕੇ) ਸਭ ਨੂੰ ਵਿਖਾਉਂਦੀ ਹੈ (ਪਰ) ਆਪਣੇ ਅੰਦਰੋਂ ਬਹੁਤ ਖ਼ੁਸ਼ ਹੁੰਦੀ ਹੈ। ਇਸ ਤਰ੍ਹਾਂ (ਸੋਚਦੀ ਹੈ ਕਿ) ਪੁੰਨੂੰ ਨੂੰ ਸਿਰੋਂ ਲਾਹ ਦਿੱਤਾ ਹੈ, (ਹੁਣ) ਮੇਰਾ ਪੁੱਤਰ ਰਾਜ ਕਰੇਗਾ।੨੩।

*ਦੋਹਰਾ*

(ਸੋਚਦੀ ਸੀ ਕਿ) ਸੌਂਕਣ-ਸਾੜੇ ਤੋਂ ਦੁਖੀ ਹੋ ਕੇ ਮੈਂ ਆਪਣੇ ਪਤੀ ਨੂੰ ਮਰਵਾ ਦਿੱਤਾ। (ਹੁਣ) ਵਿਧਵਾ ਹੋ ਕੇ ਜੀਵਾਂਗੀ, ਜਿਵੇਂ ਕਰਤਾਰ ਰਖੇਗਾ (ਉਸੇ ਤਰ੍ਹਾਂ ਰਹਾਂਗੀ)।੨੪।

*ਚੌਪਈ*

ਉਸ ਨੇ ਸੌਂਕਣ ਸਾੜਾ ਸਿਰ ਉਤੇ ਸਹਿਆ ਹੈ (ਅਤੇ ਹੁਣ) ਵਿਧਵਾ ਹੋ ਕੇ ਜਗਤ ਵਿਚ ਰਹੇਗੀ। ਮੈਨੂੰ ਧਨ ਦੀ ਕੋਈ ਘਾਟ ਨਹੀਂ ਹੈ-- ਇਸ ਤਰ੍ਹਾਂ ਇਸਤਰੀ ਆਪਣੇ ਮਨ ਵਿਚ ਕਹਿੰਦੀ ਹੈ।੨੫।

*ਦੋਹਰਾ*

ਮੈਨੂੰ (ਜੀਉਂਦੇ ਜੀ) ਰਾਜਾ ਮਨ ਚਾਹੇ ਭੋਗ ਨਹੀਂ ਕਰਨ ਦਿੰਦਾ ਸੀ। ਹੁਣ ਮੈਂ ਚਿਤ ਵਿਚ ਜਿਸ ਨੂੰ ਚਾਹਾਂਗੀ, (ਉਸੇ ਨੂੰ) ਕੋਲ ਬੁਲਾ ਲਵਾਂਗੀ।੨੬।

*ਚੌਪਈ*

(ਉਹ) ਝਰੋਖੇ ਵਿਚ ਬੈਠ ਕੇ (ਲੋਕਾਂ ਦੀ) ਸਲਾਮੀ ਲੈਂਦੀ ਸੀ ਅਤੇ ਜਿਸ ਨੂੰ ਚਾਹੁੰਦੀ, ਉਸ ਨੂੰ ਧਨ ਪ੍ਰਦਾਨ ਕਰਦੀ ਸੀ। ਰਾਜ ਕਾਜ ਦੀ (ਉਸ) ਇਸਤਰੀ ਨੂੰ ਕੁਝ ਸਮਝ ਨਹੀਂ ਸੀ ਅਤੇ ਖੇਡ ਤਮਾਸਿਆਂ ਵਿਚ ਹੀ ਦਿਨ ਰਾਤ ਬਤੀਤ ਕਰਦੀ ਸੀ।੨੭।

ਏਕ ਦਿਵਸ ਤਿਨ ਤ੍ਰਿਯ ਯੌ ਕੀਯੋ। ਬੈਠਿ ਝਰੋਖੇ ਮੁਜਰਾ ਲੀਯੋ।
ਸਭ ਸੁਰਨ ਕੋ ਬੋਲਿ ਪਠਾਯੋ। ਯਹ ਸੁਨਿ ਭੇਵ ਉਰਬਸੀ ਪਾਯੋ। ੨੮।

ਭੂਖਨ ਵਹੈ ਅੰਗ ਤਿਨ ਧਰੇ। ਨਿਜੁ ਆਲੈ ਤੈ ਨਿਕਸਨਿ ਕਰੇ।
ਮੁਸਕੀ ਤਾਜੀ ਚੜੀ ਬਿਰਾਜੈ। ਨਿਸ ਕੋ ਮਨੋ ਚੰਦ੍ਰਮਾ ਲਾਜੈ। ੨੯।

*ਸਵੈਯਾ*

ਸ੍ਯਾਮ ਛੁਟੇ ਕਚ ਕਾਂਧਨ ਊਪਰਿ ਸੋਭਿਤ ਹੈ ਅਤਿਹੀ ਘੁੰਘਰਾਰੇ।
ਹਾਰ ਸਿੰਗਾਰ ਦਿਪੈ ਅਤਿ ਚਾਰੁ ਸੁ ਮੋ ਪਹਿ ਤੇ ਨਹਿ ਜਾਤ ਉਚਾਰੇ।
ਰੀਝਤ ਦੇਵ ਅਦੇਵੇ ਸਭੈ ਸੁ ਕਹਾ ਬਪੁਰੇ ਨਰ ਦੇਵ ਬਿਚਾਰੇ।
ਬਾਲ ਕੌ ਰੋਕ ਸਭੈ ਤਜਿ ਸੋਕ ਤ੍ਰਿਲੋਕ ਕੋ ਲੋਕ ਬਿਲੋਕਿਤ ਸਾਰੇ। ੩0।

ਹਾਰ ਸਿੰਗਾਰ ਬਨਾਇ ਕੈ ਸੁੰਦਰਿ ਅੰਜਨ ਆਖਿਨ ਆਂਜਿ ਦੀਯੋ।
ਅਤਿਹੀ ਤਨ ਬਸਤ੍ਰ ਅਨੂਪ ਧਰੇ ਜਨ ਕੰਦ੍ਰਪ ਕੋ ਬਿਨੁ ਦ੍ਰਪ ਕੀਯੋ।
ਕਲਗੀ ਗਜਗਾਹ ਬਨੀ ਘੁੰਘਰਾਰ ਚੜੀ ਹਯ ਕੈ ਹੁਲਸਾਤ ਹੀਯੋ।
ਬਿਨੁ ਦਾਮਨ ਹੀ ਇਹ ਕਾਮਨਿ ਯੌ ਸਭ ਭਾਮਿਨਿ ਕੋ ਮਨ ਮੋਲ ਲੀਯੋ। ੩੧।

ਸੀਸ ਫਬੈ ਕਲਗੀ ਤੁਰਰੋ ਸੁਭ ਲਾਲਨ ਕੋ ਸਰਪੇਚ ਸੁਹਾਯੋ।
ਹਾਰ ਅਪਾਰ ਧਰੇ ਉਰ ਮੈ ਮਨੁ ਦੇਖਿ ਮਨੋਜਵ ਕੋ ਬਿਰਮਾਯੋ।
ਬੀਰੀ ਚਬਾਤ ਕਛੂ ਮੁਸਕਾਤ ਬੰਧੇ ਗਜਗਾਹ ਤੁਰੰਗ ਨਚਾਯੋ।
ਸ੍ਯਾਮ ਭਨੈ ਮਹਿ ਲੋਕ ਕੀ ਮਾਨਹੁ ਮਾਨਨਿ ਕੋ ਮਨੁ ਮੋਹਨੁ ਆਯੋ। ੩੨।

*ਦੋਹਰਾ*

ਪ੍ਰਭਾਵਤੀ ਰਾਨੀ ਤਬੈ ਤਾ ਕੋ ਰੂਪ ਨਿਹਾਰਿ।
ਰੀਝਿ ਅਧਿਕ ਚਿਤ ਮੈ ਰਹੀ ਹਰ ਅਰਿ ਸਰ ਗਯੋ ਮਾਰਿ। ੩੩।

*ਕਬਿਤੁ*

ਕੈਧੋ ਕਾਹੂ ਰਿਖਿ ਇੰਦ੍ਰ ਆਸਨ ਤੇ ਟਾਰਿ ਦਯੋ
ਕੈਧੋ ਇਹ ਸੂਰਜ ਸਰੂਪ ਧਰਿ ਆਯੋ ਹੈ।
ਕੈਧੋ ਚੰਦ੍ਰ ਚੰਦ੍ਰਲੋਕ ਛੋਰਿ ਕੈ ਸਿਪਾਹੀ ਬਨ
ਮੇਰੇ ਜਾਨ ਤੀਰਥ ਅਨ੍ਹੈਬੇ ਕੋ ਸਿਧਾਯੋ ਹੈ।
ਕੈਧੋ ਹੈ ਅਨੰਗ ਅਰੁਧੰਗਕ ਕੇ ਅੰਤਕ ਤੇ
ਮਾਨੁਖ ਕੋ ਰੂਪ ਕੈ ਕੈ ਆਪੁ ਕੌ ਛਪਾਯੋ ਹੈ।
ਕੈਧੋ ਯਹ ਸਸਿਯਾ ਕੇ ਰਸਿਯਾ ਨੈ ਕੋਪ ਕੈ ਕੈ
ਮੋਰੇ ਛਲਬੇ ਕੌ ਕਛੂ ਛਲ ਸੋ ਬਨਾਯੋ ਹੈ। ੩੪।

ਇਕ ਦਿਨ ਉਸ ਇਸਤਰੀ ਨੇ ਇਉਂ ਕੀਤਾ। ਝਰੋਖੇ ਵਿਚ ਬੈਠ ਕੇ ਸਲਾਮੀ ਲਈ। ਸਭ ਸੂਰਮਿਆਂ ਨੂੰ ਬੁਲਾ ਲਿਆ। ਇਹ (ਗੱਲ) ਸੁਣ ਕੇ ਉਰਬਸੀ ਨੇ ਵੀ ਭੇਦ ਪਾ ਲਿਆ।੨੮।

(ਉਸ ਨੇ) ਉਹੀ ਗਹਿਣੇ ਸ਼ਰੀਰ ਉਤੇ ਸਜਾ ਲਏ ਅਤੇ ਆਪਣੇ ਘਰ ਵਿਚੋਂ ਨਿਕਲ ਪਈ। (ਉਹ) ਕਾਲੇ ਘੋੜੇ ਉਤੇ ਚੜ੍ਹੀ ਇੰਜ ਸ਼ੋਭ ਰਹੀ ਸੀ ਮਾਨੋ ਰਾਤ ਨੂੰ ਚੰਦ੍ਰਮਾ ਵੀ ਲਜਾ ਰਿਹਾ ਹੋਵੇ।੨੯।

*ਸਵੈਯਾ*

(ਉਸ ਦੇ) ਮੋਢਿਆਂ ਉਤੇ ਸੁੰਦਰ ਕਾਲੇ ਅਤੇ ਬਹੁਤ ਘੁੰਘਰਾਲੇ ਵਾਲ ਸ਼ੋਭ ਰਹੇ ਹਨ। ਹਾਰ ਸ਼ਿੰਗਾਰ ਬਹੁਤ ਸੁੰਦਰ ਲਿਸ਼ਕਦਾ ਹੈ, ਉਸ ਦਾ ਮੇਰੇ ਤੋਂ ਵਰਣਨ ਨਹੀਂ ਕੀਤਾ ਜਾ ਸਕਦਾ। (ਉਸ ਉਤੇ) ਸਭ ਦੇਵਤੇ ਅਤੇ ਦੈਂਤ ਰੀਝੇ ਪਏ ਹਨ, ਵਿਚਾਰੇ ਰਾਜਿਆਂ ('ਨਰ-ਦੇਵ') ਦੀ ਗੱਲ ਹੀ ਕੀ ਹੈ। ਇਸਤਰੀ ਨੂੰ ਰੋਕ ਕੇ ਅਤੇ ਤਿੰਨਾਂ ਲੋਕਾਂ ਦੇ ਦੁਖਾਂ ਨੂੰ ਛਡ ਕੇ ਸਾਰੇ ਲੋਕ ਵੇਖ ਰਹੇ ਹਨ।੩0।

ਉਸ ਸੁੰਦਰੀ ਨੇ ਹਾਰ ਸ਼ਿੰਗਾਰ ਬਣਾ ਕੇ ਅੱਖਾਂ ਵਿਚ ਸੁਰਮਾ ਪਾਇਆ ਹੋਇਆ ਹੈ। ਸ਼ਰੀਰ ਉਤੇ ਅਤਿ ਸੁੰਦਰ ਬਸਤ੍ਰ ਧਾਰਨ ਕਰ ਕੇ, ਮਾਨੋ ਕਾਮ ਦੇਵ ਨੂੰ ਬਿਨਾ ਹੰਕਾਰ ਦੇ ਕਰ ਦਿੱਤਾ ਹੋਵੇ। (ਉਸ ਨੇ) ਕਲਗੀ ਅਤੇ 'ਗਜਗਾਹ' (ਸਿਰ ਦਾ ਇਕ ਭੂਸ਼ਣ) ਸਜਾ ਕੇ ਘੁੰਘਰਾਲੇ ਵਾਲਾਂ ਨਾਲ ਉਹ ਪ੍ਰਸੰਨਤਾ ਪੂਰਵਕ ਘੋੜੇ ਉਤੇ ਚੜ੍ਹੀ ਹੈ। ਬਿਨਾ ਦੰਮਾਂ ਦੇ ਇਸ ਇਸਤਰੀ ਨੇ ਸਾਰੀਆਂ ਇਸਤਰੀਆਂ ਦਾ ਮਨ ਮੁੱਲ ਲ[illegible] ਲਿਆ ਹੈ।੩੧।

ਸਿਰ ਉਤੇ ਕਲਗੀ ਅਤੇ ਤੁੱਰਾ ਫਬ ਰਿਹਾ ਹੈ ਅਤੇ ਲਾਲਾਂ ਨਾਲ ਜੜ੍ਹਿਆ ਹੋਇਆ 'ਸਰਪੇਚ' (ਸਿਰ ਦਾ ਇਕ ਭੂਸ਼ਣ) ਸ਼ੋਭ ਰਿਹਾ ਹੈ। ਗਲ ਵਿਚ ਬਹੁਤ ਹਾਰ ਪਾਏ ਹੋਏ ਹਨ (ਜਿਨ੍ਹਾਂ ਨੂੰ) ਵੇਖ ਕੇ ਕਾਮ ਦੇਵ ਦਾ ਮਨ ਵੀ ਭਰਮਾ ਜਾਂਦਾ ਹੈ। ਪਾਨ ਨੂੰ ਚਬਾਉਂਦੇ ਹੋਇਆਂ ਕੁਝ ਮੁਸਕਰਾ ਕੇ 'ਗਜਗਾਹ' ਨਾਲ ਸਜੇ ਹੋਏ ਘੋੜੇ ਨੂੰ ਨਚਾਂਦੀ ਹੈ। ਕਵੀ ਸਿਆਮ ਕਹਿੰਦਾ ਹੈ ਮਾਨੋ (ਇਹ) ਮਾਤ ਲੋਕ ਦੀਆਂ ਇਸਤਰੀਆਂ ਦੇ ਮਨ ਨੂੰ ਮੋਹਣ ਆਈ ਹੋਵੇ।੩੨।

*ਦੋਹਰਾ*

ਤਦ ਪ੍ਰਭਾਵਤੀ ਰਾਣੀ ਉਸ ਦੇ ਰੂਪ ਨੂੰ ਵੇਖ ਕੇ ਮਨ ਵਿਚ ਬਹੁਤ ਖ਼ੁਸ਼ ਹੋ ਗਈ (ਕਿਉਂਕਿ ਉਸ ਨੂੰ) 'ਹਰ-ਅਰਿ' (ਕਾਮ ਦੇਵ) ਤੀਰ ਮਾਰ ਗਿਆ ਸੀ।੩੩।

*ਕਬਿੱਤ*

(ਉਹ ਸੋਚਦੀ ਸੀ) ਕਿ ਕਿਸੇ ਰਿਸ਼ੀ ਨੇ ਇੰਦਰ ਨੂੰ ਆਸਣ ਤੋਂ ਹਟਾ ਦਿੱਤਾ ਹੋਵੇ, ਜਾਂ ਸੂਰਜ ਹੀ ਇਹ ਸਰੂਪ ਧਾਰਨ ਕਰ ਕੇ ਆਇਆ ਹੈ। ਜਾਂ ਚੰਦ੍ਰਮਾ ਚੰਦ੍ਰਲੋਕ ਨੂੰ ਛਡ ਕੇ ਸਿਪਾਹੀ ਬਣ ਕੇ ਮੇਰੀ ਜਾਚੇ ਤੀਰਥ ਉਤੇ ਇਸ਼ਨਾਨ ਕਰਨ ਆਇਆ ਹੈ। ਜਾਂ ਸ਼ਿਵ ('ਅਰੁਧੰਗਕ') ਦੇ ਡਰ ('ਅੰਤਕ'--'ਅੰਤਕ') ਤੋਂ ਕਾਮ ਦੇਵ ਨੇ ਮਨੁੱਖ ਦਾ ਰੂਪ ਧਾਰ ਕੇ ਆਪਣੇ ਆਪ ਨੂੰ ਲੁਕਾਇਆ ਹੈ। ਜਾਂ ਸਸਿਯਾ ਦੇ 'ਰਸਿਯਾ' (ਪ੍ਰੇਮੀ, ਪੁੰਨੂੰ) ਨੇ ਕ੍ਰੋਧ ਕਰ ਕੇ ਮੈਨੂੰ ਛਲਣ ਲਈ ਕੋਈ ਛਲ ਕੀਤਾ ਹੈ।੩੪।

*ਚੌਪਈ*

ਜਬ ਲੌ ਬੈਨ ਕਹਨ ਨਹਿ ਪਾਈ। ਤਬ ਲੌ ਨਿਕਟ ਗਯੋ ਵਹੁ ਆਈ।
ਰੂਪ ਨਿਹਾਰਿ ਮਤ ਹ੍ਵੈ ਝੂਲੀ। ਗ੍ਰਿਹ ਕੀ ਸਕਲ ਤਾਹਿ ਸੁਧਿ ਭੂਲੀ। ੩੫।

*ਸੋਰਠਾ*

ਪਠਏ ਦੂਤ ਅਨੇਕ ਅਮਿਤ ਦਰਬੁ ਤਿਨ ਕੌ ਦਯੋ।
ਕਹਿਯੋ ਮਹੂਰਤ ਏਕ ਕ੍ਰਿਪਾ ਕਰੋ ਇਹ ਗ੍ਰਿਹ ਬਸੋ। ੩੬।

*ਕਬਿਤੁ*

ਕੈਧੌਂ ਅਲਿਕੇਸ ਹੋ ਕਿ ਸਸਿ ਹੋ ਦਿਨੇਸ ਹੋ
ਕਿ ਰੂਪ ਹੂੰ ਕਿ ਭੇਸ ਹੋ ਜਹਾਨ ਮੈ ਸੁਹਾਏ ਹੋ।
ਸੇਸ ਹੋ ਸੁਰੇਸ ਹੋ ਗਨੇਸ ਹੋ ਮਹੇਸ ਹੋ ਜੀ
ਕੈਧੌਂ ਜਗਤੇਸ ਤੁਮ ਬੇਦਨ ਬਤਾਏ ਹੋ।
ਕਾਲਿੰਦ੍ਰੀ ਕੇ ਏਸ ਹੋ ਕਿ ਤੁਮ ਹੀ ਜਲੇਸ ਹੋ
ਬਤਾਵੌਂ ਕੌਨ ਦੇਸ ਕੇ ਨਰੇਸੁਰ ਕੇ ਜਾਏ ਹੋ।
ਕਹੋ ਮੇਰੇ ਏਸ ਕਿਹ ਕਾਜ ਨਿਜੁ ਦੇਸ ਛੋਰਿ
ਚਾਕਰੀ ਕੋ ਭੇਸ ਕੈ ਹਮਾਰੇ ਦੇਸ ਆਏ ਹੋ। ੩੭।

ਹੌਂ ਨ ਅਲਿਕੇਸ ਹੌਂ ਨ ਸਸਿ ਹੌਂ ਦਿਨੇਸ ਹੌਂ
ਨ ਰੂਪ ਹੂ ਕੇ ਭੇਸ ਕੈ ਜਹਾਨ ਮੈ ਸੁਹਾਯੋ ਹੌਂ।
ਸੇਸ ਨ ਸੁਰੇਸ ਹੌਂ ਗਨੇਸ ਹੌਂ ਮਹੇਸ ਨਹੀ ਹੌਂ
ਨ ਜਗਤੇਸ ਹੌਂ ਜੁ ਬੇਦਨ ਬਤਾਯੋ ਹੌਂ।
ਕਾਲਿੰਦ੍ਰੀ ਕੇ ਏਸ ਅਥਿਤੇਸ ਮੈ ਜਲੇਸ ਨਹੀ
ਦਛਿਨ ਕੇ ਦੇਸ ਕੇ ਨਰੇਸੁਰ ਕੋ ਜਾਯੋ ਹੌਂ।
ਮੋਹਨ ਹੈ ਨਾਮ ਆਗੇ ਜੈਹੋ ਸਸੁਰਾਰੇ ਧਾਮ
ਸੋਭਾ ਸੁਨਿ ਤੁਮਰੀ ਤਮਾਸੇ ਕਾਜ ਆਯੋ ਹੌਂ। ੩੮।

*ਸਵੈਯਾ*

ਤੇਰੀ ਸੋਭਾ ਸੁਨਿ ਕੈ ਸੁਨਿ ਸੁੰਦਰਿ ਆਯੋ ਈਹਾ ਚਲਿ ਕੋਸ ਹਜਾਰੋਂ।
ਆਜੁ ਮਹੂਰਤ ਹੈ ਤਿਤ ਕੋ ਕਛੁ ਸਾਥ ਮਿਲੈ ਨਹੀ ਤ੍ਰਾਸ ਬਿਚਾਰੋਂ।
ਰੀਤ ਹੈ ਧਾਮ ਇਹੈ ਹਮਰੇ ਨਿਜੁ ਨਾਰਿ ਬਿਨਾ ਨਹੀ ਔਰ ਨਿਹਾਰੋਂ।
ਖੇਲੋ ਹਸੌ ਸੁਖ ਸੋ ਤੁਮ ਹੂੰ ਮੁਹਿ ਦੇਹੁ ਬਿਦਾ ਸਸੁਰਾਰਿ ਸਿਧਾਰੋਂ। ੩੯।

ਬਾਤ ਬਿਦਾ ਕੀ ਸੁਨੀ ਜਬ ਹੀ ਬਿਨੁ ਚੈਨ ਭਈ ਨ ਸੁਹਾਵਤ ਜੀ ਕੀ।
ਲਾਲ ਗੁਲਾਲ ਸੀ ਬਾਲ ਹੁਤੀ ਤਤਕਾਲ ਭਈ ਮੁਖ ਕੀ ਛਬਿ ਫੀਕੀ।
ਹਾਥ ਉਚਾਇ ਹਨੀ ਛਤਿਯਾ ਉਰ ਪੈ ਲਸੈ ਸੌ ਮੁੰਦਰੀ ਅੰਗੁਰੀ ਕੀ।
ਦੇਖਨ ਕੋ ਪਿਯ ਕੌ ਤਿਯ ਕੀ ਪ੍ਰਗਟੀ ਅਖਿਯਾ ਜੁਗ ਜਾਨੁਕ ਹੀ ਕੀ। ੪੦।

*ਚੌਪਈ*

ਅਜੇ ਉਹ ਇਹ ਗੱਲ ਕਹਿ ਹੀ ਨਹੀਂ ਸਕੀ ਸੀ ਕਿ ਉਦੋਂ ਤਕ ਉਹ ਉਸ ਦੇ ਕੋਲ ਆ ਗਈ। (ਉਸ ਦਾ) ਰੂਪ ਵੇਖ ਕੇ ਉਹ ਮਸਤ ਹੋ ਗਈ ਅਤੇ ਉਸ ਨੂੰ ਘਰ ਦੀ ਸਭ ਸੁੱਧ-ਬੁੱਧ ਭੁਲ ਗਈ।੩੫।

*ਸੋਰਠਾ*

(ਉਸ ਨੇ ਆਪਣੇ) ਬਹੁਤ ਸਾਰੇ ਦੂਤਾਂ ਨੂੰ ਬੇਸ਼ੁਮਾਰ ਧਨ ਦੇ ਭੇਜਿਆ ਕਿ (ਉਸ ਨੂੰ ਜਾ ਕੇ) ਕਹੋ ਕਿ ਕ੍ਰਿਪਾ ਕਰ ਕੇ ਇਕ ਮਹੂਰਤ (ਦੋ ਘੜੀਆਂ ਜਿੰਨੇ ਸਮੇਂ) ਲਈ ਇਸ ਘਰ ਵਿਚ ਠਹਿਰੋ।੩੬।

*ਕਬਿੱਤ*

(ਰਾਣੀ ਸੁੰਦਰੀ ਨੂੰ ਸੰਬੋਧਿਤ ਹੋ ਕੇ ਕਹਿਣ ਲਗੀ) ਕੀ (ਤੁਸੀਂ) 'ਅਲਿਕੇਸ' (ਕੁਬੇਰ) ਹੋ, ਕਿ ਚੰਦ੍ਰਮਾ, ਸੂਰਜ, ਜਾਂ ਸੁੰਦਰਤਾ ਦਾ ਹੀ ਭੇਸ ਹੋ ਕੇ ਸੰਸਾਰ ਵਿਚ ਸ਼ੋਭ ਰਹੇ ਹੋ। ਜਾਂ ਤੁਸੀਂ ਸ਼ੇਸ਼ਨਾਗ ਹੋ, ਇੰਦਰ ਹੋ, ਗਣੇਸ਼ ਹੋ, ਮਹੇਸ਼ ਹੋ, ਜਾਂ ਵੇਦਾ ਵਿਚ ਦਸੇ ਜਗਦੀਸ਼ ਦਾ ਰੂਪ ਹੋ। ਜਾਂ ਤੁਸੀਂ ਕਾਲਿੰਦ੍ਰੀ (ਜਮੁਨਾ) ਦੇ ਸੁਆਮੀ (ਸ੍ਰੀ ਕ੍ਰਿਸ਼ਨ) ਹੋ ਜਾਂ ਤੁਸੀਂ ਹੀ ਵਰੁਣ ਹੋ ਜਾਂ (ਤੁਸੀਂ) ਦਸੋ ਕਿਹੜੇ ਦੇਸ ਦੇ ਰਾਜੇ ਦੇ ਪੁੱਤਰ ਹੋ। ਹੇ ਮੇਰੇ ਸੁਆਮੀ! ਕਿਸ ਕੰਮ ਲਈ ਆਪਣੇ ਦੇਸ਼ ਨੂੰ ਛਡ ਕੇ ਨੌਕਰੀ ਕਰਨ ਲਈ ਇਸ ਭੇਸ ਵਿਚ ਸਾਡੇ ਦੇਸ਼ ਵਿਚ ਆਏ ਹੋ।੩੭।

(ਉਰਬਸੀ ਨੇ ਉੱਤਰ ਦਿੱਤਾ) ਮੈਂ ਨ ਅਲਿਕੇਸ ਹਾਂ, ਨ ਚੰਦ੍ਰਮਾ ਹਾਂ? ਨ ਸੂਰਜ ਹਾਂ? ਅਤੇ ਨ ਹੀ ਸੁੰਦਰਤਾ ਦਾ ਭੇਸ ਧਾਰ ਕੇ ਜਗਤ ਵਿਚ ਸ਼ੋਭ ਰਿਹਾ ਹਾਂ। ਨ ਮੈਂ ਸ਼ੇਸ਼ਨਾਗ ਹਾਂ, ਨ ਇੰਦਰ ਹਾਂ, ਨ ਗਣੇਸ਼ ਹਾਂ, ਨ ਹੀ ਮਹੇਸ਼ ਹਾਂ ਅਤੇ ਨ ਹੀ ਵੇਦਾਂ ਵਿਚ ਦਸਿਆ ਜਗਦੀਸ਼ ਹਾਂ। ਨ ਮੈਂ ਕਾਲਿੰਦ੍ਰੀ ਦਾ ਪਤੀ (ਕ੍ਰਿਸ਼ਨ) ਹਾਂ, ਨ ਭਿਖਿਆ ਮੰਗਣ ਵਾਲਾ (ਵਾਮਨ ਅਵਤਾਰ) ਹਾਂ, ਨ ਵਰੁਣ ਹਾਂ, ਬਸ ਦੱਖਣ ਦੇਸ ਦੇ ਰਾਜੇ ਦਾ ਪੁੱਤਰ ਹਾਂ। ਮੇਰਾ ਨਾਮ ਮੋਹਨ ਹੈ ਅਤੇ ਅਗੇ ਸੌਹਰੇ ਘਰ ਜਾ ਰਿਹਾ ਹਾਂ। ਤੁਹਾਡੀ ਸ਼ੋਭਾ ਸੁਣ ਕੇ ਦਰਸ਼ਨ ਕਰਨ ਲਈ ਆਇਆ ਹਾਂ।੩੮।

*ਸਵੈਯਾ*

ਹੇ ਸੁੰਦਰੀ! ਤੇਰੀ ਸ਼ੋਭਾ ਸੁਣ ਕੇ ਹਜ਼ਾਰਾਂ ਕੋਹ ਚਲ ਕੇ ਇਥੇ ਆਇਆ ਹਾਂ। ਜੇ ਅਜ ਦੇ ਮੁਹੂਰਤ ਵਿਚ ਕੋਈ ਸਾਥ ਮਿਲ ਜਾਏ ਤਾਂ ਡਰ ਨਹੀਂ ਮੰਨਾਗਾ। ਪਰ ਸਾਡੇ ਘਰ ਇਹੀ ਰੀਤ ਹੈ ਕਿ ਆਪਣੀ ਪਤਨੀ ਤੋਂ ਛਡ ਕੇ ਹੋਰ ਕਿਸੇ ਨੂੰ ਨਹੀਂ ਵੇਖਣਾ। ਤੁਸੀਂ ਸੁਖ ਪੂਰਵਕ ਹਸੋ, ਖੇਡੋ ਅਤੇ ਮੈਨੂੰ ਵਿਦਾ ਕਰੋ ਕਿ ਸੌਹਰੇ ਘਰ ਜਾਵਾਂ।੩੯।

ਜਦੋਂ (ਉਸ ਨੇ) ਵਿਦਾ ਹੋਣ ਦੀ ਗੱਲ ਸੁਣੀ ਤਾਂ ਉਹ ਮਨ ਵਿਚ ਬੇਚੈਨ ਹੋ ਗਈ ਅਤੇ ਮਨ ਨੂੰ ਚੰਗੀ ਨ ਲਗੀ। ਗੁਲਾਲ ਵਰਗੀ ਲਾਲ ਇਸਤਰੀ ਸੀ, ਪਰ ਉਸ ਦੇ ਮੁਖ ਦਾ ਰੰਗ ਤੁਰਤ ਫਿਕਾ ਪੈ ਗਿਆ। (ਉਸ ਨੇ) ਹੱਥ ਚੁਕ ਕੇ ਛਾਤੀ ਉਤੇ ਮਾਰੇ। ਛਾਤੀ ਉਤੇ ਅੰਗੁਲੀਆਂ ਵਿਚ ਪਾਈਆਂ ਮੁੰਦਰੀਆਂ ਦੇ ਨਿਸ਼ਾਨ ਇਸ ਤਰ੍ਹਾਂ ਲਗ ਰਹੇ ਸਨ ਮਾਨੋ ਪ੍ਰਿਯ ਨੂੰ ਵੇਖਣ ਲਈ ਇਸਤਰੀ ਦੇ ਹਿਰਦੇ ('ਹੀ') ਦੀਆਂ ਦੋਵੇਂ ਅੱਖਾਂ ਖੁਲ੍ਹ ਗਈਆਂ ਹੋਣ।੪੦।

*ਦੋਹਰਾ*

ਮਨੁ ਤਰਫਤ ਤਵ ਮਿਲਨ ਕੋ ਤਨੁ ਭੇਟਤ ਨਹਿ ਜਾਇ।
ਜੀਭ ਜਰੋ ਤਿਨ ਨਾਰਿ ਕੀ ਦੈ ਤੁਹਿ ਬਿਦਾ ਬੁਲਾਇ। ੪੧।

*ਕਬਿਤੁ*

ਕੋਊ ਦਿਨ ਰਹੋ ਹਸਿ ਬੋਲੋ ਆਛੀ ਬਾਤੈ
ਕਹੋ ਕਹਾ ਸਸੁਰਾਰਿ ਕੀ ਅਨੋਖੀ ਪ੍ਰੀਤਿ ਪਾਗੀ ਹੈ।
ਯਹੈ ਰਾਜ ਲੀਜੈ ਯਾ ਕੋ ਰਾਜਾ ਹ੍ਵੈਕੈ ਰਾਜ ਕੀਜੈ
ਹਾਥੁ ਚਾਇ ਦੀਜੈ ਮੋਹਿ ਯਹੈ ਜਿਯ ਜਾਗੀ ਹੈ।
ਤੁਮ ਕੋ ਨਿਹਾਰਿ ਕਿਯ ਮਾਰ ਨੈ ਸੁ ਮਾਰ ਮੋ ਕੌ
ਤਾ ਤੇ ਬਿਸੰਭਾਰ ਭਈ ਨੀਂਦ ਭੂਖਿ ਭਾਗੀ ਹੈ।
ਤਹਾ ਕੌ ਨ ਜੈਯੇ ਮੇਰੀ ਸੇਜ ਕੋ ਸੁਹੈਯੈ ਆਨਿ
ਲਗਨ ਨਿਗੌਡੀ ਨਾਥ ਤੇਰੇ ਸਾਥ ਲਾਗੀ ਹੈ। ੪੨।

ਏਕ ਪਾਇ ਸੇਵਾ ਕਰੌ ਚੇਰੀ ਹ੍ਵੈ ਕੈ ਨੀਰ ਭਰੌ
ਤੁਹੀ ਕੌ ਬਰੋ ਮੋਰੀ ਇਛਾ ਪੂਰੀ ਕੀਜਿਯੈ।
ਯਹੈ ਰਾਜ ਲੇਹੁ ਹਾਥ ਉਠਾਇ ਮੋ ਕੌ ਟੂਕਾ ਦੇਹੁ
ਹਮ ਸੌ ਬਢਾਵ ਨੇਹੁ ਜਾ ਤੇ ਲਾਲ ਜੀਜਿਯੈ।
ਜੌ ਕਹੌ ਬਿਕੈਹੌਂ ਜਹਾ ਭਾਖੋ ਤਹਾ ਚਲੀ ਜੈਹੌਂ
ਐਸੋ ਹਾਲ ਹੇਰਿ ਨਾਥ ਕਬਹੂੰ ਪ੍ਰਸੀਜਿਯੈ।
ਯਾਹੀ ਠੌਰ ਰਹੋ ਹਸਿ ਬੋਲੋ ਆਛੀ ਬਾਤੈ ਕਹੋ
ਜਾਨ ਸਸੁਰਾਰਿ ਕੋ ਨ ਨਾਮੁ ਫੇਰ ਲੀਜਿਯੈ। ੪੩।

*ਸਵੈਯਾ*

ਕ੍ਯੋ ਨਿਜੁ ਤ੍ਰਿਯ ਤਜਿ ਕੇ ਸੁਨਿ ਸੁੰਦਰਿ ਤੋਹਿ ਭਜੇ ਧ੍ਰਮ ਜਾਤ ਹਮਾਰੋ।
ਰਾਜ ਕਰੌ ਅਪਨੇ ਤੁਮਹੀ ਸੁਖ ਸੋ ਇਨ ਧਾਮਨ ਬੀਚ ਬਿਹਾਰੋ।
ਮੈ ਪ੍ਰਗਟਿਯੋ ਜਬ ਤੇ ਤਬ ਤੇ ਤਜਿ ਕਾਨਿ ਤ੍ਰਿਯਾ ਨਹਿ ਆਨ ਨਿਹਾਰੋ।
ਕ੍ਯਾ ਤੁਮ ਖ੍ਯਾਲ ਪਰੋ ਹਮਰੇ ਮਨ ਧੀਰ ਧਰੋ ਰਘੁਨਾਥ ਉਚਾਰੋ। ੪੪।

ਕ੍ਰੋਰਿ ਉਪਾਇ ਕਰੋ ਲਲਨਾ ਤੁਮ ਕੇਲ ਕਰੇ ਬਿਨੁ ਮੈ ਨ ਟਰੋਂਗੀ।
ਭਾਜਿ ਰਹੋਬ ਕਹਾ ਹਮ ਤੇ ਤੁਮ ਭਾਤਿ ਭਲੀ ਤੁਹਿ ਆਜ ਬਰੋਂਗੀ।
ਜੌਂ ਨ ਮਿਲੋ ਤੁਮ ਆਜੁ ਹਮੈ ਅਬਹੀ ਤਬ ਮੈ ਬਿਖ ਖਾਇ ਮਰੋਂਗੀ।
ਪ੍ਰੀਤਮ ਕੇ ਦਰਸੇ ਪਰਸੇ ਬਿਨੁ ਪਾਵਕ ਮੈਨ ਪ੍ਰਵੇਸ ਕਰੋਂਗੀ। ੪੫।

*ਮੋਹਨ ਬਾਚ*

*ਚੌਪਈ*

ਰੀਤਿ ਯਹੈ ਕੁਲ ਪਰੀ ਹਮਾਰੇ। ਸੁ ਮੈ ਕਹਤ ਹੋ ਤੀਰ ਤਿਹਾਰੇ।
ਚਲ ਕਿਸਹੂੰ ਕੇ ਧਾਮ ਨ ਜਾਹੀ। ਚਲਿ ਆਵੈ ਛੋਰੈ ਤਿਹ ਨਾਹੀ। ੪੬।

ਜਬ ਯਹ ਬਾਤ ਤ੍ਰਿਯਹਿ ਸੁਨਿ ਪਾਈ। ਨਿਜੁ ਮਤਿ ਬੀਚ ਯਹੈ ਠਹਰਾਈ।
ਹੋ ਚਲਿ ਧਾਮ ਮੀਤ ਕੇ ਜੈਹੋ। ਮਨ ਭਾਵਤ ਕੇ ਭੋਗ ਕਮੈਹੋ। ੪੭।

*ਦੋਹਰਾ*

(ਮੇਰਾ) ਮਨ ਤੈਨੂੰ ਮਿਲਣ ਲਈ ਤੜਪਦਾ ਹੈ, ਪਰ ਸ਼ਰੀਰ ਮੇਲਿਆ ਨਹੀਂ ਜਾ ਸਕਦਾ। ਉਸ ਇਸਤਰੀ ਦੀ ਜ਼ਬਾਨ ਸੜ ਜਾਏ ਜੋ ਤੈਨੂੰ ਵਿਦਾ ਬੁਲਾ ਦੇਵੇ।੪੧।

*ਕਬਿੱਤ*

(ਫਿਰ ਰਾਣੀ ਕਹਿਣ ਲਗੀ) ਕੁਝ ਦਿਨ ਰਹੋ, ਹੱਸ ਕੇ ਚੰਗੀਆਂ ਚੰਗੀਆਂ ਗੱਲਾਂ ਕਰੋ, ਦਸੋ ਸੌਹਰਿਆਂ ਦਾ ਅਜਿਹਾ ਅਨੋਖਾ ਪ੍ਰੇਮ ਕਿਉਂ ਪਾਲ ਰਖਿਆ ਹੈ। ਇਥੋਂ ਦਾ ਰਾਜ ਲੈ ਲੌ ਅਤੇ ਰਾਜਾ ਬਣਾ ਕੇ ਇਥੇ ਰਾਜ ਕਰੋ; ਹੱਥ ਚੁਕ ਕੇ ਮੈਨੂੰ ਉਹੋ ਕੁਝ ਦੇ ਦਿਓ ਜਿਸ (ਦੀ ਇੱਛਾ) ਮੇਰੇ ਮਨ ਵਿਚ ਪੈਦਾ ਹੋਈ ਹੈ। ਤੁਹਾਨੂੰ ਵੇਖ ਕੇ ਮੇਰੇ ਉਤੇ ਕਾਮ ਦੇਵ ਨੇ ਹਮਲਾ ਕੀਤਾ ਹੈ ਜਿਸ ਕਰ ਕੇ ਬੇਸੁਧ ਹੋ ਗਈ ਹਾਂ ਅਤੇ ਨੀਂਦਰ ਅਤੇ ਭੁਖ ਖ਼ਤਮ ਹੋ ਗਈ ਹੈ। (ਤੁਸੀਂ) ਉਥੇ ਨ ਜਾਓ ਅਤੇ ਆ ਕੇ ਮੇਰੀ ਸੇਜ ਨੂੰ ਸੁਹਾਵਣਾ ਬਣਾਓ; ਹੇ ਨਾਥ! ਭੈੜੀ ਲਗਨ ਤੇਰੇ ਨਾਲ ਲਗ ਗਈ ਹੈ।੪੨।

(ਮੈਂ) ਇਕ ਪੈਰ (ਉਤੇ ਖੜੀ ਹੋ ਕੇ) ਸੇਵਾ ਕਰਾਂਗੀ, ਦਾਸੀ ਬਣ ਕੇ ਤੁਹਾਡਾ ਪਾਣੀ ਭਰਾਂਗੀ, ਤੁਹਾਨੂੰ ਹੀ ਵਰਾਂਗੀ, ਮੇਰੀ (ਇਹ) ਇੱਛਾ ਪੂਰੀ ਕਰ ਦਿਓ। ਇਹ ਰਾਜ ਲੈ ਲਵੋ ਅਤੇ ਹੱਥ ਚੁਕ ਕੇ ਮੈਨੂੰ ਕੁਝ ਖਾਣ ਲਈ ਦਿਓ; ਮੇਰੇ ਨਾਲ ਪ੍ਰੇਮ ਵਧਾਓ, ਹੇ ਪ੍ਰੀਤਮ! ਜਿਸ ਕਰ ਕੇ ਜੀ ਸਕਾਂ। ਜੇ ਕਹੋ, ਤਾਂ ਵਿਕ ਜਾਵਾਂਗੀ, ਜਿਥੇ ਕਹੋ, ਉਥੇ ਚਲੀ ਜਾਵਾਂਗੀ; ਹੇ ਨਾਥ! (ਮੇਰਾ) ਅਜਿਹਾ ਹਾਲ ਵੇਖ ਕੇ ਕਦੇ ਤਾਂ ਤਰਸ ਆਉਣਾ ਚਾਹੀਦਾ ਹੈ। ਇਥੇ ਹੀ ਰਹੋ, ਹੱਸ ਕੇ ਬੋਲੋ ਅਤੇ ਚੰਗੀਆਂ ਚੰਗੀਆਂ ਗੱਲਾਂ ਕਰੋ ਅਤੇ ਸੌਹਰੇ ਜਾਣ ਦਾ ਫਿਰ ਨਾਂ ਤਕ ਨ ਲਵੋ।੪੩।

*ਸਵੈਯਾ*

(ਉਰਬਸੀ ਨੇ ਉੱਤਰ ਦਿੱਤਾ--) ਹੇ ਸੁੰਦਰੀ! ਸੁਣੋ, ਜੇ ਆਪਣੀ ਇਸਤਰੀ ਛਡ ਕੇ ਤੇਰੇ ਨਾਲ ਸੰਯੋਗ ਕਰਦਾ ਹਾਂ ਤਾਂ ਮੇਰਾ ਧਰਮ ਨਸ਼ਟ ਹੁੰਦਾ ਹੈ। ਤੂੰ ਆਪਣਾ ਰਾਜ ਆਪ ਹੀ ਸੁਖ ਪੂਰਵਕ ਕਰ ਅਤੇ ਇਨ੍ਹਾਂ ਮਹੱਲਾਂ ਵਿਚ ਵਸ। ਜਦੋਂ ਦਾ ਮੈਂ ਪ੍ਰਗਟ ਹੋਇਆ ਹਾਂ, ਉਦੋਂ ਤੋਂ ਮਰਯਾਦਾ ਛਡ ਕੇ ਕਿਸੇ ਹੋਰ ਇਸਤਰੀ ਨੂੰ ਨਹੀਂ ਵੇਖਿਆ। ਤੂੰ ਮੇਰੇ ਖ਼ਿਆਲ ਕਿਉਂ ਪੈ ਗਈ ਹੈਂ, ਮਨ ਵਿਚ ਧੀਰਜ ਧਾਰਨ ਕਰ ਅਤੇ ਰਘੁਨਾਥ ਦਾ ਭਜਨ ਕਰ।੪੪।

ਹੇ ਮੇਰੇ ਪਿਆਰੇ! (ਤੁਸੀਂ) ਕਰੋੜਾਂ ਉਪਾ ਕਰੋ, ਪਰ ਮੈਂ ਤੁਹਾਡੇ ਨਾਲ ਕਾਮ-ਕੇਲ ਕਰਨ ਤੋਂ ਨਹੀਂ ਟਲਾਂਗੀ। ਤੁਸੀਂ ਮੈਥੋਂ ਭਜ ਕੇ ਕਿਥੇ ਰਹੋਗੇ, (ਮੈਂ) ਅਜ ਚੰਗੀ ਤਰ੍ਹਾਂ ਤੁਹਾਨੂੰ ਵਰਾਂਗੀ। ਜੇ ਤੁਸੀਂ ਮੈਨੂੰ ਅਜ ਨਹੀਂ ਮਿਲੋਗੇ, ਤਦ ਮੈਂ ਹੁਣੇ ਹੀ ਜ਼ਹਿਰ ਖਾ ਕੇ ਮਰ ਜਾਵਾਂਗੀ। ਆਪਣੇ ਪ੍ਰੀਤਮ ਨੂੰ ਵੇਖੇ ਅਤੇ ਮਾਣੇ ਬਿਨਾ ਮੈਂ ਅਗਨੀ ਵਿਚ ਪ੍ਰਵੇਸ਼ ਕਰ ਲਵਾਂਗੀ।੪੫।

*ਮੋਹਨ ਨੇ ਕਿਹਾ--*

*ਚੌਪਈ*

ਸਾਡੀ ਕੁਲ ਦੀ ਇਹੀ ਰੀਤ ਹੈ, ਜੋ ਮੈਂ ਤੇਰੇ ਕੋਲ ਕਹਿੰਦਾ ਹਾਂ। ਆਪ ਕਿਸੇ ਦੇ ਘਰ ਨਹੀਂ ਜਾਣਾ ਅਤੇ ਜੋ ਚਲ ਕੇ ਆ ਜਾਵੇ, ਉਸ ਨੂੰ ਛਡਣਾ ਨਹੀਂ।੪੬।

ਜਦ ਇਹ ਗੱਲ ਇਸਤਰੀ ਨੇ ਸੁਣੀ ਤਾਂ ਆਪਣੀ ਬੁੱਧੀ ਵਿਚ ਇਹ ਸੋਚਿਆ ਕਿ ਮੈਂ ਚਲ ਕੇ ਮਿਤਰ ਦੇ ਘਰ ਜਾਵਾਂਗੀ ਅਤੇ ਮਨ ਭਾਉਂਦੇ ਭੋਗ ਕਰਾਂਗੀ।੪੭।

*ਸਵੈਯਾ*

ਆਜੁ ਪਯਾਨ ਕਰੋਗੀ ਤਹਾ ਸਖੀ ਭੂਖਨ ਬਸਤ੍ਰ ਅਨੂਪ ਬਨਾਊ।
ਮੀਤ ਕੇ ਧਾਮ ਬਦ੍ਯੋ ਮਿਲਿਬੋ ਨਿਸ ਹੋਤ ਨਹੀ ਅਬ ਹੀ ਮਿਲ ਆਊ।
ਸਾਵਨ ਮੋ ਮਨ ਭਾਵਨ ਕੇ ਲੀਏ ਸਾਤ ਸਮੁੰਦ੍ਰਨ ਕੇ ਤਰਿ ਜਾਊ।
ਕ੍ਰੋਰਿ ਉਪਾਉ ਕਰੌ ਸਜਨੀ ਪਿਯ ਕੋ ਤਨ ਕੈ ਤਨ ਭੇਟਨ ਪਾਊ। ੪੮।

*ਚੌਪਈ*

ਜਬ ਤੇ ਮੈ ਭਵ ਮੋ ਭਵ ਲੀਯੋ। ਆਨਿ ਤ੍ਰਿਯਾ ਸੌ ਭੋਗ ਨ ਕੀਯੋ।
ਜੌ ਐਸੋ ਚਿਤ ਰਿਝਿਯੋ ਤਿਹਾਰੋ। ਤੌ ਕਹਾ ਬਸਿ ਚਲਤ ਹਮਾਰੋ। ੪੯।

ਨ ਪਿਯਾਨ ਧਾਮ ਤਵ ਕਰੋ। ਨਰਕ ਪਰਨ ਤੇ ਅਤਿ ਚਿਤ ਡਰੋ।
ਤੁਮਹੀ ਧਾਮ ਹਮਾਰੇ ਐਯਹੁ। ਮਨ ਭਾਵਤ ਕੋ ਭੋਗ ਕਮੈਯਹੁ। ੫0।

ਬਾਤੇ ਕਰਤ ਨਿਸਾ ਪਰਿ ਗਈ। ਤ੍ਰਿਯ ਕੌ ਕਾਮ ਕਰਾ ਅਤਿ ਭਈ।
ਅਧਿਕ ਅਨੁਪਮ ਭੇਸ ਬਨਾਯੋ। ਤਾ ਕੌ ਤਿਹ ਗ੍ਰਿਹ ਓਰ ਪਠਾਯੋ। ੫੧।

ਤਬ ਮੋਹਨ ਨਿਜੁ ਗ੍ਰਿਹ ਚਲਿ ਆਯੋ। ਅਧਿਕ ਅਨੂਪਮ ਭੇਸ ਬਨਾਯੋ।
ਟਕਿਯਨ ਕੀ ਚਪਟੀ ਉਰਬਸੀ। ਮੋਮ ਮਾਰਿ ਆਸਨ ਸੌ ਕਸੀ। ੫੨।

ਬਿਖਿ ਕੋ ਲੇਪ ਤਵਨ ਮੌ ਕੀਯੋ। ਸਿਵਹਿ ਰਿਝਾਇ ਮਾਂਗ ਕਰਿ ਲੀਯੋ।
ਜਾ ਕੇ ਅੰਗ ਤਵਨ ਸੌ ਲਾਗੈ। ਤਾ ਕੈ ਲੈ ਪ੍ਰਾਨਨ ਜਮ ਭਾਗੈ। ੫੩।

ਤਬ ਲੌ ਨਾਰਿ ਗਈ ਵਹੁ ਆਈ। ਕਾਮਾਤੁਰ ਹ੍ਵੈ ਕੈ ਲਪਟਾਈ।
ਤਾ ਕੋ ਭੇਦ ਕਛੂ ਨਹਿ ਜਾਨ੍ਯੋ। ਉਰਬਸਿ ਕੌ ਕਰਿ ਪੁਰਖ ਪਛਾਨ੍ਯੋ। ੫੪।

ਤਾ ਸੋ ਭੋਗ ਅਧਿਕ ਜਬ ਕੀਨੋ। ਮਨ ਮੈ ਮਾਨਿ ਅਧਿਕ ਸੁਖ ਲੀਨੋ।
ਬਿਖੁ ਕੇ ਚੜੇ ਮਤ ਤਬ ਭਈ। ਜਮ ਕੇ ਧਾਮ ਬਿਖੈ ਚਲਿ ਗਈ। ੫੫।

ਉਰਬਸਿ ਜਬ ਤਾ ਕੋ ਬਧ ਕੀਯੋ। ਸੁਰ ਪੁਰ ਕੋ ਮਾਰਗ ਤਬ ਲੀਯੋ।
ਜਹਾ ਕਾਲ ਸੁਭ ਸਭਾ ਬਨਾਈ। ਉਰਬਸਿ ਯੌ ਚਲਿ ਕੈ ਤਹ ਆਈ। ੫੬।

ਤਾ ਕੌ ਅਮਿਤ ਦਰਬੁ ਤਿਨ ਦੀਯੋ। ਮੇਰੋ ਬਡੋ ਕਾਮ ਤੁਮ ਕੀਯੋ।
ਨਿਜੁ ਪਤਿ ਕੌ ਜਿਨ ਤ੍ਰਿਯਹਿ ਸੰਘਾਰਿਯੋ। ਤਾ ਕੋ ਤੈ ਇਹ ਭਾਤਿ ਪ੍ਰਹਾਰਿਯੋ। ੫੭।

*ਦੋਹਰਾ*

ਜਾ ਦੁਖ ਤੇ ਜਿਨਿ ਇਸਤ੍ਰਿਯਹਿ ਨਿਜੁ ਪਤਿ ਹਨ੍ਯੋ ਰਿਸਾਇ।
ਤਿਸੀ ਦੋਖ ਮਾਰਿਯੋ ਤਿਸੈ ਧੰਨ੍ਯ ਧੰਨ੍ਯ ਜਮ ਰਾਇ। ੫੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧0੯। ੨0੮੩। ਅਫਜੂੰ।*

*ਸਵੈਯਾ*

(ਇਸਤਰੀ ਕਹਿਣ ਲਗੀ) ਹੇ ਸਖੀ! ਮੈਂ ਅਜ ਗਹਿਣੇ ਅਤੇ ਬਸਤ੍ਰ ਧਾਰਨ ਕਰ ਕੇ ਅਨੂਪਮ ਸ਼ਿੰਗਾਰ ਕਰਾਂਗੀ ਅਤੇ (ਪ੍ਰੀਤਮ ਦੇ ਘਰ ਵਲ) ਜਾਵਾਂਗੀ। ਮਿਤਰ ਨੇ ਘਰ ਮਿਲਣ ਲਈ ਕਿਹਾ ਹੈ, ਰਾਤ ਨਹੀਂ ਹੁੰਦੀ, ਨਹੀਂ ਤਾਂ ਹੁਣੇ ਮਿਲ ਆਉਂਦੀ। ਸਾਵਣ ਦੇ ਮਹੀਨੇ ਵਿਚ ਪ੍ਰੀਤਮ ਨੂੰ ਮਿਲਣ ਲਈ ਸੱਤ ਸਮੁੰਦਰ ਵੀ ਤਰ ਸਕਦੀ ਹਾਂ। ਹੇ ਸਜਨੀ! ਕਰੋੜਾਂ ਉਪਾ ਕਰ ਕੇ ਪ੍ਰੀਤਮ ਦੇ ਸ਼ਰੀਰ ਨਾਲ ਸੰਯੋਗ ਪ੍ਰਾਪਤ ਕਰਾਂਗੀ।੪੮।

*ਚੌਪਈ*

(ਉਰਬਸੀ ਨੇ ਉੱਤਰ ਦਿੱਤਾ) ਜਦ ਦਾ ਮੈਂ ਸੰਸਾਰ ਵਿਚ ਪ੍ਰਗਟ ਹੋਇਆ ਹਾਂ, ਕਿਸੇ ਹੋਰ ਇਸਤਰੀ ਨਾਲ ਭੋਗ ਨਹੀਂ ਕੀਤਾ। ਜੇ ਤੇਰੇ ਮਨ ਵਿਚ ਇਹ ਭਾਵਨਾ ਪੈਦਾ ਹੋ ਗਈ ਤਾਂ ਮੇਰਾ ਕੀ ਵਸ ਚਲ ਸਕਦਾ ਹੈ।੪੯।

(ਮੈਂ) ਤੇਰੇ ਘਰ ਇਸ ਲਈ ਨਹੀਂ ਆ ਰਿਹਾ ਕਿ ਨਰਕ ਵਿਚ ਪੈਣ ਤੋਂ ਡਰਦਾ ਹਾਂ। ਤੂੰ ਹੀ ਮੇਰੇ ਘਰ ਆ ਜਾ ਅਤੇ ਮਨ ਭਾਉਂਦੇ ਭੋਗ ਕਮਾ ਲ।੫੦।

ਗੱਲਾਂ ਕਰਦਿਆਂ ਕਰਦਿਆਂ ਰਾਤ ਪੈ ਗਈ ਅਤੇ ਇਸਤਰੀ (ਦੇ ਮਨ ਵਿਚ) ਕਾਮ ਕਲਾ ਬਹੁਤ ਵੱਧ ਗਈ। (ਉਸ ਨੇ) ਬਹੁਤ ਸੁੰਦਰ ਭੇਸ ਬਣਾਇਆ ਅਤੇ ਉਸ (ਮੋਹਨ) ਨੂੰ ਆਪਣੇ ਘਰ ਭੇਜ ਦਿੱਤਾ।੫੧।

ਤਦ ਮੋਹਨ ਚਲ ਕੇ ਆਪਣੇ ਘਰ ਆ ਗਿਆ ਅਤੇ ਸੁੰਦਰ ਭੇਸ ਬਣਾ ਲਿਆ। ਉਰਬਸੀ ਨੇ ਟਕਿਆਂ ਦੀ ਗੁਥਲੀ (ਦਾ ਨਕਲੀ ਲਿੰਗ ਬਣਾ ਲਿਆ) ਅਤੇ ਮੋਮ ਲਗਾ ਕੇ ਕਾਮ ਆਸਣ (ਗੁਪਤ ਅੰਗ) ਉਤੇ ਕਸ ਲਿਆ।੫੨।

ਉਸ ਉਤੇ ਵਿਸ਼ ਦਾ ਲੇਪ ਕਰ ਦਿੱਤਾ। ਉਸ ਨੇ ਸ਼ਿਵ ਨੂੰ ਪ੍ਰਸੰਨ ਕਰ ਕੇ (ਵਰ) ਮੰਗ ਲਿਆ ਕਿ ਉਹ ਜਿਸ ਦੇ ਅੰਗ ਨਾਲ ਲਗੇ ਤਾਂ ਜਮ ਉਸ ਦੇ ਪ੍ਰਾਣ ਲੈ ਕੇ ਭਜ ਜਾਏ।੫੩।

ਤਦ ਤਕ ਉਹ ਇਸਤਰੀ ਉਥੇ ਆ ਗਈ ਅਤੇ ਕਾਮ ਨਾਲ ਆਤੁਰ ਹੋ ਕੇ (ਉਸ ਨਾਲ) ਲਿਪਟ ਗਈ। ਉਸ ਦਾ ਭੇਦ ਉਹ ਨਹੀਂ ਸਮਝਦੀ ਸੀ ਅਤੇ ਉਰਬਸੀ ਨੂੰ ਪੁਰਸ਼ ਕਰ ਕੇ ਪਛਾਣਦੀ ਸੀ।੫੪।

ਜਦ ਉਸ ਨਾਲ ਬਹੁਤ ਭੋਗ ਕੀਤਾ ਅਤੇ ਮਨ ਵਿਚ ਅਧਿਕ ਸੁਖ ਮਨਾ ਲਿਆ। ਤਦ ਜ਼ਹਿਰ ਦੇ ਚੜ੍ਹਨ ਨਾਲ ਬੇਹੋਸ਼ ਹੋ ਗਈ ਅਤੇ ਜਮ ਦੇ ਘਰ ਨੂੰ ਚਲੀ ਗਈ।੫੫।

ਜਦ ਉਰਬਸੀ ਨੇ ਉਸ ਦਾ ਬਧ ਕਰ ਦਿੱਤਾ ਤਦ ਉਸ ਨੇ ਸਵਰਗ ਦਾ ਰਾਹ ਪਕੜਿਆ। ਜਿਥੇ ਕਾਲ ਨੇ ਸ਼ੁਭ ਸਭਾ ਲਗਾਈ ਹੋਈ ਸੀ, ਉਰਬਸੀ ਚਲ ਕੇ ਉਥੇ ਆ ਗਈ।੫੬।

(ਕਾਲ ਨੇ) ਉਸ ਨੂੰ ਬਹੁਤ ਧਨ ਦਿੱਤਾ (ਅਤੇ ਕਿਹਾ ਕਿ) ਤੂੰ ਮੇਰਾ ਬਹੁਤ ਵੱਡਾ ਕੰਮ ਕੀਤਾ ਹੈ। ਜਿਸ ਇਸਤਰੀ ਨੇ ਆਪਣੇ ਪਤੀ ਨੂੰ ਮਾਰਿਆ ਹੈ, ਉਸ ਦਾ ਤੂੰ ਇਸ ਤਰ੍ਹਾਂ ਦਾ ਨਾਸ਼ ਕੀਤਾ ਹੈ।੫੭।

*ਦੋਹਰਾ*

ਜਿਸ ਦੁਖ ਨਾਲ ਜਿਸ ਇਸਤਰੀ ਨੇ ਆਪਣੇ ਪਤੀ ਨੂੰ ਕ੍ਰੋਧਿਤ ਹੋ ਕੇ ਮਾਰਿਆ ਹੈ, ਉਸ ਨੂੰ ਉਸੇ ਦੁਖ ਨਾਲ ਮਾਰਿਆ ਹੈ। ਜਮਰਾਜ ਧੰਨ ਹੈ।੫੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਨੌਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੦੯। ੨੦੮੩। ਚਲਦਾ।*

*ਸਵੈਯਾ*

ਪੂਰਬ ਦੇਸ ਕੋ ਏਸ ਰੂਪੇਸ੍ਵਰ ਰਾਜਤ ਹੈ ਅਲਕੇਸ੍ਵਰ ਜੈਸੋ।
ਰੂਪ ਅਪਾਰ ਕਰਿਯੋ ਕਰਤਾਰ ਕਿਧੌ ਅਸੁਰਾਰਿ ਸੁਰੇਸਨ ਤੈਸੋ।
ਭਾਰ ਭਰੇ ਭਟ ਭੂਧਰ ਕੀ ਸਮ ਭੀਰ ਪਰੇ ਰਨ ਏਕਲ ਜੈਸੋ।
ਜੰਗ ਜਗੇ ਅਰਧੰਗ ਕਰੇ ਅਰਿ ਸੁੰਦਰ ਹੈ ਮਕਰਧ੍ਵਜ ਕੈਸੋ।੧।

*ਚੌਪਈ*

ਤਾ ਕੇ ਪੂਤ ਹੋਤ ਗ੍ਰਿਹਿ ਨਾਹੀ। ਚਿੰਤ ਯਹੈ ਪ੍ਰਜਾ ਮਨ ਮਾਹੀ।
ਤਬ ਤਿਹ ਮਾਤ ਅਧਿਕ ਅਕੁਲਾਈ। ਏਕ ਤ੍ਰਿਯਾ ਤਿਹ ਨਿਕਟ ਬੁਲਾਈ। ੨।

ਕੰਨ੍ਯਾ ਏਕ ਰਾਵ ਕੀ ਲਹੀ। ਸੋ ਨ੍ਰਿਪ ਕੋ ਬਰਬੇ ਕਹ ਕਹੀ।
ਰਾਇ ਪੁਰਾ ਕੇ ਭੀਤਰ ਆਨੀ। ਰੋਪੇਸ੍ਵਰ ਕੇ ਮਨ ਨਹਿ ਮਾਨੀ। ੩।

ਜਨ ਕਹਿ ਰਹੇ ਬ੍ਯਾਹ ਨ ਕੀਯੋ। ਤਾਹਿ ਬਿਸਾਰਿ ਚਿਤ ਤੇ ਦੀਯੋ।
ਤਵਨ ਨਾਰਿ ਹਠਨਿ ਹਠਿ ਗਹੀ। ਤਾ ਕੇ ਦ੍ਵਾਰ ਬਰਿਸ ਬਹੁਤ ਰਹੀ। ੪।

*ਸਵੈਯਾ*

ਰਾਵ ਰੁਪੇਸ੍ਵਰ ਕੁਅਰਿ ਥੋ ਨ੍ਰਿਪ ਸੋ ਕੁਪਿ ਕੈ ਤਿਹ ਊਪਰ ਆਯੋ।
ਭੇਦ ਸੁਨ੍ਯੋ ਇਨ ਹੂੰ ਲਰਬੈ ਕਹ ਸੈਨ ਜਿਤੋ ਜੁ ਹੁਤੇ ਸੁ ਬੁਲਾਯੋ।
ਦੁੰਦਭਿ ਭੇਰ ਬਜਾਇ ਰਿਸਾਇ ਚੜਿਯੋ ਦਲ ਜੋਰਿ ਤੁਰੰਗ ਨਚਾਯੋ।
ਬ੍ਰਹਮ ਕੁਮਾਰ ਕੈ ਧਾਰ ਹਜਾਰ ਮਨੋ ਜਲ ਰਾਸਿ ਕੈ ਭੇਟਨ ਧਾਯੋ। ੫।

*ਚੌਪਈ*

ਉਮਡੇ ਅਮਿਤ ਸੂਰਮਾ ਦੁਹਿ ਦਿਸਿ। ਛਾਡਤ ਬਾਨ ਤਾਨਿ ਧਨੁ ਕਰਿ ਰਿਸਿ।
ਧੁਕਿ ਧੁਕਿ ਪਰੇ ਬੀਰ ਰਨ ਭਾਰੇ। ਕਟਿ ਕਟਿ ਗਏ ਕ੍ਰਿਪਾਨਨ ਮਾਰੇ। ੬।

ਨਾਚਤ ਭੂਤ ਪ੍ਰੇਤ ਰਨ ਮਾਹੀ। ਜੰਬੁਕ ਗੀਧ ਮਾਸੁ ਲੈ ਜਾਹੀ।
ਕਟਿ ਕਟਿ ਮਰੇ ਬਿਕਟ ਭਟ ਲਰਿ ਕੈ। ਸੁਰ ਪੁਰ ਬਸੇ ਬਰੰਗਨਿਨ ਬਰਿ ਕੈ। ੭।

*ਦੋਹਰਾ*

ਬਜ੍ਰ ਬਾਨ ਬਰਛਿਨ ਭਏ ਲਰਤ ਸੂਰ ਸਮੁਹਾਇ।
ਝਟਪਟ ਕਟਿ ਛਿਤ ਪਰ ਗਿਰੇ ਬਸੈ ਦੇਵ ਪੁਰ ਜਾਇ। ੮।

*ਸਵੈਯਾ*

ਦਾਰੁਨ ਲੋਹ ਪਰਿਯੋ ਰਨ ਭੀਤਰ ਕੌਨ ਬਿਯੋ ਜੁ ਤਹਾ ਠਹਰਾਵੈ।
ਬਾਜੀ ਪਦਾਤ ਰਥੀ ਰਥ ਬਾਰੁਨ ਜੂਝੈ ਅਨੇਕ ਤੇ ਕੌਨ ਗਨਾਵੈ।

*ਸਵੈਯਾ*

ਪੂਰਬ ਦੇਸ ਦਾ ਇਕ ਰੂਪੇਸ੍ਵਰ ਰਾਜਾ ਕੁਬੇਰ ('ਅਲਕੇਸ੍ਵਰ') ਵਰਗਾ ਲਗਦਾ ਸੀ। ਕਰਤਾਰ ਨੇ ਉਸ ਦਾ ਰੂਪ ਬਹੁਤ (ਸੁੰਦਰ) ਬਣਾਇਆ ਸੀ ਕਿ ਦੈਂਤਾਂ ਦਾ ਵੈਰੀ ਇੰਦਰ ਵੀ ਉਸ ਵਰਗਾ ਨਹੀਂ ਸੀ। ਉਹ ਪਰਬਤ ਵਰਗੇ ਵੱਡੇ ਆਕਾਰ ਵਾਲਾ ਸੀ, ਭੀੜ ਪੈਣ ਤੇ ਉਹ ਇਕਲਾ ਹੀ ਰਣ ਵਿਚ ਕਾਫੀ ਸੀ। ਯੁੱਧ ਕਰਨ ਵਾਲਿਆਂ ਵੈਰੀਆਂ ਨੂੰ ਟੋਟੇ ਟੋਟੇ ਕਰ ਦਿੰਦਾ ਸੀ ਅਤੇ ਕਾਮ ਦੇਵ ('ਮਕਰਧ੍ਵਜ') ਵਰਗਾ ਸੁੰਦਰ ਸੀ।੧।

*ਚੌਪਈ*

ਉਸ ਦੇ ਘਰ ਕੋਈ ਪੁੱਤਰ ਨਹੀਂ ਹੁੰਦਾ ਸੀ। ਇਹੀ ਚਿੰਤਾ ਪ੍ਰਜਾ ਦੇ ਮਨ ਵਿਚ ਸੀ। ਤਦ ਉਸ ਦੀ ਮਾਂ ਨੇ ਬਹੁਤ ਵਿਆਕੁਲ ਹੋ ਕੇ ਇਕ ਇਸਤਰੀ ਨੂੰ ਆਪਣੇ ਕੋਲ ਬੁਲਾਇਆ।੨।

(ਉਸ ਨੇ) ਇਕ ਰਾਜ ਕੁਮਾਰੀ ਨੂੰ ਵੇਖਿਆ ਅਤੇ ਉਸ ਨੂੰ ਵਰਨ ਲਈ ਰਾਜੇ ਨੂੰ ਕਿਹਾ। ਉਸ ਨੂੰ ਰਾਜੇ ਦੇ ਨਗਰ ਵਿਚ ਲਿਆਉਂਦਾ, ਪਰ ਰੋਪੇਸ਼੍ਵਰ ਦੇ ਮਨ ਨੂੰ (ਉਹ) ਚੰਗੀ ਨ ਲਗੀ। ੩।

ਲੋਕੀਂ ਕਹਿ ਥਕੇ ਪਰ (ਰਾਜੇ ਨੇ) ਵਿਆਹ ਨ ਕੀਤਾ ਅਤੇ ਉਸ ਨੂੰ ਚਿਤ ਤੋਂ ਭੁਲਾ ਦਿੱਤਾ। ਉਸ ਹਠੀਲੀ ਇਸਤਰੀ ਨੇ ਹਠ ਕਰੀ ਰਖਿਆ ਅਤੇ ਉਸ ਦੇ ਦੁਆਰ ਉਤੇ ਬਹੁਤ ਵਰ੍ਹਿਆਂ ਤਕ ਬੈਠੀ ਰਹੀ।੪।

*ਸਵੈਯਾ*

ਰੁਪੇਸ਼੍ਵਰ ਰਾਜੇ ਉਤੇ ਰਾਜ ਕੁਮਾਰੀ ਦੇ (ਪਿਤਾ) ਰਾਜੇ ਨੇ ਕ੍ਰੋਧ ਕਰ ਕੇ ਹਮਲਾ ਕਰ ਦਿੱਤਾ। ਜਦ (ਰੁਪੇਸ਼੍ਵਰ) ਨੇ ਇਹ ਗੱਲ ਸੁਣੀ ਤਾਂ (ਉਸ ਨੇ) ਜਿਤਨੀ ਸੈਨਾ ਸੀ, ਉਸ ਨੂੰ ਬੁਲਾ ਲਿਆ ਅਤੇ ਨਗਾਰੇ ਤੇ ਧੌਂਸੇ ਵਜਾ ਕੇ ਅਤੇ ਕ੍ਰੋਧ ਵਿਚ ਭਰ ਕੇ ਘੋੜੇ ਨਚਾਉਂਦੇ ਹੋਇਆਂ ਦਲ ਜੋੜ ਕੇ (ਇਉਂ) ਚੜ੍ਹ ਆਇਆ ਮਾਨੋ ਬ੍ਰਹਮ ਕੁਮਾਰ (ਬ੍ਰਹਮ ਪੁੱਤਰ) ਦਰਿਆ ਦੀਆਂ ਹਜ਼ਾਰਾਂ ਧਾਰਾਵਾਂ ਸਮੁੰਦਰ ('ਜਲ-ਰਾਸਿ') ਨੂੰ ਮਿਲਣ ਲਈ ਚਲ ਪਈਆਂ ਹੋਣ।੫।

*ਚੌਪਈ*

ਦੋਹਾਂ ਪਾਸਿਆਂ ਤੋਂ ਬੇਸ਼ੁਮਾਰ ਸੂਰਮੇ ਉਮਡ ਪਏ ਹਨ ਅਤੇ ਕ੍ਰੋਧ ਨਾਲ ਕਮਾਨਾਂ ਖਿਚ ਕੇ ਤੀਰ ਛਡਦੇ ਹਨ। ਰਣ-ਭੂਮੀ ਵਿਚ ਵੱਡੇ ਵੱਡੇ ਸੂਰਮੇ ਧੁਕ-ਧੁਕ ਕਰ ਕੇ ਡਿਗਦੇ ਹਨ ਅਤੇ ਕ੍ਰਿਪਾਨਾਂ ਨਾਲ ਕਟ ਕਟ ਕੇ ਮਾਰ ਦਿੱਤੇ ਗਏ ਹਨ।੬।

ਰਣ-ਭੂਮੀ ਵਿਚ ਭੂਤ ਪ੍ਰੇਤ ਨਚਣ ਲਗੇ ਹਨ ਅਤੇ ਗਿਦੜ ਤੇ ਗਿਰਝਾਂ ਮਾਸ (ਖਿਚ ਖਿਚ ਕੇ) ਲੈ ਜਾ ਰਹੀਆਂ ਹਨ। ਕਰੜੇ ਸੂਰਮੇ ਲੜ ਲੜ ਕੇ ਕਟੇ ਜਾ ਰਹੇ ਹਨ ਅਤੇ ਅਪੱਛਰਾਵਾਂ ਨੂੰ ਵਰ ਕੇ ਸਵਰਗ ਵਿਚ ਵਸ ਰਹੇ ਹਨ।੭।

*ਦੋਹਰਾ*

ਬਜ੍ਰ ਵਰਗੇ ਬਾਣ ਅਤੇ ਬਰਛੇ ਲੈ ਕੇ ਸੂਰਮੇ ਆਹਮੋ ਸਾਹਮਣੇ ਲੜ ਰਹੇ ਹਨ ਅਤੇ ਝਟਪਟ ਹੀ ਧਰਤੀ ਉਤੇ ਡਿਗਦੇ ਹਨ ਅਤੇ ਸਵਰਗ ਵਿਚ ਜਾ ਵਸਦੇ ਹਨ।੮।

*ਸਵੈਯਾ*

ਯੁੱਧ-ਭੂਮੀ ਵਿਚ ਭਿਆਨਕ ਹਥਿਆਰ ਚਲੇ ਹਨ; ਕੌਣ ਦੂਜਾ ਹੈ ਜੋ ਉਥੇ ਠਹਿਰ ਸਕੇ। ਅਨੇਕ ਘੋੜੇ, ਪੈਦਲ, ਰਥਵਾਨ, ਰਥ, ਹਾਥੀ (ਰਣ-ਖੇਤਰ ਵਿਚ) ਮਾਰੇ ਗਏ ਹਨ, ਉਨ੍ਹਾਂ ਦੀ ਕੌਣ ਗਿਣਤੀ ਕਰੇ। ਕ੍ਰਿਪਾਨਾਂ, ਸੈਹੱਥੀਆਂ, ਤ੍ਰੈਸ਼ੂਲਾਂ, ਚਕ੍ਰਾਂ ਦਾ (ਉਥੇ) ਢੇਰ ਲਗ ਗਿਆ

ਭੀਰ ਕ੍ਰਿਪਾਨਨ ਸੈਥਿਨ ਸੂਲਨ ਚਕ੍ਰਨ ਕੌ ਚਿਤ ਭੀਤਰਿ ਲ੍ਯਾਵੈ।
ਕੋਪ ਕਰੇ ਕਟਿ ਖੇਤ ਮਰੇ ਭਟ ਸੋ ਭਵ ਭੀਤਰ ਭੂਲਿ ਨ ਆਵੈ। ੯।

ਢਾਲ ਗਦਾ ਪ੍ਰਘ ਪਟਿਸ ਦਾਰੁਣ ਹਾਥ ਤ੍ਰਿਸੂਲਨ ਕੋ ਗਹਿ ਕੈ।
ਬਰਛੀ ਜਮਧਾਰ ਛੁਰੀ ਤਰਵਾਰਿ ਨਿਕਾਰਿ ਹਜਾਰ ਚਲੇ ਖਹਿ ਕੈ।
ਜਗ ਕੋ ਜਿਯਬੋ ਦਿਨ ਚਾਰਿ ਕੁ ਹੈ ਕਹਿ ਬਾਜੀ ਨਚਾਇ ਪਰੇ ਕਹਿ ਕੈ।
ਨ ਟਰੇ ਭਟ ਰੋਸ ਭਰੇ ਮਨ ਮੈ ਤਨ ਮੈ ਬ੍ਰਿਣ ਬੈਰਿਨ ਕੇ ਸਹਿ ਕੈ। ੧੦।

ਬੀਰ ਦੁਹੂੰ ਦਿਸ ਕੇ ਕਬਿ ਸ੍ਯਾਮ ਮੁਖ ਊਪਰ ਢਾਲਨ ਕੋ ਧਰਿ ਜੂਟੇ।
ਬਾਨ ਕਮਾਨ ਧਰੇ ਮਠਸਾਨ ਅਪ੍ਰਮਾਨ ਜੁਆਨਨ ਕੇ ਰਨ ਛੂਟੇ।
ਰਾਜ ਮਰੇ ਕਹੂੰ ਤਾਜ ਗਿਰੇ ਕਹੂੰ ਜੂਝੇ ਅਨੇਕ ਰਥੀ ਰਥ ਟੂਟੇ।
ਪੌਨ ਸਮਾਨ ਬਹੇ ਬਲਵਾਨ ਸਭੈ ਦਲ ਬਾਦਲ ਸੇ ਚਲਿ ਫੂਟੇ। ੧੧।

ਬਾਧਿ ਕਤਾਰਿਨ ਕੌ ਉਮਡੇ ਭਟ ਚਕ੍ਰਨ ਚੋਟ ਤੁਫੰਗਨ ਕੀ ਸ੍ਯੋਂ।
ਤੀਰਨ ਸੌ ਬਰ ਬੀਰਨ ਕੇ ਉਰ ਚੀਰ ਪਟੀਰ ਮਨੋ ਬਰਮਾ ਤ੍ਯੋਂ।
ਮੂੰਡਨ ਤੇ ਪਗ ਤੇ ਕਟਿ ਤੇ ਕਟਿ ਕੋਟਿ ਗਿਰੇ ਕਰਿ ਸਾਇਲ ਸੇ ਇ੍ਯੋਂ।
ਜੋਰਿ ਬਡੋ ਦਲੁ ਤੋਰਿ ਮਹਾ ਖਲ ਜੀਤਿ ਲਏ ਅਰਿ ਭੀਤਨ ਕੀ ਜ੍ਯੋਂ। ੧੨।

*ਚੌਪਈ*

ਐਸੀ ਬਿਧਿ ਜੀਤਤ ਰਨ ਭਯੋ। ਬਹੁਰਿ ਧਾਮ ਕੋ ਮਾਰਗੁ ਲਯੋ।
ਤਉਨੈ ਨਾਰਿ ਭੇਦ ਸੁਨੈ ਪਾਯੋ। ਰਨ ਕੌ ਜੀਤਿ ਰੁਪੇਸ੍ਵਰ ਆਯੋ। ੧੩।

ਆਛੇ ਅਰੁਨ ਬਸਤ੍ਰ ਤਨ ਧਾਰੇ। ਦੁਹੂੰ ਹਾਥ ਨਰਿਏਰ ਉਛਾਰੇ।
ਹੁਤੋ ਦਰਬ ਸੋ ਸਕਲ ਲੁਟਾਯੋ। ਆਪੁ ਸਤੀ ਕੌ ਭੇਖ ਬਨਾਯੋ। ੧੪।

ਜਿਹ ਮਾਰਗ ਰਾਜ ਹ੍ਵੈ ਆਯੋ। ਤਹੀ ਆਨਿ ਤ੍ਰਿਯ ਚਿਤਹਿ ਬਨਾਯੋ।
ਤਬ ਲੌ ਰਾਇ ਆਇ ਹੀ ਗਯੋ। ਹੇਰਤ ਤਵਨ ਸਤੀ ਕੌ ਭਯੋ। ੧੫।

ਰਾਇ ਬਿਹਸਿ ਤਿਹ ਓਰ ਨਿਹਾਰਿਯੋ। ਨਿਕਟ ਬੋਲਿ ਭ੍ਰਿਤ ਬਚਨ ਉਚਾਰਿਯੋ।
ਜਾ ਕੋ ਸੋਧ ਲੇਹੁ ਤੁਮ ਜਾਈ। ਕੌਨ ਸਤੀ ਹ੍ਵੈਬੈ ਕਹ ਆਈ। ੧੬।

*ਦੋਹਰਾ*

ਸੁਨਤ ਰਾਵ ਕੋ ਦੂਤ ਬਚ ਤਹਾ ਪਹੂਚ੍ਯੋ ਜਾਇ।
ਸਕਲ ਸਤੀ ਕੋ ਭੇਦ ਲੈ ਨ੍ਰਿਪ ਪਤਿ ਕਹਿਯੋ ਸੁਨਾਇ। ੧੭।

*ਚੌਪਈ*

ਯੌ ਸੁਨ ਬਚਨ ਰੀਝਿ ਨ੍ਰਿਪ ਰਹਿਯੋ। ਧੰਨਿ ਧੰਨਿ ਮੁਖ ਤੇ ਤਿਹ ਕਹਿਯੋ।
ਹਮ ਯਾ ਸੋ ਕਛੁ ਪ੍ਰੀਤਿ ਨ ਜਾਗੀ। ਮੇਰੇ ਹੇਤ ਦੇਨ ਜਿਯ ਲਾਗੀ। ੧੮।

ਹੈ, ਉਨ੍ਹਾਂ ਦੀ (ਗਿਣਤੀ) ਕੋਈ ਮਨ ਵਿਚ (ਕਿਵੇਂ) ਲਿਆਵੇ। ਜੋ ਕ੍ਰੋਧ ਕਰ ਕੇ ਰਣ ਵਿਚ ਮਾਰੇ ਗਏ, ਉਹ ਫਿਰ ਸੰਸਾਰ ਵਿਚ ਨਹੀਂ ਆਉਂਦੇ ਹਨ।੯।

ਢਾਲ, ਗਦਾ, ਕੁਹਾੜਾ, ਪੱਟਾ ਅਤੇ ਭਿਆਨਕ ਤ੍ਰਿਸ਼ੂਲਾਂ ਨੂੰ ਹੱਥ ਵਿਚ ਲੈ ਕੇ ਅਤੇ ਬਰਛੀ, ਜਮਧਾੜ, ਛੁਰੀ, ਤਲਵਾਰ ਆਦਿ ਕਢ ਕੇ ਹਜ਼ਾਰਾਂ (ਸੂਰਮੇ) ਲੈ ਕੇ ਖਹਿੰਦੇ ਹੋਏ ਚਲ ਪਏ ਹਨ। 'ਜਗਤ ਵਿਚ ਜੀਉਣਾ ਚਾਰ ਦਿਨ ਦਾ ਹੈ' ਇਹ ਕਹਿ ਕੇ ਘੋੜੇ ਨਚਾਉਂਦੇ ਹੋਏ (ਅਗੇ) ਵਧਦੇ ਹਨ। ਮਨ ਵਿਚ ਕ੍ਰੋਧ ਨਾਲ ਭਰੇ ਹੋਏ ਸੂਰਮੇ ਵੈਰੀਆਂ ਤੋਂ ਸ਼ਰੀਰ ਉਤੇ ਜ਼ਖ਼ਮ ਸਹਿ ਕੇ (ਪਿਛੇ ਨਹੀਂ ਹਟਦੇ ਹਨ)।੧੦।

ਕਵੀ ਸ਼ਿਆਮ ਕਹਿੰਦੇ ਹਨ ਕਿ ਦੋਹਾਂ ਪਾਸਿਆਂ ਦੇ ਸੂਰਮੇ ਮੂੰਹ ਉਪਰ ਢਾਲਾਂ ਕਰ ਕੇ (ਆਪਸ ਵਿਚ) ਜੁਟ ਗਏ ਹਨ। ਜੁਆਨਾਂ ਵਲੋਂ ਕਮਾਨਾਂ ਵਿਚ ਮਠੇ ਸਾਣ ਉਤੇ ਚੜ੍ਹਾਏ ਹੋਏ ਬੇਸ਼ੁਮਾਰ ਬਾਣ ਛਡੇ ਗਏ ਹਨ। ਕਿਤੇ ਰਾਜੇ ਮਰੇ ਪਏ ਹਨ, ਕਿਤੇ ਤਾਜ ਡਿਗੇ ਪਏ ਹਨ, ਕਿਤੇ ਅਨੇਕ ਰਥਵਾਨ ਮਰੇ ਪਏ ਹਨ ਅਤੇ ਕਿਤੇ ਰਥ ਟੁਟੇ ਪਏ ਹਨ। ਪੌਣ ਵਾਂਗ ਚਲਦੇ ਸੂਰਮਿਆਂ ਦੇ ਸਾਹਮਣੇ (ਵੈਰੀ ਰੂਪੀ) ਬਦਲ ਫਟ ਚਲੇ ਹਨ।੧੧।

ਸੂਰਮੇ ਕਤਾਰਾਂ ਬੰਨ੍ਹ ਕੇ ਉਮਡੇ ਹਨ ਅਤੇ ਚਕ੍ਰਾਂ ਅਤੇ ਬੰਦੂਕਾਂ ਦੀਆਂ ਚੋਟਾਂ ਲਗਦੀਆਂ ਹਨ। ਤਕੜੇ ਸੂਰਮਿਆਂ ਦੀਆਂ ਛਾਤੀਆਂ ਬਾਣਾਂ ਨਾਲ ਬਰਮੇ ਦੁਆਰਾ ਚੰਦਨ ਦੀ ਲਕੜੀ ਵਿਚ ਛੇਕ ਕਰਨ ਵਾਂਗ ਚੀਰੀਆਂ ਜਾ ਰਹੀਆਂ ਹਨ। ਸਿਰ ਤੋਂ, ਪੈਰਾਂ ਤੋਂ ਅਤੇ ਲਕ ਤੋਂ ਕਟੇ ਹੋਏ ਕਾਲੇ ਹਿਰਨ ('ਕਰਿ ਸਾਇਲ') ਵਾਂਗ ਡਿਗ ਰਹੇ ਹਨ। (ਉਸ ਨੇ) ਬਹੁਤ ਦਲ ਜੋੜ ਕੇ ਅਤੇ ਮਹਾਨ ਦੁਸ਼ਟਾਂ ਨੂੰ ਤੋੜ ਕੇ ਵੈਰੀ ਦੀਆਂ ਦੀਵਾਰਾਂ ਨੂੰ ਤੋੜ ਦਿੱਤਾ ਹੈ।੧੨।

*ਚੌਪਈ*

ਇਸ ਤਰ੍ਹਾਂ ਨਾਲ (ਰਾਜੇ ਨੇ) ਰਣ ਜਿਤ ਲਿਆ ਅਤੇ ਫਿਰ ਘਰ ਦਾ ਰਾਹ ਫੜਿਆ। ਤਦ ਉਸ ਰਾਜ ਕੁਮਾਰੀ ਨੇ ਵੀ ਇਹ ਗੱਲ ਸੁਣ ਲਈ ਕਿ ਰਣ ਨੂੰ ਜਿਤ ਕੇ ਰੁਪੇਸ਼੍ਵਰ ਘਰ ਆ ਗਿਆ ਹੈ।੧੩।

(ਉਸ ਨੇ) ਸੁੰਦਰ ਲਾਲ ਬਸਤ੍ਰ ਧਾਰਨ ਕੀਤੇ ਅਤੇ ਦੋਹਾਂ ਹੱਥਾਂ ਵਿਚ ਨਾਰੀਅਲ ਪਕੜ ਲਏ। (ਉਸ) ਕੋਲ ਜੋ ਧਨ ਸੀ, ਸਾਰਾ ਲੁਟਾ ਦਿੱਤਾ ਅਤੇ ਆਪ ਸਤੀ ਦਾ ਭੇਸ ਬਣਾ ਲਿਆ।੧੪।

ਜਿਸ ਮਾਰਗ ਤੇ ਰਾਜੇ ਨੇ ਆਉਣਾ ਸੀ, ਉਸੇ ਉਤੇ ਇਸਤਰੀ ਨੇ ਆ ਕੇ ਚਿਤਾ ਬਣਾ ਲਈ। ਤਦ ਤਕ ਰਾਜਾ ਉਥੇ ਆ ਗਿਆ ਅਤੇ ਉਸ ਸਤੀ ਨੂੰ ਵੇਖਿਆ।੧੫।

ਰਾਜੇ ਨੇ ਹਸ ਕੇ ਉਸ ਵਲ ਵੇਖਿਆ ਅਤੇ ਸੇਵਕ ਨੂੰ ਕੋਲ ਬੁਲਾ ਕੇ ਕਿਹਾ ਕਿ ਤੂੰ ਜਾ ਕੇ ਪਤਾ ਕਰ ਕੇ ਆ ਕਿ ਕੌਣ ਸਤੀ ਹੋਣ ਲਈ ਆਈ ਹੈ।੧੬।

*ਦੋਹਰਾ*

ਰਾਜੇ ਦੇ ਬੋਲ ਸੁਣ ਕੇ ਦੂਤ (ਨੌਕਰ) ਉਥੇ ਜਾ ਪਹੁੰਚਿਆ ਅਤੇ ਸਤੀ (ਹੋਣ ਵਾਲੀ ਇਸਤਰੀ ਦਾ) ਸਾਰ ਭੇਦ ਲੈ ਕੇ ਆਪਣੇ ਸੁਆਮੀ ਨੂੰ ਕਹਿ ਕੇ ਸੁਣਾ ਦਿੱਤਾ।੧੭।

*ਚੌਪਈ*

ਉਸ (ਇਸਤਰੀ) ਦੇ ਬਚਨ ਸੁਣ ਕੇ ਰਾਜਾ ਪ੍ਰਸੰਨ ਹੋ ਗਿਆ ਅਤੇ ਉਸ ਨੂੰ ਮੁਖ ਤੋਂ ਧੰਨ ਧੰਨ ਕਹਿਣ ਲਗਾ। ਇਸ ਪ੍ਰਤਿ ਮੇਰਾ ਕੋਈ ਪ੍ਰੇਮ ਨਹੀਂ ਜਾਗਿਆ, ਪਰ ਮੇਰੇ ਲਈ ਇਹ ਜਾਨ ਦੇਣ ਨੂੰ ਤਿਆਰ ਹੋ ਗਈ।੧੮।

ਧ੍ਰਿਗ ਮੋ ਕੋ ਮੈ ਭੇਦ ਨ ਚੀਨੋ। ਅਬ ਲੌ ਬ੍ਯਾਹ ਨ ਯਾ ਸੋ ਕੀਨੋ।
ਜਿਨ ਨਾਰਿਨ ਸੌ ਪ੍ਰੀਤਿ ਲਗਾਈ। ਸੋ ਇਹ ਸਮੈ ਕਾਮ ਨਹਿ ਆਈ। ੧੯।

ਤਾ ਤੇ ਮੈ ਇਹ ਅਬੈ ਬਿਯਾਹੂੰ। ਤਨ ਲਗਿ ਯਾ ਸੋ ਨੇਹ ਨਿਬਾਹੂੰ।
ਬਰਤਿ ਅਗਨਿ ਤੇ ਤਾਹਿ ਉਬਾਰੋ। ਮੋ ਸੋ ਜਰੀ ਨ ਤਨ ਕੋ ਜਾਰੋ। ੨੦।

ਚਿਤਾ ਅਗਨਿ ਜੋ ਸਤੀ ਜਗਾਈ। ਬਿਰਹਾਨਲ ਸੋਈ ਠਹਿਰਾਈ।
ਤਾ ਕੇ ਤੀਰ ਭਾਵਰੈ ਦੀਨੀ। ਰਾਂਕ ਹੁਤੀ ਰਾਨੀ ਬਿਧਿ ਕੀਨੀ। ੨੧।

ਏਹੀ ਚਰਿਤ੍ਰ ਨ੍ਰਿਪਤਿ ਕੋ ਪਾਯੋ। ਸਭ ਰਾਨਿਨ ਚਿਤ ਤੇ ਬਿਸਰਾਯੋ।
ਅਪਨੀ ਆਗ੍ਯਾ ਕੇ ਬਸਿ ਕੀਨੋ। ਜਾਨੁਕ ਦਾਸ ਮੋਲ ਕੋ ਲੀਨੋ।੨੨।

*ਦੋਹਰਾ*

ਤਾ ਦਿਨ ਤੈ ਤਾ ਸੋ ਘਨੀ ਪ੍ਰੀਤਿ ਬਢੀ ਸੁਖ ਪਾਇ।
ਸਭ ਰਨਿਯਨ ਕੋ ਰਾਵ ਕੇ ਚਿਤ ਤੇ ਦਿਯੋ ਭੁਲਾਇ। ੨੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੧੦। ੨੧੦੬। ਅਫਜੂੰ।*

*ਚੌਪਈ*

ਦੁਰਜਨ ਸਿੰਘ ਰਾਵ ਇਕ ਭਾਰੀ। ਦਿਸਾ ਚਾਰਿ ਜਿਹ ਕਰਤ ਜੁਹਾਰੀ।
ਤਾ ਕੋ ਰੂਪ ਹੇਰਿ ਬਲਿ ਜਾਵਹਿ। ਪ੍ਰਜਾ ਅਧਿਕ ਮਨ ਮੈ ਸੁਖੁ ਪਾਵਹਿ। ੧।

*ਦੋਹਰਾ*

ਤਾਹਿ ਦੇਸ ਆਵਤ ਜੁ ਜਨ ਤਾ ਕੋ ਰੂਪ ਨਿਹਾਰਿ।
ਹ੍ਵੈ ਚੇਰੇ ਤਿਹ ਪੁਰ ਬਸੈ ਸਭ ਧਨ ਧਾਮ ਬਿਸਾਰਿ। ੨।

*ਚੌਪਈ*

ਜਬ ਵਹੁ ਨ੍ਰਿਪਤਿ ਅਖੇਟਕ ਆਵੈ। ਸ੍ਵਾਨਨ ਤੇ ਬਹੁਤ ਮ੍ਰਿਗਨ ਗਹਾਵੈ।
ਬਾਜਨ ਸਾਥ ਆਬਿਯਨ ਲੇਹੀ। ਅਮਿਤ ਦਰਬੁ ਹੁਸਨਾਕਨ ਦੇਹੀ। ੩।

ਨਿਤਿਪ੍ਰਤਿ ਅਧਿਕ ਮ੍ਰਿਗਨ ਕੌ ਮਾਰੈ। ਸਦਾ ਸੁ ਬਨ ਕੇ ਬੀਚ ਬਿਹਾਰੈ।
ਦੁਹੂ ਹਾਥ ਸੌ ਤੀਰ ਚਲਾਵੈ। ਤਾ ਤੇ ਕਹਾ ਜਾਨ ਪਸੁ ਪਾਵੈ। ੪।

ਏਕ ਦਿਵਸ ਨ੍ਰਿਪ ਅਖਿਟ ਸਿਧਾਯੋ। ਕਾਰੋ ਹਰਿਨ ਹੇਰਿ ਲਲਚਾਯੋ।
ਸੀਂਗਨ ਤੇ ਜੀਯਤ ਗਹਿ ਲੈਹੌਂ। ਯਾ ਕੌ ਘਾਇ ਨ ਲਾਗਨ ਦੈਹੌਂ। ੫।

ਮੈਨੂੰ ਧਿੱਕਾਰ ਹੈ ਕਿ ਮੈਂ ਇਸ ਭੇਦ ਨੂੰ ਨਹੀਂ ਸਮਝ ਸਕਿਆ ਅਤੇ ਹੁਣ ਤਕ ਇਸ ਨਾਲ ਵਿਆਹ ਨਹੀਂ ਕੀਤਾ। ਜਿਨ੍ਹਾਂ ਇਸਤਰੀਆਂ ਨਾਲ (ਮੈਂ) ਪ੍ਰੀਤ ਲਗਾਈ ਸੀ, (ਉਨ੍ਹਾਂ ਵਿਚੋਂ ਕੋਈ ਵੀ) ਇਸ ਸਮੇਂ ਕੰਮ ਨਹੀਂ ਆਈ।੧੯।

ਇਸ ਲਈ ਮੈਂ ਇਸ ਨਾਲ ਹੁਣੇ ਵਿਆਹ ਕਰਾਂਗਾ ਅਤੇ ਸ਼ਰੀਰ ਦੇ ਕਾਇਮ ਰਹਿਣ ਤਕ ਇਸ ਨਾਲ ਪ੍ਰੇਮ ਨਿਭਾਵਾਂਗਾ। (ਹੁਣ ਮੈਂ) ਅਗਨੀ-ਬ੍ਰਤ ਤੋਂ ਇਸ ਨੂੰ ਉਬਾਰਦਾ ਹਾਂ। (ਇਹ ਤਾਂ) ਮੇਰੇ ਕੋਲੋਂ ਪਹਿਲਾਂ ਹੀ ਸੜੀ ਹੋਈ ਹੈ, (ਹੁਣ) ਇਸ ਨੂੰ ਸ਼ਰੀਰ ਤੋਂ ਨਹੀਂ ਸਾੜਨਾ ਚਾਹੀਦਾ।੨੦।

ਉਸ ਸਤੀ ਨੇ ਜੋ ਚਿਖਾ ਬਾਲੀ ਹੋਈ ਸੀ, ਉਸ ਨੂੰ ਵਿਯੋਗ ਦੀ ਅੱਗ ਮੰਨ ਕੇ ਉਸ ਦੇ ਇਰਦ ਗਿਰਦ ਫੇਰੇ ਲਏ ਅਤੇ ਜੋ ਰੰਕ ਸੀ, ਉਸ ਨੂੰ ਵਿਧਾਤਾ ਨੇ ਰਾਣੀ ਬਣਾ ਦਿੱਤਾ।੨੧।

ਇਹ ਚਰਿਤ੍ਰ ਕਰ ਕੇ ਉਸ ਨੇ ਰਾਜੇ ਨੂੰ ਪ੍ਰਾਪਤ ਕਰ ਲਿਆ। (ਰਾਜੇ ਨੇ) ਸਾਰੀਆਂ ਰਾਣੀਆਂ ਨੂੰ ਚਿਤ ਵਿਚੋਂ ਭੁਲਾ ਦਿੱਤਾ। (ਉਸ ਨੇ ਰਾਜੇ ਨੂੰ) ਆਪਣੀ ਆਗਿਆ ਦੇ ਅਧੀਨ ਕਰ ਲਿਆ ਮਾਨੋ ਕੋਈ ਦਾਸ ਮੁੱਲ ਲਿਆ ਹੋਵੇ।੨੨।

*ਦੋਹਰਾ*

ਉਸ ਦਿਨ ਤੋਂ ਉਸ ਨਾਲ ਪ੍ਰੀਤ ਬਹੁਤ ਵਧ ਗਈ ਅਤੇ ਸੁਖ ਪ੍ਰਾਪਤ ਕੀਤਾ ਅਤੇ ਸਾਰੀਆਂ ਰਾਣੀਆਂ ਨੂੰ ਰਾਜੇ ਦੇ ਚਿਤ ਤੋਂ ਭੁਲਵਾ ਦਿੱਤਾ।੨੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਦਸਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੧੦। ੨੧੦੬। ਚਲਦਾ।*

*ਚੌਪਈ*

ਦੁਰਜਨ ਸਿੰਘ ਨਾਂ ਦਾ ਇਕ ਵੱਡਾ ਰਾਜਾ ਸੀ, ਜਿਸ ਨੂੰ ਚਾਰੇ ਦਿਸ਼ਾਵਾਂ ਪ੍ਰਨਾਮ ਕਰਦੀਆਂ ਸਨ। ਉਸ ਦੇ ਰੂਪ ਨੂੰ ਵੇਖ ਕੇ (ਸਾਰੇ) ਬਲਿਹਾਰੇ ਜਾਂਦੇ ਸਨ ਅਤੇ ਪ੍ਰਜਾ ਮਨ ਵਿਚ ਬਹੁਤ ਸੁਖ ਪਾਉਂਦੀ ਸੀ।੧।

*ਦੋਹਰਾ*

ਉਸ ਦੇ ਦੇਸ ਵਿਚ ਜੋ ਵੀ ਬੰਦਾ ਆਉਂਦਾ, ਉਸ ਦੇ ਰੂਪ ਨੂੰ ਵੇਖ ਕੇ ਸਾਰਾ ਘਰ ਬਾਰ ਭੁਲਾ ਦਿੰਦਾ ਅਤੇ ਦਾਸ ਬਣ ਕੇ ਉਸ ਦੇ ਨਗਰ ਵਿਚ ਰਹਿ ਜਾਂਦਾ।੨।

*ਚੌਪਈ*

ਜਦ ਉਹ ਰਾਜਾ ਸ਼ਿਕਾਰ ਚੜ੍ਹਦਾ, ਤਾਂ ਕੁਤਿਆਂ ਤੋਂ ਬਹੁਤ ਹਿਰਨ ਪਕੜਵਾਉਂਦਾ ਸੀ। ਬਾਜ਼ਾਂ ਤੋਂ ਮੁਰਗਾਬੀਆਂ ਫੜਵਾਉਂਦਾ ਸੀ ਅਤੇ ਹੁਸੀਨਾਂ ਨੂੰ ਬਹੁਤ ਧਨ ਦਿੰਦਾ ਸੀ।੩।

(ਉਹ) ਹਰ ਰੋਜ਼ ਬਹੁਤ ਹਿਰਨਾਂ ਨੂੰ ਮਾਰਦਾ ਸੀ ਅਤੇ ਸਦਾ ਬਨ ਵਿਚ ਹੀ ਘੁੰਮਦਾ ਰਹਿੰਦਾ ਸੀ। ਉਹ ਦੋਹਾਂ ਹੱਥਾਂ ਨਾਲ ਤੀਰ ਚਲਾਉਂਦਾ ਸੀ। ਉਸ ਤੋਂ (ਭਲਾ) ਕਿਹੜਾ ਪਸ਼ੂ ਬਚ ਸਕਦਾ ਸੀ।੪।

ਇਕ ਦਿਨ ਰਾਜਾ ਸ਼ਿਕਾਰ ਖੇਡਣ ਗਿਆ ਅਤੇ ਇਕ ਕਾਲਾ ਹਿਰਨ ਵੇਖ ਕੇ ਲਲਚਾ ਗਿਆ। (ਚਾਹੁੰਦਾ ਸੀ ਕਿ ਉਸ ਨੂੰ) ਸਿੰਗਾਂ ਤੋਂ ਜੀਉਂਦਾ ਫੜ ਲਵਾਂ ਅਤੇ ਉਸ ਨੂੰ ਜ਼ਖ਼ਮੀ ਨ ਹੋਣ ਦਿਆਂ।੫।

ਹੇਰਿ ਹਰਿਨ ਕਹ ਤੁਰੈ ਧਵਾਯੋ। ਪਾਛੋ ਚਲਿਯੋ ਤਵਨ ਕੋ ਆਯੋ।
ਜਬ ਪਰਦੇਸ ਗਯੋ ਚਲਿ ਸੋਈ। ਚਾਕਰ ਤਹਾ ਨ ਪਹੁੰਚ੍ਯੋ ਕੋਈ। ੬।

ਰਾਜ ਪ੍ਰਭਾ ਇਕ ਰਾਜ ਦੁਲਾਰੀ। ਰਾਜਾ ਕੋ ਪ੍ਰਾਨਨ ਤੇ ਪ੍ਯਾਰੀ।
ਧੌਲਰ ਊਚ ਤਵਨ ਕੌ ਰਾਜੈ। ਮਨੋ ਚੰਦ੍ਰਮਾ ਕੋਲ ਬਿਰਾਜੈ। ੭।

ਤਪਤੀ ਨਦੀ ਤੀਰ ਤਿਹ ਬਹੈ। ਸੂਰਜ ਸੁਤਾ ਤਾਹਿ ਜਗ ਕਹੈ।
ਪੰਛੀ ਤਹਾ ਚੁਗਤ ਅਤਿ ਸੋਹੈ। ਹੇਰਨਿਹਾਰਨ ਕੋ ਮਨੁ ਮੋਹੈ। ੮।

ਸੁੰਦਰ ਤਾਹਿ ਝਰੋਖੇ ਜਹਾ। ਕਾਢ੍ਯੋ ਆਨਿ ਰਾਇ ਮ੍ਰਿਗ ਤਹਾ।
ਤੁਰੈ ਧਵਾਇ ਸੁ੍ਮਿਤ ਤਿਹ ਕੀਨੋ। ਸ੍ਰਿੰਗਨ ਤੇ ਸ੍ਰਿੰਗੀ ਗਹਿ ਲੀਨੋ। ੯।

ਯਹ ਕੌਤਕ ਨ੍ਰਿਪ ਸੁਤਾ ਨਿਹਾਰਿਯੋ। ਯਹੈ ਆਪਨੇ ਹ੍ਰਿਦੈ ਬਿਚਾਰਿਯੋ।
ਮੈ ਅਬ ਹੀ ਇਹ ਨ੍ਰਿਪ ਕੌ ਬਰੌ। ਨਾਤਰ ਮਾਰਿ ਕਟਾਰੀ ਮਰੌ। ੧੦।

ਐਸੀ ਪ੍ਰੀਤਿ ਰਾਇ ਸੌ ਜੋਰੀ। ਕਾਹੂ ਪਾਸ ਜਾਤ ਨਹਿ ਤੋਰੀ।
ਨੈਨ ਸੈਨ ਦੈ ਤਾਹਿ ਬਲਾਯੋ। ਮੈਨ ਭੋਗ ਤਹਿ ਸਾਥ ਕਮਾਯੋ। ੧੧।

ਐਸੀ ਫਬਤ ਦੁਹੰਨ ਕੀ ਜੋਰੀ। ਜਨੁਕ ਕ੍ਰਿਸਨ ਬ੍ਰਿਖਭਾਨ ਕਿਸੋਰੀ।
ਦੁਹੂੰ ਹਾਥ ਤਿਹ ਕੁਚਨ ਮਰੋਰੈ। ਜਨੁ ਖੋਯੋ ਨਿਧਨੀ ਧਨੁ ਟੋਰੈ। ੧੨।

ਬਾਰ ਬਾਰ ਤਿਹ ਗਰੇ ਲਗਾਵੈ। ਜਨੁ ਕੰਦ੍ਰਪ ਕੋ ਦ੍ਰਪੁ ਮਿਟਾਵੈ।
ਭੋਗਤ ਤਾਹਿ ਜੰਘ ਲੈ ਕਾਧੇ। ਜਨੁ ਦ੍ਵੈ ਮੈਨ ਤਰਕਸਨ ਬਾਂਧੇ। ੧੩।

ਭਾਤਿ ਭਾਤਿ ਸੌ ਚੁੰਬਨ ਕੀਨੇ। ਭਾਤਿ ਭਾਤਿ ਆਸਨ ਤ੍ਰਿਯ ਦੀਨੇ।
ਗਹਿ ਗਹਿ ਤਾ ਸੋ ਗਰੇ ਲਗਾਈ। ਮਾਨਹੁ ਰੰਕ ਨਵੌ ਨਿਧਿ ਪਾਈ। ੧੪।

*ਸਵੈਯਾ*

ਮੀਤ ਅਲਿੰਗਨ ਆਸਨ ਚੁੰਬਨ ਕੀਨੇ ਅਨੇਕ ਤੇ ਕੌਨ ਗਨੈ।
ਮੁਸਕਾਤ ਲਜਾਤ ਕਛੂ ਲਲਤਾ ਸੁ ਬਿਲਾਸ ਲਸੈ ਪਿਯ ਸਾਥ ਤਨੈ।
ਝਮਕੈ ਜਰ ਜੇਬ ਜਰਾਇਨ ਕੀ ਦਮਕੈ ਮਨੋ ਦਾਮਨਿ ਬੀਚ ਘਨੈ।
ਲਖਿ ਨੈਕੁ ਪ੍ਰਭਾ ਸਜਨੀ ਸਭ ਹੀ ਇਹ ਭਾਤਿ ਰਹੀਅਤਿ ਰੀਸਿ ਮਨੈ। ੧੫।

ਕੰਚਨ ਸੇ ਤਨ ਹੈ ਰਮਨੀਯ ਦ੍ਰਿਗੰਚਲ ਚੰਚਲ ਹੈ ਅਨਿਯਾਰੇ।
ਖੰਜਨ ਸੇ ਮਨ ਰੰਜਨ ਰਾਜਤ ਕੰਜਨ ਸੇ ਅਤਿ ਹੀ ਕਜਰਾਰੇ।
ਰੀਝਤ ਦੇਵ ਅਦੇਵ ਲਖੇ ਛਬਿ ਮੈਨ ਮਨੋ ਦੋਊ ਸਾਂਚਨ ਢਾਰੇ।
ਜੋਬਨ ਜੇਬ ਜਗੇ ਅਤਿ ਹੀ ਸੁਭ ਬਾਲ ਬਨੇ ਦ੍ਰਿਗ ਲਾਲ ਤਿਹਾਰੇ। ੧੬।

ਹਿਰਨ ਨੂੰ ਵੇਖ ਕੇ (ਉਸ ਨੇ) ਘੋੜੇ ਨੂੰ ਭਜਾਇਆ ਅਤੇ ਉਸ ਦੇ ਪਿਛੇ ਚਲਦਾ ਆਇਆ। ਜਦ ਉਹ (ਹਿਰਨ) ਪਰਦੇਸ (ਗ਼ੈਰ ਇਲਾਕੇ) ਵਿਚ ਪਹੁੰਚ ਗਿਆ, ਤਾਂ ਕੋਈ ਨੌਕਰ ਉਥੇ ਨ ਪਹੁੰਚ ਸਕਿਆ।੬।

(ਉਥੇ) ਰਾਜ ਪ੍ਰਭਾ ਨਾਂ ਦੀ ਇਕ ਰਾਜ ਕੁਮਾਰੀ ਸੀ ਜੋ ਰਾਜੇ ਨੂੰ ਪ੍ਰਾਣਾਂ ਤੋਂ ਪਿਆਰੀ ਸੀ। ਉਸ ਦਾ ਉੱਚਾ ਮਹੱਲ ਸ਼ੋਭਦਾ ਸੀ ਜੋ ਮਾਨੋ ਚੰਦ੍ਰਮਾ ਜਿੰਨਾ ਉੱਚਾ ਸੀ।੭।

ਉਸ ਦੇ ਨੇੜੇ ਤਪਤੀ ਨਦੀ ਵਗਦੀ ਸੀ। ਉਸ ਨੂੰ ਜਗਤ ਵਾਲੇ ਸੂਰਜ ਦੀ ਪੁੱਤਰੀ ਕਹਿੰਦੇ ਸਨ। ਉਥੇ ਪੰਛੀ ਚੁਗਦੇ ਹੋਏ ਬਹੁਤ ਸ਼ੋਭਦੇ ਸਨ। ਵੇਖਣ ਵਾਲਿਆਂ ਦੇ ਮਨ ਮੋਹ ਲੈਂਦੇ ਸਨ।੮।

ਜਿਥੇ (ਮਹੱਲ ਦੇ) ਸੁੰਦਰ ਝਰੋਖੇ ਸਨ, ਰਾਜੇ ਨੇ ਹਿਰਨ ਨੂੰ ਉਥੇ ਜਾ ਕਢਿਆ। ਘੋੜਾ ਭਜਾ ਕੇ ਰਾਜੇ ਨੇ ਉਸ ਨੂੰ ਥਕਾ ਦਿੱਤਾ ਅਤੇ ਹਿਰਨ ਨੂੰ ਸਿੰਗਾਂ ਤੋਂ ਫੜ ਲਿਆ।੯।

ਇਹ ਕੌਤਕ ਰਾਜ ਕੁਮਾਰੀ ਨੇ ਵੇਖਿਆ ਅਤੇ ਆਪਣੇ ਹਿਰਦੇ ਵਿਚ ਇਹ ਵਿਚਾਰ ਕੀਤਾ। ਮੈਂ ਹੁਣ ਹੀ ਇਸ ਰਾਜੇ ਨੂੰ ਵਿਆਹਾਂਗੀ, ਨਹੀਂ ਤਾਂ ਕਟਾਰ ਮਾਰ ਕੇ ਮਰ ਜਾਵਾਂਗੀ।੧੦।

ਉਸ ਨੇ ਰਾਜੇ ਨਾਲ ਅਜਿਹੀ ਪ੍ਰੀਤ ਜੋੜ ਲਈ ਜੋ ਕਿਸੇ ਕੋਲੋਂ ਤੋੜੀ ਨਹੀਂ ਜਾ ਸਕਦੀ। ਅੱਖ ਦੇ ਇਸ਼ਾਰੇ ਨਾਲ ਰਾਜੇ ਨੂੰ ਬੁਲਾਇਆ ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ।੧੧।

(ਉਨ੍ਹਾਂ) ਦੋਹਾਂ ਦੀ ਜੋੜੀ ਇਸ ਤਰ੍ਹਾਂ ਫਬੀ, ਮਾਨੋ ਰਾਧਾ ਅਤੇ ਕ੍ਰਿਸ਼ਨ (ਦੀ ਜੋੜੀ) ਹੋਵੇ। (ਉਹ) ਉਸ ਦੇ ਦੋਹਾਂ ਹੱਥਾਂ ਨਾਲ ਕੁਚ ਮਰੋੜ ਰਿਹਾ ਸੀ ਮਾਨੋ ਕੋਈ ਨਿਰਧਨ ਗਵਾਚੇ ਹੋਏ ਧਨ ਨੂੰ ਲਭ ਰਿਹਾ ਹੋਵੇ।੧੨।

(ਰਾਜਾ) ਉਸ ਨੂੰ ਬਾਰ ਬਾਰ ਗਲੇ ਲਗਾਉਂਦਾ ਸੀ ਮਾਨੋ ਕਾਮਦੇਵ ਦਾ ਹੰਕਾਰ ਮਿਟਾ ਰਿਹਾ ਹੋਵੇ। (ਉਸ ਦੀਆਂ) ਟੰਗਾਂ ਨੂੰ ਮੋਢਿਆਂ ਤੇ ਰਖ ਕੇ ਉਸ ਨੂੰ (ਇਸ ਪ੍ਰਕਾਰ ਭੋਗਦਾ ਸੀ) ਮਾਨੋ ਕਾਮ ਦੇਵ ਨੇ ਦੋ ਭੱਥੇ ਬੰਨ੍ਹੇ ਹੋਣ।੧੩।

ਕਈ ਤਰ੍ਹਾਂ ਦੇ ਚੁੰਬਨ ਕੀਤੇ ਅਤੇ ਇਸਤਰੀ ਨੇ ਭਾਂਤ ਭਾਂਤ ਦੇ ਆਸਨ ਦਿੱਤੇ। ਪਕੜ ਪਕੜ ਕੇ ਉਸ ਨੂੰ ਗਲੇ ਲਗਾਇਆ ਮਾਨੋ ਨਿਰਧਨ ਨੇ ਨੌਂ ਨਿਧੀਆਂ ਪ੍ਰਾਪਤ ਕਰ ਲਈਆਂ ਹੋਣ।੧੪।

*ਸਵੈਯਾ*

(ਆਪਣੇ) ਮਿਤਰ ਦੇ ਅਨੇਕ ਤਰ੍ਹਾਂ ਦੇ ਆਲਿੰਗਨ, ਆਸਨ ਅਤੇ ਚੁੰਬਨ ਲਏ, (ਜਿਨ੍ਹਾਂ ਦੀ) ਗਿਣਤੀ ਕੌਣ ਕਰ ਸਕਦਾ ਹੈ। (ਉਹ) ਇਸਤਰੀ ਹਸਦੀ ਅਤੇ ਕੁਝ ਮੁਸਕਰਾਉਂਦੀ ਹੋਈ ਪ੍ਰੀਤਮ ਦੇ ਸ਼ਰੀਰ ਨਾਲ ਹੀ ਵਿਲਾਸ ਕਰਦੀ ਰਹੀ। (ਉਸ ਦੇ) ਜ਼ਰੀਦਾਰ ਅਤੇ ਜੜਾਊ ਕਪੜੇ ਇਸ ਤਰ੍ਹਾਂ ਚਮਕ ਰਹੇ ਸਨ ਮਾਨੋ ਬਦਲ ਵਿਚ ਬਿਜਲੀ ਚਮਕ ਰਹੀ ਹੋਵੇ। ਉਸ ਦੀ ਪ੍ਰਭਾ ਨੂੰ ਕੁਝ ਕੁ ਵੇਖ ਕੇ ਸਾਰੀਆਂ ਸਖੀਆਂ ਮਨ ਵਿਚ ਇਸ ਤਰ੍ਹਾਂ ਰੀਸ ਕਰਨ ਲਗੀਆਂ।੧੫।

ਉਸ ਦਾ ਸੋਨੇ ਵਰਗਾ ਸੁੰਦਰ ਸ਼ਰੀਰ ਸੀ ਅਤੇ ਚੰਚਲ ਨੈਣਾਂ ਦੀਆਂ ਪਲਕਾਂ ਬਹੁਤ ਤਿਖੀਆਂ ਸਨ। (ਉਹ) ਮਮੋਲਿਆਂ ('ਖੰਜਨ') ਵਾਂਗ ਮਨ ਨੂੰ ਪ੍ਰਸੰਨ ਕਰਦੇ ਸਨ ਅਤੇ (ਉਹ) ਕਜਲਾਖੇ ਕੌਲਾਂ ਵਰਗੇ ਬਹੁਤ ਸੁੰਦਰ ਸਨ। (ਉਨ੍ਹਾਂ ਨੂੰ) ਵੇਖ ਕੇ ਦੇਵਤੇ ਅਤੇ ਦੈਂਤ ਪ੍ਰਸੰਨ ਹੁੰਦੇ ਸਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮਦੇਵ ਨੇ ਦੋਹਾਂ ਨੂੰ ਸਾਂਚੇ ਵਿਚ ਢਾਲਿਆ ਹੋਵੇ। ਹੇ ਇਸਤਰੀ! ਤੇਰੇ ਇਹ ਸ਼ੁਭ ਨੈਣ ਜੋਬਨ ਦੀ ਸ਼ੋਭਾ ਕਰ ਕੇ ਲਾਲ ਬਣੇ ਹੋਏ ਹਨ।੧੬।

*ਦੋਹਰਾ*

ਪ੍ਰੀਤ ਦੁਹਾਨ ਕੀ ਅਤਿ ਬਢੀ ਤ੍ਰੀਯ ਪਿਯਾ ਕੇ ਮਾਹਿ।
ਪਟ ਛੂਟ੍ਯੋ ਨਿਰਪਟ ਭਏ ਰਹਿਯੋ ਕਪਟ ਕਛੁ ਨਾਹਿ। ੧੭।
ਭਾਤਿ ਭਾਤਿ ਆਸਨ ਕਰੈ ਤਰੁਨ ਤਰੁਨਿ ਲਪਟਾਇ।
ਮੋਦ ਦੁਹਨ ਕੋ ਅਤਿ ਬਢ੍ਯੋ ਗਨਨਾ ਗਨੀ ਨ ਜਾਇ। ੧੮।

*ਚੌਪਈ*

ਚਿਮਟਿ ਚਿਮਟਿ ਨ੍ਰਿਪ ਕੇਲ ਕਮਾਵੈ। ਲਪਟਿ ਲਪਟਿ ਤਰੁਨੀ ਸੁਖੁ ਪਾਵੈ।
ਬਹਸਿ ਬਹਸਿ ਆਲਿੰਗਨ ਕਰਹੀ। ਭਾਤਿ ਭਾਤਿ ਸੌ ਬਚਨ ਉਚਰੀ। ੧੯।

*ਦੋਹਰਾ*

ਭਾਤਿ ਭਾਤਿ ਆਸਨ ਕਰੈ ਭਾਤਿ ਭਾਤਿ ਸੁਖ ਪਾਇ।
ਲਪਟਿ ਲਪਟਿ ਸੁੰਦਰ ਰਮੈ ਚਿਮਟਿ ਚਿਮਟਿ ਤ੍ਰਿਯ ਜਾਇ। ੨0।

*ਚੌਪਈ*

ਭਾਤਿ ਭਾਤਿ ਕੇ ਅਮਲ ਮੰਗਾਏ। ਬਿਬਿਧ ਬਿਧਨ ਪਕਵਾਨ ਪਕਾਏ।
ਦਾਰੂ ਪੋਸਤ ਔਰ ਧਤੂਰੋ। ਪਾਨ ਡਰਾਇ ਕਸੁੰਭੜੋ ਰੂਰੋ। ੨੧।

*ਦੋਹਰਾ*

ਅਮਿਤ ਆਫੂਆ ਕੀ ਬਰੀ ਖਾਇ ਚੜਾਈ ਭੰਗ।
ਚਤੁਰ ਪਹਰ ਭੋਗਿਯੋ ਤ੍ਰਿਯਹਿ ਤਉ ਨ ਮੁਚਿਯੋ ਅਨੰਗ। ੨੨।
ਤਰੁਨ ਤਰੁਨ ਤਰੁਨੀ ਤਰੁਨਿ ਤਰੁਨ ਚੰਦ੍ਰ ਕੀ ਜੌਨ।
ਕੇਲ ਕਰੈ ਬਿਹਸੈ ਦੋਊ ਹਾਰਿ ਹਟੈ ਸੋ ਕੌਨ। ੨੩।
ਚਤੁਰ ਪੁਰਖ ਚਤੁਰਾ ਚਤੁਰ ਤਰੁਨ ਤਰੁਨਿ ਕੌ ਪਾਇ।
ਬਿਹਸ ਬਿਹਸ ਲਾਵੈ ਗਰੇ ਛਿਨਕਿ ਨ ਛੋਰਿਯੋ ਜਾਇ। ੨੪।

*ਚੌਪਈ*

ਜੋ ਚੁਤਰਾ ਚਤੁਰਾ ਕੌ ਪਾਵੈ। ਕਬਹੂੰ ਨ ਛਿਨ ਚਿਤ ਤੇ ਬਿਸਰਾਵੈ।
ਜੜ ਕੁਰੂਪ ਕੌ ਚਿਤਹਿ ਨ ਧਰੈ। ਮਨ ਕ੍ਰਮ ਬਚ ਤਾਹੀ ਤੌ ਬਰੈ। ੨੫।

*ਦੋਹਰਾ*

ਚੰਦਨ ਕੀ ਚੌਕੀ ਭਲੀ ਕਾਸਟ ਦ੍ਰੁਮ ਕਿਹ ਕਾਜ।
ਚਤੁਰਾ ਕੋ ਨੀਕੋ ਚਿਤ੍ਯੋ ਕਹਾ ਮੂੜ ਕੋ ਰਾਜ। ੨੬।

*ਦੋਹਰਾ*

ਇਸਤਰੀ ਅਤੇ ਪ੍ਰੀਤਮ ਦੋਹਾਂ ਦੀ ਪ੍ਰੀਤ ਬਹੁਤ ਵੱਧ ਗਈ। ਬਸਤ੍ਰ ਉਤਰ ਗਏ ਅਤੇ (ਦੋਵੇਂ) ਕਪੜਿਆਂ ਤੋਂ ਬਿਨਾ ਹੋ ਗਏ। ਉਨ੍ਹਾਂ ਵਿਚ ਕੋਈ ਕਪਟ ਨਹੀਂ ਰਿਹਾ (ਅਰਥਾਤ-- ਦੋਵੇਂ ਭਾਵ-ਮਗਨ ਹੋ ਗਏ ਹਨ)।੧੭। ਭਾਂਤ ਭਾਂਤ ਦੇ ਆਸਨ ਕਰ ਕੇ ਪ੍ਰੇਮੀ-ਪ੍ਰੇਮਿਕਾ ਆਪਸ ਵਿਚ ਲਿਪਟਦੇ ਰਹੇ। ਦੋਹਾਂ ਦਾ ਆਨੰਦ ਇਤਨਾ ਵੱਧ ਗਿਆ ਕਿ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ।੧੮।

*ਚੌਪਈ*

ਲਿਪਟ ਲਿਪਟ ਕੇ ਰਾਜਾ ਰਤੀ-ਕ੍ਰੀੜਾ ਕਰਦਾ ਹੈ (ਅਤੇ ਉਸ ਨਾਲ) ਲਿਪਟ ਲਿਪਟ ਕੇ ਇਸਤਰੀ ਸੁਖ ਪ੍ਰਾਪਤ ਕਰਦੀ ਹੈ। ਹੱਸ ਹੱਸ ਕੇ ਆਲਿੰਗਨ ਕਰਦੀ ਹੈ ਅਤੇ ਭਾਂਤ ਭਾਂਤ ਨਾਲ ਗੱਲਾਂ ਕਰਦੀ ਹੈ।੧੯।

*ਦੋਹਰਾ*

(ਉਹ ਦੋਵੇਂ) ਭਾਂਤ ਭਾਂਤ ਦੇ ਆਸਨ ਕਰਦੇ ਹਨ ਅਤੇ ਤਰ੍ਹਾਂ ਤਰ੍ਹਾਂ ਦਾ ਸੁਖ ਮਾਣਦੇ ਹਨ। (ਉਹ) ਸੁੰਦਰ ਲਿਪਟ ਲਿਪਟ ਕੇ ਰਮਣ ਕਰਦਾ ਹੈ ਅਤੇ ਇਸਤਰੀ ਚਿਮਟ ਚਿਮਟ ਕੇ (ਆਨੰਦ ਮਾਣਦੀ ਹੈ)।੨੦।

*ਚੌਪਈ*

(ਉਨ੍ਹਾਂ ਨੇ) ਕਈ ਤਰ੍ਹਾਂ ਦੇ ਨਸ਼ੀਲੇ ਪਦਾਰਥ ਮੰਗਵਾਏ ਅਤੇ ਕਈ ਪ੍ਰਕਾਰ ਦੇ ਪਕਵਾਨ ਪਕਵਾਏ। ਸ਼ਰਾਬ, ਪੋਸਤ ਅਤੇ ਧਤੂਰਾ (ਮੰਗਵਾਇਆ)। ਸੁੰਦਰ ਕਸੁੰਭੜੇ ਦੇ ਫੁਲ ਪਾ ਕੇ ਪਾਨ ਤਿਆਰ ਕਰਵਾਏ।੨੧।

*ਦੋਹਰਾ*

ਅਫ਼ੀਮ ਦੀ ਵੱਡੀ ਗੋਲੀ ਖਾ ਕੇ ਅਤੇ ਭੰਗ ਚੜ੍ਹਾ ਕੇ ਚਾਰ ਪਹਿਰ ਤਕ ਇਸਤਰੀ ਨਾਲ ਰਮਣ ਕੀਤਾ, ਫਿਰ ਵੀ ਵੀਰਜ ਖ਼ਲਾਸ ਨ ਹੋਇਆ।੨੨। ਮਰਦ ਜਵਾਨ ਹੈ ਅਤੇ ਇਸਤਰੀ ਵੀ ਜਵਾਨ ਹੈ ਅਤੇ ਚੰਦ੍ਰਮਾ ਦੀ ਚਾਂਦਨੀ ਵੀ ਜਵਾਨ ਹੈ। ਕਾਮ-ਕ੍ਰੀੜਾ ਕਰਦੇ ਹੋਏ ਦੋਵੇਂ ਹਸਦੇ ਹਨ ਅਤੇ (ਉਨ੍ਹਾਂ ਵਿਚੋਂ) ਕਿਹੜਾ ਹੈ ਜੋ ਹਾਰ ਕੇ ਹਟ ਜਾਏ।੨੩। ਚਤੁਰ ਪੁਰਸ਼ ਹੈ, ਚਤੁਰ ਇਸਤਰੀ ਹੈ, ਜਵਾਨ ਪੁਰਸ਼ ਜਵਾਨ ਇਸਤਰੀ ਨੂੰ ਪ੍ਰਾਪਤ ਕਰ ਕੇ ਹੱਸ ਹੱਸ ਕੇ ਗਲੇ ਲਗਾਉਂਦਾ ਹੈ; ਛਿਣ ਭਰ ਲਈ ਵੀ ਛਡਿਆ ਨਹੀਂ ਜਾ ਸਕਦਾ।੨੪।

*ਚੌਪਈ*

ਜੋ ਚਤੁਰ ਵਿਅਕਤੀ ਚਤੁਰ ਇਸਤਰੀ ਨੂੰ ਪ੍ਰਾਪਤ ਕਰ ਲੈਂਦਾ ਹੈ, ਉਸ ਨੂੰ ਛਿਣ ਭਰ ਲਈ ਵੀ ਮਨ ਤੋਂ ਵਿਸਾਰਦਾ ਨਹੀਂ ਹੈ। ਮੂਰਖ ਅਤੇ ਕੁਰੂਪ ਨੂੰ ਚਿਤ ਵਿਚ ਨਹੀਂ ਧਰਦਾ। ਮਨ ਬਚ ਕਰਮ ਕਰ ਕੇ ਉਸੇ (ਚਤੁਰ) ਨੂੰ ਵਰਦਾ ਹੈ।੨੫।

*ਦੋਹਰਾ*

ਚੰਦਨ (ਦੀ ਲਕੜੀ ਦੀ ਬਣੀ ਇਕ) ਚੌਕੀ ਚੰਗੀ ਹੈ ਪਰ ਲਕੜ ਦਾ ਬ੍ਰਿਛ ਕਿਸ ਕੰਮ ਦਾ ਹੈ। ਚਤੁਰ ਇਸਤਰੀ ਨੂੰ ਵੇਖਣਾ ਜਾਂ ਯਾਦ ਕਰਨਾ ਚੰਗਾ ਹੈ, (ਉਸ ਦੇ ਮੁਕਾਬਲੇ ਤੇ) ਮੂਰਖ ਦਾ ਰਾਜ ਕਿਸ ਕੰਮ।੨੬।

*ਸੋਰਠਾ*

ਤਰੁਨਿ ਪਤਰਿਯਾ ਨੀਕ ਚਪਲ ਚੀਤਿ ਭੀਤਰ ਚੁਭਿਯੋ।
ਅਧਿਕ ਪਿਯਰਵਾ ਮੀਤ ਕਬਹੂੰ ਨ ਬਿਸਰਤ ਹ੍ਰਿਦੈ ਤੇ। ੨੭।

*ਸਵੈਯਾ*

ਰੀਝ ਰਹੀ ਅਬਲਾ ਅਤਿ ਹੀ ਪਿਯ ਰੂਪ ਅਨੂਪ ਲਖੇ ਮਨ ਮਾਹੀ।
ਸੋਚ ਬਿਚਾਰ ਤਜ੍ਯੋ ਸਭ ਸੁੰਦਰਿ ਨੈਨ ਸੋ ਨੈਨ ਮਿਲੇ ਮੁਸਕਾਹੀ।
ਲਾਲ ਕੇ ਲਾਲਚੀ ਲੋਚਨ ਲੋਲ ਅਮੋਲਨ ਕੀ ਨਿਰਖੇ ਪਰਛਾਹੀ।
ਮਤ ਭਈ ਮਨ ਮਾਨੋ ਪਿਯੋ ਮਦ ਮੋਹਿ ਰਹੀ ਮੁਖ ਭਾਖਤ ਨਾਹੀ। ੨੮।

ਸੋਭਤ ਸੁਧ ਸੁਧਾਰੇ ਸੇ ਸੁੰਦਰ ਜੋਬਨ ਜੋਤਿ ਜਗੇ ਜਰਬੀਲੇ।
ਖੰਜਨ ਸੇ ਮਨੋਰੰਜਨ ਰਾਜਤ ਭਾਰੀ ਪ੍ਰਤਾਪ ਭਰੇ ਗਰਬੀਲੇ।
ਬਾਨਨ ਸੇ ਮ੍ਰਿਗ ਬਾਰਨ ਸੇ ਤਰਵਾਰਨ ਸੇ ਚਮਕੇ ਚਟਕੀਲੇ।
ਰੀਝਿ ਰਹੀ ਸਖਿ ਹੌਹੂੰ ਲਖੇ ਛਬਿ ਲਾਲ ਕੇ ਨੈਨ ਬਿਸਾਲ ਰਸੀਲੇ। ੨੯।

ਭਾਤਿ ਭਲੀ ਬਿਨ ਸੰਗ ਅਲੀ ਜਬ ਤੇ ਮਨ ਭਾਵਨ ਭੇਟਿ ਗਈ ਹੌ।
ਤਾ ਦਿਨ ਤੇ ਨ ਸੁਹਾਤ ਕਛੂ ਸੁ ਮਨੋ ਬਿਨੁ ਦਾਮਨ ਮੋਲ ਲਈ ਹੌ।
ਭੌਹ ਕਮਾਨ ਕੋ ਤਾਨਿ ਭਲੇ ਦ੍ਰਿਗ ਸਾਇਕ ਕੇ ਜਨੁ ਘਾਇ ਘਈ ਹੌ।
ਮਾਰਿ ਸੁ ਮਾਰਿ ਕਰੀ ਸਜਨੀ ਸੁਨਿ ਲਾਲ ਕੋ ਨਾਮੁ ਗੁਲਾਮ ਭਈ ਹੌ। ੩0।

ਬਾਰਿਜ ਨੈਨ ਜਿਤੀ ਬਨਿਤਾ ਸੁ ਬਿਲੋਕ ਕੈ ਬਾਨ ਬਿਨਾ ਬਧ ਹ੍ਵੈ ਹੈ।
ਬੀਰੀ ਚਬਾਤ ਨ ਬੈਠਿ ਸਕੈ ਬਿਸੰਭਾਰ ਭਈ ਬਹੁਧਾ ਬਰਰੈ ਹੈ।
ਬਾਤ ਕਹੈ ਬਿਗਸੈ ਨ ਬਬਾ ਕੀ ਸੌ ਲੇਤ ਬਲਾਇ ਸਭੈ ਬਲਿ ਜੈ ਹੈ।
ਬਾਲਮ ਹੇਤ ਬਿਯੋਮ ਕੀ ਬਾਮ ਸੁ ਬਾਰ ਅਨੇਕ ਬਜਾਰ ਬਕੈ ਹੈ। ੩੧।

*ਚੌਪਈ*

ਏਕ ਸਖੀ ਛਬਿ ਹੇਰਿ ਰਿਸਾਈ। ਤਾ ਕੇ ਕਹਿਯੋ ਪਿਤਾ ਪ੍ਰਤੀ ਜਾਈ।
ਬਚਨ ਸੁਨਤ ਨ੍ਰਿਪ ਅਧਿਕ ਰਿਸਾਯੋ। ਦੁਹਿਤਾ ਕੇ ਮੰਦਿਰ ਚਲਿ ਆਯੋ। ੩੨।

ਰਾਜ ਸੁਤਾ ਐਸੇ ਸੁਨਿ ਪਾਯੋ। ਮੋ ਪਿਤੁ ਅਧਿਕ ਕੋਪ ਕਰਿ ਆਯੋ।
ਤਬ ਤਿਨ ਹ੍ਰਿਦੈ ਕਹਿਯੋ ਕਾ ਕਰੋ। ਉਰ ਮਹਿ ਮਾਰਿ ਕਟਾਰੀ ਮਰੋ। ੩੩।

*ਦੋਹਰਾ*

ਬਿਮਨ ਚੰਚਲਾ ਚਿਤ ਲਖੀ ਮੀਤ ਕਹਿਯੋ ਮੁਸਕਾਇ।
ਤੈ ਚਿਤ ਕ੍ਯੋ ਬ੍ਯਾਕੁਲਿ ਭਈ ਮੁਹਿ ਕਹਿ ਭੇਦ ਸੁਨਾਇ। ੩੪।

*ਸੋਰਠਾ*

ਇਸਤਰੀ ਪਤਲੀ, ਸੁੰਦਰ ਅਤੇ ਚੰਚਲ ਸੀ ਜੋ (ਮਿਤਰ ਦੇ) ਹਿਰਦੇ ਵਿਚ ਖੁਭ ਗਈ। ਅਧਿਕ ਪਿਆਰਾ ਮਿਤਰ ਕਦੇ ਵੀ ਹਿਰਦੇ ਤੋਂ ਵਿਸਰਦਾ ਨਹੀਂ।੨੭।

*ਸਵੈਯਾ*

ਉਹ ਇਸਤਰੀ ਪ੍ਰੀਤਮ ਦਾ ਅਨੂਪਮ ਰੂਪ ਵੇਖ ਕੇ ਹਿਰਦੇ ਵਿਚ ਬਹੁਤ ਪ੍ਰਸੰਨ ਹੋ ਰਹੀ ਹੈ। ਉਸ ਸੁੰਦਰੀ ਨੇ (ਮਨ ਤੋਂ) ਸੋਚ ਵਿਚਾਰ ਸਭ ਛਡ ਦਿੱਤੀ ਹੈ ਅਤੇ ਨੈਣਾਂ ਨਾਲ ਨੈਣ ਮਿਲਾ ਕੇ ਹੱਸ ਪੈਂਦੀ ਹੈ। ਪ੍ਰੀਤਮ ਦੇ ਚੰਚਲ, ਅਣਮੋਲ ਨੇਤਰਾਂ ਦੀ ਪਰਛਾਈ ਵੇਖਣ ਲਈ (ਜੋ ਸਦਾ) ਲਲਚਾਏ ਰਹਿੰਦੇ ਹਨ। ਮਨ ਚਾਹਿਆ ਪ੍ਰੀਤਮ ਪ੍ਰਾਪਤ ਕਰ ਕੇ ਉਹ ਮਸਤ ਹੋ ਗਈ ਹੈ ਅਤੇ ਮੋਹਿਤ ਹੋਈ ਦੇ ਮੂੰਹੋਂ ਬੋਲ ਨਹੀਂ ਨਿਕਲਦੇ ਹਨ।੨੮।

ਸੁੰਦਰ ਜੋਬਨ ਨਾਲ ਯੁਕਤ ਉਹ ਪ੍ਰਭਾਵਸ਼ਾਲੀ ਢੰਗ ਨਾਲ ਸੁਸ਼ੋਭਿਤ ਹਨ ਅਤੇ ਉਨ੍ਹਾਂ ਵਿਚ ਭੜਕੀਲੀ ਜੋਤਿ ਜਗ ਰਹੀ ਹੈ। (ਉਹ) ਮਮੋਲਿਆਂ ਵਾਂਗ ਮਨੋਰੰਜਨ ਕਰਨ ਵਾਲੇ ਅਤੇ ਭਾਰੀ ਪ੍ਰਤਾਪ ਅਤੇ ਗਰਬ ਵਾਲੇ ਸ਼ੁਭਾਇਮਾਨ ਹਨ। (ਉਹ) ਬਾਣਾਂ ਵਾਂਗ, ਹਿਰਨ ਦੇ ਬੱਚਿਆਂ ਵਾਂਗ ਅਤੇ ਤਲਵਾਰਾਂ ਵਰਗੇ ਚਮਕਦਾਰ ਅਤੇ ਚਟਕੀਲੇ ਹਨ। ਹੇ ਸਖੀ! ਮੈਂ ਉਸ ਲਾਲ ਦੇ ਵਿਸ਼ਾਲ ਅਤੇ ਰਸੀਲੇ ਨੈਣ ਵੇਖ ਕੇ ਰੀਝ ਗਈ ਹਾਂ।੨੯।

ਹੇ ਸਖੀ! ਜਦ ਦੀ ਮੈਂ ਚੰਗੀ ਤਰ੍ਹਾਂ ਨਿਸੰਗ ਹੋ ਕੇ ਮਨ-ਭਾਵਨ (ਪ੍ਰੀਤਮ) ਨੂੰ ਮਿਲੀ ਹਾਂ, ਉਸ ਦਿਨ ਤੋਂ ਮੈਨੂੰ ਕੁਝ ਚੰਗਾ ਨਹੀਂ ਲਗਦਾ, ਮਾਨੋ ਮੈਨੂੰ ਬਿਨਾ ਦੰਮਾਂ ਦੇ ਮੁੱਲ ਲੈ ਲਿਆ ਗਿਆ ਹੈ। (ਉਸ ਦੀਆਂ) ਭੌਆਂ ਰੂਪ ਕਮਾਨਾਂ ਨਾਲ ਨ􏰀ਣਾਂ ਦੇ ਬਾਣਾਂ ਨੂੰ ਖਿਚ ਕੇ ਮਾਨੋ ਘਾਇਲ ਕਰ ਦਿੱਤੀ ਗਈ ਹਾਂ। ਹੇ ਸਜਨੀ! ਸੁਣ, ਕਾਮ ਦੇਵ ਨੇ ਬਹੁਤ ਆਕ੍ਰਮਣ ਕੀਤਾ ਹੈ ਅਤੇ ਮੈਂ ਪ੍ਰੀਤਮ ਦੇ ਨਾਮ ਦੀ ਗੁਲਾਮ ਹੋ ਗਈ ਹਾਂ।੩0।

ਕਮਲ ਵਰਗੇ ਨੈਣਾਂ ਵਾਲੀਆਂ ਜਿਤਨੀਆਂ ਇਸਤਰੀਆਂ ਉਸ ਨੂੰ ਵੇਖ ਕੇ ਬਾਣ ਤੋਂ ਬਿਨਾ ਮਾਰੀਆਂ ਗਈਆਂ ਹਨ। ਉਹ ਨ ਪਾਨ ਚਬਾਉਂਦੀਆਂ ਹਨ, ਨ ਬੈਠ ਸਕਦੀਆਂ ਹਨ ਅਤੇ ਬੇਸੁਧ ਹੋ ਕੇ ਅਕਸਰ ਬਰੜਾਉਂਦੀਆਂ ਹਨ। ਉਹ ਨ ਗੱਲ ਕਰਦੀਆਂ ਹਨ, ਨ ਹਸਦੀਆਂ ਹਨ, ਮੈਨੂੰ ਬਾਬੇ ਦੀ ਸੌਂਹ, ਸਭ ਉਸ ਦੀਆਂ ਬਲਾਵਾਂ ਲੈਂਦੀਆਂ ਹੋਈਆਂ ਨਿਛਾਵਰ ਹੁੰਦੀਆਂ ਹਨ। (ਉਸ) ਬਾਲਮ (ਪ੍ਰੀਤਮ) ਲਈ ਆਕਾਸ਼ ਦੀਆਂ ਪਰੀਆਂ ਵੀ ਅਨੇਕ ਵਾਰ ਬਾਜ਼ਾਰ ਵਿਚ ਵਿਕਦੀਆਂ ਹਨ।੩੧।

*ਚੌਪਈ*

ਇਕ ਸਖੀ (ਉਸ ਦੀ) ਛਬੀ ਨੂੰ ਵੇਖ ਕੇ ਬਹੁਤ ਕ੍ਰੋਧਿਤ ਹੋਈ। ਉਸ ਦੇ ਪਿਤਾ ਪਾਸ ਜਾ ਕੇ (ਸਭ ਕੁਝ) ਦਸ ਦਿੱਤਾ। ਗੱਲ ਸੁਣ ਕੇ ਰਾਜਾ ਬਹੁਤ ਕ੍ਰੋਧਿਤ ਹੋਇਆ ਅਤੇ ਚਲ ਕੇ ਪੁੱਤਰੀ ਦੇ ਮਹੱਲ ਵਲ ਆ ਗਿਆ।੩੨।

ਜਦੋਂ ਰਾਜ ਕੁਮਾਰੀ ਨੇ ਇਸ ਤਰ੍ਹਾਂ ਸੁਣਿਆ ਕਿ ਮੇਰਾ ਪਿਤਾ ਬਹੁਤ ਕ੍ਰੋਧ ਕਰ ਕੇ ਆਇਆ ਹੈ। ਤਦ ਉਸ ਨੇ ਹਿਰਦੇ ਵਿਚ ਸੋਚਿਆ ਕਿ ਕੀ ਕਰਾਂ, ਹਿਰਦੇ ਵਿਚ ਕਟਾਰੀ ਮਾਰ ਕੇ ਮਰ ਜਾਵਾਂ।੩੩।

*ਦੋਹਰਾ*

ਮਿਤਰ ਨੇ ਜਦੋਂ ਇਸਤਰੀ ਨੂੰ ਬੇਮਨਾ ਵੇਖਿਆ, ਤਾਂ ਹੱਸ ਕੇ ਕਿਹਾ ਕਿ ਤੂੰ ਚਿਤ ਵਿਚ ਕਿਉਂ ਵਿਆਕੁਲ ਹੈਂ, ਮੈਨੂੰ ਵੀ ਭੇਦ ਦੀ ਗੱਲ ਦਸ।੩੪।

*ਚੌਪਈ*

ਰਾਜ ਸੁਤਾ ਕਹਿ ਤਾਹਿ ਸੁਨਾਯੋ। ਯਾ ਤੇ ਮੋਰ ਹ੍ਰਿਦੈ ਡਰ ਪਾਯੋ।
ਰਾਜਾ ਸੋ ਕਿਨਹੂੰ ਕਹਿ ਦੀਨੋ। ਤਾ ਤੇ ਰਾਵ ਕੋਪ ਅਤਿ ਕੀਨੋ। ੩੫।

ਤਾ ਤੇ ਰਾਵ ਕ੍ਰੋਧ ਉਪਜਾਯੋ। ਦੁਹੂੰਅਨ ਕੇ ਮਾਰਨਿ ਹਿਤ ਆਯੋ।
ਅਪਨੇ ਸੰਗ ਮੋਹਿ ਕਰਿ ਲੀਜੈ। ਬਹੁਰਿ ਉਪਾਇ ਭਜਨ ਕੋ ਕੀਜੈ। ੩੬।

ਬਚਨ ਸੁਨਤ ਰਾਜਾ ਹਸਿ ਪਰਿਯੋ। ਤਾ ਕੋ ਸੋਕ ਨਿਵਾਰਨ ਕਰਿਯੋ।
ਹਮਰੋ ਕਛੂ ਸੋਕ ਨਹਿ ਕਰਿਯੈ। ਤੁਮਰੀ ਜਾਨਿ ਜਾਨ ਤੇ ਡਰਿਯੈ। ੩੭।

*ਦੋਹਰਾ*

ਧ੍ਰਿਗ ਅਬਲਾ ਤੇ ਜਗਤ ਮੈ ਪਿਯ ਬਧ ਨੈਨ ਨਿਹਾਰਿ।
ਪਲਕ ਏਕ ਜੀਯਤ ਰਹੈ ਮਰਹਿ ਨ ਜਮਧਰ ਮਾਰਿ। ੩੮।

*ਸਵੈਯਾ*

ਕੰਠਸਿਰੀ ਮਨਿ ਕੰਕਨ ਕੁੰਡਰ ਭੂਖਨ ਛੋਰਿ ਭਭੂਤ ਧਰੌਗੀ।
ਹਾਰ ਬਿਸਾਰਿ ਹਜਾਰਨ ਸੁੰਦਰ ਪਾਵਕ ਬੀਚ ਪ੍ਰਵੇਸ ਕਰੌਗੀ।
ਜੂਝਿ ਮਰੌਂ ਕਿ ਗਰੌਂ ਹਿਮ ਮਾਝ ਟਰੋ ਨ ਤਊ ਹਠਿ ਤੋਹਿ ਬਰੌਗੀ।
ਰਾਜ ਸਮਾਜ ਨ ਕਾਜ ਕਿਸੂ ਸਖਿ ਪੀਯ ਮਰਿਯੋ ਲਖਿ ਹੌਹੂ ਮਰੌਗੀ। ੩੯।

*ਚੌਪਈ*

ਬਿਹਸਿ ਕੁਅਰ ਯੌ ਬਚਨ ਉਚਾਰੋ। ਸੋਕ ਕਰੋ ਨਹਿ ਬਾਲ ਹਮਾਰੋ।
ਹੌਂ ਅਬ ਏਕ ਉਪਾਯਹਿ ਕਰਿਹੋ। ਜਾ ਤੇ ਤੁਮਰੋ ਸੋਕ ਨਿਵਰਿਹੋ। ੪੦।

ਹਮਰੋ ਕਛੂ ਸੋਕ ਨਹਿ ਕੀਜੈ। ਤੀਰ ਕਮਾਨ ਆਨਿ ਮੁਹਿ ਦੀਜੈ।
ਮੁਹਕਮ ਕੈ ਦਰਵਾਜੋ ਦ੍ਯਾਵਹੁ। ਯਾ ਆਂਗਨ ਮਹਿ ਸੇਜ ਬਿਛਾਵਹੁ। ੪੧।

ਵਹੈ ਕਾਮ ਅਬਲਾ ਤਿਨ ਕਿਯੋ। ਤੀਰ ਕਮਾਨਿ ਆਨਿ ਤਿਹ ਦਿਯੋ।
ਭਲੀ ਭਾਤਿ ਸੌ ਸੇਜ ਬਿਛਾਈ। ਤਾ ਪਰ ਮੀਤ ਲਯੋ ਬੈਠਾਈ। ੪੨।

*ਦੋਹਰਾ*

ਤਬ ਅਬਲਾ ਚਿੰਤਾ ਕਰੀ ਜਿਯ ਤੇ ਭਈ ਨਿਰਾਸ।
ਜੀਯੋ ਤ ਪਿਯ ਕੇ ਸਹਿਤ ਹੀ ਮਰੌਂ ਤ ਪਤਿ ਕੇ ਪਾਸ। ੪੩।

*ਚੌਪਈ*

ਪਲਕਾ ਪਰ ਮੀਤਹਿ ਬੈਠਾਯੋ। ਭਾਤਿ ਭਾਤਿ ਸੌ ਕੇਲ ਕਮਾਯੋ।
ਭਾਤਿ ਭਾਤਿ ਕੇ ਭੋਗਨ ਭਰਹੀ। ਜਿਯ ਅਪਨੇ ਕੋ ਤ੍ਰਾਸ ਨ ਕਰਹੀ। ੪੪।

*ਚੌਪਈ*

ਰਾਜ ਕੁਮਾਰੀ ਨੇ ਉਸ ਨੂੰ ਦਸਿਆ ਕਿ ਰਾਜੇ ਨੂੰ ਕਿਸੇ ਨੇ (ਸਭ ਕੁਝ) ਦਸ ਦਿੱਤਾ ਹੈ? ਇਸ ਕਰ ਕੇ ਰਾਜੇ ਨੇ ਬਹੁਤ ਕ੍ਰੋਧ ਕੀਤਾ ਹੈ। ਇਸੇ ਲਈ ਮੇਰੇ ਹਿਰਦੇ ਵਿਚ ਬਹੁਤ ਡਰ ਲਗ ਰਿਹਾ ਹੈ।੩੫।

ਇਸ ਕਰ ਕੇ ਰਾਜਾ ਬਹੁਤ ਕ੍ਰੋਧਿਤ ਹੋ ਕੇ ਦੋਹਾਂ ਨੂੰ ਮਾਰਨ ਲਈ ਆ ਰਿਹਾ ਹੈ। ਮੈਨੂੰ ਆਪਣੇ ਨਾਲ ਲੈ ਕੇ ਫਿਰ ਭਜਣ ਦੀ ਕੋਈ ਵਿਉਂਤ ਬਣਾਓ।੩੬।

(ਇਸਤਰੀ ਦੀ) ਗੱਲ ਸੁਣ ਕੇ ਰਾਜਾ ਹੱਸ ਪਿਆ ਅਤੇ ਉਸ ਦਾ ਦੁਖ ਦੂਰ ਕਰ ਦਿੱਤਾ। (ਇਸਤਰੀ ਕਹਿਣ ਲਗੀ--) ਮੇਰੀ ਕੁਝ ਵੀ ਚਿੰਤਾ ਨ ਕਰੋ। (ਮੈਂ ਤਾਂ) ਤੁਹਾਡੀ ਜਾਨ ਜਾਣ ਤੋਂ ਡਰਦੀ ਹਾਂ।੩੭।

*ਦੋਹਰਾ*

ਜਗਤ ਵਿਚ ਉਸ ਇਸਤਰੀ ਦੇ ਜੀਣ ਨੂੰ ਧਿੱਕਾਰ ਹੈ ਜੋ ਆਪਣੇ ਪ੍ਰੀਤਮ ਦਾ ਬਧ ਹੁੰਦਾ ਅੱਖਾਂ ਨਾਲ ਵੇਖੇ। ਜੋ ਇਕ ਪਲਕਾਰੇ ਜਿੰਨੀ ਵੀ ਜੀਉਂਦੀ ਰਹੇ ਅਤੇ ਕਟਾਰ ਮਾਰ ਕੇ ਮਰ ਨ ਜਾਏ।੩੮।

*ਸਵੈਯਾ*

ਗਲ ਦਾ ਜੜ੍ਹਾਊ ਹਾਰ, ਮਣੀ, ਕੰਗਣ, ਕੁੰਡਲ ਅਤੇ ਗਹਿਣੇ ਤਿਆਗ ਕੇ ਬਿਭੂਤ (ਸੁਆਹ) ਮਲ ਲਵਾਂਗੀ। ਹਜ਼ਾਰਾਂ ਸੁੰਦਰ ਹਾਰ ਭੁਲਾ ਕੇ ਅਗਨੀ ਵਿਚ ਪ੍ਰਵੇਸ਼ ਕਰਾਂਗੀ। (ਯੁੱਧ ਵਿਚ) ਲੜ ਮਰਾਂਗੀ, ਜਾਂ ਬਰਫ਼ ਵਿਚ ਗਲ ਜਾਵਾਂਗੀ, ਪਰ ਤਾਂ ਵੀ ਨਹੀਂ ਟਲਾਂਗੀ ਅਤੇ ਤੇਰੇ ਨਾਲ ਹੀ ਵਿਆਹ ਕਰਾਂਗੀ। ਹੇ ਸਖੀ! ਰਾਜ ਸਮਾਜ (ਮੇਰੇ) ਕਿਸੇ ਕੰਮ ਨਹੀਂ, ਪ੍ਰੀਤਮ ਨੂੰ ਮਰਦਿਆਂ ਵੇਖ ਕੇ ਮੈਂ ਵੀ ਮਰ ਜਾਵਾਂਗੀ।੩੯।

*ਚੌਪਈ*

ਰਾਜ ਕੁਮਾਰੀ ਨੇ ਹੱਸ ਕੇ ਕਿਹਾ ਕਿ ਹੇ ਇਸਤਰੀ! ਤੂੰ ਮੇਰੀ ਚਿੰਤਾ ਨ ਕਰ। ਮੈਂ ਹੁਣ ਇਕ ਉਪਾ ਕਰਦਾ ਹਾਂ ਜਿਸ ਕਰ ਕੇ ਤੇਰਾ ਦੁਖ ਦੂਰ ਹੋ ਜਾਏਗਾ।੪੦।

ਮੇਰੀ ਚਿੰਤਾ ਬਿਲਕੁਲ ਨ ਕਰ ਅਤੇ ਮੈਨੂੰ ਤੀਰ ਕਮਾਨ ਲਿਆ ਦੇ। ਮਜ਼ਬੂਤੀ ਨਾਲ ਦਰਵਾਜ਼ਾ ਬੰਦ ਕਰ ਦੇ ਅਤੇ ਇਸ ਆਂਗਨ ਵਿਚ ਸੇਜ ਵਿਛਾ ਦੇ।੪੧।

ਉਸ ਰਾਜ ਕੁਮਾਰੀ ਨੇ ਉਹੀ ਕੰਮ ਕੀਤਾ ਅਤੇ ਤੀਰ ਕਮਾਨ ਲਿਆ ਕੇ ਉਸ ਨੂੰ ਦਿੱਤਾ। (ਫਿਰ) ਚੰਗੀ ਤਰ੍ਹਾਂ ਸੇਜ ਵਿਛਾ ਦਿੱਤੀ ਅਤੇ ਉਸ ਉਪਰ ਮਿਤਰ ਨੂੰ ਬਿਠਾ ਲਿਆ।੪੨।

*ਦੋਹਰਾ*

ਤਦ ਇਸਤਰੀ ਨੇ ਮਨ ਵਿਚ ਫ਼ਿਕਰ ਕੀਤਾ ਅਤੇ ਮਨ ਵਿਚ ਉਦਾਸ ਹੋ ਗਈ। (ਫਿਰ ਸੋਚਣ ਲਗੀ ਕਿ) ਜੇ ਜੀਵਾਂਗੀ ਤਾਂ ਪ੍ਰੀਤਮ ਦੇ ਨਾਲ ਅਤੇ ਜੇ ਮਰਾਂਗੀ ਤਾਂ ਵੀ ਪ੍ਰੀਤਮ ਦੇ ਕੋਲ (ਹੀ ਮਰਾਂਗੀ)।੪੩।

*ਚੌਪਈ*

ਉਸ ਨੇ ਮਿਤਰ ਨੂੰ ਪਲੰਘ ('ਪਲਕਾ') ਉਤੇ ਬਿਠਾਇਆ ਅਤੇ ਭਾਂਤ ਭਾਂਤ ਦੀ ਕਾਮ-ਕ੍ਰੀੜਾ ਕੀਤੀ। ਤਰ੍ਹਾਂ ਤਰ੍ਹਾਂ ਦੇ (ਜੀ) ਭਰ ਕੇ ਭੋਗ ਕੀਤੇ ਅਤੇ ਹਿਰਦੇ ਵਿਚ ਜ਼ਰਾ ਜਿੰਨੇ ਵੀ ਨਹੀਂ ਡਰੇ।੪੪।

ਤਬ ਲੌ ਚਕ੍ਵਾਕ ਦੋ ਆਏ। ਰਾਜ ਕੁਮਾਰ ਦ੍ਰਿਗਨ ਲਖਿ ਪਾਏ।
ਏਕ ਧਨੁ ਤਾਨਿ ਬਾਨ ਸੌ ਮਾਰਿਯੋ। ਦੁਤਿਯਾ ਹਾਥ ਸਰ ਦੁਤਿਯ ਪ੍ਰਹਾਰਿਯੋ। ੪੫।

ਦੁਹੂੰ ਸਰਨ ਦੁਹੂੰਅਨ ਬਧ ਕੀਨੋ। ਦੁਹੂੰਅਨ ਭੂੰਨਿ ਛਿਨਿਕ ਮਹਿ ਲੀਨੋ।
ਤਿੰਨ ਦੁਹੂੰਅਨ ਦੁਹੂੰਅਨ ਕੋ ਖਾਯੋ। ਸੰਕ ਛੋਰਿ ਪੁਨ ਕੇਲ ਕਮਾਯੋ। ੪੬।

*ਦੋਹਰਾ*

ਤਿਨ ਕੋ ਭਛਨ ਕਰਿ ਦੁਹਨ ਲੀਨੋ ਚਰਮ ਉਤਾਰਿ।
ਪਹਿਰਿ ਦੁਹੁਨ ਸਿਰ ਪੈ ਲਯੋ ਪੈਠੇ ਨਦੀ ਮਝਾਰਿ। ੪੭।

*ਚੌਪਈ*

ਚਕ੍ਵਾਰ ਸਭ ਕੋ ਤਿਨ ਜਾਨੈ। ਮਾਨੁਖ ਕੈ ਨ ਕੋਊ ਪਹਿਚਾਨੈ।
ਪੈਰਤ ਬਹੁ ਕੋਸਨ ਲਗਿ ਗਏ। ਲਾਗਤ ਏਕ ਕਿਨਾਰੇ ਭਏ। ੪੮।

ਦੋ ਹੈ ਦੋਊ ਅਰੂੜਿਤ ਭਏ। ਚਲਿ ਕਰਿ ਦੇਸ ਆਪਨੇ ਗਏ।
ਤਾ ਕੌ ਲੈ ਪਟਰਾਨੀ ਕੀਨੋ। ਚਿਤ ਕੋ ਸੋਕ ਦੂਰਿ ਕਰਿ ਦੀਨੋ। ੪੯।

*ਦੋਹਰਾ*

ਪਛਿਯਨ ਕੋ ਪੋਸਤ ਪਿਤੁ ਕੀ ਦ੍ਰਿਸਟਿ ਬਚਾਇ।
ਪੰਖੀ ਹੀ ਸਭ ਕੋ ਲਖੈ ਮਾਨੁਖ ਲਖ੍ਯੋ ਨ ਜਾਇ। ੫੦।
ਦੇਸ ਆਨਿ ਅਪਨੇ ਬਸੇ ਤਿਯ ਕੋ ਸਦਨ ਬਨਾਇ।
ਭਾਤਿ ਭਾਤਿ ਤਾ ਸੋ ਰਮੈ ਨਿਸੁ ਦਿਨ ਮੋਦ ਬਢਾਇ। ੫੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਗਿਆਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੧੧। ੨੧੫੭। ਅਫਜੂੰ।*

*ਦੋਹਰਾ*

ਸੂਰ ਸੈਨ ਰਾਜਾ ਹੁਤੋ ਸਮਰਕੰਦ ਕੇ ਮਾਹਿ।
ਤਾ ਕੇ ਤੁਲਿ ਨਰੇਸ ਕੋ ਔਰ ਜਗਤ ਮੈ ਨਾਹਿ। ੧।
ਚਿਤ੍ਰਕਲਾ ਰਾਨੀ ਹੁਤੀ ਬਡਭਾਗਨਿ ਤਿਹ ਠੌਰ।
ਰੂਪ ਸੀਲ ਲਜਾ ਗੁਨਨ ਤਾ ਕੇ ਤੁਲਿ ਨ ਔਰ। ੨।

*ਚੌਪਈ*

ਤਾ ਕੀ ਨ੍ਰਿਪ ਆਗ੍ਯਾ ਮਹਿ ਰਹਈ। ਸੋਈ ਕਰੈ ਜੁ ਵਹ ਹਸ ਕਹਈ।
ਆਗ੍ਯਾ ਦੇਸ ਸਕਲ ਤਿਹ ਮਾਨੈ। ਰਾਨੀ ਕੋ ਰਾਜਾ ਪਹਿਚਾਨੈ। ੩।

*ਦੋਹਰਾ*

ਅਮਿਤ ਰੂਪ ਤਾ ਕੌ ਨਿਰਖਿ ਮਨ ਕ੍ਰਮ ਬਸਿ ਭਯੋ ਪੀਯ।
ਨਿਸੁ ਦਿਨ ਗ੍ਰਿਹ ਤਾ ਕੇ ਰਹੈ ਔਰ ਨ ਹੇਰਤ ਤ੍ਰੀਯ। ੪।

ਤਦ ਤਕ ਦੋ ਚਕਵੇ (ਚਕਵਿਆਂ ਦੀ ਜੋੜੀ) ਆਏ। ਰਾਜ ਕੁਮਾਰ ਨੇ (ਉਨ੍ਹਾਂ ਨੂੰ) ਅੱਖਾਂ ਨਾਲ ਵੇਖ ਲਿਆ। ਇਕ ਨੂੰ ਧਨੁਸ਼ ਖਿਚ ਕੇ ਬਾਣ ਨਾਲ ਮਾਰ ਦਿੱਤਾ। ਦੂਜੇ ਹੱਥ ਨਾਲ ਤੀਰ ਚਲਾ ਕੇ ਦੂਜੇ ਨੂੰ ਮਾਰ ਦਿੱਤਾ।੪੫।

ਦੋਹਾਂ ਬਾਣਾਂ ਨਾਲ ਦੋਹਾਂ ਨੂੰ ਮਾਰ ਦਿੱਤਾ। ਦੋਹਾਂ ਨੂੰ ਛਿਣ ਭਰ ਵਿਚ ਭੁੰਨ ਲਿਆ। ਉਨ੍ਹਾਂ ਦੋਹਾਂ ਨੇ ਦੋਹਾਂ ਨੂੰ ਖਾ ਲਿਆ ਅਤੇ ਨਿਸੰਗ ਹੋ ਕੇ ਫਿਰ ਕੇਲ-ਕ੍ਰੀੜਾ ਕਰਨ ਲਗ ਗਏ।੪੬।

*ਦੋਹਰਾ*

ਉਨ੍ਹਾਂ (ਚਕਵਿਆਂ) ਨੂੰ ਖਾ ਕੇ ਉਨ੍ਹਾਂ ਦੀ ਖਲੜੀ ਉਤਾਰ ਲਈ ਅਤੇ ਆਪਣੇ ਸਿਰ ਤੇ ਪਾ ਕੇ ਦੋਵੇਂ ਨਦੀ ਵਿਚ ਠਿਲ੍ਹ ਪਏ।੪੭।

*ਚੌਪਈ*

ਉਹ ਸਭ ਨੂੰ ਚਕਵੇ ਲਗਣ ਲਗੇ, ਮਨੁੱਖ ਵਜੋਂ ਕੋਈ ਪਛਾਣਦਾ ਨਹੀਂ ਸੀ। (ਉਹ) ਤਰਦੇ ਤਰਦੇ ਕਈ ਕੋਹਾਂ ਤਕ ਚਲੇ ਗਏ ਅਤੇ ਇਕ ਥਾਂ ਕੰਢੇ ਜਾ ਲਗੇ।੪੮।

ਦੋ ਘੋੜਿਆਂ ਉਤੇ ਦੋਵੇਂ ਸਵਾਰ ਹੋ ਗਏ ਅਤੇ ਚਲ ਕੇ ਆਪਣੇ ਦੇਸ ਜਾ ਪਹੁੰਚੇ। ਉਸ ਨੂੰ (ਰਾਜੇ ਨੇ) ਪਟਰਾਣੀ ਬਣਾ ਲਿਆ ਅਤੇ (ਉਸ ਦੇ) ਚਿਤ ਦਾ ਦੁਖ ਦੂਰ ਕਰ ਦਿੱਤਾ।੪੯।

*ਦੋਹਰਾ*

ਪੰਛੀਆਂ ਦੀ ਖਲੜੀ (ਪਾ ਕੇ) ਅਤੇ ਪਿਤਾ ਦੀ ਨਜ਼ਰ ਬਚਾ ਕੇ (ਉਹ ਨਿਕਲ ਗਏ)। (ਉਹ) ਸਾਰਿਆਂ ਨੂੰ ਪੰਛੀ ਹੀ ਲਗੇ, ਮਨੁੱਖ ਵਜੋਂ ਨ ਸਮਝੇ ਗਏ।੫੦। ਆਪਣੇ ਦੇਸ ਵਿਚ ਆ ਕੇ ਵਸ ਗਏ ਅਤੇ ਰਾਣੀ ਨੂੰ ਨਵਾਂ ਮਹੱਲ ਬਣਵਾ ਦਿੱਤਾ। ਰਾਤ ਦਿਨ ਆਨੰਦ ਵਧਾ ਕੇ ਤਰ੍ਹਾਂ ਤਰ੍ਹਾਂ ਨਾਲ (ਉਸ ਨਾਲ) (ਰਾਜਾ) ਰਮਣ ਕਰਦਾ।੫੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਯਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੧੧। ੨੧੫੭। ਚਲਦਾ।*

*ਦੋਹਰਾ*

ਸਮਰਕੰਦ ਵਿਚ ਸੂਰ ਸੈਨ ਨਾਂ ਦਾ ਰਾਜਾ ਸੀ। ਉਸ ਵਰਗਾ ਜਗਤ ਵਿਚ ਕੋਈ ਹੋਰ ਰਾਜਾ ਨਹੀਂ ਸੀ।੧। ਉਸ ਦੇ ਘਰ ਚਿਤਰਕਲਾ ਨਾਂ ਦੀ ਵਡਭਾਗਣ ਰਾਣੀ ਸੀ। ਉਸ ਦੇ ਰੂਪ, ਸ਼ੀਲ ਅਤੇ ਲਜਾ ਦੇ ਗੁਣਾਂ ਦੇ ਬਰਾਬਰ ਹੋਰ ਕੋਈ ਨਹੀਂ ਸੀ।੨।

*ਚੌਪਈ*

ਰਾਜਾ ਉਸ ਦੀ ਆਗਿਆ ਵਿਚ ਰਹਿੰਦਾ ਸੀ। (ਰਾਜਾ) ਉਹੀ ਕਰਦਾ ਜੋ ਉਹ ਹਸ ਕੇ ਕਹਿੰਦੀ ਸੀ। (ਉਸ ਦੀ) ਆਗਿਆ ਸਾਰਾ ਦੇਸ ਮੰਨਦਾ ਸੀ ਅਤੇ ਰਾਣੀ ਨੂੰ ਹੀ ਰਾਜਾ ਮੰਨਦਾ ਸੀ।੩।

*ਦੋਹਰਾ*

ਉਸ ਦੇ ਅਪਾਰ ਰੂਪ ਨੂੰ ਵੇਖ ਕੇ ਮਨ ਅਤੇ ਕਰਮ ਕਰ ਕੇ ਪ੍ਰਿਯ (ਰਾਜਾ) ਉਸ ਦੇ ਵਸ ਵਿਚ ਸੀ। ਰਾਤ ਦਿਨ ਉਸੇ ਦੇ ਘਰ ਰਹਿੰਦਾ ਅਤੇ ਹੋਰ ਕਿਸੇ ਇਸਤਰੀ ਨੂੰ ਨ ਵੇਖਦਾ।੪।

*ਚੌਪਈ*

ਤਵਨ ਨ੍ਰਿਪਤਿ ਇਕ ਤ੍ਰਿਯਹਿ ਨਿਹਾਰਿਯੋ। ਭੋਗ ਕਰੌ ਤਿਹ ਸਾਥ ਬਿਚਾਰਿਯੋ।
ਰੈਨਿ ਭਈ ਜਬ ਹੀ ਲਖਿ ਪਾਯੋ। ਪਠੈ ਦੂਤ ਗ੍ਰਿਹ ਤਾਹਿ ਬੁਲਾਯੋ। ੫।

ਤਾ ਸੌ ਬੋਲਿ ਅਧਿਕ ਰਤਿ ਮਾਨੀ। ਪਰ ਤ੍ਰਿਯ ਕਰਿ ਅਪਨੀ ਪਹਿਚਾਨੀ।
ਤਾ ਕੌ ਚਹਤ ਸਦਨ ਮੈ ਲ੍ਯਾਵੈ। ਨਿਜੁ ਨਾਰੀ ਤੇ ਅਤਿ ਡਰ ਪਾਵੈ। ੬।

ਯਹੈ ਬਾਤ ਚਿਤ ਮੈ ਮਥਿ ਰਾਖੀ। ਕੇਲ ਸਮੈ ਤਾ ਸੌ ਯੌ ਭਾਖੀ।
ਤਾ ਕੌ ਕਹਿਯੋ ਬਕਤ੍ਰ ਤੇ ਬਰਿਹੋ। ਰਾਂਕਹੁ ਤੇ ਰਾਨੀ ਲੈ ਕਰਿਹੋ। ੭।

ਜਬ ਯੌ ਬਚਨ ਤ੍ਰਿਯਹਿ ਸੁਨਿ ਪਾਯੋ। ਰਾਜ ਹੇਤ ਹਿਯਰੋ ਹੁਲਸਾਯੋ।
ਅਬ ਹੌ ਹ੍ਵੈ ਤ੍ਰਿਯ ਰਹੀ ਤਿਹਾਰੇ। ਬਰਿਯੌ ਚਹੋ ਤਬ ਬਰੋ ਪਿਯਾਰੇ। ੮।

ਏਕ ਬਾਤ ਮੈ ਤੁਮੈ ਬਖਾਨੋ। ਮੇਰੋ ਬਚਨ ਸਾਚ ਜੌ ਮਾਨੋ।
ਜੌ ਜੀਯਤ ਲੌ ਨੇਹ ਨਿਬਾਹੋ। ਤੋ ਤੁਮ ਆਜੁ ਨ੍ਰਿਪਤਿ ਮੁਹਿ ਬ੍ਯਾਹੋ। ੯।

ਜਾ ਸੋ ਨੇਹੁ ਨੈਕਹੂੰ ਕੀਜੈ। ਤਾ ਕੌ ਪੀਠਿ ਜਿਯਤ ਨਹਿ ਦੀਜੈ।
ਤਾ ਕੀ ਬਾਹ ਬਿਹਸਿ ਕਰਿ ਗਹਿਯੈ। ਪ੍ਰਾਨ ਜਾਤ ਲੌ ਪ੍ਰੀਤਿ ਨਿਬਹਿਯੈ। ੧੦।

ਯਹ ਰਾਨੀ ਜੋ ਧਾਮ ਤਿਹਾਰੈ। ਤਾ ਕੌ ਡਰ ਹੈ ਹਿਯੈ ਹਮਾਰੇ।
ਤੁਮਹੂੰ ਅਤਿ ਤਾ ਕੇ ਬਸਿ ਪ੍ਯਾਰੇ। ਜੰਤ੍ਰ ਮੰਤ੍ਰ ਤੰਤ੍ਰਨ ਕੇ ਮਾਰੇ। ੧੧।

ਹੌ ਅਬ ਏਕ ਚਰਿਤ੍ਰ ਬਨਾਊ। ਜਾ ਤੇ ਤੁਮ ਸੇ ਨ੍ਰਿਪ ਕੋ ਪਾਊ।
ਸਕਲ ਸਤੀ ਕੋ ਸਾਜ ਸਵਰਿਹੌ। ਅਰੁਨ ਬਸਤ੍ਰ ਅੰਗਨ ਮੈ ਕਰਿਹੌ। ੧੨।

ਤੁਮ ਤਹ ਇਹ ਰਾਨੀ ਸੰਗ ਲੈ ਕੈ। ਐਯਹੁ ਆਪੁ ਚਿੰਡੋਲ ਚੜੈ ਕੈ।
ਤੁਮਹੂੰ ਆਪੁ ਮੋਹਿ ਸਮਝੈਯਹੁ। ਰਾਨੀ ਕੌ ਮਮ ਤੀਰ ਪਠੈਯਹੁ। ੧੩।

ਕਹਬੇ ਹੁਤੀ ਸਕਲ ਤਿਨ ਭਾਖੀ। ਸੋ ਸਭ ਰਾਇ ਚਿਤ ਮੈ ਰਾਖੀ।
ਨਿਸੁਪਤਿ ਛਪਿਯੋ ਦਿਨਿਸਿ ਚੜਿ ਆਯੋ। ਬਾਮ ਸਤੀ ਕੋ ਭੇਸ ਬਨਾਯੋ। ੧੪।

ਦਿਨ ਭੇ ਚਲੀ ਸਤੀ ਹਠ ਕੈ ਕੈ। ਊਚ ਨੀਚ ਸਭਹਿਨ ਸੰਗ ਲੈ ਕੈ।
ਤ੍ਰਿਯ ਸਹਿਤ ਰਾਜ ਹੂੰ ਆਯੋ। ਆਨਿ ਸਤੀ ਕੋ ਸੀਸ ਝੁਕਾਯੋ। ੧੫।

ਨ੍ਰਿਪ ਤਿਹ ਕਹਿਯੋ ਸਤੀ ਨਹਿ ਹੂਜੈ। ਮੋ ਤੈ ਅਮਿਤ ਦਰਬੁ ਕ੍ਯੋ ਨ ਲੀਜੈ।
ਹੇ ਰਾਨੀ ਤੁਮਹੂੰ ਸਮਝਾਵੋ। ਜਰਤ ਅਗਨ ਤੇ ਯਾਹਿ ਬਚਾਵੋ। ੧੬।

*ਚੌਪਈ*

(ਇਕ ਦਿਨ) ਉਸ ਰਾਜੇ ਨੇ ਇਕ ਇਸਤਰੀ ਵੇਖੀ (ਅਤੇ ਆਪਣੇ ਮਨ ਵਿਚ) ਉਸ ਨਾਲ ਭੋਗ ਕਰਨ ਦੀ ਸੋਚ ਵਿਚਾਰੀ। ਜਦੋਂ (ਉਸ ਨੇ) ਵੇਖਿਆ ਕਿ ਰਾਤ ਹੋ ਗਈ ਹੈ (ਤਾਂ) ਦੂਤ ਭੇਜ ਕੇ ਉਸ ਨੂੰ ਮਹੱਲ ਵਿਚ ਬੁਲਾ ਲਿਆ।੫।

ਉਸ ਨੂੰ ਬੁਲਾ ਕੇ ਬਹੁਤ ਰਤੀ-ਕ੍ਰੀੜਾ ਕੀਤੀ (ਅਤੇ) ਪਰਾਈ ਇਸਤਰੀ ਨੂੰ ਆਪਣਾ ਕਰ ਕੇ ਮੰਨ ਲਿਆ। ਉਸ ਨੂੰ (ਆਪਣੇ) ਮਹੱਲ ਵਿਚ ਲਿਆਉਣਾ ਚਾਹੁੰਦਾ ਸੀ, ਪਰ ਆਪਣੀ ਰਾਣੀ ਤੋਂ ਬਹੁਤ ਡਰਦਾ ਸੀ।੬।

ਉਸ ਨੇ ਇਹ ਗੱਲ ਆਪਣੇ ਚਿਤ ਵਿਚ ਮਿਥ ਲਈ ਅਤੇ ਪ੍ਰੇਮ ਕ੍ਰੀੜਾ ਵੇਲੇ ਉਸ (ਇਸਤਰੀ) ਨੂੰ ਕਹਿ ਦਿੱਤੀ। ਉਸ ਨੂੰ ਮੂੰਹੋਂ ਕਿਹਾ ਕਿ (ਤੇਰੇ ਨਾਲ) ਵਿਆਹ ਕਰਾਂਗਾ ਅਤੇ ਨਿਰਧਨ ਤੋਂ ਰਾਣੀ ਬਣਾਵਾਂਗਾ।੭।

ਜਦ (ਉਸ) ਇਸਤਰੀ ਨੇ ਇਹ ਬਚਨ ਸੁਣੇ ਤਾਂ ਰਾਜੇ ਲਈ ਉਸ ਦਾ ਮਨ ਉਮਗ ਪਿਆ। (ਅਤੇ ਕਹਿਣ ਲਗੀ) ਹੁਣ ਮੈਂ ਤੁਹਾਡੀ ਇਸਤਰੀ ਹੋ ਕੇ ਰਹਾਂਗੀ। ਹੇ ਪਿਆਰੇ! ਜਦੋਂ ਜੀ ਚਾਹੇ, ਮੈਨੂੰ ਵਰ ਲਵੋ।੮।

ਇਕ ਗੱਲ ਮੈਂ ਤੁਹਾਨੂੰ ਕਹਿੰਦੀ ਹਾਂ ਜੇ ਮੇਰੀ ਗੱਲ ਸਚ ਮੰਨੋ। ਜੇ ਜੀਵਨ ਭਰ ਪਿਆਰ ਨਿਭਾਓ ਤਾਂ ਹੇ ਰਾਜਨ! ਤੁਸੀਂ ਅਜ ਹੀ ਮੈਨੂੰ ਵਿਆਹ ਲਵੋ।੯।

ਜਿਸ ਨਾਲ ਥੋੜਾ ਜਿਹਾ ਵੀ ਪਿਆਰ ਕਰ ਲਈਏ, ਉਸ ਨੂੰ (ਫਿਰ) ਜੀਵਨ ਭਰ ਪਿਠ ਨਹੀਂ ਵਿਖਾਣੀ ਚਾਹੀਦੀ। ਉਸ ਦੀ ਬਾਂਹ ਖ਼ੁਸ਼ੀ ਨਾਲ ਪਕੜਨੀ ਚਾਹੀਦੀ ਹੈ ਅਤੇ ਪ੍ਰਾਣ-ਅੰਤ ਹੋਣ ਤਕ ਪ੍ਰੀਤ ਨਿਭਾਉਣੀ ਚਾਹੀਦੀ ਹੈ।੧੦।

ਇਹ ਰਾਣੀ ਜੋ ਤੁਹਾਡੇ ਘਰ ਹੈ, ਉਸ ਦਾ ਮੇਰੇ ਹਿਰਦੇ ਵਿਚ ਬਹੁਤ ਡਰ ਹੈ। ਤੁਸੀਂ ਜੰਤ੍ਰ, ਮੰਤ੍ਰ ਅਤੇ ਤੰਤ੍ਰ ਦੇ ਮਾਰੇ ਹੋਏ ਉਸ ਦੇ ਬਹੁਤ ਅਧਿਕ ਵਸ ਵਿਚ ਹੋ।੧੧।

ਹੁਣ ਮੈਂ ਇਕ ਚਰਿਤ੍ਰ ਬਣਾਉਂਦੀ ਹਾਂ ਜਿਸ ਕਰ ਕੇ ਤੁਹਾਡੇ ਵਰਗੇ ਰਾਜੇ ਨੂੰ ਪ੍ਰਾਪਤ ਕਰ ਸਕਾਂ। ਸਤੀ ਦਾ ਸਾਰਾ ਭੇਸ ਬਣਾਵਾਂਗੀ ਅਤੇ ਸ਼ਰੀਰ ਉਤੇ ਲਾਲ ਬਸਤ੍ਰ ਪਾਵਾਂਗੀ।੧੨।

ਤੁਸੀਂ ਉਸ ਰਾਣੀ ਨੂੰ ਨਾਲ ਲੈ ਕੇ ਅਤੇ ਹਿੰਡੋਲੇ ਵਿਚ ਬੈਠ ਕੇ ਮੇਰੇ ਕੋਲ ਆਉਣਾ। ਤੁਸੀਂ ਆਪ ਮੈਨੂੰ ਸਮਝਾਉਣਾ ਅਤੇ ਰਾਣੀ ਨੂੰ ਮੇਰੇ ਕੋਲ ਭੇਜਣਾ।੧੩।

ਉਸ ਨੇ ਜੋ ਕਹਿਣਾ ਸੀ, ਕਹਿ ਦਿੱਤਾ। ਉਹ ਸਾਰੀ ਗੱਲ ਰਾਜੇ ਨੇ ਚਿਤ ਵਿਚ ਰਖ ਲਈ। ਚੰਦ੍ਰਮਾ ਲੁਕ ਗਿਆ ਅਤੇ ਸੂਰਜ ਚੜ੍ਹ ਆਇਆ। (ਉਸ) ਇਸਤਰੀ ਨੇ ਸਤੀ ਦਾ ਭੇਸ ਬਣਾ ਲਿਆ।੧੪।

ਦਿਨ ਚੜ੍ਹਨ ਤੇ ਉਚਿਆਂ ਨੀਵਿਆਂ ਸਭਨਾਂ ਨੂੰ ਨਾਲ ਲੈ ਕੇ ਹਠ ਪੂਰਵਕ ਸਤੀ ਚਲ ਪਈ। (ਆਪਣੀ) ਇਸਤਰੀ ਸਹਿਤ ਰਾਜਾ ਵੀ ਆਇਆ। ਆ ਕੇ ਸਤੀ ਨੂੰ ਸੀਸ ਝੁਕਾਇਆ।੧੫।

ਰਾਜੇ ਨੇ ਉਸ ਨੂੰ ਕਿਹਾ ਕਿ ਸਤੀ ਨ ਹੋਵੋ। ਮੇਰੇ ਤੋਂ ਬੇਹਿਸਾਬਾ ਧਨ ਕਿਉਂ ਨ ਲੈ ਲਵੋ। ਹੇ ਰਾਣੀ! ਤੂੰ ਵੀ ਇਸ ਨੂੰ ਸਮਝਾ ਅਤੇ ਅਗਨੀ ਵਿਚ ਸੜਨ ਤੋਂ ਇਸ ਨੂੰ ਬਚਾ ਲੈ।੧੬।

ਨ੍ਰਿਪ ਰਾਨੀ ਤਾ ਕੌ ਸਮਝਾਯੋ। ਬਿਹਸਿ ਸਤੀ ਯੌ ਬਚਨ ਸੁਨਾਯੋ।
ਯਹ ਧਨ ਹੈ ਕਿਹ ਕਾਜ ਹਮਾਰੇ। ਸੁਨੋ ਰਾਵ ਪ੍ਰਤਿ ਕਹੌ ਤਿਹਾਰੇ। ੧੭।

*ਦੋਹਰਾ*

ਸੁਨੁ ਰਾਨੀ ਤੋ ਸੌ ਕਹੌ ਬਾਤ ਸੁਨੋ ਮਹਾਰਾਜ।
ਪਿਯ ਕਾਰਨ ਜਿਯ ਮੈ ਤਜੌ ਯਹ ਧਨ ਹੈ ਕਿਹ ਕਾਜ। ੧੮।
ਪਰ ਧਨ ਗਨੌ ਪਖਾਨ ਸੋ ਪਰ ਪਤਿ ਪਿਤਾ ਸਮਾਨ।
ਪਿਯ ਕਾਰਨ ਜਿਯ ਮੈ ਤਜੌ ਸੁਰਪੁਰ ਕਰੌ ਪਯਾਨ। ੧੯।

*ਚੌਪਈ*

ਪੁਨਿ ਰਾਜੈ ਇਹ ਭਾਤਿ ਉਚਾਰੀ। ਏਤੋ ਹਠਿ ਜਿਨਿ ਕਰੋ ਪਿਯਾਰੀ।
ਪ੍ਰਾਨ ਪਤਨ ਆਪਨ ਜਿਨਿ ਕੀਜੈ। ਆਧੋ ਰਾਜ ਹਮਾਰੋ ਲੀਜੈ। ੨0।

ਕੌਨ ਕਾਜ ਨ੍ਰਿਪ ਰਾਜ ਹਮਾਰੈ। ਸਦਾ ਰਹੋ ਇਹ ਧਾਮ ਤਿਹਾਰੈ।
ਮੈ ਜੁਗ ਚਾਰਿ ਲਗੈ ਨਹਿ ਥੀਹੌ। ਪਿਯ ਕੇ ਮਰੇ ਬਹੁਰਿ ਮੈ ਜੀਹੌ। ੨੧।

ਤਬ ਰਾਨੀ ਨ੍ਰਿਪ ਬਹੁਰਿ ਪਠਾਈ। ਯਾ ਕੋ ਕਹੋ ਬਹੁਰਿ ਤੁਮ ਜਾਈ।
ਜ੍ਯੋ ਤ੍ਯੋ ਯਾ ਤੇ ਯਾਹਿ ਨਿਵਰਿਯਹੁ। ਜੋ ਵਹ ਕਹੈ ਵਹੈ ਤੁਮ ਕਰਿਯਹੁ। ੨੨।

ਤਬ ਰਾਨੀ ਤਾ ਪੈ ਚਲਿ ਗਈ। ਬਾਤ ਕਰਤ ਬਹੁਤੈ ਬਿਧਿ ਭਈ।
ਕਹਿਯੋ ਸਤੀ ਸੋਊ ਬਚ ਮੈ ਕਹੂੰ। ਇਨ ਤੇ ਹੋਇ ਨ ਸੋ ਹਠ ਗਹੂੰ। ੨੩।

ਰਨਿਯਹਿ ਕਹਿਯੋ ਸਤੀ ਪਤਿ ਦੈ ਹੌ। ਮੋਰੇ ਅਗ੍ਰ ਦਾਸਿਨੀ ਹ੍ਵੈ ਹੌ।
ਤਵ ਦੇਖਤ ਤੇਰੋ ਨ੍ਰਿਪ ਰਾਊ। ਤਵ ਘਟ ਦੈ ਸਿਰ ਨੀਰ ਭਰਾਊ। ੨੪।

ਰਾਨੀ ਕਹਿਯੋ ਪਤਿਹਿ ਤੁਹਿ ਦੈ ਹੌ। ਤੋਰੇ ਅਗ੍ਰ ਦਾਸਿਨੀ ਹ੍ਵੈ ਹੌ।
ਦ੍ਰਿਗ ਦੇਖਤ ਨਿਰਪ ਤੁਹਿ ਰਮਵਾਊ। ਗਗਰੀ ਬਾਰਿ ਸੀਸ ਧਰਿ ਲ੍ਯਾਊ। ੨੫।

ਪਾਵਕ ਬੀਚ ਸਤੀ ਜਿਨਿ ਜਰੋ। ਕਛੂ ਬਕਤ੍ਰ ਤੇ ਹਮੈ ਉਚਰੋ।
ਜੌ ਤੂ ਕਹੈ ਤ ਤੋ ਕੌ ਬਰਿ ਹੌ। ਰਾਂਕਹੁ ਤੇ ਰਾਨੀ ਤੁਹਿ ਕਰਿ ਹੌ। ੨੬।

ਯੌ ਕਹਿ ਪਕਰਿ ਬਾਹ ਤੇ ਲਯੋ। ਡੋਰੀ ਬੀਚ ਡਾਰਿ ਕਰਿ ਦਯੋ।
ਤੁਮ ਤ੍ਰਿਯ ਜਿਨਿ ਪਾਵਕ ਮੋ ਜਰੋ। ਮੋਹੂ ਕੋ ਭਰਤਾ ਲੈ ਕਰੋ। ੨੭।

*ਦੋਹਰਾ*

ਸਭਹਿਨ ਕੇ ਦੇਖਤ ਤਿਸੈ ਲਯੋ ਬਿਵਾਨ ਚੜਾਇ।
ਇਹ ਚਰਿਤ੍ਰ ਤਾ ਕੋ ਬਰਿਯੋ ਰਾਨੀ ਕਿਯੋ ਬਨਾਇ। ੨੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਰਹਾ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੧੨। ੨੧੯੫। ਅਫਜੂੰ।*

ਰਾਣੀ ਅਤੇ ਰਾਜੇ ਨੇ ਉਸ ਨੂੰ ਸਮਝਾਇਆ, (ਤਦ) ਸਤੀ ਨੇ ਹੱਸ ਕੇ ਕਿਹਾ--(ਹੇ ਰਾਜਨ!) ਮੈਂ ਤੁਹਾਡੇ ਪ੍ਰਤਿ ਕਹਿੰਦੀ ਹਾਂ ਕਿ ਇਹ ਧਨ ਮੇਰੇ ਕਿਸ ਕੰਮ।੧੭।

*ਦੋਹਰਾ*

ਹੇ ਰਾਣੀ! ਸੁਣ, ਤੈਨੂੰ ਕਹਿੰਦੀ ਹਾਂ। ਹੇ ਮਹਾਰਾਜ! ਸੁਣੋ, ਮੈਂ ਆਪਣੇ ਪ੍ਰੀਤਮ ਕਾਰਨ ਪ੍ਰਾਣ ਛਡ ਰਹੀ ਹਾਂ, ਇਹ ਧਨ (ਮੇਰੇ) ਕਿਸ ਕੰਮ।੧੮। ਪਰਾਏ ਧਨ ਨੂੰ ਪੱਥਰ ਵਾਂਗ ਅਤੇ ਪਰਾਏ ਪਤੀ ਨੂੰ ਪਿਤਾ ਸਮਾਨ ਸਮਝ ਕੇ ਮੈਂ ਆਪਣੇ ਪ੍ਰੀਤਮ ਲਈ ਪ੍ਰਾਣ ਛਡ ਕੇ ਸਵਰਗ ਨੂੰ ਜਾ ਰਹੀ ਹਾਂ।੧੯।

*ਚੌਪਈ*

ਰਾਜੇ ਨੇ ਫਿਰ ਇਸ ਤਰ੍ਹਾਂ ਕਿਹਾ--ਹੇ ਪਿਆਰੀ! ਇਤਨਾ ਹਠ ਨ ਕਰ। ਆਪਣੇ ਪ੍ਰਾਣਾਂ ਦਾ ਪਤਨ ਨ ਕਰ। (ਇਸ ਬਦਲੇ) ਮੇਰਾ ਅੱਧਾ ਰਾਜ ਲੈ ਲੈ।੨0।

(ਇਸਤਰੀ ਨੇ ਉੱਤਰ ਦਿੱਤਾ--) ਹੇ ਰਾਜਨ! ਇਹ ਰਾਜ ਮੇਰੇ ਕਿਸ ਕੰਮ ਦਾ ਹੈ। ਇਹ ਸਦਾ ਤੁਹਾਡੇ ਕੋਲ ਹੀ ਰਹੇ। ਮੈਂ ਚਾਰ ਯੁਗਾਂ ਤਕ ਜੀਉਂਦੀ ਨਹੀਂ ਰਹਾਂਗੀ, (ਪਰ ਸਤੀ ਹੋਣ ਨਾਲ) ਮੈਂ ਪ੍ਰੀਤਮ ਦੇ ਮਰਨ ਉਪਰੰਤ ਵੀ ਜੀਉਂਦੀ ਰਹਾਂਗੀ।੨੧।

ਤਦ ਰਾਜੇ ਨੇ ਫਿਰ ਰਾਣੀ ਨੂੰ ਭੇਜਿਆ ਅਤੇ ਕਿਹਾ ਕਿ ਉਸ ਨੂੰ ਜਾ ਕੇ ਫਿਰ ਸਮਝਾਓ। ਜਿਵੇਂ ਕਿਵੇਂ ਉਸ ਨੂੰ ਸਤੀ ਹੋਣ ਤੋਂ ਬਚਾਓ ਅਤੇ ਜੋ ਉਹ ਕਹੇ, ਉਹੀ ਤੁਸੀਂ ਕਰੋ।੨੨।

ਤਦ ਰਾਣੀ ਉਸ ਕੋਲ ਚਲ ਕੇ ਗਈ। ਕਈ ਤਰ੍ਹਾਂ ਨਾਲ ਉਸ ਨਾਲ ਗੱਲਾਂ ਕਰਨ ਲਗੀ। ਸਤੀ ਨੇ ਕਿਹਾ ਕਿ ਮੈਂ ਇਕ ਗੱਲ ਕਹਿੰਦੀ ਹਾਂ। (ਉਹ) ਇਨ੍ਹਾਂ ਤੋਂ ਹੋਣੀ ਨਹੀਂ, ਅਤੇ ਮੈਂ ਹਠ ਫੜੀ ਰਖਣਾ ਹੈ।੨੩।

ਰਾਣੀ ਨੂੰ ਸਤੀ ਨੇ ਕਿਹਾ (ਮੈਨੂੰ ਆਪਣਾ) ਪਤੀ ਦੇ ਦੇ ਅਤੇ ਮੇਰੇ ਸਾਹਮਣੇ ਦਾਸੀ ਬਣ ਕੇ ਰਹਿ। ਤੇਰੇ ਦੇਖਦਿਆਂ ਹੋਇਆਂ ਤੇਰੇ ਰਾਜੇ ਨਾਲ ਰਮਣ ਕਰਾਂਗੀ ਅਤੇ ਤੇਰੇ ਸਿਰ ਤੇ ਘੜਾ ਚੁਕਾ ਕੇ ਪਾਣੀ ਭਰਵਾਵਾਂਗੀ।੨੪।

ਰਾਣੀ ਨੇ ਕਿਹਾ ਕਿ (ਮੈਂ) ਤੈਨੂੰ ਪਤੀ ਦੇ ਦੇਵਾਂਗੀ ਅਤੇ ਤੇਰੇ ਅਗੇ ਦਾਸੀ ਬਣ ਕੇ ਰਹਾਂਗੀ। ਅੱਖਾਂ ਨਾਲ ਦੇਖਦੇ ਹੋਇਆਂ ਰਾਜੇ ਨਾਲ ਤੇਰਾ ਰਮਣ ਕਰਵਾਵਾਂਗੀ ਅਤੇ ਪਾਣੀ ਦੀ ਗਾਗਰ ਸਿਰ ਤੇ ਚੁਕ ਕੇ ਲਿਆਵਾਂਗੀ।੨੫।

(ਰਾਜੇ ਨੇ ਸਤੀ ਨੂੰ ਕਿਹਾ--) ਹੇ ਸਤੀ! ਅਗਨੀ ਵਿਚ ਨ ਸੜ, ਮੈਨੂੰ ਮੁਖ ਤੋਂ ਕੁਝ ਕਹਿ। ਜੇ ਤੂੰ ਕਹੇਂ ਤਾਂ ਤੇਰੇ ਨਾਲ ਵਿਆਹ ਕਰ ਲਵਾਂਗਾ। ਨਿਰਧਨ ਤੋਂ ਤੈਨੂੰ ਰਾਣੀ ਕਰ ਦਿਆਂਗਾ।੨੬।

ਇਹ ਕਹਿ ਕੇ (ਰਾਜੇ ਨੇ) ਉਸ ਨੂੰ ਬਾਂਹ ਤੋਂ ਪਕੜ ਲਿਆ (ਅਤੇ ਉਸ ਨੂੰ) ਡੋਲੀ (ਪਾਲਕੀ) ਵਿਚ ਪਾ ਲਿਆ। ਹੇ ਇਸਤਰੀ! ਤੂੰ ਅਗਨੀ ਵਿਚ ਨ ਸੜ ਅਤੇ ਮੈਨੂੰ ਹੀ (ਆਪਣਾ) ਪਤੀ ਬਣਾ ਲੈ।੨੭।

*ਦੋਹਰਾ*

ਸਭ ਦੇ ਦੇਖਦੇ ਹੋਇਆਂ ਉਸ ਨੂੰ ਪਾਲਕੀ ਵਿਚ ਚੜ੍ਹਾ ਲਿਆ। ਇਸ ਚਰਿਤ੍ਰ ਨਾਲ ਉਸ ਨੂੰ ਵਿਆਹ ਕੇ ਰਾਣੀ ਬਣਾ ਲਿਆ।੨੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਬਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੧੨। ੨੧੮੫। ਚਲਦਾ।*

*ਦੋਹਰਾ*

ਬਿਸਨ ਸਿੰਘ ਰਾਜਾ ਬਡੋ ਬੰਗਸ ਮੈ ਬਡਭਾਗ।
ਊਚ ਨੀਚ ਤਾ ਕੈ ਪ੍ਰਜਾ ਰਹੀ ਚਰਨ ਸੌ ਲਾਗ। ੧।

*ਚੌਪਈ*

ਕ੍ਰਿਸਨ ਕੁਅਰਿ ਤਾ ਕੇ ਪਟਰਾਨੀ। ਜਾਨੁਕ ਤੀਰ ਸਿੰਧ ਮਥਿਆਨੀ।
ਨੈਨ ਦਿਪੈ ਨੀਕੇ ਕਜਰਾਰੇ। ਲਖੇ ਹੋਤ ਲਲਨਾ ਮਤਵਾਰੇ। ੨।

*ਦੋਹਰਾ*

ਰੂਪ ਦਿਪੈ ਤਾ ਕੋ ਅਮਿਤ ਸੋਭਾ ਮਿਲਤ ਅਪਾਰ।
ਹੇਰਿ ਰਾਇ ਕੋ ਚਿਤ ਬਧ੍ਯੋ ਸਕਤ ਨ ਬਹੁਰਿ ਉਬਾਰ। ੩।

*ਚੌਪਈ*

ਤਾ ਸੌ ਨੇਹ ਰਾਵ ਕੋ ਭਾਰੀ। ਨ੍ਰਿਪਹੂੰ ਕੋ ਅਤਿ ਚਾਹਤ ਪ੍ਯਾਰੀ।
ਦੁਹੂੰਅਨ ਪਰਮ ਪ੍ਰੀਤ ਭੀ ਐਸੀ। ਸੀਤਾ ਸੋ ਰਘੁਨਾਥਨ ਵੈਸੀ। ੪।

ਏਕ ਹੇਰਿ ਤ੍ਰਿਯ ਰਾਵ ਲੁਭਾਨੋ। ਨਿਜੁ ਤ੍ਰਿਯ ਸੰਗ ਨੇਹ ਘਟ ਮਾਨੋ।
ਜਬ ਇਹ ਕ੍ਰਿਸਨ ਕੁਅਰਿ ਸੁਨਿ ਪਾਈ। ਰਾਜਾ ਪੈ ਚਿਤ ਤੇ ਖੁਨਸਾਈ। ੫।

ਕ੍ਰਿਸਨ ਕੁਅਰਿ ਚਿਤ ਅਧਿਕ ਰਿਸਾਈ। ਮਨ ਮੈ ਘਾਤ ਯਹੈ ਠਹਰਾਈ।
ਦੁਹਕਰਿ ਕਰਿ ਮੈ ਆਜੁ ਸੁ ਕਰਿਹੋ। ਨ੍ਰਿਪਹ ਸੰਘਾਰਿ ਆਪੁ ਪੁਨਿ ਮਰਿਹੋ। ੬।

*ਦੋਹਰਾ*

ਤਬ ਰਾਨੀ ਚਿਤ ਤੇ ਜਰੀ ਮਨ ਮੈ ਅਧਿਕ ਰਿਸਾਇ।
ਜ੍ਯੋ ਸੀਸੋ ਸਰ ਕੇ ਲਗੇ ਤੂਟਿ ਤਰਕ ਦੈ ਜਾਇ। ੭।
ਪਠੈ ਦੂਤ ਰਾਜੈ ਤੁਰਤ ਲੀਨੀ ਤਰੁਨਿ ਬੁਲਾਇ।
ਗਰਬ ਪ੍ਰਹਰਿ ਝਖ ਕੇਤੁ ਕੋ ਸੋਇ ਰਹੈ ਸੁਖੁ ਪਾਇ। ੮।

*ਚੌਪਈ*

ਜਬ ਐਸੇ ਰਾਨੀ ਸੁਨਿ ਪਾਈ। ਜਮਧਰ ਲਏ ਹਾਥ ਮੋ ਆਈ।
ਬਿਸਨ ਸਿੰਘ ਪਤਿ ਪ੍ਰਥਮ ਸੰਘਾਰਿਯੋ। ਤਾ ਪਾਛੇ ਤਿਹ ਤ੍ਰਿਯ ਕੋ ਮਾਰਿਯੋ। ੯।

*ਦੋਹਰਾ*

ਮਾਰਿ ਮਾਸ ਤ੍ਰਿਯ ਤਵਨ ਕੋ ਰਾਧਿ ਲਯੋ ਤਿਹ ਕਾਲ।
ਸਦਨ ਏਕ ਉਮਰਾਵ ਕੇ ਭੇਜ ਦਯੋ ਤਤਕਾਲ। ੧੦।
ਮਾਸ ਜਾਨਿ ਤਾ ਕੋ ਤੁਰਤ ਚਾਬਿ ਗਏ ਸਭ ਸੋਇ।
ਭਲੋ ਭਲੋ ਸਭ ਕੋ ਕਹੈ ਭੇਦ ਨ ਪਾਵੈ ਕੋਇ। ੧੧।
ਹਾਥ ਪਾਵ ਨ੍ਰਿਪ ਕੇ ਸਕਲ ਸੰਗ ਮੁਤਹਰੀ ਤੋਰਿ।
ਸੀੜਨ ਪਰ ਤੇ ਆਨਿ ਕੈ ਦਯੋ ਧਰਨਿ ਕਹ ਛੋਰਿ। ੧੨।

*ਦੋਹਰਾ*

ਬੰਗਸ ਦੇਸ ਵਿਚ ਬਿਸ਼ਨ ਸਿੰਘ ਨਾਂ ਦਾ ਇਕ ਵਡਭਾਗੀ ਰਾਜਾ ਸੀ। ਉਸ ਦੀ ਪ੍ਰਜਾ ਦੇ ਸਾਰੇ ਉੱਚੇ ਨੀਵੇਂ ਉਸ ਦੇ ਚਰਨਾਂ ਨਾਲ ਲਗੇ ਹੋਏ ਸਨ।੧।

*ਚੌਪਈ*

ਉਸ ਦੀ ਕ੍ਰਿਸ਼ਨ ਕੁਅਰਿ ਨਾਂ ਦੀ ਪਟਰਾਣੀ ਸੀ, ਮਾਨੋ ਛੀਰ ਸਮੁੰਦਰ ਨੂੰ ਮੱਥ ਕੇ ਕਢੀ ਹੋਵੇ। ਉਸ ਦੇ ਸੁੰਦਰ ਕਜਲੇ ਵਾਲੇ ਨੈਣ ਸ਼ੋਭਦੇ ਸਨ। (ਉਸ ਨੂੰ) ਵੇਖ ਕੇ ਇਸਤਰੀਆਂ ਵੀ ਮਤਵਾਲੀਆਂ ਹੋ ਜਾਂਦੀਆਂ ਸਨ।੨।

*ਦੋਹਰਾ*

ਉਸ ਦਾ ਰੂਪ ਬਹੁਤ ਸੁੰਦਰ ਸੀ ਅਤੇ ਉਸ ਨੂੰ ਅਪਾਰ ਸ਼ੋਭਾ ਮਿਲਦੀ ਸੀ। ਉਸ ਨੂੰ ਵੇਖ ਕੇ ਰਾਜੇ ਦਾ ਚਿਤ ਵਿੰਨ੍ਹਿਆ ਗਿਆ ਅਤੇ ਫਿਰ ਬਚ ਨ ਸਕਿਆ।੩।

*ਚੌਪਈ*

ਉਸ ਨਾਲ ਰਾਜੇ ਦਾ ਬਹੁਤ ਪ੍ਰੇਮ ਸੀ। ਉਹ ਵੀ ਰਾਜੇ ਨੂੰ ਬਹੁਤ ਪਿਆਰ ਕਰਦੀ ਸੀ। ਉਨ੍ਹਾਂ ਦੋਹਾਂ ਦੀ ਅਜਿਹੀ ਪਰਮ ਪ੍ਰੀਤ ਸੀ, ਜਿਹੋ ਜਿਹੀ ਸੀਤਾ ਅਤੇ ਰਾਮ ਦੀ ਸੀ।੪।

ਇਕ ਇਸਤਰੀ ਨੂੰ ਵੇਖ ਕੇ ਰਾਜੇ ਦਾ ਮਨ ਲਲਚਾ ਗਿਆ ਅਤੇ ਆਪਣੀ ਇਸਤਰੀ ਨਾਲ ਉਸ ਦਾ ਪ੍ਰੇਮ ਘਟ ਗਿਆ। ਜਦ ਇਹ ਗੱਲ ਕ੍ਰਿਸ਼ਨ ਕੁਅਰਿ ਨੇ ਸੁਣੀ ਤਾਂ ਰਾਜੇ ਪ੍ਰਤਿ ਮਨ ਵਿਚ ਬਹੁਤ ਖਿਝੀ।੫।

ਕ੍ਰਿਸ਼ਨ ਕੁਅਰਿ ਮਨ ਵਿਚ ਬਹੁਤ ਕ੍ਰੋਧਿਤ ਹੋਈ ਅਤੇ ਮਨ ਵਿਚ ਇਹ ਜੁਗਤ ਬਣਾਈ। ਅਜ ਮੈਂ ਅਜਿਹਾ ਔਖਾ ਕੰਮ ਕਰਾਂਗੀ ਅਤੇ ਰਾਜੇ ਨੂੰ ਮਾਰ ਕੇ ਫਿਰ ਆਪ ਮਰਾਂਗੀ।੬।

*ਦੋਹਰਾ*

ਤਦ ਰਾਣੀ ਚਿਤ ਵਿਚ ਸੜ ਗਈ ਅਤੇ ਮਨ ਵਿਚ ਬਹੁਤ ਕ੍ਰੋਧਿਤ ਹੋਈ ਜਿਵੇਂ ਬਾਣ ਦੇ ਲਗਣ ਨਾਲ ਸ਼ੀਸ਼ਾ ਤਿੜਕ ਕੇ ਟੁਟ ਜਾਂਦਾ ਹੈ।੭। ਰਾਜੇ ਨੇ ਤੁਰਤ ਦੂਤ ਭੇਜ ਕੇ (ਉਸ) ਇਸਤਰੀ ਨੂੰ ਬੁਲਾ ਲਿਆ ਅਤੇ ਕਾਮ ਦੇਵ ('ਝਖ ਕੇਤੁ') ਦਾ ਗਰਬ ਦੂਰ ਕਰ ਕੇ (ਭਾਵ ਸੰਯੋਗ ਕਰ ਕੇ) ਸੁਖ ਪੂਰਵਕ ਸੌਂ ਗਿਆ।੮।

*ਚੌਪਈ*

ਜਦ ਰਾਣੀ ਨੇ ਇਸ ਤਰ੍ਹਾਂ ਸੁਣਿਆ ਤਾਂ ਜਮਧਾੜ ਹੱਥ ਵਿਚ ਲੈ ਕੇ ਆ ਗਈ। ਪਹਿਲਾਂ (ਆਪਣੇ) ਪਤੀ ਬਿਸ਼ਨ ਸਿੰਘ ਨੂੰ ਮਾਰਿਆ ਅਤੇ ਉਸ ਪਿਛੋਂ ਉਸ ਇਸਤਰੀ ਨੂੰ ਵੀ ਮਾਰ ਦਿੱਤਾ।੯।

*ਦੋਹਰਾ*

ਉਸ ਇਸਤਰੀ ਨੂੰ ਮਾਰ ਕੇ ਉਸ ਦਾ ਮਾਸ ਤੁਰਤ ਰਿੰਨ੍ਹ ਲਿਆ ਅਤੇ ਇਕ ਸਾਮੰਤ ਦੇ ਘਰ ਉਸੇ ਵੇਲੇ ਭੇਜ ਦਿੱਤਾ।੧੦। ਉਸ ਨੂੰ ਮਾਸ ਸਮਝ ਕੇ ਸਭ ਉਸ ਨੂੰ ਖਾ ਗਏ ਅਤੇ ਸਾਰੇ 'ਚੰਗਾ ਚੰਗਾ' ਕਹਿਣ ਲਗੇ, (ਪਰ ਇਸ ਦਾ) ਭੇਦ ਕੋਈ ਵੀ ਪਾ ਨ ਸਕਿਆ।੧੧। (ਉਸ ਨੇ) ਰਾਜੇ ਦੇ ਸਾਰੇ ਅੰਗ ਸੋਟੇ ਨਾਲ ਤੋੜ ਕੇ ਅਤੇ ਪੌੜੀਆਂ ਉਤੋਂ ਲਿਆ ਕੇ ਧਰਤੀ ਉਤੇ ਸੁਟ ਦਿੱਤਾ।੧੨।

ਮਦਰਾ ਕੇ ਮਦ ਸੋ ਛਕ੍ਯੋ ਉਰ ਜਮਧਰ ਕੀ ਖਾਇ।
ਸੀੜਿਨ ਤੇ ਖਿਸਕਤ ਨ੍ਰਿਪਤ ਪਰਿਯੋ ਧਰਨਿ ਪਰ ਆਇ। ੧੩।
ਸ੍ਰੋਨਤ ਸੋ ਭੀਜਤ ਭਈ ਸਕਲ ਧਰਨਿ ਸਰਬੰਗ।
ਆਨਿ ਤਰੇ ਰਾਜਾ ਪਰਿਯੋ ਲਗੇ ਕਟਾਰੀ ਅੰਗ। ੧੪।

*ਚੌਪਈ*

ਜਬ ਨ੍ਰਿਪ ਮਰਿਯੋ ਤ੍ਰਿਯਹਿ ਲਖਿ ਪਾਯੋ। ਭਾਤਿ ਭਾਤਿ ਹ੍ਵੈ ਦੁਖਿਤ ਸੁਨਾਯੋ।
ਕੌਨ ਕਾਲ ਗਤਿ ਕਰੀ ਹਮਾਰੀ। ਰਾਜਾ ਜੂ ਚੁਭਿ ਮਰੇ ਕਟਾਰੀ। ੧੫।

ਜਬ ਰਾਨੀ ਹ੍ਵੈ ਦੀਨ ਉਘਾਯੋ। ਬੈਠੇ ਸਭ ਲੋਗਨ ਸੁਨਿ ਪਾਯੋ।
ਤਾ ਕੋ ਸਭ ਪੂਛਨਿ ਮਿਲਿ ਆਏ। ਕੌਨੈ ਦੁਸਟ ਰਾਵ ਜੂ ਘਾਏ। ੧੬।

ਤਬ ਰਾਨੀ ਅਤਿ ਦੁਖਿਤ ਬਖਾਨ੍ਯੋ। ਤਾ ਕੋ ਭੇਦ ਕਛੂ ਨ ਪਛਾਨ੍ਯੋ।
ਪ੍ਰਥਮ ਰਾਵ ਜੂ ਮਾਸੁ ਮੰਗਾਯੋ। ਆਪੁ ਭਖ੍ਯੋ ਕਛੁ ਭ੍ਰਿਤਨ ਪਠਾਯੋ। ੧੭।

ਪੁਨਿ ਰਾਜਾ ਜੂ ਅਮਲ ਮੰਗਾਯੋ। ਆਪੁ ਪਿਯੋ ਕਛੁ ਹਮੈ ਪਿਯਾਯੋ।
ਪੀਏ ਕੈਫ ਕੈ ਅਤਿ ਮਤਿ ਭਏ। ਸੁਧਿ ਮੈ ਹੁਤੇ ਬਿਸੁਧਿ ਹ੍ਵੈ ਗਏ। ੧੮।

ਮਦ ਸੌ ਨ੍ਰਿਪਤਿ ਭਏ ਮਤਵਾਰੇ। ਖੇਲ ਕਾਜਿ ਗ੍ਰਿਹ ਓਰ ਪਧਾਰੇ।
ਬਸਿ ਹ੍ਵੈ ਅਧਿਕ ਕਾਮ ਕੇ ਗਯੋ। ਮੇਰੋ ਹਾਥ ਹਾਥ ਗਹਿ ਲਯੋ। ੧੯।

ਪਾਵ ਖਿਸਤ ਪੌਰਿਨ ਤੇ ਭਯੋ। ਅਧਿਕ ਮਤ ਮੈਥੋ ਗਿਰਿ ਗਯੋ।
ਉਰ ਤੇ ਉਗਰਿ ਕਟਾਰੀ ਲਾਗੀ। ਤਾ ਤੇ ਦੇਹ ਰਾਵ ਜੂ ਤ੍ਯਾਗੀ। ੨੦।

*ਦੋਹਰਾ*

ਸੀੜਿਨ ਤੇ ਰਾਜਾ ਗਿਰਿਯੋ ਪਰਿਯੋ ਧਰਨਿ ਪਰ ਆਨਿ।
ਚੁਬੀ ਕਟਾਰੀ ਪੇਟ ਮੈ ਤਾ ਤੇ ਤਜਿਯੋ ਪ੍ਰਾਨ। ੨੧।

*ਚੌਪਈ*

ਸਭਨ ਸੁਨਤ ਯੌ ਕਥਾ ਉਚਾਰੀ। ਜਮਧਰ ਵਹੈ ਬਹੁਰਿ ਉਰਿ ਮਾਰੀ।
ਨ੍ਰਿਪ ਤ੍ਰਿਯ ਮਾਰਿ ਪ੍ਰਾਨ ਨਿਜੁ ਦੀਨੋ। ਚਰਿਤ ਚੰਚਲਾ ਐਸੋ ਕੀਨੋ। ੨੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੧੩। ੨੨੦੭। ਅਫਜੂੰ।*

*ਸਵੈਯਾ*

ਏਕ ਮਹਾ ਬਨ ਬੀਚ ਬਸੈ ਮੁਨਿ ਸ੍ਰਿੰਗ ਧਰੇ ਰਿਖ ਸ੍ਰਿੰਗ ਕਹਾਯੋ।
ਕੌਨਹੂੰ ਖ੍ਯਾਲ ਬਿਭਾਂਡਵ ਜੂ ਮ੍ਰਿਗਿਯਾ ਹੂੰ ਕੀ ਕੋਖਿਹੂੰ ਤੇ ਉਪਜਾਯੋ।

ਸ਼ਰਾਬ ਦੇ ਨਸ਼ੇ ਨਾਲ ਮਦਹੋਸ਼ ਹੋ ਕੇ ਛਾਤੀ ਵਿਚ ਜਮਧਾੜ ਮਰਵਾਈ ਅਤੇ ਪੌੜੀਆਂ ਉਤੋਂ ਖਿਸਕਦਾ ਰਾਜਾ ਧਰਤੀ ਉਤੇ ਆਣ ਪਿਆ।੧੩। ਸਾਰੀ ਧਰਤੀ ਲਹੂ ਨਾਲ ਰੰਗੀ ਗਈ ਅਤੇ ਸ਼ਰੀਰ ਵਿਚ ਕਟਾਰ ਖਾ ਕੇ ਰਾਜਾ ਹੇਠਾਂ ਆ ਡਿਗਿਆ।੧੪।

*ਚੌਪਈ*

ਜਦ ਇਸਤਰੀ ਨੇ ਰਾਜੇ ਨੂੰ ਮਰਿਆ ਹੋਇਆ ਵੇਖਿਆ ਤਾਂ ਕਈ ਤਰ੍ਹਾਂ ਨਾਲ ਦੁਖ ਪ੍ਰਗਟ ਕੀਤਾ। ਕਾਲ ਨੇ ਮੇਰੀ ਕੀ ਗਤੀ ਕਰ ਦਿੱਤੀ ਹੈ ਕਿ ਰਾਜਾ ਜੀ ਕਟਾਰ ਦੇ ਚੁਭ ਜਾਣ ਨਾਲ ਮਰ ਗਏ ਹਨ।੧੫।

ਜਦ ਰਾਣੀ ਨੇ ਦੁਖੀ ਹੋ ਕੇ ਪੁਕਾਰ ਕੀਤੀ ਤਾਂ ਸਾਰੇ ਲੋਕਾਂ ਨੇ ਬੈਠਿਆਂ ਹੋਇਆਂ ਸੁਣਿਆਂ। ਸਭ ਮਿਲ ਕੇ ਉਸ ਨੂੰ ਪੁਛਣ ਆਏ ਕਿ ਕਿਸ ਦੁਸ਼ਟ ਨੇ ਰਾਜਾ ਜੀ ਨੂੰ ਮਾਰਿਆ ਹੈ?।੧੬।

ਤਦ ਰਾਣੀ ਨੇ ਬਹੁਤ ਦੁਖੀ ਹੋ ਕੇ ਦਸਿਆ ਕਿ ਇਸ ਦਾ ਭੇਦ ਸਮਝਿਆ ਨਹੀਂ ਜਾ ਸਕਦਾ। ਪਹਿਲਾਂ ਰਾਜਾ ਜੀ ਨੇ ਮਾਸ ਮੰਗਵਾਇਆ। ਕੁਝ ਆਪ ਖਾਇਆ (ਬਾਕੀ) ਨੌਕਰਾਂ ਨੂੰ ਭੇਜ ਦਿੱਤਾ।੧੭।

ਫਿਰ ਰਾਜਾ ਜੀ ਨੇ ਸ਼ਰਾਬ ('ਅਮਲ') ਮੰਗਵਾਈ। ਆਪ ਪੀਤੀ ਅਤੇ ਕੁਝ ਮੈਨੂੰ ਵੀ ਪਿਲਾਈ। ਸ਼ਰਾਬ ਪੀ ਕੇ ਬਹੁਤ ਮਸਤ ਹੋ ਗਏ। ਹੋਸ਼ ਵਿਚ ਸਨ, ਪਰ ਬੇਹੋਸ਼ ਹੋ ਗਏ।੧੮।

ਸ਼ਰਾਬ ਨਾਲ ਮਸਤ ਹੋ ਕੇ ਰਾਜਾ ਜੀ ਕਾਮ-ਕ੍ਰੀੜਾ ਲਈ ਮਹੱਲ ਵਲ ਚਲੇ। ਕਾਮ ਦੇ ਅਧਿਕ ਵਸ ਵਿਚ ਹੋ ਜਾਣ ਕਾਰਨ ਮੇਰੇ ਹੱਥ ਨੂੰ ਆਪਣੇ ਹੱਥ ਨਾਲ ਪਕੜ ਲਿਆ।੧੯।

ਪੌੜੀਆਂ ਉਤੋਂ ਪੈਰ ਖਿਸਕ ਗਿਆ। (ਸ਼ਰਾਬ ਵਿਚ) ਅਧਿਕ ਮਸਤ ਹੋਣ ਕਾਰਨ ਮੇਰੇ ਕੋਲੋਂ ਡਿਗ ਗਏ। ਕਟਾਰ ਉਛਲ ਕੇ (ਉਨ੍ਹਾਂ ਦੀ) ਛਾਤੀ ਵਿਚ ਲਗੀ ਜਿਸ ਕਰ ਕੇ ਰਾਜਾ ਜੀ ਨੇ ਦੇਹ ਤਿਆਗ ਦਿੱਤੀ।੨੦।

*ਦੋਹਰਾ*

ਪੌੜੀਆਂ ਤੋਂ ਰਾਜਾ ਡਿਗ ਕੇ ਧਰਤੀ ਉਤੇ ਆ ਪਿਆ। ਕਟਾਰ (ਉਸ ਦੇ) ਪੇਟ ਵਿਚ ਖੁਭ ਗਈ, ਇਸ ਲਈ ਪ੍ਰਾਨ ਛਡ ਦਿੱਤੇ।੨੧।

*ਚੌਪਈ*

ਸਭ ਨੂੰ ਸੁਣਾਉਂਦੇ ਹੋਇਆਂ (ਰਾਣੀ ਨੇ) ਇਹ ਬ੍ਰਿੱਤਾਂਤ ਦਸਿਆ। ਫਿਰ ਉਹ ਜਮਧਾੜ ਆਪਣੀ ਛਾਤੀ ਵਿਚ ਮਾਰ ਲਈ। ਇਸਤਰੀ ਨੇ ਰਾਜੇ ਨੂੰ ਮਾਰ ਕੇ ਆਪਣੇ ਪ੍ਰਾਣ ਤਿਆਗ ਦਿੱਤੇ। ਇਸ ਢੰਗ ਨਾਲ (ਉਸ) ਚੰਚਲਾ ਨੇ ਚਰਿਤ੍ਰ ਕੀਤਾ।੨੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਤੇਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੧੩। ੨੨੦੨। ਚਲਦਾ।*

*ਸਵੈਯਾ*

ਇਕ ਵੱਡੇ ਜੰਗਲ ਵਿਚ (ਇਕ) ਮੁਨੀ ਰਹਿੰਦਾ ਸੀ, ਜਿਸ ਦੇ ਸਿਰ ਉਤੇ ਸਿੰਗ ਸਨ। ਇਸ ਲਈ ਰਿਸ਼ੀ ਸ੍ਰਿੰਗ ਅਖਵਾਉਂਦਾ ਸੀ। ਕਿਸੇ ਖ਼ਿਆਲ ਨਾਲ ਵਿਭਾਂਡਵ (ਰਿਸ਼ੀ ਸ੍ਰਿੰਗ ਦੇ ਪਿਤਾ) ਨੇ (ਉਸ ਨੂੰ) ਹਿਰਨੀ ਦੀ ਕੁਖ ਵਿਚੋਂ ਪੈਦਾ ਕੀਤਾ। ਉਦੋਂ ਤੋਂ ਹੀ ਉਹ ਤਪਸਵੀ ਹੋ

ਹੋਤ ਭਯੋ ਤਪਸੀ ਤਬ ਤੇ ਜਬ ਤੇ ਬੁਧਿ ਲੈ ਸੁਧਿ ਕੋ ਠਹਰਾਯੋ।
ਰੈਨਿ ਦਿਨਾ ਰਘੁਨਾਥ ਭਜੈ ਕਬਹੂੰ ਪੁਰ ਭੀਤਰ ਭੂਲ ਨ ਆਯੋ। ੧।

ਬੀਚ ਕਰੈ ਤਪਸ੍ਯਾ ਬਨ ਕੇ ਮੁਨਿ ਰਾਮ ਕੋ ਨਾਮੁ ਜਪੈ ਸੁਖੁ ਪਾਵੈ।
ਨ੍ਹਾਨ ਕਰੈ ਨਿਤ ਧ੍ਯਾਨ ਧਰੈ ਮੁਖ ਬੇਦ ਰਰੈ ਹਰਿ ਕੀ ਲਿਵ ਲਾਵੈ।
ਰੀਤਿ ਚਲੈ ਖਟ ਸਾਸਤ੍ਰਨ ਕੀ ਤਨ ਕਸ੍ਟ ਸਹੈ ਮਨ ਕੋ ਨ ਡੁਲਾਵੇ।
ਭੂਖਿ ਪਿਆਸ ਲਗੈ ਜਬ ਹੀ ਤਬ ਕਾਨਨ ਤੇ ਚੁਨਿ ਕੈ ਫਲ ਖਾਵੈ। ੨।

ਕਾਲ ਬਿਤੀਤ ਭਯੋ ਇਹ ਰੀਤਿ ਪਰਿਯੋ ਦੁਰਭਿਛ ਤਹਾ ਸੁਨਿ ਪਾਯੋ।
ਬੀਜ ਰਹਿਯੋ ਨਹਿ ਏਕ ਤਹਾ ਸਭ ਲੋਕ ਕਨੇਕਨ ਕੋ ਤਰਸਾਯੋ।
ਜੇਤੇ ਪੜੇ ਬਹੁ ਬਿਪ੍ਰ ਹੁਤੇ ਤਿਨ ਕੌ ਤਬ ਹੀ ਨ੍ਰਿਪ ਬੋਲਿ ਪਠਾਯੋ।
ਕੌਨ ਕੁਕਾਜ ਕਿਯੋ ਕਹੋ ਮੈ ਜਿਹ ਤੇ ਭ੍ਰਿਤ ਲੋਕਨ ਜੀਵ ਨ ਪਾਯੋ। ੩।

ਰਾਜ ਕਹੀ ਜਬ ਯੌ ਤਿਨ ਕੌ ਤਬ ਬਿਪ੍ਰ ਸਭੈ ਇਹ ਭਾਤਿ ਉਚਾਰੇ।
ਰੀਤ ਚਲੌ ਰਜਨੀਤਨ ਕੀ ਤੁਮ ਕੋਊ ਨ ਦੇਖਿਯੋ ਪਾਪ ਤਿਹਾਰੇ।
ਸਿੰਮ੍ਰਿਤ ਮੈ ਖਟ ਸਾਸਤ੍ਰ ਮੈ ਸਭ ਹੂੰ ਮਿਲ ਕ੍ਰੋਰਿ ਬਿਚਾਰ ਬਿਚਾਰੇ।
ਸ੍ਰਿੰਗੀ ਰਿਖੀਸਨ ਆਏ ਤਵਾਲਯ ਯਾਹੀ ਚੁਭੈ ਚਿਤ ਬਾਤ ਹਮਾਰੇ। ੪।

ਜੌ ਚਿਤ ਬੀਚ ਰੁਚੈ ਮਹਾਰਾਜ ਬੁਲਾਇ ਕੈ ਮਾਨਸ ਸੋਈ ਪਠੈਯੈ।
ਕੌਨੇ ਉਪਾਇ ਬਿਭਾਂਡਵ ਕੋ ਸੁਤ ਯਾ ਪੁਰ ਬੀਥਨ ਮੈ ਬਹਿਰੈਯੈ।
ਦੇਸ ਬਸੈ ਫਿਰਿ ਕਾਲ ਨਸੈ ਚਿਤ ਭੀਤਰ ਸਾਚ ਇਹੈ ਠਹਿਰੈਯੈ।
ਜੌ ਨਹਿ ਆਵੈ ਤੋ ਪੂਤ ਭਿਜਾਇ ਕਿ ਆਪਨ ਜਾਇ ਉਤਾਇਲ ਲ੍ਯੈਯੈ। ੫।

*ਸੋਰਠਾ*

ਭ੍ਰਿਤ ਮਿਤ ਪੂਤ ਪਠਾਇ ਰਾਜਾ ਅਤਿ ਹਾਯਲ ਭਯੋ।
ਆਪਨਹੂੰ ਲਪਟਾਇ ਚਰਨ ਰਹਿਯੋ ਆਯੋ ਨ ਮੁਨਿ। ੬।

*ਸਵੈਯਾ*

ਬੈਠਿ ਬਿਚਾਰ ਕੀਯੋ ਸਭ ਲੋਗਨ ਕੌਨ ਉਪਾਇ ਕਹੋ ਅਬ ਕੀਜੈ।
ਆਪਹਿ ਜਾਇ ਥਕਿਯੋ ਹਮਰੋ ਨ੍ਰਿਪ ਸੋ ਰਿਖਿ ਤੌ ਅਜਹੂੰ ਨਹਿ ਭੀਜੈ।
ਜੋ ਤਿਹ ਲ੍ਯਾਇ ਬੁਲਾਇ ਯਹਾ ਤਿਹ ਕੌ ਯਹ ਦੇਸ ਦੁਧਾ ਕਰਿ ਦੀਜੈ।
ਯਾ ਤੇ ਲਜਾਇ ਸਬੋ ਗ੍ਰਿਹ ਆਇ ਮੁਨੀ ਸੁਖ ਪਾਇ ਸਭੈ ਤਪੁ ਛੀਜੈ। ੭।

ਪਾਤ੍ਰ ਸਰੂਪ ਹੁਤੀ ਤਿਹ ਠੌਰ ਸੋਊ ਚਲਿ ਕੈ ਨ੍ਰਿਪ ਕੇ ਗ੍ਰਿਹ ਆਈ।
ਭੇਦ ਅਭੇਦ ਕੀ ਬਾਤ ਸਭੈ ਕਹਿ ਕੈ ਮੁਖ ਤੇ ਸਭ ਹੀ ਸਮੁਝਾਈ।
ਪਾਨ ਚਬਾਇ ਚਲੀ ਤਿਤ ਕੋ ਮਨ ਦੇਵ ਅਦੇਵਨ ਕੋ ਬਿਰਮਾਈ।
ਅਨੰਦ ਲੋਕ ਭਏ ਤਜਿ ਸੋਕ ਸੁ ਸੋਕ ਕੀ ਬਾਤ ਸਭੈ ਬਿਸਰਾਈ। ੮।

ਗਿਆ ਜਦੋਂ ਤੋਂ ਉਸ ਨੇ ਬੁੱਧੀ ਨਾਲ ਸੁਰਤਿ ਨੂੰ ਸਥਿਰ ਕੀਤਾ। ਰਾਤ ਦਿਨ ਪਰਮਾਤਮਾ ਦੀ ਭਗਤੀ ਕਰਦਾ ਅਤੇ ਕਦੇ ਭੁਲ ਕੇ ਵੀ ਨਗਰ ਵਿਚ ਨ ਆਇਆ।੧।

ਮੁਨੀ ਬਨ ਵਿਚ ਤਪਸਿਆ ਕਰਦਾ ਅਤੇ ਰਾਮ ਦਾ ਨਾਮ ਜਪ ਕੇ ਸੁਖ ਪ੍ਰਾਪਤ ਕਰਦਾ। ਨਿੱਤ ਇਸ਼ਨਾਨ ਕਰਦਾ ਅਤੇ ਧਿਆਨ ਧਰਦਾ, ਮੁਖ ਤੋਂ ਵੇਦ ਪਾਠ ਕਰਦਾ ਅਤੇ ਹਰਿ ਵਿਚ ਲਿਵ ਲਗਾਉਂਦਾ। ਛੇ ਸ਼ਾਸਤ੍ਰਾਂ ਦੀ ਰੀਤ ਅਨੁਸਾਰ ਚਲਦਾ, ਸ਼ਰੀਰ ਉਤੇ ਕਸ਼ਟ ਸਹਾਰ ਲੈਂਦਾ ਪਰ ਮਨ ਨੂੰ ਨ ਡੁਲਾਉਂਦਾ। ਜਦੋਂ ਭੁਖ ਪਿਆਸ ਲਗਦੀ ਤਾਂ ਬਨ ਵਿਚੋਂ ਫਲ ਚੁਣ ਕੇ ਖਾ ਲੈਂਦਾ।੨।

ਇਸ ਤਰ੍ਹਾਂ ਸਮਾਂ ਬੀਤਦਾ ਗਿਆ ਅਤੇ ਉਥੇ (ਦੇਸ ਵਿਚ) ਕਾਲ ਪੈ ਗਿਆ, (ਸਭ ਨੇ ਇਹ ਗੱਲ) ਸੁਣ ਲਈ। ਉਥੇ ਇਕ ਬੀਜ ਵੀ ਨ ਰਿਹਾ ਅਤੇ ਸਾਰੇ ਲੋਕ ਦਾਣੇ ਦਾਣੇ ਨੂੰ ਤਰਸਣ ਲਗੇ। ਜਿਤਨੇ ਵੀ ਬਹੁਤ ਪੜ੍ਹੇ ਹੋਏ ਬ੍ਰਾਹਮਣ ਸਨ, (ਉਨ੍ਹਾਂ ਨੂੰ) ਤਦ ਹੀ ਰਾਜੇ ਨੇ ਬੁਲਾ ਲਿਆ (ਅਤੇ ਪੁੱਛਣ ਲਗਾ ਕਿ) ਮੈਂ ਕਿਹੜਾ ਮਾੜਾ ਕੰਮ ਕੀਤਾ ਹੈ ਜਿਸ ਕਰ ਕੇ ਮੇਰੀ ਪ੍ਰਜਾ ਦੇ ਲੋਕ ਜੀ ਨਹੀਂ ਰਹੇ (ਭਾਵ ਮਰਦੇ ਜਾ ਰਹੇ ਹਨ)।੩।

ਜਦ ਰਾਜੇ ਨੇ ਉਨ੍ਹਾਂ (ਬ੍ਰਾਹਮਣਾਂ) ਨੂੰ ਇੰਜ ਕਿਹਾ, ਤਦ ਸਾਰਿਆਂ ਬ੍ਰਾਹਮਣਾਂ ਨੇ ਇਸ ਤਰ੍ਹਾਂ ਕਿਹਾ ਕਿ ਤੁਸੀਂ ਰਾਜਨੀਤੀ ਅਨੁਸਾਰ ਚਲਦੇ ਹੋ, ਤੁਹਾਡਾ ਕੋਈ ਪਾਪ ਨਹੀਂ ਵੇਖਿਆ। (ਉਨ੍ਹਾਂ ਨੇ) ਸਮ੍ਰਿਤੀਆਂ ਅਤੇ ਛੇ ਸ਼ਾਸਤ੍ਰਾਂ ਨੂੰ (ਵਾਚ ਕੇ) ਕਈ ਪ੍ਰਕਾਰ ਦੇ ਵਿਚਾਰ ਸੋਚੇ (ਅਤੇ ਕਿਹਾ--) ਤੁਹਾਡੇ ਘਰ ਸ੍ਰਿੰਗੀ ਰਿਸ਼ੀ ਆਵੇ, ਇਹੀ ਗੱਲ ਸਾਡੇ ਮਨ ਨੂੰ ਲਗਦੀ ਹੈ।੪।

ਜੇ (ਇਹ ਗੱਲ) ਮਨ ਨੂੰ ਲਗੇ ਤਾਂ ਹੇ ਮਹਾਰਾਜ! ਬੰਦਾ ਭੇਜ ਕੇ ਉਸ ਨੂੰ ਬੁਲਾ ਲਵੋ। ਕਿਸੇ ਤਰ੍ਹਾਂ ਵਿਭਾਂਡਵ ਦਾ ਪੁੱਤਰ ਇਸ ਨਗਰ ਦੀਆਂ ਗਲੀਆਂ ਵਿਚ ਫਿਰੇ। ਇਹ ਮਨ ਵਿਚ ਸੱਚ ਜਾਣੋ ਕਿ ਜਦੋਂ ਉਹ ਦੇਸ ਵਿਚ ਆ ਕੇ ਵਸੇਗਾ ਤਾਂ ਕਾਲ ਖ਼ਤਮ ਹੋ ਜਾਏਗਾ। ਜੇ ਉਹ (ਬੰਦਾ ਭੇਜਣ ਤੇ) ਨਹੀਂ ਆਉਂਦਾ ਤਾਂ ਪੁੱਤਰ ਨੂੰ ਭੇਜ ਕੇ ਜਾਂ ਆਪ ਜਾ ਕੇ (ਉਸ ਨੂੰ) ਜਲਦੀ ਲੈ ਆਓ।੫।

*ਸੋਰਠਾ*

ਸੇਵਕਾਂ, ਮਿਤਰਾਂ ਅਤੇ ਪੁੱਤਰ ਨੂੰ ਭੇਜ ਕੇ ਰਾਜਾ ਬਹੁਤ ਬੇਹਾਲ ਹੋ ਗਿਆ। ਆਪ ਵੀ (ਮੁਨੀ ਦੇ) ਚਰਨਾਂ ਨਾਲ ਲਿਪਟ ਰਿਹਾ, ਪਰ ਮੁਨੀ ਨ ਆਇਆ।੬।

*ਸਵੈਯਾ*

ਸਾਰਿਆਂ ਲੋਕਾਂ ਨੇ ਬੈਠ ਕੇ ਵਿਚਾਰ ਕੀਤਾ ਕਿ ਹੁਣ ਕੀ ਉਪਾ ਕੀਤਾ ਜਾਏ। ਸਾਡਾ ਰਾਜਾ ਆਪ ਵੀ ਜਾ ਆਇਆ ਹੈ, ਪਰ ਅਜੇ ਤਕ ਰਿਸ਼ੀ ਪਸੀਜਿਆ ਨਹੀਂ ਹੈ। ਜੋ ਕੋਈ ਉਸ ਨੂੰ ਇਥੇ ਬੁਲਾ ਲਿਆਏ ਤਾਂ ਉਸ ਨੂੰ ਇਸ ਦੇਸ਼ ਦਾ ਅੱਧਾ (ਰਾਜ) ਦੇ ਦਿਆਂ। ਇਸ ਕਰ ਕੇ ਸਾਰੇ ਸ਼ਰਮਿੰਦੇ ਹੋ ਕੇ ਘਰ ਆ ਗਏ। (ਸੋਚਣ ਲਗੇ ਕਿ ਕੋਈ ਅਜਿਹਾ ਉਪਾ ਕੀਤਾ ਜਾਏ ਕਿ) ਮੁਨੀ ਪ੍ਰਸੰਨ ਹੋ ਜਾਏ (ਅਤੇ ਉਸ ਦਾ ) ਸਾਰਾ ਤਪ ਨਸ਼ਟ ਹੋ ਜਾਏ।੭।

ਇਕ ਨਟੀ ਵਰਗੀ ਇਸਤਰੀ ਉਥੇ ਰਹਿੰਦੀ ਸੀ, ਉਹ ਚਲ ਕੇ ਰਾਜੇ ਦੇ ਮਹੱਲ ਵਿਚ ਆਈ। (ਉਸ ਨੇ) ਭੇਦ ਅਭੇਦ ਦੀ ਸਾਰੀ ਗੱਲ (ਰਾਜੇ ਨੂੰ) ਮੂੰਹੋਂ ਬੋਲ ਕੇ ਸਮਝਾਈ। ਪਾਨ ਚਬਾਉਂਦੀ ਹੋਈ ਉਥੋਂ ਨੂੰ ਚਲ ਪਈ ਜੋ ਦੇਵਤਿਆਂ ਅਤੇ ਦੈਂਤਾਂ ਦਾ ਮਨ ਭਰਮਾਉਣ ਵਾਲੀ ਸੀ। (ਉਸ ਨੂੰ ਜਾਂਦਿਆਂ ਵੇਖ ਕੇ) ਸਾਰੇ ਲੋਕ ਦੁਖ ਨੂੰ ਛਡ ਕੇ ਪ੍ਰਸੰਨ ਹੋ ਗਏ (ਅਤੇ ਇਸ ਤਰ੍ਹਾਂ) ਦੁਖ ਦੀ ਸਾਰੀ ਗੱਲ ਭੁਲਾ ਦਿੱਤੀ।੮।

ਕਾ ਬਪੁਰੋ ਮੁਨਿ ਹੈ ਸੁਨਿ ਹੇ ਨ੍ਰਿਪ ਨੈਕ ਜੋ ਨੈਨ ਨਿਹਾਰਨ ਪੈਹੌ।
ਰੂਪ ਦਿਖਾਇ ਤਿਸੈ ਉਰਝਾਇ ਸੁ ਬਾਤਨ ਸੌ ਅਪਨੇ ਬਸਿ ਕੈਹੌ।
ਪਾਗ ਬੰਧਾਇ ਜਟਾਨ ਮੁੰਡਾਇ ਸੁ ਤਾ ਨ੍ਰਿਪ ਜਾਇ ਤਵਾਲਯ ਲ੍ਯੈਹੌ।
ਕੇਤਿਕ ਬਾਤ ਸੁਨੋ ਇਹ ਨਾਥ ਤਵਾਨਨ ਤੇ ਟੁਕ ਆਇਸੁ ਪੈਹੌ। ੯।

ਕੇਤਿਕ ਬਾਤ ਸੁਨੋ ਮੁਹਿ ਹੇ ਨ੍ਰਿਪ ਤਾਰਨ ਤੋਰਿ ਅਕਾਸ ਤੇ ਲ੍ਯੈਹੌ।
ਦੇਵ ਅਦੇਵ ਕਹਾ ਨਰ ਹੈ ਬਰ ਦੇਵਨ ਕੋ ਛਿਨ ਮੈ ਬਸਿ ਕੈਹੌ।
ਦ੍ਯੋਸ ਕੇ ਬੀਚ ਚੜੈ ਹੌ ਨਿਸਾਕਰ ਰੈਨਿ ਸਮੈ ਰਵਿ ਕੋ ਪ੍ਰਗਟੈ ਹੌ।
ਗ੍ਯਾਰਹ ਰੁਦ੍ਰਨ ਕੋ ਹਰਿ ਕੌ ਬਿਧਿ ਕੀ ਬੁਧਿ ਕੋ ਬਿਧਿ ਸੌ ਬਿਸਰੈਹੌ। ੧੦।

*ਦੋਹਰਾ*

ਐਸੇ ਬਚਨ ਉਚਾਰਿ ਤ੍ਰਿਯ ਤਹ ਤੇ ਕਿਯੋ ਪਯਾਨ।
ਪਲਕ ਏਕ ਬੀਤੀ ਨਹੀ ਤਹਾ ਪਹੂੰਚੀ ਆਨਿ। ੧੧।

*ਸਵੈਯਾ*

ਦੇਖਿ ਤਪੋਧਨ ਕੌ ਬਨ ਮਾਨਨਿ ਮੋਹਿ ਰਹੀ ਮਨ ਮੈ ਸੁਖੁ ਪਾਯੋ।
ਖਾਤ ਬਿਭਾਂਡਵ ਜੁ ਫਲ ਥੋ ਤਿਨ ਡਾਰਿਨ ਸੋ ਪਕਵਾਨ ਲਗਾਯੋ।
ਭੂਖ ਲਗੀ ਜਬ ਹੀ ਮੁਨਿ ਕੌ ਤਬ ਹੀ ਤਹ ਠੌਰ ਛੁਧਾਤਰ ਆਯੋ।
ਤੇ ਫਲ ਖਾਇ ਰਹਿਯੋ ਬਿਸਮਾਇ ਮਹਾ ਮਨ ਭੀਤਰ ਮੋਦ ਬਢਾਯੋ। ੧੨।

ਸੋਚ ਬਿਚਾਰ ਕੀਯੋ ਚਿਤ ਮੋ ਮੁਨਿ ਏ ਫਲ ਦੈਵ ਕਹਾ ਉਪਜਾਯੋ।
ਕਾਨਨ ਮੈ ਨਿਰਖੇ ਨਹਿ ਨੇਤ੍ਰਨ ਆਜੁ ਲਗੇ ਕਬਹੂੰ ਨ ਚਬਾਯੋ।
ਕੈ ਮਘਵਾ ਬਲੁ ਕੈ ਛਲੁ ਕੈ ਹਮਰੇ ਤਪ ਕੋ ਅਵਿਲੋਕਨ ਆਯੋ।
ਕੈ ਜਗਦੀਸ ਕ੍ਰਿਪਾ ਕਰਿ ਮੋ ਪਰ ਮੋਰੇ ਰਿਝਾਵਨ ਕਾਜ ਬਨਾਯੋ। ੧੩।

ਆਨੰਦ ਯੌ ਉਪਜ੍ਯੋ ਮਨ ਮੈ ਮੁਨਿ ਚੌਕ ਰਹਿਯੋ ਬਨ ਕੇ ਫਲ ਖੈਕੈ।
ਕਾਰਨ ਹੈ ਸੁ ਕਛੂ ਇਨ ਮੈ ਕਹਿ ਐਸੇ ਰਹਿਯੋ ਚਹੂੰ ਓਰ ਚਿਤੈਕੈ।
ਹਾਰ ਸਿੰਗਾਰ ਧਰੇ ਇਕ ਸੁੰਦਰਿ ਠਾਢੀ ਤਹਾ ਮਨ ਮੋਦ ਬਢੈਕੈ।
ਸੋਭਿਤ ਹੈ ਮਹਿ ਭੂਖਨ ਪੈ ਮਹਿਭੂਖਨ ਕੌ ਮਨੋ ਭੂਖਿਤ ਕੈ ਕੈ। ੧੪।

ਜੋਬਨ ਜੇਬ ਜਗੇ ਅਤਿ ਹੀ ਇਕ ਮਾਨਨਿ ਕਾਨਨ ਬੀਚ ਬਿਰਾਜੈ।
ਨੀਲ ਨਿਚੋਲ ਸੇ ਨੈਨ ਲਸੈ ਦੁਤਿ ਦੇਖਿ ਮਨੋਜਵ ਕੋ ਮਨੁ ਲਾਜੈ।
ਕੋਕ ਕਪੋਤ ਕਲਾਨਿਧਿ ਕੇਹਰਿ ਕੀਰ ਕੁਰੰਗ ਕਹੀ ਕਿਹ ਕਾਜੈ।
ਸੋਕ ਮਿਟੈ ਨਿਰਖੇ ਸਭ ਹੀ ਛਬਿ ਆਨੰਦ ਕੌ ਹਿਯ ਮੈ ਉਪਰਾਜੈ। ੧੫।

ਚਿਤ ਬਿਚਾਰ ਕਿਯੋ ਅਪਨੇ ਮਨ ਕੋ ਮੁਨਿ ਹੈ ਯਹ ਤਾਹਿ ਨਿਹਾਰੌ।
ਦੇਵ ਅਦੇਵ ਕਿ ਜਛ ਭੁਜੰਗ ਕਿਧੌ ਨਰ ਦੇਵ ਰੁ ਦੇਵ ਬਿਚਾਰੌ।

(ਉਹ ਇਸਤਰੀ ਕਹਿਣ ਲਗੀ) ਉਹ ਮੁਨੀ ਵਿਚਾਰਾ ਕੀ ਚੀਜ਼ ਹੈ? ਹੇ ਰਾਜਨ! ਸੁਣੋ, ਜੇ ਉਹ ਜ਼ਰਾ ਵੀ ਮੇਰੇ ਵਲ ਅੱਖਾਂ ਖੋਲ੍ਹ ਕੇ ਵੇਖੇਗਾ। (ਮੈਂ) ਉਸ ਨੂੰ (ਆਪਣਾ) ਰੂਪ ਵਿਖਾ ਕੇ ਅਤੇ ਗੱਲਾਂ ਵਿਚ ਉਲਝਾ ਕੇ ਆਪਣੇ ਵਸ ਵਿਚ ਕਰ ਲਵਾਂਗੀ। (ਉਸ ਦੀਆਂ) ਜਟਾਵਾਂ ਮੁਨਵਾ ਕੇ ਅਤੇ ਪਗੜੀ ਬੰਨ੍ਹਵਾ ਕੇ ਹੇ ਰਾਜਨ! ਤੇਰੇ ਘਰ ਲੈ ਆਵਾਂਗੀ। ਹੇ ਨਾਥ! (ਮੇਰੀ) ਜ਼ਰਾ ਜਿੰਨੀ ਗੱਲ ਸੁਣੋ, (ਮੈਂ) ਤੁਹਾਡੇ ਮੂੰਹ ਤੋਂ ਬਸ ਆਗਿਆ ਪ੍ਰਾਪਤ ਕਰ ਲਵਾਂ।੯।

ਹੇ ਰਾਜਨ! ਮੇਰੀ ਮਾੜੀ ਜਿੰਨੀ ਗੱਲ ਸੁਣੋ, (ਮੈਂ) ਆਕਾਸ਼ ਤੋਂ ਤਾਰੇ ਤੋੜ ਲਿਆਵਾਂਗੀ। ਦੇਵਤੇ, ਦੈਂਤ ਅਤੇ ਮਨੁੱਖ ਕੀ ਹਨ, (ਮੈਂ) ਛਿਣ ਭਰ ਵਿਚ ਸ੍ਰੇਸ਼ਠ ਦੇਵਤਿਆਂ ਨੂੰ ਵੀ ਵਸ ਵਿਚ ਕਰ ਲਵਾਂਗੀ। (ਮੈਂ) ਦਿਨ ਨੂੰ ਚੰਦ੍ਰਮਾ ਚੜ੍ਹਾ ਦਿਆਂਗੀ ਅਤੇ ਰਾਤ ਵੇਲੇ ਸੂਰਜ ਨੂੰ ਪ੍ਰਗਟ ਕਰ ਦਿਆਂਗੀ। (ਮੈਂ) ਗਿਆਰਾਂ ਰੁਦ੍ਰਾਂ ਦੀ, ਵਿਸ਼ਨੂ ਦੀ, ਬ੍ਰਹਮਾ ਦੀ ਬੁੱਧੀ ਨੂੰ ਜੁਗਤ ਨਾਲ ਮਾਰ ਦਿਆਂਗੀ।੧੦।

*ਦੋਹਰਾ*

ਅਜਿਹੇ ਬੋਲ ਉਚਾਰ ਕੇ (ਉਹ) ਇਸਤਰੀ ਉਥੋਂ ਲਈ ਚਲ ਪਈ ਅਤੇ (ਅਜੇ) ਇਕ ਪਲਕ ਝਪਕਣ ਦਾ ਸਮਾਂ ਵੀ ਬੀਤਿਆ ਨਹੀਂ ਸੀ ਕਿ ਉਥੇ ਆ ਪਹੁੰਚੀ।੧੧।

*ਸਵੈਯਾ*

(ਉਹ) ਗਰਬੀਲੀ ਇਸਤਰੀ 'ਤਪੋਧਨ' (ਤਪਸਵਰੀ ਸ੍ਰਿੰਗੀ ਰਿਸ਼ੀ) ਦੇ ਬਨ ਨੂੰ ਵੇਖ ਕੇ ਮੋਹਿਤ ਹੋ ਗਈ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਵਿਭਾਂਡਵ ਜੀ ਜੋ ਫਲ ਖਾਂਦੇ ਸਨ, ਉਨ੍ਹਾਂ ਡਾਲੀਆਂ ਨਾਲ ਪਕਵਾਨ ਲਗਾ ਦਿੱਤੇ। ਜਦੋਂ ਮੁਨੀ ਨੂੰ ਭੁਖ ਲਗੀ, ਤਾਂ ਉਸ ਥਾਂ ਤੇ ਭੁਖ ਦਾ ਸਤਾਇਆ ਹੋਇਆ ਆਇਆ। (ਉਹ ਪਕਵਾਨ ਰੂਪ) ਫਲ ਖਾ ਕੇ ਬਹੁਤ ਹੈਰਾਨ ਹੋਇਆ ਅਤੇ ਮਨ ਵਿਚ ਆਨੰਦ ਵਧਾਇਆ।੧੨।

ਮੁਨੀ ਨੇ ਮਨ ਵਿਚ ਵਿਚਾਰ ਕੀਤਾ ਕਿ ਇਹ ਫਲ ਪਰਮਾਤਮਾ ਨੇ ਕਿਵੇ ਪੈਦਾ ਕੀਤੇ ਹਨ? ਬਨ ਵਿਚ ਅੱਖਾਂ ਨਾਲ ਵੇਖੇ ਨਹੀਂ ਅਤੇ ਅਜ ਤਕ ਕਦੇ ਖਾਏ ਨਹੀਂ। ਜਾਂ ਇੰਦਰ ਛਲ ਦੇ ਬਲ ਨਾਲ ਮੇਰੇ ਤਪ ਨੂੰ ਵੇਖਣ ਤਾਂ ਨਹੀਂ ਆਇਆ। ਜਾਂ ਜਗਦੀਸ਼ ਨੇ ਕ੍ਰਿਪਾ ਕਰ ਕੇ ਮੈਨੂੰ ਪ੍ਰਸੰਨ ਕਰਨ ਲਈ ਇਹ ਕਾਰਜ ਤਾਂ ਨਹੀਂ ਕੀਤਾ।੧੩।

ਮੁਨੀ ਦੇ ਮਨ ਵਿਚ ਬਹੁਤ ਖ਼ੁਸ਼ੀ ਪੈਦਾ ਹੋਈ ਅਤੇ ਬਨ ਦੇ ਫਲ ਖਾ ਕੇ ਚੌਂਕ ਪਿਆ। ਇਸ ਦਾ ਕੁਝ ਕਾਰਨ ਹੈ, ਇਹ ਕਹਿ ਕੇ ਚੌਹਾਂ ਪਾਸੇ ਵੇਖਣ ਲਗਾ। (ਉਸ ਨੇ ਵੇਖਿਆ ਕਿ) ਹਾਰ ਸ਼ਿੰਗਾਰ ਕਰ ਕੇ ਇਕ ਸੁੰਦਰੀ ਉਥੇ ਪ੍ਰਸੰਨ ਚਿਤ ਖੜੋਤੀ ਹੈ। (ਉਹ) ਧਰਤੀ ਦੀ ਸ਼ਿੰਗਾਰਿਕ ਸਾਮਗ੍ਰੀ ਉਤੇ ਸੁਸ਼ੋਭਿਤ ਹੈ, ਮਾਨੋ ਧਰਤੀ ਦੇ ਸ਼ਿੰਗਾਰ ਦਾ ਸ਼ਿੰਗਾਰ ਬਣੀ ਹੋਈ ਹੋਵੇ।੧੪।

(ਜਿਸ ਦਾ) ਜੋਬਨ ਬਹੁਤ ਸ਼ੋਭਾਸ਼ਾਲੀ ਸੀ, ਉਹ ਇਕ ਇਸਤਰੀ ਜੰਗਲ ਵਿਚ ਖੜੋਤੀ ਸੀ। ਉਸ ਦੇ ਨੈਣ ਨੀਲੇ ਕਮਲਾਂ ਵਾਂਗ ਚਮਕ ਰਹੇ ਸਨ, (ਉਸ ਦੀ) ਖ਼ੂਬਸੂਰਤੀ ਨੂੰ ਵੇਖ ਕੇ ਕਾਮ ਦੇਵ ਦਾ ਮਨ ਵੀ ਲਲਚਾਉਂਦਾ ਸੀ। ਚਕਵਾ, ਕਬੂਤਰ, ਚੰਦ੍ਰਮਾ, ਸ਼ੇਰ, ਤੋਤਾ ਅਤੇ ਹਿਰਨ (ਇਸ ਇਸਤਰੀ ਦੇ ਸਾਹਮਣੇ ਦਸੋ) ਕਿਸ ਕੰਮ ਦੇ ਹਨ। ਉਸ ਨੂੰ ਵੇਖਣ ਨਾਲ ਸਭ ਦੇ ਦੁਖ ਦੂਰ ਹੋ ਜਾਂਦੇ ਹਨ। (ਉਸ ਨੂੰ ਵੇਖ ਕੇ) ਹਿਰਦੇ ਵਿਚ ਆਨੰਦ ਪੈਦਾ ਹੋ ਜਾਂਦਾ ਹੈ।੧੫।

ਮੁਨੀ ਨੇ ਉਸ (ਇਸਤਰੀ) ਨੂੰ ਵੇਖ ਕੇ ਆਪਣੇ ਮਨ ਵਿਚ ਇਹ ਵਿਚਾਰ ਕੀਤਾ। ਕੀ ਇਸ ਨੂੰ ਦੇਵਤਾ, ਦੈਂਤ, ਯਕਸ਼, ਨਾਗ, ਨਰ ਦੇਵ ਅਤੇ ਦੇਵ ਵਿਚਾਰਾਂ। ਜਾਂ (ਇਹ) ਕੋਈ ਰਾਜ

ਰਾਜ ਕੁਮਾਰਿ ਬਿਰਾਜਤ ਹੈ ਕੋਊ ਤਾਪਰ ਆਜ ਸਭੈ ਤਨ ਵਾਰੋਂ।
ਯਾਹੀ ਕੋ ਤੀਰ ਰਹੋਂ ਦਿਨ ਰੈਨਿ ਕਰੋਂ ਤਪਸ੍ਯਾ ਬਨ ਬੀਚ ਬਿਹਾਰੋਂ। ੧੬।

ਜਾਇ ਪ੍ਰਨਾਮ ਕਿਯੋ ਤਿਹ ਕੋ ਸੁਨਿ ਬਾਤ ਕਹੋ ਹਮ ਸੌ ਤੁਮ ਕੋ ਹੈ।
ਦੇਵ ਅਦੇਵਨ ਕੀ ਦੁਹਿਤ ਕਿਧੌ ਰਾਮ ਕੀ ਬਾਮ ਹੁਤੀ ਬਨ ਸੋਹੈ।
ਰਾਜਸਿਰੀ ਕਿਧੌ ਰਾਜ ਕੁਮਾਰਿ ਤੂ ਜਛ ਭੁਜੰਗਨ ਕੇ ਮਨ ਮੋਹੈ।
ਸਾਚ ਉਚਾਰੁ ਸਚੀ ਕਿ ਸਿਵਾ ਕਿ ਤੁਹੀ ਰਤਿ ਹੈ ਪਤਿ ਕੋ ਮਗੁ ਜੋਹੈ। ੧੭।

ਨਾਥ ਸਚੀ ਰਤਿ ਹੌ ਨ ਸਿਵਾ ਨਹਿ ਹੌਗੀ ਨ ਰਾਜ ਕੁਮਾਰ ਕੀ ਜਾਈ।
ਰਾਜਸਿਰੀ ਨਹਿ ਜਛ ਭੁੰਜਗਨਿ ਦੇਵ ਅਦੇਵ ਨਹੀ ਉਪਜਾਈ।
ਰਾਮ ਕੀ ਬਾਮ ਨ ਹੋ ਅਥਿਤੀਸ ਰਿਖੀਸ ਉਦਾਲਕ ਕੀ ਤ੍ਰਿਯ ਜਾਈ।
ਏਕੁ ਜੁਗੀਸ ਸੁਨੇ ਤੁਮਹੂੰ ਤਿਹ ਤੇ ਤੁਮਰੇ ਬਰਬੇ ਕਹ ਆਈ। ੧੮।

ਚੰਚਲ ਨੈਨ ਕਿ ਚੰਚਲਤਾਈ ਸੋ ਟਾਮਨ ਸੌ ਤਿਹ ਕੋ ਕਰਿ ਦੀਨੋ।
ਹਾਵ ਸੁ ਭਾਵ ਦਿਖਾਇ ਘਨੇ ਛਿਨਕੇਕ ਬਿਖੈ ਮੁਨਿ ਜੁ ਬਸਿ ਕੀਨੋ।
ਪਾਗ ਬੰਧਾਇ ਜਟਾਨ ਮੁੰਡਾਇ ਸੁ ਭੂਖਨ ਅੰਗ ਬਨਾਇ ਨਵੀਨੋ।
ਜੀਤਿ ਗੁਲਾਮ ਕਿਯੋ ਅਪਨੌ ਤਿਹ ਤਾਪਸ ਤੇ ਗ੍ਰਿਸਤੀ ਕਰਿ ਲੀਨੋ। ੧੯।

ਤਾਪਸਤਾਈ ਕੋ ਤ੍ਯਾਗ ਤਪੀਸ੍ਵਰ ਤਾ ਤ੍ਰਿਯ ਪੈ ਚਿਤ ਕੈ ਉਰਝਾਯੋ।
ਪਾਇ ਬ੍ਰਤੋਤਮ ਕੌ ਤਰੁਨੀ ਤਨ ਸੋਕ ਨਿਵਾਰਿ ਅਸੋਕੁਪਜਾਯੋ।
ਭਾਤਿ ਅਨੇਕ ਬਿਹਾਰਤ ਸੁੰਦਰ ਸਾਤ ਸੁਤਾ ਖਟ ਪੂਤੁਪਜਾਯੋ।
ਤ੍ਯਾਗ ਦਯੇ ਬਨ ਕੋ ਬਸਿਬੋ ਪੁਰ ਭੀਤਰ ਕੋ ਬਸਿਯੋ ਮਨ ਭਾਯੋ। ੨੦।

ਏਕ ਮਹਾ ਬਨ ਹੈ ਸੁਨਿ ਹੋ ਮੁਨਿ ਆਜੁ ਚਲੈ ਤਹ ਜਾਇ ਬਿਹਾਰੈ।
ਫੂਲ ਘਨੇ ਫਲ ਰਾਜਤ ਸੁੰਦਰ ਫਲਿ ਰਹੇ ਜਮੁਨਾ ਕੇ ਕਿਨਾਰੈ।
ਤ੍ਯਾਗ ਬਿਲੰਬ ਚਲੋ ਤਿਤ ਕੋ ਤੁਮ ਕਾਨਨ ਸੋ ਰਮਨੀਯ ਨਿਹਾਰੈ।
ਕੇਲ ਕਰੈ ਮਿਲਿ ਆਪਸ ਮੈ ਦੋਊ ਕੰਦ੍ਰਪ ਕੌ ਸਭ ਦ੍ਰਪ ਨਿਵਾਰੈ। ੨੧।

ਕਾਨਨ ਜੇਤਿਕ ਥੇ ਤਿਹ ਦੇਸ ਸਭੈ ਅਥਿਤੇਸ ਕੋ ਬਾਲ ਦਿਖਾਏ।
ਕਾਂਖ ਤੇ ਕੰਕਨ ਕੁੰਡਲ ਕਾਢਿ ਜਰਾਵਕਿ ਜੇਬ ਜਰੇ ਪਹਿਰਾਏ।
ਮੋਹਿ ਰਹਿਯੋ ਤਿਹ ਕੌ ਲਖਿ ਕੈ ਮੁਨਿ ਜੋਗ ਕੈ ਨ੍ਯਾਸ ਸਭੈ ਬਿਸਰਾਏ।
ਕਾਹੂੰ ਪ੍ਰਬੋਧ ਕਿਯੋ ਨਹਿ ਤਾ ਕਹ ਆਪਨ ਹੀ ਗ੍ਰਿਹ ਮੈ ਮੁਨਿ ਆਏ। ੨੨।

ਕੁਮਾਰੀ ਬਿਰਾਜਦੀ ਹੈ ਜਿਸ ਉਤੇ ਅਜ ਸਾਰਾ ਸ਼ਰੀਰ (ਭਾਵ-- ਸਭ ਕੁਝ) ਵਾਰ ਦਿਆਂ। ਦਿਨ ਰਾਤ ਇਸੇ ਦੇ ਨੇੜੇ ਰਹਾਂ, ਤਪਸਿਆ ਕਰਾਂ ਅਤੇ ਬਨ ਵਿਚ ਵਿਚਰਾਂ।੧੬।

(ਮੁਨੀ ਨੇ ਉਸ ਇਸਤਰੀ ਨੂੰ) ਜਾ ਕੇ ਪ੍ਰਨਾਮ ਕੀਤਾ (ਅਤੇ ਕਿਹਾ) ਮੇਰੀ ਗੱਲ ਸੁਣ ਅਤੇ ਦਸ ਤੂੰ ਕੌਣ ਹੈਂ? ਕੀ ਦੇਵਤਿਆਂ ਜਾਂ ਦੈਂਤਾਂ ਦੀ ਪੁੱਤਰੀ ਹੈਂ ਜਾਂ ਰਾਮ ਦੀ ਇਸਤਰੀ (ਸੀਤਾ) ਜੰਗਲ ਵਿਚ ਸੁਸ਼ੋਭਿਤ ਹੈਂ। ਕੀ ਤੂੰ ਰਾਣੀ ਜਾਂ ਰਾਜ ਕੁਮਾਰੀ ਹੈਂ ਜੋ ਯਕਸ਼ਾਂ ਅਤੇ ਨਾਗਾਂ ਨੂੰ ਵੀ ਮੋਹਣ ਵਾਲੀ ਹੈਂ। ਸਚ ਦਸ ਕਿ ਤੂੰ ਸਚੀ (ਇੰਦ੍ਰਾਣੀ) ਹੈਂ, ਸ਼ਿਵਾ (ਦੁਰਗਾ) ਹੈ, ਜਾਂ (ਕਾਮ ਦੀ ਪਤਨੀ) ਰਤੀ ਹੈਂ, ਜਾਂ ਆਪਣੇ ਪਤੀ ਦਾ ਰਾਹ ਤਕ ਰਹੀ ਹੈਂ।੧੭।

(ਇਸਤਰੀ ਨੇ ਉੱਤਰ ਦਿੱਤਾ--) ਹੇ ਨਾਥ! ਨ ਮੈਂ ਸਚੀ, ਜਾਂ ਰਤੀ ਜਾਂ ਸ਼ਿਵਾ ਹਾਂ ਅਤੇ ਨ ਹੀ ਰਾਜ ਕੁਮਾਰ ਦੀ ਪੈਦਾ ਕੀਤੀ ਹੋਈ (ਭਾਵ ਰਾਜ ਕੁਮਾਰੀ) ਹਾਂ। ਨ ਮੈਂ ਰਾਣੀ ਹਾਂ ਅਤੇ ਨ ਹੀ ਯਕਸ਼ਾਂ, ਨਾਗਾਂ, ਦੇਵਤਿਆਂ ਜਾਂ ਦੈਂਤਾਂ ਦੀ ਪੈਦਾ ਕੀਤੀ ਹੋਈ ਹਾਂ। ਹੇ ਯੋਗੀ। ਨ ਮੈਂ ਰਾਮ ਦੀ ਇਸਤਰੀ (ਸੀਤਾ) ਹਾਂ; ਮੈਂ ਤਾਂ ਰਿਸ਼ੀ ਉਦਾਲਕ ਦੀ ਇਸਤਰੀ ਦੀ ਪੈਦਾ ਕੀਤੀ ਹੋਈ ਹਾਂ। (ਮੈਂ) ਇਕ ਤੂੰ ਹੀ ਸ੍ਰੇਸ਼ਠ ਯੋਗੀ ਸੁਣਿਆ ਹੈ, ਇਸ ਲਈ ਤੈਨੂੰ ਵਿਆਹੁਣ ਲਈ ਆਈ ਹਾਂ।੧੮।

ਚੰਚਲ ਨੈਣਾਂ ਦੀ ਚੰਚਲਤਾਈ ਨਾਲ (ਇਸਤਰੀ ਨੇ) ਉਸ ਨੂੰ ਟੂਣਾ ਜਿਹਾ ਕਰ ਦਿੱਤਾ। ਬਹੁਤ ਹਾਵ ਭਾਵ ਵਿਖਾ ਕੇ ਇਕ ਛਿਣ ਵਿਚ ਹੀ ਮੁਨੀ ਨੂੰ ਵਸ ਵਿਚ ਕਰ ਲਿਆ। (ਉਸ ਦੀਆਂ) ਜਟਾਵਾਂ ਮੁੰਨ ਕੇ, ਪਗੜੀ ਬੰਨ੍ਹਵਾ ਕੇ ਅਤੇ ਸ਼ਰੀਰ ਉਤੇ ਨਵੇਂ ਜ਼ੇਵਰ ਸਜਾ ਦਿੱਤੇ। ਉਸ ਨੂੰ ਜਿਤ ਕੇ ਆਪਣਾ ਗੁਲਾਮ ਬਣਾ ਲਿਆ ਅਤੇ ਤਪਸਵੀ ਤੋਂ ਗ੍ਰਿਹਸਥੀ ਕਰ ਦਿੱਤਾ।੧੯।

ਤਪਸਿਆ ਨੂੰ ਤਿਆਗ ਕੇ ਉਹ ਤਪਸਵੀ ਉਸ ਇਸਤਰੀ ਵਿਚ ਆਪਣੇ ਚਿਤ ਨੂੰ ਫਸਾ ਬੈਠਾ। ਉਸ ਉੱਤਮ ਬ੍ਰਤਧਾਰੀ ਨੂੰ ਪ੍ਰਾਪਤ ਕਰ ਕੇ ਇਸਤਰੀ ਨੇ ਦੁਖ ਨੂੰ ਤਿਆਗ ਕੇ ਆਨੰਦ ਪੈਦਾ ਕਰ ਲਿਆ। ਉਹ ਸੁੰਦਰ ਅਨੇਕ ਤਰ੍ਹਾਂ ਨਾਲ (ਜੰਗਲ ਵਿਚ) ਵਿਚਰਦੀ ਰਹੀ ਅਤੇ ਸੱਤ ਲੜਕੀਆਂ ਅਤੇ ਛੇ ਪੁੱਤਰਾਂ ਨੂੰ ਜਨਮ ਦਿੱਤਾ। ਉਸ ਤਪਸਵੀ ਨੇ ਜੰਗਲ ਦਾ ਵਾਸਾ ਛਡ ਕੇ ਸ਼ਹਿਰ ਵਿਚ ਵਸਣ ਦਾ ਮਨ ਬਣਾਇਆ।੨੦।

(ਉਸ ਇਸਤਰੀ ਨੇ ਮੁਨੀ ਨੂੰ ਕਿਹਾ--) ਹੇ ਮੁਨੀ! ਸੁਣੋ! (ਇਥੇ ਨੇੜੇ) ਇਕ ਮਹਾ ਬਨ ਹੈ, ਅਜ ਚਲ ਕੇ ਉਥੇ ਵਿਹਾਰ ਕਰੀਏ। ਉਥੇ ਬਹੁਤ ਫੁਲ ਅਤੇ ਸੁੰਦਰ ਫਲ ਹਨ, ਜੋ ਜਮਨਾ ਦੇ ਕੰਢੇ ਉਤੇ ਸ਼ੁਭਾਇਮਾਨ ਹਨ। ਬਿਨਾ ਦੇਰ ਕੀਤੇ ਤੁਸੀਂ ਉਥੇ ਚਲੋ, (ਉਹ ਇਸ) ਬਨ ਤੋਂ ਜ਼ਿਆਦਾ ਸੁੰਦਰ ਦਿਸਦਾ ਹੈ। ਉਥੇ ਅਸੀਂ ਦੋਵੇਂ ਮਿਲ ਕੇ ਕਾਮ-ਕ੍ਰੀੜਾ ਕਰਾਂਗੇ ਅਤੇ ਕਾਮ ਦੇਵ ਦਾ ਘਮੰਡ ਦੂਰ ਕਰਾਂਗੇ।੨੧।

ਜਿਤਨੇ ਵੀ ਉਸ ਦੇਸ ਵਿਚ ਬਨ ਸਨ, ਉਹ ਸਾਰੇ ਉਸ ਇਸਤਰੀ ਨੇ ਯੋਗੀ ਨੂੰ ਵਿਖਾਏ। (ਉਸ ਇਸਤਰੀ ਨੇ ਆਪਣੀ) ਪੋਟਲੀ ਵਿਚੋਂ ਕੰਗਣ, ਕੁੰਡਲ ਅਤੇ ਹੋਰ ਜੜਾਊ ਗਹਿਣੇ ਕਢ ਕੇ (ਯੋਗੀ ਨੂੰ!) ਪਵਾਏ। ਉਨ੍ਹਾਂ ਨੂੰ ਵੇਖ ਕੇ ਮੁਨੀ ਮੋਹਿਆ ਗਿਆ ਅਤੇ ਯੋਗ ਦੀਆਂ ਸਾਰੀਆਂ ਜੁਗਤਾਂ ਭੁਲ ਗਿਆ। ਉਸ ਨੂੰ ਕਿਸੇ ਨੇ ਗਿਆਨ ਉਪਦੇਸ਼ ਨ ਕੀਤਾ, ਮੁਨੀ ਆਪਣੇ ਹੀ ਘਰ ਵਿਚ ਆ ਗਿਆ।੨੨।

*ਦੋਹਰਾ*

ਸਾਤ ਸੁਤਾ ਆਗੇ ਕਰੀ ਤੀਨੁ ਤ੍ਰਿਯਹਿ ਸੁਤ ਲੀਨ।
ਇਕ ਕਾਂਧੇ ਇਕ ਕਾਂਖ ਮੈ ਖਸਟਮ ਮੁਨਿ ਸਿਰ ਦੀਨ। ੨੩।

*ਤੋਟਕ ਛੰਦ*

ਪੁਰ ਮੈ ਰਿਖਿ ਆਇ ਸੁਨੇ ਜਬ ਹੀ। ਜਨ ਪੂਜਨ ਤਾਹਿ ਚਲੇ ਸਭ ਹੀ।
ਚਿਤ ਭਾਤਹਿ ਭਾਤਿ ਅਨੰਦਿਤ ਹ੍ਵੈ। ਬ੍ਰਿਧ ਬਾਲ ਨ ਜ੍ਵਾਨ ਰਹਿਯੋ ਘਰ ਕ੍ਵੈ। ੨੪।

ਸਭ ਹੀ ਕਰ ਕੁੰਕਮ ਫੂਲ ਲੀਏ। ਮੁਨਿ ਊਪਰ ਵਾਰਿ ਕੈ ਡਾਰਿ ਦੀਏ।
ਲਖਿ ਕੈ ਤਿਨ ਕੌ ਰਿਖਿ ਯੌ ਹਰਖਿਯੋ। ਤਬ ਹੀ ਘਨ ਸਾਵਨ ਜ੍ਯੋ ਬਰਖਿਯੋ। ੨੫।

*ਦੋਹਰਾ*

ਬਰਖਿਯੋ ਤਹਾ ਅਸੇਖ ਜਲ ਹਰਖੇ ਲੋਕ ਅਪਾਰ।
ਭਯੋ ਸੁਕਾਲ ਦੁਕਾਲ ਤੇ ਐਸੇ ਚਰਿਤ ਨਿਹਾਰਿ। ੨੬।

*ਤੋਟਕ ਛੰਦ*

ਘਨ ਜ੍ਯੋ ਬਰਖਿਯੋ ਸੁ ਘਨੋ ਤਹ ਆਈ। ਪੁਨਿ ਲੋਕਨ ਕੇ ਉਪਜੀ ਦੁਚਿਤਾਈ।
ਜਬ ਲੌ ਗ੍ਰਿਹ ਤੇ ਰਿਖਿ ਰਾਜ ਨ ਜੈਹੈ। ਤਬ ਲੌ ਗਿਰਿ ਗਾਵ ਬਰਾਬਰਿ ਹ੍ਵੈਹੈ। ੨੭।

ਤਬ ਹੀ ਤਿਹ ਪਾਤ੍ਰਹਿ ਬੋਲਿ ਲਿਯੋ। ਨਿਜੁ ਆਧਿਕ ਦੇਸ ਬਟਾਇ ਦਿਯੋ।
ਪੁਨਿ ਤਾਹਿ ਕਹਿਯੋ ਰਿਖਿ ਕੌ ਤੁਮ ਟਾਰੋ। ਪੁਰ ਬਾਸਿਨ ਕੋ ਸਭ ਸੋਕ ਨਿਵਾਰੋ। ੨੮।

*ਸਵੈਯਾ*

ਬੈਸ ਬਿਤੀ ਬਸਿ ਬਾਮਹੁ ਕੇ ਬਿਸੁਨਾਥ ਕਹੂੰ ਹਿਯ ਮੈ ਨ ਸਰਿਯੋ।
ਬਿਸੰਭਾਰ ਭਯੋ ਬਰਰਾਤ ਕਹਾ ਬਿਨੁ ਬੇਦ ਕੇ ਬਾਦਿ ਬਿਬਾਦਿ ਬਰਿਯੋ।
ਬਹਿ ਕੈ ਬਲੁ ਕੈ ਬਿਝੁ ਕੈ ਉਝ ਕੈ ਤੁਹਿ ਕਾਲ ਕੋ ਖ੍ਯਾਲ ਕਹਾ ਬਿਸਰਿਯੋ।
ਬਨਿ ਕੈ ਤਨਿ ਕੈ ਬਿਹਰੌ ਪੁਰ ਮੈ ਜੜ ਲਾਜਹਿ ਲਾਜ ਕੁਕਾਜ ਕਰਿਯੋ। ੨੯।

*ਦੋਹਰਾ*

ਬਚਨ ਸੁਨਤ ਐਸੋ ਮੁਨਿਜ ਮਨ ਮੈ ਕਿਯੋ ਬਿਚਾਰ।
ਤੁਰਤ ਬਨਹਿ ਪੁਰਿ ਛੋਰਿ ਕੈ ਉਠਿ ਭਾਜਿਯੋ ਬਿਸੰਭਾਰ। ੩0।
ਪ੍ਰਿਥਮ ਆਨਿ ਕਾਢਿਯੋ ਰਿਖਹਿ ਮੇਘ ਲਯੋ ਬਰਖਾਇ।
ਅਰਧ ਰਾਜ ਤਿਹ ਨ੍ਰਿਪਤਿ ਕੋ ਲੀਨੌ ਆਪੁ ਬਟਾਇ। ੩੧।
ਸਤ ਟਾਰਿਯੋ ਤਿਹ ਮੁਨਿਜ ਕੋ ਅਰਧ ਦੇਸ ਕੌ ਪਾਇ।
ਭਾਤਿ ਭਾਤਿ ਕੇ ਸੁਖ ਕਰੇ ਹ੍ਰਿਦੈ ਹਰਖ ਉਪਜਾਇ। ੩੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੧੪। ੨੨੩੯। ਅਫਜੂੰ।*

*ਦੋਹਰਾ*

ਉਨ੍ਹਾਂ ਨੇ ਸੱਤ ਧੀਆਂ ਨੂੰ ਅਗੇ ਕਰ ਲਿਆ ਅਤੇ ਤਿੰਨ ਪੁੱਤਰਾਂ ਨੂੰ ਇਸਤਰੀ ਨੇ ਸੰਭਾਲ ਲਿਆ। (ਬਾਕੀ ਤਿੰਨ ਪੁੱਤਰਾਂ ਵਿਚੋਂ) ਇਕ ਮੋਢੇ ਉਤੇ, ਇਕ ਕੁਛੜ ਅਤੇ ਛੇਵਾਂ ਮੁਨੀ ਨੇ ਸਿਰ ਉਤੇ ਬਿਠਾ ਦਿੱਤਾ।੨੩।

*ਤੋਟਕ ਛੰਦ*

ਨਗਰ ਵਿਚ ਜਦ ਲੋਕਾਂ ਨੇ ਰਿਸ਼ੀ ਦਾ ਆਣਾ ਸੁਣਿਆ ਤਾਂ ਸਭ ਲੋਕ ਉਸ ਦੀ ਪੂਜਾ ਕਰਨ ਲਈ ਤੁਰ ਪਏ। ਸਾਰਿਆਂ ਦੇ ਚਿਤ ਭਾਂਤ ਭਾਂਤ ਨਾਲ ਆਨੰਦਿਤ ਹਨ ਅਤੇ ਬਿਰਧ, ਬਾਲ, ਜਵਾਨ ਕੋਈ ਵੀ ਘਰ ਨਹੀਂ ਰਿਹਾ।੨੪।

ਸਭ ਨੇ ਹੱਥ ਵਿਚ ਕੇਸਰ ਦੇ ਫੁਲ ਲਏ ਹੋਏ ਹਨ (ਜੋ ਉਨ੍ਹਾਂ ਨੇ) ਮੁਨੀ ਉਤੇ ਵਾਰ ਸੁਟੇ ਹਨ। ਉਨ੍ਹਾਂ ਨੂੰ ਵੇਖ ਕੇ ਰਿਸ਼ੀ ਇਸ ਤਰ੍ਹਾਂ ਪ੍ਰਸੰਨ ਹੋਇਆ ਅਤੇ ਤਦੋਂ ਸਾਵਣ ਵਰਗੇ ਬਦਲ ਵਰ੍ਹਨ ਲਗ ਗਏ।੨੫।

*ਦੋਹਰਾ*

ਉਥੇ ਬਹੁਤ ਅਧਿਕ ਮੀਂਹ ਪਿਆ ਅਤੇ ਲੋਕੀਂ ਬਹੁਤ ਪ੍ਰਸੰਨ ਹੋਏ। ਅਜਿਹਾ ਚਰਿਤ੍ਰ ਵੇਖ ਕੇ ਕਾਲ ਤੋਂ ਸੁਕਾਲ ਹੋ ਗਿਆ।੨੬।

*ਤੋਟਕ ਛੰਦ*

(ਉਥੇ) ਬਦਲ ਜਿਉਂ ਹੀ ਬਹੁਤ ਅਧਿਕ ਵਰ੍ਹਿਆ (ਤਾਂ ਹਰ ਪਾਸੇ ਜਲ ਹੀ ਜਲ) ਹੋ ਗਿਆ। ਫਿਰ ਲੋਕਾਂ ਦੇ ਮਨ ਵਿਚ ਦੁਬਿਧਾ ਪੈਦਾ ਹੋ ਗਈ। ਜਦ ਤਕ (ਨਗਰ ਦੇ) ਘਰ ਤੋਂ ਰਿਸ਼ੀ-ਰਾਜ ਨਹੀਂ ਜਾਂਦੇ, ਤਦ ਤਕ ਪਿੰਡ ਡਿਗ ਕੇ ਬਰਾਬਰ ਹੋ ਜਾਵੇਗਾ।੨੭।

(ਰਾਜੇ ਨੇ) ਤਦ ਉਸ ਇਸਤਰੀ ਨੂੰ ਬੁਲਾ ਲਿਆ ਅਤੇ ਉਸ ਨੂੰ ਅੱਧਾ ਰਾਜ ਵੰਡ ਦਿੱਤਾ। ਫਿਰ ਉਸ ਨੂੰ ਕਿਹਾ ਕਿ ਰਿਸ਼ੀ ਨੂੰ (ਇਥੋਂ) ਲੈ ਜਾਓ ਅਤੇ ਨਗਰ ਵਾਸੀਆਂ ਦੇ ਸਭ ਦੁਖ ਦੂਰ ਕਰੋ।੨੮।

*ਸਵੈਯਾ*

(ਤਦ ਇਸਤਰੀ ਮੁਨੀ ਨੂੰ ਸੰਬੋਧਿਤ ਹੋਈ ਕਿ) ਇਸਤਰੀ ਦੇ ਵਸ ਪਿਆਂ ਸਾਰੀ ਉਮਰ ਗੁਜ਼ਾਰ ਦਿੱਤੀ, ਪਰ ਕਦੇ ਪਰਮਾਤਮਾ ਦੇ ਨਾਮ ਦਾ ਸਿਮਰਨ ਨਹੀਂ ਕੀਤਾ। (ਤੂੰ) ਬੇਸੁਧ ਹੋ ਗਿਆ ਹੈਂ। ਵੇਦ ਦੇ ਵਾਦ ਵਿਵਾਦ ਨੂੰ ਛਡ ਕੇ ਤੂੰ ਬਰੜਾਉਂਦਾ ਫਿਰਦਾ ਹੈਂ। (ਸੰਸਾਰਿਕਤਾ ਵਿਚ) ਵਹਿ ਕੇ, (ਵਾਸਨਾਵਾਂ ਵਿਚ) ਸੜ ਕੇ, (ਪਰਮਾਤਮਾ ਤੋਂ) ਵਿਛੜ ਕੇ ਅਤੇ (ਕਰਤੱਵ ਪਥ ਤੋਂ) ਉਖੜ ਕੇ, ਤੂੰ ਕਾਲ ਦਾ ਖਿਆਲ ਕਿਉਂ ਭੁਲਾ ਦਿੱਤਾ ਹੈ। ਤੂੰ ਬਣ ਠਣ ਕੇ, ਨਗਰ ਵਿਚ ਘੁੰਮ ਰਿਹਾ ਹੈਂ। ਹੇ ਮੂਰਖ! ਲਾਜ ਛਡ ਕੇ ਬਹੁਤ ਮਾੜਾ ਕੰਮ ਕੀਤਾ ਹੈ।੨੯।

*ਦੋਹਰਾ*

ਇਸ ਤਰ੍ਹਾਂ ਦੇ ਬੋਲ ਸੁਣ ਕੇ ਮੁਨੀ ਨੇ ਮਨ ਵਿਚ ਵਿਚਾਰ ਕੀਤਾ। ਤੁਰਤ ਬੇਸੁਧ ਹੋ ਕੇ ਨਗਰ ਨੂੰ ਛਡ ਦਿੱਤਾ ਅਤੇ ਬਨ ਵਲ ਉਠ ਭਜਿਆ।੩੦। ਪਹਿਲਾਂ ਰਿਸ਼ੀ ਨੂੰ ਜੰਗਲ ਵਿਚੋਂ ਕਢ ਲਿਆਉਂਦਾ, (ਫਿਰ) ਬਦਲਾਂ ਤੋਂ ਬਰਖਾ ਕਰਵਾ ਲਈ ਅਤੇ ਉਸ ਰਾਜੇ ਤੋਂ ਅਧਾ ਰਾਜ ਵੰਡਵਾ ਲਿਆ।੩੧। ਉਸ ਮੁਨੀ ਦਾ ਸੱਤ ਭੰਗ ਕੀਤਾ ਅਤੇ ਅੱਧਾ ਦੇਸ਼ ਪ੍ਰਾਪਤ ਕਰ ਲਿਆ। (ਫਿਰ) ਹਿਰਦੇ ਵਿਚ ਆਨੰਦ ਵਧਾ ਕੇ ਭਾਂਤ ਭਾਂਤ ਦੇ ਸੁਖ ਮਾਣੇ।੩੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਚੌਦਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੧੪। ੨੨੩੯। ਚਲਦਾ।*

*ਦੋਹਰਾ*

ਰਿਖੀ ਗੌਤਮ ਬਨ ਮੈ ਬਸੈ ਤਾਹਿ ਅਹਿਲ੍ਯਾ ਤ੍ਰੀਯ।
ਮਨਸਾ ਬਾਚਾ ਕਰਮਨਾ ਬਸਿ ਕਰਿ ਰਾਖਿਯੋ ਪੀਯ। ੧।
ਸੁਰੀ ਆਸੁਰੀ ਕਿੰਨ੍ਰਨੀ ਤਾ ਸਮ ਔਰ ਨ ਕੋਇ।
ਰੂਪਵਤੀ ਤ੍ਰੈ ਲੋਕ ਮੈ ਤਾ ਸੀ ਅਉਰ ਨ ਹੋਇ। ੨।

ਸਿਵਾ ਸਚੀ ਸੀਤਾ ਸਤੀ ਤਾ ਕੋ ਰੂਪ ਨਿਹਾਰਿ।
ਰਹਤ ਨਾਰਿ ਨਿਹੁਰਾਇ ਕਰਿ ਨਿਜ ਘਟਿ ਰੂਪ ਬਿਚਾਰਿ। ੩।
ਗੌਤਮ ਰਿਖਿ ਕੇ ਦੇਵ ਸਭ ਗਏ ਕੌਨਹੂੰ ਕਾਜ।
ਰੂਪ ਅਹਿਲ੍ਯਾ ਕੋ ਨਿਰਖਿ ਰੀਝਿ ਰਹਿਯੋ ਸੁਰ ਰਾਜ। ੪।

*ਅੜਿਲ*

ਬਾਸਵ ਕੀ ਛਬਿ ਹੇਰਿ ਤਿਯਾ ਹੂ ਬਸਿ ਭਈ।
ਬਿਰਹ ਸਮੁੰਦ ਕੇ ਬੀਚ ਬੂਡਿ ਸਭ ਹੀ ਗਈ।
ਤੀਨ ਲੋਕ ਕੋ ਨਾਥ ਜੁ ਭੇਟਨ ਪਾਇਯੈ।
ਹੋ ਜੋਬਨ ਜੜ ਮੁਨਿ ਤੀਰ ਨ ਬ੍ਰਿਥਾ ਗਵਾਇਯੈ। ੫।

*ਦੋਹਰਾ*

ਤਬ ਅਬਲਾ ਸੁਰ ਰਾਜ ਕੇ ਮੋਹੀ ਰੂਪ ਨਿਹਾਰਿ।
ਹਰ ਅਰਿ ਸਰ ਤਾ ਕੌ ਹਨ੍ਯੋ ਘਾਯਲਿ ਭਈ ਸੁਮਾਰ। ੬।

*ਚੌਪਈ*

ਕੌਨ ਉਪਾਇ ਸੁਰੇਸਹਿ ਪੈਯੈ। ਪਠੈ ਸਹਚਰੀ ਤਾਹਿ ਬੁਲੈਯੈ।
ਏਕ ਰੈਨਿ ਜੌ ਭੇਟਨ ਪਾਊ। ਤਾ ਪਰ ਸੁਨੋ ਸਖੀ ਬਲਿ ਜਾਊ। ੭।

*ਦੋਹਰਾ*

ਜੋਗਨੇਸੁਰੀ ਸਹਚਰੀ ਸੋ ਤਿਨ ਲਈ ਬੁਲਾਇ।
ਸਕਲ ਭੇਦ ਸਮੁਝਾਇ ਕੈ ਹਰਿ ਪ੍ਰਤਿ ਦਈ ਪਠਾਇ। ੮।
ਜਾਇ ਕਹਿਯੋ ਸੁਰ ਰਾਜ ਸੋ ਭੇਦ ਸਖੀ ਸਮਝਾਇ।
ਸੁਨਤ ਅਹਿਲ੍ਯਾ ਕੀ ਬ੍ਰਿਥਾ ਰੀਝਿ ਰਹਿਯੋ ਸੁਰ ਰਾਇ। ੯।

*ਸਵੈਯਾ*

ਬਾਲਿ ਗਿਰੀ ਬਿਸੰਭਾਰ ਸੁਨੋ ਹਰਿ ਭਾਲ ਬਿਖੈ ਬਿੰਦਿਯੋ ਨ ਦਿਯੋ ਹੈ।
ਟਾਮਨ ਸੋ ਕੇਹੂੰ ਤਾਹਿ ਕਰਿਯੋ ਜਿਨ ਆਜੁ ਲਗੇ ਨ ਸਿੰਗਾਰ ਕਿਯੌ ਹੈ।
ਬੀਰੀ ਚਬਾਇ ਸਕੈ ਨ ਸਖੀ ਪਰ ਪਾਇ ਰਹੀ ਨਹਿ ਪਾਨਿ ਪਿਯੋ ਹੈ।
ਬੇਗਿ ਚਲੋ ਬਨਿ ਬੈਠੇ ਕਹਾ ਮਨ ਮਾਨਨਿ ਕੋ ਮਨੋ ਮੋਹਿ ਲਿਯੋ ਹੈ। ੧੦।

*ਦੋਹਰਾ*

ਗੌਤਮ ਰਿਸ਼ੀ ਬਨ ਵਿਚ ਰਹਿੰਦਾ ਸੀ। ਉਸ ਦੀ ਅਹਿਲਿਆ ਨਾਂ ਦੀ ਇਸਤਰੀ ਸੀ। ਮਨ, ਬਚਨ ਅਤੇ ਕਰਮ ਕਰ ਕੇ (ਉਸ ਨੇ ਆਪਣੇ) ਪਤੀ ਨੂੰ ਵਸ ਵਿਚ ਕਰ ਰਖਿਆ ਸੀ।੧।

ਦੇਵ-ਇਸਤਰੀਆਂ, ਦੈਂਤ-ਇਸਤਰੀਆਂ ਅਤੇ ਕਿੰਨਰ-ਇਸਤਰੀਆਂ ਵਿਚੋਂ ਹੋਰ ਕੋਈ ਵੀ ਉਸ ਦੇ ਬਰਾਬਰ ਨਹੀਂ ਸੀ। ਤਿੰਨਾਂ ਲੋਕਾਂ ਵਿਚ ਉਸ ਵਰਗੀ ਰੂਪਵਾਨ ਕੋਈ ਹੋਰ ਨਹੀਂ ਸੀ।੨।

ਪਾਰਬਤੀ, ਸਚੀ (ਇੰਦ੍ਰਾਣੀ), ਸੀਤਾ ਅਤੇ ਸਤੀ ਉਸ ਦਾ ਰੂਪ ਵੇਖ ਕੇ ਅਤੇ ਆਪਣੇ ਰੂਪ ਨੂੰ ਘਟ ਸਮਝ ਕੇ ਗਰਦਨ ਝੁਕਾ ਦਿੰਦੀਆਂ ਸਨ।੩।

ਕਿਸੇ ਕੰਮ ਲਈ ਸਾਰੇ ਦੇਵਤੇ ਗੌਤਮ ਰਿਸ਼ੀ ਦੇ (ਘਰ) ਗਏ। ਅਹਿਲਿਆ ਦੇ ਰੂਪ ਨੂੰ ਵੇਖ ਕੇ ਇੰਦਰ ('ਸੁਰ ਰਾਜ') ਮੋਹਿਤ ਹੋ ਗਿਆ।੪।

*ਅੜਿਲ*

ਇੰਦਰ ਦੀ ਛਬੀ ਨੂੰ ਵੇਖ ਕੇ ਇਸਤਰੀ (ਅਹਿਲਿਆ) ਵੀ ਉਸ ਦੇ ਵਸ ਵਿਚ ਹੋ ਗਈ। (ਉਹ) ਬਿਰਹੋਂ ਦੇ ਸਮੁੰਦਰ ਵਿਚ ਸਾਰੀ ਡੁਬ ਗਈ (ਅਤੇ ਸੋਚਣ ਲਗੀ ਕਿ) ਜੇ ਮੈਂ ਤਿੰਨਾਂ ਲੋਕਾਂ ਦੇ ਸੁਆਮੀ (ਇੰਦਰ) ਨੂੰ ਪ੍ਰਾਪਤ ਕਰ ਲਵਾਂ, ਤਾਂ (ਇਸ) ਮੂਰਖ ਮੁਨੀ ਕੋਲ ਰਹਿ ਕੇ ਵਿਅਰਥ ਵਿਚ ਜੋਬਨ ਨੂੰ ਨ ਗੰਵਾਵਾਂ।੫।

*ਦੋਹਰਾ*

ਤਦ (ਉਹ) ਅਬਲਾ (ਅਹਿਲਿਆ) ਇੰਦਰ ਦਾ ਰੂਪ ਵੇਖ ਕੇ ਮੋਹਿਤ ਹੋ ਗਈ। ਸ਼ਿਵ ਦੇ ਵੈਰੀ (ਕਾਮ ਦੇਵ) ਨੇ ਉਸ ਨੂੰ ਤੀਰ ਮਾਰ ਕੇ ਬਹੁਤ ਘਾਇਲ ਕਰ ਦਿੱਤਾ।੬।

*ਚੌਪਈ*

(ਸੋਚਣ ਲਗੀ ਕਿ) ਕਿਹੜੇ ਉਪਾ ਨਾਲ ਇੰਦਰ ਨੂੰ ਪ੍ਰਾਪਤ ਕੀਤਾ ਜਾਏ। ਸਹੇਲੀ ਭੇਜ ਕੇ ਉਸ ਨੂੰ ਬੁਲਾਵਾਂ। ਹੇ ਸਖੀ! ਸੁਣ, ਜੇ ਇਕ ਰਾਤ ਉਸ ਨਾਲ ਸੰਯੋਗ ਹੋ ਜਾਏ, ਤਾਂ ਮੈਂ ਉਸ ਤੋਂ ਨਿਛਾਵਰ ਹੋ ਜਾਵਾਂ।੭।

*ਦੋਹਰਾ*

ਜੇਗਨੇਸੁਰੀ ਨਾਂ ਦੀ ਸਹੇਲੀ ਨੂੰ ਉਸ ਨੇ ਬੁਲਾਇਆ। (ਉਸ ਨੂੰ) ਸਾਰਾ ਭੇਦ ਦਸ ਕੇ ਇੰਦਰ ਕੋਲ ਭੇਜ ਦਿੱਤੀ।੮। ਸਖੀ ਨੇ ਜਾ ਕੇ ਇੰਦਰ ਨੂੰ ਸਾਰਾ ਭੇਦ ਸਮਝਾ ਕੇ ਕਹਿ ਦਿੱਤਾ। ਅਹਿਲਿਆ ਦੀ ਗੱਲ ਸੁਣ ਕੇ ਇੰਦਰ ਬਹੁਤ ਪ੍ਰਸੰਨ ਹੋਇਆ।੯।

*ਸਵੈਯਾ*

ਹੇ ਇੰਦਰ! ਸੁਣੋ, ਅਹਿਲਿਆ ਬੇਸੁਧ ਹੋ ਕੇ ਡਿਗ ਪਈ ਹੈ ਅਤੇ ਮੱਥੇ ਉਤੇ ਬਿੰਦੀ ਤਕ ਨਹੀਂ ਲਗਾਈ ਹੈ। ਉਸ ਨੂੰ ਕਿਸੇ ਨੇ ਟੂਣਾ ਕਰ ਦਿੱਤਾ ਹੈ ਅਤੇ ਅਜ ਸ਼ਿੰਗਾਰ ਤਕ ਨਹੀਂ ਕੀਤਾ ਹੈ। (ਉਹ) ਪਾਨ ਵੀ ਨਹੀਂ ਚਬਾ ਸਕਦੀ, ਸਖੀ ਦੇ ਪੈਰੀਂ ਪੈਂਦੀ ਹੈ, ਅਤੇ (ਉਸ ਨੇ) ਪਾਣੀ ਤਕ ਨਹੀਂ ਪੀਤਾ ਹੈ। ਜਲਦੀ ਚਲੋ, (ਇਥੇ) ਬਣ ਕੇ ਬੈਠੇ ਹੋ, (ਤੁਸੀਂ) ਉਸ ਮਾਣ ਮਤੀ ਦਾ ਮਨ ਮੋਹ ਲਿਆ ਹੈ।੧੦।

ਕ੍ਰੋਰਿ ਕ੍ਰਲਾਪ ਕਰੈ ਕਮਲਾਛਨਿ ਦ੍ਯੋਸ ਨਿਸਾ ਕਬਹੂੰ ਨਹਿ ਸੋਵੈ।
ਸਾਂਪਿਨ ਜ੍ਯੋ ਸਸਕੈ ਛਿਤ ਊਪਰ ਲੋਕ ਕੀ ਲਾਜ ਸਭੈ ਹਠਿ ਖੋਵੇ।
ਹਾਰ ਸਿੰਗਾਰ ਧਰੈ ਨਹਿ ਸੁੰਦਰਿ ਆਂਸ੍ਰੁਨ ਸੌ ਸਸਿ ਆਨਨ ਧੋਵੈ।
ਬੇਗਿ ਚਲੋ ਬਨਿ ਬੈਠੇ ਕਹਾ ਤਵ ਮਾਰਗਿ ਕੋ ਮੁਨਿ ਮਾਨਿਨ ਜੋਵੈ। ੧੧।

ਬਾਤ ਤਪੀਸ੍ਵਰਨਿ ਕੀ ਸੁਨਿ ਬਾਸਵ ਬੇਗਿ ਚਲਿਯੋ ਜਹਾ ਬਾਲ ਬਿਹਾਰੈ।
ਬੀਰੀ ਚਬਾਇ ਸੁ ਬੇਖ ਬਨਾਇ ਸੁ ਬਾਰਹਿ ਬਾਰ ਸਿੰਗਾਰ ਸਵਾਰੈ।
ਘਾਤ ਪਛਾਨਿ ਚਲਿਯੋ ਤਿਤ ਕੌ ਮੁਨਿ ਸ੍ਰਾਪ ਕੇ ਤਾਪ ਝੁਕੈ ਝਿਝਕਾਰੈ।
ਜਾਇ ਸਕੈ ਹਟਿਹੂੰ ਨ ਰਹੈ ਮਤਵਾਰੇ ਕੀ ਭਾਤਿ ਡਿਗੈ ਡਗ ਡਾਰੈ। ੧੨।

ਬੇਗਿ ਮਿਲੋ ਮਨ ਭਾਵਿਤ ਭਾਵਨਿ ਪ੍ਯਾਰੇ ਜੂ ਆਜੁ ਤਿਹਾਰੇ ਭਏ ਹੈਂ।
ਭੇਟਨ ਕੌ ਮਹਿਰਾਜ ਸਮੈ ਮੁਨਿ ਰਾਜ ਧਿਯਾਨ ਮੌ ਆਜੁ ਗਏ ਹੈਂ।
ਮੀਤ ਅਲਿੰਗਨ ਚੁੰਬਨ ਆਸਨ ਭਾਤਿ ਅਨੇਕਨ ਆਨਿ ਲਏ ਹੈਂ।
ਮੋਦ ਬਢਿਯੋ ਮਨ ਭਾਮਨਿ ਕੇ ਮੁਨਿ ਜਾ ਚਿਤ ਤੇ ਬਿਸਰਾਇ ਦਏ ਹੈਂ। ੧੩।

*ਦੋਹਰਾ*

ਬਨ੍ਯੋ ਠਨ੍ਯੋ ਸੁੰਦਰ ਘਨੋ ਤੀਨਿ ਲੋਕ ਕੋ ਰਾਇ।
ਬਾਸਵ ਸੋ ਪਤਿ ਪਾਇ ਤ੍ਰਿਯ ਮੁਨਿਹਿ ਦਯੋ ਬਿਸਰਾਇ। ੧੪।

*ਸਵੈਯਾ*

ਸ੍ਰੋਨਨ ਮੋ ਖਰਕੋ ਸੁਨਿ ਕੈ ਤਬ ਹੀ ਮੁਨਿ ਨਾਯਕ ਚੌਕਿ ਪਰਿਯੋ ਹੈ।
ਧਿਯਾਨ ਦਿਯੋ ਤਜਿ ਕੇ ਸਭ ਹੀ ਤਬ ਹੀ ਰਿਸ ਕੇ ਤਨ ਸਾਥ ਜਰਿਯੋ ਹੈ।
ਧਾਮ ਕੀ ਓਰ ਚਲਿਯੋ ਉਠਿ ਕੈ ਸੁਰ ਰਾਜ ਲਖਿਯੋ ਤਰ ਖਾਟ ਦੁਰਿਯੋ ਹੈ।
ਚੌਕਿ ਰਹਿਯੋ ਚਿਤ ਮਾਝ ਕਹਿਯੋ ਯਹ ਕਾਹੂੰ ਨਿਲਾਜ ਕੁਕਾਜ ਕਰਿਯੋ ਹੈ। ੧੫।

*ਦੋਹਰਾ*

ਰਿਖਿ ਗੋਤਮ ਰਿਸਿ ਕੈ ਕਹਿਯੋ ਕੋ ਆਯੋ ਇਹ ਧਾਮ।
ਤਬ ਤਿਹ ਅਸ ਉਤਰ ਦਿਯੋ ਰਿਖਹਿ ਬਿਹਸਿ ਕਰਿ ਬਾਮ। ੧੬।

*ਚੌਪਈ*

ਮਾਂਜਾਰ ਇਹ ਠਾ ਇਕ ਆਯੋ। ਤਮੁ ਕੌ ਹੇਰਿ ਅਧਿਕ ਡਰ ਪਾਯੋ।
ਚਿਤ ਅਤਿ ਤ੍ਰਸਤ ਖਾਟ ਤਰ ਦੁਰਿਯੋ। ਮੈ ਮੁਨਿ ਜੂ ਤੁਹਿ ਸਾਚੁ ਉਚਰਿਯੋ। ੧੭।

*ਤੋਟਕ ਛੰਦ*

ਮੁਨਿ ਰਾਜ ਕਛੂ ਨਹਿ ਭੇਦ ਲਹਿਯੋ। ਤ੍ਰਿਯ ਜੋ ਕਿਯ ਸੋ ਪਤਿ ਸਾਥ ਕਹਿਯੋ।
ਮਾਂਜਾਰ ਦੁਰਿਯੋ ਇਹ ਖਾਟ ਤਰੈ। ਜਨੁ ਬਾਸਵ ਕੀ ਸਭ ਸੋਭ ਧਰੈ। ੧੮।

(ਉਹ) ਕਮਲ ਨੈਣੀ ਕਰੋੜਾਂ ਤਰ੍ਹਾਂ ਦੇ ਵਿਰਲਾਪ ਕਰਦੀ ਹੈ। ਦਿਨ ਅਤੇ ਰਾਤ ਵਿਚ ਕਦੇ ਵੀ ਸੌਂਦੀ ਨਹੀਂ ਹੈ। ਧਰਤੀ ਉਤੇ ਪਈ ਹੋਈ ਸੱਪਣੀ ਵਾਂਗ ਸਿਸਕਦੀ ਹੈ ਅਤੇ ਲੋਕ ਲਾਜ ਨੂੰ ਹਠ ਪੂਰਵਕ ਖ਼ਤਮ ਕਰ ਦਿੱਤਾ ਹੈ। ਉਹ ਸੁੰਦਰੀ ਹਾਰ ਸ਼ਿੰਗਾਰ ਨਹੀਂ ਕਰਦੀ ਅਤੇ ਹੰਝੂਆਂ ਨਾਲ ਆਪਣਾ ਚੰਦ੍ਰਮਾ ਵਰਗਾ ਮੁਖ ਧੋਂਦੀ ਹੈ। ਜਲਦੀ ਚਲੋ, (ਇਥੇ) ਕਿਉਂ ਬਣ ਕੇ ਬੈਠੇ ਹੋ, ਤੁਹਾਡੇ ਰਸਤੇ ਨੂੰ ਮੁਨੀ ਦੀ ਇਸਤਰੀ ਵੇਖ ਰਹੀ ਹੈ।੧੧।

ਉਸ ਤਪਸਵੀ ਇਸਤਰੀ ਦੀ ਗੱਲ ਸੁਣ ਕੇ ਇੰਦਰ ਉਸ ਪਾਸੇ ਵਲ ਚਲ ਪਿਆ ਜਿਥੇ ਇਸਤਰੀ ਵਿਚਰ ਰਹੀ ਸੀ। (ਇੰਦਰ ਦੀ ਆਮਦ ਦੀ ਗੱਲ ਸੁਣ ਕੇ) ਪਾਨ ਚਬਾ ਕੇ ਅਤੇ ਸਰੂਪ ਸੰਵਾਰ ਕੇ ਬਾਰ ਬਾਰ ਸ਼ਿੰਗਾਰ ਕਰਦੀ ਹੈ। (ਇੰਦਰ) ਮੌਕਾ ਤਾੜ ਕੇ ਮੁਨੀ ਦੇ ਸ੍ਰਾਪ ਤੋਂ ਡਰਦਾ, ਸੰਕੋਚਦਾ ਅਤੇ ਸੁਕੜਦਾ ਹੋਇਆ ਉਧਰ ਨੂੰ ਚਲ ਪਿਆ। ਉਹ ਨ ਉਥੇ ਜਾ ਸਕਦਾ ਹੈ, ਨ ਰਹਿ ਸਕਦਾ ਹੈ, ਮਤਵਾਲੇ ਵਾਂਗ ਡਿਗਡੋਲੇ ਖਾਂਦਾ ਤੁਰ ਰਿਹਾ ਹੈ।੧੨।

(ਸਖੀ ਨੇ ਕਿਹਾ--) ਹੇ ਪਿਆਰੇ! ਮਨ ਭਾਉਂਦੀ ਪ੍ਰੇਮਿਕਾ ਨੂੰ ਜਲਦੀ ਮਿਲੋ, ਅਜ ਅਸੀਂ ਤੁਹਾਡੇ ਹੋ ਗਏ ਹਾਂ। ਹੇ ਮਹਾਰਾਜ! ਮਿਲਣ ਦੇ ਸਮੇਂ ਮੁਨੀ ਰਾਜ ਧਿਆਨ ਲਗਾਉਣ ਲਈ ਬਾਹਰ ਚਲੇ ਗਏ ਹਨ। ਮਿਤਰ ਨੇ ਆ ਕੇ ਅਨੇਕ ਤਰ੍ਹਾਂ ਦੇ ਚੁੰਬਨ, ਆਸਨ ਅਤੇ ਆਲਿੰਗਨ ਕੀਤੇ ਹਨ। (ਇਸ ਸੰਯੋਗ ਨਾਲ) ਪ੍ਰੇਮਿਕਾ (ਅਹਿਲਿਆ) ਦਾ ਮਨ ਬਹੁਤ ਆਨੰਦਿਤ ਹੋਇਆ ਅਤੇ ਉਸ ਨੇ ਮੁਨੀ ਨੂੰ ਮਨ ਤੋਂ ਵਿਸਾਰ ਦਿੱਤਾ।੧੩।

*ਦੋਹਰਾ*

ਬਹੁਤ ਬਣੇ ਠਣੇ ਸੁੰਦਰ ਤਿੰਨ ਲੋਕਾਂ ਦੇ ਸੁਆਮੀ ਇੰਦਰ ('ਬਾਸਵ') ਨੂੰ ਪਤੀ ਵਜੋਂ ਪ੍ਰਾਪਤ ਕਰ ਕੇ ਇਸਤਰੀ ਨੇ ਮੁਨੀ ਨੂੰ ਮਨੋ ਭੁਲਾ ਦਿੱਤਾ।੧੪।

*ਸਵੈਯਾ*

(ਧਿਆਨ ਵਿਚ ਮਗਨ) ਮੁਨੀ ਰਾਜ ਕੰਨਾਂ ਨਾਲ ਖੜਕਾ ਸੁਣ ਕੇ ਤਦੋਂ ਚੌਂਕ ਪਿਆ। ਉਸ ਨੇ ਸਾਰਾ ਧਿਆਨ ਛਡ ਦਿੱਤਾ ਅਤੇ ਕ੍ਰੋਧ ਨਾਲ ਸੜ ਬਲ ਗਿਆ। ਉਹ ਉਠ ਕੇ ਘਰ ਵਲ ਚਲ ਪਿਆ ਅਤੇ (ਉਸ ਨੂੰ) ਵੇਖ ਕੇ ਇੰਦਰ ਮੰਜੇ ਹੇਠਾਂ ਲੁਕ ਗਿਆ। (ਮੁਨੀ) ਨੇ ਹੈਰਾਨ ਹੋ ਕੇ ਚਿਤ ਵਿਚ ਇਹ ਕਿਹਾ ਕਿ ਕਿਸੇ ਨਿਰਲਜ ਨੇ ਇਹ ਕੁਕਰਮ ਕੀਤਾ ਹੈ।੧੫।

*ਦੋਹਰਾ*

ਰਿਸ਼ੀ ਗੌਤਮ ਨੇ ਕ੍ਰੋਧਿਤ ਹੋ ਕੇ ਕਿਹਾ ਕਿ ਇਸ ਘਰ ਵਿਚ ਕੌਣ ਆਇਆ ਹੈ। ਤਦ ਇਸਤਰੀ ਨੇ ਰਿਸ਼ੀ ਨੂੰ ਹੱਸ ਕੇ ਇਸ ਤਰ੍ਹਾਂ ਉੱਤਰ ਦਿੱਤਾ।੧੬।

*ਚੌਪਈ*

ਇਕ ਬਿੱਲਾ ਇਥੇ ਆਇਆ ਸੀ। ਤੁਹਾਨੂੰ ਵੇਖ ਕੇ ਬਹੁਤ ਡਰ ਗਿਆ। ਚਿਤ ਵਿਚ ਬਹੁਤ ਭੈ-ਭੀਤ ਹੋ ਕੇ ਮੰਜੀ ਹੇਠ ਲੁਕ ਗਿਆ ਹੈ। ਹੇ ਮੁਨੀ ਜੀ! ਮੈਂ ਤੁਹਾਨੂੰ ਸਚ ਕਿਹਾ ਹੈ।੧੭।

*ਤੋਟਕ ਛੰਦ*

ਮੁਨੀ ਰਾਜ ਨੇ ਕੁਝ ਭੇਦ ਨ ਸਮਝਿਆ। ਇਸਤਰੀ ਨੇ ਜੋ ਕੁਝ ਕੀਤਾ ਪਤੀ ਨੂੰ (ਸੰਕੇਤਿਕ) ਦਸ ਦਿੱਤਾ। ਬਿੱਲਾ ਇਸ ਮੰਜੀ ਹੇਠਾਂ ਲੁਕਿਆ ਹੈ, ਮਾਨੋ ਇੰਦਰ ਵਰਗੀ ਸ਼ੋਭਾ ਧਾਰਨ ਕਰਦਾ ਹੋਵੇ। (ਭਾਵ-- ਇੰਦਰ ਵਰਗਾ ਹੀ ਸੀ)।੧੮।

ਇਹ ਆਜਿ ਮੁਨੀ ਜਿਨਿ ਕੋਪ ਕਰੋ। ਗ੍ਰਿਹਤੀ ਜੁਤ ਜਾਨਿ ਰਹਿਯੋ ਤੁਮਰੋ।
ਤੁਮ ਜਾਇ ਤਿਹੀ ਗ੍ਰਿਹ ਹੋਮ ਕਰੋ। ਰਘੁਬੀਰ ਕਿ ਨਾਮਹਿ ਕੋ ਉਚਰੋ। ੧੯।

ਸੁਨਿ ਬੈਨ ਤਹੀ ਮੁਨਿ ਜਾਤ ਭਯੋ। ਰਿਖਿ ਨਾਰਿ ਸੁਰੇਸ ਨਿਕਾਰਿ ਦਯੋ।
ਕਈ ਦ੍ਯੋਸ ਬਿਤੇ ਤਿਹ ਭੇਦ ਸੁਨ੍ਯੋ। ਅਤਿ ਹੀ ਰਿਸਿ ਕੈ ਨਿਜੁ ਸੀਸੁ ਧੁਨ੍ਯੋ। ੨੦।

ਤਬ ਹੀ ਰਿਸਿ ਕੈ ਰਿਖਿ ਸ੍ਰਾਪ ਦਿਯੋ। ਸੁਰ ਨਾਯਕ ਕੌ ਭਗਵਾਨ ਕਿਯੋ।
ਭਗ ਤਾਹਿ ਸਹੰਸ੍ਰ ਭਏ ਤਨ ਮੈ। ਤ੍ਰਿਦਸੇਸ ਲਜਾਇ ਰਹਿਯੋ ਮਨ ਮੈ। ੨੧।

*ਦੋਹਰਾ*

ਸ੍ਰਾਪ ਦਿਯੈ ਤ੍ਰਿਯ ਕੌ ਬਹੁਰਿ ਜੋ ਤੈ ਕਿਯੋ ਚਰਿਤ੍ਰ।
ਤੈ ਪਾਹਨ ਕੀ ਚਾਰਿ ਜੁਗ ਹੋਹਿ ਸਿਲਾ ਅਪਵਿਤ੍ਰ। ੨੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੰਦ੍ਰਹਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੧੫। ੨੨੬੧। ਅਫਜੂੰ।*

*ਭੁਜੰਗ ਪ੍ਰਯਾਤ ਛੰਦ*

ਬਢੈ ਸੁੰਦ ਅਪਸੁੰਦ ਦ੍ਵੈ ਦੈਤ ਭਾਰੀ। ਕਰੈ ਤੀਨਹੂੰ ਲੋਕ ਜਿਨ ਕੌ ਜੁਹਾਰੀ।
ਮਹਾ ਕੈ ਤਪਸ੍ਯਾ ਸਿਵੈ ਸੋ ਰਿਝਾਯੋ। ਮਰੈ ਨਾਹਿ ਮਾਰੈ ਯਹੈ ਦਾਨ ਪਾਯੋ। ੧।

*ਚੌਪਈ*

ਰੀਝਿ ਰੁਦ੍ਰ ਯੌ ਬਚਨ ਉਚਾਰੇ। ਤੁਮ ਨਹਿ ਮਰੋ ਕਿਸੂ ਤੇ ਮਾਰੇ।
ਜੌ ਆਪਸ ਮੈ ਰਾਰਿ ਬਢੈਹੋ। ਤੌ ਜਮ ਕੇ ਘਰ ਕੋ ਦੋਊ ਜੈਹੋ। ੨।

ਮਹਾ ਰੁਦ੍ਰ ਤੇ ਜਬ ਬਰੁ ਪਾਯੋ। ਸਭ ਲੋਕਨ ਚਿਤ ਤੇ ਬਿਸਰਾਯੋ।
ਜੋ ਕੋਊ ਦੇਵ ਦ੍ਰਿਸਟਿ ਮੈ ਆਵੈ। ਜਿਯ ਲੈ ਕੇ ਫਿਰ ਜਾਨ ਨ ਪਾਵੈ। ੩।

ਐਸੀ ਭਾਤਿ ਬਹੁਤ ਦੁਖ ਦਏ। ਦੇਵ ਸਭੈ ਬ੍ਰਹਮਾ ਪੈ ਗਏ।
ਬਿਸੁਕਰਮਹਿ ਬਿਧਿ ਬੋਲਿ ਪਠਾਯੋ। ਇਹੈ ਮੰਤ੍ਰ ਕੋ ਸਾਰ ਪਕਾਯੋ। ੪।

ਬਿਸੁਕਰਮਾ ਪ੍ਰਤਿ ਬਿਧਹਿ ਉਚਾਰੋ। ਏਕ ਤ੍ਰਿਯਹਿ ਤੁਮ ਆਜੁ ਸਵਾਰੋ।
ਰੂਪਵਤੀ ਜਾ ਸਮ ਨਹਿ ਕੋਈ। ਐਸੀ ਕਰੋ ਸੁੰਦਰੀ ਸੋਈ।੫।

*ਦੋਹਰਾ*

ਬਿਸੁਕਰਮਾ ਇਹ ਬਚਨ ਸੁਨਿ ਧਾਮ ਗਯੋ ਤਿਹ ਕਾਲ।
ਤੁਰਤ ਬਨਾਇ ਤਿਲੋਤਮਹਿ ਆਨਿਯੋ ਤਹਾ ਉਤਾਲ। ੬।
ਬਿਸੁਕਰਮਾ ਅਬਲਾ ਕਰੀ ਅਮਿਤੁ ਰੂਪ ਨਿਧਿ ਸੋਇ।
ਜੋ ਹੇਰੈ ਰੀਝੈ ਵਹੈ ਜਤੀ ਨ ਕਹਿਯਤ ਕੋਇ। ੭।

ਅਜ ਇਸ ਉਤੇ, ਹੇ ਮੁਨੀ ਜੀ! ਗੁੱਸਾ ਨ ਕਰੋ। (ਇਹ ਤੁਹਾਨੂੰ) ਇਸਤਰੀ ਸਹਿਤ ('ਗ੍ਰਿਹਤੀ ਜੁਤ') ਜਾਣ ਕੇ ਤੁਹਾਡੇ ਆ ਰਿਹਾ ਹੈ। ਤੁਸੀਂ ਘਰੋਂ ਜਾ ਕੇ ਉਥੇ ਹੋਮ ਆਦਿ ਕਰੋ ਤੇ ਪਰਮਾਤਮਾ ਦੇ ਨਾਮ ਦੀ ਆਰਾਧਨਾ ਕਰੋ।੧੯।

ਇਹ ਗੱਲ ਸੁਣ ਕੇ ਮੁਨੀ ਚਲਾ ਗਿਆ। ਰਿਸ਼ੀ ਦੀ ਪਤਨੀ (ਅਹਿਲਿਆ) ਨੇ ਇੰਦਰ ਨੂੰ ਮੰਜੀ ਹੇਠੋਂ ਕਢ ਦਿੱਤਾ। ਜਦੋਂ ਕਈ ਦਿਨ ਬੀਤਣ ਤੋਂ ਬਾਦ (ਮੁਨੀ ਨੂੰ) ਭੇਦ ਦਾ ਪਤਾ ਲਗਾ ਤਾਂ ਬਹੁਤ ਕ੍ਰੋਧਿਤ ਹੋ ਕੇ ਸਿਰ ਪਿਟਣ ਲਗਾ।੨੦।

ਤਦ ਬਹੁਤ ਗੁੱਸੇ ਵਿਚ ਆ ਕੇ ਰਿਸ਼ੀ ਨੇ ਸ੍ਰਾਪ ਦਿੱਤਾ ਅਤੇ ਦੇਵਤਿਆਂ ਦੇ ਨਾਇਕ (ਇੰਦਰ) ਨੂੰ 'ਭਗਵਾਨ' (ਭਗ-ਯੁਕਤ) ਕਰ ਦਿੱਤਾ। (ਉਸ ਸਰਾਪ ਕਰ ਕੇ ਇੰਦਰ ਦੇ) ਸ਼ਰੀਰ ਉਤੇ ਹਜ਼ਾਰ ਭਗ-ਚਿੰਨ੍ਹ (ਇਸਤਰੀ ਯੋਨੀ ਦੇ ਚਿੰਨ੍ਹ) ਹੋ ਗਏ। (ਉਨ੍ਹਾਂ ਨੂੰ ਵੇਖ ਕੇ) ਇੰਦਰ ('ਤ੍ਰਿਦਸੇਸ') ਮਨ ਵਿਚ ਬਹੁਤ ਲਜਿਤ ਹੋਇਆ।੨੧।

*ਦੋਹਰਾ*

(ਮੁਨੀ ਨੇ) ਫਿਰ ਇਸਤਰੀ ਨੂੰ ਸਰਾਪ ਦਿੱਤਾ ਜੋ ਉਸ ਨੇ ਚਰਿਤ੍ਰ ਕੀਤਾ ਸੀ ਕਿ ਤੂੰ ਚਾਰ ਯੁਗਾਂ ਤਕ ਪੱਥਰ ਦੀ ਅਪਵਿਤ੍ਰ ਸਿਲ ਬਣੀ ਰਹਿ।੨੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਪੰਦਰਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੧੫। 2272। ਚਲਦਾ।*

*ਭੁਜੰਗ ਪ੍ਰਯਾਤ ਛੰਦ*

ਸੁੰਦ ਅਪਸੁੰਦ ਨਾਂ ਦੇ ਦੋ ਭਾਰੀ ਦੈਂਤ ਵਿਕਸਿਤ ਹੋ ਗਏ। ਉਨ੍ਹਾਂ ਨੂੰ ਤਿੰਨੋ ਲੋਕ ਪ੍ਰਨਾਮ ਕਰਦੇ ਸਨ। ਉਨ੍ਹਾਂ ਨੇ ਬਹੁਤ ਤਪਸਿਆ ਕਰ ਕੇ ਸ਼ਿਵ ਨੂੰ ਪ੍ਰਸੰਨ ਕਰ ਲਿਆ ਅਤੇ ਇਹ ਵਰਦਾਨ ਪ੍ਰਾਪਤ ਕੀਤਾ ਕਿ ਮਾਰਨ ਤੇ ਵੀ ਮਰ ਨ ਸਕਣ।੧।

*ਚੌਪਈ*

ਰੁਦ੍ਰ ਨੇ ਪ੍ਰਸੰਨ ਹੋ ਕੇ (ਉਨ੍ਹਾਂ ਪ੍ਰਤਿ) ਕਿਹਾ ਕਿ ਤੁਸੀਂ ਕਿਸੇ ਦੇ ਮਾਰਿਆਂ ਨਹੀਂ ਮਰੋਗੇ। ਜੇ ਤੁਸੀਂ ਆਪਸ ਵਿਚ ਝਗੜਾ ਕਰੋਗੇ ਤਾਂ ਦੋਵੇਂ ਜਮ ਦੇ ਘਰ ਨੂੰ ਜਾਓਗੇ।੨।

ਜਦੋਂ ਉਨ੍ਹਾਂ ਨੇ ਮਹਾ ਰੁਦ੍ਰ ਤੋਂ ਵਰ ਪ੍ਰਾਪਤ ਕਰ ਲਿਆ ਤਾਂ ਮਨ ਵਿਚੋਂ ਸਾਰਿਆਂ ਲੋਕਾਂ ਨੂੰ ਭੁਲਾ ਦਿੱਤਾ। (ਉਨ੍ਹਾਂ ਦੀ) ਨਜ਼ਰ ਵਿਚ ਜੋ ਕੋਈ ਦੇਵਤਾ ਚੜ੍ਹ ਜਾਂਦਾ, ਉਹ ਜਾਨ ਬਚਾ ਕੇ ਨ ਜਾ ਸਕਦਾ।੩।

ਇਸ ਤਰ੍ਹਾਂ (ਉਨ੍ਹਾਂ ਨੇ ਦੇਵਤਿਆਂ ਨੂੰ) ਬਹੁਤ ਦੁਖ ਦਿੱਤਾ ਅਤੇ ਸਾਰੇ ਦੇਵਤੇ ਬ੍ਰਹਮਾ ਕੋਲ ਗਏ। ਬ੍ਰਹਮਾ ਨੇ ਵਿਸ਼੍ਵਕਰਮਾ ਨੂੰ ਬੁਲਾ ਲਿਆ ਅਤੇ ਚੰਗੀ ਤਰ੍ਹਾਂ ਇਹ ਸਲਾਹ ਕੀਤੀ।੪।

ਵਿਸ਼੍ਵਕਰਮਾ ਪ੍ਰਤਿ ਬ੍ਰਹਮਾ ਨੇ ਕਿਹਾ ਕਿ ਤੁਸੀਂ ਅਜ ਇਕ ਅਜਿਹੀ ਇਸਤਰੀ ਬਣਾਓ, ਜਿਸ ਵਰਗੀ ਕੋਈ ਹੋਰ ਸੁੰਦਰ ਨ ਹੋਵੇ। ਅਜਿਹੀ ਸੁੰਦਰੀ ਤਿਆਰ ਕਰੋ।੫।

*ਦੋਹਰਾ*

ਵਿਸ਼੍ਵਕਰਮਾ ਇਹ ਬਚਨ ਸੁਣ ਕੇ ਤੁਰਤ ਘਰ ਗਿਆ ਅਤੇ ਜਲਦੀ ਹੀ ਤਿਲੋਤਮਾ ਨਾਂ ਦੀ ਇਸਤਰੀ ਬਣਾ ਕੇ ਉਥੇ ਲੈ ਆਇਆ।੬। ਵਿਸ਼੍ਵਕਰਮਾ ਨੇ ਅਮਿਤ ਰੂਪ ਦੀ ਨਿਧੀ ਵਰਗੀ ਇਕ ਇਸਤਰੀ ਬਣਾਈ। ਉਸ ਨੂੰ ਜੋ ਵੇਖਦਾ, ਉਹੀ ਰੀਝ ਪੈਂਦਾ ਅਤੇ ਆਪਣਾ ਜਤ-ਸਤ ਕਾਇਮ ਨ ਰਖ ਸਕਦਾ।੭।

ਅਮਿਤ ਰੂਪ ਤਾ ਕੋ ਨਿਰਖਿ ਸਭ ਅਬਲਾ ਰਿਸਿ ਖਾਹਿ।
ਜਿਨਿ ਹਮਰੇ ਪਤਿ ਹੇਰਿ ਇਹ ਯਾਹੀ ਕੇ ਹ੍ਵੈ ਜਾਹਿ। ੮।
ਐਸੋ ਭੇਖ ਸੁ ਧਾਰਿ ਤ੍ਰਿਯ ਤਹ ਤੇ ਕੀਓ ਪਯਾਨ।
ਸਹਿਰ ਥਨੇਸਰ ਕੇ ਬਿਖੈ ਤੁਰਤ ਪਹੂੰਚੀ ਆਨ। ੯।
ਜਹਾ ਬਾਗ ਤਿਨ ਕੋ ਹੁਤੋ ਤਹਾ ਪਹੂੰਚੀ ਆਇ।
ਦੇਵ ਦੈਤ ਤਾ ਕੌ ਨਿਰਖਿ ਰੂਪ ਰਹੇ ਉਰਝਾਇ। ੧੦।

*ਚੌਪਈ*

ਬਾਲ ਬਿਹਰਤੀ ਬਾਗ ਨਿਹਾਰੀ। ਸਭਾ ਛੋਰਿ ਦੋਊ ਉਠੇ ਹੰਕਾਰੀ।
ਤੀਰ ਤਿਲੋਤਮ ਕੇ ਚਲਿ ਆਏ। ਬ੍ਯਾਹਨ ਕੋ ਦੋਊ ਲਲਚਾਏ।੧੧।

ਸੁੰਦ ਕਹਿਯੋ ਯਾ ਕੌ ਮੈ ਬਰਿ ਹੌ। ਕਹਿਯੋ ਅਪਸੁੰਦ ਯਾਹਿ ਮੈ ਕਰਿ ਹੌ।
ਰਾਰਿ ਪਰੀ ਦੁਹੂੰਅਨ ਮੈ ਭਾਰੀ। ਬਿਚਰੇ ਸੂਰਬੀਰ ਹੰਕਾਰੀ। ੧੨।

*ਭੁਜੰਗ ਛੰਦ*

ਪਰਿਯੋ ਲੋਹ ਗਾੜੋ ਮਹਾ ਬੀਰ ਮਾਂਡੇ। ਝੁਕੇ ਆਨਿ ਚਾਰੋ ਦਿਸਾ ਕਾਢਿ ਖਾਂਡੇ।
ਛਕੇ ਛੋਭ ਛਤ੍ਰੀ ਮਹਾ ਘਾਇ ਮੇਲੈ। ਕਿਤੇ ਢਾਲਿ ਤਿਰਸੂਲ ਖਗਾਨ ਖੇਲੈ। ੧੩।

*ਸੋਰਠਾ*

ਬਾਜਨ ਬਜੇ ਅਨੇਕ ਸੁਭਟ ਸਭੈ ਹਰਖਤ ਭਏ।
ਜੀਵਤ ਬਚਿਯੋ ਨ ਏਕ ਕਾਲ ਬੀਰ ਚਾਬੇ ਸਕਲ। ੧੪।

*ਦੋਹਰਾ*

ਜੁਝੈ ਜੁਝਊਆ ਕੇ ਬਜੇ ਸੂਰਬੀਰ ਸਮੁਹਾਇ।
ਗਜੇ ਸੁੰਦ ਅਪਸੁੰਦ ਤਬ ਢੋਲ ਮ੍ਰਿਦੰਗ ਬਜਾਇ। ੧੫।

*ਚੌਪਈ*

ਪ੍ਰਥਮ ਮਾਰਿ ਬਾਨਨ ਕੀ ਪਰੀ। ਦੁਤਿਯ ਮਾਰਿ ਸੈਥਿਨ ਸੌ ਧਰੀ।
ਤ੍ਰਿਤਿਯ ਜੁਧ ਤਰਵਾਰਿਨ ਪਰਿਯੋ। ਚੌਥੋ ਭੇਰ ਕਟਾਰਿਨ ਕਰਿਯੋ। ੧੬।

*ਦੋਹਰਾ*

ਮੁਸਟ ਜੁਧ ਪੰਚਮ ਭਯੋ ਬਰਖਿਯੋ ਲੋਹ ਅਪਾਰ।
ਊਚ ਨੀਚ ਕਾਤਰ ਸੁਭਟ ਸਭ ਕੀਨੇ ਇਕ ਸਾਰ। ੧੭।
ਬਜ੍ਰ ਬਾਨ ਬਰਛਾ ਬਿਛੂਆ ਬਰਖੇ ਬਿਸਿਖ ਅਨੇਕ।
ਊਚ ਨੀਚ ਕਾਤਰ ਸੁਭਟ ਜਿਯਤ ਨ ਉਬਰਿਯੋ ਏਕ। ੧੮।

ਉਸ ਦੀ ਅਪਾਰ ਸੁੰਦਰਤਾ ਨੂੰ ਵੇਖ ਕੇ ਸਾਰੀਆਂ ਇਸਤਰੀਆਂ ਗੁੱਸੇ ਨਾਲ ਭਰ ਜਾਂਦੀਆਂ (ਅਤੇ ਸੋਚਦੀਆਂ) ਮਤਾਂ ਸਾਡੇ ਪਤੀ ਵੀ ਇਸ ਨੂੰ ਵੇਖ ਕੇ ਇਸ ਦੇ ਹੋ ਜਾਣ।੮। ਅਜਿਹਾ ਰੂਪ ਧਾਰ ਕੇ ਉਹ ਇਸਤਰੀ ਉਥੋਂ ਚਲ ਪਈ ਅਤੇ ਥਾਨੇਸਰ ਸ਼ਹਿਰ ਵਿਚ ਤੁਰਤ ਆ ਪਹੁੰਚੀ।੯। ਜਿਥੇ ਉਨ੍ਹਾਂ (ਦੈਂਤਾਂ) ਦਾ ਬਾਗ ਸੀ, ਉਥੇ ਆਣ ਪਹੁੰਚੀ। ਦੇਵਤੇ ਅਤੇ ਦੈਂਤ ਉਸ ਦੇ ਰੂਪ ਨੂੰ ਵੇਖ ਕੇ ਮੋਹਿਤ ਹੋ ਗਏ।੧੦।

*ਚੌਪਈ*

(ਉਸ) ਇਸਤਰੀ ਨੂੰ ਬਾਗ ਵਿਚ ਘੁੰਮਦਿਆਂ ਵੇਖ ਕੇ ਦੋਵੇਂ ਹੰਕਾਰੀ (ਦੈਂਤ) ਸਭਾ ਛਡ ਕੇ ਉਠ ਖੜੋਤੇ। ਉਹ ਚਲ ਕੇ ਤਿਲੋਤਮਾ ਕੋਲ ਆ ਗਏ ਅਤੇ (ਉਸ ਨਾਲ) ਵਿਆਹ ਕਰਾਉਣ ਲਈ ਦੋਵੇਂ ਲਲਚਾਏ।੧੧।

ਸੁੰਦ (ਦੈਂਤ) ਨੇ ਕਿਹਾ ਕਿ ਇਸ ਨਾਲ ਮੈਂ ਵਿਆਹ ਕਰਾਂਗਾ। ਉਪਸੁੰਦ ('ਅਪਸੁੰਦ') ਨੇ ਕਿਹਾ ਕਿ ਇਸ ਨਾਲ ਮੈਂ (ਵਿਆਹ) ਕਰਾਂਗਾ। ਦੋਹਾਂ ਵਿਚ ਬਹੁਤ ਝਗੜਾ ਹੋ ਗਿਆ ਅਤੇ ਦੋਵੇਂ ਹੰਕਾਰੀ ਸੂਰਮੇ (ਲੜਾਈ ਲਈ) ਡਟ ਗਏ।੧੨।

*ਭੁਜੰਗ ਛੰਦ*

ਬਹੁਤ ਤਕੜਾ ਯੁੱਧ ਹੋਇਆ, ਵੱਡੇ ਸੂਰਮੇ (ਆਪਸ ਵਿਚ) ਜੁਟ ਗਏ। (ਉਹ) ਖੰਡੇ ਕਢ ਕੇ ਚੌਹਾਂ ਪਾਸਿਆਂ ਤੋਂ ਆ ਪਏ। ਗੁੱਸੇ ਵਿਚ ਆ ਕੇ ਸੂਰਮਿਆਂ ਨੇ ਬਹੁਤ ਘਾਓ ਲਗਾਏ ਅਤੇ ਕਿਤਨੇ ਹੀ ਢਾਲਾਂ, ਤ੍ਰਿਸ਼ੂਲਾਂ ਅਤੇ ਤਲਵਾਰਾਂ ਨਾਲ ਖੇਡਣ ਲਗੇ।੧੩।

*ਸੋਰਠਾ*

ਅਨੇਕ ਮਾਰੂ ਵਾਜੇ ਵਜੇ ਅਤੇ ਸੂਰਮੇ ਪ੍ਰਸੰਨ ਹੋ ਗਏ। ਕੋਈ ਵੀ ਸੂਰਮਾ ਜੀਉਂਦਾ ਨ ਬਚਿਆ, ਕਾਲ ਨੇ ਸਭ ਨੂੰ ਚਬ ਲਿਆ।੧੪।

*ਦੋਹਰਾ*

ਜੰਗੀ ਨਗਾਰਿਆ ਦੇ ਵਜਣ ਨਾਲ ਜੁਝਾਰੂ (ਇਕ ਦੂਜੇ ਦੇ) ਸਾਹਮਣੇ ਆ ਕੇ ਲੜਨ ਲਗੇ। ਤਦ ਢੋਲ ਅਤੇ ਮ੍ਰਿਦੰਗ ਵਜਾ ਕੇ ਸੁੰਦ ਅਤੇ ਉਪਸੁੰਦ ਗੱਜਣ ਲਗੇ।੧੫।

*ਚੌਪਈ*

ਪਹਿਲੀ ਮਾਰ ਤੀਰਾਂ ਦੀ ਪਈ। ਦੂਜੀ ਮਾਰ ਬਰਛੀਆਂ ਨਾਲ ਹੋਈ। ਤੀਜਾ ਯੁੱਧ ਤਲਵਾਰਾਂ ਦਾ ਹੋਇਆ। ਚੌਥਾ ਭੇੜ ਕਟਾਰਾਂ ਦਾ ਹੋਇਆ।੧੬।

*ਦੋਹਰਾ*

ਪੰਜਵਾਂ ਯੁੱਧ ਮੁਕਿਆਂ ਦਾ ਹੋਇਆ ਅਤੇ ਬਹੁਤ ਲੋਹਾ ਖੜਕਿਆ ਜਿਸ ਕਰ ਕੇ ਉੱਚੇ ਨੀਵੇਂ, ਬਹਾਦਰ ਅਤੇ ਡਰਪੋਕ ਸਭ ਇਕ ਸਮਾਨ ਹੋ ਗਏ।੧੭। ਬਜ੍ਰ-ਬਾਣ, ਬਰਛੇ, ਬਿਛੂਏ ਅਤੇ ਅਨੇਕ ਤਰ੍ਹਾਂ ਦੇ ਤੀਰ ਵਰ੍ਹੇ ਅਤੇ ਉੱਚੇ ਨੀਵੇਂ, ਡਰਪੋਕ ਅਤੇ ਬਹਾਦਰ ਕੋਈ ਵੀ ਜੀਵਿਤ ਨ ਬਚ ਸਕਿਆ।੧੮।

*ਸਵੈਯਾ*

ਗਾੜ ਪਰੀ ਇਹ ਭਾਤਿ ਤਹਾ ਇਤ ਸੁੰਦ ਉਤੇ ਅਪਸੁੰਦ ਹਕਾਰੋ।
ਪਟਿਸਿ ਲੋਹਹਥੀ ਪਰਸੇ ਅਮਿਤਾਯੁਧ ਲੈ ਕਰ ਕੋਪ ਪ੍ਰਹਾਰੇ।
ਰਾਜ ਪਰੇ ਕਹੂੰ ਤਾਜ ਹਿਰੇ ਤਰਫੈ ਕਹੂੰ ਬੀਰ ਕ੍ਰਿਪਾਨਨ ਮਾਰੇ।
ਆਪਸ ਮੈ ਲਰਿ ਬੀਰ ਦੋਊ ਬਸਿ ਕਾਲ ਭਏ ਕਰਤਾਰ ਸੰਘਾਰੇ। ੧੯।

*ਚੌਪਈ*

ਆਪਸ ਬੀਚ ਬੀਰ ਲਰਿ ਮਰੇ। ਬਜ੍ਰ ਬਾਨ ਬਿਛੂਅਨ ਬ੍ਰਿਨ ਕਰੇ।
ਫੂਲ ਅਨੇਕ ਮੇਘ ਜ੍ਯੋ ਬਰਖੇ। ਦੇਵਰਾਜ ਦੇਵਨ ਜੁਤ ਹਰਖੇ। ੨੦।

*ਦੋਹਰਾ*

ਦੁਹੂੰ ਭ੍ਰਾਤ ਬਧਿ ਕੈ ਤ੍ਰਿਯਾ ਗਈ ਬ੍ਰਹਮ ਪੁਰ ਧਾਇ।
ਜੈ ਜੈਕਾਰ ਅਪਾਰ ਹੂਅ ਹਰਖੇ ਮਨ ਸੁਰ ਰਾਇ। ੨੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੋਲਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੧੬। ੨੨੮੨। ਅਫਜੂੰ।*

*ਚੌਪਈ*

ਦੈਤਨ ਤੁਮਲ ਜੁਧੁ ਜਬ ਕੀਨੋ। ਦੇਵਰਾਜ ਗ੍ਰਿਹ ਕੋ ਮਗੁ ਲੀਨੋ।
ਕਮਲ ਨਾਲਿ ਭੀਤਰ ਛਪਿ ਰਹਿਯੋ। ਸਚਿਯਹਿ ਆਦਿ ਕਿਸੂ ਨਹਿ ਲਹਿਯੋ। ੧।
ਬਾਸਵ ਕੌ ਖੋਜਨ ਸਭ ਲਾਗੇ। ਸਚੀ ਸਮੇਤ ਅਸੰਖ ਨੁਰਾਗੇ।
ਢੂੰਢਿ ਫਿਰੇ ਕਾਹੂੰ ਨਹਿ ਪਾਯੋ। ਦੇਵਨ ਅਮਿਤ ਸੋਕ ਉਪਜਾਯੋ। ੨।

*ਦੋਹਰਾ*

ਬ੍ਰਹਸਪਤਿ ਕੌ ਬੋਲਿਯੋ ਤਬੈ ਸਭਹਿਨ ਕਿਯੋ ਬਿਚਾਰ।
ਖੋਜਿ ਥਕੇ ਪਾਯੋ ਨਹੀ ਕਹ ਗਯੋ ਅਦਿਤ ਕੁਮਾਰ। ੩।

*ਚੌਪਈ*

ਕੈਧੌ ਜੂਝਿ ਖੇਤ ਮੈ ਮਰਿਯੋ। ਕੈਧੌ ਤ੍ਰਸਤ ਦਰੀ ਮਹਿ ਦੁਰਿਯੋ।
ਭਜਿਯੋ ਜੁਧ ਤੇ ਅਧਿਕ ਲਜਾਯੋ। ਅਤਿਥ ਗਯੋ ਹ੍ਵੈ ਧਾਮ ਨ ਆਯੋ। ੪।

*ਸੁਕ੍ਰਾਚਾਰਜ ਬਾਚ*
*ਦੋਹਰਾ*

ਸੁਕ੍ਰਾਚਾਰਜ ਯੌ ਕਹਿਯੋ ਕੀਜੈ ਯਹੈ ਬਿਚਾਰ।
ਰਾਜ ਜੁਜਾਤਹਿ ਦੀਜਿਯੈ ਯਹੈ ਮੰਤ੍ਰ ਕੋ ਸਾਰ। ੫।

*ਸਵੈਯਾ*

ਉਥੇ ਇਸ ਤਰ੍ਹਾਂ ਮੁਠਭੇੜ ਹੋਈ, ਇਧਰ ਸੁੰਦ ਅਤੇ ਉਧਰ ਉਪਸੁੰਦ ਨੇ ਲਲਕਾਰੇ ਮਾਰੇ। ਪਟੇ, ਲੋਹ-ਹੱਥੀ, ਫਰਸੇ ਆਦਿ ਬੇਸ਼ੁਮਾਰ ਹਥਿਆਰ ਲੈ ਕੇ ਗੁੱਸੇ ਨਾਲ (ਇਕ ਦੂਜੇ ਤੇ) ਵਾਰ ਕੀਤੇ। ਕਿਤੇ ਰਾਜੇ ਪਏ ਸਨ, ਕਿਤੇ ਤਾਜ ਡਿਗੇ ਹੋਏ ਸਨ ਅਤੇ ਕਿਤੇ ਕ੍ਰਿਪਾਨਾਂ ਨਾਲ ਮਾਰੇ ਹੋਏ ਸੂਰਮੇ ਤੜਪ ਰਹੇ ਸਨ। ਉਹ ਦੋਵੇਂ ਸੂਰਵੀਰ ਆਪਸ ਵਿਚ ਲੜ ਕੇ ਕਾਲ ਦੇ ਵਸ ਵਿਚ ਹੋ ਗਏ। ਕਰਤਾਰ ਨੇ (ਉਨ੍ਹਾਂ ਨੂੰ) ਸੰਘਾਰ ਦਿੱਤਾ।੧੯।

*ਚੌਪਈ*

ਬਜ੍ਰ-ਬਾਨ ਅਤੇ ਬਿਛੂਆਂ ਦੇ ਜ਼ਖ਼ਮ ਲਗਾਉਂਦੇ ਹੋਏ ਦੋਵੇਂ ਸੂਰਮੇ ਆਪਸ ਵਿਚ ਲੜ ਮੋਏ। (ਇਸ ਤੋਂ ਬਾਦ) ਫੁਲਾਂ ਦੀ ਬਦਲ ਵਾਂਗ ਬਰਖਾ ਹੋਣ ਲਗੀ ਅਤੇ ਦੇਵਤਿਆਂ ਸਹਿਤ ਇੰਦਰ ਬਹੁਤ ਪ੍ਰਸੰਨ ਹੋਇਆ।੨੦।

*ਦੋਹਰਾ*

ਦੋਹਾਂ ਭਰਾਵਾਂ ਨੂੰ ਇਸਤਰੀ ਮਾਰ ਕੇ ਬ੍ਰਹਮ ਪੁਰ ਨੂੰ ਚਲੀ ਗਈ। (ਹਰ ਪਾਸੇ) ਅਪਾਰ ਜੈ ਜੈਕਾਰ ਹੋਣ ਲਗੀ ਅਤੇ ਮਨ ਵਿਚ ਇੰਦਰ ਬਹੁਤ ਪ੍ਰਸੰਨ ਹੋਏ।੨੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਸੋਲਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੧੬। ੨੨੮੨। ਚਲਦਾ।*

*ਚੌਪਈ*

ਦੈਂਤਾਂ ਨੇ ਜਦ ਘਮਸਾਨ ਯੁੱਧ ਕੀਤਾ ਤਾਂ ਇੰਦਰ ਨੇ ਆਪਣੇ ਘਰ ਦਾ ਰਾਹ ਫੜਿਆ। (ਉਹ) ਕਮਲ-ਨਾਲ ਵਿਚ ਲੁਕ ਗਿਆ ਅਤੇ ਸਚੀ ਆਦਿ ਕਿਸੇ ਨੂੰ ਨ ਲਭਿਆ।੧।

ਇੰਦਰ ('ਬਾਸਵ') ਨੂੰ ਸਭ ਖੋਜਣ ਲਗੇ ਅਤੇ ਸਚੀ ਸਮੇਤ ਅਸੰਖਾਂ (ਲੋਗ) ਪ੍ਰੇਮ ਨਾਲ (ਬੇਹਬਲ ਹੋ ਗਏ)। (ਉਹ) ਸਾਰੇ ਲਭਦੇ ਫਿਰੇ, ਪਰ ਕਿਤੋਂ ਨ ਲਭਿਆ। ਦੇਵਤਿਆਂ ਦੇ (ਮਨ ਵਿਚ) ਬਹੁਤ ਦੁਖ ਹੋਣ ਲਗਾ।੨।

*ਦੋਹਰਾ*

ਤਦ ਸਭ ਨੇ ਵਿਚਾਰ ਕਰ ਕੇ ਬ੍ਰਹਸਪਤੀ ਨੂੰ ਬੁਲਾਇਆ (ਅਤੇ ਦਸਿਆ) ਕਿ ਖੋਜ ਕੇ ਥਕ ਗਏ ਹਾਂ, (ਪਤਾ ਨਹੀਂ) ਅਦਿਤੀ ਦਾ ਪੁੱਤਰ (ਇੰਦਰ) ਕਿਥੇ ਚਲਾ ਗਿਆ ਹੈ।੩।

*ਚੌਪਈ*

ਜਾਂ ਤਾਂ ਉਹ ਯੁੱਧ ਵਿਚ ਲੜ ਮਰਿਆ ਹੈ, ਜਾਂ ਡਰਦਾ ਮਾਰਿਆ ਗੁਫਾ ਵਿਚ ਜਾ ਲੁਕਿਆ ਹੈ, ਜਾਂ ਯੁੱਧ ਵਿਚੋਂ ਭਜਣ ਕਰ ਕੇ ਬਹੁਤ ਸ਼ਰਮਿੰਦਾ ਹੈ, ਜਾਂ ਜੋਗੀ ਹੋ ਕੇ ਘਰ ਨਹੀਂ ਆਇਆ ਹੈ।੪।

*ਸ਼ੁਕ੍ਰਾਚਾਰਯ ਨੇ ਕਿਹਾ--*
*ਦੋਹਰਾ*

ਸ਼ੁਕ੍ਰਾਚਾਰਯ ਨੇ ਇਸ ਤਰ੍ਹਾਂ ਕਿਹਾ ਕਿ ਸਾਰੇ ਇਹ ਵਿਚਾਰ ਕਰੋ। ਸਾਰੀ ਸਲਹ ਦਾ ਇਹ ਸਾਰ ਹੋਇਆ ਕਿ (ਇੰਦਰ ਦਾ) ਰਾਜ ਜੁਜਾਤੀ (ਯਯਾਤੀ) ਨੂੰ ਦੇ ਦਿੱਤਾ ਜਾਵੇ।੫।

*ਚੌਪਈ*

ਤ੍ਰਿਦਸ ਇਕਤ੍ਰ ਸਕਲ ਹ੍ਵੈ ਗਏ। ਇੰਦ੍ਰਤੁ ਦੇਤ ਜੁਜਤਹਿ ਭਏ।
ਜਬ ਤਿਨ ਰਾਜ ਇੰਦ੍ਰ ਮੋ ਪਾਯੋ। ਰੂਪ ਨਿਹਾਰ ਸਚੀ ਲਲਚਾਯੋ। ੬।

ਕਹਿਯੋ ਤਾਹਿ ਸੁਨਿ ਸਚੀ ਪਿਅਰੀ। ਅਬ ਹੋਵਹੁ ਤੁਮ ਤ੍ਰਿਯਾ ਹਮਾਰੀ।
ਖੋਜਤ ਇੰਦ੍ਰ ਹਾਥ ਨਹਿ ਐਹੈ। ਤਾ ਕਹ ਖੋਜਿ ਕਹੂੰ ਕਾ ਕੈਹੈ। ੭।

ਰੋਇ ਸਚੀ ਯੌਂ ਬਚਨ ਉਚਾਰੋ। ਗਯੋ ਏਸ ਪਰਦੇਸ ਹਮਾਰੋ।
ਜੇ ਹਮਰੇ ਸਤ ਕੌ ਤੂ ਟਰਿ ਹੈ। ਮਹਾ ਨਰਕ ਕੇ ਭੀਤਰ ਪਰਿ ਹੈ। ੮।

ਯਹ ਪਾਪੀ ਤਜਿ ਹੈ ਮੁਹਿ ਨਾਹੀ। ਬਹੁ ਚਿੰਤਾ ਹਮਰੋ ਮਨ ਮਾਹੀ।
ਤਾ ਤੇ ਕਛੂ ਚਰਿਤ੍ਰ ਬਿਚਰਿਯੈ। ਯਾ ਕੌ ਦੂਰਿ ਰਾਜ ਤੇ ਕਰਿਯੈ। ੯।

*ਦੋਹਰਾ*

ਏਕ ਪ੍ਰਤਗ੍ਯਾ ਮੈ ਕਰੀ ਜੌ ਤੁਮ ਕਰੌ ਬਨਾਇ।
ਤੌ ਹਮ ਕੌ ਬ੍ਯਾਹੋ ਅਬੈ ਲੈ ਘਰ ਜਾਹੁ ਸੁਹਾਇ। ੧੦।

*ਚੌਪਈ*

ਸ੍ਵਾਰੀ ਆਪੁ ਪਾਲਕੀ ਕੀਜੈ। ਰਿਖਿਯਨ ਕੌ ਤਾ ਕੇ ਤਰ ਦੀਜੈ।
ਅਧਿਕ ਧਵਾਵਤ ਤਿਨ ਹ੍ਯਾ ਐਯੈ। ਤਬ ਮੁਹਿ ਹਾਥ ਆਜੁ ਹੀ ਪੈਯੈ। ੧੧।

ਤਬੈ ਪਾਲਕੀ ਤਾਹਿ ਮੰਗਾਯੋ। ਮੁਨਿਯਨ ਕੋ ਤਾ ਕੇ ਤਰ ਲਾਯੋ।
ਜ੍ਯੋ ਹ੍ਵੈ ਸ੍ਰਮਤ ਅਸਿਤ ਮਨ ਧਰਹੀ। ਤ੍ਯੋ ਤ੍ਯੋ ਕਠਿਨ ਕੋਰਰੇ ਪਰਹੀ। ੧੨।

*ਦੋਹਰਾ*

ਏਕ ਉਦਾਲਕ ਰਿਖਿ ਹੁਤੋ ਦਿਯੋ ਸ੍ਰਾਪ ਰਿਸਿ ਠਾਨਿ।
ਤਬ ਤੇ ਗਿਰਿਯੋ ਇੰਦ੍ਰਤੁ ਤੇ ਪਰਿਯੋ ਪ੍ਰਿਥੀ ਪਰ ਆਨ। ੧੩।

*ਚੌਪਈ*

ਇਸੀ ਚਰਿਤ੍ਰ ਤੌਨ ਕੋ ਟਾਰਿਯੋ। ਬਹੁਰਿ ਇੰਦ੍ਰ ਕੋ ਜਾਇ ਨਿਹਾਰਿਯੋ।
ਤਹ ਤੇ ਆਨਿ ਰਾਜੁ ਤਿਹ ਦਯੋ। ਸੁਰ ਪੁਰ ਬਹੁਰ ਬਧਾਵੋ ਭਯੋ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੧੭। ੨੨੯੬। ਅਫਜੂੰ।*

*ਚੌਪਈ*

ਸਾਰੇ ਦੇਵਤੇ ('ਤ੍ਰਿਦਸ') ਇਕੱਠੇ ਹੋ ਗਏ ਅਤੇ ਇੰਦਰ ਦੀ ਪਦਵੀ ('ਇੰਦ੍ਰਤੁ'॥ਇੰਦ੍ਰਤ੍ਵ) ਜੁਜਾਤੀ ਨੂੰ ਦੇ ਦਿੱਤੀ। ਜਦ ਉਸ ਨੇ ਇੰਦਰ ਦਾ ਰਾਜ ਪ੍ਰਾਪਤ ਕਰ ਲਿਆ ਤਾਂ (ਉਹ) ਸਚੀ ਦਾ ਰੂਪ ਵੇਖ ਕੇ ਲਲਚਾਇਆ।੬।

(ਜੁਜਾਤੀ ਨੇ) ਉਸ ਨੂੰ ਕਿਹਾ--ਹੇ ਪਿਆਰੀ ਸਚੀ! ਸੁਣ, ਹੁਣ ਤੂੰ ਮੇਰੀ ਇਸਤਰੀ ਬਣ ਜਾ। ਖੋਜਣ ਨਾਲ ਵੀ (ਹੁਣ) ਇੰਦਰ ਹੱਥ ਨਹੀਂ ਆਉਣਾ ਅਤੇ ਉਸ ਨੂੰ ਲਭ ਕੇ ਕਿਸੇ ਕੀ ਕਰਨਾ ਹੈ।੭।

ਸਚੀ ਨੇ ਰੋ ਕੇ ਇਸ ਤਰ੍ਹਾਂ ਕਿਹਾ ਕਿ ਮੇਰਾ ਸੁਆਮੀ ਪਰਦੇਸ ਗਿਆ ਹੋਇਆ ਹੈ। ਜੇ ਤੁਸੀਂ ਮੇਰੇ ਸੱਤ ਨੂੰ ਭੰਗ ਕਰੋਗੇ ਤਾਂ ਮਹਾ ਨਰਕ ਵਿਚ ਪਵੋਗੇ।੮।

(ਉਸ ਨੇ ਸੋਚਿਆ ਕਿ) ਮੇਰੇ ਮਨ ਵਿਚ ਹੁਣ ਇਹੀ ਵੱਡੀ ਚਿੰਤਾ ਹੈ ਕਿ ਇਹ ਪਾਪੀ ਮੈਨੂੰ ਨਹੀਂ ਛਡੇਗਾ। ਇਸ ਲਈ ਮੈਨੂੰ ਕੋਈ ਚਰਿਤ੍ਰ ਵਿਚਾਰਨਾ ਚਾਹੀਦਾ ਹੈ ਤਾਂ ਜੋ ਇਸ ਨੂੰ ਰਾਜ ਤੋਂ ਹਟਾਇਆ ਜਾ ਸਕੇ।੯।

*ਦੋਹਰਾ*

(ਸਚੀ ਨੇ ਉਸ ਨੂੰ ਕਿਹਾ--) ਮੈਂ ਇਕ ਪ੍ਰਤਿਗਿਆ ਕੀਤੀ ਹੋਈ ਹੈ, ਜੇ ਤੁਸੀਂ ਉਸ ਨੂੰ ਪੂਰਾ ਕਰ ਦਿਓ, ਤਾਂ ਹੁਣੇ ਹੀ ਮੈਨੂੰ ਸ਼ੋਭਾਸ਼ਾਲੀ ਢੰਗ ਨਾਲ ਵਿਆਹ ਕੇ ਘਰ ਲੈ ਜਾਓ।੧੦।

*ਚੌਪਈ*

ਤੁਸੀਂ ਆਪ ਪਾਲਕੀ ਵਿਚ ਸਵਾਰ ਹੋ ਜਾਓ ਅਤੇ ਉਸ ਨੂੰ ਰਿਸ਼ੀਆਂ ਤੋਂ ਚੁਕਵਾਓ। ਉਨ੍ਹਾਂ ਨੂੰ ਬਹੁਤ ਭਜਾਂਦੇ ਹੋਇਆਂ ਇਥੇ ਲੈ ਆਓ ਅਤੇ ਅਜ ਹੀ ਮੇਰਾ ਹੱਥ ਪ੍ਰਾਪਤ ਕਰੋ।੧੧।

ਉਸ ਨੇ ਉਸੇ ਵੇਲੇ ਪਾਲਕੀ ਮੰਗਵਾਈ ਅਤੇ ਮੁਨੀਆਂ ਤੋਂ ਚੁਕਵਾਇਆ। ਉਹ ਜਿਉਂ ਜਿਉਂ ਥਕ ਕੇ ਮਨ ਵਿਚ ਹੌਲੀ ਹੋਣ ਦਾ ਭਾਵ (ਧਰਦੇ), ਤਿਉਂ ਤਿਉਂ ਉਨ੍ਹਾਂ ਨੂੰ ਸਖ਼ਤ ਕੋਰੜੇ ਪੈਂਦੇ।੧੨।

*ਦੋਹਰਾ*

(ਉਨ੍ਹਾਂ ਵਿਚ) ਇਕ ਉਦਾਲਕ ਰਿਸ਼ੀ ਸੀ, (ਉਸ ਨੇ) ਕ੍ਰੋਧਿਤ ਹੋ ਕੇ ਸਰਾਪ ਦਿੱਤਾ। ਉਸ ਵੇਲੇ ਤੋਂ (ਉਹ) ਇੰਦਰ ਦੀ ਪਦਵੀ ਤੋਂ ਡਿਗ ਪਿਆ ਅਤੇ ਧਰਤੀ ਉਤੇ ਆ ਪਿਆ।੧੩।

*ਚੌਪਈ*

ਇਸ ਤਰ੍ਹਾਂ ਚਰਿਤ੍ਰ ਕਰ ਕੇ (ਸਚੀ ਨੇ ਜੁਜਾਤੀ ਨੂੰ) ਗਲੋਂ ਲਾਹ ਦਿੱਤਾ। ਫਿਰ ਜਾ ਕੇ ਇੰਦਰ ਨੂੰ ਵੇਖ (ਅਰਥਾਤ॥ ਲਭ) ਲਿਆ। ਉਸ ਨੂੰ ਰਾਜ ਦੇ ਦਿੱਤਾ ਗਿਆ ਅਤੇ ਸਵਰਗ ਵਿਚ ਫਿਰ ਖ਼ੁਸ਼ੀ ਦੇ ਬਹੁਤ ਵਾਜੇ ਵਜੇ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੧੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸੁਭ ਹੈ। ੧੧੭। ੨੨੯੬। ਚਲਦਾ।*

*ਚੌਪਈ*

ਪਛਿਮ ਦੇਵ ਰਾਵ ਬਡਭਾਗੀ। ਮੰਤ੍ਰ ਕਲਾ ਰਾਨੀ ਸੌ ਪਾਗੀ।
ਜੋ ਤ੍ਰਿਯ ਕਹੈ ਵਹੈ ਜੜ ਕਰਈ। ਬਿਨੁ ਪੂਛੈ ਕਛੁ ਤਿਹਨਨੁਸਰਈ। ੧।

ਤਾ ਪਰ ਰਹਤ ਰਾਵ ਉਰਝਾਯੋ। ਦੋਇ ਪੁਤ੍ਰ ਤਾ ਤੇ ਉਪਜਾਯੋ।
ਕਾਲ ਪਾਇ ਰਾਜਾ ਮਰਿ ਗਯੋ। ਰਾਜ ਪੁਤ੍ਰ ਤਾ ਕੇ ਕੋ ਭਯੋ। ੨।

*ਦੋਹਰਾ*

ਏਕ ਪੁਰਖ ਆਯੋ ਤਹਾ ਅਮਿਤ ਰੂਪ ਕੀ ਖਾਨਿ।
ਲਖਿ ਰਾਨੀ ਤਿਹ ਬਸਿ ਭਈ ਬਧੀ ਬਿਰਹ ਕੈ ਬਾਨ। ੩।

*ਸੋਰਠਾ*

ਤਾ ਕੌ ਲਯੋ ਬੁਲਾਇ ਪਠੈ ਸਹਚਰੀ ਏਕ ਤਿਹ।
ਕਹਿਯੋ ਬਿਰਾਜਹੁ ਆਇ ਸੰਕ ਤ੍ਯਾਗ ਹਮ ਕੌ ਅਬੈ। ੪।

*ਚੌਪਈ*

ਤਬ ਸੁੰਦਰ ਤਿਨ ਹ੍ਰਿਦੈ ਬਿਚਾਰਿਯੋ। ਰਾਨੀ ਕੇ ਪ੍ਰਤਿ ਪ੍ਰਗਟ ਉਚਾਰਿਯੋ।
ਏਕ ਬਾਤ ਤੁਮ ਕਰੋ ਤਾ ਕਹਊ। ਨਾਤਰ ਧਾਮ ਨ ਤੁਮਰੇ ਰਹਊ। ੫।
ਸੁ ਹੌ ਕਹੌ ਜੋ ਯਹ ਨਹਿ ਕਰੈ। ਮੋਰ ਮਿਲਨ ਕੋ ਖ੍ਯਾਲ ਨ ਪਰੈ।
ਦੁਹਕਰ ਕਰਮ ਜੁ ਯਹ ਤ੍ਰਿਯ ਕਰਿ ਹੈ। ਤਬ ਯਹ ਆਜੁ ਸੁ ਹਮ ਕੋ ਬਰਿ ਹੈ। ੬।

*ਦੋਹਰਾ*

ਏ ਜੁ ਪੂਤ ਜੁਗ ਤੁਮ ਜਨੇ ਤਿਨ ਦੁਹੂਅਨ ਕੋ ਮਾਰਿ।
ਗੋਦ ਡਾਰਿ ਸਿਰ ਦੁਹੂੰ ਕੇ ਮਾਗਹੁ ਭੀਖ ਬਜਾਰ। ੭।

*ਚੌਪਈ*

ਤਬ ਤਿਹ ਤ੍ਰਿਯਾ ਕਾਜ ਸੋਊ ਕਿਯੋ। ਨਿਕਟ ਬੋਲਿ ਤਿਨ ਦੁਹੂੰਅਨ ਲਿਯੋ।
ਮਦਰਾ ਪ੍ਯਾਇ ਕੀਏ ਮਤਵਾਰੇ। ਖੜਗ ਕਾਢਿ ਦੋਊ ਪੂਤ ਸੰਘਾਰੇ। ੮।

*ਦੋਹਰਾ*

ਦੁਹੂੰ ਸੁਤਨ ਕੇ ਕਾਟ ਸਿਰ ਲਏ ਗੋਦ ਮੈ ਡਾਰਿ।
ਅਤਿਥ ਭੇਖ ਕੋ ਧਾਰਿ ਕਰਿ ਮਾਗੀ ਭੀਖ ਬਜਾਰ। ੯।

*ਚੌਪਈ*

ਭੀਖ ਮਾਗਿ ਮਿਤਵਾ ਪਹਿ ਗਈ। ਪੂਤਨ ਮੁੰਡ ਦਿਖਾਵਤ ਭਈ।
ਤੋਰੇ ਲੀਏ ਦੋਊ ਮੈ ਮਾਰੇ। ਅਬ ਭੋਗਹੁ ਮੁਹਿ ਆਨਿ ਪਿਯਾਰੇ। ੧੦।

*ਚੌਪਈ*

ਪੱਛਮ ਵਿਚ ਦੇਵ ਨਾਂ ਦਾ ਵਡਭਾਗੀ ਰਾਜਾ ਸੀ। ਉਹ ਮੰਤ੍ਰ ਕਲਾ ਨਾਂ ਦੀ ਰਾਣੀ ਵਿਚ ਮਗਨ ਸੀ। ਜੋ ਇਸਤਰੀ ਕਹਿੰਦੀ, ਉਹੀ ਉਹ ਮੂਰਖ ਕਰਦਾ। ਉਸ ਨੂੰ ਪੁਛੇ ਬਿਨਾ (ਉਸ ਦਾ) ਕੋਈ ਕੰਮ ਸਰਦਾ ਨਹੀਂ ਸੀ।੧।

ਰਾਜਾ ਸਦਾ ਉਸ ਵਿਚ ਹੀ ਲੀਨ ਰਹਿੰਦਾ ਸੀ। ਉਸ ਤੋਂ ਉਸ ਨੂੰ ਦੋ ਪੁੱਤਰ ਪ੍ਰਾਪਤ ਹੋਏ। ਸਮਾਂ ਆਉਣ ਤੇ ਰਾਜਾ ਮਰ ਗਿਆ ਅਤੇ ਉਸ ਦਾ ਪੁੱਤਰ ਰਾਜਾ ਹੋਇਆ।੨।

*ਦੋਹਰਾ*

ਉਥੇ ਇਕ ਬੰਦਾ ਆ ਗਿਆ ਜੋ ਅਪਾਰ ਸੁੰਦਰਤਾ ਦੀ ਖਾਣ ਸੀ। ਉਸ ਨੂੰ ਵੇਖ ਕੇ ਰਾਣੀ ਮੋਹਿਤ ਹੋ ਗਈ ਅਤੇ ਬਿਰਹੋਂ ਦੇ ਬਾਣ ਨਾਲ ਵਿੰਨ੍ਹੀ ਗਈ।੩।

*ਸੋਰਠਾ*

ਉਥੇ ਇਕ ਸਖੀ ਭੇਜ ਕੇ ਉਸ ਨੂੰ ਆਪਣੇ ਕੋਲ ਬੁਲਾ ਲਿਆ ਅਤੇ ਕਿਹਾ ਕਿ ਸੰਕੋਚ ਤਿਆਗ ਕੇ ਹੁਣੇ ਮੇਰੇ ਨਾਲ ਆ ਕੇ ਬਿਰਾਜੋ।੪।

*ਚੌਪਈ*

ਤਦ (ਉਸ) ਸੁੰਦਰ ਆਦਮੀ ਨੇ ਮਨ ਵਿਚ ਵਿਚਾਰ ਕੀਤਾ ਅਤੇ ਰਾਣੀ ਪ੍ਰਤਿ ਸਪਸ਼ਟ ਕਿਹਾ ਕਿ ਜੇ ਇਕ ਗੱਲ ਕਰੇਂ ਤਾਂ (ਮੈਂ) ਕਹਾਂ, ਨਹੀਂ ਤਾਂ ਤੇਰੇ ਘਰ ਨਹੀਂ ਰਹਾਂਗਾ।੫।

ਜੋ ਮੈਂ ਕਹਾਂਗਾ ਕਿ ਇਹ ਨਹੀਂ ਕਰ ਸਕੇਂਗੀ ਤਾਂ ਮੈਨੂੰ ਮਿਲਣ ਦੇ ਖ਼ਿਆਲ ਨਹੀਂ ਪਵੇਂਗੀ। ਜੇ (ਇਹ) ਕਠਿਨ ਕੰਮ ਇਹ ਇਸਤਰੀ ਕਰ ਲਏ ਤਦ ਇਹ ਮੈਨੂੰ ਅਜ ਹੀ ਭਾਵੇਂ ਵਰ ਲਏ।੬।

*ਦੋਹਰਾ*

(ਉਸ ਆਦਮੀ ਨੇ ਕਿਹਾ--) ਇਹ ਜੋ ਦੋ ਪੁੱਤਰ ਤੂੰ ਪੈਦਾ ਕੀਤੇ ਹਨ, ਇਨ੍ਹਾਂ ਦੋਹਾਂ ਨੂੰ ਮਾਰ ਦੇ ਅਤੇ ਦੋਹਾਂ ਦੇ ਸਿਰ ਗੋਦ ਵਿਚ ਪਾ ਕੇ ਬਾਜ਼ਾਰ ਵਿਚ ਭਿਖਿਆ ਮੰਗ।੭।

*ਚੌਪਈ*

ਤਦ ਉਸ ਇਸਤਰੀ ਨੇ ਉਹੀ ਕੰਮ ਕੀਤਾ ਅਤੇ ਦੋਹਾਂ (ਪੁੱਤਰਾਂ) ਨੂੰ ਕੋਲ ਬੁਲਾ ਲਿਆ। ਸ਼ਰਾਬ ਪਿਲਾ ਕੇ ਉਨ੍ਹਾਂ ਨੂੰ ਬੇਸੁੱਧ ਕਰ ਦਿੱਤਾ ਅਤੇ ਤਲਵਾਰ ਕਢ ਕੇ ਦੋਹਾਂ ਪੁੱਤਰਾਂ ਨੂੰ ਮਾਰ ਦਿੱਤਾ।੮।

*ਦੋਹਰਾ*

ਦੋਹਾਂ ਪੁੱਤਰਾਂ ਦੇ ਸਿਰ ਕਟ ਕੇ ਗੋਦ ਵਿਚ ਪਾ ਲਏ ਅਤੇ ਸਾਧਵੀ ਦਾ ਰੂਪ ਧਾਰ ਕੇ ਬਾਜ਼ਾਰ ਵਿਚ ਭਿਖ ਮੰਗੀ।੯।

*ਚੌਪਈ*

ਭਿਖ ਮੰਗ ਕੇ (ਉਹ) ਮਿਤਰ ਕੋਲ ਗਈ ਅਤੇ ਪੁੱਤਰਾਂ ਦੇ ਸਿਰ (ਉਸ ਨੂੰ) ਵਿਖਾਏ। (ਅਤੇ ਕਿਹਾ) ਮੈਂ ਤੇਰੇ ਲਈ ਦੋਹਾਂ ਨੂੰ ਮਾਰ ਦਿੱਤਾ ਹੈ। ਹੇ ਪਿਆਰੇ ! ਹੁਣ ਆ ਕੇ ਮੇਰੇ ਨਾਲ ਭੋਗ ਕਰ।੧੦।

ਦੁਹਕਰ ਕਰਮ ਜਾਰਿ ਲਖਿ ਲਯੋ। ਪਹਰ ਏਕ ਮਿਰਤਕ ਸੋ ਭਯੋ।
ਦੁਤਿਯ ਪਹਰ ਆਨਿ ਜਬ ਲਾਗਿਯੋ। ਚਿਤ੍ਯੋ ਛੋਰਿ ਮੂਰਛਨਾ ਜਾਗਿਯੋ। ੧੧।

*ਸਵੈਯਾ*

ਤਜਿਹੂੰ ਨ ਸਕੈ ਰਮਿਹੂੰ ਨ ਸਕੈ ਇਹ ਭਾਤਿ ਕੀ ਆਨਿ ਬਨੀ ਦੁਚਿਤਾਈ।
ਬੈਠ ਸਕੈ ਉਠਿਹੂੰ ਨ ਸਕੈ ਕਹਿਹੂੰ ਨ ਸਕੈ ਕਛੁ ਬਾਤ ਬਨਾਈ।
ਤ੍ਯਾਗਿ ਸਕੈ ਗਰ ਲਾਗਿ ਸਕੈ ਰਸ ਪਾਗਿ ਸਕੈ ਨ ਇਹੇ ਠਹਰਾਈ।
ਝੂਲਿ ਗਿਰਿਯੋ ਛਿਤ ਭੂਲ ਗਈ ਸੁਧਿ ਕਾ ਗਤਿ ਮੋਰੇ ਬਿਸ੍ਵਾਸ ਬਨਾਈ। ੧੨।

*ਚੌਪਈ*

ਪਹਰ ਏਕ ਬੀਤੇ ਪੁਨ ਜਾਗਿਯੋ। ਤ੍ਰਸਤ ਤ੍ਰਿਯਾ ਕੇ ਗਰ ਸੋ ਲਾਗਿਯੋ।
ਜੋ ਤ੍ਰਿਯ ਕਹਿਯੋ ਵਹੈ ਤਿਨ ਕੀਨੋ। ਬਹੁਰਿ ਨਾਹਿ ਕੋ ਨਾਮੁ ਨ ਲੀਨੋ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੧੮। ੨੩੦੯। ਅਫਜੂੰ।*

*ਚੌਪਈ*

ਤਿਰਹੁਤ ਮੈ ਤਿਰਹੁਤ ਪੁਰ ਭਾਰੋ। ਤਿਹੂੰ ਲੋਕ ਭੀਤਰ ਉਜਿਯਾਰੋ।
ਜੰਤ੍ਰ ਕਲਾ ਰਾਨੀ ਇਕ ਤਾ ਕੇ। ਰੁਦ੍ਰ ਕਲਾ ਦੁਹਿਤਾ ਗ੍ਰਿਹ ਵਾ ਕੇ। ੧।

ਲਰਿਕਾਪਨ ਤਾ ਕੋ ਜਬ ਗਯੋ। ਜੋਬਨ ਆਇ ਦਮਾਮੋ ਦਯੋ।
ਇਕ ਨ੍ਰਿਪ ਸੁਤ ਸੁੰਦਰ ਤਿਹ ਲਹਿਯੋ। ਹਰ ਅਰਿ ਸਰ ਤਾ ਕੋ ਤਨ ਦਹਿਯੋ। ੨।

*ਦੋਹਰਾ*

ਨ੍ਰਿਪ ਸੁਤ ਅਤਿ ਸੁੰਦਰ ਘਨੋ ਸੰਬਰਾਤ੍ਰਿ ਤਿਹ ਨਾਮ।
ਤੰਤ੍ਰ ਕਲਾ ਤਾ ਕੌ ਸਦਾ ਜਪਤ ਆਠਹੂੰ ਜਾਮ। ੩।

*ਅੜਿਲ*

ਭੇਜਿ ਸਹਚਰੀ ਤਾਹਿ ਬੁਲਾਯੋ ਨਿਜੁ ਸਦਨ।
ਕਾਮ ਭੋਗ ਤਿਹ ਸੰਗ ਕਰਿਯੋ ਤ੍ਰਿਯ ਛੋਰਿ ਮਨ।
ਭਾਤਿ ਭਾਤਿ ਕੈ ਆਸਨ ਲਏ ਸੁਧਾਰਿ ਕੈ।
ਹੋ ਚੁੰਬਨ ਲਿੰਗਨ ਕਿਯ ਮਤ ਕੋਕ ਬਿਚਾਰਿ ਕੈ। ੪।

*ਦੋਹਰਾ*

ਜੰਤ੍ਰ ਕਲਾ ਤਿਹ ਬਾਲ ਕੀ ਮਾਤ ਗਈ ਤਬ ਆਇ।
ਤੰਤ੍ਰ ਕਲਾ ਤਾ ਤੇ ਤ੍ਰਸਤ ਮੀਤਹਿ ਲਯੋ ਦੁਰਾਇ। ੫।

ਜਦ ਯਾਰ ਨੇ ਇਹ ਕਠਿਨ ਕਰਮ ਵੇਖ ਲਿਆ ਤਾਂ ਉਹ ਇਕ ਪਹਿਰ ਤਕ ਬੇਸੁੱਧ ਹੋ ਗਿਆ। ਜਦ ਦੂਜਾ ਪਹਿਰ ਸ਼ੁਰੂ ਹੋਇਆ ਤਾਂ ਬੇਹੋਸ਼ੀ ਨੂੰ ਛਡ ਕੇ ਸਚੇਤ ਹੋ ਕੇ ਜਾਗ ਪਿਆ।੧੧।

*ਸਵੈਯਾ*

(ਇਸ ਨੂੰ) ਛਡ ਵੀ ਨਹੀਂ ਸਕਦਾ, ਰਮਣ ਵੀ ਨਹੀਂ ਕਰ ਸਕਦਾ, ਇਸ ਤਰ੍ਹਾਂ ਦੀ ਦੁਬਿਧਾ ਆਣ ਬਣੀ ਹੈ। ਬੈਠ ਨਹੀਂ ਸਕਦਾ, ਉਠ ਨਹੀਂ ਸਕਦਾ ਅਤੇ ਕੁਝ ਗੱਲ ਵੀ ਸੋਚ ਕੇ ਕਹਿ ਨਹੀਂ ਸਕਦਾ। ਨ ਤਿਆਗ ਸਕਦਾ ਹੈ, ਨ ਗਲੇ ਨਾਲ ਲਗਾ ਸਕਦਾ ਹੈ, ਨ ਰਸ ਵਿਚ ਲੀਨ ਹੋ ਸਕਦਾ ਹੈ, ਮਨ ਵਿਚ ਇਹੀ (ਦੁਬਿਧਾ) ਪਸਰੀ ਹੋਈ ਹੈ। ਘੁਮੇਰੀ ਖਾ ਕੇ ਧਰਤੀ ਉਤੇ ਡਿਗ ਪਿਆ, ਹੋਸ਼ ਭੁਲ ਗਈ, ਵਿਸ਼ਵਾਸ (ਭਰੋਸੇ) ਨੇ ਮੇਰੀ ਕੀ ਹਾਲਤ ਬਣਾ ਦਿੱਤੀ ਹੈ।੧੨।

*ਚੌਪਈ*

ਇਕ ਪਹਿਰ ਬੀਤਣ ਤੇ ਫਿਰ ਜਾਗਿਆ। ਡਰਦੇ ਹੋਏ ਨੇ ਇਸਤਰੀ ਨੂੰ ਗਲੇ ਨਾਲ ਲਗਾ ਲਿਆ। ਜੋ ਇਸਤਰੀ ਨੇ ਕਿਹਾ ਉਹੀ ਉਸ ਨੇ ਕੀਤਾ ਅਤੇ ਫਿਰ ਨਾਂਹ ਕਰਨ ਦਾ ਨਾਂ ਤਕ ਨ ਲਿਆ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੧੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੧੮। ੨੩੦੯। ਚਲਦਾ।*

*ਚੌਪਈ*

ਤਿਰਹੁਤ ਪ੍ਰਦੇਸ਼ ਵਿਚ ਤਿਰਹੁਤ ਨਾਂ ਦਾ ਇਕ ਵੱਡਾ ਨਗਰ ਸੀ ਜੋ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਸੀ। ਉਥੇ ਇਕ ਜੰਤ੍ਰ ਕਲਾ ਨਾਂ ਦੀ ਰਾਣੀ ਸੀ। ਉਸ ਦੇ ਘਰ ਰੁਦ੍ਰ ਕਲਾ ਨਾਂ ਦੀ ਪੁੱਤਰੀ ਸੀ।੧।

ਜਦ ਉਸ ਦਾ ਬਚਪਨ ਬੀਤ ਗਿਆ ਅਤੇ ਜਵਾਨੀ ਨੇ ਆ ਕੇ ਨਗਾਰਾ ਵਜਾਇਆ। ਉਸ ਨੇ ਇਕ ਸੁੰਦਰ ਰਾਜ ਕੁਮਾਰ ਵੇਖਿਆ (ਤਾਂ) ਸ਼ਿਵ ਦੇ ਵੈਰੀ (ਕਾਮ ਦੇਵ)ਦੇ ਤੀਰ ਨੇ ਉਸ ਦੇ ਸ਼ਰੀਰ ਨੂੰ ਸਾੜ ਦਿੱਤਾ।੨।

*ਦੋਹਰਾ*

ਰਾਜ ਕੁਮਾਰ ਬਹੁਤ ਸੁੰਦਰ ਸੀ ਅਤੇ ਸੰਬਰਾਰ੍ਰਿ ਉਸ ਦਾ ਨਾਮ ਸੀ। ਤੰਤ੍ਰ ਕਲਾ (ਰੁਦ੍ਰ ਕਲਾ) ਅੱਠੇ ਪਹਿਰ ਉਸ ਦਾ ਨਾਮ ਜਪਦੀ ਸੀ।੩।

*ਅੜਿਲ*

(ਆਪਣੀ ਇਕ) ਸਖੀ ਭੇਜ ਕੇ ਉਸ ਨੂੰ ਆਪਣੇ ਘਰ ਬੁਲਾਇਆ ਅਤੇ ਮਨ ਖੋਲ੍ਹ ਕੇ ਉਸ ਨਾਲ ਕਾਮ-ਭੋਗ ਕੀਤਾ। ਭਾਂਤ ਭਾਂਤ ਦੇ ਆਸਨ ਚੰਗੀ ਤਰ੍ਹਾਂ ਨਾਲ ਕੀਤੇ ਅਤੇ ਕੋਕ ਸ਼ਾਸਤ੍ਰ ਅਨੁਸਾਰ ਵਿਚਾਰ ਕੇ ਚੁੰਬਨ ਅਤੇ ਆਲਿੰਗਨ ਲਏ।੪।

*ਦੋਹਰਾ*

ਤਦ ਉਸ ਦੀ ਮਾਂ ਜੰਤ੍ਰ ਕਲਾ (ਉਥੇ) ਆ ਗਈ। ਤੰਤ੍ਰ ਕਲਾ ਨੇ ਉਸ ਤੋਂ ਡਰ ਕੇ ਮਿਤਰ ਨੂੰ ਲੁਕਾ ਲਿਆ।੫।

*ਚੌਪਈ*

ਕੇਸਾਂਤਕ ਤਿਨ ਤੁਰਤ ਮੰਗਾਯੋ। ਲੀਪਿ ਸਮਸ ਤਾ ਕੀ ਸੋ ਲਾਯੋ।
ਤਬ ਸਭ ਕੇਸ ਦੂਰ ਹ੍ਵੈ ਗਏ। ਰਾਜ ਕੁਮਾਰ ਤ੍ਰਿਯਾ ਸੇ ਭਏ। ੬।

*ਦੋਹਰਾ*

ਸਕਲ ਬਸਤ੍ਰ ਤ੍ਰਿਯ ਕੇ ਧਰੇ ਪਹਿਰਿ ਸੁ ਭੂਖਨ ਅੰਗ।
ਨਿਰਖਤ ਛਬਿ ਸ੍ਰੀ ਰੁਦ੍ਰ ਕੇ ਜਰਿਯੋ ਜਗਤ ਅਨੰਗ। ੭।

*ਚੌਪਈ*

ਨਾਰਿ ਭੇਖਿ ਤਾ ਕੋ ਪਹਿਰਾਈ। ਆਪਨ ਟਰਿ ਮਾਤਾ ਪਹਿ ਆਈ।
ਧਰਮ ਭਗਨਿ ਨ੍ਰਿਪ ਸੁਤ ਠਹਰਾਯੋ। ਜਾਇ ਸਭਨ ਸੌ ਭੇਦ ਜਤਾਯੋ। ੮।

*ਦੋਹਰਾ*

ਧਰਮ ਭਗਨਿ ਮਾਤਾ ਸੁਨੌ ਮੋਰਿ ਪਹੂੰਚੀ ਆਇ।
ਦਰਬੁ ਬਿਦਾ ਦੈ ਕੀਜਿਯੈ ਤਾਹਿ ਨ੍ਰਿਪਹਿ ਦਰਸਾਇ। ੯।
ਸੁਨਿ ਮਾਤਾ ਬਿਹਸਿ ਬਚਨ ਤਾਹਿ ਨਿਹਾਰਿਯੋ ਆਇ।
ਗਹਿ ਬਹਿਯੋ ਤਹ ਲੈ ਗਈ ਜਹਾ ਹੁਤੇ ਨਰ ਰਾਇ। ੧੦।

*ਰਾਨੀ ਬਾਚ*

ਸੁਨੋ ਰਾਵ ਤਵ ਧਰਮਜਾ ਇਹਿ ਹ੍ਯਾ ਪਹੁਚੀ ਆਇ।
ਬਿਦਾ ਅਮਿਤ ਧਨ ਦੈ ਕਰੋ ਯਾ ਕੌ ਅਧਿਕ ਰਿਝਾਇ। ੧੧।

*ਚੌਪਈ*

ਜਬ ਇਹ ਬਾਤ ਨ੍ਰਿਪਤਿ ਸੁਨਿ ਪਾਈ। ਜਾਨ੍ਯੋ ਮੋਰਿ ਧਰਮਜਾ ਆਈ।
ਛੋਰਿ ਭੰਡਾਰ ਅਮਿਤ ਧਨ ਦਿਯੋ। ਦੁਹਿਤਾ ਹੇਤ ਬਿਦਾ ਤਿਹ ਕਿਯੋ। ੧੨।

ਮੰਤ੍ਰ ਕਲਾ ਪਿਤੁ ਤੀਰ ਉਚਾਰੀ। ਧਰਮ ਬਹਿਨ ਮੋ ਕੌ ਅਤਿ ਪ੍ਯਾਰੀ।
ਮੈ ਯਹ ਅਜੁ ਸੰਗ ਲੈ ਜੈਹੌ। ਬਨ ਉਪਬਨ ਕੇ ਚਰਿਤ੍ਰ ਦਿਖੈਹੌ। ੧੩।

ਯੌ ਕਹਿ ਪਲਟਿ ਧਾਮ ਨਿਜੁ ਆਈ। ਪਿਯ ਸੌ ਕਹੀ ਬਾਤ ਮੁਸਕਾਈ।
ਧਰਮ ਭਗਨਿ ਮੁਹਿ ਤੂ ਅਤਿ ਪ੍ਯਾਰੀ। ਇਸੀ ਪਾਲਕੀ ਚਰ੍ਹੋ ਹਮਾਰੀ। ੧੪।

ਬਾਤ ਕਹਤ ਦੋਊ ਹਮ ਜੈਹੈ। ਚਿਤ ਕੈ ਸੋਕ ਦੂਰਿ ਕਰਿ ਦੈਹੈ।
ਤਾਹਿ ਪਾਲਕੀ ਲਯੋ ਚਰ੍ਹਾਈ। ਬਨ ਉਪਬਨ ਬਿਹਰਨ ਕੌ ਆਈ। ੧੫।

ਬੀਚ ਬਜਾਰ ਪਾਲਕੀ ਗਈ। ਪਰਦਨ ਪਾਂਤਿ ਛੋਰਿ ਕੈ ਦਈ।
ਤੇ ਕਾਹੂ ਕੌ ਦ੍ਰਿਸਟਿ ਨ ਆਵੈ। ਕੇਲ ਕਮਾਤ ਚਲੇ ਦੋਊ ਜਾਵੈ। ੧੬।

*ਚੌਪਈ*

(ਤਦ) ਉਸ ਨੇ ਤੁਰਤ ਰੋਮਨਾਸ਼ਕ ਮੰਗਵਾਇਆ ਅਤੇ ਉਸ ਦਾ ਲੇਪ (ਉਸ ਵਿਅਕਤੀ ਦੀ) ਦਾੜ੍ਹੀ ਮੁੱਛਾਂ ਤੇ ਲਗਾ ਦਿੱਤਾ। ਜਦ ਉਸ ਦੇ ਵਾਲ ਸਾਫ਼ ਹੋ ਗਏ, (ਤਦ) ਰਾਜ ਕੁਮਾਰ ਇਸਤਰੀ ਵਰਗਾ ਹੋ ਗਿਆ।੬।

*ਦੋਹਰਾ*

(ਉਸ ਨੂੰ) ਸਾਰੇ ਬਸਤ੍ਰ ਇਸਤਰੀ ਦੇ ਪਵਾ ਦਿੱਤੇ ਅਤੇ ਸ਼ਰੀਰ ਉਤੇ ਜੇਵਰ ਸਜਾ ਦਿੱਤੇ। ਉਸ ਦੀ ਛਬੀ ਨੂੰ ਵੇਖ ਕੇ ਸ੍ਰੀ ਰੁਦ੍ਰ ਸੜ ਗਿਆ (ਅਤੇ ਉਸ ਦਾ) ਕਾਮ ਜਾਗ ਪਿਆ।੭।

*ਚੌਪਈ*

ਉਸ ਨੂੰ ਇਸਤਰੀ ਦੇ ਬਸਤ੍ਰ ਪਵਾ ਕੇ (ਫਿਰ) ਆਪਣੀ ਮਾਂ ਕੋਲ (ਲੈ ਕੇ) ਆਈ। ਉਸ ਰਾਜ ਕੁਮਾਰ ਨੂੰ ਆਪਣੀ ਧਰਮ-ਭੈਣ ਦਸਿਆ ਅਤੇ ਸਾਰਿਆਂ ਨੂੰ ਇਹ ਗੱਲ ਦਸ ਦਿੱਤੀ।੮।

*ਦੋਹਰਾ*

ਹੇ ਮਾਤਾ! ਸੁਣੋ, ਮੇਰੀ ਧਰਮ ਭੈਣ (ਮੇਰੇ ਕੋਲ) ਆਈ ਹੈ। ਇਸ ਨੂੰ ਰਾਜੇ ਨੂੰ ਵਿਖਾ ਕੇ ਬਹੁਤ ਸਾਰਾ ਧਨ ਦੇ ਕੇ ਵਿਦਾ ਕਰੋ।੯। ਮਾਤਾ ਬਚਨ ਸੁਣ ਕੇ ਖ਼ੁਸ਼ ਹੋਈ ਅਤੇ ਉਸ ਨੂੰ ਆ ਕੇ ਵੇਖਿਆ। ਉਸ ਦੀ ਬਾਂਹ ਪਕੜ ਕੇ ਉਥੇ ਲੈ ਗਈ ਜਿਥੇ ਰਾਜਾ ਬੈਠਾ ਸੀ।੧0।

*ਰਾਣੀ ਨੇ ਕਿਹਾ--*

ਹੇ ਰਾਜਨ! ਸੁਣੋ, ਤੁਹਾਡੀ ਧਰਮ-ਪੁੱਤਰੀ ਇਥੇ ਆਈ ਹੈ। ਉਸ ਨੂੰ ਖ਼ੁਸ਼ ਕਰਦੇ ਹੋਇਆਂ ਬਹੁਤ ਸਾਰਾ ਧਨ ਦੇ ਕੇ ਵਿਦਾ ਕਰ ਦਿਓ।੧੧।

*ਚੌਪਈ*

ਜਦ ਇਹ ਗੱਲ ਰਾਜੇ ਨੇ ਸੁਣੀ ਕਿ ਮੇਰੀ ਧਰਮ-ਪੁੱਤਰੀ ਆਈ ਹੈ ਤਾਂ ਖ਼ਜ਼ਾਨਾ ਖੋਲ੍ਹ ਕੇ ਬਹੁਤ ਧਨ ਦਿੱਤਾ ਅਤੇ ਪੁੱਤਰੀ ਦੇ ਹਿਤ ਨਾਲ ਉਸ ਨੂੰ ਵਿਦਾ ਕੀਤਾ।੧੨।

ਮੰਤ੍ਰ ਕਲਾ ਨੇ ਪਿਤਾ ਕੋਲ ਕਿਹਾ ਕਿ ਧਰਮ-ਭੈਣ ਮੈਨੂੰ ਬਹੁਤ ਪਿਆਰੀ ਹੈ। ਮੈਂ ਅਜ ਇਸ ਨੂੰ ਨਾਲ ਲੈ ਜਾਵਾਂਗੀ ਅਤੇ ਬਨਾਂ ਉਪਬਨਾਂ ਦੇ ਕਈ ਪ੍ਰਕਾਰ ਦੇ ਨਜ਼ਾਰੇ ('ਚਰਿਤ੍ਰ') ਵਿਖਾਵਾਂਗੀ।੧੩।

ਇਹ ਕਹਿ ਕੇ ਉਹ ਮਹੱਲ ਵਿਚ ਪਰਤ ਆਈ ਅਤੇ ਪ੍ਰੀਤਮ ਨੂੰ ਹੱਸ ਕੇ ਕਿਹਾ--ਹੇ ਧਰਮ-ਭੈਣ! ਤੂੰ ਮੈਨੂੰ ਬਹੁਤ ਪਿਆਰੀ ਹੈਂ। (ਇਸ ਲਈ) ਇਸੇ ਮੇਰੇ ਵਾਲੀ ਪਾਲਕੀ ਵਿਚ ਬੈਠ ਜਾ।੧੪।

ਅਸੀਂ ਦੋਵੇਂ ਗੱਲਾਂ ਕਰਦੀਆਂ ਜਾਵਾਂਗੀਆਂ ਅਤੇ ਚਿਤ ਦੇ ਦੁਖ ਦੂਰ ਕਰ ਦਿਆਂਗੀ। ਉਸ ਨੂੰ ਪਾਲਕੀ ਵਿਚ ਚੜ੍ਹਾ ਲਿਆ ਅਤੇ ਬਨ ਉਪਬਨ ਵਿਚ ਫਿਰਨ ਲਈ ਆ ਗਈ।੧੫।

(ਜਦੋਂ) ਪਾਲਕੀ ਬਾਜ਼ਾਰ ਵਿਚੋਂ ਲੰਘੀ ਤਾਂ ਪਰਦਿਆਂ ਦੇ ਪੱਲੇ ਖੋਲ੍ਹ ਦਿੱਤੇ। ਇਸ ਕਰ ਕੇ (ਉਹ) ਕਿਸੇ ਨੂੰ ਦਿਸ ਨਹੀਂ ਰਹੀਆਂ ਸਨ ਅਤੇ ਦੋਵੇਂ ਕੇਲ ਕਰਦੀਆਂ ਹੋਈਆਂ ਜਾ ਰਹੀਆਂ ਸਨ।੧੬।

ਮਨ ਭਾਵਤ ਕੋ ਭੋਗ ਕਮਾਏ। ਦਿਨ ਬਜਾਰ ਮਹਿ ਕਿਨੂੰ ਨ ਪਾਏ।
ਅਸਟ ਕਹਾਰਨ ਕੇ ਕੰਧ ਊਪਰ। ਜਾਂਘੈ ਲਈ ਮੀਤ ਭੁਜ ਦੂਪਰ। ੧੭।

ਜ੍ਯੋ ਜ੍ਯੋ ਚਲੀ ਪਾਲਕੀ ਜਾਵੈ। ਤ੍ਯੋ ਪ੍ਰੀਤਮ ਚਟਕੇ ਚਟਕਾਵੈ।
ਲਹੈ ਕਹਾਰ ਪਾਲਕੀ ਚਰਿ ਕੈ। ਤ੍ਯੋ ਤ੍ਯੋ ਗਹੈ ਕੰਧ ਦ੍ਰਿੜ ਕਰਿ ਕੈ। ੧੮।

ਬਨ ਮੈ ਜਾਇ ਪਾਲਕੀ ਧਰੀ। ਭਾਤਿ ਭਾਤਿ ਸੇਤੀ ਰਤਿ ਕਰੀ।
ਅਮਿਤ ਦਰਬੁ ਚਾਹਿਯੋ ਸੋ ਲਯੋ। ਤ੍ਰਿਯ ਕਰਿ ਤਾਹਿ ਦੇਸ ਲੈ ਗਯੋ। ੧੯।

ਲਿਖਿ ਪਤਿਯਾ ਡੋਰੀ ਮਹਿ ਧਰੀ। ਮਾਤ ਪਿਤਾ ਤਨ ਇਹੈ ਉਚਰੀ।
ਨਰ ਸੁੰਦਰ ਮੋ ਕਹ ਯਹ ਭਾਯੋ। ਤਾ ਤੇ ਮੈ ਯਹ ਚਰਿਤ ਬਨਾਯੋ। ੨੦।

ਵਹ ਧੂਮਜਾ ਨਹਿ ਹੋਇ ਤਿਹਾਰੀ। ਜੋ ਮੈ ਪਕਰਿ ਪਾਲਕੀ ਡਾਰੀ।
ਕਚਅਰਿ ਲਏ ਦੂਰਿ ਕਚ ਕਏ। ਭੂਖਨ ਬਸਤ੍ਰ ਬਾਲ ਕੇ ਦਏ। ੨੧।

ਜੋ ਧਨ ਚਹਿਯੋ ਸੋਊ ਸਭ ਲੀਨੋ। ਤਾਤ ਮਾਤ ਕੋ ਦਰਸਨ ਕੀਨੋ।
ਤੁਮ ਤੇ ਜਬ ਲੈ ਬਿਦਾ ਸਿਧਾਈ। ਯਾ ਕੇ ਸੰਘ ਤਬੈ ਉਠਿ ਆਈ। ੨੨।

*ਦੋਹਰਾ*

ਦੇਸ ਸੁਖੀ ਤੁਮਰੋ ਬਸੋ ਸੁਖੀ ਰਹਹੁ ਤੁਮ ਤਾਤ।
ਸੁਖੀ ਦੋਊ ਹਮਹੂੰ ਬਸੈ ਚਿਰ ਜੀਵੋ ਤੁਮ ਮਾਤ। ੨੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੧੯। ੨੩੩੨। ਅਫਜੂੰ।*

*ਦੋਹਰਾ*

ਏਕ ਦਿਵਸ ਸ੍ਰੀ ਇੰਦ੍ਰ ਜੂ ਹਰ ਘਰ ਕਿਯੋ ਪਿਯਾਨ।
ਮਹਾ ਰੁਦ੍ਰ ਕਉ ਰੁਦ੍ਰ ਲਖਿ ਚਿੰਤ ਬਢੀ ਅਪ੍ਰਮਾਨ। ੧।

*ਚੌਪਈ*

ਦੇਵਤੇਸ ਜਬ ਰੁਦ੍ਰ ਨਿਹਾਰਿਯੋ। ਮਹਾ ਕੋਪ ਕਰਿ ਬਜ੍ਰ ਪ੍ਰਹਾਰਿਯੋ।
ਤਾ ਤੇ ਅਮਿਤ ਕੋਪ ਤਬ ਤਯੋ। ਛਾਡਤ ਜ੍ਵਾਲ ਬਕਤ੍ਰ ਤੇ ਭਯੋ। ੨।

ਪਸਰਿ ਜ੍ਵਾਲ ਸਭ ਜਗ ਮਹਿ ਗਈ। ਦਾਹਤ ਤੀਨਿ ਭਵਨ ਕਹ ਭਈ।
ਦੇਵ ਦੈਤ ਸਭ ਹੀ ਡਰ ਪਾਏ। ਮਿਲਿ ਕਰਿ ਮਹਾ ਰੁਦ੍ਰ ਪਹਿ ਆਏ। ੩।

ਮਹਾ ਰੁਦ੍ਰ ਤਬ ਕੋਪ ਨਿਵਾਰਿਯੋ। ਬਾਰਿਧ ਮੈ ਪਾਵਕ ਕੋ ਡਾਰਿਯੋ।
ਸਕਲ ਤੇਜ ਇਕਠੋ ਹ੍ਵੈ ਗਯੋ। ਤਾ ਤੇ ਦੈਤ ਜਲੰਧਰ ਭਯੋ। ੪।

ਉਹ ਮਨ ਭਾਉਂਦੇ ਭੋਗ ਕਰ ਰਹੀਆਂ ਸਨ ਅਤੇ ਦਿਨ ਵਿਚ ਵੀ ਬਾਜ਼ਾਰ ਵਿਚ ਕੋਈ ਵੇਖ ਨਹੀਂ ਰਿਹਾ ਸੀ। ਅੱਠਾਂ ਕਹਾਰਾਂ ਦੁਆਰਾ ਚੁਕੀ ਹੋਈ ਪਾਲਕੀ ਵਿਚ ਮਿਤਰ ਨੇ (ਰਾਜ ਕੁਮਾਰੀ ਦੀਆਂ) ਦੋਵੇਂ ਟੰਗਾਂ ਦੋਹਾਂ ਬਾਂਹਵਾਂ ਉਪਰ ਲਈਆਂ ਹੋਈਆਂ ਸਨ।੧੭।

ਜਿਉਂ ਜਿਉਂ ਪਾਲਕੀ ਚਲਦੀ ਜਾ ਰਹੀ ਸੀ ਤਿਵੇਂ ਪ੍ਰੀਤਮ ਚਟਕਾਰੇ ਮਾਰ ਰਿਹਾ ਸੀ। (ਜਿਉਂ ਜਿਉਂ) ਕਹਾਰ ਪਾਲਕੀ ਵਿਚੋਂ 'ਚੀਕੂੰ ਚੀਕੂੰ' ਦੀ ਆਵਾਜ਼ ਸੁਣਦੇ, ਤਿਉਂ ਤਿਉਂ ਉਹ ਮੋਢੇ ਨਾਲ ਘੁਟ ਕੇ ਪਕੜ ਲੈਂਦੇ ਸਨ।੧੮।

(ਉਨ੍ਹਾਂ ਨੇ) ਜਾ ਕੇ ਬਨ ਵਿਚ ਪਾਲਕੀ ਧਰ ਦਿੱਤੀ ਅਤੇ (ਉਨ੍ਹਾਂ ਨੇ) ਭਾਂਤ ਭਾਂਤ ਦੀ ਰਤੀ-ਕ੍ਰੀੜਾ ਕੀਤੀ। (ਉਸ ਨੇ) ਜੋ ਚਾਹਿਆ, ਅਮਿਤ ਧਨ ਲ਼ ਲਿਆ ਅਤੇ ਉਸ ਨੂੰ (ਆਪਣੀ) ਇਸਤਰੀ ਬਣਾ ਕੇ ਦੇਸ਼ ਲੈ ਗਿਆ।੧੯।

ਰਾਜ ਕੁਮਾਰੀ ਨੇ ਇਕ ਪੱਤਰ ਲਿਖ ਕੇ ਪਾਲਕੀ ਵਿਚ ਰਖ ਦਿੱਤਾ ਅਤੇ ਮਾਤਾ ਪਿਤਾ ਪ੍ਰਤਿ ਇਹ ਕਿਹਾ ਕਿ ਇਹ ਵਿਅਕਤੀ ਮੈਨੂੰ ਬਹੁਤ ਚੰਗਾ ਲਗਿਆ ਸੀ, ਇਸ ਲਈ ਮੈਂ ਇਹ ਚਰਿਤ੍ਰ ਬਣਾਇਆ ਸੀ।੨੦।

ਉਹ ਤੁਹਾਡੀ ਧਰਮ-ਪੁੱਤਰੀ ਨਹੀਂ ਸੀ ਜਿਸ ਨੂੰ ਪਕੜ ਕੇ ਮੈਂ ਪਾਲਕੀ ਵਿਚ ਬਿਠਾਇਆ ਸੀ। ਰੋਮਨਾਸਨੀ ('ਕਚਅਰਿ') ਲੈ ਕੇ (ਮੈਂ ਉਸ ਦੇ) ਵਾਲ ਦੂਰ ਕਰ ਦਿੱਤੇ ਅਤੇ ਇਸਤਰੀ ਦੇ ਬਸਤ੍ਰ ਅਤੇ ਗਹਿਣੇ ਦੇ ਦਿੱਤੇ।੨੧।

ਜੋ ਧਨ ਚਾਹੀਦਾ ਸੀ, ਉਹ ਲੈ ਲਿਆ ਹੈ ਅਤੇ ਮਾਤਾ ਪਿਤਾ ਦੇ ਦਰਸ਼ਨ ਕਰ ਲਏ ਹਨ। ਜਿਸ ਵੇਲੇ ਤੋਂ ਤੁਹਾਡੇ ਤੋਂ ਵਿਦਾ ਹੋਈ ਹਾਂ, ਤਦੋਂ ਇਸ ਨਾਲ ਉਠ ਕੇ ਆ ਗਈ ਹਾਂ।੨੨।

*ਦੋਹਰਾ*

ਹੇ ਪਿਤਾ ਜੀ! ਤੁਸੀਂ ਸੁਖੀ ਰਹੋ ਅਤੇ ਤੁਹਾਡਾ ਦੇਸ਼ ਸੁਖੀ ਵਸੇ। ਅਸੀਂ ਵੀ ਦੋਵੇਂ ਸੁਖੀ ਵਸੀਏ ਅਤੇ ਹੇ ਮਾਤਾ ਜੀ! ਤੁਸੀਂ ਚਿਰਾਂ ਤਕ ਜੀਓ। ੨੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੧੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੧੯। ੨੩੩੨। ਚਲਦਾ।*

*ਦੋਹਰਾ*

ਇਕ ਦਿਨ ਸ੍ਰੀ ਇੰਦਰ ਜੀ ਸ਼ਿਵ ਦੇ ਘਰ ਗਏ। ਮਹਾ ਰੁਦ੍ਰ ਨੂੰ ਭਿਆਨਕ ਰੂਪ ਵਿਚ ਵੇਖ ਕੇ ਬਹੁਤ ਚਿੰਤਾ ਹੋਈ।੧।

*ਚੌਪਈ*

ਜਦ ਇੰਦਰ ('ਦੇਵਤੇਸ') ਨੇ ਰੁਦ੍ਰ ਨੂੰ ਵੇਖਿਆ ਤਾਂ ਬਹੁਤ ਗੁੱਸੇ ਹੋ ਕੇ ਬਜ੍ਰ ਦਾ ਵਾਰ ਕੀਤਾ। (ਤਾਂ ਰੁਦ੍ਰ ਦਾ) ਗੁੱਸਾ ਹੋਰ ਭੜਕ ਉਠਿਆ ਅਤੇ ਮੂੰਹ ਤੋਂ ਅਗਨੀ ਕੱਢਣ ਲਗਾ।੨।

ਸਾਰੇ ਸੰਸਾਰ ਵਿਚ ਅਗਨੀ ਪਸਰ ਗਈ ਅਤੇ ਤਿੰਨਾਂ ਲੋਕਾਂ ਨੂੰ ਸਾੜਨ ਲਗੀ। ਦੇਵਤੇ ਅਤੇ ਦੈਂਤ ਸਾਰੇ ਡਰ ਗਏ ਅਤੇ ਮਿਲ ਕੇ ਮਹਾ ਰੁਦ੍ਰ ਕੋਲ ਪਹੁੰਚੇ।੩।

ਤਦ ਮਹਾ ਰੁਦ੍ਰ ਨੇ ਕ੍ਰੋਧ ਨੂੰ ਛਡ ਦਿੱਤਾ ਅਤੇ ਅਗਨੀ ਨੂੰ ਸਮੁੰਦਰ ਵਿਚ ਸੁਟ ਦਿੱਤਾ। ਸਾਰਾ ਤੇਜ ਇਕੱਠਾ ਹੋ ਗਿਆ। ਉਸ ਤੋਂ ਜਲੰਧਰ ਦੈਂਤ ਪੈਦਾ ਹੋਇਆ।੪।

ਬ੍ਰਿੰਦਾ ਨਾਮ ਤ੍ਰਿਯਾ ਤਿਨ ਕੀਨੀ। ਅਤਿ ਪਤਿਬ੍ਰਤਾ ਜਗਤ ਮੈ ਚੀਨੀ।
ਤਿਹ ਪ੍ਰਸਾਦਿ ਪਤਿ ਰਾਜ ਕਮਾਵੈ। ਤਾ ਕੌ ਦੁਸਟ ਨ ਦੇਖਨ ਪਾਵੈ। ੫।

ਦੇਵ ਅਦੇਵ ਜੀਤਿ ਤਿਨ ਲਏ। ਲੋਕ ਚਤੁਰ ਦਸ ਬਸਿ ਮਹਿ ਭਏ।
ਸੇਸ ਅਲਿਕੇਸ ਸਭੈ ਬਿਲਖਾਏ। ਬਿਸਨ ਆਦਿ ਪੁਰ ਜੀਤਿ ਬਤਾਏ। ੬।

*ਦੋਹਰਾ*

ਸੇਸ ਜਲੇਸ ਸੁਰੇਸ ਸਭ ਪੁਰੀ ਬਸਾਏ ਆਨਿ।
ਮਹਾ ਰੁਦ੍ਰ ਕੀ ਬਾਲ ਲਖਿ ਰੀਝਿਯੋ ਅਸੁਰ ਨਿਦਾਨ। ੭।

*ਚੌਪਈ*

ਤ੍ਰਿਯ ਕੋ ਰੂਪ ਨਿਰਖਿ ਲਲਚਾਯੋ। ਚਤੁਰ ਦੂਤ ਤਿਹ ਤੀਰ ਪਠਾਯੋ।
ਮੋ ਕਹ ਰੁਦ੍ਰ ਪਾਰਬਤੀ ਦੀਜੈ। ਨਾਤਰ ਮੀਚ ਮੂੰਡ ਪਰ ਲੀਜੈ। ੮।

*ਮਹਾ ਰੁਦ੍ਰ ਬਾਚ*

*ਦੋਹਰਾ*

ਦੁਹਿਤਾ ਭਗਨੀ ਦੀਜਿਯਤ ਬੇਦ ਬਿਧਾਨ ਬਨਾਇ।
ਅਬ ਲੌ ਕਿਸੂੰ ਨ ਤ੍ਰਿਯ ਦਈ ਸੁਨੁ ਅਸੁਰਨ ਕੇ ਰਾਇ। ੯।

*ਚੌਪਈ*

ਕੋਪ੍ਯੋ ਅਸੁਰੇਸਰ ਹੰਕਾਰੀ। ਸੈਨਾ ਜੋਰਿ ਦਾਨਵਨ ਭਾਰੀ।
ਸੁੰਭ ਨਿਸੁੰਭ ਬੁਲਾਏ ਤਬ ਹੀ। ਰਕਮ ਬੀਜ ਜ੍ਵਾਲਾਛਨ ਸਭ ਹੀ। ੧੦।

*ਭੁਜੰਗ ਛੰਦ*

ਮਹਾ ਕੋਪ ਕੈ ਕੈ ਹਠੀ ਦੈਤ ਗਾਜੈ। ਉਠੇ ਬਾਧਿ ਬਾਨਾਨ ਬਾਂਕੇ ਬਿਰਾਜੈ।
ਲਏ ਸੂਲ ਸੈਥੀਨ ਆਛੇ ਸੁਹਾਵੈ। ਬਿਯੋ ਕੌਨ ਜੋਧਾ ਜੋ ਤਾ ਕੋ ਦਬਾਵੈ। ੧੧।

ਇਤੈ ਰੁਦ੍ਰ ਕੋਪਿਯੋ ਸੁ ਡੌਰੂ ਬਜਾਯੋ। ਉਤੈ ਬਾਧ ਗਾੜੀ ਅਨੀ ਇੰਦਰ ਆਯੋ।
ਲਏ ਸੂਰ ਸਾਥੀ ਘਨੀ ਚੰਦ੍ਰ ਆਛੇ। ਸਭੈ ਸੂਲ ਸੈਥੀ ਲਏ ਕਾਛ ਕਾਛੇ। ੧੨।

ਹਠੀ ਕੋਪ ਕੈ ਕੈ ਮਹਾ ਦੈਤ ਢੂਕੇ। ਚਲੇ ਭਾਤਿ ਐਸੀ ਸੁ ਮਾਨੋ ਭਭੂਕੇ।
ਗੁਜੈ ਹਾਥ ਲੀਨੇ ਗੁਜੇ ਬੀਰ ਭਾਰੇ। ਟਰੈ ਨਾਹਿ ਟਾਰੇ ਨਹੀ ਜਾਤ ਮਾਰੇ। ੧੩।

ਹਠੇ ਦੇਵ ਬਾਂਕੀ ਅਨੀ ਸਾਥ ਲੈ ਕੈ। ਮਹਾ ਰੁਦ੍ਰ ਕੋ ਜੁਧ ਕੈ ਅਗ੍ਰ ਕੈ ਕੈ।
ਲਏ ਬਿਸਨ ਜੋਧਾ ਸੁ ਐਸ ਬਿਰਾਜੈ। ਲਖੇ ਦੇਵ ਕੰਨ੍ਯਾਨ ਕੋ ਦਰਪੁ ਭਾਜੈ। ੧੪।

ਉਸ ਨੇ ਬ੍ਰਿੰਦਾ ਨਾਂ ਦੀ ਇਸਤਰੀ ਨੂੰ ਗ੍ਰਹਿਣ ਕੀਤਾ ਜੋ ਜਗਤ ਵਿਚ ਅਤਿ ਪਤਿਬ੍ਰਤਾ ਮੰਨੀ ਜਾਂਦੀ ਸੀ। ਉਸੇ ਦੀ ਕ੍ਰਿਪਾ ਕਰ ਕੇ ਪਤੀ ਰਾਜ ਕਮਾਉਂਦਾ ਸੀ। ਉਸ ਨੂੰ ਕੋਈ ਦੁਸ਼ਟ ਵੇਖ ਵੀ ਨਹੀਂ ਸਕਦਾ ਸੀ।੫।

ਉਸ ਨੇ (ਸਾਰੇ) ਦੇਵਤੇ ਅਤੇ ਦੈਂਤ ਜਿਤ ਲਏ ਅਤੇ ਚੌਦਾਂ ਲੋਕਾਂ ਨੂੰ ਵਸ ਵਿਚ ਕਰ ਲਿਆ। ਸ਼ੇਸ਼ਨਾਗ ਅਤੇ ਕੁਬੇਰ ('ਅਲਿਕੇਸ') ਸਭ ਬਹੁਤ ਦੁਖੀ ਹੋਏ ਅਤੇ ਵਿਸ਼ਣੂ ਆਦਿ ਦੀ ਪੁਰੀ ਨੂੰ ਵੀ ਜਿਤ ਕੇ ਦਸ ਦਿੱਤਾ।੬।

*ਦੋਹਰਾ*

ਸ਼ੇਸ਼ਨਾਗ, ਵਰੁਣ, ਇੰਦਰ ਆਦਿ ਸਭ ਨੂੰ (ਆਪਣੀ) ਪੁਰੀ ਵਿਚ ਵਸਾ ਲਿਆ। ਉਹ ਮੂਰਖ ਸ਼ਿਵ ਜੀ ਦੀ ਇਸਤਰੀ ਨੂੰ ਵੇਖ ਕੇ ਮੋਹਿਤ ਹੋ ਗਿਆ।੭।

*ਚੌਪਈ*

ਇਸਤਰੀ ਦਾ ਰੂਪ ਵੇਖ ਕੇ (ਜਲੰਧਰ) ਲਲਚਾ ਗਿਆ ਅਤੇ ਉਸ ਕੋਲ (ਇਕ) ਚਾਲਾਕ ਦੂਤ ਨੂੰ ਭੇਜਿਆ (ਅਤੇ ਸੁਨੇਹਾ ਘਲਿਆ)  ਹੇ ਰੁਦ੍ਰ! ਮੈਨੂੰ ਪਾਰਬਤੀ ਦੇ ਦਿਓ, ਨਹੀਂ ਤਾਂ ਮੌਤ ਨੂੰ ਸਿਰ ਉਤੇ ਆਇਆ ਸਮਝੋ।੮।

*ਮਹਾ ਰੁਦ੍ਰ ਨੇ ਕਿਹਾ--*

*ਦੋਹਰਾ*

ਧੀ ਅਤੇ ਭੈਣ ਵੇਦ ਦੇ ਵਿਧਾਨ ਅਨੁਸਾਰ ਦਿੱਤੀਆਂ ਜਾਂਦੀਆਂ ਹਨ। ਪਰ ਹੇ ਦੈਂਤਾਂ ਦੇ ਰਾਜੇ! ਸੁਣੋ, ਹੁਣ ਤਕ ਕਿਸੇ ਨੇ ਇਸਤਰੀ ਨਹੀਂ ਦਿੱਤੀ।੯।

*ਚੌਪਈ*

ਉਹ ਹੰਕਾਰੀ ਦੈਂਤ-ਰਾਜ ਕ੍ਰੋਧਿਤ ਹੋ ਗਿਆ ਅਤੇ ਦੈਂਤਾਂ ਦੀ ਬਹੁਤ ਸਾਰੀ ਸੈਨਾ ਇਕੱਠੀ ਕਰ ਲਈ। ਸੁੰਭ, ਨਿਸੁੰਭ, ਰਕਤਬੀਜ, ਜ੍ਵਾਲਾਛ ਵਰਗੇ ਸਾਰੇ ਦੈਂਤਾਂ ਨੂੰ ਉਸ ਵੇਲੇ ਬੁਲਾ ਲਿਆ।੧੦।

*ਭੁਜੰਗ ਛੰਦ*

ਹਠੀ ਦੈਂਤ ਬਹੁਤ ਗੁੱਸਾ ਕਰ ਕੇ ਗਜੇ ਅਤੇ ਸੁੰਦਰ ਬਾਣੇ ਧਾਰ ਕੇ ਸਜ ਗਏ। (ਉਨ੍ਹਾਂ ਦੇ ਹੱਥਾਂ ਵਿਚ) ਤ੍ਰਿਸ਼ੂਲ ਅਤੇ ਬਰਛੇ ਸ਼ੋਭ ਰਹੇ ਸਨ। ਦੂਜਾ ਹੋਰ ਕਿਹੜਾ ਯੋਧਾ ਹੈ ਜੋ ਉਨ੍ਹਾਂ ਨੂੰ ਦਬਾਵੇ।੧੧।

ਇਧਰੋਂ ਰੁਦ੍ਰ ਕ੍ਰੋਧਿਤ ਹੋਇਆ ਅਤੇ ਡੌਰੂ ਵਜਾਇਆ। ਉਧਰੋਂ ਇੰਦਰ ਵੀ ਬਹੁਤ ਵੱਡੀ ਸੈਨਾ ਲੈ ਕੇ ਆ ਗਿਆ। ਸੂਰਜ ਅਤੇ ਚੰਦ੍ਰਮਾ ਨੇ ਵੀ ਬਹੁਤ ਸਾਰੇ ਸਾਥੀ ਲੈ ਲਏ ਅਤੇ ਸਭ ਨੇ ਤ੍ਰਿਸ਼ੂਲ ਅਤੇ ਬਰਛੇ ਚੰਗੀ ਤਰ੍ਹਾਂ ਧਾਰਨ ਕਰ ਲਏ।੧੨।

ਬਹੁਤ ਕ੍ਰੋਧ ਕਰ ਕੇ ਹਠੀਲੇ ਦੈਂਤ ਆਣ ਢੁਕੇ ਸਨ ਅਤੇ ਇਸ ਤਰ੍ਹਾਂ ਚਲਦੇ ਸਨ ਮਾਨੋ ਭਾਂਬੜ ਹੋਣ। (ਉਨ੍ਹਾਂ ਨੇ) ਹੱਥ ਵਿਚ ਗੁਰਜ ਲਏ ਹੋਏ ਸਨ ਅਤੇ ਵੱਡੇ ਸੂਰਮੇ ਗੱਜ ਰਹੇ ਸਨ। ਨ ਉਹ (ਯੁੱਧ-ਭੂਮੀ ਵਿਚੋਂ) ਹਟਾਏ ਜਾ ਸਕਦੇ ਸਨ ਅਤੇ ਨ ਹੀ ਮਾਰੇ ਜਾ ਸਕਦੇ ਸਨ।੧੩।

ਹਠੀ ਦੇਵਤੇ ਬਹੁਤ ਤਕੜੀ ਸੈਨਾ ਨਾਲ ਲੈ ਕੇ ਮਹਾ ਰੁਦ੍ਰ ਵਲੋਂ ਯੁੱਧ ਕਰਨ ਲਈ ਅਗੋਂ ਆ ਪਹੁੰਚੇ। ਵਿਸ਼ਣੂ ਵੀ ਯੋਧਿਆਂ ਨੂੰ ਨਾਲ ਲੈ ਕੇ ਇਸ ਤਰ੍ਹਾਂ ਸਜ ਰਹੇ ਸਨ ਕਿ ਉਨ੍ਹਾਂ ਨੂੰ ਵੇਖ ਕੇ ਦੇਵ-ਕੰਨਿਆਵਾਂ ਦਾ ਹੰਕਾਰ ਵੀ ਖ਼ਤਮ ਹੋ ਰਿਹਾ ਸੀ।੧੪।

ਇਤੈ ਦੈਤ ਬਾਂਕੇ ਉਤੇ ਦੇਵ ਸੋਹੈ। ਦਿਤ੍ਯਾਦਿਤ ਜੂ ਜਾਨ ਕੋ ਮਾਨ ਮੋਹੈ।
ਬਜੈ ਸਾਰ ਗਾੜੋ ਨਹੀ ਭਾਜ ਜਾਵੈ। ਦੁਹੂੰ ਓਰ ਤੇ ਖਿੰਗ ਖਤ੍ਰੀ ਨਚਾਵੈ। ੧੫।

ਪਰਿਯੋ ਲੋਹ ਗਾੜੋ ਤਹਾ ਭਾਤਿ ਐਸੀ। ਮਨੋ ਕ੍ਵਾਰ ਕੇ ਮੇਘ ਕੀ ਬ੍ਰਿਸਟਿ ਜੈਸੀ।
ਹਠਿਯੋ ਹਾਥ ਮੈ ਸੂਲ ਕੋ ਸੂਲ ਲੈ ਕੈ। ਤਿਸੀ ਛੇਤ੍ਰ ਛਤ੍ਰੀਨ ਕੋ ਛਿਪ੍ਰ ਛੈ ਕੈ। ੧੬।

ਬਜਿਯੋ ਰਾਗ ਮਾਰੂ ਤਿਸੀ ਖੇਤ ਭਾਰੋ। ਕਿਸੀ ਕਾਜ ਜੋ ਥੋ ਨ ਸੋਊ ਪਧਾਰੋ।
ਲਰੇ ਬਾਲ ਔ ਬ੍ਰਿਧ ਜੂ ਆ ਰਿਸੈ ਕੈ। ਗਏ ਪਾਕ ਸਾਹੀਦ ਯਾਕੀਨ ਹ੍ਵੈ ਕੈ। ੧੭।

ਡਿਮਿ ਡਿਮਿ ਡਿਮਿ ਡਾਮਰੂ ਡਮਕਹਿੰ। ਅਸਿ ਅਨੇਕ ਹਾਥਨ ਮਹਿੰ ਦਮਕਹਿੰ।
ਕਟਿ ਕਟਿ ਮਰੇ ਬਿਕਟ ਭਟ ਰਨ ਮੈ। ਰਿਝਿ ਰਿਝਿ ਬਰੈ ਬਰੰਗਨਨ ਮਨ ਮੈ। ੧੮।

ਲਹ ਲਹ ਕੋਟਿ ਧੁਜਾ ਫਹਰਾਵੈ। ਸੂਰਜ ਚੰਦ੍ਰ ਨ ਦੇਖੇ ਜਾਵੈ।
ਕਹਕ ਕਹਕ ਤਹ ਕਰੈ ਮਸਾਨਾ। ਨਾਚੇ ਬਾਜੇ ਜੁਝਊਆ ਜ੍ਵਾਨਾ। ੧੯।

*ਦੋਹਰਾ*

ਪਰਸ ਪਾਸ ਅਸਿ ਬਜ੍ਰ ਭੇ ਬਰਿਸੇ ਬਿਸਿਖ ਬਿਸੇਖ।
ਘਾਯਲ ਸਭੁ ਸੂਰਾ ਭਏ ਜੁਝਤ ਭਏ ਅਸੇਖ। ੨੦।

*ਭੁਜੰਗ ਛੰਦ*

ਮਹਾ ਜੁਧ ਕੈ ਕੈ ਸਭੈ ਦੇਵ ਹਾਰੇ। ਤ੍ਰਿਯਾ ਪਤਿਬ੍ਰਤਾ ਤੇ ਨ ਜਾਵੈ ਸੰਘਾਰੇ।
ਗਏ ਜੂਝ ਜੋਧਾ ਮਹਾ ਐਠਿਯਾਰੇ। ਰਹੇ ਤੇ ਚਹੂੰ ਓਰ ਐ ਕੈ ਹਕਾਰੇ। ੨੧।

ਕਹਾ ਜਾਤ ਦੇਵੇਸ ਜਾਨੇ ਨ ਦੈ ਹੈ। ਇਸੀ ਛੇਤ੍ਰ ਮੈ ਮਾਰਿ ਕੈ ਤੋਹਿ ਲੈ ਹੈ।
ਮੰਡੇ ਬੀਰ ਬਾਨਾਨ ਬਾਜਾਨ ਲੈ ਕੈ। ਮਹਾ ਕੋਪ ਕੀ ਚਿਤ ਕੋ ਓਪ ਦੈ ਕੈ। ੨੨।

ਤਬੈ ਬਿਸਨ ਜੂ ਮੰਤ੍ਰ ਐਸੇ ਬਿਚਾਰਿਯੋ। ਸਭੈ ਦਾਨਵਾਨੇਸ ਕੋ ਭੇਸ ਧਾਰਿਯੋ।
ਜਿਸੀ ਬਾਗ ਮੈ ਨਾਰ ਬ੍ਰਿੰਦਾ ਬਿਰਾਜੈ। ਲਖੇ ਜਾਹਿ ਕੰਦ੍ਰਪ ਕੋ ਦਰਪੁ ਭਾਜੈ। ੨੩।

*ਦੋਹਰਾ*

ਜਾਲੰਧਰ ਕੇ ਭੇਸ ਧਰਿ ਤਹਾ ਪਹੂੰਚ੍ਯੋ ਜਾਇ।
ਪਤਿ ਕੋ ਰੂਪ ਪਛਾਨਿ ਕੈ ਰੀਝਤ ਭਈ ਸੁ ਭਾਇ। ੨੪।

*ਚੌਪਈ*

ਭਾਤਿ ਭਾਤਿ ਤਿਹ ਸਾਥ ਬਿਹਾਰਿਯੋ। ਸਭ ਕੰਦ੍ਰਪ ਕੋ ਦਰਪੁ ਨਿਵਾਰਿਯੋ।
ਉਤੈ ਜੁਧ ਜੋ ਭਯੋ ਸੁਨਾਊ। ਤਾ ਤੇ ਤੁਮਰੇ ਹ੍ਰਿਦੈ ਸਿਰਾਊ। ੨੫।

ਇਧਰ ਬਾਂਕੇ ਦੈਂਤ ਹਨ ਅਤੇ ਉਧਰ ਦੇਵਤੇ ਸ਼ੋਭ ਰਹੇ ਹਨ, ਮਾਨੋ ਦਿਤੀ ਅਤੇ ਅਦਿਤੀ ਦੇ ਮਨ ਨੂੰ ਮੋਹ ਰਹੇ ਹੋਣ। (ਦੋਹਾਂ ਪਾਸਿਓਂ) ਬਹੁਤ ਲੋਹਾ ਵਜ ਰਿਹਾ ਹੈ ਅਤੇ (ਕੋਈ ਵੀ) ਭਜ ਕੇ ਨਹੀਂ ਜਾ ਰਿਹਾ। ਦੋਹਾਂ ਪਾਸਿਆਂ ਤੋਂ ਛਤ੍ਰੀ ਘੋੜੇ ਨਚਾ ਰਹੇ ਹਨ।੧੫।

ਉਥੇ ਲੋਹਾ ਬਹੁਤ ਜ਼ੋਰ ਨਾਲ ਇਸ ਤਰ੍ਹਾਂ ਵਜ ਰਿਹਾ ਸੀ, ਮਾਨੋ ਅਸੂ ਦੇ ਮਹੀਨੇ ਦੀ ਬਰਖਾ ਵਰਗਾ ਹੋਵੇ। ਹਠੀ ਸ਼ਿਵ ਹੱਥ ਵਿਚ ਚੰਗੀ ਤਰ੍ਹਾਂ ਤ੍ਰਿਸ਼ੂਲ ਨੂੰ ਲੈ ਕੇ ਉਸ ਖੇਤਰ ਵਿਚ ਜਲਦੀ ਨਾਲ ਸੂਰਮਿਆਂ ਨੂੰ ਮਾਰਨ ਉਤੇ ਤੁਲਿਆ ਹੋਇਆ ਹੈ।੧੬।

ਉਸ ਰਣ-ਖੇਤਰ ਵਿਚ ਮਾਰੂ ਰਾਗ ਵਜਿਆ ਹੈ। ਜਿਹੜੇ ਕਿਸੇ ਕੰਮ ਦੇ ਨਹੀਂ ਸਨ, ਉਹੀ (ਉਥੋਂ) ਭਜੇ ਸਨ। ਬਾਲਕ ਅਤੇ ਬਿਰਧ ਸਾਰੇ ਗੁੱਸੇ ਵਿਚ ਆ ਕੇ ਲੜ ਰਹੇ ਹਨ ਅਤੇ ਨਿਸਚੇ ਹੀ ਪਵਿਤ੍ਰ ਸ਼ਹੀਦ ਹੋ ਕੇ ਗਏ ਹਨ।੧੭।

ਡਮ ਡਮ ਕਰ ਕੇ ਡਮਰੂ ਵਜ ਰਿਹਾ ਹੈ ਅਤੇ ਅਨੇਕ ਹੱਥਾਂ ਵਿਚ ਤਲਵਾਰਾਂ ਚਮਕ ਰਹੀਆਂ ਹਨ। ਬਹੁਤ ਤਕੜੇ ਸੂਰਮੇ ਯੁੱਧ ਵਿਚ ਕਟ ਕਟ ਕੇ ਮਰ ਰਹੇ ਹਨ। ਉਨ੍ਹਾਂ ਨੂੰ ਅਪੱਛਰਾਵਾਂ ਰੀਝ ਰੀਝ ਕੇ ਵਰ ਰਹੀਆਂ ਹਨ।੧੮।

ਲਹਿ ਲਹਿ ਕਰਦੀਆਂ ਕਰੋੜਾਂ ਧੁਜਾਵਾਂ ਫਹਿਰਾ ਰਹੀਆਂ ਹਨ। (ਉਹ ਇਤਨੀਆਂ ਅਧਿਕ ਹਨ ਕਿ) ਸੂਰਜ ਅਤੇ ਚੰਦ੍ਰਮਾ ਵੀ ਦਿਸ ਨਹੀਂ ਪੈਂਦੇ। ਉਥੇ ਮਸਾਣ (ਪ੍ਰੇਤ) ਕਹਿ ਕਹਿ ਕਰ ਰਹੇ ਹਨ ਅਤੇ ਵਾਜਿਆਂ ਦੀ ਸੁਰ ਨਾਲ ਨਚਦੇ ਹੋਏ ਸੂਰਮੇ ਜੂਝ ਰਹੇ ਹਨ।੧੯।

*ਦੋਹਰਾ*

ਪਰਸਿਆਂ, ਪਾਸਾਂ, ਤਲਵਾਰਾਂ, ਬਜ੍ਰ ਬਾਣਾਂ ਦੀ ਵਿਸ਼ੇਸ਼ ਬਰਖਾ ਹੋਈ ਹੈ। ਸਾਰੇ ਸੂਰਮੇ ਘਾਇਲ ਹੋ ਗਏ ਹਨ ਅਤੇ ਬੇਹਿਸਾਬੇ ਸ਼ਹੀਦ ਹੋ ਗਏ ਹਨ।੨0।

*ਭੁਜੰਗ ਛੰਦ*

ਮਹਾਨ ਯੁੱਧ ਕਰ ਕੇ ਸਾਰੇ ਦੇਵਤੇ ਹਾਰ ਗਏ ਅਤੇ ਪਤਿਬ੍ਰਤਾ ਇਸਤਰੀ (ਵਾਲਾ ਹੋਣ ਕਰ ਕੇ ਜਲੰਧਰ) ਮਾਰਿਆ ਨਹੀਂ ਜਾ ਰਿਹਾ ਹੈ। ਬਹੁਤ ਹੈਂਕੜ ਵਾਲੇ ਯੋਧੇ ਜੂਝ ਮਰੇ ਹਨ। ਜੋ ਰਹਿ ਗਏ ਹਨ, ਉਹ ਚੌਹਾਂ ਪਾਸਿਆਂ ਤੋਂ ਆ ਕੇ ਲਲਕਾਰੇ ਮਾਰ ਰਹੇ ਹਨ।੨੧।

(ਦੈਂਤ ਕਹਿਣ ਲਗੇ) ਹੇ ਇੰਦਰ! ਕਿਥੇ ਜਾਂਦਾ ਹੈਂ, (ਅਸੀਂ) ਜਾਣ ਨਹੀਂ ਦੇਣਾ। ਇਸੇ ਰਣਖੇਤਰ ਵਿਚ ਤੈਨੂੰ ਮਾਰ ਲੈਣਾ ਹੈ। ਸੂਰਮੇ ਘੋੜਿਆਂ ਅਤੇ ਬਾਣਾਂ ਨੂੰ ਲੈ ਕੇ ਡਟੇ ਹੋਏ ਹਨ। ਮਨ ਵਿਚ ਬਹੁਤ ਗੁੱਸਾ ਕਰ ਕੇ ਸ਼ੋਭਾ ਵਧਾਈ ਹੋਈ ਹੈ।੨੨।

ਤਦੋਂ ਵਿਸ਼ਨੂ ਨੇ (ਮਨ ਵਿਚ) ਇਹ ਵਿਚਾਰ ਕੀਤਾ ਅਤੇ ਜਲੰਧਰ ਦੈਂਤ ਦਾ ਸਾਰਾ ਰੂਪ ਧਾਰਨ ਕਰ ਲਿਆ। ਜਿਸ ਬਾਗ਼ ਵਿਚ ਬ੍ਰਿੰਦਾ ਇਸਤਰੀ ਬੈਠੀ ਹੋਈ ਸੀ ਅਤੇ ਜਿਸ (ਦੇ ਸਰੂਪ) ਨੂੰ ਵੇਖ ਕੇ ਕਾਮ ਦੇਵ ਦਾ ਘਮੰਡ ਵੀ ਨਸ਼ਟ ਹੋ ਰਿਹਾ ਸੀ।੨੩।

*ਦੋਹਰਾ*

(ਵਿਸ਼ਨੂ) ਜਲੰਧਰ ਦਾ ਭੇਸ ਧਾਰ ਕੇ ਉਥੇ ਜਾ ਪਹੁੰਚਿਆ। (ਬ੍ਰਿੰਦਾ) ਪਤੀ ਦਾ ਰੂਪ ਵੇਖ ਕੇ ਪ੍ਰੇਮ ਪੂਰਵਕ ਉਸ ਉਤੇ ਪ੍ਰਸੰਨ ਹੋ ਗਈ।੨੪।

*ਚੌਪਈ*

(ਵਿਸ਼ਨੂ ਨੇ ਜਲੰਧਰ ਰੂਪ ਵਿਚ) ਉਸ ਨਾਲ ਭਾਂਤ ਭਾਂਤ ਦਾ ਵਿਹਾਰ ਕੀਤਾ ਅਤੇ ਕਾਮ ਦੇਵ ਦਾ ਸਾਰਾ ਹੰਕਾਰ ਦੂਰ ਕਰ ਦਿੱਤਾ। ਉਥੇ ਜੋ ਯੁੱਧ ਹੋਇਆ , ਉਸ ਨੂੰ ਸੁਣਾਉਂਦਾ ਹਾਂ, ਜਿਸ ਕਰ ਕੇ ਤੁਹਾਡੇ ਹਿਰਦੇ ਨੂੰ ਪ੍ਰਸੰਨ ਕਰਦਾ ਹਾਂ।੨੫।

*ਭੁਜੰਗ ਛੰਦ*

ਉਤੈ ਦੈਤ ਬਾਂਕੈ ਇਤੈ ਦੇਵ ਆਛੇ। ਲਏ ਸੂਲ ਸੈਥੀ ਸਭੈ ਕਾਛ ਕਾਛੇ।
ਮਹਾ ਨਾਦ ਮਾਰੂ ਤਿਸੀ ਖੇਤ ਬਾਜੇ। ਦਿਤ੍ਯਾਦਿਤ ਗਾੜੇ ਦੁਹੂੰ ਓਰ ਗਾਜੇ। ੨੬।

ਮਹਾ ਕੋਪ ਕੈ ਕੈ ਕਹੂੰ ਬੀਰ ਜੁਝੇ। ਪਰੇ ਭਾਤਿ ਐਸੀ ਨਹੀ ਜਾਤ ਬੂਝੇ।
ਕਹੂੰ ਰਾਜ ਬਾਜੀ ਜਿਰਹ ਬੀਰ ਭਾਰੀ। ਕਹੂੰ ਤੇਗ ਔ ਤੀਰ ਕਾਤੀ ਕਟਾਰੀ। ੨੭।

ਕਹੂੰ ਟੋਪ ਟੂਟੇ ਕਹੂੰ ਰਾਗ ਭਾਰੀ। ਕਹੂੰ ਜ੍ਵਾਨ ਜੇਬੇ ਸੁ ਕਾਤੀ ਕਟਾਰੀ।
ਕਹੂੰ ਸੂਲ ਸੈਥੀ ਗਿਰੀ ਭੂਮਿ ਐਸੀ। ਦਿਪੈ ਚਾਰ ਸੋਭਾ ਮਹਾ ਜ੍ਵਾਲ ਜੈਸੀ। ੨੮।

*ਚੌਪਈ*

ਬ੍ਰਿੰਦਾ ਕੋ ਪ੍ਰਥਮੈ ਸਤ ਟਾਰਿਯੋ। ਤਾ ਪਾਛੈ ਜਾਲੰਧਰ ਮਾਰਿਯੋ।
ਬੁਹਰੋ ਰਾਜ ਆਪਨੋ ਲਿਯੋ। ਸੁਰ ਪੁਰ ਮਾਝ ਬਧਾਵੋ ਕਿਯੋ। ੨੯।

*ਦੋਹਰਾ*

ਇਹ ਚਰਿਤ੍ਰ ਸੌ ਬਿਸਨ ਜੁ ਬ੍ਰਿੰਦਾ ਕੋ ਸਤ ਟਾਰਿ।
ਆਨਿ ਰਾਜ ਅਪਨੋ ਲਯੋ ਜਾਲੰਧਰ ਕਹ ਮਾਰਿ। ੩੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨੦। ੨੩੬੨। ਅਫਜੂੰ।*

*ਚੌਪਈ*

ਜਹਾਂਗੀਰ ਜਬ ਤਖਤ ਸੁਹਾਵੈ। ਬੁਰਕਾ ਪਹਿਰਿ ਨਾਰਿ ਇਕ ਆਵੈ।
ਖੀਸੇ ਕਾਟਿ ਬਹੁਨ ਕੇ ਲੇਈ। ਨਿਜ ਮੁਖ ਕਿਸੂ ਨ ਦੇਖਨ ਦੇਈ। ੧।

ਤਾ ਕੋ ਭੇਦ ਏਕ ਨਰ ਪਾਯੋ। ਔਰ ਨ ਕਾਹੂੰ ਤੀਰ ਜਤਾਯੋ।
ਪ੍ਰਾਤ ਭਏ ਆਈ ਤ੍ਰਿਯ ਜਾਨੀ। ਚਿਤ ਕੇ ਬਿਖੈ ਇਹੈ ਮਤਿ ਠਾਨੀ। ੨।

ਪਨਹੀ ਹਾਥ ਆਪਨੇ ਲਈ। ਅਧਿਕ ਮਾਰਿ ਤਾ ਤ੍ਰਿਯ ਕੌ ਦਈ।
ਸਤਰ ਛੋਰਿ ਆਈ ਕ੍ਯੋ ਚਾਰੀ। ਜੂਤਿਨ ਸੌ ਕਮਰੀ ਕਰਿ ਡਾਰੀ। ੩।

*ਦੋਹਰਾ*

ਕਮਰੀ ਕੈ ਜੂਤਿਨ ਦਈ ਭੂਖਨ ਲਏ ਉਤਾਰਿ।
ਕਿਹ ਨਿਮਿਤ ਆਈ ਇਹਾ ਐਸੇ ਬਚਨ ਉਚਾਰਿ। ੪।

*ਚੌਪਈ*

ਸਭਹੂੰ ਇਹੈ ਚਿਤ ਮੈ ਜਾਨੀ। ਤਾ ਕੀ ਨਾਰਿ ਤ੍ਰਿਯਾ ਪਹਿਚਾਨੀ।
ਬਿਨੁ ਪੂਛੇ ਪਤਿ ਕੇ ਕ੍ਯੋ ਆਈ। ਜਾ ਤੇ ਆਜੁ ਮਾਰਿ ਤੈ ਖਾਈ। ੫।

*ਭੁਜੰਗ ਛੰਦ*

ਉਧਰ ਬਾਂਕੇ ਦੈਂਤ ਹਨ ਅਤੇ ਇਧਰ ਚੰਗੇ ਦੇਵਤੇ ਹਨ। ਸਾਰਿਆਂ ਨੇ ਤ੍ਰਿਸ਼ੂਲ ਅਤੇ ਬਰਛੇ ਧਾਰਨ ਕੀਤੇ ਹੋਏ ਹਨ। ਉਸ ਯੁੱਧ-ਭੂਮੀ ਵਿਚ ਮਾਰੂ ਨਾਦ ਵਜ ਰਿਹਾ ਹੈ। ਦਿਤੀ ਅਤੇ ਅਦਿਤੀ ਦੇ ਪੁੱਤਰ ਦੋਹਾਂ ਪਾਸੇ ਬਹੁਤ ਗੱਜ ਰਹੇ ਹਨ।੨੬।

ਕਿਤੇ ਬਹੁਤ ਕ੍ਰੋਧ ਕਰ ਕੇ ਸੂਰਮੇ ਜੂਝ ਰਹੇ ਸਨ। ਇਸ ਤਰ੍ਹਾਂ ਡਿਗ ਰਹੇ ਹਨ ਕਿ ਪਛਾਣੇ ਨਹੀਂ ਜਾਂਦੇ। ਕਿਤੇ ਰਾਜੇ, ਘੋੜੇ, ਸੂਰਮੇ ਅਤੇ ਵੱਡੇ ਕਵਚ (ਡਿਗੇ ਪਏ ਹਨ) ਅਤੇ ਕਿਤੇ ਤੇਗ, ਤੀਰ ਅਤੇ ਕਾਤੀ-ਕਟਾਰੀ (ਪਈਆਂ ਹਨ)।੨੭।

ਕਿਤੇ ਟੋਪ ਟੁੱਟੇ ਪਏ ਹਨ, ਕਿਤੇ ਭਾਰੀ ਵਾਜੇ ਵਜ ਰਹੇ ਹਨ, ਕਿਤੇ ਜਵਾਨ ਸੂਰਮੇ ਕਾਤੀਆਂ ਕਟਾਰੀਆਂ ਨਾਲ ਸ਼ੁਭਾਇਮਾਨ ਹਨ। ਕਿਤੇ ਸ਼ੂਲ ਅਤੇ ਸੈਹਥੀਆਂ ਇਸ ਤਰ੍ਹਾਂ ਭੂਮੀ ਉਤੇ ਡਿਗੀਆਂ ਪਈਆਂ ਹਨ ਕਿ ਉਨ੍ਹਾਂ ਦੀ ਸੁੰਦਰ ਸ਼ੋਭਾ ਮਹਾਨ ਜਵਾਲਾ ਵਰਗੀ ਹੈ।੨੮।

*ਚੌਪਈ*

(ਵਿਸ਼ਣੂ ਨੇ) ਪਹਿਲਾਂ ਬ੍ਰਿੰਦਾ ਦਾ ਸੱਤ ਭੰਗ ਕੀਤਾ। ਉਸ ਪਿਛੋਂ ਜਲੰਧਰ ਨੂੰ ਮਾਰਿਆ। ਫਿਰ ਆਪਣਾ ਰਾਜ ਹਾਸਲ ਕੀਤਾ। ਸਵਰਗ ਵਿਚ ਖ਼ੁਸ਼ੀ ਦੇ ਵਾਜੇ ਵਜਾਏ।੨੯।

*ਦੋਹਰਾ*

ਇਸ ਚਰਿਤ੍ਰ ਨਾਲ ਵਿਸ਼ਣੂ ਜੀ ਨੇ ਬ੍ਰਿੰਦਾ ਦਾ ਸੱਤ ਭੰਗ ਕੀਤਾ ਅਤੇ ਜਲੰਧਰ ਨੂੰ ਮਾਰ ਕੇ ਆਪਣਾ ਰਾਜ ਆ ਕੇ ਲਿਆ।੩੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਸ਼ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੨੦। ੨੩੬੨। ਚਲਦਾ।*

*ਚੌਪਈ*

ਜਦ ਜਹਾਂਗੀਰ ਬਾਦਸ਼ਾਹ ਤਖ਼ਤ ਉਤੇ ਬਿਰਾਜਦਾ ਸੀ ਤਾਂ ਇਕ ਇਸਤਰੀ ਬੁਰਕਾ ਪਾ ਕੇ (ਦਰਬਾਰ ਵਿਚ) ਆਉਂਦੀ ਸੀ। (ਉਹ) ਬਹੁਤਿਆਂ ਦੀਆਂ ਜੇਬਾਂ ਕਟ ਲੈਂਦੀ ਸੀ, ਪਰ ਆਪਣਾ ਮੁਖ ਕਿਸੇ ਨੂੰ ਵੇਖਣ ਨਹੀਂ ਦਿੰਦੀ ਸੀ।੧।

ਉਸ ਦਾ ਭੇਦ ਇਕ ਬੰਦੇ ਨੂੰ ਪਤਾ ਚਲ ਗਿਆ। ਪਰ ਕਿਸੇ ਹੋਰ ਨੂੰ ਨ ਦਸਿਆ। ਸਵੇਰ ਹੋਣ ਤੇ (ਉਸ) ਇਸਤਰੀ ਨੂੰ ਆਉਂਦਿਆਂ ਵੇਖਿਆ ਤਾਂ ਮਨ ਵਿਚ ਇਹ ਗੱਲ ਪੱਕੀ ਕੀਤੀ।੨।

(ਉਸ ਨੇ) ਆਪਣੇ ਹੱਥ ਵਿਚ ਜੁਤੀ ਪਕੜ ਲਈ ਅਤੇ ਉਸ ਇਸਤਰੀ ਨੂੰ ਬਹੁਤ ਮਾਰੀਆਂ। (ਇਹੀ ਕਹਿੰਦਾ ਰਿਹਾ ਕਿ ਤੂੰ) ਸਤਰ (ਪਰਦਾ) ਛਡ ਕੇ ਇਥੇ ਕਿਉਂ ਆਈ ਹੈਂ ਅਤੇ ਜੁਤੀਆਂ ਮਾਰ ਮਾਰ ਕੇ ਉਸ ਨੂੰ ਕਮਲਾ ਕਰ ਦਿੱਤਾ।੩।

*ਦੋਹਰਾ*

ਉਸ ਨੂੰ ਜੁਤੀਆਂ ਮਾਰ ਮਾਰ ਕੇ ਕਮਲੀ ਕਰ ਦਿੱਤਾ ਅਤੇ ਗਹਿਣੇ ਉਤਾਰ ਲਏ। (ਬਾਰ ਬਾਰ) ਇਹੀ ਪੁਛਦਾ ਰਿਹਾ ਕਿ ਤੂੰ ਕਿਸ ਲਈ ਇਥੇ ਆਈ ਹੈਂ।੪।

*ਚੌਪਈ*

ਸਭ ਨੇ ਮਨ ਵਿਚ ਇਹੀ ਸਮਝਿਆ ਕਿ ਇਹ ਇਸਤਰੀ ਇਸ ਦੀ ਪਤਨੀ ਹੈ। (ਇਹ) ਪਤੀ ਦੇ ਪੁੱਛੇ ਬਿਨਾ ਕਿਉਂ ਆਈ ਹੈ। ਇਸ ਲਈ ਉਸ ਨੇ ਅਜ ਮਾਰ ਖਾਈ ਹੈ।੫।

ਜਬ ਲੌ ਤਾਹਿ ਤ੍ਰਿਯਹਿ ਸੁਧਿ ਆਈ। ਤਬ ਲੌ ਗਯੋ ਵਹ ਪੁਰਖ ਲੁਕਾਈ।
ਤਾ ਤੇ ਤ੍ਰਸਤ ਨ ਤਹ ਪੁਨਿ ਗਈ। ਚੋਰੀ ਕਰਤ ਹੁਤੀ ਤਜਿ ਦਈ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨੧। ੨੩੬੮। ਅਫਜੂੰ।*

*ਚੌਪਈ*

ਅਭੈ ਸਾਂਡ ਰਾਜਾ ਇਕ ਭਾਰੋ। ਕਹਲੂਰ ਕੇ ਦੇਸ ਉਜਿਯਾਰੋ।
ਖਾਨ ਤਤਾਰ ਖੇਤ ਤਿਨ ਮਾਰਿਯੋ। ਨਾਕਨ ਕੋ ਕੂਆ ਭਰ ਡਾਰਿਯੋ। ੧।

ਤਾ ਪੈ ਚੜੇ ਖਾਨ ਰਿਸਿ ਭਾਰੇ। ਭਾਤਿ ਭਾਤਿ ਤਿਨ ਨ੍ਰਿਪਤਿ ਸੰਘਾਰੇ।
ਹਾਰੇ ਸਭੈ ਉਪਾਇ ਬਨਾਯੋ। ਛਜੂਅਹਿ ਗਜੂਅਹਿ ਖਾਨ ਬੁਲਾਯੋ। ੨।

ਕਾਂਖ ਬਿਖੈ ਕਬੂਤਰ ਇਕ ਰਾਖਿਯੋ। ਤਿਨ ਸੌ ਬਚਨ ਬਕਤ੍ਰ ਤੇ ਭਾਖਿਯੋ।
ਯਾ ਨ੍ਰਿਪ ਕੋ ਜੁ ਬੁਰਾ ਕੋਊ ਕਰਿ ਹੈ। ਤਾ ਕੋ ਪਾਪ ਮੂੜ ਇਹ ਪਰਿ ਹੈ। ੩।

ਯਹ ਸੁਨਿ ਬਚਨ ਮਾਨਿ ਤੇ ਗਏ। ਭੇਦ ਅਭੇਦ ਨ ਚੀਨਤ ਭਏ।
ਜਾਇ ਰਾਵ ਪ੍ਰਤਿ ਯਹੈ ਉਚਾਰੋ। ਤਵ ਦੇਖਨ ਕੌ ਹਿਯੋ ਹਮਾਰੋ। ੪।

ਯੌ ਸੁਨਿ ਬਚਨ ਰਾਵ ਤਿਹ ਆਯੋ। ਚਾਰਿ ਚਾਰਿ ਭੀਤਰਿ ਬੈਠਾਯੋ।
ਤਿਨ ਆਯੁਧ ਦੇਖਨ ਕੌ ਲਏ। ਹਾਥੋ ਹਾਥ ਕਾਢਿ ਕੈ ਦਏ। ੫।

ਆਯੁਧੁ ਕਾਢਿ ਐਸ ਬਿਧਿ ਦਏ। ਜੋਰੇ ਏਕ ਬਨਾਵਤ ਭਏ।
ਜਾ ਕੀ ਬਾਂਹ ਸੀਵਿ ਦੋਊ ਲੀਨੀ। ਬਿਨੁ ਬਾਂਧੇ ਮੁਸਕੈ ਜਨ ਦੀਨੀ। ੬।

ਏਕ ਭਾਟ ਕੌ ਭੇਦ ਬਤਾਯੋ। ਰਾਜਾ ਕੇ ਮੁਖ ਪੈ ਕਹਾਯੋ।
ਜੋ ਸਭ ਸਸਤ੍ਰ ਦੈ ਮੁਝ ਡਾਰੇ। ਤੌ ਦਾਤਾ ਤੂ ਜਾਨ ਹਮਾਰੈ। ੭।

ਯਹ ਸੁਨਿ ਨ੍ਰਿਪਤਿ ਸਸਤ੍ਰ ਦੈ ਡਾਰੇ। ਹੋਰ ਰਹੇ ਮੰਤ੍ਰੀਨ ਨਿਵਾਰੇ।
ਜਾਨ੍ਯੋ ਨ੍ਰਿਪਤਿ ਨਿਰਾਯੁਧ ਭਯੋ। ਬਾਗੋ ਆਨਿ ਤਾਹਿ ਪਹਿਰਯੋ। ੮।

*ਦੋਹਰਾ*

ਸੋ ਬਾਗੋ ਪਹਿਰਿਯੋ ਨ੍ਰਿਪਤਿ ਬਾਹ ਕਢੀ ਨਹਿ ਜਾਹਿ।
ਤੀਰ ਖਾਨ ਠਾਢੋ ਹੁਤੋ ਮੁਸਕੈ ਲਈ ਚਰਾਇ। ੯।

*ਚੌਪਈ*

ਸੁੰਦਰ ਰਾਜ ਪੁਤ੍ਰ ਤਹ ਭਾਰੋ। ਤੁਰਤ ਤੇਗ ਕਹ ਤਾਹਿ ਸੰਭਾਰੋ।
ਤਮਕਿ ਵਾਰ ਤਾ ਤੁਰਕਹਿ ਕਿਯੋ। ਬਾਹਨ ਦੁਹੂੰ ਦੁਧਾ ਕਰਿ ਦਿਯੋ। ੧0।

ਜਦ ਤਕ ਉਸ ਇਸਤਰੀ ਨੂੰ ਹੋਸ਼ ਆਈ, ਤਦ ਤਕ ਉਹ ਪੁਰਸ਼ ਲੁਕ ਗਿਆ। ਉਸ ਦੇ ਡਰ ਤੋਂ ਉਹ ਫਿਰ (ਉਥੇ) ਨਹੀਂ ਗਈ। (ਉਹ) ਚੋਰੀ ਕਰਦੀ ਹੁੰਦੀ ਸੀ, (ਹੁਣ) ਛਡ ਦਿੱਤੀ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਸ਼ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸੁਭ ਹੈ। ੧੨੧। ੨੩੬੮। ਚਲਦਾ।*

*ਚੌਪਈ*

ਅਭੈ ਸਾਂਡ ਨਾਂ ਦਾ ਇਕ ਵੱਡਾ ਰਾਜਾ ਸੀ। (ਉਹ) ਕਹਿਲੂਰ ਦੇਸ਼ ਵਿਚ ਬਹੁਤ ਪ੍ਰਸਿੱਧ ਸੀ। ਉਸ ਨੇ ਤਤਾਰ ਖ਼ਾਨ ਨੂੰ ਯੁੱਧ ਵਿਚ ਮਾਰਿਆ (ਅਤੇ ਉਸ ਦੇ ਸੈਨਿਕਾਂ ਨੂੰ ਮਾਰ ਮਾਰ ਕੇ) ਖੂਹ ਨੂੰ ਨਕੋ ਨਕ ਭਰ ਦਿੱਤਾ।੧।

ਉਸ ਉਤੇ ਕ੍ਰੋਧਿਤ ਹੋ ਕੇ ਖ਼ਾਨ ਚੜ ਆਏ ਅਤੇ ਉਨ੍ਹਾਂ ਨੂੰ ਰਾਜੇ ਨੇ ਕਈ ਢੰਗਾਂ ਨਾਲ ਮਾਰ ਦਿੱਤਾ। ਜਦੋਂ ਸਭ ਹਾਰ ਗਏ ਤਾਂ ਇਕ ਉਪਾ ਕੀਤਾ। ਛਜੂ ਅਤੇ ਗਜੂ (ਨਾਂ ਦੇ ਵਜ਼ੀਰਾਂ ਨੂੰ) ਖ਼ਾਨ ਨੇ ਬੁਲਾਵਇਆ।੨।

ਕੱਛ ਵਿਚ ਇਕ ਕਬੂਤਰ ਰਖ ਲਿਆ ਅਤੇ ਉਨ੍ਹਾਂ ਨਾਲ ਮੂਹੋਂ ਬੋਲਿਆ। ਜੋ ਇਸ ਰਾਜੇ ਦਾ ਕੋਈ ਬੁਰਾ ਕਰੇਗਾ, ਉਸ ਦੇ ਸਿਰ ਉਤੇ ਪਾਪ ਚੜ੍ਹੇਗਾ।੩।

ਇਹ ਗੱਲ ਸੁਣ ਕੇ ਸਾਰੇ ਮੰਨ ਗਏ ਅਤੇ ਵਿਚਲੇ ਭੇਦ ਨੂੰ ਕੋਈ ਸਮਝ ਨ ਸਕਿਆ। ਜਾ ਕੇ ਰਾਜੇ ਨੂੰ (ਸਾਡੇ ਵਲੋਂ) ਇਹ ਕਹੋ ਕਿ ਤੁਹਾਨੂੰ ਦੇਖਣ ਤੇ ਸਾਡਾ ਮਨ ਕਰਦਾ ਹੈ।੪।

ਇਹ ਬੋਲ ਸੁਣ ਕੇ ਰਾਜਾ ਉਥੇ ਆਇਆ। (ਉਸ ਨੂੰ) ਚਾਰ ਚਾਰ ਦੀਆਂ ਚੌਕੀਆਂ ਵਿਚ ਬਿਠਾ ਦਿੱਤਾ। ਉਨ੍ਹਾਂ ਦੇ ਹਥਿਆਰ ਵੇਖਣ ਲਈ ਲਏ। (ਰਾਜੇ ਨੇ) ਹੱਥੋਂ ਹੱਥ ਕਢ ਕੇ ਦੇ ਦਿੱਤੇ।੫।

ਉਸ ਨੇ ਇਸ ਤਰ੍ਹਾਂ ਸ਼ਸਤ੍ਰ ਕਢ ਕੇ ਦਿੱਤੇ ਕਿ (ਉਨ੍ਹਾਂ ਦੇ) ਜੋੜੇ ਬਣਾਉਣ ਲਗ ਗਏ। ਉਸ ਦੀਆਂ ਦੋਵੇਂ ਬਾਂਹਵਾਂ ਇਸ ਤਰ੍ਹਾਂ ਸੀ ਲਈਆਂ ਮਾਨੋ ਬਿਨਾ ਬੰਨ੍ਹਿਆਂ ਹੀ ਮੁਸ਼ਕਾਂ ਕਸ ਦਿੱਤੀਆਂ ਹੋਣ।੬।

ਇਕ ਭਾਟ ਨੂੰ ਭੇਦ ਦਸ ਕੇ ਰਾਜੇ ਦੇ ਮੁਖ ਉਤੇ ਇਹ ਅਖਵਾਇਆ ਕਿ ਜੇ ਤੁਸੀਂ ਸਾਰੇ ਸ਼ਸਤ੍ਰ ਮੈਨੂੰ ਦੇ ਦਿਓ ਤਾਂ ਤੁਸੀਂ (ਆਪਣੇ ਆਪ ਨੂੰ) ਸਾਡਾ ਦਾਤਾ ਸਮਝੋ।੭।

ਇਹ ਸੁਣ ਕੇ ਰਾਜੇ ਨੇ ਸ਼ਸਤ੍ਰ ਦੇ ਦਿੱਤੇ। ਮੰਤ੍ਰੀ ਹੋੜਦੇ ਰਹੇ, ਪਰ (ਉਹ ਦੇਣੋ) ਨ ਟਲਿਆ। ਜਦੋਂ ਰਾਜਾ ਸ਼ਸਤ੍ਰ-ਹੀਨ ਹੋਇਆ ਜਾਣ ਲਿਆ ਤਾਂ ਉਸ ਨੂੰ ਬਸਤ੍ਰ (ਚੋਗਾ) ਪਵਾ ਦਿੱਤੇ।੮।

*ਦੋਹਰਾ*

ਉਸ ਚੋਗੇ ਨੂੰ ਪਾ ਕੇ ਰਾਜੇ ਤੋਂ ਬਾਂਹਵਾਂ ਬਾਹਰ ਕੱਢੀਆਂ ਨਹੀਂ ਜਾ ਰਹੀਆਂ ਸਨ। ਖ਼ਾਨ ਕੋਲ ਖੜੋਤਾ ਸੀ, ਉਸ ਨੇ ਮੁਸ਼ਕਾਂ ਕਸ ਦਿੱਤੀਆਂ।੯।

*ਚੌਪਈ*

(ਖ਼ਾਨ ਨੇ ਰਾਜੇ ਨੂੰ ਕਿਹਾ--) ਤੁਸੀਂ ਸੁੰਦਰ ਰਾਜ ਪੁੱਤਰ ਹੋ, ਇਸ ਲਈ ਤੁਰਤ ਤਲਵਾਰ ਦਾ ਵਾਰ ਸੰਭਾਲੋ। ਤਾਂ ਉਸ ਤੁਰਕ ਨੇ ਕ੍ਰੋਧ ਨਾਲ ਵਾਰ ਕੀਤਾ ਅਤੇ (ਉਸ ਦੀਆਂ) ਦੋਵੇਂ ਬਾਂਹਵਾਂ ਦੋ ਦੋ ਟੋਟੇ ਕਰ ਦਿੱਤੀਆਂ।੧੦।

*ਦੋਹਰਾ*

ਏਕ ਰਾਵ ਅਗਨਿਤ ਤੁਰਕ ਕਹ ਲਗਿ ਲਰੈ ਰਸਾਇ।
ਸੁੰਦਰ ਕੌ ਰਾਜਾ ਭਏ ਮਾਰਤ ਭਏ ਬਜਾਇ। ੧੧।

*ਚੌਪਈ*

ਜਲ ਕੇ ਅਸ੍ਵ ਅਸ੍ਵ ਇਕ ਜਾਯੋ। ਸੋ ਬਾਗਾ ਰਾਜੇ ਕੇ ਆਯੋ।
ਚਰਵੇਦਾਰ ਤਾਹਿ ਲੈ ਗਯੋ। ਭੇਦ ਰਾਨਿਯਨ ਕੌ ਲੈ ਦਯੋ। ੧੨।

*ਦੋਹਰਾ*

ਕੁੰਕਮ ਦੇ ਘਨਸਾਰ ਦੇ ਯੌਂ ਸ੍ਰਵਨਨ ਸੁਨਿ ਪਾਇ।
ਮਤੋ ਬੈਠਿ ਦੁਹੂੰਅਨ ਕਿਯੋ ਜੂਝਿ ਮਰਨ ਕੇ ਭਾਇ। ੧੩।
ਜੌਂ ਹਮਰੇ ਪਤਿ ਲਰਿ ਮਰੇ ਸਮੁਹ ਬਦਨ ਬ੍ਰਿਣ ਖਾਇ।
ਤੌਂ ਹਮ ਹੂੰ ਸਭ ਲਰਿ ਮਰੈ ਨਰ ਕੋ ਭੇਖ ਬਨਾਇ। ੧੪।

*ਚੌਪਈ*

ਯਹੈ ਮੰਤ੍ਰ ਸਭਹੂੰਨ ਬਿਚਾਰਿਯੋ। ਸਭ ਹੂੰ ਭੇਖ ਪੁਰਖ ਕੋ ਧਾਰਿਯੋ।
ਏਕ ਦਿਸਾ ਕੁੰਕਮ ਦੇ ਗਈ। ਦੇ ਘਨਸਾਰ ਦੂਜ ਦਿਸਿ ਭਈ। ੧੫।

*ਦੋਹਰਾ*

ਕੁੰਕਮ ਦੇ ਘਨਸਾਰ ਦੇ ਦੋਊ ਅਨੀ ਬਨਾਇ।
ਦੁਹੂੰ ਓਰ ਠਾਢੀ ਭਈ ਜੁਧ ਕਰਨ ਕੇ ਭਾਇ। ੧੬।

*ਚੌਪਈ*

ਦੁਹੂੰ ਓਰ ਤੇ ਸਸਤ੍ਰ ਚਲਾਏ। ਦੁਹੂੰ ਓਰ ਬਾਦਿਤ੍ਰ ਬਜਾਏ।
ਐਸੀ ਮਾਰਿ ਕ੍ਰਿਪਾਨਨ ਡਾਰੀ। ਏਕ ਨ ਉਬਰੀ ਜੀਵਤ ਨਾਰੀ। ੧੭।

*ਦੋਹਰਾ*

ਬਜ੍ਰ ਬਾਨ ਬਿਛੂਆ ਬਿਸਿਖ ਬਰਖਿਯੋ ਲੋਹ ਅਪਾਰ।
ਸਭ ਅਬਲਾ ਜੂਝਤ ਭਈ ਏਕ ਨ ਉਬਰੀ ਨਾਰਿ। ੧੮।

*ਚੌਪਈ*

ਬਰਛੀ ਦੁਹੂੰ ਦੋਫਲੀ ਲੀਨੀ। ਦੁਹੂੰਅਨ ਵਹੈ ਉਦਰ ਮੈ ਦੀਨ।
ਤਿਹ ਕੋ ਝਾਗਿ ਕਟਾਰਿਨ ਲਰੀ। ਦੋਊ ਜੂਝਿ ਖੇਤ ਮੈ ਪਰੀ। ੧੯।

*ਦੋਹਰਾ*

ਸਤ੍ਰੁਨ ਸੌ ਬਾਲਾ ਲਰੀ ਪ੍ਰੀਤਿ ਪਿਯਾ ਕੀ ਮਾਨਿ।
ਨਿਜੁ ਪਤਿ ਕੋ ਪਾਵਤ ਭਈ ਸੁਰਪੁਰ ਕਿਯੋ ਪਯਾਨ। ੨੦।
ਪ੍ਰੀਤਿ ਪਿਯਾ ਕੀ ਜੇ ਲਰੀ ਧੰਨਿ ਧੰਨਿ ਤੇ ਨਾਰਿ।
ਪੂਰਿ ਰਹਿਯੋ ਜਸੁ ਜਗਤ ਮੈ ਸੁਰ ਪੁਰ ਬਸੀ ਸੁਧਾਰਿ। ੨੧।

*ਦੋਹਰਾ*

ਰਾਜਾ ਇਕ ਇਕੱਲਾ ਸੀ ਅਤੇ ਤੁਰਕ ਅਣਗਿਣਤ ਸਨ, (ਉਹ) ਗੁੱਸੇ ਵਿਚ ਹੋ ਕੇ ਕਦ ਤਕ ਲੜਦਾ। ਸੁੰਦਰ ਰਾਜੇ ਨੂੰ ਲਲਕਾਰ ਲਲਕਾਰ ਕੇ ਮਾਰ ਦਿੱਤਾ।੧੧।

*ਚੌਪਈ*

ਦਰੀਆਈ ਘੋੜੇ ਤੋਂ ਪੈਦਾ ਹੋਇਆ ਇਕ ਘੋੜਾ ਸੀ। ਉਹ ਰਾਜੇ ਦਾ ਚੋਗਾ ਲੈ ਕੇ ਆਇਆ। ਚਰਵਾਹੇ ਉਸ ਨੂੰ ਉਥੇ (ਰਾਜ ਮਹੱਲ ਵਿਚ) ਲੈ ਗਏ ਅਤੇ ਰਾਣੀਆਂ ਨੂੰ ਰਾਜੇ ਦੀ ਸਥਿਤੀ ਦਾ ਭੇਦ ਦਸ ਦਿੱਤਾ।੧੨।

*ਦੋਹਰਾ*

ਕੁੰਕਮ ਦੇਵੀ ਅਤੇ ਘਨਸਾਰ ਦੇਵੀ ਨੇ (ਸਾਰੀ ਗੱਲ) ਕੰਨਾਂ ਨਾਲ ਸੁਣ ਲਈ। ਦੋਹਾਂ ਨੇ ਲੜਾਈ ਵਿਚ ਜੂਝ ਮਰਨ ਦਾ ਮਤਾ ਪਕਾਇਆ।੧੩। ਜੇ ਸਾਡਾ ਪਤੀ ਸਾਹਮਣੇ ਜ਼ਖ਼ਮ ਖਾ ਕੇ ਲੜ ਮਰਿਆ ਹੈ ਤਾਂ ਅਸੀਂ ਵੀ ਮਰਦਾਵਾਂ ਭੇਸ ਬਣਾ ਕੇ ਲੜ ਮਰਾਂਗੀਆਂ।੧੪।

*ਚੌਪਈ*

ਇਹ ਵਿਉਂਤ ਸਭ ਨੇ ਵਿਚਾਰੀ। ਸਭ ਨੇ ਮਰਦਾਵਾਂ ਭੇਸ ਬਣਾਇਆ। ਇਕ ਦਿਸ਼ਾ ਵਲ ਕੁੰਕਮ ਦੇਈ ਚਲੀ ਗਈ ਅਤੇ ਘਨਸਾਰ ਦੇਈ ਦੂਜੇ ਪਾਸੇ ਵਲ ਚਲ ਪਈ।੧੫।

*ਦੋਹਰਾ*

ਕੁੰਕਮ ਦੇਈ ਅਤੇ ਘਨਸਾਰ ਦੇਈ ਨੇ ਆਪਣੀ ਸੈਨਾ ਤਿਆਰ ਕਰ ਲਈ। ਯੁੱਧ ਕਰਨ ਲਈ ਦੋਹਾਂ ਪਾਸਿਆਂ ਤੇ ਡਟ ਗਈਆਂ।੧੬।

*ਚੌਪਈ*

ਦੋਹਾਂ ਪਾਸਿਆਂ ਤੋਂ ਸ਼ਸਤ੍ਰ ਚਲੇ। ਦੋਹਾਂ ਪਾਸਿਆਂ ਤੋਂ ਵਾਜੇ ਵਜੇ। ਕ੍ਰਿਪਾਨਾਂ ਦੀ ਅਜਿਹੀ ਮਾਰ ਪਈ ਕਿ ਇਕ ਇਸਤਰੀ ਵੀ ਜੀਉਂਦੀ ਨਹੀਂ ਬਚੀ।੧੭।

*ਦੋਹਰਾ*

ਬਜ੍ਰ ਬਾਣ, ਬਿਛੂਆ, ਤੀਰ ਆਦਿ ਬੇਸ਼ੁਮਾਰ ਹਥਿਆਰ ਚਲੇ। ਸਾਰੀਆਂ ਇਸਤਰੀਆਂ ਮਾਰੀਆਂ ਗਈਆਂ, ਇਕ ਵੀ ਈਸਤਰੀ ਨ ਬਚੀ।੧੮।

*ਚੌਪਈ*

ਉਨ੍ਹਾਂ ਦੋਹਾਂ ਨੇ ਦੋਹਰੇ ਫਲਾਂ ਵਾਲੀਆਂ ਬਰਛੀਆਂ ਲੈ ਲਈਆਂ ਅਤੇ ਦੋਹਾਂ ਨੇ (ਇਕ ਦੂਜੇ ਦੇ) ਪੇਟ ਵਿਚ ਦੇ ਮਾਰੀਆਂ। ਉਨ੍ਹਾਂ ਨੂੰ ਸਹਿ ਕੇ ਫਿਰ ਕਟਾਰਾਂ ਨਾਲ ਲੜੀਆਂ ਅਤੇ ਦੋਵੇਂ ਯੁੱਧ-ਭੂਮੀ ਵਿਚ ਜੂਝ ਮਰੀਆਂ।੧੯।

*ਦੋਹਰਾ*

ਆਪਣੇ ਪ੍ਰੀਤਮ ਦੇ ਪ੍ਰੇਮ ਨੂੰ ਮਨ ਵਿਚ ਰਖ ਕੇ ਦੋਵੇਂ ਇਸਤਰੀਆਂ ਵੈਰੀਆਂ ਨਾਲ ਲੜੀਆਂ ਅਤੇ ਸਵਰਗ ਸਿਧਾਰ ਕੇ ਆਪਣੇ ਪਤੀ ਨੂੰ ਮਿਲ ਪਈਆਂ।੨੦। ਆਪਣੇ ਪ੍ਰੀਤਮ ਦੇ ਪ੍ਰੇਮ ਲਈ ਜੋ ਲੜੀਆਂ ਹਨ, ਉਹ ਇਸਤਰੀਆਂ ਧੰਨ ਹਨ। ਉਨ੍ਹਾਂ ਦਾ ਯਸ਼ ਸੰਸਾਰ ਵਿਚ ਪਸਰ ਗਿਆ ਹੈ ਅਤੇ ਸਵਰਗ ਵਿਚ ਜਾ ਵਸੀਆਂ ਹਨ।੨੧।

ਜੂਝਿ ਮਰੀ ਪਿਯ ਪੀਰ ਤ੍ରਿਯ ਤਨਿਕ ਨ ਮੋਰਿਯੋ ਅੰਗ।
ਸੁ ਕਬਿ ਸ੍ਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ। ੨੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨੨। ੨੩੯੦। ਅਫਜੂੰ*

*ਚੌਪਈ*

ਦੇਵ ਅਦੇਵ ਮਿਲਤ ਸਭ ਭਏ। ਛੀਰ ਸਮੁੰਦ ਮਥਬੇ ਕਹ ਗਏ।
ਚੌਦਹ ਰਤਨ ਨਿਕਾਰੇ ਜਬ ਹੀ। ਦਾਨੋ ਉਠੇ ਕੋਪ ਕਰਿ ਤਬ ਹੀ। ੧।

ਹਮ ਹੀ ਰਤਨ ਚੌਦਹੂੰ ਲੈ ਹੈ। ਨਾਤਰ ਜਿਯਨ ਨ ਦੇਵਨ ਦੈ ਹੈ।
ਉਮਡੀ ਅਮਿਤ ਅਨਿਨ ਕੋ ਦਲਿ ਹੈ। ਲਹੁ ਭੈਯਨ ਤੇ ਭਾਜਿ ਨ ਚਲਿ ਹੈ। ੨।

*ਦੋਹਰਾ*

ਰਾਜ ਕਾਜ ਅਰ ਸਾਜ ਸਭ ਆਵਤ ਕਛੁ ਜੁ ਬਨਾਇ।
ਜੇਸਟ ਭ੍ਰਾਤ ਕੋ ਦੀਜਿਯਤ ਲਹੁਰੇ ਲਈ ਨ ਜਾਇ। ੩।

*ਭੁਜੰਗ ਛੰਦ*

ਚੜੇ ਰੋਸ ਕੈ ਕੈ ਤਹੀ ਦੈਤ ਭਾਰੇ। ਘੁਰੇ ਘੋਰ ਬਾਜੇ ਸੁ ਮਾਰੂ ਨਗਾਰੇ।
ਉਤੈ ਕੋਪ ਕੈ ਕੈ ਹਠੀ ਦੇਵ ਢੂਕੇ। ਉਠੇ ਭਾਂਤਿ ਐਸੀ ਸੁ ਮਾਨੌ ਭਭੂਕੈ। ੪।

ਮੰਡੇ ਕੋਪ ਕੈ ਕੈ ਮਹਾ ਰੋਸ ਬਾਢੈ। ਇਤੇ ਦੇਵ ਬਾਂਕੈ ਉਤੈ ਦੈਤ ਗਾਢੈ।
ਛਕੇ ਛੋਭ ਛਤ੍ਰੀ ਮਹਾ ਐਠ ਐਠੇ। ਚੜੇ ਜੁਧ ਕੈ ਕਾਜ ਹ੍ਵੈ ਕੈ ਇਕੈਠੇ। ੫।

ਕਹੂੰ ਟੀਕ ਟਾਕੈ ਕਹੂੰ ਟੋਪ ਟੂਕੇ। ਕਿਯੇ ਟੀਪੋ ਟਾਪੈ ਕਈ ਕੋਟਿ ਢੂਕੇ।
ਕਹੂੰ ਟਾਕ ਟੂਕੈ ਭਏ ਬੀਰ ਭਾਰੇ। ਕਰੇਰੇ ਕਟੀਲੇ ਕਰੀ ਕੋਟਿ ਮਾਰੇ। ੬।

ਕਿਤੇ ਡੂਬ ਡੋਬੈ ਕਿਤੇ ਘਾਮ ਘੂਮੈ। ਕਿਤੇ ਆਨਿ ਜੋਧਾ ਪਰੇ ਝੂਮਿ ਝੂਮੈ।
ਕਿਤੇ ਪਾਨਿ ਮਾਂਗੇ ਕਿਤੇ ਮਾਰਿ ਕੂਕੈ। ਕਿਤੇ ਬਾਢਵਾਰੀਨ ਕੋ ਕਾਢ ਢੂਕੈ। ੭।

ਕਿਤੇ ਚੋਟ ਓਟੈ ਕਿਤੇ ਕੋਟਿ ਪੈਠੈ। ਕਿਤੇ ਰਾਗ ਮਾਰੂ ਸੁਨੇ ਆਨਿ ਐਠੈ।
ਕਿਤੇ ਭੀਰ ਭਾਜੇ ਕਿਤੇ ਸੂਰ ਕੂਟੇ। ਕਿਤੇ ਬਾਜ ਮਾਰੇ ਰਥੀ ਕ੍ਰੋਰਿ ਲੂਟੇ। ੮।

ਕਹੂੰ ਜ੍ਵਾਨ ਜੇਬੇ ਕਹੂੰ ਬਾਜ ਮਾਰੇ। ਕਹੂੰ ਭੂਮਿ ਝੂਮੇ ਦਿਤ੍ਯਾਦਿਤ ਭਾਰੇ।
ਕਿਤੇ ਬੀਰ ਘਾਯਨ ਘਾਏ ਪਧਾਰੇ। ਕਿਤੇ ਖੇਤ ਸੋਹੇ ਮਹਾਬੀਰ ਡਾਰੇ। ੯।

ਪ੍ਰੀਤਮ ਦੀ ਪੀੜ ਨੂੰ ਅਨੁਭਵ ਕਰ ਕੇ (ਉਹ) ਜੂਝ ਮਰੀਆਂ ਹਨ (ਅਤੇ ਯੁੱਧ-ਭੂਮੀ ਤੋਂ ਉਨ੍ਹਾਂ ਨੇ) ਪਾਸਾ ਨਹੀਂ ਮੋੜਿਆ ਹੈ। ਕਵੀ ਸ਼ਿਆਮ ਕਹਿੰਦੇ ਹਨ ਕਿ ਤਦ ਹੀ ਇਹ ਕਥਾ ਪੂਰੀ ਹੋ ਗਈ ਹੈ।੨੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੨੨। ੨੩੯੦। ਚਲਦਾ।*

*ਚੌਪਈ*

ਦੇਵਤੇ ਅਤੇ ਦੈਂਤ ਦੋਵੇਂ ਮਿਲ ਕੇ ਛੀਰ ਸਮੁੰਦਰ ਰਿੜਕਣ ਲਈ ਗਏ। ਜਦੋਂ ਹੀ ਚੌਦਾਂ ਰਤਨ ਬਾਹਰ ਕਢੇ ਗਏ, ਉਦੋਂ ਹੀ ਦੈਂਤ ਕ੍ਰੋਧਿਤ ਹੋ ਕੇ ਉਠ ਖੜੋਤੇ।੧।

(ਅਤੇ ਕਹਿਣ ਲਗੇ) ਅਸੀਂ ਹੀ ਚੌਦਾਂ ਰਤਨ ਲਵਾਂਗੇ, ਨਹੀਂ ਤਾਂ ਦੇਵਤਿਆਂ ਨੂੰ ਜੀਣ ਨਹੀਂ ਦਿਆਂਗੇ। ਫ਼ੌਜਾਂ ਦੇ ਬੇਸ਼ੁਮਾਰ ਦਲ ਉਮਡ ਪਏ। (ਦੈਂਤ ਕਹਿਣ ਲਗੇ ਕਿ ਅਸੀਂ) ਛੋਟੇ ਭਰਾਵਾਂ ਤੋਂ ਭਜ ਕੇ ਨਹੀਂ ਜਾਵਾਂਗੇ।੨।

*ਦੋਹਰਾ*

ਰਾਜ ਦਾ ਕੰਮ-ਕਾਰ ਅਤੇ ਸਾਰੀ ਸਾਜ-ਸੱਜਾ ਜੋ ਕੁਝ ਵੀ ਪ੍ਰਾਪਤ ਹੁੰਦੀ ਹੈ, ਉਹ ਵੱਡੇ ਭਰਾ ਨੂੰ ਦਿੱਤੀ ਜਾਂਦੀ ਹੈ, ਛੋਟੇ ਭਰਾ ਨਹੀਂ ਲੈਂਦੇ।੩।

*ਭੁਜੰਗ ਛੰਦ*

ਉਸ ਵੇਲੇ ਵੱਡੇ ਵੱਡੇ ਦੈਂਤ ਗੁੱਸੇ ਵਿਚ ਆ ਕੇ ਚੜ੍ਹ ਪਏ ਅਤੇ ਮਾਰੂ ਨਗਾਰੇ ਅਤੇ ਭਿਆਨਕ ਵਾਜੇ ਵਜਣ ਲਗੇ। ਉਧਰੋਂ ਦੇਵਤੇ ਵੀ ਕ੍ਰੋਧਿਤ ਹੋ ਕੇ ਆਣ ਢੁਕੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅੱਗ ਦੇ ਭਾਂਬੜ ਉਠੇ ਹੋਣ।੪।

ਬਹੁਤ ਕ੍ਰੋਧਿਤ ਹੋ ਕੇ (ਸੂਰਮੇ) ਡਟ ਗਏ ਹਨ। ਇਧਰ ਬਾਂਕੇ ਦੇਵਤੇ ਹਨ ਅਤੇ ਉਧਰ ਭਿਆਨਕ ਦੈਂਤ ਹਨ। ਗੁੱਸੇ ਨਾਲ ਭਰੇ ਹੋਏ ਸੂਰਮੇ ਇਕੱਠੇ ਹੋ ਕੇ ਹੈਂਕੜ ਹੈਂਕੜ ਕੇ ਯੁੱਧ ਦੇ ਕਾਰਜ ਲਈ ਚੜ੍ਹ ਪਏ ਹਨ।੫।

ਕਿਤੇ (ਮੱਥੇ ਉਤੇ ਧਾਰਨ ਕੀਤੇ ਜਾਣ ਵਾਲੇ ਲੋਹੇ ਦੇ) ਟਿੱਕੇ ਪਏ ਹਨ ਅਤੇ ਕਿਤੇ ਟੋਪ ਭੰਨੇ ਪਏ ਹਨ। ਚੰਗੀ ਤਰ੍ਹਾਂ ਸੱਜ ਧੱਜ ਕੇ ਕਰੋੜਾਂ ਸੂਰਮੇ ਆਣ ਢੁਕੇ ਹਨ। ਕਿਤੇ ਵੱਡੇ ਭਾਰੀ ਸੂਰਮੇ ਹਥਿਆਰਾਂ ਨਾਲ ਟੁਕ ਦਿੱਤੇ ਗਏ ਹਨ। ਨ ਕਟੇ ਜਾ ਸਕਣ ਵਾਲੇ ਕਰੋੜਾਂ ਹਾਥੀ ਮਾਰੇ ਗਏ ਹਨ।੬।

ਕਿਤਨੇ ਹੀ (ਲਹੂ ਵਿਚ) ਡੁਬੇ ਪਏ ਹਨ ਅਤੇ ਕਿਤਨੇ ਹੀ ਘਾਇਲ ਹੋ ਕੇ ਘੁੰਮ ਰਹੇ ਹਨ। ਕਿਤਨੇ ਹੀ ਯੋਧੇ ਝੂਮ ਝੂਮ ਕੇ ਡਿਗ ਪਏ ਹਨ। ਕਈ ਪਾਣੀ ਮੰਗ ਰਹੇ ਹਨ ਅਤੇ ਕਿਤਨੇ ਹੀ ਮਾਰੋ ਮਾਰੋ ਕੂਕਦੇ ਹਨ। ਕਿਤਨੇ ਹੀ ਤਲਵਾਰਾਂ ਕਢ ਕੇ ਆ ਢੁਕੇ ਹਨ।੭।

ਕਈ (ਵੈਰੀ ਦੀਆਂ) ਚੋਟਾਂ ਨੂੰ (ਢਾਲਾਂ ਦੀ) ਓਟ ਵਿਚ ਬਚਾਉਂਦੇ ਹਨ ਅਤੇ ਕਿਤਨੇ ਹੀ (ਯੁੱਧ ਵਿਚ) ਪ੍ਰਵੇਸ਼ ਕਰਦੇ ਹਨ। ਕਈ ਮਾਰੂ ਰਾਗ ਸੁਣ ਕੇ ਐਂਠ ਜਾਂਦੇ ਹਨ। ਕਈ ਡਰਪੋਕ ਭਜੇ ਜਾ ਰਹੇ ਹਨ ਅਤੇ ਕਿਤਨੇ ਸੂਰਬੀਰ ਕੁਟੇ ਗਏ ਹਨ। ਕਈ ਘੋੜੇ ਮਾਰੇ ਗਏ ਹਨ ਅਤੇ ਕਰੋੜਾਂ ਰਥਾਂ ਵਾਲੇ ਲੁਟ ਲਏ ਗਏ ਹਨ।੮।

ਕਿਧਰੇ ਸੂਰਮੇ ਕਤਲ ਹੋਏ ('ਜੇਬੇ'--'ਜ਼ਿਬਹ')ਪਏ ਹਨ ਅਤੇ ਕਿਤੇ ਘੋੜੇ ਮਾਰੇ ਗਏ ਹਨ। ਕਿਤੇ ਦਿਤੀ ਅਦਿਤੀ ਦੇ ਵੱਡੇ ਭਾਰੀ (ਸੂਰਮੇ ਪੁੱਤਰ) ਘੁਮੇਰੀਆਂ ਖਾ ਕੇ ਧਰਤੀ 'ਤੇ ਡਿਗੇ ਪਏ ਹਨ। ਕਈ ਸੂਰਮੇ ਜ਼ਖ਼ਮ ਖਾ ਕੇ ਚਲ ਗਏ ਹਨ ਅਤੇ ਕਈ ਮਹਾਬੀਰ ਯੁੱਧ-ਭੂਮੀ ਵਿਚ ਸ਼ੋਭਾ ਪਾ ਰਹੇ ਹਨ।੯।

ਇਤੈ ਸੂਰ ਕੋਪਿਯੋ ਉਤੈ ਚੰਦ੍ਰ ਧਾਯੋ। ਇਤੈ ਜੋਰਿ ਗਾੜੀ ਅਨੀ ਇੰਦ੍ਰ ਆਯੋ।
ਉਤੈ ਬੁਧਿ ਬਾਧੀ ਧੁਜਾ ਬੀਰ ਬਾਕੋ। ਇਤੋ ਕਾਲ ਕੋਪਿਯੋ ਜਿਤੈ ਕੌਨ ਤਾਕੋ। ੧੦।

ਇਤੈ ਕੋਪਿ ਕੈ ਐਸ ਬਾਚੇ ਸਿਧਾਯੋ। ਦੁਤਿਯ ਓਰ ਤੇ ਚਾਰਜ ਸੁਕ੍ਰਾ ਰਿਸਾਯੋ।
ਕੋਊ ਤੀਰ ਛੋਰੈ ਕੋਊ ਮੰਤ੍ਰ ਡਾਰੈ। ਲਿਖੈ ਜੰਤ੍ਰ ਕੇਊ ਕੇਊ ਤੰਤ੍ਰ ਸਾਰੈ। ੧੧।

ਕਿਤੇ ਤੇਗ ਸੂਤੇ ਕਿਤੇ ਬਾਨ ਮਾਰੈ। ਕਿਤੇ ਗੋਫਨੈ ਗੁਰਜ ਗੋਲੇ ਉਭਾਰੈ।
ਕਿਤੇ ਮੁਗਦ੍ਰ ਠਾਵੈ ਕਿਤੇ ਤੀਰ ਛੋਰੈ। ਕਿਤੇ ਬੀਰ ਬੀਰਾਨ ਕੋ ਮੂੰਡ ਫੋਰੈ। ੧੨।

ਕਹੂੰ ਛਤ੍ਰ ਜੁਝੇ ਕਹੂੰ ਛਤ੍ਰ ਟੂਟੇ। ਕਹੂੰ ਬਾਜ ਤਾਜੀ ਜਿਰਹ ਰਾਜ ਲੂਟੈ।
ਕਿਤੇ ਪਾਸ ਪਾਸੇ ਕਿਤੇ ਝੋਕ ਝੋਰੇ। ਕਿਤੇ ਛਿਪ੍ਰ ਛੇਕੇ ਕਿਤੇ ਛੈਲ ਛੋਰੇ। ੧੩।

ਕਿਤੇ ਸੂਰ ਸ੍ਰੋਨਾਨ ਕੇ ਰੰਗ ਰੰਗੇ। ਬਚੇ ਬੀਰ ਬਾਂਕਾਨ ਬਾਜੀ ਉਮੰਗੇ।
ਮਹਾ ਭੇਰ ਭਾਰੀ ਮਹਾ ਨਾਦ ਬਾਜੇ। ਇਤੈ ਦੇਵ ਬਾਂਕੇ ਉਤੈ ਦੈਤ ਗਾਜੇ। ੧੪।

ਉਠਿਯੋ ਰਾਗ ਮਾਰੂ ਮਹਾ ਨਾਦ ਭਾਰੋ। ਇਤੈ ਸੁੰਭ ਨੈਸੁੰਭ ਦਾਨੋ ਸੰਭਾਰੋ।
ਬਿੜਾਲਾਛ ਜ੍ਵਾਲਾਛ ਧੂਮ੍ਰਾਛ ਜੋਧੇ। ਹਟੇ ਨ ਹਠੀਲੇ ਕਿਸੂ ਕੇ ਪ੍ਰਬੋਧੇ। ੧੫।

ਪਰਿਯੋ ਲੋਹ ਗਾੜੋ ਮਹਾ ਖੇਤ ਭਾਰੀ। ਇਤੈ ਦੇਵ ਕੋਪੇ ਉਤੈ ਵੈ ਹਕਾਰੀ।
ਜੁਰੇ ਆਨਿ ਦੋਊ ਭੈਯਾ ਕੌਨ ਭਾਜੈ। ਚਲੇ ਭਾਜਿ ਤਾ ਕੀ ਸੁ ਮਾਤਾਨ ਲਾਜੈ। ੧੬।

ਜੁਰੇ ਆਨਿ ਭਾਈ ਭੈਯਾ ਕੌਨ ਹਾਰੈ। ਮਰੈ ਸਾਚੁ ਪੈ ਪਾਵ ਪਾਛੇ ਨ ਡਾਰੈ।
ਭਰੇ ਛੋਭ ਛਤ੍ਰੀ ਮਹਾ ਰੁਦ੍ਰ ਨਾਚਿਯੋ। ਪਰਿਯੋ ਲੋਹ ਗਾੜੋ ਮਹਾ ਲੋਹ ਮਾਚਿਯੋ। ੧੭।

ਹਠੇ ਐਠਿਯਾਰੇ ਹਠੀ ਐਠਿ ਕੈ ਕੈ। ਮਹਾ ਜੁਧ ਸੌਡੀ ਮਹਾ ਹੀ ਰਿਸੈ ਕੈ।
ਮਹਾ ਸੂਲ ਸੈਥੀਨ ਕੇ ਵਾਰ ਛੰਡੇ। ਇਤੇ ਦੈਤ ਬਾਂਕੇ ਉਤੇ ਦੇਵ ਮੰਡੇ। ੧੮।

ਇਤੈ ਦੇਵ ਰੋਹੇ ਉਤੇ ਦੈਤ ਕੋਪੇ। ਭਜੈ ਨਾਹਿ ਗਾੜੇ ਪ੍ਰਿਥੀ ਪਾਇ ਰੋਪੇ।
ਤਬੈ ਬਿਸਨ ਜੂ ਮੰਤ੍ਰ ਐਸੇ ਬਿਚਾਰਿਯੋ। ਮਹਾ ਸੁੰਦਰੀ ਏਸ ਕੋ ਭੇਸ ਧਾਰਿਯੋ। ੧੯।

ਮਹਾ ਮੋਹਨੀ ਭੇਸ ਧਾਰਿਯੋ ਕਨ੍ਹਾਈ। ਜਿਨੈ ਨੈਕ ਹੇਰਿਯੋ ਰਹਿਯੋ ਸੋ ਲੁਭਾਈ।
ਇਤੈ ਦੈਤ ਬਾਂਕੇ ਉਤੈ ਦੇਵ ਸੋਹੈ। ਦੁਹੂ ਛੋਰਿ ਦੀਨੋ ਮਹਾ ਜੁਧ ਮੋਹੈ। ੨੦।

ਇਧਰੋਂ ਸੂਰਜ ਅਤੇ ਉਧਰੋਂ ਚੰਦ੍ਰਮਾ ਕ੍ਰੋਧਿਤ ਹੋਏ ਹਨ। ਇਧਰ ਇੰਦਰ ਆਪਣੀ ਤਕੜੀ ਸੈਨਾ ਜੋੜ ਕੇ ਆ ਗਏ ਹਨ। ਉਧਰ ਬਾਂਕੇ ਸੂਰਮੇ ਬੁੱਧ (ਦੇਵਤਾ) ਨੇ ਝੰਡਾ ਬੰਨ੍ਹਿਆ ਹੋਇਆ ਅਤੇ ਇਧਰ ਕਾਲ ਗੁੱਸੇ ਵਿਚ ਆ ਗਿਆ ਹੈ। ਉਸ ਨੂੰ ਭਲਾ ਕੌਣ ਜਿਤ ਸਕਦਾ ਹੈ।10।

ਇਧਰੋਂ ਕ੍ਰੋਧਿਤ ਹੋ ਕੇ ਬ੍ਰਹਸਪਤੀ ਚਲ ਪਿਆ ਹੈ ਅਤੇ ਦੂਜੇ ਪਾਸਿਓਂ ਸ਼ੁਕ੍ਰਾਚਾਰਯ ਨੂੰ ਬਹੁਤ ਰੋਹ ਚੜ੍ਹਿਆ ਹੈ। ਕੋਈ ਤੀਰ ਛਡ ਰਿਹਾ ਹੈ ਅਤੇ ਕੋਈ ਮੰਤ੍ਰ ਪੜ੍ਹ ਰਿਹਾ ਹੈ। ਕੋਈ ਜੰਤ੍ਰ ਲਿਖ ਰਿਹਾ ਹੈ ਅਤੇ ਕੋਈ ਤੰਤ੍ਰ ਨਾਲ ਕੰਮ ਚਲਾ ਰਿਹਾ ਹੈ।੧੧।

ਕਿਤੇ ਤਲਵਾਰਾਂ ਸੂਤੀਆਂ ਜਾ ਰਹੀਆਂ ਹਨ ਅਤੇ ਕਿਧਰੇ ਬਾਣ ਮਾਰੇ ਜਾ ਰਹੇ ਹਨ। ਕਿਤੇ ਗੋਫਨੇ, ਗੁਰਜ ਅਤੇ ਗੋਲੇ ਉਭਾਰੇ ਜਾ ਰਹੇ ਹਨ। ਕਿਤੇ ਮੁਗਦਰ ਠਹਿਕਦੇ ਹਨ ਅਤੇ ਕਿਤੇ ਤੀਰ ਛਡੇ ਜਾ ਰਹੇ ਹਨ। ਕਿਤੇ ਸੂਰਮੇ ਸੂਰਮਿਆਂ ਦਾ ਮੂੰਹ ਫੇਰ ਰਹੇ ਹਨ (ਅਰਥਾਤ--ਮੂੰਹ ਭੰਨ ਰਹੇ ਹਨ)।੧੨।

ਕਿਤੇ ਛੱਤ੍ਰਧਾਰੀ (ਰਾਜੇ) ਜੂਝ ਰਹੇ ਹਨ ਅਤੇ ਕਿਤੇ ਛਤ੍ਰ ਟੁੱਟੇ ਪਏ ਹਨ। ਕਿਤੇ ਚੰਗੇ ਘੋੜੇ ਅਤੇ ਰਾਜਿਆਂ ਦੇ ਕਵਚ ਲੁੜ੍ਹਕੇ ਪਏ ਹਨ। ਕਿਤੇ ਫਾਹੀਆਂ ਨਾਲ ਫਸਾਏ ਹੋਏ ਹਨ ਅਤੇ ਕਿਤੇ ਚੰਗੀ ਤਰ੍ਹਾਂ ਝਕਝੋਰੇ ਜਾ ਰਹੇ ਹਨ। ਕਿਤੇ ਜਲਦੀ ਹੀ (ਸੂਰਮੇ) ਛੇਕ ਦਿੱਤੇ ਗਏ ਹਨ ਅਤੇ ਕਿਤੇ ਨੌਜਵਾਨ ਸੈਨਿਕ ਛਡ ਦਿੱਤੇ ਗਏ ਹਨ।੧੩।

ਕਿਤੇ ਸੂਰਮੇ ਲਹੂ ਦੇ ਰੰਗ ਵਿਚ ਰੰਗੇ ਹੋਏ ਹਨ। ਕਿਤੇ ਬਚ ਗਏ ਬਾਂਕੇ ਸੂਰਮੇ ਘੋੜਿਆਂ ਨੂੰ ਨਚਾਂਦੇ ਫਿਰਦੇ ਹਨ। ਭਿਆਨਕ ਭੇਰੀਆਂ ਅਤੇ ਵੱਡੇ ਧੌਂਸੇ ਵਜ ਰਹੇ ਹਨ। ਇਸ ਪਾਸੇ ਬਾਂਕੇ ਦੇਵਤੇ ਹਨ ਅਤੇ ਉਧਰ ਦੈਂਤ ਗਜ ਰਹੇ ਹਨ।੧੪।

ਮਹਾਨ ਭਿਆਨਕ ਮਾਰੂ ਰਾਗ ਗੂੰਜ ਰਿਹਾ ਹੈ। ਇਧਰ ਸੁੰਭ ਅਤੇ ਨਿਸੁੰਭ ਦੈਂਤ ਡਟੇ ਖੜੋਤੇ ਹਨ। ਬਿੜਾਲਾਛ, ਜ੍ਵਾਲਾਛ, ਧੂਮ੍ਰਾਛ ਵਰਗੇ ਹਠੀ ਯੋਧੇ ਕਿਸੇ ਦੇ ਸਮਝਾਇਆਂ ਹੱਟਣ ਵਾਲੇ ਨਹੀਂ ਹਨ।੧੫।

ਘਮਸਾਨ ਯੁੱਧ ਵਿਚ ਬਹੁਤ ਹਥਿਆਰ ਵਜੇ ਹਨ। ਇਧਰ ਦੇਵਤੇ ਕ੍ਰੋਧਿਤ ਹੋਏ ਹਨ ਅਤੇ ਉਧਰ ਉਹ (ਦੈਂਤ) ਲਲਕਾਰ ਰਹੇ ਹਨ। ਦੋਵੇਂ ਭਰਾ ਆਣ ਜੁੜੇ ਹਨ, (ਉਨ੍ਹਾਂ ਵਿਚੋਂ) ਕੌਣ ਭਜ ਸਕਦਾ ਹੈ। (ਜੋ) ਭਜ ਕੇ ਜਾਏਗਾ, ਉਸ ਦੀ ਮਾਤਾ ਲਜਿਤ ਹੋਏਗੀ।੧੬।

ਦੋਵੇਂ ਭਰਾ ਭਿੜ ਰਹੇ ਹਨ, ਕਿਹੜਾ ਭਰਾ ਹਾਰਦਾ ਹੈ। ਸਚੁ ਤੇ ਮਰ ਜਾਣਗੇ, ਪਰ ਪਿਛੇ ਪੈਰ ਨਹੀਂ ਧਰਨਗੇ। ਛਤ੍ਰੀ ਰੋਹ ਨਾਲ ਭਰ ਗਏ ਹਨ ਅਤੇ ਮਹਾ ਰੁਦ੍ਰ ਨਚ ਰਿਹਾ ਹੈ। ਬਹੁਤ ਭਿਆਨਕ ਯੁੱਧ ਹੋਇਆ ਹੈ ਅਤੇ ਬਹੁਤ ਹਥਿਆਰ ਖੜਕੇ ਹਨ।੧੭।

ਹਠੀ ਯੋਧੇ ਹਠ ਕਰ ਕੇ ਆਕੜ ਰਹੇ ਹਨ ਅਤੇ ਮਹਾਨ ਯੁੱਧ ਨੂੰ ਧਾਰਨ ਵਾਲੇ ('ਸੌਡੀ') ਬਹੁਤ ਗੁੱਸਾ ਕਰ ਰਹੇ ਹਨ। ਮਹਾਨ ਤ੍ਰਿਸ਼ੂਲਾਂ ਅਤੇ ਸੈਹੱਥੀਆਂ ਦੇ ਵਾਰ ਹੋ ਰਹੇ ਹਨ। ਇਧਰ ਬਾਂਕੇ ਦੈਂਤ ਹਨ ਅਤੇ ਉਧਰ ਦੇਵਤੇ ਡਟੇ ਹੋਏ ਹਨ।੧੮।

ਇਧਰ ਦੇਵਤੇ ਕ੍ਰੋਧਿਤ ਹੋ ਰਹੇ ਹਨ ਅਤੇ ਉਧਰ ਦੈਂਤ ਰੋਹ ਵਿਚ ਆ ਰਹੇ ਹਨ। ਉਹ ਭਜਦੇ ਨਹੀਂ ਹਨ, ਧਰਤੀ ਉਤੇ ਪੈਰ ਗਡ ਕੇ ਖੜੋਤੇ ਹੋਏ ਹਨ। ਤਦੋਂ ਵਿਸ਼ਣੂ ਨੇ ਇਸ ਤਰ੍ਹਾਂ ਵਿਚਾਰ ਕੀਤਾ ਅਤੇ ਇਕ ਸ੍ਰੇਸ਼ਠ ਸੁੰਦਰੀ ਦਾ ਰੂਪ ਧਾਰਨ ਕਰ ਲਿਆ।੧੯।

ਵਿਸ਼ਣੂ ('ਕਨ੍ਹਾਈ'-ਕਾਨ੍ਹ) ਨੇ ਮਹਾ ਮੋਹਨੀ ਦਾ ਰੂਪ ਧਾਰਨ ਕਰ ਲਿਆ। ਜਿਸ ਨੇ ਜ਼ਰਾ ਜਿੰਨਾ ਵੀ ਵੇਖਿਆ, ਉਹੀ ਲੁਭਾਇਮਾਨ ਹੋ ਗਿਆ। ਇਧਰ ਬਾਂਕੇ ਦੈਂਤ ਸਨ ਅਤੇ ਉਧਰ ਦੇਵਤੇ ਸ਼ੋਭ ਰਹੇ ਸਨ। (ਮਹਾ ਮੋਹਨੀ ਨੂੰ ਵੇਖ ਕੇ) ਮੋਹਿਤ ਹੋਏ ਦੋਹਾਂ ਨੇ ਯੁੱਧ ਛਡ ਦਿੱਤਾ।20।

*ਦੋਹਰਾ*

ਕਾਲਕੂਟ ਅਰੁ ਚੰਦ੍ਰਮਾ ਸਿਵ ਕੇ ਦਏ ਬਨਾਇ।
ਐਰਾਵਤਿ ਤਰੁ ਉਚਸ੍ਰਵਿ ਹਰਹਿ ਦਏ ਸੁਖ ਪਾਇ। ੨੧।
ਕੌਸਤਕ ਮਨਿ ਅਰੁ ਲਛਿਮੀ ਆਪੁਨ ਲਈ ਮੰਗਾਇ।
ਦੇਵ ਅੰਮ੍ਰਿਤ ਅਸੁਰਨ ਸੁਰਾ ਬਾਟਤ ਪਏ ਬਨਾਇ। ੨੨।

*ਚੌਪਈ*

ਰੰਭਾ ਔਰ ਧਨੰਤਰ ਲਿਯੋ। ਸਭ ਜਗ ਕੇ ਸੁਖ ਕਾਰਨ ਦਿਯੋ।
ਤੀਨਿ ਰਤਨ ਦਿਯ ਔਰੁ ਨਿਕਾਰੇ। ਤੁਮਹੂੰ ਤਿਨੋ ਲਖਤ ਹੋ ਪ੍ਯਾਰੇ। ੨੩।

*ਸਵੈਯਾ*

ਰੀਝਿ ਰਹੇ ਛਬਿ ਹੇਰਿ ਸੁਰਾਸਰ ਸੋਕ ਨਿਵਾਰ ਅਸੋਕੁਪਜਾਯੋ।
ਛੋਰਿ ਬਿਵਾਦ ਕੌ ਦੀਨ ਦੋਊ ਸੁਭ ਭਾਗ ਭਰਿਯੋ ਸਬਹੂੰ ਹਰਿ ਭਾਯੋ।
ਕੁੰਜਰ ਕੀਰ ਕਲਾਨਿਧਿ ਕੇਹਰਿ ਮਾਨ ਮਨੋਜਵ ਹੇਰਿ ਹਿਰਾਯੋ।
ਜੋ ਤਿਨ ਦੀਨ ਸੁ ਲੀਨ ਸਭੋ ਹਸਿ ਕਾਹੂੰ ਨ ਹਾਥ ਹਥਿਆਰ ਉਚਾਯੋ। ੨੪।

*ਭੁਜੰਗ ਛੰਦ*

ਇਨੈ ਅੰਮ੍ਰਿਤ ਬਾਟ੍ਯੋ ਉਨੈ ਮਦ੍ਯ ਦੀਨੋ। ਛਲੇ ਛਿਪ੍ਰ ਛੈਲੀ ਛਲੀ ਭੇਸ ਕੀਨੋ।
ਮਹਾ ਬਸਤ੍ਰ ਧਾਰੇ ਇਤੈ ਆਪੁ ਸੋਹੈ। ਸਭੈ ਦੈਤ ਦੇਵਾਨ ਕੇ ਚਿਤ ਮੋਹੈ। ੨੫।

*ਦੋਹਰਾ*

ਧਰਿਯੋ ਰੂਪ ਤ੍ਰਿਯ ਕੋ ਤਹਾ ਆਪੁਨ ਤੁਰਤਿ ਮੁਰਾਰਿ।
ਛਲੀ ਛਿਨਿਕ ਮੋ ਛਲਿ ਗਯੋ ਜਿਤੇ ਹੁਤੇ ਅਸੁਰਾਰਿ। ੨੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨੩। ੨੪੧੯। ਅਫਜੂੰ।*

*ਦੋਹਰਾ*

ਨਾਰਨੌਲ ਕੇ ਦੇਸ ਮੈ ਬਿਜੈ ਸਿੰਘ ਇਕ ਨਾਥ।
ਰੈਨਿ ਦਿਵਸ ਡਾਰਿਯੋ ਰਹੈ ਫੂਲ ਮਤੀ ਕੇ ਸਾਥ। ੧।
ਬਿਜੈ ਸਿੰਘ ਜਾ ਕੋ ਸਦਾ ਜਪਤ ਆਠਹੂੰ ਜਾਮ।
ਫੂਲਨ ਕੇ ਸੰਗ ਤੋਲਿਯੈ ਫੂਲ ਮਤੀ ਜਿਹ ਨਾਮ। ੨।
ਬਿਜੈ ਸਿੰਘ ਇਕ ਦਿਨ ਗਏ ਆਖੇਟਕ ਕੇ ਕਾਜ।
ਭ੍ਰਮਰ ਕਲਾ ਕੋ ਰੂਪ ਲਖਿ ਰੀਝ ਰਹੇ ਮਹਾਰਾਜ। ੩।

*ਦੋਹਰਾ*

(ਰਤਨਾਂ ਦੀ ਵੰਡ ਕਰਨ ਵੇਲੇ) ਕਾਲਕੂਟ (ਵਿਸ਼) ਅਤੇ ਚੰਦ੍ਰਮਾ ਸ਼ਿਵ ਨੂੰ ਦੇ ਦਿੱਤੇ। ਐਰਾਵਤ, ਕਲਪ ਬ੍ਰਿਛ, ਉੱਚਸ੍ਰਵ (ਘੋੜਾ) ਇੰਦਰ ਨੂੰ ਸੁਖ ਪੂਰਵਕ ਦੇ ਦਿੱਤੇ।੨੧। ਕੌਸਤੁਕ ਮਣੀ ਅਤੇ ਲੱਛਮੀ (ਵਿਸ਼ਨੂ) ਨੇ ਆਪਣੇ ਕੋਲ ਮੰਗਾ ਲਏ। ਦੇਵਤਿਆਂ ਨੇ ਅੰਮ੍ਰਿਤ ਅਤੇ ਦੈਂਤਾਂ ਨੂੰ ਸ਼ਰਾਬ ਵੰਡ ਦਿੱਤੀ।੨੨।

*ਚੌਪਈ*

ਰੰਭਾ (ਅਪੱਛਰਾ) ਅਤੇ ਧਨੰਤਰਿ (ਵੈਦ) ਨੂੰ ਲ਼ ਕੇ ਜਗਤ ਦੇ ਸੁਖ ਵਾਸਤੇ ਦੇ ਦਿੱਤਾ। (ਉਸ ਨੇ) ਤਿੰਨ ਰਤਨ ਹੋਰ ਕਢ ਦਿੱਤੇ। (ਉਹ ਕਿਸ ਨੂੰ ਦਿੱਤੇ) ਤੁਸੀਂ ਪਿਆਰਿਓ ਵੇਖਦੇ ਜਾਓ।੨੩।

*ਸਵੈਯਾ*

ਉਸ ਦੀ ਛਬੀ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਦੁਖ ਨੂੰ ਭੁਲਾ ਕੇ ਆਨੰਦਿਤ ਹੋ ਗਏ। ਦੋਹਾਂ ਨੇ ਝਗੜੇ ਨੂੰ ਛਡ ਦਿੱਤਾ ਅਤੇ ਸ਼ੁਭ ਭਾਗਾਂ ਭਰਿਆ ਵਿਸ਼ਨੂ (ਭਾਵ਼ ਮਹਾ ਮੋਹਨੀ) ਸਭ ਨੂੰ ਚੰਗਾ ਲਗਿਆ। ਹਾਥੀ, ਤੋਤਾ, ਚੰਦ੍ਰਮਾ, ਸ਼ੇਰ ਅਤੇ ਕਾਮ ਦੇਵ ਦਾ ਵੀ (ਉਸ ਨੂੰ ਵੇਖ ਕੇ) ਹੰਕਾਰ ਖ਼ਤਮ ਹੋ ਗਿਆ। ਉਸ (ਮਹਾ ਮੋਹਨੀ) ਨੇ ਜੋ ਦਿੱਤਾ, ਸਭ ਨੇ ਹਸ ਕੇ ਲੈ ਲਿਆ ਅਤੇ ਕਿਸੇ ਨੇ ਵੀ ਹੱਥ ਵਿਚ ਹਥਿਆਰ ਨ ਚੁਕਿਆ।੨੪।

*ਭੁਜੰਗ ਛੰਦ*

ਇਨ੍ਹਾਂ (ਦੇਵਤਿਆਂ) ਨੂੰ ਅੰਮ੍ਰਿਤ ਵੰਡ ਦਿੱਤਾ ਅਤੇ ਉਨ੍ਹਾਂ (ਦੈਂਤਾਂ) ਨੂੰ ਸ਼ਰਾਬ ਦੇ ਦਿੱਤੀ। (ਵਿਸ਼ਨੂ ਨੇ) ਜਲਦੀ ਨਾਲ ਸੁੰਦਰੀ ਦਾ ਰੂਪ ਧਾਰ ਕੇ (ਸਭ ਨੂੰ) ਛਲ ਲਿਆ ਹੈ। ਇਧਰ (ਉਹ) ਆਪ ਸੁੰਦਰ ਬਸਤ੍ਰ ਪਾ ਕੇ ਸ਼ੋਭ ਰਿਹਾ ਸੀ ਅਤੇ (ਉਧਰ) ਸਾਰਿਆਂ ਦੇਵਤਿਆਂ ਅਤੇ ਦੈਂਤਾਂ ਦੇ ਚਿਤ ਮੋਹੇ ਹੋਏ ਸਨ।੨੫।

*ਦੋਹਰਾ*

ਵਿਸ਼ਨੂ ਨੇ ਤੁਰਤ ਆਪ ਇਸਤਰੀ ਦਾ ਰੂਪ ਧਾਰਨ ਕੀਤਾ ਅਤੇ ਉਹ ਛਲੀ ਰੂਪ ਵਾਲਾ (ਅਰਥਾਤ਼ ਮਹਾ ਮੋਹਨੀ) ਜਲਦੀ ਹੀ ਸਾਰਿਆਂ ਦੈਂਤਾਂ ਨੂੰ ਛਲ ਕੇ ਚਲਾ ਗਿਆ।੨੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੨੩। ੨੪੧੬। ਚਲਦਾ।*

*ਦੋਹਰਾ*

ਨਾਰਨੌਲ ਦੇਸ ਵਿਚ ਇਕ ਬਿਜੈ ਸਿੰਘ ਨਾਂ ਦਾ ਰਾਜਾ ਸੀ। (ਉਹ) ਰਾਤ ਦਿਨ ਫੂਲ ਮਤੀ ਦੇ ਨਾਲ ਹੀ ਪਿਆ ਰਹਿੰਦਾ।੧। ਬਿਜੈ ਸਿੰਘ ਜਿਸ (ਰਾਣੀ) ਨੂੰ ਸਦਾ ਅੱਠੇ ਪਹਿਰ ਜਪਦਾ ਰਹਿੰਦਾ ਸੀ, ਫੁਲਾਂ ਨਾਲ ਤੋਲਣ ਕਾਰਨ (ਉਸ ਦਾ) ਨਾਮ ਫੂਲ ਮਤੀ ਹੋਇਆ।੨। ਬਿਜੈ ਸਿੰਘ ਇਕ ਦਿਨ ਸ਼ਿਕਾਰ ਖੇਡਣ ਗਿਆ ਅਤੇ (ਉਥੇ) ਭ੍ਰਮਰ ਕਲਾ ਦਾ ਰੂਪ ਵੇਖ ਕੇ ਰਾਜਾ ਰੀਝ ਗਿਆ।੩।

*ਚੌਪਈ*

ਤਹ ਹੀ ਬ੍ਯਾਹ ਧਾਮ ਤ੍ਰਿਯ ਆਨੀ। ਰਾਵ ਹੇਰਿ ਸੋਊ ਲਲਚਾਨੀ।
ਫੂਲ ਮਤੀ ਸੁਨਿ ਅਧਿਕ ਰਿਸਾਈ। ਆਦਰ ਸੋ ਤਾ ਕੋ ਗ੍ਰਿਹ ਲ੍ਯਾਈ। ੪।

ਤਾ ਸੌ ਅਧਿਕ ਨੇਹ ਉਪਜਾਯੋ। ਧਰਮ ਭਗਨਿ ਕਰਿ ਤਾਹਿ ਬੁਲਾਯੋ।
ਚਿਤ ਮੈ ਅਧਿਕ ਕੋਪ ਤ੍ਰਿਯ ਧਰਿਯੋ। ਤਾ ਕੀ ਨਾਸ ਘਾਤ ਅਟਕਰਿਯੋ। ੫।

ਜਾ ਕੀ ਤ੍ਰਿਯਾ ਉਪਾਸਿਕ ਜਾਨੀ। ਵਹੈ ਘਾਤ ਚੀਨਤ ਭੀ ਰਾਨੀ।
ਰੁਦ੍ਰ ਦੇਹਰੋ ਏਕ ਬਨਾਯੋ। ਜਾ ਪਰ ਅਗਨਿਤ ਦਰਬ ਲਗਾਯੋ। ੬।

ਦੋਊ ਸਵਤਿ ਤਹਾ ਚਲਿ ਜਾਵੈ। ਪੂਜਿ ਰੁਦ੍ਰ ਕੌ ਪੁਨਿ ਘਰ ਆਵੈ।
ਮਟ ਆਛੋ ਊਚੋ ਧੁਜ ਸੋਹੈ। ਸੁਰ ਨਰ ਨਾਗ ਅਸੁਰ ਮਨ ਮੋਹੈ। ੭।

*ਦੋਹਰਾ*

ਪੁਰ ਬਾਸਨਿ ਸੁੰਦਰਿ ਸਭੈ ਤਿਹ ਠਾ ਕਰੈ ਪਯਾਨ।
ਮਹਾ ਰੁਦ੍ਰ ਕੌ ਪੂਜਿ ਕੈ ਬਹੁਰ ਬਸੈ ਗ੍ਰਿਹ ਆਨਿ। ੮।

*ਅੜਿਲ*

ਏਕ ਦਿਵਸ ਰਾਨੀ ਲੈ ਤਾ ਕੌ ਤਹ ਗਈ।
ਨਿਜੁ ਕਰਿ ਅਸਿ ਗਹਿ ਵਾਹਿ ਮੂੰਡ ਕਾਟਤ ਭਈ।
ਸੀਸ ਕਾਟਿ ਸਿਵ ਊਪਰ ਦਯੋ ਚਰਾਇ ਕੈ।
ਹੋ ਰੋਵਤ ਨ੍ਰਿਪ ਪ੍ਰਤਿ ਆਪੁ ਉਚਾਰਿਯੋ ਆਇ ਕੈ। ੯।

*ਦੋਹਰਾ*

ਧਰਮ ਭਗਨਿ ਮੁਹਿ ਸੰਗ ਲੈ ਰੁਦ੍ਰ ਦੇਹਰੇ ਜਾਇ।
ਮੂੰਡ ਕਾਟਿ ਨਿਜੁ ਕਰ ਅਸਹਿ ਹਰ ਪਰ ਦਿਯੋ ਚਰਾਇ। ੧0।

*ਚੌਪਈ*

ਯੌ ਸੁਨਿ ਬਾਤ ਤਹਾ ਨ੍ਰਿਪ ਆਯੋ। ਜਹ ਤ੍ਰਿਯ ਤੌਨ ਨਾਰਿ ਕੌ ਘਾਯੋ।
ਤਾਹਿ ਨਿਹਾਰਿ ਚਕ੍ਰਿਤ ਚਿਤ ਰਹਿਯੋ। ਤ੍ਰਿਯ ਕੋ ਕਛੁਕ ਬੈਨ ਨ ਕਹਿਯੋ। ੧੧।

*ਦੋਹਰਾ*

ਮੂੰਡ ਕਾਟਿ ਜਿਨ ਨਿਜੁ ਕਰਨ ਹਰ ਪਰ ਦਿਯੋ ਚਰਾਇ।
ਧੰਨ੍ਯੋ ਤ੍ਰਿਯਾ ਧੰਨਿ ਦੇਸ ਤਿਹ ਧੰਨ੍ਯ ਪਿਤਾ ਧੰਨਿ ਮਾਇ। ੧੨।
ਦਾਹ ਦਿਯੋ ਤਿਹ ਨਾਰਿ ਕੌ ਚਿਤ ਅਤਿ ਸੋਕ ਬਢਾਇ।
ਫੂਲ ਮਤੀ ਕੇ ਭਵਨ ਮੈ ਬਹੁਰਿ ਬਸਤ ਭਯੋ ਆਇ। ੧੩।

*ਚੌਪਈ*

ਉਥੇ ਹੀ ਵਿਆਹ ਕਰ ਕੇ ਇਸਤਰੀ ਨੂੰ ਘਰ ਲੈ ਆਇਆ। ਰਾਜੇ ਨੂੰ ਵੇਖ ਕੇ ਉਹ ਵੀ ਲਲਚਾ ਗਈ। ਫੂਲ ਮਤੀ (ਨਵੇਂ ਵਿਆਹ ਦੀ ਗੱਲ) ਸੁਣ ਕੇ ਬਹੁਤ ਗੁੱਸੇ ਵਿਚ ਹੋਈ। (ਫਿਰ ਵੀ) ਆਦਰ ਨਾਲ ਉਸ ਨੂੰ ਘਰ ਲੈ ਆਈ।੪।

ਉਸ ਨਾਲ (ਫੂਲ ਮਤੀ) ਨੇ ਬਹੁਤ ਸਨੇਹ ਪ੍ਰਗਟ ਕੀਤਾ ਅਤੇ ਉਸ ਨੂੰ ਧਰਮ ਭੈਣ ਕਰ ਕੇ ਬੁਲਾਇਆ। ਪਰ (ਉਸ) ਇਸਤਰੀ (ਫੂਲ ਮਤੀ) ਨੇ ਮਨ ਵਿਚ ਬਹੁਤ ਗੁੱਸਾ ਰਖਿਆ। (ਉਸ ਦਾ ਮਨ) ਭ੍ਰਮਰ ਕਲਾ ਨੂੰ ਨਸ਼ਟ ਕਰਨ ਦੇ ਮੌਕੇ ਦੀ ਭਾਲ ਵਿਚ ਸੀ।੫।

ਉਸ ਇਸਤਰੀ (ਭਾਵ ਸੌਂਕਣ) ਨੂੰ ਜਿਸ ਦਾ ਉਪਾਸਕ ਜਾਣਿਆ, ਉਸੇ ਰਾਹੀਂ ਰਾਣੀ ਨੇ ਮਾਰਨ ਦਾ ਮਨ ਵਿਚ ਵਿਚਾਰ ਕੀਤਾ। (ਉਸ ਨੇ) ਰੁਦ੍ਰ ਦਾ ਇਕ ਮੰਦਿਰ ਬਣਵਾਇਆ ਜਿਸ ਉਤੇ ਬਹੁਤ ਧਨ ਖ਼ਰਚ ਕੀਤਾ।੬।

ਦੋਵੇਂ ਸੌਂਕਣਾਂ ਉਥੇ ਚਲ ਕੇ ਜਾਂਦੀਆਂ ਸਨ ਅਤੇ ਰੁਦ੍ਰ ਦੀ ਪੂਜਾ ਕਰ ਕੇ ਘਰ ਪਰਤਦੀਆਂ ਸਨ। ਮੰਦਿਰ ('ਮਟ'-ਮਠ) ਬਹੁਤ ਚੰਗਾ ਸੀ ਅਤੇ ਉਸ ਉਤੇ ਉੱਚਾ ਝੰਡਾ ਸ਼ੋਭਦਾ ਸੀ (ਜੋ) ਦੇਵਤਿਆਂ, ਮਨੁੱਖਾਂ, ਨਾਗਾਂ ਅਤੇ ਦੈਂਤਾਂ ਦਾ ਮਨ ਮੋਹ ਲੈਂਦਾ ਸੀ।੭।

*ਦੋਹਰਾ*

ਨਗਰ ਦੀਆਂ ਰਹਿਣ ਵਾਲੀਆਂ ਸਾਰੀਆਂ ਸੁੰਦਰੀਆਂ (ਇਸਤਰੀਆਂ) ਉਥੇ ਜਾਂਦੀਆਂ ਸਨ ਅਤੇ ਮਹਾ ਰੁਦ੍ਰ ਦੀ ਪੂਜਾ ਕਰ ਕੇ ਫਿਰ ਘਰ ਨੂੰ ਆ ਜਾਂਦੀਆਂ ਸਨ।੮।

*ਅੜਿਲ*

ਇਕ ਦਿਨ ਰਾਣੀ ਉਸ (ਭ੍ਰਮਰ ਕਲਾ) ਨੂੰ ਉਥੇ ਲੈ ਕੇ ਗਈ ਅਤੇ ਆਪਣੇ ਹੱਥ ਵਿਚ ਤਲਵਾਰ ਲੈ ਕੇ ਉਸ ਦਾ ਸਿਰ ਕਟ ਦਿੱਤਾ। ਸਿਰ ਕਟ ਕੇ ਸ਼ਿਵ (ਦੀ ਮੂਰਤੀ) ਉਤੇ ਚੜ੍ਹਾ ਦਿੱਤਾ ਅਤੇ ਰੋਂਦੀ ਹੋਈ ਨੇ ਆਪ ਰਾਜੇ ਨੂੰ ਆ ਕੇ ਕਿਹਾ।੯।

*ਦੋਹਰਾ*

ਮੇਰੀ ਧਰਮ ਭੈਣ ਮੈਨੂੰ ਨਾਲ ਲੈ ਕੇ ਰੁਦ੍ਰ ਦੇ ਮੰਦਿਰ ਵਿਚ ਗਈ ਅਤੇ ਆਪਣੇ ਹੱਥੀਂ ਤਲਵਾਰ ਨਾਲ ਆਪਣਾ ਸਿਰ ਕਟ ਕੇ ਸ਼ਿਵ (ਦੀ ਮੂਰਤੀ) ਉਤੇ ਚੜ੍ਹਾ ਦਿੱਤਾ।੧੦।

*ਚੌਪਈ*

ਇਹ ਗੱਲ ਸੁਣ ਕੇ ਰਾਜਾ ਉਥੇ ਆਇਆ, ਜਿਥੇ ਇਸਤਰੀ (ਫੂਲ ਮਤੀ) ਨੇ ਉਸ (ਭ੍ਰਮਰ ਕਲਾ) ਨੂੰ ਮਾਰਿਆ ਸੀ। ਇਹ ਵੇਖ ਕੇ (ਰਾਜਾ) ਮਨ ਵਿਚ ਹੈਰਾਨ ਹੋ ਗਿਆ। ਇਸਤਰੀ ਨੂੰ ਕੁਝ ਵੀ ਬਚਨ ਨ ਕਿਹਾ।੧੧।

*ਦੋਹਰਾ*

(ਰਾਜੇ ਨੇ ਕਿਹਾ--) ਜਿਸ ਨੇ ਆਪਣੇ ਹੱਥ ਨਾਲ ਸਿਰ ਕਟ ਕੇ ਸ਼ਿਵ ਉਪਰ ਚੜ੍ਹਾਇਆ ਹੈ, ਉਹ ਇਸਤਰੀ ਧੰਨ ਹੈ, ਉਹ ਦੇਸ ਧੰਨ ਹੈ, ਉਸ ਦੀ ਮਾਤਾ ਧੰਨ ਹੈ, ਉਸ ਦਾ ਪਿਤਾ ਧੰਨ ਹੈ।੧੨। ਉਸ ਇਸਤਰੀ ਦਾ ਦਾਹ-ਸੰਸਕਾਰ ਕਰ ਕੇ ਅਤੇ ਮਨ ਵਿਚ ਬਹੁਤ ਦੁਖੀ ਹੋ ਕੇ (ਰਾਜਾ) ਫੂਲ ਮਤੀ ਦੇ ਮਹੱਲ ਵਿਚ ਫਿਰ ਆ ਕੇ ਰਹਿਣ ਲਗਿਆ।੧੩।

ਸਵਤਿ ਮਾਰਿ ਨਿਜੁ ਕਰਨ ਸੌ ਔਰ ਨ੍ਰਿਪਹਿ ਦਿਖਰਾਇ।
ਰਾਜਾ ਕੌ ਨਿਜੁ ਬਸ ਕਿਯੋ ਐਸੋ ਚਰਿਤ ਬਨਾਇ। ੧੪।
ਬ੍ਰਹਮ ਬਿਸਨ ਸਰ ਅਸੁਰ ਸਭ ਰੈਨਾਧਿਪ ਦਿਨਰਾਇ।
ਬੇਦ ਬ੍ਯਾਸ ਅਰੁ ਬੇਦ ਤ੍ਰਿਯ ਭੇਦ ਸਕੇ ਨਹਿ ਪਾਇ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਬੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨੪। ੨੪੩੧। ਅਫਜੂੰ।*

*ਸਵੈਯਾ*

ਲੰਕ ਮੈ ਬੰਕ ਨਿਸਾਚਰ ਥੋ ਰਘੁਨੰਦਨ ਕੋ ਸੁਨਿ ਏਕ ਕਹਾਨੀ।
ਰਾਵਨ ਪੁਤ੍ਰ ਕਲਤ੍ਰ ਸਮੇਤ ਹਨੇ ਇਹ ਖੇਤ ਮਹਾ ਬਲਿਧਾਨੀ।
ਰੋਸ ਭਰਿਯੋ ਤਤਕਾਲ ਗਦਾ ਗਹਿ ਕੌਚਕ ਸੇ ਮਦ ਮਤ ਕ੍ਰਿਪਾਨੀ।
ਕੋਟ ਕੌ ਕੂਦਿ ਸਮੁੰਦ੍ਰ ਕੌ ਫਾਧਿ ਫਿਰੰਗ ਮੋ ਆਨਿ ਪਰਿਯੋ ਅਭਿਮਾਨੀ। ੧।

ਆਠਿਕ ਦ੍ਯੋਸ ਅੰਧੇਰ ਰਹਿਯੋ ਪੁਨਿ ਸੂਰ ਚੜਿਯੋ ਜਗ ਧੁੰਧ ਮਿਟਾਈ।
ਦਾਨਵ ਕੌ ਲਖਿ ਲੋਕਨ ਕੈ ਅਤਿ ਹੀ ਚਿਤ ਮੈ ਉਪਜੀ ਦੁਚਿਤਾਈ।
ਬਾਧਿ ਅਨੀ ਭਟ ਭੂਰਿ ਚੜੇ ਰਿਪੁ ਜੀਤਨ ਕੀ ਜਿਯ ਬ੍ਯੋਂਤ ਬਨਾਈ।
ਬਾਨ ਕਮਾਨ ਗਦਾ ਬਰਛੀਨ ਕੀ ਆਨਿ ਕਰੀ ਤਿਹ ਸਾਥ ਲਰਾਈ। ੨।

ਏਕ ਪਰੇ ਭਭਰਾਤ ਭਟੂਤਮ ਏਕ ਲਗੇ ਭਟ ਘਾਯਲ ਘੂੰਮੈ।
ਏਕ ਚਲੈ ਭਜਿ ਕੈ ਰਨ ਤੇ ਇਕ ਆਨਿ ਪਰੇ ਮਰਿ ਕੈ ਗਿਰਿ ਭੂੰਮੈ।
ਏਕ ਮਰੇ ਲਰਿ ਕੈ ਹਯ ਊਪਰ ਹਾਥਿਨ ਪੈ ਇਕ ਸ੍ਯੰਦਨ ਹੂੰ ਮੈ।
ਮਾਨੋ ਤ੍ਰਿਬੇਨੀ ਕੇ ਤੀਰਥ ਪੈ ਮੁਨਿ ਨਾਯਕ ਧੂਮ ਅਧੋ ਮੁਖ ਧੂੰਮੈ। ੩।

ਕੌਚ ਕਿਪਾਨ ਕਸੇ ਕਟਨੀ ਕਟਿ ਅੰਗ ਉਤੰਗ ਸੁਰੰਗ ਨਿਖੰਗੀ।
ਚੋਂਪਿ ਚਲੇ ਚਹੂੰ ਓਰਨ ਤੇ ਘਨ ਸਾਵਨ ਕੀ ਘਟ ਜਾਨ ਉਮੰਗੀ।
ਜੰਗ ਨਿਸੰਗ ਪਰਿਯੋ ਸੰਗ ਸੂਰਨ ਨਾਚਿਯੋ ਹੈ ਆਪੁ ਤਹਾ ਅਰਧੰਗੀ।
ਰੋਸ ਭਰੈ ਨ ਫਿਰੇ ਤ੍ਰਸਿ ਕੈ ਰਨ ਰੰਗ ਪਚੇ ਰਵਿ ਰੰਗ ਫਿਰੰਗੀ। ੪।

*ਚੌਪਈ*

ਭੇਰ ਪਰਿਯੋ ਭਾਰਥ ਤੇ ਭਾਰੀ। ਨਾਚੇ ਸੂਰਬੀਰ ਹੰਕਾਰੀ।
ਬਹੁ ਬ੍ਰਿਣ ਕੀਏ ਨ ਇਕ ਤਿਹ ਲਾਗਿਯੋ। ਅਧਿਕ ਕੋਪ ਦਾਨਵ ਕੋ ਜਾਗਿਯੋ। ੫।

ਏਕ ਹਾਥ ਤਿਨ ਗਦਾ ਸੰਭਾਰੀ। ਦੂਜੋ ਕਰ ਤਰਵਾਰਿ ਨਿਕਾਰੀ।
ਜਾ ਕੌ ਦੌਰਿ ਦੈਤ ਬ੍ਰਿਣ ਮਾਰੇ। ਏਕੈ ਚੋਟ ਚੌਥ ਹੀ ਡਾਰੈ। ੬।

ਜੋ ਕੋਊ ਤਾ ਕਹ ਘਾਵ ਲਗਾਵੈ। ਟੂਟਿ ਕ੍ਰਿਪਾਨ ਹਾਥ ਰਹਿ ਜਾਵੈ।
ਦਾਨਵ ਕੋਪ ਅਧਿਕ ਤਬ ਕਰੈ। ਪ੍ਰਾਨ ਫਿਰੰਗਨਿ ਬਹੁ ਕੇ ਹਰੈ। ੭।

(ਆਪਣੀ) ਸੌਂਕਣ ਨੂੰ ਆਪਣੇ ਹੱਥਾਂ ਨਾਲ ਮਾਰ ਕੇ ਅਤੇ ਰਾਜੇ ਨੂੰ ਵਿਖਾ ਕੇ ਇਸ ਚਰਿਤ੍ਰ ਰਾਹੀਂ ਰਾਜੇ ਨੂੰ ਆਪਣੇ ਵਸ ਵਿਚ ਕਰ ਲਿਆ।੧੪। ਬ੍ਰਹਮਾ, ਵਿਸ਼ਣੂ, ਦੇਵਤੇ, ਦੈਂਤ, ਚੰਦ੍ਰਮਾ, ਸੂਰਜ, ਵੇਦ ਵਿਆਸ ਅਤੇ ਵੇਦ ਕੋਈ ਵੀ ਇਸਤਰੀ ਦੇ ਭੇਦ ਨੂੰ ਪ੍ਰਾਪਤ ਨਹੀਂ ਕਰ ਸਕਿਆ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੨੪। ੨੪੩੧। ਚਲਦਾ।*

*ਸਵੈਯਾ*

ਲੰਕਾ ਵਿਚ ਇਕ ਵਿਗੜੇ ਹੋਏ ਦੈਂਤ ਨੇ ਰਘੁਨੰਦਨ (ਸ੍ਰੀ ਰਾਮ) ਦੀ ਕਹਾਣੀ ਸੁਣੀ ਕਿ ਉਸ ਮਹਾ ਬਲਵਾਨ ਨੇ ਰਾਵਣ ਨੂੰ ਪੁੱਤਰ ਅਤੇ ਇਸਤਰੀ ਸਮੇਤ ਰਣ-ਭੂਮੀ ਵਿਚ ਮਾਰ ਦਿੱਤਾ। ਗੁੱਸੇ ਨਾਲ ਭਰ ਕੇ ਅਤੇ ਤੁਰਤ ਗਦਾ, ਕ੍ਰਿਪਾਨ ਅਤੇ ਕਵਚ ਧਾਰਨ ਕਰ ਕੇ ਸ਼ਰਾਬ ਨਾਲ ਮਸਤ ਹੋ ਗਿਆ। ਕਿਲ੍ਹੇ ਤੋਂ ਕੁਦ ਕੇ ਅਤੇ ਸਮੁੰਦਰ ਨੂੰ ਟਪ ਕੇ ਉਹ ਅਭਿਮਾਨੀ ਪਰਾਏ ਦੇਸ ਵਿਚ ਆ ਗਿਆ।੧।

(ਉਸ ਦੇ ਆਉਣ ਨਾਲ) ਅੱਠ ਕੁ ਦਿਨ ਹਨੇਰਾ ਰਿਹਾ। ਫਿਰ ਸੂਰਜ ਚੜ੍ਹਿਆ ਅਤੇ ਜਗਤ ਵਿਚੋਂ ਧੁੰਧ ਮਿਟੀ। (ਉਸ) ਦੈਂਤ ਨੂੰ ਵੇਖ ਕੇ ਲੋਕਾਂ ਦੇ ਮਨ ਵਿਚ ਬਹੁਤ ਦੁਚਿਤੀ (ਦੀ ਭਾਵਨਾ) ਪੈਦਾ ਹੋ ਗਈ। ਬਹੁਤ ਸਾਰੇ ਰਾਜਿਆਂ ਨੇ ਦਲ ਬਣਾ ਕੇ ਵੈਰੀ ਨੂੰ ਜਿਤਣ ਲਈ ਮਨ ਵਿਚ ਵਿਉਂਤ ਬਣਾਈ ਅਤੇ (ਵੈਰੀ ਉਤੇ) ਚੜ੍ਹ ਚਲੇ। ਬਾਣਾਂ, ਕਮਾਨਾਂ, ਗਦਾਵਾਂ, ਬਰਛੀਆਂ ਦੀ ਉਸ ਨਾਲ ਆ ਕੇ ਲੜਾਈ ਕੀਤੀ।੨।

ਕਈ ਇਕ ਸ੍ਰੇਸ਼ਠ ਸੂਰਮੇ ਘਬਰਾ ਕੇ ਡਿਗਣ ਲਗੇ ਅਤੇ ਇਕ ਘਾਇਲ ਹੋ ਕੇ ਘੁੰਮਣ ਲਗੇ। ਇਕ ਰਣਭੂਮੀ ਤੋਂ ਭਜ ਕੇ ਚਲੇ ਗਏ ਅਤੇ ਕਈ ਇਕ ਮਰ ਕੇ ਭੂਮੀ ਉਤੇ ਆ ਪਏ। ਇਕ ਘੋੜਿਆਂ ਉਤੇ ਹੀ ਲੜਦਿਆਂ ਮਰ ਗਏ ਅਤੇ ਇਕ ਹਾਥੀਆਂ ਅਤੇ ਰਥਾਂ ਵਿਚ ਹੀ (ਮਰ ਗਏ)। (ਇੰਜ ਪ੍ਰਤੀਤ ਹੋ ਰਿਹਾ ਸੀ) ਮਾਨੋ ਤ੍ਰਿਬੇਣੀ (ਇਲਾਹਾਬਾਦ) ਦੇ ਤੀਰਥ ਉਤੇ ਮੁਨੀ ਨਾਇਕ ਮੂਧੇ ਮੂੰਹ ਧੂਮਰ ਪਾਨ ਕਰ ਰਹੇ ਹੋਣ।੩।

ਸੂਰਮੇ ਕਵਚ, ਕ੍ਰਿਪਾਨਾਂ, ਬੱਥੇ, ਆਦਿ ਲਕ ਨਾਲ ਬੰਨ੍ਹ ਕੇ ਕਦ ਵਿਚ ਬੜੇ ਉੱਚੇ ਸ਼ੋਭਾ ਪਾ ਰਹੇ ਹਨ। ਬੜੇ ਸ਼ੌਕ ਨਾਲ ਚੌਹਾਂ ਪਾਸਿਆਂ ਤੋਂ ਚੜ੍ਹ ਆਏ ਹਨ, ਮਾਨੋ ਸਾਵਣ ਦੇ ਬਦਲਾਂ ਦੀ ਘਟਾ ਉਮਡ ਆਈ ਹੋਵੇ। ਉਥੇ ਸੂਰਮਿਆਂ ਵਿਚ ਬੜਾ ਨਿਸੰਗ ਯੁੱਧ ਹੋਇਆ ਅਤੇ ਸ਼ਿਵ ('ਅਰਧੰਗੀ') ਨੇ ਆਪ ਨਾਚ ਕੀਤਾ। (ਸੂਰਮੇ) ਰੋਸ ਨਾਲ ਭਰ ਗਏ ਅਤੇ ਡਰ ਕੇ ਰਣ ਤੋਂ ਮੁੜੇ ਨਹੀਂ ਅਤੇ ਵਿਦੇਸੀ (ਫਿਰੰਗੀ) ਲੋਕ ਸੂਰਜ (ਦੇ ਲਾਲ) ਰੰਗ ਵਿਚ ਰੰਗੇ ਗਏ।੪।

*ਚੌਪਈ*

ਮਹਾਭਾਰਤ ਨਾਲੋਂ ਵੀ ਵੱਡਾ ਯੁੱਧ ਹੋਇਆ ਅਤੇ ਹੰਕਾਰੀ ਸੂਰਬੀਰ ਨਚ ਉਠੇ। (ਸੂਰਮਿਆਂ ਨੇ ਦੈਂਤ ਉਤੇ) ਬਹੁਤ ਵਾਰ ਕੀਤੇ, ਪਰ ਉਸ ਨੂੰ ਇਕ ਵੀ ਨ ਲਗਿਆ। (ਸਗੋਂ) ਦੈਂਤ ਕ੍ਰੋਧ ਨਾਲ ਹੋਰ ਭੜਕ ਪਿਆ।੫।

ਉਸ ਨੇ ਇਕ ਹੱਥ ਵਿਚ ਗਦਾ ਪਕੜ ਲਈ ਅਤੇ ਦੂਜੇ ਹੱਥ ਵਿਚ ਤਲਵਾਰ ਖਿਚ ਲਈ। ਦੈਂਤ ਜਿਸ ਨੂੰ ਦੌੜ ਕੇ ਸਟ ਮਾਰਦਾ, (ਉਸ ਨੂੰ) ਇਕੋ ਹੀ ਸਟ ਨਾਲ ਚਿਥ ਦਿੰਦਾ।੬।

ਜੋ ਕੋਈ ਉਸ ਉਤੇ ਸਟ ਮਾਰਦਾ ਤਾਂ ਉਸ ਦੀ ਕ੍ਰਿਪਾਨ ਟੁਟ ਕੇ ਹੱਥ ਵਿਚ ਹੀ ਰਹਿ ਜਾਂਦੀ। ਤਦ ਦੈਂਤ ਹੋਰ ਗੁੱਸਾ ਕਰਦਾ ਅਤੇ ਬਹੁਤੇ ਵਿਦੇਸੀਆਂ ('ਫਿਰੰਗਨਿ') ਦੇ ਪ੍ਰਾਣ ਹਰ ਲੈਂਦਾ।੭।

*ਭੁੰਜਗ ਛੰਦ*

ਮਹਾ ਨਾਦਿ ਕੈ ਕੈ ਜਬੈ ਦੈਤ ਧਾਵੈ। ਘਨੀ ਸੈਨ ਕੋ ਮਾਰਿ ਕੈ ਕੈ ਸੁ ਜਾਵੈ।
ਬਿਯੋ ਕੌਨ ਜੋਧਾ ਲਰੈ ਰੋਸ ਕੈ ਕੈ। ਚਲੇ ਬਾਜ ਹੇਰੈ ਮਹਾ ਤਾਪ ਤੈ ਕੈ। ੮।

ਲਖੇ ਦੈਤ ਭਾਰੀ ਸਭੈ ਭੂਪ ਭਾਗੈ। ਮਹਾ ਤ੍ਰਾਸ ਕੇ ਤਾਪ ਸੌ ਅਨੁਰਾਗੈ।
ਚਲੇ ਭਾਜਿ ਕੈ ਕੈ ਹਠੀ ਨਾਰਿ ਨ੍ਯਾਏ। ਕਰੀ ਬਾਜ ਰਾਜੇ ਪਿਯਾਦੇ ਪਰਾਏ। ੯।

*ਚੌਪਈ*

ਸੈਨ ਭਜਤ ਲਖਿ ਭਟਿ ਰਿਸਿ ਭਰੇ। ਪਲਟਿ ਕੋਪ ਕੈ ਕੈ ਫਿਰਿ ਪਰੈ।
ਜੇਤੇ ਲਖੇ ਦੈਤ ਫਿਰਿ ਆਏ। ਘਾਇ ਘਾਇ ਜਮ ਲੋਕ ਪਠਾਏ। ੧੦।

ਬੀਸ ਹਜਾਰ ਕਰੀ ਤਿਨ ਘਾਯੋ। ਤੀਸ ਹਜਾਰ ਸੁ ਬਾਜ ਖਪਾਯੋ।
ਚਾਲਿਸ ਸਹਸ ਤਹਾ ਰਥ ਕਾਟੇ। ਅਭ੍ਰਨ ਜ੍ਯੋ ਜੋਧਾ ਚਲਿ ਫਾਟੇ। ੧੧।

*ਦੋਹਰਾ*

ਬਹੁਰਿ ਗਦਾ ਗਹਿ ਹਾਥ ਮੈ ਪ੍ਰਤਿਨਾ ਪਤਨ ਅਪਾਰ।
ਭਾਤਿ ਭਾਤਿ ਸੰਘ੍ਰਤ ਭਯੋ ਕਛੂ ਨ ਸੰਕ ਬਿਚਾਰ। ੧੨।

*ਚੌਪਈ*

ਤਾ ਸੌ ਜੁਧ ਸਭੈ ਕਰਿ ਹਾਰੇ। ਤਿਨ ਤੇ ਗਏ ਨ ਅਸੁਰ ਸੰਘਾਰੇ।
ਉਗਿਯੋ ਚੰਦ੍ਰ ਸੂਰ ਅਸਤਾਏ। ਸਭ ਹੀ ਸੁਭਟ ਗ੍ਰਿਹਨ ਹਟਿ ਆਏ। ੧੩।

ਭਯੋ ਪ੍ਰਾਤ ਜਬ ਤਮ ਮਿਟਿ ਗਯੋ। ਕੋਪ ਬਹੁਰਿ ਸੂਰਨ ਕੋ ਭਯੋ।
ਫੌਜੈ ਜੋਰਿ ਤਹਾ ਚਲਿ ਆਏ। ਜਿਹ ਠਾ ਦੈਤ ਘਨੇ ਭਟ ਘਾਏ। ੧੪।

ਡਾਰਿ ਪਾਖਰੈ ਤੁਰੇ ਨਚਾਵੈ। ਕੇਤੇ ਚੰਦ੍ਰਹਾਸ ਚਮਕਾਵੈ।
ਤਨਿ ਤਨਿ ਕੇਤਿਕ ਬਾਨਨ ਮਾਰੈ। ਅਮਿਤ ਘਾਵ ਦਾਨਵ ਪਰ ਡਾਰੈ। ੧੫।

*ਭੁੰਜਗ ਛੰਦ*

ਹਠ੍ਯੋ ਆਪੁ ਦਾਨਵ ਗਦਾ ਹਾਥ ਲੈ ਕੈ। ਲਈ ਕਾਢਿ ਕਾਤੀ ਮਹਾ ਕੋਪ ਕੈ ਕੈ।
ਜਿਤੇ ਆਨਿ ਢੂਕੇ ਤਿਤੇ ਖੇਤ ਮਾਰੇ। ਗਿਰੇ ਭਾਤਿ ਐਸੀ ਨ ਜਾਵੈ ਬਿਚਾਰੇ। ੧੬।

ਕਿਤੇ ਹਾਕ ਮਾਰੈ ਕਿਤੇ ਘੂੰਮ ਘੂੰਮੈ। ਕਿਤੇ ਜੁਧ ਜੋਧਾ ਪਰੇ ਆਨਿ ਭੂਮੇ।
ਕਿਤੇ ਪਾਨਿ ਮਾਗੈ ਕਿਤੇ ਹੂਹ ਛੋਰੈ। ਕਿਤੇ ਜੁਧ ਸੌਡੀਨ ਕੇ ਸੀਸ ਤੋਰੈ। ੧੭।

ਕਹੂੰ ਬਾਜ ਜੂਝੈ ਕਹੂੰ ਰਾਜ ਮਾਰੇ। ਕਹੂੰ ਛੇਤ੍ਰ ਛਤ੍ਰੀ ਕਰੀ ਤਾਜ ਡਾਰੇ।
ਚਲੇ ਭਾਜਿ ਜੋਧਾ ਸਭੈ ਹਾਰਿ ਮਾਨੀ। ਕਛੂ ਲਾਜ ਕੀ ਬਾਤ ਕੈ ਨਾਹਿ ਜਾਨੀ। ੧੮।

*ਭੁਜੰਗ ਛੰਦ*

ਜਦੋਂ ਮਹਾ ਨਾਦ ਕਰ ਕੈ (ਉਹ) ਦੈਂਤ ਧਾਵਾ ਕਰਦਾ ਤਾਂ ਬਹੁਤ ਸਾਰੀ ਸੈਨਾ ਨੂੰ ਮਾਰ ਕੇ ਜਾਂਦਾ। ਹੋਰ ਕਿਹੜਾ ਸੂਰਮਾ ਹੈ ਜੋ ਉਸ ਨਾਲ ਰੋਹ ਵਿਚ ਆ ਕੇ ਲੜੇ। (ਉਸ ਨੂੰ) ਵੇਖ ਕੇ (ਯੋਧੇ) ਬਹੁਤ ਤੇਜ਼ੀ ਨਾਲ ਘੋੜਿਆਂ ਸਹਿਤ ਭਜੀ ਜਾਂਦੇ ਹਨ।੮।

(ਇਸ) ਵੱਡੇ ਦੈਂਤ ਨੂੰ ਵੇਖ ਕੇ ਸਾਰੇ ਰਾਜੇ ਭਜ ਗਏ ਹਨ ਅਤੇ ਬਹੁਤ ਡਰ ਕਾਰਨ ਦੁਖੀ ਹੋਏ ਹਨ। ਹਾਥੀਆਂ, ਘੋੜਿਆਂ ਵਾਲੇ ਅਤੇ ਪਿਆਦੇ ਸਾਰੇ ਹਠੀਲੇ ਰਾਜੇ ਧੌਣਾਂ ਨੀਵੀਆਂ ਕਰ ਕੇ ਭਜੀ ਜਾ ਰਹੇ ਹਨ।੯।

*ਚੌਪਈ*

ਸੈਨਾ ਨੂੰ ਭਜਦਿਆਂ ਵੇਖ ਕੇ ਸੂਰਮੇ ਰੋਹ ਵਿਚ ਆ ਗਏ ਹਨ ਅਤੇ ਕ੍ਰੋਧਿਤ ਹੋ ਕੇ ਫਿਰ ਪਲਟ ਪਏ ਹਨ। (ਦੈਂਤ ਨੇ) ਜਿਤਨਿਆਂ ਨੂੰ ਪਰਤਦਿਆਂ ਵੇਖਿਆ, (ਉਨ੍ਹਾਂ ਨੂੰ) ਮਾਰ ਮਾਰ ਕੇ ਯਮਲੋਕ ਭੇਜ ਦਿੱਤਾ।੧੦।

ਉਸ ਨੇ ਵੀਹ ਹਜ਼ਾਰ ਹਾਥੀ ਮਾਰ ਦਿੱਤੇ ਅਤੇ ਤੀਹ ਹਜ਼ਾਰ ਘੋੜੇ ਨਸ਼ਟ ਕਰ ਦਿੱਤੇ। ਉਥੇ ਚਾਲੀ ਹਜ਼ਾਰ ਰਥ ਕਟੇ ਗਏ ਅਤੇ ਬਦਲਾਂ ਵਾਂਗ ਸੂਰਮਿਆਂ (ਦੇ ਦਲ) ਫਟ ਗਏ।੧੧।

*ਦੋਹਰਾ*

(ਦੈਂਤ ਨੇ) ਫਿਰ ਹੱਥ ਵਿਚ ਗਦਾ ਫੜ ਕੇ ਬਹੁਤ ਸਾਰੀ ਸੈਨਾ ਨਸ਼ਟ ਕਰ ਦਿੱਤੀ ਅਤੇ ਕਈ ਤਰ੍ਹਾਂ ਨਾਲ ਨਿਸੰਗ ਹੋ ਕੇ (ਸਭ ਨੂੰ) ਸੰਘਾਰ ਦਿੱਤਾ।੧੨।

*ਚੌਪਈ*

ਉਸ ਨਾਲ ਯੁੱਧ ਕਰ ਕੇ ਸਾਰੇ ਹਾਰ ਗਏ, ਪਰ ਕਿਸੇ ਤੋਂ ਵੀ ਦੈਂਤ ਮਾਰਿਆ ਨ ਜਾ ਸਕਿਆ। ਚੰਦ੍ਰਮਾ ਨਿਕਲ ਆਇਆ ਅਤੇ ਸੂਰਜ ਡੁਬ ਗਿਆ। ਸਾਰੇ ਯੋਧੇ ਆਪਣਿਆਂ ਠਿਕਾਣਿਆਂ ਉਤੇ ਪਰਤ ਆਏ।੧੩।

ਜਦ ਸਵੇਰਾ ਹੋਇਆ ਅਤੇ ਹਨੇਰਾ ਖ਼ਤਮ ਹੋ ਗਿਆ। ਸੂਰਮਿਆਂ ਨੂੰ ਫਿਰ ਰੋਹ ਚੜ੍ਹ ਗਿਆ। ਫ਼ੌਜਾਂ ਜੋੜ ਕੇ ਉਥੇ ਚਲ ਕੇ ਆਏ ਜਿਥੇ ਦੈਂਤ ਨੇ ਬਹੁਤ ਸੂਰਮੇ ਮਾਰੇ ਸਨ।੧੪।

ਜ਼ੀਨਾਂ ਪਾ ਕੇ ਘੋੜਿਆਂ ਨੂੰ ਨਚਾਉਣ ਲਗੇ ਅਤੇ ਕਿਤਨੇ ਤਲਵਾਰਾਂ ('ਚੰਦ੍ਰਹਾਸ') ਨੂੰ ਚਮਕਾਉਣ ਲਗੇ। ਕਈ ਤਣ ਤਣ ਕੇ ਬਾਣ ਚਲਾਣ ਲਗੇ ਅਤੇ ਬੇਸ਼ੁਮਾਰ ਸਟਾਂ ਦੈਂਤ ਨੂੰ ਮਾਰਨ ਲਗੇ।੧੫।

*ਭੁਜੰਗ ਛੰਦ*

ਹੱਥ ਵਿਚ ਗਦਾ ਲੈ ਕੇ ਦੈਂਤ ਆਪ ਡਟ ਗਿਆ। ਬਹੁਤ ਅਧਿਕ ਕ੍ਰੋਧ ਕਰ ਕੇ ਤਲਵਾਰ ਕਢ ਲਈ। (ਉਸ ਨਾਲ) ਜੋ ਵੀ ਲੜਾਈ ਲਈ ਆਣ ਢੁਕੇ, ਉਹ ਸਾਰੇ ਰਣਭੂਮੀ ਵਿਚ ਮਾਰੇ ਗਏ। (ਉਹ) ਇਸ ਤਰ੍ਹਾਂ ਡਿਗੇ ਕਿ ਵਿਚਾਰੇ ਵੀ ਨਹੀਂ ਜਾ ਸਕਦੇ।੧੬।

ਕਿਤਨਿਆਂ ਨੂੰ ਲਲਕਾਰ ਕੇ ਮਾਰਿਆ ਹੈ ਅਤੇ ਕਿਤਨੇ ਹੀ ਘੁੰਮ ਘੁੰਮ ਕੇ ਮਾਰੇ ਹਨ। ਕਿਤਨੇ ਹੀ ਯੋਧੇ ਯੁੱਧ-ਭੂਮੀ ਵਿਚ ਆਣ ਡਿਗੇ ਹਨ। ਕਿਤਨੇ ਪਾਣੀ ਮੰਗ ਰਹੇ ਹਨ, ਕਿਤਨੇ ਹਾਲ-ਦੁਹਾਈ ਪਾ ਰਹੇ ਹਨ ਅਤੇ ਕਿਤਨੇ ਹੀ ਸੂਰਮਿਆਂ ਦੇ ਸੀਸ ਤੋੜ ਦਿੱਤੇ ਹਨ।੧੭।

ਕਿਤੇ ਘੋੜੇ, ਕਿਤੇ ਰਾਜੇ ਮਾਰੇ ਗਏ ਹਨ। ਕਿਤੇ ਰਣ-ਭੂਮੀ ਵਿਚ ਸੂਰਮਿਆਂ ਦੇ ਹਾਥੀ ਅਤੇ ਮੁਕਟ ਪਏ ਹਨ। ਸਾਰੇ ਯੋਧੇ ਹਾਰ ਮੰਨ ਕੇ ਭਜੀ ਜਾ ਰਹੇ ਹਨ ਅਤੇ ਕਿਸੇ ਨੇ ਵੀ (ਇਸ ਨੂੰ) ਲਜਾ ਦੀ ਗੱਲ ਨਹੀਂ ਸਮਝਿਆ।੧੮।

ਹਠੀ ਜੇ ਫਿਰੰਗੀ ਮਹਾ ਕੋਪ ਵਾਰੈ। ਲਰੇ ਆਨਿ ਤਾ ਸੋ ਨ ਨੈਕੈ ਪਧਾਰੇ।
ਛਕੈ ਛੋਭ ਛਤ੍ਰੀ ਮਹਾ ਕੋਪ ਢੂਕੇ। ਚਹੂੰ ਓਰ ਤੇ ਮਾਰ ਹੀ ਮਾਰਿ ਕੂਕੇ। ੧੯।

ਕਿਤੇ ਆਨਿ ਜੂਝੇ ਸਭੈ ਖੇਤ ਘਾਏ। ਬਚੇ ਜੀਤਿ ਤੇ ਛਾਡਿ ਖੇਤੈ ਪਰਾਏ।
ਹਠੇ ਜੇ ਹਠੀਲੇ ਹਠੀ ਖਗ ਕੂਟੇ। ਮਹਾਰਾਜ ਬਾਜੀਨ ਕੇ ਮੂੰਡ ਫੂਟੇ। ੨੦।

*ਚੌਪਈ*

ਬੀਸ ਹਜਾਰ ਕਰੀ ਕੁਪਿ ਮਾਰੇ। ਤੀਸ ਹਜਾਰ ਅਸ੍ਵ ਹਨਿ ਡਾਰੈ।
ਚਾਲਿਸ ਸਹਸ ਰਥਿਨ ਰਥ ਟੂਟੈ। ਸਾਠਿ ਸਹਸ੍ਰ ਰਥੀ ਹੂੰ ਕੂਟੇ। ੨੧।

*ਦੋਹਰਾ*

ਏਤੀ ਸੈਨ ਸੰਘਾਰਿ ਕੈ ਪੈਦਲ ਹਨ੍ਯੋ ਅਪਾਰ।
ਜਨੁ ਕਰਿ ਜਏ ਨ ਕਾਂਖਿ ਤੇ ਆਏ ਨਹਿ ਸੰਸਾਰ। ੨੨।

*ਚੌਪਈ*

ਸਭ ਹੀ ਬੀਰ ਜੁਧ ਕਰਿ ਹਾਰੇ। ਤਿਨ ਤੇ ਗਏ ਨ ਦਾਨੌ ਮਾਰੈ।
ਖੇਤ ਛੋਰਿ ਸਭ ਹੀ ਘਰ ਗਏ। ਮਤੋ ਕਰਤ ਐਸੀ ਬਿਧਿ ਭਏ। ੨੩।

*ਸਵੈਯਾ*

ਕੈਸੇ ਹੂੰ ਮਾਰਿਯੋ ਮਰੈ ਨ ਨਿਸਾਚਰ ਜੁਧ ਸਭੈ ਕਰਿ ਕੈ ਭਟ ਹਾਰੇ।
ਬਾਨ ਕ੍ਰਿਪਾਨ ਗਦਾ ਬਰਛੀਨ ਕੇ ਭਾਤਿ ਅਨੇਕਨ ਘਾਇ ਪ੍ਰਹਾਰੇ।
ਸੋ ਨਹਿ ਭਾਜਤ ਗਾਜਤ ਹੈ ਰਨ ਹੋਤ ਨਿਵਰਤਨ ਕ੍ਯੋ ਹੂੰ ਨਿਵਾਰੇ।
ਦੇਸ ਤਜੈ ਕਹੂੰ ਜਾਇ ਬਸੈ ਕਹ ਆਵਤ ਹੈ ਮਨ ਮੰਤ੍ਰ ਤਿਹਾਰੇ। ੨੪।

*ਚੌਪਈ*

ਇੰਦ੍ਰਮਤੀ ਬੇਸ੍ਵਾ ਤਹ ਰਹਈ। ਅਧਿਕ ਰੂਪ ਤਾ ਕੌ ਜਗ ਕਹਈ।
ਸੂਰਜ ਚੰਦ੍ਰ ਜੋਤਿ ਜੋ ਧਾਰੀ। ਜਨੁ ਯਾਹੀ ਤੇ ਲੈ ਉਜਿਯਾਰੀ। ੨੫।

*ਦੋਹਰਾ*

ਤਿਨ ਬੀਰਾ ਤਹ ਤੇ ਲਯੋ ਚਲੀ ਤਹਾ ਕਹ ਧਾਇ।
ਬਸਤ੍ਰ ਪਹਿਰਿ ਤਿਤ ਕੌ ਚਲੀ ਜਿਤ ਅਸੁਰਨ ਕੋ ਰਾਇ। ੨੬।

*ਚੌਪਈ*

ਮੇਵਾ ਔਰ ਮਿਠਾਈ ਲਈ। ਮਾਟਨ ਮੋ ਧਰ ਪਰ ਭਰਿ ਦਈ।
ਜਹ ਫਲ ਖਾਤ ਅਸੁਰ ਕੋ ਰਾਈ। ਤਿਨ ਲੈ ਬਨ ਸੌ ਸਕਲ ਲਗਾਈ। ੨੭।

ਜੋ ਬਹੁਤ ਕ੍ਰੋਧੀ ਅਤੇ ਹਠੀਲੇ ਵਿਦੇਸੀ (ਫਿਰੰਗੀ) ਸਨ, (ਉਹ) ਉਸ ਨਾਲ ਲੜਨ ਆਏ ਅਤੇ ਜ਼ਰਾ ਜਿੰਨੇ ਵੀ ਨਹੀਂ ਟਲੇ। ਸਾਰੇ ਛਤ੍ਰੀ ਬਹੁਤ ਰੋਹ ਨਾਲ ਭਰੇ ਹੋਏ ਆਣ ਢੁਕੇ ਹਨ ਅਤੇ ਚੌਹਾਂ ਪਾਸਿਆਂ ਤੋਂ ਮਾਰੋ-ਮਾਰੋ ਕੂਕ ਰਹੇ ਹਨ।੧੯।

ਕਿਤਨੇ ਹੀ (ਸੂਰਮੇ) ਆ ਕੇ ਲੜੇ ਹਨ ਅਤੇ ਰਣ-ਖੇਤਰ ਵਿਚ ਮਾਰੇ ਗਏ ਹਨ। ਜਿਹੜੇ ਬਚੇ ਸਨ ਉਹ ਜੀਉਂਦੇ ਜੀ ਰਣ-ਖੇਤਰ ਨੂੰ ਛਡ ਕੇ ਭਜ ਗਏ ਹਨ। ਹਠੀ ਸੂਰਮੇ ਹਠੀਲਿਆਂ ਦੀਆਂ ਤਲਵਾਰਾਂ ਨਾਲ ਕੁਟੇ ਜਾ ਰਹੇ ਹਨ ਅਤੇ ਮਹਾਨ ਰਾਜਿਆਂ ਦੇ ਘੋੜਿਆਂ ਦੇ ਸਿਰ ਫੋੜੇ ਜਾ ਰਹੇ ਹਨ।੨0।

*ਚੌਪਈ*

(ਦੈਂਤ ਨੇ) ਕ੍ਰੋਧ ਕਰ ਕੇ ਵੀਹ ਹਜ਼ਾਰ ਹਾਥੀ ਮਾਰੇ ਹਨ ਅਤੇ ਤੀਹ ਹਜ਼ਾਰ ਘੋੜੇ ਸੰਘਾਰ ਦਿੱਤੇ ਹਨ। ਚਾਲੀ ਹਜ਼ਾਰ ਰਥਵਾਨਾਂ ਦੇ ਰਥ ਟੁਟ ਗਏ ਹਨ ਅਤੇ ਸੱਠ ਹਜ਼ਾਰ ਰਥੀ ਵੀ ਮਾਰ ਦਿੱਤੇ ਹਨ।੨੧।

*ਦੋਹਰਾ*

ਇਤਨੀ ਸੈਨਾ ਮਾਰ ਕੇ ਬੇਸ਼ੁਮਾਰ ਪੈਦਲ ਮਾਰ ਦਿੱਤੇ, ਮਾਨੋ (ਇਹ ਮਾਵਾਂ ਦੀਆਂ) ਕੁਖਾਂ ਤੋਂ ਜਨਮ ਲ਼ ਕੇ ਸੰਸਾਰ ਵਿਚ ਆਏ ਹੀ ਨ ਹੋਣ।੨੨।

*ਚੌਪਈ*

ਸਾਰੇ ਸੂਰਮੇ ਯੁੱਧ ਕਰ ਕੇ ਹਾਰ ਗਏ। ਉਨ੍ਹਾਂ ਕੋਲੋਂ ਦੈਂਤ ਨ ਮਾਰਿਆ ਗਿਆ। ਰਣ-ਭੂਮੀ ਛਡ ਕੇ ਸਭ ਘਰ ਚਲੇ ਗਏ। ਇਸ ਪ੍ਰਕਾਰ ਦਾ ਮਤਾ ਪਕਾਉਣ ਲਗੇ।੨੩।

*ਸਵੈਯਾ*

ਸਾਰੇ ਹੀ ਸੈਨਿਕ ਯੁੱਧ ਕਰ ਕੇ ਥਕ ਗਏ ਹਨ, ਪਰ ਕਿਸੇ ਤਰ੍ਹਾਂ ਵੀ ਦੈਂਤ ਮਾਰਿਆ ਨਹੀਂ ਜਾ ਰਿਹਾ। ਬਾਣਾਂ, ਕ੍ਰਿਪਾਨਾਂ, ਗਦਾਵਾਂ, ਬਰਛੀਆਂ ਨਾਲ ਅਨੇਕ ਤਰ੍ਹਾਂ ਨਾਲ ਵਾਰ ਕੀਤੇ ਗਏ ਹਨ। ਪਰ ਉਹ ਭਜਦਾ ਨਹੀਂ, ਰਣ ਵਿਚ (ਡਟ ਕੇ) ਗਜਦਾ ਹੈ। (ਉਹ) ਕਿਸੇ ਤਰ੍ਹਾਂ ਵੀ (ਯੁੱਧ-ਭੂਮੀ ਵਿਚ) ਹਟਾਇਆਂ ਹਟਦਾ ਨਹੀਂ। ਕੀ ਦੇਸ਼ ਛਡ ਕੇ ਕਿਤੇ ਹੋਰ ਜਾ ਵਸੀਏ, ਤੁਹਾਡੇ ਮਨ ਵਿਚ ਕੀ ਸੋਚ ਆਉਂਦੀ ਹੈ।੨੪।

*ਚੌਪਈ*

ਇੰਦ੍ਰਮਤੀ ਨਾਂ ਦੀ ਇਕ ਵੇਸਵਾ ਉਥੇ ਰਹਿੰਦੀ ਸੀ। ਸਾਰਾ ਸੰਸਾਰ ਉਸ ਨੂੰ ਅਤਿ ਸੁੰਦਰ ਕਹਿੰਦਾ ਸੀ। ਮਾਨੋ ਸੂਰਜ ਅਤੇ ਚੰਦ੍ਰਮਾ ਨੇ ਜੋ ਜੋਤਿ ਧਾਰੀ ਹੋਈ ਹੈ, ਉਹ ਸ਼ਾਇਦ (ਇਨ੍ਹਾਂ ਨੇ) ਉਸੇ ਤੋਂ ਹੀ ਲਈ ਹੋਵੇ।੨੫।

*ਦੋਹਰਾ*

(ਸਾਰਿਆਂ ਦੁਆਰਾ ਨ ਕੀਤੇ ਜਾ ਸਕਣ ਕਰ ਕੇ) ਉਸ (ਇੰਦ੍ਰਮਤੀ) ਨੇ ਬੀੜਾ ਚੁਕਿਆ (ਅਤੇ ਦੈਂਤ ਨੂੰ ਨਸ਼ਟ ਕਰਨ ਲਈ) ਉਥੋਂ ਲਈ ਚਲ ਪਈ। (ਉਹ) ਬਸਤ੍ਰ ਪਾ ਕੇ ਉਸ ਪਾਸੇ ਵਲ ਚਲ ਪਈ ਜਿਥੇ ਦੈਂਤਾਂ ਦਾ ਰਾਜਾ (ਬੈਠਾ ਹੋਇਆ) ਸੀ।੨੬।

*ਚੌਪਈ*

(ਵੇਸਵਾ ਨੇ) ਮੇਵੇ ਅਤੇ ਮਠਿਆਈ ਲੈ ਕੇ ਮਟਕਿਆਂ ਵਿਚ ਭਰ ਕੇ ਧਰਤੀ ਉਤੇ ਰਖ ਦਿੱਤੀ। ਜਿਥੇ ਦੈਂਤ ਰਾਜਾ ਫਲ ਖਾਂਦਾ ਸੀ, ਉਸ ਸਭ ਨੂੰ ਲੈ ਕੇ (ਉਸ ਨੇ) ਬਨ ਵਿਚ (ਡੇਰਾ) ਲਗਾ ਦਿੱਤਾ।੨੭।

ਜਬ ਦਾਨੋ ਕੌ ਭੂਖਿ ਸੰਤਾਯੋ। ਤਬ ਬਨ ਕੇ ਭਛਨ ਫਲ ਆਯੋ।
ਮਾਟ ਫੋਰਿ ਪਕਵਾਨ ਚਬਾਇਸ। ਮਦਰਾ ਪਿਯਤ ਅਧਿਕ ਮਨ ਭਾਇਸ। ੨੮।

ਪੀ ਮਦਰਾ ਭਯੋ ਮਤ ਅਭਿਮਾਨੀ। ਯਹ ਜਬ ਬਾਤ ਬੇਸੁਵਨ ਜਾਨੀ।
ਭਾਤਿ ਭਾਤਿ ਬਾਦਿਤ੍ਰ ਬਜਾਏ। ਗੀਤਿ ਅਨੇਕ ਤਾਨ ਕੈ ਗਾਏ। ੨੯।

ਜ੍ਯੋ ਜ੍ਯੋ ਪਾਤ੍ਰ ਨਾਚਤੀ ਆਵੈ। ਤ੍ਯੋ ਤ੍ਯੋ ਦਾਨੋ ਸੀਸ ਢੁਰਾਵੈ।
ਕੋਪ ਕਥਾ ਜਿਯ ਤੇ ਜਬ ਗਈ। ਕਰ ਕੀ ਗਦਾ ਬਖਸਿ ਕਰ ਦਈ। ੩0।

ਆਈ ਨਿਕਟ ਲਖੀ ਜਬ ਪ੍ਯਾਰੀ। ਹੁਤੀ ਕ੍ਰਿਪਾਨ ਸੋਊ ਦੈ ਡਾਰੀ।
ਆਯੁਧ ਬਖਸਿ ਨਿਰਾਯੁਧ ਭਯੋ। ਯਹ ਸਭ ਭੇਦ ਤਿਨੈ ਲਖਿ ਲਯੋ। ੩੧।

ਨਾਚਤ ਨਿਕਟ ਦੈਤ ਕੇ ਆਈ। ਸਾਂਕਰ ਕਰ ਸੌ ਗਈ ਛੁਆਈ।
ਤਾ ਸੋ ਜੰਤ੍ਰ ਮੰਤ੍ਰ ਇਹ ਕੀਯੋ। ਭੇਟ੍ਯੋ ਤਨਿਕ ਕੈਦ ਕਰਿ ਲੀਯੋ। ੩੨।

*ਦੋਹਰਾ*

ਤਨਿਕ ਛੁਅਤ ਤਾ ਕੇ ਤੁਰਤ ਬਾਧਿ ਗਯੋ ਤਤਕਾਲ।
ਦਾਨਵ ਕੋ ਬਾਧਤ ਭਈ ਇਹ ਚਰਿਤ੍ਰ ਕਰਿ ਬਾਲ। ੩੩।

*ਭੁਜੰਗ ਛੰਦ*

ਛਲਿਯੋ ਛੈਲ ਦਾਨੋ ਇਸੀ ਛਲੈ ਬਾਲਾ। ਲੀਯੋ ਬਸ੍ਯ ਕੈ ਕੈ ਮਹਾ ਰੂਪ ਆਲਾ।
ਬੰਧ੍ਯੋ ਬੀਰ ਮੰਤ੍ਰਾਨ ਕੇ ਜੋਰ ਆਯੋ। ਸਭੈ ਗ੍ਰਾਮ ਬਾਸੀਨ ਕੌ ਲੈ ਦਿਖਾਯੋ। ੩੪।

ਪ੍ਰਥਮ ਗ੍ਰਾਮ ਬਾਸੀਨ ਕੌ ਲੈ ਦਿਖਾਰਿਯੋ। ਪੁਨਿਰ ਖੋਦਿ ਭੂਮੈ ਤਿਸੈ ਗਾਡਿ ਡਾਰਿਯੋ।
ਜਿਨੈ ਲੈ ਗਦਾ ਕੋ ਘਨੋ ਬੀਰ ਮਾਰੇ। ਭਏ ਤੇਜ ਮੰਤ੍ਰਾਨ ਕੇਤੇ ਬਿਚਾਰੇ। ੩੫।

*ਦੋਹਰਾ*

ਜਿਨ ਖੇਚਰ ਕਰ ਖਗ ਲੈ ਖਤ੍ਰੀ ਹਨੇ ਅਪਾਰ।
ਤੇ ਛੈਲੀ ਇਹ ਛਲ ਛਲਿਯੋ ਐਸੋ ਚਰਿਤ੍ਰ ਬਿਚਾਰ। ੩੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨੫। ੨੪੬੭। ਅਫਜੂੰ।*

*ਦੋਹਰਾ*

ਦੇਸ ਤਪੀਸਾ ਕੇ ਬਿਖੈ ਗੜ੍ਹੀ ਸਿਨਸਿਨੀ ਏਕ।
ਜੀਤਿ ਨ ਕੋਊ ਤਿਹ ਸਕਿਯੋ ਭਿਰਿ ਭਿਰਿ ਗਏ ਅਨੇਕ। ੧।

ਜਦੋਂ ਦੈਂਤ ਨੂੰ ਭੁਖ ਲਗੀ, ਤਦੋਂ ਬਨ ਵਿਚ ਫਲ ਖਾਣ ਲਈ ਆਇਆ। ਮਟਕੇ ਫੋੜ ਕੇ ਪਕਵਾਨ ਖਾਧੇ ਅਤੇ ਮਨ ਭਰ ਕੇ ਬਹੁਤ ਸ਼ਰਾਬ ਪੀਤੀ।੨੮।

ਸ਼ਰਾਬ ਪੀ ਕੇ ਅਭਿਮਾਨੀ (ਦੈਂਤ) ਬੇਸੁੱਧ ਹੋ ਗਿਆ। ਜਦ ਵੇਸਵਾ ਨੂੰ ਇਹ ਗੱਲ ਯਕੀਨੀ ਹੋ ਗਈ। ਤਾਂ ਉਸ ਨੇ ਤਰ੍ਹਾਂ ਤਰ੍ਹਾਂ ਦੇ ਵਾਜੇ ਵਜਾਏ ਅਤੇ ਅਨੇਕ ਤਾਨਾਂ ਵਾਲੇ ਗੀਤ ਗਏ।੨੯।

ਜਿਉਂ ਜਿਉਂ ਵੇਸਵਾ ਨਚਦੀ ਆ ਰਹੀ ਸੀ ਤਿਉਂ ਤਿਉਂ ਦੈਂਤ ਸਿਰ ਹਿਲਾ ਰਿਹਾ ਸੀ। ਜਦ ਗੁੱਸੇ ਦੀ ਕਥਾ (ਅਰਥਾਤ੍ ਜੰਗ ਦਾ ਜਨੂੰਨ) ਮਨ ਤੋਂ ਖ਼ਤਮ ਹੋ ਗਿਆ, ਤਦ ਹੱਥ ਦੀ ਗਦਾ (ਵੇਸਵਾ ਨੂੰ) ਬਖ਼ਸ਼ ਦਿੱਤੀ।੩੦।

ਜਦ ਉਸ ਨੇ ਪਿਆਰੀ ਨੂੰ ਨੇੜੇ ਆਇਆ ਵੇਖਿਆ ਤਾਂ (ਉਸ ਪਾਸ ਜੋ ਕ੍ਰਿਪਾਨ) ਸੀ ਉਹ ਵੀ ਦੇ ਦਿੱਤੀ। (ਉਹ) ਹਥਿਆਰ ਬਖ਼ਸ਼ ਕੇ ਸ਼ਸਤ੍ਰ-ਹੀਨ ਹੋ ਗਿਆ ਅਤੇ ਇਹ ਸਾਰੀ ਗੱਲ ਉਸ (ਵੇਸਵਾ) ਨੇ ਜਾਣ ਲਈ।੩੧।

(ਉਹ) ਨਚਦੀ ਹੋਈ ਦੈਂਤ ਦੇ ਕੋਲ ਆਈ ਅਤੇ (ਉਸ ਦੇ) ਹੱਥ ਨਾਲ ਸੰਗਲ ਛੁਹਾ ਦਿੱਤਾ (ਭਾਵ੍ ਬੰਨ੍ਹ ਲਿਆ)। ਉਸ ਨਾਲ ਇਹ ਜੰਤ੍ਰ ਮੰਤ੍ਰ ਕੀਤਾ ਅਤੇ ਜ਼ਰਾ ਜਿਹਾ ਮਿਲਣ ਨਾਲ ਹੀ ਉਸ ਨੂੰ ਕੈਦ ਕਰ ਲਿਆ।੩੨।

*ਦੋਹਰਾ*

ਉਸ ਦੇ ਜ਼ਰਾ ਜਿੰਨਾ ਛੋਹਣ ਨਾਲ (ਉਹ) ਤੁਰਤ ਬੰਨ੍ਹਿਆ ਗਿਆ। ਇਹ ਚਰਿਤ੍ਰ ਕਰ ਕੇ (ਉਸ) ਇਸਤਰੀ ਨੇ ਦੈਂਤ ਨੂੰ ਬੰਨ੍ਹ ਲਿਆ।੩੩।

*ਭੁਜੰਗ ਛੰਦ*

ਇਸਤਰੀ ਨੇ ਇਸ ਛਲ ਨਾਲ ਦੈਂਤ ਨੂੰ ਛਲ ਲਿਆ। (ਉਸ ਨੂੰ) ਮਹਾਨ ਰੂਪ ਦੇ ਘਰ ਵਰਗੀ (ਇਸਤਰੀ) ਨੇ ਆਪਣੇ ਵਸ ਵਿਚ ਕਰ ਲਿਆ। ਉਹ ਯੋਧਾ ਮੰਤਰਾਂ ਦੇ ਜ਼ੋਰ ਨਾਲ ਬੰਨ੍ਹਿਆ ਹੋਇਆ ਆਇਆ ਅਤੇ ਸਾਰੇ ਪਿੰਡ ਵਾਸੀਆਂ ਨੂੰ (ਵੇਸਵਾ ਨੇ) ਲਿਆ ਕੇ ਵਿਖਾਇਆ।੩੪।

ਪਹਿਲਾਂ ਉਸ ਨੇ ਸਾਰੇ ਗ੍ਰਾਮ-ਵਾਸੀਆਂ ਨੂੰ ਲਿਆ ਕੇ ਵਿਖਾਇਆ ਅਤੇ ਫਿਰ ਭੂਮੀ ਖੋਦ ਕੇ ਉਸ ਨੂੰ ਗਡ ਦਿੱਤਾ। ਜਿਸ ਨੇ ਗਦਾ ਲੈ ਕੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ ਸਨ, ਉਹ ਮੰਤਰਾਂ ਦੇ ਤੇਜ ਨਾਲ ਕਿਤਨਾ ਵਿਚਾਰਾ ਬਣਿਆ ਪਿਆ ਸੀ।੩੫।

*ਦੋਹਰਾ*

ਜਿਸ ਦੈਂਤ ('ਖੇਚਰ') ਨੇ ਹੱਥ ਵਿਚ ਤਲਵਾਰ ਲੈ ਕੇ ਬੇਸ਼ੁਮਾਰ ਛਤ੍ਰੀ ਮਾਰ ਦਿੱਤੇ ਸਨ, ਉਸ ਨੂੰ ਇਸ ਇਸਤਰੀ ਨੇ ਅਜਿਹਾ ਚਰਿਤ੍ਰ ਕਰ ਕੇ ਛਲ ਲਿਆ।੩੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੨੫। ੨੪੬੭। ਚਲਦਾ।*

*ਦੋਹਰਾ*

ਤਪੀਸਾ ਦੇਸ ਵਿਚ ਇਕ 'ਸਿਨਸਿਨੀ' ਨਾਂ ਦੀ ਗੜ੍ਹੀ ਸੀ। ਉਸ ਨੂੰ ਕੋਈ ਵੀ ਜਿਤ ਨ ਸਕਿਆ, (ਭਾਵੇਂ) ਅਨੇਕਾਂ ਲੜ ਲੜ ਕੇ ਚਲੇ ਗਏ।੧।

*ਚੌਪਈ*

ਅਬਦੁਲ ਨਬੀ ਤਹਾ ਕਹ ਧਾਯੋ। ਚਾਰਿ ਦ੍ਯੋਸ ਲਗਿ ਜੁਧ ਮਚਾਯੋ।
ਅਧਿਕ ਮਾਰਿ ਗੋਲਿਨ ਕੀ ਭਈ। ਭ੍ਰਿਤਨ ਬਿਸਰ ਸਕਲ ਸੁਧਿ ਗਈ। ੨।

ਆਖਰ ਗੜੀ ਤਵਨ ਕੌ ਤੋਰਿਯੋ। ਯਾ ਕੌ ਕਿਨੀ ਨ ਮੁਹਰੋ ਮੋਰਿਯੋ।
ਅਟਕਤ ਏਕ ਅਟਾਰੀ ਭਈ। ਅਧਿਕ ਮਾਰਿ ਗੋਲਿਨ ਕੀ ਦਈ। ੩।

ਭਰਿ ਭਰਿ ਤੁਪਕ ਤਵਨ ਤ੍ਰਿਯ ਲ੍ਯਾਵੈ। ਲੈ ਲੈ ਕਰ ਮੈ ਪੁਰਖ ਚਲਾਵੈ।
ਤਕਿ ਤਕਿ ਤਨ ਜਾ ਕੇ ਮੈ ਮਾਰੈ। ਹੈ ਗੈ ਰਥ ਬੀਰਾਨ ਬਿਦਾਰੈ। ੪।

ਭਰਿ ਬੰਦੂਕ ਤ੍ਰਿਯ ਸਿਸਤ ਬਨਾਈ। ਖਾਨ ਨਬੀ ਕੇ ਹ੍ਰਿਦੈ ਲਗਾਈ।
ਲਾਗਤ ਘਾਇ ਹਾਹਿ ਨਹਿ ਭਾਖਿਯੋ। ਮਾਰਿ ਪਾਲਕੀ ਭੀਤਰਿ ਰਾਖਿਯੋ। ੫।

*ਦੋਹਰਾ*

ਨਬੀ ਤੁਪਕ ਕੇ ਸੰਗ ਹਨ੍ਯੋ ਉਤੈ ਜੁਧ ਅਤਿ ਹੋਇ।
ਇਤਿ ਭ੍ਰਿਤ ਪਤਿ ਲੈ ਘਰ ਗਏ ਉਤੈ ਨ ਜਾਨਤ ਕੋਇ। ੬।
ਏਕ ਤੋਪਚੀ ਤੁਪਕ ਲੈ ਬਾਧੀ ਸਿਸਤ ਬਨਾਇ।
ਤਾ ਕੇ ਪਤਿ ਕੇ ਉਰ ਬਿਖੈ ਗੋਲੀ ਹਨੀ ਰਿਸਾਇ। ੭।

*ਚੌਪਈ*

ਲਗੇ ਤੁਪਕ ਕੇ ਬ੍ਰਿਣ ਭਟ ਜੁਝਿਯੋ। ਠਾਢੀ ਨਿਕਟ ਤਵਨ ਤ੍ਰਿਯ ਬੁਝਿਯੋ।
ਚਕਮਕ ਝਾਰਿ ਕਢੀ ਚਿਨਗਾਰੀ। ਤਿਨ ਛਪਰਨ ਮੋ ਛਿਪ੍ਰ ਪ੍ਰਜਾਰੀ। ੮।

ਮੁਗਲ ਸੇਖ ਸੈਯਦ ਤਹ ਆਏ। ਤਾ ਤ੍ਰਿਯ ਕੋ ਯੌ ਬਚਨ ਸੁਨਾਏ।
ਅਬ ਤੂੰ ਇਸਤ੍ਰੀ ਹੋਹਿ ਹਮਾਰੀ। ਨਿਕਟ ਲਾਗਿ ਇਹ ਭਾਤਿ ਉਚਾਰੀ। ੯।

*ਦੋਹਰਾ*

ਸੁਤ ਬਾਲਕ ਭਰਤਾ ਮਰਿਯੋ ਇਨ ਕੋ ਪ੍ਰਥਮ ਜਰਾਇ।
ਬਹੁਰਿ ਤਿਹਾਰੋ ਧਾਮ ਮੈ ਆਜੁ ਬਸੌਗੀ ਆਇ। ੧੦।

*ਚੌਪਈ*

ਪ੍ਰਥਮ ਚਿਤਾ ਮੈ ਸੁਤ ਕੌ ਡਾਰਿਯੋ। ਮ੍ਰਿਤਕ ਖਸਮ ਕੌ ਬਹੁਰਿ ਪ੍ਰਜਾਰਿਯੋ।
ਬਹੁਰੌ ਕਾਂਖਿ ਮੁਗਲ ਕੋ ਭਰੀ। ਆਪਨ ਲੈ ਪਾਵਕ ਮੋ ਪਰੀ। ੧੧।

*ਦੋਹਰਾ*

ਸੁਤ ਜਰਾਇ ਪਤਿ ਜਾਰਿ ਕੈ ਬਹੁਰਿ ਮੁਗਲ ਗਹਿ ਲੀਨ।
ਤਾ ਪਾਛੇ ਆਪਨ ਜਰੀ ਤ੍ਰਿਯ ਚਰਿਤ੍ਰ ਯੌ ਕੀਨ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਬੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨੬। ੨੪੭੯। ਅਫਜੂੰ।*

*ਚੌਪਈ*

ਅਬਦੁਲ ਨਬੀ ਨੇ ਉਸ ਉਤੇ ਹਮਲਾ ਕੀਤਾ। ਚਾਰ ਦਿਨ ਤਕ ਘਮਸਾਨ ਯੁੱਧ ਮਚਾਇਆ। ਗੋਲਿਆਂ ਦੀ ਬਹੁਤ ਮਾਰ ਹੋਈ। ਨੌਕਰਾਂ ਨੂੰ ਸਭ ਸੁੱਧ-ਬੁੱਧ ਭੁਲ ਗਈ।੨।

ਅੰਤ ਵਿਚ ਉਨ੍ਹਾਂ ਨੇ ਗੜ੍ਹੀ ਨੂੰ ਤੋੜ ਦਿੱਤਾ ਅਤੇ ਉਨ੍ਹਾਂ ਨੂੰ ਅਗੋਂ ਕਿਸੇ ਨੇ ਨ ਮੋੜਿਆ। (ਬਸ) ਇਕ ਅਟਾਰੀ ਅਟਕ ਗਈ। ਉਸ ਉਤੇ ਵੀ ਬਹੁਤ ਗੋਲੇ ਚਲਾਏ ਗਏ।੩।

ਉਥੇ ਇਸਤਰੀਆਂ ਬੰਦੂਕਾਂ ਭਰ ਭਰ ਕੇ ਲਿਆਉਂਦੀਆਂ ਸਨ ਅਤੇ ਮਰਦ ਹੱਥ ਵਿਚ ਲੈ ਲੈ ਕੇ ਚਲਾਂਦੇ ਸਨ। ਜਿਸ ਦੇ ਸ਼ਰੀਰ ਨੂੰ ਵੇਖ ਵੇਖ ਕੇ ਉਹ ਮਾਰਦੇ ਸਨ, ਉਹ ਰਥ, ਘੋੜੇ ਅਤੇ ਹਾਥੀ ਨਸ਼ਟ ਹੋ ਜਾਂਦੇ ਸਨ।੪।

(ਇਕ) ਇਸਤਰੀ ਨੇ ਬੰਦੂਕ ਭਰ ਕੇ ਨਿਸ਼ਾਣਾ ਸਾਧਿਆ ਅਤੇ ਨਬੀ ਖ਼ਾਨ ਦੇ ਹਿਰਦੇ ਵਿਚ ਮਾਰੀ। ਗੋਲੀ ਲਗਦਿਆਂ ਉਸ ਨੇ ਹਾਏ ਤਕ ਨ ਕਹੀ ਅਤੇ ਪਾਲਕੀ ਵਿਚ ਮਾਰ ਕੇ ਰਖ ਦਿੱਤਾ।੫।

*ਦੋਹਰਾ*

ਨਬੀ ਬੰਦੂਕ ਨਾਲ ਮਾਰਿਆ ਗਿਆ ਅਤੇ ਉਧਰ ਬਹੁਤ ਜੰਗ ਹੋਈ। ਇਧਰ ਨੌਕਰ ਨਬੀ ਖ਼ਾਨ ਨੂੰ ਘਰ ਲੈ ਗਏ ਅਤੇ ਉਧਰ (ਇਸ ਗੱਲ ਦਾ) ਕਿਸੇ ਨੂੰ ਪਤਾ ਨ ਲਗਿਆ।੬। ਇਕ ਤੋਪਚੀ ਨੇ ਤੁਪਕ ਲ਼ ਕੇ ਨਿਸ਼ਾਣਾ ਬੰਨ੍ਹਿਆ। ਕ੍ਰੋਧ ਪੂਰਵਕ ਉਸ ਦੇ ਪਤੀ ਦੀ ਛਾਤੀ ਵਿਚ ਗੋਲੀ ਮਾਰ ਦਿੱਤੀ।੭।

*ਚੌਪਈ*

ਬੰਦੂਕ ਦੇ ਜ਼ਖ਼ਮ ਨਾਲ ਸੂਰਮਾ ਮਾਰਿਆ ਗਿਆ। ਕੋਲ ਖੜੋਤੀ ਉਸ ਦੀ ਇਸਤਰੀ ਨੂੰ ਪਤਾ ਲਗ ਗਿਆ। ਉਸ ਨੇ ਚਕਮਕ ਪੱਥਰ ਨੂੰ ਰਗੜ ਕੇ ਚਿੰਗਾਰੀ ਕਢੀ ਅਤੇ ਤੁਰਤ ਛਪਰਾਂ ਨੂੰ ਸਾੜ ਦਿੱਤਾ।੮।

ਮੁਗ਼ਲ, ਸ਼ੇਖ, ਸੱਯਦ (ਸਭ) ਉਥੇ ਆਏ ਅਤੇ ਉਸ ਇਸਤਰੀ ਨੂੰ ਇਸ ਤਰ੍ਹਾਂ ਕਿਹਾ-- 'ਹੁਣ ਤੂੰ ਸਾਡੀ ਇਸਤਰੀ ਬਣ'। (ਇਸਤਰੀ ਨੇ ਉਨ੍ਹਾਂ ਦੇ) ਨੇੜੇ ਹੋ ਕੇ ਇਸ ਤਰ੍ਹਾਂ ਕਿਹਾ--।੯।

*ਦੋਹਰਾ*

(ਮੇਰਾ) ਬਾਲਕ ਪੁੱਤਰ ਅਤੇ ਪਤੀ ਮਰ ਗਏ ਹਨ। ਪਹਿਲਾਂ ਇਨ੍ਹਾਂ ਨੂੰ ਸਾੜ ਕੇ ਫਿਰ ਅਜ ਹੀ ਤੁਹਾਡੇ ਘਰ ਆ ਕੇ ਵਸਾਂਗੀ।੧੦।

*ਚੌਪਈ*

ਪਹਿਲਾਂ ਉਸ ਨੇ ਪੁੱਤਰ ਨੂੰ ਚਿਖਾ ਵਿਚ ਪਾਇਆ, ਫਿਰ ਮ੍ਰਿਤ ਪਤੀ ਨੂੰ ਸਾੜਿਆ। ਫਿਰ ਮੁਗ਼ਲ ਨੂੰ ਗਲਵਕੜੀ ਪਾ ਕੇ, ਆਪਣੇ ਨਾਲ ਅਗਨੀ ਵਿਚ ਛਾਲ ਮਾਰ ਦਿੱਤੀ।੧੧।

*ਦੋਹਰਾ*

ਪੁੱਤਰ ਅਤੇ ਪਤੀ ਨੂੰ ਸਾੜ ਕੇ, ਫਿਰ ਮੁਗ਼ਲ ਨੂੰ ਪਕੜ ਲਿਆ। ਉਸ ਪਿਛੋਂ ਆਪ ਸੜ ਗਈ। (ਉਸ) ਇਸਤਰੀ ਨੇ ਇਸ ਤਰ੍ਹਾਂ ਦਾ ਚਰਿਤ੍ਰ ਕੀਤਾ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੨੬। ੨੪੭੯। ਚਲਦਾ।*

*ਚੌਪਈ*

ਬੀਰ ਦਤ ਚੰਡਾਲਿਕ ਰਹੈ। ਅਤਿ ਤਸਕਰ ਤਾ ਕੌ ਜਗ ਕਹੈ।
ਖਾਨ ਖਵੀਨ ਤਹਾ ਜੋ ਆਵੈ। ਤਾ ਕੌ ਲੂਟਿ ਕੂਟਿ ਲੈ ਜਾਵੇ। ੧।

ਜੋ ਆਵਤ ਕੋਊ ਰਾਹ ਨਿਹਾਰੈ। ਜਾਇ ਤਵਨ ਕੌ ਤੁਰਤ ਹਕਾਰੈ।
ਜੋ ਤਨਿ ਧਨੁ ਰਿਪੁ ਤੀਰ ਚਲਾਵੈ। ਛੁਰਾ ਭਏ ਤਿਹ ਕਾਟਿ ਗਿਰਾਵੈ। ੨।

*ਦੋਹਰਾ*

ਲਹੈ ਨਿਸਾ ਇਕ ਜਬ ਭਯੋ ਤਬ ਵਹ ਕਰਤ ਪ੍ਰਹਾਰ।
ਜੀਵਤ ਕਿਸੂ ਨ ਛੋਰਈ ਡਾਰਤ ਹੀ ਸੰਘਾਰ। ੩।

*ਚੌਪਈ*

ਰਤਨ ਸਿੰਘ ਤਿਹ ਮਗ ਹ੍ਵੈ ਆਯੋ। ਸੋ ਲਖਿ ਤਵਨ ਚੋਰ ਨੈ ਪਾਯੋ।
ਤਾ ਕਹੁ ਕਹਿਯੋ ਬਸਤ੍ਰ ਤੁਮ ਡਾਰੋ। ਨਾਤਰ ਤੀਰ ਕਮਾਨ ਸੰਭਾਰੋ। ੪।

ਰਤਨ ਸਿੰਘ ਜੋ ਤੀਰ ਚਲਾਵੈ। ਸੋਊ ਛੁਰਾ ਤੇ ਕਾਟਿ ਗਿਰਾਵੈ।
ਉਨਸਠਿ ਤੀਰ ਛੋਰਿ ਤਿਨ ਕਹਿਯੋ। ਏਕ ਤੀਰ ਤਰਕਸ ਮਮ ਰਹਿਯੋ। ੫।

*ਦੋਹਰਾ*

ਸੁਨੁ ਤਸਕਰ ਮੈ ਬਿਸਿਖ ਕੋ ਜਾ ਕੌ ਕੀਯੋ ਪ੍ਰਹਾਰ।
ਆਜੁ ਲਗੇ ਚੂਕਿਯੋ ਨਹੀ ਸੁਨਿ ਲੈ ਬਚਨ ਹਮਾਰ। ੬।

*ਚੌਪਈ*

ਮੈ ਜੇਤੇ ਤੁਹਿ ਤੀਰ ਚਲਾਏ। ਸੋ ਸਭ ਹੀ ਤੈ ਕਾਟਿ ਗਿਰਾਏ।
ਅਬ ਚੇਰੌ ਚਿਤ ਭਯੋ ਹਮਾਰੋ। ਕਹੋ ਸੁ ਕਰਿਹੌ ਕਾਜਿ ਤਿਹਾਰੋ। ੭।

*ਦੋਹਰਾ*

ਏਕ ਹੌਸ ਮਨ ਮਹਿ ਰਹੀ ਸੋ ਤੁਹਿ ਕਹੌ ਸੁਨਾਇ।
ਜਿਹ ਭਾਖੈ ਮਾਰੌ ਤਿਸੈ ਦੀਜੈ ਕਛੂ ਬਤਾਇ। ੮।

*ਚੌਪਈ*

ਯੌ ਸੁਨਿ ਚੋਰ ਅਧਿਕ ਸੁਖ ਪਾਯੋ। ਏਕ ਪਤ੍ਰ ਕਰਿ ਸਾਥ ਬਤਾਯੋ।
ਜਬ ਤਾ ਕੀ ਤਿਨ ਦ੍ਰਿਸਟਿ ਚੁਰਾਈ। ਤਨਿ ਗਾਸੀ ਤਿਹ ਮਰਮ ਲਗਾਈ। ੯।

*ਦੋਹਰਾ*

ਰਤਨ ਸਿੰਘ ਇਹ ਛਲ ਭਏ ਖਲ ਕੀ ਦ੍ਰਿਸਟਿ ਬਚਾਇ।
ਮਰਮ ਸਥਲ ਮਾਰਿਯੋ ਬਿਸਿਖ ਦੀਨੋ ਤਾਹਿ ਗਿਰਾਇ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਾਤਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨੭। ੨੪੯੯। ਅਫਜੂੰ।*

*ਚੌਪਈ*

ਬੀਰ ਦੱਤ ਨਾਂ ਦਾ ਇਕ ਚੰਡਾਲ ਰਹਿੰਦਾ ਸੀ। ਉਸ ਨੂੰ ਸਾਰਾ ਜਗਤ ਵੱਡਾ ਚੋਰ ਕਹਿੰਦਾ ਸੀ। ਉਥੇ ਜੋ ਖ਼ਾਨ ਖ਼ਵੀਨ ਆਉਂਦਾ, ਉਸ ਨੂੰ ਲੁਟ ਕੁਟ ਕੇ ਲੈ ਜਾਂਦਾ।੧।

ਜਿਸ ਕਿਸੇ ਨੂੰ ਰਾਹ ਤੇ ਆਉਂਦਿਆਂ ਵੇਖਦਾ, (ਤਾਂ) ਉਸ ਨੂੰ ਤੁਰਤ ਜਾ ਕੇ ਵੰਗਾਰਦਾ। ਜੇ ਕੋਈ ਵੈਰੀ ਧਨੁਸ਼ ਖਿਚ ਕੇ ਤੀਰ ਚਲਾਉਂਦਾ ਤਾਂ ਉਸ ਨੂੰ ਛੁਰੇ ਨਾਲ ਕਟ ਕੇ ਸੁਟ ਦਿੰਦਾ।੨।

*ਦੋਹਰਾ*

ਜਦ ਰਾਤ ਹੋ ਗਈ ਜਾਣ ਲੈਂਦਾ ਤਦ (ਉਹ ਬਾਹਰ ਨਿਕਲ ਕੇ) ਪ੍ਰਹਾਰ ਕਰਦਾ। ਕਿਸੇ ਨੂੰ ਜੀਉਂਦਾ ਨ ਛਡਦਾ, ਮਾਰ ਹੀ ਦਿੰਦਾ।੩।

*ਚੌਪਈ*

(ਇਕ ਦਿਨ) ਰਤਨ ਸਿੰਘ ਉਸ ਰਸਤੇ ਤੋਂ ਆ ਲੰਘਿਆ। ਉਸ ਨੂੰ ਉਸ ਚੋਰ ਨੇ ਵੇਖ ਲਿਆ। ਉਸ ਨੂੰ ਕਿਹਾ--'ਜਾਂ ਤਾਂ ਆਪਣੇ ਕਪੜੇ ਲਾਹ ਦੇ, ਜਾਂ ਤੀਰ ਕਮਾਨ ਸੰਭਾਲ ਲੈ'।੪।

(ਰਤਨ ਸਿੰਘ ਨੇ ਤੀਰ ਕਮਾਨ ਸੰਭਾਲ ਲਿਆ।) ਰਤਨ ਸਿੰਘ ਜੋ ਤੀਰ ਚਲਾਉਂਦਾ, ਉਸ ਨੂੰ (ਚੋਰ) ਛੁਰੇ ਨਾਲ ਕਟ ਕੇ ਸੁਟ ਦਿੰਦਾ। (ਜਦੋਂ ਉਸ ਨੇ) ੫੯ ਤੀਰ ਚਲਾ ਲਏ ਤਾਂ ਉਸ ਨੇ ਕਿਹਾ ਕਿ ਮੇਰੇ ਭੱਥੇ ਵਿਚ ਹੁਣ ਕੇਵਲ ਇਕ ਤੀਰ ਬਚਿਆ ਹੈ।੫।

*ਦੋਹਰਾ*

ਹੇ ਚੋਰ! ਸੁਣ, (ਹੁਣ ਤਕ) ਜੋ ਵੀ ਤੀਰ ਮੈਂ ਚਲਾਇਆ, ਅਜ ਤਕ (ਨਿਸ਼ਾਣੇ) ਤੋਂ ਚੁਕਿਆ ਨਹੀਂ, ਮੇਰੀ ਇਹ ਗੱਲ ਸੁਣ ਲੈ।੬।

*ਚੌਪਈ*

ਮੈਂ ਤੇਰੇ ਉਤੇ ਜਿਤਨੇ ਤੀਰ ਚਲਾਏ, ਉਹ ਸਾਰੇ ਹੀ ਤੂੰ ਕਟ ਕੇ ਸੁਟ ਦਿੱਤੇ। ਹੁਣ ਮੈਂ ਮਨ ਤੋਂ ਤੇਰਾ ਦਾਸ ਹੋ ਗਿਆ ਹਾਂ। ਦਸੋ, ਮੈਂ ਤੁਹਾਡਾ ਕੀ ਕੰਮ ਕਰ ਸਕਦਾ ਹਾਂ।੭।

*ਦੋਹਰਾ*

ਮੇਰੇ ਮਨ ਵਿਚ ਇਹ ਹਵਸ ਰਹਿ ਗਈ ਹੈ, ਉਹ ਮੈਂ ਤੈਨੂੰ ਦਸਦਾ ਹਾਂ। ਜਿਸ ਨੂੰ ਤੁਸੀਂ ਕਹੋ, ਮਾਰ ਦਿਆਂ, (ਮੈਨੂੰ) ਕੁਝ ਦਸ ਦਿਓ।੮।

*ਚੌਪਈ*

ਇਹ ਸੁਣ ਕੇ ਚੋਰ ਬਹੁਤ ਪ੍ਰਸੰਨ ਹੋਇਆ ਅਤੇ ਇਕ ਹੱਥ ਵਿਚ ਇਕ ਪੱਤਰ ਲੈ ਕੇ (ਉਸ ਦੇ) ਸੰਕੇਤ ਨਾਲ ਦਸਿਆ। ਜਦੋਂ ਉਸ (ਚੋਰ) ਦੀ ਨਜ਼ਰ ਹਟੀ, (ਤਾਂ) ਤੀਰ ਖਿਚ ਕੇ ਉਸ ਦੇ ਮਰਮ ਸਥਲ (ਛਾਤੀ) ਵਿਚ ਮਾਰਿਆ।੯।

*ਦੋਹਰਾ*

ਰਤਨ ਸਿੰਘ ਨੇ ਇਹ ਛਲ ਕਰ ਕੇ ਦੁਸ਼ਟ ਦੀ ਨਜ਼ਰ ਬਚਾਈ ਅਤੇ ਉਸ ਦੇ ਮਰਮ ਸਥਲ ਵਿਚ ਤੀਰ ਮਾਰ ਕੇ ਡਿਗਾ ਦਿੱਤਾ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੨੭। ੨੪੮੯। ਚਲਦਾ।*

*ਦੋਹਰਾ*

ਮਾਰਵਾਰ ਕੇ ਦੇਸ ਮੈ ਉਗ੍ਰਦਤ ਇਕ ਰਾਵ।
ਕੋਪ ਜਗੇ ਪਾਵਕ ਮਨੋ ਸੀਤਲ ਸਲਿਲ ਸੁਭਾਵ। ੧।

*ਚੌਪਈ*

ਧਰਵਾਰਨ ਤਾ ਕੋ ਧਨ ਮਾਰਿਯੋ। ਪੁਰੀ ਆਇ ਪਾਲਕਨ ਪੁਕਾਰਿਯੋ।
ਅਗਨਤ ਢੋਲ ਨਗਾਰੇ ਬਾਜੇ। ਕੌਚ ਪਹਿਰਿ ਸੂਰਮਾ ਬਿਰਾਜੇ। ੨।

*ਦੋਹਰਾ*

ਬਜਿਯੋ ਜੁਝਊਆ ਦੁਹੂੰ ਦਿਸਿ ਸੂਰਾ ਭਯੋ ਸੁਰੰਗ।
ਪਖਰਾਰੇ ਨਾਚਤ ਭਏ ਕਾਤਰ ਭਏ ਕੁਰੰਗ। ੩।

*ਭੁਜੰਗ ਛੰਦ*

ਮਹਾਬੀਰ ਗਾਜੇ ਮਹਾ ਕੋਪ ਕੈ ਕੈ। ਤਿਸੀ ਛੇਤ੍ਰ ਛਤ੍ਰੀਨ ਕੋ ਛਿਪ੍ਰ ਛੈ ਕੈ।
ਬ੍ਰਛੀ ਬਾਨ ਬਜ੍ਰਾਨ ਕੇ ਵਾਰ ਕੀਨੇ। ਕਿਤੇ ਖੇਤ ਮਾਰੇ ਕਿਤੇ ਛਾਡਿ ਦੀਨੇ। ੪।

ਕਿਤੇ ਖਿੰਗ ਖੰਗੇ ਕਿਤੇ ਖੇਤ ਮਾਰੇ। ਘੁਰੇ ਘੋਰ ਬਾਜੰਤ੍ਰ ਮਾਰੂ ਨਗਾਰੇ।
ਬਚਿਯੋ ਬੀਰ ਏਕੈ ਨ ਬਾਜੰਤ੍ਰ ਬਾਜੀ। ਮਹਾ ਤ੍ਰਾਸ ਕੈ ਕੈ ਮਹਾ ਸੈਨ ਭਾਜੀ। ੫।

*ਚੌਪਈ*

ਜਬ ਹੀ ਭਾਜਿ ਸੈਨ ਸਭ ਗਯੋ। ਕੋਪ ਤਬੈ ਰਾਜਾ ਕੋ ਭਯੋ।
ਸਾਮੁਹਿ ਹ੍ਵੈ ਕੈ ਜੁਧ ਮਚਾਯੋ। ਦੇਖਨ ਇੰਦ੍ਰ ਦੇਵ ਰਨ ਆਯੋ। ੬।

ਬਿਸਨੁ ਦਤ ਅਤਿ ਹੀ ਸੁਭ ਕਾਰੀ। ਉਹਿ ਦਿਸਿ ਕੋ ਰਾਜਾ ਹੰਕਾਰੀ।
ਸੋ ਆਪਨ ਲਰਬੇ ਕੋ ਧਾਯੋ। ਉਤ ਤੇ ਉਗ੍ਰ ਦਤ ਨ੍ਰਿਪ ਆਯੋ। ੭।

ਦੋਊ ਸੈਨ ਰਾਵ ਦੋਊ ਲੈ ਕੈ। ਰਨ ਕੌ ਚਲੇ ਕੋਪ ਅਤਿ ਕੈ ਕੈ।
ਖੜਗ ਸੂਲ ਸੈਥੀ ਚਮਕਾਵਤ। ਮਾਰੂ ਰਾਗ ਸਿਧਾਰੇ ਗਾਵਤ। ੮।

*ਸਵੈਯਾ*

ਤਾਜ ਪਰੇ ਕਹੂੰ ਸਾਜ ਜਿਰੇ ਕਹੂੰ ਬਾਜ ਮਰੇ ਗਜਰਾਜ ਸੰਘਾਰੇ।
ਗਾਵਤ ਬੀਰ ਬਿਤਾਲ ਫਿਰੈ ਕਹੂੰ ਨਾਚਤ ਭੂਤ ਭਯਾਨਕ ਭਾਰੇ।
ਭੀਤ ਭਜੇ ਲਖਿ ਭੀਰ ਪਰੀ ਅਤਿ ਤ੍ਰਾਸ ਭਰੇ ਸੁਨਿ ਨਾਦ ਨਗਾਰੇ।
ਕਾਂਪਤ ਹੈ ਇਹ ਭਾਤਿ ਮਨੌ ਗਨ ਗੋਰਨ ਕੇ ਜਨੁ ਓਰਨ ਮਾਰੇ। ੯।

ਏਕ ਮਹਾ ਭਟ ਭੀਰ ਪਰੀ ਲਖਿ ਭੀਤ ਭਏ ਸੁ ਚਲੇ ਭਜਿ ਕੈ।
ਇਕ ਆਨਿ ਪਰੈ ਨ ਟਰੇ ਰਨ ਤੇ ਕਰਵਾਰ ਕਟਾਰਿਨ ਕੌ ਸਾਜਿ ਕੈ।

*ਦੋਹਰਾ*

ਮਾਰਵਾੜ ਦੇਸ ਵਿਚ ਉਗ੍ਰਦੱਤ ਨਾਂ ਦਾ ਇਕ ਰਾਜਾ ਸੀ। ਕ੍ਰੋਧਿਤ ਹੋਣ ਤੇ ਅੱਗ ਵਾਂਗ ਅਤੇ ਸ਼ਾਂਤ ਹੋਣ ਤੇ ਪਾਣੀ ਦੇ ਸੁਭਾ (ਵਾਂਗ ਠੰਡਾ ਹੋ ਜਾਂਦਾ)।੧।

*ਚੌਪਈ*

(ਇਕ ਵਾਰ) ਧਾੜਵੀਆਂ ਨੇ ਉਸ ਦਾ (ਗੋ) ਧਨ ਲੁਟ ਲਿਆ। ਨਗਰ ਵਿਚ ਆ ਕੇ ਪਾਲਕਾਂ (ਚਰਵਾਹਿਆਂ) ਨੇ ਪੁਕਾਰ ਕੀਤੀ। (ਬਦਲੇ ਲਈ ਨਗਰ ਵਿਚ) ਅਨੇਕਾਂ ਢੋਲ ਅਤੇ ਨਗਾਰੇ ਵਜਣ ਲਗੇ ਅਤੇ ਸੂਰਮੇ ਕਵਚ ਪਾ ਕੇ ਤਿਆਰ ਹੋ ਗਏ।੨।

*ਦੋਹਰਾ*

ਦੋਹਾਂ ਪਾਸਿਆਂ ਤੋਂ ਮਾਰੂ ਨਗਾਰੇ ਵਜੇ ਅਤੇ ਸੂਰਮਿਆਂ ਦਾ ਰੰਗ ਲਾਲ ਹੋ ਗਿਆ। ਪਾਖਰਾਂ ਨਾਲ ਸਜੇ ਹੋਏ ਘੋੜੇ ਨਚਣ ਲਗੇ ਅਤੇ ਡਰਪੋਕਾਂ ਦੇ ਰੰਗ ਫਿਕੇ ਪੈ ਗਏ।੩।

*ਭੁਜੰਗ ਛੰਦ*

ਮਹਾਨ ਬਲੀ ਸੂਰਮੇ ਕ੍ਰੋਧਿਤ ਹੋ ਕੇ ਗਜਣ ਲਗੇ। ਉਸ ਖੇਤਰ ਵਿਚ ਛਤ੍ਰੀਆਂ ਦਾ ਛੇਤੀ ਨਾਲ ਨਾਸ਼ ਹੋਇਆ। (ਉਨ੍ਹਾਂ ਨੇ) ਬਰਛੀਆਂ, ਬਾਣਾਂ ਅਤੇ ਬਜ੍ਰਾਂ ਦੇ ਵਾਰ ਕੀਤੇ। ਕਈਆਂ ਨੂੰ ਯੁੱਧ ਵਿਚ ਮਾਰ ਦਿੱਤਾ ਅਤੇ ਕਿਤਨੇ ਹੀ ਛਡ ਦਿੱਤੇ।੪।

ਕਿਤਨੇ ਘੋੜੇ ਕਟ ਦਿੱਤੇ ਹਨ ਅਤੇ ਕਿਤਨੇ ਯੁੱਧ ਵਿਚ ਮਾਰੇ ਗਏ ਹਨ। ਮਾਰੂ ਨਗਾਰੇ ਅਤੇ ਵਾਜੇ ਵਜਦੇ ਹਨ। ਨ ਕੋਈ ਸੂਰਮਾ ਬਚਿਆ ਅਤੇ ਨ ਹੀ ਵਾਜੇ ਵਜਾਉਣ ਵਾਲੇ ਬਚੇ ਹਨ। ਬਹੁਤ ਡਰ ਮੰਨ ਕੇ ਵੱਡੀ ਸੈਨਾ ਭਜ ਗਈ ਹੈ।੫।

*ਚੌਪਈ*

ਜਦੋਂ ਸਾਰੀ ਸੈਨਾ ਭਜ ਗਈ ਤਦ ਰਾਜੇ ਨੂੰ ਗੁੱਸਾ ਆਇਆ। (ਉਸ ਨੇ) ਸਾਹਮਣੇ ਹੋ ਕੇ ਯੁੱਧ ਮਚਾਇਆ ਜਿਸ ਨੂੰ ਵੇਖਣ ਲਈ (ਖ਼ੁਦ) ਇੰਦਰ ਦੇਵ ਯੁੱਧ-ਭੂਮੀ ਵਿਚ ਆਇਆ।੬।

ਉਸ ਪਾਸੇ ਬਿਸਨੁ ਦੱਤ ਨਾਂ ਦਾ ਇਕ ਚੰਗਾ ਯੋਧਾ ਅਤੇ ਹੰਕਾਰੀ ਰਾਜਾ ਸੀ। ਉਹ ਆਪ ਲੜਨ ਲਈ ਆਇਆ। ਉਧਰੋਂ ਉਗ੍ਰਦੱਤ ਰਾਜਾ ਖ਼ੁਦ ਆ ਗਿਆ।੭।

ਦੋਵੇਂ ਰਾਜੇ ਸੈਨਾ ਲੈ ਕੇ ਅਤੇ ਬਹੁਤ ਕ੍ਰੋਧਿਤ ਹੋ ਕੇ ਰਣ-ਭੂਮੀ ਨੂੰ ਚਲੇ। ਤਲਵਾਰਾਂ, ਤ੍ਰਿਸ਼ੂਲ ਅਤੇ ਬਰਛੀਆਂ ਚਮਕਾਉਂਦੇ ਸਨ ਅਤੇ ਮਾਰੂ ਰਾਗ ਅਤੇ ਸੰਧੂਰੀਆ ਰਾਗ ਅਲਾਪਦੇ ਸਨ।੮।

*ਸਵੈਯਾ*

ਕਿਤੇ (ਰਾਜਿਆਂ ਦੇ) ਤਾਜ ਪਏ ਸਨ, ਕਿਤੇ ਸਾਜ ਸਾਜਾਵਟ ਦੇ ਸਾਮਾਨ ਅਤੇ ਕਵਚ ਪਏ ਸਨ ਕਿਤੇ ਘੋੜੇ ਅਤੇ ਕਿਤੇ ਵੱਡੇ ਹਾਥੀ ਮਰੇ ਪਏ ਸਨ। ਕਿਤੇ ਬੀਰ ਬੈਤਾਲ ਗਾਉਂਦੇ ਫਿਰ ਰਹੇ ਸਨ ਅਤੇ ਕਿਤੇ ਭਿਆਨਕ ਭਾਰੇ ਭੂਤ ਨਚ ਰਹੇ ਸਨ। ਭੀੜਾ ਦੀ ਘੜੀ ਵੇਖ ਕੇ ਅਤੇ ਨਗਾਰਿਆਂ ਦਾ ਨਾਦ ਸੁਣ ਕੇ ਭੈ ਭੀਤ ਡਰਪੋਕ ਭਜ ਗਏ ਸਨ। ਇਸ ਤਰ੍ਹਾਂ ਕੰਬ ਰਹੇ ਸਨ, ਮਾਨੋ ਗੋਲਿਆਂ ਦੇ ਸਮੂਹ ਓਲਿਆਂ ਵਾਂਗ ਦਾਗੇ ਜਾ ਰਹੇ ਹੋਣ।੯।

ਕਈ ਇਕ ਸੂਰਮੇ ਭਿਆਨਕ ਭੀੜ ਪੈਣ ਤੇ ਡਰਦੇ ਹੋਏ ਭਜ ਚਲੇ ਹਨ। ਕਈ ਕਟਾਰਾਂ ਅਤੇ ਤਲਵਾਰਾਂ ਲੈ ਕੇ ਯੁੱਧ-ਭੂਮੀ ਵਿਚ ਆ ਪਏ ਹਨ ਅਤੇ ਟਲੇ ਨਹੀਂ ਹਨ। ਇਕ

ਇਕ ਪਾਨਿਹਿ ਪਾਨਿ ਰਟੈ ਮੁਖ ਤੇ ਇਕ ਮਾਰਹਿ ਮਾਰਿ ਕਹੈ ਗ੍ਰਜਿ ਕੈ।
ਇਕ ਜੁਝਿ ਮਰੈ ਇਕ ਸ੍ਵਾਸਿ ਭਰੈ ਇਕ ਆਨਿ ਅਰੈ ਰਜਿਯਾ ਰਜਿ ਕੈ। ੧੦।

*ਦੋਹਰਾ*

ਤਰਫਰਾਹਿ ਸੂਰਾ ਧਰਨਿ ਬਰਖਿਯੋ ਸਾਰ ਅਪਾਰ।
ਜੇ ਅਬ੍ਰਿਣੀ ਠਾਢੇ ਹੁਤੇ ਬ੍ਰਿਣੀ ਕਰੇ ਕਰਤਾਰ। ੧੧।

*ਚੌਪਈ*

ਐਸੋ ਬੀਰ ਖੇਤ ਤਹ ਪਰਿਯੋ। ਏਕ ਬੀਰ ਸਾਬਤ ਨ ਉਬਰਿਯੋ।
ਰਾਜਾ ਜੂ ਖੇਤ ਗਿਰਿ ਗਏ। ਜੀਵਤ ਰਹੇ ਮ੍ਰਿਤਕ ਨਹਿ ਭਏ। ੧੨।

*ਦੋਹਰਾ*

ਖੇਤ ਪਰੇ ਨ੍ਰਿਪ ਕੌ ਨਿਰਖਿ ਭਾਜੇ ਸੁਭਟ ਅਨੇਕ।
ਸ੍ਯਾਮ ਭਨੈ ਰਨ ਭੂਮਿ ਮੈ ਰਹਿਯੋ ਨ ਸੂਰਾ ਏਕ। ੧੩।

*ਕਬਿਤੁ*

ਭਾਰੇ ਭਾਰੇ ਸੂਰਮਾ ਪੁਕਾਰੈ ਕੈ ਕੈ ਮਹਾ ਨਾਦ
ਰਾਨੀ ਹਮ ਮਾਰੇ ਰਾਜਾ ਜਿਯਤੇ ਸੰਘਾਰ ਹੈ।
ਕੇਤੇ ਰਥ ਟੂਟੇ ਕੇਤੇ ਸੂਰਨ ਕੇ ਸੀਸ ਫੂਟੇ
ਕੇਤੇ ਹਯ ਛੂਟੇ ਕੇਤੇ ਹਯਹੂੰ ਪ੍ਰਹਾਰੇ ਹੈ।
ਕੇਤੇ ਕਰੀ ਮਾਰੇ ਕੇਤੇ ਕਰਹਿ ਬਿਦਾਰੇ
ਕੇਤੇ ਜੁਧ ਤੇ ਨਿਵਾਰੇ ਕੇਤੇ ਪੈਦਲ ਲਤਾਰੇ ਹੈ।
ਲੋਹ ਕੇ ਕਰਾਰੇ ਕੇਤੇ ਅਸ੍ਵ ਹੂੰ ਉਤਾਰੇ
ਕੇਤੇ ਖੰਡੇ ਜਿਨਿ ਖੰਡ ਤੇ ਅਖੰਡ ਖੰਡ ਡਾਰੇ ਹੈ। ੧੪।

*ਸਵੈਯਾ*

ਜੋਰਿ ਸਭਾ ਸੁਭ ਬੋਲਿ ਬਡੇ ਭਟ ਔਰ ਉਪਾਇ ਕਹੌ ਸੁ ਕਰੈ।
ਉਨ ਸੂਰਨ ਤੇ ਨਹਿ ਏਕ ਬਚਿਯੋ ਦੁਖ ਹੈ ਛਤਿਯਾ ਕਿਹ ਭਾਤਿ ਭਰੈ।
ਕ੍ਯੋ ਨ ਦੇਹੁ ਬਨਾਇ ਬਡੇ ਦਲ ਕੌ ਸੰਗ ਜਾਇ ਤਹੀ ਫਿਰਿ ਜੂਝਿ ਮਰੈ।
ਫਿਰਿ ਹੈ ਕਿਧੌ ਜੀਤਿ ਅਯੋਧਨ ਕੋ ਨਹਿ ਰਾਇ ਮਰੇ ਤਹੀ ਜਾਇ ਮਰੈ। ੧੫।

*ਦੋਹਰਾ*

ਭਾਤਿ ਭਾਤਿ ਮਾਰੂ ਮੰਡੇ ਕੰਤ ਜੁਝਿਯੋ ਰਨ ਮਾਹਿ।
ਸਾਜਿ ਸੈਨ ਚਤੁਰੰਗਨੀ ਚਲਹੁ ਤਹਾ ਕਹ ਜਾਇ। ੧੬।

*ਸਵੈਯਾ*

ਮਾਰਿ ਪਰੇ ਬਿਸੰਭਾਰ ਧਰਾ ਪਰ ਸੂਰ ਸਭੇ ਸੁਖ ਸੁਧ ਅਨੀਕੇ।
ਤਾ ਪਰ ਕੰਤ ਸੁਨਿਯੋ ਜੁ ਜੁਝਿਯੋ ਦਿਨ ਰੈਨਿ ਬਸੈ ਜੋਊ ਅੰਤਰ ਜੀਕੇ।
ਤਾ ਬਿਨੁ ਹਾਰ ਸਿੰਗਾਰ ਅਪਾਰ ਸਭੈ ਸਜਨੀ ਮੁਹਿ ਲਾਗਤ ਫੀਕੇ।
ਕੈ ਰਿਪੁ ਮਾਰਿ ਮਿਲੋ ਮੈ ਪਿਯਾ ਸੰਗ ਨਾਤਰ ਪਯਾਨ ਕਰੋ ਸੰਗ ਪੀਕੈ। ੧੭।

ਮੂੰਹੋਂ ਪਾਣੀ ਹੀ ਪਾਣੀ ਮੰਗ ਰਹੇ ਹਨ ਅਤੇ ਇਕ ਗਜ ਕੇ ਮਾਰੋ-ਮਾਰੋ ਪੁਕਾਰ ਰਹੇ ਹਨ। ਕਈ ਲੜ ਮੋਏ ਹਨ, ਕਈ ਸਾਹ ਲੈ ਰਹੇ ਹਨ ਅਤੇ ਇਕ ਰਾਜਪੂਤ ਆ ਕੇ ਲੜਦੇ ਹੋਏ ਤ੍ਰਿਪਤ ਹੋ ਰਹੇ ਹਨ।੧੦।

*ਦੋਹਰਾ*

ਬਹੁਤ ਹਥਿਆਰ ਚਲੇ ਹਨ ਅਤੇ ਸੂਰਮੇ ਧਰਤੀ ਉਤੇ ਤੜਫੜਾ ਰਹੇ ਹਨ। ਜੋ ਜ਼ਖ਼ਮਾਂ ਤੋਂ ਅਜੇ ਬਚੇ ਹੋਏ ਖੜੋਤੇ ਸਨ, (ਉਨ੍ਹਾਂ ਨੂੰ ਵੀ) ਕਰਤਾਰ ਨੇ ਜ਼ਖ਼ਮੀ ਕਰ ਦਿੱਤਾ ਹੈ।੧੧।

*ਚੌਪਈ*

ਇਸ ਤਰ੍ਹਾਂ ਯੁੱਧ-ਭੂਮੀ ਵਿਚ ਸੂਰਮੇ ਪਏ ਸਨ। ਇਕ ਵੀ ਸੂਰਮਾ ਸਾਬਤ ਸਬੂਤ ਨਹੀਂ ਬਚਿਆ ਸੀ। ਰਾਜਾ ਵੀ ਯੁੱਧ-ਭੂਮੀ ਵਿਚ ਡਿਗ ਪਿਆ, ਪਰ ਜੀਉਂਦਾ ਰਿਹਾ, ਮਰਿਆ ਨਹੀਂ।੧੨।

*ਦੋਹਰਾ*

ਯੁੱਧ-ਭੂਮੀ ਵਿਚ ਰਾਜੇ ਨੂੰ ਡਿਗਿਆ ਵੇਖ ਕੇ ਬਹੁਤ ਸਾਰੇ ਸੂਰਮੇ ਭਜ ਗਏ। ਸ਼ਿਆਮ ਕਵੀ ਕਹਿੰਦੇ ਹਨ ਕਿ ਰਣ-ਭੂਮੀ ਵਿਚ ਇਕ ਵੀ ਸੂਰਮਾ ਨਹੀਂ ਰਿਹਾ ਹੈ। ੧੩।

*ਕਬਿੱਤ*

ਵੱਡੇ ਵੱਡੇ ਸੂਰਮੇ ਉੱਚੀ ਆਵਾਜ਼ ਵਿਚ ਪੁਕਾਰਦੇ ਹੋਏ ਰਾਣੀ (ਨੂੰ ਕਹਿਣ ਲਗੇ) ਅਸੀਂ ਮਾਰੇ ਗਏ ਅਤੇ ਰਾਜਾ ਵੀ ਜੀਉਂਦੇ ਸੰਘਾਰੇ ਗਏ। ਕਈ ਰਥ ਟੁਟ ਗਏ ਹਨ ਅਤੇ ਕਈਆਂ ਸੂਰਮਿਆਂ ਦੇ ਸਿਰ ਫੁਟ ਗਏ ਹਨ। ਕਈ ਘੋੜੇ ਭਜ ਗਏ ਹਨ ਅਤੇ ਕਈ ਘੋੜੇ ਮਾਰੇ ਗਏ ਹਨ। ਕਿਤਨੇ ਹਾਥੀ ਮਾਰੇ ਗਏ ਹਨ ਅਤੇ ਕਿਤਨੇ ਚੀਰੇ ਗਏ ਹਨ। ਕਈ ਯੁੱਧ ਤੋਂ ਭਜ ਗਏ ਹਨ ਅਤੇ ਕਈ ਪੈਦਲ ਸਿਪਾਹੀ ਲਿਤਾੜੇ ਗਏ ਹਨ। ਕਈ ਕਠੋਰਤਾ ਨਾਲ ਹਥਿਆਰ ਚਲਾਉਣ ਵਾਲਿਆਂ ਨੂੰ ਘੋੜਿਆਂ ਤੋਂ ਉਤਾਰ ਸੁਟਿਆ ਹੈ। ਕਈਆਂ ਨੂੰ ਖੰਡਿਆਂ ਨਾਲ ਖੰਡਿਤ ਕਰ ਦਿੱਤਾ ਅਤੇ ਖੰਡੇ ਨ ਜਾ ਸਕਣ ਵਾਲਿਆਂ ਨੂੰ ਖੰਡ ਖੰਡ ਕਰ ਦਿੱਤਾ।੧੪।

*ਸਵੈਯਾ*

(ਰਾਣੀ ਨੇ) ਵਡਿਆਂ ਸੂਰਮਿਆਂ ਦੀ ਸਭਾ ਬੁਲਾ ਲਈ ਅਤੇ ਵਿਚਾਰ ਕੀਤਾ ਕਿ ਹੁਣ ਦਸੋ, ਕੀ ਉਪਾ ਕੀਤਾ ਜਾਏ। ਉਨ੍ਹਾਂ ਸੂਰਮਿਆਂ ਤੋਂ ਇਕ ਨਹੀਂ ਬਚਿਆ। ਮੇਰੀ ਛਾਤੀ ਵਿਚ ਦੁਖ ਭਰਿਆ ਪਿਆ ਹੈ, ਇਸ ਨੂੰ ਕਿਸ ਤਰ੍ਹਾਂ (ਦੂਰ ਕਰਾਂ)। ਕਿਉਂ ਨ (ਸੈਨਾ ਦਾ) ਵੱਡਾ ਦਲ ਬਣਾ ਕੇ ਉਸ ਨਾਲ ਜਾ ਕੇ ਯੁੱਧ-ਭੂਮੀ ਵਿਚ ਫਿਰ ਜੂਝ ਮਰੀਏ। ਜਾਂ ਮੈਂ ਜੰਗ ਨੂੰ ਜਿਤ ਕੇ ਪਰਤਾਂਗੀ, ਨਹੀਂ ਤਾਂ ਜਿਥੇ ਰਾਜਾ ਮਰਿਆ ਹੈ, ਉਥੇ ਜਾ ਮਰਾਂਗੀ।੧੫।

*ਦੋਹਰਾ*

ਤਰ੍ਹਾਂ ਤਰ੍ਹਾਂ ਦੇ ਮਾਰੂ ਨਗਾਰੇ ਵਜਣ ਲਗੇ ਕਿ ਪਤੀ ਰਣ ਵਿਚ ਜੂਝ ਮਰਿਆ ਹੈ। ਚਤੁਰੰਗਨੀ ਸੈਨਾ ਸਜਾ ਕੇ ਉਥੇ ਜਾਣਾ ਬਣਦਾ ਹੈ।੧੬।

*ਸਵੈਯਾ*

ਸੈਨਾ ਦੇ ਸਾਰੇ ਸੂਰਮੇ ਮਾਰੇ ਜਾਣ ਤੇ ਧਰਤੀ ਉਤੇ ਬੇਸੁਧ ਹੋ ਕੇ ਸੁਖ ਪੂਰਵਕ ਪਏ ਹਨ। ਇਸ ਤੋਂ ਬਾਦ ਸੁਣਿਆ ਕਿ ਕੰਤ (ਰਾਜਾ) ਵੀ ਜੂਝ ਮਰਿਆ ਹੈ, ਜੋ ਦਿਨ ਰਾਤ ਮੇਰੇ ਮਨ ਵਿਚ ਵਸਦਾ ਹੈ। ਹੇ ਸਜਨੀ! ਉਸ ਤੋਂ ਬਿਨਾ ਮੈਨੂੰ ਸਾਰੇ ਹਾਰ ਸ਼ਿੰਗਾਰ ਫਿਕੇ ਲਗਦੇ ਹਨ। ਜਾਂ ਤਾਂ ਵੈਰੀ ਨੂੰ ਮਾਰ ਕੇ ਪ੍ਰੀਤਮ ਨੂੰ ਜਾ ਮਿਲਾਂ ਨਹੀਂ ਤਾਂ ਪ੍ਰੀਤਮ ਨਾਲ ਹੀ ਪ੍ਰਸਥਾਨ ਕਰਾਂ।੧੭।

ਜੋਰਿ ਮਹਾ ਦਲ ਕੋਰਿ ਕਈ ਭਟ ਭੂਖਨ ਅੰਗ ਸੁਰੰਗ ਸੁਹਾਏ।
ਬਾਧਿ ਕ੍ਰਿਪਾਨ ਪ੍ਰਚੰਡ ਚੜ ਰਥ ਦੇਵ ਅਦੇਵ ਸਭੈ ਬਿਰਮਾਏ।
ਬੀਰੀ ਚਬਾਤ ਕਛੂ ਮੁਸਕਾਤ ਸੁ ਮੋਤਿਨ ਹਾਰ ਹਿਯੇ ਉਰਝਾਏ।
ਅੰਗ ਦੁਕੂਲ ਫਬੈ ਸਿਰ ਫੂਲ ਬਿਲੋਕਿ ਪ੍ਰਭਾ ਦਿਵ ਨਾਥ ਲਜਾਏ। ੧੮।

*ਦੋਹਰਾ*

ਜੋਰਿ ਅਨੀ ਗਾੜੇ ਸੁਭਟ ਤਹ ਤੇ ਕਿਯੋ ਪਯਾਨ।
ਪਲਕ ਏਕ ਲਾਗੀ ਨਹੀ ਤਹਾ ਪਹੂਚੈ ਆਨਿ। ੧੯।

*ਸਵੈਯਾ*

ਆਵਤ ਹੀ ਅਤਿ ਜੁਧ ਕਰਿਯੋ ਤਿਨ ਬਾਜ ਕਰੀ ਰਥ ਕ੍ਰੋਰਿਨ ਕੂਟੇ।
ਪਾਸਨ ਪਾਸਿ ਲਏ ਅਰਿ ਕੇਤਿਕ ਸੂਰਨ ਕੇ ਸਿਰ ਕੇਤਿਕ ਟੂਟੇ।
ਹੇਰਿ ਟਰੇ ਕੋਊ ਆਨਿ ਅਰੇ ਇਕ ਜੂਝਿ ਪਰੇ ਰਨ ਪ੍ਰਾਨ ਨਿਖੂਟੇ।
ਪੌਨ ਸਮਾਨ ਛੁਟੇ ਤ੍ਰਿਯ ਬਾਨ ਸਭੈ ਦਲ ਬਾਦਲ ਸੇ ਚਲਿ ਫੂਟੇ। ੨੦।

*ਚੌਪਈ*

ਮਾਨਵਤੀ ਜਿਹ ਓਰ ਸਿਧਾਰੇ। ਏਕ ਤੀਰ ਇਕ ਸ੍ਵਾਰ ਸੰਘਾਰੇ।
ਪਖਰੇ ਕੇਤੇ ਪਦੁਮ ਬਿਦਾਰੇ। ਕੋਟਿਕ ਕਰੀ ਖੇਤ ਮੈ ਮਾਰੇ। ੨੧।

*ਦੋਹਰਾ*

ਸਭ ਸਖਿਯਾ ਹਰਖਤਿ ਭਈ ਕਾਤਰ ਭਈ ਨ ਕੋਇ।
ਜੁਧ ਕਾਜ ਸਭ ਹੀ ਚਲੀ ਕਾਲ ਕਰੈ ਸੋ ਹੋਇ। ੨੨।

*ਸਵੈਯਾ*

ਚਾਬੁਕ ਮਾਰਿ ਤੁਰੰਗ ਧਸੀ ਰਨ ਕਾਢਿ ਕ੍ਰਿਪਾਨ ਬਡੇ ਭਟ ਘਾਏ।
ਪਾਸਨ ਪਾਸਿ ਲਏ ਅਰਿ ਕੇਤਿਕ ਜੀਵਤ ਹੀ ਗਹਿ ਜੇਲ ਚਲਾਏ।
ਚੂਰਨ ਕੀਨ ਗਦਾ ਗਹਿ ਕੈ ਇਕ ਬਾਨਨ ਸੌ ਜਮ ਲੋਕ ਪਠਾਏ।
ਜੀਤਿ ਲਏ ਅਰਿ ਏਕ ਅਨੇਕ ਨਿਹਾਰਿ ਰਹੇ ਰਨ ਛਾਡਿ ਪਰਾਏ। ੨੩।

ਪਾਸਨ ਪਾਸਿ ਲਏ ਅਰਿ ਕੇਤਿਕ ਕਾਢਿ ਕ੍ਰਿਪਾਨ ਕਈ ਰਿਪੁ ਮਾਰੇ।
ਕੇਤੇ ਹਨੇ ਗੁਰਜਾਨ ਭਏ ਭਟ ਕੇਸਨ ਤੇ ਗਹਿ ਏਕ ਪਛਾਰੇ।
ਸੂਲਨ ਸਾਂਗਨ ਸੈਥਿਨ ਕੇ ਸੰਗ ਬਾਨਨ ਸੌ ਕਈ ਕੋਟਿ ਬਿਦਾਰੇ।
ਏਕ ਟਰੇ ਇਕ ਜੂਝਿ ਮਰੇ ਸੁਰ ਲੋਕ ਬਰੰਗਨਿ ਸਾਥ ਬਿਹਾਰੇ।੨੪।

ਬਹੁਤ ਵੱਡਾ ਦਲ ਜੋੜ ਕੇ ਕਈ ਕਰੋੜ ਸੂਰਮੇ ਨਾਲ ਲਏ, (ਜਿਨ੍ਹਾਂ ਦੇ) ਸ਼ਰੀਰਾਂ ਉਤੇ ਸੁੰਦਰ ਗਹਿਣੇ ਸਜੇ ਹੋਏ ਸਨ। ਪ੍ਰਚੰਡ ਕ੍ਰਿਪਾਨ ਬੰਨ੍ਹ ਕੇ (ਰਾਣੀ) ਰਥ ਉਤੇ ਚੜ੍ਹ ਗਈ ਜਿਸ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਸਭ ਹੈਰਾਨ ਹੋ ਗਏ। (ਉਹ) ਪਾਨ ਚਬਾ ਰਹੀ ਸੀ, ਕੁਝ ਮੁਸਕਰਾ ਰਹੀ ਸੀ ਅਤੇ ਮੋਤੀਆਂ ਦੇ ਹਾਰ ਉਸ ਦੀ ਛਾਤੀ ਉਤੇ ਲਟਕ ਰਹੇ ਸਨ। ਸ਼ਰੀਰ ਉਤੇ ਦੁਪੱਟਾ ਫਬ ਰਿਹਾ ਸੀ ਅਤੇ ਸਿਰ ਉਤੇ ਚੌਂਕ ('ਫੂਲ') ਨੂੰ ਵੇਖ ਕੇ ਸੂਰਜ ਦਾ ਪ੍ਰਕਾਸ਼ ਵੀ ਲਜਾ ਰਿਹਾ ਸੀ।੧੮।

*ਦੋਹਰਾ*

(ਉਹ) ਹਠੀ ਸੈਨਿਕਾਂ ਦੀ ਫ਼ੌਜ ਲੈ ਕੇ ਉਥੋਂ ਚਲ ਪਈ। ਅੱਖ ਦੇ ਪਲਕਾਰੇ ਵਿਚ ਉਥੇ (ਮੈਦਾਨੇ ਜੰਗ) ਵਿਚ ਆਣ ਪਹੁੰਚੀ।੧੯।

*ਸਵੈਯਾ*

ਆਉਂਦਿਆਂ ਹੀ ਉਸ ਨੇ ਬਹੁਤ ਯੁੱਧ ਕੀਤਾ ਅਤੇ ਕਰੋੜਾਂ ਘੋੜੇ, ਹਾਥੀ ਅਤੇ ਰਥ ਕੁਟ ਸੁਟੇ। ਕਿਤਨੇ ਹੀ ਵੈਰੀ ਫਾਂਸਾਂ ਵਿਚ ਫਸਾ ਲਏ ਅਤੇ ਕਿਤਨਿਆਂ ਹੀ ਸੂਰਮੇ ਦੇ ਸਿਰ ਪਾੜ ਦਿੱਤੇ। (ਉਸ ਇਸਤਰੀ ਨੂੰ) ਵੇਖ ਕੇ ਕੋਈ ਭਜ ਗਏ, ਕੋਈ ਆ ਕੇ ਲੜ ਪਏ ਅਤੇ ਇਕ ਰਣ ਵਿਚ ਜੂਝ ਮਰੇ, ਜਿਨ੍ਹਾਂ ਦੇ ਪ੍ਰਾਣ ਖ਼ਤਮ ਹੋ ਚੁਕੇ ਸਨ। ਇਸਤਰੀ ਦੇ ਬਾਣ ਪੌਣ ਵਰਗੇ ਚਲਦੇ ਸਨ (ਜਿਸ ਦੇ ਫਲਸਰੂਪ ਵੈਰੀ ਦੇ) ਸਾਰੇ ਦਲ ਬਦਲ ਵਾਂਗ ਫਟ ਗਏ ਸਨ।੨੦।

*ਚੌਪਈ*

ਮਾਨਵਤੀ (ਰਾਣੀ) ਜਿਸ ਪਾਸੇ ਵਲ ਜਾਂਦੀ ਸੀ, ਇਕ ਤੀਰ ਨਾਲ ਇਕ ਸਵਾਰ ਮਾਰ ਦਿੰਦੀ ਸੀ। ਕਈ ਪਦਮ ਘੋੜੇ (ਅਥਵਾ ਘੋੜ ਚੜ੍ਹੇ ਸਵਾਰ) ਮਾਰ ਦਿੱਤੇ ਅਤੇ ਕਰੋੜਾਂ ਹਾਥੀ ਯੁੱਧ-ਭੂਮੀ ਵਿਚ ਸੰਘਾਰ ਦਿੱਤੇ।੨੧।

*ਦੋਹਰਾ*

ਸਾਰੀਆਂ ਸਖੀਆਂ ਪ੍ਰਸੰਨਤਾ ਪੂਰਵਕ (ਯੁੱਧ ਕਰ ਰਹੀਆਂ ਸਨ), (ਉਨ੍ਹਾਂ ਵਿਚੋਂ) ਕੋਈ ਵੀ ਕਾਇਰ ਨਹੀਂ ਸੀ। ਸਾਰੀਆਂ ਯੁੱਧ ਕਰਨ ਲਈ ਚਲੀਆਂ ਸਨ, (ਅਗੋਂ ਜੋ) ਕਾਲ ਕਰੇਗਾ, ਸੋਈ ਹੋਏਗਾ।੨੨।

*ਸਵੈਯਾ*

(ਰਾਣੀ) ਘੋੜੇ ਨੂੰ ਚਾਬਕ ਮਾਰ ਕੇ ਰਣ-ਭੂਮੀ ਵਿਚ ਧਸ ਗਈ ਅਤੇ ਕ੍ਰਿਪਾਨ ਕਢ ਕੇ ਬਹੁਤ ਸੈਨਿਕ ਮਾਰ ਦਿੱਤੇ। ਫਾਂਸਾਂ ਨਾਲ ਕਿਤਨੇ ਹੀ ਵੈਰੀ ਫਸਾ ਲਏ ਅਤੇ ਜੀਉਂਦੇ ਹੀ ਪਕੜ ਕੇ ਜੇਲ ਭੇਜ ਦਿੱਤੇ। ਕਈਆਂ ਨੂੰ ਗਦਾ ਮਾਰ ਕੇ ਚੂਰ ਚੂਰ ਕਰ ਦਿੱਤਾ ਅਤੇ ਕਈਆਂ ਨੂੰ ਬਾਣਾਂ ਨਾਲ ਯਮ ਲੋਕ ਭੇਜ ਦਿੱਤਾ। (ਉਸ) ਇਕ (ਇਸਤਰੀ) ਨੇ ਅਨੇਕਾਂ ਵੈਰੀ ਜਿਤ ਲਏ ਅਤੇ (ਜੋ ਕੇਵਲ) ਵੇਖ ਰਹੇ ਸਨ, ਉਹ ਵੀ ਰਣ-ਭੂਮੀ ਨੂੰ ਛਡ ਕੇ ਭਜ ਗਏ।੨੩।

ਕਈਆਂ ਵੈਰੀਆਂ ਨੂੰ ਫਾਂਸਾਂ ਵਿਚ ਫਸਾ ਲਿਆ ਅਤੇ ਕ੍ਰਿਪਾਨ ਕਢ ਕੇ ਕਿਤਨੇ ਹੀ ਵੈਰੀ ਮਾਰ ਦਿੱਤੇ। ਕਈਆਂ ਨੂੰ ਗੁਰਜਾਂ ਨਾਲ ਮਾਰ ਦਿੱਤਾ ਅਤੇ ਕਈਆਂ ਨੂੰ ਕੇਸਾਂ ਤੋਂ ਪਕੜ ਕੇ ਪਛਾੜ ਦਿੱਤਾ। ਤ੍ਰਿਸ਼ੂਲਾਂ, ਬਰਛੀਆਂ, ਸੈਹਥੀਆਂ ਅਤੇ ਬਾਣਾਂ ਨਾਲ ਕਈ ਕਰੋੜ ਨਸ਼ਟ ਕਰ ਦਿੱਤੇ। ਇਕ ਭਜ ਗਏ, ਇਕ ਜੂਝ ਕੇ ਮਰ ਗਏ ਅਤੇ ਕਈ ਅਪੱਛਰਾਵਾਂ ਨਾਲ ਸਵਰਗ ਵਿਚ ਵਿਹਾਰ ਕਰਨ ਲਗ ਗਏ।੨੪।

*ਚੌਪਈ*

ਐਸੇ ਜਬ ਅਬਲਾ ਰਨ ਕੀਨੋ। ਠਾਢੇ ਇੰਦ੍ਰ ਦਤ ਸਭ ਚੀਨੋ।
ਪੁਨਿ ਸੈਨਾ ਕੋ ਆਯਸੁ ਦਯੋ। ਤਾ ਕੌ ਘੇਰਿ ਦਸੋ ਦਿਸਿ ਲਯੋ। ੨੫।

*ਦੋਹਰਾ*

ਚਹੂੰ ਓਰ ਘੇਰਤ ਭਏ ਸਭ ਸੂਰਾ ਰਿਸਿ ਖਾਇ।
ਭਾਤਿ ਭਾਤਿ ਜੂਝਤ ਭਏ ਅਧਿਕ ਹ੍ਰਿਦੈ ਕਰਿ ਚਾਇ। ੨੬।

*ਚੌਪਈ*

ਮਾਰਿ ਮਾਰਿ ਕਹਿ ਬਾਨ ਚਲਾਏ। ਮਾਨਵਤੀ ਕੇ ਸਾਮੁਹਿ ਧਾਏ।
ਤਬ ਅਬਲਾ ਸਭ ਸ਼ਸਤ੍ਰ ਸੰਭਾਰੇ। ਬੀਰ ਅਨੇਕ ਮਾਰ ਹੀ ਡਾਰੇ। ੨੭।

ਲਗੇ ਦੇਹ ਤੇ ਬਾਨ ਨਿਕਾਰੇ। ਤਨਿ ਤਨਿ ਵਹੈ ਬੈਰਿਯਨ ਮਾਰੇ।
ਜਾ ਕੇ ਅੰਗ ਘਾਇ ਦ੍ਰਿੜ ਲਾਗੇ। ਗਿਰਿ ਪਰੇ ਬਹੁਰਿ ਨਹਿ ਜਾਗੇ। ੨੮।

ਭਾਤਿ ਭਾਤਿ ਸਭ ਸੁਭਟ ਸੰਘਾਰੇ। ਜਿਯਤ ਬਚੇ ਰਨ ਤ੍ਯਾਗ ਪਧਾਰੇ।
ਇੰਦ੍ਰ ਦਤ ਕੋ ਪ੍ਰਿਥਮ ਸੰਘਾਰਿਯੋ। ਉਗ੍ਰ ਦਤ ਕੋ ਬਹੁਰਿ ਨਿਹਾਰਿਯੋ। ੨੯।

*ਦੋਹਰਾ*

ਉਗ੍ਰ ਦਤ ਕੋ ਜੀਤਿ ਰਨ ਜਿਯਤ ਬਿਲੋਕਿਯੋ ਜਾਇ।
ਅਤਿ ਰਾਨੀ ਹਰਖਤਿ ਭਈ ਰਾਜਾ ਲਿਯੋ ਉਠਾਇ। ੩0।

*ਅੜਿਲ*

ਰਾਨੀ ਲਯੋ ਉਠਾਇ ਨ੍ਰਿਪਤਿ ਸੁਖ ਪਾਇ ਕੈ।
ਅਮਿਤ ਦਏ ਤਿਨ ਦਾਨ ਸਦਨ ਮੈ ਆਇ ਕੈ।
ਘਨੇ ਘਰਨ ਕੌ ਘਾਇ ਸਤ੍ਰੁ ਪਤਿ ਘਾਇਯੋ।
ਹੋ ਰਾਜ ਕਿਯੋ ਪੁਨਿ ਆਨਿ ਹਰਖ ਉਪਜਾਇਯੋ। ੩੧।

*ਰਾਜਾ ਬਾਚ*

*ਦੋਹਰਾ*

ਧੰਨਿ ਰਾਨੀ ਤੈ ਜੀਤਿ ਰਨ ਹਮ ਕੋ ਲਯੋ ਉਬਾਰਿ।
ਆਜ ਲਗੇ ਚੌਦਹ ਭਵਨ ਹੋਇ ਨ ਤੋ ਸੀ ਨਾਰਿ। ੩੨।
ਧੰਨ ਰਾਨੀ ਤੈ ਮਾਰਿ ਅਰਿ ਮਾਰਿ ਸਤ੍ਰੁ ਪਤਿ ਲੀਨ।
ਰਨ ਤੇ ਲਯੋ ਉਚਾਇ ਮੁਹਿ ਨਯੌ ਜਨਮ ਜਨੁ ਦੀਨ। ੩੩।

*ਚੌਪਈ*

ਜਦ (ਉਸ) ਇਸਤਰੀ ਨੇ ਇਸ ਤਰ੍ਹਾਂ ਦਾ ਯੁੱਧ ਮਚਾਇਆ, ਤਾਂ ਇੰਦ੍ਰ ਦੱਤ ਨੇ ਖੜੋ ਕੇ ਖ਼ੁਦ ਸਾਰਾ (ਯੁੱਧ) ਵੇਖਿਆ। ਫਿਰ ਉਸ ਨੇ ਸੈਨਾ ਨੂੰ ਆਗਿਆ ਦਿੱਤੀ ਅਤੇ ਉਸ (ਵੈਰੀ) ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ।੨੫।

*ਦੋਹਰਾ*

ਸਾਰਿਆਂ ਸੂਰਮਿਆਂ ਨੇ ਕ੍ਰੋਧਿਤ ਹੋ ਕੇ (ਵੈਰੀ ਨੂੰ) ਚੌਹਾਂ ਪਾਸਿਆਂ ਤੋਂ ਘੇਰ ਲਿਆ। ਹਿਰਦੇ ਵਿਚ ਚਾਉ ਵਧਾ ਕੇ ਕਈ ਤਰ੍ਹਾਂ ਨਾਲ ਜੂਝਣ ਲਗੇ।੨੬।

*ਚੌਪਈ*

'ਮਾਰੋ-ਮਾਰੋ' ਕਹਿੰਦੇ ਹੋਏ ਬਾਣ ਚਲਾਉਂਦੇ ਸਨ ਅਤੇ ਮਾਨਵਤੀ ਦੇ ਸਾਹਮਣੇ ਆ ਢੁਕੇ ਸਨ। ਤਦ ਇਸਤਰੀ ਨੇ ਸਾਰੇ ਸ਼ਸਤ੍ਰ ਸੰਭਾਲ ਲਏ ਅਤੇ ਅਨੇਕ ਸੂਰਮਿਆਂ ਨੂੰ ਮਾਰ ਹੀ ਸੁਟਿਆ।੨੭।

ਉਸ ਨੇ ਆਪਣੇ ਸ਼ਰੀਰ ਵਿਚ ਲਗੇ ਬਾਣਾਂ ਨੂੰ ਕਢਿਆ ਅਤੇ ਫਿਰ ਉਹੀ ਖਿਚ ਖਿਚ ਕੇ ਵੈਰੀਆਂ ਨੂੰ ਮਾਰੇ। ਜਿਸ ਨੂੰ ਉਹ ਚੰਗੀ ਤਰ੍ਹਾਂ ਲਗੇ, ਉਹ ਡਿਗ ਪਏ ਅਤੇ ਮੁੜ ਕੇ ਸਚੇਤ ਨ ਹੋਏ।੨੮।

ਵਖ ਵਖ ਢੰਗਾਂ ਨਾਲ ਵੈਰੀਆਂ ਨੂੰ ਮਾਰ ਦਿੱਤਾ। ਜੋ ਜੀਉਂਦੇ ਬਚ ਗਏ, ਉਹ ਰਣ-ਭੂਮੀ ਛਡ ਕੇ ਚਲੇ ਗਏ। ਪਹਿਲਾਂ ਉਸ ਨੇ ਇੰਦ੍ਰ ਦੱਤ ਨੂੰ ਮਾਰਿਆ ਅਤੇ ਫਿਰ ਉਗ੍ਰ ਦੱਤ ਵਲ ਵੇਖਿਆ।੨੯।

*ਦੋਹਰਾ*

(ਰਾਣੀ ਨੇ) ਜੰਗ ਜਿਤ ਕੇ ਫਿਰ ਉਗ੍ਰ ਦੱਤ ਨੂੰ ਜਾ ਕੇ ਜੀਉਂਦਿਆਂ ਵੇਖਿਆ। ਰਾਣੀ ਬਹੁਤ ਖ਼ੁਸ਼ ਹੋਈ ਅਤੇ ਰਾਜੇ ਨੂੰ ਚੁਕ ਲਿਆ।੩0।

*ਅੜਿਲ*

ਰਾਣੀ ਨੇ ਆਨੰਦਿਤ ਹੋ ਕੇ ਰਾਜੇ ਨੂੰ ਚੁਕ ਲਿਆ। ਉਸ ਨੇ ਮਹੱਲ ਵਿਚ ਆ ਕੇ ਬੇਹਿਸਾਬਾ ਦਾਨ ਦਿੱਤਾ। (ਵੈਰੀ ਦੇ) ਬਹੁਤਿਆਂ ਘਰਾਂ ਨੂੰ ਨਸ਼ਟ ਕਰ ਕੇ, (ਫਿਰ) ਵੈਰੀਆਂ ਦੇ ਨਾਇਕ ('ਸ਼ਤ੍ਰੁ-ਪਤਿ') ਨੂੰ ਮਾਰਿਆ। ਫਿਰ ਖ਼ੁਸ਼ੀ ਖ਼ੁਸ਼ੀ ਆ ਕੇ ਰਾਜ ਕੀਤਾ।੩੧।

*ਰਾਜੇ ਨੇ ਕਿਹਾ*

*ਦੋਹਰਾ*

ਹੇ ਰਾਨੀ! ਤੂੰ ਧੰਨ ਹੈ ਜਿਸ ਨੇ ਰਣ ਨੂੰ ਜਿਤ ਕੇ ਮੈਨੂੰ ਬਚਾ ਲਿਆ ਹੈ। ਅਜ ਤਕ ਚੌਦਾਂ ਲੋਕਾਂ ਵਿਚ ਤੇਰੇ ਵਰਗੀ ਕੋਈ ਇਸਤਰੀ ਨਹੀਂ ਹੋਈ ਹੈ।੩੨। ਹੇ ਰਾਣੀ! ਤੂੰ ਧੰਨ ਹੈਂ, ਤੂੰ ਵੈਰੀ ਨੂੰ ਮਾਰ ਕੇ (ਫਿਰ) ਵੈਰੀ-ਨਾਇਕ ਨੂੰ ਵੀ ਮਾਰ ਦਿੱਤਾ। ਤੂੰ ਮੈਨੂੰ ਰਣ ਵਿਚੋਂ ਚੁਕ ਕੇ ਮਾਨੋ ਨਵਾਂ ਜਨਮ ਦਿੱਤਾ ਹੋਵੇ।੩੩।

*ਚੌਪਈ*

ਸੁਨੁ ਰਾਨੀ ਤੈ ਮੋਹਿ ਜਿਯਾਰੋ। ਅਬ ਚੇਰੋ ਮੈ ਭਯੋ ਤਿਹਾਰੋ।
ਅਬ ਯੌ ਬਸੀ ਮੋਰ ਮਨ ਮਾਹੀ। ਤੋ ਸਮ ਔਰ ਤ੍ਰਿਯਾ ਕਹੂੰ ਨਾਹੀ। ੩੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨੮। ੨੫੨੩। ਅਫਜੂੰ।*

*ਦੋਹਰਾ*

ਰਾਵੀ ਨਦਿ ਊਪਰ ਬਸੈ ਨਾਰਿ ਸਾਹਿਬਾ ਨਾਮ।
ਮਿਰਜਾ ਕੇ ਸੰਗ ਦੋਸਤੀ ਕਰਤ ਆਠਹੂੰ ਜਾਮ। ੧।

*ਚੌਪਈ*

ਤਾ ਕੋ ਦੂਲਹ ਬ੍ਯਾਹਨ ਆਯੋ। ਯਹ ਮਿਰਜਾ ਚਿਤ ਚਿੰਤ ਬਢਾਯੋ।
ਯਾ ਕੋ ਜਤਨ ਕੌਨ ਸੋ ਕੀਜੈ। ਯਾ ਤੇ ਯਹ ਅਬਲਾ ਹਰਿ ਲੀਜੈ। ੨।

ਤ੍ਰਿਯ ਹੂੰ ਕੇ ਜਿਯ ਮੈ ਯੌ ਆਈ। ਪ੍ਯਾਰੋ ਮਿਤ੍ਰ ਨ ਛੋਰਿਯੋ ਜਾਈ।
ਯਾ ਕੌ ਬ੍ਯਾਹਿ ਕਹਾ ਮੈ ਕਰਿਹੌ। ਯਾਹੀ ਸੋ ਜੀਹੌ ਕੈ ਮਰਿਹੌ। ੩।

ਮੀਤ ਭੋਗ ਤੁਮਰੇ ਮੈ ਰਸੀ। ਪਤਿ ਤ੍ਰਿਯ ਭਾਵ ਜਾਨਿ ਗ੍ਰਿਹ ਬਸੀ।
ਮੇਰੋ ਚਿਤ ਚੋਰਿ ਤੈ ਲੀਨੋ। ਤਾ ਤੇ ਜਾਤ ਬ੍ਯਾਹ ਨਹਿ ਕੀਨੋ। ੪।

*ਦੋਹਰਾ*

ਸਾਚ ਕਹਤ ਜਿਯ ਕੀ ਤੁਮੈ ਸੁਨਿਹੌ ਮੀਤ ਬਨਾਇ।
ਮੁਖ ਮਾਂਗੇ ਬਰੁ ਦੇਤ ਨਹਿ ਘੋਲ ਘੁਮਾਈ ਮਾਇ। ੫।

*ਚੌਪਈ*

ਅਬ ਮੁਹਿ ਮੀਤ ਕਹੋ ਕਾ ਕਰੌ। ਤੋਹਿ ਛਾਡਿ ਵਾ ਕੌ ਨਹਿ ਬਰੌ।
ਮੋ ਕਹੁ ਬਾਜ ਪ੍ਰਿਸਟਿ ਪਰ ਡਾਰੋ। ਆਪਨ ਲੈਕਰਿ ਸੰਗ ਸਿਧਾਰੋ। ੬।

*ਦੋਹਰਾ*

ਜਬ ਲੌ ਹਮਰੇ ਧਾਮ ਨਹਿ ਗਏ ਬਰਾਤੀ ਆਇ।
ਤਬ ਲੌ ਮੁਹਿ ਤੈ ਬਾਜ ਪੈ ਡਾਰਿ ਲਿਜਾਇ ਤੁ ਜਾਇ। ੭।

*ਸਵੈਯਾ*

ਤੇਰੇ ਹੀ ਸੰਗ ਬਿਰਾਜ ਹੋ ਮੀਤ ਮੈ ਔਰ ਕਰੌਗੀ ਕਹਾ ਪਤਿ ਕੈ ਕੈ।
ਤੋਹੁ ਕੌ ਆਜੁ ਬਰੌ ਨ ਟਰੌ ਮਰਿਹੌ ਨਹਿ ਹਾਲ ਹਲਾਹਲ ਖੈ ਕੈ।
ਨੇਹੁ ਬਢਾਇ ਸੁ ਕੇਲ ਕਮਾਇ ਸੁ ਦੇਤ ਤਿਨੈ ਅਪਨੀ ਤ੍ਰਿਯ ਕੈ ਕੈ।
ਵੈ ਦਿਨ ਭੂਲਿ ਗਏ ਤੁਮ ਕੋ ਜਿਯ ਹੋ ਕੈਸੋ ਲਾਲਨ ਲਾਜ ਲਜੈ ਕੈ। ੮।

*ਚੌਪਈ*

ਹੇ ਰਾਣੀ! ਸੁਣ, ਤੂੰ ਮੈਨੂੰ ਜੀਵਨ-ਦਾਨ ਦਿੱਤਾ ਹੈ। ਹੁਣ ਮੈਂ ਤੇਰਾ ਦਾਸ ਹੋ ਗਿਆ ਹਾਂ। ਹੁਣ ਮੇਰੇ ਮਨ ਵਿਚ ਇਹ ਗੱਲ ਸਮਾ ਗਈ ਹੈ ਕਿ ਤੇਰੇ ਵਰਗੀ ਹੋਰ ਕੋਈ ਇਸਤਰੀ ਨਹੀਂ ਹੈ।੩੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਦੇ ਸੰਵਾਦ ਦੇ ੧੨੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੨੮। ੨੫੨੩। ਚਲਦਾ।*

*ਦੋਹਰਾ*

ਰਾਵੀ ਨਦੀ ਦੇ ਕੰਢੇ ਸਾਹਿਬਾਂ ਨਾਂ ਦੀ ਇਕ ਇਸਤਰੀ ਵਸਦੀ ਸੀ, ਜੋ ਮਿਰਜ਼ੇ ਨਾਲ ਅੱਠੇ ਪਹਿਰ ਪਿਆਰ ਪਾਲਦੀ ਸੀ।੧।

*ਚੌਪਈ*

ਉਸ (ਸਾਹਿਬਾਂ) ਦਾ ਦੂਲ੍ਹਾ ਉਸ ਨੂੰ ਵਿਆਹੁਣ ਲਈ ਆਇਆ। ਇਸ ਨਾਲ ਮਿਰਜ਼ੇ ਦੇ ਚਿਤ ਵਿਚ ਚਿੰਤਾ ਵਧਣ ਲਗੀ। ਇਸ ਲਈ ਕਿਹੜਾ ਯਤਨ ਕੀਤਾ ਜਾਏ ਜਿਸ ਕਰ ਕੇ ਇਸ ਇਸਤਰੀ ਨੂੰ ਕਢ ਕੇ ਲੈ ਜਾਇਆ ਜਾਏ।੨।

ਇਸਤਰੀ ਦੇ ਮਨ ਵਿਚ ਵੀ ਇਹ (ਗੱਲ) ਆਈ ਕਿ ਪਿਆਰੇ ਮਿਤਰ ਨੂੰ ਛਡਿਆ ਨਹੀਂ ਜਾ ਸਕਦਾ। ਇਸ (ਮੰਗੇਤਰ) ਨਾਲ ਵਿਆਹ ਕਰ ਕੇ ਮੈਂ ਕੀ ਕਰਾਂਗੀ, (ਮੈਂ ਤਾਂ) ਮਿਰਜ਼ੇ ਨਾਲ ਹੀ ਜੀਆਂਗੀ ਅਤੇ ਮਰਾਂਗੀ।੩।

(ਸਾਹਿਬਾਂ ਮਿਰਜ਼ੇ ਨੂੰ ਚਿੱਠੀ ਲਿਖਦੀ ਹੈ) ਹੇ ਮਿਤਰ! (ਮੈਂ) ਤੇਰੇ ਸੰਯੋਗ ਵਿਚ ਰਚ ਮਿਚ ਚੁਕੀ ਹਾਂ। (ਮੈਂ) ਪਤੀ ਪਤਨੀ ਭਾਵ ਨਾਲ ਹੀ ਘਰ ਵਿਚ ਵਸੀ ਹੋਈ ਹਾਂ। ਤੂੰ ਮੇਰਾ ਚਿਤ ਚੁਰਾ ਲਿਆ ਹੈ। ਇਸ ਲਈ (ਮੈਂ ਕਿਸੇ ਹੋਰ ਨਾਲ) ਵਿਆਹ ਨਹੀਂ ਕਰ ਸਕਦੀ।੪।

*ਦੋਹਰਾ*

ਹੇ ਮੇਰੇ ਮਿਤਰ! (ਮੈਂ) ਤੈਨੂੰ ਆਪਣੇ ਮਨ ਦੀ ਸੱਚੀ ਗੱਲ ਕਹਿੰਦੀ ਹਾਂ, ਚੰਗੀ ਤਰ੍ਹਾਂ ਸੁਣ ਲਵੋ। ਮੈਂ ਆਪਣੀ ਮਾਂ ਤੋਂ ਵਾਰਨੇ ਜਾਂਦੀ ਹਾਂ, ਪਰ ਉਹ ਮੈਨੂੰ ਮਨ ਚਾਹਿਆ ਵਰ ਨਹੀਂ ਦਿੰਦੀ।੫।

*ਚੌਪਈ*

ਹੇ ਮਿਤਰ! ਹੁਣ ਮੈਨੂੰ ਦਸੋ, ਕੀ ਕਰਾਂ। ਤੈਨੂੰ ਛਡ ਕੇ ਉਸ ਨਾਲ ਵਿਆਹ ਨਹੀਂ ਕਰਾਂਗੀ। ਮੈਨੂੰ ਘੋੜੇ ਦੀ ਪਿਠ ਉਤੇ ਚੜ੍ਹਾਓ ਅਤੇ ਆਪਣੇ ਨਾਲ ਲੈ ਕੇ ਭਜ ਜਾਓ।੬।

*ਦੋਹਰਾ*

ਜਦ ਤਕ ਬਰਾਤੀ ਸਾਡੇ ਘਰ ਪਹੁੰਚ ਨਹੀਂ ਜਾਂਦੇ, ਤਦ ਤਕ ਤੁਸੀਂ ਮੈਨੂੰ ਘੋੜੇ ਤੇ ਚੜ੍ਹਾ ਕੇ ਲੈ ਜਾ ਸਕਦੇ ਹੋ ਤਾਂ ਲੈ ਜਾਓ।੭।

*ਸਵੈਯਾ*

ਹੇ ਮਿਤਰ! (ਮੈਂ) ਤੇਰੇ ਨਾਲ ਸ਼ੋਭਾ ਪਾਵਾਂਗੀ, ਹੋਰ ਪਤੀ ਕਰ ਕੇ ਕੀ ਕਰਾਂਗੀ। (ਮੈਂ) ਅਜ ਤੈਨੂੰ ਵਿਆਹਾਂਗੀ, ਟਲਾਂਗੀ ਨਹੀਂ, ਨਹੀਂ ਤਾਂ ਜ਼ਹਿਰ ਖਾ ਕੇ ਮਰ ਜਾਵਾਂਗੀ। ਮੇਰੇ ਨਾਲ ਪਿਆਰ ਕਰ ਕੇ ਅਤੇ ਕੇਲ-ਕ੍ਰੀੜਾ ਕਰ ਕੇ (ਤੁਸੀਂ ਮੈਨੂੰ) ਆਪਣੀ ਇਸਤਰੀ ਕਰ ਕੇ ਹੋਰਾਂ ਨੂੰ ਦੇ ਰਹੇ ਹੋ। ਤੁਹਾਨੂੰ ਉਹ ਦਿਨ ਕਿਵੇਂ ਭੁਲ ਗਏ ਹਨ। ਮੈਂ ਲਾਜ ਦੀ ਮਾਰੀ ਕਿਵੇਂ ਜੀ ਸਕਾਂਗੀ।੮।

ਪੀਰੀ ਹ੍ਵੈ ਜਾਤ ਘਨੀ ਪਛੁਤਾਤ ਬਿਯਾਹ ਕੀ ਜੋ ਕੋਊ ਬਾਤ ਸੁਨਾਵੈ।
ਪਾਨ ਸੋ ਪਾਨ ਮਰੋਰਤ ਮਾਨਿਨਿ ਦਾਂਤਨ ਸੋ ਅੰਗੁਰੀਨ ਚਬਾਵੈ।
ਨਾਰਿ ਨਵਾਇ ਖਨੈ ਪੁਹਮੀ ਨਖ ਰੇਖ ਲਖੈ ਮਨ ਮੈ ਪਛੁਤਾਵੈ।
ਪ੍ਯਾਰੀ ਕੋ ਪੀਯ ਰੁਚੈ ਮਿਰਜਾ ਪਰੁ ਬ੍ਯਾਹੁ ਕਿਯੋ ਮਨ ਮੈ ਨ ਸੁਹਾਵੈ। ੯।

*ਦੋਹਰਾ*

ਰੁਚਿਰ ਰਮਨ ਤੁਮਰੈ ਰਚੀ ਐਰ ਸੁਹਾਤ ਨ ਮੋਹਿ।
ਬ੍ਯਾਹਿ ਬਰਾਤੀ ਜਾਇ ਹੈ ਲਾਜ ਨ ਐਹੈ ਤੋਹਿ। ੧੦।

*ਸਵੈਯਾ*

ਨੈਸਕਿ ਮੋਰਿ ਗਏ ਅਨਤੈ ਨਹਿ ਜਾਨਤ ਪ੍ਰੀਤਮ ਜੀਤ ਰਹੈਗੋ।
ਪ੍ਯਾਰੀ ਹੀ ਪ੍ਯਾਰੀ ਪੁਕਾਰਤ ਆਰਤਿ ਬੀਥਨ ਮੈ ਬਹੁ ਬਾਰ ਕਹੈਗੋ।
ਤੋ ਹਮਰੈ ਇਨ ਕੇ ਦੁਹੂੰ ਬੀਚ ਕਹੌ ਕਿਹ ਭਾਤਿ ਸਨੇਹ ਰਹੈਗੋ।
ਕੌਨ ਹੀ ਕਾਜ ਸੁ ਜੀਬੋ ਸਖੀ ਜਬ ਪ੍ਰੀਤਿ ਬਧ੍ਯੋ ਨਿਜੁ ਮੀਤ ਦਹੈਗੋ। ੧੧।

*ਚੌਪਈ*

ਯਹੈ ਮਾਨਨੀ ਮੰਤ੍ਰ ਬਿਚਾਰਿਯੋ। ਬੋਲਿ ਸਖੀ ਪ੍ਰਤਿ ਬਚਨ ਉਚਾਰਿਯੋ।
ਮਿਰਜਾ ਸਾਥ ਜਾਇ ਤੁਮ ਕਹਿਯਹੁ। ਆਜੁ ਆਨਿ ਸਾਹਿਬਾ ਕੌ ਗਹਿਯਹੁ। ੧੨।

ਜਬ ਵਹ ਆਇ ਬ੍ਯਾਹਿ ਕਰਿ ਲੈ ਹੈ। ਤੁਮਰੇ ਡਾਰਿ ਫੂਲ ਸਿਰ ਜੈ ਹੈ।
ਮੋਰੇ ਗਏ ਕਹੋ ਕਾ ਕਰਿਹੋ। ਉਰ ਮੈ ਮਾਰਿ ਕਟਾਰੀ ਮਰਿਹੋ। ੧੩।

*ਦੋਹਰਾ*

ਜੌਂ ਹਮ ਸੈ ਲਾਗੀ ਕਛੂ ਤੁਮਰੀ ਲਗਨਿ ਬਨਾਇ।
ਤੌਂ ਮੋ ਕੋ ਲੈ ਜਾਇਯੋ ਆਜ ਨਿਸਾ ਕੌ ਆਇ। ੧੪।

*ਅੜਿਲ*

ਰੰਗਵਤੀ ਇਹ ਭਾਤਿ ਜਬੈ ਸੁਨਿ ਪਾਇਯੋ।
ਸਕਲ ਪੁਰਖ ਕੌ ਭੇਸ ਤਬ ਆਪੁ ਬਨਾਇਯੋ।
ਹ੍ਵੈ ਕੈ ਬਾਜ ਅਰੂੜਿ ਤਬੈ ਤਹ ਕੌ ਚਲੀ।
ਹੋ ਲੀਨੈ ਸਕਲ ਸੁਬੇਸ ਸਖੀ ਬੀਸਕ ਭਲੀ। ੧੫।

*ਚੌਪਈ*

ਚਲੀ ਸਖੀ ਆਵਤ ਤਹ ਭਈ। ਜਹ ਕਛੁ ਸੁਧਿ ਮਿਰਜਾ ਕੀ ਲਈ।
ਸਖੀ ਸਹਿਤ ਚਲਿ ਸੀਸ ਝੁਕਾਯੋ। ਤੋਹਿ ਸਾਹਿਬਾ ਬੇਗ ਬੁਲਾਯੋ। ੧੬।

ਮਿਰਜਾ ਸੁਨਤ ਬਾਤ ਚੜਿ ਧਾਯੋ। ਪਲਕ ਨ ਭਈ ਗਾਵ ਤਹ ਆਯੋ।
ਯਹ ਸੁਧਿ ਜਬੈ ਸਾਹਿਬਾ ਪਾਈ। ਤੁਰਤੁ ਏਕ ਤਹ ਸਖੀ ਪਠਾਈ। ੧੭।

ਜੇ ਕੋਈ ਵਿਆਹ ਕਰਨ ਦੀ ਗੱਲ ਕਰਦਾ ਹੈ ਤਾਂ ਮੈਂ ਪੀਲੀ ਪੈ ਜਾਂਦੀ ਹਾਂ ਅਤੇ ਬਹੁਤ ਪਛਤਾਉਂਦੀ ਹਾਂ। (ਮੈਂ) ਮਾਣਮਤੀ ਹੱਥ ਨਾਲ ਹੱਥ ਮਰੋੜਦੀ ਹਾਂ ਅਤੇ ਦੰਦਾਂ ਨਾਲ ਉਂਗਲਾਂ ਚਬਾਉਂਦੀ ਹਾਂ। ਗਰਦਨ ਝੁਕਾ ਕੇ ਨਹੁੰਆਂ ਨਾਲ ਧਰਤੀ ਉਤੇ ਲੀਕਾਂ ਪਾਂਦੀ ਹਾਂ ਅਤੇ ਔਂਸੀ ਵੇਖ ਕੇ ਮਨ ਵਿਚ ਪਛਤਾਉਂਦੀ ਹਾਂ। (ਤੁਹਾਡੀ) ਪ੍ਰੇਮਿਕਾ ਨੂੰ ਕੇਵਲ ਮਿਰਜ਼ਾ ਹੀ ਚੰਗਾ ਲਗਦਾ ਹੈ ਅਤੇ ਕਿਸੇ ਹੋਰ ਨਾਲ ਵਿਆਹ ਮਨ ਨੂੰ ਮਾਨੋ ਚੰਗਾ ਨਹੀਂ ਲਗਦਾ।੯।

*ਦੋਹਰਾ*

(ਮੇਰਾ ਮਨ) ਤੇਰੇ ਵਿਚ ਹੀ ਰੁਚੀ ਰਖਦਾ ਹੈ, ਹੋਰ ਕੋਈ ਮੈਨੂੰ (ਰਤਾ ਜਿੰਨਾ ਵੀ) ਚੰਗਾ ਨਹੀਂ ਲਗਦਾ। ਜੇ ਬਰਾਤੀ ਮੈਨੂੰ ਵਿਆਹ ਕੇ ਲੈ ਜਾਣਗੇ ਤਾਂ ਤੈਨੂੰ ਲਾਜ ਨਹੀਂ ਲਗੇਗੀ।੧0।

*ਸਵੈਯਾ*

ਥੋੜੇ ਜਿੰਨੇ ਸਮੇਂ ਲਈ ਮੇਰੇ ਕਿਤੇ ਹੋਰ (ਵਿਆਹੇ ਹੋਏ) ਚਲੇ ਜਾਣ ਤੇ ਕੀ ਪਤਾ (ਮੇਰਾ) ਪ੍ਰੀਤਮ ਜੀਉਂਦਾ ਰਹੇਗਾ। ਦੁਖੀ ਹੋ ਕੇ ਗਲੀਆਂ ਵਿਚ ਬਹੁਤ ਵਾਰ ਪਿਆਰੀ ਹੀ ਪਿਆਰੀ ਕਹਿੰਦਾ ਫਿਰੇਂਗਾ। ਫਿਰ ਮੇਰੇ ਅਤੇ ਉਸ ਵਿਚ ਪ੍ਰੇਮ ਭਲਾ ਕਿਵੇਂ ਕਾਇਮ ਰਹੇਗਾ। ਹੇ ਸਖੀ! ਮੈਂ ਕਿਹੜੇ ਕੰਮ ਲਈ (ਇਸ ਸੰਸਾਰ ਵਿਚ) ਜੀਉਂਦੀ ਰਹਾਂਗੀ ਜਦ ਮੇਰਾ ਪ੍ਰੀਤਮ ਪ੍ਰੇਮ ਦਾ ਮਾਰਿਆ ਸੜਦਾ ਹੋਵੇਗਾ।੧੧।

*ਚੌਪਈ*

ਤਦ (ਉਸ) ਮਾਨਿਨੀ (ਸਾਹਿਬਾਂ ਨੇ) ਮਨ ਵਿਚ ਵਿਚਾਰ ਕੀਤਾ ਅਤੇ ਸਖੀ ਪ੍ਰਤਿ ਬਚਨ ਕਹੇ 'ਤੂੰ ਜਾ ਕੇ ਮਿਰਜ਼ੇ ਨੂੰ ਕਹਿ ਕਿ ਅਜ ਆ ਕੇ ਸਾਹਿਬਾਂ ਨੂੰ ਲੈ ਜਾਏ।੧੨।

ਜਦ ਉਹ ਆ ਕੇ (ਮੈਨੂੰ) ਵਿਆਹ ਲੈਣਗੇ ਅਤੇ ਤੇਰੇ ਸਿਰ ਵਿਚ ਸੁਆਹ ਪਾ ਜਾਣਗੇ। (ਮੇਰੇ) ਜਾਣ ਤੋਂ ਬਾਦ ਦਸੋ ਕੀ ਕਰੋਗੇ। ਹਿਰਦੇ ਵਿਚ ਕਟਾਰ ਮਾਰ ਕੇ ਮਰ ਜਾਓਗੇ।੧੩।

*ਦੋਹਰਾ*

ਜੇ ਤੇਰੀ ਮੇਰੇ ਨਾਲ ਜ਼ਰਾ ਵੀ ਪ੍ਰੇਮ-ਲਗਨ ਹੈ, ਤਾਂ ਮੈਨੂੰ ਅਜ ਰਾਤੀਂ ਆ ਕੇ ਕਢ ਲੈ ਜਾ'।੧੪।

*ਅੜਿਲ*

ਰੰਗਵਤੀ (ਨਾਂ ਦੀ ਸਹੇਲੀ) ਨੇ ਜਦ ਇਸ ਤਰ੍ਹਾਂ (ਸਭ ਕੁਝ) ਸੁਣ ਲਿਆ ਤਾਂ ਆਪਣਾ ਸਾਰਾ ਭੇਸ ਪੁਰਸ਼ ਦਾ ਬਣਾਇਆ। ਉਹ ਘੋੜੇ ਤੇ ਚੜ੍ਹ ਕੇ ਅਤੇ ਵੀਹ ਸੁੰਦਰ ਸਖੀਆਂ ਨੂੰ ਲੈ ਕੇ ਉਥੋਂ ਲਈ ਚਲ ਪਈ।੧੫।

*ਚੌਪਈ*

ਤਦ ਸਖੀ ਚਲ ਕੇ ਉਥੇ ਆ ਗਈ ਅਤੇ ਮਿਰਜ਼ੇ ਦੀ ਕੁਝ ਖ਼ਬਰ ਲਈ। ਸਖੀਆਂ ਸਮੇਤ (ਸਖੀ ਨੇ) ਚਲ ਕੇ (ਮਿਰਜ਼ੇ ਨੂੰ) ਸਿਰ ਨਿਵਾਇਆ (ਅਤੇ ਕਿਹਾ ਕਿ) ਸਾਹਿਬਾਂ ਨੇ ਤੈਨੂੰ ਜਲਦੀ ਬੁਲਾਇਆ ਹੈ।੧੬।

ਮਿਰਜ਼ਾ ਗੱਲ ਸੁਣਦਿਆਂ ਹੀ ਚਲ ਪਿਆ ਅਤੇ ਇਕ ਪਲਕਾਰੇ ਵਿਚ ਸਾਹਿਬਾਂ ਦੇ ਪਿੰਡ ਆ ਗਿਆ। ਇਹ ਖ਼ਬਰ ਜਦ ਸਾਹਿਬਾਂ ਨੂੰ ਮਿਲੀ ਤਾਂ ਝਟ ਇਕ ਸਖੀ ਉਸ ਪਾਸ ਭੇਜ ਦਿੱਤੀ।੧੭।

*ਦੋਹਰਾ*

ਸੁਨੋ ਮਿਤ੍ਰ ਬਿਨੁ ਨਿਸਿ ਭਈ ਹ੍ਯਾ ਨ ਪਹੂਚਹੁ ਆਇ।
ਜਿਨ ਕੋਊ ਸੋਧਿ ਪਛਾਨਿ ਕੈ ਤਿਨ ਪ੍ਰਤਿ ਕਹੈ ਨ ਜਾਇ। ੧੮।

*ਚੌਪਈ*

ਬਹੁਰਿ ਸਖੀ ਤਿਹ ਆਨਿ ਜਤਾਯੋ। ਬੈਠਿ ਬਾਗ ਮੈ ਦਿਵਸ ਬਿਤਾਯੋ।
ਸੂਰਜ ਛਪਿਯੋ ਰੈਨਿ ਜਬ ਭਈ। ਬਾਟ ਗਾਵ ਤਾ ਕੇ ਕੀ ਲਈ। ੧੯।

ਰੈਨਿ ਭਈ ਤਾ ਕੇ ਤਬ ਗਯੋ। ਡਾਰਤ ਬਾਜ ਪ੍ਰਿਸਟਿ ਤਿਹ ਭਯੋ।
ਹਰਿ ਤਾ ਕੋ ਦੇਸੌਰ ਸਿਧਾਰਿਯੋ। ਜੋ ਪਹੁਚਿਯੋ ਤਾ ਕੋ ਸਰ ਮਾਰਿਯੋ। ੨੦।

ਰੈਨਿ ਸਕਲ ਤਾ ਕੋ ਲੈ ਗਯੋ। ਉਤਰਤ ਚੜੇ ਦਿਵਸ ਕੇ ਭਯੋ।
ਥੋ ਸੁ ਕੁਮਾਰ ਅਧਿਕ ਤਨ ਹਾਰਿਯੋ। ਔਰ ਸਾਹਿਬਾ ਸਾਥ ਬਿਹਾਰਿਯੋ। ੨੧।

ਸ੍ਰਮਤ ਭਯੋ ਤਹ ਕਛੁ ਸ੍ਵੈ ਰਹਿਯੋ। ਤਬ ਲੌ ਸਭ ਸਮਧਿਨ ਸੁਨਿ ਲਯੋ।
ਚੜੇ ਤੁਰੈ ਸਭ ਸੂਰ ਰਿਸਾਏ। ਬਾਧੇ ਗੋਲ ਤਹਾ ਕਹ ਧਾਏ। ੨੨।

ਤਬ ਸਾਹਿਬਾ ਦ੍ਰਿਗ ਛੋਰਿ ਨਿਹਾਰਾ। ਹੇਰੈ ਚਹੂੰ ਓਰ ਅਸਵਾਰਾ।
ਸੰਗ ਭਾਈ ਦੋਊ ਤਾਹਿ ਨਿਹਾਰੇ। ਕਰੁਣਾ ਬਹੇ ਨੈਨ ਕਜਰਾਰੇ। ੨੩।

ਜੌ ਹਮਰੇ ਪਤਿ ਇਨੇ ਨਿਹਰਿ ਹੈ। ਦੁਹੂੰ ਬਾਨ ਦੁਹੂਅਨੰ ਕਹ ਹਰਿ ਹੈ।
ਤਾ ਤੇ ਕਛੂ ਜਤਨ ਅਬ ਕੀਜੈ। ਜਾ ਤੇ ਰਾਖਿ ਭਾਇਯਨ ਲੀਜੈ। ੨੪।

ਸੋਵਤ ਹੁਤੋ ਮੀਤ ਨ ਜਗਾਯੋ। ਜਾਂਡ ਭਏ ਤਰਕਸ ਅਟਕਾਯੋ।
ਔਰ ਸਸਤ੍ਰ ਲੈ ਕਹੂੰ ਦੁਰਾਏ। ਖੋਜੇ ਹੁਤੇ ਜਾਤ ਨਹਿ ਪਾਏ। ੨੫।

ਤਬ ਲੌ ਆਇ ਸੂਰ ਸਭ ਗਏ। ਮਾਰੋ ਮਾਰ ਪੁਕਾਰਤ ਭਏ।
ਤਬ ਮਿਰਜਾ ਜੂ ਨੈਨ ਉਘਾਰੇ। ਕਹਾ ਗਏ ਹਥਿਯਾਰ ਹਮਾਰੇ। ੨੬।

ਭੌਡੀ ਰਾਂਡ ਕਹਿਯੋ ਕ੍ਯਾ ਕਰਿਯੋ। ਤਰਕਸ ਟਾਂਗਿ ਜਾਂਡ ਪੈ ਧਰਿਯੋ।
ਪਹੁਚੇ ਆਨਿ ਪਖਰਿਯਾ ਭਾਰੇ। ਕਹਾ ਧਰੇ ਤੇ ਸਸਤ੍ਰ ਹਮਾਰੇ। ੨੭।

ਸਸਤ੍ਰਨ ਬਿਨਾ ਕਹੋ ਕਿਹ ਮਾਰੋ। ਕਹੁ ਨਾਰੀ ਕ੍ਯਾ ਮੰਤ੍ਰ ਬਿਚਾਰੋ।
ਸਾਥੀ ਕੋਊ ਸੰਗ ਮੈ ਨਾਹੀ। ਚਿੰਤਾ ਅਧਿਕ ਇਹੈ ਚਿਤ ਮਾਹੀ। ੨੮।

ਹੇਰ ਰਹਿਯੋ ਆਯੁਧ ਨਹਿ ਪਾਏ। ਤਬ ਲਗ ਘੇਰ ਦੁਬਹਿਯਾ ਆਏ।
ਤ੍ਰਿਯ ਕੋ ਬਾਜ ਪ੍ਰਿਸਟਿ ਪਰ ਡਾਰਿਯੋ। ਨਗਰ ਆਪਨੇ ਓਰ ਸਿਧਾਰਿਯੋ। ੨੯।

*ਦੋਹਰਾ*

ਹੇ ਮਿਤਰ! ਰਾਤ ਪਏ ਬਿਨਾ ਇਥੇ ਨਹੀਂ ਆਉਣਾ। ਕਿਤੇ ਕੋਈ ਤੈਨੂੰ ਲਭ ਕੇ ਅਤੇ ਪਛਾਣ ਕੇ ਉਨ੍ਹਾਂ (ਮਾਪਿਆਂ ਜਾਂ ਬਰਾਤੀਆਂ) ਨੂੰ ਜਾ ਕੇ ਨ ਕਹਿ ਦੇਵੇ।੧੮।

*ਚੌਪਈ*

ਫਿਰ ਸਖੀ ਨੇ ਆ ਕੇ ਉਸ ਨੂੰ ਸਮਝਾ ਦਿੱਤਾ। ਉਸ ਨੇ ਬਾਗ ਵਿਚ ਬੈਠ ਕੇ ਦਿਨ ਗੁਜ਼ਾਰਿਆ। ਜਦੋਂ ਸੂਰਜ ਡੁਬਿਆ ਅਤੇ ਰਾਤ ਹੋ ਗਈ ਤਾਂ ਉਸ ਸਾਹਿਬਾਂ ਦੇ ਪਿੰਡ ਦਾ ਰਾਹ ਫੜਿਆ।੧੯।

ਰਾਤ ਪਈ, ਤਾਂ ਸਾਹਿਬਾਂ ਕੋਲ ਗਿਆ ਅਤੇ ਉਸ ਨੂੰ ਘੋੜੇ ਦੀ ਪਿਠ ਉਤੇ ਚੜ੍ਹਾ ਲਿਆ। ਉਸ ਨੂੰ ਹਰ ਕੇ ਆਪਣੇ ਦੇਸ ਵਲ ਚਲ ਪਿਆ। ਜੋ ਵੀ (ਪਿਛਾ ਕਰ ਕੇ) ਪਹੁੰਚਿਆ, ਉਸ ਨੂੰ ਤੀਰ ਮਾਰ ਦਿੱਤਾ।੨੦।

(ਉਸ ਨੇ) ਉਸ ਨੂੰ ਲ਼ ਜਾ ਕੇ ਸਾਰੀ ਰਾਤ (ਘੋੜੇ ਉਤੇ ਚੜ੍ਹਾਈ ਰਖਿਆ) ਅਤੇ ਦਿਨ ਦੇ ਚੜ੍ਹਨ ਤੇ ਉਤਰਿਆ। ਅਜੇ ਸੋਹਲ ਨੌਜਵਾਨ ਸੀ, ਇਸ ਲਈ ਸ਼ਰੀਰ ਬਹੁਤ ਥਕ ਗਿਆ ਅਤੇ ਸਾਹਿਬਾਂ ਨਾਲ ਵੀ ਪ੍ਰੇਮ ਕਰਨ ਲਗਾ।੨੧।

ਥਕ ਜਾਣ ਕਰ ਕੇ ਕੁਝ ਸੌਂ ਗਿਆ। ਤਦ ਤਕ (ਸਾਹਿਬਾਂ ਦੇ) ਸਾਰੇ ਸੰਬੰਧੀਆਂ ਨੇ ਸੁਣ ਲਿਆ। ਸਾਰੇ ਸੂਰਮੇ ਕ੍ਰੋਧਿਤ ਹੋ ਕੇ ਘੋੜਿਆਂ ਉਤੇ ਚੜ੍ਹ ਪਏ। ਦਲ ਬਣਾ ਕੇ ਉਧਰ ਵਲ ਤੁਰ ਪਏ।੨੨।

ਤਦ ਸਾਹਿਬਾਂ ਨੇ ਅੱਖ ਖੋਲ੍ਹ ਕੇ ਤਕਿਆ ਤਾਂ ਚੌਹਾਂ ਪਾਸੇ ਸਵਾਰ ਵੇਖੇ। ਉਨ੍ਹਾਂ ਨਾਲ ਆਪਣੇ ਦੋ ਭਰਾ ਵੀ ਵੇਖੇ ਅਤੇ ਕਰੁਣਾ ਕਰ ਕੇ ਕਜਲਾਖੀਆਂ ਅੱਖਾਂ ਵਗ ਪਈਆਂ।੨੩।

ਜੇ ਮੇਰਾ ਪਤੀ (ਮਿਰਜ਼ਾ) ਇਨ੍ਹਾਂ (ਦੋਹਾਂ ਭਰਾਵਾਂ) ਨੂੰ ਵੇਖੇਗਾ ਤਾਂ ਦੋ ਬਾਣਾਂ ਨਾਲ ਦੋਹਾਂ ਨੂੰ ਮਾਰ ਦੇਵੇਗਾ। ਇਸ ਲਈ ਕੋਈ ਯਤਨ ਕਰਨਾ ਚਾਹੀਦਾ ਹੈ ਜਿਸ ਤਰ੍ਹਾਂ ਦੋਵੇਂ ਭਰਾ ਬਚਾਏ ਜਾ ਸਕਣ।੨੪।

ਉਸ ਨੇ ਸੁੱਤੇ ਹੋਏ ਮਿਤਰ (ਮਿਰਜ਼ੇ) ਨੂੰ ਨ ਜਗਾਇਆ ਅਤੇ ਜੰਡ ਨਾਲ ਤਰਕਸ (ਭੱਥਾ) ਟੰਗ ਦਿੱਤਾ। ਹੋਰ ਸ਼ਸਤ੍ਰਾਂ ਨੂੰ ਵੀ ਲੈ ਕੇ ਕਿਤੇ ਲੁਕਾ ਦਿੱਤਾ, ਖੋਜਣ ਤੇ ਵੀ ਲਭੇ ਨਹੀਂ ਜਾ ਸਕਦੇ ਸਨ।੨੫।

ਤਦ ਤਕ ਸਾਰੇ ਸੂਰਮੇ ਆ ਗਏ ਅਤੇ ਮਾਰੋ-ਮਾਰੋ ਪੁਕਾਰਨ ਲਗੇ। ਤਦ ਮਿਰਜ਼ੇ ਨੇ ਅੱਖਾਂ ਖੋਲ੍ਹੀਆਂ (ਅਤੇ ਕਹਿਣਾ ਲਗਾ) ਮੇਰੇ ਹਥਿਆਰ ਕਿਥੇ ਗਏ ਹਨ।੨੬।

ਅਤੇ ਕਹਿਣ ਲਗਾ-- ਹੇ ਨੀਚ ਔਰਤ! (ਇਹ ਤੂੰ) ਕੀ ਕੀਤਾ ਹੈ। (ਤੂੰ ਮੇਰਾ) ਤਰਕਸ ਜੰਡ ਨਾਲ ਟੰਗ ਦਿੱਤਾ ਹੈ। ਤਕੜੇ ਘੋੜ-ਸਵਾਰ ਆਣ ਪਹੁੰਚੇ ਹਨ। ਤੂੰ ਮੇਰੇ ਹਥਿਆਰ ਕਿਥੇ ਧਰ ਦਿੱਤੇ ਹਨ।੨੭।

ਹੇ ਇਸਤਰੀ! ਹਥਿਆਰਾਂ ਤੋਂ ਬਿਨਾ (ਮੈਨੂੰ) ਦਸ ਕਿ (ਮੈਂ) ਕਿਵੇਂ ਮਾਰਾਂ ਅਤੇ ਕੀ ਵਿਚਾਰ ਕਰਾਂ। ਮੇਰੇ ਨਾਲ ਮੇਰਾ ਕੋਈ ਸਾਥੀ ਨਹੀਂ ਹੈ। ਇਹੀ (ਮੇਰੇ) ਮਨ ਵਿਚ ਵੱਡੀ ਚਿੰਤਾ ਹੈ।੨੮।

ਲਭ ਥਕਿਆ, (ਪਰ ਕਿਤੇ) ਹਥਿਆਰ ਨਹੀਂ ਮਿਲੇ। ਤਦ ਤਕ ਸਵਾਰਾਂ ਨੇ ਘੇਰਾ ਪਾ ਲਿਆ। (ਉਸ ਦੇ ਭਰਾ ਨੇ) ਇਸਤਰੀ ਨੂੰ ਘੋੜੇ ਦੀ ਪਿਠ ਉਤੇ ਸੁਟਿਆ ਅਤੇ ਆਪਣੇ ਨਗਰ ਵਲ ਚਲ ਪਿਆ।੨੯।

ਬਿਨੁ ਆਯੁਧ ਭਜਿ ਚਲਿਯੋ ਨਿਹਾਰਿਯੋ। ਨਿਰਭੈ ਹ੍ਵੈ ਸਭਹੂੰਨ ਬਿਚਾਰਿਯੋ।
ਇਨ ਦੁਹੂੰਅਨ ਕੌ ਜਾਨ ਨ ਦੈਹੌ। ਯਾ ਕੌ ਮਾਰਿ ਆਜੁ ਹੀ ਲੈਹੈ। ੩੦।

ਕੋਊ ਪਕਰਿ ਸੈਹਥੀ ਧਾਯੋ। ਕਿਨੂੰ ਕਾਢਿ ਕਰ ਖੜਗ ਨਚਾਯੋ।
ਕਿਨੂੰ ਮਾਰਿ ਬਾਨਨ ਕੀ ਕਰੀ। ਪਾਗ ਉਤਰਿ ਮਿਰਜਾ ਕੀ ਪਰੀ। ੩੧।

ਪਾਗ ਉਤਰਿ ਤਾ ਕੀ ਜਬ ਗਈ। ਮੁੰਡੀ ਹੋਤਿ ਨਾਂਗ ਤਿਹ ਭਈ।
ਸੁੰਦਰ ਅਧਿਕ ਕੇਸ ਤਿਹ ਛੂਟੇ। ਜਬ ਹੀ ਸੂਰ ਜੁਧ ਕਹ ਜੁਟੇ। ੩੨।

ਕਿਨੀ ਬਿਸਿਖ ਕਸਿ ਤਾਹਿ ਪ੍ਰਹਾਰਿਯੋ। ਕਿਨਹੂੰ ਖੜਗ ਕਾਢਿ ਤਿਹ ਮਾਰਿਯੋ।
ਕਿਨਹੂੰ ਵਾਰਿ ਗੁਰਜ ਕੋ ਕੀਨੋ। ਖੇਤ ਮਾਰਿ ਮਿਰਜਾਂ ਕੌ ਲੀਨੋ। ੩੩।

ਪ੍ਰਿਥਮ ਨਾਸ ਮਿਰਜਾ ਕੌ ਕਰਿਯੋ। ਬਹੁਰੌ ਜਾਇ ਸਾਹਿਬਹਿ ਧਰਿਯੋ।
ਬੈਠੇ ਤਿਸੀ ਬਿਰਛ ਤਰ ਆਈ। ਜਹ ਤਿਨ ਦੁਹੂੰਅਨ ਰੈਨਿ ਬਿਤਾਈ। ੩੪।

*ਦੋਹਰਾ*

ਕਮਰ ਭਰਾਤ ਕੇ ਕੀ ਤੁਰਤੁ ਜਮਧਰ ਲਈ ਨਿਕਾਰਿ।
ਕਿਯੋ ਪਯਾਨੌ ਮੀਤ ਪਹਿ ਉਦਰ ਕਟਾਰੀ ਮਾਰ। ੩੫।

*ਚੌਪਈ*

ਪ੍ਰਥਮ ਮੀਤ ਤਹ ਤੇ ਨਿਕਰਾਯੋ। ਬਹੁਰਿ ਬਿਰਛ ਤਰ ਆਨਿ ਸੁਵਾਯੋ।
ਭ੍ਰਾਤਨ ਮੋਹ ਬਹੁਰਿ ਲਖਿ ਕਿਯੋ। ਸਸਤ੍ਰਨ ਟਾਂਗਿ ਜਾਂਡ ਪਰ ਦਿਯੋ। ੩੬।

ਪ੍ਰਥਮੈ ਰੂਪ ਹੇਰਿ ਤਿਹ ਬਿਗਸੀ। ਨਿਜੁ ਪਤਿ ਕੈ ਤਾ ਕੌ ਲੈ ਨਿਕਸੀ।
ਭ੍ਰਾਤਿਨ ਹੇਰਿ ਮੋਹ ਮਨ ਆਯੋ। ਨਿਜੁ ਪ੍ਰੀਤਮ ਕੋ ਨਾਸ ਕਰਾਯੋ। ੩੭।

ਵਹ ਤ੍ਰਿਯ ਪੀਰ ਪਿਯਾ ਕੇ ਬਰੀ। ਆਪਹੁ ਮਾਰਿ ਕਟਾਰੀ ਮਰੀ।
ਜੋ ਤ੍ਰਿਯ ਚਰਿਤ ਚਹੈ ਸੁ ਬਨਾਵੈ। ਦੇਵ ਅਦੇਵ ਭੇਵ ਨਹਿ ਪਾਵੈ। ੩੮।

*ਦੋਹਰਾ*

ਪ੍ਰਥਮ ਤਹਾ ਤੇ ਕਾਢਿ ਕੈ ਪੁਨਿ ਨਿਜੁ ਮੀਤ ਹਨਾਇ।
ਪੁਨਿ ਜਮਧਰ ਉਰ ਹਨਿ ਮਰੀ ਭ੍ਰਾਤ ਮੋਹ ਕੇ ਭਾਇ। ੩੯।
ਭੂਤ ਭਵਿਖ ਭਵਾਨ ਮੈ ਸੁਨਿਯਤ ਸਦਾ ਬਨਾਇ।
ਚਤੁਰਿ ਚਰਿਤ੍ਰਨ ਕੌ ਸਦਾ ਭੇਵ ਨ ਪਾਯੋ ਜਾਇ। ੪੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨੯। ੨੫੬੩। ਅਫਜੂੰ।*

ਬਿਨਾ ਹਥਿਆਰਾਂ ਦੇ ਮਿਰਜ਼ੇ ਨੂੰ ਭਜਿਆ ਜਾਂਦਾ (ਸਾਰਿਆ ਨੇ) ਵੇਖਿਆ। ਸਭ ਨੇ ਨਿਰਭੈ ਹੋ ਕੇ ਵਿਚਾਰਿਆ। ਇਨ੍ਹਾਂ ਦੋਹਾਂ ਨੂੰ ਅਜ ਜਾਣ ਨਹੀਂ ਦੇਣਾ। ਇਨ੍ਹਾਂ ਨੂੰ ਅਜ ਹੀ ਮਾਰ ਲਵਾਂਗੇ।੩੦।

ਕੋਈ ਸੈਹੱਥੀ ਲੈ ਕੇ ਪਿਛੇ ਲਗਿਆ। ਕਿਸੇ ਨੇ ਤਲਵਾਰ ਖਿਚ ਕੇ ਘੁੰਮਾਈ। ਕਿਸੇ ਨੇ ਤੀਰਾਂ ਦੀ ਮਾਰ ਕੀਤੀ। (ਇਸ ਤਰ੍ਹਾਂ) ਮਿਰਜ਼ੇ ਦੀ ਪਗ ਉਤਰ ਕੇ ਡਿਗ ਪਈ।੩੧।

ਜਦ ਉਸ ਦੀ ਪਗੜੀ ਉਤਰ ਗਈ ਤਾਂ ਉਸ ਦਾ ਸਿਰ ਨੰਗਾ ਹੋ ਗਿਆ। ਜਦੋਂ ਉਸ ਨਾਲ ਸੂਰਮੇ ਯੁੱਧ ਕਰਨ ਲਈ ਜੁਟੇ ਤਾਂ ਉਸ ਦੇ ਬਹੁਤ ਸੁੰਦਰ ਵਾਲ ਖਿਲਰ ਗਏ।੩੨।

ਕਿਸੇ ਨੇ (ਉਸ ਨੂੰ) ਬਾਣ ਕਸ ਕੇ ਮਾਰਿਆ। ਕਿਸੇ ਨੇ ਖੜਗ ਕਢ ਕੇ ਉਸ ਨੂੰ ਮਾਰੀ। ਕਿਸੇ ਨੇ ਗੁਰਜ ਦਾ ਵਾਰ ਕੀਤਾ। ਮਿਰਜ਼ੇ ਨੂੰ ਰਣ ਖੇਤਰ ਵਿਚ ਹੀ ਮਾਰ ਦਿੱਤਾ।੩੩।

ਪਹਿਲਾਂ ਮਿਰਜ਼ੇ ਨੂੰ ਮਾਰਿਆ। ਫਿਰ ਜਾ ਕੇ ਸਾਹਿਬਾਂ ਨੂੰ ਧਰ ਲਿਆ। ਉਹ ਉਸ ਬ੍ਰਿਛ ਹੇਠਾਂ ਆ ਬੈਠੇ ਜਿਥੇ ਉਨ੍ਹਾਂ ਦੋਹਾਂ ਨੇ ਰਾਤ ਬਤੀਤ ਕੀਤੀ ਸੀ।੩੪।

*ਦੋਹਰਾ*

ਤਦ (ਉਸ ਨੇ) ਆਪਣੇ ਭਰਾ ਦੇ ਕਮਰਕੱਸੇ ਵਿਚੋਂ ਕਟਾਰ ਕਢ ਲਈ। ਆਪਣੇ ਪੇਟ ਵਿਚ ਮਾਰ ਕੇ ਯਾਰ ਦੇ ਪਾਸ ਚਲੀ ਗਈ।੩੫।

*ਚੌਪਈ*

ਪਹਿਲਾਂ ਉਥੋਂ (ਉਸ ਨੂੰ) ਮਿਤਰ ਨੂੰ ਕਢਿਆ। ਫਿਰ ਬ੍ਰਿਛ ਦੇ ਹੇਠਾਂ ਆਣ ਸਵਾਇਆ। ਫਿਰ ਭਰਾਵਾਂ ਨੂੰ ਵੇਖ ਕੇ (ਉਨ੍ਹਾਂ ਦੇ) ਮੋਹ ਵਿਚ ਪੈ ਗਈ ਅਤੇ ਸ਼ਸਤ੍ਰਾਂ ਨੂੰ ਜੰਡ ਉਤੇ ਟੰਗ ਦਿੱਤਾ।੩੬।

ਪਹਿਲਾਂ (ਮਿਰਜ਼ੇ ਦਾ) ਰੂਪ ਵੇਖ ਕੇ ਆਨੰਦਿਤ ਹੋਈ ਅਤੇ ਉਸ ਨੂੰ ਆਪਣਾ ਪਤੀ ਬਣਾ ਕੇ ਨਿਕਲ ਆਈ। ਭਰਾਵਾਂ ਨੂੰ ਵੇਖ ਕੇ ਮਨ ਵਿਚ ਮੋਹ ਜਾਗ ਪਿਆ। ਆਪਣੇ ਪ੍ਰੀਤਮ ਦਾ ਨਾਸ਼ ਕਰਵਾ ਦਿੱਤਾ।੩੭।

(ਪਹਿਲਾਂ) ਉਹ ਇਸਤਰੀ ਪ੍ਰੀਤਮ ਦੇ ਵਿਯੋਗ ਦੀ ਪੀੜ ਵਿਚ ਸੜੀ ਅਤੇ ਆਪ ਕਟਾਰ ਮਾਰ ਕੇ ਮਰ ਗਈ। ਇਸਤਰੀ ਜਿਸ ਤਰ੍ਹਾਂ ਚਾਹੇ ਚਰਿਤ੍ਰ ਬਣਾ ਲੈਂਦੀ ਹੈ। ਦੇਵਤੇ ਤੇ ਦੈਂਤ (ਇਸ ਦਾ) ਭੇਦ ਨਹੀਂ ਪਾ ਸਕਦੇ ਹਨ।੩੮।

*ਦੋਹਰਾ*

ਪਹਿਲਾਂ ਉਥੋਂ ਕਢ ਕੇ ਫਿਰ ਆਪਣੇ ਮਿਤਰ ਨੂੰ ਮਰਵਾਇਆ। ਫਿਰ ਭਰਾਵਾਂ ਦੇ ਮੋਹ ਕਾਰਨ (ਆਪ) ਛਾਤੀ ਵਿਚ ਕਟਾਰ ਮਾਰ ਕੇ ਮਰ ਗਈ।੩੯। ਭੂਤ, ਭਵਿਖਤ ਅਤੇ ਵਰਤਮਾਨ ਵਿਚ ਇਹ ਗੱਲਾਂ ਸੁਣੀਆਂ ਜਾਂਦੀਆਂ ਰਹਿਣਗੀਆਂ ਕਿ ਚਤੁਰ ਇਸਤਰੀ ਦੇ ਚਰਿਤ੍ਰਾਂ ਦਾ ਭੇਦ ਕਿਸੇ ਤੋਂ ਵੀ ਪਾਇਆ ਨਹੀਂ ਜਾ ਸਕਦਾ।੪੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਦੇ ਸੰਵਾਦ ਦੇ ੧੨੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੨੯। ੨੫੬੩। ਚਲਦਾ।*

*ਚੌਪਈ*

ਸੁਮਤਿ ਕੁਅਰਿ ਰਾਨੀ ਇਕ ਸੁਨੀ। ਬੇਦ ਪੁਰਾਨ ਬਿਖੈ ਅਤਿ ਗੁਨੀ।
ਸਿਵ ਕੀ ਅਧਿਕ ਉਪਾਸਕ ਰਹੈ। ਹਰ ਹਰ ਸਦਾ ਬਕਤ੍ਰ ਤੇ ਕਹੈ। ੧।

ਬਿਸਨ ਸਿਖ੍ਯ ਰਾਜਾ ਜੂ ਰਹਈ। ਹਰਿ ਹਰਿ ਸਦਾ ਬਕਤ੍ਰ ਤੇ ਕਹਈ।
ਸਿਵ ਕੌ ਨੈਕ ਨ ਮਨ ਮੈ ਲ੍ਯਾਵੈ। ਸਦਾ ਕ੍ਰਿਸਨ ਦੇ ਗੀਤਨ ਗਾਵੈ। ੨।

ਰਾਨੀ ਸੋ ਇਹ ਭਾਤਿ ਉਚਾਰੈ। ਤੈ ਸਿਵ ਸਿਵ ਕਾਹੇ ਕੌ ਬਿਚਾਰੈ।
ਚਮਤਕਾਰ ਯਾ ਮੈ ਕਛੁ ਨਾਹੀ। ਯੌ ਆਵਤ ਮੋਰੇ ਮਨ ਮਾਹੀ। ੩।

ਚਮਤਕਾਰ ਸਿਵ ਤੁਮੈ ਬਤਾਊ। ਤੋ ਤੁਮ ਕੋ ਇਹ ਮਾਰਗ ਲ੍ਯਾਊ।
ਤੈ ਸਿਵ ਕੋ ਕਛੁ ਚਰਿਤ ਨ ਜਾਨੋ। ਧਨ ਪ੍ਰਸਾਦ ਤੇ ਭਯੋ ਦਿਵਾਨੋ। ੪।

*ਛਪੈ ਛੰਦ*

ਪ੍ਰਥਮ ਤ੍ਰਿਪੁਰ ਕੌ ਘਾਇ ਰੁਦ੍ਰ ਤ੍ਰਿਪੁਰਾਰਿ ਕਹਾਯੋ।
ਗੰਗ ਜਟਨ ਮੈ ਧਾਰਿ ਗੰਗਧਰ ਨਾਮ ਸੁਹਾਯੋ।
ਜਟਾ ਜੂਟ ਕੌ ਧਾਰਿ ਜਟੀ ਨਾਮਾ ਸਦ ਸੋਹੈ।
ਖਗ ਮ੍ਰਿਗ ਜਛ ਭੁਜੰਗ ਅਸੁਰ ਸੁਰ ਨਰ ਮੁਨਿ ਮੋਹੈ।
ਕਰੀ ਪਾਰਬਤੀ ਨਾਰਿ ਪਾਰਬਤੀਸ੍ਵਰ ਸਭ ਜਾਨੈ।
ਕਹਾ ਮੂੜ ਤੈ ਰਾਵ ਭੇਦ ਤਾ ਕੌ ਪਹਿਚਾਨੇ। ੫।

*ਦੋਹਰਾ*

ਚਮਤਕਾਰ ਤੋ ਕੌ ਤੁਰਤੁ ਪ੍ਰਥਮੈ ਦੇਊ ਦਿਖਾਇ।
ਬਹੁਰਿ ਸਿਖ੍ਯ ਸਿਵ ਕੋ ਕਰੌ ਯਾ ਮਾਰਗ ਮੈ ਲ੍ਯਾਇ। ੬।

*ਚੌਪਈ*

ਸੋਇ ਗਯੋ ਤਬ ਪਤਿਹਿ ਨਿਹਾਰਿਯੋ। ਤੁਰਤ ਖਾਟ ਤੇ ਪਕਰਿ ਪਛਾਰਿਯੋ।
ਸਿਵ ਸਿਵ ਸਿਵ ਆਪਨ ਤਬ ਕੀਨੋ। ਕਛੂ ਰਾਵ ਯਹ ਭੇਦ ਨ ਚੀਨੋ। ੭।

ਕਿਨ ਧੈ ਕੈ ਮੋ ਕੌ ਪਟਕਾਯੋ। ਰਾਨੀ ਮੈ ਯਹ ਕਛੂ ਨ ਪਾਯੋ।
ਸਕਲ ਬ੍ਰਿਥਾ ਤੁਮ ਹਮੈ ਸੁਨਾਵੋ। ਹਮਰੇ ਚਿਤ ਕੋ ਤਾਪ ਮਿਟਾਵੋ। ੮।

ਕਛੂ ਰੁਦ੍ਰ ਤੁਮ ਬਚਨ ਉਚਾਰੇ। ਤਬ ਊਪਰ ਸਿਵ ਕੁਪਿਯੋ ਤਿਹਾਰੇ।
ਚਮਤਕਾਰ ਯਹ ਤੁਮੈ ਦਿਖਾਯੋ। ਪਟਕਿ ਖਾਟ ਤੇ ਭੂਮਿ ਗਿਰਾਯੋ। ੯।

ਸੁਨਤ ਬਚਨ ਮੂਰਖ ਅਤਿ ਡਰਿਯੋ। ਤਾ ਤ੍ਰਿਯ ਕੋ ਪਾਇਨ ਉਠਿ ਪਰਿਯੋ।
ਬਿਸਨ ਜਾਪ ਅਬ ਤੇ ਮੈ ਤ੍ਯਾਗਿਯੋ। ਸਿਵ ਜੂ ਕੇ ਪਾਇਨ ਸੌ ਲਾਗਿਯੋ। ੧੦।

*ਚੌਪਈ*

ਸੁਮਤਿ ਕੁਅਰਿ ਨਾਂ ਦੀ ਇਕ ਰਾਣੀ ਸੁਣੀਂਦੀ ਸੀ। (ਉਹ) ਵੇਦਾਂ ਅਤੇ ਪੁਰਾਣਾਂ ਵਿਚ ਬਹੁਤ ਗੁੜ੍ਹੀ ਹੋਈ ਸੀ। (ਉਹ) ਸ਼ਿਵ ਦੀ ਬਹੁਤ ਉਪਾਸ਼ਕ ਸੀ। ਮੂੰਹੋਂ ਸਦਾ 'ਹਰ-ਹਰ' ਕਹਿੰਦੀ ਰਹਿੰਦੀ ਸੀ।੧।

ਰਾਜਾ ਵਿਸ਼ਨੂ ਦਾ ਉਪਾਸਕ ਸੀ। ਮੂੰਹ ਤੋਂ ਸਦਾ 'ਹਰਿ-ਹਰਿ' ਕਹਿੰਦਾ ਰਹਿੰਦਾ ਸੀ। ਉਹ ਸ਼ਿਵ ਨੂੰ ਮਨ ਵਿਚ ਬਿਲਕੁਲ ਨਹੀਂ ਲਿਆਉਂਦਾ ਸੀ। ਸਦਾ ਕ੍ਰਿਸ਼ਨ (ਵਿਸ਼ਨੂ) ਦੇ ਗੀਤ ਗਾਉਂਦਾ ਹੁੰਦਾ ਸੀ।੨।

ਰਾਣੀ ਨੂੰ (ਉਹ) ਇਸ ਤਰ੍ਹਾਂ ਕਹਿੰਦਾ ਸੀ ਕਿ ਤੂੰ 'ਸ਼ਿਵ ਸ਼ਿਵ' ਦਾ ਜਾਪ ਕਿਉਂ ਕਰਦੀ ਹੈਂ। ਇਸ ਵਿਚ ਕੋਈ ਚਮਤਕਾਰ ਨਹੀਂ ਹੈ। ਮੇਰੇ ਮਨ ਵਿਚ ਇਹ ਗੱਲ ਆਉਂਦੀ ਹੈ।੩।

(ਇਕ ਵਾਰ ਰਾਣੀ ਨੇ ਕਿਹਾ--) ਜੇ ਮੈਂ ਤੁਹਾਨੂੰ ਸ਼ਿਵ ਦਾ ਚਮਤਕਾਰ ਵਿਖਾਵਾਂ ਤਾਂ ਤੁਹਾਨੂੰ ਇਸ ਧਰਮ ਮਾਰਗ ਉਤੇ ਲੈ ਆਵਾਂ। ਤੁਸੀਂ ਸ਼ਿਵ ਦੇ ਚਰਿਤ੍ਰ ਨੂੰ ਕੁਝ ਨਹੀਂ ਜਾਣਦੇ। ਧਨ ਅਤੇ ਮਹੱਲ ('ਪ੍ਰਸਾਦ') ਕਰ ਕੇ ਦਿਵਾਨੇ ਹੋਏ ਰਹਿੰਦੇ ਹੋ।੪।

*ਛਪੈ ਛੰਦ*

ਪਹਿਲਾਂ ਤ੍ਰਿਪੁਰ (ਦੈਂਤ) ਨੂੰ ਮਾਰ ਕੇ ਰੁਦ੍ਰ 'ਤ੍ਰਿਪੁਰਾਰਿ' ਅਖਵਾਇਆ। ਗੰਗਾ ਨੂੰ ਜਟਾਵਾਂ ਵਿਚ ਧਾਰਨ ਕਰ ਕੇ 'ਗੰਗਧਰ' ਨਾਮ ਨਾਲ ਸੁਸ਼ੋਭਿਤ ਹੋਇਆ। ਜਟਾਵਾਂ ਦਾ ਜੂੜਾ ਧਾਰਨ ਕਰ ਕੇ ਸਦਾ 'ਜਟੀ' ਨਾਂ ਨਾਲ ਪ੍ਰਸਿੱਧ ਹੋਇਆ। ਪੰਛੀਆਂ, ਪਸ਼ੂਆਂ, ਯਕਸ਼ਾਂ, ਭੁਜੰਗਾਂ, ਦੈਂਤਾਂ, ਦੇਵਤਿਆਂ, ਮਨੁੱਖਾਂ ਅਤੇ ਮੁਨੀਆਂ (ਦੇ ਮਨ) ਨੂੰ ਮੋਹੰਦਾ ਹੈ। ਪਾਰਬਤੀ ਨਾਲ ਵਿਆਹ ਕਰਨ ਕਰ ਕੇ ਸਾਰੇ ਪਾਰਬਤੀਸ੍ਵਰ ਵਜੋਂ ਜਾਣਦੇ ਹਨ। ਹੇ ਮੂਰਖ ਰਾਜੇ! ਤੂੰ ਉਸ ਦਾ ਭੇਦ ਕਿਵੇਂ ਜਾਣ ਸਕਦਾ ਹੈਂ।੫।

*ਦੋਹਰਾ*

(ਮੈਂ) ਤੁਹਾਨੂੰ ਪਹਿਲਾਂ (ਉਸ ਦਾ) ਚਮਤਕਾਰ ਤੁਰਤ ਵਿਖਾਉਂਦੀ ਹਾਂ। ਫਿਰ ਸ਼ਿਵ ਦਾ ਸੇਵਕ ਕਰ ਕੇ ਇਸ ਮਾਰਗ ਤੇ ਲਿਆਉਂਦੀ ਹਾਂ।੬।

*ਚੌਪਈ*

ਜਦ ਉਸ ਨੇ ਪਤੀ ਨੂੰ ਸੁਤਾ ਹੋਇਆ ਵੇਖਿਆ, (ਤਾਂ ਉਸ ਨੂੰ) ਮੰਜੇ ਤੋਂ ਪਕੜ ਕੇ ਹੇਠਾਂ ਸੁਟ ਦਿੱਤਾ। (ਉਹ) ਤਦ ਆਪ ਸ਼ਿਵ, ਸ਼ਿਵ, ਸ਼ਿਵ ਕਰਨ ਲਗ ਗਈ, ਪਰ ਰਾਜੇ ਨੇ ਕੁਝ ਵੀ ਭੇਦ ਨ ਸਮਝਿਆ।੭।

ਹੇ ਰਾਣੀ! ਮੈਂ ਇਹ ਕੁਝ ਨਹੀਂ ਸਮਝ ਸਕਿਆ ਕਿ ਕਿਸ ਨੇ ਮੈਨੂੰ ਧੱਕਾ ਦੇ ਕੇ ਪਟਕਾਇਆ ਹੈ। ਇਹ ਸਾਰੀ ਵਿਥਿਆ ਮੈਨੂੰ ਦਸੋ ਅਤੇ ਮੇਰੇ ਚਿਤ ਦਾ ਦੁਖ ਦੂਰ ਕਰੋ।੮।

(ਰਾਣੀ ਨੇ ਉੱਤਰ ਦਿੱਤਾ--) ਤੁਸੀਂ ਰੁਦ੍ਰ ਪ੍ਰਤਿ ਕੁਝ (ਮਾੜੇ) ਬਚਨ ਉਚਾਰੇ ਹੋਣੇ ਹਨ। ਤਦ ਹੀ ਸ਼ਿਵ ਤੁਹਾਡੇ ਉਤੇ ਨਾਰਾਜ਼ ਹੋਇਆ ਹੈ। (ਉਸ ਨੇ) ਇਹ ਚਮਤਕਾਰ ਤੁਹਾਨੂੰ ਵਿਖਾਇਆ ਹੈ। ਮੰਜੀ ਤੋਂ ਭੂਮੀ ਉਤੇ ਪਟਕ ਦਿੱਤਾ ਹੈ।੯।

ਇਹ ਬਚਨ ਸੁਣ ਕੇ ਮੂਰਖ ਬਹੁਤ ਡਰ ਗਿਆ। ਉਠ ਕੇ ਉਸ ਇਸਤਰੀ ਦੇ ਪੈਰੀਂ ਪੈ ਗਿਆ। (ਅਤੇ ਕਹਿਣ ਲਗਾ--) ਮੈਂ ਅਜ ਤੋਂ ਵਿਸ਼ਨੂ ਦਾ ਜਾਪ ਛਡ ਦਿੱਤਾ ਹੈ ਅਤੇ ਸ਼ਿਵ ਜੀ ਦੇ ਚਰਨਾਂ ਨਾਲ ਲਗ ਗਿਆ ਹਾਂ।੧੦।

ਚਮਤਕਾਰ ਸਿਵ ਮੋਹਿ ਦਿਖਾਰਿਯੋ। ਤਾ ਤੇ ਚਰਨ ਆਪਨੇ ਡਾਰਿਯੋ।
ਅਬ ਚੇਰੋ ਤਾ ਕੋ ਮੈ ਭਯੋ। ਬਿਸਨ ਜਾਪ ਤਬ ਤੇ ਤਜਿ ਦਯੋ। ੧੧।

*ਦੋਹਰਾ*

ਪਲਕਾ ਪਰ ਤੇ ਰਾਨਿਯਹਿ ਸੋਤ ਨ੍ਰਿਪਤਿ ਕੋ ਡਾਰਿ।
ਸਿਖ੍ਯ ਤੁਰਤੁ ਸਿਵ ਕੋ ਕਿਯੋ ਐਸੋ ਚਰਿਤ ਸੁਧਾਰਿ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ । ੧੩੦। ੨੫੭੫। ਅਫਜੂੰ।*

*ਚੌਪਈ*

ਪਰਬਤੇਸ ਰਾਜਾ ਇਕ ਭਾਰੋ। ਚੰਦ੍ਰ ਬੰਸ ਚੰਦ੍ਰੋਤੁਜਿਯਾਰੋ।
ਭਾਗਮਤੀ ਤਾ ਕੀ ਬਰਨਾਰੀ। ਚੰਦ੍ਰ ਲਈ ਜਾ ਤੇ ਉਜਿਯਾਰੀ। ੧।

*ਦੋਹਰਾ*

ਸੁਨਾ ਧਾਮ ਤਾ ਕੋ ਬਡੋ ਧੁਜਾ ਰਹੀ ਫਹਰਾਇ।
ਸਾਚ ਸ੍ਵਰਗ ਸੋ ਜਾਨਿਯੋ ਧੌਲਰ ਲਖ੍ਯੋ ਨ ਜਾਇ। ੨।

*ਚੌਪਈ*

ਦੇਬਿਦਤ ਰਾਨਿਯਹਿ ਨਿਹਾਰਿਯੋ। ਜਨੁਕ ਰੂਪ ਕੀ ਰਾਸਿ ਬਿਚਾਰਿਯੋ।
ਪਠੈ ਸਹਚਰੀ ਬੋਲਿ ਸੁ ਲੀਨੋ। ਕਾਮ ਕੇਲ ਤਾ ਸੌ ਅਤਿ ਕੀਨੋ। ੩।

ਬੀਰਦੇਵ ਰਾਜਾ ਸੁਨਿ ਪਾਵਾ। ਕੋਊ ਜਾਰ ਹਮਾਰੇ ਆਵਾ।
ਅਧਿਕ ਕੋਪ ਨ੍ਰਿਪ ਖੜਗ ਉਚਾਯੋ। ਪਲਕ ਨ ਬੀਤੀ ਤਹ ਚਲਿ ਆਯੋ। ੪।

ਭਾਗਵਤੀ ਜਬ ਨ੍ਰਿਪ ਲਖਿ ਲੀਨੋ। ਤਾਹਿ ਚੜਾਇ ਮਹਲ ਪਰ ਦੀਨੋ।
ਟਰਿ ਆਗੇ ਨਿਜੁ ਪਤਿ ਕੌ ਲਿਯੋ। ਬਹੁਤ ਪ੍ਰਕਾਰ ਸਮਾਗਮ ਕਿਯੋ। ੫।

*ਦੋਹਰਾ*

ਰੂੰਈ ਸੌ ਸਾਰੋ ਸਦਨ ਏਕ ਤੁਰਤੁ ਭਰਿ ਲੀਨ।
ਆਜ ਚੋਰ ਇਕ ਮੈ ਗਹਿਯੋ ਯੌ ਨ੍ਰਿਪ ਸੌ ਕਹਿ ਦੀਨ। ੬।

*ਚੌਪਈ*

ਕਹੁ ਤੁ ਤੁਮ ਤਾ ਕੌ ਗਹਿ ਲ੍ਯਾਊ। ਆਨਿ ਰਾਵ ਜੂ ਤੁਮੈ ਦਿਖਾਊ।
ਜੋ ਮੁਹਿ ਕਹੋ ਤਾਹਿ ਸੋਊ ਕੀਜੈ। ਡਾਰਿ ਮਹਲ ਊਪਰ ਤੇ ਦੀਜੈ। ੭।

ਸ਼ਿਵ ਨੇ ਮੈਨੂੰ ਚਮਤਕਾਰ ਵਿਖਾਇਆ ਹੈ। ਇਸ ਲਈ ਉਸ ਨੇ ਆਪਣੇ ਚਰਨਾਂ ਵਿਚ ਪਾਇਆ ਹੈ। ਹੁਣ ਮੈਂ ਉਸ ਦਾ ਚੇਲਾ ਹੋ ਗਿਆ ਹਾਂ। ਤਦ ਤੋਂ (ਮੈਂ) ਵਿਸ਼ਣੂ ਦਾ ਜਾਪ ਛਡ ਦਿੱਤਾ ਹੈ।੧੧।

*ਦੋਹਰਾ*

ਪਲੰਘ ਉਤੇ ਸੁੱਤੇ ਹੋਏ ਰਾਜੇ ਨੂੰ ਰਾਣੀ ਨੇ ਥਲੇ ਸੁਟ ਕੇ ਤੁਰਤ ਸ਼ਿਵ ਦਾ ਸ਼ਿਸ਼ ਬਣਾਇਆ, ਇਸ ਤਰ੍ਹਾਂ ਦਾ ਚਰਿਤ੍ਰ ਕੀਤਾ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੩੦। ੨੫੭੫। ਚਲਦਾ।*

*ਚੌਪਈ*

ਇਕ ਵੱਡਾ ਪਰਬਤੇਸ ਰਾਜਾ ਸੀ। (ਉਸ) ਚੰਦ੍ਰਬੰਸੀ ਰਾਜੇ ਦਾ ਪ੍ਰਕਾਸ਼ ਚੰਦ੍ਰਮਾ ਤੋਂ ਵੀ ਜ਼ਿਆਦਾ ਸੀ। ਉਸ ਦੀ ਭਾਗਮਤੀ ਨਾਂ ਦੀ ਇਸਤਰੀ ਸੀ। (ਜੋ ਇਤਨੀ ਸੁੰਦਰ ਸੀ ਕਿ) ਚੰਦ੍ਰਮਾ ਨੇ ਵੀ ਉਸ ਤੋਂ ਜੋਤਿ ਲਈ (ਪ੍ਰਤੀਤ ਹੁੰਦੀ) ਸੀ।੧।

*ਦੋਹਰਾ*

ਉਸ ਦਾ ਮਹੱਲ ਬਹੁਤ ਵੱਡਾ ਸੁਣੀਂਦਾ ਸੀ ਅਤੇ (ਉਸ ਉਤੇ) ਧੁਜਾ ਲਹਿਰਾਉਂਦੀ ਰਹਿੰਦੀ ਸੀ। ਉਸ ਨੂੰ ਸਚਮੁਚ ਸਵਰਗ ਸਮਝਣਾ ਚਾਹੀਦਾ ਹੈ, (ਉਸ ਨੂੰ) ਮਹੱਲ ਨਹੀਂ ਸੀ ਸਮਝਿਆ ਜਾ ਸਕਦਾ।੨।

*ਚੌਪਈ*

(ਇਕ ਵਾਰ) ਰਾਣੀ ਨੇ ਦੇਬਿਦੱਤ ਨੂੰ ਵੇਖਿਆ, ਮਾਨੋ ਉਸ ਨੂੰ ਰੂਪ ਦੀ ਰਾਸ ਵਿਚਾਰਿਆ ਹੋਵੇ। ਸਖੀ ਨੂੰ ਭੇਜ ਕੇ ਉਸ ਨੂੰ ਬੁਲਾ ਲਿਆ ਅਤੇ ਉਸ ਨਾਲ ਬਹੁਤ ਕਾਮ-ਕ੍ਰੀੜਾ ਕੀਤੀ।੩।

ਬੀਰਦੇਵ ਰਾਜੇ ਨੇ ਸੁਣਿਆ ਕਿ ਸਾਡੇ (ਮਹੱਲ ਵਿਚ) ਕੋਈ ਯਾਰ (ਪ੍ਰੇਮੀ) ਆਇਆ ਹੈ। ਰਾਜੇ ਨੇ ਬਹੁਤ ਕ੍ਰੋਧਿਤ ਹੋ ਕੇ ਤਲਵਾਰ ਚੁਕ ਲਈ ਅਤੇ ਅੱਖ ਦੇ ਪਲਕਾਰੇ ਵਿਚ ਚਲ ਕੇ ਉਥੇ ਆ ਗਿਆ।੪।

ਭਾਗਵਤੀ ਨੇ ਜਦ ਰਾਜੇ ਨੂੰ ਵੇਖ ਲਿਆ ਤਾਂ ਉਸ (ਯਾਰ) ਨੂੰ ਮਹੱਲ ਉਤੇ ਚੜ੍ਹਾ ਦਿੱਤਾ। ਉਸ ਨੇ ਅਗੇ ਹੋ ਕੇ ਪਤੀ ਦਾ ਸੁਆਗਤ ਕੀਤਾ ਅਤੇ ਬਹੁਤ ਤਰ੍ਹਾਂ ਨਾਲ ਸੰਯੋਗ ਕੀਤਾ।੫।

*ਦੋਹਰਾ*

(ਭਾਗਵਤੀ ਨੇ) ਰੂੰ ਨਾਲ ਤੁਰਤ ਇਕ ਸਦਨ (ਘਰ, ਕਮਰਾ) ਭਰ ਲਿਆ ਅਤੇ ਰਾਜੇ ਨੂੰ ਕਹਿ ਦਿੱਤਾ ਕਿ 'ਅਜ ਮੈਂ ਇਕ ਚੋਰ ਪਕੜਿਆ ਹੈ'।੬।

*ਚੌਪਈ*

'ਜੇ ਤੁਸੀਂ ਕਹੋ ਤਾਂ ਉਸ ਨੂੰ ਪਕੜ ਲਿਆਵਾਂ। ਹੇ ਰਾਓ ਜੀ! ਲ ਆ ਕੇ ਤੁਹਾਨੂੰ ਵਿਖਾਵਾਂ। ਜੋ ਤੁਸੀਂ ਕਹੋ ਉਹੀ ਉਸ ਨਾਲ ਕਰਾਂ (ਜੇ ਕਹੋ ਤਾਂ) ਉਸ ਨੂੰ ਮਹੱਲ ਦੇ ਉਪਰੋਂ (ਹੇਠਾਂ) ਸੁਟ ਦਿਆਂ।੭।

ਪ੍ਰਥਮ ਨ੍ਰਿਪਹਿ ਇਹ ਭਾਤਿ ਜਤਾਈ। ਬਹੁਰੋ ਬਾਧਿ ਜਾਰ ਕੌ ਲ੍ਯਾਈ।
ਆਪੁ ਭੋਗ ਜਿਹ ਸਾਥ ਕਮਾਯੋ। ਬਹੁਰਿ ਰਾਵ ਕੌ ਆਨ ਦਿਖਾਯੋ। ੮।

ਰਾਨੀ ਹੇਰਿ ਤਾਹਿ ਰਿਸਿ ਭਰੀ। ਸਖਿਯਨ ਕੌ ਆਗ੍ਯਾ ਯੌ ਕਰੀ।
ਧੌਲਰ ਤੇ ਯਾ ਕੌ ਤੁਮ ਡਾਰੋ। ਆਇਸੁ ਰਾਜਾ ਕੋ ਨ ਨਿਹਾਰੋ। ੯।

ਵੈ ਸਖਿਆ ਤਾ ਕੌ ਲੈ ਗਈ। ਚੀਨਤ ਸਦਨ ਸੁ ਆਗੇ ਭਈ।
ਸਕਲ ਰਾਵ ਕੋ ਸੋਕ ਨਿਵਾਰਿਯੋ। ਭੂੰਈ ਪੈ ਤਾ ਕੌ ਗਹਿ ਡਾਰਿਯੋ। ੧੦।

ਰਾਜੈ ਲਖੀ ਦੁਸਟ ਇਹ ਘਾਯੋ। ਤਿਨ ਤਨਿ ਤਨਿਕ ਖੇਦ ਨਹਿ ਪਾਯੋ।
ਉਠਿ ਤਹ ਤੇ ਨਿਜੁ ਧਾਮ ਸਿਧਾਯੋ। ਇਹ ਚਰਿਤ੍ਰ ਨਿਜੁ ਜਾਰ ਲੰਘਾਯੋ। ੧੧।

ਪੁਨਿ ਰਾਜੇ ਇਹ ਭਾਤਿ ਉਚਾਰਿਯੋ। ਇਹ ਜੋ ਚੋਰ ਧਾਮ ਤੇ ਡਾਰਿਯੋ।
ਮੋਹਿ ਆਨ ਵਹੁ ਮ੍ਰਿਤਕ ਦਿਖੈਯੈ। ਆਗ੍ਯਾ ਮੋਹਿ ਮਾਨਿ ਯਹ ਲੈਯੈ। ੧੨।

ਜੋ ਨਰ ਹ੍ਯਾ ਤੇ ਮਿਲੈ ਬਗਾਈ। ਟੂਕ ਟੂਕ ਹ੍ਵੈ ਕੈ ਸੋ ਜਾਈ।
ਤਿਲ ਤਿਲ ਭਯੋ ਦ੍ਰਿਸਟਿ ਨਹਿ ਆਵੈ। ਤਾ ਕੌ ਕੌਨ ਖੋਜ ਕਰ ਲ੍ਯਾਵੈ। ੧੩।

ਤਿਲ ਤਿਲ ਪਾਇ ਅੰਗ ਤਿਹ ਭਏ। ਗੀਧ ਕਾਕ ਆਮਿਖ ਭਖਿ ਗਏ।
ਤਾ ਕੋ ਅੰਗ ਦ੍ਰਿਸਟਿ ਨਹਿ ਆਵੈ। ਕੌਨ ਬਿਧੋ ਤਾ ਕੌ ਲੈ ਆਵੈ। ੧੪।

*ਭੁਜੰਗ ਛੰਦ*

ਦਿਯੋ ਡਾਰਿ ਜਾ ਕੋ ਮਹਾਰਾਜ ਐਸੇ। ਲਹਿਯੋ ਜਾਇ ਤਾ ਕੌ ਕਛੂ ਅੰਗ ਕੈਸੇ।
ਕਈ ਟੂਕ ਹ੍ਵੈ ਕੈ ਪਰਿਯੋ ਕਹੂੰ ਜਾਈ। ਗਏ ਗੀਧ ਔ ਕਾਕ ਤਾ ਕੌ ਚਬਾਈ। ੧੫।

*ਚੌਪਈ*

ਯੌ ਸੁਨਿ ਮੋਨਿ ਨ੍ਰਿਪਤਿ ਮੁਖ ਧਰੀ। ਦ੍ਰਿਸਟਿ ਰਾਜ ਕਾਰਜ ਪਰ ਕਰੀ।
ਰਾਨੀ ਅਪਨੋ ਮੀਤ ਬਚਾਯੋ। ਵਾ ਪਸੁ ਕੌ ਯੌ ਚਰਿਤ੍ਰ ਦਿਖਾਯੋ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਤੀਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੩੧। ੨੫੯੧। ਅਫਜੂੰ।*

*ਚੌਪਈ*

ਏਕ ਪਲਾਊ ਦੇਸ ਸੁਨੀਜੈ। ਮੰਗਲ ਦੇਵ ਸੁ ਰਾਵ ਭਨੀਜੈ।
ਸੁਘਰਿ ਕੁਅਰਿ ਤਾ ਕੀ ਬਰ ਨਾਰੀ। ਜਨੁਕ ਜਗਤ ਕੀ ਜੋਤਿ ਸਵਾਰੀ। ੧।

ਗਰਬੀ ਰਾਇ ਕੁਅਰਿ ਤਿਹ ਲਹਿਯੋ। ਤਾ ਕੀ ਮੈਨ ਦੇਹ ਕੌ ਦਹਿਯੋ।
ਅਮਿਤ ਰੂਪ ਤਾ ਕੋ ਲਖਿ ਅਟਕੀ। ਬਿਸਰਿ ਗਈ ਸਭ ਹੀ ਸੁਧਿ ਘਟ ਕੀ। ੨।

ਪਹਿਲਾਂ ਰਾਜੇ ਨੂੰ ਇਸ ਤਰ੍ਹਾਂ ਕਿਹਾ ਅਤੇ ਫਿਰ ਯਾਰ ਨੂੰ ਬੰਨ੍ਹ ਲਿਆਈ। ਜਿਸ ਨਾਲ (ਉਸ ਨੇ) ਆਪ ਭੋਗ ਕੀਤਾ ਸੀ, (ਉਸ ਨੂੰ) ਫਿਰ ਰਾਜੇ ਨੂੰ ਆਣ ਵਿਖਾਇਆ।੮।

ਰਾਣੀ ਨੇ ਉਸ ਵਲ ਕ੍ਰੋਧ ਨਾਲ ਵੇਖਿਆ ਅਤੇ ਸਖੀਆਂ ਨੂੰ ਇਸ ਤਰ੍ਹਾਂ ਆਗਿਆ ਕੀਤੀ। ਇਸ ਨੂੰ ਮਹੱਲ ਦੇ ਉਪਰੋਂ ਸੁਟ ਦਿਓ ਅਤੇ ਰਾਜੇ ਦੀ ਆਗਿਆ ਨੂੰ ਨ ਵੇਖੋ (ਭਾਵ ਨ ਉਡੀਕੋ)।੯।

ਉਹ ਸਖੀਆਂ ਉਸ ਨੂੰ ਲੈ ਗਈਆਂ। (ਉਹ ਰੂੰ ਵਾਲੇ) ਕਮਰੇ ਨੂੰ ਪਹਿਲਾਂ ਹੀ ਜਾਣਦੀਆਂ ਸਨ। ਉਨ੍ਹਾਂ ਨੇ ਰਾਜੇ ਦੇ ਦੁਖ ਨੂੰ ਦੂਰ ਕੀਤਾ ਅਤੇ ਉਸ ਨੂੰ ਪਕੜ ਕੇ ਰੂੰ ਉਤੇ ਸੁਟ ਦਿੱਤਾ।੧0।

ਰਾਜੇ ਨੇ ਸਮਝਿਆ ਕਿ ਇਹ ਨੇ ਦੁਸ਼ਟ ਮਾਰ ਦਿੱਤਾ ਹੈ। (ਜਿਸ ਕਰ ਕੇ) ਉਸ ਨੇ ਸ਼ਰੀਰ ਉਤੇ ਜ਼ਰਾ ਜਿੰਨਾ ਵੀ ਦੁਖ ਨਹੀਂ ਪਾਇਆ ਹੈ। (ਉਹ) ਉਥੋਂ ਉਠ ਕੇ ਆਪਣੇ ਘਰ ਆ ਗਿਆ। ਇਸ ਤਰ੍ਹਾਂ ਚਰਿਤ੍ਰ ਕਰ ਕੇ ਆਪਣੇ ਮਿਤਰ ਨੂੰ ਲੰਘਾ ਦਿੱਤਾ।੧੧।

ਫਿਰ ਰਾਜੇ ਨੇ ਇਸ ਤਰ੍ਹਾਂ ਕਿਹਾ ਕਿ ਇਹ ਜੋ ਚੋਰ ਮਹੱਲ ਤੋਂ ਹੇਠਾਂ ਸੁਟਿਆ ਸੀ। ਉਸ ਦੀ ਲਾਸ਼ ਆਣ ਕੇ ਮੈਨੂੰ ਵਿਖਾਓ। ਮੇਰੀ ਇਹ ਆਗਿਆ ਮੰਨ ਲਈ ਜਾਏ।੧੨।

(ਰਾਣੀ ਨੇ ਕਿਹਾ--) ਜੋ ਵਿਅਕਤੀ ਇਥੋਂ ਹੇਠਾਂ ਵਗਾਇਆ ਗਿਆ ਹੈ, ਉਹ ਟੋਟੇ ਟੋਟੇ ਹੋ ਗਿਆ ਹੋਵੇਗਾ। ਉਹ ਤਾਂ ਚੀਥੜਾ ਚੀਥੜਾ ਹੋ ਗਿਆ ਹੋਵੇਗਾ ਅਤੇ ਨਜ਼ਰ ਨਹੀਂ ਆਉਂਦਾ ਹੋਵੇਗਾ। ਉਸ ਨੂੰ ਕੌਣ ਖੋਜ ਕੇ ਲਿਆਏਗਾ।੧੩।

ਉਸ ਦੇ ਅੰਗ ਚੀਥੜਾ ਚੀਥੜਾ ਹੋ ਗਏ ਹੋਣਗੇ। ਗਿਰਝਾਂ ਅਤੇ ਕਾਂ ਮਾਸ ਖਾ ਗਏ ਹੋਣਗੇ। ਉਸ ਦਾ (ਕੋਈ) ਅੰਗ ਨਜ਼ਰ ਨਹੀਂ ਆਉਂਦਾ। (ਫਿਰ) ਹੋਰ ਕੌਣ ਉਸ ਨੂੰ ਲੈ ਕੇ ਆਵੇਗਾ।੧੪।

*ਭੁਜੰਗ ਛੰਦ*

ਹੇ ਮਹਾਰਾਜ! ਜਿਸ ਨੂੰ ਇਸ ਤਰ੍ਹਾਂ ਸੁਟਿਆ ਗਿਆ ਹੋਵੇ, ਉਸ ਦਾ ਕੋਈ ਅੰਗ ਭਲਾ ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ। ਉਹ ਕਈ ਟੋਟੇ ਹੋ ਕੇ ਕਿਤੇ ਜਾ ਡਿਗਿਆ ਹੋਵੇਗਾ। ਉਸ ਨੂੰ ਗਿਰਝਾਂ ਅਤੇ ਕਾਂ ਚਬਾ ਗਏ ਹੋਣਗੇ।੧੫।

*ਚੌਪਈ*

ਇਹ ਸੁਣ ਕੇ ਰਾਜਾ ਚੁਪ ਕਰ ਗਿਆ ਅਤੇ ਆਪਣੇ ਰਾਜ-ਕਾਜ ਵਲ ਧਿਆਨ ਦਿੱਤਾ। ਰਾਣੀ ਨੇ ਆਪਣਾ ਮਿਤਰ ਬਚਾ ਲਿਆ। ਉਸ ਮੂਰਖ (ਰਾਜੇ) ਨੂੰ ਇਹ ਚਰਿਤ੍ਰ ਵਿਖਾ ਦਿੱਤਾ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੩੧। ੨੫੯੧। ਚਲਦਾ।*

*ਚੌਪਈ*

ਪਲਾਊ ਨਾਂ ਦਾ ਇਕ ਦੇਸ ਸੁਣੀਂਦਾ ਸੀ। (ਉਥੋਂ ਦਾ) ਮੰਗਲ ਦੇਵ ਨਾਂ ਦਾ ਰਾਜਾ ਦਸਿਆ ਜਾਂਦਾ ਸੀ। ਉਸ ਦੇ (ਘਰ) ਸੁਘਰਿ ਕੁਅਰਿ ਨਾਂ ਦੀ ਚੰਗੀ ਰਾਣੀ ਸੀ। ਮਾਨੋ (ਉਸ ਵਿਚ) ਜਗਤ ਦੀ ਜੋਤਿ ਸੰਵਾਰੀ ਗਈ ਹੋਵੇ।੧।

(ਉਸ) ਰਾਣੀ ਨੇ ਗਰਬੀ ਰਾਇ ਨੂੰ ਵੇਖਿਆ ਤਾਂ ਕਾਮ ਨੇ ਉਸ ਦੇ ਸ਼ਰੀਰ ਨੂੰ ਸਾੜ ਦਿੱਤਾ। ਉਸ ਦੇ ਅਮਿਤ ਰੂਪ ਨੂੰ ਵੇਖ ਕੇ ਮੋਹਿਤ ਹੋ ਗਈ। ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲ ਗਈ।੨।

*ਸੋਰਠਾ*

ਪਠੈ ਸਹਚਰੀ ਤਾਹਿ ਲੀਨੋ ਸਦਨ ਬੁਲਾਇ ਕੈ।
ਅਧਿਕ ਹ੍ਰਿਦੈ ਹਰਖਾਇ ਕਾਮ ਕੇਲ ਤਾ ਸੌ ਕਿਯੋ। ੩।

*ਦੋਹਰਾ*

ਭਾਤਿ ਭਾਤਿ ਆਸਨ ਕਰੇ ਚੁੰਬਨ ਕਰੇ ਬਨਾਇ।
ਚਿਮਟਿ ਚਿਮਟਿ ਤਾ ਸੌ ਰਮੈ ਛਿਨਿਕ ਨ ਛੋਰਿਯੋ ਜਾਇ। ੪।

*ਚੌਪਈ*

ਮੀਤ ਅਧਿਕ ਚਿਤ ਭੀਤਰ ਭਾਯੋ। ਰਾਜਾ ਕੌ ਮਨ ਤੇ ਬਿਸਰਾਯੋ।
ਮਨ ਬਚ ਕ੍ਰਮ ਤਾਹੀ ਕੀ ਭਈ। ਪਰ ਤ੍ਰਿਯ ਤੇ ਨਿਜੁ ਤ੍ਰਿਯ ਹ੍ਵੈ ਗਈ। ੫।

ਨਿਸੁ ਦਿਨ ਰਹਤ ਧਾਮ ਤਿਹ ਪਰੀ। ਜਨੁ ਤਿਹ ਜੀਤਿ ਸੁਯੰਬਰ ਬਰੀ।
ਰਾਜਾ ਕੇ ਤ੍ਰਿਯ ਨਿਕਟ ਨ ਆਵੈ। ਤਾ ਕੇ ਸੰਗ ਅਤਿ ਕੇਲ ਕਮਾਵੈ। ੬।

ਚੁੰਬਨ ਔਰ ਅਲਿੰਗਨ ਦੇਈ। ਭਾਤਿ ਭਾਤਿ ਕੈ ਆਸਨ ਲੇਈ।
ਹਰਖ ਠਾਨਿ ਤ੍ਰਿਯ ਕੇਲ ਕਮਾਵੈ। ਕਾਮ ਰੀਤਿ ਕੀ ਪ੍ਰੀਤਿ ਜਤਾਵੈ। ੭।

ਕਿਨੀ ਰਾਵ ਸੋ ਭੇਦ ਜਤਾਵਾ। ਕੋਊ ਜਾਰ ਤਿਹਾਰੇ ਆਵਾ।
ਰਾਜਾ ਤਵ ਤ੍ਰਿਯ ਦਯੋ ਭੁਲਾਈ। ਜਾਰ ਸਾਥ ਅਤਿ ਪ੍ਰੀਤਿ ਲਗਾਈ। ੮।

*ਦੋਹਰਾ*

ਤੈ ਮੰਤ੍ਰਨ ਕੇ ਬਸਿ ਭਏ ਛੋਰੀ ਸਕਲ ਸਿਯਾਨ।
ਉਤ ਰਾਨੀ ਇਕ ਜਾਰ ਸੌ ਰਮਤ ਰਹੈ ਰੁਚਿ ਮਾਨ। ੯।

*ਚੌਪਈ*

ਸਕਲ ਕਥਾ ਸ੍ਰਵਨਨ ਨ੍ਰਿਪ ਕਰੀ। ਕਾਢਿ ਕ੍ਰਿਪਾਨ ਹਾਥ ਮੈ ਧਰੀ।
ਰਾਜਾ ਗ੍ਰਿਹ ਰਾਨੀ ਕੇ ਆਏ। ਰਖਵਾਰੇ ਚਹੂੰ ਓਰ ਬੈਠਾਏ। ੧੦।

ਸਖੀ ਏਕ ਲਖਿ ਭੇਦ ਸੁ ਪਾਯੋ। ਸੁਘਰਿ ਕੁਅਰਿ ਸੌ ਜਾਇ ਜਤਾਯੋ।
ਪੌਢੀ ਕਹਾ ਮੀਤ ਸੌ ਪ੍ਯਾਰੀ। ਤੋ ਪਰ ਕਰੀ ਰਾਵ ਰਖਵਾਰੀ। ੧੧।

ਤਾ ਤੇ ਜਤਨ ਅਬੈ ਕਛੁ ਕੀਜੈ। ਪ੍ਰਾਨ ਰਾਖਿ ਪ੍ਰੀਤਮ ਕੋ ਲੀਜੈ।
ਜੋ ਯਹ ਹਾਥ ਰਾਵ ਕੇ ਐ ਹੈ। ਤੋਹਿ ਸਹਿਤ ਜਮ ਧਾਮ ਪਠੈ ਹੈ। ੧੨।

*ਦੋਹਰਾ*

ਬਹੁਤ ਦੇਗ ਅਰੁ ਦੇਗਚੇ ਰਾਨੀ ਲਏ ਮੰਗਾਇ।
ਦੁਗਧ ਡਾਰਿ ਪਾਵਕ ਬਿਖੈ ਸਭ ਹੀ ਦਏ ਚੜਾਇ। ੧੩।

*ਸੋਰਠਾ*

(ਉਸ ਨੇ) ਸਖੀ ਭੇਜ ਕੇ ਉਸ (ਗਰਬੀ ਰਾਇ) ਨੂੰ ਘਰ ਬੁਲਾ ਲਿਆ ਅਤੇ ਮਨ ਵਿਚ ਪ੍ਰਸੰਨ ਹੋ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ।੩।

*ਦੋਹਰਾ*

ਕਈ ਪ੍ਰਕਾਰ ਦੇ ਆਸਨ ਕੀਤੇ ਅਤੇ ਤਰ੍ਹਾਂ ਤਰ੍ਹਾਂ ਦੇ ਚੁੰਬਨ ਲਏ। ਚਿੰਮਟ ਚਿੰਮਟ ਕੇ ਉਸ ਨਾਲ ਰਮਣ ਕਰਦੀ ਸੀ ਅਤੇ ਛਿਣ ਭਰ ਲਈ ਵੀ ਛਡਦੀ ਨਹੀਂ ਸੀ।੪।

*ਚੌਪਈ*

(ਉਸ ਨੂੰ) ਯਾਰ ਮਨ ਵਿਚ ਬਹੁਤ ਚੰਗਾ ਲਗਿਆ ਅਤੇ ਰਾਜੇ ਨੂੰ ਮਨ ਤੋਂ ਭੁਲਾ ਦਿੱਤਾ। (ਉਹ) ਮਨ, ਬਚ ਅਤੇ ਕਰਮ ਕਰ ਕੇ ਉਸ ਦੀ ਹੋ ਗਈ। ਉਹ (ਉਸ ਲਈ) ਪਰਾਈ ਇਸਤਰੀ ਦੀ ਥਾਂ ਆਪਣੀ ਇਸਤਰੀ ਹੋ ਗਈ।੫।

ਰਾਤ ਦਿਨ ਉਸੇ ਦੇ ਘਰ ਪਈ ਰਹਿੰਦੀ, ਮਾਨੋ ਉਸ ਨੇ ਉਸ ਨੂੰ ਸੁਅੰਬਰ ਵਿਚ ਜਿਤ ਕੇ ਵਰਿਆ ਹੋਵੇ। (ਉਹ) ਇਸਤਰੀ ਰਾਜੇ ਦੇ ਨੇੜੇ ਨਹੀਂ ਆਉਂਦੀ ਸੀ ਅਤੇ ਉਸ (ਯਾਰ) ਨਾਲ ਬਹੁਤ ਕਾਮ-ਕ੍ਰੀੜਾ ਕਰਦੀ ਸੀ।੬।

(ਉਸ ਨੂੰ) ਚੁੰਬਨ ਅਤੇ ਆਲਿੰਗਨ ਦਿੰਦੀ ਅਤੇ ਭਾਂਤ ਭਾਂਤ ਦੇ ਆਸਨ ਮਾਣਦੀ। ਖ਼ੁਸ਼ ਹੋ ਕੇ (ਉਹ) ਇਸਤਰੀ ਕਾਮ-ਕ੍ਰੀੜਾ ਕਰਦੀ ਸੀ ਅਤੇ ਕਾਮ-ਕਲਾ ਦੁਆਰਾ ਪ੍ਰੇਮ ਨੂੰ ਦਰਸਾਉਂਦੀ ਸੀ।੭।

ਕਿਸੇ ਨੇ ਰਾਜੇ ਨੂੰ ਭੇਦ ਦੀ ਗੱਲ ਦਸ ਦਿੱਤੀ ਕਿ ਤੁਹਾਡੇ (ਘਰ) ਕੋਈ ਯਾਰ ਆਉਂਦਾ ਹੈ। ਹੇ ਰਾਜਨ! (ਤੈਨੂੰ) ਤੇਰੀ ਇਸਤਰੀ ਨੇ ਭੁਲਾ ਦਿੱਤਾ ਹੈ ਅਤੇ ਯਾਰ ਨਾਲ ਬਹੁਤ ਪ੍ਰੇਮ ਪਾਲਿਆ ਹੋਇਆ ਹੈ।੮।

*ਦੋਹਰਾ*

ਤੂੰ ਤਾਂ ਮੰਤਰਾਂ ਦੇ ਵਸ ਹੋ ਕੇ ਸਾਰੀ ਸਿਆਣਪ ਛਡ ਦਿੱਤੀ ਹੈ ਅਤੇ ਉਧਰ (ਤੇਰੀ) ਰਾਣੀ ਇਕ ਯਾਰ ਨਾਲ ਆਨੰਦ ਪੂਰਵਕ ਭੋਗ ਵਿਲਾਸ ਕਰ ਰਹੀ ਹੈ।੯।

*ਚੌਪਈ*

ਰਾਜੇ ਨੇ ਸਾਰੀ ਗੱਲ ਕੰਨਾਂ ਨਾਲ ਸੁਣੀ ਅਤੇ ਕ੍ਰਿਪਾਨ ਕਢ ਕੇ ਹੱਥ ਵਿਚ ਲੈ ਲਈ। ਰਾਜਾ ਰਾਣੀ ਦੇ ਮਹੱਲ ਵਿਚ ਆਇਆ ਅਤੇ ਚੌਹਾਂ ਪਾਸੇ ਰਖਵਾਲੇ ਬਿਠਾ ਦਿੱਤੇ।੧0।

(ਰਾਣੀ ਦੀ) ਇਕ ਸਖੀ ਨੇ ਭੇਦ ਸਮਝ ਲਿਆ ਅਤੇ ਸੁਘਰਿ ਕੁਅਰਿ ਨੂੰ ਜਾ ਦਸਿਆ ਹੇ ਪਿਆਰੀ! (ਤੂੰ) ਮਿਤਰ ਨਾਲ ਕਿਵੇਂ ਲੇਟੀ ਪਈ ਹੈਂ। ਤੇਰੇ ਉਤੇ ਰਾਜੇ ਨੇ ਪਹਿਰਾ ਬਿਠਾ ਦਿੱਤਾ ਹੈ।੧੧।

ਇਸ ਲਈ (ਹੇ ਰਾਣੀ!) ਹੁਣੇ ਕੋਈ ਯਤਨ ਕਰ ਅਤੇ ਪ੍ਰੀਤਮ ਦੇ ਪ੍ਰਾਣ ਬਚਾ ਲੈ। ਜੇ ਇਹ ਰਾਜੇ ਦੇ ਹੱਥ ਆ ਗਿਆ, ਤਾਂ ਤੇਰੇ ਸਮੇਤ ਯਮ-ਲੋਕ ਨੂੰ ਭੇਜ ਦਿੱਤਾ ਜਾਵੇਗਾ।੧੨।

*ਦੋਹਰਾ*

ਰਾਣੀ ਨੇ ਬਹੁਤ ਸਾਰੇ ਦੇਗਚੇ ਅਤੇ ਦੇਗਾਂ ਮੰਗਵਾ ਲਈਆਂ। (ਉਨ੍ਹਾਂ ਵਿਚ) ਦੁੱਧ ਪਾ ਕੇ ਸਭ ਨੂੰ ਅਗਨੀ ਉਤੇ ਚੜ੍ਹਾ ਦਿੱਤਾ।੧੩।

*ਚੌਪਈ*

ਏਕ ਦੇਗ ਮੈ ਤਿਹ ਬੈਠਾਰਿਯੋ। ਤਾ ਪਰ ਏਕ ਤਵਾ ਕੌ ਡਾਰਿਯੋ।
ਮਖਨੀ ਲੈ ਘੇਇਯਾ ਤਿਹ ਕਰਿਯੋ। ਤਪਤ ਮਿਟਾਇ ਤਵਨ ਪਰ ਧਰਿਯੋ। ੧੪।

*ਦੋਹਰਾ*

ਤਵਾ ਸੁ ਜਰਿ ਕੈ ਤਾਸੁ ਪੈ ਘੇਇਯਾ ਧਰਿਯੋ ਬਨਾਇ।
ਲੀਪਿ ਮ੍ਰਿਤਕਾ ਸੌ ਲਿਯੋ ਦੀਨੀ ਆਗਿ ਜਰਾਇ। ੧੫।
ਖੀਰ ਭਰੀ ਜਹ ਦੇਗ ਥੀ ਤਹੀ ਧਰੀ ਲੈ ਸੋਇ।
ਦੁਗਧ ਫੇਨ ਸੋ ਜਾਨਿਯੈ ਜਾਰ ਨ ਚੀਨੈ ਕੋਇ। ੧੬।

*ਚੌਪਈ*

ਟਰਿ ਆਵਤ ਰਾਜ ਗੈ ਲੀਨੋ। ਭਾਤਿ ਭਾਤਿ ਸੋ ਆਦਰੁ ਕੀਨੋ।
ਨਏ ਮਹਲ ਜੇ ਹਮੈ ਸਵਾਰੇ। ਤੇ ਤੁਮ ਰਾਇ ਦ੍ਰਿਸਟਿ ਨਹਿ ਡਾਰੇ। ੧੭।

*ਦੋਹਰਾ*

ਟਰਿ ਆਗੇ ਪਤਿ ਕੌ ਲਿਯੋ ਰਹੀ ਚਰਨ ਸੌ ਲਾਗਿ।
ਬਹੁਤ ਦਿਨਨ ਆਏ ਨ੍ਰਿਪਤਿ ਧੰਨ੍ਯ ਹਮਾਰੇ ਭਾਗ। ੧੮।

*ਚੌਪਈ*

ਜੋ ਚਿਤ ਚਿੰਤ ਰਾਵ ਜੁ ਆਯੋ। ਸੋ ਆਗੇ ਤ੍ਰਿਯ ਭਾਖਿ ਸੁਨਾਯੋ।
ਮੈ ਸਭ ਸਦਨ ਦ੍ਰਿਸਟਿ ਮੈ ਕੈ ਹੌ। ਜਾਰਿ ਪਕਰਿ ਜਮ ਧਾਮ ਪਠੈ ਹੌ। ੧੯।

ਸਕਲ ਸਦਨ ਫਿਰਿ ਨ੍ਰਿਪਹਿ ਦਿਖਾਏ। ਰਹਿਯੋ ਬਿਲੋਕਿ ਚੋਰ ਨਹਿ ਪਾਏ।
ਜਹਾ ਦੇਗ ਮੈ ਜਾਰਹਿ ਡਾਰਿਯੋ। ਤਹੀ ਆਨਿ ਪਤਿ ਕੌ ਬੈਠਾਰਿਯੋ। ੨੦।

ਜਬ ਰਾਜਾ ਆਵਤ ਸੁਨਿ ਪਾਏ। ਮੋਦ ਭਯੋ ਮਨ ਸੋਕ ਮਿਟਾਏ।
ਯਹ ਸਭ ਖਾਨ ਪਕ੍ਵਾਏ ਤਬ ਹੀ। ਭੇਟਤ ਸੁਨੇ ਪਿਯਾਰੇ ਜਬ ਹੀ। ੨੧।

ਤਵਨ ਦੇਗ ਕੋ ਢਾਪਨੁਤਾਰਿਯੋ। ਪ੍ਰਥਮ ਦੂਧ ਪ੍ਯਾਰੇ ਕੋ ਪ੍ਯਾਰਿਯੋ।
ਬਹੁਰਿ ਬਾਟਿ ਲੋਗਨ ਕੌ ਦੀਨੋ। ਮੂਰਖ ਰਾਵ ਭੇਦ ਨਹਿ ਚੀਨੋ। ੨੨।

ਏਕ ਦੇਗ ਅਤਿਥਾਨ ਪਠਾਈ। ਦੂਜੀ ਬੈਰਾਗਿਨ ਕੇ ਦ੍ਯਾਈ।
ਤੀਜੀ ਦੇਗ ਸੰਨ੍ਯਾਸਨ ਦਈ। ਚੌਥੀ ਬ੍ਰਹਮਚਾਰਿਯਨ ਲਈ। ੨੩।

ਪੰਚਈ ਦੇਗ ਚਾਕਰਨ ਦੀਨੀ। ਛਟਈ ਦੇਗ ਪਿਯਾਦਨ ਲੀਨੀ।
ਦੇਗ ਸਪਤਈ ਤਾਹਿ ਡਰਾਯੋ। ਸਖੀ ਸੰਗ ਦੈ ਘਰੁ ਪਹਚਾਯੋ। ੨੪।

*ਚੌਪਈ*

ਇਕ ਦੇਗ ਵਿਚ ਉਸ (ਮਿਤਰ) ਨੂੰ ਬਿਠਾ ਦਿੱਤਾ ਅਤੇ ਉਸ ਉਤੇ ਇਕ ਤਵਾ (ਢੱਕਣ) ਦੇ ਦਿੱਤਾ। ਮੱਖਣ ਦੀ ਪਿੰਨੀ ਲੈ ਕੇ ਉਸ ਨੂੰ ਥਿੰਧਾ ਕਰ ਦਿੱਤਾ। ਤਪਸ਼ ਨੂੰ ਘਟਾ ਕੇ ਉਸ ਉਤੇ ਰਖ ਦਿੱਤਾ।੧੪।

*ਦੋਹਰਾ*

ਤਵੇ ਨੂੰ ਘਿਓ ਨਾਲ ਥਿੰਦਾ ਕਰ ਕੇ (ਉਸ ਉਤੇ) ਜੜ੍ਹ ਦਿੱਤਾ (ਭਾਵ ਰਖ ਦਿੱਤਾ)। ਮਿਟੀ ਨਾਲ ਲਿੰਬ ਕੇ ਅੱਗ ਬਾਲ ਦਿੱਤੀ।੧੫। ਜਿਥੇ ਖੀਰ ਦੀ ਭਰੀ ਹੋਈ ਦੇਗ ਪਈ ਸੀ, ਉਸ ਨੂੰ ਵੀ ਉਥੇ ਲਿਆ ਕੇ ਰਖ ਦਿੱਤਾ। ਉਸ ਨੂੰ ਸਾਰੇ ਦੁੱਧ ਦੀ ਝਗ ਸਮਝਦੇ ਸਨ, (ਉਸ ਨੂੰ) ਕੋਈ ਵੀ ਯਾਰ ਨਹੀਂ ਸਮਝਦਾ ਸੀ।੧੬।

*ਚੌਪਈ*

(ਉਸ ਨੇ) ਅਗੇ ਵੱਧ ਕੇ ਰਾਜੇ ਦਾ ਸੁਆਗਤ ਕੀਤਾ ਅਤੇ ਭਾਂਤ ਭਾਂਤ ਨਾਲ ਆਦਰ ਮਾਣ ਕੀਤਾ। ਜੋ ਨਵੇਂ ਮਹੱਲ ਮੈਂ ਬਣਵਾਏ ਹਨ, ਹੇ ਰਾਜਨ! ਉਨ੍ਹਾਂ ਉਤੇ ਤੁਸੀਂ ਨਜ਼ਰ ਨਹੀਂ ਪਾਈ।੧੭।

*ਦੋਹਰਾ*

ਅਗੇ ਵੱਧ ਕੇ (ਉਸ ਨੇ) ਪਤੀ ਦਾ ਸੁਆਗਤ ਕੀਤਾ ਅਤੇ ਚਰਨਾਂ ਨਾਲ ਲਿਪਟ ਗਈ। (ਅਤੇ ਕਹਿਣ ਲਗੀ) ਹੇ ਰਾਜਨ! ਬਹੁਤ ਦਿਨਾਂ ਬਾਦ ਤੁਸੀਂ ਆਏ ਹੋ, ਸਾਡਾ ਧੰਨ ਭਾਗ ਹੈ।੧੮।

*ਚੌਪਈ*

ਜਿਸ ਗੱਲ ਦੀ ਚਿੰਤਾ ਕਰ ਕੇ ਰਾਜਾ ਆਇਆ ਸੀ, ਉਹ ਰਾਣੀ ਨੂੰ ਦਸ ਦਿੱਤੀ। ਮੈਂ ਆਪ ਸਾਰਾ ਮਹੱਲ ਵੇਖਾਂਗਾ ਅਤੇ ਯਾਰ ਨੂੰ ਪਕੜ ਕੇ ਯਮਲੋਕ ਭੇਜਾਂਗਾ।੧੯।

ਉਸ ਨੇ ਫਿਰ ਕੇ ਸਾਰਾ ਮਹੱਲ ਰਾਜੇ ਨੂੰ ਵਿਖਾ ਦਿੱਤਾ। ਵੇਖ ਹਟੇ, ਪਰ ਚੋਰ ਨਜ਼ਰ ਨ ਪਿਆ। ਜਿਥੇ ਦੇਗ ਵਿਚ ਯਾਰ ਨੂੰ ਪਾਇਆ ਹੋਇਆ ਸੀ, ਉਥੇ ਆ ਕੇ ਪਤੀ ਨੂੰ ਬਿਠਾ ਦਿੱਤਾ।੨੦।

(ਅਤੇ ਕਹਿਣ ਲਗੀ) ਜਦ ਮੈਂ ਸੁਣਿਆ ਕਿ ਰਾਜਾ ਜੀ ਆ ਰਹੇ ਹਨ, (ਤਾਂ) ਪ੍ਰਸੰਨ ਹੋ ਗਈ ਅਤੇ ਦੁਖ ਮਿਟ ਗਿਆ। ਤਦ ਹੀ ਮੈਂ ਇਹ ਭੋਜਨ ਤਿਆਰ ਕਰਵਾਏ ਹਨ, ਜਦੋਂ ਇਹ ਸੁਣਿਆ ਕਿ ਤੁਸੀਂ ਮਿਲਣ ਆਏ ਹੋ।੨੧।

ਉਸ ਦੇਗ ਦਾ ਢੱਕਣ ਉਤਾਰਿਆ ਅਤੇ ਪਹਿਲਾਂ ਆਪਣੇ ਪਿਆਰੇ (ਰਾਜੇ) ਨੂੰ ਦੁੱਧ ਪਿਲਾਇਆ। ਫਿਰ ਲੋਕਾਂ ਵਿਚ ਵੰਡ ਦਿੱਤਾ, ਪਰ ਮੂਰਖ ਰਾਜੇ ਨੇ ਭੇਦ ਨੂੰ ਨਹੀਂ ਪਾਇਆ।੨੨।

ਇਕ ਦੇਗ ਜੋਗੀਆਂ ਵਲ ਭੇਜ ਦਿੱਤੀ ਅਤੇ ਦੂਜੀ ਬੈਰਾਗੀਆਂ ਨੂੰ ਦੇ ਦਿੱਤੀ। ਤੀਜੀ ਦੇਗ ਸੰਨਿਆਸੀਆਂ ਨੂੰ ਭੇਜੀ ਅਤੇ ਚੌਥੀ ਬ੍ਰਹਮਚਾਰੀਆਂ ਨੇ ਲਈ।੨੩।

ਪੰਜਵੀਂ ਦੇਗ ਨੌਕਰਾਂ ਨੂੰ ਦਿੱਤੀ ਅਤੇ ਛੇਵੀਂ ਦੇਗ ਪਿਆਦਿਆਂ (ਸਿਪਾਹੀਆਂ) ਨੇ ਲਈ। ਸੱਤਵੀਂ ਦੇਗ ਵਿਚ ਉਸ ਨੂੰ ਪਾਇਆ। ਸਖੀ ਨੂੰ ਨਾਲ ਭੇਜ ਕੇ ਘਰ ਪਹੁੰਚਾਇਆ।੨੪।

ਦੇਖਤ ਨ੍ਰਿਪ ਕੇ ਜਾਰ ਨਿਕਾਰਿਯੋ। ਮੂੜ ਰਾਵ ਕਛੂ ਸੋ ਨ ਬਿਚਾਰਿਯੋ।
ਅਧਿਕ ਚਿਤ ਰਾਨੀ ਮੈ ਦੀਨੌ। ਮੋਰੈ ਹਿਤਨ ਬਧਾਵੌ ਕੀਨੌ। ੨੫।

*ਦੋਹਰਾ*

ਮੁਖੁ ਦਿਸਿ ਜੜ ਦੇਖਤ ਰਹਿਯੋ ਤ੍ਰਿਯ ਸੋ ਨੇਹੁਪਜਾਇ।
ਦੇਗ ਡਾਰਿ ਰਾਨੀ ਤੁਰਤ ਜਾਰਹਿ ਦਯੋ ਲੰਘਾਇ। ੨੬।

*ਚੌਪਈ*

ਮੂਰਖ ਰਾਵ ਬਾਇ ਮੁਖ ਰਹਿਯੋ। ਦੇਖਤ ਰਹਿਯੋ ਜਾਰ ਨਹਿੰ ਗਹਿਯੋ।
ਪਾਹਰੂਨ ਜੋ ਖੀਰ ਪਠਾਈ। ਖਾਨ ਲਗੇ ਗ੍ਰੀਵਾ ਨਿਹੁਰਾਈ। ੨੭।

ਜਿਯਤ ਜਾਰ ਤ੍ਰਿਯ ਘਰ ਪਹੁਚਾਯੋ। ਪਾਹਰੂ ਨ ਰਾਜਾ ਲਖ ਪਾਯੋ।
ਤਿਹ ਪਹੁਚਾਇ ਸਖੀ ਜਬ ਆਈ। ਤਬ ਰਾਨੀ ਅਤਿ ਹੀ ਹਰਖਾਈ। ੨੮।

ਬਹੁਰਿ ਰਾਵ ਰਾਨੀ ਰਤਿ ਕੀਨੀ। ਚਿਤ ਕੀ ਬਾਤ ਤਾਹਿ ਕਹਿ ਦੀਨੀ।
ਕਿਨਹੂੰ ਭ੍ਰਮ ਮੋਰੇ ਚਿਤ ਪਾਯੋ। ਤਾ ਤੇ ਮੈ ਦੇਖਨਿ ਗ੍ਰਿਹ ਆਯੋ। ੨੯।

ਪੁਨਿ ਰਾਨੀ ਯਹ ਭਾਤਿ ਉਚਾਰੋ। ਸੁਨੋ ਨ੍ਰਿਪਤਿ ਤੁਮ ਬਚਨ ਹਮਾਰੋ।
ਜਿਨ ਤੁਹਿ ਕਹਿਯੋ ਸੁ ਮੁਹਿ ਕਹਿ ਦੀਜੈ। ਨਾਤਰ ਆਸ ਨ ਹਮਰੀ ਕੀਜੈ। ੩੦।

ਜਬ ਰਾਨੀ ਇਹ ਭਾਤਿ ਸੁਨਾਈ। ਤਬ ਰਾਜੇ ਸੋ ਸਖੀ ਬਤਾਈ।
ਜੋ ਤੁਮ ਕਹਿਯੋ ਸਾਚੀ ਪਹੁਚਾਵੋ। ਨਾਤਰ ਧਾਮ ਮ੍ਰਿਤੁ ਕੇ ਜਾਵੋ। ੩੧।

ਰਾਨਿਨ ਕੋ ਕੋਊ ਦੋਸ ਲਗਾਵੈ। ਜਿਨ ਕੌ ਜਗਤ ਸੀਸ ਨਿਹੁਰਾਵੈ।
ਝੂਠੀ ਸਖੀ ਜਾਨਿ ਬਧ ਕੀਨੋ। ਮੂਰਖ ਰਾਵ ਭੇਦ ਨਹਿ ਚੀਨੋ। ੩੨।

*ਦੋਹਰਾ*

ਰਾਜਾ ਕੌ ਕਰਿ ਬਸਿ ਲਿਯੋ ਦੀਨੋ ਜਾਰ ਨਿਕਾਰਿ।
ਸਖਿਯਨ ਮੈ ਸਾਚੀ ਭਈ ਤੌਨੈ ਸਖੀ ਸੰਘਾਰਿ। ੩੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੩੨। ੨੬੨੪। ਅਫਜੂੰ।*

*ਦੋਹਰਾ*

ਹੁਗਲੀ ਬੰਦਰ ਕੋ ਹੁਤੋ ਹਿੰਮਤ ਸਿੰਘ ਨ੍ਰਿਪ ਏਕ।
ਤਹਾ ਜਹਾਜ ਜਹਾਨ ਕੇ ਲਾਗਹਿ ਆਨਿ ਅਨੇਕ। ੧।

ਰਾਜੇ ਦੇ ਵੇਖਦਿਆਂ ਵੇਖਦਿਆਂ (ਉਥੋਂ) ਯਾਰ ਨੂੰ ਕਢ ਦਿੱਤਾ, ਪਰ ਮੂਰਖ ਰਾਜਾ ਇਸ ਬਾਰੇ ਕੁਝ ਵੀ ਸਮਝ ਨ ਸਕਿਆ। (ਉਹ) ਰਾਣੀ ਵਿਚ ਹੋਰ ਜ਼ਿਆਦਾ ਰੁਚੀ ਲੈਣ ਲਗਾ, (ਕਿਉਂਕਿ) ਉਸ ਨੇ ਮੇਰੇ ਲਈ ਮੰਗਲ-ਕਾਰਜ ਕੀਤਾ ਹੈ (ਅਰਥਾਤ੍ ਖ਼ੁਸ਼ੀ ਮਨਾਈ ਹੈ)।੨੫।

*ਦੋਹਰਾ*

ਉਹ ਮੂਰਖ (ਰਾਜਾ ) ਪਿਆਰ ਵਧਾ ਕੇ ਰਾਣੀ ਦੇ ਮੂੰਹ ਵਲ ਵੇਖਦਾ ਰਿਹਾ। (ਯਾਰ ਨੂੰ) ਦੇਗ ਵਿਚ ਪਾ ਕੇ ਰਾਣੀ ਨੇ ਯਾਰ ਨੂੰ ਬਾਹਰ ਕਢ ਦਿੱਤਾ।੨੬।

*ਚੌਪਈ*

ਮੂਰਖ ਰਾਜਾ ਮੂੰਹ ਅਡੀ ਰਹਿ ਗਿਆ ਅਤੇ ਵੇਖਦਾ ਹੀ ਰਹਿ ਗਿਆ ਪਰ ਯਾਰ ਪਕੜਿਆ ਨ ਗਿਆ। ਪਹਿਰੇਦਾਰਾਂ ਨੂੰ ਜੋ ਖੀਰ ਭੇਜੀ ਸੀ, ਉਹ ਗਰਦਨ ਨੀਵੀਂ ਕਰ ਕੇ ਖਾਣ ਲਗ ਪਏ।੨੭।

(ਉਸ) ਇਸਤਰੀ ਨੇ ਪ੍ਰੇਮੀ ਨੂੰ ਜੀਉਂਦਾ ਹੋਇਆ ਘਰ ਪਹੁੰਚਾ ਦਿੱਤਾ ਜਿਸ ਨੂੰ ਰਾਜਾ ਅਤੇ ਪਹਿਰੇਦਾਰ ਨ ਵੇਖ ਸਕੇ। ਉਸ ਨੂੰ ਪਹੁੰਚਾ ਕੇ ਜਦ ਸਖੀ ਪਰਤੀ, ਤਦ ਰਾਣੀ ਬਹੁਤ ਹੀ ਖ਼ੁਸ਼ ਹੋਈ।੨੮।

ਫਿਰ ਰਾਜੇ ਨੇ ਰਾਣੀ ਨਾਲ ਪ੍ਰੇਮ-ਕ੍ਰੀੜਾ ਕੀਤੀ ਅਤੇ ਆਪਣੇ ਮਨ ਦੀ ਗੱਲ ਉਸ ਨੂੰ ਦਸ ਦਿੱਤੀ ਕਿ ਕਿਸੇ ਨੇ ਮੇਰੇ ਚਿਤ ਵਿਚ ਭਰਮ ਪਾਇਆ ਸੀ, ਤਾਂ ਹੀ ਮੈਂ ਵੇਖਣ ਲਈ ਘਰ ਆਇਆ ਸਾਂ।੨੯।

ਫਿਰ ਰਾਣੀ ਨੇ ਇਸ ਤਰ੍ਹਾਂ ਕਿਹਾ ਕਿ ਹੇ ਰਾਜਨ! ਤੁਸੀਂ ਮੇਰੀ ਗੱਲ ਸੁਣੋ। ਜਿਸ ਨੇ (ਮੇਰੇ ਬਾਰੇ) ਤੁਹਾਨੂੰ ਕਿਹਾ ਹੈ, ਉਹ ਮੈਨੂੰ ਦਸ ਦਿਓ, ਨਹੀਂ ਤਾਂ ਮੇਰੀ ਆਸ ਛਡ ਦਿਓ। (ਭਾਵ੍ ਮੈਂ ਮਰ ਜਾਵਾਂਗੀ)।੩੦।

ਜਦ ਰਾਣੀ ਨੇ ਇਸ ਤਰ੍ਹਾਂ ਕਿਹਾ ਤਦ ਰਾਜੇ ਨੇ ਉਹ ਸਖੀ ਦਸ ਦਿੱਤੀ। (ਤਾਂ ਰਾਣੀ ਨੇ ਉਸ ਸਖੀ ਨੂੰ ਬੁਲਾ ਕੇ ਕਿਹਾ--) ਜੋ ਤੂੰ (ਰਾਜੇ ਨੂੰ) ਕਿਹਾ ਹੈ, ਉਸ ਨੂੰ ਸੱਚਾ ਸਿੱਧ ਕਰ, ਨਹੀਂ ਤਾਂ ਮੌਤ ਦੇ ਘਰ ਨੂੰ ਜਾ।੩੧।

ਰਾਣੀਆਂ ਨੂੰ ਵੀ ਕੋਈ ਦੋਸ਼ ਲਗਾਉਂਦਾ ਹੈ, ਜਿਨ੍ਹਾਂ ਨੂੰ ਜਗਤ ਸਿਰ ਨਿਵਾਉਂਦਾ ਹੈ। (ਰਾਣੀ ਨੇ) ਸਖੀ ਨੂੰ ਝੂਠਾ ਜਾਣ ਕੇ ਮਰਵਾ ਦਿੱਤਾ। ਮੂਰਖ ਰਾਜਾ ਭੇਦ ਨ ਪਾ ਸਕਿਆ।੩੨।

*ਦੋਹਰਾ*

ਉਸ ਨੇ ਰਾਜੇ ਨੂੰ ਵਸ ਵਿਚ ਕਰ ਲਿਆ ਅਤੇ ਯਾਰ ਨੂੰ ਕੱਢ ਦਿੱਤਾ। ਉਸ ਸਖੀ ਨੂੰ ਮਾਰ ਕੇ (ਹੋਰਨਾਂ) ਸਖੀਆਂ ਵਿਚ ਸੱਚੀ ਹੋ ਗਈ।੩੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੩੨। ੨੬੨੪। ਚਲਦਾ।*

*ਦੋਹਰਾ*

ਹੁਗਲੀ ਬੰਦਰਗਾਹ ਦਾ ਇਕ ਹਿੰਮਤ ਸਿੰਘ ਰਾਜਾ ਸੀ। ਉਥੇ ਸੰਸਾਰ ਦੇ ਅਨੇਕ ਜਹਾਜ਼ ਆ ਕੇ ਲਗਦੇ ਸਨ।੧।

*ਚੌਪਈ*

ਸੁਜਨਿ ਕੁਅਰਿ ਤਾ ਕੀ ਬਰ ਨਾਰੀ। ਜਨੁਕ ਚੰਦ੍ਰ ਮੌ ਚੀਰਿ ਨਿਕਾਰੀ।
ਜੋਬਨ ਜੇਬ ਅਧਿਕ ਤਿਹ ਸੋਹੈ। ਸੁਰ ਨਰ ਨਾਗ ਅਸੁਰ ਮਨ ਮੋਹੈ। ੨।

ਪਰਮ ਸਿੰਘ ਰਾਜਾ ਅਤਿ ਭਾਰੋ। ਪਰਮ ਪੁਰਖ ਜਗ ਮਹਿ ਉਜਿਯਾਰੋ।
ਤਾ ਕੀ ਦੇਹ ਰੂਪ ਅਤਿ ਝਮਕੈ। ਮਾਨਹੁ ਦਿਪਤ ਦਾਮਨੀ ਦਮਕੈ। ੩।

*ਦੋਹਰਾ*

ਸੁਜਨਿ ਕੁਅਰਿ ਤਾ ਕੋ ਮਹਾ ਰੀਝੀ ਰੂਪ ਨਿਹਾਰਿ।
ਗਿਰੀ ਮੂਰਛਨਾ ਹ੍ਵੈ ਧਰਨਿ ਮਾਰ ਕਰੀ ਬਿਸੰਭਾਰਿ। ੪।

*ਅੜਿਲ*

ਪਠੇ ਸਹਚਰੀ ਲੀਨੌਂ ਤਾਹਿ ਬੁਲਾਇ ਕੈ।
ਰਤਿ ਮਾਨੀ ਤਿਹ ਸੰਗ ਸੁ ਮੋਦ ਬਢਾਇ ਕੈ।
ਬਹੁਰਿ ਬਿਦਾ ਕਰਿ ਦਿਯੋ ਅਧਿਕ ਸੁਖ ਪਾਇਯੋ।
ਹੋ ਕਾਲ ਕ੍ਰਿਪਾ ਕਰਿ ਧਾਮ ਹਮਾਰੇ ਆਇਯੋ। ੫।

ਭੋਗ ਮਾਨਿ ਨ੍ਰਿਪ ਗਯੋ ਪ੍ਰਾਤ ਪੁਨਿ ਆਇਯੋ।
ਕਾਮ ਕੇਲ ਤ੍ਰਿਯ ਸਾਥ ਬਹੁਰਿ ਉਪਜਾਯੋ।
ਪੁਨਿ ਰਾਨੀ ਜੁ ਬਚਨ ਮੀਤ ਸੋ ਯੌ ਕਿਯੋ।
ਹੋ ਹਮਰੈ ਚਿਤ ਚੁਰਾਇ ਲਲਾ ਜੁ ਤੁਮ ਲਿਯੋ। ੬।

ਜਾ ਤੇ ਤਮੁ ਕੋ ਮੀਤ ਸੁ ਪਤਿ ਕਰਿ ਪਾਇਯੈ।
ਤਾ ਤੇ ਸੋਊ ਆਜੁ ਚਰਿਤ੍ਰ ਬਨਾਇਯੈ।
ਜੌ ਮੈ ਕਹੋ ਸੁ ਕਰਿਯਹੁ ਸਾਜਨ ਆਇ ਕੈ।
ਹੋ ਮੋ ਕਹ ਹਰ ਲੈ ਜੈਯਹੁ ਹਰਖ ਬਢਾਇ ਕੈ। ੭।

ਏਕ ਬਾਸ ਸੋ ਕੁਪਿਯਾ ਕਸੀ ਸੁਧਾਰਿ ਕੈ।
ਗਾੜੀ ਰੇਤੀ ਮਾਝ ਸੁ ਸਭਨ ਦਿਖਾਰਿ ਕੈ।
ਆਖੈ ਦੋਊ ਬੰਧਾਇ ਨਿਸਾ ਕੋ ਆਇ ਕੈ।
ਹੋ ਮਾਰੈ ਯਾ ਕੋ ਬਾਨ ਤੁਰੰਗ ਧਵਾਇ ਕੈ। ੮।

*ਚੌਪਈ*

ਪ੍ਰਥਮ ਜੁ ਨਰ ਦੋਊ ਆਖਿ ਮੁੰਦਾਵੈ। ਰਾਤਿ ਅੰਧੇਰੀ ਤੁਰੈ ਧਵਾਵੈ।
ਬਾਦਗਸਤਿਯਾ ਇਹ ਸਰ ਮਾਰੈ। ਸੋ ਰਾਨੀ ਕੈ ਸਾਥ ਬਿਹਾਰੈ। ੯।

ਯਹ ਸੁਨਿ ਬਾਤ ਸਭਨ ਹੂੰ ਪਾਯੋ। ਬਿਸਿਖ ਚਲਾਤ ਤੁਰੰਗ ਧਵਾਯੋ।
ਰਾਤ੍ਰਿ ਅਧੇਰੀ ਆਖਿ ਮੁੰਦਾਵੈ। ਚੋਟ ਚਲਾਤ ਕਹੂੰ ਕਹੂੰ ਜਾਵੈ। ੧੦।

*ਚੌਪਈ*

ਸੁਜਨਿ ਕੁਅਰਿ ਉਸ ਦੀ ਸੁੰਦਰ ਨਾਰੀ ਸੀ। ਮਾਨੋ ਚੰਦ੍ਰਮਾ ਨੂੰ ਚੀਰ ਕੇ ਕਢੀ ਹੋਵੇ। ਉਸ ਦਾ ਜੋਬਨ ਅਤੇ ਸਾਜ ਸਜਾਵਟ ਬਹੁਤ ਫਬਦੀ ਸੀ। (ਉਸ ਨੂੰ ਵੇਖ ਕੇ) ਦੇਵਤਿਆਂ, ਮਨੁੱਖਾਂ, ਨਾਗਾਂ, ਦੈਂਤਾਂ ਦਾ ਮਨ ਮੋਹਿਆ ਜਾਂਦਾ ਸੀ।੨।

ਪਰਮ ਸਿੰਘ ਨਾਂ ਦਾ ਇਕ ਬਹੁਤ ਵੱਡਾ ਰਾਜਾ ਸੀ। ਸਾਰੇ ਜਗਤ ਵਿਚ ਉਹ ਪਰਮ ਪੁਰਖ ਵਜੋਂ ਪ੍ਰਸਿੱਧ ਸੀ। ਉਸ ਦੇ ਸ਼ਰੀਰ ਦਾ ਰੂਪ ਲਿਸ਼ਕਾਰੇ ਮਾਰਦਾ ਸੀ। (ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ) ਮਾਨੋ ਬਿਜਲੀ ਚਮਕ ਰਹੀ ਹੋਵੇ।੩।

*ਦੋਹਰਾ*

(ਇਕ ਦਿਨ) ਸੁਜਨਿ ਕੁਅਰਿ ਉਸ ਦਾ ਰੂਪ ਵੇਖ ਕੇ ਬਹੁਤ ਰੀਝ ਗਈ। ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਈ ਅਤੇ ਕਾਮ ਦੇਵ ('ਮਾਰ') ਨੇ ਬੇਸੁੱਧ ਕਰ ਦਿੱਤੀ।੪।

*ਅੜਿਲ*

ਸਖੀ ਨੂੰ ਭੇਜ ਕੇ (ਰਾਣੀ ਨੇ) ਉਸ ਨੂੰ ਬੁਲਾ ਲਿਆ। ਆਨੰਦ ਵਧਾ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ। ਫਿਰ ਬਹੁਤ ਆਨੰਦ ਮਾਣ ਕੇ (ਉਸ ਨੂੰ) ਵਿਦਾ ਕਰ ਦਿੱਤਾ। (ਅਤੇ ਕਿਹਾ--) ਕ੍ਰਿਪਾ ਕਰ ਕੇ ਕਲ ਵੀ ਸਾਡੇ ਘਰ ਆਉਣਾ।੫।

ਭੋਗ ਕਰ ਕੇ ਰਾਜਾ ਚਲਾ ਗਿਆ ਅਤੇ ਦੂਜੇ ਦਿਨ ਫਿਰ ਆ ਗਿਆ। (ਉਸ ਨੇ) ਇਸਤਰੀ ਨਾਲ ਫਿਰ ਬਹੁਤ ਕਾਮ-ਕੇਲ ਕੀਤੀ। ਫਿਰ ਰਾਣੀ ਨੇ ਮਿਤਰ ਨਾਲ ਇਸ ਤਰ੍ਹਾਂ ਗੱਲ ਕੀਤੀ ਕਿ ਹੇ ਮੇਰੇ ਪਿਆਰੇ! ਤੁਸੀਂ ਮੇਰਾ ਚਿਤ ਚੁਰਾ ਲਿਆ ਹੈ।੬।

ਹੇ ਮਿਤਰ! ਜਿਸ ਤਰ੍ਹਾਂ ਨਾਲ ਤੁਹਾਨੂੰ ਪਤੀ ਰੂਪ ਵਿਚ ਪ੍ਰਾਪਤ ਕਰ ਸਕਾਂ, ਇਸ ਲਈ ਅਜ ਮੈਂ ਉਹੀ ਚਰਿਤ੍ਰ ਕਰਦੀ ਹਾਂ। ਹੇ ਸਾਜਨ! ਜੋ ਮੈਂ ਕਹਾਂ, ਉਹੀ ਤੁਸੀਂ ਆ ਕੇ ਕਰਨਾ ਅਤੇ ਮੈਨੂੰ ਆਨੰਦ ਪੂਰਵਕ ਕਢ ਲੈ ਜਾਣਾ।੭।

ਇਕ ਬਾਂਸ ਨਾਲ (ਇਕ) ਕੁਪੀ ਚੰਗੀ ਤਰ੍ਹਾਂ ਕਸ ਕੇ ਬੰਨ ਦਿੱਤੀ ਅਤੇ ਸਭ ਨੂੰ ਵਿਖਾ ਕੇ ਚੰਗੀ ਤਰ੍ਹਾਂ ਰੇਤ ਵਿਚ ਗਡ ਦਿੱਤੀ। ਅੱਖਾਂ ਬੰਨ੍ਹਵਾ ਕੇ ਅਤੇ ਘੋੜੇ ਨੂੰ ਭਜਾ ਕੇ ਜੋ ਵਿਅਕਤੀ ਰਾਤ ਨੂੰ ਆ ਕੇ ਇਸ ਨੂੰ ਬਾਣ ਮਾਰੇਗਾ।੮।

*ਚੌਪਈ*

ਪਹਿਲਾਂ ਜੋ ਵਿਅਕਤੀ ਅੱਖਾਂ ਨੂੰ ਬੰਨ੍ਹਵਾਏਗਾ (ਮੁੰਦਵਾਏਗਾ) ਅਤੇ ਹਨੇਰੀ ਰਾਤ ਵਿਚ ਘੋੜਾ ਭਜਾਏਗਾ। ਸ਼ਬਦਬੇਧੀ ਨਿਸ਼ਾਨਾ (ਬਾਦਗਸਤਿਯਾ) ਬੰਨ੍ਹ ਕੇ ਇਸ (ਕੁਪੀ) ਨੂੰ ਤੀਰ ਮਾਰੇਗਾ, ਉਹ ਰਾਣੀ ਨਾਲ ਰਮਣ ਕਰੇਗਾ।੯।

ਇਹ ਗੱਲ ਸਾਰਿਆਂ ਨੇ ਸੁਣ ਲਈ। ਘੋੜੇ ਦੌੜਾ ਕੇ ਤੀਰ ਚਲਾਏ। ਪਰ ਹਨੇਰੀ ਰਾਤ ਵਿਚ ਅੱਖਾਂ ਬੰਦ ਕਰਵਾ ਕੇ (ਜੋ ਕੋਈ ਵੀ ਤੀਰ ਦੀ) ਚੋਟ ਕਰਦਾ, ਉਹ ਚਲਾਉਂਦਾ ਕਿਧਰ ਨੂੰ ਸੀ ਅਤੇ ਪਹੁੰਚਦਾ ਕਿਧਰੇ ਹੋਰ ਸੀ।੧੦।

ਦੇਸ ਦੇਸਏਸ੍ਰਰ ਚਲਿ ਆਵੈ। ਆਖਿ ਮੂੰਦ ਦੋਊ ਤੀਰ ਚਲਾਵੈ।
ਅਰਧ ਰਾਤ੍ਰਿ ਕਛੁ ਦ੍ਰਿਸਟਿ ਨ ਆਵੈ। ਛੋਰੈ ਚੋਟ ਕਹੂੰ ਕਹੂੰ ਜਾਵੈ। ੧੧।

*ਦੋਹਰਾ*

ਅਰਧ ਰਾਤ੍ਰਿ ਮੂੰਦੇ ਦ੍ਰਿਗਨ ਸਭ ਕੋਊ ਤੀਰ ਚਲਾਇ।
ਜੀਤਿ ਨ ਰਾਨੀ ਕੌ ਸਕੈ ਨਿਜੁ ਰਾਨਿਨ ਦੈ ਜਾਇ। ੧੨।

*ਚੌਪਈ*

ਰਾਜਾ ਜੂ ਹਰਖਿਤ ਅਤਿ ਭਯੋ। ਰਾਨੀ ਭਲੋ ਭੇਦ ਕਹਿ ਦਯੋ।
ਸੁਜਨਿ ਕੁਅਰਿ ਜੂ ਕੋ ਕੋ ਪੈ ਹੈ। ਨਿਜੁ ਰਾਨਿਨ ਮੋ ਕੌ ਦੈ ਜੈ ਹੈ। ੧੩।

ਤਬ ਲੌ ਪਰਮ ਸਿੰਘ ਜੂ ਆਏ। ਜਿਹ ਰਾਨੀ ਸੌ ਕੇਲ ਕਮਾਏ।
ਭਲੀ ਭਾਤਿ ਡੇਰਾ ਤਿਹ ਦੀਨੋ। ਭਾਤਿ ਭਾਤਿ ਸੌ ਆਦਰੁ ਕੀਨੋ। ੧੪।

ਰੈਨਿ ਭਈ ਰਾਨੀਯਹਿ ਬੁਲਾਯੋ। ਬਹੁਰਿ ਤਵਨ ਸੌ ਕੇਲ ਕਮਾਯੋ।
ਅੰਧਕਾਰ ਭਏ ਬਾਸ ਉਤਾਰਿਯੋ। ਕੁਪਿਯਾ ਕੌ ਭੂ ਪਰ ਧਰਿ ਪਾਰਿਯੋ। ੧੫।

*ਦੋਹਰਾ*

ਕੁਪਿਯਹਿ ਬਾਨ ਪ੍ਰਹਾਰ ਕਰਿ ਵੈਸਹਿ ਧਰੀ ਬਨਾਇ।
ਬਿਦਾ ਕਿਯੋ ਰਤਿ ਮਾਨਿ ਕੈ ਐਸੋ ਮੰਤ੍ਰ ਸਿਖਾਇ। ੧੬।

*ਚੌਪਈ*

ਤੁਮ ਅਬ ਹੀ ਰਾਜਾ ਪੈ ਜੈਯੋ। ਐਸੇ ਬਚਨ ਉਚਾਰਤ ਹ੍ਵੈਯੋ।
ਹੋਹੂੰ ਬਿਸਿਖ ਬਗਾਵਨ ਆਯੋ। ਚਾਹਤ ਤੁਮੈ ਚਰਿਤ੍ਰ ਦਿਖਾਯੋ। ੧੭।

ਰਾਜਾ ਕੋ ਮਨ ਭਯੋ ਅਨੰਦੰ। ਬੋਲਤ ਬਚਨ ਕਹਾ ਮਤਿ ਮੰਦੰ।
ਆਖਿ ਮੂੰਦਿ ਦੋਊ ਬਾਨ ਚਲੈਹੋ। ਯਾ ਕੀ ਦੋਊ ਤ੍ਰਿਯਾ ਗਹਿ ਲੈ ਹੋ। ੧੮।

ਤਾ ਕੀ ਆਖਿ ਬਾਧਿ ਦੋਊ ਲਈ। ਤੀਰ ਕਮਾਨ ਹਾਥ ਮੈ ਦਈ।
ਚਾਬੁਕ ਹੈ ਹਨਿ ਬਿਸਿਖ ਬਗਾਯੋ। ਉਹਾ ਠਾਢਿ ਤ੍ਰਿਯ ਤਾਲ ਬਜਾਯੋ। ੧੯।

ਸਭਨ ਤਰਾਕ ਸਬਦ ਸੁਨਿ ਪਾਯੋ। ਜਾਨੁਕਿ ਇਨ ਤਿਹ ਤੀਰ ਲਗਾਯੋ।
ਬਾਸ ਉਤਾਰਿ ਬਿਲੋਕਹਿ ਕਹਾ। ਬਾਕੋ ਬਾਨ ਬਿਰਾਜਤ ਉਹਾ। ੨੦।

*ਭੁਜੰਗ ਛੰਦ*

ਭਯੋ ਫੂਕ ਰਾਜਾ ਤ੍ਰਿਯੋ ਪਿੰਡ ਹਾਰੀ। ਮਨੌ ਆਨਿ ਕੈ ਲਾਤ ਸੈਤਾਨ ਮਾਰੀ।
ਰਹਿਯੋ ਮੂੰਡ ਕੌ ਨ੍ਯਾਇ ਬੈਨੇ ਨ ਬੋਲੈ। ਗਿਰਿਯੋ ਝੂੰਮਿ ਕੈ ਭੂੰਮਿ ਆਖੈ ਨ ਖੋਲੈ। ੨੧।

ਦੇਸ ਦੇਸਾਂਤਰਾਂ ਦੇ ਰਾਜੇ ਚਲ ਕੇ ਆਉਂਦੇ। ਦੋਵੇਂ ਅੱਖਾਂ ਬੰਦ ਕਰ ਕੇ ਤੀਰ ਚਲਾਉਂਦੇ। ਅੱਧੀ ਰਾਤ ਨੂੰ ਕੁਝ ਨਜ਼ਰ ਨਹੀਂ ਸੀ ਆਉਂਦਾ। (ਉਹ ਤੀਰ ਦੀ) ਚੋਟ ਕਿਧਰੇ ਕਰਦੇ, ਪਰ (ਉਹ) ਕਿਤੇ ਹੋਰ ਹੀ ਜਾ ਕੇ ਡਿਗਦੇ।੧੧।

*ਦੋਹਰਾ*

ਅੱਧੀ ਰਾਤ ਨੂੰ ਅੱਖਾਂ ਬੰਦ ਕਰ ਕੇ ਸਭ ਕੋਈ ਤੀਰ ਚਲਾਉਂਦੇ। ਪਰ ਰਾਣੀ ਨੂੰ ਜਿਤ ਨ ਸਕਦੇ, ਸਗੋਂ ਆਪਣੀਆਂ ਰਾਣੀਆਂ ਦੇ ਜਾਂਦੇ।੧੨।

*ਚੌਪਈ*

ਰਾਜਾ (ਹਿੰਮਤ ਸਿੰਘ) ਇਸ ਕਰ ਕੇ ਬਹੁਤ ਖ਼ੁਸ਼ ਹੋਇਆ ਕਿ ਰਾਣੀ ਨੇ ਚੰਗੀ ਭੇਦ ਦੀ ਗੱਲ ਦਸੀ ਹੈ। ਸੁਜਨਿ ਕੁਅਰਿ ਨੂੰ ਤਾਂ ਕੋਈ ਪ੍ਰਾਪਤ ਨਹੀਂ ਕਰ ਸਕਦਾ, ਪਰ ਆਪਣੀਆਂ ਰਾਣੀਆਂ ਮੈਨੂੰ ਦੇ ਜਾਂਦੇ ਹਨ।੧੩।

ਤਦ ਤਕ ਪਰਮ ਸਿੰਘ ਆ ਗਿਆ ਜਿਸ ਨੇ ਰਾਣੀ ਨਾਲ ਰਤੀ ਮਨਾਈ ਸੀ। ਉਸ ਨੂੰ ਚੰਗੀ ਤਰ੍ਹਾਂ ਨਾਲ ਠਿਕਾਣਾ ਦਿੱਤਾ ਗਿਆ ਅਤੇ ਭਾਂਤ ਭਾਂਤ ਨਾਲ ਆਦਰ ਕੀਤਾ ਗਿਆ।੧੪।

ਰਾਤ ਪੈਣ ਤੇ ਰਾਣੀ ਨੇ ਬੁਲਾਇਆ। ਉਸ ਨਾਲ ਫਿਰ ਕਾਮ-ਕ੍ਰੀੜਾ ਕੀਤੀ। ਹਨੇਰਾ ਪੈਣ ਤੇ ਬਾਂਸ ਉਤਾਰ ਲਿਆ ਅਤੇ ਕੁਪੀ ਨੂੰ ਧਰਤੀ ਉਤੇ ਧਰ ਦਿੱਤਾ।੧੫।

*ਦੋਹਰਾ*

ਕੁਪੀ ਵਿਚ ਬਾਣ ਮਾਰ ਕੇ (ਫਿਰ) ਉਸੇ ਤਰ੍ਹਾਂ ਰਖ ਦਿੱਤੀ। ਰਤੀ-ਕ੍ਰੀੜਾ ਕਰ ਕੇ ਅਤੇ ਸਾਰੀ ਗੱਲ ਸਮਝਾ ਕੇ (ਮਿਤਰ ਨੂੰ) ਵਿਦਾ ਕਰ ਦਿੱਤਾ।੧੬।

*ਚੌਪਈ*

(ਉਸ ਨੂੰ ਸਮਝਾਇਆ ਕਿ) ਤੁਸੀਂ ਹੁਣ ਹੀ ਰਾਜੇ ਕੋਲ ਜਾਓ ਅਤੇ ਇਸ ਤਰ੍ਹਾਂ ਬਚਨ ਕਹਿਣਾ ਕਿ ਮੈਂ ਵੀ ਤੀਰ ਚਲਾਉਣ ਆਇਆ ਹਾਂ ਅਤੇ ਤੁਹਾਨੂੰ ਆਪਣੀ ਕਲਾ (ਦਾ ਰੂਪ) ਵਿਖਾਉਣਾ ਚਾਹੁੰਦਾ ਹਾਂ।੧੭।

(ਰਾਜਾ ਪਰਮ ਸਿੰਘ ਦੀ ਗੱਲ ਸੁਣ ਕੇ) ਰਾਜਾ (ਹਿੰਮਤ ਸਿੰਘ) ਦਾ ਮਨ ਪ੍ਰਸੰਨ ਹੋ ਗਿਆ। (ਸੋਚਣ ਲਗਾ ਕਿ) ਇਹ ਮੂਰਖ ਕੀ ਕਹਿ ਰਿਹਾ ਹੈ। ਇਹ ਦੋਵੇਂ ਅੱਖਾਂ ਬੰਦ ਕਰ ਕੇ ਤੀਰ ਚਲਾਵੇਗਾ (ਅਤੇ ਇਸ ਦੇ ਅਸਫਲ ਹੋਣ ਤੇ) ਇਸ ਦੀਆਂ ਦੋਵੇਂ ਇਸਤਰੀਆਂ ਮੈਂ ਪ੍ਰਾਪਤ ਕਰ ਲਵਾਂਗਾ।੧੮।

ਉਸ ਦੀਆਂ ਦੋਵੇਂ ਅੱਖਾਂ ਬੰਨ੍ਹ ਦਿੱਤੀਆਂ। ਤੀਰ ਕਮਾਨ ਹੱਥ ਵਿਚ ਦੇ ਦਿੱਤੀ। ਘੋੜੇ ਨੂੰ ਚਾਬੁਕ ਮਾਰ ਕੇ (ਉਸ ਨੇ) ਬਾਣ ਚਲਾ ਦਿੱਤਾ। ਉਧਰ ਖੜੋਤੀ ਇਸਤਰੀ ਨੇ ਤਾੜੀ ਵਜਾ ਦਿੱਤੀ (ਅਰਥਾਤ੍ ਆਵਾਜ਼ ਕਰ ਦਿੱਤੀ)।੧੯।

ਸਭ ਨੇ ਤਾੜੀ ਦੇ ਖੜਾਕ ਦਾ ਸ਼ਬਦ ਸੁਣ ਲਿਆ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਇਸ ਨੇ (ਕੁਪੀ ਨੂੰ) ਤੀਰ ਮਾਰਿਆ ਹੋਵੇ। ਫਿਰ ਬਾਂਸ ਉਤਾਰ ਕੇ ਵੇਖਿਆ ਗਿਆ। ਸੁੰਦਰ ਬਾਣ ਉਥੇ ਲਗਾ ਹੋਇਆ ਸੀ।੨੦।

*ਭੁਜੰਗ ਛੰਦ*

ਰਾਜੇ ਨੇ ਆਪਣੀ ਇਸਤਰੀ ਨੂੰ ਸਦੇਹ ਹਾਰ ਕੇ ਫੂਕ ਕਢਵਾ ਲਈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ਼ੈਤਾਨ ਨੇ ਆ ਕੇ ਲਤ ਮਾਰੀ ਹੋਵੇ। ਉਹ ਸਿਰ ਨੀਵਾਂ ਕਰ ਕੇ ਬੈਠ ਗਿਆ ਅਤੇ ਮੂਹੋਂ ਨ ਬੋਲਿਆ। ਘੁਮੇਰੀ ਖਾ ਕੇ ਧਰਤੀ ਉਤੇ ਡਿਗ ਪਿਆ ਅਤੇ ਅੱਖਾਂ ਨ ਖੋਲ੍ਹੀਆਂ।੨੧।

ਘਰੀ ਚਾਰਿ ਬੀਤੇ ਪ੍ਰਭਾ ਨੈਕ ਪਾਈ। ਗਿਰਿਯੋ ਫੇਰਿ ਭੂਮੈ ਕਹੂੰ ਰਾਵ ਜਾਈ।
ਕਹੂੰ ਪਾਗ ਛੂਟੀ ਕਹੂੰ ਹਾਰ ਟੂਟੇ। ਗਿਰੈ ਬੀਰ ਜ੍ਯੋ ਘੂੰਮਿ ਪ੍ਰਾਨੈ ਨਿਖੂਟੇ। ੨੨।

ਸਭੈ ਲੋਕ ਧਾਏ ਲਯੋ ਠਾਇ ਤਾ ਕੌ। ਘਨੋ ਸੀਂਚਿ ਕੈ ਬਾਰਿ ਗੁਲਾਬ ਵਾ ਕੌ।
ਘਰੀ ਪਾਚ ਪਾਛੈ ਨ੍ਰਿਪਤਿ ਸੁਧਿ ਪਾਈ। ਕਰੀ ਭਾਤਿ ਭ੍ਰਿਤੰ ਅਨੇਕੈ ਬਢਾਈ। ੨੩।

ਡਰੇ ਕਾਜ ਕਾਹੇ ਮਹਾਰਾਜ ਮੇਰੇ। ਲਏ ਸੂਰ ਠਾਢੇ ਸਭੈ ਸਸਤ੍ਰ ਤੇਰੇ।
ਕਹੋ ਮਾਰਿ ਡਾਰੈ ਕਹੋ ਬਾਧਿ ਲ੍ਯਾਵੈ। ਕਹੋ ਕਾਟਿ ਕੇ ਨਾਕ ਲੀਕੈ ਲਗਾਵੈ। ੨੪।

*ਸਵੈਯਾ*

ਹਿੰਮਤ ਸਿੰਘ ਕਹੀ ਹਸਿ ਕੈ ਚਿਤ ਮੈ ਅਤਿ ਰੋਸ ਕੋ ਮਾਰਿ ਮਰੂਰੋ।
ਏਕ ਧਨੀ ਨਵ ਜੋਬਨ ਦੂਸਰ ਤੀਸਰੇ ਹੋ ਪੁਰਸੋਤਮ ਪੂਰੋ।
ਆਖਿਨ ਮੂੰਦਿ ਹਨ੍ਯੋ ਕੁਪਿਯਾ ਕਹ ਯਾ ਪਰ ਕੋਪ ਕਿਯੋ ਸਭ ਕੂਰੋ।
ਕੈਸੇ ਕੈ ਆਜੁ ਹਨੋ ਇਹ ਕੋ ਜੁ ਹੈ ਰਾਵ ਬਡੋ ਅਰੁ ਸੁੰਦਰ ਸੂਰੋ। ੨੫।

*ਚੌਪਈ*

ਕਹਿ ਐਸੀ ਨ੍ਰਿਪ ਸੀਸ ਢੁਰਾਯੋ। ਤਾ ਸੁੰਦਰਿ ਪਰ ਕਛੁ ਨ ਬਸਾਯੋ।
ਗ੍ਰਿਹ ਤੇ ਕਾਢਿ ਤ੍ਰਿਯਹਿ ਪੁਨਿ ਦੀਨੀ। ਇਹ ਚਰਿਤ੍ਰ ਸੇਤੀ ਹਰਿ ਲੀਨੀ। ੨੬।

*ਦੋਹਰਾ*

ਤਿਹ ਰਾਨੀ ਪਾਵਤ ਭਈ ਐਸੋ ਚਰਿਤ੍ਰ ਬਨਾਇ।
ਲੈ ਤਾ ਕੋ ਗ੍ਰਿਹ ਕੋ ਗਯੋ ਅਧਿਕ ਹ੍ਰਿਦੈ ਸੁਖ ਪਾਇ। ੨੭।

*ਸੋਰਠਾ*

ਸਕਿਯੋ ਨ ਭੇਦ ਪਛਾਨਿ ਇਹ ਛਲ ਸੋ ਛੈਲੀ ਛਲ੍ਯੋ।
ਰਹਿਯੋ ਮੋਨਿ ਮੁਖਿ ਠਾਨਿ ਰਹਿਯੋ ਨਿਹੁਰਾਇ ਕੈ। ੨੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੩੩। ੨੬੫੨। ਅਫਜੂੰ।*

*ਚੌਪਈ*

ਸਬਕ ਸਿੰਘ ਰਾਜਾ ਇਕ ਭਾਰੀ। ਬਾਜ ਮਤੀ ਤਾ ਕੀ ਬਰ ਨਾਰੀ।
ਕਾਹੂ ਸੋ ਨਹਿ ਰਾਵ ਲਜਾਵੈ। ਸਭ ਇਸਤ੍ਰਿਨ ਸੋ ਕੇਲ ਕਮਾਵੈ। ੧।

ਜੋ ਇਸਤ੍ਰੀ ਤਿਹ ਕਹੇ ਨ ਆਵੈ। ਤਾ ਕੀ ਖਾਟ ਉਠਾਇ ਮੰਗਾਵੈ।
ਅਧਿਕ ਭੋਗ ਤਾ ਸੋ ਨ੍ਰਿਪ ਕਰਈ। ਰਾਨੀ ਤੇ ਜਿਯ ਨੈਕ ਨ ਡਰਈ। ੨।

ਚਾਰ ਘੜੀਆਂ ਬੀਤਣ ਤੋਂ ਬਾਦ ਕੁਝ ਸੁਰਤ ਆਈ। (ਪਰ) ਫਿਰ ਕਿਤੇ ਜਾ ਕੇ ਭੂਮੀ ਉਤੇ ਡਿਗ ਪਿਆ। ਕਿਤੇ ਪੱਗ ਡਿਗ ਗਈ ਅਤੇ ਕਿਤੇ ਹਾਰ ਟੁਟ ਗਏ। (ਉਹ ਉਸ) ਸੂਰਮੇ ਵਾਂਗ ਘੁਮੇਰੀ ਖਾ ਕੇ ਡਿਗ ਰਿਹਾ ਸੀ, ਜੋ ਮਰਨ ਵਾਲਾ ਹੁੰਦਾ ਹੈ।੨੨।

ਸਾਰੇ ਲੋਕ ਭਜ ਪਏ ਅਤੇ ਉਸ ਨੂੰ ਸੰਭਾਲ ਲਿਆ। ਉਸ ਉਤੇ ਗੁਲਾਬ ਦਾ ਬਹੁਤ ਅਰਕ ਛਿੜਕਿਆ। ਪੰਜ ਘੜੀਆਂ ਬਾਦ ਰਾਜੇ ਨੂੰ ਹੋਸ਼ ਆਈ। ਨੌਕਰਾਂ ਚਾਕਰਾਂ ਨੇ ਬਹੁਤ ਤਰ੍ਹਾਂ ਨਾਲ ਵਡਿਆਈ ਕੀਤੀ।੨੩।

ਹੇ ਮੇਰੇ ਮਹਾਰਾਜ! ਤੁਸੀਂ ਕਿਹੜੀ ਗੱਲ ਕਰ ਕੇ ਡਰੇ ਹੋ। ਤੁਹਾਡੇ ਸਾਰੇ ਸੂਰਮੇ ਸ਼ਸਤ੍ਰ ਲੈ ਕੇ ਇਥੇ ਖੜੋਤੇ ਹਨ। ਜੇ ਆਗਿਆ ਹੋਵੇ (ਤਾਂ ਉਸ ਵਿਅਕਤੀ ਨੂੰ ) ਮਾਰ ਦੇਈਏ ਜਾਂ ਬੰਨ੍ਹ ਕੇ ਲੈ ਆਈਏ। ਆਗਿਆ ਹੋਵੇ ਤਾਂ (ਉਸ ਦਾ) ਨਕ ਵਢ ਕੇ ਲਕੀਰਾਂ ਕਢਾਈਏ (ਅਥਵਾ ਨਕ ਕਟ ਕੇ ਕਲੰਕਿਤ ਕਰ ਦੇਈਏ)।੨੪।

*ਸਵੈਯਾ*

ਚਿਤ ਵਿਚ ਬਹੁਤ ਕ੍ਰੋਧ ਕਰ ਕੇ ਪਰ ਉਪਰੋਂ ਹਸ ਕੇ ਹਿੰਮਤ ਸਿੰਘ ਨੇ ਕਿਹਾ ਕਿ (ਇਹ ਰਾਜਾ ਪਰਮ ਸਿੰਘ) ਇਕ ਤਾਂ ਧਨੀ ਹੈ, ਦੂਜਾ ਨੌਜਵਾਨ ਹੈ ਅਤੇ ਤੀਜਾ ਇਹ ਪੂਰੀ ਤਰ੍ਹਾਂ ਉਤਮ ਪੁਰਸ਼ ਹੈ। (ਇਸ ਨੇ) ਅੱਖਾਂ ਬੰਦ ਕਰ ਕੇ ਕੁਪੀ ਨੂੰ ਤੀਰ ਨਾਲ ਵਿੰਨ੍ਹਿਆ ਹੈ, ਇਸ ਲਈ ਇਸ ਉਤੇ ਗੁੱਸਾ ਕਰਨਾ ਵਿਅਰਥ ਹੈ। (ਮੈਂ) ਅਜ ਇਸ ਨੂੰ ਕਿਵੇਂ ਮਾਰ ਦਿਆਂ, ਇਹ ਬਹੁਤ ਸੁੰਦਰ ਰਾਜਾ ਅਤੇ ਸੂਰਮਾ ਹੈ।੨੫।

*ਚੌਪਈ*

ਇਸ ਤਰ੍ਹਾਂ ਕਹਿ ਕੇ ਰਾਜੇ ਨੇ ਸਿਰ ਹਿਲਾਇਆ। ਉਸ ਸੁੰਦਰ (ਰਾਜੇ) ਉਤੇ ਉਸ ਦਾ ਕੋਈ ਵਸ ਨ ਚਲਿਆ। (ਉਸ ਨੇ) ਘਰੋਂ ਇਸਤਰੀ ਕਢ ਕੇ ਫਿਰ (ਉਸ ਨੂੰ) ਦੇ ਦਿੱਤੀ। ਇਸ ਚਰਿਤ੍ਰ ਨਾਲ (ਪਰਮ ਸਿੰਘ ਨੇ ਰਾਣੀ ਨੂੰ) ਜਿਤ ਲਿਆ।੨੬।

*ਦੋਹਰਾ*

ਰਾਣੀ ਨੇ ਅਜਿਹਾ ਚਰਿਤ੍ਰ ਖੇਡ ਕੇ ਉਸ ਨੂੰ ਪ੍ਰਾਪਤ ਕਰ ਲਿਆ। ਉਸ ਨੂੰ ਲੈ ਕੇ ਉਹ ਆਨੰਦ ਪੂਰਵਕ ਘਰ ਗਿਆ।੨੭।

*ਸੋਰਠਾ*

(ਰਾਜਾ) ਇਸ ਭੇਦ ਨੂੰ ਨ ਪਛਾਣ ਸਕਿਆ ਅਤੇ ਇਸ ਛਲ ਨਾਲ ਇਸਤਰੀ ਨੇ ਛਲ ਲਿਆ। ਉਹ (ਆਪਣੀ ਇਸਤਰੀ ਹਾਰ ਕੇ) ਅਤੇ ਗਰਦਨ ਨੀਵੀਂ ਕਰ ਕੇ ਚੁਪ ਹੋ ਕੇ ਬੈਠ ਗਿਆ।੨੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੩੩। ੨੬੫੨। ਚਲਦਾ।*

*ਚੌਪਈ*

ਸਬਕ ਸਿੰਘ ਨਾਂ ਦਾ ਇਕ ਵੱਡਾ ਰਾਜਾ ਸੀ। ਉਸ ਦੀ ਬਾਜ ਮਤੀ ਨਾਂ ਦੀ ਸੁੰਦਰ ਇਸਤਰੀ ਸੀ। ਰਾਜਾ ਕਿਸੇ ਵੀ (ਇਸਤਰੀ ਤੋਂ) ਸ਼ਰਮਾਉਂਦਾ ਨਹੀਂ ਸੀ ਅਤੇ ਸਾਰੀਆਂ ਇਸਤਰੀਆਂ ਨਾਲ ਕਾਮ-ਕ੍ਰੀੜਾ ਕਰਦਾ ਸੀ।੧।

ਜੋ ਇਸਤਰੀ ਉਸ ਦੇ ਕਹੇ ’ਤੇ ਨ ਆਉਂਦੀ, ਉਸ ਦੀ ਮੰਜੀ ਚੁਕਵਾ ਕੇ ਮੰਗਵਾ ਲੈਂਦਾ। ਉਸ ਨਾਲ ਰਾਜਾ ਖ਼ੂਬ ਭੋਗ ਕਰਦਾ ਸੀ ਅਤੇ ਮਨ ਵਿਚ ਰਾਣੀ ਤੋਂ ਜ਼ਰਾ ਜਿੰਨਾ ਵੀ ਨਹੀਂ ਡਰਦਾ ਸੀ।੨।

ਬਾਜ ਮਤੀ ਜਿਯ ਅਧਿਕ ਰਿਸਾਵੈ। ਸਬਕ ਸਿੰਘ ਪਰ ਕਛੁ ਨ ਬਸਾਵੈ।
ਤਬ ਤ੍ਰਿਯ ਏਕ ਚਰਿਤ੍ਰ ਬਿਚਾਰਿਯੋ। ਰਾਜਾ ਕੋ ਦੁਰਮਤਿ ਤੇ ਟਾਰਿਯੋ। ੩।

ਰੂਪਵਤੀ ਜੋ ਤ੍ਰਿਯ ਲਖਿ ਪਾਵੈ। ਸਬਕ ਸਿੰਘ ਸੋ ਜਾਇ ਸੁਨਾਵੈ।
ਤੁਮ ਰਾਜਾ ਤਿਹ ਤ੍ਰਿਯਾ ਬੁਲਾਵੋ। ਕਾਮ ਕੇਲ ਤਿਹ ਸਾਥ ਕਮਾਵੋ। ੪।

ਜਬ ਯੌ ਬਚਨ ਰਾਵ ਸੁਨਿ ਪਾਵੈ। ਤੌਨ ਤ੍ਰਿਯਾ ਕੋ ਬੋਲਿ ਪਠਾਵੈ।
ਜਾ ਕੀ ਰਾਨੀ ਪ੍ਰਭਾ ਉਚਾਰੈ। ਤਾ ਕੇ ਰਾਜਾ ਸੰਗ ਬਿਹਾਰੈ। ੫।

ਯਾ ਮੈ ਕਹੋ ਕਹਾ ਘਟ ਗਈ। ਜਾਨੁਕ ਹੋਹੂੰ ਭਿਟੋਅਨਿ ਭਈ।
ਜਾ ਤੇ ਮੋਰ ਰਾਵ ਸੁਖ ਪਾਵੈ। ਵਹੈ ਬਾਤ ਹਮਰੇ ਜਿਯ ਭਾਵੈ। ੬।

ਬਲੀ ਏਕ ਸੁੰਦਰ ਲਖਿ ਪਾਯੋ। ਪ੍ਰਥਮ ਤਵਨ ਕੀ ਤ੍ਰਿਯਹਿ ਭਿਟਾਯੋ।
ਜਬ ਵਹੁ ਪੁਰਖ ਅਧਿਕ ਰਿਸਿ ਭਰਿਯੋ। ਤਬ ਤਾ ਸੋ ਯੌ ਬਚਨ ਉਚਰਿਯੋ। ੭।

*ਦੋਹਰਾ*

ਕਾਮ ਕੇਲ ਤਾ ਸੌ ਕਰਿਯੋ ਰਾਨੀ ਅਤਿ ਸੁਖ ਪਾਇ।
ਬਹੁਰਿ ਬਚਨ ਤਿਹ ਪੁਰਖ ਸੋ ਐਸੋ ਕਹਿਯੋ ਸੁਨਾਇ। ੮।

*ਚੌਪਈ*

ਤੁਮਰੀ ਪ੍ਰਭਾ ਕਹੋ ਕਾ ਰਹੀ। ਨਿਜ ਨਾਰੀ ਰਾਜੈ ਜੋ ਚਹੀ।
ਜਾ ਕੀ ਤ੍ਰਿਯ ਸੋ ਔਰ ਬਿਹਾਰੈ। ਧ੍ਰਿਗ ਤਾ ਕੋ ਸਭ ਜਗਤ ਉਚਾਰੈ। ੯।

*ਦੋਹਰਾ*

ਪ੍ਰਥਮ ਭੋਗ ਮਨ ਭਾਵਤੋ ਰਾਨੀ ਕਿਯੋ ਬਨਾਇ।
ਬਹੁਰਿ ਬਚਨ ਤਾ ਸੌ ਕਹਿਯੋ ਐਸੇ ਰਿਸ ਉਪਜਾਇ। ੧੦।

*ਚੌਪਈ*

ਤੁਮਰੀ ਤ੍ਰਿਯ ਕੌ ਰਾਵ ਬੁਲਾਵੈ। ਕਾਮ ਭੋਗ ਤਿਹ ਸਾਥ ਕਮਾਵੈ।
ਤੂ ਨਹਿ ਮਰਿਯੋ ਲਾਜ ਕੋ ਮਰਈ। ਪਾਵਕ ਬਿਖੈ ਜਾਇ ਨਹਿ ਜਰਈ। ੧੧।

*ਦੋਹਰਾ*

ਕੈ ਯਹ ਮੂਰਖ ਰਾਵ ਤੇ ਬਦਲੋ ਲੇਹਿ ਬਨਾਇ।
ਨਾਤਰ ਬਦ੍ਰਿਕਾਸ੍ਰਮ ਬਿਖੈ ਗਰੌ ਹਿਮਾਚਲ ਜਾਇ। ੧੨।

*ਚੌਪਈ*

ਜੋ ਤ੍ਰਿਯ ਕਹੋ ਮੋਹਿ ਸੋ ਕਰੌ। ਸਬਕ ਸਿੰਘ ਤੇ ਨੈਕ ਨ ਡਰੌ।
ਇਨ ਕੀਨੋ ਗ੍ਰਿਹ ਖ੍ਵਾਰ ਹਮਾਰੋ। ਮੈਹੂੰ ਤਿਹ ਤ੍ਰਿਯ ਸੰਗ ਬਿਹਾਰੋ। ੧੩।

ਬਾਜ ਮਤੀ (ਰਾਣੀ) ਮਨ ਵਿਚ ਬਹੁਤ ਕ੍ਰੋਧ ਕਰਦੀ ਸੀ, ਪਰ ਸਬਕ ਸਿੰਘ ਤੇ ਉਸ ਦਾ ਕੋਈ ਵਸ ਨਹੀਂ ਚਲਦਾ ਸੀ। ਤਦ ਰਾਣੀ ਨੇ ਇਕ ਚਰਿਤ੍ਰ ਬਣਾਇਆ ਅਤੇ ਰਾਜੇ ਨੂੰ ਮਾੜੀ ਬੁੱਧੀ ਤੋਂ ਹਟਾਇਆ।੩।

ਕੋਈ ਰੂਪਵਾਨ ਇਸਤਰੀ ਰਾਣੀ ਵੇਖ ਲੈਂਦੀ, ਤਾਂ ਸਬਕ ਸਿੰਘ ਨੂੰ ਜਾ ਕੇ ਕਹਿੰਦੀ। ਹੇ ਰਾਜਨ! ਤੁਸੀਂ ਉਸ ਇਸਤਰੀ ਨੂੰ ਬੁਲਾਓ ਅਤੇ ਉਸ ਨਾਲ ਕਾਮ ਕ੍ਰੀੜਾ ਕਰੋ।੪।

ਜਦ ਰਾਜਾ ਇਹ ਗੱਲ ਸੁਣ ਲੈਂਦਾ ਤਾਂ ਉਸ ਇਸਤਰੀ ਨੂੰ ਬੁਲਾ ਲੈਂਦਾ। ਜਿਸ (ਇਸਤਰੀ) ਦੀ ਰਾਣੀ ਸੁੰਦਰਤਾ ਦਸਦੀ, ਉਸ ਨਾਲ ਰਾਜਾ ਰਮਣ ਕਰਦਾ।੫।

(ਰਾਣੀ ਸੋਚਦੀ) ਇਸ ਵਿਚ ਮੇਰਾ ਕੀ ਘਟਦਾ ਹੈ, ਮਾਨੋ ਮੈਂ ਮੇਲ ਕਰਾਉਣ ਵਾਲੀ ('ਭਿਟੋਅਨਿ') ਹੋ ਗਈ ਹਾਂ। ਜਿਸ ਤੇ ਮੇਰਾ ਰਾਜਾ ਸੁਖ ਪ੍ਰਾਪਤ ਕਰਦਾ ਹੈ, ਉਹੀ ਗੱਲ ਮੇਰੇ ਚਿਤ ਨੂੰ ਚੰਗੀ ਲਗਦੀ ਹੈ।੬।

ਰਾਣੀ ਨੇ ਇਕ ਸੁੰਦਰ ਬਲਵਾਨ ਵੇਖਿਆ। ਪਹਿਲਾਂ ਉਸ ਦੀ ਇਸਤਰੀ ਨੂੰ ਰਾਜੇ ਨਾਲ ਮਿਲਾਇਆ। ਜਦ ਉਹ ਪੁਰਸ਼ ਗੁੱਸੇ ਨਾਲ ਭਰ ਗਿਆ। ਤਦ ਉਸ ਨਾਲ ਰਾਣੀ ਨੇ ਇਸ ਤਰ੍ਹਾਂ ਗੱਲ ਕੀਤੀ।੭।

*ਦੋਹਰਾ*

ਰਾਣੀ ਨੇ ਉਸ ਨਾਲ ਕਾਮ-ਕ੍ਰੀੜਾ ਕੀਤੀ ਅਤੇ ਬਹੁਤ ਸੁਖ ਪ੍ਰਾਪਤ ਕੀਤਾ। ਫਿਰ ਉਸ ਪੁਰਸ਼ ਨੂੰ ਇਸ ਤਰ੍ਹਾਂ ਸੁਣਾ ਕੇ ਕਿਹਾ।੮।

*ਚੌਪਈ*

(ਹੇ ਮਿਤਰ!) ਦਸ, ਤੇਰੀ ਸ਼ੋਭਾ ਕੀ ਰਹਿ ਗਈ ਹੈ, ਜੇ ਰਾਜਾ ਤੇਰੀ ਇਸਤਰੀ ਨੂੰ ਚਾਹੁੰਦਾ ਹੈ। ਜਿਸ ਦੀ ਇਸਤਰੀ ਨਾਲ ਕੋਈ ਹੋਰ ਰਮਣ ਕਰੇ, ਉਸ ਨੂੰ ਸਾਰਾ ਸੰਸਾਰ ਧਿਕਾਰਦਾ ਹੈ।੯।

*ਦੋਹਰਾ*

ਪਹਿਲਾਂ ਰਾਣੀ ਨੇ ਉਸ ਨਾਲ ਮਨ ਭਾਉਂਦਾ ਭੋਗ ਕੀਤਾ ਅਤੇ ਫਿਰ ਇਸ ਤਰ੍ਹਾਂ ਬਚਨ ਕਹਿ ਕੇ ਉਸ ਦਾ ਗੁੱਸਾ ਭੜਕਾਇਆ।੧੦।

*ਚੌਪਈ*

(ਅਤੇ ਕਿਹਾ--) ਤੇਰੀ ਇਸਤਰੀ ਨੂੰ ਰਾਜਾ ਬੁਲਾਉਂਦਾ ਹੈ। ਉਸ ਨਾਲ ਕਾਮ-ਭੋਗ ਕਰਦਾ ਹੈ। ਤੂੰ ਲਾਜ ਦਾ ਮਾਰਿਆ ਮਰਦਾ ਕਿਉਂ ਨਹੀਂ ਜਾਂ ਅੱਗ ਵਿਚ ਜਾ ਕੇ ਸੜਦਾ ਕਿਉਂ ਨਹੀਂ।੧੧।

*ਦੋਹਰਾ*

ਜਾਂ ਤਾਂ ਇਸ ਮੂਰਖ ਰਾਜੇ ਤੋਂ ਚੰਗੀ ਤਰ੍ਹਾਂ ਬਦਲਾ ਲੈ, ਨਹੀਂ ਤਾਂ ਬਦ੍ਰਿਕਾਸ਼੍ਰਮ (ਬਦਰੀਨਾਥ) ਜਾ ਕੇ ਹਿਮਾਲੇ ਵਿਚ ਗਲ ਜਾ।੧੨।

*ਚੌਪਈ*

(ਉਸ ਪੁਰਸ਼ ਨੇ ਕਿਹਾ--) ਹੇ ਰਾਣੀ! ਜੋ ਤੂੰ ਕਹੇਂਗੀ, ਉਹੀ ਮੈਂ ਕਰਾਂਗਾ। (ਮੈਂ) ਸਬਕ ਸਿੰਘ ਤੋਂ ਜ਼ਰਾ ਵੀ ਨਹੀਂ ਡਰਾਂਗਾ। ਇਸ ਨੇ ਮੇਰਾ ਘਰ ਬਰਬਾਦ ਕੀਤਾ ਹੈ। ਮੈਂ ਵੀ ਉਸ ਦੀ ਇਸਤਰੀ ਨਾਲ ਰਮਣ ਕਰਾਂਗਾ।੧੩।

ਰੋਮਾਂਤਕ ਤੁਮ ਪ੍ਰਥਮ ਲਗਾਵੋ। ਸਕਲ ਤ੍ਰਿਯਾ ਕੌ ਭੇਸ ਛਕਾਵੋ।
ਜਬ ਤੁਮ ਕੌ ਰਾਜਾ ਲਖਿ ਪੈਹੈ। ਤੁਰਤੁ ਮਦਨ ਕੇ ਬਸਿ ਹ੍ਵੈ ਜੈਹੈ। ੧੪।

ਜਾਰ ਕੇਸ ਸਭ ਦੂਰਿ ਕਰਾਏ। ਭੂਖਨ ਅੰਗ ਅਨੂਪ ਸੁਹਾਏ।
ਜਾਇ ਦਰਸ ਰਾਜਾ ਕੋ ਦਿਯੋ। ਨ੍ਰਿਪ ਕੋ ਮੋਹਿ ਆਤਮਾ ਲਿਯੋ। ੧੫।

ਜਬ ਰਾਜੈ ਤਾ ਕੋ ਲਖਿ ਪਾਯੋ। ਦੌਰਿ ਸਦਨ ਰਾਨੀ ਕੇ ਆਯੋ।
ਹੇ ਸੁੰਦਰਿ ਮੈ ਤ੍ਰਿਯਿਕ ਨਿਹਾਰੀ। ਜਾਨੁਕ ਮਹਾ ਰੁਦ੍ਰ ਕੀ ਪ੍ਯਾਰੀ। ੧੬।

ਜੋ ਮੁਹਿ ਤਿਹ ਤੂ ਆਜ ਮਿਲਾਵੈ। ਜੋ ਮਾਗੇ ਮੁਖ ਤੇ ਸੋ ਪਾਵੈ।
ਰਾਨੀ ਫੂਲਿ ਬਚਨ ਸੁਨਿ ਗਈ। ਜੋ ਮੈ ਚਾਹਤ ਥੀ ਸੋਊ ਭਈ। ੧੭।

ਸੁਨਤ ਬਚਨ ਰਾਨੀ ਗ੍ਰਿਹ ਆਈ। ਤੌਨ ਜਾਰ ਕੋ ਦਯੋ ਭਿਟਾਈ।
ਜਬ ਤਾ ਕੋ ਨ੍ਰਿਪ ਹਾਥ ਚਲਾਯੋ। ਪਕਰਿ ਰਾਵ ਕੋ ਤਰੇ ਦਬਾਯੋ। ੧੮।

ਨ੍ਰਿਪ ਕੋ ਪਕਰਿ ਭੁਜਨ ਤੇ ਲਿਯੋ। ਗੁਦਾ ਭੋਗ ਤਾ ਕੋ ਦ੍ਰਿੜ ਕਿਯੋ।
ਤੋਰਿ ਤਾਰਿ ਤਨ ਰੁਧਿਰ ਚਲਾਯੋ। ਅਧਿਕ ਰਾਵ ਮਨ ਮਾਝ ਲਜਾਯੋ। ੧੯।

*ਦੋਹਰਾ*

ਗੁਦਾ ਭੋਗ ਭੇ ਤੇ ਨ੍ਰਿਪਤਿ ਮਨ ਮਹਿ ਰਹਿਯੋ ਲਜਾਇ।
ਤਾ ਦਿਨ ਤੇ ਕਾਹੂੰ ਤ੍ਰਿਯਹਿ ਲਯੋ ਨ ਨਿਕਟਿ ਬੁਲਾਇ। ੨੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੩੪। ੨੬੭੨। ਅਫਜੂੰ।*

*ਦੋਹਰਾ*

ਦੁਹਿਤਾ ਸਾਹੁ ਫਿਰੰਗ ਕੀ ਜਾ ਕੋ ਰੂਪ ਅਪਾਰ।
ਤੀਨਿ ਭਵਨ ਭੀਤਰ ਕਹੂੰ ਤਾ ਸਮ ਔਰ ਨ ਨਾਰਿ। ੧।

*ਚੌਪਈ*

ਅਬਦੁਲ ਨਾਮ ਮੁਲਾਨਾ ਭਾਰੋ। ਸਹਿਰ ਜਹਾਨਾਬਾਦਿ ਉਜਿਯਾਰੋ।
ਹਾਜਰਾਤਿ ਜਬ ਬੈਠਿ ਮੰਗਾਵੈ। ਦੇਵ ਭੂਤ ਜਿਨਾਨ ਬੁਲਾਵੈ। ੨।

*ਦੋਹਰਾ*

ਦੇਵ ਭੂਤ ਜਿਨਾਤ ਕਹ ਲੇਵੈ ਨਿਕਟ ਬੁਲਾਇ।
ਜੌਨ ਬਾਤ ਚਿਤ ਮੈ ਰੁਚੈ ਤਿਨ ਤੇ ਲੇਤ ਮੰਗਾਇ। ੩।

*ਚੌਪਈ*

ਤਾ ਪੈ ਪਰੀ ਬਹੁਤ ਚਲਿ ਆਵੈ। ਕੋਊ ਨਾਚਿ ਉਠ ਕੋਊ ਗਾਵੈ।
ਭਾਤਿ ਭਾਤਿ ਕੇ ਭਾਵ ਦਿਖਾਵਹਿ। ਦੇਖਨਹਾਰ ਸਭੇ ਬਲਿ ਜਾਵਹਿ। ੪।

(ਰਾਣੀ ਨੇ ਉਸ ਨੂੰ ਸਮਝਾਇਆ ਕਿ) ਤੂੰ ਪਹਿਲਾਂ ਰੋਮ-ਨਾਸਨੀ ਲਗਾ ਅਤੇ ਸਾਰਾ ਇਸਤਰੀ ਦਾ ਸਰੂਪ ਬਣਾ। ਜਦ ਰਾਜਾ ਤੈਨੂੰ (ਇਸਤਰੀ ਰੂਪ) ਵਿਚ ਵੇਖ ਲਏਗਾ ਤਾਂ ਤੁਰਤ ਕਾਮ ਦੇ ਵਸ ਵਿਚ ਹੋ ਜਾਏਗਾ।੧੪।

ਯਾਰ ਨੇ ਸਾਰੇ ਵਾਲ ਸਾਫ਼ ਕਰ ਦਿੱਤੇ। ਸ਼ਰੀਰ ਉਤੇ ਅਨੂਪਮ ਗਹਿਣੇ ਸਜਾ ਲਏ। ਜਾ ਕੇ ਰਾਜੇ ਨੂੰ ਵਿਖਾਲੀ ਦਿੱਤੀ। ਰਾਜੇ ਦੀ ਆਤਮਾ ਨੂੰ ਮੋਹ ਲਿਆ।੧੫।

ਜਦ ਰਾਜੇ ਨੇ ਉਸ ਨੂੰ ਵੇਖਿਆ ਤਾਂ ਦੌੜ ਕੇ ਰਾਣੀ ਦੇ ਮਹੱਲ ਵਿਚ ਆਇਆ। (ਕਹਿਣ ਲਗਾ--)ਹੇ ਸੁੰਦਰੀ! ਮੈਂ ਇਕ ਇਸਤਰੀ ਵੇਖੀ ਹੈ, ਮਾਨੋ ਮਹਾ ਰੁਦ੍ਰ ਦੀ ਪਿਆਰੀ (ਪਾਰਬਤੀ) ਹੋਵੇ।੧੬।

ਜੇ ਤੂੰ ਮੈਨੂੰ ਉਹ ਅਜ ਮਿਲਾ ਦੇਵੇਂ, ਜੋ ਮੂੰਹੋਂ ਮੰਗੇਗੀ, ਉਹੀ ਪ੍ਰਾਪਤ ਕਰ ਲਵੇਂਗੀ। ਰਾਣੀ ਬਚਨ ਸੁਣ ਕੇ ਫੁਲ ਗਈ, (ਕਿਉਂਕਿ) ਜੋ ਮੈਂ ਚਾਹੁੰਦੀ ਸਾਂ, ਉਹੀ ਹੋ ਗਿਆ ਹੈ।੧੭।

(ਇਹ) ਬਚਨ ਸੁਣ ਕੇ ਰਾਣੀ ਘਰ ਆਈ। ਉਸ ਯਾਰ ਨੂੰ ਮਿਲਵਾ ਦਿੱਤਾ। ਜਦ ਰਾਜੇ ਨੇ ਉਸ ਪ੍ਰਤਿ ਹੱਥ ਵਧਾਇਆ। ਉਸ ਨੇ ਪਕੜ ਕੇ ਰਾਜੇ ਨੂੰ ਦਬੋਚ ਲਿਆ।੧੮।

ਰਾਜੇ ਨੂੰ ਬਾਂਹਵਾਂ ਤੋਂ ਪਕੜ ਲਿਆ ਅਤੇ ਉਸ ਨਾਲ ਚੰਗੀ ਤਰ੍ਹਾਂ ਗੁਦਾ-ਭੋਗ ਕੀਤਾ। ਤੋੜ ਤਾੜ ਕੇ ਰਾਜੇ ਦੇ ਸ਼ਰੀਰ (ਭਾਵ ਗੁਦਾ) ਤੋਂ ਲਹੂ ਵਗਾ ਦਿੱਤਾ। ਰਾਜਾ (ਇਸ ਕਰ ਕੇ) ਮਨ ਵਿਚ ਬਹੁਤ ਲਜਿਤ ਹੋਇਆ।੧੯।

*ਦੋਹਰਾ*

ਗੁਦਾ-ਭੋਗ ਕਰ ਕੇ ਰਾਜਾ ਮਨ ਵਿਚ ਬਹੁਤ ਲਜਾਇਆ। ਉਸ ਦਿਨ ਤੋਂ ਕਿਸੇ ਵੀ ਇਸਤਰੀ ਨੂੰ (ਰਾਜੇ ਨੇ ਆਪਣੇ) ਨੇੜੇ ਨ ਬੁਲਾਇਆ।੨੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੩੪। ੨੬੭੨। ਚਲਦਾ।*

*ਦੋਹਰਾ*

ਫਿਰੰਗ ਸ਼ਾਹ ਦੀ ਇਕ ਪੁੱਤਰੀ ਦਾ ਬਹੁਤ ਸੁੰਦਰ ਰੂਪ ਸੀ। ਤਿੰਨਾਂ ਲੋਕਾਂ ਵਿਚ ਉਸ ਸਮਾਨ ਕੋਈ ਸੁੰਦਰ ਇਸਤਰੀ ਨਹੀਂ ਸੀ।੧।

*ਚੌਪਈ*

ਅਬਦੁਲ ਨਾਂ ਦਾ ਇਕ ਵੱਡਾ ਮੁਲਾਣਾ ਸੀ। (ਉਹ) ਜਹਾਨਾਬਾਦ ਸ਼ਹਿਰ ਵਿਚ ਬਹੁਤ ਪ੍ਰਸਿੱਧ ਸੀ। ਜਦ ਉਹ ਬੈਠ ਕੇ 'ਹਾਜਰਾਤਿ' (ਜਿੰਨ ਭੂਤ) ਮੰਗਵਾਉਣ (ਦੀ ਕ੍ਰਿਆ) ਕਰਦਾ ਸੀ ਤਾਂ ਦੇਓ, ਭੂਤ ਅਤੇ ਜਿੰਨਾਂ ਨੂੰ ਬੁਲਾ ਲੈਂਦਾ ਸੀ।੨।

*ਦੋਹਰਾ*

(ਉਹ) ਦੇਓਆਂ, ਭੂਤਾਂ ਅਤੇ ਜਿੰਨਾਂ ਨੂੰ ਆਪਣੇ ਕੋਲ ਬੁਲਾ ਲੈਂਦਾ ਸੀ। ਜੋ ਵੀ ਗੱਲ (ਭਾਵ ਵਸਤੂ) ਉਸ ਦੇ ਚਿਤ ਵਿਚ ਚੰਗੀ ਲਗਦੀ, ਉਨ੍ਹਾਂ ਰਾਹੀਂ ਮੰਗਵਾ ਲੈਂਦਾ।੩।

*ਚੌਪਈ*

ਉਸ ਕੋਲ ਬਹੁਤ ਸਾਰੀਆਂ ਪਰੀਆਂ ਚਲ ਕੇ ਆਉਂਦੀਆਂ ਸਨ। ਕੋਈ ਉਠ ਕੇ ਨਚਦੀ ਸੀ ਅਤੇ ਕੋਈ ਗਾਉਂਦੀ ਸੀ। ਭਾਂਤ ਭਾਂਤ ਦੇ ਹਾਵ-ਭਾਵ ਦਿਖਾਉਂਦੀਆਂ ਸਨ। ਸਾਰੇ ਦੇਖਣ ਵਾਲੇ ਬਲਿਹਾਰੇ ਜਾਂਦੇ ਸਨ।੪।

ਲਾਲ ਪਰੀ ਇਕ ਬਚਨ ਉਚਾਰੋ। ਸਾਹ ਪਰੀ ਸੁਨੁ ਬੈਨ ਹਮਾਰੋ।
ਸੁੰਦਰਿ ਕਲਾ ਕੁਅਰਿ ਇਕ ਭਾਰੀ। ਜਨੁਕ ਰੂਪ ਕੀ ਰਾਸਿ ਸਵਾਰੀ। ੫।

*ਦੋਹਰਾ*

ਤਾਹੀ ਤੇ ਬਿਧਿ ਰੂਪ ਲੈ ਕੀਨੇ ਰੂਪ ਅਨੇਕ।
ਰੀਝਿ ਰਹੀ ਮੈ ਨਿਰਖਿ ਛਬਿ ਮਨ ਕ੍ਰਮ ਸਹਿਤ ਬਿਬੇਕ। ੬।

*ਚੌਪਈ*

ਤਾ ਕੀ ਪ੍ਰਭਾ ਜਾਤ ਨਹਿ ਕਹੀ। ਜਾਨੁਕ ਫੂਲਿ ਮਾਲਿਤੀ ਰਹੀ।
ਕਵਨ ਸੁ ਕਬਿ ਤਿਹ ਪ੍ਰਭਾ ਉਚਾਰੈ। ਕੋਟਿ ਸੂਰ ਜਨੁ ਚੜੇ ਸਵਾਰੇ। ੭।

ਮੁਲਾ ਬਾਤ ਸ੍ਰਵਨ ਯਹ ਸੁਨੀ। ਬਿਰਹ ਬਿਕਲ ਹ੍ਵੈ ਮੂੰਡੀ ਧੁਨੀ।
ਏਕ ਦੇਵ ਭੇਜਾ ਤਹ ਜਾਈ। ਤਾ ਕੀ ਖਾਟ ਉਠਾਇ ਮੰਗਾਈ। ੮।

ਵਾ ਸੁੰਦਰਿ ਕੋ ਕਛੁ ਨ ਬਸਾਯੋ। ਮੁਲਾ ਕੇ ਸੰਗ ਭੋਗ ਕਮਾਯੋ।
ਬੀਤੀ ਰੈਨਿ ਭੋਰ ਜਬ ਭਯੋ। ਤਿਹ ਪਹੁਚਾਇ ਤਹੀ ਤਿਨ ਦਯੋ। ੯।

ਐਸੀ ਬਿਧਿ ਤਿਹ ਰੋਜ ਬੁਲਾਵੈ। ਹੋਤ ਉਦੋਤ ਫਿਰੰਗ ਪਠਾਵੈ।
ਮਨ ਮਾਨਤ ਕੇ ਕੇਲਨ ਕਰੈ। ਭਾਤਿ ਭਾਤਿ ਕੇ ਭੋਗਨ ਭਰੈ। ੧੦।

*ਦੋਹਰਾ*

ਦੇਵ ਦੇਖਿ ਕਾਜੀ ਨਿਰਖਿ ਸੁੰਦਰਿ ਅਧਿਕ ਡਰਾਇ।
ਨਾਕ ਚੜਾਏ ਰਤਿ ਕਰੈ ਤਾ ਪੈ ਕਛੁ ਨ ਬਸਾਇ। ੧੧।

*ਚੌਪਈ*

ਤਬ ਤਿਨ ਏਕ ਉਪਾਇ ਬਿਚਾਰਿਯੋ। ਕਰ ਮੈ ਏਕ ਪਤ੍ਰ ਲਿਖਿ ਡਾਰਿਯੋ।
ਕਾਜੀ ਸਾਥ ਬਾਤ ਯੌ ਕਹੀ। ਮੇਰੇ ਹੌਸ ਚਿਤ ਇਕ ਰਹੀ। ੧੨।

*ਦੋਹਰਾ*

ਅਬ ਲੌ ਸਦਨ ਦਿਲੀਸ ਕੇ ਦ੍ਰਿਗਨ ਬਿਲੋਕੇ ਨਾਹਿ।
ਯਹੈ ਹੌਸ ਮਨ ਮੈ ਚੁਭੀ ਸੁਨੁ ਕਾਜਿਨ ਕੇ ਨਾਹਿ। ੧੩।
ਦੇਵ ਸਾਥ ਕਾਜੀ ਕਹਿਯੋ ਯਾ ਕੋ ਭਵਨ ਦਿਖਾਇ।
ਬਹੁਰੋ ਖਾਟ ਉਠਾਇ ਕੈ ਦੀਜਹੁ ਹ੍ਯਾ ਪਹੁਚਾਇ। ੧੪।

*ਚੌਪਈ*

ਤਾ ਕੌ ਦੇਵ ਤਹਾ ਲੈ ਗਯੋ। ਸਭ ਹੀ ਧਾਮ ਦਿਖਾਵਤ ਭਯੋ।
ਸਾਹ ਸਾਹ ਕੋ ਪੂਤ ਦਿਖਾਰਿਯੋ। ਹਰ ਅਰਿ ਸਰ ਤਾ ਤ੍ਰਿਯ ਕੌ ਮਾਰਿਯੋ। ੧੫।

ਲਾਲ ਪਰੀ ਨੇ ਸ਼ਾਹ ਪਰੀ ਨੂੰ ਕਿਹਾ ਕਿ ਤੂੰ ਮੇਰੀ ਇਕ ਗੱਲ ਸੁਣ। ਇਕ ਕਲਾ ਕੁਅਰਿ ਨਾਂ ਦੀ ਬਹੁਤ ਸੁੰਦਰ ਇਸਤਰੀ ਹੈ, ਮਾਨੋ ਰੂਪ ਦੀ ਖਾਣ ਬਣਾਈ ਗਈ ਹੋਵੇ।੫।

*ਦੋਹਰਾ*

ਉਸੇ ਤੋਂ ਵਿਧਾਤਾ ਨੇ ਰੂਪ ਲੈ ਕੇ ਅਨੇਕ ਰੂਪ ਤਿਆਰ ਕੀਤੇ ਹਨ। ਉਸ ਦੀ ਛਬੀ ਨੂੰ ਵੇਖ ਕੇ ਮੈਂ ਮਨ, ਕਰਮ ਅਤੇ ਵਿਵੇਕ ਕਰ ਕੇ ਰੀਝ ਗਈ ਹਾਂ।੬।

*ਚੌਪਈ*

ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਮਾਨੋ ਮਾਲਤੀ ਦਾ ਫੂਲ ਹੋਵੇ। ਕਿਹੜਾ ਕਵੀ ਉਸ ਦੀ ਪ੍ਰਭਾ ਦਾ ਬਖਾਨ ਕਰ ਸਕਦਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਰੋੜਾਂ ਸੂਰਜ ਸੰਵਰ ਕੇ ਚੜ੍ਹ ਪਏ ਹੋਣ।੭।

ਮੁੱਲਾ ਨੇ ਜਦ ਕੰਨਾਂ ਨਾਲ ਸਭ ਕੁਝ ਸੁਣਿਆ ਤਾਂ ਬਿਰਹੋਂ ਨਾਲ ਵਿਆਕੁਲ ਹੋ ਕੇ ਸਿਰ ਹਿਲਾਉਣ ਲਗਾ। (ਉਸ ਨੇ) ਇਕ ਦੇਓ ਉਥੇ ਭੇਜਿਆ ਅਤੇ ਉਸ ਦੀ ਮੰਜੀ ਚੁਕਵਾ ਕੇ ਮੰਗਵਾ ਲਈ।੮।

ਉਸ ਸੁੰਦਰੀ ਦਾ ਕੋਈ ਵਸ ਨ ਚਲਿਆ ਅਤੇ ਮੁੱਲਾ ਨਾਲ (ਉਸ ਨੇ) ਭੋਗ ਕੀਤਾ। ਜਦ ਰਾਤ ਬੀਤ ਗਈ ਅਤੇ ਸਵੇਰ ਹੋ ਗਈ ਤਾਂ ਉਸ ਨੂੰ ਉਥੇ ਹੀ ਪਹੁੰਚਾ ਦਿੱਤਾ ਗਿਆ।੯।

ਇਸ ਤਰ੍ਹਾਂ ਨਾਲ (ਮੁੱਲਾ) ਉਸ ਨੂੰ ਰੋਜ਼ ਬੁਲਾਉਂਦਾ। ਅਤੇ ਸਵੇਰ ਹੋਣ ਤੇ ਫਿਰੰਗ (ਸ਼ਾਹ) ਕੋਲ ਭੇਜ ਦਿੰਦਾ। ਮਨ ਭਾਉਂਦੀ ਕਾਮ-ਕ੍ਰੀੜਾ ਕਰਦਾ ਅਤੇ ਭਾਂਤ ਭਾਂਤ ਦੇ ਭੋਗ ਨਾਲ (ਮਨ) ਭਰਦਾ।੧੦।

*ਦੋਹਰਾ*

ਦੇਓ ਅਤੇ ਕਾਜ਼ੀ ਨੂੰ ਵੇਖ ਕੇ ਉਹ ਸੁੰਦਰੀ ਬਹੁਤ ਡਰਦੀ ਸੀ। ਉਹ ਨਕ ਚੜ੍ਹਾ ਕੇ ਰਤੀ-ਕ੍ਰੀੜਾ ਕਰਦੀ ਸੀ, (ਕਿਉਂਕਿ) ਉਸ ਦਾ ਕੁਝ ਵਸ ਨਹੀਂ ਚਲਦਾ ਸੀ।੧੧।

*ਚੌਪਈ*

ਤਦ ਉਸ ਨੇ ਇਕ ਉਪਾ ਵਿਚਾਰਿਆ ਅਤੇ ਹੱਥ ਨਾਲ ਇਕ ਪੱਤਰ ਲਿਖਿਆ। ਕਾਜ਼ੀ ਨਾਲ ਇਸ ਤਰ੍ਹਾਂ ਗੱਲ ਕੀਤੀ ਕਿ ਮੇਰੇ ਮਨ ਵਿਚ ਇਕ ਇੱਛਾ ('ਹੌਸ') ਰਹੀ ਹੈ।੧੨।

*ਦੋਹਰਾ*

ਹੇ ਕਾਜ਼ੀਆਂ ਦੇ ਸ਼ਿਰੋਮਣੀ! ਸੁਣੋ, ਮੈਂ ਅਜ ਤਕ ਦਿੱਲੀ ਦੇ ਬਾਦਸ਼ਾਹ ਦਾ ਮਹੱਲ ਨਹੀਂ ਵੇਖਿਆ। ਇਹੀ ਇੱਛਾ ਮੇਰੇ ਮਨ ਵਿਚ ਚੁਭੀ ਪਈ ਹੈ।੧੩। ਕਾਜ਼ੀ ਨੇ ਦੇਓ ਨੂੰ ਕਿਹਾ ਇਸ ਨੂੰ ਬਾਦਸ਼ਾਹ ਦਾ ਮਹੱਲ ਵਿਖਾ ਦਿਓ ਅਤੇ ਫਿਰ ਮੰਜੀ ਨੂੰ ਚੁਕ ਕੇ ਇਥੇ ਪਹੁੰਚਾ ਦਿਓ।੧੪।

*ਚੌਪਈ*

ਉਸ (ਪਰੀ) ਨੂੰ ਦੇਓ ਉਥੇ ਲੈ ਗਿਆ। ਸਾਰਾ ਮਹੱਲ ਵਿਖਾ ਦਿੱਤਾ। ਬਾਦਸ਼ਾਹ ਅਤੇ ਬਾਦਸ਼ਾਹ ਦਾ ਪੁੱਤਰ ਵਿਖਾਇਆ। (ਜਿਸ ਨੂੰ ਵੇਖ ਕੇ) ਕਾਮ ਦੇਵ ('ਹਰ-ਅਰਿ') ਨੇ ਉਸ ਇਸਤਰੀ ਨੂੰ ਤੀਰ ਮਾਰਿਆ।੧੫।

ਚਿਤ੍ਰ ਦੇਵ ਕੋ ਹੇਰਤ ਭਈ। ਪਤਿਯਾ ਡਾਰਿ ਹਾਥ ਤੇ ਦਈ।
ਆਪੁ ਬਹੁਰਿ ਕਾਜੀ ਕੈ ਆਈ। ਉਤਿ ਪਤਿਯਾ ਤਿਨ ਛੋਰਿ ਬਚਾਈ। ੧੬।

*ਦੋਹਰਾ*

ਫਿਰੰਗ ਰਾਵ ਕੀ ਮੈ ਸੁਤਾ ਲ੍ਯਾਵਤ ਦੇਵ ਉਠਾਇ।
ਮੋ ਸੋ ਕਾਜੀ ਮਾਨਿ ਰਤਿ ਦੇਹ ਤਹਾ ਪਹੁਚਾਇ। ੧੭।
ਮੈ ਤੁਮ ਪਰ ਅਟਕਤਿ ਭਈ ਤਾ ਤੇ ਲਿਖਿਯੋ ਬਨਾਇ।
ਨਿਜੁ ਨਾਰੀ ਮੁਹਿ ਕੀਜੀਯੈ ਦੇਵ ਕਾਜਿਯਹਿ ਘਾਇ। ੧੮।

*ਚੌਪਈ*

ਤਬ ਤਿਨ ਜੰਤ੍ਰ ਮੰਤ੍ਰ ਬਹੁ ਕਰੇ। ਜਾ ਤੇ ਦੇਵ ਰਾਜ ਜੂ ਜਰੇ।
ਬਹੁਰਿ ਕਾਜਿਯਹਿ ਪਕਰਿ ਮੰਗਾਯੋ। ਮੁਸਕ ਬਾਧਿ ਦਰਿਯਾਇ ਡੁਬਾਯੋ। ੧੯।

ਬਹੁਰੋ ਤੌਨ ਤ੍ਰਿਯਾ ਕੌ ਬਰਿਯੋ। ਭਾਤਿ ਭਾਤਿ ਕੇ ਭੋਗਨ ਕਰਿਯੋ।
ਦੇਵਰਾਜ ਮੰਤ੍ਰਨ ਸੋ ਜਾਰਿਯੋ। ਤਾ ਪਾਛੇ ਕਾਜੀ ਕੌ ਮਾਰਿਯੋ। ੨੦।

ਜੋ ਚਤੁਰਾ ਚਿਤ ਚਰਿਤ ਬਨਾਯੋ। ਮਨ ਮੋ ਚਹਿਯੋ ਵਹੈ ਪਤਿ ਪਾਯੋ।
ਦੇਵ ਰਾਜ ਕੌ ਆਦਿ ਜਰਾਇਸ। ਤਾ ਪਾਛੈ ਕਾਜੀ ਕਹ ਘਾਇਸ। ੨੧।

*ਦੋਹਰਾ*

ਨ੍ਰਿਪ ਸੁਤ ਕੋ ਭਰਤਾ ਕਿਯੋ ਚਤੁਰਾ ਚਰਿਤ ਸੁ ਧਾਰਿ।
ਮਨ ਮਾਨਤ ਕੋ ਬਰੁ ਬਰਿਯੋ ਦੇਵ ਕਾਜਿਯਹਿ ਮਾਰਿ। ੨੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੩੫। ੨੬੯੪। ਅਫਜੂੰ।*

*ਦੋਹਰਾ*

ਧਰਮ ਛੇਤ੍ਰ ਕੁਰਛੇਤ੍ਰ ਕੋ ਰਥ ਬਚਿਤ੍ਰ ਨ੍ਰਿਪ ਏਕ।
ਬਾਜ ਰਾਜ ਸੰਪਤਿ ਸਹਿਤ ਜੀਤੇ ਜੁਧ ਅਨੇਕ। ੧।

*ਚੌਪਈ*

ਭ੍ਰਮਰ ਮਤੀ ਤਾ ਕੀ ਬਰ ਨਾਰੀ। ਜਨੁਕ ਚੰਦ੍ਰ ਕੌ ਚੀਰਿ ਨਿਕਾਰੀ।
ਜੋਬਨ ਜੇਬ ਅਧਿਕ ਤਿਹ ਸੋਹੈ। ਸੁਰ ਨਰ ਨਾਗਿ ਭੁਜੰਗਨ ਮੋਹੈ। ੨।

ਭਦ੍ਰ ਭਵਾਨੀ ਇਕ ਸੰਨ੍ਯਾਸੀ। ਜਾਨੁਕ ਆਪੁ ਗੜਿਯੋ ਅਬਿਨਾਸੀ।
ਰਾਨੀ ਲਖਿਯੋ ਜਬੈ ਅਭਿਮਾਨੀ। ਨਿਰਖਿ ਰੂਪ ਹ੍ਵੈ ਗਈ ਦਿਵਾਨੀ। ੩।

ਉਹ ਚਿਤ੍ਰ ਦੇਓ ਨੂੰ ਵੇਖਦੀ ਰਹੀ ਅਤੇ ਹੱਥ ਵਿਚੋਂ ਪਾਤੀ (ਪਤ੍ਰਿਕਾ) ਸੁਟ ਦਿੱਤੀ। (ਉਹ) ਆਪ ਫਿਰ ਕਾਜ਼ੀ ਕੋਲ ਆ ਗਈ। ਉਧਰ ਉਸ ਨੇ ਚਿੱਠੀ ਖੋਲ੍ਹ ਕੇ ਪੜ੍ਹਾਈ।੧੬।

*ਦੋਹਰਾ*

(ਉਸ ਵਿਚ ਲਿਖਿਆ ਸੀ) ਮੈਂ ਫਿਰੰਗ ਰਾਜੇ ਦੀ ਧੀ ਹਾਂ ਅਤੇ ਮੈਨੂੰ ਦੇਓ ਉਠਾ ਲਿਆਉਂਦਾ ਹੈ। ਮੇਰੇ ਨਾਲ ਕਾਜ਼ੀ ਕਾਮ-ਕ੍ਰੀੜਾ ਕਰਦਾ ਹੈ ਅਤੇ (ਫਿਰ) ਮੈਨੂੰ ਉਥੇ ਪਹੁੰਚਾ ਦਿੰਦਾ ਹੈ।੧੭। ਮੈਂ ਤੈਨੂੰ (ਵੇਖਦਿਆਂ ਹੀ) ਮੋਹਿਤ ਹੋ ਗਈ ਹਾਂ, ਇਸ ਲਈ ਇਹ ਪੱਤਰ ਲਿਖਿਆ ਹੈ। ਮੈਨੂੰ ਆਪਣੀ ਪਤਨੀ ਬਣਾ ਲਵੋ ਅਤੇ ਦੇਓ ਤੇ ਕਾਜ਼ੀ ਨੂੰ ਮਾਰ ਦਿਓ।੧੮।

*ਚੌਪਈ*

ਤਦ ਉਸ (ਬਾਦਸ਼ਾਹ ਦੇ ਪੁੱਤਰ ਨੇ) ਬਹੁਤ ਜੰਤ੍ਰ ਮੰਤ੍ਰ ਕੀਤੇ। ਜਿਸ ਕਰ ਕੇ ਦੇਓ ਸੜ ਗਿਆ। ਫਿਰ ਕਾਜ਼ੀ ਨੂੰ ਪਕੜ ਕੇ ਮੰਗਵਾਇਆ। ਮੁਸ਼ਕਾਂ ਬੰਨ੍ਹ ਕੇ ਦਰਿਆ ਵਿਚ ਡੁਬਵਾਇਆ।੧੯।

ਫਿਰ ਉਸ ਇਸਤਰੀ ਨਾਲ ਵਿਆਹ ਕਰ ਲਿਆ ਅਤੇ (ਉਸ ਨਾਲ) ਭਾਂਤ ਭਾਂਤ ਦੇ ਭੋਗ ਵਿਲਾਸ ਕੀਤੇ। (ਪਹਿਲਾਂ) ਦੇਓ ਨੂੰ ਮੰਤ੍ਰਾਂ ਨਾਲ ਸਾੜਿਆ। ਉਸ ਪਿਛੋਂ ਕਾਜ਼ੀ ਨੂੰ ਮਾਰਿਆ।੨੦।

ਉਸ ਚਾਲਾਕ ਇਸਤਰੀ ਨੇ ਮਨ ਵਿਚ ਜੋ ਚਰਿਤ੍ਰ ਬਣਾਇਆ, (ਉਸ ਕਰ ਕੇ) ਮਨ ਚਾਹਿਆ ਪਤੀ ਪ੍ਰਾਪਤ ਕੀਤਾ। ਪਹਿਲਾਂ ਦੇਓ ਨੂੰ ਸੜਵਾਇਆ। ਉਸ ਪਿਛੋਂ ਕਾਜ਼ੀ ਨੂੰ ਮਰਵਾਇਆ।੨੧।

*ਦੋਹਰਾ*

ਇਹ ਚਰਿਤ੍ਰ ਕਰ ਕੇ ਚਤੁਰ ਇਸਤਰੀ ਨੇ ਬਾਦਸ਼ਾਹ ਦੇ ਪੁੱਤਰ ਨੂੰ ਪਤੀ ਬਣਾਇਆ ਅਤੇ ਮਨਚਾਹੇ ਵਰ ਨੂੰ ਪ੍ਰਾਪਤ ਕਰ ਕੇ ਦੇਓ ਅਤੇ ਕਾਜ਼ੀ ਨੂੰ ਮਰਵਾ ਦਿੱਤਾ।੨੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੩੫। ੨੬੯੪। ਚਲਦਾ।*

*ਦੋਹਰਾ*

ਧਰਮ-ਖੇਤਰ ਕਰੁਕਸ਼ੇਤ੍ਰ ਵਿਚ ਬਚਿਤ੍ਰ ਰਥ ਨਾਂ ਦਾ ਇਕ ਰਾਜਾ ਸੀ। ਉਸ ਨੇ ਘੋੜਿਆਂ, ਰਾਜਿਆਂ ਅਤੇ ਸੰਪਤੀ ਸਮੇਤ ਅਨੇਕ ਯੁੱਧ ਜਿਤੇ ਸਨ।੧।

*ਚੌਪਈ*

ਉਸ ਦੀ ਭ੍ਰਮਰ ਮਤੀ ਨਾਮ ਦੀ ਇਕ ਸੁੰਦਰ ਇਸਤਰੀ ਸੀ, ਮਾਨੋ ਚੰਦ੍ਰਮਾ ਨੂੰ ਚੀਰ ਕੇ ਕਢੀ ਹੋਵੇ। ਉਸ ਦਾ ਜੋਬਨ ਅਤੇ ਛਬੀ ਬਹੁਤ ਸ਼ੋਭਦੀ ਸੀ (ਜਿਸ ਕਰ ਕੇ) ਦੇਵਤੇ, ਮਨੁੱਖ ਅਤੇ ਨਾਗ ਤੇ ਭੁਜੰਗ ਮੋਹੇ ਪਏ ਸਨ।੨।

ਭਦ੍ਰ ਭਵਾਨੀ ਨਾਂ ਦਾ ਇਕ ਸੰਨਿਆਸੀ ਸੀ। (ਇੰਜ ਪ੍ਰਤੀਤ ਹੁੰਦਾ ਸੀ ਕਿ) ਅਬਿਨਾਸ਼ੀ ਨੇ (ਉਸ ਨੂੰ) ਆਪ ਬਣਾਇਆ ਹੋਵੇ। ਰਾਣੀ ਨੇ ਜਦ ਉਸ ਅਭਿਮਾਨੀ ਨੂੰ ਵੇਖਿਆ ਤਾਂ ਉਸ ਦਾ ਰੂਪ ਵੇਖ ਕੇ ਦੀਵਾਨੀ ਹੋ ਗਈ।੩।

*ਦੋਹਰਾ*

ਭਦ੍ਰ ਭਵਾਨੀ ਕੇ ਭਵਨ ਦੀਨੀ ਸਖੀ ਪਠਾਇ।
ਭਵਨ ਬੁਲਾਯੋ ਭਦ੍ਰ ਕਰ ਭ੍ਰਮਰ ਕਲਾ ਸੁਖ ਪਾਇ। ੪।

*ਅੜਿਲ*

ਸੁਨਤ ਭਵਾਨੀ ਭਦ੍ਰ ਬਚਨ ਤਹ ਆਇਯੋ।
ਭ੍ਰਮਰ ਕਲਾ ਕੋ ਰੂਪ ਨਿਰਖਿ ਸੁਖ ਪਾਇਯੋ।
ਨਾਥ ਭਲੀ ਬਿਧਿ ਰਹੌ ਸਦਾ ਸੁਖ ਮੰਗਹੀ।
ਹੋ ਆਜੁ ਸਭੈ ਦੁਖ ਬਿਸਰੇ ਨਿਰਖਤ ਅੰਗ ਹੀ। ੫।

*ਦੋਹਰਾ*

ਭ੍ਰਮਰ ਕਲਾ ਤਾ ਕੋ ਨਿਰਖਿ ਬਿਸਰੈ ਸੋਕ ਅਪਾਰ।
ਮੋਦ ਬਢਿਯੋ ਤਨ ਮੈ ਘਨੋ ਸੁਖੀ ਕਰੇ ਕਰਤਾਰ। ੬।
ਡਾਰੇ ਸਾਰੀ ਨੀਲ ਕੀ ਓਟ ਅਚੂਕ ਚੁਕੈਨ।
ਲਗੇ ਅਟਿਕ ਠਾਢੈ ਰਹੈ ਬਡੇ ਬਿਰਹਿਯਾ ਨੈਨ। ੭।

*ਛੰਦ*

ਪ੍ਰਥਮ ਬਿਰਹ ਹਮ ਬਰੇ ਮੁੰਡ ਅਪਨੌ ਮੁੰਡਾਯੋ।
ਬਹੁਰਿ ਬਿਰਹਿ ਕੇ ਬਰੇ ਜਟਨ ਕੋ ਸੀਸ ਰਖਾਯੋ।
ਧੂਰਿ ਸੀਸ ਮੈ ਡਾਰਿ ਅਧਿਕ ਜੋਗੀਸ ਕਹਾਏ।
ਜਬ ਤੇ ਬਨ ਕੌ ਗਏ ਬਹੁਰਿ ਪੁਰ ਮਾਝ ਨ ਆਏ। ੮।

ਪ੍ਰਥਮ ਅਤ੍ਰ ਰਿਖਿ ਭਏ ਬਰੀ ਅਨਸੂਆ ਜਿਨਹੂੰ।
ਬਹੁਰਿ ਰਾਮ ਜੂ ਭਏ ਕਰੀ ਸੀਤਾ ਤ੍ਰਿਯ ਤਿਨਹੂੰ।
ਕ੍ਰਿਸਨ ਬਿਸਨ ਅਵਤਾਰ ਕਰੀ ਸੋਲਹ ਸੈ ਨਾਰੀ।
ਤ੍ਰਿਯਾ ਪੁਰਖ ਕੀ ਰੀਤਿ ਜਗਤ ਜਗਤੇਸ ਬਿਥਾਰੀ। ੯।

ਸੁਨਤ ਚਤੁਰਿ ਕੋ ਬਚਨ ਚਤੁਰ ਰੀਝਿਯੋ ਸੰਨ੍ਯਾਸੀ।
ਹਾਵ ਭਾਵ ਕਰਿ ਬਹੁਤ ਬਿਹਸਿ ਇਕ ਗਾਥ ਪ੍ਰਕਾਸੀ।
ਸੁਨੁ ਸੁੰਦਰਿ ਤਵ ਰੂਪ ਅਧਿਕ ਬਿਧਿ ਆਪੁ ਬਨਾਯੋ।
ਹੋ ਤਾ ਤੇ ਹਮਰੋ ਚਿਤ ਤੁਮੈ ਲਖਿ ਅਧਿਕ ਲੁਭਾਯੋ। ੧੦।

*ਦੋਹਰਾ*

ਭ੍ਰਮਰ ਕਲਾ ਏ ਬਚਨ ਕਹਿ ਤਾ ਕੇ ਸਤਹਿ ਟਰਾਇ।
ਬਹੁਰਿ ਭੋਗਿ ਤਾ ਸੋ ਕਰਿਯੋ ਅਧਿਕ ਹ੍ਰਿਦੈ ਸੁਖ ਪਾਇ। ੧੧।
ਭਾਤਿ ਭਾਤਿ ਚੁੰਬਨ ਕਰੇ ਆਸਨ ਕਰੇ ਅਨੇਕ।
ਰਤਿ ਮਾਨੀ ਰੁਚਿ ਮਾਨਿ ਕੈ ਸੋਕਿ ਨ ਰਹਿਯੋ ਏਕ। ੧੨।
ਰਥ ਬਚਿਤ੍ਰ ਰਾਜਾ ਤਹਾ ਤੁਰਤ ਪਹੂੰਚ੍ਯੋ ਆਇ।
ਭੇਦ ਸੁਨਤ ਰਾਨੀ ਡਰੀ ਚਿਤ ਮੈ ਅਧਿਕ ਲਜਾਇ। ੧੩।

*ਦੋਹਰਾ*

ਭਦ੍ਰ ਭਵਾਨੀ ਦੇ ਘਰ (ਭ੍ਰਮਰ ਮਤੀ ਨੇ) ਆਪਣੀ ਸਖੀ ਨੂੰ ਭੇਜਿਆ ਅਤੇ ਭਦ੍ਰ ਨੂੰ ਘਰ ਬੁਲਾ ਕੇ ਭ੍ਰਮਰ ਮਤੀ (ਭ੍ਰਮਰ ਕਲਾ) ਨੇ ਬਹੁਤ ਸੁਖ ਪ੍ਰਾਪਤ ਕੀਤਾ।੪।

*ਅੜਿਲ*

ਭਦ੍ਰ ਭਵਾਨੀ ਬਚਨ ਸੁਣ ਕੇ ਉਥੇ ਆ ਗਿਆ। ਭ੍ਰਮਰ ਕਲਾ ਦਾ ਰੂਪ ਵੇਖ ਕੇ ਬਹੁਤ ਪ੍ਰਸੰਨ ਹੋਇਆ। (ਇਸਤਰੀ ਨੇ ਕਿਹਾ--) ਹੇ ਨਾਥ! (ਮੈਂ) ਸਦਾ ਤੇਰਾ ਸੁਖ ਮੰਗਦੀ ਹਾਂ ਕਿ ਤੁਸੀਂ ਚੰਗੀ ਤਰ੍ਹਾਂ ਰਹੋ। ਤੁਹਾਡੇ ਸ਼ਰੀਰ ਨੂੰ ਵੇਖ ਕੇ ਮੇਰੇ ਸਾਰੇ ਦੁਖ ਦੂਰ ਹੋ ਗਏ ਹਨ।੫।

*ਦੋਹਰਾ*

ਉਸ ਨੂੰ ਵੇਖ ਕੇ ਭ੍ਰਮਰ ਕਲਾ ਦੇ ਬੇਸ਼ੁਮਾਰ ਦੁਖ ਦੂਰ ਹੋ ਗਏ। ਪਰਮਾਤਮਾ ਨੇ (ਉਸ ਦੇ ਮਨ ਵਿਚ) ਆਨੰਦ ਵਧਾਇਆ ਅਤੇ ਸੁਖੀ ਕਰ ਦਿੱਤਾ।੬। ਨੀਲੇ ਰੰਗ ਦਾ ਪਰਦਾ (ਸਾੜ੍ਹੀ) ਪਾ ਕੇ ਉਸ ਦੀ ਓਟ ਵਿਚ ਅਚੂਕ ਨੈਣ ਚੁਕਦੇ ਨਹੀਂ ਹਨ। (ਪ੍ਰੇਮ ਵਿਚ) ਮੋਹਿਤ ਹੋ ਜਾਣ ਕਰ ਕੇ ਖੜੋਤੇ ਰਹਿੰਦੇ ਹਨ। ਇਹ ਨੈਣ ਬਹੁਤ ਬਿਰਹੋਂ (ਉਪਜਾਣ ਵਾਲੇ) ਹਨ।੭।

*ਛੰਦ*

(ਸੰਨਿਆਸੀ ਨੇ ਕਿਹਾ--) ਪਹਿਲਾਂ ਬਿਰਹੋਂ ਨੂੰ ਅਸੀਂ ਵਰਿਆ ਅਤੇ ਆਪਣਾ ਸਿਰ ਮੁਨਵਾਇਆ। ਫਿਰ ਬਿਰਹੋਂ ਨੂੰ ਵਰਿਆ ਤਾਂ ਸਿਰ ਉਤੇ ਜਟਾਵਾਂ ਰਖ ਲਈਆਂ। ਸਿਰ ਵਿਚ ਸੁਆਹ ਪਾ ਕੇ ਵੱਡਾ ਜੋਗੀਸਰ ਅਖਵਾਇਆ। ਜਦ ਤੋਂ ਬਨ ਨੂੰ ਗਿਆ, ਫਿਰ ਨਗਰ ਵਿਚ ਨਹੀਂ ਵੜਿਆ।੮।

ਪਹਿਲਾਂ ਅਤ੍ਰਿ ਰਿਸ਼ੀ ਹੋਇਆ ਜਿਸ ਨੇ ਅਨਸੂਆ ਨਾਲ ਵਿਆਹ ਕੀਤਾ। ਫਿਰ ਰਾਮਚੰਦ੍ਰ ਜੀ ਹੋਏ ਅਤੇ ਉਨ੍ਹਾਂ ਨੇ ਸੀਤਾ ਨੂੰ ਇਸਤਰੀ ਬਣਾਇਆ। ਵਿਸ਼ਨੂ ਦੇ ਅਵਤਾਰ ਕ੍ਰਿਸ਼ਨ ਨੇ ੧੬ ਸੌ ਨਾਰੀਆਂ ਨਾਲ ਵਿਆਹ ਕੀਤਾ। ਇਸ ਲਈ ਇਸਤਰੀ ਪੁਰਸ਼ ਦੀ ਰੀਤ ਜਗਤ ਵਿਚ ਪਰਮਾਤਮਾ ਨੇ ਫੈਲਾਈ ਹੋਈ ਹੈ।੯।

ਉਸ ਚਾਲਾਕ ਇਸਤਰੀ ਦੀ ਗੱਲ ਸੁਣ ਕੇ (ਉਹ) ਚਤੁਰ ਸੰਨਿਆਸੀ ਪ੍ਰਸੰਨ ਹੋ ਗਿਆ। ਬਹੁਤ ਹਾਵ-ਭਾਵ ਕਰ ਕੇ ਅਤੇ ਹਸ ਕੇ ਇਕ ਗਾਥਾ ਪ੍ਰਗਟ ਕੀਤੀ ਹੇ ਸੁੰਦਰੀ! ਤੇਰਾ ਅਤਿ ਅਧਿਕ ਸੁੰਦਰ ਰੂਪ ਵਿਧਾਤਾ ਨੇ ਆਪ ਬਣਾਇਆ ਹੈ। ਇਸ ਲਈ ਤੁਹਾਨੂੰ ਵੇਖ ਕੇ ਮੇਰਾ ਚਿਤ ਬਹੁਤ ਲਲਚਾਇਆ ਹੈ।੧0।

*ਦੋਹਰਾ*

ਭ੍ਰਮਰ ਕਲਾ ਨੇ ਇਹ ਬਚਨ ਕਹਿ ਕੇ ਉਸ ਦੇ ਸੱਤ ਨੂੰ ਭੰਗ ਕਰ ਦਿੱਤਾ। ਫਿਰ ਉਸ ਨਾਲ ਭੋਗ ਕੀਤਾ ਅਤੇ ਹਿਰਦੇ ਵਿਚ ਬਹੁਤ ਸੁਖ ਪ੍ਰਾਪਤ ਕੀਤਾ।੧੧। ਭਾਂਤ ਭਾਂਤ ਦੇ ਚੁੰਬਨ ਲਏ ਅਤੇ ਅਨੇਕ ਪ੍ਰਕਾਰ ਦੇ ਆਸਨ ਕੀਤੇ। ਪ੍ਰਸੰਨਤਾ ਪੂਰਵਕ ਰਤੀ-ਕ੍ਰੀੜਾ ਕੀਤੀ ਅਤੇ ਇਕ ਵੀ ਦੁਖ ਨਹੀਂ ਰਹਿਣ ਦਿੱਤਾ।੧੨। ਬਚਿਤ੍ਰ ਰਥ ਰਾਜਾ ਉਥੇ ਤੁਰਤ ਆਣ ਪਹੁੰਚਿਆ। ਇਹ ਗੱਲ ਸੁਣ ਕੇ ਰਾਣੀ ਬਹੁਤ ਡਰੀ ਅਤੇ ਮਨ ਵਿਚ ਬਹੁਤ ਸ਼ਰਮਿੰਦੀ ਹੋਈ।੧੩।

*ਚੌਪਈ*

ਦੇਗ ਬਿਖੈ ਤਾ ਕੋ ਬੈਠਾਰਿਯੋ। ਸਭ ਹੀ ਮੂੰਦਿ ਰੌਜਨਹਿ ਡਾਰਿਯੋ।
ਪੈਠਨ ਪਵਨ ਨ ਤਾ ਮੈ ਪਾਵੈ। ਬੂੰਦ ਬਾਰਿ ਤਿਹ ਬੀਚ ਨ ਜਾਵੈ। ੧੪।

ਜਿਵਰਨ ਸੋ ਤਿਹ ਦ੍ਰਿੜ ਗਹਿ ਲਯੋ। ਬਹੁਰੋ ਰਾਖਿ ਨਦੀ ਮੈ ਦਯੋ।
ਬਾਧਿ ਤੂੰਬਰੀ ਤਾ ਪਰ ਲੀਨੀ। ਜਾ ਤੇ ਜਾਇ ਦੇਗ ਸੋ ਚੀਨੀ। ੧੫।

ਤਬ ਲੌ ਰਾਵ ਤਹਾ ਗਯੋ ਆਈ। ਉਠਿ ਰਾਨੀ ਅਤਿ ਕਰੀ ਬਡਾਈ।
ਜੌ ਤੁਮ ਭੂਪ ਅਚੂਕ ਕਹਾਵੋ। ਯਾ ਤੁਮਰੀ ਕਹ ਬਿਸਿਖ ਲਗਾਵੋ। ੧੬।

ਤਬ ਰਾਜਾ ਤਿਹ ਤੀਰ ਲਗਾਯੋ। ਭਦਰ ਭਵਾਨੀ ਅਤਿ ਡਰ ਪਾਯੋ।
ਮੋ ਕਹ ਆਜੁ ਰਾਵ ਯਹ ਲੈਹਿ ਹੈ। ਜਾਨੋ ਕਹਾ ਕੋਪ ਕਰਿ ਕਹਿਹੈ। ੧੭।

*ਦੋਹਰਾ*

ਤਬ ਰਾਜਾ ਹਰਖਤ ਭਯੋ ਤੁਮਰੀ ਤੀਰ ਲਗਾਇ।
ਧੰਨ੍ਯ ਧੰਨ੍ਯ ਰਾਨੀ ਕਹਿਯੋ ਮੁਖ ਤੇ ਮੋਦ ਬਢਾਇ। ੧੮।
ਤਬ ਰਾਜਾ ਗ੍ਰਿਹ ਕੋ ਗਯੋ ਸਕਿਯੋ ਭੇਦ ਨਹਿ ਚੀਨ।
ਇਹ ਛਲੈ ਸੋ ਛੈਲੀ ਛਲ੍ਯੋ ਰਾਨੀ ਅਧਿਕ ਪ੍ਰਬੀਨ। ੧੯।
ਪ੍ਰਥਮ ਭੋਗ ਤਾ ਸੋ ਕਰਿਯੋ ਬਹੁਰਿ ਦੇਗ ਮੈ ਡਾਰਿ।
ਪੁਨਿ ਬਚਿਤ੍ਰ ਰਥ ਕੋ ਛਰਿਯੋ ਐਸੋ ਚਰਿਤ ਸੁ ਧਾਰਿ। ੨੦।

*ਚੌਪਈ*

ਪ੍ਰਥਮ ਤੀਰ ਤੁਮਰਹਿ ਲਗਵਾਯੋ। ਬਹੁਰਿ ਭਵਾਨੀ ਭਦ੍ਰ ਡਰਾਇਯੋ।
ਬਹੁਰਿ ਦੇਗ ਤੇ ਕਾਢਿ ਮੰਗਾਯੋ। ਪੁਨਿ ਤ੍ਰਿਯ ਤਾ ਸੌ ਕੇਲ ਕਮਾਯੋ। ੨੧।

*ਦੋਹਰਾ*

ਇਹ ਛਲ ਸੌ ਛਲਿ ਰਾਵ ਕੋ ਤਾ ਸੋ ਕੇਲ ਕਮਾਇ।
ਬਹੁਰਿ ਭਵਾਨੀ ਭਦ੍ਰ ਕੌ ਦੀਨੋ ਧਾਮ ਪਠਾਇ। ੨੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੩੬। ੨੭੧੬। ਅਫਜੂੰ।*

*ਦੋਹਰਾ*

ਮਛਲੀ ਬੰਦਰ ਕੋ ਰਹੇ ਦ੍ਰੁਪਦ ਦੇਵ ਬਡਭਾਗ।
ਸੂਰਬੀਰ ਜਾ ਕੇ ਸਦਾ ਰਹੈ ਚਰਨ ਸੋ ਲਾਗ। ੧।

*ਚੌਪਈ*

ਤਿਨਿਕ ਜਗ੍ਯ ਕੋ ਬ੍ਯੋਂਤ ਬਨਾਯੋ। ਸਭ ਬਿਪ੍ਰਨ ਕੌ ਧਾਮ ਬੁਲਾਯੋ।
ਖਾਨ ਪਾਨ ਤਿਨ ਕੋ ਬਹੁ ਦੀਨੋ। ਤਿਨ ਕੇ ਮੋਹਿ ਚਿਤ ਕੋ ਲੀਨੋ। ੨।

*ਚੌਪਈ*

ਉਸ ਨੂੰ ਦੇਗ ਵਿਚ ਬਿਠਾ ਦਿੱਤਾ ਅਤੇ ਸਭ ਛੇਕ ('ਰੌਜਨਹਿ') ਬੰਦ ਕਰਵਾ ਦਿੱਤੇ। (ਤਾਂ ਜੋ) ਉਸ ਵਿਚ ਪੌਣ ਨ ਜਾ ਸਕੇ ਅਤੇ ਪਾਣੀ ਦੀ ਬੂੰਦ ਵੀ ਉਸ ਵਿਚ ਨ ਪੈ ਸਕੇ।੧੪।

(ਫਿਰ) ਉਸ ਨੂੰ ਰੱਸੀਆਂ ('ਜਿਵਰਨ') ਨਾਲ ਬੰਨ੍ਹ ਲਿਆ ਅਤੇ ਫਿਰ ਨਦੀ ਵਿਚ ਰਖ ਦਿੱਤਾ। ਉਸ ਉਤੇ ਇਕ ਤੂੰਬੀ ਬੰਨ੍ਹ ਦਿੱਤੀ, ਜਿਸ ਤੋਂ ਦੇਗ ਪਛਾਣੀ ਜਾ ਸਕੇ।੧੫।

ਤਦ ਤਕ ਰਾਜਾ ਉਥੇ ਆ ਗਿਆ। ਰਾਣੀ ਨੇ ਉਠ ਕੇ ਬਹੁਤ ਵਡਿਆਈ ਕੀਤੀ। ਹੇ ਰਾਜਨ! ਜੇ ਤੁਸੀਂ ਅਚੂਕ (ਨਿਸ਼ਾਣਾ ਨ ਖੁੰਝਾਣ ਵਾਲੇ) ਰਾਜਾ ਅਖਵਾਉਂਦੇ ਹੋ, (ਤਾਂ) ਇਸ ਤੂੰਬੀ ਨੂੰ ਬਾਣ ਮਾਰੋ।੧੬।

ਤਦ ਰਾਜੇ ਨੇ ਉਥੇ ਇਕ ਤੀਰ ਮਾਰਿਆ। ਭਦ੍ਰ ਭਵਾਨੀ ਬਹੁਤ ਡਰ ਗਿਆ। ਅਜ ਮੈਨੂੰ ਇਹ ਰਾਜਾ ਵੇਖ ਲਏਗਾ। ਪਤਾ ਨਹੀਂ ਕ੍ਰੋਧਿਤ ਹੋ ਕੇ ਕੀ ਕਹੇਗਾ।੧੭।

*ਦੋਹਰਾ*

ਤਦ ਰਾਜਾ ਤੂੰਬੀ ਨੂੰ ਤੀਰ ਮਾਰ ਕੇ ਬਹੁਤ ਖ਼ੁਸ਼ ਹੋਇਆ। ਰਾਣੀ ਨੇ ਮੁਖ ਤੇ ਪ੍ਰਸੰਨਤਾ ਵਧਾ ਕੇ ਰਾਜੇ ਨੂੰ 'ਧੰਨ ਧੰਨ' ਕਿਹਾ।੧੮। ਤਦ ਰਾਜਾ ਮਹੱਲ ਨੂੰ ਚਲਾ ਗਿਆ ਅਤੇ ਭੇਦ ਨੂੰ ਨ ਪਾ ਸਕਿਆ। ਇਸ ਤਰ੍ਹਾਂ ਨਾਲ ਪ੍ਰਬੀਨ ਰਾਣੀ ਨੇ ਰਾਜੇ ਨੂੰ ਛਲ ਨਾਲ ਛਲ ਲਿਆ।੧੯। ਪਹਿਲਾਂ ਉਸ ਨਾਲ ਭੋਗ ਕੀਤਾ ਅਤੇ ਫਿਰ ਦੇਗ ਵਿਚ ਪਾ ਦਿੱਤਾ। ਫਿਰ ਬਚਿਤ੍ਰ ਰਥ ਨੂੰ ਅਜਿਹਾ ਚਰਿਤ੍ਰ ਬਣਾ ਕੇ ਛਲ ਲਿਆ।੨੦।

*ਚੌਪਈ*

ਪਹਿਲਾਂ ਤੂੰਬੀ ਨੂੰ ਤੀਰ ਮਰਵਾਇਆ। ਫਿਰ ਭਦ੍ਰ ਭਵਾਨੀ ਨੂੰ ਡਰਾਇਆ। ਮਗਰੋਂ (ਉਸ ਨੂੰ) ਦੇਗ ਵਿਚੋਂ ਕਢ ਕੇ ਮੰਗਵਾਇਆ। ਫਿਰ ਇਸਤਰੀ ਨੇ ਉਸ ਨਾਲ ਪ੍ਰੇਮ-ਕ੍ਰੀੜਾ ਕੀਤੀ।੨੧।

*ਦੋਹਰਾ*

ਇਸ ਛਲ ਨਾਲ ਰਾਜੇ ਨੂੰ ਛਲ ਕੇ, ਭਦ੍ਰ ਭਵਾਨੀ ਨਾਲ ਰਤੀ-ਕ੍ਰੀੜਾ ਕੀਤੀ ਅਤੇ ਫਿਰ ਉਸ ਨੂੰ ਘਰ ਪਹੁੰਚਾ ਦਿੱਤਾ।੨੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੩੬। ੨੭੧੬। ਚਲਦਾ।*

*ਦੋਹਰਾ*

ਮੱਛਲੀ ਬੰਦਰਗਾਹ ਵਿਚ ਦ੍ਰੁਪਦ ਦੇਵ ਨਾਂ ਦਾ ਵਡਭਾਗੀ (ਰਾਜਾ) ਰਹਿੰਦਾ ਸੀ। ਸੂਰਬੀਰ ਉਸ ਦੇ ਸਦਾ ਚਰਨੀ ਲਗੇ ਰਹਿੰਦੇ ਸਨ।੧।

*ਚੌਪਈ*

ਉਸ ਨੇ ਇਕ ਯੱਗ ਕਰਨ ਦੀ ਵਿਉਂਤ ਬਣਾਈ। ਸਾਰੇ ਬ੍ਰਾਹਮਣਾਂ ਨੂੰ ਘਰ ਬੁਲਾਇਆ। ਉਨ੍ਹਾਂ ਨੂੰ ਖਾਣ ਪੀਣ ਲਈ ਬਹੁਤ ਕੁਝ ਦਿੱਤਾ। ਉਨ੍ਹਾਂ ਦੇ ਮਨ ਨੂੰ ਮੋਹ ਲਿਆ।੨।

*ਦੋਹਰਾ*

ਤੌਨ ਅਨਲ ਕੀ ਆਂਚ ਤੇ ਨਿਕਸੀ ਸੁਤਾ ਅਪਾਰ।
ਨਾਮ ਦ੍ਰੋਪਤੀ ਤਵਨ ਕੋ ਬਿਪ੍ਰਨ ਧਰਿਯੋ ਬਿਚਾਰ। ੩।
ਤਾ ਪਾਛੇ ਬਿਧਨੈ ਦਯੋ ਧ੍ਰਿਸਟਦੁਮਨ ਸੁਤ ਏਕ।
ਦ੍ਰੋਣਚਾਰਜ ਕੇ ਛੈ ਨਿਮਿਤ ਜੀਤਨ ਜੁਧ ਅਨੇਕ। ੪।

*ਚੌਪਈ*

ਜੋਬਨ ਜਬੈ ਦ੍ਰੋਪਤੀ ਭਯੋ। ਨਿਜ ਜਿਯ ਮੈ ਅਸ ਠਾਟ ਠਟਯੋ।
ਐਸੋ ਕਛੂ ਸੁਯੰਬਰ ਕਰੌ। ਜਾ ਤੇ ਸੂਰਬੀਰ ਪਤਿ ਬਰੌ। ੫।

*ਅੜਿਲ*

ਏਕ ਮਛ ਕੋ ਊਪਰ ਬਧ੍ਯੋ ਬਨਾਇ ਕੈ।
ਤੇਲ ਡਾਰਿ ਤਰ ਦਿਯੋ ਕਰਾਹ ਚੜਾਇ ਕੈ।
ਛਾਹ ਹੇਰ ਜੋ ਇਹ ਚਖ ਦਛਿਨ ਮਾਰਿ ਹੈ।
ਹੋ ਸੋ ਨਰ ਹਮਰੇ ਸਾਥ ਸੁ ਆਇ ਬਿਹਾਰਿ ਹੈ। ੬।
ਦੇਸ ਦੇਸ ਕੇ ਏਸਨ ਲਯੋ ਬੁਲਾਇ ਕੈ।
ਮਛ ਅਛ ਸਰ ਮਾਰੋ ਧਨੁਖ ਚੜਾਇ ਕੈ।
ਡੀਮ ਡਾਮ ਕਰਿ ਤਾ ਕੋ ਬਿਸਿਖ ਬਗਾਵਹੀ।
ਹੋ ਲਗੈ ਨ ਤਾ ਕੋ ਚੋਟ ਬਹੁਰਿ ਫਿਰਿ ਆਵਹੀ। ੭।

*ਭੁਜੰਗ ਛੰਦ*

ਕਰੈ ਡੀਮ ਡਾਮੈ ਬਡੇ ਸੂਰ ਧਾਵੈ। ਲਗੈ ਬਾਨ ਤਾ ਕੌ ਨ ਰਾਜਾ ਲਜਾਵੈ।
ਚਲੈ ਨੀਚ ਨਾਰੀਨ ਕੈ ਭਾਤਿ ਐਸੀ। ਮਨੋ ਸੀਲਵੰਤੀ ਸੁ ਨਾਰੀ ਨ ਵੈਸੀ। ੮।

*ਦੋਹਰਾ*

ਐਂਡੇ ਬੈਂਡੇ ਹ੍ਵੈ ਨ੍ਰਿਪਤਿ ਚੋਟ ਚਲਾਵੈ ਜਾਇ।
ਤਾਹਿ ਬਿਸਿਖ ਲਾਗੇ ਨਹੀ ਸੀਸ ਰਹੈ ਨਿਹੁਰਾਇ। ੯।
ਬਿਸਿਖ ਬਗਾਵੈ ਕੋਪ ਕਰਿ ਤਾਹਿ ਨ ਲਾਗੇ ਘਾਇ।
ਖਿਸਲਿ ਕਰਾਹਾ ਤੇ ਪਰੈ ਜਰੇ ਤੇਲ ਮੈ ਜਾਇ। ੧੦।

*ਭੁਜੰਗ ਛੰਦ*

ਪਰੇ ਤੇਲ ਮੈ ਭੂਜਿ ਕੈ ਭਾਤਿ ਐਸੀ। ਬਰੇ ਜ੍ਯੋ ਪਕਾਵੈ ਮਹਾ ਨਾਰਿ ਜੈਸੀ।
ਕੋਊ ਬਾਨ ਤਾ ਕੋ ਨਹੀ ਬੀਰ ਮਾਰੈ। ਮਰੇ ਲਾਜ ਤੇ ਰਾਜ ਧਾਮੈ ਸਿਧਾਰੈ। ੧੧।

*ਦੋਹਰਾ*

ਅਧਿਕ ਲਜਤ ਭੂਪਤਿ ਭਏ ਤਾ ਕੌ ਬਾਨ ਚਲਾਇ।
ਚੋਟ ਨ ਕਾਹੂੰ ਕੀ ਲਗੀ ਸੀਸ ਰਹੇ ਨਿਹੁਰਾਇ। ੧੨।
ਪਰੀ ਨ ਪ੍ਯਾਰੀ ਹਾਥ ਮੈ ਮਛਹਿ ਲਗਿਯੋ ਨ ਬਾਨ।
ਲਜਤਨ ਗ੍ਰਿਹ ਅਪਨੇ ਗਏ ਬਨ ਕੋ ਕਿਯੋ ਪਯਾਨ। ੧੩।

*ਦੋਹਰਾ*

ਉਸ (ਯੱਗ ਦੀ) ਅਗਨੀ ਵਿਚੋਂ ਇਕ ਸੁੰਦਰ ਕੰਨਿਆ ਨਿਕਲੀ। ਬ੍ਰਾਹਮਣਾਂ ਨੇ ਵਿਚਾਰ ਪੂਰਵਕ ਉਸ ਦਾ ਨਾਂ ਦ੍ਰੋਪਤੀ ਰਖ ਦਿੱਤਾ।੩। ਉਸ ਤੋਂ ਬਾਦ ਵਿਧਾਤਾ ਨੇ ਦ੍ਰੋਣਾਚਾਰਯ ਨੂੰ ਮਾਰਨ ਅਤੇ ਅਨੇਕ ਯੁੱਧ ਜਿਤਣ ਲਈ ਇਕ ਧ੍ਰਿਸ਼ਟਦੁਮਨ ਨਾਂ ਦਾ ਪੁੱਤਰ ਦਿੱਤਾ।੪।

*ਚੌਪਈ*

ਜਦ ਦ੍ਰੋਪਤੀ ਜਵਾਨ ਹੋ ਗਈ। ਉਸ ਨੇ ਆਪਣੇ ਮਨ ਵਿਚ ਇਹ ਵਿਉਂਤ ਸੋਚੀ। ਅਜਿਹਾ ਕੋਈ ਸੁਅੰਬਰ ਕਰਾਂ ਜਿਸ ਕਰ ਕੇ ਸੂਰਬੀਰ ਪਤੀ ਪ੍ਰਾਪਤ ਕਰਾਂ।੫।

*ਅੜਿਲ*

ਇਕ ਮੱਛ ਨੂੰ ਉਪਰ ਵਲ ਚੰਗੀ ਤਰ੍ਹਾਂ ਬੰਨ੍ਹ ਦਿੱਤਾ। ਹੇਠਾਂ ਤੇਲ ਪਾ ਕੇ ਕੜਾਹ ਚੜ੍ਹਾ ਦਿੱਤਾ। (ਸ਼ਰਤ ਇਹ ਰਖੀ ਕਿ) ਜੋ ਉਸ ਦੀ ਪਰਛਾਈਂ ਵੇਖ ਕੇ ਸੱਜੀ ਅੱਖ ਵਿਚ (ਤੀਰ) ਮਾਰੇਗਾ, ਉਹ ਪੁਰਸ਼ ਮੇਰੇ ਨਾਲ ਆ ਕੇ ਰਮਣ ਕਰੇਗਾ।੬।

ਦੇਸ ਦੇਸ ਦੇ ਰਾਜਿਆਂ ਨੂੰ (ਉਥੇ) ਬੁਲਾ ਲਿਆ (ਅਤੇ ਉਨ੍ਹਾਂ ਨੂੰ ਕਿਹਾ ਕਿ) ਚੰਗੀ ਤਰ੍ਹਾਂ ਧਨੁਸ਼ ਚੜ੍ਹਾ ਕੇ ਮੱਛ ਦੀ ਅੱਖ ਵਿਚ ਤੀਰ ਮਾਰਿਆ ਜਾਏ। ਕਈ ਬਣ ਠਣ ਕੇ ਉਸ (ਮੱਛ) ਨੂੰ ਤੀਰ ਮਾਰਦੇ ਸਨ। ਉਹ ਮੱਛ ਨੂੰ ਨਹੀਂ ਲਗਦੇ ਸਨ ਅਤੇ ਫਿਰ (ਹੇਠਾਂ) ਆ ਡਿਗਦੇ ਸਨ।੭।

*ਭੁਜੰਗ ਛੰਦ*

ਵੱਡੇ ਵੱਡੇ ਸੂਰਮੇ ਬਣ ਠਣ ਕੇ (ਆਕੜ ਕੇ) ਜਾਂਦੇ ਸਨ। ਪਰ ਬਾਣ ਨ ਲਗਣ ਕਾਰਨ ਰਾਜੇ ਸ਼ਰਮਾਉਂਦੇ ਸਨ। ਉਹ ਇਸਤਰੀਆਂ ਵਾਂਗ ਨੀਵੀਂ ਪਾਈ ਇਸ ਤਰ੍ਹਾਂ ਜਾਂਦੇ ਸਨ, ਮਾਨੋ ਉਸ ਤਰ੍ਹਾਂ ਸ਼ੀਲਵਾਨ ਨਾਰੀ ਵੀ ਨ ਹੋਵੇ।੮।

*ਦੋਹਰਾ*

ਵਿੰਗੇ ਟੇਢੇ ਹੋ ਕੇ ਰਾਜੇ ਤੀਰ ਮਾਰਨ ਲਈ ਜਾਂਦੇ ਸਨ। ਮੱਛ ਨੂੰ ਤੀਰ ਨਹੀਂ ਲਗਦਾ ਅਤੇ ਉਹ ਸਿਰ ਝੁਕਾਏ ਰਹਿ ਜਾਂਦੇ ਸਨ।੯। (ਕਈ) ਕ੍ਰੋਧਿਤ ਹੋ ਕੇ ਤੀਰ ਚਲਾਂਦੇ ਸਨ, (ਪਰ ਤੀਰ) ਮੱਛ ਨੂੰ ਨਹੀਂ ਲਗਦੇ ਸਨ। (ਉਹ) ਖਿਸਕ ਕੇ ਕੜਾਹੇ ਵਿਚ ਜਾ ਪੈਂਦੇ ਸਨ ਅਤੇ ਤੇਲ ਵਿਚ ਸੜ ਜਾਂਦੇ ਸਨ।੧੦।

*ਭੁਜੰਗ ਛੰਦ*

ਉਹ ਤੇਲ ਵਿਚ ਪੈ ਕੇ ਇਸ ਤਰ੍ਹਾਂ ਭੁਜ ਜਾਂਦੇ ਸਨ ਜਿਸ ਤਰ੍ਹਾਂ ਬਿਰਧ ਇਸਤਰੀਆਂ ਵੜੇ ਪਕਾਉਂਦੀਆਂ ਹਨ। ਕੋਈ ਸੂਰਮਾ ਉਸ ਮੱਛੀ ਨੂੰ ਤੀਰ ਨਹੀਂ ਮਾਰ ਸਕਿਆ। (ਇਸ ਲਈ) ਸ਼ਰਮ ਦੇ ਮਾਰੇ (ਆਪਣੀਆਂ) ਰਾਜਧਾਨੀਆਂ ਨੂੰ ਚਲੇ ਗਏ।੧੧।

*ਦੋਹਰਾ*

ਉਸ ਮੱਛ ਉਤੇ ਬਾਣ ਚਲਾ ਕੇ ਬਹੁਤ ਰਾਜੇ ਲਜਿਤ ਹੋਏ। ਕਿਸੇ ਦਾ ਬਾਣ ਵੀ ਨ ਵਜਿਆ, ਬਸ ਸਿਰ ਨੀਵਾਂ ਕਰ ਕੇ (ਬੈਠ ਗਏ)।੧੨। ਮੱਛ ਨੂੰ ਬਾਣ ਨ ਲਗਿਆ ਅਤੇ ਉਹ ਪਿਆਰੀ (ਦ੍ਰੋਪਤੀ) ਹੱਥ ਨ ਲਗੀ। ਉਹ ਸ਼ਰਮਿੰਦੇ ਹੋ ਕੇ ਆਪਣੇ ਘਰਾਂ ਨੂੰ ਚਲੇ ਗਏ ਅਤੇ (ਕਈ) ਬਨ ਵਲ ਚਲੇ ਗਏ।੧੩।

*ਚੌਪਈ*

ਐਸੀ ਭਾਤਿ ਕਥਾ ਤਹ ਭਈ। ਉਤੈ ਕਥਾ ਪੰਡ੍ਵਨ ਪਰ ਗਈ।
ਜਹਾ ਦੁਖਿਤ ਵੈ ਬਨਹਿ ਬਿਹਾਰੈ। ਕੰਦ ਮੂਲ ਭਛੈ ਮ੍ਰਿਗ ਮਾਰੈ। ੧੪।

*ਦੋਹਰਾ*

ਕੁੰਤੀ ਪੁਤ੍ਰ ਬਿਲੋਕਿ ਕੈ ਐਸੇ ਕਹਿਯੋ ਸੁਨਾਇ।
ਮਤਸ ਦੇਸ ਮੈ ਬਨ ਘਨੋ ਤਹੀ ਬਿਹਾਰੈ ਜਾਇ। ੧੫।

*ਚੌਪਈ*

ਪਾਡਵ ਬਚਨ ਸੁਨਤ ਜਬ ਭਏ। ਮਤਸ ਦੇਸ ਕੀ ਓਰ ਸਿਧਏ।
ਜਹਾ ਸੁਯੰਬਰ ਦ੍ਰੂਪਦ ਰਚਾਯੋ। ਸਭ ਭੂਪਨ ਕੋ ਬੋਲਿ ਪਠਾਯੋ। ੧੬।

*ਦੋਹਰਾ*

ਜਹਾ ਸੁਯੰਬਰ ਦ੍ਰੋਪਦੀ ਰਚਿਯੋ ਕਰਾਹ ਤਪਾਇ।
ਤਹੀ ਜਾਇ ਠਾਢੋ ਭਯੋ ਧਨੀ ਧਨੰਜੈ ਰਾਇ। ੧੭।
ਦੋਊ ਪਾਵ ਕਰਾਹ ਪਰ ਰਾਖਤ ਭਯੋ ਬਨਾਇ।
ਬਹੁਰਿ ਮਛ ਕੀ ਛਾਹ ਕਹ ਹੇਰਿਯੋ ਧਨੁਖ ਚੜਾਇ। ੧੮।

*ਸਵੈਯਾ*

ਕੋਪਿ ਕੁਵੰਡ ਚੜਾਇ ਕੈ ਪਾਰਥ ਮਛ ਕੌ ਦਛਿਨ ਪਛ ਨਿਹਾਰਿਯੋ।
ਕਾਨ ਪ੍ਰਮਾਨ ਪ੍ਰਤੰਚਹਿ ਆਨ ਮਹਾ ਕਰਿ ਕੈ ਅਭਿਮਾਨ ਹਕਾਰਿਯੋ।
ਖੰਡਨ ਕੈ ਰਨ ਮੰਡਨ ਜੇ ਬਲਵੰਡਨ ਕੋ ਸਭ ਪੌਰਖ ਹਾਰਿਯੋ।
ਯੌ ਕਹਿ ਬਾਨ ਤਜ੍ਯੋ ਤਜਿ ਕਾਨਿ ਘਨੀ ਰਿਸਿ ਠਾਨਿ ਤਕਿਯੋ ਤਿਹ ਮਾਰਿਯੋ। ੧੯।

*ਦੋਹਰਾ*

ਪਾਰਥ ਧਨੁ ਕਰਖਤ ਭਏ ਬਰਖੇ ਫੂਲ ਅਨੇਕ।
ਦੇਵ ਸਭੈ ਹਰਖਤ ਭਏ ਹਰਖਿਯੋ ਹਠੀ ਨ ਏਕ। ੨੦।

*ਚੌਪਈ*

ਯਹ ਗਤਿ ਦੇਖਿ ਬੀਰ ਰਿਸ ਭਰੇ। ਲੈ ਲੈ ਹਥਿ ਹਥਿਯਾਰਨ ਪਰੇ।
ਯਾ ਜੁਗਿਯਹਿ ਜਮ ਲੋਕ ਪਠੈਹੈ। ਐਚਿ ਦ੍ਰੋਪਦੀ ਨਿਜੁ ਤ੍ਰਿਯ ਕੈਹੈ। ੨੧।

*ਦੋਹਰਾ*

ਤਬ ਪਾਰਥ ਕੇਤੇ ਕਟਕ ਕਾਟੇ ਕੋਪ ਬਢਾਇ।
ਕੇਤੇ ਕਟਿ ਡਾਰੇ ਕਟਿਨ ਕਾਟੇ ਕਰੀ ਬਨਾਇ। ੨੨।

*ਚੌਪਈ*

ਇਸ ਤਰ੍ਹਾਂ ਦੀ ਕਥਾ ਉਥੇ ਹੋਈ। ਉਧਰ ਇਹ ਗੱਲ ਪਾਂਡਵਾਂ ਤਕ ਪਹੁੰਚ ਗਈ ਜਿਥੇ ਉਹ ਦੁਖੀ ਹੋ ਕੇ ਬਨ ਵਿਚ ਫਿਰਦੇ ਸਨ ਅਤੇ ਕੰਦ ਮੂਲ ਖਾ ਕੇ ਅਤੇ ਹਿਰਨ (ਜਾਂ ਜੰਗਲੀ ਪਸ਼ੂ) ਮਾਰ ਕੇ (ਸਮਾਂ ਬਿਤਾ ਰਹੇ ਸਨ)।੧੪।

*ਦੋਹਰਾ*

ਕੁੰਤੀ ਦੇ ਪੁੱਤਰਾਂ ਨੇ ਗੱਲ ਸੁਣ ਕੇ (ਅਥਵਾ ਵੇਖ ਕੇ) ਇਸ ਤਰ੍ਹਾਂ ਕਿਹਾ ਕਿ ਮਤਸ ਦੇਸ ਵਿਚ ਬਹੁਤ ਬਨ ਹਨ, ਉਥੇ ਹੀ ਜਾ ਕੇ ਵਿਚਰੀਏ।੧੫।

*ਚੌਪਈ*

ਪਾਂਡਵਾਂ ਨੇ ਜਦ ਇਹ ਗੱਲ ਸੁਣੀ ਤਾਂ ਮਤਸ ਦੇਸ਼ ਵਲ ਚਲ ਪਏ। ਜਿਥੇ ਦ੍ਰੂਪਦ ਨੇ ਸੁਅੰਬਰ ਰਚਿਆ ਹੋਇਆ ਸੀ ਅਤੇ ਸਾਰਿਆਂ ਰਾਜਿਆਂ ਨੂੰ ਬੁਲਾਇਆ ਹੋਇਆ ਸੀ।੧੬।

*ਦੋਹਰਾ*

ਜਿਥੇ ਦ੍ਰੋਪਤੀ ਨੇ ਕੜਾਹ ਤਪਾ ਕੇ ਸੁਅੰਬਰ ਰਚਿਆ ਹੋਇਆ ਸੀ, ਉਥੇ ਹੀ ਧਨੁਸ਼ ਬਾਣ ਦਾ ਮਾਹਿਰ ਰਾਜਾ ਅਰਜਨ ਜਾ ਖੜੋਤਾ।੧੭। ਉਸ ਨੇ ਚੰਗੀ ਤਰ੍ਹਾਂ ਦੋਵੇਂ ਪੈਰ ਕੜਾਹ ਉਤੇ ਟਿਕਾ ਦਿੱਤੇ ਅਤੇ ਫਿਰ ਮੱਛ ਦੀ ਪਰਛਾਈ ਨੂੰ ਵੇਖ ਕੇ ਧਨੁਸ਼ ਕਸ ਲਿਆ।੧੮।

*ਸਵੈਯਾ*

ਕ੍ਰੋਧ ਨਾਲ ਧਨੁਸ਼ ਖਿਚ ਕੇ ਅਰਜਨ ਨੇ ਮੱਛ ਦੀ ਸਜੀ ਅੱਖ ਨੂੰ ਵੇਖਿਆ। ਕੰਨ ਤਕ ਡੋਰੀ ਖਿਚ ਕੇ ਅਤੇ ਬਹੁਤ ਅਭਿਮਾਨ ਕਰ ਕੇ ਲਲਕਾਰਿਆ ਕਿ ਖੰਡ ਖੰਡ ਦੇ ਰਣ ਨੂੰ ਮੰਡਣ ਵਾਲੇ (ਰਾਜੇ) ਆਪਣੀ ਸ਼ਕਤੀ ਨੂੰ ਹਾਰ ਗਏ ਹਨ। ਇਸ ਤਰ੍ਹਾਂ ਕਹਿ ਕੇ ਅਤੇ ਬਹੁਤ ਰੋਹ ਵਧਾ ਕੇ, ਕੰਨ ਤਕ ਖਿਚ ਕੇ ਅਤੇ ਨਿਸ਼ਾਨੇ ਨੂੰ ਵੇਖ ਕੇ ਬਾਣ ਮਾਰਿਆ।੧੯।

*ਦੋਹਰਾ*

ਅਰਜਨ ('ਪਾਰਥ') ਦੇ ਧਨੁਸ਼ ਨੂੰ ਖਿਚਣ ਨਾਲ ਫੁਲਾਂ ਦੀ ਬਹੁਤ ਬਰਖਾ ਹੋਣ ਲਗੀ। ਸਾਰੇ ਦੇਵਤੇ ਪ੍ਰਸੰਨ ਹੋ ਗਏ, ਪਰ (ਉਥੇ ਮੌਜੂਦ) ਹਠੀ ਰਾਜਿਆਂ ਵਿਚੋਂ ਕੋਈ ਵੀ ਪ੍ਰਸੰਨ ਨ ਹੋਇਆ।੨੦।

*ਚੌਪਈ*

ਇਹ ਸਥਿਤੀ ਵੇਖ ਕੇ ਸਾਰੇ ਸੂਰਮੇ ਕ੍ਰੋਧ ਨਾਲ ਭਰ ਗਏ ਅਤੇ ਹੱਥਾਂ ਵਿਚ ਹਥਿਆਰ ਲੈ ਕੇ ਆ ਪਏ। (ਸੋਚਣ ਲਗੇ ਕਿ) ਇਸ ਜੋਗੀ ਨੂੰ ਯਮ-ਲੋਕ ਭੇਜੀਏ ਅਤੇ ਦ੍ਰੋਪਤੀ ਨੂੰ ਖਿਚ ਕੇ ਆਪਣੀ ਇਸਤਰੀ ਬਣਾਈਏ।੨੧।

*ਦੋਹਰਾ*

ਤਦ ਅਰਜਨ ਨੇ ਕ੍ਰੋਧ ਵਧਾ ਕੇ ਕਈ ਸੂਰਮੇ ਮਾਰ ਦਿੱਤੇ। ਕਿਤਨੇ ਹੀ ਸੂਰਮਿਆਂ ਨੂੰ ਮਾਰ ਦਿੱਤਾ ਅਤੇ ਕਈ ਹਾਥੀ ਕਟ ਦਿੱਤੇ।੨੨।

*ਭੁਜੰਗ ਛੰਦ*

ਕਿਤੇ ਛਤ੍ਰਿ ਛੇਕੇ ਕਿਤੇ ਛੈਲ ਛੋਰੇ। ਕਿਤੇ ਛਤ੍ਰ ਧਾਰੀਨ ਕੇ ਛਤ੍ਰ ਤੋਰੇ।
ਕਿਤੇ ਹਾਕਿ ਮਾਰੇ ਕਿਤੇ ਮਾਰਿ ਡਾਰੈ। ਚਹੂੰ ਓਰ ਬਾਜੇ ਸੁ ਮਾਰੂ ਨਗਾਰੇ। ੨੩।

*ਦੋਹਰਾ*

ਅਨ ਵਰਤ੍ਯਨ ਨਿਰਵਰਤ ਕੈ ਅਬਲਾ ਲਈ ਉਠਾਇ।
ਡਾਰਿ ਕਾਪਿ ਧ੍ਵਜ ਰਥ ਲਈ ਬਹੁ ਬੀਰਨ ਕੋ ਘਾਇ। ੨੪।

*ਭੁਜੰਗ ਛੰਦ*

ਕਿਤੀ ਬਾਹ ਕਾਟੇ ਕਿਤੇ ਪਾਵ ਤੋਰੇ। ਮਹਾ ਜੁਧ ਸੋਡੀਨ ਕੇ ਛਤ੍ਰ ਛੋਰੇ।
ਕਿਤੇ ਪੇਟ ਫਾਟੇ ਕਿਤੇ ਠੌਰ ਮਾਰੇ। ਗਿਰੇ ਭਾਤਿ ਐਸੀ ਸੁ ਮਾਨੋ ਮੁਨਾਰੇ। ੨੫।

*ਚੌਪਈ*

ਦਸ ਹਜਾਰ ਹੈਵਰ ਹਨਿ ਡਾਰਿਯੋ। ਬੀਸ ਹਜਾਰ ਹਾਥਯਹਿ ਮਾਰਿਯੋ।
ਏਕ ਲਛ ਰਾਜਾ ਰਥ ਘਾਯੋ। ਬਹੁ ਪੈਦਲ ਜਮ ਧਾਮ ਪਠਾਯੋ। ੨੬।

ਦ੍ਰੋਣਜ ਦ੍ਰੋਣ ਕ੍ਰਿਪਾ ਕਰਨ ਭੂਰਸ੍ਰਵਾ ਕੁਰਰਾਇ।
ਅਮਿਤ ਸੰਗ ਸੈਨਾ ਲਏ ਸਭੈ ਪਹੂੰਚੈ ਆਇ। ੨੭।

*ਸਵੈਯਾ*

ਯਾ ਦ੍ਰੁਪਦਾ ਤੁਮਤੇ ਸੁਨੁ ਰੇ ਸਠ ਜੀਤਿ ਸੁਯੰਬਰ ਮੈ ਹਮ ਲੈਹੈ।
ਸਾਂਗਨ ਸੂਲਨ ਸੈਥਿਨ ਸੋ ਹਨਿ ਕੈ ਤੁਹਿ ਕੋ ਜਮ ਧਾਮ ਪਠੈਹੈ।
ਡਾਰਿ ਰਥੋਤਮ ਮੈ ਤ੍ਰਿਯ ਕੋ ਕਤ ਭਾਜਤ ਹੈ ਜੜ ਜਾਨ ਨ ਦੈਹੈ।
ਏਕ ਨਿਦਾਨ ਕਰੈ ਰਨ ਮੈ ਕਿਧੋ ਪਾਰਥ ਹੀ ਕਿ ਦ੍ਰਜੋਧਨ ਹ੍ਵੈਹੈ। ੨੮।

*ਚੌਪਈ*

ਤੋ ਕਹ ਜੀਤਿ ਜਾਨ ਨਹਿ ਦੈਹੈ। ਸ੍ਰੋਨ ਸੁਹਾਨੇ ਬਾਗਨ ਹ੍ਵੈਹੈ।
ਏਕ ਨਿਦਾਨ ਕਰੈ ਰਨ ਮਾਹੀ। ਕੈ ਪਾਡਵ ਕੈ ਕੈਰਵ ਨਾਹੀ। ੨੯।

*ਅੜਿਲ*

ਪ੍ਰਥਮ ਪਾਰਥ ਭਾਨੁਜ ਕੌ ਬਿਸਿਖ ਪ੍ਰਹਾਰਿਯੋ।
ਤਾ ਪਾਛੇ ਕੁਰਰਾਵਿ ਕ੍ਵਾਂਡ ਭੇ ਮਾਰਿਯੋ।
ਭੀਮ ਭੀਖਮਹਿ ਸਾਇਕ ਹਨੇ ਰਿਸਾਇ ਕੈ।
ਹੋ ਦ੍ਰੋਣ ਦ੍ਰੋਣਜਾਨੁਜ ਕੇ ਘੋਰਨ ਘਾਇ ਕੈ। ੩0।

ਭੂਰਸ੍ਰਵਾ ਕੌ ਬਹੁਰਿ ਬਾਣ ਸੋ ਬਸਿ ਕਿਯੋ।
ਕ੍ਰਿਪਾਚਾਰਜਹਿ ਬਹੁਰਿ ਮੂਰਛਨਾ ਕਰਿ ਲਿਯੋ।
ਹਠੀ ਕਰਣ ਤਬ ਧਾਯੋ ਕੋਪ ਬਢਾਇ ਕੈ।
ਹੋ ਤੁਮਲ ਜੁਧ ਰਣ ਕਿਯੋ ਸਨੰਮੁਖ ਆਇ ਕੈ। ੩੧।

*ਭੁਜੰਗ ਛੰਦ*

ਕਿਤਨੇ ਛਤ੍ਰ ਛੇਕ ਦਿੱਤੇ ਅਤੇ ਕਿਤੇ ਨੌਜਵਾਨ ਸੂਰਮੇ ਛਡ ਦਿੱਤੇ। ਕਿਤਨੇ ਛਤ੍ਰਧਾਰੀਆਂ ਦੇ ਛਤ੍ਰ ਤੋੜ ਦਿੱਤੇ। ਕਿਤਨਿਆਂ ਨੂੰ ਵੰਗਾਰ ਕੇ ਮਾਰਿਆ ਅਤੇ ਕਿਤਨਿਆਂ ਨੂੰ (ਉਂਜ ਹੀ) ਮਾਰ ਦਿੱਤਾ। ਚੌਹਾਂ ਪਾਸਿਆਂ ਵਿਚ ਮਾਰੂ ਨਗਾਰੇ ਵਜਣ ਲਗੇ।੨੩।

*ਦੋਹਰਾ*

ਨ ਹਟਾਏ ਜਾ ਸਕਣ ਵਾਲਿਆਂ ਨੂੰ ਹਟਾ ਕੇ ਅਰਜਨ ਨੇ ਇਸਤਰੀ ਨੂੰ ਉਠਾ ਲਿਆ ਅਤੇ ਅਰਜਨ ('ਕਾਪੀ ਧ੍ਵਜ') ਬਹੁਤ ਸੂਰਮਿਆਂ ਨੂੰ ਮਾਰ ਕੇ (ਉਸ ਨੂੰ) ਰਥ ਵਿਚ ਬਿਠਾ ਲਿਆ।੨੪।

*ਭੁਜੰਗ ਛੰਦ*

ਕਈਆਂ ਦੀਆਂ ਬਾਂਹਵਾਂ ਵਢ ਦਿੱਤੀਆਂ ਅਤੇ ਕਿਤਨਿਆਂ ਦੇ ਪੈਰ ਤੋੜ ਦਿੱਤੇ। ਮਹਾਨ ਸੂਰਮਿਆਂ ਦੇ ਛਤ੍ਰ ਉਡਾ ਦਿੱਤੇ। ਕਈਆਂ ਦੇ ਪੇਟ ਫਟ ਗਏ ਅਤੇ ਕਈ ਉਥੇ ਹੀ ਮਾਰੇ ਗਏ। ਇਸ ਤਰ੍ਹਾਂ ਡਿਗ ਪਏ ਹਨ ਮਾਨੋ ਮੁਨਾਰੇ ਹੋਣ।੨੫।

*ਚੌਪਈ*

ਦਸ ਹਜ਼ਾਰ ਘੋੜੇ ਮਾਰ ਦਿੱਤੇ ਅਤੇ ਵੀਹ ਹਜ਼ਾਰ ਹਾਥੀ ਮਾਰੇ ਗਏ। ਇਕ ਲੱਖ ਰਾਜੇ, ਰਥ ਆਦਿ ਨਸ਼ਟ ਕਰ ਦਿੱਤੇ ਅਤੇ ਬਹੁਤ ਸਾਰੇ ਪੈਦਲਾਂ ਨੂੰ ਯਮ-ਲੋਕ ਭੇਜ ਦਿੱਤਾ।੨੬।

ਦ੍ਰੋਣਾਚਾਰਯ, ਉਸ ਦਾ ਪੁੱਤਰ (ਅਸ਼੍ਵਸਥਾਮਾ), ਕ੍ਰਿਪਾਚਾਰਯ, ਕਰਨ, ਭੂਰਸ਼੍ਰਵਾ ਅਤੇ ਦੁਰਯੋਧਨ ਬੇਸ਼ੁਮਾਰ ਸੈਨਾ ਲੈ ਕੇ ਉਥੇ ਆਣ ਪਹੁੰਚੇ।੨੭।

*ਸਵੈਯਾ*

(ਕਹਿਣ ਲਗੇ--) ਹੇ ਦੁਸ਼ਟ! ਸੁਣ, ਇਹ ਦ੍ਰੋਪਤੀ ਨੂੰ ਤਾਂ ਅਸੀਂ ਸੁਅੰਬਰ ਵਿਚ ਜਿਤ ਲਵਾਂਗੇ। ਬਰਛੇ, ਤ੍ਰਿਸ਼ੂਲ ਅਤੇ ਬਰਛੀਆਂ ('ਸੈਥਿਨ') ਨਾਲ ਤੈਨੂੰ ਮਾਰ ਕੇ ਯਮਲੋਕ ਭੇਜਾਂਗੇ। ਸੋਹਣੇ ਰਥ ਉਸ ਇਸਤਰੀ ਨੂੰ ਬਿਠਾ ਕੇ ਕਿਥੇ ਭਜਿਆ ਜਾ ਰਿਹਾ ਹੈਂ, ਹੇ ਮੂਰਖ! (ਅਸੀਂ ਤੈਨੂੰ) ਜਾਣ ਨਹੀਂ ਦਿਆਂਗੇ। (ਅਸੀਂ ਹੁਣ) ਇਹ ਨਿਰਣਾ ਕਰ ਕੇ ਹੀ ਛਡਾਂਗੇ ਕਿ ਜਾਂ ਅਰਜਨ ਰਹੇਗਾ ਜਾਂ ਦੁਰਯੋਧਨ।੨੮।

*ਚੌਪਈ*

ਤੈਨੂੰ ਜੀਉਂਦਾ ਜਾਣ ਨਹੀਂ ਦਿਆਂਗੇ। ਲਹੂ ਨਾਲ ਸਫ਼ੈਦ ਬਸਤ੍ਰ ਸੋਹਣੇ ਹੋ ਜਾਣਗੇ। (ਅਜ) ਰਣ ਵਿਚ ਇਕ ਫੈਸਲਾ ਹੋ ਜਾਏਗਾ, ਜਾਂ ਪਾਂਡਵ ਰਹਿਣਗੇ ਜਾਂ ਕੌਰਵ।੨੯।

*ਅੜਿਲ*

ਅਰਜਨ ਨੇ ਪਹਿਲਾਂ ਕਰਨ ('ਭਾਨੁਜ') ਨੂੰ ਬਾਣ ਮਾਰਿਆ ਅਤੇ ਫਿਰ ਧਨੁਸ਼ ਤੇ ਤੀਰ ਚੜ੍ਹਾ ਕੇ ਦੁਰਯੋਧਨ ਨੂੰ ਮਾਰਿਆ। ਭੀਮ ਨੇ ਕ੍ਰੋਧਿਤ ਹੋ ਕੇ ਭੀਸ਼ਮ (ਪਿਤਾਮਾ) ਨੂੰ ਬਾਣ ਮਾਰਿਆ ਜੋ ਦ੍ਰੋਣਾਚਾਰਯ ਅਤੇ ਉਸ ਦੇ ਪੁੱਤਰ (ਅਸ਼੍ਵਸਥਾਮਾ) ਦੇ ਘੋੜਿਆਂ ਨੂੰ ਸੰਘਾਰ ਗਿਆ।੩੦।

ਫਿਰ ਭੂਰਸ਼੍ਰਵਾ ਨੂੰ ਬਾਣ (ਮਾਰ ਕੇ) ਵਸ ਵਿਚ ਕਰ ਲਿਆ। ਮਗਰੋਂ ਕ੍ਰਿਪਾਚਾਰਯ ਨੂੰ ਬੇਹੋਸ਼ ਕਰ ਦਿੱਤਾ। ਤਦ ਹਠੀ ਕਰਨ ਗੁੱਸੇ ਵਿਚ ਆ ਕੇ ਅਗੇ ਵਧਿਆ ਅਤੇ ਸਾਹਮਣੇ ਆ ਕੇ ਘਮਸਾਨ ਯੁੱਧ ਕੀਤਾ।੩੧।

ਏਕ ਬਿਸਿਖ ਅਰਜੁਨ ਕੇ ਉਰ ਮੈ ਮਾਰਿਯੋ।
ਗਿਰਿਯੋ ਮੂਰਛਨਾ ਧਰਨਿ ਨ ਨੈਕ ਸੰਭਾਰਿਯੋ।
ਤਬੈ ਦ੍ਰੋਪਤੀ ਸਾਇਕ ਧਨੁਖ ਸੰਭਾਰਿ ਕੈ।
ਹੋ ਬਹੁ ਬੀਰਨ ਕੌ ਦਿਯੋ ਛਿਨਿਕ ਮੌ ਮਾਰਿ ਕੈ। ੩੨।

ਏਕ ਬਿਸਿਖ ਭਾਨੁਜ ਕੇ ਉਰ ਮੈ ਮਾਰਿਯੋ।
ਦੁਤਿਯ ਬਾਨ ਸੋ ਦੁਰਜੋਧਨਹਿ ਪ੍ਰਹਾਰਿਯੋ।
ਭੀਖਮ ਭੂਰਸ੍ਰਵਾਹਿ ਦ੍ਰੋਣ ਘਾਇਲ ਕਰਿਯੋ।
ਹੋ ਦ੍ਰੋਣਜ ਕ੍ਰਿਪਾ ਦੁਸਾਸਨ ਕੋ ਸ੍ਯੰਦਨ ਹਰਿਯੋ। ੩੩।

*ਦੋਹਰਾ*

ਸਭੈ ਸੂਰ ਹਰਖਤ ਭਏ ਕਾਯਰ ਭਯੋ ਨ ਏਕ।
ਮਾਚਿਯੋ ਪ੍ਰਬਲ ਪ੍ਰਚੰਡ ਰਣ ਨਾਚੇ ਸੁਭਟ ਅਨੇਕ। ੩੪।

*ਅੜਿਲ*

ਰਾਜ ਬਾਜ ਤਾਜਿਯਨ ਸੁ ਦਯੋ ਗਿਰਾਇ ਕੈ।
ਸਾਜ ਬਾਜ ਸਾਜਿਯਨ ਸੁ ਗੈਨ ਫਿਰਾਇ ਕੈ।
ਹੈ ਪਾਖਰੇ ਸੰਘਾਰੇ ਸਸਤ੍ਰ ਸੰਭਾਰਿ ਕੈ।
ਹੋ ਪੈਦਲ ਰਥੀ ਬਿਦਾਰੇ ਬਾਨ ਪ੍ਰਹਾਰਿ ਕੈ। ੩੫।

*ਚੌਪਈ*

ਪਹਰ ਏਕ ਰਾਖੇ ਅਟਕਾਈ। ਭਾਤਿ ਭਾਤਿ ਸੋ ਕਰੀ ਲਰਾਈ।
ਗਹਿ ਧਨੁ ਪਾਨ ਧਨੰਜੈ ਗਾਜਿਯੋ। ਤਬ ਹੀ ਸੈਨ ਕੈਰਵਨ ਭਾਜਿਯੋ। ੩੬।

*ਦੋਹਰਾ*

ਤ੍ਰਿਯ ਕੌ ਜੁਧ ਬਿਲੌਕਿ ਕੈ ਪਾਰਥ ਭਯੋ ਪ੍ਰਸੰਨ੍ਯ।
ਕਹਿਯੋ ਆਜੁ ਤੈ ਦ੍ਰੋਪਤੀ ਧਰਨੀ ਤਲ ਮੈ ਧੰਨ੍ਯ। ੩੭।

*ਚੌਪਈ*

ਮੈ ਅਬ ਬਿਕਿ ਦਾਮਨ ਬਿਨੁ ਗਯੋ। ਜਨੁ ਤੈ ਦਾਸ ਮੋਲ ਕੋ ਲਯੋ।
ਜੋ ਕਛੁ ਕਹੌ ਕਾਰਜ ਤਵ ਕਰਿਹੋ। ਪ੍ਰਾਨ ਜਾਨ ਤੇ ਨੇਕੁ ਨ ਡਰਿਹੋ। ੩੮।

*ਦੋਹਰਾ*

ਤਰੁਨ ਬਿਧਾਤੈ ਤ੍ਵ ਕਰਿਯੋ ਤਰਨੀ ਕੀਨੋ ਮੋਹਿ।
ਕੇਲ ਕਰੇ ਬਿਨੁ ਜਾਤ ਲੈ ਲਾਜ ਨ ਲਾਗਤ ਤੋਹਿ। ੩੯।

*ਚੌਪਈ*

ਬਾਨਾਵਲੀ ਧਨੰਜੈ ਧਾਰੀ। ਮੁਰਛਿਤ ਸਕਲ ਸੈਨ ਕਰਿ ਡਾਰੀ।
ਦ੍ਰੁਪਤੀ ਸਾਥ ਬਿਹਾਰਿਯੋ ਸੋਊ। ਤਾ ਕੋ ਦੇਖਤ ਭਯੋ ਨ ਕੋਊ। ੪੦।

(ਉਸ ਨੇ) ਇਕ ਤੀਰ ਅਰਜਨ ਦੀ ਛਾਤੀ ਵਿਚ ਮਾਰਿਆ। ਉਹ ਜ਼ਰਾ ਵੀ ਸੰਭਲ ਨ ਸਕਿਆ ਅਤੇ ਮੂਰਛਿਤ ਹੋ ਕੇ ਧਰਤੀ ਤੇ ਡਿਗ ਪਿਆ। ਤਦੋਂ ਦ੍ਰੋਪਤੀ ਨੇ ਧਨੁਸ਼ ਬਾਣ ਸੰਭਾਲਿ ਲਿਆ ਅਤੇ ਛਿਣ ਭਰ ਵਿਚ ਬਹੁਤ ਸੂਰਮਿਆਂ ਨੂੰ ਮਾਰ ਦਿੱਤਾ।੩੨।

(ਉਸ ਨੇ) ਇਕ ਤੀਰ ਕਰਨ ਦੀ ਛਾਤੀ ਵਿਚ ਮਾਰਿਆ। ਦੂਜਾ ਬਾਣ ਦੁਰਯੋਧਨ ਨੂੰ ਮਾਰਿਆ। (ਫਿਰ) ਭੀਸ਼ਮ, ਭੂਰਸ੍ਰਵਾ ਅਤੇ ਦ੍ਰੋਣਾਚਾਰਯ ਨੂੰ ਘਾਇਲ ਕੀਤਾ। (ਇਸ ਤੋਂ ਬਾਦ) ਅਸ਼੍ਵਸਥਾਮਾ, ਕ੍ਰਿਪਾਚਾਰਯ, ਦੁਸ਼ਾਸਨ ਦੇ ਰਥਾਂ ਨੂੰ ਨਸ਼ਟ ਕਰ ਦਿੱਤਾ।੩੩।

*ਦੋਹਰਾ*

(ਯੁੱਧ ਕਰ ਕੇ) ਸਾਰੇ ਸੂਰਮੇ ਖ਼ੁਸ਼ ਹੋਏ ਅਤੇ ਕੋਈ ਵੀ ਕਾਇਰ ਨ ਬਣਿਆ। ਬਹੁਤ ਪ੍ਰਚੰਡ ਯੁੱਧ ਮਚਿਆ ਅਤੇ ਅਨੇਕ ਸੂਰਮੇ ਯੁੱਧ-ਕ੍ਰੀੜਾ ਵਿਚ ਮਗਨ ਹੋ ਗਏ।੩੪।

*ਅੜਿਲ*

ਸ਼ਾਹੀ ਘੋੜੇ ਅਤੇ ਤਾਜ਼ੀ ਘੋੜੇ ਮਾਰ ਕੇ ਡਿਗਾ ਦਿੱਤੇ। ਘੋੜਿਆਂ ਨੂੰ ਸਾਜ਼-ਸਮਾਨ ਸਹਿਤ ਆਕਾਸ਼ ਵਿਚ ਫਿਰਾ ਦਿੱਤਾ (ਅਰਥਾਤ੍ ਮਾਰ ਕੇ ਧਰਤੀ ਤੋਂ ਉਪਰ ਚੁਕ ਦਿੱਤਾ ਹੈ)। ਸ਼ਸਤ੍ਰ ਸੰਭਾਲ ਕੇ ਕਾਠੀਆਂ ਵਾਲਿਆਂ ਘੋੜਿਆਂ ਨੂੰ ਖ਼ਤਮ ਕਰ ਦਿੱਤਾ। ਬਾਣ ਮਾਰ ਕੇ ਪੈਦਲ ਅਤੇ ਰਥਾਂ ਵਾਲਿਆਂ ਨੂੰ ਨਸ਼ਟ ਕਰ ਦਿੱਤਾ।੩੫।

*ਚੌਪਈ*

ਇਕ ਪਹਿਰ ਤਕ ਉਨ੍ਹਾਂ ਨੂੰ ਅਟਕਾਈ ਰਖਿਆ ਅਤੇ ਭਾਂਤ ਭਾਂਤ ਨਾਲ ਲੜਾਈ ਕੀਤੀ। ਹੱਥ ਵਿਚ ਧਨੁਸ਼ ਫੜ ਕੇ ਅਰਜਨ ਗਜਿਆ, ਤਦ ਹੀ ਕੌਰਵਾਂ ਦੀ ਸੈਨਾ ਭਜ ਗਈ।੩੬।

*ਦੋਹਰਾ*

ਇਸਤਰੀ ਦਾ ਯੁੱਧ ਵੇਖ ਕੇ ਅਰਜਨ ਬਹੁਤ ਖ਼ੁਸ਼ ਹੋਇਆ ਅਤੇ ਕਿਹਾ-- ਹੇ ਦ੍ਰੋਪਤੀ! ਤੂੰ ਅਜ ਧਰਤੀ ਉਤੇ ਧੰਨ ਹੈਂ।੩੭।

*ਚੌਪਈ*

ਮੈਂ ਹੁਣ ਬਿਨਾ ਦੰਮਾਂ ਦੇ ਵਿਕ ਗਿਆ ਹਾਂ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਤੂੰ ਦਾਸ ਮੁੱਲ ਲੈ ਲਿਆ ਹੋਵੇ। ਜੋ ਤੂੰ ਕਹੇਂਗੀ, ਉਹੀ ਕੰਮ (ਮੈਂ) ਕਰਾਂਗਾ। ਪ੍ਰਾਣਾਂ ਦੀ ਬਾਜ਼ੀ ਲਗਾਣੋ ਵੀ ਸੰਕੋਚ ਨਹੀਂ ਕਰਾਂਗਾ।੩੮।

*ਦੋਹਰਾ*

(ਦ੍ਰੋਪਤੀ ਨੇ ਕਿਹਾ--) ਵਿਧਾਤਾ ਨੇ ਤੈਨੂੰ ਮਰਦ ਅਤੇ ਮੈਨੂੰ ਇਸਤਰੀ ਬਣਾਇਆ ਹੈ। (ਤੂੰ ਮੈਨੂੰ) ਕੇਲ ਕੀਤੇ ਬਿਨਾ ਲੈ ਜਾ ਰਿਹਾ ਹੈਂ, ਤੈਨੂੰ ਲਾਜ ਨਹੀਂ ਲਗਦੀ।੩੯।

*ਚੌਪਈ*

ਅਰਜਨ ਨੇ ਤੀਰਾਂ ਦੀ ਝੜੀ ਲਗਾ ਦਿੱਤੀ ਅਤੇ ਸਾਰੀ ਸੈਨਾ ਨੂੰ ਮੂਰਛਿਤ ਕਰ ਦਿੱਤਾ। ਉਸ ਨੇ ਦ੍ਰੋਪਤੀ ਨਾਲ ਰਮਣ ਕੀਤਾ। ਉਨ੍ਹਾਂ ਨੂੰ ਕੋਈ ਵੀ ਨਹੀਂ ਵੇਖ ਸਕਿਆ।੪੦।

*ਦੋਹਰਾ*

ਚੁੰਬਨ ਆਸਨ ਲੈ ਘਨੇ ਰਤਿ ਮਾਨੀ ਦ੍ਰੁਪਤੀਸ।
ਤਾ ਪਰ ਕੋਊ ਨ ਪਰ ਸਕੇ ਠਟਕਿ ਰਹੇ ਅਵਨੀਸ। ੪੧।
ਜੀਤਿ ਕੈਰਵਨ ਕੇ ਦਲਹਿ ਦ੍ਰੁਪਤਿਹ ਲਯੋ ਛਿਨਾਇ।
ਨ੍ਰਿਪ ਮਾਰੇ ਹਾਰੇ ਗਏ ਧੰਨ੍ਯ ਧੰਨਜੈ ਰਾਇ। ੪੨।

*ਚੌਪਈ*

ਪ੍ਰਥਮ ਸੂਰਮਾ ਸਕਲ ਨਿਵਾਰੇ। ਬਚੇ ਭਾਜੇ ਭਿਰੇ ਤੇ ਮਾਰੇ।
ਜੀਤਿ ਦ੍ਰੋਪਤੀ ਅਤਿ ਸੁਖ ਪਾਯੋ। ਤਬ ਪਾਰਥ ਗ੍ਰਿਹ ਓਰ ਸਿਧਾਯੋ। ੪੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੈਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੩੭। ੨੭੫੯। ਅਫਜੂੰ।*

*ਚੌਪਈ*

ਆਭਾਵਤੀ ਓਡਛੇ ਰਾਨੀ। ਸੁੰਦਰੀ ਭਵਨ ਚੌਦਹੂੰ ਜਾਨੀ।
ਤਾ ਕੌ ਅਤਿ ਹੀ ਰੂਪ ਬਿਰਾਜੈ। ਸੁਰੀ ਆਸੁਰਿਨਿ ਕੌ ਮਨੁ ਲਾਜੈ। ੧।

ਰੂਪਮਾਨ ਤਿਹ ਨੈਨ ਨਿਹਾਰਿਯੋ। ਤਾ ਕੋ ਚੀਤਿ ਮੀਤ ਕਰਿ ਡਾਰਿਯੋ।
ਵਾ ਕੇ ਧਾਮ ਬੁਲਾਵਨ ਕੀਨੋ। ਭਾਤਿ ਭਾਤਿ ਸੋ ਆਸਨ ਦੀਨੋ। ੨।

ਤਾਹਿ ਕੇਸਅਰਿ ਬਕਤ੍ਰ ਲਗਾਯੋ। ਸਭ ਕੇਸਨ ਕੌ ਦੂਰਿ ਕਰਾਯੋ।
ਪੁਰਖਹੁ ਤੇ ਇਸਤ੍ਰੀ ਕਰਿ ਡਾਰੀ। ਮਿਤ ਪਤਿ ਲੈ ਤੀਰਥਨ ਸਿਧਾਰੀ। ੩।

ਪਤਿ ਕੋ ਕਹੀ ਬਾਤ ਸਮੁਝਾਈ। ਮੋਰੀ ਹਿਯਾ ਬਹਿਨ ਇਕ ਆਈ।
ਤਾਹਿ ਸੰਗ ਲੈ ਤੀਰਥ ਲੈਹੋ। ਸਭ ਹੀ ਪਾਪ ਬਿਦਾ ਕਰ ਦੈਹੋ। ੪।

*ਅੜਿਲ*

ਪਤਿ ਮਿਤ ਲੈ ਕੇ ਸੰਗ ਸਿਧਾਈ ਤੀਰਥਨ।
ਐਸ ਸਹੇਟ ਬਨਾਈ ਅਪਨੇ ਯਾਰ ਤਨ।
ਜਬ ਪਿਯ ਲੈ ਗੰਗਾ ਮਹਿ ਨੈਹੋ ਜਾਇ ਕੈ।
ਹੋ ਭਗਨੀ ਮੁਖ ਤੇ ਭਾਖਿ ਮਿਲੌਗੀ ਆਇ ਕੈ। ੫।

*ਦੋਹਰਾ*

ਮੀਤ ਨਾਥ ਕੌ ਸੰਗ ਲੈ ਤਹ ਕੋ ਕਿਯੋ ਪਯਾਨ।
ਕੇਤਿਕ ਦਿਨਨ ਬਿਤਾਇ ਕੈ ਗੰਗ ਕਿਯੋ ਇਸਨਾਨ। ੬।

*ਚੌਪਈ*

ਪਤਿ ਕੋ ਸੰਗ ਗੰਗ ਲੈ ਨ੍ਹਾਈ। ਭਾਖਿ ਬਹਿਨਿ ਤਾ ਸੋ ਲਪਟਾਈ।
ਮਨ ਮਾਨਤ ਤਿਨ ਕੇਲ ਕਮਾਯੋ। ਮੂਰਖ ਕੰਤ ਭੇਵ ਨਹਿ ਪਾਯੋ। ੭।

*ਦੋਹਰਾ*

ਬਹੁਤ ਅਧਿਕ ਚੁੰਬਨ ਅਤੇ ਆਸਨ ਲ਼ ਕੇ ਦ੍ਰੋਪਤੀ ਦੇ ਪਤੀ (ਅਰਜਨ) ਨੇ ਰਤੀ ਮਨਾਈ। ਉਸ (ਅਰਜਨ) ਉਤੇ ਕੋਈ ਵੀ ਨ ਪੈ ਸਕਿਆ, ਸਾਰੇ ਰਾਜੇ ਠਠੰਬਰ ਕੇ ਰਹਿ ਗਏ।੪੧। ਕੌਰਵਾਂ ਦੇ ਦਲ ਨੂੰ ਜਿਤ ਲਿਆ ਅਤੇ (ਉਨ੍ਹਾਂ ਤੋਂ ) ਦ੍ਰੋਪਤੀ ਖੋਹ ਲਈ। (ਸਾਰੇ) ਰਾਜੇ ਮਾਰ ਖਾ ਕੇ ਹਾਰ ਗਏ। (ਸਚਮੁਚ) ਅਰਜਨ ਰਾਜਾ ਧੰਨ ਹੈ।੪੨।

*ਚੌਪਈ*

ਪਹਿਲਾਂ ਸਾਰੇ ਸੂਰਮੇ ਦੂਰ ਕਰ ਦਿੱਤੇ। ਜੋ ਲੜੇ ਉਹ ਮਾਰੇ ਗਏ, ਜੋ ਭਜੇ ਉਹ ਬਚ ਗਏ। ਦ੍ਰੋਪਤੀ ਨੂੰ ਜਿਤ ਕੇ ਅਰਜਨ ਨੇ ਬਹੁਤ ਸੁਖ ਪ੍ਰਾਪਤ ਕੀਤਾ, ਤਦ ਘਰ ਵਲ ਚਲ ਪਿਆ।੪੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੩੭। ੨੭੫੯। ਚਲਦਾ।*

*ਚੌਪਈ*

ਓਡਛਾ (ਉੜੀਸਾ) ਦੇਸ ਦੀ ਆਭਾਵਤੀ ਨਾਂ ਦੀ ਰਾਣੀ (ਆਪਣੀ) ਸੁੰਦਰਤਾ ਕਾਰਨ ਚੌਦਾਂ ਲੋਕਾਂ ਵਿਚ ਪ੍ਰਸਿੱਧ ਸੀ। ਉਸ ਨੂੰ ਅਤਿ ਸੁੰਦਰ ਰੂਪ ਬਿਰਾਜਿਆ (ਵੇਖ ਕੇ) ਦੇਵਤਿਆਂ ਅਤੇ ਦੈਂਤਾਂ ਦੀਆਂ ਇਸਤਰੀਆਂ ਵੀ ਸ਼ਰਮਸਾਰ ਹੁੰਦੀਆਂ ਸਨ।੧।

(ਇਕ ਵਾਰ) ਉਸ ਨੇ ਰੂਪਮਾਨ ਨੂੰ ਅੱਖਾਂ ਨਾਲ ਵੇਖਿਆ ਅਤੇ ਉਸ ਨੂੰ ਦਿਲ ਦੇ ਕੇ ਮਿਤਰ ਬਣਾ ਲਿਆ। ਉਸ ਨੂੰ ਘਰ ਬੁਲਾਇਆ ਅਤੇ ਕਈ ਤਰ੍ਹਾਂ ਦੇ ਆਸਨ ਦਿੱਤੇ।੨।

ਉਸ ਦੇ ਮੂੰਹ ਉਤੇ ਰੋਮਨਾਸਨੀ ਲਗਾਈ। ਸਾਰੇ ਵਾਲ ਸਾਫ ਕਰ ਦਿੱਤੇ। (ਉਸ ਨੂੰ) ਪੁਰਸ਼ ਤੋਂ ਇਸਤਰੀ ਬਣਾ ਦਿੱਤਾ। ਮਿਤਰ ਅਤੇ ਪਤੀ ਨੂੰ ਲੈ ਕੇ ਤੀਰਥ-ਯਾਤ੍ਰਾ ਉਤੇ ਚਲੀ ਗਈ।੩।

ਪਤੀ ਨੂੰ (ਇਹ) ਗੱਲ ਸਮਝਾ ਦਿੱਤੀ ਕਿ ਮੇਰੀ ਇਥੇ ਇਕ ਭੈਣ ਆਈ ਹੈ। ਉਸ ਨੂੰ ਨਾਲ ਲੈ ਕੇ ਤੀਰਥ-ਇਸ਼ਨਾਨ ਕਰਾਂਗੇ ਅਤੇ ਸਾਰੇ ਹੀ ਪਾਪ ਧੋ ਦਿਆਂਗੇ।੪।

*ਅੜਿਲ*

(ਉਹ) ਪਤੀ ਅਤੇ ਮਿਤਰ ਨੂੰ ਨਾਲ ਲੈ ਕੇ ਤੀਰਥ-ਯਾਤ੍ਰਾ ਨੂੰ ਚਲੀ ਗਈ। ਆਪਣੇ ਯਾਰ ਨੂੰ ਮਿਲਣ ਲਈ (ਉਸ ਨੇ) ਇਸ ਤਰ੍ਹਾਂ ਦੀ ਵਿਵਸਥਾ ਕੀਤੀ। ਜਦ ਪਤੀ ਗੰਗਾ ਵਿਚ ਇਸ਼ਨਾਨ ਕਰਨ ਲਈ ਜਾਏਗਾ ਤਾਂ ਉਹ (ਮਿਤਰ ਨੂੰ) ਮੂੰਹੋਂ ਭੈਣ ਕਹਿ ਕੇ ਆ ਮਿਲੇਗੀ।੫।

*ਦੋਹਰਾ*

ਪਤੀ ਅਤੇ ਮਿਤਰ ਨੂੰ ਨਾਲ ਲੈ ਕੇ ਤੀਰਥ-ਯਾਤ੍ਰਾ ਲਈ ਚਲ ਪਈ। ਕਈ ਦਿਨਾਂ ਦੇ ਬੀਤਣ ਉਪਰੰਤ ਗੰਗਾ ਵਿਚ ਇਸ਼ਨਾਨ ਕੀਤਾ।੬।

*ਚੌਪਈ*

ਪਤੀ ਨੂੰ ਨਾਲ ਲੈ ਕੇ ਗੰਗਾ ਵਿਚ ਇਸ਼ਨਾਨ ਕੀਤਾ ਅਤੇ ਭੈਣ ਕਹਿ ਕੇ ਉਸ (ਮਿਤਰ) ਨਾਲ ਲਿਪਟ ਗਈ। ਉਸ ਨਾਲ ਮਨ ਚਾਹੀ ਕੇਲ-ਕ੍ਰੀੜਾ ਕੀਤੀ ਅਤੇ ਮੂਰਖ ਪਤੀ ਨੇ (ਅਸਲੀਅਤ ਦਾ) ਭੇਦ ਨਹੀਂ ਪਾਇਆ।੭।

ਚਿਮਟਿ ਚਿਮਟਿ ਤਾ ਸੋ ਲਪਟਾਈ। ਮਨ ਮਾਨਤ ਤ੍ਰਿਯ ਕੇਲ ਕਮਾਈ।
ਦਿਨ ਦੇਖਤ ਤ੍ਰਿਯ ਕੇਲ ਕਮਾਯੋ। ਮੂਰਖ ਕੰਤ ਭੇਵ ਨਹਿ ਪਾਯੋ। ੮।

*ਦੋਹਰਾ*

ਮਨ ਮਾਨਤ ਕੋ ਮਾਨਿ ਰਤਿ ਦੀਨੋ ਜਾਰ ਉਠਾਇ।
ਮੁਖ ਬਾਏ ਮੂਰਖ ਰਹਿਯੋ ਭੇਦ ਨ ਸਕਿਯੋ ਪਾਇ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੩੮। ੨੭੬੯। ਅਫਜੂੰ।*

*ਅੜਿਲ*

ਮਾਨਣੇਸੁਰੀ ਰਾਨੀ ਅਤਿਹਿ ਸੁ ਸੋਹਨੀ।
ਸਿੰਘ ਗਰੂਰ ਨ੍ਰਿਪਤਿ ਕੇ ਚਿਤ ਕੀ ਮੋਹਨੀ।
ਬੈਰਮ ਸਿੰਘ ਬਿਲੋਕਿਯੋ ਜਬ ਤਿਨ ਜਾਇ ਕੈ।
ਹੋ ਮਦਨ ਬਸ੍ਯ ਹ੍ਵੈ ਗਿਰੀ ਭੂਮਿ ਮੁਰਛਾਇ ਕੈ। ੧।

*ਚੌਪਈ*

ਉਠਤ ਪ੍ਰੀਤਿ ਪ੍ਰਿਯ ਅਧਿਕ ਲਗਾਈ। ਕਾਮ ਕੇਲ ਤਿਹ ਸਾਥ ਕਮਾਈ।
ਬਹੁਰਿ ਜਾਰ ਇਹ ਭਾਤਿ ਉਚਾਰੋ। ਸੁਨੋ ਤ੍ਰਿਯਾ ਤੁਮ ਬਚਨ ਹਮਾਰੋ। ੨।

ਤੌ ਲਖਿ ਹੌ ਮੈ ਤੁਮੈ ਪ੍ਯਾਰੋ। ਪਤਿ ਦੇਖਤ ਮੁਹਿ ਸਾਥ ਬਿਹਾਰੋ।
ਤਬ ਤੈਸੀ ਤ੍ਰਿਯ ਘਾਤ ਬਨਾਈ। ਸੋ ਮੈ ਤੁਮ ਸੌ ਕਹਤ ਸੁਨਾਈ। ੩।

*ਦੋਹਰਾ*

ਤਿਨ ਘਰ ਭੀਤਰ ਪੀਰ ਕੋ ਰਾਖਿਯੋ ਥਾਨ ਬਨਾਇ।
ਮਾਨਨੇਸ੍ਵਰੀ ਘਾਤ ਲਖਿ ਦੀਨੋ ਤਾਹਿ ਗਿਰਾਇ। ੪।

*ਚੌਪਈ*

ਢਾਹਿ ਥਾਨ ਨਿਜੁ ਪਤਿਹਿ ਦਿਖਾਯੋ। ਪੀਰ ਨਾਮ ਲੈ ਅਤਿ ਡਰ ਪਾਯੋ।
ਰੋਸ ਅਬੈ ਸੁਰਤਾਨ ਬਢੈਹੈ। ਤੋ ਕੌ ਡਾਰਿ ਖਾਟ ਤੇ ਦੈਹੈ। ੫।

ਪ੍ਰਥਮ ਡਾਰਿ ਤਹ ਤੇ ਤੁਹਿ ਦੈ ਹੈ। ਬਹੁਰਿ ਖਾਟ ਕੇ ਤਰੇ ਦਬੈ ਹੈ।
ਮੋ ਕਹ ਪਕਰਿ ਤਹਾ ਹੀ ਡਰਿ ਹੈ। ਦੁਹੂੰਅਨਿ ਕੌ ਗੋਡਨ ਸੌ ਮਰਿ ਹੈ। ੬।

ਰਸਰਨ ਸਾਥ ਬੰਧ ਕਰਿ ਲੈ ਹੈ। ਤਾ ਪਾਛੇ ਤੋ ਕੌ ਉਲਟੈ ਹੈ।
ਔਧ ਖਾਟ ਤਵ ਉਪਰਿ ਡਰਿ ਹੈ। ਬਹੁਰਿ ਤੁਮੈ ਜਾਨਨ ਸੌ ਮਰਿ ਹੈ। ੭।

ਪ੍ਰਥਮ ਕਥਾ ਤਾ ਸੋ ਯੌ ਕਹੀ। ਖਾਟ ਡਾਰਿ ਪਤਿ ਸੌ ਸ੍ਵੈ ਰਹੀ।
ਜਬ ਸੋਯੋ ਤਾ ਕੌ ਲਖਿ ਪਾਯੋ। ਦ੍ਰਿੜ ਰਸਰਨ ਕੇ ਸਾਥ ਬੰਧਾਯੋ। ੮।

ਜਿਵਰਨ ਸਾਥ ਬਾਧਿ ਤਿਹ ਗਈ। ਸੋਇ ਰਹਿਯੋ ਜੜ ਸੁਧਿ ਨ ਲਈ।
ਖਾਟ ਤਰੇ ਇਹ ਭਾਤਿ ਕਰੋ ਹੈ। ਜਾਨੁਕ ਮ੍ਰਿਤਕ ਸਿਰ੍ਹੀ ਪੈ ਸੋਹੈ। ੯।

ਚਿਮਟ ਚਿਮਟ ਕੇ ਉਸ ਨਾਲ ਲਿਪਟੀ ਅਤੇ ਮਨ ਭਾਉਂਦੇ ਢੰਗ ਨਾਲ ਰਤੀ-ਕ੍ਰੀੜਾ ਕੀਤੀ। ਦਿਨ ਨੂੰ ਵੇਖਦੇ ਹੋਇਆਂ ਇਸਤਰੀ ਨੇ ਕਾਮ-ਕ੍ਰੀੜਾ ਕੀਤੀ, ਪਰ ਮੂਰਖ ਪਤੀ ਨੇ ਭੇਦ ਨ ਪਾਇਆ।੮।

*ਦੋਹਰਾ*

ਮਨਮਰਜ਼ੀ ਅਨੁਸਾਰ ਰਤੀ-ਕ੍ਰੀੜਾ ਕਰ ਕੇ ਯਾਰ ਨੂੰ ਭੇਜ ਦਿੱਤਾ ਅਤੇ ਮੂਰਖ (ਪਤੀ) ਮੂੰਹ ਅਡੀ ਰਹਿ ਗਿਆ, ਪਰ ਭੇਦ ਨੂੰ ਨ ਪਾ ਸਕਿਆ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੩੮। ੨੭੬੮। ਚਲਦਾ।*

*ਅੜਿਲ*

ਮਾਨਏਸੁਰੀ ਰਾਣੀ ਬਹੁਤ ਹੀ ਸੋਹਣੀ ਸੀ ਅਤੇ ਗਰੂਰ ਸਿੰਘ ਰਾਜੇ ਦੇ ਮਨ ਨੂੰ ਮੋਹਿਤ ਕਰਨ ਵਾਲੀ ਸੀ। ਉਸ (ਰਾਣੀ) ਨੇ ਜਦ ਬੈਰਮ ਸਿੰਘ ਨੂੰ ਜਾ ਕੇ ਵੇਖਿਆ ਤਾਂ ਕਾਮ ਵਸ ਹੋ ਕੇ ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਈ।੧।

*ਚੌਪਈ*

ਉਠ ਕੇ ਇਸਤਰੀ ਨੇ ਉਸ ਨਾਲ ਬਹੁਤ ਪ੍ਰੇਮ ਕੀਤਾ ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ। ਫਿਰ ਯਾਰ ਨੇ ਇਸ ਤਰ੍ਹਾਂ ਕਿਹਾ-- ਹੇ ਇਸਤਰੀ! ਤੂੰ ਮੇਰੀ ਗੱਲ ਸੁਣ।੨।

ਮੈਂ ਤੇਰੇ ਪਿਆਰ ਨੂੰ ਤਦ ਸਮਝਾਂਗਾ ਕਿ ਪਤੀ ਦੇ ਦੇਖਦਿਆਂ ਹੀ ਮੇਰੇ ਨਾਲ ਰਮਣ ਕਰ। ਤਦ ਉਸ ਇਸਤਰੀ ਨੇ ਅਜਿਹਾ ਚਰਿਤ੍ਰ ਬਣਾਇਆ। ਉਹ ਮੈਂ (ਹੁਣ) ਤੁਹਾਨੂੰ ਕਹਿ ਕੇ ਸੁਣਾਉਂਦਾ ਹਾਂ।੩।

*ਦੋਹਰਾ*

ਉਸ ਨੇ ਘਰ ਵਿਚ ਪੀਰ ਦਾ ਇਕ ਥਾਨ (ਥੇਹ) ਬਣਾਇਆ ਤਾਂ ਮਾਨਨੇਸ੍ਰੀ ਨੇ ਮੌਕਾ ਤਾੜ ਕੇ ਉਸ ਨੂੰ ਡਿਗਾ ਦਿੱਤਾ।੪।

*ਚੌਪਈ*

ਥਾਨ ਨੂੰ ਢਾਹ ਕੇ ਆਪਣੇ ਪਤੀ ਨੂੰ ਵਿਖਾਇਆ ਅਤੇ ਪੀਰ ਦਾ ਨਾਮ ਲੈ ਕੇ ਬਹੁਤ ਡਰਾਇਆ। ਹੁਣ ਉਹ ਪੀਰ (ਸੁਲਤਾਨ ਸਖੀ ਸਰਵਰ) ਬਹੁਤ ਕ੍ਰੋਧਿਤ ਹੋ ਕੇ ਤੁਹਾਨੂੰ ਮੰਜੀ ਤੋਂ ਹੇਠਾਂ ਸੁਟ ਦੇਵੇਗਾ।੫।

ਪਹਿਲਾਂ ਤਾਂ ਉਹ ਤੁਹਾਨੂੰ ਮੰਜੀ ਤੋਂ ਡਿਗਾ ਦੇਵੇਗਾ। ਫਿਰ ਤੁਹਾਨੂੰ ਮੰਜੀ ਹੇਠਾਂ ਦਬ ਦੇਵੇਗਾ। ਮੈਨੂੰ ਵੀ ਪਕੜ ਕੇ ਉਥੇ ਸੁਟ ਦੇਵੇਗਾ। ਦੋਹਾਂ ਨੂੰ ਗੋਡਿਆਂ ਨਾਲ ਮਾਰੇਗਾ।੬।

ਰਸਿਆਂ ਨਾਲ ਬੰਨ੍ਹ ਲਏਗਾ ਅਤੇ ਫਿਰ ਤੈਨੂੰ ਉਲਟਾਏਗਾ। ਤੇਰੇ ਉਪਰ ਉਲਟੀ ਮੰਜੀ ਸੁਟੇਗਾ, ਫਿਰ ਤੈਨੂੰ ਜਾਨੋ ਮਾਰ ਦੇਵੇਗਾ।੭।

ਪਹਿਲਾਂ ਇਸ ਤਰ੍ਹਾਂ ਕਥਾ ਉਸ ਨੂੰ ਕਹੀ ਅਤੇ ਫਿਰ ਮੰਜੀ ਵਿਛਾ ਕੇ ਪਤੀ ਨਾਲ ਸੌਂ ਗਈ। ਜਦ ਉਸ ਨੂੰ ਸੁਤਾ ਵੇਖਿਆ ਤਾਂ ਰਸਿਆਂ ਨਾਲ ਚੰਗੀ ਤਰ੍ਹਾਂ ਬੰਨ੍ਹ ਦਿੱਤਾ।੮।

ਉਸ ਨੂੰ (ਉਸ ਨੇ) ਰਸਿਆਂ ਨਾਲ ਬੰਨ੍ਹ ਦਿੱਤਾ। (ਉਹ) ਮੂਰਖ ਸੁੱਤਾ ਰਿਹਾ, (ਕੋਈ) ਜਾਗ ਨ ਆਈ। ਮੰਜੀ ਹੇਠਾਂ ਇਸ ਤਰ੍ਹਾਂ ਕੀਤਾ ਹੈ, ਮਾਨੋ ਲੋਥ ਅਰਥੀ ਉਤੇ ਪਈ ਹੋਵੇ।੯।

*ਦੋਹਰਾ*

ਖਾਟ ਸਾਥ ਦ੍ਰਿੜ ਬਾਧਿ ਕੈ ਔਧ ਦਿਯੋ ਉਲਟਾਇ।
ਚੜਿ ਬੈਠੀ ਤਾ ਪਰ ਤੁਰਤੁ ਜਾਰ ਸੰਗਿ ਲਪਟਾਇ। ੧੦।

*ਅੜਿਲ*

ਭਾਤਿ ਭਾਤਿ ਤਿਹ ਤ੍ਰਿਯ ਕੌ ਜਾਰ ਬਜਾਇ ਕੈ।
ਭਾਤਿ ਭਾਤਿ ਕੇ ਆਸਨ ਲਏ ਬਨਾਇ ਕੈ।
ਚੁੰਬਨ ਆਲਿੰਗਨ ਲੀਨੇ ਰੁਚਿ ਮਾਨਿ ਕੈ।
ਹੋ ਤਰ ਡਾਰਿਯੋ ਜੜ ਰਹਿਯੋ ਮੋਨ ਮੁਖਿ ਠਾਨਿ ਕੈ। ੧੧।

*ਚੌਪਈ*

ਹਾਹਿ ਹਾਇ ਤਰ ਪਰਿਯੋ ਉਚਾਰੈ। ਕਹਾ ਕਰਿਯੋ ਤੈ ਪੀਰ ਹਮਾਰੈ।
ਤੁਮੈ ਤ੍ਯਾਗ ਮੈ ਅਨਤ ਨ ਪਾਯੋ। ਜੈਸੋ ਕਿਯੋ ਤੈਸੋ ਫਲ ਪਾਯੋ। ੧੨।

*ਅੜਿਲ*

ਅਬ ਮੋਰੋ ਅਪਰਾਧ ਛਿਮਾਪਨ ਕੀਜਿਯੈ।
ਕਛੂ ਚੂਕ ਜੋ ਭਈ ਛਿਮਾ ਕਰਿ ਲੀਜਿਯੈ।
ਤੋਹਿ ਤ੍ਯਾਗਿ ਕਰਿ ਅਨਤ ਨ ਕਿਤਹੂੰ ਜਾਇਹੋ।
ਹੋ ਪੀਰ ਤੁਹਾਰੇ ਸਾਲ ਸਾਲ ਮੈ ਆਇਹੋਂ। ੧੩।

*ਚੌਪਈ*

ਜਾਰ ਭੋਗ ਦ੍ਰਿੜ ਜਬ ਕਰਿ ਲਯੋ। ਨ੍ਰਿਪ ਕੌ ਛੋਰਿ ਤਰੇ ਤੇ ਦਯੋ।
ਪ੍ਰਥਮ ਮੀਤ ਨਿਜੁ ਤ੍ਰਿਯ ਨੈ ਟਾਰਿਯੋ। ਬਹੁਰਿ ਆਨਿ ਕੈ ਰਾਵ ਉਠਾਰਿਯੋ। ੧੪।
ਮੂਰਖ ਕਛੂ ਭੇਵ ਨਹਿ ਪਾਯੋ। ਜਾਨਿਯੋ ਮੋਹਿ ਪੀਰ ਪਟਕਾਯੋ।
ਬੰਧਨ ਛੂਟੇ ਸੁ ਥਾਨ ਸਵਾਰਿਯੋ। ਤ੍ਰਿਯ ਕੌ ਚਰਿਤ ਨ ਜਿਯ ਮੈ ਧਾਰਿਯੋ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੩੯। ੨੭੯੩। ਅਫਜੂੰ।*

*ਦੋਹਰਾ*

ਹਿਜਲੀ ਬੰਦਰ ਕੋ ਰਹੈ ਬਾਨੀ ਰਾਇ ਨਰੇਸ।
ਮੇਘਮਤੀ ਰਾਨੀ ਤਹਾ ਰਤਿ ਕੇ ਰਹਤ ਸੁਬੇਸ। ੧।
ਮਜਲਿਸਿ ਰਾਇ ਬਿਲੋਕਿ ਕੈ ਰੀਝਿ ਰਹੀ ਤ੍ਰਿਯ ਸੋਇ।
ਬੋਲਿ ਭੋਗ ਤਾ ਸੌ ਕਿਯੋ ਰਘੁਪਤਿ ਕਰੈ ਸੁ ਹੋਇ। ੨।

*ਚੌਪਈ*

ਬਾਨੀ ਰਾਇ ਜਬ ਯੌ ਸੁਨਿ ਪਾਯੋ। ਕੋਊ ਜਾਰ ਹਮਾਰੇ ਆਯੋ।
ਦੋਊ ਬਾਧਿ ਭੁਜਾ ਇਹ ਲੈਹੋ। ਗਹਰੀ ਨਦੀ ਬੀਚ ਬੁਰਵੈਹੋ। ੩।

*ਦੋਹਰਾ*

ਮੰਜੀ ਨਾਲ ਪਕੀ ਤਰ੍ਹਾਂ ਬੰਨ੍ਹ ਕੇ, ਫਿਰ ਉਸ ਨੂੰ ਉਲਟਾ ਦਿੱਤਾ। ਯਾਰ ਨਾਲ ਲਿਪਟ ਕੇ ਉਸ ਉਤੇ ਤੁਰਤ ਚੜ੍ਹ ਬੈਠੀ।੧0।

*ਅੜਿਲ*

ਕਈ ਤਰ੍ਹਾਂ ਨਾਲ ਉਸ ਇਸਤਰੀ ਨੂੰ ਯਾਰ ਨੇ ਵਜਾਇਆ (ਅਰਥਾਤ੍ ਪ੍ਰੇਮ ਕ੍ਰੀੜਾ ਕੀਤੀ)। ਭਾਂਤ ਭਾਂਤ ਦੇ ਆਸਣ ਚੰਗੀ ਤਰ੍ਹਾਂ ਲਏ। ਆਪਣੀ ਇੱਛਾ ਅਨੁਸਾਰ ਚੁੰਬਨ ਅਤੇ ਅਲਿੰਗਨ ਕੀਤੇ। (ਆਪਣੇ ਪਤੀ ਨੂੰ) ਹੇਠਾਂ ਸੁਟ ਲਿਆ ਅਤੇ ਉਸ ਮੂਰਖ ਨੇ ਦੜ ਵੱਟੀ ਰਖਿਆ।੧੧।

*ਚੌਪਈ*

ਮੰਜੀ ਹੇਠਾਂ ਪਿਆ ਹਾਇ ਹਾਇ ਕਰਦਾ ਕਹਿਣ ਲਗਾ--ਹੇ ਮੇਰੇ ਪੀਰ! ਤੁਸੀਂ ਕੀ ਕਰ ਰਹੇ ਹੋ। (ਅਗੋਂ ਪੀਰ ਨੇ ਕਿਹਾ--) ਮੈਂ ਤੈਨੂੰ ਛਡ ਕੇ ਹੋਰ ਕਿਤੇ ਨਹੀਂ ਜਾਵਾਂਗਾ। ਜਿਹੋ ਜਿਹਾ (ਤੂੰ) ਕੀਤਾ ਹੈ, ਓਹੋ ਜਿਹਾ ਫਲ ਪਾਇਆ ਹੈ।੧੨।

*ਅੜਿਲ*

(ਰਾਜੇ ਨੇ ਕਿਹਾ--) ਹੁਣ ਮੇਰਾ ਅਪਰਾਧ ਖਿਮਾ ਕਰ ਦਿਓ। ਜੋ ਕੋਈ ਭੁਲ ਹੋ ਗਈ ਹੈ, ਉਸ ਨੂੰ ਮਾਫ਼ ਕਰ ਦਿਓ। (ਪੀਰ ਨੇ ਕਿਹਾ--) ਮੈਂ ਤੈਨੂੰ ਤਿਆਗ ਕੇ ਕਿਤੇ ਨਹੀਂ ਜਾਵਾਂਗਾ। (ਰਾਜੇ ਨੇ ਕਿਹਾ--) ਹੇ ਪੀਰ ਜੀ! ਮੈਂ ਵਰ੍ਹੇ ਦੇ ਵਰ੍ਹੇ ਤੁਹਾਡੇ ਪਾਸ ਆਵਾਂਗਾ।੧੩।

*ਚੌਪਈ*

ਯਾਰ ਨੇ ਜਦ ਚੰਗੀ ਤਰ੍ਹਾਂ ਭੋਗ ਕਰ ਲਿਆ। ਤਾਂ ਰਾਜੇ ਨੂੰ ਹੇਠੋਂ ਛਡ ਦਿੱਤਾ। ਪਹਿਲਾਂ ਇਸਤਰੀ ਨੇ ਆਪਣੇ ਮਿਤਰ ਨੂੰ ਭੇਜਿਆ। ਫਿਰ ਆ ਕੇ ਰਾਜੇ ਨੂੰ ਉਠਾਇਆ।੧੪।

(ਉਸ) ਮੂਰਖ ਰਾਜੇ ਨੇ ਕੁਝ ਵੀ ਭੇਦ ਨ ਸਮਝਿਆ। (ਉਸ ਨੇ ਸਮਝਿਆ ਕਿ) ਮੈਨੂੰ ਪੀਰ ਨੇ ਪਟਕਾਇਆ ਹੈ। ਬੰਧਨ ਤੋਂ ਛੁਟਣ ਤੇ (ਉਸ ਨੇ ਪੀਰ ਦੇ) ਥਾਨ ਨੂੰ ਸੰਵਾਰਿਆ। ਇਸਤਰੀ ਦੇ ਚਰਿਤ੍ਰ ਨੂੰ ਮਨ ਵਿਚ ਨ ਸਮਝ ਸਕਿਆ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੩੯। ੨੭੮੩। ਚਲਦਾ।*

*ਦੋਹਰਾ*

ਹਿਜਲੀ ਬੰਦਰ ਵਿਚ ਬਾਨੀ ਰਾਇ ਨਾਂ ਦਾ ਰਾਜਾ ਰਹਿੰਦਾ ਸੀ। (ਉਸ ਦੀ) ਮੇਘਮਤੀ ਨਾਂ ਦੀ ਰਾਣੀ ਰਤੀ ਦੇ ਸਰੂਪ ਵਰਗੀ ਸੀ।੧। ਉਹ ਇਸਤਰੀ ਮਜਲਿਸ ਰਾਇ ਨੂੰ ਵੇਖ ਕੇ ਮੋਹਿਤ ਹੋ ਗਈ। (ਉਸ ਨੂੰ) ਬੁਲਾ ਕੇ ਉਸ ਨਾਲ ਭੋਗ ਕੀਤਾ। (ਅਗੋਂ) ਜੋ ਭਗਵਾਨ ਕਰੇਗਾ, ਉਹੀ ਹੋਵੇਗਾ।੨।

*ਚੌਪਈ*

ਜਦ ਬਾਨੀ ਰਾਇ ਨੇ ਇਹ ਗੱਲ ਸੁਣੀ ਕਿ ਕੋਈ ਯਾਰ ਸਾਡੇ (ਮਹੱਲ ਵਿਚ) ਆਇਆ ਹੈ। (ਤਾਂ ਉਸ ਨੇ ਸੋਚਿਆ ਕਿ) ਇਸ ਦੀਆਂ ਦੋਵੇਂ ਬਾਂਹਵਾਂ ਬੰਨ੍ਹ ਲਵਾਂਗਾ ਅਤੇ ਡੂੰਘੀ ਨਦੀ ਵਿਚ ਡੁਬਵਾਵਾਂਗਾ।੩।

ਰਾਨੀ ਬਾਤ ਜਬੈ ਸੁਨ ਪਾਈ। ਏਕ ਗੋਹ ਕੌ ਲਯੋ ਮੰਗਾਈ।
ਬਾਧਿ ਰਸਨ ਤਾ ਸੋ ਇਕ ਲਿਯੋ। ਤਾਹਿ ਚਰਾਇ ਦਿਵਾਰਹਿ ਦਿਯੋ। ੪।

*ਦੋਹਰਾ*

ਤਾ ਸੋ ਰਸਨ ਬਨ੍ਹਾਇ ਕੈ ਜਾਰਹਿ ਦਯੋ ਲੰਘਾਇ।
ਮੂੜ ਰਾਵ ਚਕ੍ਰਿਤ ਰਹਿਯੋ ਸਕਿਯੋ ਚਰਿਤ੍ਰ ਨ ਪਾਇ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੪੦। ੨੭੮੮। ਅਫਜੂੰ।*

*ਦੋਹਰਾ*

ਭਸਮਾਂਗਦ ਦਾਨੋ ਬਡੋ ਭੀਮ ਪੁਰੀ ਕੇ ਮਾਹਿ।
ਤਾਹਿ ਬਰਾਬਰਿ ਭਾਸਕਰਿ ਜੁਧ ਸਮੈ ਮੋ ਨਾਹਿ। ੧।

*ਚੌਪਈ*

ਤਿਨ ਬਹੁ ਬੈਠਿ ਤਪਸ੍ਯਾ ਕਿਯੋ। ਯੌ ਬਰਦਾਨ ਰੁਦ੍ਰ ਤੇ ਲਿਯੋ।
ਜਾ ਕੇ ਸਿਰ ਪਰ ਹਾਥ ਲਗਾਵੈ। ਜਰਿ ਬਰਿ ਭਸਮ ਸੁ ਨਰ ਹੋ ਜਾਵੈ। ੨।

ਤਿਨ ਗੌਰੀ ਕੋ ਰੂਪ ਨਿਹਾਰਿਯੋ। ਯਹੈ ਆਪਨੇ ਹ੍ਰਿਦੈ ਬਿਚਾਰਿਯੋ।
ਸਿਵ ਕੇ ਸੀਸ ਹਾਥ ਮੈ ਧਰਿਹੋ। ਛਿਨ ਮੈ ਯਾਹਿ ਭਸਮ ਕਰਿ ਡਰਿਹੋ। ੩।

ਚਿਤ ਮੈ ਇਹੈ ਚਿੰਤ ਕਰਿ ਧਾਯੋ। ਮਹਾ ਰੁਦ੍ਰ ਕੇ ਬਧ ਹਿਤ ਆਯੋ।
ਮਹਾ ਰੁਦ੍ਰ ਜਬ ਨੈਨ ਨਿਹਾਰਿਯੋ। ਨਿਜੁ ਤ੍ਰਿਯ ਕੋ ਲੈ ਸੰਗ ਸਿਧਾਰਿਯੋ। ੪।

ਰੁਦ੍ਰ ਭਜਤ ਦਾਨੋ ਹੂੰ ਧਾਯੋ। ਦਛਿਨ ਪੂਰਬ ਸਿਵਹਿ ਭ੍ਰਮਾਯੋ।
ਪੁਨਿ ਪਛਿਮ ਕੋ ਹਰ ਜੂ ਧਯੋ। ਪਾਛੇ ਲਗਿਯੋ ਤਾਹਿ ਸੋ ਗਯੋ। ੫।

*ਦੋਹਰਾ*

ਤੀਨਿ ਦਿਸਨ ਮੈ ਭ੍ਰਮਿ ਰਹਿਯੋ ਠੌਰ ਨ ਪਾਯੋ ਕੋਇ।
ਉਤਰ ਦਿਸਿ ਕੋ ਪੁਨਿ ਭਜਿਯੋ ਹਰਿ ਜੁ ਕਰੈ ਸੁ ਹੋਇ। ੬।

*ਚੌਪਈ*

ਜਬ ਉਤਰ ਕੋ ਰੁਦ੍ਰ ਸਿਧਾਯੋ। ਭਸਮਾਂਗਦ ਪਾਛੇ ਤਿਹ ਧਾਯੋ।
ਯਾ ਕੋ ਭਸਮ ਅਬੈ ਕਰਿ ਦੈਹੋ। ਛੀਨਿ ਪਾਰਬਤੀ ਕੋ ਤ੍ਰਿਯ ਕੈਹੋ। ੭।

*ਪਾਰਬਤੀ ਬਾਚ*

*ਦੋਹਰਾ*

ਯਾ ਬੌਰਾ ਤੇ ਮੂੜ ਤੈ ਕਾ ਬਰੁ ਲਿਯੋ ਬਨਾਇ।
ਸਭ ਝੂਠਾ ਸੋ ਜਾਨਿਯੈ ਲੀਨ ਅਬੈ ਪਤਿਯਾਇ। ੮।

ਜਦ ਰਾਣੀ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਇਕ ਗੋਹ ਨੂੰ ਮੰਗਵਾ ਲਿਆ। ਉਸ ਨਾਲ ਇਕ ਰੱਸਾ ਬੰਨ੍ਹ ਲਿਆ। ਉਸ ਨੂੰ ਕੰਧ ਉਤੇ ਚੜ੍ਹਾ ਦਿੱਤਾ।੪।

*ਦੋਹਰਾ*

ਉਸ (ਗੋਹ) ਨਾਲ ਰੱਸਾ ਬੰਨ੍ਹ ਕੇ, ਯਾਰ ਨੂੰ ਉਥੋਂ ਕਢ ਦਿੱਤਾ। ਮੂਰਖ ਰਾਜਾ ਹੈਰਾਨ ਰਹਿ ਗਿਆ ਅਤੇ (ਇਸਤਰੀ ਦਾ) ਚਰਿਤ੍ਰ ਨ ਸਮਝ ਸਕਿਆ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸੁਭ ਹੈ। ੧੪੦। ੨੭੮੮। ਚਲਦਾ।*

*ਦੋਹਰਾ*

ਭੀਮਪਰੀ ਵਿਚ ਭਸਮਾਂਗਦ ਨਾਂ ਦਾ ਵੱਡਾ ਦੈਂਤ (ਰਹਿੰਦਾ ਸੀ)। ਯੁੱਧ ਵਿਚ ਉਸ ਦੇ ਬਰਾਬਰ ਸੂਰਜ ਵੀ ਨਹੀਂ ਸੀ।੧।

*ਚੌਪਈ*

ਉਸ (ਦੈਂਤ) ਨੇ ਬੈਠ ਕੇ ਬਹੁਤ ਤਪਸਿਆ ਕੀਤੀ ਅਤੇ ਰੁਦ੍ਰ ਤੋਂ ਇਹ ਵਰ ਪ੍ਰਾਪਤ ਕੀਤਾ। (ਉਹ) ਜਿਸ ਦੇ ਸਿਰ ਉਤੇ ਹੱਥ ਲਗਾਵੇਗਾ, ਉਹ ਬੰਦਾ ਸੜ ਬਲ ਕੇ ਭਸਮ ਹੋ ਜਾਵੇਗਾ।੨।

ਉਸ ਨੇ ਗੌਰੀ (ਸ਼ਿਵ ਪਤਨੀ) ਦਾ ਰੂਪ ਵੇਖਿਆ ਅਤੇ ਆਪਣੇ ਹਿਰਦੇ ਵਿਚ ਇਹ ਸੋਚਿਆ। ਮੈਂ ਸ਼ਿਵ ਦੇ ਸਿਰ ਉਤੇ ਹੱਥ ਰਖਾਂਗਾ ਅਤੇ ਛਿਣ ਵਿਚ ਉਸ ਨੂੰ ਭਸਮ ਕਰ ਦਿਆਂਗਾ।੩।

ਚਿਤ ਵਿਚ ਇਹੀ ਵਿਚਾਰ ਕੇ ਤੁਰਿਆ ਅਤੇ ਮਹਾ ਰੁਦ੍ਰ ਦਾ ਬਧ ਕਰਨ ਲਈ ਆਇਆ। ਜਦ ਮਹਾ ਰੁਦ੍ਰ ਨੇ ਨੈਣਾਂ ਨਾਲ ਵੇਖਿਆ ਤਾਂ ਆਪਣੀ ਇਸਤਰੀ ਨੂੰ ਨਾਲ ਲੈ ਕੇ ਭਜ ਪਿਆ।੪।

ਰੁਦ੍ਰ ਨੂੰ ਭਜਦਿਆਂ ਵੇਖ ਕੇ ਦੈਂਤ ਵੀ (ਪਿਛੇ) ਭਜ ਪਿਆ ਅਤੇ ਦੱਖਣ ਤੇ ਪੂਰਬ ਵਲ ਸ਼ਿਵ ਨੂੰ ਭਜਾਇਆ। ਫਿਰ ਪੱਛਮ ਵਲ ਸ਼ਿਵ ਜੀ ਗਿਆ। (ਦੈਂਤ ਵੀ) ਉਸ ਦੇ ਪਿਛੇ ਪਿਛੇ ਗਿਆ।੫।

*ਦੋਹਰਾ*

(ਸ਼ਿਵ) ਤਿੰਨਾਂ ਦਿਸ਼ਾਵਾਂ ਵਿਚ ਭਰਮਦਾ ਰਿਹਾ, ਪਰ ਕਿਤੇ ਵੀ ਠਿਕਾਣਾ ਨ ਮਿਲਿਆ। ਫਿਰ ਉੱਤਰ ਦਿਸ਼ਾ ਵਲ ਭਜਿਆ। ਜੋ ਪ੍ਰਭੂ ਕਰੇਗਾ, ਉਹੀ ਹੋਏਗਾ।੬।

*ਚੌਪਈ*

ਜਦ ਰੁਦ੍ਰ ਉੱਤਰ ਦਿਸ਼ਾ ਵਲ ਗਿਆ। ਭਸਮਾਂਗਦ ਉਸ ਦੇ ਪਿਛੇ ਭਜਿਆ। (ਉਹ ਕਹਿਣ ਲਗਾ--) ਮੈਂ ਇਸ ਨੂੰ ਹੁਣੇ ਭਸਮ ਕਰ ਦੇਵਾਂਗਾ (ਅਤੇ ਫਿਰ) ਪਾਰਬਤੀ ਨੂੰ ਖੋਹ ਕੇ (ਆਪਣੀ) ਇਸਤਰੀ ਬਣਾਵਾਂਗਾ।੭।

*ਪਾਰਬਤੀ ਨੇ ਕਿਹਾ--*

*ਦੋਹਰਾ*

ਹੇ ਮੂਰਖ (ਭਸਮਾਂਗਦ)! ਤੂੰ ਇਸ ਕਮਲੇ ਤੋਂ ਕੀ ਵਰ ਲੈ ਬੈਠਾ ਹੈਂ। (ਇਹ) ਸਭ ਝੂਠ ਹੈ, ਇਸ ਨੂੰ ਹੁਣੇ ਪਰਖ ਕੇ ਵੇਖ ਲੈ।੮।

*ਚੌਪਈ*

ਪ੍ਰਥਮ ਹਾਥ ਨਿਜੁ ਸਿਰ ਪਰ ਧਰੋ। ਲਹਿਹੋ ਏਕ ਕੇਸ ਜਬ ਜਰੋ।
ਤਬ ਸਿਰ ਕਰ ਸਿਵ ਜੂ ਕੇ ਧਰਿਯੋ। ਮੋ ਕੋ ਨਿਜੁ ਨਾਰੀ ਲੈ ਕਰਿਯੋ। ੯।

ਯੌ ਬਚ ਦੈਤ ਸ੍ਰਵਨ ਜਬ ਕਰਿਯੋ। ਹਾਥ ਅਪਨੇ ਸਿਰ ਪਰ ਧਰਿਯੋ।
ਛਿਨਕ ਬਿਖੈ ਮੂਰਖ ਜਰਿ ਗਯੋ। ਸਿਵ ਕੋ ਸੋਕ ਦੂਰਿ ਕਰ ਦਯੋ। ੧੦।

*ਦੋਹਰਾ*

ਅਸ ਚਰਿਤ੍ਰ ਕਰਿ ਪਾਰਬਤੀ ਦੀਨੋ ਅਸੁਰ ਜਰਾਇ।
ਫਟਕਾਚਲ ਸਿਵ ਕੇ ਸਹਿਤ ਬਹੁਰਿ ਬਿਰਾਜੀ ਜਾਇ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੪੧। ੨੭੯੯। ਅਫਜੂੰ।*

*ਦੋਹਰਾ*

ਸਹਿਰ ਬੇਸਹਰ ਕੇ ਬਿਖੈ ਬਾਣਾਸੁਰ ਨਰੇਸ।
ਦੇਸ ਦੇਸ ਏਸ੍ਵਰ ਝੁਕੇ ਜਨੁਕ ਦੁਤਿਯ ਅਲਿਕੇਸ। ੧।

*ਚੌਪਈ*

ਜੋਗ ਮਤੀ ਤਾ ਕੀ ਪਟਰਾਨੀ। ਸੁੰਦਰ ਭਵਨ ਤੀਨ ਹੂੰ ਜਾਨੀ।
ਜੋਬਨ ਜੇਬ ਅਧਿਕ ਤਿਸ ਸੋਹੈ। ਸੁਰ ਨਰ ਜਛ ਭੁਜੰਗਨ ਮੋਹੈ। ੨।

*ਦੋਹਰਾ*

ਊਖਾ ਨਾਮਾ ਕੰਨਿਕਾ ਉਪਜਤ ਭਈ ਅਪਾਰ।
ਲਾਜ ਸੀਲ ਸੁਭ ਸਕੁਚ ਬ੍ਰਤ ਨਿਜੁ ਕਰਿ ਕਿਯ ਕਰਤਾਰ। ੩।

*ਅੜਿਲ*

ਤਾ ਕੋ ਰੂਪ ਅਨੂਪ ਸਰੂਪ ਬਿਰਾਜਈ।
ਸੁਰ ਨਰ ਜਛ ਭੁਜੰਗਨ ਕੋ ਮਨੁ ਲਾਜਈ।
ਤਾ ਕੋ ਕੋਰ ਕਟਾਛ ਬਿਲੋਕਨ ਪਾਇਯੈ।
ਹੋ ਬਿਨ ਦੀਨੋ ਹੀ ਦਾਮਨ ਸਦਾ ਬਿਕਾਇਯੈ। ੪।

ਨੈਨ ਹਰਨ ਸੇ ਸ੍ਯਾਮ ਬਿਸਿਖ ਜਾਨੁਕ ਬਢਿਯਾਰੇ।
ਸੁਭ ਸੁਹਾਗ ਤਨ ਭਰੇ ਚਾਰੁ ਸੋਭਿਤ ਕਜਰਾਰੇ।
ਕਮਲ ਹੇਰਿ ਛਬਿ ਲਜੈ ਦਿਪਤ ਦਾਮਨ ਕੁਰਰਾਵੈ।
ਹੋ ਬਨ ਬਨ ਭਰਮੈ ਬਿਹੰਗ ਆਜੁ ਲਗਿ ਅੰਤ ਨ ਪਾਵੈ। ੫।

ਜਨੁਕ ਪਖਰਿਆ ਤੁਰੈ ਜਨੁਕ ਜਮਧਰ ਸੀ ਸੋਹੈ।
ਖੜਗ ਬਾਢਿ ਜਨੁ ਧਰੇ ਪੁਹਪ ਨਰਗਿਸਿ ਤਟ ਕੋ ਹੈ।
ਜਨੁਕ ਰੈਨਿ ਕੇ ਜਗੇ ਹੇਰਿ ਹਰ ਨਿਜ ਛਬਿ ਹਾਰੇ।
ਹੋ ਬਾਲਿ ਤਿਹਾਰੇ ਨੈਨ ਜਨੁਕ ਦੋਊ ਮਤਵਾਰੇ। ੬।

*ਚੌਪਈ*

ਪਹਿਲਾਂ ਆਪਣੇ ਸਿਰ ਉਤੇ ਹੱਥ ਰਖੋ। ਜਦੋਂ ਇਕ ਅੱਧ ਵਾਲ ਸੜਨ ਲਗੇ (ਤਾਂ ਹੱਥ) ਚੁਕ ਲੈਣਾ। ਤਦ ਆਪਣਾ ਹੱਥ ਸ਼ਿਵ ਦੇ ਸਿਰ ਉਤੇ ਰਖਣਾ ਅਤੇ ਮੈਨੂੰ ਆਪਣੀ ਇਸਤਰੀ ਬਣਾ ਲੈਣਾ।੯।

ਜਦੋਂ ਦੈਂਤ ਨੇ ਇਹ ਗੱਲ ਸੁਣੀ (ਤਾਂ) ਆਪਣੇ ਸਿਰ ਉਤੇ ਹੱਥ ਧਰਿਆ। ਛਿਣ ਵਿਚ ਹੀ ਮੂਰਖ ਸੜ ਗਿਆ (ਅਤੇ ਇਸ ਤਰ੍ਹਾਂ ਪਾਰਬਤੀ ਨੇ) ਸ਼ਿਵ ਦਾ ਦੁਖ ਦੂਰ ਕਰ ਦਿੱਤਾ।੧੦।

*ਦੋਹਰਾ*

ਇਸ ਤਰ੍ਹਾਂ ਚਰਿਤ੍ਰ ਕਰ ਕੇ ਪਾਰਬਤੀ ਨੇ ਦੈਂਤ ਨੂੰ ਸਾੜ ਦਿੱਤਾ ਅਤੇ ਫਿਰ ਕੈਲਾਸ਼ ਪਰਬਤ ('ਫਟਕਾਚਲ') ਉਤੇ ਸ਼ਿਵ ਨਾਲ ਜਾ ਬਿਰਾਜੀ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੪੧। ੨੭੯੯। ਚਲਦਾ।*

*ਦੋਹਰਾ*

ਬੇਸਹਰ ਸ਼ਹਿਰ ਦਾ ਬਾਣਾਸੁਰ ਨਾਂ ਦਾ ਰਾਜਾ ਸੀ। ਦੇਸ਼ ਦੇਸ਼ ਦੇ ਰਾਜੇ (ਉਸ ਅਗੇ) ਝੁਕਦੇ ਸਨ, ਇਹ ਸਮਝ ਕੇ (ਕਿ ਉਹ) ਦੂਜਾ ਕੁਬੇਰ ('ਅਲਿਕੇਸ') ਹੈ।੧।

*ਚੌਪਈ*

ਜੋਗ ਮਤੀ ਉਸ ਦੀ ਪਟਰਾਣੀ ਸੀ। ਉਹ ਤਿੰਨਾਂ ਲੋਕਾਂ ਵਿਚ ਸਭ ਤੋਂ ਸੁੰਦਰ ਜਾਣੀ ਜਾਂਦੀ ਸੀ। ਉਸ ਦਾ ਜੋਬਨ ਅਤੇ ਸ਼ੋਭਾ ਬਹੁਤ ਸੋਹਜ ਭਰੀ ਸੀ। ਦੇਵਤੇ, ਮਨੁੱਖ, ਯਕਸ਼ ਅਤੇ ਭੁਜੰਗ ਉਸ ਉਤੇ ਮੋਹਿਤ ਸਨ।੨।

*ਦੋਹਰਾ*

ਉਨ੍ਹਾਂ ਦੇ ਘਰ ਊਖਾ (ਉਸ਼ਾ) ਨਾਂ ਦੀ ਅਪਾਰ (ਸੁੰਦਰਤਾ ਵਾਲੀ) ਲੜਕੀ ਪੈਦਾ ਹੋਈ। ਲੱਜਾ, ਸ਼ੀਲ, ਸ਼ੁਭ ਹੱਯਾ ਅਤੇ ਬ੍ਰਤ ਵਾਲੀ ਨੂੰ (ਮਾਨੋ) ਆਪ ਕਰਤਾਰ ਨੇ ਸਿਰਜਿਆ ਹੋਵੇ।੩।

*ਅੜਿਲ*

ਉਸ ਨੂੰ ਆਪਣੇ ਸੁੰਦਰ ਅਤੇ ਅਨੂਪਮ ਸਰੂਪ ਵਿਚ ਬਿਰਾਜਮਾਨ ਵੇਖ ਕੇ ਦੇਵਤੇ, ਮਨੁੱਖ, ਯਕਸ਼ ਅਤੇ ਭੁਜੰਗ ਮਨ ਵਿਚ ਲਜਿਤ ਹੁੰਦੇ ਸਨ। ਉਸ ਦੀ ਟੇਢੀ ਨਜ਼ਰ ਨੂੰ ਵੇਖ ਕੇ ਬਿਨਾ ਦਾਮ ਦਿੱਤੇ ਹੀ (ਵਿਅਕਤੀ) ਸਦਾ ਵਿਕ ਜਾਂਦੇ ਸਨ।੪।

ਉਸ ਦੇ ਨੈਣ ਹਿਰਨ ਵਰਗੇ ਕਾਲੇ ਅਤੇ ਤੀਰ ਵਾਂਗ ਤਿਖੇ ਸਨ। ਉਹ ਸ਼ੁਭ ਸੌਭਾਗ ਨਾਲ ਭਰੇ ਹੋਏ ਅਤੇ ਬਹੁਤ ਹੀ ਕਜਲਾਖੇ ਸ਼ੋਭਦੇ ਸਨ। ਉਸ ਦੇ (ਮੁਖ ਦੀ) ਛਬੀ ਨੂੰ ਵੇਖ ਕੇ ਕਮਲ ਦਾ ਫੁਲ ਲਜਾਂਦਾ ਸੀ ਅਤੇ ਬਿਜਲੀ ਕੁੜ੍ਹਦੀ ਸੀ। ਬਨ ਬਨ ਵਿਚ ਪੰਛੀ ਭੌਂਦੇ ਫਿਰਦੇ ਸਨ, ਪਰ ਅਜੇ ਤਕ (ਉਸ ਦੀ ਸੁੰਦਰਤਾ ਦਾ) ਅੰਤ ਨਹੀਂ ਪਾ ਸਕੇ ਸਨ।੫।

ਉਹ ਮਾਨੋ ਕਾਠੀਆਂ ਵਾਲੇ ਘੋੜੇ ਹੋਣ ਜਾਂ ਮਾਨੋ ਕਟਾਰ ਵਰਗੇ ਸ਼ੋਭਦੇ ਹੋਣ। ਉਹ ਤਲਵਾਰ ਵਾਂਗ ਵਢਦੇ ਸਨ ਅਤੇ ਨਰਗਸ ਦੇ ਫੁਲ ਵਰਗੇ ਸਨ। ਮਾਨੋ ਰਾਤ ਦੇ ਜਾਗੇ ਹੋਏ (ਦੀਆਂ ਲਾਲ ਅੱਖਾਂ) ਵੇਖ ਕੇ ਅਗਨੀ ('ਹਰ') ਆਪਣੀ ਛਬੀ ਨੂੰ ਤੁਛ ਸਮਝਦੀ ਹੋਵੇ। ਹੇ ਬਾਲਕਾ! ਤੇਰੇ ਦੋਵੇਂ ਨੈਣ ਮਾਨੋ ਬੜੇ ਮਤਵਾਲੇ ਹੋਣ।੬।

ਚੁੰਚਰੀਟ ਛਬਿ ਹੇਰਿ ਭਏ ਅਬ ਲਗੇ ਦਿਵਾਨੇ।
ਮ੍ਰਿਗ ਅਬ ਲੌ ਬਨ ਬਸਤ ਬਹੁਰਿ ਗ੍ਰਿਹ ਕੌ ਨ ਸਿਧਾਨੇ।
ਤਪੀਸਨ ਦੁਤਿ ਕੌ ਹੇਰਿ ਜਟਨ ਕੋ ਜੂਟ ਛਕਾਯੋ।
ਹੋ ਭ੍ਰਮਤ ਪੰਖੇਰੂ ਗਗਨ ਪ੍ਰਭਾ ਕੋ ਪਾਰ ਨ ਪਾਯੋ। ੭।

ਤਾ ਕੌ ਰੂਪ ਅਨੂਪ ਬਿਧਾਤੈ ਜੋ ਰਚਿਯੋ।
ਰੂਪ ਚਤੁਰ ਦਸ ਲੌਗਨ ਕੌ ਯਾ ਮੈ ਗਚਿਯੋ।
ਜੋ ਕੋਊ ਦੇਵ ਅਦੇਵ ਬਿਲੋਕੈ ਜਾਇ ਕੈ।
ਹੋ ਗਿਰੈ ਮੂਰਛਨਾ ਖਾਇ ਧਰਨਿ ਪਰ ਆਇ ਕੈ। ੮।

*ਦੋਹਰਾ*

ਸਹਸ੍ਰਬਾਹੁ ਤਾ ਕੋ ਪਿਤਾ ਜਾ ਕੋ ਬੀਰਜ ਅਪਾਰ।
ਬਾਹੁ ਸਹਸ ਆਯੁਧ ਧਰੇ ਜਨੁ ਦੂਜੇ ਕਰਤਾਰ। ੯।
ਛਿਤ ਕੇ ਜਿਤੇ ਛਿਤੇਸ ਸਭ ਬਡੇ ਛਤ੍ਰਿਯਨ ਘਾਇ।
ਬਿਪ੍ਰਨ ਕੌ ਦਛਿਨਾ ਦਈ ਭੂਰਿ ਗਾਇ ਸੈ ਦਾਇ। ੧੦।

*ਚੌਪਈ*

ਜਾ ਕੌ ਖੰਡ ਡੰਡ ਨਿਤਿ ਭਰੈ। ਤੇ ਸਿਵ ਕੀ ਪੂਜਾ ਨਿਤਿ ਕਰੈ।
ਏਕ ਦਿਵਸ ਪਸੁਰਾਟ ਰਿਝਾਯੋ। ਤੁਮਲ ਜੁਧ ਮਾਗ੍ਯੋ ਮੁਖ ਪਾਯੋ। ੧੧।

*ਸਿਵ ਬਾਚ*

*ਦੋਹਰਾ*

ਜਬ ਤੇਰੇ ਗ੍ਰਿਹ ਤੇ ਧਰਨਿ ਧੁਜਾ ਪਰੈਗੀ ਆਨ।
ਤੁਮਲ ਜੁਧ ਤਬ ਹੀ ਭਯੋ ਲੀਜੌ ਸਮਝਿ ਸੁਜਾਨਿ। ੧੨।

*ਚੌਪਈ*

ਸੋਵਤ ਸੁਤਾ ਸੁਪਨ ਯੌ ਪਾਯੋ। ਜਾਨੁਕ ਮੈਨ ਰੂਪ ਧਰਿ ਆਯੋ।
ਤਾਹਿ ਛੋਰਿ ਤਾ ਕੋ ਸੁਤ ਬਰਿਯੋ। ਨਗਰ ਦ੍ਵਾਰਿਕਾ ਚਿਤਵਨ ਕਰਿਯੋ। ੧੩।

*ਦੋਹਰਾ*

ਚਮਕ ਪਰੀ ਅਬਲਾ ਤਬੈ ਪ੍ਰੀਤਿ ਪਿਯਾ ਕੇ ਸੰਗ।
ਪੁਲਿਕ ਪਸੀਜਤ ਤਨ ਭਯੋ ਬਿਰਹ ਬਿਕਲ ਭਯੋ ਅੰਗ। ੧੪।

*ਚੌਪਈ*

ਪਿਯ ਪਿਯ ਉਠ ਅਬਲਾਹਿ ਉਚਰੀ। ਛਿਤ ਗਿਰਿ ਗਈ ਦਾਂਤਨੀ ਪਰੀ।
ਤਬ ਸਖਿਯਨ ਤਿਹ ਲਯੋ ਉਚਾਈ। ਰੇਖਾਚਿਤ੍ਰ ਕਥਾ ਸੁਨਿ ਪਾਈ। ੧੫।

ਭੌਰੇ (ਤੇਰੀ) ਛਬੀ ਨੂੰ ਵੇਖ ਕੇ ਹੁਣ ਤਕ ਦੀਵਾਨੇ ਹੋਈ ਫਿਰਦੇ ਹਨ। ਹਿਰਨ ਹੁਣ ਤਕ ਬਨ ਵਿਚ ਵਸੇ ਹੋਏ ਹਨ, ਫਿਰ ਘਰ ਨੂੰ ਨਹੀਂ ਪਰਤੇ ਹਨ। ਤਪਸਵੀਆਂ ਨੇ ਵੀ ਤੇਰੀ ਛਬੀ ਨੂੰ ਵੇਖ ਕੇ ਜਟਾਵਾਂ ਦੇ ਜੂੜਿਆਂ ਨੂੰ ਖੋਲ ਦਿੱਤਾ ਹੈ। ਪੰਛੀ ਵੀ ਆਕਾਸ਼ ਵਿਚ ਘੁੰਮ ਰਹੇ ਹਨ, ਪਰ ਉਸ ਦੀ ਛਬੀ ਦਾ ਪਾਰ ਨਹੀਂ ਪਾ ਸਕੇ।੭।

ਉਸ ਦਾ ਜੋ ਅਨੂਪਮ ਰੂਪ ਵਿਧਾਤਾ ਨੇ ਰਚਿਆ ਹੈ, ਉਸ ਵਿਚ ਚੌਦਾਂ ਲੋਕਾਂ ਦਾ ਸਰੂਪ ਸਮੋ ਦਿੱਤਾ ਹੈ। ਜੇ ਉਸ ਨੂੰ ਕੋਈ ਦੇਵਤਾ ਜਾਂ ਦੈਂਤ ਜਾ ਕੇ ਵੇਖਦਾ ਸੀ, ਉਹ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪੈਂਦਾ ਸੀ।੮।

*ਦੋਹਰਾ*

ਸਹਸ੍ਰਬਾਹੁ ਉਸ ਦਾ ਪਿਤਾ ਸੀ, ਜਿਸ ਦਾ ਅਪਾਰ ਬਲ ਸੀ। ਉਹ (ਆਪਣੀਆਂ) ਬਾਂਹਵਾਂ ਵਿਚ ਹਜ਼ਾਰ ਸ਼ਸਤ੍ਰ ਧਾਰਨ ਕਰਦਾ ਸੀ ਮਾਨੋ ਦੂਜਾ ਕਰਤਾਰ ਹੋਵੇ। ੯। ਧਰਤੀ ਉਤੇ ਜਿਤਨੇ ਰਾਜੇ ਸਨ, ਉਨ੍ਹਾਂ ਸਾਰਿਆਂ ਵਡਿਆਂ ਛਤ੍ਰੀਆਂ ਨੂੰ ਮਾਰ ਕੇ ਬ੍ਰਾਹਮਣਾਂ ਨੂੰ ਦੱਛਣਾ ਦਿੱਤੀ ਅਤੇ ਬਹੁਤ ਸਾਰੀਆਂ ਸੈਂਕੜੇ ਗਊਆਂ ਦਾਨ ਦਿੱਤੀਆਂ।੧੦।

*ਚੌਪਈ*

ਜਿਸ ਦਾ (ਸਾਰੇ) ਖੰਡਾਂ (ਦੇ ਰਾਜੇ) ਦੰਡ ਭਰਦੇ ਸਨ (ਅਰਥਾਤ੍ ਅਧੀਨਗੀ ਸਵੀਕਾਰ ਕਰਦੇ ਸਨ)। ਉਹ ਨਿੱਤ ਸ਼ਿਵ ਦੀ ਪੂਜਾ ਕਰਦਾ ਸੀ। (ਉਸ ਨੇ) ਇਕ ਦਿਨ ਸ਼ਿਵ ('ਪਸੁਰਾਟ') ਨੂੰ ਪ੍ਰਸੰਨ ਕੀਤਾ ਅਤੇ ਘੋਰ ਯੁੱਧ ਦਾ ਮੂੰਹ ਮੰਗਿਆ ਵਰਦਾਨ ਪ੍ਰਾਪਤ ਕੀਤਾ।੧੧।

ਸ਼ਿਵ ਨੇ ਕਿਹਾ--

*ਦੋਹਰਾ*

ਜਦ ਤੇਰੇ ਘਰ ਦੀ ਧੁਜਾ ਧਰਤੀ ਉਤੇ ਡਿਗ ਪਵੇਗੀ, ਹੇ ਸੁਜਾਨ! ਸਮਝ ਲਵੋ ਕਿ ਉਸੇ ਦਿਨ ਘਮਸਾਨ ਯੁੱਧ ਹੋਵੇਗਾ।੧੨।

*ਚੌਪਈ*

ਉਸ ਦੀ ਪੁੱਤਰੀ ਨੇ ਸੁਤੇ ਹੋਇਆਂ ਇਹ ਸੁਪਨਾ ਵੇਖਿਆ। ਮਾਨੋ (ਉਸ ਦੇ ਘਰ) ਕਾਮ ਦਾ ਰੂਪ ਧਾਰ ਕੇ (ਕੋਈ) ਆਇਆ ਹੈ। ਉਸ (ਕਾਮ-'ਪ੍ਰਦੁਮਨ') ਨੂੰ ਛਡ ਕੇ ਉਸ ਦੇ ਪੁੱਤਰ (ਅਨਰੁੱਧ) ਨੂੰ ਵਰ ਲਿਆ ਅਤੇ ਦ੍ਵਾਰਿਕਾ ਨਗਰ ਨੂੰ ਯਾਦ ਕੀਤਾ (ਕਿਉਂਕਿ ਅਨਰੁੱਧ ਉਥੇ ਰਹਿੰਦਾ ਸੀ)।੧੩।

*ਦੋਹਰਾ*

ਤਦ ਉਸ ਅਬਲਾ ਦਾ ਪ੍ਰੀਤਮ ਨਾਲ ਪ੍ਰੇਮ ਭੜਕ ਪਿਆ। ਉਸ ਦਾ ਸ਼ਰੀਰ ਰੋਮਾਂਚਿਤ ਹੋ ਗਿਆ ਅਤੇ ਬਿਰਹੋਂ ਕਰ ਕੇ ਅੰਗ ਵਿਆਕੁਲ ਹੋ ਗਏ।੧੪।

*ਚੌਪਈ*

ਅਬਲਾ ਉਠ ਕੇ 'ਪ੍ਰਿਯ ਪ੍ਰਿਯ' ਕਹਿਣ ਲਗੀ। ਧਰਤੀ ਉਤੇ ਡਿਗ ਪਈ ਅਤੇ ਦੰਦੜ ਪੈ ਗਿਆ। ਤਦ ਸਖੀਆਂ ਨੇ ਉਸ ਨੂੰ ਉਠਾ ਲਿਆ। ਚਿਤ੍ਰ ਰੇਖਾ (ਨਾਂ ਦੀ) ਸਖੀ ਨੇ ਉਸ ਦੀ (ਸਾਰੀ) ਗੱਲ ਸੁਣੀ।੧੫।

*ਸਵੈਯਾ*

ਘੂਮਤ ਨੈਨ ਖੁਮਾਰੀ ਸੀ ਮਾਨਹੁ ਗੂੜ ਅਗੂੜਨ ਭੇਦ ਬਤਾਵੈ।
ਤਾਪ ਚੜੀ ਤਿਹ ਕੋ ਤਨ ਕੌ ਸਖੀ ਹਾਰ ਸਿੰਗਾਰ ਕਿਯੋ ਨ ਸੁਹਾਵੈ।
ਬੇਗਿ ਚਲੋ ਸੁਨਿ ਬੈਨ ਬਲਾਇ ਲਿਉ ਤੇਰੀ ਦਸਾ ਕਹਿ ਮੁਹਿ ਨ ਆਵੈ।
ਪੀਯ ਕੀ ਪੀਰ ਕਿ ਪੀਰ ਕਛੂ ਨਿਰਖੋ ਪਲ ਮੈ ਕਿ ਮਰਿਯੋ ਬਚਿ ਆਵੈ। ੧੬।

ਬੋਲਤ ਹੋ ਮਤਵਾਰੇ ਜ੍ਯੋ ਮਾਨਨਿ ਡਾਰਤ ਆਖਨਿ ਤੇ ਜਲ ਜੈਹੈ।
ਘੋਰਿ ਹਲਾਹਲ ਆਜੁ ਪਿਯੈ ਨਹਿ ਕਾਸੀ ਬਿਖੈ ਕਰਵਤ੍ਰਹਿ ਲੈਹੈ।
ਜਾਨਤ ਹੋ ਗ੍ਰਿਹ ਛਾਡਿ ਸਖੀ ਸਭ ਹੀ ਪਟ ਫਾਰਿ ਅਤੀਤਨਿ ਹ੍ਵੈਹੈ।
ਲੇਹੁ ਬਿਲੋਕਿ ਪਿਯਾਰੀ ਕੋ ਆਨਨ ਊਖ ਕਲਾ ਮਰਿਗੇ ਦੁਖੁ ਪੈਹੈ। ੧੭।

*ਦੋਹਰਾ*

ਚਿਤ੍ਰਰੇਖਾ ਸੁਨਿ ਏ ਬਚਨ ਹਿਤੂ ਹੇਤ ਦੁਖ ਪਾਇ।
ਪਵਨ ਡਾਰਿ ਪਾਛੇ ਚਲੀ ਤਹਾ ਪਹੂੰਚੀ ਜਾਇ। ੧੮।

*ਅੜਿਲ*

ਤਾ ਕੋ ਰੂਪ ਬਿਲੋਕਿਯੋ ਜਬ ਹੀ ਜਾਇ ਕੈ।
ਹਿਤੂ ਹੇਤੁ ਗਿਰਿ ਪਰੀ ਧਰਨਿ ਦੁਖੁ ਪਾਇ ਕੈ।
ਯਾਹਿ ਸਖੀ ਜਿਹਿ ਬਿਧਿ ਸੌ ਪਿਯਹਿ ਮਿਲਾਇਯੈ।
ਹੌ ਜੌਨ ਸੁਪਨਿਯੈ ਲਹਿਯੋ ਵਹੈ ਲੈ ਆਇਯੈ। ੧੯।

*ਚੌਪਈ*

ਚਿਤ੍ਰਕਲਾ ਧੌਲਹਰ ਉਸਾਰਿਸ। ਚੌਦਹ ਭਵਨ ਤਹਾ ਲਿਖਿ ਡਾਰਿਸ।
ਦੇਵ ਦੈਤ ਤਿਹ ਠੌਰ ਬਨਾਏ। ਗੰਧ੍ਰਬ ਜਛ ਭੁਜੰਗ ਸੁਹਾਏ। ੨੦।

*ਦੋਹਰਾ*

ਦੇਸ ਦੇਸ ਕੇ ਏਸ ਜੇ ਤਹ ਸਭ ਲਿਖੇ ਬਨਾਇ।
ਰੋਹਣੇਹ ਪ੍ਰਦੁਮਨ ਸੁਤ ਹਰਿ ਆਦਿਕ ਜਦੁਰਾਇ। ੨੧।
ਚੌਦਹ ਪੂਰੀ ਬਨਾਇ ਕੈ ਤਾਹਿ ਕਹਿਯੋ ਸਮਝਾਹਿ।
ਤੁਮਰੋ ਜਿਯਬ ਉਪਾਇ ਮੈ ਕੀਯੋ ਬਿਲੋਕਹੁ ਆਇ। ੨੨।

*ਚੌਪਈ*

ਦੇਵ ਦਿਖਾਇ ਦੈਤ ਦਿਖਰਾਏ। ਗੰਧ੍ਰਬ ਜਛ ਭੁਜੰਗ ਹਿਰਾਏ।
ਪੁਨਿ ਕੈਰਵ ਕੇ ਕੁਲਹਿ ਦਿਖਾਯੋ। ਤਿਨਹਿ ਬਿਲੋਕਿਨ ਤ੍ਰਿਯ ਸੁਖੁ ਪਾਯੋ। ੨੩।

*ਸਵੈਯਾ*

(ਉਸ ਦੇ) ਮਸਤ ਨੈਣ (ਇੰਜ) ਘੁੰਮਦੇ ਸਨ ਮਾਨੋ ਕੋਈ ਗੂੜ ਭੇਦ ਪ੍ਰਗਟ ਕਰ ਰਿਹਾ ਹੋਵੇ। (ਵਿਯੋਗ ਦਾ) ਉਸ ਦੇ ਸ਼ਰੀਰ ਨੂੰ ਤਾਪ ਚੜ੍ਹ ਗਿਆ ਸੀ, ਹੇ ਸਖੀ! ਹਾਰ ਸ਼ਿੰਗਾਰ ਕੀਤੇ (ਉਸ ਨੂੰ) ਚੰਗੇ ਨਹੀਂ ਲਗਦੇ ਸਨ। (ਮੈਂ) ਤੇਰੀਆਂ ਬਲਾਵਾਂ ਲੈਂਦੀ ਹਾਂ, ਬਚਨ ਸੁਣ ਕੇ ਜਲਦੀ ਚਲੋ, ਤੇਰੀ ਹਾਲਤ ਮੇਰੇ ਕੋਲੋਂ ਵੇਖੀ ਨਹੀਂ ਜਾਂਦੀ। (ਉਸ ਨੂੰ) ਪ੍ਰੀਤਮ ਦੀ ਪੀੜ ਹੈ, ਜਾਂ ਕੋਈ ਹੋਰ ਪੀੜ ਹੈ, (ਜਲਦੀ ਚਲ ਕੇ) ਵੇਖੋ, ਉਹ ਪਲ ਭਰ ਵਿਚ ਬਚਦੀ ਹੈ ਜਾਂ ਮਰਦੀ ਹੈ।੧੬।

ਉਹ ਮਾਣਮਤੀ ਮਤਵਾਲਿਆਂ ਵਾਂਗ ਬੋਲਦੀ ਹੈ ਅਤੇ ਅੱਖਾਂ ਵਿਚੋਂ ਹੰਝੂ ਵਗਦੇ ਹਨ। ਉਸ ਨੇ ਅਜ ਜ਼ਹਿਰ ਘੋਲ ਕੇ ਪੀ ਲਈ ਹੈ ਜਾਂ ਕਾਸ਼ੀ ਵਿਚ ਕਲਵਤ੍ਰ ਲੈ ਕੇ (ਆਪਣੇ ਆਪ ਨੂੰ ਚਿਰਵਾ) ਲਿਆ ਹੈ। ਹੇ ਸਖੀ! ਮੈਨੂੰ ਲਗਦਾ ਹੈ ਉਹ ਅਜ ਹੀ ਘਰ ਛਡ ਕੇ ਅਤੇ ਬਸਤ੍ਰ ਫਾੜ ਕੇ ਜੋਗਣ ਹੋ ਜਾਵੇਗੀ। ਅਜ (ਉਸ) ਪਿਆਰੀ ਦੇ ਮੁਖ ਨੂੰ ਆ ਕੇ ਵੇਖ ਲੈ, ਨਹੀਂ ਤਾਂ ਊਖ ਕਲਾ ਦੁਖ ਪਾ ਕੇ ਮਰ ਜਾਵੇਗੀ।੧੭।

*ਦੋਹਰਾ*

ਚਿਤ੍ਰਰੇਖਾ ਨੇ ਬਚਨ ਸੁਣ ਕੇ (ਆਪਣੀ) ਪਿਆਰੀ ਸਹੇਲੀ ਲਈ ਬਹੁਤ ਦੁਖ ਪਾਇਆ। ਉਹ ਪੌਣਾਂ ਦੀ ਚਾਲ ਨਾਲੋਂ ਵੀ ਅਧਿਕ ਤੇਜ਼ ਚਲ ਕੇ ਉਥੇ ਜਾ ਪਹੁੰਚੀ (ਜਿਥੇ ਊਖ ਕਲਾ ਸੀ)।੧੮।

*ਅੜਿਲ*

ਉਸ ਨੇ ਜਦ ਜਾ ਕੇ ਉਸ ਦਾ ਰੂਪ ਵੇਖਿਆ ਤਾਂ (ਆਪਣੀ) ਪਿਆਰੀ ਲਈ ਦੁਖੀ ਹੋ ਕੇ ਧਰਤੀ ਉਤੇ ਡਿਗ ਪਈ। ਹੇ ਸਖੀ! ਕਿਸੇ ਤਰ੍ਹਾਂ ਉਸ ਪ੍ਰੀਤਮ ਨਾਲ ਇਸ ਨੂੰ ਮਿਲਾ ਦੇਈਏ। (ਊਖ ਕਲਾ ਕਹਿਣ ਲਗੀ) ਜੋ ਸੁਪਨੇ ਵਿਚ ਵੇਖਿਆ ਹੈ, ਉਸ ਨੂੰ ਲਿਆ ਕੇ ਮਿਲਾ ਦਿਓ।੧੯।

*ਚੌਪਈ*

ਚਿਤ੍ਰਕਲਾ ਨੇ ਉਥੇ (ਇਹ ਵੱਡਾ ਸਾਰਾ) ਮਹੱਲ ਉਸਾਰਿਆ (ਅਰਥਾਤ ਚਿਤਰਿਆ)। ਉਸ ਵਿਚ ਚੌਦਾਂ ਲੋਕ ਚਿਤਰ ਦਿੱਤੇ। ਉਸ ਵਿਚ ਦੇਵਤੇ, ਦੈਂਤ, ਗੰਧਰਬ, ਯਕਸ਼ ਅਤੇ ਨਾਗ ਬਣਾ ਕੇ ਸੁਸ਼ੋਭਿਤ ਕੀਤੇ।੨੦।

*ਦੋਹਰਾ*

ਜਿਹੜੇ ਜਿਹੜੇ ਦੇਸਾਂ ਦੇ ਸੁਆਮੀ ਸਨ, ਉਨ੍ਹਾਂ ਸਾਰਿਆਂ ਨੂੰ ਚਿਤਰਿਆ। ਰੋਹਣੀ ਦੇ ਪਤੀ (ਬਲਭਦ੍ਰ), ਪ੍ਰਦੁਮਨ ਦੇ ਪੁੱਤਰ ਅਨਰੁਧ ਅਤੇ ਕ੍ਰਿਸ਼ਨ ਆਦਿ ਯਾਦਵਾਂ ਨੂੰ ਪ੍ਰਸਤੁਤ ਕੀਤਾ।੨੧। ਚੌਦਾਂ ਪੁਰੀਆਂ ਬਣਾ ਕੇ ਉਸ ਨੂੰ ਸਮਝਾ ਕੇ ਕਿਹਾ ਕਿ ਤੇਰੇ ਜੀਣ ਦਾ ਉਪਾ ਮੈਂ ਬਣਾਇਆ ਹੈ, ਆ ਕੇ ਵੇਖ।੨੨।

*ਚੌਪਈ*

ਦੇਵਤੇ ਵਿਖਾਏ, ਦੈਂਤ ਵਿਖਾਏ, ਗੰਧਰਬ, ਯਕਸ਼ ਅਤੇ ਭੁਜੰਗ ਵਿਖਾਏ। ਫਿਰ ਕੌਰਵਾਂ ਦਾ ਖ਼ਾਨਦਾਨ ਵਿਖਾਇਆ। ਉਨ੍ਹਾਂ ਨੂੰ ਵੇਖ ਕੇ ਊਖ ਕਲਾ ਨੇ ਬਹੁਤ ਸੁਖ ਪ੍ਰਾਪਤ ਕੀਤਾ।੨੩।

*ਦੋਹਰਾ*

ਚੌਦਹਿ ਪੁਰੀ ਬਿਲੋਕ ਕਰਿ ਤਹਾ ਪਹੂੰਚੀ ਆਇ।
ਜਹ ਸਭ ਜਦੁ ਕੁਲ ਕੇ ਸਹਿਤ ਸੋਭਿਤ ਸ੍ਰੀ ਜਦੁਰਾਇ। ੨੪।
ਪ੍ਰਥਮ ਲਾਗਿਲੀ ਕੌ ਨਿਰਖਿ ਪੁਨਿ ਨਿਰਖੇ ਜਦੁਰਾਇ।
ਹ੍ਵੈ ਪ੍ਰਸੰਨ੍ਯ ਪਾਇਨ ਪਰੀ ਜਗਤ ਗੁਰੂ ਠਹਰਾਇ। ੨੫।

*ਚੌਪਈ*

ਬਹੁਰਿ ਪ੍ਰਦੁਮਨ ਨਿਹਾਰਿਯੋ ਜਾਈ। ਲਜਤ ਨਾਰਿ ਨਾਰੀ ਨਿਹੁਰਾਈ।
ਤਾ ਕੋ ਪੂਤ ਬਿਲੋਕਿਯੋ ਜਬ ਹੀ। ਮਿਟਿ ਗਯੋ ਸੋਕ ਦੇਹ ਕੋ ਸਭ ਹੀ। ੨੬।

*ਦੋਹਰਾ*

ਧੰਨ੍ਯ ਧੰਨ੍ਯ ਮੁਖ ਕਹਿ ਉਠੀ ਸਖਿਯਹਿ ਸੀਸ ਝੁਕਾਇ।
ਜੋ ਸੁਪਨੇ ਭੀਤਰ ਲਹਿਯੋ ਸੋਈ ਦਯੋ ਦਿਖਾਇ। ੨੭।
ਚੌਦਹ ਪੁਰੀ ਬਨਾਇ ਕੈ ਪਿਯ ਕੋ ਦਰਸ ਦਿਖਾਇ।
ਚਿਤ੍ਰ ਬਿਖੈ ਜਿਹ ਬਿਧਿ ਲਿਖਿਯੋ ਸੋ ਮੈ ਦੇਹੁ ਮਿਲਾਇ। ੨੮।

*ਚੌਪਈ*

ਚਿਤ੍ਰ ਰੇਖ ਜਬ ਯੌ ਸੁਨਿ ਪਾਈ। ਪਵਨ ਰੂਪ ਹ੍ਵੈ ਕੈ ਤਿਤ ਧਾਈ।
ਦ੍ਵਾਰਕਾਵਤੀ ਬਿਲੋਕਿਯੋ ਜਬ ਹੀ। ਚਿਤ ਕੌ ਸੋਕ ਦੂਰਿ ਭਯੋ ਸਭ ਹੀ। ੨੯।

*ਦੋਹਰਾ*

ਚਿਤ੍ਰ ਕਲਾ ਤਹ ਜਾਇ ਕੈ ਕਹੇ ਕੁਅਰ ਸੋ ਬੈਨ।
ਗਿਰਿ ਬਾਸਿਨ ਬਿਰਹਨਿ ਭਈ ਨਿਰਖਿ ਤਿਹਾਰੇ ਨੈਨ। ੩0।

*ਚੌਪਈ*

ਲਾਲ ਕਰੋ ਤਿਹ ਠੌਰ ਪਯਾਨੋ। ਜੌਨ ਦੇਸ ਮੈ ਤੁਮੈ ਬਖਾਨੋ।
ਚੜਿ ਬਿਵਾਨ ਮੈ ਤਹਾ ਸਿਧਰਿਯੈ। ਧਾਮ ਪਵਿਤ੍ਰ ਹਮਾਰੋ ਕਰਿਯੈ। ੩੧।

*ਦੋਹਰਾ*

ਅਨਰੁਧ ਸੁਨਿ ਐਸੇ ਬਚਨ ਤਹ ਤੇ ਕਿਯੋ ਪਯਾਨ।
ਬਹਰ ਬੇਸਹਰ ਕੇ ਬਿਖੈ ਤਹਾ ਪਹੂੰਚਿਯੋ ਆਨਿ। ੩੨।
ਜੋ ਪ੍ਯਾਰੋ ਚਿਤ ਮੈ ਬਸ੍ਯੋ ਤਾਹਿ ਮਿਲਾਵੈ ਕੋਇ।
ਤਾ ਕੀ ਸੇਵਾ ਕੀਜਿਯੈ ਦਾਸਨ ਦਾਸੀ ਹੋਇ। ੩੩।

*ਅੜਿਲ*

ਕਹੌ ਤ ਦਾਸੀ ਹੋਇ ਨੀਰ ਗਗਰੀ ਭਰਿ ਲ੍ਯਾਊ।
ਕਹੋ ਤਾ ਬੀਚ ਬਜਾਰ ਦਾਮ ਬਿਨੁ ਦੇਹ ਬਿਕਾਊ।
ਭ੍ਰਿਤਨ ਭ੍ਰਿਤਨੀ ਹੋਇ ਕਹੌ ਕਾਰਜ ਸੋਊ ਕੈਹੌ।
ਹੋ ਤਵਪ੍ਰਸਾਦਿ ਮੈ ਸਖੀ ਆਜੁ ਸਾਜਨ ਕਹ ਪੈਹੌ। ੩੪।

*ਦੋਹਰਾ*

ਚੌਦਾਂ ਪੁਰੀਆਂ ਨੂੰ ਵੇਖ ਕੇ (ਊਖਾ) ਉਥੇ ਆ ਪਹੁੰਚੀ ਜਿਥੇ ਸਾਰੇ ਖ਼ਾਨਦਾਨ ਸਹਿਤ ਸ੍ਰੀ ਕ੍ਰਿਸ਼ਨ ਬਿਰਾਜਮਾਨ ਸਨ।੨੪। ਪਹਿਲਾਂ ਬਲਭਦ੍ਰ ('ਲਾਗਿਲੀ') ਨੂੰ ਵੇਖਿਆ, ਫਿਰ ਕ੍ਰਿਸ਼ਨ ਨੂੰ ਵੇਖਿਆ। ਫਿਰ (ਉਸ ਨੂੰ) ਜਗਤ ਗੁਰੂ ਮਿਥ ਕੇ ਝੁਕ ਕੇ ਪੈਰੀਂ ਪਈ।੨੫।

*ਚੌਪਈ*

ਫਿਰ ਉਸ ਨੇ ਪ੍ਰਦੁਮਨ ਨੂੰ ਜਾ ਕੇ ਵੇਖਿਆ, (ਤਾਂ ਉਸ) ਇਸਤਰੀ ਨੇ ਸ਼ਰਮਾ ਕੇ ਆਪਣੀ ਧੌਣ ('ਨਾਰਿ') ਨੀਵੀਂ ਕਰ ਲਈ। ਜਦ ਉਸ ਦੇ ਪੁੱਤਰ ਨੂੰ ਵੇਖਿਆ, ਤਾਂ ਸ਼ਰੀਰ ਦੇ ਸਾਰੇ ਦੁਖ ਮਿਟ ਗਏ।੨੬।

*ਦੋਹਰਾ*

ਸਿਰ ਨਿਵਾ ਕੇ ਮੂੰਹੋਂ ਧੰਨ ਧੰਨ ਕਹਿਣ ਲਗੀ ਕਿ ਹੇ ਸਖੀ! ਜੋ (ਮੈਂ) ਸੁਪਨੇ ਵਿਚ ਵੇਖਿਆ ਸੀ, ਉਹੀ (ਤੂੰ) ਵਿਖਾ ਦਿੱਤਾ ਹੈ।੨੭। ਚੌਦਾਂ ਪੁਰੀਆਂ ਬਣਾ ਕੇ ਪਿਆਰੇ ਪ੍ਰੀਤਮ ਦੇ ਦਰਸ਼ਨ ਕਰਵਾਏ ਹਨ। ਚਿਤਰ ਵਿਚ ਜਿਸ ਤਰ੍ਹਾਂ ਲਿਖਿਆ ਹੈ (ਉਹ ਹੁਣ) ਮੈਨੂੰ ਮਿਲਾ ਦੇ।੨੮।

*ਚੌਪਈ*

ਚਿਤ੍ਰ-ਰੇਖਾ ਨੇ ਜਦੋਂ ਇਸ ਤਰ੍ਹਾਂ ਸੁਣਿਆਂ ਤਾਂ ਪਵਨ ਦਾ ਰੂਪ ਧਾਰ ਕੇ ਉਧਰ ਨੂੰ ਚਲ ਪਈ। ਜਦ ਦ੍ਵਾਰਿਕਾ ਨਗਰੀ ਵੇਖੀ ਤਾਂ ਚਿਤ ਦਾ ਸਾਰਾ ਦੁਖ ਦੂਰ ਹੋ ਗਿਆ।੨੯।

*ਦੋਹਰਾ*

ਚਿਤ੍ਰਕਲਾ ਨੇ ਉਥੇ ਜਾ ਕੇ ਕੰਵਰ ਨੂੰ ਕਿਹਾ ਕਿ ਤੁਹਾਡੇ ਨੈਣ ਵੇਖ ਕੇ ਪਰਬਤ ਵਿਚ ਰਹਿਣ ਵਾਲੀ (ਊਖਾ) ਵਿਆਕੁਲ ਹੋ ਗਈ ਹੈ।੩0।

*ਚੌਪਈ*

ਹੇ ਪਿਆਰੇ ਲਾਲ! ਉਸ ਦੇਸ ਵਲ ਜਾਓ ਜਿਸ ਦਾ ਮੈਂ ਤੁਹਾਨੂੰ ਬਖਾਨ ਕਰਦੀ ਹਾਂ। ਬਿਮਾਨ ਵਿਚ ਚੜ ਕੇ ਉਥੇ ਚਲੋ ਅਤੇ ਸਾਡਾ ਘਰ ਪਵਿਤ੍ਰ ਕਰੋ।੩੧।

*ਦੋਹਰਾ*

ਅਨਰੁਧ ਇਸ ਤਰ੍ਹਾਂ ਦੇ ਬਚਨ ਸੁਣ ਕੇ ਉਥੋਂ ਚਲ ਪਿਆ। ਫਿਰ ਬੇਸਹਰ ਸ਼ਹਿਰ ਵਿਚ ਆ ਪਹੁੰਚਿਆ।੩੨। ਜਿਹੜਾ ਪਿਆਰਾ ਚਿਤ ਵਿਚ ਵਸਦਾ ਹੋਵੇ, ਉਸ ਨੂੰ ਜੋ ਕੋਈ ਮਿਲਾ ਦੇਵੇ, ਉਸ ਦੀ ਦਾਸਨ ਦਾਸੀ ਹੋ ਕੇ ਸੇਵਾ ਕਰੀਏ। ੩੩।

*ਅੜਿਲ*

ਹੇ ਸਖੀ! ਕਹੇਂ ਤਾਂ (ਮੈਂ ਤੇਰੀ) ਦਾਸੀ ਹੋ ਕੇ ਪਾਣੀ ਦੀ ਗਾਗਰ ਭਰ ਲਿਆਵਾਂ। ਕਹੇਂ ਤਾਂ ਬਾਜ਼ਾਰ ਵਿਚ ਬਿਨਾ ਦੰਮਾਂ ਦੇ ਦੇਹ ਵੇਚ ਦਿਆਂ। (ਤੇਰੇ) ਦਾਸਾਂ ਦੀ ਦਾਸੀ ਹੋ ਕੇ (ਜੋ ਤੂੰ) ਕਹੇਂ, ਉਹੀ ਕੰਮ ਕਰਾਂ। ਕਿਉਂਕਿ ਮੈਂ ਅਜ ਤੇਰੀ ਕ੍ਰਿਪਾ ਨਾਲ ਸਜਨ ਨੂੰ ਪ੍ਰਾਪਤ ਕੀਤਾ ਹੈ।੩੪।

ਤਵਪ੍ਰਸਾਦਿ ਮੈ ਸਖੀ ਆਜੁ ਸਾਜਨ ਕੋ ਪਾਯੋ।
ਤਵਪ੍ਰਸਾਦਿ ਸੁਨਿ ਹਿਤੂ ਸੋਕ ਸਭ ਹੀ ਬਿਸਰਾਯੋ।
ਤਵਪ੍ਰਸਾਦਿ ਸੁਨਿ ਮਿਤ੍ਰ ਭੋਗ ਭਾਵਤ ਮਨ ਕਰਿਹੌ।
ਹੋ ਪੁਰੀ ਚੌਦਹੂੰ ਮਾਝ ਚੀਨਿ ਸੁੰਦਰ ਪਤਿ ਬਰਿਹੌ। ੩੫।

*ਦੋਹਰਾ*

ਐਸੇ ਬਚਨ ਉਚਾਰਿ ਕਰਿ ਮਿਤਵਹਿ ਲਿਯੋ ਬੁਲਾਇ।
ਭਾਤਿ ਭਾਤਿ ਕੇ ਭੋਗ ਕਿਯ ਮਨ ਭਾਵਤ ਲਪਟਾਇ। ੩੬।

*ਚੌਪਈ*

ਆਸਨ ਚੌਰਾਸੀ ਹੂੰ ਲਏ। ਚੁੰਬਨ ਭਾਤਿ ਭਾਤਿ ਸੋ ਦਏ।
ਅਤਿ ਰਤਿ ਕਰਤ ਰੈਨਿ ਬੀਤਾਈ। ਊਖਾ ਕਾਲ ਪਹੂੰਚਿਯੋ ਆਈ। ੩੭।

ਭੋਰ ਭਈ ਘਰ ਮੀਤਹਿ ਰਾਖਿਯੋ। ਬਾਣਾਸੁਰ ਸੋ ਪ੍ਰਗਟਿ ਨ ਭਾਖਿਯੋ।
ਤਬ ਲੌ ਧੁਜਾ ਬਧੀ ਗਿਰਿ ਗਈ। ਤਾ ਕੋ ਚਿਤ ਚਿੰਤਾ ਅਤਿ ਭਈ। ੩੮।

*ਦੋਹਰਾ*

ਭਾਤਿ ਭਾਤਿ ਕੇ ਸਸਤ੍ਰ ਲੈ ਸੂਰਾ ਸਭੈ ਬੁਲਾਇ।
ਸਿਵ ਕੋ ਬਚਨ ਸੰਭਾਰਿ ਕੈ ਤਹਾ ਪਹੁਚਿਯੋ ਆਇ। ੩੯।

*ਚੌਪਈ*

ਜੋਰ ਅਨੀ ਰਾਜਾ ਇਤਿ ਆਯੋ। ਉਤ ਇਨ ਮਿਲਿ ਕੈ ਕੇਲ ਮਚਾਯੋ।
ਚੌਰਾਸਿਨ ਆਸਨ ਕਹ ਲੇਹੀ। ਹਸਿ ਹਸਿ ਦੋਊ ਅਲਿੰਗਨ ਦੇਹੀ। ੪੦।

ਕੇਲ ਕਰਤ ਦੁਹਿਤਾ ਲਖਿ ਪਾਈ। ਜਾਗ੍ਯੋ ਕ੍ਰੋਧ ਨ੍ਰਿਪਨ ਕੇ ਰਾਈ।
ਅਬਹੀ ਇਨ ਦੁਹੂੰਅਨ ਗਹਿ ਲੈਹੈ। ਮਾਰਿ ਕੂਟਿ ਜਮ ਲੋਕ ਪਠੈ ਹੈ। ੪੧।

*ਦੋਹਰਾ*

ਊਖਾ ਨਿਜੁ ਪਿਤੁ ਕੇ ਨਿਰਖਿ ਨੈਨ ਰਹੀ ਨਿਹੁਰਾਇ।
ਕਰਿਯੈ ਕਛੂ ਉਪਾਇ ਅਬ ਲੀਜੈ ਮੀਤ ਬਚਾਇ। ੪੨।
ਉਠਿ ਅਨਰੁਧ ਠਾਢੋ ਭਯੋ ਧਨੁਖ ਬਾਨ ਲੈ ਹਾਥ।
ਪ੍ਰਗਟ ਸੁਭਟ ਝਟਪਟ ਕਟੇ ਅਮਿਤ ਬਿਕਟ ਬਲ ਸਾਥ। ੪੩।

*ਭੁਜੰਦ ਛੰਦ*

ਪਰਿਯੋ ਲੋਹ ਗਾੜੋ ਮਹਾ ਜੁਧ ਮਚਿਯੋ।
ਲਏ ਪਾਰਬਤੀ ਪਾਰਬਤੀ ਨਾਥ ਨਚਿਯੋ।
ਗਹੇ ਸੂਲ ਸੈਥੀ ਸਭੈ ਸੂਰ ਧਾਏ।
ਮਹਾਕੋਪ ਕੈ ਤੁੰਦ ਬਾਜੀ ਨਚਾਏ। ੪੪।

ਹੇ ਸਖੀ! ਤੇਰੀ ਕ੍ਰਿਪਾ ਕਰ ਕੇ ਅਜ ਮੈਂ ਸਜਨ ਨੂੰ ਪ੍ਰਾਪਤ ਕੀਤਾ ਹੈ। ਹੇ ਪਿਆਰੀ! ਸੁਣ, ਤੇਰੀ ਕ੍ਰਿਪਾ ਕਰ ਕੇ ਮੇਰੇ ਸਾਰੇ ਦੁਖ ਦੂਰ ਹੋ ਗਏ ਹਨ। ਤੇਰੀ ਕ੍ਰਿਪਾ ਨਾਲ ਮੈਂ ਮਿਤਰ ਨਾਲ ਮਨ ਚਾਹਿਆ ਆਨੰਦ ਪ੍ਰਾਪਤ ਕਰਾਂਗੀ। ਮੈਂ ਚੌਦਾਂ ਪੁਰੀਆਂ ਵਿਚ (ਸਭ ਤੋਂ) ਸੁੰਦਰ ਪਤੀ ਚੁਣ ਕੇ ਵਰਾਂਗੀ।੩੫।

*ਦੋਹਰਾ*

ਇਸ ਤਰ੍ਹਾਂ ਦੇ ਬਚਨ ਕਹਿ ਕੇ ਮਿਤਰ ਨੂੰ ਬੁਲਾ ਲਿਆ ਅਤੇ ਭਾਂਤ ਭਾਂਤ ਨਾਲ ਲਿਪਟ ਕੇ ਮਨ ਭਾਉਂਦੇ ਭੋਗ ਕੀਤੇ।੩੬।

*ਚੌਪਈ*

ਚੌਰਾਸੀ ਆਸਣਾਂ ਅਨੁਸਾਰ ਕੇਲ ਕੀਤੀ ਭਾਂਤ ਭਾਂਤ ਦੇ ਚੁੰਬਨ ਦਿੱਤੇ। ਬਹੁਤ ਅਧਿਕ ਰਤੀ ਕਰਦਿਆਂ ਰਾਤ ਬਿਤਾ ਦਿੱਤੀ ਅਤੇ ਪ੍ਰਭਾਤ ਦਾ ਸਮਾਂ ਆ ਗਿਆ।੩੭।

ਸਵੇਰ ਹੋਣ ਤੇ ਵੀ ਘਰ ਵਿਚ ਮਿਤਰ ਨੂੰ ਰਖਿਆ ਅਤੇ ਬਾਣਾਸੁਰ ਨੂੰ ਪ੍ਰਗਟ ਰੂਪ ਵਿਚ ਨ ਦਸਿਆ। ਤਦ ਤਕ ਬੰਨ੍ਹੀ ਹੋਈ ਧੁਜਾ ਗਿਰ ਗਈ। (ਫਲਸਰੂਪ) ਬਾਣਾਸੁਰ ਦੇ ਮਨ ਵਿਚ ਬਹੁਤ ਚਿੰਤਾ ਹੋਈ।੩੮।

*ਦੋਹਰਾ*

(ਬਾਣਾਸੁਰ ਨੇ) ਭਾਂਤ ਭਾਂਤ ਦੇ ਹਥਿਆਰਾਂ ਨਾਲ ਲੈਸ ਸਾਰਿਆਂ ਸੂਰਮਿਆਂ ਨੂੰ ਬੁਲਾ ਲਿਆ। ਸ਼ਿਵ ਦੇ ਬਚਨ ਨੂੰ ਯਾਦ ਕਰ ਕੇ ਉਥੇ ਆ ਪਹੁੰਚਿਆ।੩੯।

*ਚੌਪਈ*

ਇਧਰ ਰਾਜਾ ਸੈਨਾ ਇਕੱਠੀ ਕਰ ਕੇ ਆ ਗਿਆ। ਉਧਰ ਇਹ (ਦੋਵੇਂ) ਮਿਲ ਕੇ ਰਤੀ-ਕ੍ਰੀੜਾ ਕਰਨ ਲਗੇ। (ਉਹ) ਚੌਰਾਸੀ ਆਸਣ ਮਾਣਦੇ ਸਨ ਅਤੇ ਦੋਵੇਂ ਹਸ ਹਸ ਕੇ ਜਫੀਆਂ ਪਾਉਂਦੇ ਸਨ।੪੦।

ਕਾਮ-ਕ੍ਰੀੜਾ ਕਰਦਿਆਂ ਪੁੱਤਰੀ ਨੂੰ ਵੇਖ ਲਿਆ ਤਾਂ ਰਾਜਿਆਂ ਦੇ ਰਾਜੇ ਦੇ ਮਨ ਵਿਚ ਬਹੁਤ ਕ੍ਰੋਧ ਪੈਦਾ ਹੋਇਆ। (ਉਸ ਨੇ ਮਨ ਵਿਚ ਸੋਚਿਆ ਕਿ) ਹੁਣੇ ਇਨ੍ਹਾਂ ਦੋਹਾਂ ਨੂੰ ਪਕੜਦਾ ਹਾਂ ਅਤੇ ਮਾਰ ਕੁਟ ਕੇ ਯਮ-ਲੋਕ ਭੇਜਦਾ ਹਾਂ।੪੧।

*ਦੋਹਰਾ*

ਊਖਾ ਨੇ ਆਪਣੇ ਪਿਤਾ ਨੂੰ ਵੇਖ ਕੇ ਅੱਖਾਂ ਨੀਵੀਆਂ ਕਰ ਲਈਆਂ। (ਸੋਚਣ ਲਗੀ ਕਿ) ਹੁਣ ਕੁਝ ਉਪਾ ਕਰੀਏ ਅਤੇ ਆਪਣੇ ਮਿਤਰ ਨੂੰ ਬਚਾ ਲਈਏ।੪੨। ਅਨਰੁਧ ਹੱਥ ਵਿਚ ਧਨੁਸ਼ ਬਾਣ ਲੈ ਕੇ ਉਠ ਖੜੋਤਾ। (ਉਸ ਨੇ) ਸਾਫ਼ ਤੌਰ ਤੇ ਬਹੁਤ ਸ਼ਕਤੀ ਸਹਿਤ ਅਨੇਕਾਂ ਸੂਰਮਿਆਂ ਨੂੰ ਤੁਰਤ ਫੁਰਤ ਕਟ ਦਿੱਤਾ।੪੩।

*ਭੁਜੰਗ ਛੰਦ*

ਬਹੁਤ ਹਥਿਆਰ ਖੜਕੇ ਅਤੇ ਘਮਸਾਨ ਯੁੱਧ ਮਚਿਆ। ਪਾਰਬਤੀ ਨੂੰ ਲੈ ਕੇ ਸ਼ਿਵ ਨਚ ਉਠਿਆ। ਸਾਰੇ ਸੂਰਮੇ ਤ੍ਰਿਸ਼ੂਲ ਅਤੇ ਸੈਹਥੀਆਂ ਲੈ ਕੇ ਦੌੜੇ। ਬਹੁਤ ਕ੍ਰੋਧਵਾਨ ਹੋ ਕੇ ਤੇਜ਼ ਘੋੜਿਆਂ ਨੂੰ ਨਚਾਇਆ।੪੪।

*ਚੌਪਈ*

ਕੇਤੇ ਪ੍ਰਬਲ ਨਿਬਲ ਤਹ ਕੀਨੇ। ਜੀਤਿ ਜੀਤਿ ਕੇਤੇ ਰਿਪੁ ਲੀਨੇ।
ਕੇਤੇ ਬਿਨੁ ਪ੍ਰਾਨਨ ਭਟ ਭਏ। ਰਹਿ ਰਹਿ ਸਸਤ੍ਰ ਸਾਥ ਹੀ ਗਏ। ੪੫।

*ਭੁਜੰਗ ਛੰਦ*

ਕਰੀ ਕ੍ਰੋਰਿ ਮਾਰੇ ਰਥੀ ਕੋਟਿ ਕੂਟੇ। ਕਿਤੇ ਸ੍ਵਾਰ ਘਾਏ ਫਿਰੈ ਬਾਜ ਛੂਟੇ।
ਕਿਤੇ ਛਤ੍ਰ ਛੇਕੇ ਕਿਤੇ ਛਤ੍ਰ ਤੋਰੇ। ਕਿਤੇ ਬਾਧਿ ਲੀਨੇ ਕਿਤੇ ਛੈਲ ਛੋਰੇ। ੪੬।

ਕਿਤੇ ਭੀਰੁ ਭਾਜੇ ਕਿਤੇ ਕੋਪਿ ਢੂਕੇ। ਚਹੂੰ ਓਰ ਤੇ ਮਾਰ ਹੀ ਮਾਰਿ ਕੂਕੇ।
ਲਏ ਬਾਹੁ ਸਾਹੰਸ੍ਰ ਸੋ ਸਸਤ੍ਰ ਭਾਰੇ। ਚਲਿਯੋ ਕੋਪਿ ਕੈ ਰਾਜ ਬਾਜੇ ਨਗਾਰੇ। ੪੭।

*ਦੋਹਰਾ*

ਜੁਧ ਭਯੋ ਕਹ ਲੌ ਗਨੋ ਇਤੀ ਨ ਆਵਤ ਸੁਧਿ।
ਘਾਇਨ ਕੈ ਘਾਇਲ ਭਏ ਬਾਧਿ ਲਯੋ ਅਨਰੁਧ। ੪੮।

*ਚੌਪਈ*

ਜਬ ਊਖਾ ਐਸੇ ਸੁਨਿ ਪਾਈ। ਲੀਨੇ ਮੋਰ ਬਾਧਿ ਸੁਖਦਾਈ।
ਤਬ ਰੇਖਾ ਕਹ ਬੋਲਿ ਪਠਾਇਸ। ਨਗਰ ਦ੍ਵਾਰਿਕਾ ਬਹੁਰਿ ਪਠਾਇਸ। ੪੯।

ਚਲੀ ਚਲੀ ਜੈਯਹੁ ਤੁਮ ਤਹਾ। ਬੈਠੇ ਕ੍ਰਿਸਨ ਸ੍ਯਾਮ ਘਨ ਜਹਾ।
ਦੈ ਪਤਿਯਾ ਪਾਇਨ ਪਰਿ ਰਹਿਯਹੁ। ਹਮਰੀ ਕਥਾ ਛੋਰਿ ਤੇ ਕਹਿਯਹੁ। ੫੦।

*ਅੜਿਲ*

ਦੀਨਾ ਨਾਥ ਹਮਾਰੀ ਰਛਾ ਕੀਜਿਯੈ।
ਯਾ ਸੰਕਟ ਕੋ ਕਾਟਿ ਆਇ ਕਰਿ ਦੀਜਿਯੈ।
ਪਰਿਯੋ ਬੰਦ ਤੇ ਪੌਤ੍ਰਹਿ ਅਬੈ ਛੁਰਾਇਯੈ।
ਹੋ ਤਬ ਆਪਨ ਕਹ ਦੀਨੁ ਧਰਨ ਕਹਾਇਯੈ। ੫੧।

ਪ੍ਰਥਮ ਬਕੀ ਕੋ ਮਾਰਿ ਬਹੁਰਿ ਬਗੁਲਾਸੁਰ ਮਾਰਿਯੋ।
ਸਕਟਾਸੁਰ ਕੇਸਿਯਹਿ ਕੇਸ ਗਹਿ ਕੰਸ ਪਛਾਰਿਯੋ।
ਆਘਾਸੁਰ ਤ੍ਰਿਣਵਰਤ ਮੁਸਟ ਚੰਡੂਰ ਬਿਦਾਰੇ।
ਹੋ ਲੀਜੈ ਹਮੈ ਬਚਾਇ ਸਕਲ ਹਮ ਸਰਨਿ ਤਿਹਾਰੇ। ੫੨।

ਮਧੁ ਕੌ ਪ੍ਰਥਮ ਸੰਘਾਰਿ ਬਹੁਰਿ ਮੁਰ ਮਰਦਨ ਕੀਨੋ।
ਦਾਵਾਨਲ ਤੇ ਰਾਖਿ ਸਕਲ ਗੋਪਨ ਕੋ ਲੀਨੋ।
ਮਹਾ ਕੋਪਿ ਕਰਿ ਇੰਦ੍ਰ ਜਬੈ ਬਰਖਾ ਬਰਖਾਈ।
ਹੋ ਤਿਸੀ ਠੌਰ ਤੁਮ ਆਨ ਭਏ ਬ੍ਰਿਜਨਾਥ ਸਹਾਈ। ੫੩।

*ਚੌਪਈ*

ਕਿਤਨੇ ਹੀ ਬਲਵਾਨ ਸੂਰਮਿਆਂ ਨੂੰ ਨਿਰਬਲ ਕਰ ਦਿੱਤਾ ਅਤੇ ਕਿਤਨਿਆਂ ਹੀ ਸੂਰਮਿਆਂ ਨੂੰ ਜਿਤ ਲਿਆ। ਕਿਤਨੇ ਹੀ ਸੂਰਮੇ ਪ੍ਰਾਣਾਂ ਤੋਂ ਬਿਨਾ ਹੋ ਗਏ। ਅਤੇ ਸ਼ਸਤ੍ਰਾਂ ਨੂੰ ਹੱਥਾਂ ਵਿਚ ਪਕੜੇ ਹੋਇਆਂ ਹੀ (ਯਮਲੋਕ ਵਲ) ਚਲੇ ਗਏ।੪੫।

*ਭੁਜੰਗ ਛੰਦ*

ਕਰੋੜਾਂ ਹਾਥੀ ਮਾਰ ਦਿੱਤੇ ਅਤੇ ਕਰੋੜਾਂ ਰਥਾਂ ਵਾਲੇ ਕੁਟ ਦਿੱਤੇ। ਕਿਤਨੇ ਹੀ ਸਵਾਰ ਮਾਰ ਦਿੱਤੇ ਅਤੇ ਘੋੜੇ ਖੁਲ੍ਹੇ ਫਿਰਨ। ਕਿਤਨੇ ਹੀ ਛਤ੍ਰ ਫਾੜ ਦਿੱਤੇ ਅਤੇ ਕਿਤਨੇ ਹੀ ਛਤ੍ਰ ਤੋੜ ਦਿੱਤੇ। ਕਿਤਨੇ ਹੀ ਸੂਰਮੇ ਫੜ ਲਏ ਅਤੇ ਕਿਤਨੇ ਹੀ ਛਡ ਦਿੱਤੇ।੪੬।

ਕਿਤਨੇ ਹੀ ਡਰਪੋਕ ('ਭੀਰੁ') ਭਜ ਗਏ ਅਤੇ ਕਿਤਨੇ ਹੀ ਕ੍ਰੋਧ ਨਾਲ ਭਰੇ ਹੋਏ (ਯੁੱਧ ਲਈ) ਆਣ ਢੁਕੇ। ਚੌਹਾਂ ਪਾਸਿਆਂ ਤੋਂ 'ਮਾਰੋ ਮਾਰੋ' ਦੀਆਂ ਆਵਾਜ਼ਾਂ ਆ ਰਹੀਆਂ ਸਨ। ਸਹਸ੍ਰਬਾਹੂ ਨੇ ਭਾਰੇ ਸ਼ਸਤ੍ਰ ਧਾਰਨ ਕਰ ਲਏ ਅਤੇ ਕ੍ਰੋਧਿਤ ਹੋ ਕੇ ਚਲ ਪਿਆ ਅਤੇ ਸ਼ਾਹੀ ਨਗਾਰੇ ਵਜਣ ਲਗੇ।੪੭।

*ਦੋਹਰਾ*

ਕਿਹੋ ਜਿਹਾ ਯੁੱਧ ਹੋਇਆ, ਉਸ ਦਾ ਵਰਣਨ ਕਰਨ ਦੀ ਸੁਧ ਨਹੀਂ ਆਉਂਦੀ। ਘਾਉਆਂ ਨਾਲ ਘਾਇਲ ਹੋਏ ਅਨਰੁਧ ਨੂੰ ਬੰਨ੍ਹ ਲਿਆ।੪੮।

*ਚੌਪਈ*

ਜਦੋਂ ਊਖਾ ਨੇ ਇਸ ਤਰ੍ਹਾਂ ਸੁਣਿਆ ਕਿ ਮੇਰਾ ਪ੍ਰੀਤਮ ਬੰਨ੍ਹ ਲਿਆ ਗਿਆ ਹੈ। ਤਦ ਰੇਖਾ ਨੂੰ ਸਦ ਲਿਆ ਅਤੇ ਫਿਰ ਦ੍ਵਾਰਿਕਾ ਨਗਰ ਨੂੰ ਭੇਜ ਦਿੱਤਾ।੪੯।

(ਉਸ ਨੂੰ ਕਿਹਾ--) ਤੂੰ ਉਥੇ ਚਲ ਕੇ ਜਾ ਜਿਥੇ ਸ੍ਰੀ ਕ੍ਰਿਸ਼ਨ ਬੈਠੇ ਹਨ। ਮੇਰੀ ਚਿੱਠੀ ਦੇ ਕੇ (ਉਨ੍ਹਾਂ ਦੇ) ਪੈਰਾਂ ਉਤੇ ਡਿਗ ਪੈਣਾ ਅਤੇ ਮੇਰੀ ਗੱਲ ਵਿਸਥਾਰ ਨਾਲ ਕਹਿਣਾ।੫0।

*ਅੜਿਲ*

(ਉਨ੍ਹਾਂ ਨੂੰ ਕਹਿਣਾ--) ਹੇ ਦੀਨਾ ਦੇ ਨਾਥ! ਸਾਡੀ ਰਖਿਆ ਕਰੋ ਅਤੇ ਆ ਕੇ ਇਸ ਸੰਕਟ ਨੂੰ ਕਟ ਦਿਓ। ਤੁਹਾਡੇ ਪੋਤਰੇ ਨੂੰ ਬੰਧਨ ਪੈ ਗਏ ਹਨ, ਹੁਣੇ (ਉਸ ਨੂੰ) ਛੁੜਾ ਲਵੋ। ਤਦ ਆਪਣੇ ਆਪ ਨੂੰ ਦੀਨਾਂ ਦੇ ਰਖਿਅਕ ਅਖਵਾਓ।੫੧।

ਪਹਿਲਾਂ ਆਪ ਨੇ ਬਕੀ ਨੂੰ ਮਾਰ ਕੇ ਫਿਰ ਬਗੁਲਾਸੁਰ ਨੂੰ ਮਾਰਿਆ। ਫਿਰ ਸਕਟਾਸੁਰ ਅਤੇ ਕੇਸੀ ਨੂੰ ਮਾਰਿਆ ਅਤੇ ਕੰਸ ਨੂੰ ਕੇਸਾਂ ਤੋਂ ਪਕੜ ਕੇ ਪਛਾੜ ਦਿੱਤਾ। ਅਘਾਸੁਰ, ਤ੍ਰਿਣਵਰਤ, ਮੁਸਟ ਅਤੇ ਚੰਡੂਰ ਨੂੰ ਮਾਰਿਆ। ਹੁਣ ਸਾਨੂੰ ਬਚਾ ਲਵੋ। ਅਸੀਂ ਸਾਰੇ ਤੁਹਾਡੀ ਸ਼ਰਨ ਵਿਚ ਹਾਂ।੫੨।

ਪਹਿਲਾਂ ਮਧੁ ਨੂੰ ਮਾਰਿਆ ਫਿਰ ਮੁਰ ਦੈਂਤ ਨੂੰ ਮਸਲ ਦਿੱਤਾ। ਸਾਰਿਆਂ ਗੋਪਾਂ ਨੂੰ ਦਾਵਾਨਲ ਤੋਂ ਬਚਾ ਲਿਆ। ਜਦੋਂ ਬਹੁਤ ਕ੍ਰੋਧਿਤ ਹੋ ਕੇ ਇੰਦਰ ਨੇ ਮੀਂਹ ਵਸਾਇਆ, ਤਾਂ ਉਸ ਥਾਂ ਤੇ ਹੇ ਬ੍ਰਜਨਾਥ! ਤੁਸੀਂ (ਸਭ ਦੀ) ਸਹਾਇਤਾ ਕੀਤੀ।੫੩।

*ਦੋਹਰਾ*

ਜਹ ਸਾਧਨ ਸੰਕਟ ਬਨੈ ਤਹ ਤਹ ਲਏ ਬਚਾਇ।
ਅਬ ਹਮਹੋ ਸੰਕਟ ਬਨਿਯੋ ਕੀਜੈ ਆਨਿ ਸਹਾਇ। ੫੪।

*ਅੜਿਲ*

ਚਿਤ੍ਰ ਕਲਾ ਇਹ ਭਾਤਿ ਦੀਨ ਹ੍ਵੈ ਜਬ ਕਹੀ।
ਤਾ ਕੀ ਬ੍ਰਿਥਾ ਸਮਸਤ ਚਿਤ ਜਦੁਪਤਿ ਲਈ।
ਹ੍ਵੈ ਕੈ ਗਰੁੜ ਅਰੂੜ ਪਹੁੰਚੈ ਆਇ ਕੈ।
ਹੋ ਬਿਕਟ ਸੁਭਟ ਚਟਪਟ ਕਰਿ ਦਏ ਰਿਸਾਇ ਕੈ। ੫੫।

*ਚੌਪਈ*

ਭੀਰਿ ਪਰੇ ਭਾਜੇ ਭਟ ਭਾਰੇ। ਜਾਇ ਰਾਵ ਪੈ ਬਹੁਰਿ ਪੁਕਾਰੇ।
ਬੈਠਿਯੋ ਕਹਾ ਦੈਵ ਕੇ ਘਾਏ। ਚੜ੍ਹੇ ਗਰੁੜ ਗਰੁੜਧ੍ਵਜ ਆਏ। ੫੬।

*ਦੋਹਰਾ*

ਯੌ ਸੁਨਿ ਕੈ ਰਾਜਾ ਤਬੈ ਰਨ ਚੜਿ ਚਲਿਯੋ ਰਿਸਾਤ।
ਬਾਧਿ ਬਢਾਰੀ ਉਮਗਿਯੋ ਕੌਚ ਨ ਪਹਿਰ੍ਯੋ ਗਾਤ। ੫੭।

*ਚੌਪਈ*

ਜੋਰੇ ਸੈਨ ਜਾਤ ਭਯੋ ਤਹਾ। ਗਾਜਤ ਕ੍ਰਿਸਨ ਸਿੰਘ ਜੁ ਜਹਾ।
ਅਸਤ੍ਰ ਸਸਤ੍ਰ ਕਰਿ ਕੋਪ ਚਲਾਏ। ਕਾਟਿ ਸ੍ਯਾਮ ਸਭ ਭੂਮਿ ਗਿਰਾਏ। ੫੮।

*ਨਰਾਜ ਛੰਦ*

ਸਹਸ੍ਰ ਹੀ ਭੁਜਾਨ ਮੈ ਸਹਸ੍ਰ ਅਸਤ੍ਰ ਸਸਤ੍ਰ ਲੈ।
ਹਠਿਯੋ ਰਿਸਾਇ ਕੈ ਹਠੀ ਕਮਾਨ ਬਾਨ ਪਾਨ ਲੈ।
ਬਧੇ ਰਥੀ ਮਹਾਰਥੀ ਅਪ੍ਰਮਾਨ ਬਾਨ ਮਾਰਿ ਕੈ।
ਦਏ ਪਠਾਇ ਸ੍ਵਰਗ ਸੂਰ ਕੋਪ ਕੌ ਸਭਾਰਿ ਕੈ। ੫੯।

*ਚੌਪਈ*

ਬਹੁ ਸਾਇਕ ਜਦੁਪਤਿ ਕੌ ਮਾਰੇ। ਬਹੁ ਬਾਨਨ ਸੋ ਗਰੁੜ ਪ੍ਰਹਾਰੇ।
ਬਹੁ ਸੂਲਨ ਸੋ ਰਥੀ ਪਰੋਏ। ਲਗੇ ਸੁਭਟ ਸੈਹਥਿਯਨ ਸੋਏ। ੬੦।

ਤਬ ਸ੍ਰੀ ਕੋਪ ਕ੍ਰਿਸਨ ਕਰਿ ਦੀਨੋ। ਖੰਡ ਖੰਡ ਸਤ੍ਰਾਸਤ੍ਰ ਕੀਨੋ।
ਬਾਣਾਸੁਰਹਿ ਬਾਨ ਬਹੁ ਮਾਰੇ। ਬੇਧਿ ਬਰਮ ਧਨੁ ਚਰਮ ਸਿਧਾਰੇ। ੬੧।

*ਦੋਹਰਾ*

ਜਿਥੇ ਜਿਥੇ ਵੀ ਸਾਧ ਪੁਰਸ਼ਾਂ ਉਤੇ ਸਕਟ ਬਣਿਆ ਹੈ, ਉਥੇ ਉਥੇ (ਤੁਸੀਂ) ਬਚਾ ਲਿਆ ਹੈ। ਹੁਣ ਸਾਡੇ ਉਤੇ ਸੰਕਟ ਬਣਿਆ ਹੈ, ਸਾਡੀ ਆ ਕੇ ਸਹਾਇਤਾ ਕਰੋ।੫੪।

*ਅੜਿਲ*

ਚਿਤ੍ਰ ਕਲਾ ਨੇ ਜਦ ਬਹੁਤ ਆਜਿਜ਼ੀ ਨਾਲ ਇਸ ਤਰ੍ਹਾਂ ਕਿਹਾ। ਸ੍ਰੀ ਕ੍ਰਿਸ਼ਨ ਨੇ ਉਨ੍ਹਾਂ ਦੀ ਸਾਰੀ ਸਥਿਤੀ ਨੂੰ ਹਿਰਦੇ ਵਿਚ ਸਮਝ ਲਿਆ। (ਉਹ) ਤੁਰਤ ਗਰੁੜ ਉਤੇ ਸਵਾਰ ਹੋ ਕੇ ਉਥੇ ਆ ਪਹੁੰਚੇ ਅਤੇ ਗੁੱਸੇ ਵਿਚ ਆ ਕੇ ਭਿਆਨਕ ਸੂਰਮਿਆਂ ਨੂੰ ਝਟਪਟ ਸੰਘਾਰ ਦਿੱਤਾ।੫੫।

*ਚੌਪਈ*

ਸੰਕਟ ਪੈਣ ਤੇ ਸਾਰੇ ਸੂਰਮੇ ਭਜ ਗਏ। ਫਿਰ ਜਾ ਕੇ ਰਾਜੇ ਪਾਸ ਪੁਕਾਰ ਕਰਨ ਲਗੇ। ਹੇ ਰੱਬ ਦੇ ਮਾਰੇ! (ਤੂੰ ਇਥੇ) ਕਿਉਂ ਬੈਠਾ ਹੈਂ। (ਉਧਰ) ਗਰੁੜ ਉਤੇ ਚੜ੍ਹ ਕੇ ਭਗਵਾਨ ਕ੍ਰਿਸ਼ਨ ਆ ਗਏ ਹਨ।੫੬।

*ਦੋਹਰਾ*

ਇਸ ਤਰ੍ਹਾਂ ਸੁਣ ਕੇ ਤਦੋਂ ਰਾਜਾ ਗੁੱਸੇ ਨਾਲ ਰਣ ਨੂੰ ਚੜ੍ਹ ਚਲਿਆ। (ਕਾਹਲ ਵਿਚ) ਉਹ ਤਲਵਾਰ ਬੰਨ੍ਹ ਕੇ ਉਮੰਗ ਵਿਚ ਆ ਗਿਆ ਅਤੇ ਸ਼ਰੀਰ ਉਤੇ ਕਵਚ ਪਾਣਾ ਵੀ ਭੁਲ ਗਿਆ।੫੭।

*ਚੌਪਈ*

ਸੈਨਾ ਜੋੜ ਕੇ ਉਧਰ ਨੂੰ ਚਲ ਪਿਆ ਜਿਥੇ ਕ੍ਰਿਸ਼ਨ ਸ਼ੇਰ ਵਾਂਗ ਗਜ ਰਿਹਾ ਸੀ। (ਉਸ ਦੈਂਤ ਨੇ) ਕ੍ਰੋਧਿਤ ਹੋ ਕੇ ਅਸਤ੍ਰ ਅਤੇ ਸ਼ਸਤ੍ਰ ਚਲਾਏ ਜਿਨ੍ਹਾਂ ਨੂੰ ਕ੍ਰਿਸ਼ਨ ਨੇ (ਵਿਚੋਂ ਹੀ) ਕਟ ਕੇ ਧਰਤੀ ਉਤੇ ਸੁਟ ਦਿੱਤਾ।੫੮।

*ਨਰਾਜ ਛੰਦ*

(ਰਾਜਾ) ਹਜ਼ਾਰ ਬਾਂਹਵਾਂ ਵਿਚ ਸ਼ਸਤ੍ਰ ਅਤੇ ਅਸਤ੍ਰ ਲੈ ਕੇ, ਹਠੀ ਹਠ ਪੂਰਵਕ ਕ੍ਰੋਧਿਤ ਹੋ ਕੇ ਅਤੇ ਹੱਥ ਵਿਚ ਧਨੁਸ਼ ਬਾਣ ਲੈ ਕੇ (ਆ ਗਿਆ)। ਉਸ ਨੇ ਬੇਸ਼ੁਮਾਰ ਬਾਣ ਮਾਰ ਕੇ ਰਥੀਆਂ ਅਤੇ ਮਹਾਰਥੀਆਂ ਦਾ ਬਧ ਕਰ ਦਿੱਤਾ। (ਬਹੁਤ ਸਾਰੇ) ਸੂਰਮਿਆਂ ਨੂੰ ਕ੍ਰੋਧਵਾਨ ਹੋ ਕੇ ਸਵਰਗ ਨੂੰ ਭੇਜ ਦਿੱਤਾ।੫੯।

*ਚੌਪਈ*

(ਉਸ ਦੈਂਤ ਨੇ) ਬਹੁਤ ਅਧਿਕ ਬਾਣ ਸ੍ਰੀ ਕ੍ਰਿਸ਼ਨ ਨੂੰ ਮਾਰੇ ਅਤੇ ਬਹੁਤ ਸਾਰੇ ਬਾਣ ਗਰੁੜ ਨੂੰ ਵੀ ਮਾਰੇ। ਬਹੁਤ ਸਾਰੇ ਸ਼ੂਲਾਂ ਨਾਲ ਰਥਾਂ ਵਾਲਿਆਂ ਨੂੰ ਪਰੋ ਦਿੱਤਾ। ਸੈਹਥੀਆਂ ਦੇ ਲਗਣ ਨਾਲ ਬਹੁਤ ਸਾਰੇ ਸੂਰਮੇ ਸੌਂ ਗਏ।੬0।

ਤਦ ਸ੍ਰੀ ਕ੍ਰਿਸ਼ਨ ਕ੍ਰੋਧ ਵਿਚ ਆ ਗਏ ਅਤੇ (ਵੈਰੀ ਦੇ) ਸ਼ਸਤ੍ਰਾਂ ਅਸਤ੍ਰਾਂ ਨੂੰ ਖੰਡ ਖੰਡ ਕਰ ਦਿੱਤਾ। ਬਾਣਾਸੁਰ ਨੂੰ ਬਹੁਤ ਤੀਰ ਮਾਰੇ। ਉਹ ਧਨੁਸ਼, ਢਾਲ ਅਤੇ ਕਵਚ ਨੂੰ ਵਿੰਨ੍ਹ ਕੇ ਨਿਕਲ ਗਏ।੬੧।

*ਅੜਿਲ*

ਬਹੁਰਿ ਕ੍ਰਿਸਨ ਜੀ ਬਾਨ ਚਲਾਏ ਕੋਪ ਕਰਿ।
ਬਾਣਾਸੁਰ ਕੇ ਚਰਮ ਬਰਮ ਸਰਬਾਸਤ੍ਰ ਹਰਿ।
ਸੂਤ ਮਾਰਿ ਹੈ ਚਾਰੋ ਦਏ ਗਿਰਾਇ ਕੈ।
ਹੋ ਰਥੀ ਮਹਾਰਥ ਅਤਿ ਰਥਿਯਨ ਕੋ ਘਾਇ ਕੈ। ੬੨।

ਚਮਕਿ ਠਾਢ ਭੂਅ ਭਯੋ ਅਯੁਧਨ ਧਾਰਿ ਕੈ।
ਗਰੁੜ ਗਰੁੜ ਨਾਯਕ ਕੋ ਬਿਸਿਖ ਪ੍ਰਹਾਰਿ ਕੈ।
ਸਾਤ ਸਾਤਕਹਿ ਆਠ ਅਰੁਜਨਹਿ ਮਾਰਿ ਕਰਿ।
ਹੋ ਕੋਟਿ ਕਰੀ ਕੁਰਰਾਇ ਹਨੇ ਰਿਸਿ ਧਾਰਿ ਕਰਿ। ੬੩।

ਕੋਪ ਕ੍ਰਿਸਨ ਕੇ ਜਗ੍ਯੋ ਧੁਜਾ ਕਾਟਤ ਭਯੋ।
ਛਿਪ੍ਰਛਟਾ ਕਰ ਛਤ੍ਰ ਛਿਤਹਿ ਡਾਰਤ ਭਯੋ।
ਚਰਮ ਬਰਮ ਰਿਪੁ ਚਰਮ ਕੋਪ ਕਰਿ ਕਾਟਿਯੋ।
ਹੋ ਰਥ ਰਥਿਯਨ ਰਨ ਭੀਤਰ ਤਿਲ ਤਿਲ ਬਾਟਿਯੋ। ੬੪।

ਬਡੇ ਦੁਬਹਿਯਾ ਮਾਰੇ ਕ੍ਰਿਸਨ ਰਿਸਾਇ ਕੈ।
ਤਿਲ ਤਿਲ ਪਾਇ ਪ੍ਰਹਾਰੇ ਰਥਿਯਨ ਘਾਇ ਕੈ।
ਛੈਲ ਚਿਕਨਿਯਾ ਕਾਟੇ ਭੁਜਾ ਸਹਸ੍ਰ ਹਰਿ।
ਹੋ ਤਵ ਸਿਵ ਪਹੁਚੇ ਆਇ ਸੁ ਭਗਤ ਬਿਚਾਰਿ ਕਰਿ। ੬੫।

ਬੀਸ ਬਾਨ ਬਿਸੁਇਸ ਕਹ ਬ੍ਰਿਜ ਪਤਿ ਮਾਰਿਯੋ।
ਬਹੁਰਿ ਬਾਨ ਬਤੀਸ ਸੁ ਵਾਹਿ ਪ੍ਰਹਾਰਿਯੋ।
ਨਿਰਖਿ ਜੁਧ ਕੋ ਜਛ ਰਹੈ ਚਿਤ ਲਾਇ ਕੈ।
ਹੋ ਦੇਵ ਅਦੇਵਨ ਦੇਵ ਰਹੇ ਉਰਝਾਇ ਕੈ। ੬੬।

ਰੁਦ੍ਰ ਕ੍ਰੁਧ ਅਤਿ ਭਯੋ ਤਪਤ ਤਪ ਛੋਰਿਯੋ।
ਸੀਤ ਤਾਪ ਤਜਿ ਕ੍ਰਿਸਨ ਬਕਤ੍ਰ ਤਿਹ ਮੋਰਿਯੋ।
ਐਸ ਗੌਰਿ ਸੌ ਗਾਹ ਗਗਨ ਸਰ ਲਾਇ ਕੈ।
ਹੋ ਤੁਮਲ ਜੁਧ ਕਰਿ ਲੀਨੋ ਖੇਤ ਛਿਨਾਇ ਕੈ। ੬੭।

*ਦੋਹਰਾ*

ਜੀਤਿ ਸਤ੍ਰ ਨਿਜੁ ਪੌਤ੍ਰ ਕੀ ਕੀਨੀ ਬੰਦਿ ਖਲਾਸ।
ਭਾਤਿ ਭਾਤਿ ਬਾਜਨ ਬਜੇ ਹਰਖੇ ਸੁਨਿ ਸੁਰਿ ਬ੍ਯਾਸ। ੬੮।

*ਅੜਿਲ*

ਆਨਰੁਧ ਕੌ ਊਖਾ ਦਈ ਬਿਵਾਹਿ ਕੈ।
ਗਾੜੇ ਗੜਵਾਰਨ ਗੜ ਗਜਿਯਨ ਗਾਹਿ ਕੈ।
ਹਠੇ ਹਠੀਲਨ ਜੀਤਿ ਚਲੇ ਸੁਖ ਪਾਇ ਕੈ।
ਹੋ ਦੰਤ ਬਕਤ੍ਰ ਕੇ ਸੰਗ ਬਨ੍ਯੋ ਰਨ ਆਇ ਕੈ। ੬੯।

*ਅੜਿਲ*

ਫਿਰ ਕ੍ਰਿਸ਼ਨ ਨੇ ਕ੍ਰੋਧ ਵਿਚ ਆ ਕੇ ਤੀਰ ਚਲਾਏ। ਜੋ ਬਾਣਾਸੁਰ ਦੀ ਢਾਲ, ਕਵਚ ਅਤੇ ਸਾਰਿਆਂ ਅਸਤ੍ਰਾਂ ਨੂੰ ਪਾਰ ਕਰ ਗਏ। (ਉਸ ਦੇ) ਚੌਹਾਂ ਰਥਵਾਨਾਂ ਨੂੰ ਮਾਰ ਕੇ ਡਿਗਾ ਦਿੱਤਾ ਅਤੇ ਰਥੀਆਂ, ਮਹਾਰਥੀਆਂ ਨਿਕੇ ਵੱਡੇ ਰਥਵਾਨਾਂ ਨੂੰ ਮਾਰ ਦਿੱਤਾ।੬੨।

ਉਤੇਜਿਤ ਹੋ ਕੇ ਅਤੇ ਸ਼ਸਤ੍ਰਾਂ ਨੂੰ ਧਾਰ ਕੇ (ਉਹ) ਧਰਤੀ ਉਤੇ ਫਿਰ ਖੜੋ ਗਿਆ। (ਉਸ ਨੇ) ਗਰੁੜ ਅਤੇ ਗਰੁੜ ਦੇ ਨਾਇਕ (ਸ੍ਰੀ ਕ੍ਰਿਸ਼ਨ) ਨੂੰ ਬਹੁਤ ਬਾਣ ਮਾਰੇ। ਸੱਤ ਬਾਣ ਸਾਤਕਿ ('ਯੁਯੁਧਾਨ') ਅਤੇ ਅੱਠ ਬਾਣ ਅਰਜਨ ਨੂੰ ਮਾਰੇ। ਕ੍ਰੋਧਿਤ ਹੋ ਕੇ ਕਰੋੜਾਂ ਹਾਥੀ ਅਤੇ ਕੌਰਵਾਂ ਨੂੰ ਵੀ ਮਾਰਿਆ।੬੩।

ਕ੍ਰਿਸ਼ਨ ਨੂੰ ਕ੍ਰੋਧ ਆ ਗਿਆ ਅਤੇ (ਉਸ ਦੀ) ਧੁਜਾ ਨੂੰ ਕਟ ਸੁਟਿਆ ਅਤੇ ਛੇਤੀ ਨਾਲ ਛਤ੍ਰ ਨੂੰ ਧਰਤੀ ਉਤੇ ਡਿਗਾ ਦਿੱਤਾ। ਵੈਰੀ ਦੀਆਂ ਢਾਲਾਂ, ਕਵਚਾਂ ਅਤੇ ਚਮੜੀ ਨੂੰ ਕ੍ਰੋਧ ਕਰ ਕੇ ਕਟ ਦਿੱਤਾ ਅਤੇ ਰਥਾਂ ਅਤੇ ਰਥਾਂ ਵਾਲਿਆਂ ਨੂੰ ਯੁੱਧ-ਭੂਮੀ ਵਿਚ ਕਟ ਵਢ ਕੇ ਤਿਲ ਤਿਲ ਕਰ ਕੇ (ਖੇਰੂੰ ਖੇਰੂੰ) ਕਰ ਦਿੱਤਾ।੬੪।

ਕ੍ਰਿਸ਼ਨ ਨੇ ਰੋਹ ਵਿਚ ਆ ਕੇ ਦੋਹਾਂ ਬਾਂਹਵਾਂ ਨਾਲ ਯੁੱਧ ਕਰਨ ਵਾਲਿਆਂ ਨੂੰ ਮਾਰ ਦਿੱਤਾ। ਰਥਾਂ ਵਾਲਿਆਂ ਨੂੰ ਮਾਰ ਕੇ ਟੁਕੜੇ ਟੁਕੜੇ ਕਰ ਦਿੱਤਾ। (ਸਹਸ੍ਰਬਾਹੂ ਦੀਆਂ) ਹਜ਼ਾਰ ਭੁਜਾਵਾਂ ਅਤੇ ਸੂਰਮਿਆਂ ਨੂੰ ਸ੍ਰੀ ਕ੍ਰਿਸ਼ਨ ('ਹਰਿ') ਨੇ ਕਟ ਕੇ ਸੁਟ ਦਿੱਤਾ। ਤਦ ਸ਼ਿਵ (ਸਹਸ੍ਰਬਾਹੂ ਨੂੰ) ਆਪਣਾ ਭਗਤ ਸਮਝ ਕੇ (ਉਸ ਦੀ ਸਹਾਇਤਾ ਲਈ) ਆ ਪਹੁੰਚੇ।੬੫।

ਬ੍ਰਜਪਤੀ ਸ੍ਰੀ ਕ੍ਰਿਸ਼ਨ ਨੇ (ਸ਼ਿਵ ਨੂੰ) ਵਿਸ਼੍ਵਪਤੀ ਕਹਿ ਕੇ ਵੀਹ ਤੀਰ ਮਾਰੇ। ਫਿਰ ਬਤੀ ਬਾਣ ਸ਼ਿਵ ਨੇ ਕ੍ਰਿਸ਼ਨ ਨੂੰ ਮਾਰੇ। ਯੁੱਧ ਨੂੰ ਵੇਖਣ ਲਈ ਯਕਸ਼ਾਂ ਨੇ ਵੀ ਚਿਤ ਲਗਾ ਲਿਆ। (ਯੁੱਧ ਨੂੰ ਵੇਖ ਕੇ) ਦੇਵਤੇ ਅਤੇ ਦੈਂਤ ਉਲਝ ਕੇ ਰਹਿ ਗਏ।੬੬।

ਰੁਦ੍ਰ ਨੇ ਅਤਿ ਕ੍ਰੋਧਿਤ ਹੋ ਕੇ ਤਪਦੇ ਤਾਪ ਨੂੰ ਛਡਿਆ। ਕ੍ਰਿਸ਼ਨ ਨੇ ਠੰਡੇ ਤਾਪ ਨੂੰ ਛਡ ਕੇ ਉਸ ਦਾ ਮੂੰਹ ਮੋੜ ਦਿੱਤਾ। ਇਸ ਤਰ੍ਹਾਂ ਸਾਵਧਾਨੀ ਨਾਲ ਸ਼ਿਵ ਨਾਲ ਆਕਾਸ਼ ਵਿਚ ਬਾਣ ਯੁੱਧ ਕੀਤਾ ਅਤੇ ਘਮਸਾਨ ਯੁੱਧ ਕਰ ਕੇ ਮੈਦਾਨ ਜਿਤ ਲਿਆ।੬੭।

*ਦੋਹਰਾ*

ਵੈਰੀ ਨੂੰ ਜਿਤ ਕੇ ਆਪਣੇ ਪੋਤਰੇ ਦੀ ਬੰਦ ਖ਼ਲਾਸ ਕੀਤੀ। ਭਾਂਤ ਭਾਂਤ ਦੇ ਵਾਜੇ ਵਜੇ ਜਿਨ੍ਹਾਂ ਨੂੰ ਸੁਣ ਕੇ ਦੇਵਤੇ ਅਤੇ ਵਿਆਸ (ਵਰਗੇ ਰਿਸ਼ੀ) ਪ੍ਰਸੰਨ ਹੋਏ।੬੮।

*ਅੜਿਲ*

ਅਨਰੁੱਧ ਦਾ ਊਖਾ ਨਾਲ ਵਿਆਹ ਕਰ ਦਿੱਤਾ। ਮਜ਼ਬੂਤ ਕਿਲ੍ਹਿਆਂ ਵਾਲਿਆਂ (ਸੂਰਮਿਆਂ) ਅਤੇ ਹਾਥੀਆਂ ਨੂੰ ਚੰਗੀ ਤਰ੍ਹਾਂ ਲਿਤਾੜਕੇ (ਇਹ ਸਭ ਕੁਝ ਸੰਭਵ ਹੋਇਆ)। ਹਠੀਲੇ ਸੂਰਮੇ ਹਠੀਆਂ ਨੂੰ ਜਿਤ ਕੇ ਸੁਖ ਪੂਰਵਕ ਚਲ ਪਏ। ਅਤੇ ਫਿਰ ਦੰਤ ਬਕਤ੍ਰ ਨਾਲ ਯੁੱਧ ਸ਼ੁਰੂ ਹੋ ਗਿਆ।੬੯।

*ਭੁਜੰਗ ਛੰਦ*

ਉਤੈ ਦੰਤ ਬਕਤ੍ਰਾ ਇਤੇ ਕ੍ਰਿਸਨ ਸੂਰੋ। ਹਟੈ ਨ ਹਠੀਲੋ ਮਹਾ ਜੁਧ ਪੂਰੋ।
ਲਏ ਸੂਲ ਸੈਥੀ ਮਹਾਬੀਰ ਰਾਜੈ। ਲਖੇ ਦਿਤ੍ਯ ਅਦਿਤ੍ਯ ਕੋ ਦ੍ਰਪੁ ਭਾਜੈ। ੨੦।

ਤਬੈ ਛਾਡਿ ਕੈ ਚਕ੍ਰ ਦੀਨੋ ਕਨ੍ਹਾਈ। ਬਹੀ ਦੈਤ ਕੀ ਨਾਰਿ ਮੈ ਧਾਰਿ ਜਾਈ।
ਗਿਰਿਯੋ ਝੂਮਿ ਕੈ ਭੂਮਿ ਮੈ ਕੋਪਿ ਕੁਟਿਯੋ। ਮਨੋ ਮੇਰੁ ਕੋ ਸਾਤਵੋ ਸ੍ਰਿੰਗ ਟੂਟਿਯੋ। ੨੧।

*ਚੌਪਈ*

ਹਨਿ ਅਰਿ ਦ੍ਵਾਰਾਵਤੀ ਸਿਧਾਰੇ। ਭਾਤਿ ਭਾਤਿ ਕੇ ਬਜੇ ਨਗਾਰੇ।
ਪਠੇ ਤਰੁਨਿ ਪਖਰਿਯਾ ਹਰਖੇ। ਸੁਰ ਸਭ ਪੁਹਪ ਗਗਨ ਤੇ ਬਰਖੇ। ੨੨।

*ਦੋਹਰਾ*

ਬਾਹੂ ਛੈ ਬਾਨਾਸੁਰ ਕਰਿ ਦੰਤ ਬਕਤ੍ਰਹਿ ਘਾਇ।
ਹਰੀ ਕ੍ਰਿਸੋਦਰਿ ਜੀਤਿ ਸਿਵ ਧੰਨ੍ਯ ਧੰਨ੍ਯ ਜਦੁਰਾਇ। ੨੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਿਆਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੪੨। ੨੮੨੨। ਅਫਜੂੰ।*

*ਦੋਹਰਾ*

ਰਾਜ ਮਤੀ ਰਾਨੀ ਰਹੈ ਉਤਰ ਦੇਸ ਅਪਾਰ।
ਗੜਿ ਬਿਧਨੈ ਤਾ ਸੀ ਬਧੂ ਔਰ ਨ ਸਕਿਯੋ ਸਵਾਰਿ। ੧।
ਬਿਭ੍ਰਮ ਦੇਵ ਬਡੋ ਬਲੀ ਤਾ ਕੋ ਰਹੈ ਨਰੇਸ।
ਤਾ ਕੋ ਤ੍ਰਾਸ ਸਮੁੰਦ੍ਰ ਲਗ ਮਨਿਯਤ ਚਾਰੋ ਦੇਸ। ੨।
ਕ੍ਰਿਪਾ ਨਾਥ ਜੋਗੀ ਤਹਾ ਜਾ ਸਮ ਰੂਪ ਨ ਔਰ।
ਲਖਿ ਅਬਲਾ ਭੂ ਪਰ ਗਿਰੈ ਭਈ ਮੂਰਛਨਾ ਠੌਰ। ੩।

*ਚੌਪਈ*

ਬੋਲਿ ਲਯੋ ਰਾਨੀ ਜੋਗਿਸ ਬਰ। ਕਾਮਕੇਲ ਤਾ ਸੋ ਬਹੁ ਬਿਧਿ ਕਰਿ।
ਪੁਨਿ ਤਾਹੀ ਆਸਨ ਪਹੁਚਾਯੋ। ਰੈਨਿ ਭਈ ਤਬ ਬਹੁਰਿ ਮੰਗਾਯੋ। ੪।

*ਦੋਹਰਾ*

ਭੂਧਰ ਸਿੰਘ ਤਹਾ ਹੁਤੋ ਅਤਿ ਸੁੰਦਰਿ ਇਕ ਰਾਜ।
ਸਾਜ ਬਾਜ ਭੀਤਰ ਕਿਧੌ ਬਿਸਕਰਮਾ ਤੇ ਬਾਜ। ੫।
ਰਾਜ ਨਿਰਖਿ ਸੁੰਦਰ ਘਨੋ ਰਾਨੀ ਲਿਯੋ ਬੁਲਾਇ।
ਪ੍ਰਥਮ ਭੋਗ ਤਾ ਸੌ ਕਰਿਯੋ ਪੁਨਿ ਯੌ ਕਹਿਯੋ ਬਨਾਇ। ੬।

*ਭੁਜੰਗ ਛੰਦ*

ਉਧਰ ਦੰਤ ਬਕਤ੍ਰ ਹੈ ਅਤੇ ਇਧਰ ਕ੍ਰਿਸ਼ਨ ਸੂਰਮਾ ਹੈ। ਹਠੀਲੇ ਹਟਦੇ ਨਹੀਂ ਹਨ, ਯੁੱਧ ਕਰਨ ਵਿਚ (ਦੋਵੇਂ) ਪ੍ਰਬੀਨ ਹਨ। (ਹੱਥਾਂ ਵਿਚ) ਸ਼ੂਲ ਅਤੇ ਸੈਹਥੀਆਂ ਲੈ ਕੇ ਮਹਾਬੀਰ ਸ਼ੋਭ ਰਹੇ ਹਨ। ਉਨ੍ਹਾਂ ਨੂੰ ਵੇਖ ਕੇ ਦੇਵਤਿਆਂ (ਅਦਿਤ੍ਯ) ਅਤੇ ਦੈਂਤਾਂ (ਦਿਤ੍ਯ) ਦਾ ਹੰਕਾਰ ਦੂਰ ਹੁੰਦਾ ਹੈ।੭੦।

ਤਦੋ ਸ੍ਰੀ ਕ੍ਰਿਸ਼ਨ ਨੇ ਚਕ੍ਰ ਛਡ ਦਿੱਤਾ। ਉਸ ਦੀ ਧਾਰ ਦੈਂਤ ਦੀ ਗਰਦਨ ਉਤੇ ਵਜੀ। ਕ੍ਰੋਧ ਦਾ ਮਾਰਿਆ ਹੋਇਆ ਧਰਤੀ ਉਤੇ ਭਵਾਟਣੀ ਖਾ ਕੇ ਡਿਗ ਪਿਆ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸੁਮੇਰ ਪਰਬਤ ਦੀ ਸੱਤਵੀਂ ਚੋਟੀ ਡਿਗ ਪਈ ਹੋਵੇ।੭੧।

*ਚੌਪਈ*

(ਸ੍ਰੀ ਕ੍ਰਿਸ਼ਨ) ਵੈਰੀ ਨੂੰ ਮਾਰ ਕੇ ਦ੍ਵਾਰਿਕਾ ਚਲੇ ਗਏ। ਭਾਂਤ ਭਾਂਤ ਦੇ ਨਗਾਰੇ ਵਜੇ। ਅਪੱਛਰਾਵਾਂ ('ਤਰੁਨਿ') ਨੇ ਖ਼ੁਸ਼ੀ ਨਾਲ ਉਨ੍ਹਾਂ ਲਈ (ਸੁਵਰਗ ਵਿਚ ਆਣ ਵਾਸਤੇ) ਘੋੜੇ ਭੇਜੇ ਅਤੇ ਸਾਰਿਆਂ ਦੇਵਤਿਆਂ ਨੇ ਆਕਾਸ਼ ਤੋਂ ਫੁਲਾਂ ਦੀ ਬਰਖ ਕੀਤੀ।੭੨।

*ਦੋਹਰਾ*

ਬਾਣਾਸੁਰ ਦੀਆਂ ਬਾਂਹਵਾਂ ਕਟਣ ਅਤੇ ਦੰਤ ਬਕਤ੍ਰ ਨੂੰ ਮਾਰਨ, ਪਤਲੇ ਲਕ ਵਾਲੀ (ਊਖਾ ਨੂੰ) ਹਰਨ ਅਤੇ ਸ਼ਿਵ ਨੂੰ ਜਿਤਣ ਵਾਲੇ ਸ੍ਰੀ ਕ੍ਰਿਸ਼ਨ ਧੰਨ ਹਨ।੭੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੪੨। ੨੮੭੨। ਚਲਦਾ।*

*ਦੋਹਰਾ*

ਉੱਤਰ ਦੇਸ਼ ਵਿਚ ਅਪਾਰ (ਸੁੰਦਰਤਾ ਵਾਲੀ) ਇਕ ਰਾਜ ਮਤੀ ਰਾਣੀ ਰਹਿੰਦੀ ਸੀ। ਵਿਧਾਤਾ ਉਸ ਨੂੰ ਬਣਾ ਕੇ ਫਿਰ ਉਸ ਵਰਗੀ ਕੋਈ ਹੋਰ ਇਸਤਰੀ ਨਹੀਂ ਬਣਾ ਸਕਿਆ।੧। ਉਸ ਦੇਸ਼ ਦਾ ਰਾਜਾ ਬਿਕ੍ਰਮ ਦੇਵ ਸੀ ਜੋ ਬਹੁਤ ਬਲਵਾਨ ਸੀ। ਉਸ ਦੇ ਤ੍ਰਾਸ ਨੂੰ ਸਮੁੰਦਰ ਤਕ ਚੌਹਾਂ ਪਾਸੇ ਮੰਨਿਆ ਜਾਂਦਾ ਸੀ (ਅਰਥਾਤ੍ ਉਸ ਦੀ ਧਾਕ ਬੈਠੀ ਹੋਈ ਸੀ)।੨। ਉਥੇ ਇਕ ਕ੍ਰਿਪਾ ਨਾਥ ਯੋਗੀ ਰਹਿੰਦਾ ਸੀ ਜਿਸ ਵਰਗਾ ਕਿਸੇ ਹੋਰ ਦਾ ਰੂਪ ਨਹੀਂ ਸੀ। ਉਸ ਨੂੰ ਵੇਖ ਕੇ ਰਾਣੀ ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਈ।੩।

*ਚੌਪਈ*

ਰਾਣੀ ਨੇ (ਆਪਣੇ ਕੋਲ) ਜੋਗੀ ਨੂੰ ਬੁਲਾ ਲਿਆ। ਉਸ ਨਾਲ ਬਹੁਤ ਢੰਗਾਂ ਨਾਲ ਕਾਮ-ਕ੍ਰੀੜਾ ਕੀਤੀ। ਫਿਰ ਉਸ ਨੂੰ (ਆਪਣੇ) ਥਾਨ ਉਤੇ ਭੇਜ ਦਿੱਤਾ। ਰਾਤ ਪੈਣ ਤੇ ਫਿਰ ਬੁਲਾ ਲਿਆ।੪।

*ਦੋਹਰਾ*

ਉਥੇ ਭੂਧਰ ਸਿੰਘ ਨਾਂ ਦਾ ਇਕ ਸੁੰਦਰ ਰਾਜਾ ਸੀ ਜੋ ਸਜ ਧਜ ਵਿਚ ਵਿਸ਼੍ਵਕਰਮਾ ਤੋਂ ਵੀ ਵੱਧ ਸੀ।੫। ਉਸ ਅਤਿ ਸੁੰਦਰ ਰਾਜੇ ਨੂੰ ਵੇਖ ਕੇ ਰਾਣੀ ਨੇ ਬੁਲਾ ਲਿਆ। ਪਹਿਲਾਂ ਉਸ ਨਾਲ ਭੋਗ ਕੀਤਾ ਅਤੇ ਫਿਰ ਇਸ ਤਰ੍ਹਾਂ ਕਿਹਾ--।੬।

*ਅੜਿਲ*

ਸੁਨਿਹੋ ਪ੍ਰੀਤਮ ਰਾਜ ਕਾਜ ਮੁਰ ਕੀਜਿਯੈ।
ਕਛੁ ਧਨ ਛੋਰਿ ਭੰਡਾਰ ਹਮਾਰੋ ਲੀਜਿਯੈ।
ਖੋਦਿ ਭੂਮਿ ਤਰ ਮੰਡਪ ਏਕ ਬਨਾਇਯੈ।
ਹੋ ਮੰਡਪ ਲਖਿਯੋ ਨ ਜਾਇ ਭੂਮਿ ਲਹਿ ਜਾਇਯੈ। ੭।

ਤਬ ਤਿਨ ਛੋਰਿ ਭੰਡਾਰ ਅਮਿਤ ਧਨ ਕੋ ਲਿਯੋ।
ਖੋਦਿ ਭੂਮਿ ਕੇ ਤਰੇ ਬਨਾਵਤ ਮਟ ਭਯੋ।
ਕੈ ਸੋਈ ਸ੍ਯਾਨੋ ਲਖੈ ਨ ਦੇਵਲ ਪਾਇਯੈ।
ਹੋ ਔਰ ਭੂਮਿ ਸੀ ਸੋ ਭੂਅ ਚਿਤ ਮੈ ਲ੍ਯਾਇਯੈ। ੮।

*ਚੌਪਈ*

ਰਾਜਹਿ ਰਾਨੀ ਰੋਜ ਬੁਲਾਵੈ। ਭਾਤਿ ਭਾਤਿ ਕੇ ਕੇਲ ਕਮਾਵੈ।
ਅਤਿ ਸਨੇਹ ਤਾ ਸੌ ਉਪਜਾਯੋ। ਜਨੁਕ ਸਾਤ ਫੇਰਨ ਕੋ ਪਾਯੋ। ੯।

ਕੇਲ ਕਮਾਇ ਰਾਜ ਜਬ ਜਾਵੈ। ਤਬ ਰਾਨੀ ਜੋਗਿਯਹਿ ਬੁਲਾਵੈ।
ਚਿਮਟਿ ਚਿਮਟਿ ਤਾ ਸੌ ਰਤਿ ਮਾਨੈ। ਮੂਰਖ ਰਾਵ ਭੇਦ ਨਹਿ ਜਾਨੈ। ੧੦।

ਕਾਮ ਅਧਿਕ ਦਿਨ ਰਾਜ ਸੰਤਾਯੋ। ਬਿਨੁ ਬੋਲੇ ਰਾਨੀ ਕੇ ਆਯੋ।
ਕੇਲ ਕਰਤ ਸੋ ਤ੍ਰਿਯ ਲਖਿ ਪਾਈ। ਤਾ ਕੇ ਕੋਪ ਜਗ੍ਯੋ ਜਿਯ ਆਈ। ੧੧।

*ਅੜਿਲ*

ਕੇਲ ਕਰਤ ਰਾਨੀ ਤਿਹ ਲਖਿਯੋ ਬਨਾਇ ਕੈ।
ਬਾਧਿ ਰਸਰਿਯਨ ਲਿਯੋ ਸੁ ਦਿਯੋ ਜਰਾਇ ਕੈ।
ਕ੍ਰਿਪਾ ਨਾਥ ਕੇ ਸਾਥ ਕਹਿਯੋ ਯੌ ਜਾਇ ਕਰਿ।
ਹੋ ਜੋ ਮੈ ਕਹੋ ਚਰਿਤ੍ਰ ਸੁ ਕਰਿਯੈ ਨਾਥ ਬਰ। ੧੨।

*ਚੌਪਈ*

ਖਾਨ ਪਾਨ ਆਗੇ ਤਵ ਧਰਿਹੌ। ਮੁੰਦ੍ਰਿਤ ਮਠ ਕੋ ਦ੍ਵਾਰਨਿ ਕਰਿਹੌ।
ਖੋਦਿ ਭੂਮਿ ਇਕ ਚਰਿਤ੍ਰ ਦਿਖੈਹੌ। ਤਵ ਚਰਨਨ ਤਰ ਰਾਵ ਝੁਕੈਹੌ। ੧੩।

ਯੌ ਕਹਿ ਮੂੰਦਿ ਦੁਆਰਨ ਲਿਯੋ। ਆਗੇ ਢੇਰ ਭਸਮ ਤਿਹ ਕਿਯੋ।
ਆਪੁ ਰਾਵ ਸੌ ਜਾਇ ਜਤਾਯੋ। ਸੋਵਤ ਸਮੈ ਸੁਪਨ ਮੈ ਪਾਯੋ। ੧੪।

ਇਕ ਜੋਗੀ ਸੁਪਨੇ ਮੈ ਲਹਿਯੋ। ਤਿਹ ਮੋ ਸੋ ਐਸੇ ਜਨੁ ਕਹਿਯੋ।
ਖੋਦਿ ਭੂਮਿ ਤੁਮ ਮੋਹਿ ਨਿਕਾਰੋ। ਹ੍ਵੈ ਬਡੋ ਪ੍ਰਤਾਪ ਤਿਹਾਰੋ। ੧੫।

*ਅੜਿਲ*

ਹੇ ਮੇਰੇ ਪ੍ਰੀਤਮ ਰਾਜਨ! ਸੁਣੋ, ਮੇਰਾ (ਇਕ) ਕੰਮ ਕਰੋ। ਕੁਝ ਧਨ ਛਡ ਕੇ ਮੇਰਾ ਸਾਰਾ ਖ਼ਜ਼ਾਨਾ ਲੈ ਲਵੋ। ਧਰਤੀ ਨੂੰ ਪੁਟ ਕੇ ਹੇਠਾਂ ਇਕ ਮਠ ('ਮੰਡਪ') ਬਣਾਓ। (ਉਹ) ਮਠ (ਉਪਰੋਂ) ਵੇਖਿਆ ਨ ਜਾ ਸਕੇ, ਬਸ ਭੂਮੀ ਦਾ ਹੀ ਪਤਾ ਲਗੇ।੭।

ਫਿਰ ਉਸ ਨੇ (ਕੁਝ) ਭੰਡਾਰ ਛਡ ਕੇ ਅਮਿਤ ਧਨ ਨੂੰ ਲੈ ਲਿਆ। ਭੂਮੀ ਨੂੰ ਪੁਟ ਕੇ ਹੇਠਾਂ ਮਠ ਬਣਵਾਇਆ। ਉਸ ਮਠ ਨੂੰ ਕੋਈ ਵੀ ਸਿਆਣਾ ਵੇਖ ਨਹੀਂ ਸਕਦਾ ਸੀ। ਉਹ ਬਾਕੀ ਧਰਤੀ ਵਾਂਗ ਹੀ ਮਨ ਨੂੰ ਲਗਦੀ ਸੀ।੮।

*ਚੌਪਈ*

(ਉਸ) ਰਾਜੇ ਨੂੰ ਰਾਣੀ ਰੋਜ਼ ਬੁਲਾਉਂਦੀ ਸੀ। (ਉਸ ਨਾਲ) ਭਾਂਤ ਭਾਂਤ ਦੀ ਕੇਲ-ਕ੍ਰੀੜਾ ਕਰਦੀ ਸੀ। ਉਸ ਨੇ ਉਸ ਨਾਲ ਬਹੁਤ ਪ੍ਰੇਮ ਪਾਲ ਲਿਆ ਸੀ, ਮਾਨੋ ਸੱਤ ਫੇਰੇ ਲੈ ਕੇ ਪ੍ਰਾਪਤ ਕੀਤਾ ਹੋਵੇ (ਅਰਥਾਤ੍ ਵਿਆਹ ਕੀਤਾ ਹੋਵੇ)।੯।

ਜਦ ਰਾਜਾ ਕਾਮ-ਕਲਾ ਕਰ ਕੇ ਚਲਾ ਜਾਂਦਾ ਤਾਂ ਰਾਣੀ ਜੋਗੀ ਨੂੰ ਬੁਲਾ ਲੈਂਦੀ। ਉਸ ਨਾਲ ਲਿਪਟ ਲਿਪਟ ਕੇ ਰਤੀ ਮਨਾਉਂਦੀ। ਪਰ ਮੂਰਖ ਰਾਜਾ ਇਸ ਭੇਦ ਨੂੰ ਨਹੀਂ ਸਮਝ ਸਕਦਾ।੧੦।

ਇਕ ਦਿਨ ਰਾਜੇ (ਭੂਧਰ ਸਿੰਘ) ਨੂੰ ਕਾਮ ਨੇ ਬਹੁਤ ਸਤਾਇਆ ਅਤੇ ਰਾਣੀ ਦੇ ਬਿਨਾ ਬੁਲਾਇਆਂ ਆ ਗਿਆ। (ਉਸ ਨੇ) ਉਸ ਇਸਤਰੀ ਨੂੰ ਕਾਮ ਕਰਦਿਆਂ ਵੇਖ ਲਿਆ। (ਤਾਂ) ਉਸ ਦੇ ਮਨ ਵਿਚ ਬਹੁਤ ਕ੍ਰੋਧ ਪੈਦਾ ਹੋ ਗਿਆ।੧੧।

*ਅੜਿਲ*

(ਇਧਰ) ਕਾਮ-ਕ੍ਰੀੜਾ ਕਰਦੀ ਰਾਣੀ ਨੇ ਵੀ ਉਸ ਨੂੰ ਵੇਖ ਲਿਆ। ਉਸ ਨੂੰ ਰੱਸੀਆਂ ਨਾਲ ਬੰਨ੍ਹ ਕੇ ਸਾੜ ਦਿੱਤਾ। ਫਿਰ ਕ੍ਰਿਪਾ ਨਾਥ (ਜੋਗੀ) ਨੂੰ ਇਸ ਤਰ੍ਹਾਂ ਕਿਹਾ--ਹੇ ਸ੍ਰੇਸ਼ਠ ਨਾਥ! ਜੋ ਮੈਂ ਚਰਿਤ੍ਰ ਕਹਾਂ, ਉਹੀ ਤੁਸੀਂ ਕਰੋ।੧੨।

*ਚੌਪਈ*

(ਮੈਂ) ਖਾਣ ਪੀਣ (ਦੀ ਸਾਮਗ੍ਰੀ) ਤੁਹਾਡੇ ਅਗੇ ਧਰ ਦੇਵਾਂਗੀ ਅਤੇ ਮਠ ਦੇ ਦਰਵਾਜ਼ੇ ਬੰਦ ਕਰ ਦੇਵਾਂਗੀ। ਫਿਰ ਭੂਮੀ ਪੁਟ ਕੇ ਇਕ ਹੋਰ ਚਰਿਤ੍ਰ ਵਿਖਾਵਾਂਗੀ ਅਤੇ ਤੁਹਾਡੇ ਚਰਨਾਂ ਉਤੇ ਰਾਜੇ (ਬਿਕ੍ਰਮ ਸਿੰਘ) ਨੂੰ ਪਾ ਦਿਆਂਗੀ।੧੩।

ਇਹ ਕਹਿ ਕੇ (ਉਸ ਨੇ) ਦਰਵਾਜ਼ਾ ਬੰਦ ਕਰ ਦਿੱਤਾ ਅਤੇ ਉਸ ਅਗੇ ਭਸਮ (ਵਿਭੂਤੀ) ਦਾ ਢੇਰ ਲਗਾ ਦਿੱਤਾ। ਆਪ ਜਾ ਕੇ ਰਾਜੇ ਨੂੰ ਦਸਿਆ ਕਿ ਸੁੱਤੀ ਹੋਈ ਨੇ ਮੈਂ ਸੁਪਨਾ ਵੇਖਿਆ ਹੈ।੧੪।

ਸੁਪਨੇ ਵਿਚ (ਮੈਂ) ਇਕ ਜੋਗੀ ਵੇਖਿਆ ਹੈ। ਉਸ ਨੇ ਮੈਨੂੰ ਇਸ ਤਰ੍ਹਾਂ ਕਿਹਾ ਹੈ-- ਭੂਮੀ ਪੁਟ ਕੇ ਮੈਨੂੰ (ਬਾਹਰ) ਕਢੋ। (ਇਸ ਕਰ ਕੇ) ਤੁਹਾਡਾ ਬਹੁਤ ਪ੍ਰਤਾਪ ਹੋਵੇਗਾ।੧੫।

ਭੂਧਰ ਰਾਜ ਖੋਦਬੋ ਲਾਯੋ। ਮੈ ਤੁਮ ਸੋ ਯੌ ਆਨਿ ਸੁਨਾਯੋ।
ਤੁਮਹੂੰ ਚਲੋ ਸੰਗ ਹ੍ਵੈ ਤਹਾ। ਕਹਾ ਚਰਿਤ੍ਰ ਹ੍ਵੈ ਹੈ ਧੌ ਉਹਾ। ੧੬।

ਯੌ ਕਹਿ ਨ੍ਰਿਪਤਿ ਸੰਗ ਲੈ ਆਈ। ਭੂਅ ਖੋਦਨ ਤ੍ਰਿਯ ਦਯੋ ਲਗਾਈ।
ਮੰਡਪ ਤਹਾ ਏਕ ਜਬ ਲਹਿਯੋ। ਧੰਨ੍ਯ ਧੰਨ੍ਯ ਪਤਿ ਤ੍ਰਿਯ ਸੋ ਕਹਿਯੋ। ੧੭।

ਜੋਗੀ ਨਿਰਖਿ ਸਖੀ ਭਜਿ ਆਈ। ਦੌਰਿ ਨ੍ਰਿਪਤਿ ਚਰਨਨ ਲਪਟਾਈ।
ਕਹਿਯੋ ਸੁ ਜਬ ਖੋਲਤ ਦ੍ਰਿਗ ਭਯੋ। ਤਬ ਹੀ ਰਾਜ ਭਸਮ ਹ੍ਵੈ ਗਯੋ। ੧੮।

ਤਬ ਰਾਨੀ ਯੌ ਬਚਨ ਉਚਾਰੇ। ਸੁਨਹੌ ਰਾਵ ਪ੍ਰਾਨ ਤੇ ਪ੍ਯਾਰੇ।
ਮੋ ਕੋ ਜਾਨ ਪ੍ਰਥਮ ਤਹ ਦੀਜੈ। ਬਹੁਰੋ ਆਪੁ ਪਯਾਨੋ ਕੀਜੈ। ੧੯।

ਯੌ ਕਹਿ ਕੈ ਅਬਲਾ ਤਹ ਗਈ। ਤਾ ਸੋ ਕੇਲ ਕਮਾਵਤ ਭਈ।
ਤਾ ਪਾਛੇ ਨ੍ਰਿਪ ਕੋ ਤਹ ਲ੍ਯਾਈ। ਜੋਗੀ ਕੀ ਝਾਈ ਦਿਖਰਾਈ। ੨੦।

ਤਬ ਜੋਗੀ ਯੌ ਬਚਨ ਉਚਾਰੇ। ਬਹਤ ਜਾਨ੍ਹਵੀ ਅਬਿ ਲਗਿ ਥਾਰੇ।
ਤਾ ਕੋ ਹਮ ਕੋ ਨੀਰ ਦਿਖਰਿਯੈ। ਹਮ ਕੋ ਸੋਕ ਨਿਵਾਰਨ ਕਰਿਯੈ। ੨੧।

ਜਬ ਰਾਜੈ ਐਸੇ ਸੁਨਿ ਪਾਯੋ। ਭਰਿ ਗਾਗਰਿ ਗੰਗਾ ਜਲ ਲ੍ਯਾਯੋ।
ਆਇ ਸੁ ਨੀਰ ਬਿਲੋਕਿਯੋ ਜਬ ਹੀ। ਐਸੇ ਬਚਨ ਉਚਾਰੇ ਤਬ ਹੀ। ੨੨।

ਨਿਜੁ ਤੂੰਬਾ ਤੇ ਦੂਧ ਦਿਖਾਯੋ। ਗੰਗੋਦਕ ਤਹਿ ਕੋ ਠਹਰਾਯੋ।
ਕਹਿਯੋ ਜਾਨ੍ਹਵੀ ਕੋ ਕਾ ਭਯੋ। ਤਬ ਪੈ ਥੋ ਅਬ ਜਲ ਹ੍ਵੈ ਗਯੋ। ੨੩।

*ਦੋਹਰਾ*

ਸਤਿਜੁਗ ਕੇ ਜੁਗ ਮੈ ਹਮੋ ਯਾ ਮੈ ਕਿਯੋ ਨਿਵਾਸ।
ਅਬ ਬਰਤਤ ਜੁਗ ਕੌਨ ਸੋ ਸੋ ਤੁਮ ਕਹਹੁ ਪ੍ਰਕਾਸ। ੨੪।

*ਚੌਪਈ*

ਸਤਿਜੁਗ ਬੀਤੇ ਤ੍ਰੇਤਾ ਭਯੋ। ਤਾ ਪਾਛੇ ਦ੍ਵਾਪਰ ਬਰਤਯੋ।
ਤਬ ਤੇ ਸੁਨੁ ਕਲਜੁਗ ਅਬ ਆਯੋ। ਸੁ ਤੁਹਿ ਕਹ ਹਮ ਪ੍ਰਗਟ ਸੁਨਾਯੋ। ੨੫।

ਕਲਜੁਗ ਨਾਮ ਜਬੈ ਸੁਨਿ ਲਯੋ। ਹਾਹਾ ਸਬਦ ਉਚਾਰਤ ਭਯੋ।
ਤਿਹਿ ਮੁਹਿ ਬਾਤ ਲਗਨ ਨਹਿ ਦੀਜੈ। ਬਹੁਰੋ ਮੂੰਦਿ ਦੁਆਰਨ ਲੀਜੈ। ੨੬।

*ਰਾਨੀ ਬਾਚ*

ਮੈ ਸੇਵਾ ਤੁਮਰੀ ਪ੍ਰਭੁ ਕਰਿਹੋ। ਏਕ ਪਾਇ ਠਾਢੀ ਜਲ ਭਰਿਹੋ।
ਮੂੰਦਿਨ ਦ੍ਵਾਰਨ ਕੋ ਕ੍ਯੋ ਲੀਜੈ। ਹਮਰ ਪਰ ਨਾਥ ਅਨੁਗ੍ਰਹੁ ਕੀਜੈ। ੨੭।

ਭੂਧਰ ਰਾਜੇ ਨੂੰ ਵੀ ਪੁਟਣ ਲਈ ਲਗਾਇਆ ਹੋਇਆ ਹੈ। ਮੈਂ (ਇਹ ਵੇਖ ਕੇ) ਤੁਹਾਨੂੰ ਆ ਕੇ ਦਸਿਆ ਹੈ। ਤੁਸੀਂ ਮੇਰੇ ਨਾਲ ਉਥੇ ਚਲੋ (ਅਤੇ ਵੇਖੋ) ਉਥੇ ਕੀ ਵਾਪਰ ਰਿਹਾ ਹੈ।੧੬।

ਇਸ ਤਰ੍ਹਾਂ ਕਹਿ ਕੇ (ਉਹ) ਰਾਜੇ ਨੂੰ ਨਾਲ ਲੈ ਆਈ ਅਤੇ ਇਸਤਰੀਆਂ (ਗੋਲੀਆਂ) ਨੂੰ ਧਰਤੀ ਪੁਟਣ ਤੇ ਲਗਾ ਦਿੱਤਾ। ਜਦ ਉਥੇ (ਰਾਜੇ ਨੇ) ਇਕ ਮਠ ਵੇਖਿਆ ਤਾਂ ਪਤੀ ਨੇ ਇਸਤਰੀ ਨੂੰ ਧੰਨ ਧੰਨ ਕਿਹਾ।੧੭।

ਜੋਗੀ ਨੂੰ ਵੇਖ ਕੇ (ਇਕ) ਸਖੀ ਭਜ ਕੇ ਆਈ ਅਤੇ ਰਾਜੇ ਦੇ ਚਰਨਾਂ ਨਾਲ ਲਿਪਟ ਗਈ। ਕਹਿਣ ਲਗੀ ਕਿ ਜਦ (ਜੋਗੀ ਨੇ) ਅੱਖਾਂ ਖੋਲ੍ਹੀਆਂ ਤਾਂ ਉਦੋਂ ਹੀ ਰਾਜਾ (ਭੂਧਰ) ਭਸਮ ਹੋ ਗਿਆ।੧੮।

ਤਦ ਰਾਣੀ ਨੇ ਇਸ ਤਰ੍ਹਾਂ ਕਿਹਾ--'ਹੇ ਮੇਰੇ ਪ੍ਰਾਣਾਂ ਤੋਂ ਪਿਆਰੇ ਰਾਜਨ! ਸੁਣੋ, ਉਥੇ (ਤੁਸੀਂ) ਮੈਨੂੰ ਪਹਿਲਾਂ ਜਾਣ ਦਿਓ। ਮਗਰੋਂ ਤੁਸੀਂ ਆਪ ਆਉਣਾ।੧੯।

ਇਹ ਕਹਿ ਕੇ ਰਾਣੀ ਉਥੇ ਗਈ ਅਤੇ ਉਸ (ਜੋਗੀ) ਨਾਲ ਕਾਮ-ਕ੍ਰੀੜਾ ਕੀਤੀ। ਉਸ ਪਿਛੋਂ ਰਾਜੇ ਨੂੰ ਉਥੇ ਲਿਆਈ ਅਤੇ ਜੋਗੀ ਦੀ ਪਰਛਾਈ ਵਿਖਾਈ।੨0।

ਤਦ ਜੋਗੀ ਨੇ ਇਸ ਤਰ੍ਹਾਂ ਕਿਹਾ--ਤੁਹਾਡੇ ਨੇੜੇ ਹੁਣ ਗੰਗਾ ਵਗਦੀ ਹੈ। ਉਸ ਦਾ ਮੈਨੂੰ ਜਲ ਵਿਖਾਓ ਅਤੇ ਮੇਰਾ ਦੁਖ ਦੂਰ ਕਰੋ।੨੧।

ਜਦ ਰਾਜੇ ਨੇ ਇਸ ਤਰ੍ਹਾਂ ਸੁਣਿਆ ਤਾਂ ਗੰਗਾ-ਜਲ ਦੀ ਗਾਗਰ ਭਰ ਲਿਆਇਆ। ਲਿਆਉਂਦੇ ਹੋਏ ਜਲ ਨੂੰ ਜਦ (ਜੋਗੀ ਨੇ) ਵੇਖਿਆ, ਤਦ ਇਸ ਤਰ੍ਹਾਂ ਬਚਨ ਕੀਤਾ।੨੨।

ਆਪਣੇ ਤੂੰਬੇ (ਵਿਚ ਪਿਆ) ਦੁੱਧ (ਜੋਗੀ ਨੇ) ਵਿਖਾਇਆ ਅਤੇ ਉਸ ਨੂੰ ਗੰਗਾ-ਜਲ ਦਸਿਆ। (ਫਿਰ) ਕਹਿਣ ਲਗਾ (ਪਤਾ ਨਹੀਂ) ਗੰਗਾ ਨੂੰ ਕੀ ਹੋ ਗਿਆ ਹੈ। ਪਹਿਲਾਂ ਇਹ ਦੁੱਧ ('ਪੈ') ਸੀ, ਹੁਣ ਪਾਣੀ ਹੋ ਗਿਆ ਹੈ।੨੩।

*ਦੋਹਰਾ*

ਮੈਂ ਸਤਿਯੁਗ ਵਿਚ ਇਥੇ ਨਿਵਾਸ ਕੀਤਾ ਸੀ। ਤੁਸੀਂ ਮੈਨੂੰ ਦਸੋ ਕਿ ਹੁਣ ਕਿਹੜਾ ਯੁਗ ਚਲ ਰਿਹਾ ਹੈ।੨੪।

*ਚੌਪਈ*

(ਉਸ ਨੂੰ ਦਸਿਆ ਗਿਆ ਕਿ) ਸਤਿਯੁਗ ਬੀਤਣ ਤੋਂ ਬਾਦ ਤ੍ਰੇਤਾ ਗੁਜ਼ਰਿਆ ਅਤੇ ਉਸ ਪਿਛੋਂ ਦ੍ਵਾਪਰ ਵੀ ਵਰਤ ਗਿਆ। ਤਦ ਤੋਂ ਸੁਣਿਆ ਹੈ, ਹੁਣ ਕਲਿਯੁਗ ਆ ਗਿਆ ਹੈ। ਇਹ ਅਸੀਂ ਸਪਸ਼ਟ ਰੂਪ ਵਿਚ ਤੁਹਾਨੂੰ ਦਸ ਦਿੱਤਾ ਹੈ।੨੫।

ਜਦ (ਜੋਗੀ ਨੇ) ਕਲਿਯੁਗ ਦਾ ਨਾਂ ਸੁਣਿਆ ਤਾਂ 'ਹਾਇ ਹਾਇ' ਸ਼ਬਦ ਬੋਲਣ ਲਗਿਆ। ਉਸ ਦੀ ਮੈਨੂੰ ਹਵਾ ('ਬਾਤ') ਨ ਲਗਣ ਦਿਓ ਅਤੇ ਦਰਵਾਜ਼ੇ ਨੂੰ ਦੋਬਾਰਾ ਬੰਦ ਕਰ ਲਓ।੨੬।

*ਰਾਣੀ ਨੇ ਕਿਹਾ*

ਹੇ ਪ੍ਰਭੂ! ਮੈਂ ਤੁਹਾਡੀ ਸੇਵਾ ਕਰਾਂਗੀ। ਇਕ ਪੈਰ ਉਤੇ ਖੜੋ ਕੇ (ਤੁਹਾਡੇ ਲਈ) ਪਾਣੀ ਭਰਾਂਗੀ। ਪਰ ਦਰਵਾਜ਼ੇ ਨੂੰ ਕਿਉਂ ਬੰਦ ਕਰਦੇ ਹੋ। ਹੇ ਨਾਥ! ਸਾਡੇ ਉਤੇ ਕ੍ਰਿਪਾ ਕਰੋ।੨੭।

ਪੁਨਿ ਰਾਜੈ ਯੌ ਬਚਨ ਉਚਾਰੋ। ਕ੍ਰਿਪਾ ਕਰਹੁ ਮੈ ਦਾਸ ਤਿਹਾਰੋ।
ਯਹ ਰਾਨੀ ਸੇਵਾ ਕਹ ਲੀਜੈ। ਮੋ ਪਰ ਨਾਥ ਅਨੁਗ੍ਰਹੁ ਕੀਜੈ। ੨੮।

*ਦੋਹਰਾ*

ਸੇਵਾ ਕਹ ਰਾਨੀ ਦਈ ਯੌ ਰਾਜੈ ਸੁਖ ਪਾਇ।
ਦ੍ਵਾਰਨ ਮੁੰਦਿਨ ਨ ਦਯੋ ਰਹਿਯੋ ਚਰਨ ਲਪਟਾਇ। ੨੯।

ਮੂੜ ਰਾਵ ਪ੍ਰਫੁਲਿਤ ਭਯੋ ਸਕਿਯੋ ਨ ਛਲ ਕਛੁ ਪਾਇ।
ਸੇਵਾ ਕੋ ਰਾਨੀ ਦਈ ਤਾਹਿ ਸਿਧ ਠਹਰਾਇ। ੩0।

ਰਾਜ ਮਾਰਿ ਰਾਜਾ ਛਲਿਯੋ ਰਤਿ ਜੋਗੀ ਸੋ ਕੀਨ।
ਅਤਭੁਤ ਚਰਿਤ੍ਰ ਤ੍ਰਿਯਾਨ ਕੌ ਸਕਤ ਨ ਕੋਊ ਚੀਨ। ੩੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੈਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੪੩। ੨੯0੩। ਅਫਜੂੰ।*

*ਚੌਪਈ*

ਬੀਕਾਨੇਰ ਰਾਵ ਇਕ ਭਾਰੋ। ਤੀਨ ਭਵਨ ਭੀਤਰ ਉਜਿਯਾਰੋ।
ਵਤੀ ਸਿੰਗਾਰ ਰਾਵ ਕੀ ਰਾਨੀ। ਸੁੰਦਰਿ ਭਵਨ ਚੈਦਹੂੰ ਜਾਨੀ। ੧।

*ਅੜਿਲ*

ਤਹਾ ਰਾਇ ਮਹਤਾਬ ਸੁਦਾਗਰ ਆਇਯੋ।
ਲਖਿ ਰਾਨੀ ਕੋ ਰੂਪ ਹਿਯੋ ਲਲਚਾਇਯੋ।
ਭੇਜਿ ਸਹਚਰੀ ਤਿਹ ਗ੍ਰਿਹ ਲਯੋ ਬੁਲਾਇ ਕੈ।
ਹੋ ਮਨ ਮਾਨਤ ਰਤਿ ਕਰੀ ਅਧਿਕ ਸੁਖ ਪਾਇ ਕੈ। ੨।

*ਚੌਪਈ*

ਨਿਤਪ੍ਰਤਿ ਰਾਨੀ ਤਾਹਿ ਬੁਲਾਵੈ। ਭਾਤਿ ਭਾਤਿ ਸੋ ਭੋਗ ਕਮਾਵੈ।
ਜਾਨਤ ਰੈਨਿ ਅੰਤ ਜਬ ਆਈ। ਤਾਹਿ ਦੇਤ ਨਿਜੁ ਧਾਮ ਪਠਾਈ। ੩।

*ਅੜਿਲ*

ਚੁਨਿ ਚੁਨਿ ਭਲੀ ਮਤਾਹ ਸੁਦਾਗਰ ਲ੍ਯਾਵਈ।
ਰਾਨੀ ਤਾ ਕੌ ਪਾਇ ਘਨੋ ਸੁਖ ਪਾਵਈ।
ਅਤਿ ਧਨ ਛੋਰਿ ਭੰਡਾਰ ਦੇਤ ਤਹਿ ਨਿਤ੍ਯਪ੍ਰਤਿ।
ਹੋ ਬਸ੍ਯੋ ਰਹਤ ਅਬਲਾ ਕੇ ਪ੍ਰੀਤਮ ਨਿਤ੍ਯ ਚਿਤ। ੪।

*ਚੌਪਈ*

ਮੂਰਖ ਰਾਵ ਜਬੈ ਸੁਨਿ ਪਾਈ। ਭਾਤਿ ਭਾਤਿ ਰਾਨੀ ਡਰ ਪਾਈ।
ਯਾ ਤ੍ਰਿਯ ਕੋ ਅਬ ਹੀ ਹਨਿ ਦੈਹੌਂ। ਖੋਦਿ ਭੂਮਿ ਕੇ ਬਿਖੈ ਗਡੈਹੌਂ। ੫।

ਫਿਰ ਰਾਜੇ ਨੇ ਇਸ ਤਰ੍ਹਾਂ ਕਿਹਾ ਹੇ ਨਾਥ! ਕ੍ਰਿਪਾ ਕਰੋ, ਮੈਂ ਤੁਹਾਡਾ ਦਾਸ ਹਾਂ। (ਮੇਰੀ) ਇਹ ਰਾਣੀ ਸੇਵਾ ਲਈ ਪ੍ਰਵਾਨ ਕਰੋ। ਮੇਰੇ ਉਤੇ ਮਿਹਰ ਦੀ ਦ੍ਰਿਸ਼ਟੀ ਕਰੋ।੨੮।

*ਦੋਹਰਾ*

ਰਾਜੇ ਨੇ ਸੁਖ ਪੂਰਵਕ ਰਾਣੀ ਸੇਵਾ ਲਈ ਦੇ ਦਿੱਤੀ। ਦਰਵਾਜ਼ੇ ਨੂੰ ਬੰਦ ਨ ਹੋਣ ਦਿੱਤਾ ਅਤੇ ਚਰਨਾਂ ਨਾਲ ਲਿਪਟ ਗਿਆ।੨੯।

ਮੂਰਖ ਰਾਜਾ ਖ਼ੁਸ਼ ਹੋ ਗਿਆ ਪਰ ਛਲ ਨੂੰ ਕੁਝ ਨ ਸਮਝ ਸਕਿਆ। ਉਸ ਨੂੰ ਸਿੱਧ (ਜੋਗੀ) ਸਮਝ ਕੇ ਸੇਵਾ ਲਈ ਰਾਣੀ ਦੇ ਦਿੱਤੀ।੩0।

ਰਾਜੇ (ਭੂਧਰ ਸਿੰਘ) ਨੂੰ ਮਾਰ ਕੇ ਰਾਜੇ (ਬਿਕ੍ਰਮ ਦੇਵ) ਨੂੰ ਛਲਿਆ ਅਤੇ ਜੋਗੀ ਨਾਲ ਰਤੀ-ਕ੍ਰੀੜਾ ਕੀਤੀ। ਇਸਤਰੀਆਂ ਦੇ ਅਜੀਬ ਚਰਿਤ੍ਰ ਹਨ, ਉਨ੍ਹਾਂ ਨੂੰ ਕੋਈ ਸਮਝ ਨਹੀਂ ਸਕਦਾ।੩੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੪੩। ੨੯0੩। ਚਲਦਾ।*

*ਚੌਪਈ*

ਬੀਕਾਨੇਰ ਵਿਚ ਇਕ ਵੱਡਾ ਰਾਜਾ ਸੀ, (ਜਿਸ ਦਾ) ਯਸ਼ ਤਿੰਨਾਂ ਲੋਕਾਂ ਵਿਚ ਪਸਰਿਆ ਹੋਇਆ ਸੀ। (ਉਸ) ਰਾਜੇ ਦੀ ਸ਼ਿੰਗਾਰ ਵਤੀ ਨਾਂ ਦੀ ਰਾਣੀ ਸੀ, ਜਿਸ ਨੂੰ ਚੌਦਾਂ ਲੋਕਾਂ ਵਿਚ ਸੁੰਦਰ ਜਾਣਿਆ ਜਾਂਦਾ ਸੀ।੧।

*ਅੜਿਲ*

ਉਥੇ ਮਹਤਾਬ ਰਾਇ ਨਾਂ ਦਾ ਸੌਦਾਗਰ ਆਇਆ। (ਉਸ ਦੇ) ਰੂਪ ਨੂੰ ਵੇਖ ਕੇ ਰਾਣੀ ਦਾ ਮਨ ਲਲਚਾਇਆ (ਅਰਥਾਤ--ਮੋਹਿਤ ਹੋ ਗਈ)। (ਰਾਣੀ ਨੇ) ਇਕ ਦਾਸੀ ਭੇਜ ਕੇ ਉਸ ਨੂੰ ਘਰ ਬੁਲਾ ਲਿਆ। (ਉਸ ਨਾਲ) ਸੁਖ ਪੂਰਵਕ ਮਨ ਇਛਿਤ ਰਤੀ-ਕ੍ਰੀੜਾ ਕੀਤੀ।੨।

*ਚੌਪਈ*

ਰਾਣੀ ਉਸ ਨੂੰ ਹਰ ਰੋਜ਼ ਬੁਲਾਉਂਦੀ ਅਤੇ (ਉਸ ਨਾਲ) ਭਾਂਤ ਭਾਂਤ ਦੇ ਭੋਗ ਕਰਦੀ। ਜਦੋਂ ਵੇਖਦੀ ਕਿ ਰਾਤ ਖ਼ਤਮ ਹੋਣ ਵਾਲੀ ਹੈ, ਤਾਂ ਉਸ ਨੂੰ ਆਪਣੇ ਘਰ ਭੇਜ ਦਿੰਦੀ ।੩।

*ਅੜਿਲ*

(ਉਹ) ਸੌਦਾਗਰ ਚੰਗੀ ਤਰ੍ਹਾਂ ਚੁਣ ਚੁਣ ਕੇ ਵਪਾਰ ਦਾ ਸਾਮਾਨ ('ਮਤਾਹ') ਲਿਆਉਂਦਾ। ਉਸ ਨੂੰ ਪ੍ਰਾਪਤ ਕਰ ਕੇ ਰਾਣੀ ਬਹੁਤ ਸੁਖ ਪ੍ਰਾਪਤ ਕਰਦੀ। (ਰਾਣੀ ਵੀ) ਸੌਦਾਗਰ ਨੂੰ ਖ਼ਜ਼ਾਨਾ ਖੋਲ੍ਹ ਕੇ ਰੋਜ਼ ਬਹੁਤ ਧਨ ਦਿੰਦੀ। (ਉਹ) ਪ੍ਰੀਤਮ ਸਦਾ ਉਸ ਇਸਤਰੀ ਦੇ ਚਿਤ ਵਿਚ ਵਸਿਆ ਰਹਿੰਦਾ।੪।

*ਚੌਪਈ*

ਜਦੋਂ ਰਾਜੇ ਨੇ (ਇਹ) ਗੱਲ ਸੁਣ ਲਈ, ਤਾਂ ਰਾਣੀ ਕਈ ਤਰ੍ਹਾਂ ਨਾਲ ਡਰ ਗਈ। (ਰਾਜਾ ਸੋਚਦਾ ਕਿ) ਇਸ ਇਸਤਰੀ ਨੂੰ ਹੁਣੇ ਮਾਰਦਾ ਹਾਂ ਅਤੇ ਧਰਤੀ ਪੁਟ ਕੇ ਵਿਚ ਦਬਾਉਂਦਾ ਹਾਂ।੫।

ਜਬ ਰਾਨੀ ਐਸੇ ਸੁਨਿ ਪਾਯੋ। ਤੌਨ ਜਾਰ ਕੋ ਬੋਲਿ ਪਠਾਯੋ।
ਤਾ ਕੇ ਕਹਿਯੋ ਸੰਗ ਮੁਹਿ ਲੀਜੈ। ਅਪਨੇ ਦੇਸ ਪਯਾਨੋ ਕੀਜੈ। ੬।
ਮੰਦਿਰ ਏਕ ਉਜਾਰਿ ਬਨਾਯੋ। ਦੋ ਦ੍ਵਾਰਨ ਤਾ ਮੈ ਰਖਵਾਯੋ।
ਹਮ ਖੋਜਤ ਇਹ ਮਗ ਜੌ ਐਹੈ। ਦੂਜੇ ਦ੍ਵਾਰ ਨਿਕਸਿ ਹਮ ਜੈਹੈ। ੭।

*ਅੜਿਲ*

ਏਕ ਸਾਂਢਨੀ ਨ੍ਰਿਪ ਕੀ ਲਈ ਮੰਗਾਇ ਕੈ।
ਤਾ ਪਰ ਭਏ ਸ੍ਵਾਰ ਦੋਊ ਸੁਖ ਪਾਇ ਕੈ।
ਤੌਨ ਮਹਲ ਕੇ ਭੀਤਰ ਪਹੁਚੇ ਆਇ ਕਰਿ।
ਹੋ ਭਾਤਿ ਭਾਤਿ ਕੇ ਕੇਲ ਕਰੇ ਸੁਖ ਪਾਇ ਕਰਿ। ੮।

ਸੁਨਿ ਰਾਜਾ ਤ੍ਰਿਯ ਭਜੀ ਚੜਿਯੋ ਰਿਸਿ ਖਾਇ ਕੈ।
ਸਾਥੀ ਲੀਨੋ ਸੰਗ ਨ ਕੋਊ ਬੁਲਾਇ ਕੈ।
ਲੈ ਪਾਇਨ ਕੇ ਖੋਜ ਪਹੂਚਿਯੋ ਆਇ ਕਰਿ।
ਹੋ ਵਾ ਮੰਦਿਰ ਕੇ ਮਾਝ ਧਸ੍ਯੋ ਕੁਰਰਾਇ ਕਰਿ। ੯।

*ਦੋਹਰਾ*

ਥਕਿ ਸਾਂਢਿਨ ਤਿਨਕੀ ਗਈ ਤਹਾ ਜੁ ਪਹੁਚੇ ਜਾਇ।
ਅਥਕ ਊਟਨੀ ਰਾਵ ਚੜਿ ਤਹਾ ਪਹੂੰਚਿਯੋ ਆਇ। ੧0।
ਉਤਰ ਸਾਂਢਿ ਤੇ ਰਾਵ ਤਬ ਤਹਾ ਚੜਿਯੋ ਰਿਸਿ ਖਾਇ।
ਇਨ ਦੁਹੂੰਅਨ ਗਹਿ ਜਮ ਸਦਨ ਦੈਹੌਂ ਅਬੈ ਪਠਾਇ। ੧੧।

*ਚੌਪਈ*

ਇਹ ਮਾਰਗ ਜਬ ਨ੍ਰਿਪ ਚੜਿ ਗਏ। ਦੁਤਿਯ ਮਾਰਗੁ ਉਤਰਤ ਤੇ ਭਏ।
ਅਥਕ ਸਾਂਢਨੀ ਪਰ ਚੜਿ ਬੈਠੈ। ਰਾਨੀ ਸਹਿਤ ਸੁ ਜਾਰ ਇਕੈਠੈ। ੧੨।

*ਅੜਿਲ*

ਅਥਕ ਸਾਂਢਿ ਚੜਿ ਬੈਠੈ ਦਈ ਧਵਾਇ ਕੈ।
ਪਵਨ ਬੇਗਿ ਜ੍ਯੋ ਚਲੀ ਮਿਲੈ ਕੋ ਜਾਇ ਕੈ।
ਉਤਰਿ ਰਾਵ ਕਾ ਦੇਖੈ ਦਿਸਟਿ ਪਸਾਰਿ ਕੈ।
ਹੋ ਉਤਿਮ ਸਾਂਢਿਨ ਹਰੀ ਮਤ ਮਹਿ ਮਾਰਿ ਕੈ। ੧੩।

*ਚੌਪਈ*

ਤਬ ਰਾਜਾ ਪ੍ਯਾਦੋ ਰਹਿ ਗਯੋ। ਪਹੁਚਤ ਤਿਨੈ ਨ ਕ੍ਯੋਹੂੰ ਭਯੋ।
ਛਲ ਬਲ ਸਭ ਅਪਨੇ ਕਰਿ ਹਾਰਿਯੋ। ਲੈ ਰਾਨੀ ਗ੍ਰਿਹ ਜਾਰ ਪਧਾਰਿਯੋ। ੧੪।

ਜਦ ਰਾਣੀ ਨੇ ਇਸ ਤਰ੍ਹਾਂ ਸੁਣਿਆ, ਤਾਂ ਉਸ ਯਾਰ ਨੂੰ ਬੁਲਾ ਲਿਆ। ਉਸ ਨੂੰ ਕਿਹਾ ਕਿ ਮੈਨੂੰ ਨਾਲ ਲੈ ਕੇ ਆਪਣੇ ਦੇਸ਼ ਵਲ ਚਲ ਪਵੋ।੬।

ਉਨ੍ਹਾਂ ਨੇ ਉਜਾੜ ਵਿਚ ਇਕ ਘਰ ਬਣਵਾਇਆ। ਉਸ ਵਿਚ ਦੋ ਦਰਵਾਜ਼ੇ ਰਖਵਾਏ। ਸਾਨੂੰ ਲਭਦਿਆਂ (ਜੇ ਰਾਜਾ) ਇਸ ਰਸਤੇ ਰਾਹੀਂ ਆ ਜਾਏ (ਤਾਂ) ਅਸੀਂ ਦੂਜੇ ਦਰਵਾਜ਼ੇ ਰਾਹੀਂ ਨਿਕਲ ਜਾਈਏ।੭।

*ਅੜਿਲ*

(ਉਨ੍ਹਾਂ ਨੇ) ਰਾਜੇ ਦੀ ਇਕ ਸਾਂਢਨੀ ਮੰਗਵਾ ਲਈ। ਉਸ ਉਤੇ ਦੋਵੇਂ ਸੁਖ ਪੂਰਵਕ ਸਵਾਰ ਹੋ ਗਏ। ਉਸ ਮਹੱਲ ਵਿਚ ਉਹ ਆਣ ਪਹੁੰਚੇ ਅਤੇ ਸੁਖ ਨਾਲ ਭਾਂਤ ਭਾਂਤ ਦੀ ਕੇਲ-ਕ੍ਰੀੜਾ ਕਰਨ ਲਗੇ।੮।

ਜਦੋਂ ਰਾਜੇ ਨੇ ਇਸਤਰੀ ਦੇ ਭਜ ਜਾਣ ਦੀ (ਗੱਲ) ਸੁਣੀ ਤਾਂ ਕ੍ਰੋਧਿਤ ਹੋ ਕੇ ਤੁਰ ਪਿਆ। ਕੋਈ ਸਾਥੀ ਵੀ ਬੁਲਾ ਕੇ ਨਾਲ ਨ ਲਿਆ। ਪੈਰਾਂ ਦੀ ਟੋਹ ਲੈ ਕੇ ਆ ਪਹੁੰਚਿਆ ਅਤੇ ਬੁੜਬੁੜਾਉਂਦਾ ਹੋਇਆ ਉਸ ਮਹੱਲ ਵਿਚ ਦਾਖ਼ਲ ਹੋਇਆ।੯।

*ਦੋਹਰਾ*

ਉਨ੍ਹਾਂ (ਰਾਣੀ ਅਤੇ ਸੌਦਾਗਰ) ਵਾਲੀ ਸਾਂਢਨੀ ਉਥੇ ਥਕ ਕੇ ਜਾ ਪਹੁੰਚੀ। ਪਰ ਰਾਜਾ ਅਣਥਕ ਸਾਂਢਨੀ ਉਤੇ ਚੜ੍ਹ ਕੇ ਉਥੇ ਆ ਪਹੁੰਚਿਆ।੧੦। ਸਾਂਢਨੀ ਤੋਂ ਉਤਰ ਕੇ ਰਾਜਾ ਰੋਹ ਭਰਿਆ ਉਥੇ ਜਾ ਚੜ੍ਹਿਆ (ਅਤੇ ਮਨ ਵਿਚ ਸੋਚਣ ਲਗਾ) ਕਿ ਇਨ੍ਹਾਂ ਦੋਹਾਂ ਨੂੰ ਫੜ ਕੇ ਹੁਣੇ ਯਮ-ਲੋਕ ਪਹੁੰਚਾਂਦਾ ਹਾਂ।੧੧।

*ਚੌਪਈ*

ਇਸ ਰਸਤੇ ਤੋਂ ਜਦੋਂ ਰਾਜਾ ਚੜ੍ਹ ਕੇ ਆਇਆ, (ਤਾਂ) ਉਹ ਦੂਜੇ ਰਸਤੇ ਤੋਂ ਉਤਰ ਗਏ। ਉਹ (ਰਾਜੇ ਵਾਲੀ) ਅਣਥਕ ਸਾਂਢਨੀ ਉਤੇ ਰਾਣੀ ਅਤੇ ਯਾਰ ਇਕੱਠੇ ਸਵਾਰ ਹੋ ਗਏ।੧੨।

*ਅੜਿਲ*

ਅਣਥਕ ਸਾਂਢਨੀ ਉਤੇ ਬੈਠ ਕੇ (ਉਸ ਨੂੰ) ਭਜਾ ਦਿੱਤਾ। (ਉਹ) ਪੌਣ ਦੇ ਵੇਗ ਨਾਲ ਚਲੀ, ਭਲਾ ਉਸ ਨੂੰ ਕੌਣ ਮਿਲ ਸਕਦਾ ਸੀ। ਰਾਜਾ ਮਹੱਲ ਤੋਂ ਉਤਰ ਕੇ ਅੱਖਾਂ ਪਸਾਰ ਕੇ ਕੀ ਵੇਖਦਾ ਹੈ ਕਿ ਮੈਨੂੰ ਮੂਰਖ ਬਣਾ ਕੇ ਉਹ ਉੱਤਮ ਸਾਂਢਨੀ ਲੈ ਗਏ ਹਨ।੧੩।

*ਚੌਪਈ*

ਤਦ ਰਾਜਾ (ਇਕ ਪ੍ਰਕਾਰ ਨਾਲ) ਪੈਦਲ ਰਹਿ ਗਿਆ। ਉਨ੍ਹਾਂ ਤਕ ਕਿਸੇ ਤਰ੍ਹਾਂ ਵੀ ਪਹੁੰਚ ਨਹੀਂ ਸਕਿਆ। ਉਹ ਆਪਣਾ ਸਾਰਾ ਛਲ ਬਲ ਕਰ ਕੇ ਹਾਰ ਗਿਆ। (ਉਹ) ਯਾਰ ਰਾਣੀ ਨੂੰ ਲੈ ਕੇ (ਆਪਣੇ) ਘਰ ਜਾ ਪਹੁੰਚਿਆ।੧੪।

*ਅੜਿਲ*

ਦੁਹੂੰ ਹਾਥ ਨਿਜੁ ਮੂੰਡ ਛਾਰ ਡਾਰਤ ਭਯੋ।
ਜਨੁਕ ਰਾਹ ਮੈ ਲੂਟਿ ਕਿਨੂ ਤਾ ਕੌ ਲਯੋ।
ਗਿਰਿਯੋ ਝੂਮਿ ਕੈ ਭੂਮਿ ਅਧਿਕ ਮੁਰਝਾਇ ਕੈ।
ਹੋ ਡੂਬਿ ਨਦੀ ਮਹਿ ਮਰਿਯੋ ਅਧਿਕ ਬਿਖ ਖਾਇ ਕੈ। ੧੫।

ਲੈ ਰਾਨੀ ਕੋ ਜਾਰ ਜਬੈ ਗ੍ਰਿਹ ਆਇਯੋ।
ਭਾਤਿ ਭਾਤਿ ਸੋ ਦਰਬੁ ਦਿਜਾਨੁ ਲੁਟਾਇਯੋ।
ਜੌ ਐਸੀ ਅਬਲਾ ਕੌ ਛਲ ਸੌ ਪਾਇਯੈ।
ਹੋ ਬਿਨੁ ਦਾਮਨ ਤਿਹ ਦਏ ਹਾਥ ਬਿਕਿ ਜਾਇਯੈ। ੧੬।

ਛਲ ਅਬਲਾ ਛੈਲਨ ਕੋ ਕਛੂ ਨ ਜਾਨਿਯੈ।
ਲਹਿਯੋ ਨ ਜਾ ਕੌ ਜਾਇ ਸੁ ਕੈਸ ਬਖਾਇਨੈ।
ਜੁ ਕਛੁ ਛਿਦ੍ਰ ਇਨ ਕੇ ਛਲ ਕੌ ਲਖਿ ਪਾਇਯੈ।
ਹੋ ਸਮੁਝਿ ਚਿਤ ਚੁਪ ਰਹੋ ਨ ਕਿਸੂ ਬਤਾਇਯੈ। ੧੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੪੪। ੨੯੨੦। ਅਫਜੂੰ।*

*ਦੋਹਰਾ*

ਸਹਿਰ ਸਿਪਾਹਾ ਕੈ ਬਿਖੈ ਭਗਵਤੀ ਤ੍ਰਿਯ ਏਕ।
ਤਾ ਕੇ ਪਤਿ ਕੇ ਧਾਮ ਮੈ ਘੋਰੀ ਰਹੈ ਅਨੇਕ। ੧।

*ਚੌਪਈ*

ਘੋਰੀ ਏਕ ਨਦੀ ਤਟ ਗਈ। ਦਰਿਆਈ ਹੈ ਲਾਗਤ ਭਈ।
ਤਾ ਤੇ ਏਕ ਬਛੇਰੋ ਭਯੋ। ਜਨੁ ਅਵਤਾਰ ਇੰਦ੍ਰ ਹੈ ਲਯੋ। ੨।

ਸਕ੍ਰ ਬਰਨ ਅਤਿ ਤਾਹਿ ਬਿਰਾਜੈ। ਤਾ ਕੌ ਨਿਰਖਿ ਚੰਦ੍ਰਮਾ ਲਾਜੈ।
ਚਮਕਿ ਚਲਿਯੋ ਇਹ ਭਾਤਿ ਸੁਹਾਵੈ। ਜਨੁ ਘਨ ਪ੍ਰਭਾ ਦਾਮਨੀ ਪਾਵੈ। ੩।

ਤਾ ਕੌ ਲੈ ਬੇਚਨ ਤ੍ਰਿਯ ਗਈ। ਸਹਿਰ ਸਾਹ ਕੇ ਆਵਤ ਭਈ।
ਆਪੁਨ ਭੇਸ ਪੁਰਖ ਕੋ ਧਾਰੇ। ਕੋਟਿ ਸੂਰ ਜਨ ਚੜੇ ਸਵਾਰੇ। ੪।

ਜਬੈ ਸਾਹ ਦੀਵਾਨ ਲਗਾਯੋ। ਤ੍ਰਿਯਾ ਤੁਰੈ ਲੈ ਤਾਹਿ ਦਿਖਾਯੋ।
ਨਿਰਖਿ ਰੀਝਿ ਰਾਜਾ ਤਿਹ ਰਹਿਯੋ। ਲੀਜੈ ਮੋਲ ਤਿਸੈ ਚਿਤ ਚਹਿਯੋ। ੫।

ਪ੍ਰਥਮ ਹੁਕਮ ਕਰਿ ਤੁਰੈ ਫਿਰਾਯੋ। ਬਹੁਰਿ ਭੇਜਿ ਭ੍ਰਿਤ ਮੋਲ ਕਰਾਯੋ।
ਟਕਾ ਲਾਖ ਦਸ ਕੀਮਤਿ ਪਰੀ। ਮਿਲਿ ਗਿਲਿ ਮੋਲ ਦਲਾਲਨ ਕਰੀ। ੬।

*ਅੜਿਲ*

(ਰਾਜਾ) ਆਪਣੇ ਦੋਹਾਂ ਹੱਥਾਂ ਨਾਲ ਸਿਰ ਵਿਚ ਮਿੱਟੀ ਪਾਣ ਲਗਾ, ਮਾਨੋ ਉਸ ਨੂੰ ਰਸਤੇ ਵਿਚ ਕਿਸੇ ਨੇ ਲੁਟ ਲਿਆ ਹੋਵੇ। ਉਹ ਬੇਹੋਸ਼ ਹੋ ਕੇ ਧਰਤੀ ਉਤੇ ਘੁਮੇਰੀ ਖਾ ਕੇ ਡਿਗ ਪਿਆ ਅਤੇ ਬਹੁਤ ਜ਼ਹਿਰ ਖਾ ਕੇ ਨਦੀ ਵਿਚ ਡੁਬ ਮਰਿਆ।੧੫।

ਰਾਣੀ ਨੂੰ ਲੈ ਕੇ ਜਦ ਯਾਰ (ਆਪਣੇ) ਘਰ ਆਇਆ ਤਾਂ ਕਈ ਤਰ੍ਹਾਂ ਨਾਲ ਬ੍ਰਾਹਮਣਾਂ ਵਿਚ ਧਨ ਵੰਡਿਆ। ਜੇ ਛਲ ਨਾਲ ਅਜਿਹੀ ਇਸਤਰੀ ਨੂੰ ਪ੍ਰਾਪਤ ਕਰ ਲਈਏ ਤਾਂ ਬਿਨਾ ਦੰਮਾਂ ਦੇ ਹੀ ਉਸ ਦੇ ਹੱਥ ਵਿਕ ਜਾਈਏ।੧੬।

ਚਤੁਰ ਇਸਤਰੀਆਂ ਦੇ ਛਲ (ਚਰਿਤ੍ਰ) ਨੂੰ ਕੁਝ ਵੀ ਸਮਝਿਆ ਨਹੀਂ ਜਾ ਸਕਦਾ। ਜਿਸ ਨੂੰ ਸਮਝਿਆ ਨ ਜਾ ਸਕੇ ਉਸ ਦਾ ਬਖਾਨ ਕਿਵੇਂ ਕੀਤਾ ਜਾਏ। ਜੇ ਕੋਈ ਕਮਜ਼ੋਰੀ ਇਨ੍ਹਾਂ ਦੇ ਚਰਿਤ੍ਰ ਦੀ ਪਤਾ ਵੀ ਲਗ ਜਾਵੇ ਤਾਂ ਸਮਝ ਕੇ ਚੁਪ ਰਹੋ, ਕਿਸੇ ਨੂੰ ਨ ਦਸੋ।੧੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੪੪। ੨੯੨੦। ਚਲਦਾ।*

*ਦੋਹਰਾ*

ਸਿਪਾਹਾ ਸ਼ਹਿਰ ਵਿਚ ਇਕ ਭਾਗਵਤੀ ਨਾਂ ਦੀ ਇਸਤਰੀ ਸੀ। ਉਸ ਦੇ ਪਤੀ ਦੇ ਘਰ ਅਨੇਕਾਂ ਘੋੜੀਆਂ ਹੁੰਦੀਆਂ ਸਨ।੧।

*ਚੌਪਈ*

ਉਸ ਦੀ ਇਕ ਘੋੜੀ ਨਦੀ ਦੇ ਕੰਢੇ ਉਤੇ ਗਈ। ਉਹ ਦਰਿਆਈ ਘੋੜੇ ਨਾਲ ਲਗ ਗਈ। ਉਸ ਤੋਂ ਇਕ ਵਛੇਰਾ ਜਨਮਿਆ, ਮਾਨੋ ਇੰਦਰ ਦੇ ਘੋੜੇ ਨੇ ਅਵਤਾਰ ਲਿਆ ਹੋਵੇ।੨।

ਉਸ ਦਾ ਸੁੰਦਰ ਸਫ਼ੈਦ ('ਸਕ੍ਰ'-ਇੰਦਰ ਵਰਗਾ) ਰੰਗ ਸੀ ਜਿਸ ਨੂੰ ਵੇਖ ਕੇ ਚੰਦ੍ਰਮਾ ਵੀ ਸ਼ਰਮਿੰਦਾ ਹੁੰਦਾ ਸੀ। ਜਦੋਂ ਉਹ ਤਿੜਕ ਕੇ ਚਲਦਾ (ਤਾਂ ਇੰਜ ਲਗਦਾ) ਮਾਨੋ ਬਦਲਾਂ ਵਿਚ ਬਿਜਲੀ ਸ਼ੋਭ ਰਹੀ ਹੋਵੇ।੩।

ਉਸ ਨੂੰ ਲ ਕੇ ਵੇਚਣ ਲਈ (ਉਹ) ਇਸਤਰੀ ਗਈ। ਰਾਜੇ ਦੇ ਸ਼ਹਿਰ ਵਿਚ ਆ ਗਈ। (ਉਸ ਨੇ) ਆਪਣਾ ਭੇਸ ਪੁਰਸ਼ ਵਰਗਾ ਬਣਾਇਆ ਹੋਇਆ ਸੀ, ਮਾਨੋ ਕਰੋੜਾਂ ਸੂਰਜਾਂ ਦੇ ਚੜ੍ਹਨ ਵਰਗਾ ਸੀ।੪।

ਜਦੋਂ ਸ਼ਾਹ ਨੇ ਦੀਵਾਨ (ਸਭਾ) ਲਗਾਇਆ। ਇਸਤਰੀ ਨੇ ਘੋੜਾ ਲਿਆ ਕੇ ਉਸ ਨੂੰ ਵਿਖਾਇਆ। ਉਸ ਨੂੰ ਵੇਖ ਕੇ ਰਾਜਾ ਪ੍ਰਸੰਨ ਹੋ ਗਿਆ। ਉਸ ਨੂੰ ਮੁੱਲ ਖ਼ਰੀਦਣ ਬਾਰੇ ਮਨ ਵਿਚ ਸੋਚਿਆ।੫।

ਪਹਿਲਾਂ (ਸ਼ਾਹ ਨੇ) ਹੁਕਮ ਕਰ ਕੇ ਘੋੜੇ ਨੂੰ ਫਿਰਾਇਆ। ਫਿਰ ਨੌਕਰਾਂ ਨੂੰ ਭੇਜ ਕੇ ਮੁੱਲ ਕਰਾਇਆ। ਦਲਾਲਾਂ ਨੇ ਮਿਲ ਗਿਲ ਕੇ ਉਸ ਦੀ ਦਸ ਲੱਖ ਟੱਕੇ ਕੀਮਤ ਪਾਈ।੬।

*ਅੜਿਲ*

ਤਬ ਅਬਲਾ ਤਿਨ ਬਚਨ ਉਚਾਰੇ ਬਿਹਸਿ ਕਰਿ।
ਲੀਜੈ ਹਮਰੋ ਬੈਨ ਸਾਹ ਤੂ ਸ੍ਰੋਨ ਧਰਿ।
ਪਾਚ ਹਜਾਰ ਮੁਹਰ ਮੁਹਿ ਹ੍ਯਾ ਦੈ ਜਾਇਯੈ।
ਹੋ ਲੈ ਕੈ ਬਹੁਰਿ ਤਬੇਲੇ ਤੁਰੈ ਬੰਧਾਇਯੈ। ੭।

ਸਾਹ ਅਸਰਫੀ ਪਾਚ ਹਜਾਰ ਮੰਗਾਇ ਕੈ।
ਚਰੇ ਤੁਰੰਗ ਤਿਹ ਦੀਨੀ ਕਰ ਪਕਰਾਇ ਕੈ।
ਕਹਿਯੋ ਮੁਹਰ ਪਹੁਚਾਇ ਬਹੁਰ ਮੈ ਆਇ ਹੌ।
ਹੋ ਤਾ ਪਾਛੇ ਘੁਰਸਾਰਹਿ ਘੋਰ ਬੰਧਾਇ ਹੌ। ੮।

ਯੌ ਕਹਿ ਤਿਨ ਸੌ ਬਚਨ ਧਵਾਯੋ ਤੁਰੈ ਤ੍ਰਿਯ।
ਪਠੈ ਪਖਰਿਯਾ ਪਹੁਚੇ ਕਰਿ ਕੈ ਕੋਪ ਹਿਯ।
ਕੋਸ ਡੇਢ ਸੈ ਲਗੇ ਹਟੇ ਸਭ ਹਾਰਿ ਕੈ।
ਹੋ ਹਾਥ ਨ ਆਈ ਬਾਲ ਰਹੇ ਸਿਰ ਮਾਰਿ ਕੈ। ੯।

ਮੁਹਰੈ ਗ੍ਰਿਹ ਪਹੁਚਾਇ ਸੁ ਆਈ ਬਾਲ ਤਹ।
ਬੈਠੋ ਚਾਰੁ ਬਨਾਇ ਸਾਹ ਜੁ ਸਭਾ ਜਹ।
ਤੁਰਤੁ ਤੁਰੈ ਤੇ ਉਤਰ ਸਲਾਮੈ ਤੀਨਿ ਕਰ।
ਹੋ ਲੀਜੈ ਅਪਨੋ ਤੁਰੈ ਲਯੋ ਮੈ ਮੋਲ ਭਰਿ। ੧੦।

*ਦੋਹਰਾ*

ਮੁਹਰੈ ਘਰ ਪਹੁਚਾਇ ਕੈ ਤਿਨ ਕੌ ਚਰਿਤ ਦਿਖਾਇ।
ਆਨਿ ਤੁਰੋ ਨ੍ਰਿਪ ਕੋ ਦਿਯੋ ਹ੍ਰਿਦੈ ਹਰਖ ਉਪਜਾਇ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੪੫। ੨੯੩੧। ਅਫਜੂੰ।*

*ਦੋਹਰਾ*

ਪ੍ਰਮੁਦ ਕੁਮਾਰਿ ਰਾਨੀ ਰਹੈ ਜਾ ਕੋ ਰੂਪ ਅਪਾਰ।
ਬਿਜੈ ਰਾਜ ਰਾਜਾ ਨਿਰਖਿ ਕਿਯੋ ਆਪਨਾ ਯਾਰ। ੧।

*ਅੜਿਲ*

ਬਿਜੈ ਰਾਜ ਕੋ ਲੀਨੋ ਧਾਮ ਬੁਲਾਇ ਕੈ।
ਲਪਟਿ ਲਪਟਿ ਰਤਿ ਕਰੀ ਹਰਖ ਉਪਜਾਇ ਕੈ।
ਪੁਨਿ ਤਾ ਸੋ ਯੌ ਬਚਨ ਉਚਾਰੇ ਪ੍ਰੀਤਿ ਕਰਿ।
ਹੋ ਸੁਨਿ ਰਾਜਾ ਮੁਰਿ ਬੈਨ ਲੀਜਿਅਹਿ ਹ੍ਰਿਦੈ ਧਰਿ। ੨।

ਜਬ ਮੁਰ ਕਿਯੋ ਸੁਯੰਬਰ ਪਿਤਾ ਬਨਾਇ ਕਰਿ।
ਹੌ ਲਖਿ ਕੈ ਤੁਮਰੋ ਰੂਪ ਰਹੀ ਉਰਝਾਇ ਕਰ।
ਅਵਰ ਰਾਵ ਮੁਹਿ ਲੈ ਗਯੋ ਜੁਧ ਮਚਾਇ ਕੈ।
ਹੋ ਮੋਰ ਨ ਬਸ ਕਛੁ ਚਲਿਯੋ ਮਰੋ ਬਿਖ ਖਾਇ ਕੈ। ੩।

*ਅੜਿਲ*

ਤਦ ਉਸ ਇਸਤਰੀ ਨੇ ਹਸ ਕੇ ਇਸ ਤਰ੍ਹਾਂ ਕਿਹਾ-- ਹੇ ਸ਼ਾਹ! ਤੂੰ ਮੇਰੀ ਗੱਲ ਕੰਨ ਵਿਚ ਪਾ ਲੈ। ਮੈਨੂੰ ਇਥੇ ਪੰਜ ਹਜ਼ਾਰ ਮੋਹਰਾਂ ਦੇ ਜਾਓ। ਫਿਰ ਘੋੜਾ ਲੈ ਕੇ ਆਪਣੇ ਤਬੇਲੇ ਵਿਚ ਬੰਨ੍ਹ ਲਵੋ।੭।

ਸ਼ਾਹ ਨੇ ਪੰਜ ਹਜ਼ਾਰ ਅਸ਼ਰਫ਼ੀਆਂ ਮੰਗਵਾ ਕੇ ਅਤੇ ਉਸ ਦੇ ਹੱਥ ਵਿਚ ਘੋੜੇ ਉਤੇ ਚੜ੍ਹਿਆਂ ਪਕੜਾ ਦਿੱਤੀਆਂ। (ਤਦ ਉਸ ਨੇ) ਕਿਹਾ --ਮੈਂ ਮੋਹਰਾਂ (ਘਰ) ਪਹੁੰਚਾ ਕੇ ਫਿਰ ਆਉਂਦੀ ਹਾਂ ਅਤੇ ਇਸ ਪਿਛੋਂ ਘੋੜਾ ਤੁਹਾਡੇ ਅਸਤਬਲ ਵਿਚ ਬੰਨ੍ਹਦੀ ਹਾਂ।੮।

ਉਨ੍ਹਾਂ ਨੂੰ ਇਹ ਗੱਲ ਕਹਿ ਕੇ ਇਸਤਰੀ ਨੇ ਘੋੜਾ ਭਜਾ ਲਿਆ। ਰਾਜੇ ਨੇ ਕ੍ਰੋਧ ਕਰ ਕੇ ਪਿਛੇ ਘੋੜ ਸਵਾਰ ਲਗਾ ਦਿੱਤੇ। ਡੇਢ ਸੌ ਕੋਹ ਚਲ ਕੇ ਸਾਰੇ ਥਕ ਕੇ ਹਟ ਗਏ। ਉਹ ਇਸਤਰੀ ਹੱਥ ਨ ਆਈ, ਉਹ ਸਿਰ ਪਟਕ ਕੇ ਰਹਿ ਗਏ।੯।

ਮੋਹਰਾਂ ਘਰ ਪਹੁੰਚਾ ਕੇ ਉਹ ਇਸਤਰੀ ਉਥੇ ਆਈ ਜਿਥੇ ਸ਼ਾਹ ਸੋਹਣਾ ਦਰਬਾਰ ਲਗਾ ਕੇ ਬੈਠਾ ਸੀ। ਤੁਰਤ ਘੋੜੇ ਤੋਂ ਉਤਰ ਕੇ (ਉਸ ਇਸਤਰੀ ਨੇ) ਤਿੰਨ ਵਾਰ ਸਲਾਮ ਕੀਤਾ (ਅਤੇ ਕਿਹ--) ਮੈਂ ਆਪਣਾ ਮੁੱਲ ਲੈ ਲਿਆ, (ਹੁਣ) ਤੁਸੀਂ ਆਪਣਾ ਘੋੜਾ ਲੈ ਲਵੋ।੧0।

*ਦੋਹਰਾ*

ਮੋਹਰਾਂ ਘਰ ਪਹੁੰਚਾ ਕੇ ਅਤੇ ਉਸ ਨੂੰ ਚਰਿਤ੍ਰ ਵਿਖਾ ਕੇ ਫਿਰ ਰਾਜੇ ਨੂੰ ਦਿਲੋਂ ਪ੍ਰਸੰਨ ਹੋ ਕੇ ਘੋੜਾ ਦੇ ਦਿੱਤਾ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੪੫। ੨੯੩੧। ਚਲਦਾ।*

*ਦੋਹਰਾ*

(ਇਕ) ਪ੍ਰਮੁਦ ਕੁਮਾਰੀ ਨਾਂ ਦੀ ਰਾਣੀ ਸੀ ਜਿਸ ਦਾ ਰੂਪ ਬਹੁਤ ਸੁੰਦਰ ਸੀ। (ਉਸ ਨੇ) ਬਿਜੈ ਰਾਜ ਨਾਂ ਦੇ ਰਾਜੇ ਨੂੰ ਵੇਖ ਕੇ ਆਪਣਾ ਯਾਰ ਬਣਾ ਲਿਆ।੧।

*ਅੜਿਲ*

(ਉਸ ਨੇ) ਬਿਜੈ ਰਾਜ ਨੂੰ ਘਰ ਬੁਲਾ ਲਿਆ। ਪ੍ਰਸੰਨਤਾ ਪੂਰਵਕ (ਉਸ ਨਾਲ) ਲਿਪਟ ਲਿਪਟ ਕੇ ਰਤੀ-ਕ੍ਰੀੜਾ ਕੀਤੀ। ਫਿਰ ਉਸ ਨਾਲ ਪ੍ਰੇਮ ਕਰ ਕੇ ਇਸ ਤਰ੍ਹਾਂ ਬਚਨ ਉਚਾਰੇ। ਹੇ ਰਾਜਨ! ਮੇਰੀ ਗੱਲ ਸੁਣ ਕੇ ਮਨ ਵਿਚ ਧਾਰਨ ਕਰ ਲਵੋ।੨।

ਜਦ ਮੇਰੇ ਪਿਤਾ ਨੇ ਸੁਅੰਬਰ ਕੀਤਾ ਤਾਂ ਮੈਂ ਤੇਰਾ ਰੂਪ ਵੇਖ ਕੇ ਉਲਝ ਗਈ। ਪਰ ਦੂਜਾ ਰਾਜਾ ਯੁੱਧ ਮਚਾ ਕੇ ਮੈਨੂੰ ਲੈ ਗਿਆ। ਮੇਰਾ ਕੋਈ ਵੀ ਵਸ ਨ ਚਲਿਆ, (ਸਿਵਾਏ) ਜ਼ਹਿਰ ਖਾ ਕੇ ਮਰ ਜਾਣ ਦੇ।੩।

ਲਗਨ ਅਨੋਖੀ ਲਗੈ ਨ ਤੋਰੀ ਜਾਤ ਹੈ।
ਨਿਰਖਿ ਤਿਹਾਰੋ ਰੂਪ ਨ ਹਿਯੋ ਸਿਰਾਤ ਹੈ।
ਕੀਜੈ ਸੋਊ ਚਰਿਤ ਜੁ ਤੁਮ ਕਹ ਪਾਇਯੈ।
ਹੋ ਨਿਜੁ ਨਾਰੀ ਮੁਹਿ ਕੀਜੈ ਸੁ ਬਿਧਿ ਬਤਾਇਯੈ। ੪।

ਮਹਾ ਰੁਦ੍ਰ ਕੇ ਭਵਨ ਜੁਗਿਨ ਹ੍ਵੈ ਆਇਹੋ।
ਕਛੁਕ ਮਨੁਖ ਲੈ ਸੰਗ ਤਹਾ ਚਲਿ ਜਾਇਹੋ।
ਮਹਾਰਾਜ ਜੂ ਤੁਮ ਤਹ ਦਲੁ ਲੈ ਆਇਯੋ।
ਹੋ ਦੁਸਟਨ ਪ੍ਰਥਮ ਸੰਘਾਰਿ ਹਮੈ ਲੈ ਜਾਇਯੋ। ੫।

ਬਦਿ ਤਾ ਸੋ ਸੰਕੇਤ ਬਹੁਰਿ ਸੁਖ ਪਾਇ ਕੈ।
ਨਿਜੁ ਮੁਖ ਤੇ ਕਹਿ ਲੋਗਨ ਦਈ ਸੁਨਾਇ ਕੈ।
ਮਹਾ ਰੁਦ੍ਰ ਕੇ ਭਵਨ ਕਾਲਿ ਮੈ ਜਾਇਹੋ।
ਹੋ ਏਕ ਰੈਨਿ ਜਗਿ ਬਹੁਰਿ ਸਦਨ ਉਠਿ ਆਇਹੋ। ੬।

ਕਛੁਕ ਮਨੁਛ ਲੈ ਸੰਗਿ ਜਾਤਿ ਤਿਤ ਕੋ ਭਈ।
ਮਹਾ ਰੁਦ੍ਰ ਕੇ ਭਵਨ ਜਗਤ ਰਜਨੀ ਗਈ।
ਪ੍ਯਾਰੀ ਕੋ ਆਗਮ ਰਾਜੈ ਸੁਨਿ ਪਾਇਯੋ।
ਹੋ ਭੋਰ ਹੋਨ ਨਹਿ ਦਈ ਜੋਰਿ ਦਲੁ ਆਇਯੋ। ੭।

ਜੋ ਜਨ ਤ੍ਰਿਯ ਕੇ ਸੰਗ ਪ੍ਰਥਮ ਤਿਨ ਘਾਇਯੋ।
ਜੀਯਤ ਬਚੇ ਜੋ ਜੋਧਾ ਤਿਨੈ ਭਜਾਇਯੋ।
ਤਾ ਪਾਛੇ ਰਾਨੀ ਕੋ ਲਯੋ ਉਚਾਇ ਕੈ।
ਹੋ ਗ੍ਰਿਹ ਅਪਨੇ ਕੋ ਗਯੋ ਹਰਖ ਉਪਜਾਇ ਕੈ। ੮।

ਰਾਨੀ ਕੋ ਲੀਨੋ ਸੁਖਪਾਲ ਚੜਾਇ ਕੈ।
ਆਲਿੰਗਨ ਚੁੰਬਨ ਕੀਨੇ ਸੁਖ ਪਾਇ ਕੈ।
ਸੁਨਤ ਲੋਗ ਕੇ ਤ੍ਰਿਯ ਬਹੁ ਕੂਕ ਪੁਕਾਰ ਕੀ।
ਹੋ ਚਿਤ ਆਪਨੇ ਕੇ ਬੀਚ ਦੁਆਏ ਦੇਤ ਭੀ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਯਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੪੬। ੨੯੪੦। ਅਫਜੂੰ।*

*ਚੌਪਈ*

ਖੈਰੀ ਨਾਮ ਬਲੋਚਨਿ ਰਹੈ। ਦੁਤਿਯ ਸਵਤਿ ਸੰਮੀ ਜਗ ਕਹੈ।
ਫਤਹ ਖਾਨ ਤਾ ਕੋ ਪਤਿ ਭਾਰੋ। ਤਿਹੂੰ ਭਵਨ ਭੀਤਰ ਉਜਿਯਾਰੋ। ੧।

ਰੋਸ ਕਿਯੋ ਤਾ ਪੈ ਹਜਰਤਿ ਅਤਿ। ਮੁਹਿਮ ਸੈਦ ਖਾਂ ਕਰੀ ਬਿਕਟ ਮਤਿ।
ਤਾਹਿ ਮਿਲਾਇ ਬਹੁਰਿ ਗਹਿ ਲੀਨੋ। ਮੁਲਤਾਨ ਓਰ ਪਯਾਨੋ ਕੀਨੋ। ੨।

ਬੰਧ੍ਯੋ ਰਾਵ ਬਾਲਨ ਸੁਨਿ ਪਾਯੋ। ਸਕਲ ਪੁਰਖ ਕੋ ਭੇਖ ਬਨਾਯੋ।
ਬਾਲੋਚੀ ਸੈਨਾ ਸਭ ਜੋਰੀ। ਭਾਤਿ ਭਾਤਿ ਅਰਿ ਪ੍ਰਤਿਨਾ ਤੋਰੀ। ੩।

ਅਨੋਖੀ ਲਗਨ ਲਗੀ ਹੋਈ ਤੋੜੀ ਨਹੀਂ ਜਾ ਸਕਦੀ। ਤੁਹਾਡੇ ਰੂਪ ਨੂੰ ਵੇਖੇ ਬਿਨਾ ਹਿਰਦੇ ਵਿਚ ਠੰਡ ਨਹੀਂ ਪੈਂਦੀ। ਕੋਈ ਅਜਿਹਾ ਚਰਿਤ੍ਰ ਕਰੋ ਜਿਸ ਨਾਲ ਤੁਹਾਨੂੰ ਪ੍ਰਾਪਤ ਕਰ ਸਕਾਂ। ਅਜਿਹੀ ਵਿਧੀ ਦਸੋ ਕਿ ਮੈਨੂੰ ਆਪਣੀ ਇਸਤਰੀ ਬਣਾ ਸਕੋ।੪।

ਮੈਂ ਮਹਾ ਰੁਦ੍ਰ ਦੇ ਮੰਦਿਰ ਵਿਚ ਜੋਗਣ ਬਣ ਕੇ ਆਵਾਂਗੀ। ਮੈਂ ਕੁਝ ਬੰਦੇ ਨਾਲ ਲੈ ਕੇ ਉਥੇ ਜਾਵਾਂਗੀ। ਹੇ ਮਹਾਰਾਜ ਜੀ! ਤੁਸੀਂ (ਆਪਣਾ) ਦਲ ਲੈ ਕੇ ਉਥੇ ਆ ਜਾਣਾ। (ਨਾਲ ਆਏ) ਦੁਸ਼ਟਾਂ ਨੂੰ ਮਾਰ ਕੇ ਮੈਨੂੰ ਲੈ ਜਾਣਾ।੫।

ਉਸ ਨੂੰ ਇਹ ਸੰਕੇਤ ਦਸ ਕੇ ਅਤੇ ਫਿਰ ਸੁਖ ਪੂਰਵਕ ਆਪਣੇ ਮੂੰਹ ਤੋਂ ਲੋਕਾਂ ਨੂੰ ਸੁਣਾ ਕੇ ਕਿਹਾ -- ਮੈਂ ਕਲ ਮਹਾ ਰੁਦ੍ਰ ਦੇ ਮੰਦਿਰ ਜਾਵਾਂਗੀ ਅਤੇ ਇਕ ਰਾਤ ਜਗਰਾਤਾ ਕਟ ਕੇ ਫਿਰ ਘਰ ਪਰਤ ਆਵਾਂਗੀ।੬।

ਕੁਝ ਬੰਦੇ ਨਾਲ ਲੈ ਕੇ (ਉਹ) ਉਧਰ ਨੂੰ ਚਲ ਪਈ। ਮਹਾ ਰੁਦ੍ਰ ਦੇ ਮੰਦਿਰ ਵਿਚ ਜਗਰਾਤਾ ਕਰਨ ਲਈ ਗਈ। (ਉਸ) ਪਿਆਰੀ ਦੇ ਆਣ ਦਾ ਰਾਜੇ ਨੂੰ ਪਤਾ ਲਗ ਗਿਆ। (ਉਸ ਨੇ) ਸਵੇਰ ਨ ਹੋਣ ਦਿੱਤੀ ਅਤੇ ਦਲ ਜੋੜ ਕੇ ਪਹੁੰਚ ਗਿਆ।੭।

ਜੋ ਬੰਦੇ ਇਸਤਰੀ ਨਾਲ ਸਨ, ਪਹਿਲਾਂ ਉਨ੍ਹਾਂ ਨੂੰ ਮਾਰਿਆ। ਜਿਹੜੇ ਸੂਰਮੇ ਜੀਉਂਦੇ ਬਚ ਗਏ, ਉਨ੍ਹਾਂ ਨੂੰ ਭਜਾ ਦਿੱਤਾ। ਉਸ ਪਿਛੋਂ ਰਾਣੀ ਨੂੰ ਚੁਕ ਲਿਆ ਅਤੇ ਖ਼ੁਸ਼ੀ ਖ਼ੁਸ਼ੀ ਆਪਣੇ ਘਰ ਨੂੰ ਚਲਾ ਗਿਆ।੮।

ਰਾਣੀ ਨੂੰ ਸੁਖਪਾਲ ਵਿਚ ਚੜ੍ਹਾ ਲਿਆ। ਸੁਖ ਪੂਰਵਕ ਆਲਿੰਗਨ ਅਤੇ ਚੁੰਬਨ ਲਏ। ਲੋਕਾਂ ਨੂੰ ਸੁਣਾਉਣ ਲਈ ਇਸਤਰੀ ਨੇ ਬਹੁਤ ਚੀਖ਼ ਪੁਕਾਰ ਕੀਤੀ। ਪਰ ਆਪਣੇ ਚਿਤ ਵਿਚ (ਯਾਰ ਨੂੰ) ਦੁਆਵਾਂ ਦੇ ਰਹੀ ਸੀ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੪੬। ੨੯੪੦। ਚਲਦਾ।*

*ਚੌਪਈ*

ਖੈਰੀ ਨਾਂ ਦੀ ਇਕ ਬਲੋਚਣ ਰਹਿੰਦੀ ਸੀ। ਉਸ ਦੀ ਦੂਜੀ ਸੌਂਕਣ ਨੂੰ ਲੋਕੀਂ ਸੰਮੀ ਕਹਿੰਦੇ ਸਨ। ਉਸ ਦਾ ਪਤੀ ਫ਼ਤਹ ਖ਼ਾਨ ਬਹੁਤ ਮਹਾਨ ਸੀ। ਉਹ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਸੀ।੧।

ਉਸ ਉਤੇ ਬਾਦਸ਼ਾਹ ਨੇ ਬਹੁਤ ਗੁੱਸਾ ਕੀਤਾ। ਕਠੋਰ ਮਤ ਵਾਲੇ ਸੈਦ ਖ਼ਾਨ ਨੂੰ (ਉਸ ਨੂੰ ਪਕੜਨ ਲਈ) ਮੁਹਿੰਮ ਉਤੇ ਚੜ੍ਹਾ ਦਿੱਤਾ। ਉਸ ਨੂੰ ਮਿਲ ਕੇ ਫਿਰ ਪਕੜ ਲਿਆ ਅਤੇ ਮੁਲਤਾਨ ਵਲ ਚਲ ਪਿਆ।੨।

ਰਾਜਾ ਪਕੜ ਲਿਆ ਗਿਆ ਹੈ, (ਇਹ ਗੱਲ) ਇਸਤਰੀਆਂ ਨੇ ਸੁਣ ਲਈ। (ਉਨ੍ਹਾਂ ਨੇ) ਸਾਰਾ ਮਰਦਾਵਾਂ ਭੇਸ ਬਣਾ ਲਿਆ। ਸਾਰੀ ਬਲੋਚੀ ਸੈਨਾ ਨੂੰ ਇਕੱਠਾ ਕਰ ਲਿਆ ਅਤੇ ਭਾਂਤ ਭਾਂਤ ਨਾਲ ਵੈਰੀ ਦੀ ਸੈਨਾ ਨੂੰ ਤੋੜ ਦਿੱਤਾ।੩।

*ਦੋਹਰਾ*

ਘੇਰਿ ਸੈਦ ਖਾਂ ਕੌ ਤ੍ਰਿਯਨ ਐਸੇ ਕਹਿਯੋ ਸੁਨਾਇ।
ਕੈ ਹਮਰੋ ਪਤਿ ਛੋਰਿਯੈ ਕੈ ਲਰਿਯੈ ਸਮੁਹਾਇ। ੪।

*ਅੜਿਲ*

ਸੈਦ ਖਾਨ ਐਸੇ ਬਚਨਨ ਸੁਨਿ ਪਾਇ ਕੈ।
ਚੜਿਯੋ ਜੋਰਿ ਦਲੁ ਪ੍ਰਬਲ ਸੁ ਕੋਪ ਬਢਾਇ ਕੈ।
ਹੈ ਗੈ ਪੈਦਲ ਬਹੁ ਬਿਧਿ ਦਏ ਸੰਘਾਰਿ ਕੈ।
ਹੋ ਸੂਰਬੀਰ ਬਾਂਕਨ ਕੌ ਬਾਨ ਪ੍ਰਹਾਰਿ ਕੈ। ੫।

*ਭੁਜੰਗ ਛੰਦ*

ਬਜੀ ਭੇਰ ਭਾਰੀ ਮਹਾ ਸੂਰ ਗਾਜੇ। ਬੰਧੇ ਬੀਰ ਬਾਨਾਨ ਬਾਂਕੇ ਬਿਰਾਜੇ।
ਕਿਤੇ ਸੂਲ ਸੈਥੀਨ ਕੇ ਘਾਇ ਘਾਏ। ਮਰੇ ਜੂਝਿ ਜਾਹਾਨ ਮਾਨੋ ਨ ਆਏ। ੬।

ਗਜੈਰਾਜ ਜੂਝੈ ਕਿਤੇ ਬਾਜ ਮਾਰੇ। ਕਹੂੰ ਰਾਜ ਘੂਮੈ ਕਹੂੰ ਤਾਜ ਡਾਰੇ।
ਕਿਤੇ ਪਾਕ ਸਾਹੀਦ ਮੈਦਾਨ ਹੂਏ। ਬਸੇ ਸ੍ਵਰਗ ਮੋ ਜਾਇ ਮਾਨੋ ਨ ਮੂਏ। ੭।

*ਚੌਪਈ*

ਖੈਰੀ ਜਾਹਿ ਖਗ ਗਹਿ ਮਾਰੈ। ਗਿਰੈ ਭੂਮਿ ਨ ਰਤੀਕ ਸੰਭਾਰੈ।
ਸੰਮੀ ਨਿਰਖਿ ਜਾਹਿ ਸਰ ਛੋਰੈ। ਏਕੈ ਬਾਨ ਮੂੰਡ ਅਰਿ ਤੋਰੈ। ੮।

*ਸਵੈਯਾ*

ਖਗ ਪਰੇ ਕਹੂੰ ਖੋਲ ਝਰੇ ਕਹੂੰ ਟੂਕ ਗਿਰੇ ਛਿਤ ਤਾਜਨ ਕੇ।
ਅਰੁ ਬਾਨ ਕਹੂੰ ਬਰਛੀ ਕਤਹੂੰ ਕਹੂੰ ਅੰਗ ਕਟੇ ਬਰ ਬਾਜਨ ਕੇ।
ਕਹੂੰ ਬੀਰ ਪਰੈ ਕਹੂੰ ਚੀਰ ਦਿਪੈ ਕਹੂੰ ਸੁੰਡ ਗਿਰੇ ਗਜਰਾਜਨ ਕੇ।
ਅਤਿ ਮਾਰਿ ਪਰੀ ਨ ਸੰਭਾਰਿ ਰਹੀ ਸਭ ਭਾਜਿ ਚਲੇ ਸੁਤ ਰਾਜਨ ਕੇ। ੯।

*ਚੌਪਈ*

ਕੇਤੇ ਬਿਕਟ ਸੁਭਟ ਕਟਿ ਡਾਰੇ। ਕੇਤੇ ਕਰੀ ਹਨੇ ਮਤਵਾਰੇ।
ਦਲ ਪੈਦਲ ਕੇਤੇ ਰਨ ਘਾਏ। ਜਿਯਤ ਬਚੇ ਲੈ ਪ੍ਰਾਨ ਪਰਾਏ। ੧੦।

ਖੈਰੀ ਸੰਮੀ ਜਾਤ ਭਈ ਤਹਾ। ਠਾਢੋ ਸੈਦ ਖਾਨ ਥੋ ਜਹਾ।
ਨਿਜੁ ਹਥਿਯਹਿ ਜੰਜੀਰਹਿ ਡਾਰੇ। ਤਹੀ ਜਾਇ ਝਾਰੀ ਤਰਵਾਰੈ। ੧੧।

ਖੁਨਸਿ ਖਗ ਖਤ੍ਰਿਯਹਿ ਪ੍ਰਹਾਰਿਯੋ। ਪ੍ਰਥਮ ਕਰੀ ਕਰ ਕੌ ਕਟਿ ਡਾਰਿਯੋ।
ਬਹੁਰਿ ਖਾਨ ਕੌ ਤੇਗ ਚਲਾਈ। ਗ੍ਰੀਵਾ ਬਚੀ ਨਾਕ ਪਰ ਆਈ। ੧੨।

*ਦੋਹਰਾ*

ਸੈਦ ਖ਼ਾਨ ਨੂੰ ਘੇਰ ਕੇ ਇਸਤਰੀਆਂ ਨੇ ਇਸ ਤਰ੍ਹਾਂ ਸੁਣਾ ਕੇ ਕਿਹਾ-- ਜਾਂ ਤਾਂ ਸਾਡਾ ਪਤੀ ਛਡ ਦੇ ਜਾਂ ਫਿਰ ਸਾਡੇ ਨਾਲ ਸਾਹਮਣੇ ਹੋ ਕੇ ਲੜ।੪।

*ਅੜਿਲ*

ਸੈਦ ਖ਼ਾਨ ਅਜਿਹੇ ਬਚਨ ਸੁਣ ਕੇ ਅਤੇ ਕ੍ਰੋਧਿਤ ਹੋ ਕੇ ਬਹੁਤ ਸਾਰੀ ਸੈਨਾ ਇਕੱਠੀ ਕਰ ਕੇ ਚਲ ਪਿਆ। ਹਾਥੀ, ਘੋੜੇ, ਪੈਦਲ ਆਦਿ ਨੂੰ ਸੰਘਾਰ ਕੇ ਅਤੇ ਬਾਂਕੇ ਯੋਧਿਆਂ ਨੂੰ ਤੀਰ ਮਾਰ ਕੇ (ਕਈ ਤਰ੍ਹਾਂ ਦਾ ਯੁੱਧ ਕੀਤਾ)।੫।

*ਭੁਜੰਗ ਛੰਦ*

ਭਾਰੀ ਭੇਰੀ ਵਜੀ ਹੈ ਅਤੇ ਮਹਾਨ ਸੂਰਮੇ ਗੱਜਣ ਲਗੇ ਹਨ। ਸੁੰਦਰ ਸੂਰਮੇ ਬਾਣਾਂ ਨੂੰ ਬੰਨ੍ਹ ਕੇ ਆ ਬਿਰਾਜੇ ਹਨ। ਕਿਤੇ ਤ੍ਰਿਸ਼ੂਲਾਂ ਅਤੇ ਸੈਹਥੀਆਂ ਦੇ ਘਾਓ ਲਗੇ ਹਨ। ਜੋ (ਯੁੱਧ-ਭੂਮੀ ਵਿਚ) ਜੁਝ ਮਰੇ ਹਨ, ਉਹ ਮਾਨੋ ਇਸ ਸੰਸਾਰ ਵਿਚ ਆਏ ਹੀ ਨ ਹੋਣ।੬।

ਕਿਤੇ ਹਾਥੀ ਮਾਰੇ ਗਏ ਹਨ ਅਤੇ ਕਿਤੇ ਘੋੜੇ ਮਾਰੇ ਗਏ ਹਨ। ਕਿਤੇ ਰਾਜੇ ਘੁੰਮ ਰਹੇ ਹਨ ਅਤੇ ਕਿਤੇ ਤਾਜ ਪਏ ਹਨ। ਕਿਤਨੇ ਹੀ ਯੁੱਧ-ਭੂਮੀ ਵਿਚ ਸ਼ਹੀਦ ਹੋ ਕੇ ਪਵਿਤ੍ਰ ਹੋ ਗਏ ਹਨ ਅਤੇ ਸਵਰਗ ਵਿਚ ਜਾ ਵਸੇ ਹਨ ਮਾਨੋ ਮੋਏ ਹੀ ਨ ਹੋਣ।੭।

*ਚੌਪਈ*

ਖੈਰੀ ਤਲਵਾਰ ਪਕੜ ਕੇ ਜਿਨ੍ਹਾਂ ਨੂੰ ਮਾਰਦੀ ਸੀ, ਉਹ ਧਰਤੀ ਉਤੇ ਡਿਗ ਪੈਂਦੇ ਸਨ ਅਤੇ ਰਤੀ ਭਰ ਵੀ ਨਹੀਂ ਸੰਭਲਦੇ ਸਨ। ਸੰਮੀ ਜਿਸ ਨੂੰ ਵੇਖ ਕੇ ਬਾਣ ਛਡਦੀ ਸੀ, (ਉਹ) ਇਕੋ ਬਾਣ ਨਾਲ ਵੈਰੀ ਦਾ ਸਿਰ ਪਾੜ ਦਿੰਦੀ ਸੀ।੮।

*ਸਵੈਯਾ*

ਕਿਤੇ ਤਲਵਾਰਾਂ ਪਈਆਂ ਹਨ ਕਿਤੇ ਮਿਆਨ ਪਏ ਹਨ, ਕਿਤੇ ਧਰਤੀ ਉਤੇ ਤਾਜਾਂ ਦੇ ਟੁਕੜੇ ਡਿਗੇ ਪਏ ਹਨ। ਕਿਤੇ ਬਾਣ, ਕਿਤੇ ਬਰਛੀਆਂ ਅਤੇ ਕਿਤੇ ਘੋੜਿਆਂ ਦੇ ਅੰਗ ਕਟੇ ਹੋਏ ਪਏ ਹਨ। ਕਿਤੇ ਸੂਰਮੇ ਪਏ ਹਨ ਕਿਤੇ ਬਸਤ੍ਰ ਸ਼ੋਭ ਰਹੇ ਹਨ ਅਤੇ ਕਿਤੇ ਹਾਥੀਆਂ ਦੇ ਸੁੰਡ ਡਿਗੇ ਪਏ ਹਨ। ਬਹੁਤ ਅਧਿਕ ਮਾਰ ਪਈ ਹੈ, (ਕਿਸੇ ਨੂੰ ਕੋਈ) ਸੰਭਾਲ ਨਹੀਂ ਰਹੀ ਹੈ ਅਤੇ ਸਭ ਰਾਜ ਕੁਮਾਰ ਭਜ ਚਲੇ ਹਨ।੯।

*ਚੌਪਈ*

ਕਿਤਨੇ ਹੀ ਭਿਆਨਕ ਸੂਰਮੇ ਕਟ ਦਿੱਤੇ ਗਏ ਹਨ। ਕਈ ਮਸਤ ਹਾਥੀ ਮਾਰੇ ਗਏ ਹਨ। ਕਿਤਨੇ ਹੀ ਪੈਦਲ ਰਣ ਵਿਚ ਮਾਰੇ ਗਏ ਹਨ। ਜੋ ਜੀਉਂਦੇ ਬਚ ਗਏ ਹਨ, ਉਹ ਪ੍ਰਾਣ ਬਚਾ ਕੇ ਭਜ ਗਏ ਹਨ।੧੦।

ਖੈਰੀ ਅਤੇ ਸੰਮੀ ਉਥੇ ਜਾ ਪਹੁੰਚੀਆਂ ਜਿਥੇ ਸੈਦ ਖ਼ਾਨ ਖੜੋਤਾ ਸੀ। ਆਪਣੇ ਹਾਥੀਆਂ ਦੀਆਂ ਜ਼ੰਜੀਰਾਂ (ਧਰਤੀ ਉਤੇ) ਸੁਟ ਦਿੱਤੀਆਂ ਅਤੇ ਉਥੇ ਜਾ ਕੇ ਤਲਵਾਰਾਂ ਝਾੜੀਆਂ।੧੧।

ਖੁਣਸ ਖਾ ਕੇ ਛਤ੍ਰੀ ਸੂਰਮੇ ਉਤੇ ਤਲਵਾਰ ਦਾ ਵਾਰ ਕੀਤਾ। ਪਹਿਲਾਂ ਹਾਥੀ ਦੀ ਸੁੰਡ ਕਟ ਦਿੱਤੀ। ਫਿਰ ਖ਼ਾਨ ਉਤੇ ਖੜਗ ਦਾ ਹਮਲਾ ਕੀਤਾ। ਗਰਦਨ ਤਾਂ ਬਚ ਗਈ, ਪਰ ਨੱਕ ਉਤੇ ਆ ਵਜੀ।੧੨।

*ਦੋਹਰਾ*

ਅਟਿਕ ਨਾਕ ਮੈ ਅਸਿ ਰਹਿਯੋ ਗਯੋ ਹਾਥ ਤੇ ਛੂਟਿ।
ਭੁਜਾ ਅੰਬਾਰੀ ਸੌ ਬਜੀ ਰਹੀ ਬੰਗੁਰਿਯੈ ਟੂਟਿ। ੧੩।

*ਚੌਪਈ*

ਤਬ ਸੰਮੀ ਸੈਹਥੀ ਸੰਭਾਰੀ। ਮਹਾ ਸਤ੍ਰੁ ਕੇ ਉਰ ਮੈ ਮਾਰੀ।
ਬਰਛਾ ਭਏ ਪਰੋਏ ਉਤਾਰਿਯੋ। ਸਭਨ ਦਿਖਾਇ ਭੂਮ ਪਰ ਮਾਰਿਯੋ। ੧੪।

ਬੰਗੁ ਨਿਹਾਰ ਤ੍ਰਿਯਾ ਪਹਿਚਾਨੀ। ਧੰਨ ਧੰਨ ਸੈਦ ਖਾਂ ਬਖਾਨੀ।
ਇਨ ਕੇ ਪੇਟ ਪੁਤ੍ਰ ਜੋ ਹ੍ਵੈ ਹੈ। ਬਾਤਨ ਜੀਤਿ ਲੰਕ ਗੜ ਲੈਹੈ। ੧੫।

*ਦੋਹਰਾ*

ਚੀਰ ਫੌਜ ਗਜ ਫਾਧਿ ਕੈ ਆਨਿ ਕਿਯੋ ਮੁਹਿ ਘਾਇ।
ਇਨ ਕੌ ਇਹੈ ਇਨਾਮੁ ਹੈ ਭਰਤਾ ਦੇਹੁ ਮਿਲਾਇ। ੧੬।
ਐਸ ਖਗ ਸਿਰ ਝਾਰਿ ਕੈ ਬਡੇ ਪਖਰਿਯਨ ਘਾਇ।
ਸੈਨ ਸਕਲ ਅਵਗਾਹਿ ਕੈ ਨਿਜੁ ਪਤਿ ਲਯੌ ਛਨਾਇ। ੧੭।

*ਚੌਪਈ*

ਸੂਰਬੀਰ ਬਹੁ ਭਾਤਿ ਸੰਘਾਰੇ। ਖੇਦਿ ਖੇਤ ਤੇ ਖਾਨ ਨਿਕਾਰੇ।
ਨਿਜੁ ਭਰਤਹਿ ਛੁਰਵਾਹਇ ਲ੍ਯਾਈ। ਭਾਤਿ ਭਾਤਿ ਸੋ ਬਜੀ ਬਧਾਈ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੈਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੪੭। ੨੯੫੮। ਅਫਜੂੰ।*

*ਚੌਪਈ*

ਸਹਿਰ ਕਨੌਜ ਕੰਚਨੀ ਰਹੈ। ਅਧਿਕ ਰੂਪ ਤਾ ਕੌ ਜਗ ਕਹੈ।
ਦੁਰਗ ਦਤ ਰਾਜਾ ਬਸਿ ਭਯੋ। ਰਾਨਿਨ ਡਾਰਿ ਹ੍ਰਿਦੈ ਤੇ ਦਯੋ। ੧।

ਰਾਨਿਨ ਬੈਠ ਮੰਤ੍ਰ ਯੌ ਕਯੋ। ਰਾਜਾ ਕਰ ਹਮਰੇ ਤੇ ਗਯੋ।
ਸੋਊ ਜਤਨ ਆਜੁ ਮਿਲਿ ਕਰਿਯੈ। ਜਾ ਤੇ ਯਾ ਬੇਸ੍ਵਾ ਕੌ ਮਰਿਯੈ। ੨।

*ਅੜਿਲ*

ਬਿਸਨ ਸਿੰਘ ਕੌ ਰਾਣੀ ਲਯੋ ਬੁਲਾਇ ਕੈ।
ਕਾਮ ਕੇਲ ਤਾ ਸੌ ਕਿਯ ਪ੍ਰੀਤੁਪਜਾਇ ਕੈ।
ਪੁਨਿ ਤਾ ਸੌ ਯੌ ਬੈਨ ਕਹੇ ਹਿਤ ਮਾਨਿ ਕੈ।
ਹੋ ਮੋਰ ਕਾਰਜਹਿ ਕਰੋ ਹਿਤੂ ਮੁਹਿ ਜਾਨਿ ਕੈ। ੩।

*ਦੋਹਰਾ*

ਨੱਕ ਵਿਚ ਤਲਵਾਰ ਅਟਕ ਕੇ ਹੱਥ ਵਿਚੋਂ ਛੁਟ ਗਈ। (ਉਸ ਇਸਤਰੀ ਦੀ) ਬਾਂਹ ਹਾਥੀ ਦੀ ਅੰਬਾਰੀ ਨਾਲ ਲਗੀ ਅਤੇ ਵੰਗਾਂ ਟੁੱਟ ਗਈਆਂ।੧੩।

*ਚੌਪਈ*

ਤਦ ਸੰਮੀ ਨੇ ਸੈਹਥੀ ਸੰਭਾਲ ਲਈ ਅਤੇ ਵੱਡੇ ਵੈਰੀ ਦੀ ਛਾਤੀ ਵਿਚ ਮਾਰੀ। ਬਰਛੇ ਵਿਚ ਪਰੋ ਕੇ (ਅੰਬਾਰੀ ਤੋਂ) ਉਤਾਰ ਲਿਆ ਅਤੇ ਸਭ ਨੂੰ ਵਿਖਾ ਕੇ ਧਰਤੀ ਉਤੇ ਸੁਟ ਦਿੱਤਾ।੧੪।

ਵੰਗਾਂ ਵੇਖ ਕੇ ਸੈਦ ਖ਼ਾਨ ਨੇ ਇਸਤਰੀ ਨੂੰ ਪਛਾਣਿਆ ਅਤੇ (ਉਸ ਨੂੰ) ਧੰਨ ਧੰਨ ਕਹਿਣ ਲਗਾ। ਇਸ ਦੇ ਪੇਟ ਵਿਚੋਂ ਜੋ ਬੱਚਾ ਪੈਦਾ ਹੋਵੇਗਾ, ਉਹ ਗੱਲਾਂ ਗੱਲਾਂ ਵਿਚ ਹੀ ਲੰਕਾ ਦੇ ਕਿਲ੍ਹੇ ਨੂੰ ਜਿਤ ਲਏਗਾ।੧੫।

*ਦੋਹਰਾ*

(ਇਸ ਇਸਤਰੀ ਨੇ) ਫ਼ੌਜ ਨੂੰ ਚੀਰ ਕੇ ਅਤੇ ਹਾਥੀਆਂ ਨੂੰ ਟਪ ਕੇ ਮੇਰੇ ਉਤੇ ਆ ਕੇ ਵਾਰ ਕੀਤਾ ਹੈ। ਇਨ੍ਹਾਂ ਦਾ ਇਹੀ ਇਨਾਮ ਹੈ ਕਿ ਇਨ੍ਹਾਂ ਨੂੰ ਪਤੀ ਮਿਲਾ ਦੇਈਏ।੧੬। ਇਸ ਤਰ੍ਹਾਂ ਤਲਵਾਰ ਸਿਰ ਵਿਚ ਝਾੜ ਕੇ, ਵੱਡੇ ਘੋੜ ਸਵਾਰਾਂ ਨੂੰ ਮਾਰ ਕੇ ਅਤੇ ਸਾਰੀ ਫ਼ੌਜ ਨੂੰ ਮਿਧ ਕੇ (ਉਨ੍ਹਾਂ ਨੇ) ਆਪਣੇ ਪਤੀ ਨੂੰ ਛੁੜਵਾ ਲਿਆ।੧੭।

*ਚੌਪਈ*

ਸੂਰਬੀਰਾਂ ਨੂੰ ਬਹੁਤ ਤਰ੍ਹਾਂ ਮਾਰਿਆ ਅਤੇ ਖ਼ਾਨਾਂ ਨੂੰ ਯੁੱਧ-ਭੂਮੀ ਵਿਚ ਖਦੇੜ ਦਿੱਤਾ। ਆਪਣੇ ਪਤੀ ਨੂੰ ਛੁੜਵਾ ਲਿਆਈਆਂ। ਭਾਂਤ ਭਾਂਤ ਦੇ ਖ਼ੁਸ਼ੀ ਦੇ ਵਾਜੇ ਵਜਣ ਲਗੇ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੪੭। ੨੯੫੮। ਚਲਦਾ।*

*ਚੌਪਈ*

ਕਨੌਜ ਨਗਰ ਵਿਚ ਇਕ ਵੇਸਵਾ ਰਹਿੰਦੀ ਸੀ। ਸੰਸਾਰ ਉਸ ਨੂੰ ਬਹੁਤ ਰੂਪਵਾਨ ਕਹਿੰਦਾ ਸੀ। ਦੁਰਗਾ ਦੱਤ ਨਾਂ ਦਾ ਰਾਜਾ ਉਸ ਦੇ ਵਸ ਵਿਚ ਹੋ ਗਿਆ ਅਤੇ (ਆਪਣੀਆਂ) ਰਾਣੀਆਂ ਨੂੰ ਹਿਰਦੇ ਤੋਂ ਵਿਸਾਰ ਦਿੱਤਾ।੧।

ਰਾਣੀਆਂ ਨੇ ਬੈਠ ਕੇ ਇਹ ਸਲਾਹ ਕੀਤੀ ਕਿ ਰਾਜਾ ਸਾਡੇ ਹੱਥੋਂ ਨਿਕਲ ਗਿਆ ਹੈ। (ਸਾਨੂੰ) ਉਹੀ ਯਤਨ ਮਿਲ ਕੇ ਕਰਨਾ ਚਾਹੀਦਾ ਹੈ ਜਿਸ ਕਰ ਕੇ ਇਸ ਵੇਸਵਾ ਨੂੰ ਮਾਰਿਆ ਜਾਏ।੨।

*ਅੜਿਲ*

ਰਾਣੀ ਨੇ ਬਿਸਨ ਸਿੰਘ ਨੂੰ ਬੁਲਾਇਆ। ਉਸ ਨਾਲ ਪ੍ਰੇਮ ਪੈਦਾ ਕਰ ਕੇ ਕਾਮ-ਕ੍ਰੀੜਾ ਕੀਤੀ। ਫਿਰ ਉਸ ਨਾਲ ਹਿਤ ਸਹਿਤ ਗੱਲ ਕੀਤੀ ਕਿ ਮੈਨੂੰ (ਆਪਣਾ) ਹਿਤੂ ਜਾਣ ਕੇ ਮੇਰਾ ਇਕ ਕੰਮ ਜ਼ਰੂਰ ਕਰੋ।੩।

ਪ੍ਰਥਮ ਬਹੁਤ ਧਨ ਯਾ ਬੇਸ੍ਵਾ ਕੌ ਦੀਜਿਯੈ।
ਬਹੁਰਿ ਰਾਵ ਦੇਖਤ ਹਿਤ ਯਾ ਸੌ ਕੀਜਿਯੈ।
ਜਬ ਰਾਜਾ ਸੌ ਯਾ ਕੌ ਨੇਹੁ ਤੁਰਾਇਯੈ।
ਹੋ ਬਹੁਰਿ ਆਪਨੇ ਧਾਮ ਬੋਲਿ ਇਹ ਘਾਇਯੈ। ੪।
ਪ੍ਰਥਮ ਦਰਬੁ ਬੇਸ੍ਵਾ ਕਹ ਦਯੋ ਬਨਾਇ ਕੈ।
ਪੁਨਿ ਤਾ ਸੌ ਰਤਿ ਮਾਨੀ ਪ੍ਰੀਤੁਪਜਾਇ ਕੈ।
ਜਬ ਤਾ ਕੋ ਨ੍ਰਿਪ ਲੀਨੋ ਸਦਨ ਬੁਲਾਇ ਕੈ।
ਹੋ ਤੌਨ ਸਭਾ ਮੈ ਬੈਠਿਯੋ ਸੋਊ ਆਇ ਕੈ। ੫।
ਬਿਸਨ ਸਿੰਘ ਤਿਹ ਕਹਿਯੋ ਕਛੂ ਮੁਸਕਾਇ ਕੈ।
ਬਹੁਰਿ ਸਾਰਤੈ ਕਰੀ ਨ੍ਰਿਪਹਿ ਦਿਖਰਾਇ ਕੈ।
ਯਾ ਮੂਰਖ ਨ੍ਰਿਪ ਕੌ ਨਹਿ ਦੇਸੀ ਦੀਜਿਯੈ।
ਹੋ ਯਾ ਸੌ ਨੇਹੁ ਬਢਾਇ ਨ ਯਾ ਕੋ ਕੀਜਿਯੈ। ੬।

*ਚੌਪਈ*

ਤਬ ਰਾਨੀ ਨ੍ਰਿਪ ਚਲਿ ਆਈ। ਸਕਲ ਭੇਦ ਤਿਹ ਦਿਯੋ ਬਤਾਈ।
ਤੁਹਿ ਦੇਖਤ ਦੇਸੀ ਉਹਿ ਦਈ। ਤੋਰੀ ਪ੍ਰੀਤਿ ਕਹਾ ਇਹ ਭਈ। ੭।

*ਦੋਹਰਾ*

ਤੁਹਿ ਦੇਖਤ ਇਨ ਉਹਿ ਦਈ ਦੇਸੀ ਸੁਨੁ ਮਹਾਰਾਜ।
ਤਾ ਤੇ ਤੁਮਰੋ ਯਾ ਭਏ ਹਿਤ ਕੀਨੋ ਕਿਹ ਕਾਜ। ੮।
ਬੇਸ੍ਵਾ ਤੁਮ ਕੌ ਭਾਵਈ ਤ੍ਯਾਗ ਕਰਿਯੋ ਤੈ ਮੋਹਿ।
ਔਰ ਪੁਰਖੁ ਤਾ ਕੌ ਰੁਚੈ ਲਾਜ ਨ ਲਾਗਤ ਤੋਹਿ। ੯।

*ਚੌਪਈ*

ਜੌ ਇਨ ਕੇ ਰਾਖੇ ਪਤਿ ਪੈਯੈ। ਤੌ ਬਰਾਗਿਨਿਨ ਕ੍ਯੋ ਗ੍ਰਿਹ ਲ੍ਯੈਯੈ।
ਟਟੂਅਹਿ ਚੜਿ ਜੀਤੇ ਸੰਗ੍ਰਾਮਾ। ਕੋ ਖਰਚੈ ਤਾਜੀ ਪੈ ਦਾਮਾ। ੧੦।

*ਦੋਹਰਾ*

ਇਨ ਬੇਸ੍ਵਨਿ ਕੌ ਲਾਜ ਨਹਿ ਨਹਿ ਜਾਨਤ ਰਸ ਰੀਤਿ।
ਰਾਵ ਛੋਰਿ ਰੰਕਹਿ ਭਜਹਿ ਪੈਸਨ ਕੀ ਪਰਤੀਤ। ੧੧।

*ਅੜਿਲ*

ਤੁਮ ਸੇਤੀ ਬਾਹਰ ਕੋ ਨੇਹ ਜਤਾਵਈ।
ਨਿਜੁ ਹਿਤ ਵਾ ਕੇ ਸੰਗ ਟਕਾ ਜੋ ਲ੍ਯਾਵਈ।
ਔਰ ਸਦਨ ਮੋ ਜਾਤ ਜੁ ਯਾਹਿ ਬਤਾਇਯੈ।
ਹੋ ਤਬ ਰਾਜਾ ਜੂ ਇਹ ਕਹ ਲੀਕ ਲਗਾਇਯੈ। ੧੨।

ਪਹਿਲਾਂ ਤਾਂ ਇਸ ਵੇਸਵਾ ਨੂੰ ਬਹੁਤ ਧਨ ਦਿਓ ਅਤੇ ਫਿਰ ਰਾਜੇ ਦੇ ਵੇਖਦਿਆਂ ਉਸ ਨਾਲ ਪ੍ਰੇਮ ਦਾ ਪ੍ਰਗਟਾਵਾ ਕਰੋ। ਜਦ ਇਸ ਦਾ ਰਾਜੇ ਨਾਲੋਂ ਪ੍ਰੇਮ ਟੁਟ ਜਾਵੇ ਤਾਂ ਫਿਰ ਇਸ ਨੂੰ ਆਪਣੇ ਘਰ ਬੁਲਾ ਕੇ ਮਾਰ ਦਿਓ।੪।

ਪਹਿਲਾਂ ਤਾਂ ਵੇਸਵਾ ਨੂੰ ਬਹੁਤ ਸਾਰਾ ਧਨ ਦਿੱਤਾ। ਫਿਰ ਪ੍ਰੇਮ ਪੈਦਾ ਕਰ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ। ਜਦ ਰਾਜੇ ਨੇ ਉਸ (ਵੇਸਵਾ) ਨੂੰ ਸਦਨ (ਅਥਵਾ ਸਭਾ) ਵਿਚ ਬੁਲਾਇਆ ਤਾਂ ਉਹ (ਬਿਸ਼ਨ ਸਿੰਘ) ਵੀ ਉਸ ਸਭਾ ਵਿਚ ਆ ਕੇ ਬੈਠ ਗਿਆ।੫।

ਬਿਸ਼ਨ ਸਿੰਘ ਨੇ ਕੁਝ ਹਸ ਕੇ ਉਸ ਨੂੰ ਕਿਹਾ ਅਤੇ ਫਿਰ ਰਾਜੇ ਨੂੰ ਵਿਖਾਉਂਦੇ ਹੋਇਆਂ ਇਸ਼ਾਰੇ ਕੀਤੇ। ਇਸ ਮੂਰਖ ਰਾਜੇ ਨੂੰ ਹੋਰ ਹਾਵ ਭਾਵ ('ਦੇਸੀ') ਨ ਵਿਖਾ। ਇਸ ਨਾਲ ਪ੍ਰੇਮ ਵਧਾ ਕੇ ਅਜਿਹਾ ਨ ਕਰ।੬।

*ਚੌਪਈ*

ਤਦ ਰਾਣੀ ਰਾਜੇ ਕੋਲ ਚਲ ਕੇ ਆ ਗਈ ਅਤੇ ਉਸ ਨੂੰ ਸਾਰੀ ਗੱਲ ਦਸ ਦਿੱਤੀ। ਤੁਹਾਡੇ ਵੇਖਦੇ ਹੋਇਆਂ ਉਹ ਹਾਵ-ਭਾਵ ਉਸ ਨੂੰ ਦਿਖਾ ਰਹੀ ਹੈ। ਤੇਰੀ ਇਸ ਨਾਲ ਕਿਹੋ ਜਿਹੀ ਪ੍ਰੀਤ ਹੈ।੭।

*ਦੋਹਰਾ*

ਹੇ ਮਹਾਰਾਜ! ਸੁਣੋ, ਤੁਹਾਡੇ ਵੇਖਦੇ ਹੋਇਆਂ ਇਸ ਨੇ ਹਾਵ-ਭਾਵ ਉਸ ਨੂੰ ਵਿਖਾਏ ਹਨ। ਤਾਂ ਫਿਰ ਇਸ ਨਾਲ ਕੀਤਾ ਪਿਆਰ ਕਿਸ ਕੰਮ ਦਾ।੮। ਵੇਸਵਾ ਤੁਹਾਨੂੰ ਚੰਗੀ ਲਗਦੀ ਹੈ ਅਤੇ ਮੈਨੂੰ ਤਿਆਗ ਦਿੱਤਾ ਹੈ। ਉਸ ਨੂੰ ਹੋਰ ਮਰਦ ਚੰਗਾ ਲਗਦਾ ਹੈ, ਕੀ ਤੁਹਾਨੂੰ ਲਾਜ ਨਹੀਂ ਲਗਦੀ।੯।

*ਚੌਪਈ*

ਜੇ ਇਸ (ਵੇਸਵਾ) ਨੂੰ ਘਰ ਵਿਚ ਰਖਣ ਨਾਲ ਇਜ਼ਤ ('ਪਤਿ') ਮਿਲਦੀ ਹੈ ਤਾਂ (ਫਿਰ) ਸ੍ਰੇਸ਼ਠ ਇਸਤਰੀਆਂ ('ਬਰਾਗਿਨਿ') ਨੂੰ ਘਰ ਵਿਚ ਕਿਉਂ ਲਿਆਉਂਦਾ ਜਾਏ। ਜੇ ਟਟੂ ਉਤੇ ਚੜ੍ਹ ਕੇ ਜੰਗ ਜਿਤੀ ਜਾ ਸਕੇ, ਤਾਂ ਫਿਰ ਘੋੜਿਆਂ ਉਤੇ ਪੈਸੇ ਖ਼ਰਚਣ ਦੀ ਕੀ ਲੋੜ ਹੈ।੧੦।

*ਦੋਹਰਾ*

ਇਨ੍ਹਾਂ ਵੇਸਵਾਵਾਂ ਨੂੰ (ਕਿਸੇ ਤਰ੍ਹਾਂ ਦੀ) ਕੋਈ ਲਾਜ ਨਹੀਂ ਹੈ ਅਤੇ ਨ ਹੀ ਪ੍ਰੇਮ ਦੀ ਰੀਤ ਨੂੰ ਜਾਣਦੀਆਂ ਹਨ। ਇਹ ਪੈਸਿਆਂ ਲਈ ਰਾਜਿਆਂ ਨੂੰ ਛਡ ਕੇ ਰੰਕਾਂ ਨਾਲ ਰਮਣ ਕਰ ਸਕਦੀਆਂ ਹਨ।੧੧।

*ਅੜਿਲ*

ਇਹ ਤੁਹਾਡੇ ਨਾਲ ਬਾਹਰੋਂ ਪ੍ਰੇਮ ਪ੍ਰਗਟ ਕਰਦੀ ਹੈ, ਪਰ (ਇਸ ਦਾ) ਆਪਣਾ ਹਿਤ ਉਸ ਨਾਲ ਹੈ ਜੋ ਧਨ ਲਿਆਉਂਦਾ ਹੈ। ਜੇ ਦਸ ਦਿੱਤਾ ਜਾਏ ਕਿ ਇਹ ਕਿਸੇ ਹੋਰ ਦੇ ਘਰ ਜਾਂਦੀ ਹੈ, ਤਦ ਹੇ ਰਾਜਨ! ਇਸ ਦੇ ਸੰਬੰਧ ਤੇ ਲਕੀਰ ਹੀ ਫੇਰ ਦੇਣੀ ਚਾਹੀਦੀ ਹੈ (ਅਰਥਾਤ੍ ਸੰਬੰਧ ਖ਼ਤਮ ਕਰ ਦੇਣਾ ਚਾਹੀਦਾ ਹੈ)।੧੨।

*ਦੋਹਰਾ*

ਇਤ ਰਾਨੀ ਰਾਜਾ ਭਏ ਐਸ ਕਹਿਯੋ ਸਮੁਝਾਇ।
ਮਨੁਛ ਪਠੈ ਉਤ ਜਾਰ ਕੋ ਬੇਸ੍ਵਾ ਲਈ ਬੁਲਾਇ। ੧੩।

*ਚੌਪਈ*

ਜਬ ਬੇਸ੍ਵਾ ਤਾ ਕੇ ਘਰ ਗਈ। ਰਨਿਯਹਿ ਆਨਿ ਸਖੀ ਸੁਧਿ ਦਈ।
ਨਿਜੁ ਪਤਿ ਕੌ ਲੈ ਚਰਿਤਿ ਦਿਖਾਇਯੋ। ਨ੍ਰਿਪ ਧ੍ਰਿਗ ਚਿਤ ਆਪਨ ਠਹਰਾਯੋ। ੧੪।

*ਦੋਹਰਾ*

ਮੈ ਜਾ ਕੌ ਧਨੁ ਅਮਿਤ ਦੈ ਕਰੀ ਆਪਨੀ ਯਾਰ।
ਤਿਨ ਪੈਸਨ ਹਿਤ ਤ੍ਯਾਗ ਮੁਹਿ ਅਨਤੈ ਕਿਯੋ ਪ੍ਯਾਰ। ੧੫।

*ਅੜਿਲ*

ਬੇਸ੍ਵਾ ਬਾਹਰ ਆਈ ਕੇਲ ਕਮਾਇ ਕੈ।
ਰਾਵ ਲਰਿਕਵਾ ਦਏ ਬਹੁਤ ਚਿਮਟਾਇ ਕੈ।
ਕੇਲ ਕਰਤ ਮਰਿ ਗਈ ਤਵਨ ਦੁਖ ਪਾਇਯੋ।
ਹੋ ਕੈਸੁ ਪੋਸਨੀ ਰਾਨੀ ਚਰਿਤ ਬਨਾਇਯੋ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੪੮। ੨੯੭੪। ਅਫਜੂੰ।*

*ਚੌਪਈ*

ਪਰਬਤ ਸਿੰਘ ਪੋਸਤੀ ਰਹੈ। ਪਾਚਿਸਤ੍ਰੀ ਜਾ ਕੇ ਜਗ ਕਹੈ।
ਪੋਸਤ ਪਿਯਤ ਕਬਹੂੰ ਨ ਅਘਾਵੈ। ਤਾ ਕੌ ਕਵਨ ਮੋਲ ਲੈ ਪ੍ਯਾਵੈ। ੧।

ਇਕ ਦਿਨ ਟੂਟਿ ਅਮਲ ਤਿਹ ਗਯੋ। ਅਧਿਕ ਦੁਖੀ ਤਬ ਹੀ ਸੋ ਭਯੋ।
ਤਬ ਪਾਚੋ ਇਸਤ੍ਰਿਨ ਸੁਨਿ ਪਯੋ। ਖੋਜਿ ਰਹੀ ਗ੍ਰਿਹ ਕਛੂ ਨ ਲਹਿਯੋ। ੨।

ਤਬ ਪਾਚੋ ਮਿਲਿ ਮਤੋ ਬਿਚਾਰਿਯੋ। ਊਪਰ ਖਾਟ ਦੁਖਿਤ ਸੋ ਡਾਰਿਯੋ।
ਇਨ ਗਾਡਨ ਲੈ ਚਲੈ ਉਚਾਰਿਯੋ। ਨਿਜੁ ਮਨ ਯਹੇ ਤ੍ਰਿਯਾਨ ਬਿਚਾਰਿਯੋ। ੩।

*ਅੜਿਲ*

ਡੰਡਕਾਰ ਕੇ ਬੀਚ ਜਬੈ ਤ੍ਰਿਯ ਵੈ ਗਈ।
ਮਾਰਗ ਮਹਿ ਗਡਹਾ ਗਹਿਰੋ ਨਿਰਖਤ ਭਈ।
ਆਵਤ ਲਖੇ ਬਟਊਆ ਧਨ ਲੀਨੇ ਘਨੋ।
ਹੋ ਕਹਿਯੋ ਹਮਾਰੋ ਸੌਦੋ ਅਬ ਆਛੇ ਬਨੋ। ੪।

*ਦੋਹਰਾ*

ਇਧਰ ਰਾਣੀ ਨੇ ਰਾਜੇ ਨੂੰ ਇਸ ਤਰ੍ਹਾਂ ਕਹਿ ਕੇ ਸਮਝਾਇਆ ਅਤੇ ਉਧਰ ਉਸ ਯਾਰ ਵਲੋਂ ਬੰਦਾ ਭੇਜ ਕੇ ਵੇਸਵਾ ਨੂੰ ਬੁਲਵਾ ਲਿਆ।੧੩।

*ਚੌਪਈ*

ਜਦ ਵੇਸਵਾ ਉਸ (ਯਾਰ) ਦੇ ਘਰ ਗਈ ਤਾਂ ਰਾਣੀ ਨੂੰ ਸਖੀ ਨੇ ਆ ਕੇ ਦਸਿਆ। (ਰਾਣੀ ਨੇ) ਆਪਣੇ ਪਤੀ ਨੂੰ ਉਸ ਦਾ ਚਰਿਤ੍ਰ ਵਿਖਾ ਦਿੱਤਾ ਅਤੇ ਰਾਜੇ ਨੇ ਆਪਣੇ ਚਿਤ ਨੂੰ ਧਿਕਾਰਿਆ।੧੪।

*ਦੋਹਰਾ*

(ਰਾਜਾ ਸੋਚਣ ਲਗਾ) ਜਿਸ ਨੂੰ ਮੈਂ ਬੇਸ਼ੁਮਾਰ ਧਨ ਦੇ ਕੇ ਆਪਣਾ ਮਿਤਰ ਬਣਾਇਆ ਸੀ, ਉਸ ਨੇ ਪੈਸਿਆਂ ਲਈ ਮੈਨੂੰ ਤਿਆਗ ਕੇ ਹੋਰ ਨੂੰ ਪਿਆਰ ਕਰ ਲਿਆ ਹੈ।੧੫।

*ਅੜਿਲ*

ਜਦ (ਯਾਰ ਨਾਲ) ਪ੍ਰੇਮ-ਕ੍ਰੀੜਾ ਕਰ ਕੇ ਵੇਸਵਾ ਬਾਹਰ ਆਈ ਤਾਂ ਰਾਜੇ ਨੇ ਉਸ ਦੇ ਪਿਛੇ ਕਈ ਲੜਕੇ ਲਗਾ ਦਿੱਤੇ। ਉਨ੍ਹਾਂ ਨਾਲ (ਜ਼ਬਰਦਸਤੀ) ਕਾਮ-ਕ੍ਰੀੜਾ ਕਰਦਿਆਂ ਦੁਖ ਪਾ ਕੇ (ਉਹ) ਮਰ ਗਈ। ਰਾਣੀ ਨੇ ਵੇਸਵਾ (ਨੂੰ ਗਲੋਂ ਲਾਹਣ ਲਈ) ਕਿਸ ਤਰ੍ਹਾਂ ਦਾ ਚਰਿਤ੍ਰ ਬਣਾਇਆ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੪੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੪੮। ੨੯੭੪। ਚਲਦਾ।*

*ਚੌਪਈ*

ਪਰਬਤ ਸਿੰਘ ਨਾਂ ਦਾ ਇਕ ਪੋਸਤੀ ਰਹਿੰਦਾ ਸੀ। ਉਸ ਦੇ (ਘਰ) ਪੰਜ ਇਸਤਰੀਆਂ ਦਸੀਆਂ ਜਾਂਦੀਆਂ ਸਨ। ਉਹ ਪੋਸਤ ਪੀਂਦਿਆਂ ਕਦੇ ਤ੍ਰਿਪਤ ਨਹੀਂ ਹੁੰਦਾ ਸੀ। ਉਸ ਨੂੰ ਭਲਾ ਕੌਣ ਮੁਲ ਲੈ ਕੇ (ਪੋਸਤ) ਪਿਲਾਵੇ।੧।

ਇਕ ਦਿਨ ਉਸ ਦਾ ਅਮਲ ਟੁੱਟ ਗਿਆ। ਤਦ ਹੀ ਉਹ ਬਹੁਤ ਦੁਖੀ ਹੋ ਗਿਆ। ਤਦ ਪੰਜਾਂ ਇਸਤਰੀਆਂ ਨੇ ਸੁਣਿਆ (ਕਿ ਉਸ ਦਾ ਅਮਲ ਟੁੱਟ ਗਿਆ ਹੈ), ਤਾਂ ਘਰੋਂ ਲਭਣ ਤੇ ਵੀ ਉਨ੍ਹਾਂ ਨੂੰ ਕੁਝ ਨ ਮਿਲਿਆ।੨।

ਤਦ ਪੰਜਾਂ ਨੇ ਮਿਲ ਕੇ ਮਤਾ ਪਕਾਇਆ ਅਤੇ ਉਸ ਦੁਖਿਆਰੇ ਨੂੰ ਮੰਜੀ ਉਤੇ ਲਿਟਾ ਦਿੱਤਾ। ਉਨ੍ਹਾਂ ਇਸਤਰੀਆਂ ਨੇ ਮਨ ਵਿਚ ਵਿਚਾਰ ਕਰ ਕੇ ਕਿਹਾ ਕਿ ਇਸ ਨੂੰ ਕਿਤੇ ਦਬਣ ਲੈ ਚਲੀਏ।੩।

*ਅੜਿਲ*

ਜਦ ਉਹ ਇਸਤਰੀਆਂ ਉਜਾੜ ('ਡੰਡਕਾਰ') ਵਿਚ ਗਈਆਂ ਤਾਂ ਉਨ੍ਹਾਂ ਨੇ ਰਸਤੇ ਵਿਚ ਇਹ ਡੂੰਘਾ ਟੋਆ ਵੇਖਿਆ। (ਇਸ ਦੇ ਨਾਲ ਹੀ ਉਨ੍ਹਾਂ ਨੇ) ਬਹੁਤ ਸਾਰਾ ਧਨ ਲਿਆਉਂਦੇ ਹੋਏ ਰਾਹੀ ਵੇਖੇ। (ਉਨ੍ਹਾਂ ਨੇ) ਸੋਚਿਆ ਕਿ ਹੁਣ ਸਾਡਾ ਸੌਦਾ ਚੰਗਾ ਬਣੇਗਾ।੪।

ਸੁਨਹੋ ਬੀਰ ਬਟਾਊ ਬਾਤ ਬਲੋਚ ਸਭ।
ਪਿਯ ਗਾਡਨ ਕੇ ਹੇਤ ਇਹਾ ਆਈ ਹਮ ਸਭ ਅਬ।
ਯਾ ਸੌ ਆਨਿ ਜਨਾਜੋ ਅਬੈ ਸਵਾਰਿਯੈ।
ਹੋ ਹਮਰੇ ਗੁਨ ਔਗੁਨ ਨ ਹ੍ਰਿਦੈ ਬਿਚਾਰਿਯੈ। ੫।

ਉਸਟਨ ਤੇ ਸਭ ਉਤਰਿ ਬਲੋਚ ਤਹਾ ਗਏ।
ਨੀਤ ਖੈਰ ਕੀ ਫਾਤਯਾ ਦੇਤ ਉਹਾ ਭਏ।
ਤਾ ਕੋ ਪਰੇ ਸੁਮਾਰ ਮ੍ਰਿਤਕ ਕੀ ਜ੍ਯੋ ਨਿਰਖ।
ਹੋ ਨਿਕਟ ਇਸਥਿਤਹ ਭਏ ਗੜਾ ਕੋ ਗੋਰ ਲਖਿ। ੬।

ਲੀਨੀ ਖਾਟ ਉਠਾਇ ਮ੍ਰਿਤਕ ਤਿਹ ਜਾਨਿ ਕੈ।
ਸਕਿਯੋ ਨ ਭੇਦ ਅਭੇਦ ਕਛੂ ਪਹਿਚਾਨਿ ਕੈ।
ਜਬ ਤਾ ਪੈ ਸਭ ਹੀ ਇਸਥਿਤ ਭੇ ਆਇ ਕੈ।
ਹੋ ਡਾਰਿ ਫਾਸਿਯਨ ਗਡਹੇ ਦਏ ਗਿਰਾਇ ਕੈ। ੭।

ਏਕ ਗਾਵ ਤੇ ਦੌਰਿ ਆਫੂ ਲ੍ਯਾਵਤਿ ਭਈ।
ਏਕ ਪੁਕਾਰਤ ਊਚ ਚਲੀ ਕੋਸਕ ਗਈ।
ਬਹੁ ਲੋਗਨ ਕੌ ਲ੍ਯਾਇ ਸੁ ਉਨ ਕੌ ਘਾਇ ਕੈ।
ਹੋ ਕਹਿ ਫਾਂਸਿਨ ਪਤਿ ਹਨੇ ਦਏ ਦਿਖਰਾਇ ਕੈ। ੮।

*ਚੌਪਈ*

ਪੰਚ ਇਸਤ੍ਰੀ ਤਿਨ ਜੁਤ ਆਈ। ਧਨਵੰਤੀ ਅਤਿ ਠਗਨ ਤਕਾਈ।
ਪੰਚਨ ਕੇ ਫਾਸੀ ਗਹਿ ਡਾਰੀ। ਹਮ ਪਾਂਚੋ ਰਹਿ ਗਈ ਬਿਚਾਰੀ। ੯।

*ਦੋਹਰਾ*

ਪਤਿ ਮਾਰੇ ਫਾਸਿਨ ਠਗਨ ਸਾਥੀ ਰਹਿਯੋ ਨ ਕੋਇ।
ਹਮ ਬਨ ਮੈ ਏਕਲ ਤ੍ਰਿਯਾ ਦੈਵ ਕਹਾ ਗਤਿ ਹੋਇ। ੧੦।

*ਚੌਪਈ*

ਕਾਜੀ ਕੋਟਵਾਰ ਤਹ ਆਏ। ਰਨਸਿੰਗੇ ਰਨ ਨਾਦ ਬਜਾਏ।
ਕੋਪ ਠਾਨ ਯੌ ਬਚਨ ਉਚਾਰੇ। ਹਮ ਸਾਥੀ ਇਹ ਠਾਉ ਤਿਹਾਰੇ। ੧੧।

*ਦੋਹਰਾ*

ਚਾਰਿ ਊਟ ਮੁਹਰਨ ਭਰੇ ਆਠ ਰੁਪੈਯਨ ਸਾਥ।
ਪਤਿ ਮੂਏ ਏਊ ਗਏ ਤੌ ਹਮ ਭਈ ਅਨਾਥ। ੧੨।

*ਚੌਪਈ*

ਤਬ ਕਾਜੀ ਇਹ ਭਾਤਿ ਉਚਾਰੋ। ਤ੍ਰਿਯਾ ਕਛੂ ਜਿਨਿ ਸੋਕ ਬਿਚਾਰੋ।
ਹਮ ਕੌ ਫਾਰਖਤੀ ਲਿਖ ਦੀਜੈ। ਦ੍ਵਾਦਸ ਊਟ ਆਪਨੇ ਲੀਜੈ। ੧੩।

ਹੇ ਸਾਡੇ ਬਲੋਚ ਭਰਾਵੋ! ਸਾਡੀ ਗੱਲ ਸੁਣੋ। ਅਸੀਂ ਸਾਰੀਆਂ ਇਥੇ ਹੁਣ ਆਪਣੇ ਪਿਆਰੇ ਪਤੀ ਨੂੰ ਦਬਣ ਆਈਆਂ ਹਾਂ। ਇਸ ਦੇ ਜਨਾਜ਼ੇ (ਅਰਥੀ) ਨੂੰ ਹੁਣ ਚੰਗੀ ਤਰ੍ਹਾਂ ਸੰਵਾਰ ਦਿਓ ਅਤੇ ਸਾਡੇ ਗੁਣਾਂ ਔਗੁਣਾਂ ਨੂੰ ਮਨ ਵਿਚ ਨ ਵਿਚਾਰੋ।੫।

ਊਠਾਂ ਤੋਂ ਉਤਰ ਕੇ ਸਾਰੇ ਬਲੋਚ ਉਥੇ ਗਏ। ਉਥੇ ਖ਼ੈਰਾਤ ਦਾ ਫ਼ਾਤਿਆ ਪੜ੍ਹਨ ਵਾਸਤੇ ਆ ਗਏ। (ਤਦ) ਉਸ ਨੂੰ ਮੁਰਦਿਆਂ ਵਾਂਗ ਪਏ ਹੋਇਆਂ ਵੇਖ ਕੇ ਟੋਏ ਨੂੰ ਕਬਰ ਸਮਝ ਕੇ ਕੋਲ ਖੜੋ ਗਏ।੬।

ਉਨ੍ਹਾਂ ਨੇ ਉਸ ਨੂੰ ਮੋਇਆ ਹੋਇਆ ਸਮਝ ਕੇ ਉਸ ਦੀ ਮੰਜੀ ਚੁਕ ਲਈ। ਉਸ ਦੇ ਭੇਦ ਅਭੇਦ ਨੂੰ ਕੁਝ ਵੀ ਸਮਝ ਨ ਸਕੇ। ਜਦ ਉਹ ਸਾਰੇ (ਟੋਏ ਕੋਲ) ਆ ਕੇ ਖੜੋ ਗਏ (ਤਾਂ ਉਨ੍ਹਾਂ ਇਸਤਰੀਆਂ ਨੇ ਉਨ੍ਹਾਂ ਦੇ) ਗਲ ਵਿਚ ਫਾਹੀਆਂ ਪਾ ਕੇ ਟੋਏ ਵਿਚ ਸੁਟ ਦਿੱਤਾ।੭।

ਇਕ (ਇਸਤਰੀ) ਦੌੜ ਕੇ ਪਿੰਡ ਤੋਂ ਅਫ਼ੀਮ ਲੈ ਆਈ। ਇਕ ਉੱਚੀ ਰੌਲਾ ਪਾਂਦੀ ਹੋਈ ਇਕ ਕੋਹ ਦੂਰ ਚਲੀ ਗਈ। ਉਨ੍ਹਾਂ (ਰਾਹੀਆਂ ਨੂੰ) ਮਾਰ ਕੇ ਬਹੁਤ ਸਾਰੇ ਲੋਕਾਂ ਨੂੰ ਲੈ ਆਈ। ਅਤੇ ਵਿਖਾ ਦਿੱਤਾ ਕਿ ਸਾਡੇ ਪਤੀਆਂ ਨੂੰ ਫਾਹੀਆਂ ਪਾ ਕੇ ਮਾਰ ਦਿੱਤਾ ਗਿਆ ਹੈ।੮।

*ਚੌਪਈ*

ਪੰਜੇ ਇਸਤਰੀਆਂ ਉਨ੍ਹਾਂ (ਲੋਕਾਂ) ਕੋਲ ਆਈਆਂ ਠਗਾਂ ਨੂੰ (ਇਹ) ਬਹੁਤ ਧਨਵਾਨ ਲਗੇ। (ਲੁਟੇਰਿਆਂ ਨੇ ਸਾਡੇ) ਪੰਜ ਪਤੀਆਂ ਨੂੰ ਫਾਂਸੀ ਲਾ ਦਿੱਤਾ ਅਤੇ (ਹੁਣ) ਅਸੀਂ ਪੰਜ ਵਿਚਾਰੀਆਂ ਰਹਿ ਗਈਆਂ ਹਾਂ।੯।

*ਦੋਹਰਾ*

ਫਾਂਸੀ ਲਗਾ ਕੇ ਸਾਡੇ ਪਤੀਆਂ ਨੂੰ ਠਗਾਂ ਨੇ ਮਾਰ ਦਿੱਤਾ ਹੈ (ਅਤੇ ਸਾਡਾ) ਕੋਈ ਸਾਥੀ ਨਹੀਂ ਰਿਹਾ ਹੈ। ਅਸੀਂ ਬਨ ਵਿਚ ਇਕਲੀਆਂ ਇਸਤਰੀਆਂ ਹਾਂ। ਪਰਮਾਤਮਾ ਜਾਣੇ, ਹੁਣ ਸਾਡਾ ਕੀ ਹਾਲ ਹੋਵੇਗਾ।੧੦।

*ਚੌਪਈ*

ਕਾਜ਼ੀ ਅਤੇ ਕੋਤਵਾਲ ਉਥੇ ਆਏ। ਰਣ-ਸਿੰਘੇ ਅਤੇ ਨਗਾਰੇ ਵਜਾਏ। (ਉਨ੍ਹਾਂ ਨੇ) ਰੋਹ ਵਿਚ ਆ ਕੇ ਕਿਹਾ ਕਿ ਇਥੇ ਅਸੀਂ ਤੁਹਾਡੇ ਸਾਥੀ ਹਾਂ।੧੧।

*ਦੋਹਰਾ*

(ਉਹ ਕਹਿਣ ਲਗੀਆਂ ਕਿ) ਚਾਰ ਊਠ ਮੋਹਰਾਂ ਨਾਲ ਲਦੇ ਹੋਏ ਹਨ ਅਤੇ ਅੱਠ ਰੁਪੈਯਾਂ ਨਾਲ (ਲਦੇ ਹੋਏ ਹਨ)। ਪਤੀ ਇਸ ਤਰ੍ਹਾਂ ਮਰ ਗਏ ਹਨ ਅਤੇ ਅਸੀਂ ਅਨਾਥ ਹੋ ਗਈਆਂ ਹਾਂ।੧੨।

*ਚੌਪਈ*

ਤਦ ਕਾਜ਼ੀ ਨੇ ਇਸ ਤਰ੍ਹਾਂ ਕਿਹਾ-- ਹੇ ਇਸਤਰੀਓ! (ਤੁਸੀਂ) ਕੁਝ ਵੀ ਦੁਖ ਨ ਮਨਾਓ। ਸਾਨੂੰ ਫ਼ਾਰਖ਼ਤੀ (ਬੇਬਾਕੀ ਦੀ ਚਿੱਠੀ ਪਤਰੀ) ਲਿਖ ਦਿਓ ਅਤੇ ਆਪਣੇ ਬਾਰ੍ਹਾਂ ਊਠ ਲੈ ਜਾਓ।੧੩।

*ਦੋਹਰਾ*

ਦੀਨਨ ਕੀ ਰਛਾ ਕਰੀ ਕੌਡੀ ਗਨੀ ਕ੍ਰਿਪਾਇ।
ਸਭ ਹੀ ਦਯੋ ਬਹੋਰਿ ਧਨ ਧੰਨ ਕਾਜਿਨ ਕੇ ਰਾਇ। ੧੪।
ਦੁਸਟ ਅਰਿਸਟ ਨਿਵਾਰਿ ਕੈ ਲੀਨੋ ਪਤਹ ਬਚਾਇ।
ਭਾਤਿ ਭਾਤਿ ਸੇਵਾ ਕਰੀ ਹੀਏ ਹਰਖ ਉਪਜਾਇ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਵਿੰਜਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੪੯। ੨੯੮੯। ਅਫਜੂੰ।*

*ਚੌਪਈ*

ਰਾਨੀ ਏਕ ਨਗੌਰੇ ਰਹੈ। ਗਰਭਵਤੀ ਤਾ ਕੌ ਜਗ ਕਹੈ।
ਪੂਤ ਰਾਵ ਕੇ ਗ੍ਰਿਹ ਕੋਊ ਨਾਹੀ। ਚਿੰਤਾ ਇਹੇ ਤਾਹਿ ਮਨ ਮਾਹੀ। ੧।

ਗਰਭਵਤੀ ਆਪਹਿ ਠਹਿਰਾਯੋ। ਪੂਤ ਆਨ ਕੋ ਆਨ ਜਿਵਾਯੋ।
ਸਭ ਕੋਊ ਪੂਤ ਰਾਵ ਕੋ ਮਾਨੈ। ਤਾ ਕੌ ਭੇਦ ਨ ਕੋਊ ਜਾਨੈ। ੨।

*ਅੜਿਲ*

ਦੋਇ ਪੁਤ੍ਰ ਜਬ ਤਾਹਿ ਬਿਧਾਤੈ ਪੁਨ ਦਏ।
ਰੂਪਵੰਤ ਸੁਭ ਸੀਲ ਜਤ ਬ੍ਰਤ ਹੋਤ ਭੇ।
ਤਬ ਉਨ ਦੁਹੂੰ ਪਾਲਕਨ ਲੈ ਕੈ ਬਿਖੁ ਦਈ।
ਹੋ ਨਿਜੁ ਪੂਤਨ ਕਹ ਰਾਜ ਪਕਾਵਤ ਤਹ ਭਈ। ੩।

ਭਾਤਿ ਭਾਤਿ ਸੌ ਰੋਦਨ ਕਿਯੋ ਪੁਕਾਰਿ ਕੈ।
ਨਿਰਖਾ ਤਿਨ ਕੀ ਓਰ ਸਿਰੋਕਚੁਪਾਰਿ ਕੈ।
ਪ੍ਰਾਨਨਾਥ ਊ ਆਏ ਕਹਿਯੋ ਨ ਸੋਕ ਕਰਿ।
ਹੋ ਅਕਥ ਕਥਾ ਕੀ ਕਥਾ ਜਾਨਿ ਜਿਯ ਧੀਰ ਧਰਿ। ੪।

*ਦੋਹਰਾ*

ਜਿਯਤ ਤਿਹਾਰੇ ਪੂਤ ਦੋ ਸਦਾ ਰਹੈ ਜਗ ਮਾਹਿ।
ਉਨ ਕੋ ਸ਼ੋਕ ਨ ਕੀਜਿਯੈ ਜਿਯਤ ਅਜੌ ਤਵ ਨਾਹ। ੫।

*ਚੌਪਈ*

ਜੋ ਕੋਊ ਤ੍ਰਿਯਾ ਤਹਾ ਚਲਿ ਆਵੈ। ਯਹੈ ਆਹਿ ਪਰਬੋਧ ਜਤਾਵੈ।
ਜਿਯੌ ਚਾਰਿ ਜੁਗ ਪੂਤ ਤਿਹਾਰੇ। ਦੋਊਅਨ ਕੋ ਨਹਿ ਸੋਕ ਬਿਚਾਰੇ। ੬।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੰਜਾਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੫੦। ੨੯੯੫। ਅਫਜੂੰ।*

*ਦੋਹਰਾ*

(ਇਸਤਰੀਆਂ ਨੇ ਕਿਹਾ ਤੁਸੀਂ) ਅਸਾਂ ਅਨਾਥਾਂ ਦੀ ਰਖਿਆ ਕੀਤੀ ਹੈ ਅਤੇ ਇਕ ਕੌਡੀ ਪ੍ਰਾਪਤ ਕਰਨਾ ਮਾੜਾ ਸਮਝਿਆ ਹੈ। ਫਿਰ ਤੁਸੀਂ ਸਾਰਾ ਧਨ ਦੇ ਦਿੱਤਾ ਹੈ। ਹੇ ਕਾਜ਼ੀਆਂ ਦੇ ਸੁਆਮੀ! (ਤੁਸੀਂ) ਧੰਨ ਹੋ।੧੪। ਦੁਸ਼ਟਾਂ ਅਤੇ ਦੁੱਖਾਂ ਨੂੰ ਹਟਾ ਕੇ ਪਤੀ ਨੂੰ ਬਚਾ ਲਿਆ ਅਤੇ ਮਨ ਵਿਚ ਪ੍ਰਸੰਨ ਹੋ ਕੇ ਉਸ ਦੀ ਕਈ ਤਰ੍ਹਾਂ ਨਾਲ ਸੇਵਾ ਕੀਤੀ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੪੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੪੯। ੨੯੮੯। ਚਲਦਾ।*

*ਚੌਪਈ*

ਨਗੌਰ ਨਗਰ ਵਿਚ ਇਕ ਰਾਣੀ ਰਹਿੰਦੀ ਸੀ। ਉਸ ਨੂੰ ਜਗਤ ਵਾਲੇ ਗਰਭਵਤੀ ਕਹਿੰਦੇ ਸਨ। ਰਾਜੇ ਦੇ ਘਰ ਕੋਈ ਪੁੱਤਰ ਨਹੀਂ ਸੀ। ਉਸ ਦੇ ਮਨ ਵਿਚ ਇਹੀ ਚਿੰਤਾ ਰਹਿੰਦੀ ਸੀ।੧।

(ਉਸ ਨੇ) ਆਪਣੇ ਆਪ ਨੂੰ ਗਰਭਵਤੀ ਠਹਿਰਾਇਆ ਅਤੇ ਕਿਸੇ ਹੋਰ ਦਾ ਪੁੱਤਰ (ਆਪਣੇ ਘਰ ਵਿਚ) ਆ ਜਮਵਾਇਆ। ਸਾਰੇ ਉਸ ਨੂੰ ਰਾਜੇ ਦਾ ਪੁੱਤਰ ਸਮਝਣ ਲਗੇ। ਉਸ ਦਾ ਅਸਲ ਭੇਦ ਕੋਈ ਨਹੀਂ ਸਮਝਦਾ ਸੀ।੨।

*ਅੜਿਲ*

ਜਦ ਫਿਰ ਪਰਮਾਤਮਾ ਨੇ ਉਸ ਨੂੰ ਦੋ ਪੁੱਤਰ ਦਿੱਤੇ, ਉਹ ਬਹੁਤ ਰੂਪਵਾਨ, ਸੁਘੜ ਜਤ ਬ੍ਰਤ ਵਾਲੇ ਅਤੇ ਸ਼ੀਲਵਾਨ ਸਨ। ਤਦ ਉਨ੍ਹਾਂ ਦੋਹਾਂ ਨੇ ਪਾਲੇ ਹੋਏ ਪੁੱਤਰ ਨੂੰ ਵਿਸ਼ ਦੇ ਦਿੱਤੀ ਅਤੇ (ਰਾਣੀ) ਆਪਣੇ ਪੁੱਤਰਾਂ ਨੂੰ ਰਾਜ ਭਾਗ ਦੇਣ ਦੀ ਸੋਚਣ ਲਗੀ।੩।

ਉਹ ਭਾਂਤ ਭਾਂਤ ਨਾਲ ਕੁਰਲਾ ਕੇ ਰੋਣ ਲਗੀ। ਸਿਰ ਦੇ ਵਾਲ ਪੁਟਦੀ ਹੋਈ ਉਸ ਵਲ ਵੇਖਣ ਲਗੀ। ਪ੍ਰਾਣਨਾਥ (ਰਾਜਾ) ਆਇਆ ਅਤੇ ਕਹਿਣ ਲਗਾ, ਦੁਖੀ ਨ ਹੋ। ਇਸ ਨੂੰ ਅਕਥਨੀ ਪਰਮਾਤਮਾ ਦੀ ਕਥਾ ਜਾਣ ਅਤੇ ਧੀਰਜ ਧਾਰਨ ਕਰ।੪।

*ਦੋਹਰਾ*

ਤੇਰੇ ਦੋ ਪੁੱਤਰ ਸਦਾ ਜਗਤ ਵਿਚ ਜੀਉਂਦੇ ਰਹਿਣ। ਉਸ ਦਾ ਦੁਖ ਨ ਮੰਨਾ, ਅਜੇ ਤਾਂ ਤੇਰਾ ਪਤੀ ਵੀ ਜੀਉਂਦਾ ਹੈ।੫।

*ਚੌਪਈ*

ਜੋ ਕੋਈ ਇਸਤਰੀ ਉਥੇ (ਅਫ਼ਸੋਸ ਕਰਨ ਲਈ) ਚਲ ਕੇ ਆਉਂਦੀ, ਤਾਂ ਇਹੀ ਗੱਲ ਸਮਝਾਉਂਦੀ ਕਿ ਤੇਰੇ ਪੁੱਤਰ ਚਾਰ ਯੁੱਗਾਂ ਤਕ ਜੀਣ ਅਤੇ ਦੋਹਾਂ ਦਾ ਕਦੇ ਕੋਈ ਦੁਖ ਨ ਸੋਚ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੫੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੫੦। ੨੯੯੫। ਚਲਦਾ।*

*ਦੋਹਰਾ*

ਕੁਪਿਤ ਸਿੰਘ ਰਾਜਾ ਰਹੈ ਰਾਜੌਰੀ ਕੇ ਮਾਹਿ।
ਸਦਾ ਸੀਲ ਸੁ ਤਾਹਿ ਅਤਿ ਰੋਹ ਤਵਨ ਮੈ ਨਾਹਿ। ੧।

*ਚੌਪਈ*

ਤ੍ਰਿਯਾ ਗੁਮਾਨ ਮਤੀ ਤਿਹ ਜਨਿਯਤ। ਅਤਿ ਸੁੰਦਰਿ ਤਿਹੁ ਲੋਕ ਬਖਨਿਯਤ।
ਪਤਿ ਕੇ ਸੰਗ ਨੇਹ ਤਿਹ ਭਾਰੋ। ਵਾ ਕੋ ਰਹਤ ਪ੍ਰਾਨ ਤੇ ਪ੍ਯਾਰੋ। ੨।

ਜਬ ਰਾਜਾ ਰਨ ਕਾਜ ਸਿਧਾਰੈ। ਤਬ ਰਾਨੀ ਇਹ ਭਾਤਿ ਉਚਾਰੈ।
ਹੌ ਨਹਿ ਤੁਮੈ ਛੋਰਿ ਗ੍ਰਿਹ ਰਹਿਹੋ। ਪ੍ਰਾਨਨਾਥ ਕੇ ਚਰਨਨ ਗਹਿਹੋਂ। ੩।

ਜਬ ਨ੍ਰਿਪ ਕੋ ਰਨ ਬਨਿ ਕਹੂੰ ਆਵੈ। ਤ੍ਰਿਯ ਆਗੈ ਹ੍ਵੈ ਖੜਗ ਬਜਾਵੈ।
ਬੈਰਿਨ ਜੀਤਿ ਬਹੁਰਿ ਘਰ ਆਵੈ। ਭਾਤਿ ਭਾਤਿ ਕੇ ਭੋਗ ਕਮਾਵੈ। ੪।

ਇਕ ਦਿਨ ਜੁਧ ਨ੍ਰਿਪਹਿ ਬਨਿ ਆਯੋ। ਚੜਿ ਗੈ ਪੈ ਤ੍ਰਿਯ ਸਹਿਤ ਸਿਧਾਯੋ।
ਜਾਤਹਿ ਪਰਿਯੋ ਭੇਰ ਰਨ ਭਾਰੀ। ਨਾਚੇ ਸੂਰ ਬੀਰ ਹੰਕਾਰੀ। ੫।

*ਅੜਿਲ*

ਭਾਤਿ ਭਾਤਿ ਰਨ ਸੁਭਟ ਸੰਘਾਰੇ ਕੋਪ ਕਰਿ।
ਭਾਤਿ ਭਾਤਿ ਰਥ ਬਾਜ ਬਿਦਾਰੇ ਸਰ ਪ੍ਰਹਰਿ।
ਨਿਰਖਿ ਜੁਧ ਕੋ ਸੂਰ ਪਰੇ ਅਰਰਾਇ ਕੈ।
ਹੋ ਮੰਦਲ ਤੂਰ ਮ੍ਰਿਦੰਗ ਮੁਚੰਗ ਬਜਾਇ ਕੈ। ੬।

ਪਠੇ ਪਖਰਿਯਨ ਕੋਪ ਅਧਿਕ ਜਿਯ ਮੈ ਜਗ੍ਯੋ।
ਸਜੇ ਸੰਜੋਅਨ ਸੈਨ ਦੁਹੂੰ ਦਿਸਿ ਉਮਗ੍ਯੋ।
ਬਜੇ ਜੁਝਊਆ ਨਾਦ ਪਰੇ ਅਰਰਾਇ ਕੈ।
ਹੋ ਟੂਕ ਟੂਕ ਹ੍ਵੈ ਜੁਝੇ ਸੁਭਟ ਸਮੁਹਾਇ ਕੈ। ੭।

ਚਟਪਟ ਸੁਭਟ ਬਿਕਟਿ ਕਟਿ ਕਟਿ ਕੇ ਭੂ ਪਰੈ।
ਖੰਡਿ ਖੰਡਿ ਕਿਤੇ ਅਖੰਡਿਯਨ ਖਹਿ ਖਗਨ ਮਰੈ।
ਟੂਕ ਟੂਕ ਹ੍ਵੈ ਗਿਰੇ ਨ ਮੋਰੈ ਨੈਕ ਮਨ।
ਹੋ ਪ੍ਰਲੈ ਕਾਲ ਸੋ ਕਿਯੋ ਬਿਧਾਤੈ ਬਹੁਰਿ ਜਨੁ। ੮।

ਜਬ ਰਾਨੀ ਕੈ ਸਹਿਤ ਰਾਵ ਜੂ ਰਿਸਿ ਭਰੈ।
ਦੋਊ ਕੈਬਰ ਕਠਿਨ ਕਮਾਨਨ ਕਰ ਧਰੈ।
ਦਛਿਨ ਬਿਸਿਖ ਦਿਖਾਇ ਬਾਮ ਅਰਿ ਮਾਰਹੀ ।
ਹੋ ਏਕ ਘਾਇ ਕੈ ਸੰਗ ਚੂਰ ਕਰਿ ਡਾਰਹੀ। ੯।

*ਦੋਹਰਾ*

ਰਾਜੌਰੀ ਵਿਚ ਕੁਪਿਤ ਸਿੰਘ ਨਾਂ ਦਾ (ਇਕ) ਰਾਜਾ ਰਹਿੰਦਾ ਸੀ। ਉਹ ਸਦਾ ਬਹੁਤ ਸ਼ੀਲਵਾਨ ਰਹਿੰਦਾ ਅਤੇ ਉਸ ਨੂੰ ਕਦੇ ਕ੍ਰੋਧ ਨਹੀਂ ਸੀ ਆਉਂਦਾ।੧।

*ਚੌਪਈ*

ਉਸ ਦੀ ਇਸਤਰੀ ਦਾ ਨਾਂ ਗੁਮਾਨ ਮਤੀ ਸੀ। (ਉਸ ਨੂੰ) ਤਿੰਨਾਂ ਲੋਕਾਂ ਵਿਚ ਸੁੰਦਰ ਕਿਹਾ ਜਾਂਦਾ ਸੀ। ਉਸ ਦਾ ਪਤੀ ਨਾਲ ਬਹੁਤ ਸਨੇਹ ਸੀ ਅਤੇ ਉਸ ਨੂੰ ਪ੍ਰਾਣਾਂ ਤੋਂ ਵੀ ਪਿਆਰਾ ਸਮਝਦੀ ਸੀ।੨।

ਜਦ ਰਾਜਾ ਯੁੱਧ ਲਈ ਜਾਂਦਾ ਤਾਂ ਰਾਣੀ ਇਸ ਤਰ੍ਹਾਂ ਕਹਿੰਦੀ--(ਹੇ ਨਾਥ!) ਮੈਂ ਤੁਹਾਨੂੰ ਛਡ ਕੇ ਘਰ ਨਹੀਂ ਰਹਾਂਗੀ ਅਤੇ ਪ੍ਰਾਣਨਾਥ ਦੇ ਚਰਨ ਪਕੜੀ ਰਖਾਂਗੀ।੩।

ਜਦ ਰਾਜੇ ਨੂੰ ਕਿਤੇ ਰਣ-ਖੇਤਰ ਵਿਚ ਜਾਣਾ ਪੈਂਦਾ, ਤਾਂ ਰਾਣੀ ਅਗੇ ਹੋ ਕੇ ਤਲਵਾਰ ਚਲਾਉਂਦੀ ਸੀ। (ਜਦ ਰਾਜਾ) ਵੈਰੀਆਂ ਨੂੰ ਜਿਤ ਕੇ ਘਰ ਪਰਤਦਾ ਸੀ (ਤਾਂ ਉਸ ਨਾਲ) ਭਾਂਤ ਭਾਂਤ ਦੇ ਭੋਗ ਕਰਦੀ ਸੀ।੪।

ਇਕ ਦਿਨ ਰਾਜੇ ਨੂੰ ਯੁੱਧ ਵਿਚ ਜਾਣਾ ਪੈ ਗਿਆ (ਤਾਂ ਉਹ) ਇਸਤਰੀ ਸਮੇਤ ਹਾਥੀ ਉਤੇ ਚੜ੍ਹ ਕੇ ਚਲ ਪਿਆ। ਜਾਂਦਿਆਂ ਹੀ ਘਮਸਾਨ ਯੁੱਧ ਵਿਚ ਜਾ ਪਿਆ ਅਤੇ ਹੰਕਾਰੀ ਸੂਰਮੇ ਨਚ ਉਠੇ।੫।

*ਅੜਿਲ*

(ਰਾਜੇ ਨੇ) ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਭਾਂਤ ਭਾਂਤ ਦੇ ਸੂਰਮੇ ਮਾਰ ਦਿੱਤੇ। ਕਈ ਤਰ੍ਹਾਂ ਦੇ ਬਾਣ ਚਲਾ ਕੇ ਰਥ ਅਤੇ ਘੋੜੇ ਨਸ਼ਟ ਕਰ ਦਿੱਤੇ। ਯੁੱਧ ਨੂੰ ਵੇਖ ਕੇ ਸੂਰਮੇ ਅਰੜਾ ਕੇ ਅਤੇ ਢੋਲ, ਤੂਰ ਅਤੇ ਮ੍ਰਿਦੰਗ-ਮੁਚੰਗ ਵਜਾ ਕੇ ਪੈ ਗਏ।੬।

ਮਨ ਵਿਚ ਅਧਿਕ ਰੋਹ ਪੈਦਾ ਕਰ ਕੇ ਘੋੜਸਵਾਰ ਜਵਾਨ (ਯੁੱਧ-ਭੂਮੀ ਨੂੰ) ਚਲ ਪਏ। ਕਵਚਾਂ ਨਾਲ ਸਜੀ ਹੋਈ ਸੈਨਾ ਦੋਹਾਂ ਪਾਸਿਆਂ ਤੋਂ ਉਮਗ ਪਈ। ਜੂਝਣ ਵਾਲਾ ਨਾਦ ਹੋਣ ਲਗਾ ਅਤੇ (ਸੂਰਮੇ) ਵੰਗਾਰ ਕੇ ਆ ਪਏ ਅਤੇ ਸਾਹਮਣੇ ਹੋ ਕੇ ਲੜਦੇ ਹੋਏ ਸੂਰਮੇ ਟੋਟੇ ਟੋਟੇ ਹੋ ਗਏ।੭।

ਜਲਦੀ ਹੀ ਭਿਆਨਕ ਯੋਧੇ ਕਟ ਕਟ ਕੇ ਧਰਤੀ ਉਤੇ ਆ ਡਿਗੇ। ਨ ਖੰਡੇ ਜਾ ਸਕਣ ਵਾਲੇ ਕਈ ਸੂਰਮੇ ਤਲਵਾਰਾਂ ਨਾਲ ਖਹਿ ਖਹਿ ਕੇ ਖੰਡ ਖੰਡ ਹੋ ਗਏ। (ਉਹ ਭਾਵੇਂ) ਟੋਟੇ ਟੋਟੇ ਹੋ ਕੇ ਡਿਗੇ, ਪਰ ਮਨ ਨੂੰ (ਯੁੱਧ ਤੋਂ) ਜ਼ਰਾ ਜਿੰਨਾ ਵੀ ਨਹੀਂ ਮੋੜਿਆ। (ਇੰਜ ਪ੍ਰਤੀਤ ਹੋ ਰਿਹਾ ਸੀ) ਮਾਨੋ ਵਿਧਾਤਾ ਨੇ ਫਿਰ ਪਰਲੋ ਲਿਆ ਦਿੱਤੀ ਹੋਵੇ।੮।

ਜਦ ਰਾਣੀ ਸਹਿਤ ਰਾਜਾ ਗੁੱਸੇ ਨਾਲ ਭਰ ਗਿਆ। ਤਾਂ ਦੋਹਾਂ ਨੇ ਕਠੋਰ ਕਮਾਨਾਂ ਅਤੇ ਤੀਰ ਹੱਥ ਵਿਚ ਲੈ ਲਏ। ਦੱਖਣ ਦਿਸ਼ਾ ਵਿਚ ਵੈਰੀ ਨੂੰ ਵੇਖ ਕੇ ਇਸਤਰੀ ਨੇ ਤੀਰ ਚਲਾਇਆ ਅਤੇ ਇਕੋ ਤੀਰ ਨਾਲ ਵੈਰੀ ਨੂੰ ਚੂਰ ਚੂਰ ਕਰ ਦਿੱਤਾ।੯।

ਜਨੁਕ ਜੇਠ ਕੇ ਮਾਸ ਅਦਿਤ ਅਧ ਦਿਨ ਚੜਿਯੋ।
ਜਨੁਕ ਕਰਾਰਨ ਛੋਰਿ ਨੀਰ ਨਾਯਕ ਹੜਿਯੋ।
ਬਜ੍ਰ ਬਿਸਿਖ ਅਸਿ ਹਨ੍ਯੋ ਸੁ ਸੈਨ ਉਚਾਇਯੋ।
ਹੋ ਜਬੈ ਬਿਸੁਨ ਲਛਮੀ ਕੇ ਸਹਤ ਰਿਸਾਇਯੋ। ੧੦।

ਰਾਨੀ ਜਾ ਤਨ ਬਿਸਿਖ ਪ੍ਰਹਾਰੈ ਕੋਪ ਕਰਿ।
ਤਛਿਨ ਮ੍ਰਿਤਕ ਹ੍ਵੈ ਪਰਈ ਸੁਰ ਸੁ ਭੂਮਿ ਪਰ।
ਫੂਲ ਦਏ ਬਰਖਾਇ ਗਗਨ ਤੇ ਦੇਵਤਨ।
ਹੋ ਰਾਨੀ ਕੌ ਰਨ ਹੇਰ ਉਚਾਰੈ ਧੰਨ੍ਯ ਧੰਨਿ। ੧੧।

ਤ੍ਰਿਯਾ ਸਹਿਤ ਨ੍ਰਿਪ ਲਰਿਯੋ ਅਧਿਕ ਰਿਸ ਖਾਇ ਕੈ।
ਤਬ ਹੀ ਲਗੀ ਤੁਫੰਗ ਹ੍ਰਿਦੈ ਮੈ ਆਇ ਕੈ।
ਗਿਰਿਯੋ ਅੰਬਾਰੀ ਮਧ੍ਯ ਮੂਰਛਨਾ ਹੋਇ ਕਰਿ।
ਹੋ ਤਬ ਤ੍ਰਿਯ ਲਿਯੋ ਉਚਾਇ ਨਾਥ ਦੁਹੂੰ ਭੁਜਨਿ ਭਰਿ। ੧੨।

ਤਵਨ ਅੰਬਾਰੀ ਸੰਗ ਨ੍ਰਿਪਹਿ ਬਾਧਤ ਭਈ।
ਨਿਜੁ ਕਰ ਕਰਹਿ ਉਚਾਇ ਇਸਾਰਤਿ ਦਲ ਦਈ।
ਜਿਯਤ ਨ੍ਰਿਪਤਿ ਲਖਿ ਸੁਭਟ ਸਭੇ ਧਾਵਤ ਭਏ।
ਹੋ ਚਿਤ੍ਰ ਬਚਿਤ੍ਰ ਅਯੋਧਨ ਤਿਹ ਠਾ ਕਰਤ ਭੇ। ੧੩।

ਪੀਸਿ ਪੀਸਿ ਕਰਿ ਦਾਂਤ ਸੂਰਮਾ ਰਿਸਿ ਭਰੇ।
ਟੂਕ ਟੂਕ ਹ੍ਵੈ ਪਰੇ ਤਊ ਪਗੁ ਨ ਟਰੇ।
ਤੌਨ ਸੈਨ ਸੰਗ ਰਾਜਾ ਲੀਨੇ ਘਾਇ ਕੈ।
ਹੋ ਜੀਤ ਨਗਾਰੇ ਬਜੇ ਅਧਿਕ ਹਰਿਖਾਇ ਕੈ। ੧੪।

ਤਬ ਰਾਨੀ ਨਿਜੁ ਕਰਨ ਬੈਰਿਯਹਿ ਮਾਰਿ ਕੈ।
ਨਿਜੁ ਸੁਤ ਦੀਨੋ ਰਾਜ ਸੁ ਘਰੀ ਬਿਚਾਰਿ ਕੈ।
ਕਰਿ ਕੈ ਬਡੋ ਅਡੰਬਰ ਆਪੁ ਜਰਨ ਚਲੀ।
ਹੋ ਤਬੈ ਗਗਨ ਤੇ ਬਾਨੀ ਤਾਹਿ ਭਈ ਭਲੀ। ੧੫।

ਕ੍ਰਿਪਾ ਸਿੰਧੁ ਜੂ ਕ੍ਰਿਪਾ ਅਧਿਕ ਤੁਮ ਪਰ ਕਰੀ।
ਨਿਜੁ ਨਾਯਕ ਕੇ ਹੇਤੁ ਬਹੁਤ ਬਿਧਿ ਤੈ ਲਰੀ।
ਤਾ ਤੇ ਅਪਨੌ ਭਰਤਾ ਲੇਹੁ ਜਿਯਾਇ ਕੈ।
ਹੋ ਬਹੁਰਿ ਰਾਜ ਕੌ ਕਰੋ ਹਰਖ ਉਪਜਾਇ ਕੈ। ੧੬।

*ਦੋਹਰਾ*

ਸਤ੍ਰੁ ਨਾਥ ਹਨਿ ਜੁਧ ਕਰਿ ਲੀਨੋ ਪਤਿਹਿ ਜਿਯਾਇ।
ਬਹੁਰਿ ਰਾਜ ਅਪਨੌ ਕਰਿਯੋ ਨਾਥ ਸਹਿਤ ਸੁਖ ਪਾਇ। ੧੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਯਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੫੧। ੩੦੧੨। ਅਫਜੂੰ।*

(ਇੰਜ ਲਗ ਰਿਹਾ ਸੀ) ਮਾਨੋ ਜੇਠ ਦੇ ਮਹੀਨੇ ਵਿਚ ਦੋਪਹਿਰ ਦਾ ਸੂਰਜ ਚੜ੍ਹਿਆ ਹੋਵੇ। (ਜਾਂ) ਮਾਨੋ ਹੜ ਕਾਰਨ ਸਮੁੰਦਰ ਕੰਢਿਆਂ ਨੂੰ ਛਡ ਚਲਿਆ ਹੋਵੇ। ਬਜ਼ੂਬਾਣਾਂ ਅਤੇ ਤਲਵਾਰਾਂ ਨਾਲ ਸੈਨਾ ਨੂੰ ਲਲਕਾਰ ਕੇ ਮਾਰਿਆ, ਜਿਵੇਂ ਵਿਸ਼ਨੂ ਲੱਛਮੀ ਸਹਿਤ ਰੋਹ ਵਿਚ ਆ ਗਿਆ ਹੈ।੧੦।

ਰਾਣੀ ਨੇ ਕ੍ਰੋਧਿਤ ਹੋ ਕੇ ਜਿਸ ਦੇ ਤਨ ਤੇ ਵੀ ਬਾਣ ਚਲਾਏ ਤਾਂ ਉਸੇ ਵੇਲੇ ਉਹ ਸੂਰਮਾ ਧਰਤੀ ਉਤੇ ਮਰ ਕੇ ਡਿਗ ਪਿਆ। ਦੇਵਤਿਆਂ ਨੇ ਆਕਾਸ਼ ਤੋਂ ਫੁਲਾਂ ਦੀ ਬਰਖਾ ਕਰ ਦਿੱਤੀ ਅਤੇ ਰਾਣੀ ਦੇ ਯੁੱਧ ਨੂੰ ਵੇਖ ਕੇ ਧੰਨ ਧੰਨ ਕਿਹਾ।੧੧।

ਇਸਤਰੀ ਸਮੇਤ ਰਾਜਾ ਬਹੁਤ ਕ੍ਰੋਧਿਤ ਹੋ ਕੇ ਲੜਿਆ। ਉਸੇ ਵੇਲੇ ਉਸ ਦੇ ਹਿਰਦੇ ਵਿਚ ਆ ਕੇ ਗੋਲੀ ਲਗੀ। ਉਹੋ ਮੂਰਛਿਤ ਹੋ ਕੇ ਅੰਬਾਰੀ ਵਿਚ ਡਿਗ ਪਿਆ। ਤਦ ਰਾਣੀ ਨੇ (ਆਪਣੀਆਂ) ਦੋਹਾਂ ਭੁਜਾਵਾਂ ਵਿਚ ਭਰ ਕੇ ਰਾਜੇ ਨੂੰ ਚੁਕ ਲਿਆ।੧੨।

ਉਸ ਨੇ ਰਾਜੇ ਨੂੰ ਅੰਬਾਰੀ ਨਾਲ ਬੰਨ੍ਹ ਦਿੱਤਾ ਅਤੇ ਆਪ ਹੱਥ ਚੁਕ ਚੁਕ ਕੇ ਸੈਨਾ ਦੀ ਅਗਵਾਈ ਕਰਨ ਲਗੀ। ਰਾਜੇ ਨੂੰ ਜੀਉਂਦਾ ਵੇਖ ਕੇ ਸਾਰੇ ਸੂਰਮੇ ਧਾ ਕੇ ਪੈ ਗਏ ਅਤੇ ਉਥੇ ਵਿਚਿਤ੍ਰ ਢੰਗ ਦਾ ਯੁੱਧ ਕਰਨ ਲਗੇ।੧੩।

ਕ੍ਰੋਧਿਤ ਹੋ ਹੋ ਕੇ ਸੂਰਮੇ ਦੰਦ ਪੀਹਣ ਲਗੇ। ਟੋਟੇ ਟੋਟੇ ਹੋ ਕੇ ਡਿਗ ਪੈਂਦੇ, ਪਰ ਤਾਂ ਵੀ ਪੈਰ ਪਿਛੇ ਨ ਧਰਦੇ। ਸੈਨਾ ਸਮੇਤ ਉਸ (ਵੈਰੀ) ਰਾਜੇ ਨੂੰ ਮਾਰ ਕੇ ਅਤੇ ਪ੍ਰਸੰਨ ਹੋ ਕੇ ਜਿਤ ਦੇ ਨਗਾਰੇ ਵਜਾਏ।੧੪।

ਤਦ ਰਾਣੀ ਨੇ ਆਪਣੇ ਹੱਥ ਨਾਲ ਵੈਰੀ ਨੂੰ ਮਾਰ ਕੇ ਅਤੇ ਸ਼ੁਭ ਘੜੀ ਵਿਚਾਰ ਕੇ ਆਪਣੇ ਪੁੱਤਰ ਨੂੰ ਰਾਜ ਦਿੱਤਾ। (ਜਦ) ਬਹੁਤ ਠਾਠ-ਬਾਠ ਕਰ ਕੇ ਸਤੀ ਹੋਣ ਲਈ ਉਹ ਚਲੀ, ਤਾਂ ਉਸ ਨੂੰ ਆਕਾਸ਼ ਤੋਂ ਭਲੀ ਬਾਣੀ ਹੋਈ।੧੫।

ਕ੍ਰਿਪਾ ਨਿਧਾਨ ਪਰਮਾਤਮਾ ਨੇ ਤੇਰੇ ਉਤੇ ਬਹੁਤ ਕ੍ਰਿਪਾ ਕੀਤੀ ਹੈ ਕਿਉਂਕਿ ਤੂੰ ਆਪਣੇ ਸੁਆਮੀ ਲਈ ਚੰਗੀ ਤਰ੍ਹਾਂ ਲੜੀ ਹੈਂ। ਇਸ ਲਈ ਤੂੰ ਆਪਣਾ ਪਤੀ ਜਿਵਾ ਲੈ ਅਤੇ ਖ਼ੁਸ਼ੀ ਨਾਲ ਫਿਰ ਆਪਣਾ ਰਾਜ ਕਰ।੧੬।

*ਦੋਹਰਾ*

ਯੁੱਧ ਕਰ ਕੇ ਸੁਆਮੀ ਦੇ ਵੈਰੀ ਨੂੰ ਮਾਰ ਦਿੱਤਾ ਅਤੇ ਪਤੀ ਨੂੰ ਜੀਵਿਤ ਕਰ ਲਿਆ। ਫਿਰ ਰਾਜੇ ਨਾਲ ਸੁਖ ਪੂਰਵਕ ਆਪਣਾ ਰਾਜ ਕੀਤਾ।੧੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੫੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੫੧। ੩੦੧੨। ਚਲਦਾ।*

*ਚਿਤ੍ਰ ਸਿੰਘ ਬਾਚ*

*ਦੋਹਰਾ*

ਜੈਸੋ ਤ੍ਰਿਯ ਇਨ ਰਨ ਕਿਯੋ ਤੋਸੋ ਕਰੈ ਨ ਕੋਇ।
ਪਾਛੇ ਭਯੋ ਨ ਅਬ ਸੁਨ੍ਯੋ ਆਗੇ ਕਬਹੂੰ ਨ ਹੋਇ। ੧।

*ਚੌਪਈ*

ਤਬ ਮੰਤ੍ਰੀ ਇਹ ਭਾਤਿ ਉਚਾਰੀ। ਸੁਨੋ ਰਾਜ ਤੁਮ ਬਾਤ ਹਮਾਰੀ।
ਬਿਸੁਨ ਸਾਥ ਜੰਭਾਸੁਰ ਲਰਿਯੋ। ਤਾ ਕੌ ਪ੍ਰਾਨ ਲਛਿਮੀ ਹਰਿਯੋ। ੨।

ਤਾ ਤੇ ਹੋਤ ਇੰਦ੍ਰ ਭੈ ਭੀਤ੍ਯੋ। ਚੌਦਹ ਭਵਨ ਨਰਹ ਤਨਿ ਜੀਤ੍ਯੋ।
ਸੋਊ ਅਸੁਰ ਇਹ ਪਰ ਚੜਿ ਆਯੋ। ਤੁਮਲ ਜੁਧ ਹਰਿ ਸਾਥ ਮਚਾਯੋ। ੩।

*ਅੜਿਲ*

ਭਾਤਿ ਭਾਤਿ ਤਾ ਸੋ ਰਨ ਇੰਦ੍ਰ ਮਚਾਇਯੋ।
ਸੂਰ ਚੰਦ੍ਰ ਥਕਿ ਰਹੇ ਨ ਕਛੂ ਬਸਾਇਯੋ।
ਦੇਵ ਦੈਤ ਹ੍ਵੈ ਮ੍ਰਿਤਕ ਬਿਰਾਜੇ ਤਾਹਿ ਰਨ।
ਹੋ ਜਨੁ ਅਲਿਕਿਸ ਕੇ ਬਾਗ ਬਿਰਾਜੈ ਮਾਲਿ ਜਨ। ੪।

*ਭੁਜੰਗ ਛੰਦ*

ਲਏ ਬੀਰ ਧੀਰੈ ਮਹਾ ਕੋਪਿ ਢੂਕੇ। ਚਹੂੰ ਓਰ ਗਾਜੇ ਹਠੀ ਇੰਦ੍ਰ ਜੂਕੇ।
ਉਤੇ ਦੈਤ ਬਾਂਕੇ ਇਤੈ ਦੇਵ ਰੂਰੇ। ਹਟੇ ਨ ਹਠੀਲੇ ਮਹਾ ਰੋਸ ਪੂਰੇ। ੫।

ਦੁਹੂੰ ਓਰ ਬਾਜੰਤ੍ਰ ਅਨੇਕ ਬਾਜੇ। ਬਧੇ ਬੀਰ ਬਾਨੇ ਦੁਹੂੰ ਓਰ ਗਾਜੇ।
ਮਚਿਯੋ ਜੁਧ ਗਾੜੋ ਪਰੀ ਮਾਰ ਭਾਰੀ। ਬਹੈ ਤੀਰ ਤਰਵਾਰਿ ਕਾਤੀ ਕਟਾਰੀ। ੬।

ਮਹਾ ਕੋਪ ਕੈ ਕੈ ਬਲੀ ਦੈਤ ਧਾਏ। ਹਠਿਨ ਕੋਪ ਕੈ ਸਸਤ੍ਰ ਅਸਤ੍ਰੈ ਚਲਾਏ।
ਬਧੇ ਕੌਚ ਕਾਤੀ ਜਬੈ ਜੰਭ ਗਜਿਯੋ। ਤਬੈ ਛਾਡਿ ਕੈ ਖੇਤ ਦੇਵੇਸ ਭਜਿਯੋ। ੭।

*ਚੌਪਈ*

ਭਾਜਤ ਇੰਦ੍ਰ ਜਾਤ ਭਯੋ ਤਹਾ। ਲਏ ਲਛਮੀ ਹਰਿ ਥਿਰ ਜਹਾ।
ਭਾਤਿ ਭਾਤਿ ਹ੍ਵੈ ਦੁਖਿਤ ਪੁਕਾਰੇ। ਤੁਮਰੇ ਜਿਯਤ ਨਾਥ ਹਮ ਹਾਰੇ। ੮।

ਜਗਪਤਿ ਸੂਲ ਕੋਪ ਤਬ ਆਯੋ। ਲਛਿਮੀ ਕੁਅਰਿ ਲੈ ਸੰਗ ਸਿਧਾਯੋ।
ਬਾਧਿ ਸਨਧਿ ਬਿਰਾਜਿਯੋ ਤਹਾ। ਗਾਜਤ ਬੀਰ ਜੰਭ ਬਹੁ ਜਹਾ। ੯।

*ਚਿਤ੍ਰ ਸਿੰਘ ਨੇ ਕਿਹਾ--*
*ਦੋਹਰਾ*

ਜਿਹੋ ਜਿਹਾ ਇਸ ਇਸਤਰੀ ਨੇ ਯੁੱਧ ਕੀਤਾ ਹੈ, ਅਜਿਹਾ ਕਿਸੇ ਨੇ ਨਹੀਂ ਕੀਤਾ। (ਇਸ ਤਰ੍ਹਾਂ ਦਾ) ਨ ਪਹਿਲਾਂ ਹੋਇਆ ਹੈ, ਨ ਹੁਣ ਸੁਣਿਆ ਹੈ ਅਤੇ ਨ ਹੀ ਕਦੇ ਅਗੋਂ ਹੋਵੇਗਾ।੧।

*ਚੌਪਈ*

ਤਦ ਮੰਤ੍ਰੀ ਨੇ ਇਸ ਤਰ੍ਹਾਂ ਕਿਹਾ-- ਹੇ ਰਾਜਨ! ਤੁਸੀਂ ਮੇਰੀ ਗੱਲ ਸੁਣੋ। (ਇਕ ਵਾਰ) ਵਿਸ਼ਨੂ ਨਾਲ ਜੰਭਾਸੁਰ ਲੜਿਆ, (ਤਾਂ ਉਸ ਦੇ) ਪ੍ਰਾਣਾਂ ਨੂੰ ਲੱਛਮੀ ਨੇ ਹਰ ਲਿਆ।੨।

ਉਸ (ਦੈਂਤ ਜੰਭਾਸੁਰ) ਤੋਂ ਇੰਦਰ ਵੀ ਭੈਭੀਤ ਹੁੰਦਾ ਸੀ ਅਤੇ ਉਸ ਨੇ ਚੌਦਾਂ ਲੋਕਾਂ ਦੇ ਰਾਜਿਆਂ ਨੂੰ ਜਿਤ ਲਿਆ ਸੀ। ਉਹੀ ਦੈਂਤ ਵਿਸ਼ਨੂ ਉਤੇ ਚੜ੍ਹ ਆਇਆ ਅਤੇ ਉਸ ਨਾਲ ਘੋਰ ਯੁੱਧ ਮਚਾ ਦਿੱਤਾ।੩।

*ਅੜਿਲ*

ਇੰਦਰ ਨੇ ਉਸ ਨਾਲ ਕਈ ਤਰ੍ਹਾਂ ਦਾ ਯੁੱਧ ਕੀਤਾ। ਸੂਰਜ ਅਤੇ ਚੰਦ੍ਰਮਾ ਵੀ (ਲੜ ਲੜ ਕੇ) ਥਕ ਗਏ (ਪਰ ਕਿਸੇ ਦਾ) ਕੋਈ ਵਸ ਨ ਚਲਿਆ। ਉਸ ਰਣ-ਭੂਮੀ ਵਿਚ ਦੇਵਤੇ ਅਤੇ ਦੈਂਤ ਇਸ ਤਰ੍ਹਾਂ ਮਰੇ ਪਏ ਸਨ, ਮਾਨੋ ਕੁਬੇਰ ਦੇ ਬਾਗ ਵਿਚ ਧਨਵਾਨ ('ਮਾਲਿ ਜਨ') ਬੈਠੇ ਹੋਣ।੪।

*ਭੁਜੰਗ ਛੰਦ*

ਧੀਰਜ ਵਾਲੇ ਸੂਰਮੇ ਬਹੁਤ ਕ੍ਰੋਧ ਕਰ ਕੇ (ਯੁੱਧ ਵਿਚ) ਡਟ ਗਏ ਅਤੇ ਇੰਦਰ ਦੇ ਹਠੀ ਸੂਰਮੇ ਗਜਣ ਲਗ ਗਏ। ਉਧਰ ਬਾਂਕੇ ਦੈਂਤ ਸਨ ਅਤੇ ਇਧਰ ਸੁੰਦਰ ਦੇਵਤੇ। ਕ੍ਰੋਧ ਨਾਲ ਭਰੇ ਹੋਏ (ਉਹ) ਹਠੀਲੇ ਹਟਦੇ ਨਹੀਂ ਸਨ।੫।

ਦੋਹਾਂ ਪਾਸਿਆਂ ਤੋਂ ਅਨੇਕ ਵਾਜੇ ਵਜਦੇ ਸਨ ਅਤੇ ਬਾਣੇ ਸਜਾ ਕੇ ਦੋਹਾਂ ਪਾਸੇ ਸੂਰਮੇ ਗਜਦੇ ਸਨ। ਬਹੁਤ ਘਮਸਾਨ ਯੁੱਧ ਹੋਇਆ ਅਤੇ ਭਾਰੀ ਮਾਰ ਪਈ। ਤੀਰ, ਤਲਵਾਰਾਂ ਅਤੇ ਕਟਾਰਾਂ ਚਲੀਆਂ।੬।

ਬਹੁਤ ਅਧਿਕ ਕ੍ਰੋਧ ਕਰ ਕੇ ਬਲਵਾਨ ਦੈਂਤ ਟੁਟ ਕੇ ਪੈ ਗਏ। ਹਠੀ ਯੋਧਿਆਂ ਨੇ ਕ੍ਰੋਧ ਕਰ ਕੇ ਸ਼ਸਤ੍ਰ ਅਤੇ ਅਸਤ੍ਰ ਚਲਾਏ। ਜਦੋਂ ਕਵਚ ਪਾ ਕੇ ਅਤੇ ਕਟਾਰ ਲੈ ਕੇ ਜੰਭਾਸੁਰ ਗਜਿਆ ਤਦੋਂ ਇੰਦਰ ('ਦੇਵੇਸ') ਯੁੱਧ-ਭੂਮੀ ਛਡ ਕੇ ਭਜ ਗਿਆ।੭।

*ਚੌਪਈ*

ਇੰਦਰ ਭਜ ਕੇ ਉਥੇ ਗਿਆ ਜਿਥੇ ਲੱਛਮੀ ਨੂੰ ਲੈ ਕੇ ਵਿਸ਼ਨੂ ਬੈਠੇ ਸਨ। ਦੁਖੀ ਹੋਏ ਨੇ ਭਾਂਤ ਭਾਂਤ ਨਾਲ ਪੁਕਾਰ ਕੀਤੀ (ਅਤੇ ਕਿਹਾ--) ਹੇ ਨਾਥ! ਤੁਹਾਡੇ ਜੀਉਂਦਿਆਂ ਅਸੀਂ ਹਾਰ ਗਏ ਹਾਂ।੮।

ਤਦ ਵਿਸ਼ਨੂ ਨੂੰ (ਇੰਦਰ ਦਾ) ਦੁਖ (ਸੁਣ ਕੇ) ਬਹੁਤ ਕ੍ਰੋਧ ਹੋਇਆ ਅਤੇ ਲੱਛਮੀ ਕੁਅਰਿ ਨੂੰ ਨਾਲ ਲੈ ਕੇ ਚਲ ਪਿਆ। ਸ਼ਸਤ੍ਰ ਸਜਾ ਕੇ ਉਥੇ ਜਾ ਪਹੁੰਚਿਆ ਜਿਥੇ ਜੰਭਾਸੁਰ ਸੂਰਮਾ ਬਹੁਤ ਗਜ ਰਿਹਾ ਸੀ।੯।

*ਅੜਿਲ*

ਬੀਸ ਬਾਨ ਬਿਸੁਨਾਥ ਚਲਾਏ ਕੋਪ ਕਰਿ।
ਲਗੇ ਜੰਭ ਕੇ ਦੇਹ ਗਏ ਉਹਿ ਘਾਨਿ ਕਰਿ।
ਭਏ ਸ੍ਰੋਨ ਬਿਸਿਖੋਤਮ ਅਧਿਕ ਬਿਰਾਜਹੀ।
ਹੋ ਜਿਨ ਕੀ ਪ੍ਰਭਾ ਬਿਲੋਕਿ ਤਛਜਾ ਲਾਜਹੀ। ੧੦।

*ਦੋਹਰਾ*

ਲਛਿਮ ਕੁਮਾਰਿ ਐਸੋ ਕਹਿਯੋ ਸੁਨਹੁ ਬਿਸਨ ਜੂ ਬੈਨ।
ਯਾ ਕੌ ਹੌਹੂੰ ਜੀਤਿ ਕੈ ਪਠਊ ਜਮ ਕੈ ਐਨ। ੧੧।

*ਅੜਿਲ*

ਬਿਸਨ ਠਾਢਿ ਕੈ ਲਛਮਿ ਕੁਅਰਿ ਕਰ ਧਨੁਖ ਲਿਯ।
ਚਿਤ੍ਰ ਬਚਿਤ੍ਰ ਅਯੋਧਨ ਤਾ ਸੋ ਐਸ ਕਿਯ।
ਅਮਿਤ ਰੂਪ ਦਿਖਾਰਾਇ ਮੋਹਿ ਅਰਿ ਕੌ ਲਿਯੋ।
ਹੋ ਬਹੁ ਘਾਇਨ ਕੇ ਸੰਗ ਤਾਹਿ ਘਾਯਲ ਕਿਯੋ। ੧੨।

ਮਿਸਹੀ ਕਹਿਯੋ ਨ ਹਨੁ ਰੇ ਹਰਿ ਇਹ ਮਾਰ ਹੈ।
ਬਹੁਤ ਜੁਧ ਕਰਿ ਯਾ ਸੌ ਬਹੁਰਿ ਸੰਘਾਰਿ ਹੈ।
ਜਬ ਪਾਛੇ ਕੀ ਓਰ ਸੁ ਸਤ੍ਰੁ ਨਿਹਾਰਿਯੋ।
ਹੋ ਦਯੋ ਸੁਦਰਸਨ ਛਾਡ ਮੂੰਡਿ ਕਟ ਡਾਰਿਯੋ। ੧੩।

*ਦੋਹਰਾ*

ਲਛਮਿ ਕੁਅਰਿ ਜਬ ਜੰਭ ਸੋ ਐਸੋ ਕਿਯੋ ਚਰਿਤ੍ਰ।
ਮਾਰਿ ਸੁਦਰਸਨ ਸੋ ਲਯੋ ਸੁਖਿਤ ਕੀਏ ਹਰਿ ਮਿਤ੍ਰ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੫੨। ੩੦੨੯। ਅਫਜੂੰ।*

*ਚੌਪਈ*

ਨਾਜ ਮਤੀ ਅਬਲਾ ਜਗ ਕਹੈ। ਅਟਕੀ ਏਕ ਨ੍ਰਿਪਤ ਪਰ ਰਹੈ।
ਬਾਹੂ ਸਿੰਘ ਜਿਹ ਜਗਤ ਬਖਾਨੈ। ਚੌਦਹ ਲੋਕ ਆਨਿ ਕੌ ਮਾਨੇ। ੧।

ਨ੍ਰਿਪ ਕੀ ਪ੍ਰਭਾ ਹੇਰਿ ਛਕਿ ਰਹੀ। ਕੇਲ ਕਰੈ ਮੋ ਸੌ ਚਿਤ ਚਹੀ।
ਭਾਤਿ ਭਾਤਿ ਉਪਚਾਰ ਬਨਾਏ। ਕੈਸਿਹੁ ਰਾਵ ਹਾਥ ਨਹਿ ਆਏ। ੨।

ਜਬ ਤ੍ਰਿਯ ਸੋਇ ਸਦਨ ਮੈ ਜਾਵੈ। ਨ੍ਰਿਪ ਕੀ ਪ੍ਰਭਾ ਚਿਤ ਮੈ ਆਵੈ।
ਚਕਿ ਚਕਿ ਉਠੈ ਨੀਦ ਨਹਿ ਪਰੈ। ਮੀਤ ਮਿਲਨ ਕੀ ਚਿੰਤਾ ਕਰੈ। ੩।

*ਅੜਿਲ*

ਵਿਸ਼ਨੂ ਨੇ ਕ੍ਰੋਧਿਤ ਹੋ ਕੇ ਵੀਹ ਬਾਣ ਚਲਾਏ। (ਉਹ) ਜੰਭਾਸੁਰ ਦੀ ਦੇਹ ਵਿਚ ਲਗੇ ਅਤੇ ਉਸ ਨੂੰ ਜ਼ਖ਼ਮੀ ਕਰ ਦਿੱਤਾ। ਲਹੂ ਨਾਲ ਰੰਗੇ ਹੋਏ ਉਤਮ ਬਾਣ ਬਹੁਤ ਸ਼ੋਭਾ ਪਾ ਰਹੇ ਸਨ, ਜਿਨ੍ਹਾਂ ਦੀ ਪ੍ਰਭਾ ਨੂੰ ਵੇਖ ਕੇ ਤੱਛਕ ਨਾਗ ਦਾ ਪੁੱਤਰ ('ਤਛਜਾ') ਵੀ ਲਜਾ ਰਿਹਾ ਸੀ।੧੦।

*ਦੋਹਰਾ*

ਤਦ ਲੱਛਮੀ ਕੁਮਾਰੀ ਨੇ ਇਸ ਤਰ੍ਹਾਂ ਕਿਹਾ--ਹੇ ਵਿਸ਼ਨੂ ਜੀ! (ਮੇਰੀ) ਗੱਲ ਸੁਣੋ। ਇਸ ਨੂੰ ਮੈਂ ਜਿਤ ਕੇ ਯਮ ਲੋਕ ਭੇਜਦੀ ਹਾਂ।੧੧।

*ਅੜਿਲ*

ਵਿਸ਼ਨੂ ਨੂੰ ਰੋਕ ਕੇ ਲੱਛਮੀ ਨੇ ਹੱਥ ਵਿਚ ਧਨੁਸ਼ ਲੈ ਲਿਆ ਅਤੇ ਉਸ ਨਾਲ ਇਸ ਤਰ੍ਹਾਂ ਬੜਾ ਵਿਚਿਤ੍ਰ ਯੁੱਧ ਕੀਤਾ। ਅਮਿਤ ਰੂਪ ਵਿਖਾ ਕੇ ਵੈਰੀ ਨੂੰ ਮੋਹ ਲਿਆ ਅਤੇ ਬਹੁਤ ਘਾਉਆਂ ਨਾਲ ਉਸ ਨੂੰ ਘਾਇਲ ਕਰ ਦਿੱਤਾ।੧੨।

ਬਹਾਨੇ ਨਾਲ ਕਿਹਾ ਓਏ! ਇਸ ਨੂੰ ਨ ਮਾਰ, ਵਿਸ਼ਨੂ ਇਸ ਨੂੰ ਮਾਰੇਗਾ। ਇਸ ਨਾਲ ਬਹੁਤ ਯੁੱਧ ਕਰ ਕੇ ਫਿਰ ਮਾਰੇਗਾ। ਜਦ ਵੈਰੀ ਨੇ ਪਿਛਲੇ ਪਾਸੇ ਵਲ ਤਕਿਆ, ਤਾਂ (ਵਿਸ਼ਨੂ ਨੇ) ਸੁਦਰਸ਼ਨ ਚਕ੍ਰ ਛਡ ਕੇ ਸਿਰ ਕਟ ਦਿੱਤਾ।੧੩।

*ਦੋਹਰਾ*

ਜਦ ਲੱਛਮੀ ਨੇ ਜੰਭਾਸੁਰ ਨਾਲ ਇਸ ਤਰ੍ਹਾਂ ਦਾ ਚਰਿਤ੍ਰ ਕੀਤਾ। (ਤਦ) ਵਿਸ਼ਨੂ ਨੇ ਸੁਦਰਸ਼ਨ ਚਕ੍ਰ ਨਾਲ ਮਾਰ ਕੇ (ਆਪਣੇ) ਮਿਤਰ (ਇੰਦਰ) ਨੂੰ ਸੁਖੀ ਕੀਤਾ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੫੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੫੨। ੩੦੧੬। ਚਲਦਾ।*

*ਚੌਪਈ*

ਇਕ ਨਾਜ ਮਤੀ ਨਾਂ ਦੀ ਇਸਤਰੀ ਸੀ ਜੋ ਇਕ ਰਾਜੇ ਨਾਲ ਅਟਕੀ ਹੋਈ ਸੀ। ਉਸ ਨੂੰ ਜਗਤ ਬਾਹੂ ਸਿੰਘ ਕਹਿੰਦਾ ਸੀ। ਚੌਦਾਂ ਲੋਕ ਉਸ ਦੇ ਪ੍ਰਭੁਤਾ ਨੂੰ ਮੰਨਦੇ ਸਨ।੧।

ਉਹ ਰਾਜੇ ਦੀ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਈ। (ਉਹ) ਚਿਤ ਵਿਚ ਚਾਹੁੰਦੀ ਸੀ (ਕਿ ਰਾਜਾ) ਮੇਰੇ ਨਾਲ ਕੇਲ ਕਰੇ। (ਉਸ ਨੇ) ਤਰ੍ਹਾਂ ਤਰ੍ਹਾਂ ਦੇ ਯਤਨ ਕੀਤੇ, ਪਰ ਕਿਸੇ ਤਰ੍ਹਾਂ ਰਾਜਾ ਹੱਥ ਨ ਆਇਆ।੨।

ਜਦ ਉਹ ਇਸਤਰੀ ਸੌਣ ਲਈ ਸਦਨ ਵਿਚ ਜਾਂਦੀ ਤਾਂ ਰਾਜੇ ਦੀ ਸੁੰਦਰਤਾ ਚਿਤ ਵਿਚ ਆ ਜਾਂਦੀ। ਉਹ ਚੌਂਕ ਚੌਂਕ ਕੇ ਉਠ ਪੈਂਦੀ ਅਤੇ ਨੀਂਦਰ ਨ ਆਉਂਦੀ। (ਹਰ ਵੇਲੇ) ਪ੍ਰੀਤਮ ਨੂੰ ਮਿਲਣ ਦੀ ਚਿੰਤਾ ਕਰਦੀ ਰਹਿੰਦੀ।੩।

*ਦੋਹਰਾ*

ਵੈ ਸਮ੍ਰਥ ਅਸਮ੍ਰਥ ਮੈ ਵੈ ਸਨਾਥ ਮੈ ਅਨਾਥ।
ਜਤਨ ਕਵਨ ਸੋ ਕੀਜਿਯੈ ਆਵੈ ਜਾ ਤੇ ਹਾਥ। ੪।

*ਚੌਪਈ*

ਕਾਸੀ ਬਿਖੈ ਕਰਵਤਹਿ ਲੈਹੋ। ਪਿਯ ਕਾਰਨ ਅਪਨੋ ਜਿਯ ਦੈਹੋ।
ਮਨ ਭਾਵਤ ਪ੍ਰੀਤਮ ਜੌ ਪਾਊ। ਬਾਰ ਅਨੇਕ ਬਜਾਰ ਬਿਕਾਊ। ੫।

*ਦੋਹਰਾ*

ਕਹਾ ਕਰੋ ਕੈਸੇ ਬਚੋ ਲਗੀ ਬਿਰਹ ਕੀ ਭਾਹ।
ਰੁਚਿ ਉਨ ਕੀ ਹਮ ਕੋ ਘਨੀ ਹਮਰੀ ਉਨੈ ਨ ਚਾਹ। ੬।
ਨਾਜ ਮਤੀ ਤਬ ਆਪਨੀ ਲੀਨੀ ਸਖੀ ਬੁਲਾਇ।
ਬਾਹੂ ਸਿੰਘ ਰਾਜਾ ਭਏ ਕਹੋ ਸੰਦੇਸੋ ਜਾਇ। ੭।
ਬਚਨ ਸੁਨਤ ਤਾ ਕਉ ਸਖੀ ਤਹਾ ਪਹੂੰਚੀ ਆਇ।
ਨਾਜ ਮਤੀ ਜੈਸੇ ਕਹਿਯੋ ਤ੍ਯੋ ਤਿਨ ਕਹਿਯੋ ਸੁਨਾਇ। ੮।

*ਅੜਿਲ*

ਮੈ ਛਬਿ ਤੁਮਰੀ ਨਿਰਖ ਨਾਥ ਅਟਕਤ ਭਈ।
ਬਿਰਹ ਸਮੁੰਦ ਕੇ ਬੀਚ ਬੂਡਿ ਸਿਰ ਲੌ ਗਈ।
ਏਕ ਬਾਰ ਕਰਿ ਕ੍ਰਿਪਾ ਹਮਾਰੇ ਆਇਯੈ।
ਹੋ ਮਨ ਭਾਵਤ ਕੋ ਹਮ ਸੋ ਭੋਗ ਕਮਾਇਯੈ। ੯।

*ਚੌਪਈ*

ਜਬ ਚੇਰੀ ਅਸ ਜਾਇ ਉਚਾਰੀ। ਤਬ ਰਾਜੈ ਯੌ ਹਿਯੈ ਬਿਚਾਰੀ।
ਸੋਊ ਬਾਤ ਇਹ ਤ੍ਰਿਯਹਿ ਕਹਿਜੈ। ਜਾ ਤੇ ਆਪ ਧਰਮ ਜੁਤ ਰਹਿਜੈ। ੧੦।

*ਅੜਿਲ*

ਦੋਇ ਸਤ੍ਰੁ ਹਮਰਿਨ ਤੇ ਏਕ ਸੰਘਾਰਿਯੈ।
ਬਿਨਾ ਘਾਇ ਕੇ ਕਿਯੇ ਦੂਸਰੋ ਮਾਰਿਯੈ।
ਤਬ ਮੈ ਤੁਮ ਕੋ ਅਪਨੇ ਸਦਨ ਬੁਲਾਇ ਹੋ।
ਹੋ ਮਨ ਭਾਵਤ ਕੇ ਤੁਮ ਸੋ ਭੋਗ ਕਮਾਇ ਹੋ। ੧੧।

ਜਾਇ ਸਹਚਰੀ ਕਹਿਯੋ ਤ੍ਰਿਯਾ ਸੁਨਿ ਪਾਇ ਕੈ।
ਪ੍ਰੀਤ ਰਾਵ ਕੀ ਬਧੀ ਉਠੀ ਮਰਰਾਇ ਕੈ।
ਹ੍ਵੈ ਕੈ ਬਾਜ ਅਰੂੜ ਭੇਖ ਨਰ ਧਾਰਿ ਕੈ।
ਹੋ ਨ੍ਰਿਪ ਕੇ ਅਰਿ ਪੈ ਗਈ ਚਰਿਤ੍ਰ ਬਿਚਾਰਿ ਕੈ। ੧੨।

*ਦੋਹਰਾ*

(ਮਨ ਵਿਚ ਵਿਚਾਰਦੀ ਕਿ) ਉਹ ਸਮਰਥ ਹੈ ਅਤੇ ਮੈਂ ਅਸਮਰਥ ਹਾਂ। ਉਹ ਸਨਾਥ ਹੈ ਅਤੇ ਮੈਂ ਅਨਾਥ ਹਾਂ। (ਮੈਂ) ਕਿਹੜਾ ਯਤਨ ਕਰਾਂ ਜਿਸ ਨਾਲ (ਪ੍ਰੀਤਮ) ਹੱਥ ਵਿਚ ਆ ਜਾਵੇ।੪।

*ਚੌਪਈ*

(ਪ੍ਰੀਤਮ ਦੀ ਪ੍ਰਾਪਤੀ ਲਈ) ਮੈਂ ਕਾਸ਼ੀ ਵਿਚ ਕਲਵਤ੍ਰ ਸਹਾਰਾਂਗੀ। ਪ੍ਰੀਤਮ ਲਈ (ਮੈਂ) ਆਪਣੇ ਆਪ ਨੂੰ ਸਾੜ ਦਿਆਂਗੀ। ਜੇ (ਮੈਂ) ਮਨ ਭਾਉਂਦਾ ਪ੍ਰੀਤਮ ਪ੍ਰਾਪਤ ਕਰ ਲਵਾਂ ਤਾਂ (ਉਸ ਲਈ) ਅਨੇਕ ਵਾਰ ਬਾਜ਼ਾਰ ਵਿਚ ਵਿਕ ਜਾਂਵਾ।੫।

*ਦੋਹਰਾ*

ਕੀ ਕਰਾਂ, ਕਿਵੇਂ ਬਚਾਂ, (ਮੈਨੂੰ) ਬਿਰਹੋਂ ਦੀ ਅੱਗ ਲਗੀ ਹੋਈ ਹੈ। ਮੈਨੂੰ ਉਸ ਲਈ ਬਹੁਤ ਖਿਚ ਹੈ, ਪਰ ਉਸ ਨੂੰ ਮੇਰੀ ਕੋਈ ਚਾਹ ਨਹੀਂ ਹੈ।੬। ਨਾਜ ਮਤੀ ਨੇ ਤਦ ਆਪਣੀ ਇਕ ਸਖੀ ਨੂੰ ਬੁਲਾ ਕੇ (ਕਿਹਾ ਕਿ ਇਕ) ਬਾਹੂ ਸਿੰਘ ਰਾਜਾ ਹੈ, (ਉਸ ਨੂੰ) ਜਾ ਕੇ ਸੁਨੇਹਾ ਦੇ।੭। ਉਸ ਦੀ ਗੱਲ ਸੁਣ ਕੇ ਸਖੀ ਉਥੇ ਜਾ ਪਹੁੰਚੀ। (ਉਸ ਨੂੰ) ਜਿਵੇਂ ਨਾਜ ਮਤੀ ਨੇ ਕਿਹਾ ਸੀ, ਉਸੇ ਤਰ੍ਹਾਂ ਉਸ ਨੂੰ ਜਾ ਸੁਣਾਇਆ।੮।

*ਅੜਿਲ*

ਹੇ ਨਾਥ! ਮੈਂ ਤੇਰੀ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਈ ਹਾਂ ਅਤੇ ਬਿਰਹੋਂ ਦੇ ਸਮੁੰਦਰ ਵਿਚ ਸਿਰ ਤਕ ਡੁਬ ਗਈ ਹਾਂ। ਇਕ ਵਾਰ ਕ੍ਰਿਪਾ ਕਰ ਕੇ ਮੇਰੇ ਕੋਲ ਆਓ ਅਤੇ ਮੇਰੇ ਨਾਲ ਮਨ ਇਛਿਤ ਭੋਗ ਕਮਾਓ।੯।

*ਚੌਪਈ*

ਜਦ ਦਾਸੀ ਨੇ ਇਹ ਗੱਲ (ਰਾਜੇ ਨੂੰ) ਜਾ ਕੇ ਦਸੀ। ਤਦ ਰਾਜੇ ਨੇ ਮਨ ਵਿਚ ਇਸ ਤਰ੍ਹਾਂ ਵਿਚਾਰ ਕੀਤਾ। ਇਸ ਇਸਤਰੀ ਨਾਲ ਉਹੀ ਗੱਲ ਕਰਨੀ ਚਾਹੀਦੀ ਹੈ ਜਿਸ ਨਾਲ ਆਪ ਧਰਮ-ਸਹਿਤ ਰਹਿ ਸਕੀਏ।੧੦।

*ਅੜਿਲ*

(ਰਾਜੇ ਨੇ ਉੱਤਰ ਵਜੋਂ ਕਹਿ ਭੇਜਿਆ) ਮੇਰੇ ਦੋ ਵੈਰੀਆਂ ਵਿਚੋਂ ਇਕ ਨੂੰ (ਤੂੰ) ਮਾਰਦੇ ਅਤੇ ਦੂਜੇ ਨੂੰ ਬਿਨਾ ਜ਼ਖ਼ਮ ਲਗਾਏ ਖ਼ਤਮ ਕਰ ਦੇ। ਤਦ ਮੈਂ ਤੈਨੂੰ ਆਪਣੇ ਘਰ ਬੁਲਾਵਾਂਗਾ ਅਤੇ ਮਨ ਭਾਉਂਦੇ ਭੋਗ ਤੇਰੇ ਨਾਲ ਕਰਾਂਗਾ।੧੧।

ਤਦ ਦਾਸੀ ਨੇ ਸੁਣ ਕੇ ਅਤੇ ਜਾ ਕੇ ਇਸਤਰੀ ਨੂੰ ਦਸਿਆ। ਰਾਜੇ ਦੀ ਪ੍ਰੀਤ ਵਿਚ ਬੰਨ੍ਹੀ ਹੋਈ (ਉਹ) ਅੰਗੜਾਈ ਲੈ ਕੇ ਉਠ ਖੜੋਤੀ। ਉਹ ਮਰਦਾਵਾਂ ਭੇਸ ਬਣਾ ਕੇ ਘੋੜੇ ਉਤੇ ਚੜ੍ਹ ਬੈਠੀ ਅਤੇ (ਇਕ) ਚਰਿਤ੍ਰ ਸੋਚ ਕੇ ਰਾਜੇ ਦੇ ਵੈਰੀ ਕੋਲ ਗਈ।੧੨।

ਸੁਨੋ ਰਾਵ ਜੂ ਮੋ ਕੋ ਚਾਕਰ ਰਾਖਿਯੈ।
ਤਹ ਕੋ ਕਰੋ ਮੁਹਿੰਮ ਜਹਾ ਕੋ ਭਾਖਿਯੈ।
ਪ੍ਰਾਨ ਲੇਤ ਲੌ ਲਰੇ ਨ ਰਨ ਤੇ ਹਾਰਿਹੋ।
ਹੌ ਬਿਨੁ ਅਰਿ ਮਾਰੈ ਖੇਤ ਨ ਬਾਜੀ ਟਾਰਿਹੋ। ੧੩।

ਤਾ ਕੋ ਸੂਰ ਨਿਹਾਰਿ ਨ੍ਰਿਪਤਿ ਚਾਕਰ ਕਿਯੋ।
ਗ੍ਰਿਹ ਤੇ ਕਾਢਿ ਖਜਾਨੋ ਤਾ ਕੋ ਬਹੁ ਦਿਯੋ।
ਦੂਜੋ ਰਾਵ ਬੁਲਾਇ ਸੁ ਬੀਰ ਬੁਲਾਇ ਕੈ।
ਹੋ ਬਾਹੂ ਸਿੰਘ ਪੈ ਚੜਿਯੋ ਮਹਾ ਰਿਸਿ ਖਾਇ ਕੈ। ੧੪।

*ਚੌਪਈ*

ਨਾਜ ਮਤੀ ਇਹ ਭਾਤਿ ਉਚਾਰੀ। ਸੁਨੋ ਰਾਵ ਤੁਮ ਬਾਤ ਹਮਾਰੀ।
ਸਭ ਬੀਰਨ ਬੋਲਿ ਪਠੈਯੈ। ਸਭ ਕੇ ਸਰ ਪਰ ਨਾਮ ਡਰੈਯੈ। ੧੫।

*ਦੋਹਰਾ*

ਜਬ ਗਾੜੋ ਰਨ ਪਰੈਗੋ ਬਹੈ ਤੀਰ ਤਰਵਾਰਿ।
ਬਿਨਾ ਨਾਮ ਸਰ ਪੈ ਲਿਖੈ ਸਕਿ ਹੈ ਕਵਨ ਬਿਚਾਰਿ। ੧੬।

*ਚੌਪਈ*

ਨਾਜ ਮਤੀ ਜਬ ਐਸ ਬਖਾਨ੍ਯੋ। ਸਤ੍ਯ ਸਤ੍ਯ ਰਾਜੇ ਕਰਿ ਮਾਨ੍ਯੋ।
ਸਕਲ ਸੂਰਮਾ ਬੋਲਿ ਪਠਾਏ। ਸਭਨ ਸਰਨ ਪਰ ਨਾਮ ਲਿਖਾਏ। ੧੭।

*ਦੋਹਰਾ*

ਸਰ ਪਰ ਨਾਮ ਲਿਖਾਇ ਕੈ ਰਨ ਕਹ ਚੜੇ ਰਿਸਾਇ।
ਜਾ ਕੋ ਸਰ ਜਿਹ ਲਾਗਿ ਹੈ ਸੋ ਭਟ ਚੀਨੋ ਜਾਇ। ੧੮।
ਜੁਧ ਜਬੈ ਗਾੜੋ ਪਰਿਯੋ ਘਾਤ ਬਾਲ ਤਿਨ ਪਾਇ।
ਉਹਿ ਰਾਜਾ ਕੋ ਬਾਨ ਲੈ ਇਹ ਨ੍ਰਿਪ ਹਨ੍ਯੋ ਰਿਸਾਇ। ੧੯।

*ਚੌਪਈ*

ਲਾਗਤ ਬਾਨ ਰਾਵ ਰਿਸਿ ਭਯੋ। ਸਰ ਪਰ ਨਾਮ ਲਿਖਿਯੋ ਲਖਿ ਲਯੋ।
ਮੁਹਿ ਇਨ ਹਨ੍ਯੋ ਨ੍ਰਿਪਤਿ ਸੋਊ ਮਾਰਿਯੋ। ਬਹੁਰਿ ਆਪਹੂੰ ਸ੍ਵਰਗ ਸਿਧਾਰਿਯੋ। ੨0।

*ਦੋਹਰਾ*

ਨਾਜ ਮਤੀ ਇਹ ਚਰਿਤ੍ਰ ਸੋ ਦੁਹੂੰ ਨ੍ਰਿਪਨ ਕੌ ਘਾਇ।
ਬਹੁਰ ਰੈਬਾਰੀ ਰਾਵ ਸੋ ਅਨਿ ਦਈ ਸੁਖ ਪਾਇ। ੨੧।

*ਚੌਪਈ*

ਨ੍ਰਿਪ ਮੈ ਤੁਮਰੇ ਕਾਜ ਸਵਾਰੇ। ਦੋਨੋ ਸਤ੍ਰੁ ਤਿਹਾਰੇ ਮਾਰੇ।
ਅਬ ਮੋ ਕੋ ਤੁਮ ਧਾਮ ਬੁਲਾਵੋ। ਕਾਮ ਭੋਗ ਮੁਹਿ ਸਾਥ ਕਮਾਵੋ। ੨੨।

(ਕਹਿਣ ਲਗੀ) ਹੇ ਰਾਜਨ! ਮੈਨੂੰ ਆਪਣਾ ਨੌਕਰ ਰਖ ਲਵੋ। (ਮੈਂ) ਉਥੋਂ ਦੀ ਮੁਹਿੰਮ ਕਰਾਂਗੀ, ਜਿਥੋਂ ਦੀ ਤੁਸੀਂ ਕਹੋਗੇ। ਮੈਂ ਪ੍ਰਾਣ ਨਿਕਲਣ ਤਕ ਲੜਾਂਗੀ ਅਤੇ ਯੁੱਧ ਵਿਚ ਨਹੀਂ ਹਾਰਾਂਗੀ ਅਤੇ ਵੈਰੀ ਨੂੰ ਯੁੱਧ-ਭੂਮੀ ਵਿਚ ਮਾਰੇ ਬਿਨਾ ਬਾਜ਼ੀ ਨਹੀਂ ਛਡਾਂਗੀ।੧੩।

ਉਸ ਦੀ ਸੂਰਬੀਰਤਾ ਨੂੰ ਵੇਖ ਕੇ ਰਾਜੇ ਨੇ ਨੌਕਰ ਰਖ ਲਿਆ। ਘਰ ਦੇ ਖ਼ਜ਼ਾਨੇ ਵਿਚੋਂ ਕਢ ਕੇ (ਉਸ ਨੂੰ) ਬਹੁਤ ਕੁਝ ਦਿੱਤਾ। ਦੂਜੇ ਰਾਜੇ ਨੂੰ ਸੂਰਮਾ ਭੇਜ ਕੇ ਬੁਲਾ ਲਿਆ। ਬਾਹੂ ਸਿੰਘ ਉਤੇ ਬਹੁਤ ਕ੍ਰੋਧਿਤ ਹੋ ਕੇ ਚੜ੍ਹਾਈ ਕਰ ਦਿੱਤੀ।੧੪।

*ਚੌਪਈ*

(ਤਦ) ਨਾਜ ਮਤੀ ਨੇ ਇਸ ਤਰ੍ਹਾਂ ਕਿਹਾ--ਹੇ ਰਾਜਨ! ਤੁਸੀਂ ਮੇਰੀ ਗੱਲ ਸੁਣੋ। ਸਾਰਿਆਂ ਸ਼ੂਰਵੀਰਾਂ ਨੂੰ ਬੁਲਾ ਲਵੋ ਅਤੇ ਸਾਰਿਆਂ ਦੇ ਤੀਰਾਂ ਉਤੇ (ਉਨ੍ਹਾਂ ਦੇ) ਨਾਂ ਉਕਰ ਦਿਓ।੧੫।

*ਦੋਹਰਾ*

ਜਦ ਘੋਰ ਯੁੱਧ ਹੋਵੇਗਾ ਅਤੇ ਤੀਰ ਅਤੇ ਤਲਵਾਰਾਂ ਚਲਣ ਗੀਆਂ। ਤੀਰਾਂ ਉਤੇ ਨਾਮ ਲਿਖੇ ਬਿਨਾ ਕੌਣ ਵਿਚਾਰ ਸਕੇਗਾ (ਕਿ ਕਿਸ ਨੇ ਕਿਸ ਨੂੰ ਮਾਰਿਆ ਹੈ)।੧੬।

*ਚੌਪਈ*

ਨਾਜ ਮਤੀ ਨੇ ਜਦ ਇਸ ਤਰ੍ਹਾਂ ਕਿਹਾ ਤਾਂ ਰਾਜੇ ਨੇ ਸਚ-ਸਚ ਮੰਨ ਲਿਆ। ਉਸ ਨੇ ਸਾਰਿਆਂ ਸੂਰਮਿਆਂ ਨੂੰ ਬੁਲਾਇਆ ਅਤੇ ਸਾਰਿਆਂ ਦੇ ਤੀਰਾਂ ਉਤੇ ਨਾਮ ਲਿਖਵਾ ਦਿੱਤੇ।੧੭।

*ਦੋਹਰਾ*

ਤੀਰਾਂ ਉਤੇ ਨਾਮ ਲਿਖਵਾ ਕੇ ਰੋਹ ਨਾਲ ਭਰੇ ਹੋਏ ਯੁੱਧ-ਭੂਮੀ ਵਲ ਚੜ੍ਹ ਪਏ। ਜਿਸ ਦਾ ਤੀਰ ਜਿਸ ਨੂੰ ਲਗੇਗਾ, (ਉਸ ਤੋਂ) ਉਹ ਯੋਧਾ ਪਛਾਣਿਆ ਜਾਏਗਾ।੧੮। ਜਦ ਯੁੱਧ ਬਹੁਤ ਭਿਆਨਕ ਹੋ ਗਿਆ ਤਾਂ ਉਸ ਇਸਤਰੀ ਨੇ ਮੌਕਾ ਤਾੜ ਕੇ, ਉਸ ਰਾਜੇ ਦਾ ਬਾਣ ਲੈ ਕੇ ਕ੍ਰੋਧ ਨਾਲ ਇਸ ਰਾਜੇ ਨੂੰ ਮਾਰ ਦਿੱਤਾ।੧੯।

*ਚੌਪਈ*

ਬਾਣ ਲਗਦਿਆਂ ਹੀ ਤੀਰ ਉਤੇ (ਮਿਤਰ ਰਾਜੇ ਦਾ) ਨਾਮ ਲਿਖਿਆ ਵੇਖ ਕੇ ਰਾਜਾ ਕ੍ਰੋਧ ਨਾਲ ਭਰ ਗਿਆ। ਮੈਨੂੰ ਇਸ ਨੇ ਮਾਰਿਆ ਹੈ, ਰਾਜੇ ਨੇ ਉਸ ਨੂੰ ਮਾਰ ਦਿੱਤਾ ਅਤੇ ਫਿਰ ਆਪ ਵੀ ਸਵਰਗ ਚਲਾ ਗਿਆ।੨੦।

*ਦੋਹਰਾ*

ਨਾਜ ਮਤੀ ਨੇ ਇਸ ਚਰਿਤ੍ਰ ਨਾਲ ਦੋਹਾਂ ਰਾਜਿਆਂ ਨੂੰ ਮਾਰਿਆ ਅਤੇ ਫਿਰ ਆ ਕੇ ਰਾਜੇ (ਬਾਹੂ ਸਿੰਘ) ਨੂੰ ਸੁਖ ਪੂਰਵਕ ਅਗਵਾਈ ('ਰੈਬਾਰੀ') ਦਿੱਤੀ।੨੧।

*ਚੌਪਈ*

(ਆ ਕੇ ਕਹਿਣ ਲਗੀ--) ਹੇ ਰਾਜਨ! ਮੈਂ ਤੁਹਾਡੇ ਦੋਵੇਂ ਵੈਰੀ ਮਾਰ ਕੇ ਤੁਹਾਡੇ ਕੰਮ ਸੰਵਾਰ ਦਿੱਤੇ ਹਨ। ਹੁਣ ਤੁਸੀਂ ਮੈਨੂੰ ਆਪਣੇ ਘਰ ਬੁਲਾਓ ਅਤੇ ਮੇਰੇ ਨਾਲ ਕਾਮ-ਭੋਗ ਕਰੋ।੨੨।

*ਦੋਹਰਾ*

ਤਬ ਰਾਜੈ ਤਾ ਕੌ ਤੁਰਤ ਲੀਨੋ ਸਦਨ ਬੁਲਾਇ।
ਕਾਮ ਭੋਗ ਤਾ ਸੋ ਕਿਯੋ ਹ੍ਰਿਦੈ ਹਰਖ ਉਪਜਾਇ। ੨੩।
ਏਕ ਨ੍ਰਿਪਤਿ ਨਿਜੁ ਕਰ ਹਨ੍ਯੋ ਤਾ ਤੇ ਦੁਤਿਯ ਹਨਾਇ।
ਰਤਿ ਮਾਨੀ ਇਹ ਨ੍ਰਿਪ ਭਏ ਨਾਜ ਮਤੀ ਸੁਖ ਪਾਇ। ੨੪।

*ਚੌਪਈ*

ਨਾਜ ਮਤੀ ਨ੍ਰਿਪ ਲੈ ਘਰ ਰਾਖੀ। ਤ੍ਰਿਯ ਕੀਨੀ ਰਵਿ ਸਸਿ ਕਰਿ ਸਾਖੀ।
ਰਾਂਕ ਹੁਤੀ ਰਾਨੀ ਕਰਿ ਡਾਰਿਯੋ। ਤ੍ਰਿਯਾ ਚਰਿਤ੍ਰ ਨ ਜਾਤ ਬਿਚਾਰਿਯੋ। ੨੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤ੍ਰਿਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੫੩। ੩੦੫੧। ਅਫਜੂੰ।*

*ਦੋਹਰਾ*

ਸ੍ਯਾਲਕੋਟ ਕੇ ਦੇਸ ਮੈ ਦਰਪ ਕਲਾ ਇਕ ਬਾਮ।
ਤਰੁਨ ਦੇਹ ਤਾ ਕੌ ਰਹੈ ਅਧਿਕ ਸਤਾਵਤ ਕਾਮ। ੧।
ਦਾਨੀ ਰਾਇ ਤਹਾ ਹੁਤੋ ਏਕ ਸਾਹ ਕੇ ਪੂਤ।
ਸੂਰਤਿ ਸੀਰਤਿ ਕੇ ਬਿਖੈ ਬਿਧਨੈ ਕਿਯੋ ਸਪੂਤ। ੨।
ਦਰਪ ਕਲਾ ਇਹ ਸਾਹ ਕੀ ਦੁਹਿਤ ਰਹੈ ਅਪਾਰ।
ਹਿਯੈ ਬਿਚਾਰਿਯੋ ਸਾਹ ਕੇ ਸੁਤ ਸੌ ਰਮੌ ਸੁਧਾਰ। ੩।

*ਚੌਪਈ*

ਬੋਲਿ ਸਾਹੁ ਕੋ ਪੂਤ ਮੰਗਾਯੋ। ਕਾਮ ਕੇਲ ਤਿਹ ਸੰਗ ਕਮਾਯੋ।
ਦਿਵਸ ਭਏ ਗ੍ਰਿਹ ਦੇਤ ਪਠਾਈ। ਰੈਨਿ ਭਏ ਪੁਨਿ ਲੇਤ ਬੁਲਾਈ। ੪।
ਐਸੀ ਪ੍ਰੀਤਿ ਦਹੁਨਿ ਮੈ ਭਈ। ਲੋਕ ਲਾਜ ਸਭ ਹੀ ਤਜਿ ਦਈ।
ਜਾਨੁਕ ਕਹੂੰ ਬ੍ਯਾਹ ਕਰਿ ਆਨੀ। ਤਿਨ ਪਰਨਾਰਿ ਐਸ ਪਹਿਚਾਨੀ। ੫।

*ਅੜਿਲ*

ਇਸਕ ਮੁਸਕ ਖਾਸੀ ਅਰੁ ਖੁਰਕ ਬਖਾਨਿਯੈ।
ਖੂਨ ਖੈਰ ਮਦਪਾਨ ਸੁ ਬਹੁਰਿ ਪ੍ਰਮਾਨਿਯੈ।
ਕਸ ਕੋਊ ਕਰਈ ਸਾਤ ਛਪਾਏ ਛਪਤ ਨਹਿ।
ਹੋ ਹੋਵਤ ਪ੍ਰਗਟ ਨਿਦਾਨ ਸੁ ਸਾਰੀ ਸ੍ਰਿਸਟਿ ਮਹਿ। ੬।

*ਦੋਹਰਾ*

ਦਰਪ ਕਲਾ ਸੁਤ ਸਾਹੁ ਕੇ ਊਪਰ ਰਹੀ ਬਿਕਾਇ।
ਰੈਨਿ ਦਿਵਸ ਤਾ ਸੌ ਰਮੈ ਸਭਹਿਨ ਸੁਨੀ ਬਨਾਇ। ੭।
ਦਰਪ ਕਲਾ ਜਬ ਸਾਹੁ ਕੌ ਲੀਨੋ ਪੂਤ ਬੁਲਾਇ।
ਆਨ ਪਿਯਾਦਨ ਗਹਿ ਲਿਯੋ ਰਹਿਯੋ ਨ ਕਛੂ ਉਪਾਇ। ੮।

*ਦੋਹਰਾ*

ਤਦ ਰਾਜੇ ਨੇ ਉਸ ਨੂੰ ਤੁਰਤ ਸਦਨ ਵਿਚ ਬੁਲਾ ਲਿਆ ਅਤੇ ਮਨ ਵਿਚ ਆਨੰਦ ਵਧਾ ਕੇ ਉਸ ਨਾਲ ਕਾਮ-ਭੋਗ ਕੀਤਾ।੨੩। ਇਕ ਰਾਜੇ ਨੂੰ ਆਪਣੇ ਹੱਥ ਨਾਲ ਮਾਰਿਆ ਅਤੇ ਉਸ ਤੋਂ ਦੂਜਾ ਮਰਵਾ ਦਿੱਤਾ। ਨਾਜ ਮਤੀ ਨੇ ਸੁਖ ਪੂਰਵਕ ਇਸ ਰਾਜੇ ਨਾਲ ਰਤੀ-ਕ੍ਰੀੜਾ ਕੀਤੀ।੨੪।

*ਚੌਪਈ*

ਨਾਜ ਮਤੀ ਨੂੰ ਰਾਜੇ ਨੇ ਲੈ ਜਾ ਕੇ ਘਰ ਰਖ ਲਿਆ। ਸੂਰਜ ਅਤੇ ਚੰਦ੍ਰਮਾ ਨੂੰ ਸਾਖੀ ਮੰਨ ਕੇ ਉਸ ਨੂੰ ਪਤਨੀ ਬਣਾਇਆ। (ਉਹ) ਨਿਰਧਨ ਸੀ, ਰਾਣੀ ਬਣਾ ਦਿੱਤਾ। ਇਸਤਰੀ ਦੇ ਚਰਿਤ੍ਰ ਨੂੰ ਸਮਝਿਆ ਨਹੀਂ ਜਾ ਸਕਦਾ।੨੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੫੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੫੩। ੩੦੫੧। ਚਲਦਾ।*

*ਦੋਹਰਾ*

ਸਿਆਲਕੋਟ ਦੇਸ਼ ਵਿਚ ਦਰਪ ਕਲਾ ਨਾਂ ਦੀ ਇਕ ਇਸਤਰੀ ਸੀ। ਉਸ ਦਾ ਸ਼ਰੀਰ ਜਵਾਨ ਸੀ (ਇਸ ਕਰ ਕੇ) ਕਾਮ ਬਹੁਤ ਸਤਾਉਂਦਾ ਸੀ।੧। ਉਥੇ ਇਕ ਸ਼ਾਹ ਦਾ ਪੁੱਤਰ ਦਾਨੀ ਰਾਇ ਹੁੰਦਾ ਸੀ। ਉਸ ਨੂੰ ਸ਼ਕਲ ਅਤੇ ਸੁਭਾ ਵਜੋਂ ਵਿਧਾਤਾ ਨੇ ਸੁਪੁੱਤਰ ਬਣਾਇਆ ਸੀ।੨। ਉਥੋਂ ਦੇ ਬਾਦਸ਼ਾਹ ਦੀ ਪੁੱਤਰੀ ਦਰਪ ਕਲਾ ਬਹੁਤ (ਸੁੰਦਰ) ਸੀ। (ਉਸ ਨੇ) ਹਿਰਦੇ ਵਿਚ ਵਿਚਾਰਿਆ ਕਿ ਸ਼ਾਹ ਦੇ ਪੁੱਤਰ ਨਾਲ ਚੰਗੀ ਤਰ੍ਹਾਂ ਰਮਣ ਕਰਾਂ।੩।

*ਚੌਪਈ*

ਉਸ ਨੇ ਸ਼ਾਹ ਦੇ ਪੁੱਤਰ ਨੂੰ ਬੁਲਵਾਇਆ। ਉਸ ਨਾਲ ਕਾਮ-ਕ੍ਰੀੜਾ ਕੀਤੀ। ਦਿਨ ਵੇਲੇ (ਉਸ ਨੂੰ) ਘਰ ਭੇਜ ਦਿੰਦੀ। ਰਾਤ ਪੈਣ ਤੇ ਫਿਰ ਬੁਲਾ ਲੈਂਦੀ।੪।

ਉਨ੍ਹਾਂ ਦੋਹਾਂ ਵਿਚ ਅਜਿਹੀ ਪ੍ਰੀਤ ਹੋ ਗਈ ਕਿ ਉਸ ਨੇ ਸਾਰੀ ਲੋਕ ਲਾਜ ਤਿਆਗ ਦਿੱਤੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਵਿਆਹ ਕੇ ਲਿਆਉਂਦੀ ਹੋਵੇ। ਉਹ ਪਰਾਈ ਇਸਤਰੀ ਇਸ ਤਰ੍ਹਾਂ ਲਗਦੀ ਸੀ।੫।

*ਅੜਿਲ*

ਇਸ਼ਕ, ਮੁਸ਼ਕ, ਖੰਘ, ਖੁਰਕ, ਖ਼ੂਨ (ਕਤਲ), ਖੈਰ (ਨੇਕੀ ਜਾਂ ਪੁੰਨਦਾਨ) ਅਤੇ ਸ਼ਰਾਬ ਬਾਰੇ ਬਖਾਨ ਕੀਤਾ ਜਾਂਦਾ ਹੈ ਕਿ ਇਨ੍ਹਾਂ ਸੱਤਾਂ ਬਾਰੇ ਚਾਹੇ ਕੋਈ ਕਿਤਨਾ ਕਰੇ, ਲੁਕਾਇਆਂ ਲੁਕਦੀਆਂ ਨਹੀਂ ਹਨ। ਇਹ ਅੰਤ ਵਿਚ ਸਾਰੀ ਸ੍ਰਿਸ਼ਟੀ ਵਿਚ ਪ੍ਰਗਟ ਹੋ ਜਾਂਦੀਆਂ ਹਨ।੬।

*ਦੋਹਰਾ*

ਦਰਪ ਕਲਾ ਸ਼ਾਹ ਦੇ ਪੁੱਤਰ ਦੇ ਉਪਰ ਵਿਕ ਚੁਕੀ ਸੀ। ਰਾਤ ਦਿਨ ਉਸੇ ਨਾਲ ਰਮਣ ਕਰਦੀ ਸੀ; ਸਭ ਨੇ ਇਹ ਗੱਲ ਸੁਣੀ ਹੋਈ ਸੀ।੭। ਦਰਪ ਕਲਾ ਨੇ ਜਦ ਸ਼ਾਹ ਦੇ ਪੁੱਤਰ ਨੂੰ ਬੁਲਾਇਆ। ਤਾਂ ਪਿਆਦਿਆਂ (ਪੈਦਲ ਸਿਪਾਹੀਆਂ) ਨੇ ਆ ਕੇ ਪਕੜ ਲਿਆ, (ਬਚਣ) ਦਾ ਕੋਈ ਉਪਾ ਨ ਰਿਹਾ।੮।

*ਚੌਪਈ*

ਦਰਪ ਕਲਾ ਇਹ ਭਾਤ ਉਚਾਰੀ। ਸੁਨੋ ਮੀਤ ਤੁਮ ਬਾਤ ਹਮਾਰੀ।
ਸੋਨਾ ਬੋਵਤ ਮੁਹਿ ਤੁਮ ਕਹਿਯਹੁ। ਯੌ ਕਹਿ ਨੈਨ ਨੀਚ ਕਰਿ ਰਹਿਯਹੁ। ੯।

ਨ੍ਰਿਪ ਪਹਿ ਬਾਧ ਤਾਹਿ ਲੈ ਗਏ। ਤੇ ਵੈ ਬੈਨ ਬਖਾਨਤ ਭਏ।
ਏਕ ਬਾਤ ਮੈ ਤੁਮੈ ਦਿਖਾਊ। ਤੁਮ ਤੇ ਕਹੋ ਕਹਾ ਤਬ ਪਾਊ। ੧੦।

ਜਾ ਪੈ ਬੈਠੇ ਮੁਹਿ ਗਹਿ ਆਨੋ। ਉਨ ਮੋ ਸੋ ਇਹ ਭਾਤਿ ਬਖਾਨੋ।
ਜੌ ਮੈ ਕੰਚਨ ਬੀਜਿ ਦਿਖਾਊ। ਤਬ ਮੈ ਕਹੋ ਕਹਾ ਬਰ ਪਾਊ। ੧੧।

ਜਦ ਯੌ ਬਚਨ ਰਾਵ ਸੁਨਿ ਪਾਯੋ। ਦਰਪ ਕਲਾ ਕੌ ਬੋਲਿ ਪਠਾਯੋ।
ਤਾ ਕੋ ਏਕ ਧਾਮ ਮੈ ਰਾਖਿਯੋ। ਕੰਚਨ ਕੇ ਬੀਜਨ ਕਹ ਭਾਖਿਯੋ। ੧੨।

ਮੋਹਿ ਇਹ ਏਕ ਸਦਨ ਮੈ ਰਾਖੋ। ਭਲੀ ਬੁਰੀ ਕਛੁ ਬਾਤ ਨ ਭਾਖੋ।
ਜਬ ਮੈ ਮਾਸ ਇਕਾਦਸ ਲਹਿਹੌ। ਤੁਮ ਸੌ ਆਇ ਆਪ ਹੀ ਕਹਿਹੌ। ੧੩।

ਜਬ ਵੈ ਦੋਊ ਏਕ ਗ੍ਰਿਹ ਰਾਖੈ। ਤਬ ਤ੍ਰਿਯ ਯੌ ਤਾ ਸੌ ਬਚ ਭਾਖੈ।
ਮੋ ਸੌ ਭੋਗ ਮੀਤ ਅਬ ਕਰਿਯੈ। ਯਾ ਚਿੰਤ ਤੇ ਨੈਕੁ ਨ ਡਰਿਯੈ। ੧੪।

*ਦੋਹਰਾ*

ਪਕਰਿ ਮੀਤ ਕੋ ਆਪਨੇ ਊਪਰ ਲਯੋ ਚਰਾਇ।
ਤਾ ਸੌ ਰਤਿ ਮਾਨਤ ਭਈ ਲਪਟਿ ਲਪਟਿ ਸੁਖ ਪਾਇ। ੧੫।

ਕਾਲਿ ਕਿਨੀ ਜਾਨ੍ਯੋ ਨਹੀ ਆਜੁ ਰਮੌ ਤਵ ਸੰਗ।
ਲਾਜ ਨ ਕਾਹੂ ਕੀ ਕਰੋ ਮੋ ਤਨ ਬਢਿਯੋ ਅਨੰਗ। ੧੬।

*ਅੜਿਲ*

ਦਸ ਮਾਸਨ ਰਤਿ ਕਰੀ ਹਰਖ ਉਪਜਾਇ ਕੈ।
ਆਸਨ ਚੁੰਬਨ ਅਨਿਕ ਕਿਯੇ ਲਪਟਾਇ ਕੈ।
ਜਬ ਗਿਯਾਰਵੋ ਮਾਸ ਪਹੂਚ੍ਯੋ ਆਇ ਕਰਿ।
ਹੋ ਦਰਪ ਕਲਾ ਕਹਿਯੋ ਨ੍ਰਿਪਤਿ ਸੌ ਜਾਇ ਕਰਿ। ੧੭।

ਕੰਚਨ ਬੋਵਨ ਸਮੈ ਪਹੂਚ੍ਯੋ ਆਇ ਕੈ।
ਸਭ ਰਾਨੀ ਜੁਤ ਨ੍ਰਿਪ ਕੌ ਲਿਯੋ ਬੁਲਾਇ ਕੈ।
ਪੁਰ ਬਾਸੀ ਜਨ ਸਭੇ ਤਮਾਸਾ ਕੌ ਗਏ।
ਹੋ ਜਹ ਅਸਥਿਤ ਵਹ ਤ੍ਰਿਯਾ ਤਹਾ ਹੀ ਜਾਤ ਭੇ। ੧੮।

ਜੋ ਤ੍ਰਿਯ ਪੁਰਖ ਨ ਬਿਨਸਿਯੋ ਤਾਹਿ ਬੁਲਾਇਯੈ।
ਵਾ ਕੈ ਕਰ ਦੈ ਹ੍ਯਾ ਕਲਧੌਤ ਬਿਜਾਇਯੈ।
ਜੋ ਬਿਨਸਿਯੋ ਨਰ ਤ੍ਰਿਯ ਇਹ ਹਾਥ ਛੁਵਾਇ ਹੈ।
ਹੋ ਉਗੈ ਨ ਕੰਚਨ ਨੈਕ ਦੋਸ ਮੁਹਿ ਆਇ ਹੈ। ੧੯।

*ਚੌਪਈ*

ਦਰਪ ਕਲਾ ਨੇ (ਆਪਣੇ ਮਿਤਰ ਨੂੰ) ਇਸ ਤਰ੍ਹਾਂ ਕਿਹਾ-- ਹੇ ਮਿਤਰ! ਮੇਰੀ ਗੱਲ ਸੁਣੋ। (ਜਦੋਂ ਤੈਨੂੰ ਰਾਜੇ ਦੇ ਪੇਸ਼ ਕਰਨਗੇ ਤਾਂ) ਕਹਿਣਾ ਕਿ ਤੂੰ ਮੈਨੂੰ ਸੋਨਾ ਬੀਜ ਕੇ (ਵਿਖਾ ਰਿਹਾ ਸੈਂ)। ਇਹ ਕਹਿ ਕੈ ਨੈਣ ਹੇਠਾਂ ਕਰ ਲਈਂ।੯।

ਉਸ ਨੂੰ ਬੰਨ੍ਹ ਕੇ ਰਾਜੇ ਕੋਲ ਲੈ ਗਏ। ਉਥੇ ਉਸ ਨੇ ਉਹੀ ਗੱਲ ਕਹੀ। ਜੇ ਮੈਂ ਇਕ ਗੱਲ ਤੁਹਾਨੂੰ ਵਿਖਾਵਾਂ ਤਾਂ ਦਸੋ, ਤੁਹਾਡੇ ਤੋਂ ਕੀ ਪ੍ਰਾਪਤ ਕਰਾਂਗਾ।੧੦।

ਜਿਥੋਂ ਮੈਨੂੰ ਬੈਠੇ ਨੂੰ ਤੁਸੀਂ ਪਕੜ ਲਿਆਉਂਦਾ ਸੀ, ਉਸ ਨੇ ਮੈਨੂੰ ਇਸ ਤਰ੍ਹਾਂ ਕਿਹਾ ਸੀ ਜੇ ਮੈਂ ਸੋਨਾ ਬੀਜ ਕੇ ਵਿਖਾਵਾਂ, ਦਸੋ, ਤਦ ਮੈਂ ਕੀ ਵਰ ਪ੍ਰਾਪਤ ਕਰਾਂਗਾ।੧੧।

ਜਦ ਰਾਜੇ ਨੇ ਇਹ ਬੋਲ ਸੁਣਿਆ ਤਾਂ ਦਰਪ ਕਲਾ ਨੂੰ ਬੁਲਵਾ ਲਿਆ। ਉਸ (ਵਿਅਕਤੀ) ਨੂੰ ਇਕ ਮਹੱਲ ਵਿਚ ਰਖਿਆ ਅਤੇ ਸੋਨਾ ਬੀਜਣ ਲਈ ਕਿਹਾ।੧੨।

ਮੈਨੂੰ ਅਤੇ ਇਸ ਨੂੰ ਇਕ ਘਰ ਵਿਚ ਰਖੋ ਅਤੇ ਕੋਈ ਮਾੜੀ ਚੰਗੀ ਗੱਲ ਨ ਕਹੋ। ਜਦ ਗਿਆਰਾਂ ਮਹੀਨੇ ਬੀਤ ਜਾਣਗੇ ਤਾਂ ਮੈਂ ਤੁਹਾਨੂੰ ਆਪ ਹੀ ਆ ਕੇ ਕਹਾਂਗਾ।੧੩।

ਜਦ ਉਨ੍ਹਾਂ ਦੋਹਾਂ ਨੂੰ ਇਕ ਘਰ ਵਿਚ ਰਖਿਆ ਗਿਆ ਤਾਂ ਇਸਤਰੀ ਨੇ ਮਿਤਰ ਨੂੰ ਇਸ ਤਰ੍ਹਾਂ ਕਿਹਾ-- ਹੇ ਮਿਤਰ! ਹੁਣ ਮੇਰੇ ਨਾਲ ਭੋਗ ਕਰੋ ਅਤੇ ਇਸ ਤਰ੍ਹਾਂ ਦੀ ਚਿੰਤਾ ਤੋਂ ਨ ਡਰੋ।੧੪।

*ਦੋਹਰਾ*

ਮਿਤਰ ਨੂੰ ਪਕੜ ਕੇ ਆਪਣੇ ਉਪਰ ਚੜ੍ਹਾ ਲਿਆ। ਉਸ ਨਾਲ ਲਿਪਟ ਲਿਪਟ ਕੇ ਸੁਖ ਪੂਰਵਕ ਰਤੀ-ਕ੍ਰੀੜਾ ਕਰਦੀ ਰਹੀ।੧੫। ਕਲ ਨੂੰ ਕਿਸੇ ਨੇ ਨਹੀਂ ਜਾਣਿਆ ਹੈ, ਅਜ ਮੈਂ ਤੇਰੇ ਨਾਲ ਰਮਣ ਕਰਾਂਗੀ। ਕਿਸੇ ਦੀ ਕੋਈ ਸ਼ਰਮ ਨ ਕਰੋ, ਮੇਰੇ ਸ਼ਰੀਰ ਵਿਚ ਕਾਮ ਬਹੁਤ ਵੱਧ ਗਿਆ ਹੈ।੧੬।

*ਅੜਿਲ*

ਉਨ੍ਹਾਂ ਨੇ ਆਨੰਦ ਸਹਿਤ ਦਸ ਮਹੀਨੇ ਰਤੀ ਕ੍ਰੀੜਾ ਕੀਤੀ ਅਤੇ ਲਿਪਟ ਕੇ ਅਨੇਕ ਆਸਣ ਅਤੇ ਚੁੰਬਨ ਕੀਤੇ। ਜਦੋਂ ਗਿਆਰ੍ਹਵਾਂ ਮਹੀਨਾ ਆ ਪਹੁੰਚਿਆ ਤਾਂ ਦਰਪ ਕਲਾ ਨੇ ਰਾਜੇ ਨੂੰ ਜਾ ਕੇ ਕਿਹਾ।੧੭।

ਸੋਨਾ ਬੀਜਣ ਦਾ ਸਮਾਂ ਆ ਗਿਆ ਹੈ। (ਉਸ ਨੇ) ਸਾਰੀਆਂ ਰਾਣੀਆਂ ਸਹਿਤ ਰਾਜੇ ਨੂੰ ਬੁਲਾ ਲਿਆ। ਸਾਰੇ ਨਗਰਵਾਸੀ ਵੀ ਤਮਾਸ਼ਾ ਵੇਖਣ ਲਈ ਆ ਗਏ ਅਤੇ ਜਿਥੇ ਉਹ ਇਸਤਰੀ ਬੈਠੀ ਸੀ, ਉਥੇ ਹੀ ਜਾ ਪਹੁੰਚੇ।੧੮।

ਜੋ ਇਸਤਰੀ ਜਾਂ ਪੁਰਸ਼ (ਧਰਮ ਤੋਂ) ਪਤਿਤ ਨਹੀਂ ਹੋਇਆ, ਉਸ ਨੂੰ ਬੁਲਾਓ। ਉਸ ਦੇ ਹੱਥੋਂ ਇਥੇ ਸੋਨਾ ਬਿਜਵਾਓ। ਜੇ ਕੋਈ ਭ੍ਰਸ਼ਟ ਮਰਦ ਜਾਂ ਇਸਤਰੀ ਇਸ ਨੂੰ ਛੋਹੇਗੀ, ਤਾਂ ਸੋਨਾ ਬਿਲਕੁਲ ਪੈਦਾ ਨਹੀਂ ਹੋਵੇਗਾ ਅਤੇ ਦੋਸ਼ ਮੈਨੂੰ ਲਗੇਗਾ।੧੯।

ਤਬ ਰਾਜੈ ਸਭਹਿਨ ਯੌ ਕਹਿਯੋ ਸੁਨਾਇ ਕੈ।
ਜੋ ਬਿਨਸਿਯੋ ਨਹਿ ਹੋਇ ਸੁ ਬੀਜਹੁ ਜਾਇ ਕੈ।
ਸੁਨਤ ਬਚਨ ਤ੍ਰਿਯ ਨਰ ਸਭ ਹੀ ਚਕ੍ਰਿਤ ਭਏ।
ਹੋ ਸੋਨੋ ਬੀਜਨ ਕਾਜ ਨ ਤਿਤ ਕੌ ਜਾਤ ਭੇ। ੨੦।

*ਚੌਪਈ*

ਦਰਪ ਕਲਾ ਇਹ ਭਾਤਿ ਉਚਾਰੀ। ਜੋ ਰਾਜਾ ਸਭ ਤ੍ਰਿਯਾ ਤੁਹਾਰੀ।
ਤਿਨ ਸਭਹਿਨ ਇਹ ਠੌਰ ਬੁਲਾਵਹੁ। ਕੰਚਨ ਦੇ ਕਰਿ ਹਾਥ ਬਿਜਾਵਹੁ। ੨੧।

*ਦੋਹਰਾ*

ਸਭ ਰਾਨੀ ਜੇਤਕ ਹੁਤੀ ਠਟਕਿ ਰਹੀ ਮਨ ਮਾਹਿ।
ਕਛੁ ਚਰਿਤ੍ਰ ਇਹ ਠਾਨਿ ਰਖਿ ਕੰਚਨ ਬੋਯੋ ਨਾਹਿ। ੨੨।

*ਚੌਪਈ*

ਦਰਪ ਕਲਾ ਪੁਨ ਐਸ ਉਚਾਰੀ। ਜੋ ਤੁਮ ਰਾਵਹੁ ਨ ਬਿਭਚਾਰੀ।
ਤੌ ਤੁਮ ਆਇ ਕੰਚਨਹਿ ਬੋਵਹੁ। ਹਮਰੋ ਸਕਲ ਅਸੁਖ ਕਹ ਖੋਵਹੁ। ੨੩।

*ਅੜਿਲ*

ਤ੍ਰਿਯਾ ਪੁਰਖ ਸੁਨਿ ਬੈਨ ਮੂੰਦਿ ਮੁਖ ਰਹਤ ਭੇ।
ਕੰਚਨ ਬੋਵਨ ਕਾਜ ਨ ਟਰਿ ਤਿਤ ਕੌ ਗਏ।
ਦਰਪ ਕਲਾ ਤਬ ਬਚਨ ਕਹੇ ਮੁਸਕਾਇ ਕੈ।
ਹੋ ਸੁਨੋ ਰਾਵ ਜੂ ਬਚਨ ਹਮਾਰੋ ਆਇ ਕੈ। ੨੪।

ਪੁਰਖ ਇਸਤ੍ਰਿਨ ਕੌ ਜੋ ਨ੍ਰਿਪ ਪ੍ਰਥਮ ਸੰਘਾਰਿਯੈ।
ਤੌ ਕਰ ਲੈਕੇ ਖੜਗ ਦੁਹੂਨ ਹਮ ਮਾਰਿਯੈ।
ਬਿਨਸੇ ਬਿਨਾ ਨ ਰਹਿਯੋ ਕੋਊ ਜਗਤ ਮੈ।
ਹੋ ਛਮਾ ਕਰੋ ਅਪਰਾਧੁ ਜੁ ਕੀਨੋ ਆਜੁ ਮੈ। ੨੫।

*ਦੋਹਰਾ*

ਜਬ ਰਿਤੁ ਰਾਜ ਸਮੈ ਬਿਖੈ ਬੇਗ ਪਵਨ ਕੋ ਹੋਇ।
ਊਚ ਨੀਚ ਕਾਂਪੇ ਬਿਨਾ ਰਹਿਯੋ ਬਿਰਛ ਨ ਕੋਇ। ੨੬।
ਸੁਨਿ ਰਾਜਾ ਐਸੋ ਬਚਨ ਕੀਨੋ ਤਿਨੈ ਨਿਹਾਲ।
ਸ਼ਾਹੁ ਸੁਤਾ ਸੁਤ ਸ਼ਾਹੁ ਕੋ ਦੇਤ ਭਯੋ ਤਤਕਾਲ। ੨੭।

*ਅੜਿਲ*

ਇਹ ਛਲ ਸੌ ਤ੍ਰਿਯ ਛੈਲ ਸਭਨ ਕੌ ਛਲਿ ਗਈ।
ਕੇਲ ਨ੍ਰਿਪਤਿ ਕੇ ਧਾਮ ਮਾਸ ਦਸ ਕਰਤ ਭੀ।
ਬਹੁਰ ਸਭਨ ਕੋ ਐਸੋ ਚਰਿਤ੍ਰ ਦਿਖਾਇ ਕਰਿ।
ਹੋ ਮਨ ਭਾਵਤ ਕੋ ਮੀਤ ਬਰਿਯੋ ਸੁਖ ਪਾਇ ਕਰਿ। ੨੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੫੪। ੩੦੭੯। ਅਫਜੂੰ।*

ਤਦ ਰਾਜੇ ਨੇ ਸਾਰਿਆਂ ਨੂੰ ਸੁਣਾ ਕੇ ਇਹ ਕਿਹਾ-- ਜੋ ਭ੍ਰਸ਼ਟ ਨਹੀਂ ਹੋਇਆ, ਉਹ ਜਾ ਕੇ ਸੋਨਾ ਬੀਜੇ। ਗੱਲ ਸੁਣ ਕੇ ਸਭ ਮਰਦ ਅਤੇ ਇਸਤਰੀਆਂ ਹੈਰਾਨ ਰਹਿ ਗਈਆਂ ਅਤੇ ਕੋਈ ਵੀ ਸੋਨੇ ਨੂੰ ਬੀਜਣ ਲਈ ਉਧਰ ਨੂੰ ਨ ਗਿਆ।੨0।

*ਚੌਪਈ*

ਦਰਪ ਕਲਾ ਨੇ ਇਸ ਤਰ੍ਹਾਂ ਕਿਹਾ ਕਿ ਹੇ ਰਾਜਾ ਜੀ! ਜੋ ਤੁਹਾਡੀਆਂ ਸਾਰੀਆਂ ਇਸਤਰੀਆਂ ਹਨ। ਉਨ੍ਹਾਂ ਸਾਰੀਆਂ ਨੂੰ ਇਸ ਥਾਂ ਤੇ ਬੁਲਾਓ ਅਤੇ ਸੋਨਾ ਉਨ੍ਹਾਂ ਦੇ ਹੱਥ ਨਾਲ ਬਿਜਵਾਓ।੨੧।

*ਦੋਹਰਾ*

ਸਭ ਰਾਣੀਆਂ ਜਿਤਨੀਆਂ ਕੁ ਸਨ, ਮਨ ਵਿਚ ਠਠੰਬਰ ਗਈਆਂ। ਇਸ ਵਿਚ ਕੋਈ ਚਰਿਤ੍ਰ ਹੈ, ਸੋਨਾ ਕਿਸੇ ਨੇ ਵੀ ਨ ਬੀਜਿਆ।੨੨।

*ਚੌਪਈ*

ਦਰਪ ਕਲਾ ਨੇ ਫਿਰ ਇਸ ਤਰ੍ਹਾਂ ਕਿਹਾ-- ਜੇ ਤੁਸੀਂ ਵਿਭਚਾਰੀ ਨਹੀਂ, ਤਾਂ ਬੀਜੋ। ਇਸ ਲਈ ਤੁਸੀਂ ਆ ਕੇ ਸੋਨਾ ਬੀਜੋ ਅਤੇ ਮੇਰੇ ਸਾਰਿਆਂ ਦੁਖਾਂ ਨੂੰ ਨਸ਼ਟ ਕਰ ਦਿਓ।੨੩।

*ਅੜਿਲ*

(ਸਾਰੇ) ਇਸਤਰੀ ਮਰਦ ਗੱਲ ਸੁਣ ਕੇ ਮੂੰਹ ਬੰਦ ਕਰ ਕੇ ਰਹਿ ਗਏ। ਸੋਨਾ ਬੀਜਣ ਲਈ ਕੋਈ ਉਧਰ ਨੂੰ ਨ ਗਿਆ। ਤਦ ਦਰਪ ਕਲਾ ਨੇ ਹੱਸ ਕੇ ਕਿਹਾ-- ਹੇ ਰਾਜਾ ਜੀ! ਆ ਕੇ ਮੇਰੀ ਗੱਲ ਸੁਣੋ।੨੪।

ਜੇ ਕੋਈ ਰਾਜਾ ਇਸਤਰੀ ਪੁਰਸ਼ ਨੂੰ ਪਹਿਲਾਂ ਮਾਰਦਾ ਸੀ, ਤਾਂ ਤਲਵਾਰ ਲੈ ਕੇ ਸਾਨੂੰ ਮਾਰ ਦਿਓ। ਭ੍ਰਸ਼ਟ ਹੋਣ ਤੋਂ ਬਿਨਾ ਕੋਈ ਇਸ ਸੰਸਾਰ ਵਿਚ ਨਹੀਂ ਰਿਹਾ। ਇਸ ਲਈ ਜੋ ਅਜ ਮੈਂ ਅਪਰਾਧ ਕੀਤਾ ਹੈ, ਉਸ ਨੂੰ ਮਾਫ਼ ਕਰ ਦਿਓ।੨੫।

*ਦੋਹਰਾ*

ਜਦ ਬਸੰਤ ਵੇਲੇ ਪੌਣ ਦਾ ਵੇਗ ਹੁੰਦਾ ਹੈ ਤਾਂ ਵੱਡੇ ਨਿੱਕੇ ਬ੍ਰਿਛਾਂ ਵਿਚੋਂ ਕੰਬੇ ਬਿਨਾ ਕੋਈ ਵੀ ਨਹੀਂ ਰਹਿੰਦਾ।੨੬। ਰਾਜੇ ਨੇ ਉਸ ਤੋਂ ਇਸ ਪ੍ਰਕਾਰ ਦੇ ਬਚਨ ਸੁਣ ਕੇ (ਉਸ ਨੂੰ) ਨਿਹਾਲ ਕਰ ਦਿੱਤਾ ਅਤੇ ਬਾਦਸ਼ਾਹ ਦੀ ਪੁੱਤਰੀ ਸ਼ਾਹ ਦੇ ਪੁੱਤਰ ਨੂੰ ਉਸੇ ਵੇਲੇ ਦੇ ਦਿੱਤੀ।੨੭।

*ਅੜਿਲ*

ਇਸ ਤਰ੍ਹਾਂ ਦੇ ਚਰਿਤ੍ਰ ਨਾਲ ਨੌਜਵਾਨ ਇਸਤਰੀ ਨੇ ਸਭ ਨੂੰ ਛਲ ਲਿਆ। ਰਾਜੇ ਦੇ ਘਰ ਦਸ ਮਹੀਨੇ ਕੇਲ-ਕ੍ਰੀੜਾ ਕਰਦੀ ਰਹੀ। ਫਿਰ ਸਭ ਨੂੰ ਅਜਿਹਾ ਚਰਿਤ੍ਰ ਵਿਖਾ ਕੇ, ਸੁਖ ਪੂਰਵਕ ਮਨ ਭਾਉਂਦਾ ਮਿਤਰ ਪ੍ਰਾਪਤ ਕਰ ਲਿਆ।੨੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੫੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੫੪। ੩੦੭੯। ਚਲਦਾ।*

*ਚੌਪਈ*

ਸਾਹਿਜਹਾਂ ਕੀ ਏਕ ਬਰ ਨਾਰੀ। ਪ੍ਰਾਨਮਤੀ ਤਿਹ ਨਾਮ ਉਚਾਰੀ।
ਤਿਨਿਕ ਸਾਹੁ ਕੋ ਪੂਤ ਬਿਲੋਕਿਯੋ। ਤਬ ਹੀ ਆਨਿ ਕਾਮੁ ਤਿਹ ਰੋਕਿਯੋ। ੧।

*ਅੜਿਲ*

ਪਠੈ ਸਹਿਚਰੀ ਤਾ ਕੋ ਲਿਯੋ ਬੁਲਾਇ ਕੈ।
ਲਪਟਿ ਲਪਟਿ ਰਤਿ ਕਰੀ ਹਰਖ ਉਪਜਾਇ ਕੈ।
ਕੇਲ ਕਰਤ ਦੋਹੂੰ ਬਚਨ ਕਹੇ ਮੁਸਕਾਇ ਕੈ।
ਹੋ ਚੌਰਾਸੀ ਆਸਨ ਲੀਨੇ ਸੁਖ ਪਾਇ ਕੈ। ੨।

*ਦੋਹਰਾ*

ਬਹੁਤ ਦਿਵਸ ਤਾ ਸੋ ਰਮੀ ਪੁਨਿ ਯੌ ਕਹਿਯੋ ਬਨਾਇ।
ਯਾਹਿ ਮਾਰਿ ਕਰਿ ਡਾਰਿਯੈ ਜਿਨਿ ਕੋਊ ਲਖਿ ਜਾਇ। ੩।

*ਚੌਪਈ*

ਪ੍ਰਾਨਮਤੀ ਆਗ੍ਯਾ ਤਿਹ ਦਈ। ਮਾਰਨ ਸਖੀ ਤਾਹਿ ਲੈ ਗਈ।
ਆਪੁ ਭੋਗ ਤਿਹ ਸਾਥ ਕਮਾਯੋ। ਪੁਨਿ ਤਾ ਸੋ ਇਹ ਭਾਤਿ ਸੁਨਾਯੋ। ੪।
ਮੋ ਸੋ ਭੋਗ ਭਲੋ ਤੈ ਦਿਯੋ। ਮੋਹਿ ਚਿਤ ਹਮਰੋ ਕੌ ਲਿਯੋ।
ਤੋ ਪਰ ਚੋਟ ਮੈ ਨਹੀ ਡਾਰੋ। ਏਕ ਚਰਿਤ ਤਨ ਤੁਮੈ ਨਿਕਾਰੋ। ੫।

*ਅੜਿਲ*

ਅਰਧ ਸੂਰ ਜਬ ਚੜਿਯੋ ਸੁ ਦ੍ਰਿਗਨ ਨਿਹਾਰਿਹੌ।
ਤਬ ਤੋਰੋ ਗਹਿ ਹਾਥ ਨਦੀ ਮੈ ਡਾਰਿ ਹੌ।
ਤਬੈ ਹਾਥ ਅਰ ਪਾਵ ਅਧਿਕ ਤੁਮ ਮਾਰਿਯੋ।
ਹੋ ਡੂਬਤ ਡੂਬਤ ਕਹਿ ਕੈ ਪੁਕਾਰਿਯੋ। ੬।
ਤਬ ਸਰਤਾ ਕੇ ਬਿਖੇ ਤਾਹਿ ਗਹਿ ਡਾਰਿਯੋ।
ਹਾਥ ਪਾਵ ਬਹੁ ਮਾਰਿ ਸੁ ਜਾਰ ਪੁਕਾਰਿਯੋ।
ਡੂਬਤ ਤਿਹ ਲਖਿ ਲੋਗ ਪਹੂਚੈ ਆਇ ਕੈ।
ਹੋ ਹਾਥੋ ਹਾਥ ਉਬਾਰਿਯੋ ਲਯੋ ਬਚਾਇ ਕੈ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਾਨਵੋ ਚਰਿਤ੍ਰ ਸਮਾਪਤ ਸਤੁ ਸੁਭਮ ਸਤੁ। ੧੫੫। ੩੦੯੬। ਅਫਜੂੰ।*

*ਚੌਪਈ*

ਮਦ੍ਰ ਦੇਸ ਚੌਧਰੀ ਭਨਿਜੈ। ਰੋਸਨ ਸਿੰਘ ਤਿਹ ਨਾਮ ਕਹਿਜੈ।
ਕੰਦ੍ਰਪ ਕਲਾ ਬਾਲ ਤਿਹ ਸੋਹੈ। ਖਗ ਮ੍ਰਿਗ ਜਛ ਭੁਜੰਗਨ ਮੋਹੈ। ੧।

*ਚੌਪਈ*

ਸ਼ਾਹਜਹਾਨ ਦੀ ਇਕ ਸੁੰਦਰ ਇਸਤਰੀ ਸੀ। ਉਸ ਦਾ ਨਾਮ ਪ੍ਰਾਨਮਤੀ ਕਿਹਾ ਜਾਂਦਾ ਸੀ। ਉਸ ਨੇ ਸ਼ਾਹ ਦਾ (ਇਕ) ਪੁੱਤਰ ਵੇਖਿਆ, ਤਦ ਹੀ ਕਾਮ ਨੇ ਉਸ ਨੂੰ ਘੇਰ ਲਿਆ।੧।

*ਅੜਿਲ*

(ਉਸ ਨੇ) ਦਾਸੀ ਭੇਜ ਕੇ ਉਸ ਨੂੰ ਬੁਲਾ ਲਿਆ ਅਤੇ ਪ੍ਰਸੰਨਤਾ ਸਹਿਤ (ਉਸ ਨਾਲ) ਲਿਪਟ ਲਿਪਟ ਕੇ ਰਤੀ-ਕ੍ਰੀੜਾ ਕੀਤੀ। ਕੇਲ ਕਰਦਿਆਂ ਦੋਹਾਂ ਨੇ ਹੱਸ ਕੇ ਕਿਹਾ ਕਿ (ਅਸੀਂ) ਚੌਰਾਸੀ ਆਸਣ ਕਰ ਕੇ ਸੁਖ ਪ੍ਰਾਪਤ ਕੀਤਾ ਹੈ।੨।

*ਦੋਹਰਾ*

ਉਸ ਨਾਲ ਬਹੁਤ ਦਿਨਾਂ ਤਕ ਰਮਣ ਕਰ ਕੇ ਫਿਰ ਇਸ ਤਰ੍ਹਾਂ (ਮਨ ਵਿਚ) ਕਿਹਾ ਕਿ ਇਸ ਨੂੰ ਮਾਰ ਦੇਈਏ, ਮਤਾਂ ਕੋਈ ਜਾਣ ਨ ਜਾਏ।੩।

*ਚੌਪਈ*

ਪ੍ਰਾਨਮਤੀ ਨੇ ਸਖੀ ਨੂੰ ਆਗਿਆ ਦਿੱਤੀ ਅਤੇ ਉਹ ਉਸ ਨੂੰ ਮਾਰਨ ਲਈ ਲੈ ਗਈ। (ਪਹਿਲਾਂ) ਸਖੀ ਨੇ ਆਪ ਉਸ ਨਾਲ ਭੋਗ ਕੀਤਾ ਅਤੇ ਫਿਰ ਉਸ ਨੂੰ ਇਸ ਤਰ੍ਹਾਂ ਕਿਹਾ-।੪।

ਤੂੰ ਮੇਰੇ ਨਾਲ ਚੰਗੀ ਤਰ੍ਹਾਂ ਨਾਲ ਭੋਗ ਕੀਤਾ ਹੈ ਅਤੇ ਮੇਰੇ ਚਿਤ ਨੂੰ ਮੋਹ ਲਿਆ ਹੈ। ਮੈਂ ਤੇਰੇ ਉਤੇ ਚੋਟ ਨਹੀਂ ਕਰਦੀ (ਅਰਥਾਤ੍ ਮਾਰਦੀ ਨਹੀਂ) ਅਤੇ ਇਕ ਚਰਿਤ੍ਰ ਕਰ ਕੇ ਤੈਨੂੰ (ਇਥੋਂ) ਕਢਦੀ ਹਾਂ।੫।

*ਅੜਿਲ*

ਜਦ ਅੱਧਾ ਕੁ ਸੂਰਜ ਚੜ੍ਹਿਆ ਹੋਇਆ ਅੱਖਾਂ ਨਾਲ ਵੇਖਾਂਗੀ ਤਦ ਮੈਂ ਤੇਰਾ ਹੱਥ ਫੜ ਕੇ ਨਦੀ ਵਿਚ ਧਕ ਦਿਆਂਗੀ। ਤਦ ਤੂੰ ਬਹੁਤ ਹੱਥ ਪੈਰ ਮਾਰੀਂ ਅਤੇ ਉੱਚੀ ਆਵਾਜ਼ ਵਿਚ, 'ਡੁਬ ਗਿਆ, ਡੁਬ ਗਿਆ' ਕਹੀਂ।੬।

ਤਦ ਉਸ ਨੂੰ ਪਕੜ ਕੇ ਨਦੀ ਵਿਚ ਧਕ ਦਿੱਤਾ। (ਤਦ) ਉਹ ਯਾਰ ਹੱਥ ਪੈਰ ਮਾਰ ਕੇ ਬਹੁਤ ਪੁਕਾਰ ਕਰਨ ਲਗਾ। ਉਸ ਨੂੰ ਡੁਬਦਾ ਵੇਖ ਕੇ ਬਹੁਤ ਸਾਰੇ ਲੋਕ ਆ ਪਹੁੰਚੇ ਅਤੇ ਉਸ ਨੂੰ ਹੱਥੋਂ ਹੱਥ ਚੁਕ ਕੇ ਬਚਾ ਲਿਆ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੫੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੫੫। ੩੦੮੬। ਚਲਦਾ।*

*ਚੌਪਈ*

ਮਦ੍ਰ ਦੇਸ ਦਾ (ਇਕ) ਚੌਧਰੀ ਦਸਿਆ ਜਾਂਦਾ ਸੀ। ਉਸ ਦਾ ਨਾਂ (ਲੋਕੀਂ) ਰੋਸ਼ਨ ਸਿੰਘ ਕਹਿੰਦੇ ਸਨ। ਕੰਦ੍ਰਪ ਕਲਾ ਉਸ ਦੀ ਇਸਤਰੀ ਸੀ (ਜਿਸ ਨੇ) ਪੰਛੀਆਂ, ਹਿਰਨਾਂ (ਅਥਵਾ ਜੰਗਲੀ ਪਸ਼ੂਆਂ), ਯਕਸ਼ਾਂ ਅਤੇ ਭੁਜੰਗਾਂ ਨੂੰ ਮੋਹਿਆ ਹੋਇਆ ਸੀ।੧।

ਤਾ ਕੇ ਧਾਮ ਅੰਨੁ ਧਨੁ ਭਾਰੀ। ਨਿਤਿ ਉਠਿ ਕਰੈ ਨਾਥ ਰਖਵਾਰੀ।
ਜੋ ਅਤਿਥ ਮਾਗਨ ਕਹ ਆਵੈ। ਮੁਖ ਮਾਗਤ ਬਰੁ ਲੈ ਘਰੁ ਜਾਵੈ। ੨।

*ਅੜਿਲ*

ਤਿਹ ਠਾ ਇਕ ਅਤਿਥ ਪਹੂੰਚ੍ਯੋ ਆਇ ਕੈ।
ਲਖਿ ਤਿਹ ਛਬਿ ਝਖ ਕੇਤੁ ਰਹੈ ਉਰਝਾਇ ਕੈ।
ਅਪ੍ਰਮਾਨ ਅਪ੍ਰਤਿਮ ਸਰੂਪ ਬਿਧਨੈ ਦਯੋ।
ਹੋ ਭੂਤ ਭਵਿਖ ਭਵਾਨ ਨ ਕੋ ਐਸੌ ਭਯੋ। ੩।

ਕੰਦ੍ਰਪ ਕਲਾ ਹੇਰਿ ਤਾ ਕੀ ਛਬ ਬਸਿ ਭਈ।
ਬਿਰਹ ਨਦੀ ਕੇ ਬੀਚ ਡੂਬਿ ਸਿਗਰੀ ਗਈ।
ਪਠੈ ਸਹਚਰੀ ਤਿਹ ਗ੍ਰਿਹ ਲਿਯੋ ਬੁਲਾਇ ਕੈ।
ਹੋ ਭਾਤਿ ਭਾਤਿ ਰਤਿ ਕਰੀ ਹਰਖ ਉਪਜਾਇ ਕੈ। ੪।

ਪਾਚ ਚੌਤਰੋ ਛੋਰਿ ਚੌਧਰੀ ਆਇਯੋ।
ਕੁਠਿਆ ਮੋ ਚੌਧ੍ਰਨੀ ਤਾਹਿ ਛਪਾਇਯੋ।
ਬਹੁਰਿ ਉਚਾਰੇ ਬੈਨ ਮੂੜ ਸੌ ਕੋਪਿ ਕੈ।
ਹੋ ਤਾ ਕੋ ਸਿਰ ਕੈ ਬਿਖੈ ਪਨਹਿਯਾ ਸੌਕੁ ਦੈ। ੫।

ਤੁਮਰੇ ਰਾਜ ਨ ਧਰੈ ਸੁਯੰਬਰ ਅੰਗ ਮੈ।
ਆਛੋ ਸਦਨ ਸਵਾਰੋ ਦਯੋ ਨ ਦਰਬ ਤੈ।
ਕਛੂ ਨ ਕੀਨੋ ਭੋਗ ਜਗਤ ਮੈ ਆਇ ਕੈ।
ਬਿਪ੍ਰਨ ਦਿਯੋ ਸੁ ਕਛੂ ਨ ਦਾਨ ਬੁਲਾਇ ਕੈ। ੬।

*ਚੌਪਈ*

ਤਬ ਮੂਰਖ ਐਸੀ ਬਿਧਿ ਭਾਖਿਯੋ। ਮੈ ਤੁਮ ਤੇ ਕਛੁ ਦਰਬੁ ਨ ਰਾਖਿਯੋ।
ਜਾ ਕੌ ਰੁਚੈ ਤਿਸੀ ਕੋ ਦੀਜੈ। ਮੋਰੀ ਕਛੂ ਕਾਨਿ ਨਹਿ ਕੀਜੈ। ੭।

*ਅੜਿਲ*

ਤਾਂਬ੍ਰ ਦਾਨ ਤੇ ਦੁਗਨ ਰੁਕਮ ਕੌ ਜਾਨੀਯੈ।
ਰੁਕਮ ਦਾਨ ਤੈ ਚੌਗੁਨ ਸ੍ਵਰਨਹਿੰ ਮਾਨੀਯੈ।
ਬਡੋ ਧਾਨ ਕੋ ਧਨ ਤੈ ਦਾਨ ਪ੍ਰਮਾਨਹੀ।
ਹੋ ਚਾਰਿ ਸੁ ਖਟ ਦਸ ਆਠ ਪੁਰਾਨ ਬਖਾਨਹੀ। ੮।

*ਦੋਹਰਾ*

ਇਹ ਜੋ ਕੋਠੀ ਅੰਨ ਜੁਤ ਦੀਜੈ ਦਿਜਨ ਬੁਲਾਇ।
ਇਹੈ ਕਹਿਯੋ ਮੁਰਿ ਮਾਨਿਯੈ ਸੁਨੁ ਚੌਧ੍ਰਿਨ ਕੇ ਰਾਇ। ੯।
ਵਹੈ ਭਿਟੌਅਨ ਬਾਮਨੀ ਲੀਨੀ ਨਿਕਟ ਬੁਲਾਇ।
ਜਾਰ ਸਹਿਤ ਤਿਹ ਨਾਜ ਕੀ ਕੁਠਿਯਾ ਦਈ ਉਠਾਇ। ੧0।

ਉਸ ਦੇ ਘਰ ਅੰਨ ਅਤੇ ਧਨ ਬਹੁਤ ਸੀ। ਮਾਲਕ ਨਿੱਤ ਉਠ ਕੇ ਉਸ ਦੀ ਰਖਵਾਲੀ ਕਰਦਾ ਸੀ। ਜੋ ਜੋਗੀ (ਸਾਧ) ਮੰਗਣ ਲਈ ਆਉਂਦਾ ਸੀ, ਉਹ ਮੂੰਹ ਮੰਗਿਆ ਵਰ (ਦਾਨ) ਲੈ ਕੇ ਘਰ ਜਾਂਦਾ ਸੀ।੨।

*ਅੜਿਲ*

ਉਥੇ ਇਕ ਜੋਗੀ ਆ ਪਹੁੰਚਿਆ। ਉਸ ਦੀ ਛਬੀ ਨੂੰ ਵੇਖ ਕੇ ਕਾਮ ਦੇਵ ('ਝਖ ਕੇਤੁ') ਵੀ ਫਸ ਜਾਂਦਾ ਸੀ। (ਉਸ ਨੂੰ) ਪਰਮਾਤਮਾ ਨੇ ਅਮਿਤ ਸੁੰਦਰ ਸਰੂਪ ਦਿੱਤਾ ਸੀ ਜਿਸ ਵਰਗਾ ਭੂਤ, ਭਵਿਖ ਅਤੇ ਵਰਤਮਾਨ ਵਿਚ ਕੋਈ ਨਹੀਂ ਹੋਇਆ ਹੋਵੇਗਾ।੩।

ਕੰਦ੍ਰਪ ਕਲਾ ਉਸ ਦੀ ਛਬੀ ਨੂੰ ਵੇਖ ਕੇ ਮੋਹਿਤ ਹੋ ਗਈ। ਉਹ ਬਿਰਹੋਂ ਦੀ ਨਦੀ ਵਿਚ ਸਾਰੀ ਡੁਬ ਗਈ। ਦਾਸੀ ਭੇਜ ਕੇ ਉਸ ਨੂੰ ਘਰ ਬੁਲਾ ਲਿਆ। ਉਸ ਨਾਲ ਆਨੰਦ ਸਹਿਤ ਭਾਂਤ ਭਾਂਤ ਦੀ ਰਤੀ-ਕ੍ਰੀੜਾ ਕੀਤੀ।੪।

(ਜਦ) ਪੰਚਾਂ ਦਾ ਚੌਬੂਤਰਾ ਛਡ ਕੇ ਚੌਧਰੀ (ਘਰ) ਆਇਆ (ਤਦ) ਚੌਧਰਾਣੀ ਨੇ ਉਸ (ਜੋਗੀ) ਨੂੰ ਕੋਠੜੀ ਵਿਚ ਲੁਕਾ ਦਿੱਤਾ। ਫਿਰ ਕ੍ਰੋਧ ਕਰ ਕੇ ਉਸ ਮੂਰਖ (ਚੌਧਰੀ) ਨੂੰ ਕਿਹਾ ਕਿ ਤੇਰੇ ਸਿਰ ਵਿਚ ਸੌ ਕੁ ਜੁਤੀਆਂ ਮਾਰਨੀਆਂ ਚਾਹੀਦੀਆਂ ਹਨ।੫।

ਤੇਰੇ ਰਾਜ ਵਿਚ ਮੈਂ ਨ ਸੁੰਦਰ ਬਸਤ੍ਰ ਸ਼ਰੀਰ ਉਤੇ ਪਾਏ ਹਨ। ਨ ਚੰਗਾ ਮਕਾਨ ਬਣਿਆ ਹੈ ਅਤੇ ਨ ਹੀ (ਤੂੰ) ਧਨ ਦਿੱਤਾ ਹੈ। ਨ ਹੀ ਸੰਸਾਰ ਵਿਚ ਆ ਕੇ ਮੌਜ ਮੇਲਾ ਕੀਤਾ ਹੈ। ਨ ਹੀ ਬ੍ਰਾਹਮਣਾਂ ਨੂੰ ਬੁਲਾ ਕੇ ਕੁਝ ਦਾਨ ਆਦਿ ਦਿੱਤਾ ਹੈ।੬।

*ਚੌਪਈ*

ਤਦ ਉਸ ਮੂਰਖ ਨੇ ਇਸ ਤਰ੍ਹਾਂ ਕਿਹਾ ਕਿ ਮੈਂ ਤੇਰੇ ਤੋਂ ਕੁਝ ਵੀ ਧਨ (ਲੁਕਾ ਕੇ) ਨਹੀਂ ਰਖਿਆ। ਜਿਸ ਨੂੰ ਚਾਹੇਂ, ਉਸੇ ਨੂੰ ਦੇ ਦੇਵੀਂ। ਮੇਰੀ ਬਿਲਕੁਲ ਪਰਵਾਹ ਨ ਕਰੀਂ।੭।

*ਅੜਿਲ*

(ਇਸਤਰੀ ਨੇ ਕਿਹਾ--) ਤਾਂਬੇ ਦੇ ਦਾਨ ਨਾਲੋਂ ਚਾਂਦੀ (ਦੇ ਦਾਨ ਦਾ ਪੁੰਨ) ਦੁਗਣਾ ਜਾਣਿਆ ਜਾਂਦਾ ਹੈ। ਚਾਂਦੀ ਦੇ ਦਾਨ ਨਾਲੋਂ ਸੋਨੇ (ਦਾ ਦਾਨ) ਚੌਗੁਣੇ (ਪੁੰਨ ਵਾਲਾ) ਮੰਨਿਆ ਜਾਂਦਾ ਹੈ। ਧਨ ਨਾਲੋਂ ਵੀ ਧਾਨ (ਅਨਾਜ) ਦੇ ਦਾਨ (ਦਾ ਪੁੰਨ) ਵੱਡਾ ਮੰਨਿਆ ਜਾਂਦਾ ਹੈ। ਇਹ ਗੱਲ ਚਾਰ ਵੇਦਾਂ, ਛੇ ਸ਼ਾਸਤ੍ਰਾਂ ਅਤੇ ਅਠਾਰ੍ਹਾਂ ਪੁਰਾਣਾਂ ਵਿਚ ਦਸੀ ਗਈ ਹੈ।੮।

*ਦੋਹਰਾ*

ਇਹ ਜੋ ਅੰਨ ਦੀ ਕੋਠੀ ਹੈ, (ਇਸ ਨੂੰ) ਬ੍ਰਾਹਮਣਾਂ ਨੂੰ ਬੁਲਾ ਕੇ ਦਾਨ ਕਰ ਦਿਓ। ਹੇ ਸ਼ਿਰੋਮਣੀ ਚੌਧਰੀ! ਜੋ ਮੈਂ ਚਾਹੁੰਦੀ ਹਾਂ, ਮੇਰੀ ਇਹ (ਗੱਲ) ਮੰਨ ਲਵੋ।੯। (ਇਸਤਰੀ ਨੇ) ਉਸ ਮੇਲ ਕਰਾਉਣ ਵਾਲੀ ਬ੍ਰਾਹਮਣੀ (ਦਾਸੀ) ਨੂੰ ਆਪਣੇ ਕੋਲ ਬੁਲਾਇਆ ਅਤੇ ਯਾਰ ਸਮੇਤ ਅਨਾਜ ਦੀ ਕੋਠੜੀ ਨੂੰ ਉਠਵਾ ਦਿੱਤਾ।੧੦।

*ਚੌਪਈ*

ਮੂਰਖ ਬਾਤ ਨ ਕਛੁ ਲਖਿ ਲਈ। ਕਿਹ ਬਿਧਿ ਨਾਰਿ ਤਾਹਿ ਛਲਿ ਗਈ।
ਜਾਨ੍ਯੋ ਦਾਨ ਆਜੁ ਤ੍ਰਿਯ ਕੀਨੋ। ਤਾ ਕੌ ਕਛੂ ਚਰਿਤ੍ਰ ਨ ਚੀਨੋ। ੧੧।

ਦਾਨ ਭਿਟੌਅਨ ਕੋ ਜਬ ਦਿਯੋ। ਕਛੁ ਜੜ ਭੇਦ ਸਮਝਿ ਨਹਿ ਲਿਯੋ।
ਤਹ ਤੇ ਕਾਢਿ ਅੰਨ ਤਿਨ ਖਾਯੋ। ਤਵਨ ਜਾਰ ਕੋ ਘਰ ਪਹੁਚਾਯੋ। ੧੨। ੧।

*ਇਤ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੫੬। ੩੦੯੮। ਅਫਜੂੰ।*

*ਦੋਹਰਾ*

ਬਿਦ੍ਰਭ ਦੇਸ ਭੀਤਰ ਰਹੈ ਭੀਮਸੈਨ ਨ੍ਰਿਪ ਏਕ।
ਹੈ ਗੈ ਰਥ ਹੀਰਨ ਜਰੇ ਝੂਲਹਿ ਦ੍ਵਾਰ ਅਨੇਕ। ੧।
ਦਮਵੰਤੀ ਤਾ ਕੀ ਸੁਤਾ ਜਾ ਕੋ ਰੂਪ ਅਪਾਰ।
ਦੇਵ ਅਦੇਵ ਗਿਰੈ ਧਰਨਿ ਤਿਸ ਕੀ ਪ੍ਰਭਾ ਨਿਹਾਰਿ। ੨।

*ਅੜਿਲ*

ਕਾਮ ਦੇਵ ਤਿਹ ਚਹੈ ਸੁ ਕ੍ਯੋਹੂੰ ਪਾਇਯੈ।
ਇੰਦ੍ਰ ਚੰਦ੍ਰ ਕਹੈ ਤਾਹਿ ਬ੍ਯਾਹਿ ਲੈ ਆਇਯੈ।
ਕਾਰਤਕੇਅ ਤਿਹ ਬ੍ਯਾਹਨ ਕਿਯੋ ਨਿਹਾਰਿ ਕਰਿ।
ਹੋ ਮਹਾ ਰੁਦ੍ਰ ਬਨ ਬਸੇ ਨ ਆਏ ਪਲਟਿ ਘਰਿ। ੩।

ਨੈਨ ਹਰਨ ਕੇ ਹਰੇ ਬੈਨ ਪਿਕ ਕੇ ਹਰਿ ਲੀਨੇ।
ਹਰਿ ਦਾਮਨਿ ਕੀ ਦਿਪਤਿ ਦਸਨ ਦਾਰਿਮ ਬਸ ਕੀਨੇ।
ਕੀਰ ਨਾਸਿਕਾ ਹਰੀ ਕਦਲਿ ਜੰਘਨ ਤੇ ਹਾਰੇ।
ਹੋ ਛਪੇ ਜਲਜ ਜਲ ਮਾਹਿ ਆਂਖਿ ਲਖਿ ਲਜਤ ਤਿਹਾਰੇ। ੪।

*ਦੋਹਰਾ*

ਤਾ ਕੀ ਪ੍ਰਭਾ ਜਹਾਨ ਮੈ ਪ੍ਰਚੁਰ ਭਈ ਚਹੂੰ ਦੇਸ।
ਸਭ ਬ੍ਯਾਹਨ ਤਾ ਕੌ ਚਹੈ ਸੇਸ ਸੁਰੇਸ ਲੁਕੇਸ। ੫।
ਸੁਨਿ ਪਛਿਨ ਕੇ ਬਕਤ੍ਰ ਤੇ ਤਿਯ ਕੀ ਸੁੰਦਰ ਹਾਲ।
ਮਾਨ ਸਰੋਵਰ ਛੋਡਿ ਤਿਹ ਅਵਾਤ ਭਏ ਮਰਾਲ। ੬।

*ਚੌਪਈ*

ਦਮਵੰਤੀ ਤੇ ਹੰਸ ਨਿਹਾਰੇ। ਰੂਪ ਮਾਨ ਚਿਤ ਮਾਂਝ ਬਿਚਾਰੇ।
ਸਖਿਯਨ ਸਹਿਤ ਆਪ ਉਠ ਧਾਈ। ਏਕ ਹੰਸ ਤਿਨ ਤੇ ਗਹਿ ਲ੍ਯਾਈ। ੭।

*ਚੌਪਈ*

ਮੂਰਖ (ਚੌਧਰੀ) ਕੁਝ ਵੀ ਨ ਸਮਝ ਸਕਿਆ ਕਿ ਕਿਸ ਤਰ੍ਹਾਂ ਇਸਤਰੀ ਉਸ ਨੂੰ ਛਲ ਗਈ ਹੈ। (ਉਸ ਨੇ) ਸਮਝਿਆ ਕਿ ਅਜ ਇਸਤਰੀ ਨੇ ਦਾਨ ਕੀਤਾ ਹੈ (ਪਰ) ਉਸ ਦੇ ਚਰਿਤ੍ਰ ਨੂੰ ਕੁਝ ਵੀ ਸਮਝ ਨ ਸਕਿਆ।੧੧।

ਜਦ ਮੇਲ ਕਰਵਾਉਣ ਵਾਲੀ (ਦਾਸੀ) ਨੂੰ ਦਾਨ ਦਿੱਤਾ ਤਾਂ ਮੂਰਖ (ਚੌਧਰੀ) ਕੁਝ ਵੀ ਭੇਦ ਨ ਸਮਝ ਸਕਿਆ। ਉਨ੍ਹਾਂ ਨੇ ਕੋਠੜੀ ਵਿਚ ਅੰਨ ਕਢ ਕੇ ਖਾ ਲਿਆ ਅਤੇ ਉਸ (ਇਸਤਰੀ) ਦੇ ਯਾਰ ਨੂੰ ਘਰ ਪਹੁੰਚਾ ਦਿੱਤਾ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੫੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੫੬। ੩੦੯੮। ਚਲਦਾ।*

*ਦੋਹਰਾ*

ਵਿਦਰਭ ਦੇਸ ਵਿਚ ਭੀਮਸੈਨ (ਨਾਂ ਦਾ) ਇਕ ਰਾਜਾ ਰਹਿੰਦਾ ਸੀ। ਉਸ ਦੇ ਦੁਆਰ ਤੇ ਹਾਥੀ, ਘੋੜੇ ਅਤੇ ਹੀਰਿਆਂ ਨਾਲ ਜੜ੍ਹੇ ਰਥ ਝੂਲਦੇ ਰਹਿੰਦੇ ਸਨ।੧। ਦਮਵੰਤੀ ਨਾਂ ਦੀ ਉਸ ਦੀ ਪੁੱਤਰੀ ਸੀ ਜਿਸ ਦੀ ਸੁੰਦਰਤਾ ਅਪਾਰ ਸੀ। ਉਸ ਦੀ ਪ੍ਰਭਾ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਧਰਤੀ ਉਤੇ ਡਿਗ ਪੈਂਦੇ ਸਨ।੨।

*ਅੜਿਲ*

ਕਾਮ ਦੇਵ ਵੀ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਉਸ ਨੂੰ ਪ੍ਰਾਪਤ ਕਰ ਲਵਾਂ। ਇੰਦਰ ਅਤੇ ਚੰਦ੍ਰਮਾ ਵੀ ਕਹਿੰਦੇ ਸਨ ਕਿ ਉਸ ਨੂੰ ਵਿਆਹ ਲਿਆਈਏ। ਕਾਰਤਿਕੇਯ ਨੇ ਵੀ ਉਸ ਨੂੰ ਵੇਖ ਕੇ ਵਿਆਹ ਕਰਨਾ ਚਾਹਿਆ। (ਅਤੇ ਉਸ ਨੂੰ ਵੇਖ ਕੇ) ਮਹਾ ਰੁਦ੍ਰ ਬਨ ਵਿਚ ਜਾ ਵਸਿਆ ਅਤੇ (ਫਿਰ ਕਦੇ) ਘਰ ਨ ਪਰਤਿਆ।੩।

(ਉਸ ਨੇ) ਅੱਖਾਂ ਹਿਰਨ ਦੀਆਂ ਚੁਰਾਈਆਂ ਹਨ ਅਤੇ ਬੋਲ ਕੋਇਲ ਤੋਂ ਖੋਹ ਲਏ ਹਨ। ਬਿਜਲੀ ਤੋਂ ਚਮਕ ਹਰ ਲਈ ਹੈ ਅਤੇ ਦੰਦਾਂ ਲਈ ਅਨਾਰ ਦੇ ਦਾਣਿਆਂ ਨੂੰ ਵਸ ਵਿਚ ਕਰ ਲਿਆ ਹੈ। ਨਕ ਤੋਤੇ ਤੋਂ ਖੋਹੀ ਹੈ ਅਤੇ ਜੰਘਾਂ ਨੂੰ (ਵੇਖ ਕੇ) ਕੇਲੇ ਦਾ ਬ੍ਰਿਛ ਹਾਰ ਮੰਨ ਰਿਹਾ ਹੈ। ਉਸ ਦੀਆਂ ਅੱਖਾਂ ਨੂੰ ਵੇਖ ਕੇ ਸ਼ਰਮਿੰਦੇ ਹੋਏ ਕਮਲ ਜਲ ਵਿਚ ਜਾ ਲੁਕੇ ਹਨ।੪।

*ਦੋਹਰਾ*

ਉਸ ਦੀ ਸੁੰਦਰਤਾ ਸੰਸਾਰ ਦੇ ਚੌਹਾਂ ਪਾਸੇ ਪਸਰ ਗਈ ਹੈ (ਭਾਵ ਪ੍ਰਸਿੱਧ ਹੋ ਗਈ ਹੈ) ਅਤੇ ਸ਼ੇਸ਼ਨਾਗ, ਇੰਦਰ ਅਤੇ ਕੁਬੇਰ ('ਲੁਕੇਸ') ਸਾਰੇ ਉਸ ਨੂੰ ਵਿਆਹੁਣਾ ਚਾਹੁੰਦੇ ਹਨ।੫। ਪੰਛੀਆਂ ਦੇ ਮੂੰਹੋਂ ਇਸਤਰੀ ਦੀ ਸੁੰਦਰਤਾ ਦੀ ਸਥਿਤੀ ਬਾਰੇ ਸੁਣ ਕੇ ਮਾਨਸਰੋਵਰ ਨੂੰ ਛਡ ਕੇ ਹੰਸ ਉਥੇ ਆ ਗਏ ਹਨ।੬।

*ਚੌਪਈ*

ਦਮਵੰਤੀ ਨੇ ਹੰਸ ਵੇਖੇ (ਤਾਂ ਉਨ੍ਹਾਂ ਨੂੰ) ਮਨ ਵਿਚ ਬਹੁਤ ਰੂਪਮਾਨ ਵਿਚਾਰਿਆ। ਸਖੀਆਂ ਸਮੇਤ ਆਪ ਉਠ ਕੇ ਤੁਰ ਪਈ ਅਤੇ ਉਨ੍ਹਾਂ ਵਿਚੋਂ ਇਕ ਹੰਸ ਪਕੜ ਲਿਆਈ।੭।

*ਹੰਸ ਬਾਚ*

ਸੁਨੁ ਰਾਨੀ ਇਕ ਕਥਾ ਪ੍ਰਕਾਸੌ। ਤੁਮਰੇ ਜਿਯ ਕੋ ਭਰਮ ਬਿਨਾਸੌ।
ਨਲ ਰਾਜਾ ਦਛਿਨ ਇਕ ਰਹਈ। ਅਤਿ ਸੁੰਦਰ ਤਾ ਕੋ ਜਗ ਕਹਈ। ੮।

*ਦੋਹਰਾ*

ਤੇਜਮਾਨ ਸੁੰਦਰ ਧਨੀ ਤਾਹਿ ਉਚਾਰਤ ਲੋਗ।
ਤਾ ਕੋ ਬੋਲਿ ਬਿਵਾਹਿਯੈ ਵਹੁ ਬਰ ਤੁਮਰੋ ਜੋਗ। ੯।

*ਚੌਪਈ*

ਹਮ ਹੈ ਮਾਨ ਸਰੋਵਰ ਬਾਸੀ। ਹੰਸ ਜੋਨਿ ਦੀਨੀ ਅਬਿਨਾਸੀ।
ਦੇਸ ਦੇਸ ਕੇ ਚਰਿਤ ਬਿਚਾਰੈ। ਰਾਵ ਰੰਕ ਕੀ ਪ੍ਰਭਾ ਨਿਹਾਰੈ। ੧੦।

*ਅੜਿਲ*

ਧਨਦ ਧਨੀ ਹਮ ਲਹਿਯੋ ਤਪੀ ਇਕ ਰੁਦ੍ਰ ਨਿਹਾਰਿਯੋ।
ਇੰਦ੍ਰ ਰਾਜ ਇਕ ਲਹਿਯੋ ਸੂਰ ਬਿਸੁਇਸਹਿ ਬਿਚਾਰਿਯੋ।
ਲੋਕ ਚਤੁਰਦਸ ਬਿਖੈ ਤੁਹੀ ਸੁੰਦਰੀ ਨਿਹਾਰੀ।
ਹੋ ਰੂਪਮਾਨ ਨਲ ਰਾਜ ਤਾਹਿ ਤੁਮ ਬਰੋ ਪ੍ਯਾਰੀ। ੧੧।

*ਦੋਹਰਾ*

ਦਮਵੰਤੀ ਏ ਬਚਨ ਸੁਨਿ ਹੰਸਹਿ ਦਯੋ ਉਡਾਇ।
ਲਿਖਿ ਪਤਿਯਾ ਕਰ ਮੈ ਦਈ ਕਹਿਯਹੁ ਨਲ ਪ੍ਰਤਿ ਜਾਇ। ੧੨।

*ਅੜਿਲ*

ਬੋਲਿ ਪਿਤਾ ਕੌ ਕਾਲਿ ਸੁਯੰਬ੍ਰ ਬਨਾਇ ਹੌ।
ਬਡੇ ਬਡੇ ਰਾਜਨ ਕੋ ਬੋਲਿ ਪਠਾਇ ਹੌ।
ਪਤਿਯਾ ਕੇ ਬਾਂਚਤ ਤੁਮ ਹ੍ਯਾ ਉਠਿ ਆਇਯੈ।
ਹੋ ਨਿਜੁ ਨਾਰੀ ਕਰਿ ਮੋਹਿ ਸੰਗ ਲੈ ਜਾਇਯੈ। ੧੩।

ਹੰਸ ਉਹਾ ਤੇ ਉਡਿਯੋ ਤਹਾ ਆਵਤ ਭਯੋ।
ਦਮਵੰਤ੍ਯਹਿ ਸੰਦੇਸ ਨ੍ਰਿਪਤਿ ਨਲ ਕੌ ਦਯੋ।
ਨਲ ਪਤਿਯਾ ਕੌ ਰਹਿਯੋ ਹ੍ਰਿਦੈ ਸੋ ਲਾਇ ਕੈ।
ਹੋ ਜੋਰਿ ਸੈਨ ਤਿਤ ਚਲਿਯੋ ਮ੍ਰਿਦੰਗ ਬਜਾਇ ਕੈ। ੧੪।

*ਦੋਹਰਾ*

ਦੂਤ ਪਹੂਚ੍ਯੋ ਮੀਤ ਕੋ ਪਤਿਯਾ ਲੀਨੇ ਸੰਗ।
ਆਖੈ ਅਤਿ ਨਿਰਮਲ ਭਈ ਨਿਰਖਤ ਵਾ ਕੇ ਅੰਗ। ੧੫।
ਸੁਨਿ ਰਾਜਾ ਬਚ ਹੰਸ ਕੇ ਮਨ ਮੈ ਮੋਦ ਬਢਾਇ।
ਬਿਦ੍ਰਭ ਦੇਸ ਕੌ ਉਠਿ ਚਲਿਯੋ ਢੋਲ ਮ੍ਰਿਦੰਗ ਬਜਾਇ। ੧੬।

*ਹੰਸ ਨੇ ਕਿਹਾ--*

ਹੇ ਰਾਣੀ! ਸੁਣੋ, (ਮੈਂ) ਇਕ ਕਥਾ ਦਸਦਾ ਹਾਂ ਅਤੇ ਤੁਹਾਡੇ ਮਨ ਦਾ ਭਰਮ ਦੂਰ ਕਰਦਾ ਹਾਂ। ਦੱਖਣ ਦਿਸ਼ਾ ਵਿਚ ਇਕ ਨਲ ਨਾਂ ਦਾ ਰਾਜਾ ਰਹਿੰਦਾ ਹੈ। ਉਸ ਨੂੰ ਜਗਤ ਅਤਿ ਸੁੰਦਰ ਕਹਿੰਦਾ ਹੈ।੮।

*ਦੋਹਰਾ*

ਉਸ ਨੂੰ ਲੋਕੀਂ ਤੇਜ ਵਾਲਾ, ਸੁੰਦਰ ਅਤੇ ਧਨੀ ਕਹਿੰਦੇ ਹਨ। ਉਸ ਨੂੰ ਬੁਲਾ ਕੇ ਵਿਆਹ ਕਰ ਲੈ, ਉਹ ਵਰ ਤੇਰੇ ਯੋਗ ਹੈ।੯।

*ਚੌਪਈ*

ਅਸੀਂ ਮਾਨਸਰੋਵਰ ਦੇ ਵਾਸੀ ਹਾਂ। ਸਾਨੂੰ ਪਰਮਾਤਮਾ ਨੇ ਹੰਸ ਦੀ ਜੂਨ ਦਿੱਤੀ ਹੈ। (ਅਸੀਂ) ਦੇਸ ਦੇਸ ਦੇ ਚਰਿਤ੍ਰ ਵਿਚਾਰਦੇ ਹਾਂ ਅਤੇ ਰਾਓ ਤੇ ਰੰਕ ਦੀ ਸ਼ੋਭਾ ਨੂੰ ਵੇਖਦੇ ਹਾਂ।੧੦।

*ਅੜਿਲ*

ਅਸੀਂ ਧਨ ਵਾਲਾ (ਇਕ) ਧਨੀ (ਕੁਬੇਰ) ਵੇਖਿਆ ਹੈ ਅਤੇ ਇਕ ਤਪਸਵੀ ਰੁਦ੍ਰ ਨੂੰ ਵੀ ਵੇਖਿਆ ਹੈ। ਇਕ ਇੰਦ੍ਰ-ਰਾਜ ਵੀ ਵੇਖਿਆ ਹੈ। (ਇਸ ਨੂੰ) ਸੰਸਾਰ ਦਾ ਸੁਆਮੀ ਵਿਚਾਰਿਆ ਜਾਂਦਾ ਹੈ। ਚੌਦਾਂ ਲੋਕਾਂ ਵਿਚ ਇਕ ਤੂੰ ਹੀ ਸੁੰਦਰੀ ਵੇਖੀ ਹੈਂ। ਨਲ ਬਹੁਤ ਰੂਪਮਾਨ ਹੈ, ਹੇ ਪਿਆਰੀ! ਤੂੰ ਉਸ ਨੂੰ ਵਰ ਲੈ।੧੧।

*ਦੋਹਰਾ*

ਦਮਵੰਤੀ ਨੇ ਇਹ ਬੋਲ ਸੁਣ ਕੇ ਹੰਸ ਨੂੰ ਉਡਾ ਦਿੱਤਾ ਅਤੇ ਇਕ ਚਿੱਠੀ ਉਸ ਦੇ ਹੱਥ ਵਿਚ ਦਿੱਤੀ ਕਿ ਨਲ ਪ੍ਰਤਿ ਜਾ ਕੇ ਕਹਿਣਾ।੧੨।

*ਅੜਿਲ*

ਮੈਂ ਕਲ ਹੀ ਪਿਤਾ ਨੂੰ ਕਹਿ ਕੇ ਸੁਅੰਬਰ ਰਚਵਾਉਂਦੀ ਹਾਂ। (ਉਸ ਵਿਚ) ਵੱਡੇ ਵੱਡੇ ਰਾਜਿਆਂ ਨੂੰ ਬੁਲਵਾਉਂਦੀ ਹਾਂ। ਚਿੱਠੀ ਨੂੰ ਪੜ੍ਹ ਕੇ ਤੁਸੀਂ ਇਥੇ ਚਲੇ ਆਉਣਾ ਅਤੇ ਮੈਨੂੰ ਆਪਣੀ ਪਤਨੀ ਬਣਾ ਕੇ ਨਾਲ ਲੈ ਜਾਣਾ।੧੩।

ਹੰਸ ਉਥੋਂ ਉਡਿਆ ਅਤੇ ਉਥੇ ਆ ਗਿਆ ਅਤੇ ਦਮਵੰਤੀ ਦਾ ਸੰਦੇਸ਼ ਰਾਜੇ ਨਲ ਨੂੰ ਦਿੱਤਾ। ਨਲ ਨੇ (ਉਸ ਦੀ) ਚਿੱਠੀ ਨੂੰ ਹਿਰਦੇ ਨਾਲ ਲਗਾਇਆ ਅਤੇ ਸੈਨਾ ਜੋੜ ਕੇ ਧੌਂਸਾ ਵਜਾਉਂਦਾ ਹੋਇਆ ਚਲ ਪਿਆ।੧੪।

*ਦੋਹਰਾ*

ਪ੍ਰੀਤਮਾ ਦਾ ਦੂਤ ਚਿੱਠੀ ਲੈ ਕੇ ਪਹੁੰਚਿਆ। ਉਸ ਨੂੰ ਵੇਖ ਕੇ ਉਸ ਦੀਆਂ ਅੱਖਾਂ ਬਹੁਤ ਨਿਰਮਲ ਹੋ ਗਈਆਂ।੧੫। ਹੰਸ ਦੇ ਬੋਲ ਸੁਣ ਕੇ ਰਾਜਾ ਮਨ ਵਿਚ ਬਹੁਤ ਪ੍ਰਸੰਨ ਹੋਇਆ। ਬਿਦ੍ਰਭ ਦੇਸ ਨੂੰ ਢੋਲ ਮ੍ਰਿਦੰਗ ਵਜਾਉਂਦਾ ਹੋਇਆ ਉਠ ਚਲਿਆ।੧੬।

*ਅੜਿਲ*

ਦੇਵਊ ਪਹੁਚੇ ਆਇ ਦੈਤ ਆਵਤ ਭਏ।
ਗੰਧ੍ਰਬ ਜਛ ਭੁਜੰਗ ਸਭੈ ਚਲਿ ਤਹ ਗਏ।
ਇੰਦ੍ਰ ਚੰਦ੍ਰ ਅਰ ਸੂਰਜ ਪਹੁਚੇ ਆਇ ਕਰਿ।
ਹੋ ਧਨਧਿਈਸ ਜਲਿ ਰਾਵ ਬਦਿਤ੍ਰ ਬਜਾਇ ਕਰਿ। ੧੭।

ਨਲ ਹੀ ਕੋ ਧਰਿ ਰੂਪ ਸਕਲ ਚਲਿ ਤਹ ਗਏ।
ਨਲ ਕੋ ਕਰਿ ਹਰਿ ਦੂਤ ਪਠਾਵਤ ਤਹ ਭਏ।
ਸੁਨਿ ਨ੍ਰਿਪ ਬਰ ਏ ਬਚਨ ਚਲਿਯੋ ਤਹ ਧਾਇ ਕਰਿ।
ਹੋ ਕਿਨੀ ਨ ਹਟਕਿਯੋ ਤਾਹਿ ਪਹੂਚ੍ਯੋ ਜਾਇ ਕਰਿ। ੧੮।

ਦਮਵੰਤੀ ਛਬਿ ਨਿਰਖਿ ਅਧਿਕ ਰੀਝਤ ਭਈ।
ਜੁ ਕਛੁ ਹੰਸ ਕਹਿਯੋ ਸੁ ਸਭ ਸਾਚੀ ਭਈ।
ਜਾ ਦਿਨ ਮੈ ਯਾ ਕੋ ਪਤਿ ਕਰਿ ਕਰਿ ਪਾਇ ਹੌ।
ਹੋ ਤਦਿਨ ਘਰੀ ਕੇ ਸਖੀ ਸਹਿਤ ਬਲਿ ਜਾਇ ਹੌ। ੧੯।

ਮਨ ਮੈ ਇਹੈ ਦਮਵੰਤੀ ਮੰਤ੍ਰ ਬਿਚਾਰਿਯੋ।
ਸਭਹਿਨ ਕੇ ਬੈਠੇ ਇਹ ਭਾਤਿ ਉਚਾਰਿਯੋ।
ਸੁਨੋ ਸਕਲ ਜਨ ਇਹੈ ਭੀਮਜਾ ਪ੍ਰਨ ਕਰਿਯੋ।
ਹੋ ਜੋ ਤੁਮ ਮੈ ਨਲ ਰਾਵ ਵਹੈ ਕਰਿ ਪਤਿ ਬਰਿਯੋ। ੨0।

ਫੂਕ ਬਦਨ ਹ੍ਵੈ ਨ੍ਰਿਪਤ ਸਕਲ ਘਰ ਕੌ ਗਏ।
ਕਲਿਜੁਗਾਦਿ ਜੇ ਹੁਤੇ ਦੁਖਿਤ ਚਿਤ ਮੈ ਭਏ।
ਨਲਹਿ ਭੀਮਜਾ ਬਰੀ ਅਧਿਕ ਸੁਖ ਪਾਇ ਕੈ।
ਹੋ ਭਾਤਿ ਭਾਤਿ ਬਾਦਿਤ੍ਰ ਅਨੇਕ ਬਜਾਇ ਕੈ। ੨੧।

ਧਰਿ ਪੁਹਕਰਿ ਕੋ ਰੂਪ ਤਹਾ ਕਲਿਜੁਗ ਗਯੋ।
ਜਬ ਤਾ ਕੌ ਨਲ ਬ੍ਯਾਹਿ ਸਦਨ ਲ੍ਯਾਵਤ ਭਯੋ।
ਖੇਲਿ ਜੂਪ ਬਹੁ ਭਾਤਿਨ ਤਾਹਿ ਹਰਾਇਯੋ।
ਹੋ ਰਾਜ ਪਾਟ ਨਲ ਬਨ ਕੌ ਜੀਤਿ ਪਠਾਇਯੋ। ੨੨।

ਰਾਜ ਪਾਟ ਨਲ ਜਬ ਇਹ ਭਾਤਿ ਹਰਾਇਯੋ।
ਬਨ ਮੈ ਅਤਿ ਦੁਖੁ ਪਾਇ ਅਜੁਧਿਆ ਆਇਯੋ।
ਬਿਛਰੇ ਪਤਿ ਕੇ ਭੀਮਸੁਤਾ ਬਿਰਹਿਨ ਭਈ।
ਜੋ ਜਿਹ ਮਾਰਗ ਗੇ ਨਾਥ ਤਿਸੀ ਮਾਰਗ ਗਈ। ੨੩।

ਭੀਮ ਸੁਤਾ ਬਿਨ ਨਾਥ ਅਧਿਕ ਦੁਖ ਪਾਇਯੋ।
ਕਹ ਲਗਿ ਕਰੌ ਬਖ੍ਯਾਨ ਨ ਜਾਤ ਬਤਾਇਯੋ।
ਨਲ ਰਾਜ ਕੇ ਬਿਰਹਿ ਬਾਲ ਬਿਰਹਿਨਿ ਭਈ।
ਹੋ ਸਹਰਿ ਚੰਦੇਰੀ ਮਾਝ ਵਹੈ ਆਵਤ ਭਈ। ੨੪।

*ਅੜਿਲ*

ਦੇਵਤੇ ਆ ਪਹੁੰਚੇ ਅਤੇ ਦੈਂਤ ਵੀ ਆ ਗਏ। ਗੰਧਰਬ, ਯਕਸ਼, ਭੁਜੰਗ ਸਭ ਚਲ ਕੇ ਉਥੇ ਗਏ। ਇੰਦਰ, ਚੰਦ੍ਰਮਾ ਅਤੇ ਸੂਰਜ ਉਥੇ ਆ ਪਹੁੰਚੇ। ਕੁਬੇਰ ('ਧਨਧਿਈਸ') ਅਤੇ ਵਰੁਣ ('ਜਲਿ ਰਾਵ') ਵਾਜੇ ਵਜਾ ਕੇ ਆ ਪਹੁੰਚੇ।੧੭।

ਸਾਰੇ ਨਲ ਦਾ ਹੀ ਰੂਪ ਧਾਰ ਕੇ ਉਥੇ ਚਲ ਕੇ ਆ ਗਏ। ਇੰਦਰ ਨੇ ਨਲ ਨੂੰ ਦੂਤ ਬਣਾ ਕੇ ਉਥੇ ਭੇਜ ਦਿੱਤਾ। (ਇੰਦਰ ਦੇ) ਬੋਲ ਸੁਣ ਕੇ ਸ੍ਰੇਸ਼ਠ ਰਾਜਾ ਉਥੇ ਧਾ ਕੇ ਗਿਆ। (ਉਸ ਨੂੰ ) ਕਿਸੇ ਨੇ ਨ ਰੋਕਿਆ, ਉਥੇ ਜਾ ਪਹੁੰਚਿਆ।੧੮।

(ਉਸ ਦੀ) ਛਬੀ ਨੂੰ ਵੇਖ ਕੇ ਦਮਵੰਤੀ ਬਹੁਤ ਪ੍ਰਸੰਨ ਹੋਈ। ਹੰਸ ਨੇ ਜੋ ਕੁਝ ਕਿਹਾ ਸੀ, ਉਹ ਸਭ ਸਚ ਹੀ ਸਿੱਧ ਹੋਇਆ। ਜਿਸ ਦਿਨ ਉਸ ਨੂੰ ਮੈਂ ਪਤੀ ਰੂਪ ਵਿਚ ਪ੍ਰਾਪਤ ਕਰ ਲਵਾਂਗੀ, ਉਸ ਦਿਨ ਦੀ ਉਸ ਘੜੀ ਤੋਂ ਮੈਂ ਸਖੀ ਸਹਿਤ ਵਾਰਨੇ ਜਾਵਾਂਗੀ।੧੯।

ਦਮਵੰਤੀ ਨੇ ਮਨ ਵਿਚ ਇਹ ਸੋਚ ਕੀਤੀ ਅਤੇ ਸਾਰਿਆਂ ਦੇ ਬੈਠਿਆਂ ਇਸ ਤਰ੍ਹਾਂ ਕਿਹਾ ਹੇ ਸਾਰੇ ਲੋਕੋ! ਸੁਣ ਲਵੋ! ਭੀਮਸੈਨ ਦੀ ਪੁੱਤਰੀ ਇਹ ਪ੍ਰਣ ਕਰਦੀ ਹੈ ਕਿ ਤੁਹਾਡੇ ਵਿਚੋਂ ਜੋ ਨਲ ਰਾਜਾ ਹੈ, ਉਸ ਨੂੰ ਮੈਂ ਪਤੀ ਵਜੋਂ ਵਰਾਂਗੀ।੨0।

ਸਭ ਰਾਜਿਆਂ ਦੇ ਮੂੰਹ ਫਕ ਹੋ ਗਏ ਅਤੇ ਉਹ ਘਰਾਂ ਨੂੰ ਚਲੇ ਗਏ। ਕਲਿਯੁਗ ਆਦਿ ਜੋ ਸਨ, (ਉਹ) ਮਨ ਵਿਚ ਬਹੁਤ ਦੁਖੀ ਹੋਏ। ਨਲ ਨੇ ਭੀਮਸੈਨ ਦੀ ਪੁੱਤਰੀ ਨਾਲ ਬਹੁਤ ਸੁਖ ਮਨਾ ਕੇ ਅਤੇ ਅਨੇਕ ਤਰ੍ਹਾਂ ਦੇ ਵਾਜੇ ਵਜਾ ਕੇ (ਵਿਧੀ ਪੂਰਵਕ) ਵਿਆਹ ਕਰ ਲਿਆ।੨੧।

ਕਲਿਯੁਗ (ਨਲ ਦੇ ਭਰਾ) ਪੁਹਕਰਿ (ਪੁਸ਼ਕਰ) ਦਾ ਰੂਪ ਧਾਰ ਕੇ ਉਥੇ ਗਿਆ ਜਦੋਂ ਨਾਲ ਦਮਵੰਤੀ ਨੂੰ ਵਿਆਹ ਕੇ ਘਰ ਲਿਆਇਆ। ਕਈ ਪ੍ਰਕਾਰ ਨਾਲ ਜੂਆ ('ਜੂਪ') ਖੇਡ ਕੇ ਨਲ ਨੂੰ ਹਰਾ ਦਿੱਤਾ ਅਤੇ ਸਾਰਾ ਰਾਜ ਅਤੇ ਠਾਠ-ਬਾਠ ਜਿਤ ਕੇ ਨਲ ਨੂੰ ਬਨ ਵਿਚ ਭੇਜ ਦਿੱਤਾ।੨੨।

ਜਦ ਨਲ ਰਾਜ-ਸਾਜ ਇਸ ਤਰ੍ਹਾਂ ਹਾਰ ਗਿਆ, ਤਾਂ ਬਨ ਵਿਚ ਬਹੁਤ ਦੁਖ ਪ੍ਰਾਪਤ ਕਰ ਕੇ ਅਯੁਧਿਆ ਆ ਗਿਆ। ਪਤੀ ਦੇ ਵਿਛੜਨ ਕਰ ਕੇ ਦਮਵੰਤੀ ਵਿਯੋਗਨ ਹੋ ਗਈ ਅਤੇ ਜਿਸ ਰਾਹ ਉਤੇ ਪਤੀ ਗਿਆ, ਉਸੇ ਰਸਤੇ ਉਤੇ ਪੈ ਗਈ।੨੩।

ਦਮਵੰਤੀ ਨੇ ਵੀ ਪਤੀ ਤੋਂ ਬਿਨਾ ਬਹੁਤ ਅਧਿਕ ਦੁਖ ਪਾਇਆ। (ਉਸ ਦੁਖ ਦਾ) ਕਿਥੋਂ ਤਕ ਵਰਣਨ ਕਰਾਂ, ਵਰਣਨ ਨਹੀਂ ਕੀਤਾ ਜਾ ਸਕਦਾ। ਨਲ ਰਾਜੇ ਦੇ ਬਿਰਹੋਂ ਵਿਚ ਵਿਯੋਗਣ ਹੋਈ ਉਹ ਇਸਤਰੀ ਚੰਦੇਰੀ ਨਗਰ ਵਿਚ ਆ ਗਈ।੨੪।

ਭੀਮਸੈਨ ਤਿਨ ਹਿਤ ਜਨ ਬਹੁ ਪਠਵਤ ਭਏ।
ਦਮਵੰਤੀ ਕਹ ਖੋਜਿ ਬਹੁਰਿ ਗ੍ਰਿਹ ਲੈ ਗਏ।
ਵਹੈ ਜੁ ਇਹ ਲੈ ਗਯੋ ਦਿਜ ਬਹੁਰਿ ਪਠਾਇਯੋ।
ਹੋ ਖੋਜਤ ਖੋਜਤ ਦੇਸ ਅਜੁਧ੍ਯਾ ਆਇਯੋ। ੨੫।

ਹੇਰਿ ਹੇਰਿ ਬਹੁ ਲੋਗ ਸੁ ਯਾਹਿ ਨਿਹਾਰਿਯੋ।
ਦਮਵੰਤੀ ਕੋ ਮੁਖ ਤੇ ਨਾਮ ਉਚਾਰਿਯੋ।
ਕੁਸਲ ਤਾਹਿ ਇਹ ਪੂਛਿਯੋ ਨੈਨਨ ਨੀਰ ਭਰਿ।
ਹੋ ਤਬ ਦਿਜ ਗਯੋ ਪਛਾਨਿ ਇਹੈ ਨਲ ਨ੍ਰਿਪਤਿ ਬਰ। ੨੬।

ਜਾਇ ਤਿਨੈ ਸੁਧਿ ਦਈ ਨ੍ਰਿਪਤਿ ਨਲ ਪਾਇਯੋ।
ਤਬ ਦਮਵੰਤੀ ਬਹੁਰਿ ਸੁਯੰਬ੍ਰ ਬਨਾਇਯੋ।
ਸੁਨਿ ਰਾਜਾ ਏ ਬੈਨ ਸਕਲ ਚਲਿ ਤਹ ਗਏ।
ਹੋ ਰਥ ਪੈ ਚੜਿ ਨਲ ਰਾਜ ਤਹਾ ਆਵਤ ਭਏ। ੨੭।

*ਦੋਹਰਾ*

ਨ੍ਰਿਪ ਨਲ ਕੌ ਰਥ ਪੈ ਚੜੇ ਸਭ ਜਨ ਗਏ ਪਛਾਨਿ।
ਦਮਵੰਤੀ ਪੁਨਿ ਤਿਹ ਬਰਿਯੋ ਇਹ ਚਰਿਤ੍ਰ ਕਹ ਠਾਨਿ। ੨੮।

*ਚੌਪਈ*

ਲੈ ਤਾ ਕੋ ਰਾਜਾ ਘਰ ਆਏ। ਖੇਲਿ ਜੂਪ ਪੁਨਿ ਸਤ੍ਰੁ ਹਰਾਏ।
ਜੀਤਿ ਰਾਜ ਆਪਨੌ ਪੁਨਿ ਲੀਨੋ। ਭਾਤਿ ਭਾਤਿ ਦੁਹੂੰਅਨ ਸੁਖ ਕੀਨੋ। ੨੯।

*ਦੋਹਰਾ*

ਮੈ ਜੁ ਕਥਾ ਸੰਛੇਪਤੇ ਯਾ ਕੀ ਕਹੀ ਬਨਾਇ।
ਯਾ ਤੇ ਕਿਯ ਬਿਸਥਾਰ ਨਹਿ ਮਤਿ ਪੁਸਤਕ ਬਢ ਜਾਇ। ੩੦।
ਦਮਵੰਤੀ ਇਹ ਚਰਿਤ ਸੋ ਪੁਨਿ ਬਰਿਯੋ ਬਨਾਇ।
ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ। ੩੧। ੧।

*ਇਤ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਵੰਜਵੀ ਕਥਾ ਸਮਾਪਤਮ ਸਤੁ ਸੁਭਮ ਸਤੁ। ੧੫੭। ੩੧੨੯। ਅਫਜੂੰ।*

*ਚੌਪਈ*

ਚੌੜ ਭਰਥ ਸੰਨ੍ਯਾਸੀ ਰਹੈ। ਰੰਡੀਗਿਰ ਦੁਤਿਯੈ ਜਗ ਕਹੈ।
ਬਾਲਕ ਰਾਮ ਏਕ ਬੈਰਾਗੀ। ਤਿਨ ਸੌ ਰਹੈ ਸਪਰਧਾ ਲਾਗੀ। ੧।

ਏਕ ਦਿਵਸ ਤਿਨ ਪਰੀ ਲਰਾਈ। ਕੁਤਕਨ ਸੇਤੀ ਮਾਰਿ ਮਚਾਈ।
ਕੰਠੀ ਕਹੂੰ ਜਟਨ ਕੇ ਜੂਟੇ। ਖਪਰ ਸੌ ਖਪਰ ਬਹੁ ਫੂਟੇ। ੨।

ਗਿਰਿ ਗਿਰਿ ਕਹੂੰ ਟੋਪਿਯੈ ਪਰੀ। ਢੇਰ ਜਟਨ ਹ੍ਵੈ ਗਏ ਉਪਰੀ।
ਲਾਤ ਮੁਸਟ ਕੇ ਕਰੈ ਪ੍ਰਹਾਰਾ। ਜਨ ਕਰਿ ਚੋਟ ਪਰੈ ਘਰਿਯਾਰਾ। ੩।

ਭੀਮਸੈਨ ਨੇ ਉਸ (ਨੂੰ ਲਭਣ) ਲਈ ਬਹੁਤ ਬੰਦੇ ਭੇਜੇ। (ਉਹ) ਦਮਵੰਤੀ ਨੂੰ ਲਭ ਕੇ ਫਿਰ ਘਰ ਲੈ ਗਏ। ਜੋ (ਦਮਵੰਤੀ ਨੂੰ) ਲਭ ਲਿਆਏ ਸਨ ਉਨ੍ਹਾਂ ਬ੍ਰਾਹਮਣਾਂ ਨੂੰ ਫਿਰ (ਨਲ ਨੂੰ ਲਭਣ ਲਈ) ਭੇਜਿਆ ਅਤੇ ਉਹ ਖੋਜਦੇ ਖੋਜਦੇ ਆਯੁਧਿਆ ਆ ਪਹੁੰਚੇ।੨੫।

ਬਹੁਤ ਸਾਰੇ ਲੋਕਾਂ ਨੂੰ ਵੇਖ ਵੇਖ ਕੇ ਫਿਰ ਉਸ (ਨਲ) ਨੂੰ ਤਕਿਆ ਅਤੇ ਦਮਵੰਤੀ ਦਾ ਨਾਂ ਮੂੰਹੋਂ ਉਚਾਰਿਆ। ਉਸ ਨੇ ਅੱਖਾਂ ਵਿਚ ਜਲ ਭਰ ਕੇ ਉਸ (ਦਮਵੰਤੀ) ਦੀ ਸੁਖ ਸਾਂਦ ਪੁਛੀ। ਤਦ ਬ੍ਰਾਹਮਣ ਪਛਾਣ ਗਏ ਕਿ ਇਹੀ ਨਲ ਰਾਜਾ ਹੈ।੨੬।

ਜਦ ਉਨ੍ਹਾਂ ਨੇ ਜਾ ਕੇ ਸੂਚਨਾ ਦਿੱਤੀ ਕਿ ਨਲ ਰਾਜਾ ਮਿਲ ਗਿਆ ਹੈ, ਤਦ ਦਮਵੰਤੀ ਨੇ ਦੋਬਾਰਾ ਸੁਅੰਬਰ ਦੀ ਵਿਵਸਥਾ ਕੀਤੀ। ਰਾਜਾ (ਭੀਮਸੈਨ) ਦੇ ਬੋਲ ਸੁਣ ਕੇ ਸਾਰੇ (ਰਾਜੇ) ਚਲ ਕੇ ਉਥੇ ਗਏ। ਨਲ ਰਾਜਾ ਵੀ ਰਥ ਉਤੇ ਚੜ੍ਹ ਕੇ ਉਥੇ ਆ ਗਿਆ।੨੭।

*ਦੋਹਰਾ*

ਨਲ ਰਾਜੇ ਨੂੰ ਰਥ ਉਤੇ ਚੜ੍ਹੇ ਹੋਇਆਂ (ਵੇਖ ਕੇ) ਸਭ ਲੋਕ ਪਛਾਣ ਗਏ। ਦਮਵੰਤੀ ਨੇ ਇਹ ਚਰਿਤ੍ਰ ਕਰ ਕੇ ਉਸ ਨੂੰ ਫਿਰ ਵਿਆਹ ਲਿਆ।੨੮।

*ਚੌਪਈ*

ਦਮਵੰਤੀ ਨੂੰ ਲੈ ਕੇ ਰਾਜਾ ਨਲ ਘਰ ਆਇਆ ਅਤੇ ਫਿਰ ਜੂਆ ਖੇਡ ਕੇ ਵੈਰੀਆਂ ਨੂੰ ਹਰਾਇਆ। (ਉਸ ਨੇ) ਦੋਬਾਰਾ ਆਪਣਾ ਰਾਜ ਜਿਤ ਲਿਆ। ਦੋਹਾਂ ਨੇ ਭਾਂਤ ਭਾਂਤ ਦਾ ਸੁਖ ਪ੍ਰਾਪਤ ਕੀਤਾ।੨੯।

*ਦੋਹਰਾ*

ਮੈਂ ਉਸ ਦੀ ਇਹ ਕਥਾ ਸੰਖੇਪ ਨਾਲ ਬਣਾ ਕੇ ਕਹੀ ਹੈ। ਇਸ ਲਈ ਵਿਸਤਾਰ ਨਹੀਂ ਕੀਤਾ ਮਤਾਂ ਪੁਸਤਕ ਵਧ ਜਾਏ।੩0। ਦਮਵੰਤੀ ਨੇ ਇਹ ਚਰਿਤ੍ਰ ਕਰ ਕੇ ਫਿਰ (ਰਾਜਾ ਨਲ ਨਾਲ) ਵਿਆਹ ਕਰ ਲਿਆ। ਜਗਤ ਵਿਚ ਸਭ ਤੋਂ ਮਾੜਾ ਜੂਆ ਹੈ, ਕੋਈ ਵੀ ਰਾਜਾ ਇਸ ਨੂੰ ਨ ਖੇਡੇ।੩੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੫੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੫੭। ੩੧੨੯। ਚਲਦਾ।*

*ਚੌਪਈ*

ਚੌੜ ਭਰਤ ਨਾਂ ਦਾ ਇਕ ਸੰਨਿਆਸੀ ਰਹਿੰਦਾ ਸੀ। ਦੂਜੇ ਨੂੰ ਲੋਕੀਂ ਰੰਡੀਗਿਰ ਕਹਿੰਦੇ ਸਨ। ਇਕ ਬਾਲਕ ਰਾਮ ਨਾਂ ਦਾ ਬੈਰਾਗੀ ਸੀ। ਉਨ੍ਹਾਂ ਪ੍ਰਤਿ ਉਸ ਦੀ ਖ਼ਾਰਬਾਜ਼ੀ ਸੀ।੧।

ਇਕ ਦਿਨ ਉਨ੍ਹਾਂ ਵਿਚ ਲੜਾਈ ਹੋ ਗਈ ਅਤੇ ਡੰਡਿਆਂ ਨਾਲ ਖ਼ੂਬ ਮਾਰ ਮਚੀ। ਕਿਤੇ ਕੰਠੀਆਂ ਅਤੇ ਕਿਤੇ ਜਟਾਵਾਂ ਦੇ ਜੂੜੇ (ਖੁਲ੍ਹ ਗਏ) ਅਤੇ ਖਪਰਾਂ ਉਤੇ ਖਪਰ (ਵਜ ਕੇ) ਬਹੁਤ ਅਧਿਕ ਟੁੱਟੇ।੨।

ਕਿਤੇ ਟੋਪੀਆਂ ਡਿਗ ਡਿਗ ਕੇ ਪਈਆਂ ਅਤੇ ਕਿਤੇ ਜਟਾਵਾਂ ਦੇ ਉੱਚੇ ਢੇਰ ਲਗ ਗਏ। (ਉਹ ਇਕ ਦੂਜੇ ਉਤੇ) ਲੱਤਾਂ ਅਤੇ ਮੁਕਿਆਂ ਦਾ ਪ੍ਰਹਾਰ ਕਰਦੇ ਸਨ, ਮਾਨੋ ਘੜੀਆਲ ਉਤੇ ਸਟਾਂ ਪੈਂਦੀਆਂ ਹੋਣ।੩।

*ਦੋਹਰਾ*

ਸਭ ਕਾਂਪੈ ਕੁਤਕਾ ਬਜੈ ਪਨਹੀ ਬਹੈ ਅਨੇਕ।
ਸਭ ਹੀ ਕੇ ਫੂਟੇ ਬਦਨ ਸਾਬਤ ਰਹਿਯੋ ਨ ਏਕ। ੪।

*ਚੌਪਈ*

ਕੰਠਨ ਕੀ ਕੰਠੀ ਬਹੁ ਟੂਟੀ। ਮਾਰੀ ਜਟਾ ਲਾਠਿਯਨ ਛੂਟੀ।
ਕਿਸੀ ਨਖਨ ਕੇ ਘਾਇ ਬਿਰਾਜੈ। ਜਨੁ ਕਰਿ ਚੜੇ ਚੰਦ੍ਰਮਾ ਰਾਜੈ। ੫।

ਕੇਸ ਅਕੇਸ ਹੋਤ ਕਹੀ ਭਏ। ਕਿਤੇ ਹਨੇ ਨਸਿ ਕਿਨ ਮਰ ਗਏ।
ਕਾਟਿ ਕਾਟਿ ਦਾਂਤਨ ਕੋਊ ਖਾਹੀ। ਐਸੋ ਕਹੂੰ ਜੁਧ ਭਯੋ ਨਾਹੀ। ੬।

ਐਸੀ ਮਾਰਿ ਜੁਤਿਯਨ ਪਰੀ। ਜਟਾ ਨ ਕਿਸਹੂੰ ਸੀਸ ਉਬਰੀ।
ਕਿਸੂ ਕੰਠ ਕੰਠੀ ਨਹਿ ਰਹੀ। ਬਾਲਕ ਰਾਮ ਪਨ੍ਹੀ ਤਬ ਗਹੀ। ੭।

ਏਕ ਸੰਨ੍ਯਾਸੀ ਕੇ ਸਿਰ ਝਾਰੀ। ਦੂਜੇ ਕੇ ਮੁਖ ਊਪਰ ਮਾਰੀ।
ਸ੍ਰੋਨਤ ਬਹਿਯੋ ਬਦਨ ਜਬ ਫੂਟਿਯੋ। ਸਾਵਨ ਜਾਨ ਪਨਾਰੋ ਛੂਟਿਯੋ। ੮।

ਤਬ ਸਭ ਹੀ ਸੰਨ੍ਯਾਸੀ ਧਾਏ। ਗਹਿ ਗਹਿ ਹਾਥ ਜੁਤਿਯੈ ਆਏ।
ਚੌੜ ਭਰਥ ਰੰਡੀਗਿਰ ਦੌਰੇ। ਲੈ ਲੈ ਢੋਵ ਚੇਲਕਾ ਔਰੇ। ੯।

ਬਾਲਕ ਰਾਮ ਘੇਰਿ ਕੈ ਲਿਯੋ। ਜੂਤਨ ਸਾਥ ਦਿਵਾਨੋ ਕਿਯੋ।
ਘੂਮਿ ਭੂਮਿ ਕੇ ਉਪਰ ਛਰਿਯੋ। ਜਨੁ ਕਰਿ ਬੀਜੁ ਮੁਨਾਰਾ ਪਰਿਯੋ। ੧੦।

*ਦੋਹਰਾ*

ਸਭ ਮੁੰਡਿਯਾ ਕ੍ਰੁਧਿਤ ਭਏ ਭਾਜਤ ਭਯੋ ਨ ਏਕ।
ਚੌੜ ਭਰਥ ਗਿਰ ਰਾਂਡ ਪੈ ਕੁਤਕਾ ਹਨੇ ਅਨੇਕ। ੧੧।
ਸੰਨ੍ਯਾਸੀ ਕੋਪਿਤ ਭਏ ਲਗੇ ਮੁਤਹਰੀ ਘਾਇ।
ਲਾਤ ਮੁਸਟ ਜੂਤਿਨ ਭਏ ਮੁੰਡਿਯਾ ਦਏ ਗਿਰਾਇ। ੧੨।

*ਅੜਿਲ*

ਪਕਰਿ ਮੁਤਹਰੀ ਪੁਨਿ ਸਕੋਪ ਮੁੰਡਿਯਾ ਭਏ।
ਫਰੂਆ ਲਾਠੀ ਸਭੇ ਲਏ ਉਦਿਤ ਭਏ।
ਕਾਟਿ ਕਾਟਿ ਕੈ ਅੰਗ ਸੰਨ੍ਯਾਸਿਨ ਖਾਵਹੀ।
ਹੋ ਦਸ ਨਾਮਨ ਕੋ ਲੈ ਲੈ ਨਾਮ ਗਿਰਾਵਹੀ। ੧੩।

*ਦੋਹਰਾ*

ਸੋਟੇ ਵਜਣ ਤੇ ਸਭ ਕੰਬ ਰਹੇ ਸਨ ਅਤੇ ਅਨੇਕ ਜੁਤੀਆਂ ਵਗਾਈਆਂ ਜਾ ਰਹੀਆਂ ਸਨ। ਸਭ ਦੇ ਮੁਖ ('ਬਦਨ') ਫੁਟ ਗਏ ਸਨ, ਕੋਈ ਇਕ ਵੀ ਸਾਬਤ ਨਹੀਂ ਰਿਹਾ ਸੀ।੪।

*ਚੌਪਈ*

ਗਲਿਆਂ ਦੀਆਂ ਬਹੁਤ ਕੰਠੀਆਂ ਟੁਟ ਗਈਆਂ। ਲਾਠੀਆਂ ਦੇ ਮਾਰਨ ਨਾਲ ਜਟਾਵਾਂ ਖੁਲ੍ਹ ਗਈਆਂ। ਕਿਸੇ (ਦੇ ਮੁਖ ਉਤੇ) ਨਹੁੰ ਦਾ ਜ਼ਖ਼ਮ ਲਗਿਆ ਹੋਇਆ ਸੀ, ਮਾਨੋ ਚੰਦ੍ਰਮਾ ਚੜ੍ਹਿਆ ਹੋਇਆ ਹੋਵੇ।੫।

ਕਈ ਕੇਸਾਂ (ਜਟਾਵਾਂ) ਵਾਲੇ ਬਿਨਾ ਕੇਸਾਂ ਦੇ ਹੋ ਗਏ। ਕਿਤਨੇ ਮਾਰੇ ਗਏ, ਕਿਤਨੇ ਨਸ ਗਏ (ਅਤੇ ਕਿਤਨੇ) ਮਰ ਗਏ। ਕਈ ਦੰਦਾਂ ਨਾਲ ਇਕ ਦੂਜੇ ਨੂੰ ਕਟ ਕੇ ਖਾਂਦੇ। ਇਸ ਤਰ੍ਹਾਂ ਦਾ ਯੁੱਧ ਅਗੇ ਕਦੇ ਨਹੀਂ ਹੋਇਆ।੬।

ਜੋਤੀਆਂ ਦੀ ਅਜਿਹੀ ਮਾਰ ਪਈ ਕਿ ਕਿਸੇ ਦੇ ਸਿਰ ਉਤੇ ਜਟਾ ਨ ਰਹੀ। ਕਿਸੇ ਦੇ ਗਲੇ ਵਿਚ ਕੰਠੀ ਨ ਰਹੀ। ਤਦ ਬਾਲਕ ਰਾਮ ਨੇ ਹੱਥ ਵਿਚ ਜੁਤੀ ਪਕੜ ਲਈ।੭।

(ਉਸ ਨੇ) ਇਕ ਸੰਨਿਆਸੀ ਦੇ ਸਿਰ ਵਿਚ ਜੁਤੀ ਮਾਰੀ ਅਤੇ ਦੂਜੇ (ਸੰਨਿਆਸੀ) ਦੇ ਮੂੰਹ ਉਤੇ ਮਾਰੀ। ਜਦ ਮੂੰਹ ਫੁਟਿਆ ਤਾਂ ਲਹੂ ਵਗਿਆ, ਮਾਨੋ ਸਾਵਣ (ਮਹੀਨੇ) ਵਿਚ ਪਰਨਾਲਾ ਵਗਿਆ ਹੋਵੇ।੮।

ਤਦ ਸਾਰੇ ਸੰਨਿਆਸੀ ਧਾ ਕੇ ਪੈ ਗਏ ਅਤੇ ਹੱਥਾਂ ਵਿਚ ਜੁਤੀਆਂ ਫੜ ਫੜ ਕੇ ਆ ਗਏ। ਚੌੜ ਭਰਥ ਅਤੇ ਰੰਡੀਗਿਰ ਵੀ ਦੌੜੇ ਅਤੇ ਬਹੁਤ ਸਾਰੇ ਚੇਲੇ ਇਕੱਠੇ ਕਰ ਲਿਆਏ।੯।

(ਉਨ੍ਹਾਂ ਨੇ) ਬਾਲਕ ਰਾਮ ਨੂੰ ਘੇਰ ਲਿਆ ਅਤੇ ਜੁਤੀਆਂ ਮਾਰ ਮਾਰ ਕੇ ਹੋਸ਼ ਭੁਲਾ ਦਿੱਤੀ। (ਉਹ) ਭਵਾਟਣੀਆਂ ਖਾ ਖਾ ਕੇ ਧਰਤੀ ਉਤੇ ਡਿਗਿਆ। ਮਾਨੋ ਬਿਜਲੀ ਦੇ ਪਿਆਂ ਮੁਨਾਰਾ ਡਿਗਿਆ ਹੋਵੇ।੧੦।

*ਦੋਹਰਾ*

ਸਾਰੇ ਬੈਰਾਗੀ ਗੁੱਸੇ ਵਿਚ ਆ ਗਏ ਅਤੇ ਇਕ ਵੀ ਨ ਭਜਿਆ। (ਉਨ੍ਹਾਂ ਨੇ) ਚੌੜ ਭਰਥ ਅਤੇ ਰੰਡੀਗਿਰ ਉਤੇ ਬਹੁਤ ਡੰਡੇ ਮਾਰੇ।੧੧। ਸੋਟਿਆਂ ਦੇ ਜ਼ਖ਼ਮ ਖਾ ਕੇ ਸੰਨਿਆਸੀ ਕ੍ਰੋਧ ਵਿਚ ਆ ਗਏ ਅਤੇ ਜੁਤੀਆਂ, ਮੁਕਿਆਂ ਅਤੇ ਲੱਤਾਂ ਨਾਲ ਬੈਰਾਗੀਆਂ ਨੂੰ ਧਰਤੀ ਤੇ ਲੰਬਾ ਪਾ ਦਿੱਤਾ।੧੨।

*ਅੜਿਲ*

ਸੋਟੇ ਪਕੜ ਕੇ ਫਿਰ ਬੈਰਾਗੀ ਰੋਹ ਵਿਚ ਆ ਗਏ ਅਤੇ ਸਾਰੇ ਫਾਹੁੜੇ ਤੇ ਡਾਂਗਾਂ ਲੈ ਕੇ ਉਠ ਖੜੋਤੇ। ਉਹ ਸੰਨਿਆਸੀਆਂ ਦੇ ਅੰਗ ਵਢ ਵਢ ਕੇ ਖਾਣ ਲਗੇ ਅਤੇ ਦਸ ਨਾਮੀ (ਸੰਪ੍ਰਦਾਵਾਂ) ਦੇ ਨਾਂ ਲੈ ਲੈ ਕੇ ਡਿਗਾਉਣ ਲਗੇ।੧੩।

ਤਬ ਸੰਨ੍ਯਾਸੀ ਧਾਇ ਧਾਇ ਤਿਨ ਕਾਟਹੀ।
ਤੋਰਿ ਤੋਰਿ ਕੰਠਿਨ ਤੇ ਕੰਠੀ ਸਾਟਹੀ।
ਐਚ ਐਚ ਟਾਂਗਨ ਤੇ ਗਹ ਗਹ ਡਾਰਹੀ।
ਦੋ ਦੁਹੂੰ ਹਾਥ ਭੇ ਖੈਚਿ ਮੁਤਹਰੀ ਮਾਰਹੀ। ੧੪।

ਮੁੰਡਿਯਾ ਤਾਂਬ੍ਰ ਕਲਾ ਪੈ ਆਏ। ਹਮ ਸਭ ਸੰਨ੍ਯਾਸੀਨ ਦੁਖਾਏ।
ਜਬ ਰਾਨੀ ਐਸੇ ਸੁਨ ਲਈ। ਦਤਾਤ੍ਰੈਨ ਬੁਲਾਵਤ ਭਈ। ੧੫।

ਸੰਨ੍ਯਾਸੀ ਦਤਾਤ੍ਰੈ ਮਾਨੈ। ਰਾਮਾਨੰਦ ਬੈਰਾਗ ਪ੍ਰਮਾਨੈ।
ਤੇ ਤੁਮ ਕਹੈ ਵਹੈ ਚਿਤ ਧਰਿਯਹੁ। ਮੇਰੀ ਕਹੀ ਚਿਤ ਮੈ ਕਰਿਯਹੁ। ੧੬।

ਏਕ ਦਿਵਸ ਹਮੇ ਗ੍ਰਿਹ ਸੋਵਹੁ। ਸਗਰੀ ਨਿਸਾ ਜਾਗਤਹਿ ਖੋਵਹੁ।
ਜੋ ਤੁਮ ਕਹੈ ਲਰੌ ਤੌ ਲਰਿਯਹੁ। ਨਾਤਰ ਬੈਰ ਭਾਵ ਨਹਿ ਕਰਿਯਹੁ। ੧੭।

ਜੁਦਾ ਜੁਦਾ ਘਰ ਦੋਊ ਸੁਵਾਏ। ਅਰਧ ਰਾਤ੍ਰਿ ਭੇ ਬੈਨ ਸੁਨਾਏ।
ਦਤ ਰਾਮਾਨੰਦ ਕਹੈ ਸੁ ਕਰਿਯਹੁ। ਬਹੁਰੋ ਕੋਪ ਠਾਨਿ ਨਹਿ ਲਰਿਯਹੁ। ੧੮।

*ਦੋਹਰਾ*

ਛਲਿ ਛੈਲੀ ਇਹ ਬਿਧਿ ਗਈ ਐਸੋ ਚਰਿਤ ਸਵਾਰਿ।
ਸਿਮਰਿ ਗੁਰਨ ਕੇ ਬਚਨ ਦ੍ਵੈ ਬਹੁਰਿ ਨ ਕੀਨੀ ਰਾਰਿ। ੧੯। ੧।

*ਇਤ ਸ੍ਰੀ ਚਰਿਤ੍ਰ ਪ੍ਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੫੮। ੩੧੪੮। ਅਫਜੂੰ।*

*ਚੌਪਈ*

ਰਾਜ ਸਿੰਘ ਰਾਜਾ ਇਕ ਰਹਈ। ਬੀਰ ਕਲਾ ਰਾਨੀ ਜਗ ਕਹਈ।
ਤਾ ਸੌ ਨੇਹ ਨ੍ਰਿਪਤਿ ਕੋ ਭਾਰੋ। ਜਾਨਤ ਭੇਦ ਦੇਸ ਇਹ ਸਾਰੋ। ੧।

*ਅੜਿਲ*

ਔਰ ਰਾਨਿਯਨ ਕਬਹੂੰ ਨ ਨ੍ਰਿਪਤਿ ਬੁਲਾਵਈ।
ਭੂਲਿ ਨ ਕਬਹੂੰ ਤਿਨ ਕੌ ਸਦਨ ਸੁਹਾਵਈ।
ਇਹ ਚਿੰਤਾ ਚਿਤ ਮਾਝ ਚੰਚਲਾ ਸਭ ਧਰੈ।
ਹੋ ਜੰਤ੍ਰ ਮੰਤ੍ਰ ਅਰੁ ਤੰਤ੍ਰ ਰਾਵ ਸੌ ਸਭ ਕਰੈ। ੨।

*ਚੌਪਈ*

ਜੰਤ੍ਰ ਮੰਤ੍ਰ ਸਭ ਹੀ ਕਰਿ ਹਾਰੇ। ਕੈਸੇਹੂੰ ਪਰੇ ਹਾਥ ਨਹਿ ਪ੍ਯਾਰੇ।
ਏਕ ਸਖੀ ਇਹ ਭਾਤ ਉਚਾਰੋ। ਸੁਨੁ ਰਾਨੀ ਤੈ ਬਚਨ ਹਮਾਰੋ। ੩।

ਤਦ ਸੰਨਿਆਸੀ ਵੀ ਭਜ ਭਜ ਉਨ੍ਹਾਂ ਨੂੰ (ਦੰਦਾਂ ਨਾਲ) ਕਟਦੇ ਸਨ। ਗਲਿਆਂ ਵਿਚੋਂ ਕੰਠੀਆਂ ਤੋੜ ਤੋੜ ਕੇ ਸੁਟਦੇ ਸਨ। ਟੰਗਾਂ ਤੋਂ ਖਿਚ ਖਿਚ ਕੇ ਉਨ੍ਹਾਂ ਨੂੰ ਡਿਗਾਉਂਦੇ ਸਨ ਅਤੇ ਦੋਹਾਂ ਹੱਥਾਂ ਨਾਲ ਖਿਚ ਕੇ ਮੁਗਦਰ ਮਾਰਦੇ ਸਨ।੧੪।

ਤਦ ਬੈਰਾਗੀ (ਰਾਣੀ) ਤਾਂਬ੍ਰ ਕਲਾ ਕੋਲ ਆਏ (ਅਤੇ ਕਹਿਣ ਲਗੇ ਕਿ) ਸਾਨੂੰ ਸੰਨਿਆਸੀਆਂ ਨੇ ਬਹੁਤ ਦੁਖੀ ਕੀਤਾ ਹੈ। ਜਦ ਰਾਣੀ ਨੇ ਇਸ ਤਰ੍ਹਾਂ ਸੁਣਿਆ ਤਾਂ ਦੱਤਾਤ੍ਰੇ ਨੂੰ ਬੁਲਾਇਆ।੧੫।

ਸੰਨਿਆਸੀ ਦੱਤਾਤ੍ਰੇ ਨੂੰ ਮੰਨਦੇ ਸਨ ਅਤੇ ਬੈਰਾਗੀ ਰਾਮਨੰਦ ਨੂੰ ਪੂਜਦੇ ਸਨ। (ਰਾਣੀ ਨੇ ਉਨ੍ਹਾਂ ਨੂੰ ਕਿਹਾ--) ਜੋ ਇਹ ਤੁਹਾਨੂੰ ਕਹਿਣ ਉਹੀ ਚਿਤ ਵਿਚ ਧਰੋ ਅਤੇ ਮੇਰੀ ਕਹੀ ਹੋਈ ਗੱਲ ਨੂੰ ਚਿਤ ਵਿਚ ਧਾਰਨ ਕਰੋ।੧੬।

ਇਕ ਦਿਨ ਤੁਸੀਂ (ਦੋਵੇਂ) ਮੇਰੇ ਘਰ ਸੌਂ ਜਾਓ ਅਤੇ ਸਾਰੀ ਰਾਤ ਜਾਗ ਕੇ ਲੰਘਾਓ। ਜੇ (ਉਹ ਧਾਰਮਿਕ ਆਗੂ) ਤੁਹਾਨੂੰ ਕਹਿਣ ਕਿ ਲੜੋ, ਤਾਂ ਲੜੋ, ਨਹੀਂ ਤਾਂ ਵੈਰ ਭਾਵ ਨ ਕਰੋ।੧੭।

ਦੋਹਾਂ ਨੂੰ ਵਖਰੀ ਵਖਰੀ ਥਾਂ ਤੇ ਸਵਾਇਆ ਅਤੇ ਅੱਧੀ ਰਾਤ ਨੂੰ ਗੱਲ ਕੀਤੀ। ਦੱਤਾਤ੍ਰੇ ਅਤੇ ਰਾਮਾਨੰਦ ਜੋ ਕਹਿਣ ਉਹੀ ਕਰਨਾ ਅਤੇ ਫਿਰ ਗੁੱਸੇ ਕਰ ਕੇ ਨਹੀਂ ਲੜਨਾ।੧੮।

*ਦੋਹਰਾ*

ਅਜਿਹਾ ਚਰਿਤ੍ਰ ਕਰ ਕੇ ਇਸ ਤਰ੍ਹਾਂ ਇਸਤਰੀ (ਉਨ੍ਹਾਂ ਨੂੰ) ਛਲ ਗਈ। ਦੋਹਾਂ ਨੇ ਆਪਣੇ ਗੁਰੂਆਂ ਦੇ ਬਚਨ ਯਾਦ ਕਰ ਕੇ ਫਿਰ ਲੜਾਈ ਨਹੀਂ ਕੀਤੀ।੧੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੫੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੫੮। ੩੧੪੮। ਚਲਦਾ।*

*ਚੌਪਈ*

ਇਕ ਰਾਜ ਸਿੰਘ ਨਾਂ ਦਾ ਰਾਜਾ ਰਹਿੰਦਾ ਸੀ। ਉਸ ਦੀ ਰਾਣੀ ਨੂੰ ਸਾਰੇ ਬੀਰ ਕਲਾ ਕਹਿੰਦੇ ਸਨ। ਉਸ ਨਾਲ ਰਾਜੇ ਦਾ ਬਹੁਤ ਸਨੇਹ ਸੀ। ਸਾਰਾ ਦੇਸ ਇਹ ਭੇਦ ਜਾਣਦਾ ਸੀ।੧।

*ਅੜਿਲ*

ਹੋਰਨਾਂ ਰਾਣੀਆਂ ਨੂੰ ਰਾਜਾ ਕਦੇ ਵੀ ਬੁਲਾਉਂਦਾ ਨਹੀਂ ਸੀ ਅਤੇ ਭੁਲ ਕੇ ਵੀ ਕਦੇ ਉਨ੍ਹਾਂ ਦੇ ਮਹੱਲ ਦੀ ਸ਼ੋਭਾ ਨਹੀਂ ਵਧਾਉਂਦਾ ਸੀ। ਸਾਰੀਆਂ ਰਾਣੀਆਂ ਇਹੀ ਚਿੰਤਾ ਮਨ ਵਿਚ ਕਰਦੀਆਂ ਸਨ। ਇਸ ਲਈ ਸਾਰੀਆਂ ਰਾਜੇ ਉਤੇ ਜੰਤ੍ਰ, ਮੰਤ੍ਰ ਅਤੇ ਤੰਤ੍ਰ ਕਰਦੀਆਂ ਸਨ।੨।

*ਚੌਪਈ*

ਉਹ ਸਾਰੇ ਜੰਤ੍ਰ ਮੰਤ੍ਰ ਕਰ ਹਟੀਆਂ ਪਰ ਕਿਸੇ ਤਰ੍ਹਾਂ ਵੀ ਪਿਆਰਾ ਹੱਥ ਵਿਚ ਨਹੀਂ ਆਇਆ। ਤਦ ਇਕ ਸਖੀ ਨੇ ਇਸ ਤਰ੍ਹਾਂ ਕਿਹਾ-- ਹੇ ਰਾਣੀ! ਤੂੰ ਮੇਰੀ (ਇਕ) ਗੱਲ ਸੁਣ।੩।

ਜੌ ਉਨ ਸੌ ਮੈ ਪ੍ਰੀਤਿ ਤੁਰਾਊ। ਤੌ ਤੁਮ ਤੇ ਕਹੁ ਮੈ ਕਾ ਪਾਊ।
ਬੀਰ ਕਲਹਿ ਨ੍ਰਿਪ ਮੁਖ ਨ ਦਿਖਾਵੈ। ਤੁਮਰੇ ਪਾਸਿ ਰੈਨਿ ਦਿਨ ਆਵੈ। ੪।

ਯੌ ਕਹਿ ਜਾਤ ਤਹਾ ਤੇ ਭਈ। ਨ੍ਰਿਪ ਬਰ ਕੇ ਮੰਦਿਰ ਮਹਿ ਗਈ।
ਪਤਿ ਤ੍ਰਿਯ ਕੇ ਕਾਨਨ ਮਹਿ ਪਰੀ। ਮੁਖ ਤੇ ਕਛੂ ਨ ਬਾਤ ਉਚਰੀ। ੫।

ਨ੍ਰਿਪ ਤ੍ਰਿਯ ਕਹਿਯੋ ਤੋਹਿ ਕਾ ਕਹਿਯੋ। ਸੁਨਿ ਪਤਿ ਬਚਨ ਮੋਨ ਹ੍ਵੈ ਰਹਿਯੋ।
ਪਤਿ ਪੂਛ੍ਯੋ ਤੁਹਿ ਇਹ ਕਾ ਕਹੀ। ਸੁਨ ਤ੍ਰਿਯ ਬਚਨ ਮੋਨ ਹ੍ਵੈ ਰਹੀ। ੬।

ਪਤਿ ਜਾਨ੍ਯੋ ਤ੍ਰਿਯ ਬਾਤ ਦੁਰਾਈ। ਤ੍ਰਿਯ ਜਾਨ੍ਯੋ ਕਛੁ ਨ੍ਰਿਪਤਿ ਚੁਰਾਈ।
ਕੋਪ ਕਰਾ ਦੁਹੂੰਅਨ ਕੈ ਪਈ। ਪ੍ਰੀਤਿ ਰੀਤ ਸਭ ਹੀ ਛੁਟਿ ਗਈ। ੭।

ਵਾ ਰਾਨੀ ਸੋ ਨੇਹ ਬਢਾਯੋ। ਜਿਨ ਚਰਿਤ੍ਰ ਇਹ ਭਾਤਿ ਬਨਾਯੋ।
ਵਾ ਸੋ ਪ੍ਰੀਤਿ ਰੀਤਿ ਉਪਜਾਈ। ਬੀਰ ਕਲਾ ਚਿਤ ਤੇ ਬਿਸਰਾਈ। ੮। ੧।

*ਇਤ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੫੯। ੩੧੫੬। ਅਫਜੂੰ।*

*ਚੌਪਈ*

ਬਲਵੰਡ ਸਿੰਘ ਤਿਰਹੁਤਿ ਕੋ ਨ੍ਰਿਪ ਬਰ। ਜਨੁ ਬਿਧਿ ਕਰਿਯੋ ਦੂਸਰੋ ਤਮ ਹਰ।
ਅਮਿਤ ਰੂਪ ਤਾ ਕੋ ਅਤਿ ਸੋਹੈ। ਖਗ ਮ੍ਰਿਗ ਜਛ ਭੁਜੰਗਨ ਮੋਹੈ। ੧।

ਰਾਨੀ ਸਾਠਿ ਸਦਨ ਤਿਹ ਮਾਹੀ। ਰੂਪਵਤੀ ਤਿਨ ਸਮ ਕਹੂੰ ਨਾਹੀ।
ਸਭਹਿਨ ਸੌ ਪਤਿ ਨੇਹ ਬਢਾਵਤ। ਬਾਰੀ ਬਾਰੀ ਕੇਲ ਕਮਾਵਤ। ੨।

ਰੁਕਮ ਕਲਾ ਰਾਨੀ ਰਸ ਭਰੀ। ਜੋਬਨ ਜੇਬ ਸਭਨ ਤਿਨ ਹਰੀ।
ਆਨ ਮੈਨ ਜਬ ਤਾਹਿ ਸੰਤਾਵੈ। ਪਠੈ ਸਹਚਰੀ ਨ੍ਰਿਪਤਿ ਬੁਲਾਵੈ। ੩।

*ਦੋਹਰਾ*

ਕ੍ਰਿਸਨ ਕਲਾ ਇਕ ਸਹਚਰੀ ਪਠੈ ਦਈ ਨ੍ਰਿਪ ਤੀਰ।
ਸੋ ਯਾ ਪਰ ਅਟਕਤ ਭਈ ਹਰਿਅਰਿ ਕਰੀ ਅਧੀਰ। ੪।

*ਚੌਪਈ*

ਸੁਨੋ ਨ੍ਰਿਪਤਿ ਜੂ ਬਾਤ ਹਮਾਰੀ। ਮੈ ਰੀਝੀ ਲਖਿ ਪ੍ਰਭਾ ਤਿਹਾਰੀ।
ਮੈ ਤਵ ਹੇਰਿ ਦਿਵਾਨੀ ਭਈ। ਮੋ ਕਹ ਬਿਸਰ ਸਕਲ ਸੁਧਿ ਗਈ। ੫।

ਜੇ ਮੈਂ ਉਸ ਨਾਲੋਂ (ਰਾਜੇ ਦੀ) ਪ੍ਰੀਤ ਤੁੜਵਾ ਦਿਆਂ ਤਾਂ ਮੈਂ ਤੁਹਾਡੇ ਕੋਲੋਂ ਕੀ ਪ੍ਰਾਪਤ ਕਰਾਂਗੀ (ਭਾਵ ਮੈਨੂੰ ਕੀ ਇਨਾਮ ਮਿਲੇਗਾ)। (ਮੈਂ ਅਜਿਹਾ ਕਰ ਵਿਖਾਵਾਂਗੀ ਕਿ) ਬੀਰ ਕਲਾ ਨੂੰ ਰਾਜਾ ਮੂੰਹ ਵੀ ਨਹੀਂ ਵਿਖਾਏਗਾ ਅਤੇ ਰਾਤ ਦਿਨ ਤੇਰੇ ਕੋਲ ਹੀ ਆਵੇਗਾ।੪।

ਇਹ ਕਹਿ ਕੇ ਉਥੋਂ ਚਲੀ ਗਈ ਅਤੇ ਸ੍ਰੇਸ਼ਠ ਰਾਜੇ ਦੇ ਮਹੱਲ ਵਿਚ ਜਾ ਪਹੁੰਚੀ। ਪਤੀ ਅਤੇ ਪਤਨੀ ਦੇ ਕੰਨੀ ਪਈ ਅਤੇ ਮੂੰਹ ਤੋਂ ਕੁਝ ਵੀ ਨ ਬੋਲੀ।੫।

ਰਾਜੇ ਨੇ ਰਾਣੀ ਨੂੰ ਪੁਛਿਆ ਕਿ ਤੈਨੂੰ ਕੀ ਕਿਹਾ ਹੈ, ਤਾਂ ਪਤੀ (ਰਾਜਾ) ਬੋਲ ਸੁਣ ਕੇ ਚੁਪ ਹੋ ਗਿਆ। ਪਤੀ ਨੇ (ਰਾਣੀ ਨੂੰ) ਪੁਛਿਆ ਕਿ ਤੈਨੂੰ ਕੀ ਕਿਹਾ ਹੈ, ਤਾਂ ਇਸਤਰੀ (ਰਾਣੀ) ਬਚਨ ਸੁਣ ਕੇ ਚੁਪ ਹੋ ਗਈ।੬।

ਪਤੀ ਨੇ ਸਮਝਿਆ ਕਿ ਇਸਤਰੀ ਨੇ (ਕੋਈ) ਗੱਲ ਲੁਕਾਈ ਹੈ ਅਤੇ ਰਾਣੀ ਨੇ ਸਮਝਿਆ ਕਿ ਰਾਜੇ ਨੇ ਕੁਝ ਛੁਪਾਇਆ ਹੈ। ਦੋਹਾਂ ਦੇ ਮਨ ਵਿਚ ਕ੍ਰੋਧ ਦੀ ਕਲਾ ਪਸਰ ਗਈ ਅਤੇ ਪ੍ਰੀਤ ਦੀ ਸਭ ਰੀਤ ਛੁਟ ਗਈ।੭।

ਰਾਜੇ ਨੇ ਉਸ ਰਾਣੀ ਨਾਲ ਪ੍ਰੇਮ ਵਧਾ ਲਿਆ ਜਿਸ ਨੇ ਇਸ ਤਰ੍ਹਾਂ ਚਰਿਤ੍ਰ ਖੇਡਿਆ ਸੀ। (ਰਾਜੇ ਨੇ ਹੁਣ) ਉਸ ਨਾਲ ਪ੍ਰੀਤ ਕਰਨੀ ਸ਼ੁਰੂ ਕੀਤੀ ਅਤੇ ਬੀਰ ਕਲਾ ਨੂੰ ਮਨ ਤੋਂ ਵਿਸਾਰ ਦਿੱਤਾ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੫੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੫੯। ੩੧੫੬। ਚਲਦਾ।*

*ਚੌਪਈ*

ਬਲਵੰਤ ਸਿੰਘ ਤਿਰਹੁਤ ਦਾ ਵੱਡਾ ਰਾਜਾ ਸੀ। (ਉਸ ਦਾ ਤੇਜ ਇਤਨਾ ਸੀ) ਮਾਨੋ ਵਿਧਾਤਾ ਨੇ ਉਸ ਨੂੰ ਦੂਜਾ ਸੂਰਜ ਬਣਾਇਆ ਹੋਵੇ। ਉਸ ਦਾ ਬਹੁਤ ਸੁੰਦਰ ਰੂਪ ਸ਼ੋਭਦਾ ਸੀ ਜਿਸ ਤੋਂ ਪੰਛੀ, ਮਿਰਗ (ਜੰਗਲੀ ਪਸ਼ੂ), ਯਕਸ਼ ਅਤੇ ਭੁਜੰਗ ਮੋਹੇ ਹੋਏ ਸਨ।੧।

ਉਸ ਦੇ ਮਹੱਲ ਵਿਚ ਸੱਠ ਰਾਣੀਆਂ ਸਨ। ਉਨ੍ਹਾਂ ਵਰਗੀਆਂ ਸੁੰਦਰ ਕੋਈ ਹੋਰ ਇਸਤਰੀਆਂ ਨਹੀਂ ਸਨ। ਸਾਰੀਆਂ ਨਾਲ ਪਤੀ ਪ੍ਰੇਮ ਕਰਦਾ ਸੀ ਅਤੇ ਵਾਰੀ ਵਾਰੀ ਰਤੀ-ਕ੍ਰੀੜਾ ਕਰਦਾ ਸੀ।੨।

ਰੁਕਮ ਕਲਾ ਰਾਣੀ ਬਹੁਤ ਰਸਿਕ ਸੀ। ਉਸ ਨੇ ਸਭ ਦੇ ਜੋਬਨ ਅਤੇ ਛਬੀ ਨੂੰ ਹਰਿਆ ਹੋਇਆ ਸੀ। ਜਦੋਂ ਕਾਮ ਉਸ ਨੂੰ ਆ ਕੇ ਸਤਾਉਂਦਾ ਸੀ ਤਾਂ ਦਾਸੀ ਭੇਜ ਕੇ ਰਾਜੇ ਨੂੰ ਬੁਲਾ ਲੈਂਦੀ ਸੀ।੩।

*ਦੋਹਰਾ*

ਕ੍ਰਿਸਨ ਕਲਾ ਨਾਂ ਦੀ ਇਕ ਦਾਸੀ ਰਾਜੇ ਕੋਲ ਭੇਜ ਦਿੱਤੀ, ਤਾਂ ਉਹ ਕਾਮ ਦੇਵ ਦੁਆਰਾ ਅਧੀਰ ਕੀਤੀ ਉਸ (ਰਾਜੇ) ਉਤੇ ਮੋਹਿਤ ਹੋ ਗਈ।੪।

*ਚੌਪਈ*

(ਦਾਸੀ ਕਹਿਣ ਲਗੀ--) ਹੇ ਰਾਜਨ! ਮੇਰੀ ਗੱਲ ਸੁਣੋ। ਮੈਂ ਤੁਹਾਡੀ ਸੁੰਦਰਤਾ ਵੇਖ ਕੇ ਮੋਹਿਤ ਹੋ ਗਈ ਹਾਂ। ਮੈਂ ਤੁਹਾਨੂੰ ਵੇਖ ਕੇ ਦੀਵਾਨੀ ਹੋ ਗਈ ਹਾਂ। ਮੈਨੂੰ ਸਾਰੀ ਸੁੱਧ ਬੁੱਧ ਭੁਲ ਗਈ ਹੈ।੫।

*ਦੋਹਰਾ*

ਸੁਧਿ ਭੂਲੀ ਮੋਰੀ ਸਭੈ ਬਿਰਹ ਬਿਕਲ ਭਯੋ ਅੰਗ।
ਕਾਮ ਕੇਲ ਮੋ ਸੌ ਕਰੌ ਗਹਿ ਗਹਿ ਰੇ ਸਰਬੰਗ। ੬।

*ਚੌਪਈ*

ਜਬ ਰਾਜੈ ਐਸੇ ਸੁਨਿ ਪਾਯੋ। ਤਾ ਕੋ ਭੋਗ ਹੇਤ ਲਲਚਾਯੋ।
ਲਪਟਿ ਲਪਟਿ ਤਾ ਸੌ ਰਤਿ ਕਰੀ। ਚਿਮਟਿ ਚਿਮਟਿ ਆਸਨ ਤਨ ਧਰੀ। ੭।

ਚਿਮਿਟ ਚਿਮਿਟ ਤਾ ਸੌ ਰਤਿ ਮਾਨੀ। ਕਾਮਾਤੁਰ ਹ੍ਵੈ ਤ੍ਰਿਯ ਲਪਟਾਨੀ।
ਨ੍ਰਿਪ ਬਰ ਛਿਨਿਕ ਨ ਛੋਰਿਯੋ ਭਾਵੈ। ਗਹਿ ਗਹਿ ਤਾਹਿ ਗਰੇ ਸੌ ਲਾਵੈ। ੮।

*ਦੋਹਰਾ*

ਭਾਤਿ ਭਾਤਿ ਆਸਨ ਲਏ ਚੁੰਬਨ ਕਰੇ ਬਨਾਇ।
ਚਿਮਟਿ ਚਿਮਟਿ ਭੋਗਤ ਭਯੋ ਗਨਨਾ ਗਨੀ ਨ ਜਾਇ। ੯।

*ਸਵੈਯਾ*

ਖਾਇ ਬੰਧੇਜਨ ਕੀ ਬਰਿਯੈ ਨ੍ਰਿਪ ਭਾਂਗ ਚਬਾਇ ਅਫੀਮ ਚੜਾਈ।
ਪੀਤ ਸਰਾਬ ਬਿਰਾਜਤ ਸੁੰਦਰ ਕਾਮ ਕੀ ਰੀਤਿ ਸੌ ਪ੍ਰੀਤ ਮਚਾਈ।
ਆਸਨ ਔਰ ਅਲਿੰਗਨ ਚੁੰਬਨ ਭਾਤਿ ਅਨੇਕ ਲੀਏ ਸੁਖਦਾਈ।
ਯੌ ਤਿਹ ਤੋਰਿ ਕੁਚਾਨ ਮਰੋਰਿ ਸੁ ਭੋਰ ਲਗੇ ਝਕਝੋਰਿ ਬਜਾਈ। ੧੦।

*ਅੜਿਲ*

ਰਤਿ ਮਾਨੀ ਤਿਹ ਸੰਗ ਨ੍ਰਿਪਤਿ ਹਰਖਾਇ ਕੈ।
ਕਾਮਾਤੁਰ ਹ੍ਵੈ ਜਾਤ ਤ੍ਰਿਯਾ ਲਪਟਾਇ ਕੈ।
ਭਾਤਿ ਭਾਤਿ ਕੇ ਆਸਨ ਲਏ ਬਨਾਇ ਕਰਿ।
ਹੋ ਭੋਰ ਹੋਤ ਲੌ ਭਜੀ ਹਿਯੇ ਸੁਖ ਪਾਇ ਕਰਿ। ੧੧।

*ਚੌਪਈ*

ਬਿਤਈ ਰੈਨ ਭੋਰ ਜਬ ਭਈ। ਚੇਰੀ ਨ੍ਰਿਪਤਿ ਬਿਦਾ ਕਰ ਦਈ।
ਬਿਹਬਲ ਭਈ ਬਿਸਰਿ ਸਭ ਗਯੋ। ਤਾ ਕਾ ਓਡਿ ਉਪਰਨਾ ਲਯੋ। ੧੨।

*ਦੋਹਰਾ*

ਕ੍ਰਿਸਨ ਕਲਾ ਰਤਿ ਮਾਨਿ ਕੈ ਤਹਾ ਪਹੂਚੀ ਜਾਇ।
ਰੁਕਮ ਕਲਾ ਪੂਛਿਤ ਭਈ ਤਾ ਕਹ ਨਿਕਟਿ ਬੁਲਾਇ। ੧੩।

*ਦੋਹਰਾ*

ਮੇਰੀ ਸਾਰੀ ਸੁੱਧ ਬੁੱਧ ਚਲੀ ਗਈ ਹੈ ਅਤੇ ਮੇਰਾ ਸ਼ਰੀਰ ਬਿਰਹੋਂ ਨਾਲ ਵਿਆਕੁਲ ਹੋ ਗਿਆ ਹੈ। ਹੇ (ਰਾਜਨ!) ਸਾਰੇ ਅੰਗ ਫੜ ਫੜ ਕੇ ਮੇਰੇ ਨਾਲ ਕਾਮ-ਕ੍ਰੀੜਾ ਕਰੋ।੬।

*ਚੌਪਈ*

ਜਦ ਰਾਜੇ ਨੇ ਇਸ ਤਰ੍ਹਾਂ ਸੁਣਿਆ ਤਾਂ ਉਸ ਨਾਲ ਭੋਗ ਕਰਨ ਲਈ ਲਲਚਾ ਗਿਆ। ਉਸ ਨਾਲ ਲਿਪਟ ਲਿਪਟ ਕੇ ਕਾਮ-ਕ੍ਰੀੜਾ ਕੀਤੀ ਅਤੇ ਚਿਮਟ ਚਿਮਟ ਕੇ ਆਸਣ ਧਾਰਨ ਕੀਤੇ।੭।

ਚਿਮਟ ਚਿਮਟ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ ਅਤੇ ਕਾਮ ਨਾਲ ਆਤੁਰ ਹੋਈ ਇਸਤਰੀ ਲਿਪਟੀ ਰਹੀ। ਉਹ ਰਾਜੇ ਨੂੰ ਛਿਣ ਭਰ ਲਈ ਵੀ ਛਡਣਾ ਨਹੀਂ ਚਾਹੁੰਦੀ ਸੀ ਅਤੇ ਫੜ ਫੜ ਕੇ ਉਸ ਨੂੰ ਗਲੇ ਨਾਲ ਲਗਾਉਂਦੀ ਸੀ।੮।

*ਦੋਹਰਾ*

ਉਸ ਨੇ ਭਾਂਤ ਭਾਂਤ ਦੇ ਆਸਣ ਬਣਾਏ ਅਤੇ ਚੁੰਬਨ ਲਏ। ਚਿਮਟ ਚਿਮਟ ਕੇ ਭੋਗ ਵਿਲਾਸ ਕੀਤਾ ਜਿਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੯।

*ਸਵੈਯਾ*

ਬੀਰਜ ਰੋਕਣ ਦੀਆਂ ਬਟੀਆਂ ('ਬਰਿਯੈ') ਖਾ ਕੇ ਰਾਜੇ ਨੇ ਭੰਗ ਚਬੀ ਅਤੇ ਅਫ਼ੀਮ ਚੜ੍ਹਾ ਲਈ। ਸ਼ਰਾਬ ਪੀ ਕੇ ਡਟ ਗਏ ਅਤੇ ਕਾਮ ਦੀ ਸੁੰਦਰ ਰੀਤ ਨਾਲ ਪ੍ਰੇਮ ਨੂੰ ਪ੍ਰਗਟ ਕੀਤਾ। ਸੁਖਦਾਇਕ ਆਸਣ, ਆਲਿੰਗਨ ਅਤੇ ਚੁੰਬਨ ਅਨੇਕ ਤਰ੍ਹਾਂ ਨਾਲ ਕੀਤੇ। ਉਸ ਦੀਆਂ ਛਾਤੀਆਂ ਤੋੜ ਮੋੜ ਕੇ ਸਵੇਰ ਤਕ ਚੰਗੀ ਤਰ੍ਹਾਂ ਰਤੀ ਮਨਾਈ।੧੦।

*ਅੜਿਲ*

ਰਾਜੇ ਨੇ ਪ੍ਰਸੰਨ ਹੋ ਕੇ ਉਸ ਨਾਲ ਕਾਮ-ਕ੍ਰੀੜਾ ਕੀਤੀ ਅਤੇ ਕਾਮ ਨਾਲ ਆਤੁਰ ਹੋ ਕੇ ਇਸਤਰੀ ਵੀ ਲਿਪਟਦੀ ਰਹੀ। (ਰਾਜੇ ਨੇ) ਭਾਂਤ ਭਾਂਤ ਦੇ ਆਸਨ ਲਏ ਅਤੇ ਸੇਵਰ ਹੋਣ ਤਕ ਹਿਰਦੇ ਵਿਚ ਆਨੰਦ ਵਧਾ ਕੇ ਭੋਗ ਕੀਤਾ।੧੧।

*ਚੌਪਈ*

ਜਦ ਰਾਤ ਬੀਤ ਗਈ ਅਤੇ ਸਵੇਰਾ ਹੋ ਗਿਆ, (ਤਦ) ਰਾਜੇ ਨੇ ਦਾਸੀ ਨੂੰ ਵਿਦਾ ਕਰ ਦਿੱਤਾ। ਬਿਹਬਲ ਹੋਈ ਸਭ ਕੁਝ ਭੁਲ ਗਈ ਅਤੇ ਰਾਜੇ ਦਾ ਉਪਰ ਲੈਣ ਦਾ ਬਸਤ੍ਰ ਓੜ ਲਿਆ।੧੨।

*ਦੋਹਰਾ*

ਕ੍ਰਿਸ਼ਨ ਕਲਾ ਰਤੀ ਮੰਨਾ ਕੇ ਉਥੇ ਜਾ ਪਹੁੰਚੀ (ਜਿਥੇ ਰੁਕਮ ਕਲਾ ਸੀ)। ਉਸ ਨੂੰ ਕੋਲ ਬੁਲਾ ਕੇ ਰੁਕਮ ਕਲਾ ਪੁਛਣ ਲਗੀ।੧੩।

*ਪ੍ਰਤਿ ਉਤਰ*

*ਸਵੈਯਾ*

ਕਾਹੇ ਕੌਂ ਲੇਤ ਹੈ ਆਤੁਰ ਸ੍ਵਾਸ ਗਈ ਹੀ ਉਤਾਇਲ ਦੌਰੀ ਇਹਾਤੇ।
ਕਾਹੇ ਕੌਂ ਕੇਸ ਖੁਲੇ ਲਟ ਛੂਟਿਯੇ ਪਾਇ ਪਰੀ ਤਵ ਨੇਹ ਕੇ ਨਾਤੇ।
ਓਠਨ ਕੀ ਅਰੁਨਾਈ ਕਹਾ ਭਈ ਤੇਰੀ ਬਡਾਈ ਕਰੀ ਬਹੁ ਭਾਤੇ।
ਕੌਨ ਕੌ ਅੰਬਰ ਓਢਿਯੋ ਅਲੀ ਪਰਤੀਤਿ ਕੌ ਲਾਈ ਹੌ ਲੇਹੁ ਉਹਾਤੇ। ੧੪।

*ਦੋਹਰਾ*

ਸੁਨਿ ਬਚ ਰਾਨੀ ਚੁਪ ਰਹੀ ਜਾ ਕੇ ਰੂਪ ਅਪਾਰ।
ਛਲ ਕੋ ਛਿਦ੍ਰ ਨ ਕਿਛੁ ਲਖਿਯੋ ਇਮ ਛਲਗੀ ਬਰ ਨਾਰਿ। ੧੫। ੧।

*ਇਤ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੬੦। ੩੧੭੧। ਅਫਜੂੰ।*

*ਦੋਹਰਾ*

ਨਰਵਰ ਕੋ ਰਾਜਾ ਬਡੋ ਬੀਰ ਸੈਨ ਤਿਹ ਨਾਮ।
ਦੇਸ ਦੇਸ ਕੇ ਏਸ ਜਿਹ ਜਪਤ ਆਠਹੂੰ ਜਾਮ। ੧।

*ਚੌਪਈ*

ਸ੍ਵਰਨਮਤੀ ਤਾ ਕੀ ਬਰ ਨਾਰੀ। ਜਨ ਸਮੁੰਦ੍ਰ ਮਥਿ ਸਾਤ ਨਿਕਾਰੀ।
ਰੂਪ ਪ੍ਰਭਾ ਤਾ ਕੀ ਅਤਿ ਸੋ ਹੈ। ਜਾ ਸਮ ਰੂਪਵਤੀ ਨਹਿ ਕੋ ਹੈ। ੨।

ਸੁਨਿਯੋ ਜੋਤਕਿਨ ਗ੍ਰਹਨ ਲਗਾਯੋ। ਕੁਰੂਛੇਤ੍ਰ ਨਾਵਨ ਨ੍ਰਿਪ ਆਯੋ।
ਰਾਨੀ ਸਕਲ ਸੰਗ ਕਰ ਲੀਨੀ। ਬਹੁ ਦਛਿਨਾ ਬਿਪ੍ਰਨ ਕਹ ਦੀਨੀ। ੩।

*ਦੋਹਰਾ*

ਸ੍ਵਰਨਮਤੀ ਗਰਭਿਤ ਹੁਤੀ ਸੋਊ ਸੰਗ ਕਰਿ ਲੀਨ।
ਛੋਰਿ ਭੰਡਾਰ ਦਿਜਾਨ ਕੋ ਅਮਿਤ ਦਛਿਨਾ ਦੀਨ। ੪।
ਨਵਕੋਟੀ ਮਰਵਾਰ ਕੋ ਸੂਰ ਸੈਨ ਥੋ ਨਾਥ।
ਸੋਊ ਤਹਾ ਆਵਤ ਭਯੋ ਸਭ ਰਨਿਯਨ ਲੈ ਸਾਥ। ੫।

*ਚੌਪਈ*

ਬੀਰ ਕਲਾ ਤਾ ਕੀ ਬਰ ਨਾਰੀ। ਦੁਹੂੰ ਪਛ ਭੀਤਰ ਉਜਿਆਰੀ।
ਤਾ ਕੀ ਪ੍ਰਭਾ ਜਾਤ ਨਹਿ ਕਹੀ। ਮਾਨਹੁ ਫੂਲਿ ਚੰਬੇਲੀ ਰਹੀ। ੬।

*ਪ੍ਰਤਿ ਉੱਤਰ*
*ਸਵੈਯਾ*

(ਰਾਣੀ ਨੇ ਕਿਹਾ-) ਤੂੰ ਔਖੇ ਔਖੇ ਸਾਹ ਕਿਉਂ ਲੈ ਰਹੀ ਹੈਂ। (ਦਾਸੀ ਨੇ ਕਿਹਾ-) (ਮੈਂ ਤੇਰੇ ਲਈ) ਇਥੋਂ ਕਾਹਲ ਨਾਲ ਦੌੜਦੀ ਗਈ ਸਾਂ। (ਰਾਣੀ ਨੇ ਕਿਹਾ-) ਤੇਰੇ ਵਾਲ ਕਿਉਂ ਖੁਲ੍ਹੇ ਹੋਏ ਹਨ ਅਤੇ ਜ਼ੁਲਫ਼ਾਂ ਲਟਕ ਰਹੀਆਂ ਹਨ। (ਦਾਸੀ ਨੇ ਕਿਹਾ-) ਮੈਂ ਤੇਰੇ ਲਈ (ਉਸ ਦੇ) ਪੈਰੀਂ ਪਈ ਸਾਂ। (ਰਾਣੀ ਨੇ ਕਿਹਾ-) ਤੇਰੇ ਹੋਠਾਂ ਦੀ ਲਾਲੀ ਕਿਥੇ ਗਈ ਹੈ। (ਦਾਸੀ ਨੇ ਕਿਹਾ-) ਤੇਰੀ ਬਹੁਤ ਤਰ੍ਹਾਂ ਨਾਲ ਵਡਿਆਈ ਕਰਨ ਕਰ ਕੇ (ਲਾਲੀ ਖ਼ਤਮ ਹੋ ਗਈ)। (ਰਾਣੀ ਨੇ ਕਿਹਾ-) ਹੇ ਸਖੀ! ਇਹ ਬਸਤ੍ਰ ਕਿਸ ਦਾ ਲਿਆ ਹੋਇਆ ਹੈ। (ਦਾਸੀ ਨੇ ਉੱਤਰ ਦਿੱਤਾ-) ਉਥੋਂ ਤੁਹਾਡੇ ਲਈ (ਪ੍ਰੇਮ ਵਿਚ) ਭਰੋਸੇ (ਦੀ ਨਿਸ਼ਾਨੀ) ਲਿਆਉਂਦੀ ਹੈ।੧੪।

*ਦੋਹਰਾ*

ਜਿਸ ਦਾ ਅਪਾਰ ਸੁੰਦਰ ਰੂਪ ਸੀ, ਉਹ ਰਾਣੀ ਉਸ ਦੇ ਬਚਨ ਸੁਣ ਕੇ ਚੁਪ ਹੋ ਗਈ। (ਉਸ ਨੇ) ਛਲ ਦਾ ਭੇਦ ਨ ਪਾਇਆ। ਇਸ ਤਰ੍ਹਾਂ (ਉਹ ਇਸਤਰੀ) ਰਾਣੀ ਛਲੀ ਗਈ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੦। ੩੧੭੧। ਚਲਦਾ।*

*ਦੋਹਰਾ*

ਨਰਵਰ ਦੇਸ਼ ਦਾ ਬੀਰ ਸੈਨ ਨਾਂ ਦਾ ਵੱਡਾ ਰਾਜਾ ਸੀ ਜਿਸ (ਦੇ ਨਾਮ) ਨੂੰ ਦੇਸ ਦੇਸ ਦੇ ਰਾਜੇ ਅੱਠੇ ਪਹਿਰ ਜਪਦੇ ਰਹਿੰਦੇ ਸਨ।੧।

*ਚੌਪਈ*

ਉਸ ਦੀ ਸ੍ਵਰਨਮਤੀ ਨਾਂ ਦੀ ਸੁੰਦਰ ਰਾਣੀ ਸੀ। ਮਾਨੋ ਸਤ ਸਮੁੰਦਰ ਰਿੜਕ ਕੇ ਕਢੀ ਗਈ ਹੋਵੇ। ਉਸ ਦਾ ਰੂਪ ਅਤਿ ਸੁੰਦਰ ਸ਼ੋਭਦਾ ਸੀ। ਉਸ ਵਰਗੀ ਕੋਈ ਹੋਰ ਸੁੰਦਰੀ ਨਹੀਂ ਸੀ।੨।

ਜੋਤਸ਼ੀਆਂ ਕੋਲੋਂ ਸੁਣ ਕੇ ਕਿ ਗ੍ਰਹਿਣ ਲਗਾ ਹੈ, ਰਾਜਾ ਕੁਰੁਕੇਸ਼ਤ੍ਰ ਇਸ਼ਨਾਨ ਕਰਨ ਲਈ ਆਇਆ। ਉਸ ਨੇ ਸਾਰੀਆਂ ਰਾਣੀਆਂ ਨੂੰ ਨਾਲ ਲੈ ਲਿਆ। ਬ੍ਰਾਹਮਣਾਂ ਨੂੰ ਬਹੁਤ ਦੱਛਣਾ ਦਿੱਤੀ।੩।

*ਦੋਹਰਾ*

ਸ੍ਵਰਨਮਤੀ ਗਰਭਿਤ ਸੀ, ਉਸ ਨੂੰ ਵੀ ਨਾਲ ਲੈ ਲਿਆ। ਖ਼ਜ਼ਾਨੇ ਨੂੰ ਖੋਲ੍ਹ ਕੇ ਬ੍ਰਾਹਮਣਾਂ ਨੂੰ ਬਹੁਤ ਦੱਛਣਾ ਦਿੱਤੀ।੪। ਨਵਕੋਟੀ ਮਾਰਵਾੜ ਦਾ ਸੂਰ ਸੈਨ ਨਾਂ ਦਾ ਰਾਜਾ ਸੀ। ਉਹ ਵੀ ਸਾਰੀਆਂ ਰਾਣੀਆਂ ਸਹਿਤ ਉਥੇ ਆ ਗਿਆ।੫।

*ਚੌਪਈ*

ਬੀਰ ਕਲਾ ਉਸ ਦੀ ਸੁੰਦਰ ਰਾਣੀ ਸੀ। ਉਹ ਦੋਹਾਂ ਪੱਖਾਂ (ਸੌਹਰੇ ਅਤੇ ਪੇਕੇ) ਵਿਚ ਬਹੁਤ ਪ੍ਰਭਾਵਸ਼ਾਲੀ ਸੀ। ਉਸ ਦੀ ਛਬੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਮਾਨੋ ਚੰਬੇਲੀ ਦਾ ਫੁਲ ਹੋਵੇ।੬।

ਰਾਜਾ ਦੋਊ ਅਨੰਦਿਤ ਭਏ। ਅੰਕ ਭੁਜਨ ਦੋਊ ਭੇਟਤ ਭਏ।
ਰਨਿਯਨ ਦੁਹੂ ਮਿਲਾਵੈ ਭਯੋ। ਚਿਤ ਕੋ ਸੋਕ ਬਿਦਾ ਕਰਿ ਦਯੋ। ੭।

*ਅੜਿਲ*

ਨਿਜ ਦੇਸਨ ਕੀ ਕਥਾ ਬਖਾਨਤ ਸਭ ਭਈ।
ਦੁਹੂੰ ਆਪੁ ਮੈ ਕੁਸਲ ਕਥਾ ਕੀ ਸੁਧਿ ਲਈ।
ਗਰਭ ਦੁਹੂੰਨ ਕੇ ਦੁਹੂੰਅਨ ਸੁਨੇ ਬਨਾਇ ਕੈ।
ਹੋ ਤਬ ਰਨਿਯਨ ਬਚ ਉਚਰੇ ਕਛੁ ਮੁਸਕਾਇ ਕੈ। ੮।

ਜੌ ਦੁਹੂੰਅਨ ਹਰਿ ਦੈਹੈ ਪੂਤੁਪਜਾਇ ਕੈ।
ਤਬ ਹਮ ਤੁਮ ਮਿਲਿ ਹੈ ਹ੍ਯਾ ਬਹੁਰੌ ਆਇ ਕੈ।
ਪੂਤ ਏਕ ਕੇ ਸੁਤਾ ਬਿਧਾਤਾ ਦੇਇ ਜੌ।
ਹੋ ਆਪਸ ਬੀਚ ਸਗਾਈ ਤਿਨ ਕੀ ਕਰੈ ਤੌ। ੯।

*ਦੋਹਰਾ*

ਯੌ ਕਹਿ ਕੈ ਤ੍ਰਿਯ ਗ੍ਰਿਹ ਗਈ ਦ੍ਵੈਕਨ ਬੀਤੇ ਜਾਮ।
ਸੁਤਾ ਏਕ ਕੇ ਗ੍ਰਿਹ ਭਈ ਪੂਤ ਏਕ ਕੇ ਧਾਮ। ੧0।

*ਚੌਪਈ*

ਸੰਮਸ ਨਾਮ ਸੁਤਾ ਕੋ ਧਰਿਯੋ। ਢੋਲਾ ਨਾਮ ਪੂਤ ਉਚਰਿਯੋ।
ਖਾਰਿਨ ਬੀਚ ਡਾਰਿ ਦੋਊ ਬ੍ਯਾਹੇ। ਭਾਤਿ ਭਾਤਿ ਸੌ ਭਏ ਉਮਾਹੇ। ੧੧।

*ਦੋਹਰਾ*

ਕੁਰੁਛੇਤ੍ਰ ਕੋ ਨ੍ਹਾਨ ਕਰਿ ਤਹ ਤੇ ਕਿਯੋ ਪਯਾਨ।
ਅਪਨੇ ਅਪਨੇ ਦੇਸ ਕੇ ਰਾਜ ਕਰਤ ਭੇ ਆਨਿ। ੧੨।

*ਚੌਪਈ*

ਐਸੀ ਭਾਤਿਨ ਬਰਖ ਬਿਤਏ। ਬਾਲਕ ਹੁਤੇ ਤਰੁਨ ਦੋਊ ਭਏ।
ਜਬ ਅਪਨੋ ਤਿਨ ਰਾਜ ਸੰਭਾਰਿਯੋ। ਪੂਰਬ ਕਰਿਯੋ ਬਿਵਾਹ ਚਿਤਾਰਿਯੋ। ੧੩।

ਲਰਿਕਾਪਨੋ ਦੂਰਿ ਜਬ ਭਯੋ। ਠੌਰਹਿ ਠੌਰ ਔਰ ਹ੍ਵੈ ਗਯੋ।
ਬਾਲਾਈ ਕਿ ਤਗੀਰੀ ਆਈ। ਅੰਗ ਅੰਗ ਫਿਰੀ ਅਨੰਗ ਦੁਹਾਈ। ੧੪।

*ਸਵੈਯਾ*

ਏਕ ਦਿਨਾ ਮ੍ਰਿਗ ਮਾਰਿ ਕੈ ਢੋਲਨ ਯੌ ਅਪਨੇ ਮਨ ਬੀਚ ਬੀਚਾਰਿਯੋ।
ਬੈਸ ਬਿਤੀ ਬਸਿ ਬਾਮਨ ਕੇ ਅਬਿਬੇਕ ਬਿਬੇਕ ਕਛੂ ਨ ਬਿਚਾਰਿਯੋ।
ਬ੍ਯਾਹ ਕਿਯੋ ਲਰਿਕਾਪਨ ਮੈ ਹਮ ਜੋ ਤਿਹ ਕੋ ਕਬਹੂ ਨ ਸੰਭਾਰਿਯੋ।
ਆਵਤ ਭਯੋ ਨਿਜੁ ਧਾਮ ਨਹੀ ਤਿਹ ਮਾਰਗ ਹੀ ਸਸੁਰਾਰਿ ਸਿਧਾਰਿਯੋ। ੧੫।

ਦੋਵੇਂ ਰਾਜੇ (ਇਕ ਦੂਜੇ ਨੂੰ ਮਿਲ ਕਿ) ਆਨੰਦਿਤ ਹੋਏ ਅਤੇ (ਇਕ ਦੂਜੇ ਨੂੰ) ਜਫੀਆਂ ਭਰੀਆਂ। ਦੋਹਾਂ ਰਾਣੀਆਂ ਦਾ ਵੀ ਮੇਲ ਹੋਇਆ। (ਉਨ੍ਹਾਂ ਨੇ) ਚਿਤ ਦਾ ਦੁਖ ਦੂਰ ਕਰ ਦਿੱਤਾ।੭।

*ਅੜਿਲ*

(ਉਹ) ਆਪਣੇ ਆਪਣੇ ਦੇਸ ਦੀਆਂ ਸਭ ਗੱਲਾਂ ਕਰਨ ਲਗੀਆਂ ਅਤੇ ਦੋਹਾਂ ਨੇ ਇਕ ਦੂਜੀ ਦੀ ਸੁਖ ਸਾਂਦ ਪੁਛੀ। ਜਦੋਂ ਦੋਹਾਂ ਨੇ ਇਕ ਦੂਜੀ ਦੇ ਗਰਭਿਤ ਹੋਣ ਬਾਰੇ ਸੁਣਿਆ, ਤਾਂ ਰਾਣੀਆਂ ਨੇ ਹਸ ਕੇ ਕਿਹਾ।੮।

ਜੇ ਦੋਹਾਂ ਦੇ ਘਰ ਪ੍ਰਭੂ ਪੁੱਤਰ ਪੈਦਾ ਕਰਦਾ ਹੈ ਤਾਂ ਅਸੀਂ ਇਕ ਦੂਜੀ ਨੂੰ ਇਥੇ ਆ ਕੇ ਮਿਲਾਂਗੀਆਂ। ਜੇ ਵਿਧਾਤਾ ਇਕ ਨੂੰ ਪੁੱਤਰ ਅਤੇ ਇਕ ਨੂੰ ਧੀ ਦੇਵੇ ਤਾਂ ਆਪਸ ਵਿਚ ਉਨ੍ਹਾਂ ਦੀ ਮੰਗਣੀ ਕਰ ਦਿਆਂਗੀ।੯।

*ਦੋਹਰਾ*

ਇਸ ਤਰ੍ਹਾਂ ਦੀ ਗੱਲ ਕਰ ਕੇ ਦੋਵੇਂ ਇਸਤਰੀਆਂ ਆਪਣੇ ਆਪਣੇ ਘਰ ਚਲੀਆਂ ਗਈਆਂ। ਜਦ ਦੋ ਕੁ ਪਹਿਰ ਬੀਤੇ (ਤਾਂ) ਇਕ ਦੇ ਘਰ ਲੜਕਾ ਅਤੇ ਇਕ ਦੇ ਘਰ ਲੜਕੀ ਪੈਦਾ ਹੋਈ।੧0।

*ਚੌਪਈ*

ਲੜਕੀ ਦਾ ਨਾਂ ਸ਼ਮਸ ਰਖਿਆ ਗਿਆ ਅਤੇ ਲੜਕੇ ਦਾ ਨਾਂ ਢੋਲਾ ਦਸਿਆ ਗਿਆ। ਦੋਹਾਂ ਨੂੰ ਖਾਰਿਆਂ ਵਿਚ ਪਾ ਕੇ ਵਿਆਹਿਆ ਗਿਆ। ਕਈ ਤਰ੍ਹਾਂ ਦੀਆਂ ਖ਼ੁਸ਼ੀਆਂ ਹੋਣ ਲਗੀਆਂ।੧੧।

*ਦੋਹਰਾ*

ਕੁਰੁਕਸ਼ੇਤ੍ਰ ਦਾ ਇਸ਼ਨਾਨ ਕਰ ਕੇ ਉਥੋ (ਦੋਵੇਂ ਪਰਿਵਾਰ) ਚਲ ਪਏ। ਆਪਣੇ ਆਪਣੇ ਦੇਸ ਵਿਚ ਆ ਕੇ ਰਾਜ ਕਰਨ ਲਗੇ।੧੨।

*ਚੌਪਈ*

ਇਸ ਤਰ੍ਹਾਂ ਕਈ ਵਰ੍ਹੇ ਬੀਤ ਗਏ। ਦੋਵੇਂ ਬਾਲਕ ਸਨ, (ਹੁਣ) ਜਵਾਨ ਹੋ ਗਏ। ਜਦ ਢੋਲੇ ਨੇ ਆਪਣਾ ਰਾਜ ਭਾਗ ਸੰਭਾਲ ਲਿਆ, (ਤਦ) ਪਹਿਲਾਂ ਕੀਤੇ ਵਿਆਹ ਨੂੰ ਯਾਦ ਕੀਤਾ।੧੩।

ਜਦ (ਉਸ ਦਾ) ਬਚਪਨਾ ਦੂਰ ਹੋਇਆ (ਤਾਂ ਉਸ ਦਾ ਸਰੂਪ) ਹੌਲੀ ਹੌਲੀ ਹੋਰ ਦਾ ਹੋਰ ਹੋ ਗਿਆ। ਬਾਲਪਨ ਵਿਚ ਤਬਦੀਲੀ ਆ ਗਈ ਅਤੇ ਅੰਗ ਅੰਗ ਵਿਚ ਕਾਮ ਦੇਵ ਦੀ ਦੁਹਾਈ ਫਿਰ ਗਈ।੧੪।

*ਸਵੈਯਾ*

ਇਕ ਦਿਨ ਹਿਰਨ (ਨੂੰ ਸ਼ਿਕਾਰ ਵਿਚ) ਮਾਰ ਕੇ ਢੋਲੇ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਵਿਚਾਰ ਕੀਤਾ ਕਿ (ਮੇਰੀ) ਉਮਰ ਇਸਤਰੀਆਂ ਦੇ ਵਸ ਵਿਚ ਹੀ ਬੀਤੀ ਜਾ ਰਹੀ ਹੈ, (ਕਦੇ) ਵਿਵੇਕ ਅਵਿਵੇਕ ਦਾ ਕੁਝ ਵਿਚਾਰ ਹੀ ਨਹੀਂ ਕੀਤਾ। ਜੋ ਮੈਂ ਬਚਪਨ ਵਿਚ ਵਿਆਹ ਕੀਤਾ ਸੀ, ਉਸ ਦੀ ਕਦੀ ਖ਼ਬਰ ਸਾਰ ਨਹੀਂ ਲਈ। ਉਹ ਘਰ ਨੂੰ ਆ ਰਿਹਾ ਸੀ (ਪਰ ਇਹ ਸੋਚ ਕੇ) ਨਹੀਂ ਆਇਆ ਅਤੇ ਰਸਤੇ ਵਿਚੋਂ ਹੀ ਸੌਹਰੇ ਘਰ ਨੂੰ ਚਲਾ ਗਿਆ।੧੫।

ਕੰਬਰ ਬਾਧਿ ਅਡੰਬਰ ਕੈ ਕਰਿ ਬੋਲਿ ਸੁ ਬੀਰ ਬਰਾਤ ਬਨਾਈ।
ਭੂਖਨ ਚਾਰੁ ਦਿਪੈ ਸਭ ਅੰਗਨ ਆਨੰਦ ਆਜੁ ਹਿਯੇ ਨ ਸਮਾਈ।
ਰੂਪ ਅਨੂਪ ਬਿਰਾਜਤ ਸੁੰਦਰ ਨੈਨਨ ਕੀ ਕਹਿ ਕ੍ਰਾਂਤਿ ਨ ਜਾਈ।
ਚਾਰੁ ਛਕੇ ਛਬਿ ਹੇਰਿ ਚਰਾਚਰ ਦੇਵ ਅਦੇਵ ਰਹੈ ਉਰਝਾਈ। ੧੬।

*ਚੌਪਈ*

ਸੂਰ ਸੈਨ ਰਾਜੈ ਸੁਨਿ ਪਾਯੋ। ਬੇਟਾ ਬੀਰ ਸੈਨ ਕੋ ਆਯੋ।
ਲੋਕ ਅਗਮਨੈ ਅਧਿਕ ਪਠਾਏ। ਆਦਰ ਸੌ ਗ੍ਰਿਹ ਮੈ ਤਿਹ ਲ੍ਯਾਏ। ੧੭।

ਤਬ ਰਾਨੀ ਸੰਮਸ ਸੁਨਿ ਪਾਯੋ। ਢੋਲਾ ਦੇਸ ਹਮਾਰੇ ਆਯੋ।
ਫੂਲਤ ਅਧਿਕ ਹ੍ਰਿਦੈ ਮਹਿ ਭਈ। ਦੁਰਬਲ ਹੁਤੀ ਪੁਸਟ ਹ੍ਵੈ ਗਈ। ੧੮।

ਭੇਟਤ ਪੀਯ ਪਿਯਵਹਿ ਭਈ। ਚਿਤ ਮੈ ਅਤਿ ਪ੍ਰਫੁਲਤ ਹ੍ਵੈ ਗਈ।
ਐਚਿ ਐਚਿ ਪਿਯ ਗਰੇ ਲਗਾਵੈ। ਛੈਲਹਿ ਛੈਲ ਨ ਛੋਰਿਯੋ ਜਾਵੈ। ੧੯।

*ਦੋਹਰਾ*

ਪਿਯ ਪਾਤਰ ਪਤਰੀ ਤ੍ਰਿਯਾ ਪਰਮ ਪ੍ਰੀਤਿ ਉਪਜਾਇ।
ਗਹਿ ਗਹਿ ਪਰੈ ਪ੍ਰਜੰਕ ਪਰ ਪਲ ਪਲ ਬਲਿ ਬਲਿ ਜਾਇ। ੨੦।

*ਚੌਪਈ*

ਸੰਮਸ ਸੰਗ ਨ ਕਸਿ ਰਤਿ ਕਰੈ। ਚਿਤ ਮੈ ਇਹੈ ਬਿਚਾਰ ਬਿਚਰੈ।
ਐਚਿ ਹਾਥ ਤਾ ਕੋ ਨ ਚਲਾਵੈ। ਜਿਨਿ ਕਟਿ ਟੂਟਿ ਪ੍ਰਿਯਾ ਕੀ ਜਾਵੈ। ੨੧।

*ਦੋਹਰਾ*

ਤਬ ਸੰਮਸ ਐਸੇ ਕਹਿਯੋ ਸੁਨਿਹੋ ਢੋਲਨ ਮੀਤ।
ਰਤਿ ਕਸਿ ਕਸਿ ਮੋ ਸੌ ਕਰੌ ਹ੍ਵੈ ਕੈ ਹ੍ਰਿਦੈ ਨਿਚੀਤ। ੨੨।
ਢੋਲਾ ਨਰਵਰ ਕੋਟ ਕੋ ਬਸੌ ਨੇਹ ਕੇ ਗਾਵ।
ਤਾ ਤੇ ਸਭ ਤ੍ਰਿਯ ਪਿਯਨ ਕੋ ਢੋਲਾ ਉਚਰਤ ਨਾਵ। ੨੩।
ਨਿਡਰ ਹੋਇ ਤੁਮ ਮੁਹਿ ਭਜੋ ਸੰਕਾ ਕਰੌ ਨ ਏਕ।
ਜ੍ਯੋ ਰੇਸਮ ਟੂਟੇ ਨਹੀ ਕਸਿਸੈ ਕਰੋ ਅਨੇਕ। ੨੪।

ਕਮਰ ਕਸੇ ਕਰ ਕੇ ਅਤੇ ਸਾਜ ਸਜਾਵਟ ਕਰ ਕੇ ਸੂਰਮਿਆਂ ਨੂੰ ਬੁਲਾ ਕੇ ਬਰਾਤ ਤਿਆਰ ਕੀਤੀ। ਸੁੰਦਰ ਗਹਿਣੇ ਸਾਰਿਆਂ ਅੰਗਾਂ ਉਤੇ ਚਮਕ ਰਹੇ ਸਨ ਅਤੇ ਅਜ ਆਨੰਦ ਹਿਰਦੇ ਵਿਚ ਨਹੀਂ ਸਮਾਉਂਦਾ ਸੀ। (ਉਸ ਦਾ) ਰੂਪ ਬਹੁਤ ਹੀ ਸੁੰਦਰਤਾ ਨਾਲ ਫਬ ਰਿਹਾ ਸੀ ਅਤੇ ਨੈਣਾਂ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਸੀ। ਸਾਰੇ ਜੜ ਚੇਤਨ, ਦੇਵਤੇ-ਦੈਂਤ (ਉਸ ਦੀ) ਸੁੰਦਰਤਾ ਨੂੰ ਚੰਗੀ ਤਰ੍ਹਾਂ ਵੇਖ ਕੇ ਉਲਝ ਗਏ ਹਨ (ਅਰਥਾਤ ਮਸਤ ਹੋ ਗਏ ਹਨ)।੧੬।

*ਚੌਪਈ*

(ਜਦ) ਸੂਰ ਸੈਨ ਰਾਜੇ ਨੇ ਸੁਣਿਆ ਕਿ ਬੀਰ ਸੈਨ ਰਾਜੇ ਦਾ ਪੁੱਤਰ ਆਇਆ ਹੈ, (ਤਦ) ਅਗਵਾਨੀ ਲਈ ਬਹੁਤ ਸਾਰੇ ਲੋਕ ਭੇਜੇ ਜੋ ਬੜੇ ਆਦਰ ਨਾਲ ਉਨ੍ਹਾਂ ਨੂੰ ਘਰ ਲੈ ਕੇ ਆ ਗਏ।੧੭।

ਤਦ ਸ਼ਮਸ ਰਾਣੀ ਨੇ ਸੁਣ ਲਿਆ ਕਿ ਢੋਲਾ ਸਾਡੇ ਦੇਸ ਆਇਆ ਹੈ। (ਉਹ) ਮਨ ਵਿਚ ਬਹੁਤ ਖ਼ੁਸ਼ ਹੋਈ ਅਤੇ (ਪਤੀ ਵਿਯੋਗ ਵਿਚ) ਨਿਰਬਲ ਹੋਈ ਨੂੰ (ਢੋਲੇ ਦੇ ਆਣ ਨਾਲ) ਬਲ ਪ੍ਰਾਪਤ ਹੋ ਗਿਆ।੧੮।

ਉਹ ਪਿਆਰੀ ਆਪਣੇ ਪ੍ਰੀਤਮ ਨੂੰ ਮਿਲੀ ਅਤੇ ਮਨ ਵਿਚ ਬਹੁਤ ਪ੍ਰਸੰਨ ਹੋ ਗਈ। (ਉਹ) ਖਿਚ ਖਿਚ ਕੇ ਪ੍ਰੀਤਮ ਨੂੰ ਗਲ ਨਾਲ ਲਾਉਂਦੀ ਸੀ ਅਤੇ ਉਸ ਮੁਟਿਆਰ ਤੋਂ ਬਾਂਕਾ (ਪਤੀ) ਛਡਿਆ ਨਹੀਂ ਜਾ ਰਿਹਾ ਸੀ।੧੯।

*ਦੋਹਰਾ*

ਪ੍ਰੀਤਮ ਪਤਲਾ ਸੀ ਅਤੇ ਪ੍ਰੀਤਮਾ ਵੀ ਪਤਲੀ ਸੀ। ਬਹੁਤ ਅਧਿਕ ਪ੍ਰੀਤ ਪੈਦਾ ਕਰ ਕੇ (ਉਸ ਨੂੰ) ਪਕੜ ਪਕੜ ਕੇ ਪਲੰਘ ਉਤੇ ਪਸਰਦੀ ਅਤੇ ਪਲ ਪਲ ਉਸ ਤੋਂ ਵਾਰਨੇ ਜਾਂਦੀ।੨੦।

*ਚੌਪਈ*

(ਉਹ) ਸ਼ਮਸ ਨਾਲ ਕਸਵੀਂ ਰਤੀ-ਕ੍ਰੀੜਾ ਨਹੀਂ ਕਰ ਰਿਹਾ ਸੀ। ਉਹ ਚਿਤ ਵਿਚ ਇਹੀ ਸੋਚਦਾ ਸੀ। (ਇਸ ਲਈ) ਖਿਚਵਾਂ ਹੱਥ ਨਹੀਂ ਚਲਾਂਦਾ ਸੀ ਮਤਾਂ ਪ੍ਰਿਯਾ ਦੀ (ਪਤਲੀ) ਕਮਰ ਟੁਟ ਜਾਵੇ।੨੧।

*ਦੋਹਰਾ*

ਤਦ ਸ਼ਮਸ ਨੇ ਇਸ ਤਰ੍ਹਾਂ ਕਿਹਾ-- ਹੇ ਢੋਲਨ ਮਿਤਰ! ਸੁਣੋ। ਹਿਰਦੇ ਵਿਚ ਨਿਸਚਿੰਤ ਹੋ ਕੇ ਮੇਰੇ ਨਾਲ ਕਸ ਕਸ ਕੇ ਰਤੀ-ਕ੍ਰੀੜਾ ਕਰੋ।੨੨। ਨਰਵਰ ਕੋਟ ਦਾ ਢੋਲਾ ਪ੍ਰੇਮ ਦੇ ਨਗਰ ਵਿਚ ਵਸ ਗਿਆ। ਇਸ ਲਈ ਸਾਰੀਆਂ ਇਸਤਰੀਆਂ (ਆਪਣੇ) ਪਿਆਰਿਆਂ ਲਈ ਢੋਲੇ ਦਾ ਹੀ ਨਾਂ ਉਚਾਰਨ ਲਗੀਆਂ।੨੩।

(ਤਾਂ ਸ਼ਮਸ ਨੇ ਕਿਹਾ--) ਤੁਸੀਂ ਮੇਰੇ ਨਾਲ ਨਿਡਰ ਹੋ ਕੇ ਰਤੀ ਕਰੋ ਅਤੇ ਮਨ ਵਿਚ ਇਕ ਵੀ ਸ਼ੰਕਾ ਨ ਲਿਆਓ (ਕਿਉਂਕਿ) ਜਿਵੇਂ ਰੇਸ਼ਮ ਅਨੇਕ ਵਾਰ ਕਸਣ ਨਾਲ ਟੁਟਦਾ ਨਹੀਂ (ਉਸੇ ਤਰ੍ਹਾਂ ਮੇਰੇ ਸ਼ਰੀਰ ਉਤੇ ਵੀ ਕੋਈ ਅਸਰ ਨਹੀਂ ਪੈਂਦਾ)।੨੪।

*ਅੜਿਲ*

ਸੁਨਤ ਪਿਯਰਵਾ ਬੈਨ ਤਾਹਿ ਭੋਗਤ ਭਯੋ।
ਚੌਰਾਸੀ ਆਸਨ ਸੰਮਸ ਕੇ ਕਸਿ ਲਯੋ।
ਚੁੰਬਨ ਲਏ ਅਨੇਕ ਅੰਗ ਲਪਟਾਇ ਕੈ।
ਹੋ ਚਿਮਟਿ ਚਿਮਟਿ ਤਿਹ ਭਜਿਯੋ ਹਰਖ ਉਪਜਾਇ ਕੈ। ੨੫।

ਚਤੁਰੁ ਚਤੁਰਿਯਾ ਚਿਮਟਿ ਚਿਮਟਿ ਰਤਿ ਮਾਨਹੀ।
ਬਿਹਸਿ ਬਿਹਸਿ ਬਹੁ ਭਾਤਿਨ ਬਚਨ ਬਖਾਨਹੀ।
ਤ੍ਰਿਯਾ ਤਿਹਾਰੋ ਆਸਨ ਤਜਿਯੋ ਨ ਜਾਵਈ।
ਹੋ ਕਹਿ ਕਹਿ ਐਸੀ ਭਾਤਿ ਗਲੇ ਲਪਟਾਵਈ। ੨੬।

ਭਾਤਿ ਭਾਤਿ ਅਬਲਾ ਕੇ ਆਸਨ ਲੇਤ ਭਯੋ।
ਲਪਟਿ ਲਪਟਿ ਕਰਿ ਗਰੇ ਤਾਹਿ ਸੁਖ ਦੇਤ ਭਯੋ।
ਚਿਮਟਿ ਚਿਮਟਿ ਰਤਿ ਕਰੈ ਦੋਊ ਮੁਸਕਾਇ ਕੈ।
ਹੋਂ ਸਕਲ ਕੋਕ ਕੋ ਮਤ ਕੌ ਕਹੈ ਬਨਾਇ ਕੈ। ੨੭।

*ਚੌਪਈ*

ਲੈ ਮੁਕਲਾਵੋ ਅਤਿ ਸੁਖ ਪਾਯੋ। ਨਰਵਰ ਗੜ ਕੀ ਓਰ ਸਿਧਾਯੋ।
ਬ੍ਯਾਹਿਤ ਦੂਤ ਤ੍ਰਿਯਾ ਕੋ ਧਾਯੋ। ਸਕਲ ਜਾਇ ਤਿਹ ਭੇਦ ਜਤਾਯੋ। ੨੮।

*ਦੋਹਰਾ*

ਤਬ ਬ੍ਯਾਹਿਤ ਅਗਲੀ ਤ੍ਰਿਯਹਿ ਭੇਦ ਸਕਲ ਸੁਨਿ ਪਾਇ।
ਕੋਪਿ ਅਧਿਕ ਚਿਤ ਮੈ ਕੀਯੋ ਸੁਨਿ ਸੰਮਸ ਕੋ ਨਾਇ। ੨੯।
ਸ੍ਰਿਨਮਤੀ ਬ੍ਯਾਹਿਤ ਅਗਲਿ ਚਿਤ ਅਤਿ ਕੋਪ ਬਢਾਇ।
ਬੀਰ ਸੈਨ ਪਤਿ ਪਿਤੁ ਭਏ ਐਸ ਕਹਤ ਭੀ ਜਾਇ। ੩੦।
ਕਹੋ ਬਚਨ ਚਿਤ ਦੈ ਸੁਨੋ ਬੈਨ ਏਸ ਕੇ ਏਸ।
ਭਜਿ ਢੋਲਾ ਤੁਮ ਤੇ ਗਯੋ ਲੇਨ ਤਿਹਾਰੋ ਦੇਸ। ੩੧।

*ਚੌਪਈ*

ਜੋ ਤੂ ਜਿਯ ਤੇ ਤਾਹਿ ਨ ਮਰਿ ਹੈ। ਤੌ ਤੇਰੋ ਸੋਊ ਬਧ ਕਰਿ ਹੈ।
ਕੈ ਰਾਜਾ ਜਿਯ ਤੇ ਤਿਹ ਮਾਰੋ। ਨਾਤਰ ਅਬ ਹੀ ਦੇਸ ਨਿਕਾਰੋ। ੩੨।

ਜਬ ਇਹ ਭਾਤਿ ਰਾਵ ਸੁਨਿ ਪਾਈ। ਚਿਤ ਕੇ ਬਿਖੈ ਸਤਿ ਠਹਰਾਈ।
ਜੌ ਤ੍ਰਿਯ ਲ੍ਯਾਵਨ ਕਾਜ ਸਿਧਾਵਤ। ਮੇਰੇ ਕਹੇ ਬਿਨਾ ਨਹਿ ਜਾਵਤ। ੩੩।

ਪੁਤ੍ਰ ਬਧੂ ਮੁਹਿ ਸਾਚੁ ਉਚਾਰੋ। ਲਿਯੋ ਚਹਤ ਸੁਤ ਰਾਜ ਹਮਾਰੋ।
ਯਾ ਕੌ ਕਹੌ ਨ ਮੁਖ ਦਿਖਰਾਵੈ। ਦ੍ਵਾਦਸ ਬਰਖ ਬਨਹਿ ਬਸਿ ਆਵੈ। ੩੪।

*ਅੜਿਲ*

ਪ੍ਰੀਤਮ ਨੇ ਇਹ ਗੱਲ ਸੁਣ ਕੇ ਉਸ ਨਾਲ ਭੋਗ ਕੀਤਾ ਅਤੇ ਸ਼ਮਸ ਦੇ ਕਸ ਕੇ ਚੌਰਾਸੀ ਆਸਣ ਲਏ। ਅੰਗਾਂ ਨਾਲ ਲਿਪਟ ਲਿਪਟ ਕੇ ਅਨੇਕ ਚੁੰਬਨ ਲਏ ਅਤੇ ਪ੍ਰਸੰਨਤਾ ਪੂਰਵਕ ਚਿਮਟ ਚਿਮਟ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ।੨੫।

ਚਤੁਰ ਪੁਰਸ਼ ਅਤੇ ਚਤੁਰ ਇਸਤਰੀ ਚਿਮਟ ਚਿਮਟ ਕੇ ਰਤੀ ਮਨਾ ਰਹੇ ਸਨ। ਹਸ ਹਸ ਕੇ ਕਈ ਤਰ੍ਹਾਂ ਨਾਲ ਬਚਨ ਬਿਲਾਸ ਕਰਦੇ ਸਨ। (ਪ੍ਰੀਤਮ ਕਹਿਣ ਲਗਿਆ--) ਹੇ ਪ੍ਰਿਯਾ! ਤੇਰਾ ਆਸਣ ਛਡਿਆ ਨਹੀਂ ਜਾ ਸਕਦਾ ਅਤੇ ਇਸ ਤਰ੍ਹਾਂ ਕਹਿ ਕਹਿ ਕੇ ਗਲੇ ਨਾਲ ਲਿਪਟ ਰਿਹਾ ਸੀ।੨੬।

ਉਹ ਭਾਂਤ ਭਾਂਤ ਨਾਲ ਇਸਤਰੀ ਨਾਲ ਆਸਣਾਂ ਦੀ ਵਰਤੋਂ ਕਰਨ ਲਗਾ ਅਤੇ ਉਸ ਦੇ ਗਲੇ ਨਾਲ ਲਿਪਟ ਲਿਪਟ ਕੇ ਸੁਖ ਦੇਣ ਲਗਾ। ਦੋਵੇਂ ਹਸ ਹਸ ਕੇ ਅਤੇ ਚਿਮਟ ਚਿਮਟ ਕੇ ਰਤੀ ਕਰਦੇ ਸਨ ਅਤੇ ਕੋਕ ਸ਼ਾਸਤ੍ਰ ਦੀਆਂ ਸਾਰੀਆਂ ਗੱਲਾਂ ਨੂੰ ਪੂਰੀ ਤਰ੍ਹਾਂ ਮਾਣ ਰਹੇ ਸਨ।੨੭।

*ਚੌਪਈ*

ਉਹ ਮੁਕਲਾਵਾ ਲੈ ਕੇ ਅਤੇ ਬਹੁਤ ਆਨੰਦਿਤ ਹੋ ਕੇ ਨਰਵਰ ਗੜ੍ਹ ਵਲ ਚਲ ਪਿਆ। (ਤਦ) ਦੂਜੀ ਵਿਆਹੀ ਹੋਈ ਇਸਤਰੀ ਦਾ ਦੂਤ ਭਜਿਆ ਅਤੇ ਉਸ ਨੇ ਸਾਰਾ ਭੇਦ ਜਾ ਕੇ (ਉਸ ਨੂੰ) ਦਸ ਦਿੱਤਾ।੨੮।

*ਦੋਹਰਾ*

ਜਦ ਅਗਲੀ ਵਿਆਹੀ ਹੋਈ ਇਸਤਰੀ ਨੇ ਸਾਰਾ ਭੇਦ ਜਾਣ ਲਿਆ। ਸ਼ਮਸ ਦਾ ਨਾਂ ਸੁਣ ਕੇ ਚਿਤ ਵਿਚ ਬਹੁਤ ਕ੍ਰੋਧ ਕੀਤਾ।੨੯। ਪਹਿਲਾਂ ਵਿਆਹੀ ਹੋਈ ਸ੍ਵਰਨਮਤੀ ਨੇ ਮਨ ਵਿਚ ਬਹੁਤ ਗੁੱਸਾ ਕੀਤਾ ਅਤੇ ਪਤੀ ਦੇ ਪਿਤਾ ਬੀਰ ਸੈਨ ਨੂੰ ਇਸ ਤਰ੍ਹਾਂ ਜਾ ਕੇ ਕਿਹਾ।੩0। ਹੇ ਰਾਜਿਆਂ ਦੇ ਰਾਜੇ! ਮੇਰੀ ਗੱਲ ਧਿਆਨ ਨਾਲ ਸੁਣੋ! ਤੁਹਾਡਾ ਦੇਸ ਹਥਿਆਣ ਲਈ ਢੋਲਾ ਤੁਹਾਡੇ ਕੋਲੋਂ ਭਜ ਗਿਆ ਹੈ।੩੧।

*ਚੌਪਈ*

ਜੇ ਤੁਸੀਂ ਉਸ ਨੂੰ ਜਾਨੋ ਨਹੀਂ ਮਾਰੋਗੇ ਤਾਂ ਉਹ ਤੁਹਾਨੂੰ ਮਾਰ ਦੇਵੇਗਾ। ਹੇ ਰਾਜਨ! ਜਾਂ ਤਾਂ ਉਸ ਨੂੰ ਜਾਨ ਤੋਂ ਮਾਰ ਦਿਓ, ਨਹੀਂ ਤਾਂ ਹੁਣੇ ਦੇਸ-ਨਿਕਾਲਾ ਦੇ ਦਿਓ।੩੨।

ਜਦ ਰਾਜੇ ਨੇ ਇਸ ਤਰ੍ਹਾਂ (ਦੀ ਗੱਲ) ਸੁਣੀ ਤਾਂ ਚਿਤ ਵਿਚ ਸਚ ਕਰ ਕੇ ਮਨ ਲਈ। (ਸੋਚਣ ਲਗਾ ਕਿ) ਜੇ ਉਹ ਇਸਤਰੀ ਨੂੰ ਲੈਣ ਲਈ ਗਿਆ ਹੁੰਦਾ ਤਾਂ ਮੇਰੇ ਕਹੇ ਬਿਨਾ ਨ ਜਾਂਦਾ।੩੩।

ਮੈਨੂੰ ਨੂੰਹ ਨੇ ਸਚ ਦਸਿਆ ਹੈ। ਮੇਰਾ ਪੁੱਤਰ ਮੇਰਾ ਰਾਜ ਲੈਣਾ ਚਾਹੁੰਦਾ ਹੈ। (ਉਸ ਨੇ ਹੁਕਮ ਦੇ ਦਿੱਤਾ ਕਿ) ਉਸ ਨੂੰ ਕਹੋ ਕਿ ਮੈਨੂੰ ਮੂੰਹ ਨ ਵਿਖਾਵੇ ਅਤੇ ਬਾਰ੍ਹਾਂ ਸਾਲ ਬਨ ਵਿਚ ਕਟ ਕੇ ਆਵੇ।੩੪।

*ਦੋਹਰਾ*

ਪਲਟਿ ਖਰਾਵਨ ਕੌ ਧਰਿਯੋ ਪਠੈ ਮਨੁਛ ਇਕ ਦੀਨ।
ਮੋਹਿ ਮਿਲੇ ਬਿਨੁ ਬਨ ਬਸੈ ਰਾਵ ਬਚਨ ਇਹ ਕੀਨ। ੩੫।
ਸੁਨਤ ਭ੍ਰਿਤ ਨ੍ਰਿਪ ਕੇ ਬਚਨ ਤਾਹਿ ਕਹਿਯੋ ਸਮਝਾਇ।
ਦੇਸ ਨਿਕਾਰੋ ਤੁਹਿ ਦਿਯੋ ਮਿਲਹੁ ਨ ਮੋ ਕੋ ਆਇ। ੩੬।
ਤਬ ਢੋਲਨ ਅਤਿ ਦੁਖਿਤ ਹ੍ਵੈ ਐਸੇ ਕਹਿਯੋ ਪੁਕਾਰਿ।
ਜੀਵਹਿਗੇ ਤੌ ਮਿਲਹਿਗੇ ਨਰਵਰ ਕੋਟ ਜੁਹਾਰ। ੩੭।
ਤਬ ਸੁੰਦਰਿ ਸੰਗਿ ਉਠਿ ਚਲੀ ਸੁਨਿ ਕਰਿ ਐਸੋ ਬੈਨ।
ਹਿਯੋ ਫਟਤ ਅੰਤਰ ਘਟਤ ਬਾਰਿ ਚੁਆਵਤ ਨੈਨ। ੩੮।

*ਅੜਿਲ*

ਸੁਨਿ ਢੋਲਨ ਏ ਬੈਨ ਨਰਵਰਹਿ ਤਜਿ ਗਯੋ।
ਦ੍ਵਾਦਸ ਬਰਖ ਪ੍ਰਮਾਨ ਬਸਤ ਬਨ ਮੈ ਭਯੋ।
ਬਨ ਉਪਬਨ ਮੈ ਭ੍ਰਮਤ ਫਲਨ ਕੋ ਖਾਇ ਕੈ।
ਹੋ ਤ੍ਰਿਯਾ ਸਹਿਤ ਤਹ ਬਸ੍ਯੋ ਮ੍ਰਿਗਨ ਕਹ ਘਾਇ ਕੈ। ੩੯।
ਬਰਖ ਤ੍ਰਿਦਸਏ ਬੀਰ ਸੈਨ ਤਨ ਤਜਿ ਦਯੋ।
ਮ੍ਰਿਤੁਲੋਕ ਕਹ ਛੋਰਿ ਸ੍ਵਰਗਬਾਸੀ ਭਯੋ।
ਤਬ ਢੋਲਨ ਫਿਰਿ ਆਨਿ ਰਾਜ ਅਪਨੋ ਲਿਯੌ।
ਹੋ ਰਾਨੀ ਸੰਮਸ ਸਾਥ ਬਰਖ ਬਹੁ ਸੁਖ ਕਿਯੌ। ੪੦। ੧।

*ਇਤ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੬੧। ੩੨੧੧। ਅਫਜੂੰ।*

*ਦੋਹਰਾ*

ਦੇਸ ਤਪੀਸਾ ਕੇ ਰਹੈ ਆਠ ਚੋਰਟੀ ਨਾਰਿ।
ਰੈਨਿ ਦਿਵਸ ਚੋਰੀ ਕਰੈ ਸਕੈ ਨ ਕਊ ਬਿਚਾਰਿ। ੧।
ਚਿਤ੍ਰਮਤੀ ਤਸਕਰ ਕੁਅਰਿ ਦ੍ਵੈ ਤਿਨ ਕੀ ਸਿਰਦਾਰ।
ਮਾਰਗ ਮੈ ਇਸਥਿਤ ਰਹੈ ਘਾਵਹਿ ਲੋਗ ਹਜਾਰ। ੨।
ਨਾਰਾਇਨ ਦਾਮੋਦ੍ਰ ਭਨਿ ਬਿੰਦ੍ਰਾਬਨਹਿ ਉਚਾਰਿ।
ਸੁਨਿ ਸਾਰਤ ਐਸੇ ਤ੍ਰਿਯਾ ਸਭ ਹੀ ਜਾਹਿ ਬਿਚਾਰਿ। ੩।
ਨਾਰਾਇਨ ਨਰ ਆਇਯੋ ਦਾਮੋਦਰ ਦਾਮੰਗ।
ਬਿੰਦ੍ਰਾਬਨ ਲੈ ਜਾਇ ਬਨ ਮਾਰਹੁ ਯਾਹਿ ਨਿਸੰਗ। ੪।

*ਚੌਪਈ*

ਜਬ ਅਬਲਾ ਐਸੇ ਸੁਨਿ ਪਾਵੈ। ਤਾ ਨਰ ਕੌ ਬਨ ਮੈ ਲੈ ਜਾਵੈ।
ਫਾਸੀ ਡਾਰਿ ਪ੍ਰਥਮ ਤਿਹ ਘਾਵੈ। ਤਾ ਪਾਛੈ ਤਿਹ ਦਰਬੁ ਚੁਰਾਵੈ। ੫।

*ਦੋਹਰਾ*

(ਉਸ ਨੇ) ਖੜਾਵਾਂ ਨੂੰ ਪੁਠਾ ਕਰ ਦਿੱਤਾ ਅਤੇ ਇਕ ਵਿਅਕਤੀ ਨੂੰ ਭੇਜਿਆ। ਰਾਜੇ ਨੇ ਇਸ ਤਰ੍ਹਾਂ ਬਚਨ ਕੀਤਾ ਕਿ ਮੈਨੂੰ! ਮਿਲੇ ਬਿਨਾ ਬਨ ਵਿਚ ਚਲਾ ਜਾਏ।੩੫। ਰਾਜੇ ਦੇ ਬੋਲ ਸੁਣ ਕੇ ਨੌਕਰ ਨੇ ਜਾ ਕੇ ਸਮਝਾਇਆ ਕਿ (ਰਾਜੇ ਨੇ) ਤੈਨੂੰ ਦੇਸ-ਨਿਕਾਲਾ ਦਿੱਤਾ ਹੈ (ਅਤੇ ਕਹਿੰਦਾ ਹੈ ਕਿ) ਮੈਨੂੰ ਆ ਕੇ ਨ ਮਿਲੇ।੩੬।

ਤਦ ਢੋਲਨ ਨੇ ਬਹੁਤ ਦੁਖੀ ਹੋ ਕੇ ਇਸ ਤਰ੍ਹਾਂ ਪੁਕਾਰ ਕੇ ਕਿਹਾ-- ਹੇ ਨਰਵਰਕੋਟ! ਤੈਨੂੰ ਨਮਸਕਾਰ ਹੈ, ਜੇ ਜੀਉਂਦੇ ਰਹੇ ਤਾਂ (ਫਿਰ) ਮਿਲਾਂਗੇ।੩੭। ਤਦ ਸੁੰਦਰੀ ਵੀ ਇਸ ਤਰ੍ਹਾਂ ਦੀ ਗੱਲ ਸੁਣ ਕੇ ਨਾਲ ਚਲ ਪਈ। ਉਸ ਦਾ ਹਿਰਦਾ ਫਟ ਰਿਹਾ ਸੀ, ਦਿਲ ਡੋਬੇ ਖਾ ਰਿਹਾ ਸੀ ਅਤੇ ਅੱਖਾਂ ਹੰਝੂ ਵਹਾ ਰਹੀਆਂ ਸਨ।੩੮।

*ਅੜਿਲ*

ਢੋਲਨ ਨੇ (ਪਿਤਾ ਦੇ) ਇਹ ਬਚਨ ਸੁਣ ਕੇ ਨਰਵਰਕੋਟ ਨੂੰ ਛਡ ਦਿੱਤਾ ਅਤੇ ਬਾਰ੍ਹਾਂ ਸਾਲ ਤਕ ਜੰਗਲ ਵਿਚ ਰਿਹਾ। ਉਹ ਫਲਾਂ ਨੂੰ ਖਾਉਂਦਾ ਹੋਇਆ ਬਨਾਂ ਉਪਬਨਾਂ ਵਿਚ ਫਿਰਦਾ ਰਿਹਾ। ਹਿਰਨਾਂ ਦਾ ਸ਼ਿਕਾਰ ਕਰਦਾ ਹੋਇਆ ਇਸਤਰੀ ਸਹਿਤ ਉਥੇ ਵਸਦਾ ਰਿਹਾ।੩੯।

ਤੇਰ੍ਹਵੇਂ ਵਰ੍ਹੇ ਬੀਰ ਸੈਨ ਨੇ ਸ਼ਰੀਰ ਛਡ ਦਿੱਤਾ ਅਤੇ (ਇਸ) ਮ੍ਰਿਤ ਲੋਕ ਨੂੰ ਤਿਆਗ ਕੇ ਸਵਰਗ-ਵਾਸੀ ਹੋ ਗਿਆ। ਤਦ ਢੋਲਨ ਨੇ ਆ ਕੇ ਆਪਣਾ ਰਾਜ ਹਾਸਲ ਕਰ ਲਿਆ ਅਤੇ ਰਾਣੀ ਸ਼ਮਸ ਨਾਲ ਬਹੁਤ ਵਰ੍ਹਿਆਂ ਤਕ ਸੁਖ ਮਾਣਿਆ।੪੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੧। ੩੨੧੧। ਚਲਦਾ।*

*ਦੋਹਰਾ*

ਤਪੀਸਾ ਦੇਸ ਵਿਚ ਅੱਠ ਚੋਰ ਇਸਤਰੀਆਂ (ਚੋਰਟੀਆਂ) ਰਹਿੰਦੀਆਂ ਸਨ। (ਉਹ) ਰਾਤ ਦਿਨ ਚੋਰੀ ਕਰਦੀਆਂ ਸਨ, ਪਰ ਕੋਈ ਵੀ (ਉਨ੍ਹਾਂ ਨੂੰ) ਸਮਝ ਨਹੀਂ ਸਕਦਾ ਸੀ।੧। ਚਿਤ੍ਰਮਤੀ ਅਤੇ ਤਸਕਰ ਕੁਅਰਿ ਦੋਵੇਂ ਉਨ੍ਹਾਂ ਚੋਰਟੀਆਂ ਦੀਆਂ ਸਿਰਦਾਰ ਸਨ। (ਉਹ) ਮਾਰਗ ਵਿਚ ਬੈਠੀਆਂ ਰਹਿੰਦੀਆਂ ਸਨ ਅਤੇ ਹਜ਼ਾਰਾਂ ਲੋਕਾਂ ਨੂੰ ਲੁਟਦੀਆਂ ਸਨ।੨।

ਨਾਰਾਇਨ ਅਤੇ ਦਾਮੋਦ੍ਰ (ਸ਼ਬਦ) ਕਹਿ ਕੇ (ਫਿਰ) ਬਿੰਦ੍ਰਾਬਨ (ਸ਼ਬਦ) ਉਚਾਰਦੀਆਂ ਸਨ। ਇਸ ਤਰ੍ਹਾਂ ਸੰਕੇਤ ('ਸਾਰਤ') ਸੁਣਾ ਕੇ ਸਭ ਹੀ ਸਮਝ ਜਾਂਦੀਆਂ ਸਨ।੩। 'ਨਾਰਾਇਨ' (ਤੋਂ ਉਨ੍ਹਾਂ ਦਾ ਭਾਵ ਸੀ) 'ਨਰ ਆਇਆ ਹੈ', 'ਦਾਮੋਦਰ' (ਤੋਂ ਸੰਕੇਤ ਸੀ ਕਿ ਇਸ ਦੇ) ਅੰਗ (ਲਕ) ਨਾਲ ਦਾਮ (ਧਨ) ਹੈ। 'ਬਿੰਦ੍ਰਾਬਨ' (ਤੋਂ ਭਾਵ ਸੀ ਕਿ ਇਸ ਨੂੰ) ਬਨ ਵਿਚ ਲੈ ਜਾ ਕੇ ਨਿਸੰਗ ਮਾਰ ਦਿਓ।੪।

*ਚੌਪਈ*

ਜਦ (ਬਾਕੀ) ਇਸਤਰੀਆਂ ਇਸ ਤਰ੍ਹਾਂ ਸੁਣ ਲੈਂਦੀਆਂ ਤਾਂ ਉਸ ਆਦਮੀ ਨੂੰ ਬਨ ਵਿਚ ਲੈ ਜਾਂਦੀਆਂ। ਪਹਿਲਾਂ ਫਾਹੀ ਪਾ ਕੇ ਉਸ ਨੂੰ ਮਾਰ ਦਿੰਦੀਆਂ, ਫਿਰ ਪਿਛੋਂ ਉਸ ਦਾ ਧਨ ਚੁਰਾ ਲੈਂਦੀਆਂ।੫।

ਆਵਤ ਏਕ ਨਾਰ ਤਹ ਭਈ। ਫਾਸੀ ਡਾਰਿ ਤਿਸੂ ਕੌ ਲਈ।
ਤਬ ਅਬਲਾ ਤਿਨ ਬਚਨ ਉਚਾਰੇ। ਸੁ ਮੈ ਕਹਤ ਹੌ ਤੀਰ ਤਿਹਾਰੇ। ੬।

*ਅੜਿਲ*

ਕਹਿ ਨਿਮਿਤਿ ਮੁਹਿ ਮਾਰੋ ਅਤਿ ਧਨ ਦੇਤ ਹੌ।
ਤੁਮਰੋ ਕਛੂ ਨ ਦਰਬੁ ਚੁਰਾਏ ਲੇਤ ਹੌ।
ਸਰਖਤ ਅਬ ਹੀ ਹਮ ਤੇ ਲੇਹੁ ਲਿਖਾਇ ਕੈ।
ਹੋ ਸਦਨ ਸਹਿਤ ਸਭ ਲੇਹੁ ਖਜਾਨੋ ਜਾਇ ਕੈ। ੭।
ਜੌ ਤੁਮ ਫਾਸੀ ਡਾਰਿ ਅਬੈ ਮੁਹਿ ਘਾਇ ਹੋ।
ਜੋ ਧਨ ਹਮਰੇ ਪਾਸ ਵਹੈ ਤੁਮ ਪਾਇ ਹੋ।
ਸਰਖਤ ਕ੍ਯੋ ਨ ਲਿਖਾਇ ਮੰਗਾਇਨ ਲੀਜਿਯੈ।
ਹੋ ਧਾਮ ਸਹਿਤ ਸਭ ਜਾਇ ਖਜਾਨੋ ਲੀਜਿਯੈ। ੮।

*ਦੋਹਰਾ*

ਚਿੰਤ ਕਰੀ ਇਸਤ੍ਰਿਨ ਜੁ ਹਮ ਲੈਹੈ ਇਹ ਧਨ ਘਾਇ।
ਹ੍ਯਾ ਕੋ ਦਰਬੁ ਕਰ ਆਇ ਹੈ ਹੁਆ ਕੋ ਲਯੋ ਨ ਜਾਇ। ੯।
ਤਾ ਤੇ ਅਬੈ ਮੰਗਾਇ ਕੈ ਸਰਖਤ ਲੇਹੁ ਲਿਖਾਇ।
ਧਾਮ ਸਹਿਤ ਯਾ ਕੌ ਦਰਬ ਲੇਹਿ ਸਹਿਰ ਮੈ ਜਾਇ। ੧੦।

*ਅੜਿਲ*

ਸਰਖਤ ਲਿਯੋ ਲਿਖਾਇ ਸੁ ਤੁਰਤੁ ਮੰਗਾਇ ਕੈ।
ਇਹੈ ਤ੍ਰਿਯਾ ਤਿਨ ਤਾ ਮੈ ਲਿਖਿਯੌ ਰਿਸਾਇ ਕੈ।
ਮੋਹਿ ਏਕਲੋ ਜਾਨਿ ਫਾਸ ਗਰ ਡਾਰਿ ਕਰਿ।
ਹੋ ਸਰਖਤ ਲਿਯੋ ਲਿਖਾਇ ਬਸਤ੍ਰ ਧਨ ਮੋਹਿ ਹਰਿ। ੧੧।

*ਚੌਪਈ*

ਤਾ ਕੌ ਛੋਰਿ ਫਾਸ ਤੇ ਦਿਯੋ। ਆਪੁ ਨਗਰ ਕੋ ਮਾਰਗ ਲਿਯੋ।
ਜਬ ਸਰਖਤ ਕਾਜਿਯਹਿ ਨਿਹਾਰਿਯੋ। ਤਿਨ ਕੌ ਚੌਕ ਚਾਂਦਨੀ ਮਾਰਿਯੋ। ੧੨।

*ਦੋਹਰਾ*

ਤੁੰਦ ਕਲਾ ਤਬ ਬਨ ਬਿਖੈ ਐਸੋ ਚਤਿਰ ਬਨਾਇ।
ਪ੍ਰਾਨ ਰਾਖਿ ਧਨ ਰਾਖਿਯੋ ਉਨ ਇਸਤ੍ਰਿਨਿ ਕੋ ਘਾਇ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੬੨। ੩੨੨੪। ਅਫਜੂੰ।*

*ਦੋਹਰਾ*

ਗ੍ਵਾਰਿਏਰ ਗੜ ਮੋ ਰਹੈ ਭਦ੍ਰ ਸੈਨ ਨ੍ਰਿਪ ਨਾਮ।
ਜਾ ਕੋ ਜੀਵ ਜਗਤ੍ਰ ਕੇ ਜਪਤ ਆਠਹੂ ਜਾਮ। ੧।

ਉਥੇ ਇਕ ਇਸਤਰੀ ਆਈ। ਉਸ ਦੇ ਗਲੇ ਵਿਚ (ਉਨ੍ਹਾਂ ਨੇ) ਫਾਹੀ ਪਾ ਦਿੱਤੀ। ਤਦ ਉਸ ਇਸਤਰੀ ਨੇ ਉਨ੍ਹਾਂ ਨੂੰ ਬਚਨ ਕਿਹਾ। (ਹੇ ਰਾਜਨ!) ਉਹ (ਬਚਨ) ਮੈਂ ਤੁਹਾਡੇ ਕੋਲ ਕਹਿੰਦੀ ਹਾਂ।੬।

*ਅੜਿਲ*

(ਤੁਸੀਂ) ਮੈਨੂੰ ਕਿਸ ਲਈ ਮਾਰਦੀਆਂ ਹੋ? (ਮੈਂ ਤੁਹਾਨੂੰ) ਬਹੁਤ ਧਨ ਦਿੰਦੀ ਹਾਂ। ਮੈਂ ਤੁਹਾਡਾ ਕੋਈ ਧਨ ਨਹੀਂ ਚੁਰਾਇਆ ਹੈ। ਮੇਰੇ ਕੋਲੋਂ ਹੁਣ ਹੀ ਸੰਨਦ ('ਸਰਖਤ') ਲਿਖਵਾ ਲਵੋ ਅਤੇ (ਮੇਰੇ) ਘਰ ਸਮੇਤ ਸਭ ਕੁਝ ਖ਼ਜ਼ਾਨੇ ਵਿਚੋਂ ਜਾ ਕੇ ਲੈ ਲਵੋ।੭।

ਜੇ ਤੁਸੀਂ ਮੈਨੂੰ ਫਾਹੀ ਦੇ ਕੇ ਹੁਣ ਮਾਰ ਦਿਓਗੀਆਂ, ਤਾਂ ਤੁਸੀਂ ਉਹੀ ਧਨ ਪ੍ਰਾਪਤ ਕਰ ਸਕੋਗੀਆਂ ਜੋ ਮੇਰੇ ਪਾਸ ਹੈ। 'ਸੰਨਦ' ਕਿਉਂ ਨ ਲਿਖਵਾ ਕੇ (ਸਾਰਾ ਧਨ) ਮੰਗਵਾ ਲਵੋ ਅਤੇ ਸਦਨ ਸਮੇਤ ਸਭ ਕੁਝ ਖ਼ਜ਼ਾਨੇ ਵਿਚੋਂ ਜਾ ਕੇ ਲੈ ਲਵੋ।੮।

*ਦੋਹਰਾ*

(ਉਨ੍ਹਾਂ) ਚੋਰਟੀਆਂ ਨੇ ਵਿਚਾਰ ਕੀਤਾ ਕਿ ਇਸ ਨੂੰ ਮਾਰ ਕੇ ਅਸੀਂ ਜੋ ਧਨ ਲਵਾਂਗੀਆਂ (ਉਹ) ਤਾਂ ਇਥੋਂ ਦਾ ਧਨ ਹੀ ਹੱਥ ਲਗੇਗਾ, ਉਥੋਂ ਦਾ (ਭਾਵ ਇਸ ਦੇ ਘਰ ਦਾ) ਧਨ ਨਹੀਂ ਲਿਆ ਜਾ ਸਕੇਗਾ।੯। ਇਸ ਲਈ ਹੁਣ (ਕਾਗਜ਼) ਮੰਗਵਾ ਕੇ ਇਸ ਤੋਂ ਸੰਨਦ ਲਿਖਵਾ ਲਈ ਜਾਏ ਅਤੇ ਘਰ ਸਮੇਤ ਇਸ ਦਾ ਸਾਰਾ ਧਨ ਸ਼ਹਿਰ ਵਿਚ ਜਾ ਕੇ ਪ੍ਰਾਪਤ ਕਰ ਲਿਆ ਜਾਏ।੧0।

*ਅੜਿਲ*

(ਉਨ੍ਹਾਂ ਨੇ ਕਾਗਜ਼) ਮੰਗਵਾ ਕੇ ਸੰਨਦ ਲਿਖਵਾ ਲਈ। ਉਸ ਇਸਤਰੀ ਨੇ ਵੀ ਰੋਹ ਵਿਚ ਆ ਕੇ ਉਸ ਵਿਚ ਲਿਖ ਦਿੱਤਾ। (ਉਸ ਨੇ ਲਿਖ ਦਿੱਤਾ ਕਿ) ਮੈਨੂੰ ਇਕੱਲਾ ਜਾਣ ਕੇ ਫਾਹੀ ਪਾ ਲਈ ਹੈ ਅਤੇ ਸਾਰੇ ਬਸਤ੍ਰ ਅਤੇ ਧਨ ਖੋਹ ਕੇ ਸੰਨਦ ਲਿਖਵਾ ਲਈ ਹੈ।੧੧।

*ਚੌਪਈ*

ਉਸ ਨੂੰ ਫਾਹੀ ਤੋਂ ਮੁਕਤ ਕਰ ਦਿੱਤਾ। ਆਪ ਨਗਰ ਦਾ ਰਾਹ ਫੜਿਆ। ਜਦ ਕਾਜ਼ੀ ਨੇ ਸੰਨਦ ਵੇਖੀ, ਤਾਂ ਉਨ੍ਹਾਂ ਨੂੰ ਚਾਂਦਨੀ ਚੌਕ ਵਿਚ ਮਾਰ ਦਿੱਤਾ।੧੨।

*ਦੋਹਰਾ*

ਤਦ ਤੁੰਦ ਕਲਾ ਨੇ ਬਨ ਵਿਚ ਇਸ ਪ੍ਰਕਾਰ ਦਾ ਚਰਿਤ੍ਰ ਖੇਡਿਆ। (ਉਸ ਨੇ) ਪ੍ਰਾਣ ਬਚਾ ਕੇ ਧਨ ਵੀ ਸੁਰਖਿਅਤ ਕਰ ਲਿਆ ਅਤੇ ਉਨ੍ਹਾਂ ਚੋਰਟੀਆਂ ਨੂੰ ਮਰਵਾ ਦਿੱਤਾ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੬੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੬੨। ੩੨੨੪। ਚਲਦਾ।*

*ਦੋਹਰਾ*

ਗਵਾਲੀਅਰ ਕਿਲੇ ਵਿਚ ਭਦ੍ਰ ਸੈਨ ਨਾਂ ਦਾ ਰਾਜਾ ਰਹਿੰਦਾ ਸੀ। ਜਿਸ ਦੇ (ਨਾਮ ਨੂੰ) ਜਗਤ ਦੇ ਸਾਰੇ ਜੀਵ ਅੱਠੇ ਪਹਿਰ ਜਪਦੇ ਸਨ।੧।

*ਚੌਪਈ*

ਬਿਜੈ ਕੁਅਰਿ ਤਾ ਕੀ ਬਰਨਾਰੀ। ਨਿਜੁ ਹਾਥਨ ਬਿਧਿ ਜਨੁਕ ਸਵਾਰੀ।
ਅਪ੍ਰਮਾਨ ਤਿਹ ਪ੍ਰਭਾ ਬਿਰਾਜੈ। ਜਾ ਕੌ ਨਿਰਖਿ ਚੰਦ੍ਰਮਾ ਲਾਜੈ। ੨।

*ਦੋਹਰਾ*

ਭਦ੍ਰ ਸੈਨ ਨ੍ਰਿਪ ਏਕ ਦਿਨ ਖੇਲਨ ਚੜਿਯੋ ਸਿਕਾਰ।
ਜਾਨ ਬੈਰਿਯਨ ਘਾਤ ਤਿਹ ਤਾ ਕੌ ਦਿਯੋ ਸੰਘਾਰ। ੩।

*ਚੌਪਈ*

ਚਲੀ ਖਬਰਿ ਰਾਨੀ ਪਹਿ ਆਈ। ਰਾਜਾ ਹਨੇ ਬੈਰਿਯਨ ਜਾਈ।
ਤਬ ਰਾਨੀ ਮਨ ਮੰਤ੍ਰ ਬਿਚਾਰਿਯੋ। ਸੁ ਮੈ ਚੌਪਈ ਮੋ ਕਹਿ ਡਾਰਿਯੋ। ੪।

ਸੁਤ ਬਾਲਕ ਹਮਰੋ ਬਿਧਿ ਕੀਨੋ। ਨਾਥ ਮਾਰਗ ਸੁਰ ਪੁਰ ਕੋ ਲੀਨੋ।
ਤਾ ਤੇ ਇਹੈ ਚਰਿਤ੍ਰ ਬਿਚਾਰੋ। ਛਲ ਕਰਿ ਤਿਨ ਬੈਰਿਨ ਕੋ ਮਾਰੋ। ੫।

ਲਿਖ ਪਤ੍ਰੀ ਤਿਨ ਤੀਰ ਪਠਾਈ। ਨ੍ਰਿਪ ਜੋ ਕਰੀ ਤੈਸਿਯੈ ਪਾਈ।
ਸੂਰਜ ਕਲਾ ਦੁਹਿਤਾ ਕੌ ਲੀਜੈ। ਹਮ ਸਭ ਕੀ ਪ੍ਰਤਿਪਾਰਾ ਕੀਜੈ। ੬।

ਪਤ੍ਰੀ ਬਾਚਿ ਫੂਲਿ ਜੜ ਗਏ। ਜੋਰਿ ਬਰਾਤਹਿ ਆਵਤ ਭਏ।
ਜਬ ਹੀ ਭਦ੍ਰ ਸੈਨ ਪੁਰ ਆਏ। ਤਬ ਰਾਨੀ ਯੌ ਬਚਨ ਸੁਨਾਏ। ੭।

ਏਕ ਏਕ ਸਾਊ ਹ੍ਯਾ ਆਵਹਿ। ਹਮ ਤੇ ਪਾਵ ਪੁਜਾਵਤ ਜਾਵਹਿ।
ਤਾ ਪਾਛੇ ਆਪੁਨ ਨ੍ਰਿਪ ਆਵੈ। ਸੂਰਜ ਕਲਾ ਕੋ ਲੈ ਘਰ ਜਾਵੈ। ੮।

ਹਮਰੇ ਧਾਮ ਰੀਤਿ ਇਹ ਪਰੀ। ਤਾ ਤੇ ਜਾਤ ਦੂਰਿ ਨਹਿ ਕਰੀ।
ਏਕ ਏਕ ਜੋਧਾ ਪ੍ਰਥਮਾਵਹਿ। ਤਾ ਪਾਛੈ ਰਾਜਾ ਕੌ ਲ੍ਯਾਵਹਿ। ੯।

ਏਕ ਏਕ ਸਾਊ ਤਹ ਆਯੋ। ਡਾਰਿ ਡਾਰਿ ਫਾਸੀ ਤ੍ਰਿਯ ਘਾਯੋ।
ਏਕ ਸੰਘਾਰਿ ਡਾਰਿ ਕਰਿ ਦੀਜੈ। ਦੂਸਰ ਕੌ ਯੌ ਹੀ ਬਧ ਕੀਜੈ। ੧0।

ਸਭ ਸੂਰਨ ਕੋ ਪ੍ਰਥਮ ਸੰਘਾਰਿਯੋ। ਮਾਰਿ ਭੋਹਰਨ ਭੀਤਰਿ ਡਾਰਿਯੋ।
ਤਾ ਪਾਛੇ ਨ੍ਰਿਪ ਬੋਲ ਪਠਾਯੋ। ਰਾਨੀ ਡਾਰਿ ਫਾਸ ਗਰ ਘਾਯੋ। ੧੧।

*ਦੋਹਰਾ*

ਸਭ ਸੂਰਾ ਪ੍ਰਥਮੈ ਹਨੇ ਬਹੁਰਿ ਨ੍ਰਿਪਤਿ ਕੌ ਕੂਟਿ।
ਜੋ ਲਸਕਰ ਬਾਕੀ ਬਚਿਯੋ ਸੋ ਸਭ ਲੀਨੋ ਲੂਟਿ। ੧੨।
ਸਭ ਬੈਰਿਨ ਕੌ ਘਾਇ ਕੈ ਸੁਤ ਕੌ ਰਾਜ ਬੈਠਾਇ।
ਪੁਨਿ ਪਤਿ ਕੇ ਫੈਟਾ ਭਏ ਜਰੀ ਮ੍ਰਿਦੰਗ ਬਜਾਇ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤ੍ਰਿਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੬੩। ੩੨੩੭। ਅਫਜੂੰ।*

*ਚੌਪਈ*

ਉਸ ਦੀ ਬਿਜੈ ਕੁਅਰਿ ਨਾਂ ਦੀ ਸੁੰਦਰ ਇਸਤਰੀ ਸੀ। ਮਾਨੋ ਵਿਧਾਤਾ ਨੇ ਆਪਣੇ ਹੱਥਾਂ ਨਾਲ ਬਣਾਈ ਹੋਵੇ। ਉਸ ਦਾ ਬਹੁਤ ਸੁੰਦਰ ਸਰੂਪ ਸੀ ਜਿਸ ਨੂੰ ਵੇਖ ਕੇ ਚੰਦ੍ਰਮਾ ਵੀ ਲਜਾਉਂਦਾ ਸੀ।੨।

*ਦੋਹਰਾ*

ਭਦ੍ਰ ਸੈਨ ਰਾਜਾ ਇਕ ਦਿਨ ਸ਼ਿਕਾਰ ਖੇਡਣ ਚੜ੍ਹਿਆ। ਵੈਰੀਆਂ ਨੇ ਘਾਤ ਲਗਾ ਕੇ ਉਸ ਨੂੰ ਮਾਰ ਦਿੱਤਾ।੩।

*ਚੌਪਈ*

ਇਹ ਖ਼ਬਰ ਰਾਣੀ ਤਕ ਪਹੁੰਚੀ ਕਿ ਵੈਰੀਆਂ ਨੇ ਜਾ ਕੇ ਰਾਜੇ ਨੂੰ ਮਾਰ ਦਿੱਤਾ ਹੈ। ਤਦ ਰਾਣੀ ਨੇ ਮਨ ਵਿਚ ਵਿਚਾਰ ਕੀਤਾ। (ਕਵੀ ਕਹਿੰਦਾ ਹੈ) ਉਹ ਮੈਂ ਚੌਪਈ ਵਿਚ ਕਹਿ ਦਿੱਤਾ ਹੈ।੪।

ਮੇਰਾ ਪੁੱਤਰ ਤਾਂ ਪਰਮਾਤਮਾ ਨੇ (ਅਜੇ) ਛੋਟਾ ਹੀ ਕੀਤਾ ਹੈ (ਭਾਵ ਰਖਿਆ ਹੈ) ਅਤੇ ਪਤੀ ਨੇ ਸਵਰਗ ਦਾ ਮਾਰਗ ਲੈ ਲਿਆ ਹੈ। ਇਸ ਲਈ ਕੋਈ ਅਜਿਹਾ ਚਰਿਤ੍ਰ ਵਿਚਾਰਨਾ ਚਾਹੀਦਾ ਹੈ। ਛਲ ਨਾਲ ਉਸ ਵੈਰੀ ਨੂੰ ਮਾਰ ਦੇਣਾ ਚਾਹੀਦਾ ਹੈ।੫।

ਉਸ ਨੇ ਚਿੱਠੀ ਲਿਖ ਕੇ ਵੈਰੀ ਰਾਜੇ ਕੋਲ ਭੇਜੀ। (ਅਤੇ ਲਿਖਿਆ ਕਿ) ਰਾਜੇ ਨੇ ਜੋ ਕੀਤਾ ਹੈ, ਉਹੀ ਪਾਇਆ ਹੈ। (ਹੁਣ ਕ੍ਰਿਪਾ ਕਰ ਕੇ ਮੇਰੀ) ਪੁੱਤਰੀ ਸੂਰਜ ਕਲਾ ਨੂੰ ਲੈ ਲਵੋ ਅਤੇ ਅਸਾਂ ਸਾਰਿਆਂ ਦੀ ਪ੍ਰਤਿਪਾਲਨਾ ਕਰੋ।੬।

ਚਿੱਠੀ ਪੜ੍ਹ ਕੇ (ਸਾਰੇ) ਮੂਰਖ ਫੁਲ ਗਏ ਅਤੇ ਬਰਾਤ ਜੋੜ ਕੇ ਆ ਗਏ। ਜਦ ਉਹ ਭਦ੍ਰ ਸੈਨ ਦੇ ਨਗਰ ਵਿਚ ਆਏ, ਤਦ ਰਾਣੀ ਨੇ ਇਸ ਤਰ੍ਹਾਂ ਕਿਹਾ--।੭।

ਇਕ ਇਕ ਸਾਊ ਇਥੇ ਆਵੇ ਅਤੇ ਮੇਰੇ ਕੋਲੋਂ (ਆਪਣੇ) ਪੈਰ ਪੁਜਵਾਉਂਦਾ ਜਾਏ। ਉਨ੍ਹਾਂ ਤੋਂ ਬਾਦ ਰਾਜਾ ਆਪ ਆਵੇ ਅਤੇ ਸੂਰਜ ਕਲਾ ਨੂੰ ਲੈ ਕੇ ਘਰ ਜਾਵੇ।੮।

ਸਾਡੇ ਘਰ ਦੀ ਇਹ ਰੀਤ ਹੈ ਜਿਸ ਕਰ ਕੇ (ਇਸ ਨੂੰ) ਦੂਰ ਨਹੀਂ ਕੀਤਾ ਜਾ ਸਕਦਾ। ਪਹਿਲਾਂ ਇਕ ਇਕ ਯੋਧਾ ਆਵੇ ਅਤੇ ਉਸ ਤੋਂ ਬਾਦ ਰਾਜੇ ਨੂੰ ਲੈ ਕੇ ਆਉਣਾ।੯।

ਇਕ ਇਕ ਕਰ ਕੇ ਸਾਊ ਉਥੇ ਆਇਆ। ਉਨ੍ਹਾਂ ਨੂੰ ਫਾਹੀ ਪਾ ਪਾ ਕੇ ਇਸਤਰੀ ਨੇ ਮਾਰ ਦਿੱਤਾ। ਇਕ ਨੂੰ ਮਾਰ ਕੇ ਸੁਟ ਦਿੰਦੀ (ਅਤੇ ਫਿਰ) ਦੂਜੇ ਦਾ ਵੀ ਇਸੇ ਤਰ੍ਹਾਂ ਬਧ ਕਰ ਦਿੰਦੀ।੧੦।

ਸਭ ਸੂਰਮਿਆਂ ਨੂੰ ਪਹਿਲਾਂ ਮਾਰ ਦਿੱਤਾ ਅਤੇ ਮਾਰ ਕੇ ਭੋਰਿਆਂ ਵਿਚ ਸੁਟ ਦਿੱਤਾ। ਉਨ੍ਹਾਂ ਤੋਂ ਬਾਦ ਰਾਜੇ ਨੂੰ ਬੁਲਾਇਆ। ਰਾਣੀ ਨੇ ਉਸ ਦੇ ਗਲੇ ਵਿਚ ਫਾਹੀ ਪਾ ਕੇ ਮਾਰ ਦਿੱਤਾ।੧੧।

*ਦੋਹਰਾ*

ਪਹਿਲਾਂ ਸਾਰੇ ਸੂਰਮੇ ਮਾਰ ਦਿੱਤੇ ਅਤੇ ਫਿਰ ਰਾਜੇ ਨੂੰ ਕੁਟ ਸੁਟਿਆ। ਜੋ ਲਸ਼ਕਰ ਬਾਕੀ ਬਚਿਆ ਸੀ ਉਸ ਸਾਰੇ ਨੂੰ ਲੁਟ ਲਿਆ। ੧੨। ਸਭ ਵੈਰੀਆਂ ਨੂੰ ਮਾਰ ਕੇ ਪੁੱਤਰ ਨੂੰ ਗੱਦੀ ਉਤੇ ਬਿਠਾਇਆ। ਫਿਰ ਢੋਲ ਵਜਾ ਕੇ ਪਤੀ ਦੇ ਫੈਂਟੇ (ਸਿਰ ਲਪੇਟਣ ਦੇ ਬਸਤ੍ਰ) ਨਾਲ ਸੜ ਮੋਈ। ੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੩। ੩੨੩੭। ਚਲਦਾ।*

*ਚੌਪਈ*

ਉਦੈ ਪੁਰੀ ਖੁਰਰਮ ਕੀ ਨਾਰੀ। ਹਜਰਤਿ ਕੌ ਪ੍ਰਾਨਨ ਤੇ ਪ੍ਯਾਰੀ।
ਮੁਖ ਸੂਖਤ ਜੀ ਜੀ ਤਿਹ ਕਰਤੇ। ਅਨਤ ਨ ਲਖੇ ਤਵਨ ਕੇ ਡਰਤੇ। ੧।

ਬੇਗਮ ਬਾਗ ਏਕ ਦਿਨ ਚਲੀ। ਸੋਰਹ ਸਤ ਲੀਨੋ ਸੰਗ ਅਲੀ।
ਸੁੰਦਰ ਨਰ ਇਕ ਪੇਖਤ ਭਈ। ਤ੍ਰਿਯ ਕੌ ਭੂਲਿ ਸਕਲ ਸੁਧਿ ਗਈ। ੨।

*ਦੋਹਰਾ*

ਜੋਬਨ ਕੁਅਰਿ ਸਖੀ ਹੁਤੀ ਲੀਨੀ ਨਿਕਟ ਬੁਲਾਇ।
ਉਦੈ ਪੁਰੀ ਤਾ ਸੌ ਸਕਲ ਭੇਦ ਕਹਿਯੋ ਸਮਝਾਇ। ੩।

*ਸਵੈਯਾ*

ਕਾਨਿ ਕਰੌ ਨਹਿ ਸਾਹਿਜਹਾਨ ਕੀ ਧਾਮ ਜਿਤੋ ਧਨ ਹੈ ਸੁ ਲੁਟਾਊ।
ਅੰਬਰ ਫਾਰਿ ਦਿਗੰਬਰ ਹ੍ਵੈ ਕਰਿ ਚੰਦਨੁਤਾਰਿ ਬਿਭੂਤਿ ਚੜਾਊ।
ਕਾ ਸੌ ਕਹੌ ਨਹਿ ਤੂ ਹਮਰੋ ਕੋਊ ਜੀ ਕੀ ਬ੍ਰਿਥਾ ਕਹਿ ਤਾਹਿ ਸੁਨਾਊ।
ਪੰਖ ਦਏ ਬਿਧਿ ਤੂ ਲਖਿ ਮੋ ਕਹ ਪ੍ਰੀਤਮ ਕੌ ਉਡਿ ਕੈ ਮਿਲਿ ਆਊ। ੪।

ਪ੍ਰੀਤਿ ਕਰੀ ਤਿਹ ਸੌ ਕਿਹ ਕਾਜ ਸੁ ਮੀਤ ਕੇ ਕਾਜ ਜੁ ਮੀਤ ਨ ਆਵੈ।
ਪੀਰ ਕਹੈ ਅਪਨੇ ਚਿਤ ਮੈ ਉਹਿ ਪੀਰ ਕੌ ਪੀਰ ਕੇ ਨੀਰ ਬੁਝਾਵੈ।
ਹੌ ਅਟਕੀ ਮਨ ਭਾਵਨ ਸੌ ਮੁਹਿ ਕੈਸਿਯੈ ਬਾਤ ਕੋਊ ਕਹਿ ਜਾਵੈ।
ਹੌ ਹੋਊ ਦਾਸਨ ਦਾਸਿ ਸਖੀ ਮੁਹਿ ਜੋ ਕੋਊ ਪ੍ਰੀਤਮ ਆਨਿ ਮਿਲਾਵੈ। ੫।

ਜੋ ਸਖੀ ਕਾਜ ਕਰੈ ਹਮਰੋ ਤਿਹ ਭੂਖਨ ਕੀ ਕਛੁ ਭੂਖ ਨ ਹ੍ਵੈ ਹੈ।
ਬਸਤ੍ਰ ਅਪਾਰ ਭਰੇ ਘਰ ਬਾਰ ਸੁ ਏਕਹਿ ਬਾਰ ਹਜਾਰਨ ਲੈਹੈ।
ਮੋਰੀ ਦਸਾ ਅਵਲੋਕਿ ਕੈ ਸੁੰਦਰਿ ਜਾਨਤ ਹੀ ਹਿਯੋ ਮੈ ਪਛੁਤੈਹੈ।
ਕੀਜੈ ਉਪਾਇ ਦੀਜੈ ਬਿਖੁ ਆਇ ਕਿ ਮੀਤ ਮਿਲਾਇ ਕਿ ਮੋਹੂ ਨ ਪੈਹੈ। ੬।

ਐਸੇ ਉਦੈ ਪੁਰੀ ਕੇ ਮੁਖ ਤੇ ਬਚ ਜੋਬਨ ਕੁਅਰਿ ਜਬੈ ਸੁਨਿ ਪਾਯੋ।
ਤਾਹਿ ਪਛਾਨ ਭਲੀ ਬਿਧਿ ਸੌ ਮਨ ਬੀਚ ਬਿਚਾਰ ਇਹੈ ਠਹਰਾਯੋ।
ਦੇਗ ਮੈ ਡਾਰਿ ਚਲੀ ਤਿਤ ਕੋ ਬਗਵਾਨਨ ਭਾਖਿ ਪਕ੍ਵਾਨ ਲਖਾਯੋ।
ਸਾਇਤ ਏਕ ਬਿਹਾਨੀ ਨ ਬਾਗ ਮੈ ਆਨਿ ਪਿਆਰੀ ਕੌ ਮੀਤ ਮਿਲਾਯੋ। ੭।

*ਦੋਹਰਾ*

ਉਦੈ ਪੁਰੀ ਪਿਯ ਪਾਇ ਤਿਹ ਚਰਨ ਰਹੀ ਲਪਟਾਇ।
ਤਾ ਕੋ ਜੋ ਦਾਰਿਦ ਹੁਤੇ ਛਿਨ ਮੈ ਦਯੋ ਮਿਟਾਇ। ੮।

*ਚੌਪਈ*

ਉਦੈ ਪੁਰੀ (ਨਾਲ ਸੰਬੰਧ ਰਖਣ ਵਾਲੀ) ਖ਼ੁੱਰਮ (ਸ਼ਾਹਜਹਾਨ) ਦੀ ਇਸਤਰੀ ਬਾਦਸ਼ਾਹ ਨੂੰ ਪ੍ਰਾਣਾਂ ਤੋਂ ਵੀ ਪਿਆਰੀ ਸੀ। ਉਸ ਨੂੰ ਜੀ ਜੀ ਕਰਦਿਆਂ ਉਸ ਦਾ ਮੂੰਹ ਸੁਕਦਾ ਸੀ ਅਤੇ ਉਸ ਤੋਂ ਡਰਦਿਆਂ ਹੋਰ ਕਿਸੇ ਵਲ ਵੇਖਦਾ ਵੀ ਨਹੀਂ ਸੀ।੧।

ਇਕ ਦਿਨ ਸੋਲ੍ਹਾਂ ਸੌ ਸਹੇਲੀਆਂ ਨੂੰ ਨਾਲ ਲੈ ਕੇ ਬੇਗਮ ਬਾਗ ਵਲ ਗਈ। (ਉਥੇ) ਉਸ ਨੇ ਇਕ ਸੁੰਦਰ ਆਦਮੀ ਨੂੰ ਵੇਖਿਆ (ਤਾਂ ਉਸ) ਇਸਤਰੀ ਨੂੰ ਸਾਰੀ ਸੁੱਧ ਬੁੱਧ ਭੁਲ ਗਈ।੨।

*ਦੋਹਰਾ*

(ਬੇਗਮ ਦੀ ਇਕ) ਜੋਬਨ ਕੁਅਰਿ ਨਾਂ ਦੀ ਸਖੀ ਸੀ, ਉਸ ਨੂੰ ਕੋਲ ਬੁਲਾ ਲਿਆ। ਉਸ ਨੂੰ ਉਦੈ ਪੁਰੀ (ਬੇਗਮ) ਨੇ ਸਾਰੀ ਗੱਲ ਸਮਝਾ ਦਿੱਤੀ।੩।

*ਸਵੈਯਾ*

(ਤੂੰ) ਸ਼ਾਹਜਹਾਨ ਦੀ ਬਿਲਕੁਲ ਪਰਵਾਹ ਨ ਕਰੀਂ, (ਮੇਰੇ ਪਾਸ) ਜਿਤਨਾ ਧਨ ਹੈ, ਲੁਟਾ ਦਿਆਂਗੀ। ਬਸਤ੍ਰ ਫਾੜ ਕੇ ਅਤੇ ਨਿਰਬਸਤ੍ਰ ਹੋ ਕੇ ਚੰਦਨ (ਦੇ ਲੇਪ ਨੂੰ) ਉਤਾਰ ਕੇ ਬਿਭੂਤ ਮਲ ਲਵਾਂਗੀ। ਕਿਸ ਨਾਲ ਗੱਲ ਕਰਾਂ, ਤੇਰੇ ਬਿਨਾ ਮੇਰਾ ਕੋਈ ਨਹੀਂ ਹੈ ਜਿਸ ਨੂੰ ਮਨ ਦੀ ਪੀੜ ਸੁਣਾ ਸਕਾਂ। ਜੇ ਰੱਬ ਨੇ ਮੈਨੂੰ ਖੰਭ ਲਗਾਏ ਹੁੰਦੇ, ਤਾਂ ਤੇਰੇ ਵੇਖਦਿਆਂ ਪ੍ਰੀਤਮ ਨੂੰ ਉਡ ਕੇ ਮਿਲ ਆਉਂਦੀ।੪।

ਉਸ ਨਾਲ ਕੀਤੀ ਪ੍ਰੀਤ ਕਿਸ ਕੰਮ ਦੀ, ਜੇ ਮਿਤਰ ਦੇ ਕੰਮ ਮਿਤਰ ਨ ਆਵੇ। ਆਪਣੇ ਚਿਤ ਦੀ ਪੀੜ ਉਸ ਨਾਲ ਸਾਂਝੀ ਕਰੇ, ਉਸ ਪੀੜ ਨੂੰ (ਮਿਤਰ ਆਪਣੀ) ਪੀੜ ਸਮਝ ਕੇ (ਅੱਖਾਂ ਦੇ) ਜਲ ਨਾਲ ਬੁਝਾ ਦੇਵੇ। ਮੈਂ ਤਾਂ ਆਪਣੇ ਮਨ ਭਾਉਂਦੇ ਪ੍ਰੀਤਮ ਨਾਲ ਅਟਕ ਗਈ ਹਾਂ, ਮੈਨੂੰ ਕੋਈ ਭਾਵੇਂ ਕੁਝ ਗੱਲ ਕਹਿ ਜਾਵੇ। ਹੇ ਸਖੀ! ਮੈਂ ਉਸ ਦੇ ਦਾਸਾਂ ਦੀ ਦਾਸੀ ਹੋਵਾਂਗੀ ਜੋ ਕੋਈ ਮੈਨੂੰ ਪ੍ਰੀਤਮ ਆਣ ਕੇ ਮਿਲਾ ਦੇਵੇ।੫।

ਹੇ ਸਖੀ! ਜੇ ਤ ੂੰ ਮੇਰਾ ਕੰਮ ਕਰ ਦੇਵੇਂ ਤਾਂ ਤੈਨੂੰ ਗਹਿਣਿਆਂ ਦੀ ਭੁਖ ਨਹੀਂ ਰਹੇਗੀ। ਘਰ ਵਿਚ ਅਪਾਰ ਬਸਤ੍ਰ ਭਰੇ ਹੋਏ ਹਨ, (ਭਾਵੇਂ) ਇਕੋ ਵਾਰ ਹਜ਼ਾਰਾਂ ਲ਼ ਲਈਂ। ਹੇ ਸੁੰਦਰੀ! ਮੇਰੀ ਹਾਲਤ ਵੇਖ ਕੇ ਉਹ ਹਿਰਦੇ ਵਿਚ ਪਛਤਾਵੇਗਾ। ਕੋਈ ਉਪਾ ਕਰ ਕੇ ਮੈਨੂੰ ਮਿਤਰ ਮਿਲਾ ਦੇ, ਜਾਂ ਆ ਕੇ ਵਿਸ਼ ਦੇ ਦੇ, (ਪ੍ਰੀਤਮ ਤੋਂ ਬਿਨਾ ਮੈਨੂੰ) ਨਹੀਂ ਪਾ ਸਕੇਂਗੀ (ਅਰਥਾਤ਼ ਮਰ ਜਾਵਾਂਗੀ)।੬।

ਇਸ ਤਰ੍ਹਾਂ ਦੇ ਬਚਨ ਉਦੈ ਪੁਰੀ ਬੇਗਮ ਦੇ ਮੂੰਹ ਤੋਂ ਜਦੋਂ ਜੋਬਨ ਕੁਅਰਿ ਨੇ ਸੁਣੇ ਤਾਂ ਸਾਰੀ ਸਥਿਤੀ ਨੂੰ ਚੰਗੀ ਤਰ੍ਹਾਂ ਸਮਝ ਕੇ ਮਨ ਵਿਚ ਇਹ ਵਿਚਾਰ ਕੀਤਾ। ਉਸ ਨੂੰ ਦੇਗ ਵਿਚ ਪਾ ਕੇ ਉਸ ਪਾਸੇ ਵਲ ਚਲ ਪਈ ਅਤੇ ਮਾਲੀਆਂ ਨੂੰ (ਉਸ ਵਿਚ) ਪਕਵਾਨ ਪਿਆ ਹੋਇਆ ਦਸਿਆ। ਇਕ ਘੜੀ ('ਸਾਇਤ') ਵੀ ਨ ਬੀਤੀ ਕਿ ਪਿਆਰੀ ਨੂੰ ਬਾਗ ਵਿਚ ਯਾਰ ਮਿਲਾ ਦਿੱਤਾ।੭।

*ਦੋਹਰਾ*

ਉਦੈ ਪੁਰੀ ਬੇਗਮ ਪ੍ਰੀਤਮ ਨੂੰ ਪ੍ਰਾਪਤ ਕਰ ਕੇ ਉਸ ਦੇ ਚਰਨਾਂ ਨਾਲ ਲਿਪਟ ਗਈ। ਉਸ (ਸਹੇਲੀ) ਦਾ ਜੋ ਦਰਿਦ੍ਰ (ਗਰੀਬੀ) ਸੀ, ਛਿਣ ਭਰ ਵਿਚ ਮਿਟਾ ਦਿੱਤਾ।੮।

*ਅੜਿਲ*

ਗਹਿ ਗਹਿ ਤਾ ਕੋ ਬਾਲ ਗਰੇ ਚਿਮਟਤ ਭਈ।
ਲਪਟਿ ਲਪਟਿ ਤਾ ਕੇ ਆਸਨ ਕੇ ਤਰ ਗਈ।
ਚੌਰਾਸੀ ਆਸਨ ਸਭ ਲਿਯੇ ਬਨਾਇ ਕੈ।
ਹੋ ਆਠ ਜਾਮ ਰਤਿ ਕਰੀ ਹਰਖ ਉਪਜਾਇ ਕੈ। ੯।

*ਦੋਹਰਾ*

ਤਰੁਨ ਪੁਰਖ ਤਰੁਨੈ ਤ੍ਰਿਯਾ ਤ੍ਰਿਤਿਯ ਚੰਦ੍ਰ ਕੀ ਜੌਨਿ।
ਲਪਟਿ ਲਪਟਿ ਕਰਿ ਰਤਿ ਕਰੈ ਤਿਨ ਤੇ ਹਾਰੈ ਕੌਨ। ੧0।

*ਅੜਿਲ*

ਕੋਕਸਾਰ ਕੇ ਮੁਖ ਤੇ ਮਤਨ ਉਚਾਰਹੀ।
ਭਾਤਿ ਭਾਤਿ ਉਪਬਨ ਕੀ ਪ੍ਰਭਾ ਨਿਹਾਰਹੀ।
ਚੌਰਾਸੀ ਆਸਨ ਸਭ ਕਰੇ ਬਨਾਇ ਕਰਿ।
ਹੋ ਭਾਤਿ ਭਾਤਿ ਰਤਿ ਕਰੀ ਗਰੇ ਲਪਟਾਇ ਕਰਿ। ੧੧।

*ਦੋਹਰਾ*

ਚੌਰਾਸੀ ਆਸਨ ਲਏ ਭਾਤਿ ਭਾਤਿ ਲਪਟਾਇ।
ਚਤੁਰ ਚਤੁਰਿਯਹਿ ਭਾਵਈ ਛਿਨਕ ਨ ਛੋਰਿਯੋ ਜਾਇ। ੧੨।

*ਚੌਪਈ*

ਤਾ ਕੀ ਤ੍ਰਿਯਾ ਭੇਦ ਸੁਨਿ ਪਾਯੋ। ਉਦੈ ਪੁਰੀ ਮੋ ਪਤਿਹਿ ਬੁਲਾਯੋ।
ਭਾਤਿ ਭਾਤਿ ਤਾ ਸੌ ਰਤਿ ਕਰੀ । ਮੋ ਤੇ ਜਾਤ ਬਾਤ ਨਹਿ ਜਰੀ। ੧੩।

ਸਾਹਿਜਹਾਂ ਪੈ ਅਬੈ ਪੁਕਾਰੌਂ। ਛਿਨ ਮੈ ਤੁਮੈ ਖ੍ਵਾਰ ਕਰਿ ਡਾਰੌਂ।
ਯੌ ਕਹਿ ਬੈਨ ਜਾਤ ਭੀ ਤਹਾ। ਹਜਰਤਿ ਰੰਗ ਮਹਲ ਮਹਿ ਜਹਾ। ੧੪।

ਉਦੈਪੁਰੀ ਤਿਹ ਸੰਗ ਲ੍ਯਾਈ। ਤਬ ਲੌ ਨਾਰਿ ਪੁਕਾਰਿ ਸੁਨਾਈ।
ਸਾਹਿਜਹਾਂ ਤਬ ਬਚਨ ਉਚਾਰੇ। ਕਵਨ ਕਰਤ ਇਹ ਸੋਰ ਦੁਆਰੇ। ੧੫।

*ਦੋਹਰਾ*

ਉਦੈ ਪੁਰੀ ਤਬ ਯੌ ਕਹਿਯੋ ਸਮੁਝਿ ਚਿਤ ਕੈ ਮਾਹਿ।
ਸਤੀ ਭਯੋ ਚਾਹਤ ਤ੍ਰਿਯਾ ਹੋਨ ਦੇਤ ਇਹ ਨਾਹਿ। ੧੬।

*ਚੌਪਈ*

ਤਬ ਹਜਰਤਿ ਇਹ ਭਾਤਿ ਉਚਾਰੋ। ਯਾ ਕੌ ਮਨੈ ਕਰੋ ਜਿਨਿ ਜਾਰੋ।
ਤ੍ਰਿਯ ਜਨ ਸੰਗ ਅਮਿਤ ਕਰਿ ਦਏ। ਤਾ ਕਹ ਪਕਰਿ ਜਰਾਵਤ ਭਏ। ੧੭।

*ਅੜਿਲ*

ਉਸ (ਯਾਰ) ਨੂੰ ਇਸਤਰੀ ਫੜ ਫੜ ਕੇ ਗਲੇ ਨਾਲ ਲਗਾਉਣ ਲਗੀ ਅਤੇ ਲਿਪਟ ਲਿਪਟ ਕੇ ਉਸ ਦੇ ਆਸਣ ਦੇ ਹੇਠਾਂ ਹੋ ਗਈ। ਚੌਰਾਸੀ ਆਸਣਾਂ ਨੂੰ ਚੰਗੀ ਤਰ੍ਹਾਂ ਕਰ ਕੇ ਅੱਠ ਪਹਿਰ ਤਕ ਪ੍ਰਸੰਨਤਾ ਪੂਰਵਕ ਰਤੀ-ਕ੍ਰੀੜਾ ਕੀਤੀ।੯।

*ਦੋਹਰਾ*

ਨੌਜਵਾਨ ਇਸਤਰੀ ਅਤੇ ਨੌਜਵਾਨ ਮਰਦ ਅਤੇ ਤੀਜੀ ਚੰਦ੍ਰਮਾ ਦੀ ਚਾਂਦਨੀ ('ਜੌਨਿ') ਵਿਚ ਲਿਪਟ ਲਿਪਟ ਕੇ ਰਤੀ ਕਰਦੇ, ਉਨ੍ਹਾਂ ਵਿਚੋਂ ਭਲਾ ਕੌਣ ਹਾਰੇ।੧੦।

*ਅੜਿਲ*

(ਉਹ) ਕੋਕ ਸ਼ਾਸਤ੍ਰ ਦੇ ਮਤਾਂ ਨੂੰ ਮੂੰਹੋਂ ਉਚਾਰ ਕੇ, ਭਾਂਤ ਭਾਂਤ ਦੀ ਬਾਗ ਦੀ ਪ੍ਰਭਾ ਨੂੰ ਵੇਖਦੇ ਸਨ। (ਉਨ੍ਹਾਂ ਨੇ) ਚੰਗੀ ਤਰ੍ਹਾਂ ਚੌਰਾਸੀ ਆਸਣ ਕੀਤੇ। ਗਲੇ ਨਾਲ ਲਿਪਟ ਲਿਪਟ ਕੇ ਕਈ ਪ੍ਰਕਾਰ ਦੀ ਰਤੀ-ਕ੍ਰੀੜਾ ਕੀਤੀ।੧੧।

*ਦੋਹਰਾ*

ਭਾਂਤ ਭਾਂਤ ਨਾਲ ਲਿਪਟ ਕੇ (ਉਨ੍ਹਾਂ ਨੇ) ਚੌਰਾਸੀ ਆਸਣ ਕੀਤੇ। ਪ੍ਰਿਯ ਨੂੰ ਪ੍ਰਿਯਾ ਚੰਗੀ ਲਗਦੀ ਸੀ ਅਤੇ ਛਿਣ ਭਰ ਲਈ ਛਡੀ ਨਹੀਂ ਜਾ ਸਕਦੀ ਸੀ।੧੨।

*ਚੌਪਈ*

ਉਸ (ਵਿਅਕਤੀ) ਦੀ ਇਸਤਰੀ ਨੇ ਇਹ ਭੇਦ ਪਾ ਲਿਆ ਕਿ ਉਦੈ ਪੁਰੀ ਬੇਗਮ ਨੇ ਮੇਰੇ ਪਤੀ ਨੂੰ ਬੁਲਾਇਆ ਹੈ ਅਤੇ ਉਸ ਨਾਲ ਕਈ ਤਰ੍ਹਾਂ ਨਾਲ ਕਾਮ-ਕ੍ਰੀੜਾ ਕੀਤੀ ਹੈ। ਮੇਰੇ ਕੋਲੋਂ ਇਹ ਗੱਲ (ਹੁਣ) ਜਰੀ ਨਹੀਂ ਜਾਂਦੀ।੧੩।

(ਸੋਚਦੀ ਹੈ ਕਿ ਮੈਂ) ਸ਼ਾਹ ਜਹਾਨ ਪਾਸ ਹੁਣੇ ਪੁਕਾਰ ਕਰਾਂ। ਛਿਣ ਭਰ ਵਿਚ ਤੁਹਾਨੂੰ ਖੁਆਰ ਕਰ ਦਿਆਂ। ਇਸ ਤਰ੍ਹਾਂ ਬਚਨ ਕਹਿ ਕੇ ਉਹ ਉਥੇ ਗਈ ਜਿਥੇ ਬਾਦਸ਼ਾਹ ਰੰਗ ਮਹਲ ਵਿਚ ਬੈਠਾ ਸੀ।੧੪।

ਉਦੈ ਪੁਰੀ ਬੇਗਮ ਉਸ (ਮਿਤਰ) ਨੂੰ ਨਾਲ ਲੈ ਕੇ ਆ ਗਈ। ਤਦ ਤਕ ਉਸ ਇਸਤਰੀ ਦੀ ਪੁਕਾਰ ਸੁਣਾ ਦਿੱਤੀ। ਤਦ ਸ਼ਾਹਜਹਾਨ ਨੇ ਕਿਹਾ-- ਦੁਆਰ ਉਤੇ ਇਹ ਸ਼ੋਰ ਕੌਣ ਕਰ ਰਿਹਾ ਹੈ।੧੫।

*ਦੋਹਰਾ*

ਉਦੈ ਪੁਰੀ ਬੇਗਮ ਨੇ ਮਨ ਵਿਚ ਸੋਚ ਕੇ ਇਸ ਤਰ੍ਹਾਂ ਕਿਹਾ--ਇਹ ਇਸਤਰੀ ਸਤੀ ਹੋਣਾ ਚਾਹੁੰਦੀ ਹੈ, ਪਰ ਇਹ (ਬੰਦਾ) ਇਸ ਨੂੰ (ਸਤੀ ਹੋਣ) ਨਹੀਂ ਦਿੰਦਾ।੧੬।

*ਚੌਪਈ*

ਤਦ ਬਾਦਸ਼ਾਹ ਨੇ ਇਸ ਤਰ੍ਹਾਂ ਕਿਹਾ-- ਇਸ ਨੂੰ ਨ ਰੋਕੋ, ਸਾੜ ਦਿਓ। ਬੇਗਮ ਨੇ ਉਸ ਇਸਤਰੀ ਨਾਲ ਬੇਸ਼ੁਮਾਰ ਆਦਮੀ ਭੇਜ ਦਿੱਤੇ ਅਤੇ ਉਨ੍ਹਾਂ ਨੇ ਉਸ ਨੂੰ ਪਕੜ ਕੇ ਸਾੜ ਦਿੱਤਾ।੧੭।

*ਦੋਹਰਾ*

ਅਤਿ ਰਤਿ ਤਾ ਸੋ ਮਾਨਿ ਕੈ ਸੰਗ ਪਿਅਰਵਹਿ ਲ੍ਯਾਇ।
ਹਜਰਤ ਕੋ ਇਹ ਛਲ ਛਲਿਯੋ ਸਵਤਿਹਿ ਦਿਯੋ ਜਰਾਇ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੬੪। ੩੨੫੫। ਅਫਜੂੰ।*

*ਦੋਹਰਾ*

ਹਿੰਗੁਲਾਜ ਜਗਮਾਤ ਕੇ ਰਹੈ ਦੇਹਰੋ ਏਕ।
ਜਾਹਿ ਜਗਤ ਕੇ ਜੀਵ ਸਭ ਬੰਦਤ ਆਨਿ ਅਨੇਕ। ੧।

*ਚੌਪਈ*

ਸਿੰਘ ਬਚਿਤ੍ਰ ਤਹਾ ਕੋ ਨ੍ਰਿਪ ਬਰ। ਭਾਂਤਿ ਭਾਂਤਿ ਕੋ ਧਨੁ ਤਾ ਕੇ ਘਰ।
ਭਾਨ ਕਲਾ ਤਿਹ ਤ੍ਰਿਯਾ ਭਨਿਜੈ। ਤਾ ਕੇ ਕੋ ਤ੍ਰਿਯ ਤੁਲਿ ਕਹਿਜੈ। ੨।

ਦਿਜਬਰ ਸਿੰਘ ਏਕ ਦਿਜ ਤਾ ਕੇ। ਭਿਸਤ ਕਲਾ ਅਬਲਾ ਗ੍ਰਿਹ ਵਾ ਕੇ।
ਸਾਤ ਪੂਤ ਸੁੰਦਰ ਤਿਹ ਘਰ ਮੈ। ਕੋਬਿਦ ਸਭ ਹੀ ਰਹਤ ਹੁਨਰ ਮੈ। ੩।

*ਦੋਹਰਾ*

ਤਹਾ ਭਵਾਨੀ ਕੋ ਭਵਨ ਜਾਹਿਰ ਸਕਲ ਜਹਾਨ।
ਦੇਸ ਦੇਸ ਕੇ ਏਸ ਜਿਹ ਸੀਸ ਝੁਕਾਵਤ ਆਨਿ। ੪।

*ਅੜਿਲ*

ਅਤਿ ਸੁੰਦਰ ਮਠ ਊਚੀ ਧੁਜਾ ਬਿਰਾਜਹੀ।
ਨਿਰਖਿ ਦਿਪਤਤਾ ਤਾਹਿ ਸੁ ਦਾਮਨਿ ਲਾਜਹੀ।
ਦੇਸ ਦੇਸ ਕੇ ਏਸ ਤਹਾ ਚਲਿ ਆਵਹੀ।
ਹੋ ਜਾਨਿ ਸਿਵਾ ਕੋ ਭਵਨ ਸਦਾ ਸਿਰ ਨ੍ਯਾਵਹੀ। ੫।

*ਦੋਹਰਾ*

ਜੋ ਇਛਾ ਕੋਊ ਕਰੈ ਸੋ ਸਭ ਪੂਰਨ ਹੋਇ।
ਪ੍ਰਗਟ ਬਾਤ ਸਭ ਜਗਤ ਇਹ ਜਾਨਤ ਹੈ ਸਭ ਕੋਇ। ੬।

*ਚੌਪਈ*

ਏਕ ਦਿਵਸ ਐਸੋ ਤਹ ਭਯੋ। ਅਥ੍ਯੋ ਸੂਰ ਚੰਦ੍ਰ ਪ੍ਰਗਟਯੋ।
ਅਕਸਮਾਤ੍ਰ ਬਾਨੀ ਤਿਹ ਭਈ। ਸੋ ਦਿਜਬਰ ਸ੍ਰਵਨਨ ਸੁਨਿ ਲਈ। ੭।

ਪ੍ਰਾਤ ਭਏ ਰਾਜਾ ਇਹ ਮਰਿ ਹੈ। ਕੋਟਿ ਉਪਾਵ ਕਿਸੈ ਨ ਉਬਰਿ ਹੈ।
ਜੋ ਕੋਊ ਸਾਤ ਪੂਤ ਹ੍ਯਾ ਮਾਰੈ। ਤੌ ਅਪਨੌ ਯਹ ਰਾਵ ਉਬਾਰੇ। ੮।

*ਦੋਹਰਾ*

ਉਸ ਨਾਲ ਬਹੁਤ ਰਤੀ ਮੰਨਾ ਕੇ ਉਸ ਪ੍ਰੀਤਮ ਨੂੰ ਨਾਲ ਲੈ ਆਈ। ਬਾਦਸ਼ਾਹ ਨੂੰ ਇਸ ਛਲ ਨਾਲ ਛਲ ਕੇ ਸੌਂਕਣ ('ਸਵਤਿਹਿ') ਨੂੰ ਸੜਵਾ ਦਿੱਤਾ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੬੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੬੪। ੩੨੫੫। ਚਲਦਾ।*

*ਦੋਹਰਾ*

ਹਿੰਗੁਲਾਜ ਵਿਚ ਦੇਵੀ ਦਾ ਇਕ ਮੰਦਿਰ ਸੀ ਜਿਸ ਨੂੰ ਸੰਸਾਰ ਦੇ ਸਾਰੇ ਜੀਵ ਅਨੇਕ ਤਰ੍ਹਾਂ ਨਾਲ ਆ ਕੇ ਪੂਜਦੇ ਸਨ।੧।

*ਚੌਪਈ*

ਬਚਿਤ੍ਰ ਸਿੰਘ ਉਥੋਂ ਦਾ ਸ੍ਰੇਸ਼ਠ ਰਾਜਾ ਸੀ। ਉਸ ਦੇ ਘਰ ਵਿਚ ਭਾਂਤ ਭਾਂਤ ਦਾ ਧਨ ਸੀ। ਉਸ ਦੀ ਭਾਨ ਕਲਾ ਨਾਂ ਦੀ ਇਸਤਰੀ ਸੀ। ਉਸ ਦੇ ਬਰਾਬਰ ਕਿਹੜੀ ਇਸਤਰੀ ਜਾਏ? (ਅਰਥਾਤ ਕੋਈ ਵੀ ਉਸ ਵਰਗੀ ਨਹੀਂ ਸੀ)।੨।

ਉਸ ਪਾਸ ਦਿਜਬਰ ਸਿੰਘ ਨਾਂ ਦਾ ਇਕ ਬ੍ਰਾਹਮਣ ਸੀ। ਉਸ ਦੇ ਘਰ ਭਿਸਤ ਕਲਾ ਨਾਂ ਦੀ ਇਸਤਰੀ ਸੀ। ਉਸ (ਬ੍ਰਾਹਮਣ) ਦੇ ਸੱਤ ਸੁੰਦਰ ਪੁੱਤਰ ਸਨ। ਉਹ ਸਭ ਹੁਨਰ ਵਿਚ ਮਾਹਿਰ ਸਨ।੩।

*ਦੋਹਰਾ*

ਉਥੇ ਇਕ ਸੰਸਾਰ ਪ੍ਰਸਿੱਧ ਭਵਾਨੀ ਦਾ ਮੰਦਿਰ ਸੀ ਜਿਸ ਵਿਚ ਦੇਸਾਂ ਦੇਸਾਂ ਦੇ ਰਾਜੇ ਆ ਕੇ ਸੀਸ ਝੁਕਾਉਂਦੇ ਸਨ।੪।

*ਅੜਿਲ*

ਉਹ ਬਹੁਤ ਸੁੰਦਰ ਮਠ ਸੀ ਅਤੇ (ਉਸ ਉਤੇ) ਉੱਚੀ ਧੁਜਾ ਸ਼ੁਭਾਇਮਾਨ ਸੀ। ਉਸ ਦੀ ਕਾਂਤੀ ਨੂੰ ਵੇਖ ਕੇ ਬਿਜਲੀ ਵੀ ਸ਼ਰਮਾਉਂਦੀ ਸੀ। ਦੇਸਾਂ ਦੇਸਾਂ ਦੇ ਰਾਜੇ ਉਥੇ ਚਲ ਕੇ ਆਉਂਦੇ ਸਨ। ਉਸ ਨੂੰ ਸ਼ਿਵਾ (ਭਵਾਨੀ) ਦਾ ਮੰਦਿਰ ਜਾਣ ਕੇ ਸਿਰ ਝੁਕਾਉਂਦੇ ਸਨ।੫।

*ਦੋਹਰਾ*

ਉਥੇ ਜੋ ਕੋਈ ਵੀ ਇੱਛਾ ਕਰਦਾ ਸੀ, ਉਹ ਸਭ ਪੂਰੀ ਹੋ ਜਾਂਦੀ ਸੀ। ਇਹ ਗੱਲ ਸਾਰੇ ਜਗਤ ਵਿਚ ਪ੍ਰਗਟ ਸੀ ਅਤੇ ਸਭ ਕੋਈ ਜਾਣਦਾ ਸੀ।੬।

*ਚੌਪਈ*

ਇਕ ਦਿਨ ਉਥੇ ਇਸ ਤਰ੍ਹਾਂ ਹੋਇਆ। ਸੂਰਜ ਡੁਬਿਆ ਅਤੇ ਚੰਦ੍ਰਮਾ ਚੜ੍ਹਿਆ। (ਤਾਂ) ਉਥੇ ਅਚਾਨਕ ਆਕਾਸ਼-ਬਾਣੀ ਹੋਈ ਜੋ ਬ੍ਰਾਹਮਣ ਨੇ ਕੰਨਾਂ ਨਾਲ ਸੁਣ ਲਈ।੭।

ਸਵੇਰ ਹੁੰਦਿਆਂ ਹੀ ਇਹ ਰਾਜਾ ਮਰ ਜਾਏਗਾ। ਕਰੋੜਾਂ ਉਪਾ ਕਰਨ ਨਾਲ ਵੀ ਨਹੀਂ ਬਚੇਗਾ। ਜੇ ਕੋਈ (ਆਪਣੇ) ਸੱਤ ਪੁੱਤਰਾਂ ਦੀ ਬਲੀ ਇਥੇ ਦੇਵੇ ਤਾਂ (ਉਹ) ਆਪਣੇ ਇਸ ਰਾਜੇ ਨੂੰ ਬਚਾ ਸਕਦਾ ਹੈ।੮।

ਦਿਜਬਰ ਸੁਨਿ ਬਚਨਨ ਗ੍ਰਿਹ ਆਯੋ। ਨਿਜੁ ਰਾਨੀ ਤਨ ਭੇਦ ਜਤਾਯੋ।
ਤਬ ਤ੍ਰਿਯ ਸਾਤ ਪੂਤ ਸੰਗ ਲੀਨੇ। ਸਰਬ ਮੰਗਲਾ ਕੀ ਬਲਿ ਦੀਨੇ। ੯।

ਸਾਤ ਪੂਤ ਪਿਤ ਹਨੇ ਨਿਹਾਰੇ। ਅਸਿ ਲੈ ਕੰਠ ਆਪਨੇ ਮਾਰੇ।
ਸੁਰ ਪੁਰ ਬਾਟ ਜਬੈ ਤਿਨ ਲਈ। ਠਾਢੀ ਨਾਰਿ ਨਿਹਾਰਤ ਭਈ। ੧੦।

ਵਹੈ ਹਾਥ ਅਪਨੇ ਅਸਿ ਲੀਨੋ। ਨਿਜੁ ਪ੍ਰਾਨਨ ਕੋ ਤ੍ਰਾਸ ਨ ਕੀਨੋ।
ਰਾਵ ਬਚੈ ਕਹਿ ਤਾਹਿ ਸੰਭਾਰਿਯੋ। ਗਹਿ ਕਰਿ ਕੰਠ ਆਪਨੇ ਮਾਰਿਯੋ। ੧੧।

ਸਾਤ ਪੂਤ ਹਨਿ ਪਤਹਿ ਸੰਘਾਰਿਯੋ। ਬਹੁਰਿ ਮੁੰਡ ਅਪਨੋ ਕਟਿ ਡਾਰਿਯੋ।
ਰਾਵ ਚਕ੍ਯੋ ਕੌਤਕ ਜਬ ਲਹਿਯੋ। ਸੋਈ ਖੜਗ ਹਾਥ ਮੈ ਗਹਿਯੋ। ੧੨।

ਸਾਤ ਪੂਤ ਹਮਰੇ ਹਿਤ ਮਾਰੋ। ਬਹੁਰਿ ਆਪੁਨੇ ਨਾਥ ਸੰਘਾਰੋ।
ਪੁਨਿ ਇਨ ਦੇਹ ਨੇਹ ਮਮ ਦਿਯੋ। ਧ੍ਰਿਗ ਇਹ ਰਾਜ ਹਮਾਰੋ ਕਿਯੋ। ੧੩।

ਸੋਈ ਖੜਗ ਕੰਠੀ ਪਰ ਧਰਿਯੋ। ਮਾਰਨ ਅਪਨੋ ਆਪੁ ਬਿਚਰਿਯੋ।
ਕ੍ਰਿਪਾ ਕਰੀ ਤਬ ਤਾਹਿ ਭਵਾਨੀ। ਐਸੀ ਭਾਤਿ ਬਖਾਨੀ ਬਾਨੀ। ੧੪।

*ਅੜਿਲ*

ਇਨ ਕੌ ਲੇਹੁ ਜਿਯਾਇ ਨ ਨਿਜੁ ਬਧ ਕੀਜਿਯੈ।
ਰਾਜ ਬਰਿਸ ਬਹੁ ਕਰੌ ਬਹੁਤ ਦਿਨ ਜੀਜੀਯੈ।
ਤਬ ਦੁਰਗਾ ਤੈ ਸਭ ਹੀ ਦਏ ਜਿਯਾਇ ਕੈ।
ਹੋ ਨਿਰਖਿ ਨ੍ਰਿਪਤਿ ਕੀ ਪ੍ਰੀਤਿ ਹਰਖ ਉਪਜਾਇ ਕੈ। ੧੫।

*ਚੌਪਈ*

ਐਸੋ ਢੀਠ ਤਵਨ ਤ੍ਰਿਯ ਕਰਿਯੋ। ਪਤਿ ਪੂਤਨ ਕੇ ਪ੍ਰਾਨਨ ਹਰਿਯੋ।
ਬਹੁਰੋ ਬਧ ਅਪਨੋ ਕਹੁੰ ਕੀਨੋ। ਪ੍ਰਾਨ ਬਚਾਇ ਨ੍ਰਿਪਤਿ ਕੋ ਲੀਨੋ। ੧੬।

*ਦੋਹਰਾ*

ਨਿਰਖਿ ਸਤਤਾ ਸਭਨ ਕੀ ਜਗ ਜਨਨੀ ਹਰਖਾਇ।
ਸਾਤ ਪੂਤ ਪਤਿ ਕੇ ਸਹਿਤ ਤਿਹ ਜੁਤ ਦਏ ਜਿਯਾਇ। ੧੭।
ਤ੍ਰਿਯ ਚਰਿਤ੍ਰ ਦੁਹਕਰਿ ਕਰਿਯੋ ਜੈਸੋ ਕਰੈ ਨ ਕੋਇ।
ਪੁਰੀ ਚਤ੍ਰਦਸ ਕੇ ਬਿਖੈ ਧੰਨ੍ਯ ਧੰਨ੍ਯ ਤਿਹ ਹੋਇ। ੧੮।

*ਚੌਪਈ*

ਸਾਤ ਪੂਤ ਮੂਏ ਜਿਯਰਾਏ। ਅਪਨੀ ਦੇਹ ਸਹਿਤ ਪਤਿ ਪਾਏ।
ਨ੍ਰਿਪ ਕੀ ਬਡੀ ਆਰਬਲ ਹੋਈ। ਐਸੋ ਕਰਤ ਚਰਿਤ੍ਰ ਨ ਕੋਈ। ੧੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੬੫। ੩੨੭੪। ਅਫਜੂੰ।*

ਬ੍ਰਾਹਮਣ ਇਹ ਬੋਲ ਸੁਣ ਕੇ ਘਰ ਆਇਆ। ਆਪਣੀ ਇਸਤਰੀ ਨੂੰ ਸਾਰੀ ਗੱਲ ਦਸੀ। ਤਦ ਇਸਤਰੀ ਨੇ (ਆਪਣੇ) ਸੱਤ ਪੁੱਤਰ ਨਾਲ ਲਏ। ਸਾਰੇ ਦੇਵੀ ('ਮੰਗਲਾ') ਦੀ ਬਲੀ ਚੜ੍ਹਾ ਦਿੱਤੇ।੯।

ਜਦ ਪਿਤਾ ਨੇ ਸੱਤ ਪੁੱਤਰਾਂ ਨੂੰ ਮਰਿਆ ਹੋਇਆ ਵੇਖਿਆ ਤਾਂ ਤਲਵਾਰ ਲੈ ਕੇ ਆਪਣੇ ਗਲੇ ਉਤੇ ਮਾਰੀ। ਜਦੋਂ ਉਸ ਨੇ ਸਵਰਗ ਦਾ ਰਾਹ ਫੜਿਆ ਤਦੋਂ ਉਹ ਇਸਤਰੀ ਖੜੋਤੀ ਵੇਖ ਰਹੀ ਸੀ।੧੦।

ਉਸ ਨੇ ਵੀ ਆਪਣੇ ਹੱਥ ਵਿਚ ਤਲਵਾਰ ਲੈ ਲਈ ਅਤੇ ਆਪਣੇ ਪ੍ਰਾਣਾਂ ਦਾ ਡਰ ਨ ਮੰਨਿਆ। ਉਸ ਨੇ ਸੋਚਿਆ ਕਿ ਕਿਸੇ ਤਰ੍ਹਾਂ ਰਾਜਾ ਬਚ ਜਾਏ। (ਉਸ ਨੇ ਤਲਵਾਰ ਨੂੰ) ਪਕੜ ਕੇ ਆਪਣੇ ਗਲੇ ਉਤੇ ਮਾਰੀ।੧੧।

ਸੱਤ ਪੁੱਤਰਾਂ ਨੂੰ ਮਾਰ ਕੇ ਫਿਰ ਪਤੀ ਨੂੰ ਸੰਘਾਰਿਆ। ਫਿਰ ਆਪਣਾ ਸਿਰ ਕਟ ਦਿੱਤਾ। ਰਾਜੇ ਨੇ ਜਦ ਕੌਤਕ ਵੇਖਿਆ ਤਾਂ ਹੈਰਾਨ ਹੋ ਗਿਆ। (ਉਸ ਨੇ) ਉਹ ਤਲਵਾਰ ਹੱਥ ਵਿਚ ਪਕੜ ਲਈ।੧੨।

(ਰਾਜੇ ਨੇ ਕਿਹਾ ਕਿ ਇਸ ਇਸਤਰੀ ਨੇ) ਮੇਰੇ ਲਈ (ਪਹਿਲਾਂ) ਸੱਤ ਪੁੱਤਰ ਮਾਰੇ ਅਤੇ ਫਿਰ ਆਪਣੇ ਨਾਥ ਨੂੰ ਮਾਰ ਦਿੱਤਾ। ਫਿਰ ਮੇਰੇ ਪਿਆਰ ਲਈ ਆਪਣੀ ਦੇਹ ਵੀ ਕੁਰਬਾਨ ਕਰ ਦਿੱਤੀ। ਇਸ ਤਰ੍ਹਾਂ ਦਾ ਰਾਜ ਕਰਨਾ ਮੇਰੇ ਲਈ ਧਿੱਕਾਰ ਹੈ।੧੩।

ਉਹੀ ਤਲਵਾਰ (ਉਸ ਨੇ) ਆਪਣੇ ਗਲੇ ਉਤੇ ਧਰ ਲਈ ਅਤੇ ਆਪਣੇ ਆਪ ਨੂੰ ਮਾਰਨ ਦਾ ਵਿਚਾਰ ਬਣਾਇਆ। ਤਦ ਭਵਾਨੀ ਨੇ ਉਸ ਉਤੇ ਕ੍ਰਿਪਾ ਕੀਤੀ ਅਤੇ ਇਸ ਤਰ੍ਹਾਂ ਬਚਨ ਉਚਾਰੇ।੧੪।

*ਅੜਿਲ*

(ਹੇ ਰਾਜਨ!) ਇਨ੍ਹਾਂ ਨੂੰ ਜਿਵਾ ਲਵੋ ਅਤੇ ਆਪਣਾ ਬਧ ਨ ਕਰੋ। ਬਹੁਤ ਸਾਲ ਰਾਜ ਕਰੋ ਅਤੇ ਬਹੁਤ ਸਮੇਂ ਤਕ ਜੀਓ। ਤਦ ਦੁਰਗਾ ਨੇ ਰਾਜੇ ਦੀ ਪ੍ਰੀਤ ਨੂੰ ਵੇਖ ਕੇ ਖ਼ੁਸ਼ੀ ਖ਼ੁਸ਼ੀ ਸਭ ਨੂੰ ਜੀਵਿਤ ਕਰ ਦਿੱਤਾ।੧੫।

*ਚੌਪਈ*

ਇਸ ਪ੍ਰਕਾਰ ਦਾ ਉਸ ਇਸਤਰੀ ਨੇ ਨਿਧੜਕ ਹਠ ਕੀਤਾ। ਪਤੀ ਅਤੇ ਪੁੱਤਰ ਦੇ ਪ੍ਰਾਣ ਹਰ ਲਏ। ਫਿਰ ਆਪਣੇ ਆਪ ਨੂੰ ਮਾਰ ਦਿੱਤਾ। ਰਾਜੇ ਦੇ ਪ੍ਰਾਣ ਬਚਾ ਲਏ।੧੬।

*ਦੋਹਰਾ*

ਸਾਰਿਆਂ ਦੀ ਸਤਿਅਤਾ ਵੇਖ ਕੇ ਜਗ ਜਨਨੀ (ਦੇਵੀ) ਨੇ ਪ੍ਰਸੰਨਤਾ ਪੂਰਵਕ ਉਸ ਇਸਤਰੀ ਨੂੰ ਪਤੀ ਅਤੇ ਸੱਤ ਪੁੱਤਰਾਂ ਸਹਿਤ ਜੀਵਿਤ ਕਰ ਦਿੱਤਾ।੧੭। ਉਸ ਇਸਤਰੀ ਨੇ ਬਹੁਤ ਔਖਾ ਚਰਿਤ੍ਰ ਕੀਤਾ ਜਿਹੋ ਜਿਹਾ ਕੋਈ ਵੀ ਨਹੀਂ ਕਰ ਸਕਦਾ। ਚੌਦਾਂ ਲੋਕਾਂ ਵਿਚ ਉਸ ਦੀ ਧੰਨ ਧੰਨ ਹੋਣ ਲਗ ਗਈ।੧੮।

*ਚੌਪਈ*

ਮੋਏ ਹੋਏ ਸੱਤ ਪੁੱਤਰ ਜਿਵਾਏ। ਆਪਣੀ ਦੇਹ ਸਮੇਤ ਪਤੀ ਨੂੰ ਪ੍ਰਾਪਤ ਕੀਤਾ। ਰਾਜੇ ਦੀ ਆਯੂ ਲੰਬੀ ਹੋ ਗਈ। ਅਜਿਹਾ ਚਰਿਤ੍ਰ ਕੋਈ ਵੀ ਨਹੀਂ ਕਰ ਸਕਦਾ।੧੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੬੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੬੫। ੩੨੭੪। ਚਲਦਾ।*

*ਦੋਹਰਾ*

ਸੁਕ੍ਰਿਤ ਸਿੰਘ ਸੂਰੋ ਬਡੋ ਸੂਰਤਿ ਕੋ ਨਰਪਾਲ।
ਜੁਬਨ ਕਲਾ ਰਾਨੀ ਰਹੈ ਜਾ ਕੇ ਨੈਨ ਬਿਸਾਲ। ੧।

*ਚੌਪਈ*

ਤਾ ਕੇ ਏਕ ਪੂਤ ਗ੍ਰਿਹ ਭਯੋ। ਸਵਤਿਨ ਡਾਰਿ ਸਿੰਧੁ ਮੈ ਦਯੋ।
ਕਹਿਯੋ ਕਿ ਇਹ ਭਿਰਟੀ ਲੈ ਗਈ। ਇਹੈ ਖਬਰਿ ਰਾਜਾ ਕਹ ਭਈ। ੨।

ਰਾਨੀ ਅਧਿਕ ਸੋਕ ਤਬ ਕੀਨੋ। ਮਾਥੋ ਫੋਰਿ ਭੂੰਮਿ ਤਨ ਦੀਨੋ।
ਤਬ ਰਾਜਾ ਤਾ ਕੇ ਗ੍ਰਿਹ ਆਯੋ। ਭਾਤਿ ਭਾਤਿ ਤਿਹ ਤਾਪ ਮਿਟਾਯੋ। ੩।

ਰੀਤਿ ਕਾਲ ਕੀ ਕਿਨੂੰ ਨ ਜਾਨੀ। ਊਚ ਨੀਚ ਕੇ ਸੀਸ ਬਿਹਾਨੀ।
ਏਕੈ ਬਚਤ ਕਾਲ ਸੇ ਸੋਊ। ਰਾਵ ਰੰਕ ਅਰੁ ਬਚਤ ਨ ਕੋਊ। ੪।

*ਦੋਹਰਾ*

ਜੋ ਉਪਜਿਯੋ ਸੋ ਬਿਨਸਿਯੋ ਜਿਯਤ ਨ ਰਹਸੀ ਕੋਇ।
ਊਚ ਨੀਚ ਰਾਜਾ ਪ੍ਰਜਾ ਸੁਰ ਸੁਰਪਤਿ ਕੋਊ ਹੋਇ। ੫।

*ਚੌਪਈ*

ਤੁਮ ਸੁੰਦਰਿ ਸਭ ਸੋਕ ਨਿਵਾਰਹੁ। ਸ੍ਰੀ ਜਦੁਪਤਿ ਕਹ ਹਿਯੈ ਸੰਭਾਰਹੁ।
ਵਾ ਸੁਤ ਕੋ ਕਛੁ ਸੋਕ ਨ ਕੀਜੈ। ਔਰ ਮਾਗਿ ਪ੍ਰਭੁ ਤੇ ਸੁਤ ਲੀਜੈ। ੬।

*ਦੋਹਰਾ*

ਅਵਰ ਤੁਮਾਰੇ ਧਾਮ ਮੈ ਹ੍ਵੈ ਹੈ ਪੂਤ ਅਪਾਰ।
ਵਾ ਕੋ ਸੋਕ ਨ ਕੀਜਿਯੈ ਸੁਨ ਸੁੰਦਰਿ ਸੁਕੁਮਾਰਿ। ੭।

*ਚੌਪਈ*

ਜਬ ਰਾਜੈ ਯੌ ਤਿਹ ਸਮਝਾਯੋ। ਤਬ ਰਾਨੀ ਸੁਤ ਸੋਕ ਮਿਟਾਯੋ।
ਅਵਰ ਪੂਤ ਕੀ ਆਸਾ ਭਏ। ਚੌਬਿਸ ਬਰਿਸ ਬੀਤਿ ਕਰਿ ਗਏ। ੮।

*ਅੜਿਲ*

ਸੁੰਦਰ ਨਰ ਇਕ ਪੇਖਤ ਤਬ ਅਬਲਾ ਭਈ।
ਗ੍ਰਿਹ ਕੀ ਸਭ ਸੁਧਿ ਬਿਸਰਿ ਤਾਹਿ ਤਬ ਹੀ ਗਈ।
ਪਠੈ ਸਹਚਰੀ ਤਾ ਕੌ ਲਿਯੋ ਮੰਗਾਇ ਕੈ।
ਹੋ ਕਾਮ ਕੇਲ ਤਿਹ ਸੰਗ ਕਰਿਯੋ ਸੁਖ ਪਾਇ ਕੈ। ੯।

*ਦੋਹਰਾ*

ਸੂਰਤ (ਨਗਰ) ਦਾ ਸੁਕ੍ਰਿਤ ਸਿੰਘ ਨਾਂ ਦਾ ਵੱਡਾ ਸੂਰਮਾ ਰਾਜਾ ਸੀ। ਉਸ ਦੀ ਰਾਣੀ ਜੁਬਨ ਕਲਾ ਸੀ ਜਿਸ ਦੇ ਵੱਡੇ ਨੇਤਰ ਸਨ।੧।

*ਚੌਪਈ*

ਉਸ ਦੇ ਘਰ ਇਕ ਪੁੱਤਰ ਪੈਦਾ ਹੋਇਆ। (ਉਸ ਨੂੰ) ਸੌਂਕਣ ('ਸਵਤਿਨ') ਨੇ ਸਮੁੰਦਰ ਵਿਚ ਸੁਟ ਦਿੱਤਾ। ਕਿਹਾ ਕਿ ਉਸ ਨੂੰ ਬਘਿਆੜੀ ('ਭਿਰਟੀ') ਲੈ ਗਈ ਹੈ। ਇਹੀ ਖ਼ਬਰ (ਉਸ ਨੇ) ਰਾਜੇ ਨੂੰ ਵੀ ਕਹਿ ਦਿੱਤੀ।੨।

ਰਾਣੀ ਨੇ ਤਦ ਬਹੁਤ ਦੁਖ ਮਨਾਇਆ ਅਤੇ ਧਰਤੀ ਨਾਲ ਮੱਥਾ ਮਾਰ ਕੇ ਫੋੜ ਲਿਆ। ਤਦ ਰਾਜਾ ਉਸ ਦੇ ਮਹੱਲ ਵਿਚ ਆਇਆ ਅਤੇ ਕਈ ਤਰ੍ਹਾਂ ਨਾਲ ਉਸ ਦੇ ਦੁਖ ਨੂੰ ਦੂਰ ਕੀਤਾ।੩।

(ਰਾਜੇ ਨੇ ਕਿਹਾ--) ਕਾਲ ਦੀ ਰੀਤ ਕਿਸੇ ਨੇ ਨਹੀਂ ਸਮਝੀ। ਉੱਚੇ ਨੀਵੇਂ (ਸਭ) ਦੇ ਸਿਰ ਉਤੇ ਪੈਂਦੀ ਹੈ। ਕਾਲ ਤੋਂ ਇਕੋ (ਪਰਮਾਤਮਾ) ਹੀ ਬਚਦਾ ਹੈ। ਰਾਜਾ ਰੰਕ ਅਤੇ ਹੋਰ ਕੋਈ ਵੀ ਨਹੀਂ ਬਚਦਾ।੪।

*ਦੋਹਰਾ*

ਜੋ ਪੈਦਾ ਹੋਇਆ ਹੈ, ਉਹ (ਅਵੱਸ਼) ਨਸ਼ਟ ਹੋਏਗਾ, ਕੋਈ ਵੀ ਜੀਉਂਦਾ ਨਹੀਂ ਰਹੇਗਾ। (ਭਾਵੇਂ) ਉੱਚਾ-ਨੀਵਾਂ, ਰਾਜਾ-ਪ੍ਰਜਾ, ਦੇਵਤੇ ਜਾਂ ਇੰਦਰ, ਕੋਈ ਵੀ (ਕਿਉਂ ਨ) ਹੋਵੇ।੫।

*ਚੌਪਈ*

(ਤਦ ਰਾਜੇ ਨੇ ਕਿਹਾ--) ਹੇ ਸੁੰਦਰੀ! ਤੂੰ ਸਾਰੇ ਦੁਖ ਨੂੰ ਦੂਰ ਕਰ ਅਤੇ ਸ੍ਰੀ ਕ੍ਰਿਸ਼ਨ ਦਾ ਮਨ ਵਿਚ ਸਿਮਰਨ ਕਰ। ਉਸ ਪੁੱਤਰ ਦਾ ਕੋਈ ਦੁਖ ਨ ਮਨਾ ਅਤੇ ਪਰਮਾਤਮਾ ਕੋਲੋਂ ਹੋਰ ਪੁੱਤਰ ਮੰਗ ਲੈ।੬।

*ਦੋਹਰਾ*

ਹੇ ਕੋਮਲ ਸੁੰਦਰੀ! ਸੁਣ, ਤੇਰੇ ਘਰ ਹੋਰ ਕਈ ਪੁੱਤਰ ਹੋਣਗੇ। ਇਸ ਲਈ ਉਸ ਦਾ ਬਹੁਤ ਦੁਖ ਨ ਮਨਾ।੭।

*ਚੌਪਈ*

ਜਦ ਰਾਜੇ ਨੇ ਉਸ ਨੂੰ ਇਸ ਤਰ੍ਹਾਂ ਸਮਝਾਇਆ। ਤਦ ਰਾਣੀ ਨੇ ਪੁੱਤਰ ਦਾ ਦੁਖ ਭੁਲਾ ਦਿੱਤਾ। ਹੋਰ ਪੁੱਤਰ ਦੀ ਆਸ ਕਰਨ ਲਗੀ। (ਇਸ ਆਸ ਵਿਚ ਹੀ) ਚੌਵੀ ਵਰ੍ਹੇ ਬੀਤ ਗਏ।੮।

*ਅੜਿਲ*

ਤਦ ਉਸ ਇਸਤਰੀ ਨੇ ਇਕ ਸੁੰਦਰ ਪੁਰਸ਼ ਵੇਖਿਆ। ਉਸੇ ਵੇਲੇ ਉਸ ਨੂੰ ਘਰ ਦੀ ਸਾਰੀ ਸੁੱਧ ਬੁੱਧ ਵਿਸਰ ਗਈ। ਦਾਸੀ ਨੂੰ ਭੇਜ ਕੇ ਉਸ ਨੂੰ ਬੁਲਵਾ ਲਿਆ। ਸੁਖ ਸਹਿਤ ਉਸ ਨਾਲ ਕਾਮ-ਕ੍ਰੀੜਾ ਕੀਤੀ।੯।

*ਚੌਪਈ*

ਤਬ ਰਾਨੀ ਯੌਂ ਹ੍ਰਿਦੈ ਬਿਚਾਰੀ। ਬੋਲਿ ਜਾਰ ਪ੍ਰਤਿ ਸਕਲ ਸਿਖਾਰੀ।
ਲਰਿਕਾ ਹੁਤੋ ਜੋਗ੍ਯਹ ਹਰਿਯੋ। ਸੁੰਦਰ ਜਾਨਿ ਨ ਮੋ ਬਧਿ ਕਰਿਯੋ। ੧੦।

*ਦੋਹਰਾ*

ਥੋ ਬਾਲਕ ਜੋਗੀ ਹਰਿਯੋ ਹ੍ਵੈ ਭਿਰਟੀ ਕੇ ਭੇਸ।
ਮੈ ਜਾਨਤ ਨਹਿ ਕਵਨ ਸੁਤ ਬਸਤ ਕਵਨ ਸੇ ਦੇਸ। ੧੧।

*ਚੌਪਈ*

ਜਾਰ ਸੰਗ ਇਹ ਭਾਤਿ ਸਿਖਾਈ। ਆਪ ਰਾਵ ਸੋ ਜਾਇ ਜਤਾਈ।
ਜੋ ਬਾਲਕ ਮੈ ਪੂਤ ਗਵਾਯੋ। ਸੋ ਮੈ ਆਜੁ ਖੋਜ ਤੇ ਪਾਯੋ। ੧੨।

ਸੁਨਿ ਨ੍ਰਿਪ ਬਚਨ ਅਨੰਦਿਤ ਭਯੋ। ਤਾ ਕੋ ਬੋਲਿ ਨਿਕਟਿ ਤਬ ਲਯੋ।
ਤਬ ਰਾਨੀ ਇਹ ਭਾਤਿ ਉਚਾਰੋ। ਸੁਨੋ ਪੂਤ ਤੁਮ ਬਚਨ ਹਮਾਰੋ। ੧੩।

ਸਕਲ ਬ੍ਰਿਥਾ ਅਪਨੀ ਤੁਮ ਕਹੋ। ਹਮਰੇ ਸਭ ਸੋਕਨ ਕਹ ਦਹੋ।
ਰਾਜਾ ਸੋ ਕਹਿ ਪ੍ਰਗਟ ਸੁਨਾਯੋ। ਰਾਜਪੂਤ ਹ੍ਵੈ ਰਾਜ ਕਮਾਯੋ। ੧੪।

ਸੁਨੁ ਰਾਨੀ ਮੈ ਕਹਾ ਬਖਾਨੋ। ਬਾਲਕ ਹੁਤੋ ਕਛੂ ਨਹਿ ਜਾਨੋ।
ਜੋਗੀ ਕਹਿਯੋ ਸੁ ਤੁਮ ਤਨ ਕਹਿਹੌ। ਸੋਕ ਸੰਤਾਪ ਤਿਹਾਰੋ ਦਹਿਹੌ। ੧੫।

ਇਕ ਦਿਨ ਯੌ ਜੋਗੀਸ ਉਚਾਰਿਯੋ। ਸੂਰਤਿ ਸਹਿਰ ਬਡੋ ਉਜਿਯਾਰਿਯੋ।
ਹ੍ਵੈ ਭਿਰਟੀ ਮੈ ਤਹਾ ਸਿਧਾਯੋ। ਬਾਲਕ ਸੁਤ ਰਾਜਾ ਕੋ ਪਾਯੋ। ੧੬।

ਹ੍ਵੈ ਭਿਰਟੀ ਜਬ ਹੀ ਮੈ ਧਯੋ। ਭਾਜਿ ਲੋਗ ਆਗੇ ਤੇ ਗਯੋ।
ਤੋਹਿ ਡਾਰਿ ਬਗਲੀ ਮਹਿ ਲੀਨੋ। ਔਰੈ ਦੇਸ ਪਯਾਨੋ ਕੀਨੋ। ੧੭।

ਚੇਲਾ ਅਵਰ ਭਛ ਤਬ ਲ੍ਯਾਏ। ਤਾਹਿ ਖ੍ਵਾਇ ਕਰਿ ਨਾਥ ਰਿਝਾਏ।
ਭਛਨ ਕਾਜਿ ਔਰ ਕੋਊ ਧਰਿਯੋ। ਰਾਵ ਪੂਤ ਲਖਿ ਮੋਹਿ ਉਬਰਿਯੋ। ੧੮।

*ਦੋਹਰਾ*

ਸੁਨੁ ਰਾਨੀ ਐਸੇ ਬਚਨ ਨੈਨਨ ਨੀਰੁ ਬਹਾਇ।
ਨ੍ਰਿਪ ਦੇਖਤ ਸੁਤ ਜਾਰ ਕਹਿ ਲਯੋ ਗਰੇ ਸੋ ਲਾਇ। ੧੯।

*ਚੌਪਈ*

ਬਾਲਕ ਹੁਤੋ ਪੂਤ ਤਬ ਹਰਿਯੋ। ਮੋਰੇ ਭਾਗ ਸੁ ਜਿਯਤ ਉਬਰਿਯੋ।
ਕੌਨਹੂੰ ਕਾਜ ਦੇਸ ਇਹ ਆਯੋ। ਸੋ ਹਮ ਆਜੁ ਖੋਜ ਤੇ ਪਾਯੋ। ੨੦।

*ਚੌਪਈ*

ਤਦ ਰਾਨੀ ਨੇ ਹਿਰਦੇ ਵਿਚ ਇਹ ਗੱਲ ਸੋਚੀ। ਯਾਰ ਨੂੰ ਸਾਰੀ ਗੱਲ ਬੋਲ ਕੇ ਸਿਖਾ ਦਿੱਤੀ (ਕਿ ਜਦੋਂ ਮੈਂ) ਬਾਲਕ ਸਾਂ ਤਾਂ (ਇਕ) ਜੋਗੀ ਨੇ ਚੁਰਾ ਲਿਆ, ਪਰ ਸੁੰਦਰ ਸਮਝ ਕੇ ਮੈਨੂੰ ਨ ਮਾਰਿਆ।੧੦।

*ਦੋਹਰਾ*

(ਮੈਂ) ਬਾਲਕ ਸਾਂ ਅਤੇ ਜੋਗੀ ਨੇ ਬਘਿਆੜੀ ਦਾ ਰੂਪ ਧਾਰ ਕੇ ਹਰ ਲਿਆ ਸੀ। ਮੈਂ ਨਹੀਂ ਜਾਣਦਾ ਕਿ ਕਿਸ ਦਾ ਪੁੱਤਰ ਹਾਂ ਅਤੇ ਕਿਸ ਦੇਸ ਦੇ ਰਹਿਣ ਵਾਲਾ ਹਾਂ।੧੧।

*ਚੌਪਈ*

ਯਾਰ ਨੂੰ ਇਸ ਤਰ੍ਹਾਂ ਸਿਖਾ ਦਿੱਤਾ ਅਤੇ ਆਪ ਜਾ ਕੇ ਰਾਜੇ ਨੂੰ ਦਸਿਆ ਕਿ ਜਿਸ ਬਾਲਕ ਪੁੱਤਰ ਨੂੰ ਮੈਂ ਗੰਵਾ ਦਿੱਤਾ ਸੀ, ਉਹ ਮੈਂ ਅਜ ਖੋਜ ਕੇ ਪ੍ਰਾਪਤ ਕਰ ਲਿਆ ਹੈ।੧੨।

ਰਾਜਾ ਇਹ ਬਚਨ ਸੁਣ ਕੇ ਆਨੰਦਿਤ ਹੋਇਆ ਅਤੇ ਉਸ ਨੂੰ ਆਪਣੇ ਕੋਲ ਬੁਲਾ ਲਿਆ। ਤਦ ਰਾਣੀ ਨੇ ਇਸ ਤਰ੍ਹਾਂ ਕਿਹਾ-- ਹੇ ਪੁੱਤਰ! ਤੂੰ ਸਾਡੀ ਗੱਲ ਸੁਣ।੧੩।

ਤੂੰ ਆਪਣੀ ਸਾਰੀ ਬੀਤੀ (ਸਾਨੂੰ) ਸੁਣਾ ਅਤੇ ਸਾਡੇ ਸਾਰੇ ਦੁਖਾਂ ਨੂੰ ਸਾੜ ਦੇ। ਰਾਜੇ ਨੂੰ ਸਾਫ਼ ਸਾਫ਼ ਦਸ ਅਤੇ ਰਾਜ ਪੁੱਤਰ ਹੋ ਕੇ ਰਾਜ ਕਰ।੧੪।

ਹੇ ਰਾਣੀ! ਸੁਣੋ, ਮੈਂ ਕੀ ਦਸਾਂ। ਮੈਂ ਬਾਲਕ ਸਾਂ ਅਤੇ ਕੁਝ ਨਹੀਂ ਜਾਣਦਾ ਸਾਂ। ਜੋ ਜੋਗੀ ਨੇ ਕਿਹਾ ਸੀ, ਉਹੀ ਤੁਹਾਨੂੰ ਦਸਦਾ ਹਾਂ ਅਤੇ ਤੁਹਾਡੇ ਦੁਖ ਅਤੇ ਸੰਤਾਪ ਨੂੰ ਦੂਰ ਕਰਦਾ ਹਾਂ।੧੫।

ਇਕ ਦਿਨ (ਉਸ) ਜੋਗੀ ਨੇ (ਮੈਨੂੰ) ਇਸ ਤਰ੍ਹਾਂ ਦਸਿਆ ਕਿ ਇਕ ਵੱਡਾ ਸੁੰਦਰ 'ਸੂਰਤ' ਨਗਰ ਹੈ। ਮੈਂ ਬਘਿਆੜੀ ਬਣ ਕੇ ਉਥੇ ਗਿਆ ਅਤੇ ਰਾਜੇ ਦੇ ਬਾਲਕ ਪੁੱਤਰ ਨੂੰ ਪ੍ਰਾਪਤ ਕੀਤਾ।੧੬।

ਜਦ ਬਘਿਆੜੀ ਬਣ ਕੇ ਮੈਂ ਭਜਿਆ, ਤਾਂ ਲੋਕੀਂ ਅਗੋਂ ਦੌੜ ਗਏ। (ਮੈਂ) ਤੈਨੂੰ ਬਗਲੀ ਵਿਚ ਪਾ ਲਿਆ ਅਤੇ ਹੋਰ ਦੇਸ਼ ਵਲ ਚਲਾ ਗਿਆ।੧੭।

ਤਦ ਹੋਰ ਚੇਲੇ ਖਾਣ ਲਈ (ਪਦਾਰਥ) ਲੈ ਆਏ। ਉਨ੍ਹਾਂ ਨੇ ਸੁਆਮੀ ਨੂੰ ਖਵਾ ਕੇ ਪ੍ਰਸੰਨ ਕੀਤਾ। ਖਾਣ ਲਈ (ਉਨ੍ਹਾਂ ਨੇ) ਹੋਰ ਕੁਝ ਅਗੇ ਰਖਿਆ ਅਤੇ ਰਾਜੇ ਦਾ ਪੁੱਤਰ ਸਮਝ ਕੇ ਮੈਨੂੰ ਛਡ ਦਿੱਤਾ।੧੮।

*ਦੋਹਰਾ*

ਰਾਣੀ ਨੇ ਇਹ ਗੱਲ ਸੁਣ ਕੇ ਅੱਖਾਂ ਵਿਚੋਂ ਹੰਝੂ ਵਗਾਏ ਅਤੇ ਰਾਜੇ ਦੇ ਵੇਖਦਿਆਂ ਯਾਰ ਨੂੰ ਪੁੱਤਰ ਕਹਿ ਕੇ ਗਲੇ ਨਾਲ ਲਗਾ ਲਿਆ।੧੯।

*ਚੌਪਈ*

(ਜਦ) ਪੁੱਤਰ ਬਾਲਕ ਹੁੰਦਾ ਸੀ, ਤਦ ਚੁਰਾ ਲਿਆ ਗਿਆ। ਪਰ ਮੇਰੇ ਚੰਗੇ ਭਾਗਾਂ ਕਰ ਕੇ ਹੀ ਜੀਵਿਤ ਬਚਿਆ ਹੈ। ਇਹ ਕਿਸੇ ਕੰਮ ਲਈ ਹੀ (ਇਸ) ਦੇਸ ਵਲ ਆਇਆ ਸੀ। ਸੋ ਅਜ ਮੈਂ ਖੋਜ ਕੇ ਪ੍ਰਾਪਤ ਕਰ ਲਿਆ ਹੈ।੨੦।

ਗਹਿ ਗਹਿ ਤਾ ਕੋ ਗਰੇ ਲਗਾਵੈ। ਦੇਖਤ ਰਾਵ ਚੂੰਬਿ ਮੁਖ ਜਾਵੈ।
ਅਪਨੇ ਧਾਮ ਸੇਜ ਡਸਵਾਈ। ਤਾ ਸੌ ਰੈਨਿ ਬਿਰਾਜਤ ਜਾਈ। ੨੧।

ਆਠੋ ਜਾਮ ਧਾਮ ਤਿਹ ਰਾਖੈ। ਪੂਤ ਪੂਤ ਮੁਖ ਤੇ ਤਿਹ ਭਾਖੈ।
ਕਾਮ ਕੇਲ ਨਿਸਿ ਭਈ ਕਮਾਵੈ। ਮੂਰਖ ਰਾਵ ਭੇਦ ਨਹਿ ਪਾਵੈ। ੨੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਆਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੬੬। ੩੨੯੬। ਅਫਜੂੰ।*

*ਦੋਹਰਾ*

ਬਾਂਸ ਬਰੇਲੀ ਕੇ ਬਿਖੈ ਬੀਰ ਬਡੋ ਧਨ ਰਾਵ।
ਸਾਹ ਪਰੀ ਤਾ ਕੀ ਤ੍ਰਿਯਾ ਰਾਖਤ ਸਭ ਕੋ ਭਾਵ। ੧।

*ਚੌਪਈ*

ਏਕ ਪਾਤ੍ਰ ਰਾਜਾ ਕੇ ਆਈ। ਭੂਖਨ ਬਸਤ੍ਰ ਅਨੂਪ ਸੁਹਾਈ।
ਨ੍ਰਿਪ ਬਰ ਅਟਿਕ ਤਵਨ ਪਰ ਗਯੋ। ਰਾਨਿਨ ਡਾਰਿ ਹ੍ਰਿਦੈ ਤੇ ਦਯੋ। ੨।

*ਦੋਹਰਾ*

ਏਕ ਭ੍ਰਾਤ ਨ੍ਰਿਪ ਕੋ ਹੁਤੋ ਜਾ ਕੋ ਰੂਪ ਅਪਾਰ।
ਸਾਹ ਪਰੀ ਤਾ ਸੌ ਬਿਧੀ ਰਾਜਾ ਕੋ ਡਰ ਡਾਰਿ। ੩।

*ਚੌਪਈ*

ਨਿਤਪ੍ਰਤਿ ਰਾਨੀ ਤਾਹਿ ਬੁਲਾਵੈ। ਕਾਮ ਭੋਗ ਤਿਹ ਸੰਗ ਕਮਾਵੈ।
ਰਾਜਾ ਕੌ ਹਿਯ ਤੇ ਬਿਸਰਾਯੋ। ਤਾ ਕੌ ਰਾਜ ਦੇਉ ਠਹਰਾਯੋ। ੪।

ਅਬ ਮੈ ਰਾਜ ਦੇਤ ਹੌ ਤੋ ਕੌ। ਨਿਜੁ ਨਾਰੀ ਕਰਿਯਹੁ ਤੁਮ ਮੋ ਕੌ।
ਜੋ ਮੈ ਤੁਮੈ ਕਹੌ ਸੋ ਕਰਿਯਹੁ। ਯਾ ਰਾਜਾ ਤੇ ਨੈਕ ਨ ਡਰਿਯਹੁ। ੫।

ਮਨ ਬੀਸਕ ਇਕ ਬਿਸਹਿ ਮੰਗੈਯੈ। ਸਭ ਭੋਜਨ ਕੇ ਬੀਚ ਡਰੈਯੈ।
ਰਾਜਾ ਸਹਿਤ ਆਨ ਸਭ ਖੈਹੈ। ਛਿਨਕਿਕ ਬਿਖੈ ਮ੍ਰਿਤਕ ਹ੍ਵੈ ਜੈਹੈ। ੬।

*ਦੋਹਰਾ*

ਤਿਨ ਕੌ ਪ੍ਰਥਮ ਸੰਘਾਰਿ ਕੈ ਲੀਜੈ ਰਾਜੁ ਛਿਨਾਇ।
ਆਪ ਦੇਸ ਪਤਿ ਹੂਜਿਯੈ ਮੋਹਿ ਸਹਿਤ ਸੁਖ ਪਾਇ। ੭।

*ਚੌਪਈ*

ਤਬ ਤਿਨ ਜਾਰ ਕਾਜ ਸੋਊ ਕਿਯੋ। ਸੈਨ ਸਹਿਤ ਨਿਵਤੋ ਨ੍ਰਿਪ ਦਿਯੋ।
ਸਭ ਭੋਜਨ ਭੀਤਰ ਬਿਸੁ ਡਾਰੀ। ਸਭਹਿਨ ਬੇਸ੍ਵਾ ਸਹਿਤ ਖਵਾਰੀ। ੮।

ਉਸ ਨੂੰ ਫੜ ਫੜ ਕੇ ਗਲੇ ਲਗਾਉਂਦੀ ਅਤੇ ਰਾਜੇ ਦੇ ਵੇਖਦਿਆਂ (ਉਸ ਦਾ) ਮੂੰਹ ਚੁੰਮ ਲੈਂਦੀ। ਉਸ ਦੀ ਆਪਣੇ ਘਰ ਵਿਚ ਸੇਜ ਵਿਛਵਾਈ ਅਤੇ ਰਾਤ ਨੂੰ ਉਸ ਨਾਲ ਬਿਰਾਜਣ ਲਗੀ।੨੧।

ਅੱਠੇ ਪਹਿਰ ਉਸ ਨੂੰ ਘਰ ਵਿਚ ਰਖਦੀ ਅਤੇ ਉਸ ਨੂੰ ਮੂੰਹੋਂ ਪੁੱਤਰ ਪੁੱਤਰ ਕਹਿੰਦੀ। ਰਾਤ ਦਿਨ ਉਸ ਨਾਲ ਕਾਮ-ਕ੍ਰੀੜਾ ਕਰਦੀ। ਪਰ ਮੂਰਖ ਰਾਜਾ ਕੋਈ ਭੇਦ ਸਮਝ ਨ ਸਕਦਾ।੨੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੯। ੩੭੯੯। ਚਲਦਾ।*

*ਦੋਹਰਾ*

ਬਾਂਸ ਬਰੇਲੀ ਵਿਚ ਧਨ ਰਾਵ ਨਾਂ ਦਾ ਬਹੁਤ ਵੱਡਾ ਸੂਰਮਾ ਸੀ। ਉਸ ਦੀ ਸ਼ਾਹ ਪਰੀ ਨਾਂ ਦੀ ਇਸਤਰੀ ਸਭ ਦਾ ਆਦਰ ਭਾਵ ਕਰਦੀ ਸੀ।੧।

*ਚੌਪਈ*

ਇਕ ਵੇਸਵਾ ('ਪਾਤ੍ਰ') ਰਾਜੇ ਪਾਸ ਆਈ ਜੋ ਸੁੰਦਰ ਬਸਤ੍ਰਾਂ ਅਤੇ ਗਹਿਣਿਆਂ ਨਾਲ ਖ਼ੂਬ ਸਜੀ ਹੋਈ ਸੀ। ਰਾਜਾ ਉਸ ਉਤੇ ਮੋਹਿਤ ਹੋ ਗਿਆ ਅਤੇ ਰਾਣੀ ਨੂੰ ਮਨ ਤੋਂ ਵਿਸਾਰ ਦਿੱਤਾ।੨।

*ਦੋਹਰਾ*

ਰਾਜੇ ਦਾ ਇਕ ਭਰਾ ਹੁੰਦਾ ਸੀ ਜਿਸ ਦਾ ਰੂਪ ਅਪਾਰ ਸੁੰਦਰ ਸੀ। ਸ਼ਾਹ ਪਰੀ ਰਾਜੇ ਦਾ ਡਰ ਛਡ ਕੇ ਉਸ ਨਾਲ ਫਸ ਗਈ।੩।

*ਚੌਪਈ*

ਰਾਣੀ ਉਸ ਨੂੰ ਰੋਜ ਬੁਲਾਉਣ ਲਗੀ। ਉਸ ਨਾਲ ਕਾਮ-ਕ੍ਰੀੜਾ ਕਰਨ ਲਗੀ। (ਉਸ ਨੇ) ਰਾਜੇ ਨੂੰ ਹਿਰਦੇ ਤੋਂ ਭੁਲਾ ਦਿੱਤਾ (ਅਤੇ ਮਨ ਵਿਚ) ਫੈਸਲਾ ਕਰ ਲਿਆ ਕਿ ਉਸ ਨੂੰ ਰਾਜ ਦਿਵਾਵਾਂਗੀ।੪।

ਹੁਣ ਮੈਂ ਤੈਨੂੰ ਰਾਜ ਦਿਆਂਗੀ ਅਤੇ ਤੂੰ ਮੈਨੂੰ ਆਪਣੀ ਪਤਨੀ ਬਣਾ ਲਈਂ। ਜੋ ਮੈਂ ਤੈਨੂੰ ਕਹਾਂਗੀ, ਉਹੀ ਕਰੀਂ ਅਤੇ ਇਸ ਰਾਜੇ ਤੋਂ ਜ਼ਰਾ ਜਿੰਨਾ ਵੀ ਨ ਡਰੀਂ।੫।

ਵੀਹ ਕੁ ਮਣ ਇਕ ਜ਼ਹਿਰ ਮੰਗਵਾ ਅਤੇ ਸਾਰਿਆਂ ਦੇ ਭੋਜਨ ਵਿਚ ਪਾ ਦੇ। ਰਾਜੇ ਸਮੇਤ ਸਾਰੇ ਆ ਕੇ ਖਾਣਗੇ ਅਤੇ ਇਕ ਛਿਣ ਵਿਚ ਸਾਰੇ ਮਰ ਜਾਣਗੇ।੬।

*ਦੋਹਰਾ*

ਉਨ੍ਹਾਂ ਨੂੰ ਪਹਿਲਾਂ ਮਾਰ ਕੇ (ਫਿਰ) ਰਾਜ ਖੋਹ ਲੈ ਅਤੇ ਆਪ ਦੇਸ ਦਾ ਸੁਆਮੀ ਬਣ ਕੇ ਮੇਰੇ ਸਹਿਤ ਸੁਖ ਪ੍ਰਾਪਤ ਕਰ।੭।

*ਚੌਪਈ*

ਤਦ ਉਸ ਦੇ ਯਾਰ ਨੇ ਉਹੀ ਕੰਮ ਕੀਤਾ ਅਤੇ ਰਾਜੇ ਨੂੰ ਸੈਨਾ ਸਹਿਤ ਨਿਉਤਾ ਦਿੱਤਾ। ਸਭ ਦੇ ਭੋਜਨ ਵਿਚ ਜ਼ਹਿਰ ਪਾ ਦਿੱਤੀ ਅਤੇ ਵੇਸਵਾ ਸਮੇਤ ਸਭ ਨੂੰ ਖਵਾ ਦਿੱਤੀ।੮।

ਸੈਨ ਸਹਿਤ ਭਛਤ ਨ੍ਰਿਪ ਭਏ। ਘਰਿਕਿਕ ਬਿਖੈ ਮੌਤ ਮਰਿ ਗਏ।
ਜਿਯਤ ਬਚੇ ਤੇ ਤਿਨ ਗਹਿ ਘਾਏ। ਤਿਨ ਤੇ ਏਕ ਜਾਨ ਨਹਿ ਪਾਏ। ੯।

ਤਿਨ ਕੌ ਮਾਰਿ ਰਾਜ ਤਿਨ ਲਿਯੋ। ਤਾ ਕੌ ਨਿਜੁ ਨਾਰੀ ਲੈ ਕਿਯੋ।
ਹਾਥ ਠਾਢ ਕੀਨੋ ਤਿਹ ਘਾਯੋ। ਪਾਇ ਪਰਿਯੋ ਤਿਹ ਆਨਿ ਮਿਲਾਯੋ। ੧੦।

ਐਸੋ ਚਰਿਤ ਚੰਚਲਾ ਕੀਨੋ। ਨਿਜੁ ਨਾਯਕ ਕੌ ਬਧ ਕਰਿ ਦੀਨੋ।
ਔਰ ਸੂਰਮਨ ਕੌ ਬਧ ਕਿਯੋ। ਰਾਜ ਜਾਰ ਅਪਨੈ ਕੋ ਦਿਯੋ। ੧੧।

*ਦੋਹਰਾ*

ਇਹ ਚਰਿਤ੍ਰ ਸੌ ਚੰਚਲਾ ਨਿਜੁ ਨਾਯਕ ਕੋ ਮਾਰਿ।
ਰਾਜ ਜਾਰ ਕੌ ਲੈ ਦਿਯੋ ਐਸੇ ਖੇਲਿ ਖਿਲਾਰਿ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੬੭। ੩੩੦੮। ਅਫਜੂੰ।*

*ਦੋਹਰਾ*

ਪਛਿਮ ਕੋ ਰਾਜਾ ਰਹੈ ਰਨ ਮੰਡਨ ਸਿੰਘ ਨਾਮ।
ਦੇਸ ਦੇਸ ਕੇ ਏਸ ਜਿਹ ਪੂਜਤ ਆਠੋ ਜਾਮ। ੧।
ਵਾ ਰਾਜਾ ਕੀ ਬਲਿਭਾ ਜੋਤਿ ਮਤੀ ਸੁਭ ਕਾਰਿ।
ਤੀਨ ਭਵਨ ਭੀਤਰ ਨਹੀ ਜਾ ਸਮ ਰਾਜ ਕੁਮਾਰਿ। ੨।

*ਚੌਪਈ*

ਏਕ ਪਾਤ੍ਰ ਰਾਜਾ ਪਹਿ ਆਈ। ਨਿਜੁ ਹਾਥਨ ਬਿਧਿ ਜਾਨੁ ਬਨਾਈ।
ਤਾ ਪਰ ਅਟਕ ਰਾਵ ਕੀ ਭਈ। ਰਾਨੀ ਬਿਸਰਿ ਹ੍ਰਿਦੈ ਤੈ ਗਈ। ੩।

*ਦੋਹਰਾ*

ਤਬ ਰਾਨੀ ਚਿਤ ਕੇ ਬਿਖੈ ਰਹੀ ਅਧਿਕ ਹੀ ਖੀਝਿ।
ਵਾ ਬੇਸ੍ਯਾ ਪਰਿ ਰਾਵ ਕੀ ਸੁਨਿ ਸ੍ਰਵਨਨ ਅਤਿ ਰੀਝਿ। ੪।

*ਚੌਪਈ*

ਦੇਸ ਦੇਸ ਖਬਰੈ ਦੈ ਗਈ। ਬੇਸ੍ਯਨ ਰੀਝਿ ਰਾਵ ਕੀ ਭਈ।
ਅਬਲਾ ਦੇਸ ਦੇਸ ਤੇ ਆਈ। ਆਨਿ ਰਾਵ ਕੀ ਪੁਰੀ ਸੁਹਾਈ। ੫।

*ਦੋਹਰਾ*

ਤਬ ਰਾਨੀ ਕ੍ਰੁਧਿਤ ਭਈ ਧਾਰਿ ਬਦਨ ਮੈ ਮੋਨ।
ਨ੍ਰਿਪ ਅਟਕੇ ਬੇਸ੍ਯਨ ਭਏ ਹਮੇ ਸੰਭਰਿ ਹੈ ਕੌਨ। ੬।

ਰਾਜੇ ਨੇ ਸੈਨਾ ਸਹਿਤ ਭੋਜਨ ਕੀਤਾ ਅਤੇ ਇਕ ਘੜੀ ਵਿਚ ਮੌਤ (ਆਣ ਤੇ) ਮਰ ਗਏ। ਜੋ ਜੀਉਂਦੇ ਬਚੇ ਸਨ, ਉਨ੍ਹਾਂ ਨੂੰ ਪਕੜ ਕੇ ਮਾਰ ਦਿੱਤਾ। ਉਨ੍ਹਾਂ ਵਿਚੋਂ ਇਕ ਵੀ ਜੀਉਂਦਾ ਨਹੀਂ ਜਾ ਸਕਿਆ।੯।

ਉਨ੍ਹਾਂ ਨੂੰ ਮਾਰ ਕੇ ਉਸ ਨੇ ਰਾਜ ਸੰਭਾਲ ਲਿਆ ਅਤੇ ਉਸ ਨੂੰ ਆਪਣੀ ਰਾਣੀ ਬਣਾ ਲਿਆ। ਜਿਸ ਨੇ ਵੀ ਹੱਥ ਖੜਾ ਕੀਤਾ (ਭਾਵ--ਹਥਿਆਰ ਚੁਕਿਆ) ਉਸ ਨੂੰ ਮਾਰ ਦਿੱਤਾ। ਜੋ ਪੈਰੀਂ ਪੈ ਗਿਆ, ਉਸ ਨੂੰ ਨਾਲ ਮਿਲਾ ਲਿਆ।੧੦।

ਇਸ ਤਰ੍ਹਾਂ ਦਾ ਚਰਿਤ੍ਰ ਇਸਤਰੀ ਨੇ ਕੀਤਾ ਅਤੇ ਆਪਣੇ ਪਤੀ ਦਾ ਬਧ ਕਰ ਦਿੱਤਾ। ਹੋਰ ਸੂਰਮਿਆਂ ਦਾ ਵੀ ਸੰਘਾਰ ਕਰ ਦਿੱਤਾ ਅਤੇ ਰਾਜ ਆਪਣੇ ਯਾਰ ਨੂੰ ਦੇ ਦਿੱਤਾ।੧੧।

*ਦੋਹਰਾ*

ਇਸ ਚਰਿਤ੍ਰ ਨਾਲ ਇਸਤਰੀ ਨੇ ਆਪਣੇ ਸੁਆਮੀ ਨੂੰ ਮਾਰ ਦਿੱਤਾ ਅਤੇ ਰਾਜ ਆਪਣੇ ਪ੍ਰੇਮੀ ਨੂੰ ਲੈ ਦਿੱਤਾ। ਇਸ ਤਰ੍ਹਾਂ ਦੀ ਖੇਡ ਖੇਡੀ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੬੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੬੭। ੩੩੦੮। ਚਲਦਾ।*

*ਦੋਹਰਾ*

ਪੱਛਮ (ਦੇਸ਼) ਵਿਚ ਰਨ ਮੰਡਨ ਸਿੰਘ ਨਾਂ ਦਾ ਇਕ ਰਾਜਾ ਸੀ ਜਿਸ ਨੂੰ ਦੇਸ ਦੇਸ ਦੇ ਰਾਜੇ ਅੱਠੇ ਪਹਿਰ ਪੂਜਦੇ ਸਨ।੧। ਉਸ ਰਾਜੇ ਦੀ ਜੋਤਿ ਮਤੀ ਨਾਂ ਦੀ ਸ਼ੁਭ ਕੰਮ ਕਰਨ ਵਾਲੀ ਇਸਤਰੀ ਸੀ। ਉਸ ਵਰਗੀ ਤਿੰਨਾਂ ਲੋਕਾਂ ਵਿਚ ਕੋਈ ਰਾਜ ਕੁਮਾਰੀ ਨਹੀਂ ਸੀ।੨।

*ਚੌਪਈ*

(ਇਕ ਵਾਰ) ਇਕ ਵੇਸਵਾ ('ਪਾਤ੍ਰ') ਰਾਜੇ ਕੋਲ ਆਈ। (ਉਹ ਇਤਨੀ ਸੁੰਦਰ ਸੀ) ਮਾਨੋ ਵਿਧਾਤਾ ਨੇ ਆਪਣੇ ਹੱਥਾਂ ਨਾਲ ਉਸ ਨੂੰ ਬਣਾਇਆ ਹੋਵੇ। ਉਸ ਉਤੇ ਰਾਜਾ ਮੋਹਿਤ ਹੋ ਗਿਆ ਅਤੇ ਰਾਣੀ ਹਿਰਦੇ ਵਿਚੋਂ ਵਿਸਰ ਗਈ।੩।

*ਦੋਹਰਾ*

ਤਦ ਰਾਣੀ ਮਨ ਵਿਚ ਬਹੁਤ ਹੀ ਖਿਝੀ ਜਦ ਉਸ ਨੇ ਰਾਜੇ ਨੂੰ ਵੇਸਵਾ ਉਤੇ ਰੀਝਿਆ ਹੋਇਆ ਸੁਣਿਆ।੪।

*ਚੌਪਈ*

ਦੇਸ ਦੇਸ ਵਿਚ ਖ਼ਬਰ ਪਹੁੰਚ ਗਈ ਕਿ ਰਾਜਾ ਵੇਸਵਾ ਉਤੇ ਮੋਹਿਤ ਹੋ ਗਿਆ ਹੈ। (ਤਦ) ਦੇਸ ਦੇਸ ਤੋਂ ਇਸਤਰੀਆਂ ਆ ਗਈਆਂ ਅਤੇ ਆ ਕੇ ਰਾਜੇ ਦੀ ਨਗਰੀ ਨੂੰ ਸੁਸ਼ੋਭਿਤ ਕਰਨ ਲਗੀਆਂ।੫।

*ਦੋਹਰਾ*

ਤਦ ਰਾਣੀ ਕ੍ਰੋਧਿਤ ਹੋ ਕੇ ਮੁਖ ਵਿਚ ਚੁਪ ਧਾਰਨ ਕਰ ਲਈ (ਅਤੇ ਸੋਚਣ ਲਗੀ ਕਿ) ਰਾਜਾ ਤਾਂ ਵੇਸਵਾਵਾਂ ਵਿਚ ਅਟਕ ਗਿਆ ਹੈ, (ਹੁਣ) ਸਾਡੀ ਸੰਭਾਲ ਕੌਣ ਕਰੇਗਾ।੬।

*ਚੌਪਈ*

ਐਸੋ ਜਤਨ ਕਛੂ ਅਬ ਕਰਿਯੈ। ਜਾ ਤੇ ਇਨ ਬੇਸ੍ਵਨ ਕੌ ਮਰਿਯੈ।
ਲਖਤ ਰਾਵ ਕੇ ਪ੍ਰੀਤਿ ਜਨਾਊ। ਛਲਿ ਸੋ ਬਡੋ ਕਲੇਸ ਮਿਟਾਊ। ੭।

ਅਧਿਕ ਪ੍ਰੀਤ ਬੇਸ੍ਵਨ ਸੌ ਕੀਨੀ। ਲਛਮੀ ਬਹੁਤ ਸਭਨ ਕਹ ਦੀਨੀ।
ਪ੍ਰੀਤਿ ਕਰਤ ਜਿਹ ਨ੍ਰਿਪਤਿ ਹਮਾਰੋ। ਸੋ ਹਮ ਕੌ ਪ੍ਰਾਨਨ ਤੇ ਪ੍ਯਾਰੋ। ੮।

ਇਹ ਸੁਨਿ ਬੈਨ ਫੂਲ ਨ੍ਰਿਪ ਗਯੋ। ਭੇਦ ਅਭੇਦ ਨ ਪਾਵਤ ਭਯੋ।
ਯਾ ਸੌ ਕਰਤ ਪ੍ਰੀਤਿ ਮੈ ਭਾਰੀ। ਰਾਨੀ ਕਰਤ ਤਾਹਿ ਰਖਵਾਰੀ। ੯।

*ਦੋਹਰਾ*

ਸਭ ਰਾਨੀ ਬੇਸ੍ਵਨ ਸਹਿਤ ਲੀਨੀ ਨਿਕਟਿ ਬੁਲਾਇ।
ਭਾਤਿ ਭਾਤਿ ਕੇ ਸੁਖ ਕਿਯੇ ਤਿਨ ਤੇ ਗੀਤ ਗਵਾਇ। ੧੦।

*ਚੌਪਈ*

ਐਸੋ ਚਰਿਤ ਨਿਤ ਨ੍ਰਿਪ ਕਰਈ। ਕਛੂ ਰਾਨਿਨ ਤੇ ਸੰਕ ਨ ਧਰਈ।
ਸਭ ਬੇਸ੍ਵਨ ਤੇ ਧਾਮ ਲੁਟਾਵੈ। ਜੋਤਿ ਮਤੀ ਜਿਯ ਮੈ ਪਛੁਤਾਵੈ। ੧੧।

ਤਬ ਰਾਨੀ ਨ੍ਰਿਪ ਤੀਰ ਉਚਾਰੋ। ਸੁਨੋ ਨ੍ਰਿਪਤਿ ਜੁ ਬਚਨ ਹਮਾਰੋ।
ਬੇਰੀ ਏਕ ਬੈਠਿ ਸੁਖ ਕੀਜੈ। ਦੂਜੀ ਨਾਵ ਬੇਸਵਨ ਦੀਜੈ। ੧੨।

ਹਮ ਤੁਮ ਬੈਠਿ ਨਾਵ ਸੁਖ ਕੈਹੈ। ਇਨ ਬੇਸ੍ਵਨ ਤੇ ਗੀਤਿ ਗਵੈਹੈ।
ਜੋ ਸੁੰਦਰਿ ਇਨ ਤੇ ਲਖਿ ਲਿਜਿਯਹੁ। ਤਾ ਸੌ ਭੋਗ ਰਾਵ ਤੁਮ ਕਿਜਿਯਹੁ। ੧੩।

ਸੋ ਸੁਨਿ ਰਾਵ ਅਨੰਦਿਤ ਭਯੋ। ਤ੍ਰਿਯਨ ਸਹਿਤ ਬੇਸ੍ਵਨ ਲੈ ਗਯੋ।
ਆਮੂੰ ਜਹਾ ਬਹਿਤ ਨਦ ਭਾਰੋ। ਜਨੁ ਬਿਧਿ ਅਸਟਮ ਸਿੰਧੁ ਸਵਾਰੋ। ੧੪।

ਨੀਕੀ ਨਾਵ ਰਾਨਿਯਨ ਲਈ। ਬੇਰੀ ਬੁਰੀ ਬੇਸ੍ਵਨ ਦਈ।
ਅਪਨੇ ਰਾਵ ਤੀਰ ਬੈਠਾਰਿਯੋ। ਮੂਰਖ ਭੇਦ ਨ ਕਛੂ ਬਿਚਾਰਿਯੋ। ੧੫।

ਤਬ ਰਾਨੀ ਤਿਨ ਅਤਿ ਧਨੁ ਦੀਨੋ। ਬੇਰਿਯਾਰ ਅਪਨੇ ਬਸਿ ਕੀਨੋ।
ਜਹਾ ਬਹਤ ਆਮੂੰ ਨਦ ਭਾਰੋ। ਬੇਸ੍ਵਨ ਤਹੀ ਬੋਰਿ ਤੁਮ ਡਾਰੋ। ੧੬।

ਅਰਧ ਨਦੀ ਨਵਕਾ ਜਬ ਗਈ। ਤਬ ਹੀ ਫੋਰਿ ਮਲਾਹਨ ਦਈ।
ਸਭ ਬੇਸ੍ਵਾ ਡੂਬਨ ਤਬ ਲਾਗੀ। ਭਰੁਵਨਿ ਦਸੋ ਦਿਸਨ ਕਹ ਭਾਗੀ। ੧੭।

*ਚੌਪਈ*

ਹੁਣ ਕੋਈ ਅਜਿਹਾ ਯਤਨ ਕੀਤਾ ਜਾਏ, ਜਿਸ ਨਾਲ ਇਨ੍ਹਾਂ ਸਾਰੀਆਂ ਵੇਸਵਾਵਾਂ ਨੂੰ ਮਾਰ ਦਿੱਤਾ ਜਾਏ। (ਉਨ੍ਹਾਂ ਵੇਸਵਾਵਾਂ ਨਾਲ) ਰਾਜੇ ਦੇ ਵੇਖਦਿਆਂ ਪ੍ਰੀਤ ਦਾ ਵਿਖਾਵਾ ਕਰਾਂ ਪਰ ਛਲ ਕਰ ਕੇ (ਇਨ੍ਹਾਂ ਦੀ ਮੌਜੂਦਗੀ ਦਾ) ਵੱਡਾ ਕਲੇਸ਼ ਮਿਟਾ ਦਿਆਂ।੭।

(ਉਸ ਨੇ) ਵੇਸਵਾਵਾਂ ਨਾਲ ਬਹੁਤ ਪ੍ਰੀਤ ਜਤਾਈ ਅਤੇ ਸਭ ਨੂੰ ਬਹੁਤ ਧਨ ਦਿੱਤਾ। (ਅਤੇ ਮੂੰਹੋਂ ਕਹਿੰਦੀ ਕਿ) ਜਿਸ ਨਾਲ ਸਾਡੇ ਰਾਜਾ ਜੀ ਪਿਆਰ ਕਰਨ, ਉਹ ਸਾਨੂੰ ਪ੍ਰਾਣਾਂ ਨਾਲੋਂ ਵੀ ਅਧਿਕ ਪਿਆਰੀ ਹੈ।੮।

ਇਹ ਬੋਲ ਸੁਣ ਕੇ ਰਾਜਾ ਫੂਲ ਗਿਆ ਅਤੇ (ਕਿਸੇ ਪ੍ਰਕਾਰ ਦੇ) ਗੁਝੇ ਭੇਦ ਨੂੰ ਸਮਝ ਨ ਸਕਿਆ। (ਸਗੋਂ ਸੋਚਣ ਲਗਿਆ ਕਿ) ਜਿਨ੍ਹਾਂ ਨਾਲ ਮੈਂ ਬਹੁਤ ਪ੍ਰੇਮ ਕਰਦਾ ਹਾਂ, ਰਾਣੀ ਉਨ੍ਹਾਂ ਦੀ ਰਾਖੀ ਕਰਦੀ ਹੈ।੯।

*ਦੋਹਰਾ*

(ਰਾਜੇ ਨੇ) ਸਾਰੀਆਂ ਰਾਣੀਆਂ ਨੂੰ ਵੇਸਵਾਵਾਂ ਸਮੇਤ ਆਪਣੇ ਕੋਲ ਬੁਲਾ ਲਿਆ ਅਤੇ ਉਨ੍ਹਾਂ ਤੋਂ ਗੀਤ ਗਵਾ ਗਵਾ ਕੇ ਬਹੁਤ ਸੁਖ ਪ੍ਰਾਪਤ ਕੀਤਾ।੧0।

*ਚੌਪਈ*

ਇਸ ਤਰ੍ਹਾਂ ਦੇ ਕੰਮ ਰਾਜਾ ਹਰ ਰੋਜ਼ ਕਰਦਾ ਅਤੇ ਰਾਣੀਆਂ ਤੋਂ ਕੁਝ ਵੀ ਸੰਗ ਨ ਕਰਦਾ। (ਰਾਜਾ) ਸਾਰੀਆਂ ਵੇਸਵਾਵਾਂ ਉਤੇ ਘਰ ਲੁਟਾ ਰਿਹਾ ਸੀ। ਜੋਤਿ ਮਤੀ (ਰਾਣੀ) ਮਨ ਵਿਚ ਬਹੁਤ ਪਛਤਾਉਂਦੀ ਸੀ (ਭਾਵ੍ਰ ਦੁਖੀ ਹੁੰਦੀ ਸੀ)।੧੧।

ਤਦ ਰਾਣੀ ਨੇ ਰਾਜੇ ਕੋਲ ਕਿਹਾ-- ਹੇ ਰਾਜਾ ਜੀ! ਮੇਰੀ ਗੱਲ ਸੁਣੋ। ਇਕ ਬੇੜੀ ਵਿਚ (ਤੁਸੀਂ ਤੇ ਮੈਂ) ਬੈਠ ਕੇ ਸੁਖ ਮੰਨਾਈਏ ਅਤੇ ਦੂਜੀ ਬੇੜੀ ਵੇਸਵਾਵਾਂ ਨੂੰ ਦੇਈਏ।੧੨।

(ਇਕ) ਬੇੜੀ ਵਿਚ ਤੁਸੀਂ ਤੇ ਮੈਂ ਬੈਠ ਕੇ ਸੁਖ ਪ੍ਰਾਪਤ ਕਰੀਏ ਅਤੇ ਇਨ੍ਹਾਂ ਵੇਸਵਾਵਾਂ ਤੋਂ ਗੀਤ ਗਵਾਈਏ। ਇਨ੍ਹਾਂ ਵਿਚੋਂ ਜੋ (ਤੁਹਾਨੂੰ) ਸੁੰਦਰ ਲਗੇ, ਉਸ ਨਾਲ ਹੇ ਰਾਉ ਜੀ! ਤੁਸੀਂ ਭੋਗ ਕਰਨਾ।੧੩।

ਇਹ ਗੱਲ ਸੁਣ ਕੇ ਰਾਜਾ ਆਨੰਦਿਤ ਹੋਇਆ ਅਤੇ ਰਾਣੀਆਂ ਸਮੇਤ ਵੇਸਵਾਵਾਂ ਨੂੰ ਉਥੇ ਲ੍ਰ ਗਿਆ ਜਿਥੇ ਆਮੂੰ ਨਾਂ ਦਾ ਵੱਡਾ ਦਰਿਆ ਵਗਦਾ ਸੀ (ਜੋ ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਵਿਧਾਤਾ ਨੇ ਅੱਠਵਾਂ ਸਮੁੰਦਰ ਬਣਾਇਆ ਹੋਵੇ।੧੪।

ਚੰਗੀ ਬੇੜੀ ਰਾਣੀ ਨੇ ਆਪ ਰਖ ਲਈ ਅਤੇ ਨੁਕਸ ਵਾਲੀ ਬੇੜੀ ਵੇਸਵਾਵਾਂ ਨੂੰ ਦੇ ਦਿੱਤੀ। ਰਾਜੇ ਨੂੰ ਆਪਣੇ ਕੋਲ ਬਿਠਾ ਲਿਆ। (ਉਹ) ਮੂਰਖ ਇਸ ਭੇਦ ਨੂੰ ਨ ਸਮਝ ਸਕਿਆ।੧੫।

ਤਦ ਰਾਣੀ ਨੇ ਮਲਾਹਾਂ ('ਬੇਰਿਯਾਰ') ਨੂੰ ਬਹੁਤ ਧਨ ਦੇ ਕੇ ਉਨ੍ਹਾਂ ਨੂੰ ਆਪਣੇ ਵਸ ਵਿਚ ਕਰ ਲਿਆ (ਅਤੇ ਕਿਹਾ--) ਜਿਥੇ ਆਮੂੰ ਨਦੀ ਦਾ (ਤੇਜ਼) ਵਹਾ ਹੋਵੇ, ਵੇਸਵਾਵਾਂ ਨੂੰ ਉਥੇ ਡਬੋ ਦਿਓ।੧੬।

ਜਦ ਨੌਕਾ ਨਦੀ ਦੇ ਅੱਧ ਵਿਚ ਪਹੁੰਚ ਗਈ ਤਾਂ ਮਲਾਹਾਂ ਨੇ ਉਸ ਨੂੰ ਤੋੜ ਦਿੱਤਾ। ਤਦ ਸਭ ਵੇਸਵਾਵਾਂ ਡੁਬਣ ਲਗੀਆਂ ਤਾਂ ਦਾਸੀਆਂ ('ਭਰੁਵਨਿ' ਭੜੂਈ ਦੀ ਇਸਤਰੀ) ਦਸਾਂ ਦਿਸ਼ਾਵਾਂ ਵਲ ਭਜਣ ਲਗੀਆਂ (ਅਰਥਾਤ੍ਰ ਇਧਰ ਉਧਰ ਭਜਣ ਲਗੀਆਂ)।੧੭।

ਬੇਸ੍ਵਾ ਸਕਲ ਗੁਚਕਿਯਨ ਖਾਹੀ। ਠੌਰ ਨ ਰਹੀ ਭਾਜਿ ਜਿਤ ਜਾਹੀ।
ਹਾਇ ਹਾਇ ਰਾਨੀ ਤਬ ਕਰਈ। ਇਨ ਮੁਏ ਰਾਜਾ ਇਹ ਮਰਈ। ੧੮।

ਰਾਵ ਸੁਨਤ ਇਨ ਕਹੈ ਨਿਕਾਰਹੁ। ਸਖਿਯਨ ਕਹਿਯੋ ਬੋਰ ਗਹਿ ਡਾਰਹੁ।
ਅਮਿਤ ਮ੍ਰਿਦੰਗ ਬਹਤ ਕਹੂੰ ਜਾਹੀ। ਬੇਸ੍ਵਾ ਕਹੀ ਗੁਚਕਿਯਨ ਖਾਹੀ। ੧੯।

ਮੁਰਲੀ ਮੁਰਜ ਤੰਬੂਰਾ ਬਹੈ। ਭਰੂਆ ਬਹੇ ਜਾਤਿ ਨਹਿ ਕਹੇ।
ਭਰੂਅਨਿ ਕਹੂੰ ਪੁਕਾਰਤ ਜਾਹੀ। ਬੇਸ੍ਵਨ ਰਹੀ ਕਛੂ ਸੁਧਿ ਨਾਹੀ। ੨0।

ਡੂਬਿ ਡੂਬਿ ਭਰੂਆ ਕਹੂੰ ਮਰੇ। ਭਰੂਅਨਿ ਉਦਰ ਨੀਰ ਸੋ ਭਰੇ।
ਬੇਸ੍ਵਾ ਏਕ ਜਿਯਤ ਨਹਿ ਬਾਚੀ। ਐਸੀ ਮਾਰ ਕਿਰੀਚਕ ਮਾਚੀ। ੨੧।

ਗੁਚਕਿ ਖਾਤ ਬੇਸ੍ਵਾ ਜੇ ਗਈ। ਟੰਗਰਨਿ ਪਕਰਿ ਬੋਰਿ ਸੋਊ ਦਈ।
ਹਾਇ ਹਾਇ ਨ੍ਰਿਪ ਠਾਢ ਪੁਕਾਰੈ। ਕੋ ਪਹੁਚੈ ਤਿਨ ਖੈਚਿ ਨਿਕਾਰੈ। ੨੨।

ਜੋ ਬੇਸ੍ਵਾ ਕਾਢਨ ਕਹ ਗਯੋ। ਡੂਬਤ ਵਹੂ ਨਦੀ ਮਹਿ ਭਯੋ।
ਧਾਰ ਧਾਰ ਭਰੁਅਨਿ ਇਕ ਕਰਹੀ। ਡੂਬਿ ਡੂਬਿ ਸਰਿਤਾ ਮੋ ਮਰਹੀ। ੨੩।

ਕੂਕਿ ਕੂਕਿ ਬੇਸ੍ਵਾ ਸਭ ਹਾਰੀ। ਕਿਨਹੀ ਪੁਰਖ ਨ ਐਚਿ ਨਿਕਾਰੀ।
ਭਰੂਆ ਮਰਿ ਭਰੂਅਨਿ ਜੁਤ ਰਹੇ। ਇਕ ਸੋ ਸਾਠਿ ਤਾਇਫੇ ਬਹੇ। ੨੪।

*ਦੋਹਰਾ*

ਦਸ ਦਸ ਮਨ ਤਿਲਕੈ ਭਈ ਖਟ ਮਨ ਭਈ ਇਜਾਰ।
ਡੂਬਿ ਮਰੀ ਬੇਸ੍ਵਾ ਸਕਲ ਕੋਊ ਨ ਸਕਿਯੋ ਨਿਕਾਰਿ। ੨੫।

*ਚੌਪਈ*

ਤਬ ਰਾਨੀ ਨ੍ਰਿਪ ਪੈ ਚਲਿ ਗਈ। ਭਾਤਿ ਭਾਤਿ ਸਮੁਝਾਵਤ ਭਈ।
ਪਤਿ ਤੁਮ ਕਛੂ ਸੋਕ ਨ ਬਿਚਾਰਹੁ। ਇਨ ਰਨਿਯਨ ਕੇ ਸੰਗ ਬਿਹਾਰਹੁ। ੨੬।

ਔਰ ਬੇਸ੍ਵਾ ਬੋਲਿ ਪਠੈਯਹੁ। ਕਾਮ ਕੇਲ ਤਿਨ ਸੰਗ ਕਮੈਯਹੁ।
ਜੌ ਤੁਮ ਕੌ ਰਾਖਿਯੋ ਕਰਤਾਰਾ। ਹੋਇ ਸੁੰਦਰੀ ਕਈ ਹਜਾਰਾ। ੨੭।

*ਦੋਹਰਾ*

ਮੂੜ ਰਾਵ ਚੁਪ ਹ੍ਵੈ ਰਹਿਯੋ ਸਕਿਯੋ ਨ ਚਰਿਤ ਬਿਚਾਰਿ।
ਪ੍ਰਗਟ ਅਖਾਰੇ ਸਾਠਿ ਸਤ ਰਾਨੀ ਦਏ ਸੰਘਾਰਿ। ੨੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੬੮। ੩੩੩੬। ਅਫਜੂੰ।*

ਸਾਰੀਆਂ ਵੇਸਵਾਵਾਂ ਗੋਤੇ ਖਾਣ ਲਗੀਆਂ। (ਨੇੜੇ) ਕੋਈ ਥਾਂ ਨਹੀਂ ਸੀ ਜਿਥੇ ਭਜ ਕੇ ਜਾਂਦੀਆਂ। ਤਦ ਰਾਨੀ 'ਹਾਇ ਹਾਇ' ਕਰਨ ਲਗੀ (ਅਤੇ ਕਹਿਣ ਲਗੀ ਕਿ) ਇਨ੍ਹਾਂ ਦੇ ਮੋਇਆਂ ਇਹ ਰਾਜਾ ਵੀ ਮਰ ਜਾਏਗਾ।੧੮।

ਰਾਜੇ ਨੂੰ ਸੁਣਾਉਂਦੀ ਹੋਈ ਕਹਿੰਦੀ ਕਿ ਇਨ੍ਹਾਂ ਨੂੰ ਬਚਾਓ ਅਤੇ ਸਖੀਆਂ ਨੂੰ ਕਹਿੰਦੀ ਕਿ ਇਨ੍ਹਾਂ ਨੂੰ ਡਬੋ ਦਿਓ। ਕਿਤੇ ਬੇਸ਼ੁਮਾਰ ਢੋਲਕੀਆਂ ਰੁੜ੍ਹੀ ਜਾ ਰਹੀਆਂ ਸਨ ਅਤੇ ਕਿਤੇ ਵੇਸਵਾਵਾਂ ਗੋਤੇ ਖਾ ਰਹੀਆਂ ਸਨ।੧੯।

ਮੁਰਲੀਆਂ, ਮੁਰਜ ਅਤੇ ਤੰਬੂਰੇ ਵਹਿ ਰਹੇ ਸਨ। (ਅਨੇਕ) ਭੜੂਏ ਰੁੜ੍ਹ ਰਹੇ ਸਨ, (ਜਿਨ੍ਹਾਂ ਦਾ) ਵਰਣਨ ਨਹੀਂ ਕੀਤਾ ਜਾ ਸਕਦਾ। ਕਿਤੇ ਭੜੂਇਆਂ ਦੀਆਂ ਇਸਤਰੀਆਂ ਪੁਕਾਰਦੀਆਂ ਜਾ ਰਹੀਆਂ ਸਨ ਅਤੇ ਵੇਸਵਾਵਾਂ ਨੂੰ ਕੋਈ ਸੁੱਧ ਨਹੀਂ ਰਹੀ ਸੀ। ੨੦।

ਕਿਤੇ ਭੜੂਏ ਡੁਬ ਡੁਬ ਕੇ ਮਰ ਗਏ ਸਨ, ਕਿਤੇ ਭੜੂਇਆਂ ਦੀਆਂ ਇਸਤਰੀਆਂ ਦੇ ਪੇਟ ਪਾਣੀ ਨਾਲ ਭਰ ਗਏ ਸਨ। ਇਕ ਵੇਸਵਾ ਵੀ ਜੀਉਂਦੀ ਨਹੀਂ ਬਚੀ। ਅਜਿਹੀ ਮਾਰ ਮਚੀ (ਜਿਹੀ ਭੀਮ ਸੈਨ ਨੇ) ਕ੍ਰੀਚਕਾਂ (ਉਤੇ ਕੀਤੀ ਸੀ)।੨੧।

ਜੇ ਗੋਤੇ ਖਾਂਦੀ ਕੋਈ ਵੇਸਵਾ (ਬਚ) ਗਈ ਤਾਂ ਉਸ ਨੂੰ ਟੰਗੋਂ ਪਕੜ ਕੇ ਡਬੋ ਦਿੱਤਾ ਗਿਆ। ਰਾਜਾ ਖੜੋਤਾ ਹੋਇਆ 'ਹਾਏ-ਹਾਏ' ਕਰਨ ਲਗਾ (ਅਤੇ ਕਹਿਣ ਲਗਾ ਕਿ) ਉਥੇ ਕੋਈ ਪਹੁੰਚੇ ਅਤੇ (ਉਨ੍ਹਾਂ ਨੂੰ) ਖਿਚ ਕੇ ਬਾਹਰ ਕਢੇ।੨੨।

ਜੋ ਵੀ ਵੇਸਵਾਵਾਂ ਨੂੰ ਕਢਣ ਲਈ ਗਿਆ, ਉਹ ਵੀ ਨਦੀ ਵਿਚ ਡੁਬ ਮੋਇਆ। ਭੜੂਇਆਂ ਦੀਆਂ ਇਸਤਰੀਆਂ (ਨਦੀ ਦੀ) ਧਾਰ ਨਾਲ ਧਾਰ ਹੋ ਗਈਆਂ ਅਤੇ ਨਦੀ ਵਿਚ ਡੁਬ ਡੁਬ ਕੇ ਮਰ ਗਈਆਂ।੨੩।

ਸਾਰੀਆਂ ਵੇਸਵਾਵਾਂ ਚੀਖ਼ ਪੁਕਾਰ ਕਰ ਕਰ ਕੇ ਹਾਰ ਗਈਆਂ (ਪਰ) ਕਿਸੇ ਪੁਰਸ਼ ਨੇ ਉਨ੍ਹਾਂ ਨੂੰ ਖਿਚ ਕੇ ਨ ਕਢਿਆ। ਭੜੂਏ ਆਪਣੀਆਂ ਇਸਤਰੀਆਂ ਸਹਿਤ ਉਥੇ ਹੀ ਰਹੇ (ਭਾਵ ਡੁਬ ਗਏ)। ਇਕ ਸੌ ਸਠ ਵੇਸਵਾਵਾਂ ਰੁੜ੍ਹ ਗਈਆਂ।੨੪।

*ਦੋਹਰਾ*

ਪਾਣੀ ਨਾਲ ਭਿਜ ਕੇ (ਉਨ੍ਹਾਂ ਦੇ) ਜਾਮੇ ਦਸ ਦਸ ਮਣ ਦੇ ਹੋ ਗਏ ਅਤੇ ਛੇ ਛੇ ਮਣ ਦੀਆਂ ਸਲਵਾਰਾਂ ਹੋ ਗਈਆਂ। ਸਾਰੀਆਂ ਵੇਸਵਾਵਾਂ ਡੁਬ ਮਰੀਆਂ, ਉਨ੍ਹਾਂ ਨੂੰ ਕੋਈ ਵੀ ਬਾਹਰ ਨ ਕਢ ਸਕਿਆ।੨੫।

*ਚੌਪਈ*

ਤਦ ਰਾਣੀ ਰਾਜੇ ਕੋਲ ਚਲ ਕੇ ਗਈ ਅਤੇ ਕਈ ਢੰਗਾਂ ਨਾਲ ਸਮਝਾਉਣ ਲਗੀ। ਹੇ ਪਤੀ ਦੇਵ! ਤੁਸੀਂ ਕੁਝ ਵੀ ਦੁਖ ਨ ਮਨਾਓ। ਇਨ੍ਹਾਂ ਰਾਣੀਆਂ ਨਾਲ ਵਿਹਾਰ ਕਰੋ।੨੬।

(ਮੈਂ ਤੁਹਾਨੂੰ) ਹੋਰ ਵੇਸਵਾਵਾਂ ਬੁਲਾ ਦਿੰਦੀ ਹਾਂ। ਉਨ੍ਹਾਂ ਨਾਲ ਕਾਮ-ਕ੍ਰੀੜਾ ਕਰਨਾ। ਜੋ ਤੁਹਾਨੂੰ ਕਰਤਾਰ ਨੇ ਰਖ ਲਿਆ ਹੈ (ਤਾਂ ਫਿਰ) ਸੁੰਦਰੀਆਂ ਕਈ ਹਜ਼ਾਰ ਹੋਰ ਹੋ ਜਾਣਗੀਆਂ।੨੭।

*ਦੋਹਰਾ*

ਮੂਰਖ ਰਾਜਾ ਚੁਪ ਹੋ ਰਿਹਾ ਅਤੇ ਚਰਿਤ੍ਰ ਨੂੰ ਵਿਚਾਰ ਨ ਸਕਿਆ। ਰਾਣੀ ਨੇ ਦਿਨ ਦੀਵੀਂ ਇਕ ਸੌ ਸਠ ਵੇਸਵਾਵਾਂ ਦਾ ਅਖਾੜਾ ਸੰਘਾਰ ਦਿੱਤਾ।੨੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੮। ੩੩੩੬। ਚਲਦਾ।*

*ਚੌਪਈ*

ਬ੍ਰਿਜ ਮਹਿ ਏਕ ਅਹੀਰਨਿ ਰਹੈ। ਸਾਹ ਪਰੀ ਤਾ ਕੌ ਜਗ ਕਹੈ।
ਅਤਿ ਉਤਮ ਤਿਹ ਅੰਗ ਬਿਰਾਜੈ। ਜਾ ਕੌ ਨਿਰਖਿ ਚੰਦ੍ਰਮਾ ਲਾਜੈ। ੧।

ਰੰਗੀ ਰਾਮ ਅਹੀਰਿਕ ਤਹਾ। ਲਾਗੀ ਲਗਨ ਤ੍ਰਿਯਾ ਕੀ ਉਹਾ।
ਜਬ ਸੋਯੋ ਅਪਨੋ ਪਤਿ ਜਾਨੈ। ਕਾਮ ਕੇਲ ਤਿਹ ਸੰਗ ਪ੍ਰਮਾਨੈ। ੨।

ਏਕ ਦਿਵਸ ਤਾ ਸੋ ਪਤਿ ਸੋਯੋ। ਕਾਮ ਕੇਲ ਕਰਿ ਅਤਿ ਦੁਖ ਖੋਯੋ।
ਰੰਗੀ ਰਾਮ ਤਹਾ ਚਲਿ ਆਯੋ। ਫਿਰਿ ਘਰ ਚਲਿਯੋ ਦਾਵ ਨਹਿ ਪਾਯੋ। ੩।

ਜਾਗਤ ਹੁਤੀ ਤ੍ਰਿਯਾ ਲਖਿ ਲੀਨੋ। ਨੈਨਨ ਸੈਨ ਮਿਤ੍ਰ ਕਹ ਦੀਨੋ।
ਖਾਰੀ ਹੁਤੀ ਸੁ ਐਚਿ ਮੰਗਾਈ। ਨਿਜੁ ਪਲਘਾ ਕੇ ਨਿਕਟਿ ਬਿਛਾਈ। ੪।

ਪਿਯ ਕੇ ਅੰਗ ਅਲਿੰਗਨ ਕਰਿਯੋ। ਆਸਨ ਤਿਹ ਖਾਰੀ ਪਰ ਧਰਿਯੋ।
ਮਨ ਮਾਨਤ ਕੋ ਭੋਗ ਕਮਾਯੋ। ਮੂਰਖ ਨਾਹ ਭੇਦ ਨਹਿ ਪਾਯੋ। ੫।

*ਅੜਿਲ*

ਚਿਮਟਿ ਚਿਮਟਿ ਕਰਿ ਭੋਗ ਅਧਿਕ ਤਾ ਸੌ ਕਿਯੋ।
ਅਧਰ ਪਾਨ ਕਰਿ ਕੈ ਕਰਿ ਜਾਰਿ ਬਿਦਾ ਦਿਯੋ।
ਸੋਤ ਰਹਿਯੋ ਮੂਰਖ ਕਛੂ ਭੇਦ ਨ ਪਾਇਯੋ।
ਹੋ ਧਰ ਖਾਰੀ ਪਰ ਕਸ ਇਨ ਕਰਮ ਕਮਾਇਯੋ। ੬।

*ਦੋਹਰਾ*

ਉਰ ਚਿਮਟਯੋ ਪਿਯ ਸੋ ਰਹਿਯੋ ਕੇਲ ਜਾਰ ਤਨ ਕੀਨ।
ਖਾਰੀ ਦਈ ਉਠਾਇ ਪੁਨਿ ਜਾਰ ਬਿਦਾ ਕਰਿ ਦੀਨ। ੭। ੧।

*ਇਤ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਤਰਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੬੯। ੩੩੪੩। ਅਫਜੂੰ।*

*ਦੋਹਰਾ*

ਪਲਵਲ ਕੋ ਰਾਜਾ ਰਹੈ ਸਰਬ ਸਿੰਘ ਤਿਹ ਨਾਮ।
ਦੇਸ ਦੇਸ ਕੇ ਏਸ ਜਿਹ ਭਜਤ ਆਠਹੂੰ ਜਾਮ। ੧।

*ਚੌਪਈ*

ਕਲਾ ਸੁ ਬੀਰ ਤਾਹਿ ਬਰ ਨਾਰੀ। ਮਥਿ ਸਮੁੰਦ੍ਰ ਜਨੁ ਸਾਤ ਨਿਕਾਰੀ।
ਜੋਬਨ ਜੋਤਿ ਅਧਿਕ ਤਿਹ ਸੋਹੈ। ਦੇਵ ਅਦੇਵਨ ਕੋ ਮਨ ਮੋਹੈ। ੨।

*ਚੌਪਈ*

ਬ੍ਰਜ ਦੇਸ਼ ਵਿਚ ਇਕ ਅਹੀਰਨ (ਗੁਜਰੀ) ਰਹਿੰਦੀ ਸੀ। ਉਸ ਨੂੰ ਸਾਰੇ ਸ਼ਾਹ ਪਰੀ ਕਹਿੰਦੇ ਸਨ। ਉਸ ਦਾ ਸ਼ਰੀਰ ਬਹੁਤ ਸੁੰਦਰ ਸੀ ਜਿਸ ਨੂੰ ਵੇਖ ਕੇ ਚੰਦ੍ਰਮਾ ਸ਼ਰਮਿੰਦਾ ਹੁੰਦਾ ਸੀ।੧।

ਉਥੇ ਇਕ ਰੰਗੀ ਰਾਮ ਨਾਂ ਦਾ ਅਹੀਰ ਰਹਿੰਦਾ ਸੀ। ਉਸ ਇਸਤਰੀ ਦੀ ਉਸ ਨਾਲ ਲਗਨ ਲਗ ਗਈ ਸੀ। ਜਦ ਉਹ ਆਪਣੇ ਪਤੀ ਨੂੰ ਸੁਤਾ ਹੋਇਆ ਸਮਝਦੀ ਤਾਂ ਉਸ (ਅਹੀਰ) ਨਾਲ ਪ੍ਰੇਮ-ਕ੍ਰੀੜਾ ਕਰਦੀ।੨।

ਇਕ ਦਿਨ ਉਸ ਦਾ ਪਤੀ ਸੁੱਤਾ ਹੋਇਆ ਸੀ ਅਤੇ ਬਹੁਤ ਕਾਮ-ਕੇਲ ਕਰ ਕੇ ਦੁਖ ਨੂੰ ਖ਼ਤਮ ਕਰ ਦਿੱਤਾ ਸੀ। ਰੰਗੀ ਰਾਮ ਵੀ ਉਥੇ ਆ ਗਿਆ, ਪਰ ਮੌਕਾ ਨ ਮਿਲਣ ਕਰ ਕੇ ਘਰ ਨੂੰ ਪਰਤ ਚਲਿਆ।੩।

ਇਸਤਰੀ ਜਾਗਦੀ ਸੀ, (ਉਸ ਨੇ) ਵੇਖ ਲਿਆ ਅਤੇ ਮਿਤਰ ਨੂੰ ਅੱਖ ਦਾ ਇਸ਼ਾਰਾ ਕਰ ਦਿੱਤਾ। ਇਕ ਕਾਨਿਆਂ ਦੀ ਖਾਰੀ ਹੁੰਦੀ ਸੀ, (ਉਸ ਨੂੰ) ਖਿਚ ਕੇ ਮੰਗਵਾ ਲਿਆ ਅਤੇ ਆਪਣੇ ਪਲੰਘ ਦੇ ਨੇੜੇ ਰਖ ਦਿੱਤਾ।੪।

(ਉਸ ਨੇ) ਪ੍ਰਿਯ ਦੇ ਸ਼ਰੀਰ ਨੂੰ ਜਫੀ ਪਾ ਲਈ ਅਤੇ ਆਪਣਾ ਪੇਡੂ ਖਾਰੀ ਉਤੇ ਧਰ ਦਿੱਤਾ। ਮਨ ਦੀ ਇੱਛਾ ਅਨੁਸਾਰ ਭੋਗ ਕੀਤਾ। ਮੂਰਖ ਪਤੀ ('ਨਾਹ') ਨੇ ਭੇਦ ਨਹੀਂ ਪਾਇਆ।੫।

*ਅੜਿਲ*

(ਉਸ ਨੇ) ਉਸ ਨਾਲ ਚਿਮਟ ਚਿਮਟ ਕੇ ਬਹੁਤ ਭੋਗ ਕੀਤਾ ਅਤੇ ਬੁਲ੍ਹ ਚੂਸ ਕੇ ਯਾਰ ਨੂੰ ਵਿਦਾ ਕਰ ਦਿੱਤਾ। ਮੂਰਖ ਪਤੀ ਸੁੱਤਾ ਰਿਹਾ ਅਤੇ ਕੁਝ ਵੀ ਭੇਦ ਨ ਸਮਝ ਸਕਿਆ। ਇਸ ਨੇ ਖਾਰੀ ਉਤੇ ਧਰ ਕੇ ਕਿਹੋ ਜਿਹਾ ਕਰਮ ਕੀਤਾ।੬।

*ਦੋਹਰਾ*

(ਉਸ ਦੀ) ਛਾਤੀ ਤਾਂ ਪਤੀ ਨਾਲ ਲਗੀ ਰਹੀ ਅਤੇ ਯਾਰ ਨਾਲ ਕੇਲ-ਕ੍ਰੀੜਾ ਕਰਨ ਲਈ (ਪੇਡੂ ਖਾਰੀ ਵਲ) ਕਰ ਦਿੱਤਾ। ਫਿਰ ਖਾਰੀ ਉਠਾ ਦਿੱਤੀ ਅਤੇ ਯਾਰ ਨੂੰ ਵਿਦਾ ਕਰ ਦਿੱਤਾ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੯। ੩੩੪੩। ਚਲਦਾ।*

*ਦੋਹਰਾ*

ਸਰਬ ਸਿੰਘ ਨਾਂ ਦਾ ਪਲਵਲ ਦਾ ਇਕ ਰਾਜਾ ਸੀ ਜਿਸ ਨੂੰ ਦੇਸ ਦੇਸ ਦੇ ਰਾਜੇ ਅੱਠੇ ਪਹਿਰ ਯਾਦ ਕਰਦੇ ਰਹਿੰਦੇ ਸਨ।੧।

*ਚੌਪਈ*

ਬੀਰ ਕਲਾ ਉਸ ਦੀ ਸੁੰਦਰ ਇਸਤਰੀ ਸੀ। ਮਾਨੋ ਸੱਤ ਸਮੁੰਦਰਾਂ ਨੂੰ ਮਥ ਕੇ ਕਢਿਆ ਹੋਵੇ। ਉਸ ਉਤੇ ਜੋਬਨ ਦਾ ਬਹੁਤ ਰੰਗ ਚੜ੍ਹਿਆ ਹੋਇਆ ਸੀ। ਉਹ ਦੇਵਤਿਆਂ ਅਤੇ ਦੈਂਤਾਂ ਦਾ ਮਨ ਮੋਹੰਦੀ ਸੀ।੨।

ਰਾਵਤ ਸਿੰਘ ਬਿਲੋਕਤ ਭਈ। ਹਰਿ ਅਰਿ ਬਸਿ ਰਾਨੀ ਹ੍ਵੈ ਗਈ।
ਸਹਚਰਿ ਪਠੈ ਬੁਲਾਯੋ ਜਬੈ। ਕਾਮ ਕੇਲ ਤਾ ਸੌ ਕਿਯ ਤਬੈ। ੩।

ਐਸੀ ਭਾਤਿ ਜਾਰ ਨਿਤਿ ਆਵੈ। ਵਾ ਰਾਨੀ ਸੌ ਭੋਗ ਕਮਾਵੈ।
ਦਾਸੀ ਏਕ ਤਹਾ ਚਲਿ ਆਈ। ਨਿਰਖਿ ਮੀਤ ਤਿਹ ਰਹ੍ਯੋ ਲੁਭਾਈ। ੪।

ਕੇਲ ਕਮਾਇ ਜਾਰ ਜਬ ਆਯੋ। ਚੇਰੀ ਕੋ ਲਖਿ ਰੂਪ ਲੁਭਾਯੋ।
ਰਨਿਯਹਿ ਡਾਰਿ ਹ੍ਰਿਦੈ ਤੇ ਦਯੋ। ਤਾ ਕੀ ਸੇਜ ਸੁਹਾਵਤ ਭਯੋ। ੫।

ਕੇਲ ਬਿਨਾ ਰਾਨੀ ਅਕੁਲਾਈ। ਤਾ ਕੌ ਪੈਂਡ ਬਿਲੋਕਨ ਆਈ।
ਕਹਾ ਰਹੇ ਪ੍ਰੀਤਮ ਨਹਿ ਆਏ। ਕਾਹੂ ਬੈਰਿਨਿ ਸੌ ਉਰਝਾਏ। ੬।

ਸੁਧਿ ਭੂਲੀ ਕਿਧੋ ਕਿਨੂੰ ਭੁਲਾਯੋ। ਖੋਜਤ ਰਹਿਯੋ ਪੈਂਡ ਨਹਿ ਪਾਯੋ।
ਤ੍ਰਾਸ ਦਿਯੋ ਕਿਨਹੂੰ ਤਿਹ ਆਈ। ਭੇਟ ਭਈ ਕੋਊ ਭਾਮਿਨਿ ਭਾਈ। ੭।

ਆਵਤ ਹੈ ਕਿ ਆਇ ਕਰ ਗਏ। ਆਵਹਿਗੇ ਕਿ ਰੂਠ ਕੇ ਗਏ।
ਮਿਲਿ ਹੈ ਯਾਰ ਆਇ ਸੁਖਦਾਈ। ਬਡੀ ਬਾਰ ਲਗਿ ਬਾਰ ਲਗਾਈ। ੮।

ਯੌ ਚਿਤ ਚਿੰਤ ਤਹਾ ਪਗੁ ਧਾਰਿਯੋ। ਮੀਤ ਚੇਰਿਯਹਿ ਰਮਤ ਨਿਹਾਰਿਯੋ।
ਸਿਰ ਪਗ ਲਗੇ ਕੋਪ ਤਬ ਭਈ। ਜਾਹਿ ਖਬਰਿ ਰਾਜ ਤਨ ਦਈ। ੯।

*ਦੋਹਰਾ*

ਘਰ ਖੋਏ ਬੈਠਿਯੋ ਕਹਾ ਪਰੀ ਧਾਮ ਤਵ ਧਾਰ।
ਖੜਗ ਹਾਥ ਗਹਿ ਦੇਖ ਚਲ ਆਂਖੈ ਦੋਊ ਪਸਾਰਿ। ੧੦।
ਤਬ ਰਾਜਾ ਚੇਰੀ ਭਏ ਤਾ ਕੌ ਰਮਤ ਨਿਹਾਰਿ।
ਦੁਹੂੰਅਨ ਕੌ ਮਾਰਤ ਭਯੋ ਸਕਿਯੋ ਨ ਮੂੜ ਬਿਚਾਰਿ। ੧੧।
ਇਹ ਚਰਿਤ੍ਰ ਕੈ ਚੰਚਲਾ ਰਾਜਾ ਸੌ ਛਲ ਕੀਨ।
ਜਾਰ ਤਵਨ ਚੇਰੀ ਸਹਿਤ ਪਠੈ ਧਾਮ ਜਮ ਦੀਨ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਰਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੭੦। ੩੩੫੫। ਅਫਜੂੰ।*

*ਦੋਹਰਾ*

ਰੰਘਰਾਰੀ ਰੰਘਰੋ ਬਸੈ ਕੰਚਨ ਸਿੰਘ ਸੁ ਨਾਮ।
ਸਾਹਿਬ ਦੇਈ ਤ੍ਰਿਯ ਰਹੈ ਜਾਹਿ ਸਤਾਵੈ ਕਾਮ। ੧।

*ਚੌਪਈ*

ਤਾਹਿ ਜਾਰਨੀ ਨਾਥ ਬਿਚਾਰਿਯੋ। ਏਕ ਦਿਵਸ ਇਹ ਭਾਤਿ ਉਚਾਰਿਯੋ।
ਦੇਸ ਛੋਰਿ ਪਰਦੇਸ ਸਿਧੈਹੌ। ਅਧਿਕ ਕਮਾਇ ਤੁਮੈ ਧਨ ਲ੍ਯੈਹੌ। ੨।

(ਇਕ ਦਿਨ ਰਾਣੀ ਨੇ) ਰਾਵਤ ਸਿੰਘ ਨੂੰ ਵੇਖਿਆ, ਤਾਂ ਉਹ ਸ਼ਿਵ ਦੇ ਵੈਰੀ (ਕਾਮ ਦੇਵ) ਦੇ ਵਸ ਵਿਚ ਹੋ ਗਈ। ਦਾਸੀ ਨੂੰ ਭੇਜ ਕੇ ਜਦ ਉਸ ਨੂੰ ਬੁਲਾਇਆ, ਤਦ ਉਸ ਨਾਲ ਕਾਮ-ਕ੍ਰੀੜਾ ਕੀਤੀ।੩।

ਇਸ ਤਰ੍ਹਾਂ ਉਹ ਯਾਰ ਰੋਜ਼ ਆਉਂਦਾ ਸੀ ਅਤੇ ਉਸ ਰਾਣੀ ਨਾਲ ਭੋਗ ਕਰਦਾ ਸੀ। ਉਥੇ ਇਕ ਦਾਸੀ ਚਲ ਕੇ ਆ ਗਈ। ਯਾਰ ਉਸ ਨੂੰ ਵੇਖ ਕੇ ਲੁਭਾਇਮਾਨ ਹੋ ਗਿਆ।੪।

ਜਦ ਯਾਰ ਕੇਲ-ਕ੍ਰੀੜਾ ਕਰ ਕੇ ਆਇਆ ਤਾਂ ਦਾਸੀ ਦੇ ਰੂਪ ਨੂੰ ਵੇਖ ਕੇ ਲਲਚਾ ਗਿਆ। (ਉਸ ਨੇ) ਰਾਣੀ ਨੂੰ ਹਿਰਦੇ ਤੋਂ ਭੁਲਾ ਦਿੱਤਾ ਅਤੇ ਦਾਸੀ ਦੀ ਸੇਜ ਨੂੰ ਸੁਹਾਵਣਾ ਬਣਾਉਣ ਲਗਾ।੫।

ਕਾਮ-ਕ੍ਰੀੜਾ ਤੋਂ ਬਿਨਾ ਰਾਣੀ ਵਿਆਕੁਲ ਹੋ ਗਈ। ਉਸ ਦਾ ਰਸਤਾ ਵੇਖਣ ਲਈ ਆਈ। (ਸੋਚੀਂ ਪਈ ਸੀ ਕਿ) ਪ੍ਰੀਤਮ ਆਏ ਨਹੀਂ, ਕਿਥੇ ਰਹਿ ਗਏ ਹਨ। (ਸ਼ਾਇਦ) ਕਿਸੇ ਵੈਰਨ ਨਾਲ ਉਲਝ ਗਏ ਹੋਣ।੬।

(ਉਸ ਨੂੰ) ਯਾਦ ਨਹੀਂ ਰਿਹਾ ਜਾਂ ਕਿਸੇ ਨੇ ਭੁਲਾ ਦਿੱਤਾ ਹੈ ਜਾਂ ਖੋਜਦਾ ਰਿਹਾ ਹੈ, ਪਰ ਰਸਤਾ ਨਹੀਂ ਲਭਿਆ। ਉਸ ਨੂੰ ਕਿਸੇ ਨੇ ਆ ਕੇ ਡਰਾਵਾ ਤਾਂ ਨਹੀਂ ਦਿੱਤਾ ਜਾਂ ਕੋਈ ਚੰਗੀ ਲਗਣ ਵਾਲੀ ਇਸਤਰੀ ਤਾਂ ਨਹੀਂ ਮਿਲ ਗਈ।੭।

ਕੀ ਉਹ ਆ ਰਿਹਾ ਹੈ ਜਾਂ ਆ ਕੇ ਚਲਾ ਗਿਆ ਹੈ। (ਉਹ) ਆਵੇਗਾ ਜਾਂ ਰੁਸ ਕੇ ਗਿਆ ਹੈ। (ਮੈਨੂੰ) ਸੁਖਦਾਈ ਯਾਰ ਆ ਕੇ ਆਵੱਸ਼ ਮਿਲੇਗਾ। (ਇਸ ਤਰ੍ਹਾਂ ਸੋਚਦੀ ਹੋਈ) ਉਹ ਬਹੁਤ ਦੇਰ ਤਕ ਦਰਵਾਜ਼ੇ ਵਲ ਵੇਖਦੀ ਰਹੀ।੮।

ਇਸ ਤਰ੍ਹਾਂ ਮਨ ਵਿਚ ਸੋਚਦਿਆਂ ਉਸ ਨੇ ਅਗੇ ਪੈਰ ਵਧਾਏ ਅਤੇ ਮਿਤਰ ਨੂੰ ਦਾਸੀ ਨਾਲ ਰਮਣ ਕਰਦਿਆਂ ਵੇਖਿਆ। ਉਹ ਸਿਰ ਤੋਂ ਪੈਰਾਂ ਤਕ ਕ੍ਰੋਧ ਨਾਲ ਭਰ ਗਈ ਅਤੇ ਜਾ ਕੇ ਰਾਜੇ ਨੂੰ ਖ਼ਬਰ ਕੀਤੀ।੯।

*ਦੋਹਰਾ*

(ਕਹਿਣ ਲਗੀ--ਹੇ ਰਾਜਨ!) ਘਰ ਖੋਹਾ ਕੇ ਕਿਥੇ ਬੈਠੇ ਹੋ, ਤੁਹਾਡੇ ਘਰ ਵਿਚ ਧਾੜ ਪੈ ਗਈ ਹੈ। ਹੱਥ ਵਿਚ ਤਲਵਾਰ ਪਕੜ ਕੇ ਖ਼ੁਦ ਅੱਖਾਂ ਖੋਲ ਕੇ ਵੇਖੋ।੧੦। ਤਦ ਰਾਜੇ ਨੇ ਦਾਸੀ (ਅਤੇ ਉਸ ਵਿਅਕਤੀ) ਨੂੰ ਰਮਣ ਕਰਦਿਆਂ ਵੇਖਿਆ ਅਤੇ ਦੋਹਾਂ ਨੂੰ ਮਾਰ ਦਿੱਤਾ, ਪਰ ਮੂਰਖ ਭੇਦ ਨੂੰ ਸਮਝ ਨ ਸਕਿਆ।੧੧। ਇਸ ਚਰਿਤ੍ਰ ਨਾਲ ਇਸਤਰੀ ਨੇ ਰਾਜੇ ਨੂੰ ਛਲ ਲਿਆ ਅਤੇ ਉਸ ਯਾਰ ਨੂੰ ਦਾਸੀ ਸਮੇਤ ਯਮਲੋਕ ਭੇਜ ਦਿੱਤਾ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੭੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੭੦। ੩੩੫੫। ਚਲਦਾ।*

*ਦੋਹਰਾ*

ਰੰਘੜਾਂ ਦੀ ਬਸਤੀ ਵਿਚ ਇਕ ਰੰਘੜ ਰਹਿੰਦਾ ਸੀ ਜਿਸ ਦਾ ਨਾਮ ਕੰਚਨ ਸਿੰਘ ਸੀ। ਉਸ ਦੀ ਇਸਤਰੀ ਸਾਹਿਬ ਦੇਈ ਨੂੰ ਕਾਮ ਬਹੁਤ ਸਤਾਉਂਦਾ ਰਹਿੰਦਾ ਸੀ।੧।

*ਚੌਪਈ*

ਉਸ ਯਾਰਨੀ (ਵਿਭਚਾਰਨ) ਇਸਤਰੀ ਦੇ ਪਤੀ ਨੇ ਵਿਚਾਰ ਪੂਰਵਕ ਇਕ ਦਿਨ ਇਸ ਤਰ੍ਹਾਂ ਕਿਹਾ-- (ਮੈਂ) ਦੇਸ ਛੋੜ ਕੇ ਵਿਦੇਸ ਜਾ ਰਿਹਾ ਹਾਂ ਅਤੇ ਤੈਨੂੰ ਬਹੁਤ ਸਾਰਾ ਧਨ ਕਮਾ ਕੇ ਲਿਆ ਦੇਵਾਂਗਾ।੨।

ਜਾਤ ਭਯੋ ਐਸੋ ਬਚ ਕਹਿਯੋ। ਲਾਗਿ ਧਾਮ ਕੋਨੇ ਸੌ ਰਹਿਯੋ।
ਸਾਹਿਬ ਦੇ ਤਬ ਜਾਰ ਬੁਲਾਯੋ। ਕਾਮ ਭੋਗ ਤਿਹ ਸਾਥ ਕਮਾਯੋ। ੩।

ਗ੍ਰਿਹ ਕੋਨਾ ਸੌ ਪਤਿਹ ਨਿਹਾਰਿਯੋ। ਇਹੈ ਚੰਚਲਾ ਚਰਿਤ ਬਿਚਾਰਿਯੋ।
ਲਪਟਿ ਲਪਟਿ ਆਸਨ ਸੌ ਜਾਵੈ। ਕੂਕਿ ਕੂਕਿ ਇਹ ਭਾਤਿ ਸੁਨਾਵੈ। ੪।

ਜੋ ਪਤਿ ਹੋਤ ਆਜੁ ਘਰ ਮਾਹੀ। ਕ੍ਯੋ ਹੇਰਤ ਤੈ ਮਮ ਪਰਛਾਹੀ।
ਪ੍ਰੀਤਮ ਨਹੀ ਆਜੁ ਹ੍ਯਾ ਮੇਰੋ। ਅਬ ਹੀ ਸੀਸ ਫੋਰਤੋ ਤੇਰੋ। ੫।

*ਦੋਹਰਾ*

ਅਤਿ ਰਤਿ ਤਾ ਸੋ ਮਾਨਿ ਕੈ ਦੀਨੋ ਜਾਰ ਉਠਾਇ।
ਆਪੁ ਅਧਿਕ ਪੀਟਤ ਭਈ ਹ੍ਰਿਦੈ ਸੋਕ ਉਪਜਾਇ। ੬।

*ਚੌਪਈ*

ਮੇਰੋ ਆਜੁ ਧਰਮੁ ਇਨ ਖੋਯੋ। ਪ੍ਰਾਨਨਾਥ ਗ੍ਰਿਹ ਮਾਝ ਨ ਹੋਯੋ।
ਅਬ ਹੌ ਟੂਟਿ ਮਹਲ ਤੇ ਪਰਿਹੌ। ਨਾਤਰ ਮਾਰਿ ਕਟਾਰੀ ਮਰਿਹੌ। ੭।

ਕੈਧੋ ਅੰਗ ਅਗਨਿ ਮੈ ਜਾਰੋ। ਕੈਧੋ ਪਿਯ ਪੈ ਜਾਇ ਪੁਕਾਰੋ।
ਜੋਰਾਵਰੀ ਜਾਰ ਭਜ ਗਯੋ। ਮੋ ਰੋ ਧਰਮ ਲੋਪ ਸਭ ਭਯੋ। ੮।

*ਦੋਹਰਾ*

ਯੌ ਕਹਿ ਕੈ ਮੁਖ ਤੇ ਬਚਨ ਜਮਧਰ ਲਈ ਉਠਾਇ।
ਉਦਰ ਬਿਖੈ ਮਾਰਨ ਲਗੀ ਨਿਜੁ ਪਤਿ ਕੋ ਦਿਖਰਾਇ। ੯।

*ਚੌਪਈ*

ਐਸੇ ਨਿਰਖਿ ਤਵਨ ਪਤਿ ਧਯੋ। ਜਮਧਰ ਛੀਨ ਹਾਥ ਤੇ ਲਯੋ।
ਪ੍ਰਥਮ ਘਾਇ ਤੁਮ ਹਮੈ ਪ੍ਰਹਾਰੋ। ਤਾ ਪਾਛੇ ਅਪਨੇ ਉਰ ਮਾਰੋ। ੧੦।

ਤੇਰੌ ਧਰਮ ਲੋਪ ਨਹਿੰ ਭਯੋ। ਜੋਰਾਵਰੀ ਜਾਰ ਭਜਿ ਗਯੋ।
ਦਸਸਿਰ ਬਲ ਸੌ ਸਿਯ ਹਰਿ ਲੀਨੀ। ਸ੍ਰੀ ਰਘੁਨਾਥ ਤ੍ਯਾਗ ਨਹਿ ਦੀਨੀ। ੧੧।

*ਦੋਹਰਾ*

ਸੁਨੁ ਅਬਲਾ ਮੈ ਆਪਨੇ ਕਰਤ ਨ ਹਿਯ ਮੈ ਰੋਸੁ।
ਜਾਰ ਜੋਰ ਭਜਿ ਭਜ ਗਯੋ ਤੇਰੋ ਕਛੂ ਨ ਦੋਸ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੭੧। ੩੩੬੭। ਅਫਜੂੰ।*

ਇਹ ਗੱਲ ਕਹਿ ਕੇ ਉਹ ਚਲਾ ਗਿਆ, (ਪਰ ਅਸਲੋਂ) ਘਰ ਦੇ ਕੋਨੇ ਨਾਲ ਲਗ ਕੇ ਖੜੋ ਗਿਆ। ਸਾਹਿਬ ਦੇਈ ਨੇ ਤਦ ਯਾਰ ਨੂੰ ਬੁਲਾਇਆ ਅਤੇ ਉਸ ਨਾਲ ਕਾਮ ਕੇਲ ਕੀਤੀ।੩।

(ਜਦ ਉਸ ਇਸਤਰੀ ਨੇ) ਘਰ ਦੇ ਕੋਨੇ ਵਿਚ (ਖੜੋਤੇ) ਪਤੀ ਨੂੰ ਵੇਖ ਲਿਆ ਤਾਂ ਉਸ ਇਸਤਰੀ ਨੇ ਇਹ ਚਰਿਤ੍ਰ ਖੇਡਿਆ। (ਉਹ) ਯਾਰ ਨਾਲ ਲਿਪਟ ਲਿਪਟ ਕੇ ਆਸਣ ਕਰਦੀ ਰਹੀ (ਪਰ ਪਤੀ ਨੂੰ) ਚੀਖ਼ ਚੀਖ਼ ਕੇ ਸੁਣਾਉਣ ਲਗੀ।੪।

ਜੇ ਅਜ ਮੇਰਾ ਪਤੀ ਘਰ ਵਿਚ ਹੁੰਦਾ ਤਾਂ ਕਿਵੇਂ ਵੀ ਤੂੰ ਮੇਰੀ ਪਰਛਾਈ ਨ ਵੇਖ ਸਕਦਾ। ਅਜ ਮੇਰਾ ਪ੍ਰੀਤਮ (ਪਤੀ) ਇਥੇ ਨਹੀਂ, (ਨਹੀਂ ਤਾਂ) ਹੁਣੇ ਹੀ ਤੇਰਾ ਸਿਰ ਪਾੜ ਦਿੰਦਾ।੫।

*ਦੋਹਰਾ*

ਉਸ ਨਾਲ ਬਹੁਤ ਕਾਮ-ਕ੍ਰੀੜਾ ਕਰ ਕੇ ਯਾਰ ਨੂੰ ਉਠਾ ਦਿੱਤਾ ਅਤੇ ਆਪ ਦਿਲ ਵਿਚ ਦੁਖ ਮੰਨਾ ਕੇ ਪਿਟਣ ਲਗ ਗਈ।੬।

*ਚੌਪਈ*

ਇਸ ਨੇ ਅਜ ਮੇਰਾ ਧਰਮ ਨਸ਼ਟ ਕਰ ਦਿੱਤਾ ਹੈ। ਮੇਰਾ ਪ੍ਰਾਣਨਾਥ ਘਰ ਨਹੀਂ ਸੀ। ਹੁਣ ਜਾਂ ਤਾਂ ਮਕਾਨ ਤੋਂ ਡਿਗ ਕੇ ਮਰ ਜਾਵਾਂਗੀ। ਨਹੀਂ ਤਾਂ ਕਟਾਰ ਮਾਰ ਕੇ ਮਰ ਜਾਵਾਂਗੀ।੭।

ਜਾਂ ਤਾਂ ਮੈਂ ਸ਼ਰੀਰ ਅਗਨੀ ਵਿਚ ਸਾੜ ਦੇਵਾਂਗੀ, ਜਾਂ ਪ੍ਰੀਤਮ ਕੋਲ ਜਾ ਕੇ ਪੁਕਾਰ ਕਰਾਂਗੀ। ਜ਼ਬਰਦਸਤੀ ਕਰ ਕੇ ਯਾਰ ਰਮਣ ਕਰ ਗਿਆ ਹੈ ਅਤੇ ਮੇਰਾ ਸਾਰਾ ਧਰਮ ਭ੍ਰਸ਼ਟ ਕਰ ਗਿਆ ਹੈ।੮।

*ਦੋਹਰਾ*

ਇਸ ਤਰ੍ਹਾਂ ਮੁਖ ਤੋਂ ਬਚਨ ਕਹਿ ਕੇ ਕਟਾਰ ਉਠਾ ਲਈ ਅਤੇ ਆਪਣੇ ਪਤੀ ਨੂੰ ਵਿਖਾ ਕੇ ਪੇਟ ਵਿਚ ਮਾਰਨ ਲਗੀ।੯।

*ਚੌਪਈ*

ਇਹ ਵੇਖ ਕੇ ਉਸ ਦਾ ਪਤੀ ਭਜਿਆ ਆਇਆ ਅਤੇ (ਉਸ ਦੇ) ਹੱਥ ਵਿਚੋਂ ਕਟਾਰ ਖੋਹ ਲਈ। (ਕਹਿਣ ਲਗਿਆ--) ਪਹਿਲਾਂ ਤੂੰ ਮੈਨੂੰ (ਕਟਾਰ) ਮਾਰ ਅਤੇ ਇਸ ਪਿਛੋਂ ਆਪਣੇ ਹਿਰਦੇ ਵਿਚ ਮਾਰੀਂ।੧੦।

ਤੇਰਾ ਧਰਮ ਭ੍ਰਸ਼ਟ ਨਹੀਂ ਹੋਇਆ ਹੈ। (ਉਹ) ਯਾਰ ਜ਼ਬਰਦਸਤੀ ਰਮਣ ਕਰ ਗਿਆ ਹੈ। ਰਾਵਣ ਨੇ ਬਲ ਪੂਰਵਕ ਸੀਤਾ ਨੂੰ ਹਰ ਲਿਆ ਸੀ ਤਾਂ ਸ੍ਰੀ ਰਘੂਨਾਥ ਨੇ (ਸੀਤਾ ਨੂੰ) ਛਡ ਥੋੜਾ ਦਿੱਤਾ ਸੀ।੧੧।

*ਦੋਹਰਾ*

ਹੇ ਇਸਤਰੀ! ਮੇਰੀ ਗੱਲ ਸੁਣ, (ਤੂੰ) ਆਪਣੇ ਚਿਤ ਵਿਚ (ਕਿਸੇ ਪ੍ਰਕਾਰ ਦਾ) ਰੋਸ ਨ ਕਰ। ਯਾਰ ਜਬਰ ਨਾਲ ਭੋਗ ਕਰ ਕੇ ਭਜ ਗਿਆ ਹੈ, ਇਸ ਵਿਚ ਤੇਰਾ ਕੋਈ ਦੋਸ਼ ਨਹੀਂ ਹੈ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੭੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸੁਭ ਹੈ। ੧੭੧। ੩੩੬੭। ਚਲਦਾ।*

*ਚੌਪਈ*

ਐਂਡੋ ਰਾਇਕ ਭਾਟ ਭਣਿਜੈ। ਗੀਤ ਕਲਾ ਤਿਹ ਤ੍ਰਿਯਾ ਕਹਿਜੈ।
ਬੀਰਮ ਦੇ ਤਿਨ ਬੀਰ ਨਿਹਾਰਿਯੋ। ਤਬੈ ਚਿਤ ਤੇ ਭਾਟ ਬਿਸਾਰਿਯੋ। ੧।

*ਜਾਰ ਬਾਚ*
*ਦੋਹਰਾ*

ਬਾਧਿ ਖਾਟੁ ਤਰ ਨਿਜੁ ਪਤਿਹਿ ਹਮ ਸੌ ਭੋਗ ਕਮਾਇ।
ਤੌ ਮੈ ਜਾਨੌ ਸਾਚੁ ਤੂ ਹਿਤੂ ਹਮਾਰੀ ਆਇ। ੨।

*ਚੌਪਈ*

ਐਂਡੋ ਰਾਇ ਏਕ ਦਿਨ ਆਯੋ। ਦੁਖਿਤ ਨਾਰਿ ਹ੍ਵੈ ਬਚਨ ਸੁਨਾਯੋ।
ਤੁਮ ਕੌ ਰੋਗ ਨਾਥ ਇਕ ਭਾਰੋ। ਤਾ ਤੇ ਖੀਝਤ ਚਿਤ ਹਮਾਰੋ। ੩।

*ਦੋਹਰਾ*

ਏਕ ਬੈਦ ਮੈ ਤਵ ਨਿਮਿਤ ਰਾਖ੍ਯੋ ਧਾਮ ਬੁਲਾਇ।
ਤਾ ਤੇ ਤੁਰਤ ਕਰਾਇਯੈ ਅਪਨ ਇਲਾਜ ਬਨਾਇ। ੪।

*ਚੌਪਈ*

ਐਂਡੋ ਰਾਇ ਤਬੈ ਯੌ ਕਯੋ। ਬੀਰਮ ਦੇਵ ਬੋਲਿ ਕਰਿ ਲਯੋ।
ਯਾ ਗਦ ਕੌ ਗਦਹਾ ਕ੍ਯਾ ਕਰਿਯੈ। ਜਾ ਤੇ ਰੋਗ ਬਡੋ ਪਰਹਰਿਯੈ। ੫।

ਬੈਦ ਤਬੈ ਯੌ ਬਚਨ ਉਚਾਰੇ। ਬਡੋ ਰੋਗ ਇਹ ਭਯੋ ਤਿਹਾਰੇ।
ਯਾ ਕੌ ਜੰਤ੍ਰ ਮੰਤ੍ਰ ਨਹਿ ਕੋਈ। ਏਕ ਤੰਤ੍ਰ ਹੋਵੈ ਤੌ ਹੋਈ। ੬।

ਮਦਰਾ ਅਧਿਕ ਆਪੁ ਲੈ ਪੀਜੈ। ਔਰ ਆਪਨੀ ਤਿਯ ਕਹ ਦੀਜੈ।
ਖਾਟ ਤਰੇ ਬਾਧ ਤੁਮ ਰਹੋ। ਮੁਖ ਤੇ ਪਰੇ ਕਬਿਤਨ ਕਹੋ। ੭।

ਏਕ ਬੀਰ ਇਕ ਠੌਰ ਬੁਲੈਹੌ। ਇਸੀ ਖਾਟ ਊਪਰ ਬਠੈਹੌ।
ਮਲ ਜੁਧ ਤਵ ਤ੍ਰਿਯ ਤਨ ਕਰਿਹੈ। ਤੋ ਤਵ ਰੋਗ ਬਡੋ ਪਰਹਰਿ ਹੈ। ੮।

ਮੂੜ ਬਾਤ ਇਹ ਕਛੂ ਨ ਜਾਨੀ। ਦੇਹ ਅਰੋਗ ਸਰੋਗ ਪਛਾਨੀ।
ਆਪੁ ਮੰਗਾਇ ਮਦ੍ਯ ਤਬ ਪਿਯੋ। ਜਾਰ ਸਹਿਤ ਅਬਲਾ ਕੋ ਦਿਯੋ। ੯।

ਨਿਜੁ ਕਰ ਮੈ ਤਿਯ ਜਾਰ ਪਿਵਾਯੋ। ਬਪੁ ਔਧੋ ਤਰ ਖਾਟ ਬੰਧਾਯੋ।
ਆਖੈ ਦੋਊ ਮੂੰਦਿ ਕਰ ਲਈ। ਜਾਰ ਤ੍ਰਿਯਾ ਆਰੂੜਿਤ ਭਈ। ੧੦।

ਭਾਟ ਪਰਿਯੋ ਤਰ ਕਬਿਤ ਉਚਾਰੈ। ਭੇਦ ਅਭੇਦ ਕਛੂ ਨ ਬਿਚਾਰੈ।
ਵਹੈ ਤੰਤ੍ਰ ਜੌ ਬੈਦ ਬਨਾਯੋ। ਤਾ ਤੇ ਦੇਵ ਹਮਾਰੈ ਆਯੋ। ੧੧।

*ਚੌਪਈ*

ਐਂਡੇ ਰਾਇ ਨਾਂ ਦਾ ਇਕ ਭਾਟ ਸੁਣੀਂਦਾ ਸੀ। ਉਸ ਦੀ ਇਸਤਰੀ ਦਾ ਨਾਂ ਗੀਤ ਕਲਾ ਸੀ। ਜਦ ਉਸ ਨੇ ਬੀਰਮ ਦੇਵ ਨਾਂ ਦੇ ਸੂਰਮੇ ਨੂੰ ਵੇਖਿਆ, ਤਦ ਚਿਤ ਤੋਂ ਭਾਟ ਨੂੰ ਵਿਸਾਰ ਦਿੱਤਾ।੧।

*ਯਾਰ ਨੇ ਕਿਹਾ--*

*ਦੋਹਰਾ*

(ਜੇ ਤੂੰ) ਆਪਣੇ ਪਤੀ ਨੂੰ ਮੰਜੀ ਹੇਠਾਂ ਬੰਨ੍ਹ ਕੇ ਮੇਰੇ ਨਾਲ ਕੇਲ ਕਰੇਂ, ਤਾਂ ਮੈਂ ਜਾਣਾਗਾ ਕਿ ਤੂੰ ਸਚਮੁਚ ਮੇਰੀ ਹਿਤੂ ਹੈਂ।੨।

*ਚੌਪਈ*

(ਜਦ) ਇਕ ਦਿਨ ਐਂਡੇ ਰਾਇ ਆਇਆ (ਤਾਂ ਉਸ ਦੀ) ਇਸਤਰੀ ਨੇ ਦੁਖੀ ਹੋ ਕੇ ਬਚਨ ਸੁਣਾਇਆ--ਹੇ ਨਾਥ! ਤੈਨੂੰ ਇਕ ਵੱਡਾ ਰੋਗ ਹੈ, ਇਸ ਕਰ ਕੇ ਮੇਰਾ ਚਿਤ ਬਹੁਤ ਖਿਝਦਾ ਹੈ।੩।

*ਦੋਹਰਾ*

ਇਕ ਵੈਦ ਮੈਂ ਤੇਰੇ ਲਈ ਬੁਲਾ ਕੇ ਘਰ ਵਿਚ ਰਖਿਆ ਹੈ। ਇਸ ਲਈ ਉਸ ਤੋਂ ਤੁਸੀਂ ਤੁਰਤ ਆਪਣਾ ਇਲਾਜ ਕਰਵਾ ਲਵੋ।੪।

*ਚੌਪਈ*

ਐਂਡੇ ਰਾਇ ਨੇ ਤਦ ਹੀ ਇਉਂ ਕੀਤਾ ਅਤੇ ਬੀਰਮ ਦੇਵ ਨੂੰ ਬੁਲਾ ਲਿਆ। (ਹੇ ਵੈਦ ਜੀ!) ਇਸ ਰੋਗ ('ਗਦ') ਦਾ ਕੀ ਇਲਾਜ ਕਰੀਏ, ਜਿਸ ਤੋਂ ਵੱਡਾ ਰੋਗ ਨਸ਼ਟ ਹੋ ਜਾਏ।੫।

ਤਦ ਵੈਦ ਨੇ ਇਸ ਤਰ੍ਹਾਂ ਕਿਹਾ--ਤੈਨੂੰ ਤਾਂ ਬਹੁਤ ਵੱਡਾ ਰੋਗ ਲਗਿਆ ਹੋਇਆ ਹੈ। ਇਸ ਲਈ ਜੰਤ੍ਰ ਮੰਤ੍ਰ ਦਾ ਕੋਈ (ਉਪਾ) ਨਹੀਂ ਹੈ। ਇਕ ਤੰਤ੍ਰ ਹੈ, ਉਹੀ ਕੁਝ (ਅਸਰ ਕਰ) ਸਕਦਾ ਹੈ।੬।

(ਤੂੰ) ਆਪ ਬਹੁਤ ਸਾਰੀ ਸ਼ਰਾਬ ਪੀ ਲੈ ਅਤੇ ਆਪਣੀ ਇਸਤਰੀ ਨੂੰ ਵੀ ਪਿਲਾ ਦੇ। ਤੂੰ ਮੰਜੀ ਦੇ ਹੇਠਾਂ ਬੰਨ੍ਹਿਆ ਰਹਿ ਅਤੇ ਮੁਖ ਤੋਂ ਕਬਿੱਤਾਂ ਪੜ੍ਹਦਾ ਰਹਿ।੭।

ਤਦ ਇਕ 'ਬੀਰ' ਨੂੰ ਇਥੇ ਬੁਲਾ ਲਣਾ ਅਤੇ ਇਸ ਮੰਜੀ ਉਤੇ ਬਿਠਾ ਦੇਣਾ। ਉਹ ਤੇਰੀ ਇਸਤਰੀ ਨਾਲ ਮਲ ਯੁੱਧ ਕਰੇਗਾ, ਤਦ ਤੇਰਾ ਇਹ ਰੋਗ ਦੂਰ ਹੋਵੇਗਾ।੮।

(ਉਸ) ਮੂਰਖ ਨੇ ਇਹ ਗੱਲ ਨ ਸਮਝੀ। (ਉਸ ਨੇ ਆਪਣੀ) ਅਰੋਗ ਦੇਹੀ ਨੂੰ ਰੋਗੀ ਸਮਝ ਲਿਆ। ਉਸ ਨੇ ਆਪ ਸ਼ਰਾਬ ਮੰਗਵਾ ਕੇ ਪੀ ਲਈ ਅਤੇ ਯਾਰ ਸਮੇਤ ਪਤਨੀ ਨੂੰ ਵੀ ਪਿਲਾਈ।੯।

ਇਸਤਰੀ ਨੇ ਆਪਣੇ ਹੱਥਾਂ ਨਾਲ ਯਾਰ ਨੂੰ ਸ਼ਰਾਬ ਪਿਲਾਈ। (ਪਤੀ ਦੇ) ਸ਼ਰੀਰ ਨੂੰ ਮੰਜੀ ਹੇਠਾਂ ਉਲਟਾ ਬੰਨ੍ਹ ਦਿੱਤਾ। (ਉਸ ਦੀਆਂ) ਦੋਵੇਂ ਅੱਖਾਂ ਬੰਦ ਕਰ ਦਿੱਤੀਆਂ ਅਤੇ (ਮੰਜੀ ਉਤੇ) ਯਾਰ ਅਤੇ ਇਸਤਰੀ ਬੈਠ ਗਏ।੧੦।

(ਉਹ) ਭਾਟ ਮੰਜੀ ਹੇਠਾਂ ਪਿਆ ਹੋਇਆ ਕਬਿੱਤ ਉਚਾਰਨ ਲਗਾ ਅਤੇ ਭੇਦ ਦੀ ਗੱਲ ਨੂੰ ਕੁਝ ਨ ਵਿਚਾਰ ਸਕਿਆ। (ਸੋਚਦਾ ਸੀ ਕਿ) ਜੋ ਤੰਤ੍ਰ ਵੈਦ ਨੇ ਬਣਾਇਆ ਸੀ, ਉਸੇ ਕਰ ਕੇ ਸਾਡੇ (ਘਰ) ਦੇਵ (ਬੀਰ) ਆਇਆ ਹੈ।੧੧।

ਭੋਗੁ ਜਾਰ ਅਬਲਾ ਸੌ ਕਿਯੋ। ਭਾਤਿ ਭਾਤਿ ਤਾ ਕੋ ਸੁਖ ਦਿਯੋ।
ਉਛਲ ਉਛਲ ਰਤਿ ਅਧਿਕ ਕਮਾਈ। ਮੂਰਖ ਭਾਟ ਬਾਤ ਨਹਿ ਪਾਈ। ੧੨।

*ਦੋਹਰਾ*

ਉਤਰਿ ਖਾਟਿ ਤੇ ਖੋਲਿ ਦ੍ਰਿਗ ਦਿਯੋ ਨ ਕੀਨੋ ਸੋਗੁ।
ਭਾਟ ਪਛਾਨ੍ਯੋ ਸਾਚੁ ਜਿਯ ਅਬ ਮੈ ਭਯੋ ਅਰੋਗ। ੧੩।
ਬਾਧਿ ਖਾਟ ਤਰ ਭਾਟ ਕੌ ਤਾ ਕਰ ਤੇ ਮਦ ਪੀਯ।
ਰਤਿ ਮਾਨੀ ਤ੍ਰਿਯ ਜਾਰ ਸੌ ਭੇਦ ਨ ਪਾਯੋ ਪੀਯ। ੧੪। ੧।

*ਇਤ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਹਤਰਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੭੨। ੩੩੮੧। ਅਫਜੂੰ।*

*ਦੋਹਰਾ*

ਰਾਇ ਨਿਰੰਜਨ ਚੋਪਰੋ ਜਾ ਕੀ ਤ੍ਰਿਯਾ ਅਨੂਪ।
ਲੋਕ ਸਕਲ ਨਿਰਖੈ ਤਿਸੈ ਰਤਿ ਕੌ ਜਾਨਿ ਸਰੂਪ। ੧।
ਸਹਿਰ ਬਸੈ ਬਹਲੋਲ ਪੁਰ ਜਾ ਕੋ ਰੂਪ ਅਮੋਲ।
ਸੂਰਾ ਸਕਲ ਸਰਾਹਹੀ ਨਾਮ ਖਾਨ ਬਹਲੋਲ। ੨।
ਜਬ ਸੰਗੀਤ ਕਲਾ ਤ੍ਰਿਯਹਿ ਗਯੋ ਬਹਲੋਲ ਨਿਹਾਰਿ।
ਤਬ ਹੀ ਸਭ ਹੀ ਚਿਤ ਤੇ ਦਈ ਪਠਾਨੀ ਡਾਰਿ। ੩।
ਬਨਿਜ ਕਲਾ ਬਾਲਾ ਹੁਤੀ ਲੀਨੀ ਨਿਕਟ ਬੁਲਾਇ।
ਅਮਿਤ ਦਰਬੁ ਤਾ ਕੌ ਦਿਯੋ ਵਾ ਪ੍ਰਤਿ ਦਈ ਪਠਾਇ। ੪।

*ਚੌਪਈ*

ਬਨਿਜ ਕਲਾ ਚਲਿ ਕੈ ਤਿਤ ਆਈ। ਜਹਾ ਕਲਾ ਸੰਗੀਤ ਸੁਹਾਈ।
ਜਬੈ ਖਾਨ ਕੀ ਉਪਮਾ ਕਰੀ। ਏ ਸੁਨਿ ਬਾਤ ਨਾਰਿ ਵਹ ਢਰੀ। ੫।

ਇਨ ਬਾਤਨ ਅਬਲਾ ਉਰਝਾਈ। ਇਹੈ ਬਾਤ ਪਿਯ ਸੁਨਤ ਸੁਹਾਈ।
ਮੈ ਇਕ ਬਾਗ ਬਨਾਯੋ ਭਲੋ। ਮੁਹਿ ਲੈ ਸੰਗ ਤਹਾ ਤੁਮ ਚਲੋ। ੬।

ਅਬ ਲੌ ਮੈ ਕਤਹੂੰ ਨਹਿ ਗਈ। ਪੈਂਡ ਅਪੈਂਡ ਨ ਪਾਵਤ ਭਈ।
ਰਵਿ ਸਸਿ ਕੌ ਮੁਖ ਮੈ ਨ ਦਿਖਾਯੋ। ਪਿਯ ਬਿਨੁ ਕਛੂ ਨ ਮੋ ਕਹ ਭਾਯੋ। ੭।

ਪਤਿ ਤਿਹ ਕਹਿਯੋ ਤਹਾ ਤੁਮ ਜੈਯਹੁ। ਯਾ ਕੌ ਬਾਗ ਦੇਖਿ ਫਿਰਿ ਐਯਹੁ।
ਬੀਤੀ ਰੈਨਿ ਪ੍ਰਾਤ ਜਬ ਭਈ। ਤਿਸੀ ਖਾਨ ਕੇ ਘਰ ਮੈ ਗਈ। ੮।

ਤਾ ਹੀ ਬਾਗ ਨਿਰੰਜਨ ਗਯੋ। ਪਾਵਤ ਤਹਾ ਨਾਰਿ ਨਹਿ ਭਯੋ।
ਖੋਜਤ ਅਧਿਕ ਤਹਾ ਤ੍ਰਿਯ ਪਾਈ। ਜਹਾ ਹਵੇਲੀ ਖਾਨ ਬਨਾਈ। ੯।

ਯਾਰ ਨੇ ਇਸਤਰੀ ਨਾਲ ਭੋਗ ਕੀਤਾ ਅਤੇ ਉਸ ਨੂੰ ਭਾਂਤ ਭਾਂਤ ਦਾ ਸੁਖ ਦਿੱਤਾ। ਉਛਲ ਉਛਲ ਕੇ ਬਹੁਤ ਕਾਮ-ਕ੍ਰੀੜਾ ਕੀਤੀ, ਪਰ ਮੂਰਖ ਭਾਟ ਗੱਲ ਨੂੰ ਸਮਝ ਨ ਸਕਿਆ।੧੨।

*ਦੋਹਰਾ*

ਮੰਜੀ ਤੋਂ ਉਤਰ ਕੇ ਉਸ ਦੀਆਂ ਅੱਖਾਂ ਖੋਲ੍ਹ ਦਿੱਤੀਆਂ (ਅਤੇ ਭਾਟ ਨੇ ਵੀ ਮਨ ਵਿਚ) ਕੋਈ ਦੁਖ ਨ ਮਨਾਇਆ। ਭਾਟ ਨੇ (ਆਪਣੇ) ਮਨ ਵਿਚ ਸਚ ਸਮਝਿਆ ਕਿ ਹੁਣ ਮੈਂ ਅਰੋਗ ਹੋ ਗਿਆ ਹਾਂ।੧੩। ਭਾਟ ਨੂੰ ਮੰਜੀ ਹੇਠਾਂ ਬੰਨ੍ਹ ਕੇ ਅਤੇ ਉਸ ਦੇ ਹੱਥ ਨਾਲ ਸ਼ਰਾਬ ਪੀ ਕੇ, ਇਸਤਰੀ ਨੇ ਯਾਰ ਨਾਲ ਰਤੀ-ਕ੍ਰੀੜਾ ਕੀਤੀ, (ਪਰ ਇਹ) ਭੇਦ ਪ੍ਰਿਯ (ਭਾਟ) ਨ ਪਾ ਸਕਿਆ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੭੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੭੨। ੩੩੮੧। ਚਲਦਾ।*

*ਦੋਹਰਾ*

ਨਿਰੰਜਨ ਰਾਇ ਚੋਪੜਾ ਦੀ ਇਸਤਰੀ ਬਹੁਤ ਸੁੰਦਰ ਸੀ। ਸਾਰੇ ਲੋਕੀਂ ਉਸ ਨੂੰ ਰਤੀ ਦਾ ਸਰੂਪ ਸਮਝ ਕੇ ਵੇਖਦੇ ਸਨ।੧। ਜਿਸ ਦਾ ਅਦੁੱਤੀ ਰੂਪ ਸੀ, (ਉਹ) ਬਹਲੋਲ ਪੁਰ ਵਿਚ ਵਸਦਾ ਸੀ। ਉਸ ਨੂੰ ਸਾਰੇ ਸੂਰਮੇ ਸਲਾਹੁੰਦੇ ਸਨ ਅਤੇ ਉਸ ਦਾ ਨਾਮ ਬਹਲੋਲ ਖ਼ਾਨ ਸੀ।੨।

ਜਦੋਂ ਬਹਲੋਲ ਨੇ ਸੰਗੀਤ ਕਲਾ ਇਸਤਰੀ ਨੂੰ ਵੇਖਿਆ, ਤਦੋਂ ਉਸ ਨੇ ਆਪਣੇ ਚਿਤ ਤੋਂ ਸਾਰੀਆਂ ਪਠਾਣੀਆਂ ਨੂੰ ਕਢ ਦਿੱਤਾ।੩। ਇਕ ਬਨਿਜ ਕਲਾ ਨਾਂ ਦੀ ਇਸਤਰੀ ਸੀ, ਉਸ ਨੂੰ ਕੋਲ ਬੁਲਾ ਲਿਆ। ਉਸ ਨੂੰ ਬੇਹਿਸਾਬ ਧਨ ਦੇ ਕੇ ਉਸ ਕੋਲ ਭੇਜ ਦਿੱਤਾ।੪।

*ਚੌਪਈ*

ਬਨਿਜ ਕਲਾ ਉਥੇ ਚਲ ਕੇ ਆਈ ਜਿਥੇ ਸੰਗੀਤ ਕਲਾ ਸੁਸ਼ੋਭਿਤ ਸੀ। ਜਦ ਉਸ ਨੇ ਖ਼ਾਨ ਦੀ ਸਿਫ਼ਤ ਕੀਤੀ ਤਾ ਉਹ ਇਸਤਰੀ ਵੀ ਸੁਣ ਕੇ ਢਲ ਗਈ।੫।

ਇਨ੍ਹਾਂ ਗੱਲਾਂ ਨਾਲ (ਉਸ ਨੇ) ਇਸਤਰੀ ਨੂੰ ਫਸਾ ਲਿਆ। ਇਹੀ ਗੱਲ (ਉਸ ਦੇ) ਪ੍ਰਿਯ (ਪਤੀ) ਨੂੰ ਸੋਹਣੇ ਜਿਹੇ ਢੰਗ ਨਾਲ ਸੁਣਾ ਦਿੱਤੀ ਕਿ ਮੈਂ ਇਕ ਸੁੰਦਰ ਬਾਗ ਬਣਵਾਇਆ ਹੈ। (ਪਤਨੀ ਨੇ ਪਤੀ ਨੂੰ ਕਿਹਾ ਕਿ) ਤੁਸੀਂ ਮੈਨੂੰ ਨਾਲ ਲੈ ਕੇ ਉਥੇ ਚਲੋ।੬।

ਅਜ ਤਕ ਮੈਂ ਕਿਤੇ ਨਹੀਂ ਗਈ। ਪੈਂਡੇ ਕੁਪੈਂਡੇ ਪੈਰ ਨਹੀਂ ਰਖਿਆ। ਮੈਂ ਸੂਰਜ ਅਤੇ ਚੰਦ੍ਰਮਾ ਨੂੰ ਵੀ ਮੁਖ ਨਹੀਂ ਦਿਖਾਇਆ ਅਤੇ ਪ੍ਰੀਤਮ ਤੋਂ ਬਿਨਾ ਮੈਨੂੰ ਕੋਈ ਚੰਗਾ ਨਹੀਂ ਲਗਿਆ।੭।

(ਤਦ) ਪਤੀ ਨੇ ਕਿਹਾ ਕਿ ਤੂੰ ਉਥੇ ਜਾ ਅਤੇ ਇਸ ਦਾ ਬਾਗ ਵੇਖ ਕੇ ਪਰਤ ਆਈਂ। ਜਦ ਰਾਤ ਬੀਤ ਗਈ ਅਤੇ ਸਵੇਰ ਹੋ ਗਈ (ਤਾਂ ਉਹ ਇਸਤਰੀ) ਉਸ ਖ਼ਾਨ ਦੇ ਘਰ ਚਲੀ ਗਈ।੮।

ਉਸ ਬਾਗ ਵਿਚ ਨਿਰੰਜਨ ਰਾਇ ਗਿਆ, ਪਰ ਉਥੇ ਇਸਤਰੀ ਨੂੰ ਨ ਵੇਖਿਆ। ਅਧਿਕ ਖੋਜਣ ਉਪਰੰਤ ਇਸਤਰੀ ਨੂੰ ਉਥੇ ਪਾਇਆ ਜਿਥੇ ਖ਼ਾਨ ਨੇ ਹਵੇਲੀ ਬਣਵਾਈ ਸੀ।੯।

*ਦੋਹਰਾ*

ਤ੍ਰਿਯ ਨਿਕਸੀ ਤਿਹ ਖਾਨ ਸੌ ਅਤਿ ਹੀ ਭੋਗ ਕਮਾਇ।
ਬਦਨ ਲਾਗਿ ਪਤਿ ਹੀ ਗਯੋ ਸੰਕਿ ਰਹੀ ਮੁਖ ਨ੍ਯਾਇ। ੧੦।

*ਚੌਪਈ*

ਜਬ ਹੀ ਦ੍ਰਿਸਟਿ ਨਿਰੰਜਨ ਧਰੀ। ਬਨਿਜ ਕਲਾ ਕੀ ਨਿੰਦ੍ਯਾ ਕਰੀ।
ਮੁਹਿ ਕਹਿ ਸੰਗ ਨ ਮੋਰੇ ਭਈ। ਪੈਂਡ ਚੁਕਿ ਪਰ ਘਰ ਮੈ ਗਈ। ੧੧।

ਮੋ ਕੌ ਪਕਰਿ ਪਠਾਨਨ ਲੀਨੋ। ਕਾਮ ਕੇਲ ਬਹੁ ਮੋ ਸੌ ਕੀਨੋ।
ਤਬ ਬਲ ਚਲੈ ਕੇ ਯਾ ਕੋ ਮਾਰੋ। ਨਹਿ ਕਾਜੀ ਪੈ ਜਾਇ ਪੁਕਾਰੋ। ੧੨।

ਯਾ ਮੈ ਚੂਕ ਨ ਤੇਰੀ ਭਈ। ਪੈਡਿ ਚੂਕਿ ਪਰ ਘਰ ਮੈ ਗਈ।
ਪੈਠਾਨਨ ਤੋ ਕੌ ਗਹਿ ਲੀਨੋ। ਕਾਮ ਭੋਗ ਤੋਰੇ ਸੰਗ ਕੀਨੋ। ੧੩।

ਭਲੋ ਭਯੋ ਤੂ ਘਰਿ ਫਿਰਿ ਅਈ। ਪਕਰਿ ਤੁਰਕਨੀ ਕਰਿ ਨਹਿ ਲਈ।
ਜੌ ਕੋਊ ਧਾਮ ਮਲੇਛਨ ਆਵੈ। ਧਰਮ ਸਹਿਤ ਫਿਰਿ ਜਾਨ ਨ ਪਾਵੈ। ੧੪।

ਤੁਮ ਪਤਿ ਮਾਥ ਨ ਅਪਨੋ ਧੁਨੋ। ਮੇਰੀ ਸਕਲ ਬ੍ਰਿਥਾ ਕਹ ਸੁਨੋ।
ਸਕਲ ਕਥਾ ਮੈ ਤੁਮੈ ਸੁਨਾਊ। ਤਾ ਤੇ ਤੁਮਰੋ ਭ੍ਰਮਹਿ ਮਿਟਾਊ। ੧੫।

ਜਬ ਮੈ ਭੂਲ ਧਾਮ ਤਿਹ ਗਈ। ਤਬਹਿ ਪਕਰਿ ਤੁਰਕਨ ਮੁਹਿ ਲਈ।
ਤਬ ਮੈ ਤਿਨ ਸੋ ਐਸ ਉਚਾਰੋ। ਤੁਮੈ ਨ ਸੁਝਤ ਨਾਥ ਹਮਾਰੋ। ੧੬।

ਐਸੇ ਕਹਹਿ ਹੋਹਿ ਤੂ ਤੁਰਕਨਿ। ਮੋ ਕੌ ਲਗੇ ਲੋਗ ਮਿਲਿ ਘੁਰਕਨਿ।
ਕੈ ਤੂ ਹੋਹਿ ਹਮਾਰੀ ਨਾਰੀ। ਨਾਤਰ ਦੇਤਿ ਠੌਰਿ ਤੁਹਿ ਮਾਰੀ। ੧੭।

*ਅੜਿਲ*

ਤਬ ਮੈ ਤਾ ਸੌ ਚਰਿਤ ਭਾਤਿ ਐਸੋ ਕਿਯੋ।
ਨਿਜੁ ਭਗ ਤੇ ਨਖ ਸਾਥਿ ਕਾਢਿ ਸ੍ਰੋਨਤ ਦਯੋ।
ਪ੍ਰਥਮ ਅਲਿੰਗਨ ਖਾਨ ਸਾਥ ਹਸਿ ਮੈ ਕਰਿਯੋ।
ਹੋ ਬਹੁਰੋ ਮੁਖ ਤੇ ਬਚਨ ਤਾਹਿ ਮੈ ਉਚਰਿਯੋ। ੧੮।

ਰਿਤੁ ਆਈ ਹੈ ਮੋਹਿ ਸੁ ਮੈ ਹੋ ਗ੍ਰਿਹ ਜਾਤ ਹੋ।
ਤੁਮੈ ਸਾਥ ਬਹਲੋਲ ਨ ਭੋਗ ਕਮਾਤ ਹੋ।
ਸੰਗ ਮਨੁਛ ਦੈ ਮੋਹਿ ਤਹਾ ਪਹੁਚਾਇਯੈ।
ਹੋ ਦਿਵਸ ਤੀਸਰੇ ਮੋ ਕੌ ਬਹੁਰਿ ਬੁਲਾਇਯੈ। ੧੯।

*ਦੋਹਰਾ*

(ਉਹ) ਇਸਤਰੀ ਉਸ ਖ਼ਾਨ ਨਾਲ ਖ਼ੂਬ ਭੋਗ ਕਰ ਕੇ ਨਿਕਲੀ। (ਅਗੋਂ) ਪਤੀ ਸਾਹਮਣਿਓਂ ਮਿਲ ਪਿਆ। (ਇਸਤਰੀ ਨੇ) ਸੰਗ ਕੇ ਮੂੰਹ ਨੀਵਾਂ ਕਰ ਲਿਆ।੧0।

*ਚੌਪਈ*

ਜਦੋਂ ਹੀ ਨਿਰੰਜਨ ਨੇ (ਇਸਤਰੀ ਵਲ) ਨਜ਼ਰ ਕੀਤੀ (ਤਦੋਂ ਸੰਗੀਤ ਕਲਾ ਨੇ) ਬਨਿਜ ਕਲਾ ਦੀ ਨਿੰਦਿਆ ਕੀਤੀ। ਮੈਨੂੰ ਕਹਿ ਕੇ ਮੇਰੇ ਨਾਲ ਨ ਗਈ ਅਤੇ ਮੈਂ ਰਸਤਾ ਭੁਲ ਕੇ ਕਿਸੇ ਦੂਜੇ ਦੇ ਘਰ ਚਲੀ ਗਈ।੧੧।

ਮੈਨੂੰ ਪਠਾਣਾਂ ਨੇ ਪਕੜ ਲਿਆ ਅਤੇ ਮੇਰੇ ਨਾਲ ਬਹੁਤ ਕਾਮ-ਕ੍ਰੀੜਾ ਕੀਤੀ। (ਹੁਣ ਜੇ) ਤੁਹਾਡਾ ਵਸ ਚਲੇ ਤਾਂ ਉਨ੍ਹਾਂ ਨੂੰ ਮਾਰੋ, ਨਹੀਂ ਤਾਂ ਕਾਜ਼ੀ ਪਾਸ ਜਾ ਕੇ ਪੁਕਾਰ ਕਰੋ।੧੨।

(ਪਤੀ ਨੇ ਕਿਹਾ) ਇਸ ਵਿਚ ਤੇਰੀ ਕੋਈ ਗਲਤੀ ਨਹੀਂ ਹੈ। ਰਸਤਾ ਭੁਲ ਜਾਣ ਕਰ ਕੇ ਤੂੰ ਦੂਜੇ ਦੇ ਘਰ ਚਲੀ ਗਈ ਸੈਂ। ਪਠਾਣਾਂ ਨੇ ਤੈਨੂੰ ਪਕੜ ਲਿਆ ਅਤੇ ਤੇਰੇ ਨਾਲ ਕਾਮ-ਭੋਗ ਕੀਤਾ।੧੩।

ਚੰਗਾ ਹੋਇਆ ਜੋ ਤੂੰ ਘਰ ਪਰਤ ਆਈ ਹੈਂ। (ਸ਼ੁਕਰ ਹੈ ਕਿ ਤੈਨੂੰ) ਪਕੜ ਕੇ ਉਨ੍ਹਾਂ ਨੇ ਤੁਰਕਣੀ ਨਹੀਂ ਬਣਾ ਲਿਆ। ਜੋ ਕੋਈ ਮਲੇਛਾਂ ਦੇ ਘਰ ਆ ਜਾਂਦਾ ਹੈ, ਤਾਂ ਉਹ ਫਿਰ (ਆਪਣੇ) ਧਰਮ ਸਹਿਤ ਵਾਪਸ ਨਹੀਂ ਪਰਤਦਾ।੧੪।

(ਸੰਗੀਤ ਕਲਾ ਨੇ ਕਿਹਾ--) ਹੇ ਪਤੀ ਦੇਵ! ਤੁਸੀਂ ਆਪਣਾ ਮੱਥਾ ਨ ਧੁਨੋ ਅਤੇ ਮੇਰੀ ਸਾਰੀ ਬਿਰਥਾ ਨੂੰ ਸੁਣੋ। ਮੈਂ ਤੁਹਾਨੂੰ ਸਾਰੀ ਕਥਾ ਸੁਣਾਉਂਦੀ ਹਾਂ। ਉਸ ਨਾਲ ਤੁਹਾਡੇ ਭਰਮ ਦਾ ਨਿਵਾਰਣ ਕਰਦੀ ਹਾਂ।੧੫।

ਜਦ ਮੈਂ ਭੁਲ ਕੇ ਉਨ੍ਹਾਂ ਦੇ ਘਰ ਚਲੀ ਗਈ ਤਦ ਹੀ ਤੁਰਕਾਂ ਨੇ ਮੈਨੂੰ ਪਕੜ ਲਿਆ। ਤਦ ਮੈਂ ਉਨ੍ਹਾਂ ਨੂੰ ਇਸ ਤਰ੍ਹਾਂ ਕਿਹਾ-- ਤੁਸੀਂ ਮੇਰੇ ਪਤੀ ਨੂੰ ਨਹੀਂ ਜਾਣਦੇ।੧੬।

(ਮੈਨੂੰ) ਇਸ ਤਰ੍ਹਾਂ ਕਹਿਣ ਲਗੇ ਕਿ ਤੂੰ ਤੁਰਕਣੀ ਹੋ ਜਾ। ਉਹ ਸਾਰੇ ਲੋਗ ਮਿਲ ਕੇ ਮੈਨੂੰ ਘੁਰਕਣ ਲਗੇ। ਜਾਂ ਤਾਂ ਤੂੰ ਸਾਡੀ ਇਸਤਰੀ ਬਣ ਜਾ, ਨਹੀਂ ਤਾਂ ਤੈਨੂੰ ਇਥੇ ਹੀ ਮਾਰ ਦਿਆਂਗੇ।੧੭।

*ਅੜਿਲ*

ਤਦ ਮੈਂ ਉਨ੍ਹਾਂ ਨਾਲ ਇਸ ਤਰ੍ਹਾਂ ਦਾ ਚਰਿਤ੍ਰ ਕੀਤਾ। ਮੈਂ ਆਪਣੀ ਭਗ ਤੇ ਨਹੁੰ ਮਾਰ ਕੇ ਲਹੂ ਕਢ ਦਿੱਤਾ। ਪਹਿਲਾਂ ਮੈਂ ਹੱਸ ਕੇ ਖ਼ਾਨ ਨਾਲ ਗਲਵਕੜੀ ਪਾਈ। ਫਿਰ ਮੈਂ ਉਸ ਪ੍ਰਤਿ ਮੂੰਹੋਂ ਇਹ ਗੱਲ ਕਹੀ--।੧੮।

ਮੈਨੂੰ ਮਾਹਵਾਰੀ ਆਈ ਹੈ, ਇਸ ਲਈ ਮੈਂ ਘਰ ਜਾਂਦੀ ਹਾਂ। ਹੇ ਬਹਲੋਲ! ਤੁਹਾਡੇ ਨਾਲ ਭੋਗ ਨਹੀਂ ਕਰ ਸਕਦੀ। ਮੇਰੇ ਨਾਲ ਬੰਦਾ ਭੇਜੋ (ਜੋ) ਮੈਨੂੰ ਉਥੇ ਪਹੁੰਚਾ ਆਏ। ਤੀਜੇ ਦਿਨ ਮੈਨੂੰ ਫਿਰ ਬੁਲਾ ਲੈਣਾ।੧੯।

ਸੁਨਿ ਐਸੇ ਬਚ ਮੋਹਿ ਖਾਨ ਤਬ ਤਜਿ ਦਿਯੋ।
ਕਾਮ ਭੋਗ ਤਹ ਸੰਗ ਨ ਮੈ ਐਸੋ ਕਿਯੋ।
ਤਬ ਤੁਮ ਕੌ ਮੈ ਮਿਲੀ ਤਹਾ ਤੇ ਆਇ ਕੈ।
ਹੋ ਅਬ ਤੁਮ ਕ੍ਯੋਹੂ ਮੋ ਕੌ ਲੇਹੁ ਬਚਾਇ ਕੈ। ੨੦।

*ਦੋਹਰਾ*

ਸੁਨਿ ਐਸੋ ਬਚ ਮੂੜ ਤਬ ਫੂਲਿ ਗਯੋ ਮੁਸਕਾਇ।
ਭੇਦ ਨ ਜਾਨ੍ਯੋ ਬਾਲ ਕੋ ਆਈ ਭਗਹਿ ਫੁਰਾਇ। ੨੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿਹਤਰਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੭੩। ੩੪੦੨। ਅਫਜੂੰ।*

*ਚੌਪਈ*

ਮੋਕਲ ਗੜ ਮੋਕਲ ਨ੍ਰਿਪ ਭਾਰੋ। ਪਿਤਰ ਮਾਤ ਪਛਮ ਉਜਿਯਾਰੋ।
ਸੁਰਤਾ ਦੇ ਤਿਹ ਸੁਤਾ ਭਨਿਜੈ। ਜਾ ਸਮ ਰੂਪ ਕਵਨ ਤ੍ਰਿਯ ਦਿਜੈ। ੧।

ਅਪਨੋ ਤਵਨ ਸੁਯੰਬਰ ਬਨਾਯੋ। ਸਭ ਭੂਪਨ ਕੋ ਬੋਲਿ ਪਠਾਯੋ।
ਕਾਸਟ ਤੁਰੈ ਜੋ ਹ੍ਯਾ ਚੜਿ ਆਵੈ। ਸੋਈ ਰਾਜ ਸੁਤਾ ਕਹ ਪਾਵੈ। ੨।

*ਅੜਿਲ*

ਸਤ ਗਾੜਨ ਕੋ ਬਲ ਜੋ ਨਰ ਕਰ ਮੈ ਧਰੈ।
ਕਾਸਟ ਤੁਰੈ ਹ੍ਵੈ ਸ੍ਵਾਰ ਤੁਰਤ ਇਹ ਮਗੁ ਪਰੈ।
ਲੀਕ ਬਡੀ ਲਹੁ ਬਿਨੁ ਕਰ ਛੁਏ ਜੋ ਕਰੈ।
ਹੋ ਸੋਈ ਨ੍ਰਿਪ ਬਰ ਆਜੁ ਆਨ ਹਮ ਕੌ ਬਰੈ। ੩।

ਜਹ ਪੇਰੋ ਸ਼ਾਹ ਹੁਤੋ ਤਹੀ ਖਬਰੈ ਗਈ।
ਅਚਰਜ ਕਥਾ ਸੁਨਿ ਮੋਨ ਸਭਾ ਸਭ ਹੀ ਭਈ।
ਤਬ ਹਜਰਤ ਤ੍ਰਿਯ ਐਸੇ ਬਚਨ ਸੁਨਾਇਯੋ।
ਹੋ ਹਜਰਤ ਕੋ ਭ੍ਰਮੁ ਸਭ ਹੀ ਤਬੈ ਮਿਟਾਇਯੋ। ੪।

ਦੂਭੁ ਜਰ ਲਈ ਮੰਗਾਇ ਬਰੌ ਤਾ ਕੋ ਸੁ ਕਿਯ।
ਨਹਰਿ ਖੋਦਿ ਬੇਰਿਆ ਕੋ ਬੋਲਿ ਤੁਰੰਗ ਲਿਯ।
ਲਹੁ ਦੀਰਘ ਤਟ ਲੀਕੈ ਕਾਢਿ ਬਨਾਇ ਕੈ।
ਹੋ ਜੀਤਿ ਆਪੁ ਲੈ ਦਈ ਹਜਰਤਹਿ ਜਾਇ ਕੈ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਹਤਰਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੭੪। ੩੪੦੭। ਅਫਜੂੰ।*

*ਦੋਹਰਾ*

ਗਜਨਦੇਵ ਰਾਜਾ ਬਡੋ ਗਜਨੀ ਕੋ ਨਰਪਾਲ।
ਕਮਲ ਕੁਰੰਗ ਸਾਰਸ ਲਜੈ ਲਖਿ ਤਿਹ ਨੈਨ ਬਿਸਾਲ। ੧।

ਇਹ ਗੱਲ ਸੁਣ ਕੇ ਖ਼ਾਨ ਨੇ ਮੈਨੂੰ ਤਿਆਗ ਦਿੱਤਾ। ਇਸ ਤਰ੍ਹਾਂ ਮੈਂ ਉਸ ਨਾਲ ਕਾਮ ਭੋਗ ਨਹੀਂ ਕੀਤਾ। ਤਦ ਮੈਂ ਉਥੋਂ ਆ ਕੇ ਤੁਹਾਨੂੰ ਮਿਲੀ ਹਾਂ। ਹੁਣ ਤੁਸੀਂ ਕਿਸੇ ਤਰ੍ਹਾਂ ਮੈਨੂੰ ਬਚਾ ਲਵੋ।20।

*ਦੋਹਰਾ*

ਇਸ ਤਰ੍ਹਾਂ ਦੇ ਬੋਲ ਸੁਣ ਕੇ ਤਦ ਉਹ ਮੂਰਖ ਹਸ ਕੇ ਫੁਲ ਗਿਆ। (ਉਹ) ਇਸਤਰੀ ਦਾ ਭੇਦ ਨ ਸਮਝ ਸਕਿਆ ਕਿ ਉਹ ਕਾਮ-ਕੇਲ ਕਰ ਕੇ ਆਈ ਸੀ।੨੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੭੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੭੩। ੩੪੦੨। ਚਲਦਾ।*

*ਚੌਪਈ*

ਮੋਕਲ ਗੜ੍ਹ ਵਿਚ (ਇਕ) ਮੋਕਲ ਨਾਂ ਦਾ ਵੱਡਾ ਰਾਜਾ ਸੀ। (ਉਸ ਦੇ) ਮਾਤਾ ਪਿਤਾ ਪੱਛਮ ਵਿਚ ਬਹੁਤ ਪ੍ਰਸਿੱਧ ਸਨ। ਉਸ ਦੀ ਸੁਰਤਾ ਦੇਈ ਨਾਂ ਦੀ ਇਕ ਪੁੱਤਰੀ ਸੀ। ਉਸ ਦੇ ਬਰਾਬਰ ਹੋਰ ਕਿਸ ਇਸਤਰੀ ਦਾ ਰੂਪ ਦਸੀਏ।੧।

ਉਸ ਨੇ ਆਪਣਾ ਸੁਅੰਬਰ ਰਚਿਆ ਅਤੇ ਸਭ ਰਾਜਿਆਂ ਨੂੰ ਬੁਲਵਾ ਲਿਆ। ਜੋ ਲਕੜੀ ਦੇ ਘੋੜੇ ਤੇ ਇਥੇ ਚੜ੍ਹ ਕੇ ਆਵੇਗਾ, ਉਹੀ ਰਾਜ ਕੁਮਾਰੀ ਨੂੰ ਪ੍ਰਾਪਤ ਕਰੇਗਾ।੨।

*ਅੜਿਲ*

ਜਿਹੜਾ ਆਦਮੀ ਸੌ ਗੰਢਾਂ ਵਾਲਾ ਬਲਮ (ਭਾਲਾ) ਹੱਥ ਵਿਚ ਧਾਰਨ ਕਰੇ ਅਤੇ ਕਾਠ ਦੇ ਘੋੜੇ ਉਤੇ ਸਵਾਰ ਹੋ ਕੇ ਇਸ ਰਸਤੇ ਉਤੇ ਪੈ ਕੇ ਤੁਰੇ। ਜੋ ਵੱਡੀ ਜਾਂ ਲਘੂ ਲਕੀਰ ਬਿਨਾ ਹੱਥ ਛੋਹੇ ਖਿਚ ਦੇਵੇ। ਉਹੀ ਸ੍ਰੇਸ਼ਠ ਰਾਜਾ ਅਜ ਆ ਕੇ ਸਾਨੂੰ ਵਰ ਲਵੇ।੩।

ਜਿਥੇ ਪੇਰੋ ਸ਼ਾਹ ਰਹਿੰਦਾ ਸੀ, ਉਥੇ ਵੀ ਖ਼ਬਰ ਜਾ ਪਹੁੰਚੀ। ਇਹ ਅਸਚਰਜ ਗੱਲ ਸੁਣ ਸਾਰੀ ਸਭਾ ਚੁਪ ਹੋ ਗਈ। ਤਦ ਬਾਦਸ਼ਾਹ ਦੀ ਇਸਤਰੀ ਨੇ ਇਸ ਤਰ੍ਹਾਂ ਬਚਨ ਕਹੇ, ਜਿਸ ਨਾਲ ਬਾਦਸ਼ਾਹ ਦੇ ਸਾਰੇ ਭਰਮ ਮਿਟਾ ਦਿੱਤੇ।੪।

ਉਸ ਨੇ ਦਭ ਦੀ ਇਕ ਜੜ ਮੰਗਵਾ ਕੇ ਉਸ ਦੀ ਬਲਮ ਬਣਾਈ। (ਉਸ ਨੇ ਉਥੋਂ ਤਕ) ਇਕ ਨਹਿਰ ਪੁਟਵਾ ਦਿੱਤੀ ਅਤੇ ਮਲਾਹ ਨੂੰ ਕਿਹਾ ਕਿ (ਉਹ) ਬੇੜੀ ਰੂਪ ਘੋੜਾ ਲਿਆਏ। ਕੰਢੇ ਤੇ (ਲਕੜੀ ਨਾਲ) ਦੀਰਘ ਅਤੇ ਲਘੂ ਲਕੀਰਾਂ ਖਿਚ ਲਈਆਂ। (ਉਸ ਨੇ) ਆਪ ਜਿਤ ਕੇ (ਉਹ ਇਸਤਰੀ) ਬਾਦਸ਼ਾਹ ਨੂੰ ਦੇ ਦਿੱਤੀ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੭੪ਵੇਂ ਚਰਿਤ੍ਰ ਸਦੀ ਸਮਾਪਤੀ, ਸਭ ਸ਼ੁਭ ਹੈ। ੧੭੪। ੩੪੦੭। ਚਲਦਾ।*

*ਦੋਹਰਾ*

ਗਜਨ ਦੇਵ ਨਾਂ ਦਾ ਇਕ ਵੱਡਾ ਰਾਜਾ ਗਜ਼ਨੀ ਦਾ ਸੁਆਮੀ ਸੀ। ਉਸ ਦੀਆਂ ਵਿਸ਼ਾਲ ਅੱਖਾਂ ਨੂੰ ਵੇਖ ਕੇ ਕਮਲ, ਹਿਰਨ ਅਤੇ ਸਾਰਸ ਵੀ ਸ਼ਰਮਿੰਦੇ ਹੁੰਦੇ ਸਨ।੧।

ਤਹਾ ਦੁਰਗ ਦੁਰਗਮ ਬਡੋ ਤਹ ਪਹੁਚੈ ਕਹ ਕੌਨ।
ਜੋਨਿ ਚੰਦ੍ਰ ਕੀ ਨ ਪਰੈ ਚੀਟੀ ਕਰੈ ਨ ਗੌਨ। ੨।

*ਚੌਪਈ*

ਚਪਲ ਕਲਾ ਇਕ ਰਾਜ ਦੁਲਾਰੀ। ਸੂਰਜ ਲਖੀ ਚੰਦ੍ਰ ਨ ਨਿਹਾਰੀ।
ਜੋਬਨ ਜੇਬ ਅਧਿਕ ਤਿਹ ਸੋਹੈ। ਖਗ ਮ੍ਰਿਗ ਜਛ ਭੁਜੰਗਨ ਮੋਹੈ। ੩।

*ਦੋਹਰਾ*

ਜੋਬਨ ਖਾਂ ਤਿਹ ਦੁਰਗ ਕੌ ਘੇਰਾ ਕਿਯੋ ਬਨਾਇ।
ਕ੍ਯੋਹੂੰ ਨ ਸੋ ਟੂਟਤ ਭਯੋ ਸਭ ਕਰਿ ਰਹੇ ਉਪਾਇ। ੪।

*ਚੌਪਈ*

ਜੋਬਨ ਖਾਂ ਤਹ ਬੀਰ ਬੁਲਾਏ। ਬੈਠਿ ਬੈਠਿ ਕਰਿ ਮੰਤ੍ਰ ਪਕਾਏ।
ਕਵਨ ਉਪਾਇ ਆਜੁ ਹ੍ਯਾ ਕੀਜੈ। ਜਾ ਤੇ ਦੁਰਗ ਤੋਰਿ ਕਰਿ ਦੀਜੈ। ੫।

ਬਲਵੰਡ ਖਾਨ ਸੈਨ ਸੰਗ ਲਿਯੋ। ਤਵਨ ਦੁਰਗ ਪਰ ਹਲਾ ਕਿਯੋ।
ਗੜ ਕੇ ਲੋਗ ਤੀਰ ਤੇ ਜਾਈ। ਮਾਰਿ ਮਾਰਿ ਕਰਿ ਕੂਕਿ ਸੁਨਾਈ। ੬।

ਗੋਲੀ ਅਧਿਕ ਦੁਰਗ ਤੇ ਛੂਟੀ। ਬਹੁਤ ਸੂਰਮਨਿ ਮੂੰਡੀ ਫੂਟੀ।
ਗਿਰਿ ਗਿਰਿ ਗਏ ਬੀਰ ਰਨ ਮਾਹੀ। ਤਨ ਮੈ ਰਹੀ ਨੈਕ ਸੁਧਿ ਨਾਹੀ। ੭।

*ਭੁਜੰਗ ਛੰਦ*

ਕਹੂੰ ਬਾਜ ਜੂਝੇ ਕਹੂੰ ਰਾਜ ਮਾਰੇ। ਕਹੂੰ ਤਾਜ ਬਾਜੀਨ ਕੇ ਸਾਜ ਡਾਰੇ।
ਕਿਤੇ ਛੋਰ ਛੇਕੇ ਕਿਤੇ ਛੈਲ ਮੋਰੇ। ਕਿਤੇ ਛਤ੍ਰ ਧਾਰੀਨ ਕੇ ਛਤ੍ਰ ਤੋਰੇ। ੮।

ਲਗੇ ਜ੍ਵਾਨ ਗੋਲੀਨ ਕੇ ਖੇਤ ਜੂਝੇ। ਚਲੇ ਭਾਜਿ ਕੇਤੇ ਨਹੀ ਜਾਤ ਬੂਝੇ।
ਭਰੇ ਲਾਜ ਕੇਤੇ ਹਠੀ ਕੋਪਿ ਢੂਕੇ। ਚਹੂੰ ਓਰ ਤੇ ਮਾਰ ਹੀ ਮਾਰ ਕੂਕੇ। ੯।

ਚਹੂੰ ਓਰ ਗਾੜੇ ਗੜੈ ਘੇਰਿ ਆਏ। ਹਠੀ ਖਾਨ ਕੋਪੇ ਲੀਏ ਸੈਨ ਘਾਏ।
ਇਤੇ ਸੂਰ ਸੋਹੈ ਉਤੈ ਵੈ ਬਿਰਾਜੈ। ਮੰਡੇ ਕ੍ਰੋਧ ਕੈ ਕੈ ਨਹੀ ਪੈਗ ਭਾਜੇ। ੧੦।

*ਦੋਹਰਾ*

ਛੋਰਿ ਖੇਤ ਪਗ ਨ ਟਰੇ ਭਿਰੇ ਸੂਰਮਾ ਚਾਇ।
ਦਸੋ ਦਿਸਨ ਗਾਡੇ ਗੜਹਿ ਘੇਰਿ ਲਿਯੋ ਭਟ ਆਇ। ੧੧।

*ਭੁਜੰਗ ਛੰਦ*

ਕਿਤੇ ਗੋਲਿ ਗੋਲਾ ਮਹਾ ਬਾਨ ਛੋਰੇ। ਕਿਤੇ ਗਰਬ ਧਾਰੀਨ ਕੇ ਗਰਬ ਤੋਰੇ।
ਪਰੀ ਮਾਰਿ ਭਾਰੀ ਕਹਾ ਲੌ ਬਖਾਨੋ। ਉਡੀ ਜਾਨ ਮਾਖੀਰੁ ਕੀ ਮਾਖਿ ਮਾਨੋ। ੧੨।

(ਉਸ ਦਾ) ਕਿਲਾ ਬਹੁਤ ਦੁਰਗਮ ਸੀ, ਉਥੇ ਕੌਣ ਪਹੁੰਚ ਸਕਦਾ ਸੀ? ਉਥੇ ਚੰਦ੍ਰਮਾ ਦੀ ਚਾਂਦਨੀ ਨਹੀਂ ਪੈਂਦੀ ਸੀ ਅਤੇ ਕੀੜੀ ਵੀ ਜਾ ਨਹੀਂ ਸਕਦੀ ਸੀ।੨।

*ਚੌਪਈ*

ਚਪਲ ਕਲਾ ਨਾਂ ਦੀ ਇਕ ਰਾਜ ਕੁਮਾਰੀ ਸੀ ਜਿਸ ਨੂੰ ਸੂਰਜ ਅਤੇ ਚੰਦ੍ਰਮਾ ਨੇ ਵੀ ਨਹੀਂ ਵੇਖਿਆ ਸੀ। ਉਸ ਨੂੰ ਜੋਬਨ ਅਤੇ ਛਬੀ ਬਹੁਤ ਅਧਿਕ ਫਬਦੀ ਸੀ। (ਉਹ) ਪੰਛੀਆਂ, ਹਿਰਨਾਂ, ਯਕਸ਼ਾਂ ਅਤੇ ਸੱਪਾਂ ਦਾ ਮਨ ਮੋਹੰਦੀ ਸੀ।੩।

*ਦੋਹਰਾ*

ਜੋਬਨ ਖ਼ਾਨ ਨੇ ਉਸ ਕਿਲ੍ਹੇ ਨੂੰ ਘੇਰਾ ਪਾ ਲਿਆ। ਸਭ ਤਰ੍ਹਾਂ ਦੇ ਉਪਾ ਕਰ ਹਟੇ, ਪਰ ਕਿਸੇ ਤਰ੍ਹਾਂ ਵੀ ਉਹ ਕਿਲ੍ਹਾ ਟੁਟ ਨ ਸਕਿਆ।੪।

*ਚੌਪਈ*

ਜੋਬਨ ਖ਼ਾਨ ਨੇ ਆਪਣੇ ਸੂਰਮੇ ਬੁਲਾਏ ਅਤੇ ਬੈਠ ਬੈਠ ਕੇ ਸਲਾਹ ਕੀਤੀ ਕਿ ਕਿਹੜੀ ਜੁਗਤ ਇਥੇ ਅਜ ਕਰੀਏ ਜਿਸ ਨਾਲ ਕਿਲ੍ਹਾ ਤੋੜਿਆ ਜਾ ਸਕੇ।੫।

ਬਲਵੰਡ ਖ਼ਾਨ ਨੇ ਆਪਣੇ ਨਾਲ ਸੈਨਾ ਲਈ ਅਤੇ ਉਸ ਕਿਲ੍ਹੇ ਉਤੇ ਹਮਲਾ ਕਰ ਦਿੱਤਾ। ਲੋਕਾਂ ਨੇ ਕਿਲ੍ਹੇ ਦੇ ਨੇੜੇ ਜਾ ਕੇ 'ਮਾਰ ਲੌ – ਮਾਰ ਲੌ' ਦਾ ਰੌਲਾ ਪਾ ਦਿੱਤਾ।੬।

ਕਿਲ੍ਹੇ ਤੋਂ ਬਹੁਤ ਗੋਲੀਆਂ ਛੁਟੀਆਂ ਅਤੇ ਬਹੁਤ ਸਾਰੇ ਸੂਰਮਿਆਂ ਦੇ ਸਿਰ ਪਾਟ ਗਏ। ਯੁੱਧ ਵਿਚ ਸੂਰਮੇ ਡਿਗ ਡਿਗ ਪਏ ਅਤੇ ਸ਼ਰੀਰਾਂ ਵਿਚ ਜ਼ਰਾ ਜਿੰਨੀ ਵੀ ਸੁਰਤ ਨ ਰਹੀ।੭।

*ਭੁਜੰਗ ਛੰਦ*

ਕਿਤੇ ਘੋੜੇ ਜੁਝੇ ਪਏ ਹਨ ਅਤੇ ਕਿਤੇ ਰਾਜੇ ਮਾਰੇ ਗਏ ਹਨ। ਕਿਤੇ ਤਾਜ ਅਤੇ ਘੋੜਿਆਂ ਦੇ ਸਾਜ ਡਿਗੇ ਪਏ ਹਨ। ਕਿਤੇ (ਸੂਰਮੇ) ਵਿੰਨ੍ਹ ਕੇ ਛਡ ਦਿੱਤੇ ਗਏ ਹਨ ਅਤੇ ਕਿਤੇ ਬਾਂਕੇ ਜਵਾਨ ਮਰੋੜੇ ਗਏ ਹਨ। ਕਿਤੇ ਛਤ੍ਰਧਾਰੀਆਂ ਦੇ ਛਤ੍ਰ ਟੁੱਟੇ ਪਏ ਹਨ।੮।

ਗੋਲੀਆਂ ਲਗਣ ਨਾਲ ਕਿਤਨੇ ਹੀ ਜਵਾਨ ਰਣ-ਖੇਤਰ ਵਿਚ ਮਾਰੇ ਗਏ ਹਨ। ਕਿਤਨੇ ਹੀ ਭਜ ਗਏ ਹਨ, (ਉਨ੍ਹਾਂ ਨੂੰ) ਗਿਣਿਆ ਨਹੀਂ ਜਾ ਸਕਦਾ। ਕਿਤਨੇ ਹੀ ਲਾਜ ਦੇ ਭਰੇ ਹੋਏ ਹਠ ਪੂਰਵਕ ਕ੍ਰੋਧ ਕਰ ਕੇ ਆ ਢੁਕੇ ਹਨ। ਚੌਹਾਂ ਪਾਸੇ 'ਮਾਰੋ ਮਾਰੋ' ਹੀ ਕੂਕ ਰਹੇ ਹਨ।੯।

ਚੌਹਾਂ ਪਾਸਿਆਂ ਤੋਂ ਕਿਲ੍ਹੇ ਨੂੰ ਤਕੜਾ ਘੇਰਾ ਪਾ ਲਿਆ ਗਿਆ ਹੈ। ਹਠੀਲੇ ਖ਼ਾਨ ਰੋਹ ਨਾਲ ਭਰੇ ਸੈਨਾ ਲੈ ਕੇ ਟੁੱਟ ਕੇ ਪੈ ਗਏ ਹਨ। ਇਧਰ ਸੂਰਮੇ ਸ਼ੋਭਦੇ ਹਨ ਅਤੇ ਉਧਰ ਉਹ ਬਿਰਾਜਦੇ ਹਨ ਅਤੇ ਕ੍ਰੋਧ ਦੇ ਭਰੇ ਹੋਏ ਇਕ ਕਦਮ ਵੀ ਨਹੀਂ ਭਜਦੇ ਹਨ।੧੦।

*ਦੋਹਰਾ*

ਰਣ-ਖੇਤਰ (ਨੂੰ ਛਡ ਕੇ ਕੋਈ) ਸੂਰਮਾ ਇਕ ਕਦਮ ਵੀ ਟਲ ਨਹੀਂ ਰਿਹਾ ਸੀ ਅਤੇ ਪੂਰੀ ਚਾਹ ਨਾਲ ਲੜ ਰਹੇ ਸਨ। ਦਸਾਂ ਦਿਸ਼ਾਵਾਂ ਤੋਂ ਸੂਰਮਿਆਂ ਨੇ ਆ ਕੇ ਕਿਲ੍ਹਾ ਘੇਰ ਲਿਆ ਸੀ।੧੧।

*ਭੁਜੰਗ ਛੰਦ*

ਕਿਤੇ ਗੋਲਾ ਚਲਾਉਣ ਵਾਲੇ ਗੋਲੇ ਅਤੇ ਬਾਣ ਚਲਾਉਣ ਵਾਲੇ ਬਾਣ ਛਡ ਰਹੇ ਸਨ। ਕਿਤੇ ਘਮੰਡੀਆਂ ਦੇ ਗਰਬ ਤੋੜੇ ਜਾ ਰਹੇ ਸਨ। ਬਹੁਤ ਮਾਰ ਪਈ ਸੀ, ਕਿਥੋਂ ਤਕ ਵਰਣਨ ਕਰਾਂ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸ਼ਹਿਦ ਦੀਆਂ ਮੱਖੀਆਂ ਉਡੀਆਂ ਹੋਣ।੧੨।

*ਦੋਹਰਾ*

ਬਜ੍ਰ ਬਾਨ ਬਿਛੂਅਨ ਭਏ ਬੀਰ ਲਰੇ ਰਨ ਮੰਡ।
ਲਗੀ ਤੁਪਕ ਕੀ ਉਰ ਬਿਖੈ ਜੂਝੇ ਖਾਂ ਬਲਵੰਡ। ੧੩।

*ਚੌਪਈ*

ਬਲਵੰਡ ਖਾਂ ਜਬਹੀ ਰਨ ਜੁਝੇ। ਔ ਭਟ ਮੁਏ ਜਾਤ ਨਹਿ ਬੂਝੇ।
ਭਜੇ ਸੁਭਟ ਆਵਤ ਭਏ ਤਹਾ। ਜੋਬਨ ਖਾਨ ਖੇਤ ਮੈ ਜਹਾ। ੧੪।

*ਦੋਹਰਾ*

ਬਲਵੰਡ ਖਾਂ ਕੋ ਸੁਨਿ ਮੁਏ ਸੰਕਿ ਰਹੇ ਸਭ ਸੂਰ।
ਬਿਨ ਸ੍ਯਾਰੇ ਸੀਤਲ ਭਏ ਖਾਏ ਜਨਕ ਕਪੂਰ। ੧੫।

*ਅੜਿਲ*

ਚਪਲ ਕਲਾ ਜੋਬਨ ਖਾਂ ਜਬੈ ਨਿਹਾਰਿਯੋ।
ਗਿਰੀ ਧਰਨਿ ਮੁਰਛਾਇ ਕਾਮ ਸਰ ਮਾਰਿਯੋ।
ਪਤ੍ਰੀ ਲਿਖੀ ਬਨਾਇ ਬਿਸਿਖ ਸੌ ਬਾਧਿ ਕਰਿ।
ਹੋ ਦੀਨੋ ਧਨੁਜ ਚਲਾਇ ਧਨੁਖ ਦ੍ਰਿੜ ਸਾਧਿ ਕਰਿ। ੧੬।
ਸੁਨੁ ਕੁਅਰ ਜੂ ਅਬ ਜੌ ਤੁਮ ਮੋ ਕੌ ਬਰੌ।
ਤੌ ਮੈ ਦੇਊ ਬਤਾਇ ਰਾਜ ਗੜ ਕੋ ਕਰੌ।
ਪ੍ਰਥਮ ਬ੍ਯਾਹਿ ਮੋ ਸੌ ਕਰਿਬੋ ਠਹਰਾਇਯੈ।
ਹੋ ਤੈਸਹਿ ਪਤਿਯਾ ਸਰ ਸੋ ਬਾਧਿ ਚਲਾਇਯੈ। ੧੭।
ਬ੍ਯਾਹ ਕੁਅਰ ਤਾ ਸੌ ਕਰਿਬੋ ਠਹਰਾਇਯੋ।
ਵੈਸਹਿ ਪਤਿਯਾ ਸਰ ਸੌ ਬਾਧਿ ਬਗਾਇਯੋ।
ਗੜ ਗਾੜੇ ਕੇ ਮਾਝ ਪਰਿਯੋ ਸਰ ਜਾਇ ਕਰਿ।
ਹੋ ਨਿਰਖਿ ਅੰਕ ਤਿਹ ਨਾਰਿ ਲਿਯੋ ਉਰ ਲਾਇ ਕਰਿ। ੧੮।

*ਦੋਹਰਾ*

ਬਿਸਿਖ ਪਹੂਚ੍ਯੋ ਮੀਤ ਕੋ ਪਤਿਯਾ ਲੀਨੇ ਸੰਗ।
ਆਂਖੇ ਅਤਿ ਨਿਰਮਲ ਭਈ ਨਿਰਖਤ ਵਾ ਕੋ ਅੰਗ। ੧੯।
ਚਪਲ ਕਲਾ ਸੋ ਜਬ ਕੁਅਰ ਬ੍ਯਾਹ ਬਦ੍ਯੋ ਸੁਖ ਪਾਇ।
ਵੈਸਹਿ ਸਰ ਸੌ ਬਹੁਰਿ ਲਿਖਿ ਪਤਿਯਾ ਦਈ ਚਲਾਇ। ੨੦।

*ਚੌਪਈ*

ਪਤਿਯਾ ਬਿਖੈ ਇਹੈ ਲਿਖਿ ਡਾਰੋ। ਸੁਨੋ ਕੁਅਰ ਜੂ ਬਚਨ ਹਮਾਰੋ।
ਪ੍ਰਥਮੈ ਬਾਰਿ ਬੰਦ ਇਹ ਕੀਜੈ। ਤਾ ਪਾਛੇ ਯਾ ਗੜ ਕੌ ਲੀਜੈ। ੨੧।

*ਦੋਹਰਾ*

ਬਜ੍ਰ ਬਾਣਾਂ ਅਤੇ ਬਿਛੂਆਂ ਨਾਲ ਰਣ-ਭੂਮੀ ਵਿਚ ਸੂਰਮੇ ਲੜਦੇ ਸਨ। ਬੰਦੂਕ ਦੀ ਗੋਲੀ ਛਾਤੀ ਵਿਚ ਲਗਣ ਨਾਲ ਬਲਵੰਡ ਖ਼ਾਨ ਮਰ ਗਿਆ ਸੀ।੧੩।

*ਚੌਪਈ*

ਬਲਵੰਡ ਖ਼ਾਨ ਜਦ ਰਣ-ਭੂਮੀ ਵਿਚ ਮਾਰਿਆ ਗਿਆ ਅਤੇ ਹੋਰ ਵੀ ਪਤਾ ਨਹੀਂ, ਕਿਤਨੇ ਯੋਧੇ ਮਾਰੇ ਗਏ। ਸੂਰਮੇ ਭਜ ਭਜ ਕੇ ਉਥੇ ਆਉਂਦੇ ਗਏ ਜਿਥੇ ਜੋਬਨ ਖ਼ਾਨ ਯੁੱਧ ਕਰ ਰਿਹਾ ਸੀ।੧੪।

*ਦੋਹਰਾ*

ਬਲਵੰਡ ਖ਼ਾਨ ਦੇ ਮਾਰੇ ਜਾਣ ਦੀ ਗੱਲ ਸੁਣ ਕੇ ਸਾਰੇ ਸੂਰਮੇ ਸ਼ੰਕਾਵਾਨ ਹੋ ਗਏ। ਉਹ ਬਿਨਾ ਸਿਆਲ ਦੀ ਰੁਤ ਦੇ ਠੰਢੇ ਹੋ ਗਏ ਮਾਨੋ (ਉਨ੍ਹਾਂ ਨੇ) ਕਪੂਰ ਖਾਧਾ ਹੋਵੇ।੧੫।

*ਅੜਿਲ*

ਚਪਲ ਕਲਾ ਨੇ ਜਦੋਂ ਜੋਬਨ ਖ਼ਾਨ ਨੂੰ ਵੇਖਿਆ ਤਾਂ ਕਾਮ ਦਾ ਬਾਣ ਖਾ ਕੇ ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਈ। ਉਸ ਨੇ ਚਿੱਠੀ ਲਿਖ ਕੇ ਤੀਰ ਨਾਲ ਬੰਨ੍ਹ ਦਿੱਤੀ ਅਤੇ ਧਨੁਸ਼ ਨੂੰ ਦ੍ਰਿੜ੍ਹਤਾ ਨਾਲ ਪਕੜ ਕੇ ਬਾਣ ਚਲਾ ਦਿੱਤਾ।੧੬।

ਹੇ ਕੁੰਵਰ ਜੀ! ਸੁਣੋ, ਜੇ ਹੁਣ ਤੁਸੀਂ ਮੇਰੇ ਨਾਲ ਵਿਆਹ ਕਰੋ, ਤਾਂ ਮੈਂ ਤੁਹਾਨੂੰ (ਗੁਪਤ ਭੇਦ) ਦਸ ਦਿਆਂਗੀ ਕਿ ਕਿਲ੍ਹੇ ਉਤੇ ਕਿਵੇਂ ਰਾਜ ਕਰੋ। ਪਹਿਲਾਂ ਮੇਰੇ ਨਾਲ ਵਿਆਹ ਪੱਕਾ ਕਰੋ ਅਤੇ ਇਸੇ ਤਰ੍ਹਾਂ ਚਿੱਠੀ ਬੰਨ੍ਹ ਕੇ ਤੀਰ ਚਲਾਓ।੧੭।

ਉਸ ਇਸਤਰੀ ਨਾਲ ਵਿਆਹ ਕਰਨ ਲਈ ਕੁੰਵਰ ਮੰਨ ਗਿਆ। ਉਸੇ ਤਰ੍ਹਾਂ ਤੀਰ ਨਾਲ ਬੰਨ੍ਹ ਕੇ ਚਿੱਠੀ ਭੇਜ ਦਿੱਤੀ। ਤੀਰ ਮਜ਼ਬੂਤ ਕਿਲ੍ਹੇ ਦੇ ਅੰਦਰ ਜਾ ਕੇ ਡਿਗਿਆ। ਉਸ (ਚਿੱਠੀ ਦੇ) ਅੱਖਰ ਵੇਖ ਕੇ ਇਸਤਰੀ ਨੇ ਛਾਤੀ ਨਾਲ ਲਗਾ ਲਈ।੧੮।

*ਦੋਹਰਾ*

ਮਿਤਰ ਦਾ ਤੀਰ ਚਿੱਠੀ ਨੂੰ ਨਾਲ ਲੈ ਕੇ ਉਥੇ ਪਹੁੰਚਿਆ। ਚਿੱਠੀ ਦੇ ਅੱਖਰ ('ਅੰਗ') ਵੇਖ ਕੇ (ਇਸਤਰੀ ਦੀਆਂ) ਅੱਖਾਂ ਬਹੁਤ ਨਿਰਮਲ ਹੋ ਗਈਆਂ।੧੯।

ਚਪਲ ਕਲਾ ਨਾਲ ਜਦ ਕੁੰਵਰ ਨੇ ਵਿਆਹ ਕਰਨਾ ਸੁਖ ਪੂਰਵਕ ਮੰਨ ਲਿਆ, ਤਾਂ ਉਸੇ ਤਰ੍ਹਾਂ ਫਿਰ ਚਿੱਠੀ ਲਿਖ ਕੇ ਅਤੇ ਤੀਰ ਨਾਲ ਬੰਨ੍ਹ ਕੇ ਉਸ ਨੂੰ ਚਲਾ ਦਿੱਤਾ।੨੦।

*ਚੌਪਈ*

ਚਿੱਠੀ ਵਿਚ ਇਹੀ ਲਿਖ ਭੇਜਿਆ ਕਿ ਹੇ ਕੁੰਵਰ ਜੀ! ਮੇਰੀ ਗੱਲ ਸੁਣੋ। ਪਹਿਲਾਂ ਇਸ ਦਾ (ਅੰਦਰ ਆਣ ਵਾਲਾ) ਪਾਣੀ ('ਬਾਰਿ') ਬੰਦ ਕਰ ਦਿਓ। ਉਸ ਪਿਛੋਂ ਕਿਲ੍ਹੇ ਉਤੇ ਕਬਜ਼ਾ ਕਰ ਲਵੋ।੨੧।

*ਅੜਿਲ*

ਦਸੋ ਦਿਸਨ ਘੇਰੋ ਯਾ ਗੜ ਕੌ ਡਾਰਿਯੈ।
ਹ੍ਯਾ ਤੇ ਜੋ ਨਰ ਨਿਕਸੈ ਤਾਹਿ ਸੰਘਾਰਿਯੈ।
ਆਵੈ ਜੋ ਜਨ ਪਾਸ ਬੰਦ ਤਿਹ ਕੀਜਿਯੈ।
ਹੋ ਬਹੁਰੋ ਦੁਰਗ ਛੁਰਾਇ ਛਿਨਕ ਮੋ ਲੀਜਿਯੈ। ੨੨।

ਦਸੋ ਦਿਸਨ ਤਿਹ ਗੜ ਕੌ ਘੇਰਾ ਡਾਰਿਯੋ।
ਜੋ ਜਨ ਤਹ ਤੇ ਨਿਕਸੈ ਤਾਹਿ ਸੰਘਾਰਿਯੋ।
ਖਾਨ ਪਾਨ ਸਭ ਬੰਦ ਪ੍ਰਥਮ ਤਾ ਕੋ ਕਿਯੋ।
ਹੋ ਬਹੁਰੌ ਦੁਰਗ ਛਿਨਾਇ ਛਿਨਕ ਭੀਤਰ ਲਿਯੋ। ੨੩।

ਲੀਨੋ ਦੁਰਗ ਛਿਨਾਇ ਗਜਨਿ ਸਹ ਘਾਇ ਕੈ।
ਲਯੋ ਕੁਅਰਿ ਕਹ ਜੀਤਿ ਪਰਮ ਸੁਖ ਪਾਇ ਕੈ।
ਭਾਤਿ ਭਾਤਿ ਰਤਿ ਕਰੀ ਪ੍ਰੇਮ ਉਪਜਾਇ ਕਰਿ।
ਹੋ ਲਪਟਿ ਲਪਟਿ ਤ੍ਰਿਯ ਗਈ ਸੁ ਕੀਨੇ ਭੋਗ ਭਰਿ। ੨੪।

*ਚੌਪਈ*

ਐਸੀ ਪ੍ਰੀਤ ਦੁਹਨ ਕੇ ਭਈ। ਅਬਲਾ ਔਰ ਬਿਸਰਿ ਸਭ ਗਈ।
ਏਕ ਨਾਰਿ ਹਸਿ ਬਚਨਿ ਉਚਾਰੋ। ਬਡੋ ਮੂਰਖ ਇਹ ਰਾਵ ਹਮਾਰੋ। ੨੫।

ਜਿਨ ਤ੍ਰਿਯ ਪ੍ਰਿਥਮ ਪਿਤਾ ਕਹ ਘਾਯੋ। ਬਹੁਰਿ ਆਪਨੋ ਰਾਜ ਗਵਾਯੋ।
ਤਾ ਸੋ ਮੂੜ ਪ੍ਰੀਤਿ ਉਪਜਾਈ। ਨ੍ਰਿਪ ਕੀ ਨਿਕਟ ਮ੍ਰਿਤੁ ਜਨ ਆਈ। ੨੬।

ਪਿਤਾ ਹਨਤ ਜਿਹ ਲਗੀ ਨ ਬਾਰਾ। ਤਿਹ ਆਗੇ ਕ੍ਯਾ ਨਾਥ ਬਿਚਾਰਾ।
ਜਿਨ ਤ੍ਰਿਯ ਅਪਨੋ ਰਾਜੁ ਗਵਾਯੋ। ਤਾ ਸੌ ਮੂਰਖ ਨੇਹ ਲਗਾਯੋ। ੨੭।

*ਦੋਹਰਾ*

ਜੋਬਨ ਖਾਂ ਸੁਨਿ ਏ ਬਚਨ ਮਨ ਮੈ ਰੋਸ ਬਢਾਇ।
ਬਡੋ ਮੁਨਾਰ ਉਸਾਰਿ ਤ੍ਰਿਯ ਤਾ ਮੈ ਦਈ ਚਿਨਾਇ। ੨੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਹਤਰਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੭੫। ੩੪੩੫। ਅਫਜੂੰ।*

*ਅੜਿਲ*

ਜਗਬੰਦਨ ਇਕ ਸਾਹੁ ਬਡੋ ਸੁ ਬਖਾਨਿਯੈ।
ਅਪ੍ਰਮਾਨ ਧਨੁ ਜਾ ਕੇ ਧਾਮ ਪ੍ਰਮਾਨਿਯੈ।
ਮਤੀ ਸੁ ਬੀਰ ਤ੍ਰਿਯਾ ਸੁਭ ਭਨਿਜਿਯੈ।
ਹੋ ਸਸਿ ਕੌ ਜਾ ਕੀ ਪ੍ਰਭਾ ਬਦਨ ਕੀ ਦਿਜਿਯੈ। ੧।

*ਅੜਿਲ*

ਦਸ ਦਿਸ਼ਾਵਾਂ ਤੋਂ ਕਿਲ੍ਹੇ ਨੂੰ ਘੇਰਾ ਪਾ ਲਵੋ। ਇਥੋਂ ਜੋ ਵਿਅਕਤੀ ਬਾਹਰ ਨਿਕਲੇ, ਉਸ ਨੂੰ ਮਾਰ ਦਿਓ। ਜੋ ਵਿਅਕਤੀ ਕੋਲ ਆ ਜਾਵੇ ਉਸ ਨੂੰ ਬੰਦ ਕਰ ਦਿਓ (ਭਾਵ੍ਹ ਕੈਦ ਕਰ ਲਵੋ)। ਫਿਰ ਛਿਣ ਭਰ ਵਿਚ ਕਿਲ੍ਹਾ ਛੁੜਵਾ ਲਵੋ (ਅਰਥਾਤ੍ਹ ਕਬਜ਼ਾ ਕਰ ਲਵੋ)।੨੨।

ਉਸ ਨੇ ਸਭ ਪਾਸਿਆਂ ਤੋਂ ਕਿਲ੍ਹੇ ਨੂੰ ਘੇਰਾ ਪਾ ਲਿਆ। ਜੋ ਵਿਅਕਤੀ ਵੀ ਅੰਦਰੋਂ ਨਿਕਲਦਾ, ਉਸ ਨੂੰ ਮਾਰ ਦਿੰਦਾ। ਪਹਿਲਾਂ ਖਾਣ ਪੀਣ ਦੀਆਂ ਸਾਰੀਆਂ ਵਸਤੂਆਂ (ਨੂੰ ਅੰਦਰ ਜਾਣੋ) ਬੰਦ ਕਰ ਦਿੱਤਾ। ਫਿਰ ਕਿਲ੍ਹੇ ਨੂੰ ਛਿਣ ਭਰ ਵਿਚ ਹਥਿਆ ਕੇ ਅੰਦਰ ਪਹੁੰਚ ਗਿਆ।੨੩।

ਗਜਨ ਸ਼ਾਹ ਨੂੰ ਮਾਰ ਕੇ ਕਿਲ੍ਹਾ ਖੋਹ ਲਿਆ ਅਤੇ ਕੁੰਵਰਿ ਨੂੰ ਜਿਤ ਕੇ ਬਹੁਤ ਸੁਖ ਪ੍ਰਾਪਤ ਕੀਤਾ। (ਉਸ ਨਾਲ) ਪ੍ਰੇਮ ਪੂਰਵਕ ਭਾਂਤ ਭਾਂਤ ਦੀ ਰਤੀ-ਕ੍ਰੀੜਾ ਕੀਤੀ। ਉਸ ਇਸਤਰੀ ਨੇ ਵੀ ਲਿਪਟ ਲਿਪਟ ਕੇ ਭਰਪੂਰ ਭੋਗ ਕੀਤਾ।੨੪।

*ਚੌਪਈ*

(ਜਦੋਂ) ਦੋਹਾਂ ਵਿਚ ਇਸ ਤਰ੍ਹਾਂ ਦੀ ਪ੍ਰੀਤ ਹੋ ਗਈ (ਤਾਂ ਉਸ ਨੂੰ) ਹੋਰ ਸਾਰੀਆਂ ਇਸਤਰੀਆਂ ਭੁਲ ਗਈਆਂ। ਇਕ ਇਸਤਰੀ ਨੇ ਹਸ ਕੇ ਕਿਹਾ ਕਿ ਸਾਡਾ ਇਹ ਰਾਜਾ ਬਹੁਤ ਮੂਰਖ ਹੈ।੨੫।

ਜਿਸ ਇਸਤਰੀ ਨੇ ਪਹਿਲਾਂ ਆਪਣੇ ਪਿਤਾ ਨੂੰ ਮਾਰਿਆ ਅਤੇ ਫਿਰ ਆਪਣਾ ਰਾਜ ਗਵਾ ਲਿਆ। ਉਸ ਨਾਲ ਮੂਰਖ (ਰਾਜੇ) ਨੇ ਪ੍ਰੇਮ ਪਾਲ ਲਿਆ ਹੈ। ਲਗਦਾ ਹੈ ਰਾਜਾ ਦੀ ਮੌਤ ਨੇੜੇ ਆ ਗਈ ਹੋਵੇ।੨੬।

ਜਿਸ ਨੂੰ ਪਿਉ ਨੂੰ ਮਰਵਾਉਂਦਿਆਂ ਦੇਰ ਨਹੀਂ ਲਗੀ, ਉਸ ਦੇ ਸਾਹਮਣੇ ਸਾਡਾ ਨਾਥ ਵਿਚਾਰਾ ਕੀ ਹੈ। ਜਿਸ ਇਸਤਰੀ ਨੇ ਆਪਣਾ ਰਾਜ ਗਵਾ ਲਿਆ ਹੈ, ਉਸ ਨਾਲ ਇਸ ਨੇ ਪ੍ਰੇਮ ਲਗਾਇਆ ਹੈ।੨੭।

*ਦੋਹਰਾ*

ਜੋਬਨ ਖ਼ਾਨ ਨੇ ਇਹ ਬਚਨ ਸੁਣ ਕੇ ਮਨ ਵਿਚ ਰੋਹ ਵਧਾਇਆ ਅਤੇ ਇਕ ਵੱਡਾ ਮੁਨਾਰਾ ਉਸਾਰ ਕੇ ਉਸ ਵਿਚ ਇਸਤਰੀ ਨੂੰ ਚਿਣਵਾ ਦਿੱਤਾ।੨੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੭੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੭੫। ੩੪੩੫। ਚਲਦਾ।*

*ਅੜਿਲ*

ਜਗਬੰਦਨ ਨਾਂ ਦਾ ਇਕ ਵੱਡਾ ਸ਼ਾਹ ਦਸਿਆ ਜਾਂਦਾ ਸੀ ਜਿਸ ਦੇ ਘਰ ਬੇਸ਼ੁਮਾਰ ਧਨ ਮੰਨਿਆ ਜਾਂਦਾ ਸੀ। ਬੀਰ ਮਤੀ ਉਸ ਦੀ ਚੰਗੀ ਇਸਤਰੀ ਦਸੀ ਜਾਂਦੀ ਸੀ। ਉਸ ਦੇ ਮੁਖ ਦੀ ਪ੍ਰਭਾ (ਦੀ ਤੁਲਨਾ) ਚੰਦ੍ਰਮਾ ਨਾਲ ਦਿੱਤੀ ਜਾਂਦੀ ਸੀ।੧।

*ਚੌਪਈ*

ਤਾ ਕੋ ਨਾਥ ਵਿਲਾਇਤ ਗਯੋ। ਆਵਤ ਮਦ੍ਰ ਦੇਸ ਨਹਿ ਭਯੋ।
ਲਿਖਿ ਪਤਿਯਾ ਅਬਲਾ ਬਹੁ ਹਾਰੀ। ਨਿਜੁ ਪਤਿ ਕੀ ਨਹਿ ਪ੍ਰਭਾ ਨਿਹਾਰੀ। ੨।

ਤਿਨ ਤ੍ਰਿਯ ਅਧਿਕ ਉਪਾਇ ਬਨਾਏ। ਤਹ ਹੀ ਰਹੇ ਨਾਥ ਨਹਿ ਆਏ।
ਲਾਲ ਮਿਲੇ ਬਿਨੁ ਬਾਲ ਕੁਲਾਈ। ਸਭ ਧਨ ਲੈ ਸੰਗ ਤਹੀ ਸਿਧਾਈ। ੩।

ਚੰਦ੍ਰਭਾਨ ਜਾਟੂ ਬਟਿਹਾਯੋ। ਲੂਟਨ ਮਾਲ ਬਾਲ ਕੋ ਆਯੋ।
ਜੋ ਕਰ ਚੜਿਯੋ ਛੀਨਿ ਸਭ ਲੀਨੋ। ਰੰਚ ਕੰਚ ਤਿਹ ਰਹਨ ਨ ਦੀਨੋ। ੪।

*ਭੁਜੰਗ ਛੰਦ*

ਜਬੈ ਮਾਲ ਕੋ ਲੂਟਿ ਕੈ ਕੈ ਸਿਧਾਏ। ਤਬੈ ਕੂਕਿ ਕੈ ਨਾਰਿ ਬੈਨ੍ਯੋ ਸੁਨਾਏ।
ਸੁਨੋ ਬੈਨ ਭਾਈ ਇਹੈ ਕਾਜ ਕੀਜੋ। ਰਹੋ ਹ੍ਯਾ ਨਹੀ ਦੂਰਿ ਕੋ ਪੈਂਡ ਲੀਜੋ। ੫।

*ਚੌਪਈ*

ਜੌ ਇਹ ਬਾਤ ਨਾਥ ਸੁਨਿ ਲੈਹੈ। ਤੁਮ ਤੇ ਜਾਨ ਏਕ ਨਹਿ ਦੈਹੈ।
ਲੈਹੈ ਛੀਨਿ ਤਰੇ ਕੇ ਘੋਰਾ। ਤੁਮਰੋ ਰਹਿਯੋ ਜਿਯਬ ਜਗ ਥੋਰਾ। ੬।

ਇਨ ਇਹ ਬਾਤ ਚਿਤ ਨਹਿ ਆਨੀ। ਮੂੜ ਤ੍ਰਿਯਾ ਬਰਰਾਤ ਪਛਾਨੀ।
ਯਾ ਕੋ ਨਾਥ ਹਮਰ ਕਾ ਕਰਿ ਹੈ। ਸਹਸ ਸ੍ਵਾਰ ਕੋ ਏਕ ਸੰਘਾਰਿ ਹੈ। ੭।

ਲੂਟਿ ਸਕਲ ਧਨੁ ਜਬੈ ਸਿਧਾਏ। ਤਬ ਅਬਲਾ ਨਰ ਬਸਤ੍ਰ ਬਨਾਏ।
ਕਟਿ ਸੋ ਕਸਿ ਕ੍ਰਿਪਾਨ ਤਿਯ ਲੀਨੀ। ਕਸਿਸ ਕਮਾਨ ਕਰੈਰੀ ਕੀਨੀ। ੮।

ਅਰੁਨ ਤੁਰੰਗ ਅਰੂੜਿਤ ਭਈ। ਪਵਨ ਗਵਨ ਤੇ ਸੀਘ੍ਰ ਸਿਧਈ।
ਜਾਇ ਸ੍ਵਾਰ ਤ੍ਰਿਯ ਸਹੰਸ੍ਰ ਹੰਕਾਰੋ। ਕੈ ਧਨੁ ਦੇਹੁ ਕਿ ਸਸਤ੍ਰ ਸੰਭਾਰੋ। ੯।

ਸਭਹਿਨ ਕੋਪ ਬੈਨ ਸੁਨਿ ਕੀਨੋ। ਤਾ ਕੌ ਅਧਿਕ ਗਾਰਿਯਨ ਦੀਨੋ।
ਤੋ ਤੇ ਮੂੜ ਕਹਾ ਹਮ ਡਰਿ ਹੈ। ਸਹਸ ਸ੍ਵਾਰ ਏਕਲ ਤੇ ਟਰਿ ਹੈ। ੧੦।

ਗਹਿ ਧਨੁ ਹਾਥ ਕੋਪ ਤ੍ਰਿਯ ਭਰੀ। ਤੁਰੈ ਧਵਾਇ ਉਠਵਨੀ ਕਰੀ।
ਏਕ ਬਿਸਿਖ ਕਰਿ ਕੋਪ ਚਲਯੋ। ਬੀਸ ਜ੍ਵਾਨ ਬਿਚਿ ਹ੍ਵੈ ਕਰਿ ਗਯੋ। ੧੧।

ਬਹੁਰਿ ਤਾਨ ਧਨੁ ਬਾਨ ਚਲਾਯੋ। ਤਬ ਹੀ ਬੀਸ ਘੋਰਯਨ ਘਾਯੋ।
ਏਕਹਿ ਬਾਰ ਪ੍ਰਾਨ ਬਿਨੁ ਭਏ। ਗਿਰਿ ਗਿਰਿ ਮਨੋ ਮੁਨਾਰਾ ਗਏ। ੧੨।

*ਚੌਪਈ*

ਉਸ ਦਾ ਪਤੀ ਵਿਦੇਸ਼ ਗਿਆ ਸੀ ਪਰ (ਚਿਰ ਤਕ) ਮਦ੍ਰ ਦੇਸ਼ ਨੂੰ ਨ ਮੁੜਿਆ। ਇਸਤਰੀ ਉਸ ਨੂੰ ਚਿੱਠੀਆਂ ਲਿਖ ਲਿਖ ਕੇ ਥਕ ਗਈ, ਪਰ ਉਸ ਨੇ ਆਪਣੇ ਪਤੀ ਦੀ ਸੂਰਤ ਨ ਵੇਖੀ।੨।

ਉਸ ਇਸਤਰੀ ਨੇ ਬਹੁਤ ਉਪਾ ਕੀਤੇ, (ਪਰ) ਪਤੀ ਉਥੇ ਹੀ ਰਿਹਾ, (ਘਰ) ਨ ਆਇਆ। ਪ੍ਰੀਤਮ ਦੇ ਮਿਲੇ ਬਿਨਾ ਪ੍ਰਿਯਾ ਵਿਆਕੁਲ ਹੋ ਗਈ। ਸਾਰਾ ਧਨ ਨਾਲ ਲੈ ਕੇ ਉਧਰ ਨੂੰ ਚਲ ਪਈ।੩।

ਚੰਦ੍ਰਭਾਨ ਜਾਟੂ ਨਾਂ ਦਾ ਇਕ ਧਾੜਵੀ ('ਬਟਿਹਾਯੋ') ਸੀ। (ਉਹ ਉਸ) ਇਸਤਰੀ ਦਾ ਮਾਲ ਲੁਟਣ ਲਈ ਆਇਆ। ਜੋ ਹੱਥ ਲਗਾ ਸਭ ਖੋਹ ਲਿਆ। ਉਸ ਕੋਲ ਕੁਝ ਵੀ ਨ ਰਹਿਣ ਦਿੱਤਾ।੪।

*ਭੁਜੰਗ ਛੰਦ*

ਜਦ ਉਹ (ਬਟਮਾਰ ਤੇ ਉਸ ਦੇ ਸਾਥੀ) ਮਾਲ ਲੁਟ ਕੇ ਚਲ ਪਏ। ਤਦ ਉਸ ਇਸਤਰੀ ਨੇ ਕੂਕ ਕੇ ਕਿਹਾ-- ਹੇ ਭਰਾਵੋ! ਗੱਲ ਸੁਣੋ, ਇਹ ਕੰਮ ਕਰੋ। ਇਥੇ ਨ ਰਹੋ, ਦੂਰ ਦਾ ਰਾਹ ਪਕੜੋ।੫।

*ਚੌਪਈ*

ਜੇ ਇਹ ਗੱਲ ਮੇਰਾ ਪਤੀ ਸੁਣ ਲਵੇਗਾ ਤਾਂ ਤੁਹਾਡੇ ਵਿਚੋਂ ਇਕ ਨੂੰ ਵੀ ਜਾਣ ਨਹੀਂ ਦੇਵੇਗਾ। (ਉਹ) ਤੇਰੇ ਹੇਠ ਦਾ ਘੋੜਾ ਵੀ ਖੋਹ ਲਏਗਾ। (ਮੈਨੂੰ ਇੰਜ ਲਗਦਾ ਹੈ ਕਿ) ਤੇਰਾ ਜਗਤ ਵਿਚ ਜੀਉਣਾ ਥੋੜਾ ਹੀ ਰਹਿ ਗਿਆ ਹੈ।੬।

ਇਨ੍ਹਾਂ ਨੇ ਇਹ ਗੱਲ ਚਿਤ ਵਿਚ ਨ ਲਿਆਉਂਦੀ। (ਅਤੇ ਇਸ ਨੂੰ) ਮੂਰਖ ਇਸਤਰੀ ਦਾ ਬੁੜਬੁੜਾਉਣਾ ਸਮਝਿਆ। ਇਸ ਦਾ ਪਤੀ ਸਾਡਾ ਕੀ ਕਰ ਲਏਗਾ। ਹਜ਼ਾਰ ਸਵਾਰਾਂ ਨੂੰ (ਉਹ) ਇਕਲਾ ਮਾਰ ਦੇਵੇਗਾ।੭।

ਜਦ ਉਹ ਸਾਰਾ ਧਨ ਲੁਟ ਕੇ ਚਲੇ ਗਏ ਤਦ ਇਸਤਰੀ ਨੇ ਪੁਰਸ਼ ਦੇ ਬਸਤ੍ਰ ਧਾਰਨ ਕਰ ਲਏ। ਉਸ ਨੇ ਲਕ ਨਾਲ ਕ੍ਰਿਪਾਨ ਕਸ ਲਈ ਅਤੇ ਕਠੋਰ ਕਮਾਨ ਖਿਚ ਲਈ।੮।

ਉਹ ਲਾਲ ਘੋੜੇ ਉਤੇ ਚੜ ਬੈਠੀ ਅਤੇ ਪੌਣ ਦੀ ਗਤੀ ਨਾਲੋਂ ਵੀ ਜਲਦੀ ਚਲ ਪਈ। ਜਾ ਕੇ ਉਸ ਇਸਤਰੀ ਨੇ ਹਜ਼ਾਰ ਸਵਾਰਾਂ ਨੂੰ ਵੰਗਾਰਿਆ ਕਿ ਜਾਂ ਤਾਂ ਧਨ ਦੇ ਦਿਓ ਜਾਂ ਫਿਰ ਹਥਿਆਰ ਪਕੜ ਲਵੋ।੯।

ਸਭ ਨੇ (ਇਹ) ਬੋਲ ਸੁਣ ਕੇ ਬਹੁਤ ਗੁੱਸਾ ਕੀਤਾ ਅਤੇ ਉਸ ਨੂੰ ਬਹੁਤ ਗਾਲ੍ਹੀਆਂ ਦਿੱਤੀਆਂ। ਹੇ ਮੂਰਖ! ਤੇਰੇ ਤੋਂ ਕੀ ਅਸੀਂ ਡਰ ਜਾਈਏ ਅਤੇ ਇਕ ਹਜ਼ਾਰ ਸਵਾਰ ਤੇਰੇ ਇਕਲੇ ਤੋਂ ਭਜ ਜਾਈਏ।੧੦।

ਹੱਥ ਵਿਚ ਧਨੁਸ਼ ਫੜ ਕੇ ਇਸਤਰੀ ਕ੍ਰੋਧ ਨਾਲ ਭਰ ਗਈ ਅਤੇ ਘੋੜਾ ਦੌੜਾ ਕੇ ਧਾਵਾ ('ਉਠਵਨੀ') ਕਰ ਦਿੱਤਾ। ਕ੍ਰੋਧਿਤ ਹੋ ਕੇ ਇਕ ਤੀਰ ਚਲਾਇਆ ਜੋ ਵੀਹ ਜਵਾਨਾਂ ਵਿਚੋਂ ਹੋ ਕੇ ਲੰਘ ਗਿਆ (ਅਰਥਾਤ੍ ਪਾਰ ਹੋ ਗਿਆ)।੧੧।

ਉਸ ਨੇ ਫਿਰ ਧਨੁਸ਼ ਖਿਚ ਕੇ ਬਾਣ ਚਲਾਇਆ। ਤਦੋਂ ਹੀ ਵੀਹ ਘੋੜੇ ਮਾਰ ਦਿੱਤੇ। ਇਕੋ ਵਾਰ ਪ੍ਰਾਣਾਂ ਤੋਂ ਹੀਣ ਹੋ ਗਏ। (ਇੰਜ ਲਗਦਾ ਸੀ) ਮਾਨੋ ਮੁਨਾਰੇ ਡਿਗ ਪਏ ਹੋਣ।੧੨।

ਤੀਜੀ ਬਹੁਰਿ ਉਠਵਨੀ ਕਰੀ। ਛੋਡਿਯੋ ਬਾਨ ਨੈਕੁ ਨਹਿ ਡਰੀ।
ਤੀਸ ਬੀਰ ਇਕ ਬਾਰ ਬਿਦਾਰੇ। ਮਾਨੋ ਪਵਨ ਪਤ੍ਰ ਸੇ ਝਰੇ। ੧੩।

ਏਕ ਬਾਨ ਜਬ ਬਾਲ ਪ੍ਰਹਾਰੈ। ਬੀਸ ਤੀਸ ਛਿਤ ਪੈ ਭਟ ਡਾਰੈ।
ਚਪਲ ਤੁਰੈ ਤ੍ਰਿਯ ਚਤੁਰਿ ਧਵਾਵੈ। ਏਕ ਘਾਇ ਤਨ ਲਗਨ ਨ ਪਾਵੈ। ੧੪।

ਜਲ ਮੋ ਜਨੁਕ ਗੰਗੇਰੀ ਝਮਕੈ। ਘਨ ਮੈ ਮਨੋ ਦਾਮਿਨੀ ਦਮਕੈ।
ਏਕੈ ਬਾਨ ਬੀਸ ਭਟ ਗਿਰੈ। ਬਖਤਰ ਰਹੇ ਨ ਜੇਬਾਂ ਜਿਰੇ। ੧੫।

*ਅੜਿਲ*

ਬਹੁਰਿ ਕ੍ਰੋਧ ਕਰਿ ਬਾਲ ਇਕ ਬਾਨ ਪ੍ਰਹਾਰਿਯੋ।
ਬੀਸ ਬਾਜ ਬਿਚ ਕਰਿ ਹ੍ਵੈ ਬਾਨ ਪਧਾਰਿਯੋ।
ਤਰਫਰਾਇ ਛਿਤ ਮਾਝ ਸੁਭਟ ਬਿਨੁ ਸੁਧ ਭਏ।
ਹੋ ਆਏ ਜਗਤ ਨ ਮਾਝ ਨ ਨਿਜੁ ਜਨਨੀ ਜਏ। ੧੬।

ਸਹਸ ਸੂਰਮਾ ਜਬ ਤ੍ਰਿਯ ਦੀਏ ਸੰਘਾਰਿ ਕੈ।
ਚੰਦ੍ਰ ਭਾਨ ਰਿਸਿ ਭਰਿਯੋ ਸੁ ਤਿਨੈ ਨਿਹਾਰਿ ਕੈ।
ਚਾਬੁਕ ਮਾਰਿ ਤੁਰੰਗ ਤੁਰੰਤ ਧਵਾਇਯੋ।
ਹੋ ਤ੍ਰਿਯ ਤਿਹ ਹਨ੍ਯੋ ਨ ਬਾਨ ਤੁਰੰਗਹਿ ਘਾਇਯੋ। ੧੭।

ਜੀਤਿ ਜੀਤਿ ਕਰਿ ਬਾਲ ਸੂਰਮਾ ਬਸਿ ਕਏ।
ਸਭ ਸੂਰਨ ਕੇ ਸੀਸ ਸਕਲ ਬੁਕਚਾ ਦਏ।
ਜਹ ਤੇ ਧਨੁ ਲੈ ਗਏ ਤਜੇ ਤਹ ਆਇ ਕੈ।
ਹੋ ਤੁਮਲ ਜੁਧ ਕਰਿ ਨਾਰਿ ਚਰਿਤ੍ਰ ਦਿਖਾਇ ਕੈ। ੧੮।

ਏਕ ਸਦਨ ਤੇ ਛੋਰਿ ਤੁਰੈ ਤਾ ਕੌ ਦਿਯੋ।
ਚੰਦ੍ਰ ਭਾਨ ਜਾਟੂ ਕੌ ਕਰਿ ਅਪਨੋ ਲਿਯੋ।
ਚੋਰ ਬ੍ਰਿਤਿ ਕੋ ਤੁਰਤ ਤਬੈ ਤਿਨ ਤ੍ਯਾਗਿਯੋ।
ਸ੍ਰੀ ਜਦੁਪਤਿ ਕੇ ਜਾਪ ਬਿਖੈ ਅਨੁਰਾਗਿਯੋ। ੧੯।

*ਦੋਹਰਾ*

ਚੰਦ੍ਰ ਭਾਨ ਕੌ ਜੀਤਿ ਕਰਿ ਤਹ ਤੇ ਕਿਯੋ ਪਯਾਨ।
ਜਹਾ ਆਪਨੋ ਪਤਿ ਹੁਤੋ ਤਹਾ ਗਈ ਰੁਚਿ ਮਾਨ। ੨੦।

*ਚੌਪਈ*

ਦੁਹਕਰਿ ਕਰਮ ਨਾਰਿ ਤਿਨ ਕੀਨੋ। ਸਭ ਹੀ ਜੀਤਿ ਬੈਰਿਯਨੁ ਲੀਨੋ।
ਬਹੁਰੋ ਮਿਲੀ ਨਾਥ ਸੌ ਜਾਈ। ਪਿਯ ਕੌ ਮਦ੍ਰ ਦੇਸ ਲੈ ਆਈ। ੨੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਹਤਰਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੭੬। ੩੪੫੬। ਅਫਜੂੰ।*

(ਉਸ ਨੇ) ਤੀਜੀ ਵਾਰ ਧਾਵਾ ਕੀਤਾ। ਬਾਣ ਛਡ ਦਿੱਤਾ ਅਤੇ ਜ਼ਰਾ ਜਿੰਨੀ ਵੀ ਨ ਡਰੀ। ਤੀਹ ਸੂਰਮੇ ਇਕੋ ਵਾਰ ਮਾਰ ਦਿੱਤੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਹਵਾ ਨੇ ਪੱਤਰ ਝਾੜੇ ਹੋਣ।੧੩।

ਜਦ ਇਸਤਰੀ ਇਕ ਬਾਣ ਛਡਦੀ ਸੀ ਤਾਂ ਵੀਹ ਤੀਹ ਜਵਾਨ ਧਰਤੀ ਉਤੇ ਸੁਟ ਦਿੰਦੀ ਸੀ। ਚੁਸਤ ਘੋੜੇ ਨੂੰ ਚਤੁਰ ਇਸਤਰੀ ਇਸ ਤਰ੍ਹਾਂ ਦੌੜਾਉਂਦੀ ਸੀ ਕਿ ਸ਼ਰੀਰ ਨੂੰ ਇਕ ਵੀ ਜ਼ਖ਼ਮ ਨ ਲਗ ਸਕਦਾ।੧੪।

ਮਾਨੋ ਜਲ ਵਿਚ ਗੰਗੇਰੀ (ਜੁਲਾਹਾ) ਤੇਜ਼ ਗਤੀ ਨਾਲ ਚਲਦਾ ਹੋਵੇ। ਜਾਂ ਮਾਨੋ ਬਦਲ ਵਿਚ ਬਿਜਲੀ ਚਮਕਦੀ ਹੋਵੇ। ਇਕ ਬਾਣ ਨਾਲ ਵੀਹ ਸੂਰਮੇ ਡਿਗਦੇ ਸਨ। ਨ ਕਵਚ ਰਹੇ ਸਨ ਅਤੇ ਨ ਹੀ ਕਵਚਾਂ ਦੀ ਸ਼ਾਨ ਰਹੀ ਸੀ।੧੫।

*ਅੜਿਲ*

ਫਿਰ ਕ੍ਰੋਧ ਕਰ ਕੇ ਇਸਤਰੀ ਨੇ ਇਕ ਬਾਣ ਚਲਾਇਆ। ਉਹ ਬਾਣ ਵੀਹ ਘੋੜਿਆਂ ਵਿਚੋਂ ਲੰਘ ਗਿਆ। ਤੜਫਦੇ ਹੋਏ ਸੂਰਮੇ ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਏ। (ਇੰਜ ਲਗਦਾ ਸੀ) ਮਾਨੋ ਉਹ ਜਗਤ ਵਿਚ ਆਏ ਹੀ ਨ ਹੋਣ, ਜਾਂ ਮਾਂਵਾਂ ਨੇ ਜਨਮੇ ਹੀ ਨ ਹੋਣ।੧੬।

ਜਦ ਉਸ ਇਸਤਰੀ ਨੇ ਹਜ਼ਾਰ ਸੂਰਮੇ ਮਾਰ ਦਿੱਤੇ ਤਾਂ ਉਸ ਨੂੰ ਵੇਖ ਕੇ ਚੰਦ੍ਰ ਭਾਨ ਰੋਹ ਨਾਲ ਭਰ ਗਿਆ। (ਉਸ ਨੇ) ਘੋੜੇ ਨੂੰ ਚਾਬਕ ਮਾਰ ਕੇ ਤੇਜ਼ੀ ਨਾਲ ਦੌੜਾਇਆ। ਪਰ ਇਸਤਰੀ ਨੇ ਉਸ ਨੂੰ ਨ ਮਾਰਿਆ, ਬਾਣ ਨਾਲ ਘੋੜਾ ਮਾਰ ਦਿੱਤਾ।੧੭।

ਇਸਤਰੀ ਨੇ ਸੂਰਮਿਆਂ ਨੂੰ ਜਿਤ ਜਿਤ ਕੇ ਵਸ ਵਿਚ ਕਰ ਲਿਆ ਅਤੇ ਸਾਰਿਆਂ ਸੂਰਮਿਆਂ ਦੇ ਸਿਰ ਉਤੇ ਗੰਢਾਂ ('ਬੁਕਚਾ') ਚੁਕਾ ਦਿੱਤੀਆਂ। ਜਿਥੋਂ ਉਹ ਧਨ ਲਿਆਏ ਸਨ, ਉਥੇ ਛਡ ਕੇ ਆਏ। ਉਸ ਇਸਤਰੀ ਨੇ ਚਰਿਤ੍ਰ ਵਿਖਾ ਕੇ ਘਮਸਾਨ ਯੁੱਧ ਕੀਤਾ।੧੮।

(ਉਸ ਨੇ) ਘਰ ਤੋਂ ਇਕ ਘੋੜਾ ਕਢਵਾ ਕੇ ਉਸ ਨੂੰ ਦਿੱਤਾ ਅਤੇ ਚੰਦ੍ਰ ਭਾਨ ਜਾਟੂ ਨੂੰ ਆਪਣਾ ਬਣਾ ਲਿਆ। ਉਸ ਨੇ ਤੁਰਤ ਚੋਰ ਬਿਰਤੀ ਨੂੰ ਤਿਆਗ ਦਿੱਤਾ ਅਤੇ ਸ੍ਰੀ ਕ੍ਰਿਸ਼ਨ (ਭਗਵਾਨ) ਦੇ ਜਾਪ ਵਿਚ ਮਗਨ ਹੋ ਗਿਆ।੧੯।

*ਦੋਹਰਾ*

ਚੰਦ੍ਰ ਭਾਨ ਨੂੰ ਜਿਤ ਕੇ ਉਥੋਂ ਚਲ ਪਈ ਅਤੇ ਜਿਥੇ ਉਸ ਦਾ ਪਤੀ ਸੀ, ਉਥੇ ਪ੍ਰਸੰਨਤਾ ਪੂਰਵਕ ਜਾ ਪਹੁੰਚੀ।੨੦।

*ਚੌਪਈ*

ਉਸ ਇਸਤਰੀ ਨੇ ਬੜਾ ਔਖਾ ਕੰਮ ਕੀਤਾ। (ਉਸ ਨੇ) ਸਾਰਿਆਂ ਵੈਰੀਆਂ ਨੂੰ ਜਿਤ ਲਿਆ। ਫਿਰ ਜਾ ਕੇ ਪਤੀ ਨੂੰ ਮਿਲੀ ਅਤੇ ਪ੍ਰਿਯ ਨੂੰ ਮਦ੍ਰ ਦੇਸ ਲੈ ਆਈ। ੨੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੭੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੭੬। ੩੪੫੬। ਚਲਦਾ।*

*ਚੌਪਈ*

ਮੈਨ ਲਤਾ ਅਬਲਾ ਇਕ ਸੁਨੀ। ਬੇਦ ਪੁਰਾਨ ਸਾਸਤ੍ਰ ਬਹੁ ਗੁਨੀ।
ਬਡੇ ਸਾਹੁ ਕੀ ਸੁਤਾ ਭਨਿਜੈ। ਤਾ ਕੇ ਕੋ ਪਟਤਰ ਕਹਿ ਦਿਜੈ। ੧।

*ਅੜਿਲ*

ਮੈਨ ਲਤਾ ਇਕ ਬਡੋ ਜਹਾਜ ਮੰਗਾਇਯੋ।
ਖਾਨ ਪਾਨ ਬਹੁ ਦਿਨ ਕੋ ਬੀਚ ਡਰਾਇਯੋ।
ਛੋਰਿ ਨਾਥ ਕੋ ਧਾਮ ਆਪੁ ਤਿਤ ਕੌ ਚਲੀ।
ਹੋ ਲੀਨੇ ਅਪੁਨੇ ਸੰਗ ਪਚਾਸਿਕ ਸੁਭ ਅਲੀ। ੨।

ਜਬ ਸਮੁੰਦ੍ਰ ਮੈ ਗਈ ਤਬੈ ਤਿਨ ਯੌਂ ਕਿਯੋ।
ਸਾਠਿ ਹਾਥਿ ਕੋ ਬਾਂਸਿ ਮੰਗਾਇ ਤਬੈ ਲਿਯੋ।
ਤਾ ਸੌ ਬੈਰਕ ਬਾਧੀ ਬਡੀ ਬਨਾਇ ਕੈ।
ਹੋ ਵਾ ਅੰਚਰ ਕੇ ਸੰਗ ਗਈ ਆਗਿ ਜਰਾਇ ਕੈ। ੩।

ਹੇਰਿ ਆਗਿ ਕਹ ਜਿਯਨ ਅਚੰਭਵ ਅਤਿ ਭਯੋ।
ਜਨੁਕ ਸਮੁੰਦ੍ਰ ਕੇ ਬੀਚ ਦੂਸਰੋ ਸਸਿ ਵਯੋ।
ਜ੍ਯੋ ਜ੍ਯੋ ਤਾਕਹ ਬੈਠਿ ਮਲਾਹ ਚਲਾਵਹੀ।
ਹੋ ਮਛ ਕਛ ਸੰਗਿ ਹੇਰਿ ਚਲੇ ਤਹ ਆਵਹੀ। ੪।

ਚਾਲਿਸ ਕੋਸ ਪ੍ਰਮਾਨ ਜਹਾਜ ਜਬਾਇਯੋ।
ਮਛ ਕਛ ਸਭ ਅਧਿਕ ਹ੍ਰਿਦੈ ਸੁਖ ਪਾਇਯੋ।
ਯਾ ਫਲ ਕੌ ਹਮ ਅਬ ਹੀ ਪਕਰਿ ਚਬਾਇ ਹੈ।
ਹੋ ਬਹੁਰਿ ਆਪੁਨੇ ਧਾਮ ਸਕਲ ਚਲਿ ਜਾਇ ਹੈ। ੫।

ਮਛ ਕਛ ਅਰੁ ਜੀਵ ਬਹੁਤ ਮਿਲਿ ਜੋ ਧਏ।
ਤਿਨ ਕੇ ਬਲੁ ਸੌ ਅਧਿਕ ਰਤਨ ਆਵਤ ਭਏ।
ਮੈਨ ਲਤਾ ਤਬ ਦੀਨੀ ਆਗਿ ਬੁਝਾਇ ਕੈ।
ਹੋ ਮਛ ਕਛ ਚਕਿ ਰਹੇ ਅਨਿਕ ਦੁਖ ਪਾਇ ਕੈ। ੬।

ਤਿਨ ਕੇ ਠਟਕਤ ਬਾਰਿ ਤਹਾ ਤੇ ਚਲਿ ਗਯੋ।
ਜੀਵਤ ਹੀ ਸਭ ਰਹੇ ਅਧਿਕ ਦੁਖਿਤ ਭਯੋ।
ਮਨਿ ਮਾਨਿਕ ਤਬ ਲੀਨੇ ਬਾਲ ਉਠਾਇ ਕੈ।
ਹੋ ਜਲ ਜੀਵਨ ਕਹ ਐਸੇ ਚਰਿਤ੍ਰ ਦਿਖਾਇ ਕੈ। ੭।

*ਦੋਹਰਾ*

ਕੋਟ ਦ੍ਵਾਰਿ ਕਰਿ ਮਤਸ ਦ੍ਰਿਗ ਬੰਧ੍ਯੋ ਅਪਨੋ ਗਾਉ।
ਤਾ ਦਿਨ ਤੋ ਤਾ ਕੌ ਪਰਿਯੋ ਮਛਲੀ ਬੰਦਰ ਨਾਉ। ੮।
ਖੋਜਿ ਖੋਜਿ ਤਿਹ ਭੂੰਮਿ ਤੇ ਕਾਢੇ ਰਤਨ ਅਨੇਕ।
ਰੰਕ ਸਭੈ ਰਾਜਾ ਭਏ ਰਹਿਯੋ ਨ ਦੁਰਬਲ ਏਕ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਹਤਰਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੭੭। ੩੪੬੫। ਅਫਜੂੰ।*

*ਚੌਪਈ*

ਮੈਨ ਲਤਾ ਨਾਂ ਦੀ ਇਕ ਇਸਤਰੀ ਸੁਣੀਂਦੀ ਸੀ ਜੋ ਵੇਦ, ਪੁਰਾਣ ਅਤੇ ਸ਼ਾਸਤ੍ਰ ਆਦਿ ਵਿਚ ਗੁਣਵਾਨ ਸੀ। ਉਹ ਵੱਡੇ ਸ਼ਾਹ ਦੀ ਪੁੱਤਰੀ ਦਸੀ ਜਾਂਦੀ ਸੀ। ਉਸ ਦੀ ਉਪਮਾ ਕਿਸ ਨਾਲ ਦਿੱਤੀ ਜਾਵੇ?।੧।

*ਅੜਿਲ*

ਮੈਨ ਲਤਾ ਨੇ ਇਕ ਵੱਡਾ ਜਹਾਜ਼ ਮੰਗਵਾਇਆ। ਬਹੁਤ ਦਿਨਾਂ ਲਈ ਉਸ ਵਿਚ ਖਾਣ ਪੀਣ ਦੀ ਸਾਮਗ੍ਰੀ ਰਖ ਲਈ। ਸੁਆਮੀ ਦਾ ਘਰ ਛਡ ਕੇ ਆਪ ਉਧਰ ਨੂੰ ਚਲ ਪਈ ਅਤੇ ਆਪਣੇ ਨਾਲ ਪੰਜਾਹ ਕੁ ਸਹੇਲੀਆਂ ਲੈ ਲਈਆਂ।੨।

ਜਦ ਉਹ ਸਮੁੰਦਰ ਵਿਚ ਗਈ ਤਾਂ ਉਸ ਨੇ ਇੰਜ ਕੀਤਾ। ਤਦ ਸਠ ਹੱਥ ਲੰਬਾ ਬਾਂਸ ਮੰਗਵਾ ਲਿਆ। ਉਸ ਨਾਲ ਇਕ ਵੱਡੀ ਝੰਡੀ ('ਬੈਰਕ') ਬੰਨ੍ਹ ਦਿੱਤੀ। ਉਸ ਨਾਲ ਬੰਨ੍ਹੇ ਕਪੜੇ ਨੂੰ ਅਗ ਲਗਾ ਦਿੱਤੀ।੩।

ਉਸ ਅੱਗ ਨੂੰ ਵੇਖ ਕੇ ਸਮੁੰਦਰੀ ਜੀਵ ਬਹੁਤ ਹੈਰਾਨ ਹੋ ਗਏ। ਮਾਨੋ ਸਮੁੰਦਰ ਵਿਚ ਦੂਜਾ ਚੰਦ੍ਰਮਾ ਚੜ੍ਹ ਪਿਆ ਹੋਵੇ। ਜਿਉਂ ਜਿਉਂ ਉਸ ਨੂੰ ਬੈਠ ਕੇ ਮਲਾਹ ਚਲਾਉਂਦਾ ਸੀ ਤਾਂ ਮੱਛ ਕੱਛ ਵੇਖ ਕੇ ਉਸ ਦੇ ਨਾਲ ਚਲਦੇ ਆਉਂਦੇ ਸਨ।੪।

ਜਦ ਜਹਾਜ਼ 40 ਕੋਹ ਤਕ ਚਲ ਕੇ ਆ ਗਿਆ ਤਾਂ ਮੱਛ ਕੱਛ ਆਦਿ ਸਭ ਨੇ ਹਿਰਦੇ ਵਿਚ ਬਹੁਤ ਸੁਖ ਪਾਇਆ। (ਸੋਚਦੇ ਸਨ) ਇਸ ਫਲ ਨੂੰ ਅਸੀਂ ਹੁਣੇ ਪਕੜ ਕੇ ਚਬਾਵਾਂਗੇ ਅਤੇ ਫਿਰ ਅਸੀਂ ਸਾਰੇ ਆਪਣੇ ਘਰਾਂ ਨੂੰ ਚਲੇ ਜਾਵਾਂਗੇ।੫।

ਮੱਛ ਕੱਛ ਅਤੇ ਹੋਰ ਜੀਵ ਜੋ (ਜਹਾਜ਼ ਦੇ ਨਾਲ) ਮਿਲ ਕੇ ਚਲੇ ਸਨ, ਉਨ੍ਹਾਂ ਦੇ ਬਲ ਨਾਲ ਬਹੁਤ ਸਾਰੇ ਰਤਨ ਵੀ (ਉਪਰ ਜਾਂ ਕੰਢੇ ਵਲ) ਆ ਗਏ। ਮੈਨ ਲਤਾ ਨੇ ਤਦ ਅੱਗ ਬੁਝਾ ਦਿੱਤੀ ਅਤੇ ਮੱਛ ਕੱਛ ਹੈਰਾਨ ਹੋ ਕੇ ਅਨੇਕ ਤਰ੍ਹਾਂ ਦੇ ਦੁਖ ਪਾਣ ਲਗੇ।੬।

ਉਨ੍ਹਾਂ ਦੇ ਉਥੇ ਠਠੰਬਰ ਕੇ ਖੜੋ ਜਾਣ ਨਾਲ ਪਾਣੀ ਅਗੇ ਨੂੰ ਵਧ ਗਿਆ। ਉਹ ਸਭ ਜੀਉਂਦੇ ਰਹੇ ਅਤੇ ਬਹੁਤ ਦੁਖੀ ਹੋਏ। ਤਦ ਮਣੀਆਂ ਅਤੇ ਰਤਨਾਂ ਨੂੰ ਇਸਤਰੀ ਨੇ ਚੁਕ ਲਿਆ। ਇਸ ਤਰ੍ਹਾਂ ਜਲ ਜੀਵਾਂ ਨੂੰ ਚਰਿਤ੍ਰ ਵਿਖਾ ਕੇ (ਇਸਤਰੀ ਨੇ ਰਤਨ ਪ੍ਰਾਪਤ ਕਰ ਲਏ)।੭।

*ਦੋਹਰਾ*

ਉਸ ਨੇ ਆਪਣੀ ਨਗਰੀ ਬਣਵਾ ਕੇ ਕਿਲ੍ਹੇ ਦੇ ਦਰਵਾਜ਼ੇ ਉਤੇ ਮੱਛੀ ਦੀਆਂ ਅੱਖਾਂ ਬੰਨ੍ਹ ਦਿੱਤੀਆਂ (ਅਰਥਾਤ੍ਰ ਬਣਵਾ ਦਿੱਤੀਆਂ)। ਉਸ ਦਿਨ ਤੋਂ ਉਸ ਦਾ ਨਾਂ 'ਮਛਲੀ ਬੰਦਰ' ਪੈ ਗਿਆ।੮। ਉਸ ਨੇ ਖੋਜ ਖੋਜ ਕੇ ਭੂਮੀ ਤੋਂ ਅਨੇਕ ਰਤਨ ਕਢੇ। ਸਾਰੇ ਨਿਰਧਨ ਰਾਜੇ ਬਣ ਗਏ ਅਤੇ ਇਕ ਵੀ ਦੁਰਬਲ (ਗਰੀਬ) ਨ ਰਿਹਾ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੭੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੭੭। ੩੪੬੫। ਚਲਦਾ।*

*ਚੌਪਈ*

ਏਕ ਸੁਮੇਰ ਦੇਵਿ ਬਰ ਨਾਰੀ। ਅਤਿ ਸੁੰਦਰ ਪ੍ਰਭੁ ਆਪੁ ਸਵਾਰੀ।
ਜੋਤਿ ਮਤੀ ਦੁਹਿਤਾ ਤਿਹ ਸੋਹੈ। ਦੇਵ ਅਦੇਵਨ ਕੋ ਮਨੁ ਮੋਹੈ। ੧।

ਕੋਰਿ ਕੁਅਰਿ ਤਿਹ ਸਵਤਿ ਸੁਨਿਜੈ। ਬੈਰ ਭਾਵ ਤਿਨ ਮਾਝ ਭਨਿਜੈ।
ਸੋ ਰਾਨੀ ਕੋਊ ਘਾਤ ਨ ਪਾਵੈ। ਜਿਹ ਛਲ ਸੋ ਤਿਹ ਸ੍ਵਰਗ ਪਠਾਵੈ। ੨।

ਦੁਹਿਤਾ ਬੋਲਿ ਨਿਕਟ ਤਿਹ ਲਈ। ਸਿਛਾ ਇਹੈ ਸਿਖਾਵਤ ਭਈ।
ਜਰਿਯਾ ਖੇਲਿ ਕੂਕ ਜਬ ਦੀਜੌ। ਨਾਮ ਸਵਤਿ ਹਮਰੀ ਕੌ ਲੀਜੌ। ੩।

ਬੋਲਿ ਸਵਾਰੀ ਸੁਤਾ ਖਿਲਾਈ। ਕੋਰਿ ਕੁਅਰਿ ਪਰ ਕੂਕ ਦਿਰਾਈ।
ਰਾਨੀ ਅਧਿਕ ਕੋਪ ਤਬ ਭਈ। ਚੜਿ ਝੰਪਾਨ ਮਾਰਨ ਤਿਨ ਗਈ। ੪।

ਸਵਤਿਨ ਖਬਰਿ ਐਸ ਸੁਨਿ ਪਾਈ। ਚੜਿ ਰਾਨੀ ਹਮਰੇ ਪਰ ਆਈ।
ਨਿਜੁ ਕਰ ਗ੍ਰਿਹਨ ਆਗਿ ਲੈ ਦੀਨੀ। ਜਰਿ ਬਰਿ ਬਾਟ ਸ੍ਵਰਗ ਕੀ ਲੀਨੀ। ੫।

*ਦੋਹਰਾ*

ਇਹ ਚਰਿਤ੍ਰ ਇਨ ਰਾਨਿਯਹਿ ਸਵਤਨਿ ਦਈ ਸੰਘਾਰਿ।
ਰਾਜ ਪਾਟ ਅਪਨੋ ਕਿਯੋ ਦੁਸਟ ਅਰਿਸਟ ਨਿਵਾਰਿ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਤਰਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੭੮। ੩੪੭੧। ਅਫਜੂੰ।*

*ਚੌਪਈ*

ਸਾਹ ਬਧੂ ਪਛਿਮ ਇਕ ਰਹੈ। ਕਾਮਵਤੀ ਤਾ ਕੌ ਜਗ ਕਹੈ।
ਤਾ ਕੌ ਪਤਿ ਪਰਦੇਸ ਸਿਧਾਰੋ। ਬਰਖ ਬੀਤ ਗੇ ਗ੍ਰਿਹ ਨ ਸੰਭਾਰੋ। ੧।

ਸੁਧਿ ਪਤਿ ਕੀ ਅਬਲਾ ਤਜਿ ਦੀਨੀ। ਸਾਮਾਨਨਿ ਕੀ ਤਿਨ ਗਤਿ ਲੀਨੀ।
ਊਚ ਨੀਚ ਨਹਿ ਠੌਰ ਬਿਚਾਰੈ। ਜੋ ਚਾਹੈ ਤਿਹ ਸਾਥ ਬਿਹਾਰੈ। ੨।

ਤਬ ਲੌ ਨਾਥ ਤਵਨ ਕੋ ਆਯੋ। ਏਕ ਦੂਤਿਯਹਿ ਬੋਲਿ ਪਠਾਯੋ।
ਕੋਊ ਮਿਲਾਇ ਮੋਹਿ ਤ੍ਰਿਯ ਦੀਜੈ। ਜੋ ਚਾਹੈ ਚਿਤ ਮੈ ਸੋਊ ਲੀਜੈ। ੩।

ਵਾ ਕੀ ਨਾਰਿ ਦੂਤਿਯਹਿ ਭਾਈ। ਆਨਿ ਸਾਹੁ ਕੋ ਤੁਰਤ ਮਿਲਾਈ।
ਸਾਹੁ ਜਬੈ ਤਿਨ ਬਾਲ ਪਛਾਨਿਯੋ। ਇਹ ਬਚਨ ਤਤਕਾਲ ਬਖਾਨਿਯੋ। ੪।

ਕ੍ਯੋ ਨਹਿ ਚਲਿਤ ਧਾਮ ਪਤਿ ਮੋਰੇ। ਬਿਛੁਰੇ ਬਿਤੇ ਬਰਖ ਬਹੁ ਤੋਰੇ।
ਅਬ ਹੀ ਹਮਰੇ ਧਾਮ ਸਿਧਾਰੋ। ਸਭ ਹੀ ਸੋਕ ਹਮਾਰੋ ਟਾਰੋ। ੫।

*ਚੌਪਈ*

ਸੁਮੇਰ ਦੇਵੀ ਨਾਂ ਦੀ ਇਕ ਸੁੰਦਰ ਇਸਤਰੀ ਸੀ। ਉਹ ਬਹੁਤ ਸੁੰਦਰ ਸੀ ਜਿਵੇਂ ਪ੍ਰਭੂ ਨੇ ਆਪ ਸੰਵਾਰੀ ਹੋਵੇ। ਉਸ ਦੀ ਜੋਤਿ ਮਤੀ ਨਾਂ ਦੀ (ਇਕ) ਪੁੱਤਰੀ ਸ਼ੋਭਦੀ ਸੀ ਜੋ ਦੇਵਤਿਆਂ ਅਤੇ ਦਾਨਵਾਂ ਦਾ ਮਨ ਮੋਹੰਦੀ ਸੀ।੧।

ਕੋਰਿ ਕੁਅਰਿ ਨਾਂ ਦੀ ਉਸ ਦੀ ਸੌਂਕਣ ਸੁਣੀਂਦੀ ਸੀ। ਉਨ੍ਹਾਂ ਵਿਚ ਬਹੁਤ ਵੈਰ ਭਾਵ ਦਸਿਆ ਜਾਂਦਾ ਸੀ। ਉਸ ਰਾਣੀ ਨੂੰ ਕੋਈ ਦਾਓ ਨਹੀਂ ਸੀ ਮਿਲ ਰਿਹਾ ਜਿਸ ਛਲ ਨਾਲ ਉਸ ਨੂੰ ਸਵਰਗ ਵਿਚ ਭੇਜ ਸਕੇ।੨।

ਉਸ ਨੇ ਆਪਣੀ ਪੁੱਤਰੀ ਨੂੰ ਕੋਲ ਬੁਲਾ ਲਿਆ। ਉਸ ਨੂੰ ਇਹ ਸਿਖਿਆ ਸਿਖਾਈ ਕਿ ਜਦੋਂ ਤੂੰ ਡਾਕਨੀ ਦੇਵੀ ('ਜਰਿਯਾ') ਦੀ ਖੇਡ ਨੂੰ ਖੇਡ ਕੇ ਜਦ ਚੀਕਾਂ ਮਾਰੇਂਗੀ ਤਾਂ ਮੇਰੀ ਸੌਂਕਣ ਦਾ ਨਾਂ ਲਈਂ।੩।

ਪੁੱਤਰੀ ਨੂੰ ਸਵੇਰੇ ਬੁਲਾ ਕੇ ਖਿਡਾਇਆ (ਅਰਥਾਂਤਰ ਭੂਤ ਕਢਣ ਵਾਲੇ ਨੂੰ ਬੁਲਾ ਕੇ ਪੁੱਤਰੀ ਨੂੰ ਖਿਡਾਇਆ) ਅਤੇ ਕੋਰਿ ਕੁਅਰਿ ਉਤੇ ਕੂਕ ਦਿਵਾ ਦਿੱਤੀ। ਤਦ ਰਾਣੀ ਬਹੁਤ ਰੋਹ ਵਿਚ ਆ ਗਈ ਅਤੇ ਪਾਲਕੀ ('ਝੰਪਾਨ') ਵਿਚ ਚੜ੍ਹ ਕੇ ਉਸ ਨੂੰ ਮਾਰਨ ਲਈ ਗਈ।੪।

ਜਦੋਂ ਸੌਂਕਣ ਨੂੰ ਪਤਾ ਲਗਿਆ ਕਿ ਰਾਣੀ ਮੇਰੇ ਉਪਰ ਚੜ੍ਹ ਕੇ ਆ ਗਈ ਹੈ। ਉਸ ਨੇ ਆਪਣੇ ਹੱਥ ਨਾਲ ਘਰ ਨੂੰ ਅੱਗ ਲਾ ਦਿੱਤੀ ਅਤੇ ਸੜ ਬਲ ਕੇ ਸਵਰਗ ਦਾ ਰਸਤਾ ਪਕੜਿਆ।੫।

*ਦੋਹਰਾ*

ਇਸ ਰਾਣੀ ਨੇ ਇਹ ਚਰਿਤ੍ਰ ਖੇਡ ਕੇ ਸੌਂਕਣ ਨੂੰ ਮਾਰ ਦਿੱਤਾ। ਉਸ ਨੇ ਰਾਜ-ਪਾਟ ਆਪਣਾ ਕਰ ਲਿਆ ਅਤੇ ਦੁਸ਼ਟ ਤੇ ਵਿਘਨ-ਬਾਧਾ ਨੂੰ ਖ਼ਤਮ ਕਰ ਦਿੱਤਾ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੭੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੭੮। ੩੪੭੧। ਚਲਦਾ।*

*ਚੌਪਈ*

ਪੱਛਮ ਵਿਚ ਇਕ ਸ਼ਾਹ ਦੀ ਪਤਨੀ ਰਹਿੰਦੀ ਸੀ। ਉਸ ਨੂੰ ਜਗਤ ਵਾਲੇ ਕਾਮਵਤੀ ਕਹਿੰਦੇ ਸਨ। ਉਸ ਦਾ ਪਤੀ ਪਰਦੇਸ ਚਲਿਆ ਗਿਆ। (ਕਈ) ਵਰ੍ਹੇ ਬੀਤ ਗਏ, ਪਰ (ਉਹ) ਘਰ ਵਲ ਨ ਆਇਆ।੧।

ਉਸ ਇਸਤਰੀ ਨੇ ਪਤੀ ਦੀ ਖ਼ਬਰ ਸਾਰ ਛਡ ਦਿੱਤੀ ਅਤੇ ਵੇਸਵਾਵਾਂ ('ਸਾਮਾਨਨਿ') ਦੀ ਚਾਲ ਫੜ ਲਈ। ਉਹ ਉੱਚੇ ਨੀਵੇਂ ਸਥਾਨ ਦਾ ਵਿਚਾਰ ਕੀਤੇ ਬਿਨਾ ਜਿਸ ਨਾਲ ਚਾਹੁੰਦੀ, ਉਸ ਨਾਲ ਵਿਲਾਸ ਕਰਦੀ।੨।

ਤਦ ਤਕ ਉਸ ਦਾ ਪਤੀ ਆ ਗਿਆ। ਉਸ ਨੇ ਇਕ ਦੂਤੀ ਨੂੰ ਬੁਲਾ ਲਿਆ। (ਉਸ ਨੂੰ ਕਿਹਾ--) ਕੋਈ ਮੈਨੂੰ ਇਸਤਰੀ ਮਿਲਾ ਦੇਏ ਅਤੇ ਚਿਤ ਵਿਚ ਜੋ ਚਾਹੇ, ਉਹੀ ਲੈ ਲਏ।੩।

ਉਸ ਦੀ ਪਤਨੀ ਦੂਤੀ ਨੂੰ ਚੰਗੀ ਲਗੀ। ਉਸ ਨੂੰ ਤੁਰਤ ਸ਼ਾਹ ਨਾਲ ਆਣ ਮਿਲਾਇਆ। ਜਦ ਉਸ ਇਸਤਰੀ ਨੇ ਸ਼ਾਹ ਨੂੰ ਪਛਾਣ ਲਿਆ ਤਾਂ ਤੁਰਤ ਇਹ ਬਚਨ ਕਿਹਾ--।੪।

ਹੇ ਮੇਰੇ ਪਤੀ! ਤੁਸੀਂ ਘਰ ਕਿਉਂ ਨਹੀਂ ਚਲਦੇ। ਤੁਹਾਡੇ ਨਾਲੋਂ ਵਿਛੜਿਆਂ ਬਹੁਤ ਵਰ੍ਹੇ ਬੀਤ ਗਏ ਹਨ। ਹੁਣੇ ਹੀ ਮੇਰੇ ਘਰ ਚਲੋ ਅਤੇ ਮੇਰੇ ਸਾਰੇ ਦੁਖ ਦੂਰ ਕਰ ਦਿਓ।੫।

ਜਬ ਅਬਲਾ ਯੌ ਬਚਨ ਉਚਾਰਿਯੋ। ਮੂਰਖ ਸਾਹੁ ਕਛੂ ਨ ਬਿਚਾਰਿਯੋ।
ਭੇਦ ਅਭੇਦ ਕੀ ਬਾਤ ਨ ਪਾਈ। ਨਿਜੁ ਪਤਿ ਕੋ ਲੈ ਧਾਮ ਸਿਧਾਈ। ੬।

*ਦੋਹਰਾ*

ਕਾਜ ਕਵਨ ਆਈ ਹੁਤੀ ਕਹ ਚਰਿਤ੍ਰ ਇਨ ਕੀਨ।
ਭੇਦ ਅਭੇਦ ਕਛੁ ਨ ਲਖਿਯੋ ਚਲਿ ਘਰ ਗਯੋ ਮਤਿਹੀਨ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੭੯। ੩੪੭੮। ਅਫਜੂੰ।*

*ਚੌਪਈ*

ਨੈਨੋਤਮਾ ਨਾਰਿ ਇਕ ਸੁਨੀ। ਬੇਦ ਪੁਰਾਨ ਸਾਸਤ੍ਰ ਬਹੁ ਗੁਨੀ।
ਜਾਨ੍ਯੋ ਜਬ ਪ੍ਰੀਤਮ ਢਿਗ ਆਯੋ। ਭੇਦ ਸਹਿਤ ਤ੍ਰਿਯ ਬਚਨ ਸੁਨਾਯੋ। ੧।

*ਸਵੈਯਾ*

ਪਿਯ ਕਿਯੋ ਪਰਦੇਸ ਪਯਾਨ ਗਏ ਕਤਹੂੰ ਉਠਿ ਬੰਧਵ ਦੋਊ।
ਹੌ ਬਿਲਲਾਤ ਅਨਾਥ ਭਈ ਇਤ ਅੰਤਰ ਕੀ ਗਤਿ ਜਾਨਤ ਸੋਊ।
ਪੁਤ ਰਹੇ ਸਿਸ ਮਾਤ ਪਿਤ ਕਬਹੂੰ ਨਹਿ ਆਵਤ ਹ੍ਯਾ ਘਰ ਖੋਊ।
ਬੈਦ ਉਪਾਇ ਕਰੋ ਹਮਰੋ ਕਛੁ ਆਂਧਰੀ ਸਾਸੁ ਨਿਵਾਸ ਨ ਕੋਊ। ੨।

ਭੇਸ ਮਲੀਨ ਰਹੌ ਤਬ ਤੈ ਸਿਰ ਕੇਸ ਜਟਾਨ ਕੇ ਜੂਟ ਭਏ ਹੈ।
ਬ੍ਯੋਗਨਿ ਸੀ ਬਿਰਹੋ ਘਰ ਹੀ ਘਰ ਹਾਰ ਸਿੰਗਾਰ ਬਿਸਾਰ ਦਏ ਹੈ।
ਪ੍ਰਾਚੀ ਦਿਸਾ ਪ੍ਰਗਟਿਯੋ ਸਸਿ ਦਾਰੁਨ ਸੂਰਜ ਪਸਚਮ ਅਸ੍ਤ ਭਏ ਹੈ।
ਬੈਦ ਉਪਾਇ ਕਰੋ ਕਛੁ ਆਇ ਮਮੇਸ ਕਹੂੰ ਪਰਦੇਸ ਗਏ ਹੈ। ੩।

ਪ੍ਰਾਸ ਸੋ ਪ੍ਰਾਤ ਪਟਾ ਸੇ ਪਟੰਬਰ ਪਿਯਰੀ ਪਰੀ ਪਰਸੇ ਪ੍ਰਤਿਪਾਰੇ।
ਪਾਸ ਸੀ ਪ੍ਰੀਤ ਕੁਪ੍ਯੋਗ ਸੀ ਪ੍ਰਾਕ੍ਰਿਤ ਪ੍ਰੇਤ ਸੇ ਪਾਨਿ ਪਰੋਸਨਿਹਾਰੇ।
ਪਾਸ ਪਰੋਸਨ ਪਾਰਧ ਸੀ ਪਕਵਾਨ ਪਿਸਾਚ ਸੋ ਪੀਰ ਸੇ ਪ੍ਯਾਰੇ।
ਪਾਪ ਸੌ ਪੌਨ ਪ੍ਰਵੇਸ ਕਰੈ ਜਬ ਤੇ ਗਏ ਪੀਯ ਪ੍ਰਦੇਸ ਪਿਯਾਰੇ। ੪।

ਪ੍ਰੀਤਮ ਪੀਯ ਚਲੇ ਪਰਦੇਸ ਪ੍ਰਿਯਾ ਪ੍ਰਤਿ ਮੰਤ੍ਰ ਰਹੀ ਜਕਿ ਕੈ।
ਪਲਕੈ ਨ ਲਗੈ ਪਲਕਾ ਪੈ ਪਰੈ ਪਛੁਤਾਤ ਉਤੈ ਪਤਿ ਕੌ ਤਕਿ ਕੈ।
ਪ੍ਰਤਿ ਪ੍ਰਾਤ ਪਖਾਰਿ ਸਭੈ ਤਨੁ ਪਾਕ ਪਕਾਵਨ ਕਾਜ ਚਲੀ ਥਕਿ ਕੈ।
ਪਤਿ ਪ੍ਰੇਮ ਪ੍ਰਵੇਸ ਕਿਯੋ ਤਨ ਮੈ ਬਿਨੁ ਪਾਵਕ ਪਾਕ ਗਯੋ ਪਕਿ ਕੈ। ੫।

ਜਦ ਇਸਤਰੀ ਨੇ ਇਸ ਤਰ੍ਹਾਂ ਬਚਨ ਕਿਹਾ (ਤਦ) ਮੂਰਖ ਸ਼ਾਹ ਨੇ ਕੁਝ ਨ ਸੋਚਿਆ। ਭੇਦ ਅਭੇਦ ਦੀ ਗੱਲ ਨ ਸਮਝੀ ਅਤੇ ਉਹ ਆਪਣੇ ਪਤੀ ਨੂੰ ਲੈ ਕੇ ਘਰ ਵਲ ਚਲੀ ਆਈ।੬।

*ਦੋਹਰਾ*

ਉਹ ਕਿਹੜੇ ਕੰਮ ਲਈ ਆਈ ਸੀ ਅਤੇ ਉਸ ਨੇ ਕੀ ਚਰਿਤ੍ਰ ਕੀਤਾ। ਉਸ ਮਤਹੀਨ ਨੇ ਕੋਈ ਭੇਦ ਅਭੇਦ ਨਹੀਂ ਪਾਇਆ ਅਤੇ ਘਰ ਨੂੰ ਚਲਾ ਗਿਆ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੭੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੭੯। ੩੪੭੮। ਚਲਦਾ।*

*ਚੌਪਈ*

ਇਕ ਨੈਨੋਤਮਾ ਨਾਂ ਦੀ ਇਸਤਰੀ ਸੁਣੀ ਸੀ ਜੋ ਵੇਦ, ਸ਼ਾਸਤ੍ਰ ਅਤੇ ਪੁਰਾਣ ਦੀ ਗੁਣਵਾਨ ਸੀ। ਜਦ ਉਸ ਨੇ ਜਾਣਿਆ ਕਿ ਪ੍ਰੀਤਮ ਕੋਲ ਆ ਗਿਆ ਹੈ (ਤਦ ਉਸ) ਇਸਤਰੀ ਨੇ ਭੇਦ ਯੁਕਤ ਢੰਗ ਨਾਲ ਬੋਲ ਸੁਣਾਏ।੧।

*ਸਵੈਯਾ*

ਮੇਰਾ ਪ੍ਰੀਤਮ ਪਰਦੇਸ ਚਲਾ ਗਿਆ ਹੈ ਅਤੇ (ਉਸ ਦੇ) ਦੋਵੇਂ ਭਰਾ ਕਿਤੇ ਉਠ ਗਏ ਹਨ। ਮੈਂ ਅਨਾਥ ਹੋ ਕੇ ਵਿਰਲਾਪ ਕਰ ਰਹੀ ਹਾਂ। ਮੇਰੇ ਅੰਦਰ ਦੀ ਹਾਲਤ ਉਹੀ ਜਾਣਦਾ ਹੈ। ਪੁੱਤਰ ਅਜੇ ਬੱਚੇ ਹਨ ਅਤੇ ਮਾਤਾ ਪਿਤਾ ਕੋਲ ਰਹਿੰਦੇ ਹਨ। ਇਥੇ ਘਰ ਵਿਚ ਕੋਈ ਨਹੀਂ ਆਉਂਦਾ ਅਤੇ ਘਰ ਖਾਣ ਨੂੰ ਪੈਂਦਾ ਹੈ। ਹੇ (ਪ੍ਰੀਤਮ ਰੂਪੀ) ਵੈਦ! ਮੇਰਾ ਕੁਝ ਉਪਾ (ਇਲਾਜ) ਕਰੋ, ਮੇਰੀ ਸੱਸ ਅੰਨ੍ਹੀ ਹੈ ਅਤੇ ਘਰ ਵਿਚ ਹੋਰ ਕੋਈ ਨਹੀਂ ਹੈ।੨।

ਮੇਰੇ ਬਸਤ੍ਰ ਉਦੋਂ ਤੋਂ ਮੈਲੇ ਹੀ ਰਹਿੰਦੇ ਹਨ ਅਤੇ ਸਿਰ ਦੇ ਕੇਸ ਜਟਾਵਾਂ ਦੇ ਜੁਟ ਬਣ ਗਏ ਹਨ। ਮੈਂ ਬਿਰਹੋਂ ਕਰ ਕੇ ਵਿਯੋਗਣ ਬਣੀ ਘਰ ਵਿਚ ਰਹਿੰਦੀ ਹਾਂ ਅਤੇ ਹਾਰ ਸ਼ਿੰਗਾਰ ਭੁਲਾ ਦਿੱਤੇ ਹਨ। ਸੂਰਜ ਪੱਛਮ ਵਿਚ ਛੁਪ ਗਿਆ ਹੈ ਅਤੇ ਪੂਰਬ ਦਿਸ਼ਾ ਵਿਚ ਦੁਖਦਾਇਕ ਚੰਦ੍ਰਮਾ ਚੜ੍ਹ ਪਿਆ ਹੈ। ਹੇ ਵੈਦ! ਮੇਰਾ ਆ ਕੇ ਕੁਝ ਉਪਚਾਰ ਕਰੋ। ਮੇਰਾ ਸੁਆਮੀ ਪਰਦੇਸ ਗਿਆ ਹੋਇਆ ਹੈ।੩।

ਸਵੇਰ (ਮੈਨੂੰ) ਨੇਜ਼ੇ ਵਾਂਗ, ਰੇਸ਼ਮੀ ਬਸਤ੍ਰ ਤਲਵਾਰ ('ਪਟਾ') ਵਾਂਗ ਹਨ ਅਤੇ ਪਾਲਣ ਵਾਲਿਆਂ ਦੇ ਛੋਹਣ ਨਾਲ ਮੈਂ ਪੀਲੀ ਪੈ ਗਈ ਹਾਂ। ਪ੍ਰੇਮ (ਮੈਨੂੰ) ਫਾਹੀ ਵਾਂਗ, ਬੋਲ-ਬਾਣੀ (ਜਾਂ ਨਾਟਕ ਦੀ ਭਾਸ਼ਾ) ਮਾੜੇ ਮੰਤ੍ਰ ਵਾਂਗ ਅਤੇ ਪਾਨ ਬੀੜਾ ਪਰੋਸਣ ਵਾਲੇ ਪ੍ਰੇਤ ਵਰਗੇ ਦਿਖਦੇ ਹਨ। ਪਾਸ ਦੀਆਂ ਪੜੋਸਣਾਂ ਮੈਨੂੰ ਸ਼ਿਕਾਰੀ ਵਰਗੀਆਂ ਅਤੇ ਪਕਵਾਨ ਪਿਸ਼ਾਚਾਂ ਵਰਗੇ ਅਤੇ ਸਾਰੇ ਪ੍ਰਿਯ-ਜਨ ਪੀੜ ਦੇ ਸਮਾਨ ਹਨ। ਜਿਸ ਦਿਨ ਦੇ ਪਿਆਰੇ ਪ੍ਰੀਤਮ ਪਰਦੇਸ ਗਏ ਹਨ ਤਦ ਤੋਂ ਪੌਣ ਵੀ ਪ੍ਰਵੇਸ਼ ਕਰਦੀ ਪਾਪ ਵਰਗੀ (ਦੁਖਦਾਇਕ) ਲਗਦੀ ਹੈ।੪।

ਮੇਰਾ ਪ੍ਰੀਤਮ ਪਰਦੇਸ ਚਲਾ ਗਿਆ ਹੈ (ਉਸ ਨੂੰ ਪ੍ਰਾਪਤ ਕਰਨ ਲਈ ਮੈਂ) ਸੰਗਦੀ ਹੋਈ ਬਹੁਤ ਮੰਤ੍ਰ ਕਰਦੀ ਰਹਿੰਦੀ ਹਾਂ। ਮੰਜੀ ਉਤੇ ਪਿਆਂ ਪਲਕਾਂ ਨਹੀਂ ਲਗਦੀਆਂ, ਉਧਰ ਪਤੀ ਨੂੰ ਤਕ ਤਕ ਕੇ ਪਛਤਾਵਾ ਹੁੰਦਾ ਹੈ। ਹਰ ਸਵੇਰ ਹੋਣ ਤੇ ਇਸ਼ਨਾਨ ਕਰਦੀ ਹਾਂ ਅਤੇ ਪਕਵਾਨ ਤਿਆਰ ਕਰਨ ਲਈ ਰਸੋਈ ਨੂੰ ਜਾਂਦੀ ਹਾਂ ਪਰ ਥਕੀ ਹੋਈ ਮਹਿਸੂਸ ਕਰਦੀ ਹਾਂ। ਪਤੀ ਦਾ ਪ੍ਰੇਮ (ਵਿਯੋਗ) ਤਨ ਵਿਚ ਪ੍ਰਵੇਸ਼ ਕਰ ਜਾਂਦਾ ਹੈ ਅਤੇ ਅਗਨੀ ਤੋਂ ਬਿਨਾ, ਬਿਰਹੋਂ ਦੀ ਅਗਨੀ ਨਾਲ ਪਕਵਾਨ ਤਿਆਰ ਹੋ ਜਾਂਦਾ ਹੈ।੫।

*ਚੌਪਈ*

ਜਬ ਇਹ ਭਾਤਿ ਜਾਰਿ ਸੁਨ ਪਾਯੋ। ਇਹੈ ਹ੍ਰਿਦੈ ਭੀਤਰ ਠਹਰਾਯੋ।
ਮੋਹਿ ਬੁਲਾਵਤ ਹੈ ਬਡਭਾਗੀ। ਯਾ ਕੀ ਲਗਨਿ ਮੋਹਿ ਪਰ ਲਾਗੀ। ੬।

ਤਾ ਕੇ ਪਾਸ ਤੁਰਤ ਚਲਿ ਗਯੋ। ਬਹੁ ਬਿਧਿ ਭੋਗ ਕਮਾਵਤ ਭਯੋ।
ਕੇਲ ਕਮਾਇ ਪਲਟਿ ਗ੍ਰਿਹ ਆਯੋ। ਤਾ ਕੋ ਭੇਦ ਨ ਕਾਹੂ ਪਾਯੋ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੮੦। ੩੪੮੫। ਅਫਜੂੰ।*

*ਦੋਹਰਾ*

ਨਿਸਿਸ ਪ੍ਰਭਾ ਰਾਨੀ ਰਹੈ ਤਾ ਕੌ ਰੂਪ ਅਪਾਰ।
ਸ੍ਰਿਗ ਸਿੰਘ ਸੁੰਦਰ ਭਏ ਤਾ ਕੀ ਰਹੈ ਜੁਹਾਰ। ੧।

*ਅੜਿਲ*

ਰਾਨੀ ਤਾ ਕੇ ਸਦਨ ਮਦਨ ਜੁਤ ਆਵਈ।
ਕਾਮ ਕਲੋਲ ਅਮੋਲ ਸੁ ਬੋਲ ਕਮਾਵਈ।
ਤਾ ਸੋ ਭੇਵ ਨ ਕੋਊ ਸਕੇ ਪਛਾਨਿ ਕੈ।
ਹੋ ਨਿਜੁ ਰਾਜਾ ਕੇ ਤੀਰ ਬਖਾਨੈ ਆਨਿ ਕੈ। ੨।

ਸਵਤਿ ਤਵਨ ਕੀ ਹੁਤੀ ਭੇਦ ਤਿਨ ਪਾਇਯੋ।
ਨਿਜੁ ਰਾਜਾ ਪਹਿ ਤਬ ਹੀ ਜਾਇ ਜਤਾਇਯੋ।
ਸੁਨਤ ਰਾਵ ਏ ਬਚਨ ਅਧਿਕ ਕ੍ਰੁਧਿਤ ਭਯੋ।
ਹੋ ਅਸ ਤੀਖਨ ਗਹਿ ਪਾਨ ਜਾਤ ਤਿਤ ਕੋ ਭਯੋ। ੩।

ਸੁਨ ਰਾਨੀ ਬਚ ਨ੍ਰਿਪ ਕਹ ਟਰਿ ਆਗੈ ਲਿਯੋ।
ਬਿਹਸਿ ਬਿਹਸ ਪਤਿ ਕੈ ਐਸੇ ਉਤਰ ਦਿਯੋ।
ਮੁਖ ਬੋਲੌ ਭਈਆ ਕੇ ਜੌ ਮੈ ਘਰ ਗਈ।
ਹੋ ਕਹੌ ਕਹਾ ਘਟ ਤੀਯਾ ਮੈ ਤੁਮਰੀ ਭਈ। ੪।

ਧਰਮ ਭ੍ਰਾਤ ਜਾ ਕੌ ਕਹਿ ਜੁ ਤ੍ਰਿਯ ਬਖਾਨਿ ਹੈ।
ਤਾ ਸੌ ਕਾਮ ਕਲੋਲ ਨ ਕਬਹੂੰ ਠਾਨਿ ਹੈ।
ਕਹੀ ਸਵਤਿ ਕੀ ਸਵਤਿ ਨ ਊਪਰ ਮਾਨਿਯੈ।
ਹੋ ਇਨ ਮਹਿ ਰਹਤ ਸਿਪਰਧਾ ਹਿਯੇ ਪਛਾਨਿਯੈ। ੫।

ਕੇਲ ਕਰਤ ਜਿਹ ਗਹੋ ਸੁ ਜਾਰ ਉਚਾਰਿਯੈ।
ਸਾਂਧਿ ਖਨਤ ਗਹਿ ਚੋਰ ਚੋਰ ਕਰਿ ਮਾਰਿਯੈ।
ਬਿਨੁ ਨੈਨਨ ਕੇ ਲਹੇ ਕੋਪ ਨਹਿ ਠਾਨਿਯੈ।
ਹੋ ਅਰਿ ਕੀ ਅਰਿ ਪਰ ਕਹੀ ਨ ਉਰ ਮੋ ਆਨਿਯੈ। ੬।

*ਚੌਪਈ*

ਜਦ ਯਾਰ ਨੇ ਇਸ ਤਰ੍ਹਾਂ ਸੁਣਿਆ ਤਾਂ ਹਿਰਦੇ ਵਿਚ ਇਹੀ ਨਿਸਚਿਤ ਕੀਤਾ ਕਿ ਮੈਨੂੰ ਵਡਭਾਗਣ ਬੁਲਾਉਂਦੀ ਹੈ। ਉਸ ਦੀ ਲਗਨ ਮੇਰੇ ਨਾਲ ਲਗੀ ਹੋਈ ਹੈ।੬।

(ਉਹ) ਉਸ ਪਾਸ ਤੁਰਤ ਚਲਾ ਗਿਆ। ਉਸ ਨਾਲ ਬਹੁਤ ਤਰ੍ਹਾਂ ਦੀ ਕਾਮ-ਕ੍ਰੀੜਾ ਕੀਤੀ। ਕਾਮ-ਕੇਲ ਕਰ ਕੇ ਘਰ ਨੂੰ ਪਰਤ ਆਇਆ। ਇਸ ਗੱਲ ਦਾ ਭੇਦ ਕੋਈ ਵੀ ਨ ਸਮਝ ਸਕਿਆ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੮੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੮੦। ੩੪੮੫। ਚਲਦਾ।*

*ਦੋਹਰਾ*

ਨਿਸਿਸ ਪ੍ਰਭਾ ਨਾਂ ਦੀ ਇਕ ਰਾਣੀ ਰਹਿੰਦੀ ਸੀ, ਉਸ ਦਾ ਰੂਪ ਬਹੁਤ ਸੁੰਦਰ ਸੀ। ਸ੍ਵਰਗ ਸਿੰਘ ਨਾਂ ਦੇ ਸੁੰਦਰ ਵਿਅਕਤੀ ਨਾਲ ਉਸ ਦੀ ਸਾਹਿਬ-ਸਲਾਮ ਸੀ।੧।

*ਅੜਿਲ*

ਰਾਣੀ ਉਸ ਦੇ ਘਰ ਕਾਮ ਭਾਵਨਾ ਨਾਲ ਆਉਂਦੀ ਸੀ ਅਤੇ ਕਹਿ ਕੇ ਬਹੁਤ ਚੰਗੀ ਤਰ੍ਹਾਂ ਨਾਲ ਕਾਮ ਕਲੋਲ ਕਰਦੀ ਸੀ। ਉਸ ਦਾ ਭੇਦ ਕੋਈ ਵੀ ਪਛਾਣਦਾ ਨਹੀਂ ਸੀ ਤਾਂ ਜੋ ਆਪਣੇ ਰਾਜੇ ਕੋਲ ਆ ਕੇ ਦਸੇ।੨।

ਉਸ ਦੀ ਇਕ ਸੌਂਕਣ ਸੀ, ਉਸ ਨੇ ਭੇਦ ਪਾ ਲਿਆ। (ਉਸ ਨੇ) ਤੁਰਤ ਆਪਣੇ ਰਾਜੇ ਨੂੰ ਜਾ ਦਸਿਆ। ਰਾਜਾ ਇਹ ਗੱਲ ਸੁਣ ਕੇ ਬਹੁਤ ਕ੍ਰੋਧਿਤ ਹੋਇਆ ਅਤੇ ਹੱਥ ਵਿਚ ਤਿਖੀ ਤਲਵਾਰ ਪਕੜ ਕੇ ਉਧਰ ਵਲ ਚਲ ਪਿਆ।੩।

ਰਾਣੀ ਵੀ ਇਹ ਗੱਲ ਸੁਣ ਕੇ ਰਾਜੇ ਨੂੰ ਅਗੋਂ ਹੋ ਕੇ ਮਿਲੀ। ਅਤੇ ਹਸ ਹਸ ਕੇ ਪਤੀ ਨੂੰ ਇਸ ਤਰ੍ਹਾਂ ਉੱਤਰ ਦਿੱਤੇ। (ਕੀ ਹੋਇਆ) ਜੇ ਮੈਂ ਮੂੰਹ ਬੋਲੇ ਭਰਾ ਦੇ ਘਰ ਚਲੀ ਗਈ ਤਾਂ ਦਸੋ ਕਿ ਕੀ ਮੈਂ ਤੁਹਾਡੀ ਇਸਤਰੀ ਘਟ ਹੋ ਗਈ ਹਾਂ।੪।

ਜਿਸ ਨੂੰ ਇਸਤਰੀ ਧਰਮ ਦਾ ਭਰਾ ਕਹਿ ਕੇ ਦਸਦੀ ਹੈ ਉਸ ਨਾਲ ਕਦੇ ਵੀ ਕਾਮ-ਕਲੋਲ ਨਹੀਂ ਕਰਦੀ। ਸੌਂਕਣ ਦੀ ਕਹੀ ਹੋਈ ਗੱਲ ਸੌਂਕਣ ਦੇ ਉਪਰ ਨਹੀਂ ਮੰਨੀਦੀ। ਇਨ੍ਹਾਂ ਵਿਚ ਈਰਖਾ ਰਹਿੰਦੀ ਹੈ। (ਇਸ ਨੂੰ ਚੰਗੀ ਤਰ੍ਹਾਂ) ਹਿਰਦੇ ਵਿਚ ਪਛਾਣ ਲਵੋ।੫।

ਜਿਸ ਨੂੰ ਕਾਮ-ਕ੍ਰੀੜਾ ਕਰਦਿਆਂ ਪਕੜੋ ਤਾਂ ਉਸ ਨੂੰ ਯਾਰ ਕਿਹਾ ਜਾਂਦਾ ਹੈ। ਜੇ ਚੋਰ ਨੂੰ ਸੰਨ੍ਹ ਲਗਾਉਂਦੇ ਵੇਖੋ ਤਾਂ ਉਸ ਨੂੰ ਚੋਰ ਕਰ ਕੇ ਮਾਰਨਾ ਚਾਹੀਦਾ ਹੈ। ਬਿਨਾ ਅੱਖੀਆਂ ਨਾਲ ਵੇਖਿਆਂ ਗੁੱਸਾ ਨਹੀਂ ਕਰਨਾ ਚਾਹੀਦਾ। ਵੈਰੀ ਦੀ ਵੈਰੀ ਉਤੇ ਕਹੀ ਗੱਲ ਨੂੰ ਹਿਰਦੇ ਵਿਚ ਨਹੀਂ ਰਖਣਾ ਚਾਹੀਦਾ।੬।

*ਚੌਪਈ*

ਯਾ ਮੈ ਕਹੋ ਕਹਾ ਹ੍ਵੈ ਗਈ। ਮੁਖ ਬੋਲੈ ਭਈਆ ਕੇ ਗਈ।
ਤੋਰ ਸਵਿਤ ਮੈ ਕਛੁ ਨ ਬਿਗਾਰਿਯੋ। ਕ੍ਯੋ ਨ੍ਰਿਪ ਸੋ ਤੈ ਝੂਠ ਉਚਾਰਿਯੋ। ੭।

*ਅੜਿਲ*

ਕਹਾ ਭਯੋ ਜੌ ਰਾਵ ਕ੍ਰਿਪਾ ਕਰਿ ਆਇਯੋ।
ਮੈ ਨ ਸੇਜ ਤੁਮਰੀ ਤੇ ਪਕਰਿ ਮੰਗਾਇਯੋ।
ਇਤੋ ਕੋਪ ਸੁਨਿ ਸਵਤਿ ਨ ਚਿਤ ਮੌ ਧਾਰਿਯੈ।
ਹੋ ਬੈਰ ਕੈਸੋਈ ਹੋਇ ਨ ਬ੍ਰਿਥਾ ਉਚਾਰਿਯੈ। ੮।

*ਚੌਪਈ*

ਮੂਰਖ ਰਾਵ ਭੇਦ ਕਾ ਜਾਨੈ। ਰਿਪੁ ਕੀ ਕਹੀ ਰਿਪੁ ਕਰਿ ਮਾਨੈ।
ਸਾਚ ਰਾਵ ਕੇ ਮੁਖ ਪਰ ਕਹਿਯੋ। ਮੂਰਖ ਨਾਹ ਨਾਹਿ ਕਛੁ ਲਹਿਯੋ। ੯।

ਕਹ ਭਯੋ ਮੈ ਇਹ ਸਾਥ ਬਿਹਾਰਿਯੋ। ਤੇਰੋ ਕਛੂ ਨ ਕਾਜ ਬਿਗਾਰਿਯੋ।
ਕੈ ਤਹਕੀਕ ਤ੍ਰਿਯਾ ਸਿਰ ਕੀਜੈ। ਨਾਤਰ ਮੀਚ ਮੂੰਡ ਪਰ ਲੀਜੈ। ੧੦।

ਸੁਨੁ ਰਾਜਾ ਇਹ ਕਛੂ ਨ ਕਹਿਯੈ। ਸਾਚ ਝੂਠ ਮੇਰੋ ਹੀ ਲਹਿਯੈ।
ਲਹਿ ਸਾਚੀ ਮੁਹਿ ਸਾਥ ਬਿਹਾਰਿਯੋ। ਝੂਠੀ ਜਾਨਿ ਚੋਰ ਕਰਿ ਮਾਰਿਯੋ। ੧੧।

ਤਬ ਰਾਜੈ ਇਹ ਭਾਤਿ ਬਖਾਨੀ। ਰਾਨੀ ਤੂ ਸਾਚੀ ਮੈ ਜਾਨੀ।
ਤੋ ਪਰ ਝੂਠ ਸਵਤਿ ਇਨ ਕਹਿਯੋ। ਸੋ ਮੈ ਆਜੁ ਸਾਚੁ ਕਰਿ ਲਹਿਯੋ। ੧੨।

*ਦੋਹਰਾ*

ਸੁਨਿ ਰਾਨੀ ਸ੍ਯਾਨੀ ਬਚਨ ਸੀਸ ਰਹੀ ਨਿਹੁਰਾਇ।
ਸੁਘਰ ਹੋਇ ਸੋ ਜਾਨਈ ਜੜ ਕੋ ਕਹਾ ਉਪਾਇ। ੧੩।

*ਅੜਿਲ*

ਜੋ ਚਤਰੋ ਨਰ ਹੋਇ ਸੁ ਭੇਵ ਪਛਾਨਈ।
ਮੂਰਖ ਭੇਦ ਅਭੇਦ ਕਹਾ ਜਿਯ ਜਾਨਈ।
ਤਾ ਤੈ ਹੌਹੂੰ ਕਛੂ ਚਰਿਤ੍ਰ ਬਨਾਇ ਹੋ।
ਹੋ ਯਾ ਰਾਨੀ ਕੇ ਸਹਿਤ ਨ੍ਰਿਪਹਿ ਕੋ ਘਾਇ ਹੋ। ੧੪।

*ਚੌਪਈ*

ਮੂਰਖ ਕਛੂ ਭੇਦ ਨਹਿ ਪਾਯੋ। ਸਾਚੀ ਕੋ ਝੂਠੀ ਠਹਰਾਯੋ।
ਝੂਠੀ ਕੋ ਸਾਚੀ ਕਰਿ ਮਾਨ੍ਯੋ। ਭੇਦ ਅਭੇਦ ਕਛੂ ਨਹਿ ਜਾਨ੍ਯੋ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੮੧। ੩੫੦੦। ਅਫਜੂੰ।*

*ਚੌਪਈ*

ਇਸ ਵਿਚ ਦਸੋ ਕੀ ਹੋ ਗਿਆ ਜੇ ਮੈਂ ਮੂੰਹ ਬੋਲੇ ਧਰਮ ਦੇ ਭਰਾ ਦੇ ਘਰ ਚਲੀ ਗਈ। ਹੇ ਸੌਂਕਣੇ! ਮੈਂ ਤੇਰਾ ਕੁਝ ਨਹੀਂ ਵਿਗਾੜਿਆ ਹੈ। (ਫਿਰ) ਤੂੰ ਰਾਜੇ ਨੂੰ ਕਿਉਂ ਝੂਠ ਦਸਿਆ ਹੈ।੭।

*ਅੜਿਲ*

ਕੀ ਹੋਇਆ ਜੇ ਰਾਜਾ ਕ੍ਰਿਪਾ ਕਰ ਕੇ ਮੇਰੇ ਕੋਲ ਆ ਗਿਆ ਹੈ। ਮੈਂ ਤੇਰੀ ਸੇਜ ਤੋਂ ਪਕੜ ਕੇ ਤਾਂ ਨਹੀਂ ਬੁਲਾਇਆ। ਹੇ ਸੌਂਕਣੇ! ਸੁਣ, ਇਤਨਾ ਗੁੱਸਾ ਤਾਂ ਮਨ ਵਿਚ ਨਹੀਂ ਲਿਆਉਣਾ ਚਾਹੀਦਾ। ਵੈਰ ਕਿਤਨਾ ਹੀ ਕਿਉਂ ਨ ਹੋਵੇ, ਵਿਅਰਥ ਦੀ ਗੱਲ ਨਹੀਂ ਕਰਨੀ ਚਾਹੀਦਾ।੮।

*ਚੌਪਈ*

ਮੂਰਖ ਰਾਜੇ ਨੇ ਭੇਦ ਨ ਸਮਝਿਆ। ਵੈਰੀ ਦੀ ਕਹੀ ਗੱਲ ਨੂੰ ਵੈਰੀ ਦਾ ਹੀ ਮੰਨ ਲਿਆ। (ਮੈਂ) ਰਾਜੇ ਦੇ ਮੂੰਹ ਉਤੇ ਸੱਚੀ ਗੱਲ ਕਹੀ ਹੈ। ਪਰ ਮੂਰਖ ਰਾਜੇ ਨੇ ਕੁਝ ਨਹੀਂ ਸਮਝਿਆ।੯।

ਕੀ ਹੋਇਆ ਜੇ ਮੈਂ ਇਸ ਨਾਲ ਰਮਣ ਕੀਤਾ ਹੈ, ਤੇਰਾ ਤਾਂ ਕੋਈ ਕੰਮ ਨਹੀਂ ਵਿਗਾੜਿਆ। ਉਸ ਇਸਤਰੀ ਦੀ ਪੜਤਾਲ ਕਰਵਾਓ, ਨਹੀਂ ਤਾਂ ਮੌਤ ਸਿਰ ਉਤੇ ਆਈ ਸਮਝੋ।੧੦।

ਹੇ ਰਾਜਨ ! ਸੁਣੋ, ਇਸ ਨੂੰ ਕੁਝ ਨ ਕਹੋ। ਮੇਰੇ ਸਚ ਨੂੰ ਝੂਠ ਹੀ ਮੰਨ ਲਵੋ। ਇਸ ਨੂੰ ਸਚ ਮੰਨ ਲਵੋ ਕਿ ਉਸ ਨੇ ਮੇਰੇ ਨਾਲ ਰਮਣ ਕੀਤਾ ਹੈ ਅਤੇ ਝੂਠੀ ਸਮਝ ਕੇ ਚੋਰ ਵਾਂਗ ਮਾਰ ਦਿਓ।੧੧।

ਤਦ ਰਾਜੇ ਨੇ ਇਸ ਤਰ੍ਹਾਂ ਕਿਹਾ--ਹੇ ਰਾਣੀ! ਮੈਂ ਤੈਨੂੰ ਸੱਚੀ ਕਰ ਕੇ ਜਾਣਿਆ ਹੈ। ਇਸ ਸੌਂਕਣ ਨੇ ਤੇਰੇ ਉਤੇ ਝੂਠੀ ਤੋਹਮਤ ਲਗਾਈ ਹੈ। ਇਸ ਨੂੰ ਅਜ ਮੈਂ ਸਚ ਕਰ ਕੇ ਵੇਖ ਲਿਆ ਹੈ।੧੨।

*ਦੋਹਰਾ*

ਸਿਆਣੀ ਰਾਣੀ ਬਚਨ ਸੁਣ ਕੇ ਸਿਰ ਨੀਵਾਂ ਪਾਈ ਚੁਪ ਕਰ ਰਹੀ। ਸੁਘੜ ਹੋਵੇ, ਤਾਂ ਸਮਝ ਜਾਵੇ, ਮੂਰਖ ਨੂੰ ਸਮਝਾਣ ਦਾ ਕੀ ਉਪਾ ਹੋ ਸਕਦਾ ਹੈ।੧੩।

*ਅੜਿਲ*

ਜੋ ਪੁਰਸ਼ ਚਤੁਰ ਹੁੰਦਾ ਹੈ, ਉਹ ਭੇਦ ਨੂੰ ਪਛਾਣ ਲੈਂਦਾ ਹੈ। ਮੂਰਖ ਭੇਦ ਅਭੇਦ ਦੀ ਗੱਲ ਮਨ ਵਿਚ ਕਿਵੇਂ ਸਮਝ ਸਕਦਾ ਹੈ। ਇਸ ਲਈ ਮੈਂ ਵੀ ਕੋਈ ਚਰਿਤ੍ਰ ਬਣਾਵਾਂਗੀ ਅਤੇ ਰਾਣੀ ਸਹਿਤ ਰਾਜੇ ਨੂੰ ਮਾਰ ਦਿਆਂਗੀ।੧੪।

*ਚੌਪਈ*

ਮੂਰਖ ਨੇ ਕੁਝ ਭੇਦ ਨਹੀਂ ਸਮਝਿਆ। ਸੱਚੀ (ਇਸਤਰੀ) ਨੂੰ ਝੂਠਾ ਕਰ ਕੇ ਮੰਨਿਆ ਅਤੇ ਝੂਠੀ ਨੂੰ ਸੱਚੀ ਕਰ ਕੇ ਸਮਝਿਆ। ਭੇਦ ਅਭੇਦ ਨੂੰ ਕੁਝ ਵੀ ਨ ਸਮਝਿਆ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੧। ੩੫੦੦। ਚਲਦਾ।*

*ਦੋਹਰਾ*

ਵਹੈ ਸਵਤਿ ਤਾ ਕੀ ਹੁਤੀ ਜਾ ਕੋ ਰੂਪ ਅਪਾਰ।
ਸੁਰਪਤਿ ਸੇ ਨਿਰਖਤ ਸਦਾ ਮੁਖ ਛਬਿ ਭਾਨ ਕੁਮਾਰਿ। ੧।

*ਅੜਿਲ*

ਭਾਨ ਕਲਾ ਐਸੇ ਬਹੁ ਬਰਖ ਬਿਤਾਇ ਕੈ।
ਨਿਸਿਸ ਪ੍ਰਭਾ ਕੀ ਬਾਤ ਗਈ ਜਿਯ ਆਇ ਕੈ।
ਸੋਤ ਰਾਵ ਤਿਹ ਸੰਗ ਬਿਲੋਕ੍ਯੋ ਜਾਇ ਕੈ।
ਹੋ ਫਿਰਿ ਆਈ ਘਰ ਮਾਝ ਦੁਹੁਨ ਕੋ ਘਾਇ ਕੈ। ੨।

*ਚੌਪਈ*

ਅਧਿਕ ਕੋਪ ਕਰਿ ਖੜਗ ਪ੍ਰਹਾਰਿਯੋ। ਦੁਹੂਅਨ ਚਾਰਿ ਟੂਕ ਕਰਿ ਡਾਰਿਯੋ।
ਮੈ ਇਹ ਜੜ ਸੋ ਭੇਦ ਬਤਾਯੋ। ਇਹ ਮੋਹੁ ਝੂਠੀ ਠਹਰਾਯੋ। ੩।

ਸਵਤਿ ਸਹਿਤ ਰਾਜਾ ਕੌ ਘਾਈ। ਪੌਛਿ ਖੜਗ ਬਹੁਰੋ ਘਰ ਆਈ।
ਸੋਇ ਰਹੀ ਮਨ ਮੈ ਸੁਖ ਪਾਯੋ। ਭਏ ਪ੍ਰਾਤ ਯੌ ਕੂਕਿ ਸੁਨਾਯੋ। ੪।

ਰੋਇ ਪ੍ਰਾਤ ਭੇ ਬਚਨ ਉਚਾਰੇ। ਬੈਠੇ ਕਹਾ ਰਾਵ ਜੂ ਮਾਰੇ।
ਹਮਰੇ ਸੁਖ ਸਭ ਹੀ ਬਿਧਿ ਖੋਏ। ਯੌ ਸੁਨਿ ਬੈਨ ਸਕਲ ਭ੍ਰਿਤ ਰੋਏ। ੫।

ਮ੍ਰਿਤਕ ਰਾਵ ਤ੍ਰਿਯ ਸਹਿਤ ਨਿਹਾਰਿਯੋ। ਤਬ ਰਾਨੀ ਇਹ ਭਾਤਿ ਉਚਾਰਿਯੋ।
ਮੋ ਕਹ ਸਾਥ ਰਾਵ ਕੇ ਜਾਰਹੁ। ਮੋਰੇ ਛਤ੍ਰ ਪੁਤ੍ਰ ਸਿਰ ਢਾਰਹੁ। ੬।

ਤਬ ਤਾ ਪੈ ਮੰਤ੍ਰੀ ਸਭ ਆਏ। ਰੋਇ ਰੋਇ ਯੌ ਬਚਨ ਸੁਨਾਏ।
ਛਤ੍ਰ ਪੁਤ੍ਰ ਕੇ ਸਿਰ ਪਰ ਢਾਰੋ। ਆਜ ਉਚਿਤ ਨਹਿ ਜਰਨ ਤਿਹਾਰੋ। ੭।

*ਦੋਹਰਾ*

ਨ੍ਰਿਪਤਿ ਮਰਿਯੋ ਸਿਸੁ ਸੁਤ ਰਹਿਯੋ ਤੈ ਜਰਿ ਹੈ ਦੁਖ ਪਾਇ।
ਜਿਨਿ ਐਸੋ ਹਠ ਕੀਜਿਯੈ ਰਾਜ ਬੰਸ ਤੇ ਜਾਇ। ੮।

*ਚੌਪਈ*

ਸਭਨ ਸੁਨਤ ਇਹ ਭਾਤਿ ਉਚਾਰੀ। ਜਰਨ ਨਿਮਿਤਿ ਉਠਿ ਤਬੈ ਸਿਧਾਰੀ।
ਤਬ ਮੰਤ੍ਰਿਨ ਰਾਨੀ ਗਹਿ ਲਈ। ਰਾਜ ਸਮਗ੍ਰੀ ਤਿਹ ਸੁਤ ਦਈ। ੯।

*ਦੋਹਰਾ*

ਚਰਿਤ ਚੰਚਲਾ ਐਸ ਕਰਿ ਤ੍ਰਿਯ ਜੁਤ ਨ੍ਰਿਪਤਿ ਸੰਘਾਰਿ।
ਮੰਤ੍ਰਿਨ ਕੀ ਰਾਖੀ ਰਹੀ ਛਤ੍ਰ ਪੁਤ੍ਰ ਸਿਰ ਢਾਰ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਿਆਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੮੨। ੩੫੧੦। ਅਫਜੂੰ।*

*ਦੋਹਰਾ*

ਉਸ ਦੀ ਸੌਂਕਣ ਅਪਾਰ ਸੁੰਦਰਤਾ ਵਾਲੀ ਸੀ। ਇੰਦਰ ਵਰਗੇ ਸਦਾ ਉਸ ਭਾਨ ਕੁਮਾਰੀ ਦੇ ਮੂੰਹ ਦੀ ਛਬੀ ਦੇਖਦੇ ਸਨ।੧।

*ਅੜਿਲ*

ਭਾਨ ਕਲਾ ਨੇ ਇਸ ਤਰ੍ਹਾਂ ਬਹੁਤ ਸਾਲ ਬਿਤਾ ਦਿੱਤੇ। (ਇਕ ਦਿਨ) ਨਿਸਿਸ ਪ੍ਰਭਾ ਦੀ ਗੱਲ ਉਸ ਦੇ ਮਨ ਵਿਚ ਆ ਗਈ। ਉਸ ਨੇ ਰਾਜੇ ਨੂੰ ਉਸ ਨਾਲ ਸੁਤਾ ਹੋਇਆ ਵੇਖਿਆ ਅਤੇ ਦੋਹਾਂ ਨੂੰ ਮਾਰ ਕੇ ਆਪਣੇ ਘਰ ਵਿਚ ਆ ਗਈ।੨।

*ਚੌਪਈ*

ਉਸ ਨੇ ਬਹੁਤ ਕ੍ਰੋਧ ਕਰ ਕੇ ਖੜਗ ਦਾ ਵਾਰ ਕੀਤਾ ਅਤੇ ਦੋਹਾਂ ਦੇ ਚਾਰ ਟੋਟੇ ਕਰ ਦਿੱਤੇ। (ਮਨ ਵਿਚ ਕਹਿਣ ਲਗੀ) ਮੈਂ ਤਾਂ ਇਸ ਮੂਰਖ ਨੂੰ ਭੇਦ ਦਸਿਆ ਸੀ, ਪਰ ਇਸ ਨੇ ਮੈਨੂੰ ਹੀ ਝੂਠੀ ਬਣਾ ਦਿੱਤਾ।੩।

(ਉਸ ਨੇ) ਸੌਂਕਣ ਸਮੇਤ ਰਾਜੇ ਨੂੰ ਮਾਰ ਦਿੱਤਾ ਅਤੇ ਤਲਵਾਰ ਪੂੰਝ ਕੇ ਘਰ ਪਰਤ ਆਈ। ਮਨ ਵਿਚ ਸੁਖ ਪ੍ਰਾਪਤ ਕਰ ਕੇ ਸੌਂ ਗਈ ਅਤੇ ਸਵੇਰ ਹੁੰਦਿਆਂ ਹੀ ਇਸ ਤਰ੍ਹਾਂ ਕੂਕ ਕੇ ਸੁਣਾਉਣ ਲਗੀ।੪।

ਸਵੇਰ ਹੋਣ ਤੇ ਰੋ ਕੇ ਕਹਿਣ ਲਗੀ-- ਤੁਸੀਂ ਲੋਕ ਬੈਠੇ ਕੀ ਕਰਦੇ ਹੋ, ਰਾਜਾ ਜੀ ਮਾਰੇ ਗਏ ਹਨ। ਵਿਧਾਤਾ ਨੇ ਸਾਡੇ ਸਾਰੇ ਸੁਖ ਖੋਹ ਲਏ ਹਨ। ਇਹ ਬੋਲ ਸੁਣ ਕੇ ਸਾਰੇ ਨੌਕਰ ਚਾਕਰ ਰੋਣ ਲਗੇ।੫।

ਮਰੇ ਹੋਏ ਰਾਜੇ ਨੂੰ ਇਸਤਰੀ ਸਹਿਤ ਵੇਖਿਆ। ਤਦ ਰਾਣੀ ਨੇ ਇਸ ਤਰ੍ਹਾਂ ਕਿਹਾ-- ਮੈਨੂੰ ਰਾਜੇ ਦੇ ਨਾਲ ਹੀ ਸਾੜ ਦਿਓ ਅਤੇ ਮੇਰੇ ਪੁੱਤਰ ਦੇ ਸਿਰ ਉਤੇ ਛਤ੍ਰ ਸਜਾ ਦਿਓ।੬।

ਤਦ ਉਸ ਕੋਲ ਸਾਰੇ ਮੰਤ੍ਰੀ ਆ ਗਏ ਅਤੇ ਰੋ ਰੋ ਕੇ ਇਸ ਤਰ੍ਹਾਂ ਕਹਿਣ ਲਗੇ ਕਿ ਛਤ੍ਰ ਤਾਂ ਪੁੱਤਰ ਦੇ ਸਿਰ ਉਤੇ ਝੁਲਾ ਦਿਓ, ਪਰ ਅਜ ਤੁਹਾਡਾ ਸੜਨਾ ਉਚਿਤ ਨਹੀਂ ਹੈ।੭।

*ਦੋਹਰਾ*

ਰਾਜਾ ਮਰ ਗਿਆ ਹੈ, ਪੁੱਤਰ ਅਜੇ ਬਾਲਕ ਹੈ ਅਤੇ ਤੂੰ (ਰਾਜੇ ਦੇ ਮਰਨ ਦੇ) ਦੁਖ ਕਰ ਕੇ ਸੜਨਾ ਚਾਹੁੰਦੀ ਹੈਂ। ਅਜਿਹਾ ਹਠ ਨ ਕਰੋ, ਨਹੀਂ ਤਾਂ ਰਾਜ ਬੰਸ ਤੋਂ ਚਲਿਆ ਜਾਏਗਾ।੮।

*ਚੌਪਈ*

ਇਸ ਤਰ੍ਹਾਂ ਸਭ ਨੂੰ ਕਹਿੰਦਿਆਂ ਸੁਣ ਕੇ ਰਾਣੀ ਸੜਨ ਲਈ ਤਦ ਤੁਰ ਪਈ। ਤਦ ਮੰਤ੍ਰੀਆਂ ਨੇ ਰਾਣੀ ਨੂੰ ਪਕੜ ਲਿਆ ਅਤੇ ਰਾਜ ਦੀ ਸਾਮਗ੍ਰੀ ਉਸ ਦੇ ਪੁੱਤਰ ਨੂੰ ਦੇ ਦਿੱਤੀ।੯।

*ਦੋਹਰਾ*

ਉਸ ਇਸਤਰੀ ਨੇ ਅਜਿਹਾ ਚਰਿਤ੍ਰ ਕੀਤਾ ਅਤੇ ਇਸਤਰੀ ਸਹਿਤ ਰਾਜੇ ਨੂੰ ਮਾਰ ਦਿੱਤਾ। ਮੰਤ੍ਰੀਆਂ ਦੇ ਰਖਣ ਤੇ (ਸੜਨੋ) ਰਹਿ ਗਈ ਅਤੇ ਰਾਜ-ਛਤ੍ਰ ਪੁੱਤਰ ਦੇ ਸਿਰ ਉਤੇ ਰਖ ਦਿੱਤਾ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੮੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੮੨। ੩੫੧੦। ਚਲਦਾ।*

*ਦੋਹਰਾ*

ਸਹਿਰ ਬਟਾਲਾ ਮੋ ਬਸੈ ਮੈਗਲ ਖਾਨ ਪਠਾਨ।
ਮਦ ਪੀਵਤ ਨਿਸੁ ਦਿਨ ਰਹੈ ਸਦਾ ਰਹਤ ਅਗ੍ਯਾਨ। ੧।

*ਚੌਪਈ*

ਤਬ ਹੀ ਦਿਵਸ ਤੀਜ ਕੋ ਆਯੋ। ਸਭ ਅਬਲਨਿ ਆਨੰਦੁ ਬਢਾਯੋ।
ਝੂਲਤਿ ਗੀਤਿ ਮਧੁਰ ਧੁਨਿ ਗਾਵਹਿ। ਸੁਨਤ ਨਾਦ ਕੋਕਿਲਾ ਲਜਾਵਹਿ। ੨।

ਉਘ ਘਨਘੋਰ ਘਟਾ ਘੁਹਰਾਵੈ। ਇਤਿ ਮਿਲਿ ਗੀਤ ਚੰਚਲਾ ਗਾਵੈ।
ਉਤ ਤੇ ਦਿਪਤ ਦਾਮਿਨੀ ਦਮਕੈ। ਇਤ ਇਨ ਦਸਨ ਕਾਮਨਿਨ ਝਮਕੈ। ੩।

ਰਿਤੁ ਰਾਜ ਪ੍ਰਭਾ ਇਕ ਰਾਜ ਦੁਲਾਰਨਿ। ਜਾਹਿ ਪ੍ਰਭਾ ਸਮ ਰਾਜ ਕੁਮਾਰਿ ਨ।
ਅਪ੍ਰਮਾਨ ਤਾ ਕੀ ਛਬਿ ਸੋਹੈ। ਖਗ ਮ੍ਰਿਗ ਰਾਜ ਭੁਜੰਗਨ ਮੋਹੈ। ੪।

ਸੋ ਝੂਲਤ ਤਿਨ ਖਾਨ ਨਿਹਾਰੀ। ਗਿਰਿਯੋ ਭੂਮਿ ਜਨੁ ਲਗੀ ਕਟਾਰੀ।
ਕੁਟਨੀ ਏਕ ਬੁਲਾਇ ਮੰਗਾਈ। ਸਕਲ ਬ੍ਰਿਥਾ ਤਿਹ ਭਾਖ ਸੁਨਾਈ। ੫।

*ਕਬਿਤੁ*

ਆਈ ਹੁਤੀ ਬਨਿ ਏਕ ਬਾਲਾ ਰਾਗ ਮਾਲਾ ਸਮ
ਮੇਰੇ ਗ੍ਰਿਹ ਮਾਝ ਦੀਪਮਾਲਾ ਜਨੁ ਵੈ ਗਈ।
ਬਿਛੂਆ ਕੀ ਬਿਝਕ ਸੋ ਬਿਛੂ ਸੋ ਡਸਾਇ ਮਾਨੋ
ਚੇਟਕ ਚਲਾਇ ਨਿਜੁ ਚੇਰੋ ਮੋਹਿ ਕੈ ਗਈ।
ਦਸਨ ਕੀ ਦਿਪਤ ਦਿਵਾਨੇ ਦੇਵ ਦਾਨੌ ਕੀਨੇ
ਨੈਨਨ ਕੀ ਕੋਰ ਸੌ ਮਰੋਰਿ ਮਨੁ ਲੈ ਗਈ।
ਕੰਚਨ ਸੇ ਗਾਤ ਰਵਿ ਥੋਰਿਕ ਚਿਲਚਿਲਾਤ
ਦਾਮਨੀ ਸੀ ਕਾਮਨੀ ਦਿਖਾਈ ਆਨਿ ਦੈ ਗਈ। ੬।

*ਚੌਪਈ*

ਜੌ ਮੁਹਿ ਤਿਹ ਤੂ ਆਨਿ ਮਿਲਾਵੈ। ਅਪੁਨੇ ਮੁਖ ਮਾਗੇ ਸੌ ਪਾਵੈ।
ਰੁਤਿਸ ਪ੍ਰਭਾ ਤਨਿ ਕੈ ਰਤਿ ਕਰੌ। ਨਾਤਰ ਮਾਰਿ ਕਟਾਰੀ ਮਰੌ। ੭।

*ਦੋਹਰਾ*

ਰੁਤਿਸ ਪ੍ਰਭਾ ਕੀ ਅਤਿ ਪ੍ਰਭਾ ਜਬ ਤੇ ਲਖੀ ਬਨਾਇ।
ਚੁਭਿ ਚਿਤ ਕੇ ਭੀਤਰ ਰਹੀ ਮੁਖ ਤੇ ਕਹੀ ਨ ਜਾਇ। ੮।
ਮੋ ਤੇ ਛਬਿ ਨ ਕਹੀ ਪਰੈ ਸ੍ਰੀ ਰਿਤੁ ਰਾਜ ਕੁਮਾਰਿ।
ਜੀਭਿ ਮਧੁਰ ਹ੍ਵੈ ਜਾਤ ਹੈ ਬਰਨਤ ਪ੍ਰਭਾ ਅਪਾਰ। ੯।

*ਦੋਹਰਾ*

ਬਟਾਲਾ ਸ਼ਹਿਰ ਵਿਚ ਮੈਗਲ ਖ਼ਾਨ ਨਾਂ ਦਾ ਪਠਾਣ ਰਹਿੰਦਾ ਸੀ। ਉਹ ਰਾਤ ਦਿਨ ਸ਼ਰਾਬ ਪੀਂਦੇ ਰਹਿਣ ਕਰ ਕੇ ਬੇਸੁਰਤ ਰਹਿੰਦਾ ਸੀ।੧।

*ਚੌਪਈ*

ਤਦੋਂ ਹੀ ਤੀਜ ਦੇ ਦਿਨ ਆ ਗਏ ਅਤੇ ਸਭ ਇਸਤਰੀਆਂ ਪ੍ਰਸੰਨ ਹੋ ਗਈਆਂ। ਉਹ ਪੀਂਘਾਂ ਝੂਟਦੀਆਂ ਅਤੇ ਮਧੁਰ ਧੁਨ ਨਾਲ ਗੀਤ ਗਾਉਂਦੀਆਂ। (ਉਨ੍ਹਾਂ ਦੀ) ਆਵਾਜ਼ ਨੂੰ ਸੁਣ ਕੇ ਕੋਇਲ ਵੀ ਸ਼ਰਮਿੰਦੀ ਹੁੰਦੀ ਸੀ।੨।

ਉਧਰ ਕਾਲੀ ਘਟਾ ਗਰਜਨਾ ਕਰਨ ਲਗੀ, ਇਧਰ ਇਸਤਰੀਆਂ ਮਿਲ ਕੇ ਗੀਤ ਗਾਣ ਲਗੀਆਂ। ਉਧਰ ਬਿਜਲੀ ਦੀ ਜੋਤਿ ਲਿਸ਼ਕਦੀ ਸੀ, ਇਧਰ ਇਸਤਰੀਆਂ ਦੇ ਮੋਤੀਆਂ ਵਰਗੇ ਦੰਦ ਚਮਕਦੇ ਸਨ।੩।

(ਉਥੇ) ਰਿਤੁ ਰਾਜ ਪ੍ਰਭਾ ਨਾਂ ਦੀ ਇਕ ਰਾਜ ਦੁਲਾਰੀ ਸੀ, ਜਿਸ ਵਰਗੀ ਕਿਸੇ ਰਾਜ ਕੁਮਾਰੀ ਦੀ ਪ੍ਰਭਾ ਨਹੀਂ ਸੀ। ਉਸ ਦੀ ਅਤਿ ਅਧਿਕ ਸੁੰਦਰਤਾ ਸ਼ੋਭਦੀ ਸੀ (ਜਿਸ ਨੂੰ ਵੇਖ ਕੇ) ਪੰਛੀ, ਹਿਰਨ ਅਤੇ ਨਾਗ-ਰਾਜ ਮੋਹਿਤ ਹੁੰਦੇ ਸਨ।੪।

ਉਸ ਨੂੰ ਪੀਂਘ ਝੂਟਦਿਆਂ ਖ਼ਾਨ ਨੇ ਵੇਖਿਆ ਅਤੇ ਧਰਤੀ ਉਤੇ ਡਿਗ ਪਿਆ ਮਾਨੋ ਕਟਾਰ ਲਗ ਗਈ ਹੋਵੇ। ਉਸ ਨੇ ਇਕ ਫਫੇਕੁਟਣੀ ਨੂੰ ਬੁਲਵਾਇਆ ਅਤੇ ਉਸ ਨੂੰ ਸਾਰੀ ਗੱਲ ਦਸ ਦਿੱਤੀ।੫।

*ਕਬਿੱਤ*

ਬਨ ਵਿਚ ਰਾਗ-ਮਾਲਾ ਵਰਗੀ ਇਕ ਇਸਤਰੀ ਆਈ ਹੋਈ ਹੈ, ਮਾਨੋ ਮੇਰੇ (ਮਨ ਰੂਪ) ਘਰ ਵਿਚ ਦੀਵਿਆਂ ਦੀ ਪੰਗਤੀ ਜਗਾ ਗਈ ਹੋਵੇ। ਉਸ ਦੇ ਪਾਏ ਹੋਏ ਬਿਛੂਆ ਦੀ ਬਿੜਕ ਮਾਨੋ ਬਿਛੂਆਂ ਵਾਂਗ ਡੰਗ ਗਈ ਹੋਵੇ। (ਉਹ) ਜਾਦੂ ਚਲਾ ਕੇ ਮੈਨੂੰ ਆਪਣਾ ਮਰੀਦ ਬਣਾ ਗਈ ਹੈ। (ਉਸ ਦੇ) ਦੰਦਾਂ ਦੀ ਲਿਸ਼ਕ ਨੇ ਦੇਵਤਿਆਂ ਅਤੇ ਦੈਂਤਾਂ ਨੂੰ ਦੀਵਾਨਾ ਬਣਾ ਦਿੱਤਾ ਹੈ ਅਤੇ (ਉਸ ਦੀਆਂ) ਅੱਖਾਂ ਦੀਆਂ ਕੋਰਾਂ ਮੇਰਾ ਮਨ ਮਰੋੜ ਕੇ ਲੈ ਗਈਆਂ ਹਨ। ਉਸ ਦੇ ਸੋਨੇ ਵਰਗੇ ਸ਼ਰੀਰ ਸਾਹਮਣੇ ਸੂਰਜ ਥੋੜਾ ਜਿੰਨਾ ਹੀ ਚਮਦਾ ਸੀ। (ਸਚਮੁਚ) ਬਿਜਲੀ ਵਰਗੀ ਇਸਤਰੀ ਮੈਨੂੰ ਵਿਖਾਲੀ ਦੇ ਗਈ ਹੈ।੬।

*ਚੌਪਈ*

ਜੇ ਉਸ ਨੂੰ ਤੂੰ ਮੈਨੂੰ ਆਣ ਕੇ ਮਿਲਾ ਦੇਵੇਂ ਤਾਂ ਆਪਣੇ ਮੂੰਹ ਤੋਂ ਮੰਗਿਆ ਇਨਾਮ ਹਾਸਲ ਕਰੇਂਗੀ। ਰੁਤਿਸ ਪ੍ਰਭਾ ਨਾਲ (ਮੈਂ) ਕਾਮ-ਕ੍ਰੀੜਾ ਕਰਾਂਗਾ, ਨਹੀਂ ਤਾਂ ਕਟਾਰ ਮਾਰ ਕੇ ਮਰ ਜਾਵਾਂਗਾ।੭।

*ਦੋਹਰਾ*

ਜਦ ਦਾ ਰੁਤਿਸ ਪ੍ਰਭਾ ਦੀ ਅਤਿ ਸੁੰਦਰਤਾ ਨੂੰ ਵੇਖਿਆ ਹੈ, ਉਹ ਮੇਰੇ ਚਿਤ ਵਿਚ ਚੁਭ ਗਈ ਹੈ, ਮੁਖ ਤੋਂ ਕੁਝ ਕਿਹਾ ਨਹੀਂ ਜਾ ਸਕਦਾ।੮। ਮੇਰੇ ਪਾਸੋਂ ਰਿਤੁ ਰਾਜ ਕੁਮਾਰੀ ਦੀ ਸੁੰਦਰਤਾ ਦਾ ਬਿਆਨ ਨਹੀਂ ਕੀਤਾ ਜਾ ਸਕਦਾ। ਉਸ ਦੀ ਅਪਾਰ ਸੁੰਦਰਤਾ ਦਾ ਵਰਣਨ ਕਰਦਿਆਂ ਜੀਭ ਵੀ ਮਿਠੀ ਹੋ ਜਾਂਦੀ ਹੈ।੯।

*ਕਬਿਤੁ*

ਆਂਖਿ ਰਸ ਗਿਰਿਯੋ ਤਾ ਤੇ ਆਂਬ ਪ੍ਰਗਟਤ ਭਏ
ਜਿਹਵਾ ਰਸ ਹੂ ਤੇ ਜਰਦਾਲੂ ਲਹਿਯਤੁ ਹੈ।
ਮੁਖ ਰਸ ਹੂ ਕੌ ਮਧੁ ਪਾਨ ਕੈ ਬਖਾਨਿਯਤ ਜਾ ਕੇ
ਨੈਕ ਚਾਖੈ ਸਦਾ ਜੀਯਤ ਰਹਿਯਤੁ ਹੈ।
ਨਾਕ ਕੌ ਨਿਰਖਿ ਨਿਸਿਰਾਟ ਨਿਸਿ ਰਾਜਾ ਭਯੋ
ਜਾ ਕੀ ਸਭ ਜਗਤ ਕੌ ਜੌਨ ਚਹਿਯਤੁ ਹੈ।
ਦਾਂਤਨ ਤੇ ਭਯੋ ਦਾਖ ਦਾਰਿਮ ਬਖਾਨਿਯਤ
ਅਧਰ ਤੇ ਭਯੋ ਤਾਹਿ ਊਖ ਕਹਿਯਤੁ ਹੈ। ੧੦।

*ਚੌਪਈ*

ਕਟਨੀ ਬਚਨ ਸੁਨਤ ਏ ਧਾਈ। ਤਾਹਿ ਝੁਲਾਵਨ ਕੇ ਮਿਸੁ ਲ੍ਯਾਈ।
ਤਬ ਤਿਹ ਆਨ ਖਾਨ ਗਹਿ ਲੀਨੋ। ਚਕਿਚਿਤ ਚਰਿਤ ਚੰਚਲਾ ਕੀਨੋ। ੧੧।

ਤੁਮਰੇ ਇਹੀ ਨਿਮਿਤ ਮੈ ਆਈ। ਅਬ ਫੂਲਨ ਮੁਹਿ ਦਈ ਦਿਖਾਈ।
ਅਬ ਮੁਹਿ ਜਾਨ ਧਾਮ ਕੌ ਦੀਜੈ। ਪਰਸੌ ਬੋਲਿ ਕਲੋਲ ਕਰੀਜੈ। ੧੨।

ਅਤਿ ਮਦ ਪਾਨ ਖਾਨ ਤੁਮ ਕੀਜਹੁ। ਲਪਟਿ ਲਪਟਿ ਮੋ ਕਹੁ ਸੁਖ ਦੀਜਹੁ।
ਪਰਸੋ ਅਰਧ ਰਾਤ੍ਰਿ ਮੈ ਐਹੋਂ। ਤੁਮਰੀ ਦੁਹਿਤਾ ਕੇ ਢਿਗ ਸ੍ਵੈਹੋਂ। ੧੩।

ਯੌ ਕਰਿ ਬੋਲ ਖਾਨ ਤਜਿ ਦੀਨੀ। ਪਰਸੌ ਕੀ ਚਿੰਤਾ ਚਿਤ ਕੀਨੀ।
ਤਬ ਰਿਤੁ ਰਾਜ ਪ੍ਰਭਾ ਚਲਿ ਆਈ। ਵਾ ਦੁਹਿਤਾ ਢਿਗ ਸੇਜ ਬਿਛਾਈ। ੧੪।

ਸੋਏ ਲੋਗ ਧਾਮ ਉਠਿ ਗਈ। ਸਿਮਰਤ ਖਾਨ ਘਰੀ ਸੋ ਭਈ।
ਨਿਸੁ ਸਿਗਰੀ ਤਿਹ ਕਹ ਜਗਵਾਯੋ। ਖੋਜਤ ਤਾਹਿ ਸੁਤਾ ਢਿਗ ਆਯੋ। ੧੫।

ਰੁਤਿਸ ਪ੍ਰਭਾ ਦੁਹਿਤਾ ਲਖਿ ਧਰੀ। ਦ੍ਰਿੜ ਗਹਿ ਜਾਂਘ ਦੋਊ ਰਤਿ ਕਰੀ।
ਹਾਇ ਹਾਇ ਕਰਿ ਰਹੀ ਪਠਾਨੀ। ਮਦ ਪੀਏ ਜੜ ਕਛੂ ਨ ਜਾਨੀ। ੧੬।

*ਦੋਹਰਾ*

ਲਪਟਿ ਲਪਟਿ ਤਾ ਸੌ ਰਮਿਯੋ ਰੁਤਿਸ ਪ੍ਰਭਾ ਤਿਹ ਜਾਨਿ।
ਮਦ ਉਤਰੇ ਤਿਹ ਤਜਿ ਦਿਯੋ ਅਪਨੀ ਸੁਤਾ ਪਛਾਨਿ। ੧੭।
ਧੰਨ੍ਯ ਛਤ੍ਰਿ ਜਾ ਕੋ ਧਰਮ ਸ੍ਰੀ ਰਿਤੁ ਰਾਜਿ ਕੁਮਾਰਿ।
ਸੰਗ ਸੁਤਾ ਕੇ ਕੈ ਮੁਝੈ ਗੀ ਪਤਿਬ੍ਰਤਾ ਉਬਾਰਿ। ੧੮।
ਏਕ ਮਦੀ ਦੂਜੈ ਤਰੁਨਿ ਤੀਜੇ ਅਤਿ ਧਨ ਧਾਮ।
ਪਾਪ ਕਰੇ ਬਿਨ ਕ੍ਯੋ ਬਚੈ ਬਚੈ ਬਚਾਵੈ ਰਾਮ। ੧੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿਰਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੮੩। ੩੫੨੯। ਅਫਜੂੰ।*

*ਕਬਿੱਤ*

(ਉਸ ਦੀਆਂ) ਅੱਖਾਂ ਦਾ ਰਸ ਡਿਗਿਆ ਤਾਂ ਅੰਬ ਪ੍ਰਗਟ ਹੋਇਆ, ਜੀਭ ਦੇ ਰਸ ਤੋਂ ਖ਼ੁਰਮਾਨੀਆਂ ('ਜਰਦਾਲੂ') ਬਣੀਆਂ ਹਨ। ਮੁਖ ਦੇ ਰਸ ਤੋਂ ਅੰਮ੍ਰਿਤ ਬਣਿਆ ਹੈ ਜਿਸ ਨੂੰ ਚਖਣ ਨਾਲ ਸਦਾ ਜੀਉਂਦੇ ਰਹੀਦਾ ਹੈ। ਨਕ ਨੂੰ ਵੇਖ ਕੇ ਚੰਦ੍ਰਮਾ ਰਾਤ ਦਾ ਰਾਜਾ ਬਣਿਆ ਹੈ, ਜਿਸ ਦੀ ਚਾਂਦਨੀ ('ਜੌਨ') ਸਾਰੇ ਸੰਸਾਰ ਨੂੰ ਚਾਹੀਦੀ ਹੈ। ਦੰਦਾਂ ਤੋਂ ਅੰਗੂਰ ਅਤੇ ਅਨਾਰ ਬਣੇ ਕਹੇ ਜਾਂਦੇ ਹਨ ਅਤੇ ਬੁਲ੍ਹਾਂ ਤੋਂ ਗੰਨਾ ਬਣਿਆ ਕਿਹਾ ਜਾਂਦਾ ਹੈ।੧੦।

*ਚੌਪਈ*

ਫਫੇਕੁਟਣੀ ਇਹ ਬਚਨ ਸੁਣ ਕੇ ਚਲ ਪਈ ਅਤੇ ਉਸ ਨੂੰ (ਪੀਂਘ) ਝੂਟਣ ਦੇ ਬਹਾਨੇ ਨਾਲ ਲੈ ਆਈ। ਤਦ ਉਸ ਨੂੰ ਖ਼ਾਨ ਨੇ ਆ ਕੇ ਪਕੜ ਲਿਆ। (ਤਦ) ਇਸਤਰੀ ਨੇ ਹੈਰਾਨ ਕਰ ਦੇਣ ਵਾਲਾ ਚਰਿਤ੍ਰ ਕੀਤਾ।੧੧।

ਮੈਂ ਤਾਂ ਤੇਰੇ ਲਈ ਹੀ ਆਈ ਹਾਂ। ਪਰ ਹੁਣ ਮੈਨੂੰ ਮਾਹਵਾਰੀ ('ਫੂਲਨ') ਸ਼ੁਰੂ ਹੋ ਗਈ ਹੈ। ਹੁਣ ਮੈਨੂੰ ਘਰ ਜਾਣ ਦਿਓ। ਪਰਸੋਂ ਬੁਲਾ ਕੇ ਕਲੋਲ ਕਰਨਾ।੧੨।

(ਉਸ ਦਿਨ) ਹੇ ਖ਼ਾਨ! ਤੁਸੀਂ ਬਹੁਤ ਸ਼ਰਾਬ ਪੀਣੀ ਅਤੇ ਲਿਪਟ ਲਿਪਟ ਕੇ ਮੈਨੂੰ ਸੁਖ ਦੇਣਾ। ਪਰਸੋਂ ਮੈਂ ਅੱਧੀ ਰਾਤ ਨੂੰ ਆਵਾਂਗੀ ਅਤੇ ਤੁਹਾਡੀ ਪੁੱਤਰੀ ਦੇ ਨਾਲ ਸਵਾਂਗੀ।੧੩।

ਇਸਤਰੀ ਨੇ ਜਦੋਂ ਇਸ ਤਰ੍ਹਾਂ ਗੱਲ ਕੀਤੀ, ਤਾਂ ਖ਼ਾਨ ਨੇ ਛਡ ਦਿੱਤਾ ਅਤੇ ਮਨ ਵਿਚ ਪਰਸੋਂ ਬਾਰੇ ਸੋਚਣ ਲਗਾ। ਤਦ ਰਿਤੁ ਰਾਜ ਪ੍ਰਭਾ ਚਲ ਕੇ ਆ ਗਈ ਅਤੇ ਉਸ ਦੀ ਪੁੱਤਰੀ ਦੇ ਨੇੜੇ ਸੇਜ ਵਿਛਾ ਲਈ।੧੪।

ਜਦੋਂ ਲੋਕੀਂ ਸੌਂ ਗਏ (ਤਾਂ ਉਹ) ਉਠ ਕੇ ਘਰ ਆ ਗਈ ਅਤੇ (ਇਧਰ ਉਸ ਨੂੰ) ਯਾਦ ਕਰਦਿਆਂ ਖ਼ਾਨ ਦੀ ਇਕ ਘੜੀ ਬੀਤ ਗਈ। ਸਾਰੀ ਰਾਤ ਉਸ ਨੂੰ ਜਗਾਈ ਰਖਿਆ ਅਤੇ ਆਖਿਰ ਲਭਦਿਆਂ ਲਭਦਿਆਂ ਪੁੱਤਰੀ ਕੋਲ ਆਇਆ।੧੫।

ਉਸ ਨੇ ਪੁੱਤਰੀ ਨੂੰ ਰੁਤਿਸ ਪ੍ਰਭਾ ਸਮਝ ਲਿਆ ਅਤੇ ਦੋਵੇਂ ਟੰਗਾਂ ਨੂੰ ਚੰਗੀ ਤਰ੍ਹਾਂ ਪਕੜ ਕੇ ਰਤੀ-ਕ੍ਰੀੜਾ ਕੀਤੀ। ਉਹ ਪਠਾਣੀ ਹਾਇ ਹਾਇ ਕਰਦੀ ਰਹੀ ਅਤੇ ਸ਼ਰਾਬ ਪੀਣ ਕਰ ਕੇ ਮੂਰਖ ਨੇ ਕੁਝ ਨ ਸਮਝਿਆ।੧੬।

*ਦੋਹਰਾ*

ਉਸ ਨੂੰ ਰੁਤਿਸ ਪ੍ਰਭਾ ਸਮਝ ਕੇ ਉਸ ਨਾਲ ਲਿਪਟ ਲਿਪਟ ਕੇ ਰਮਣ ਕੀਤਾ ਅਤੇ ਸ਼ਰਾਬ ਦੇ ਨਸ਼ੇ ਦੇ ਉਤਰਨ ਤੇ ਉਸ ਨੂੰ ਆਪਣੀ ਪੁੱਤਰੀ ਵਜੋਂ ਪਛਾਣ ਕੇ ਤਿਆਗ ਦਿੱਤਾ।੧੭। ਹੇ ਰਿਤੁ ਰਾਜ ਕੁਮਾਰੀ! ਤੇਰਾ ਛਤ੍ਰੀ ਧਰਮ ਧੰਨ ਹੈ ਜੋ ਮੈਨੂੰ ਪੁੱਤਰੀ ਨਾਲ ਸਵਾ ਕੇ ਆਪਣੇ ਪਤੀ-ਬ੍ਰਤਾ ਧਰਮ ਨੂੰ ਬਚਾ ਲਿਆ।੧੮। ਇਕ ਸ਼ਰਾਬੀ, ਦੂਜਾ ਜਵਾਨ ਅਤੇ ਤੀਜਾ ਘਰ ਵਿਚ ਧਨ ਬਹੁਤ ਹੋਵੇ, ਉਹ ਪਾਪ ਕੀਤੇ ਬਿਨਾ ਕਿਵੇਂ ਬਚ ਸਕਦਾ ਹੈ, (ਤਦ ਹੀ) ਬਚ ਸਕਦਾ ਹੈ, ਜੇ ਰਾਮ ਬਚਾਏ।੧੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੩। ੩੫੨੯। ਚਲਦਾ।*

*ਚੌਪਈ*

ਪਾਂਡਵ ਕੇ ਪਾਚੌ ਸੁਤ ਸੂਰੇ। ਅਰਜੁਨ ਭੀਮ ਜੁਧਿਸਟਰ ਰੂਰੇ।
ਨਕੁਲ ਅਵਰ ਸਹਦੇਵ ਭਨਿਜੈ। ਜਾ ਸਮ ਉਪਜਿਯੋ ਕੌਨ ਕਹਿਜੈ। ੧।

ਬਾਰਹ ਬਰਖ ਬਨਬਾਸ ਬਿਤਾਯੋ। ਸੋਈ ਬਰਖ ਤ੍ਰੈਦਸੋ ਆਯੋ।
ਦੇਸ ਬਿਰਾਟ ਰਾਜ ਕੇ ਗਏ। ਸੋਊ ਬਰਖ ਬਿਤਾਵਤ ਭਏ। ੨।

*ਦੋਹਰਾ*

ਜਬੈ ਕ੍ਰੀਚਕਹਿ ਦ੍ਰੁਪਦਜਾ ਦੇਖੀ ਨੈਨ ਪਸਾਰਿ।
ਗਿਰਿਯੋ ਮੂਰਛਨਾ ਹ੍ਵੈ ਧਰਨਿ ਮਾਰਿ ਕਰਿਯੋ ਬਿਸੰਭਾਰ। ੩।

*ਚੌਪਈ*

ਪ੍ਰਗਟ ਭਗਨਿ ਤਨੁ ਭੇਦ ਜਤਾਯੋ। ਮਿਲਨ ਦ੍ਰੁਪਦਜਾ ਕੋ ਠਹਰਾਯੋ।
ਰਾਨੀ ਪਠੈ ਸਦੇਸਨ ਦਈ। ਕਰ ਤੇ ਪਕਰਿ ਕਰੀਚਕ ਲਈ। ੪।

*ਦੋਹਰਾ*

ਕਰਿ ਕੈ ਕਰਿ ਕੋ ਅਧਿਕ ਬਲੁ ਅੰਚਰ ਗਈ ਛੁਰਾਇ।
ਜਨੁ ਕਰਿ ਹੇਰੇ ਸ੍ਵਾਨ ਕੌ ਭਜਤ ਮ੍ਰਿਗੀ ਅਕੁਲਾਇ। ੫।

*ਚੌਪਈ*

ਤਬ ਅਤਿ ਕੋਪ ਕਰੀਚਕ ਕਯੋ। ਰਾਜਾ ਹੁਤੋ ਜਹਾ ਤਹ ਅਯੋ।
ਪਾਦ ਪ੍ਰਹਾਰ ਦ੍ਰੁਪਦ ਯਹਿ ਕਿਯੋ। ਪਾਂਚੋ ਨਿਰਖਿ ਪੰਡ ਜਨ ਲਿਯੋ। ੬।

ਅਤਿਹੀ ਕੋਪ ਭੀਮ ਤਬ ਭਰਿਯੋ। ਰਾਜੈ ਮਨੇ ਨੈਨ ਸੌ ਕਰਿਯੋ।
ਬੋਲ ਦ੍ਰੁਪਦਜਾ ਨਿਕਟ ਸਿਖਾਈ। ਸੌ ਕ੍ਰੀਚਕ ਸੌ ਕਹੋ ਬਨਾਈ। ੭।

*ਦੋਹਰਾ*

ਚਤੁਰਿ ਦ੍ਰੁਪਦਜਾ ਅਤਿ ਹੁਤੀ ਅਰੁ ਪਤਿ ਕਹਿਯੋ ਬਨਾਇ।
ਏਕ ਬਚਨ ਭਾਖਿਯੋ ਹੁਤੋ ਬੀਸਕ ਕਹੀ ਸੁਨਾਇ। ੮।

*ਚੌਪਈ*

ਦ੍ਰੁਪਦੀ ਯੌ ਕ੍ਰੀਚਕ ਸੌ ਕਹੀ। ਤੁਮ ਪੈ ਅਨਿਕ ਰੀਝਿ ਮੈ ਰਹੀ।
ਸੂੰਨਿਸਾਲ ਨਿਸਿ ਕੌ ਤੁਮ ਐਯਹੁ। ਕਾਮ ਭੋਗ ਮੁਹਿ ਸਾਥ ਕਮੈਯਹੁ। ੯।

ਸੂੰਨਿਸਾਲ ਭੀਮਹਿ ਬੈਠਾਯੋ। ਕ੍ਰੀਚਕ ਅਰਧ ਰਾਤ੍ਰਿ ਗੈ ਆਯੋ।
ਤਬ ਹੀ ਪਕਰਿ ਟਾਂਗ ਤੇ ਲਿਯੋ। ਟੂਕ ਅਨੇਕ ਤਾਹਿ ਕਰਿ ਦਿਯੋ। ੧੦।

ਪ੍ਰਾਤ ਸਮੈ ਕ੍ਰੀਚਕ ਰਿਸਿ ਭਰੇ। ਕੇਸ ਦ੍ਰੋਪਤੀ ਕੇ ਦ੍ਰਿੜ ਧਰੇ।
ਯਾਹਿ ਅਗਨਿ ਕੇ ਬੀਚ ਜਰੈਹੈ। ਭ੍ਰਾਤ ਗਯੋ ਤਹ ਤੋਹਿ ਪਠੈਹੈ। ੧੧।

*ਚੌਪਈ*

ਪੰਡੂ ਰਾਜੇ ਦੇ ਪੰਜੇ ਪੁੱਤਰ ਬਹੁਤ ਤਕੜੇ ਸੂਰਮੇ ਸਨ। ਉਹ ਸੁੰਦਰ ਅਰਜਨ, ਭੀਮ, ਯੁਧਿਸ਼ਟਰ, ਨਕੁਲ ਅਤੇ ਸਹਿਦੇਵ ਕਹੇ ਜਾਂਦੇ ਹਨ। ਉਨ੍ਹਾਂ ਵਰਗਾ ਹੋਰ ਕਿਹੜਾ ਪੈਦਾ ਹੋਇਆ ਹੈ।੧।

ਬਾਰ੍ਹਾਂ ਸਾਲ ਬਨਬਾਸ ਬਿਤਾਉਣ ਤੋਂ ਬਾਦ ਜਦ ਤੇਰ੍ਹਵਾਂ ਵਰ੍ਹਾ ਆਇਆ ਤਾਂ ਵਿਰਾਟ ਦੇ ਰਾਜੇ ਕੋਲ ਗਏ। ਉਥੇ ਹੀ (ਇਹ ਤੇਰ੍ਹਵਾਂ) ਸਾਲ ਬਤੀਤ ਕੀਤਾ।੨।

*ਦੋਹਰਾ*

ਜਦੋਂ ਕ੍ਰੀਚਕ ਨੇ ਦ੍ਰੋਪਤੀ ਨੂੰ ਅੱਖਾਂ ਖੋਲ੍ਹ ਕੇ ਵੇਖਿਆ ਤਾਂ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਿਆ, ਕਾਮ ਦੇਵ ('ਮਾਰ') ਨੇ ਉਸ ਨੂੰ ਬੇਸੁੱਧ ਕਰ ਦਿੱਤਾ।੩।

*ਚੌਪਈ*

ਉਸ (ਕ੍ਰੀਚਕ) ਨੇ ਆਪਣੀ ਭੈਣ ਨੂੰ ਭੇਦ ਦੀ ਗੱਲ ਦਸੀ ਅਤੇ ਦ੍ਰੋਪਤੀ ਨੂੰ ਮਿਲਣ ਦੀ ਗੱਲ ਪਕੀ ਕੀਤੀ। ਰਾਣੀ ਨੇ (ਦ੍ਰੋਪਤੀ) ਨੂੰ ਸੁਨੇਹਾ ਭੇਜ ਦਿੱਤਾ ਅਤੇ ਕ੍ਰੀਚਕ ਨੇ (ਉਸ ਨੂੰ) ਹੱਥ ਨਾਲ ਪਕੜ ਲਿਆ।੪।

*ਦੋਹਰਾ*

ਹੱਥ ਦਾ ਖ਼ੂਬ ਜ਼ੋਰ ਲਗਾ ਕੇ (ਦ੍ਰੋਪਤੀ) ਆਪਣਾ ਅੰਚਲ ਛੁੜਾ ਕੇ ਚਲੀ ਗਈ। ਮਾਨੋ ਕੁਤੇ ਨੂੰ ਵੇਖ ਕੇ ਹਿਰਨੀ ਵਿਆਕੁਲ ਹੋ ਕੇ ਭਜ ਜਾਂਦੀ ਹੋਵੇ।੫।

*ਚੌਪਈ*

ਤਦ ਕ੍ਰੀਚਕ ਨੇ ਬਹੁਤ ਕ੍ਰੋਧ ਕੀਤਾ ਅਤੇ ਉਥੇ ਆਇਆ ਜਿਥੇ ਰਾਜਾ ਬੈਠਾ ਸੀ। (ਤਦ) ਦ੍ਰੋਪਤੀ ਉਤੇ ਉਸ ਨੇ ਪੈਰਾਂ ਦਾ ਵਾਰ ਕੀਤਾ। ਉਸ ਨੂੰ ਪੰਜਾਂ ਪਾਂਡਵਾਂ ਨੇ ਵੇਖ ਲਿਆ।੬।

ਤਦ ਭੀਮ ਬਹੁਤ ਕ੍ਰੋਧ ਨਾਲ ਭਰ ਗਿਆ, ਪਰ ਰਾਜੇ (ਯੁਧਿਸ਼ਟਰ) ਨੇ ਅੱਖ ਦੇ ਇਸ਼ਾਰੇ ਨਾਲ ਰੋਕ ਦਿੱਤਾ। (ਉਸ ਨੇ) ਦ੍ਰੋਪਤੀ ਨੂੰ ਕੋਲ ਬੁਲਾ ਕੇ ਸਿਖਾ ਦਿੱਤਾ ਕਿ ਤੂੰ ਕ੍ਰੀਚਕ ਨੂੰ ਇਸ ਤਰ੍ਹਾਂ ਕਹਿ।੭।

*ਦੋਹਰਾ*

ਦ੍ਰੋਪਤੀ ਬਹੁਤ ਚਤੁਰ ਸੀ ਹੀ ਅਤੇ (ਫਿਰ) ਪਤੀ ਨੇ ਚੰਗੀ ਤਰ੍ਹਾਂ ਸਮਝਾ ਵੀ ਦਿੱਤਾ। (ਪਤੀ ਨੇ ਤਾਂ) ਇਕ ਗੱਲ ਕਹੀ ਸੀ, ਉਸ ਨੇ ਵੀਹ ਗੱਲਾਂ ਬਣਾ ਕੇ ਕਹਿ ਦਿੱਤੀਆ।੮।

*ਚੌਪਈ*

ਦ੍ਰੋਪਤੀ ਨੇ ਕ੍ਰੀਚਕ ਨੂੰ ਇਸ ਤਰ੍ਹਾਂ ਕਿਹਾ ਕਿ ਮੈਂ ਤੇਰੇ ਉਤੇ ਬਹੁਤ ਰੀਝ ਗਈ ਹਾਂ। ਤੂੰ ਰਾਤ ਨੂੰ 'ਸੂੰਨਿਸਾਲ' (ਸੁੰਨੀ ਥਾਂ ਜਾਂ ਰਸੋਈ) ਵਿਚ ਆ ਜਾਈਂ ਅਤੇ ਮੇਰੇ ਨਾਲ ਕਾਮ ਭੋਗ ਕਰੀਂ।੯।

ਸੂੰਨਿਸਾਲ ਵਿਚ ਉਸ ਨੇ ਭੀਮ ਨੂੰ ਬਿਠਾ ਦਿੱਤਾ। (ਉਥੇ) ਅੱਧੀ ਰਾਤ ਨੂੰ ਕ੍ਰੀਚਕ ਆ ਗਿਆ। ਤਦ ਹੀ (ਕ੍ਰੀਚਕ ਨੂੰ ਭੀਮ ਨੇ) ਟੰਗਾਂ ਤੋਂ ਪਕੜ ਲਿਆ ਅਤੇ ਉਨ੍ਹਾਂ ਦੇ ਕਈ ਟੋਟੇ ਕਰ ਦਿੱਤੇ।੧੦।

ਸਵੇਰ ਵੇਲੇ (ਸਾਰੇ) ਕ੍ਰੀਚਕ ਰੋਹ ਨਾਲ ਭਰ ਗਏ ਅਤੇ ਦ੍ਰੋਪਤੀ ਦੇ ਵਾਲਾਂ ਨੂੰ ਚੰਗੀ ਤਰ੍ਹਾਂ ਨਾਲ ਪਕੜ ਲਿਆ। (ਕਹਿਣ ਲਗੇ-) ਇਸ ਨੂੰ ਅਗਨੀ ਵਿਚ ਸਾੜਾਂਗੇ। ਜਿਥੇ (ਸਾਡਾ) ਭਰਾ ਗਿਆ ਹੈ, ਉਥੇ ਭੇਜ ਦਿਆਂਗੇ।੧੧।

ਗਹਿ ਕੇ ਕੇਸ ਤਾਹਿ ਲੈ ਚਲੇ। ਕ੍ਰੀਚਕ ਬੀਰ ਸੂਰਮਾ ਭਲੇ।
ਤਬ ਹੀ ਕੋਪ ਭੀਮ ਅਤਿ ਭਰਿਯੋ। ਗਹਿ ਕੈ ਤਾਰ ਬ੍ਰਿਛ ਕਰਿ ਧਰਿਯੋ। ੧੨।

ਜਾ ਕੌ ਕੋਪਿ ਬ੍ਰਿਛ ਕੀ ਮਾਰੈ। ਤਾ ਕੋ ਮੂੰਡ ਚੌਥਿ ਹੀ ਡਾਰੈ।
ਕਾਹੂੰ ਪਕਰਿ ਟਾਂਗ ਤੇ ਆਵੈ। ਕਿਸੂ ਕੇਸ ਤੇ ਐਂਚਿ ਬਿਗਾਵੈ। ੧੩।

ਕਨਿਯਾ ਬਿਖੈ ਕ੍ਰੀਚਕਨ ਧਾਰੈ। ਬਰਤ ਚਿਤਾ ਭੀਤਰ ਲੈ ਡਾਰੈ।
ਸਹਸ ਪਾਂਚ ਕ੍ਰੀਚਕ ਸੰਗ ਮਾਰਿਯੋ। ਨਿਜੁ ਨਾਰੀ ਕੋ ਪ੍ਰਾਨ ਉਬਾਰਿਯੋ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਰਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੮੪। ੩੫੪੩। ਅਫਜੂੰ।*

*ਦੋਹਰਾ*

ਏਕ ਬਨਿਕ ਕੀ ਭਾਰਜਾ ਅਕਬਰ ਬਾਦ ਮੰਝਾਰ।
ਦੇਵ ਦੈਤ ਰੀਝੈ ਨਿਰਖਿ ਸ੍ਰੀ ਰਨ ਰੰਗ ਕੁਮਾਰਿ। ੧।

*ਚੌਪਈ*

ਸ੍ਰੀ ਅਕਬਰ ਆਖੇਟ ਸਿਧਾਯੋ। ਤਾ ਕੋ ਰੂਪ ਨਿਰਖਿ ਬਿਰਮਾਯੋ।
ਸਖੀ ਏਕ ਤਿਹ ਤੀਰ ਪਠਾਈ। ਤਾਹਿ ਆਨਿ ਮੁਹਿ ਦੇਹਿ ਮਿਲਾਈ। ੨।

ਤਬ ਚਲ ਸਖੀ ਭਵਨ ਤਿਹ ਗਈ। ਵਾ ਕੌ ਭੇਦ ਜਤਾਵਤ ਭਈ।
ਸੋ ਹਜਰਤਿ ਕੇ ਧਾਮ ਨ ਆਈ। ਹਜਰਤਿ ਜੂ ਗ੍ਰਿਹ ਲਏ ਬੁਲਾਈ। ੩।

ਹਜਰਤਿ ਜਬੈ ਭਵਨ ਤਿਹ ਆਯੋ। ਤਾ ਅਬਲਾ ਕੀ ਸੇਜ ਸੁਹਾਯੋ।
ਤਬ ਰਾਨੀ ਤਿਨ ਬਚਨ ਉਚਾਰੇ। ਸੁਨਹੁ ਸਾਹ ਪ੍ਰਾਨਨ ਤੇ ਪ੍ਯਾਰੇ। ੪।

ਕਹੌ ਤੋ ਅਬੈ ਡਾਰਿ ਲਘੁ ਆਊ। ਬਹੁਰਿ ਤਿਹਾਰੀ ਸੇਜ ਸੁਹਾਊ।
ਯੌ ਕਹਿ ਜਾਤ ਤਹਾ ਤੇ ਭਈ। ਗ੍ਰਿਹ ਕੀ ਐਂਚਿ ਕਿਵਰਿਯਾ ਦਈ। ੫।

ਪਤਿ ਕਹ ਜਾਇ ਸਕਲ ਸੁਧਿ ਦਈ। ਸੰਗ ਕਰਿ ਨਾਥੇ ਲ੍ਯਾਵਤ ਭਈ।
ਅਤਿ ਤਬ ਕੋਪ ਬਨਿਕ ਕੋ ਭਯੋ। ਛਿਤ੍ਰ ਉਤਾਰਿ ਹਾਥ ਮੈ ਲਯੋ। ੬।

ਹਜਰਤਿ ਕੋ ਪਨਹੀ ਸਿਰ ਝਾਰੈ। ਲਜਤ ਸਾਹ ਨਹਿ ਬਚਨ ਉਚਾਰੈ।
ਜੁਤਨਿ ਮਾਰਿ ਭੋਹਰੇ ਦਿਯੋ। ਵੈਸਹਿ ਦੈ ਦਰਵਾਜੋ ਲਿਯੋ। ੭।

*ਦੋਹਰਾ*

ਪ੍ਰਾਤ ਭਏ ਕੁਟਵਾਰ ਕੇ ਭਈ ਪੁਕਾਰੂ ਜਾਇ।
ਕਾਜੀ ਮੁਫਤੀ ਸੰਗ ਲੈ ਤਹਾ ਪਹੂਚੀ ਆਇ। ੮।
ਚੋਰ ਜਾਰ ਕੈ ਸਾਧ ਕਉ ਸਾਹੁ ਕਿਧੋ ਪਾਤਿਸਾਹ।
ਆਪਨ ਹੀ ਚਲਿ ਦੇਖਿਯੈ ਏ ਕਾਜਿਨ ਕੋ ਨਾਹ। ੯।

(ਉਸ ਦੇ) ਵਾਲ ਪਕੜ ਕੇ ਉਥੇ ਲੈ ਚਲੇ ਜਿਥੇ ਬਾਂਕੇ ਕ੍ਰੀਚਕ ਸੂਰਮੇ ਸਨ। ਤਦ ਹੀ ਭੀਮ ਕ੍ਰੋਧ ਨਾਲ ਭਰ ਗਿਆ। ਇਕ ਤਾੜ ਦਾ ਬ੍ਰਿਛ ਹੱਥ ਵਿਚ ਧਾਰਨ ਕਰ ਲਿਆ।੧੨।

ਜਿਸ ਨੂੰ ਕ੍ਰੋਧਿਤ ਹੋ ਕੇ ਬ੍ਰਿਛ (ਦੀ ਸਟ) ਮਾਰਦਾ ਸੀ, ਉਸ ਦਾ ਸਿਰ ਚਿਥ ਦਿੰਦਾ ਸੀ। ਕਿਸੇ ਨੂੰ ਟੰਗੋਂ ਪਕੜ ਕੇ ਮਾਰਦਾ ਸੀ। ਕਿਸੇ ਨੂੰ ਕੇਸਾਂ ਤੋਂ ਪਕੜ ਕੇ ਵਗਾ ਮਾਰਦਾ ਸੀ।੧੩।

ਕੱਛਾਂ ('ਕਨਿਯਾ') ਵਿਚ ਕ੍ਰੀਚਕਾਂ ਨੂੰ ਚੁਕ ਲਿਆ ਅਤੇ ਬਲਦੀ ਚਿਤਾ ਵਿਚ ਸੁਟ ਦਿੱਤੇ। (ਉਸ ਇਕ) ਕ੍ਰੀਚਕ ਨਾਲ ਪੰਜ ਹਜ਼ਾਰ ਹੋਰ ਕ੍ਰੀਚਕ ਮਾਰੇ। (ਇਸ ਤਰ੍ਹਾਂ) ਆਪਣੀ ਇਸਤਰੀ ਦੇ ਪ੍ਰਾਣ ਬਚਾਏ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੪। ੩੫੪੩। ਚਲਦਾ।*

*ਦੋਹਰਾ*

ਇਕ ਬਾਨੀਏ ਦੀ ਇਸਤਰੀ ਅਕਬਰਾਬਾਦ ਵਿਚ (ਰਹਿੰਦੀ ਸੀ)। ਉਸ ਸ੍ਰੀ ਰਨ ਰੰਗ ਕੁਮਾਰੀ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਪ੍ਰਸੰਨ ਹੋ ਜਾਂਦੇ ਸਨ।੧।

*ਚੌਪਈ*

ਇਕ ਦਿਨ ਅਕਬਰ ਸ਼ਿਕਾਰ ਖੇਡਣ ਚੜ੍ਹਿਆ। ਉਸ ਦਾ ਰੂਪ ਵੇਖ ਕੇ ਮੋਹਿਤ ਹੋ ਗਿਆ। ਇਕ ਦਾਸੀ ਨੂੰ ਉਸ ਕੋਲ ਭੇਜਿਆ ਕਿ ਉਸ ਨੂੰ ਲਿਆ ਕੇ ਮੈਨੂੰ ਮਿਲਾ ਦੇ।੨।

ਤਦ ਸਖੀ ਚਲ ਕੇ ਉਸ ਦੇ ਘਰ ਗਈ ਅਤੇ ਉਸ ਨੂੰ ਸਾਰੀ ਗੱਲ (ਚੰਗੀ ਤਰ੍ਹਾਂ) ਦਸੀ। ਉਹ ਬਾਦਸ਼ਾਹ ਦੇ ਘਰ ਨ ਗਈ, ਸਗੋਂ ਬਾਦਸ਼ਾਹ ਨੂੰ (ਆਪਣੇ) ਘਰ ਬੁਲਾ ਲਿਆ।੩।

ਜਦ ਬਾਦਸ਼ਾਹ ਉਸ ਦੇ ਘਰ ਆਇਆ। ਤਾਂ ਇਸਤਰੀ ਦੀ ਸੇਜ ਉਤੇ ਬੈਠਾ। ਤਦ ਰਾਣੀ (ਇਸਤਰੀ) ਨੇ ਉਸ ਨੂੰ ਕਿਹਾ-- ਹੇ ਪ੍ਰਾਣ ਪਿਆਰੇ ਬਾਦਸ਼ਾਹ! ਸੁਣੋ।੪।

ਜੇ ਆਗਿਆ ਦਿਓ ਤਾਂ ਮੈਂ ਲਘੂ ਸ਼ੰਕਾ (ਪਿਸ਼ਾਬ) ਕਰ ਆਵਾਂ। ਫਿਰ ਤੁਹਾਡੀ ਸੇਜ ਨੂੰ ਸੁਹਾਵਣਾ ਬਣਾਵਾਂ। ਇਹ ਕਹਿ ਕੇ ਉਥੋਂ ਚਲੀ ਗਈ ਅਤੇ ਘਰ ਦੇ ਕਿਵਾੜ ਕਸ ਕੇ ਬੰਦ ਕਰ ਦਿੱਤੇ।੫।

ਪਤੀ ਨੂੰ ਜਾ ਕੇ ਸਾਰੀ ਗੱਲ ਦਸੀ ਅਤੇ ਉਸ ਨੂੰ ਨਾਲ ਲੈ ਕੇ ਆ ਗਈ। ਤਦ ਬਾਨੀਏ ਨੇ ਬਹੁਤ ਕ੍ਰੋਧ ਕੀਤਾ ਅਤੇ ਜੁਤੀ ਉਤਾਰ ਕੇ ਹੱਥ ਵਿਚ ਪਕੜ ਲਈ।੬।

ਬਾਦਸ਼ਾਹ ਦੇ ਸਿਰ ਵਿਚ ਜੁਤੀਆਂ ('ਪਨਹੀ') ਮਾਰਨ ਲਗ ਗਿਆ। ਸ਼ਰਮਿੰਦਾ ਹੋਇਆ ਬਾਦਸ਼ਾਹ ਬੋਲ ਨ ਸਕਿਆ। ਜੁਤੀਆਂ ਮਾਰ ਕੇ ਉਸ ਨੂੰ ਭੋਰੇ ਵਿਚ ਸੁਟ ਦਿੱਤਾ ਅਤੇ ਉਸੇ ਤਰ੍ਹਾਂ ਦਰਵਾਜ਼ਾ ਬੰਦ ਕਰ ਦਿੱਤਾ।੭।

*ਦੋਹਰਾ*

ਸਵੇਰ ਹੁੰਦਿਆਂ ਹੀ ਕੋਤਵਾਲ ਕੋਲ ਜਾ ਕੇ ਪੁਕਾਰ ਕੀਤੀ। ਕਾਜ਼ੀ ਤੇ ਮੁਫ਼ਤੀ ਨੂੰ ਨਾਲ ਲੈ ਕੇ ਉਥੇ ਆ ਪਹੁੰਚੀ।੮। (ਉਹ) ਕੋਈ ਚੋਰ ਹੈ, ਯਾਰ ਹੈ, ਸਾਧ ਹੈ, ਸ਼ਾਹ ਹੈ ਜਾਂ ਬਾਦਸ਼ਾਹ ਹੈ (ਮੈਨੂੰ ਪਤਾ ਨਹੀਂ)। ਹੇ ਸ਼ਿਰੋਮਣੀ ਕਾਜ਼ੀ! ਤੁਸੀਂ ਆਪ ਹੀ ਚਲ ਕੇ ਵੇਖ ਲਵੋ।੯।

*ਚੌਪਈ*

ਪਤਿ ਤ੍ਰਿਯ ਬਚਨ ਭਾਖਿ ਭਜਿ ਗਏ। ਹੇਰਤ ਤੇ ਅਕਬਰ ਕਹ ਭਏ।
ਹਜਰਤਿ ਲਜਤ ਬਚਨ ਨਹਿ ਬੋਲੈ। ਨ੍ਯਾਇ ਰਹਿਯੋ ਸਿਰ ਆਂਖਿ ਨ ਖੋਲੈ। ੧੦।

ਜੇ ਕੋਈ ਧਾਮ ਕਿਸੀ ਕੇ ਜਾਵੈ। ਕ੍ਯੋ ਨਹਿ ਐਸ ਤੁਰਤ ਫਲੁ ਪਾਵੈ।
ਜੇ ਕੋਊ ਪਰਨਾਰੀ ਸੋ ਪਾਗੈ। ਪਨਹੀ ਇਹਾ ਨਰਕ ਤਿਹ ਆਗੈ। ੧੧।

ਜਬ ਇਹ ਭਾਤਿ ਹਜਰਤਿਹਿ ਭਯੋ। ਬਹੁਰਿ ਕਿਸੂ ਕੇ ਧਾਮ ਨ ਗਯੋ।
ਜੈਸਾ ਕਿਯ ਤੈਸਾ ਫਲ ਪਾਯੋ। ਦੁਰਾਚਾਰ ਚਿਤ ਤੇ ਬਿਸਰਾਯੋ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੮੫। ੩੫੫੫। ਅਫਜੂੰ।*

*ਦੋਹਰਾ*

ਮਦ੍ਰ ਦੇਸ ਇਕ ਛਤ੍ਰਜਾ ਅਚਲ ਕਲਾ ਤਿਹ ਨਾਉ।
ਅਧਿਕ ਦਰਬ ਤਾ ਕੇ ਰਹੈ ਬਸਤ ਦਯਾਲ ਪੁਰ ਗਾਉ। ੧।

*ਚੌਪਈ*

ਰਵਿ ਜਬ ਹੀ ਅਸਤਾਚਲ ਗਏ। ਪ੍ਰਾਚੀ ਦਿਸਾ ਚੰਦ੍ਰ ਪ੍ਰਗਟਏ।
ਜਾਰਿ ਦੀਵਟੈ ਤਸਕਰ ਧਾਏ। ਤਾ ਕੇ ਤਾਕਿ ਭਵਨ ਕਹ ਆਏ। ੨।

*ਦੋਹਰਾ*

ਠਾਢਿ ਭਏ ਤਿਹ ਬਾਲਕੇ ਸਿਰ ਪਰ ਖੜਗ ਨਿਕਾਰਿ।
ਕੈ ਧਨ ਦੇਹਿ ਬਤਾਇ ਕੈ ਨਹ ਤੁਹਿ ਦੇਹਿ ਸੰਘਾਰਿ। ੩।

*ਚੌਪਈ*

ਜਬ ਅਬਲਾ ਐਸੇ ਸੁਨਿ ਪਾਯੋ। ਕਛੁਕ ਧਾਮ ਕੋ ਦਰਬੁ ਦਿਖਾਯੋ।
ਬਹੁਰਿ ਕਹਿਯੋ ਮੈ ਦਰਬੁ ਦਿਖਾਊ। ਜੌ ਮੈ ਦਾਨ ਜੀਵ ਕੋ ਪਾਊ। ੪।

*ਸਵੈਯਾ*

ਕਾਹੇ ਕੌ ਆਜੁ ਸੰਘਾਰਤ ਮੋ ਕਹ ਸੰਗ ਚਲੋ ਬਹੁ ਮਾਲ ਬਤਾਊ।
ਰਾਖਿ ਮਹਾਬਤਿ ਖਾਨ ਗਏ ਸਭ ਹੀ ਇਕ ਬਾਰ ਸੁ ਤੇ ਹਰਿ ਲਯਾਊ।
ਪੂਤਨ ਪ੍ਰੋਤਨ ਲੌ ਸਭ ਕੋ ਛਿਨ ਭੀਤਰਿ ਆਜੁ ਦਰਦ੍ਰਿ ਬਹਾਊ।
ਲੀਜਹੁ ਲੂਟਿ ਸਭੈ ਤੁਮ ਤਾ ਕਹ ਮੈ ਅਪਨੋ ਨਹਿ ਪਾਨ ਛੁਆਊ। ੫।

*ਚੌਪਈ*

ਸੁਨਤ ਬਚਨ ਤਸਕਰ ਤੇ ਭਏ। ਤ੍ਰਿਯ ਕੌ ਸੰਗ ਤਹਾ ਲੈ ਗਏ।
ਜਹ ਕੋਠਾ ਦਾਰੂ ਕੋ ਭਰਿਯੋ। ਤਹੀ ਜਾਇ ਤਸਕਰਨ ਉਚਰਿਯੋ। ੬।

*ਚੌਪਈ*

ਪਤੀ ਅਤੇ ਪਤਨੀ ਗੱਲ ਕਹਿ ਕੇ ਭਜ ਗਏ ਅਤੇ ਅਕਬਰ ਨੂੰ ਵੇਖਣ ਲਗੇ। ਬਾਦਸ਼ਾਹ ਸ਼ਰਮ ਦਾ ਮਾਰਿਆ ਬਚਨ ਬੋਲਦਾ ਨਹੀਂ ਸੀ। ਸਿਰ ਨੀਵਾਂ ਕੀਤਾ ਹੋਇਆ ਸੀ ਅਤੇ ਅੱਖ ਖੋਲ੍ਹਦਾ ਨਹੀਂ ਸੀ।੧0।

ਜੇ ਕੋਈ (ਵਿਅਕਤੀ) ਕਿਸੇ ਦੇ ਘਰ (ਅਜਿਹੇ ਕੰਮ ਲਈ) ਜਾਵੇ, ਤਾਂ ਤੁਰਤ ਅਜਿਹਾ ਕਿਉਂ ਨ ਫਲ ਪਾਵੇ। ਜੇ ਕੋਈ ਪਰਾਈ ਇਸਤਰੀ ਵਿਚ ਮਗਨ ਹੋਵੇ ਤਾਂ ਇਥੇ ਉਸ ਨੂੰ ਜੁਤੀਆਂ ਪੈਣ ਗੀਆਂ ਅਤੇ ਅਗੇ ਨਰਕ ਮਿਲੇਗੀ।੧੧।

ਜਦ ਬਾਦਸ਼ਾਹ ਨਾਲ ਇਸ ਤਰ੍ਹਾਂ ਦੀ (ਘਟਨਾ) ਹੋਈ, ਤਾਂ ਫਿਰ ਉਹ ਕਿਸੇ ਦੇ ਘਰ ਨ ਗਿਆ। ਜਿਹੋ ਜਿਹਾ ਕੀਤਾ ਸੀ, ਉਹੋ ਜਿਹਾ ਫਲ ਪ੍ਰਾਪਤ ਕਰ ਲਿਆ ਅਤੇ ਦੁਰਾਚਾਰ ਨੂੰ ਮਨ ਵਿਚੋਂ ਵਿਸਾਰ ਦਿੱਤਾ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੫। ੩੫੫੫। ਚਲਦਾ।*

*ਦੋਹਰਾ*

ਮਦ੍ਰ ਦੇਸ਼ ਵਿਚ ਛਤ੍ਰੀ ਦੀ ਧੀ ਸੀ ਜਿਸ ਦਾ ਨਾਮ ਅਚਲ ਕਲਾ ਸੀ। ਉਸ ਪਾਸ ਬਹੁਤ ਧਨ ਸੀ ਅਤੇ ਦਿਆਲਪੁਰ ਪਿੰਡ ਵਿਚ ਰਹਿੰਦੀ ਸੀ।੧।

*ਚੌਪਈ*

ਜਦੋਂ ਸੂਰਜ ਡੁਬ ਗਿਆ ਅਤੇ ਪੂਰਬ ਦਿਸ਼ਾ ਵਲ ਚੰਦ੍ਰਮਾ ਚੜ੍ਹ ਆਇਆ। ਤਾਂ ਮਸ਼ਾਲਾਂ ('ਦੀਵਟੈ') ਜਗਾ ਕੇ ਚੋਰ ਚਲ ਪਏ ਅਤੇ ਲਭ ਲਭਾ ਕੇ ਉਸ ਦੇ ਘਰ ਵਲ ਆਏ।੨।

*ਦੋਹਰਾ*

ਉਹ ਤਲਵਾਰਾਂ ਕਢ ਕੇ ਉਸ ਇਸਤਰੀ ਦੇ ਸਿਰ ਉਤੇ ਆ ਖੜੋਤੇ। (ਕਹਿਣ ਲਗੇ ) ਜਾਂ ਤਾਂ ਧਨ ਦਸ ਦੇ, ਨਹੀਂ ਤਾਂ ਤੈਨੂੰ ਮਾਰ ਦੇਵਾਂਗੇ।੩।

*ਚੌਪਈ*

ਜਦ ਇਸਤਰੀ ਨੇ ਇਸ ਤਰ੍ਹਾਂ ਸੁਣਿਆ ਤਾਂ ਘਰ ਦਾ ਕੁਝ ਕੁ ਧਨ ਵਿਖਾਇਆ। ਫਿਰ ਕਿਹਾ-- ਮੈਂ ਹੋਰ ਧਨ ਵੀ ਵਿਖਾਉਂਦੀ ਹਾਂ ਜੇ ਮੇਰੀ ਜਾਨ ਬਖ਼ਸ਼ੀ ਕਰ ਦਿਓ।੪।

*ਸਵੈਯਾ*

(ਤੁਸੀਂ) ਮੈਨੂੰ ਅਜ ਕਿਉਂ ਮਾਰਦੇ ਹੋ, ਮੇਰੇ ਨਾਲ ਚਲੋ (ਮੈਂ ਤੁਹਾਨੂੰ) ਬਹੁਤ ਮਾਲ ਦਸਾਂਗੀ। (ਉਸ) ਸਾਰੇ ਮਾਲ ਨੂੰ ਮਹਾਬਤਿ ਖ਼ਾਨ ਰਖ ਕੇ ਗਿਆ ਹੈ, ਉਸ (ਮਾਲ) ਨੂੰ ਇਕੋ ਵਾਰ ਹਰ ਲਿਆਵਾਂਗੀ। (ਤੁਹਾਡੇ) ਪੁੱਤਰਾਂ ਪੋਤਰਿਆਂ ਤਕ ਸਭ ਦੀ ਗਰੀਬੀ ਅਜ ਛਿਣ ਭਰ ਵਿਚ ਦੂਰ ਕਰ ਦਿਆਂਗੀ। ਉਸ ਸਾਰੇ (ਮਾਲ) ਨੂੰ ਤੁਸੀਂ ਲੁਟ ਲਵੋ, ਮੈਂ ਉਸ ਨੂੰ ਆਪਣਾ ਹੱਥ ਤਕ ਨਹੀਂ ਲਗਾਵਾਂਗੀ।੫।

*ਚੌਪਈ*

(ਇਸਤਰੀ ਦੇ) ਬੋਲ ਸੁਣ ਕੇ ਚੋਰ ਤਿਆਰ ਹੋ ਗਏ। ਇਸਤਰੀ ਨੂੰ ਉਥੇ ਨਾਲ ਲੈ ਗਏ। ਜਿਥੇ ਦਾਰੂ (ਬਾਰੂਦ) ਦਾ ਕੋਠਾ ਭਰਿਆ ਹੋਇਆ ਸੀ, ਉਥੇ ਜਾ ਕੇ ਚੋਰਾਂ ਨੂੰ ਕਿਹਾ।੬।

*ਦੋਹਰਾ*

ਅਗਨਿ ਬਾਨ ਸੋ ਬਾਧਿ ਤ੍ਰਿਯ ਤਹ ਕੌ ਦਈ ਚਲਾਇ।
ਕਾਲ ਸਭਨ ਤਿਨ ਕੋ ਹੁਤੋ ਪਰਿਯੋ ਤਹੀ ਸਰ ਜਾਇ। ੭।

*ਚੌਪਈ*

ਤਸਕਰ ਜਾਰਿ ਮਸਾਲੈ ਪਰੇ। ਦਾਰੂ ਬਿਖੈ ਅੰਗਾਰੇ ਝਰੇ।
ਸਭ ਤਸਕਰ ਤਬ ਹੀ ਉਡ ਗਏ। ਭੂਚਰ ਤੇ ਖੇਚਰ ਸੋ ਭਏ। ੮।

ਦਾਰੂ ਉਡਤ ਚੋਰਿ ਉਡਿ ਗਏ। ਸਭ ਹੀ ਫਿਰਤ ਗਗਨ ਮੋ ਭਏ।
ਦਸ ਦਸ ਕੋਸ ਜਾਇ ਕਰ ਪਰੇ। ਹਾਡ ਗੋਡ ਨਹਿ ਮੂੰਡ ਉਬਰੇ। ੯।

ਏਕੈ ਬਾਰ ਚੋਰ ਉਡ ਗਏ। ਜੀਵਤ ਏਕ ਨ ਬਾਚਤ ਭਏ।
ਇਹ ਚਰਿਤ੍ਰ ਅਬਲਾ ਤਿਹ ਮਾਰਿਯੋ। ਛਲ ਕੇ ਅਪਨੋ ਧਾਮ ਉਬਾਰਿਯੋ। ੧0।

ਇਹ ਛਲ ਸਭ ਚੋਰਨ ਕਹ ਘਾਈ। ਬਹੁਰੈ ਧਾਮ ਆਪਨੋ ਆਈ।
ਇੰਦ੍ਰ ਬਿਸਨ ਬ੍ਰਹਮਾ ਸਿਵ ਹੋਈ। ਤ੍ਰਿਯ ਚਰਿਤ੍ਰ ਤੇ ਬਚਤ ਨ ਕੋਈ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਆਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੮੬। ੩੫੬੬। ਅਫਜੂੰ।*

*ਚੌਪਈ*

ਕਾਮ ਕਲਾ ਕਾਮਨਿ ਇਕ ਸੁਨੀ। ਬੇਦ ਸਾਸਤ੍ਰ ਭੀਤਰਿ ਅਤਿ ਗੁਨੀ।
ਤਾ ਕੋ ਪੁਤ੍ਰ ਨ ਆਗ੍ਯਾ ਮਾਨੈ। ਯਾ ਤੇ ਮਾਤ ਕੋਪ ਚਿਤ ਠਾਨੈ। ੧।

ਕੁਬੁਧਿ ਬਿਖੈ ਦਿਨੁ ਰੈਨਿ ਗਵਾਵੈ। ਮਾਤ ਪਿਤਾ ਕੋ ਦਰਬੁ ਲੁਟਾਵੈ।
ਗੁੰਡਨ ਸਾਥ ਕਰੈ ਗੁਜਰਾਨਾ। ਕਰਤ ਕੁਬਿਰਤਿ ਪਿਯਤ ਮਦ ਪਾਨਾ। ੨।

ਤਾ ਕੋ ਭ੍ਰਾਤ ਦੁਤਿਯ ਸੁਭ ਕਾਰੀ। ਜੂਪ ਰਹਿਤ ਨ ਕਛੂ ਦੁਰਚਾਰੀ।
ਤਾ ਸੌ ਨੇਹ ਮਾਤ ਕੋ ਰਹੈ। ਯਾ ਕੌ ਬੇਗਿ ਸੰਘਾਰੋ ਚਹੈ। ੩।

ਏਕ ਦਿਵਸ ਜਬ ਸੋ ਘਰ ਆਯੋ। ਸੋਤ ਛਾਪਰੀ ਮਾਝ ਤਕਾਯੋ।
ਟਟਿਆ ਦ੍ਵਾਰ ਆਗਿ ਦੈ ਦਈ। ਸੁਤ ਕੋ ਮਾਤ ਜਰਾਵਤ ਭਈ। ੪।

ਮਾਤ ਪੂਤ ਕੌ ਪ੍ਰਥਮ ਜਰਾਯੋ। ਰੋਇ ਰੋਇ ਸਭ ਜਗਤ ਸੁਨਾਯੋ।
ਆਗਿ ਲਗਾਇ ਪਾਨਿ ਕੌ ਧਾਈ। ਮੂਰਖ ਬਾਤ ਨ ਕਿਨਹੂੰ ਪਾਈ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੮੭। ੩੫੭੧। ਅਫਜੂੰ।*

*ਦੋਹਰਾ*

ਇਸਤਰੀ ਨੇ ਬਾਣ ਨਾਲ ਅਗਨੀ ਬੰਨ੍ਹ ਕੇ ਉਧਰ ਨੂੰ ਛਡ ਦਿੱਤਾ। ਸਾਰਿਆਂ ਚੋਰਾਂ ਦਾ ਕਾਲ ਰੂਪ ਤੀਰ ਉਥੇ ਜਾ ਪਿਆ।੭।

*ਚੌਪਈ*

ਚੋਰ ਮਸਾਲਾਂ ਜਲਾ ਕੇ ਉਥੇ ਜਾ ਪਏ। (ਮਿਸਾਲਾਂ ਤੋਂ) ਬਾਰੂਦ ਵਿਚ ਚੰਗਿਆੜੇ ਡਿਗੇ। (ਬਾਰੂਦ ਦੇ ਫਟਣ ਨਾਲ) ਤਦ ਹੀ ਸਾਰੇ ਚੋਰ ਉਡ ਗਏ। ਭੂਮੀ ਉਤੇ ਚਲਣ ਵਾਲੇ ਆਕਾਸ਼-ਚਾਰੀ ਹੋ ਗਏ।੮।

ਬਾਰੂਦ ਦੇ ਉਡਣ ਨਾਲ ਚੋਰ ਉਡ ਗਏ ਅਤੇ ਸਾਰੇ ਆਕਾਸ਼ ਵਿਚ ਘੁੰਮਣ ਲਗ ਗਏ। ਦਸ ਦਸ ਕੋਹ ਦੂਰ ਜਾ ਕੇ ਡਿਗੇ ਅਤੇ ਹਡ ਗੋਡੇ ਅਤੇ ਸਿਰ (ਸਭ) ਖ਼ਤਮ ਹੋ ਗਏ।੯।

ਇਕੋ ਹੀ ਵਾਰ ਚੋਰ (ਸਾਰੇ) ਉਡ ਗਏ। (ਉਨ੍ਹਾਂ ਵਿਚੋਂ) ਇਕ ਵੀ ਜੀਉਂਦਾ ਨ ਬਚਿਆ। ਇਸ ਚਰਿਤ੍ਰ ਨਾਲ ਇਸਤਰੀ ਨੇ ਉਨ੍ਹਾਂ ਨੂੰ ਮਾਰ ਦਿੱਤਾ ਅਤੇ ਛਲ ਨਾਲ ਆਪਣਾ ਘਰ ਬਚਾ ਲਿਆ।੧੦।

ਇਸ ਛਲ ਨਾਲ ਸਾਰਿਆਂ ਚੋਰਾਂ ਨੂੰ ਮਾਰ ਕੇ ਫਿਰ ਆਪਣੇ ਘਰ ਨੂੰ ਆਈ। ਇੰਦਰ, ਵਿਸ਼ਨੂ, ਬ੍ਰਹਮਾ, ਸ਼ਿਵ (ਕੋਈ ਵੀ) ਹੋਵੇ, ਇਸਤਰੀ ਚਰਿਤ੍ਰ ਤੋਂ ਕੋਈ ਵੀ ਬਚ ਨਹੀਂ ਸਕਦਾ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੬। ੩੫੬੬। ਚਲਦਾ।*

*ਚੌਪਈ*

ਕਾਮ ਕਲਾ ਨਾਂ ਦੀ ਇਕ ਇਸਤਰੀ ਸੁਣੀਂਦੀ ਸੀ ਜੋ ਵੇਦ ਸ਼ਾਸਤ੍ਰ ਵਿਚ ਬਹੁਤ ਗੁਣਵਾਨ ਸੀ। ਉਸ ਦਾ ਪੁੱਤਰ ਆਗਿਆ ਨਹੀਂ ਮੰਨਦਾ ਸੀ। ਇਸ ਲਈ ਮਾਤਾ ਸਦਾ ਚਿਤ ਵਿਚ ਕ੍ਰੋਧਿਤ ਰਹਿੰਦੀ ਸੀ।੧।

(ਉਹ ਪੁੱਤਰ) ਮਾੜੀ ਬੁੱਧੀ ਵਿਚ ਹੀ ਦਿਨ ਰਾਤ ਬਤੀਤ ਕਰਦਾ ਸੀ ਅਤੇ ਮਾਤਾ ਪਿਤਾ ਦੇ ਧਨ ਨੂੰ ਲੁਟਾਈ ਜਾਂਦਾ ਸੀ। ਉਹ ਗੁੰਡਿਆਂ ਨਾਲ ਸਮਾਂ ਬਤੀਤ ਕਰਦਾ ਸੀ ਅਤੇ ਸ਼ਰਾਬ ਪੀ ਕੇ ਮਾੜੇ ਕੰਮ ਕਰਦਾ ਸੀ।੨।

ਉਸ ਦਾ ਦੂਜਾ ਭਰਾ ਸ਼ੁਭ ਕਰਮ ਕਰਨ ਵਾਲਾ ਸੀ। (ਉਹ) ਜੂਏ ਤੋਂ ਰਹਿਤ ਸੀ ਅਤੇ ਕੁਝ ਵੀ ਦੁਰਾਚਾਰ ਨਹੀਂ (ਕਰਦਾ) ਸੀ। ਉਸ ਨਾਲ ਮਾਤਾ ਨੂੰ ਪਿਆਰ ਸੀ ਅਤੇ ਇਸ (ਕੁਪੁੱਤਰ) ਨੂੰ ਮਾਰ ਦੇਣਾ ਚਾਹੁੰਦੀ ਸੀ।੩।

ਇਕ ਦਿਨ ਜਦ ਉਹ ਘਰ ਆਇਆ ਅਤੇ ਛਪਰੀ ਵਿਚ ਸੁਤਾ ਹੋਇਆ ਵੇਖਿਆ। (ਛਪਰੀ ਦੇ) ਦੁਆਰ ਦੇ ਖਿੜਕੇ ਨੂੰ ਅੱਗ ਲਗਾ ਦਿੱਤੀ। (ਇਸ ਤਰ੍ਹਾਂ) ਪੁੱਤਰ ਨੂੰ ਮਾਂ ਨੇ ਸਾੜ ਦਿੱਤਾ।੪।

ਮਾਂ ਨੇ ਪਹਿਲਾਂ ਪੁੱਤਰ ਨੂੰ ਸਾੜਿਆ (ਅਤੇ ਫਿਰ) ਰੋ ਰੋ ਕੇ ਸਾਰੇ ਜਗਤ ਨੂੰ ਸੁਣਾਇਆ। (ਉਹ ਛਪਰੀ ਨੂੰ) ਅਗ ਲਗਾ ਕੇ ਪਾਣੀ ਲੈਣ ਲਈ ਭਜੀ। ਕਿਸੇ ਵੀ ਮੂਰਖ ਨੇ ਇਸ ਗੱਲ ਨੂੰ ਨਹੀਂ ਸਮਝਿਆ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੭। ੩੫੭੧। ਚਲਦਾ।*

*ਚੌਪਈ*

ਕੰਚਨ ਪ੍ਰਭਾ ਜਾਟਜਾ ਰਹੈ। ਅਤਿ ਦੁਤਿਵਾਨ ਤਾਹਿ ਜਗ ਕਹੈ।
ਭਰਤਾ ਏਕ ਪ੍ਰਥਮ ਤਿਨ ਕਿਯੋ। ਰੁਚਿਯੋ ਨ ਡਾਰਿ ਫਾਸ ਹਨਿ ਦਿਯੋ। ੧।

ਕੇਤਿਕ ਦਿਨਨ ਔਰ ਪਤਿ ਕਰਿਯੋ। ਸੋਊ ਨ ਰੁਚਿਯੋ ਕਟਾਰੀ ਮਰਿਯੋ।
ਮਾਸ ਬਿਖੈ ਔਰੈ ਪਤਿ ਪਾਯੋ। ਸੋਊ ਦੈ ਕੈ ਬਿਖੁ ਤ੍ਰਿਯ ਘਾਯੋ। ੨।

ਚੌਥੇ ਨਾਥ ਨਾਇਕਾ ਕੀਨੋ। ਤਾ ਕਹ ਹਨਿ ਪੰਚਮ ਕਹ ਲੀਨੋ।
ਛਠਵੇ ਮਾਰਿ ਸਪਤਮੋ ਘਾਯੋ। ਅਸਟਮ ਕੈ ਸੰਗ ਨੇਹ ਲਗਾਯੋ। ੩।

ਕਰਮ ਕਾਲ ਸੋਊ ਨਹਿ ਭਾਯੋ। ਜਮਧਰ ਭਏ ਤਾਹਿ ਤਿਨ ਘਾਯੋ।
ਧ੍ਰਿਗ ਧ੍ਰਿਗ ਜਾਨਿ ਜਗਤ ਤਿਹ ਕਰਿਯੋ। ਹਾਹਾਕਾਰ ਸਭਨ ਉਚਰਿਯੋ। ੪।

ਜਬ ਇਹ ਭਾਤਿ ਸੁਨਤਿ ਤ੍ਰਿਯ ਭਈ। ਜਾਨੁਕ ਬਿਨ ਮਾਰੇ ਮਰ ਗਈ।
ਅਬ ਹੌ ਜਰੋ ਨਾਥ ਤਨ ਜਾਈ। ਇਨ ਸਭਹੂੰਨ ਚਰਿਤ੍ਰ ਦਿਖਾਈ। ੫।

ਅਰੁਨ ਬਸਤ੍ਰ ਧਰ ਪਾਨ ਚਬਾਏ। ਲੋਗ ਸਭਨ ਕੋ ਕੂਕ ਸੁਨਾਏ।
ਯੌ ਕਹਿ ਹਾਥਿ ਸਿਧੌਰੇ ਗਹਿਯੋ। ਜਰਿਬੋ ਸਾਥ ਨਾਥ ਕੈ ਚਹਿਯੋ। ੬।

*ਦੋਹਰਾ*

ਸਪਤ ਨਾਥ ਨਿਜ ਕਰਨ ਹਨਿ ਕਿਯੋ ਸਤੀ ਕੋ ਭੇਸ।
ਊਚ ਨੀਚ ਦੇਖਤ ਤਰਨਿ ਪਾਵਕ ਕਿਯੋ ਪ੍ਰਵੇਸ। ੭।
ਸਪਤ ਨਾਥ ਨਿਜੁ ਹਾਥ ਹਨਿ ਅਸਟਮ ਕੌ ਗਰ ਲਾਇ।
ਸਭ ਲੋਗਨ ਦੇਖਤ ਜਰੀ ਢੋਲ ਮ੍ਰਿਦੰਗ ਬਜਾਇ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੮੮। ੩੫੭੯। ਅਫਜੂੰ।*

*ਦੋਹਰਾ*

ਭੂਪ ਕਲਾ ਨਾਮਾ ਰਹੈ ਸੁਤਾ ਸਾਹ ਕੀ ਏਕ।
ਅਧਿਕ ਦਰਬ ਤਾ ਕੇ ਰਹੈ ਦਾਸੀ ਰਹੈ ਅਨੇਕ। ੧।

*ਚੌਪਈ*

ਮਿਸਰੀ ਕੋ ਹੀਰਾ ਤਿਨ ਲਿਯੋ। ਡਬਿਯਾ ਬਿਖੈ ਡਾਰਿ ਕਰਿ ਦਿਯੋ।
ਸਾਹਜਹਾਂ ਜਹ ਸਭਾ ਬਨਾਈ। ਬਹਲ ਬੈਠਿ ਤਿਹ ਓਰ ਸਿਧਾਈ। ੨।

ਅਰਧ ਬਜਾਰ ਬਿਖੈ ਜਬ ਗਈ। ਸੁੰਦਰ ਨਰਿਕ ਬਿਲੋਕਤ ਭਈ।
ਅਧਿਕ ਦਰਬੁ ਦੈ ਨਿਕਟਿ ਬੁਲਾਯੋ। ਨਿਜ ਗਾਡੀ ਕੇ ਸਾਥ ਲਗਾਯੋ। ੩।

*ਚੌਪਈ*

ਕੰਚਨ ਪ੍ਰਭਾ ਨਾਂ ਦੀ ਇਕ ਜੱਟ ਦੀ ਧੀ ਰਹਿੰਦੀ ਸੀ। ਉਸ ਨੂੰ ਜਗਤ ਅਤਿ ਸੁੰਦਰ ਕਹਿੰਦਾ ਸੀ। ਉਸ ਨੇ ਪਹਿਲਾਂ ਇਕ ਪਤੀ ਕੀਤਾ। ਉਹ ਚੰਗਾ ਨ ਲਗਿਆ, ਫਾਹੀ ਪਾ ਕੇ ਮਾਰ ਦਿੱਤਾ।੧।

ਕੁਝ ਕੁ ਦਿਨਾਂ ਬਾਦ ਹੋਰ ਪਤੀ ਕਰ ਲਿਆ। ਉਹ ਵੀ ਪਸੰਦ ਨ ਆਇਆ ਅਤੇ ਕਟਾਰੀ ਮਾਰ ਕੇ ਮਾਰ ਦਿੱਤਾ। (ਇਕ) ਮਹੀਨੇ ਬਾਦ ਹੋਰ ਪਤੀ ਪ੍ਰਾਪਤ ਕੀਤਾ। ਉਸ ਨੂੰ ਵੀ ਇਸਤਰੀ ਨੇ ਜ਼ਹਿਰ ਦੇ ਕੇ ਮਾਰ ਦਿੱਤਾ।੨।

ਉਸ ਨਾਇਕਾ ਨੇ ਚੌਥਾ ਪਤੀ ਕੀਤਾ। ਉਸ ਨੂੰ ਮਾਰ ਕੇ ਪੰਜਵਾਂ ਕਰ ਲਿਆ। ਛੇਵੇਂ ਨੂੰ ਮਾਰ ਕੇ (ਫਿਰ) ਸੱਤਵਾਂ ਮਾਰ ਦਿੱਤਾ। (ਫਿਰ) ਅੱਠਵੇਂ ਨਾਲ ਪ੍ਰੇਮ ਕਰਨ ਲਗੀ।੩।

ਕਾਲ ਕਰਮ (ਵੇਖੋ), ਉਹ ਵੀ ਚੰਗਾ ਨ ਲਗਾ। ਕਟਾਰ ਮਾਰ ਕੇ ਉਸ ਨੂੰ ਵੀ ਉਸ ਨੇ ਮਾਰ ਦਿੱਤਾ। ਸਾਰੇ ਜਗਤ ਨੇ ਇਹ ਜਾਣ ਕੇ ਉਸ ਨੂੰ ਧਿਕਾਰਿਆ। ਸਭ ਲੋਕਾਂ ਨੇ ਹਾ-ਹਾ ਕਾਰ ਮਚਾਇਆ।੪।

ਜਦ ਇਸਤਰੀ ਨੇ ਇਸ ਤਰ੍ਹਾਂ ਸੁਣਿਆ ਤਾਂ ਮਾਨੋ ਬਿਨਾ ਮਾਰਿਆਂ ਹੀ ਮਰ ਗਈ। (ਸੋਚਣ ਲਗੀ) ਹੁਣ ਮੈਂ ਆਪਣੇ ਪਤੀ ਨਾਲ ਹੀ ਸੜ ਮਰਾਂਗੀ ਅਤੇ ਇਨ੍ਹਾਂ ਸਾਰਿਆਂ ਨੂੰ ਚਰਿਤ੍ਰ ਵਿਖਾਵਾਂਗੀ।੫।

ਉਸ ਨੇ ਲਾਲ ਬਸਤ੍ਰ ਧਾਰਨ ਕਰ ਕੇ ਪਾਨ ਚਬਾਇਆ ਅਤੇ ਸਾਰਿਆਂ ਲੋਕਾਂ ਨੂੰ ਕੂਕ ਕੂਕ ਕੇ ਸੁਣਾਇਆ। ਇਹ ਕਹਿ ਕੇ ਉਸ ਨੇ ਹੱਥ ਵਿਚ ਸੰਧੂਰ ਲੈ ਲਿਆ ਅਤੇ ਪਤੀ ਨਾਲ ਸੜਨਾ ਚਾਹਿਆ।੬।

*ਦੋਹਰਾ*

ਸੱਤ ਪਤੀਆਂ ਨੂੰ ਆਪਣੇ ਹੱਥਾਂ ਨਾਲ ਮਾਰ ਕੇ (ਹੁਣ) ਸਤੀ ਦਾ ਭੇਸ ਕਰ ਲਿਆ। ਉੱਚਿਆਂ ਨੀਵਿਆਂ ਦੇ ਵੇਖਦੇ ਹੋਇਆਂ ਇਸਤਰੀ ਨੇ ਅਗਨੀ (ਭਾਵ ਚਿਖਾ) ਵਿਚ ਪ੍ਰਵੇਸ਼ ਕਰ ਲਿਆ।੭। ਸੱਤ ਪਤੀਆਂ ਨੂੰ ਆਪਣੇ ਹੱਥਾਂ ਨਾਲ ਮਾਰ ਕੇ ਅਤੇ ਅੱਠਵੇਂ ਨੂੰ ਗਲ ਨਾਲ ਲਗਾ ਕੇ, ਸਾਰਿਆਂ ਲੋਕਾਂ ਦੇ ਵੇਖਦੇ ਵੇਖਦੇ ਢੋਲ ਮ੍ਰਿਦੰਗਿ ਵਜਾਉਂਦੀ ਹੋਈ ਸੜ ਮੋਈ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੮। ੩੫੭੯। ਚਲਦਾ।*

*ਦੋਹਰਾ*

ਭੂਪ ਕਲਾ ਨਾਂ ਦੀ ਇਕ ਸ਼ਾਹ ਦੀ ਪੁੱਤਰੀ ਰਹਿੰਦੀ ਸੀ। ਉਸ ਕੋਲ ਬਹੁਤ ਧਨ ਸੀ ਅਤੇ ਅਨੇਕ ਦਾਸੀਆਂ ਰਹਿੰਦੀਆਂ ਸਨ।੧।

*ਚੌਪਈ*

ਉਸ ਨੇ ਮਿਸਰੀ ਦਾ ਇਕ ਹੀਰਾ (ਬਣਾ) ਲਿਆ ਅਤੇ ਉਸ ਨੂੰ ਡਬੀ ਵਿਚ ਬੰਦ ਕਰ ਦਿੱਤਾ। ਜਿਥੇ ਸ਼ਾਹਜਹਾਨ ਸਭਾ ਬਣਾ ਕੇ (ਬੈਠਾ ਸੀ), ਬਹਿਲ (ਬੈਲ-ਗੱਡੀ) ਵਿਚ ਬੈਠ ਕੇ ਉਧਰ ਨੂੰ ਚਲ ਪਈ।੨।

ਜਦ ਉਹ ਬਾਜ਼ਾਰ ਦੇ ਅੱਧ ਵਿਚ ਪਹੁੰਚੀ, (ਤਾਂ ਉਸ ਨੇ) ਇਕ ਸੁੰਦਰ ਪੁਰਸ਼ ਨੂੰ ਵੇਖਿਆ। ਉਸ ਨੂੰ ਬਹੁਤ ਧਨ ਦੇ ਕੇ ਨੇੜੇ ਬੁਲਾਇਆ ਅਤੇ ਆਪਣੀ ਬਹਿਲ ਦੇ ਨਾਲ ਨਾਲ ਤੋਰ ਲਿਆ।੩।

ਚਲਿਤ ਚਲਿਤ ਰਜਨੀ ਪਰਿ ਗਈ। ਸੂਰਜ ਛਪ੍ਯੋ ਚੰਦ੍ਰ ਦੁਤਿ ਭਈ।
ਬਹਲ ਬਿਖੈ ਗਹਿ ਬਾਹ ਚੜਾਯੋ। ਕਾਮ ਕੇਲ ਤਿਹ ਸੰਗ ਉਪਜਾਯੋ। ੪।

ਜ੍ਯੋ ਜ੍ਯੋ ਬਹਲ ਹਿਲੋਰੇ ਖਾਵੈ। ਉਛਰੇ ਬਿਨਾ ਕਾਜ ਹ੍ਵੈ ਜਾਵੈ।
ਲਖੈ ਲੋਗ ਗਾਡੀ ਕਰ ਮਾਰੈ। ਭੇਦ ਅਭੇਦ ਨ ਕੋਊ ਬਿਚਾਰੈ। ੫।

ਭਾਖਿ ਬੈਨ ਤੇ ਬਹਲ ਧਵਾਈ। ਕਾਮ ਰੀਤਿ ਕਰਿ ਪ੍ਰੀਤਿ ਉਪਜਾਈ।
ਭਰਿ ਕਰਿ ਭੋਗ ਬਾਮ ਸੌ ਕੀਨੋ। ਬੀਚ ਬਜਾਰਨ ਕਿਨਹੂੰ ਚੀਨੋ। ੬।

*ਦੋਹਰਾ*

ਕੇਲ ਕਰਤ ਇਹ ਚੰਚਲਾ ਤਹਾ ਪਹੂਚੀ ਆਇ।
ਸਾਹਜਹਾਂ ਬੈਠੇ ਜਹਾ ਨੀਕੀ ਸਭਾ ਬਨਾਇ। ੭।

*ਚੌਪਈ*

ਮਿਸਰੀ ਕੇ ਹੀਰਾ ਕਰ ਲਿਯੋ। ਲੈ ਹਜਰਤਿ ਕੇ ਹਾਜਰ ਕਿਯੋ।
ਸਾਹਜਹਾਂ ਤਿਹ ਕਛੂ ਨ ਚੀਨੋ। ਤੀਸ ਹਜਾਰ ਰੁਪੈਯਾ ਦੀਨੋ। ੮।

ਇਹ ਛਲ ਸੌ ਸਾਹਹਿ ਛਲਿ ਗਈ। ਉਠੀ ਸਭਾ ਆਵਤ ਸੋਊ ਭਈ।
ਪੰਦ੍ਰਹ ਸਹਸ੍ਰ ਆਪੁ ਤ੍ਰਿਯ ਲੀਨੋ। ਪੰਦ੍ਰਹ ਸਹਸ੍ਰ ਮੀਤ ਕੋ ਦੀਨੋ। ੯।

*ਦੋਹਰਾ*

ਸਾਹਜਹਾਂ ਛਲਿ ਮੀਤ ਸੌ ਕਾਮ ਕਲੋਲ ਕਮਾਇ।
ਧਾਮ ਆਨਿ ਪਹੁਚਤ ਭਈ ਸਕਿਯੋ ਨ ਕੋਊ ਪਾਇ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੮੯। ੩੫੮੯। ਅਫਜੂੰ।*

*ਚੌਪਈ*

ਇਕ ਦਿਨ ਬਾਗ ਚੰਚਲਾ ਗਈ। ਹਸਿ ਹਸਿ ਬਚਨ ਬਖਾਨਤ ਭਈ।
ਸ੍ਰੀ ਨਿਸਿ ਰਾਜ ਪ੍ਰਭਾ ਤ੍ਰਿਯ ਤਹਾ। ਐਸੀ ਭਾਤਿ ਉਚਾਰਿਯੋ ਉਹਾ। ੧।

ਜੌ ਰਾਜੇ ਤੇ ਬਾਰਿ ਭਿਰਾਊ। ਅਪਨੀ ਝਾਂਟੈ ਸਭੈ ਮੁੰਡਾਊ।
ਤਬ ਤ੍ਰਿਯ ਹੋਡ ਸਕਲ ਤੁਮ ਹਾਰਹੁ। ਨਿਜੁ ਨੈਨਨ ਇਹ ਚਰਿਤ ਨਿਹਾਰਹੁ। ੨।

ਯੌ ਕਹਿ ਕੈ ਸੁਭ ਭੇਸ ਬਨਾਯੋ। ਦੇਵ ਅਦੇਵਨ ਕੋ ਬਿਰਮਾਯੋ।
ਚਰਿਤ੍ਰ ਸਿੰਘ ਰਾਜਾ ਜਬ ਆਯੋ। ਸੁਨਿ ਇਹ ਬਚਨ ਚੰਚਲਾ ਪਾਯੋ। ੩।

ਤੁਰਦਿਆਂ ਤੁਰਦਿਆਂ ਰਾਤ ਪੈ ਗਈ। ਸੂਰਜ ਡੁਬ ਗਿਆ ਅਤੇ ਚੰਨ ਦੀ ਚਾਨਣੀ ਹੋ ਗਈ। ਬਾਂਹ ਪਕੜ ਕੇ (ਉਸ ਪੁਰਸ਼ ਨੂੰ) ਬਹਿਲ ਵਿਚ ਚੜ੍ਹਾ ਲਿਆ ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ।੪।

ਜਿਉਂ ਜਿਉਂ ਬਹਿਲ ਹਿਲੋਰੇ (ਹਿਚਕੋਲੇ) ਖਾਂਦੀ ਸੀ (ਤਾਂ ਉਨ੍ਹਾਂ ਦਾ) ਉਛਲਣ ਤੋਂ ਬਿਨਾ ਕੰਮ ਹੁੰਦਾ ਜਾਂਦਾ ਸੀ। ਲੋਕੀਂ ਸਮਝਦੇ ਕਿ ਬਹਿਲ 'ਚੀਕੂੰ ਚੀਕੂੰ' ਕਰਦੀ ਸੀ, ਪਰ ਭੇਦ ਅਭੇਦ (ਦੀ ਗੱਲ) ਕੋਈ ਵੀ ਵਿਚਾਰਦਾ ਨਹੀਂ ਸੀ।੫।

ਉਸ ਨੇ ਬੋਲ ਕੇ ਬਹਲ ਨੂੰ ਤੇਜ਼ ਚਲਵਾਇਆ ਅਤੇ ਪ੍ਰੇਮ ਪੂਰਵਕ ਰਤੀ-ਕ੍ਰੀੜਾ ਕੀਤੀ। ਉਸ ਨੇ ਜੀ ਭਰ ਕੇ ਇਸਤਰੀ ਨਾਲ ਕਾਮ-ਕੇਲ ਕੀਤੀ। ਬਾਜ਼ਾਰ ਵਿਚ ਕਿਸੇ ਨੇ ਵੀ ਨ ਸਮਝਿਆ।੬।

*ਦੋਹਰਾ*

ਕਾਮ-ਕ੍ਰੀੜਾ ਕਰਦਿਆਂ ਉਹ ਇਸਤਰੀ ਉਥੇ ਆ ਪਹੁੰਚੀ ਜਿਥੇ ਸ਼ਾਹਜਹਾਨ ਚੰਗੀ ਤਰ੍ਹਾਂ ਸਭਾ ਲਗਾ ਕੇ ਬੈਠਾ ਸੀ।੭।

*ਚੌਪਈ*

(ਉਸ ਨੇ) ਮਿਸਰੀ ਦਾ ਹੀਰਾ ਹੱਥ ਵਿਚ ਲਿਆ ਅਤੇ ਲੈ ਕੇ ਬਾਦਸ਼ਾਹ ਦੇ ਹਾਜ਼ਰ ਕੀਤਾ। ਸ਼ਾਹਜਹਾਨ ਨੇ ਉਸ (ਹੀਰੇ) ਨੂੰ ਨ ਪਛਾਣਿਆ ਅਤੇ ਤੀਹ ਹਜ਼ਾਰ ਰੁਪਇਆ ਦੇ ਦਿੱਤਾ।੮।

ਇਸ ਛਲ ਨਾਲ (ਉਹ ਇਸਤਰੀ) ਬਾਦਸ਼ਾਹ ਨੂੰ ਛਲ ਗਈ ਅਤੇ ਸਭਾ ਤੋਂ ਉਠ ਕੇ ਆ ਗਈ। (ਉਸ) ਇਸਤਰੀ ਨੇ ਪੰਦ੍ਰਹਾ ਹਜ਼ਾਰ ਆਪ ਰਖ ਲਏ ਅਤੇ ਪੰਦ੍ਰਹਾ ਹਜ਼ਾਰ ਮਿਤਰ ਨੂੰ ਦੇ ਦਿੱਤੇ।੯।

*ਦੋਹਰਾ*

ਸ਼ਾਹਜਹਾਨ ਨੂੰ ਛਲ ਕੇ ਅਤੇ ਮਿਤਰ ਨਾਲ ਕਾਮ-ਕ੍ਰੀੜਾ ਕਰ ਕੇ ਆਪਣੇ ਘਰ ਵਿਚ ਆ ਗਈ। ਕੋਈ ਵੀ (ਉਸ ਦੇ ਭੇਦ ਨੂੰ) ਨ ਪਾ ਸਕਿਆ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੮੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੮੯। ੩੫੮੯। ਚਲਦਾ।*

*ਚੌਪਈ*

ਇਕ ਦਿਨ ਬਾਗ ਵਿਚ ਇਸਤਰੀਆਂ ਗਈਆਂ ਅਤੇ ਹਸ ਹਸ ਕੇ ਗੱਲਾਂ ਕਰਨ ਲਗੀਆਂ। ਉਥੇ ਇਕ ਨਿਸਿ ਰਾਜ ਪ੍ਰਭਾ ਨਾਂ ਦੀ ਇਸਤਰੀ ਸੀ। ਉਸ ਨੇ ਉਥੇ ਇਸ ਤਰ੍ਹਾਂ ਕਿਹਾ।੧।

ਜੇ (ਮੈਂ) ਰਾਜੇ ਤੋਂ ਪਾਣੀ ਭਰਵਾਵਾਂ ਅਤੇ ਆਪਣੀਆਂ ਸਾਰੀਆਂ ਝਾਂਟਾਂ ਉਸ ਤੋਂ ਮੁਨਵਾਵਾਂ। ਤਦ ਹੇ ਇਸਤਰੀਓ! ਤੁਸੀਂ ਸਾਰੀਆਂ ਸ਼ਰਤ ਹਾਰ ਜਾਓਗੀਆਂ। ਆਪਣੀਆਂ ਅੱਖਾਂ ਨਾਲ (ਮੇਰਾ) ਇਹ ਚਰਿਤ੍ਰ ਵੇਖਿਓ।੨।

ਇਹ ਕਹਿ ਕੇ ਉਸ ਨੇ ਸੁੰਦਰ ਭੇਸ ਬਣਾਇਆ ਅਤੇ ਦੇਵਤਿਆਂ ਤੇ ਦੈਂਤਾ ਨੂੰ (ਆਪਣੀ ਸੁੰਦਰਤਾ ਨਾਲ) ਭਰਮਾ ਦਿੱਤਾ। ਜਦ ਚਰਿਤ੍ਰ ਸਿੰਘ ਰਾਜਾ ਆਇਆ ਤਾਂ ਇਸਤਰੀਆਂ ਨੇ ਇਹ ਗੱਲ ਸੁਣ ਲਈ (ਭਾਵ ਰਾਜੇ ਦੀ ਆਮਦ ਦਾ ਪਤਾ ਚਲ ਗਿਆ)।੩।

ਬੈਠ ਝਰੋਖਾ ਦਈ ਦਿਖਾਈ। ਰਾਜਾ ਰਹੇ ਰੂਪ ਉਰਝਾਈ।
ਏਕ ਬਾਰ ਇਹ ਕੌ ਜੌ ਪਾਊ। ਜਨਮ ਸਹਸ੍ਰ ਲਗੇ ਬਲਿ ਜਾਊ। ੪।

ਪਠੈ ਸਹਚਰੀ ਲਈ ਬੁਲਾਈ। ਪ੍ਰੀਤਿ ਸਹਿਤ ਰਸ ਰੀਤੁਪਜਾਈ।
ਅਬਲਾ ਤਬ ਮੁਰਛਿਤ ਹ੍ਵੈ ਗਈ। ਪਾਨਿ ਪਾਨਿ ਉਚਰਤ ਮੁਖ ਭਈ। ੫।

ਉਠ ਕਰਿ ਆਪੁ ਰਾਵ ਤਬ ਗਯੋ। ਤਾ ਕਹ ਪਾਨਿ ਪਯਾਵਤ ਭਯੋ।
ਪਾਨਿ ਪਿਏ ਬਹੁਰੇ ਸੁਧਿ ਭਈ। ਰਾਜੈ ਫਿਰਿ ਚੁੰਬਨ ਤਿਹ ਲਈ। ੬।

ਜਬ ਸੁਧਿ ਮੈ ਅਬਲਾ ਕਛੁ ਆਈ। ਬਹੁਰਿ ਕਾਮ ਕੀ ਕੇਲ ਮਚਾਈ।
ਦੋਊ ਤਰਨ ਨ ਕੋਊ ਹਾਰੈ। ਯੌ ਰਾਜਾ ਤਿਹ ਸਾਥ ਬਿਹਾਰੈ। ੭।

ਬਹੁਰਿ ਬਾਲ ਇਹ ਭਾਤਿ ਉਚਾਰੀ। ਸੁਨੋ ਰਾਵ ਤੁਮ ਬਾਤ ਹਮਾਰੀ।
ਤ੍ਰਿਯ ਕੀ ਝਾਂਟਿ ਨ ਮੂੰਡੀ ਜਾਈ। ਬੇਦ ਪੁਰਾਨਨ ਮੈ ਸੁਨਿ ਪਾਈ। ੮।

ਹਸਿ ਕਰਿ ਰਾਵ ਬਚਨ ਯੌ ਠਾਨ੍ਯੋ। ਮੈ ਅਪੁਨੇ ਜਿਯ ਸਾਚ ਨ ਜਾਨ੍ਯੋ।
ਤੈ ਤ੍ਰਿਯ ਹਮ ਸੋ ਝੂਠ ਉਚਾਰੀ। ਹਮ ਮੂੰਡੈਗੇ ਝਾਂਟਿ ਤਿਹਾਰੀ। ੯।

ਤੇਜ ਅਸਤੁਰਾ ਏਕ ਮੰਗਾਯੋ। ਨਿਜ ਕਰ ਗਹਿ ਕੈ ਰਾਵ ਚਲਾਯੋ।
ਤਾ ਕੀ ਮੂੰਡਿ ਝਾਂਟਿ ਸਭ ਡਾਰੀ। ਦੈ ਕੈ ਹਸੀ ਚੰਚਲਾ ਤਾਰੀ। ੧੦।

*ਦੋਹਰਾ*

ਪਾਨਿ ਭਰਾਯੋ ਰਾਵ ਤੇ ਨਿਜੁ ਕਰ ਝਾਂਟਿ ਮੁੰਡਾਇ।
ਹੋਡ ਜੀਤ ਲੇਤੀ ਭਈ ਤਿਨ ਅਬਲਾਨ ਦਿਖਾਇ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨਬਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੯੦। ੩੬੦੦। ਅਫਜੂੰ।*

*ਚੌਪਈ*

ਏਕ ਲਹੌਰ ਛਤ੍ਰਿਜਾ ਰਹੈ। ਰਾਇ ਪ੍ਰਬੀਨ ਤਾਹਿ ਜਗ ਕਹੈ।
ਅਪ੍ਰਮਾਨ ਤਿਹ ਪ੍ਰਭਾ ਬਿਰਾਜੈ। ਦੇਵ ਜਨਨਿ ਕੋ ਲਖਿ ਮਨੁ ਲਾਜੈ। ੧।

*ਦੋਹਰਾ*

ਏਕ ਮੁਗਲ ਤਿਹ ਨ੍ਹਾਤ ਕੈ ਰੀਝ੍ਯੋ ਅੰਗ ਨਿਹਾਰਿ।
ਗਿਰਿਯੋ ਮੂਰਛਨਾ ਹ੍ਵੈ ਧਰਨਿ ਬਿਰਹਾ ਤਨ ਗਯੋ ਮਾਰਿ। ੨।

*ਚੌਪਈ*

ਧਾਮ ਆਨ ਇਕ ਸਖੀ ਬੁਲਾਈ। ਬਾਤ ਸਭੈ ਤਿਹ ਤੀਰ ਜਤਾਈ।
ਜੌ ਮੋ ਕੌ ਤੂ ਤਾਹਿ ਮਿਲਾਵੈ। ਅਪੁਨੇ ਮੁਖ ਮਾਗੈ ਸੋ ਪਾਵੈ। ੩।

ਤਬ ਸੋ ਸਖੀ ਧਾਮ ਤਿਹ ਗਈ। ਐਸੋ ਬਚਨ ਬਖਾਨਤ ਭਈ।
ਮਾਤਾ ਤੋਰਿ ਬੁਲਾਵਤ ਤੋ ਕੌ। ਤਾ ਤੇ ਪਠੈ ਦਯੋ ਹ੍ਯਾ ਮੋ ਕੌ। ੪।

ਉਸ ਨੇ ਝਰੋਖੇ ਵਿਚ ਬੈਠ ਕੇ ਰਾਜੇ ਨੂੰ ਵਿਖਾਲੀ ਦਿੱਤੀ। ਰਾਜਾ ਉਸ ਦੇ ਰੂਪ ਉਤੇ ਮੋਹਿਤ ਹੋ ਗਿਆ। (ਰਾਜਾ ਮਨ ਵਿਚ ਸੋਚਣ ਲਗਾ ਕਿ) ਜੇ ਇਕ ਵਾਰ ਮੈਂ ਇਸ ਨੂੰ ਪ੍ਰਾਪਤ ਕਰ ਲਵਾਂ ਤਾਂ ਹਜ਼ਾਰ ਜਨਮ ਤਕ (ਇਸ ਤੋਂ) ਵਾਰਨੇ ਜਾਵਾਂ।੪।

ਦਾਸੀ ਭੇਜ ਕੇ ਉਸ ਨੂੰ ਬੁਲਾ ਲਿਆ ਅਤੇ ਪ੍ਰੀਤ ਸਹਿਤ ਰਤੀ ਰਸ ਨੂੰ ਪੈਦਾ ਕੀਤਾ। ਇਸਤਰੀ ਤਦ ਬੇਹੋਸ਼ ਹੋ ਗਈ ਅਤੇ ਮੂੰਹੋਂ ਪਾਣੀ ਪਾਣੀ ਕਹਿਣ ਲਗੀ।੫।

ਤਦ ਰਾਜਾ ਆਪ ਉਠ ਕੇ ਗਿਆ ਅਤੇ ਉਸ ਨੂੰ ਪਾਣੀ ਪਿਲਾਣ ਲਗਾ। ਪਾਣੀ ਪੀਣ ਨਾਲ ਫਿਰ ਉਸ ਨੂੰ ਹੋਸ਼ ਆਈ ਅਤੇ ਰਾਜੇ ਨੇ ਫਿਰ ਉਸ ਦਾ ਚੁੰਬਣ ਲਿਆ।੬।

ਜਦ ਉਹ ਇਸਤਰੀ ਜ਼ਰਾ ਹੋਸ਼ ਵਿਚ ਆਈ ਤਾਂ ਫਿਰ ਕਾਮ-ਕ੍ਰੀੜਾ ਸ਼ੁਰੂ ਕਰ ਦਿੱਤੀ। ਦੋਵੇਂ ਜਵਾਨ ਸਨ, ਕੋਈ ਹਾਰ ਨਹੀਂ ਰਿਹਾ ਸੀ। ਇਸ ਤਰ੍ਹਾਂ ਰਾਜਾ ਉਸ ਨਾਲ ਰਮਣ ਕਰ ਰਿਹਾ ਸੀ।੭।

ਫਿਰ ਇਸਤਰੀ ਨੇ ਇਸ ਤਰ੍ਹਾਂ ਕਿਹਾ--ਹੇ ਰਾਜਨ! ਤੁਸੀਂ ਮੇਰੀ ਗੱਲ ਸੁਣੋ। ਮੈਂ ਵੇਦਾਂ ਪੁਰਾਣਾਂ ਵਿਚ ਸੁਣਿਆ ਹੈ ਕਿ ਇਸਤਰੀ ਦੀ ਝਾਂਟ ਮੁੰਨੀ ਨਹੀਂ ਜਾਂਦੀ।੮।

ਹਸ ਕੇ ਰਾਜੇ ਨੇ ਕਿਹਾ ਕਿ ਇਸ ਗੱਲ ਨੂੰ ਮੈਂ ਆਪਣੇ ਮਨ ਵਿਚ ਸਚ ਨਹੀਂ ਮੰਨਦਾ। ਹੇ ਇਸਤਰੀ! ਤੂੰ ਮੈਨੂੰ ਝੂਠ ਕਿਹਾ ਹੈ। ਮੈਂ ਤੇਰੀ ਝਾਂਟ ਮੁੰਨਾਂਗਾ।੯।

(ਰਾਜੇ ਨੇ) ਇਕ ਤੇਜ਼ ਉਸਤਰਾ ਮੰਗਵਾਇਆ ਅਤੇ ਰਾਜੇ ਨੇ ਆਪਣੇ ਹਥ ਵਿਚ ਲੈ ਕੇ ਚਲਾਇਆ। ਉਸ ਦੀ ਸਾਰੀ ਝਾਂਟ ਮੁੰਨ ਦਿੱਤੀ। ਇਸਤਰੀ ਤਾੜੀ ਵਜਾ ਕੇ ਹਸੀ।੧੦।

*ਦੋਹਰਾ*

(ਪਹਿਲਾਂ) ਰਾਜੇ ਤੋਂ ਪਾਣੀ ਭਰਵਾਇਆ (ਫਿਰ ਉਸ ਦੇ) ਹੱਥੋਂ ਝਾਂਟ ਮੁੰਨਵਾਈ। ਉਨ੍ਹਾਂ ਇਸਤਰੀਆਂ ਨੂੰ ਵਿਖਾ ਕੇ ਸ਼ਰਤ ਜਿਤ ਲਈ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੦। ੩੬੦੦। ਚਲਦਾ।*

*ਚੌਪਈ*

ਲਾਹੌਰ ਵਿਚ ਇਕ ਛਤ੍ਰੀ-ਪੁੱਤਰੀ ਰਹਿੰਦੀ ਸੀ। ਉਸ ਨੂੰ ਸਾਰੇ ਪ੍ਰਬੀਨ ਰਾਇ ਆਖਦੇ ਸਨ। ਉਸ ਦੀ ਸੁੰਦਰਤਾ ਬੇਹਿਸਾਬੀ ਸੀ ਜਿਸ ਨੂੰ ਵੇਖ ਕੇ ਦੇਵਤਿਆਂ ਦੀਆਂ ਮਾਂਵਾਂ ਵੀ ਮਨ ਵਿਚ ਲਜਿਤ ਹੁੰਦੀਆਂ ਸਨ।੧।

*ਦੋਹਰਾ*

ਇਕ ਮੁਗਲ ਉਸ ਦਾ ਨਹਾਣ ਵੇਲੇ ਸ਼ਰੀਰ ਵੇਖ ਕੇ ਮੋਹਿਤ ਹੋ ਗਿਆ। ਬਿਰਹੋਂ (ਦਾ ਬਾਣ) ਵਜਣ ਕਾਰਨ (ਉਹ) ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਿਆ।੨।

*ਚੌਪਈ*

ਉਸ ਨੇ ਘਰ ਆ ਕੇ ਇਕ ਦਾਸੀ ('ਸਖੀ') ਬੁਲਾਈ ਅਤੇ ਉਸ ਨੂੰ ਸਾਰੀ ਗੱਲ ਦਸੀ। ਜੇ ਤੂੰ ਮੈਨੂੰ ਉਸ ਨਾਲ ਮਿਲਾ ਦੇਵੇਂ ਤਾਂ ਆਪਣੇ ਮੂੰਹ ਮੰਗਿਆ (ਇਨਾਮ) ਪ੍ਰਾਪਤ ਕਰੇਂ।੩।

ਤਦ ਉਹ ਦਾਸੀ ਉਸ ਦੇ ਘਰ ਗਈ ਅਤੇ ਇਸ ਤਰ੍ਹਾਂ ਗੱਲ ਕਰਨ ਲਗੀ। ਤੇਰੀ ਮਾਂ ਤੈਨੂੰ ਬੁਲਾਉਂਦੀ ਹੈ। ਇਸ ਲਈ ਮੈਨੂੰ ਇਥੇ ਭੇਜਿਆ ਹੈ।੪।

ਯੌ ਜਬ ਬਚਨ ਤਾਹਿ ਤਿਹ ਕਹਿਯੋ। ਮਿਲਬ ਸੁਤਾ ਮਾਤਾ ਸੌ ਚਹਿਯੋ।
ਡੋਰੀ ਬਿਖੈ ਤਾਹਿ ਬੈਠਾਰਿਯੋ। ਦਰ ਪਰਦਨ ਦ੍ਰਿੜ ਐਚਿ ਸਵਾਰਿਯੋ। ੫।

ਤਾ ਕੌ ਦ੍ਰਿਸਟਿ ਕਛੂ ਨਹਿ ਆਵੈ। ਕੁਟਨੀ ਚਹੈ ਜਹਾ ਲੈ ਜਾਵੈ।
ਮਾਤ ਨਾਮ ਲੈ ਤਾਹਿ ਸਿਧਾਈ। ਲੈ ਕੈ ਧਾਮ ਮੁਗਲ ਕੇ ਆਈ। ੬।

ਪਰਦਾ ਤਹੀ ਉਘਾਰਾ ਜਾਈ। ਤਾਸ ਬੇਗ ਜਹ ਸੇਜ ਸੁਹਾਈ।
ਬਹਿਯਾ ਆਨਿ ਮੁਗਲ ਤਬ ਗਹੀ। ਚਿਤ ਮੈ ਚਕ੍ਰਿਤ ਚੰਚਲਾ ਰਹੀ। ੭।

ਮੇਰੇ ਧਰਮ ਲੋਪ ਅਬ ਭਯੋ। ਤੁਰਕ ਅੰਗ ਸੌ ਅੰਗ ਭਿਟਯੋ।
ਤਾ ਤੇ ਕਛੂ ਚਰਿਤ੍ਰ ਬਨਾਊ। ਜਾ ਤੇ ਛੂਟਿ ਮੁਗਲ ਤੇ ਜਾਊ। ੮।

ਅਬ ਆਇਸੁ ਤੁਮਰੋ ਜੌ ਪਾਊ। ਸਭ ਸੁੰਦਰ ਸਿੰਗਾਰ ਬਨਾਊ।
ਬਹੁਰਿ ਆਇ ਤੁਮ ਸਾਥ ਬਿਹਾਰੋ। ਤੁਮਰੋ ਚਿਤ ਕੋ ਸੋਕ ਨਿਵਾਰੋ। ੯।

*ਦੋਹਰਾ*

ਹਾਰ ਸਿੰਗਾਰ ਬਨਾਇ ਕੈ ਕੇਲ ਕਰੌ ਤਵ ਸੰਗ।
ਬਹੁਰਿ ਤਿਹਾਰੇ ਗ੍ਰਿਹ ਬਸੌ ਹ੍ਵੈ ਤੁਮ ਤ੍ਰਿਯ ਅਰਧੰਗ। ੧੦।

*ਚੌਪਈ*

ਯੌ ਕਹਿ ਬਚਨ ਤਹਾ ਤੇ ਗਈ। ਗ੍ਰਿਹ ਕੌ ਆਗਿ ਲਗਾਵਤ ਭਈ।
ਕੁਟਨੀ ਸਹਿਤ ਮੁਗਲ ਕੌ ਜਾਰਿਯੋ। ਬਾਲ ਆਪਨੋ ਧਰਮ ਉਬਾਰਿਯੋ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੯੧। ੩੬੧੧। ਅਫਜੂੰ।*

*ਦੋਹਰਾ*

ਤੇਜ ਸਿੰਘ ਰਾਜਾ ਬਡੋ ਅਪ੍ਰਮਾਨ ਜਿਹ ਰੂਪ।
ਗਾਨ ਕਲਾ ਤਾ ਕੀ ਸਖੀ ਰਤਿ ਕੇ ਰਹੈ ਸਰੂਪ। ੧।

*ਚੌਪਈ*

ਰਾਜਾ ਕੋ ਤਾ ਸੌ ਹਿਤ ਭਾਰੋ। ਦਾਸੀ ਤੇ ਰਾਨੀ ਕਰਿ ਡਾਰੋ।
ਜੈਸੇ ਕਰੈ ਰਸਾਇਨ ਕੋਈ। ਤਾਂਬੈ ਸੌ ਸੋਨਾ ਸੋ ਹੋਈ। ੨।

*ਅੜਿਲ*

ਰੈਨਿ ਦਿਨਾ ਤਿਹ ਧਾਮ ਰਾਵ ਜੂ ਆਵਈ।
ਕਾਮ ਕੇਲ ਨਿਸ ਦਿਨ ਤਿਸ ਸੰਗ ਕਮਾਵਈ।
ਦਾਸ ਏਕ ਪਰ ਸੋ ਦਾਸੀ ਅਟਕਤਿ ਭਈ।
ਹੋ ਪਤਿ ਕੀ ਪ੍ਰੀਤਿ ਬਿਸਾਰਿ ਤਬੈ ਚਿਤ ਤੇ ਦਈ। ੩।

ਜਦ ਉਸ ਨੇ ਉਸ ਨੂੰ ਇਹ ਗੱਲ ਕਹੀ, ਤਾਂ ਪੁੱਤਰੀ ਨੇ ਵੀ ਮਾਂ ਨੂੰ ਮਿਲਣਾ ਚਾਹਿਆ। ਉਸ ਨੂੰ ਸੁਖਪਾਲ ਵਿਚ ਬਿਠਾ ਲਿਆ ਅਤੇ ਦਰਵਾਜ਼ੇ ਦੇ ਪਰਦਿਆਂ ਨੂੰ ਚੰਗੀ ਤਰ੍ਹਾਂ ਕਸ ਕੇ ਬੰਨ੍ਹ ਦਿੱਤਾ।੫।

ਉਸ ਨੂੰ ਕੁਝ ਵੀ ਨਜ਼ਰ ਨਹੀਂ ਆ ਰਿਹਾ ਸੀ। ਫਫੇਕੁਟਣੀ ਭਾਵੇਂ ਉਸ ਨੂੰ ਜਿਥੇ ਚਾਹੇ ਲੈ ਜਾਏ। ਮਾਂ ਦਾ ਨਾਂ ਲੈ ਕੇ ਉਸ ਨੂੰ ਲੈ ਚਲੀ ਅਤੇ ਲੈ ਕੇ ਮੁਗਲ ਦੇ ਘਰ ਆ ਗਈ।੬।

ਉਥੇ ਜਾ ਕੇ ਪਰਦਾ ਚੁਕਿਆ ਜਿਥੇ ਤਾਸ ਬੇਗ ਸੇਜ ਉਤੇ ਡਟਿਆ ਹੋਇਆ ਸੀ। ਤਦ ਮੁਗਲ ਨੇ ਆ ਕੇ (ਉਸ ਦੀ) ਬਾਂਹ ਪਕੜ ਲਈ। (ਉਹ) ਇਸਤਰੀ ਮਨ ਵਿਚ ਹੈਰਾਨ ਰਹਿ ਗਈ।੭।

(ਸੋਚਣ ਲਗੀ ਕਿ) ਤੁਰਕ ਨੇ ਆਪਣੇ ਸ਼ਰੀਰ ਨਾਲ ਮੇਰਾ ਸ਼ਰੀਰ ਛੋਹ ਲਿਆ ਹੈ, (ਇਸ ਲਈ) ਹੁਣ ਮੇਰਾ ਧਰਮ ਭ੍ਰਸ਼ਟ ਹੋ ਗਿਆ ਹੈ। ਇਸ ਕਰ ਕੇ ਕੋਈ ਚਰਿਤ੍ਰ ਖੇਡਾਂ ਜਿਸ ਨਾਲ ਮੁਗਲ (ਦੇ ਸ਼ਿਕੰਜੇ ਤੋਂ) ਖ਼ਲਾਸ ਹੋ ਜਾਵਾਂ।੮।

(ਮੁਗਲ ਨੂੰ ਸੰਬੋਧਿਤ ਹੋ ਕੇ ਕਹਿਣ ਲਗੀ) ਜੇ ਹੁਣ ਤੁਹਾਡੀ ਆਗਿਆ ਹੋਵੇ ਤਾਂ ਮੈਂ ਸਭ ਤਰ੍ਹਾਂ ਦੇ ਸੁੰਦਰ ਸ਼ਿੰਗਾਰ ਕਰ ਲਵਾਂ। ਫਿਰ ਆ ਕੇ ਤੁਹਾਡੇ ਨਾਲ ਰਮਣ ਕਰਾਂ ਅਤੇ ਤੁਹਾਡੇ ਚਿਤ ਦੇ ਦੁਖ ਨੂੰ ਦੂਰ ਕਰ ਦਿਆਂ।੯।

*ਦੋਹਰਾ*

ਹਾਰ ਸ਼ਿੰਗਾਰ ਕਰ ਕੇ ਤੁਹਾਡੇ ਨਾਲ ਕੇਲ ਕਰਾਂਗੀ। ਫਿਰ ਤੁਹਾਡੇ ਘਰ ਤੁਹਾਡੀ ਅਰਧੰਗਨੀ ਬਣ ਕੇ ਵਸਾਂਗੀ।੧੦।

*ਚੌਪਈ*

ਇਹ ਕਹਿ ਕੇ (ਉਹ) ਉਥੋਂ ਚਲੀ ਗਈ ਅਤੇ ਘਰ ਨੂੰ (ਬਾਹਰੋਂ) ਅੱਗ ਲਗਾ ਦਿੱਤੀ। (ਇਸ ਤਰ੍ਹਾਂ) ਫਫੇਕੁਟਣੀ ਸਮੇਤ ਮੁਗਲ ਨੂੰ ਸਾੜ ਦਿੱਤਾ। ਇਸਤਰੀ ਨੇ ਆਪਣੇ ਧਰਮ ਨੂੰ ਬਚਾ ਲਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੧। ੩੬੧੧। ਚਲਦਾ।*

*ਦੋਹਰਾ*

ਤੇਜ ਸਿੰਘ ਨਾਂ ਦਾ ਇਕ ਵੱਡਾ ਰਾਜਾ ਸੀ ਜਿਸ ਦਾ ਰੂਪ ਅਤਿ ਸੁੰਦਰ ਸੀ। ਉਸ ਦੀ ਗਾਨ ਕਲਾ ਨਾਂ ਦੀ ਇਕ ਦਾਸੀ ਸੀ ਜੋ ਰਤੀ (ਕਾਮ ਦੇਵ ਦੀ ਪਤਨੀ) ਵਾਂਗ ਸੁੰਦਰ ਸੀ।੧।

*ਚੌਪਈ*

ਰਾਜੇ ਦਾ ਉਸ ਨਾਲ ਬਹੁਤ ਪ੍ਰੇਮ ਸੀ (ਜਿਸ ਕਰ ਕੇ ਉਸ ਨੂੰ) ਦਾਸੀ ਤੋਂ ਰਾਣੀ ਬਣਾ ਦਿੱਤਾ ਸੀ। ਜਿਵੇਂ ਕੋਈ ਕਿਸੇ ਰਸਾਇਣ ਨਾਲ ਤਾਂਬੇ ਨੂੰ ਸੋਨਾ ਬਣਾ ਦਿੰਦਾ ਹੈ।੨।

*ਅੜਿਲ*

ਰਾਤ ਦਿਨ ਰਾਜਾ ਉਸ ਦੇ ਘਰ ਆਉਂਦਾ ਅਤੇ ਦਿਨ ਰਾਤ ਉਸ ਨਾਲ ਕਾਮ-ਕ੍ਰੀੜਾ ਕਰਦਾ। ਇਕ ਦਾਸ ਨਾਲ ਉਹ ਦਾਸੀ ਅਟਕ ਗਈ ਅਤੇ ਪਤੀ (ਰਾਜੇ) ਦੀ ਪ੍ਰੀਤ ਨੂੰ ਤਦ ਦਿਲੋਂ ਭੁਲਾ ਦਿੱਤਾ।੩।

ਤਿਲ ਚੁਗਨਾ ਪਰ ਗਾਨ ਕਲਾ ਅਟਕਤ ਭਈ।
ਨ੍ਰਿਪ ਕੀ ਪ੍ਰੀਤਿ ਬਿਸਾਰਿ ਤੁਰਤ ਚਿਤ ਤੇ ਦਈ।
ਜੋ ਦਾਸੀ ਸੌ ਪ੍ਰੇਮ ਪੁਰਖੁ ਕੋਊ ਠਾਨਈ।
ਹੋ ਧ੍ਰਿਗ ਧ੍ਰਿਗ ਤਾ ਕੌ ਸਭ ਹੀ ਲੋਕ ਬਖਾਨਈ। ੪।

ਸੰਗ ਦਾਸੀ ਕੈ ਦਾਸ ਕਹਿਯੋ ਮੁਸਕਾਇ ਕੈ।
ਸੰਗ ਹਮਾਰੇ ਚਲੋ ਪ੍ਰੀਤਿ ਉਪਜਾਇ ਕੈ।
ਕਾਮ ਕੇਲ ਕਰਿ ਜੀਹੈ ਕਛੂ ਨ ਲੀਜਿਯੈ।
ਹੋ ਗਾਨ ਕਲਾ ਜੂ ਬਚਨ ਹਮਾਰੋ ਕੀਜਿਯੈ। ੫।

ਉਠ ਦਾਸੀ ਸੰਗ ਚਲੀ ਪ੍ਰੀਤਿ ਉਪਜਾਇ ਕੈ।
ਨ੍ਰਿਪ ਕੀ ਓਰ ਨਿਹਾਰਿ ਨ ਰਹੀ ਲਜਾਇ ਕੈ।
ਜੋ ਦਾਸੀ ਸੌ ਪ੍ਰੇਮ ਪੁਰਖ ਉਪਜਾਵਈ।
ਹੋ ਅੰਤ ਸ੍ਵਾਨ ਕੀ ਮ੍ਰਿਤੁ ਮਰੈ ਪਛੁਤਾਵਈ। ੬।

ਚਾਰਿ ਪਹਰ ਮੈ ਚਾਰਿ ਕੋਸ ਮਾਰਗ ਚਲਿਯੋ।
ਜੋ ਕੰਦ੍ਰਪ ਕੋ ਦ੍ਰਪ ਹੁਤੋ ਸਭੁ ਹੀ ਦਲਿਯੋ।
ਚਹੂੰ ਓਰ ਭ੍ਰਮਿ ਭ੍ਰਮਿ ਤੇ ਹੀ ਪੁਰ ਆਵਹੀ।
ਹੋ ਗਾਨ ਕਲਾ ਤਿਲ ਚੁਗਨ ਨ ਪੈਡੋ ਪਾਵਹੀ। ੭।

ਅਧਿਕ ਸ੍ਰਮਿਤ ਤੇ ਭਏ ਹਾਰਿ ਗਿਰਿ ਕੈ ਪਰੈ।
ਜਨੁਕ ਘਾਵ ਬਿਨੁ ਕੀਏ ਆਪ ਹੀ ਤੇ ਮਰੈ।
ਅਧਿਕ ਛੁਧਾ ਜਬ ਲਗੀ ਦੁਹੁਨਿ ਕੌ ਆਇ ਕੈ।
ਹੋ ਤਬ ਦਾਸੀ ਸੌ ਦਾਸ ਕਹਿਯੋ ਦੁਖ ਪਾਇ ਕੈ। ੮।

ਗਾਨ ਕਲਾ ਤੁਮ ਪਰੋ ਸੁ ਬੁਰਿ ਅਪੁਨੀ ਕਰੋ।
ਖਰਿ ਕੋ ਟੁਕਰਾ ਹਾਥ ਹਮਾਰੇ ਪੈ ਧਰੋ।
ਦਾਸ ਜਬੇ ਖੈਬੈ ਕੌ ਕਛੂ ਨ ਪਾਇਯੋ।
ਹੋ ਅਧਿਕ ਕੋਪ ਤਬ ਚਿਤ ਕੇ ਬਿਖੈ ਬਢਾਇਯੋ। ੯।

ਮਾਰ ਕੂਟਿ ਦਾਸੀ ਕੋ ਦਯੋ ਬਹਾਇ ਕੈ।
ਆਪਨ ਗਯੋ ਫਲ ਚੁਗਨ ਮਹਾ ਬਨ ਜਾਇ ਕੈ।
ਬੇਰ ਭਖਤ ਤਾ ਕੌ ਹਰਿਜਛ ਨਿਹਾਰਿਯੋ।
ਹੋ ਤਿਲ ਚੁਗਨਾ ਕੋ ਪਕਰ ਭਛ ਕਰਿ ਡਾਰਿਯੋ। ੧੦।

ਬਹਤ ਬਹਤ ਦਾਸੀ ਸਰਿਤਾ ਮਹਿ ਤਹਿ ਗਈ।
ਜਹਾ ਆਇ ਸ੍ਵਾਰੀ ਨ੍ਰਿਪ ਕੀ ਨਿਕਸਤ ਭਈ।
ਨਿਰਖਿ ਪ੍ਰਿਯਾ ਰਾਜਾ ਤਿਹ ਲਿਯੋ ਨਿਕਾਰਿ ਕੈ।
ਹੋ ਭੇਦ ਅਭੇਦ ਨ ਮੂਰਖ ਸਕਿਯੋ ਬਿਚਾਰਿ ਕੈ। ੧੧।

*ਚੌਪਈ*

ਦਾਸੀ ਕਾਢ ਨਦੀ ਤੇ ਲਿਯੋ। ਬੈਠ ਤੀਰ ਐਸੇ ਬਚ ਕਿਯੋ।
ਕਿਹ ਨਿਮਿਤ ਕੈ ਹ੍ਯਾ ਤੈ ਆਈ। ਸੋ ਕਹਿਯੈ ਮੁਹਿ ਪ੍ਰਗਟ ਜਤਾਈ। ੧੨।

ਤਿਲ ਚੁਗਨਾ (ਨਾਂ ਦੇ ਦਾਸ ਉਤੇ) ਗਾਨ ਕਲਾ ਮੋਹਿਤ ਹੋ ਗਈ। (ਉਸ ਨੇ) ਰਾਜੇ ਦੀ ਪ੍ਰੀਤ ਤੁਰਤ ਦਿਲੋਂ ਭੁਲਾ ਦਿੱਤੀ। ਜੋ ਕੋਈ ਮਰਦ ਦਾਸੀ ਨਾਲ ਪ੍ਰੇਮ ਪਾ ਲੈਂਦਾ ਹੈ, ਤਾਂ ਉਸ ਨੂੰ ਸਾਰੇ ਲੋਕ ਧਿੱਕਾਰਦੇ ਹਨ।੪।

ਦਾਸੀ ਨੂੰ ਦਾਸ ਨੇ ਹਸ ਕੇ ਕਿਹਾ ਕਿ ਪ੍ਰੇਮ ਵਿਕਸਿਤ ਕਰ ਕੇ ਮੇਰੇ ਨਾਲ ਚਲ। ਸਾਨੂੰ ਕੁਝ ਨਹੀਂ ਚਾਹੀਦਾ, ਬਸ ਕਾਮ-ਕ੍ਰੀੜਾ ਕਰ ਕੇ ਜੀਵਾਂਗੇ। ਹੇ ਗਾਨ ਕਲਾ! ਮੇਰੀ ਗੱਲ ਮੰਨ ਲੈ।੫।

ਪ੍ਰੇਮ ਵਸ ਹੋਈ ਦਾਸੀ (ਉਸ ਨਾਲ) ਉਠ ਕੇ ਚਲ ਪਈ ਅਤੇ ਲਜਾ ਦੀ ਮਾਰੀ ਨੇ ਰਾਜੇ ਵਲ ਵੇਖਿਆ ਤਕ ਨਹੀਂ। ਜੋ ਮਰਦ ਦਾਸੀ ਨਾਲ ਪ੍ਰੇਮ ਲਗਾਉਂਦਾ ਹੈ, ਉਹ ਅੰਤ ਵਿਚ ਪਛਤਾਉਂਦਾ ਹੋਇਆ ਕੁੱਤੇ ਦੀ ਮੌਤ ਮਰਦਾ ਹੈ।੬।

(ਉਨ੍ਹਾਂ ਨੇ) ਚਾਰ ਪਹਿਰਾਂ ਵਿਚ ਚਾਰ ਕੋਹ ਪੈਂਡਾ ਮਾਰ ਲਿਆ। ਕਾਮ ਦਾ ਜੋ ਘਮੰਡ ਸੀ, (ਉਸ) ਸਾਰੇ ਨੂੰ ਦਲ ਦਿੱਤਾ। ਚੌਹਾਂ ਪਾਸੇ ਘੁੰਮ ਘੁੰਮ ਕੇ (ਆਪਣੇ) ਨਗਰ ਨੂੰ ਹੀ ਪਰਤ ਆਏ। ਗਾਨ ਕਲਾ ਅਤੇ ਤਿਲ ਚੁਗਨ ਰਸਤਾ ਨ ਲਭ ਸਕੇ।੭।

ਬਹੁਤ ਥਕ ਜਾਣ ਕਰ ਕੇ ਉਹ ਹਾਰ ਕੇ ਡਿਗ ਪਏ, ਮਾਨੋ ਬਿਨਾ ਜ਼ਖ਼ਮ ਖਾਇਆਂ ਆਪ ਹੀ ਮਰ ਗਏ ਹੋਣ। ਜਦ ਦੋਹਾਂ ਨੂੰ ਬਹੁਤ ਭੁਖ ਆਣ ਲਗੀ ਤਾਂ ਦਾਸੀ ਨੂੰ ਦਾਸ ਨੇ ਦੁਖੀ ਹੋ ਕੇ ਕਿਹਾ।੮।

ਹੇ ਗਾਨ ਕਲਾ! ਤੂੰ ਆਪਣੀ ਯੋਨੀ ਪਰੇ ਕਰ ਅਤੇ (ਖਾਣ ਲਈ) ਖਲ਼ੀ ਦਾ ਟੁਕੜਾ ਮੇਰੇ ਹੱਥ ਉਤੇ ਰਖ। ਜਦ ਦਾਸ ਨੂੰ ਖਾਣ ਲਈ ਕੁਝ ਹਾਸਲ ਨ ਹੋਇਆ ਤਾਂ ਉਹ ਚਿਤ ਵਿਚ ਬਹੁਤ ਗੁੱਸੇ ਹੋਇਆ।੯।

(ਉਸ ਨੇ) ਮਾਰ ਕੁਟ ਕੇ ਦਾਸੀ ਨੂੰ (ਨਦੀ ਵਿਚ) ਵਹਾ ਦਿੱਤਾ ਅਤੇ ਆਪ ਵੱਡੇ ਬਨ ਵਿਚ ਫਲ ਚੁਗਣ ਲਈ ਚਲਾ ਗਿਆ। ਉਸ ਨੂੰ ਬੇਰ ਖਾਂਦਿਆਂ ਸ਼ੇਰ ('ਹਰਿਜਛ') ਨੇ ਵੇਖਿਆ ਅਤੇ ਤਿਲ ਚੁਗਨਾ ਨੂੰ ਪਕੜ ਕੇ ਖਾ ਲਿਆ।੧੦।

ਦਾਸੀ ਨਦੀ ਵਿਚ ਰੁੜ੍ਹਦੀ ਰੁੜ੍ਹਦੀ ਉਥੇ ਜਾ ਪਹੁੰਚੀ ਜਿਥੇ ਰਾਜੇ ਦੀ ਸਵਾਰੀ ਨਿਕਲ ਰਹੀ ਸੀ। ਪ੍ਰਿਯਾ ਨੂੰ ਵੇਖ ਕੇ ਰਾਜੇ ਨੇ ਉਸ ਨੂੰ ਕਢਵਾ ਲਿਆ। ਉਹ ਮੂਰਖ ਕੁਝ ਭੇਦ ਅਭੇਦ ਨ ਸਮਝ ਸਕਿਆ।੧੧।

*ਚੌਪਈ*

ਦਾਸੀ ਨੂੰ ਨਦੀ ਵਿਚੋਂ ਰਾਜੇ (ਨੇ ਕਢਵਾ) ਲਿਆ ਅਤੇ ਕੰਢੇ ਉਤੇ ਬੈਠ ਕੇ ਇਸ ਤਰ੍ਹਾਂ ਗੱਲ ਕੀਤੀ। (ਰਾਜੇ ਨੇ ਪੁਛਿਆ--) ਤੂੰ ਕਿਸ ਲਈ ਇਥੇ ਆਈ ਹੈਂ। ਇਹ (ਸਾਰੀ ਵਿਥਿਆ) ਮੈਨੂੰ ਸਪਸ਼ਟ ਰੂਪ ਵਿਚ ਦਸ।੧੨।

ਜਬ ਤੁਮ ਅਖੇਟਕਹਿ ਸਿਧਾਏ। ਬਹੁ ਚਿਰ ਭਯੋ ਗ੍ਰਿਹ ਕੌ ਨਹਿ ਆਏ।
ਤੁਮ ਬਿਨੁ ਮੈ ਅਤਿਹਿ ਅਕੁਲਾਈ। ਤਾ ਤੇ ਬਨ ਗਹਿਰੇ ਮੋ ਆਈ। ੧੩।

ਜਬ ਮੈ ਅਧਿਕ ਤ੍ਰਿਖਾਤੁਰ ਭਈ। ਪਾਨਿ ਪਿਵਨ ਸਰਿਤਾ ਢਿਗ ਗਈ।
ਫਿਸਲਿਯੋ ਪਾਵ ਨਦੀ ਮੌ ਪਰੀ। ਅਧਿਕ ਕ੍ਰਿਪਾ ਕਰ ਤੁਮਹਿ ਨਿਕਰੀ। ੧੪।

*ਦੋਹਰਾ*

ਨੀਚ ਸੰਗ ਕੀਜੈ ਨਹੀ ਸੁਨਹੋ ਮੀਤ ਕੁਮਾਰ।
ਭੇਡ ਪੂਛਿ ਭਾਦੌ ਨਦੀ ਕੋ ਗਹਿ ਉਤਰਿਯੋ ਪਾਰ। ੧੫।
ਪਾਨੀ ਉਦਰ ਤਾ ਕੌ ਭਰਿਯੋ ਦਾਸ ਨਦੀ ਗਯੋ ਡਾਰਿ।
ਬਿਨੁ ਪ੍ਰਾਨਨ ਅਬਲਾ ਭਈ ਸਕਿਯੋ ਨ ਨ੍ਰਿਪ ਬੀਚਾਰਿ। ੧੬।
ਫਲ ਭਛਤ ਜਛਨ ਗਹਿਯੋ ਦਾਸ ਨਾਸ ਕੋ ਕੀਨ।
ਦਾਸਨਿ ਕੈ ਸੰਗ ਦੋਸਤੀ ਮਤਿ ਕਰਿਯਹੁ ਮਤਿ ਹੀਨ। ੧੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੯੨। ੩੬੨੮। ਅਫਜੂੰ।*

*ਚੌਪਈ*

ਤਿਰਦਸਿ ਕਲਾ ਏਕ ਬਰ ਨਾਰੀ। ਚੋਰਨ ਕੀ ਅਤਿ ਹੀ ਹਿਤਕਾਰੀ।
ਜਹਾ ਕਿਸੂ ਕਾ ਦਰਬੁ ਤਕਾਵੈ। ਹੀਂਗ ਲਗਾਇ ਤਹਾ ਉਠਿ ਆਵੈ। ੧।

ਹੀਂਗ ਬਾਸ ਤਸਕਰ ਜਹ ਪਾਵੈ। ਤਿਸੀ ਠੌਰ ਕਹ ਸਾਂਧਿ ਲਗਾਵੈ।
ਤਿਹ ਠਾ ਰਹੈ ਸਾਹੁ ਇਕ ਭਾਰੀ। ਤ੍ਰਿਦਸਿ ਕਲਾ ਤਾਹੂ ਸੋ ਬਿਹਾਰੀ। ੨।

ਹੀਂਗ ਲਗਾਇ ਤ੍ਰਿਯ ਚੋਰ ਲਗਾਏ। ਕਰਤੇ ਕੇਲ ਸਾਹੁ ਚਿਤ ਆਏ।
ਤਾ ਸੌ ਤੁਰਤ ਖਬਰਿ ਤ੍ਰਿਯ ਕਰੀ। ਮੀਤ ਤਿਹਾਰੀ ਮਾਤ੍ਰਾ ਹਰੀ। ੩।

ਚੋਰ ਚੋਰ ਤਬ ਸਾਹੁ ਪੁਕਾਰਿਯੋ। ਅਰਧ ਆਪਨੋ ਦਰਬੁ ਉਚਾਰਿਯੋ।
ਦੁਹੂੰਅਨ ਤਾਹਿ ਹਿਤੂ ਕਰਿ ਮਾਨ੍ਯੋ। ਮੂਰਖ ਭੇਦ ਨ ਕਾਹੂ ਜਾਨ੍ਯੋ। ੪।

ਅਰਧ ਬਾਟਿ ਚੋਰਨ ਤਿਹ ਦੀਨੋ। ਆਧੋ ਦਰਬੁ ਸਾਹੁ ਤੇ ਲੀਨੋ।
ਦੁਹੂੰਅਨ ਤਾਹਿ ਲਖਿਯੋ ਹਿਤਕਾਰੀ। ਮੂਰਖ ਕਿਨੂੰ ਨ ਬਾਤ ਬਿਚਾਰੀ। ੫।

ਚੋਰ ਲਾਇ ਪਾਹਰੂ ਜਗਾਏ। ਇਹ ਚਰਿਤ੍ਰ ਤੇ ਦੋਊ ਭੁਲਾਏ।
ਤਸਕਰ ਕਹੈ ਹਮਾਰੀ ਨਾਰੀ। ਸਾਹੁ ਲਖ੍ਯੋ ਮੋਰੀ ਹਿਤਕਾਰੀ। ੬।

(ਦਾਸੀ ਨੇ ਕਿਹਾ-- ਹੇ ਰਾਜਨ!) ਜਦ ਤੁਸੀਂ ਸ਼ਿਕਾਰ ਖੇਡਣ ਗਏ ਸੌ ਅਤੇ ਬਹੁਤ ਸਮੇਂ ਲਈ ਘਰ ਨਹੀਂ ਪਰਤੇ ਸੌ। ਤਾਂ ਤੁਹਾਡੇ ਬਿਨਾ ਮੈਂ ਬਹੁਤ ਵਿਆਕੁਲ ਹੋ ਗਈ ਸਾਂ। ਇਸ ਲਈ ਸੰਘਣੇ ਬਨ ਵਿਚ ਆ ਗਈ।੧੩।

ਜਦ ਮੈਂ ਪਿਆਸ ਨਾਲ ਬੇਹਾਲ ਹੋ ਗਈ ਤਾਂ ਪਾਣੀ ਪੀਣ ਲਈ ਨਦੀ ਦੇ ਕੰਢੇ ਗਈ। ਪੈਰ ਫਿਸਲ ਗਿਆ (ਅਤੇ ਮੈਂ) ਨਦੀ ਵਿਚ ਡਿਗ ਪਈ। ਤੁਸੀਂ ਬਹੁਤ ਕ੍ਰਿਪਾ ਕਰ ਕੇ ਨਦੀ ਵਿਚੋਂ ਕਢਵਾਇਆ।੧੪।

*ਦੋਹਰਾ*

ਹੇ ਮਿਤਰ ਰਾਜ ਕੁਮਾਰ! ਸੁਣੋ, ਨੀਚ ਦਾ ਕਦੇ ਵੀ ਸੰਗ ਨਹੀਂ ਕਰਨਾ ਚਾਹੀਦਾ। (ਕਿਉਂਕਿ) ਭੇਡ ਦੀ ਪੂਛ ਪਕੜ ਕੇ ਭਾਦੋਂ ਵਿਚ (ਹੜੀ ਹੋਈ) ਨਦੀ ਨੂੰ ਕੀ ਕੋਈ ਪਾਰ ਕਰ ਸਕਦਾ ਹੈ?।੧੫। ਦਾਸ (ਉਸ ਦਾਸੀ ਨੂੰ) ਨਦੀ ਵਿਚ ਸੁਟ ਗਿਆ ਅਤੇ ਉਸ ਦਾ ਪੇਟ ਪਾਣੀ ਨਾਲ ਭਰ ਗਿਆ। (ਜਿਸ ਕਰ ਕੇ) ਇਸਤਰੀ ਮਰ ਗਈ, ਪਰ ਰਾਜਾ ਇਸ ਨੂੰ ਵਿਚਾਰ ਨ ਸਕਿਆ।੧੬। ਫਲ ਖਾਂਦੇ ਦਾਸ ਨੂੰ ਸ਼ੇਰ ('ਜਛਨ') ਨੇ ਪਕੜ ਕੇ ਨਸ਼ਟ ਕਰ ਦਿੱਤਾ। ਇਸ ਲਈ ਹੇ ਮਤਹੀਨੋ! ਦਾਸਾਂ ਨਾਲ ਦੋਸਤੀ ਨ ਕਰੋ।੧੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੭। ੩੬੨੮। ਚਲਦਾ।*

*ਚੌਪਈ*

ਤਿਰਦਸ ਕਲਾ ਨਾਂ ਦੀ ਇਕ ਉਤਮ ਇਸਤਰੀ ਸੀ ਜੋ ਚੋਰਾਂ ਦੀ ਬਹੁਤ ਹਿਤਕਾਰੀ ਸੀ। ਜਿਥੇ ਕਿਸੇ ਦਾ ਧਨ ਵੇਖਦੀ, ਉਥੇ ਹਿੰਗ ਲਗਾ ਕੇ ਆ ਜਾਂਦੀ।੧।

ਜਿਥੇ ਹਿੰਗ ਦੀ ਵਾਸਨਾ ਚੋਰਾਂ ਨੂੰ ਮਿਲਦੀ, ਉਥੇ ਆ ਕੇ ਸੰਨ੍ਹ ਲਗਾ ਲੈਂਦੇ। ਉਥੇ ਇਕ ਬਹੁਤ ਵੱਡਾ ਸ਼ਾਹ ਰਹਿੰਦਾ ਸੀ। ਤਿਰਦਸ ਕਲਾ ਉਸ ਨਾਲ ਰਮਣ ਕਰਦੀ ਸੀ।੨।

(ਉਸ ਨੇ ਸ਼ਾਹ ਦੇ ਘਰ) ਹਿੰਗ ਲਗਾ ਕੇ ਫਿਰ ਚੋਰ ਲਗਾ ਦਿੱਤੇ (ਭਾਵ ਚੋਰਾਂ ਤੋਂ ਸੰਨ੍ਹ ਮਰਵਾ ਦਿੱਤੀ) ਅਤੇ ਕੇਲ-ਕ੍ਰੀੜਾ ਕਰਦੀ ਨੂੰ ਸ਼ਾਹ ਦਾ ਧਿਆਨ ਆ ਗਿਆ (ਅਰਥਾਤ੍ ਸ਼ਾਹ ਦੀ ਚੋਰੀ ਦਾ ਚੇਤਾ ਆ ਗਿਆ)। ਉਸ ਨੂੰ ਝਟ ਖ਼ਬਰ ਕਰ ਦਿੱਤੀ ਕਿ ਹੇ ਮਿਤਰ! ਤੇਰਾ ਧਨ ਲੁਟਿਆ ਗਿਆ ਹੈ।੩।

ਤਦ ਸ਼ਾਹ ਨੇ 'ਚੋਰ ਚੋਰ' ਕਹਿ ਕੇ ਰੌਲਾ ਪਾਇਆ ਅਤੇ ਆਪਣੇ ਅੱਧੇ ਧਨ (ਦੇ ਬਚ ਜਾਣ ਦੀ ਗੱਲ ਵੀ) ਕਹਿ ਦਿੱਤੀ। ਦੋਹਾਂ ਨੇ ਉਸ (ਇਸਤਰੀ) ਨੂੰ ਹਿਤੂ ਕਰ ਕੇ ਸਮਝਿਆ ਅਤੇ ਕਿਸੇ ਮੂਰਖ ਨੇ ਭੇਦ ਨੂੰ ਨਹੀਂ ਸਮਝਿਆ।੪।

ਅੱਧਾ ਧਨ ਉਸ ਨੂੰ ਚੋਰਾਂ ਨੇ ਵੰਡਾ ਦਿੱਤਾ ਅਤੇ ਅੱਧਾ ਧਨ ਸ਼ਾਹ ਤੋਂ ਲੈ ਲਿਆ। ਦੋਹਾਂ ਨੇ ਉਸ ਨੂੰ (ਆਪਣਾ) ਹਿਤਕਾਰੀ ਸਮਝਿਆ। ਕਿਸੇ ਮੂਰਖ ਨੇ ਗੱਲ ਨੂੰ ਨ ਸਮਝਿਆ।੫।

(ਪਹਿਲਾਂ ਸ਼ਾਹ ਦੇ ਘਰ) ਚੋਰ ਲਗਾ ਦਿੱਤੇ (ਅਤੇ ਫਿਰ) ਪਹਿਰੇਦਾਰ ਜਗਾ ਦਿੱਤੇ। ਇਸ ਚਰਿਤ੍ਰ ਨਾਲ ਦੋਵੇਂ ਭਰਮਾ ਦਿੱਤੇ। ਚੋਰ ਕਹਿੰਦੇ ਸਨ ਕਿ ਇਹ ਸਾਡੀ ਇਸਤਰੀ ਹੈ ਅਤੇ ਸ਼ਾਹ ਸਮਝਦਾ ਸੀ ਕਿ ਮੇਰੀ ਖੈਰਖ੍ਵਾਹ ਹੈ।੬।

*ਦੋਹਰਾ*

ਚੰਚਲਾਨ ਕੇ ਚਰਿਤ ਕੌ ਸਕਤ ਨ ਕੋਊ ਪਾਇ।
ਵਹ ਚਰਿਤ੍ਰ ਤਾ ਕੌ ਲਖੈ ਜਾ ਕੇ ਸ੍ਯਾਮ ਸਹਾਇ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੯੩। ੩੬੩੫। ਅਫਜੂੰ।*

*ਦੋਹਰਾ*

ਦੇਵਰਾਨ ਹੰਡੂਰ ਕੋ ਰਾਜਾ ਏਕ ਰਹੈ।
ਨਾਰਾ ਕੋ ਹੋਛਾ ਘਨੋ ਸਭ ਜਗ ਤਾਹਿ ਕਹੈ। ੧।
ਏਕ ਦਿਸਾਰਿਨ ਸੌ ਰਹੈ ਤਾ ਕੀ ਪ੍ਰੀਤਿ ਅਪਾਰ।
ਤਿਨ ਨ ਬੁਲਾਯੋ ਧਾਮ ਕੋ ਆਪੁ ਗਯੋ ਬਿਸੰਭਾਰ। ੨।

*ਅੜਿਲ*

ਜਬ ਆਯੋ ਨ੍ਰਿਪ ਧਾਮ ਦਿਸਾਰਿਨਿ ਜਾਨਿਯੋ।
ਨਿਜੁ ਪਤਿ ਸੌ ਸਭ ਹੀ ਤਿਨ ਭੇਦ ਬਖਾਨਿਯੋ।
ਖਾਤ ਬਿਖੈ ਰਾਜਾ ਕੋ ਗਹਿ ਤਿਨ ਡਾਰਿਯੋ।
ਹੋ ਪਕਰਿ ਪਾਨਹੀ ਹਾਥ ਬਹੁਤ ਬਿਧਿ ਮਾਰਿਯੋ। ੩।
ਪ੍ਰਥਮ ਕੇਲ ਕਰਿ ਨ੍ਰਿਪ ਕੌ ਧਾਮ ਬੁਲਾਇਯੋ।
ਬਨੀ ਨ ਤਾ ਸੌ ਪਤਿ ਸੋ ਭੇਦ ਜਤਾਇਯੋ।
ਪਨਿਨ ਮਾਰਿ ਖਤ ਡਾਰ ਉਪਰ ਕਾਂਟਾ ਦਏ।
ਹੋ ਚਿਤ ਮੌ ਤ੍ਰਾਸ ਬਿਚਾਰਿ ਪੁਰਖੁ ਤ੍ਰਿਯ ਭਜਿ ਗਏ। ੪।

*ਚੌਪਈ*

ਪ੍ਰਾਤ ਸਭੈ ਖੋਜਨ ਨ੍ਰਿਪ ਲਾਗੇ। ਰਾਨਿਨ ਸਹਿਤ ਸੋਕ ਅਨੁਰਾਗੇ।
ਖਤਿਯਾ ਪਰੇ ਰਾਵ ਜੁ ਪਾਏ। ਤਹ ਤੇ ਕਾਢਿ ਧਾਮ ਲੈ ਆਏ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੁਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੯੪। ੩੬੪੦। ਅਫਜੂੰ।*

*ਦੋਹਰਾ*

ਨੌਕੋਟੀ ਮਰਵਾਰ ਕੇ ਜਸਵੰਤ ਸਿੰਘ ਨਰੇਸ।
ਜਾ ਕੀ ਮਾਨਤ ਆਨਿ ਸਭ ਰਘੁਬੰਸੀਸ੍ਵਰ ਦੇਸ। ੧।

*ਚੌਪਈ*

ਮਾਨਮਤੀ ਤਿਹ ਕੀ ਬਰ ਨਾਰੀ। ਜਨੁਕ ਚੀਰ ਚੰਦ੍ਰਮਾ ਨਿਕਾਰੀ।
ਬਿਤਨ ਪ੍ਰਭਾ ਦੂਜੀ ਤਿਹ ਰਾਨੀ। ਜਾ ਸਮ ਲਖੀ ਨ ਕਿਨੂੰ ਬਖਾਨੀ। ੨।

*ਦੋਹਰਾ*

ਇਸਤਰੀਆਂ ਦੇ ਚਰਿਤ੍ਰ ਨੂੰ ਕੋਈ ਵੀ ਪਾ ਨਹੀਂ ਸਕਿਆ। ਉਹੀ ਇਨ੍ਹਾਂ ਦੇ ਚਰਿਤ੍ਰ ਨੂੰ ਸਮਝ ਸਕਦਾ ਹੈ, ਜਿਸ ਦੇ ਪਰਮਾਤਮਾ ਸਹਾਇਕ ਹੋਣ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੩। ੩੬੩੫। ਚਲਦਾ।*

*ਦੋਹਰਾ*

ਦੇਵਰਾਨ ਨਾਂ ਦਾ ਹੰਡੂਰ ਦਾ ਇਕ ਰਾਜਾ ਸੀ। ਸਾਰਾ ਜਗਤ ਉਸ ਨੂੰ ਨਾੜੇ ਦਾ ਹੌਲਾ ਸਮਝਦਾ ਸੀ (ਭਾਵ ਕਾਮੀ ਰੁਚੀ ਵਾਲਾ ਹੀ ਸਮਝਦੇ ਸਨ)।੧। ਉਸ ਦੀ ਇਕ ਪਰਦੇਸਣ ਨਾਲ ਬਹੁਤ ਪ੍ਰੀਤ ਸੀ। ਉਸ ਨੂੰ ਘਰ ਨ ਬੁਲਾਇਆ, ਸਗੋਂ ਆਪ ਹੀ ਬੇਸਮਝਾਂ ਵਾਂਗ (ਉਸ ਦੇ ਘਰ) ਚਲਾ ਗਿਆ।੨।

*ਅੜਿਲ*

ਜਦ ਪਰਦੇਸਨ ਨੇ ਰਾਜੇ ਨੂੰ ਘਰ ਆਇਆ ਜਾਣਿਆ ਤਾਂ ਆਪਣੇ ਪਤੀ ਨੂੰ ਸਾਰਾ ਭੇਦ ਦਸ ਦਿੱਤਾ। ਉਸ ਨੇ ਰਾਜੇ ਨੂੰ ਫੜ ਕੇ ਟੋਏ ਵਿਚ ਸੁਟ ਦਿੱਤਾ ਅਤੇ ਹੱਥ ਵਿਚ ਜੁਤੀ ਪਕੜ ਕੇ ਚੰਗੀ ਤਰ੍ਹਾਂ ਮਾਰਿਆ।੩।

ਪਹਿਲਾਂ ਰਾਜੇ ਨਾਲ ਘਰ ਬੁਲਾ ਕੇ ਕਾਮ-ਕ੍ਰੀੜਾ ਕੀਤੀ। ਉਸ ਨਾਲ (ਕਿਸੇ ਗੱਲੋਂ) ਨ ਬਣੀ ਤਾਂ ਪਤੀ ਨੂੰ ਭੇਦ ਦਸ ਦਿੱਤਾ। (ਉਸ ਨੂੰ) ਜੁਤੀਆਂ ਨਾਲ ਮਾਰ ਕੇ ਅਤੇ ਟੋਟੇ ਵਿਚ ਸੁਟ ਕੇ ਉਪਰ ਕੰਡੇ (ਕੰਡਿਆਂ ਵਾਲੇ ਛਾਪੇ) ਰਖ ਦਿੱਤੇ। ਮਨ ਵਿਚ ਡਰੇ ਹੋਏ ਮਰਦ ਅਤੇ ਇਸਤਰੀ (ਦੋਵੇਂ) ਭਜ ਗਏ।੪।

*ਚੌਪਈ*

ਸਵੇਰ ਹੋਣ ਤੇ ਸਾਰੇ ਰਾਜੇ ਨੂੰ ਖੋਜਣ ਲਗੇ। ਰਾਣੀਆਂ ਸਮੇਤ (ਸਾਰੇ ਕਰਮਚਾਰੀ) ਸੋਗ ਵਿਚ ਦੁਖੀ ਹੋ ਗਏ। (ਉਨ੍ਹਾਂ ਨੇ) ਰਾਜੇ ਨੂੰ ਟੋਏ ਵਿਚ ਪਿਆ ਵੇਖਿਆ। ਉਥੋਂ ਕਢ ਕੇ ਘਰ ਲੈ ਆਏ। ੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੪। ੩੬੪੦। ਚਲਦਾ।*

*ਦੋਹਰਾ*

ਮਾਰਵਾਰ ਨੌਕੋਟੀ ਦਾ ਜਸਵੰਤ ਸਿੰਘ ਨਾਂ ਦਾ ਰਾਜਾ ਸੀ ਜਿਸ ਦੀ ਸਾਰੇ ਰਘੂਵੰਸ਼ੀ ਰਾਜੇ ਅਧੀਨਗੀ ਸਵੀਕਾਰ ਕਰਦੇ ਸਨ।੧।

*ਚੌਪਈ*

ਮਾਨਵਤੀ ਉਸ ਦੀ ਸੁੰਦਰ ਇਸਤਰੀ ਸੀ। ਮਾਨੋ ਚੰਦ੍ਰਮਾ ਨੂੰ ਚੀਰ ਕੇ ਕਢੀ ਹੋਵੇ। ਬਿਤਨ ਪ੍ਰਭਾ ਨਾਂ ਦੀ ਉਸ ਦੀ ਦੂਜੀ ਰਾਣੀ ਸੀ। ਜਿਸ ਵਰਗੀ ਹੋਰ ਕੋਈ ਨ ਵੇਖੀ ਗਈ ਸੀ, ਨ ਸੁਣੀ ਗਈ ਸੀ।੨।

ਕਾਬਲ ਦਰੋ ਬੰਦ ਜਬ ਭਯੋ। ਲਿਖਿ ਐਸੇ ਖਾਂ ਮੀਰ ਪਠਯੋ।
ਅਵਰੰਗ ਬੋਲਿ ਜਸਵੰਤਹਿ ਲੀਨੋ। ਤਵਨੈ ਠੌਰ ਭੇਜਿ ਕੈ ਦੀਨੋ। ੩।

*ਅੜਿਲ*

ਛੋਰਿ ਜਹਾਨਾਬਾਦ ਤਹਾ ਜਸਵੰਤ ਗਯੋ।
ਜੋ ਕੋਊ ਯਾਕੀ ਭਯੋ ਸੰਘਾਰਤ ਤਿਹ ਭਯੋ।
ਆਇ ਮਿਲਿਯੋ ਤਾ ਕੌ ਸੋ ਲਿਯੋ ਉਬਾਰਿ ਕੈ।
ਹੋ ਡੰਡਿਯਾ ਬੰਗਸਤਾਨ ਪਠਾਨ ਸੰਘਾਰਿ ਕੈ। ੪।

ਜੀਵ ਅਨਮਨੋ ਕਿਤਕ ਦਿਨਨ ਤਾ ਕੋ ਭਯੋ।
ਤਾ ਤੇ ਜਸਵੰਤ ਸਿੰਘ ਨ੍ਰਿਪਤਿ ਸੁਰ ਪੁਰ ਗਯੋ।
ਦ੍ਰਮਤਿ ਦਹਨ ਅਧ੍ਰਤਮ ਪ੍ਰਭਾ ਤਹ ਆਇ ਕੈ।
ਹੋ ਤਰੁਨਿ ਇਤ੍ਯਾਦਿਕ ਤ੍ਰਿਯ ਸਭ ਜਰੀ ਬਨਾਇ ਕੈ। ੫।

ਡੀਕ ਅਗਨਿ ਕੀ ਉਠੀ ਰਾਨਿਯਨ ਯੌ ਕਿਯੋ।
ਨਮਸਕਾਰ ਕਰਿ ਸਪਤ ਪ੍ਰਦਛਿਨ ਕੌ ਦਿਯੋ।
ਕੂਦਿ ਕੂਦਿ ਕਰਿ ਪਰੀ ਨਰੇਰ ਨਚਾਇ ਕੈ।
ਹੋ ਜਨੁਕ ਗੰਗ ਕੇ ਮਾਝ ਅਪਛਰਾ ਆਇ ਕੈ। ੬।

*ਦੋਹਰਾ*

ਬਿਤਨ ਕਲਾ ਦੁਤਿਮਾਨ ਮਤਿ ਚਲੀ ਜਰਨ ਕੇ ਕਾਜ।
ਦੁਰਗ ਦਾਸ ਸੁਨਿ ਗਤਿ ਤਿਸੈ ਰਾਖਿਯੋ ਕੋਟਿ ਇਲਾਜ। ੭।
ਮੇੜਤੇਸ ਥਾਰੇ ਉਦਰ ਸੁਨਿ ਰਾਨੀ ਮਮ ਬੈਨ।
ਮੈ ਨ ਮਿਲੌਂ ਹਜਰਤਿ ਤਨੈ ਜਾਸਾਂ ਅਪਨੇ ਐਨ। ੮।

*ਚੌਪਈ*

ਤਬ ਹਾਡੀ ਪਤਿ ਸੌ ਨਹਿ ਜਰੀ। ਲਰਿਕਨ ਕੀ ਆਸਾ ਜਿਯ ਧਰੀ।
ਛੋਰਿ ਪਿਸੌਰ ਦਿਲੀ ਕੌ ਆਏ। ਸਹਿਰ ਲਹੌਰ ਪੂਤ ਦੋ ਜਾਏ। ੯।

ਜਬ ਰਾਨੀ ਦਿਲੀ ਮੌ ਗਈ। ਹਜਰਤਿ ਕੌ ਐਸੀ ਸੁਧਿ ਭਈ।
ਸੋਊਅਨ ਕਹਿਯੋ ਇਨੈ ਮੁਹਿ ਦੀਜੈ। ਤੁਮ ਮਨਸਬ ਜਸਵੰਤ ਕੋ ਲੀਜੈ। ੧੦।

ਰਨਿਯਨ ਕੋ ਸਊਅਨ ਨਹਿ ਦਯੋ। ਹਜਰਤਿ ਸੈਨ ਪਠਾਵਤ ਭਯੋ।
ਰਨਛੋਰੈ ਇਹ ਭਾਤਿ ਉਚਾਰੋ। ਨਰ ਕੋ ਭੇਸ ਸਭੈ ਤੁਮ ਧਾਰੋ। ੧੧।

ਖਾਨ ਪੁਲਾਦ ਜਬੈ ਚੜਿ ਆਏ। ਤਬ ਰਨਿਯਨ ਯੌ ਬਚਨ ਸੁਨਾਏ।
ਹਮੈ ਨਗਜ ਸੈਨਾ ਮੌ ਦੀਜੈ। ਹਿੰਦੂ ਧਰਮ ਰਾਖਿ ਕਰਿ ਲੀਜੈ। ੧੨।

ਜਦੋਂ ਕਾਬਲ ਦਾ ਦਰਾ (ਵੈਰੀਆਂ ਨੇ) ਬੰਦ ਕਰ ਦਿੱਤਾ ਤਾਂ ਮੀਰ ਖ਼ਾਨ ਨੇ (ਬਾਦਸ਼ਾਹ ਨੂੰ) ਇਸ ਤਰ੍ਹਾਂ ਲਿਖ ਭੇਜਿਆ। ਔਰੰਗਜ਼ੇਬ ਨੇ ਜਸਵੰਤ ਸਿੰਘ ਨੂੰ ਬੁਲਾ ਲਿਆ (ਅਤੇ ਉਸ ਨੂੰ) ਉਸ ਜਗ੍ਹਾ ਵਲ ਭੇਜ ਦਿੱਤਾ।੩।

*ਅੜਿਲ*

ਜਸਵੰਤ ਸਿੰਘ ਜਹਾਨਾਬਾਦ ਨੂੰ ਛਡ ਕੇ ਉਧਰ ਗਿਆ। ਜੋ ਵੀ ਕੋਈ ਬਾਗੀ ਹੋਇਆ, ਉਸ ਨੂੰ ਮਾਰ ਦਿੱਤਾ। ਜੋ ਉਸ ਨੂੰ ਅਗੋਂ (ਅਧੀਨਗੀ ਦੇ ਭਾਵ ਨਾਲ) ਆ ਕੇ ਮਿਲਦਾ, ਉਸ ਨੂੰ ਬਚਾ ਲੈਂਦਾ। ਉਸ ਨੇ ਡੰਡੀਆ ਅਤੇ ਬੰਗਸਤਾਨ ਦੇ ਪਠਾਣਾਂ ਦੀ ਮਾਰ ਕੇ (ਸਫ਼ਾਈ ਕਰ ਦਿੱਤੀ)।੪।

ਉਸ ਦਾ ਕਈ ਦਿਨ ਜੀ ਖ਼ਰਾਬ ਰਿਹਾ (ਅਰਥਾਤ੍ ਬੀਮਾਰ ਰਿਹਾ) ਜਿਸ ਕਰ ਕੇ ਰਾਜਾ ਜਸਵੰਤ ਸਿੰਘ ਸਵਰਗ ਨੂੰ ਚਲਾ ਗਿਆ। ਦ੍ਰੁਮਤਿ ਦਹਨ ਅਤੇ ਅਧ੍ਤਮ ਪ੍ਰਭਾ ਉਥੇ ਆ ਕੇ ਅਤੇ ਹੋਰ ਇਸਤਰੀਆਂ ਨਾਲ ਰਲ ਕੇ ਸਾਰੀਆਂ (ਰਾਜੇ ਨਾਲ) ਸਤੀ ਹੋ ਗਈਆਂ।੫।

(ਜਦ) ਅੱਗ ਦੀ ਲਾਟ ('ਡੀਕ') ਉਠੀ ਤਾਂ ਰਾਣੀਆਂ ਨੇ ਇੰਜ ਕੀਤਾ। ਸੱਤ ਪ੍ਰਦੱਛਣਾ ਦੇ ਕੇ ਨਮਸਕਾਰ ਕੀਤਾ। ਫਿਰ ਹੱਥਾਂ ਵਿਚ ਨਾਰੀਅਲ ਉਛਾਲਦੀਆਂ ਹੋਈਆਂ (ਅਗਨੀ ਵਿਚ) ਕੁਦ ਕੁਦ ਕੇ ਜਾ ਪਈਆਂ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਅਪੱਛਰਾਵਾਂ ਨੇ ਗੰਗਾ ਵਿਚ ਛਾਲਾਂ ਮਾਰੀਆਂ ਹੋਣ।੬।

*ਦੋਹਰਾ*

ਬਿਤਨ ਕਲਾ ਅਤੇ ਦੁਤਿਮਾਨ ਮਤਿ ਵੀ ਸੜਨ ਲਈ ਚਲੀਆਂ। ਦੁਰਗ ਦਾਸ ਨੇ ਇਹ ਸਥਿਤੀ ਸੁਣ ਕੇ ਬਹੁਤ ਯਤਨਾਂ ਨਾਲ ਉਨ੍ਹਾਂ ਨੂੰ ਰੋਕ ਲਿਆ (ਭਾਵ੍ ਬਚਾ ਲਿਆ)।੭। ਹੇ ਰਾਣੀ! ਮੇਰੀ ਗੱਲ ਸੁਣੋ। ਮਾਰਵਾੜ ਦਾ (ਹੋਣ ਵਾਲਾ) ਰਾਜਾ ਤੁਹਾਡੇ ਪੇਟ ਵਿਚ ਹੈ। (ਉਹ ਕਹਿਣ ਲਗੀ) ਮੈਂ ਬਾਦਸ਼ਾਹ ਨੂੰ ਨਹੀਂ ਮਿਲਾਂਗੀ ਅਤੇ ਆਪਣੇ ਘਰ ਜਾਵਾਂਗੀ।੮।

*ਚੌਪਈ*

ਤਦ ਹਾਡੀ (ਰਾਜਪੂਤ ਰਾਣੀ) ਪਤੀ ਨਾਲ ਨ ਸੜੀ ਅਤੇ ਲੜਕਿਆਂ ਦੀ ਆਸ ਮਨ ਵਿਚ ਰਖ ਲਈ। ਪਿਸ਼ਾਵਰ ਨੂੰ ਛਡ ਕੇ ਦਿੱਲੀ ਵਲ ਚਲ ਪਈਆਂ। ਲਾਹੌਰ ਸ਼ਹਿਰ ਵਿਚ ਆ ਕੇ ਦੋ ਪੁੱਤਰਾਂ ਨੂੰ ਜਨਮ ਦਿੱਤਾ।੯।

ਜਦ ਰਾਣੀ ਦਿੱਲੀ ਪਹੁੰਚੀ ਤਾਂ ਬਾਦਸ਼ਾਹ ਨੂੰ ਇਸ ਦਾ ਪਤਾ ਲਗ ਗਿਆ। (ਤਾਂ ਬਾਦਸ਼ਾਹ ਨੇ) ਸਾਊਆਂ ਨੂੰ ਕਿਹਾ ਕਿ ਇਨ੍ਹਾਂ (ਰਾਣੀਆਂ) ਨੂੰ ਮੇਰੇ ਹਵਾਲੇ ਕਰ ਦਿਓ ਅਤੇ ਤਸੀਂ ਜਸਵੰਤ ਸਿੰਘ ਦਾ ਰੁਤਬਾ ਸੰਭਾਲ ਲਵੋ।੧੦।

ਸਾਊਆਂ ਨੇ ਰਾਣੀਆਂ ਨ ਦਿੱਤੀਆਂ ਤਾਂ ਬਾਦਸ਼ਾਹ ਨੇ (ਉਨ੍ਹਾਂ ਪਿਛੇ) ਸੈਨਾ ਚੜ੍ਹਾ ਦਿੱਤੀ। ਰਣਛੋੜ ਨੇ ਇਸ ਤਰ੍ਹਾਂ ਕਿਹਾ ਕਿ ਤੁਸੀਂ ਸਾਰੀਆਂ ਮਰਦਾਵਾਂ ਭੇਸ ਧਾਰ ਲਵੋ।੧੧।

ਜਦ ਪੁਲਾਦ ਖ਼ਾਨ ਚੜ੍ਹ ਕੇ ਆ ਗਿਆ ਤਦ ਰਾਣੀਆਂ ਨੇ ਇਸ ਤਰ੍ਹਾਂ ਬਚਨ ਸੁਣਾਏ। ਸਾਨੂੰ ਨਗਜ (ਪਹਾੜੀ) ਸੈਨਾ ਦੇ ਹਵਾਲੇ ਕਰ ਦਿਓ ਤਾਂ ਜੋ ਅਸੀਂ (ਆਪਣੇ) ਹਿੰਦੂ ਧਰਮ ਨੂੰ ਬਚਾ ਸਕੀਏ।੧੨।

ਨਾਵਨ ਕੌ ਸੁਭ ਵਾਰੋ ਦਿਯੋ। ਬਾਲਨ ਸਹਿਤ ਦੇਸ ਮਗੁ ਲਿਯੋ।
ਰਜਪੂਤਨ ਰੁਮਾਲ ਫਿਰਾਏ। ਹਮ ਮਿਲਨੇ ਹਜਰਤਿ ਕੌ ਆਏ। ੧੩।

ਤਿਨ ਕੌ ਕਿਨੀ ਨ ਚੋਟਿ ਚਲਾਈ। ਇਹ ਰਾਨੀ ਹਜਰਤਿ ਪਹ ਆਈ।
ਤੁਪਕ ਤਲੋ ਤੈ ਜਬੈ ਉਬਰੇ। ਤਬ ਹੀ ਕਾਢਿ ਕ੍ਰਿਪਾਨੈ ਪਰੇ। ੧੪।

ਜੌਨੈ ਸੂਰ ਸਰੋਹੀ ਬਹੈ। ਜੈਬੋ ਟਿਕੈ ਨ ਬਖਤਰ ਰਹੈ।
ਏਕੈ ਤੀਰ ਏਕ ਅਸਵਾਰਾ। ਏਕੈ ਘਾਇ ਏਕ ਗਜ ਭਾਰਾ। ੧੫।

ਜਾ ਪਰ ਪਰੈ ਖੜਗ ਕੀ ਧਾਰਾ। ਜਨੁਕ ਬਹੇ ਬਿਰਛ ਪਰ ਆਰਾ।
ਕਟਿ ਕਟਿ ਸੁਭਟ ਧਰਨਿ ਪਰ ਪਰਹੀ। ਚਟਪਟ ਆਨਿ ਅਪਛਰਾ ਬਰਹੀ। ੧੬।

*ਦੋਹਰਾ*

ਰਨਛੋਰੈ ਰਘੁਨਾਥ ਸਿੰਘ ਕੀਨੋ ਕੋਪ ਅਪਾਰ।
ਸਾਹ ਝਰੋਖਾ ਕੇ ਤਰੇ ਬਾਹਤ ਭੇ ਹਥਿਯਾਰ। ੧੭।

*ਭੁਜੰਗ ਛੰਦ*

ਕਹੂੰ ਧੋਪ ਬਾਂਕੈ ਕਹੂੰ ਬਾਨ ਛੂਟੈ। ਕਹੂੰ ਬੀਰ ਬਾਨੀਨ ਕੇ ਬਕਤ੍ਰ ਟੂਟੈ।
ਕਹੂੰ ਬਾਜ ਮਾਰੇ ਗਜਾਰਾਜ ਜੂਝੈ। ਕਟੇ ਕੋਟਿ ਜੋਧਾ ਨਹੀ ਜਾਤ ਬੂਝੇ। ੧੮।

*ਅੜਿਲ*

ਖਾਇ ਟਾਕਿ ਆਫੂਐ ਰਾਜ ਸਭ ਰਿਸਿ ਭਰੇ।
ਪੋਸਤ ਭਾਂਗ ਸਰਾਬ ਪਾਨ ਕਰਿ ਅਤਿ ਲਰੇ।
ਸਾਹ ਝਰੋਖਾ ਤਰੈ ਚਰਿਤ੍ਰ ਦਿਖਾਇ ਕੈ।
ਹੋ ਰਨਛੋਰਾ ਸੁਰ ਲੋਕ ਗਏ ਸੁਖ ਪਾਇ ਕੈ। ੧੯।

ਰਨਛੋਰਹਿ ਰਘੁਨਾਥ ਨਿਰਖਿ ਕਰਿ ਰਿਸਿ ਭਰਿਯੋ।
ਤਾ ਤੇ ਤੁਰੈ ਧਵਾਇ ਜਾਇ ਦਲ ਮੈ ਪਰਿਯੋ।
ਜਾ ਕੌ ਬਹੈ ਸਰੋਹੀ ਰਹੈ ਨ ਬਾਜ ਪਰ ।
ਹੋ ਗਿਰੈ ਮੂਰਛਨਾ ਖਾਇ ਤੁਰਤ ਸੋ ਭੂਮਿ ਪਰ। ੨੦।

ਧਨਿ ਧਨਿ ਔਰੰਗਸਾਹ ਤਿਨੈ ਭਾਖਤ ਭਯੋ।
ਘੇਰਹੁ ਇਨ ਕੌ ਜਾਇ ਦਲਹਿ ਆਇਸ ਦਯੋ।
ਜੋ ਐਸੇ ਦੋ ਚਾਰ ਔਰ ਭਟ ਧਾਵਹੀ।
ਹੋ ਬੰਕ ਲੰਕ ਗੜ ਜੀਤਿ ਛਿਨਿਕ ਮੋ ਲ੍ਯਾਵਹੀ। ੨੧।

ਇਸ਼ਨਾਨ ਕਰਨ ਦਾ ਭੁਲਾਵਾ ਦੇ ਕੇ ਬਾਲਕਾਂ ਸਮੇਤ (ਉਨ੍ਹਾਂ ਨੇ ਆਪਣੇ) ਦੇਸ ਦਾ ਰਸਤਾ ਪਕੜਿਆ। ਤਦ ਰਾਜਪੂਤਨੀਆਂ ਨੇ ਰੁਮਾਲ ਫਿਰਾਏ ਕਿ ਅਸੀਂ ਬਾਦਸ਼ਾਹ ਨੂੰ ਮਿਲਣ ਲਈ ਆਈਆਂ ਹਾਂ।੧੩।

ਉਨ੍ਹਾਂ ਉਤੇ ਕਿਸੇ ਨੇ ਹਮਲਾ ਨ ਕੀਤਾ। (ਅਤੇ ਸਮਝਿਆ ਕਿ) ਇਹ ਰਾਣੀ ਬਾਦਸ਼ਾਹ ਕੋਲ ਆਈ ਹੈ। ਜਦ ਇਹ ਬੰਦੂਕਾਂ ਦੀ ਮਾਰ ਤੋਂ ਨਿਕਲ ਆਈਆਂ, ਤਦ ਹੀ ਕ੍ਰਿਪਾਨਾਂ ਕਢ ਕੇ ਪੈ ਗਈਆਂ।੧੪।

ਜਿਸ ਵੀ ਸੂਰਮੇ ਉਤੇ ਤਲਵਾਰ ਚਲਾਉਂਦੀਆਂ ਸਨ, ਤਾਂ ਨ ਲੋਹੇ ਦੇ ਕਫ ('ਜੈਬੋ') ਟਿਕਦੇ ਸਨ ਅਤੇ ਨ ਹੀ ਕਵਚ। ਇਕ ਸਵਾਰ ਲਈ ਇਕ ਤੀਰ ਅਤੇ ਇਕ ਵੱਡੇ ਹਾਥੀ ਲਈ (ਕਿਰਪਾਨ ਦਾ) ਇਕ ਜ਼ਖ਼ਮ (ਕਾਫ਼ੀ ਸਨ)।੧੫।

ਜਿਸ ਉਤੇ ਵੀ ਤਲਵਾਰ ਦੀ ਧਾਰ ਪੈਂਦੀ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬ੍ਰਿਛ ਉਤੇ ਆਰਾ ਚਲ ਰਿਹਾ ਹੋਵੇ। ਸੂਰਵੀਰ ਕਟ ਕਟ ਕੇ ਧਰਤੀ ਉਤੇ ਡਿਗ ਰਹੇ ਸਨ। (ਅਤੇ ਉਨ੍ਹਾਂ ਨੂੰ) ਝਟਪਟ ਆ ਕੇ ਅਪੱਛਰਾਵਾਂ ਵਰ ਰਹੀਆਂ ਸਨ।੧੬।

*ਦੋਹਰਾ*

ਰਣਛੋੜ ਅਤੇ ਰਘੁਨਾਥ ਸਿੰਘ ਨੇ ਬਹੁਤ ਕ੍ਰੋਧ ਕੀਤਾ। ਬਾਦਸ਼ਾਹ ਦੇ ਝਰੋਖੇ ਹੇਠਾਂ ਹਥਿਆਰ ਚਲਾਉਣ ਲਗੇ।੧੭।

*ਭੁਜੰਗ ਛੰਦ*

ਕਿਤੇ ਸੁੰਦਰ ਤਲਵਾਰਾਂ ਚਲਦੀਆਂ ਸਨ ਅਤੇ ਕਿਤੇ ਬਾਣ ਛੁਟਦੇ ਸਨ ਅਤੇ ਕਿਤੇ ਬਾਣਾਂ ਵਾਲੇ ਸੂਰਮਿਆਂ ਦੇ ਕਵਚ ਟੁੱਟੇ ਹੋਏ ਸਨ। ਕਿਤੇ ਘੋੜੇ ਮਾਰੇ ਗਏ ਸਨ ਅਤੇ ਕਿਤੇ ਵੱਡੇ ਹਾਥੀ ਜੂਝੇ ਪਏ ਸਨ। ਬੇਸ਼ੁਮਾਰ ਯੋਧੇ ਕਟੇ ਪਏ ਸਨ, ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ਸੀ।੧੮।

*ਅੜਿਲ*

ਚਾਰ ਮਾਸੇ ਅਫ਼ੀਮ ਖਾ ਕੇ ਸਾਰੇ ਰਾਜੇ ਕ੍ਰੋਧ ਵਿਚ ਆ ਗਏ। ਪੋਸਤ, ਭੰਗ ਅਤੇ ਸ਼ਰਾਬ ਦਾ ਸੇਵਨ ਕਰ ਕੇ ਖ਼ੂਬ ਲੜੇ। ਬਾਦਸ਼ਾਹ ਦੇ ਝਰੋਖੇ ਹੇਠਾਂ ਚਰਿਤ੍ਰ ਵਿਖਾ ਕੇ ਰਣਛੋੜ ਸੁਖ ਪੂਰਵਕ ਸਵਰਗ ਨੂੰ ਚਲਾ ਗਿਆ।੧੯।

ਰਣਛੋੜ ਨੂੰ (ਮਰਿਆ) ਵੇਖ ਕੇ ਰਘੁਨਾਥ ਬਹੁਤ ਰੋਹ ਵਿਚ ਆ ਗਿਆ। ਇਸ ਲਈ ਘੋੜੇ ਨੂੰ ਭਜਾ ਕੇ ਦਲ ਵਿਚ ਪਹੁੰਚ ਗਿਆ। ਜਿਸ ਨੂੰ ਤਲਵਾਰ ਵਜਦੀ ਸੀ, ਉਹ ਘੋੜੇ ਉਤੇ ਸਵਾਰ ਨਹੀਂ ਰਹਿ ਸਕਦਾ ਸੀ। ਉਹ ਤੁਰਤ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪੈਂਦਾ ਸੀ।੨੦।

ਉਨ੍ਹਾਂ ਨੂੰ ਵੇਖ ਕੇ ਔਰੰਗਜ਼ੇਬ ਵੀ ਧੰਨ ਧੰਨ ਕਹਿਣ ਲਗਾ। (ਅਤੇ ਆਪਣੀ) ਸੈਨਾ ਨੂੰ ਆਗਿਆ ਦਿੱਤੀ ਕਿ ਇਨ੍ਹਾਂ ਨੂੰ ਜਾ ਕੇ ਘੇਰ ਲਵੋ। ਜੇ ਇਹੋ ਜਿਹੇ ਦੋ ਚਾਰ ਸੂਰਮੇ ਆ ਪਏ ਤਾਂ ਉਹ ਲੰਕਾ ਦੇ ਸੁੰਦਰ ਕਿਲ੍ਹੇ ਨੂੰ ਵੀ ਛਿਣ ਵਿਚ ਜਿਤ ਲਿਆਉਣਗੇ।੨੧।

ਹਾਕਿ ਹਾਕਿ ਕਰਿ ਮਹਾ ਬੀਰ ਸੂਰਾ ਧਏ।
ਠਿਲਾ ਠਿਲੀ ਬਰਛਿਨ ਸੌ ਕਰਤ ਤਹਾ ਭਏ।
ਕੜਾਕੜੀ ਮੈਦਾਨ ਮਚਾਯੋ ਆਇ ਕਰ।
ਹੋ ਭਾਤਿ ਭਾਤਿ ਬਾਦਿਤ੍ਰ ਅਨੇਕ ਬਜਾਇ ਕਰ। ੨੨।

*ਚੌਪਈ*

ਤੁਮਲ ਜੁਧ ਮਚਤ ਤਹ ਭਯੋ। ਲੈ ਰਘੁਨਾਥ ਸੈਨ ਸਮੁਹਯੋ।
ਭਾਤਿ ਭਾਤਿ ਸੋ ਬਜੇ ਨਗਾਰੇ। ਖੇਤਿ ਮੰਡਿ ਸੂਰਮਾ ਹਕਾਰੇ। ੨੩।

ਗਹਿ ਗਹਿ ਸਸਤ੍ਰ ਸੂਰਮਾ ਧਾਏ। ਦੇਵ ਅਦੇਵ ਬਿਲੋਕਨ ਆਏ।
ਜਾ ਪਰ ਦੋਇ ਕਰੰਧਰ ਧਰੈ। ਏਕ ਸੁਭਟ ਤੇ ਦੋ ਦੋ ਕਰੈ। ੨੪।

ਜਾ ਕੈ ਅੰਗ ਸਰੋਹੀ ਬਹੀ। ਤਾ ਕੀ ਗ੍ਰੀਵ ਸੰਗ ਨਹਿ ਰਹੀ।
ਜਾ ਕੈ ਲਗਿਯੋ ਕੁਹਕਤੋ ਬਾਨਾ। ਪਲਕ ਏਕ ਮੈ ਤਜੈ ਪਰਾਨਾ। ੨੫।

ਜਾ ਕੈ ਘਾਇ ਗੁਰਜ ਕੋ ਲਾਗਿਯੋ। ਤਾ ਕੋ ਪ੍ਰਾਨ ਦੇਹ ਤਜਿ ਭਾਗਿਯੋ।
ਹਾਹਾਕਾਰ ਪਖਰਿਯਾ ਕਰਹੀ। ਰਾਠੌਰਨ ਕੇ ਪਾਲੇ ਪਰਹੀ। ੨੬।

*ਸਵੈਯਾ*

ਆਨਿ ਪਰੇ ਰਿਸਿ ਠਾਨਿ ਰਠੌਰ ਚਹੂੰ ਦਿਸ ਤੇ ਕਰ ਆਯੁਧ ਲੀਨੇ।
ਬੀਰ ਕਰੋਰਿਨ ਕੇ ਸਿਰ ਤੋਰਿ ਸੁ ਹਾਥਨ ਕੋ ਹਲਕਾਹਿਨ ਦੀਨੇ।
ਰੁੰਡ ਪਰੇ ਕਹੂੰ ਤੁੰਡ ਨ੍ਰਿਪਾਨ ਕੇ ਝੁੰਡ ਹਯਾਨ ਕੇ ਜਾਤ ਨ ਚੀਨੇ।
ਕੰਬਰ ਕੇ ਬਹੁ ਟੰਬਰ ਅੰਬਰ ਅੰਬਰ ਛੀਨਿ ਦਿਗੰਬਰ ਕੀਨੈ। ੨੭।

*ਚੌਪਈ*

ਐਸੀ ਭਾਤਿ ਸੁ ਭਟ ਬਹੁ ਮਾਰੇ। ਰਘੁਨਾਥੋ ਸੁਰ ਲੋਕ ਸਿਧਾਰੇ।
ਸ੍ਵਾਮਿ ਕਾਜ ਕੇ ਪ੍ਰਨਹਿ ਨਿਬਾਹਿਯੋ। ਹਡਿਯਹਿ ਪੁਰੇ ਜੋਧ ਪਹੁਚਾਯੋ। ੨੮।

*ਦੋਹਰਾ*

ਅਤਿ ਬਰਿ ਕੈ ਭਾਰੀ ਜੁਝ੍ਯੋ ਤਨਕ ਨ ਮੋਰਿਯੋ ਅੰਗ।
ਸੁ ਕਬਿ ਕਾਲ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ। ੨੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤ। ੧੯੫। ੩੬੬੯। ਅਫਜੂੰ।*

*ਚੌਪਈ*

ਚੰਦ੍ਰਪੁਰੀ ਨਗਰੀ ਇਕ ਸੁਨੀ। ਅਪ੍ਰਤਿਮ ਕਲਾ ਰਾਨੀ ਬਹੁ ਗੁਨੀ।
ਅੰਜਨ ਰਾਇ ਬਿਲੋਕ੍ਯੋ ਜਬ ਹੀ। ਹਰਅਰਿ ਸਰ ਮਾਰਿਯੋ ਤਿਹ ਤਬ ਹੀ। ੧।

ਸੂਰਮੇ ਲਲਕਾਰੇ ਮਾਰ ਮਾਰ ਕੇ ਅਗੇ ਵਧ ਰਹੇ ਸਨ। ਬਰਛਿਆਂ ਨਾਲ ਉਥੇ ਧੱਕਮਧੱਕੀ ਕਰ ਰਹੇ ਸਨ। (ਉਨ੍ਹਾਂ ਨੇ) ਆ ਕੇ ਕੜਾਕੇਦਾਰ ਯੁੱਧ ਮਚਾ ਦਿੱਤਾ ਹੈ ਅਤੇ ਭਾਂਤ ਭਾਂਤ ਦੇ ਅਨੇਕ ਵਾਜੇ ਵਜਾ ਦਿੱਤੇ।੨੨।

*ਚੌਪਈ*

ਉਥੇ ਘਮਸਾਨ ਯੁੱਧ ਹੋਇਆ। ਰਘੁਨਾਥ ਸੈਨਾ ਲੈ ਕੇ ਸਾਹਮਣੇ ਆ ਡਟਿਆ। ਭਾਂਤ ਭਾਂਤ ਦੇ ਨਗਾਰੇ ਵਜੇ। ਯੁੱਧ ਮਚਾ ਕੇ ਸੂਰਮੇ ਇਕ ਦੂਜੇ ਨੂੰ ਵੰਗਾਰਨ ਲਗੇ।੨੩।

ਸ਼ਸਤ੍ਰ ਪਕੜ ਪਕੜ ਕੇ ਸੂਰਮੇ (ਯੁੱਧ ਲਈ) ਦੌੜੇ। ਦੇਵਤੇ ਅਤੇ ਦੈਂਤ (ਜੰਗ ਨੂੰ) ਵੇਖਣ ਲਈ ਆਏ। ਜਿਸ ਉਤੇ ਦੋਹਾਂ ਹੱਥਾਂ ਵਿਚ ਧਾਰਨ ਕਰ ਕੇ (ਤਲਵਾਰ) ਮਾਰਦੇ, ਤਾਂ ਇਕ ਸੂਰਮੇ ਦੇ ਦੋ ਦੋ ਕਰ ਦਿੰਦੇ।੨੪।

ਜਿਸ ਦੇ ਸ਼ਰੀਰ ਉਤੇ ਤਲਵਾਰ ਚਲ ਗਈ, ਉਸ ਦੀ ਗਰਦਨ ਨਾਲ ਨਹੀਂ ਰਹੀ। ਜਿਸ ਨੂੰ ਸ਼ੂਕਦਾ ਹੋਇਆ ਬਾਣ ਲਗਦਾ, ਉਹ ਇਕ ਪਲਕ ਵਿਚ ਪ੍ਰਾਣ ਛਡ ਜਾਂਦਾ।੨੫।

ਜਿਸ ਨੂੰ ਗੁਰਜ ਦਾ ਵਾਰ ਵਜਦਾ, ਉਸ ਦੀ ਦੇਹ ਨੂੰ ਪ੍ਰਾਣ ਛਡ ਕੇ ਭਜ ਜਾਂਦੇ। ਘੋੜ ਸਵਾਰ ਹਾਹਾ-ਕਾਰ ਮਚਾ ਰਹੇ ਸਨ। (ਉਨ੍ਹਾਂ ਦਾ) ਰਾਠੌਰ ਰਾਜਪੂਤਾਂ ਨਾਲ ਪਾਲਾ ਪੈ ਗਿਆ ਸੀ।੨੬।

*ਸਵੈਯਾ*

ਰਾਠੌਰ ਹੱਥਾਂ ਵਿਚ ਹਥਿਆਰ ਲੈ ਕੇ ਅਤੇ ਰੋਹ ਨਾਲ ਭਰ ਕੇ ਚੌਹਾਂ ਪਾਸਿਆਂ ਤੋਂ ਆ ਪਏ। ਕਰੋੜਾਂ ਸੂਰਮਿਆਂ ਦੇ ਸਿਰ ਤੋੜ ਕੇ ਹਾਥੀਆਂ ਨੂੰ ਘੇਰ ('ਹਲਕਾਹਿਨ') ਲਿਆ। ਕਿਤੇ ਰਾਜਿਆਂ ਦੇ ਸਿਰ ਪਏ ਹਨ ਅਤੇ ਕਿਤੇ ਧੜ ਅਤੇ ਘੋੜਿਆਂ ਦੇ ਕਿਤੇ ਝੁੰਡ ਪਏ ਸਨ ਜਿਨ੍ਹਾਂ ਨੂੰ ਪਛਾਣਿਆ ਤਕ ਨਹੀਂ ਜਾ ਸਕਦਾ। ਦੁਸ਼ਾਲਿਆਂ ('ਕੰਬਰ') ਦੇ ਬਣੇ ਸੈਨਿਕ ਬਸਤ੍ਰਾਂ ('ਟੰਬਰ ਅੰਬਰ') ਨੂੰ ਖੋਹ ਕੇ ਅੰਬਰ ਹੀਨ ('ਦਿਗੰਬਰ') ਕੀਤਾ ਜਾ ਰਿਹਾ ਸੀ।੨੭।

*ਚੌਪਈ*

ਇਸ ਤਰ੍ਹਾਂ ਬਹੁਤ ਸਾਰੇ ਸੂਰਮੇ ਮਾਰ ਕੇ ਰਘੁਨਾਥ ਸਿੰਘ ਸਵਰਗ ਨੂੰ ਚਲੇ ਗਏ। ਸੁਆਮੀ ਦੇ ਕੰਮ ਦੇ ਪ੍ਰਣ ਨੂੰ ਨਿਭਾਇਆ ਅਤੇ ਰਾਜਪੂਤਣੀਆਂ ('ਹਡਿਯਹਿ') ਨੂੰ ਜੋਧਪੁਰ ਪਹੁੰਚਾ ਦਿੱਤਾ।੨੮।

*ਦੋਹਰਾ*

ਬਹੁਤ ਬਲ ਪੂਰਵਕ ਵੱਡਾ (ਸੂਰਮਾ) ਜੂਝ ਮਰਿਆ ਅਤੇ ਜ਼ਰਾ ਵੀ (ਯੁੱਧ-ਭੂਮੀ ਵਿਚੋਂ) ਅੰਗ ਨਹੀਂ ਮੋੜਿਆ। ਕਵੀ ਕਾਲ (ਕਹਿੰਦਾ ਹੈ) (ਅਰਥਾਂਤਰ ਕਵੀ ਅਨੁਸਾਰ) ਉਦੋਂ ਹੀ ਕਥਾ ਪ੍ਰਸੰਗ ਪੂਰਾ ਹੋ ਗਿਆ।੨੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੫। ੩੬੬੯। ਚਲਦਾ।*

*ਚੌਪਈ*

ਚੰਦ੍ਰਪੁਰੀ ਨਾਂ ਦੀ ਇਕ ਨਗਰੀ ਸੁਣੀਂਦੀ ਸੀ। (ਉਥੋਂ ਦੀ) ਅਪ੍ਰਤਿਮ ਕਲਾ ਨਾਂ ਦੀ ਰਾਣੀ ਬਹੁਤ ਗੁਣਵਾਨ ਸੀ। (ਉਸ ਨੇ) ਜਦੋਂ ਹੀ ਅੰਜਨ ਰਾਇ ਨੂੰ ਵੇਖਿਆ ਤਦੋਂ ਹੀ ਉਸ ਨੂੰ ਸ਼ਿਵ ਦੇ ਵੈਰੀ (ਕਾਮ ਦੇਵ) ਨੇ ਤੀਰ ਮਾਰਿਆ।੧।

ਤਾ ਕੌ ਧਾਮ ਬੋਲਿ ਕਰਿ ਲਿਯੋ। ਕਾਮ ਕੇਲ ਤਾ ਸੌ ਦ੍ਰਿੜ ਕਿਯੋ।
ਬਹੁਰਿ ਜਾਰ ਇਹ ਭਾਤਿ ਉਚਾਰੋ। ਜਿਨਿ ਮਤਿ ਲਖਿ ਪਤਿ ਹਨੈ ਤੁਮਾਰੇ। ੨।

*ਤ੍ਰਿਯੋ ਵਾਚ*

ਤੁਮ ਚਿਤ ਮੈ ਨਹਿ ਤ੍ਰਾਸ ਬਢਾਵੋ। ਹਮ ਸੌ ਦ੍ਰਿੜ ਕਰਿ ਕੇਲ ਕਮਾਵੋ।
ਮੈ ਤੁਹਿ ਏਕ ਚਰਿਤ੍ਰ ਦਿਖੈਹੋਂ। ਤਾ ਤੇ ਤੁਮਰੋ ਸੋਕ ਮਿਟੈਹੋਂ। ੩।

*ਦੋਹਰਾ*

ਪਤਿ ਦੇਖਤ ਤੋ ਸੌ ਰਮੋਂ ਗ੍ਰਿਹ ਕੋ ਦਰਬੁ ਲੁਟਾਇ।
ਨ੍ਰਿਪ ਕੋ ਸੀਸ ਝੁਕਾਇ ਹੋਂ ਪਗਨ ਤਿਹਾਰੇ ਲਾਇ। ੪।

*ਚੌਪਈ*

ਤੁਮ ਸਭ ਜੋਗ ਭੇਸ ਕੌ ਕਰੋ। ਮੋਰੀ ਕਹੀ ਕਾਨ ਮੈ ਧਰੋ।
ਮੂਕ ਮੰਤ੍ਰ ਕਛੁ ਯਾਹਿ ਸਿਖਾਵਹੁ। ਜਾ ਤੇ ਯਾ ਕੋ ਗੁਰੂ ਕਹਾਵਹੁ। ੫।

ਤਬ ਤਿਨ ਕਾਮ ਜਾਰ ਸੋਊ ਕਿਯੋ। ਮੂਕ ਮੰਤ੍ਰ ਰਾਜਾ ਕੋ ਦਿਯੋ।
ਆਪਨ ਤਾ ਕੌ ਗੁਰੂ ਕਹਾਯੋ। ਭੇਦ ਅਭੇਦ ਰਾਵ ਨਹਿ ਪਾਯੋ। ੬।

ਜਬ ਰਾਜਾ ਅੰਤਹ ਪੁਰ ਆਏ। ਤਬ ਰਾਨੀ ਯੌ ਬਚਨ ਸੁਨਾਏ।
ਗੁਰ ਜੁ ਭ੍ਰਮਾਵੈ ਰਾਇ ਨ ਭ੍ਰਮਿਯੈ। ਭਲੀ ਬੁਰੀ ਗੁਰ ਕਰੇ ਸੁ ਛਮਿਯੈ। ੭।

ਜੋ ਗੁਰ ਗ੍ਰਿਹ ਕੋ ਦਰਬੁ ਚੁਰਾਵੈ। ਸੌਕ ਤ੍ਰਿਯਾ ਤਨ ਕੇਲ ਕਮਾਵੈ।
ਜੋ ਕੁਪਿ ਕਰੈ ਖੜਗ ਕੋ ਵਾਰਾ। ਜੋ ਸਿਖ ਭ੍ਰਮਤ ਲਹੈ ਸੋ ਮਾਰਾ। ੮।

ਜਿਨ ਨੈ ਮੰਤ੍ਰ ਕਛੂ ਜਿਹ ਦਯੋ। ਤਿਨ ਗੁਰ ਮੋਲ ਸਿਖ ਕੋ ਲਯੋ।
ਭਗਨਿ ਮਾਤ ਜੌ ਰਮਤ ਨਿਹਰੀਯੈ। ਸੀਸ ਝੁਕਾਇ ਰੋਸ ਨਹਿ ਕਰੀਯੈ। ੯।

*ਦੋਹਰਾ*

ਸਭਾ ਪਰਬ ਭੀਤਰ ਸੁਨੀ ਜਮ ਕੀ ਕਥਾ ਰਸਾਲ।
ਬ੍ਯਾਸਾਸਿਨ ਸੁਕ ਬਕਤ੍ਰ ਤੇ ਸੋ ਤੁਹਿ ਕਹੌ ਉਤਾਲ। ੧੦।
ਜਮ ਰਾਜਾ ਰਿਖਿ ਏਕ ਕੋ ਘਰ ਮੈ ਕਿਯੋ ਪਯਾਨ।
ਮਾਤ ਭਗਨਿ ਰਿਖਿ ਬਾਲ ਸੌ ਰਤਿ ਮਾਨੀ ਰੁਚਿ ਮਾਨ। ੧੧।

*ਚੌਪਈ*

ਜਬ ਰਿਖਿ ਚਲਿ ਅਪੁਨੇ ਗ੍ਰਿਹ ਆਯੋ। ਤ੍ਰਿਯ ਸੌ ਰਮਤ ਪੁਰਖ ਲਖਿ ਪਾਯੋ।
ਧਰਮ ਬਿਚਾਰ ਨ ਤਿਹ ਕਛੁ ਕਹਿਯੋ। ਤਿਹ ਪਗ ਮਾਥ ਛੁਆਵਨ ਚਹਿਯੋ। ੧੨।

ਸਿਰ ਮੌ ਚਰਨ ਛੁਅਤ ਧਰ ਰਹਿਯੋ। ਧੰਨ੍ਯ ਧੰਨ੍ਯ ਤਾ ਕੌ ਜਮ ਕਹਿਯੋ।
ਮੈ ਹੌ ਕਾਲ ਜਗਤ ਜਿਹ ਘਾਯੋ। ਤੇਰੋ ਧਰਮ ਬਿਲੋਕਨ ਆਯੋ। ੧੩।

ਉਸ ਨੂੰ ਘਰ ਬੁਲਾ ਲਿਆ ਅਤੇ ਉਸ ਨਾਲ ਚੰਗੀ ਤਰ੍ਹਾਂ ਕਾਮ-ਕ੍ਰੀੜਾ ਕੀਤੀ। ਫਿਰ ਯਾਰ ਨੇ ਇਸ ਤਰ੍ਹਾਂ ਕਿਹਾ ਕਿ ਕਿਤੇ ਤੇਰਾ ਪਤੀ ਮੈਨੂੰ ਵੇਖ ਕੇ ਮਾਰ ਨ ਦੇਵੇ।੨।

*ਇਸਤਰੀ ਨੇ ਕਿਹਾ*

ਤੁਸੀਂ ਚਿਤ ਵਿਚ ਡਰ ਨ ਮੰਨੋ ਅਤੇ ਮੇਰੇ ਨਾਲ ਚੰਗੀ ਤਰ੍ਹਾਂ ਰਤੀ-ਕ੍ਰੀੜਾ ਕਰੋ। ਮੈਂ ਤੈਨੂੰ ਇਕ ਚਰਿਤ੍ਰ ਦਸਾਂਗੀ ਜਿਸ ਨਾਲ ਤੁਹਾਡਾ ਦੁਖ ਦੂਰ ਕਰ ਦਿਆਂਗੀ। ੩।

*ਦੋਹਰਾ*

ਪਤੀ ਦੇ ਵੇਖਦੇ ਹੋਇਆਂ ਤੇਰੇ ਨਾਲ ਰਮਣ ਕਰਾਂਗੀ ਅਤੇ ਘਰ ਦਾ ਧਨ ਲੁਟਾ ਦਿਆਂਗੀ। ਮੈਂ ਰਾਜੇ ਦਾ ਸਿਰ ਤੇਰੇ ਪੈਰਾਂ ਉਤੇ ਝੁਕਾਵਾਂਗੀ।੪।

*ਚੌਪਈ*

ਤੁਸੀਂ ਮੇਰੀ ਗੱਲ ਕੰਨ ਵਿਚ ਪਾਓ ਅਤੇ ਜੋਗ ਦਾ ਸਾਰਾ ਭੇਸ ਧਾਰ ਲਵੋ। ਕੁਝ ਕੁ ਗੁਪਤ ('ਮੂਕ') ਮੰਤਰ ਰਾਜੇ ਨੂੰ ਸਿਖਾ ਦਿਓ। ਜਿਸ ਕਰ ਕੇ (ਤੁਸੀਂ) ਉਸ ਦੇ ਗੁਰੂ ਅਖਵਾ ਸਕੋ।੫।

ਤਦ ਯਾਰ ਨੇ ਉਹੀ ਕੰਮ ਕੀਤਾ ਅਤੇ ਰਾਜੇ ਨੂੰ ਗੁਪਤ ਮੰਤਰ ਦਿੱਤਾ। ਆਪਣੇ ਆਪ ਨੂੰ ਉਸ ਦਾ ਗੁਰੂ ਅਖਵਾਇਆ। ਰਾਜਾ ਭੇਦ ਅਭੇਦ ਕੁਝ ਵੀ ਨ ਸਮਝ ਸਕਿਆ।੬।

ਜਦ ਰਾਜਾ ਰਣਵਾਸ ਵਿਚ ਆਇਆ। ਤਦ ਰਾਣੀ ਨੇ ਇਸ ਤਰ੍ਹਾਂ ਕਿਹਾ ਹੇ ਰਾਜਨ! ਜੇ ਗੁਰੂ ਕੁਝ ਭਰਮਾਉਣਾ ਚਾਹੇ, ਤਾਂ ਭਰਮਣਾ ਨਹੀਂ। ਗੁਰੂ ਜੇ ਕੋਈ ਮਾੜੀ ਚੰਗੀ ਗੱਲ ਕਰੇ ਤਾਂ ਉਸ ਨੂੰ ਖਿਮਾ ਕਰ ਦੇਣਾ।੭।

ਜੇ ਗੁਰੂ ਘਰ ਦਾ ਧਨ ਚੁਰਾ ਲਵੇ। (ਜਾਂ) ਸ਼ੌਕ ਨਾਲ ਇਸਤਰੀ ਨਾਲ ਕੇਲ ਕਰੇ, (ਜਾਂ) ਕ੍ਰੋਧ ਕਰ ਕੇ ਖੜਗ ਦਾ ਵਾਰ ਕਰੇ, (ਤਾਂ) ਜੋ ਸਿੱਖ ਭਰਮਾ ਗਿਆ, ਸੋ ਮਾਰਿਆ ਗਿਆ।੮।

ਗੁਰੂ ਨੇ ਜੇ ਕੁਝ ਮੰਤਰ ਦਿੱਤਾ ਹੈ ਤਾਂ ਉਸ ਸਿੱਖ ਨੂੰ ਗੁਰੂ ਨੇ ਮੁੱਲ ਲੈ ਲਿਆ ਹੈ। (ਜੇ ਉਸ ਨੂੰ) ਮਾਂ ਭੈਣ ਨਾਲ ਭੋਗ ਕਰਦਿਆਂ ਵੇਖ ਲਈਏ ਤਾਂ ਸਿਰ ਨੀਵਾਂ ਕਰ ਕੇ ਰੋਸ ਨ ਕੀਤਾ ਜਾਏ।੯।

*ਦੋਹਰਾ*

('ਮਹਾਭਾਰਤ' ਦੇ) ਸਭਾ ਪਰਵ ਵਿਚ ਯਮ ਦੀ ਇਕ ਰੋਚਕ ਕਥਾ ਸੁਣੀ ਹੈ। (ਹੇ ਰਾਜਨ!) ਬਿਆਸ ਦੇ ਆਸਣ (ਉਤੇ ਬੈਠੇ) ਸੁਕਦੇਵ ਦੇ ਮੂੰਹ (ਤੋਂ ਸੁਣ ਕੇ) ਹੁਣ ਤੁਹਾਨੂੰ ਜਲਦੀ ਕਹਿੰਦੀ ਹਾਂ।੧੦। ਜਮ ਰਾਜਾ ਇਕ ਰਿਸ਼ੀ ਦੇ ਘਰ ਗਿਆ। (ਉਸ ਨੇ) ਰਿਸ਼ੀ ਦੀ ਮਾਂ, ਭੈਣ ਅਤੇ ਇਸਤਰੀ ਨਾਲ ਰੁਚੀ ਪੂਰਵਕ ਰਤੀ-ਕ੍ਰੀੜਾ ਕੀਤੀ।੧੧।

*ਚੌਪਈ*

ਜਦ ਰਿਸ਼ੀ (ਬਾਹਰੋਂ) ਚਲ ਕੇ ਆਪਣੇ ਘਰ ਆਇਆ ਤਾਂ (ਆਪਣੀ) ਇਸਤਰੀ ਨਾਲ ਇਕ ਪੁਰਸ਼ ਨੂੰ ਭੋਗ ਕਰਦਿਆਂ ਵੇਖਿਆ। ਧਰਮ ਅਨੁਸਾਰ (ਅਤਿਥੀ ਦੀ ਸੇਵਾ ਕਰਨ ਦਾ ਕਰਤੱਵ) ਵਿਚਾਰ ਕੇ ਉਸ ਨੂੰ ਕੁਝ ਨ ਕਿਹਾ। (ਸਗੋਂ) ਉਸ ਦੇ ਚਰਨਾਂ ਨਾਲ (ਆਪਣਾ) ਮੱਥਾ ਛੋਹਣਾ ਚਾਹਿਆ।੧੨।

ਸਿਰ ਵਿਚ (ਉਸ ਦੇ) ਚਰਨ ਛੋਹਾਈ ਰਖੇ। ਜਮ ਨੇ ਉਸ ਨੂੰ ਧੰਨ ਧੰਨ ਕਿਹਾ। (ਹੇ ਰਿਸ਼ੀ!) ਮੈਂ ਕਾਲ ਹਾਂ ਜਿਸ ਨੇ ਸਾਰੇ ਜਗਤ ਨੂੰ ਮਾਰਿਆ ਹੈ। (ਮੈਂ ਤਾਂ) ਤੇਰਾ ਧਰਮ ਵੇਖਣ ਆਇਆ ਸਾਂ।੧੩।

ਸੁਨਤ ਹੁਤੌ ਤੈਸੋ ਤੁਹਿ ਦੇਖਿਯੋ। ਧਰਮ ਸਕਲ ਤੁਮਰੌ ਅਵਰੇਖਿਯੋ।
ਤੋਰੇ ਬਿਖੈ ਕਪਟ ਕਛੁ ਨਾਹੀ। ਯੌ ਮੈ ਲਹਿਯੋ ਸਾਚੁ ਮਨ ਮਾਹੀ। ੧੪।

*ਦੋਹਰਾ*

ਨਿਰਖ ਸਤਤਾ ਬਿਪ੍ਰ ਕੀ ਮਨ ਮੈ ਮੋਦ ਬਢਾਇ।
ਜਿਯਨ ਮੁਕਤਿ ਤਾ ਕੌ ਦਿਯੋ ਕਾਲ ਦਾਨ ਬਰ ਦਾਇ। ੧੫।
ਨ੍ਰਿਪ ਕੌ ਪ੍ਰਥਮ ਪ੍ਰਬੋਧ ਕਰਿ ਜਾਰਹਿ ਲਯੋ ਬੁਲਾਇ।
ਪ੍ਰਗਟਿ ਖਾਟ ਡਸਵਾਇ ਕੈ ਭੋਗ ਕਿਯੋ ਸੁਖ ਪਾਇ। ੧੬।

*ਚੌਪਈ*

ਤਬ ਲੌ ਆਪ ਰਾਵ ਜੁ ਆਯੋ। ਤ੍ਰਿਯ ਸੌ ਰਮਤ ਜਾਰ ਲਖਿ ਪਾਯੋ।
ਕਥਾ ਸੰਭਾਰਿ ਵਹੈ ਚੁਪ ਰਹਿਯੋ। ਤਿਨ ਕੌ ਕੋਪ ਬਚਨ ਨਹਿ ਕਹਿਯੋ। ੧੭।

ਚਰਨ ਛੁਅਨ ਤਾ ਕੇ ਚਿਤ ਚਹਿਯੋ। ਵੈਸਹਿ ਜਾਰ ਭਜਤ ਤ੍ਰਿਯ ਰਹਿਯੋ।
ਤਬ ਯੌ ਜਾਰਿ ਕਾਢਿ ਕਰਿ ਦਿਯੋ। ਮੂਰਖ ਸੀਸ ਨ੍ਯਾਇ ਕਰਿ ਗਯੋ। ੧੮।

ਜੜ ਜਾਨ੍ਯੋ ਮੁਹਿ ਗੁਰੂ ਭ੍ਰਮਾਯੋ। ਭੇਦ ਅਭੇਦ ਕਛੂ ਨਹਿ ਪਾਯੋ।
ਇਹ ਚਰਿਤ੍ਰ ਅਬਲਾ ਛਲਿ ਗਈ। ਰਤਿ ਕਰਿ ਮਾਥ ਟਿਕਾਵਤ ਭਈ। ੧੯।

*ਦੋਹਰਾ*

ਪਤਿ ਦੇਖਤ ਰਤਿ ਮਾਨਿ ਕੈ ਨ੍ਰਿਪ ਕੋ ਮਾਥ ਟਿਕਾਇ।
ਧਨ ਦੀਨੋ ਸਭ ਪ੍ਰੀਤਮਹਿ ਐਸੇ ਚਰਿਤ ਦਿਖਾਇ। ੨੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਆਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੯੬। ੩੬੮੯। ਅਫਜੂੰ।*

*ਚੌਪਈ*

ਤ੍ਰਿਯ ਰਨਰੰਗ ਮਤੀ ਇਕ ਕਹਿਯੈ। ਤਾ ਸਮ ਅਵਰ ਨ ਰਾਨੀ ਲਹਿਯੈ।
ਅਪ੍ਰਮਾਨ ਤਿਹ ਪ੍ਰਭਾ ਬਿਰਾਜੈ। ਜਾ ਕੋ ਨਿਰਖ ਚੰਦ੍ਰਮਾ ਲਾਜੈ। ੧।

ਏਕ ਦੁਰਗ ਤਿਨ ਬਡੌ ਤਕਾਯੋ। ਯਹੈ ਰਾਨਿਯਹਿ ਮੰਤ੍ਰਿ ਉਪਜਾਯੋ।
ਡੋਰਾ ਪਾਚ ਸਹੰਸ੍ਰ ਸਵਾਰੇ। ਤਾ ਮੈ ਪੁਰਖ ਪਾਚ ਸੈ ਡਾਰੈ। ੨।

ਕਛੂ ਆਪ ਕੌ ਤ੍ਰਾਸ ਜਤਾਯੋ। ਏਕ ਦੂਤ ਦ੍ਰੁਗਸਾਹਿ ਪਠਾਯੋ।
ਠਉਰ ਕਬੀਲਨ ਕੌ ਹ੍ਯਾ ਪਾਊ। ਮੈ ਤੁਰਕਨ ਸੌ ਖੜਗ ਬਜਾਊ। ੩।

ਤੇ ਸੁਨਿ ਬੈਨ ਭੂਲਿ ਏ ਗਏ। ਗੜ ਮੈ ਪੈਠਨ ਡੋਰਾ ਦਏ।
ਕੋਟ ਦ੍ਵਾਰ ਕੇ ਜਬੈ ਉਤਰੇ। ਤਬ ਹੀ ਕਾਢਿ ਕ੍ਰਿਪਾਨੈ ਪਰੇ। ੪।

ਜਿਸ ਤਰ੍ਹਾਂ ਦਾ (ਮੈਂ ਤੈਨੂੰ) ਸੁਣਿਆ ਹੈ, ਉਸੇ ਤਰ੍ਹਾਂ ਦਾ ਹੀ ਵੇਖਿਆ ਹੈ। (ਮੈਂ) ਤੇਰੇ ਸਾਰੇ ਧਰਮ ਨੂੰ ਅਨੁਮਾਨ ਕਰ ਲਿਆ ਹੈ। ਤੇਰੇ ਵਿਚ ਕਿਸੇ ਕਿਸਮ ਦਾ ਕਪਟ ਨਹੀਂ ਹੈ। ਇਹ ਗੱਲ ਮੈਂ ਮਨ ਵਿਚ ਸਚ ਕਰ ਕੇ ਮੰਨ ਲਈ ਹੈ।੧੪।

*ਦੋਹਰਾ*

ਬ੍ਰਾਹਮਣ (ਰਿਸ਼ੀ) ਦੀ ਸਚਾਈ ਵੇਖ ਕੇ ਅਤੇ ਮਨ ਵਿਚ ਪ੍ਰਸੰਨ ਹੋ ਕੇ ਕਾਲ ਨੇ ਉਸ ਨੂੰ ਜੀਵਨ-ਮੁਕਤ ਹੋਣ ਦਾ ਵਰਦਾਨ ਦਿੱਤਾ।੧੫। (ਰਾਣੀ ਨੇ) ਰਾਜੇ ਨੂੰ ਸਮਝਾ ਕੇ ਯਾਰ ਨੂੰ ਬੁਲਾ ਲਿਆ ਅਤੇ ਸਭ ਦੇ ਸਾਹਮਣੇ ਮੰਜੀ ਵਿਛਵਾ ਕੇ (ਯਾਰ ਨਾਲ) ਸੁਖ ਪੂਰਵਕ ਭੋਗ ਕੀਤਾ।੧੬।

*ਚੌਪਈ*

ਤਦ ਤਕ ਰਾਜਾ ਆਪ ਆ ਗਿਆ ਅਤੇ ਇਸਤਰੀ ਨਾਲ ਯਾਰ ਨੂੰ ਰਮਣ ਕਰਦਿਆਂ ਵੇਖ ਲਿਆ। ਕਥਾ ਨੂੰ ਯਾਦ ਕਰ ਕੇ ਉਹ ਚੁਪ ਰਿਹਾ ਅਤੇ ਉਸ ਨੂੰ ਕ੍ਰੋਧ ਵਾਲਾ ਕੋਈ ਸ਼ਬਦ ਨ ਕਿਹਾ।੧੭।

ਉਸ ਦੇ ਚਰਨਾਂ ਨੂੰ ਛੋਹਣ ਦੀ ਇੱਛਾ ਕਰਨ ਲਗਾ ਅਤੇ ਯਾਰ ਉਸੇ ਤਰ੍ਹਾਂ ਇਸਤਰੀ ਨਾਲ ਭੋਗ ਕਰਦਾ ਰਿਹਾ। ਤਦ ਯਾਰ ਨੇ ਉਸ ਨੂੰ ਬਾਹਰ ਕਢ ਦਿੱਤਾ। ਮੂਰਖ ਸਿਰ ਨਿਵਾ ਕੇ ਚਲਾ ਗਿਆ।੧੮।

ਮੂਰਖ ਨੇ ਸਮਝਿਆ ਕਿ ਮੈਨੂੰ ਗੁਰੂ ਨੇ ਭਰਮਾਇਆ ਹੈ ਅਤੇ ਭੇਦ ਅਭੇਦ ਨੂੰ ਕੁਝ ਨ ਸਮਝਿਆ। ਇਸ ਚਰਿਤ੍ਰ ਨਾਲ ਇਸਤਰੀ ਨੇ ਰਾਜੇ ਨੂੰ ਛਲ ਲਿਆ ਅਤੇ ਰਤੀ-ਕ੍ਰੀੜਾ ਕਰ ਕੇ (ਉਸ ਤੋਂ) ਮੱਥਾ ਟਿਕਵਾ ਦਿੱਤਾ।੧੯।

*ਦੋਹਰਾ*

ਪਤੀ ਦੇ ਵੇਖਦੇ ਹੋਇਆਂ (ਯਾਰ ਨਾਲ) ਕਾਮ-ਕ੍ਰੀੜਾ ਕਰ ਕੇ ਰਾਜੇ ਤੋਂ ਮੱਥਾ ਟਿਕਵਾਇਆ। ਇਸ ਤਰ੍ਹਾਂ ਦਾ ਚਰਿਤ੍ਰ ਵਿਖਾ ਕੇ ਪ੍ਰੀਤਮ ਨੂੰ ਬਹੁਤ ਸਾਰਾ ਧਨ ਦਿੱਤਾ।੨੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੬। ੩੬੮੯। ਚਲਦਾ।*

*ਚੌਪਈ*

ਰਨਰੰਗ ਮਤੀ ਨਾਂ ਦੀ ਇਕ ਇਸਤਰੀ ਦਸੀਂਦੀ ਸੀ। ਉਸ ਵਰਗੀ ਕੋਈ ਹੋਰ ਰਾਣੀ ਨਹੀਂ ਸੀ। ਉਸ ਦੀ ਬਹੁਤ ਅਧਿਕ ਸੁੰਦਰਤਾ ਸੀ ਜਿਸ ਨੂੰ ਵੇਖ ਕੇ ਚੰਦ੍ਰਮਾ ਵੀ ਲਜਾਉਂਦਾ ਸੀ। ੧।

ਉਸ ਨੇ ਇਕ ਬਹੁਤ ਵੱਡਾ ਕਿਲ੍ਹਾ ਵੇਖਿਆ। ਰਾਣੀ ਦੇ (ਮਨ ਵਿਚ) ਇਹ ਵਿਚਾਰ ਪੈਦਾ ਹੋਇਆ (ਕਿ ਇਸ ਕਿਲ੍ਹੇ ਨੂੰ ਹਾਸਲ ਕੀਤਾ ਜਾਏ)। (ਉਸ ਨੇ) ਪੰਜ ਹਜ਼ਾਰ ਡੋਲੇ ਤਿਆਰ ਕਰਵਾ ਲਏ ਅਤੇ ਉਸ ਵਿਚ ਪੰਜ ਸੌ ਪੁਰਸ਼ (ਸਿਪਾਹੀ) ਬਿਠਾ ਦਿੱਤੇ।੨।

ਆਪਣਾ ਕੁਝ ਡਰ ਪ੍ਰਗਟ ਕਰਨ ਲਈ (ਉਸ ਨੇ) ਇਕ ਦੂਤ ਕਿਲ੍ਹੇ ਦੇ ਸੁਆਮੀ ਪਾਸ ਭੇਜਿਆ ਕਿ ਜੇ ਮੇਰੇ ਕਬੀਲੇ ਨੂੰ ਇਥੇ ਠਹਿਰਨ ਦੀ ਥਾਂ ਪ੍ਰਾਪਤ ਹੋ ਜਾਏ ਤਾਂ ਮੈਂ ਤੁਰਕਾਂ ਨਾਲ ਚੰਗੀ ਤਰ੍ਹਾਂ ਲੋਹਾ ਲੈ ਸਕਾਂਗੀ।੩।

ਉਸ ਦੀ ਗੱਲ ਸੁਣ ਕੇ ਇਹ ਭੁਲ ਗਏ (ਕਿ ਇਸ ਵਿਚ ਵੈਰੀ ਦੀ ਕੋਈ ਚਾਲ ਹੀ ਨ ਹੋਵੇ)। (ਉਨ੍ਹਾਂ ਨੇ) ਕਿਲ੍ਹੇ ਵਿਚ ਡੋਲਿਆਂ ਨੂੰ ਵੜਨ ਦਿੱਤਾ। (ਉਹ) ਜਦੋਂ ਹੀ ਕਿਲ੍ਹੇ ਦੇ ਦਰਵਾਜ਼ੇ ਉਤੇ ਉਤਰੇ, ਤਦ ਹੀ ਤਲਵਾਰਾਂ ਖਿਚ ਕੇ ਪੈ ਗਏ।੪।

ਸਮੁਹ ਭਯੋ ਤਿਨ ਸੈ ਸੋ ਮਾਰਿਯੋ। ਭਾਜਿ ਚਲਿਯੋ ਸੋ ਖੇਦਿ ਨਿਕਾਰਿਯੋ।
ਇਹ ਚਰਿਤ੍ਰ ਦੁਰਗਤਿ ਦ੍ਰੁਗ ਲਿਯੋ। ਤਹ ਠਾ ਹੁਕਮ ਸੁ ਆਪਨੋ ਕਿਯੋ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੯੭। ੩੬੯੪। ਅਫਜੂੰ।*

*ਚੌਪਈ*

ਸੰਖ ਕੁਅਰ ਸੁੰਦਰਿਕ ਭਨਿਜੈ। ਏਕ ਰਾਵ ਕੇ ਸਾਥ ਰਹਿਜੈ।
ਏਕ ਬੋਲਿ ਤਬ ਸਖੀ ਪਠਾਈ। ਸੋਤ ਨਾਥ ਸੋ ਜਾਤ ਜਗਾਈ। ੧।

ਤਾਹਿ ਜਗਾਤ ਨਾਥ ਤਿਹ ਜਾਗਿਯੋ। ਪੂਛਨ ਤਵਨ ਦੂਤਿਯਹਿ ਲਾਗਿਯੋ।
ਯਾਹਿ ਜਾਤ ਲੈ ਕਹਾ ਜਗਾਈ। ਤਬ ਤਿਨ ਯੌ ਤਿਹ ਸਾਥ ਜਤਾਈ। ੨।

ਮੋਰੇ ਨਾਥ ਜਨਾਨੇ ਗਏ। ਚੌਕੀ ਹਿਤਹਿ ਬੁਲਾਵਤ ਭਏ।
ਤਾ ਤੇ ਮੈ ਲੈਨੇ ਇਹ ਆਈ। ਸੋ ਤੁਮ ਸੌ ਮੈ ਭਾਖਿ ਸੁਨਾਈ। ੩।

*ਦੋਹਰਾ*

ਸੋਤ ਜਗਾਯੋ ਨਾਥ ਤਿਹ ਭੁਜ ਤਾ ਕੀ ਗਹਿ ਲੀਨ।
ਆਨਿ ਮਿਲਾਯੋ ਨ੍ਰਿਪਤ ਸੌ ਸਕਿਯੋ ਨ ਜੜ ਕਛੁ ਚੀਨ। ੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੯੮। ੩੬੯੮। ਅਫਜੂੰ।*

*ਦੋਹਰਾ*

ਰਤਨ ਸੈਨ ਰਾਨਾ ਰਹੈ ਗੜਿ ਚਿਤੌਰ ਕੇ ਮਾਹਿ।
ਰੂਪ ਸੀਲ ਸੁਚਿ ਬ੍ਰਤਨ ਮੈ ਜਾ ਸਮ ਕਹ ਜਗ ਨਾਹਿ। ੧।

*ਚੌਪਈ*

ਅਧਿਕ ਸੂਆ ਤਿਨ ਏਕ ਪੜਾਯੋ। ਤਾਹਿ ਸਿੰਗਲਾਦੀਪ ਪਠਾਯੋ।
ਤਹ ਤੇ ਏਕ ਪਦਮਿਨੀ ਆਨੀ। ਜਾ ਕੀ ਪ੍ਰਭਾ ਨ ਜਾਤ ਬਖਾਨੀ। ੨।

ਜਬ ਵਹ ਸੁੰਦਰਿ ਪਾਨ ਚਬਾਵੈ। ਦੇਖੀ ਪੀਕ ਕੰਠ ਮੈ ਜਾਵੈ।
ਊਪਰ ਭਵਰ ਭ੍ਰਮਹਿ ਮਤਵਾਰੇ। ਨੈਨ ਜਾਨ ਦੋਊ ਬਨੇ ਕਟਾਰੇ। ੩।

ਤਾ ਪਰ ਰਾਵ ਅਸਕਤਿ ਅਤਿ ਭਯੋ। ਰਾਜ ਕਜ ਸਭ ਹੀ ਤਜਿ ਦਯੋ।
ਤਾ ਕੀ ਨਿਰਖਿ ਪ੍ਰਭਾ ਕੌ ਜੀਵੈ। ਬਿਨੁ ਹੇਰੇ ਤਿਹ ਪਾਨ ਨ ਪੀਵੈ। ੪।

(ਜੋ ਵੀ) ਸਾਹਮਣੇ ਆਇਆ, ਉਸ ਨੂੰ ਮਾਰ ਦਿੱਤਾ। ਜੋ ਭਜ ਚਲਿਆ, ਉਸ ਨੂੰ ਖਦੇੜ ਦਿੱਤਾ। ਇਹ ਚਰਿਤ੍ਰ ਕਰ ਕੇ ਧੋਖੇ ਨਾਲ ਕਿਲ੍ਹਾ ਲੈ ਲਿਆ ਅਤੇ ਉਥੇ ਆਪਣਾ ਹੁਕਮ ਚਲਾ ਦਿੱਤਾ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੭। ੩੬੯੪। ਚਲਦਾ।*

*ਚੌਪਈ*

ਸੰਖ ਕੁਅਰਿ ਨਾਂ ਦੀ ਇਕ ਸੁੰਦਰੀ ਦਸੀ ਜਾਂਦੀ ਸੀ। (ਉਹ) ਇਕ ਰਾਜੇ ਨਾਲ ਰਹਿੰਦੀ ਸੀ। (ਉਸ ਨੇ) ਤਦ ਇਕ ਸਖੀ ਨੂੰ ਬੁਲਾ ਭੇਜਿਆ ਅਤੇ ਆਪਣੇ ਪਤੀ ਨਾਲ ਸੁਤਿਆਂ ਉਸ ਨੂੰ ਜਾ ਜਗਾਇਆ।੧।

ਉਸ ਨੂੰ ਜਗਾਣ ਕਰ ਕੇ ਉਸ ਦਾ ਪਤੀ ਵੀ ਜਾਗ ਪਿਆ। (ਉਹ) ਉਸ ਦੂਤੀ ਨੂੰ ਪੁਛਣ ਲਗਾ। ਇਸ ਨੂੰ ਜਗਾ ਕੇ ਕਿਥੇ ਲੈ ਜਾ ਰਹੀ ਹੈਂ। ਤਦ ਉਸ ਨੇ ਉਸ ਨੂੰ ਇਸ ਤਰ੍ਹਾਂ ਕਿਹਾ।੨।

ਮੇਰਾ ਪਤੀ ਜ਼ਨਾਨ-ਖ਼ਾਨੇ ਵਿਚ ਗਿਆ ਹੈ। ਚੌਕੀਦਾਰੀ ਲਈ ਬੁਲਾਇਆ ਗਿਆ ਹੈ। ਇਸ ਲਈ ਮੈਂ ਇਸ ਨੂੰ ਲੈਣ ਲਈ ਆਈ ਹਾਂ। ਇਸ ਤਰ੍ਹਾਂ ਮੈਂ ਤੁਹਾਨੂੰ ਸਭ ਕੁਝ ਦਸ ਦਿੱਤਾ ਹੈ।੩।

*ਦੋਹਰਾ*

ਉਸ ਦੇ ਪਤੀ ਨੂੰ ਸੁਤੇ ਹੋਇਆਂ ਜਗਾ ਦਿੱਤਾ ਅਤੇ ਉਸ ਦੀ ਬਾਂਹ ਪਕੜ ਲਈ। ਆ ਕੇ ਰਾਜੇ ਨਾਲ ਮਿਲਾ ਦਿੱਤਾ। ਉਹ ਮੂਰਖ ਕੁਝ ਵੀ ਸਮਝ ਨ ਸਕਿਆ।੪।

*ਇਥੇ ਸ੍ਰੀ ਚਰਿਤੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੮। ੩੬੯੮। ਚਲਦਾ।*

*ਦੋਹਰਾ*

ਚਿਤੌੜ ਗੜ ਵਿਚ ਰਤਨ ਸੈਨ ਰਾਣਾ ਰਹਿੰਦਾ ਸੀ। ਉਸ ਜਿਹਾ ਸੁੰਦਰ, ਸ਼ੀਲਵਾਨ, ਵਿਵਹਾਰ ਵਿਚ ਸੁੱਚਾ ਜਗਤ ਵਿਚ ਕੋਈ ਨਹੀਂ ਸੀ।੧।

*ਚੌਪਈ*

ਉਸ ਨੇ ਇਕ ਤੋਤੇ ਨੂੰ ਬਹੁਤ ਪੜ੍ਹਾਇਆ। ਉਸ ਨੂੰ ਸਿੰਗਲਾਦੀਪ ਭੇਜਿਆ। ਉਥੋਂ (ਉਸ ਨੇ) ਇਕ ਪਦਮਨੀ ਇਸਤਰੀ ਲਿਆਉਂਦੀ, ਜਿਸ ਦੀ ਸੁੰਦਰਤਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ।੨।

ਜਦੋਂ ਉਹ ਸੁੰਦਰੀ ਪਾਨ ਚਬਾਉਂਦੀ ਸੀ, ਤਾਂ ਪੀਕ ਉਸ ਦੇ ਗਲੇ ਵਿਚੋਂ ਲੰਘਦੀ ਦਿਸ ਪੈਂਦੀ ਸੀ। (ਉਸ ਉਤੇ) ਭੌਰੇ ਮਤਵਾਲੇ ਹੋ ਕੇ ਭੌਂਦੇ ਸਨ (ਅਤੇ ਉਸ ਦੀਆਂ) ਅੱਖਾਂ ਮਾਨੋ ਕਟਾਰੀਆਂ ਬਣੀਆਂ ਹੋਈਆਂ ਸਨ।੩।

ਰਾਜਾ (ਰਤਨ ਸੈਨ) ਉਸ ਉਤੇ ਬਹੁਤ ਮੋਹਿਤ ਹੋ ਗਿਆ ਅਤੇ ਉਸ ਨੇ ਰਾਜ ਦਾ ਸਭ ਕੰਮ ਕਾਜ ਛਡ ਦਿੱਤਾ। (ਉਹ) ਉਸ ਦੇ ਰੂਪ ਨੂੰ ਵੇਖ ਵੇਖ ਕੇ ਜੀਉਂਦਾ ਅਤੇ ਉਸ ਨੂੰ ਵੇਖੇ ਬਿਨਾ ਪਾਣੀ ਵੀ ਨ ਪੀਂਦਾ।੪।

*ਦੋਹਰਾ*

ਰਾਘੋ ਚੇਤਨਿ ਦੋ ਹੁਤੇ ਮੰਤ੍ਰੀ ਤਾਹਿ ਅਪਾਰ।
ਨਿਰਖਿ ਰਾਵ ਤਿਹ ਬਸਿ ਭਯੋ ਐਸੋ ਕਿਯੋ ਬਿਚਾਰ। ੫।

*ਚੌਪਈ*

ਤਾ ਕੀ ਪ੍ਰਤਿਮਾ ਪ੍ਰਥਮ ਬਨਾਈ। ਜਾ ਸਮ ਦੇਵ ਅਦੇਵ ਨ ਜਾਈ।
ਜੰਘਹੁ ਤੇ ਤਿਲ ਤਿਹ ਲਿਖਿ ਡਰਿਯੋ। ਅਤਿਭੁਤ ਕਰਮ ਮੰਤ੍ਰਿਯਨ ਕਰਿਯੋ। ੬।

ਜਬ ਬਚਿਤ੍ਰ ਨ੍ਰਿਪ ਚਿਤ੍ਰ ਨਿਹਾਰੈ। ਬੈਠਿ ਸਭਾ ਕਛੁ ਕਾਜ ਸਵਾਰੈ।
ਤਾ ਕੇ ਤਿਲਹਿ ਬਿਲੋਕਿਯੋ ਜਬ ਹੀ। ਭਰਮ ਬਢਿਯੋ ਰਾਜਾ ਕੈ ਤਬ ਹੀ। ੭।

ਤਬ ਨ੍ਰਿਪ ਤਿਨ ਮੰਤ੍ਰਿਨ ਗਹਿ ਮਾਰਿਯੋ। ਇਨ ਰਾਨੀ ਸੌ ਕਾਜ ਬਿਗਾਰਿਯੋ।
ਦਿਬ੍ਯ ਦ੍ਰਿਸਟਿ ਇਨ ਕੇ ਕਤ ਹੋਈ। ਕੇਲ ਕਰੇ ਬਿਨੁ ਲਖੈ ਨ ਕੋਈ। ੮।

ਜਬ ਮੰਤ੍ਰੀ ਦੋਊ ਨ੍ਰਿਪ ਮਾਰਿਯੋ। ਸਾਹ ਤਨੈ ਤਿਨ ਪੂਤ ਪੁਕਾਰਿਯੋ।
ਏਕ ਚਿਤਉਰ ਪਦੁਮਿਨਿ ਨਾਰੀ। ਜਾ ਸਮ ਕਾਨ ਸੁਨੀ ਨ ਨਿਹਾਰੀ। ੯।

*ਅੜਿਲ*

ਤਨਿਕ ਭਨਕ ਪਦੁਮਿਨਿ ਜਬ ਸਹ ਕਾਨਨ ਪਰੀ।
ਅਮਿਤ ਸੈਨ ਲੈ ਸੰਗ ਚੜਤ ਤਿਤ ਕੌ ਕਰੀ।
ਗੜਹਿ ਗਿਰਦ ਕਰਿ ਜੁਧ ਬਹੁਤ ਭਾਤਿਨ ਕਰਿਯੋ।
ਹੋ ਜੈਨ ਲਾਵਦੀ ਤਬੈ ਚਿਤ ਮੈ ਰਿਸਿ ਭਰਿਯੋ। ੧੦।

*ਚੌਪਈ*

ਨਿਜੁ ਕਰਿ ਲਾਇ ਆਂਬ ਤਿਨ ਖਾਏ। ਗੜ ਚਿਤੌਰ ਹਾਥ ਨਹਿ ਆਏ।
ਤਬ ਤਿਨ ਸਾਹ ਦਗਾ ਯੌ ਕਿਯੋ। ਲਿਖਿ ਕੈ ਲਿਖੋ ਪਠੈ ਇਕ ਦਿਯੋ। ੧੧।

ਸੁਨੁ ਰਾਨਾ ਜੀ ਮੈ ਅਤਿ ਹਾਰੋ। ਅਬ ਛੋਡਤ ਹੌ ਦੁਰਗ ਤਿਹਾਰੋ।
ਏਕ ਸ੍ਵਾਰ ਸੌ ਮੈ ਹ੍ਯਾ ਆਊ। ਗੜਿਹਿ ਨਿਹਾਰਿ ਘਰਹਿ ਉਠਿ ਜਾਊ। ੧੨।

ਰਾਨਾ ਬਾਤ ਤਬੈ ਯਹ ਮਾਨੀ। ਭੇਦ ਅਭੇਦ ਕੀ ਰੀਤਿ ਨ ਜਾਨੀ।
ਏਕ ਸ੍ਵਾਰ ਸੰਗ ਲੈ ਤਹ ਗਯੋ। ਤਾ ਕੌ ਸੰਗ ਅਪਨੇ ਕਰਿ ਲਯੋ। ੧੩।

ਜੋ ਜੋ ਦ੍ਵਾਰ ਉਤਰਤ ਗੜ ਆਵੈ। ਤਹੀ ਤਹੀ ਸਿਰਪਾਉ ਬਧਾਵੈ।
ਸਪਤ ਦ੍ਵਾਰ ਉਤਰਤ ਜਬ ਭਯੋ। ਤਬ ਹੀ ਪਕਰਿ ਨਰਾਧਿਪ ਲਯੋ। ੧੪।

ਐਸੀ ਭਾਤਿ ਸਾਹਿ ਛਲ ਕੀਨੋ। ਮੂਰਖ ਭੇਦ ਅਭੇਦ ਨ ਚੀਨੋ।
ਜਬ ਲੰਘਿ ਸਭ ਦ੍ਰੁਗ ਦ੍ਵਾਰਨ ਆਯੋ। ਤਬ ਹੀ ਬਾਧਿ ਤਵਨ ਕੌ ਲ੍ਯਾਯੋ। ੧੫।

*ਦੋਹਰਾ*

ਰਾਘੌ ਅਤੇ ਚੇਤਨ ਨਾਂ ਦੇ ਉਸ ਦੇ ਦੋ ਅਤਿ ਸੂਝਵਾਨ ਮੰਤਰੀ ਸਨ। ਉਸ ਸੁੰਦਰੀ ਦੇ ਵਸ ਵਿਚ ਹੋਏ ਰਾਜੇ ਨੂੰ ਵੇਖ ਕੇ ਉਨ੍ਹਾਂ ਨੇ ਵਿਚਾਰ ਕੀਤਾ।੫।

*ਚੌਪਈ*

ਪਹਿਲਾਂ ਉਸ ਦੀ ਮੂਰਤੀ ਬਣਾਈ ਜਿਸ ਵਰਗੀ ਦੇਵਤੇ ਅਤੇ ਦੈਂਤ ਦੀ ਪੁੱਤਰੀ ('ਜਾਈ') ਵੀ ਨਹੀਂ ਸੀ। ਉਸ ਦੀ ਜੰਘ ਉਤੇ ਇਕ ਤਿਲ ਅੰਕਿਤ ਕਰ ਦਿੱਤਾ। ਮੰਤਰੀਆਂ ਨੇ ਇਹ ਵਿਚਿਤ੍ਰ ਕੰਮ ਕੀਤਾ।੬।

ਜਦ ਰਾਜੇ ਨੇ ਵਿਚਿਤ੍ਰ ਚਿਤਰ ਵੇਖਿਆ। (ਉਸ ਵੇਲੇ) ਉਹ ਰਾਜ ਸਭਾ ਵਿਚ ਬੈਠਾ ਕੋਈ ਕੰਮ ਕਰ ਰਿਹਾ ਸੀ। ਜਦ (ਉਸ ਨੇ) ਉਸ ਦਾ ਤਿਲ ਵੇਖਿਆ ਤਾਂ ਉਸ ਦਾ ਸ਼ਕ ਵੱਧ ਗਿਆ।੭।

ਤਦ ਰਾਜੇ ਨੇ (ਸੰਦੇਹ ਦੇ ਆਧਾਰ ਤੇ) ਉਨ੍ਹਾਂ ਮੰਤਰੀਆਂ ਨੂੰ ਮਰਵਾ ਦਿੱਤਾ (ਕਿਉਂਕਿ) ਉਨ੍ਹਾਂ ਰਾਣੀ ਨਾਲ ਕੋਈ ਮਾੜਾ ਕੰਮ ਕੀਤਾ ਹੋਇਆ ਸੀ। ਇਨ੍ਹਾਂ ਨੂੰ ਦਿਬ ਦ੍ਰਿਸ਼ਟੀ ਕਿਵੇਂ ਹੋ ਸਕਦੀ ਹੈ। ਬਿਨਾ ਰਤੀ-ਕ੍ਰੀੜਾ ਕੀਤਿਆਂ (ਇਹ ਤਿਲ) ਕੋਈ ਕਿਵੇਂ ਵੇਖ ਸਕਦਾ ਹੈ।੮।

ਜਦ ਰਾਜੇ ਨੇ ਦੋਹਾਂ ਮੰਤਰੀਆਂ ਨੂੰ ਮਰਵਾਇਆ ਤਾਂ ਉਨ੍ਹਾਂ ਦੇ ਪੁੱਤਰਾਂ ਨੇ ਬਾਦਸ਼ਾਹ ਪਾਸ ਪੁਕਾਰ ਕੀਤੀ ਕਿ ਚਿਤੌੜ ਵਿਚ ਇਕ ਪਦਮਨੀ ਨਾਰੀ ਹੈ। ਉਸ ਵਰਗੀ ਨ ਕੰਨ ਨਾਲ ਸੁਣੀ ਹੈ ਅਤੇ ਨ ਅੱਖਾਂ ਨਾਲ ਵੇਖੀ ਹੈ।੯।

*ਅੜਿਲ*

ਜਦ ਪਦਮਨੀ ਬਾਰੇ ਬਾਦਸ਼ਾਹ ਦੇ ਕੰਨ ਵਿਚ ਮਾਮੂਲੀ ਜਿਹੀ ਭਿਣਕ ਪਈ ਤਾਂ (ਉਸ ਨੇ) ਬੇਸ਼ੁਮਾਰ ਸੈਨਾ ਲੈ ਕੇ ਉਸ ਪਾਸੇ ਵਲ ਧਾਵਾ ਬੋਲ ਦਿੱਤਾ। (ਉਸ ਨੇ) ਕਿਲ੍ਹੇ ਨੂੰ ਘੇਰ ਕੇ ਬਹੁਤ ਤਰ੍ਹਾਂ ਨਾਲ ਯੁੱਧ ਕੀਤਾ। ਅਲਾਉਦੀਨ ਨੇ ਤਦ ਚਿਤ ਰੋਹ ਨਾਲ ਭਰ ਲਿਆ।੧੦।

*ਚੌਪਈ*

(ਬਾਦਸ਼ਾਹ ਨੇ) ਆਪਣੇ ਹੱਥ ਨਾਲ ਅੰਬ ਦੇ ਬੂਟੇ ਲਗਾ ਕੇ ਫਿਰ ਉਸ ਦੇ ਅੰਬ ਖਾਏ (ਭਾਵ ਬਹੁਤ ਲੰਬੇ ਸਮੇਂ ਤਕ ਯੁੱਧ ਚਲਦਾ ਰਿਹਾ), ਪਰ ਚਿਤੌੜ ਦਾ ਕਿਲ੍ਹਾ ਹੱਥ ਨ ਲਗਾ। ਤਦ ਬਾਦਸ਼ਾਹ ਨੇ ਇਸ ਤਰ੍ਹਾਂ ਧੋਖਾ ਕੀਤਾ ਅਤੇ ਇਕ ਚਿੱਠੀ ਲਿਖ ਕੇ ਭੇਜ ਦਿੱਤੀ।੧੧।

(ਚਿੱਠੀ ਵਿਚ ਲਿਖਿਆ--) ਹੇ ਰਾਜਾ ਜੀ! ਸੁਣੋ; ਮੈਂ (ਕਿਲ੍ਹੇ ਨੂੰ ਘੇਰਾ ਪਾਈ ਰਖਣ ਕਰ ਕੇ) ਬਹੁਤ ਥਕ ਗਿਆ ਹਾਂ। ਹੁਣ ਮੈਂ ਤੁਹਾਡਾ ਕਿਲ੍ਹਾ ਛਡਦਾ ਹਾਂ। ਮੈਂ ਕੇਵਲ ਇਕ ਸਵਾਰ ਨਾਲ ਇਥੇ (ਕਿਲ੍ਹੇ ਅੰਦਰ) ਆਵਾਂਗਾ ਅਤੇ ਕਿਲ੍ਹੇ ਨੂੰ ਵੇਖ ਕੇ ਘਰ ਚਲਾ ਜਾਵਾਂਗਾ।੧੨।

ਰਾਣੇ ਨੇ ਤਦ ਇਹ ਗੱਲ ਮੰਨ ਲਈ ਅਤੇ ਭੇਦ ਅਭੇਦ ਦੀ ਗੱਲ ਨੂੰ ਸਮਝ ਨ ਸਕਿਆ। (ਉਹ) ਇਕ ਸਵਾਰ ਨਾਲ ਲੈ ਕੇ ਉਥੇ ਗਿਆ ਅਤੇ ਉਸ ਨੂੰ ਆਪਣੇ ਨਾਲ ਨਾਲ ਰਖ ਲਿਆ।੧੩।

ਉਹ ਕਿਲ੍ਹੇ ਦਾ ਜੋ ਜੋ ਦੁਆਰ ਉਤਰਦਾ ਆਉਂਦਾ, ਉਥੇ ਉਥੇ (ਉਸ ਨੂੰ) ਸਿਰਪਾਓ ਭੇਂਟ ਕੀਤਾ ਜਾਂਦਾ। ਜਦ ਉਹ ਸੱਤਵਾਂ ਦੁਆਰ ਉਤਰਨ ਲਗਾ ਤਾਂ ਉਸ ਨੇ ਰਾਜੇ ਨੂੰ ਪਕੜ ਲਿਆ।੧੪।

ਇਸ ਤਰ੍ਹਾਂ ਨਾਲ ਬਾਦਸ਼ਾਹ ਨੇ ਧੋਖਾ ਕੀਤਾ। ਮੂਰਖ ਰਾਜੇ ਨੇ ਭੇਦ ਅਭੇਦ ਨ ਸਮਝਿਆ। ਜਦ ਉਹ ਕਿਲ੍ਹਿਆਂ ਦੇ ਸਾਰੇ ਦਰਵਾਜ਼ੇ ਲੰਘ ਕੇ ਆ ਗਿਆ, ਤਦ ਉਸ ਨੂੰ ਬੰਨ੍ਹ ਕੇ (ਨਾਲ) ਲੈ ਆਇਆ।੧੫।

*ਦੋਹਰਾ*

ਜਬ ਰਾਨਾ ਛਲ ਸੌ ਗਹਿਯੋ ਕਹਿਯੋ ਹਨਤ ਹੈ ਤੋਹਿ।
ਨਾਤਰ ਅਪਨੀ ਪਦੁਮਿਨੀ ਆਨਿ ਦੀਜਿਯੈ ਮੋਹਿ। ੧੬।

*ਚੌਪਈ*

ਤਬ ਪਦੁਮਿਨਿ ਇਹ ਚਰਿਤ ਬਨਾਯੋ। ਗੌਰਾ ਬਾਦਿਲ ਨਿਕਟ ਬੁਲਾਯੋ।
ਤਿਨ ਪ੍ਰਤਿ ਕਹਿਯੋ ਕਹਿਯੋ ਮੁਰਿ ਕੀਜੈ। ਹਜਰਤਿ ਸਾਥ ਜ੍ਵਾਬ ਯੌ ਦੀਜੈ। ੧੭।

ਅਸਟ ਸਹਸ ਪਾਲਕੀ ਸਵਾਰੋ। ਅਸਟ ਅਸਟ ਤਾ ਮੈ ਭਟ ਡਾਰੋ।
ਗੜ ਲਗਿ ਲਿਆਇ ਸਭਨ ਤਿਨ ਧਰੋ। ਤੁਮ ਹਜਰਤਿ ਸੌ ਐਸ ਉਚਰੋ। ੧੮।

ਏਕ ਬਸਤ੍ਰ ਹਮਰੋ ਤੁਮ ਲੀਜੈ। ਪ੍ਰਥਮ ਪਾਲਕੀ ਮੈ ਧਰਿ ਦੀਜੈ।
ਤਾ ਪਰ ਭਵਰ ਗੁੰਜਾਰਤ ਜੈ ਹੈ। ਭੇਦ ਅਭੇਦ ਲੋਕ ਨਹਿ ਪੈ ਹੈ। ੧੯।

ਤਬ ਗੋਰੈ ਬਾਦਿਲ ਸੋਈ ਕਿਯੋ। ਜਿਹ ਬਿਧਿ ਮੰਤ੍ਰ ਪਦੁਮਿਨੀ ਦਿਯੋ।
ਗੜ ਕੇ ਲਹਤ ਡੋਰਿਕਾ ਧਰੀ। ਪਦੁਮਿਨਿ ਅਗ੍ਰ ਪਾਲਕੀ ਕਰੀ। ੨੦।

*ਦੋਹਰਾ*

ਪਦਮਿਨਿ ਕੇ ਪਟ ਪਰ ਘਨੇ ਭਵਰ ਕਰੈ ਗੁੰਜਾਰ।
ਲੋਕ ਸਭੈ ਪਦੁਮਿਨਿ ਲਖੈ ਬਸਤ੍ਰ ਨ ਸਕੈ ਬਿਚਾਰਿ। ੨੧।

*ਚੌਪਈ*

ਤਾ ਮੈ ਡਾਰਿ ਲੁਹਾਰਿਕ ਲਯੌ। ਤਾ ਕੌ ਬਸਤ੍ਰ ਤਵਨ ਪਰ ਦਯੌ।
ਛੈਨੀ ਔਰ ਹਥੌਰਾ ਲਏ। ਵਾ ਬਢਈ ਕੇ ਕਰ ਮੋ ਦਏ। ੨੨।

ਦੂਤ ਦਿਲੀਸਹਿ ਬਚਨ ਉਚਾਰੇ। ਗ੍ਰਿਹ ਆਵਤ ਪਦੁਮਿਨਿ ਤਿਹਾਰੇ।
ਰਾਨਾ ਸਾਥ ਪ੍ਰਥਮ ਮਿਲਿ ਆਊ। ਬਹੁਰਿ ਤਿਹਾਰੀ ਸੇਜ ਸੁਹਾਊ। ੨੩।

ਯੌ ਕਹਿ ਬਢੀ ਤਹਾ ਚਲਿ ਗਯੋ। ਤਾ ਕੀ ਕਟਤ ਬੇਰਿਯੈ ਭਯੋ।
ਤਿਹ ਪਾਲਕੀ ਪ੍ਰਥਮ ਬੈਠਾਯੋ। ਇਹ ਤੇ ਓਹਿ ਡੋਰੀ ਪਹੁਚਾਯੋ। ੨੪।

ਇਕ ਤੇ ਨਿਕਰਿ ਅਵਰ ਮੋ ਗਯੋ। ਅਨਤ ਤਹਾ ਤੇ ਨਿਕਸਤ ਭਯੋ।
ਇਹ ਛਲ ਤਹਾ ਪਹੂੰਚ੍ਯੋ ਜਾਈ। ਤਬੈ ਦੁਰਗ ਮੈ ਬਜੀ ਬਧਾਈ। ੨੫।

ਗੜ ਪਰ ਜਬੈ ਬਧਾਈ ਭਈ। ਸਊਅਨ ਕਾਢਿ ਕ੍ਰਿਪਾਨੈ ਲਈ।
ਜਾ ਪਰ ਪਹੁਚਿ ਖੜਗ ਕਹ ਝਾਰਿਯੋ। ਏਕੈ ਘਾਇ ਮਾਰ ਹੀ ਡਾਰਿਯੋ। ੨੬।

*ਦੋਹਰਾ*

ਜਦ ਰਾਣੇ ਨੂੰ ਛਲ ਨਾਲ ਪਕੜ ਲਿਆ, ਤਾਂ ਕਿਹਾ ਕਿ ਮੈਂ ਤੈਨੂੰ ਮਾਰ ਦਿਆਂਗਾ। ਨਹੀਂ ਤਾਂ ਆਪਣੀ ਪਦਮਨੀ ਮੈਨੂੰ ਲਿਆ ਦੇ।੧੬।

*ਚੌਪਈ*

ਜਦ ਪਦਮਨੀ ਨੇ ਇਹ ਚਰਿਤ੍ਰ ਬਣਾਇਆ। ਗੋਰਾ ਅਤੇ ਬਾਦਲ (ਨਾਂ ਦੇ ਸੂਰਮਿਆਂ ਨੂੰ ਆਪਣੇ) ਕੋਲ ਬੁਲਾਇਆ। ਉਨ੍ਹਾਂ ਪ੍ਰਤਿ ਕਿਹਾ ਕਿ (ਤੁਸੀਂ) ਮੇਰੇ ਕਹੇ ਅਨੁਸਾਰ ਕਰੋ ਅਤੇ ਬਾਦਸ਼ਾਹ ਨੂੰ ਇਹ ਉੱਤਰ ਦਿਓ।੧੭।

(ਅਤੇ ਕਿਹਾ--) ਅੱਠ ਹਜ਼ਾਰ ਪਾਲਕੀਆਂ ਤਿਆਰ ਕਰੋ ਅਤੇ ਉਨ੍ਹਾਂ ਪਾਲਕੀਆਂ ਵਿਚ ਅੱਠ ਅੱਠ ਯੋਧੇ ਬਿਠਾਓ। ਕਿਲ੍ਹੇ ਕੋਲ ਲਿਆ ਕੇ ਸਾਰੀਆਂ ਨੂੰ ਰਖ ਦਿਓ ਅਤੇ ਤੁਸੀਂ ਬਾਦਸ਼ਾਹ ਨੂੰ ਇਸ ਤਰ੍ਹਾਂ ਕਹੋ।੧੮।

ਤੁਸੀਂ ਮੇਰਾ ਇਕ ਬਸਤ੍ਰ ਲੈ ਲੈਣਾ ਅਤੇ (ਉਸ ਨੂੰ) ਪਹਿਲੀ ਪਾਲਕੀ ਵਿਚ ਰਖ ਦੇਣਾ। ਉਸ ਉਤੇ ਭੌਰੇ ਗੂੰਜਦੇ ਜਾਣਗੇ। (ਇਸ ਦਾ) ਭੇਦ ਅਭੇਦ ਲੋਕੀਂ ਨਹੀਂ ਸਮਝ ਸਕਣਗੇ।੧੯।

ਤਦ ਗੋਰੇ ਅਤੇ ਬਾਦਲ ਨੇ ਉਹੀ ਕੁਝ ਕੀਤਾ ਜਿਸ ਪ੍ਰਕਾਰ ਪਦਮਨੀ ਨੇ ਸਮਝਾਇਆ ਸੀ। ਕਿਲ੍ਹੇ ਕੋਲ ਪਹੁੰਚ ਕੇ ਪਾਲਕੀਆਂ ਰਖ ਦਿੱਤੀਆਂ ਅਤੇ ਪਦਮਨੀ ਦੀ (ਮਿਥਿਆ) ਪਾਲਕੀ ਅਗੇ ਕਰ ਦਿੱਤੀ।20।

*ਦੋਹਰਾ*

ਪਦਮਨੀ ਦੇ ਬਸਤ੍ਰਾਂ ਤੇ ਬਹੁਤ ਸਾਰੇ ਭੌਰੇ ਗੂੰਜਾਰ ਕਰਨ ਲਗੇ। ਸਭ ਲੋਕ (ਉਸ ਨੂੰ) ਪਦਮਨੀ (ਦੀ ਪਾਲਕੀ) ਹੀ ਸਮਝਦੇ ਅਤੇ ਬਸਤ੍ਰ ਬਾਰੇ ਵਿਚਾਰ ਤਕ ਨ ਕਰ ਸਕੇ।੨੧।

*ਚੌਪਈ*

ਉਸ ਵਿਚ ਇਕ ਲੁਹਾਰ ਬਿਠਾਇਆ ਹੋਇਆ ਸੀ ਜਿਸ ਨੇ ਪਦਮਨੀ ਦੇ ਬਸਤ੍ਰ ਪਾਏ ਹੋਏ ਸਨ। ਛੈਣੀ ਅਤੇ ਹਥੌੜਾ ਲੈ ਕੇ ਉਸ ਲੁਹਾਰ ਦੇ ਹੱਥ ਵਿਚ ਦੇ ਦਿੱਤੇ ਸਨ।੨੨।

ਦਿੱਲੀ ਦੇ ਬਾਦਸ਼ਾਹ (ਅਲਾਉੱਦੀਨ) ਨੂੰ ਦੂਤ ਨੇ ਦਸਿਆ ਕਿ ਪਦਮਨੀ ਤੁਹਾਡੇ ਘਰ ਆ ਪਹੁੰਚੀ ਹੈ। (ਉਸ ਨੇ ਕਿਹਾ ਹੈ ਕਿ ਮੈਂ) ਪਹਿਲਾਂ ਰਾਣਾ ਨੂੰ ਮਿਲ ਆਵਾਂ, ਫਿਰ ਆ ਕੇ ਤੇਰੀ ਸੇਜ ਨੂੰ ਸੁਹਾਵਣਾ ਬਣਾਵਾਂਗੀ।੨੩।

ਇਹ ਕਹਿ ਕੇ ਲੁਹਾਰ ਉਥੇ (ਰਾਜਾ ਰਤਨ ਸੈਨ ਪਾਸ) ਚਲਾ ਗਿਆ ਅਤੇ ਉਸ ਦੀਆਂ ਬੇੜੀਆਂ ਕਟਣ ਲਗਾ। ਉਸ ਨੂੰ ਪਹਿਲੀ ਪਾਲਕੀ ਵਿਚ ਬਿਠਾਇਆ। ਇਸ ਤੋਂ ਉਸ ਨੂੰ (ਦੂਜੀ) ਪਾਲਕੀ (ਵਿਚ) ਪਹੁੰਚਾਇਆ।੨੪।

(ਰਾਣਾ) ਇਕ (ਪਾਲਕੀ) ਤੋਂ ਬਾਦ ਹੋਰਨਾਂ ਵਿਚੋਂ ਨਿਕਲਦਾ ਹੋਇਆ ਉਥੋਂ ਖਿਸਕ ਗਿਆ। ਇਸ ਛਲ ਨਾਲ ਉਥੇ (ਆਪਣੇ ਕਿਲ੍ਹੇ ਵਿਚ) ਜਾ ਪਹੁੰਚਿਆ। ਤਦ ਕਿਲ੍ਹੇ ਵਿਚ ਵਧਾਈ ਦੇ ਨਗਾਰੇ ਵਜਣ ਲਗੇ।੨੫।

ਕਿਲੇ ਉਤੇ ਜਦ ਵਧਾਈ ਦੇ ਨਗਾਰੇ ਵਜਣ ਲਗੇ ਤਾਂ ਸੂਰਮਿਆਂ ਨੇ ਕ੍ਰਿਪਾਨਾਂ ਕਢ ਲਈਆਂ। ਜਿਸ ਉਤੇ ਪਹੁੰਚ ਕੇ ਖੜਗ ਦਾ ਵਾਰ ਕੀਤਾ, ਇਕੋ ਹੀ ਵਾਰ ਨਾਲ ਮਾਰ ਹੀ ਦਿੱਤਾ।੨੬।

ਧੁਕਿ ਧੁਕਿ ਪਰੇ ਧਰਨਿ ਭਟ ਭਾਰੇ। ਜਨੁਕ ਕਰਵਤਨ ਬਿਰਛ ਬਿਦਾਰੇ।
ਜੁਝਿ ਜੁਝਿ ਮਰੈ ਅਧਿਕ ਰਿਸਿ ਭਰੇ। ਬਹੁਰਿ ਨ ਦਿਖਯਤ ਤਾਜਿਯਨ ਚਰੇ। ੨੭।

*ਦੋਹਰਾ*

ਜੈਨ ਲਾਵਦੀ ਸਾਹ ਕੌ ਤਬ ਹੀ ਦਯੋ ਭਜਾਇ।
ਰਤਨ ਸੈਨ ਰਾਨਾ ਗਏ ਗੜ ਇਹ ਚਰਿਤ ਦਿਖਾਇ। ੨੮।
ਗੋਰਾ ਬਾਦਿਲ ਕੌ ਦਿਯੋ ਅਤਿ ਧਨ ਛੋਰਿ ਭੰਡਾਰ।
ਤਾ ਦਿਨ ਤੈ ਪਦੁਮਿਨਿ ਭਏ ਬਾਢੀ ਪ੍ਰੀਤਿ ਅਪਾਰ। ੨੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨਿੰਨਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੯੯। ੩੭੨੭। ਅਫਜੂੰ।*

*ਦੋਹਰਾ*

ਤ੍ਰਿਗਤਿ ਦੇਸ ਏਸ਼੍ਵਰ ਬਡੋ ਦੂਗਤਿ ਸਿੰਘ ਇਕ ਭੂਪ।
ਦੇਗ ਤੇਗ ਪੂਰੋ ਪੁਰਖ ਸੁੰਦਰ ਕਾਮ ਸਰੂਪ। ੧।

*ਤੋਟਕ ਛੰਦ*

ਉਡਗਿੰਦ੍ਰ ਪ੍ਰਭਾ ਇਕ ਤਾ ਕੀ ਤ੍ਰਿਯਾ। ਦਿਨ ਰੈਨਿ ਭਜੈ ਮੁਖ ਜਾਸੁ ਪਿਯਾ।
ਬਿਸੁਨਾਥ ਪ੍ਰਭਾ ਤ੍ਰਿਯ ਔਰ ਰਹੈ। ਅਤਿ ਸੁੰਦਰ ਤਾ ਕਹ ਜਗਤ ਕਹੈ। ੨।

ਬਿਸੁਨਾਥ ਪ੍ਰਭਾ ਤਨ ਪ੍ਰੀਤਿ ਰਹੈ। ਉਡਗਿੰਦ੍ਰ ਪ੍ਰਭਾ ਇਕ ਬੈਨ ਚਹੈ।
ਦਿਨ ਰੈਨਿ ਬਿਤੀਤ ਕਰੈ ਇਹ ਕੇ। ਕਬਹੂੰ ਗ੍ਰਿਹ ਜਾਤ ਨਹੀ ਤਿਹ ਕੇ। ੩।

*ਚੌਪਈ*

ਤਾ ਪਰ ਸਤ੍ਰੁ ਤਵਨ ਕੋ ਧਾਯੋ। ਦੂਗਤਿ ਸਿੰਘ ਦਲੁ ਲੈ ਸਮੁਹਾਯੋ।
ਮਚਿਯੋ ਜੁਧ ਅਤਿ ਬਜੇ ਨਗਾਰੇ। ਦੇਵ ਅਦੇਵ ਬਿਲੋਕਤ ਸਾਰੇ। ੪।

ਉਮਡੇ ਸੂਰ ਸਿੰਘ ਜਿਮਿ ਗਾਜਹਿ। ਦੋਊ ਦਿਸਨ ਜੁਝਊਆ ਬਾਜਹਿ।
ਗੋਮੁਖ ਸੰਖ ਨਿਸਾਨ ਅਪਾਰਾ। ਢੋਲ ਮ੍ਰਿਦੰਗ ਮੁਚੰਗ ਨਗਾਰਾ। ੫।

ਤੁਰਹੀ ਨਾਦ ਨਫੀਰੀ ਬਾਜਹਿ। ਮੰਦਲ ਤੂਰ ਉਤੰਗ ਬਿਰਾਜਹਿ।
ਮੁਰਲੀ ਝਾਂਝ ਭੇਰ ਰਨ ਭਾਰੀ। ਸੁਨਤ ਨਾਦ ਧੁਨਿ ਹਠੇ ਹਕਾਰੀ। ੬।

ਜੁਗਨਿ ਦੈਤ ਅਧਿਕ ਹਰਖਾਨੇ। ਗੀਧ ਸਿਵਾ ਫਿਕਰਹਿ ਅਭਿਮਾਨੈ।
ਭੂਤ ਪ੍ਰੇਤ ਨਾਚਹਿ ਅਰੁ ਗਾਵਹਿ। ਕਹੂੰ ਰੁਦ੍ਰ ਡਮਰੂ ਡਮਕਾਵਹਿ। ੭।

ਅਚਿ ਅਚਿ ਰੁਧਰ ਡਾਕਨੀ ਡਹਕਹਿ। ਭਖਿ ਭਖਿ ਅਮਿਖ ਕਾਕ ਕਹੂੰ ਕਹਕਹਿ।
ਜੰਬੁਕ ਗੀਧ ਮਾਸੁ ਲੈ ਜਾਹੀ। ਕਛੁ ਕਛੁ ਸਬਦ ਬਿਤਾਲ ਸੁਨਾਹੀ। ੮।

ਧਮ ਧਮ ਕਰਦੇ ਵੱਡੇ ਸੂਰਮੇ ਧਰਤੀ ਉਤੇ ਡਿਗ ਰਹੇ ਸਨ, ਮਾਨੋ ਆਰਿਆਂ ਨਾਲ ਬ੍ਰਿਛ ਕਟ ਕੇ ਸੁਟੇ ਜਾਂਦੇ ਹੋਣ। ਉਹ ਬਹੁਤ ਰੋਹ ਨਾਲ ਭਰੇ ਹੋਏ ਜੂਝ ਜੂਝ ਕੇ ਮਰ ਰਹੇ ਸਨ ਅਤੇ ਉਨ੍ਹਾਂ ਨੂੰ ਫਿਰ ਘੋੜਿਆਂ ਉਤੇ ਚੜ੍ਹਿਆ ਹੋਇਆ ਨਹੀਂ ਵੇਖਿਆ ਗਿਆ ਸੀ।੨੭।

*ਦੋਹਰਾ*

ਅਲਾਉਦੀਨ ਬਾਦਸ਼ਾਹ ਨੂੰ ਤਦ ਭਜਾ ਦਿੱਤਾ ਗਿਆ ਅਤੇ ਇਹ ਚਰਿਤ੍ਰ ਵਿਖਾ ਕੇ ਰਾਣਾ ਰਤਨ ਸੈਨ ਕਿਲ੍ਹੇ ਵਿਚ ਪਹੁੰਚ ਗਿਆ।੨੮। ਖ਼ਜ਼ਾਨਾ ਖੋਲ੍ਹ ਕੇ ਗੋਰਾ ਅਤੇ ਬਾਦਲ ਨੂੰ ਬਹੁਤ ਧਨ ਦਿੱਤਾ ਗਿਆ। ਉਸ ਦਿਨ ਤੋਂ ਪਦਮਨੀ ਨਾਲ (ਰਾਣੇ ਦੀ) ਪ੍ਰੀਤ ਬਹੁਤ ਵਧ ਗਈ।੨੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੯ ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੧੯੯। ੩੭੨੭। ਚਲਦਾ।*

*ਦੋਹਰਾ*

ਤ੍ਰਿਗਤ ਦੇਸ ਦਾ ਦੁਗਤਿ ਸਿੰਘ ਨਾਂ ਦਾ ਇਕ ਵੱਡਾ ਰਾਜਾ ਸੀ ਜੋ ਦੇਗ ਅਤੇ ਤੇਗ (ਦੇ ਚਲਾਣ) ਵਿਚ ਨਿਪੁਣ ਸੀ ਅਤੇ ਕਾਮ ਦੇਵ ਵਰਗਾ ਸੁੰਦਰ ਸੀ।੧।

*ਤੋਟਕ ਛੰਦ*

ਉਸ ਦੀ ਉਡਗਿੰਦ੍ਰ ਪ੍ਰਭਾ ਨਾਂ ਦੀ ਇਕ ਇਸਤਰੀ ਸੀ ਜੋ ਦਿਨ ਰਾਤ ਆਪਣੇ ਪ੍ਰਿਯ (ਦਾ ਨਾਮ) ਮੁਖ ਤੋਂ ਜਪਦੀ ਸੀ। (ਉਸ ਰਾਜੇ ਦੀ) ਬਿਸੁਨਾਥ ਪ੍ਰਭਾ ਨਾਂ ਦੀ ਇਕ ਹੋਰ ਇਸਤਰੀ ਸੀ। ਉਸ ਨੂੰ ਜਗਤ ਅਤਿ ਸੁੰਦਰ ਕਹਿੰਦਾ ਸੀ।੨।

(ਰਾਜੇ ਦੀ) ਬਿਸੁਨਾਥ ਨਾਲ ਬਹੁਤ ਪ੍ਰੀਤ ਸੀ। ਉਡਗਿੰਦ੍ਰ ਪ੍ਰਭਾ ਤਾਂ ਬਸ ਇਕ ਬੋਲ ਦੀ ਹੀ ਚਾਹਵਾਨ ਸੀ। ਉਹ ਦਿਨ ਰਾਤ ਇਸ ਨਾਲ ਗੁਜ਼ਾਰਦਾ ਸੀ ਅਤੇ ਉਸ ਦੇ ਘਰ ਜਾਂਦਾ ਤਕ ਨਹੀਂ ਸੀ।੩।

*ਚੌਪਈ*

ਰਾਜੇ ਉਤੇ ਉਸ ਦੇ ਵੈਰੀ ਨੇ ਧਾਵਾ ਬੋਲ ਦਿੱਤਾ। ਦੁਗਤਿ ਸਿੰਘ ਵੀ ਦਲ ਲੈ ਕੇ ਸਾਹਮਣੇ ਆ ਗਿਆ। ਬਹੁਤ ਜ਼ਿਆਦਾ ਯੁੱਧ ਮਚ ਪਿਆ ਅਤੇ ਨਗਾਰੇ ਵਜਣ ਲਗੇ। ਸਾਰੇ ਦੇਵਤੇ ਅਤੇ ਦੈਂਤ ਵੇਖਣ ਲਗ ਗਏ।੪।

ਉਮਡੇ ਹੋਏ ਸੂਰਮੇ ਸ਼ੇਰਾਂ ਵਾਂਗ ਗਜਦੇ ਸਨ। ਦੋਹਾਂ ਪੱਖਾਂ ਤੋਂ ਮਾਰੂ ਵਾਜੇ ਵਜਦੇ ਸਨ। ਗੋਮੁਖ, ਸੰਖ, ਧੌਂਸੇ, ਢੋਲ, ਮ੍ਰਿਦੰਗ, ਮੁਚੰਗ, ਨਗਾਰੇ ਆਦਿ ਬਹੁਤ ਵਜਦੇ ਸਨ।੫।

ਤੁਰਹੀ, ਨਾਦ, ਨਫੀਰੀ, ਮੰਦਲ, ਤੂਰ, ਉਤੰਗ, ਮੁਰਲੀ, ਝਾਂਝ, ਭੇਰ ਆਦਿ ਬਹੁਤ ਵਾਜੇ ਵਜਦੇ ਸਨ ਅਤੇ (ਉਨ੍ਹਾਂ ਦਾ) ਨਾਦ ਸੁਣ ਕੇ ਹਠੀਲੇ (ਸੂਰਮੇ) ਲਲਕਾਰੇ ਮਾਰਦੇ ਸਨ।੬।

ਜੋਗਣਾਂ ਅਤੇ ਦੈਂਤ ਬਹੁਤ ਖ਼ੁਸ਼ ਹੋ ਰਹੇ ਸਨ। ਗਿਰਝਾਂ ਅਤੇ ਸਿਵਾ (ਗਿਦੜੀਆਂ) ਅਭਿਮਾਨ ਸਹਿਤ ਹੁੰਕਾਰ ਰਹੀਆਂ ਸਨ। ਭੂਤ, ਪ੍ਰੇਤ ਨਚਦੇ ਅਤੇ ਗਾਉਂਦੇ ਸਨ। ਕਿਤੇ ਰੁਦ੍ਰ ਡਮਰੂ ਨੂੰ ਵਜਾ ਰਿਹਾ ਸੀ।੭।

ਡਾਕਣੀਆਂ ਲਹੂ ਪੀ ਪੀ ਕੇ ਡਕਾਰ ਰਹੀਆਂ ਸਨ ਅਤੇ ਕਾਂ ਮਾਸ ਖਾ ਖਾ ਕੇ ਕਾਂ-ਕਾਂ ਕਰਦੇ ਸਨ। ਗਿਦੜ ਅਤੇ ਗਿੱਧਾਂ ਮਾਸ ਲ ਜਾ ਰਹੀਆਂ ਸਨ। ਕਿਤੇ ਕਿਤੇ ਬਿਤਾਲਾਂ ਦੇ ਸ਼ਬਦ ਸੁਣਾਈ ਪੈਂਦੇ ਸਨ।੮।

ਝਮਕੈ ਕਹੂੰ ਅਸਿਨ ਕੀ ਧਾਰਾ। ਭਭਕਹਿ ਰੁੰਡ ਮੁੰਡ ਬਿਕਰਾਰਾ।
ਧੁਕਿ ਧੁਕਿ ਪਰੇ ਧਰਨਿ ਭਟ ਭਾਰੇ। ਝੁਕਿ ਝੁਕਿ ਬਡੇ ਪਖਰਿਯਾ ਮਾਰੇ। ੯।

ਠਿਲਾ ਠਿਲੀ ਬਰਛਨਿ ਸੌ ਮਾਚੀ। ਕਢਾ ਕਢੀ ਕਰਵਾਰਿਨ ਰਾਚੀ।
ਕਟਾ ਕਟੀ ਕਹੂੰ ਭਈ ਕਟਾਰੀ। ਧਰਨੀ ਅਰੁਨ ਭੇਸ ਭਈ ਸਾਰੀ। ੧੦।

ਕਾਢੇ ਦੈਤ ਦਾਂਤ ਕਹੂੰ ਫਿਰੈ। ਬਰਿ ਬਰਿ ਕਹੂੰ ਬਰੰਗਨ ਬਰੈ।
ਭੀਖਨ ਭਏ ਨਾਦ ਕਹੂੰ ਭਾਰੇ। ਭੈਰਵਾਦਿ ਛਬਿ ਲਖਨ ਸਿਧਾਰੇ। ੧੧।

*ਦੋਹਰਾ*

ਭਕਭਕਾਹਿ ਘਾਯਲ ਕਹੂੰ ਕਹਕੈ ਅਮਿਤ ਮਸਾਨ।
ਬਿਕਟਿ ਸੁਭਟ ਚਟਪਟ ਕਟੇ ਤਨ ਬ੍ਰਿਨ ਬਹੈ ਕ੍ਰਿਪਾਨ। ੧੨।

*ਚੌਪਈ*

ਭੈਰਵ ਕਹੂੰ ਅਧਿਕ ਭਵਕਾਰੈ। ਕਹੂੰ ਮਸਾਨ ਕਿਲਕਟੀ ਮਾਰੈ।
ਭਾ ਭਾ ਬਜੇ ਭੇਰ ਕਹੂੰ ਭੀਖਨ। ਤਨਿ ਧਨੁ ਤਜਹਿ ਸੁਭਟ ਸਰ ਤੀਖਨ। ੧੩।

*ਅੜਿਲ*

ਚਾਬਿ ਚਾਬਿ ਕਰਿ ਓਸਠ ਦੁਬਹਿਯਾ ਧਾਵਹੀ।
ਬਜ੍ਰ ਬਾਨ ਬਿਛੂਅਨ ਕੇ ਬ੍ਰਿਨਨ ਲਗਾਵਹੀ।
ਟੂਕ ਟੂਕ ਹ੍ਵੈ ਗਿਰੈ ਨ ਮੋਰੈ ਨੇਕ ਮਨ।
ਹੋ ਤਨਿਕ ਤਨਿਕ ਲਗਿ ਗਏ ਅਸਿਨ ਕੀ ਧਾਰ ਤਨ। ੧੪।

ਮੋਰਿ ਬਾਗ ਬਾਜਨ ਕੀ ਨੈਕ ਨ ਭਾਜਹੀ।
ਖਰੇ ਖੇਤ ਕੇ ਮਾਝ ਸਿੰਘ ਜ੍ਯੋ ਗਾਜਹੀ।
ਖੰਡ ਖੰਡ ਹ੍ਵੈ ਗਿਰੇ ਖੰਡਿਸਨ ਖੰਡ ਕਰਿ।
ਹੋ ਖੰਡੇ ਖੜਗ ਕੀ ਧਾਰ ਗਏ ਭਵਿਸਿੰਧ ਤਰਿ। ੧੫।

*ਦੋਹਰਾ*

ਭਕਭਕਾਹਿ ਘਾਯਲ ਕਹੂੰ ਰੁੰਡ ਮੁੰਡ ਬਿਕਰਾਰ।
ਤਰਫਰਾਹਿ ਲਾਗੇ ਕਹੂੰ ਛਤ੍ਰੀ ਛਤ੍ਰਨ ਧਾਰਿ। ੧੬।

*ਚੌਪਈ*

ਹਾਕਿ ਹਾਕਿ ਭਟ ਤਰੈ ਧਵਾਵਹਿ। ਗਹਿ ਗਹਿ ਅਸਿਨ ਅਰਿਨ ਬ੍ਰਿਣ ਲਾਵਹਿ।
ਚਟਪਟ ਸੁਭਟ ਬਿਕਟ ਕਟਿ ਮਰੈ। ਚੁਨਿ ਚੁਨਿ ਐਨ ਅਪਛਰਾ ਬਰੇ। ੧੭।

ਕਿਤੇ ਤਲਵਾਰਾਂ ਦੀਆਂ ਧਾਰਾਂ ਲਿਸ਼ਕ ਰਹੀਆਂ ਸਨ। ਭਿਆਨਕ ਸਿਰ ਅਤੇ ਧੜ ਭਕ ਭਕ ਕਰ ਰਹੇ ਸਨ। ਧੁਕ ਧੁਕ ਕਰਦੇ ਵੱਡੇ ਸੂਰਮੇ ਧਰਤੀ ਉਤੇ ਡਿਗ ਰਹੇ ਸਨ। ਬਹੁਤ ਸਾਰੇ ਘੋੜ ਸਵਾਰਾਂ ਨੂੰ ਝੁਕ ਝੁਕ ਕੇ ਮਾਰਿਆ ਜਾ ਰਿਹਾ ਸੀ।੯।

ਬਰਛਿਆਂ ਦੀ ਠੇਲ ਠਾਲ ਹੋ ਰਹੀ ਹੈ ਅਤੇ ਤਲਵਾਰਾਂ ਕਢ ਕਢ ਕੇ ਚਲਾਈਆਂ ਜਾ ਰਹੀਆਂ ਹਨ। ਕਿਤੇ ਕਟਾਰਾਂ ਨਾਲ ਕਟਾ ਕਟੀ (ਇਤਨੀ) ਹੋਈ ਹੈ ਕਿ ਸਾਰੀ ਧਰਤੀ ਲਾਲ ਰੰਗ ਦੀ ਹੋ ਗਈ ਹੈ।੧੦।

ਕਿਤੇ ਦੈਂਤ ਦੰਦ ਕਢ ਕੇ ਫਿਰ ਰਹੇ ਹਨ ਅਤੇ ਕਿਤੇ ਅਪੱਛਰਾਵਾਂ ਚੰਗੇ ਸੂਰਮਿਆਂ ਨੂੰ ਵਰ ਰਹੀਆ ਹਨ। ਕਿਤੇ ਭਿਆਨਕ ਨਾਦ ਹੋ ਰਹੇ ਹਨ। ਕਿਤੇ ਭੈਰੋਂ ਆਦਿ (ਯੁੱਧ ਦੀ) ਛਬੀ ਵੇਖਣ ਲਈ ਆ ਪਹੁੰਚੇ ਹਨ।੧੧।

*ਦੋਹਰਾ*

ਕਿਤੇ ਘਾਇਲਾਂ (ਦੇ ਜ਼ਖ਼ਮ) ਭਕ ਭਕ ਕਰ ਰਹੇ ਹਨ ਅਤੇ ਕਿਤੇ ਬੇਸ਼ੁਮਾਰ ਮਸਾਣ (ਪ੍ਰੇਤ) ਕਹਿਕੇ ਮਾਰ ਰਹੇ ਹਨ। ਕਠੋਰ ਸੂਰਮੇ ਝਟਪਟ ਕ੍ਰਿਪਾਨਾਂ ਨਾਲ ਸ਼ਰੀਰ ਕਟ ਰਹੇ ਹਨ ਅਤੇ ਜ਼ਖ਼ਮਾਂ (ਵਿਚੋਂ ਲਹੂ) ਵਗ ਰਿਹਾ ਹੈ।੧੨।

*ਚੌਪਈ*

ਕਿਤੇ ਭੈਰੋ ਬਹੁਤ ਭਭਕਾਂ ਮਾਰ ਰਹੇ ਹਨ ਅਤੇ ਕਿਤੇ ਮਸਾਣ ਕਿਲਕਾਰੀਆਂ ਮਾਰ ਰਹੇ ਹਨ। ਕਿਤੇ ਭਿਆਨਕ ਭੇਰੀਆਂ ਭਾਂ ਭਾਂ ਕਰ ਕੇ ਵਜਦੀਆਂ ਹਨ। ਕਿਤੇ ਸੂਰਮੇ ਧਨੁਸ਼ ਖਿਚ ਕੇ ਤਿਖੇ ਤੀਰ ਛਡ ਰਹੇ ਹਨ।੧੩।

*ਅੜਿਲ*

ਹੋਠਾਂ ਨੂੰ ਚਬ ਚਬ ਕੇ ਦੋਹਾਂ ਬਾਂਹਵਾਂ ਨਾਲ ਸ਼ਸਤ੍ਰ ਚਲਾਣ ਵਾਲੇ ਦੌੜ ਰਹੇ ਹਨ। ਬਜ੍ਰ ਬਾਣਾਂ ਅਤੇ ਬਿਛੂਆਂ ਦੇ ਜ਼ਖ਼ਮ ਲਗ ਰਹੇ ਹਨ। (ਯੋਧੇ) ਟੋਟੇ ਟੋਟੇ ਹੋ ਕੇ ਡਿਗ ਰਹੇ ਹਨ, (ਪਰ ਯੁੱਧ ਤੋਂ) ਮਨ ਮੋੜਦੇ ਨਹੀਂ ਹਨ। ਤਲਵਾਰਾਂ ਦੀ ਧਾਰ ਲਗਣ ਨਾਲ (ਉਨ੍ਹਾਂ ਦੇ) ਸ਼ਰੀਰਾਂ ਦੇ ਚੀਥੜੇ ਚੀਥੜੇ ਹੋ ਗਏ ਹਨ।੧੪।

ਉਹ ਘੋੜਿਆਂ ਦੀਆਂ ਵਾਗਾਂ ਮੋੜ ਕੇ ਜ਼ਰਾ ਜਿੰਨੇ ਵੀ ਭਜੇ ਨਹੀਂ ਹਨ। ਯੁੱਧ-ਭੂਮੀ ਵਿਚ ਖੜੇ ਹੋ ਕੇ ਸ਼ੇਰਾਂ ਵਾਂਗ ਗਜ ਰਹੇ ਹਨ। ਖੰਡਿਆਂ ਨਾਲ ਕਟ ਕੇ ਟੋਟੇ ਟੋਟੇ ਹੋ ਕੇ ਡਿਗ ਰਹੇ ਹਨ। ਉਹ ਖੜਗ ਦੀ ਧਾਰ ਨਾਲ ਖੰਡਿਤ ਹੋ ਕੇ ਭਵਸਾਗਰ ਪਾਰ ਕਰ ਗਏ ਹਨ।੧੫।

*ਦੋਹਰਾ*

ਕਿਤੇ ਘਾਇਲ ਹੋਏ ਭਿਆਨਕ ਸਿਰ ਅਤੇ ਧੜ ਭਕ ਭਕ ਕਰ ਰਹੇ ਹਨ। ਕਿਤੇ ਛਤ੍ਰ ਧਾਰੀ ਛਤ੍ਰੀ ਤੜਫੜਾ ਰਹੇ ਹਨ।੧੬।

*ਚੌਪਈ*

ਸੂਰਮੇ ਘੋੜਿਆਂ ਨੂੰ ਹਿਕ ਹਿਕ ਕੇ ਧਾਵਾ ਕਰਦੇ ਹਨ। ਤਲਵਾਰਾਂ ਪਕੜ ਕੇ ਵੈਰੀਆਂ ਨੂੰ ਜ਼ਖ਼ਮ ਲਗਾਉਂਦੇ ਹਨ। ਝਟਪਟ ਵਰਿਆਮ ਸੂਰਮੇ ਨੂੰ ਕਟ ਕੇ ਮਰ ਰਹੇ ਹਨ। ਚੰਗੀ ਤਰ੍ਹਾਂ ਨਾਲ ਚੁਣ ਚੁਣ ਕੇ ਅਪੱਛਰਾਵਾਂ (ਉਨ੍ਹਾਂ ਨੂੰ) ਵਰ ਰਹੀਆਂ ਹਨ।੧੭।

*ਅੜਿਲ*

ਦ੍ਰੁਗਤਿ ਸਿੰਘ ਕੇ ਸੂਰ ਸਕਲ ਭਾਜਤ ਭਏ।
ਨ੍ਰਿਪ ਜੂਝੇ ਰਨ ਮਾਹਿ ਸੰਦੇਸਾ ਅਸ ਦਏ।
ਸੁਨਿ ਬਿਸੁਨਾਥ ਪ੍ਰਭਾ ਚਿਤ ਭੀਤਰਿ ਚਕਿ ਗਈ।
ਹੋ ਸ੍ਰੀ ਉਡਗਿੰਦ੍ਰ ਪ੍ਰਭਾ ਜਰਬੇ ਕਹ ਉਦਿਤ ਭਈ। ੧੮।

ਜੋ ਧਨੁ ਤਾ ਕੋ ਹੁਤੋ ਸੁ ਦਿਯੋ ਲੁਟਾਇ ਕੈ।
ਚਲੀ ਜਰਨ ਕੇ ਹੇਤ ਮ੍ਰਿਦੰਗ ਬਜਾਇ ਕੈ।
ਪ੍ਰਾਨ ਨਾਥ ਜਿਤ ਗਏ ਤਹੀ ਮੈ ਜਾਇ ਹੌ।
ਹੋ ਜਿਯਤ ਨ ਆਵਤ ਧਾਮ ਮਰੇ ਤੇ ਪਾਇ ਹੌ। ੧੯।

ਸ੍ਰੀ ਬਿਸੁਨਾਥ ਪ੍ਰਭਾ ਜਰਬੇ ਤੇ ਡਰਿ ਗਈ।
ਮਰਿਯੋ ਨ੍ਰਿਪਤਿ ਸੁਨਿ ਕਾਨ ਅਧਿਕ ਪੀਟਤ ਭਈ।
ਤਬ ਲੌ ਅਰਿਨ ਬਿਦਾਰਿ ਗਯੋ ਨ੍ਰਿਪ ਆਇ ਕੈ।
ਹੋ ਹੇਰਿ ਸਤੀ ਕੀ ਮੀਚਿ ਰਹਿਯੋ ਬਿਸਮਾਇ ਕੈ। ੨੦।

ਜਬ ਉਡਗਿੰਦ੍ਰ ਪ੍ਰਭਾ ਕੀ ਸੁਧਿ ਕਾਨਨ ਪਰੀ।
ਬਿਰਹ ਤਿਹਾਰੇ ਬਾਲ ਅਗਨਿ ਮੋ ਜਰਿ ਮਰੀ।
ਤਬ ਪਿਯ ਤਬ ਹੀ ਤਹਾ ਪਹੂਚ੍ਯੋ ਆਇ ਕੈ।
ਹੋ ਤਰਲ ਤੁਰੰਗਨ ਮਾਝ ਤੁਰੰਗ ਧਵਾਇ ਕੈ। ੨੧।

*ਦੋਹਰਾ*

ਨ੍ਰਿਪ ਆਵਤ ਲੌ ਮੂਰਖਨ ਦੀਨੀ ਚਿਤਾ ਜਰਾਇ।
ਜਿਯਤ ਮਰੇ ਪਤਿ ਕੀ ਕਛੂ ਸੁਧਿ ਨਹਿ ਲਈ ਬਨਾਇ। ੨੨।

*ਅੜਿਲ*

ਤ੍ਰਿਯ ਕੋ ਲੈ ਲੈ ਨਾਮੁ ਨ੍ਰਿਪਤਿ ਪੀਟਤ ਭਯੋ।
ਮੁਹਿ ਕਾਰਨ ਇਹ ਬਾਲ ਅਗਨਿ ਮਹਿ ਜਿਯ ਦਯੋ।
ਬਰਤ ਬਾਲ ਕੌ ਅਬ ਹੀ ਐਚਿ ਨਿਕਾਰਿ ਹੌ।
ਹੋ ਨਾਤਰ ਜਰਿ ਯਾਹੀ ਸੰਗ ਸ੍ਵਰਗ ਸਿਧਾਰਿ ਹੌ। ੨੩।

*ਚੌਪਈ*

ਅਬ ਹੀ ਤੁਰੰਗ ਅਗਨਿ ਮੈ ਡਾਰੌਂ। ਜਰਤ ਪ੍ਰਿਯਾ ਕਹੁ ਐਚਿ ਨਿਕਾਰੋ।
ਕੈ ਹਮਹੂੰ ਯਾਹੀ ਚਿਤ ਜਰਿ ਹੈ। ਸੁਰ ਪੁਰ ਦੋਊ ਪਯਾਨੋ ਕਰਿ ਹੈ। ੨੪।

*ਦੋਹਰਾ*

ਖੜਗ ਕਾਢ ਕਰ ਮੈ ਲਯੋ ਮੋਹਿ ਨ ਪਕਰਿਯੋ ਕੋਇ।
ਕੈ ਕਾਢੋ ਇਹ ਕੈ ਜਰੈ ਕਰਤਾ ਕਰੈ ਸੋ ਹੋਇ। ੨੫।

*ਅੜਿਲ*

ਦੁਗਤਿ ਸਿੰਘ ਦੇ ਸਾਰੇ ਸੂਰਮੇ ਭਜਣ ਲਗ ਗਏ। (ਉਨ੍ਹਾਂ ਨੇ) ਇਸ ਤਰ੍ਹਾਂ ਦਾ ਸੁਨੇਹਾ ਦਿੱਤਾ ਕਿ ਰਾਜਾ ਯੁੱਧ ਵਿਚ ਮਾਰਿਆ ਗਿਆ ਹੈ। ਬਿਸੁਨਾਥ ਪ੍ਰਭਾ ਇਹ (ਸੁਨੇਹਾ) ਸੁਣ ਕੇ ਮਨ ਵਿਚ ਹੈਰਾਨ ਹੋ ਗਈ ਅਤੇ ਸ੍ਰੀ ਉਡਗਿੰਦ੍ਰ ਪ੍ਰਭਾ ਸੜਨ ਲਈ (ਭਾਵ ਸਤੀ ਹੋਣ ਲਈ) ਤਿਆਰ ਹੋ ਗਈ।੧੮।

ਉਸ ਪਾਸ ਜੋ ਧਨ ਸੀ, ਉਹ (ਲੋਕਾਂ ਵਿਚ) ਵੰਡ ਦਿੱਤਾ ਅਤੇ ਸੜਨ ਲਈ ਮ੍ਰਿਦੰਗ ਵਜਾ ਕੇ ਚਲ ਪਈ। ਜਿਥੇ ਪ੍ਰਾਣਨਾਥ ਗਏ ਹਨ, ਉਥੇ ਹੀ ਮੈਂ ਜਾਵਾਂਗੀ। ਉਹ ਜੀਉਂਦੇ ਤਾਂ ਮੇਰੇ ਘਰ ਨਹੀਂ ਆਉਂਦੇ ਸਨ, ਪਰ ਮਰਨ ਤੇ ਮੈਂ (ਉਨ੍ਹਾਂ ਨੂੰ) ਪ੍ਰਾਪਤ ਕਰ ਲਵਾਂਗੀ।੧੯।

ਸ੍ਰੀ ਬਿਸੁਨਾਥ ਪ੍ਰਭਾ ਸੜਨ ਤੋਂ ਡਰ ਗਈ। ਪਤੀ ਦੀ ਮੌਤ ਕੰਨ ਨਾਲ ਸੁਣ ਕੇ ਬਹੁਤ ਪਿਟਣ ਲਗ ਗਈ। ਤਦ ਤਕ ਵੈਰੀਆਂ ਨੂੰ ਸੰਘਾਰ ਕੇ ਰਾਜਾ ਆ ਗਿਆ ਅਤੇ ਸਤੀ ਦੀ ਮ੍ਰਿਤੂ ਬਾਰੇ ਸੁਣ ਕੇ ਹੈਰਾਨ ਰਹਿ ਗਿਆ।੨0।

ਜਦ ਉਡਗਿੰਦ੍ਰ ਪ੍ਰਭਾ ਦੀ ਖ਼ਬਰ (ਉਸ ਦੇ) ਕੰਨਾਂ ਨਾਲ ਪਈ ਕਿ ਤੇਰੇ ਬਿਰਹੋਂ ਵਿਚ ਇਸਤਰੀ ਸੜ ਮਰੀ ਹੈ, ਤਦ ਪ੍ਰੀਤਮ ਤੁਰਤ ਤੇਜ਼ ਘੋੜਿਆਂ ਵਿਚ ਇਕ ਬਹੁਤ ਤੇਜ਼ ਘੋੜਾ ਦੌੜਾ ਕੇ ਉਥੇ ਆ ਪਹੁੰਚਿਆ।੨੧।

*ਦੋਹਰਾ*

ਰਾਜੇ ਦੇ ਆਣ ਤਕ ਮੂਰਖਾਂ ਨੇ ਚਿਤਾ ਨੂੰ ਅਗਨੀ ਦੇ ਦਿੱਤੀ ਸੀ। ਉਨ੍ਹਾਂ ਨੇ ਪਤੀ ਦੇ ਜੀਉਂਦੇ ਜਾਂ ਮਰੇ ਦੀ ਖ਼ਬਰ ਲਏ ਬਿਨਾ ਹੀ (ਸਭ ਕੁਝ ਕਰ ਦਿੱਤਾ)।੨੨।

*ਅੜਿਲ*

ਇਸਤਰੀ ਦਾ ਨਾਮ ਲੈ ਲੈ ਕੇ ਰਾਜਾ ਪਿਟਣ ਲਗਾ। ਮੇਰੇ ਲਈ ਇਸ ਇਸਤਰੀ ਨੇ ਅਗਨੀ ਵਿਚ ਪ੍ਰਾਣ ਅਰਪਿਤ ਕਰ ਦਿੱਤੇ ਹਨ। ਮੈਂ ਸੜਦੀ ਹੋਈ ਇਸਤਰੀ ਨੂੰ ਹੁਣੇ ਬਾਹਰ ਖਿਚਾਂਗਾ, ਨਹੀਂ ਤਾਂ ਇਸੇ ਨਾਲ ਸੜ ਕੇ ਸਵਰਗ ਨੂੰ ਜਾਵਾਂਗਾ।੨੩।

*ਚੌਪਈ*

ਮੈਂ ਹੁਣੇ ਅਗਨੀ ਵਿਚ ਘੋੜਾ ਸੁਟਦਾ ਹਾਂ। ਸੜਦੀ ਹੋਈ ਪ੍ਰੀਤਮਾ ਨੂੰ ਖਿਚ ਕੇ ਬਾਹਰ ਕਢਦਾ ਹਾਂ। ਜਾਂ ਮੈਂ ਇਸ ਚਿਤਾ ਵਿਚ ਸੜ ਕੇ ਮਰਦਾ ਹਾਂ ਅਤੇ ਦੋਵੇਂ ਸਵਰਗ ਲਈ ਪ੍ਰਸਥਾਨ ਕਰਦੇ ਹਾਂ।੨੪।

*ਦੋਹਰਾ*

(ਰਾਜੇ ਨੇ) ਹੱਥ ਵਿਚ ਤਲਵਾਰ ਕਢ ਲਈ ਅਤੇ ਕਿਹਾ--ਮੈਨੂੰ ਕੋਈ ਵੀ ਨ ਪਕੜਿਓ। ਜਾਂ ਮੈਂ ਇਸ ਨੂੰ ਖਿਚ ਲਵਾਂਗਾ, ਜਾਂ ਸੜ ਜਾਵਾਂਗਾ। (ਅਗੋਂ) ਜੋ ਕੁਝ ਕਰਤਾ ਕਰੇਗਾ, ਉਹੀ ਹੋਵੇਗਾ।੨੫।

*ਅੜਿਲ*

ਖੜਗ ਕਾਢਿ ਕਰ ਮਾਝ ਧਵਾਵਤ ਹੈ ਭਯੋ।
ਜਰਤ ਜਹਾ ਤ੍ਰਿਯ ਹੁਤੀ ਚਿਤਾ ਮੈ ਪਤਿ ਗਯੋ।
ਪਕਰ ਭੁਜਾ ਤੇ ਐਚਿ ਤਰੁਨ ਤਰੁਨੀ ਲਿਯੋ।
ਹੋ ਰਾਜਸਿੰਘਾਸਨ ਪਾਵ ਬਹੁਰਿ ਅਪਨੋ ਦਿਯੋ। ੨੬।

*ਦੋਹਰਾ*

ਨਿਰਖ ਰਾਵ ਤਨ ਕਹਿ ਉਠੇ ਧੰਨ੍ਯ ਧੰਨ੍ਯ ਸਭ ਸੂਰ।
ਮਰੈ ਸ੍ਵਰਗ ਬਾਸਾ ਤਿਨੈ ਜੀਵਤ ਬਾਚਾ ਪੂਰ। ੨੭।

*ਚੌਪਈ*

ਸਭ ਰਾਨਿਨ ਐਸੇ ਸੁਨਿ ਪਾਯੋ। ਤਾਹਿ ਜਰਤ ਨ੍ਰਿਪ ਆਪੁ ਬਚਾਯੋ।
ਮਰਤ ਹੁਤੀ ਜੀਵਤ ਸੋ ਭਈ। ਜੀਵਤ ਹੁਤੀ ਮ੍ਰਿਤਕ ਹ੍ਵੈ ਗਈ। ੨੮।

ਅਬ ਹਮ ਕੌ ਨ੍ਰਿਪ ਚਿਤ ਨ ਲਯੈ ਹੈ। ਵਾਹੀ ਕੇ ਹ੍ਵੈ ਕੈ ਬਸਿ ਜੈ ਹੈ।
ਅਬ ਕਛੁ ਐਸ ਉਪਾਇ ਬਨਾਊ। ਯਾ ਸੌ ਪਤਿ ਕੀ ਪ੍ਰੀਤ ਮਿਟਾਊ। ੨੯।

ਦੇਖਹੁ ਇਹ ਰਾਵਹਿ ਕ੍ਯਾ ਕਹਿਯੈ। ਮਨ ਮੈ ਸਮੁਝਿ ਮੋਨਿ ਹ੍ਵੈ ਰਹਿਯੈ।
ਜੋ ਲੈ ਮੂਰਤਿ ਜਾਰ ਕੀ ਜਰੀ। ਤਾ ਕੇ ਹੇਤ ਇਤੀ ਇਨ ਕਰੀ। ੩੦।

ਯਹ ਲੈ ਮੂਰਤਿ ਜਾਰ ਕੀ ਜਰੀ। ਹ੍ਵੈ ਹੈ ਅਰਧ ਜਰੀ ਹੂੰ ਪਰੀ।
ਜੌ ਤਾ ਕੌ ਇਹ ਰਾਵ ਨਿਹਾਰੈ। ਅਬ ਹੀ ਯਾ ਕੌ ਜਿਯਤੇ ਮਾਰੈ। ੩੧।

ਯੌ ਜਬ ਬੈਨ ਰਾਵ ਸੁਨਿ ਪਾਯੋ। ਹੇਰਨ ਤਵਨ ਚਿਤਾ ਕਹ ਆਯੋ।
ਅਰਧ ਜਰੀ ਪ੍ਰਤਿਮਾ ਲਹਿ ਲੀਨੀ। ਪ੍ਰੀਤਿ ਜੁ ਬਢੀ ਹੁਤੀ ਤਜਿ ਦੀਨੀ। ੩੨।

ਤਬ ਬਾਨੀ ਨਭ ਤੇ ਇਹ ਹੋਈ। ਉਡਗ ਪ੍ਰਭਾ ਮਹਿ ਦੋਸੁ ਨ ਕੋਈ।
ਬਿਸੁਸਿ ਪ੍ਰਭਾ ਯਹਾ ਚਰਿਤ ਬਨਾਯੋ। ਤਾ ਤੇ ਚਿਤ ਤੁਮਰੋ ਡਹਿਕਾਯੋ। ੩੩।

ਜਿਹ ਤ੍ਰਿਯ ਤੁਮ ਤਨ ਜਰਿਯੋ ਨ ਗਯੋ। ਤਵਨਿ ਬਾਲ ਅਸਿ ਚਰਿਤ ਬਨਯੋ।
ਜਿਨਿ ਨ੍ਰਿਪ ਕੀ ਯਾ ਸੌ ਰੁਚਿ ਬਾਢੈ। ਜੀਯਤ ਹਮੈ ਛੋਰਿ ਕਰਿ ਛਾਡੈ। ੩੪।

ਤਬ ਰਾਜੇ ਐਸੇ ਸੁਨਿ ਪਾਈ। ਸਾਚੀ ਹੀ ਸਾਚੀ ਠਹਰਾਈ।
ਉਡਗਿ ਪ੍ਰਭਾ ਤਨ ਅਤਿ ਹਿਤ ਕੀਨੋ। ਵਾ ਸੌ ਤ੍ਯਾਗਿ ਨੇਹ ਸਭ ਦੀਨੋ। ੩੫।

*ਦੋਹਰਾ*

ਸ੍ਰੀ ਉਡਗਿੰਦ੍ਰ ਪ੍ਰਭਾ ਭਏ ਰਾਜ ਕਰਿਯੋ ਸੁਖ ਮਾਨ।
ਬਿਸੁਸਿ ਪ੍ਰਭਾ ਸੰਗ ਦੋਸਤੀ ਦੀਨੀ ਤ੍ਯਾਗ ਨਿਦਾਨ। ੩੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੦੦। ੩੭੬੩। ਅਫਜੂੰ।*

*ਅੜਿਲ*

ਹੱਥ ਵਿਚ ਤਲਵਾਰ ਕਢ ਕੇ ਘੋੜੇ ਨੂੰ ਭਜਾਉਂਦਾ ਹੋਇਆ (ਰਾਜਾ ਉਥੇ ਆ) ਪਹੁੰਚਿਆ ਜਿਥੇ ਇਸਤਰੀ, ਸੜ ਰਹੀ ਸੀ ਅਤੇ ਪਤੀ ਚਿਤਾ ਵਿਚ ਵੜ ਗਿਆ। ਰਾਜੇ ਨੇ ਇਸਤਰੀ ਨੂੰ ਬਾਹੋਂ ਪਕੜ ਕੇ (ਬਾਹਰ) ਖਿਚ ਲਿਆ ਅਤੇ ਫਿਰ ਰਾਜ-ਸਿੰਘਾਸਨ ਉਤੇ ਆਪਣ ਪੈਰ ਰਖੇ।੨੬।

*ਦੋਹਰਾ*

ਰਾਜੇ ਨੂੰ ਵੇਖ ਕੇ ਸਾਰੇ ਸੂਰਮੇ ਧੰਨ ਧੰਨ ਕਹਿਣ ਲਗੇ। (ਅਜਿਹੇ ਸੂਰਮੇ) ਮਰਨ ਤੇ ਸਵਰਗ ਵਿਚ ਜਾਂਦੇ ਹਨ ਅਤੇ ਜੀਉਂਦੇ ਹੋਇਆਂ ਆਪਣੇ ਬੋਲਾਂ ਨੂੰ ਪੂਰਾ ਕਰਦੇ ਹਨ।੨੭।

*ਚੌਪਈ*

ਜਦ ਸਾਰੀਆਂ ਰਾਣੀਆਂ ਨੇ ਇਸ ਤਰ੍ਹਾਂ ਸੁਣਿਆ ਕਿ ਉਸ ਸੜਦੀ ਨੂੰ ਰਾਜੇ ਨੇ ਆਪ ਬਚਾਇਆ ਹੈ। (ਕਰਤਾਰ ਦੇ ਰੂਪ ਵੇਖੋ) ਜੋ ਮਰਨ ਲਗੀ ਸੀ, ਉਹ ਜੀਉਂਦੀ ਹੋ ਗਈ ਅਤੇ ਜੋ ਜੀਉਂਦੀ ਸੀ, ਉਹ ਮਰ ਗਈ।੨੮।

(ਦੂਜੀ ਰਾਣੀ ਨੇ ਸੋਚਿਆ ਕਿ) ਹੁਣ ਰਾਜਾ ਮੈਨੂੰ ਆਪਣੇ ਚਿਤ ਵਿਚ ਨਹੀਂ ਰਖੇਗਾ ਅਤੇ ਉਸੇ ਦੇ ਵਸ ਵਿਚ ਹੋ ਜਾਏਗਾ। ਹੁਣ ਕੋਈ ਅਜਿਹਾ ਉਪਾ ਕਰਾਂ ਜਿਸ ਨਾਲ (ਉਸ ਪ੍ਰਤਿ) ਪਤੀ ਦੀ ਪ੍ਰੀਤ ਖ਼ਤਮ ਕਰ ਸਕਾਂ।੨੯।

ਵੇਖੋ, ਇਸ ਰਾਜੇ ਨੂੰ ਕੀ ਕਿਹਾ ਜਾਵੇ। ਮਨ ਵਿਚ ਸਮਝ ਕੇ ਚੁਪ ਹੀ ਰਿਹਾ ਜਾਵੇ। ਉਹ ਯਾਰ ਦੀ ਮੂਰਤੀ ਨੂੰ ਨਾਲ ਲੈ ਕੇ ਸੜੀ ਹੈ। ਉਸ ਲਈ ਇਸ (ਰਾਜੇ ਨੇ) ਇਤਨਾ ਕੁਝ ਕੀਤਾ ਹੈ।੩0।

ਜਿਸ ਯਾਰ ਦੀ ਮੂਰਤੀ ਲੈ ਕੇ ਇਹ ਸੜਨਾ ਚਾਹੁੰਦੀ ਸੀ, ਉਹ ਅਜੇ ਅੱਧੀ ਹੀ ਸੜੀ ਹੈ। ਜੇ ਉਸ ਨੂੰ ਇਹ ਰਾਜਾ ਵੇਖ ਲਵੇ ਤਾਂ ਉਸ ਨੂੰ ਹੁਣੇ ਹੀ ਜੀਉਂਦਾ ਮਾਰ ਦੇਵੇ।੩੧।

ਜਦ ਰਾਜੇ ਨੇ ਇਹ ਗੱਲ ਸੁਣ ਲਈ ਤਾਂ ਉਸ ਦੀ ਚਿਤਾ ਨੂੰ ਵੇਖਣ ਲਈ ਆਇਆ। ਉਸ ਨੇ ਅੱਧੀ ਸੜੀ ਹੋਈ ਮੂਰਤੀ ਲੈ ਲਈ ਅਤੇ (ਉਸ ਰਾਣੀ ਪ੍ਰਤਿ) ਜੋ ਪ੍ਰੀਤ ਵਧੀ ਹੋਈ ਸੀ, ਉਸ ਨੂੰ ਤਿਆਗ ਦਿੱਤਾ।੩੨।

ਤਦ ਆਕਾਸ਼ ਬਾਣੀ ਹੋਈ ਕਿ 'ਉਡਗ ਪ੍ਰਭਾ' (ਉਡਗਿੰਦ੍ਰ ਪ੍ਰਭਾ) ਵਿਚ ਕੋਈ ਦੋਸ਼ ਨਹੀਂ ਹੈ। 'ਬਿਸੁਸਿ ਪ੍ਰਭਾ' (ਬਿਸੁਨਾਥ ਪ੍ਰਭਾ) ਨੇ ਇਹ ਚਰਿਤ੍ਰ ਬਣਾਇਆ ਹੈ ਜਿਸ ਕਰ ਕੇ ਤੇਰਾ ਚਿਤ ਭਰਮ ਗਿਆ ਹੈ।੩੩।

ਜਿਸ ਇਸਤਰੀ ਤੋਂ ਤੁਹਾਡੀ ਲਈ ਸੜਿਆ ਨਹੀਂ ਗਿਆ, ਉਸ ਇਸਤਰੀ ਨੇ ਇਹ ਚਰਿਤ੍ਰ ਬਣਾਇਆ ਹੈ। ਮਤਾਂ ਰਾਜੇ ਦੀ ਉਸ ਨਾਲ ਪ੍ਰੀਤ ਵੱਧ ਜਾਏ ਅਤੇ ਸਾਨੂੰ ਜੀਉਂਦੇ ਜੀ ਛਡ ਦੇਵੇ।੩੪।

ਤਦ ਰਾਜੇ ਨੇ ਇਹ ਸੁਣ ਕੇ ਸੱਚੀ (ਬਾਣੀ) ਨੂੰ ਸੱਚਾ ਹੀ ਮੰਨਿਆ। (ਰਾਜੇ ਨੇ) ਉਡਗ ਪ੍ਰਭਾ ਨਾਲ ਬਹੁਤ ਅਧਿਕ ਹਿਤ ਕੀਤਾ ਅਤੇ ਉਸ (ਦੂਜੀ) ਨਾਲ ਸਾਰਾ ਪ੍ਰੇਮ ਤਿਆਗ ਦਿੱਤਾ।੩੫।

*ਦੋਹਰਾ*

ਸ੍ਰੀ ਉਡਗਿੰਦ੍ਰ ਪ੍ਰਭਾ ਨਾਲ ਰਾਜੇ ਨੇ ਸੁਖ ਪੂਰਵਕ ਰਾਜ ਕੀਤਾ। ਬਿਸੁਸਿ ਪ੍ਰਭਾ ਨਾਲ ਮਿਤਰਤਾ ਆਖਿਰ ਵਿਚ ਛਡ ਦਿੱਤੀ।੩੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੦੦। ੩੭੬੩। ਚਲਦਾ।*

*ਦੋਹਰਾ*

ਰੂਮ ਸਹਿਰ ਕੇ ਸਾਹ ਕੀ ਸੁਤਾ ਜਲੀਖਾ ਨਾਮ।
ਕਿਧੌ ਕਾਮ ਕੀ ਕਾਮਨੀ ਕਿਧੌ ਆਪ ਹੀ ਕਾਮ। ੧।
ਅਤਿ ਜੋਬਨ ਤਾ ਕੈ ਦਿਪੈ ਸਭ ਅੰਗਨ ਕੇ ਸਾਥ।
ਦਿਨ ਆਸਿਕ ਦਿਨਪਤਿ ਰਹੈ ਨਿਸੁ ਆਸਿਕ ਨਿਸਨਾਥ। ੨।
ਸਹਸਾਨਨ ਸੋਭਾ ਭਨੈ ਲਿਖਤ ਸਹਸ ਭੁਜ ਜਾਹਿ।
ਤਦਿਪ ਜਲੀਖਾ ਕੀ ਪ੍ਰਭਾ ਬਰਨਿ ਨ ਆਵਤ ਤਾਹਿ। ੩।

*ਚੌਪਈ*

ਮਿਸਰ ਸਾਹ ਕੋ ਪੂਤ ਭਣਿਜੈ। ਯੂਸਫ ਖਾਂ ਤਿਹ ਨਾਮ ਕਹਿਜੈ।
ਜੋ ਅਬਲਾ ਤਿਹ ਨੈਕੁ ਨਿਹਾਰੈ। ਚਟ ਦੈ ਲਾਜ ਬਸਤ੍ਰ ਕੌ ਫਾਰੈ। ੪।

*ਦੋਹਰਾ*

ਤਾ ਕੇ ਤਨ ਮੈ ਅਤਿ ਪ੍ਰਭਾ ਆਪਿ ਕਰੀ ਕਰਤਾਰ।
ਪੈਗੰਬਰ ਅੰਬਰ ਤਿਸੈ ਕਹਤ ਸੁ ਬੁਧਿ ਬਿਚਾਰਿ। ੫।

*ਚੌਪਈ*

ਤਾ ਕੇ ਭ੍ਰਾਤ ਸਕਲ ਰਿਸਿ ਧਾਰੈ। ਹਮ ਕ੍ਯੋ ਹੂੰ ਯੂਸਫ ਕੌ ਮਾਰੈ।
ਹਮਰੋ ਰੂਪ ਕਰਿਯੋ ਘਟ ਕਰਤਾ। ਯਾ ਕੋ ਰੂਪ ਦੁਖਨ ਕੋ ਹਰਤਾ। ੬।

ਤਾ ਕੋ ਲੈ ਅਖੇਟ ਕਹਿ ਗਏ। ਬਹੁ ਬਿਧਿ ਮ੍ਰਿਗਨ ਸੰਘਾਰਤ ਭਏ।
ਅਧਿਕ ਪ੍ਯਾਸ ਜਬ ਤਾਹਿ ਸਤਾਯੋ। ਏਕ ਕੂਪ ਭ੍ਰਾਤਾਨ ਤਕਾਯੋ। ੭।

ਤਹ ਹਮ ਜਾਇ ਪਾਨਿ ਸਭ ਪੀਯੈ। ਸੋਕ ਨਿਵਾਰਿ ਸੁਖੀ ਹ੍ਵੈ ਜੀਯੈ।
ਯੂਸਫ ਬਾਤ ਨ ਪਾਵਤ ਭਯੋ। ਜਹ ਵਹ ਕੂਪ ਹੁਤੋ ਤਹ ਗਯੋ। ੮।

ਚਲਿ ਬਨ ਮੈ ਜਬ ਕੂਪ ਨਿਹਾਰਿਯੋ। ਗਹਿ ਭਇਯਨ ਤਾ ਮੈ ਤਿਹ ਡਾਰਿਯੋ।
ਘਰ ਯੌ ਆਨਿ ਸੰਦੇਸੋ ਦਯੋ। ਯੂਸਫ ਆਜੁ ਸਿੰਘ ਭਖਿ ਲਯੋ। ੯।

ਖੋਜਿ ਸਕਲ ਯੂਸਫ ਕੋ ਹਾਰੇ। ਅਸੁਖ ਭਏ ਸੁਖ ਸਭੈ ਬਿਸਾਰੇ।
ਤਹਾ ਏਕ ਸੌਦਾਗਰ ਆਯੋ। ਕੂਪ ਬਿਖੈ ਤੇ ਤਾ ਕਹ ਪਾਯੋ। ੧੦।

ਤਾ ਕਹ ਸੰਗ ਅਪੁਨੇ ਕਰਿ ਲਯੋ। ਬੇਚਨ ਸਾਹ ਰੂਮ ਕੇ ਗਯੋ।
ਅਧਿਕ ਮੋਲ ਕੋਊ ਨਹਿ ਲੇਵੈ। ਗ੍ਰਿਹ ਕੋ ਕਾਢਿ ਸਕਲ ਧਨੁ ਦੇਵੈ। ੧੧।

*ਦੋਹਰਾ*

ਰੂਮ ਸ਼ਹਿਰ ਦੇ ਬਾਦਸ਼ਾਹ ਦੀ ਜ਼ੁਲੈਖਾਂ ਨਾਂ ਦੀ ਪੁੱਤਰੀ ਸੀ। ਜਾਂ ਤਾਂ ਉਹ ਕਾਮ ਦੇਵ ਦੀ ਪਤਨੀ (ਰਤੀ) ਸੀ ਜਾਂ ਖ਼ੁਦ ਹੀ ਕਾਮ ਦੇਵ ਸੀ।੧। ਉਸ ਦਾ ਅਤਿ ਅਧਿਕ ਜੋਬਨ ਸਾਰਿਆਂ ਅੰਗਾਂ ਉਤੇ ਲਿਸ਼ਕਦਾ ਸੀ। ਦਿਨ ਨੂੰ ਸੂਰਜ ਉਸ ਦਾ ਪ੍ਰੇਮੀ ਹੁੰਦਾ ਸੀ ਅਤੇ ਰਾਤ ਨੂੰ ਚੰਦ੍ਰਮਾ ਉਸ ਦਾ ਆਸ਼ਿਕ ਹੁੰਦਾ ਸੀ।੨। (ਜੇ) ਸ਼ੇਸ਼ਨਾਗ ('ਸਹਸਾਨਨ') ਉਸ ਦੀ ਸ਼ੋਭਾ ਦਾ ਬਖਾਨ ਕਰੇ ਅਤੇ ਸਹਸ੍ਰਬਾਹੁ ਲਿਖੇ। ਤਾਂ ਵੀ ਜ਼ੁਲੈਖਾਂ ਦੀ ਸੁੰਦਰਤਾ ਦਾ ਵਰਣਨ ਉਨ੍ਹਾਂ ਤੋਂ ਨਹੀਂ ਹੋ ਸਕਦਾ।੩।

*ਚੌਪਈ*

ਮਿਸਰ ਦੇਸ਼ ਦੇ ਬਾਦਸ਼ਾਹ ਦਾ ਇਕ ਪੁੱਤਰ ਦਸਿਆ ਜਾਂਦਾ ਸੀ। ਉਸ ਦਾ ਨਾਮ ਯੂਸਫ਼ ਖ਼ਾਨ ਕਹੀਦਾ ਸੀ। ਜੋ ਇਸਤਰੀ ਉਸ ਨੂੰ ਛਿਣ ਭਰ ਲਈ ਵੇਖ ਲੈਂਦੀ, ਉਹ ਝਟਪਟ ਲਾਜ ਰੂਪੀ ਬਸਤ੍ਰਾਂ ਨੂੰ ਫਾੜ ਦਿੰਦੀ।੪।

*ਦੋਹਰਾ*

ਉਸ ਦੇ ਸ਼ਰੀਰ ਦੀ ਅਤਿ ਸੁੰਦਰਤਾ ਪ੍ਰਭੂ ਨੇ ਆਪ ਸਿਰਜੀ ਸੀ। ਵਿਚਾਰਵਾਨ ਅਤੇ ਬੁੱਧੀਮਾਨ ਉਸ ਨੂੰ ਪੈਗੰਬਰ ਦੇ ਬਸਤ੍ਰ (ਸ਼ਰੀਰ) ਧਾਰਨ ਕਰਨ ਵਾਲਾ ਕਹਿੰਦੇ ਸਨ। (ਭਾਵ ਉਸ ਨੂੰ ਪੈਗੰਬਰ ਮੰਨਦੇ ਸਨ)।੫।

*ਚੌਪਈ*

ਉਸ ਦੇ ਸਾਰੇ ਭਰਾ (ਉਸ ਨਾਲ) ਵੈਰ ਭਾਵ ਰਖਦੇ ਸਨ (ਅਤੇ ਸੋਚਦੇ ਸਨ ਕਿ) ਯੂਸਫ਼ ਨੂੰ ਅਸੀਂ ਕਿਸੇ ਤਰ੍ਹਾਂ ਮਾਰ ਦੇਈਏ। (ਇਹ ਵੀ ਸੋਚਦੇ ਸਨ ਕਿ) ਪਰਮਾਤਮਾ ਨੇ ਸਾਡਾ ਰੂਪ (ਉਸ ਨਾਲੋਂ) ਘਟ (ਸੋਹਣਾ) ਬਣਾਇਆ ਹੈ। ਇਸ ਦਾ ਰੂਪ ਦੁੱਖਾਂ ਨੂੰ ਨਸ਼ਟ ਕਰਨ ਵਾਲਾ ਹੈ।੬।

*ਚੌਪਈ*

(ਫਿਰ ਉਹ) ਉਸ ਨੂੰ ਲੈ ਕੇ ਸ਼ਿਕਾਰ ਖੇਡਣ ਗਏ ਅਤੇ ਬਹੁਤ ਤਰ੍ਹਾਂ ਨਾਲ ਹਿਰਨਾਂ (ਅਥਵਾ ਜੰਗਲੀ ਪਸ਼ੂਆਂ) ਨੂੰ ਮਾਰਦੇ ਰਹੇ। ਜਦ ਉਸ (ਯੂੱਸਫ਼) ਨੂੰ ਪਿਆਸ ਨੇ ਬਹੁਤ ਸਤਾਇਆ, ਤਾਂ (ਉਸ ਨੂੰ) ਭਰਾਵਾਂ ਨੇ ਇਕ ਖੂਹ ਵਿਖਾਇਆ।੭।

(ਉਨ੍ਹਾਂ ਨੇ ਕਿਹਾ--) ਅਸੀਂ ਸਾਰੇ ਉਥੇ ਜਾ ਕੇ ਪਾਣੀ ਪੀਂਦੇ ਹਾਂ ਅਤੇ (ਪਿਆਸ ਤੋਂ ਪੈਦਾ ਹੋਏ) ਦੁਖ ਨੂੰ ਦੂਰ ਕਰ ਕੇ ਸੁਖੀ ਹੁੰਦੇ ਹਾਂ। ਯੂਸਫ਼ (ਉਨ੍ਹਾਂ ਦੀ) ਗੱਲ ਸਮਝ ਨ ਸਕਿਆ ਅਤੇ ਜਿਥੇ ਉਹ ਖੂਹ ਸੀ, ਉਥੇ ਗਿਆ।੮।

ਬਨ ਵਿਚ ਚਲ ਕੇ ਜਦ ਖੂਹ ਵੇਖਿਆ ਤਾਂ ਭਰਾਵਾਂ ਨੇ ਪਕੜ ਕੇ ਉਸ ਨੂੰ ਖੂਹ ਵਿਚ ਸੁਟ ਦਿੱਤਾ। ਘਰ ਆ ਕੇ ਇਹ ਸੁਨੇਹਾ ਦਿੱਤਾ ਕਿ ਯੂਸਫ਼ ਨੂੰ ਅਜ ਸ਼ੇਰ ਨੇ ਖਾ ਲਿਆ ਹੈ।੯।

ਸਾਰੇ ਯੂਸਫ਼ ਨੂੰ ਖੋਜ ਖੋਜ ਕੇ ਥਕ ਗਏ ਅਤੇ ਦੁਖੀ ਹੋ ਗਏ, (ਉਨ੍ਹਾਂ ਦਾ) ਸੁਖ ਖ਼ਤਮ ਹੋ ਗਿਆ। ਉਥੇ ਇਕ ਸੌਦਾਗਰ ਆਇਆ ਅਤੇ ਉਸ ਨੇ ਯੂਸਫ਼ ਨੂੰ ਖੂਹ ਵਿਚ ਵੇਖਿਆ।੧0।

ਉਸ ਨੂੰ (ਖੂਹ ਵਿਚੋਂ ਕਢ ਕੇ) ਆਪਣੇ ਨਾਲ ਲੈ ਲਿਆ ਅਤੇ ਰੂਮ ਦੇਸ਼ ਦੇ ਬਾਦਸ਼ਾਹ ਪਾਸ ਵੇਚਣ ਗਿਆ। (ਉਹ ਸੌਦਗਾਰ ਯੂਸਫ਼ ਦਾ) ਬਹੁਤ ਜ਼ਿਆਦਾ ਮੁਲ (ਕਰਦਾ ਸੀ ਜਿਸ ਕਰ ਕੇ) ਕੋਈ ਲੈਂਦਾ ਨਹੀਂ ਸੀ। (ਭਾਵੇਂ) ਕੋਈ ਘਰ ਦਾ ਸਾਰਾ ਧਨ ਕਢ ਕੇ ਕਿਉਂ ਨ ਦੇ ਦੇਵੇ।੧੧।

*ਦੋਹਰਾ*

ਜਬੈ ਜਲੀਖਾ ਯੂਸਫਹਿ ਰੂਪ ਬਿਲੋਕ੍ਯੋ ਜਾਇ।
ਬਸੁ ਅਸੁ ਦੈ ਤਾ ਕੋ ਤੁਰਤ ਲਿਯੋ ਸੁ ਮੋਲ ਬਨਾਇ। ੧੨।

*ਚੌਪਈ*

ਮੁਖ ਮਾਗ੍ਯੋ ਤਾ ਕੋ ਧਨੁ ਦਿਯੋ। ਯੂਸਫ ਮੋਲ ਅਮੋਲਕ ਲਿਯੋ।
ਭਾਤਿ ਭਾਤਿ ਸੇਤੀ ਤਿਹ ਪਾਰਿਯੋ। ਬਡੋ ਭਯੋ ਇਹ ਭਾਤਿ ਉਚਾਰਿਯੋ। ੧੩।

ਚਿਤ੍ਰਸਾਲ ਤਾ ਕੌ ਲੈ ਗਈ। ਨਾਨਾ ਚਿਤ੍ਰ ਦਿਖਾਵਤ ਭਈ।
ਅਧਿਕ ਯੂਸਫਹਿ ਜਬੈ ਰਿਝਾਯੋ। ਤਬ ਤਾ ਸੋ ਯੌ ਬਚਨ ਸੁਨਾਯੋ। ੧੪।

ਹਮ ਤੁਮ ਆਜੁ ਕਰੈ ਰਤਿ ਦੋਊ। ਹੈ ਨ ਇਹਾ ਠਾਢੋ ਜਨ ਕੋਊ।
ਕਵਨ ਲਖੇ ਕਾ ਸੋ ਕੋਊ ਕਹਿ ਹੈ। ਹ੍ਯਾ ਕੋ ਆਨਿ ਰਮਤ ਹਮ ਗਹਿ ਹੈ। ੧੫।

*ਦੋਹਰਾ*

ਮੈ ਤਰੁਨੀ ਤੁਮ ਹੂੰ ਤਰੁਨ ਦੁਹੂੰਅਨ ਰੂਪ ਅਪਾਰ।
ਸੰਕ ਤ੍ਯਾਗਿ ਰਤਿ ਕੀਜਿਯੈ ਕਤ ਜਕਿ ਰਹੇ ਕੁਮਾਰ। ੧੬।

*ਚੌਪਈ*

ਤੈ ਜੁ ਕਹਤ ਨਹਿ ਕੋਊ ਨਿਹਾਰੈ। ਆਂਧਰ ਜ੍ਯੋ ਤੈ ਬਚਨ ਉਚਾਰੈ।
ਸਾਖੀ ਸਾਤ ਸੰਗ ਕੇ ਲਹਿ ਹੈ। ਅਬ ਹੀ ਜਾਇ ਧਰਮ ਤਨ ਕਹਿ ਹੈ। ੧੭।

*ਅੜਿਲ*

ਧਰਮਰਾਇ ਕੀ ਸਭਾ ਜਬੈ ਦੋਊ ਜਾਇ ਹੈ।
ਕਹਾ ਬਦਨ ਲੈ ਤਾਸੈ ਉਤ੍ਰ ਦਿਯਾਇ ਹੈ।
ਇਨ ਬਾਤਨ ਕੌ ਤੈ ਤ੍ਰਿਯ ਕਹਾ ਬਿਚਾਰਈ।
ਹੋ ਮਹਾ ਨਰਕ ਕੇ ਬੀਚ ਨ ਮੋ ਕੌ ਡਾਰਈ। ੧੮।

ਸਾਲਗ੍ਰਾਮ ਪਰਮੇਸ੍ਰ ਇਹੀ ਗਤਿ ਤੇ ਭਏ।
ਦਸ ਰਾਵਨ ਕੇ ਸੀਸ ਇਹੀ ਬਾਤਨ ਗਏ।
ਸਹਸ ਭਗਨ ਬਾਸਵ ਯਾਹੀ ਤੇ ਪਾਇਯੋ।
ਹੋ ਇਨ ਬਾਤਨ ਤੇ ਮਦਨ ਅਨੰਗ ਕਹਾਇਯੋ। ੧੯।

ਇਨ ਬਾਤਨ ਤੇ ਚੰਦ੍ਰ ਕਲੰਕਤਿ ਤਨ ਭਏ।
ਸੁੰਭ ਅਸੁੰਭ ਅਸੁਰਿੰਦ੍ਰ ਸਦਨ ਜਮ ਕੇ ਗਏ।
ਇਹੀ ਕਾਜ ਕ੍ਰੀਚਕ ਕ੍ਰੀਚਕਨ ਖਪਾਯੋ।
ਹੋ ਧਰਮਰਾਟ ਦਾਸੀ ਸੁਤ ਬਿਦੁਰ ਕਹਾਇਯੋ। ੨੦।

*ਦੋਹਰਾ*

ਜਦ ਜ਼ੁਲੈਖਾਂ ਨੇ ਜਾ ਕੇ ਯੂਸਫ਼ ਦਾ ਰੂਪ ਵੇਖਿਆ ਅਤੇ ਕਿਸੇ ਨ ਕਿਸੇ ਤਰ੍ਹਾਂ ਮੁੱਲ ਤਹਿ ਕਰ ਕੇ ਤੁਰਤ ਲੈ ਲਿਆ।੧੨।

*ਚੌਪਈ*

ਮੂੰਹ ਮੰਗਿਆ ਧਨ ਉਸ (ਸੌਦਾਗਰ) ਨੂੰ ਦਿੱਤਾ ਅਤੇ ਅਮੋਲਕ ਯੂਸਫ਼ ਨੂੰ ਮੁਲ ਲੈ ਲਿਆ। ਉਸ ਨੂੰ ਕਈ ਤਰ੍ਹਾਂ ਨਾਲ (ਨਿਘ ਸਹਿਤ) ਪਾਲਿਆ। ਜਦੋਂ ਉਹ ਵੱਡਾ ਹੋਇਆ ਤਾਂ ਇਸ ਤਰ੍ਹਾਂ ਕਿਹਾ--।੧੩।

ਉਸ ਨੂੰ ਚਿਤ੍ਰਸ਼ਾਲਾ ਵਿਚ ਲੈ ਗਈ ਅਤੇ ਕਈ ਤਰ੍ਹਾਂ ਦੇ ਚਿਤ੍ਰ ਵਿਖਾਣ ਲਗੀ। ਜਦ (ਉਸ ਨੇ) ਯੂਸਫ਼ ਨੂੰ ਖ਼ੂਬ ਰਿਝਾ ਲਿਆ ਤਦ ਉਸ ਨਾਲ (ਇੰਜ) ਬੋਲ ਸਾਂਝੇ ਕੀਤੇ।੧੪।

(ਕਹਿਣ ਲਗੀ--) ਅਜ ਮੈਂ ਤੇ ਤੂੰ ਦੋਵੇਂ ਸਹਿਵਾਸ ਕਰੀਏ। ਇਥੇ ਕੋਈ ਵੀ ਬੰਦਾ ਖੜੋਤਾ ਹੋਇਆ ਨਹੀਂ ਹੈ। ਕੌਣ ਵੇਖੇਗਾ ਅਤੇ ਕਿਸ ਨੂੰ ਕਹੇਗਾ। ਸਾਨੂੰ ਰਮਣ ਕਰਦਿਆਂ ਇਥੇ ਕੌਣ ਆ ਕੇ ਪਕੜੇਗਾ।੧੫।

*ਦੋਹਰਾ*

ਮੈਂ ਜਵਾਨ ਹਾਂ, ਤੂੰ ਵੀ ਜਵਾਨ ਹੈਂ ਅਤੇ ਦੋਹਾਂ ਦਾ ਅਪਾਰ ਰੂਪ ਹੈ। ਹੇ ਕੁਮਾਰ! ਸੰਕੋਚ ਨੂੰ ਛਡ ਕੇ ਰਤੀ-ਕ੍ਰੀੜਾ ਕਰ, ਕਿਉਂ ਝਿਝਕ ਰਿਹਾ ਹੈਂ।੧੬।

*ਚੌਪਈ*

(ਯੂਸਫ਼ ਨੇ ਉੱਤਰ ਦਿੱਤਾ--) ਤੂੰ ਜੋ ਕਹਿੰਦੀ ਹੈਂ ਕਿ (ਸਾਨੂੰ) ਕੋਈ ਨਹੀਂ ਵੇਖ ਰਿਹਾ, ਇਹ ਤਾਂ ਤੂੰ ਅੰਨ੍ਹਿਆਂ ਵਰਗੀ ਗੱਲ ਕੀਤੀ ਹੈ। (ਅਸੀਂ ਜੋ) ਸੱਤ ਸਾਖੀ (ਜਲ, ਅਗਨੀ, ਵਾਯੂ, ਆਕਾਸ਼, ਧਰਤੀ, ਸੂਰਜ ਅਤੇ ਚੰਦ੍ਰਮਾ) ਨਾਲ ਲਏ ਹੋਏ ਹਨ। ਇਹ ਹੁਣੇ ਧਰਮਰਾਜ ਨੂੰ ਜਾ ਕਹਿਣਗੇ।੧੭।

*ਅੜਿਲ*

ਜਦੋਂ (ਅਸੀਂ) ਦੋਵੇਂ ਧਰਮਰਾਜ ਦੀ ਸਭਾ ਵਿਚ ਜਾਵਾਂਗੇ ਤਾਂ ਕਿਹੜਾ ਮੂੰਹ ਲੈ ਕੇ ਉਸ ਨੂੰ ਉੱਤਰ ਦਿਆਂਗੇ। ਇਨ੍ਹਾਂ ਗੱਲਾਂ ਨੂੰ-- ਹੇ ਇਸਤ੍ਰੀ! ਤੂੰ ਕੀ ਵਿਚਾਰ ਕਰ ਰਹੀ ਹੈਂ। ਮੈਨੂੰ ਮਹਾ ਨਰਕ ਵਿਚ ਨ ਸੁਟ।੧੮।

ਇਸੇ ਚਾਲ ('ਗਤਿ') ਕਰ ਕੇ ਪਰਮੇਸ਼੍ਵਰ ਸਾਲਗ੍ਰਾਮ ਬਣੇ। ਇਨ੍ਹਾਂ ਗੱਲਾਂ ਕਰ ਕੇ ਰਾਵਣ ਦੇ ਦਸ ਸਿਰ ਗਏ। ਇਸੇ ਕਰ ਕੇ ਇੰਦਰ ਨੇ (ਆਪਣੇ ਸ਼ਰੀਰ ਉਤੇ) ਹਜ਼ਾਰ ਭਗ-ਚਿੰਨ੍ਹ ਪ੍ਰਾਪਤ ਕੀਤੇ। ਇਨ੍ਹਾਂ ਗੱਲਾਂ ਕਰ ਕੇ ਹੀ ਕਾਮ ਦੇਵ ਅਨੰਗ (ਅੰਗ ਹੀਨ) ਅਖਵਾਇਆ।੧੯।

ਇਨ੍ਹਾਂ ਗੱਲਾਂ ਕਰ ਕੇ ਹੀ ਚੰਦ੍ਰਮਾ ਦਾ ਸ਼ਰੀਰ ਕਲੰਕਿਤ ਹੋਇਆ। ਇਸੇ ਕਰ ਕੇ ਦੈਂਤ ਰਾਜੇ ਸੁੰਭ ਅਤੇ ਅਸੁੰਭ ਜਮ ਦੇ ਘਰ ਗਏ। ਇਸ ਕੰਮ ਕਰ ਕੇ (ਇਕ) ਕ੍ਰੀਚਕ ਨੇ (ਸਾਰਿਆਂ) ਕ੍ਰੀਚਕਾਂ ਨੂੰ ਨਸ਼ਟ ਕਰਵਾ ਦਿੱਤਾ। ਧਰਮਰਾਜ ਵੀ ਦਾਸੀ ਦਾ ਪੁੱਤਰ ਬਿਦੁਰ ਅਖਵਾਇਆ।੨੦।

ਸੁਨਿ ਸੁੰਦਰਿ ਤਵ ਸੰਗ ਭੋਗ ਮੋ ਤੇ ਨਹਿ ਹੋਈ।
ਸਿਵ ਸਨਕਾਦਿਕ ਕੋਟਿ ਕਹੈ ਮਿਲਿ ਕੈ ਸਭ ਕੋਈ।
ਯੌ ਕਹਿ ਕੈ ਭਜਿ ਚਲ੍ਯੋ ਬਾਲ ਠਾਢੀ ਲਹਿਯੋ।
ਹੋ ਗਹਿ ਕੈ ਕਰਿ ਸੋ ਐਚ ਤਾਹਿ ਦਾਮਨ ਗਹਿਯੋ। ੨੧।

*ਦੋਹਰਾ*

ਕਰ ਦਾਮਨ ਪਕਰਿਯੋ ਰਹਿਯੋ ਗਯੋ ਸੁ ਯੂਸਫ ਭਾਜਿ।
ਕਾਮ ਕੇਲ ਤਾ ਸੌ ਨ ਭਯੋ ਰਹੀ ਚੰਚਲਾ ਲਾਜਿ। ੨੨।

*ਅੜਿਲ*

ਅਵਰ ਕਥਾ ਜੋ ਭਈ ਕਹਾ ਲੌ ਭਾਖਿਯੈ।
ਬਾਤ ਬਢਨ ਕੀ ਕਰਿ ਚਿਤ ਹੀ ਮੈ ਰਾਖਿਯੈ।
ਤਰੁਨ ਭਯੋ ਯੂਸਫ ਅਬਲਾ ਬ੍ਰਿਧਿਤ ਭਈ।
ਹੋ ਤਾ ਕੋ ਚਿਤ ਤੇ ਰੀਤਿ ਪ੍ਰੀਤਿ ਕੀ ਨਹਿ ਗਈ। ੨੩।

ਮਾਰਿ ਮ੍ਰਿਗਨ ਯੂਸਫ ਤਹ ਇਕ ਦਿਨ ਆਇਯੋ।
ਪੂਛਨ ਕੇ ਮਿਸੁ ਤਾ ਕੋ ਹਾਥ ਲਗਾਇਯੋ।
ਬਾਜ ਤਾਜ ਜੁਤ ਬਸਤ੍ਰ ਬਿਰਹ ਬਾਲਾ ਜਰਿਯੋ।
ਹੋ ਸੋ ਅੰਤਰ ਬਸਿ ਰਹਿਯੋ ਜੁ ਯਾ ਤੇ ਉਬਰਿਯੋ। ੨੪।

ਹੇਰਿ ਬਾਲ ਕੋ ਰੂਪ ਚਕ੍ਰਿਤ ਯੂਸਫ ਭਯੋ।
ਜੋ ਤਿਹ ਮਨੋਰਥ ਹੁਤੋ ਵਹੇ ਤਾ ਕੋ ਦਯੋ।
ਬਸਤ੍ਰ ਬਾਜ ਕੋ ਜਾਰਿ ਜਲੀਖਾ ਤਿਹ ਛਰਿਯੋ।
ਹੋ ਮਿਤ੍ਰ ਪੁਤ੍ਰ ਜ੍ਯੋ ਪਾਇ ਤਬੈ ਤਾ ਕੋ ਬਰਿਯੋ। ੨੫।

*ਦੋਹਰਾ*

ਜਿਹ ਪਾਛੇ ਬਾਲਾ ਪਰੈ ਬਚਨ ਨ ਤਾ ਕੋ ਕੋਇ।
ਸਭ ਛਲ ਸੋ ਤਾ ਕੋ ਛਲੈ ਸਿਵ ਸੁਰਪਤਿ ਕੋਊ ਹੋਇ। ੨੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੦੧। ੩੭੮੯। ਅਫਜੂੰ।*

*ਦੋਹਰਾ*

ਉਗ੍ਰ ਸਿੰਘ ਰਾਜਾ ਬਡੋ ਕਾਸਿਕਾਰ ਕੋ ਨਾਥ।
ਅਮਿਤ ਦਰਬੁ ਤਾ ਕੋ ਸਦਨ ਅਧਿਕ ਚੜਤ ਦਲ ਸਾਥ। ੧।
ਚਪਲ ਕਲਾ ਤਾ ਕੀ ਸੁਤਾ ਸਭ ਸੁੰਦਰ ਤਿਹ ਅੰਗ।
ਕੈ ਅਨੰਗ ਕੀ ਆਤਮਜਾ ਕੈ ਆਪੈ ਆਨੰਗ। ੨।
ਸੁੰਦਰ ਐਠੀ ਸਿੰਘ ਲਖਿ ਤਬ ਹੀ ਲਯੋ ਬੁਲਾਇ।
ਕਾਮ ਕੇਲ ਚਿਰ ਲੌ ਕਿਯੌ ਹ੍ਰਿਦੈ ਹਰਖ ਉਪਜਾਇ। ੩।

ਹੇ ਸੁੰਦਰੀ! ਸੁਣ, ਮੇਰੇ ਕੋਲੋਂ ਤੇਰੇ ਨਾਲ ਭੋਗ ਨਹੀਂ ਹੋਏਗਾ, ਭਾਵੇਂ ਸ਼ਿਵ, ਸਨਕ ਆਦਿ ਅਨੇਕਾਂ ਹੀ ਸਾਰੇ ਮਿਲ ਕੇ (ਕਿਉਂ ਨ) ਕਹਿਣ। ਇਸ ਤਰ੍ਹਾਂ ਕਹਿ ਕੇ (ਉਹ) ਭਜਣ ਲਗਿਆ। ਇਸਤਰੀ ਨੇ ਖੜੋਤੇ ਹੋਇਆਂ ਵੇਖਿਆ ਅਤੇ ਉਸ ਦੇ ਦਾਮਨ ਨੂੰ ਹੱਥ ਨਾਲ ਪਕੜ ਕੇ ਖਿਚ ਲਿਆ।੨੧।

*ਦੋਹਰਾ*

(ਜ਼ੁਲੈਖਾਂ ਦੇ) ਹੱਥ ਵਿਚ (ਉਸ ਦਾ) ਦਾਮਨ ਪਕੜਿਆ ਰਹਿ ਗਿਆ ਅਤੇ ਯੂਸਫ਼ ਭਜ ਗਿਆ। ਉਸ ਨਾਲ ਕਾਮ-ਕ੍ਰੀੜਾ ਨ ਹੋ ਸਕੀ ਅਤੇ ਇਸਤਰੀ ਸ਼ਰਮਿੰਦੀ ਹੋ ਕੇ ਰਹਿ ਗਈ।੨੨।

*ਅੜਿਲ*

ਹੋਰ ਜੋ ਕਥਾ ਹੋਈ, (ਉਸ ਨੂੰ) ਕਿਥੋਂ ਤਕ ਸੁਣਾਵਾਂ। ਗੱਲ ਦੇ ਵਧਣ ਤੋਂ ਬਚਣ ਲਈ (ਬਾਕੀ) ਚਿਤ ਵਿਚ ਹੀ ਰਖਣੀ ਚਾਹੀਦੀ ਹੈ। ਯੂਸਫ਼ ਜਵਾਨ ਹੋ ਗਿਆ ਅਤੇ ਇਸਤਰੀ (ਜ਼ੁਲੈਖਾਂ) ਬਿਰਧ ਹੋ ਗਈ, ਪਰ ਉਸ ਦੇ ਚਿਤ ਵਿਚੋਂ ਪ੍ਰੀਤ ਦੀ ਰੁਚੀ ਖ਼ਤਮ ਨ ਹੋਈ।੨੩।

ਇਕ ਦਿਨ ਯੂਸਫ਼ ਹਿਰਨ ਦਾ ਸ਼ਿਕਾਰ ਕਰ ਕੇ ਉਥੇ ਆਇਆ। (ਜ਼ੁਲੈਖਾਂ ਨੇ) ਪੁਛਣ ਦੇ ਬਹਾਨੇ ਉਸ ਦੇ (ਘੋੜੇ) ਨੂੰ ਹੱਥ ਲਗਾਇਆ। (ਉਸ) ਇਸਤਰੀ ਦੇ ਬਿਰਹੋਂ (ਦੀ ਅੱਗ ਨਾਲ) ਕਪੜਿਆਂ ਸਮੇਤ ਘੋੜਾ ਅਤੇ ਤਾਜ ਸੜ ਗਿਆ। ਉਹ (ਯੂਸਫ਼ ਉਸ ਦੇ) ਹਿਰਦੇ ਵਿਚ ਵਸ ਰਿਹਾ ਸੀ, ਇਸ ਲਈ ਬਚ ਗਿਆ।੨੪।

ਇਸਤਰੀ ਦਾ ਰੂਪ ਵੇਖ ਕੇ ਯੂਸਫ਼ ਹੈਰਾਨ ਹੋ ਗਿਆ। ਉਸ ਦਾ ਜੋ ਮਨੋਰਥ ਸੀ, ਉਹ ਉਸ ਨੂੰ ਦੇ ਦਿੱਤਾ। ਉਸ ਦੇ ਬਸਤ੍ਰ ਅਤੇ ਘੋੜਾ ਸਾੜ ਕੇ ਜ਼ੁਲੈਖਾਂ ਨੇ ਉਸ ਨੂੰ ਛਲ ਲਿਆ। ਪੁੱਤਰ ਵਰਗੇ ਮਿਤਰ ਨੂੰ ਪ੍ਰਾਪਤ ਕਰ ਕੇ ਉਸ ਨਾਲ ਵਿਆਹ ਕਰ ਲਿਆ।੨੫।

*ਦੋਹਰਾ*

ਜਿਸ ਦੇ ਪਿਛੇ ਇਸਤਰੀ ਪੈ ਜਾਏ, ਉਸ ਦਾ ਬਚਣਾ ਸੰਭਵ ਨਹੀਂ। ਉਸ ਨੂੰ ਸਭ ਤਰ੍ਹਾਂ ਦੇ ਛਲਾਂ ਨਾਲ ਛਲ ਲੈਂਦੀ ਹੈ, ਭਾਵੇਂ ਸ਼ਿਵ ਜਾਂ ਇੰਦਰ ਹੀ ਕੋਈ ਕਿਉਂ ਨ ਹੋਵੇ।੨੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੦੧। ੩੭੮੯। ਚਲਦਾ।*

*ਦੋਹਰਾ*

ਕਾਸਿਕਾਰ ਦਾ ਸੁਆਮੀ ਉਗ੍ਰ ਸਿੰਘ ਵੱਡਾ ਰਾਜਾ ਸੀ। ਉਸ ਦੇ ਘਰ ਬੇਸ਼ੁਮਾਰ ਧਨ ਸੀ ਅਤੇ ਬਹੁਤ ਸੈਨਾ-ਦਲ ਨਾਲ ਚੜ੍ਹਦਾ ਸੀ।੧। ਉਸ ਦੀ ਪੁੱਤਰੀ ਚਪਲ ਕਲਾ ਸੀ ਜਿਸ ਦੇ ਸਾਰੇ ਅੰਗ ਬਹੁਤ ਸੁੰਦਰ ਸਨ। ਜਾਂ ਤਾਂ ਉਹ ਕਾਮ ਦੇਵ ਦੀ ਪੁੱਤਰੀ ਸੀ ਜਾਂ ਖ਼ੁਦ ਕਾਮ ਦੇਵ ਸੀ।੨। ਸੁੰਦਰ ਐਂਠੀ ਸਿੰਘ ਨੂੰ ਵੇਖ ਕੇ ਉਸ ਨੂੰ (ਮਹੱਲ ਵਿਚ) ਬੁਲਾ ਲਿਆ ਅਤੇ ਹਿਰਦੇ ਵਿਚ ਆਨੰਦ ਵਧਾ ਕੇ ਉਸ ਨਾਲ ਚਿਰ ਤਕ ਕਾਮ-ਕ੍ਰੀੜਾ ਕੀਤੀ।੩।

*ਚੌਪਈ*

ਨਿਤ ਪ੍ਰਤਿ ਤਾ ਸੋ ਕੇਲ ਕਮਾਵੈ। ਛੈਲਿਹਿ ਛੈਲ ਨ ਛੋਰਿਯੋ ਭਾਵੈ।
ਏਕੈ ਸਦਨ ਮਾਝ ਤਿਹ ਰਾਖ੍ਯੋ। ਕਾਹੂ ਸਾਥ ਭੇਦ ਨਹਿ ਭਾਖ੍ਯੋ। ੪।

ਕੇਤਿਕ ਦਿਨਨ ਬ੍ਯਾਹਿ ਤਿਹ ਭਯੋ। ਤਾ ਕੋ ਨਾਥ ਲੈਨ ਤਿਹ ਆਯੋ।
ਕਾਮ ਕੇਲ ਤਾ ਸੋ ਉਪਜਾਯੋ। ਸੋਇ ਰਹਿਯੋ ਅਤਿ ਹੀ ਸੁਖ ਪਾਯੋ। ੫।

ਤ੍ਰਿਯ ਕੌ ਤ੍ਰਿਪਤਿ ਨ ਤਾ ਤੇ ਭਈ। ਛੋਰਿ ਸੰਦੂਕ ਜਾਰ ਪੈ ਗਈ।
ਅਧਿਕ ਮਿਤ੍ਰ ਤਬ ਤਾਹਿ ਰਿਝਾਯੋ। ਕਾਮ ਕੇਲ ਚਿਰ ਲਗੇ ਕਮਾਯੋ। ੬।

*ਦੋਹਰਾ*

ਕਹਾ ਭਯੋ ਬਲਵੰਤ ਭਯੋ ਭੋਗ ਨ ਚਿਰ ਲੌ ਕੀਨ।
ਆਪ ਨ ਕਛੁ ਸੁਖ ਪਾਇਯੋ ਕਛੁ ਨ ਤਰੁਨਿ ਸੁਖ ਦੀਨ। ੭।

*ਚੌਪਈ*

ਸੋ ਤਰੁਨੀ ਕੋ ਪੁਰਖ ਰਿਝਾਵੈ। ਬਹੁਤ ਚਿਰ ਲਗੈ ਭੋਗ ਕਮਾਵੈ।
ਤਾ ਕੋ ਐਚਿ ਆਪੁ ਸੁਖੁ ਲੇਵੈ। ਅਪਨੋ ਸੁਖ ਅਬਲਾ ਕੋ ਦੇਵੈ। ੮।

ਐਸੇ ਬਲੀ ਕੈਸ ਕੋਊ ਹੋਈ। ਤਾ ਪਰ ਤ੍ਰਿਯਾ ਨ ਰੀਝਤ ਕੋਈ।
ਜੋ ਚਿਰ ਚਿਮਟਿ ਕਲੋਲ ਕਮਾਵੈ। ਵਹੈ ਤਰੁਨਿ ਕੋ ਚਿਤ ਚੁਰਾਵੈ। ੯।

*ਦੋਹਰਾ*

ਚਿਮਟਿ ਚਿਮਟਿ ਤਿਹ ਮੀਤ ਸੌ ਗਰੇ ਗਈ ਲਪਟਾਇ।
ਸ੍ਰਵਨ ਚਟਾਕੋ ਨਾਥ ਸੁਨਿ ਜਾਗ੍ਯੋ ਨੀਂਦ ਗਵਾਇ। ੧੦।
ਲਪਟਿ ਲਪਟਿ ਅਤਿ ਰਤਿ ਕਰੀ ਜੈਸੀ ਕਰੈ ਨ ਕੋਇ।
ਸ੍ਰਮਿਤ ਭਏ ਤਰੁਨੀ ਤਰੁਨ ਰਹੇ ਤਹਾ ਹੀ ਸੋਇ। ੧੧।

*ਚੌਪਈ*

ਜਬ ਤ੍ਰਿਯ ਜਾਰ ਸਹਿਤ ਸ੍ਵੈ ਗਈ। ਪਰੇ ਪਰੇ ਤਿਹ ਨਾਥ ਤਕਈ।
ਪਕਰੇ ਕੇਸ ਛੁਟੇ ਲਹਲਹੇ। ਜਾਨੁਕ ਸਰਪ ਗਾਰਰੂ ਗਹੇ। ੧੨।

*ਦੋਹਰਾ*

ਅੰਗਰੇਜੀ ਗਹਿ ਕੈ ਛੁਰੀ ਤਾ ਕੀ ਗ੍ਰੀਵ ਤਕਾਇ।
ਤਨਿਕ ਦਬਾਈ ਇਹ ਦਿਸਾ ਉਹਿ ਦਿਸਿ ਨਿਕਸੀ ਜਾਇ। ੧੩।

*ਚੌਪਈ*

ਛੁਰਕੀ ਭਏ ਜਾਰ ਕੌ ਘਾਯੋ। ਨਿਜੁ ਨਾਰੀ ਤਨ ਕਛੁ ਨ ਜਤਾਯੋ।
ਤਾ ਕੋ ਤਪਤ ਰੁਧਿਰ ਜਬ ਲਾਗਿਯੋ। ਤਬ ਹੀ ਕੋਪਿ ਨਾਰਿ ਕੋ ਜਾਗਿਯੋ। ੧੪।

*ਚੌਪਈ*

ਰੋਜ਼ ਉਸ ਨਾਲ ਕੇਲ-ਕ੍ਰੀੜਾ ਕਰਦੀ ਸੀ। ਉਸ ਸੁੰਦਰੀ ਤੋਂ ਬਾਂਕਾ ਜਵਾਨ ਛਡਿਆ ਨਹੀਂ ਜਾਂਦਾ ਸੀ। ਉਸ ਨੂੰ ਇਕ ਘਰ ਵਿਚ ਰਖਿਆ, ਪਰ ਕਿਸੇ ਨੂੰ ਭੇਦ ਨ ਦਸਿਆ।੪।

ਉਸ ਦਾ ਵਿਆਹ ਹੋਇਆਂ ਕਾਫ਼ੀ ਸਮਾਂ ਬੀਤ ਗਿਆ ਸੀ। ਉਸ ਨੂੰ ਇਕ ਦਿਨ ਪਤੀ ਲੈਣ ਆ ਗਿਆ। ਉਸ (ਨੇ ਇਸਤਰੀ) ਨਾਲ ਕਾਮ-ਕ੍ਰੀੜਾ ਕੀਤੀ ਅਤੇ ਬਹੁਤ ਸੁਖ ਪ੍ਰਾਪਤ ਕਰ ਕੇ ਸੌਂ ਗਿਆ।੫।

ਉਸ ਨਾਲ ਇਸਤਰੀ ਨੂੰ ਤ੍ਰਿਪਤੀ ਨ ਹੋਈ। (ਸੰਦੂਕ ਵਿਚ ਲੁਕਾਏ ਹੋਏ) ਯਾਰ ਕੋਲ ਗਈ ਅਤੇ ਸੰਦੂਕ ਖੋਲ ਕੇ (ਯਾਰ ਨਾਲ ਭੋਗ ਕੀਤਾ)। ਤਦ ਮਿਤਰ ਨੇ ਉਸ ਨੂੰ ਚੰਗੀ ਤਰ੍ਹਾਂ ਨਾਲ ਰਿਝਾਇਆ ਅਤੇ ਚਿਰ ਤਕ ਉਸ ਨਾਲ ਸੰਯੋਗ ਕੀਤਾ।੬।

*ਦੋਹਰਾ*

ਕੀ ਹੋਇਆ (ਜੇ ਕੋਈ) ਬਲਵਾਨ ਹੋ ਗਿਆ। ਜੇ ਚਿਰ ਤਕ ਭੋਗ ਨਹੀਂ ਕਰ ਸਕਿਆ ਤਾਂ ਉਸ ਨੇ ਨ ਆਪ ਸੁਖ ਪਾਇਆ ਅਤੇ ਨ ਹੀ ਇਸਤਰੀ ਨੂੰ ਸੁਖ ਦਿੱਤਾ।੭।

*ਚੌਪਈ*

ਉਹੀ ਪੁਰਸ਼ ਇਸਤਰੀ ਨੂੰ ਪ੍ਰਸੰਨ ਕਰ ਸਕਦਾ ਹੈ ਜੋ ਬਹੁਤ ਚਿਰ ਤਕ ਭੋਗ ਕਰਦਾ ਹੈ। ਉਸ ਨੂੰ ਖਿਚ ਕੇ ਆਪ ਸੁਖ ਲੈਂਦਾ ਹੈ ਅਤੇ ਆਪਣਾ ਸੁਖ ਇਸਤਰੀ ਨੂੰ ਦਿੰਦਾ ਹੈ।੮।

ਅਜਿਹਾ ਬਲੀ ਭਾਵੇਂ ਕੋਈ ਕਿਉਂ ਨ ਹੋਵੇ, ਉਸ ਉਤੇ ਕੋਈ ਇਸਤਰੀ ਰੀਝਦੀ ਨਹੀਂ। ਜੋ (ਪੁਰਸ਼) ਚਿਰ ਤਕ ਲਿਪਟ ਕੇ ਕਲੋਲ ਕਰਦਾ ਹੈ, ਉਹੀ ਇਸਤਰੀ ਦਾ ਚਿਤ ਚੁਰਾ ਸਕਦਾ ਹੈ।੯।

*ਦੋਹਰਾ*

ਉਹ ਚਿਮਟ ਚਿਮਟ ਕੇ ਉਸ ਮਿਤਰ ਦੇ ਗਲੇ ਨਾਲ ਲਿਪਟ ਗਈ। (ਉਧਰ ਉਸ ਦਾ) ਪਤੀ ਚਟਾਕਿਆਂ ਦੀ ਆਵਾਜ਼ ਸੁਣ ਕੇ ਨੀਂਦਰ ਨੂੰ ਗਵਾ ਕੇ ਜਾਗ ਪਿਆ।੧੦। (ਉਨ੍ਹਾਂ ਦੋਹਾਂ ਨੇ) ਲਿਪਟ ਲਿਪਟ ਕੇ ਬਹੁਤ ਰਤੀ-ਕ੍ਰੀੜਾ ਕੀਤੀ, ਜਿਸ ਤਰ੍ਹਾਂ ਦੀ ਹੋਰ ਕੋਈ ਨਹੀਂ ਕਰਦਾ। ਉਹ ਇਸਤਰੀ ਅਤੇ ਪੁਰਸ਼ ਥਕ ਕੇ ਉਥੇ ਹੀ ਸੌਂ ਗਏ।੧੧।

*ਚੌਪਈ*

ਜਦ ਇਸਤਰੀ ਯਾਰ ਸਹਿਤ ਸੌਂ ਗਈ ਤਾਂ ਉਨ੍ਹਾਂ ਨੂੰ ਪਏ ਹੋਇਆਂ ਪਤੀ ਨੇ ਵੇਖਿਆ। (ਉਸ ਨੇ ਦੂਜੇ ਪੁਰਸ਼ ਦੇ) ਖਿਲਰੇ ਹੋਏ ਵਾਲ ਪਕੜ ਲਏ ਮਾਨੋ ਮਾਂਦਰੀ (ਗਾਰੁੜ ਵਿਦਿਆ ਜਾਣਨ ਵਾਲੇ) ਨੇ ਸੱਪ ਨੂੰ ਪਕੜਿਆ ਹੋਵੇ।੧੨।

*ਦੋਹਰਾ*

(ਪਤੀ ਨੇ) ਅੰਗਾਂ ਨੂੰ ਕਟਣ ਵਾਲੀ ('ਅੰਗਰੇਜ਼ੀ') ਤੇਜ਼ ਛੁਰੀ ਉਸ ਦੀ ਗਰਦਨ ਉਤੇ ਰਖ ਦਿੱਤੀ। ਇਸ ਪਾਸਿਓਂ ਜ਼ਰਾ ਜਿੰਨੀ ਦਬਾਈ ਜੋ ਦੂਜੇ ਪਾਸੇ ਨਿਕਲ ਗਈ।੧੩।

*ਚੌਪਈ*

ਛੁਰੀ ਨਾਲ (ਪਤਨੀ ਦੇ) ਯਾਰ ਨੂੰ ਮਾਰ ਦਿੱਤਾ। ਪਰ ਆਪਣੀ ਇਸਤਰੀ ਨੂੰ ਕੁਝ ਨ ਦਸਿਆ। ਉਸ ਨੂੰ ਜਦੋਂ ਗਰਮ ਲਹੂ ਲਗਿਆ, ਤਦ ਨਾਰੀ ਦਾ ਕ੍ਰੋਧ ਜਾਗ ਪਿਆ।੧੪।

ਛੁਰਕੀ ਵਹੈ ਹਾਥ ਮੈ ਲਈ। ਪਤਿ ਕੇ ਪਕਰਿ ਕੰਠ ਮੋ ਦਈ।
ਅਜ ਜ੍ਯੋ ਤਾਹਿ ਜਬੈ ਕਰਿ ਡਾਰਿਯੋ। ਬਾਰ ਦੁਹਨ ਇਹ ਭਾਤਿ ਪੁਕਾਰਿਯੋ। ੧੫।

*ਦੋਹਰਾ*

ਮੋਰੇ ਨਾਥ ਬਿਰਕਤ ਹ੍ਵੈ ਬਨ ਕੋ ਕਿਯੋ ਪਯਾਨ।
ਬਾਰਿ ਸਕਲ ਘਰ ਉਠਿ ਗਏ ਸੰਕਾ ਛਾਡਿ ਨਿਦਾਨ। ੧੬।

*ਚੌਪਈ*

ਤਾ ਤੇ ਕਛੂ ਉਪਾਇ ਬਨੈਯੈ। ਖੋਜਿ ਨਾਥ ਬਨ ਤੇ ਗ੍ਰਿਹ ਲਯੈਯੈ।
ਤਾ ਕੋ ਹੇਰਿ ਪਾਨਿ ਮੈ ਪੀਵੌਂ। ਬਿਨੁ ਦੇਖੈ ਨੈਨਾ ਦੋਊ ਸੀਵੌਂ। ੧੭।

*ਅੜਿਲ*

ਖੋਜਿ ਖੋਜਿ ਬਨ ਲੋਗ ਸਭੈ ਆਵਤ ਭਏ।
ਕਹੈ ਤ੍ਰਿਯਾ ਤਵ ਨਾਥ ਨ ਹਾਥ ਕਹੂੰ ਅਏ।
ਆਇ ਨਿਕਟਿ ਤਾ ਕੌ ਸਭ ਹੀ ਸਮੁਝਾਵਹੀ।
ਹੋ ਭੂਲੇ ਲੋਕ ਅਜਾਨ ਮਰਮ ਨਹਿ ਪਾਵਹੀ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਦੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੦੨। ੩੮੦੭। ਅਫਜੂੰ।*

*ਦੋਹਰਾ*

ਨਰਾਕਸੁਰ ਰਾਜਾ ਬਡੋ ਗੁਆਹਟੀ ਕੋ ਰਾਇ।
ਜੀਤਿ ਜੀਤਿ ਰਾਜਾਨ ਕੀ ਦੁਹਿਤਾ ਲੇਤ ਛਿਨਾਇ। ੧।

*ਚੌਪਈ*

ਤਿਨ ਇਕ ਬਿਵਤ ਜਗ੍ਯ ਕੋ ਕੀਨੋ। ਏਕ ਲਛ ਰਾਜਾ ਗਹਿ ਲੀਨੋ।
ਜੌ ਇਕ ਔਰ ਬੰਦ ਨ੍ਰਿਪ ਪਰੈ। ਤਿਨ ਨ੍ਰਿਪ ਮੇਧ ਜਗ੍ਯ ਕਰਿ ਬਰੈ। ੨।

ਪ੍ਰਥਮ ਕੋਟ ਲੋਹਾ ਕੋ ਰਾਜੈ। ਦੁਤਿਯ ਤਾਂਬ੍ਰ ਕੇ ਦੁਰਗ ਬਿਰਾਜੈ।
ਤੀਜੋ ਅਸਟ ਧਾਮ ਗੜ ਸੋਹੈ। ਚੌਥ ਸਿਕਾ ਕੋ ਕਿਲੋ ਕਰੋਹੈ। ੩।

ਬਹੁਰਿ ਫਟਕ ਕੋ ਕੋਟ ਬਨਾਯੋ। ਜਿਹ ਲਖਿ ਰੁਦ੍ਰਾਚਲ ਸਿਰ ਨ੍ਯਾਯੋ।
ਖਸਟਮ ਦੁਰਗ ਰੁਕਮ ਕੋ ਸੋਹੈ। ਜਾ ਕੇ ਤੀਰ ਬ੍ਰਹਮਪੁਰ ਕੋਹੈ। ੪।

ਸਪਤਮ ਗੜ ਸੋਨਾ ਕੋ ਰਾਜੈ। ਜਾ ਕੋ ਲੰਕ ਬੰਕ ਲਖਿ ਲਾਜੈ।
ਤਾ ਕੇ ਮਧ੍ਯ ਆਪੁ ਨ੍ਰਿਪ ਰਹੈ। ਆਨਿ ਨ ਮਾਨੈ ਜੋ ਤਿਹ ਗਹੈ। ੫।

ਜੌ ਨ੍ਰਿਪ ਔਰ ਹਾਥ ਤਿਹ ਆਵੈ। ਤਬ ਵਹੁ ਸਭ ਰਾਜਾ ਕਹ ਘਾਵੈ।
ਸੋਰਹ ਸਹਸ ਰਾਨਿਯਨ ਬਰੈ। ਨਰਾਮੇਧ ਨ੍ਰਿਪ ਪੂਰਨ ਕਰੈ। ੬।

ਉਸ ਨੇ ਉਹੀ ਛੁਰੀ ਹੱਥ ਵਿਚ ਲਈ ਅਤੇ ਫੜ ਕੇ ਪਤੀ ਦੇ ਗਲੇ ਵਿਚ ਦੇ ਮਾਰੀ। ਉਸ ਨੂੰ ਬਕਰੇ ('ਅਜ') ਵਾਂਗ ਕਤਲ ('ਜਬੈ') ਕਰ ਦਿੱਤਾ। ਦੋਹਾਂ ਨੂੰ ਸਾੜ ਕੇ ਇਸ ਤਰ੍ਹਾਂ ਰੌਲਾ ਪਾਇਆ।੧੫।

*ਦੋਹਰਾ*

ਮੇਰਾ ਪਤੀ ਵਿਰਕਤ ਹੋ ਕੇ ਬਨ ਵਿਚ (ਨਿਵਾਸ ਕਰਨ ਲਈ) ਚਲਾ ਗਿਆ ਹੈ। ਕੋਈ ਵੀ ਸ਼ੰਕਾ ਨ ਛਡਦੇ ਹੋਏ ਅੰਤ ਨੂੰ ਘਰ ਨੂੰ ਸਾੜ ਕੇ ਉਠ ਗਿਆ ਹੈ।੧੬।

*ਚੌਪਈ*

(ਕਹਿਣ ਲਗੀ--) ਇਸ ਲਈ ਕੁਝ ਉਪਾ ਕੀਤਾ ਜਾਏ। ਨਾਥ ਨੂੰ ਬਨ ਤੋਂ ਖੋਜ ਕੇ ਘਰ ਲਿਆਉਂਦਾ ਜਾਏ। ਉਸ ਨੂੰ ਵੇਖ ਕੇ ਮੈਂ ਪਾਣੀ ਪੀਵਾਂਗੀ ਅਤੇ ਨ ਵੇਖ ਸਕਣ ਦੀ ਸੂਰਤ ਵਿਚ ਦੋਹਾਂ ਅੱਖਾਂ ਨੂੰ ਸੀ ਲਵਾਂਗੀ।੧੭।

*ਅੜਿਲ*

ਜੰਗਲ ਨੂੰ ਖੋਜ ਖੋਜ ਕੇ ਸਾਰੇ ਲੋਕ ਵਾਪਸ ਆ ਗਏ ਅਤੇ ਕਹਿਣ ਲਗੇ ਕਿ ਹੇ ਇਸਤਰੀ! ਤੇਰਾ ਸੁਆਮੀ ਕਿਤੇ ਨਹੀਂ ਮਿਲਿਆ। ਸਾਰੇ ਉਸ ਦੇ ਨੇੜੇ ਆ ਕੇ ਸਮਝਾਉਣ ਲਗੇ। ਉਹ ਭੋਲੇ ਅਜਾਣ ਲੋਕ ਅਸਲ ਭੇਦ ਨੂੰ ਸਮਝ ਨਹੀਂ ਸਕੇ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੦੨। ੩੮੦੨। ਚਲਦਾ।*

*ਦੋਹਰਾ*

ਨਰਕਾਸੁਰ ਨਾਂ ਦਾ ਗੁਹਾਟੀ ਦਾ ਵੱਡਾ ਰਾਜਾ ਸੀ। ਉਹ ਰਾਜਿਆਂ ਨੂੰ ਜਿਤ ਜਿਤ ਕੇ ਉਨ੍ਹਾਂ ਦੀਆਂ ਪੁੱਤਰੀਆਂ ਨੂੰ ਖੋਹ ਲੈਂਦਾ ਸੀ।੧।

*ਚੌਪਈ*

ਉਸ ਨੇ ਇਕ ਯੱਗ ਦੀ ਵਿਉਂਤ ਬਣਾਈ। ਇਕ ਲੱਖ ਰਾਜਿਆਂ ਨੂੰ ਫੜ ਲਿਆ। ਜੇ ਇਕ ਹੋਰ ਰਾਜਾ ਪਕੜਿਆ ਜਾਏ ਤਾਂ ਉਹ ਵੱਡਾ ਨ੍ਰਿਪ-ਮੇਧ ਯਗ ਕਰੇ।੨।

ਉਸ ਦਾ ਪਹਿਲਾ ਕਿਲ੍ਹਾ ਲੋਹੇ ਦਾ ਸੀ, ਦੂਜਾ ਤਾਂਬੇ ਦਾ ਦੁਰਗ ਸੀ, ਤੀਜਾ ਅੱਠ ਧਾਤਾਂ ਦਾ ਬਣਿਆ ਹੋਇਆ ਸੀ ਅਤੇ ਚੌਥਾ ਕਿਲ੍ਹਾ ਸਿਕੇ ਦਾ ਬਣਿਆ ਹੋਇਆ ਸੀ।੩।

ਫਿਰ ਉਸ ਨੇ ਸਫਟਿਕ ਦਾ ਕਿਲ੍ਹਾ ਬਣਵਾਇਆ ਹੋਇਆ ਸੀ ਜਿਸ ਨੂੰ ਵੇਖ ਕੇ ਕੈਲਾਸ਼ ਪਰਬਤ ('ਰੁਦ੍ਰਾਚਲ') ਵੀ ਸਿਰ ਨਿਵਾਉਂਦਾ ਸੀ। (ਉਸ ਨੇ) ਛੇਵਾਂ ਕਿਲ੍ਹਾ ਚਾਂਦੀ ਦਾ ਸ਼ੋਭਦਾ ਸੀ ਜਿਸ ਦੇ ਸਾਹਮਣੇ ਬ੍ਰਹਮਪੁਰੀ ਵੀ ਕੋਈ ਚੀਜ਼ ਨਹੀਂ ਸੀ।੪।

ਸੱਤਵਾਂ ਕਿਲ੍ਹਾ ਸੋਨੇ ਦਾ ਸੀ ਜਿਸ ਨੂੰ ਵੇਖ ਕੇ ਲੰਕਾ ਦਾ ਸੁੰਦਰ ਕਿਲ੍ਹਾ ਵੀ ਲਜਾਉਂਦਾ ਸੀ। ਉਸ ਵਿਚ ਰਾਜਾ ਆਪ ਰਹਿੰਦਾ ਸੀ। ਜੋ ਉਸ ਦੀ ਈਨ ਨਹੀਂ ਮੰਨਦਾ ਸੀ, ਉਸ ਨੂੰ ਪਕੜ ਲੈਂਦਾ ਸੀ।੫।

ਜੇ ਉਸ ਦੇ ਹੱਥ ਕੋਈ ਇਕ ਹੋਰ ਰਾਜਾ ਚੜ੍ਹ ਜਾਵੇ ਤਾਂ ਉਹ ਸਾਰਿਆਂ ਰਾਜਿਆਂ ਨੂੰ ਮਾਰ ਕੇ (ਯੱਗ ਕਰੇ)। (ਫਿਰ) ਉਹ ਸੋਲਹਾਂ ਹਜ਼ਾਰ ਰਾਣੀਆਂ ਨਾਲ ਵਿਆਹ ਕਰੇ ਅਤੇ 'ਨਰਮੇਧ ਯੱਗ' ਪੂਰਾ ਕਰੇ।੬।

ਇਕ ਰਾਨੀ ਯੌ ਬਚਨ ਉਚਾਰਾ। ਦ੍ਵਾਰਾਵਤਿ ਉਗ੍ਰੇਸੁਜਿਆਰਾ।
ਜੌ ਤੂ ਤਾਹਿ ਜੀਤਿ ਕੈ ਲ੍ਯਾਵੈ। ਤਬ ਯਹ ਹੋਮ ਜਗ੍ਯ ਨ੍ਰਿਪ ਪਾਵੈ। ੭।

*ਦੋਹਰਾ*

ਯੌ ਕਹਿ ਕੈ ਰਾਜਾ ਭਏ ਪਤਿਯਾ ਲਿਖੀ ਬਨਾਇ।
ਜਹਾ ਕ੍ਰਿਸਨ ਬੈਠੇ ਹੁਤੇ ਦੀਨੀ ਤਹਾ ਪਠਾਇ। ੮।

*ਚੌਪਈ*

ਬੈਠੇ ਕਹਾ ਕ੍ਰਿਸਨ ਬਡਭਾਗੀ। ਤੁਮ ਸੌ ਡੀਠਿ ਹਮਾਰੀ ਲਾਗੀ।
ਇਹ ਨ੍ਰਿਪ ਘਾਇ ਨ੍ਰਿਪਾਨ ਛੁਰੈਯੈ। ਹਮ ਸਭਹਿਨਿ ਬਰਿ ਘਰ ਲੈ ਜੈਯੈ। ੯।

ਜੌ ਜਬ ਬੈਨ ਕ੍ਰਿਸਨ ਸੁਨਿ ਪਾਯੋ। ਗਰੁੜ ਚੜੇ ਗਰੁੜਾਧ੍ਵਜ ਆਯੋ।
ਪ੍ਰਥਮ ਕੋਟ ਲੋਹਾ ਕੇ ਤੋਰਿਯੋ। ਸਮੁਹਿ ਭਏ ਤਾ ਕੋ ਸਿਰ ਫੋਰਿਯੋ। ੧੦।

ਬਹੁਰੋ ਦੁਰਗ ਤਾਂਬ੍ਰ ਕੋ ਲੀਨੋ। ਅਸਟ ਧਾਤਿ ਪੁਨਿ ਗੜ ਬਸਿ ਕੀਨੋ।
ਬਹੁਰਿ ਸਿਕਾ ਕੋ ਕੋਟ ਛਿਨਾਯੋ। ਬਹੁਰਿ ਫਟਕ ਕੋ ਕਿਲੋ ਗਿਰਾਯੋ। ੧੧।

ਜਬ ਹੀ ਰੁਕਮ ਕੋਟ ਕੌ ਲਾਗਿਯੋ। ਤਬ ਨ੍ਰਿਪ ਸਕਲ ਸਸਤ੍ਰ ਗਹਿ ਜਾਗਿਯੋ।
ਸਕਲ ਸੈਨ ਲੀਨੇ ਸੰਗ ਆਯੋ। ਮਹਾ ਕੋਪ ਕਰਿ ਨਾਦਿ ਬਜਾਯੋ। ੧੨।

*ਅੜਿਲ*

ਕਾਢਿ ਕਾਢਿ ਕਰਿ ਖੜਗ ਪਖਰਿਯਾ ਧਾਵਹੀ।
ਮਹਾ ਖੇਤ ਮੈ ਖਤ੍ਰੀ ਖਿੰਗ ਨਚਾਵਈ।
ਖੰਡ ਖੰਡ ਹ੍ਵੈ ਗਿਰੇ ਖਗਿਸ ਕੇ ਸਰ ਲਗੇ।
ਹੋ ਚਲੇ ਖੇਤ ਕੋ ਛਾਡਿ ਕ੍ਰੋਧ ਅਤਿ ਹੀ ਜਗੇ। ੧੩।

*ਭੁਜੰਗ ਛੰਦ*

ਮੰਡੇ ਆਨਿ ਮਾਨੀ ਮਹਾ ਕੋਪ ਹ੍ਵੈ ਕੈ। ਕਿਤੇ ਬਾਢਵਾਰੀਨ ਕੌ ਬਾਧਿ ਕੈ ਕੈ।
ਕਿਤੇ ਪਾਨਿ ਮਾਗੈ ਕਿਤੇ ਮਾਰਿ ਕੂਕੈ। ਕਿਤੇ ਚਾਰਿ ਓਰਾਨ ਤੇ ਆਨ ਢੂਕੈ। ੧੪।

ਕਿਤੇ ਸਸਤ੍ਰ ਅਸਤ੍ਰਾਨ ਲੈ ਕੈ ਪਧਾਰੈ। ਕਿਤੇ ਬਾਢਵਾਰੀ ਕਿਤੇ ਬਾਨ ਮਾਰੈ।
ਕਿਤੇ ਹਾਕ ਕੂਕੈ ਕਿਤੇ ਰੂਹ ਛੋਰੈ। ਕਿਤੇ ਛਿਪ੍ਰ ਛਤ੍ਰੀਨ ਕੇ ਛਤ੍ਰ ਤੋਰੈ। ੧੫।

ਭਏ ਨਾਦ ਭਾਰੇ ਮਹਾ ਕੋਪ ਕੈ ਕੈ। ਕਿਤੇ ਬਾਢਵਾਰੀਨ ਕੋ ਬਾਢ ਦੈ ਕੈ।
ਹਨ੍ਯੋ ਕ੍ਰਿਸਨ ਕ੍ਰੋਧੀ ਭਟੰ ਬ੍ਰਿਣਤ ਘਾਯੋ। ਭਜੈ ਸੂਰਮਾ ਰੁਕਮ ਕੋਟੈ ਗਿਰਾਯੋ। ੧੬।

*ਦੋਹਰਾ*

ਰੁਕਮ ਕੋਟ ਕੌ ਜੀਤਿ ਕੈ ਤਹਾ ਪਹੂਚਿਯੋ ਜਾਇ।
ਜਹਾ ਦੁਰਗ ਕਲਧੋਤ ਕੌ ਰਾਖ੍ਯੋ ਦੁਗਤ ਬਨਾਇ। ੧੭।

ਇਕ ਰਾਣੀ ਨੇ ਇਸ ਤਰ੍ਹਾਂ ਕਿਹਾ ਕਿ ਦ੍ਵਾਰਾਵਤੀ ਵਿਚ ਇਕ ਉਗ੍ਰਸੈਨ ('ਉਗ੍ਰੇਸ') ਨਾਂ ਦਾ ਪ੍ਰਤਾਪੀ ਰਾਜਾ ਹੈ। ਜੇ ਤੂੰ ਉਸ ਨੂੰ ਜਿੱਤ ਕੇ ਲਿਆਵੇਂ, ਤਦ ਇਹ ਨ੍ਰਿਪ-ਯੱਗ ਪੂਰਾ ਹੋਵੇਗਾ।੭।

*ਦੋਹਰਾ*

ਇਹ ਕਹਿ ਕੇ ਰਾਜੇ ਵਲੋਂ (ਉਸ ਨੂੰ) ਚਿੱਠੀ ਲਿਖ ਦਿੱਤੀ ਅਤੇ ਜਿਥੇ ਕ੍ਰਿਸ਼ਨ ਬੈਠੇ ਸਨ, ਉਥੇ ਭੇਜ ਦਿੱਤੀ।੮।

*ਚੌਪਈ*

(ਚਿੱਠੀ ਵਿਚ ਲਿਖਿਆ--) ਹੇ ਵਡਭਾਗੀ ਕ੍ਰਿਸ਼ਨ ਜੀ! (ਤੁਸੀਂ) ਕਿਥੇ ਬੈਠ ਰਹੇ ਹੋ। ਤੁਹਾਡੇ ਵਲ ਸਾਡੀ ਨਜ਼ਰ ਟਿੱਕੀ ਹੋਈ ਹੈ। ਇਸ ਰਾਜੇ ਨੂੰ ਮਾਰ ਕੇ (ਹੋਰਨਾਂ) ਰਾਜਿਆਂ ਨੂੰ ਛੁੜਵਾਓ ਅਤੇ ਅਸਾਂ ਸਾਰੀਆਂ ਨੂੰ ਵਰ ਕੇ ਘਰ ਲੈ ਜਾਓ।੯।

ਜਦ (ਚਿੱਠੀ ਵਿਚ ਲਿਖੇ) ਬੋਲ ਕ੍ਰਿਸ਼ਨ ਨੇ ਸੁਣੇ ਤਾਂ ਗਰੁੜ ਦੀ ਸਵਾਰੀ ਕਰਨ ਵਾਲੇ (ਭਗਵਾਨ) ਗਰੁੜ ਉਤੇ ਚੜ੍ਹ ਕੇ ਆ ਗਏ। ਪਹਿਲਾਂ (ਉਨ੍ਹਾਂ ਨੇ) ਲੋਹੇ ਦਾ ਕਿਲ੍ਹਾ ਤੋੜਿਆ। ਜੋ ਸਾਹਮਣੇ ਆਇਆ ਉਸ ਦਾ ਸਿਰ ਪਾੜ ਦਿੱਤਾ।੧੦।

ਫਿਰ ਤਾਂਬੇ ਦਾ ਕਿਲ੍ਹਾ ਜਿਤਿਆ, ਮਗਰੋਂ ਅੱਠਾਂ ਧਾਤਾਂ ਵਾਲਾ ਕਿਲ੍ਹਾ ਆਪਣੇ ਅਧੀਨ ਕੀਤਾ। ਫਿਰ ਸਿਕੇ ਦਾ ਕਿਲ੍ਹਾ ਜਿਤਿਆ। ਇਸ ਤੋਂ ਬਾਦ ਸਫਟਿਕ ਦਾ ਕਿਲ੍ਹਾ ਢਾਹ ਢੇਰੀ ਕਰ ਦਿੱਤਾ।੧੧।

ਜਦੋਂ ਚਾਂਦੀ ਦੇ ਕਿਲ੍ਹੇ ਨੂੰ ਲਗੇ, ਤਾਂ ਰਾਜੇ ਨੇ ਜਾਗ ਕੇ ਸਾਰੇ ਸ਼ਸਤ੍ਰ ਧਾਰਨ ਕੀਤੇ। ਸਾਰੀ ਸੈਨਾ ਨਾਲ ਲੈ ਕੇ ਆਇਆ ਅਤੇ ਬਹੁਤ ਕ੍ਰੋਧਵਾਨ ਹੋ ਕੇ ਨਾਦ ਵਜਾਇਆ।੧੨।

*ਅੜਿਲ*

ਤਲਵਾਰਾਂ ਕਢ ਕਢ ਕੇ ਘੋੜ ਸਵਾਰ ਦੌੜਨ ਲਗੇ ਅਤੇ ਮਹਾਨ ਯੁੱਧ ਵਿਚ ਛਤ੍ਰੀ ਘੋੜੇ ਨਚਾਉਣ ਲਗੇ। ਸ੍ਰੀ ਕ੍ਰਿਸ਼ਨ ('ਖਗਿਸ') ਦੇ ਤੀਰ ਲਗਣ ਨਾਲ ਸੂਰਮੇ ਟੋਟੇ ਟੋਟੇ ਹੋ ਕੇ ਡਿਗਣ ਲਗੇ। ਬਹੁਤ ਕ੍ਰੋਧ ਵਧਾ ਕੇ ਰਣ-ਭੂਮੀ ਨੂੰ ਛਡ ਕੇ ਚਲਣ ਲਗੇ।੧੩।

*ਭੁਜੰਗ ਪ੍ਰਯਾਤ*

ਬੜੇ ਅਭਿਮਾਨੀ (ਸੂਰਮੇ) ਬਹੁਤ ਕ੍ਰੋਧਿਤ ਹੋ ਕੇ ਡਟ ਗਏ ਹਨ। ਕਿਤਨਿਆਂ ਨੇ ਤਲਵਾਰਾਂ ਨੂੰ ਬੰਨ੍ਹ ਲਿਆ ਹੈ। ਕਿਤੇ (ਕੋਈ) ਪਾਣੀ ਮੰਗ ਰਿਹਾ ਹੈ ਅਤੇ ਕਿਤੇ (ਕੋਈ) ਮਾਰੋ-ਮਾਰੋ ਪੁਕਾਰ ਰਿਹਾ ਹੈ। ਕਿ (ਵੈਰੀ) ਚੌਹਾਂ ਪਾਸਿਆਂ ਤੋਂ ਆਣ ਢੁਕੇ ਹਨ।੧੪।

ਕਿਤਨੇ ਸ਼ਸਤ੍ਰ ਅਸਤ੍ਰ ਲੈ ਕੇ ਆ ਪਹੁੰਚੇ ਹਨ। ਕਿਤਨੇ ਤਲਵਾਰਾਂ (ਚਲਾ ਰਹੇ ਹਨ) ਅਤੇ ਕਿਤਨੇ ਹੀ ਬਾਣ ਮਾਰ ਰਹੇ ਹਨ। ਕਿਤਨੇ ਚੀਖ਼ਾਂ ਮਾਰ ਰਹੇ ਹਨ ਅਤੇ ਕਿਤਨੇ ਹੀ ਪ੍ਰਾਣਾਂ ਨੂੰ ਤਿਆਗ ਰਹੇ ਹਨ। ਕਿਤਨੇ ਜਲਦੀ ਨਾਲ ਛਤ੍ਰੀਆਂ ਦੇ ਛਤ੍ਰਾਂ ਨੂੰ ਤੋੜ ਰਹੇ ਹਨ।੧੫।

(ਕਿਤਨੇ ਹੀ) ਬਹੁਤ ਅਧਿਕ ਗੁੱਸਾ ਕਰ ਕੇ ਭਾਰੇ ਨਾਦ ਵਜਾ ਰਹੇ ਹਨ। ਕਿਤਨੇ ਹੀ ਕ੍ਰਿਪਾਨਾਂ ਨਾਲ ਵਾਢੀ ਕਰ ਰਹੇ ਹਨ। ਕ੍ਰੋਧਵਾਨ ਹੋ ਕੇ ਕ੍ਰਿਸ਼ਨ ਨੇ ਸੂਰਮਿਆਂ ਨੂੰ ਘਾਇਲ ਕਰ ਕੇ ਮਾਰ ਦਿੱਤਾ ਹੈ। ਚਾਂਦੀ ਦਾ ਕਿਲ੍ਹਾ ਡਿਗ ਜਾਣ ਨਾਲ ਸਾਰੇ ਭਜ ਗਏ ਹਨ।੧੬।

*ਦੋਹਰਾ*

(ਸ੍ਰੀ ਕ੍ਰਿਸ਼ਨ) ਚਾਂਦੀ ਦਾ ਕਿਲ੍ਹਾ ਜਿਤ ਕੇ ਉਥੇ ਜਾ ਪਹੁੰਚੇ ਜਿਥੇ ਸੋਨੇ ਦਾ ਕਠੋਰ (ਅਪਹੁੰਚ) ਕਿਲ੍ਹਾ ਬਣਿਆ ਹੋਇਆ ਸੀ।੧੭।

*ਭੁਜੰਗ ਛੰਦ*

ਤਹੀ ਜਾਇ ਲਾਗੋ ਮਚਿਯੋ ਲੋਹ ਗਾਢੋ। ਮਹਾ ਛਤ੍ਰ ਧਾਰੀਨ ਕੌ ਛੋਭ ਬਾਢੋ।
ਕਿਤੇ ਫਾਸ ਫਾਸੇ ਕਿਤੇ ਮਾਰਿ ਛੋਰੇ। ਫਿਰੈ ਮਤ ਦੰਤੀ ਕਹੂੰ ਛੂਛ ਘੋਰੇ। ੧੮।

*ਚੌਪਈ*

ਜੂਝਿ ਜੂਝਿ ਸੁਭਟ ਸਾਮੁਹੇ ਮਰੈ। ਚੁਨਿ ਚੁਨਿ ਕਿਤੇ ਬਰੰਗਨਿਨ ਬਰੈ।
ਬਰਤ ਬਰੰਗਨਿਨ ਜੁ ਨਰ ਨਿਹਾਰੈ। ਲਰਿ ਲਰਿ ਮਰੈ ਨ ਸਦਨ ਸਿਧਾਰੈ। ੧੯।

*ਦੋਹਰਾ*

ਕ੍ਰਿਸਨ ਜੀਤਿ ਸਭ ਸੂਰਮਾ ਰਾਜਾ ਦਏ ਛੁਰਾਇ।
ਨਰਕਾਸੁਰ ਕੌ ਘਾਇਯੋ ਅਬਲਾ ਲਈ ਛਿਨਾਇ। ੨੦।
ਇਹ ਚਰਿਤ੍ਰ ਤਨ ਚੰਚਲਾ ਰਾਜਾ ਦਏ ਛੁਰਾਇ।
ਕ੍ਰਿਸਨ ਨਾਥ ਸਭ ਹੂ ਕਰੇ ਨਰਕਾਸੁਰਹਿ ਹਨਾਇ। ੨੧।

*ਚੌਪਈ*

ਸੋਰਹ ਸਪਤ ਕ੍ਰਿਸਨ ਤਿਯ ਬਰੀ। ਭਾਤਿ ਭਾਤਿ ਕੇ ਭੋਗਨ ਭਰੀ।
ਕੰਚਨ ਕੋ ਸਭ ਕੋਟ ਗਿਰਾਯੋ। ਆਨਿ ਦ੍ਵਾਰਿਕਾ ਦੁਰਗ ਬਨਾਯੋ। ੨੨।

*ਸਵੈਯਾ*

ਗ੍ਰਿਹ ਕਾਹੂ ਕੇ ਚੌਪਰਿ ਮੰਡਤ ਹੈ ਤ੍ਰਿਯ ਕਾਹੂ ਸੋ ਫਾਗ ਮਚਾਵਤ ਹੈ।
ਕਹੂੰ ਗਾਵਤ ਗੀਤ ਬਜਾਵਤ ਤਾਲ ਸੁ ਬਾਲ ਕਹੂੰ ਦੁਲਰਾਵਤ ਹੈ।
ਗਨਿਕਾਨ ਕੇ ਖ੍ਯਾਲ ਸੁਨੈ ਕਤਹੂੰ ਕਹੂੰ ਬਸਤ੍ਰ ਅਨੂਪ ਬਨਾਵਤ ਹੈ।
ਸੁਭ ਚਿਤ੍ਰਨ ਚਿਤ ਸੁ ਬਿਤ ਹਰੇ ਕੋਊ ਤਾ ਕੌ ਚਰਿਤ੍ਰ ਨ ਪਾਵਤ ਹੈ। ੨੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿੰਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੦੩। ੩੮੩੦। ਅਫਜੂੰ।*

*ਦੋਹਰਾ*

ਇਕ ਕੈਲਾਸ ਮਤੀ ਰਹੈ ਰਾਨੀ ਰੂਪ ਅਪਾਰ।
ਜਾ ਤੇ ਜਗਤ ਨਰੇਸ ਬਿਧਿ ਸੀਖੀ ਜੁਧ ਮਝਾਰ। ੧।

*ਚੌਪਈ*

ਸਿੰਘ ਸੁ ਬੀਰ ਨਾਥ ਇਕ ਤਾ ਕੋ। ਰੂਪ ਬੇਸ ਭਾਖਤ ਜਗ ਵਾ ਕੋ।
ਅਪ੍ਰਮਾਨ ਤਿਹ ਪ੍ਰਭਾ ਬਿਰਾਜੈ। ਨਿਸਿਸਿ ਦਿਨਿਸਿ ਨਿਰਖਤ ਮਨੁ ਲਾਜੈ। ੨।

ਰੈਨਿ ਦਿਵਸ ਬੈਰਿਯਨ ਬਿਦਾਰੈ। ਸਾਹ ਕੇ ਰੋਜ ਪਰਗਨੇ ਮਾਰੈ।
ਏਕ ਜਹਾਜ ਜਾਨ ਨਹਿ ਦੇਵੈ। ਲੂਟਿ ਲੂਟਿ ਸਭਹਿਨ ਕੋ ਲੇਵੈ। ੩।

*ਭੁਜੰਗ ਛੰਦ*

(ਸ੍ਰੀ ਕ੍ਰਿਸ਼ਨ) ਉਥੇ ਪਹੁੰਚੇ ਤਾਂ ਬਹੁਤ ਭਾਰੀ ਯੁੱਧ ਹੋਇਆ। ਮਹਾਨ ਛਤ੍ਰਧਾਰੀਆਂ ਦਾ ਕ੍ਰੋਧ ਬਹੁਤ ਵਧ ਗਿਆ। ਕਿਤਨੇ ਹੀ ਫਾਹੀਆਂ ਵਿਚ ਫਸਾ ਲਏ ਅਤੇ ਕਿਤਨਿਆਂ ਨੂੰ ਮਾਰ ਛਡਿਆ। ਕਿਤੇ ਮਦ ਮਸਤ ਹਾਥੀ ਫਿਰਦੇ ਹਨ ਅਤੇ ਕਿਤੇ ਖਾਲੀ ਘੋੜੇ ਫਿਰ ਰਹੇ ਹਨ।੧੮।

*ਚੌਪਈ*

ਸੂਰਮੇ ਸਾਹਮਣੇ ਹੋ ਕੇ ਲੜ ਲੜ ਕੇ ਮਰ ਰਹੇ ਹਨ। ਕਿਤਨਿਆਂ ਨੂੰ ਅਪੱਛਰਾਵਾਂ ਚੁਣ ਚੁਣ ਕੇ ਵਰ ਰਹੀਆਂ ਹਨ। ਅਪੱਛਰਾਵਾਂ ਦੁਆਰਾ ਵਰੇ ਹੋਇਆਂ ਨੂੰ ਜੋ ਵਿਅਕਤੀ ਵੇਖਦੇ ਹਨ, ਉਹ ਲੜ ਲੜ ਕੇ ਮਰਦੇ ਹਨ, ਪਰ ਘਰਾਂ ਨੂੰ ਨਹੀਂ ਪਰਤਦੇ।੧੯।

*ਦੋਹਰਾ*

ਕ੍ਰਿਸ਼ਨ ਨੇ ਜਿਤ ਪ੍ਰਾਪਤ ਕਰ ਕੇ ਸਾਰੇ ਸੂਰਵੀਰ ਰਾਜਿਆਂ ਨੂੰ ਮੁਕਤ ਕਰਵਾ ਦਿੱਤਾ। ਨਰਕਾਸੁਰ ਨੂੰ ਮਾਰ ਕੇ ਇਸਤਰੀਆਂ ਨੂੰ ਖੋਹ ਲਿਆ।੨0। ਇਹ ਚਰਿਤ੍ਰ ਕਰ ਕੇ ਇਸਤਰੀ ਨੇ ਰਾਜਿਆਂ ਨੂੰ ਛੁੜਵਾ ਦਿੱਤਾ ਅਤੇ ਨਰਕਾਸੁਰ ਨੂੰ ਮਰਵਾ ਕੇ ਕ੍ਰਿਸ਼ਨ ਨੂੰ ਸਭ ਨੇ ਆਪਣਾ ਪਤੀ ਬਣਾ ਲਿਆ।੨੧।

*ਚੌਪਈ*

ਕ੍ਰਿਸ਼ਨ ਨੇ ਸੋਲਹਾਂ ਹਜ਼ਾਰ ਇਸਤਰੀਆਂ ਨਾਲ ਵਿਆਹ ਕਰ ਲਿਆ ਅਤੇ ਕਈ ਢੰਗਾਂ ਨਾਲ ਰਮਣ ਕੀਤਾ। ਸੋਨੇ ਦਾ ਸਾਰਾ ਕਿਲ੍ਹਾ ਢਵਾ ਕੇ ਦ੍ਵਾਰਿਕਾ ਵਿਚ ਆ ਕੇ ਕਿਲ੍ਹਾ ਬਣਾਇਆ।੨੨।

*ਸਵੈਯਾ*

ਕਿਸੇ ਦੇ ਘਰ ਚੌਪੜ ਖੇਡੀ ਜਾ ਰਹੀ ਹੈ ਅਤੇ ਕਿਤੇ ਇਸਤਰੀਆਂ ਫਾਗ ਖੇਡ ਰਹੀਆਂ ਹਨ। ਕਿਤੇ ਗੀਤ ਗਾਏ ਜਾ ਰਹੇ ਹਨ, ਕਿਤੇ ਤਾਲ ਵਜਾਏ ਜਾ ਰਹੇ ਹਨ ਅਤੇ ਕਿਤੇ ਬੱਚਿਆਂ ਨੂੰ ਲਾਡ ਕੀਤਾ ਜਾ ਰਿਹਾ ਹੈ। ਕਿਤੇ ਵੇਸ਼ਵਾਵਾਂ ਦੇ ਖਿਆਲ (ਗੀਤ ਦਾ ਇਕ ਰੂਪ) ਸੁਣੇ ਜਾ ਰਹੇ ਹਨ ਅਤੇ ਕਿਤੇ ਅਨੁਪਮ ਬਸਤ੍ਰ ਬਣਾਏ ਜਾ ਰਹੇ ਹਨ। (ਕਿਤੇ) ਸ਼ੁਭ ਚਿਤਰ ਚਿਤ ਰੂਪ ਧਨ ਨੂੰ ਚੁਰਾਉਂਦੇ ਹਨ ਅਤੇ ਕੋਈ ਉਨ੍ਹਾਂ ਚਰਿਤ੍ਰਾਂ ਨੂੰ ਸਮਝ ਨਹੀਂ ਰਿਹਾ।੨੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨0੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨0੩। ੩੮੩0। ਚਲਦਾ।*

*ਦੋਹਰਾ*

ਕੈਲਾਸ਼ ਮਤੀ ਨਾਂ ਦੀ ਇਕ ਅਤਿ ਸੁੰਦਰ ਰਾਣੀ ਹੁੰਦੀ ਸੀ ਜਿਸ ਤੋਂ ਜਗਤ ਦੇ ਰਾਜਿਆਂ ਨੇ ਯੁੱਧ ਦੀ ਸਿਖਿਆ ਲਈ ਸੀ।੧।

*ਚੌਪਈ*

ਉਸ ਦਾ ਪਤੀ ਇਕ ਬੀਰ ਸਿੰਘ (ਨਾਂ ਦਾ ਵਿਅਕਤੀ) ਸੀ ਜਿਸ ਦੇ ਸਰੂਪ ਅਤੇ ਭੇਸ ਦੀ ਜਗਤ ਚਰਚਾ ਕਰਦਾ ਸੀ। ਉਸ ਦੀ ਅਪਾਰ ਸੁੰਦਰਤਾ ਸ਼ੋਭਦੀ ਸੀ ਜਿਸ ਨੂੰ ਵੇਖ ਕੇ ਸੂਰਜ ਅਤੇ ਚੰਦ੍ਰਮਾ ਮਨ ਵਿਚ ਲਜਾਉਂਦੇ ਸਨ।੨।

(ਉਹ) ਰਾਤ ਦਿਨ ਵੈਰੀਆਂ ਨੂੰ ਨਸ਼ਟ ਕਰਦਾ ਸੀ ਅਤੇ ਬਾਦਸ਼ਾਹ ਦੇ ਰੋਜ਼ ਪਰਗਨੇ ਮਾਰ ਲੈਂਦਾ ਸੀ। ਉਹ ਇਕ ਜਹਾਜ਼ ਵੀ ਜਾਣ ਨਹੀਂ ਦਿੰਦਾ ਸੀ। ਉਹ ਸਭ ਨੂੰ ਲੁਟ ਲੈਂਦਾ ਸੀ।੩।

*ਅੜਿਲ*

ਲੂਟਿ ਫਿਰੰਗੀ ਲਏ ਸਕਲ ਇਕਠੇ ਭਏ।
ਸਾਹਜਹਾਂ ਜੂ ਜਹਾ ਤਹੀ ਸਭ ਹੀ ਗਏ।
ਸਭੈ ਲਗੇ ਦੀਵਾਨਿ ਪੁਕਾਰੇ ਆਇ ਕੈ।
ਹੋ ਹਮਰੋ ਨ੍ਯਾਇ ਕਰੋ ਇਹ ਹਨੋ ਰਿਸਾਇ ਕੈ। ੪।

*ਸ਼ਾਹ ਬਾਚ*

ਕਹੋ ਲੂਟਿ ਕਿਨ ਲਏ ਤਿਸੀ ਕੋ ਮਾਰਿਯੈ।
ਤਾਹੀ ਕੌ ਇਹ ਠੌਰ ਸੁ ਨਾਇ ਉਚਾਰਿਯੈ।
ਤਾ ਪੈ ਅਬ ਹੀ ਅਪਨੀ ਫੌਜ ਪਠਾਇ ਹੈ।
ਹੋ ਤਾ ਤੇ ਤੁਮਰੋ ਸਭ ਹੀ ਮਾਲ ਦਿਲਾਇ ਹੈ। ੫।

*ਫਿਰੰਗੀ ਵਾਚ*

*ਦੋਹਰਾ*

ਜਹਾ ਕਮਛ੍ਯਾ ਕੋ ਭਵਨ ਤਿਸੀ ਠੌਰ ਕੇ ਰਾਇ।
ਅਧਿਕ ਫਿਰੰਗੀ ਮਾਰਿ ਕੈ ਲੀਨੋ ਮਾਲ ਛਿਨਾਇ। ੬।

*ਚੌਪਈ*

ਐਸੇ ਜਬ ਹਜਰਤਿ ਸੁਨਿ ਪਾਈ। ਫੌਜੈ ਅਤਿ ਹੀ ਤਹਾ ਪਠਾਈ।
ਉਮਡਿ ਅਨੀ ਚਲਿ ਆਵੈ ਤਹਾ। ਰਾਜਤ ਭਵਨ ਕਮਛ੍ਯਾ ਜਹਾ। ੭।

*ਅੜਿਲ*

ਤਬ ਲੌ ਸਿੰਘ ਸੁ ਬੀਰ ਲੋਕ ਦਿਵ ਕੇ ਗਯੋ।
ਰਾਨੀ ਦਯੋ ਜਰਾਇ ਨ ਲੋਗਨ ਭਾਖਿਯੋ।
ਕਹਿਯੋ ਅਨਮਨੋ ਰਾਵ ਕਛੁਕ ਦਿਨ ਦ੍ਵੈ ਰਹਿਯੋ।
ਹੋ ਰਾਜ ਸਾਜ ਲੈ ਹਾਥ ਆਪੁ ਅਸਿ ਕੌ ਗਹਿਯੋ। ੮।

ਜਬ ਲਗਿ ਰਾਜਾ ਨਾਇ ਤਬ ਲਗੇ ਜਾਇ ਹੌ।
ਇਨ ਬੈਰਿਨ ਕੇ ਸਿਰ ਪਰ ਖੜਗ ਮਚਾਇ ਹੌ।
ਸਕਲ ਬੈਰਿਯਨ ਘਾਇ ਪਲਟਿ ਘਰ ਆਇ ਕੈ।
ਹੋ ਕਰਿ ਹੌ ਜਾਇ ਪ੍ਰਨਾਮ ਪਤਿਹਿ ਮੁਸਕਾਇ ਕੈ। ੯।

ਸੁਨਿ ਐਸੇ ਬਚ ਸੂਰ ਸਭੇ ਹਰਖਤ ਭਏ।
ਭਾਤਿ ਭਾਤਿ ਕੇ ਸਸਤ੍ਰ ਸਭਨ ਹਾਥਨ ਲਏ।
ਕਛੂ ਭਟ ਦਲਹਿ ਦਿਖਾਇ ਲ੍ਯਾਏ ਲਾਇ ਕੈ।
ਹੋ ਬਡੀ ਫੌਜ ਮਹਿ ਆਨਿ ਦਏ ਸਭ ਘਾਇ ਕੈ। ੧੦।

ਦਸ ਸਹਸ੍ਰ ਨਿਸਿ ਕੋ ਲਿਯ ਬੈਲ ਮੰਗਾਇ ਕੈ।
ਦ੍ਵੈ ਦ੍ਵੈ ਸੀਂਗਨ ਬਧੀ ਮਸਾਲ ਜਰਾਇ ਕੈ।
ਇਹ ਦਿਸਿ ਦਲਹਿ ਦਿਖਾਇ ਆਇ ਓਹਿ ਦਿਸਿ ਪਰੀ।
ਹੋ ਬਡੇ ਬਡੇ ਨ੍ਰਿਪ ਘਾਇ ਮਾਰ ਕ੍ਰੀਚਕ ਕਰੀ। ੧੧।

*ਅੜਿਲ*

ਲੁਟੇ ਗਏ ਸਾਰੇ ਫਿਰੰਗੀ ਇਕੱਠੇ ਹੋ ਕੇ ਜਿਥੇ ਸ਼ਾਹਜਹਾਂ ਬਾਦਸ਼ਾਹ ਸੀ, ਉਥੇ ਗਏ। ਸਾਰੇ ਦਰਬਾਰ ਵਿਚ ਆ ਕੇ ਪੁਕਾਰਨ ਲਗੇ--(ਹੇ ਬਾਦਸ਼ਾਹ!) ਸਾਡਾ ਨਿਆਂ ਕਰੋ ਅਤੇ ਇਨ੍ਹਾਂ ਨੂੰ ਮਾਰ ਦਿਓ।੪।

*ਬਾਦਸ਼ਾਹ ਨੇ ਕਿਹਾ--*

ਦਸੋ, ਤੁਹਾਨੂੰ ਕਿਸ ਨੇ ਲੁਟਿਆ ਹੈ, (ਅਸੀਂ) ਉਸ ਨੂੰ ਮਾਰਦੇ ਹਾਂ। ਉਸ ਦਾ ਇਥੇ ਹੀ ਨਾਂ ਦਸੋ। ਹੁਣ ਹੀ ਉਸ ਉਤੇ ਆਪਣੀ ਫੌਜ ਚੜ੍ਹਾਉਂਦਾ ਹਾਂ ਅਤੇ ਉਸ ਤੋਂ ਤੁਹਾਡਾ ਸਾਰਾ ਮਾਲ ਦਿਵਾਉਂਦਾ ਹਾਂ।੫।

*ਫਿਰੰਗੀਆਂ ਨੇ ਕਿਹਾ--*
*ਦੋਹਰਾ*

ਜਿਥੇ ਕਮਛ੍ਯਾ (ਦੇਵੀ) ਦਾ ਮੰਦਿਰ ਹੈ, ਉਥੋਂ ਦਾ ਹੀ ਉਹ ਰਾਜਾ ਹੈ। (ਉਸ ਨੇ) ਬਹੁਤ ਫਿਰੰਗੀਆਂ ਨੂੰ ਮਾਰ ਕੇ ਮਾਲ ਖੋਹ ਲਿਆ ਹੈ।੬।

*ਚੌਪਈ*

ਇਸ ਤਰ੍ਹਾਂ ਜਦ ਬਾਦਸ਼ਾਹ ਨੇ ਸੁਣਿਆ। ਬਹੁਤ ਸਾਰੀਆਂ ਫੌਜਾਂ ਉਥੇ ਭੇਜੀਆਂ। ਫੌਜ ਉਥੇ ਉਮਡ ਕੇ ਆ ਰਹੀ ਸੀ, ਜਿਥੇ ਕਮਛ੍ਯਾ ਦਾ ਮੰਦਿਰ ਸੁਸ਼ੋਭਿਤ ਸੀ।੭।

*ਅੜਿਲ*

ਉਦੋਂ ਤਕ ਬੀਰ ਸਿੰਘ ਦਿਵ-ਲੋਕ (ਸਵਰਗ) ਵਿਚ ਜਾ ਚੁਕਿਆ ਸੀ। ਰਾਣੀ ਨੇ (ਰਾਜੇ ਦੀ ਦੇਹ ਨੂੰ) ਸਾੜ ਦਿੱਤਾ, ਪਰ ਲੋਕਾਂ ਨੂੰ ਨ ਦਸਿਆ। (ਲੋਕਾਂ ਨੂੰ ਉਸ ਨੇ) ਕਿਹਾ ਕਿ ਰਾਜਾ ਕੁਝ ਦਿਨਾਂ ਤੋਂ ਅਸੁਅਸਥ ਹੈ। (ਰਾਣੀ ਨੇ) ਤਲਵਾਰ ਧਾਰਨ ਕਰ ਕੇ ਰਾਜ ਦਾ ਕੰਮ-ਕਾਜ ਆਪ ਸੰਭਾਲ ਲਿਆ।੮।

ਜਦ ਤਕ ਰਾਜਾ ਨਹੀਂ ਆਉਂਦਾ, ਤਦ ਤਕ ਮੈਂ ਜਾ ਕੇ (ਯੁੱਧ ਕਰਦੀ) ਹਾਂ। ਇਨ੍ਹਾਂ ਵੈਰੀਆਂ ਦੇ ਸਿਰ ਉਤੇ ਤਲਵਾਰ ਚਲਾਉਂਦੀ ਹਾਂ। ਸਾਰਿਆਂ ਵੈਰੀਆਂ ਨੂੰ ਮਾਰ ਕੇ, (ਫਿਰ) ਘਰ ਨੂੰ ਪਰਤਾਂਗੀ ਅਤੇ ਹਸ ਕੇ ਪਤੀ ਨੂੰ ਪ੍ਰਨਾਮ ਕਰਾਂਗੀ।੯।

ਇਹੋ ਜਿਹੇ ਬਚਨ ਸੁਣ ਕੇ ਸਾਰੇ ਸੂਰਮੇ ਖ਼ੁਸ਼ ਹੋ ਗਏ। ਸਭ ਨੇ ਭਾਂਤ ਭਾਂਤ ਦੇ ਸ਼ਸਤ੍ਰ ਹੱਥ ਵਿਚ ਲੈ ਲਏ। ਕੁਝ ਸੂਰਮੇ (ਰਾਣੀ ਨੂੰ ਵੈਰੀ ਦੀ) ਸੈਨਾ ਵਿਖਾ ਲਿਆਏ। ਉਹ ਫ਼ੌਜ ਵਿਚ ਆ ਕੇ ਧਸ ਗਈ ਅਤੇ ਸਭ ਨੂੰ ਮਾਰ ਦਿੱਤਾ।੧੦।

(ਰਾਣੀ ਨੇ) ਰਾਤ ਨੂੰ ਦਸ ਹਜ਼ਾਰ ਬਲਦ ਮੰਗਵਾ ਲਏ ਅਤੇ ਦੋ ਦੋ ਮਸਾਲਾਂ ਬਾਲ ਕੇ ਬਲਦਾਂ ਦੇ ਸਿੰਘਾਂ ਨਾਲ ਬੰਨ੍ਹ ਦਿੱਤੀਆਂ। ਇਸ ਪਾਸੇ ਵਲ (ਬਲਦਾਂ ਨੂੰ) ਵੈਰੀ ਦਲ ਨੂੰ ਵਿਖਾ ਕੇ (ਆਪ) ਉਹ ਦੂਜੇ ਪਾਸਿਓਂ ਆ ਪਈ। ਵੱਡੇ ਵੱਡੇ ਰਾਜਿਆਂ ਨੂੰ ਕ੍ਰੀਚਕਾਂ ਵਾਂਗ ਮਾਰ ਦਿੱਤਾ।੧੧।

ਜਬ ਹੀ ਦੂਜੋ ਦਿਵਸ ਪਹੂਚ੍ਯੋ ਆਇ ਕੈ।
ਭਰਿ ਗੋਨੈ ਪਨਿਯਨ ਕੀ ਦਈ ਚਲਾਇ ਕੈ।
ਲੋਗ ਖਜਾਨੌ ਜਾਨਿ ਟੂਟਿ ਤਾ ਪੈ ਪਰੇ।
ਹੋ ਉਹਿ ਦਿਸਿ ਤੇ ਉਨ ਬਾਲ ਨ੍ਰਿਪਤਿ ਧਨ ਜੁਤ ਹਰੇ। ੧੨।

ਦਿਨ ਦੂਜੋ ਗਯੋ ਦਿਵਸ ਤੀਸਰੋ ਆਇਯੋ।
ਤਬ ਰਾਨੀ ਦੁੰਦਭਿ ਇਕ ਠੌਰ ਬਜਾਇਯੋ।
ਲੋਗ ਦਿਰਬੁ ਲੈ ਭਜੈ ਜੁ ਤਿਹ ਮਗੁ ਆਇਯੋ।
ਹੋ ਲੂਟਿ ਧਨੀ ਸਭ ਲੀਏ ਨ ਜਾਨਿਕ ਪਾਇਯੋ। ੧੩।

ਦਿਵਸ ਚਤ੍ਰਥੇ ਦੀਨੀ ਆਗਿ ਲਗਾਇ ਕੈ।
ਆਪੁ ਏਕ ਠਾ ਥਿਰ ਭਈ ਦਲਹਿ ਦੁਰਾਇ ਕੈ।
ਸਭ ਰਾਜਨ ਕੇ ਲੋਗ ਬੁਝਾਵਨ ਲਾਗਏ।
ਹੋ ਜੋ ਪਾਏ ਨ੍ਰਿਪ ਰਹੇ ਮਾਰਿ ਅਬਲਾ ਦਏ। ੧੪।

ਦਿਵਸ ਪਾਚਵੇ ਅਪਨੀ ਅਨੀ ਸੁਧਾਰਿ ਕੈ।
ਮਧਿ ਸੈਨ ਕੇ ਪਰੀ ਮਸਾਲੇ ਜਾਰਿ ਕੈ।
ਮਾਰਿ ਕੂਟਿ ਨ੍ਰਿਪ ਸੈਨ ਨਿਕਸਿ ਆਪੁਨ ਗਈ।
ਹੋ ਪਿਤਾ ਪੂਤ ਸਿਰ ਤੇਗ ਪੂਤ ਪਿਤੁ ਕੇ ਦਈ। ੧੫।

*ਦੋਹਰਾ*

ਰੈਨ ਸਮੇ ਤਿਨ ਹੀ ਬਿਖੈ ਮਾਚਿਯੋ ਲੋਹ ਅਪਾਰ।
ਭਟ ਜੁਝੇ ਪਿਤੁ ਪੂਤ ਹਨਿ ਪੂਤ ਪਿਤਾ ਕੋ ਮਾਰ। ੧੬।
ਰੈਨ ਸਮੈ ਤਵਨੈ ਕਟਕ ਲੋਹ ਪਰਿਯੋ ਬਿਕਰਾਰ।
ਊਚ ਨੀਚ ਰਾਜਾ ਪ੍ਰਜਾ ਘਾਯਲ ਭਏ ਸੁਮਾਰ। ੧੭।

*ਚੌਪਈ*

ਪਿਤੁ ਲੈ ਖੜਗੁ ਪੂਤ ਕੋ ਮਾਰਿਯੋ। ਪੂਤ ਪਿਤਾ ਕੇ ਸਿਰ ਪਰ ਝਾਰਿਯੋ।
ਐਸੇ ਲੋਹ ਪਰਿਯੋ ਬਿਕਰਾਰਾ। ਸਭ ਘਾਯਲ ਭੇ ਭੂਪ ਸਮਾਰਾ। ੧੮।

*ਅੜਿਲ*

ਦਿਵਸ ਖਸਟਮੋ ਜਬੈ ਪਹੂਚ੍ਯੋ ਆਇ ਕੈ।
ਦੋ ਦੋ ਮਰਦ ਲੌ ਖਾਈ ਗਈ ਖੁਦਾਇ ਕੈ।
ਗਡਿ ਸੂਰੀ ਜਲ ਊਪਰ ਦਏ ਬਹਾਇ ਕੈ।
ਹੋ ਬਦ੍ਯੋ ਖਲਨ ਸੋ ਜੁਧ ਖਿੰਗ ਖੁਨਸਾਇ ਕੈ। ੧੯।

ਪਰਾ ਬੰਧਿ ਕਰਿ ਫੌਜ ਦੋਊ ਠਾਢੀ ਭਈ।
ਤੀਰ ਤੁਪਕ ਤਰਵਾਰਿ ਮਾਰਿ ਚਿਰ ਲੌ ਦਈ।
ਭਾਜਿ ਚਲੀ ਤ੍ਰਿਯ ਪਾਛੇ ਕਟਕ ਲਗਾਇ ਕੈ।
ਹੋ ਪਛੇ ਪਖਰਿਯਾ ਪਰੈ ਤੁਰੰਗ ਨਚਾਇ ਕੈ। ੨੦।

ਜਦੋਂ ਦੂਜਾ ਦਿਨ ਆ ਪਹੁੰਚਿਆ ਤਾਂ ਜੁਤੀਆਂ ਦੀਆਂ ਬੋਰੀਆਂ ਭਰ ਕੇ ਭੇਜ ਦਿੱਤੀਆਂ। (ਵੈਰੀ) ਲੋਕ ਖ਼ਜ਼ਾਨਾ ਸਮਝ ਕੇ ਉਸ ਉਤੇ ਟੁਟ ਕੇ ਪੈ ਗਏ। ਉਸ ਪਾਸੇ ਉਸ ਇਸਤਰੀ ਨੇ ਧਨ ਸਹਿਤ ਰਾਜਿਆਂ ਨੂੰ ਲੁਟ ਲਿਆ।੧੨।

(ਜਦ) ਦੂਜਾ ਦਿਨ ਬੀਤ ਗਿਆ ਅਤੇ ਤੀਜਾ ਦਿਨ ਆਇਆ ਤਾਂ ਰਾਣੀ ਨੇ ਇਕ ਥਾਂ ਤੇ ਨਗਾਰਾ ਵਜਾਇਆ। ਲੋਕੀਂ ਆਪਣੀ ਧਨ-ਦੌਲਤ ਲੈ ਕੇ ਭਜੇ (ਅਤੇ ਇਹ ਉਸ) ਰਸਤੇ ਤੇ ਆ ਗਈ। (ਉਸ ਨੇ) ਸਾਰੇ ਧਨਵਾਨ ਲੁਟ ਲਏ, ਕਿਸੇ ਇਕ ਨੂੰ ਵੀ ਜਾਣ ਨ ਦਿੱਤਾ।੧੩।

(ਉਸ ਨੇ) ਚੌਥੇ ਦਿਨ ਅੱਗ ਲਗਾ ਦਿੱਤੀ। ਆਪ ਇਕ ਥਾਂ ਦਲ ਨੂੰ ਲੁਕਾ ਕੇ ਡਟ ਗਈ। ਰਾਜਿਆਂ ਦੇ ਸਾਰੇ ਲੋਕ ਅੱਗ ਬੁਝਾਉਣ ਲਗ ਗਏ। (ਇਧਰ) ਜੋ ਰਾਜੇ ਰਹਿ ਗਏ, (ਉਨ੍ਹਾਂ ਨੂੰ) ਇਸਤਰੀ ਨੇ ਮਾਰ ਦਿੱਤਾ।੧੪।

ਪੰਜਵੇਂ ਦਿਨ ਆਪਣੀ ਫ਼ੌਜ ਨੂੰ ਤਿਆਰ ਕਰ ਕੇ (ਵੈਰੀ ਦੀ) ਸੈਨਾ ਵਿਚ ਮਸ਼ਾਲਾਂ ਜਗਾ ਕੇ ਜਾ ਪਈ। ਰਾਜੇ ਦੀ ਸੈਨਾ ਨੂੰ ਮਾਰਦੀ ਕੁਟਦੀ ਹੋਈ ਆਪ ਨਿਕਲ ਗਈ। (ਵੈਰੀ ਦਲ ਵਿਚ ਅਜਿਹੀ ਅਫਰਾ ਤਫਰੀ ਮਚ ਗਈ ਕਿ) ਪਿਓ ਨੇ ਪੁੱਤਰ ਦੇ ਸਿਰ ਵਿਚ ਅਤੇ ਪੁੱਤਰ ਨੇ ਪਿਤਾ ਦੇ ਸਿਰ ਵਿਚ ਤਲਵਾਰ ਮਾਰ ਦਿੱਤੀ।੧੫।

*ਦੋਹਰਾ*

ਰਾਤ ਵੇਲੇ ਉਨ੍ਹਾਂ ਵਿਚ ਘਮਸਾਨ ਯੁੱਧ ਹੋਇਆ। ਸੂਰਮੇ ਜੂਝ ਮਰੇ, ਪਿਤਾ ਨੇ ਪੁੱਤਰ ਨੂੰ ਅਤੇ ਪੁੱਤਰ ਨੇ ਪਿਤਾ ਨੂੰ ਮਾਰ ਦਿੱਤਾ।੧੬। ਰਾਤ ਵੇਲੇ ਉਨ੍ਹਾਂ ਦੀ ਫ਼ੌਜ ਵਿਚ ਭਿਆਨਕ ਯੁੱਧ ਹੋਇਆ। ਵੱਡੇ ਛੋਟੇ, ਰਾਜਾ ਪ੍ਰਜਾ, ਬੇਸ਼ੁਮਾਰ ਲੋਕ ਘਾਇਲ ਹੋ ਗਏ।੧੭।

*ਚੌਪਈ*

ਪਿਤਾ ਨੇ ਤਲਵਾਰ ਲੈ ਕੇ ਪੁੱਤਰ ਨੂੰ ਮਾਰ ਦਿੱਤਾ ਅਤੇ ਪੁੱਤਰ ਨੇ (ਤਲਵਾਰ ਲੈ ਕੇ) ਪਿਤਾ ਦੇ ਸਿਰ ਉਤੇ ਝਾੜ ਦਿੱਤੀ। ਇਤਨਾ ਭਿਆਨਕ ਯੁੱਧ ਹੋਇਆ ਅਤੇ ਸਾਰੇ ਰਾਜੇ ਘਾਇਲ ਹੋ ਕੇ ਮਾਰੇ ਗਏ।੧੮।

*ਅੜਿਲ*

ਜਦੋਂ ਛੇਵਾਂ ਦਿਨ ਹੋਇਆ ਤਾਂ ਦੋ ਦੋ ਮਰਦਾਂ ਜਿੰਨੀ ਡੂੰਘੀ ਖਾਈ ਪੁਟਵਾਈ ਗਈ। (ਉਸ ਵਿਚ) (ਲੋਹੇ ਦੇ) ਸੂਲ ਗਡ ਕੇ ਉਪਰ ਪਾਣੀ ਵਹਾ ਦਿੱਤਾ। ਆਪ ਉਨ੍ਹਾਂ ਦੁਸ਼ਟਾਂ ਨਾਲ ਯੁੱਧ ਮਿਥ ਕੇ ਘੋੜਿਆਂ ਨੂੰ ਮਛਰਾ ਦਿੱਤਾ।੧੯।

(ਰਾਣੀ ਨੇ) ਸੈਨਾ ਨੂੰ ਦੋ ਕਤਾਰਾਂ ਬਣਾ ਕੇ ਖੜਾ ਕਰ ਦਿੱਤਾ। ਤੀਰਾਂ, ਬੰਦੂਕਾਂ ਅਤੇ ਤਲਵਾਰਾਂ ਦੀ ਚਿਰ ਤਕ ਮਾਰ ਚਲਦੀ ਰਹੀ। (ਫਿਰ) ਰਾਣੀ ਆਪਣੀ ਫੌਜ ਨੂੰ ਪਿਛੇ ਲਗਾ ਕੇ ਭਜ ਪਈ। (ਇਹ ਵੇਖ ਕੇ ਵੈਰੀ ਦਲ ਨੇ ਪਿਛਾ ਕੀਤਾ) ਘੋੜਿਆਂ ਨੂੰ ਨਚਾਉਂਦੇ ਹੋਏ ਘੋੜ-ਸਵਾਰ ਖਾਈ ਵਿਚ ਡਿਗ ਕੇ (ਸੂਲਾਂ ਨਾਲ) ਪਛੇ ਗਏ।੨੦।

*ਦੋਹਰਾ*

ਏਕ ਬਾਰ ਸੋਰਹ ਸਹਸ ਸ੍ਵਾਰ ਜੁਝੇ ਬਰਬੀਰ।
ਬਹੁਰਿ ਆਨਿ ਅਬਲਾ ਪਰੀ ਹਨੇ ਤੁਪਕ ਕੈ ਤੀਰ। ੨੧।

*ਅੜਿਲ*

ਜਬੈ ਸਪਤਵੌ ਦਿਵਸ ਪਹੂਚਿਯੋ ਆਇ ਕਰਿ।
ਸਭ ਪਕਵਾਨਨ ਮੌ ਦਈ ਜਹਰ ਡਰਾਇ ਕਰਿ।
ਖਲਨ ਖੰਡ ਕਛੁ ਚਿਰ ਲੌ ਲੋਹ ਬਜਾਇ ਕੈ।
ਹੋ ਔਰ ਠੌਰ ਚਲਿ ਗਈ ਨਿਸਾਨੁ ਦਿਵਾਇ ਕੈ। ੨੨।

ਮਾਰਿ ਪਰਨਿ ਤੇ ਰਹੀ ਸਿਪਾਹਿਨ ਯੌ ਕਿਯੋ।
ਸਰਕਿ ਸਰਕਿ ਕਰ ਸਕਤਿ ਨਿਕਰ ਤਿਹ ਕੋ ਲਿਯੋ।
ਝੂਮਿ ਪਰੇ ਚਹੂੰ ਓਰ ਦੁਰਗ ਕੇ ਦੁਆਰ ਪਰ।
ਹੋ ਲਈ ਮਿਠਾਈ ਛੀਨਿ ਗਠਰਿਯੈ ਬਾਧਿ ਕਰਿ। ੨੩।

*ਦੋਹਰਾ*

ਬੈਠਿ ਬੈਠਿ ਸੋ ਸੋ ਪੁਰਖ ਜੋ ਜੋ ਮਿਠਾਈ ਖਾਹਿ।
ਮਦ ਬਿਖੁ ਕੇ ਤਿਨ ਤਨ ਚਰੈ ਤੁਰਤੁ ਤਰਫਿ ਮਰਿ ਜਾਹਿ। ੨੪।
ਚਾਰਿ ਪਾਚ ਘਟਿਕਾ ਬਿਤੇ ਬਾਲ ਪਰੀ ਅਸਿ ਧਾਰ।
ਜੋ ਬਿਖੁ ਤੇ ਘੂਮਤ ਹੁਤੇ ਸਭ ਹੀ ਦਏ ਸੰਘਾਰਿ। ੨੫।

*ਅੜਿਲ*

ਬਹੁਰਿ ਮਿਲਨ ਤ੍ਰਿਯ ਬਦ੍ਯੋ ਸੁ ਦੂਤ ਪਠਾਇ ਕੈ।
ਚਲੀ ਆਪਨੀ ਆਛੀ ਅਨੀ ਬਨਾਇ ਕੈ।
ਤੁਪਕ ਚੋਟ ਕੋ ਜਬੈ ਸੈਨ ਲਾਂਘਤ ਭਈ।
ਹੋ ਪਰੀ ਤੁਰੰਗ ਧਵਾਇ ਕ੍ਰਿਪਾਨੈ ਕਢਿ ਲਈ। ੨੬।

*ਦੋਹਰਾ*

ਸਭ ਰਾਜਨ ਕੌ ਮਾਰਿ ਕੈ ਸੈਨਾ ਦਈ ਖਪਾਇ।
ਜੀਤਿ ਜੁਤ ਗ੍ਰਿਹ ਕੋ ਗਈ ਜੈ ਦੁੰਦਭੀ ਬਜਾਇ। ੨੭।
ਤਾਹੀ ਤੇ ਜਗਤੇਸ ਨ੍ਰਿਪ ਸੀਖੇ ਚਰਿਤ ਅਨੇਕ।
ਸਾਹਿਜਹਾਂ ਕੇ ਬੀਰ ਸਭ ਚੁਨਿ ਚੁਨਿ ਮਾਰੇ ਏਕ। ੨੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚਾਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੦੪। ੩੮੫੮। ਅਫਜੂੰ।*

*ਚੌਪਈ*

ਭੂਪ ਬਡੀ ਗੁਜਰਾਤ ਬਖਨਿਯਤ। ਬਿਜੈ ਕੁਅਰਿ ਤਾ ਕੀ ਤ੍ਰਿਯ ਜਨਿਯਤ।
ਛਤ੍ਰੀ ਏਕ ਤਹਾ ਬਡਭਾਗੀ। ਤਾ ਤਨ ਦ੍ਰਿਸਟਿ ਕੁਅਰਿ ਕੀ ਲਾਗੀ। ੧।

*ਦੋਹਰਾ*

ਇਕੋ ਵਾਰ ਹੀ ਸੋਲਹਾਂ ਹਜ਼ਾਰ ਸੂਰਮੇ ਸਵਾਰ ਜੂਝ ਮਰੇ। ਰਾਣੀ ਫਿਰ ਆ ਪਈ ਅਤੇ ਬੰਦੂਕਾਂ ਅਤੇ ਤੀਰਾਂ ਨਾਲ (ਬਾਕੀ ਬਚੇ ਹੋਇਆਂ ਨੂੰ) ਮਾਰ ਮੁਕਾਇਆ।੨੧।

*ਅੜਿਲ*

ਜਦੋਂ ਸੱਤਵਾਂ ਦਿਨ ਆਣ ਪਹੁੰਚਿਆ ਤਾਂ ਸਾਰਿਆਂ ਖਾਣਿਆਂ ਵਿਚ ਜ਼ਹਿਰ ਮਿਲਾ ਦਿੱਤੀ। ਕੁਝ ਚਿਰ ਲਈ ਵੈਰੀਆਂ ਨਾਲ ਯੁੱਧ ਕਰ ਕੇ ਅਤੇ (ਉਨ੍ਹਾਂ ਨੂੰ) ਖੰਡ ਖੰਡ ਕਰ ਕੇ ਫਿਰ ਨਗਾਰਾ ਵਜਾ ਕੇ ਦੂਜੇ ਪਾਸੇ ਚਲੀ ਗਈ।੨੨।

ਜਦ ਲੜਾਈ ਰੁਕੀ ਤਾਂ (ਵੈਰੀ ਦਲ ਦੇ) ਸਿਪਾਹੀਆਂ ਨੇ ਇਸ ਤਰ੍ਹਾਂ ਕੀਤਾ ਕਿ ਸਰਕ ਸਰਕ ਕੇ ਅਤੇ ਬਰਛੀਆਂ ਹੱਥ ਵਿਚ ਲੈ ਕੇ ਸਾਰਿਆਂ ਪਾਸਿਆਂ ਤੋਂ ਕਿਲ੍ਹੇ ਦੇ ਦਰਵਾਜ਼ੇ ਵਲ ਟੁਟ ਪਏ। (ਉਥੋਂ) ਮਠਿਆਈ ਖੋਹ ਕੇ ਗੰਢਾਂ ਬੰਨ੍ਹ ਲਈਆਂ।੨੩।

*ਦੋਹਰਾ*

(ਉਥੇ) ਜੋ ਜੋ ਆਦਮੀ ਬੈਠ ਬੈਠ ਕੇ ਮਠਿਆਈ ਖਾਂਦਾ ਸੀ, ਉਸ ਦੇ ਸ਼ਰੀਰ ਨੂੰ ਜ਼ਹਿਰ ਦੀ ਮਸਤੀ ਚੜ੍ਹ ਜਾਂਦੀ ਅਤੇ ਤੁਰਤ ਤੜਫ ਤੜਫ ਕੇ ਮਰ ਜਾਂਦਾ।੨੪। ਚਾਰ ਪੰਜ ਘੜੀਆਂ ਬੀਤਣ ਤੇ ਰਾਣੀ ਤਲਵਾਰ ਧਾਰਨ ਕਰ ਕੇ ਟੁਟ ਕੇ ਪੈ ਗਈ ਅਤੇ ਜੋ ਜ਼ਹਿਰ (ਦੇ ਅਸਰ ਕਰ ਕੇ) ਘੁਮੇਰੀਆਂ ਖਾਂਦੇ ਪਏ ਸਨ, ਉਨ੍ਹਾਂ ਸਾਰਿਆਂ ਨੂੰ ਮਾਰ ਦਿੱਤਾ।੨੫।

*ਅੜਿਲ*

ਫਿਰ ਇਸਤਰੀ ਨੇ ਦੂਤ ਭੇਜ ਕੇ ਮੇਲ ਮਿਲਾਪ ਦੀ ਵਿਵਸਥਾ ਕੀਤੀ ਅਤੇ ਆਪ ਚੰਗੀ ਸੈਨਾ ਤਿਆਰ ਕਰ ਕੇ ਚਲ ਪਈ। ਜਦੋਂ ਬੰਦੂਕਾਂ ਦੀ ਮਾਰ ਤੋਂ ਸੈਨਾ ਪਰੇ ਲੰਘ ਗਈ, ਤਾਂ ਕ੍ਰਿਪਾਨਾਂ ਕਢ ਕੇ ਅਤੇ ਘੋੜੇ ਭਜਾ ਕੇ (ਵੈਰੀ ਦਲ ਉਤੇ) ਟੁੱਟ ਕੇ ਪੈ ਗਈ।੨੬।

*ਦੋਹਰਾ*

ਸਾਰਿਆਂ ਰਾਜਿਆਂ ਨੂੰ ਮਾਰ ਕੇ (ਉਨ੍ਹਾਂ ਦੀ) ਸੈਨਾ ਨੂੰ ਨਸ਼ਟ ਕਰ ਦਿੱਤਾ ਅਤੇ ਜਿਤ ਦਾ ਧੌਂਸਾ ਵਜਾਉਂਦੀ ਹੋਈ ਯੁੱਧ ਜਿਤ ਕੇ ਘਰ ਨੂੰ (ਪਰਤ) ਗਈ।੨੭। ਉਸੇ ਤੋਂ ਜਗਤ ਦੇ ਸੁਆਮੀ ਰਾਜਿਆਂ ਨੇ ਅਨੇਕ ਚਰਿਤ੍ਰ ਸਿਖੇ। (ਉਸ ਨੇ) ਸ਼ਾਹਜਹਾਨ ਦੇ ਇਕ ਇਕ ਸੂਰਮੇ ਨੂੰ ਚੁਣ ਚੁਣ ਕੇ ਮਾਰਿਆ।੨੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੦੪। ੩੮੫੮। ਚਲਦਾ।*

*ਚੌਪਈ*

ਵੱਡੀ ਗੁਜਰਾਤ ਦਾ ਇਕ ਰਾਜਾ ਦਸਿਆ ਜਾਂਦਾ ਸੀ। ਉਸ ਦੀ ਇਸਤਰੀ ਦਾ ਨਾਂ ਬਿਜੈ ਕੁਅਰਿ ਜਾਣਿਆ ਜਾਂਦਾ ਸੀ। ਉਥੇ ਇਕ ਵਡਭਾਗੀ ਛਤ੍ਰੀ ਰਹਿੰਦਾ ਸੀ। ਉਸ ਨਾਲ ਕੁਮਾਰੀ ਦੀਆਂ ਅੱਖਾਂ ਲੜ ਗਈਆਂ।੧।

*ਅੜਿਲ*

ਰੈਨਿ ਪਰੀ ਤਾ ਕੋ ਤ੍ਰਿਯ ਲਯੋ ਬੁਲਾਇ ਕੈ।
ਰਤਿ ਮਾਨੀ ਚਿਰ ਲੌ ਅਤਿ ਰੁਚ ਉਪਜਾਇ ਕੈ।
ਲਪਟਿ ਲਪਟਿ ਉਰ ਜਾਇ ਨ ਛੋਰਿਯੋ ਭਾਵਈ।
ਹੋ ਭਾਤਿ ਭਾਤਿ ਕੇ ਆਸਨ ਕਰਤ ਸੁਹਾਵਈ। ੨।

*ਦੋਹਰਾ*

ਰਾਨੀ ਮੀਤਹਿ ਸੰਗ ਲੈ ਬਾਗਹਿ ਗਈ ਲਵਾਇ।
ਕਾਮ ਭੋਗ ਤਾ ਸੋ ਕਰਿਯੋ ਹ੍ਰਿਦੈ ਹਰਖ ਉਪਜਾਇ। ੩।
ਜਹਾ ਬਾਗ ਮੋ ਜਾਰ ਸੋ ਰਾਨੀ ਰਮਤ ਬਨਾਇ।
ਤਾ ਕੋ ਨ੍ਰਿਪ ਕੌਤਕ ਨਮਿਤਿ ਤਹ ਹੀ ਨਿਕਸਿਯੋ ਆਇ। ੪।

*ਚੌਪਈ*

ਲਖਿ ਰਾਜਾ ਰਾਨੀ ਡਰ ਪਾਨੀ। ਮਿਤ੍ਰ ਪਏ ਇਹ ਭਾਤਿ ਬਖਾਨੀ।
ਮੇਰੀ ਕਹੀ ਚਿਤ ਮੈ ਧਰਿਯਹੁ। ਮੂੜ ਰਾਵ ਤੇ ਨੈਕੁ ਨ ਡਰਿਯਹੁ। ੫।

*ਅੜਿਲ*

ਇਕ ਗਡਹਾ ਮੈ ਦਯੋ ਜਾਰ ਕੋ ਡਾਰਿ ਕੈ।
ਤਖਤਾ ਪਰ ਬਾਘੰਬਰ ਡਾਰਿ ਸੁਧਾਰਿ ਕੈ।
ਆਪੁ ਜੋਗ ਕੋ ਭੇਸ ਬਹਿਠੀ ਤਹਾ ਧਰ।
ਹੋ ਰਾਵ ਚਲਿਯੋ ਦਿਯ ਜਾਨ ਨ ਆਨ੍ਯੋ ਦ੍ਰਿਸ਼ਟਿ ਤਰ। ੬।

ਰਾਇ ਨਿਰਖਿ ਤਿਹ ਰੂਪ ਚਕ੍ਰਿਤ ਚਿਤ ਮੈ ਭਯੋ।
ਕਵਨ ਦੇਸ ਕੋ ਏਸ ਭਯੋ ਜੋਗੀ ਕਹਿਯੋ।
ਯਾ ਕੋ ਦੋਨੋ ਪਾਇਨ ਪਰਿਯੈ ਜਾਇ ਕੈ।
ਹੋ ਆਇਸੁ ਕੌ ਲਈਐ ਚਿਤ ਬਿਰਮਾਇ ਕੈ। ੭।

*ਚੌਪਈ*

ਜਬ ਰਾਜਾ ਤਾ ਕੇ ਢਿਗ ਆਯੋ। ਜੋਗੀ ਉਠਿਯੋ ਨ ਬੈਨ ਸੁਨਾਇਯੋ।
ਇਹ ਦਿਸਿ ਤੇ ਉਹਿ ਦਿਸਿ ਪ੍ਰਭ ਗਯੋ। ਤਬ ਰਾਜੈ ਸੁ ਜੋਰ ਕਰ ਲਯੋ। ੮।

ਨਮਸਕਾਰ ਜਬ ਤਿਹ ਨ੍ਰਿਪ ਕਿਯੋ। ਤਬ ਜੋਗੀ ਮੁਖ ਫੇਰਿ ਸੁ ਲਿਯੋ।
ਜਿਹ ਜਿਹ ਦਿਸਿ ਰਾਜਾ ਚਲਿ ਆਵੈ। ਤਹ ਤਹ ਤੇ ਤ੍ਰਿਯ ਆਖਿ ਚੁਰਾਵੈ। ੯।

ਯਹ ਗਤਿ ਦੇਖਿ ਨ੍ਰਿਪਤਿ ਚਕਿ ਰਹਿਯੋ। ਧੰਨਿ ਧੰਨਿ ਮਨ ਮੈ ਤਿਹ ਕਹਿਯੋ।
ਯਹ ਮੋਰੀ ਪਰਵਾਹਿ ਨ ਰਾਖੈ। ਤਾ ਤੇ ਮੋਹਿ ਨ ਮੁਖ ਤੇ ਭਾਖੈ। ੧੦।

*ਅੜਿਲ*

ਰਾਤ ਪੈਣ ਤੇ ਇਸਤਰੀ ਨੇ ਉਸ ਨੂੰ ਬੁਲਾ ਲਿਆ ਅਤੇ ਰੁਚੀ ਪੂਰਵਕ ਉਸ ਨਾਲ ਚਿਰ ਤਕ ਰਤੀ-ਕ੍ਰੀੜਾ ਕੀਤੀ। (ਉਸ ਨੂੰ) ਲਿਪਟ ਲਿਪਟ ਕੇ ਛਾਤੀ ਨਾਲ ਲਗਾਉਂਦੀ ਅਤੇ ਛਡਿਆ ਜਾਣਾ ਚੰਗਾ ਨ ਲਗਦਾ। (ਉਹ) ਭਾਂਤ ਭਾਂਤ ਦੇ ਆਸਣ ਕਰਦੀ ਹੋਈ ਸੁਹਾਵਣੀ ਲਗ ਰਹੀ ਸੀ।੨।

*ਦੋਹਰਾ*

ਰਾਣੀ ਮਿਤਰ ਨੂੰ ਨਾਲ ਲੈ ਕੇ ਬਾਗ ਵਿਚ ਗਈ ਅਤੇ ਹਿਰਦੇ ਵਿਚ ਖ਼ੁਸ਼ ਹੋ ਕੇ ਉਸ ਨਾਲ ਕਾਮ ਭੋਗ ਕੀਤਾ।੩। ਬਾਗ ਵਿਚ ਜਿਥੇ ਰਾਣੀ ਯਾਰ ਨਾਲ ਰਮਣ ਕਰ ਰਹੀ ਸੀ, ਤਾਂ ਉਧਰ ਨੂੰ ਰਾਜਾ ਕੌਤਕ ਵਸ ਆ ਨਿਕਲਿਆ।੪।

*ਚੌਪਈ*

ਰਾਜੇ ਨੂੰ ਵੇਖ ਕੇ ਰਾਣੀ ਡਰ ਗਈ ਅਤੇ ਮਿਤਰ ਪ੍ਰਤਿ ਕਹਿਣ ਲਗੀ। ਮੇਰੀ ਗੱਲ ਮਨ ਵਿਚ ਧਾਰਨ ਕਰ ਅਤੇ ਮੂਰਖ ਰਾਜੇ ਤੋਂ ਜ਼ਰਾ ਵੀ ਨ ਡਰ।੫।

*ਅੜਿਲ*

ਉਸ ਨੇ ਯਾਰ ਨੂੰ ਇਕ ਟੋਏ ਵਿਚ ਸੁਟ ਦਿੱਤਾ ਅਤੇ (ਉਸ ਉਤੇ) ਤਖ਼ਤਾ ਰਖ ਕੇ ਉਸ ਉਪਰ ਚੰਗੀ ਤਰ੍ਹਾਂ ਨਾਲ ਸ਼ੇਰ ਦੀ ਖਲ੍ਹ ਵਿਛਾ ਦਿੱਤੀ। ਆਪ ਜੋਗ ਦਾ ਭੇਸ ਬਣਾ ਕੇ ਉਪਰ ਬੈਠ ਗਈ। ਰਾਜੇ ਨੂੰ ਚਲਣ ਦਿੱਤਾ ਅਤੇ (ਉਸ ਨੂੰ) ਦ੍ਰਿਸ਼ਟੀ ਹੇਠ ਨ ਲਿਆਉਂਦਾ।੬।

ਰਾਜਾ ਉਸ ਦਾ ਰੂਪ ਵੇਖ ਕੇ ਚਿਤ ਵਿਚ ਹੈਰਾਨ ਹੋ ਗਿਆ ਅਤੇ ਕਹਿਣ ਲਗਾ ਕਿ ਕਿਹੜੇ ਦੇਸ ਦਾ ਰਾਜਾ ਜੋਗੀ ਹੋ ਗਿਆ ਹੈ। ਇਸ ਦੇ ਦੋਹਾਂ ਪੈਰਾਂ ਉਤੇ ਪੈਣਾ ਚਾਹੀਦਾ ਹੈ ਅਤੇ ਇਸ ਦਾ ਮਨ ਪ੍ਰਸੰਨ ਕਰ ਕੇ ਆਗਿਆ (ਭਾਵ ਅਸੀਸ) ਲੈਣੀ ਚਾਹੀਦੀ ਹੈ।੭।

*ਚੌਪਈ*

ਜਦ ਰਾਜਾ ਉਸ ਕੋਲ ਆਇਆ, ਤਾਂ ਜੋਗੀ ਨ ਉਠਿਆ ਅਤੇ ਨ ਹੀ ਬੋਲਿਆ। ਰਾਜਾ ਇਸ ਪਾਸੇ ਤੋਂ ਉਸ ਪਾਸੇ ਵਲ ਗਿਆ। (ਜਦ ਜੋਗੀ ਕੁਝ ਨ ਬੋਲਿਆ) ਤਦ ਰਾਜੇ ਨੇ ਹੱਥ ਜੋੜ ਲਏ।੮।

ਰਾਜੇ ਨੇ ਜਦ ਉਸ ਨੂੰ ਪ੍ਰਨਾਮ ਕੀਤਾ, ਤਦ ਜੋਗੀ ਨੇ ਮੁਖ ਫੇਰ ਲਿਆ। ਜਿਸ ਜਿਸ ਪਾਸੇ ਵਲ ਰਾਜਾ ਚਲ ਕੇ ਆਉਂਦਾ, ਉਸ ਉਸ ਪਾਸੇ ਵਲੋਂ ਇਸਤਰੀ (ਜੋਗੀ) ਅੱਖ ਬਚਾ ਲੈਂਦੀ।੯।

ਇਹ ਹਾਲਤ ਵੇਖ ਕੇ ਰਾਜਾ ਹੈਰਾਨ ਰਹਿ ਗਿਆ ਅਤੇ ਮਨ ਵਿਚ ਜੋਗੀ ਨੂੰ ਧੰਨ ਧੰਨ ਕਹਿਣ ਲਗਾ। ਇਹ ਮੇਰੀ ਪਰਵਾਹ ਨਹੀਂ ਕਰਦਾ, ਇਸ ਲਈ ਮੈਨੂੰ ਮੁਖ ਤੋਂ ਕੁਝ ਨਹੀਂ ਬੋਲਦਾ।੧੦।

ਅਨਿਕ ਜਤਨ ਰਾਜਾ ਕਰਿ ਹਾਰਿਯੋ। ਕ੍ਯੋਹੂੰ ਨਹਿ ਰਾਨੀਯਹਿ ਨਿਹਾਰਿਯੋ।
ਕਰਤ ਕਰਤ ਇਕ ਬਚਨ ਬਖਾਨੋ। ਮੂਰਖ ਰਾਵ ਨ ਬੋਲਿ ਪਛਾਨੋ। ੧੧।

ਬਾਤੈ ਸੌ ਨ੍ਰਿਪ ਸੋ ਕੋਊ ਕਰੈ। ਜੋ ਇਛਾ ਧੰਨ ਕੀ ਮਨ ਧਰੈ।
ਰਾਵ ਰੰਕ ਹਮ ਕਛੂ ਨ ਜਾਨੈ। ਏਕੈ ਹਰਿ ਕੋ ਨਾਮ ਪਛਾਨੈ। ੧੨।

ਬਾਤੈ ਕਰਤ ਨਿਸਾ ਪਰਿ ਗਈ। ਨ੍ਰਿਪ ਸਭ ਸੈਨ ਬਿਦਾ ਕਰ ਦਈ।
ਹ੍ਵੈ ਏਕਲ ਰਹਿਯੋ ਤਹ ਸੋਈ। ਚਿੰਤਾ ਕਰਤ ਅਰਧ ਨਿਸਿ ਖੋਈ। ੧੩।

*ਅੜਿਲ*

ਸੋਇ ਨ੍ਰਿਪਤਿ ਲਹਿ ਗਯੋ ਤ੍ਰਿਯ ਮੀਤਹਿ ਉਚਰਿਯੋ।
ਕਰ ਭੇ ਟੂੰਭਿ ਜਗਾਇ ਭੋਗ ਬਹੁ ਬਿਧਿ ਕਰਿਯੋ।
ਜਾਤ ਤਹਾ ਤੇ ਭਏ ਯਹੈ ਲਿਖਿ ਖਾਤ ਪਰ।
ਹੋ ਸ੍ਵਰਗ ਦੇਖਿ ਭੂਅ ਦੇਖਿ ਸੁ ਗਏ ਪਤਾਰ ਤਰ। ੧੪।

*ਚੌਪਈ*

ਭਈ ਪ੍ਰਾਤ ਰਾਜਾ ਸੁਧਿ ਲਯੋ। ਤਿਨੈ ਨ ਤਹਾ ਬਿਲੋਕਤ ਭਯੋ।
ਗਡਹਾ ਪਰ ਕੋ ਲਿਖ੍ਯੋ ਨਿਹਾਰਿਯੋ। ਮੰਤ੍ਰਿਨ ਜੁਤਿ ਇਹ ਭਾਤਿ ਬਿਚਾਰਿਯੋ। ੧੫।

*ਦੋਹਰਾ*

ਯਾ ਜੋਗੀਸ੍ਵਰ ਲੋਕ ਲਖਿ ਬਹੁਰਿ ਲਖ੍ਯੋ ਯਹ ਲੋਕ।
ਅਬ ਪਤਾਰ ਦੇਖਨ ਗਯੋ ਹ੍ਵੈ ਕੈ ਹ੍ਰਿਦੈ ਨਿਸੋਕ। ੧੬।

*ਚੌਪਈ*

ਸਿਧ ਸਿਧ ਸਭ ਤਾਹਿ ਉਚਾਰੈ। ਭੇਦ ਅਭੇਦ ਨ ਮੂੜ ਬਿਚਾਰੈ।
ਇਹ ਚਰਿਤ੍ਰ ਤ੍ਰਿਯ ਜਾਰ ਬਚਾਯੋ। ਰਾਜਾ ਤੋ ਗਡਹਾ ਪੂਜਾਯੋ। ੧੭।

ਗਡਹਾ ਕੀ ਪੂਜਾ ਨ੍ਰਿਪ ਕਰੈ। ਤਾ ਕੀ ਬਾਤ ਨ ਚਿਤ ਮੈ ਧਰੈ।
ਸ੍ਵਰਗ ਛੋਰਿ ਜੋ ਪਯਾਰ ਸਿਧਾਰੋ। ਨਮਸਕਾਰ ਹੈ ਤਾਹਿ ਹਮਾਰੋ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਾਂਚ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੦੫। ੩੯੭੬। ਅਫਜੂੰ।*

*ਚੌਪਈ*

ਸੁਘਰਾਵਤੀ ਨਗਰ ਇਕ ਸੁਨਾ। ਸਿੰਘ ਬਿਸੇਸ੍ਵਰ ਰਾਵ ਬਹੁ ਗੁਨਾ।
ਇਸਕਮਤੀ ਤਾ ਕੀ ਬਰ ਨਾਰੀ। ਖੋਜਿ ਲੋਕ ਚੌਦਹੂੰ ਨਿਕਾਰੀ। ੧।

ਰਾਜਾ ਅਨੇਕ ਯਤਨ ਕਰ ਕੇ ਹਾਰ ਗਿਆ, ਪਰ ਕਿਸੇ ਤਰ੍ਹਾਂ ਰਾਣੀ ਨੇ ਨ ਵੇਖਿਆ। ਕਰਦਿਆਂ ਕਰਦਿਆਂ (ਆਖਿਰ ਰਾਣੀ ਨੇ) ਮੂਹੋਂ ਇਕ ਬੋਲ ਕਿਹਾ, ਪਰ ਮੂਰਖ ਰਾਜਾ ਬੋਲ ਨ ਪਛਾਣ ਸਕਿਆ।੧੧।

ਰਾਜੇ ਨਾਲ ਉਹੀ ਗੱਲ ਕਰੇ ਜੋ ਮਨ ਵਿਚ ਧਨ ਦੀ ਇੱਛਾ ਰਖਦਾ ਹੋਵੇ। ਅਸੀਂ ਰਾਜੇ ਅਤੇ ਰੰਕ (ਨਿਰਧਨ) ਨੂੰ ਕੁਝ ਨਹੀਂ ਜਾਣਦੇ, (ਬਸ) ਇਕੋ ਹਰੀ ਦਾ ਨਾਮ ਹੀ ਪਛਾਣਦੇ ਹਾਂ।੧੨।

ਗੱਲਾਂ ਕਰਦਿਆਂ ਕਰਦਿਆਂ ਰਾਤ ਪੈ ਗਈ। ਰਾਜੇ ਨੇ ਸਾਰੀ ਸੈਨਾ ਭੇਜ ਦਿੱਤੀ। ਉਥੇ ਉਹ ਇਕਲਾ ਹੀ ਰਹਿ ਗਿਆ ਅਤੇ ਚਿੰਤਾ ਕਰਦਿਆਂ (ਭਾਵ ਸੋਚਦਿਆਂ) ਅੱਧੀ ਰਾਤ ਬੀਤ ਗਈ।੧੩।

*ਅੜਿਲ*

ਜਦੋਂ ਰਾਜੇ ਨੂੰ ਰਾਣੀ ਨੇ ਸੁੱਤਾ ਹੋਇਆ ਵੇਖ ਲਿਆ ਤਾਂ ਮਿਤਰ ਨੂੰ ਸਦਿਆ। ਉਸ ਨੂੰ ਹੱਥ ਨਾਲ ਟੁੰਬ ਕੇ ਜਗਾਇਆ ਅਤੇ ਬਹੁਤ ਤਰ੍ਹਾਂ ਨਾਲ ਭੋਗ ਕੀਤਾ। ਟੋਏ ਉਤੇ ਇਹ ਲਿਖ ਕੇ ਦੋਵੇਂ ਉਥੋਂ ਚਲੇ ਗਏ ਕਿ ਸਵਰਗ ਅਤੇ ਧਰਤੀ ਨੂੰ ਵੇਖ ਕੇ ਹੇਠਾਂ ਪਾਤਾਲ ਲੋਕ ਜਾ ਰਹੇ ਹਾਂ।੧੪।

*ਚੌਪਈ*

ਸਵੇਰ ਹੋਈ, ਤਾਂ ਰਾਜਾ ਨੂੰ ਜਾਗ ਆਈ। (ਉਸ ਨੇ) ਉਸ (ਜੋਗੀ) ਨੂੰ ਉਥੇ ਨ ਵੇਖਿਆ। ਟੋਏ ਉਪਰ ਕੁਝ ਲਿਖਿਆ ਵੇਖਿਆ ਅਤੇ ਮੰਤ੍ਰੀਆਂ ਨਾਲ ਇਸ ਤਰ੍ਹਾਂ ਵਿਚਾਰ ਕੀਤਾ।੧੫।

*ਦੋਹਰਾ*

ਇਸ ਜੋਗੀ ਨੇ (ਸਵਰਗ) ਲੋਕ ਵੇਖ ਕੇ ਫਿਰ ਇਹ ਲੋਕ ਵੇਖਿਆ ਹੈ। ਹੁਣ ਨਿਸਚਿੰਤ ਹੋ ਕੇ ਪਾਤਾਲ (ਲੋਕ) ਵੇਖਣ ਲਈ ਗਿਆ ਹੈ।੧੬।

*ਚੌਪਈ*

ਸਭ ਉਸ ਨੂੰ 'ਸਿੱਧ ਸਿੱਧ' ਕਹਿਣ ਲਗੇ। (ਕਿਸੇ ਵੀ) ਮੂਰਖ ਨੇ ਭੇਦ ਨੂੰ ਨ ਵਿਚਾਰਿਆ। ਇਹ ਚਰਿਤ੍ਰ ਖੇਡ ਕੇ ਇਸਤਰੀ ਨੇ ਯਾਰ ਨੂੰ ਬਚਾ ਲਿਆ ਅਤੇ ਰਾਜੇ ਤੋਂ ਟੋਏ ਦੀ ਪੂਜਾ ਕਰਾਈ।੧੭।

ਰਾਜਾ ਟੋਏ ਦੀ ਪੂਜਾ ਕਰਨ ਲਗਿਆ ਅਤੇ ਉਸ ਦੀਆਂ ਗੱਲਾਂ ਨੂੰ ਮਨ ਵਿਚ ਨ ਧਾਰਿਆ। (ਜੋ) ਸਵਰਗ ਲੋਕ ਨੂੰ ਛਡ ਕੇ ਪਾਤਾਲ ਲੋਕ ਨੂੰ ਗਿਆ ਹੈ, ਉਸ ਨੂੰ ਮੇਰਾ ਪ੍ਰਨਾਮ ਹੈ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੦੫। ੩੯੭੬। ਚਲਦਾ।*

*ਚੌਪਈ*

ਸੁਘਰਾਵਤੀ ਨਾਂ ਦਾ ਇਕ ਸ਼ਹਿਰ ਸੁਣੀਂਦਾ ਸੀ (ਜਿਥੋਂ ਦਾ) ਬਿਸ਼ੇਸ੍ਵਰ ਸਿੰਘ ਨਾਂ ਦਾ ਬਹੁਤ ਗੁਣਵਾਨ ਰਾਜਾ ਸੀ। ਇਸ਼ਕਮਤੀ ਉਸ ਦੀ ਸੁੰਦਰ ਰਾਣੀ ਸੀ। (ਮਾਨੋ) ਚੌਦਾਂ ਲੋਕਾਂ ਵਿਚੋਂ ਖੋਜ ਕੇ ਲਿਆਉਂਦੀ ਹੋਵੇ।੧।

*ਦੋਹਰਾ*

ਅਪ੍ਰਮਾਨ ਤਾ ਕੀ ਪ੍ਰਭਾ ਜਲ ਥਲ ਰਹੀ ਸਮਾਇ।
ਸੁਰੀ ਆਸੁਰੀ ਕਿੰਨ੍ਰਨੀ ਹੇਰਿ ਰਹਤ ਸਿਰ ਨ੍ਯਾਇ। ੨।

*ਅੜਿਲ*

ਨੌਜੋਬਨ ਰਾਇਕ ਸੁਤ ਸਾਹੁ ਨਿਹਾਰਿਯੋ।
ਰਮੋਂ ਤਵਨ ਕੇ ਸੰਗਿ ਇਹ ਭਾਤਿ ਬਿਚਾਰਿਯੋ।
ਪਠੇ ਅਲੀ ਇਕ ਲੀਨੋ ਭਵਨ ਬੁਲਾਇ ਕੈ।
ਹੋ ਰੀਤਿ ਪ੍ਰੀਤਿ ਕੀ ਕਰੀ ਹਰਖ ਉਪਜਾਇ ਕੈ। ੩।

ਭਾਤਿ ਭਾਤਿ ਮਿਤਵਾ ਕੋ ਗਰੇ ਲਗਾਇਯੋ।
ਲਪਟਿ ਲਪਟਿ ਕਰਿ ਕਾਮ ਕੇਲ ਉਪਜਾਇਯੋ।
ਆਸਨ ਚੁੰਬਨ ਬਹੁ ਬਿਧਿ ਕਰੇ ਬਨਾਇ ਕੈ।
ਹੋ ਨਿਜੁ ਪ੍ਰੀਤਮ ਕੇ ਚਿਤ ਕੋ ਲਯੋ ਲੁਭਾਇ ਕੈ। ੪।

ਹਾਵ ਭਾਵ ਬਹੁਤ ਭਾਤਿ ਦਿਖਾਏ ਮੀਤ ਕੋ।
ਛਿਨ ਭੀਤਰਿ ਬਸਿ ਕਿਯੋ ਤਵਨ ਕੇ ਚੀਤ ਕੋ।
ਲਪਟਿ ਲਪਟਿ ਲਲਤਾ ਉਰ ਗਈ ਬਨਾਇ ਕੈ।
ਹੋ ਸ੍ਰੀ ਨਵਜੋਬਨ ਰਾਇ ਲਯੋ ਲਲਚਾਇ ਕੈ। ੫।

*ਦੋਹਰਾ*

ਰਾਵਤ ਜੋਬਨਿ ਰੈਨਿ ਦਿਨ ਇਸਕਮਤੀ ਕੇ ਸੰਗ।
ਰਤਿ ਮਾਨਤ ਰੁਚਿ ਮਾਨਿ ਕੈ ਹ੍ਵੈ ਪ੍ਰਮੁਦਿਤ ਸਰਬੰਗ। ੬।

*ਸਵੈਯਾ*

ਪੌਢਿ ਤ੍ਰਿਯਾ ਕੇ ਪ੍ਰਜੰਕ ਲਲਾ ਕੋ ਲੈ ਸੁੰਦਰਿ ਗੀਤ ਸੁਹਾਵਤ ਗਾਵੈ।
ਚੁੰਬਨ ਔਰ ਅਲਿੰਗਨ ਆਸਨ ਭਾਤਿ ਅਨੇਕ ਰਮੈ ਲਪਟਾਵੈ।
ਜੋ ਤ੍ਰਿਯ ਜੋਬਨਵੰਤ ਜੁਬਾ ਦੋਊ ਕਾਮ ਕੀ ਰੀਤਿ ਸੋ ਪ੍ਰੀਤੁਪਜਾਵੈ।
ਛਾਡਿ ਕੈ ਸੋਕ ਤ੍ਰਿਲੋਕੀ ਕੇ ਲੋਕ ਬਿਲੋਕਿ ਪ੍ਰਭਾ ਸਭ ਹੀ ਬਲਿ ਜਾਵੈ। ੭।

ਕੋਕ ਕੀ ਰੀਤਿ ਸੋ ਪ੍ਰੀਤਿ ਕਰੈ ਸੁਭ ਕਾਮ ਕਲੋਲ ਅਮੋਲ ਕਮਾਵੈ।
ਬਾਰਹਿ ਬਾਰ ਰਮੈ ਰੁਚਿ ਸੋ ਦੋਊ ਹੇਰਿ ਪ੍ਰਭਾ ਤਨ ਕੀ ਬਲਿ ਜਾਵੈ।
ਬੀਰੀ ਚਬਾਇ ਸਿੰਗਾਰ ਬਨਾਇ ਸੁ ਨੈਨ ਨਚਾਇ ਮਿਲੈ ਮੁਸਕਾਵੈ।
ਮਾਨਹੁ ਬੀਰ ਜੁਟੇ ਰਨ ਮੈ ਸਿਤ ਤਾਨਿ ਕਮਾਨਨ ਬਾਨ ਚਲਾਵੈ। ੮।

*ਚੌਪਈ*

ਐਸੀ ਪ੍ਰੀਤਿ ਦੁਹੁਨ ਮੈ ਭਈ। ਬਿਸਰਿ ਲੋਕ ਕੀ ਲਜਾ ਗਈ।
ਨੋਖੋ ਨੇਹ ਨਿਗੋਡੋ ਲਾਗੋ। ਜਾ ਤੇ ਨੀਂਦ ਭੂਖਿ ਦੋਊ ਭਾਗੋ। ੯।

*ਦੋਹਰਾ*

ਉਸ ਦੀ ਅਨੂਪਮ ਸੁੰਦਰਤਾ ਜਲ ਥਲ ਵਿਚ ਸਮਾਈ ਹੋਈ ਸੀ। (ਉਸ ਨੂੰ) ਵੇਖ ਕੇ ਦੇਵ-ਇਸਤਰੀਆਂ, ਦੈਂਤ-ਇਸਤਰੀਆਂ ਅਤੇ ਕਿੰਨਰ-ਇਸਤਰੀਆਂ ਸਿਰ ਝੁਕਾਉਂਦੀਆਂ ਸਨ।੨।

*ਅੜਿਲ*

ਉਸ ਨੇ ਸ਼ਾਹ ਦੇ ਇਕ ਪੁੱਤਰ ਨੌਜੋਬਨ ਰਾਇ ਨੂੰ ਵੇਖਿਆ। (ਅਤੇ ਮਨ ਵਿਚ) ਇਸ ਤਰ੍ਹਾਂ ਵਿਚਾਰ ਬਣਾਇਆ ਕਿ ਉਸ ਨਾਲ ਰਮਣ ਕੀਤਾ ਜਾਏ। ਇਕ ਸਹੇਲੀ ਭੇਜ ਕੇ ਉਸ ਨੂੰ ਭਵਨ ਵਿਚ ਬੁਲਾ ਲਿਆ ਅਤੇ ਉਸ ਨਾਲ ਆਨੰਦ ਪੂਰਵਕ ਪ੍ਰੀਤ ਦੀ ਰੀਤ ਨੂੰ ਨਿਭਾਇਆ।੩।

(ਉਸ ਨੇ) ਤਰ੍ਹਾਂ ਤਰ੍ਹਾਂ ਨਾਲ ਮਿਤਰ ਨੂੰ ਗਲੇ ਨਾਲ ਲਗਾਇਆ ਅਤੇ ਲਿਪਟ ਲਿਪਟ ਕੇ ਕਾਮ-ਕ੍ਰੀੜਾ ਕੀਤੀ। ਬੁਹੁਤ ਤਰ੍ਹਾਂ ਨਾਲ ਚੁੰਬਨ ਲਏ ਅਤੇ ਆਸਣ ਕੀਤੇ। ਇਸ ਤਰ੍ਹਾਂ ਅਪਣੇ ਮਿਤਰ ਦਾ ਚਿਤ ਲੁਭਾ ਲਿਆ।੪।

(ਉਸ ਨੇ) ਮਿਤਰ ਨੂੰ ਬਹੁਤ ਹਾਵ ਭਾਵ ਵਿਖਾਏ ਅਤੇ ਛਿਣ ਭਰ ਵਿਚ ਉਸ ਦੇ ਚਿਤ ਨੂੰ ਕਾਬੂ ਕਰ ਲਿਆ। ਇਸਤਰੀ ਲਿਪਟ ਲਿਪਟ ਕੇ ਚੰਗੀ ਤਰ੍ਹਾਂ ਉਸ ਦੇ ਗਲ ਲਗੀ। (ਇਸ ਤਰ੍ਹਾਂ) ਨਵਜੋਬਨ ਰਾਇ ਨੂੰ (ਆਪਣੇ ਪ੍ਰਤਿ) ਮੋਹਿਤ ਕਰ ਲਿਆ।੫।

*ਦੋਹਰਾ*

ਉਹ ਨਵਜੋਬਨ ਰਾਇ ਰਾਤ ਦਿਨ ਇਸ਼ਕਮਤੀ ਦੇ ਨਾਲ ਰਮਣ ਕਰਦਾ ਸੀ। (ਉਹ) ਰੁਚੀ ਪੂਰਵਕ ਕਾਮ-ਕ੍ਰੀੜਾ ਕਰਦਾ ਹੋਇਆ ਸਭ ਪੱਖੋਂ ਆਨੰਦਿਤ ਹੁੰਦਾ ਸੀ।੬।

*ਸਵੈਯਾ*

ਇਸਤਰੀ ਪ੍ਰੀਤਮ ਨਾਲ ਲ□ ਕੇ ਪਲੰਘ ਉਪਰ ਲੇਟੀ ਹੋਈ ਸੁੰਦਰ ਸੁਹਾਵਣੇ ਗੀਤ ਗਾ ਰਹੀ ਸੀ। ਅਨੇਕ ਤਰ੍ਹਾਂ ਦੇ ਚੁੰਬਨ, ਆਲਿੰਗਨ ਅਤੇ ਆਸਣ ਕਰ ਕੇ ਲਿਪਟਦੀ ਹੋਈ ਰਮਣ ਕਰ ਰਹੀ ਸੀ। ਜੇ ਇਸਤਰੀ ਜੋਬਨਵੰਤ ਸੀ (ਤਾਂ ਉਹ ਵੀ) ਜਵਾਨ ਸੀ। (ਇਸ ਲਈ) ਕਾਮ ਦੀ ਰੀਤ ਵਿਚ ਦੋਵੇਂ ਪ੍ਰੀਤ ਉਪਜਾ ਰਹੇ ਸਨ। ਤਿੰਨਾਂ ਲੋਕਾਂ ਦੇ ਲੋਗ ਦੁਖਾਂ ਨੂੰ ਛਡ ਕੇ (ਉਨ੍ਹਾਂ ਦੀ) ਸੁੰਦਰਤਾ ਨੂੰ ਵੇਖ ਕੇ ਬਲਿਹਾਰੇ ਜਾਂਦੇ ਸਨ।੭।

(ਉਹ) ਕੋਕ ਸ਼ਾਸਤ੍ਰ ਦੀ ਵਿਧੀ ਅਨੁਸਾਰ ਪ੍ਰੀਤ ਕਰਦੇ ਸਨ ਅਤੇ ਅਨੇਕ ਤਰ੍ਹਾਂ ਦੇ ਚੰਗੇ ਕਾਮ ਕਲੋਲ ਕਰਦੇ ਸਨ। ਦੋਵੇਂ ਬਾਰ ਬਾਰ ਰੁਚੀ ਪੂਰਵਕ ਰਮਣ ਕਰਦੇ ਸਨ। ਉਨ੍ਹਾਂ ਦੇ ਸ਼ਰੀਰਾਂ ਦੀ ਸੁੰਦਰਤਾ ਨੂੰ ਵੇਖ ਕੇ ਬਲਿਹਾਰੇ ਜਾਈਦਾ ਸੀ। ਪਾਨ ਚਬਾ ਕੇ, ਸ਼ਿੰਗਾਰ ਕਰ ਕੇ ਅਤੇ ਅੱਖਾਂ ਮਟਕਾ ਕੇ ਮਿਲਦੇ ਅਤੇ ਹਸਦੇ ਸਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦੋ ਸੂਰਮੇ ਰਣ ਵਿਚ ਜੁਟੇ ਹੋਣ ਅਤੇ ਤਣ ਕੇ ਕਮਾਨਾਂ ਤੋਂ ਤਿਖੇ ਤੀਰ ਚਲਾਉਂਦੇ ਹੋਣ।੮।

*ਚੌਪਈ*

ਦੋਹਾਂ ਵਿਚ ਅਜਿਹਾ ਪਿਆਰ ਪਿਆ ਕਿ (ਉਨ੍ਹਾਂ ਨੂੰ) ਲੋਕ ਲਾਜ ਵੀ ਭੁਲ ਗਈ। ਅਜਿਹਾ ਭੈੜਾ ਅਨੋਖਾ ਪਿਆਰ ਲਗਿਆ ਜਿਸ ਕਰ ਕੇ ਨੀਂਦਰ ਅਤੇ ਭੁਖ ਦੋਵੇਂ ਭਜ ਗਏ।੯।

ਏਕ ਦਿਵਸ ਤ੍ਰਿਯ ਮੀਤ ਬੁਲਾਯੋ। ਸੋਤ ਸੰਗਿ ਸਵਤਨਿਨ ਤਕਾਯੋ।
ਭੇਵ ਰਛਪਾਲਨ ਕੋ ਦੀਨੋ। ਤਿਨ ਕੋ ਕੋਪ ਆਤਮਾ ਕੀਨੋ। ੧੦।

ਰਛਪਾਲ ਕ੍ਰਧਿਤ ਅਤਿ ਭਏ। ਰਾਨੀ ਹੁਤੀ ਤਹੀ ਤੇ ਗਏ।
ਜਾਰ ਸਹਿਤ ਤਾ ਕੋ ਲਹਿ ਲੀਨੋ। ਬਿਵਤ ਹਨਨ ਦੁਹੂੰਅਨ ਕੌ ਕੀਨੋ। ੧੧।

ਤਬ ਰਾਨੀ ਇਹ ਭਾਤਿ ਉਚਾਰੀ। ਸੁਨੋ ਰਛਕੋ ਬਾਤ ਹਮਾਰੀ।
ਮੀਤ ਮਰੇ ਨ੍ਰਿਪ ਤ੍ਰਿਯ ਮਰਿ ਜੈ ਹੈ। ਤ੍ਰਿਯਾ ਮਰੈ ਰਾਜਾ ਕੋ ਛੈ ਹੈ। ੧੨।

ਦੋ ਕੁਕਟ ਕੁਕਟੀ ਮੰਗਵਾਈ। ਸਖਿਯਹਿ ਬੋਲ ਤਿਨੈ ਬਿਖੁ ਖ੍ਵਾਈ।
ਨਿਕਟ ਆਪਨੈ ਦੁਹੁਅਨ ਆਨੋ। ਮੂੜ ਰਛਕਨ ਚਰਿਤ ਨ ਜਾਨੋ। ੧੩।

ਪ੍ਰਥਮ ਮਾਰਿ ਕੁਕਟ ਕੋ ਦਯੋ। ਕੁਕਟੀ ਕੋ ਬਿਨੁ ਬਧ ਬਧ ਭਯੋ।
ਬਹੁਰਿ ਨਾਸ ਕੁਕਟੀ ਕੋ ਭਯੋ। ਪਲਕ ਬਿਖੈ ਕੁਕਟੋ ਮਰਿ ਗਯੋ। ੧੪।

*ਰਾਨੀ ਬਾਚ*

ਸਨਹੁ ਲੋਗ ਮੈ ਤੁਮੈ ਸੁਨਾਊ। ਮਿਤ੍ਰ ਮਰੇ ਮੈ ਪ੍ਰਾਨ ਗਵਾਊ।
ਮੋਹਿ ਮਰੇ ਰਾਜਾ ਮਰਿ ਜੈ ਹੈ। ਤੁਮਰੇ ਕਹੋ ਹਾਥ ਕਾ ਐ ਹੈ। ੧੫।

ਹੋ ਰਾਜਾ ਜੌ ਜਿਯਤ ਬਰਿ ਹੈ। ਤੁਮਰੀ ਸਦਾ ਪਾਲਨਾ ਕਰਿ ਹੈ।
ਜੋ ਨ੍ਰਿਪ ਤ੍ਰਿਯ ਜੁਤ ਸ੍ਵਰਗ ਸਿਧੈ ਹੈ। ਤੁਮ ਧਨ ਤੇ ਵੈ ਜਿਯਤੇ ਜੈ ਹੈ। ੧੬।

ਤਾ ਤੇ ਕ੍ਯੋ ਨ ਦਰਬੁ ਅਤਿ ਲੀਜੈ। ਤਿਹੂੰ ਜਿਯਨ ਕੀ ਰਛਾ ਕੀਜੈ।
ਜੜਨ ਕੁਕਟ ਕੋ ਚਰਿਤ ਨਿਹਾਰਿਯੋ। ਜਾਰ ਸਹਿਤ ਰਾਨੀਯਹਿ ਨ ਮਾਰਿਯੋ। ੧੭।

*ਦੋਹਰਾ*

ਇਸਕਮਤੀ ਇਹ ਛਲ ਭਏ ਕੁਕਟ ਕੁਕਟਿਯਹਿ ਘਾਇ।
ਪ੍ਰਾਨ ਉਬਾਰਿਯੋ ਪ੍ਰਿਯ ਸਹਿਤ ਨ੍ਰਿਪ ਡਰ ਜੜਨ ਦਿਖਾਇ। ੧੮।

*ਚੌਪਈ*

ਤਿਨ ਇਹ ਭਾਤਿ ਬਿਚਾਰ ਬਿਚਾਰੇ। ਰਾਨੀ ਮਰਤ ਮੀਤ ਕੇ ਮਾਰੇ।
ਰਾਨੀ ਮਰੈ ਰਾਜਾ ਮਰਿ ਜੈ ਹੈ। ਹਮਰੇ ਕਹਾ ਹਾਥ ਧਨੁ ਐ ਹੈ। ੧੯।

ਅਤਿ ਹੀ ਲੋਭ ਰਛਕਨ ਕਿਯੋ। ਰਾਜਾ ਸੰਗ ਭੇਦ ਨਹਿ ਦਿਯੋ।
ਸਹਿਤ ਜਾਰ ਰਾਨਿਯਹਿ ਨ ਮਾਰਿਯੋ। ਧਨ ਕੇ ਲੋਭ ਬਾਤ ਕੋ ਟਾਰਿਯੋ। ੨੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੦੬। ੩੯੯੬। ਅਫਜੂੰ।*

ਇਕ ਦਿਨ ਇਸਤਰੀ ਨੇ ਮਿਤਰ ਨੂੰ ਬੁਲਾਇਆ। (ਉਸ ਨਾਲ) ਸੁੱਤੀ ਹੋਈ ਨੂੰ ਸੌਂਕਣਾਂ ਨੇ ਵੇਖ ਲਿਆ। (ਉਨ੍ਹਾਂ ਨੇ ਇਹ) ਭੇਦ ਪਹਿਰੇਦਾਰਾਂ ਨੂੰ ਦਿੱਤਾ। ਉਨ੍ਹਾਂ ਦੇ ਮਨ ਵਿਚ ਬਹੁਤ ਕ੍ਰੋਧ ਪੈਦਾ ਕੀਤਾ।੧੦।

ਪਹਿਰੇਦਾਰ ਬਹੁਤ ਕ੍ਰੋਧਿਤ ਹੋਏ ਅਤੇ ਜਿਥੇ ਰਾਣੀ ਸੀ, ਉਥੇ ਗਏ। ਉਸ ਨੂੰ ਯਾਰ ਸਹਿਤ ਪਕੜ ਲਿਆ। ਦੋਹਾਂ ਨੂੰ ਮਾਰਨ ਦੀ ਯੋਜਨਾ ਬਣਾਈ।੧੧।

ਤਦ ਰਾਣੀ ਨੇ ਇਸ ਤਰ੍ਹਾਂ ਕਿਹਾ--ਹੇ ਪਹਿਰੇਦਾਰੋ! ਮੇਰੀ ਗੱਲ ਸੁਣੋ। ਮਿਤਰ ਦੇ ਮਰਨ ਨਾਲ ਰਾਣੀ ਵੀ ਮਰ ਜਾਵੇਗੀ ਅਤੇ ਰਾਣੀ ਦੇ ਮਰਨ ਨਾਲ ਰਾਜਾ ਵੀ ਮਰ ਜਾਏਗਾ।੧੨।

(ਉਸ ਨੇ) ਦੋ ਕੁਕੜ ਅਤੇ ਕੁਕੜੀਆਂ ਮੰਗਵਾਈਆਂ ਅਤੇ ਸਖੀਆਂ ਨੂੰ ਕਹਿ ਕੇ ਉਨ੍ਹਾਂ ਨੂੰ ਜ਼ਹਿਰ ਖਵਾ ਦਿੱਤੀ। ਉਨ੍ਹਾਂ ਦੋਹਾਂ ਨੂੰ ਆਪਣੇ ਕੋਲ ਮੰਗਵਾ ਲਿਆ। ਪਰ ਮੂਰਖ ਪਹਿਰੇਦਾਰ ਚਰਿਤ੍ਰ ਨੂੰ ਸਮਝ ਨ ਸਕੇ।੧੩।

ਪਹਿਲਾਂ ਕੁਕੜ ਨੂੰ ਮਾਰ ਦਿੱਤਾ। ਕੁਕੜੀ ਬਿਨਾ ਮਾਰਿਆਂ ਹੀ ਮਰ ਗਈ। ਫਿਰ ਕੁਕੜੀ ਦਾ ਨਾਸ਼ ਹੋ ਗਿਆ ਅਤੇ ਛਿਣ ਭਰ ਵਿਚ ਕੁਕੜ ਵੀ ਮਰ ਗਿਆ।੧੪।

*ਰਾਣੀ ਨੇ ਕਿਹਾ--*

ਹੇ ਲੋਕੋ! ਸੁਣੋ, ਮੈਂ ਤੁਹਾਨੂੰ ਸੁਣਾਉਂਦੀ ਹਾਂ। ਮਿਤਰ ਮਰਨ ਨਾਲ ਮੈਂ ਪ੍ਰਾਣ ਤਿਆਗ ਦਿਆਂਗੀ। ਮੇਰੇ ਮਰਨ ਨਾਲ ਰਾਜਾ ਮਰ ਜਾਏਗਾ। (ਦਸੋ ਭਲਾ) ਤੁਹਾਡੇ ਹੱਥ ਕੀ ਆਏਗਾ।੧੫।

ਜੇ ਰਾਜਾ ਜੀਉਂਦਾ ਰਹੇਗਾ ਤਾਂ ਤੁਹਾਡੀ ਸਦਾ ਪਾਲਨਾ ਕਰੇਗਾ। ਜੇ ਰਾਜਾ ਇਸਤਰੀ ਸਮੇਤ ਮਰ ਜਾਏਗਾ ਤਾਂ ਤੁਸੀਂ ਵੀ ਉਸ ਧਨ ਤੋਂ ਜੀਉਂਦੇ ਜੀ ਵਾਂਝੇ ਹੋ ਜਾਓਗੇ।੧੬।

ਇਸ ਲਈ ਤੁਸੀਂ ਕਿਉਂ ਨ ਅਧਿਕ ਧਨ ਲ਼ ਲਵੋ ਅਤੇ ਤਿੰਨਾਂ ਜੀਵਾਂ ਦੀ ਰਖਿਆ ਕਰੋ। (ਉਨ੍ਹਾਂ) ਮੂਰਖਾਂ ਨੇ ਕੁਕੜਾਂ ਦਾ ਚਰਿਤ੍ਰ ਵੇਖਿਆ ਅਤੇ ਯਾਰ ਸਹਿਤ ਰਾਣੀ ਨੂੰ ਨ ਮਾਰਿਆ।੧੭।

*ਦੋਹਰਾ*

ਕੁਕੜ ਅਤੇ ਕੁਕੜੀ ਨੂੰ ਮਾਰ ਕੇ ਇਸ਼ਕਮਤੀ ਨੇ ਇਹ ਚਰਿਤ੍ਰ ਵਿਖਾਇਆ ਅਤੇ ਉਨ੍ਹਾਂ ਮੂਰਖਾਂ ਨੂੰ ਰਾਜੇ (ਦੇ ਮਰਨ ਦਾ) ਡਰ ਵਿਖਾ ਕੇ ਪ੍ਰਿਯ ਸਹਿਤ ਆਪਣੇ ਪ੍ਰਾਣ ਬਚਾ ਲਏ।੧੮।

*ਚੌਪਈ*

ਉਨ੍ਹਾਂ (ਪਹਿਰੇਦਾਰਾਂ) ਨੇ ਇਸ ਤਰ੍ਹਾਂ ਵਿਚਾਰ ਬਣਾਇਆ ਕਿ ਮਿਤਰ ਦੇ ਮਾਰਿਆਂ ਰਾਣੀ ਮਰ ਜਾਏਗੀ। ਰਾਣੀ ਦੇ ਮਰਿਆਂ ਰਾਜਾ ਮਰ ਜਾਏਗਾ ਅਤੇ ਸਾਡੇ ਹੱਥ ਧਨ ਕਿਥੋਂ ਆਵੇਗਾ।੧੯।

ਪਹਿਰੇਦਾਰਾਂ ਨੇ ਬਹੁਤ ਲੋਭ ਕੀਤਾ ਅਤੇ ਰਾਜੇ ਨੂੰ ਭੇਦ ਨਹੀਂ ਦਸਿਆ। ਮਿਤਰ ਸਹਿਤ ਰਾਣੀ ਨੂੰ ਨਹੀਂ ਮਾਰਿਆ ਅਤੇ ਧਨ ਦੇ ਲੋਭ ਕਰ ਕੇ ਗੱਲ ਨੂੰ ਟਾਲ ਦਿੱਤਾ।੨੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੦੬। ੩੮੯੬। ਚਲਦਾ।*

*ਦੋਹਰਾ*

ਰਾਜਾ ਕੌਚ ਬਿਹਾਰ ਕੋ ਬੀਰ ਦਤ ਤਿਹ ਨਾਮ।
ਅਮਿਤ ਦਰਬੁ ਤਾ ਕੇ ਰਹੈ ਬਸਤੁ ਇੰਦ੍ਰ ਪੁਰ ਗ੍ਰਾਮ। ੧।

*ਚੌਪਈ*

ਮੁਸਕਮਤੀ ਤਾ ਕੀ ਬਰ ਨਾਰੀ। ਜਨੁ ਰਤਿ ਪਤਿ ਕੇ ਭਈ ਕੁਮਾਰੀ।
ਕਾਮ ਕਲਾ ਦੁਹਿਤਾ ਤਿਹ ਸੋਹੈ। ਦੇਵ ਅਦੇਵਨ ਕੋ ਮਨ ਮੋਹੈ। ੨।

ਜੋ ਪੁਰ ਚਹੈ ਤਿਸੀ ਕੌ ਮਾਰੈ। ਅਕਬਰ ਕੀ ਕਛੁ ਕਾਨਿ ਨ ਧਾਰੈ।
ਦੇਸ ਤਲਟੀ ਬਸਨ ਨਹਿ ਦੇਵਹਿ। ਲੂਟਿ ਕੂਟਿ ਸੌਦਾਗ੍ਰਨ ਲੇਵਹਿ। ੩।

ਅਕਬਰ ਸਾਹਿ ਕੋਪ ਅਤਿ ਆਯੋ। ਤਿਨ ਪੈ ਬੈਰਿਨ ਓਘ ਪਠਾਯੋ।
ਜੋਰਿ ਸੈਨਿ ਸੂਰਾ ਸਭ ਧਾਏ। ਪਹਿਰਿ ਕੌਚ ਦੁੰਦਭੀ ਬਜਾਏ। ੪।

*ਦੋਹਰਾ*

ਜਬ ਹੀ ਕੌਚ ਬਿਹਾਰ ਕੇ ਨਿਕਟ ਪਹੂੰਚੇ ਆਇ।
ਲਿਖਿ ਪਤਿਯਾ ਐਸੇ ਪਠੀ ਰਣ ਦੁੰਦਭੀ ਬਜਾਇ। ੫।
ਕੈ ਹਮ ਕੌ ਮਿਲੁ ਆਇ ਕੈ ਪਤੀਆ ਲਿਖੀ ਸੁਧਾਰਿ।
ਕੈ ਪਗੁ ਪੁਰ ਕੈ ਅਨਤ ਟਰੁ ਕੈ ਲਰੁ ਸਸਤ੍ਰ ਸੰਭਾਰਿ। ੬।

*ਚੌਪਈ*

ਜਬ ਨ੍ਰਿਪ ਕੇ ਸ੍ਰਵਨਨ ਸੌ ਪਰਿਯੋ। ਭਾਜਿ ਚਲਤ ਭਯੋ ਧੀਰ ਨ ਧਰਿਯੋ।
ਮੁਸਕਮਤੀ ਜਬ ਹੀ ਸੁਨਿ ਪਾਈ। ਬਾਧਿ ਨ੍ਰਿਪਹਿ ਦੁੰਦਭੀ ਬਜਾਈ। ੭।

ਭਾਤਿ ਭਾਤਿ ਤੇ ਸੈਨਿ ਸੰਭਾਰੀ। ਮਾਰੇ ਸੂਰਬੀਰ ਹੰਕਾਰੀ।
ਰਾਜਾ ਕਿਤੇ ਬਾਧਿ ਕਰਿ ਲੀਨੇ। ਜਾਇ ਭਵਾਨੀ ਕੇ ਬਲਿ ਦੀਨੇ। ੮।

*ਦੋਹਰਾ*

ਦਲਦਲ ਏਕ ਤਕਾਇ ਕੈ ਦਯੋ ਦਮਾਮੋ ਜਾਇ।
ਸੁਨਤ ਨਾਦ ਸੂਰਾ ਸਭੈ ਤਹੀ ਪਰੇ ਅਰਰਾਇ। ੯।

*ਚੌਪਈ*

ਜੌ ਧਾਏ ਫਸਿ ਫਸਿ ਤੇ ਗਏ। ਗਹਿ ਗਹਿ ਤਰੁਨਿ ਤੁਰਤ ਤੇ ਲਏ।
ਸਕਲ ਕਾਲਿਕਾ ਕੀ ਬਲਿ ਦੀਨੇ। ਬਾਜ ਤਾਜ ਸਭਹਿਨ ਕੇ ਛੀਨੇ। ੧੦।

*ਅੜਿਲ*

ਏਕ ਭ੍ਰਿਤ ਤਿਹ ਭੀਤਰ ਪਠਿਯੋ ਬਨਾਇ ਕੈ।
ਤਾ ਸੌ ਚਿਤ ਕੀ ਬਾਤ ਕਹੀ ਸਮੁਝਾਇ ਕੈ।
ਮਹਾ ਗਹਿਰ ਬਨ ਭੀਤਰ ਤਿਨ ਤੁਮ ਲ੍ਯਾਇਯੋ।
ਹੋ ਧਸੇ ਨਿਰਖਿ ਪਰਬਤ ਮੋ ਮੋਹਿ ਜਤਾਇਯੋ। ੧੧।

*ਦੋਹਰਾ*

ਕੌਚ (ਕੁਚ) ਬਿਹਾਰ ਦੇ ਰਾਜੇ ਦਾ ਨਾਂ ਬੀਰ ਦੱਤ ਸੀ। ਉਸ ਪਾਸ ਬਹੁਤ ਧਨ ਸੀ ਅਤੇ ਇੰਦ੍ਰ ਪੁਰ ਨਗਰ ਵਿਚ ਰਹਿੰਦਾ ਸੀ।੧।

*ਚੌਪਈ*

ਉਸ ਦੀ ਮੁਸ਼ਕਮਤੀ ਨਾਂ ਦੀ ਸੁੰਦਰ ਇਸਤਰੀ ਸੀ। ਮਾਨੋ ਰਤੀ ਦੇ ਪਤੀ (ਕਾਮ ਦੇਵ) ਦੀ ਪੁੱਤਰੀ ਹੋਵੇ। ਉਸ ਦੀ ਕਾਮ ਕਲਾ ਨਾਂ ਦੀ ਪੁੱਤਰੀ ਸੀ ਜੋ ਦੇਵਤਿਆਂ ਅਤੇ ਦੈਂਤਾਂ ਦਾ ਮਨ ਮੋਹੰਦੀ ਸੀ।੨।

ਉਹ ਨਗਰ ਵਿਚ ਜਿਸ ਨੂੰ ਚਾਹੁੰਦੀ ਸੀ, ਉਸ ਨੂੰ ਮਾਰ ਦਿੰਦੀ ਸੀ। ਅਕਬਰ ਤਕ ਦੀ ਵੀ ਕੁਝ ਪਰਵਾਹ ਨਹੀਂ ਕਰਦੀ ਸੀ। ਤਲਹਟੀ ਖੇਤਰ ਵਿਚ ਕਿਸੇ ਨੂੰ ਵਸਣ ਨਹੀਂ ਦਿੰਦੀ ਸੀ ਅਤੇ ਸੌਦਾਗਰਾਂ ਨੂੰ ਲੁਟ ਪੁਟ ਲੈਂਦੀ ਸੀ।੩।

ਅਕਬਰ ਬਾਦਸ਼ਾਹ ਨੂੰ ਬਹੁਤ ਗੁੱਸਾ ਆਇਆ ਅਤੇ ਉਸ ਉਤੇ ਵੈਰੀ-ਦਲ ਚੜ੍ਹਾ ਦਿੱਤਾ। ਸੈਨਾ ਜੋੜ ਕੇ ਸਾਰੇ ਸੂਰਮੇ ਧਾ ਕੇ ਪਏ ਅਤੇ ਕਵਚ ਪਾ ਕੇ ਨਗਾਰੇ ਵਜਾ ਦਿੱਤੇ।੪।

*ਦੋਹਰਾ*

ਜਦੋਂ ਉਹ ਕੌਚ ਬਿਹਾਰ ਦੇ ਨੇੜੇ ਆ ਪਹੁੰਚੇ (ਤਦੋਂ) ਉਨ੍ਹਾਂ ਨੇ ਰਣ ਦਾ ਨਗਾਰਾ ਵਜਾ ਕੇ (ਰਾਜੇ ਨੂੰ) ਇਸ ਤਰ੍ਹਾਂ ਦੀ ਚਿੱਠੀ ਭੇਜੀ।੫। ਚਿੱਠੀ ਵਿਚ ਚੰਗੀ ਤਰ੍ਹਾਂ ਲਿਖਿਆ ਕਿ ਜਾਂ ਤਾਂ ਆ ਕੇ ਪੈਰੀ ਪੈ ਜਾਂ ਕਿਤੇ ਹੋਰ ਚਲਾ ਜਾ ਜਾਂ (ਫਿਰ) ਸ਼ਸਤ੍ਰ ਸੰਭਾਲ ਲੈ।੬।

*ਚੌਪਈ*

ਜਦ ਰਾਜੇ ਦੇ ਕੰਨ ਵਿਚ ਇਹ ਗੱਲ ਪਈ ਤਾਂ ਉਹ ਭਜ ਚਲਿਆ, ਧੀਰਜ ਧਾਰਨ ਨ ਕੀਤਾ। ਜਦੋਂ ਮੁਸ਼ਕਮਤੀ ਨੇ ਇਹ ਗੱਲ ਸੁਣੀ ਤਾਂ ਰਾਜੇ ਨੂੰ ਬੰਨ੍ਹ ਕੇ ਨਗਾਰਾ ਵਜਾ ਦਿੱਤਾ।੭।

ਕਈ ਤਰ੍ਹਾਂ ਨਾਲ (ਉਸ ਨੇ) ਸੈਨਾ ਨੂੰ ਤਿਆਰ ਕੀਤਾ ਅਤੇ ਹੰਕਾਰੀ ਸੂਰਮਿਆਂ ਨੂੰ ਮਾਰ ਦਿੱਤਾ। (ਉਸ ਨੇ) ਕਿਤਨੇ ਰਾਜੇ ਬੰਨ੍ਹ ਲਏ ਅਤੇ ਜਾ ਕੇ ਭਵਾਨੀ ਦੀ ਬਲੀ ਚੜ੍ਹਾ ਦਿੱਤੇ।੮।

*ਦੋਹਰਾ*

ਇਕ ਦਲਦਲ ਖੇਤਰ ਵੇਖ ਕੇ (ਉਥੇ) ਜਾ ਕੇ ਧੌਂਸਾ ਵਜਾ ਦਿੱਤਾ। ਧੌਂਸੇ ਦਾ ਨਾਦ ਸੁਣ ਕੇ (ਵੈਰੀ ਦਲ ਦੇ) ਸਾਰੇ ਸੂਰਮੇ ਅਰੜਾ ਕੇ ਪੈ ਗਏ।੯।

*ਚੌਪਈ*

ਜਿਹੜੇ ਵੀ (ਉਧਰ) ਨੂੰ ਵਧੇ, ਦਲਦਲ ਵਿਚ ਫਸ ਗਏ। ਉਨ੍ਹਾਂ ਨੂੰ ਇਸਤਰੀ ਨੇ ਤੁਰਤ ਪਕੜ ਲਿਆ। ਸਾਰਿਆਂ ਨੂੰ ਕਾਲਿਕਾ ਦੀ ਬਲੀ ਚੜ੍ਹਾ ਦਿੱਤਾ। ਸਾਰਿਆਂ ਦੇ ਤਾਜ ਅਤੇ ਘੋੜੇ ਖੋਹ ਲਏ।੧0।

*ਅੜਿਲ*

(ਉਸ ਨੇ) ਇਕ ਨੌਕਰ ਨੂੰ ਉਸ (ਵੈਰੀ ਧੜੇ) ਵਿਚ ਸਮਝਾ ਕੇ ਭੇਜ ਦਿੱਤਾ। ਉਸ ਨੂੰ ਚਿਤ ਦੀ ਗੱਲ ਸਮਝਾ ਕੇ ਦਸ ਦਿੱਤੀ ਕਿ ਤੂੰ ਉਨ੍ਹਾਂ ਨੂੰ ਸੰਘਣੇ ਬਨ ਵਿਚ ਲੈ ਆ। ਮੇਰੇ ਵਲੋਂ ਜਤਾ ਦੇਈਂ (ਕਿ ਤੁਹਾਨੂੰ) ਵੇਖ ਕੇ (ਡਰ ਦੇ ਮਾਰੇ) ਪਰਬਤ ਵਿਚ ਧਸ ਗਈ ਹੈ।੧੧।

ਸੁਨਤ ਮਨੁਖ ਇਹ ਬਾਤ ਤਹਾ ਤੇ ਤਹ ਗਯੋ।
ਤੁਮੈ ਬਤਾਵਤ ਰਾਹ ਭਾਖਿ ਲ੍ਯਾਵਤ ਭਯੋ।
ਸਕਲ ਸੂਰ ਚਿਤ ਮਾਝ ਅਧਿਕ ਹਰਖਤ ਭਏ।
ਹੋ ਭੇਦ ਅਭੇਦ ਨ ਲਹਿਯੋ ਸਕਲ ਬਨ ਮੈ ਗਏ। ੧੨।

ਧਸਿਯੋ ਕਟਕ ਬਨ ਮਾਝ ਦੂਤ ਲਖਿ ਪਾਇ ਕੈ।
ਭੇਦ ਦਯੋ ਰਾਨੀ ਕਹ ਤਬ ਤਿਨ ਆਇ ਕੈ।
ਬੰਦ ਦ੍ਵਾਰ ਪਰਬਤ ਕੇ ਕਰਿ ਦੋਊ ਲਏ।
ਹੋ ਕਾਟਿ ਕਾਟਿ ਕੈ ਨਾਕ ਜਾਨ ਗ੍ਰਿਹ ਕੌ ਦਏ। ੧੩।

ਬਿਮਨ ਭਏ ਬਹੁ ਬੀਰ ਭਾਜਿ ਰਨ ਤੇ ਚਲੇ।
ਸੈਯਦ ਮੁਗਲ ਪਠਾਨ ਸੇਖ ਸੂਰਾ ਭਲੇ।
ਡਾਰਿ ਡਾਰਿ ਹਥਿਯਾਰ ਭੇਖ ਤ੍ਰਿਯ ਧਾਰ ਹੀ।
ਹੋ ਲੀਜੈ ਪ੍ਰਾਨ ਉਬਾਰਿ ਇਹ ਭਾਤਿ ਉਚਾਰ ਹੀ। ੧੪।

ਭਜੇ ਬੀਰ ਤਹ ਤੇ ਇਕ ਠਾ ਉਤਰਤ ਭਏ।
ਮੁਸਕਮਤੀ ਰਾਨਿਯਹਿ ਨਿਰਖਿ ਸਭ ਹੀ ਲਏ।
ਕਾਟਿ ਨਦੀ ਤਿਹ ਊਪਰ ਦਈ ਚਲਾਇ ਕੈ।
ਹੋ ਬਾਜ ਤਾਜ ਰਾਜਨ ਜੁਤ ਦਏ ਬਹਾਇ ਕੈ। ੧੫।

ਮਾਰਿ ਫੌਜ ਇਕ ਦੀਨੋ ਦੂਤ ਪਠਾਇ ਕੈ।
ਜੈਨ ਖਾਨ ਜੂ ਬਰੋ ਸੁਤਾ ਕੋ ਆਇ ਕੈ।
ਹਮ ਹਜਰਤਿ ਕੇ ਸੰਗ ਨ ਰਨ ਕੀਨੋ ਬਨੈ।
ਹੋ ਸਭ ਮੰਤ੍ਰਿਨ ਅਰ ਮੋਰ ਰੁਚਿਤ ਯੌ ਹੀ ਮਨੈ। ੧੬।

ਜੈਨ ਖਾਨ ਮੂਰਖ ਸੁਨਿ ਏ ਬਚ ਫੂਲਿ ਗਯੋ।
ਸੂਰਬੀਰ ਲੈ ਸੰਗ ਭਲੇ ਤਿਤ ਜਾਤ ਭਯੋ।
ਤਾ ਕੀ ਦੁਹਿਤਾ ਬ੍ਯਾਹਿ ਅਬੈ ਘਰ ਆਇ ਹੌ।
ਹੋ ਇਨੈ ਬਾਂਹ ਅਪਨੀ ਹਜਰਤਹਿ ਮਿਲਾਇ ਹੌ। ੧੭।

*ਚੌਪਈ*

ਤਬ ਰਾਨੀ ਦਾਰੂ ਬਹੁ ਲਿਯੋ। ਤਰੈ ਬਿਛਾਇ ਭੂਮਿ ਕੇ ਦਿਯੋ।
ਊਪਰ ਤਨਿਕ ਬਾਰੂਅਹਿ ਡਾਰਿਯੋ। ਸੋ ਜਰਿ ਜਾਤ ਨ ਨੈਕੁ ਨਿਹਾਰਿਯੋ। ੧੮।

ਏਕ ਲੌਡਿਯਾ ਬੋਲਿ ਪਠਾਈ। ਖਾਰਨ ਪਰ ਕਹਿ ਸੁਤਾ ਬਿਠਾਈ।
ਪਠ੍ਯੋ ਮਨੁਖ ਖਾਨ ਅਬ ਆਵੈ। ਯਾਹਿ ਬ੍ਯਾਹਿ ਧਾਮ ਲੈ ਜਾਵੈ। ੧੯।

ਸੈਨ ਸਹਿਤ ਮੂਰਖ ਤਹ ਗਯੋ। ਭੇਦ ਅਭੇਦ ਨ ਪਾਵਤ ਭਯੋ।
ਜਬ ਰਾਨੀ ਜਾਨ੍ਯੋ ਜੜ ਆਯੋ। ਦਾਰੂਅਹਿ ਤੁਰਤ ਪਲੀਤਾ ਦ੍ਯਾਯੋ। ੨੦।

ਇਹ ਗੱਲ ਸੁਣ ਕੇ ਉਹ ਬੰਦਾ ਉਥੋਂ ਉਥੇ ਗਿਆ ਅਤੇ ਕਹਿਣ ਲਗਾ (ਕਿ ਮੈਂ) ਤੁਹਾਨੂੰ ਰਾਹ ਦਸਦਾ ਹਾਂ, (ਇਹ) ਕਹਿ ਕੇ (ਉਨ੍ਹਾਂ ਨੂੰ) ਲੈ ਆਇਆ। ਸਾਰੇ ਸੂਰਮੇ ਚਿਤ ਵਿਚ ਬਹੁਤ ਪ੍ਰਸੰਨ ਹੋ ਗਏ। (ਕਿਸੇ ਨੇ) ਭੇਦ ਅਭੇਦ ਨ ਸਮਝਿਆ ਅਤੇ ਸਾਰੇ ਬਨ ਵਿਚ ਚਲੇ ਗਏ।੧੨।

ਜਦੋਂ ਦੂਤ ਨੇ ਵੇਖ ਲਿਆ ਕਿ ਸੈਨਾ-ਦਲ ਬਨ ਵਿਚ ਧਸ ਗਿਆ ਹੈ ਤਦ ਉਸ ਨੇ ਰਾਣੀ ਨੂੰ ਆ ਕੇ ਸਾਰਾ ਭੇਦ ਦਸ ਦਿੱਤਾ। ਉਸ ਨੇ ਪਰਬਤ ਦੇ ਦੋਵੇਂ ਮਾਰਗ ਬੰਦ ਕਰ ਦਿੱਤੇ ਅਤੇ (ਉਨ੍ਹਾਂ ਦੇ) ਨਕ ਕਟ ਕਟ ਕੇ ਘਰਾਂ ਨੂੰ ਜਾਣ ਦਿੱਤਾ।੧੩।

ਬਹੁਤ ਸਾਰੇ ਸੂਰਮੇ ਦੁਖੀ ਹੋ ਕੇ (ਭਾਵ ਉਦਾਸ ਹੋ ਕੇ) ਰਣ-ਭੂਮੀ ਵਿਚੋਂ ਭਜ ਚਲੇ। ਇਨ੍ਹਾਂ ਵਿਚ ਸੈਯਦ, ਮੁਗ਼ਲ, ਪਠਾਣ, ਸ਼ੇਖ (ਜਾਤੀਆਂ ਦੇ) ਚੰਗੇ ਸੂਰਮੇ ਸਨ। ਉਹ ਇਸਤਰੀਆਂ ਦਾ ਭੇਸ ਧਾਰ ਕੇ ਹਥਿਆਰ ਸੁਟੀ ਜਾਂਦੇ ਸਨ ਅਤੇ ਇਸ ਤਰ੍ਹਾਂ ਕਹਿੰਦੇ ਸਨ, (ਕਿ ਸਾਡੇ) ਪ੍ਰਾਣ ਬਚਾ ਲਵੋ।੧੪।

ਬੀਰਾਂ ਨੇ ਉਥੋਂ ਭਜ ਕੇ ਇਕ ਥਾਂ ਉਤੇ ਠਿਕਾਣਾ ਕੀਤਾ। ਮੁਸ਼ਕਮਤੀ ਰਾਣੀ ਨੇ ਉਨ੍ਹਾਂ ਸਾਰਿਆਂ ਨੂੰ ਵੇਖ ਲਿਆ। (ਉਸ ਨੇ) ਨਦੀ ਕਟ ਕੇ ਉਨ੍ਹਾਂ ਵਲ ਚਲਾ ਦਿੱਤੀ। ਤਾਜਾਂ ਅਤੇ ਘੋੜਿਆਂ ਸਹਿਤ ਰਾਜਿਆਂ ਨੂੰ ਰੋੜ੍ਹ ਦਿੱਤਾ।੧੫।

ਫ਼ੌਜ ਨੂੰ ਮਾਰ ਕੇ ਇਕ ਦੂਤ ਭੇਜ ਦਿੱਤਾ ਕਿ ਜੈਨ ਖ਼ਾਨ ਜੀ! ਆ ਕੇ ਪੁੱਤਰੀ ਨੂੰ ਵਿਆਹ ਲਵੋ। ਸਾਡਾ ਬਾਦਸ਼ਾਹ ਨਾਲ ਯੁੱਧ ਕਰਨਾ ਨਹੀਂ ਬਣਦਾ। ਇਹੀ ਗੱਲ ਮੇਰੇ ਅਤੇ ਮੰਤ੍ਰੀਆਂ ਦੇ ਮਨ ਨੂੰ ਚੰਗੀ ਲਗਦੀ ਹੈ।੧੬।

ਜੈਨ ਖ਼ਾਨ ਮੂਰਖ ਇਹ ਗੱਲ ਸੁਣ ਕੇ ਫੁਲ ਗਿਆ। ਚੰਗੇ ਸੂਰਮੇ ਨਾਲ ਲੈ ਕੇ ਉਧਰ ਨੂੰ ਚਲ ਪਿਆ। (ਮਨ ਵਿਚ ਸੋਚ ਰਿਹਾ ਸੀ--) ਉਸ (ਰਾਜੇ) ਦੀ ਪੁੱਤਰੀ ਵਿਆਹ ਕੇ ਹੁਣੇ ਘਰ ਆਉਂਦਾ ਹਾਂ ਅਤੇ ਇਨ੍ਹਾਂ ਦੀ ਬਾਂਹ ਆਪਣੇ ਬਾਦਸ਼ਾਹ ਨਾਲ ਮਿਲਾਉਂਦਾ ਹਾਂ।੧੭।

*ਚੌਪਈ*

ਤਦ ਰਾਣੀ ਨੇ ਬਹੁਤ ਸਾਰਾ ਬਾਰੂਦ ('ਦਾਰੂ') ਲੈ ਲਿਆ ਅਤੇ (ਉਸ ਨੂੰ) ਹੇਠਾਂ ਧਰਤੀ ਉਤੇ ਵਿਛਾ ਦਿੱਤਾ। ਉਸ ਉਪਰ ਕੁਝ ਰੇਤ ਖਿਲਾਰ ਦਿੱਤੀ। (ਇਸ ਲਈ ਕਿ ਉਹ) ਸੜ ਤਾਂ ਜਾਵੇ, ਪਰ ਵੇਖਿਆ ਨ ਜਾ ਸਕੇ।੧੮।

(ਉਸ ਰਾਣੀ) ਨੇ ਇਕ ਦਾਸੀ ਨੂੰ ਬੁਲਾ ਲਿਆ ਅਤੇ ਧੀ ਕਹਿ ਕੇ (ਉਸ ਨੂੰ) ਖਾਰਿਆਂ ਉਤੇ ਬਿਠਾ ਦਿੱਤਾ ਹੈ। (ਉਸ ਨੇ) ਇਕ ਬੰਦਾ (ਖ਼ਾਨ ਵਲ) ਭੇਜਿਆ ਕਿ ਖ਼ਾਨ ਹੁਣ ਆਵੇ ਅਤੇ ਇਸ ਨੂੰ ਵਿਆਹ ਕੇ ਘਰ ਲੈ ਜਾਵੇ।੧੯।

ਮੂਰਖ (ਖ਼ਾਨ) ਸੈਨਾ ਸਹਿਤ ਉਥੇ ਗਿਆ। ਭੇਦ ਅਭੇਦ ਨੂੰ ਨ ਸਮਝ ਸਕਿਆ। ਜਦ ਰਾਣੀ ਨੇ ਜਾਣਿਆ ਕਿ ਮੂਰਖ ਆ ਗਿਆ ਹੈ, ਤਾਂ (ਰਾਣੀ ਨੇ) ਬਾਰੂਦ ਨੂੰ ਤੁਰਤ ਪਲੀਤਾ ਲਗਾ ਦਿੱਤਾ।੨੦।

*ਦੋਹਰਾ*

ਲਗੇ ਪਲੀਤਾ ਸੂਰ ਸਭ ਭ੍ਰਮੇ ਗਗਨ ਕੇ ਮਾਹਿ।
ਉਡਿ ਉਡਿ ਪਰੈ ਸਮੁੰਦ੍ਰ ਮੈ ਬਚ੍ਯੋ ਏਕਊ ਨਾਹਿ। ੨੧।
ਇਹ ਚਰਿਤ੍ਰ ਇਨ ਚੰਚਲਾ ਲੀਨੋ ਦੇਸ ਬਚਾਇ।
ਜੈਨ ਖਾਨ ਸੂਰਨ ਸਹਿਤ ਇਹ ਬਿਧਿ ਦਯੋ ਉਡਾਇ। ੨੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਾਤ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੦੭। ੩੯੧੮। ਅਫਜੂੰ।*

*ਦੋਹਰਾ*

ਏਕ ਰਾਵ ਕੀ ਪੁਤ੍ਰਿਕਾ ਅਟਪਲ ਦੇਵੀ ਨਾਮ।
ਬ੍ਯਾਹੀ ਏਕ ਨਰੇਸ਼ ਕੌ ਜਾ ਤੇ ਪੂਤ ਨ ਧਾਮ। ੧।

*ਚੌਪਈ*

ਰਾਜਾ ਜਤਨ ਕਰਤ ਬਹੁ ਭਯੋ। ਪੂਤ ਨ ਧਾਮ ਬਿਧਾਤੈ ਦਯੋ।
ਤਰੁਨ ਅਵਸਥਹਿ ਸਕਲ ਬਿਤਾਯੋ। ਬਿਰਧਾਪਨੋ ਅੰਤ ਗਤਿ ਆਯੋ। ੨।

ਤਬ ਤਰੁਨੀ ਰਾਨੀ ਸੋ ਭਈ। ਜਬ ਜ੍ਵਾਨੀ ਰਾਜਾ ਕੀ ਗਈ।
ਤਾ ਸੌ ਭੋਗ ਰਾਵ ਨਹਿ ਕਰਈ। ਯਾ ਤੇ ਅਤਿ ਅਬਲਾ ਜਿਯ ਜਰਈ। ੩।

*ਦੋਹਰਾ*

ਏਕ ਪੁਰਖ ਸੌ ਦੋਸਤੀ ਰਾਨੀ ਕਰੀ ਬਨਾਇ।
ਕਾਮ ਭੋਗ ਤਾ ਸੌ ਕਰੈ ਨਿਤਿ ਪ੍ਰਤਿ ਧਾਮ ਬੁਲਾਇ। ੪।

*ਚੌਪਈ*

ਤਾ ਕੌ ਧਰਮ ਭ੍ਰਾਤ ਠਹਰਾਯੋ। ਸਭ ਜਗ ਮਹਿ ਇਹ ਭਾਤਿ ਉਡਾਯੋ।
ਭਾਇ ਭਾਇ ਕਹਿ ਰੋਜ ਬੁਲਾਵੈ। ਕਾਮ ਕੇਲ ਰੁਚਿ ਮਾਨ ਕਮਾਵੈ। ੫।

ਜੌ ਯਾ ਤੇ ਮੋ ਕੌ ਸੁਤ ਹੋਈ। ਨ੍ਰਿਪ ਕੋ ਪੂਤ ਲਖੈ ਸਭ ਕੋਈ।
ਦੇਸ ਬਸੈ ਸਭ ਲੋਗ ਰਹੈ ਸੁਖ। ਹਮਰੋ ਮਿਟੈ ਚਿਤ ਕੋ ਸਭ ਦੁਖ। ੬।

*ਅੜਿਲ*

ਭਾਤਿ ਭਾਤਿ ਕੇ ਭੋਗ ਕਰਤ ਤਾ ਸੋ ਭਈ।
ਨ੍ਰਿਪ ਕੀ ਬਾਤ ਬਿਸਾਰਿ ਸਭੈ ਚਿਤ ਤੇ ਦਈ।
ਲਪਟਿ ਲਪਟਿ ਗਈ ਨੈਨਨ ਨੈਨ ਮਿਲਾਇ ਕੈ।
ਹੋ ਫਸਤ ਹਿਰਨ ਜ੍ਯੋ ਹਿਰਿਨ ਬਿਲੋਕਿ ਬਨਾਇ ਕੈ। ੭।

*ਦੋਹਰਾ*

ਪਲੀਤੇ ਨੂੰ (ਅੱਗ ਲਗਣ ਨਾਲ) ਸਾਰੇ ਸੂਰਮੇ ਆਕਾਸ਼ ਵਿਚ ਘੁੰਮਣ ਲਗੇ (ਅਰਥਾਤ- ਆਕਾਸ਼ ਵਲ ਉਡੇ ਗਏ) ਅਤੇ ਉਡ ਉਡ ਕੇ ਸਮੁੰਦਰ ਵਿਚ ਜਾ ਡਿਗੇ। (ਉਨ੍ਹਾਂ ਵਿਚੋਂ) ਇਕ ਵੀ ਨ ਬਚਿਆ।੨੧। ਇਸ ਚਰਿਤ੍ਰ ਨਾਲ ਇਸਤਰੀ ਨੇ ਆਪਣਾ ਦੇਸ ਬਚਾ ਲਿਆ ਜੈਨ ਖ਼ਾਨ ਨੂੰ ਸੂਰਮਿਆਂ ਸਮੇਤ ਇਸ ਢੰਗ ਨਾਲ ਉਡਾ ਦਿੱਤਾ।੨੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੦੭। ੩੯੧੮। ਚਲਦਾ।*

*ਦੋਹਰਾ*

ਇਕ ਰਾਜੇ ਦੀ ਪੁੱਤਰੀ ਦਾ ਨਾਂ ਅਟਪਲ ਦੇਵੀ ਸੀ। ਉਹ ਇਕ ਰਾਜੇ ਨੂੰ ਵਿਆਹੀ ਹੋਈ ਸੀ ਪਰ ਉਸ ਦੇ ਘਰ ਕੋਈ ਪੁੱਤਰ ਨਹੀਂ ਸੀ।੧।

*ਚੌਪਈ*

ਰਾਜੇ ਨੇ ਅਨੇਕ ਤਰ੍ਹਾਂ ਦੇ ਯਤਨ ਕੀਤੇ ਪਰ ਪਰਮਾਤਮਾ ਨੇ ਉਸ ਨੂੰ ਪੁੱਤਰ ਦੀ ਦਾਤ ਨ ਦਿੱਤੀ। (ਉਸ ਦੀ) ਸਾਰੀ ਜਵਾਨ ਅਵਸਥਾ ਖ਼ਤਮ ਹੋ ਗਈ ਅਤੇ ਅੰਤ ਨੂੰ ਬੁਢਾਪਾ ਆ ਗਿਆ।੨।

ਜਦ ਰਾਜੇ ਦੀ ਜਵਾਨੀ ਬੀਤ ਗਈ ਤਦ ਰਾਣੀ ਜਵਾਨ ਹੋ ਗਈ। ਉਸ ਨਾਲ ਰਾਜਾ ਭੋਗ ਨਹੀਂ ਕਰਦਾ ਸੀ ਜਿਸ ਕਰ ਕੇ ਇਸਤਰੀ ਮਨ ਵਿਚ ਬਹੁਤ ਸੜਦੀ ਸੀ (ਅਰਥਾਤ ਦੁਖੀ ਹੁੰਦੀ ਸੀ)।੩।

*ਦੋਹਰਾ*

ਰਾਨੀ ਨੇ ਇਕ ਮਰਦ ਨਾਲ ਦੋਸਤੀ ਕਾਇਮ ਕਰ ਲਈ। ਰੋਜ਼ ਘਰ ਬੁਲਾ ਕੇ ਉਸ ਨਾਲ ਕਾਮ ਭੋਗ ਕਰਦੀ।੪।

*ਚੌਪਈ*

ਉਸ ਨੂੰ ਧਰਮ ਦਾ ਭਰਾ ਮਿਥ ਕੇ ਸਾਰੇ ਸੰਸਾਰ ਵਿਚ ਇਸ ਗੱਲ ਨੂੰ ਧੁੰਮਾ ਦਿੱਤਾ। ਉਸ ਨੂੰ ਭਰਾ ਭਰਾ ਕਰ ਕੇ ਨਿੱਤ ਬੁਲਾਉਂਦੀ ਸੀ ਅਤੇ (ਉਸ ਨਾਲ) ਰੁਚੀ ਪੂਰਵਕ ਕਾਮ-ਕ੍ਰੀੜਾ ਕਰਦੀ ਸੀ।੫।

(ਰਾਣੀ ਸੋਚਦੀ ਕਿ) ਇਸ ਤੋਂ ਜੋ ਮੈਨੂੰ ਪੁੱਤਰ ਪੈਦਾ ਹੋਵੇਗਾ, ਉਸ ਨੂੰ ਸਭ ਕੋਈ ਰਾਜੇ ਦਾ ਪੁੱਤਰ ਸਮਝੇਗਾ। (ਇਸ ਨਾਲ) ਦੇਸ਼ ਵਸਦਾ ਰਹੇਗਾ, ਲੋਕੀਂ ਸੁਖ ਪੂਰਵਕ ਰਹਿਣਗੇ ਅਤੇ ਮੇਰੇ ਚਿਤ ਦਾ ਸਾਰਾ ਦੁਖ ਦੂਰ ਹੋ ਜਾਏਗਾ।੬।

*ਅੜਿਲ*

ਉਸ ਨਾਲ ਅਨੇਕ ਤਰ੍ਹਾਂ ਦੇ ਭੋਗ ਕਰਨ ਲਗੀ। ਰਾਜੇ ਦੀ ਸਾਰੀ ਗੱਲ (ਉਸ ਨੇ) ਮਨ ਤੋਂ ਭੁਲਾ ਦਿੱਤੀ। ਉਹ ਅੱਖਾਂ ਨਾਲ ਅੱਖਾਂ ਮਿਲਾ ਇਸ ਤਰ੍ਹਾਂ ਲਿਪਟਦੀ ਸੀ ਜਿਵੇਂ ਹਿਰਨ ਹਿਰਨੀ ਨੂੰ ਵੇਖ ਕੇ ਫਸ ਜਾਂਦਾ ਹੈ।੭।

ਇਤਕ ਦਿਨਨ ਰਾਜਾ ਜੁ ਦਿਵ ਕੇ ਲੋਕ ਗੇ।
ਨਸਟ ਰਾਜ ਲਖਿ ਲੋਗ ਅਤਿ ਆਕੁਲ ਹੋਤ ਭੈ।
ਤਬ ਰਾਨੀ ਮਿਤਵਾ ਕੌ ਲਯੋ ਬੁਲਾਇ ਕੈ।
ਹੋ ਦਯੋ ਰਾਜ ਕੋ ਸਾਜੁ ਜੁ ਛਤ੍ਰ ਫਿਰਾਇ ਕੈ। ੮।

*ਚੌਪਈ*

ਪੂਤ ਨ ਧਾਮ ਹਮਾਰੇ ਭਏ। ਰਾਜਾ ਦੇਵ ਲੋਕ ਕੌ ਗਏ।
ਰਾਜ ਇਹ ਭ੍ਰਾਤ ਹਮਾਰੋ ਕਰੋ। ਯਾ ਕੈ ਸੀਸ ਛਤ੍ਰ ਸੁਭ ਢਰੋ। ੯।

ਮੇਰੋ ਭ੍ਰਾਤ ਰਾਜ ਇਹ ਕਰੋ। ਅਤ੍ਰ ਪਤ੍ਰ ਯਾ ਕੇ ਸਿਰ ਢਰੋ।
ਸੂਰਬੀਰ ਆਗ੍ਯਾ ਸਭ ਕੈ ਹੈ। ਜਹਾ ਪਠੈਯੈ ਤਹ ਤੇ ਜੈ ਹੈ। ੧੦।

*ਦੋਹਰਾ*

ਰਾਨੀ ਐਸੋ ਬਚਨ ਕਹਿ ਦਯੋ ਜਾਰ ਕੌ ਰਾਜ।
ਮਿਤਵਾ ਕੌ ਰਾਜਾ ਕਿਯਾ ਫੇਰਿ ਛਤ੍ਰ ਦੈ ਸਾਜ। ੧੧।

*ਚੌਪਈ*

ਸੂਰਬੀਰ ਸਭ ਪਾਇ ਲਗਾਏ। ਗਾਉ ਗਾਉ ਚੌਧਰੀ ਬੁਲਾਏ।
ਦੈ ਸਿਰਪਾਉ ਬਿਦਾ ਕਰਿ ਦੀਨੇ। ਆਪਨ ਭੋਗ ਜਾਰ ਸੌ ਕੀਨੈ। ੧੨।

ਮੇਰੋ ਰਾਜ ਸੁਫਲ ਸਭ ਭਯੋ। ਸਭ ਧਨ ਰਾਜ ਮਿਤ੍ਰ ਕੌ ਦਯੋ।
ਮਿਤ੍ਰ ਅਰੁ ਮੋ ਮੈ ਭੇਦ ਨ ਹੋਈ। ਬਾਲ ਬ੍ਰਿਧ ਜਾਨਤ ਸਭ ਕੋਈ। ੧੩।

ਸਕਲ ਪ੍ਰਜਾ ਇਹ ਭਾਤਿ ਉਚਾਰੈ। ਬੈਠਿ ਸਦਨ ਮੈ ਮੰਤ੍ਰ ਬਿਚਾਰੈ।
ਨਸਟ ਰਾਜ ਰਾਨੀ ਲਖਿ ਲਯੋ। ਤਾ ਤੇ ਰਾਜ ਭ੍ਰਾਤ ਕੋ ਦਯੋ। ੧੪।

*ਦੋਹਰਾ*

ਕੇਲ ਕਰਤ ਰੀਝੀ ਅਧਿਕ ਹੇਰਿ ਤਰਨਿ ਤਰੁਨੰਗ।
ਰਾਜ ਸਾਜ ਤਾ ਤੇ ਦਯੋ ਇਹ ਚਰਿਤ੍ਰ ਕੇ ਸੰਗ। ੧੫।
ਨਸਟ ਹੋਤ ਤ੍ਰਿਯ ਰਾਜਿ ਲਖਿ ਕਿਯੋ ਭ੍ਰਾਤ ਕੌ ਦਾਨ।
ਲੋਗ ਮੂੜ ਐਸੇ ਕਹੈ ਸਕੈ ਨ ਭੇਦ ਪਛਾਨ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਆਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੦੮। ੩੯੩੪। ਅਫਜੂੰ।*

*ਦੋਹਰਾ*

ਧਾਰਾ ਨਗਰੀ ਕੋ ਰਹੈ ਭਰਥਰਿ ਰਾਵ ਸੁਜਾਨ।
ਦੋ ਦ੍ਵਾਦਸ ਬਿਦ੍ਯਾ ਨਿਪੁਨ ਸੂਰਬੀਰ ਬਲਵਾਨ। ੧।

ਇਨ੍ਹਾਂ ਦਿਨਾਂ ਵਿਚ ਹੀ ਰਾਜਾ ਸਵਰਗ ਸਿਧਾਰ ਗਿਆ। ਰਾਜ ਨੂੰ ਬਰਬਾਦ ਹੁੰਦਿਆਂ ਵੇਖ ਕੇ ਲੋਕੀਂ ਵਿਆਕੁਲ ਹੋ ਗਏ। ਤਦ ਰਾਣੀ ਨੇ ਮਿਤਰ ਨੂੰ ਬੁਲਾ ਲਿਆ ਅਤੇ ਉਸ ਨੂੰ ਛਤ੍ਰ ਧਾਰਨ ਕਰਵਾ ਕੇ ਰਾਜ-ਪਾਟ ਸੌਂਪ ਦਿੱਤਾ।੮।

*ਚੌਪਈ*

ਸਾਡੇ ਘਰ ਕੋਈ ਪੁੱਤਰ ਨਹੀਂ ਹੋਇਆ ਅਤੇ ਰਾਜਾ ਜੀ ਸਵਰਗ ਸਿਧਾਰ ਗਏ ਹਨ। ਹੁਣ ਇਹ ਮੇਰਾ ਭਰਾ ਰਾਜ ਕਰੇਗਾ ਅਤੇ ਇਸ ਦੇ ਸਿਰ ਉਤੇ ਸੁਭ ਛਤ੍ਰ ਝੁਲੇਗਾ।੯।

(ਹੁਣ) ਮੇਰਾ ਇਹ ਭਰਾ ਰਾਜ ਕਰੇਗਾ ਅਤੇ ਚੌਰ ਤੇ ਛਤ੍ਰ ਇਸ ਦੇ ਸਿਰ ਉਤੇ ਝੁਲੇਗਾ। ਸਾਰੇ ਸੂਰਬੀਰਾਂ ਨੂੰ ਆਗਿਆ ਕਰੇਗਾ। ਜਿਥੇ ਭੇਜੇਗਾ, ਉਥੇ ਜਾਣਗੇ।੧0।

*ਦੋਹਰਾ*

ਰਾਣੀ ਨੇ ਇਸ ਤਰ੍ਹਾਂ ਬੋਲ ਕਹਿ ਕੇ (ਆਪਣੇ) ਯਾਰ ਨੂੰ ਰਾਜ ਦੇ ਦਿੱਤਾ। ਮਿਤਰ ਨੂੰ ਛਤ੍ਰ ਅਤੇ ਰਾਜ-ਸਾਜ ਦੇ ਕੇ ਰਾਜਾ ਬਣਾ ਦਿੱਤਾ।੧੧।

*ਚੌਪਈ*

ਸਾਰਿਆਂ ਸੂਰਮਿਆਂ ਨੂੰ (ਉਸ ਨੇ ਯਾਰ ਦੇ) ਪੈਰੀਂ ਪਵਾਇਆ ਅਤੇ ਪਿੰਡ ਪਿੰਡ ਦੇ ਚੌਧਰੀ ਬੁਲਵਾਏ। ਉਨ੍ਹਾਂ ਨੂੰ ਸਿਰੋਪੇ ਦੇ ਕੇ ਵਾਪਸ ਭੇਜ ਦਿੱਤਾ ਅਤੇ ਆਪ ਯਾਰ ਨਾਲ ਭੋਗ ਕਰਨ ਲਗੀ।੧੨।

(ਹੁਣ) ਮੇਰਾ ਰਾਜ ਸਫਲ ਹੋ ਗਿਆ (ਅਤੇ ਇਸ ਤਰ੍ਹਾਂ) ਸਾਰਾ ਧਨ ਅਤੇ ਰਾਜ ਮਿਤਰ ਨੂੰ ਦੇ ਦਿੱਤਾ। (ਕਹਿਣ ਲਗੀ--) ਮੇਰੇ ਅਤੇ ਮਿਤਰ ਵਿਚ ਕੋਈ ਭੇਦ ਨਹੀਂ ਹੈ। (ਇਹ ਗੱਲ) ਸਾਰੇ ਬਾਲ ਅਤੇ ਬਿਰਧ ਜਾਣਦੇ ਹਨ।੧੩।

ਸਾਰੀ ਪ੍ਰਜਾ ਇਸ ਤਰ੍ਹਾਂ ਕਹਿ ਰਹੀ ਸੀ ਅਤੇ ਸਭਾ-ਸਦਨ ਵਿਚ ਬੈਠ ਕੇ ਵਿਚਾਰ ਕਰ ਰਹੀ ਸੀ ਕਿ ਰਾਣੀ ਨੇ ਰਾਜ ਨੂੰ ਬਰਬਾਦ ਹੁੰਦਿਆਂ ਵੇਖ ਲਿਆ, ਇਸ ਲਈ ਰਾਜ ਭਰਾ ਨੂੰ ਦੇ ਦਿੱਤਾ।੧੪।

*ਦੋਹਰਾ*

ਰਾਣੀ (ਆਪਣੇ ਯਾਰ ਦੇ) ਜਵਾਨ ਸ਼ਰੀਰ ਨੂੰ ਵੇਖ ਕੇ ਕੇਲ-ਕ੍ਰੀੜਾ ਕਰਦੀ ਹੋਈ ਬਹੁਤ ਪ੍ਰਸੰਨ ਹੋਈ। ਉਸ ਨੂੰ ਇਹ ਚਰਿਤ੍ਰ ਖੇਡ ਕੇ ਰਾਜ-ਪਾਟ ਦੇ ਦਿੱਤਾ।੧੫। ਮੂਰਖ ਲੋਕ ਇਸ ਤਰ੍ਹਾਂ ਕਹਿ ਰਹੇ ਸਨ ਕਿ ਬਰਬਾਦ ਹੁੰਦਿਆਂ ਵੇਖ ਕੇ (ਰਾਣੀ ਨੇ) ਰਾਜ ਭਰਾ ਨੂੰ ਪ੍ਰਦਾਨ ਕਰ ਦਿੱਤਾ। ਪਰ ਉਹ ਵਾਸਤਵਿਕ ਭੇਦ ਨੂੰ ਨ ਸਮਝ ਸਕੇ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨0੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨0੮। ੩੯੩੪। ਚਲਦਾ।*

*ਦੋਹਰਾ*

ਧਾਰਾ ਨਗਰ ਵਿਚ ਭਰਥਰੀ ਨਾਂ ਦਾ ਇਕ ਸੁਜਾਨ ਰਾਜਾ ਰਹਿੰਦਾ ਸੀ। ਉਹ ਚੌਦਾਂ ਵਿਦਿਆਵਾਂ ਵਿਚ ਨਿਪੁਣ ਅਤੇ ਸੂਰਵੀਰ ਤੇ ਬਲਵਾਨ ਸੀ।੧।

*ਚੌਪਈ*

ਭਾਨ ਮਤੀ ਤਾ ਕੇ ਬਰ ਨਾਰੀ। ਪਿੰਗੁਲ ਦੇਇ ਪ੍ਰਾਨਨਿ ਤੇ ਪ੍ਯਾਰੀ।
ਅਪ੍ਰਮਾਨ ਭਾ ਰਾਨੀ ਸੋਹੈ। ਦੇਵ ਅਦੇਵ ਸੁਤਾ ਢਿਗ ਕੋ ਹੈ। ੨।

*ਦੋਹਰਾ*

ਭਾਨ ਮਤੀ ਕੀ ਅਧਿਕ ਛਬਿ ਜਲ ਥਲ ਰਹੀ ਸਮਾਇ।
ਦੇਵ ਦਿਵਾਨੇ ਲਖਿ ਭਏ ਦਾਨਵ ਗਏ ਬਿਕਾਇ। ੩।
ਔਰ ਪਿੰਗੁਲਾਮਤੀ ਕੀ ਸੋਭਾ ਲਖੀ ਅਪਾਰ।
ਗੜਿ ਚਤੁਰਾਨਨ ਤਵਨ ਸਮ ਔਰ ਨ ਸਕਿਯੋ ਸੁਧਾਰ। ੪।

*ਚੌਪਈ*

ਏਕ ਦਿਵਸ ਨ੍ਰਿਪ ਗਯੋ ਸਿਕਾਰਾ। ਚਿਤ ਭੀਤਰ ਇਹ ਭਾਤਿ ਬਿਚਾਰਾ।
ਬਸਤ੍ਰ ਬੋਰਿ ਸ੍ਰੋਨਤਹਿ ਪਠਾਏ। ਕਹਿਯੋ ਸਿੰਘ ਭਰਥਰ ਹਰਿ ਘਾਏ। ੫।

ਬਸਤ੍ਰ ਭ੍ਰਿਤ ਲੈ ਸਦਨ ਸਿਧਾਰਿਯੋ। ਉਚਰਿਯੋ ਆਜੁ ਸਿੰਘ ਨ੍ਰਿਪ ਮਾਰਿਯੋ।
ਰਾਨੀ ਉਦਿਤ ਜਰਨ ਕੌ ਭਈ। ਹਾਇ ਉਚਰਿ ਪਿੰਗਲ ਮਰਿ ਗਈ। ੬।

*ਦੋਹਰਾ*

ਤ੍ਰਿਯਾ ਨ ਤਵਨ ਸਰਾਹੀਯਹਿ ਕਰਤ ਅਗਨਿ ਮੈ ਪਯਾਨ।
ਧੰਨ੍ਯ ਧੰਨ੍ਯ ਅਬਲਾ ਤੇਈ ਬਧਤ ਬਿਰਹ ਕੇ ਬਾਨ। ੭।

*ਅੜਿਲ*

ਖੇਲਿ ਅਖੇਟਕ ਜਬ ਭਰਥਰਿ ਘਰਿ ਆਇਯੋ।
ਹਾਇ ਕਰਤ ਪਿੰਗੁਲਾ ਮਰੀ ਸੁਨਿ ਪਾਇਯੋ।
ਡਾਰਿ ਡਾਰਿ ਸਿਰ ਧੂਰਿ ਹਾਇ ਰਾਜਾ ਕਹੈ।
ਹੋ ਪਠੈ ਬਸਤ੍ਰ ਜਿਹ ਸਮੈ ਸਮੋ ਸੌ ਨ ਲਹੈ। ੮।

*ਚੌਪਈ*

ਕੈ ਮੈ ਆਜੁ ਕਟਾਰੀ ਮਾਰੌ। ਹ੍ਵੈ ਜੋਗੀ ਸਭ ਹੀ ਘਰ ਜਾਰੌ।
ਧ੍ਰਿਗ ਮੇਰੋ ਜਿਯਬੋ ਜਗ ਮਾਹੀ। ਜਾ ਕੇ ਨਾਰਿ ਪਿੰਗੁਲਾ ਨਾਹੀ। ੯।

*ਦੋਹਰਾ*

ਜੋ ਭੂਖਨ ਬਹੁ ਮੋਲ ਕੇ ਅੰਗਨ ਅਧਿਕ ਸੁਹਾਹਿ।
ਤੇ ਅਬ ਨਾਗਨਿ ਸੇ ਭਏ ਕਾਟਿ ਕਾਟਿ ਤਨ ਖਾਹਿ। ੧੦।

*ਸਵੈਯਾ*

ਬਾਂਕ ਸੀ ਬੀਨ ਸਿੰਗਾਰ ਅੰਗਾਰ ਸੇ ਤਾਲ ਮ੍ਰਿਦੰਗ ਕ੍ਰਿਪਾਨ ਕਟਾਰੇ।
ਜ੍ਵਾਲ ਸੀ ਜੌਨਿ ਜੁਡਾਈ ਸੀ ਜੇਬ ਸਖੀ ਘਨਸਾਰ ਕਿਸਾਰ ਕੇ ਆਰੇ।

*ਚੌਪਈ*

ਉਸ ਦੀ ਭਾਨ ਮਤੀ ਨਾਂ ਦੀ ਸੁੰਦਰ ਰਾਣੀ ਸੀ ਅਤੇ ਪਿੰਗੁਲ ਦੇਵੀ ਵੀ ਪ੍ਰਾਣਾਂ ਤੋਂ ਪਿਆਰੀ ਸੀ। ਰਾਣੀਆਂ ਦੀ ਅਨੂਪਮ ਸੁੰਦਰਤਾ ਸ਼ੋਭਦੀ ਸੀ। ਉਨ੍ਹਾਂ ਸਾਹਮਣੇ ਦੇਵਤਿਆਂ ਅਤੇ ਦੈਂਤਾਂ ਦੀਆਂ ਪੁੱਤਰੀਆਂ ਭਲਾ ਕੀ ਸਨ।੨।

*ਦੋਹਰਾ*

ਭਾਨ ਮਤੀ ਦੀ ਬਹੁਤ ਅਧਿਕ ਸੁੰਦਰਤਾ ਜਲ ਥਲ ਵਿਚ ਸਮਾ ਰਹੀ ਸੀ। ਜਿਸ ਨੂੰ ਵੇਖ ਕੇ ਦੇਵਤੇ ਦੀਵਾਨੇ ਹੋ ਗਏ ਸਨ ਅਤੇ ਦੈਂਤ ਤਾਂ (ਸਮਝੋ) ਵਿਕ ਹੀ ਗਏ ਸਨ।੩। ਅਤੇ ਪਿੰਗੁਲਮਤੀ ਦੀ ਸ਼ੋਭਾ ਵੀ ਅਪਰ ਅਪਾਰ ਦਿਸਦੀ ਸੀ। (ਉਸ ਨੂੰ) ਬ੍ਰਹਮਾ ਨੇ ਬਣਾ ਕੇ ਫਿਰ ਉਸ ਵਰਗੀ ਹੋਰ ਕੋਈ ਨ ਬਣਾ ਸਕਿਆ।੪।

*ਚੌਪਈ*

ਇਕ ਦਿਨ ਰਾਜਾ ਸ਼ਿਕਾਰ ਲਈ ਗਿਆ ਅਤੇ ਮਨ ਵਿਚ ਇਸ ਤਰ੍ਹਾਂ ਵਿਚਾਰ ਕੀਤਾ। (ਉਸ ਨੇ ਆਪਣੇ) ਬਸਤ੍ਰ ਲਹੂ ਵਿਚ ਡਬੋ ਕੇ (ਘਰ) ਭੇਜ ਦਿੱਤੇ ਅਤੇ ਕਹਿਲਵਾ ਭੇਜਿਆ ਕਿ ਸ਼ੇਰ ਭਰਥਰ ਹਰਿ ਨੂੰ ਖਾ ਗਿਆ ਹੈ।੫।

ਬਸਤ੍ਰ ਲੈ ਕੇ ਸੇਵਕ ਮਹੱਲ ਵਿਚ ਗਿਆ ਅਤੇ (ਜਾ ਕੇ) ਕਹਿਣ ਲਗਾ ਕਿ ਅਜ ਸ਼ੇਰ ਨੇ ਰਾਜੇ ਨੂੰ ਮਾਰ ਦਿੱਤਾ ਹੈ। ਰਾਣੀ (ਭਾਨ ਮਤੀ) ਸੜ ਮਰਨ ਲਈ ਤਤਪਰ ਹੋ ਗਈ ਅਤੇ ਪਿੰਗੁਲਮਤੀ (ਕੇਵਲ) ਹਾਇ ਕਹਿ ਕੇ ਮਰ ਗਈ।੬।

*ਦੋਹਰਾ*

ਉਸ ਇਸਤਰੀ ਦੀ ਸ਼ਲਾਘਾ ਨਹੀਂ ਕਰਨੀ ਚਾਹੀਦੀ ਜੋ ਅਗਨੀ ਵਿਚ ਪ੍ਰਵੇਸ਼ ਕਰਦੀ ਹੈ। ਧੰਨ ਧੰਨ ਤਾਂ ਉਹ ਇਸਤਰੀ ਹੈ ਜੋ ਬਿਰਹੋਂ ਦੇ ਬਾਣ ਨਾਲ ਹੀ ਵਿੰਨ੍ਹੀ ਜਾਂਦੀ ਹੈ।੭।

*ਅੜਿਲ*

ਸ਼ਿਕਾਰ ਖੇਡ ਕੇ ਜਦ ਭਰਥਰੀ ਘਰ ਪਰਤਿਆ (ਤਾਂ ਉਸ ਨੇ) ਸੁਣਿਆ ਕਿ ਪਿੰਗੁਲਾਮਤੀ 'ਹਾਇ' ਕਹਿੰਦੀ ਹੋਈ ਮਰ ਗਈ ਹੈ। ਸਿਰ ਵਿਚ ਖੇਹ ਪਾ ਪਾ ਕੇ ਰਾਜਾ ਹਾਇ ਹਾਇ ਕਹਿਣ ਲਗਾ ਕਿ ਉਹ ਸਮਾਂ ਹੁਣ ਹੱਥ ਨਹੀਂ ਆਉਂਦਾ ਜਿਸ ਸਮੇਂ ਮੈਂ ਬਸਤ੍ਰ ਘਰ ਭੇਜੇ ਸਨ।੮।

*ਚੌਪਈ*

ਜਾਂ ਤਾਂ ਮੈਂ ਕਟਾਰੀ ਮਾਰ ਕੇ ਮਰ ਜਾਵਾਂਗਾ, ਜਾਂ ਜੋਗੀ ਬਣ ਕੇ ਸਾਰਾ ਘਰ ਸਾੜ ਦਿਆਂਗਾ। ਜਗਤ ਵਿਚ ਮੇਰੇ ਜੀਣੇ ਨੂੰ ਧਿੱਕਾਰ ਹੈ ਜਿਸ ਦੇ (ਘਰ) ਪਿੰਗੁਲਾ ਰਾਣੀ ਨਹੀਂ ਹੈ।੯।

*ਦੋਹਰਾ*

ਜੋ ਵਡ-ਮੁਲੇ ਗਹਿਣੇ ਅੰਗਾਂ ਨੂੰ ਬਹੁਤ ਸੁਸਜਿਤ ਕਰਦੇ ਸਨ, ਉਹ ਹੁਣ ਨਾਗਾਂ ਵਰਗੇ ਹੋ ਗਏ ਹਨ ਅਤੇ ਸ਼ਰੀਰ ਨੂੰ ਕਟ ਕਟ ਕੇ ਖਾਂਦੇ ਹਨ।੧੦।

*ਸਵੈਯਾ*

ਹੇ ਸਖੀ! ਬੀਨ 'ਬਾਂਕ' (ਤਲਵਾਰ) ਵਰਗੀ, ਸ਼ਿੰਗਾਰ ਅੰਗਾਰਿਆਂ ਜਿਹੇ ਅਤੇ ਤਾਲ ਤੇ ਮ੍ਰਿਦੰਗ ਕ੍ਰਿਪਾਨ ਅਤੇ ਕਟਾਰ ਦੇ ਸਮਾਨ ਲਗਦੇ ਸਨ। ਚਾਂਦਨੀ ਅੱਗ ਵਰਗੀ, ਸੁੰਦਰਤਾ ('ਜੇਬ') ਕੁਹਰੇ ('ਜੁਡਾਈ') ਜਿਹੀ ਅਤੇ ਮੁਸ਼ਕ ਕਪੂਰ ਆਰੇ ਦੇ ਤਿਖੇ ਦੰਦਿਆਂ (ਨੋਕਾਂ) ਦੇ

ਰੋਗ ਸੋ ਰਾਗ ਬਿਰਾਗ ਸੋ ਬੋਲ ਬਬਾਰਿਦ ਬੂੰਦਨ ਬਾਨ ਬਿਸਾਰੇ।
ਬਾਨ ਸੇ ਬੈਨ ਭਾਲਾ ਜੈਸੇ ਭੂਖਨ ਹਾਰਨ ਹੋਹਿ ਭੁਜੰਗਨ ਕਾਰੇ। ੧੧।

ਬਾਂਕ ਸੇ ਬੈਨ ਬ੍ਰਿਲਾਪ ਸੇ ਬਾਰਨ ਬ੍ਯਾਧ ਸੀ ਬਾਸ ਬਿਯਾਰ ਬਹੀ ਰੀ।
ਕਾਕ ਸੀ ਕੋਕਿਲ ਕੂਕ ਕਰਾਲ ਮ੍ਰਿਨਾਲ ਕਿ ਬ੍ਯਾਲ ਘਰੀ ਕਿ ਛੁਰੀ ਰੀ।
ਭਾਰ ਸੀ ਭੌਨ ਭਯਾਨਕ ਭੂਖਨ ਜੌਨ ਕੀ ਜ੍ਵਾਲ ਸੌ ਜਾਤ ਜਰੀ ਰੀ।
ਬਾਨ ਸੀ ਬੀਨ ਬਿਨਾ ਉਹਿ ਬਾਲ ਬਸੰਤ ਕੋ ਅੰਤਕਿ ਅੰਤ ਸਖੀ ਰੀ। ੧੨।

ਬੈਰੀ ਸੀ ਬ੍ਯਾਰ ਬ੍ਰਿਲਾਪ ਸੌ ਬੋਲ ਬਬਾਨ ਸੀ ਬੀਨ ਬਜੰਤ ਬਿਥਾਰੇ।
ਜੰਗ ਸੇ ਜੰਗ ਮੁਚੰਗ ਦੁਖੰਗ ਅਨੰਗ ਕਿ ਅੰਕਸੁ ਆਕ ਕਿਆਰੇ।
ਚਾਂਦਨੀ ਚੰਦ ਚਿਤਾ ਚਹੂੰ ਓਰ ਸੁ ਕੋਕਿਲਾ ਕੂਕ ਕਿ ਹੂਕ ਸੀ ਮਾਰੇ।
ਭਾਰ ਸੇ ਭੌਨ ਭਯਾਨਕ ਭੂਖਨ ਫੂਲੇ ਨ ਫੂਲ ਫਨੀ ਫਨਿਯਾਰੇ। ੧੩।

*ਚੌਪਈ*

ਹੋ ਹਠਿ ਹਾਥ ਸਿੰਧੌਰਾ ਧਰਿ ਹੌ। ਪਿੰਗੁਲ ਹੇਤ ਅਗਨਿ ਮਹਿ ਜਰਿ ਹੌ।
ਜੌ ਇਹ ਆਜੁ ਚੰਚਲਾ ਜੀਯੈ। ਤਬ ਭਰਥਰੀ ਪਾਨਿ ਕੌ ਪੀਯੈ। ੧੪।

*ਅੜਿਲ*

ਤਬ ਤਹ ਗੋਰਖਨਾਥ ਪਹੂੰਚ੍ਯੋ ਆਇ ਕੈ।
ਨ੍ਰਿਪ ਪ੍ਰਤਿ ਕਹਿਯੋ ਅਦੇਸੁ ਸੁ ਨਾਦ ਬਜਾਇ ਕੈ।
ਰਾਨੀ ਦਈ ਜਿਵਾਇ ਸਰੂਪ ਅਨੇਕ ਧਰਿ।
ਹੋ ਸੁਨਹੋ ਭਰਥਰਿ ਰਾਵ ਲੇਹੁ ਗਹਿ ਏਕ ਕਰੁ। ੧੫।

*ਭਰਥਰਿ ਬਾਚ*
*ਦੋਹਰਾ*

ਕਾਹ ਗਹੌ ਕੌਨੇ ਤਜੌ ਚਿਤ ਮੈ ਕਰੈ ਬਿਬੇਕ।
ਸਭੈ ਪਿੰਗੁਲਾ ਕੀ ਪ੍ਰਭਾ ਰਾਨੀ ਭਈ ਅਨੇਕ। ੧੬।

*ਅੜਿਲ*

ਯੌ ਕਹਿ ਗੋਰਖ ਨਾਥ ਤਹਾ ਤੇ ਜਾਤ ਭਯੋ।
ਭਾਨ ਮਤੀ ਕੋ ਚਿਤ ਚੰਡਾਰ ਇਕ ਹਰ ਲਿਯੋ।
ਤਾ ਦਿਨ ਤੇ ਰਾਜਾ ਕੌ ਦਿਯੋ ਭੁਲਾਇ ਕੈ।
ਹੋ ਰਾਨੀ ਨੀਚ ਕੇ ਰੂਪ ਰਹੀ ਉਰਝਾਇ ਕੈ। ੧੭।

ਸਮਾਨ ਹਨ। ਰਾਗ ਰੋਗ ਵਰਗਾ, ਬੋਲ ਬੈਰਾਗ ਜਿਹੇ, ਬਦਲ ਦੀਆਂ ਕਣੀਆਂ ਵਿਸ਼-ਬੁਝੇ ਤੀਰਾਂ ਦੇ ਸਮਾਨ ਹਨ। ਬੋਲ ਤੀਰਾਂ ਵਰਗੇ, ਗਹਿਣੇ ਭਾਲਿਆਂ ਜਿਹੇ ਅਤੇ ਹਾਰ ਕਾਲੇ ਸੱਪਾਂ ਦੇ ਸਮਾਨ ਹੋ ਗਏ ਹਨ।੧੧।

ਹੇ ਸਖੀ! ਬੋਲ ਤਲਵਾਰ ਵਰਗੇ, ਵਾਜਿਆਂ ਦੀ ਧੁਨ ('ਬਾਰਨ') ਵਿਰਲਾਪ ਦੇ ਸਮਾਨ ਅਤੇ ਵਗਦੀ ਹੋਈ ਹਵਾ ਦੀ ਬਾਸ ਵੱਡੇ ਰੋਗ ਜਿਹੀ ਲਗਦੀ ਹੈ। ਕੋਇਲ ਦੀ ਕੂਕ ਕਰਕਸ਼ ਕਾਂ ਕਾਂ ਵਰਗੀ, ਕਮਲ ਦੀ ਡੰਡੀ ਸੱਪ ਜਿਹੀ ਅਤੇ ਇਕ ਘੜੀ ਛੁਰੀ ਦੇ ਸਮਾਨ ਹੈ। ਭੌਆਂ ('ਭੌਨ') ਭਠੀ ਵਰਗੀਆਂ (ਲਗਦੀਆਂ ਹਨ), ਗਹਿਣੇ ਭਿਆਨਕ (ਪ੍ਰਤੀਤ ਹੁੰਦੇ ਹਨ) ਅਤੇ ਚੰਨ ਦੀ ਚਾਨਣੀ ਨਾਲ ਸੜਦੀ ਜਾ ਰਹੀ ਹਾਂ। ਬੀਨ ਤੀਰ ਵਰਗੀ ਲਗਦੀ ਹੈ ਅਤੇ ਉਸ ਇਸਤਰੀ ਤੋਂ ਬਿਨਾ ਬਸੰਤ ਤਾਂ ਮਾਨੋ ਅੰਤ ਹੀ ਹੋ ਗਿਆ ਹੋਵੇ।੧੨।

ਪੌਣ ਵੈਰੀ ਵਰਗੀ, ਬੋਲ ਵਿਰਲਾਪ ਵਰਗੇ, ਬੀਨ ਬਾਣ ਦੇ ਸਮਾਨ ਵਿਅਰਥ ਵਿਚ ਵਜਦੀ ਹੈ। ਸੰਖ ਯੁੱਧ ਵਰਗੇ, ਮੁਚੰਗ ਸ਼ਰੀਰ ਨੂੰ ਦੁਖ ਦੇਣ ਵਾਲਾ ('ਦੁਖੰਗ') ਹੈ ਅਤੇ ਕਾਮ ਦੇਵ ਦਾ ਦਬਾਓ ਅੱਕ ਵਰਗਾ ਦੁਖਦਾਈ ਜਾਂ ਕੌੜਾ ('ਕਿਆਰੇ') ਹੈ। ਚੌਹਾਂ ਪਾਸਿਆਂ ਵਿਚ ਪਸਰੀ ਹੋਈ ਚਾਂਦਨੀ ਚਿਤਾ ਵਰਗੀ ਲਗਦੀ ਹੈ ਅਤੇ ਕੋਇਲ ਦਾ ਕੂਕ ਮਾਰਨਾ ਪੀੜ ਦੀ ਕਸਕ ਦੇ ਸਮਾਨ ਹੈ। ਭਵਨ ਭਠੀ ਵਰਗੇ, ਗਹਿਣੇ ਭਿਆਨਕ ਹਨ ਖਿੜੇ ਹੋਏ ਫੂਲ ਫੂਲ ਨਹੀਂ, ਸਗੋਂ ਸੱਪਾਂ ਦੇ ਫਨ ਦੇ ਸਮਾਨ ਹਨ।੧੩।

*ਚੌਪਈ*

ਮੈਂ ਹਠ ਪੂਰਵਕ ਹੱਥ ਵਿਚ ਸਿੰਧੌਰਾ ਧਾਰਨ ਕਰ ਕੇ ਪਿੰਗੁਲਮਤੀ ਲਈ ਅਗਨੀ ਵਿਚ ਸੜਾਂਗਾ। ਜੇ ਇਹ ਇਸਤਰੀ ਅਜ ਜੀ ਪਏ, ਤਦ ਭਰਥਰੀ ਪਾਣੀ ਗ੍ਰਹਿਣ ਕਰੇਗਾ।੧੪।

*ਅੜਿਲ*

ਤਦ ਉਥੇ ਗੋਰਖਨਾਥ ਆ ਪਹੁੰਚਿਆ। (ਉਸ ਨੇ) ਸਿੰਗੀ ਵਜਾ ਕੇ ਰਾਜੇ ਪ੍ਰਤਿ 'ਆਦੇਸ' ਦਿੱਤਾ। (ਗੋਰਖਨਾਥ ਨੇ) ਰਾਣੀ ਨੂੰ ਅਨੇਕ ਸਰੂਪ ਧਾਰਨ ਕਰ ਕੇ ਜੀਵਿਤ ਕਰ ਦਿੱਤਾ। ਹੇ ਭਰਥਰੀ ਰਾਜੇ! ਸੁਣੋ, (ਇਨ੍ਹਾਂ ਵਿਚੋਂ ) ਹੱਥ ਨਾਲ ਇਕ ਪਕੜ ਲਵੋ।੧੫।

*ਭਰਥਰੀ ਨੇ ਕਿਹਾ--*

*ਦੋਹਰਾ*

ਕਿਸ ਨੂੰ ਪਕੜਾਂ ਅਤੇ ਕਿਹੜੀ ਨੂੰ ਛਡਾਂ, (ਮੈਂ) ਚਿਤ ਵਿਚ ਸੋਚ ਕਰ ਰਿਹਾ ਹਾਂ। ਸਾਰੀਆਂ ਹੀ ਪਿੰਗੁਲਾ ਦੀ ਸੁੰਦਰਤਾ ਵਰਗੀਆਂ ਅਨੇਕ ਰਾਣੀਆਂ ਬਣ ਗਈਆਂ ਹਨ।੧੬।

*ਅੜਿਲ*

ਇਹ ਕਹਿ ਕੇ ਗੋਰਖ ਨਾਥ ਉਥੋਂ ਚਲਿਆ ਗਿਆ। (ਇਧਰ) ਭਾਨ ਮਤੀ ਦਾ ਚਿਤ ਇਕ ਚੰਡਾਲ ਨੇ ਹਰ ਲਿਆ। ਉਸ ਦਿਨ ਤੋਂ (ਰਾਣੀ ਨੇ) ਰਾਜੇ ਨੂੰ ਭੁਲਾ ਦਿੱਤਾ। ਰਾਣੀ (ਉਸ) ਨੀਚ ਦੇ ਰੂਪ ਵਿਚ ਉਲਝ ਕੇ ਰਹਿ ਗਈ।੧੭।

*ਦੋਹਰਾ*

ਦੂਤਮਤੀ ਦਾਸੀ ਹੁਤੀ ਤਬ ਹੀ ਲਈ ਬੁਲਾਇ।
ਪਠੈ ਦੇਤ ਭੀ ਨੀਚ ਸੌ ਪਰਮ ਪ੍ਰੀਤਿ ਉਪਜਾਇ। ੧੮।

*ਚੌਪਈ*

ਜਬ ਦੂਤੀ ਤਹ ਤੇ ਫਿਰਿ ਆਈ। ਯੌ ਪੂਛੌ ਰਾਨੀ ਤਿਹ ਜਾਈ।
ਕਹੁ ਅਲਿ ਮੀਤ ਕਬੈ ਹ੍ਯਾ ਐ ਹੈ। ਹਮਰੇ ਚਿਤ ਕੋ ਤਾਪ ਮਿਟੈ ਹੈ। ੧੯।

*ਅੜਿਲ*

ਕਹੁ ਨ ਸਹਚਰੀ ਸਾਚੁ ਸਜਨੁ ਕਬ ਆਇ ਹੈ।
ਜੋਰ ਨੈਨ ਸੌ ਨੈਨ ਕਬੈ ਮੁਸਕਾਇ ਹੈ।
ਲਪਟਿ ਲਪਟਿ ਕਰਿ ਜਾਉ ਲਲਾ ਸੌ ਤੌਨ ਛਿਨ।
ਹੋ ਕਹੋ ਸਖੀ ਮੁਹਿ ਮੀਤ ਕਬੈ ਹੈ ਕਵਨ ਦਿਨ। ੨੦।

ਬਾਰ ਬਾਰ ਗਜ ਮੁਤਿਯਨ ਗੁਹੌ ਬਨਾਇ ਕੈ।
ਅਪਨੇ ਲਲਾ ਕੋ ਛਿਨ ਮੈ ਲੇਉ ਰਿਝਾਇ ਕੈ।
ਟੂਕ ਟੂਕ ਤਨ ਹੋਇ ਨ ਮੋਰੋ ਨੈਕ ਮਨ।
ਹੋ ਕਾਸੀ ਕਰਵਤ ਲਿਯੋ ਪ੍ਰਿਯਾ ਕੀ ਪ੍ਰੀਤ ਤਨ। ੨੧।

ਬਿਹਸਿ ਬਿਹਸਿ ਕਬ ਗਰੇ ਹਮਾਰੇ ਲਾਗਿ ਹੈ।
ਤਬ ਹੀ ਸਭ ਹੀ ਸੋਕ ਹਮਾਰੇ ਭਾਗਿ ਹੈ।
ਚਟਕ ਚਟਕ ਦੈ ਬਾਤੈ ਮਟਕਿ ਬਤਾਇ ਹੈ।
ਹੋ ਤਾ ਦਿਨ ਸਖੀ ਸਹਿਤ ਹਮ ਬਲਿ ਬਲਿ ਜਾਇ ਹੈ। ੨੨।

ਜੌ ਐਸੇ ਝਰਿ ਮਿਲੈ ਸਜਨ ਸਖਿ ਆਇ ਕੈ।
ਮੋ ਮਨ ਕੌ ਲੈ ਤਬ ਹੀ ਜਾਇ ਚੁਰਾਇ ਕੈ।
ਭਾਤਿ ਭਾਤਿ ਰਤਿ ਕਰੌ ਨ ਛੋਰੋ ਏਕ ਛਿਨ।
ਹੋ ਬੀਤੈ ਮਾਸ ਪਚਾਸਨ ਜਾਨੌ ਏਕ ਦਿਨ। ੨੩।

ਮਚਕਿ ਮਚਕਿ ਕਬ ਕਹਿ ਹੈ ਬਚਨ ਬਨਾਇ ਕੈ।
ਲਚਕਿ ਲਚਕਿ ਉਰ ਸਾਥ ਚਿਮਟਿ ਹੈ ਆਇ ਕੈ।
ਲਪਟਿ ਲਪਟਿ ਮੈ ਜਾਉ ਪ੍ਰਿਯ ਕੈ ਅੰਗ ਤਨ।
ਹੋ ਮੇਲ ਮੇਲ ਕਰਿ ਰਾਖੋ ਭੀਤਰ ਤਾਹਿ ਮਨ। ੨੪।

*ਸਵੈਯਾ*

ਖੰਜਨ ਹੂੰ ਨ ਬਦ੍ਯੋ ਕਛੁ ਕੈ ਕਰਿ ਕੰਜੁ ਕੁਰੰਗ ਕਹਾ ਕਰਿ ਡਾਰੇ।
ਚਾਰੁ ਚਕੋਰ ਨ ਆਨੇ ਹ੍ਰਿਦੈ ਪਰ ਝੁੰਡ ਝਖੀਨਹੁ ਕੋ ਝਝਕਾਰੇ।
ਮੈਨ ਰਹਿਯੋ ਮੁਰਛਾਇ ਪ੍ਰਭਾ ਲਖਿ ਸਾਰਸ ਭੈ ਸਭ ਦਾਸ ਬਿਚਾਰੇ।
ਅੰਤਕ ਸੋਚਨ ਧੀਰਜ ਮੋਚਨ ਲਾਲਚੀ ਲੋਚਨ ਲਾਲ ਤਿਹਾਰੇ। ੨੫।

*ਦੋਹਰਾ*

(ਉਸ ਦੀ) ਦੂਤਮਤੀ ਨਾਂ ਦੀ ਇਕ ਦਾਸੀ ਸੀ। (ਉਸ ਨੂੰ) ਉਸੇ ਵੇਲੇ ਬੁਲਾ ਲਿਆ। ਉਸ ਨੀਚ ਨਾਲ ਬਹੁਤ ਪ੍ਰੀਤ ਪੈਦਾ ਕਰ ਕੇ (ਬੁਲਾਉਣ ਲਈ) ਭੇਜ ਦਿੱਤਾ।੧੮।

*ਚੌਪਈ*

ਜਦ ਦੂਤੀ ਉਥੋਂ ਪਰਤ ਕੇ ਆਈ, ਤਾਂ ਰਾਣੀ ਨੇ ਉਸ ਨੂੰ ਜਾ ਕੇ ਪੁਛਿਆ-- ਹੇ ਸਖੀ! ਦਸ, (ਮੇਰਾ) ਮਿਤਰ ਇਥੇ ਕਦ ਆਵੇਗਾ ਅਤੇ ਮੇਰੇ ਚਿਤ ਦਾ ਤਾਪ ਮਿਟਾਏਗਾ।੧੯।

*ਅੜਿਲ*

ਹੇ ਸਖੀ! ਸਚ ਦਸ ਨ, ਸੱਜਨ ਕਦ ਆਵੇਗਾ। (ਮੇਰੇ) ਨੈਣਾਂ ਨਾਲ ਨੈਣ ਮਿਲਾ ਕੇ ਕਦ ਮੁਸਕਰਾਏਗਾ। ਉਸ ਵੇਲੇ ਮੈਂ ਪ੍ਰੀਤਮ ਨਾਲ ਲਿਪਟ ਲਿਪਟ (ਕੇ ਆਨੰਦਿਤ ਹੋ) ਜਾਵਾਂਗੀ। ਹੇ ਸਖੀ! ਦਸ, ਮੇਰਾ ਮਿਤਰ ਕਦੋਂ ਅਤੇ ਕਿਹੜੇ ਦਿਨ ਆਵੇਗਾ।੨੦।

(ਮੈਂ) ਆਪਣੇ ਵਾਲ ਵਾਲ ਵਿਚ ਗਜ-ਮੋਤੀਆਂ (ਹਾਥੀ ਦੇ ਸਿਰ ਵਿਚੋਂ ਨਿਕਲੇ ਕਲਪਿਤ ਮੋਤੀਆਂ) ਨੂੰ ਚੰਗੀ ਤਰ੍ਹਾਂ ਗੁੰਦਾਂਗੀ। (ਮੈਂ) ਆਪਣੇ ਪ੍ਰੀਤਮ ਨੂੰ ਛਿਣ ਭਰ ਵਿਚ ਰਿਝਾ ਲਵਾਂਗੀ। ਜੇ ਮੇਰਾ ਸ਼ਰੀਰ ਟੋਟੇ ਟੋਟੇ ਹੋ ਜਾਵੇ ਤਾਂ ਵੀ (ਮੈਂ ਆਪਣਾ) ਮਨ ਨਹੀਂ ਮੋੜਾਂਗੀ। ਪ੍ਰਿਯ ਦੀ ਪ੍ਰੀਤ ਲਈ ਕਾਸ਼ੀ ਦਾ ਕਲਵਤ੍ਰ ਵੀ ਤਨ ਉਤੇ ਸਹਿ ਲਵਾਂਗੀ।੨੧।

ਹੇ ਸਖੀ! ਉਹ ਕਦੋਂ ਹਸ ਹਸ ਕੇ ਮੇਰੇ ਗਲ ਨਾਲ ਲਗੇਗਾ। ਤਦੋਂ ਹੀ ਮੇਰੇ ਸਾਰੇ ਦੁਖ ਦੂਰ ਹੋ ਜਾਣਗੇ। (ਮੇਰੇ ਨਾਲ ਜਦ ਉਹ) ਚਟਕ ਚਟਕ ਕੇ ਅਤੇ ਮਟਕ ਮਟਕ ਕੇ ਗੱਲਾਂ ਕਰੇਗਾ। ਉਸ ਦਿਨ ਮੈਂ ਉਸ ਉਤੋਂ ਬਲਿਹਾਰ ਬਲਿਹਾਰ ਜਾਵਾਂਗੀ।੨੨।

ਹੇ ਸਖੀ ! (ਜਦੋਂ ਮੈਨੂੰ) ਇਸ ਤਰ੍ਹਾਂ ਆ ਕੇ ਸਜਨ ਮਿਲਣ ਲਈ ਟਪਕ ਪਵੇਗਾ ਤਾਂ ਮੇਰੇ ਮਨ ਨੂੰ ਤੁਰਤ ਚੁਰਾ ਕੇ ਲ ਜਾਏਗਾ। (ਮੈਂ) ਉਸ ਨਾਲ ਭਾਂਤ ਭਾਂਤ ਦੀ ਰਤੀ-ਕ੍ਰੀੜਾ ਕਰਾਂਗੀ ਅਤੇ ਇਕ ਛਿਣ ਲਈ ਵੀ ਨਹੀਂ ਛਡਾਂਗੀ। ਪੰਜਾਹ ਮਹੀਨੇ ਬੀਤਣ ਤੇ ਮੈਂ ਇਕ ਦਿਨ ਬੀਤਿਆ ਸਮਝਾਂਗੀ।੨੩।

(ਉਹ ਮੈਨੂੰ) ਕਦ ਮਟਕ ਮਟਕ ਕੇ ਬੋਲ ਸੁਣਾਏਗਾ ਅਤੇ ਲਚਕ ਲਚਕ ਕੇ ਮੇਰੇ ਹਿਰਦੇ ਨਾਲ ਆ ਕੇ ਚਿਮਟ ਜਾਏਗਾ। ਮੈਂ ਵੀ ਪ੍ਰੀਤਮ ਦੇ ਸ਼ਰੀਰ ਨਾਲ ਲਿਪਟ ਲਿਪਟ ਜਾਵਾਂਗੀ। (ਮੈ ਆਪਣਾ) ਮਨ ਉਸ ਦੇ ਅੰਦਰ ਮਿਲਾ ਮਿਲਾ ਕੇ ਰਖਾਂਗੀ।੨੪।

*ਸਵੈਯਾ*

(ਮੈਂ ਤਾਂ ਹੁਣ) ਮਮੋਲੇ ਪੰਛੀ, ਕਮਲ ਅਤੇ ਹਿਰਨ ਨੂੰ ਵੀ ਕਿਧਰੋਂ ਦਾ ਕੁਝ ਨਹੀਂ ਸਮਝਦੀ ਹਾਂ। (ਹੁਣ) ਸੁੰਦਰ ਚਕੋਰ ਨੂੰ ਮੈਂ ਹਿਰਦੇ ਵਿਚ ਨਹੀਂ ਲਿਆਉਂਦੀ ਅਤੇ ਮੱਛੀਆਂ ਦੇ ਝੁੰਡ ਵੀ ਝਿੜਕ ਦਿੱਤੇ ਹਨ (ਅਰਥਾਤ ਸਮਾਨ ਨਹੀਂ ਮੰਨੇ ਹਨ)। (ਉਸ ਦੀ) ਪ੍ਰਭਾ ਨੂੰ ਵੇਖ ਕੇ ਕਾਮ ਦੇਵ ਮੂਰਛਿਤ ਹੋ ਗਿਆ ਹੈ ਅਤੇ ਸਾਰੇ ਸਾਰਸ ਵਿਚਾਰੇ ਦਾਸ ਹੋ ਗਏ ਹਨ। ਹੇ ਲਾਲ! ਤੇਰੇ ਲਾਲਚੀ ਨੈਣ ਚਿੰਤਾ ਨੂੰ ਖ਼ਤਮ ਕਰਨ ਵਾਲੇ ਅਤੇ ਧੀਰਜ ਨੂੰ ਨਸ਼ਟ ਕਰਨ ਵਾਲੇ ਹਨ।੨੫।

*ਅੜਿਲ*

ਸੁਨਤ ਸਹਚਰੀ ਬਚਨ ਤਹਾ ਤੇ ਤਹ ਗਈ।
ਚਾਤੁਰਤਾ ਬਹੁ ਭਾਤਿ ਸਿਖਾਵਤ ਇਹ ਭਈ।
ਬਸਤ੍ਰ ਮਲੀਨ ਉਤਾਰਿ ਭਲੇ ਪਹਿਰਾਇ ਕੈ।
ਹੋ ਤਹ ਲ੍ਯਾਵਤ ਤਿਹ ਭਈ ਸੁ ਭੇਸ ਬਨਾਇ ਕੈ। ੨੬।

ਮਨ ਭਾਵਤ ਜਬ ਮੀਤ ਤਰੁਨਿ ਤਿਨ ਪਾਇਯੋ।
ਭਾਤਿ ਭਾਤਿ ਤਾ ਕੌ ਗਹਿ ਗਰੇ ਲਗਾਇਯੋ।
ਆਸਨ ਚੁੰਬਨ ਕਰੇ ਹਰਖ ਉਪਜਾਇ ਕੈ।
ਹੋ ਤਵਨ ਸਖੀ ਕੋ ਦਾਰਿਦ ਸਕਲ ਮਿਟਾਇ ਕੈ। ੨੭।

ਦਿਜਿਕ ਦੁ੍ਗਾ ਕੀ ਪੂਜਾ ਕਰੀ ਰਿਝਾਇਯੋ।
ਤਾ ਕੈ ਕਰ ਤੇ ਏਕ ਅਮਰ ਫਲ ਪਾਇਯੋ।
ਤਿਨਿ ਲੈ ਕੈ ਭਰਥਰਿ ਰਾਜਾ ਜੂ ਕੋ ਦਿਯੋ।
ਹੋ ਜਬ ਲੌ ਪ੍ਰਿਥੀ ਅਕਾਸ ਨ੍ਰਿਪਤ ਤਬ ਲੌ ਜਿਯੋ। ੨੮।

ਦੁਰਗ ਦਤ ਫਲ ਅਮਰ ਜਬੈ ਨ੍ਰਿਪ ਕਰ ਪਰਿਯੋ।
ਭਾਨ ਮਤੀ ਕੋ ਦੇਉ ਇਹੈ ਚਿਤ ਮੈ ਕਰਿਯੋ।
ਤ੍ਰਿਯ ਕਿਯ ਮਨਹਿ ਬਿਚਾਰ ਕਿ ਮਿਤ੍ਰਹਿ ਦੀਜੀਯੈ।
ਹੋ ਸਦਾ ਤਰੁਨ ਸੋ ਰਹੈ ਕੇਲ ਅਤਿ ਕੀਜੀਯੈ। ੨੯।

ਮਨ ਭਾਵੰਤ ਮੀਤ ਜਦਿਨ ਸਖਿ ਪਾਈਯੈ।
ਤਨ ਮਨ ਧਨ ਸਭ ਵਾਰਿ ਬਹੁਰੁ ਬਲਿ ਜਾਈਯੈ।
ਮੋ ਮਨ ਲਯੋ ਚੁਰਾਇ ਪ੍ਰੀਤਮਹਿ ਆਜੁ ਸਭ।
ਹੋ ਰਹੈ ਤਰੁਨ ਚਿਰੁ ਜਿਯੈ ਦਿਯੌ ਫਲ ਤਾਹਿ ਲਭ। ੩੦।

*ਚੌਪਈ*

ਨ੍ਰਿਪ ਕੋ ਚਿਤ ਰਾਨੀ ਹਰ ਲਯੋ। ਅਬਲਾ ਮਨੁ ਤਾ ਕੈ ਕਰ ਦਯੋ।
ਵਹੁ ਅਟਕਤ ਬੇਸ੍ਵਾ ਪਰ ਭਯੋ। ਫਲ ਲੈ ਕੈ ਤਾ ਕੇ ਕਰ ਦਯੋ। ੩੧।

*ਅੜਿਲ*

ਰਹੀ ਤਰੁਨਿ ਸੋ ਰੀਝਿ ਅੰਗ ਨ੍ਰਿਪ ਕੇ ਨਿਰਖਿ।
ਚਾਰੁ ਕੀਏ ਚਖ ਰਹੈ ਸਰੂਪ ਅਮੋਲ ਲਖਿ।
ਫਲ ਸੋਈ ਲੈ ਹਾਥ ਰੁਚਿਤ ਰੁਚਿ ਸੌ ਦਿਯੋ।
ਹੋ ਜਬ ਲੌ ਪ੍ਰਿਥੀ ਅਕਾਸ ਨ੍ਰਿਪਤਿ ਤਬ ਲੌ ਜਿਯੋ। ੩੨।

ਲੈ ਬੇਸ੍ਵਾ ਫਲ ਦਿਯੋ ਨ੍ਰਿਪਤਿ ਕੌ ਆਨਿ ਕੈ।
ਰੂਪ ਹੇਰਿ ਬਸਿ ਭਈ ਪ੍ਰੀਤਿ ਅਤਿ ਠਾਨਿ ਕੈ।
ਲੈ ਰਾਜੈ ਤਿਹ ਹਾਥ ਚਿੰਤ ਚਿਤ ਮੈ ਕਿਯੋ।
ਹੋ ਯਹ ਸੋਈ ਦ੍ਰੁਮ ਜਾਹਿ ਜੁ ਮੈ ਤ੍ਰਿਯ ਕੌ ਦਿਯੋ। ੩੩।

*ਅੜਿਲ*

ਸਖੀ ਬੋਲ ਸੁਣ ਕੇ ਉਥੋਂ ਉਸ ਜਗ੍ਹਾ ਉਤੇ ਗਈ। ਬਹੁਤ ਤਰ੍ਹਾਂ ਦੀਆਂ ਚਾਲਾਕੀਆਂ ਉਸ ਨੂੰ ਸਿਖਾ ਦਿੱਤੀਆਂ। (ਉਸ ਦੇ) ਮੈਲੇ ਕਪੜੇ ਉਤਾਰ ਕੇ ਚੰਗੇ ਪਵਾ ਦਿੱਤੇ। ਉਸ ਦਾ ਸੁੰਦਰ ਰੂਪ ਬਣਾ ਕੇ ਉਥੇ ਲੈ ਆਈ।੨੬।

ਜਦ ਮਨ ਭਾਉਂਦਾ ਮਿਤਰ ਉਸ ਇਸਤਰੀ ਨੂੰ ਪ੍ਰਾਪਤ ਹੋ ਗਿਆ। ਉਸ ਨੂੰ ਕਈ ਤਰ੍ਹਾਂ ਨਾਲ ਪਕੜ ਕੇ ਗਲੇ ਨਾਲ ਲਗਾਇਆ। ਪ੍ਰਸੰਨਤਾ ਪੂਰਵਕ ਉਸ ਨਾਲ ਆਸਣ ਅਤੇ ਚੁੰਬਨ ਕੀਤੇ। (ਰਾਣੀ ਨੇ) ਉਸ ਸਖੀ ਦੀ ਸਾਰੀ ਗਰੀਬੀ ਖ਼ਤਮ ਕਰ ਦਿੱਤੀ।੨੭।

ਇਕ ਬ੍ਰਾਹਮਣ ਨੇ ਦੇਵੀ ਦੁਰਗਾ ਦੀ ਪੂਜਾ ਕਰ ਕੇ ਉਸ ਨੂੰ ਪ੍ਰਸੰਨ ਕਰ ਲਿਆ। ਉਸ ਦੇ ਹੱਥ ਤੋਂ ਇਕ ਅਮਰ ਫਲ ਪ੍ਰਾਪਤ ਕੀਤਾ। ਉਹ ਫਲ ਲੈ ਕੇ (ਉਸ ਨੇ) ਰਾਜਾ ਭਰਥਰੀ ਨੂੰ ਦਿੱਤਾ। (ਤਾਂ ਜੋ) ਜਦ ਤਕ ਪ੍ਰਿਥਵੀ ਅਤੇ ਆਕਾਸ਼ ਕਾਇਮ ਹਨ, ਉਦੋਂ ਤਕ ਰਾਜਾ ਜੀਉਂਦਾ ਰਹੇ।੨੮।

ਜਦੋਂ ਦੁਰਗਾ ਦਾ ਦਿੱਤਾ ਹੋਇਆ ਫਲ ਰਾਜੇ ਦੇ ਹੱਥ ਪਿਆ ਤਾਂ ਮਨ ਵਿਚ ਇਹ ਸੋਚ ਕੇ (ਉਹ ਫਲ) ਭਾਨ ਮਤੀ ਨੂੰ ਦੇ ਦਿੱਤਾ (ਕਿ ਇਹ ਚਿਰ ਤਕ ਜੀਵਿਤ ਰਹਿ ਕੇ ਸੇਵਾ ਕਰੇਗੀ)। ਇਸਤਰੀ ਨੇ ਮਨ ਵਿਚ ਵਿਚਾਰ ਕੀਤਾ (ਕਿ ਇਹ ਫਲ) ਮਿਤਰ ਨੂੰ ਦਿੱਤਾ ਜਾਵੇ, ਜੋ ਸਦਾ ਜਵਾਨ ਰਹੇ ਅਤੇ (ਉਸ ਨਾਲ) ਬਹੁਤ ਕੇਲ-ਕ੍ਰੀੜਾ ਕਰਦਾ ਰਹੇ।੨੯।

ਹੇ ਸਖੀ! ਜਿਸ ਦਿਨ ਮਨ ਭਾਉਂਦਾ ਮਿਤਰ ਪ੍ਰਾਪਤ ਕਰ ਲਈਏ ਤਾਂ ਉਸ ਤੋਂ ਤਨ, ਮਨ ਅਤੇ ਧਨ ਸਭ ਕੁਝ ਵਾਰ ਕੇ ਫਿਰ ਬਲਿਹਾਰ ਜਾਣਾ ਚਾਹੀਦਾ ਹੈ। (ਮੇਰੇ) ਪ੍ਰੀਤਮ ਨੇ ਅਜ ਮੇਰਾ ਮਨ ਸਭ ਤਰ੍ਹਾਂ ਨਾਲ ਚੁਰਾ ਲਿਆ ਹੈ। ਇਹ ਜਵਾਨ ਰਹੇ ਅਤੇ ਚਿਰ ਤਕ ਜੀਉਂਦਾ ਰਹੇ। (ਇਸ ਲਈ) ਫਲ ਲਭ ਕੇ (ਭਾਵ ਪ੍ਰਾਪਤ ਕਰ ਕੇ) ਉਸ ਨੂੰ ਦੇ ਦਿੱਤਾ।੩0।

*ਚੌਪਈ*

ਰਾਜੇ ਦਾ ਚਿਤ ਰਾਣੀ ਨੇ ਹਰ ਲਿਆ। ਇਸਤਰੀ (ਰਾਣੀ) ਨੇ ਆਪਣਾ ਮਨ ਉਸ (ਚੰਡਾਲ) ਨੂੰ ਦੇ ਦਿੱਤਾ। ਉਹ ਅਗੋਂ ਇਕ ਵੇਸਵਾ ਉਤੇ ਅਟਕਿਆ ਹੋਇਆ ਸੀ। (ਉਸ ਨੇ ਉਹ) ਫਲ ਲੈ ਕੇ ਵੇਸਵਾ ਨੂੰ ਦੇ ਦਿੱਤਾ।੩੧।

*ਅੜਿਲ*

ਉਹ ਇਸਤਰੀ (ਵੇਸਵਾ) ਰਾਜੇ ਦੇ ਸ਼ਰੀਰ (ਦੀ ਸੁੰਦਰਤਾ) ਨੂੰ ਵੇਖ ਕੇ (ਉਸ ਉਤੇ) ਰੀਝੀ ਹੋਈ ਸੀ। ਉਸ ਦੇ ਸੁੰਦਰ ਨੈਣ ਉਸ ਦੇ ਅਮੋਲਕ ਰੂਪ ਨੂੰ ਵੇਖਿਆ ਕਰਦੇ ਸਨ। ਉਹੀ ਫਲ ਹੱਥ ਵਿਚ ਲੈ ਕੇ ਰੁਚੀ ਪੂਰਵਕ (ਰਾਜੇ ਨੂੰ) ਦੇ ਦਿੱਤਾ ਕਿ ਜਦ ਤਕ ਪ੍ਰਿਥਵੀ ਅਤੇ ਆਕਾਸ਼ ਹਨ, ਰਾਜਾ ਉਦੋਂ ਤਕ ਜੀਵੇ।੩੨।

ਵੇਸਵਾ ਨੇ ਆ ਕੇ ਫਲ ਰਾਜੇ ਨੂੰ ਦੇ ਦਿੱਤਾ। (ਰਾਜੇ ਦਾ) ਰੂਪ ਵੇਖ ਕੇ ਅਤਿ ਅਧਿਕ ਪ੍ਰੀਤ ਕਾਰਨ ਉਸ ਦੇ ਵਸ ਵਿਚ ਹੋ ਗਈ। ਰਾਜੇ ਨੇ (ਫਲ) ਹੱਥ ਵਿਚ ਲੈ ਕੇ ਮਨ ਵਿਚ ਸੋਚ ਕੀਤੀ ਕਿ ਇਹ ਉਹੀ ਫਲ ('ਦ੍ਰੁਮ') ਹੈ ਜੋ ਮੈਂ ਇਸਤਰੀ (ਰਾਣੀ) ਨੂੰ ਦਿੱਤਾ ਸੀ।੩੩।

ਭਾਤਿ ਭਾਤਿ ਤਿਹ ਲੀਨੋ ਸੋਧ ਬਨਾਇ ਕੈ।
ਤਿਹ ਬੇਸ੍ਵਾ ਕੋ ਪੂਛ੍ਯੋ ਨਿਕਟਿ ਬੁਲਾਇ ਕੈ।
ਸਾਚ ਕਹੋ ਮੁਹਿ ਯਹ ਫਲ ਤੈ ਕਹ ਤੇ ਲਹਿਯੋ।
ਹੋ ਹਾਥ ਜੋਰਿ ਤਿਨ ਬਚਨ ਨ੍ਰਿਪਤਿ ਸੌ ਯੌ ਕਹਿਯੋ। ੩੪।

ਤੁਮ ਅਪਨੇ ਚਿਤ ਜਿਹ ਰਾਨੀ ਕੇ ਕਰ ਦਿਯੋ।
ਤਾ ਕੌ ਏਕ ਚੰਡਾਰ ਮੋਹਿ ਕਰਿ ਮਨੁ ਲਿਯੋ।
ਤਵਨ ਨੀਚ ਮੁਹਿ ਊਪਰ ਰਹਿਯੋ ਬਿਕਾਇ ਕੈ।
ਤਵ ਤ੍ਰਿਯ ਤਿਹ ਦਿਯ ਤਿਨ ਮੁਹਿ ਦਯੋ ਬਨਾਇ ਕੈ। ੩੫।

ਮੈ ਲਖਿ ਤੁਮਰੌ ਰੂਪ ਰਹੀ ਉਰਝਾਇ ਕੈ।
ਹਰਅਰਿ ਸਰ ਤਨ ਬਧੀ ਸੁ ਗਈ ਬਿਕਾਇ ਕੈ।
ਸਦਾ ਤਰਨਿ ਤਾ ਕੋ ਫਲੁ ਹਮ ਤੇ ਲੀਜਿਯੈ।
ਹੋ ਕਾਮ ਕੇਲ ਮੁਹਿ ਸਾਥ ਹਰਖ ਸੋ ਕੀਜਿਯੈ। ੩੬।

ਤੁਮ ਤਿਹ ਤ੍ਰਿਯ ਜੋ ਦਯੋ ਫਲ ਅਤਿ ਰੁਚਿ ਮਾਨਿ ਕੈ।
ਤਿਨ ਲੈ ਦਿਯੋ ਚੰਡਾਰਹਿ ਅਤਿ ਹਿਤੁ ਠਾਨਿ ਕੈ।
ਉਨ ਮੁਹਿ ਮੈ ਤੁਹਿ ਦਿਯੋ ਸੁ ਬਿਰਹਾ ਕੀ ਦਹੀ।
ਹੋ ਨਿਰਖਿ ਤਿਹਾਰੀ ਪ੍ਰਭਾ ਦਿਵਾਨੀ ਹ੍ਵੈ ਰਹੀ। ੩੭।

ਹੈ ਤਵ ਪ੍ਰਭਾ ਬਿਲੋਕਿ ਰਹੀ ਉਰਝਾਇ ਕੈ।
ਗ੍ਰਿਹ ਸਿਗਰੇ ਕੀ ਸੰਗ੍ਯਾ ਦਈ ਭੁਲਾਇ ਕੈ।
ਅਮਰ ਅਜਰ ਫਲ ਤੁਮ ਕੌ ਦੀਨੋ ਆਨਿ ਕਰਿ।
ਹੋ ਤਾ ਤੇ ਮਦਨ ਸੰਤਾਪ ਨ੍ਰਿਪਤਿ ਹਮਰੋ ਪ੍ਰਹਰਿ। ੩੮।

ਧੰਨ੍ਯ ਧੰਨ੍ਯ ਤਾ ਕੌ ਤਬ ਨ੍ਰਿਪਤਿ ਉਚਾਰਿਯੋ।
ਭਾਤਿ ਭਾਤਿ ਸੌ ਤਾ ਕੇ ਸੰਗ ਬਿਹਾਰਿਯੋ।
ਲਪਟਿ ਲਪਟਿ ਬੇਸ੍ਵਾ ਹੂੰ ਗਈ ਬਨਾਇ ਕੈ।
ਹੋ ਅਪ੍ਰਮਾਨ ਦੁਤਿ ਹੇਰਿ ਰਹੀ ਉਰਝਾਇ ਕੈ। ੩੯।

ਮਨ ਭਾਵੰਤੋ ਮੀਤ ਜਵਨ ਦਿਨ ਪਾਈਯੈ।
ਤਵਨ ਘਰੀ ਕੇ ਪਲ ਪਲ ਬਲਿ ਬਲਿ ਜਾਈਯੈ।
ਲਪਟਿ ਲਪਟਿ ਕਰਿ ਤਾ ਸੌ ਅਧਿਕ ਬਿਹਾਰੀਯੈ।
ਹੋ ਤਤਖਿਨ ਦ੍ਰਪ ਕੰਦ੍ਰਪ ਕੋ ਸਕਲ ਨਿਵਾਰੀਯੈ। ੪੦।

*ਸਵੈਯਾ*

ਬਾਲ ਕੋ ਰੂਪ ਬਿਲੋਕਿ ਕੈ ਲਾਲ ਕਛੂ ਹਸਿ ਕੈ ਅਸ ਬੈਨ ਉਚਾਰੇ।
ਤੈ ਅਟਕੀ ਸੁਨਿ ਸੁੰਦਰਿ ਮੋ ਪਰ ਐਸੇ ਨ ਸੁੰਦਰ ਅੰਗ ਹਮਾਰੇ।
ਜੀਬੋ ਘਨੋ ਸਿਗਰੋ ਜਗ ਚਾਹਤ ਸੋ ਨ ਰੁਚਿਯੋ ਚਿਤ ਮਾਝਿ ਤਿਹਾਰੇ।
ਆਨਿ ਜਰਾਰਿ ਦਯੋ ਹਮ ਕੌ ਫਲੁ ਦਾਸ ਭਏ ਹਮ ਆਜੁ ਤਿਹਾਰੇ। ੪੧।

ਉਸ ਨੇ ਕਈ ਢੰਗਾਂ ਨਾਲ ਇਸ ਦੀ ਪੜਤਾਲ ਕੀਤੀ। ਉਸ ਵੇਸਵਾ ਨੂੰ ਕੋਲ ਬੁਲਾ ਕੇ ਪੁਛਿਆ--ਮੈਨੂੰ ਸਚ ਦਸ, ਤੂੰ ਇਹ ਫਲ ਕਿਸ ਤੋਂ ਲਿਆ ਹੈ। ਉਸ ਨੇ ਹਥ ਜੋੜ ਕੇ ਰਾਜੇ ਨੂੰ ਇਸ ਤਰ੍ਹਾਂ ਕਿਹਾ--।੩੪।

(ਹੇ ਰਾਜਨ!) ਤੁਸੀਂ (ਜੋ ਫਲ) ਆਪਣੇ ਚਿਤ ਤੋਂ ਜਿਸ ਰਾਣੀ ਦੇ ਹੱਥ ਵਿਚ ਦਿੱਤਾ ਸੀ, ਉਸ ਰਾਣੀ ਦਾ ਮਨ ਇਕ ਚੰਡਾਲ ਨੇ ਮੋਹ ਲਿਆ ਸੀ। ਉਹ ਨੀਚ (ਚੰਡਾਲ) ਮੇਰੇ ਉਪਰ ਵੀ ਵਿਕਿਆ ਹੋਇਆ ਸੀ। ਤੁਹਾਡੀ ਇਸਤਰੀ ਨੇ ਉਸ ਨੂੰ ਦੇ ਦਿੱਤਾ ਅਤੇ ਉਸ ਨੇ ਫਿਰ ਮੈਨੂੰ ਦੇ ਦਿੱਤਾ।੩੫।

ਮੈਂ ਤੁਹਾਡਾ ਰੂਪ ਵੇਖ ਕੇ ਅਟਕੀ ਹੋਈ ਹਾਂ। ਸ਼ਿਵ ਦੇ ਵੈਰੀ ਕਾਮ ਦੇਵ ਦੇ ਬਾਣਾਂ ਨਾਲ ਵਿੰਨ੍ਹੀ ਹੋਈ (ਤੁਹਾਡੇ ਉਤੇ) ਵਿਕੀ ਹੋਈ ਹਾਂ। ਸਦਾ ਜਵਾਨ ਰਖਣ ਵਾਲਾ ਇਹ ਫਲ ਮੇਰੇ ਤੋਂ ਲੈ ਲਵੋ ਅਤੇ ਮੇਰੇ ਨਾਲ ਪ੍ਰਸੰਨਤਾ ਪੂਰਵਕ ਕਾਮ-ਕ੍ਰੀੜਾ ਕਰੋ।੩੬।

ਤੁਸੀਂ ਜੋ ਇਹ ਫਲ ਉਸ ਇਸਤਰੀ (ਰਾਣੀ) ਨੂੰ ਬਹੁਤ ਪ੍ਰਸੰਨ ਹੋ ਕੇ ਦਿੱਤਾ ਸੀ। ਉਸ ਨੇ ਚੰਡਾਲ ਨਾਲ ਪ੍ਰੀਤ ਪਾ ਕੇ (ਉਸ ਨੂੰ) ਦੇ ਦਿੱਤਾ। ਉਸ (ਚੰਡਾਲ ਨੇ ਫਲ) ਮੈਨੂੰ (ਦੇ ਦਿੱਤਾ) ਅਤੇ ਮੈਂ ਵਿਯੋਗ ਦੀ ਸੜੀ ਹੋਈ ਨੇ ਤੁਹਾਨੂੰ ਦੇ ਦਿੱਤਾ। ਮੈਂ ਤੁਹਾਡੀ ਖ਼ੂਬਸੂਰਤੀ ਵੇਖ ਕੇ ਦੀਵਾਨੀ ਹੋ ਗਈ ਹਾਂ।੩੭।

ਮੈਂ ਤੁਹਾਡੀ ਪ੍ਰਭਾ ਨੂੰ ਵੇਖ ਕੇ ਮੋਹਿਤ ਹੋ ਗਈ ਹਾਂ। (ਮੈਂ) ਸਾਰੇ ਘਰ ਦੀ ਸੁੱਧ ਬੁੱਧ ਭੁਲਾ ਦਿੱਤੀ ਹੈ। (ਇਸ ਲਈ ਇਹ) ਅਮਰ ਅਜਰ ਫਲ ਤੁਹਾਨੂੰ ਲਿਆ ਕੇ ਦਿੱਤਾ ਹੈ। (ਇਸ ਲਈ) ਹੇ ਰਾਜਨ! ਮੇਰੀ ਕਾਮ-ਪੀੜਾ ਨੂੰ ਸੰਤੁਸ਼ਟ ਕਰੋ।੩੮।

ਤਦ ਰਾਜੇ ਨੇ ਉਸ ਨੂੰ ਧੰਨ ਧੰਨ ਕਿਹਾ ਅਤੇ ਭਾਂਤ ਭਾਂਤ ਨਾਲ ਉਸ ਨਾਲ ਰਮਣ ਕੀਤਾ। ਵੇਸਵਾ ਵੀ ਉਸ ਨਾਲ ਚੰਗੀ ਤਰ੍ਹਾਂ ਲਿਪਟਦੀ ਗਈ ਅਤੇ ਉਸ ਦੀ ਅਨੂਪਮ ਸੁੰਦਰਤਾ ਨੂੰ ਵੇਖ ਕੇ ਅਟਕ ਗਈ।੩੯।

ਜਿਸ ਦਿਨ ਮਨ ਭਾਉਂਦਾ ਮਿਤਰ ਪ੍ਰਾਪਤ ਹੋ ਜਾਏ, ਤਾਂ ਉਸ ਘੜੀ ਦੇ ਪਲ ਪਲ ਤੋਂ ਵਾਰੇ ਵਾਰੇ ਜਾਈਏ। ਲਿਪਟ ਲਿਪਟ ਕੇ ਉਸ ਨਾਲ ਅਧਿਕ ਰਮਣ ਕਰੀਏ। ਅਤੇ ਉਸ ਛਿਣ ਕਾਮ ਦੇਵ ਦਾ ਸਾਰਾ ਘਮੰਡ ਦੂਰ ਕਰ ਦੇਈਏ। ੪੦।

*ਸਵੈਯਾ*

ਰਾਜੇ ਨੇ ਵੇਸਵਾ ਦਾ ਰੂਪ ਵੇਖ ਕੇ ਅਤੇ ਹਸ ਕੇ ਕੁਝ ਬਚਨ ਉਚਾਰੇ--ਹੇ ਸੁੰਦਰੀ! ਸੁਣ, ਤੂੰ ਮੇਰੇ ਉਤੇ ਅਟਕੀ ਹੈਂ, ਪਰ ਮੇਰੇ ਇਤਨੇ ਸੁੰਦਰ ਅੰਗ ਤਾਂ ਨਹੀਂ ਹਨ। ਸਾਰਾ ਜਗਤ ਬਹੁਤ ਜੀਉਣਾ ਚਾਹੁੰਦਾ ਹੈ, ਪਰ ਇਹ ਗੱਲ ਤੇਰੇ ਚਿਤ ਨੂੰ ਕਿਉਂ ਨ ਚੰਗੀ ਲਗੀ। ਇਹ ਬੁਢਾਪੇ ਦਾ ਵੈਰੀ ਜਾਂ ਅਮਰ ('ਜਰਾਰਿ') ਫਲ ਮੈਨੂੰ ਆਣ ਦਿੱਤਾ ਹੈ। ਇਸ ਲਈ ਅਜ ਮੈਂ ਤੇਰਾ ਦਾਸ ਹੋ ਗਿਆ ਹਾਂ।੪੧।

*ਬੇਸ੍ਵਾ ਵਾਚ*

ਨੈਨ ਲਗੇ ਜਬ ਤੇ ਤੁਮ ਸੌ ਤਬ ਤੇ ਤਵ ਹੇਰਿ ਪ੍ਰਭਾ ਬਲਿ ਜਾਊ।
ਭੌਨ ਭੰਡਾਰ ਸੁਹਾਤ ਨ ਮੋ ਕਹ ਸੋਵਤ ਹੂੰ ਬਿਝ ਕੈ ਬਰਰਾਊ।
ਜੈਤਿਕ ਆਪਨੀ ਆਰਬਲਾ ਸਭ ਮੀਤ ਕੇ ਊਪਰ ਵਾਰਿ ਬਹਾਊ।
ਕੇਤਿਕ ਬਾਤ ਜਰਾਰਿ ਸੁਨੋ ਫਲ ਪ੍ਰਾਨ ਦੈ ਮੋਲ ਪਿਯਾ ਕਹ ਲ੍ਯਾਊ। ੪੨।

ਤੈ ਜੁ ਦਿਯੋ ਤੀਯ ਕੋ ਫਲ ਥੋ ਦਿਜ ਤੇ ਕਰਿ ਕੋਟਿਕੁਪਾਇ ਲੀਯੋ।
ਸੋਊ ਲੈ ਕਰ ਜਾਰ ਕੌ ਦੇਤ ਭਈ ਤਿਨ ਰੀਝਿ ਕੈ ਮੋ ਪਰ ਮੋਹਿ ਦੀਯੋ।
ਨ੍ਰਿਪ ਹੌ ਅਟਕੀ ਤਵ ਹੇਰਿ ਪ੍ਰਭਾ ਤਨ ਕੋ ਤਨਿ ਕੈ ਨਹਿ ਤਾਪ ਕੀਯੋ।
ਤਿਹ ਖਾਹੁ ਹਮੈ ਸੁਖ ਦੇਹ ਦਿਯੋ ਨ੍ਰਿਪ ਰਾਜ ਕਰੋ ਜੁਗ ਚਾਰ ਜੀਯੋ। ੪੩।

*ਭਰਥਰਿ ਬਾਚ*

*ਅੜਿਲ*

ਧ੍ਰਿੰਗ ਮੁਹਿ ਕੌ ਮੈ ਜੁ ਫਲੁ ਤ੍ਰਿਯਹਿ ਦੈ ਡਾਰਿਯੌ।
ਧ੍ਰਿਗ ਤਿਹ ਦਿਯੋ ਚੰਡਾਰ ਜੁ ਧ੍ਰਮ ਨ ਬਿਚਾਰਿਯੌ।
ਧ੍ਰਿਗ ਤਾ ਕੋ ਤਿਨ ਤ੍ਰਿਯ ਰਾਨੀ ਸੀ ਪਾਇ ਕੈ।
ਹੋ ਦਯੋ ਬੇਸ੍ਵਹਿ ਪਰਮ ਪ੍ਰੀਤਿ ਉਪਜਾਇ ਕੈ। ੪੪।

*ਸਵੈਯਾ*

ਆਧਿਕ ਆਪੁ ਭਖ੍ਯੋ ਨ੍ਰਿਪ ਲੈ ਫਲ ਆਧਿਕ ਰੂਪਮਤੀ ਕਹ ਦੀਨੋ।
ਯਾਰ ਕੈ ਟੂਕ ਹਜਾਰ ਕਰੇ ਗਹਿ ਨਾਰਿ ਭਿਟ੍ਯਾਰ ਤਿਨੈ ਬਧਿ ਕੀਨੋ।
ਭੌਨ ਭੰਡਾਰ ਬਿਸਾਰ ਸਭੈ ਕਛੁ ਰਾਮ ਕੋ ਨਾਮੁ ਹ੍ਰਿਦੈ ਦ੍ਰਿੜ ਚੀਨੋ।
ਜਾਇ ਬਸ੍ਯੋ ਤਬ ਹੀ ਬਨ ਮੈ ਨ੍ਰਿਪ ਭੇਸ ਕੋ ਤ੍ਯਾਗ ਜੁਗੇਸ ਕੋ ਲੀਨੋ। ੪੫।

*ਦੋਹਰਾ*

ਬਨ ਭੀਤਰ ਭੇਟਾ ਭਈ ਗੋਰਖ ਸੰਗ ਸੁ ਧਾਰ।
ਰਾਜ ਤ੍ਯਾਗ ਅੰਮ੍ਰਿਤ ਲਯੋ ਭਰਥਿਰ ਰਾਜ ਕੁਮਾਰ। ੪੬।

*ਸਵੈਯਾ*

ਰੋਵਤ ਹੈ ਸੁ ਕਹੂੰ ਪੁਰ ਕੇ ਜਨ ਬੌਰੇ ਸੇ ਡੋਲਤ ਜ੍ਯੋ ਮਤਵਾਰੇ।
ਫਾਰਤ ਚੀਰ ਸੁ ਬੀਰ ਗਿਰੇ ਕਹੂੰ ਜੁਝੈ ਹੈ ਖੇਤ ਮਨੋ ਜੁਝਿਯਾਰੇ।
ਰੋਵਤ ਨਾਰ ਅਪਾਰ ਕਹੂੰ ਬਿਸੰਭਾਰਿ ਭਈ ਕਰਿ ਨੈਨਨ ਤਾਰੇ।
ਤ੍ਯਾਗ ਕੈ ਰਾਜ ਸਮਾਜ ਸਭੈ ਮਹਾਰਾਜ ਸਖੀ ਬਨ ਆਜੁ ਪਧਾਰੇ। ੪੭।

*ਵੇਸਵਾ ਨੇ ਕਿਹਾ*

(ਹੇ ਰਾਜਨ!) ਸੁਣੋ, ਜਦ ਦੀਆਂ ਤੁਹਾਡੇ ਨਾਲ ਅੱਖਾਂ ਲਗੀਆਂ ਹਨ, ਉਦੋਂ ਤੋਂ ਤੁਹਾਡੀ ਸੁੰਦਰਤਾ ਵੇਖ ਕੇ ਬਲਿਹਾਰੀ ਜਾ ਰਹੀ ਹਾਂ। ਮਹੱਲ ਅਤੇ ਭੰਡਾਰ ਮੈਨੂੰ ਚੰਗੇ ਨਹੀਂ ਲਗਦੇ ਅਤੇ ਸੁੱਤੀ ਹੋਈ ਚੌਂਕ ਕੇ ਬਰੜਾਉਣ ਲਗਦੀ ਹਾਂ। (ਮੇਰੀ) ਜਿਤਨੀ ਵੀ ਆਯੂ ਹੈ, ਸਾਰੀ ਮਿਤਰ ਉਪਰੋਂ ਵਾਰ ਦੇਣਾ ਚਾਹੁੰਦੀ ਹਾਂ। ਅਮਰ ('ਜਰਾਰਿ') ਫਲ ਦੀ ਕੀ ਗੱਲ ਹੈ, ਮੈਂ ਤਾਂ ਪ੍ਰਾਣਾਂ ਦਾ ਮੁੱਲ ਤਾਰ ਕੇ ਪ੍ਰੀਤਮ ਨੂੰ ਪ੍ਰਾਪਤ ਕਰ ਲਵਾਂਗੀ।੪੨।

ਤੁਸੀਂ ਜੋ ਫਲ ਇਸਤਰੀ (ਰਾਣੀ) ਨੂੰ ਦਿੱਤਾ ਸੀ, ਉਹ ਬ੍ਰਾਹਮਣ ਨੇ ਬਹੁਤ ਉਪਾ ਕਰ ਕੇ ਪ੍ਰਾਪਤ ਕੀਤਾ ਸੀ। ਉਸ ਨੂੰ ਲੈ ਕੇ (ਰਾਣੀ ਨੇ) ਯਾਰ ਨੂੰ ਦੇ ਦਿੱਤਾ ਅਤੇ ਉਸ (ਯਾਰ) ਨੇ ਪ੍ਰਸੰਨ ਹੋ ਕੇ ਮੈਨੂੰ ਦੇ ਦਿੱਤਾ। ਹੇ ਰਾਜਨ! ਤੇਰੇ ਸ਼ਰੀਰ ਦੀ ਸੁੰਦਰਤਾ ਨੂੰ ਵੇਖ ਕੇ ਮੈਂ ਅਟਕ ਗਈ ਹਾਂ, (ਇਸ ਲਈ ਮੈਨੂੰ ਫਲ ਦਿੰਦਿਆਂ) ਕੋਈ ਦੁਖ ਨਹੀਂ ਹੋਇਆ। (ਤੁਸੀਂ) ਇਸ ਫਲ ਨੂੰ ਖਾਓ, ਮੈਨੂੰ ਦੇਹ ਦਾ ਸੁਖ ਦਿਓ ਅਤੇ ਹੇ ਰਾਜਾ ਜੀ! (ਤੁਸੀਂ) ਚਾਰ ਯੁਗਾਂ ਤਕ ਰਾਜ ਕਰੋ।੪੩।

*ਭਰਥਰੀ ਨੇ ਕਿਹਾ--*
*ਅੜਿਲ*

ਮੈਨੂੰ ਧਿੱਕਾਰ ਹੈ ਜੋ ਉਹ ਫਲ ਇਸਤਰੀ (ਰਾਣੀ) ਨੂੰ ਦੇ ਦਿੱਤਾ ਸੀ। ਉਸ (ਰਾਣੀ) ਨੂੰ ਵੀ ਧਿੱਕਾਰ ਹੈ (ਜਿਸ ਨੇ ਇਹ ਫਲ) ਧਰਮ ਨੂੰ ਵਿਚਾਰੇ ਬਿਨਾ ਚੰਡਾਲ ਨੂੰ ਦੇ ਦਿੱਤਾ। (ਉਸ (ਚੰਡਾਲ) ਨੂੰ ਵੀ ਧਿੱਕਾਰ ਹੈ ਜਿਸ ਨੇ ਰਾਣੀ ਵਰਗੀ ਇਸਤਰੀ ਪ੍ਰਾਪਤ ਕਰ ਕੇ (ਉਹ ਫਲ) ਇਕ ਵੇਸਵਾ ਨਾਲ ਬਹੁਤ ਪ੍ਰੀਤ ਪੈਦਾ ਕਰ ਕੇ ਦੇ ਦਿੱਤਾ।੪੪।

*ਸਵੈਯਾ*

ਰਾਜੇ ਨੇ ਫਲ ਲੈ ਕੇ ਅੱਧਾ ਆਪ ਖਾਇਆ ਅਤੇ ਅੱਧਾ ਰੂਪਮਤੀ (ਵੇਸਵਾ) ਨੂੰ ਦੇ ਦਿੱਤਾ। (ਉਸ) ਯਾਰ (ਚੰਡਾਲ) ਦੇ ਹਜ਼ਾਰ ਟੋਟੇ ਕਰ ਦਿੱਤੇ ਅਤੇ ਰਾਣੀ ਤੇ ਦਾਸੀ ('ਭਿਟ੍ਯਾਰ' ਰਾਣੀ ਦਾ ਚੰਡਾਲ ਨਾਲ ਮੇਲ ਕਰਾਉਣ ਵਾਲੀ) ਨੂੰ ਮਾਰ ਦਿੱਤਾ। ਮਹੱਲ, ਖ਼ਜ਼ਾਨੇ ਅਤੇ ਹੋਰ ਸਭ ਕੁਝ ਵਿਸਾਰ ਕੇ ਰਾਮ ਨਾਮ ਨੂੰ ਹਿਰਦੇ ਵਿਚ ਦ੍ਰਿੜ੍ਹ ਕਰ ਲਿਆ। (ਭਰਥਰੀ ਨੇ) ਰਾਜੇ ਵਾਲੇ ਬਸਤ੍ਰ ਤਿਆਗ ਕੇ ਜੋਗੀ ਵਾਲਾ ਭੇਖ ਕਰ ਲਿਆ ਅਤੇ ਬਨ ਵਿਚ ਜਾ ਟਿਕਿਆ।੪੫।

*ਦੋਹਰਾ*

(ਰਾਜੇ ਦੀ) ਬਨ ਵਿਚ ਗੋਰਖਨਾਥ ਨਾਲ ਭੇਂਟ ਹੋਈ ਅਤੇ ਰਾਜ-ਪਾਟ ਤਿਆਗ ਕੇ ਭਰਥਰੀ ਰਾਜ ਕੁਮਾਰ ਨੇ ਅੰਮ੍ਰਿਤ ਪ੍ਰਾਪਤ ਕੀਤਾ।੪੬।

*ਸਵੈਯਾ*

ਕਿਤੇ ਨਗਰ ਦੇ ਲੋਕ ਰੋਂਦੇ ਹਨ ਅਤੇ ਬੌਰਿਆਂ ਵਾਂਗ ਮਤਵਾਲੇ ਹੋਏ ਡੋਲਦੇ ਫਿਰਦੇ ਹਨ। ਕਿਤੇ ਸੂਰਮੇ ਬਸਤ੍ਰ ਪਾੜ ਕੇ ਇਸ ਤਰ੍ਹਾਂ ਡਿਗੇ ਪਏ ਹਨ, ਮਾਨੋ ਯੁੱਧ-ਭੂਮੀ ਵਿਚ ਯੋਧੇ ਜੂਝੇ ਪਏ ਹੋਣ। ਕਿਤੇ ਬੇਸ਼ੁਮਾਰ ਇਸਤਰੀਆਂ ਰੋ ਰਹੀਆਂ ਹਨ ਅਤੇ ਬਿਨਾ ਨੈਣ ਝਮਕਾਏ ਬੇਹੋਸ਼ ਪਈਆਂ ਹਨ। (ਅਤੇ ਕਹਿੰਦੀਆਂ ਫਿਰਦੀਆਂ ਹਨ--) ਹੇ ਸਖੀ! ਸਾਰੇ ਰਾਜ-ਪਾਟ ਨੂੰ ਛਡ ਕੇ ਮਹਾਰਾਜ ਅਜ ਬਨ ਨੂੰ ਚਲੇ ਗਏ ਹਨ।੪੭।

ਨਿਜੁ ਨਾਰਿ ਨਿਹਾਰਿ ਕੈ ਭਰਥ ਕੁਮਾਰਿ ਬਿਸਾਰਿ ਸੰਭਾਰਿ ਛਕੀ ਮਨ ਮੈ।
ਕਹੂੰ ਹਾਰ ਗਿਰੈ ਕਹੂੰ ਬਾਰ ਲਸੈ ਕਛੁ ਨੈਕੁ ਪ੍ਰਭਾ ਨ ਰਹੀ ਤਨ ਮੈ।
ਝਖ ਕੇਤੁਕ ਬਾਨਨ ਪੀੜਤ ਭੀ ਮਨ ਜਾਇ ਰਹਿਯੋ ਮਨ ਮੋਹਨ ਮੈ।
ਮਨੋ ਦੀਪਕ ਭੇਦ ਸੁਨੋ ਸੁਰ ਨਾਦ ਮ੍ਰਿਗੀ ਗਨ ਜਾਨੁ ਬਿਧੀ ਮਨ ਮੈ। ੪੮।

*ਦੋਹਰਾ*

ਅਨਿਕ ਜਤਨ ਕਰਿ ਕਰਿ ਤ੍ਰਿਯਾ ਹਾਰਤ ਭਈ ਅਨੇਕ।
ਬਨ ਹੀ ਕੌ ਨ੍ਰਿਪ ਜਾਤ ਭਯੋ ਮਾਨਿਯੋ ਬਚਨ ਨ ਏਕ। ੪੯।
ਜਬ ਰਾਜਾ ਬਨ ਮੈ ਗਏ ਗੋਰਖ ਗੁਰੂ ਬੁਲਾਇ।
ਬਹੁਰਿ ਭਾਤਿ ਸਿਛ੍ਯਾ ਦਈ ਤਾਹਿ ਸਿਖ੍ਯ ਠਹਰਾਇ। ੫੦।

*ਭਰਥਰੀ ਬਾਚ*

ਕਵਨ ਮਰੈ ਮਾਰੈ ਕਵਨ ਕਹਤ ਸੁਨਤ ਕਹ ਕੋਇ।
ਕੋ ਰੋਵੈ ਕਵਨੈ ਹਸੈ ਕਵਨ ਜਰਾ ਜਿਤ ਹੋਇ। ੫੧।

*ਚੌਪਈ*

ਹਸਿ ਗੋਰਖ ਇਮਿ ਬਚਨ ਉਚਾਰੇ। ਸੁਨਹੁ ਭਰਥ ਹਰਿ ਰਾਜ ਹਮਾਰੇ।
ਸਤਿ ਝੂਠ ਮੂਓ ਹੰਕਾਰਾ। ਕਬਹੂ ਮਰਤ ਨ ਬੋਲਨਹਾਰਾ। ੫੨।

*ਦੋਹਰਾ*

ਕਾਲ ਮਰੈ ਕਾਯਾ ਮਰੈ ਕਾਲੈ ਕਰਤ ਉਚਾਰ।
ਜੀਭੈ ਗੁਨ ਬਖ੍ਯਾਨ ਹੀ ਸ੍ਰਵਨਨ ਸੁਨਤ ਸੁਧਾਰ। ੫੩।

*ਚੌਪਈ*

ਕਾਲ ਨੈਨ ਹ੍ਵੈ ਸਭਨ ਨਿਹਰਈ। ਕਾਲ ਬਕਤ੍ਰ ਹ੍ਵੈ ਬਾਕ ਉਚਰਈ।
ਕਾਲ ਮਰਤ ਕਾਲ ਹੀ ਮਾਰੈ। ਭੂਲਾ ਲੋਗ ਭਰਮ ਬੀਚਾਰੈ। ੫੪।

*ਦੋਹਰਾ*

ਕਾਲ ਹਸਤ ਕਾਲੈ ਰੋਵਤ ਕਰਤ ਜਰਾ ਜਿਤ ਹੋਇ।
ਕਾਲ ਪਾਇ ਉਪਜਤ ਸਭੈ ਕਾਲ ਪਾਇ ਬਧ ਹੋਇ। ੫੫।

*ਚੌਪਈ*

ਕਾਲੈ ਮਰਤ ਕਾਲ ਹੀ ਮਾਰੈ। ਭ੍ਰਮਿ ਭ੍ਰਮਿ ਪਿੰਡ ਅਵਾਰਾ ਪਾਰੈ।
ਕਾਮ ਕ੍ਰੋਧ ਮੂਓ ਹੰਕਾਰਾ। ਏਕ ਨ ਮਰਿਯੋ ਸੁ ਬੋਲਣਹਾਰਾ। ੫੬।

ਭਰਥਰੀ ਕੁਮਾਰ ਨੂੰ ਵੇਖ ਕੇ ਉਸ ਦੀਆਂ ਇਸਤਰੀਆਂ ਹੋਸ਼ ਭੁਲਾ ਕੇ ਮਨ ਵਿਚ (ਦੁਖ ਨਾਲ) ਭਰੀਆਂ ਪਈਆਂ ਹਨ। ਕਿਤੇ (ਉਨ੍ਹਾਂ ਦੇ) ਹਾਰ ਡਿਗੇ ਪਏ ਹਨ, ਕਿਤੇ ਵਾਲ (ਖਿਲਰੇ ਹੋਏ) ਲਿਸ਼ਕ ਰਹੇ ਹਨ ਅਤੇ (ਕਿਸੇ ਦੇ) ਤਨ ਵਿਚ ਜ਼ਰਾ ਜਿੰਨੀ ਵੀ ਸ਼ੋਭਾ ਨਹੀਂ ਰਹੀ ਹੈ। ਕਈ ਕਾਮ ਦੇਵ ('ਝਖ ਕੇਤੁ') ਦੇ ਬਾਣ ਲਗਣ ਨਾਲ ਦੁਖੀ ਹੋ ਗਈਆਂ ਹਨ ਅਤੇ ਉਨ੍ਹਾਂ ਦਾ ਮਨ ਮਨਮੋਹਨ ਪਾਸ ਚਲਾ ਗਿਆ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦੀਪਕ ਦਾ ਭੇਦ (ਪਰਵਾਨਿਆਂ ਨੇ ਪਾ ਲਿਆ ਹੋਵੇ) ਜਾਂ ਮਾਨੋ ਘੰਡਾ ਹੇੜੇ ਦਾ ਨਾਦ ਸੁਣ ਕੇ ਬਹੁਤ ਸਾਰੀਆਂ ਹਿਰਨੀਆਂ ਮਨ ਵਿਚ ਵਿੰਨ੍ਹੀਆਂ ਗਈਆਂ ਹੋਣ।੪੮।

*ਦੋਹਰਾ*

ਅਨੇਕਾਂ ਇਸਤਰੀਆਂ ਕਈ ਪ੍ਰਕਾਰ ਦੇ ਯਤਨ ਕਰ ਕਰ ਕੇ ਹਾਰ ਗਈਆਂ, ਪਰ ਰਾਜਾ ਬਨ ਨੂੰ ਚਲਾ ਗਿਆ ਅਤੇ ਕਿਸੇ ਇਕ ਦੀ ਵੀ ਗੱਲ ਨ ਮੰਨੀ।੪੯। ਜਦ ਰਾਜਾ ਬਨ ਵਿਚ ਗਿਆ (ਤਾਂ) ਗੁਰੂ ਗੋਰਖ ਨਾਥ ਨੇ ਬੁਲਾ ਲਿਆ। ਕਈ ਤਰ੍ਹਾਂ ਦੀ ਸਿਖਿਆ ਦੇ ਕੇ ਉਸ ਨੂੰ ਆਪਣਾ ਚੇਲਾ ਬਣਾ ਲਿਆ।੫0।

*ਭਰਥਰੀ ਨੇ ਕਿਹਾ--*

(ਹੇ ਗੁਰੂ ਗੋਰਖ ਨਾਥ! ਇਹ ਦਸੋ) ਕੌਣ ਮਰਦਾ ਹੈ, ਕੌਣ ਮਾਰਦਾ ਹੈ, ਕੌਣ ਕਹਿੰਦਾ ਹੈ, ਕੌਣ ਸੁਣਦਾ ਹੈ, ਕੌਣ ਰੋਂਦਾ ਹੈ, ਕੌਣ ਹਸਦਾ ਹੈ, ਕੌਣ ਬੁਢਾਪੇ ਨੂੰ ਜਿਤਣ ਵਾਲਾ ਹੈ?।੫੧।

*ਚੌਪਈ*

ਗੋਰਖ ਨੇ ਹਸ ਕੇ ਇਸ ਤਰ੍ਹਾਂ ਕਿਹਾ--ਹੇ ਮੇਰੇ ਭਰਥਰੀ ਹਰਿ ਰਾਜਾ! ਸੁਣੋ। ਸਚ, ਝੂਠ ਅਤੇ ਹੰਕਾਰ ਮਰਦਾ ਹੈ, ਪਰ ਬੋਲਣ ਵਾਲੀ ਆਤਮਾ ਕਦੇ ਵੀ ਨਹੀਂ ਮਰਦੀ।੫੨।

*ਦੋਹਰਾ*

ਕਾਲ ਮਰਦਾ ਹੈ, ਸ਼ਰੀਰ ਮਰਦਾ ਹੈ ਅਤੇ ਕਾਲ ਹੀ (ਬਚਨ) ਉਚਾਰਦਾ ਹੈ। ਜੀਭ ਦਾ ਗੁਣ ਬਖਾਨ ਕਰਨਾ ਹੈ ਅਤੇ ਕੰਨਾਂ ਦਾ ਕੰਮ ਪੂਰੀ ਤਰ੍ਹਾਂ ਸੁਣਨਾ ਹੈ।੫੩।

*ਚੌਪਈ*

ਕਾਲ ਹੀ ਨੈਣ ਬਣ ਕੇ ਸਭ ਨੂੰ ਵੇਖਦਾ ਹੈ, ਕਾਲ ਮੁਖ ਬਣ ਕੇ ਬਾਣੀ (ਬੋਲ) ਉਚਾਰਦਾ ਹੈ। ਕਾਲ ਮਰਦਾ ਹੈ ਅਤੇ ਕਾਲ ਹੀ ਮਾਰਦਾ ਹੈ। (ਇਸ ਵਾਸਤਵਿਕਤਾ ਤੋਂ) ਭੁਲੇ ਹੋਏ ਲੋਕੀਂ ਭਰਮਾਂ ਵਿਚ ਪਏ ਹਨ।੫੪।

*ਦੋਹਰਾ*

ਕਾਲ ਹੀ ਹਸਦਾ ਹੈ, ਕਾਲ ਹੀ ਰੋਂਦਾ ਹੈ, ਕਾਲ ਹੀ ਬੁਢਾਪੇ ਉਤੇ ਜਿਤ ਪ੍ਰਾਪਤ ਕਰਦਾ ਹੈ। ਕਾਲ ਪਾ ਕੇ ਹੀ ਸਭ ਪੈਦਾ ਹੁੰਦੇ ਹਨ ਅਤੇ ਕਾਲ ਪਾ ਕੇ ਹੀ ਮਰਦੇ ਹਨ।੫੫।

*ਚੌਪਈ*

ਕਾਲ ਹੀ ਮਰਦਾ ਹੈ, ਕਾਲ ਹੀ ਮਾਰਦਾ ਹੈ। (ਕਾਲ ਹੀ) ਆਵਾਗਵਣ ਵਿਚ ਭਰਮ ਭਰਮ ਕੇ ਸ਼ਰੀਰ ('ਪਿੰਡ') ਧਾਰਨ ਕਰਦਾ ਹੈ। ਕਾਮ, ਕ੍ਰੋਧ ਅਤੇ ਹੰਕਾਰ ਮਰਦੇ ਹਨ, (ਪਰ ਕੇਵਲ) ਬੋਲਣ ਵਾਲਾ (ਕਰਤਾਰ) ਨਹੀਂ ਮਰਦਾ।੫੬।

ਆਸਾ ਕਰਤ ਸਕਲ ਜਗ ਮਰਈ। ਕੌਨ ਪੁਰਖੁ ਆਸਾ ਪਰਹਰਈ।
ਜੋ ਨਰ ਕੋਊ ਆਸ ਕੌ ਤ੍ਯਾਗੈ। ਸੋ ਹਰਿ ਕੇ ਪਾਇਨ ਸੌ ਲਾਗੈ। ੫੭।

*ਦੋਹਰਾ*

ਆਸਾ ਕੀ ਆਸਾ ਪੁਰਖ ਜੋ ਕੋਊ ਤਜਤ ਬਨਾਇ।
ਪਾਪ ਪੁੰਨ੍ਯ ਸਰ ਤਰਿ ਤੁਰਤ ਪਰਮ ਪੁਰੀ ਕਹ ਜਾਇ। ੫੮।
ਜ੍ਯੋ ਸਮੁੰਦਹਿ ਗੰਗਾ ਮਿਲਤ ਸਹੰਸ ਧਾਰ ਕੈ ਸਾਜ।
ਤ੍ਯੋ ਗੋਰਖ ਰਿਖਿਰਾਜ ਸਿਯੋ ਆਜੁ ਮਿਲ੍ਯੋ ਨ੍ਰਿਪ ਰਾਜ। ੫੯।

*ਚੌਪਈ*

ਯਾਤੇ ਮੈ ਬਿਸਥਾਰ ਨ ਕਰੌ। ਗ੍ਰੰਥ ਬਢਨ ਤੇ ਅਤਿ ਚਿਤ ਡਰੌ।
ਤਾ ਤੇ ਕਥਾ ਨ ਅਧਿਕ ਬਢਾਈ। ਭੂਲ ਪਰੀ ਤਹ ਲੇਹੁ ਬਨਾਈ। ੬0।

ਗੋਰਖ ਸੋ ਗੋਸਟਿ ਜਬ ਭਈ। ਰਾਜਾ ਕੀ ਦੁਰਮਤਿ ਸਭ ਗਈ।
ਸੀਖਤ ਗ੍ਯਾਨ ਭਲੀ ਬਿਧਿ ਭਯੋ। ਜਲ ਹ੍ਵੈ ਜ੍ਯੋ ਜਲ ਮੈ ਮਿਲਿ ਗਯੋ। ੬੧।

*ਅੜਿਲ*

ਏਕ ਮ ੂਡ ਭਰਥਰਿ ਘ੍ਰਿਤ ਚੁਅਤ ਨਿਹਾਰਿਯੋ।
ਹਸਿ ਹਸਿ ਤਾ ਸੋ ਬਚਨ ਇਹ ਭਾਤਿ ਉਚਾਰਿਯੋ।
ਜਿਨ ਕੋ ਲਗੇ ਕਟਾਛ ਰਾਜ ਤੇ ਖੋਵਹੀ।
ਹੋ ਤੁਹਿ ਕਰ ਲਾਗੇ ਤੈ ਕ੍ਯੋ ਮੂਢ ਨ ਰੋਵਹੀ। ੬੨।

*ਚੌਪਈ*

ਬੀਤਤ ਬਰਖ ਬਹੁਤ ਜਬ ਭਏ। ਭਰਥਰਿ ਦੇਸ ਆਪਨੇ ਗਏ।
ਚੀਨਤ ਏਕ ਚੰਚਲਾ ਭਈ। ਨਿਕਟ ਰਾਨਿਯਨ ਕੇ ਚਲਿ ਗਈ। ੬੩।

*ਦੋਹਰਾ*

ਸੁਨਿ ਰਾਨਿਯਨ ਐਸੋ ਬਚਨ ਰਾਜਾ ਲਿਯੋ ਬੁਲਾਇ।
ਭਾਤਿ ਭਾਤਿ ਰੋਦਨ ਕਰਤ ਰਹੀ ਚਰਨ ਲਪਟਾਇ। ੬੪।

*ਸੋਰਠਾ*

ਮਾਸਾ ਰਹਿਯੋ ਨ ਮਾਸ ਰਕਤ ਰੰਚ ਤਨ ਨ ਰਹਿਯੋ।
ਸ੍ਵਾਸ ਨ ਉਡ੍ਯੋ ਉਸਾਸ ਆਸ ਤਿਹਾਰੈ ਮਿਲਨ ਕੀ। ੬੫।

*ਚੌਪਈ*

ਜੋਗ ਕੀਯੋ ਪੂਰਨ ਭਯੋ ਨ੍ਰਿਪ ਬਰ। ਅਬ ਤੁਮ ਰਾਜ ਕਰੋ ਸੁਖ ਸੌ ਘਰ।
ਜੌ ਸਭਹਿਨ ਹਮ ਪ੍ਰਥਮ ਸੰਘਾਰੋ। ਤਾ ਪਾਛੇ ਬਨ ਓਰ ਸਿਧਾਰੋ। ੬੬।

ਆਸ਼ਾ ਕਰਦਿਆਂ ਕਰਦਿਆਂ ਸਾਰਾ ਜਗਤ ਮਰ ਜਾਂਦਾ ਹੈ। ਕੌਣ (ਅਜਿਹਾ) ਮਨੁੱਖ ਹੈ ਜੋ ਆਸ਼ਾ ਨੂੰ ਤਿਆਗਦਾ ਹੈ। ਜੋ ਕੋਈ ਵਿਅਕਤੀ ਆਸ਼ਾ ਨੂੰ ਤਿਆਗ ਦਿੰਦਾ ਹੈ ਉਹ ਪਰਮਾਤਮਾ ਦੇ ਪੈਰਾਂ ਵਿਚ ਸਥਾਨ ਪਾਂਦਾ ਹੈ।੫੭।

*ਦੋਹਰਾ*

ਆਸ਼ਾ ਦੀ ਆਸ ਜੋ ਕੋਈ ਵਿਅਕਤੀ ਤਿਆਗ ਦਿੰਦਾ ਹੈ, ਉਹ ਪਾਪ ਪੁੰਨ ਦੇ ਸਰੋਵਰ (ਜਗਤ) ਨੂੰ ਤੁਰਤ ਤਰ ਕੇ ਪਰਮ ਪੁਰੀ ਨੂੰ ਚਲਾ ਜਾਂਦਾ ਹੈ।੫੮। ਜਿਵੇਂ ਸਮੁੰਦਰ ਵਿਚ ਗੰਗਾ ਹਜ਼ਾਰਾਂ ਧਾਰਾਵਾਂ ਬਣਾ ਕੇ ਮਿਲ ਜਾਂਦੀ ਹੈ, ਉਸੇ ਤਰ੍ਹਾਂ ਰਿਖੀ ਰਾਜ ਗੋਰਖ ਨਾਲ ਸ਼ਿਰੋਮਣੀ ਰਾਜਾ (ਭਰਥਰੀ) ਮਿਲ ਗਿਆ ਹੈ।੫੯।

*ਚੌਪਈ*

ਇਸ ਲਈ ਮੈਂ ਹੋਰ ਵਿਸਤਾਰ ਵਿਚ ਨਹੀਂ ਪੈਂਦਾ ਕਿਉਂਕਿ ਗ੍ਰੰਥ ਦੇ ਵੱਧ ਜਾਣ ਤੋਂ ਮਨ ਵਿਚ ਡਰਦਾ ਹਾਂ। ਇਸ ਲਈ ਕਥਾ ਨੂੰ ਅਧਿਕ ਨਹੀਂ ਵਧਾਇਆ। (ਜੇ ਕਿਤੇ) ਭੁਲ ਹੋ ਗਈ ਹੋਵੇ ਤਾਂ ਸੁਧਾਰ ਲੈਣਾ।੬0।

ਜਦ (ਰਾਜਾ ਭਰਥਰੀ ਹਰਿ ਦੀ) ਗੋਸਟਿ ਗੋਰਖ ਨਾਲ ਹੋਈ ਤਾਂ ਰਾਜੇ ਦੀ ਦੁਰ-ਬੁੱਧੀ ਖ਼ਤਮ ਹੋ ਗਈ। (ਉਸ ਨੇ) ਚੰਗੀ ਤਰ੍ਹਾਂ ਨਾਲ ਗਿਆਨ ਸਿਖ ਲਿਆ ਅਤੇ (ਗੋਰਖ ਨਾਲ ਇੰਜ ਮਿਲ ਗਿਆ) ਜਿਵੇਂ ਜਲ ਨਾਲ ਜਲ ਮਿਲ ਜਾਂਦਾ ਹੈ।੬੧।

*ਅੜਿਲ*

(ਕਿਸੇ ਦਿਨ ਭਿਖਿਆ ਮੰਗਦਿਆਂ) ਭਰਥਰੀ ਨੇ (ਇਕ ਚਰਖੇ ਦਾ) ਮੁੰਨਾ ਵੇਖਿਆ (ਜਿਸ ਵਿਚੋਂ ਗਰਮੀ ਕਰ ਕੇ) ਘਿਓ ਚੋ ਰਿਹਾ ਸੀ। (ਉਸ ਚਰਖਾ ਕੱਤਣ ਵਾਲੀ ਪ੍ਰਤਿ ਭਰਥਰੀ ਨੇ) ਹਸ ਕੇ ਇਸ ਤਰ੍ਹਾਂ ਬੋਲ ਉਚਾਰਿਆ। ਜਿਨ੍ਹਾਂ ਨੂੰ (ਇਸਤਰੀ ਦੀ) ਕਟਾਖ ਲਗ ਜਾਵੇ, ਉਹ ਰਾਜ ਖੋਹ ਦਿੰਦੇ ਹਨ। ਹੇ ਚਰਖੇ ਦੇ ਮੁੰਨੇ! ਤੈਨੂੰ ਤਾਂ (ਇਸਤਰੀ ਦੇ) ਹੱਥ ਲਗ ਗਏ ਹਨ, ਭਲਾ ਤੂੰ ਕਿਉਂ ਨ ਰੋਵੇਂ।੬੨।

*ਚੌਪਈ*

ਜਦ ਬਹੁਤ ਸਾਲ ਬੀਤ ਗਏ ਤਾਂ ਭਰਥਰੀ ਆਪਣੇ ਦੇਸ ਗਿਆ। (ਉਥੋਂ ਦੀ) ਇਕ ਇਸਤਰੀ ਨੇ (ਰਾਜੇ ਨੂੰ) ਪਛਾਣ ਲਿਆ ਅਤੇ ਰਾਣੀਆਂ ਦੇ ਕੋਲ ਚਲੀ ਗਈ।੬੩।

*ਦੋਹਰਾ*

ਅਜਿਹੀ ਗੱਲ ਸੁਣ ਕੇ ਰਾਣੀਆਂ ਨੇ ਰਾਜੇ ਨੂੰ (ਆਪਣੇ ਕੋਲ) ਬੁਲਾ ਲਿਆ। ਕਈ ਤਰ੍ਹਾਂ ਦਾ ਰੋਣਾ ਧੋਣਾ ਕਰ ਕੇ (ਰਾਜੇ ਦੇ) ਚਰਨਾਂ ਨਾਲ ਲਿਪਟ ਗਈਆਂ।੬੪।

*ਸੋਰਠਾ*

(ਰਾਣੀਆਂ ਕਹਿਣ ਲਗੀਆਂ--)ਸ਼ਰੀਰ ਵਿਚ ਮਾਸਾ ਜਿੰਨਾ ਵੀ ਮਾਸ ਨਹੀਂ ਰਿਹਾ ਅਤੇ ਨ ਹੀ ਰਤਾ ਜਿੰਨਾ ਲਹੂ ਰਿਹਾ ਹੈ। ਉਭੇ ਸੁਆਸਾਂ ਨਾਲ ਸੁਆਸ ਨਹੀਂ ਉਡੇ (ਕਿਉਂਕਿ) ਤੁਹਾਡੇ ਮਿਲਣ ਦੀ ਆਸ ਸੀ।੬੫।

*ਚੌਪਈ*

ਹੇ ਸ੍ਰੇਸ਼ਠ ਰਾਜੇ! ਤੁਸੀਂ ਯੋਗ ਸਾਧਨਾ ਕਰ ਕੇ ਪੂਰਨ ਹੋ ਗਏ ਹੋ। ਹੁਣ ਤੁਸੀਂ ਸੁਖ ਪੂਰਵਕ ਘਰ ਵਿਚ ਰਾਜ ਕਰੋ। ਜੇ (ਤੁਸੀਂ ਹੁਣ) ਅਸਾਂ ਸਾਰੀਆਂ ਨੂੰ ਪਹਿਲਾਂ ਮਾਰ ਦਿਓ ਤਾਂ ਪਿਛੋਂ ਬਨ ਵਲ ਜਾਓ।੬੬।

*ਭਰਥਰਿ ਬਾਚ*

*ਦੋਹਰਾ*

ਜੇ ਰਾਨੀ ਜੋਬਨ ਭਰੀ ਅਧਿਕ ਤਬੈ ਗਰਬਾਹਿ।
ਤੇ ਅਬ ਰੂਪ ਰਹਿਤ ਭਈ ਰਹਿਯੋ ਗਰਬ ਕਛੁ ਨਾਹਿ। ੬੭।

*ਚੌਪਈ*

ਅਬਲਾ ਹੁਤੀ ਤਰੁਨਿ ਤੇ ਭਈ। ਤਰੁਨਿ ਜੁ ਹੁਤੀ ਬ੍ਰਿਧ ਹ੍ਵੈ ਗਈ।
ਬਿਰਧਨਿ ਤੇ ਕੋਊ ਲਹੀ ਨ ਜਾਵੈ। ਚਿਤ ਕੌ ਇਹੈ ਅਸਚਰਜ ਆਵੈ। ੬੮।

ਜੇ ਰਾਨੀ ਜੋਬਨ ਕੀ ਭਰੀ। ਤੇ ਅਬ ਭਈ ਜਰਾ ਕੀ ਧਰੀ।
ਜੇ ਅਬਲਾ ਸੁੰਦਰ ਗਰਬਾਹੀ। ਤਿਨ ਕੋ ਰਹਿਯੋ ਗਰਬ ਕਛੁ ਨਾਹੀ। ੬੯।

*ਦੋਹਰਾ*

ਜੇ ਮਨ ਮੈ ਗਰਬਤ ਤਬੈ ਅਧਿਕ ਚੰਚਲਾ ਨਾਰਿ।
ਤੇ ਅਬ ਜੀਤਿ ਜਰਾ ਲਈ ਸਕਤ ਨ ਦੇਹ ਸੰਭਾਰਿ। ੭੦।

*ਚੌਪਈ*

ਜੇ ਜੇ ਤ੍ਰਿਯਾ ਤਬੈ ਗਰਬਾਹੀ। ਤਿਨ ਕੇ ਰਹਿਯੋ ਗਰਬ ਕਛੁ ਨਾਹੀ।
ਤਰੁਨੀ ਹੁਤੀ ਬਿਰਧ ਤੇ ਭਈ। ਠੌਰੈ ਠੌਰ ਔਰ ਹ੍ਵੈ ਗਈ। ੭੧।

ਕੇਸਨ ਪ੍ਰਭਾ ਜਾਤ ਨਹਿ ਕਹੀ। ਜਾਨੁਕ ਜਟਨ ਜਾਨਵੀ ਬਹੀ।
ਕੈਧੋ ਸਕਲ ਦੁਗਧ ਸੌ ਧੋਏ। ਤਾ ਤੇ ਸੇਤ ਬਰਨ ਕਚ ਹੋਏ। ੭੨।

*ਦੋਹਰਾ*

ਮੁਕਤਨ ਹੀਰਨ ਕੇ ਬਹੁਤ ਇਨ ਪਰ ਕੀਏ ਸਿੰਗਾਰ।
ਤਾ ਤੇ ਤਿਨ ਕੀ ਛਬਿ ਭਏ ਤਰੁਨਿ ਤਿਹਾਰੇ ਬਾਰ। ੭੩।
ਜੋ ਤਬ ਅਤਿ ਸੋਭਿਤ ਹੁਤੇ ਤਰੁਨਿ ਤਿਹਾਰੇ ਕੇਸ।
ਨੀਲ ਮਨੀ ਕੀ ਛਬਿ ਹੁਤੇ ਭਏ ਰੁਕਮ ਕੇ ਭੇਸ। ੭੪।

*ਚੌਪਈ*

ਕੈਧੋ ਸਕਲ ਪੁਹਪ ਗੁਹਿ ਡਾਰੇ। ਤਾ ਤੇ ਕਚ ਸਿਤ ਭਏ ਤਿਹਾਰੇ।
ਸਸਿ ਕੀ ਜੌਨਿ ਅਧਿਕਧੌ ਪਰੀ। ਤਾ ਤੇ ਸਕਲ ਸ੍ਯਾਮਤਾ ਹਰੀ। ੭੫।

*ਭਰਥਰੀ ਨੇ ਕਿਹਾ--*

*ਦੋਹਰਾ*

ਜਿਹੜੀਆਂ ਰਾਣੀਆਂ ਉਦੋਂ ਜੋਬਨਵੰਤ ਸਨ, ਅਤੇ ਬਹੁਤ ਹੰਕਾਰ ਕਰਦੀਆਂ ਸਨ, ਉਹ ਹੁਣ ਰੂਪ ਤੋਂ ਰਹਿਤ ਹੋ ਗਈਆਂ ਹਨ, ਉਨ੍ਹਾਂ ਵਿਚ ਕੁਝ ਵੀ ਹੰਕਾਰ ਨਹੀਂ ਰਿਹਾ।੬੭।

*ਚੌਪਈ*

ਜੋ (ਉਦੋਂ) ਅਬਲਾ ਸੀ, ਉਹ ਜਵਾਨ ਹੋ ਗਈ ਅਤੇ ਜੋ ਜੁਆਨ ਸੀ ਉਹ ਬੁੱਢੀ ਹੋ ਗਈ। ਜੋ ਬਿਰਧ ਸਨ (ਉਨ੍ਹਾਂ ਵਿਚੋਂ) ਕੋਈ ਦਿਸਦੀ ਨਹੀਂ ਹੈ। ਚਿਤ ਵਿਚ ਇਹੀ ਹੈਰਾਨੀ ਹੁੰਦੀ ਹੈ।੬੮।

ਜਿਹੜੀਆਂ ਰਾਣੀਆਂ (ਉਦੋਂ) ਜੋਬਨ ਨਾਲ ਭਰੀਆਂ ਹੋਈਆਂ ਸਨ, ਉਨ੍ਹਾਂ ਨੂੰ ਬੁਢਾਪੇ ਨੇ ਕਾਬੂ ਕਰ ਲਿਆ ਹੈ। ਜਿਹੜੀਆਂ ਇਸਤਰੀਆਂ ਸੁੰਦਰਤਾ ਕਰ ਕੇ ਹੰਕਾਰੀਆਂ ਹੋਈਆਂ ਸਨ, ਉਨ੍ਹਾਂ ਦਾ ਗਰਬ ਬਿਲਕੁਲ ਖ਼ਤਮ ਹੋ ਗਿਆ ਹੈ।੬੯।

*ਦੋਹਰਾ*

ਜੋ ਅਧਿਕ ਚੰਚਲ ਇਸਤਰੀਆਂ ਉਦੋਂ ਮਨ ਵਿਚ ਬਹੁਤ ਅਭਿਮਾਨ ਕਰਦੀਆਂ ਸਨ, ਉਨ੍ਹਾਂ ਨੂੰ ਹੁਣ ਬੁਢਾਪੇ ਨੇ ਜਿਤ ਲਿਆ ਹੈ, (ਉਹ) ਸ਼ਰੀਰ ਨੂੰ ਵੀ ਸੰਭਾਲ ਨਹੀਂ ਸਕਦੀਆਂ।੭0।

*ਚੌਪਈ*

ਜੋ ਜੋ ਇਸਤਰੀਆਂ ਉਦੋਂ ਮਾਣ ਕਰਦੀਆਂ ਸਨ, ਉਨ੍ਹਾਂ ਦਾ ਹੁਣ ਕੁਝ ਵੀ ਮਾਣ ਨਹੀਂ ਰਿਹਾ। ਜੋ ਜਵਾਨ ਸਨ, ਉਹ ਬਿਰਧ ਹੋ ਗਈਆਂ ਹਨ। ਹੌਲੀ ਹੌਲੀ ਹੋਰ ਦੀਆਂ ਹੋਰ ਹੋ ਗਈਆਂ ਹਨ।੭੧।

(ਉਨ੍ਹਾਂ ਦੇ) ਕੇਸਾਂ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਸੀ, (ਪਰ ਹੁਣ ਉਹ ਇੰਜ ਪ੍ਰਤੀਤ ਹੋ ਰਹੇ ਹਨ) ਮਾਨੋ (ਸ਼ਿਵ ਦੀਆਂ) ਜਟਾਵਾਂ ਵਿਚ ਗੰਗਾ ਵਗ ਰਹੀ ਹੋਵੇ। ਜਾਂ ਸਾਰੇ ਕੇਸ ਦੁੱਧ ਨਾਲ ਧੋਏ ਗਏ ਹੋਣ, ਇਸ ਕਰ ਕੇ ਸਫ਼ੈਦ ਰੰਗ ਵਾਲੇ ਹੋ ਗਏ ਹਨ।੭੨।

*ਦੋਹਰਾ*

ਹੇ ਇਸਤਰੀਓ! (ਕਦੇ) ਇਨ੍ਹਾਂ ਉਤੇ ਹੀਰਿਆਂ ਅਤੇ ਮੋਤੀਆਂ ਦੇ ਸ਼ਿੰਗਾਰ ਕੀਤੇ ਹੁੰਦੇ ਸਨ, ਇਸ ਲਈ ਤੁਹਾਡੇ ਇਨ੍ਹਾਂ ਵਾਲਾਂ ਦੀ ਛਬੀ ਉਨ੍ਹਾਂ ਵਰਗੀ (ਸਫ਼ੈਦ) ਹੋ ਗਈ ਹੈ।੭੩। ਹੇ ਇਸਤਰੀਓ! ਤਦ ਜੋ ਤੁਹਾਡੇ ਕੇਸ ਬਹੁਤ ਸ਼ੋਭਦੇ ਸਨ, ਨੀਲਮਣੀ ਦੇ ਛਬੀ ਵਾਲੇ ਹੁੰਦੇ ਸਨ (ਹੁਣ) ਚਾਂਦੀ ਦੇ ਰੰਗ ਵਾਲੇ ਹੋ ਗਏ ਹਨ।੭੪।

*ਚੌਪਈ*

ਜਾਂ ਸਾਰਿਆਂ ਨਾਲ ਫੁਲ ਗੁੰਦ ਦਿੱਤੇ ਹੋਣ, ਇਸ ਲਈ ਤੁਹਾਡੇ ਵਾਲ ਸਫ਼ੈਦ ਹੋ ਗਏ ਹਨ। ਜਾਂ ਚੰਦ੍ਰਮਾ ਦੀ ਚਾਂਦਨੀ ('ਜੌਨਿ') ਅਧਿਕ ਪੈ ਗਈ ਹੈ, ਜਿਸ ਕਰ ਕੇ ਸਾਰਾ ਕਾਲਾਪਨ ਖ਼ਤਮ ਹੋ ਗਿਆ ਹੈ।੭੫।

*ਅੜਿਲ*

ਇਕ ਰਾਨੀ ਤਬ ਕਹਿਯੋ ਨ੍ਰਿਪਹਿ ਸਮਝਾਇ ਕੈ।
ਮੁਹਿ ਗੋਰਖ ਕਹਿ ਗਏ ਸੁਪਨ ਮੈ ਆਇ ਕੈ।
ਜਬ ਲੌ ਤ੍ਰਿਯ ਏ ਜਿਯਤ ਰਾਜ ਤਬ ਲੌ ਕਰੌ।
ਹੋ ਜਬ ਏ ਸਭ ਮਰਿ ਜੈ ਹੈ ਤਬ ਪਗ ਮਗ ਧਰੋ। ੭੬।

ਸੁਨਿ ਰਨਿਯਨ ਕੇ ਬਚਨ ਨ੍ਰਿਪਹਿ ਕਰੁਣਾ ਭਈ।
ਤਿਨ ਕੈ ਭੀਤਰ ਬੁਧ ਕਛੁਕ ਅਪੁਨੀ ਦਈ।
ਜੋ ਕਛੁ ਪਿੰਗੁਲ ਕਹਿਯੋ ਮਾਨ ਸੋਈ ਲਿਯੋ।
ਹੋ ਰਾਜ ਜੋਗ ਘਰ ਬੈਠ ਦੋਊ ਅਪਨੇ ਕਿਯੋ। ੭੭।

*ਦੋਹਰਾ*

ਮਾਨਿ ਰਾਨਿਯਨ ਕੋ ਬਚਨ ਰਾਜ ਕਰਿਯੋ ਸੁਖ ਮਾਨਿ।
ਬਹੁਰਿ ਪਿੰਗੁਲ ਕੇ ਮਰੇ ਬਨ ਕੌ ਕਿਯੋ ਪਯਾਨ। ੭੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਨੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੦੯। ੪੦੧੨। ਅਫਜੂੰ।*

*ਦੋਹਰਾ*

ਮਗਧ ਦੇਸ ਕੋ ਰਾਵ ਇਕ ਸਰਸ ਸਿੰਘ ਬਡਭਾਗ।
ਜਾ ਕੈ ਤ੍ਰਾਸੈ ਸੂਰ ਸਭ ਰਹੈ ਚਰਨ ਸੌ ਲਾਗਿ। ੧।

*ਚੌਪਈ*

ਚੰਚਲ ਕੁਅਰਿ ਤਵਨ ਕੀ ਨਾਰੀ। ਆਪ ਹਾਥ ਜਗਦੀਸ ਸਵਾਰੀ।
ਅਪ੍ਰਮਾਨ ਤਿਹ ਪ੍ਰਭਾ ਬਿਰਾਜੈ। ਜਨੁ ਰਤਿ ਪਤਿ ਕੀ ਪ੍ਰਿਯਾ ਸੁ ਰਾਜੈ। ੨।

*ਅੜਿਲ*

ਏਕ ਰਾਵ ਕੋ ਭ੍ਰਿਤ ਅਧਿਕ ਸੁੰਦਰ ਹੁਤੋ।
ਇਕ ਦਿਨ ਤਾਹਿ ਬਿਲੋਕ ਗਈ ਰਾਨੀ ਸੁਤੋ।
ਤਾ ਦਿਨ ਤੇ ਸੁ ਕੁਮਾਰ ਰਹੀ ਉਰਝਾਇ ਕੈ।
ਹੋ ਕ੍ਰੋਰਿ ਜਤਨ ਕਰਿ ਤਾ ਕੌ ਲਿਯੋ ਬੁਲਾਇ ਕੈ। ੩।

ਜਬੈ ਕੁਅਰਿ ਤਿਨ ਲਖ੍ਯੋ ਸਜਨ ਘਰ ਆਇਯੋ।
ਚੰਚਲ ਕੁਅਰਿ ਬਚਨ ਇਹ ਭਾਤਿ ਸੁਨਾਇਯੋ।
ਕਾਮ ਭੋਗ ਮੁਹਿ ਸਾਥ ਕਰੋ ਤੁਮ ਆਇ ਕਰਿ।
ਹੋ ਚਿਤ ਕੋ ਸਭ ਹੀ ਦੀਜੈ ਸੋਕ ਮਿਟਾਇ ਕਰ। ੪।

*ਚੌਪਈ*

ਤਵਨ ਪੁਰਖ ਇਹ ਭਾਤਿ ਬਿਚਾਰੀ। ਰਮਿਯੋ ਚਹਤ ਮੋ ਸੋ ਨ੍ਰਿਪ ਨਾਰੀ।
ਕਾਮ ਭੋਗ ਯਾ ਸੌ ਮੈ ਕਰਿਹੌ। ਕੁੰਭੀ ਨਰਕ ਬੀਚ ਤਬ ਪਰਿਹੌ। ੫।

*ਅੜਿਲ*

ਤਦ ਇਕ ਰਾਣੀ ਨੇ ਰਾਜੇ ਨੂੰ ਸਮਝਾ ਕੇ ਕਿਹਾ ਕਿ ਮੈਨੂੰ ਸੁਪਨੇ ਵਿਚ ਆ ਕੇ ਗੋਰਖ ਨਾਥ ਕਹਿ ਗਏ ਸਨ ਕਿ ਜਦ ਤਕ ਇਹ ਇਸਤਰੀਆਂ ਜੀਉਂਦੀਆਂ ਹਨ, ਤਦ ਤਕ (ਤੁਸੀਂ) ਰਾਜ ਕਰੋ। ਜਦ ਇਹ ਸਾਰੀਆਂ ਮਰ ਜਾਣਗੀਆਂ ਤਦ ਤੁਸੀਂ (ਯੋਗ ਦੇ) ਮਾਰਗ ਉਤੇ ਕਦਮ ਰਖਣਾ।੨੬।

ਰਾਣੀਆਂ ਦੇ ਬਚਨ ਸੁਣ ਕੇ ਰਾਜੇ (ਦੇ ਮਨ ਵਿਚ) ਕਰੁਣਾ ਪੈਦਾ ਹੋ ਗਈ। ਉਸ ਨੇ ਉਨ੍ਹਾਂ ਵਿਚ ਕੁਝ ਆਪਣਾ ਗਿਆਨ ਦਾਖਲ ਕੀਤਾ। ਜੋ ਕੁਝ ਪਿੰਗੁਲਾ (ਰਾਣੀ) ਨੇ ਕਿਹਾ, ਉਹੀ ਮਨ ਲਿਆ ਅਤੇ ਘਰ ਵਿਚ ਬੈਠ ਕੇ ਰਾਜ ਅਤੇ ਯੋਗ ਦੋਵੇਂ ਕੀਤੇ।੨੭।

*ਦੋਹਰਾ*

ਰਾਣੀਆਂ ਦੇ ਬਚਨ ਮੰਨ ਕੇ (ਭਰਥਰੀ ਨੇ) ਸੁਖ ਪੂਰਵਕ ਰਾਜ ਕੀਤਾ। ਫਿਰ ਪਿੰਗੁਲਾ ਦੇ ਮਰਨ ਤੇ ਬਨ ਨੂੰ ਚਲਾ ਗਿਆ।੨੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੦੯। ੪੦੧੨। ਚਲਦਾ।*

*ਦੋਹਰਾ*

ਮਗਧ ਦੇਸ਼ ਦਾ ਸਰਸ ਸਿੰਘ ਨਾਂ ਦਾ ਇਕ ਵਡਭਾਗੀ ਰਾਜਾ ਸੀ ਜਿਸ ਕੋਲੋਂ ਡਰਦਿਆਂ ਸਾਰੇ ਸੂਰਮੇ (ਉਸ ਦੇ) ਚਰਨੀ ਲਗੇ ਰਹਿੰਦੇ ਸਨ।੧।

*ਚੌਪਈ*

ਉਸ ਦੀ ਰਾਣੀ ਚੰਚਲ ਕੁਅਰਿ ਸੀ ਜਿਸ ਨੂੰ ਭਗਵਾਨ ਨੇ ਆਪਣੇ ਹੱਥ ਨਾਲ ਬਣਾਇਆ ਸੀ। ਉਸ ਦੀ ਅਨੂਪਮ ਸੁੰਦਰਤਾ ਸ਼ੁਭਾਇਮਾਨ ਰਹਿੰਦੀ ਸੀ, ਮਾਨੋ ਰਤੀ ਦੇ ਪਤੀ ਦੀ ਪ੍ਰਿਯਾ (ਭਾਵ ਰਤੀ) ਬਿਰਾਜ ਰਹੀ ਹੋਵੇ।੨।

*ਅੜਿਲ*

ਰਾਜੇ ਦਾ ਇਕ ਨੌਕਰ ਬਹੁਤ ਹੀ ਸੁੰਦਰ ਸੀ। ਇਕ ਦਿਨ ਰਾਣੀ ਨੇ ਉਸ ਨੂੰ ਸੁਤਿਆਂ ਹੋਇਆਂ ਵੇਖ ਲਿਆ। ਉਸ ਦਿਨ ਤੋਂ ਉਸ ਕੁਮਾਰ ਦੀ ਸੁੰਦਰਤਾ ਵਿਚ ਅਟਕ ਗਈ। ਅਨੇਕ ਪ੍ਰਕਾਰ ਦੇ ਯਤਨ ਕਰ ਕੇ ਉਸ ਨੂੰ ਬੁਲਾ ਲਿਆ।੩।

ਜਦ ਕੁਮਾਰੀ ਨੇ ਵੇਖਿਆ ਕਿ ਸੱਜਨ ਘਰ ਆ ਗਿਆ ਹੈ (ਤਦ) ਉਸ ਚੰਚਲ ਕੁਮਾਰੀ ਨੇ ਇਸ ਤਰ੍ਹਾਂ ਬਚਨ ਸੁਣਾਏ ਕਿ ਤੁਸੀਂ ਆ ਕੇ ਮੇਰੇ ਨਾਲ ਕੇਲ ਕਰੋ ਅਤੇ ਚਿਤ ਦੇ ਸਾਰੇ ਦੁਖ ਮਿਟਾ ਦਿਓ।੪।

*ਚੌਪਈ*

ਉਸ ਪੁਰਸ਼ ਨੇ ਇਸ ਤਰ੍ਹਾਂ ਸੋਚਿਆ ਕਿ ਮੇਰੇ ਨਾਲ ਰਾਜੇ ਦੀ ਪਤਨੀ ਰਮਣ ਕਰਨਾ ਚਾਹੁੰਦੀ ਹੈ। (ਜੇ) ਮੈਂ ਇਸ ਨਾਲ ਕਾਮ-ਭੋਗ ਕਰਦਾ ਹਾਂ ਤਾਂ ਮੈਂ ਕੁੰਭੀ ਨਰਕ ਵਿਚ ਪੈਂਦਾ ਹਾਂ।੫।

ਨਾਹਿ ਨਾਹਿ ਤਿਨ ਪੁਰਖ ਬਖਾਨੀ। ਤੋ ਸੋ ਰਮਤ ਮੈ ਨਹੀ ਰਾਨੀ।
ਐਸੇ ਖ੍ਯਾਲ ਬਾਲ ਨਹਿ ਪਰਿਯੈ। ਬੇਗਿ ਬਿਦਾ ਹ੍ਯਾ ਤੇ ਮੁਹਿ ਕਰਿਯੈ। ੬।

ਨਹੀ ਨਹੀ ਪਿਯਰਵਾ ਜ੍ਯੋ ਕਰੈ। ਤ੍ਯੋ ਤ੍ਯੋ ਚਰਨ ਚੰਚਲਾ ਪਰੈ।
ਮੈ ਤੁਮਰੀ ਲਖਿ ਪ੍ਰਭਾ ਬਿਕਾਨੀ। ਮਦਨ ਤਾਪ ਤੇ ਭਈ ਦਿਵਾਨੀ। ੭।

*ਦੋਹਰਾ*

ਮੈ ਰਾਨੀ ਤੁਹਿ ਰੰਕ ਕੇ ਚਰਨ ਰਹੀ ਲਪਟਾਇ।
ਕਾਮ ਕੇਲ ਮੋ ਸੋ ਤਰੁਨ ਕ੍ਯੋ ਨਹਿ ਕਰਤ ਬਨਾਇ। ੮।

*ਅੜਿਲ*

ਅਧਿਕ ਮੋਲ ਕੋ ਰਤਨੁ ਜੋ ਕ੍ਯੋਹੂੰ ਪਾਇਯੈ।
ਅਨਿਕ ਜਤਨ ਭੇ ਰਾਖਿ ਨ ਬ੍ਰਿਥਾ ਗਵਾਇਯੈ।
ਤਾਹਿ ਗਰੇ ਸੋ ਲਾਇ ਭਲੀ ਬਿਧਿ ਲੀਜਿਯੈ।
ਹੋ ਗ੍ਰਿਹ ਆਵਤ ਨਿਧ ਨਵੋ ਕਿਵਾਰ ਨ ਦੀਜਿਯੈ। ੯।

ਤੁਮਰੀ ਪ੍ਰਭਾ ਬਿਲੋਕ ਦਿਵਾਨੀ ਮੈ ਭਈ।
ਤਬ ਤੇ ਸਕਲ ਬਿਸਾਰਿ ਸਦਨ ਕੀ ਸੁਧਿ ਦਈ।
ਜੋਰਿ ਹਾਥ ਸਿਰ ਨ੍ਯਾਇ ਰਹੀ ਤਵ ਪਾਇ ਪਰ।
ਹੋ ਕਾਮ ਕੇਲ ਮੁਹਿ ਸਾਥ ਕਰੋ ਲਪਟਾਇ ਕਰਿ। ੧੦।

*ਚੌਪਈ*

ਮੂਰਖ ਕਛੂ ਬਾਤ ਨਹਿ ਜਾਨੀ। ਪਾਇਨ ਸੋ ਰਾਨੀ ਲਪਟਾਨੀ।
ਮਾਨ ਹੇਤ ਬਚ ਮਾਨਿ ਨ ਲਯੋ। ਅਧਿਕ ਕੋਪ ਅਬਲਾ ਕੇ ਭਯੋ। ੧੧।

*ਅੜਿਲ*

ਸੁਨੁ ਮੂਰਖ ਮੈ ਤੋ ਕੋ ਪ੍ਰਥਮ ਸੰਘਾਰਹੋ।
ਤਾ ਪਾਛੇ ਨਿਜ ਪੇਟ ਕਟਾਰੀ ਮਾਰਿਹੋ।
ਯਹੈ ਕੂਪ ਤਵ ਕਾਲ ਜਾਨਿ ਜਿਯ ਲੀਜਿਯੈ।
ਹੋ ਨਾਤਰ ਹਮ ਸੌ ਆਨਿ ਅਬੈ ਰਤਿ ਕੀਜਿਯੈ। ੧੨।

*ਚੌਪਈ*

ਤਾ ਕੀ ਕਹੀ ਨ ਮੂਰਖ ਮਾਨੀ। ਤਬ ਰਾਨੀ ਅਤਿ ਹ੍ਰਿਦੈ ਰਿਸਾਨੀ।
ਫਾਂਸ ਡਾਰਿ ਤਾ ਕੌ ਬਧ ਕਿਯੋ। ਬਹੁਰੋ ਡਾਰਿ ਕੂਪ ਮਹਿ ਦਿਯੋ। ੧੩।

ਹਾਇ ਹਾਇ ਕਰਿ ਰਾਵ ਬੁਲਾਯੋ। ਪਰਿਯੋ ਕੂਪ ਤਿਹ ਤਾਹਿ ਦਿਖਾਯੋ।
ਤਬੈ ਨ੍ਰਿਪਤਿ ਅਸ ਬਚਨ ਉਚਾਰੇ। ਸੋ ਮੈ ਕਹਤ ਹੌ ਸੁਨਹੁ ਪ੍ਯਾਰੇ। ੧੪।

ਉਸ ਪੁਰਸ਼ ਨੇ 'ਨਾਹ ਨਾਹ' ਕਰਦੇ ਹੋਇਆ ਕਿਹਾ--ਹੇ ਰਾਣੀ! ਮੈਂ ਤੇਰੇ ਨਾਲ ਰਮਣ ਨਹੀਂ ਕਰਾਂਗਾ। ਹੇ ਇਸਤਰੀ! (ਤੂੰ) ਅਜਿਹੇ ਖ਼ਿਆਲ ਵਿਚ ਨ ਪੈ ਅਤੇ ਮੈਨੂੰ ਇਥੋਂ ਜਲਦੀ ਵਿਦਾ ਕਰ ਦੇ।੬।

ਜਿਉਂ ਜਿਉਂ (ਉਹ) ਪਿਆਰਾ 'ਨਹੀਂ ਨਹੀਂ' ਕਰਦਾ ਸੀ, ਤਿਉਂ ਤਿਉਂ (ਉਹ) ਇਸਤਰੀ (ਉਸ ਦੇ) ਪੈਰੀਂ ਪੈਂਦੀ ਸੀ। (ਅਤੇ ਕਹਿੰਦੀ ਸੀ--) ਮੈਂ ਤੇਰੀ ਸੁੰਦਰਤਾ ਨੂੰ ਵੇਖ ਕੇ ਵਿਕ ਗਈ ਹਾਂ ਅਤੇ ਕਾਮ ਦੀ ਗਰਮੀ ਕਰ ਕੇ ਦੀਵਾਨੀ ਹੋ ਗਈ ਹਾਂ।੭।

*ਦੋਹਰਾ*

(ਰਾਣੀ ਨੇ ਕਿਹਾ--) ਮੈਂ ਰਾਣੀ ਹੋ ਕੇ ਤੇਰੇ ਵਰਗੇ ਰੰਕ ਦੇ ਚਰਨਾਂ ਨਾਲ ਲਿਪਟ ਰਹੀ ਹਾਂ। ਹੇ ਨੌਜਵਾਨ ! ਤੂੰ ਮੇਰੇ ਨਾਲ ਕਾਮ-ਕ੍ਰੀੜਾ ਕਿਉਂ ਨਹੀਂ ਕਰਦਾ।੮।

*ਅੜਿਲ*

ਜੇ ਕਿਤੋਂ ਬਹੁਤ ਮੁੱਲਵਾਨ ਹੀਰਾ ਮਿਲ ਜਾਏ ਤਾਂ ਅਨੇਕ ਯਤਨ ਕਰ ਕੇ ਉਸ ਨੂੰ ਸੰਭਾਲ ਕੇ ਰਖਣਾ ਚਾਹੀਦਾ ਹੈ, ਵਿਅਰਥ ਵਿਚ ਗੰਵਾਣਾ ਨਹੀਂ ਚਾਹੀਦਾ। ਉਸ ਨੂੰ ਚੰਗੀ ਤਰ੍ਹਾਂ ਗਲ ਨਾਲ ਲਗਾ ਲੈਣਾ ਚਾਹੀਦਾ ਹੈ। ਜੇ ਨੌਂ ਨਿਧੀਆਂ ਘਰ ਆਉਂਦੀਆਂ ਹੋਣ ਤਾਂ ਦਰਵਾਜ਼ਾ ਬੰਦ ਨਹੀਂ ਕਰਨਾ ਚਾਹੀਦਾ।੯।

ਤੇਰੀ ਸੁੰਦਰਤਾ ਨੂੰ ਵੇਖ ਕੇ ਮੈਂ ਦੀਵਾਨੀ ਹੋ ਗਈ ਹਾਂ। ਤਦ ਤੋਂ ਮੈਂ ਘਰ ਦੀ ਸੁੱਧ ਬੁੱਧ ਭੁਲਾ ਦਿੱਤੀ ਹੈ। ਮੈਂ ਹੱਥ ਜੋੜ ਕੇ ਅਤੇ ਸਿਰ ਨਿਵਾ ਕੇ ਤੇਰੇ ਪੈਰੀਂ ਪੈ ਰਹੀ ਹਾਂ ਕਿ ਮੇਰੇ ਨਾਲ ਲਿਪਟ ਕੇ ਕਾਮ-ਕ੍ਰੀੜਾ ਕਰੋ।੧0।

*ਚੌਪਈ*

ਉਸ ਮੂਰਖ (ਪੁਰਸ਼) ਨੇ ਜ਼ਰਾ ਵੀ ਗੱਲ ਨਹੀਂ ਸਮਝੀ ਕਿ (ਮੇਰੇ) ਪੈਰਾਂ ਨਾਲ ਰਾਣੀ ਲਿਪਟੀ ਪਈ ਹੈ। (ਉਸ ਦਾ) ਮਾਣ ਰਖਣ ਲਈ ਵੀ ਬਚਨ ਨ ਮੰਨਿਆ। (ਇਸ ਕਰ ਕੇ) ਰਾਣੀ ਨੂੰ ਬਹੁਤ ਕ੍ਰੋਧ ਹੋ ਗਿਆ।੧੧।

*ਅੜਿਲ*

(ਰਾਣੀ ਨੇ ਕਿਹਾ--) ਹੇ ਮੂਰਖ! ਸੁਣ, ਪਹਿਲਾਂ ਮੈਂ ਤੈਨੂੰ ਮਾਰਾਂਗੀ। ਉਸ ਪਿਛੋਂ ਆਪਣੇ ਪੇਟ ਵਿਚ ਕਟਾਰੀ ਮਾਰਾਂਗੀ। ਇਸ ਖੂਹ ਨੂੰ ਤੂੰ ਮਨ ਵਿਚ ਕਾਲ ਸਮਝ ਲੈ, ਨਹੀਂ ਤਾਂ ਹੁਣੇ ਆ ਕੇ ਮੇਰੇ ਨਾਲ ਰਤੀ-ਕ੍ਰੀੜਾ ਕਰ।੧੨।

*ਚੌਪਈ*

ਉਸ (ਰਾਣੀ) ਦੀ ਕਹੀ ਹੋਈ (ਗੱਲ) ਮੂਰਖ (ਪੁਰਸ਼) ਨੇ ਨ ਮੰਨੀ। ਤਦ ਰਾਣੀ ਹਿਰਦੇ ਵਿਚ ਬਹੁਤ ਕ੍ਰੋਧਿਤ ਹੋਈ। ਉਸ ਨੂੰ ਫਾਹੀ ਪਾ ਕੇ ਮਾਰ ਦਿੱਤਾ। ਫਿਰ ਉਸ ਨੂੰ ਖੂਹ ਵਿਚ ਸੁਟ ਦਿੱਤਾ।੧੩।

(ਰਾਣੀ ਨੇ) 'ਹਾਇ ਹਾਇ' ਕਰ ਕੇ ਰਾਜੇ ਨੂੰ ਬੁਲਾਇਆ ਅਤੇ ਖੂਹ ਵਿਚ ਪਈ ਹੋਈ ਉਸ ਦੀ (ਦੇਹ) ਰਾਜੇ ਨੂੰ ਵਿਖਾਈ। ਤਦ ਰਾਜੇ ਨੇ ਇਸ ਤਰ੍ਹਾਂ ਕਿਹਾ। ਉਹ ਮੈਂ ਕਹਿੰਦਾ ਹਾਂ, ਹੇ ਪਿਆਰੇ (ਰਾਜਨ!) (ਧਿਆਨ ਨਾਲ) ਸੁਣੋ।੧੪।

*ਦੋਹਰਾ*

ਯਾ ਕੀ ਇਤਨੀ ਆਰਬਲਾ ਬਿਧਨਾ ਲਿਖੀ ਬਨਾਇ।
ਤਾ ਤੇ ਪਰਿ ਕੂਏ ਮਰਿਯੋ ਕ੍ਯਾ ਕੋਊ ਕਰੈ ਉਪਾਇ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੧੦। ੪੦੨੨। ਅਫਜੂੰ।*

*ਦੋਹਰਾ*

ਨੈਪਾਲੀ ਕੇ ਦੇਸ ਮੈ ਰੁਦ੍ਰ ਸਿੰਘ ਨ੍ਰਿਪ ਰਾਜ।
ਸੂਰਬੀਰ ਜਾ ਕੇ ਘਨੇ ਸਦਨ ਭਰੇ ਸਭ ਸਾਜ। ੧।

*ਚੌਪਈ*

ਤਿਹ ਅਰਿਕ੍ਰੁਤਮ ਪ੍ਰਭਾ ਤ੍ਰਿਯ ਰਹੈ। ਅਤਿ ਸੁੰਦਰਿ ਤਾ ਕੌ ਜਗ ਕਹੈ।
ਸ੍ਰੀ ਤੜਿਤਾਕ੍ਰਿਤ ਪ੍ਰਭਾ ਦੁਹਿਤਾ ਤਿਹ। ਜੀਤਿ ਲਈ ਸਸਿ ਅੰਸ ਸਕਲ ਜਿਹ। ੨।

ਲਰਿਕਾਪਨ ਤਾ ਕੋ ਜਬ ਗਯੋ। ਅੰਗ ਅੰਗ ਜੋਬਨ ਝਮਕ੍ਯੋ।
ਆਨਿ ਮੈਨ ਤਿਹ ਜਬੈ ਸੰਤਾਵੈ। ਮੀਤ ਮਿਲਨ ਕੋ ਸਮੋ ਨ ਪਾਵੈ। ੩।

*ਅੜਿਲ*

ਕੰਜਮਤੀ ਇਕ ਸਹਚਰਿ ਲਈ ਬੁਲਾਇ ਕੈ।
ਤਾ ਸੌ ਚਿਤ ਕੀ ਬਾਤ ਕਹੀ ਸਮੁਝਾਇ ਕੈ।
ਛੈਲ ਕੁਅਰਿ ਕੌ ਤੈ ਮੁਹਿ ਆਨਿ ਮਿਲਾਇ ਦੈ।
ਹੋ ਜਵਨ ਬਾਤ ਤੁਹਿ ਰੁਚੈ ਸੁ ਮੋਹੌ ਆਇ ਲੈ। ੪।

*ਦੋਹਰਾ*

ਕੁੰਜਮਤੀ ਤਿਹ ਕੁਅਰਿ ਕੇ ਅਤਿ ਆਤੁਰ ਸੁਨਿ ਬੈਨ।
ਛੈਲ ਕੁਅਰ ਕੇ ਗ੍ਰਿਹ ਗਈ ਤ੍ਯਾਗ ਤੁਰਤੁ ਨਿਜ ਐਨ। ੫।

*ਅੜਿਲ*

ਛੈਲ ਕੁਅਰ ਕੌ ਦਿਯੋ ਤੁਰਤ ਤਿਹ ਆਨਿ ਕੈ।
ਰਮੀ ਕੁਅਰਿ ਤਿਹ ਸਾਥ ਅਧਿਕ ਰੁਚਿ ਮਾਨਿ ਕੈ।
ਛੈਲ ਛੈਲਨੀ ਛਕੇ ਨ ਛੋਰਹਿ ਏਕ ਛਿਨ।
ਹੋ ਜਨੁਕ ਨਵੌ ਨਿਧਿ ਰਾਂਕ ਸੁ ਪਾਈ ਆਜੁ ਇਨ। ੬।

ਗਹਿ ਗਹਿ ਤਾ ਕੇ ਗਰੇ ਗਈ ਲਪਟਾਇ ਕੈ।
ਆਸਨ ਚੁੰਬਨ ਬਹੁ ਬਿਧਿ ਕੀਏ ਬਨਾਇ ਕੈ।
ਟੂਟਿ ਖਾਟ ਬਹੁ ਗਈ ਨ ਛੋਰਿਯੋ ਮੀਤ ਕੌ।
ਹੋ ਤਿਹ ਕਰ ਦਿਯੋ ਉਠਾਇ ਸੁ ਅਪਨੇ ਚੀਤ ਕੌ। ੭।

*ਦੋਹਰਾ*

ਇਸ ਦੀ ਇਤਨੀ ਹੀ ਆਯੂ ਵਿਧਾਤਾ ਨੇ ਲਿਖੀ ਸੀ। ਇਸ ਲਈ ਖੂਹ ਵਿਚ ਡਿਗ ਮਰਿਆ ਹੈ। ਕੋਈ ਕੀ ਉਪਾ ਕਰ ਸਕਦਾ ਹੈ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧0ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੧0। ੪0੨੭। ਚਲਦਾ।*

*ਦੋਹਰਾ*

ਨਿਪਾਲ ਦੇਸ ਵਿਚ ਰੁਦ੍ਰ ਸਿੰਘ ਨਾਂ ਦਾ ਰਾਜਾ (ਰਾਜ ਕਰਦਾ) ਸੀ। ਉਸ ਪਾਸ ਬਹੁਤ ਸੂਰਬੀਰ ਸਨ ਅਤੇ (ਉਸ ਦਾ) ਮਹੱਲ ਸਭ ਤਰ੍ਹਾਂ ਦੇ ਸਾਜ਼-ਸਾਮਾਨ ਨਾਲ ਭਰਿਆ ਰਹਿੰਦਾ ਸੀ।੧।

*ਚੌਪਈ*

ਉਸ ਦੀ ਅਰਿਕ੍ਰਤੁਮ ਪ੍ਰਭਾ ਨਾਂ ਦੀ ਇਸਤਰੀ ਹੁੰਦੀ ਸੀ। ਉਸ ਨੂੰ ਜਗਤ ਅਤਿ ਉਤਮ ਕਹਿੰਦਾ ਸੀ। ਉਸ ਦੀ ਪੁੱਤਰੀ ਦਾ ਨਾਂ ਤੜਿਤਾਕ੍ਰਿਤ ਪ੍ਰਭਾ ਸੀ, ਜਿਸ ਨੇ ਮਾਨੋ ਚੰਦ੍ਰਮਾ ਦੀਆਂ ਸਾਰੀਆਂ ਕਿਰਨਾਂ (ਕਲਾਵਾਂ) ਜਿਤ ਲਈਆਂ ਹੋਣ।੨।

ਜਦ ਉਸ ਦਾ ਬਚਪਨ ਖ਼ਤਮ ਹੋਇਆ (ਤਾਂ ਉਸ ਦੇ) ਅੰਗ ਅੰਗ ਵਿਚ ਜੋਬਨ ਝਲਕਾਰੇ ਮਾਰਨ ਲਗਾ। ਜਦੋਂ ਉਸ ਨੂੰ ਕਾਮ ਆ ਕੇ ਸਤਾਉਂਦਾ, (ਤਾਂ ਉਸ ਨੂੰ) ਮਿਤਰ ਨਾਲ ਮਿਲਣ ਦਾ ਮੌਕਾ ਨ ਮਿਲਦਾ।੩।

*ਅੜਿਲ*

(ਉਸ ਨੇ) ਇਕ ਕੰਜਮਤੀ ਨਾਂ ਦੀ ਸਖੀ (ਦਾਸੀ) ਨੂੰ ਬੁਲਾ ਲਿਆ। ਉਸ ਨੂੰ ਚਿਤ ਦੀ ਸਾਰੀ ਗੱਲ ਸਮਝਾ ਕੇ ਕਹਿ ਦਿੱਤੀ। ਤੂੰ ਛੈਲ ਕੁਮਾਰ ਨੂੰ ਲਿਆ ਕੇ ਮੈਨੂੰ ਮਿਲਾ ਦੇ ਅਤੇ ਜੋ ਵੀ ਤੈਨੂੰ ਚੰਗਾ ਲਗੇ, ਮੇਰੇ ਕੋਲੋਂ ਆ ਕੇ ਲੈ ਲਈਂ।੪।

*ਦੋਹਰਾ*

ਕੰਜਮਤੀ ਉਸ ਰਾਜ ਕੁਮਾਰੀ ਦੇ ਅਤਿ ਆਤੁਰ ਬੋਲ ਸੁਣ ਕੇ ਤੁਰਤ ਆਪਣਾ ਘਰ ਛਡ ਕੇ ਛੈਲ ਕੁਮਾਰ ਦੇ ਘਰ ਚਲੀ ਗਈ।੫।

*ਅੜਿਲ*

ਉਸ ਨੇ ਛੈਲ ਕੁਮਾਰ ਨੂੰ ਤੁਰਤ ਲਿਆ ਦਿੱਤਾ। ਕੁਮਾਰੀ ਨੇ ਉਸ ਨਾਲ ਬਹੁਤ ਆਨੰਦਿਤ ਹੋ ਕੇ ਰਮਣ ਕੀਤਾ। ਛੈਲ ਅਤੇ ਛੈਲਨੀ ਦੋਵੇਂ ਤ੍ਰਿਪਤ ਹੋ ਗਏ ਅਤੇ ਇਕ ਛਿਣ ਲਈ ਵੀ (ਇਕ ਦੂਜੇ ਨੂੰ) ਨਹੀਂ ਛਡਦੇ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਇਨ੍ਹਾਂ ਰੰਕਾਂ ਨੇ ਅਜ ਨੌਂ ਨਿਧੀਆਂ ਪ੍ਰਾਪਤ ਕੀਤੀਆਂ ਹੋਣ।੬।

(ਉਸ ਨੇ) ਉਸ ਨੂੰ ਪਕੜ ਪਕੜ ਕੇ ਗਲ ਨਾਲ ਲਗਾਇਆ ਅਤੇ ਕਈ ਤਰ੍ਹਾਂ ਦੇ ਆਸਣ ਅਤੇ ਚੁੰਬਨ ਲਏ। ਮੰਜੀ ਬਹੁਤ ਸਾਰੀ ਟੁੱਟ ਗਈ (ਪਰ ਉਸ ਨੇ) ਮਿਤਰ ਨੂੰ ਨ ਛਡਿਆ ਅਤੇ ਆਪਣੇ ਚਿਤ (ਨੂੰ ਹਰਨ ਵਾਲੇ ਨੂੰ) ਹੱਥਾਂ ਉਤੇ ਉਠਾ ਲਿਆ।੭।

*ਚੌਪਈ*

ਕੇਲ ਕਰਤ ਤਰੁਨੀ ਅਤਿ ਰਸੀ। ਜਨੁ ਕਰਿ ਪ੍ਰੇਮ ਫਾਸ ਜ੍ਯੋ ਫਸੀ।
ਮਨ ਮੈ ਕਹਿਯੋ ਇਸੀ ਕੇ ਬਰਿਹੌ। ਨਾਤਰ ਮਾਰਿ ਕਟਾਰੀ ਮਰਿਹੌ। ੮।

*ਅੜਿਲ*

ਅਧਿਕ ਭੋਗ ਪ੍ਰੀਤਮ ਕਰ ਦਿਯੋ ਉਠਾਇ ਕੈ।
ਆਪੁ ਸੋਇ ਆਂਗਨ ਰਹੀ ਖਾਟ ਡਸਾਇ ਕੈ।
ਚਮਕਿ ਠਾਢਿ ਉਠ ਭੀ ਪਿਤੁ ਆਯੋ ਜਾਨਿ ਕਰਿ।
ਹੋ ਅਧਿਕ ਰੋਇ ਗਿਰਿ ਪਰੀ ਤੌਨ ਹੀ ਖਾਟ ਤਰਿ। ੯।

*ਰਾਜਾ ਬਾਚ*

*ਚੌਪਈ*

ਤਾਹਿ ਤਬੈ ਪੂਛਿਯੋ ਨ੍ਰਿਪ ਆਈ। ਕ੍ਯੋ ਰੋਵਤ ਦੁਹਿਤਾ ਸੁਖਦਾਈ।
ਜੋ ਆਗ੍ਯਾ ਮੁਹਿ ਦੇਹੁ ਸੁ ਕਰਿਹੋ। ਤੈ ਕੋਪੀ ਜਿਹ ਪਰ ਤਿਹ ਹਰਿਹੋ। ੧੦।

*ਸੁਤਾ ਬਾਚ*

ਸੋਵਤ ਹੁਤੀ ਸੁਪਨ ਮੁਹਿ ਭਯੋ। ਜਾਨਕ ਰਾਵ ਰਾਂਕ ਕੌ ਦਯੋ।
ਹੌ ਨਹਿ ਜੋਗ੍ਯ ਹੁਤੀ ਪਿਤੁ ਤਾ ਕੇ। ਤੈ ਗ੍ਰਿਹ ਦਯੋ ਸੁਪਨ ਮੈ ਜਾ ਕੇ। ੧੧।

*ਦੋਹਰਾ*

ਜਾਨੁਕ ਆਗਿ ਜਰਾਇ ਕੈ ਲਈ ਭਾਵਰੈ ਸਾਤ।
ਬਾਹ ਪਕਰਿ ਪਿਤੁ ਤਿਹੁ ਦਈ ਸੁਤਾ ਦਾਨ ਕਰਿ ਮਾਤ। ੧੨।

*ਸੋਰਠਾ*

ਮੈ ਤਿਹ ਹੁਤੀ ਨ ਜੋਗ ਜਾ ਕੌ ਮੁਹਿ ਰਾਜੈ ਦਿਯੋ।
ਤਾ ਤੇ ਭਈ ਸੁ ਸੋਗ ਰੋਵਤ ਹੌ ਭਰਿ ਜਲ ਚਖਨ। ੧੩।

*ਚੌਪਈ*

ਅਬ ਮੋਰੇ ਪਰਮੇਸਰ ਓਹੂ। ਭਲਾ ਬੁਰਾ ਭਾਖੋ ਜਨ ਕੋਊ।
ਪ੍ਰਾਨਨ ਲਗਤ ਤਵਨ ਕੌ ਬਰਿ ਹੌ। ਨਾਤਰਿ ਮਾਰਿ ਕਟਾਰੀ ਮਰਿ ਹੌ। ੧੪।

*ਦੋਹਰਾ*

ਸੁਪਨ ਬਿਖੈ ਮਾਤਾ ਪਿਤਾ ਜਿਹ ਮੁਹਿ ਦਿਯੋ ਸੁਧਾਰਿ।
ਮਨ ਬਚ ਕ੍ਰਮ ਕਰਿ ਕੈ ਭਈ ਮੈ ਤਾਹੀ ਕੀ ਨਾਰਿ। ੧੫।

*ਚੌਪਈ*

ਕਾਮ-ਕ੍ਰੀੜਾ ਕਰਦੀ ਉਹ ਇਸਤਰੀ ਇਤਨੀ ਮਗਨ ਹੋ ਗਈ, ਮਾਨੋ ਪ੍ਰੇਮ ਦੀ ਫਾਹੀ ਵਿਚ ਫਸ ਗਈ ਹੋਵੇ। (ਉਸ ਨੇ) ਮਨ ਵਿਚ ਕਿਹਾ ਕਿ ਇਸ ਨਾਲ ਵਿਆਹ ਕਰਾਂਗੀ। ਨਹੀਂ ਤਾਂ ਕਟਾਰ ਮਾਰ ਕੇ ਮਰ ਜਾਵਾਂਗੀ।੮।

*ਅੜਿਲ*

(ਉਸ ਨੇ) ਪ੍ਰੀਤਮ ਨਾਲ ਅਧਿਕ ਭੋਗ ਕਰ ਕੇ ਉਠਾ ਦਿੱਤਾ ਅਤੇ ਆਪ ਆਂਗਨ ਵਿਚ ਮੰਜੀ ਡਾਹ ਕੇ ਸੌਂ ਰਹੀ। ਪਿਤਾ ਨੂੰ ਆਇਆ ਜਾਣ ਕੇ ਅਬੜਵਾਹੇ ਉਠ ਖੜੋਤੀ ਅਤੇ ਬਹੁਤ ਰੋ ਕੇ ਉਸੇ ਮੰਜੀ ਤੋਂ ਹੇਠਾਂ ਡਿਗ ਪਈ।੯।

*ਰਾਜੇ ਨੇ ਕਿਹਾ--*

*ਚੌਪਈ*

ਤਦ ਰਾਜੇ ਨੇ ਆ ਕੇ ਪੁਛਿਆ--ਹੇ ਸੁਖ ਦੇਣ ਵਾਲੀ ਬੇਟੀ! ਕਿਉਂ ਰੋਂਦੀ ਹੈਂ। ਜੋ ਤੂੰ ਮੈਨੂੰ ਕਹੇਂਗੀ, ਉਹੀ ਕਰਾਂਗਾ। ਜਿਸ ਉਤੇ ਤੂੰ ਗੁੱਸੇ ਹੈਂ, ਉਸ ਨੂੰ ਮਾਰ ਦਿਆਂਗਾ।੧੦।

*ਬੇਟੀ ਨੇ ਕਿਹਾ--*

ਮੈਨੂੰ ਸੁਤੀ ਹੋਈ ਨੂੰ ਸੁਪਨਾ ਆਇਆ, ਮਾਨੋ ਰਾਜੇ ਨੇ (ਮੈਨੂੰ ਕਿਸੇ) ਕੰਗਾਲ ਦੇ ਹਵਾਲੇ ਕਰ ਦਿੱਤਾ ਹੈ। ਕੀ ਪਿਤਾ ਜੀ! ਕੀਹ (ਮੈਂ) ਉਸ ਦੇ ਯੋਗ ਨਹੀਂ ਸਾਂ ਜਿਸ ਦੇ ਘਰ ਸੁਪਨੇ ਵਿਚ ਤੁਸੀਂ ਦੇ ਦਿੱਤਾ ਸੀ।੧੧।

*ਦੋਹਰਾ*

ਮਾਨੋ ਅੱਗ ਬਾਲ ਕੇ ਸੱਤ ਫੇਰੇ ਲਏ ਅਤੇ ਮਾਤਾ ਪਿਤਾ ਨੇ ਬਾਹੋਂ ਪਕੜ ਕੇ ਕੰਨਿਆ ਦਾਨ ਕਰ ਦਿੱਤਾ।੧੨।

*ਸੋਰਠਾ*

ਮੈਂ ਉਸ ਦੇ ਯੋਗ ਨਹੀਂ ਸਾਂ ਜਿਸ ਦੇ ਹਵਾਲੇ ਮੈਨੂੰ ਰਾਜੇ ਨੇ ਕਰ ਦਿੱਤਾ। ਇਸ ਲਈ ਮੈਂ ਸੋਗੀ ਹੋ ਕੇ ਅੱਖਾਂ ਵਿਚ ਹੰਝੂ ਭਰ ਕੇ ਰੋ ਰਹੀ ਹਾਂ।੧੩।

*ਚੌਪਈ*

ਹੁਣ ਓਹੀ ਮੇਰਾ ਪਰਮੇਸ਼੍ਵਰ ਹੈ। ਉਸ ਨੂੰ ਮਤਾਂ ਕੋਈ ਚੰਗਾ ਮਾੜਾ ਕਹੇ। (ਮੈਂ ਤਾਂ) ਪ੍ਰਾਣਾਂ ਦੇ ਅੰਤ ਹੋਣ ਤਕ ਉਸੇ ਨੂੰ ਵਰਾਂਗੀ। ਨਹੀਂ ਤਾਂ ਕਟਾਰੀ ਮਾਰ ਕੇ ਮਰ ਜਾਵਾਂਗੀ।੧੪।

*ਦੋਹਰਾ*

ਸੁਪਨੇ ਵਿਚ ਮਾਤਾ ਪਿਤਾ ਨੇ ਮੈਨੂੰ ਜਿਸ ਨਾਲ ਭਲੀ ਭਾਂਤ (ਵਿਆਹ) ਦਿੱਤਾ ਹੈ, ਮੈਂ ਹੁਣ ਮਨ ਬਚ ਕਰਮ ਕਰ ਕੇ ਉਸ ਦੀ ਹੀ ਪਤਨੀ ਹੋ ਗਈ ਹਾਂ।੧੫।

*ਅੜਿਲ*

ਕੈ ਮਰਿ ਹੌ ਬਿਖ ਖਾਇ ਕਿ ਵਾਹੀ ਕੌ ਬਰੌ।
ਬਿਨੁ ਦੇਖੇ ਮੁਖ ਨਾਥ ਕਟਾਰੀ ਹਨਿ ਮਰੌ।
ਕੈ ਮੋਕਉ ਵਹ ਦੀਜੈ ਅਬੈ ਬੁਲਾਇ ਕੈ।
ਹੋ ਨਾਤਰ ਹਮਰੀ ਆਸਾ ਤਜਹੁ ਬਨਾਇ ਕੈ। ੧੬।

ਕਹਿ ਕਹਿ ਐਸੇ ਬਚਨ ਮੂਰਛਨਾ ਹ੍ਵੈ ਗਿਰੀ।
ਜਨੁ ਪ੍ਰਹਾਰ ਜਮਧਰ ਕੇ ਕੀਏ ਬਿਨਾ ਮਰੀ।
ਆਨਿ ਪਿਤਾ ਤਿਹ ਲਿਯੋ ਗਰੇ ਸੌ ਲਾਇ ਕੈ।
ਹੋ ਕੁਅਰਿ ਕੁਅਰਿ ਕਹਿ ਧਾਇ ਪਈ ਦੁਖ ਪਾਇ ਕੈ। ੧੭।

ਜੋ ਸੁਪਨੇ ਤੈ ਬਰਿਯੋ ਸੁ ਹਮੈ ਬਤਾਇਯੈ।
ਕਰਿਯੈ ਵਹੈ ਉਪਾਇ ਮਨੈ ਸੁਖੁ ਪਾਇਯੈ।
ਬਹੁ ਚਿਰ ਦ੍ਰਿਗਨ ਪਸਾਰਿ ਪਿਤਾ ਕੀ ਓਰਿ ਚਹਿ।
ਕਛੁ ਕਹਬੇ ਕੌ ਭਈ ਗਈ ਨ ਤਾਹਿ ਕਹਿ। ੧੮।

ਕਰਤ ਕਰਤ ਬਹੁ ਚਿਰ ਲੌ ਬਚਨ ਸੁਨਾਇਯੋ।
ਛੈਲੁ ਕੁਅਰ ਕੋ ਸਭਹਿਨ ਨਾਮ ਸੁਨਾਇਯੋ।
ਸੁਪਨ ਬਿਖੈ ਪਿਤੁ ਮਾਤ ਸੁ ਮੁਹਿ ਜਾ ਕੌ ਦਿਯੋ।
ਹੋ ਵਹੈ ਆਪਨੋ ਨਾਥ ਮਾਨਿ ਕੈ ਮੈ ਲਿਯੋ। ੧੯।

*ਚੌਪਈ*

ਧੰਨ੍ਯ ਧੰਨ੍ਯ ਤਬ ਰਾਵ ਉਚਾਰਿਯੋ। ਇਹ ਪਤਿਬ੍ਰਤਾ ਸੁਤਾ ਬੀਚਾਰਿਯੋ।
ਜੋ ਇਹ ਚਹੈ ਵਹੈ ਇਹ ਦੀਜੈ। ਤਿਹ ਕਰਿ ਰਾਵ ਰਾਂਕ ਤੇ ਲੀਜੈ। ੨0।

ਨ੍ਰਿਪ ਬਰ ਬੋਲ ਤਵਨ ਕਹਿ ਲਿਯੋ। ਛੋਰਿ ਭੰਡਾਰ ਅਮਿਤ ਧਨ ਦਿਯੋ।
ਰੰਕ ਹੁਤੋ ਰਾਜਾ ਹ੍ਵੈ ਗਯੋ। ਲੇਤ ਸੁਤਾ ਰਾਜਾ ਕੀ ਭਯੋ। ੨੧।

*ਅੜਿਲ*

ਛੈਲ ਕੁਅਰ ਕੌ ਨ੍ਰਿਪ ਬਰ ਲਿਯੋ ਬੁਲਾਇ ਕੈ।
ਬੇਦ ਬਿਧਨ ਸੌ ਦੁਹਿਤਾ ਦਈ ਬਨਾਇ ਕੈ।
ਛੈਲ ਛੈਲਨੀ ਇਹ ਛਲ ਛਲਿਯੋ ਸੁਧਾਰਿ ਕਰਿ।
ਹੋ ਭੇਦ ਨ ਕਿਨਹੂੰ ਮੂਰਖ ਸਮਝਿਯੋ ਚਿਤ ਧਰਿ। ੨੨।

*ਦੋਹਰਾ*

ਇਹ ਛਲ ਸੌ ਤਿਹ ਛੈਲਨੀ ਛੈਲ ਬਰਿਯੋ ਸੁਖ ਪਾਇ।
ਮੁਖ ਬਾਏ ਸਭ ਕੋ ਰਹਿਯੋ ਲਹਿਯੋ ਨ ਭੇਦ ਬਨਾਇ। ੨੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਗਿਆਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੧੧। ੪੦੫੦। ਅਫਜੂੰ।*

*ਅੜਿਲ*

ਜਾਂ ਤਾਂ (ਮੈਂ) ਉਸ ਨੂੰ ਵਰਾਂਗੀ ਜਾਂ ਜ਼ਹਿਰ ਖਾ ਕੇ ਮਰ ਜਾਵਾਂਗੀ। ਮੈਂ ਆਪਣੇ ਸੁਆਮੀ ਦਾ ਮੂੰਹ ਵੇਖੇ ਬਿਨਾ ਕਟਾਰੀ ਮਾਰ ਕੇ ਮਰ ਜਾਵਾਂਗੀ। ਜਾਂ ਤਾਂ ਹੁਣੇ ਉਸ ਨੂੰ ਬੁਲਾ ਕੇ ਮੈਨੂੰ ਦੇ ਦਿਓ, ਨਹੀਂ ਤਾਂ ਮੇਰੀ ਆਸ ਬਿਲਕੁਲ ਛਡ ਦਿਓ।੧੬।

ਇਸ ਤਰ੍ਹਾਂ ਦੇ ਬਚਨ ਕਹਿ ਕਹਿ ਕੇ ਬੇਹੋਸ਼ ਹੋ ਕੇ ਡਿਗ ਪਈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਜਮਧਾੜ ਦੇ ਵਾਰ ਕੀਤੇ ਬਿਨਾ ਹੀ ਮਰ ਗਈ ਹੋਵੇ। ਪਿਤਾ ਨੇ ਆ ਕੇ ਉਸ ਨੂੰ ਗਲੇ ਨਾਲ ਲਗਾ ਲਿਆ। (ਅਤੇ ਮਾਤਾ ਵੀ) ਦੁਖ ਪੂਰਵਕ 'ਕੁਅਰਿ ਕੁਅਰਿ' ਕਹਿੰਦੀ ਭਜ ਕੇ ਆ ਗਈ।੧੭।

(ਪਿਤਾ ਨੇ ਕਿਹਾ--) ਜੋ ਤੂੰ ਸੁਪਨੇ ਵਿਚ ਵਰਿਆ ਹੈ, ਉਹ ਸਾਨੂੰ ਦਸ ਦੇ। (ਅਸੀਂ) ਮਨ ਵਿਚ ਸੁਖ ਪ੍ਰਾਪਤ ਕਰ ਕੇ ਉਹੀ ਉਪਾ ਕਰਾਂਗੇ। ਬਹੁਤ ਦੇਰ ਤਕ ਅੱਖਾਂ ਪਸਾਰ ਕੇ ਪਿਤਾ ਵਲ ਚਾਹ ਨਾਲ ਦੇਖਦੀ ਰਹੀ। ਉਹ ਕੁਝ ਕਹਿਣਾ ਚਾਹੁੰਦੀ ਸੀ, ਪਰ ਕਹਿ ਨ ਸਕੀ।੧੮।

ਬਹੁਤ ਦੇਰ ਕਰ ਕੇ (ਆਖਰ) ਉਸ ਨੇ ਬੋਲ ਕਹੇ ਅਤੇ ਸਭ ਨੂੰ (ਉਸ ਦਾ) ਛੈਲ ਕੁਅਰ ਨਾਂ ਸੁਣਾ ਦਿੱਤਾ। ਸੁਪਨੇ ਵਿਚ ਜਿਸ ਨੂੰ (ਮੇਰੇ) ਮਾਤਾ ਪਿਤਾ ਨੇ ਮੈਨੂੰ ਦਿੱਤਾ ਹੈ, ਉਸੇ ਨੂੰ ਮੈਂ ਆਪਣਾ ਨਾਥ ਮੰਨ ਲਿਆ ਹੈ।੧੯।

*ਚੌਪਈ*

ਰਾਜੇ ਨੇ ਉਸ ਨੂੰ ਧੰਨ ਧੰਨ ਕਿਹਾ ਅਤੇ ਇਸ ਨੂੰ ਪਤਿਬ੍ਰਤਾ ਪੁੱਤਰੀ ਮੰਨਿਆ। ਜਿਸ ਨੂੰ ਇਹ ਚਾਹੁੰਦੀ ਹੈ, ਉਹੀ ਇਸ ਨੂੰ ਦੇ ਦਿਓ ਅਤੇ ਉਸ ਨੂੰ ਰੰਕ ਤੋਂ ਰਾਜਾ ਬਣਾ ਲਵੋ।੨0।

ਸ੍ਰੇਸ਼ਠ ਰਾਜੇ ਨੇ ਉਸ ਨੂੰ ਬੁਲਾ ਲਿਆ। ਖ਼ਜ਼ਾਨਾ ਖੋਲ੍ਹ ਕੇ ਬਹੁਤ ਅਧਿਕ ਧਨ ਦਿੱਤਾ। (ਉਹ) ਰੰਕ ਸੀ, ਰਾਜਾ ਬਣ ਗਿਆ ਅਤੇ ਰਾਜੇ ਦੀ ਪੁੱਤਰੀ ਲੈ ਗਿਆ।੨੧।

*ਅੜਿਲ*

ਛੈਲ ਕੁਅਰ ਨੂੰ ਮਹਾਨ ਰਾਜੇ ਨੇ ਬੁਲਾ ਲਿਆ ਅਤੇ ਵੇਦ ਰੀਤ ਅਨੁਸਾਰ ਪੁੱਤਰੀ ਦਾ (ਵਿਆਹ ਉਸ ਨਾਲ) ਕਰ ਦਿੱਤਾ। (ਉਸ) ਛੈਲ ਨੂੰ ਛੈਲਨੀ ਨੇ ਇਸ ਤਰ੍ਹਾਂ ਨਾਲ ਚੰਗੀ ਤਰ੍ਹਾਂ ਛਲ ਲਿਆ। ਉਸ ਭੇਦ ਨੂੰ ਕਿਸੇ ਮੂਰਖ ਨੇ ਵੀ ਚਿਤ ਵਿਚ ਨ ਸਮਝਿਆ।੨੨।

*ਦੋਹਰਾ*

ਇਸ ਛਲ ਨਾਲ ਉਸ ਛੈਲਨੀ ਨੇ ਛੈਲ ਨੂੰ ਵਰ ਲਿਆ। ਸਾਰੇ ਮੂੰਹ ਅੱਡੀ ਰਹਿ ਗਏ, ਕੋਈ ਵੀ ਭੇਦ ਨੂੰ ਨ ਪਾ ਸਕਿਆ।੨੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੧੧। ੪੦੪੮। ਚਲਦਾ।*

## (ਚਰਿਤ੍ਰੋਪਾਖਿਆਨ--ਚਲਦਾ)

*ਦੋਹਰਾ*

ਸਹਿਰ ਬੁਖਾਰਾ ਮੈ ਰਹੈ ਏਕ ਰਾਵ ਮੁਚਕੰਦ।
ਸੂਰਤ ਕੇ ਭੀਤਰ ਗੜ੍ਯੋ ਜਨੁ ਦੂਜੋ ਬਿਧਿ ਚੰਦ। ੧।
ਹੁਸਨ ਜਹਾ ਤਾ ਕੀ ਤ੍ਰਿਯਾ ਜਾ ਕੋ ਰੂਪ ਅਪਾਰ।
ਸ੍ਰੀ ਸੁਕੁਮਾਰ ਮਤੀ ਰਹੈ ਦੁਹਿਤਾ ਤਿਹ ਸੁਭ ਕਾਰ। ੨।

ਏਕ ਪੂਤ ਤਾ ਤੇ ਭਯੋ ਸ੍ਰੀ ਸੁਭ ਕਰਨ ਸੁਜਾਨੁ।
ਸੂਰਬੀਰ ਸੁੰਦਰ ਸਰਸ ਜਾਨਤ ਸਕਲ ਜਹਾਨ। ੩।
ਚਲਨ ਚਾਤੁਰੀ ਕੇ ਬਿਖੈ ਚੰਚਲ ਚਾਰ ਪ੍ਰਬੀਨ।
ਜਨੁਕ ਚਿਤ੍ਰ ਕੀ ਪੁਤ੍ਰਕਾ ਗੜਿ ਬਿਧਿ ਔਰ ਨ ਕੀਨ। ੪।

*ਚੌਪਈ*

ਤਰੁਨ ਭ੍ਰਾਤ ਭਗਨੀ ਭੇ ਦੋਊ। ਰਾਜ ਕਰਤ ਨ੍ਰਿਪ ਮਰਿ ਗਯੋ ਸੋਊ।
ਹੁਸਨ ਜਹਾ ਬਿਧਵਾ ਰਹਿ ਗਈ। ਪਤਿ ਬਿਨੁ ਅਧਿਕ ਦੁਖਾਤੁਰ ਭਈ। ੫।

ਮਿਲਿ ਸਾਊਅਨ ਇਹ ਭਾਤਿ ਉਚਾਰੋ। ਰਾਜ ਕਰੋ ਸੁਤ ਤਰੁਨ ਤਿਹਾਰੋ।
ਮਨ ਕੋ ਸੋਕ ਨਿਵਾਰਨ ਕੀਜੈ। ਹੇਰਿ ਹੇਰਿ ਸੁਤ ਕੀ ਛਬਿ ਜੀਜੈ। ੬।

ਕੇਤਿਕ ਦਿਵਸ ਬੀਤਿ ਜਬ ਗਏ। ਰਾਜ ਕਰਤ ਸੁਖ ਸੌ ਤੇ ਭਏ।
ਸੁਤ ਸੁੰਦਰ ਮਾਤਾ ਲਖਿ ਪਾਯੋ। ਰਾਜਾ ਕੋ ਚਿਤ ਤੇ ਬਿਸਰਾਯੋ। ੭।

*ਦੋਹਰਾ*

ਨਰੀ ਗੰਧ੍ਰਬੀ ਨਾਗਨੀ ਪ੍ਰਭਾ ਬਿਲੋਕਿਤ ਆਇ।
ਸੁਰੀ ਆਸੁਰੀ ਕਿੰਨ੍ਰਨੀ ਹੇਰਿ ਰਹਤ ਉਰਝਾਇ। ੮।
ਹੇਰਿ ਕੁਅਰ ਕੀ ਛਬਿ ਸਭੈ ਧੰਨਿ ਧੰਨਿ ਕਹੈ ਪੁਕਾਰਿ।
ਮਨਿ ਮੋਤੀ ਕੁੰਡਲ ਕਨਕ ਦੇਤ ਤਵਨ ਪਰ ਵਾਰਿ। ੯।

*ਅੜਿਲ*

ਐਸੋ ਕੁਅਰ ਏਕ ਦਿਨ ਜੌ ਸਖਿ ਪਾਇਯੈ।
ਜਨਮ ਜਨਮ ਇਹ ਊਪਰ ਬਲਿ ਬਲਿ ਜਾਇਯੈ।
ਉਰ ਭਏ ਲੇਹਿ ਲਗਾਇ ਨ ਨ੍ਯਾਰੋ ਕੀਜਿਯੈ।
ਹੋ ਨਿਰਖਿ ਨਿਰਖਿ ਛਬਿ ਅਮਿਤ ਸਜਨ ਕੀ ਜੀਜਿਯੈ। ੧੦।

## (ਚਰਿਤ੍ਰੋ ਪਾਖਿਆਨ--ਚਲਦਾ)

*ਦੋਹਰਾ*

ਬੁਖਾਰਾ ਨਗਰ ਵਿਚ ਮੁਚਕੰਦ ਨਾਂ ਦਾ ਇਕ ਰਾਜਾ ਰਹਿੰਦਾ ਸੀ। ਸ਼ਕਲ ਸੂਰਤ ਵਿਚ (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬ੍ਰਹਮਾ ਨੇ ਦੂਜਾ ਚੰਦ੍ਰਮਾ ਘੜਿਆ ਹੋਵੇ।੧। ਉਸ ਦੀ ਇਸਤਰੀ ਦਾ ਨਾਂ ਹੁਸਨ ਜਹਾਂ ਸੀ, ਜਿਸ ਦਾ ਅਪਾਰ ਰੂਪ ਸੀ। ਉਸ ਦੀ ਸੁਕੁਮਾਰ ਮਤੀ ਨਾਂ ਦੀ ਸ਼ੁਭ ਕਰਨੀ ਵਾਲੀ ਪੁੱਤਰੀ ਸੀ।੨।

ਉਸ ਤੋਂ ਇਕ ਸ਼ੁਭ ਕਰਨ ਨਾਂ ਦਾ ਸੁਜਾਨ ਪੁੱਤਰ ਵੀ ਸੀ ਜਿਸ ਨੂੰ ਸਾਰਾ ਸੰਸਾਰ ਸ਼ੂਰਵੀਰ, ਸੁੰਦਰ ਅਤੇ ਰਸਿਕ ਵਜੋਂ ਜਾਣਦਾ ਸੀ।੩। ਉਹ ਚਾਲ ਢਾਲ ਅਤੇ ਸਿਆਣਪ ਵਿਚ ਸੁੰਦਰ, ਚਤੁਰ ਅਤੇ ਪ੍ਰਬੀਨ ਸੀ। (ਇੰਜ ਲਗਦਾ ਸੀ) ਮਾਨੋ ਚਿਤ੍ਰ ਦੀ ਪੁਤਲੀ ਘੜ ਕੇ ਬ੍ਰਹਮਾ ਨੇ ਹੋਰ ਕੋਈ ਨ ਬਣਾਈ ਹੋਵੇ।੪।

*ਚੌਪਈ*

ਦੋਵੇਂ ਭੈਣ ਭਰਾ ਜਵਾਨ ਹੋ ਗਏ। ਰਾਜਾ ਰਾਜ ਕਰਦਿਆਂ ਕਰਦਿਆਂ ਮਰ ਗਿਆ। ਹੁਸਨ ਜਹਾਂ ਵਿਧਵਾ ਰਹਿ ਗਈ। ਪਤੀ ਤੋਂ ਬਿਨਾ (ਉਹ) ਬਹੁਤ ਦੁਖੀ ਹੋਈ।੫।

ਸਾਊਆਂ (ਮੰਤ੍ਰੀਆਂ) ਨੇ ਮਿਲ ਕੇ (ਰਾਣੀ ਨੂੰ) ਇਸ ਤਰ੍ਹਾਂ ਕਿਹਾ--ਤੁਹਾਡਾ ਜੁਆਨ ਪੁੱਤਰ (ਹੁਣ) ਰਾਜ ਕਰੇਗਾ। (ਇਸ ਲਈ) ਮਨ ਦਾ ਦੁਖ ਦੂਰ ਕਰ ਦਿਓ ਅਤੇ ਪੁੱਤਰ ਦੀ ਸੁੰਦਰਤਾ ਨੂੰ ਵੇਖ ਵੇਖ ਕੇ ਜੀਓ।੬।

ਜਦ ਬਹੁਤ ਦਿਨ ਬੀਤ ਗਏ ਤਾਂ ਉਹ ਸੁਖ ਪੂਰਵਕ ਰਾਜ ਕਰਦੇ ਰਹੇ। ਸੁੰਦਰ ਪੁੱਤਰ ਨੂੰ ਮਾਤਾ ਨੇ ਵੇਖਿਆ ਤਾਂ (ਹੌਲੀ ਹੌਲੀ) ਰਾਜੇ ਨੂੰ ਮਨ ਤੋਂ ਭੁਲਾ ਦਿੱਤਾ।੭।

*ਦੋਹਰਾ*

ਮਨੁੱਖਾਂ ਦੀਆਂ, ਗੰਧਰਬਾਂ ਦੀਆਂ, ਨਾਗਾਂ ਦੀਆਂ ਇਸਤਰੀਆਂ (ਉਸ ਦੀ) ਸੁੰਦਰਤਾ ਨੂੰ ਆ ਕੇ ਵੇਖਦੀਆਂ। ਦੇਵਤਿਆਂ, ਦੈਂਤਾਂ ਅਤੇ ਕਿੰਨਰਾਂ ਦੀਆਂ ਇਸਤਰੀਆਂ (ਉਸ ਨੂੰ) ਵੇਖ ਕੇ ਅਟਕ ਜਾਂਦੀਆਂ।੮। (ਇਹ) ਸਾਰੀਆਂ ਰਾਜ ਕੁਮਾਰ ਦੀ ਸੁੰਦਰਤਾ ਨੂੰ ਵੇਖ ਕੇ ਧੰਨ ਧੰਨ ਕਹਿੰਦੀਆਂ। ਮਣੀਆਂ, ਮੋਤੀ ਅਤੇ ਸੋਨੇ ਦੇ ਕੁੰਡਲ ਉਸ ਤੋਂ ਵਾਰ ਦਿੰਦੀਆਂ।੯।

*ਅੜਿਲ*

(ਆਪਸ ਵਿਚ ਗੱਲਾਂ ਕਰਦੀਆਂ--) ਹੇ ਸਖੀ! ਅਜਿਹਾ ਰਾਜ-ਕੁਮਾਰ ਜੇ ਇਕ ਦਿਨ ਪ੍ਰਾਪਤ ਕਰ ਲਈਏ ਤਾਂ ਇਸ ਉਪਰੋਂ ਜਨਮ ਜਨਮਾਂਤਰਾਂ ਤਕ ਕੁਰਬਾਨ ਹੁੰਦੇ ਰਹੀਏ। (ਇਸ ਨੂੰ) ਛਾਤੀ ਨਾਲ ਲਗਾ ਲਈਏ ਅਤੇ (ਕਦੇ) ਵਖਰਾ ਨ ਕਰੀਏ। ਸੱਜਨ ਦੀ ਅਸੀਮ ਛਬੀ ਨੂੰ ਵੇਖ ਵੇਖ ਕੇ ਜੀਵੀਏ।੧੦।

ਜਿ ਕੋ ਤਰੁਨਿ ਪੁਰਿ ਨਾਰਿ ਕੁਅਰ ਕੀ ਛਬਿ ਲਹੈ।
ਉਡ ਲਪਟੋ ਇਹ ਸੰਗ ਯਹੇ ਚਿਤ ਮੈ ਕਹੈ।
ਏਕ ਬਾਰ ਇਹ ਛੈਲ ਚਿਕਨਿਯਹਿ ਪਾਇਯੈ।
ਹੋ ਜਨਮ ਜਨਮ ਜੁਗ ਕ੍ਰੋਰਿ ਸੁ ਬਲਿ ਬਲਿ ਜਾਇਯੈ। ੧੧।

ਅਧਿਕ ਕੁਅਰ ਕੀ ਪ੍ਰਭਾ ਬਿਲੋਕਹਿ ਆਇ ਕੈ।
ਜੋਰਿ ਜੋਰਿ ਦ੍ਰਿਗ ਰਹੈ ਕਛੂ ਮੁਸਕਾਇ ਕੈ।
ਪਰਮ ਪ੍ਰੀਤਿ ਤਨ ਬਿਧੀ ਦਿਵਾਨੀ ਤੇ ਭਈ।
ਹੋ ਲੋਕ ਲਾਜ ਕੀ ਬਾਤ ਬਿਸਰਿ ਚਿਤ ਤੇ ਗਈ। ੧੨।

ਨਰੀ ਸੁਰੀ ਕਿਨ ਮਾਹਿ ਆਸੁਰੀ ਗੰਧ੍ਰਬੀ।
ਕਹਾ ਕਿੰਨ੍ਰਨੀ ਕੂਰ ਜਛਨੀ ਨਾਗਨੀ।
ਲਛਮਿ ਆਦਿ ਦੁਤਿ ਹੇਰਿ ਰਹੈ ਉਰਝਾਇ ਕੈ।
ਹੋ ਬਿਨੁ ਦਾਮਨ ਕੈ ਦੀਏ ਸੁ ਜਾਤ ਬਿਕਾਇ ਕੈ। ੧੩।

ਰਹੀ ਚੰਚਲਾ ਰੀਝਯਤਿ ਪ੍ਰਭਾ ਨਿਹਾਰਿ ਕੈ।
ਪ੍ਰਾਨਨ ਲੌ ਧਨ ਧਾਮ ਦੇਤ ਸਭ ਵਾਰਿ ਕੈ।
ਹਸਿ ਹਸਿ ਕਹੈ ਕੁਅਰ ਜੌ ਇਕ ਦਿਨ ਪਾਇਯੈ।
ਹੋ ਬਹੁਰ ਨ ਨ੍ਯਾਰੋ ਕਰਿਯੈ ਹਿਯੈ ਲਗਾਇਯੈ। ੧੪।

*ਦੋਹਰਾ*

ਸ੍ਰੀ ਸੁਕੁਮਾਰ ਮਤੀ ਬਹਨਿ ਤਾ ਕੀ ਰਾਜ ਕੁਮਾਰਿ।
ਅਪ੍ਰਮਾਨ ਛਬਿ ਭ੍ਰਾਤ ਕੀ ਰੀਝਤ ਭਈ ਨਿਹਾਰਿ। ੧੫।

*ਚੌਪਈ*

ਨਿਸੁ ਦਿਨ ਯੌ ਮਨ ਮਾਹਿ ਬਿਚਾਰੈ। ਕਿਹ ਬਿਧਿ ਮੋ ਸੌ ਕੁਅਰ ਬਿਹਾਰੈ।
ਭ੍ਰਾਤ ਲਾਜ ਮਨ ਮਹਿ ਜਬ ਧਰੈ। ਲੋਕ ਲਾਜ ਕੀ ਚਿੰਤਾ ਕਰੈ। ੧੬।

ਲਾਜ ਕਰੈ ਅਰੁ ਚਿਤ ਚਲਾਵੈ। ਕ੍ਯੋ ਹੂੰ ਕੁਅਰ ਹਾਥ ਨਹਿ ਆਵੈ।
ਇਕ ਚਰਿਤ੍ਰ ਤਬ ਬਚਿਤ੍ਰ ਬਿਚਾਰਿਯੋ। ਜਾ ਤੇ ਧਰਮ ਕੁਅਰ ਕੋ ਟਾਰਿਯੋ। ੧੭।

ਬੇਸ੍ਵਾ ਰੂਪ ਆਪਨੋ ਕਰਿਯੋ। ਬਾਰ ਬਾਰ ਗਜ ਮੋਤਿਨ ਜਰਿਯੋ।
ਹਾਰ ਸਿੰਗਾਰ ਚਾਰੁ ਤਨ ਧਾਰੇ। ਜਨ ਸਸਿ ਤੀਰ ਬਿਰਾਜਤ ਤਾਰੇ। ੧੮।

ਪਾਨ ਚਬਾਤ ਸਭਾ ਮੈ ਆਈ। ਸਭ ਲੋਗਨ ਕੌ ਲਯੋ ਲੁਭਾਈ।
ਨ੍ਰਿਪ ਕਹ ਅਧਿਕ ਕਟਾਛ ਦਿਖਾਏ। ਜਾਨੁਕ ਬਿਨਾ ਸਾਇਕਨ ਘਾਏ। ੧੯।

ਹੇਰਤ ਨ੍ਰਿਪਤ ਰੀਝਿ ਛਬਿ ਗਯੋ। ਘਾਇਲ ਬਿਨਾ ਸਾਇਕਨ ਭਯੋ।
ਆਜੁ ਨਿਸਾ ਇਹ ਬੋਲ ਪਠੈਹੋ। ਕਾਮ ਭੋਗ ਰੁਚਿ ਮਾਨਿ ਕਮੈਹੋ। ੨੦।

ਜੇ ਕੋਈ ਨਗਰ ਦੀ ਇਸਤਰੀ ਜਾਂ ਮੁਟਿਆਰ ਰਾਜ ਕੁਮਾਰ ਦੀ ਛਬੀ ਨੂੰ ਵੇਖਦੀ ਤਾਂ ਚਿਤ ਵਿਚ ਇਹੀ ਕਹਿੰਦੀ ਕਿ ਉਡ ਕੇ ਉਸ ਨਾਲ ਜਾ ਲਿਪਟਾਂ। ਇਕ ਵਾਰ ਜੇ ਇਹ ਕੋਮਲ ਗਭਰੂ ਪਾ ਲਵਾਂ ਤਾਂ ਜਨਮ ਜਨਮਾਂਤਰਾਂ ਅਤੇ ਕਰੋੜ ਯੁਗਾਂ ਤਕ ਇਸ ਤੋਂ ਬਲਿਹਾਰ ਜਾਵਾਂ।੧੧।

ਬਹੁਤ ਸਾਰੀਆਂ ਕੁੰਵਰ ਦੀ ਸੁੰਦਰਤਾ ਨੂੰ ਆ ਕੇ ਵੇਖਦੀਆਂ। ਨੈਣਾਂ ਨੂੰ ਜੋੜ ਜੋੜ ਕੇ ਕੁਝ ਮੁਸਕਰਾਉਂਦੀਆਂ। ਉਹ (ਇਸ ਦੇ) ਪਰਮ ਪ੍ਰੇਮ (ਦੇ ਬਾਣ ਨਾਲ) ਵਿੰਨ੍ਹੀਆਂ ਹੋਈਆਂ ਦੀਵਾਨੀਆਂ ਹੋ ਗਈਆਂ। ਲੋਕ ਲਾਜ ਦੀ ਗੱਲ (ਉਨ੍ਹਾਂ ਦੇ) ਚਿਤ ਤੋਂ ਵਿਸਰ ਗਈ।੧੨।

ਮਨੁੱਖਾਂ ਦੀਆਂ, ਦੇਵਤਿਆਂ ਦੀਆਂ, ਦੈਂਤਾਂ ਦੀਆਂ, ਗੰਧਰਬਾਂ ਦੀਆਂ, ਕਿੰਨਰਾਂ ਦੀਆਂ, ਯਕਸ਼ਾਂ ਦੀਆਂ ਅਤੇ ਨਾਗਾਂ ਦੀਆਂ ਤੁਛ ('ਕੁਰ') ਇਸਤਰੀਆਂ ਤਾਂ ਕੀ, ਲੱਛਮੀ ਆਦਿ ਵੀ (ਇਸ ਦੀ) ਸੁੰਦਰਤਾ ਨੂੰ ਵੇਖ ਕੇ ਮੋਹੀਆਂ ਗਈਆਂ ਸਨ ਅਤੇ ਬਿਨਾ ਦਾਮ ਦਿੱਤੇ ਵਿਕ ਗਈਆਂ ਸਨ।੧੩।

(ਉਸ ਦੀ) ਸੁੰਦਰਤਾ ਨੂੰ ਵੇਖ ਕੇ ਇਸਤਰੀਆਂ ਮੋਹਿਤ ਹੋ ਗਈਆਂ ਸਨ। ਪ੍ਰਾਣਾਂ ਤੋਂ ਲੈ ਕੇ ਧਨ ਅਤੇ ਧਾਮ ਨਿਛਾਵਰ ਕਰ ਰਹੀਆਂ ਸਨ। ਹੱਸ ਹੱਸ ਕੇ ਕਹਿੰਦੀਆਂ ਸਨ ਕਿ ਜੇ ਇਕ ਦਿਨ ਰਾਜ ਕੁਮਾਰ ਨੂੰ ਪ੍ਰਾਪਤ ਕਰ ਲਈਏ ਤਾਂ ਹਿਰਦੇ ਨਾਲ ਲਗਾ ਲਈਏ ਅਤੇ ਫਿਰ (ਕਦੇ ਵੀ) ਵਖਰਾ ਨ ਕਰੀਏ।੧੪।

*ਦੋਹਰਾ*

ਉਸ ਦੀ ਭੈਣ ਰਾਜ ਕੁਮਾਰੀ ਸੁਕੁਮਾਰ ਮਤੀ ਸੀ, ਉਹ ਭਰਾ ਦੀ ਅਨੁਪਮ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਈ।੧੫।

*ਚੌਪਈ*

ਰਾਤ ਦਿਨ ਮਨ ਵਿਚ ਇਸ ਤਰ੍ਹਾਂ ਵਿਚਾਰਦੀ ਕਿ ਕਿਸੇ ਤਰ੍ਹਾਂ ਮੇਰੇ ਨਾਲ ਕੁੰਵਰ ਰਮਣ ਕਰੇ। ਜਦ ਭਰਾ (ਦੇ ਰਿਸ਼ਤੇ) ਦੀ ਲਾਜ ਮਨ ਵਿਚ ਧਾਰਨ ਕਰਦੀ ਤਾਂ ਲੋਕ ਲਾਜ ਦੀ ਚਿੰਤਾ ਕਰਨ ਲਗ ਜਾਂਦੀ।੧੬।

(ਉਹ) ਲਾਜ ਤਾਂ ਕਰਦੀ ਸੀ, ਪਰ ਚਿਤ ਨੂੰ ਵੀ ਡੋਲਾਉਂਦੀ ਸੀ ਕਿਵੇਂ ਵੀ ਕੁਮਾਰ ਹੱਥ ਵਿਚ ਨਹੀਂ ਆ ਰਿਹਾ ਸੀ। ਤਦ ਉਸ ਨੇ ਇਕ ਵਿਚਿਤ੍ਰ ਚਰਿਤ੍ਰ ਵਿਚਾਰਿਆ ਜਿਸ ਨਾਲ ਕੁੰਵਰ ਦਾ ਧਰਮ ਭ੍ਰਸ਼ਟ ਕਰ ਦਿੱਤਾ।੧੭।

(ਉਸ ਨੇ) ਆਪਣਾ ਵੇਸਵਾ ਦਾ ਰੂਪ ਬਣਾਇਆ ਅਤੇ (ਆਪਣਾ) ਵਾਲ ਵਾਲ ਗਜ-ਮੋਤੀਆਂ ਨਾਲ ਸਜਾਇਆ। ਸੁੰਦਰ ਹਾਰ ਸ਼ਿੰਗਾਰ ਸ਼ਰੀਰ ਉਤੇ ਕੀਤੇ। (ਇੰਜ ਲਗਦਾ ਸੀ) ਮਾਨੋ ਚੰਦ੍ਰਮਾ ਦੇ ਨੇੜੇ ਤਾਰੇ ਸ਼ੋਭ ਰਹੇ ਹੋਣ।੧੮।

ਪਾਨ ਖਾਂਦੀ ਹੋਈ ਦਰਬਾਰ ਵਿਚ ਆਈ ਅਤੇ ਸਾਰਿਆਂ ਲੋਕਾਂ ਨੂੰ ਲੁਭਾ ਲਿਆ। ਰਾਜੇ ਨੂੰ ਬਹੁਤ ਕਟਾਖ ਵਿਖਾਏ, ਮਾਨੋ ਬਿਨਾ ਬਾਣ ਦੇ ਹੀ ਘਾਇਲ ਕਰ ਦਿੱਤਾ ਹੋਵੇ।੧੯।

ਰਾਜਾ (ਉਸ ਦੀ) ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਿਆ ਅਤੇ ਬਿਨਾ ਤੀਰ ਦੇ ਘਾਇਲ ਹੋ ਗਿਆ। (ਮਨ ਵਿਚ ਸੋਚਣ ਲਗਾ---) ਅਜ ਰਾਤ ਇਸ ਨੂੰ ਬੁਲਵਾਵਾਂਗਾ ਅਤੇ (ਇਸ ਨਾਲ) ਰੁਚੀ ਪੂਰਵਕ ਕਾਮ-ਕ੍ਰੀੜਾ ਕਰਾਂਗਾ।੨0।

ਬੀਤਯੋ ਦਿਵਸ ਨਿਸਾ ਜਬ ਭਈ। ਨਿਕਟਿ ਬੁਲਾਇ ਕੁਅਰ ਵਹੁ ਲਈ।
ਕਾਮ ਭੋਗ ਤਿਹ ਸਾਥ ਕਮਾਯੋ। ਭੇਦ ਅਭੇਦ ਕਛੂ ਨਹਿ ਪਾਯੋ। ੨੧।

*ਦੋਹਰਾ*

ਲਪਟਿ ਲਪਟਿ ਤਾ ਸੋ ਕੁਅਰਿ ਰਤਿ ਮਾਨੀ ਰੁਚਿ ਮਾਨਿ।
ਭ੍ਰਾਤ ਭਗਨਿ ਕੇ ਭੇਦ ਕੋ ਸਕਤ ਨ ਭਯੋ ਪਛਾਨ। ੨੨।

*ਸੋਰਠਾ*

ਰਮਤ ਭਯੋ ਰੁਚਿ ਮਾਨਿ ਭੇਦ ਅਭੇਦ ਪਾਯੋ ਨ ਕਛੂ।
ਛੈਲੀ ਛਲ੍ਯੋ ਨਿਦਾਨ ਛੈਲ ਚਿਕਨਿਯਾ ਰਾਵ ਕੋ। ੨੩।

*ਚੌਪਈ*

ਬੇਸ੍ਵਾ ਕੇ ਭੂਖਨ ਜਬ ਧਰੈ। ਨਿਸ ਦਿਨ ਕੁਅਰ ਕਲੋਲੈ ਕਰੈ।
ਜਬ ਭਗਨੀ ਕੇ ਭੂਖਨ ਧਰਈ। ਲਹੈ ਨ ਕੋ ਰਾਜਾ ਕੋ ਕਰਈ। ੨੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੧੨। ੪੦੨੪। ਅਫਜੂੰ।*

*ਦੋਹਰਾ*

ਰਾਜਾ ਖੰਡ ਬੁਦੇਲ ਕੌ ਰੁਦ੍ਰ ਕੇਤੁ ਤਿਹ ਨਾਮ।
ਸੇਵ ਰੁਦ੍ਰ ਕੀ ਰੈਨਿ ਦਿਨ ਕਰਤੇ ਆਠਹੂੰ ਜਾਮ। ੧।

*ਚੌਪਈ*

ਸ੍ਰੀ ਕ੍ਰਿਤੁ ਕ੍ਰਿਤ ਮਤੀ ਤ੍ਰਿਯ ਤਾ ਕੀ। ਔਰ ਨ ਬਾਲ ਰੂਪ ਸਮ ਵਾ ਕੀ।
ਤਾ ਸੋ ਨੇਹ ਨ੍ਰਿਪਤਿ ਕੌ ਭਾਰੋ। ਨਿਜੁ ਮਨ ਕਰ ਤਾ ਕੇ ਦੈ ਡਾਰੋ। ੨।

*ਦੋਹਰਾ*

ਸ੍ਰੀ ਮ੍ਰਿਗ ਨੇਤ੍ਰ ਸਰੂਪ ਅਤਿ ਦੁਹਿਤ ਤਾ ਕੀ ਏਕ।
ਲਹਿ ਨ ਗਈ ਰਾਜਾ ਬਡੇ ਚਹਿ ਚਹਿ ਰਹੇ ਅਨੇਕ। ੩।
ਇੰਦ੍ਰ ਕੇਤੁ ਛਤ੍ਰੀ ਹੁਤੋ ਚਛੁ ਮਤੀ ਲਹਿ ਲੀਨ।
ਅਪਨੋ ਤੁਰਤ ਨਿਕਾਰਿ ਮਨੁ ਬੇਚਿ ਤਵਨ ਕਰ ਦੀਨ। ੪।

*ਚੌਪਈ*

ਰੈਨਿ ਦਿਵਸ ਤਿਹ ਰੂਪ ਨਿਹਾਰੈ। ਚਿਤ ਮੈ ਇਹੈ ਬਿਚਾਰੁ ਬਿਚਾਰੈ।
ਐਸੋ ਛੈਲ ਕੈਸਹੂੰ ਪੈਯੈ। ਕਾਮ ਭੋਗ ਕਰਿ ਗਰੇ ਲਗੈਯੈ। ੫।

ਏਕ ਸਖੀ ਕਹ ਨਿਕਟ ਬੁਲਾਯੋ। ਮਨ ਭਾਵਨ ਕੇ ਸਦਨ ਪਠਾਯੋ।
ਸਹਿਚਰਿ ਤਾਹਿ ਤੁਰਤ ਲੈ ਆਈ। ਆਨਿ ਕੁਅਰਿ ਕਹ ਦਯੋ ਮਿਲਾਈ। ੬।

ਜਦ ਦਿਨ ਬੀਤ ਗਿਆ ਅਤੇ ਰਾਤ ਹੋ ਗਈ ਤਾਂ ਕੁੰਵਰ ਨੇ ਉਸ ਨੂੰ ਕੋਲ ਬੁਲਾ ਲਿਆ। ਉਸ ਨਾਲ ਕਾਮ-ਭੋਗ ਕੀਤਾ, ਪਰ ਭੇਦ ਅਭੇਦ ਕੁਝ ਨ ਸਮਝ ਸਕਿਆ।੨੧।

*ਦੋਹਰਾ*

ਕੁਮਾਰੀ ਨੇ ਲਿਪਟ ਲਿਪਟ ਕੇ ਉਸ ਨਾਲ ਰੁਚੀ ਪੂਰਵਕ ਰਤੀ-ਕ੍ਰੀੜਾ ਕੀਤੀ। ਭਰਾ ਭੈਣ ਦੇ ਭੇਤ ਨੂੰ (ਬਿਲਕੁਲ) ਪਛਾਣ ਨ ਸਕਿਆ।੨੨।

*ਸੋਰਠਾ*

ਰੁਚੀ ਪੂਰਵਕ ਰਮਣ ਕੀਤਾ ਅਤੇ ਭੇਦ ਅਭੇਦ ਕੁਝ ਨ ਸਮਝਿਆ। ਇਸ ਤਰ੍ਹਾਂ ਛੈਲੀ ਨੇ ਅੰਤ ਵਿਚ ਬਾਂਕੇ ਅਤੇ ਕੋਮਲ ਰਾਜੇ ਨੂੰ ਛਲ ਲਿਆ।੨੩।

*ਚੌਪਈ*

ਜਦ ਉਹ ਵੇਸਵਾ ਦੇ ਗਹਿਣੇ ਸਜਾ ਲੈਂਦੀ, ਤਾਂ ਰਾਤ ਦਿਨ ਕੁੰਵਰ ਨਾਲ ਕਲੋਲਾਂ ਕਰਦੀ। ਜਦ ਉਹ ਭੈਣ ਦੇ ਗਹਿਣੇ ਧਾਰਨ ਕਰਦੀ ਤਾਂ ਕੋਈ ਨ ਸਮਝ ਸਕਦਾ ਕਿ ਰਾਜਾ ਉਸ ਨਾਲ ਕੀ ਕਰਦਾ ਹੈ।੨੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੧੨। ੪੦੭੪। ਚਲਦਾ।*

*ਦੋਹਰਾ*

ਬੁੰਦੇਲ ਖੰਡ ਦੇ ਰਾਜੇ ਦਾ ਨਾਂ ਰੁਦ੍ਰ ਕੇਤੁ ਸੀ। ਉਹ ਰਾਤ ਦਿਨ, ਅੱਠੇ ਪਹਿਰ ਰੁਦ੍ਰ ਦੀ ਸੇਵਾ ਕਰਦਾ ਸੀ।੧।

*ਚੌਪਈ*

ਉਸ ਦੀ ਪਤਨੀ ਦਾ ਨਾਮ ਕ੍ਰਿਤੁ ਕ੍ਰਿਤ ਮਤੀ ਸੀ। ਉਸ ਵਰਗੀ ਕੋਈ ਹੋਰ ਇਸਤਰੀ ਨਹੀਂ ਸੀ। ਉਸ ਨਾਲ ਰਾਜੇ ਦਾ ਬਹੁਤ ਪ੍ਰੇਮ ਸੀ ਅਤੇ ਆਪਣਾ ਮਨ ਉਸ ਦੇ ਹੱਥ ਵਿਚ ਦੇ ਦਿੱਤਾ ਸੀ।੨।

*ਦੋਹਰਾ*

ਉਸ ਦੀ ਮ੍ਰਿਗਨੈਣੀ ਵਰਗੇ ਸਰੂਪ ਵਾਲੀ ਇਕ ਪੁੱਤਰੀ ਸੀ। ਅਨੇਕ ਵੱਡੇ ਵੱਡੇ ਰਾਜੇ ਉਸ ਨੂੰ ਚਾਹਣ ਦੇ ਬਾਵਜੂਦ ਪ੍ਰਾਪਤ ਨ ਕਰ ਸਕੇ।੩। ਇੰਦ੍ਰ ਕੇਤੁ ਨਾਂ ਦਾ ਇਕ ਛਤ੍ਰੀ ਹੁੰਦਾ ਸੀ। ਚਛੁ ਮਤੀ ਨੇ ਉਸ ਨੂੰ ਵੇਖ ਲਿਆ ਅਤੇ ਆਪਣਾ ਮਨ ਕਢ ਕੇ ਤੁਰਤ ਉਸ ਨੂੰ ਵੇਚ ਦਿੱਤਾ।੪।

*ਚੌਪਈ*

ਰਾਤ ਦਿਨ (ਉਹ) ਉਸ ਦਾ ਰੂਪ ਵੇਖਦੀ ਸੀ ਅਤੇ ਮਨ ਵਿਚ ਇਹੀ ਵਿਚਾਰ ਕਰਦੀ ਰਹਿੰਦੀ ਸੀ ਕਿ ਅਜਿਹੇ ਛੈਲ ਨੂੰ ਕਿਸੇ ਤਰ੍ਹਾਂ ਪ੍ਰਾਪਤ ਕਰਾਂ ਅਤੇ ਕਾਮ-ਭੋਗ ਕਰ ਕੇ ਆਪਣੇ ਗਲੇ ਨਾਲ ਲਗਾਵਾਂ।੫।

(ਉਸ ਨੇ) ਇਕ ਸਖੀ ਨੂੰ ਆਪਣੇ ਕੋਲ ਬੁਲਾਇਆ ਅਤੇ ਆਪਣੇ ਪ੍ਰੇਮੀ ਦੇ ਘਰ ਭੇਜਿਆ। ਸਖੀ ਉਸ ਨੂੰ ਤੁਰਤ ਲੈ ਕੇ ਆ ਗਈ ਅਤੇ ਲਿਆ ਕੇ ਕੁਮਾਰੀ ਨਾਲ ਮਿਲਾ ਦਿੱਤਾ।੬।

*ਅੜਿਲ*

ਮਨ ਭਾਵੰਤ ਮੀਤ ਕੁਅਰਿ ਜਬ ਪਾਇਯੋ।
ਦ੍ਰਿੜ ਗਹਿ ਗਹਿ ਕਰ ਤਾ ਕੌ ਗਰੇ ਲਗਾਇਯੋ।
ਅਧਰਨ ਕੋ ਕਰਿ ਪਾਨ ਸੁ ਆਸਨ ਬਹੁ ਕੀਏ।
ਹੋ ਜਨਮ ਜਨਮ ਕੇ ਸੋਕ ਬਿਸਾਰਿ ਸਭੈ ਦੀਏ। ੭।

ਸਿਵ ਮੰਦਿਰ ਮੈ ਜਾਇ ਭੋਗ ਤਾ ਸੌ ਕਰੈ।
ਮਹਾ ਰੁਦ੍ਰ ਕੀ ਕਾਨਿ ਨ ਕਛੁ ਚਿਤ ਮੈ ਧਰੈ।
ਜ੍ਯੋ ਜ੍ਯੋ ਜੁਰਕੈ ਖਾਟ ਸੁ ਘੰਟ ਬਜਾਵਹੀ।
ਹੋ ਪੂਰਿ ਤਵਨ ਧੁਨਿ ਰਹੈ ਨ ਜੜ ਕਛੁ ਪਾਵਹੀ। ੮।

ਏਕ ਦਿਵਸ ਪੂਜਤ ਸਿਵ ਨ੍ਰਿਪ ਗਯੋ ਆਇ ਕੈ।
ਸੁਤਾ ਸਹਚਰੀ ਪਿਤੁ ਪ੍ਰਤਿ ਦਈ ਉਠਾਇ ਕੈ।
ਜਾਇ ਰਾਵ ਕੇ ਤੀਰ ਸਖੀ ਤੁਮ ਯੌ ਕਹੌ।
ਹੋ ਹਮ ਪੂਜਾ ਹ੍ਯਾ ਕਰਤ ਘਰੀ ਦ੍ਵੈ ਤੁਮ ਰਹੌ। ੯।

*ਦੋਹਰਾ*

ਸ੍ਰੀ ਸਿਵ ਕੀ ਪੂਜਾ ਕਰਤ ਹਮਰੀ ਸੁਤਾ ਬਨਾਇ।
ਘਰੀ ਦ੍ਵੈਕੁ ਹਮ ਬੈਠਿ ਹ੍ਯਾ ਬਹੁਰਿ ਪੂਜ ਹੈ ਜਾਇ। ੧੦।

*ਚੌਪਈ*

ਉਤੈ ਮੀਤ ਤਿਨ ਲਿਯੋ ਬੁਲਾਈ। ਕਾਮ ਰੀਤਿ ਕਰਿ ਪ੍ਰੀਤੁਪਜਾਈ।
ਕਰਿ ਕਰਿ ਕੁਵਤਿ ਸੇਜ ਚਰਕਾਵੈ। ਏਕ ਹਾਥ ਤਨ ਘੰਟ ਬਜਾਵੈ। ੧੧।

ਭਾਤਿ ਭਾਤਿ ਤਾ ਕੌ ਰਤਿ ਕੀਨੀ। ਨ੍ਰਿਪ ਜੜ ਧੁਨਿ ਘੰਟਾ ਕੀ ਚੀਨੀ।
ਭੇਦ ਅਭੇਦ ਕਛੂ ਨਹਿ ਪਾਯੋ। ਇਹ ਦੁਹਿਤਾ ਕਸ ਕਰਮ ਕਮਾਯੋ। ੧੨।

ਤਾ ਸੌ ਭੋਗ ਬਹੁਤ ਬਿਧਿ ਕੀਨੋ। ਲਪਟਿ ਲਪਟਿ ਆਸਨ ਕਹ ਦੀਨੋ।
ਚੁੰਬਨ ਆਲਿੰਗਨ ਕੀਨੇ ਤਿਨ। ਭੇਦ ਨ ਲਹਿਯੋ ਮੂੜ ਰਾਜੈ ਇਨ। ੧੩।

ਕਾਮ ਕੇਲ ਤਾ ਸੌ ਬਹੁ ਕਿਯੋ। ਬਹੁਰੋ ਛੋਰ ਦ੍ਵਾਰ ਕਹ ਦਿਯੋ।
ਪਠੈ ਸਹਚਰੀ ਪਿਤਾ ਬੁਲਾਇਯੋ। ਮਨ ਮੈ ਅਧਿਕ ਜਾਰ ਦੁਖ ਪਾਯੋ। ੧੪।

ਯਾ ਕੌ ਪਿਤਾ ਮੋਹਿ ਗਹਿ ਲੈਹੈ। ਬਹੁਰਿ ਹਮੈ ਜਮ ਪੁਰੀ ਪਠੈਹੈ।
ਚਿੰਤਾਤੁਰ ਥਰਹਰਿ ਕੰਪਾਵੈ। ਜ੍ਯੋ ਕਦਲੀ ਕਹ ਬਾਤ ਡੁਲਾਵੈ।੧੫।

*ਅੜਿਲ*

ਮਨ ਭਾਉਂਦਾ ਮਿਤਰ ਜਦ ਕੁਮਾਰੀ ਨੇ ਪ੍ਰਾਪਤ ਕੀਤਾ ਤਾਂ ਚੰਗੀ ਤਰ੍ਹਾਂ ਫੜ ਫੜ ਕੇ ਉਸ ਨੂੰ ਗਲੇ ਨਾਲ ਲਗਾਇਆ। ਹੋਠਾਂ ਨੂੰ ਚੂਸ ਕੇ ਬਹੁਤ ਆਸਣ ਕੀਤੇ। (ਇਸ ਤਰ੍ਹਾਂ) ਜਨਮ ਜਨਮਾਂਤਰਾਂ ਦੇ ਦੁਖ ਦੂਰ ਕਰ ਦਿੱਤੇ।੭।

(ਉਹ) ਸ਼ਿਵ ਮੰਦਿਰ ਵਿਚ ਜਾ ਕੇ ਉਸ ਨਾਲ ਭੋਗ ਵਿਲਾਸ ਕਰਦੀ। ਮਹਾ ਰੁਦ੍ਰ ਦੀ ਚਿਤ ਵਿਚ ਕੁਝ ਵੀ ਪਰਵਾਹ ਚਿਤ ਵਿਚ ਨ ਧਰਦੀ। ਜਿਉਂ ਜਿਉਂ ਮੰਜੀ ਦੀ ਆਵਾਜ਼ ਨਿਕਲਦੀ, (ਉਹ) ਘੰਟੇ ਵਜਾਉਂਦੀ। (ਉਥੇ) ਉਸ ਘੰਟੇ ਦੀ ਧੁਨ ਪੂਰੀ ਰਹਿੰਦੀ ਅਤੇ ਕੋਈ ਵੀ ਮੂਰਖ ਸਮਝ ਨ ਸਕਦਾ।੮।

ਇਕ ਦਿਨ (ਉਨ੍ਹਾਂ ਦੁਆਰਾ) ਸ਼ਿਵ-ਪੂਜਾ ਕਰਦਿਆਂ ਰਾਜਾ (ਉਥੇ) ਆ ਗਿਆ। ਪੁੱਤਰੀ ਨੇ ਸਖੀ ਨੂੰ ਉਠਾ ਕੇ ਪਿਤਾ ਕੋਲ ਭੇਜ ਦਿੱਤਾ। (ਉਸ ਨੇ ਕਿਹਾ--) ਹੇ ਸਖੀ! ਰਾਜੇ ਕੋਲ ਜਾ ਕੇ ਤੂੰ ਇਸ ਤਰ੍ਹਾਂ ਕਹੀਂ ਕਿ ਮੈਂ (ਕੁਮਾਰੀ) ਇਥੇ ਪੂਜਾ ਕਰ ਰਹੀ ਹਾਂ, (ਇਸ ਲਈ ਅਜੇ) ਤੁਸੀਂ ਦੋ ਘੜੀਆਂ ਰੁਕ ਜਾਓ।੯।

*ਦੋਹਰਾ*

(ਰਾਜੇ ਨੇ ਕਿਹਾ--) ਸਾਡੀ ਪੁੱਤਰੀ ਸ਼ਿਵ ਜੀ ਦੀ ਪੂਜਾ ਕਰ ਰਹੀ ਹੈ। (ਇਸ ਲਈ) ਦੋ ਘੜੀਆਂ ਇਥੇ ਬੈਠ ਕੇ ਫਿਰ ਅਸੀਂ ਪੂਜਾ ਲਈ ਜਾਵਾਂਗੇ।੧੦।

*ਚੌਪਈ*

ਉਧਰ ਉਸ (ਕੁਮਾਰੀ) ਨੇ ਮਿਤਰ ਨੂੰ ਬੁਲਾ ਲਿਆ ਅਤੇ ਕਾਮ-ਕ੍ਰੀੜਾ ਕਰ ਕੇ ਪ੍ਰੀਤ ਨੂੰ ਪ੍ਰਗਟ ਕੀਤਾ। ਜ਼ੋਰ ('ਕੁਵਤਿ') ਨਾਲ (ਘਰਸ਼ਣ ਕਰਨ ਤੇ) ਮੰਜੀ ਚਰ ਚਰ ਕਰਨ ਲਗੀ (ਅਤੇ ਕੁਮਾਰੀ) ਇਕ ਹੱਥ ਨਾਲ ਘੰਟਾ ਵਜਾਉਣ ਲਗੀ (ਤਾਂ ਜੋ ਮੰਜੀ ਦੀ ਆਵਾਜ਼ ਸੁਣਾਈ ਨ ਦੇਵੇ)।੧੧।

ਉਸ ਨੇ ਕਈ ਢੰਗਾਂ ਨਾਲ ਰਤੀ-ਕ੍ਰੀੜਾ ਕੀਤੀ। ਮੂਰਖ ਰਾਜੇ ਨੇ ਉਸ ਨੂੰ ਘੰਟੇ ਦੀ ਧੁਨੀ ਸਮਝਿਆ। (ਉਸ ਨੇ) ਭੇਦ ਅਭੇਦ ਕੁਝ ਨ ਜਾਣਿਆ ਕਿ ਇਸ ਪੁੱਤਰੀ ਨੇ ਕਿਹੋ ਜਿਹਾ ਕਰਮ ਕਮਾਇਆ ਹੈ।੧੨।

ਉਸ ਨਾਲ ਬਹੁਤ ਤਰ੍ਹਾਂ ਦਾ ਭੋਗ ਕੀਤਾ ਅਤੇ ਲਿਪਟ ਲਿਪਟ ਕੇ ਆਸਣ ਦਿੱਤੇ। ਉਨ੍ਹਾਂ ਨੇ ਚੁੰਬਨ ਅਤੇ ਆਲਿੰਗਨ ਕੀਤੇ ਅਤੇ ਇਸ ਮੂਰਖ ਰਾਜੇ ਨੇ ਭੇਦ ਨ ਜਾਣਿਆ।੧੩।

ਉਸ ਨਾਲ (ਕੁਮਾਰੀ ਨੇ) ਬਹੁਤ ਕਾਮ-ਕ੍ਰੀੜੀ ਕੀਤੀ। ਫਿਰ ਦਰਵਾਜ਼ਾ ਖੋਲ੍ਹ ਦਿੱਤਾ। ਸਖੀ ਨੂੰ ਭੇਜ ਕੇ ਪਿਤਾ ਨੂੰ ਬੁਲਾ ਲਿਆ। (ਜਿਸ ਕਰ ਕੇ) ਯਾਰ ਨੇ ਮਨ ਵਿਚ ਬਹੁਤ ਦੁਖ ਪਾਇਆ।੧੪।

(ਯਾਰ ਮਨ ਵਿਚ ਸੋਚਣ ਲਗਿਆ ਕਿ) ਇਸ ਦਾ ਪਿਤਾ ਮੈਨੂੰ ਪਕੜ ਲਵੇਗਾ ਅਤੇ ਫਿਰ ਮੈਨੂੰ ਯਮਲੋਕ ਭੇਜ ਦੇਵੇਗਾ। ਚਿੰਤਾਵਾਨ ਹੋ ਕੇ ਥਰ ਥਰ ਕੰਬਣ ਲਗਾ ਜਿਵੇਂ ਕੇਲੇ ਦੇ ਬੂਟੇ ਨੂੰ ਹਵਾ ਹਿਲਾਉਂਦੀ ਹੈ।੧੫।

*ਜਾਰ ਬਾਚ*

*ਚੌਪਈ*

ਮੋਰੇ ਪ੍ਰਾਨ ਰਾਖਿ ਅਬ ਲੀਜੈ। ਨਾਹਕ ਮੁਹਿ ਨ ਅਜਾਏ ਕੀਜੈ।
ਮੋਰੋ ਮੂੰਡਿ ਕਾਟ ਨ੍ਰਿਪ ਦੈਹੈ। ਕਾਪਰਦੀ ਕੇ ਕੰਠ ਚੜੈਹੈ। ੧੬।

*ਸੁਤਾ ਬਾਚ*

*ਚੌਪਈ*

ਤਿਨ ਕਹਿਯੋ ਤਰੁਨ ਨ ਚਿੰਤਾ ਕਰੋ। ਧੀਰਜ ਚਿਤ ਆਪਨੇ ਧਰੋ।
ਤੇਰੋ ਅਬ ਮੈ ਪ੍ਰਾਨ ਉਬਰਿਹੌ। ਪਿਤ ਹੇਰਤ ਤੋ ਕੌ ਪਤਿ ਕਰਿਹੌ। ੧੭।

ਆਪ ਪਿਤਾ ਤਨ ਜਾਇ ਉਚਰੀ। ਮੋ ਪਰ ਕ੍ਰਿਪਾ ਅਧਿਕ ਸਿਵ ਕਰੀ।
ਨਿਜੁ ਕਰ ਪਕਰਿ ਮੋਹਿ ਪਤਿ ਦੀਨੋ। ਹਮ ਪਰ ਅਧਿਕ ਅਨੁਗ੍ਰਹ ਕੀਨੋ। ੧੮।

ਚਲਹੁ ਪਿਤਾ ਤਹ ਤਾਹਿ ਦਿਖਾਊ। ਤਾ ਸੌ ਬਹੁਰਿ ਸੁ ਬ੍ਯਾਹ ਕਰਾਊ।
ਬਾਹਿ ਪਕਰਿ ਰਾਜਾ ਕੌ ਲ੍ਯਾਈ। ਆਨਿ ਜਾਰ ਸੌ ਦਿਯੋ ਦਿਖਾਈ। ੧੯।

ਧੰਨ੍ਯ ਧੰਨ੍ਯ ਤਾ ਕੌ ਪਿਤੁ ਕਹਿਯੋ। ਕਰ ਸੌ ਕਰਿ ਦੁਹਿਤਾ ਕੌ ਗਹਿਯੋ।
ਕ੍ਰਿਪਾ ਕਟਾਛ ਅਧਿਕ ਸਿਵ ਕੀਨੋ। ਤਾ ਤੇ ਬਰ ਉਤਮ ਤੁਹਿ ਦੀਨੋ। ੨0।

ਤੁਮ ਪਰ ਕ੍ਰਿਪਾ ਜੁ ਸਿਵ ਜੂ ਕੀਨੀ। ਹਮਹੂੰ ਆਜੁ ਤਾਹਿ ਤੁਹਿ ਦੀਨੀ।
ਬੋਲਿ ਦਿਜਨ ਕਹ ਬ੍ਯਾਹ ਕਰਾਯੋ। ਭੇਦ ਅਭੇਦ ਮੂੜ ਨਹਿ ਪਾਯੋ। ੨੧।

*ਦੋਹਰਾ*

ਇਹ ਚਰਿਤ੍ਰ ਤਹ ਚੰਚਲਾ ਬ੍ਯਾਹ ਜਾਰ ਸੋ ਕੀਨ।
ਪਿਤੁ ਹੂੰ ਲੈ ਤਾ ਕੋ ਦਈ ਸਕ੍ਯੋ ਨ ਛਲ ਜੜ ਚੀਨ। ੨੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੧੩। ੪0੯੬। ਅਫਜੂੰ।*

*ਚੌਪਈ*

ਚਾਂਦਾ ਸਹਿਰ ਬਸਤ ਜਹ ਭਾਰੋ। ਧਰਨੀ ਤਲ ਮਹਿ ਅਤਿ ਉਜਿਯਾਰੋ।
ਬਿਸੁਨ ਕੇਤੁ ਰਾਜਾ ਤਹ ਰਹਈ। ਕਰਮ ਧਰਮ ਸੁਚਿ ਬ੍ਰਤ ਖਗ ਕਹਈ। ੧।

ਸ੍ਰੀ ਬੁੰਦੇਲ ਮਤੀ ਤਾ ਕੀ ਤ੍ਰਿਯ। ਜਾ ਮਹਿ ਬਸਤ ਸਦਾ ਨ੍ਰਿਪ ਕੋ ਜਿਯ।
ਸ੍ਰੀ ਗੁਲਜਾਰ ਮਤੀ ਦੁਹਿਤਾ ਤਿਹ। ਕਹੂੰ ਨ ਤਰੁਨਿ ਜਗਤ ਮੈ ਸਮ ਜਿਹ। ੨।

*ਯਾਰ ਨੇ ਕਿਹਾ--*
*ਚੌਪਈ*

ਹੁਣ ਮੇਰੀ ਜਾਨ ਬਚਾ ਲੈ ਅਤੇ ਮੈਨੂੰ ਵਿਅਰਥ ਵਿਚ ਨ ਖ਼ਤਮ ਕਰਵਾ। ਮੇਰਾ ਸਿਰ ਰਾਜਾ ਕਟ ਦੇਵੇਗਾ ਅਤੇ ਸ਼ਿਵ ('ਕਾਪਰਦੀ') ਦੇ ਗਲੇ ਵਿਚ ਪਾ ਦੇਵੇਗਾ।੧੬।

*ਪੁੱਤਰੀ ਨੇ ਕਿਹਾ--*
*ਚੌਪਈ*

ਉਸ ਨੇ ਕਿਹਾ--ਹੇ ਨੌਜਵਾਨ ! ਚਿੰਤਾ ਨ ਕਰ। ਆਪਣੇ ਚਿਤ ਵਿਚ ਧੀਰਜ ਧਾਰਨ ਕਰ। ਮੈਂ ਹੁਣ ਤੇਰੇ ਪ੍ਰਾਣ ਬਚਾਉਂਦੀ ਹਾਂ ਅਤੇ ਪਿਤਾ ਦੇ ਵੇਖਦਿਆਂ ਵੇਖਦਿਆਂ ਤੈਨੂੰ ਪਤੀ (ਵਜੋਂ ਗ੍ਰਹਿਣ) ਕਰਦੀ ਹਾਂ।੧੭।

ਆਪ (ਕੁਮਾਰੀ) ਪਿਤਾ ਕੋਲ ਜਾ ਕੇ ਕਹਿਣ ਲਗੀ ਕਿ ਮੇਰੇ ਉਤੇ ਸ਼ਿਵ ਜੀ ਨੇ ਬਹੁਤ ਕ੍ਰਿਪਾ ਕੀਤੀ ਹੈ। ਆਪਣੇ ਹੱਥ ਨਾਲ ਪਕੜ ਕੇ ਮੈਨੂੰ ਪਤੀ ਦਿੱਤਾ ਹੈ ਅਤੇ ਮੇਰੇ ਉਤੇ ਬਹੁਤ ਮਿਹਰ ਕੀਤੀ ਹੈ।੧੮।

ਹੇ ਪਿਤਾ ਜੀ! ਚਲੋ, ਉਹ ਤੁਹਾਨੂੰ ਵਿਖਾਉਂਦੀ ਹਾਂ ਅਤੇ ਫਿਰ ਉਸ ਨਾਲ ਵਿਆਹ ਕਰਵਾਉਂਦੀ ਹਾਂ। (ਉਹ) ਬਾਂਹ ਪਕੜ ਕੇ ਰਾਜੇ ਨੂੰ ਲੈ ਆਈ ਅਤੇ ਆ ਕੇ (ਆਪਣਾ) ਮਿਤਰ ਵਿਖਾ ਦਿੱਤਾ।੧੯।

ਪਿਤਾ ਨੇ ਉਸ ਨੂੰ ਧੰਨ ਧੰਨ ਕਿਹਾ ਅਤੇ ਆਪਣੇ ਹੱਥ ਨਾਲ ਪੁੱਤਰੀ ਦਾ ਹੱਥ ਪਕੜ ਲਿਆ। (ਰਾਜੇ ਨੇ ਕਿਹਾ--) ਸ਼ਿਵ ਜੀ ਨੇ ਬਹੁਤ ਮਿਹਰ ਦੀ ਦ੍ਰਿਸ਼ਟੀ ਕੀਤੀ ਹੈ। ਇਸ ਲਈ ਤੈਨੂੰ ਉਤਮ ਵਰ ਦਿੱਤਾ ਹੈ।੨0।

ਤੇਰੇ ਉਤੇ ਸ਼ਿਵ ਜੀ ਨੇ ਜੋ ਕ੍ਰਿਪਾ ਕੀਤੀ ਹੈ, (ਇਸ ਵਾਸਤੇ) ਅਜ ਮੈ ਤੈਨੂੰ ਉਸੇ ਨੂੰ ਸੌਂਪਦਾ ਹਾਂ। (ਰਾਜੇ ਨੇ) ਬ੍ਰਾਹਮਣਾਂ ਨੂੰ ਬੁਲਾ ਕੇ ਵਿਆਹ ਕਰ ਦਿੱਤਾ। ਮੂਰਖ (ਰਾਜਾ) ਭੇਦ ਅਭੇਦ ਨੂੰ ਨ ਪਾ ਸਕਿਆ।੨੧।

*ਦੋਹਰਾ*

ਇਸ ਚਰਿਤ੍ਰ ਨਾਲ ਉਸ ਇਸਤਰੀ ਨੇ ਯਾਰ ਨਾਲ ਵਿਆਹ ਕੀਤਾ। ਪਿਤਾ ਨੇ ਹੀ ਲ ਕੇ ਉਸ ਨੂੰ ਦੇ ਦਿੱਤਾ। (ਉਹ) ਮੂਰਖ ਛਲ ਨੂੰ ਸਮਝ ਨ ਸਕਿਆ।੨੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੧੩। ੪0੯੬। ਚਲਦਾ।*

*ਚੌਪਈ*

ਜਿਥੇ ਚਾਂਦਾ ਨਾਂ ਦਾ ਵੱਡਾ ਸ਼ਹਿਰ ਵਸਦਾ ਸੀ (ਅਤੇ ਜੋ) ਧਰਤੀ ਉਤੇ ਬਹੁਤ ਪ੍ਰਸਿੱਧ ਸੀ। ਉਥੇ ਬਿਸਨ ਕੇਤੁ ਨਾਂ ਦਾ ਰਾਜਾ ਰਹਿੰਦਾ ਸੀ ਜੋ ਕਰਮ, ਧਰਮ, ਪਵਿਤ੍ਰਤਾ, ਬ੍ਰਤ ਅਤੇ ਤਲਵਾਰ ਵਿਚ ਪ੍ਰਬੀਨ ਸੀ।੧।

ਬੁੰਦੇਲ ਮਤੀ ਨਾਂ ਦੀ ਉਸ ਦੀ ਇਸਤਰੀ ਸੀ ਜਿਸ ਵਿਚ ਰਾਜੇ ਦਾ ਮਨ ਸਦਾ ਸਮਾਇਆ ਹੋਇਆ ਸੀ। ਉਸ ਦੀ ਪੁੱਤਰੀ ਦਾ ਨਾਂ ਗੁਲਜ਼ਾਰ ਮਤੀ ਸੀ, ਜਿਸ ਵਰਗੀ ਸੰਸਾਰ ਵਿਚ ਕੋਈ ਮੁਟਿਆਰ ਨਹੀਂ ਸੀ।੨।

*ਦੋਹਰਾ*

ਤਿਨ ਇਕ ਤਰੁਨ ਬਿਲੋਕਿਯੋ ਅਮਿਤ ਰੂਪ ਕੀ ਖਾਨਿ।
ਲੀਨੋ ਸਦਨ ਬੁਲਾਇ ਕੈ ਰਮਤ ਭਈ ਰੁਚਿ ਮਾਨਿ। ੩।

*ਚੌਪਈ*

ਤਾ ਸੌ ਲਪਟਿ ਕਰਤ ਰਸ ਭਈ। ਗ੍ਰਿਹ ਕੀ ਸੁਧਿ ਸਭਹੂੰ ਤਜਿ ਦਈ।
ਨਿਸ ਦਿਨ ਤਾ ਸੌ ਭੋਗ ਕਮਾਵੈ। ਲਪਟਿ ਲਪਟਿ ਤਾ ਕੇ ਉਰ ਜਾਵੈ। ੪।

*ਦੋਹਰਾ*

ਤਰੁਨ ਪੁਰਖ ਤਰੁਨੀ ਤਰੁਨ ਬਾਢੀ ਪ੍ਰੀਤਿ ਅਪਾਰ।
ਲਪਟਿ ਲਪਟਿ ਆਸਨ ਕਰੈ ਹੇਰਿ ਹੇਰਿ ਮੁਖ ਯਾਰ। ੫।

*ਚੌਪਈ*

ਰੈਨਿ ਦਿਵਸ ਤਾ ਸੌ ਰਤਿ ਕਰੈ। ਮਾਤ ਪਿਤਾ ਤੈ ਚਿਤ ਮੈ ਡਰੈ।
ਪਿਯ ਮੁਹਿ ਕਹਿਯੋ ਸੰਗਿ ਕਰ ਲੀਜੈ। ਅਵਰੈ ਦੇਸ ਪਯਾਨੋ ਕੀਜੈ। ੬।

ਦ੍ਵੈ ਬਾਜਨ ਆਰੂੜਿਤ ਹ੍ਵੈਹੈਂ। ਪਿਤੁ ਕੋ ਸਕਲ ਖਜਾਨ ਲੈਹੈਂ।
ਮਨ ਭਾਵਤ ਤੋ ਸੌ ਰਤਿ ਕਰਿ ਹੌ। ਸਕਲ ਦੂਪ ਕੰਦ੍ਰਪ ਕੇ ਹਰਿ ਹੌ। ੭।

ਭਲੀ ਭਲੀ ਤਬ ਤਾਹਿ ਬਖਾਨ੍ਯੋ। ਤਾ ਕੋ ਬਚਨ ਸਤ੍ਯ ਕਰਿ ਮਾਨ੍ਯੋ।
ਪਿਤੁ ਕੋ ਲੇਤ ਖਜਾਨਾ ਭਈ। ਚਾਂਦਾ ਛੋਰਿ ਦਛਿਨਹਿ ਗਈ। ੮।

ਲੇਖਤ ਇਹੈ ਭਵਨ ਮੈ ਭਈ। ਹੌ ਤੀਰਥ ਨ੍ਹੈਬੇ ਕੋ ਗਈ।
ਮਿਲਿਹੋ ਤੁਮੈ ਜਿਯਤ ਜੌ ਆਈ। ਜੌ ਮਰਿ ਗਈ ਤ ਰਾਮ ਸਹਾਈ। ੯।

ਗ੍ਰਿਹ ਕੋ ਸਕਲ ਦਰਬੁ ਸੰਗ ਲੈ ਕੈ। ਉਧਰਿ ਚਲੀ ਤਾ ਸੌ ਹਿਤ ਕੈ ਕੈ।
ਲਪਟਿ ਲਪਟਿ ਤਾ ਸੌ ਰਤਿ ਕਰੈ। ਦੂਪ ਕੰਦ੍ਰਪ ਕੋ ਸਭ ਹੀ ਹਰੈ। ੧੦।

ਬੀਤਤ ਬਰਖ ਬਹੁਤ ਜਬ ਭਏ। ਸਭ ਹੀ ਖਾਇ ਖਜਾਨੋ ਗਏ।
ਭੂਖੀ ਮਰਨ ਤਰੁਨਿ ਜਬ ਲਾਗੀ। ਤਬ ਹੀ ਛੋਰਿ ਪ੍ਰੀਤਮਹਿ ਭਾਗੀ। ੧੧।

*ਅੜਿਲ*

ਬਹੁਰਿ ਸਹਿਰ ਚਾਂਦਾ ਮੈ ਪਹੁਚੀ ਆਇ ਕੈ।
ਮਾਤ ਪਿਤਾ ਕੇ ਪਗਨ ਰਹੀ ਲਪਟਾਇ ਕੈ।
ਮੈ ਜੁ ਤੀਰਥਨ ਧਰਮ ਕਰਿਯੋ ਸੋ ਲੀਜਿਯੈ।
ਹੋ ਅਰਧ ਪੁੰਨ੍ਯ ਦੈ ਮੋਹਿ ਅਸੀਸਾ ਦੀਜਿਯੈ। ੧੨।

*ਦੋਹਰਾ*

ਉਸ ਨੇ ਅਪਾਰ ਸੁੰਦਰਤਾ ਦੇ ਖਾਣ ਵਰਗਾ ਇਕ ਨੌਜਵਾਨ ਵੇਖਿਆ। (ਉਸ ਨੂੰ) ਘਰ ਬੁਲਾ ਕੇ ਰੁਚੀ ਪੂਰਵਕ ਉਸ ਨਾਲ ਰਮਣ ਕੀਤਾ।੩।

*ਚੌਪਈ*

ਉਸ ਨਾਲ ਲਿਪਟ ਕੇ ਆਨੰਦ ਲੈਣ ਲਗੀ ਅਤੇ ਘਰ ਦੀ ਸਭ ਸੁੱਧ ਬੁੱਧ ਭੁਲਾ ਦਿੱਤੀ। ਰਾਤ ਦਿਨ ਉਸ ਨਾਲ ਭੋਗ ਕਰਦੀ ਅਤੇ ਉਸ ਨੂੰ ਲਿਪਟ ਲਿਪਟ ਕੇ ਗਲੇ ਨਾਲ ਲਗਾਉਂਦੀ।੪।

*ਦੋਹਰਾ*

ਜਵਾਨ ਮਰਦ ਅਤੇ ਜਵਾਨ ਔਰਤ (ਹੋਣ ਕਰ ਕੇ ਦੋਹਾਂ ਵਿਚ) ਬਹੁਤ ਅਧਿਕ ਪ੍ਰੀਤ ਵੱਧ ਗਈ। ਯਾਰ ਦਾ ਮੂੰਹ ਵੇਖ ਵੇਖ ਕੇ ਲਿਪਟ ਲਿਪਟ ਕੇ ਆਸਣ ਕਰਦੀ।੫।

*ਚੌਪਈ*

ਰਾਤ ਦਲ ਉਸ ਨਾਲ ਰਤੀ-ਕ੍ਰੀੜਾ ਕਰਦੀ, ਪਰ ਚਿਤ ਵਿਚ ਮਾਤਾ ਪਿਤਾ ਤੋਂ ਡਰਦੀ ਸੀ। (ਇਕ ਦਿਨ ਉਸ ਨੇ) ਪ੍ਰੀਤਮ ਨੂੰ ਕਿਹਾ ਕਿ ਮੈਨੂੰ ਨਾਲ ਲੈ ਕੇ ਕਿਸੇ ਹੋਰ ਦੇਸ ਵਲ ਚਲੋ।੬।

(ਅਸੀਂ) ਦੋ ਘੋੜਿਆਂ ਉਤੇ ਸਵਾਰ ਹੋਵਾਂਗੇ ਅਤੇ ਪਿਤਾ ਦਾ ਸਾਰਾ ਖ਼ਜ਼ਾਨਾ ਲੈ ਜਾਵਾਂਗੇ। ਤੇਰੇ ਨਾਲ ਮਨ ਭਾਉਂਦੀ ਰਤੀ-ਕ੍ਰੀੜਾ ਕਰਾਂਗੀ, ਜਿਸ ਨਾਲ ਕਾਮ ਦੇਵ ਦਾ ਸਾਰਾ ਹੰਕਾਰ ਨਸ਼ਟ ਕਰ ਦਿਆਂਗੀ।੭।

ਤਦ (ਯਾਰ ਨੇ ਪ੍ਰੇਮਿਕਾ ਦੀ ਗੱਲ ਸੁਣ ਕੇ) ਉਸ ਨੂੰ ਚੰਗੀ ਚੰਗੀ ਕਿਹਾ ਅਤੇ ਉਸ ਦੇ ਬੋਲਾਂ ਨੂੰ ਸਚ ਕਰ ਕੇ ਮੰਨ ਲਿਆ। (ਉਸ ਨੇ) ਪਿਤਾ ਦਾ ਖ਼ਜ਼ਾਨਾ ਹਥਿਆ ਲਿਆ ਅਤੇ ਚਾਂਦਾ ਨਗਰ ਨੂੰ ਛਡ ਕੇ ਦੱਖਣ ਵਲ ਚਲੀ ਗਈ।੮।

ਘਰ ਵਿਚ ਇਹ ਲਿਖ ਕੇ ਛਡ ਗਈ ਕਿ ਮੈਂ ਤੀਰਥ ਇਸ਼ਨਾਨ ਕਰਨ ਚਲੀ ਹਾਂ। ਜੇ ਜੀਉਂਦੀ ਪਰਤੀ ਤਾਂ ਤੁਹਾਨੂੰ ਆ ਮਿਲਾਂਗੀ। ਜੇ ਮਰ ਗਈ ਤਾਂ ਰਾਮ ਬਹੁੜੀ ਕਰਨਗੇ।੯।

ਘਰ ਦੀ ਸਾਰੀ ਦੌਲਤ ਨਾਲ ਲੈ ਕੇ ਉਸ ਨਾਲ ਪ੍ਰੇਮ ਕਰ ਕੇ ਉਧਲ ਕੇ ਚਲੀ ਗਈ। ਲਿਪਟ ਲਿਪਟ ਕੇ ਉਸ ਨਾਲ ਰਤੀ-ਕ੍ਰੀੜਾ ਕਰਦੀ ਅਤੇ ਕਾਮ ਦੇਵ ਦਾ ਸਾਰਾ ਹੰਕਾਰ ਦੂਰ ਕਰ ਦਿੰਦੀ।੧੦।

ਜਦ ਬਹੁਤ ਸਾਲ ਲੰਘ ਗਏ ਅਤੇ ਸਾਰਾ ਖ਼ਜ਼ਾਨਾ ਖਾ ਲਿਆ। ਜਦ ਇਸਤਰੀ ਭੁਖੀ ਮਰਨ ਲਗੀ, ਤਦ ਪ੍ਰੀਤਮ ਨੂੰ ਛਡ ਕੇ ਭਜ ਪਈ।੧੧।

*ਅੜਿਲ*

ਫਿਰ ਚਾਂਦਾ ਨਗਰ ਵਿਚ ਆ ਪਹੁੰਚੀ ਅਤੇ ਮਾਤਾ ਪਿਤਾ ਦੇ ਚਰਨਾਂ ਨਾਲ ਲਿਪਟ ਗਈ। (ਕਹਿਣ ਲਗੀ) ਮੈਂ ਜੋ ਤੀਰਥਾਂ ਉਤੇ ਧਰਮ ਕਰਮ ਕੀਤਾ ਹੈ, ਉਸ ਨੂੰ (ਤੁਸੀਂ) ਲਵੋ। ਅਤੇ (ਉਸ ਦਾ) ਅੱਧਾ ਪੁੰਨ ਮੈਨੂੰ ਦੇ ਕੇ ਅਸੀਸ ਦਿਉ।੧੨।

ਸੁਨਿ ਸੁਨਿ ਐਸੇ ਬਚਨ ਰੀਝਿ ਰਾਜਾ ਰਹਿਯੋ।
ਧੰਨ੍ਯ ਧੰਨ੍ਯ ਦੁਹਿਤਾ ਕੋ ਨਾਰਿ ਸਹਿਤ ਕਹਿਯੋ।
ਤੀਰਥ ਸਕਲ ਅਨ੍ਹਾਇ ਮਿਲੀ ਮੁਹਿ ਆਇ ਕੈ।
ਹੋ ਜਨਮ ਜਨਮ ਕੇ ਪਾਪਨ ਦਯੋ ਮਿਟਾਇ ਕੈ। ੧੩।

*ਦੋਹਰਾ*

ਭੋਗ ਪ੍ਰਥਮ ਕਰਿ ਜਾਰ ਤਜ ਤਹੀ ਪਹੂਚੀ ਆਇ।
ਭੇਦ ਮੂੜ ਨ੍ਰਿਪ ਨ ਲਹਿਯੋ ਲਈ ਗਰੇ ਸੌ ਲਾਇ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੧੪। ੪੧੧੦। ਅਫਜੂੰ।*

*ਦੋਹਰਾ*

ਦਛਿਨ ਕੋ ਰਾਜਾ ਬਡੋ ਸੰਭਾ ਨਾਮ ਸੁ ਬੀਰ।
ਔਰੰਗ ਸਾਹ ਜਾ ਸੋ ਸਦਾ ਲਰਤ ਰਹਤ ਰਨਧੀਰ। ੧।

*ਚੌਪਈ*

ਸੰਭਾ ਪੁਰ ਸੁ ਨਗਰ ਇਕ ਤਹਾ। ਰਾਜ ਕਰਤ ਸੰਭਾ ਜੁ ਜਹਾ।
ਇਕ ਕਵਿ ਕਲਸ ਰਹਤ ਗ੍ਰਿਹ ਵਾ ਕੇ। ਪਰੀ ਸਮਾਨ ਸੁਤਾ ਗ੍ਰਿਹ ਤਾ ਕੈ। ੨।

ਜਬ ਸੰਭਾ ਤਿਹ ਰੂਪ ਨਿਹਾਰਿਯੋ। ਇਹੈ ਆਪਨੇ ਚਿਤ ਬਿਚਾਰਿਯੋ।
ਯਾ ਕੌ ਭਲੀ ਭਾਤਿ ਗਹਿ ਤੋਰੋ। ਬ੍ਰਾਹਮਨੀ ਹਮ ਨ ਕਛੁ ਛੋਰੋ। ੩।

ਏਕ ਸਹਿਚਰੀ ਤਹਾ ਪਠਾਈ। ਤਰੁਨਿ ਕੁਅਰਿ ਤਨ ਬਾਤ ਜਤਾਈ।
ਆਜੁ ਨ੍ਰਿਪਤਿ ਕੇ ਸਦਨ ਸਿਧਾਰੋ। ਲਪਟਿ ਲਪਟਿ ਤਿਹ ਸੰਗ ਬਿਹਾਰੋ। ੪।

ਤਰੁਨਿ ਕੁਅਰਿ ਮਨ ਮੈ ਯੌ ਕਹੀ। ਹਮਰੀ ਬਾਤ ਧਰਮ ਕੀ ਰਹੀ।
ਹਾ ਭਾਖੋਂ ਤੌ ਧਰਮ ਗਵਾਊ। ਨਾਹਿ ਕਰੇ ਬਾਧੀ ਘਰ ਜਾਊ। ੫।

ਤਾ ਤੇ ਜਤਨ ਐਸ ਕਛੁ ਕਰਿਯੈ। ਧਰਮ ਰਾਖਿ ਮੂਰਖ ਕਹ ਮਰਿਯੈ।
ਨਾਹਿ ਨਾਮ ਪਾਪੀ ਸੁਨਿ ਲੈਹੈ। ਖਾਟਿ ਉਠਾਇ ਮੰਗਾਇ ਪਠੈਹੈ। ੬।

ਤਬ ਤਿਨ ਕਹਿਯੋ ਬਚਨ ਸਹਚਰਿ ਸੁਨਿ। ਪੂਜਨ ਕਾਲਿ ਜਾਊਗੀ ਮੈ ਮੁਨਿ।
ਤਹ ਹੀ ਆਪ ਨ੍ਰਿਪਤਿ ਤੁਮ ਐਯਹੁ। ਕਾਮ ਭੋਗ ਮੁਹਿ ਸਾਥ ਕਮੈਯਹੁ। ੭।

ਭੋਰ ਭਯੋ ਪੂਜਨ ਸਿਵ ਗਈ। ਨ੍ਰਿਪਹੂੰ ਤਹਾ ਬੁਲਾਵਤ ਭਈ।
ਉਤੈ ਦੁਸਮਨਨ ਦੂਤ ਪਠਾਯੋ। ਸੰਭਹਿ ਮ੍ਰਿਤੁ ਸ੍ਵਾਨ ਕੀ ਘਾਯੋ। ੮।

ਇਸ ਤਰ੍ਹਾਂ ਦੇ ਬੋਲ ਸੁਣ ਸੁਣ ਕੇ ਰਾਜਾ ਪ੍ਰਸੰਨ ਹੋ ਗਿਆ ਅਤੇ (ਆਪਣੀ) ਇਸਤਰੀ ਸਹਿਤ ਪੁੱਤਰੀ ਨੂੰ ਧੰਨ ਧੰਨ ਕਿਹਾ। (ਇਹ) ਸਾਰਿਆਂ ਤੀਰਥਾਂ ਦਾ ਇਸ਼ਨਾਨ ਕਰ ਕੇ ਮੈਨੂੰ ਆ ਕੇ ਮਿਲੀ ਹੈ (ਅਤੇ ਮੇਰੇ) ਜਨਮ ਜਨਮ ਦੇ ਪਾਪ ਮਿਟਾ ਦਿੱਤੇ ਹਨ।੧੩।

*ਦੋਹਰਾ*

ਪਹਿਲਾਂ ਯਾਰ ਨਾਲ ਭੋਗ ਕਰ ਕੇ (ਫਿਰ) ਉਸ ਨੂੰ ਛਡ ਕੇ (ਆਪਣੇ ਘਰ) ਆ ਪਹੁੰਚੀ। ਮੂਰਖ ਰਾਜੇ ਨੇ ਭੇਦ ਨ ਸਮਝਿਆ ਅਤੇ ਗਲੇ ਨਾਲ ਲਗਾ ਲਿਆ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੧੪। ੪੧੧੦। ਚਲਦਾ।*

*ਦੋਹਰਾ*

ਸੰਭਾ ਨਾਂ ਦਾ ਦੱਖਣ ਦਾ ਇਕ ਵੱਡਾ ਸੂਰਮਾ ਰਾਜਾ ਸੀ ਜਿਸ ਨਾਲ ਔਰੰਗਜ਼ੇਬ ਦੀ ਸਦਾ ਲੜਾਈ ਭਿੜਾਈ ਹੁੰਦੀ ਰਹਿੰਦੀ ਸੀ।੧।

*ਚੌਪਈ*

ਉਥੇ ਇਕ ਸੰਭਾ ਪੁਰ ਨਾਂ ਦਾ ਨਗਰ ਸੀ ਜਿਥੇ ਸੰਭਾ ਜੀ ਰਾਜ ਕਰਦਾ ਸੀ। ਉਸ ਦੇ ਘਰ ਇਕ ਸ਼ਿਰੋਮਣੀ ('ਕਲਸ') ਕਵੀ ਰਹਿੰਦਾ ਸੀ, ਜਿਸ ਦੇ ਘਰ ਪਰੀ ਵਰਗੀ ਪੁੱਤਰੀ ਸੀ।੨।

ਜਦ ਸੰਭਾ ਨੇ ਉਸ ਦਾ ਰੂਪ ਵੇਖਿਆ ਤਾਂ ਆਪਣੇ ਚਿਤ ਵਿਚ ਇਸ ਤਰ੍ਹਾਂ ਵਿਚਾਰ ਕੀਤਾ। ਇਸ ਨੂੰ (ਮੈਂ) ਚੰਗੀ ਤਰ੍ਹਾਂ ਪਕੜ ਕੇ ਤੋੜਾਂਗਾ (ਅਰਥਾਤ-- ਕਾਮ-ਭੋਗ ਵਿਚ ਥਕਾ ਦਿਆਂਗਾ)। ਬ੍ਰਾਹਮਣੀ ਹੋਣ ਤੇ ਵੀ ਮੈਂ (ਇਸ ਨੂੰ) ਬਿਲਕੁਲ ਨਹੀਂ ਛਡਾਂਗਾ।੩।

(ਰਾਜੇ ਨੇ) ਇਕ ਦਾਸੀ ਉਸ ਪਾਸ ਭੇਜੀ ਅਤੇ ਜਵਾਨ ਲੜਕੀ ਤਕ (ਆਪਣੇ ਮਨ ਦੀ) ਗੱਲ ਪਹੁੰਚਾਈ। (ਦਾਸੀ ਨੇ ਉਸ ਨੂੰ ਸਮਝਾਇਆ ਕਿ) ਅਜ ਰਾਜੇ ਦੇ ਮਹੱਲ ਵਿਚ ਜਾਓ ਅਤੇ ਲਿਪਟ ਲਿਪਟ ਕੇ ਉਸ ਨਾਲ ਸੰਯੋਗ ਕਰੋ।੪।

ਉਸ ਜਵਾਨ ਲੜਕੀ ਨੇ ਮਨ ਵਿਚ ਇਸ ਤਰ੍ਹਾਂ ਸੋਚਿਆ ਕਿ ਮੇਰੇ ਧਰਮ ਦੀ ਗੱਲ ਟਲ ਰਹੀ ਹੈ (ਭਾਵ-- ਧਰਮ ਭ੍ਰਸ਼ਟ ਹੁੰਦਾ ਦਿਸਦਾ ਹੈ)। 'ਹਾਂ' ਕਹਿੰਦੀ ਹਾਂ ਤਾਂ ਧਰਮ ਨਸ਼ਟ ਕਰਵਾ ਲਵਾਂਗੀ ਅਤੇ 'ਨਾਂਹ' ਕਰਦੀ ਹਾਂ ਤਾਂ ਘਰੋਂ ਬੰਨ੍ਹੀ ਹੋਈ ਜਾਵਾਂਗੀ।੫।

ਇਸ ਕਰ ਕੇ ਕੁਝ ਅਜਿਹਾ ਯਤਨ ਕਰਨਾ ਚਾਹੀਦਾ ਹੈ ਕਿ ਧਰਮ ਨੂੰ ਬਚਾ ਕੇ ਮੂਰਖ (ਰਾਜੇ) ਨੂੰ ਮਾਰ ਦਿੱਤਾ ਜਾਏ। (ਉਹ) ਪਾਪੀ ਜਦੋਂ 'ਨਾਂਹ' ਸ਼ਬਦ ਸੁਣ ਲਵੇਗਾ ਤਾਂ ਮੰਜੀ (ਸਮੇਤ) ਉਠਵਾ ਕੇ ਮੰਗਵਾ ਲਵੇਗਾ।੬।

ਤਦ ਉਸ ਨੇ ਦਾਸੀ ਨੂੰ ਕਿਹਾ--(ਮੇਰੀ) ਗੱਲ ਸੁਣ। (ਰਾਜੇ ਨੂੰ ਕਹੀਂ ਕਿ) ਮੈਂ ਕਲ 'ਮੁਨਿ' (ਸ਼ਿਵ) ਨੂੰ ਪੂਜਣ ਜਾਵਾਂਗੀ। ਉਥੇ ਹੀ ਹੇ ਰਾਜਨ! ਤੁਸੀਂ ਆਪ ਆ ਜਾਣਾ ਅਤੇ ਮੇਰੇ ਨਾਲ ਕਾਮ-ਭੋਗ ਕਰਨਾ।੭।

ਸਵੇਰ ਹੋਣ ਤੇ (ਉਹ) ਸ਼ਿਵ ਪੂਜਾ ਲਈ ਗਈ ਅਤੇ ਰਾਜੇ ਨੂੰ ਉਥੇ ਬੁਲਾ ਲਿਆ। ਉਧਰ ਦੁਸ਼ਮਣ ਵਲ ਦੂਤ ਭੇਜ ਦਿੱਤਾ ਕਿ ਸੰਭਾ ਨੂੰ ਕੁੱਤੇ ਦੀ ਮੌਤੇ ਮਾਰੋ।੮।

ਜਬ ਹੀ ਫੌਜ ਸਤ੍ਰੁ ਕੀ ਧਈ। ਅਬਲਾ ਸਹਿਤ ਨ੍ਰਿਪਤਿ ਗਹਿ ਲਈ।
ਨਿਰਖਿ ਰੂਪ ਤਾ ਕੋ ਲਲਚਾਯੋ। ਭੋਗ ਕਰਨ ਤਾ ਸੌ ਚਿਤ ਭਾਯੋ। ੯।

*ਦੋਹਰਾ*

ਤਰੁਨ ਕਲਾ ਤਰੁਨੀ ਤਬੈ ਅਧਿਕ ਕਟਾਛ ਦਿਖਾਇ।
ਮੂੜ ਮੁਗਲ ਕੌ ਆਤਮਾ ਛਿਨ ਮੈ ਲਯੋ ਚੁਰਾਇ। ੧੦।

*ਚੌਪਈ*

ਅਧਿਕ ਕੈਫ ਤਬ ਤਾਹਿ ਪਿਵਾਈ। ਬਹੁ ਬਿਧਿ ਤਾਹਿ ਗਰੇ ਲਪਟਾਈ।
ਦੋਊ ਏਕ ਖਾਟ ਪਰ ਸੋਏ। ਮਨ ਕੇ ਮੁਗਲ ਸਗਲ ਦੁਖ ਖੋਏ। ੧੧।

*ਦੋਹਰਾ*

ਨਿਰਖਿ ਮੁਗਲ ਸੋਯੋ ਪਰਿਯੋ ਕਾਢਿ ਲਈ ਕਰਵਾਰਿ।
ਕਾਟਿ ਕੰਠ ਤਾ ਕੋ ਗਈ ਅਪਨੋ ਧਰਮ ਉਬਾਰਿ। ੧੨।
ਚੰਚਲਾਨ ਕੇ ਚਰਿਤ੍ਰ ਕੋ ਚੀਨਿ ਸਕਤ ਨਹਿ ਕੋਇ।
ਬ੍ਰਹਮ ਬਿਸਨ ਰੁਦ੍ਰਾਦਿ ਸਭ ਸੁਰ ਸੁਰਪਤਿ ਕੋਊ ਹੋਇ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੰਦਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੧੫। ੪੧੨੩। ਅਫਜੂੰ।*

*ਚੌਪਈ*

ਜੋਗੀ ਇਕ ਗਹਬਰ ਬਨ ਰਹਈ। ਚੇਟਕ ਨਾਥ ਤਾਹਿ ਜਗ ਕਹਈ।
ਏਕ ਪੁਰਖ ਪੁਰ ਤੇ ਨਿਤਿ ਖਾਵੈ। ਤਾ ਤੇ ਤ੍ਰਾਸ ਸਭਨ ਚਿਤ ਆਵੈ। ੧।

ਤਹਾ ਕਟਾਛਿ ਕੁਅਰਿ ਇਕ ਰਾਨੀ। ਜਾ ਕੀ ਪ੍ਰਭਾ ਨ ਜਾਤ ਬਖਾਨੀ।
ਸੁੰਦਰਿ ਸਕਲ ਜਗਤ ਤੇ ਰਹਈ। ਬੇਦ ਸਾਸਤ੍ਰ ਸਿੰਮ੍ਰਿਤ ਸਭ ਕਹਈ। ੨।

ਤਾ ਕੋ ਨਾਥ ਅਧਿਕ ਡਰੁ ਪਾਵੈ। ਏਕ ਪੁਰਖ ਤਿਹ ਨਿਤ ਖਵਾਵੈ।
ਚਿਤ ਕੇ ਬਿਖੈ ਤ੍ਰਾਸ ਅਤਿ ਧਰੈ। ਮੇਰੋ ਭਛ ਜੁਗਿਸ ਮਤਿ ਕਰੈ। ੩।

ਤਬ ਰਾਨੀ ਹਸਿ ਬਚਨ ਉਚਾਰੇ। ਸੁਨੁ ਰਾਜਾ ਪ੍ਰਾਨਨ ਤੇ ਪ੍ਯਾਰੇ।
ਐਸੋ ਜਤਨ ਕ੍ਯੋ ਨਹੀ ਕਰੀਯੈ। ਪ੍ਰਜਾ ਉਬਾਰਿ ਜੋਗਿਯਹਿ ਮਰੀਯੈ। ੪।

ਰਾਜਾ ਤਨ ਇਹ ਭਾਤਿ ਉਚਾਰਿਯੋ। ਅਭਰਨ ਸਕਲ ਅੰਗ ਮੈ ਧਾਰਿਯੋ।
ਬਲਿ ਕੀ ਬਹੁਤ ਸਮਗ੍ਰੀ ਲਈ। ਅਰਧ ਰਾਤ੍ਰੀ ਜੋਗੀ ਪਹਿ ਗਈ। ੫।

ਭਛ ਭੋਜ ਤਿਹ ਪ੍ਰਥਮ ਖਵਾਯੋ। ਅਧਿਕ ਮਦ੍ਯ ਲੈ ਬਹੁਰਿ ਪਿਵਾਯੋ।
ਬਹੁਰਿ ਆਪੁ ਹਸਿ ਬਚਨ ਉਚਾਰੇ। ਹੌ ਆਈ ਹਿਤ ਭਜਨ ਤਿਹਾਰੇ। ੬।

ਜਦੋਂ ਵੈਰੀ ਦੀ ਫ਼ੌਜ ਚੜ੍ਹ ਆਈ ਤਾਂ ਇਸਤਰੀ ਸਮੇਤ ਰਾਜੇ ਨੂੰ ਪਕੜ ਲਿਆ। (ਉਸ ਲੜਕੀ ਦਾ) ਰੂਪ ਵੇਖ ਕੇ ਵੈਰੀ ਵੀ ਲਲਚਾ ਗਿਆ ਅਤੇ ਉਸ ਨਾਲ ਭੋਗ ਕਰਨ ਲਈ ਮਨ ਵਿਚ ਸੋਚਣ ਲਗਾ।੯।

*ਦੋਹਰਾ*

ਤਦ ਤਰੁਨ ਕਲਾ ਨਾਂ ਦੀ ਇਸਤਰੀ ਨੇ ਉਸ ਨੂੰ ਬਹੁਤ ਅਧਿਕ ਹਾਵ ਭਾਵ ਵਿਖਾਏ ਅਤੇ ਮੂਰਖ ਮੁਗਲ ਦੀ ਆਤਮਾ ਨੂੰ ਛਿਣ ਭਰ ਵਿਚ ਚੁਰਾ ਲਿਆ।10।

*ਚੌਪਈ*

ਤਦ ਉਸ ਨੂੰ ਬਹੁਤ ਸ਼ਰਾਬ ਪਿਲਾਈ ਅਤੇ ਬਹੁਤ ਢੰਗ ਨਾਲ ਉਸ ਦੇ ਗਲੇ ਨਾਲ ਲਿਪਟੀ। ਦੋਵੇਂ ਇਕ ਮੰਜੀ ਉਤੇ ਸੁਤੇ ਅਤੇ ਮੁਗਲ ਨੇ ਆਪਣੇ ਮਨ ਦੇ ਸਾਰੇ ਦੁਖ ਖ਼ਤਮ ਕਰ ਦਿੱਤੇ।੧੧।

*ਦੋਹਰਾ*

ਮੁਗਲ ਨੂੰ ਸੁਤਾ ਹੋਇਆ ਵੇਖ ਕੇ (ਲੜਕੀ ਨੇ) ਤਲਵਾਰ ਕਢ ਲਈ ਅਤੇ ਉਸ ਦਾ ਗੱਲਾ ਕਟ ਕੇ ਆਪਣੇ ਧਰਮ ਨੂੰ ਬਚਾ ਕੇ ਚਲੀ ਗਈ।੧੨। ਇਸਤਰੀਆਂ ਦੇ ਚਰਿਤ੍ਰ ਨੂੰ ਕੋਈ ਵੀ ਸਮਝ ਨਹੀਂ ਸਕਿਆ, ਭਾਵੇਂ ਬ੍ਰਹਮਾ, ਵਿਸ਼ਣੂ, ਰੁਦ੍ਰ, ਸਾਰੇ ਦੇਵਤੇ ਅਤੇ ਇੰਦਰ ਵੀ ਕਿਉਂ ਨ ਹੋਵੇ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੧੫। ੪੧੨੩। ਚਲਦਾ।*

*ਚੌਪਈ*

ਇਕ ਜੋਗੀ ਸੰਘਣੇ ਬਨ ਵਿਚ ਰਹਿੰਦਾ ਸੀ। ਉਸ ਨੂੰ ਸਾਰੇ ਚੇਟਕ ਨਾਥ ਕਹਿੰਦੇ ਸਨ। (ਉਹ) ਸ਼ਹਿਰ ਦਾ ਇਕ ਬੰਦਾ ਰੋਜ਼ ਖਾਂਦਾ ਸੀ ਜਿਸ ਕਰ ਕੇ ਸਭ ਚਿਤ ਵਿਚ ਡਰਦੇ ਸਨ।੧।

ਉਥੇ ਇਕ ਕਟਾਛ ਕੁਅਰਿ ਨਾਂ ਦੀ ਰਾਣੀ ਸੀ ਜਿਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਉਹ ਸਾਰੇ ਸੰਸਾਰ ਵਿਚੋਂ ਸੋਹਣੀ ਸੀ ਅਤੇ ਵੇਦਾਂ, ਸ਼ਾਸਤ੍ਰਾਂ ਅਤੇ ਸਮ੍ਰਿਤੀਆਂ ਨੂੰ ਜਾਣਦੀ ਸੀ।੨।

ਉਸ ਦਾ ਪਤੀ (ਜੋਗੀ ਤੋਂ) ਬਹੁਤ ਡਰਦਾ ਸੀ। (ਇਸ ਲਈ) ਉਸ ਨੂੰ ਇਕ ਆਦਮੀ ਰੋਜ਼ ਖਵਾਂਦਾ ਸੀ। ਉਹ ਚਿਤ ਵਿਚ ਬਹੁਤ ਡਰ ਮੰਨਦਾ ਸੀ ਮਤਾਂ ਜੋਗੀ ਉਸ ਨੂੰ ਹੀ ਖਾ ਜਾਏ।੩।

ਤਦ ਰਾਣੀ ਨੇ ਹੱਸ ਕੇ ਕਿਹਾ ਹੇ ਪ੍ਰਾਣਾਂ ਤੋਂ ਪਿਆਰੇ ਰਾਜੇ! ਸੁਣੋ। ਅਜਿਹਾ ਯਤਨ ਕਿਉਂ ਨ ਕੀਤਾ ਜਾਏ ਕਿ ਜੋਗੀ ਨੂੰ ਮਾਰ ਕੇ ਪ੍ਰਜਾ ਨੂੰ ਬਚਾ ਲਿਆ ਜਾਏ।੪।

ਰਾਜੇ ਨੂੰ ਇਸ ਤਰ੍ਹਾਂ ਕਹਿ ਕੇ (ਉਸ ਨੇ) ਸਾਰੇ ਸ਼ਰੀਰ ਉਤੇ ਸੁੰਦਰ ਗਹਿਣੇ ਸਜਾ ਲਏ। ਬਲੀ ਦੀ ਬਹੁਤ ਸਾਮਗ੍ਰੀ ਲੈ ਲਈ ਅਤੇ ਅੱਧੀ ਰਾਤ ਨੂੰ ਜੋਗੀ ਕੋਲ ਗਈ।੫।

ਪਹਿਲਾਂ ਉਸ ਨੂੰ ਭੋਜਨ ਖਵਾਇਆ ਅਤੇ ਫਿਰ ਬਹੁਤ ਸ਼ਰਾਬ ਲੈ ਕੇ ਪਿਲਾਈ। ਫਿਰ ਆਪ ਹੱਸ ਕੇ ਕਹਿਣ ਲਗੀ ਕਿ ਮੈਂ ਤੇਰੇ ਨਾਲ ਭੋਗ ਕਰਨ ਲਈ ਆਈ ਹਾਂ।੬।

*ਦੋਹਰਾ*

ਜਿਹ ਬਿਧਿ ਤੁਮ ਭਛਤ ਪੁਰਖ ਸੋ ਮੁਹਿ ਪ੍ਰਥਮ ਬਤਾਇ।
ਬਹੁਰਿ ਅਧਿਕ ਰੁਚਿ ਮਾਨਿ ਕਰਿ ਭੋਗ ਕਰੋ ਲਪਟਾਇ। ੭।
ਜਬ ਜੋਗੀ ਐਸੇ ਸੁਨਿਯੋ ਫੂਲ ਗਯੋ ਮਨ ਮਾਹਿ।
ਆਜ ਬਰਾਬਰ ਸੁਖ ਕਹੂੰ ਪ੍ਰਿਥਵੀ ਤਲ ਮੈ ਨਾਹਿ। ੮।

*ਚੌਪਈ*

ਭਰਭਰਾਇ ਠਾਢਾ ਉਠ ਭਯੋ। ਰਾਨਿਯਹਿ ਸੰਗ ਆਪੁਨੇ ਲਯੋ।
ਗਹਿ ਬਹਿਯਾ ਮਨ ਮੈ ਹਰਖਾਯੋ। ਭੇਦ ਅਭੇਦ ਕਛੂ ਨਹਿ ਪਾਯੋ। ੯।

ਬਡੋ ਕਰਾਹ ਬਿਲੋਕਤ ਭਯੋ। ਸਾਤ ਭਾਵਰਨਿ ਤਾ ਪਰ ਲਯੋ।
ਰਾਨੀ ਪਕਰਿ ਤਾਹਿ ਤਹ ਡਾਰਿਯੋ। ਜੀਵਤ ਹੁਤੋ ਭੂੰਜਿ ਕਰਿ ਮਾਰਿਯੋ। ੧੦।

*ਦੋਹਰਾ*

ਆਪਨੋ ਆਪੁ ਬਚਾਇ ਕੈ ਭੂੰਨਿ ਜੋਗਿਯਹਿ ਦੀਨ।
ਲੀਨੀ ਪ੍ਰਜਾ ਉਬਾਰਿ ਕੈ ਚਰਿਤ ਚੰਚਲਾ ਕੀਨ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸੋਲਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੧੬। ੪੧੩੪। ਅਫਜੂੰ।*

*ਦੋਹਰਾ*

ਫੈਲਕੂਸ ਪਾਤਿਸਾਹ ਕੇ ਸੂਰ ਸਿਕੰਦਰ ਪੂਤ।
ਸੰਬਰਾਰਿ ਲਾਜਤ ਨਿਰਖਿ ਸੀਰਤਿ ਸੂਰਤਿ ਸਪੂਤ। ੧।

*ਚੌਪਈ*

ਰਾਜ ਸਾਜ ਜਬ ਹੀ ਤਿਨ ਧਰਿਯੋ। ਪ੍ਰਥਮ ਜੰਗ ਜੰਗਿਰ ਸੌ ਕਰਿਯੋ।
ਤਾ ਕੋ ਦੇਸ ਛੀਨਿ ਕਰਿ ਲੀਨੋ। ਨਾਮੁ ਸਿਕੰਦਰ ਸਾਹ ਕੋ ਕੀਨੋ। ੨।

ਬਹੁਰਿ ਸਾਹ ਦਾਰਾ ਕੌ ਮਾਰਿਯੋ। ਹਿੰਦੁਸਤਾ ਕੌ ਬਹੁਰਿ ਪਧਾਰਿਯੋ।
ਕਨਕਬਜਾ ਏਸ੍ਵਰ ਕੌ ਜਿਨਿਯੋ। ਸਾਮੁਹਿ ਭਯੋ ਤਾਹਿ ਤਿਹ ਝਿਨਿਯੋ। ੩।

*ਦੋਹਰਾ*

ਪ੍ਰਥਮ ਸੁਤਾ ਰੂਮੀਨ ਕੀ ਕੀਯੋ ਬ੍ਯਾਹ ਬਨਾਇ।
ਬਹੁਰਿ ਕਨੌਜਿਸ ਕੀ ਸੁਤਾ ਬਰੀ ਮ੍ਰਿਦੰਗ ਬਜਾਇ। ੪।

*ਅੜਿਲ*

ਬਹੁਰਿ ਦੇਸ ਨੈਪਾਲ ਪਯਾਨੋ ਤਿਨ ਕਿਯੋ।
ਕਸਤੂਰੀ ਕੇ ਮ੍ਰਿਗਨ ਬਹੁਤ ਬਿਧਿ ਗਹਿ ਲਿਯੋ।
ਬਹੁਰਿ ਬੰਗਾਲਾ ਕੀ ਦਿਸਿ ਆਪੁ ਪਧਾਰਿਯੋ।
ਹੋ ਆਨਿ ਮਿਲ੍ਯੋ ਸੋ ਬਚ੍ਯੋ ਅਰ੍ਯੋ ਤਿਹ ਮਾਰਿਯੋ। ੫।

*ਦੋਹਰਾ*

ਪਹਿਲਾਂ ਮੈਨੂੰ ਇਹ ਦਸੋ ਜਿਸ ਢੰਗ ਨਾਲ ਕਿ ਤੁਸੀਂ ਬੰਦੇ ਨੂੰ ਖਾਂਦੇ ਹੋ। ਫਿਰ ਬਹੁਤ ਰੁਚੀ ਪੂਰਵਕ ਮੇਰੇ ਨਾਲ ਲਿਪਟ ਕੇ ਭੋਗ ਕਰੋ।੭। ਜਦ ਜੋਗੀ ਨੇ ਇਸ ਤਰ੍ਹਾਂ ਸੁਣਿਆ, ਉਹ ਮਨ ਵਿਚ ਬਹੁਤ ਫੁਲ ਗਿਆ (ਅਤੇ ਕਹਿਣ ਲਗਾ ਕਿ) ਅਜ ਵਰਗਾ ਸੁਖ ਪ੍ਰਿਥਵੀ ਉਤੇ ਕਿਤੇ ਵੀ ਨਹੀਂ ਹੈ।੮।

*ਚੌਪਈ*

ਉਹ ਅਬੜਵਾਏ ਉਠ ਖੜੋਤਾ ਅਤੇ ਰਾਣੀ ਨੂੰ ਆਪਣੇ ਨਾਲ ਲੈ ਲਿਆ। (ਉਸ ਦੀ) ਬਾਂਹ ਪਕੜ ਕੇ ਮਨ ਵਿਚ ਬਹੁਤ ਪ੍ਰਸੰਨ ਹੋਇਆ। (ਪਰ ਉਸ ਨੇ) ਭੇਦ ਅਭੇਦ ਨੂੰ ਕੁਝ ਨ ਸਮਝਿਆ।੯।

(ਉਥੇ ਉਸ ਨੇ ਇਕ) ਵੱਡਾ ਸਾਰਾ ਕੜਾਹ ਵੇਖਿਆ ਅਤੇ ਉਸ ਦੇ ਸੱਤ ਫੇਰੇ ਲਏ। ਰਾਣੀ ਨੇ ਉਸ ਨੂੰ ਪਕੜ ਕੇ ਕੜਾਹੇ ਵਿਚ ਸੁਟ ਦਿੱਤਾ। ਜੀਉਂਦੇ ਨੂੰ ਹੀ ਭੁੰਨ ਕੇ ਮਾਰ ਦਿੱਤਾ।੧੦।

*ਦੋਹਰਾ*

ਆਪਣੇ ਆਪ ਨੂੰ ਬਚਾ ਕੇ (ਰਾਣੀ ਨੇ) ਜੋਗੀ ਨੂੰ ਭੁੰਨ ਦਿੱਤਾ। (ਇਸ ਤਰ੍ਹਾਂ) ਚਰਿਤ੍ਰ ਕਰ ਕੇ ਇਸਤਰੀ ਨੇ ਪ੍ਰਜਾ ਨੂੰ ਬਚਾ ਲਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੧੯। ੪੧੩੪। ਚਲਦਾ।*

*ਦੋਹਰਾ*

ਫੈਲਕੂਸ ਬਾਦਸ਼ਾਹ ਦਾ ਸਿਕੰਦਰ ਨਾਂ ਦਾ ਸੂਰਵੀਰ ਪੁੱਤਰ ਸੀ। ਉਸ ਸੁਪੁੱਤਰ ਦੀ ਸੀਰਤ ਅਤੇ ਸੂਰਤ ਨੂੰ ਵੇਖ ਕੇ ਕਾਮ ਦੇਵ ('ਸੰਬਰਾਰਿ') ਵੀ ਸ਼ਰਮਿੰਦਾ ਹੁੰਦਾ ਸੀ।੧।

*ਚੌਪਈ*

ਜਦੋਂ ਉਸ ਨੇ ਰਾਜ-ਪਾਟ ਸੰਭਾਲਿਆ, ਤਾਂ ਪਹਿਲੀ ਲੜਾਈ ਜੰਗਿਰ ਨਾਲ ਕੀਤੀ। ਉਸ ਦਾ ਦੇਸ਼ ਖੋਹ ਲਿਆ ਅਤੇ ਆਪਣਾ ਨਾਂ ਸਿਕੰਦਰ ਸ਼ਾਹ ਰਖਿਆ।੨।

ਫਿਰ ਉਸ ਨੇ ਦਾਰਾ ਬਾਦਸ਼ਾਹ ਨੂੰ ਮਾਰਿਆ ਅਤੇ ਮਗਰੋਂ ਹਿੰਦੁਸਤਾਨ ਵਲ ਚੜ੍ਹ ਆਇਆ। (ਪਹਿਲਾਂ) ਕਾਨਕੁਬਜ ਦੇ ਰਾਜੇ (ਜਾਂ ਐਸ਼ਵਰਜ) ਨੂੰ ਜਿਤਿਆ (ਅਤੇ ਜੋ ਵੀ) ਸਾਹਮਣੇ ਆਇਆ, ਉਸ ਨੂੰ ਪਛਾੜ ਦਿੱਤਾ।੩।

*ਦੋਹਰਾ*

ਪਹਿਲਾਂ ਰੂਮ ਦੇਸ (ਦੇ ਰਾਜੇ ਦੀ) ਲੜਕੀ ਨਾਲ ਵਿਆਹ ਕੀਤਾ ਅਤੇ ਫਿਰ ਨਗਾਰਾ ਵਜਾ ਕੇ ਕਨੌਜ ਦੇ ਰਾਜੇ ਦੀ ਧੀ ਨੂੰ ਵਿਆਹਿਆ।੪।

*ਅੜਿਲ*

ਫਿਰ ਉਹ ਨਿਪਾਲ ਦੇਸ ਵਲ ਚਲਾ ਗਿਆ ਅਤੇ ਬਹੁਤ ਢੰਗਾਂ ਨਾਲ ਕਸਤੂਰੀ ਵਾਲੇ ਹਿਰਨਾਂ ਨੂੰ ਪਕੜ ਲਿਆ। ਫਿਰ ਆਪ ਬੰਗਾਲ ਵਲ ਚਲਾ ਗਿਆ। (ਉਸ ਨੂੰ) ਜੋ ਆ ਕੇ ਮਿਲ ਪਿਆ, ਉਹ ਬਚ ਗਿਆ ਅਤੇ ਜੋ ਅੜਿਆ, ਉਹ ਮਾਰ ਦਿੱਤਾ।੫।

ਜੀਤ ਬੰਗਾਲਾ ਛਾਜ ਕਰਨ ਪਰ ਧਾਇਯੋ।
ਤਿਨੋ ਜੀਤਿ ਨਾਗਰ ਪਰ ਅਧਿਕ ਰਿਸਾਇਯੋ।
ਏਕਪਾਦ ਬਹੁ ਹਨੈ ਸੂਰ ਸਾਵਤ ਬਨੇ।
ਹੋ ਜੀਤਿ ਪੂਰਬਹਿ ਕਿਯੋ ਪਯਾਨੋ ਦਛਿਨੇ। ੬।

*ਛਪੈ ਛੰਦ*

ਝਾਰਿ ਖੰਡਿਯਨ ਝਾਰਿ ਚਮਕਿ ਚਾਦਿਯਨ ਸੰਘਾਰਿਯੋ।
ਬਿਦ੍ਰਭ ਦੇਸਿਯਨ ਬਾਰਿ ਖੰਡ ਬੁੰਦੇਲ ਬਿਦਾਰਿਯੋ।
ਖੜਗ ਪਾਨ ਗਹਿ ਖੇਤ ਖੁਨਿਸ ਖੰਡਿਸਨ ਬਿਹੰਡਿਯੋ।
ਪੁਨਿ ਮਾਰਾਸਟ੍ਰ ਤਿਲੰਗ ਦ੍ਰੌੜ ਤਿਲ ਤਿਲ ਕਰਿ ਖੰਡਿਯੋ।
ਨ੍ਰਿਪ ਸੂਰਬੀਰ ਸੁੰਦਰ ਸਰਸ ਮਹੀ ਦਈ ਮਹਿ ਇਸਨ ਗਹਿ।
ਦਛਨਹਿ ਜੀਤਿ ਪਟਨ ਉਪਟਿਸੁ ਕਿਯ ਪਯਾਨ ਪੁਨਿ ਪਸਚਮਹਿ। ੭।

*ਅੜਿਲ*

ਬਰਬਰੀਨ ਕੌ ਜੀਤਿ ਬਾਹੁ ਸਾਲੀਨ ਬਿਹੰਡਿਯੋ।
ਗਰਬ ਅਰਬ ਕੋ ਦਾਹਿ ਸਰਬ ਦਰਬਿਨ ਕੋ ਦੰਡਿਯੋ।
ਅਰਬ ਖਰਬ ਰਿਪੁ ਚਰਬਿ ਜਰਬਿ ਛਿਨ ਇਕ ਮੈ ਮਾਰੇ।
ਹੋ ਹਿੰਗੁਲਾਜ ਹਬਸੀ ਹਰੇਵ ਹਲਬੀ ਹਨਿ ਡਾਰੇ। ੮।

ਮਗਰਬੀਨ ਕੋ ਜੀਤਿ ਸਰਬ ਗਰਬਿਨ ਕੋ ਮਾਰਿਯੋ।
ਸਰਬ ਚਰਬਿਯਨ ਚਰਬਿ ਗਰਬਿ ਗਜਨੀ ਕੋ ਗਾਰਿਯੋ।
ਮਾਲਨੇਰ ਮੁਲਤਾਨ ਮਾਲਵਾ ਬਸਿ ਕਿਯੋ।
ਹੋ ਦੁੰਦਭਿ ਜੀਤ ਪ੍ਰਤੀਚੀ ਦਿਸਿ ਜੈ ਕੋ ਦਿਯੋ। ੯।

*ਦੋਹਰਾ*

ਤੀਨਿ ਦਿਸਾ ਕੋ ਜੀਤਿ ਕੈ ਉਤਰ ਕਿਯੋ ਪਯਾਨ।
ਸਭ ਦੇਸੀ ਰਾਜਾਨ ਲੈ ਦੈ ਕੈ ਜੀਤ ਨਿਸਾਨ। ੧੦।
ਦੇਸ ਦੇਸ ਕੇ ਏਸ ਸਭ ਅਪਨੀ ਅਪਨੀ ਸੈਨ।
ਜੋਰਿ ਸਿਕੰਦਰਿ ਸੇ ਚੜੇ ਸੂਰ ਸਰਸ ਸਭ ਐਨ। ੧੧।

*ਭੁਜੰਗ ਛੰਦ*

ਚੜੇ ਉਤਰਾ ਪੰਥ ਕੇ ਬੀਰ ਭਾਰੇ। ਬਜੇ ਘੋਰ ਬਾਦਿਤ੍ਰ ਭੇਰੀ ਨਗਾਰੇ।
ਪ੍ਰਿਥੀ ਚਾਲ ਕੀਨੋ ਦਸੋ ਨਾਗ ਭਾਗੇ। ਭਯੋ ਸੋਰ ਭਾਰੋ ਮਹਾ ਰੁਦ੍ਰ ਜਾਗੇ। ੧੨।

*ਚੌਪਈ*

ਪ੍ਰਥਮਹਿ ਜਾਇ ਬਲਖ ਕੌ ਮਾਰਿਯੋ। ਸਹਿਰ ਬੁਖਾਰਾ ਬਹੁਰਿ ਉਜਾਰਿਯੋ।
ਤਿਬਿਤ ਜਾਇ ਤਲਬ ਕੌ ਦੀਨੋ। ਜੀਤਿ ਦੇਸ ਅਪਨੇ ਬਸਿ ਕੀਨੋ। ੧੩।

ਬੰਗਾਲ ਨੂੰ ਜਿਤ ਕੇ ਫਿਰ 'ਛਾਜ ਕਰਨ' ਉਤੇ ਹਮਲਾ ਕੀਤਾ। ਉਨ੍ਹਾਂ ਨੂੰ ਜਿਤ ਕੇ ਫਿਰ ਨਾਗਰ (ਨਾਗ) ਦੇਸ਼ ਉਤੇ ਬਹੁਤ ਰੋਹ ਵਿਚ ਆਇਆ। (ਫਿਰ) ਏਕਪਾਦ (ਕੇਰਲ) ਪ੍ਰਦੇਸ ਵਿਚ ਬਹੁਤ ਸਾਰੇ ਸਾਮੰਤ ਅਤੇ ਸੂਰਮੇ ਮਾਰ ਦਿੱਤੇ। (ਇਸ ਤਰ੍ਹਾਂ) ਪੂਰਬ ਨੂੰ ਜਿਤ ਕੇ ਦੱਖਣ ਵਲ ਚਲ ਪਿਆ।੬।

*ਛਪੈ ਛੰਦ*

ਝਾੜ ਖੰਡ ਦੇ ਰਹਿਣ ਵਾਲਿਆਂ ਨੂੰ ਝਾੜਿਆ ਅਤੇ ਫਿਰ ਕ੍ਰੋਧਿਤ ਹੋ ਕੇ ਚਾਂਦ ਨਗਰ ਵਾਲਿਆਂ ਨੂੰ ਮਾਰ ਦਿੱਤਾ। (ਫਿਰ) ਬਿਦ੍ਰਭ ਦੇਸ਼ ਵਾਸੀਆਂ ਨੂੰ ਸਾੜ ਕੇ, ਬੁੰਦੇਲ ਖੰਡ (ਦੇ ਸੂਰਮਿਆਂ) ਨੂੰ ਨਸ਼ਟ ਕਰ ਦਿੱਤਾ। ਹੱਥ ਵਿਚ ਤਲਵਾਰ ਲੈ ਕੇ, ਯੁੱਧ-ਭੂਮੀ ਵਿਚ ਕ੍ਰੋਧਿਤ ਹੋ ਕੇ ਖੜਗਧਾਰੀਆਂ ਨੂੰ ਸੰਘਾਰ ਦਿੱਤਾ। ਫਿਰ ਮਹਾਰਾਸ਼ਟਰ, ਤਿਲੰਗ, ਦ੍ਰੜਾਵੜ (ਦੇਸ ਵਾਸੀਆਂ ਨੂੰ) ਤਿਲ ਤਿਲ ਕਰ ਕੇ ਕਟ ਸੁਟਿਆ। ਜਿਹੜੇ ਬਹੁਤ ਸੁੰਦਰ ਸੂਰਵੀਰ ਰਾਜੇ ਸਨ, (ਉਨ੍ਹਾਂ ਤੋਂ) ਧਰਤੀ ਲੈ ਕੇ ਫਿਰ ਵਾਪਸ ਕਰ ਦਿੱਤੀ। ਦੱਖਣ ਦਿਸ਼ਾ ਨੂੰ ਜਿਤ ਕੇ ਅਤੇ 'ਪਟਨ' (ਨਗਰ) ਬਰਬਾਦ ਕਰ ਕੇ ਫਿਰ ਪੱਛਮ ਦਿਸ਼ਾ ਵਲ ਧਾਵਾ ਕੀਤਾ।੭।

*ਅੜਿਲ*

ਬਰਬਰ ਦੇਸ਼ ਵਾਲਿਆਂ ਨੂੰ ਜਿਤ ਕੇ (ਫਿਰ) ਸ਼ਾਲੀਵਾਹਨ ਦੇਸ਼ ਵਾਲਿਆਂ ਦਾ ਵਿਨਾਸ਼ ਕੀਤਾ। (ਫਿਰ) ਅਰਬ ਦੇਸ਼ ਦੀ ਹੈਂਕੜ ਨੂੰ ਸਾੜ ਫੂਕ ਕੇ ਧਨਵਾਨਾਂ ('ਦਰਬਿਨ') ਨੂੰ ਦੰਡ ਦਿੱਤਾ। ਫਿਰ ਬੇਗਿਣਤ ਵੈਰੀਆਂ ਨੂੰ ਚਬ ਲਿਆ ਅਤੇ ਦੁਖ ਦੇ ਕੇ ('ਜਰਬਿ' ਸੱਟਾਂ ਮਾਰ ਕੇ) ਛਿਣ ਵਿਚ ਮਾਰ ਦਿੱਤਾ। ਫਿਰ ਹਿੰਗਲਾਜ ਦੇਸ, ਹਬਸ਼ ਦੇਸ, ਹਰੇਵ ਦੇਸ ਅਤੇ ਹਲਬ ਦੇਸ਼ ਵਾਲਿਆਂ ਨੂੰ ਮਾਰ ਦਿੱਤਾ।੮।

ਫਿਰ ਪੱਛਮ ਨੂੰ ਜਿਤ ਕੇ ਸਾਰਿਆਂ ਹੰਕਾਰੀਆਂ ਨੂੰ ਮਾਰ ਦਿੱਤਾ। ਸਾਰੇ ਸ਼ਕਤੀਵਰਾਂ ਨੂੰ ਚਬਿਆ ਅਤੇ ਗਜ਼ਨੀ ਦੇ ਗਰਬ ਨੂੰ ਨਸ਼ਟ ਕੀਤਾ। (ਫਿਰ) ਮਾਲਨੇਰ, ਮੁਲਤਾਨ ਅਤੇ ਮਾਲਵਾ ਦੇਸ਼ ਨੂੰ ਵਸ ਵਿਚ ਕੀਤਾ। (ਇਸ ਤਰ੍ਹਾਂ) ਪੱਛਮ ਦਿਸ਼ਾ ਨੂੰ ਜਿਤ ਕੇ 'ਜੈ' ਦਾ ਨਗਾਰਾ ਵਜਾਇਆ।੯।

*ਦੋਹਰਾ*

ਤਿੰਨ ਦਿਸ਼ਾਵਾਂ ਨੂੰ ਜਿਤ ਕੇ ਉੱਤਰ ਦਿਸ਼ਾ ਵਲ ਪ੍ਰਸਥਾਨ ਕੀਤਾ। ਸਭ ਦੇਸਾਂ ਦੇ ਰਾਜਿਆਂ ਨੂੰ ਜਿਤ ਦੇ ਧੌਂਸੇ ਪ੍ਰਦਾਨ ਕਰ ਕੇ ਨਾਲ ਲੈ ਲਿਆ।੧੦। ਦੇਸ਼ਾਂ ਦੇਸ਼ਾਂ ਦੇ ਸਾਰੇ ਸੂਰਬੀਰ ਅਤੇ ਸੁੰਦਰਤਾ ਦੇ ਪੁੰਜ ਰਾਜੇ ਆਪਣੀ ਆਪਣੀ ਸੈਨਾ ਇਕੱਠੀ ਕਰ ਕੇ ਸਿਕੰਦਰ ਦੇ ਨਾਲ ਚੜ੍ਹ ਪਏ।੧੧।

*ਭੁਜੰਗ ਛੰਦ*

ਉਤਰ ਦਿਸ਼ਾ ਦੇ ਸਾਰੇ ਮਹਾਨ ਸੂਰਮੇ ਚੜ੍ਹ ਪਏ ਅਤੇ ਭਾਰੀ ਜੰਗੀ ਵਾਜੇ ਵਜਣ ਲਗ ਪਏ। ਪ੍ਰਿਥਵੀ ਡੋਲਣ ਲਗ ਗਈ ਅਤੇ ਦਸਾਂ ਦਿਸ਼ਾਵਾਂ ਦੇ ਹਾਥੀ ('ਨਾਗ') ਭਜ ਗਏ। ਬਹੁਤ ਅਧਿਕ ਸ਼ੋਰ ਹੋਇਆ (ਜਿਸ ਕਰ ਕੇ) ਮਹਾ ਰੁਦ੍ਰ ਦੀ ਸਮਾਧੀ ਖੁਲ੍ਹ ਗਈ।੧੨।

*ਚੌਪਈ*

ਪਹਿਲਾਂ ਬਲਖ ਦੇਸ਼ ਨੂੰ ਜਾ ਕੇ ਮਾਰਿਆ। ਫਿਰ ਬੁਖਾਰਾ ਸ਼ਹਿਰ ਨੂੰ ਉਜਾੜਿਆ। ਤਿਬਤ ਦੇਸ਼ ਵਿਚ ਪਹੁੰਚ ਕੇ ਸਦਾ ਦਿੱਤਾ (ਭਾਵ ਵੰਗਾਰਿਆ) ਅਤੇ ਉਸ ਦੇਸ਼ ਨੂੰ ਜਿਤ ਕੇ ਆਪਣੇ ਅਧੀਨ ਕਰ ਲਿਆ।੧੩।

*ਅੜਿਲ*

ਕਾਸਮੀਰ ਕਸਿਕਾਰ ਕਬੁਜ ਕਾਬਲ ਕੌ ਕੀਨੋ।
ਕਸਟਵਾਰ ਕੁਲੂ ਕਲੂਰ ਕੈਠਲ ਕਹ ਲੀਨੋ।
ਕਾਂਬੋਜ ਕਿਲਮਾਕ ਕਠਿਨ ਪਲ ਮੈ ਕਟਿ ਡਾਰੇ।
ਹੋ ਕੋਟਿ ਚੀਨ ਕੇ ਕਟਕ ਹਨੇ ਕਰਿ ਕੋਪ ਕਰਾਰੇ। ੧੪।

*ਦੋਹਰਾ*

ਬਹੁਰਿ ਚੀਨ ਮਾਚੀਨ ਕੀ ਦਿਸਿ ਕੌ ਕਿਯੋ ਪਯਾਨ।
ਲੈ ਲੌਡੀ ਰਾਜਾ ਮਿਲਿਯੋ ਸਾਹ ਸਿਕੰਦਰਹਿ ਆਨਿ। ੧੫।
ਜੀਤਿ ਚੀਨ ਮਾਚੀਨ ਕੌ ਬਸਿ ਕੀਨੀ ਦਿਸਿ ਚਾਰਿ।
ਬਹੁਰਿ ਸਮੁੰਦ ਮਾਪਨ ਨਿਮਿਤ ਮਨ ਮੈ ਕੀਯੋ ਬੀਚਾਰਿ। ੧੬।

*ਅੜਿਲ*

ਵ੍ਲੰਦੇਜਿਯਨ ਜੀਤਿ ਅੰਗਰੇਜਿਯਨ ਕੌ ਮਾਰਿਯੋ।
ਮਛਲੀ ਬੰਦਰ ਮਾਰਿ ਬਹੁਰਿ ਹੁਗਲਿਯਹਿ ਉਜਾਰਿਯੋ।
ਕੋਕ ਬੰਦਰ ਕੌ ਜੀਤਿ ਗੁਆ ਬੰਦਰ ਹੂੰ ਲੀਨੋ।
ਹੋ ਹਿਜਲੀ ਬੰਦਰ ਜਾਇ ਬਿਜੈ ਦੁੰਦਭਿ ਕਹ ਦੀਨੋ। ੧੭।

ਸਾਤ ਸਮੁੰਦ੍ਰਨ ਮਾਪਿ ਪ੍ਰਿਥੀ ਤਲ ਕੌ ਗਯੋ।
ਜੀਤਿ ਰਸਾਤਲ ਸਾਤ ਸ੍ਵਰਗ ਕੋ ਮਗ ਲਿਯੋ।
ਇੰਦ੍ਰ ਸਾਥ ਹੂੰ ਲਰਿਯੋ ਅਧਿਕ ਰਿਸਿ ਠਾਨਿ ਕੈ।
ਹੋ ਬਹੁਰਿ ਪ੍ਰਿਥੀ ਤਲ ਮਾਝ ਪ੍ਰਗਟਿਯੋ ਆਨਿ ਕੈ। ੧੮।

*ਦੋਹਰਾ*

ਲੋਕ ਚੌਦਹੂੰ ਬਸਿ ਕੀਏ ਜੀਤਿ ਪ੍ਰਿਥੀ ਸਭ ਲੀਨ।
ਬਹੁਰਿ ਰੂਸ ਕੇ ਦੇਸ ਕੀ ਓਰ ਪਯਾਨੋ ਕੀਨ। ੧੯।

*ਚੌਪਈ*

ਬੀਰਜ ਸੈਨ ਰੂਸ ਕੋ ਰਾਜਾ। ਜਾ ਤੇ ਮਹਾ ਰੁਦ੍ਰ ਸੋ ਭਾਜਾ।
ਜਬ ਤਿਨ ਸੁਨ੍ਯੋ ਸਿਕੰਦਰ ਆਯੋ। ਆਨਿ ਅਗਮਨੈ ਜੁਧ ਮਚਾਯੋ। ੨੦।

ਤਹਾ ਯੁਧ ਗਾੜੋ ਅਤਿ ਮਾਚਿਯੋ। ਬਿਨੁ ਬ੍ਰਿਣ ਏਕ ਸੁਭਟ ਨਹਿ ਬਾਚਿਯੋ।
ਹਾਰਿ ਪਰੇ ਇਕ ਜਤਨ ਬਨਾਯੋ। ਦੈਤ ਹੁਤੋ ਇਕ ਤਾਹਿ ਬੁਲਾਯੋ। ੨੧।

*ਦੋਹਰਾ*

ਕੁਹਨ ਪੋਸਤੀ ਤਨ ਧਰੇ ਆਵਤ ਭਯੋ ਬਜੰਗ।
ਜਨੁਕ ਲਹਿਰ ਦਰਿਯਾਵ ਤੇ ਨਿਕਸਿਯੋ ਬਡੋ ਨਿਹੰਗ। ੨੨।

*ਅੜਿਲ*

ਕਸ਼ਮੀਰ, ਕਾਸ਼ਗਾਰ, ਕੰਬੋਜ, ਕਾਬਲ, ਕਸਟਵਾਰ, ਕੁਲੂ, ਕਲੂਰ, ਕੈਠਲ (ਕੈਥਲ) ਆਦਿ ਨੂੰ ਪ੍ਰਾਪਤ ਕੀਤਾ। ਕੰਬੋਜ, ਕਿਲਮਾਕ ਆਦਿ ਕਠੋਰ (ਸੂਰਮਿਆਂ) ਨੂੰ ਪਲਾਂ ਵਿਚ ਕਟ ਸੁਟਿਆ ਅਤੇ ਬਹੁਤ ਕ੍ਰੋਧ ਵਿਚ ਆ ਕੇ ਚੀਨ ਦੀ ਬੇਸ਼ੁਮਾਰ ਫ਼ੌਜ ਮਾਰ ਦਿੱਤੀ।੧੪।

*ਦੋਹਰਾ*

ਫਿਰ ਚੀਨ ਮਾਚੀਨ ਦੀ ਦਿਸ਼ਾ ਵਲ ਪ੍ਰਸਥਾਨ ਕੀਤਾ। ਅਗੋਂ (ਉਥੋਂ ਦਾ) ਰਾਜਾ ਸਿਕੰਦਰ ਸ਼ਾਹ ਨੂੰ ਲੌਂਡੀ (ਲੜਕੀ) ਲੈ ਕੇ ਆ ਮਿਲਿਆ।੧੫। ਚੀਨ ਮਾਚੀਨ ਨੂੰ ਜਿਤ ਕੇ ਚਾਰੇ ਦਿਸ਼ਾਵਾਂ ਵਸ ਵਿਚ ਕਰ ਲਈਆਂ। ਫਿਰ ਸਮੁੰਦਰ ਨੂੰ ਮਾਪਣ ਲਈ (ਭਾਵ ਜਿਤਣ ਲਈ) ਮਨ ਵਿਚ ਵਿਚਾਰ ਕੀਤਾ।੧੬।

*ਅੜਿਲ*

ਵਲੰਦੇਜੀਆਂ ਨੂੰ ਜਿਤ ਕੇ ਅੰਗ੍ਰੇਜ਼ਾਂ ਨੂੰ ਮਾਰਿਆ। ਮੱਛਲੀ ਬੰਦਰ ਨੂੰ ਜਿਤ ਕੇ ਫਿਰ ਹੁਗਲੀ ਬੰਦਰ ਨੂੰ ਉਜਾੜਿਆ। ਕੋਕ ਬੰਦਰ ਨੂੰ ਜਿਤ ਕੇ ਫਿਰ ਗੁਆ ਬੰਦਰ ਨੂੰ ਅਧੀਨ ਕੀਤਾ। (ਫਿਰ) ਹਿਜਲੀ ਬੰਦਰ ਵਿਚ ਜਾ ਕੇ ਜਿਤ ਦਾ ਧੌਂਸਾ ਵਜਾਇਆ।੧੭।

ਸੱਤ ਸਮੁੰਦਰਾਂ ਨੂੰ ਪਾਰ ਕਰ ਕੇ ਫਿਰ ਪਾਤਾਲ ਲੋਕ ('ਪ੍ਰਿਥੀ ਤਲ') ਵਿਚ ਗਿਆ। ਸੱਤ ਪਾਤਾਲਾਂ ਨੂੰ ਜਿਤ ਕੇ ਸਵਰਗ ਦਾ ਰਾਹ ਪਕੜਿਆ। ਇੰਦਰ ਨਾਲ ਬਹੁਤ ਕ੍ਰੋਧ ਕਰ ਕੇ ਲੜਿਆ। ਫਿਰ ਪ੍ਰਿਥਵੀ ਤਲ ਵਿਚ ਆ ਪ੍ਰਗਟ ਹੋਇਆ।੧੮।

*ਦੋਹਰਾ*

ਸਾਰੀ ਪ੍ਰਿਥਵੀ ਨੂੰ ਜਿਤ ਕੇ ਚੌਦਾਂ ਲੋਕਾਂ ਨੂੰ ਵਸ ਵਿਚ ਕੀਤਾ। ਫਿਰ ਰੂਸ ਦੇਸ ਵਲ ਪ੍ਰਸਥਾਨ ਕੀਤਾ।੧੯।

*ਚੌਪਈ*

ਬੀਰਜ ਸੈਨ ਰੂਸ ਦਾ ਰਾਜਾ ਸੀ ਜਿਸ ਤੋਂ ਮਹਾ ਰੁਦ੍ਰ ਵਰਗਾ ਵੀ ਭਜ ਗਿਆ ਸੀ। ਜਦ ਉਸ ਨੇ ਸੁਣਿਆ ਕਿ ਸਿਕੰਦਰ ਆਇਆ ਹੈ ਤਾਂ ਉਸ ਨੇ ਅਗੇ ਵੱਧ ਕੇ ਯੁੱਧ ਮਚਾ ਦਿੱਤਾ।੨੦।

ਉਥੇ ਬਹੁਤ ਘਮਸਾਨ ਯੁੱਧ ਹੋਇਆ ਅਤੇ ਬਿਨਾ ਜ਼ਖ਼ਮ ਲਗੇ ਇਕ ਸੂਰਮਾ ਵੀ ਨ ਬਚਿਆ। (ਜਦੋਂ ਉਹ ਸਾਰੇ) ਹਾਰਨ ਲਗੇ ਤਾਂ ਇਕ ਯਤਨ ਕੀਤਾ। (ਉਥੇ) ਇਕ ਦੈਂਤ ਹੁੰਦਾ ਸੀ, ਉਸ ਨੂੰ ਬੁਲਾਇਆ।੨੧।

*ਦੋਹਰਾ*

ਪੁਰਾਣੀ ('ਕੁਹਨ') ਪੋਸਤੀਨ ਸ਼ਰੀਰ ਉਤੇ ਧਾਰਨ ਕੀਤੇ ਹੋਇਆਂ (ਉਹ ਦੈਂਤ) ਜੰਗ ਕਰਨ ਲਈ ਆ ਗਿਆ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦਰਿਆ ਦੀ ਲਹਿਰ ਤੋਂ ਕੋਈ ਵੱਡਾ ਮਗਰਮਛ ਨਿਕਲਿਆ ਹੋਵੇ।੨੨।

*ਚੌਪਈ*

ਜੋ ਕਬਹੂੰ ਕਰ ਕੋ ਬਲ ਕਰੈ। ਹਾਥ ਭਏ ਹੀਰਾ ਮਲਿ ਡਰੈ।
ਜਹਾ ਕੂਦਿ ਕਰਿ ਕੋਪ ਦਿਖਾਵੈ। ਤੌਨੈ ਠੌਰ ਕੂਪ ਪਰਿ ਜਾਵੈ। ੨੩।

*ਦੋਹਰਾ*

ਏਕ ਗਦਾ ਕਰ ਮੈ ਧਰੈ ਔਰਨ ਫਾਸੀ ਪ੍ਰਾਸ।
ਪਾਚ ਸਹਸ੍ਰ ਸ੍ਵਾਰ ਤੇ ਮਾਰਤ ਤਾ ਕੌ ਤ੍ਰਾਸੁ। ੨੪।

*ਚੌਪਈ*

ਜਾ ਕੌ ਐਚ ਗਦਾ ਕੀ ਮਾਰੈ। ਤਾ ਕੋ ਮੂੰਡ ਫੋਰ ਹੀ ਡਾਰੈ।
ਰਿਸ ਭਰਿ ਪਵਨ ਬੇਗਿ ਜ੍ਯੋ ਧਾਵੈ। ਪਤ੍ਰਨ ਜ੍ਯੋ ਛਤ੍ਰਿਯਨ ਭਜਾਵੈ। ੨੫।

ਭਾਤਿ ਭਾਤਿ ਤਿਨ ਬੀਰ ਖਪਾਏ। ਮੋ ਪਹਿ ਤੇ ਨਹਿ ਜਾਤ ਗਨਾਏ।
ਜੌ ਤਿਨ ਕੇ ਨਾਮਨ ਹ੍ਯਾ ਧਰਿਯੈ। ਏਕ ਗ੍ਰੰਥ ਇਨਹੀ ਕੋ ਭਰਿਯੈ। ੨੬।

ਮਤ ਕਰੀ ਤਾ ਕੇ ਪਰ ਡਾਰਿਯੋ। ਸੋ ਤਿਨ ਐਚ ਗਦਾ ਸੋ ਮਾਰਿਯੋ।
ਜੋ ਕੋਊ ਸੁਭਟ ਤਵਨ ਪਰ ਧਾਵੈ। ਏਕ ਚੋਟ ਜਮ ਲੋਕ ਪਠਾਵੈ। ੨੭।

ਰਨ ਤੇ ਏਕ ਪੈਗ ਨਹਿ ਭਾਜੈ। ਠਾਢੋ ਬੀਰ ਖੇਤ ਮੈ ਗਾਜੈ।
ਅਧਿਕ ਰਾਵ ਰਾਜਨ ਕੌ ਮਾਰਿਯੋ। ਕਾਪਿ ਸਿਕੰਦਰ ਮੰਤ੍ਰ ਬਿਚਾਰਿਯੋ। ੨੮।

*ਦੋਹਰਾ*

ਸ੍ਰੀ ਦਿਨਨਾਥ ਮਤੀ ਤਰੁਨਿ ਸਾਹ ਚੀਨ ਕੇ ਦੀਨ।
ਸੋ ਤਾ ਪਰ ਧਾਵਤ ਭਈ ਭੇਸ ਪੁਰਖ ਕੋ ਕੀਨ। ੨੯।

*ਚੌਪਈ*

ਪਹਿਲੇ ਤੀਰ ਤਵਨ ਕੌ ਮਾਰੈ। ਬਰਛਾ ਬਹੁਰਿ ਕੋਪ ਤਨ ਝਾਰੈ।
ਤਮਕਿ ਤੇਗ ਕੋ ਘਾਇ ਪ੍ਰਹਾਰਿਯੋ। ਗਿਰਿਯੋ ਭੂਮਿ ਜਾਨੁ ਹਨਿ ਡਾਰਿਯੋ। ੩0।

ਭੂ ਪਰ ਗਿਰਿਯੋ ਠਾਢਿ ਉਠਿ ਭਯੋ। ਤਾ ਕੌ ਪਕਰਿ ਕੰਠ ਤੇ ਲਯੋ।
ਸੁੰਦਰ ਬਦਨ ਅਧਿਕ ਤਿਹ ਚੀਨੋ। ਮਾਰਿ ਨ ਦਈ ਰਾਖਿ ਤਿਹ ਲੀਨੋ। ੩੧।

ਤਾ ਕਹ ਪਕਰਿ ਰੁਸਿਯਨ ਦਯੋ। ਆਪੁ ਉਦਿਤ ਰਨ ਕੋ ਪੁਨਿ ਭਯੋ।
ਭਾਤਿ ਭਾਤਿ ਅਰਿ ਅਮਿਤ ਸੰਘਾਰੈ। ਜਨੁ ਦ੍ਰੁਮ ਪਵਨ ਪ੍ਰਚੰਡ ਉਖਾਰੈ। ੩੨।

*ਚੌਪਈ*

ਜੇ ਉਹ ਕਦੇ ਹੱਥ ਦਾ ਜ਼ੋਰ ਲਗਾਂਦਾ ਤਾਂ ਹੱਥਾਂ ਨਾਲ ਹੀਰਾ ਮਸਲ ਦਿੰਦਾ। ਜਿਥੇ ਕੁਦ ਕੇ ਕ੍ਰੋਧ ਪ੍ਰਗਟ ਕਰਦਾ, ਉਥੇ ਡੂੰਘਾ ਟੋਆ ਪੈ ਜਾਂਦਾ।੨੩।

*ਦੋਹਰਾ*

(ਉਸ ਨੇ) ਇਕ ਹੱਥ ਵਿਚ ਗਦਾ ਧਾਰਨ ਕੀਤਾ ਹੋਇਆ ਸੀ ਅਤੇ ਹੋਰਨਾਂ ਵਿਚ ਫਾਹੀ ਅਤੇ ਕੁਹਾੜਾ (ਪਕੜਿਆ ਹੋਇਆ ਸੀ)। ਉਸ ਦਾ (ਕੇਵਲ) ਡਰ ਹੀ ਪੰਜ ਹਜ਼ਾਰ ਸਿਪਾਹੀਆਂ ਨੂੰ ਮਾਰ ਦਿੰਦਾ ਸੀ।੨੪।

*ਚੌਪਈ*

ਜਿਸ ਨੂੰ ਖਿਚ ਕੇ ਗਦਾ ਮਾਰਦਾ ਸੀ, ਉਸ ਦਾ ਸਿਰ ਫੋੜ ਦਿੰਦਾ ਸੀ। ਜਦੋਂ ਕ੍ਰੋਧ ਨਾਲ ਭਰ ਕੇ ਹਵਾ ਵਾਂਗ ਚਲਦਾ ਸੀ, ਤਾਂ ਪੱਤਰਾਂ ਵਾਂਗ ਛਤ੍ਰੀਆਂ ਨੂੰ ਭਜਾ ਦਿੰਦਾ ਸੀ (ਭਾਵ ਉਡਾ ਲੈ ਜਾਂਦਾ ਸੀ)।੨੫।

ਉਸ ਨੇ ਭਾਂਤ ਭਾਂਤ ਦੇ ਸੂਰਮੇ ਖਪਾ ਦਿੱਤੇ ਸਨ, ਜਿਨ੍ਹਾਂ ਦੀ ਗਿਣਤੀ ਮੇਰੇ ਪਾਸੋਂ ਨਹੀਂ ਕੀਤੀ ਜਾ ਸਕਦੀ। ਜੇ ਉਨ੍ਹਾਂ ਦੇ ਨਾਂਵਾਂ ਨੂੰ ਇਥੇ ਲਿਖਾਂ ਤਾਂ ਇਕ ਗ੍ਰੰਥ ਇਨ੍ਹਾਂ ਨਾਲ ਹੀ ਭਰ ਜਾਏਗਾ।੨੬।

ਉਸ ਉਤੇ ਇਕ ਮਸਤ ਹਾਥੀ ('ਕਰੀ') ਛਡਿਆ ਗਿਆ। ਉਸ ਨੂੰ ਉਸ ਨੇ ਗਦਾ ਖਿਚ ਕੇ ਮਾਰ ਦਿੱਤਾ। ਜੋ ਕੋਈ ਸੂਰਮਾ ਉਸ ਉਤੇ ਹਮਲਾ ਕਰਦਾ ਤਾਂ ਇਕ ਚੋਟ ਨਾਲ ਹੀ (ਉਸ ਨੂੰ) ਯਮ ਲੋਕ ਵਿਚ ਭੇਜ ਦਿੰਦਾ।੨੭।

(ਉਹ) ਰਣ ਤੋਂ ਇਕ ਕਦਮ ਤਕ ਨਹੀਂ ਭਜਦਾ ਸੀ। (ਉਹ) ਸੂਰਮਾ ਯੁੱਧ-ਭੂਮੀ ਵਿਚ ਖੜੋਤਾ ਗਜਦਾ ਸੀ। (ਉਸ ਨੇ) ਬਹੁਤ ਸਾਰੇ ਰਾਜਿਆਂ ਰਜਵਾੜਿਆਂ ਨੂੰ (ਜਦ) ਮਾਰ ਦਿੱਤਾ ਤਾਂ ਸਿਕੰਦਰ ਨੇ (ਡਰ ਨਾਲ) ਕੰਬ ਕੇ ਵਿਚਾਰ ਕੀਤਾ।੨੮।

*ਦੋਹਰਾ*

ਦਿਨਨਾਥ ਮਤੀ ਨਾਂ ਦੀ ਇਸਤਰੀ (ਜੋ) ਚੀਨ ਦੇ ਬਾਦਸ਼ਾਹ ਨੇ (ਸਿਕੰਦਰ ਨੂੰ) ਦਿੱਤੀ ਸੀ, ਉਹ ਪੁਰਸ਼ ਦਾ ਭੇਸ ਧਾਰਨ ਕਰ ਕੇ ਉਸ ਉਤੇ ਟੁੱਟ ਕੇ ਪੈ ਗਈ।੨੯।

*ਚੌਪਈ*

ਪਹਿਲਾਂ ਉਸ ਨੂੰ ਤੀਰ ਮਾਰਿਆ ਅਤੇ ਫਿਰ ਕ੍ਰੋਧਵਾਨ ਹੋ ਕੇ ਉਸ ਦੇ ਸ਼ਰੀਰ ਉਤੇ ਬਰਛੇ ਦਾ ਵਾਰ ਕੀਤਾ। ਫਿਰ ਰੋਹ ਨਾਲ ਤਲਵਾਰ ਦਾ ਵਾਰ ਕੀਤਾ। (ਜਿਸ ਨਾਲ ਉਹ) ਧਰਤੀ ਉਤੇ ਡਿਗ ਪਿਆ, ਮਾਨੋ ਮਾਰ ਹੀ ਦਿੱਤਾ ਗਿਆ ਹੋਵੇ।੩0।

(ਉਹ) ਧਰਤੀ ਉਤੇ ਡਿਗਿਆ ਅਤੇ ਫਿਰ ਉਠ ਖੜੋਤਾ। ਉਸ (ਇਸਤਰੀ) ਨੂੰ ਗਲੇ ਤੋਂ ਪਕੜ ਲਿਆ। ਉਸ ਦਾ ਬਹੁਤ ਸੁੰਦਰ ਮੁਖ ('ਬਦਨ') ਵੇਖਿਆ (ਤਾਂ) ਉਸ ਨੂੰ ਮਾਰਿਆ ਨ, ਛਡ ਦਿੱਤਾ।੩੧।

ਉਸ ਨੂੰ ਪਕੜ ਕੇ ਰੂਸੀਆਂ ਨੂੰ ਦੇ ਦਿੱਤਾ ਅਤੇ ਆਪ ਫਿਰ ਯੁੱਧ ਲਈ ਤਿਆਰ ਹੋ ਗਿਆ। (ਉਸ ਨੇ) ਕਈ ਢੰਗਾਂ ਨਾਲ ਬੇਸ਼ੁਮਾਰ ਵੈਰੀਆਂ ਨੂੰ ਮਾਰ ਦਿੱਤਾ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਤੇਜ਼ ਹਵਾ ਨੇ ਬ੍ਰਿਛਾਂ ਨੂੰ ਉਖਾੜ ਸੁਟਿਆ ਹੋਵੇ।੩੨।

*ਸਵੈਯਾ*

ਕਾਤੀ ਕ੍ਰਿਪਾਨ ਕਸੇ ਕਟਿ ਮੈ ਭਟ ਭਾਰੀ ਭੁਜਾਨ ਕੌ ਭਾਰ ਭਰੇ ਹੈ।
ਭੂਤ ਭਵਿਖ੍ਯ ਭਵਾਨ ਸਦਾ ਕਬਹੂੰ ਰਨ ਮੰਡਲ ਤੇ ਨ ਟਰੇ ਹੈ।
ਭੀਰ ਪਰੇ ਨਹਿ ਭੀਰ ਭੇ ਭੂਪਤਿ ਲੈ ਲੈ ਭਲਾ ਭਲੀ ਭਾਤਿ ਅਰੇ ਹੈ।
ਤੇ ਇਨ ਬੀਰ ਮਹਾ ਰਨਧੀਰ ਸੁ ਹਾਕਿ ਹਜਾਰ ਅਨੇਕ ਹਰੇ ਹੈ। ੩੩।

*ਚੌਪਈ*

ਤਬ ਹੀ ਸਾਹ ਸਕੰਦਰ ਡਰਿਯੋ। ਬੋਲਿ ਅਰਸਤੂ ਮੰਤ੍ਰ ਬਿਚਰਿਯੋ।
ਬਲੀ ਨਾਸ ਕੋ ਬੋਲਿ ਪਠਾਯੋ। ਚਿਤ ਮੈ ਅਧਿਕ ਤ੍ਰਾਸ ਉਪਜਾਯੋ। ੩੪।

*ਅੜਿਲ*

ਜੋ ਤੁਮ ਹਮ ਕੌ ਕਹੋ ਤੋ ਹ੍ਯਾ ਤੈ ਭਾਜਿਯੈ।
ਰੂਸ ਸਹਿਰ ਕੇ ਭੀਤਰਿ ਜਾਇ ਬਿਰਾਜਿਯੈ।
ਗੋਲ ਬ੍ਯਾਬਾਨੀ ਮੈ ਸਭ ਹੀ ਕੌ ਮਾਰਿ ਹੈ।
ਹੋ ਕਾਟਿ ਕਾਟਿ ਮੂੰਡਨ ਕੇ ਕੋਟ ਉਸਾਰਿ ਹੈ। ੩੫।

*ਦੋਹਰਾ*

ਬਲੀ ਨਾਸ ਜੋਤਕ ਬਿਖੈ ਅਧਿਕ ਹੁਤੋ ਪਰਬੀਨ।
ਧੀਰਜ ਦੀਯਾ ਸਕੰਦਰਹਿ ਬਿਜੈ ਆਪਨੀ ਚੀਨ। ੩੬।

*ਚੌਪਈ*

ਬਲੀ ਨਾਸ ਹਜਰਤਿਹਿ ਉਚਾਰੋ। ਤੁਮਹੂੰ ਆਪੁ ਕਮੰਦਹਿ ਡਾਰੋ।
ਤੁਮਰੇ ਬਿਨਾ ਜੀਤਿ ਨਹਿ ਹੋਈ। ਅਮਿਤਿ ਸੁਭਟ ਧਾਵਹਿੰ ਮਿਲਿ ਕੋਈ। ੩੭।

*ਦੋਹਰਾ*

ਸੁਨਤ ਸਿਕੰਦਰ ਏ ਬਚਨ ਕਰਿਯੋ ਤੈਸੋਈ ਕਾਮ।
ਕਮੰਦ ਡਾਰਿ ਤਾ ਕੋ ਗਰੇ ਬਾਂਧ ਲਿਆਇਯੋ ਧਾਮ। ੩੮।

*ਅੜਿਲ*

ਭੋਜਨ ਸਾਹਿ ਭਲੀ ਬਿਧਿ ਤਾਹਿ ਖਵਾਇਯੋ।
ਬੰਧਨ ਤਾ ਕੇ ਕਾਟਿ ਭਲੇ ਬੈਠਾਇਯੋ।
ਛੂਟਤ ਬੰਧਨ ਭਜ੍ਯੋ ਤਹਾ ਹੀ ਕੋ ਗਯੋ।
ਹੋ ਆਨਿ ਲੌਂਡਿਯਹਿ ਬਹੁਰਿ ਸਿਕੰਦਰ ਕੌ ਦਯੋ। ੩੯।

*ਦੋਹਰਾ*

ਤਾ ਕੋ ਰੂਪ ਬਿਲੋਕਿ ਕੈ ਹਜਰਤਿ ਰਹਿਯੋ ਲੁਭਾਇ।
ਲੈ ਆਪੁਨੀ ਇਸਤ੍ਰੀ ਕਰੀ ਢੋਲ ਮ੍ਰਿਦੰਗ ਬਜਾਇ। ੪੦।
ਬਹੁਰਿ ਜਹਾ ਅੰਮ੍ਰਿਤ ਸੁਨ੍ਯੋ ਗਯੋ ਤਵਨ ਕੀ ਓਰ।
ਕਰਿ ਇਸਤ੍ਰੀ ਚੇਰੀ ਲਈ ਔਰ ਬੇਗਮਨ ਛੋਰਿ। ੪੧।

*ਸਵੈਯਾ*

ਕਟਾਰ, ਕ੍ਰਿਪਾਨ ਨੂੰ ਲਕ ਨਾਲ ਕਸ ਕੇ ਭਾਰੀ ਭੁਜਾਵਾਂ ਵਾਲੇ ਸੂਰਮੇ ਬਹੁਤ ਬਲ ਨਾਲ ਭਰੇ ਹੋਏ ਹਨ। ਭੂਤ, ਭਵਿਖਤ ਅਤੇ ਵਰਤਮਾਨ ਕਾਲਾਂ ਵਿਚ ਕਦੇ ਵੀ ਯੁੱਧ-ਭੂਮੀ ਵਿਚੋਂ ਹਟੇ ਨਹੀਂ ਹਨ। ਭੀੜ ਪੈਣ ਤੇ ਇਹ ਰਾਜੇ ਡਰਦੇ ਨਹੀਂ, ਸਗੋਂ ਭਾਲੇ ਲ□ ਲ□ ਕੇ ਚੰਗੀ ਤਰ੍ਹਾਂ ਡੱਟੇ ਰਹਿੰਦੇ ਹਨ। ਇਸ ਮਹਾਨ ਯੋਧੇ ਨੇ ਹਜ਼ਾਰਾਂ ਨੂੰ ਵੰਗਾਰ ਵੰਗਾਰ ਕੇ ਮਾਰ ਦਿੱਤਾ ਹੈ।੩੩।

*ਚੌਪਈ*

ਤਦ ਸਿਕੰਦਰ ਬਾਦਸ਼ਾਹ ਡਰ ਗਿਆ ਅਤੇ ਅਰਸਤੂ ਨੂੰ ਬੁਲਾ ਕੇ ਸਲਾਹ ਕੀਤੀ। ਚਿਤ ਵਿਚ ਬਹੁਤ ਡਰ ਪੈਦਾ ਹੋ ਜਾਣ ਕਾਰਨ ਬਲੀ ਨਾਸ (ਨਾਂ ਦੇ ਦੈਂਤ) ਨੂੰ ਬੁਲਾ ਲਿਆ।੩੪।

*ਅੜਿਲ*

ਜੇ ਤੁਸੀਂ ਮੈਨੂੰ ਕਹੋ ਤਾਂ (ਮੈਂ) ਇਥੋਂ ਭਜ ਜਾਵਾਂ ਅਤੇ ਰੂਸ ਸ਼ਹਿਰ ਦੇ ਵਿਚ ਜਾ ਰਹਾਂ। (ਇਹ) ਮ੍ਰਿਗ ਤ੍ਰਿਸਨਾ ਵਾਲਾ ਮਰੁਸਥਲੀ ਛਲਾਵਾ (ਸਾਨੂੰ) ਸਾਰਿਆਂ ਨੂੰ (ਭਜਾ ਭਜਾ ਕੇ) ਮਾਰ ਦੇਵੇਗਾ ਅਤੇ ਸਿਰਾਂ ਨੂੰ ਕਟ ਕਟ ਕੇ ਕਿਲਾ ਬਣਾ ਦੇਵੇਗਾ।੩੫।

*ਦੋਹਰਾ*

ਬਲੀ ਨਾਸ ਜੋਤਿਸ਼ ਵਿਚ ਬਹੁਤ ਪ੍ਰਬੀਨ ਸੀ। (ਉਸ ਨੇ) ਆਪਣੀ ਜਿਤ ਪਛਾਣ ਕੇ (ਵੇਖ ਕੇ) ਸਿਕੰਦਰ ਨੂੰ ਧੀਰਜ ਦਿੱਤਾ।੩੬।

*ਚੌਪਈ*

ਬਲੀ ਨਾਸ ਨੇ ਬਾਦਸ਼ਾਹ ਨੂੰ ਕਿਹਾ ਕਿ ਤੂੰ ਆਪ (ਉਸ ਦੇ ਗਲ ਵਿਚ) ਫਾਹੀ ਪਾ। ਤੇਰੇ (ਅਜਿਹਾ ਕੀਤੇ ਬਿਨਾ) ਜਿਤ ਨਹੀਂ ਹੋ ਸਕੇਗੀ, ਭਾਵੇਂ ਬੇਸ਼ੁਮਾਰ ਸੂਰਮੇ ਮਿਲ ਕੇ ਹਮਲਾ ਕਿਉਂ ਨ ਕਰਨ।੩੭।

*ਦੋਹਰਾ*

ਸਿਕੰਦਰ ਨੇ ਇਹ ਗੱਲ ਸੁਣ ਕੇ ਉਹੋ ਜਿਹਾ ਹੀ ਕੰਮ ਕੀਤਾ। ਉਸ ਦੇ ਗਲੇ ਵਿਚ ਫਾਹੀ ਪਾ ਕੇ ਘਰ (ਠਿਕਾਣੇ) ਨੂੰ ਬੰਨ੍ਹ ਲਿਆਉਂਦਾ।੩੮।

*ਅੜਿਲ*

ਬਾਦਸ਼ਾਹ ਨੇ ਉਸ ਨੂੰ ਚੰਗੀ ਤਰ੍ਹਾਂ ਭੋਜਨ ਖਵਾਇਆ। ਉਸ ਦੇ ਬੰਧਨ ਕਟ ਕੇ ਉਸ ਨੂੰ ਚੰਗੀ ਤਰ੍ਹਾਂ ਬਿਠਾਇਆ। ਬੰਧਨਾਂ ਤੋਂ ਖ਼ਲਾਸ ਹੁੰਦਿਆਂ ਹੀ ਉਹ ਉਥੇ ਭਜ ਕੇ ਗਿਆ ਅਤੇ ਇਸਤਰੀ (ਲੌਂਡੀ) ਨੂੰ ਲਿਆ ਕੇ ਫਿਰ ਸਿਕੰਦਰ ਨੂੰ ਆਣ ਦਿੱਤਾ।੩੯।

*ਦੋਹਰਾ*

ਉਸ (ਇਸਤਰੀ) ਦਾ ਰੂਪ ਵੇਖ ਕੇ ਸਿਕੰਦਰ ਮੋਹਿਤ ਹੋ ਗਿਆ ਅਤੇ ਢੋਲ ਮ੍ਰਿਦੰਗ ਵਜਾ ਕੇ ਉਸ ਨੂੰ ਆਪਣੀ ਇਸਤਰੀ ਬਣਾ ਲਿਆ।੪੦। ਫਿਰ ਜਿਥੇ ਅੰਮ੍ਰਿਤ-ਕੁੰਡ ਸੁਣਿਆ ਸੀ, ਉਧਰ ਵਲ ਚਲ ਪਿਆ। (ਉਸ ਨੇ) ਦਾਸੀ ਨੂੰ ਇਸਤਰੀ ਬਣਾ ਲਿਆ ਅਤੇ ਹੋਰਨਾਂ ਬੇਗਮਾਂ ਨੂੰ ਛਡ ਦਿੱਤਾ।੪੧।

*ਚੌਪਈ*

ਜੁ ਤ੍ਰਿਯ ਰੈਨਿ ਕੌ ਸੇਜ ਸੁਹਾਵੈ। ਦਿਵਸ ਬੈਰਿਯਨ ਖੜਗ ਬਜਾਵੈ।
ਐਸੀ ਤਰੁਨਿ ਕਰਨ ਜੌ ਪਰਈ। ਤਿਹ ਤਜਿ ਔਰ ਕਵਨ ਚਿਤ ਕਰਈ। ੪੨।

ਭਾਤਿ ਭਾਤਿ ਤਾ ਸੋ ਰਤਿ ਠਾਨੀ। ਚੇਰੀ ਤੇ ਬੇਗਮ ਕਰਿ ਜਾਨੀ।
ਤਾ ਕੌ ਸੰਗ ਆਪੁਨੇ ਲਯੋ। ਆਬਹਯਾਤ ਸੁਨ੍ਯੋ ਤਹ ਗਯੋ। ੪੩।

*ਦੋਹਰਾ*

ਜਹ ਤਾ ਕੌ ਚਸਮਾ ਹੁਤੋ ਤਹੀ ਪਹੂਚੋ ਜਾਇ।
ਮਕਰ ਕੁੰਟ ਜਹ ਡਾਰਿਯੈ ਮਛਲੀ ਹੋਇ ਬਨਾਇ। ੪੪।

*ਚੌਪਈ*

ਇੰਦ੍ਰ ਦੇਵ ਤਬ ਮੰਤ੍ਰ ਬਤਾਯੋ। ਅੰਮ੍ਰਿਤ ਸਾਹ ਸਿਕੰਦਰ ਪਾਯੋ।
ਅਜਰ ਅਮਰ ਮਨੁਖ੍ਯ ਜੋ ਹ੍ਵੈ ਹੈ। ਜੀਤਿ ਸੁ ਲੋਕ ਚੌਦਹੂੰ ਲੈਹੈ। ੪੫।

*ਦੋਹਰਾ*

ਤਾ ਤੇ ਯਾ ਕੋ ਕੀਜਿਯੈ ਕਛੁ ਉਪਚਾਰ ਬਨਾਇ।
ਜਿਤ੍ਯੋ ਜਰਾ ਤਨ ਜੜ ਰਹੈ ਅੰਮ੍ਰਿਤ ਪਿਯੋ ਨ ਜਾਇ। ੪੬।

*ਅੜਿਲ*

ਰੰਭਾ ਨਾਮ ਅਪਛਰਾ ਦਈ ਪਠਾਇ ਕੈ।
ਬਿਰਧ ਰੂਪ ਖਗ ਕੋ ਧਰਿ ਬੈਠੀ ਆਇ ਕੈ।
ਏਕ ਪੰਖ ਤਨ ਰਹਿਯੋ ਨ ਤਾ ਕੌ ਜਾਨਿਯੈ।
ਹੋ ਜਾ ਤਨ ਲਹਿਯੋ ਨ ਜਾਇ ਘ੍ਰਿਣਾ ਜਿਯ ਠਾਨਿਯੈ। ੪੭।

*ਦੋਹਰਾ*

ਜਬੈ ਸਿਕੰਦਰ ਅੰਮ੍ਰਿਤ ਕੋ ਪੀਵਨ ਲਗ੍ਯੋ ਬਨਾਇ।
ਗਲਤ ਅੰਗ ਪੰਛੀ ਤਬੈ ਨਿਰਖਿ ਉਠਿਯੋ ਮੁਸਕਾਇ। ੪੮।

*ਚੌਪਈ*

ਪੂਛਿਯੋ ਤਾਹਿ ਪੰਛਿਯਹਿ ਜਾਈ। ਕ੍ਯੋ ਤੈ ਹਸ੍ਯੋ ਹੇਰਿ ਮੁਹਿ ਭਾਈ।
ਸਕਲ ਬ੍ਰਿਥਾ ਵਹੁ ਮੋਹਿ ਬਤੈਯੈ। ਹਮਰੇ ਚਿਤ ਕੋ ਤਾਪ ਮਿਟੈਯੈ। ੪੯।

*ਪੰਛੀ ਬਾਚ*

*ਦੋਹਰਾ*

ਪਛ ਏਕ ਤਨ ਨ ਰਹਿਯੋ ਰਕਤ ਨ ਰਹਿਯੋ ਸਰੀਰ।
ਤਨ ਨ ਛੁਟਤ ਦੁਖ ਸੌ ਜਿਯਤ ਜਬ ਤੇ ਪਿਯੋ ਕੁਨੀਰ। ੫੦।

*ਚੌਪਈ*

ਜੋ ਇਸਤਰੀ ਰਾਤ ਨੂੰ ਸੇਜ ਨੂੰ ਸੁਸ਼ੋਭਿਤ ਕਰਦੀ ਹੈ ਅਤੇ ਦਿਨ ਨੂੰ ਵੈਰੀਆਂ ਨਾਲ ਤਲਵਾਰ ਚਲਾਉਂਦੀ ਹੈ। ਅਜਿਹੀ ਇਸਤਰੀ ਜੇ ਹੱਥ ਲਗ ਜਾਵੇ, ਤਾਂ ਉਸ ਨੂੰ ਛਡ ਕੇ ਕਿਸੇ ਹੋਰ ਨੂੰ ਚਿਤ ਵਿਚ (ਕਿਉਂ) ਲਿਆਇਆ ਜਾਏ।੪੨।

ਉਸ (ਇਸਤਰੀ) ਨਾਲ ਭਾਂਤ ਭਾਂਤ ਦੀ ਰਤੀ-ਕ੍ਰੀੜਾ ਕੀਤੀ। (ਉਸ) ਨੂੰ ਦਾਸੀ ਤੋਂ ਬੇਗਮ ਕਰ ਲਿਆ। ਉਸ ਨੂੰ ਆਪਣੇ ਨਾਲ ਲੈ ਲਿਆ ਅਤੇ ਜਿਥੇ ਅੰਮ੍ਰਿਤ ('ਆਬਹਯਾਤ') ਸੁਣਿਆ ਸੀ, ਉਥੇ ਜਾ ਪਹੁੰਚਿਆ।੪੩।

*ਦੋਹਰਾ*

ਜਿਥੇ ਉਸ (ਅੰਮ੍ਰਿਤ) ਦਾ ਚਸ਼ਮਾ ਸੀ ਉਥੇ ਹੀ ਜਾ ਪਹੁੰਚਿਆ। ਜੇ ਉਸ ਕੁੰਡ ਵਿਚ ਮਗਰਮਛ ਸੁਟ ਦੇਈਏ ਤਾਂ ਉਹ ਮਛਲੀ ਬਣ ਜਾਂਦਾ ਹੈ।੪੪।

*ਚੌਪਈ*

ਇੰਦਰ ਦੇਵ ਨੂੰ ਤਦ ਦੇਵਤਿਆਂ ਨੇ ਦਸਿਆ ਕਿ ਸਿਕੰਦਰ ਬਾਦਸ਼ਾਹ ਨੇ ਅੰਮ੍ਰਿਤ ਲਭ ਲਿਆ ਹੈ। ਜੇ ਮਨੁੱਖ ਅਜਰ ਅਮਰ ਹੋ ਜਾਵੇਗਾ (ਤਾਂ ਉਹ) ਚੌਦਾਂ ਲੋਕਾਂ ਨੂੰ ਜਿਤ ਲਏਗਾ।੪੫।

*ਦੋਹਰਾ*

ਇਸ ਲਈ ਇਸ ਦਾ ਕੋਈ ਉਪਾ ਕਰਨਾ ਚਾਹੀਦਾ ਹੈ ਜਿਸ ਨਾਲ ਇਸ ਮੂਰਖ ਦਾ ਸ਼ਰੀਰ ਬੁੱਢਾ ਹੋ ਜਾਏ ਅਤੇ ਅੰਮ੍ਰਿਤ ਪੀਤਾ ਨ ਜਾ ਸਕੇ।੪੬।

*ਅੜਿਲ*

ਇੰਦਰ ਨੇ ਰੰਭਾ ਨਾਂ ਦੀ ਅਪੱਛਰਾ ਨੂੰ ਭੇਜਿਆ। ਜੋ ਇਕ ਬੁੱਢੇ ਪੰਛੀ ਦਾ ਰੂਪ ਧਾਰ ਕੇ (ਕੁੰਡ ਦੇ ਨੇੜੇ) ਆ ਬੈਠੀ। ਉਸ ਦੇ ਸ਼ਰੀਰ ਉਤੇ ਇਕ ਖੰਭ ਵੀ ਰਿਹਾ ਹੋਇਆ ਨ ਸਮਝੋ। ਉਸ ਦੇ ਸ਼ਰੀਰ ਨੂੰ ਵੇਖਿਆ ਨਹੀਂ ਜਾ ਸਕਦਾ, ਮਨ ਵਿਚ ਘਿਰਨਾ ਪੈਦਾ ਹੋ ਜਾਂਦੀ ਹੈ।੪੭।

*ਦੋਹਰਾ*

ਜਦ ਸਿਕੰਦਰ ਅੰਮ੍ਰਿਤ ਨੂੰ ਪੀਣ ਲਗਿਆ, ਤਾਂ ਉਹ ਗਲੇ ਹੋਏ ਸ਼ਰੀਰ ਵਾਲਾ ਪੰਛੀ ਵੇਖ ਕੇ ਹੱਸ ਪਿਆ।੪੮।

*ਚੌਪਈ*

(ਸਿਕੰਦਰ ਨੇ) ਉਸ ਪੰਛੀ ਨੂੰ ਜਾ ਕੇ ਪੁਛਿਆ--ਹੇ ਭਰਾ! (ਤੂੰ) ਮੈਨੂੰ ਵੇਖ ਕੇ ਕਿਉਂ ਹਸਿਆ ਹੈਂ। ਉਹ ਸਾਰੀ ਗੱਲ ਮੈਨੂੰ ਦਸ ਅਤੇ ਮੇਰੇ ਮਨ ਦਾ ਦੁਖ ਦੂਰ ਕਰ।੪੯।

*ਪੰਛੀ ਨੇ ਕਿਹਾ--*

*ਦੋਹਰਾ*

(ਮੇਰੇ) ਤਨ ਉਤੇ ਇਕ ਖੰਭ ਵੀ ਨਹੀਂ ਰਿਹਾ ਅਤੇ ਨ ਹੀ ਸ਼ਰੀਰ ਵਿਚ ਲਹੂ ਰਿਹਾ ਹੈ। ਸ਼ਰੀਰ ਖ਼ਲਾਸ ਨਹੀਂ ਹੁੰਦਾ ਅਤੇ ਦੁਖ ਨਾਲ ਜੀ ਰਿਹਾ ਹਾਂ ਜਦ ਦਾ (ਮੈਂ) ਇਹ ਭੈੜਾ ਜਲ ਪੀ ਲਿਆ ਹੈ।੫੦।

*ਚੌਪਈ*

ਭਲਾ ਭਯੋ ਅੰਮ੍ਰਿਤ ਯਹ ਪੀਹੈ। ਹਮਰੀ ਭਾਤਿ ਬਹੁਤ ਦਿਨ ਜੀਹੈ।
ਸੁਨਿ ਏ ਬਚਨ ਸਿਕੰਦਰ ਡਰਿਯੋ। ਪਿਯਤ ਹੁਤੋ ਮਧੁ ਪਾਨ ਨ ਕਰਿਯੋ। ੫੧।

*ਦੋਹਰਾ*

ਅਛਲ ਛੈਲ ਛੈਲੀ ਛਲ੍ਯੋ ਇਹ ਚਰਿਤ੍ਰ ਕੇ ਸੰਗ।
ਸੁ ਕਬਿ ਕਾਲ ਤਬ ਹੀ ਭਯੋ ਪੂਰਨ ਕਥਾ ਪ੍ਰਸੰਗ। ੫੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੧੭। ੪੧੯੬। ਅਫਜੂੰ।*

*ਦੋਹਰਾ*

ਮਸਹਦ ਕੋ ਰਾਜਾ ਬਡੋ ਚੰਦ੍ਰ ਕੇਤੁ ਰਣਧੀਰ।
ਦ੍ਵਾਰ ਪਰੇ ਜਾ ਕੇ ਰਹੈ ਦੇਸ ਦੇਸ ਕੇ ਬੀਰ। ੧।

*ਅੜਿਲ*

ਸਸਿ ਧੁਜ ਅਰੁ ਰਵਿ ਕੇਤੁ ਪੂਤ ਤਾ ਕੇ ਭਏ।
ਜਿਨ ਸਮ ਸੁੰਦਰ ਸੂਰ ਨ ਲੋਕ ਤਿਹੂੰ ਠਏ।
ਰਹੀ ਪ੍ਰਭਾ ਤਿਨ ਅਧਿਕ ਜਗਤ ਮੈ ਛਾਇ ਕੈ।
ਹੋ ਹ੍ਵੈ ਤਾ ਕੇ ਸਸਿ ਸੂਰ ਰਹੇ ਮਿਡਰਾਇ ਕੈ। ੨।

*ਦੋਹਰਾ*

ਸ੍ਰੀ ਦਿਨ ਕੇਤੁ ਮਤੀ ਰਹੈ ਨ੍ਰਿਪ ਕੀ ਬਾਲ ਅਪਾਰ।
ਅਧਿਕ ਤੇਜ ਤਾ ਕੇ ਰਹੈ ਕੋਊ ਨ ਸਕਤਿ ਨਿਹਾਰਿ। ੩।
ਸ੍ਰੀ ਰਸਰੰਗ ਮਤੀ ਹੁਤੀ ਤਾ ਕੀ ਔਰ ਕੁਮਾਰਿ।
ਬਸਿ ਰਾਜਾ ਤਾ ਕੋ ਭਯੋ ਨਿਜੁ ਤ੍ਰਿਯ ਦਈ ਬਿਸਾਰਿ। ੪।

*ਚੌਪਈ*

ਅਧਿਕ ਰੋਖ ਰਾਨੀ ਤਬ ਭਈ। ਜਰਿ ਬਰਿ ਆਠ ਟੂਕ ਹ੍ਵੈ ਗਈ।
ਇਹ ਨ੍ਰਿਪ ਕੋ ਛਲ ਸੋ ਗਹਿ ਲੀਜੈ। ਰਾਜ੍ਯ ਪੂਤ ਆਪੁਨੇ ਕੋ ਦੀਜੈ। ੫।

ਸੋਵਤ ਨਿਰਖਿ ਰਾਵ ਗਹਿ ਲਯੋ। ਗਹਿ ਕਰਿ ਏਕ ਧਾਮ ਮੈ ਦਯੋ।
ਸ੍ਰੀ ਰਸਰੰਗ ਮਤੀ ਜਿਯ ਮਾਰੀ। ਸਭਹਿਨ ਲਹਤ ਰਾਵ ਕਹਿ ਜਾਰੀ। ੬।

ਭਯੋ ਸੂਰ ਰਾਜਾ ਜੂ ਮਰਿਯੋ। ਹਮ ਕੋ ਨਾਥ ਨਾਥ ਬਿਨੁ ਕਰਿਯੋ।
ਯਾ ਕੋ ਪ੍ਰਥਮ ਦਾਹ ਦੈ ਲੀਜੈ। ਚੰਦ੍ਰ ਕੇਤੁ ਕੋ ਰਾਜਾ ਕੀਜੈ। ੭।

*ਚੌਪਈ*

ਚੰਗਾ ਹੋਵੇ ਜੇ (ਤੁਸੀਂ ਇਹ) ਅੰਮ੍ਰਿਤ ਪੀ ਲਵੋ। ਮੇਰੇ ਵਾਂਗ ਬਹੁਤ ਸਮੇਂ ਤਕ ਜੀਉਂਦੇ ਰਹੋ। ਸਿਕੰਦਰ ਇਹ ਗੱਲ ਸੁਣ ਕੇ ਬਹੁਤ ਡਰਿਆ। ਅੰਮ੍ਰਿਤ ਨੂੰ ਪੀਣ ਲਗਿਆ ਸੀ, ਪਰ ਨ ਪੀਤਾ।੫੧।

*ਦੋਹਰਾ*

ਨ ਛਲੇ ਜਾ ਸਕਣ ਵਾਲੇ ਛੈਲ (ਭਾਵ ਸਿਕੰਦਰ) ਨੂੰ ਇਸਤਰੀ ਨੇ ਇਹ ਚਰਿਤ੍ਰ ਕਰ ਕੇ ਛਲ ਲਿਆ। ਕਵੀ ਕਾਲ ਕਹਿੰਦਾ ਹੈ ਕਿ ਤਦ ਇਹ ਕਥਾ ਪ੍ਰਸੰਗ ਸਮਾਪਤ ਹੋਇਆ।੫੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੧੭। ੪੧੮੬। ਚਲਦਾ।*

*ਦੋਹਰਾ*

ਮਸਹਦ ਦਾ ਰਾਜਾ ਚੰਦ੍ਰ ਕੇਤੁ ਬੜਾ ਰਣਧੀਰ ਸੀ ਜਿਸ ਦੇ ਦੁਆਰ ਉਤੇ ਦੇਸਾਂ ਦੇਸਾਂ ਦੇ ਸੂਰਮੇ ਪਏ ਰਹਿੰਦੇ ਸਨ।੧।

*ਅੜਿਲ*

ਸਸਿ ਧੁਜ ਅਤੇ ਰਵਿ ਕੇਤੁ ਉਸ ਦੇ ਦੋ ਪੁੱਤਰ ਹੋਏ। ਜਿਨ੍ਹਾਂ ਵਰਗਾ ਤਿੰਨਾਂ ਲੋਕਾਂ ਵਿਚ ਕੋਈ ਸੂਰਮਾ ਨਹੀਂ ਸੀ। ਉਨ੍ਹਾਂ ਦੀ ਪ੍ਰਭਾ ਸਾਰੇ ਜਗਤ ਵਿਚ ਬਹੁਤ ਪਸਰੀ ਹੋਈ ਸੀ। (ਉਨ੍ਹਾਂ ਦੀ ਸੁੰਦਰਤਾ ਨੂੰ ਵੇਖਣ ਲਈ) ਸੂਰਜ ਅਤੇ ਚੰਦ੍ਰਮਾ ਵੀ ਮੰਡਰਾਂਦੇ ਰਹਿੰਦੇ ਸਨ।੨।

*ਦੋਹਰਾ*

ਰਾਜੇ ਦੀ ਪਤਨੀ ਦਿਨ ਕੇਤੁ ਮਤੀ ਅਪਾਰ ਰੂਪ ਵਾਲੀ ਸੀ। ਉਸ ਦੇ ਅਧਿਕ ਤੇਜ ਕਰ ਕੇ (ਉਸ ਵਲ) ਕੋਈ ਵੇਖ ਤਕ ਨਹੀਂ ਸੀ ਸਕਦਾ।੩। ਰਸਰੰਗ ਮਤੀ ਉਸ ਦੀ ਦੂਜੀ ਇਸਤਰੀ ਸੀ। ਰਾਜਾ ਉਸ ਦੇ ਵਸ ਵਿਚ ਹੋ ਗਿਆ ਅਤੇ ਆਪਣੀ ਇਸਤਰੀ ਭੁਲਾ ਦਿੱਤੀ।੪।

*ਚੌਪਈ*

ਤਦ ਰਾਣੀ ਬਹੁਤ ਕ੍ਰੋਧਿਤ ਹੋ ਗਈ। (ਸੌਂਕਣ ਸਾੜੇ) ਕਾਰਨ ਜਲ ਬਲ ਕੇ ਅੱਠ ਟੁਕੜੇ ਹੋ ਗਈ। (ਉਸ ਨੇ ਸੋਚਿਆ) ਇਸ ਰਾਜੇ ਨੂੰ ਛਲ ਨਾਲ ਪਕੜ ਲਿਆ ਜਾਵੇ ਅਤੇ ਰਾਜ ਆਪਣੇ ਪੁੱਤਰ ਨੂੰ ਦੇ ਦਿੱਤਾ ਜਾਵੇ।੫।

ਉਸ ਨੇ ਰਾਜੇ ਨੂੰ ਸੁਤਾ ਹੋਇਆ ਵੇਖ ਲਿਆ ਅਤੇ ਪਕੜ ਕੇ ਇਕ ਘਰ (ਭਾਵ ਕਮਰੇ) ਵਿਚ ਬੰਦ ਕਰ ਦਿੱਤਾ। ਰਸਰੰਗ ਮਤੀ ਨੂੰ ਜਾਨੋ ਮਾਰ ਦਿੱਤਾ ਅਤੇ ਸਾਰਿਆਂ ਦੇ ਵੇਖਦਿਆਂ ਰਾਜਾ ਕਹਿ ਕੇ ਸਾੜ ਦਿੱਤੀ।੬।

(ਫਿਰ ਲੋਕਾਂ ਵਿਚ ਧੁੰਮਾ ਦਿੱਤਾ ਕਿ) ਰਾਜਾ ਸੂਲ ਉਠਣ ਕਾਰਨ ਮਰ ਗਿਆ ਹੈ ਅਤੇ ਸਾਨੂੰ ਨਾਥ ਨੇ ਅਨਾਥ ਕਰ ਦਿੱਤਾ ਹੈ। ਪਹਿਲਾਂ ਉਸ ਦਾ ਸਸਕਾਰ ਕਰ ਲਿਆ ਜਾਵੇ ਅਤੇ ਫਿਰ ਚੰਦ੍ਰ ਕੇਤੁ ਨੂੰ ਰਾਜਾ ਬਣਾ ਦਿੱਤਾ ਜਾਵੇ।੭।

ਰਾਜਾ ਮਰਿਯੋ ਪ੍ਰਜਾ ਸਭ ਜਾਨ੍ਯੋ। ਭੇਦ ਅਭੇਦ ਕਿਨੂੰ ਨ ਪਛਾਨ੍ਯੋ।
ਭਲੋ ਬੁਰੋ ਕਬਹੂੰ ਨ ਬਿਚਾਰਿਯੋ। ਆਤਪਤ੍ਰ ਸਸਿਧੁਜ ਪਰ ਢਾਰਿਯੋ। ੮।

*ਚੌਪਈ*

ਇਹ ਚਰਿਤ੍ਰ ਅਬਲਾ ਪਿਯ ਗਹਿਯੋ। ਦੂਜੇ ਕਾਨ ਭੇਦ ਨਹਿ ਲਹਿਯੋ।
ਰਾਜਾ ਕਹਿ ਕਰ ਸਵਤਿ ਜਰਾਈ। ਨਿਜੁ ਸੁਤ ਕੋ ਦੀਨੀ ਠਕੁਰਾਈ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੧੮। ੪੧੯੫। ਅਫਜੂੰ।*

*ਦੋਹਰਾ*

ਪੀਰ ਏਕ ਮੁਲਤਾਨ ਮੈ ਸਰਫ ਦੀਨ ਤਿਹ ਨਾਉ।
ਖੂੰਟਾਗੜ ਕੇ ਤਟ ਬਸੈ ਬਾਦ ਰਹੀਮਹਿ ਗਾਉ। ੧।

*ਅੜਿਲ*

ਏਕ ਸਿਖ੍ਯ ਕੀ ਦੁਹਿਤਾ ਪੀਰ ਮੰਗਾਇ ਕੈ।
ਆਨੀ ਅਪਨੇ ਧਾਮ ਅਧਿਕ ਸੁਖ ਪਾਇ ਕੈ।
ਸ੍ਰੀ ਚਪਲਾਂਗ ਮਤੀ ਜਿਹ ਜਗਤ ਬਖਾਨਈ।
ਹੋ ਤਾਹਿ ਰੂਪ ਕੀ ਰਾਸਿ ਸਭੇ ਪਹਿਚਾਨਈ। ੨।

*ਦੋਹਰਾ*

ਕਿਤਕ ਦਿਨਨ ਭੀਤਰ ਤਵਨ ਤ੍ਯਾਗੇ ਪੀਰ ਪਰਾਨ।
ਸ੍ਰੀ ਚਪਲਾਂਗ ਮਤੀ ਬਚੀ ਪਾਛੇ ਜਿਯਤ ਜਵਾਨ। ੩।
ਰਾਇ ਖੁਸਾਲ ਭਏ ਕਰੀ ਤਿਨ ਤ੍ਰਿਯ ਪ੍ਰੀਤਿ ਬਨਾਇ।
ਭਾਤਿ ਭਾਤਿ ਤਾ ਸੌ ਰਮੀ ਹ੍ਰਿਦੈ ਹਰਖ ਉਪਜਾਇ। ੪।

ਨਿਤ ਪ੍ਰਤਿ ਰਾਇ ਖੁਸਾਲ ਤਿਹ ਨਿਜੁ ਗ੍ਰਿਹ ਲੇਤ ਬੁਲਾਇ।
ਲਪਟਿ ਲਪਟਿ ਤਾ ਸੌ ਰਮੇ ਭਾਂਗ ਅਫੀਮ ਚੜਾਇ। ੫।
ਰਮਤ ਰਮਤ ਤ੍ਰਿਯ ਤਵਨ ਕੌ ਰਹਿ ਗਯੋ ਉਦਰ ਅਧਾਨ।
ਲੋਗਨ ਸਭਹਨ ਸੁਨਤ ਹੀ ਐਸੇ ਕਹਿਯੋ ਸੁਜਾਨ। ੬।

*ਅੜਿਲ*

ਰੈਨਿ ਸਮੇ ਗ੍ਰਿਹਿ ਪੀਰ ਹਮਾਰੇ ਆਵਈ।
ਰੀਤਿ ਪ੍ਰੀਤਿ ਕੀ ਮੋ ਸੌ ਅਧਿਕੁਪਜਾਵਈ।
ਏਕ ਪੂਤ ਮੈ ਮਾਂਗਿ ਤਬੈ ਤਾ ਤੇ ਲਿਯੋ।
ਹੋ ਨਾਥ ਕ੍ਰਿਪਾ ਕਰਿ ਮੋ ਪਰ ਸੁਤ ਮੋ ਕੌ ਦਿਯੋ। ੭।

ਸਾਰੀ ਪ੍ਰਜਾ ਨੇ ਜਾਣ ਲਿਆ ਕਿ ਰਾਜਾ ਮਰ ਗਿਆ ਹੈ। ਕਿਸੇ ਨੇ ਵੀ ਭੇਦ ਅਭੇਦ ਨ ਪਛਾਣਿਆ। ਕਿਸੇ ਨੇ ਵੀ ਮਾੜਾ ਚੰਗਾ ਨਹੀਂ ਸੋਚਿਆ ਅਤੇ ਛਤ੍ਰ ਅਤੇ ਚੌਰ ਸਸਿ ਧੁਜ ਦੇ (ਸਿਰ) ਉਪਰ ਧਰ ਦਿੱਤੇ।੮।

*ਚੌਪਈ*

ਇਸ ਚਰਿਤ੍ਰ ਨਾਲ ਇਸਤਰੀ ਨੇ ਪ੍ਰਿਯ (ਰਾਜੇ) ਨੂੰ ਪਕੜ ਲਿਆ ਜਿਸ ਨੂੰ ਦੂਜੇ ਕੰਨ ਤਕ ਕਿਸੇ ਨ ਜਾਣਿਆ। ਰਾਜਾ ਕਹਿ ਕੇ ਸੌਂਕਣ ਸਾੜ ਦਿੱਤੀ ਅਤੇ ਆਪਣੇ ਪੁੱਤਰ ਨੂੰ ਰਾਜ-ਗੱਦੀ ਦੇ ਦਿੱਤੀ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੧੮। ੪੧੯੩੫। ਚਲਦਾ।*

*ਦੋਹਰਾ*

ਮੁਲਤਾਨ ਵਿਚ ਇਕ ਪੀਰ ਸੀ ਜਿਸ ਦਾ ਨਾਂ ਸ਼ਰਫ ਦੀਨ ਸੀ। ਉਹ ਖੂੰਟਾਗੜ ਦੇ ਨੇੜੇ ਰਹੀਮਾਬਾਦ ਪਿੰਡ ਵਿਚ ਰਹਿੰਦਾ ਸੀ।੧।

*ਅੜਿਲ*

ਪੀਰ ਨੇ ਇਕ ਚੇਲੇ ਦੀ ਧੀ ਨੂੰ ਮੰਗਵਾ ਕੇ ਆਪਣੇ ਘਰ ਵਿਚ ਬਹੁਤ ਸੁਖ ਪੂਰਵਕ ਰਖ ਲਿਆ। ਉਸ ਨੂੰ ਜਗਤ ਵਿਚ ਚਪਲਾਂਗ ਮਤੀ ਕਿਹਾ ਜਾਂਦਾ ਸੀ। ਉਸ ਨੂੰ ਸਾਰੇ ਰੂਪ ਦੀ ਰਾਸ ਸਮਝਦੇ ਸਨ।੨।

*ਦੋਹਰਾ*

ਕੁਝ ਦਿਨਾਂ ਬਾਦ ਉਸ ਪੀਰ ਨੇ ਪ੍ਰਾਣ ਤਿਆਗ ਦਿੱਤੇ। ਚਪਲਾਂਗ ਮਤੀ ਜਵਾਨ ਜਹਾਨ ਪਿਛੇ ਰਹਿ ਗਈ।੩। ਖੁਸ਼ਾਲ ਰਾਇ ਨਾਲ ਉਸ ਨੂੰ ਬਹੁਤ ਪ੍ਰੀਤ ਕਾਇਮ ਕਰ ਲਈ ਅਤੇ ਮਨ ਵਿਚ ਆਨੰਦ ਵਧਾ ਕੇ ਉਸ ਨਾਲ ਭਾਂਤ ਭਾਂਤ ਦਾ ਰਮਣ ਕੀਤਾ।੪।

ਹਰ ਰੋਜ਼ ਉਹ ਖੁਸ਼ਾਲ ਰਾਇ ਨੂੰ ਘਰ ਬੁਲਾ ਲੈਂਦੀ ਅਤੇ ਭੰਗ ਤੇ ਅਫ਼ੀਮ ਖਵਾ ਕੇ ਉਸ ਨਾਲ ਲਿਪਟ ਲਿਪਟ ਕੇ ਕਾਮ ਕ੍ਰੀੜਾ ਕਰਦੀ।੫। (ਉਸ ਨਾਲ) ਰਮਣ ਕਰਦਿਆਂ ਕਰਦਿਆਂ ਉਸ ਇਸਤਰੀ ਨੂੰ ਗਰਭ ਠਹਿਰ ਗਿਆ। ਸਾਰਿਆਂ ਲੋਕਾਂ ਨੂੰ ਸੁਣਾ ਕੇ ਉਸ ਚਤੁਰ ਇਸਤਰੀ ਨੇ ਇਸ ਤਰ੍ਹਾਂ ਕਹਿ ਦਿੱਤਾ।੬।

*ਅੜਿਲ*

ਰਾਤ ਵੇਲੇ ਪੀਰ ਜੀ ਮੇਰੇ ਘਰ ਆਉਂਦੇ ਹਨ। ਮੇਰੇ ਨਾਲ ਬਹੁਤ ਅਧਿਕ ਪ੍ਰੇਮ ਕਰਦੇ ਹਨ। ਉਨ੍ਹਾਂ ਤੋਂ ਤਦ ਮੈਂ ਇਕ ਪੁੱਤਰ ਦੀ ਦਾਤ ਮੰਗ ਲਈ। ਤਦ ਨਾਥ ਨੇ ਕ੍ਰਿਪਾ ਕਰ ਕੇ ਮੈਨੂੰ ਪੁੱਤਰ ਦੇ ਦਿੱਤਾ।੭।

ਕੇਤਿਕ ਦਿਨਨ ਪ੍ਰਸੂਤ ਪੂਤ ਤਾ ਕੇ ਭਯੋ।
ਸਤਿ ਪੀਰ ਕੋ ਬਚਨ ਮਾਨਿ ਸਭਹੂੰ ਲਯੋ।
ਧੰਨ੍ਯ ਧੰਨ੍ਯ ਅਬਲਾਹਿ ਖਾਦਿਮਨੁਚਾਰਿਯੋ।
ਹੋ ਭੇਦ ਅਭੇਦ ਨ ਕਿਨਹੂੰ ਮੂਰਖ ਬਿਚਾਰਿਯੋ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੧੯। ੪੨੦੩। ਅਫਜੂੰ।*

*ਦੋਹਰਾ*

ਆਸਫ ਖਾਂ ਉਮਰਾਵ ਕੇ ਰਹਤ ਆਠ ਸੈ ਤ੍ਰੀਯ।
ਨਿਤਿਪ੍ਰਤਿ ਰੁਚਿ ਮਾਨੇ ਘਨੇ ਅਧਿਕ ਮਾਨ ਸੁਖ ਜੀਯ। ੧।

*ਚੌਪਈ*

ਰੋਸਨ ਜਹਾਂ ਤਵਨ ਕੀ ਨਾਰੀ। ਆਪੁ ਹਾਥ ਜਨੁਕੀਸ ਸਵਾਰੀ।
ਆਸਫ ਖਾਂ ਤਾ ਸੌ ਹਿਤ ਕਰੈ। ਵਹੁ ਤ੍ਰਿਯ ਰਸ ਤਾ ਕੇ ਨਹਿ ਢਰੈ। ੨।

ਮੋਤੀ ਲਾਲ ਸਾਹੁ ਕੋ ਇਕੁ ਸੁਤ। ਤਾ ਕੋ ਰੂਪ ਦਿਯੋ ਬਿਧਨਾ ਅਤਿ।
ਇਹ ਤ੍ਰਿਯ ਤਾਹਿ ਬਿਲੋਕ੍ਯੋ ਜਬ ਹੀ। ਲਾਗੀ ਲਗਨ ਨੇਹ ਕੀ ਤਬ ਹੀ। ੩।

ਸਖੀ ਏਕ ਤਿਨ ਤੀਰ ਬੁਲਾਈ। ਜਾਨਿ ਹੇਤ ਕੀ ਕੈ ਸਮੁਝਾਈ।
ਮੇਰੀ ਕਹੀ ਮੀਤ ਸੌ ਕਹਿਯਹੁ। ਹਮਰੀ ਓਰ ਨਿਹਾਰਤ ਰਹਿਯਹੁ। ੪।

*ਸਵੈਯਾ*

ਸੀਸੇ ਸਰਾਬ ਕਿ ਫੂਲ ਗੁਲਾਬ ਕਿ ਮਤ ਕਿਧੌ ਮਦਰਾਕਿ ਸੇ ਪ੍ਯਾਰੇ।
ਬਾਨਨ ਸੇ ਮ੍ਰਿਗ ਬਾਰਨ ਸੇ ਤਰਵਾਨ ਸੇ ਕਿ ਬਿਖੀ ਬਿਖਿਯਾਰੇ।
ਨਾਰਿਨ ਕੋ ਕਜਰਾਰਨ ਕੇ ਦੁਖ ਟਾਰਨ ਹੈ ਕਿਧੌ ਨੀਦ ਨਿੰਦਾਰੇ।
ਨੇਹ ਜਗੇ ਕਿ ਰੰਗੇ ਰੰਗ ਕਾਹੂ ਕੇ ਮੀਤ ਕੇ ਨੈਨ ਸਖੀ ਰਸਿਯਾਰੇ। ੫।

*ਅੜਿਲ*

ਚੰਦ ਚਾਂਦਨੀ ਰਾਤਿ ਸਜਨ ਸੌ ਪਾਈਯੈ।
ਗਹਿ ਗਹਿ ਤਾ ਕੇ ਅੰਗ ਗਰੇ ਲਪਟਾਇਯੈ।
ਪਲ ਪਲ ਬਲਿ ਬਲਿ ਜਾਉ ਨ ਛੋਰੋ ਏਕ ਛਿਨ।
ਹੋ ਬੀਤਹਿੰ ਬਰਸ ਪਚਾਸ ਨ ਜਾਨੋ ਏਕ ਦਿਨ। ੬।

ਪਲ ਪਲ ਬਲਿ ਬਲਿ ਜਾਉ ਪਿਯਾ ਕੋ ਪਾਇ ਕੈ।
ਨਿਰਖਿ ਨਿਰਖਿ ਦੋਊ ਨੈਨ ਰਹੋ ਉਰਝਾਇ ਕੈ।
ਕਰਿ ਅਧਰਨ ਕੋ ਪਾਨ ਅਜਰ ਹ੍ਵੈ ਜਗ ਰਹੋ।
ਹੋ ਅਪਨੇ ਚਿਤ ਕੀ ਬਾਤ ਨ ਕਾਹੂ ਸੌ ਕਹੋ। ੭।

ਕਿਤਨਿਆਂ ਦਿਨਾਂ ਤੋਂ ਬਾਦ ਉਸ ਦੇ ਘਰ ਲੜਕਾ ਪੈਦਾ ਹੋਇਆ। ਸਭ ਨੇ ਪੀਰ ਦਾ ਬਚਨ ਸਚ ਮੰਨ ਲਿਆ। ਉਸ ਇਸਤਰੀ ਦੇ ਨੌਕਰਾਂ ਨੇ ਵੀ ਧੰਨ ਧੰਨ ਕਿਹਾ। ਪਰ ਕਿਸੇ ਮੂਰਖ ਨੇ ਵੀ ਭੇਦ ਅਭੇਦ ਦੀ ਗੱਲ ਨ ਵਿਚਾਰੀ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੧੯। ੪੨੦੩। ਚਲਦਾ।*

*ਦੋਹਰਾ*

ਆਸਫ਼ ਖ਼ਾਨ ਉਮਰਾਓ ਕੋਲ ਅੱਠ ਸੌ ਇਸਤਰੀਆਂ ਰਹਿੰਦੀਆਂ ਸਨ। ਉਹ ਹਰ ਰੋਜ਼ ਮਨ ਵਿਚ ਬਹੁਤ ਸੁਖ ਮੰਨਾ ਕੇ ਉਨ੍ਹਾਂ ਵਿਚ ਰੁਚੀ ਲੈਂਦਾ ਸੀ।੧।

*ਚੌਪਈ*

ਉਸ ਦੀ (ਇਕ) ਇਸਤਰੀ ਰੋਸ਼ਨ ਜਹਾਂ ਸੀ ਜਿਸ ਨੂੰ ਮਾਨੋ ਪ੍ਰਭੂ ਨੇ ਆਪਣੇ ਹੱਥਾਂ ਨਾਲ ਬਣਾਇਆ ਹੋਵੇ। ਆਸਫ਼ ਖ਼ਾਂ ਉਸ ਨਾਲ ਬਹਤੁ ਪ੍ਰੇਮ ਕਰਦਾ ਸੀ, ਪਰ ਉਹ ਇਸਤਰੀ ਉਸ ਵਲ ਰੁਚਿਤ ਨਹੀਂ ਹੁੰਦੀ ਸੀ।੨।

(ਉਥੇ) ਮੋਤੀ ਲਾਲ ਨਾਂ ਦਾ ਇਕ ਸ਼ਾਹ ਦਾ ਪੁੱਤਰ ਸੀ ਜਿਸ ਨੂੰ ਪਰਮਾਤਮਾ ਨੇ ਬਹੁਤ ਰੂਪ ਦਿੱਤਾ ਸੀ। ਇਸ ਇਸਤਰੀ ਨੇ ਜਦ ਉਸ ਨੂੰ ਵੇਖਿਆ, ਤਦ ਤੋਂ ਹੀ ਉਸ ਨਾਲ ਪ੍ਰੇਮ ਕਰਨ ਲਗੀ।੩।

ਉਸ ਨੇ ਆਪਣੀ ਇਕ ਸਖੀ ਨੂੰ ਕੋਲ ਬੁਲਾਇਆ। ਉਸ ਨੂੰ (ਆਪਣਾ) ਹਿਤੂ ਜਾਣ ਕੇ ਸਮਝਾਇਆ। ਮੇਰੀ ਗੱਲ ਜਾ ਕੇ ਮਿਤਰ ਨੂੰ ਕਹੀਂ ਕਿ ਮੇਰੇ ਵਲ ਕ੍ਰਿਪਾ ਦ੍ਰਿਸ਼ਟੀ ਕਰਦਾ ਰਹੇ।੪।

*ਸਵੈਯਾ*

(ਉਸ ਇਸਤਰੀ ਨੇ ਅਖਵਾ ਭੇਜਿਆ--) ਹੇ ਪਿਆਰੇ! ਤੇਰੇ ਨੈਣ ਸ਼ਰਾਬ ਭਰੇ ਸ਼ੀਸ਼ੇ ਦੇ ਜਾਮ ਹਨ, ਜਾਂ ਗੁਲਾਬ ਦੇ ਫੁਲ ਹਨ ਜਾਂ ਸ਼ਰਾਬ ਨਾਲ ਮਦਮਸਤ ਹਨ। ਬਾਣਾਂ ਵਰਗੇ ਹਨ ਜਾਂ ਹਿਰਨ ਦੇ ਬਚਿਆਂ ਵਰਗੇ ਹਨ, ਜਾਂ ਤਲਵਾਰਾਂ (ਵਰਗੇ ਤਿਖੇ ਹਨ) ਜਾਂ ਜ਼ਹਿਰੀਲੇ ਸੱਪ ਹਨ। ਸੁਰਮਾ ਪਾ ਕੇ ਬੈਠੀਆਂ ਇਸਤਰੀਆਂ ਦੇ ਦੁਖ ਨੂੰ ਦੂਰ ਕਰਨ ਵਾਲੇ ਹਨ ਜਾਂ ਨੀਂਦ ਦੇ ਭਰੇ ਹੋਏ ਹਨ। ਪ੍ਰੇਮ ਵਿਚ ਜਾਗੇ ਹੋਏ ਹਨ, ਜਾਂ ਕਿਸੇ ਦੇ ਰੰਗ ਵਿਚ ਰੰਗੇ ਹੋਏ ਹਨ। ਹੇ ਸਖੀ! ਮੇਰੇ ਪ੍ਰੀਤਮ ਦੇ ਨੈਣ ਬਹੁਤ ਰਸ-ਯੁਕਤ ਹਨ।੫।

*ਅੜਿਲ*

ਜੇ ਚੰਦ ਚਾਂਦਨੀ ਰਾਤ ਵਿਚ ਸੱਜਨ ਨੂੰ ਪ੍ਰਾਪਤ ਕਰ ਲਈਏ ਤਾਂ ਉਸ ਦੇ ਸ਼ਰੀਰ ਨੂੰ ਪਕੜ ਪਕੜ ਕੇ ਗੱਲੇ ਨਾਲ ਲਗਾਇਆ ਜਾਏ। ਉਸ ਉਤੇ ਪਲ ਪਲ ਵਾਰਦੇ ਹੋਇਆਂ ਇਕ ਛਿਣ ਲਈ ਵੀ ਨ ਛਡੀਏ। ਪੰਜਾਹ ਵਰ੍ਹਿਆਂ ਦੇ ਬੀਤਣ ਨੂੰ ਇਕ ਦਿਨ ਦੇ ਬੀਤਣ ਦੇ ਸਮਾਨ ਵੀ ਨ ਸਮਝੀਏ।੬।

ਪ੍ਰੀਤਮ ਨੂੰ ਪ੍ਰਾਪਤ ਕਰ ਕੇ ਪਲ ਪਲ ਉਸ ਤੋਂ ਵਾਰਨੇ ਜਾਵਾਂ। ਉਸ ਦੇ ਦੋਵੇਂ ਨੈਣ ਵੇਖ ਵੇਖ ਕੇ ਉਲਝੀ ਰਹਾਂ। ਉਸ ਦੇ ਹੋਠਾਂ ਨੂੰ ਚੂਸ ਕੇ ਜਗ ਵਿਚ ਜਵਾਨ ਹੋਈ ਰਹਾਂ। ਆਪਣੇ ਮਨ ਦੀ ਗੱਲ ਕਿਸੇ ਨੂੰ ਨ ਕਹਾਂ।੭।

ਮਰਿ ਕੈ ਹੋਇ ਚੁਰੈਲ ਲਲਾ ਕੋ ਲਾਗਿਹੋ।
ਟੂਕ ਕੋਟਿ ਤਨ ਹੋਇ ਨ ਤਿਹ ਤਜਿ ਭਾਗਿਹੋ।
ਬਿਰਹ ਸਜਨ ਕੇ ਬਧੀ ਦਿਵਾਨੀ ਹ੍ਵੈ ਮਰੋ।
ਹੋ ਪਿਯ ਪਿਯ ਪਰੀ ਕਬਰ ਕੋ ਬੀਚ ਸਦਾ ਕਰੋ। ੮।

ਕਾਜੀ ਜਹਾ ਅਲਹ ਹ੍ਵੈ ਨ੍ਯਾਇ ਚੁਕਾਇ ਹੈ।
ਸਭ ਰੂਹਨ ਕੋ ਅਪੁਨ ਨਿਕਟ ਬੁਲਾਇ ਹੈ।
ਤਹਾ ਠਾਢੀ ਹ੍ਵੈ ਜ੍ਵਾਬ ਨਿਡਰ ਹ੍ਵੈ ਮੈ ਕਰੋ।
ਹੋ ਇਸਕ ਤਿਹਾਰੇ ਪਗੀ ਨ ਕਾਨਿ ਕਛੂ ਧਰੋ। ੯।

ਨਿਰਖਿ ਲਲਾ ਕੋ ਰੂਪ ਦਿਵਾਨੇ ਹਮ ਭਏ।
ਬਿਨ ਦਾਮਨ ਕੇ ਦਏ ਸਖੀ ਬਿਕਿ ਕੈ ਗਏ।
ਕਰਿਯੋ ਵਹੈ ਉਪਾਇ ਜੋ ਮਿਲਿਯੈ ਜਾਇ ਕੈ।
ਹੋ ਸਭ ਸਖਿ ਤੇਰੋ ਦਾਰਿਦ ਦੇਉ ਬਹਾਇ ਕੈ। ੧੦।

*ਦੋਹਰਾ*

ਲਖਿ ਆਤੁਰ ਤਾ ਕੋ ਸਖੀ ਚਲੀ ਤਹਾ ਤੇ ਧਾਇ।
ਮਨ ਭਾਵੰਤਾ ਮਾਨਨੀ ਦੀਨੋ ਮੀਤ ਮਿਲਾਇ। ੧੧।

*ਅੜਿਲ*

ਮਨ ਭਾਵੰਤਾ ਮੀਤ ਕੁਅਰਿ ਜਬ ਪਾਇਯੋ।
ਸਕਲ ਚਿਤ ਕੋ ਸੁੰਦਰਿ ਸੋਕ ਮਿਟਾਇਯੋ।
ਤਾ ਕੋ ਭੋਗਨ ਭਰੀ ਤਰੁਨਿ ਤਾ ਕੀ ਭਈ।
ਹੋ ਆਸਫ ਖਾਨ ਬਿਸਾਰਿ ਹ੍ਰਿਦੈ ਤੇ ਦੇਤ ਭੀ। ੧੨।

ਕਿਯ ਬਿਚਾਰ ਚਿਤ ਕਿਹ ਬਿਧਿ ਪਿਯ ਕਉ ਪਾਇਯੈ।
ਅਸਫ ਖਾਂ ਕੇ ਘਰ ਤੇ ਕਿਹ ਬਿਧਿ ਜਾਇਯੈ।
ਭਾਖਿ ਭੇਦ ਤਾ ਕੌ ਗ੍ਰਿਹ ਦਯੋ ਪਠਾਇ ਕੈ।
ਹੋ ਸੂਰ ਸੂਰ ਕਹਿ ਭੂਮਿ ਗਿਰੀ ਮੁਰਛਾਇ ਕੈ। ੧੩।

ਸੂਰ ਸੂਰ ਕਰਿ ਗਿਰੀ ਜਨੁਕ ਮਰਿ ਕੇ ਗਈ।
ਡਾਰਿ ਸੰਦੂਕਿਕ ਮਾਝ ਗਾਡਿ ਭੂਅ ਮੈ ਦਈ।
ਕਾਢਿ ਸਜਨ ਲੈ ਗਯੋ ਤਹਾ ਤੇ ਆਨਿ ਕੈ।
ਹੋ ਲੈ ਅਪੁਨੀ ਤ੍ਰਿਯ ਕਰੀ ਅਧਿਕ ਰੁਚਿ ਮਾਨਿ ਕੈ। ੧੪।

*ਦੋਹਰਾ*

ਭੇਦ ਅਭੇਦ ਨ ਮੂੜ ਕਛੂ ਤਾ ਕੋ ਸਕ੍ਯੋ ਪਛਾਨਿ।
ਜਾਨ੍ਯੋ ਪ੍ਰਾਨਨ ਛਾਡਿ ਕੈ ਕਿਯੋ ਸੁ ਭਿਸਤ ਪਯਾਨ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੨੦। ੪੨੧੮। ਅਫਜੂੰ।*

ਮਰਨ ਤੇ ਵੀ ਚੁੜੇਲ ਬਣ ਕੇ ਪ੍ਰੀਤਮ ਨੂੰ ਚੰਬੜ ਜਾਵਾਂ। ਸ਼ਰੀਰ ਦੇ ਭਾਵੇਂ ਬੇਸ਼ੁਮਾਰ ਟੋਟੇ ਹੋ ਜਾਣ (ਤਾਂ ਵੀ ਉਸ ਨੂੰ) ਛਡ ਕੇ ਨ ਭਜਾਂ। ਸੱਜਨ ਦੇ ਬਿਰਹੋਂ ਦੀ ਵਿੰਨ੍ਹੀ ਹੋਈ ਦੀਵਾਨੀ ਹੋ ਕੇ ਮਰ ਜਾਵਾਂ। ਅਤੇ ਕਬਰ ਵਿਚ ਪਈ ਪਈ ਸਦਾ ਪ੍ਰੀਤਮ ਪ੍ਰੀਤਮ ਕਰਦੀ ਰਹਾਂ।੮।

ਜਿਥੇ ਅਲ੍ਹਾ ਕਾਜ਼ੀ ਹੋ ਕੇ ਨਿਆਂ ਕਰੇਗਾ ਅਤੇ ਸਾਰੀਆਂ ਰੂਹਾਂ ਨੂੰ ਆਪਣੇ ਕੋਲ ਬੁਲਾਏਗਾ। ਉਥੇ ਡਟ ਕੇ ਅਤੇ ਨਿਰਭੈ ਹੋ ਕੇ ਜਵਾਬ ਦਿਆਂਗੀ ਕਿ ਹੇ ਪਿਆਰੇ! ਮੈਂ ਤੇਰੇ ਇਸ਼ਕ ਵਿਚ ਗਰਕੀ ਹੋਈ ਕਿਸੇ ਦੀ ਪਰਵਾਹ ਨਹੀਂ ਕਰਦੀ।੯।

ਪ੍ਰੀਤਮ ਦਾ ਰੂਪ ਵੇਖ ਕੇ ਮੈਂ ਦੀਵਾਨੀ ਹੋ ਗਈ ਹਾਂ। ਹੇ ਸਖੀ! ਮੈਂ ਬਿਨਾ ਦੰਮਾਂ ਦੇ ਦਿਤਿਆਂ ਵਿਕ ਗਈ ਹਾਂ। ਉਹ ਉਪਾ ਕਰ ਜਿਸ ਕਰ ਕੇ ਉਸ ਨੂੰ ਜਾ ਮਿਲਾਂ। (ਕਾਮਯਾਬ ਹੋਣ ਤੇ) ਹੇ ਸਖੀ! ਮੈਂ ਤੇਰੀ ਸਾਰੀ ਗ਼ਰੀਬੀ ਦੂਰ ਕਰ ਦਿਆਂਗੀ।੧੦।

*ਦੋਹਰਾ*

ਉਸ ਦੀ ਬੇਹਬਲਤਾ ਨੂੰ ਵੇਖ ਕੇ ਸਖੀ ਉਥੋਂ ਜਲਦੀ ਨਾਲ ਚਲ ਪਈ। ਉਸ ਮਾਣਮਤੀ ਇਸਤਰੀ ਨਾਲ (ਉਸ ਦਾ) ਮਨ ਚਾਹਿਆ ਮਿਤਰ ਮਿਲਾ ਦਿੱਤਾ।੧੧।

*ਅੜਿਲ*

ਮਨਚਾਹਿਆ ਮਿਤਰ ਜਦ ਇਸਤਰੀ ਨੇ ਪ੍ਰਾਪਤ ਕਰ ਲਿਆ ਤਾਂ ਸੁੰਦਰੀ ਨੇ (ਆਪਣੇ) ਦਿਲ ਦਾ ਸਾਰਾ ਦੁਖ ਦੂਰ ਕਰ ਦਿੱਤਾ। ਉਸ ਨਾਲ ਭਰਪੂਰ ਭੋਗ ਕਰ ਕੇ ਇਸਤਰੀ ਉਸ ਦੀ ਹੀ ਹੋ ਗਈ। ਆਸਫ਼ ਖ਼ਾਨ ਨੂੰ (ਉਸ ਨੇ) ਹਿਰਦੇ ਤੋਂ ਭੁਲਾ ਦਿੱਤਾ।੧੨।

(ਉਸ ਨੇ ਆਪਣੇ) ਮਨ ਵਿਚ ਵਿਚਾਰ ਕੀਤਾ ਕਿ ਕਿਸ ਢੰਗ ਨਾਲ ਪ੍ਰੀਤਮ ਨੂੰ ਪ੍ਰਾਪਤ ਕੀਤਾ ਜਾਏ। ਅਤੇ ਆਸਫ਼ ਖ਼ਾਨ ਦੇ ਘਰ ਤੋਂ ਕਿਵੇਂ ਖਿਸਕਿਆ ਜਾਏ। ਉਸ (ਮਿਤਰ) ਨਾਲ ਸਾਰੀ ਭੇਦ ਭਰੀ ਗੱਲ ਕਰ ਕੇ ਘਰੋਂ ਭੇਜ ਦਿੱਤਾ ਅਤੇ 'ਸੂਲ ਸੂਲ' ਕਹਿ ਕੇ ਧਰਤੀ ਉਤੇ ਬੇਹੋਸ਼ ਹੋ ਕੇ ਡਿਗ ਪਈ।੧੩।

'ਸੂਲ ਸੂਲ' ਕਹਿੰਦੀ ਹੋਈ ਡਿਗ ਪਈ ਮਾਨੋ ਮਰ ਗਈ ਹੋਵੇ। ਉਸ ਨੂੰ (ਘਰ ਵਾਲਿਆਂ ਨੇ) ਸੰਦੂਕ ਵਿਚ ਪਾ ਕੇ ਧਰਤੀ ਵਿਚ ਗਡ ਦਿੱਤਾ। ਸੱਜਨ ਆ ਕੇ ਉਥੋਂ ਕਢ ਕੇ ਲੈ ਗਿਆ ਅਤੇ ਬਹੁਤ ਪ੍ਰਸੰਨਤਾ ਨਾਲ ਉਸ ਨੂੰ ਆਪਣੀ ਇਸਤਰੀ ਬਣਾ ਲਿਆ।੧੪।

*ਦੋਹਰਾ*

(ਉਸ ਇਸਤਰੀ ਦੇ ਚਰਿਤ੍ਰ ਦਾ) ਭੇਦ ਅਭੇਦ ਮੂਰਖ (ਆਸਫ਼ ਖ਼ਾਨ) ਕੁਝ ਨ ਪਛਾਣ ਸਕਿਆ। ਇਹੀ ਸਮਝਿਆ ਕਿ ਪ੍ਰਾਣਾਂ ਨੂੰ ਛਡ ਕੇ ਬਹਿਸ਼ਤ (ਸਵਰਗ) ਵਿਚ ਚਲੀ ਗਈ ਹੈ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨੦। ੪੨੧੮। ਚਲਦਾ।*

*ਦੋਹਰਾ*

ਈਸਫ ਜੈਯਨ ਮੌਰ ਹੈ ਸੰਮਨ ਖਾਨ ਪਠਾਨ।
ਤੁਮਨ ਪਠਾਨਨ ਕੇ ਤਿਸੈ ਸੀਸ ਝੁਕਾਵਤ ਆਨਿ। ੧।

*ਚੌਪਈ*

ਸ੍ਰੀ ਮ੍ਰਿਗਰਾਜ ਮਤੀ ਤਾ ਕੀ ਤ੍ਰਿਯ। ਬਸੀ ਰਹੈ ਰਾਜਾ ਕੇ ਨਿਤਿ ਜਿਯ।
ਪਰਮ ਰੂਪ ਤਨ ਤਾਹਿ ਬਿਰਾਜੈ। ਪਸੁਪਤਿ ਰਿਪੁ ਨਿਰਖਤ ਦੁਤਿ ਲਾਜੈ। ੨।

*ਦੋਹਰਾ*

ਸਾਦੀ ਖਾਨ ਤਹਾ ਹੁਤੋ ਇਕ ਪਠਾਨ ਕੋ ਪੂਤ।
ਅਧਿਕ ਪ੍ਰਭਾ ਤਾ ਕੀ ਦਿਪੈ ਨਿਰਖਿ ਰਹਿਤ ਪੁਰਹੂਤ। ੩।

*ਅੜਿਲ*

ਤਿਹ ਰਾਨੀ ਤਾ ਕੋ ਗ੍ਰਿਹ ਲਿਯੋ ਬੁਲਾਇ ਕੈ।
ਲਪਟਿ ਲਪਟਿ ਤਿਹ ਸਾਥ ਰਮੀ ਸੁਖ ਪਾਇ ਕੈ।
ਤਬ ਹੀ ਲੋਕਹਿ ਕਹਿਯੋ ਨ੍ਰਿਪਤਿ ਸੌ ਜਾਇ ਕਰਿ।
ਹੋ ਖੜਗ ਹਾਥ ਗਹਿ ਰਾਵ ਪਹੂਚ੍ਯੋ ਆਇ ਕਰਿ। ੪।

ਨ੍ਰਿਪ ਕਰਿ ਖੜਗ ਬਿਲੋਕ ਅਧਿਕ ਅਬਲਾ ਡਰੀ।
ਚਿਤ ਅਪਨੈ ਕੇ ਬੀਚ ਇਹੈ ਚਿੰਤਾ ਕਰੀ।
ਗਹਿ ਕ੍ਰਿਪਾਨ ਤਤਕਾਲ ਮੀਤ ਕੋ ਮਾਰਿ ਕੈ।
ਹੋ ਟੂਕ ਟੂਕ ਕਰਿ ਦਿਯੋ ਦੇਗ ਮੈ ਡਾਰਿ ਕੈ। ੫।

ਡਾਰਿ ਦੇਗ ਤਰ ਆਗ ਦਈ ਔਟਾਇ ਕੈ।
ਬਹੁਰਿ ਸਗਲ ਤਿਹ ਭਖਿ ਗਈ ਮਾਸੁ ਬਨਾਇ ਕੈ।
ਸਗਰੋ ਸਦਨ ਨਿਹਾਰਿ ਚਕ੍ਰਿਤ ਰਾਜਾ ਰਹਿਯੋ।
ਹੋ ਭੇਦ ਦਾਇਕਹ ਹਨ੍ਯੋ ਝੂਠ ਇਨ ਮੁਹਿ ਕਹਿਯੋ। ੬।

*ਦੋਹਰਾ*

ਪ੍ਰਥਮ ਭੋਗ ਕਰਿ ਭਖਿ ਗਈ ਭੇਦ ਦਾਇਕਹ ਘਾਇ।
ਰਾਜਾ ਤੇ ਸਾਚੀ ਰਹੀ ਇਹ ਛਲ ਛਿਦ੍ਰ ਬਨਾਇ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੨੧। ੪੨੨੫। ਅਫਜੂੰ।*

*ਦੋਹਰਾ*

ਕਾਬਲ ਮੈ ਅਕਬਰ ਗਏ ਏਕ ਬਿਲੋਕ੍ਯੋ ਬਾਗ।
ਹਰੀ ਭਈ ਆਂਖੈ ਨਿਰਖਿ ਰੋਸਨ ਭਯੋ ਦਿਮਾਗ। ੧।
ਭੋਗ ਮਤੀ ਇਕ ਭਾਮਨੀ ਅਕਬਰ ਕੇ ਗ੍ਰਿਹ ਮਾਹਿ।
ਤਾ ਕੀ ਸਮ ਤਿਹੁੰ ਲੋਕ ਮੈ ਰੂਪਵਤੀ ਕਹੂੰ ਨਾਹਿ। ੨।

*ਦੋਹਰਾ*

ਸੰਮਨ ਖ਼ਾਨ ਪਠਾਣ ਈਸਫ਼-ਜ਼ੈਯਾਂ ਦਾ ਮੁਖੀਆ ਸੀ। ਪਠਾਣਾਂ ਦੇ ਕਬੀਲੇ ('ਤੁਮਨ') ਉਸ ਨੂੰ ਆ ਕੇ ਸੀਸ ਝੁਕਾਉਂਦੇ ਸਨ।੧।

*ਚੌਪਈ*

ਉਸ ਦੀ ਪਤਨੀ ਦਾ ਨਾਂ ਮ੍ਰਿਗਰਾਜ ਮਤੀ ਸੀ ਜੋ ਸਦਾ ਰਾਜੇ ਦੇ ਹਿਰਦੇ ਵਿਚ ਵਸੀ ਰਹਿੰਦੀ ਸੀ। ਉਸ ਦਾ ਸ਼ਰੀਰ ਬਹੁਤ ਹੀ ਸੁੰਦਰ ਸੀ। ਉਸ ਦੀ ਖ਼ੂਬਸੂਰਤੀ ਨੂੰ ਵੇਖ ਕੇ ਕਾਮ ਦੇਵ ('ਪਸੁਪਤਿ ਰਿਪੁ') ਵੀ ਸ਼ਰਮਿੰਦਾ ਹੁੰਦਾ ਸੀ।੨।

*ਦੋਹਰਾ*

ਉਥੇ ਸ਼ਾਦੀ ਖ਼ਾਨ ਨਾਂ ਦਾ ਇਕ ਪਠਾਣ ਦਾ ਪੁੱਤਰ ਸੀ। ਉਸ ਦੀ ਅਤਿ ਅਧਿਕ ਸੁੰਦਰਤਾ ਦੀ ਚਮਕ ਨੂੰ ਇੰਦਰ ਵੀ ਵੇਖਦਾ ਰਹਿੰਦਾ ਸੀ।੩।

*ਅੜਿਲ*

ਉਸ ਰਾਣੀ ਨੇ ਉਸ ਨੂੰ (ਇਕ ਦਿਨ) ਘਰ ਬੁਲਾ ਲਿਆ। ਉਸ ਨਾਲ ਲਿਪਟ ਲਿਪਟ ਕੇ ਸੁਖ ਪੂਰਵਕ ਰਮਣ ਕਰਨ ਲਗੀ। ਤਦ ਲੋਕਾਂ ਨੇ ਰਾਜੇ ਨੂੰ ਜਾ ਕੇ ਕਿਹਾ। ਰਾਜਾ ਹੱਥ ਵਿਚ ਤਲਵਾਰ ਲੈ ਉਥੇ ਆ ਪਹੁੰਚਿਆ।੪।

ਰਾਜੇ ਦੇ ਹੱਥ ਵਿਚ ਤਲਵਾਰ ਵੇਖ ਕੇ ਇਸਤਰੀ ਬਹੁਤ ਡਰ ਗਈ ਅਤੇ ਆਪਣੇ ਮਨ ਵਿਚ ਇਹ ਸੋਚਿਆ। (ਫਿਰ ਉਸ ਨੇ) ਹੱਥ ਵਿਚ ਤਲਵਾਰ ਪਕੜ ਕੇ ਮਿਤਰ ਨੂੰ ਮਾਰ ਦਿੱਤਾ ਅਤੇ ਟੋਟੇ ਟੋਟੇ ਕਰ ਕੇ ਦੇਗ ਵਿਚ ਪਾ ਦਿੱਤਾ।੫।

ਦੇਗ ਵਿਚ ਪਾ ਕੇ ਉਸ ਦੇ ਹੇਠਾਂ ਅੱਗ ਬਾਲ ਦਿੱਤੀ। ਫਿਰ (ਉਸ ਦੇ) ਸਾਰੇ ਮਾਸ ਨੂੰ ਪਕਾ ਕੇ ਖਾ ਗਈ। ਸਾਰਾ ਮਹੱਲ (ਬਿਨਾ ਕਿਸੈ ਗ਼ੈਰ ਦੇ) ਵੇਖ ਕੇ ਰਾਜਾ ਹੈਰਾਨ ਹੋਇਆ ਅਤੇ ਭੇਦ ਦਸਣ ਵਾਲੇ ਨੂੰ ਮਾਰ ਦਿੱਤਾ ਕਿਉਂਕਿ ਉਸ ਨੇ ਮੈਨੂੰ ਝੂਠ ਕਿਹਾ ਸੀ।੬।

*ਦੋਹਰਾ*

ਪਹਿਲਾਂ ਭੋਗ ਕਰ ਕੇ (ਫਿਰ ਯਾਰ ਨੂੰ) ਖਾ ਗਈ ਅਤੇ ਭੇਦ ਦਸਣ ਵਾਲੇ ਨੂੰ ਮਰਵਾ ਦਿੱਤਾ। ਇਸ ਤਰ੍ਹਾਂ ਛਲ ਚਰਿਤ੍ਰ ਕਰ ਕੇ (ਰਾਣੀ) ਰਾਜੇ ਕੋਲ ਸਚੀ ਬਣ ਗਈ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨੧। ੪੨੨੫। ਚਲਦਾ।*

*ਦੋਹਰਾ*

ਕਾਬਲ ਦੇਸ ਵਿਚ ਅਕਬਰ ਬਾਦਸ਼ਾਹ ਨੇ ਜਾ ਕੇ ਇਕ ਬਾਗ ਵੇਖਿਆ। (ਜਿਸ ਨੂੰ) ਤਕ ਕੇ ਉਸ ਦੀਆਂ ਅਖਾਂ ਠੰਢੀਆਂ ਹੋ ਗਈਆਂ ਅਤੇ ਦਿਮਾਗ ਰੌਸ਼ਨ ਹੋ ਗਿਆ।੧। ਭੋਗ ਮਤੀ ਨਾਂ ਦੀ ਇਕ ਇਸਤਰੀ ਅਕਬਰ ਦੇ ਘਰ ਵਿਚ (ਰਹਿੰਦੀ) ਸੀ। ਉਸ ਵਰਗੀ ਸੁੰਦਰ ਇਸਤਰੀ ਤਿੰਨਾਂ ਲੋਕਾਂ ਵਿਚ ਨਹੀਂ ਸੀ।੨।

*ਅੜਿਲ*

ਏਕ ਸਾਹ ਕੋ ਪੂਤ ਗੁਲ ਮਿਹਰ ਭਾਖੀਯੈ।
ਤਾ ਕੀ ਪ੍ਰਭਾ ਸਮਾਨ ਕਹੋ ਕਿਹ ਰਾਖੀਐ।
ਅਪ੍ਰਮਾਨ ਤਿਹ ਪ੍ਰਭਾ ਜਗਤ ਮੈ ਜਾਨਿਯੈ।
ਹੋ ਅਸੁਰੇਸ ਦਿਨ ਨਾਥ ਕਿ ਸਸਿ ਕਰਿ ਮਾਨਿਯੈ। ੩।

*ਚੌਪਈ*

ਭੋਗ ਮਤੀ ਨਿਰਖਤ ਤਿਹ ਭਈ। ਮਨ ਬਚ ਕ੍ਰਮ ਬਸਿ ਹ੍ਵੈ ਗਈ।
ਚਿਤ ਕੇ ਬਿਖੈ ਬਿਚਾਰਿ ਬਿਚਾਰਿਯੋ। ਏਕਹਿ ਦੂਤਨ ਪ੍ਰਗਟ ਉਚਾਰਿਯੋ। ੪।

*ਦੋਹਰਾ*

ਸੁਨਹੁ ਸਖੀ ਗੁਲ ਮਿਹਰ ਕੌ ਦੀਜੈ ਮੋਹਿ ਮਿਲਾਇ।
ਜਨਮ ਜਨਮ ਦਾਰਿਦ੍ਰ ਤਵ ਦੈਹੋ ਸਕਲ ਮਿਟਾਇ। ੫।

*ਚੌਪਈ*

ਐਸੇ ਬਚਨ ਸੁਨਤ ਸਖੀ ਭਈ। ਤਤ ਛਿਨ ਦੌਰਿ ਤਹਾ ਹੀ ਗਈ।
ਭਾਤਿ ਭਾਤਿ ਤਾ ਕੌ ਸਮੁਝਾਯੋ। ਆਨ ਹਿਤੂ ਕਹ ਮੀਤ ਮਿਲਾਯੋ। ੬।

*ਦੋਹਰਾ*

ਮਨ ਭਾਵੰਤਾ ਮੀਤ ਸੁਭ ਤਰੁਨਿ ਤਰੁਨ ਕੌ ਪਾਇ।
ਰਸ ਤਾ ਕੇ ਰਸਤੀ ਭਈ ਅਕਬਰ ਦਯੋ ਭੁਲਾਇ। ੭।
ਤ੍ਰਿਯ ਚਿੰਤਾ ਚਿਤ ਮੈ ਕਰੀ ਰਹੌ ਮੀਤ ਕੇ ਸਾਥ।
ਅਕਬਰ ਘਰ ਤੇ ਨਿਕਸਿਯੈ ਕਛੁ ਚਰਿਤ੍ਰ ਕੇ ਸਾਥ। ੮।

*ਅੜਿਲ*

ਕਹਿਯੋ ਮੀਤ ਸੌ ਨਾਰਿ ਤਵਨਿ ਸਮਝਾਇ ਕਰਿ।
ਪ੍ਰਗਟ ਕਹਿਯੋ ਪਿਯ ਸਾਥ ਚਰਿਤ੍ਰ ਦਿਖਾਇ ਕਰਿ।
ਆਪੁਨ ਮੈ ਸ੍ਵੈ ਇਕ ਦ੍ਰੁਮ ਮਾਝ ਗਡਾਇ ਹੋ।
ਹੋ ਤਹ ਤੇ ਨਿਕਸਿ ਸਜਨ ਤੁਮਰੇ ਗ੍ਰਿਹ ਆਇਹੋ। ੯।

*ਚੌਪਈ*

ਮੀਤ ਬਿਹਸਿ ਯੌ ਬਚਨ ਉਚਾਰੇ। ਤੁਮ ਐਹੋ ਕਿਹ ਭਾਤਿ ਹਮਾਰੇ।
ਤਨਿਕ ਭਨਕ ਅਕਬਰ ਸੁਨਿ ਲੈਹੈ। ਮੁਹਿ ਤੁਹਿ ਕੋ ਜਮ ਲੋਕ ਪਠੈਹੈ। ੧੦।

*ਅੜਿਲ*

ਅਕਬਰ ਬਪੁਰੋ ਕਹਾ ਛਲਹਿ ਛਲਿ ਡਾਰਿਹੋਂ।
ਭੇਦ ਪਾਇ ਨਿਕਸੌਗੀ ਤੁਮੈ ਬਿਹਾਰਿਹੋਂ।
ਯਾ ਮੂਰਖ ਕੇ ਸੀਸ ਜੂਤਿਯਨ ਝਾਰਿ ਕੈ।
ਹੋ ਮਿਲਿਹੌ ਤੁਹਿ ਪਿਯ ਆਇ ਚਰਿਤ੍ਰ ਦਿਖਾਰਿ ਕੈ। ੧੧।

*ਅੜਿਲ*

ਗੁਲ ਮਿਹਰ ਨਾਂ ਦਾ ਇਕ ਸ਼ਾਹ ਦਾ ਪੁੱਤਰ ਸੀ। ਉਸ ਦੀ ਸੁੰਦਰਤਾ ਵਰਗਾ ਦਸੋ, ਕਿਸ ਨੂੰ ਕਹੀਏ। ਉਸ ਦੀ ਸੁੰਦਰਤਾ ਨੂੰ ਜਗਤ ਵਿਚ ਅਨੁਪਮ ਜਾਣਿਆ ਜਾਂਦਾ ਸੀ। ਉਹ ਨੂੰ ਦੈਂਤ-ਰਾਜ, ਸੂਰਜ ਅਤੇ ਚੰਦ੍ਰਮਾ ਵਰਗਾ ਮੰਨਣਾ ਚਾਹੀਦਾ ਹੈ।੩।

*ਚੌਪਈ*

ਭੋਗ ਮਤੀ ਨੇ ਜਦ ਉਸ ਨੂੰ ਵੇਖਿਆ (ਤਦ) ਮਨ ਬਚ ਕਰਮ ਕਰ ਕੇ ਉਸ ਦੇ ਵਸ ਵਿਚ ਹੋ ਗਈ। (ਉਸ ਨੇ) ਮਨ ਵਿਚ ਵਿਚਾਰ ਕੀਤਾ ਅਤੇ ਇਕ ਦੂਤੀ (ਨੂੰ ਬੁਲਾ ਕੇ) ਸਾਫ਼ ਕਿਹਾ।੪।

*ਦੋਹਰਾ*

ਹੇ ਸਖੀ! ਸੁਣੋ, ਗੁਲ ਮਿਹਰ ਨੂੰ ਮੈਨੂੰ ਮਿਲਾ ਦਿਓ। ਮੈਂ ਤੇਰੀ ਜਨਮ ਜਨਮਾਂਤਰਾਂ ਦੀ ਗਰੀਬੀ ਕਟ ਦਿਆਂਗੀ।੫।

*ਚੌਪਈ*

ਜਦ ਸਖੀ ਨੇ ਇਹ ਗੱਲ ਸੁਣੀ, (ਤਦ) ਤੁਰਤ ਭਜ ਕੇ ਉਸ ਕੋਲ ਗਈ। ਉਸ ਨੂੰ ਕਈ ਤਰ੍ਹਾਂ ਨਾਲ ਸਮਝਾਇਆ ਅਤੇ ਆ ਕੇ ਪ੍ਰਿਯਾ ਨੂੰ ਪ੍ਰੀਤਮ ਮਿਲਾ ਦਿੱਤਾ।੬।

*ਦੋਹਰਾ*

ਉਹ ਇਸਤਰੀ ਮਨ ਭਾਉਂਦਾ ਸੁੰਦਰ ਮਿਤਰ ਨੂੰ ਪ੍ਰਾਪਤ ਕਰ ਕੇ ਉਸ ਦੇ ਪ੍ਰੇਮ ਵਿਚ ਮਗਨ ਹੋ ਗਈ ਅਤੇ ਅਕਬਰ ਨੂੰ ਭੁਲਾ ਦਿੱਤਾ।੭। ਉਸ ਇਸਤਰੀ ਨੇ ਮਨ ਵਿਚ ਸੋਚਿਆ ਕਿ ਮਿਤਰ ਦੇ ਨਾਲ ਹੀ ਰਿਹਾ ਜਾਏ ਅਤੇ ਕਿਸੇ ਚਰਿਤ੍ਰ ਨਾਲ ਅਕਬਰ ਦੇ ਘਰ ਤੋਂ ਨਿਕਲਿਆ ਜਾਏ।੮।

*ਅੜਿਲ*

ਉਸ ਇਸਤਰੀ ਨੇ ਮਿਤਰ ਨੂੰ ਸਮਝਾ ਕੇ ਕਿਹਾ। ਪ੍ਰੀਤਮ ਪਾਸ ਛਲ ਪੂਰਵਕ (ਚਰਿਤ੍ਰ) ਪ੍ਰਗਟ ਕਹਿ ਦਿੱਤਾ ਕਿ ਮੈਂ ਆਪਣੇ ਆਪ ਨੂੰ ਇਕ ਬ੍ਰਿਛ ਦੇ ਹੇਠਾਂ ਗਡਵਾਵਾਂਗੀ ਅਤੇ ਉਥੋਂ ਨਿਕਲ ਕੇ ਹੇ ਸੱਜਨ! ਤੇਰੇ ਘਰ ਆ ਜਾਵਾਂਗੀ।੯।

*ਚੌਪਈ*

ਮਿਤਰ ਨੇ ਹੱਸ ਕੇ ਇਸ ਤਰ੍ਹਾਂ ਕਿਹਾ--ਤੂੰ ਮੇਰੇ ਕੋਲ ਕਿਸ ਤਰ੍ਹਾਂ ਆਵੇਂਗੀ। ਜੇ ਅਕਬਰ ਨੂੰ ਮਾੜੀ ਜਿੰਨੀ ਵੀ ਭਿਣਕ ਪੈ ਗਈ ਤਾਂ ਮੈਨੂੰ ਅਤੇ ਤੈਨੂੰ ਯਮ ਲੋਕ ਭੇਜ ਦੇਵੇਗਾ।੧੦।

*ਅੜਿਲ*

(ਇਸਤਰੀ ਨੇ ਕਿਹਾ--) ਅਕਬਰ ਤਾਂ ਕੀ (ਮੈਂ ਤਾਂ) ਛਲ ਨੂੰ ਵੀ ਛਲ ਲਵਾਂਗੀ। (ਮੈਂ) ਮੌਕਾ ਤਾੜ ਕੇ ਨਿਕਲ ਆਵਾਂਗੀ ਅਤੇ ਤੇਰੇ ਨਾਲ ਰਮਣ ਕਰਾਂਗੀ। ਉਸ ਮੂਰਖ ਦੇ ਸਿਰ ਵਿਚ ਜੁਤੀਆਂ ਮਾਰ ਕੇ ਅਤੇ ਚਰਿਤ੍ਰ ਵਿਖਾ ਕੇ ਹੇ ਪ੍ਰਿਯ! ਤੈਨੂੰ ਆ ਕੇ ਮਿਲਾਂਗੀ।੧੧।

ਜਾਨਿਕ ਬਡੇ ਚਿਨਾਰ ਤਰੇ ਸੋਵਤ ਭਈ।
ਲਖਿ ਅਕਬਰ ਸੌ ਜਾਗਿ ਨ ਟਰਿ ਆਗੇ ਗਈ।
ਯਾ ਦ੍ਰੁਮ ਕੀ ਮੁਹਿ ਛਾਹਿ ਅਧਿਕ ਨੀਕੀ ਲਗੀ।
ਹੋ ਪੌਢਿ ਰਹੀ ਸੁਖ ਪਾਇ ਨ ਤਜਿ ਨਿੰਦ੍ਰਾ ਜਗੀ। ੧੨।

*ਦੋਹਰਾ*

ਆਪੇ ਅਕਬਰ ਬਾਂਹ ਗਹਿ ਜੋ ਮੁਹਿ ਆਇ ਜਗਾਇ।
ਹੌਂ ਇਹ ਹੀ ਸੋਈ ਰਹੌਂ ਪਨ੍ਹਿਨ ਤਾਹਿ ਲਗਾਇ। ੧੩।

*ਚੌਪਈ*

ਐਸੀ ਬਾਤ ਸਾਹ ਸੁਨਿ ਪਾਈ। ਲੈ ਪਨਹੀ ਤਿਹ ਓਰ ਚਲਾਈ।
ਜੂਤੀ ਵਹੈ ਹਾਥ ਤਿਨ ਲਈ। ਬੀਸਕ ਝਾਰਿ ਅਕਬਰਹਿ ਗਈ। ੧੪।

ਹਜਰਤਿ ਕੋਪ ਅਧਿਕ ਤਬ ਭਰਿਯੋ। ਵਹੈ ਬ੍ਰਿਛ ਮਹਿ ਗਡਹਾ ਕਰਿਯੋ।
ਤਾ ਮੈ ਐਚਿ ਤਰੁਨ ਵਹ ਡਾਰੀ। ਮੂਰਖ ਬਾਤ ਨ ਕਛੂ ਬਿਚਾਰੀ। ੧੫।

*ਅੜਿਲ*

ਤਾਹਿ ਬ੍ਰਿਛ ਮਹਿ ਡਾਰਿ ਆਪੁ ਦਿਲੀ ਗਯੋ।
ਆਨਿ ਉਕਰਿ ਦ੍ਰੁਮ ਮੀਤ ਕਾਢ ਤਾ ਕੌ ਲਯੋ।
ਮਿਲੀ ਤਰੁਨਿ ਪਿਯ ਸਾਥ ਚਰਿਤ੍ਰ ਬਨਾਇ ਬਰਿ।
ਹੋ ਅਕਬਰ ਕੇ ਸਿਰ ਮਾਝ ਜੁਤਿਯਨ ਝਾਰਿ ਕਰਿ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੨੨। ੪੨੪੧। ਅਫਜੂੰ।*

*ਚੌਪਈ*

ਰਾਧਾਵਤੀ ਨਗਰ ਇਕ ਭਾਰੋ। ਆਪੁ ਹਾਥ ਜਨੁਕੀਸ ਸਵਾਰੋ।
ਕ੍ਰੂਰ ਕੇਤੁ ਰਾਜਾ ਤਹ ਰਹਈ। ਛਤ੍ਰ ਮਤੀ ਰਾਨੀ ਜਗ ਕਹਈ। ੧।

ਤਾ ਕੋ ਅਧਿਕ ਰੂਪ ਉਜਿਯਾਰੋ। ਆਪੁ ਬ੍ਰਹਮ ਜਨੁ ਕਰਨ ਸਵਾਰੋ।
ਤਾ ਸਮ ਤੀਨਿ ਭਵਨ ਤ੍ਰਿਯ ਨਾਹੀ। ਦੇਵ ਅਦੇਵ ਕਹੈ ਮਨ ਮਾਹੀ। ੨।

*ਦੋਹਰਾ*

ਹੀਰਾ ਮਨਿ ਇਕ ਸਾਹ ਕੋ ਪੂਤ ਹੁਤੋ ਤਿਹ ਠੌਰ।
ਤੀਨਿ ਭਵਨ ਭੀਤਰ ਬਿਖੇ ਤਾ ਸਮ ਹੁਤੋ ਨ ਔਰ। ੩।
ਛਤ੍ਰ ਮਤੀ ਤਿਹ ਲਖਿ ਛਕੀ ਛੈਲ ਛਰਹਰੋ ਜ੍ਵਾਨ।
ਰੂਪ ਬਿਖੈ ਸਮ ਤਵਨ ਕੀ ਤੀਨਿ ਭਵਨ ਨਹਿ ਆਨ। ੪।

ਉਹ ਜਾਣ ਬੁਝ ਕੇ ਇਕ ਚਿਨਾਰ ਦੇ ਵੱਡੇ ਬ੍ਰਿਛ ਹੇਠਾਂ ਸੌਂ ਗਈ। ਅਕਬਰ ਨੂੰ ਵੇਖ ਕੇ ਅਤੇ ਜਾਗ ਕੇ ਅਗਵਾਨੀ ਲਈ ਅਗੋਂ ਨ ਗਈ। (ਅਕਬਰ ਦੇ ਆਣ ਤੇ ਉਸ (ਇਸਤਰੀ) ਨੇ ਕਿਹਾ) ਇਸ ਬ੍ਰਿਛ ਦੀ ਛਾਂ ਮੈਨੂੰ ਬਹੁਤ ਚੰਗੀ ਲਗੀ ਹੈ। (ਇਸ ਲਈ) ਸੁਖ ਪੂਰਵਕ ਪਈ ਰਹੀ ਹਾਂ ਅਤੇ ਨੀਂਦਰ ਛਡ ਕੇ ਨਹੀਂ ਜਾਗੀ ਹਾਂ।੧੨।

*ਦੋਹਰਾ*

ਜੇ ਆਪ ਅਕਬਰ ਆ ਕੇ ਮੇਰੀ ਬਾਂਹ ਪਕੜ ਕੇ ਜਗਾਵੇ ਤਾਂ ਵੀ ਉਸ ਨੂੰ ਜੁਤੀਆਂ ਮਾਰ ਕੇ ਸੁਤੀ ਰਹਾਂਗੀ।੧੩।

*ਚੌਪਈ*

ਜਦ ਬਾਦਸ਼ਾਹ ਨੇ ਇਹ ਗੱਲ ਸੁਣੀ ਤਾਂ ਜੁਤੀ ਲੈ ਕੇ ਉਸ ਵਲ ਸੁਟੀ। ਉਹੀ ਜੁਤੀ ਉਸ (ਇਸਤਰੀ) ਨੇ ਹੱਥ ਵਿਚ ਲੈ ਲਈ ਅਤੇ ਵੀਹ ਕੁ (ਜੁਤੀਆਂ) ਅਕਬਰ ਨੂੰ ਮਾਰ ਦਿੱਤੀਆਂ।੧੪।

ਬਾਦਸ਼ਾਹ ਤਦ ਗੁੱਸੇ ਨਾਲ ਭਰ ਗਿਆ। ਉਸ ਬ੍ਰਿਛ ਦੇ ਹੇਠਾਂ ਹੀ ਟੋਆ ਪੁਟਵਾਇਆ। ਉਸ ਇਸਤਰੀ ਨੂੰ ਖਿਚ ਕੇ ਉਸ ਟੋਏ ਵਿਚ ਸੁਟ ਦਿੱਤਾ। ਮੂਰਖ ਨੇ ਕੋਈ ਗੱਲ ਨ ਸਮਝੀ।੧੫।

*ਅੜਿਲ*

ਉਸ ਨੂੰ ਬ੍ਰਿਛ ਹੇਠਾਂ ਸੁਟ ਕੇ ਬਾਦਸ਼ਾਹ ਆਪ ਦਿੱਲੀ ਚਲਾ ਗਿਆ। ਮਿਤਰ ਨੇ ਆ ਕੇ ਬ੍ਰਿਛ ਕੋਲੋਂ ਪੁਟ ਕੇ ਉਸ ਨੂੰ ਬਾਹਰ ਕਢ ਲਿਆ। (ਇਸ ਤਰ੍ਹਾਂ ਦਾ) ਸੁੰਦਰ ਚਰਿਤ੍ਰ ਬਣਾ ਕੇ ਅਤੇ ਅਕਬਰ ਦੇ ਸਿਰ ਵਿਚ ਜੁਤੀਆਂ ਮਾਰ ਕੇ ਉਹ ਇਸਤਰੀ (ਆਪਣੇ) ਪ੍ਰੀਤਮ ਨੂੰ ਆ ਮਿਲੀ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨੨। ੪੨੪੧। ਚਲਦਾ।*

*ਚੌਪਈ*

ਰਾਧਾਵਤੀ ਨਾਂ ਦਾ ਇਕ ਵੱਡਾ ਨਗਰ ਸੀ। ਮਾਨੋ ਈਸ਼ਵਰ ਨੇ ਉਸ ਨੂੰ ਆਪ ਬਣਾਇਆ ਹੋਵੇ। ਉਥੇ ਕ੍ਰੂਰ ਕੇਤੁ ਨਾਂ ਦਾ ਰਾਜਾ ਰਹਿੰਦਾ ਸੀ। (ਉਸ ਦੀ) ਰਾਣੀ ਨੂੰ ਜਗਤ ਛਤ੍ਰ ਮਤੀ ਕਹਿੰਦਾ ਸੀ।੧।

ਉਸ ਦਾ ਰੂਪ ਬਹੁਤ ਉਜਲਾ ਸੀ, ਮਾਨੋ ਬ੍ਰਹਮਾ ਨੇ ਆਪਣੇ ਹੱਥਾਂ ਨਾਲ ਸੰਵਾਰਿਆ ਹੋਵੇ। ਉਸ ਵਰਗੀ ਤਿੰਨਾਂ ਲੋਕਾਂ ਵਿਚ (ਕੋਈ) ਇਸਤਰੀ ਨਹੀਂ ਸੀ। ਇਹ ਗੱਲ ਦੇਵਤੇ ਅਤੇ ਦੈਂਤ ਮਨ ਵਿਚ ਕਹਿੰਦੇ ਸਨ।੨।

*ਦੋਹਰਾ*

ਉਥੇ ਹੀਰਾ ਮਨਿ ਨਾਂ ਦਾ ਇਕ ਸ਼ਾਹ ਦਾ ਪੁੱਤਰ ਸੀ। ਤਿੰਨਾਂ ਲੋਕਾਂ ਵਿਚ ਉਸ ਵਰਗਾ ਹੋਰ ਕੋਈ ਨਹੀਂ ਸੀ।੩। ਛਤ੍ਰ ਮਤੀ ਉਸ ਛੈਲ ਅਤੇ ਸੁੰਦਰ ਜਵਾਨ ਨੂੰ ਵੇਖ ਕੇ ਪ੍ਰਸੰਨ ਹੋ ਗਈ। ਉਸ ਦੇ ਰੂਪ ਦੇ ਸਮਾਨ ਤਿੰਨਾਂ ਲੋਕਾਂ ਵਿਚ ਹੋਰ ਕੋਈ ਨਹੀਂ ਸੀ।੪।

*ਸੋਰਠਾ*

ਤਾ ਕੋ ਲਿਯੋ ਬੁਲਾਇ ਰਾਨੀ ਸਖੀ ਪਠਾਇ ਕੈ।
ਕਹਿਯੋ ਮੀਤ ਮੁਸਕਾਇ ਸੰਕ ਤ੍ਯਾਗਿ ਮੋ ਕੌ ਭਜਹੁ। ੫।

*ਅੜਿਲ*

ਜੋ ਰਾਨੀ ਤਿਹ ਕਹਿਯੋ ਨ ਤਿਨ ਬਚ ਮਾਨਿਯੋ।
ਪਾਇ ਰਹੀ ਪਰ ਮੂੜ ਨ ਕਿਛੁ ਕਰਿ ਜਾਨਿਯੋ।
ਹਾਇ ਭਾਇ ਬਹੁ ਭਾਂਤਿ ਰਹੀ ਦਿਖਰਾਇ ਕਰਿ।
ਹੋ ਰਮਿਯੋ ਨ ਤਾ ਸੋ ਮੂਰਖ ਹਰਖੁਪਜਾਇ ਕਰਿ। ੬।

ਕਰਮ ਕਾਲ ਜੋ ਲਾਖ ਮੁਹਰ ਕਹੂੰ ਪਾਇਯੈ।
ਲੀਜੈ ਹਾਥ ਉਚਾਇ ਤ੍ਯਾਗਿ ਨਹ ਪਾਇਯੈ।
ਜੋ ਰਾਨੀ ਸੋ ਨੇਹ ਭਯੋ ਲਹਿ ਲੀਜਿਯੈ।
ਹੋ ਜੋ ਵਹੁ ਕਹੈ ਸੁ ਕਰਿਯੈ ਸੰਕ ਨ ਕੀਜਿਯੈ। ੭।

ਭਜੁ ਰਾਨੀ ਤਿਹ ਕਹਿਯੋ ਨ ਤਿਹ ਤਾ ਕੌ ਭਜ੍ਯੋ।
ਕਾਮ ਕੇਲ ਹਿਤ ਮਾਨ ਨ ਤਿਹ ਤਾ ਸੋ ਸਜ੍ਯੋ।
ਨਾਹਿ ਨਾਹਿ ਸੋ ਕਰਤ ਨਾਸਿਤਕੀ ਤਹ ਭਯੋ।
ਹੋ ਤਬ ਅਬਲਾ ਕੈ ਕੋਪ ਅਧਿਕ ਚਿਤ ਮੈ ਛਯੋ। ੮।

*ਚੌਪਈ*

ਤਰੁਨੀ ਤਬੈ ਅਧਿਕ ਰਿਸਿ ਭਰੀ। ਕਠਿਨ ਕ੍ਰਿਪਾਨ ਹਾਥ ਮੈ ਧਰੀ।
ਤਾ ਕੋ ਤਮਕਿ ਤੇਗ ਸੌ ਮਾਰਿਯੋ। ਕਾਟਿ ਮੂੰਡ ਛਿਤ ਊਪਰ ਡਾਰਿਯੋ। ੯।

ਟੂਕ ਅਨੇਕ ਤਵਨ ਕੌ ਕੀਨੋ। ਡਾਰਿ ਦੇਗ ਕੇ ਭੀਤਰ ਦੀਨੋ।
ਨਿਜੁ ਪਤਿ ਬੋਲਿ ਧਾਮ ਮੈ ਲਯੋ। ਭਛ ਭਾਖਿ ਆਗੇ ਧਰਿ ਦਯੋ। ੧੦।

*ਦੋਹਰਾ*

ਮਦਰਾ ਮਾਝ ਚੁਆਇ ਤਿਹ ਮਦ ਕਰਿ ਪ੍ਯਾਯੋ ਪੀਯ।
ਲਹਿ ਬਾਰੁਨਿ ਮੂਰਖਿ ਪਿਯੋ ਭੇਦ ਨ ਸਮਝ੍ਯੋ ਜੀਯ। ੧੧।
ਹਾਡੀ ਤੁਚਾ ਗਿਲੋਲ ਕੈ ਦੀਨੀ ਡਾਰਿ ਚਲਾਇ।
ਰਹਤ ਮਾਸੁ ਦਾਨਾ ਭਏ ਅਸ੍ਵਨ ਦਯੋ ਖਵਾਇ। ੧੨।

*ਚੌਪਈ*

ਤਾ ਸੋ ਰਤਿ ਜਿਨ ਜਾਨਿ ਨ ਕਰੀ। ਤਾ ਪਰ ਅਧਿਕ ਕੋਪ ਤ੍ਰਿਯ ਭਰੀ।
ਹੈ ਨ੍ਰਿਪ ਕੋ ਤਿਹਾ ਮਾਸ ਖਵਾਯੋ। ਮੂਰਖ ਨਾਹਿ ਨਾਹਿ ਕਛੁ ਪਾਯੋ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੨੩। ੪੨੫੪। ਅਫਜੂੰ।*

*ਸੋਰਠਾ*

ਰਾਣੀ ਨੇ ਸਖੀ ਭੇਜ ਕੇ ਉਸ ਨੂੰ ਬੁਲਵਾ ਲਿਆ ਅਤੇ ਮੁਸਕਰਾ ਕੇ ਕਹਿਣ ਲਗੀ-- ਹੇ ਮਿਤਰ! (ਹਰ ਪ੍ਰਕਾਰ ਦਾ) ਸੰਕੋਚ ਤਿਆਗ ਕੇ ਮੇਰੇ ਨਾਲ ਭੋਗ ਕਰੋ।੫।

*ਅੜਿਲ*

ਰਾਣੀ ਨੇ ਉਸ ਨੂੰ ਜੋ ਕਿਹਾ, ਉਸ ਨੇ ਉਹ ਗੱਲ ਨ ਮੰਨੀ। (ਉਹ ਉਸ ਦੇ) ਪੈਰੀਂ ਪਈ ਪਰ ਉਸ ਮੂਰਖ ਨੇ ਕੁਝ ਨ ਸਮਝਿਆ। (ਉਹ ਇਸਤਰੀ) ਬਹੁਤ ਤਰ੍ਹਾਂ ਨਾਲ ਹਾਵ ਭਾਵ ਵਿਖਾਉਂਦੀ ਰਹੀ ਪਰ ਉਸ ਮੂਰਖ ਨੇ ਪ੍ਰਸੰਨਤਾ ਪੂਰਵਕ ਉਸ ਨਾਲ ਰਮਣ ਨ ਕੀਤਾ।੬।

ਜੇ ਸੰਯੋਗ ਨਾਲ ਕਿਤੇ ਲੱਖ ਮੋਹਰਾਂ ਮਿਲ ਜਾਣ, ਤਾਂ ਹੱਥਾਂ ਉਤੇ ਚੁਕ ਲੈਣੀਆਂ ਚਾਹੀਦੀਆਂ ਹਨ, ਛਡ ਨਹੀਂ ਦੇਣੀਆਂ ਚਾਹੀਦੀਆਂ। ਜੋ ਰਾਣੀ ਤੋਂ ਪ੍ਰੇਮ ਮਿਲੇ, (ਉਸ ਨੂੰ) ਲੈ ਲੈਣਾ ਚਾਹੀਦਾ ਹੈ। ਉਹ ਜੋ ਕਹੇ, ਉਹੀ ਬਿਨਾ ਸੰਗ ਸੰਕੋਚ ਕਰਨਾ ਚਾਹੀਦਾ ਹੈ।੭।

ਰਾਣੀ ਨੇ ਉਸ ਨੂੰ ਸੰਯੋਗ ਲਈ ਕਿਹਾ, ਪਰ ਉਸ ਨੇ ਉਸ ਨਾਲ ਸੰਯੋਗ ਨ ਕੀਤਾ। ਕਾਮ-ਕ੍ਰੀੜਾ ਲਈ ਉਹ ਉਸ ਨਾਲ ਸੰਯੁਕਤ ਨ ਹੋਇਆ। ਉਹ ਨਾਸ਼ ਹੋਣਾ ਉਥੇ 'ਨਾਂਹ ਨਾਂਹ' ਕਰਦਾ ਰਿਹਾ। ਤਦ ਇਸਤਰੀ ਦੇ ਮਨ ਵਿਚ ਬਹੁਤ ਕ੍ਰੋਧ ਭਰ ਗਿਆ।੮।

*ਚੌਪਈ*

ਇਸਤਰੀ ਕ੍ਰੋਧ ਨਾਲ ਬਹੁਤ ਭਰ ਗਈ ਅਤੇ ਕਠੋਰ ਕ੍ਰਿਪਾਨ ਹੱਥ ਵਿਚ ਪਕੜ ਲਈ। ਉਸ ਨੂੰ ਖਿਝ ਕੇ ਤਲਵਾਰ ਨਾਲ ਮਾਰ ਦਿੱਤਾ ਅਤੇ ਸਿਰ ਕਟ ਕੇ ਧਰਤੀ ਉਤੇ ਸੁਟ ਦਿੱਤਾ।੯।

ਉਸ ਦੇ ਅਨੇਕ ਟੋਟੇ ਕਰ ਦਿੱਤੇ ਅਤੇ ਦੇਗ ਦੇ ਵਿਚ ਸੁਟ ਦਿੱਤੇ। (ਫਿਰ) ਆਪਣੇ ਪਤੀ ਨੂੰ ਘਰ ਬੁਲਾ ਲਿਆ ਅਤੇ 'ਖਾਓ' ਕਹਿ ਕੇ ਉਸ ਦੇ ਅਗੇ ਧਰ ਦਿੱਤਾ।੧੦।

*ਦੋਹਰਾ*

(ਉਸ ਦੇ ਮਾਸ ਨੂੰ) ਸ਼ਰਾਬ ਵਿਚ ਪਾ ਕੇ, ਫਿਰ ਉਸ ਸ਼ਰਾਬ ਨੂੰ ਪਤੀ ਨੂੰ ਪਿਲਾ ਦਿੱਤਾ। ਉਹ ਮੂਰਖ ਉਸ ਨੂੰ ਸ਼ਰਾਬ ਸਮਝ ਕੇ ਪੀ ਗਿਆ ਅਤੇ ਮਨ ਵਿਚ ਭੇਦ ਨੂੰ ਨ ਸਮਝਿਆ।੧੧। ਹੱਡੀਆਂ ਅਤੇ ਖਲੜੀ ਨੂੰ ਗੁਲੇਲੇ ਬਣਾ ਕੇ ਚਲਾ ਦਿੱਤਾ ਅਤੇ ਬਾਕੀ ਬਚਿਆ ਮਾਸ ਦਾਣੇ ਵਿਚ ਪਾ ਕੇ ਘੋੜਿਆਂ ਨੂੰ ਖਵਾ ਦਿੱਤਾ।੧੨।

*ਚੌਪਈ*

ਜਿਸ ਵਿਅਕਤੀ ਨੇ ਜਾਣ ਬੁਝ ਕੇ ਉਸ ਨਾਲ ਰਤੀ-ਕ੍ਰੀੜਾ ਨ ਕੀਤੀ, ਉਸ ਉਤੇ ਇਸਤਰੀ ਬਹੁਤ ਕਹਿਰਵਾਨ ਹੋਈ। ਰਾਜੇ ਦੇ ਘੋੜਿਆਂ ਨੂੰ (ਉਸ ਦਾ) ਮਾਸ ਖਵਾਇਆ, ਪਰ ਮੂਰਖ ਰਾਜੇ ('ਨਾਹਿ') ਨੇ ਕੁਝ ਨ ਸਮਝਿਆ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨੩। ੪੨੫੪। ਚਲਦਾ।*

*ਦੋਹਰਾ*

ਬਿਸਨ ਕੇਤੁ ਰਾਜਾ ਬਡੋ ਜੂਨਾਗੜ ਕੋ ਈਸ।
ਇੰਦ੍ਰ ਚੰਦ੍ਰ ਸੌ ਰਾਜ ਧੌ ਅਲਕਿਸ ਕੈ ਜਗਦੀਸ। ੧।

*ਚੌਪਈ*

ਸ੍ਰੀ ਤ੍ਰਿਪਰਾਰਿ ਕਲਾ ਤਾ ਕੀ ਤ੍ਰਿਯ। ਮਨ ਕ੍ਰਮ ਬਸਿ ਰਾਖ੍ਯੋ ਜਿਨ ਕਰਿ ਪਿਯ।
ਅਧਿਕ ਤਰੁਨਿ ਕੋ ਰੂਪ ਬਿਰਾਜੈ। ਸ੍ਰੀ ਤ੍ਰਿਪੁਰਾਰਿ ਨਿਰਖਿ ਦੁਤਿ ਲਾਜੈ। ੨।

*ਦੋਹਰਾ*

ਨਵਲ ਕੁਅਰ ਇਕ ਸਾਹੁ ਕੋ ਪੂਤ ਰਹੈ ਸੁਕੁਮਾਰ।
ਰੀਝ ਰਹੀ ਤ੍ਰਿਪੁਰਾਰਿ ਕਲਾ ਤਾ ਕੋ ਰੂਪ ਨਿਹਾਰਿ। ੩।

*ਅੜਿਲ*

ਨਵਲ ਕੁਅਰਹਿ ਬਿਲੋਕਿ ਹਿਯੋ ਲਲਚਾਇਯੋ।
ਪਠੈ ਸਹਚਰੀ ਨਿਜੁ ਗ੍ਰਿਹ ਬੋਲ ਪਠਾਇਯੋ।
ਅਧਿਕ ਮਾਨਿ ਰੁਚਿ ਰਮੀ ਹਰਖ ਉਪਜਾਇ ਕੈ।
ਹੋ ਕਾਮ ਰੀਤਿ ਜੁਤ ਪ੍ਰੀਤਮ ਅਧਿਕ ਮਚਾਇ ਕੈ। ੪।

ਛੈਲ ਛੈਲਨੀ ਛਕੈ ਅਧਿਕ ਸੁਖ ਪਾਵਹੀ।
ਜੋਰ ਜੋਰ ਚਖੁ ਚਾਰ ਦੋਊ ਮੁਸਕਾਵਹੀ।
ਲਪਟ ਲਪਟ ਕਰਿ ਜਾਹਿ ਨ ਛਿਨ ਇਕ ਛੋਰਹੀ।
ਹੋ ਕਰਿ ਅਧਰਨ ਕੋ ਪਾਨ ਕੁਚਾਨ ਮਰੋਰਹੀ। ੫।

ਚੌਰਾਸਿਯਨ ਆਸਨਨ ਕਰਤ ਬਨਾਇ ਕੈ।
ਕਾਮ ਕਲੋਲ ਮਚਾਇ ਅਧਿਕ ਸੁਖ ਪਾਇ ਕੈ।
ਕੋਕਸਾਰ ਕੇ ਭੇਦ ਉਚਰੈ ਬਨਾਇ ਕਰ।
ਹੋ ਨਿਰਖਿ ਪ੍ਰਭਾ ਬਲਿ ਜਾਹਿ ਦੋਊ ਮੁਸਕਾਇ ਕਰਿ। ੬।

*ਚੌਪਈ*

ਏਕ ਦਿਵਸ ਇਮਿ ਜਾਰ ਉਚਾਰੋ। ਸੁਨੁ ਰਾਨੀ ਤੈ ਕਹਿਯੋ ਹਮਾਰੋ।
ਜਿਨਿ ਤਵ ਨਾਥ ਬਿਲੋਕੈ ਆਈ। ਦੁਹੂੰਅਨ ਹਨੇ ਕੋਪ ਉਪਜਾਈ। ੭।

*ਤ੍ਰਿਯੋ ਬਾਚ*

ਪ੍ਰਥਮ ਰਾਵ ਤਨ ਭੇਦ ਜਤਾਊ। ਬਹੁਰਿ ਢਢੋਰੇ ਨਗਰ ਦਿਵਾਊ।
ਦੈ ਦੁੰਦਭਿ ਪੁਨਿ ਤੋਹਿ ਬੁਲੈਹੌ। ਕਾਮ ਭੋਗ ਰੁਚਿ ਮਾਨਿ ਮਚੈਹੌ। ੮।

*ਦੋਹਰਾ*

ਜੂਨਾਗੜ੍ਹ ਦਾ ਸੁਆਮੀ ਬਿਸਨ ਕੇਤੁ ਇਕ ਵੱਡਾ ਰਾਜਾ ਸੀ। ਉਹ ਰਾਜਾ ਇੰਦਰ ਜਾਂ ਚੰਦ੍ਰਮਾ ਵਰਗਾ ਸੀ ਜਾਂ ਕੁਬੇਰ ਵਰਗਾ ਅਥਵਾ ਜਗਤ ਦਾ ਸੁਆਮੀ ਸੀ।੧।

*ਚੌਪਈ*

ਉਸ ਦੀ ਇਸਤਰੀ ਤ੍ਰਿਪੁਰਾਰਿ ਕਲਾ ਸੀ ਜਿਸ ਨੇ ਮਨ ਅਤੇ ਕਰਮ ਕਰ ਕੇ ਪਤੀ ਨੂੰ ਵਸ ਵਿਚ ਕੀਤਾ ਹੋਇਆ ਸੀ। ਉਸ ਇਸਤਰੀ ਦੀ ਬਹੁਤ ਅਧਿਕ ਸੁੰਦਰਤਾ ਸੀ ਜਿਸ ਦੀ ਛਬੀ ਨੂੰ ਵੇਖ ਕੇ ਸ਼ਿਵ ('ਤ੍ਰਿਪੁਰਾਰਿ') ਵੀ ਲਜਿਤ ਹੁੰਦਾ ਸੀ।੨।

*ਦੋਹਰਾ*

ਨਵਲ ਕੁਮਾਰ ਇਕ ਸ਼ਾਹ ਦਾ ਕੋਮਲ ਪੁੱਤਰ ਸੀ। ਉਸ ਦੇ ਰੂਪ ਨੂੰ ਵੇਖ ਕੇ ਤ੍ਰਿਪੁਰਾਰਿ ਕਲਾ ਮੋਹਿਤ ਹੋ ਗਈ।੩।

*ਅੜਿਲ*

ਨਵਲ ਕੁਮਾਰ ਨੂੰ ਵੇਖ ਕੇ ਉਸ ਦਾ ਜੀ ਲਲਚਾ ਗਿਆ। ਸਖੀ ਭੇਜ ਕੇ ਉਸ ਨੂੰ ਆਪਣੇ ਘਰ ਬੁਲਾ ਲਿਆ। ਬਹੁਤ ਪ੍ਰਸੰਨ ਹੋ ਕੇ ਉਸ ਨਾਲ ਰੁਚੀ ਪੂਰਵਕ ਰਮਣ ਕੀਤਾ। ਪ੍ਰੀਤਮ ਨਾਲ ਕਾਮ ਦੀ ਰੀਤ ਨੂੰ ਬਹੁਤ ਅਧਿਕ ਮਚਾਇਆ।੪।

ਪ੍ਰੀਤਮ ਅਤੇ ਪ੍ਰੀਤਮਾ (ਭੋਗ ਦੁਆਰਾ) ਬਹੁਤ ਸੁਖ ਪ੍ਰਾਪਤ ਕਰ ਕੇ ਆਨੰਦਿਤ ਹੋ ਰਹੇ ਸਨ। ਉਹ ਸੁੰਦਰ ਅੱਖਾਂ ਨੂੰ ਜੋੜ ਜੋੜ ਕੇ ਮੁਸਕਰਾਉਂਦੇ ਸਨ। (ਇਕ ਦੂਜੇ ਨਾਲ) ਲਿਪਟ ਰਹੇ ਸਨ ਅਤੇ ਇਕ ਛਿਣ ਲਈ ਵੀ ਨਹੀਂ ਛਡਦੇ ਸਨ ਅਤੇ ਹੋਠਾਂ ਨੂੰ ਚੂਸਦੇ ਅਤੇ ਕੁਚਾਂ ਨੂੰ ਮਰੋੜਦੇ ਸਨ।੫।

ਉਹ ਚੰਗੀ ਤਰ੍ਹਾਂ ਚੌਰਾਸੀ ਆਸਣ ਕਰਦੇ ਸਨ। ਕਾਮ ਕਲੋਲ ਕਰ ਕੇ ਬਹੁਤ ਸੁਖ ਪਾਉਂਦੇ ਸਨ। ਕੋਕ ਸਾਰ ਦੇ ਭੇਦਾਂ ਨੂੰ ਦਸਦੇ ਸਨ ਅਤੇ ਦੋਵੇਂ (ਇਕ ਦੂਜੇ ਦੀ) ਸੁੰਦਰਤਾ ਨੂੰ ਵੇਖ ਕੇ ਹਸਦੇ ਹੋਏ ਕੁਰਬਾਨ ਜਾਂਦੇ ਸਨ।੬।

*ਚੌਪਈ*

ਇਕ ਦਿਨ ਮਿਤਰ ਨੇ (ਰਾਣੀ ਨੂੰ) ਕਿਹਾ --ਹੇ ਰਾਣੀ! ਮੇਰੀ ਇਕ ਗੱਲ ਸੁਣ। ਮਤਾਂ ਕਿਤੇ ਤੇਰੇ ਪਤੀ ਨੇ ਆ ਕੇ ਵੇਖ ਲਿਆ, ਤਾਂ ਕ੍ਰੋਧਿਤ ਹੋ ਕੇ ਦੋਹਾਂ ਨੂੰ ਮਾਰ ਦੇਵੇਗਾ।੭।

*ਇਸਤਰੀ ਨੇ ਕਿਹਾ--*

ਪਹਿਲਾਂ ਮੈਂ ਸਾਰੀ ਗੱਲ ਰਾਜੇ ਨੂੰ ਦਸਾਂਗੀ। ਫਿਰ ਨਗਰ ਵਿਚ ਢੰਢੋਰਾ ਪਿਟਵਾਵਾਂਗੀ। ਫਿਰ ਨਗਾਰਾ ਵਜਾ ਕੇ ਤੈਨੂੰ ਬੁਲਵਾਵਾਂਗੀ ਅਤੇ ਰੁਚੀ ਪੂਰਵਕ ਕਾਮ ਭੋਗ ਕਰਾਂਗੇ।੮।

*ਅੜਿਲ*

ਅਧਿਕ ਭੋਗ ਕਰਿ ਮੀਤਹਿ ਦਯੋ ਉਠਾਇ ਕੈ।
ਆਪੁ ਨ੍ਰਿਪਤਿ ਸੌ ਕਹੀ ਬਾਤ ਸਮੁਝਾਇ ਕੈ।
ਸਿਵ ਮੋ ਕੌ ਇਹ ਭਾਤ ਕਹਿਯੋ ਹੌ ਆਇ ਕਰਿ।
ਹੋ ਸੋ ਹਉ ਤੁਮਰੇ ਤੀਰ ਕਹੌ ਅਬ ਆਇ ਕਰਿ। ੯।

*ਚੌਪਈ*

ਜਬ ਦਿਨ ਏਕ ਸਭਾਗਾ ਹ੍ਵੈਹੈ। ਮਹਾਦੇਵ ਮੇਰੇ ਗ੍ਰਿਹ ਐਹੈ।
ਨਿਜੁ ਹਾਥਨ ਦੁੰਦਭੀ ਬਜਾਵੈ। ਕੂਕਿ ਅਧਿਕ ਸਭ ਪੁਰਹਿ ਸੁਨਾਵੈ। ੧੦।
ਜਬ ਤੁਮ ਐਸ ਸਬਦ ਸੁਨਿ ਲੈਯਹੁ। ਤਬ ਉਠ ਧਾਮ ਹਮਾਰੇ ਐਯਹੁ।
ਭੇਦ ਕਿਸੂ ਔਰਹਿ ਨਹਿ ਕਹਿਯਹੁ। ਭੋਗ ਸਮੌ ਤ੍ਰਿਯ ਕੋ ਭਯੋ ਲਹਿਯਹੁ। ੧੧।

*ਦੋਹਰਾ*

ਤੁਰਤ ਆਨਿ ਮੋ ਕੋ ਭਜਹੁ ਸੁਨੁ ਰਾਜਾ ਸੁਖਧਾਮ।
ਪਲ੍ਯੋ ਪਰੋਸੋ ਹੋਇ ਸੁਤ ਮੋਹਨ ਰਖਿਯਹੁ ਨਾਮ। ੧੨।
ਯੌ ਕਹਿ ਕੈ ਨ੍ਰਿਪ ਸੋ ਬਚਨ ਗ੍ਰਿਹ ਤੇ ਦਿਯੋ ਉਠਾਇ।
ਪਠੈ ਸਹਚਰੀ ਜਾਰ ਕੌ ਲੀਨੋ ਨਿਕਟ ਬੁਲਾਇ। ੧੩।

*ਚੌਪਈ*

ਕਾਮ ਭੋਗ ਪ੍ਰੀਤਮ ਸੋ ਕਿਯੋ। ਦ੍ਰਿੜ ਕਰਿ ਬਹੁਤ ਦਮਾਮੋ ਦਿਯੋ।
ਕੂਕਿ ਕੂਕਿ ਪੁਰ ਸਕਲ ਸੁਨਾਇਸਿ। ਭੋਗ ਸਮੈ ਰਾਨੀ ਕੋ ਆਇਸਿ। ੧੪।
ਬਚਨ ਸੁਨਤ ਰਾਜਾ ਉਠਿ ਧਯੋ। ਭੋਗ ਸਮੋ ਰਾਨੀ ਕੋ ਭਯੋ।
ਜੋ ਸਿਵ ਬਚਨ ਕਹਿਯੋ ਸੋ ਹ੍ਵੈਹੈ। ਪਰਿਯੋ ਪਰੋਸੋ ਸੁਤ ਗ੍ਰਿਹ ਦੈਹੈ। ੧੫।

ਆਵਤ ਨ੍ਰਿਪਤਿ ਜਾਰ ਡਰਪਾਨੋ। ਰਾਨੀ ਸੋ ਯੌ ਬਚਨ ਬਖਾਨੋ।
ਨਿਰਾਪ੍ਰਾਧ ਮੋ ਕੌ ਤੈ ਮਾਰਿਯੋ। ਮੈ ਤ੍ਰਿਯ ਕਛੂ ਨ ਤੋਰਿ ਬਿਗਾਰਿਯੋ। ੧੬।

ਸਿਵ ਬਚ ਸਿਮਰਿ ਤਹਾ ਨ੍ਰਿਪ ਗਯੋ। ਭੋਗ ਕਰਤ ਨਿਜੁ ਤ੍ਰਿਯ ਸੇ ਭਯੋ।
ਪੀਠਿ ਫੇਰਿ ਗ੍ਰਿਹ ਕੋ ਜਬ ਧਾਯੋ। ਤਬ ਤ੍ਰਿਯ ਆਪਨੋ ਜਾਰ ਬੁਲਾਯੋ। ੧੭।

*ਦੋਹਰਾ*

ਕਹਾ ਜਾਤ ਰਾਜਾ ਕਹਿਯੋ ਸਿਵ ਸੁਤ ਦੀਨੋ ਧਾਮ।
ਪਲੋ ਪਲੋਸੋ ਲੀਜਿਯੈ ਮੋਹਨਿ ਰਖਿਯੈ ਨਾਮ। ੧੮।

*ਚੌਪਈ*

ਪ੍ਰਥਮ ਜਾਰ ਕੋ ਬੋਲਿ ਪਠਾਯੋ। ਦੈ ਦੁੰਦਭਿ ਪੁਨਿ ਰਾਵ ਬੁਲਾਯੋ।
ਬਹੁਰਿ ਕੂਕਿ ਕੈ ਪੁਰਹਿ ਸੁਨਾਇਸਿ। ਮਿਤਵਾ ਕੋ ਸੁਤ ਕੈ ਠਹਰਾਇਸਿ। ੧੯।

*ਅੜਿਲ*

ਬਹੁਤ ਅਧਿਕ ਭੋਗ ਕਰ ਕੇ ਮਿਤਰ ਨੂੰ ਉਠਾ ਦਿੱਤਾ (ਅਰਥਾਤ੍ ਭੇਜ ਦਿੱਤਾ)। ਆਪ ਰਾਜੇ ਨੂੰ ਸਮਝਾ ਕੇ ਗੱਲ ਕਹੀ ਕਿ ਸ਼ਿਵ ਨੇ ਮੈਨੂੰ ਆ ਕੇ ਕਿਹਾ ਹੈ। ਉਹ ਹੁਣ ਮੈਂ ਤੁਹਾਡੇ ਕੋਲ ਆ ਕੇ ਕਹਿੰਦੀ ਹਾਂ।੯।

*ਚੌਪਈ*

ਜਦ ਇਕ ਸੁਭਾਗਾ ਦਿਨ ਹੋਵੇਗਾ ਤਾਂ ਮਹਾਦੇਵ ਮੇਰੇ ਘਰ ਆਉਣਗੇ। ਆਪਣੇ ਹੱਥ ਨਾਲ ਦੁੰਦਭੀ ਵਜਾਉਣਗੇ (ਜਿਸ ਦੀ) ਧੁਨੀ ਸਾਰੇ ਨਗਰ ਨੂੰ ਸੁਣਾਈ ਦੇਵੇਗੀ।੧੦।

ਜਦ ਤੁਸੀਂ ਅਜਿਹੀ ਧੁਨੀ ਸੁਣ ਲਵੋ ਤਦ ਉਠ ਕੇ ਮੇਰੇ ਮਹੱਲ ਵਿਚ ਆ ਜਾਣਾ। (ਇਹ) ਭੇਦ ਕਿਸੇ ਹੋਰ ਨੂੰ ਨਹੀਂ ਦਸਣਾ ਅਤੇ ਸਮਝ ਲੈਣਾ ਕਿ ਇਸਤਰੀ ਦੇ ਭੋਗ ਦਾ ਸਮਾਂ ਹੋ ਗਿਆ ਹੈ।੧੧।

*ਦੋਹਰਾ*

ਹੇ ਸੁਖਧਾਮ ਰਾਜੇ! ਸੁਣੋ। (ਤਦ ਤੁਸੀਂ) ਤੁਰਤ ਆ ਕੇ ਮੇਰੇ ਨਾਲ ਭੋਗ ਕਰਨਾ। ਪਲਿਆ ਪਲੋਸਿਆ ਪੁੱਤਰ ਹੋਵੇਗਾ (ਅਤੇ ਉਸ ਦਾ) ਨਾਂ ਮੋਹਨ ਰਖਾਂਗੇ।੧੨। ਇਸ ਤਰ੍ਹਾਂ ਕਹਿ ਕੇ ਰਾਜੇ ਨੂੰ ਘਰ ਤੋਂ ਭੇਜ ਦਿੱਤਾ ਅਤੇ ਸਖੀ ਭੇਜ ਕੇ ਯਾਰ ਨੂੰ ਕੋਲ ਬੁਲਾ ਲਿਆ।੧੩।

*ਚੌਪਈ*

(ਉਸ ਨੇ) ਪ੍ਰੀਤਮ ਨਾਲ ਭੋਗ ਵਿਲਾਸ ਕੀਤਾ ਅਤੇ ਬੜੇ ਜ਼ੋਰ ਨਾਲ ਦਮਾਮਾ ਵਜਾਇਆ। ਕੂਕ ਕੂਕ ਕੇ ਸਾਰੇ ਨਗਰ ਨੂੰ ਸੁਣਾ ਦਿੱਤਾ ਕਿ ਰਾਣੀ ਦੇ ਭੋਗ ਦਾ ਸਮਾਂ ਹੋ ਗਿਆ ਹੈ।੧੪।

ਬੋਲ ਸੁਣ ਕੇ ਰਾਜਾ ਭਜਦਾ ਆਇਆ ਕਿ ਰਾਣੀ ਦੇ ਭੋਗ ਦਾ ਸਮਾਂ ਹੋ ਗਿਆ ਹੈ। ਜੋ ਸ਼ਿਵ ਬਚਨ ਕਹਿਣਗੇ, ਉਹੀ ਹੋਵੇਗਾ ਅਤੇ ਪਲਿਆ ਪਲੋਸਿਆ ਪੁੱਤਰ ਘਰ ਵਿਚ ਦੇਣਗੇ।੧੫।

ਰਾਜੇ ਨੂੰ ਆਉਂਦਾ ਵੇਖ ਕੇ ਯਾਰ ਡਰ ਗਿਆ ਅਤੇ ਰਾਣੀ ਨੂੰ ਇਸ ਤਰ੍ਹਾਂ ਕਹਿਣ ਲਗਾ ਕਿ ਤੂੰ ਮੈਨੂੰ ਬਿਨਾ ਅਪਰਾਧ ਦੇ ਮਾਰ ਰਹੀ ਹੈਂ। ਹੇ ਇਸਤਰੀ! ਮੈਂ ਤੇਰਾ ਕੁਝ ਨਹੀਂ ਵਿਗਾੜਿਆ ਹੈ।੧੬।

ਸ਼ਿਵ ਦੇ ਬੋਲ ਨੂੰ ਯਾਦ ਕਰ ਕੇ ਰਾਜਾ ਉਥੇ ਗਿਆ ਅਤੇ ਆਪਣੀ ਇਸਤਰੀ ਨਾਲ ਭੋਗ ਕਰਨ ਲਗਾ। ਜਦ ਉਹ ਪਿਠ ਦੇ ਕੇ ਆਪਣੇ ਘਰ ਵਲ ਗਿਆ ਤਾਂ ਇਸਤਰੀ ਨੇ ਆਪਣੇ ਯਾਰ ਨੂੰ ਬੁਲਾ ਲਿਆ।੧੭।

*ਦੋਹਰਾ*

(ਫਿਰ ਉਸ ਨੇ ਆਵਾਜ਼ ਦਿੱਤੀ) ਅਤੇ ਕਿਹਾ-- ਹੇ ਰਾਜਨ! ਕਿਥੇ ਜਾ ਰਹੇ ਹੋ। ਸ਼ਿਵ ਨੇ ਘਰ ਵਿਚ ਪੁੱਤਰ ਬਖ਼ਸ਼ਿਆ ਹੈ। ਪਲਿਆ ਪਲੋਸਿਆ (ਪੁੱਤਰ) ਲਵੋ ਅਤੇ (ਇਸ ਦਾ) ਨਾਂ ਮੋਹਨ ਰਖੋ।੧੮।

*ਚੌਪਈ*

ਪਹਿਲਾਂ ਯਾਰ ਨੂੰ ਬੁਲਾਵਾ ਲਿਆ। ਫਿਰ ਨਗਾਰਾ ਵਜਾ ਕੇ ਰਾਜੇ ਨੂੰ ਬੁਲਾ ਲਿਆ। ਫਿਰ ਕੂਕ ਕੇ ਨਗਰ ਨੂੰ ਸੁਣਾਇਆ ਅਤੇ ਯਾਰ ਨੂੰ ਪੁੱਤਰ ਕਰ ਕੇ ਰਖ ਲਿਆ।੧੯।

*ਦੋਹਰਾ*

ਨਿਸੁ ਦਿਨ ਰਾਖਤ ਜਾਰ ਕੋ ਸੁਤ ਸੁਤ ਕਹਿ ਕਹਿ ਧਾਮ।
ਸਿਵ ਬਚ ਲਹਿ ਨ੍ਰਿਪ ਚੁਪ ਰਹਿਯੋ ਇਹ ਛਲ ਛਲ੍ਯੋ ਸੁ ਬਾਮ। ੨੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੨੪। ੪੨੭੪। ਅਫਜੂੰ।*

*ਚੌਪਈ*

ਬਾਰਾਣਸੀ ਨਗਰਿਕ ਬਿਰਾਜੈ। ਜਾ ਕੇ ਲਖੇ ਪਾਪ ਸਭ ਭਾਜੈ।
ਬਿਮਲ ਸੈਨ ਰਾਜਾ ਤਹ ਰਹਈ। ਸਭ ਦੁਰਜਨ ਕੇ ਦਲ ਕੋ ਦਹਈ। ੧।

ਸੁਨਤ ਕੁਅਰ ਨ੍ਰਿਪ ਕੋ ਇਕ ਸੁਤ ਬਰ। ਅਮਿਤ ਦਰਬੁ ਤਾ ਕੇ ਭੀਤਰ ਘਰ।
ਜੋ ਅਬਲਾ ਤਿਹ ਰੂਪ ਨਿਹਾਰੈ। ਸਭ ਹੀ ਦਰਬੁ ਆਪਨੋ ਵਾਰੈ। ੨।

*ਦੋਹਰਾ*

ਸ੍ਰੀ ਚਖੁਚਾਰੁ ਮਤੀ ਰਹੈ ਨ੍ਰਿਪ ਕੀ ਸੁਤਾ ਅਪਾਰ।
ਕੈ ਰਤਿ ਪਤਿ ਕੀ ਪੁਤ੍ਰਕਾ ਕੈ ਰਤਿ ਕੋ ਅਵਤਾਰ। ੩।

*ਅੜਿਲ*

ਜਬ ਚਖੁਚਾਰੁ ਮਤੀ ਤਿਹ ਰੂਪ ਨਿਹਾਰਿਯੋ।
ਯਹੈ ਆਪਨੇ ਚਿਤ ਕੇ ਬਿਖੈ ਬਿਚਾਰਿਯੋ।
ਕ੍ਯੋ ਹੂੰ ਐਸੋ ਛੈਲ ਜੁ ਇਕ ਛਿਨ ਪਾਇਯੈ।
ਹੋ ਕਰੋ ਨ ਨ੍ਯਾਰੋ ਨੈਕ ਸਦਾ ਬਲਿ ਜਾਇਯੈ। ੪।

*ਦੋਹਰਾ*

ਸਹਚਰਿ ਏਕ ਬੁਲਾਇ ਕੈ ਤਾ ਕੇ ਦਈ ਪਠਾਇ।
ਮੋ ਕੌ ਮੀਤ ਮਿਲਾਇਯੈ ਕਰਿ ਕੈ ਕੋਟਿ ਉਪਾਇ। ੫।

*ਅੜਿਲ*

ਦੀਜੈ ਸਖੀ ਮਿਲਾਇ ਸਜਨ ਮੁਹਿ ਚਾਹਿਯੈ।
ਜਾ ਕੇ ਬਿਰਹ ਬਿਸੇਖ ਭਏ ਹਿਯ ਦਾਹਿਯੈ।
ਜਿਯ ਆਵਤ ਉਡ ਮਿਲੈ ਸੰਕ ਕੋ ਛੋਰਿ ਕੈ।
ਹੋ ਲੋਕ ਲਾਜ ਕੁਲ ਕਾਨਿ ਕਰੋਰਿਕ ਓਰਿ ਕੈ। ੬।

ਸ੍ਯਾਨੀ ਸਖੀ ਬਿਸੇਖ ਭੇਦ ਤਿਹ ਪਾਇ ਕੈ।
ਆਨਿ ਪ੍ਰਿਯਾ ਕਹ ਪ੍ਰੀਤਮ ਦਯੋ ਮਿਲਾਇ ਕੈ।
ਨਿਰਖਿ ਕੁਅਰਿ ਤਿਹ ਅੰਗ ਦਿਵਾਨੀ ਸੀ ਭਈ।
ਹੋ ਬਿਰਹ ਸਮੁੰਦ ਕੇ ਮਾਝ ਮਗਨ ਹ੍ਵੈਕੈ ਗਈ। ੭।

*ਦੋਹਰਾ*

(ਹੁਣ) ਉਹ ਯਾਰ ਨੂੰ 'ਪੁੱਤਰ ਪੁੱਤਰ' ਕਹਿ ਕੇ ਰਾਤ ਦਿਨ ਘਰ ਵਿਚ ਰਖ ਰਹੀ ਸੀ। ਸ਼ਿਵ ਬਚਨ ਮੰਨ ਕੇ ਰਾਜਾ ਚੁਪ ਰਿਹਾ। ਇਸ ਛਲ ਨਾਲ ਇਸਤਰੀ ਨੇ (ਰਾਜੇ ਨੂੰ) ਛਲ ਲਿਆ।੨੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨੪। ੪੨੭੪। ਚਲਦਾ।*

*ਚੌਪਈ*

ਇਕ ਵਾਰਾਣਸੀ ਨਾਂ ਦਾ ਸ਼ਹਿਰ ਹੈ ਜਿਸ ਨੂੰ ਵੇਖਣ ਨਾਲ ਹੀ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ। ਉਥੇ ਬਿਮਲ ਸੈਨ ਨਾਂ ਦਾ ਰਾਜਾ ਰਹਿੰਦਾ ਸੀ। (ਉਹ) ਸਾਰਿਆਂ ਪਾਪੀਆਂ ਦੇ ਦਲਾਂ ਨੂੰ ਨਸ਼ਟ ਕਰ ਦਿੰਦਾ ਸੀ।੧।

ਸੁਨਤ ਕੁੰਵਰ ਨਾਂ ਦਾ ਰਾਜੇ ਦਾ ਇਕ ਸੁੰਦਰ ਪੁੱਤਰ ਸੀ। ਉਸ ਦੇ ਘਰ ਵਿਚ ਬੇਹਿਸਾਬ ਧਨ ਸੀ। ਜਿਹੜੀ ਵੀ ਇਸਤਰੀ ਉਸ ਦੇ ਰੂਪ ਨੂੰ ਵੇਖਦੀ ਸੀ, (ਉਹ) ਆਪਣਾ ਸਾਰਾ ਧਨ (ਉਸ ਤੋਂ) ਵਾਰ ਦਿੰਦੀ ਸੀ।੨।

*ਦੋਹਰਾ*

ਚਖੁਚਾਰੁ ਮਤੀ ਨਾਂ ਦੀ ਰਾਜੇ ਦੀ ਬਹੁਤ ਸੁੰਦਰ ਪੁੱਤਰੀ ਸੀ। ਉਹ ਜਾਂ ਤਾਂ ਰਤੀ ਦੀ ਪੁੱਤਰੀ ਸੀ ਜਾਂ ਰਤੀ ਦਾ ਅਵਤਾਰ ਸੀ।੩।

*ਅੜਿਲ*

ਜਦ ਚਖੁਚਾਰੁ ਮਤੀ ਨੇ ਉਸ ਦਾ ਰੂਪ ਵੇਖਿਆ ਤਾਂ ਆਪਣੇ ਮਨ ਵਿਚ ਇਹ ਵਿਚਾਰਿਆ ਕਿ ਕਿਸੇ ਤਰ੍ਹਾਂ ਇਹੋ ਜਿਹਾ ਛੈਲ (ਮੈਨੂੰ) ਇਕ ਛਿਣ ਲਈ ਮਿਲ ਜਾਏ, (ਤਦ) ਉਸ ਨੂੰ ਬਿਲਕੁਲ ਵੱਖ ਨ ਕਰਾਂ ਅਤੇ ਸਦਾ ਬਲਿਹਾਰ ਜਾਵਾਂ।੪।

*ਦੋਹਰਾ*

ਇਕ ਦਾਸੀ ਬੁਲਾ ਕੇ ਉਸ ਵਲ ਭੇਜ ਦਿੱਤੀ (ਅਤੇ ਕਿਹਾ ਕਿ) ਅਨੇਕ ਤਰ੍ਹਾਂ ਦੇ ਉਪਾ ਕਰ ਕੇ ਮੈਨੂੰ ਮਿਤਰ ਨਾਲ ਮਿਲਾ ਦੇ।੫।

*ਅੜਿਲ*

ਹੇ ਸਖੀ! (ਮੈਨੂੰ) ਸੱਜਣ ਮਿਲਾ ਦੇ, ਮੈਨੂੰ (ਇਹ) ਚਾਹੀਦਾ ਹੈ। ਉਸ ਦੇ ਵਿਸ਼ੇਸ਼ ਵਿਯੋਗ ਵਿਚ ਮੇਰਾ ਹਿਰਦਾ ਸੜ ਰਿਹਾ ਹੈ। (ਮੇਰੇ) ਮਨ ਵਿਚ ਆਉਂਦਾ ਹੈ ਕਿ ਸੰਗ ਨੂੰ ਛਡ ਕੇ ਉਸ ਨੂੰ ਉਡ ਕੇ ਮਿਲਾਂ ਅਤੇ ਲੋਕ ਲਾਜ ਤੇ ਕੁਲ ਦੀ ਮਰਯਾਦਾ ਨੂੰ ਇਕ ਪਾਸੇ ਕਰ ਦਿਆਂ।੬।

ਸਿਆਣੀ ਸਖੀ ਨੇ ਉਸ ਦੇ ਵਿਸ਼ੇਸ਼ ਭੇਦ ਨੂੰ ਪਾ ਲਿਆ ਅਤੇ ਪ੍ਰੇਮਿਕਾ ਨੂੰ ਪ੍ਰੀਤਮ ਲਿਆ ਕੇ ਮਿਲਾ ਦਿੱਤਾ। ਉਸ ਦੇ ਸ਼ਰੀਰ ਨੂੰ ਵੇਖ ਕੇ ਕੁਮਾਰੀ ਦੀਵਾਨੀ ਜਿਹੀ ਹੋ ਗਈ (ਮਾਨੋ) ਬਿਰਹੋਂ ਦੇ ਸਮੁੰਦਰ ਵਿਚ ਮਗਨ ਹੋ ਗਈ ਹੋਵੇ।੭।

*ਚੌਪਈ*

ਪ੍ਰੀਤਮ ਸ੍ਯੋ ਯੌ ਪ੍ਰਿਯਾ ਸੁਨਾਯੋ। ਤੈ ਮੋਰੋ ਮਨ ਆਜੁ ਚੁਰਾਯੋ।
ਹੌ ਹੂੰ ਐਸ ਜਤਨ ਕਛੁ ਕਰਿਹੌ। ਸਭਹਿਨ ਛੋਰਿ ਤੋਹਿ ਕੌ ਬਰਿਹੌ। ੮।
ਜੋ ਤੁਹਿ ਕਹੌ ਮਿਤ੍ਰ ਸੋ ਕਰਿਯਹੁ। ਮੋਰ ਪਿਤਾ ਤੇ ਨੈਕ ਨ ਡਰਿਯਹੁ।
ਸੂਰਜ ਨਾਮ ਆਪਨੋ ਧਰਿਯਹੁ। ਮੋਹਿ ਬਿਯਾਹਿ ਲੈ ਧਾਮ ਸਿਧਰਿਯਹੁ। ੯।
ਤਬ ਅਬਲਾ ਨਿਜੁ ਪਿਤਾ ਬੁਲਾਯੋ। ਪਕਰਿ ਬਾਹ ਤੇ ਮਿਤ੍ਰ ਦਿਖਾਯੋ।
ਸੁਨੁ ਰਾਜਾ ਸੂਰਜ ਇਹ ਆਹੀ। ਚਾਹਤ ਹੈ ਤਵ ਸੁਤਾ ਬਿਯਾਹੀ। ੧੦।

*ਦੋਹਰਾ*

ਪ੍ਰਥਮ ਪ੍ਰਤਿਗ੍ਯਾ ਲੀਜਿਯੈ ਯਾ ਕੀ ਅਬੈ ਬਨਾਇ।
ਪੁਨਿ ਮੋ ਕੌ ਇਹ ਦੀਜਿਯੈ ਸੁਨੁ ਰਾਜਨ ਕੇ ਰਾਇ। ੧੧।
ਜਬ ਲੌ ਇਹ ਇਹ ਘਰ ਰਹੈ ਚੜੈ ਨ ਸੂਰਜ ਅਕਾਸ।
ਜਬ ਇਹ ਜਾਇ ਤਹਾ ਚੜੇ ਜਗ ਮੈ ਹੋਇ ਪ੍ਰਕਾਸ। ੧੨।

*ਚੌਪਈ*

ਸਤ੍ਯ ਬਾਤ ਰਾਜੈ ਇਹ ਜਾਨੀ। ਭੇਦ ਨ ਲਖਿਯੋ ਕਛੂ ਅਗ੍ਯਾਨੀ।
ਰਾਜ ਕੁਮਾਰਿ ਮੰਤ੍ਰ ਇਕ ਪੜਿਯੋ। ਦ੍ਵੈ ਦਿਨ ਲਗੇ ਸੂਰਜ ਨਹਿ ਚੜਿਯੋ। ੧੩।

*ਦੋਹਰਾ*

ਮੰਤ੍ਰਨ ਸੋ ਅਭਿਮੰਤ੍ਰ ਕਰਿ ਬਿਰਯਾ ਦਈ ਉਡਾਇ।
ਨਿਸੁ ਨਾਇਕ ਸੋ ਜਾਨਿਯੈ ਗਗਨ ਰਹਿਯੋ ਥਹਰਾਇ। ੧੪।

*ਚੌਪਈ*

ਜਬ ਰਾਜੇ ਇਹ ਭਾਤਿ ਨਿਹਾਰਿਯੋ। ਸਤ੍ਯ ਸੂਰਜ ਕਰਿ ਤਾਹਿ ਬਿਚਾਰਿਯੋ।
ਤੁਰਤ ਬ੍ਯਾਹਿ ਦੁਹਿਤਾ ਤਿਹ ਦੀਨੀ। ਭੇਦ ਅਭੇਦ ਕੀ ਬਾਤ ਨ ਚੀਨੀ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੨੫। ੪੨੯੯। ਅਫਜੂੰ।*

*ਦੋਹਰਾ*

ਮਾਲਨੇਰ ਕੇ ਦੇਸ ਮੈ ਮਾਲਕੌਸ ਪੁਰ ਗਾਉ।
ਮਾਨ ਸਾਹ ਇਕ ਚੌਧਰੀ ਬਸਤ ਸੁ ਤਵਨੈ ਠਾਉ। ੧।
ਰੁਸਤਮ ਦੇਈ ਤਵਨ ਕੀ ਰਹਤ ਸੁੰਦਰੀ ਨਾਰਿ।
ਰੂਪ ਸੀਲ ਸੁਚਿ ਕ੍ਰਿਆ ਸੁਭ ਪਤਿ ਕੀ ਅਤਿ ਹਿਤਕਾਰ। ੨।
ਤਾ ਕੋ ਪਤਿ ਉਮਰਾਵ ਕੀ ਕਰਤ ਚਾਕਰੀ ਨਿਤਿ।
ਸਾਹਜਹਾਂ ਕੇ ਧਾਮ ਕੋ ਰਾਖੈ ਦਰਬੁ ਅਮਿਤਿ। ੩।
ਭਾਗ ਪਿਯਤ ਬਹੁ ਚੌਧਰੀ ਔਰ ਅਫੀਮ ਚੜਾਇ।
ਆਠ ਪਹਰ ਘੂਮਤ ਰਹੈ ਲੋਗ ਹਸੈ ਬਹੁ ਆਇ। ੪।

*ਚੌਪਈ*

ਪ੍ਰੀਤਮ ਨੂੰ ਪ੍ਰੇਮਿਕਾ ਨੇ ਇਸ ਤਰ੍ਹਾਂ ਕਿਹਾ ਕਿ ਤੂੰ ਅਜ ਮੇਰਾ ਮਨ ਚੁਰਾ ਲਿਆ ਹੈ। ਮੈਂ ਕੁਝ ਇਸ ਤਰ੍ਹਾਂ ਦਾ ਯਤਨ ਕਰਾਂਗੀ ਕਿ ਸਾਰਿਆਂ ਨੂੰ ਛਡ ਕੇ ਤੇਰੇ ਨਾਲ ਵਿਆਹ ਕਰਾਂਗੀ।੮।

ਹੇ ਮਿਤਰ! ਜਿਵੇਂ (ਮੈਂ) ਤੈਨੂੰ ਕਹਾਂ, ਉਸੇ ਤਰ੍ਹਾਂ ਕਰਨਾ। ਮੇਰੇ ਪਿਤਾ ਤੋਂ ਬਿਲਕੁਲ ਨ ਡਰਨਾ। ਆਪਣਾ ਨਾਂ ਸੂਰਜ ਰਖ ਲੈ ਅਤੇ ਮੈਨੂੰ ਵਿਆਹ ਕੇ ਘਰ ਲੈ ਜਾ।੯।

ਤਦ ਇਸਤਰੀ ਨੇ ਆਪਣੇ ਪਿਤਾ ਨੂੰ ਬੁਲਾਇਆ ਅਤੇ ਬਾਂਹ ਤੋਂ ਪਕੜ ਕੇ ਮਿਤਰ ਵਿਖਾ ਦਿੱਤਾ। (ਅਤੇ ਕਿਹਾ--) ਹੇ ਰਾਜਾ ਜੀ! ਸੁਣੋ, ਇਹ ਸੂਰਜ ਹੈ। ਇਹ ਤੁਹਾਡੀ ਪੁੱਤਰੀ ਨਾਲ ਵਿਆਹ ਕਰਨਾ ਚਾਹੁੰਦਾ ਹੈ।੧੦।

*ਦੋਹਰਾ*

ਹੁਣ ਹੀ ਪਹਿਲਾਂ ਇਸ ਤੋਂ ਪ੍ਰਤਿਗਿਆ ਲਵੋ। ਫਿਰ ਹੇ ਰਾਜਿਆਂ ਦੇ ਰਾਜੇ! ਸੁਣੋ, ਫਿਰ ਮੈਨੂੰ ਇਸ ਨੂੰ ਸੌਂਪ ਦਿਓ।੧੧। ਜਦ ਤਕ ਇਹ ਇਸ ਘਰ ਵਿਚ ਰਹਿੰਦਾ ਹੈ (ਤਦ ਤਕ) ਸੂਰਜ ਆਕਾਸ਼ ਵਿਚ ਨਹੀਂ ਚੜ੍ਹਦਾ ਹੈ। ਜਦ ਇਹ ਜਾਂਦਾ ਹੈ, (ਤਾਂ) ਉਥੇ ਚੜ੍ਹਦਾ ਹੈ ਅਤੇ ਜਗਤ ਵਿਚ ਪ੍ਰਕਾਸ਼ ਹੁੰਦਾ ਹੈ।੧੨।

*ਚੌਪਈ*

ਰਾਜੇ ਨੇ ਇਸ ਗੱਲ ਨੂੰ ਸਚ ਮੰਨ ਲਿਆ। ਉਸ ਅਗਿਆਨੀ ਨੇ (ਵਾਸਤਵਿਕ) ਭੇਦ ਨ ਪਛਾਣਿਆ। ਰਾਜ ਕੁਮਾਰੀ ਨੇ ਇਕ ਮੰਤ੍ਰ ਪੜ੍ਹਿਆ ਅਤੇ ਦੋ ਦਿਨਾਂ ਤਕ ਸੂਰਜ ਨਹੀਂ ਚੜ੍ਹਿਆ।੧੩।

*ਦੋਹਰਾ*

ਮੰਤ੍ਰਾਂ ਨਾਲ ਮੰਦਰ ਕੇ ਬਟੀ (ਗੋਲੀ) ਉਡਾ ਦਿੱਤੀ ਅਤੇ ਇੰਜ ਲਗਿਆ ਕਿ ਚੰਦ੍ਰਮਾ ਆਕਾਸ਼ ਵਿਚ ਥਰਥਰਾ ਰਿਹਾ ਹੈ।੧੪।

*ਚੌਪਈ*

ਜਦ ਰਾਜੇ ਨੇ ਇਸ ਤਰ੍ਹਾਂ ਵੇਖਿਆ ਤਾਂ ਉਸ ਨੂੰ ਸਚ ਮੁਚ ਸੂਰਜ ਕਰ ਕੇ ਸਮਝਿਆ। ਤੁਰਤ ਪੁੱਤਰੀ ਦਾ ਵਿਆਹ ਉਸ ਨਾਲ ਕਰ ਦਿੱਤਾ। ਭੇਦ ਅਭੇਦ ਦੀ ਕੋਈ ਗੱਲ ਨ ਸਮਝੀ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨੫। ੪੨੯੯। ਚਲਦਾ।*

*ਦੋਹਰਾ*

ਮਾਲਨੇਰ ਦੇਸ ਵਿਚ ਇਕ ਮਾਲਕੌਸ ਪੁਰ ਨਾਂ ਦਾ ਪਿੰਡ ਸੀ। ਉਸ ਥਾਂ ਤੇ ਮਾਨ ਸ਼ਾਹ ਨਾਂ ਦਾ ਇਕ ਚੌਧਰੀ ਵਸਦਾ ਸੀ।੧। ਰੁਸਤਮ ਦੇਈ ਨਾਂ ਦੀ ਉਸ ਦੀ ਸੁੰਦਰ ਇਸਤਰੀ ਰਹਿੰਦੀ ਸੀ ਜੋ ਰੂਪ, ਸ਼ੀਲ, ਪਵਿਤ੍ਰਤਾ ਅਤੇ ਕਰਮ ਕਰ ਕੇ ਸ਼ੁਭ ਸੀ ਅਤੇ ਪਤੀ ਦੀ ਬਹੁਤ ਹਿਤੈਸ਼ੀ ਸੀ।੨।

ਉਸ ਦਾ ਪਤੀ ਉਮਰਾਓ ਦੀ ਨਿੱਤ ਨੌਕਰੀ ਕਰਦਾ ਸੀ ਅਤੇ ਸ਼ਾਹਜਹਾਨ ਦੇ ਘਰ ਦੇ ਅਮਿਤ ਧਨ ਦੌਲਤ ਦੀ ਰਖਿਆ ਕਰਦਾ ਸੀ (ਭਾਵ ਖ਼ਜ਼ਾਨਚੀ ਦੀ ਜ਼ਿੰਮੇਵਾਰੀ ਨਿਭਾਉਂਦਾ ਸੀ)।੩। ਚੌਧਰੀ ਬਹੁਤ ਭੰਗ ਪੀਂਦਾ ਸੀ ਅਤੇ ਅਫ਼ੀਮ ਵੀ ਖਾਂਦਾ ਸੀ। ਉਹੁ ਅੱਠੇ ਪਹਿਰ ਘੁੰਮਦਾ ਰਹਿੰਦਾ ਸੀ ਅਤੇ ਬਹੁਤ ਲੋਕ ਆ ਕੇ ਹਸਦੇ ਸਨ।੪।

*ਚੌਪਈ*

ਲੋਕ ਸਕਲ ਮਿਲਿ ਤਾਹਿ ਬਖਾਨੈ। ਮੂਰਖ ਸਾਹ ਕਛੂ ਨਹਿ ਜਾਨੈ।
ਜੋ ਨਰ ਭਾਗ ਅਫੀਮ ਚੜਾਵੈ। ਤਾ ਕਹ ਸੁਧਿ ਕਹੋ ਕਬ ਆਵੈ। ੫।

*ਅੜਿਲ*

ਸਾਹ ਕਰੀ ਚਿਤ ਮਾਝ ਸੁ ਚਿੰਤ ਬਿਚਾਰਿ ਕੈ।
ਸਭ ਧਨ ਇਨ ਕੋ ਹਰੌ ਚਰਿਤ੍ਰ ਦਿਖਾਰਿ ਕੈ।
ਹਜਰਤਿ ਹੂੰ ਕੋ ਦਰਬੁ ਸਦਨ ਹਰਿ ਲ੍ਯਾਇਹੌ।
ਹੋ ਸਭ ਸੋਫਿਨ ਕੋ ਮੂੰਡ ਮੂੰਡ ਕੈ ਖਾਇਹੌ। ੬।

ਹਜਰਤਿ ਜੂ ਕੋ ਪ੍ਰਥਮ ਖਜਾਨਾ ਸਭ ਲਯੋ।
ਪੁਨਿ ਸੋਫਿਨ ਕੋ ਦਰਬੁ ਧਰੋਹਰਿ ਧਰਤ ਭਯੋ।
ਬਹੁਰਿ ਅਤਿਥ ਕੋ ਭੇਸ ਤ੍ਰਿਯਹਿ ਪਹਿਰਾਇ ਕੈ।
ਹੋ ਬਨੀ ਕਚਹਿਰੀ ਭੀਤਰ ਦਇ ਪਠਾਇ ਕੈ। ੭।

*ਦੋਹਰਾ*

ਹਜਰਤਿ ਕੋ ਲੋਗਨ ਸਹਿਤ ਲੀਨੋ ਦਰਬੁ ਚੁਰਾਇ।
ਭਰਿ ਥੈਲੀ ਠਿਕਰੀ ਧਰੀ ਮੁਹਰੈ ਕਰੀ ਬਨਾਇ। ੮।

*ਅੜਿਲ*

ਮਾਨਿ ਸ਼ਾਹ ਬਹੁ ਭਾਗ ਅਫੀਮ ਚੜਾਇ ਕੈ।
ਘੂਮਤ ਘੂਮਤ ਤਹਾ ਪਹੂੰਚ੍ਯੋ ਜਾਇ ਕੈ।
ਤਬ ਲੌ ਕਹਿਯੋ ਅਤਿਥ ਇਕ ਠਿਕਰੀ ਦੀਜਿਯੈ।
ਹੋ ਕਾਜੁ ਹਮਾਰੋ ਆਜੁ ਚੌਧਰੀ ਕੀਜਿਯੈ। ੯।

ਦਯੋ ਏਕ ਘਟ ਫੋਰਿ ਬਹੁਤ ਠਿਕਰੀ ਭਈ।
ਤਿਨ ਤੇ ਏਕ ਉਠਾਇ ਅਤਿਥ ਕੈ ਕਰ ਦਈ।
ਲੈ ਕੇ ਜਬੈ ਅਤੀਤ ਨਿਰਖ ਤਾ ਕੋ ਲਯੋ।
ਹੋ ਏਕ ਕਚਹਿਰੀ ਮਾਝ ਸ੍ਰਾਪ ਤਰੁਨੀ ਦਯੋ। ੧੦।

ਠੀਕ੍ਰਨ ਹੀ ਕੋ ਦਰਬੁ ਸਕਲ ਹ੍ਵੈ ਜਾਇ ਹੈ।
ਹਜਰਤਿ ਲੋਗਨ ਸਹਿਤ ਨ ਕਛੁ ਧਨ ਪਾਇ ਹੈ।
ਕਾਜਿ ਕ੍ਰੋਰਿ ਕੁਟਵਾਰ ਖਜਾਨੋ ਤਬ ਲਹਿਯੋ।
ਹੋ ਸਤਿ ਸ੍ਰਾਪ ਭਯੋ ਕਹਿਯੋ ਅਤਿਥ ਜੈਸੋ ਦਯੋ। ੧੧।

ਸਭ ਸੋਫਿਨ ਕੋ ਮੂੰਡਿ ਮੂੰਡਿ ਅਮਲੀ ਗਯੋ।
ਮੁਹਰੇ ਲਈ ਨਿਕਾਰਿ ਠੀਕਰੀ ਦੈ ਭਯੋ।
ਆਜੁ ਲਗੇ ਓਹਿ ਦੇਸ ਅਤਿਥ ਕੋ ਮਾਨਿਯੈ।
ਹੋ ਮਸਲਾ ਇਹ ਮਸਹੂਰ ਜਗਤ ਮੈ ਜਾਨਿਯੈ। ੧੨।

*ਚੌਪਈ*

ਸਾਰੇ ਲੋਕ ਮਿਲ ਕੇ ਉਸ ਦੀਆਂ ਗੱਲਾਂ ਕਰਦੇ ਸਨ, ਪਰ (ਉਹ) ਮੂਰਖ ਸ਼ਾਹ ਕੁਝ ਨਹੀਂ ਸਮਝਦਾ ਸੀ। ਜੋ ਵਿਅਕਤੀ ਭੰਗ ਅਤੇ ਅਫ਼ੀਮ ਚੜ੍ਹਾਉਂਦਾ ਸੀ ਤਾਂ ਦਸੋ ਭਲਾ ਉਸ ਨੂੰ ਕਦ ਹੋਸ਼ ਆ ਸਕਦੀ ਸੀ।੫।

*ਅੜਿਲ*

ਸ਼ਾਹ ਨੇ ਮਨ ਵਿਚ ਵਿਚਾਰ ਪੂਰਵਕ ਸੋਚਿਆ ਕਿ (ਕੋਈ) ਚਰਿਤ੍ਰ ਕਰ ਕੇ ਇਨ੍ਹਾਂ ਸਾਰਿਆਂ ਦਾ ਧਨ ਹਰ ਲੈਣਾ ਚਾਹੀਦਾ ਹੈ। ਪਹਿਲਾਂ ਮੈਂ ਬਾਦਸ਼ਾਹ ਦੇ ਘਰੋਂ ਧਨ ਹਰ ਲਿਆਵਾਂਗਾ ਅਤੇ ਫਿਰ ਮੈਂ ਸਭ ਸੋਫ਼ੀਆਂ ਨੂੰ ਮੁੰਨ ਮੁੰਨ ਕੇ ਖਾਵਾਂਗਾ।੬।

(ਉਸ ਨੇ) ਸਭ ਤੋਂ ਪਹਿਲਾਂ ਬਾਦਸ਼ਾਹ ਦਾ ਸਾਰਾ ਖ਼ਜ਼ਾਨਾ ਲ਼ ਲਿਆ। ਫਿਰ ਸੋਫ਼ੀਆਂ ਦਾ ਧਨ (ਆਪਣੇ ਕੋਲ) ਅਮਾਨਤ ਰਖ ਲਿਆ। ਫਿਰ ਆਪਣੀ ਇਸਤਰੀ ਨੂੰ ਜੋਗੀ ਦਾ ਭੇਸ ਧਾਰਨ ਕਰਵਾ ਕੇ ਭਰੀ ਕਚਹਿਰੀ ਵਿਚ ਭੇਜ ਦਿੱਤਾ।੭।

*ਦੋਹਰਾ*

ਲੋਕਾਂ ਸਮੇਤ ਬਾਦਸ਼ਾਹ ਦਾ ਧਨ ਚੁਰਾ ਲਿਆ ਅਤੇ ਠੀਕਰੀਆਂ ਦੀਆਂ ਥੈਲੀਆਂ ਭਰ ਕੇ ਉਤੇ ਚੰਗੀ ਤਰ੍ਹਾਂ ਨਾਲ ਮੋਹਰਾਂ ਲਗਾ ਦਿੱਤੀਆਂ।੮।

*ਅੜਿਲ*

ਮਾਨਿ ਸ਼ਾਹ ਬਹੁਤ ਭੰਗ ਅਤੇ ਅਫ਼ੀਮ ਚੜ੍ਹਾ ਕੇ ਘੁੰਮਦਿਆਂ ਘੁੰਮਦਿਆਂ ਉਥੇ ਜਾ ਪਹੁੰਚਿਆ। ਤਦ ਤਕ ਜੋਗੀ ਨੇ ਕਿਹਾ ਕਿ (ਮੈਨੂੰ) ਇਕ ਠੀਕਰੀ ਦਿਓ। ਹੇ ਚੌਧਰੀ! ਅਜ ਮੇਰਾ ਇਹ ਕੰਮ ਕਰੋ।੯।

ਉਸ ਨੇ ਇਕ ਘੜਾ ਭੰਨ ਦਿੱਤਾ ਅਤੇ ਬਹੁਤ ਸਾਰੀਆਂ ਠੀਕਰੀਆਂ ਬਣ ਗਈਆਂ। ਉਨ੍ਹਾਂ ਵਿਚੋਂ ਇਕ ਚੁਕ ਕੇ ਜੋਗੀ ਨੂੰ ਦੇ ਦਿੱਤੀ। ਜਦ ਜੋਗੀ ਨੇ ਉਸ ਨੂੰ ਲੈ ਕੇ ਵੇਖਿਆ ਤਾਂ ਜੋਗੀ ਬਣੀ ਇਸਤਰੀ ਨੇ ਕਚਹਿਰੀ ਵਿਚ ਜਾ ਕੇ ਇਕ ਸਰਾਪ ਦਿੱਤਾ।੧੦।

ਇਹ ਸਾਰੀ ਦੌਲਤ ਠੀਕਰੀਆਂ ਦੀ ਹੀ ਹੋ ਜਾਏਗੀ ਅਤੇ ਬਾਦਸ਼ਾਹ ਵੀ ਲੋਕਾਂ ਸਮੇਤ ਕੁਝ ਵੀ ਧਨ ਪ੍ਰਾਪਤ ਨਹੀਂ ਕਰੇਗਾ। ਤਦ ਕਾਜ਼ੀ ਅਤੇ ਕੋਤਵਾਲ ਨੇ ਕਰੋੜਾਂ ਦੇ ਖ਼ਜ਼ਾਨੇ ਨੂੰ ਵੇਖਿਆ (ਤਦ) ਜਿਵੇਂ ਜੋਗੀ ਨੇ ਕਹਿ ਕੇ ਸਰਾਪ ਦਿੱਤਾ ਸੀ, ਉਹ ਸੱਚਾ ਹੋ ਗਿਆ।੧੧।

ਉਹ ਅਮਲੀ ਸਾਰਿਆਂ ਸੋਫ਼ੀਆਂ ਦੇ ਸਿਰ ਮੁੰਨ ਕੇ ਲੈ ਗਿਆ (ਅਰਥਾਤ਼ ਸੋਫ਼ੀਆਂ ਦਾ ਧਨ ਠਗ ਕੇ ਲੈ ਗਿਆ)। ਮੋਹਰਾਂ ਕਢ ਲਈਆਂ ਅਤੇ ਠੀਕਰੀਆਂ ਭਰ ਦਿੱਤੀਆਂ। ਅਜ ਤਕ ਉਸ ਦੇਸ ਵਿਚ ਜੋਗੀ ਦੀ ਮਾਨਤਾ ਪ੍ਰਚਲਿਤ ਹੈ। ਇਹ ਮਸਲਾ ਜਗਤ ਵਿਚ ਪ੍ਰਸਿੱਧ ਸਮਝਣਾ ਚਾਹੀਦਾ ਹੈ।੧੨।

*ਦੋਹਰਾ*

ਵਾ ਕੇ ਖਾਨਾ ਨੈ ਲਿਖ੍ਯੋ ਹਜਰਤਿ ਜੂ ਕੋ ਬਨਾਇ।
ਸ੍ਰਾਪ ਦਯੋ ਇਕ ਅਤਿਥ ਨੈ ਸਭ ਧਨ ਗਯੋ ਗਵਾਇ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਬੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੨੬। ੪੩੦੨। ਅਫਜੂੰ।*

*ਦੋਹਰਾ*

ਦੇਸ ਮਾਲਵਾ ਕੇ ਬਿਖੈ ਮਦਨ ਸੈਨ ਇਕ ਰਾਇ।
ਗੜ ਤਾ ਸੌ ਰਾਜਾ ਬਿਧਿਹਿ ਔਰ ਨ ਸਕਿਯੋ ਬਨਾਇ। ੧।
ਨਾਮ ਰਹੈ ਤਿਹ ਤਰੁਨਿ ਕੋ ਸ੍ਰੀ ਮਨਿਮਾਲ ਮਤੀਯ।
ਮਨਸਾ ਬਾਚਾ ਕਰਮਨਾ ਬਸਿ ਕਰਿ ਰਾਖਿਯੋ ਪੀਯ। ੨।
ਪੂਤ ਤਹਾ ਇਕ ਸਾਹੁ ਕੋ ਨਾਮੁ ਰਾਇ ਮਹਬੂਬ।
ਰੂਪ ਸੀਲ ਸੁਚਿ ਬ੍ਰਤਨ ਮੈ ਗੜਿਯੋ ਬਿਧਾਤੈ ਖੂਬ। ੩।

*ਚੌਪਈ*

ਅਮਿਤ ਤਰੁਨਿ ਕੋ ਰੂਪ ਬਿਰਾਜੈ। ਜਿਹ ਮੁਖ ਨਿਰਖ ਚੰਦ੍ਰਮਾ ਲਾਜੈ।
ਸੁੰਦਰ ਸਮ ਤਾ ਕੀ ਕੋਊ ਨਾਹੀ। ਰੂਪਵੰਤ ਪ੍ਰਗਟਿਯੋ ਜਗ ਮਾਹੀ। ੪।

ਜਬ ਰਾਨੀ ਵਹ ਕੁਅਰ ਨਿਹਾਰਿਯੋ। ਇਹੈ ਆਪਨੇ ਹ੍ਰਿਦੈ ਬਿਚਾਰਿਯੋ।
ਕੈ ਇਹ ਆਜੁ ਬੋਲਿ ਰਤਿ ਕਰਿਯੈ। ਕੈ ਉਰ ਮਾਰਿ ਕਟਾਰੀ ਮਰਿਯੈ। ੫।

ਲਹਿ ਸਹਚਰਿ ਇਕ ਹਿਤੂ ਬੁਲਾਈ। ਚਿਤ ਕੀ ਬ੍ਰਿਥਾ ਤਾਹਿ ਸਮਝਾਈ।
ਮੇਰੀ ਕਹੀ ਮੀਤ ਸੌ ਕਹਿਯਹੁ। ਜੋ ਮੁਰਿ ਆਸ ਜਿਯਨ ਕੀ ਚਹਿਯਹੁ। ੬।

*ਦੋਹਰਾ*

ਸੁਨਿ ਆਤੁਰ ਬਚ ਕੁਅਰਿ ਕੇ ਸਖੀ ਗਈ ਤਹ ਧਾਇ।
ਤਾਹਿ ਭਲੇ ਸਮੁਝਾਇ ਕੈ ਇਹ ਉਹਿ ਦਯੋ ਮਿਲਾਇ। ੭।

*ਅੜਿਲ*

ਮਨ ਭਾਵੰਤਾ ਮੀਤੁ ਕੁਅਰਿ ਜਬ ਪਾਇਯੋ।
ਲਖਿ ਛਬਿ ਲੋਲ ਅਮੋਲ ਗਰੇ ਸੋ ਲਾਇਯੋ।
ਲਪਟਿ ਲਪਟਿ ਦੋਊ ਜਾਹਿ ਤਰੁਨ ਮੁਸਕਾਇ ਕੈ।
ਹੋ ਕਾਮ ਕੇਲ ਕੀ ਰੀਤਿ ਪ੍ਰੀਤਿ ਉਪਜਾਇ ਕੈ। ੮।

ਤਬ ਲੌ ਰਾਜਾ ਗ੍ਰਿਹ ਰਾਨੀ ਕੇ ਆਇਯੋ।
ਆਦਰ ਅਧਿਕ ਕੁਅਰਿ ਕਰਿ ਮਦਰਾ ਪ੍ਯਾਇਯੋ।
ਗਿਰਿਯੋ ਮਤ ਹ੍ਵੈ ਨ੍ਰਿਪਤਿ ਖਾਟ ਪਰ ਜਾਇ ਕੈ।
ਹੋ ਤਬ ਹੀ ਤੁਰਤਹਿ ਲਿਯ ਤ੍ਰਿਯ ਜਾਰ ਬੁਲਾਇ ਕੈ। ੯।

*ਦੋਹਰਾ*

ਉਸ (ਖ਼ਜ਼ਾਨੇ) ਦੇ ਖ਼ਾਦਮ ('ਖਾਨਾ') ਨੇ ਬਾਦਸ਼ਾਹ ਨੂੰ ਲਿਖਿਆ ਕਿ ਇਕ ਜੋਗੀ ਦੇ ਸਰਾਪ ਨਾਲ ਸਾਰਾ ਧਨ ਨਸ਼ਟ ਹੋ ਗਿਆ ਹੈ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨੬। ੪੩੦੨। ਚਲਦਾ।*

*ਦੋਹਰਾ*

ਮਾਲਵਾ ਦੇਸ ਵਿਚ ਮਦਨ ਸੈਨ ਨਾਂ ਦਾ ਇਕ ਰਾਜਾ ਸੀ। ਉਸ ਨੂੰ ਘੜ ਕੇ (ਭਾਵ- ਬਣਾ ਕੇ) ਵਿਧਾਤਾ ਹੋਰ (ਕੋਈ ਉਸ ਵਰਗਾ) ਨ ਬਣਾ ਸਕਿਆ।੧। ਉਸ ਦੀ ਇਸਤਰੀ ਦਾ ਨਾਮ ਮਨਿਮਾਲ ਮਤੀ ਸੀ (ਅਤੇ ਉਸ ਨੇ) ਮਨ, ਬਚਨ ਅਤੇ ਕਰਮ ਕਰ ਕੇ ਆਪਣੇ ਪ੍ਰੀਤਮ ਨੂੰ ਕਾਬੂ ਵਿਚ ਰਖਿਆ ਹੋਇਆ ਸੀ।੨। ਉਥੇ ਸ਼ਾਹ ਦਾ ਇਕ ਪੁੱਤਰ ਸੀ, ਜਿਸ ਦਾ ਨਾਮ ਮਹਿਬੂਬ ਰਾਇ ਸੀ। (ਉਸ ਨੂੰ) ਵਿਧਾਤਾ ਨੇ ਰੂਪ, ਸ਼ੀਲ, ਬ੍ਰਤ ਅਤੇ ਪਵਿਤ੍ਰਤਾ ਵਿਚ ਬਹੁਤ ਚੰਗੀ ਤਰ੍ਹਾਂ ਨਾਲ ਬਣਾਇਆ ਸੀ।੩।

*ਚੌਪਈ*

ਉਸ ਨੌਜਵਾਨ ਦਾ ਅਪਾਰ ਰੂਪ ਸੀ, ਜਿਸ ਦੇ ਮੁਖ ਨੂੰ ਵੇਖ ਕੇ ਚੰਦ੍ਰਮਾ ਵੀ ਲਜਿਤ ਹੁੰਦਾ ਸੀ। ਉਸ ਵਰਗਾ ਕੋਈ ਸੁੰਦਰ ਨਹੀਂ ਸੀ। ਉਹ ਜਗਤ ਵਿਚ (ਸਭ ਨਾਲੋਂ ਅਧਿਕ) ਰੂਪਵਾਨ ਪ੍ਰਗਟ ਹੋਇਆ ਸੀ।੪।

ਜਦ ਰਾਣੀ ਨੇ ਉਸ ਕੁੰਵਰ ਨੂੰ ਵੇਖਿਆ ਤਾਂ ਆਪਣੇ ਹਿਰਦੇ ਵਿਚ ਇਹ ਵਿਚਾਰ ਕੀਤਾ। ਜਾਂ ਤਾਂ ਇਸ ਨੂੰ ਅਜ ਬੁਲਾ ਕੇ ਰਤੀ-ਕ੍ਰੀੜਾ ਕਰਾਂ ਜਾਂ ਹਿਰਦੇ ਵਿਚ ਕਟਾਰੀ ਮਾਰ ਕੇ ਮਰ ਜਾਵਾਂ।੫।

ਉਸ ਨੇ (ਆਪਣੀ) ਇਕ ਹਿਤਕਾਰੀ ਸਖੀ ਨੂੰ ਬੁਲਾ ਲਿਆ ਅਤੇ ਚਿਤ ਦੀ ਵਿਥਿਆ ਉਸ ਨੂੰ ਸਮਝਾਈ। (ਅਤੇ ਕਿਹਾ--) ਜੇ ਮੇਰੇ ਜੀਉਂਦੇ ਰਹਿਣ ਦੀ (ਤੂੰ) ਆਸ ਚਾਹੁੰਦੀ ਹੈਂ ਤਾਂ ਮੇਰੀ ਕਹੀ ਹੋਈ ਗੱਲ ਮਿਤਰ ਨੂੰ ਕਹਿ ਦੇ।੬।

*ਦੋਹਰਾ*

ਰਾਣੀ ਦੇ ਆਤੁਰ ਬੋਲ ਸੁਣ ਕੇ ਸਖੀ ਉਥੇ ਧਾ ਕੇ ਗਈ ਅਤੇ ਉਸ (ਕੁੰਵਰ) ਨੂੰ ਚੰਗੀ ਤਰ੍ਹਾਂ ਸਮਝਾ ਕੇ ਰਾਣੀ ਨਾਲ ਉਸ ਦਾ ਮੇਲ ਕਰਾ ਦਿੱਤਾ।੭।

*ਅੜਿਲ*

ਜਦ ਰਾਣੀ ਨੇ ਮਨ ਭਾਉਂਦਾ ਦੋਸਤ ਪ੍ਰਾਪਤ ਕਰ ਲਿਆ (ਤਦ ਉਸਦੀ) ਚੰਚਲ ਅਤੇ ਅਮੋਲ ਛਬੀ ਨੂੰ ਵੇਖ ਕੇ ਗਲੇ ਨਾਲ ਲਗਾ ਲਿਆ। ਦੋਵੇਂ ਜਵਾਨ ਜਹਾਨ ਹਸਦੇ ਹੋਏ ਆਪਸ ਵਿਚ ਲਿਪਟ ਰਹੇ ਸਨ ਅਤੇ ਕਾਮ-ਕ੍ਰੀੜਾ ਦੀ ਰੀਤ ਨਾਲ ਪ੍ਰੇਮ ਪ੍ਰਗਟ ਕਰ ਰਹੇ ਸਨ।੮।

ਤਦ ਤਕ ਰਾਜਾ ਰਾਣੀ ਦੇ ਘਰ ਆ ਗਿਆ। ਰਾਣੀ ਨੇ ਉਸ ਦਾ ਬਹੁਤ ਆਦਰ ਕਰ ਕੇ ਸ਼ਰਾਬ ਪਿਲਾਈ। ਰਾਜਾ ਮਦ-ਮਸਤ ਹੋਇਆ ਮੰਜੀ ਉਤੇ ਜਾ ਕੇ ਡਿਗ ਪਿਆ। ਤਦੋਂ ਤੁਰਤ ਰਾਣੀ ਨੇ ਆਪਣਾ ਯਾਰ ਬੁਲਾ ਲਿਆ।੯।

ਨ੍ਰਿਪ ਕੀ ਛਤਿਯਾ ਊਪਰ ਅਪਨੀ ਪੀਠਿ ਧਰਿ।
ਕਾਮ ਕੇਲ ਦ੍ਰਿੜ ਕਿਯ ਨਿਜੁ ਮੀਤੁ ਬੁਲਾਇ ਕਰਿ।
ਮਦਰਾ ਕੇ ਮਦ ਛਕੇ ਨ ਕਛੁ ਰਾਜੇ ਲਹਿਯੋ।
ਹੋ ਲੇਤ ਪਸ੍ਵਾਰੇ ਭਯੋ ਨ ਕਛੁ ਮੁਖ ਤੇ ਕਹਿਯੋ। ੧੦।

ਕਾਮ ਭੋਗ ਕਰਿ ਤ੍ਰਿਯ ਪਿਯ ਦਯੋ ਉਠਾਇ ਕੈ।
ਮੂੜ ਰਾਵ ਕਛੁ ਭੇਦ ਨ ਸਕਿਯੋ ਪਾਇ ਕੈ।
ਇਹ ਛਲ ਛੈਲੀ ਛੈਲ ਸੁ ਛਲਿ ਪਤਿ ਕੌ ਗਈ।
ਹੋ ਸੁ ਕਬਿ ਸ੍ਯਾਮ ਇਹ ਕਥਾ ਤਬੈ ਪੂਰਨ ਭਈ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਾਈਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੨੭। ੪੩੧੩। ਅਫਜੂੰ।*

*ਚੌਪਈ*

ਉਤਰ ਦੇਸ ਨ੍ਰਿਪਤਿ ਇਕ ਰਹਈ। ਬੀਰਜ ਸੈਨ ਜਾ ਕੋ ਜਗ ਕਹਈ।
ਬੀਰਜ ਮਤੀ ਤਵਨ ਬਰ ਨਾਰੀ। ਜਾਨਕ ਰਾਮਚੰਦ੍ਰ ਕੀ ਪ੍ਯਾਰੀ। ੧।

ਅਧਿਕ ਕੁਅਰ ਕੋ ਰੂਪ ਬਿਰਾਜੈ। ਰਤਿ ਪਤਿ ਕੀ ਰਤਿ ਕੀ ਛਬਿ ਲਾਜੈ।
ਜੋ ਅਬਲਾ ਤਾ ਕੋ ਲਖਿ ਜਾਈ। ਲਾਜ ਸਾਜ ਤਜਿ ਰਹਤ ਬਿਕਾਈ। ੨।

*ਦੋਹਰਾ*

ਏਕ ਸਾਹ ਕੀ ਪੁਤ੍ਰਿਕਾ ਜਾ ਕੋ ਰੂਪ ਅਪਾਰ।
ਨਿਰਖਿ ਮਦਨ ਜਾ ਕੋ ਰਹੈ ਨ੍ਯਾਇ ਚਲਤ ਸਿਰ ਝਾਰਿ। ੩।

*ਅੜਿਲ*

ਏਕ ਦਿਵਸ ਵਹੁ ਰਾਇ ਅਖੇਟ ਸਿਧਾਇਯੋ।
ਊਚ ਧੌਲਹਰ ਠਾਢਿ ਕੁਅਰਿ ਲਖਿ ਪਾਇਯੋ।
ਤਰੁਨਿ ਸਾਹੁ ਕੀ ਸੁਤਾ ਰਹੀ ਉਰਝਾਇ ਕੈ।
ਹੋ ਹੇਰਿ ਨ੍ਰਿਪਤਿ ਕੀ ਪ੍ਰਭਾ ਸੁ ਗਈ ਬਿਕਾਇ ਕੈ। ੪।

*ਚੌਪਈ*

ਤਹੀ ਠਾਢਿ ਇਕ ਚਰਿਤ ਬਨਾਇਸਿ। ਡੋਰਿ ਬਡੀ ਕੀ ਗੁਡੀ ਚੜਾਇਸਿ।
ਤਾ ਮੈ ਇਹੈ ਸੰਦੇਸ ਪਠਾਵਾ। ਭੇਤ ਚਿਤ ਕੌ ਨ੍ਰਿਪਹਿ ਜਤਾਵਾ। ੫।

*ਕਬਿਤੁ*

ਤਾਜੀ ਕੂੰ ਤੁਰਾਇ ਕੈ ਅਸਾੜੀ ਓੜਿ ਰਾਹ ਪੌਣਾ
ਜਾਲਿਮ ਜਵਾਲ ਦੁਹਾ ਨੈਨਾ ਨੂੰ ਨਚਾਵਣਾ।
ਅੰਜਨ ਦਿਵਾਇ ਬਾੜ ਬਿਸਿਖ ਚੜਾਇ ਕੈ
ਖੁਸਾਲੀ ਨੂੰ ਬੜਾਇ ਨਾਲੇ ਕੈਫਾ ਨੂੰ ਚੜਾਵਣਾ।

ਰਾਜੇ ਦੀ ਛਾਤੀ ਉਤੇ ਆਪਣੇ ਪਿਠ ਟਿਕਾ ਕੇ ਅਤੇ ਆਪਣੇ ਮਿਤਰ ਨੂੰ ਬੁਲਾ ਕੇ ਚੰਗੀ ਤਰ੍ਹਾਂ ਰਤੀ-ਕ੍ਰੀੜਾ ਕੀਤੀ। ਸ਼ਰਾਬ ਦੇ ਨਸ਼ੇ ਵਿਚ ਧੁਤ ਹੋਣ ਕਾਰਨ ਰਾਜੇ ਨੇ ਕੁਝ ਨ ਸਮਝਿਆ ਅਤੇ ਪਾਸੇ ਬਦਲਦਾ ਰਿਹਾ, ਪਰ ਮੂੰਹੋਂ ਕੁਝ ਨ ਕਿਹਾ।੧੦।

ਕਾਮ ਭੋਗ ਕਰ ਕੇ ਰਾਣੀ ਨੇ ਯਾਰ ਨੂੰ ਉਠਾ ਦਿੱਤਾ। ਮੂਰਖ ਰਾਜਾ ਕੁਝ ਵੀ ਭੇਦ ਨ ਸਮਝ ਸਕਿਆ। ਇਸ ਛਲ ਨਾਲ ਛੈਲ ਅਤੇ ਛੈਲੀ (ਇਸਤਰੀ) ਨੇ ਪਤੀ ਨੂੰ ਛਲ ਲਿਆ। ਕਵੀ ਸ਼ਿਆਮ ਕਹਿੰਦੇ ਹਨ, ਇਹ ਕਥਾ ਤਦ ਹੀ ਪੂਰੀ ਹੋ ਗਈ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨੭। ੪੩੧੩। ਚਲਦਾ।*

*ਚੌਪਈ*

ਉੱਤਰ ਦੇਸ਼ ਵਿਚ ਇਕ ਰਾਜਾ ਰਹਿੰਦਾ ਸੀ। ਉਸ ਨੂੰ ਲੋਕੀਂ ਬੀਰਜ ਸੈਨ ਕਹਿੰਦੇ ਸਨ। ਬੀਰਜ ਮਤੀ ਉਸ ਦੀ ਸੁੰਦਰ ਇਸਤਰੀ ਸੀ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਮਚੰਦ੍ਰ ਦੀ ਪ੍ਰਿਯਾ (ਸੀਤਾ) ਹੋਵੇ।੧।

ਕੁੰਵਰ ਦਾ ਬਹੁਤ ਸੁੰਦਰ ਰੂਪ ਸੀ (ਜਿਸ ਨੂੰ ਵੇਖ ਕੇ) ਕਾਮ ਦੇਵ ਦੀ ਪਤਨੀ ਰਤੀ ਦੀ ਸੁੰਦਰਤਾ ਵੀ ਲਜਿਤ ਹੁੰਦੀ ਸੀ। ਜੋ ਇਸਤਰੀ ਉਸ ਨੂੰ ਵੇਖ ਲੈਂਦੀ ਤਾਂ ਉਹ ਲਾਜ ਮਰਯਾਦਾ ਤਿਆਗ ਕੇ ਖ਼ਰੀਦੀ ਰਹਿ ਜਾਂਦੀ।੨।

*ਦੋਹਰਾ*

ਇਕ ਸ਼ਾਹ ਦੀ ਬੇਟੀ ਸੀ ਜਿਸ ਦੀ ਅਪਾਰ ਸੁੰਦਰਤਾ ਸੀ। ਉਸ ਨੂੰ ਵੇਖ ਕੇ ਕਾਮ ਦੇਵ ਸਿਰ ਨੀਵਾਂ ਕਰ ਕੇ ਚਲਦਾ ਸੀ।੩।

*ਅੜਿਲ*

ਇਕ ਦਿਨ ਉਹ ਰਾਜਾ ਸ਼ਿਕਾਰ ਖੇਡਣ ਚੜ੍ਹਿਆ। (ਉਸ ਨੂੰ) ਉੱਚੇ ਮਹੱਲ ਉਤੇ ਚੜ੍ਹ ਕੇ ਕੁਮਾਰੀ ਨੇ ਵੇਖ ਲਿਆ। ਸ਼ਾਹ ਦੀ ਜਵਾਨ ਲੜਕੀ (ਉਸ ਨੂੰ ਵੇਖ ਕੇ) ਉਲਝ ਗਈ (ਭਾਵ ਮੋਹਿਤ ਹੋ ਗਈ)। ਰਾਜੇ ਦੀ ਸੁੰਦਰਤਾ ਨੂੰ ਵੇਖ ਕੇ ਉਹ ਵਿਕ ਗਈ।੪।

*ਚੌਪਈ*

(ਉਸ ਨੇ) ਉਥੇ ਖੜੋਤਿਆਂ ਇਕ ਚਰਿਤ੍ਰ ਬਣਾਇਆ ਅਤੇ ਇਕ ਲੰਬੀ ਡੋਰ ਵਾਲੀ ਗੁਡੀ ਚੜ੍ਹਾ ਦਿੱਤੀ। ਉਸ ਵਿਚ ਇਸ ਨੂੰ ਸੁਨੇਹਾ ਭੇਜਿਆ ਅਤੇ ਆਪਣੇ ਚਿਤ ਦੀ ਗੱਲ ਰਾਜੇ ਨੂੰ ਸਪਸ਼ਟ ਕਰ ਦਿੱਤੀ।੫।

*ਕਬਿੱਤ*

ਹੇ ਪਿਆਰੇ ਯਾਰ ਜੀ! ਘੋੜੇ ਨੂੰ ਤੋਰ ਕੇ, ਸਾਡੇ ਪਾਸੇ ਦੇ ਰਾਹ ਉਤੇ ਪੈਣਾ ਅਤੇ ਜ਼ਾਲਿਮ ਤੇ ਅੱਗ (ਵਾਂਗ ਸਾੜਨ ਵਾਲੇ) ਦੋਹਾਂ ਨੈਣਾਂ ਨੂੰ ਨਚਾਣਾ। ਸੁਰਮਾ ਪਾ ਕੇ ਅਤੇ ਨੈਣ ਰੂਪ ਬਾਣਾਂ ਨੂੰ ਸਾਣ ਉਤੇ ਚੜ੍ਹਾ ਕੇ ਅਤੇ ਮੇਰੀ ਖ਼ੁਸ਼ੀ ਨੂੰ ਵਧਾ ਕੇ ਸ਼ਰਾਬ ਨੂੰ ਖ਼ੂਬ ਪੀਣਾ।

ਬਦਨ ਦਿਖਾਣਾ ਸਾਨੂੰ ਛਾਤੀ ਨਾਲ ਲਾਣਾ ਅਤੇ ਨੈਣਾ
ਨਾਲਿ ਨੈਣ ਜੋੜਿ ਵੇਹਾ ਨੇਹੁ ਲਾਵਣਾ।
ਬਾਚੇ ਪਤ੍ਰ ਆਣਾ ਮੈਹੀ ਮਿਲੇ ਬ੍ਰਯਾ ਨ ਜਾਣਾ ਸਾਈ
ਯਾਰੋ ਜੀ ਅਸਾਡੇ ਪਾਸ ਆਵਣਾ ਹੀ ਆਵਣਾ। ੬।

*ਦੋਹਰਾ*

ਗੁਡੀਯਾ ਬਿਖੈ ਸੰਦੇਸ ਲਿਖਿ ਦੀਨੋ ਕੁਅਰਿ ਪਠਾਇ।
ਤਨਿਕ ਬਾਰ ਲਾਗੀ ਨਹੀ ਨ੍ਰਿਪਹਿ ਪਹੂੰਚੀ ਜਾਇ। ੭।

*ਚੌਪਈ*

ਪਤੀਯਾ ਛੋਰਿ ਲਖੀ ਪ੍ਰਿਯ ਕਹਾ। ਇਹ ਪਠਿਯੋ ਤਰੁਨੀ ਲਿਖਿ ਉਹਾ।
ਯਾ ਗੁਡੀਯਾ ਪਰ ਬੈਠਹੁ ਧਾਈ। ਚਿੰਤ ਨ ਕਰਹੁ ਚਿਤ ਮੈ ਰਾਈ। ੮।

ਕੈ ਗੁਡੀਯਾ ਉਪਰ ਚੜਿ ਆਵਹੁ। ਨਾਤਰ ਟਾਂਗ ਤਰੇ ਕਰਿ ਜਾਵਹੁ।
ਜੋ ਤੁਹਿ ਗਿਰਨ ਧਰਨ ਪਰ ਦੇਊ। ਸ੍ਰਗ ਸਾਚ ਕਰਿ ਬਾਸ ਨ ਲੇਊ। ੯।

*ਦੋਹਰਾ*

ਮਾਤ੍ਰ ਪਛ ਸਤ ਸਪਤ ਪਿਤੁ ਪਰੈ ਨਰਕ ਕੁਲ ਸੋਇ।
ਜੌ ਗੁਡੀਯਾ ਤੇ ਭੂਮਿ ਪਰਿ ਪਤਨ ਤਿਹਾਰੋ ਹੋਇ। ੧0।

*ਚੌਪਈ*

ਤੁਮ ਯਾ ਕੌ ਪਿਯ ਡੋਰਿ ਨ ਜਾਨਹੁ। ਸਗੁਆ ਕੈ ਯਾ ਕੌ ਪਹਿਚਾਨਹੁ।
ਤੁਮਰੋ ਬਾਲ ਬਿਘਨ ਨਹਿ ਹ੍ਵੈਹੈ। ਯਾ ਮੈ ਦੇਖਿ ਪਾਵ ਧਰਿ ਲੈਹੈ। ੧੧।

*ਦੋਹਰਾ*

ਮੰਤ੍ਰ ਸਕਤਿ ਤੇ ਮੈ ਕਿਯਾ ਸਗੁਆ ਯਾਹਿ ਬਨਾਇ।
ਸੰਕ ਤ੍ਯਾਗਿ ਕਰਿ ਆਈਯੈ ਸੁਨੁ ਰਾਜਨ ਕੇ ਰਾਇ। ੧੨।

*ਚੌਪਈ*

ਜਬ ਰਾਜੈ ਐਸੀ ਸੁਨਿ ਪਾਈ। ਚਿਤ ਕੀ ਸੰਕ ਸਗਲ ਬਿਸਰਾਈ।
ਹਯ ਤੇ ਉਤਰਿ ਡੋਰਿ ਪਰ ਚਢਿਯੋ। ਆਨੰਦ ਅਧਿਕ ਚਿਤ ਮੈ ਬਢਿਯੋ। ੧੩।

*ਅੜਿਲ*

ਕੁਅਰ ਕੁਅਰਿ ਕੇ ਤੀਰ ਪਹੂਚ੍ਯੋ ਆਇ ਕੈ।
ਕਾਮ ਭੋਗ ਕੌ ਕੀਯੋ ਹਰਖ ਉਪਜਾਇ ਕੈ।
ਸਾਹ ਤਬ ਲਗੇ ਦ੍ਵਾਰ ਪਹੂਚ੍ਯੋ ਆਇ ਕਰਿ।
ਹੋ ਤਬੈ ਤਰੁਨਿ ਸੌ ਬਾਤ ਕਹੀ ਪਿਯ ਨੈਨ ਭਰਿ। ੧੪।

ਸਾਨੂੰ (ਆਪਣਾ) ਮੁਖੜਾ ਵਿਖਾਉਣਾ, ਛਾਤੀ ਨਾਲ ਲਗਾਣਾ ਅਤੇ ਨੈਣਾਂ ਨਾਲ ਨੈਣ ਜੋੜ ਕੇ ਇਸ ਤਰ੍ਹਾਂ ਦਾ ਨੇਹੁ ਲਗਾਣਾ। ਚਿੱਠੀ ਪੜ੍ਹਦਿਆਂ ਆਣਾ, ਮੈਨੂੰ ਮਿਲੇ ਬਿਨਾ ਨ ਜਾਣਾ ਅਤੇ ਮੇਰੇ ਪਾਸ ਆਵਣਾ ਹੀ ਆਵਣਾ (ਭਾਵ ਜ਼ਰੂਰ ਆਣਾ)।੬।

*ਦੋਹਰਾ*

ਗੁੱਡੀ ਵਿਚ ਸੁਨੇਹਾ ਲਿਖ ਕੇ (ਪ੍ਰਿਯ ਨੂੰ) ਕੁਮਾਰੀ ਨੇ ਭੇਜ ਦਿੱਤਾ। ਜ਼ਰਾ ਜਿੰਨੀ ਹਵਾ ਲਗੀ ਨਹੀਂ ਕਿ (ਗੁੱਡੀ) ਰਾਜੇ ਕੋਲ ਪਹੁੰਚ ਗਈ।੭।

*ਚੌਪਈ*

ਚਿੱਠੀ ਨੂੰ ਖੋਲ੍ਹ ਕੇ ਪ੍ਰਿਯ ਨੇ ਕੀ ਵੇਖਿਆ ਕਿ ਇਸ ਵਿਚ ਉਸ ਇਸਤਰੀ ਨੇ ਲਿਖ ਭੇਜਿਆ ਹੈ ਇਸ ਗੁੱਡੀ ਵਿਚ ਜਲਦੀ ਨਾਲ ਬੈਠ ਜਾਓ ਅਤੇ ਹੇ ਰਾਜਨ! ਚਿਤ ਵਿਚ (ਕਿਸੇ ਪ੍ਰਕਾਰ ਦੀ ਕੋਈ) ਜ਼ਰਾ ਜਿੰਨੀ ਚਿੰਤਾ ਨ ਕਰੋ।੮।

ਜਾਂ ਤਾਂ ਗੁੱਡੀ ਉਤੇ ਚੜ੍ਹ ਕੇ ਆ ਜਾਓ, ਨਹੀਂ ਤਾਂ ਟੰਗ ਹੇਠੋਂ ਲੰਘ ਜਾਓ। ਜੇ ਤੁਹਾਨੂੰ ਧਰਤੀ ਉਤੇ ਡਿਗਣ ਦਿਆਂ, ਤਾਂ ਸਚਮੁਚ ਸਵਰਗ ਦੀ ਵਾਸੀ ਨ ਬਣਾਂ।੯।

*ਦੋਹਰਾ*

(ਮੇਰੇ) ਨਾਨਕੇ ਪੱਖ ਦੀਆਂ ਸੱਤ ਅਤੇ ਦਾਦਕੇ ਪੱਖ ਦੀਆਂ ਸੱਤ ਕੁਲਾਂ ਨਰਕਾਂ ਵਿਚ ਪੈਣ ਜੇ ਗੁੱਡੀ ਤੋਂ ਤੇਰਾ ਧਰਤੀ ਉਤੇ ਡਿਗਣਾ ਹੋ ਜਾਏ।੧0।

*ਚੌਪਈ*

ਹੇ ਪ੍ਰੀਤਮ! ਤੁਸੀਂ ਇਸ ਨੂੰ ਡੋਰ ਨ ਸਮਝੋ। ਇਸ ਨੂੰ ਪੰਘੂੜਾ ਪਛਾਣੋ। ਇਸ ਵਿਚ (ਤੁਸੀਂ) ਪੈਰ ਧਰ ਕੇ ਵੇਖ ਲੌ, ਤੁਹਾਡਾ ਵਾਲ ਵੀ ਵਿੰਗਾ ਨਹੀਂ ਹੋਏਗਾ।੧੧।

*ਦੋਹਰਾ*

ਮੈਂ ਇਸ ਨੂੰ (ਆਪਣੀ) ਮੰਤ੍ਰ ਸ਼ਕਤੀ ਨਾਲ ਪੰਘੂੜਾ ਬਣਾ ਦਿੱਤਾ ਹੈ। ਹੇ ਰਾਜਿਆਂ ਦੇ ਰਾਜੇ! ਸੰਗ ਤਿਆਗ ਚਲੇ ਆਓ।੧੨।

*ਚੌਪਈ*

ਜਦ ਰਾਜੇ ਨੇ ਇਸ ਪ੍ਰਕਾਰ ਦੀ (ਗੱਲ) ਸੁਣੀ (ਅਥਵਾ ਪੜ੍ਹੀ) ਤਾਂ ਮਨ ਦਾ ਸਾਰਾ ਸੰਗ-ਸੰਕੋਚ ਦੂਰ ਕਰ ਦਿੱਤਾ। ਘੋੜੇ ਤੋਂ ਉਤਰ ਕੇ ਡੋਰ ਉਤੇ ਚੜ੍ਹ ਬੈਠਾ। ਮਨ ਵਿਚ ਪ੍ਰਸੰਨਤਾ ਬਹੁਤ ਵੱਧ ਗਈ।੧੩।

*ਅੜਿਲ*

ਕੁੰਵਰ ਕੁਮਾਰੀ ਕੋਲ ਆ ਪਹੁੰਚਿਆ ਅਤੇ (ਉਨ੍ਹਾਂ ਨੇ) ਪ੍ਰਸੰਨਤਾ ਪੂਰਵਕ ਕਾਮ-ਭੋਗ ਕੀਤਾ। ਤਦ ਤਕ ਸ਼ਾਹ ਵੀ ਦਰਵਾਜ਼ੇ ਤਕ ਆ ਪਹੁੰਚਿਆ। ਤਦ ਕੁਮਾਰੀ ਨੂੰ ਪ੍ਰੇਮੀ ਨੇ ਅੱਖਾਂ (ਵਿਚ ਹੰਝੂ) ਭਰ ਕੇ ਕਿਹਾ।੧੪।

ਅਬ ਤ੍ਰਿਯ ਤੁਮਰੋ ਸਾਹ ਮੈ ਗਹਿ ਮਾਰਿ ਹੈ।
ਇਹੀ ਧੌਲਹਰ ਊਪਰ ਤੇ ਮੁਹਿ ਡਾਰਿ ਹੈ।
ਟੂਕ ਟੂਕ ਹ੍ਵੈ ਸਭੈ ਪਸੁਰਿਯਾ ਜਾਇ ਹੈ।
ਹੋ ਤੁਹਿ ਭੇਟੇ ਹਮ ਆਜੁ ਇਹੈ ਫਲ ਪਾਇ ਹੈ। ੧੫।

ਨ੍ਰਿਪ ਚਿੰਤਾ ਚਿਤ ਭੀਤਰ ਕਛੂ ਨ ਕੀਜਿਯੈ।
ਨਿਰਖਿ ਹਮਾਰੋ ਚਰਿਤ ਅਬੈ ਹੀ ਲੀਜਿਯੈ।
ਬਾਰ ਤਿਹਾਰੋ ਏਕ ਨ ਬਾਕਨ ਪਾਇ ਹੈ।
ਹੋ ਹਮ ਸੋ ਭੋਗ ਕਮਾਇ ਹਸਤ ਗ੍ਰਿਹ ਜਾਇ ਹੈ। ੧੬।

ਮੰਤ੍ਰ ਸਕਤਿ ਹੁੰਡੀਆ ਤਿਹ ਕਿਯੋ ਬਨਾਇ ਕੈ।
ਪਕਰਿ ਕਾਨ ਤੇ ਪਤਿ ਕੋ ਦਿਯੋ ਦਿਖਾਇ ਕੈ।
ਬਹੁਰਿ ਮੇਖ ਭੇ ਬਾਧ੍ਯੋ ਨ੍ਰਿਪਹਿ ਬਨਾਇ ਕਰਿ।
ਹੋ ਬਹੁਰਿ ਤਵਨ ਕੋ ਕਿਯੋ ਸੁਦੇਸ ਉਠਾਇ ਕਰਿ। ੧੭।

ਸਾਹ ਨਿਰਖ ਤੇ ਗੁਡਿਯਾ ਦਈ ਚੜਾਇ ਕੈ।
ਕਰਿ ਕੈ ਸੰਗ ਸ੍ਵਾਰ ਦਯੋ ਨ੍ਰਿਪੁਡਾਇ ਕੈ।
ਪਿਯਹਿ ਨਿਰਖਿਤੇ ਮੀਤ ਦਯੋ ਪਹੁੰਚਾਇ ਘਰ।
ਹੋ ਭੇਦ ਅਭੇਦ ਨ ਕਛੁ ਜੜ ਸਕ੍ਯੋ ਬਿਚਾਰ ਕਰਿ। ੧੮।

*ਦੋਹਰਾ*

ਸਾਹੁ ਸੁਤਾ ਨਿਰਖਿਤਿ ਪਤਿਹ ਗੁਡਿਯਾ ਦਈ ਚੜਾਇ।
ਤਾ ਪਰ ਬਧੇ ਬਜੰਤ੍ਰ ਥੇ ਬਾਜਤ ਭਏ ਬਨਾਇ। ੧੯।
ਬਿਹਸਿ ਨਾਰਿ ਨਿਜ ਨਾਥ ਸੋ ਕਹਿਯੋ ਪਿਯਹਿ ਪਹੁਚਾਇ।
ਮਿਤ੍ਰ ਹਮਾਰੋ ਸਾਹ ਇਹ ਦਏ ਦਮਾਮੋ ਜਾਇ। ੨੦।

*ਚੌਪਈ*

ਇਹ ਛਲ ਮੀਤ ਸਦਨ ਪਹੁਚਾਯੋ। ਤਾ ਕੋ ਬਾਰ ਨ ਬਾਕਨ ਪਾਯੋ।
ਨਿਜੁ ਪਤਿ ਭੇਦ ਅਭੇਦ ਨ ਚੀਨੋ। ਕਬਿ ਪ੍ਰਸੰਗ ਪੂਰਨ ਤਬ ਕੀਨੋ। ੨੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਾਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੨੮। ੪੩੩੪। ਅਫਜੂੰ।*

*ਚੌਪਈ*

ਪਲਵਲ ਦੇਸ ਛਤ੍ਰਿਨੀ ਰਹੈ। ਬੁਧਿ ਮਤੀ ਜਾ ਕੋ ਜਗ ਕਹੈ।
ਜਬ ਤਨ ਤਾਹਿ ਬਿਰਧਤਾ ਆਇਸ। ਤਬ ਤਿਨ ਏਕ ਚਰਿਤ੍ਰ ਬਨਾਇਸ। ੧।

ਦ੍ਵੈ ਸੰਦੂਕ ਜੁਤਿਯਨ ਭਰੇ। ਮੁਹਰਨ ਕੇ ਕੁਲਿ ਸੁਨਤ ਉਚਰੇ।
ਪੁਤ੍ਰ ਪਉਤ੍ਰ ਤਾ ਦਿਨ ਤੇ ਤਾ ਕੇ। ਉਦਿਤ ਭਏ ਸੇਵਾ ਕਹ ਵਾ ਕੇ। ੨।

*ਦੋਹਰਾ*

ਜੁ ਕਛੁ ਕਹੈ ਪ੍ਰਿਯ ਮਾਨਹੀ ਸੇਵਾ ਕਰਹਿ ਬਨਾਇ।
ਆਇਸੁ ਮੈ ਸਭ ਹੀ ਚਲੈ ਦਰਬੁ ਹੇਤ ਲਲਚਾਇ। ੩।

ਹੇ ਪਿਆਰੀ! ਤੇਰਾ ਸ਼ਾਹ ਹੁਣ ਮੈਨੂੰ ਪਕੜ ਕੇ ਮਾਰ ਦੇਵੇਗਾ ਅਤੇ ਇਸ ਮਹੱਲ ਉਪਰੋਂ ਮੈਨੂੰ ਹੇਠਾਂ ਸੁਟ ਦੇਵੇਗਾ। ਮੇਰੀਆਂ ਸਾਰੀਆਂ ਪਸਲੀਆਂ ਟੋਟੇ ਟੋਟੇ ਹੋ ਜਾਣਗੀਆਂ। ਤੈਨੂੰ ਮਿਲਣ ਦਾ ਸਾਨੂੰ ਇਹ ਫਲ ਪ੍ਰਾਪਤ ਹੋਵੇਗਾ।੧੫।

(ਰਾਣੀ ਨੇ ਕਿਹਾ--) ਹੇ ਰਾਜਨ! ਮਨ ਵਿਚ ਕਿਸੇ ਤਰ੍ਹਾਂ ਦੀ ਚਿੰਤਾ ਨ ਕਰੋ। (ਤੁਸੀਂ) ਹੁਣੇ ਹੀ ਮੇਰਾ ਚਰਿਤ੍ਰ ਵੇਖ ਲਵੋਗੇ। ਤੁਹਾਡਾ ਇਕ ਵਾਲ ਵੀ ਵਿੰਗਾ ਨਹੀਂ ਹੋ ਸਕੇਗਾ। ਮੇਰੇ ਨਾਲ ਭੋਗ ਕਰ ਕੇ ਹਸਦੇ ਹੋਏ ਘਰ ਜਾਓਗੇ।੧੬।

ਮੰਤ੍ਰ ਦੀ ਸ਼ਕਤੀ ਨਾਲ ਉਸ ਨੂੰ ਭੇਡੂ ('ਹੁੰਡੀਆ') ਬਣਾ ਦਿੱਤਾ ਅਤੇ ਕੰਨ ਤੋਂ ਪਕੜ ਕੇ ਪਤੀ ਨੂੰ ਵਿਖਾ ਦਿੱਤਾ। ਫਿਰ ਰਾਜੇ ਨੂੰ (ਉਸ ਨੇ) ਕਿਲੀ ਨਾਲ ਬੰਨ੍ਹ ਦਿੱਤਾ। ਫਿਰ ਉਸ ਨੂੰ ਉਠਾ ਕੇ ਆਪਣੇ ਘਰ ('ਸੁਦੇਸ') ਭੇਜ ਦਿੱਤਾ।੧੭।

ਸ਼ਾਹ ਦੇ ਵੇਖਦੇ ਵੇਖਦੇ (ਇਸਤਰੀ ਨੇ) ਗੁੱਡੀ ਚੜ੍ਹਾ ਦਿੱਤੀ। ਰਾਜੇ ਨੂੰ (ਗੁੱਡੀ) ਉਤੇ ਸਵਾਰ ਕਰ ਕੇ ਉਡਾ ਦਿੱਤਾ। ਪਤੀ ਦੇ ਵੇਖਦੇ ਹੋਇਆਂ ਪ੍ਰੀਤਮ ਨੂੰ ਘਰ ਪਹੁੰਚਾ ਦਿੱਤਾ। ਉਹ ਮੂਰਖ ਭੇਦ ਅਭੇਦ ਨੂੰ ਨ ਪਛਾਣ ਸਕਿਆ।੧੮।

*ਦੋਹਰਾ*

ਸ਼ਾਹ ਦੀ ਪੁੱਤਰੀ ਨੇ ਪਤੀ ਦੇ ਵੇਖਦੇ ਹੋਇਆਂ ਗੁਡੀ ਨੂੰ ਉਡਾ ਦਿੱਤਾ। ਉਸ ਉਤੇ ਬੰਨ੍ਹੇ ਹੋਏ ਵਾਜੇ ਵਜਣ ਲਗ ਗਏ।੧੯। ਪ੍ਰੀਤਮ ਨੂੰ (ਆਪਣੇ ਘਰ) ਪਹੁੰਚਾ ਕੇ ਰਾਣੀ ਆਪਣੇ ਪਤੀ ਨੂੰ ਹਸ ਕੇ ਕਹਿਣ ਲਗੀ। ਸਾਡਾ ਮਿਤਰ ਤਾਂ ਇਹ ਸ਼ਾਹ ਹੈ ਜੋ ਦਮਾਮੇ ਵਜਾਂਦਾ ਜਾ ਰਿਹਾ ਹੈ।੨੦।

*ਚੌਪਈ*

ਇਸ ਛਲ ਨਾਲ ਮਿਤਰ ਨੂੰ (ਆਪਣੇ) ਘਰ ਪਹੁੰਚਾਇਆ। ਉਸ ਦਾ ਵਾਲ ਵੀ ਵਿੰਗਾ ਨ ਹੋਣ ਦਿੱਤਾ। ਆਪਣੇ ਪਤੀ ਨੇ ਭੇਦ ਅਭੇਦ ਕੁਝ ਨ ਸਮਝਿਆ। ਤਦ ਕਵੀ ਨੇ ਪ੍ਰਸੰਗ ਪੂਰਾ ਕਰ ਦਿੱਤਾ।੨੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨੮। ੪੩੩੪। ਚਲਦਾ।*

*ਚੌਪਈ*

ਪਲਵਲ ਦੇਸ ਵਿਚ (ਇਕ) ਛਤ੍ਰਾਣੀ ਰਹਿੰਦੀ ਸੀ। ਉਸ ਨੂੰ ਲੋਕੀਂ ਬੁੱਧਿ ਮਤੀ ਕਹਿੰਦੇ ਸਨ। ਜਦ ਉਸ ਦਾ ਸ਼ਰੀਰ ਬਿਰਧ ਹੋ ਗਿਆ, ਤਦ ਉਸ ਨੇ ਇਕ ਚਰਿਤ੍ਰ ਖੇਡਿਆ।੧।

(ਉਸ ਨੇ) ਦੋ ਸੰਦੂਕ ਜੁਤੀਆਂ ਨਾਲ ਭਰ ਲਏ ਅਤੇ ਸਭ ਨੂੰ ਮੋਹਰਾਂ (ਦੇ ਭਰੇ ਹੋਏ) ਸੁਣਾ ਦਿੱਤਾ। ਉਸ ਦੇ ਪੁੱਤਰ ਪੋਤਰੇ ਉਸ ਦਿਨ ਤੋਂ ਉਸ ਦੀ ਸੇਵਾ ਵਿਚ ਜੁਟ ਗਏ।੨।

*ਦੋਹਰਾ*

(ਉਹ) ਜੋ ਕਹਿੰਦੀ ਉਸ ਨੂੰ ਸੁਖਾਵਾਂ ਸਮਝਦੇ ਅਤੇ ਖ਼ੂਬ ਸੇਵਾ ਕਰਦੇ। ਧਨ ਦੇ ਲਾਲਚ ਕਰ ਕੇ ਸਭ (ਉਸ ਦੀ) ਆਗਿਆ ਵਿਚ ਚਲਦੇ।੩।

*ਚੌਪਈ*

ਜੋ ਆਗ੍ਯਾ ਤ੍ਰਿਯ ਕਰੈ ਸੁ ਮਾਨੈ। ਜੂਤਿਨ ਕੋ ਮੁਹਰੈ ਪਹਿਚਾਨੈ।
ਆਜੁ ਕਾਲਿ ਬੁਢਿ ਮਰਿ ਜੈਹੈ। ਸਭ ਹੀ ਦਰਬੁ ਹਮਾਰੋ ਹ੍ਵੈਹੈ। ੪।

ਜਬ ਤਿਹ ਨਿਕਟਿ ਕੁਟੰਬ ਸਭਾਵੈ। ਤਹ ਬੁਢਿਯਾ ਯੌ ਬਚਨ ਸੁਨਾਵੈ।
ਜਿਯਤ ਲਗੇ ਇਹ ਦਰਬ ਹਮਾਰੋ। ਬਹੁਰਿ ਲੀਜਿਯਹੁ ਪੂਤ ਤਿਹਾਰੋ। ੫।

ਜਬ ਵਹੁ ਤ੍ਰਿਯਾ ਰੋਗਨੀ ਭਈ। ਕਾਜੀ ਕੁਟਵਾਰਹਿ ਕਹਿ ਗਈ।
ਕਰਮ ਧਰਮ ਜੋ ਪ੍ਰਥਮ ਕਰੈਹੈ। ਸੋ ਸੁਤ ਬਹੁਰਿ ਖਜਾਨੋ ਲੈਹੈ। ੬।

*ਦੋਹਰਾ*

ਕਰਮ ਧਰਮ ਸੁਤ ਜਬ ਲਗੇ ਕਰੈ ਨ ਪ੍ਰਥਮ ਬਨਾਇ।
ਤਬ ਲੌ ਸੁਤਨ ਨ ਦੀਜਿਯਹੁ ਹਮਰੋ ਦਰਬੁ ਬੁਲਾਇ। ੭।

*ਚੌਪਈ*

ਕਿਤਿਕ ਦਿਨਨ ਬੁਢਿਯਾ ਮਰਿ ਗਈ। ਤਿਨ ਕੇ ਹ੍ਰਿਦਨ ਖੁਸਾਲੀ ਭਈ।
ਕਰਮ ਧਰਮ ਜੋ ਪ੍ਰਥਮ ਕਰੈਹੈ। ਪੁਨਿ ਇਹ ਬਾਟਿ ਖਜਾਨੋ ਲੈਹੇ। ੮।

*ਦੋਹਰਾ*

ਕਰਮ ਧਰਮ ਤਾ ਕੇ ਕਰੇ ਅਤਿ ਧਨੁ ਸੁਤਨ ਲਗਾਇ।
ਬਹੁਰਿ ਸੰਦੂਕ ਪਨ੍ਹੀਨ ਕੇ ਛੋਰਤ ਭੇ ਮਿਲਿ ਆਇ। ੯।

*ਚੌਪਈ*

ਇਹ ਚਰਿਤ੍ਰ ਤ੍ਰਿਯ ਸੇਵ ਕਰਾਈ। ਸੁਤਨ ਦਰਬੁ ਕੌ ਲੋਭ ਦਿਖਾਈ।
ਤਿਨ ਕੇ ਅੰਤ ਨ ਕਛੁ ਕਰ ਆਯੋ। ਛਲ ਬਲ ਅਪਨੋ ਮੂੰਡ ਮੁੰਡਾਯੋ। ੧੦। ੧।

*ਇਤਿ ਸ੍ਰੀ ਚਰਿਤ੍ਰਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੨੯। ੪੩੪੪। ਅਫਜੂੰ।*

*ਦੋਹਰਾ*

ਮਾਲਨੇਰ ਕੇ ਦੇਸ ਮੈ ਮਰਗਜ ਪੁਰ ਇਕ ਗਾਉ।
ਸਾਹ ਏਕ ਤਿਹ ਠਾ ਬਸਤ ਮਦਨ ਸਾਹ ਤਿਹ ਨਾਉ। ੧।
ਮਦਨ ਮਤੀ ਤਾ ਕੀ ਤ੍ਰਿਯਾ ਜਾ ਕੋ ਰੂਪ ਅਪਾਰ।
ਆਪੁ ਮਦਨ ਠਠਕੇ ਰਹੈ ਤਿਹ ਰਤਿ ਰੂਪ ਬਿਚਾਰ। ੨।
ਚੇਲਾ ਰਾਮ ਤਹਾ ਹੁਤੋ ਏਕ ਸਾਹ ਕੋ ਪੂਤ।
ਸਗਲ ਗੁਨਨ ਭੀਤਰ ਚਤੁਰ ਸੁੰਦਰ ਮਦਨ ਸਰੂਪ। ੩।

*ਚੌਪਈ*

ਚੇਲਾ ਰਾਮ ਜਬੈ ਤ੍ਰਿਯ ਲਹਿਯੋ। ਤਾ ਕੋ ਤਬੈ ਮਦਨ ਤਨ ਗਹਿਯੋ।
ਤਰੁਨਿ ਤਦਿਨ ਤੇ ਰਹਤ ਲੁਭਾਈ। ਨਿਰਖਿ ਸਜਨ ਛਬਿ ਰਹੀ ਬਿਕਾਈ। ੪।

*ਚੌਪਈ*

(ਉਹ) ਇਸਤਰੀ ਜੋ ਆਗਿਆ ਕਰਦੀ, ਉਹ ਮੰਨ ਲੈਂਦੇ ਸਨ ਅਤੇ ਜੁਤੀਆਂ ਨੂੰ ਮੋਹਰਾਂ ਵਜੋਂ ਪਛਾਣਦੇ ਸਨ। (ਉਹ ਮਨ ਵਿਚ ਸੋਚਦੇ ਸਨ ਕਿ) ਅਜ ਕਲ ਬੁੱਡੀ ਮਰ ਜਾਏਗੀ ਅਤੇ ਸਾਰਾ ਧਨ ਸਾਡਾ ਹੋ ਜਾਵੇਗਾ।੪।

ਜਦ ਕਦੇ ਸਾਰਾ ਕੁਟੁੰਬ ਉਸ ਦੇ ਨੇੜੇ ਆਉਂਦਾ, ਤਾਂ ਉਹ ਬੁੱਢੀ ਉਨ੍ਹਾਂ ਨੂੰ ਕਹਿੰਦੀ। ਜੀਉਂਦੇ ਜੀ ਇਹ ਧਨ ਮੇਰਾ ਹੈ। ਫਿਰ ਹੇ ਪੁੱਤਰੋ! (ਇਹ) ਲੈ ਲੈਣਾ, ਤੁਹਾਡਾ ਹੀ ਹੈ।੫।

ਜਦ ਉਹ ਇਸਤਰੀ ਬੀਮਾਰ ਹੋ ਗਈ, ਤਾਂ ਕਾਜ਼ੀ ਕੋਤਵਾਲ ਨੂੰ ਕਹਿ ਗਈ ਕਿ ਪਹਿਲਾਂ ਜੋ ਮੇਰਾ ਕ੍ਰਿਆ ਕਰਮ ਕਰੇਗਾ, ਉਹੀ ਪੁੱਤਰ ਫਿਰ ਖ਼ਜ਼ਾਨਾ ਪ੍ਰਾਪਤ ਕਰੇਗਾ।੬।

*ਦੋਹਰਾ*

ਜਦ ਤਕ ਪਹਿਲਾਂ ਮੇਰਾ ਕ੍ਰਿਆ-ਕਰਮ (ਮੇਰੇ) ਪੁੱਤਰ ਨ ਕਰ ਚੁਕਣ ਤਦ ਤਕ ਮੇਰੇ ਪੁੱਤਰਾਂ ਨੂੰ ਬੁਲਾ ਕੇ ਮੇਰਾ ਧਨ ਨ ਦੇਣਾ।੭।

*ਚੌਪਈ*

ਕੁਝ ਦਿਨਾਂ ਤਕ ਬਿਰਧ ਇਸਤਰੀ ਮਰ ਗਈ। ਉਨ੍ਹਾਂ (ਪੁੱਤਰਾਂ ਪੋਤਰਿਆਂ) ਦੇ ਹਿਰਦੇ ਵਿਚ ਖ਼ੁਸ਼ੀ ਹੋਈ। ਪਹਿਲਾਂ ਜੋ ਕ੍ਰਿਆ ਕਰਮ ਕਰਨਗੇ ਫਿਰ (ਉਹ) ਇਹ ਖ਼ਜ਼ਾਨਾ ਵੰਡ ਲੈਣਗੇ।੮।

*ਦੋਹਰਾ*

ਪੁੱਤਰਾਂ ਨੇ ਬਹੁਤ ਧਨ ਖ਼ਰਚ ਕਰ ਕੇ ਉਸ ਦਾ ਕ੍ਰਿਆ ਕਰਮ ਕੀਤਾ। ਫਿਰ ਮਿਲ ਕੇ ਆਏ ਅਤੇ ਜੁਤੀਆਂ ਦੇ ਸੰਦੂਕ ਖੋਲਣ ਲਗੇ।੯।

*ਚੌਪਈ*

ਪੁੱਤਰਾਂ ਨੂੰ ਧਨ ਦਾ ਲੋਭ ਵਿਖਾ ਕੇ ਇਸ ਚਰਿਤ੍ਰ ਨਾਲ ਇਸਤਰੀ ਨੇ ਸੇਵਾ ਕਰਾਈ। ਅੰਤ ਵਿਚ ਉਨ੍ਹਾਂ ਦੇ ਹੱਥ ਵਿਚ ਕੁਝ ਨ ਆਇਆ ਅਤੇ ਛਲ ਦੇ ਬਲ ਕਰ ਕੇ ਆਪਣਾ ਸਿਰ ਮੁੰਨਵਾ ਲਿਆ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨੯। ੪੩੪੪। ਚਲਦਾ।*

*ਦੋਹਰਾ*

ਮਾਲਨੇਰ ਦੇਸ ਵਿਚ ਮਰਗਜ ਪੁਰ ਨਾਂ ਦਾ ਇਕ ਪਿੰਡ ਸੀ। ਉਥੇ ਇਕ ਸ਼ਾਹ ਵਸਦਾ ਸੀ; ਉਸ ਦਾ ਨਾਂ ਮਦਨ ਸ਼ਾਹ ਸੀ।੧। ਮਦਨ ਮਤੀ ਉਸ ਦੀ ਇਸਤਰੀ ਸੀ, ਜਿਸ ਦੀ ਸੁੰਦਰਤਾ ਬਹੁਤ ਅਧਿਕ ਸੀ। ਕਾਮ ਦੇਵ ਉਸ ਨੂੰ ਰਤੀ ਦਾ ਰੂਪ ਵਿਚਾਰ ਕੇ ਹੈਰਾਨ ਹੋ ਜਾਂਦਾ ਸੀ।੨। ਉਥੇ ਚੇਲਾ ਰਾਮ ਨਾਂ ਦਾ ਇਕ ਸ਼ਾਹ ਦਾ ਪੁੱਤਰ ਰਹਿੰਦਾ ਸੀ ਜੋ ਸਾਰਿਆਂ ਗੁਣਾਂ ਵਿਚ ਚਤੁਰ ਅਤੇ ਕਾਮ ਦੇਵ ਦੇ ਸਰੂਪ ਵਰਗਾ ਸੁੰਦਰ ਸੀ।੩।

*ਚੌਪਈ*

ਚੇਲਾ ਰਾਮ ਨੂੰ ਜਦ ਉਸ ਇਸਤਰੀ ਨੇ ਵੇਖਿਆ, ਤਦ ਤੋਂ ਉਸ ਦੇ ਸ਼ਰੀਰ ਨੂੰ ਕਾਮ ਦੇਵ ਨੇ ਕਾਬੂ ਕਰ ਲਿਆ। ਇਸਤਰੀ ਉਸ ਦਿਨ ਤੋਂ (ਚੇਲਾ ਰਾਮ ਪ੍ਰਤਿ) ਲੁਭਾਈ ਰਹਿੰਦੀ ਸੀ ਅਤੇ ਸੱਜਨ ਦੀ ਛਬੀ ਨੂੰ ਵੇਖ ਕੇ ਵਿਕੀ ਰਹਿੰਦੀ ਸੀ।੪।

*ਅੜਿਲ*

ਦੂਤੀ ਪਠੈ ਤਾਹਿ ਗ੍ਰਿਹ ਬੋਲਿ ਪਠਾਇਯੋ।
ਕਾਮ ਭੋਗ ਤਾ ਸੌ ਬਹੁ ਭਾਤਿ ਕਮਾਇਯੋ।
ਸੋਇ ਸਾਹ ਜਬ ਜਾਇ ਤੇ ਤਾਹਿ ਬੁਲਾਵਈ।
ਹੋ ਤਾਹਿ ਭਏ ਰਸ ਰੀਤਿ ਪ੍ਰੀਤਿ ਉਪਜਾਵਈ। ੫।

*ਚੌਪਈ*

ਤਰੁਨੀ ਉਠਤ ਸਾਹ ਹੂ ਜਾਗਿਯੋ। ਪੂਛਨ ਤਾਹਿ ਆਪੁ ਯੌ ਲਾਗਿਯੋ।
ਜਾਤ ਹੁਤੀ ਕਹ ਤਰੁਨਿ ਬਤਾਵਹੁ। ਹਮਰੋ ਚਿਤ ਕੋ ਭਰਮੁ ਮਿਟਾਵਹੁ। ੬।

ਸੁਨਹੁ ਸਾਹ ਮੈ ਬਚਨ ਉਚਾਰੋ। ਤੁਮਰੇ ਚਿਤ ਕੋ ਭਰਮ ਉਤਾਰੋ।
ਮੋਹੂ ਟੂਟਿ ਕੈਫ ਜਬ ਗਈ। ਲੇਤ ਤਬੈ ਪਸਵਾਰਨ ਭਈ। ੭।

*ਦੋਹਰਾ*

ਐਸ ਨਿਸਾ ਕਰਿ ਸਾਹ ਕੀ ਦੀਨੋ ਬਹੁਰਿ ਸਵਾਇ।
ਤੁਰਤ ਮੀਤ ਪੈ ਚਲਿ ਗਈ ਯਾਰ ਭਜੀ ਲਪਟਾਇ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੩੦। ੪੩੫੨। ਅਫਜੂੰ।*

*ਦੋਹਰਾ*

ਦੇਸ ਬਾਵਨੀ ਕੇ ਰਹੈ ਮਾਲਵ ਨਾਮ ਗਵਾਰ।
ਮੈਨ ਕਲਾ ਤਾ ਕੀ ਤਰੁਨਿ ਜਾ ਕੋ ਰੂਪ ਅਪਾਰ। ੧।
ਦੀਰਘ ਦੇਹ ਤਾ ਕੋ ਰਹੈ ਪੁਸਟ ਅੰਗ ਸਭ ਠੌਰ।
ਦਿਰਘ ਪੁਸਟ ਤਾ ਸਮ ਤਰੁਨਿ ਦੁਤਿਯ ਨ ਜਗ ਮੈ ਔਰ। ੨।

*ਅੜਿਲ*

ਫੌਜਦਾਰ ਇਕ ਗਾਉ ਤਵਨ ਕੇ ਆਇਯੋ।
ਪ੍ਯਾਸ ਘਾਮ ਤੇ ਅਧਿਕ ਤਵਨ ਦੁਖ ਪਾਇਯੋ।
ਪਾਨਿ ਚਹਿਯੋ ਜਟਿਯਾ ਤਿਨ ਦਯੋ ਉਠਾਇ ਕੈ।
ਹੋ ਨਿਰਖ ਤਵਨਿ ਕੋ ਰੂਪ ਰਹਿਯੋ ਉਰਝਾਇ ਕੈ। ੩।

ਚਿਤ ਮੈ ਕਿਯਾ ਬਿਚਾਰ ਜੁ ਯਾ ਕੋ ਪਾਇਯੈ।
ਏਕ ਪੁਤ੍ਰ ਯਾ ਤੈ ਭਜਿ ਕੈ ਉਪਜਾਇਯੈ।
ਅਧਿਕ ਬਲੀ ਸੋ ਹ੍ਵੈ ਹੈ ਸਭ ਜਗ ਜਾਨਿਯੈ।
ਹੋ ਤਾ ਕੇ ਡੀਲ ਸਮਾਨ ਨ ਔਰ ਬਖਾਨਿਯੈ। ੪।

*ਅੜਿਲ*

ਇਕ ਦੂਤੀ ਨੂੰ ਭੇਜ ਕੇ ਉਸ ਨੂੰ ਘਰ ਬੁਲਾ ਲਿਆ। ਉਸ ਨਾਲ ਕਈ ਤਰ੍ਹਾਂ ਦੇ ਕਾਮ-ਭੋਗ ਕੀਤੇ। ਜਦ ਸ਼ਾਹ ਸੌਂ ਜਾਂਦਾ ਤਾਂ ਉਸ ਨੂੰ ਬੁਲਾ ਲੈਂਦੀ ਅਤੇ ਆਨੰਦ ਪੂਰਵਕ ਉਸ ਨਾਲ ਕਾਮ-ਕ੍ਰੀੜਾ ਕਰ ਕੇ ਪ੍ਰੇਮ ਪ੍ਰਗਟ ਕਰਦੀ।੫।

*ਚੌਪਈ*

(ਇਕ ਦਿਨ) ਇਸਤਰੀ ਉਠੀ, ਤਾਂ ਸ਼ਾਹ ਵੀ ਜਾਗ ਪਿਆ ਅਤੇ ਉਸ ਨੂੰ ਆਪ ਪੁੱਛਣ ਲਗਿਆ। ਹੇ ਇਸਤਰੀ! ਦਸ, (ਤੂੰ) ਕਿਥੇ ਜਾ ਰਹੀ ਸੀ। (ਅਤੇ ਇਸ ਤਰ੍ਹਾਂ) ਮੇਰੇ ਮਨ ਦਾ ਭਰਮ ਦੂਰ ਕਰ।੬।

ਹੇ ਸ਼ਾਹ ! ਮੈਂ ਜੋ ਬਚਨ ਕਹਿੰਦੀ ਹਾਂ, ਉਹ ਸੁਣੋ, (ਮੈਂ) ਤੁਹਾਡੇ ਚਿਤ ਦਾ ਭਰਮ ਦੂਰ ਕਰਦੀ ਹਾਂ? ਜਦ ਮੇਰਾ ਅਮਲ ਟੁੱਟ ਗਿਆ (ਭਾਵ ਦੂਰ ਹੋ ਗਿਆ) ਤਾਂ ਮੈਂ ਪਲਸੇਟੇ ਮਾਰਨ ਲਗ ਗਈ।੭।

*ਦੋਹਰਾ*

ਇਸ ਤਰ੍ਹਾਂ ਸ਼ਾਹ ਦੀ ਤਸਲੀ ('ਨਿਸਾ') ਕਰਾ ਕੇ (ਉਸ ਨੂੰ) ਫਿਰ ਸੰਵਾ ਦਿੱਤਾ ਅਤੇ ਆਪ ਤੁਰੰਤ ਮਿਤਰ ਕੋਲ ਚਲੀ ਗਈ ਅਤੇ ਯਾਰ ਨੇ ਲਿਪਟ ਕੇ ਰਮਣ ਕੀਤਾ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੩੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੩੦। ੪੩੫੭। ਚਲਦਾ।*

*ਦੋਹਰਾ*

ਬਾਵਨੀ ਦੇਸ਼ ਵਿਚ ਮਾਲਵ ਨਾਂ ਦਾ ਇਕ ਪੇਂਡੂ ਰਹਿੰਦਾ ਸੀ। ਉਸ ਦੀ ਇਸਤਰੀ ਮੈਨ ਕਲਾ ਬਹੁਤ ਸੁੰਦਰ ਸਰੂਪ ਵਾਲੀ ਸੀ।੧। ਉਸ ਦਾ ਸ਼ਰੀਰ ਬਹੁਤ ਖੁਲਾਸਾ ਸੀ ਅਤੇ ਸਾਰੇ ਅੰਗ ਬਹੁਤ ਮਜ਼ਬੂਤ ਸਨ। ਉਸ ਵਰਗੇ ਲੰਬੇ ਚੌੜੇ ਸ਼ਰੀਰ ਵਾਲੀ ਹੋਰ ਕੋਈ (ਤਕੜੀ) ਇਸਤਰੀ ਸੰਸਾਰ ਵਿਚ ਨਹੀਂ ਸੀ।੨।

*ਅੜਿਲ*

ਉਨ੍ਹਾਂ ਦੇ ਪਿੰਡ ਵਿਚ ਇਕ ਫ਼ੌਜਦਾਰ ਆਇਆ। ਪਿਆਸ ਅਤੇ ਗਰਮੀ ਨਾਲ ਉਹ ਬਹੁਤ ਦੁਖੀ ਹੋਇਆ। (ਉਸ ਨੇ) ਪਾਣੀ ਪੀਣਾ ਚਾਹਿਆ (ਅਤੇ ਅਗੋਂ) ਜਟੀ ਨੇ ਉਸ ਨੂੰ ਉਠਾ ਕੇ ਦੇ ਦਿੱਤਾ। ਉਸ (ਇਸਤਰੀ) ਦਾ ਰੂਪ ਵੇਖ ਕੇ (ਫ਼ੌਜਦਾਰ) ਮੋਹਿਤ ਹੋ ਗਿਆ।੩।

(ਉਸ ਨੇ) ਆਪਣੇ ਚਿਤ ਵਿਚ ਵਿਚਾਰ ਕੀਤਾ ਕਿ ਇਸ ਨੂੰ (ਕਿਸੇ ਤਰ੍ਹਾਂ ਨਾਲ) ਪ੍ਰਾਪਤ ਕਰੀਏ ਅਤੇ ਇਸ ਨਾਲ ਭੋਗ ਕਰ ਕੇ ਇਕ ਪੁੱਤਰ ਪੈਦਾ ਕਰ ਲਈਏ। ਉਹ ਬਹੁਤ ਬਲੀ ਹੋਵੇਗਾ ਅਤੇ ਸਾਰੇ ਸੰਸਾਰ ਵਿਚ ਜਾਣਿਆ ਜਾਵੇਗਾ। ਉਸ ਦੇ ਕੱਦ-ਕਾਠ ਵਰਗਾ ਕੋਈ ਹੋਰ ਨਹੀਂ ਦਸਿਆ ਜਾਵੇਗਾ।੪।

*ਦੋਹਰਾ*

ਫੌਜਦਾਰ ਇਕ ਸਹਿਚਰੀ ਤਾ ਕੇ ਦਈ ਪਠਾਇ।
ਨਿਸਾ ਕਰੀ ਧਨੁ ਦੇ ਘਨੋ ਭੇਦ ਸਕਲ ਸਮੁਝਾਇ। ੫।

*ਅੜਿਲ*

ਸੁਨਤ ਸਹਚਰੀ ਬਚਨ ਤਹਾ ਕੌ ਜਾਤ ਭੀ।
ਭਾਤਿ ਭਾਤਿ ਸੋ ਤਾਹਿ ਤਰੁਨਿ ਸਮੁਝਾਤ ਭੀ।
ਪਲਟਿ ਪਿਯਹਿ ਇਹ ਭਾਤ ਕਹਿਯੋ ਸਮਝਾਇ ਕੈ।
ਹੋ ਮਿਲਿ ਹੈ ਤੁਮ ਸੌ ਆਜੁ ਸੁ ਰਾਤੀ ਆਇ ਕੈ। ੬।

ਫੌਜਦਾਰ ਪਰ ਨਾਰਿ ਵਹੈ ਅਟਕਤ ਭਈ।
ਅਰਧ ਰਾਤ੍ਰਿ ਤਿਹ ਤੀਰ ਮਿਲਨ ਕੇ ਹਿਤ ਗਈ।
ਫੂਲ ਪਾਨ ਮਦ ਪਾਨ ਸੇਜ ਸੁਭ ਕੌ ਰਚਿਯੋ।
ਹੋ ਭਜੀ ਸਿਗਰ ਨਿਸੁ ਤ੍ਰਿਯਾ ਸੁਰਤਿ ਐਸੀ ਮਚਿਯੋ। ੭।

ਨਿਸੁ ਸਿਗਰੀ ਕੋ ਕੇਲ ਤਰੁਨਿ ਦ੍ਰਿੜ ਪਾਇ ਕੈ।
ਬਿਨੁ ਦਾਮਨ ਕੇ ਦਏ ਰਹੀ ਉਰਝਾਇ ਕੈ।
ਕਹਿਯੋ ਬਿਹਸਿ ਪਿਯ ਮੈ ਇਕ ਚਰਿਤ ਦਿਖਾਇ ਹੌ।
ਹੋ ਨਿਜੁ ਨਾਇਕ ਕੌ ਮਾਰਿ ਤਿਹਾਰੇ ਆਇ ਹੌ। ੮।

ਦੁਹੂੰ ਹਾਥ ਦ੍ਰਿੜ ਬਦਨ ਧਰਤ ਭੀ ਜਾਇ ਕੈ।
ਬਾਇ ਭਈ ਮੁਰਰਾਯੌ ਦਈ ਉਡਾਇ ਕੈ।
ਮੂੰਦਿ ਮੂੰਦਿ ਮੁਖ ਰਖਤ ਕਹਾਊ ਕਰਤ ਹੈ।
ਹੋ ਦੇਖਹੁ ਲੋਗ ਸਭਾਇ ਪਿਯਾ ਮੁਰ ਮਰਤ ਹੈ। ੯।

*ਚੌਪਈ*

ਜ੍ਯੋ ਉਹ ਚਹਤ ਕਿ ਹਾਇ ਪੁਕਾਰੈ। ਮੋਰਿ ਆਨਿ ਕੋਊ ਪ੍ਰਾਨ ਉਬਾਰੈ।
ਤ੍ਯੋ ਤ੍ਰਿਯ ਮੂੰਦਿ ਮੂੰਦਿ ਮੁਖ ਲੇਈ। ਨਿਕਸ ਨ ਸ੍ਵਾਸਨ ਬਾਹਰ ਦੇਈ। ੧੦।

*ਅੜਿਲ*

ਸ੍ਵਾਸਾਕੁਲ ਹ੍ਵੈ ਭੂਮਿ ਮੁਰਛਨ ਹ੍ਵੈ ਗਿਰਿਯੋ।
ਗ੍ਰਾਮ ਬਾਸਿਯਨ ਆਨਿ ਧਰਿਯੋ ਆਖਿਨ ਹਿਰਿਯੋ।
ਜਿਯਤ ਕਛੂ ਤ੍ਰਿਯ ਜਾਨਿ ਗਈ ਲਪਟਾਇ ਕੈ।
ਹੋ ਮਲਿ ਦਲ ਚੂਤ੍ਰਨ ਸੌ ਪਿਯ ਦਯੋ ਖਪਾਇ ਕੈ। ੧੧।

ਅਰਧ ਦੁਪਹਰੀ ਜਿਨ ਕਰ ਪਿਯਹਿ ਸੰਘਾਰਿਯੋ।
ਗ੍ਰਾਮ ਬਾਸਿਯਨ ਠਾਢੇ ਚਰਿਤ ਨਿਹਾਰਿਯੋ।
ਮੂੰਦਿ ਮੂੰਦਿ ਮੁਖ ਨਾਕ ਹਹਾ ਕਹਿ ਕੈ ਰਹੀ।
ਹੋ ਬਾਤ ਰੋਗ ਪਤਿ ਮਰੇ ਨ ਬੈਦ ਮਿਲ੍ਯੋ ਦਈ। ੧੨।

*ਦੋਹਰਾ*

ਫ਼ੌਜਦਾਰ ਨੇ ਇਕ ਦਾਸੀ ਨੂੰ (ਬੁਲਾ ਕੇ) ਸਾਰਾ ਭੇਦ ਸਮਝਾਇਆ ਅਤੇ ਬਹੁਤ ਸਾਰਾ ਧਨ ਦੇ ਕੇ ਉਸ ਦੀ ਤਸਲੀ ਕੀਤੀ ਅਤੇ (ਉਸ ਵਲ) ਭੇਜ ਦਿੱਤਾ।੫।

*ਅੜਿਲ*

ਉਸ ਦੇ ਬਚਨ ਸੁਣ ਕੇ ਦਾਸੀ ਉਧਰ ਨੂੰ ਚਲ ਪਈ। ਭਾਂਤ ਭਾਂਤ ਨਾਲ ਉਸ ਇਸਤਰੀ ਨੂੰ ਸਮਝਾਉਣ ਲਗੀ। ਉਥੋਂ ਪਰਤ ਕੇ ਫ਼ੌਜਦਾਰ ਨੂੰ ਸਮਝਾ ਕੇ ਕਹਿਣ ਲਗੀ ਕਿ ਉਹ ਅਜ ਰਾਤ ਨੂੰ ਆ ਕੇ ਤੁਹਾਨੂੰ ਮਿਲੇਗੀ।੬।

ਉਹ ਇਸਤਰੀ ਵੀ ਫ਼ੌਜਦਾਰ ਉਤੇ ਅਟਕ ਗਈ ਅਤੇ ਅੱਧੀ ਰਾਤ ਨੂੰ ਉਸ ਕੋਲ ਮਿਲਣ ਲਈ ਗਈ। ਡੋਡਾ, ਪਾਨ, ਸ਼ਰਾਬ ਪੀਤੀ ਅਤੇ ਸੋਹਣੀ ਸੇਜ ਨੂੰ ਸਜਾਇਆ। (ਉਸ) ਇਸਤਰੀ ਨਾਲ ਕਾਮ-ਕ੍ਰੀੜਾ ਅਜਿਹੀ ਮਚੀ ਕਿ ਸਾਰੀ ਰਾਤ ਰਤੀ-ਕ੍ਰਿਆ ਚਲਦੀ ਰਹੀ।੭।

ਸਾਰੀ ਰਾਤ ਚੰਗੀ ਤਰ੍ਹਾਂ ਕੇਲ-ਕ੍ਰੀੜਾ ਕਰਨ ਵਾਲੇ (ਮਰਦ ਨੂੰ) ਪ੍ਰਾਪਤ ਕਰ ਕੇ (ਉਹ) ਇਸਤਰੀ ਬਿਨਾ ਮੁੱਲ ਤਾਰੇ ਵਿਕ ਗਈ। (ਉਸ ਨੇ) ਪ੍ਰਿਯ ਨੂੰ ਹੱਸ ਕੇ ਕਿਹਾ ਕਿ ਮੈਂ ਇਕ ਚਰਿਤ੍ਰ ਵਿਖਾਵਾਂਗੀ ਅਤੇ ਆਪਣੇ ਪਤੀ ਨੂੰ ਮਾਰ ਕੇ ਤੇਰੇ ਕੋਲ ਆਵਾਂਗੀ।੮।

ਉਸ ਨੇ (ਘਰ) ਜਾ ਕੇ ਦੋਵੇਂ ਹੱਥ ਬੜੀ ਦ੍ਰਿੜ੍ਹਤਾ ਨਾਲ (ਪਤੀ ਦੇ) ਮੂੰਹ ਉਤੇ ਰਖ ਦਿੱਤੇ। (ਇਹ ਗੱਲ) ਉਡਾ ਦਿੱਤੀ (ਕਿ ਮੇਰੇ ਪਤੀ ਨੂੰ) ਬਾਈ (ਰੋਗ) ਨਾਲ ਮਰੋੜਾ ਹੋ ਗਿਆ ਹੈ। (ਉਹ) ਉਸ ਦਾ ਮੂੰਹ ਘੁਟ ਘੁਟ ਕੇ ਰਖਦੀ (ਅਤੇ ਕਹਿੰਦੀ ਕਿ ਇਹ) ਕੀ ਕਰ ਰਿਹਾ ਹੈ। ਸਾਰਿਓ ਲੋਕੋ! ਵੇਖੋ, ਮੇਰਾ ਪਤੀ ਮਰ ਰਿਹਾ ਹੈ।੯।

*ਚੌਪਈ*

ਜਿਉਂ ਹੀ ਉਹ 'ਹਾਇ ਹਾਇ' ਪੁਕਾਰਨਾ ਚਾਹੁੰਦਾ ਕਿ ਕੋਈ ਆ ਕੇ ਮੇਰੇ ਪ੍ਰਾਣ ਬਚਾਵੇ। ਤਿਉਂ ਹੀ ਇਸਤਰੀ (ਉਸ ਦਾ) ਮੂੰਹ ਘੁਟ ਲੈਂਦੀ ਅਤੇ ਉਸ ਦੇ ਸੁਆਸ ਨੂੰ ਬਾਹਰ ਨ ਨਿਕਲਣ ਦਿੰਦੀ।੧0।

*ਅੜਿਲ*

ਸੁਆਸਾਂ ਦੀ ਘੁਟਨ ਨਾਲ (ਉਹ) ਮੂਰਛਿਤ ਹੋ ਕੇ ਧਰਤੀ ਉਤੇ ਡਿਗ ਸਪਿਆ। ਪਿੰਡ ਦੇ ਵਾਸੀਆਂ ਨੇ ਆ ਕੇ ਉਸ ਨੂੰ ਪਕੜਿਆ ਅਤੇ (ਸਭ ਕੁਝ) ਅੱਖਾਂ ਨਾਲ ਵੇਖਿਆ। (ਉਸ ਨੂੰ) ਕੁਝ ਜੀਉਂਦਾ ਵੇਖ ਕੇ, ਇਸਤਰੀ (ਫਿਰ ਉਸ ਨਾਲ) ਲਿਪਟ ਗਈ ਅਤੇ ਨਿਤੰਬਾਂ ਨਾਲ ਮਸਲ ਕੇ (ਅਥਵਾ ਮਿਧ ਕੇ) ਪਤੀ ਨੂੰ ਖਪਾ ਦਿੱਤਾ (ਭਾਵ ਮਾਰ ਦਿੱਤਾ)।੧੧।

ਦੁਪਹਿਰ ਵੇਲੇ ਜਿਸ ਨੇ (ਆਪਣੇ) ਹੱਥ ਨਾਲ ਪਤੀ ਨੂੰ ਮਾਰ ਦਿੱਤਾ ਅਤੇ ਪਿੰਡ ਦੇ ਵਾਸੀਆਂ ਨੇ ਖੜੋ ਕੇ (ਇਹ ਸਾਰਾ) ਚਰਿਤ੍ਰ ਵੇਖਿਆ। ਉਸ ਦਾ ਮੂੰਹ ਅਤੇ ਨਕ ਘੁਟ ਘੁਟ ਕੇ 'ਹਾਇ ਹਾਇ' ਕਹਿੰਦੀ ਰਹੀ ਕਿ ਬਾਤ ਰੋਗ ਕਾਰਨ (ਮੇਰਾ) ਪਤੀ ਮਰ ਗਿਆ ਹੈ ਅਤੇ ਦੈਵ ਨੇਤ ਨਾਲ (ਮੈਨੂੰ ਕੋਈ) ਵੈਦ ਨਹੀਂ ਮਿਲ ਸਕਿਆ ਹੈ।੧੨।

*ਚੌਪਈ*

ਸਭਹਿਨ ਦੇਖਤ ਪਤਿ ਕੋ ਮਾਰਿਯੋ। ਗ੍ਰਾਮ ਬਾਸਿਯਨ ਕਛੂ ਨ ਬਿਚਾਰਿਯੋ।
ਪਤਿ ਕੇ ਬ੍ਯੋਗ ਸਦਨ ਤਜਿ ਗਈ। ਤਾ ਕੇ ਰਹਤ ਜਾਇ ਗ੍ਰਿਹ ਭਈ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੩੧। ੪੩੯੫। ਅਫਜੂੰ।*

*ਦੋਹਰਾ*

ਇਕ ਰਾਜਾ ਮੁਲਤਾਨ ਕੋ ਬਿਰਧ ਛਤ੍ਰ ਤਿਹ ਨਾਮ।
ਬਿਰਧ ਦੇਹ ਤਾ ਕੋ ਰਹੈ ਜਾਨਤ ਸਿਗਰੋ ਗ੍ਰਾਮ। ੧।

*ਚੌਪਈ*

ਤਾ ਕੇ ਧਾਮ ਪੁਤ੍ਰ ਨਹਿ ਭਯੋ। ਰਾਜਾ ਅਧਿਕ ਬਿਰਧ ਹ੍ਵੈ ਗਯੋ।
ਏਕ ਨਾਰਿ ਤਬ ਔਰ ਬ੍ਯਾਹੀ। ਅਧਿਕ ਰੂਪ ਜਾ ਕੇ ਤਨ ਆਹੀ। ੨।

ਸ੍ਰੀ ਬਡਭ੍ਯਾਛ ਮਤੀ ਜਗ ਕਹੈ। ਜਿਹ ਲਖਿ ਮਦਨ ਥਕਿਤ ਹ੍ਵੈ ਰਹੈ।
ਸੋ ਰਾਨੀ ਤਰੁਨੀ ਜਬ ਭਈ। ਮਦਨ ਕੁਮਾਰ ਨਿਰਖਿ ਕਰ ਲਈ। ੩।

ਤਾ ਦਿਨ ਤੇ ਹਰ ਅਰਿ ਬਸ ਭਈ। ਗ੍ਰਿਹ ਕੀ ਭੂਲਿ ਸਕਲ ਸੁਧਿ ਗਈ।
ਪਠੈ ਸਹਚਰੀ ਤਾਹਿ ਬੁਲਾਯੋ। ਕਾਮ ਭੋਗ ਰੁਚਿ ਮਾਨਿ ਕਮਾਯੋ। ੪।

*ਅੜਿਲ*

ਤਰੁਨ ਪੁਰਖ ਕੌ ਤਰੁਨਿ ਜਦਿਨ ਤ੍ਰਿਯ ਪਾਵਈ।
ਤਨਿਕ ਨ ਛੋਰਿਯੋ ਚਹਤ ਗਰੇ ਲਪਟਾਵਈ।
ਨਿਰਖਿ ਮਗਨ ਹ੍ਵੈ ਰਹਤ ਸਜਨ ਕੇ ਰੂਪ ਮੈ।
ਹੋ ਜਨੁ ਧਨੁ ਚਲਿਯੋ ਹਰਾਇ ਜੁਆਰੀ ਜੂਪ ਮੈ। ੫।

ਬਿਰਧ ਛਤ੍ਰ ਤਬ ਲਗੇ ਪਹੂਚ੍ਯੋ ਆਨਿ ਕਰਿ।
ਰਾਨੀ ਲਯੋ ਦੁਰਾਇ ਮਿਤ੍ਰ ਹਿਤ ਮਾਨਿ ਕਰਿ।
ਤਰੇ ਖਾਟ ਕੇ ਬਾਧਿ ਤਾਹਿ ਦ੍ਰਿੜ ਰਾਖਿਯੋ।
ਹੋ ਟਰਿ ਆਗੇ ਨਿਜੁ ਪਤਿ ਕੋ ਇਹ ਬਿਧਿ ਭਾਖਿਯੋ। ੬।

*ਚੌਪਈ*

ਜਨਿਯਤ ਰਾਵ ਬਿਰਧ ਤੁਮ ਭਏ। ਖਿਲਤ ਅਖੇਟ ਹੁਤੇ ਰਹਿ ਗਏ।
ਤੁਮ ਕੌ ਆਨ ਜਰਾ ਗਹਿ ਲੀਨੋ। ਤਾ ਤੇ ਤੁਮ ਸਭ ਕਛੁ ਤਜਿ ਦੀਨੋ। ੭।

ਸੁਨਿ ਤ੍ਰਿਯ ਮੈ ਨ ਬਿਰਧ ਹ੍ਵੈ ਗਯੋ। ਜਰਾ ਨ ਆਨਿ ਬ੍ਯਾਪਕ ਭਯੋ।
ਕਹੈ ਤੁ ਅਬ ਹੀ ਜਾਉ ਸਿਕਾਰਾ। ਮਾਰੌ ਰੋਝ ਰੀਛ ਝੰਖਾਰਾ। ੮।

*ਚੌਪਈ*

ਸਭ ਦੇ ਦੇਖਦੇ ਹੋਇਆਂ (ਇਸਤਰੀ ਨੇ) ਪਤੀ ਨੂੰ ਮਾਰ ਦਿੱਤਾ। ਪਿੰਡ ਵਾਸੀਆਂ ਨੇ ਕੁਝ ਵੀ ਵਿਚਾਰ ਨ ਕੀਤਾ। ਪਤੀ ਦੇ ਵਿਯੋਗ ਵਿਚ ਘਰ ਛਡ ਕੇ ਚਲੀ ਗਈ ਅਤੇ ਉਸ (ਫ਼ੌਜਦਾਰ) ਦੇ ਘਰ ਜਾ ਕੇ ਰਹਿਣ ਲਗੀ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੩੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੩੧। ੪੩੬੫। ਚਲਦਾ।*

*ਦੋਹਰਾ*

ਬਿਰਧ ਛਤ੍ਰ ਨਾਂ ਦਾ ਮੁਲਤਾਨ ਦਾ ਇਕ ਰਾਜਾ ਸੀ। ਸਾਰਾ ਪਿੰਡ ਜਾਣਦਾ ਸੀ ਕਿ ਉਸ ਦਾ ਸ਼ਰੀਰ ਬਿਰਧ ਹੋ ਗਿਆ ਹੈ।੧।

*ਚੌਪਈ*

ਉਸ ਦੇ ਘਰ ਕੋਈ ਪੁੱਤਰ ਨਹੀਂ ਹੋਇਆ ਅਤੇ ਰਾਜਾ ਬਹੁਤ ਬਿਰਧ ਹੋ ਗਿਆ। ਉਸ ਨੇ ਤਦ ਇਕ ਹੋਰ ਇਸਤਰੀ ਵਿਆਹ ਲਈ, ਜਿਸ ਦਾ ਸ਼ਰੀਰ ਬਹੁਤ ਰੂਪਵਾਨ ਸੀ।੨।

ਉਸ ਨੇ ਸਾਰੇ ਜਗ ਵਾਲੇ ਬਡਤ੍ਯਾਛ ਮਤੀ ਕਹਿੰਦੇ ਸਨ। ਉਸ ਦੀ ਸੁੰਦਰਤਾ ਨੂੰ ਵੇਖ ਕੇ ਕਾਮ ਦੇਵ ਵੀ ਥਕ ਜਾਂਦਾ ਸੀ (ਭਾਵ਼ ਸ਼ਰਮਿੰਦਾ ਹੋ ਜਾਂਦਾ ਸੀ)। ਜਦ ਉਹ ਰਾਣੀ ਜਵਾਨ ਹੋ ਗਈ ਤਾਂ ਉਸ ਨੇ ਮਦਨ ਕੁਮਾਰ ਨਾਂ ਦੇ (ਬੰਦੇ ਨੂੰ) ਵੇਖ ਲਿਆ।੩।

ਉਸ ਦਿਨ ਤੋ ਉਹ ਕਾਮ ਦੇਵ ('ਹਰ ਅਰਿ') ਦੇ ਵਸ ਵਿਚ ਹੋ ਗਈ ਅਤੇ ਘਰ ਦੀ ਸਾਰੀ ਸੁੱਧ ਬੁੱਧ ਭੁਲ ਗਈ। (ਉਸ ਨੇ) ਸਖੀ ਭੇਜ ਕੇ ਉਸ ਨੂੰ ਬੁਲਾਇਆ ਅਤੇ ਉਸ ਨਾਲ ਰਚੀ ਪੂਰਵਕ ਕਾਮ ਭੋਗ ਕੀਤਾ।੪।

*ਅੜਿਲ*

ਜਿਸ ਦਿਨ ਜਵਾਨ ਮਰਦ ਨੂੰ ਜਵਾਨ ਇਸਤਰੀ ਪ੍ਰਾਪਤ ਕਰ ਲੈਂਦੀ ਹੈ (ਤਾਂ ਉਸ ਨੂੰ) ਛਿਣ ਭਰ ਲਈ ਵੀ ਛਡਣਾ ਨਹੀਂ ਚਾਹੁੰਦੀ ਅਤੇ (ਉਸ ਦੇ) ਗਲੇ ਨਾਲ ਲਿਪਟ ਜਾਂਦੀ ਹੈ। (ਉਹ) ਸੱਜਨ ਦੇ ਰੂਪ ਨੂੰ ਵੇਖ ਕੇ ਮਗਨ ਰਹਿੰਦੀ ਹੈ, ਮਾਨੋ ਕੋਈ ਜੁਆਰੀਆ ਜੂਏ ਵਿਚ ਧਨ ਹਾਰ ਚਲਿਆ ਹੋਵੇ।੫।

ਤਦ ਤਕ ਰਾਜਾ ਬਿਰਧ ਛਤ੍ਰ ਉਥੇ ਆ ਪਹੁੰਚਿਆ। ਰਾਣੀ ਨੇ ਮਿਤਰ ਨਾਲ ਹਿਤ ਕਰਦਿਆਂ (ਉਸ ਨੂੰ) ਲੁਕਾ ਲਿਆ। ਉਸ ਨੂੰ ਮੰਜੀ ਹੇਠਾਂ ਚੰਗੀ ਤਰ੍ਹਾਂ ਬੰਨ ਦਿੱਤਾ ਅਤੇ ਅਗੇ ਵੱਧ ਕੇ ਪਤੀ ਨੂੰ ਇਸ ਤਰ੍ਹਾਂ ਕਿਹਾ।੬।

*ਚੌਪਈ*

(ਹੇ ਰਾਜਨ!) ਲਗਦਾ ਹੈ, ਤੁਸੀਂ ਬਹੁਤ ਬਿਰਧ ਹੋ ਗਏ ਹੋ। ਹੁਣ ਸ਼ਿਕਾਰ ਖੇਡਣੋ ਵੀ ਰਹਿ ਗਏ ਹੋ। ਤੁਹਾਨੂੰ ਬੁਢਾਪੇ ਨੇ ਆਣ ਘੇਰਿਆ ਹੈ। ਇਸ ਕਰ ਕੇ ਤੁਸੀਂ ਸਭ ਕੁਝ ਤਿਆਗ ਦਿੱਤਾ ਹੈ।੭।

(ਰਾਜੇ ਨੇ ਕਿਹਾ--) ਹੇ ਰਾਣੀ! ਸੁਣ, ਮੈਂ ਬਿਰਧ ਨਹੀਂ ਹੋਇਆ ਅਤੇ ਨ ਹੀ ਬੁਢਾਪੇ ਨੇ (ਮੈਨੂੰ) ਘੇਰਿਆ ਹੈ। ਜੇ ਕਹੋਂ ਤਾਂ ਮੈਂ ਹੁਣ ਹੀ ਸ਼ਿਕਾਰ ਖੇਡਣ ਲਈ ਚਲਾ ਜਾਵਾਂ ਅਤੇ ਰਿਛ, ਰੋਜ ਅਤੇ ਬਾਰਾਸਿੰਘੇ ਮਾਰ ਕੇ (ਲ਼ ਆਵਾਂ)।੮।

ਯੌ ਕਹਿ ਬਚਨ ਅਖੇਟਕ ਗਯੋ। ਰਾਨੀ ਟਾਰ ਜਾਰ ਕੋ ਦਯੋ।
ਨਿਸੁ ਭੇ ਖੇਲਿ ਅਖੇਟਕ ਆਯੋ। ਭੇਦ ਅਭੇਦ ਜੜ ਕਛੂ ਨ ਪਾਯੋ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੩੨। ੪੩੭੪। ਅਫਜੂੰ।*

*ਦੋਹਰਾ*

ਸਹਿਰ ਬਿਚਛਨ ਪੁਰ ਬਿਖੈ ਸਿੰਘ ਬਿਚਛਨ ਰਾਇ।
ਮਤੀ ਬਿਚਛਨ ਭਾਰਜਾ ਜਾਹਿ ਬਿਚਛਨ ਕਾਇ। ੧।

*ਚੌਪਈ*

ਸਰਵਰ ਕੂਪ ਜਹਾ ਫੁਲਵਾਰੀ। ਬਾਇ ਬਿਲਾਸ ਭਲੀ ਹਿਤਕਾਰੀ।
ਸਰਿਤਾ ਨਿਕਟਿ ਨਰਬਦਾ ਬਹੈ। ਲਖਿ ਛਬਿ ਇੰਦ੍ਰ ਥਕਿਤ ਹ੍ਵੈ ਰਹੈ। ੨।

*ਸਵੈਯਾ*

ਬਾਲ ਹੁਤੀ ਬ੍ਰਿਖਭਾਨ ਕਲਾ ਇਕ ਰੂਪ ਲਸੈ ਜਿਹ ਕੋ ਜਗ ਭਾਰੀ।
ਖੇਲ ਅਖੇਟਕ ਆਵਤ ਹੂੰ ਇਨ ਰਾਇ ਕਹੂੰ ਵਹੁ ਨਾਰਿ ਨਿਹਾਰੀ।
ਐਚਿ ਬਰਿਯੋ ਗਹਿ ਕੈ ਬਹੀਯਾ ਤਿਨ ਬਾਤ ਸੁਨੀ ਇਨ ਰਾਜ ਦੁਲਾਰੀ।
ਕੋਪ ਭਰੀ ਬਿਨੁ ਆਗਿ ਜਰੀ ਮੁਖ ਨ੍ਯਾਇ ਰਹੀ ਨ ਉਚਾਵਤ ਨਾਰੀ। ੩।

*ਚੌਪਈ*

ਤਾ ਸੌ ਬ੍ਯਾਹੁ ਨ੍ਰਿਪਤਿ ਜਬ ਕੀਯੋ। ਭਾਤਿ ਭਾਤਿ ਤਾ ਕੋ ਰਸੁ ਲੀਯੋ।
ਰੈਨਿ ਦਿਵਸ ਤ੍ਰਿਯ ਧਾਮ ਬਿਹਾਰੈ। ਔਰ ਰਾਨਿਯਨ ਕੌ ਨ ਨਿਹਾਰੈ। ੪।

*ਦੋਹਰਾ*

ਤਬ ਰਾਨੀ ਬਿਚਛਨ ਮਤੀ ਕੋਪ ਭਰੀ ਮਨ ਮਾਹਿ।
ਪੀਤ ਬਰਨ ਤਨ ਕੋ ਭਯੋ ਪਾਨ ਚਬਾਵਤ ਨਾਹਿ। ੫।

*ਚੌਪਈ*

ਰਾਜਾ ਸਹਿਤ ਆਜੁ ਹਨਿ ਡਰਿਹੋ। ਨਾਥ ਜਾਨਿ ਜਿਯ ਨੈਕ ਨ ਟਰਿਹੋ।
ਇਨ ਦੁਹੂੰ ਮਾਰਿ ਪੂਤ ਨ੍ਰਿਪ ਕੈ ਹੌ। ਪਾਨੀ ਪਾਨ ਤਬੈ ਮੁਖ ਦੈ ਹੌ। ੬।

*ਅੜਿਲ*

ਦਾਬਿ ਖਾਟ ਤਰ ਗਈ ਗੁਡਾਨ ਬਨਾਇ ਕੈ।
ਨਿਜੁ ਨਾਥਹਿ ਭੋਜਨ ਮੈ ਮਕਰੀ ਖ੍ਵਾਇ ਕੈ।
ਰੀਝਿ ਰੀਝਿ ਵਹ ਮਰਿਯੋ ਤਬੈ ਤ੍ਰਿਯ ਯੌ ਕਿਯੋ।
ਹੋ ਜਾਰਿ ਬਾਰਿ ਕਰਿ ਨਾਥ ਸਵਤ ਕਹ ਗਹਿ ਲਿਯੋ। ੭।

ਇਹ ਗੱਲ ਕਹਿ (ਰਾਜਾ) ਸ਼ਿਕਾਰ ਲਈ ਚਲਾ ਗਿਆ ਅਤੇ ਰਾਣੀ ਨੇ ਯਾਰ ਨੂੰ ਭੇਜ ਦਿੱਤਾ। ਰਾਤ ਹੋਣ ਤੇ (ਰਾਜਾ) ਸ਼ਿਕਾਰ ਖੇਡ ਕੇ ਪਰਤਿਆ। (ਉਸ) ਮੂਰਖ ਨੇ ਭੇਦ ਅਭੇਦ ਕੁਝ ਵੀ ਨ ਸਮਝਿਆ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੩੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੩੨। ੪੩੭੪। ਚਲਦਾ।*

*ਦੋਹਰਾ*

ਬਿਚਛਨ ਪੁਰ ਵਿਚ ਇਕ ਬਿਚਛਨ ਸਿੰਘ ਨਾਂ ਦਾ ਰਾਜਾ ਸੀ। ਬਿਚਛਨ ਮਤੀ (ਉਸ ਦੀ) ਇਸਤਰੀ ਸੀ, ਜਿਸ ਦਾ ਸ਼ਰੀਰ ਸੁੰਦਰ ਸੀ।੧।

*ਚੌਪਈ*

ਜਿਥੇ ਸਰੋਵਰ, ਖੂਹ ਅਤੇ ਫੁਲਵਾੜੀ ਸੀ ਅਤੇ ਸੁਖਦਾਇਕ ਪੌਣ ਹੌਲੀ ਹੌਲੀ (ਚਲਦੀ ਸੀ)। ਨੇੜੇ ਹੀ ਨਰਬਦਾ ਨਦੀ ਵਗਦੀ ਸੀ। (ਉਸ) ਸੁੰਦਰਤਾ ਨੂੰ ਵੇਖ ਵੇਖ ਕੇ ਇੰਦਰ ਵੀ ਥਕ ਜਾਂਦਾ ਸੀ।੨।

*ਸਵੈਯਾ*

ਬ੍ਰਿਖਭਾਨ ਕਲਾ ਨਾਂ ਦੀ ਇਕ ਇਸਤਰੀ ਸੀ ਜਿਸ ਦੀ ਬਹੁਤ ਅਧਿਕ ਸੁੰਦਰਤਾ (ਸਾਰੇ) ਜਗ ਵਿਚ ਪਸਰੀ ਹੋਈ ਸੀ। ਸ਼ਿਕਾਰ ਖੇਡ ਕੇ ਆਉਂਦੇ ਹੋਏ ਇਸ ਰਾਜੇ ਨੇ ਉਸ ਇਸਤਰੀ ਨੂੰ ਵੇਖ ਲਿਆ। ਉਸ ਦੀ ਬਾਂਹ ਖਿਚ ਕੇ (ਉਸ ਨੂੰ) ਵਰ ਲਿਆ। ਇਹ ਗੱਲ ਰਾਜ ਦੁਲਾਰੀ (ਰਾਣੀ) ਨੇ ਸੁਣ ਲਈ। ਉਹ ਕ੍ਰੋਧ ਨਾਲ ਭਰ ਗਈ ਅਤੇ ਬਿਨਾ ਅੱਗ ਤੋਂ ਸੜ ਬਲ ਗਈ। ਮੂੰਹ ਨੀਵਾਂ ਕਰ ਕੇ ਬੈਠ ਗਈ ਅਤੇ ਗਰਦਨ ਉੱਚੀ ਨ ਕੀਤੀ।੩।

*ਚੌਪਈ*

ਜਦ ਰਾਜੇ ਨੇ ਉਸ ਨਾਲ ਵਿਆਹ ਕਰ ਲਿਆ (ਤਦ) ਤਰ੍ਹਾਂ ਤਰ੍ਹਾਂ ਨਾਲ ਉਸ ਨੂੰ ਮਾਣਿਆ। ਰਾਤ ਦਿਨ (ਉਸ) ਇਸਤਰੀ ਦੇ ਘਰ ਹੀ ਵਿਚਰਦਾ ਅਤੇ ਹੋਰਨਾਂ ਰਾਣੀਆਂ ਵਲ ਨ ਤਕਦਾ।੪।

*ਦੋਹਰਾ*

ਤਦ ਰਾਣੀ ਬਿਚਛਨ ਮਤੀ ਨੇ ਮਨ ਵਿਚ ਬਹੁਤ ਕ੍ਰੋਧ ਭਰ ਲਿਆ। (ਉਸ ਦੇ) ਸ਼ਰੀਰ ਦਾ ਰੰਗ ਪੀਲਾ ਪੈ ਗਿਆ ਅਤੇ ਪਾਨ ਚਬਾਣਾ ਵੀ ਛੱਡ ਦਿੱਤਾ।੫।

*ਚੌਪਈ*

(ਉਸ ਨੇ ਆਪਣੇ ਮਨ ਵਿਚ ਸੋਚਿਆ ਕਿ) ਅਜ ਰਾਜੇ ਸਮੇਤ (ਉਸ ਨੂੰ) ਮਾਰ ਦਿਆਂਗੀ ਅਤੇ (ਉਸ ਨੂੰ) ਪਤੀ ਜਾਣ ਕੇ ਮਨ ਵਿਚ ਜ਼ਰਾ ਜਿੰਨੀ ਵੀ ਨਹੀਂ ਟਲਾਂਗੀ। ਇਨ੍ਹਾਂ ਦੋਹਾਂ ਨੂੰ ਮਾਰ ਕੇ ਪੁੱਤਰ ਨੂੰ ਰਾਜਾ ਬਣਾਵਾਂਗੀ। ਪਾਣੀ ਤੇ ਪਾਨ ਤਦ ਹੀ ਮੂੰਹ ਵਿਚ ਪਾਵਾਂਗੀ।੬।

*ਅੜਿਲ*

(ਰਾਣੀ ਨੇ) ਗੁਡੀਆਂ ਬਣਾ ਕੇ ਮੰਜੀ ਹੇਠਾਂ ਦਬ ਦਿੱਤੀਆਂ। ਆਪਣੇ ਪਤੀ ਨੂੰ ਭੋਜਨ ਵਿਚ ਮਕੜੀ ਖਵਾ ਦਿੱਤੀ। ਉਹ ਰਿਝ ਰਿਝ (ਤੜਪ ਤੜਪ) ਕੇ ਮਰ ਗਿਆ। ਤਦ ਇਸਤਰੀ ਨੇ ਇੰਜ ਕੀਤਾ ਕਿ ਪਤੀ ਨੂੰ ਸਾੜ ਬਾਲ ਕੇ (ਫਿਰ) ਸੌਂਕਣ ਨੂੰ ਪਕੜ ਲਿਆ।੭।

ਇਨ ਰਾਜਾ ਕੇ ਗੁਡਿਯਨ ਕੀਯਾ ਬਨਾਇ ਕੈ।
ਤਾ ਤੇ ਮੁਰ ਪਤਿ ਮਰਿਯੋ ਅਧਿਕ ਦੁਖ ਪਾਇ ਕੈ।
ਯਾ ਕੁਤੀਯਾ ਕੀ ਅਬ ਹੀ ਕ੍ਰਿਆ ਉਘਾਰਿਯੌ।
ਹੋ ਪ੍ਰਥਮ ਮੂੰਡਿ ਕੈ ਮੂੰਡ ਬਹੁਰਿ ਇਹ ਮਾਰਿਹੌ। ੮।

ਲਏ ਪ੍ਰਜਾ ਸਭ ਸੰਗ ਤਹੀ ਆਵਤ ਭਈ।
ਜਹਾ ਖਾਟ ਤਟ ਗਾਡਿ ਦੋਊ ਗੁਡਿਯਨ ਗਈ।
ਸਭਨ ਲਹਿਤ ਖਨ ਭੂਮਿ ਲਏ ਤੇ ਕਾਢਿ ਕੈ।
ਹੋ ਮੂੰਡਿ ਸਵਤਿ ਕੋ ਮੂੰਡ ਨਾਕ ਪੁਨਿ ਬਾਢਿ ਕੈ। ੯।

ਮੂੰਡਿ ਮੂੰਡਿ ਕਟਿ ਨਾਕ ਬਹੁਰਿ ਤਿਹ ਮਾਰਿਯੋ।
ਉਹਿ ਬਿਧਿ ਪਤਿ ਹਨਿ ਇਹ ਛਲ ਯਾ ਕਹ ਟਾਰਿਯੋ।
ਚੰਚਲਾਨ ਕੇ ਭੇਦ ਨਾਹਿ ਕਿਨਹੂੰ ਲਹਿਯੋ।
ਹੋ ਸਾਸਤ੍ਰ ਸਿੰਮ੍ਰਿਤ ਰੁ ਬੇਦ ਪੁਰਾਨਨ ਮੈ ਕਹਿਯੋ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੩੩। ੪੩੯੪। ਅਫਜੂੰ।*

*ਦੋਹਰਾ*

ਸਹਿਰ ਟੰਕ ਟੋਡਾ ਬਿਖੈ ਨ੍ਰਿਪਤਿ ਕਲਾ ਇਕ ਬਾਲ।
ਕਟਿ ਜਾ ਕੀ ਮ੍ਰਿਗਰਾਜ ਸੀ ਮ੍ਰਿਗ ਸੈ ਨੈਨ ਬਿਸਾਲ। ੧।

*ਚੌਪਈ*

ਨ੍ਰਿਪਬਰ ਸੈਨ ਤਹਾ ਕੋ ਨ੍ਰਿਪ ਬਰ। ਅਧਿਕ ਦਰਬੁ ਸੁਨਿਯਤ ਜਾ ਕੇ ਘਰ।
ਭਾਤਿ ਭਾਤਿ ਕੇ ਭੋਗ ਕਮਾਵੈ। ਨਿਰਖਿ ਪ੍ਰਭਾ ਦੇਵੇਸ ਲਜਾਵੈ। ੨।

ਐਡੋ ਰਾਇ ਭਾਟ ਕੋ ਸੁਤ ਤਹ। ਤਾ ਕੈ ਰੂਪ ਨ ਸਮ ਕੋਊ ਮਹਿ ਮਹ।
ਅਧਿਕ ਤਰੁਨ ਕੋ ਰੂਪ ਸੁਹਾਵੈ। ਨਿਰਖਿ ਕਾਇ ਕੰਚਨ ਸਿਰ ਨ੍ਯਾਵੈ। ੩।

ਜਬ ਤ੍ਰਿਯ ਤਿਨ ਤਰੁਨੀ ਨਰ ਲਹਾ। ਮਨ ਕ੍ਰਮ ਬਚ ਮਨ ਮੈ ਯੌ ਕਹਾ।
ਪਠੈ ਸਹਚਰੀ ਯਾਹਿ ਬੁਲਾਊ। ਕਾਮ ਭੋਗ ਤਿਹ ਸਾਥ ਕਮਾਊ। ੪।

*ਅੜਿਲ*

ਪਰਮ ਪਾਟ ਕੀ ਝੂਲਨਿ ਏਕ ਸਵਾਰਿ ਕੈ।
ਤਾ ਪਰ ਝੂਲਤਿ ਭਈ ਬਿਚਾਰ ਬਿਚਾਰ ਕੈ।
ਯਾਹੀ ਚੜਿ ਪੀਰੀ ਪਰ ਪਿਯਹਿ ਬੁਲਾਇ ਹੌ।
ਹੋ ਅਰਧ ਰਾਤ੍ਰਿ ਗੇ ਘਰ ਕੌ ਤਾਹਿ ਬਹਾਇ ਹੌ। ੫।

ਇਸ (ਸੌਂਕਣ) ਨੇ ਗੁਡੀਆਂ ਬਣਾ ਕੇ ਰਾਜੇ ਉਤੇ (ਟੂਣਾ) ਕੀਤਾ ਹੈ। ਇਸ ਕਰ ਕੇ ਮੇਰਾ ਪਤੀ ਬਹੁਤ ਦੁਖ ਪਾ ਕੇ ਮਰਿਆ ਹੈ। (ਮੈਂ) ਹੁਣ ਹੀ ਇਸ ਕੁੱਤੀ ਦੀ ਕਰਤੂਤ ਉਘਾੜਦੀ ਹਾਂ। ਪਹਿਲਾਂ ਇਸ ਦਾ ਸਿਰ ਮੁੰਨ ਕੇ ਫਿਰ ਇਸ ਨੂੰ ਮਾਰਦੀ ਹਾਂ।੮।

ਸਾਰੀ ਪ੍ਰਜਾ ਨੂੰ ਨਾਲ ਲੈ ਕੇ ਉਥੇ ਆ ਗਈ ਜਿਥੇ ਮੰਜੀ ਹੇਠਾਂ ਦੋ ਗੁਡੀਆਂ ਦਬ ਕੇ ਗਈ ਸੀ। ਸਾਰਿਆਂ ਦੇ ਵੇਖਦੇ ਹੋਇਆਂ ਭੂਮੀ ਪੁਟ ਕੇ (ਗੁਡੀਆਂ ਨੂੰ) ਕਢ ਲਿਆ ਅਤੇ ਸੌਂਕਣ ਦਾ ਸਿਰ ਮੁੰਨ ਕੇ ਫਿਰ ਨੱਕ ਵਢ ਦਿੱਤਾ।੯।

ਉਸ ਦਾ ਸਿਰ ਮੁੰਨ ਕੇ ਅਤੇ ਨੱਕ ਕਟ ਕੇ ਫਿਰ ਮਾਰਿਆ। ਉਸ ਵਿਧੀ ਨਾਲ ਪਤੀ ਨੂੰ ਮਾਰ ਕੇ ਫਿਰ ਉਸ (ਸੌਂਕਣ) ਨੂੰ ਖ਼ਤਮ ਕਰ ਦਿੱਤਾ। ਇਸਤਰੀਆਂ ਦੇ ਭੇਦ ਨੂੰ ਕੋਈ ਵੀ ਸਮਝ ਨਹੀਂ ਸਕਿਆ। ਇਹ ਗੱਲ ਸ਼ਾਸਤ੍ਰਾਂ, ਸਮ੍ਰਿਤੀਆਂ, ਵੇਦਾਂ ਅਤੇ ਪੁਰਾਣਾਂ ਵਿਚ ਕਹੀ ਗਈ ਹੈ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੩੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸੁਭ ਹੈ। ੨੩੩। ੪੩੮੪। ਚਲਦਾ।*

*ਦੋਹਰਾ*

ਟੰਕ ਟੋਡਾ ਨਗਰ ਵਿਚ ਨ੍ਰਿਪਤਿ ਕਲਾ ਨਾਂ ਦੀ ਇਕ ਇਸਤਰੀ (ਰਹਿੰਦੀ ਸੀ)। ਉਸ ਦਾ ਲਕ ਸ਼ੇਰ ਵਰਗਾ ਸੀ ਅਤੇ ਨੈਣ ਹਿਰਨ ਵਰਗੇ ਵੱਡੇ ਸਨ।੧।

*ਚੌਪਈ*

ਨ੍ਰਿਪਬਰ ਸੈਨ ਨਾਂ ਦਾ ਉਥੋਂ ਦਾ ਸ੍ਰੇਸ਼ਠ ਰਾਜਾ ਸੀ। ਉਸ ਦੇ ਘਰ ਬਹੁਤ ਧਨ ਸੁਣਿਆ ਜਾਂਦਾ ਸੀ। ਉਹ ਭਾਂਤ ਭਾਂਤ ਦੇ ਭੋਗ ਕਰਦਾ ਸੀ। ਉਸ ਦੀ ਸੁੰਦਰਤਾ ਨੂੰ ਵੇਖ ਵੇਖ ਕੇ ਇੰਦਰ ਵੀ ਲਜਾਉਂਦਾ ਸੀ।੨।

ਉਥੇ ਐਂਡੋ ਰਾਇ ਨਾਂ ਦਾ ਭਾਟ ਦਾ ਪੁੱਤਰ ਰਹਿੰਦਾ ਸੀ। ਉਸ ਦੇ ਰੂਪ ਵਰਗਾ ਕੋਈ ਵੀ ਧਰਤੀ ਉਤੇ ਨਹੀਂ ਸੀ। (ਉਸ ਯੁਵਕ ਦੀ ਸੁੰਦਰਤਾ ਬਹੁਤ ਸ਼ੋਭਾਸ਼ਾਲੀ ਸੀ। (ਉਸ ਦੀ) ਕਾਇਆ ਨੂੰ ਵੇਖ ਕੇ ਸੋਨਾ ਵੀ ਸਿਰ ਝੁਕਾਂਦਾ ਸੀ।੩।

ਜਦੋਂ ਉਸ ਜਵਾਨ ਇਸਤਰੀ ਨੇ ਉਸ ਪੁਰਸ਼ ਨੂੰ ਵੇਖਿਆ ਤਾਂ ਮਨ, ਬਚ ਅਤੇ ਕਰਮ ਕਰ ਕੇ ਮਨ ਵਿਚ ਇਸ ਤਰ੍ਹਾਂ ਕਿਹਾ ਕਿ ਸਖੀ ਭੇਜ ਕੇ (ਉਸ ਨੂੰ) ਇਥੇ ਬੁਲਾਵਾਂ ਅਤੇ ਉਸ ਨਾਲ ਕਾਮ ਭੋਗ ਕਰਾਂ।੪।

*ਅੜਿਲ*

(ਉਸ ਨੇ) ਬਹੁਤ ਉਤਮ ਰੇਸ਼ਮ ਦੀ ਪੀਂਘ ਬਣਵਾਈ। (ਅਤੇ ਮਨ ਵਿਚ) ਵਿਚਾਰ ਕਰ ਕੇ ਪੀਂਘ ਝੂਟਣ ਲਗੀ ਕਿ ਇਸ ਪੀੜ੍ਹੀ ਉਤੇ ਚੜ੍ਹ ਕੇ ਪ੍ਰੀਤਮ ਨੂੰ ਬੁਲਾਵਾਂਗੀ ਅਤੇ ਅੱਧੀ ਰਾਤ ਤੋਂ ਬਾਦ ਉਸ ਨੂੰ ਘਰ ਭੇਜਾਂਗੀ।੫।

ਯਾ ਪੀਰੀ ਕਹ ਦੈਹੌ ਤਰੇ ਬਹਾਇ ਕੈ।
ਰੇਸਮ ਕੀ ਦ੍ਰਿੜ ਡੋਰੈ ਚਾਰ ਲਗਾਇ ਕੈ।
ਸੋ ਜਾ ਕੋ ਨ੍ਰਿਪ ਹੂੰ ਕਬਹੂੰ ਲਹਿ ਜਾਇ ਹੈ।
ਹੋ ਜਾਨਿ ਪੀਂਘ ਚੁਪਿ ਰਹਿ ਹੈ ਕਹਾ ਰਿਸਾਇ ਹੈ। ੬।

ਅਰਧ ਰਾਤ੍ਰਿ ਪੀਰੀ ਗ੍ਰਿਹ ਤਰੇ ਬਹਾਇ ਕੈ।
ਡੋਰਹਿ ਖੈਚਿ ਪ੍ਰੀਤਮਹਿ ਲੇਤ ਚੜਾਇ ਕੈ।
ਰਾਨੀ ਸੰਗ ਤਿਹ ਆਨਿ ਮਿਲਾਵਾ ਦੇਤ ਕਰਿ।
ਹੋ ਜਾਨਿ ਕੇਲ ਕੀ ਸਮੈ ਸਖੀ ਸਭ ਜਾਹਿ ਟਰਿ। ੭।

ਤਵਨ ਭਾਟ ਕੌ ਨਿਤ ਪ੍ਰਤਿ ਲੇਤ ਬੁਲਾਇ ਕੈ।
ਏਕ ਦਿਵਸ ਗ੍ਰਿਹ ਰਹਨ ਨ ਦੇਹਿ ਬਹਾਇ ਕੈ।
ਐਚਿ ਐਚਿ ਤਿਹ ਲੇਤ ਨ ਛੋਰਤ ਏਕ ਛਿਨ।
ਹੋ ਆਨਿ ਤ੍ਰਿਯਾ ਕੇ ਧਾਮ ਸੋਯੋ ਨ੍ਰਿਪ ਏਕ ਦਿਨ। ੮।

ਰਾਵ ਨ ਲਹਿਯੋ ਚੇਰਿਯਨ ਭਾਟ ਬੁਲਾਇਯੋ।
ਬਿਨ ਰਾਨੀ ਕੇ ਕਹੇ ਸੁ ਜਾਰ ਮੰਗਾਇਯੋ।
ਨਿਰਖਿ ਰਾਇ ਤਿਹ ਕਹਿ ਤਸਕਰ ਜਾਗਤ ਭਯੋ।
ਹੋ ਯਾਹਿ ਨ ਦੈ ਹੌ ਜਾਨਿ ਕਾਢਿ ਅਸਿ ਕਰ ਲਯੋ। ੯।

ਨ੍ਰਿਪ ਜਾਗਤ ਸਭ ਜਗੇ ਪਕਰਿ ਤਾ ਕੋ ਲਿਯੋ।
ਆਨਿ ਰਾਵ ਕੇ ਤੀਰ ਬਾਧਿ ਠਾਢੋ ਕਿਯੋ।
ਸੁਨਤ ਸੋਰ ਤ੍ਰਿਯ ਉਠੀ ਨੀਦ ਤੇ ਜਾਗਿ ਕੈ।
ਹੋ ਰਾਜਾ ਤੇ ਡਰ ਪਾਇ ਮਿਤ੍ਰ ਹਿਤ ਤ੍ਯਾਗਿ ਕੈ। ੧੦।

*ਰਾਨੀ ਬਾਚ*

*ਦੋਹਰਾ*

ਸੁਨੁ ਰਾਜਾ ਆਯੋ ਹੁਤੋ ਤੋਹਿ ਹਨਨ ਇਹ ਚੋਰ।
ਅਬ ਹੀ ਯਾ ਕੌ ਮਾਰਿਯੈ ਹੋਨ ਨ ਦੀਜੇ ਭੋਰ। ੧੧।

*ਚੌਪਈ*

ਤ੍ਰਿਯ ਕੋ ਬਚਨ ਚੋਰ ਸੁਨ ਪਾਇਯੋ। ਨ੍ਰਿਪਤਿ ਭਏ ਕਹਿ ਸਾਚ ਸੁਨਾਯੋ।
ਯਹ ਰਾਨੀ ਮੋਰੇ ਸੰਗ ਰਹਈ। ਅਬ ਮੋ ਕੌ ਤਸਕਰ ਕਰਿ ਕਹਈ। ੧੨।

*ਅੜਿਲ*

ਜਾਰ ਚੋਰ ਕੋ ਬਚਨ ਨ ਸਾਚੁ ਪਛਾਨਿਯੈ।
ਪ੍ਰਾਨ ਲੋਭ ਤੇ ਬਕਤ ਸਭਨ ਪਰ ਜਾਨਿਯੈ।
ਇਨ ਕੇ ਕਹੇ ਨ ਕੋਪ ਕਿਸੂ ਪਰ ਕੀਜਿਯੈ।
ਹੋ ਰਾਵ ਬਚਨ ਯਹ ਸਾਚੁ ਜਾਨਿ ਜਿਯ ਲੀਜਿਯੈ। ੧੩।

ਇਸ ਪੀੜੀ ਵਿਚ ਬਿਠਾ ਕੇ (ਉਸ ਨੂੰ) ਹੇਠਾਂ ਲਟਕਾ ਦਿਆਂਗੀ ਅਤੇ ਰੇਸ਼ਮ ਦੀਆਂ ਚਾਰ ਮਜ਼ਬੂਤ ਰਸੀਆਂ ਬੰਨ੍ਹ ਦਿਆਂਗੀ। ਜੇ ਇਸ ਨੂੰ ਕਦੇ ਰਾਜਾ ਵੀ ਵੇਖ ਲਏਗਾ ਤਾਂ ਪੀਂਘ ਜਾਣ ਕੇ ਚੁਪ ਕਰ ਰਹੇਗਾ ਅਤੇ ਕਿਸ ਲਈ ਗੁੱਸਾ ਕਰੇਗਾ (ਭਾਵ ਗੁੱਸਾ ਨਹੀਂ ਕਰੇਗਾ)।੬।

(ਉਹ) ਅੱਧੀ ਰਾਤ ਨੂੰ ਘਰ ਦੇ ਹੇਠਾਂ ਪੀੜੀ ਲਟਕਾ ਦਿੰਦੀ ਅਤੇ ਰੱਸੀਆਂ ਖਿਚ ਕੇ ਪ੍ਰੀਤਮ ਨੂੰ (ਉਪਰ) ਚੜ੍ਹਾ ਲੈਂਦੀ। (ਸਖੀਆਂ) ਰਾਣੀ ਨਾਲ ਉਸ ਦਾ ਮੇਲ ਕਰਾ ਦਿੰਦੀਆਂ ਅਤੇ ਕਾਮ-ਕ੍ਰੀੜਾ ਦਾ ਸਮਾਂ ਜਾਣ ਕੇ ਸਾਰੀਆਂ ਸਖੀਆਂ ਹਟ ਜਾਂਦੀਆਂ।੭।

ਉਸ ਭਾਟ ਨੂੰ (ਉਹ) ਰੋਜ਼ ਬੁਲਾ ਲੈਂਦੀ ਅਤੇ (ਉਸ ਨੂੰ) ਇਕ ਦਿਨ ਵੀ ਘਰ ਵਿਚ ਰਹਿਣ ਨ ਦਿੰਦੀ ਅਤੇ (ਪੀਂਘ ਨਾਲ) ਲਟਕਾ ਕੇ (ਘਰ ਭੇਜ ਦਿੰਦੀ)। ਉਸ ਨੂੰ ਖਿਚ ਖਿਚ ਕੇ ਨਾਲ ਲਗਾਉਂਦੀ ਅਤੇ ਇਕ ਛਿਣ ਲਈ ਵੀ ਨ ਛਡਦੀ। ਇਕ ਦਿਨ ਰਾਜਾ ਉਸ ਇਸਤਰੀ ਦੇ ਘਰ ਆ ਕੇ ਸੌਂ ਗਿਆ।੮।

ਦਾਸੀਆਂ ਨੇ ਰਾਜੇ ਨੂੰ (ਆਇਆ) ਨ ਵੇਖਿਆ ਅਤੇ ਭਾਟ ਨੂੰ ਬੁਲਾ ਲਿਆ। (ਉਨ੍ਹਾਂ ਨੇ) ਰਾਣੀ ਦੇ ਕਹੇ ਬਿਨਾ ਹੀ ਯਾਰ ਨੂੰ ਮੰਗਵਾ ਲਿਆ। ਰਾਜਾ ਉਸ ਨੂੰ ਵੇਖ ਕੇ ਚੋਰ ਕਹਿ ਕੇ ਜਾਗ ਪਿਆ। ਇਸ ਨੂੰ ਜਾਣ ਨਹੀਂ ਦੇਵਾਂਗਾ (ਇਹ ਸੋਚ ਕੇ), ਤਲਵਾਰ ਹੱਥ ਵਿਚ ਖਿਚ ਲਈ।੯।

ਰਾਜੇ ਦੇ ਜਾਗਦਿਆਂ ਸਾਰੇ ਜਾਗ ਪਏ ਅਤੇ ਉਸ ਨੂੰ ਪਕੜ ਲਿਆ। (ਉਸ ਨੂੰ) ਬੰਨ੍ਹ ਕੇ ਰਾਜੇ ਦੇ ਸਾਹਮਣੇ ਖੜਾ ਕਰ ਦਿੱਤਾ। ਸ਼ੋਰ ਸੁਣ ਕੇ ਰਾਣੀ ਦੀ ਵੀ ਨੀਂਦਰ ਤੋਂ ਜਾਗ ਕੇ ਉਠ ਗਈ। ਰਾਜੇ ਤੋਂ ਡਰਦੀ ਹੋਈ ਨੇ ਮਿਤਰ ਦਾ ਮੋਹ ਤਿਆਗ ਦਿੱਤਾ।੧0।

*ਰਾਣੀ ਨੇ ਕਿਹਾ--*

*ਦੋਹਰਾ*

ਹੇ ਰਾਜਨ! ਸੁਣੋ, ਤੁਹਾਨੂੰ ਮਾਰਨ ਲਈ ਇਹ ਚੋਰ ਆਇਆ ਸੀ। ਇਸ ਨੂੰ ਹੁਣੇ ਹੀ ਮਾਰ ਦਿਓ, ਸਵੇਰ ਨ ਹੋਣ ਦਿਓ।੧੧।

*ਚੌਪਈ*

ਇਸਤਰੀ ਦੀ ਗੱਲ ਚੋਰ ਨੇ ਸੁਣ ਲਈ ਅਤੇ ਰਾਜੇ ਨੂੰ ਨਿੱਤ ਵਾਪਰਨ ਵਾਲੀ (ਸਭ ਗੱਲ) ਸਚ ਸਚ ਕਹਿ ਦਿੱਤੀ ਕਿ ਇਹ ਰਾਣੀ ਮੇਰੇ ਨਾਲ ਰਹਿੰਦੀ ਸੀ (ਭਾਵ ਭੋਗ ਵਿਲਾਸ ਕਰਦੀ ਸੀ) ਅਤੇ ਹੁਣ ਮੈਨੂੰ ਚੋਰ ਕਹਿੰਦੀ ਹੈ।੧੨।

*ਅੜਿਲ*

ਯਾਰ ਅਤੇ ਚੋਰ ਦੇ ਬਚਨ ਸਚ ਨ ਸਮਝੋ। ਸਭ ਨੇ ਸਮਝ ਲਿਆ ਕਿ ਪ੍ਰਾਣ ਬਚਾਣ ਲਈ (ਇਹ) ਇਸ ਤਰ੍ਹਾਂ ਬਕ ਬਕ ਕਰ ਰਿਹਾ ਹੈ। ਇਸ ਦੇ ਕਹੇ ਤੇ ਕਿਸੇ ਉਤੇ ਗੁੱਸਾ ਨ ਕਰੋ ਅਤੇ ਹੇ ਰਾਜਨ! ਇਹ ਬਚਨ ਆਪਣੇ ਚਿਤ ਵਿਚ ਸਚ ਸਮਝ ਲਵੋ।੧੩।

ਸਾਚੁ ਸਾਚੁ ਸੁਨਿ ਰਾਵ ਬਚਨ ਭਾਖਤ ਭਯੋ।
ਪ੍ਰਾਨ ਲੋਭ ਤੇ ਨਾਮ ਤ੍ਰਿਯਾ ਕੋ ਇਨ ਲਯੋ।
ਤਾ ਤੇ ਯਾ ਤਸਕਰ ਕਹ ਅਬ ਹੀ ਮਾਰਿਯੈ।
ਹੋ ਇਹੀ ਭੋਹਰਾ ਭੀਤਰ ਗਹਿ ਕੈ ਡਾਰਿਯੈ। ੧੪।

ਪ੍ਰਥਮਹਿ ਤ੍ਰਿਯਾ ਸੁ ਤਾ ਸੌ ਭੋਗ ਕਮਾਇਯੋ।
ਭੂਲ ਜਬੈ ਵਹੁ ਧਾਮ ਨ੍ਰਿਪਤਿ ਕੇ ਆਇਯੋ।
ਜਿਯ ਲਜਾ ਕੇ ਤ੍ਰਾਸ ਚੋਰ ਤਿਹ ਭਾਖਿਯੋ।
ਹੋ ਪ੍ਰੀਤਿ ਪਛਾਨੀ ਚਿਤ ਨ ਮਾਰਿ ਤਿਹ ਰਾਖਿਯੋ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੩੪। ੪੩੯੯। ਅਫਜੂੰ।*

*ਦੋਹਰਾ*

ਕਰਮ ਸਿੰਘ ਰਾਜਾ ਹੁਤੋ ਕਸਟਵਾਰ ਕੈ ਦੇਸ।
ਅਛਲ ਮਤੀ ਤਾ ਕੀ ਤਰੁਨਿ ਸੁੰਦਰਿ ਜਾ ਕੇ ਕੇਸ। ੧।
ਬਜ੍ਰ ਕੇਤੁ ਇਕ ਸਾਹੁ ਕੋ ਪੂਤ ਹੁਤੋ ਸੁਕੁਮਾਰ।
ਨਵੌ ਬ੍ਯਾਕਰਨ ਸਾਸਤ੍ਰ ਖਟ ਜਿਨ ਦ੍ਰਿੜ ਪੜੇ ਸੁਧਾਰ। ੨।
ਏਕ ਦਿਵਸ ਸੁ ਤਵਨ ਕੋ ਨਿਰਖਿਯੋ ਅਛਲ ਕੁਮਾਰਿ।
ਅਬ ਹੀ ਰਤਿ ਯਾ ਸੌ ਕਰੌ ਯੌ ਕਹਿ ਭਈ ਸੁ ਮਾਰਿ। ੩।

*ਅੜਿਲ*

ਏਕ ਸਖੀ ਤਹ ਚਤੁਰਿ ਪਹੂਚੀ ਆਇ ਕੈ।
ਅਛਲ ਮਤੀ ਕੋ ਲਯੋ ਗਰੇ ਸੋ ਲਾਇ ਕੈ।
ਸੀਚਿ ਸੀਚਿ ਕੈ ਬਾਰਿ ਜਗਾਵਤ ਜਬ ਭਈ।
ਹੋ ਸਕਲ ਚਿਤ ਕੀ ਬਾਤ ਕੁਅਰਿ ਕੀ ਲਹਿ ਗਈ। ੪।

ਕੁਅਰਿ ਚਿਤ ਕੀ ਬਾਤ ਸਕਲ ਮੁਹਿ ਭਾਖਿਯੈ।
ਪੀਰ ਪਿਯਾ ਕੀ ਗੂੜ ਨ ਮਨ ਮੈ ਰਾਖਿਯੈ।
ਜੋ ਤੁਮਰੇ ਜਿਯ ਰੁਚੈ ਸੁ ਮੋਹਿ ਕਹੀਜਿਯੈ।
ਹੋ ਬਿਰਹ ਬਿਕਲ ਹ੍ਵੈ ਪ੍ਰਾਨ ਹਿਤੂ ਜਿਨਿ ਦੀਜਿਯੈ। ੫।

ਕਹਾ ਕਹੋ ਸਖਿ ਤੋਹਿ ਕਹਨ ਨਹਿ ਆਵਈ।
ਹੇਰਿ ਮੀਤ ਕੋ ਰੂਪ ਹੀਯਾ ਲਲਚਾਵਈ।
ਕੈ ਵਾ ਕੋ ਅਬ ਹੀ ਮੁਹਿ ਆਨਿ ਮਿਲਾਇਯੈ।
ਹੋ ਨਾਤਰ ਮੋਰ ਜਿਯਨ ਕੀ ਆਸ ਚੁਕਾਇਯੈ। ੬।

ਜੋ ਕਛੁ ਕਹੋ ਸਖਿ ਮੋਹਿ ਵਹੈ ਕਾਰਜ ਕਰੋ।
ਪ੍ਰਾਨ ਲੇਤ ਤਵ ਹੇਤ ਨ ਹਿਯ ਮੈ ਮੈ ਡਰੋ।
ਜੋ ਤੁਮਰੇ ਚਿਤ ਚੁਭੈ ਸੁ ਹਮੈ ਬਤਾਇਯੈ।
ਹੋ ਰੋਇ ਰੋਇ ਕਰਿ ਨੀਰ ਨ ਬ੍ਰਿਥਾ ਗਵਾਇਯੈ। ੭।

ਰਾਜੇ ਨੇ ਬਚਨ ਸੁਣ ਕੇ 'ਸਚ ਸਚ' ਕਿਹਾ ਕਿ ਇਸ ਨੇ ਪ੍ਰਾਣਾਂ ਦੇ ਲੋਭ ਕਰ ਕੇ ਇਸਤਰੀ ਦਾ ਨਾਂ ਲਿਆ ਹੈ। ਇਸ ਲਈ ਇਸ ਚੋਰ ਨੂੰ ਹੁਣੇ ਹੀ ਮਾਰ ਦਿਓ ਅਤੇ ਇਸੇ ਭੋਰੇ ਵਿਚ ਪਕੜ ਕੇ ਸੁਟ ਦਿਓ।੧੪।

ਪਹਿਲਾਂ ਇਸਤਰੀ ਨੇ ਉਸ ਨਾਲ ਭੋਗ ਕਮਾਇਆ। ਜਦ ਉਹ ਭੁਲ ਕੇ ਰਾਜੇ ਦੇ ਘਰ ਆ ਗਿਆ (ਤਦ) ਆਪਣੀ ਲਜਾ ਦੇ ਡਰ ਤੋਂ ਉਸ ਨੂੰ ਚੋਰ ਕਹਿ ਦਿੱਤਾ। (ਮਿਤਰ ਦੀ) ਪ੍ਰੀਤ ਨੂੰ ਚਿਤ ਵਿਚ ਨ ਪਛਾਣਿਆ ਅਤੇ ਉਸ ਨੂੰ ਮਾਰ ਦਿੱਤਾ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੩੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੩੪। ੪੩੯੯। ਚਲਦਾ।*

*ਦੋਹਰਾ*

ਕਸਟਵਾਰ ਦੇਸ ਵਿਚ ਕਰਮ ਸਿੰਘ ਨਾਂ ਦਾ ਰਾਜਾ ਹੁੰਦਾ ਸੀ। ਅਛਲ ਮਤੀ ਉਸ ਦੀ ਇਸਤਰੀ ਸੀ ਜਿਸ ਦੇ ਕੇਸ ਬਹੁਤ ਸੁੰਦਰ ਸਨ।੧। ਇਕ ਸ਼ਾਹ ਦਾ ਬਜ੍ਰ ਕੇਤੁ ਨਾਂ ਦਾ ਕੋਮਲ ਪੁੱਤਰ ਸੀ ਜਿਸ ਨੇ ਨੌਂ ਵਿਆਕਰਣ ਅਤੇ ਖਟ ਸ਼ਾਸਤ੍ਰ ਚੰਗੀ ਤਰ੍ਹਾਂ ਪੜ੍ਹੇ ਹੋਏ ਸਨ।੨। ਇਕ ਦਿਨ ਉਸ ਨੂੰ ਅਛਲ ਕੁਮਾਰੀ ਨੇ ਵੇਖਿਆ ਅਤੇ (ਸੋਚਿਆ ਕਿ) ਹੁਣੇ ਹੀ ਇਸ ਨਾਲ ਰਤੀ-ਕ੍ਰੀੜਾ ਕੀਤੀ ਜਾਵੇ। ਇਸ ਤਰ੍ਹਾਂ ਕਹਿ ਕੇ (ਉਹ) ਕਾਮ (ਭਾਵ ਨਾਲ ਘਾਇਲ ਹੋ ਗਈ)।੩।

*ਅੜਿਲ*

ਇਕ ਚਤੁਰ ਸਖੀ ਉਥੇ ਆ ਪਹੁੰਚੀ ਅਤੇ ਅਛਲ ਮਤੀ ਨੂੰ ਗਲੇ ਨਾਲ ਲਗਾ ਲਿਆ। (ਉਸ ਦੇ ਮੂੰਹ ਉਤੇ) ਪਾਣੀ ਦੇ ਛਿਟੇ ਮਾਰ ਮਾਰ ਕੇ ਜਦੋਂ ਉਸ ਨੂੰ ਜਗਾਇਆ (ਭਾਵ੍ਹ ਹੋਸ਼ ਵਿਚ ਲਿਆਂਦਾ)। (ਤਾਂ ਉਸ ਸਖੀ ਨੇ) ਕੁਮਾਰੀ ਦੇ ਮਨ ਦੀ ਸਾਰੀ ਗੱਲ ਨੂੰ ਸਮਝ ਲਿਆ।੪।

(ਫਿਰ ਵੀ ਸਖੀ ਨੇ ਪੁਛਿਆ--) ਹੇ ਕੁਮਾਰੀ! (ਆਪਣੇ) ਚਿਤ ਦੀ ਸਾਰੀ ਗੱਲ ਮੈਨੂੰ ਦਸ ਦੇ। ਪ੍ਰੀਤਮ ਦੀ ਡੂੰਘੀ ਪੀੜ ਨੂੰ ਆਪਣੇ ਮਨ ਵਿਚ ਨ ਰਖ। ਜੋ ਤੇਰੇ ਮਨ ਵਿਚ (ਗੱਲ) ਚੰਗੀ ਲਗਦੀ ਹੈ ਉਹ ਮੈਨੂੰ ਕਹਿ ਦੇ ਅਤੇ ਹੇ ਪਿਆਰੀ! ਬਿਰਹੋਂ ਨਾਲ ਵਿਆਕੁਲ ਹੋ ਕੇ ਪ੍ਰਾਣਾਂ ਨੂੰ ਨ ਛਡ।੫।

ਹੇ ਸਖੀ! ਤੈਨੂੰ ਕੀ ਕਹਾਂ, ਕਿਹਾ ਨਹੀਂ ਜਾਂਦਾ। ਮਿਤਰ ਦਾ ਰੂਪ ਵੇਖ ਕੇ ਮਨ ਲਲਚਾ ਗਿਆ ਹੈ। ਜਾਂ ਤਾਂ ਉਸ ਨੂੰ ਮੈਨੂੰ ਹੁਣੇ ਮਿਲਾ ਦੇ, ਨਹੀਂ ਤਾਂ ਮੇਰੇ ਜੀਣ ਦੀ ਆਸ ਛਡ ਦੇ।੬।

(ਸਖੀ ਨੇ ਉੱਤਰ ਵਿਚ ਕਿਹਾ--) ਹੇ ਸਖੀ! ਜੋ ਮੈਨੂੰ ਕਹੇਂਗੀ, ਮੈਂ ਉਹੀ ਕਾਰਜ ਕਰਾਂਗੀ। ਜੇ (ਕੋਈ ਮੇਰੇ) ਪ੍ਰਾਣ ਵੀ ਲੈ ਲਵੇ, ਤਾਂ ਤੇਰੇ ਹਿਤ ਲਈ ਮੈਂ ਹਿਰਦੇ ਵਿਚ ਨਹੀਂ ਡਰਾਂਗੀ (ਅਰਥਾਤ੍ਹ ਸੰਕੋਚ ਨਹੀਂ ਕਰਾਂਗੀ)। ਜੋ ਤੇਰੇ ਚਿਤ ਵਿਚ ਚੁਭ ਰਿਹਾ ਹੈ, ਉਹ ਮੈਨੂੰ ਦਸ ਦੇ ਅਤੇ ਰੋ ਰੋ ਕੇ ਵਿਅਰਥ ਵਿਚ ਹੰਝੂ ਨ ਵਹਾ।੭।

ਸੁਨਹੁ ਮਿਤ੍ਰਨੀ ਆਜੁ ਜੁਗਨਿ ਮੈ ਹੋਇ ਹੌ।
ਹੇਤ ਸਜਨ ਕੇ ਪ੍ਰਾਨ ਆਪਨੇ ਖੋਇ ਹੌ।
ਪਿਯ ਦਰਸਨ ਕੀ ਭੀਖਿ ਮਾਗਿ ਕਰਿ ਲ੍ਯਾਇ ਹੌ।
ਹੋ ਨਿਰਖਿ ਲਾਲ ਕੋ ਰੂਪ ਸਖੀ ਬਲਿ ਜਾਇ ਹੌ। ੮।

ਬਸਤ੍ਰ ਭਗੌਹੇ ਆਜੁ ਸੁਭੰਗਨ ਮੈ ਕਰੌ।
ਆਖਿਨ ਕੀ ਚਿਪੀਯਾ ਅਪਨੇ ਕਰ ਮੈ ਧਰੌ।
ਬਿਰਹ ਮੁਦ੍ਰਿਕਾ ਕਾਨਨ ਦੁਹੂੰ ਸੁਹਾਇ ਹੋ।
ਹੋ ਪਿਯ ਦਰਸਨ ਕੀ ਭਿਛ੍ਯਾ ਮਾਗ ਅਘਾਇ ਹੋ। ੯।

ਸੁਨਤ ਸਹਚਰੀ ਬਚਨ ਚਕ੍ਰਿਤ ਮਨ ਮੈ ਭਈ।
ਅਧਿਕ ਕੁਅਰਿ ਕੀ ਨੇਹ ਜਾਨਿ ਕਰਿ ਕੈ ਗਈ।
ਚਲਤ ਤਹਾ ਤੇ ਭਈ ਤਵਨ ਪਹਿ ਆਇ ਕੈ।
ਹੋ ਕਹਿਯੋ ਕੁਅਰਿ ਸੋ ਤਾਹਿ ਕਹਿਯੋ ਸਮਝਾਇ ਕੈ। ੧0।

*ਦੋਹਰਾ*

ਤਾਹਿ ਭੇਦ ਸਮਝਾਇ ਕੈ ਲੈ ਗਈ ਤਹਾ ਲਿਵਾਇ।
ਜਹਾ ਕੁਅਰਿ ਠਾਢੀ ਹੁਤੀ ਭੂਖਨ ਬਸਤ੍ਰ ਬਨਾਇ। ੧੧।

*ਅੜਿਲ*

ਛੈਲ ਕੁਅਰ ਕੌ ਜਬੈ ਕੁਅਰਿ ਪਾਵਤ ਭਈ।
ਜਨੁਕ ਨਵੌ ਨਿਧਿ ਮਹਾ ਨਿਧਨ ਕੇ ਘਰ ਗਈ।
ਨਿਰਖ ਤਰੁਨਿ ਕੋ ਰਹੀ ਤਰੁਨਿ ਉਰਝਾਇ ਕੈ।
ਹੋ ਭਾਤਿ ਭਾਤਿ ਤਿਹ ਸਾਥ ਰਮੀ ਲਪਟਾਇ ਕੈ। ੧੨।

ਏਕ ਕੁਅਰਿ ਤਬ ਜਾਇ ਨ੍ਰਿਪਤਿ ਸੌ ਯੌ ਕਹੀ।
ਲਪਟਿ ਤਿਹਾਰੀ ਨਾਰਿ ਏਕ ਨਰ ਸੋ ਰਹੀ।
ਕਰਮ ਸਿੰਘ ਕਰਿ ਕੋਪ ਤਹਾ ਚਲਿ ਆਇਯੋ।
ਹੋ ਅਛਲ ਮਤੀ ਯਹ ਭੇਦ ਸਕਲ ਸੁਨਿ ਪਾਇਯੋ। ੧੩।

ਪਕਰਿ ਨ੍ਰਿਪਤਿ ਕੀ ਪਗਿਯਾ ਦਈ ਚਲਾਇ ਕੈ।
ਕਹਿਯੋ ਸਖੀ ਬਵਰੀ ਭਈ ਗਈ ਵਹ ਧਾਇ ਕੈ।
ਲਰਿਕਨ ਕੀ ਸੀ ਖੇਲ ਕਰਤ ਤਿਹ ਠਾ ਭਈ।
ਹੋ ਦੁਤਿਯ ਸਖੀ ਲੈ ਪਾਗ ਚਲਾਇ ਬਹੁਰਿ ਦਈ। ੧੪।

ਜਬ ਵੁਹਿ ਦਿਸਿ ਨ੍ਰਿਪ ਜਾਇ ਤੌ ਵੁਹਿ ਦਿਸਿ ਡਾਰਹੀ।
ਲਰਿਕਨ ਕੇ ਗਿੰਦੂਆ ਜਿਮਿ ਪਾਗ ਉਛਾਰਹੀ।
ਧੂਰਿ ਆਪਨੇ ਸੀਸ ਨਾਥ ਕੇ ਡਾਰਿ ਕੈ।
ਹੋ ਲਹਿ ਹਾਇਲ ਤਿਨ ਮਿਤ੍ਰਹਿ ਦਯੋ ਨਿਕਾਰਿ ਕੈ। ੧੫।

(ਕੁਮਾਰੀ ਨੇ ਕਿਹਾ--) ਹੇ ਮਿਤ੍ਰਨੀ! ਸੁਣ, ਅਜ ਮੈਂ ਜੋਗਣ ਹੋ ਜਾਵਾਂਗੀ। ਸੱਜਣ ਲਈ ਆਪਣੇ ਪ੍ਰਾਣ ਤਿਆਗ ਦਿਆਂਗੀ। ਪ੍ਰੀਤਮ ਦੇ ਦਰਸ਼ਨ ਦੀ ਭਿਖ ਮੰਗ ਕੇ ਲੈ ਆਵਾਂਗੀ। ਹੇ ਸਖੀ! (ਮੈਂ) ਪ੍ਰੀਤਮ ਦੇ ਰੂਪ ਨੂੰ ਵੇਖ ਕੇ ਕੁਰਬਾਨ ਜਾਵਾਂਗੀ।੮।

ਅਜ ਮੈਂ ਸਾਰੇ ਸ਼ੁਭ ਅੰਗਾਂ ਉਤੇ ਭਗਵੇਂ ਬਸਤ੍ਰ ਧਾਰਨ ਕਰ ਲਵਾਂਗੀ ਅਤੇ ਅੱਖਾਂ ਦੀ ਚਿਪੀ ਹੱਥ ਵਿਚ ਲੈ ਲਵਾਂਗੀ। ਬਿਰਹੋਂ ਦੀਆਂ ਮੁੰਦਰਾਂ ਦੋਹਾਂ ਕੰਨਾਂ ਵਿਚ ਸਜਾ ਲਵਾਂਗੀ। ਪ੍ਰਿਯ ਦੇ ਦਰਸ਼ਨ ਦੀ ਭਿਖਿਆ ਮੰਗ ਕੇ ਰਜ ਜਾਵਾਂਗੀ।੯।

ਸਖੀ ਇਹ ਬਚਨ ਸੁਣ ਕੇ ਮਨ ਵਿਚ ਹੈਰਾਨ ਹੋ ਗਈ ਅਤੇ ਕੁਮਾਰੀ ਦੇ ਅਧਿਕ ਪ੍ਰੇਮ ਨੂੰ ਜਾਣ ਕੇ (ਉਥੋਂ) ਚਲੀ ਗਈ। ਉਥੋਂ ਚਲ ਕੇ ਉਸ (ਕੁੰਵਰ) ਪਾਸ ਆ ਗਈ ਅਤੇ (ਉਸ) ਕੁਮਾਰੀ ਦਾ ਕਿਹਾ ਕੁਮਾਰ ਨੂੰ ਸਮਝਾ ਦਿੱਤਾ।੧0।

*ਦੋਹਰਾ*

ਉਸ (ਕੁਮਾਰ) ਨੂੰ ਸਾਰੀ ਗੱਲ ਸਮਝਾ ਕੇ ਉਥੇ ਲੈ ਆਈ ਜਿਥੇ ਕੁਮਾਰੀ ਬਸਤ੍ਰ ਅਤੇ ਗਹਿਣੇ ਸਜਾ ਕੇ ਖੜੋਤੀ ਸੀ।੧੧।

*ਅੜਿਲ*

ਉਸ ਜਵਾਨ ਕੁਮਾਰ ਨੂੰ ਜਦੋਂ ਕੁਮਾਰੀ ਨੇ ਪ੍ਰਾਪਤ ਕਰ ਲਿਆ (ਤਾਂ ਇੰਜ ਲਗਿਆ) ਮਾਨੋ ਨੌਂ ਨਿਧੀਆਂ ਕਿਸੇ ਬਹੁਤ ਨਿਰਧਨ ਦੇ ਘਰ ਆ ਗਈਆਂ ਹੋਣ। (ਉਸ) ਯੁਵਕ (ਕੁਮਾਰ) ਨੂੰ ਵੇਖ ਕੇ ਕੁਮਾਰੀ ਮੋਹਿਤ ਹੋ ਗਈ ਅਤੇ ਉਸ ਨਾਲ ਕਈ ਤਰ੍ਹਾਂ ਨਾਲ ਲਿਪਟ ਲਿਪਟ ਕੇ ਰਮਣ ਕੀਤਾ।੧੨।

ਤਦ ਇਕ ਇਸਤਰੀ ਨੇ ਜਾ ਕੇ ਰਾਜੇ ਨੂੰ ਇਸ ਤਰ੍ਹਾਂ ਕਿਹਾ ਕਿ ਤੁਹਾਡੀ ਇਸਤਰੀ ਇਕ ਬੰਦੇ ਨਾਲ ਲਿਪਟ ਰਹੀ ਹੈ। ਕਰਮ ਸਿੰਘ ਕ੍ਰੋਧਿਤ ਹੋ ਕੇ ਉਥੇ ਚਲ ਕੇ ਆ ਗਿਆ। ਅਛਲ ਮਤੀ ਨੂੰ ਇਸ ਸਾਰੀ ਗੱਲ ਦਾ ਪਤਾ ਚਲ ਗਿਆ।੧੩।

(ਕੁਮਾਰੀ ਨੇ ਪਹਿਲਾਂ ਹੀ ਅਗੋਂ ਇਕ ਸਖੀ ਭੇਜ ਦਿੱਤੀ। ਉਸ ਨੇ ਪਾਗਲ ਹੋਣ ਦਾ ਵਿਖਾਵਾ ਕਰ ਕੇ) ਰਾਜੇ ਦੀ ਪਗੜੀ ਪਕੜ ਕੇ ਵਗਾ ਦਿੱਤੀ। (ਰਾਣੀ) ਭਜ ਕੇ ਗਈ ਅਤੇ ਕਹਿਣ ਲਗੀ ਹੇ ਸਖੀ! ਤੂੰ ਪਾਗਲ ਹੋ ਗਈ ਹੈਂ। ਉਹ ਬਚਿਆਂ ਵਾਂਗ ਉਥੇ ਖੇਡਣ ਲਗੀ ਅਤੇ ਦੂਜੀ ਸਖੀ ਨੇ ਪਗੜੀ ਚੁਕ ਕੇ ਫਿਰ ਸੁਟ ਦਿੱਤੀ।੧੪।

ਜਦ ਰਾਜਾ ਉਸ ਪਾਸੇ ਜਾਂਦਾ ਤਾਂ ਉਸ ਪਾਸੇ ਵਲ (ਪਗੜੀ) ਸੁਟ ਦਿੰਦੀਆਂ। ਬੱਚਿਆਂ ਦੀ ਖਿਦੋ ਵਾਂਗ ਉਹ ਪਗੜੀ ਨੂੰ ਉਛਾਲ ਰਹੀਆਂ ਸਨ। ਆਪਣੇ ਤੇ ਰਾਜੇ ਦੇ ਸਿਰ ਵਿਚ ਮਿੱਟੀ-ਘੱਟਾ ਪਾ ਰਹੀਆਂ ਸਨ। ਉਨ੍ਹਾਂ (ਸਖੀਆਂ) ਨੂੰ ਵਿਚਾਲੇ ਆਇਆ ('ਹਾਇਲ') ਵੇਖ ਕੇ (ਰਾਣੀ ਨੇ) ਮਿਤਰ ਨੂੰ ਉਥੋਂ ਭਜਾ ਦਿੱਤਾ।੧੫।

ਜਬ ਲਗਿ ਪਗਿਯਾ ਲੇਨ ਰਾਇ ਚਲਿ ਆਇਯੋ।
ਤਬ ਲਗਿ ਰਾਨੀ ਮਿਤ੍ਰ ਸਦਨ ਪਹੁਚਾਇਯੋ।
ਮਤਵਾਰੀ ਉਨ ਭਾਖਿ ਅਧਿਕ ਮਾਰਤ ਭਈ।
ਨ੍ਰਿਪ ਕੀ ਚਿੰਤਾ ਟਾਰਿ ਸਕਲ ਚਿਤ ਕੀ ਦਈ। ੧੬।

ਤਬ ਰਾਜੈ ਗਹਿ ਕੈ ਤ੍ਰਿਯ ਕੋ ਕਰ ਰਾਖਿਯੋ।
ਆਪੁ ਬਚਨ ਤਾ ਕੋ ਐਸੀ ਬਿਧਿ ਭਾਖਿਯੋ।
ਮਤਵਾਰੇ ਮੂਰਖ ਸਿਸਿ ਕੋ ਨਹਿ ਮਾਰਿਯੈ।
ਹੋ ਹੋਨਹਾਰ ਮੁਹਿ ਭੀ ਇਨ ਕਛੂ ਨ ਉਚਾਰਿਯੈ। ੧੭।

*ਦੋਹਰਾ*

ਨ੍ਰਿਪ ਕੀ ਪਾਗ ਉਤਾਰਿ ਕੈ ਦੀਨੀ ਪ੍ਰਥਮ ਚਲਾਇ।
ਜਾਰ ਉਬਾਰਿਯੋ ਜੜ ਛਲਿਯੋ ਚੇਰੀ ਲਈ ਬਚਾਇ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੈਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੩੫। ੪੪੧੭। ਅਫਜੂੰ।*

*ਚੌਪਈ*

ਤਿਬਤ ਕੋ ਇਕ ਰਾਇ ਸੁਲਛਨ। ਕਬਿਤ ਕਾਬਿ ਕੇ ਬਿਖੇ ਬਿਚਛਨ।
ਸ੍ਰੀ ਨ੍ਰਿਪਰਾਜ ਕਲਾ ਤਿਹ ਨਾਰੀ। ਜਾਨੁਕ ਸ੍ਰੀ ਬਿਸਨ ਕੀ ਪ੍ਯਾਰੀ। ੧।

*ਦੋਹਰਾ*

ਮਤੀ ਬਿਚਛਨ ਪਾਤ੍ਰ ਤਹ ਤਵਨ ਸਹਿਰ ਕੇ ਮਾਹਿ।
ਰੂਪ ਬਿਖੈ ਤਾ ਸੀ ਤਰੁਨਿ ਤੀਨਿ ਲੋਕ ਮੈ ਨਾਹਿ। ੨।

*ਚੌਪਈ*

ਮੁਜਰਾ ਕੌ ਬੇਸ੍ਵਾ ਜਬ ਆਵੈ। ਹੇਰਿ ਰੂਪ ਨ੍ਰਿਪ ਕੋ ਲਲਚਾਵੈ।
ਮਨ ਮੈ ਅਧਿਕ ਮਸਤ ਹ੍ਵੈ ਝੂਲੈ। ਨਿਜੁ ਤਨ ਕੀ ਤਾ ਕੌ ਸੁਧਿ ਭੂਲੈ। ੩।

ਚਿਤ ਮੈ ਚਿੰਤ ਰੈਨਿ ਦਿਨ ਕਰੈ। ਨ੍ਰਿਪ ਕੀ ਆਸ ਸਦਾ ਮਨ ਧਰੈ।
ਕਿਹ ਬਿਧਿ ਮੋ ਸੰਗ ਭੋਗ ਕਮਾਵੈ। ਸੋ ਦਿਨ ਮੋਹਿ ਕਹੋ ਕਬ ਆਵੈ। ੪।

*ਦੋਹਰਾ*

ਰਾਵ ਨ ਤਾ ਕੋ ਹੇਰਈ ਤ੍ਰਿਯ ਮਨ ਮੈ ਲਲਚਾਇ।
ਜਤਨ ਕਾ ਕਰੌ ਜੋ ਮੁਝੈ ਨ੍ਰਿਪ ਮਨ ਭਜੈ ਬਨਾਇ। ੫।

*ਚੌਪਈ*

ਜਬ ਰਾਜਾ ਦੀਵਾਨ ਲਗਾਵੈ। ਤਵਨ ਸਮੈ ਤਰੁਨੀ ਸੁਨਿ ਪਾਵੈ।
ਹਾਥ ਜੋਰਿ ਠਾਢੀ ਹ੍ਵੈ ਰਹਈ। ਪ੍ਰੇਮ ਆਸਕੀ ਜ੍ਯੋ ਨਿਰਬਹਈ। ੬।

ਜਦੋਂ ਤਕ ਰਾਜਾ ਪਗੜੀ ਲੈਣ ਲਈ ਚਲ ਕੇ ਆਇਆ, ਤਦੋਂ ਤਕ ਰਾਣੀ ਨੇ ਮਿਤਰ ਨੂੰ (ਆਪਣੇ) ਘਰ ਪਹੁੰਚਾ ਦਿੱਤਾ। ਉਨ੍ਹਾਂ ਨੂੰ ਪਾਗਲ ਕਹਿ ਕੇ (ਰਾਣੀ) ਬਹੁਤ ਮਾਰਨ ਲਗੀ (ਅਤੇ ਇਸ ਤਰ੍ਹਾਂ) ਰਾਜੇ ਦੇ ਮਨ ਦੀ ਸਾਰੀ ਚਿੰਤਾ ਦੂਰ ਕਰ ਦਿੱਤੀ।੧੬।

ਤਦ ਰਾਜੇ ਨੇ ਰਾਣੀ ਨੂੰ ਹੱਥ ਨਾਲ ਪਕੜ ਲਿਆ ਅਤੇ ਆਪ ਉਸ ਨੂੰ ਇਸ ਤਰ੍ਹਾਂ ਕਿਹਾ ਕਿ ਮੂਰਖ ਬੱਚੇ (ਭਾਵ ਨੌਕਰ) ਨੂੰ ਮਾਰਨਾ ਨਹੀਂ ਚਾਹੀਦਾ। ਜੋ ਮੇਰੇ ਨਾਲ ਹੋਣੀ ਸੀ, ਹੋ ਗਈ, ਹੁਣ ਇਨ੍ਹਾਂ ਨੂੰ ਕੁਝ ਨ ਕਹੋ।੧੭।

*ਦੋਹਰਾ*

ਪਹਿਲਾਂ ਰਾਜੇ ਦੀ ਪਗੜੀ ਨੂੰ ਉਤਾਰ ਕੇ ਅਤੇ ਉਸ ਨੂੰ ਵਗਾ ਦਿੱਤਾ। ਯਾਰ ਨੂੰ ਬਚਾ ਲਿਆ, ਮੂਰਖ (ਰਾਜੇ) ਨੂੰ ਛਲ ਲਿਆ ਅਤੇ ਦਾਸੀ ਨੂੰ ਬਚਾ ਲਿਆ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੩੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੩੫। ੪੪੧੭। ਚਲਦਾ।*

*ਚੌਪਈ*

ਤਿੱਬਤ ਦਾ ਇਕ ਸੁਲੱਛਣ ਨਾਂ ਦਾ ਰਾਜਾ ਸੀ ਜੋ ਕਬਿੱਤ ਅਤੇ ਕਾਵਿ ਵਿਚ ਸੂਝਵਾਨ ਸੀ। ਨ੍ਰਿਪਰਾਜ ਕਲਾ ਉਸ ਦੀ ਰਾਣੀ ਸੀ, ਮਾਨੋ ਲੱਛਮੀ ਦਾ ਰੂਪ ਹੋਵੇ।੧।

*ਦੋਹਰਾ*

ਉਸ ਦੇ ਨਗਰ ਵਿਚ ਬਿਚੱਛਨ ਮਤੀ ਨਾਂ ਦੀ (ਇਕ) ਵੇਸਵਾ ਸੀ। ਉਸ ਵਰਗੀ ਸੁੰਦਰ ਇਸਤਰੀ ਤਿੰਨ ਲੋਕਾਂ ਵਿਚ ਨਹੀਂ ਸੀ।੨।

*ਚੌਪਈ*

ਜਦ ਉਹ ਵੇਸਵਾ ਮੁਜਰੇ ਲਈ ਆਉਂਦੀ ਤਾਂ ਰਾਜੇ ਦਾ ਰੂਪ ਵੇਖ ਕੇ ਲਲਚਾ ਜਾਂਦੀ। ਉਹ ਮਨ ਵਿਚ ਬਹੁਤ ਮਸਤ ਹੋ ਕੇ ਝੁਲਦੀ ਸੀ (ਭਾਵ ਨਚਦੀ ਸੀ) ਅਤੇ ਉਸ ਨੂੰ ਆਪਣੇ ਤਨ ਦੀ ਸੁਰਤ ਭੁਲ ਜਾਂਦੀ ਸੀ।੩।

ਰਾਤ ਦਿਨ ਮਨ ਵਿਚ (ਰਾਜੇ ਬਾਰੇ) ਸੋਚਦੀ ਰਹਿੰਦੀ ਅਤੇ ਮਨ ਵਿਚ ਸਦਾ ਰਾਜੇ ਦੀ ਆਸ ਬਣਾਈ ਰਖਦੀ। (ਸੋਚਦੀ ਰਹਿੰਦੀ ਕਿ) ਕਿਸ ਤਰ੍ਹਾਂ (ਰਾਜਾ) ਮੇਰੇ ਨਾਲ ਭੋਗ ਕਰੇਗਾ। ਮੈਨੂੰ ਦਸੋ, ਉਹ ਦਿਨ ਕਦ ਪ੍ਰਾਪਤ ਹੋਵੇਗਾ।੪।

*ਦੋਹਰਾ*

ਰਾਜਾ ਉਸ ਵਲ ਵੇਖਦਾ ਨਹੀਂ ਸੀ ਅਤੇ ਇਸਤਰੀ (ਉਸ ਲਈ) ਮਨ ਵਿਚ ਲਲਚਾਂਦੀ ਸੀ। (ਉਹ ਸੋਚਦੀ ਕਿ) ਕਿਹੜਾ ਯਤਨ ਕਰਾਂ ਜਿਸ ਕਰ ਕੇ ਰਾਜਾ ਮਨੋ ਮੇਰੇ ਨਾਲ ਰਮਣ ਕਰੇ।੫।

*ਚੌਪਈ*

ਜਦ (ਕਦੇ) ਰਾਜਾ ਦਰਬਾਰ ਲਗਾਉਂਦਾ ਸੀ, (ਤਦ) ਉਸ ਸਮੇਂ ਬਾਰੇ ਇਸਤਰੀ (ਵੇਸਵਾ) ਨੂੰ ਪਤਾ ਲਗ ਜਾਂਦਾ ਸੀ। ਉਹ ਹੱਥ ਜੋੜ ਕੇ ਖੜੋਤੀ ਰਹਿੰਦੀ ਅਤੇ ਪ੍ਰੇਮ ਨੂੰ ਆਸ਼ਕੀ ਵਾਂਗ ਨਿਭਾਉਂਦੀ।੬।

*ਦੋਹਰਾ*

ਨ੍ਰਿਪ ਜਾਨ੍ਯੋ ਆਸਿਕ ਭਈ ਮੋ ਪਰ ਤਰੁਨਿ ਬਨਾਇ।
ਕਵਨ ਪ੍ਰਭਾ ਯਾ ਕੌ ਲਗੀ ਚਿਤ ਬਿਚਾਰਿਯੋ ਰਾਇ। ੭।

*ਚੌਪਈ*

ਕਹਾ ਭਯੋ ਆਸਿਕ ਤ੍ਰਿਯ ਭਈ। ਮੁਹਿ ਲਖਿ ਬਿਰਹ ਬਿਕਲ ਹ੍ਵੈ ਗਈ।
ਮੈ ਯਾ ਕੌ ਕਬਹੂੰ ਨ ਬਿਹਾਰੋ। ਲੋਕਨ ਔ ਪਰਲੋਕ ਬਿਚਾਰੋ। ੮।

ਅਧਿਕ ਜਤਨ ਤਰੁਨੀ ਕਰਿ ਹਾਰੀ। ਰਾਜਾ ਸੋ ਕ੍ਯੋ ਹੂੰ ਨ ਬਿਹਾਰੀ।
ਔਰ ਜਤਨ ਤਬ ਹੀ ਇਕ ਕਿਯੋ। ਸਾਤ ਗੁਲਨ ਦੇਹੀ ਪਰ ਦਿਯੋ। ੯।

ਸਾਤ ਗੁਲਨ ਦੇ ਮਾਸ ਜਲਾਯੋ। ਅਧਿਕ ਕੁਗੰਧ ਨ੍ਰਿਪਹਿ ਜਬ ਆਯੋ।
ਹਾਇ ਹਾਇ ਕਰਿ ਗਹਿ ਤਿਹ ਲਿਯੋ। ਜੋ ਭਾਖ੍ਯੋ ਸੋਈ ਤਿਨ ਕਿਯੋ। ੧੦।

*ਦੋਹਰਾ*

ਜੋ ਤੁਮ ਕਹੌ ਸੋ ਮੈ ਕਰੋ ਨਿਜੁ ਤਨ ਗੁਲਨ ਨ ਖਾਹੁ।
ਭਾਤਿ ਭਾਤਿ ਕੇ ਭਾਮਿਨੀ ਮੋ ਸੌ ਭੋਗ ਕਮਾਹੁ। ੧੧।

*ਚੌਪਈ*

ਗੁਲ ਖਾਏ ਰਾਜਾ ਢੁਰਿ ਆਯੋ। ਭਾਤਿ ਭਾਤਿ ਤਿਹ ਤ੍ਰਿਯਹਿ ਬਜਾਯੋ।
ਲਪਟਿ ਲਪਟਿ ਤਾ ਸੋ ਰਤਿ ਕੀਨੀ। ਬੇਸ੍ਵਾ ਕੀ ਸੁਧਿ ਬੁਧਿ ਹਰਿ ਲੀਨੀ। ੧੨।

ਬੇਸ੍ਵਾ ਹੂੰ ਰਾਜਾ ਬਸਿ ਕੀਨੋ। ਭਾਤਿ ਭਾਤਿ ਕੇ ਆਸਨ ਦੀਨੋ।
ਰਾਇ ਸਕਲ ਰਾਨਿਯੈ ਬਿਸਾਰੀ। ਤਾ ਹੀ ਕੋ ਰਾਖਿਯੋ ਕਰਿ ਨਾਰੀ। ੧੩।

*ਦੋਹਰਾ*

ਸਭ ਰਨਿਯਨ ਰਾਇ ਕੇ ਚਿਤ ਤੇ ਦਯੋ ਬਿਸਾਰਿ।
ਗੁਲ ਖਾਏ ਰਾਜਾ ਬਰਿਯੋ ਐਸੋ ਚਰਿਤ ਸੁ ਧਾਰਿ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੩੬। ੪੪੩੧। ਅਫਜੂੰ।*

*ਦੋਹਰਾ*

ਪ੍ਰਗਟ ਕਮਾਊ ਕੇ ਬਿਖੈ ਬਾਜ ਬਹਾਦੁਰ ਰਾਇ।
ਸੂਰਨ ਕੀ ਸੇਵਾ ਕਰੈ ਸਤ੍ਰੁਨ ਦੈਤ ਖਪਾਇ। ੧।

*ਦੋਹਰਾ*

ਰਾਜਾ ਵੀ ਜਾਣ ਗਿਆ ਕਿ (ਇਹ) ਇਸਤਰੀ ਮੇਰੇ ਉਤੇ ਆਸ਼ਿਕ ਹੋ ਗਈ ਹੈ। ਰਾਜੇ ਨੇ ਮਨ ਵਿਚ ਵਿਚਾਰਿਆ ਕਿ ਇਸ ਨੂੰ ਕਿਹੜਾ ਗੁਣ ('ਪ੍ਰਭਾ') ਚੰਗਾ ਲਗਾ ਹੈ।੭।

*ਚੌਪਈ*

ਕੀ ਹੋਇਆ ਜੇ ਇਹ ਇਸਤਰੀ ਮੇਰੇ ਉਤੇ ਆਸ਼ਿਕ ਹੋ ਗਈ ਹੈ ਅਤੇ ਮੈਨੂੰ ਵੇਖ ਕੇ ਬਿਰਹੋਂ ਨਾਲ ਵਿਆਕੁਲ ਹੋ ਗਈ ਹੈ। ਪਰ ਮੈਂ (ਇਸ ਲੋਕ) ਲੋਕ ਅਤੇ ਪਰਲੋਕ (ਦੀ ਸਥਿਤੀ ਨੂੰ) ਵਿਚਾਰ ਕੇ ਇਸ ਨਾਲ ਕਦੇ ਵੀ ਰਮਣ ਨਹੀਂ ਕਰਾਂਗਾ।੮।

ਇਸਤਰੀ ਬਹੁਤ ਯਤਨ ਕਰ ਕੇ ਥਕ ਗਈ ਪਰ ਰਾਜੇ ਨਾਲ ਕਿਸੇ ਤਰ੍ਹਾਂ ਰਮਣ ਨ ਕਰ ਸਕੀ। ਉਸ ਨੇ (ਫਿਰ) ਇਕ ਹੋਰ ਯਤਨ ਕੀਤਾ ਅਤੇ ਸ਼ਰੀਰ ਉਤੇ ਸੱਤ 'ਗੁਲ' (ਗਰਮ ਲੋਹੇ ਨਾਲ ਲਗਾਏ ਗਏ ਦਾਗ) ਲਗਾ ਦਿੱਤੇ।੯।

(ਜਦ ਉਸ ਨੇ) ਸੱਤ ਗੁਲਾਂ ਨਾਲ ਮਾਸ ਸੜਿਆ ਅਤੇ ਜਦ (ਮਾਸ ਸੜਨ ਦੀ) ਦੁਰਗੰਧ ਰਾਜੇ ਨੂੰ ਆਈ। (ਤਦ ਰਾਜੇ ਨੇ) 'ਹਾਇ ਹਾਇ' ਕਰ ਕੇ ਉਸ ਨੂੰ ਪਕੜ ਲਿਆ ਅਤੇ (ਉਸ ਨੇ) ਜੋ ਕਿਹਾ, (ਰਾਜੇ ਨੇ) ਉਹੀ ਕੀਤਾ।੧੦।

*ਦੋਹਰਾ*

(ਰਾਜੇ ਨੇ ਕਿਹਾ--) ਹੇ ਇਸਤਰੀ! ਜੋ ਤੂੰ ਕਹੇਂਗੀ, ਉਹੀ ਮੈਂ ਕਰਾਂਗਾ, ਪਰ ਆਪਣੇ ਸ਼ਰੀਰ ਨੂੰ ਗੁਲ ਲਗਾ ਕੇ ਖ਼ਰਾਬ ਨ ਕਰ ਅਤੇ ਮੇਰੇ ਨਾਲ ਭਾਂਤ ਭਾਂਤ ਨਾਲ ਰਮਣ ਕਰ।੧੧।

*ਚੌਪਈ*

ਗੁਲ ਲਗਣ ਨਾਲ ਰਾਜਾ ਪਸੀਜ ਗਿਆ ਅਤੇ ਭਾਂਤ ਭਾਂਤ ਦਾ ਉਸ ਇਸਤਰੀ ਨਾਲ ਰਮਣ ਕੀਤਾ। ਲਿਪਟ ਲਿਪਟ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ ਅਤੇ ਵੇਸਵਾ ਦੀ ਸੁਧ ਬੁਧ ਹਰ ਲਈ।੧੨।

ਵੇਸਵਾ ਨੇ ਵੀ ਰਾਜੇ ਨੂੰ ਆਪਣੇ ਵਸ ਵਿਚ ਕਰ ਲਿਆ ਅਤੇ ਕਈ ਤਰ੍ਹਾਂ ਦੇ ਆਸਣ ਦਿੱਤੇ। ਰਾਜੇ ਨੇ ਸਾਰੀਆਂ ਰਾਣੀਆਂ ਨੂੰ ਭੁਲਾ ਦਿੱਤਾ ਅਤੇ ਵੇਸਵਾ ਨੂੰ (ਆਪਣੀ) ਪਤਨੀ ਬਣਾ ਕੇ ਰਖ ਲਿਆ।੧੩।

*ਦੋਹਰਾ*

ਸਾਰੀਆਂ ਰਾਣੀਆਂ ਨੂੰ ਰਾਜੇ ਦੇ ਚਿਤ ਤੋਂ ਭੁਲਵਾ ਦਿੱਤਾ। ਗੁਲ ਖਾ ਕੇ ਰਾਜੇ ਨੂੰ ਵਰ ਲਿਆ। (ਇਸਤਰੀ ਨੇ) ਅਜਿਹਾ ਚਰਿਤ੍ਰ ਕੀਤਾ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੩੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸੁਭ ਹੈ। ੨੩੯। ੪੪੩੧। ਚਲਦਾ।*

*ਦੋਹਰਾ*

ਕਮਾਊ ਦੇਸ਼ ਵਿਚ ਰਾਜਾ ਬਹਾਦੁਰ ਰਾਇ ਰਹਿੰਦਾ ਸੀ। (ਉਹ) ਸੂਰਮਿਆਂ ਦੀ ਸੇਵਾ ਕਰਦਾ ਸੀ ਅਤੇ ਵੈਰੀਆਂ ਨੂੰ ਖਪਾ ਦਿੰਦਾ ਸੀ।੧।

*ਅੜਿਲ*

ਬਾਜ ਬਹਾਦੁਰ ਜੂ ਯੌ ਹ੍ਰਿਦੈ ਸੰਭਾਰਿਯੋ।
ਬੋਲਿ ਬਡੇ ਸੁਭਟਨ ਕੋ ਪ੍ਰਗਟ ਉਚਾਰਿਯੋ।
ਕਰਿਯੈ ਕਵਨ ਉਪਾਇ ਨਗਰ ਸ੍ਰੀ ਮਾਰਿਯੈ।
ਹੋ ਤਾ ਤੇ ਸਭ ਹੀ ਬੈਠਿ ਬਿਚਾਰ ਬਿਚਾਰਿਯੈ। ੨।

*ਦੋਹਰਾ*

ਪਾਤ੍ਰ ਤਹਾ ਨਾਚਤ ਹੁਤੀ ਭੋਗ ਮਤੀ ਛਬਿ ਮਾਨ।
ਪ੍ਰਥਮ ਰਾਇ ਸੌ ਰਤਿ ਕਰੀ ਬਹੁਰਿ ਕਹੀ ਯੌ ਆਨਿ। ੩।

*ਅੜਿਲ*

ਜੋ ਤੁਮ ਕਹੋ ਮੁਹਿ ਜਾਇ ਤਾਹਿ ਬਿਰਮਾਇਹੋ।
ਸਿਰੀ ਨਗਰ ਤੇ ਐਚਿ ਦੌਨ ਮੋ ਲ੍ਯਾਇਹੋ।
ਜੋਰਿ ਕਠਿਨ ਤੁਮ ਕਟਕ ਤਹਾ ਚੜਿ ਆਇਯੋ।
ਹੋ ਲੂਟਿ ਕੂਟਿ ਕੇ ਸਹਿਰ ਸਕਲ ਲੈ ਜਾਇਯੋ। ੪।

ਯੌ ਕਹਿ ਬੇਸ੍ਵਾ ਬਚਨ ਨ੍ਰਿਪਹਿ ਤਹ ਕੋ ਗਈ।
ਸਿਰੀ ਨਗਰ ਕੇ ਸਹਰ ਬਿਖੈ ਆਵਤ ਭਈ।
ਹਾਵ ਭਾਵ ਬਹੁ ਭਾਤਿ ਦਿਖਾਏ ਆਨਿ ਕੈ।
ਹੋ ਭਜ੍ਯੋ ਮੇਦਨੀ ਸਾਹ ਅਧਿਕ ਰੁਚਿ ਮਾਨਿ ਕੈ। ੫।

ਨ੍ਰਿਪਤਿ ਮੇਦਨੀ ਸਾਹ ਆਪਨੇ ਬਸਿ ਕਿਯੌ।
ਤਾ ਕੋ ਲੈ ਕਰ ਸਾਥ ਦੌਨ ਕੋ ਮਗੁ ਲਿਯੋ।
ਬਾਜ ਬਹਾਦੁਰ ਜੋਰਿ ਕਟਕ ਆਵਤ ਭਯੋ।
ਹੋ ਲੂਟਿ ਕੂਟਿ ਕਰਿ ਨਗਰ ਸਿਰੀ ਕੋ ਲੈ ਗਯੋ। ੬।

ਮਤ ਪਰਿਯੋ ਨ੍ਰਿਪ ਰਹਿਯੋ ਨ ਕਛੁ ਜਾਨਤ ਭਯੋ।
ਸਿਰੀ ਨਗਰ ਕੌ ਲੂਟਿ ਕੂਟਿ ਕੈ ਕੌ ਗਯੋ।
ਉਤਰਿ ਗਯੋ ਮਦ ਜਬ ਕਛੁ ਸੁਧਿ ਆਵਤ ਭਈ।
ਹੋ ਪੀਸ ਦਾਤਿ ਚੁਪ ਰਹਿਯੋ ਬਾਤ ਕਰ ਤੇ ਗਈ। ੭।

*ਦੋਹਰਾ*

ਇਹ ਛਲ ਸੇ ਰਾਜਾ ਛਲ੍ਯੋ ਕਰੀ ਮਿਤ੍ਰ ਕੀ ਜੀਤ।
ਦੇਵ ਅਦੇਵ ਨ ਲਹਿ ਸਕਤਿ ਯਹ ਇਸਤ੍ਰਿਯਨ ਕੀ ਰੀਤ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸੈਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੩੭। ੪੪੩੯। ਅਫਜੂੰ।*

*ਅੜਿਲ*

(ਇਕ ਦਿਨ) ਰਾਜਾ ਬਾਜ ਬਹਾਦੁਰ ਨੇ ਮਨ ਵਿਚ ਸੋਚਿਆ ਅਤੇ ਵੱਡੇ ਵੱਡੇ ਸੂਰਮਿਆਂ ਨੂੰ ਬੁਲਾ ਕੇ ਸਪਸ਼ਟ ਕਿਹਾ ਕਿ ਕਿਹੜਾ ਉਪਾ ਕਰੀਏ ਜਿਸ ਨਾਲ ਸ੍ਰੀ ਨਗਰ ਜਿਤਿਆ ਜਾ ਸਕੇ। ਇਸ ਲਈ ਸਾਰੇ ਬੈਠ ਕੇ ਵਿਚਾਰ ਕਰੀਏ।੨।

*ਦੋਹਰਾ*

ਉਥੇ ਇਕ ਭੋਗ ਮਤੀ ਨਾਂ ਦੀ ਸੁੰਦਰ ਵੇਸਵਾ ਨਾਚ ਕਰਦੀ ਹੁੰਦੀ ਸੀ। (ਉਸ ਨੇ) ਪਹਿਲਾਂ ਰਾਜੇ ਨਾਲ ਰਤੀ-ਕ੍ਰੀੜਾ ਕੀਤੀ ਅਤੇ ਫਿਰ ਆ ਕੇ ਕਿਹਾ--।੩।

*ਅੜਿਲ*

ਜੇ ਤੁਸੀਂ ਮੈਨੂੰ ਕਹੋ ਤਾਂ ਉਥੋਂ ਦੇ (ਰਾਜੇ ਨੂੰ) ਜਾ ਕੇ ਭਰਮਾਵਾਂ ਅਤੇ ਸ੍ਰੀ ਨਗਰ ਤੋਂ ਖਿਚ ਕੇ ਦੂਨ (ਦੀ ਵਾਦੀ) ਵਿਚ ਲੈ ਆਵਾਂ। (ਫਿਰ) ਤੁਸੀਂ ਤਕੜੀ ਸੈਨਾ ਜੋੜ ਕੇ ਉਥੇ ਚੜ੍ਹਾਈ ਕਰ ਕੇ ਆ ਜਾਣਾ ਅਤੇ ਸਾਰੇ ਸ਼ਹਿਰ ਨੂੰ ਲੁਟ ਪੁਟ ਕੇ ਲੈ ਜਾਣਾ।੪।

ਇਹ ਗੱਲ ਰਾਜੇ ਨੂੰ ਕਹਿ ਕੇ ਵੇਸਵਾ ਉਧਰ ਨੂੰ ਗਈ ਅਤੇ ਸ੍ਰੀ ਨਗਰ ਸ਼ਹਿਰ ਵਿਚ ਆ ਪਹੁੰਚੀ। (ਉਸ ਨੇ) ਆ ਕੇ ਬਹੁਤ ਹਾਵ ਭਾਵ ਵਿਖਾਏ ਅਤੇ (ਫਿਰ) ਰਾਜਾ ਮੇਦਨੀ ਸ਼ਾਹ ਨੇ ਉਸ ਨਾਲ ਪ੍ਰਸੰਨਤਾ ਪੂਰਵਕ ਸੰਯੋਗ ਕੀਤਾ।੫।

(ਉਸ ਵੇਸਵਾ ਨੇ) ਮੇਦਨੀ ਸ਼ਾਹ ਰਾਜੇ ਨੂੰ ਆਪਣੇ ਵਸ ਵਿਚ ਕਰ ਲਿਆ ਅਤੇ ਉਸ ਨੂੰ ਨਾਲ ਲੈ ਕੇ ਦੂਨ ਦਾ ਮਾਰਗ ਪਕੜਿਆ। (ਉਧਰੋਂ ਰਾਜਾ) ਬਾਜ ਬਹਾਦੁਰ ਸੈਨਾ ਜੋੜ ਕੇ ਆ ਗਿਆ ਅਤੇ ਸ੍ਰੀ ਨਗਰ ਨੂੰ ਲੁਟ ਪੁਟ ਕੇ ਲੈ ਗਿਆ।੬।

ਰਾਜਾ ਮਦ ਮਸਤ ਪਿਆ ਰਿਹਾ ਅਤੇ (ਉਸ ਨੂੰ) ਕੁਝ ਵੀ ਪਤਾ ਨ ਲਗਾ ਕਿ ਸ੍ਰੀ ਨਗਰ ਨੂੰ ਕੌਣ ਲੁਟ ਪੁਟ ਕੇ ਲੈ ਗਿਆ ਹੈ। ਜਦ ਨਸ਼ਾ ਉਤਰ ਗਿਆ ਤਾਂ ਕੁਝ ਹੋਸ਼ ਆ ਗਈ। (ਤਦ ਉਹ) ਦੰਦ ਪੀਹ ਕੇ ਰਹਿ ਗਿਆ ਕਿਉਂਕਿ ਗੱਲ ਹੱਥੋਂ ਨਿਕਲ ਚੁਕੀ ਸੀ।੭।

*ਦੋਹਰਾ*

(ਇਸਤਰੀ ਨੇ) ਇਸ ਛਲ ਨਾਲ ਰਾਜੇ ਨੂੰ ਛਲ ਲਿਆ ਅਤੇ ਆਪਣੇ ਮਿਤਰ (ਰਾਜੇ) ਦੀ ਜਿਤ ਕਰਾ ਦਿੱਤੀ। ਇਸਤਰੀਆਂ ਦੀ ਇਸ ਚਾਲ ਨੂੰ ਦੇਵਤੇ ਅਤੇ ਦੈਂਤ (ਕੋਈ ਵੀ) ਸਮਝ ਨਹੀਂ ਸਕਦਾ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੩੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੩੭। ੪੪੩੯। ਚਲਦਾ।*

*ਚੌਪਈ*

ਬੀਰਜ ਕੇਤੁ ਰਾਜਾ ਇਕ ਨਾਗਰ। ਸਗਲ ਜਗਤ ਕੇ ਬਿਖੈ ਉਜਾਗਰ।
ਸ੍ਰੀ ਛਟ ਛੈਲ ਕੁਅਰਿ ਤਾ ਕੀ ਤ੍ਰਿਯ। ਮਨ ਬਚ ਕ੍ਰਮ ਬਸਿ ਕਰਿ ਰਾਖ੍ਯੋ ਪਿਯ। ੧।

ਏਕ ਦਿਵਸ ਨ੍ਰਿਪ ਚੜਿਯੋ ਅਖਿਟ ਬਰ। ਸੰਗ ਲਈ ਸਹਚਰੀ ਅਮਿਤ ਕਰਿ।
ਜਬ ਬਨ ਗਹਿਰ ਬਿਖੈ ਪ੍ਰਭ ਆਯੋ। ਸ੍ਵਾਨਨ ਤੇ ਬਹੁ ਮ੍ਰਿਗਨ ਗਹਾਯੋ। ੨।

ਕਹਿਯੋ ਕਿ ਜਿਹ ਆਗੈ ਮ੍ਰਿਗ ਆਵੈ। ਵਹੈ ਆਪਨੋ ਤੁਰੈ ਧਵਾਵੈ।
ਪਹੁਚਿ ਸੁ ਤਨ ਤਿਹ ਕੇ ਬ੍ਰਿਣ ਕਰਹੀ। ਗਿਰਨ ਪਰਨ ਤੇ ਕਛੂ ਨ ਡਰਹੀ। ੩।

*ਅੜਿਲ*

ਨ੍ਰਿਪ ਤ੍ਰਿਯ ਆਗੇ ਮ੍ਰਿਗਿਕ ਨਿਕਸਿਯੋ ਆਇ ਕੈ।
ਰਾਨੀ ਪਾਛੇ ਪਰੀ ਤੁਰੰਗ ਧਵਾਇ ਕੈ।
ਭਜਤ ਭਜਤ ਹਰਿਨੀ ਪਤਿ ਬਹੁ ਕੋਸਨ ਗਯੋ।
ਹੋ ਏਕ ਨ੍ਰਿਪਤਿ ਸੁਤ ਲਹਿ ਤਾ ਕੌ ਧਾਵਤ ਭਯੋ। ੪।

ਤਾਜਿਹਿ ਤਾਜਨ ਮਾਰਿ ਪਹੂੰਚ੍ਯਾ ਜਾਇ ਕੈ।
ਏਕ ਬਿਸਿਖ ਹੀ ਮਾਰਿਯੋ ਮ੍ਰਿਗਹਿ ਬਨਾਇ ਕੈ।
ਨਿਰਖਿ ਤਰੁਨਿ ਇਹ ਚਰਿਤ ਰਹੀ ਉਰਝਾਇ ਕਰਿ।
ਹੋ ਬਿਰਹ ਬਾਨ ਤਨ ਬਿਧੀ ਗਿਰਤ ਭਈ ਭੂਮਿ ਪਰ। ੫।

ਬਹੁਰਿ ਸੁਭਟ ਜਿਮਿ ਚੇਤਿ ਤਰੁਨਿ ਉਠ ਠਾਢਿ ਭਈ।
ਘੂਮਤ ਘਾਇਲ ਨ੍ਯਾਇ ਸਜਨ ਤਟ ਚਲਿ ਗਈ।
ਉਤਰਿ ਹਯਨ ਤੇ ਤਹ ਦੋਊ ਰਮੇ ਬਨਾਇ ਕੈ।
ਹੋ ਤਬ ਲੌ ਤਿਹ ਠਾ ਸਿੰਘ ਨਿਕਸਿਯੋ ਆਇ ਕੈ। ੬।

ਨਿਰਖਿ ਸਿੰਘ ਕੌ ਰੂਪ ਤਰੁਨਿ ਤ੍ਰਾਸਿਤ ਭਈ।
ਲਪਟਿ ਲਲਾ ਕੇ ਕੰਠ ਭਏ ਅਬਲਾ ਗਈ।
ਢੀਠ ਕੁਅਰ ਧਨੁ ਤਨ੍ਯੋ ਨ ਤਨਿਕ ਆਸਨ ਡਿਗ੍ਯੋ।
ਹੋ ਹਨ੍ਯੋ ਸਿੰਘ ਤਿਹ ਠੌਰ ਬਿਸਿਖ ਬਾਕੋ ਲਗ੍ਯੋ। ੭।

ਮਾਰਿ ਸਿੰਘ ਰਾਖਿਯੋ ਤਿਹ ਭਜ੍ਯੋ ਬਨਾਇ ਕੈ।
ਆਸਨ ਚੁੰਬਨ ਕਰੇ ਤ੍ਰਿਯਹਿ ਲਪਟਾਇ ਕੈ।
ਭਾਤਿ ਭਾਤਿ ਤਿਹ ਰਮਿਯੋ ਤਰੁਨਿ ਸੁਖ ਪਾਇ ਕਰ।
ਹੋ ਬਿਨੁ ਦਾਮਨ ਅਬਲਾਹੂੰ ਰਹੀ ਬਿਕਾਇ ਕਰਿ। ੮।

ਚਿਤ ਚਿੰਤਾ ਤ੍ਰਿਯ ਕਰਹੀ ਇਸੀ ਸੰਗ ਜਾਇ ਹੌ।
ਨਿਜੁ ਨਾਇਕ ਕੌ ਦਰਸੁ ਨ ਬਹੁਰ ਦਿਖਾਇ ਹੌ।
ਤਾ ਤੇ ਕਛੁ ਚਰਿਤ੍ਰ ਸੋ ਐਸੋ ਕੀਜਿਯੈ।
ਹੋ ਜਾ ਤੇ ਜਸਊ ਰਹੈ ਅਪਜਸ ਨ ਸੁਨੀਜਿਯੈ। ੯।

*ਚੌਪਈ*

ਬੀਰਜ ਕੇਤੁ ਨਾਂ ਦਾ ਇਕ ਸਮਝਦਾਰ ਰਾਜਾ ਸੀ (ਜੋ) ਸਾਰੇ ਸੰਸਾਰ ਵਿਚ ਪ੍ਰਸਿੱਧ ਸੀ। ਉਸ ਦੀ ਛਟ ਛੈਲ ਕੁਵਰਿ ਨਾਂ ਦੀ ਇਸਤਰੀ ਸੀ। (ਉਸ ਨੇ) ਮਨ, ਬਚ ਅਤੇ ਕਰਮ ਕਰ ਕੇ ਪ੍ਰੀਤਮ ਨੂੰ ਵਸ ਵਿਚ ਕੀਤਾ ਹੋਇਆ ਸੀ।੧।

ਇਕ ਦਿਨ ਰਾਜਾ ਸ਼ਿਕਾਰ ਖੇਡਣ ਚੜ੍ਹਿਆ ਅਤੇ ਆਪਣੇ ਨਾਲ (ਰਾਣੀ ਅਤੇ) ਬਹੁਤ ਸਾਰੀਆਂ ਦਾਸੀਆਂ ਲੈ ਲਈਆਂ। ਜਦ ਰਾਜਾ ਸੰਘਣੇ ਬਨ ਵਿਚ ਆ ਗਿਆ ਤਾਂ ਕੁੱਤਿਆਂ ਤੋਂ ਬਹੁਤ ਸਾਰੇ ਹਿਰਨਾਂ ਨੂੰ ਪਕੜਵਾਇਆ।੨।

(ਰਾਜੇ ਨੇ) ਕਿਹਾ ਕਿ ਜਿਸ ਦੇ ਸਾਹਮਣੇ ਹਿਰਨ ਆ ਨਿਕਲੇ, ਉਹੀ ਆਪਣਾ ਘੋੜਾ ਦੌੜਾਏ। (ਉਹੀ) ਪਹੁੰਚ ਕੇ ਉਸ ਦੇ ਸ਼ਰੀਰ ਉਤੇ ਜ਼ਖ਼ਮ ਲਗਾਏ ਅਤੇ (ਘੋੜੇ ਤੋਂ) ਡਿਗ ਪੈਣ ਤੋਂ ਬਿਲਕੁਲ ਨ ਡਰੇ।੩।

*ਅੜਿਲ*

ਰਾਜੇ ਦੀ ਇਸਤਰੀ ਦੇ ਸਾਹਮਣਿਓਂ ਇਕ ਹਿਰਨ ਆ ਨਿਕਲਿਆ। ਰਾਣੀ ਘੋੜਾ ਭਜਾ ਕੇ (ਉਸ ਦੇ) ਪਿਛੇ ਪੈ ਗਈ। ਹਿਰਨ ਭਜਦਾ ਹੋਇਆ ਕਈ ਕੋਹ ਨਿਕਲ ਗਿਆ। ਇਕ (ਕਿਸੇ ਹੋਰ) ਰਾਜੇ ਦਾ ਪੁੱਤਰ (ਹਿਰਨ ਨੂੰ ਭਜਦਿਆਂ) ਵੇਖ ਕੇ ਦੌੜ ਪਿਆ।੪।

ਘੋੜੇ ਨੂੰ ਚਾਬਕਾਂ ਮਾਰਦਾ ਹੋਇਆ (ਉਥੇ) ਜਾ ਪਹੁੰਚਿਆ ਅਤੇ ਹਿਰਨ ਨੂੰ (ਨਿਸ਼ਾਣਾ ਬੰਨ੍ਹ ਕੇ) ਇਕ ਹੀ ਤੀਰ ਮਾਰ ਦਿੱਤਾ। ਇਸ ਚਰਿਤ੍ਰ ਨੂੰ ਵੇਖ ਕੇ ਰਾਣੀ (ਉਸ ਨਾਲ) ਅਟਕ ਗਈ। (ਉਸ ਦੇ ਪ੍ਰੇਮ ਦੇ) ਵਿਯੋਗ ਦੇ ਬਾਣ ਨਾਲ ਵਿੰਨ੍ਹੀ ਹੋਈ ਧਰਤੀ ਉਤੇ ਡਿਗ ਪਈ।੫।

ਫਿਰ ਉਹ ਇਸਤਰੀ ਸੂਰਮੇ ਵਾਂਗ ਹੋਸ਼ ਵਿਚ ਆ ਕੇ ਉਠ ਕੇ ਖੜੀ ਹੋ ਗਈ ਅਤੇ ਘਾਇਲ ਵਾਂਗ ਡੋਲਦੀ ਹੋਈ ਸੱਜਣ ਕੋਲ ਚਲੀ ਗਈ। ਘੋੜਿਆਂ ਤੋਂ ਉਤਰ ਕੇ ਉਥੇ ਦੋਹਾਂ ਨੇ ਰਮਣ ਕੀਤਾ। ਉਦੋਂ ਤਕ ਉਸ ਥਾਂ ਤੇ (ਇਕ) ਸ਼ੇਰ ਆ ਨਿਕਲਿਆ।੬।

ਸ਼ੇਰ ਦੇ ਰੂਪ ਨੂੰ ਵੇਖ ਕੇ ਇਸਤਰੀ ਭੈਭੀਤ ਹੋ ਗਈ ਅਤੇ ਆਪਣੇ ਪ੍ਰੀਤਮ ਦੇ ਗਲ ਨਾਲ ਲਿਪਟ ਗਈ। ਦ੍ਰਿੜ੍ਹ ਹੋ ਕੇ ਕੁੰਵਰ ਨੇ ਧਨੁਸ਼ ਨੂੰ ਖਿਚਿਆ ਅਤੇ ਜ਼ਰਾ ਜਿੰਨਾ ਵੀ ਸਥਿਤੀ ਤੋਂ ਨ ਡੋਲਿਆ ਅਤੇ ਬਾਂਕੇ (ਕੁੰਵਰ) ਨੇ ਤੀਰ ਨਾਲ ਸ਼ੇਰ ਨੂੰ ਉਸੇ ਥਾਂ ਉਤੇ ਮਾਰ ਦਿੱਤਾ।੭।

ਸ਼ੇਰ ਨੂੰ ਮਾਰ ਕੇ ਉਥੇ ਰਖਿਆ ਅਤੇ ਚੰਗੀ ਤਰ੍ਹਾਂ ਰਤੀ-ਕ੍ਰੀੜਾ ਕੀਤੀ। ਇਸਤਰੀ ਨਾਲ ਲਿਪਟ ਕੇ ਆਸਣ ਅਤੇ ਚੁੰਬਨ ਲਏ। ਇਸਤਰੀ ਨੇ ਵੀ ਸੁਖ ਪੂਰਵਕ ਉਸ ਨਾਲ ਭਾਂਤ ਭਾਂਤ ਦਾ ਰਮਣ ਕੀਤਾ ਅਤੇ ਬਿਨਾ ਦੰਮਾਂ ਹੀ ਉਹ ਇਸਤਰੀ ਵਿਕ ਗਈ।੮।

ਇਸਤਰੀ ਨੇ ਮਨ ਵਿਚ ਸੋਚਿਆ ਕਿ (ਹੁਣ) ਇਸ ਨਾਲ ਹੀ ਚਲੀ ਜਾਵਾਂ ਅਤੇ ਆਪਣੇ ਪਤੀ ਨੂੰ ਫਿਰ ਸ਼ਕਲ ਨ ਵਿਖਾਵਾਂ। ਇਸ ਲਈ ਕੁਝ ਚਰਿਤ੍ਰ ਅਜਿਹਾ ਕੀਤਾ ਜਾਏ ਜਿਸ ਨਾਲ ਜਸ ਕਾਇਮ ਰਹੇ ਅਤੇ ਅਪਜਸ ਨ ਸੁਣਨਾ ਪਵੇ।੯।

ਏਕ ਸਖੀ ਪ੍ਰਤਿ ਕਹਿਯੋ ਭੇਦ ਸਮਝਾਇ ਕੈ।
ਹਰਿਨ ਹੇਤੁ ਤ੍ਰਿਯ ਡੂਬੀ ਕਹਿਯਹੁ ਜਾਇ ਕੈ।
ਬੈਨ ਸੁਨਤ ਸਹਚਰੀ ਜਾਤਿ ਤਿਹ ਕੌ ਭਈ।
ਹੋ ਜੁ ਕਛੁ ਕੁਅਰਿ ਤਿਹ ਕਹਿਯੋ ਖਬਰਿ ਸੋ ਨ੍ਰਿਪ ਦਈ। ੧੦।

ਆਪੁ ਕੁਅਰ ਕੇ ਸਾਥ ਗਈ ਸੁਖ ਪਾਇ ਕੈ।
ਨ੍ਰਿਪ ਸੁਨਿ ਡੂਬੀ ਨਾਰਿ ਰਹਿਯੋ ਸਿਰੁ ਨ੍ਯਾਇ ਕੈ।
ਚੰਚਲਾਨ ਕੋ ਚਰਿਤ ਨ ਨਰ ਕੋਊ ਲਹੈ।
ਹੋ ਸਾਸਤ੍ਰ ਸਿੰਮ੍ਰਿਤਿ ਅਰੁ ਬੇਦ ਭੇਦ ਐਸੇ ਕਹੈ। ੧੧।

*ਚੌਪਈ*

ਤਾ ਕੌ ਤਰੁਨ ਸੰਗ ਲੈ ਗਯੋ। ਭਾਤਿ ਭਾਤਿ ਕੈ ਭੋਗਤ ਭਯੋ।
ਇਨ ਜੜ ਕਛੁ ਨ ਬਾਤ ਲਹਿ ਲਈ। ਜਾਨੀ ਡੂਬਿ ਚੰਚਲਾ ਗਈ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੩੮। ੪੪੫੧। ਅਫਜੂੰ।*

*ਦੋਹਰਾ*

ਸਹਿਰ ਸਿਰੌਜ ਬਿਖੈ ਹੁਤੋ ਰਾਜਾ ਸੁਭ੍ਰ ਸਰੂਪ।
ਕਾਮ ਕੇਲ ਮੈ ਅਤਿ ਚਤੁਰ ਨਰ ਸਿੰਘ ਰੂਪ ਅਨੂਪ। ੧।

*ਚੌਪਈ*

ਤਾ ਕੇ ਚਾਰਿ ਪੁਤ੍ਰ ਸੁਭ ਕਾਰੀ। ਸੂਰਬੀਰ ਬਾਕੋ ਹੰਕਾਰੀ।
ਰਾਨੀ ਔਰ ਬ੍ਯਾਹਿ ਜੋ ਆਨੀ। ਸੋਊ ਗਰਭਵਤੀ ਹ੍ਵੈ ਬ੍ਯਾਨੀ। ੨।

ਏਕ ਪੁਤ੍ਰ ਤਾਹੂ ਕੋ ਭਯੋ। ਰਾਨੀ ਬੀਰ ਮਤੀ ਤਿਹ ਜਯੋ।
ਬ੍ਯਾਘ੍ਰ ਕੇਤੁ ਤਿਹ ਨਾਮ ਧਰਤ ਭੇ। ਦਿਜਨ ਦਰਿਦ੍ਰ ਖੋਇ ਕੈ ਕੈ ਭੇ। ੩।

ਚਾਰੋ ਪੁਤ੍ਰ ਰਾਜ ਅਧਿਕਾਰੀ। ਇਹੈ ਸੋਕ ਅਬਲਾ ਕੇ ਭਾਰੀ।
ਜੋ ਕੋਊ ਉਨ ਚਾਰੋ ਕੋ ਘਾਵੈ। ਤਬ ਸੁਤ ਰਾਜ ਪਾਚਵੋਂ ਪਾਵੈ। ੪।

ਜੇਸਟ ਪੁਤ੍ਰ ਤਨ ਮਨੁਖ ਪਠਾਯੋ। ਯੌ ਕਹਿਯਹੁ ਤੁਹਿ ਰਾਇ ਬੁਲਾਯੋ।
ਰਾਜ ਕੁਅਰ ਆਵਤ ਜਬ ਭਯੋ। ਤਬ ਹੀ ਮਾਰਿ ਕੋਠਰੀ ਦਯੋ। ੫।

ਇਹੀ ਭਾਤਿ ਤੇ ਦੁਤਿਯ ਬੁਲਾਯੋ। ਵਹੀ ਖੜਗ ਭੇ ਤਾ ਕਹ ਘਾਯੋ।
ਇਹੀ ਭਾਤਿ ਤਿਨ ਦੁਹੂੰ ਬੁਲੈ ਕੈ। ਡਾਰਤ ਭਈ ਭੋਹਰੇ ਘੈ ਕੈ। ੬।

(ਉਸ ਨੇ) ਇਕ ਸਖੀ ਨੂੰ ਸਾਰਾ ਭੇਦ ਸਮਝਾ ਕੇ ਕਿਹਾ ਕਿ ਜਾ ਕੇ (ਰਾਜੇ ਨੂੰ) ਕਹੀਂ ਕਿ ਹਿਰਨ (ਦਾ ਪਿਛਾ ਕਰਦੀ ਹੋਈ) ਰਾਣੀ ਡੁਬ (ਮੋਈ) ਹੈ। ਗੱਲ ਸੁਣ ਕੇ ਸਖੀ ਉਧਰ ਨੂੰ ਚਲੀ ਗਈ ਅਤੇ ਜੋ ਕੁਝ ਰਾਣੀ ਨੇ ਉਸ ਨੂੰ ਕਿਹਾ ਸੀ, (ਉਹ) ਖ਼ਬਰ ਰਾਜੇ ਨੂੰ ਪਹੁੰਚਾ ਦਿੱਤੀ।੧੦।

(ਰਾਣੀ) ਆਪ ਤਾਂ ਕੁੰਵਰ ਦੇ ਨਾਲ ਸੁਖ ਪੂਰਵਕ ਚਲੀ ਗਈ, ਪਰ ਰਾਜਾ ਰਾਣੀ ਦੇ ਡੁਬਣ ਦੀ ਗੱਲ ਸੁਣ ਕੇ ਸਿਰ ਨੀਵਾਂ ਕਰ ਕੇ ਰਹਿ ਗਿਆ। ਇਸਤਰੀਆਂ ਦੇ ਚਰਿਤ੍ਰ ਨੂੰ ਕੋਈ ਮਰਦ ਨਹੀਂ ਜਾਣ ਸਕਦਾ। ਇਹ ਭੇਦ (ਦੀ ਗੱਲ) ਸ਼ਾਸਤ੍ਰ, ਸਮ੍ਰਿਤੀਆਂ ਅਤੇ ਵੇਦ ਵੀ ਇਸੇ ਤਰ੍ਹਾਂ ਕਹਿੰਦੇ ਹਨ।੧੧।

*ਚੌਪਈ*

ਉਸ (ਇਸਤਰੀ) ਨੂੰ ਕੁੰਵਰ ਆਪਣੇ ਨਾਲ ਲੈ ਗਿਆ ਅਤੇ ਉਸ ਨਾਲ ਭਾਂਤ ਭਾਂਤ ਦੇ ਭੋਗ ਕਰਨ ਲਗਾ। ਇਸ ਮੂਰਖ (ਰਾਜੇ) ਨੇ ਕੁਝ ਵੀ ਗੱਲ ਨ ਸਮਝੀ ਅਤੇ ਇਹੀ ਜਾਣਿਆ ਕਿ ਇਸਤਰੀ ਡੁਬ ਗਈ ਹੈ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੩੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੩੮। ੪੪੫੧। ਚਲਦਾ।*

*ਦੋਹਰਾ*

ਸਿਰੌਜ ਨਗਰ ਵਿਚ ਇਕ ਸੁੰਦਰ ਸਰੂਪ ਵਾਲਾ ਰਾਜਾ ਰਹਿੰਦਾ ਸੀ। (ਉਹ) ਕਾਮ-ਕ੍ਰੀੜਾ ਵਿਚ ਚਤੁਰ ਅਤੇ ਅਨੂਪਮ ਸ਼ੇਰ-ਮਰਦ ਸੀ।੧।

*ਚੌਪਈ*

ਉਸ ਦੇ ਸ਼ੁਭ ਕਰਨੀ ਵਾਲੇ ਚਾਰ ਪੁੱਤਰ ਸਨ ਜੋ ਸ਼ੂਰਵੀਰ ਅਤੇ ਹੰਕਾਰੀ ਸਨ। (ਰਾਜੇ ਨੇ) ਜੋ ਹੋਰ ਰਾਣੀ ਵਿਆਹ ਲਿਆਂਦੀ, ਉਹ ਵੀ ਗਰਭਵਤੀ ਹੋ ਕੇ ਪ੍ਰਸੂਤਾ ਹੋਈ।੨।

ਉਸ ਦੇ ਇਕ (ਹੋਰ) ਪੁੱਤਰ ਪੈਦਾ ਹੋਇਆ ਜਿਸ ਨੂੰ ਰਾਣੀ ਬੀਰ ਮਤੀ ਨੇ ਜਨਮਿਆ। ਉਸ ਦਾ ਵਿਆਘ੍ਰ ਕੇਤੁ ਨਾਂ ਰਖਿਆ ਗਿਆ। ਬ੍ਰਾਹਮਣਾਂ ਦੀ ਗਰੀਬੀ ਖ਼ਤਮ ਕਰ ਦਿੱਤੀ ਗਈ (ਅਰਥਾਤ ਉਨ੍ਹਾਂ ਨੂੰ ਬਹੁਤ ਦਾਨ ਦਿੱਤਾ)।੩।

(ਪਹਿਲੇ) ਚਾਰੇ ਪੁੱਤਰ ਰਾਜ ਦੇ ਅਧਿਕਾਰੀ ਸਨ--(ਉਸ) ਇਸਤਰੀ (ਦੇ ਮਨ ਵਿਚ) ਇਹੀ ਬਹੁਤ ਵੱਡਾ ਦੁਖ ਸੀ। ਜੇ ਕੋਈ ਉਨ੍ਹਾਂ ਚੌਹਾਂ ਨੂੰ ਮਾਰ ਦੇਵੇ, ਤਦ ਹੀ ਪੰਜਵਾਂ ਪੁੱਤਰ ਰਾਜ ਪ੍ਰਾਪਤ ਕਰ ਸਕਦਾ ਸੀ।੪।

(ਉਸ ਨੇ) ਵੱਡੇ ਪੁੱਤਰ ਵਲ ਬੰਦਾ ਭੇਜਿਆ ਅਤੇ ਇਹ ਕਹਿ ਭੇਜਿਆ ਕਿ ਤੈਨੂੰ ਰਾਜੇ ਨੇ ਬੁਲਾਇਆ ਹੈ। ਜਦ ਰਾਜ ਕੁਮਾਰ ਆ ਗਿਆ ਤਦ (ਉਸ ਨੂੰ) ਮਾਰ ਕੇ ਕੋਠੜੀ ਵਿਚ ਸੁਟ ਦਿੱਤਾ।੫।

ਇਸੇ ਤਰ੍ਹਾਂ (ਫਿਰ) ਦੂਜੇ ਨੂੰ ਬੁਲਾਇਆ। ਉਸੇ ਤਲਵਾਰ ਨਾਲ ਉਸ ਨੂੰ ਵੀ ਮਾਰ ਦਿੱਤਾ। ਇਸੇ ਤਰ੍ਹਾਂ (ਬਾਕੀ) ਦੋਹਾਂ ਨੂੰ ਬੁਲਾ ਕੇ ਮਾਰ ਦਿੱਤਾ ਅਤੇ ਭੋਰੇ ਵਿਚ ਸੁਟ ਦਿੱਤਾ।੬।

*ਦੋਹਰਾ*

ਚਾਰਿ ਪੁਤ੍ਰ ਪ੍ਰਥਮੈ ਹਨੇ ਪੁਨਿ ਪਤਿ ਲਯੋ ਬੁਲਾਇ।
ਇਹ ਬਿਧਿ ਸੌ ਬਿਨਤੀ ਕਰੀ ਨੈਨਨ ਨੀਰੁ ਬਹਾਇ। ੭।
ਸੁਨ ਰਾਜਾ ਤਵ ਪੁਤ੍ਰ ਦੋ ਲਰੇ ਰਾਜ ਕੇ ਹੇਤੁ।
ਜੁਝਿ ਮਰੈ ਛਿਤ ਪਰ ਪਰੇ ਤਬ ਮੈ ਭਈ ਅਚੇਤੁ। ੮।
ਅਸਿਨ ਭਏ ਅਤਿ ਜੁਧ ਕਰਿ ਜਬ ਜੂਝੈ ਦੋਊ ਬੀਰ।
ਬਸਤ੍ਰ ਫਾਰਿ ਦ੍ਵੈ ਪੁਤ੍ਰ ਤਵ ਤਬ ਹੀ ਭਏ ਫਕੀਰ। ੯।

*ਚੌਪਈ*

ਤਬ ਨ੍ਰਿਪ ਪੂਤ ਪੂਤ ਕਹਿ ਰੋਯੋ। ਸੁਧਿ ਸਭ ਛਾਡਿ ਭੂਮਿ ਪਰ ਸੋਯੋ।
ਪਚਏ ਕਹ ਟੀਕਾ ਕਰਿ ਪਰਿਯੋ। ਭੇਦ ਅਭੇਦ ਜੜ ਕਛੁ ਨ ਬਿਚਰਿਯੋ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੩੯। ੪੪੬੧। ਅਫਜੂੰ।*

*ਦੋਹਰਾ*

ਦੇਸ ਕਲਿੰਜਰ ਕੇ ਨਿਕਟ ਸੈਨ ਬਿਚਛਨ ਰਾਇ।
ਸ੍ਰੀ ਰੁਚਿ ਰਾਜ ਕੁਅਰਿ ਤਰੁਨ ਜਾ ਕੀ ਅਤਿ ਸੁਭ ਕਾਇ। ੧।

*ਚੌਪਈ*

ਸਪਤ ਔਰ ਰਾਨੀ ਤਿਹ ਰਹਈ। ਤਿਨਹੂੰ ਸੌ ਹਿਤ ਨ੍ਰਿਪ ਨਿਰਬਹਈ।
ਬਾਰੀ ਬਾਰੀ ਤਿਨੈ ਬੁਲਾਵੈ। ਲਪਟਿ ਲਪਟਿ ਕਰਿ ਭੋਗ ਕਮਾਵੈ। ੨।

ਸ੍ਰੀ ਰੁਚਿ ਰਾਜ ਕੁਅਰਿ ਜੋ ਰਾਨੀ। ਸੋ ਮਨ ਭੀਤਰ ਅਧਿਕ ਰਿਸਾਨੀ।
ਮਨ ਮਹਿ ਕਹਿਯੋ ਜਤਨ ਕਿਯਾ ਕਰਿਯੈ। ਜਾ ਤੇ ਇਨ ਰਨਿਯਨ ਕੌ ਮਰਿਯੈ। ੩।

*ਅੜਿਲ*

ਪ੍ਰਥਮ ਰਾਨਿਯਨ ਸੌ ਅਤਿ ਨੇਹ ਬਢਾਇਯੋ।
ਐਸੀ ਕਰੀ ਪਰੀਤਿ ਜੁ ਪਤਿ ਸੁਨਿ ਪਾਇਯੋ।
ਧੰਨ੍ਯ ਧੰਨ੍ਯ ਰੁਚਿ ਰਾਜ ਕੁਅਰਿ ਕਹ ਭਾਖਿਯੋ।
ਹੋ ਜਿਨ ਕਲਿ ਮੈ ਸਵਤਿਨ ਸੌ ਅਤਿ ਹਿਤ ਰਾਖਿਯੋ। ੪।

ਨਦੀ ਤੀਰ ਇਕ ਰਚਿਯੋ ਤ੍ਰਿਨਾਲੈ ਜਾਇ ਕੈ।
ਆਪ ਕਹਿਯੋ ਸਵਤਿਨ ਸੌ ਬਚਨ ਬਨਾਇ ਕੈ।
ਸੁਨਹੁ ਸਖੀ ਹਮ ਤਹਾ ਸਕਲ ਮਿਲ ਜਾਇ ਹੈ।
ਹੋ ਹਮ ਤੁਮ ਮਨ ਭਾਵਤ ਤਹ ਭੋਗ ਕਮਾਇ ਹੈ। ੫।

*ਦੋਹਰਾ*

ਪਹਿਲਾਂ ਚਾਰ ਪੁੱਤਰਾਂ ਨੂੰ ਮਾਰਿਆ ਅਤੇ ਫਿਰ ਪਤੀ ਨੂੰ ਬੁਲਾ ਲਿਆ। ਅੱਖਾਂ ਵਿਚੋਂ ਹੰਝੂ ਕੇਰਦੀ ਹੋਈ ਨੇ ਇਸ ਤਰ੍ਹਾਂ ਬੇਨਤੀ ਕੀਤੀ।੭। ਹੇ ਰਾਜਨ! ਸੁਣੋ, ਤੁਹਾਡੇ ਦੋ ਪੁੱਤਰ ਰਾਜ ਦੀ ਪ੍ਰਾਪਤੀ ਲਈ (ਆਪਸ ਵਿਚ) ਲੜ ਮਰੇ ਹਨ। (ਜਦੋਂ) ਉਹ ਜੂਝ ਕੇ ਧਰਤੀ ਉਤੇ ਡਿਗ ਪਏ ਤਦ ਮੈਂ ਬੇਹੋਸ਼ ਹੋ ਗਈ।੮। ਜਦ ਤਲਵਾਰਾਂ ਨਾਲ ਬਹੁਤ ਯੁੱਧ ਕਰ ਕੇ ਦੋਵੇਂ ਭਰਾ ਮਰ ਗਏ ਤਦ ਦੂਜੇ ਦੋ ਪੁੱਤਰ ਬਸਤ੍ਰ ਫਾੜ ਕੇ ਫ਼ਕੀਰ ਹੋ ਗਏ।੯।

*ਚੌਪਈ*

ਤਦ ਰਾਜਾ 'ਪੁੱਤਰ ਪੁੱਤਰ' ਕਰ ਕੇ ਰੋਇਆ ਅਤੇ ਬੇਹੋਸ਼ ਹੋ ਕੇ ਧਰਤੀ ਉਤੇ ਲੰਬਾ ਪੈ ਗਿਆ। ਪੰਜਵੇਂ ਦੇ ਹੱਥ ਵਿਚ ਰਾਜ-ਤਿਲਕ ਪੈ ਗਿਆ (ਭਾਵ ਪੰਜਵੇਂ ਨੂੰ ਰਾਜ-ਤਿਲਕ ਦੇ ਦਿੱਤਾ ਗਿਆ) ਅਤੇ ਮੂਰਖ ਭੇਦ ਅਭੇਦ ਦੀ ਗੱਲ ਨੂੰ ਕੁਝ ਨ ਸਮਝ ਸਕਿਆ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੩੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੩੯। ੪੪੬੧। ਚਲਦਾ।*

*ਦੋਹਰਾ*

ਕਲਿੰਜਰ ਦੇਸ ਦੇ ਨੇੜੇ ਬਿਚੱਛਨ ਸੈਨ ਰਾਜਾ (ਰਾਜ ਕਰਦਾ ਸੀ)। ਉਸ ਦੀ ਅਤਿ ਸੁੰਦਰ ਸ਼ਰੀਰ ਵਾਲੀ ਪਤਨੀ ਦਾ ਨਾਂ ਰੁਚਿ ਰਾਜ ਕੁਅਰਿ ਸੀ।੧।

*ਚੌਪਈ*

ਉਸ ਦੀਆਂ ਸੱਤ ਹੋਰ ਰਾਣੀਆਂ ਸਨ। ਉਨ੍ਹਾਂ ਸਾਰੀਆਂ ਨਾਲ ਰਾਜਾ ਪ੍ਰੇਮ ਨਿਭਾਂਦਾ ਸੀ। ਵਾਰੀ ਵਾਰੀ ਉਨ੍ਹਾਂ ਨੂੰ ਬੁਲਾਉਂਦਾ ਸੀ ਅਤੇ ਲਿਪਟ ਲਿਪਟ ਕੇ (ਉਨ੍ਹਾਂ ਨਾਲ) ਭੋਗ ਕਰਦਾ ਸੀ।੨।

ਰੁਚਿ ਰਾਜ ਕੁਅਰਿ ਨਾਂ ਦੀ ਜੋ ਰਾਣੀ ਸੀ, ਉਹ (ਰਾਜੇ ਦਾ ਇਸ ਪ੍ਰਕਾਰ ਦਾ ਵਿਹਾਰ ਦੇਖ ਕੇ) ਮਨ ਵਿਚ ਬਹੁਤ ਕ੍ਰੋਧਿਤ ਹੋਈ। ਮਨ ਵਿਚ ਕਹਿਣ ਲਗੀ ਕਿ ਕੀ ਯਤਨ ਕੀਤਾ ਜਾਏ ਜਿਸ ਨਾਲ ਇਨ੍ਹਾਂ ਰਾਣੀਆਂ ਨੂੰ ਮਾਰ ਦੇਈਏ।੩।

*ਅੜਿਲ*

ਪਹਿਲਾਂ ਤਾਂ ਉਸ ਨੇ (ਹੋਰਨਾਂ) ਰਾਣੀਆਂ ਨਾਲ ਬਹੁਤ ਪ੍ਰੇਮ ਵਧਾਇਆ। (ਉਸ ਨੇ) ਅਜਿਹੀ ਪ੍ਰੀਤ ਕੀਤੀ ਕਿ ਰਾਜੇ ਨੇ ਵੀ ਸੁਣ ਲਿਆ। (ਉਸ ਨੇ) ਰੁਚਿ ਰਾਜ ਕੁਅਰਿ ਨੂੰ ਧੰਨ ਧੰਨ ਕਿਹਾ ਜਿਸ ਨੇ ਕਲਿਯੁਗ ਵਿਚ ਆਪਣੀਆਂ ਸੌਂਕਣਾਂ ਨਾਲ ਬਹੁਤ ਅਧਿਕ ਹਿਤ ਕੀਤਾ ਹੈ।੪।

ਉਸ ਨੇ ਨਦੀ ਦੇ ਕੰਢੇ ਜਾ ਕੇ ਇਕ ਕੱਖਾਂ ਦਾ ਨਿਵਾਸ ('ਤ੍ਰਿਨਾਲੈ') ਬਣਾਇਆ ਅਤੇ ਆਪ ਸੌਂਕਣਾਂ ਨੂੰ ਬਣ ਕੇ ਕਿਹਾ ਕਿ ਹੇ ਸਖੀਓ! ਸੁਣੋ, ਅਸੀਂ ਸਾਰੀਆਂ ਉਥੇ ਮਿਲ ਕੇ ਜਾਵਾਂਗੀਆਂ ਮੈਂ ਅਤੇ ਤੁਸੀਂ ਉਥੇ ਮਨ ਚਾਹੇ ਭੋਗ ਕਰਾਂਗੀਆਂ।੫।

ਲੈ ਸਵਤਿਨ ਕੌ ਸੰਗ ਤ੍ਰਿਨਾਲੈ ਮੋ ਗਈ।
ਰਾਜਾ ਪੈ ਇਕ ਪਠੈ ਸਹਚਰੀ ਦੇਤ ਭੀ।
ਨਾਥ ਕ੍ਰਿਪਾ ਕਰਿ ਅਧਿਕ ਤਹੀ ਤੁਮ ਆਇਯੋ।
ਹੋ ਮਨ ਭਾਵਤ ਰਾਨਿਨ ਸੋ ਭੋਗ ਕਮਾਇਯੋ। ੬।

ਸਵਤਿ ਸਖਿਨ ਕੇ ਸਹਿਤ ਤਹਾ ਸਭ ਲ੍ਯਾਇ ਕੈ।
ਰੋਕਿ ਦ੍ਵਾਰਿ ਪਾਵਕ ਕੌ ਦਯੋ ਲਗਾਇ ਕੈ।
ਕਿਸੂ ਕਾਜ ਕੇ ਹੇਤ ਗਈ ਤ੍ਰਿਯ ਆਪੁ ਟਰਿ।
ਹੋ ਇਹ ਛਲ ਸਭ ਰਾਨਿਨ ਕੌ ਦਿਯਾ ਜਰਾਇ ਕਰਿ। ੭।

*ਚੌਪਈ*

ਦੌਰਤ ਆਪੁ ਨ੍ਰਿਪਤਿ ਪਹ ਆਈ। ਰੋਇ ਰੋਇ ਬਹੁ ਬ੍ਰਿਥਾ ਜਤਾਈ।
ਬੈਠੋ ਕਹਾ ਦੇਵ ਕੇ ਹਰੇ। ਤੋਰੇ ਹਰਮ ਆਜੁ ਸਭ ਜਰੇ। ੮।

ਤੁਮ ਅਬ ਤਹਾ ਆਪੁ ਪਗੁ ਧਾਰਹੁ। ਜਰਤ ਅਗਨਿ ਤੇ ਤ੍ਰਿਯਨ ਉਬਾਰਹੁ।
ਬੈਠਨ ਸੌ ਕਛੁ ਹੇਤੁ ਨ ਕੀਜੈ। ਮੋਰੀ ਕਹੀ ਕਾਨ ਧਰਿ ਲੀਜੈ। ੯।

ਵੈ ਉਤ ਜਰਤ ਤਿਹਾਰੀ ਨਾਰੀ। ਤੁਮ ਹੋ ਬੈਠ ਗਰਬ ਕਰਿ ਭਾਰੀ।
ਰਾਇ ਉਠਹੁ ਤਿਨ ਐਚ ਨਿਕਾਰਹੁ। ਸਾਚ ਝੂਠ ਮੁਰ ਬਚ ਨ ਬਿਚਾਰਹੁ। ੧੦।

ਬੈਨ ਸੁਨਤ ਮੂਰਖ ਉਠਿ ਧਯੋ। ਭੇਦ ਅਭੇਦ ਨ ਪਾਵਤ ਭਯੋ।
ਤਜਿ ਬਿਲੰਬ ਅਬਿਲੰਬ ਸਿਧਾਰਿਯੋ। ਭਸਮ ਰਾਨਿਯਨ ਜਾਇ ਨਿਹਾਰਿਯੋ। ੧੧।

*ਦੋਹਰਾ*

ਸਖਿਨ ਸਹਿਤ ਸਵਤੈ ਜਰੀ ਜਿਯਤ ਨ ਉਬਰੀ ਕਾਇ।
ਯਾ ਕੌ ਭੇਦ ਅਭੇਦ ਜੋ ਨ੍ਰਿਪਤਿ ਜਤਾਵੈ ਜਾਇ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੪੦। ੪੪੭੩। ਅਫਜੂੰ।*

*ਚੌਪਈ*

ਕਿਲਮਾਖਨ ਇਕ ਦੇਸ ਨ੍ਰਿਪਤਿ ਬਰ। ਬਿਰਹ ਮੰਜਰੀ ਨਾਰਿ ਤਵਨ ਘਰ।
ਅਧਿਕ ਤਰੁਨਿ ਕੋ ਰੂਪ ਬਿਰਾਜੈ। ਸੁਰੀ ਆਸੁਰਿਨ ਕੋ ਮਨ ਲਾਜੈ। ੧।

ਸੁਭਟ ਕੇਤੁ ਇਕ ਸੁਭਟ ਬਿਚਛਨ। ਜਾ ਕੇ ਬਨੇ ਬਤੀ ਸੌ ਲਛਨ।
ਰੂਪ ਤਵਨ ਕੋ ਲਗਤ ਅਪਾਰਾ। ਰਵਿਨ ਲਯੋ ਜਨੁ ਕੋਟਿ ਉਜਿਯਾਰਾ। ੨।

(ਉਹ) ਸੌਂਕਣਾਂ ਨੂੰ ਲੈ ਕੇ ਕੱਖਾਂ ਦੇ ਨਿਵਾਸ ਵਿਚ ਗਈ ਅਤੇ ਰਾਜੇ ਪਾਸ ਇਕ ਦਾਸੀ ਭੇਜ ਦਿੱਤੀ ਕਿ ਹੇ ਨਾਥ! ਬਹੁਤ ਕ੍ਰਿਪਾ ਕਰ ਕੇ ਉਥੇ ਆਓ ਅਤੇ ਆ ਕੇ ਰਾਣੀਆਂ ਨਾਲ ਮਨ ਚਾਹੇ ਭੋਗ ਕਰੋ।੬।

ਸਭ ਸੌਂਕਣਾਂ ਨੂੰ ਦਾਸੀਆਂ ਸਮੇਤ ਉਥੇ ਲਿਆ ਕੇ ਅਤੇ ਦਰਵਾਜ਼ਾ ਬੰਦ ਕਰ ਕੇ ਅੱਗ ਲਗਾ ਦਿੱਤੀ। (ਉਹ) ਇਸਤਰੀ ਕਿਸੇ ਕੰਮ (ਦੇ ਬਹਾਨੇ) ਆਪ ਟਲ ਗਈ। ਇਸ ਛਲ ਨਾਲ ਸਾਰੀਆਂ ਰਾਣੀਆਂ ਨੂੰ ਸਾੜ ਦਿੱਤਾ।੭।

*ਚੌਪਈ*

ਆਪ ਦੌੜ ਕੇ ਰਾਜੇ ਕੋਲ ਆਈ ਅਤੇ ਰੋ ਰੋ ਕੇ ਬਹੁਤ ਵਿਥਿਆ ਦਸੀ। ਹੇ ਦੈਵ ਦੇ ਮਾਰੇ! (ਇਥੇ) ਕਿਵੇਂ ਬੈਠੇ ਹੋ। ਤੁਹਾਡਾ ਸਾਰਾ ਹਰਮ ਅਜ ਸੜ ਗਿਆ ਹੈ।੮।

ਤੁਸੀਂ ਹੁਣ ਆਪ ਉਥੇ ਚਰਨ ਪਾਓ ਅਤੇ ਬਲਦੀ ਅੱਗ ਵਿਚੋਂ ਇਸਤਰੀਆਂ ਨੂੰ ਕਢੋ। ਹੁਣ ਇਥੇ ਬੈਠਣ ਨਾਲ ਕੁਝ ਹਿਤ ਨ ਕਰੋ ਅਤੇ ਮੇਰੀ ਗੱਲ ਕੰਨਾਂ ਵਿਚ ਪਾ ਲਵੋ।੯।

ਉਧਰ ਤੁਹਾਡੀਆਂ ਇਸਤਰੀਆਂ ਸੜ ਰਹੀਆਂ ਹਨ ਅਤੇ ਤੁਸੀਂ ਇਥੇ ਹੈਂਕੜ ਨਾਲ ਡਟੇ ਬੈਠੇ ਹੋ। ਹੇ ਰਾਜਨ! ਉਠੋ ਅਤੇ ਉਨ੍ਹਾਂ ਨੂੰ ਖਿਚ ਕੇ ਬਾਹਿਰ ਕਢੋ। (ਮੈਂ) ਸੱਚ (ਕਹਿੰਦੀ ਹਾਂ), ਮੇਰੇ ਬੋਲਾਂ ਨੂੰ ਝੂਠ ਨ ਸਮਝੋ।੧੦।

(ਰਾਣੀ ਦੇ) ਬੋਲ ਸੁਣ ਕੇ (ਉਹ) ਮੂਰਖ ਉਠ ਕੇ ਦੌੜ ਪਿਆ ਅਤੇ ਭੇਦ ਅਭੇਦ ਕੁਝ ਨ ਪਾ ਸਕਿਆ। ਦੇਰੀ ਨੂੰ ਤਿਆਗ ਕੇ ਬਿਨਾ ਢਿਲ ਕੀਤੇ ਚਲਾ ਗਿਆ ਅਤੇ ਰਾਣੀਆਂ ਦੀ ਭਸਮ ਨੂੰ ਜਾ ਵੇਖਿਆ।੧੧।

*ਦੋਹਰਾ*

ਸਖੀਆਂ ਸਮੇਤ (ਸਾਰੀਆਂ) ਸੌਂਕਣਾਂ ਸੜ ਗਈਆਂ, ਕੋਈ ਵੀ ਜੀਉਂਦੀ ਨ ਬਚੀ। ਇਸ (ਘਟਨਾ) ਦੇ (ਅਸਲ) ਭੇਦ ਅਭੇਦ ਨੂੰ ਭਲਾ ਰਾਜੇ ਨੂੰ ਜਾ ਕੇ ਕੌਣ ਦਸੇ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੪੦। ੪੪੭੩। ਚਲਦਾ।*

*ਚੌਪਈ*

ਕਿਲਮਾਖ (ਤਾਤਾਰ) ਦੇਸ਼ ਦਾ ਇਕ ਉਤਮ ਰਾਜਾ ਸੀ। ਉਸ ਦੇ ਘਰ ਬਿਰਹ ਮੰਜਰੀ ਨਾਂ ਦੀ ਇਸਤਰੀ ਸੀ। ਉਸ ਇਸਤਰੀ ਦਾ ਬਹੁਤ ਸੁੰਦਰ ਰੂਪ ਸੀ (ਜਿਸ ਨੂੰ ਵੇਖ ਕੇ) ਦੇਵਤਿਆਂ ਅਤੇ ਦੈਂਤਾਂ ਦੀਆਂ ਇਸਤਰੀਆਂ ਮਨ ਵਿਚ ਸ਼ਰਮਾਉਂਦੀਆਂ ਸਨ।੧।

ਸੁਭਟ ਕੇਤੁ ਨਾਂ ਦਾ ਇਕ ਸੂਝਵਾਨ ਸੂਰਮਾ ਸੀ। ਉਸ ਵਿਚ ਬੱਤੀ ਸੌ ਸ਼ੁਭ ਗੁਣ ਸਨ। ਉਸ ਦਾ ਸਰੂਪ ਅਪਰ ਅਪਾਰ ਲਗਦਾ ਸੀ, ਮਾਨੋ ਸੂਰਜ ਨੇ ਉਸ ਤੋਂ ਬਹੁਤ ਅਧਿਕ ਰੌਸ਼ਨੀ ਲਈ ਹੋਵੇ।੨।

*ਅੜਿਲ*

ਬਿਰਹ ਮੰਜਰੀ ਜਬ ਵਹੁ ਪੁਰਖ ਨਿਹਾਰਿਯੋ।
ਬਿਰਹ ਬਾਨ ਕਸਿ ਅੰਗ ਤਵਨ ਕੇ ਮਾਰਿਯੋ।
ਬਿਰਹ ਬਿਕਲ ਹ੍ਵੈ ਬਾਲ ਗਿਰਤ ਭੀ ਭੂਮਿ ਪਰ।
ਹੋ ਜਨੁਕ ਸੁਭਟ ਰਨ ਮਾਹਿ ਪ੍ਰਹਾਰਿਯੋ ਬਾਨ ਕਰਿ। ੩।

ਪਾਂਚਿਕ ਬੀਤੀ ਘਰੀ ਬਹੁਰਿ ਜਾਗ੍ਰਤ ਭਈ।
ਨੈਨਨ ਸੈਨ ਬੁਲਾਇ ਸਹਚਰੀ ਢਿਗ ਲਈ।
ਤਾ ਕਹ ਚਿਤ ਕੀ ਬਾਤ ਕਹੀ ਸਮੁਝਾਇ ਕੈ।
ਹੋ ਤ੍ਯਾਗਹੁ ਹਮਰੀ ਆਸ ਕਿ ਮੀਤ ਮਿਲਾਇ ਦੈ। ੪।

ਜੁ ਕਛੂ ਕੁਅਰਿ ਤਿਹ ਕਹਿਯੋ ਸਕਲ ਸਖਿ ਜਾਨਿਯੋ।
ਤਿਹ ਤੇ ਕਿਯਾ ਪਯਾਨ ਤਹਾ ਪਗੁ ਠਾਨਿਯੋ।
ਬੈਠਿਯੋ ਜਹਾ ਪਿਯਰਵਾ ਸੇਜ ਡਸਾਇ ਕੈ।
ਹੋ ਇਸਕ ਮੰਜਰੀ ਤਹੀ ਪਹੁੰਚੀ ਜਾਇ ਕੈ। ੫।

ਬੈਠਿਯੋ ਕਹਾ ਕੁਅਰ ਸੋ ਅਬੈ ਪਗੁ ਧਾਰਿਯੈ।
ਲੂਟਿ ਤਰੁਨਿ ਮਨ ਲੀਨੋ ਕਹਾ ਨਿਹਾਰਿਯੈ।
ਕਾਮ ਤਪਤ ਤਾ ਕੀ ਚਲਿ ਸਕਲ ਮਿਟਾਇਯੈ।
ਹੋਂ ਕਹਿਯੋ ਮਾਨਿ ਜਿਨਿ ਜੋਬਨ ਬ੍ਰਿਥਾ ਬਿਤਾਇਯੈ। ੬।

ਬੇਗਿ ਚਲੋ ਉਠਿ ਤਹਾ ਨ ਰਹੋ ਲਜਾਇ ਕੈ।
ਬਿਰਹ ਤਪਤ ਤਾ ਕੀ ਕਹ ਦੇਹੁ ਬੁਝਾਇ ਕੈ।
ਰੂਪ ਭਯੋ ਤੌਂ ਕਹਾ ਐਠ ਨ ਪ੍ਰਮਾਨਿਯੈ।
ਹੋ ਧਨ ਜੋਬਨ ਦਿਨ ਚਾਰਿ ਪਾਹੁਨੋ ਜਾਨਿਯੈ। ੭।

ਯਾ ਜੋਬਨ ਕੌ ਪਾਇ ਅਧਿਕ ਅਬਲਨ ਕੌ ਭਜਿਯੈ।
ਯਾ ਜੋਬਨ ਕੌ ਪਾਇ ਜਗਤ ਕੇ ਸੁਖਨ ਨ ਤਜਿਯੈ।
ਜਬ ਪਿਯ ਹ੍ਵੈ ਹੌ ਬਿਰਧ ਕਹਾ ਤੁਮ ਲੇਹੁਗੇ।
ਹੋ ਬਿਰਹ ਉਸਾਸਨ ਸਾਥ ਸਜਨ ਜਿਯ ਦੇਹੁਗੇ। ੮।

ਯਾ ਜੋਬਨ ਕੌ ਪਾਇ ਜਗਤ ਸੁਖ ਮਾਨਿਯੈ।
ਯਾ ਜੋਬਨ ਕਹ ਪਾਇ ਪਰਮ ਰਸ ਠਾਨਿਯੈ।
ਯਾ ਜੋਬਨ ਕਹ ਪਾਇ ਨੇਹ ਜਗ ਕੀਜਿਯੈ।
ਹੋ ਨਾਹਕ ਜਗ ਕੇ ਮਾਝ ਨ ਜਿਯਰਾ ਦੀਜਿਯੈ। ੯।

ਨੇਹ ਬਿਨਾ ਨ੍ਰਿਪ ਹ੍ਵੈ ਹੈ ਗਏ ਬਖਾਨਿਯੈ।
ਖੜਗ ਦਾਨ ਬਿਨ ਕੀਏ ਨ ਜਗ ਮੈ ਜਾਨਿਯੈ।
ਨੇਹ ਕ੍ਰਿਸਨ ਜੂ ਕਿਯੋ ਆਜੁ ਲੌ ਗਾਇਯੈ।
ਹੋ ਨਿਰਖਿ ਜਗਤ ਕੇ ਨਾਥ ਨਾਰਿ ਨਿਹੁਰਾਇਯੈ। ੧੦।

*ਅੜਿਲ*

ਜਦ ਬਿਰਹ ਮੰਜਰੀ ਨੇ ਉਸ ਪੁਰਸ਼ ਨੂੰ ਵੇਖਿਆ ਤਾਂ ਬਿਰਹ ਨੇ (ਮਾਨੋ) ਉਸ ਦੇ ਸ਼ਰੀਰ ਵਿਚ ਕਸ ਕੇ ਬਾਣ ਮਾਰ ਦਿੱਤਾ ਹੋਵੇ। ਬਿਰਹ ਨਾਲ ਵਿਆਕੁਲ ਹੋ ਕੇ ਇਸਤਰੀ ਧਰਤੀ ਉਤੇ ਡਿਗ ਪਈ। (ਇੰਜ ਲਗਦਾ ਸੀ) ਮਾਨੋ ਰਣ-ਭੂਮੀ ਵਿਚ ਕੋਈ ਸੂਰਮਾ ਬਾਣ ਲਗਣ ਨਾਲ ਡਿਗ ਪਿਆ ਹੋਵੇ।੩।

ਪੰਜ ਕੁ ਘੜੀਆਂ ਬੀਤਣ ਉਪਰੰਤ (ਉਹ) ਹੋਸ਼ ਵਿਚ ਆਈ ਅਤੇ ਅੱਖ ਦੇ ਇਸ਼ਾਰੇ ਨਾਲ ਸਖੀ ਨੂੰ ਆਪਣੇ ਕੋਲ ਬੁਲਾ ਲਿਆ। ਉਸ ਨੂੰ ਮਨ ਦੀ ਗੱਲ ਸਮਝਾ ਕੇ ਕਹਿ ਦਿੱਤੀ ਕਿ ਜਾਂ ਤਾਂ (ਮੈਨੂੰ) ਮਿਤਰ ਮਿਲਾ ਦੇ ਜਾਂ ਮੇਰੀ (ਜੀਉਣ ਦੀ) ਆਸ ਛਡ ਦੇ।੪।

ਜੋ ਕੁਝ ਕੁੰਵਰੀ ਨੇ ਉਸ ਨੂੰ ਕਿਹਾ, ਉਹ ਸਾਰਾ ਸਖੀ ਨੇ ਸਮਝ ਲਿਆ। (ਸਖੀ) ਉਥੋਂ ਚਲ ਕੇ ਉਥੇ ਪਹੁੰਚ ਗਈ ਜਿਥੇ ਪਿਆਰਾ ਸੇਜ ਵਿਛਵਾ ਕੇ ਬੈਠਾ ਸੀ। ਇਸ਼ਕ ਮੰਜਰੀ ਵੀ ਉਥੇ ਜਾ ਪਹੁੰਚੀ।੫।

ਹੇ ਕੁੰਵਰ ਜੀ! ਇਥੇ ਬੈਠੇ ਕੀ ਕਰ ਰਹੇ ਹੋ, ਹੁਣੇ ਉਥੇ ਚਲੋ ਜਿਥੇ ਤੁਸੀਂ (ਇਕ) ਇਸਤਰੀ ਦਾ ਮਨ ਲੁਟ ਲਿਆ ਹੈ। (ਹੁਣ) ਕੀ ਵੇਖਦੇ ਹੋ। ਜਾ ਕੇ ਉਸ ਦੀ ਸਾਰੀ ਕਾਮ ਅਗਨੀ ਨੂੰ ਬੁਝਾਓ। ਮੇਰਾ ਕਿਹਾ ਮੰਨੋ ਅਤੇ ਜੋਬਨ ਨੂੰ ਵਿਅਰਥ ਵਿਚ ਨ ਬੀਤਣ ਦਿਓ।੬।

ਜਲਦੀ ਉਠ ਕੇ ਉਥੇ ਚਲੋ ਅਤੇ ਸੰਕੋਚ ਨ ਕਰੋ। ਉਸ ਦੀ ਬਿਰਹੋਂ ਨਾਲ ਤਪਦੀ ਦੇਹ ਨੂੰ ਸ਼ਾਂਤ ਕਰੋ। ਰੂਪ ਮਿਲ ਗਿਆ ਤਾਂ ਕੀ ਹੋਇਆ, (ਵਿਅਰਥ ਵਿਚ) ਐਂਠਣਾ ਨਹੀਂ ਚਾਹੀਦਾ ਕਿਉਂਕਿ ਧਨ ਅਤੇ ਜੋਬਨ ਚਾਰ ਦਿਨਾਂ ਦੇ ਪ੍ਰਾਹੁਣੇ ਸਮਝਣੇ ਚਾਹੀਦੇ ਹਨ।੭।

ਇਸ ਜੋਬਨ ਨੂੰ ਪ੍ਰਾਪਤ ਕਰ ਕੇ ਬਹੁਤ ਸਾਰੀਆਂ ਇਸਤਰੀਆਂ ਨਾਲ ਭੋਗ ਕਰੋ। ਇਸ ਜੋਬਨ ਨੂੰ ਪ੍ਰਾਪਤ ਕਰ ਕੇ ਜਗਤ ਦੇ ਸੁਖ ਨੂੰ ਨ ਛਡੋ। ਹੇ ਪਿਆਰੇ! ਜਦ ਬਿਰਧ ਹੋ ਜਾਓਗੇ, ਤਾਂ ਕੀ ਪ੍ਰਾਪਤ ਕਰੋਗੇ। ਹੇ ਸੱਜਣ! ਬਿਰਹੋਂ ਦੇ ਹਾਹੁਕਿਆਂ ਨਾਲ ਜੀਵਨ ਖ਼ਤਮ ਕਰ ਦਿਓਗੇ।੮।

ਇਸ ਜੋਬਨ ਨੂੰ ਪ੍ਰਾਪਤ ਕਰ ਕੇ ਜਗਤ ਦਾ ਸੁਖ ਮਾਣੋ। ਇਸ ਜੋਬਨ ਨੂੰ ਪ੍ਰਾਪਤ ਕਰ ਕੇ ਪਰਮ ਰਸ ਨੂੰ ਪ੍ਰਾਪਤ ਕਰੋ। ਇਸ ਜੋਬਨ ਨੂੰ ਪ੍ਰਾਪਤ ਕਰ ਕੇ ਜਗਤ ਵਿਚ ਪ੍ਰੇਮ ਕਰੋ। ਜਗਤ ਵਿਚ ਵਿਅਰਥ ਹੀ ਆਪਣੀ ਜਾਨ ਨਸ਼ਟ ਨ ਕਰੋ।੯।

ਪ੍ਰੇਮ ਤੋਂ ਬਿਨਾ ਜਗਤ ਵਿਚ ਕਿਤਨੇ ਹੀ ਰਾਜੇ ਹੋ ਗਏ ਦਸੇ ਜਾਂਦੇ ਹਨ। ਖੜਗ ਦਾ ਦਾਨ ਕੀਤੇ ਬਿਨਾ ਕੋਈ ਵੀ ਜਗਤ ਵਿਚ ਜਾਣਿਆ ਨਹੀਂ ਜਾਂਦਾ। ਕ੍ਰਿਸ਼ਨ ਜੀ ਨੇ ਪ੍ਰੇਮ ਕੀਤਾ ਸੀ ਜੋ ਹੁਣ ਤਕ ਜਾਣਿਆ ਜਾਂਦਾ ਹੈ ਅਤੇ ਉਸ ਨੂੰ ਜਗਤ ਦਾ ਸੁਆਮੀ ਸਮਝ ਕੇ ਗਰਦਨ ('ਨਾਰਿ') ਝੁਕਾਈ ਜਾਂਦੀ ਹੈ।੧੦।

*ਦੋਹਰਾ*

ਮਧੁਰੀ ਮੂਰਤਿ ਮਿਤ ਕੀ ਬਸੀ ਚਿਤ ਮੈ ਚੀਨ।
ਬਹੁਰਿ ਨਿਕਾਸੇ ਜਾਇ ਨਹਿ ਨੈਨਾ ਭਏ ਰੰਗੀਨ। ੧੧।
ਮਨ ਭਾਵਨ ਕੇ ਨੈਨ ਦੋਊ ਚੁਭੇ ਚਿਤ ਕੇ ਮਾਹਿ।
ਸੇਲਨ ਜ੍ਯੋ ਸਰਕੈ ਪਰੇ ਨਾਹਿ ਨਿਕਾਰੇ ਜਾਹਿ। ੧੨।
ਨੈਨ ਪਿਯਾ ਕੇ ਪਾਰਧੀ ਮਨ ਮੈ ਕਿਯਾ ਨਿਵਾਸ।
ਕਾਢਿ ਕਰੇਜਾ ਲੇਹਿ ਜਨੁ ਯਾ ਤੇ ਅਧਿਕ ਬਿਸ੍ਵਾਸ। ੧੩।
ਨੈਨ ਪਿਯਾ ਕੇ ਪਾਲਨੇ ਕਰਿ ਰਾਖੇ ਕਰਤਾਰ।
ਜਿਨ ਮਹਿ ਜਨੁ ਝੂਲਹਿ ਘਨੇ ਹਮ ਸੇ ਬੈਠਿ ਹਜਾਰ। ੧੪।
ਨੈਨ ਰਸੀਲੇ ਰਸ ਭਰੇ ਝਲਕ ਰਸਨ ਕੀ ਦੇਹਿ।
ਚੰਚਲਾਨ ਕੇ ਚਿਤ ਕੌ ਚਮਕਿ ਚੁਰਾਇ ਲੇਹਿ। ੧੫।

*ਸੋਰਠਾ*

ਭਯੋ ਸਕਲ ਤਨ ਪੀਰ ਰਹੀ ਸੰਭਾਰਿ ਨ ਚੀਰ ਕੀ।
ਬਹਿਯੋ ਰਕਤ ਹ੍ਵੈ ਨੀਰ ਪ੍ਰੇਮ ਪਿਯਾ ਕੀ ਪੀਰ ਤੇ। ੧੬।

*ਅੜਿਲ*

ਪਰਦੇਸਿਨ ਸੌ ਪ੍ਰੀਤਿ ਕਹੀ ਕਾਹੂੰ ਨਹਿ ਕਰਨੀ।
ਪਰਦੇਸਿਨ ਕੇ ਸਾਥ ਕਹੀ ਨਹਿ ਬਾਤ ਉਚਰਨੀ।
ਪਰਦੇਸਿਨ ਤ੍ਰਿਯ ਸਾਥ ਕਹੋ ਕ੍ਯਾ ਨੇਹ ਲਗੈਯੈ।
ਹੋ ਟੂਟਿ ਤਰਕ ਦੈ ਜਾਤ ਬਹੁਰਿ ਆਪਨ ਪਛੁਤੈਯੈ। ੧੭।

ਪਰਦੇਸੀ ਸੌ ਪ੍ਰੀਤਿ ਕਰੀ ਏਕੈ ਪਲ ਨੀਕੀ।
ਪਰਦੇਸੀ ਸੌ ਬੈਨ ਭਲੀ ਭਾਖੀ ਹਸਿ ਹੀ ਕੀ।
ਪਰਦੇਸੀ ਕੇ ਸਾਥ ਭਲੋ ਪਿਯ ਨੇਹ ਲਗਾਯੋ।
ਹੋ ਪਰਮ ਪ੍ਰੀਤਿ ਉਪਜਾਇ ਬ੍ਰਿਥਾ ਜੋਬਨ ਨ ਬਿਤਾਯੋ। ੧੮।

ਹਮ ਸਾਹੁਨ ਕੇ ਪੂਤ ਦੇਸ ਪਰਦੇਸ ਬਿਹਾਰੈ।
ਊਚ ਨੀਚ ਕੋਊ ਹੋਇ ਸਕਲ ਅਖਿਯਨਨ ਨਿਹਾਰੈ।
ਕਹੋ ਕੁਅਰਿ ਹਮ ਸਾਥ ਨੇਹ ਕਰਿ ਕੈ ਕਸ ਕਰਿ ਹੌ।
ਹੋ ਹਮ ਜੈਹੈ ਉਠਿ ਕਹੀ ਬਿਰਹ ਬਾਧੀ ਤੁਮ ਜਰਿ ਹੌ। ੧੯।

*ਰਾਨੀ ਬਾਚ*

ਹਮ ਨ ਤਜੈ ਪਿਯ ਤੁਮੈ ਕੋਟਿ ਜਤਨਨ ਜੌ ਕਰਿ ਹੌ।
ਹਸਿ ਹਸਿ ਬਾਤ ਅਨੇਕ ਕਛੂ ਕੀ ਕਛੂ ਉਚਰਿ ਹੌ।
ਹਮ ਰਾਚੀ ਤਵ ਰੂਪ ਰੀਝਿ ਮਨ ਮੈ ਰਹੀ।
ਹੋ ਇਸਕ ਤਿਹਾਰੇ ਜਰੀ ਜੁਗਿਨਿ ਹ੍ਵੈਹੈ ਕਹੀ। ੨੦।

*ਦੋਹਰਾ*

ਮਿਤਰ ਦਾ ਮਧੁਰ ਸਰੂਪ ਚਿਤ ਵਿਚ ਵਸਿਆ ਜਾਣ ਕੇ ਫਿਰ ਕਢਿਆ ਨਹੀਂ ਜਾ ਸਕਦਾ। (ਇਸ ਲਈ) ਨੇਤਰ ਰੰਗੀਨ (ਭਾਵ ਲਾਲ) ਹੋ ਗਏ ਹਨ।੧੧। ਮਨ ਨੂੰ ਚੰਗੇ ਲਗਣ ਵਾਲੇ (ਮਿਤਰ) ਦੇ ਦੋਵੇਂ ਨੈਣ ਮਨ ਵਿਚ ਆ ਚੁਭੇ ਹਨ। ਬਰਛਿਆਂ ਵਾਂਗ ਅੰਦਰ ਦਾਖਲ ਹੋ ਗਏ ਹਨ, ਕੱਢੇ ਨਹੀਂ ਜਾ ਸਕਦੇ।੧੨। ਪ੍ਰੀਤਮ ਦੇ ਨੈਣ ਸ਼ਿਕਾਰੀ ਹਨ ਅਤੇ ਮਨ ਵਿਚ ਆ ਕੇ ਵਸ ਗਏ ਹਨ, ਮਾਨੋ ਕਲੇਜਾ ਕਢ ਲਿਆ ਹੋਵੇ, ਇਸ ਦਾ (ਮੈਨੂੰ) ਬਹੁਤ ਭਰੋਸਾ ਹੈ।੧੩। ਪ੍ਰੀਤਮ ਦੇ ਨੈਣ ਕਰਤਾਰ ਨੇ ਪੰਘੂੜੇ ਵਜੋਂ ਬਣਾ ਰਖੇ ਹਨ ਜਿਸ ਵਿਚ ਸਾਡੇ ਵਰਗੇ ਹਜ਼ਾਰਾਂ ਲੋਕ ਬੈਠ ਕੇ ਝੂਲਦੇ ਰਹਿੰਦੇ ਹਨ।੧੪। (ਪ੍ਰੀਤਮ ਦੇ) ਨੈਣ ਬੜੇ ਰਸੀਲੇ ਅਤੇ ਰਸ ਨਾਲ ਭਰੇ ਹੋਏ ਹਨ ਅਤੇ (ਹਰ ਪ੍ਰਕਾਰ ਦੇ) ਰਸਾਂ ਦੀ ਝਲਕ ਦਿੰਦੇ ਹਨ। ਇਸਤਰੀਆਂ ਦੇ ਚਿਤ ਨੂੰ ਚਮਕ ਕੇ ਚੁਰਾ ਲੈਂਦੇ ਹਨ।੧੫।

*ਸੋਰਠਾ*

ਸਾਰੇ ਸ਼ਰੀਰ ਵਿਚ ਪੀੜ ਵਿਆਪਤ ਹੋ ਗਈ ਹੈ ਅਤੇ ਬਸਤ੍ਰਾਂ ਦੀ ਵੀ ਸੰਭਾਲ ਨਹੀਂ ਰਹੀ ਹੈ। ਪਿਆਰੇ ਦੇ ਪ੍ਰੇਮ ਦੀ ਪੀੜ ਕਰ ਕੇ ਜਲ ਦੀ ਥਾਂ (ਅੱਖਾਂ ਵਿਚੋਂ) ਲਹੂ ਚੋ ਰਿਹਾ ਹੈ।੧੬।

*ਅੜਿਲ*

(ਕੁਮਾਰ ਨੇ ਇਸਤਰੀ ਨੂੰ ਕਿਹਾ--) ਪਰਦੇਸੀਆਂ ਨਾਲ ਕਦੇ ਕਿਸੇ ਨੂੰ ਪ੍ਰੀਤ ਨਹੀਂ ਕਰਨੀ ਚਾਹੀਦੀ। ਪਰਦੇਸੀਆਂ ਨਾਲ ਕਦੇ ਗੱਲ ਵੀ ਨਹੀਂ ਕਰਨੀ ਚਾਹੀਦੀ। ਪਰਦੇਸੀ ਇਸਤਰੀ ਨਾਲ ਦਸੋ, ਭਲਾ ਕੀ ਪ੍ਰੇਮ ਕੀਤਾ ਜਾਏ। (ਕਿਉਂਕਿ ਉਹ) ਤੜਾਕ ਕਰ ਕੇ ਟੁੱਟ ਜਾਂਦਾ ਹੈ ਅਤੇ ਫਿਰ ਆਪ ਹੀ ਪਛਤਾਣਾ ਪੈਂਦਾ ਹੈ।੧੭।

(ਅਗੋਂ ਇਸਤਰੀ ਉੱਤਰ ਦਿੰਦੀ ਹੈ--) ਪਰਦੇਸੀ ਨਾਲ ਇਕ ਪਲ ਲਈ ਕੀਤੀ ਪ੍ਰੀਤ ਵੀ ਚੰਗੀ ਹੈ। ਪਰਦੇਸੀ ਨਾਲ ਚੰਗੀ ਤਰ੍ਹਾਂ ਹਸ ਕੇ ਗੱਲ ਕਰਨੀ ਉਤਮ ਹੈ। ਹੇ ਪ੍ਰਿਯ! ਪਰਦੇਸੀ ਨਾਲ ਕੀਤਾ ਪ੍ਰੇਮ ਚੰਗਾ ਹੈ। (ਇਸ ਲਈ ਪਰਦੇਸਣ ਨਾਲ) ਬਹੁਤ ਪ੍ਰੇਮ ਪੈਦਾ ਕਰੋ ਅਤੇ ਜੋਬਨ ਬਿਰਥਾ ਨ ਗੁਜ਼ਾਰੋ।੧੮।

(ਅਗੋਂ ਉਸ ਵਿਅਕਤੀ ਨੇ ਉੱਤਰ ਦਿੱਤਾ--) ਅਸੀਂ ਸ਼ਾਹਾਂ ਦੇ ਪੁੱਤਰ ਹਾਂ ਅਤੇ ਦੇਸ਼ ਵਿਦੇਸ਼ ਵਿਚ ਵਿਚਰਦੇ ਹਾਂ। ਉੱਚਾ ਜਾਂ ਨੀਵਾਂ ਕੋਈ ਹੋਏ, ਸਭ ਨੂੰ ਅੱਖੀਆਂ ਨਾਲ ਵੇਖਦੇ ਹਾਂ। ਹੇ ਕੁੰਵਰੀ! ਦਸ, ਮੇਰੇ ਨਾਲ ਪ੍ਰੇਮ ਕਰ ਕੇ ਕੀ ਕਰੇਂਗੀ। ਅਸੀਂ ਉਠ ਕੇ ਕਿਤੇ ਚਲੇ ਜਾਵਾਂਗੇ ਅਤੇ (ਤੂੰ) ਬਿਰਹੋਂ ਵਿਚ ਬੰਨ੍ਹੀ ਹੋਈ ਸੜਦੀ ਰਹੇਂਗੀ।੧੯।

*ਰਾਣੀ ਨੇ ਕਿਹਾ--*

ਹੇ ਪਿਆਰੇ! ਮੈਂ ਤੈਨੂੰ ਨਹੀਂ ਛਡਾਂਗੀ, ਭਾਵੇਂ ਕਰੋੜਾਂ ਯਤਨ ਕਰ ਲਵੋ। ਹੱਸ ਹੱਸ ਕੇ ਭਾਵੇਂ ਕੁਝ ਦੀਆਂ ਕੁਝ ਅਨੇਕ ਗੱਲਾਂ ਕਰੋ। ਮੈਂ ਤੇਰੇ ਰੂਪ ਵਿਚ ਮਗਨ ਹੋ ਕੇ ਮਨ ਵਿਚ ਪ੍ਰਸੰਨ ਹੋ ਗਈ ਹਾਂ। ਤੇਰੇ ਇਸ਼ਕ ਵਿਚ ਸੜ ਕੇ ਕਿਤੇ ਜੋਗਣ ਹੋ ਗਈ ਹਾਂ।੨੦।

ਕਸਿ ਕਰਿ ਰਹੇ ਗੁਮਾਨ ਬੇਗਿ ਉਠਿ ਕੈ ਚਲੋ।
ਹਾਰ ਸਿੰਗਾਰ ਬਨਾਇ ਭੇਖ ਸਜਿ ਹੈ ਭਲੋ।
ਜਾਨਤ ਹੈ ਸਖੀ ਆਜੁ ਜੁ ਪਿਯਹਿ ਨ ਪਾਇ ਹੈ।
ਹੋ ਬੀਸ ਬਿਸ੍ਵੈ ਵਹੁ ਤਰੁਨਿ ਤਰਫਿ ਮਰਿ ਜਾਇ ਹੈ। ੨੧।

ਸੁਨਤ ਤਰੁਨਿ ਕੋ ਬਚਨ ਕੁਅਰ ਮੋਹਿਤ ਭਯੋ।
ਸਖੀ ਜਿਤੈ ਲੈ ਗਈ ਚਲ੍ਯੋ ਤਿਤ ਕੌ ਗਯੋ।
ਬਿਰਹ ਮੰਜਰੀ ਜਹ ਥੀ ਸਾਜ ਸੁਧਾਰਿ ਕੈ।
ਹੋ ਨਿਜੁ ਹਾਥਨ ਸੇਜਿਯਾ ਫੂਲਨ ਕਹ ਡਾਰਿ ਕੈ। ੨੨।

ਲਏ ਗੁਰਜ ਕਹ ਹਾਥ ਕੁਅਰ ਆਵਤ ਭਯੋ।
ਭਾਤਿ ਭਾਤਿ ਰਾਨੀ ਸੌ ਭੋਗ ਕਮਾਤ ਭਯੋ।
ਚੌਰਾਸੀ ਆਸਨ ਦ੍ਰਿੜ ਕਰੇ ਬਨਾਇ ਕਰਿ।
ਹੋ ਕਾਮ ਕਲਾ ਕੀ ਰੀਤ ਸੁ ਪ੍ਰੀਤ ਰਚਾਇ ਕਰ। ੨੩।

ਤਬ ਲਗ ਤਾ ਕੌ ਨ੍ਰਿਪਤ ਨਿਕਸਿਯੋ ਆਇ ਕਰ।
ਕਰਿਯੋ ਗਦਾ ਕੋ ਘਾਇ ਸੁ ਕੁਅਰ ਰਿਸਾਇ ਕਰਿ।
ਏਕ ਚੋਟ ਭੇ ਮਾਰਿ ਜਬੈ ਰਾਜਾ ਲਿਯੋ।
ਹੋ ਤਬ ਅਬਲਾ ਤਿਨ ਚਰਿਤ ਕਹੌ ਜਿਹ ਬਿਧ ਕਿਯੋ। ੨੪।

ਗਿਰੇ ਮਹਲ ਕੇ ਤਰੇ ਨ੍ਰਿਪਤ ਕਹ ਡਾਰਿ ਕੈ।
ਉਠੀ ਊਚ ਸੁਰ ਭਏ ਕੂਕ ਕਹ ਮਾਰਿ ਕੈ।
ਕਰ ਕਰ ਰੋਦਨ ਅਧਿਕ ਧਰਨ ਗਿਰ ਗਿਰ ਪਰੀ।
ਹੋ ਮਰਿਯੋ ਹਮਾਰੋ ਰਾਜ ਦੈਵ ਗਤਿ ਕਾ ਕਰੀ। ੨੫।

ਮਰਿਯੋ ਨ੍ਰਿਪਤਿ ਸੁਨਿ ਲੋਗ ਪਹੂਚ੍ਯੋ ਆਇ ਕੈ।
ਖੋਦਿ ਮਹਲ ਤੇ ਦੇਖੈ ਕਹਾ ਉਚਾਇ ਕੈ।
ਟੂਟ ਟਾਟ ਸਿਰ ਗਯੋ ਨ ਇਕ ਅਸਤੁ ਉਬਰਿਯੋ।
ਦੇਖਹੁ ਨਾਰਿ ਚਰਿਤ੍ਰ ਕਹਾ ਇਹ ਠਾ ਕਰਿਯੋ। ੨੬।

ਧਾਮ ਤਰੇ ਦਬਿ ਮਰਿਯੋ ਸਭਨ ਨ੍ਰਿਪ ਜਾਨਿਯੋ।
ਭੇਦ ਅਭੇਦ ਨ ਕਿਨਹੂੰ ਮੂੜ ਪਛਾਨਿਯੋ।
ਪਰਜਾ ਪਟੁਕਨ ਬਾਧਿ ਸਿਰਨ ਪਰ ਆਇ ਕੈ।
ਹੋ ਰਾਨੀ ਨਿਤਪ੍ਰਤਿ ਭਜ੍ਯੋ ਮਿਤ੍ਰ ਸੁਖ ਪਾਇ ਕੈ। ੨੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੪੧। ੪੫੦੦। ਅਫਜੂੰ।*

*ਚੌਪਈ*

ਸੁਭਟਾਵਤੀ ਨਗਰ ਇਕ ਦਛਿਨ। ਛਤ੍ਰ ਕੇਤੁ ਨ੍ਰਿਪ ਰਾਜ ਬਿਚਛਨ।
ਰੂਪ ਮੰਜਰੀ ਤਾ ਕੀ ਰਾਨੀ। ਸੁੰਦਰਿ ਸਕਲ ਭਵਨ ਮੈ ਜਾਨੀ। ੧।

ਕਿਸ ਲਈ ਇਤਨਾ ਗੁਮਾਨ ਕਰ ਰਹੇ ਹੋ, ਜਲਦੀ ਉਠ ਕੇ ਚਲੋ। ਹਾਰ ਸ਼ਿੰਗਾਰ ਬਣਾ ਕੇ ਅਤੇ ਚੰਗੇ ਬਸਤ੍ਰ ਪਾ ਲਵੋ। ਜਾਣਦੇ ਹੋ ਜੇ ਅਜ ਸਖੀ ਪ੍ਰੀਤਮ ਨੂੰ ਪ੍ਰਾਪਤ ਨਹੀਂ ਕਰ ਸਕੇਗੀ, (ਤਾਂ) ਜ਼ਰੂਰ ਹੀ ਉਹ ਇਸਤਰੀ ਤੜਪ ਕੇ ਮਰ ਜਾਵੇਗੀ।੨੧।

ਇਸਤਰੀ ਦੇ ਬਚਨ ਸੁਣ ਕੇ ਕੁੰਵਰ ਮੋਹਿਤ ਹੋ ਗਿਆ। ਜਿਧਰ ਨੂੰ ਸਖੀ ਲੈ ਗਈ, ਉਧਰ ਨੂੰ ਹੀ ਚਲਾ ਗਿਆ। ਜਿਥੇ ਆਪਣੇ ਹੱਥਾਂ ਨਾਲ ਸੇਜ ਨੂੰ ਫੁੱਲਾਂ ਨਾਲ ਸਜਾ ਕੇ ਬਿਰਹ ਮੰਜਰੀ ਸਜ ਸੰਵਰ ਕੇ (ਬੈਠੀ ਹੋਈ) ਸੀ।੨੨।

ਹੱਥ ਵਿਚ ਗੁਰਜ (ਗਦਾ) ਲੈ ਕੇ ਕੁੰਵਰ ਉਥੇ ਆਇਆ ਅਤੇ ਤਰ੍ਹਾਂ ਤਰ੍ਹਾਂ ਨਾਲ ਰਾਣੀ ਨਾਲ ਭੋਗ ਕੀਤਾ। ਚੌਰਾਸੀ ਆਸਣ ਚੰਗੀ ਤਰ੍ਹਾਂ ਨਾਲ ਕੀਤੇ ਅਤੇ ਕਾਮ-ਕਲਾ ਦੀ ਰੀਤ ਨੂੰ ਪ੍ਰੀਤ ਨਾਲ ਨਿਭਾਇਆ।੨੩।

ਤਦ ਤਕ ਉਸ ਦਾ ਰਾਜਾ ਆ ਪਹੁੰਚਿਆ। ਕੁੰਵਰ ਨੇ ਗੁੱਸੇ ਨਾਲ ਗਦਾ ਦਾ ਵਾਰ ਕਰ ਕੇ (ਉਸ ਨੂੰ ਮਾਰ ਦਿੱਤਾ)। (ਉਸ ਨੇ) ਜਦ ਇਕ ਸਟ ਨਾਲ ਰਾਜਾ ਮਾਰ ਦਿੱਤਾ ਤਾਂ ਉਸ ਇਸਤਰੀ ਨੇ ਕੀ ਚਰਿਤ੍ਰ ਕੀਤਾ, ਉਹ ਦਸਦਾ ਹਾਂ।੨੪।

ਰਾਜੇ ਨੂੰ (ਇਕ) ਢਠੇ ਹੋਏ ਮੱਹਲ ਦੇ ਹੇਠਾਂ ਸੁਟ ਕੇ ਰਾਣੀ ਉੱਚੀ ਸੁਰ ਵਿਚ ਚੀਖਾਂ ਮਾਰਦੀ ਉਠ ਖੜੋਤੀ। ਬਹੁਤ ਰੋਣਾ ਧੋਣਾ ਕਰ ਕੇ ਧਰਤੀ ਉਤੇ ਡਿਗ ਡਿਗ ਪਈ (ਅਤੇ ਕਹਿਣ ਲਗੀ--) ਮੇਰਾ ਰਾਜਾ ਮਰ ਗਿਆ ਹੈ, ਹੇ ਦੈਵ! ਤੂੰ ਕੀ ਹਾਲ ਕੀਤਾ ਹੈ।੨੫।

ਰਾਜੇ ਨੂੰ ਮਰਿਆ ਸੁਣ ਕੇ ਲੋਕੀਂ ਆ ਪਹੁੰਚੇ। ਮਹੱਲ ਨੂੰ ਪੁਟ ਕੇ (ਰਾਜੇ ਨੂੰ) ਵੇਖਿਆ ਅਤੇ ਬਾਹਰ ਕਢਿਆ। (ਉਸ ਦਾ) ਸਿਰ ਟੁਟ ਫੁਟ ਗਿਆ ਸੀ ਅਤੇ ਇਕ ਹੱਡੀ ਵੀ ਸਾਬਤ ਨ ਬਚੀ ਸੀ। ਇਸਤਰੀ ਦਾ ਚਰਿਤ੍ਰ ਵੇਖੋ (ਉਸ ਨੇ) ਇਥੇ ਕੀ ਕੀਤਾ ਹੈ।੨੬।

ਸਭ ਨੇ ਸਮਝ ਲਿਆ ਕਿ ਰਾਜਾ ਮਹੱਲ ਹੇਠਾਂ ਦਬ ਕੇ ਮਰ ਗਿਆ ਹੈ। ਕਿਸੇ ਵੀ ਮੂਰਖ ਨੇ ਭੇਦ ਅਭੇਦ ਨੂੰ ਨ ਪਛਾਣਿਆ। ਪ੍ਰਜਾ (ਅਫਸੋਸ ਪ੍ਰਗਟ ਕਰਨ ਲਈ) ਸਿਰ ਉਤੇ ਪਟਕੇ ਬੰਨ੍ਹ ਕੇ ਆ ਗਈ। ਰਾਣੀ ਨੇ ਹਰ ਰੋਜ਼ ਮਿਤਰ ਨਾਲ ਸੁਖ ਪੂਰਵਕ ਰਤੀ-ਕ੍ਰੀੜਾ ਕੀਤੀ।੨੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੪੧। ੪੫੦੦। ਚਲਦਾ।*

*ਚੌਪਈ*

ਦੱਖਣ ਵਿਚ ਇਕ ਸੁਭਟਾਵਤੀ ਨਾਂ ਦਾ ਨਗਰ ਸੀ। (ਉਥੋਂ ਦਾ) ਰਾਜਾ ਛਤ੍ਰ ਕੇਤੁ ਬਹੁਤ ਸੂਝਵਾਨ ਰਾਜਾ ਸੀ। ਉਸ ਦੀ ਰੂਪ ਮੰਜਰੀ ਨਾਂ ਦੀ ਰਾਣੀ ਸੀ ਜੋ ਸਾਰਿਆਂ ਲੋਕਾਂ ਵਿਚ ਸੁੰਦਰ ਸਮਝੀ ਜਾਂਦੀ ਸੀ।੧।

*ਅੜਿਲ*

ਅਧਿਕ ਨ੍ਰਿਪਤਿ ਕੌ ਰੂਪ ਜਗਤ ਮੈ ਜਾਨਿਯੈ।
ਇੰਦ੍ਰ ਚੰਦ੍ਰ ਸੂਰਜ ਕੈ ਮਦਨ ਪਛਾਨਿਯੈ।
ਜੋ ਤਰੁਨੀ ਤਾ ਕਹ ਭਰਿ ਨੈਨ ਨਿਹਾਰਈ।
ਹੋ ਲੋਗ ਲਾਜ ਕੁਲ ਕਾਨਿ ਸੁ ਸਕਲ ਬਿਸਾਰਈ। ੨।

ਇਕ ਛਬਿ ਮਾਨ ਮੰਜਰੀ ਦੁਹਿਤਾ ਸਾਹੁ ਕੀ।
ਜਾਨੁਕ ਜਗ ਕੇ ਮਾਝ ਪ੍ਰਗਟਿ ਛਬਿ ਮਾਹ ਕੀ।
ਛਤ੍ਰ ਕੇਤੁ ਰਾਜਾ ਜਬ ਤਵਨਿ ਨਿਹਾਰਿਯੋ।
ਹੋ ਜਾਨੁਕ ਤਾਨਿ ਕਮਾਨ ਮਦਨ ਸਰ ਮਾਰਿਯੋ। ੩।

ਨਿਰਖਿ ਨ੍ਰਿਪਤਿ ਕੋ ਰੂਪ ਮਦਨ ਕੇ ਬਸਿ ਭਈ।
ਲੋਕ ਲਾਜ ਕੁਲ ਕਾਨਿ ਬਿਸਰਿ ਸਭ ਹੀ ਗਈ।
ਬਧੀ ਬਿਰਹ ਕੇ ਬਾਨ ਰਹੀ ਬਿਸਮਾਇ ਕੈ।
ਹੋ ਜਨੁਕ ਫੂਲ ਪਰ ਭਵਰ ਰਹਿਯੋ ਉਰਝਾਇ ਕੈ। ੪।

ਪ੍ਰਥਮ ਨ੍ਰਿਪਤਿ ਕੋ ਹੇਰਿ ਪਾਨ ਬਹੁਰੋ ਕਰੈ।
ਰਹੈ ਚਖਨ ਕਰਿ ਚਾਰਿ ਨ ਇਤ ਉਤ ਕੌ ਟਰੈ।
ਆਸਿਕ ਕੀ ਜ੍ਯੋ ਠਾਢਿ ਬਹੁਤ ਹ੍ਵੈ ਚਿਰ ਰਹੈ।
ਹੋ ਮੋਹ ਭਜੇ ਰਾਜ ਚਿਤ ਮੈ ਯੌ ਕਹੈ। ੫।

ਏਕ ਦਿਵਸ ਨ੍ਰਿਪ ਰਾਜ ਤਵਨਿ ਤ੍ਰਿਯ ਕੋ ਲਹਿਯੋ।
ਮੁਹਿ ਉਪਰ ਅਟਕੀ ਤ੍ਰਿਯ ਯੌ ਚਿਤ ਮੈ ਕਹਿਯੋ।
ਜੋ ਇਛਾ ਇਹ ਕਰੈ ਸੁ ਪੂਰਨ ਕੀਜਿਯੈ।
ਹੋ ਜੌ ਮਾਗੈ ਰਤਿ ਦਾਨ ਤੌ ਸੋਈ ਦੀਜਿਯੈ। ੬।

*ਚੌਪਈ*

ਇਹ ਸਭ ਬਾਤ ਨ੍ਰਿਪਤਿ ਪਹਿਚਾਨੀ। ਵਾ ਤ੍ਰਿਯ ਸੌ ਨਹਿ ਪ੍ਰਗਟ ਬਖਾਨੀ।
ਭੂਪਤਿ ਬਿਨੁ ਅਬਲਾ ਅਕੁਲਾਈ। ਏਕ ਸਹਚਰੀ ਤਹਾ ਪਠਾਈ। ੭।

ਹਮ ਬੇਧੇ ਤਵ ਬਿਰਹ ਨ੍ਰਿਪਤਿ ਬਰ। ਮੋਰਿ ਬਿਨਤਿ ਸੁਨਿ ਲੇਹੁ ਸ੍ਰਵਨਿ ਧਰਿ।
ਲਪਟਿ ਲਪਟਿ ਮੋ ਸੌ ਰਤਿ ਕਰਿਯੈ। ਕਾਮ ਤਪਤਿ ਪਿਯ ਮੋਰ ਨਿਵਰਿਯੈ। ੮।

ਜਬ ਇਹ ਭਾਤਿ ਨ੍ਰਿਪਤਿ ਸੁਨਿ ਪਾਈ। ਪਤ੍ਰੀ ਤ੍ਰਿਯ ਪ੍ਰਤਿ ਬਹੁਰਿ ਪਠਾਈ।
ਜੌ ਤੂ ਪ੍ਰਥਮ ਨਾਥ ਕਹ ਮਾਰੈ। ਤਿਹ ਪਾਛੇ ਮੁਹਿ ਸਾਥ ਬਿਹਾਰੈ। ੯।

ਜੁ ਕਛੁ ਕਹਿਯੋ ਤਿਹ ਨ੍ਰਿਪ ਸਮਝਾਈ। ਸੁ ਕਛੁ ਕੁਅਰਿ ਸੌ ਸਖੀ ਜਤਾਈ।
ਜੌ ਤੂ ਪ੍ਰਥਮ ਸਾਹੁ ਕਹ ਮਾਰੈ। ਤੌ ਰਾਜਾ ਕੇ ਸਾਥ ਬਿਹਾਰੈ। ੧੦।

*ਅੜਿਲ*

ਰਾਜੇ ਦੀ ਸੁੰਦਰਤਾ ਸੰਸਾਰ ਵਿਚ ਬਹੁਤ ਮੰਨੀ ਜਾਂਦੀ ਸੀ। ਇੰਦਰ, ਚੰਦ੍ਰਮਾ, ਸੂਰਜ ਅਤੇ ਕਾਮ ਦੇਵ ਵਰਗਾ ਸਮਝਿਆ ਜਾਂਦਾ ਸੀ। ਜੋ ਇਸਤਰੀ ਉਸ ਵਲ ਅੱਖਾਂ ਭਰ ਕੇ ਵੇਖ ਲੈਂਦੀ, ਉਹ ਸਾਰੀ ਲੋਕ-ਲਾਜ ਅਤੇ ਕੁਲ ਦੀ ਅਣਖ ਭੁਲਾ ਦਿੰਦੀ।੨।

(ਉਥੇ) ਛਬਿ ਮਾਨ ਮੰਜਰੀ ਨਾਂ ਦੀ ਇਕ ਸ਼ਾਹ ਦੀ ਪੁੱਤਰੀ ਸੀ। (ਇੰਜ ਲਗਦੀ ਸੀ) ਮਾਨੋ ਜਗ ਵਿਚ ਚੰਦ੍ਰਮਾ ('ਮਾਹ') ਦੀ ਸੁੰਦਰਤਾ ਹੀ ਪ੍ਰਗਟ ਹੋ ਗਈ ਹੋਵੇ। ਛਤ੍ਰ ਕੇਤੁ ਰਾਜੇ ਨੂੰ ਜਦ ਉਸ ਨੇ ਵੇਖਿਆ, (ਤਾਂ ਇੰਜ ਲਗਿਆ) ਮਾਨੋ ਕਾਮ ਦੇਵ ਨੇ ਧਨੁਸ਼ ਖਿਚ ਕੇ ਬਾਣ ਮਾਰਿਆ ਹੋਵੇ।੩।

ਰਾਜੇ ਦਾ ਰੂਪ ਵੇਖ ਕੇ (ਉਹ) ਕਾਮ ਦੇ ਵਸ ਵਿਚ ਹੋ ਗਈ ਅਤੇ ਸਭ ਲੋਕ-ਲਾਜ ਤੇ ਕੁਲ ਦੀ ਮਰਯਾਦਾ ਭੁਲ ਗਈ। ਬਿਰਹੋਂ ਦੇ ਬਾਣ ਨਾਲ ਵਿੰਨ੍ਹੀ ਹੋਈ ਹੈਰਾਨ ਰਹਿ ਗਈ। (ਇੰਜ ਪ੍ਰਤੀਤ ਹੋ ਰਿਹਾ ਸੀ) ਮਾਨੋ ਭੌਰਾ ਫੁਲ ਉਤੇ ਉਲਝਿਆ ਪਿਆ ਹੋਵੇ।੪।

ਪਹਿਲਾਂ ਰਾਜੇ ਨੂੰ ਵੇਖਦੀ ਸੀ ਅਤੇ ਫਿਰ ਹੀ ਕੁਝ ਪੀਂਦੀ ਸੀ। (ਉਸ ਨਾਲ) ਨਜ਼ਰਾਂ ਚਾਰ ਕਰੀ ਰਖਦੀ ਸੀ ਅਤੇ ਇਧਰ ਉਧਰ ਨਹੀਂ ਹਟਾਉਂਦੀ ਸੀ। (ਉਹ) ਬਹੁਤ ਚਿਰ ਤਕ ਆਸ਼ਿਕ ਵਾਂਗ ਖੜੀ ਰਹਿੰਦੀ ਸੀ ਅਤੇ ਚਿਤ ਵਿਚ ਇਹ ਕਹਿੰਦੀ ਸੀ ਕਿ ਰਾਜਾ (ਕਿਸੇ ਤਰ੍ਹਾਂ) ਮੇਰੇ ਨਾਲ ਸੰਯੋਗ ਕਰੇ।੫।

ਇਕ ਦਿਨ ਰਾਜੇ ਨੇ ਉਸ ਇਸਤਰੀ ਨੂੰ ਵੇਖਿਆ ਅਤੇ ਚਿਤ ਵਿਚ ਸੋਚਿਆ ਕਿ ਇਹ ਇਸਤਰੀ ਮੇਰੇ ਉਪਰ ਅਟਕੀ ਹੋਈ ਹੈ। ਇਹ ਜੋ ਵੀ ਇੱਛਾ ਕਰੇ, ਉਹ ਪੂਰਨ ਕਰ ਦੇਣੀ ਚਾਹੀਦੀ ਹੈ। ਜੇ ਰਤੀ-ਦਾਨ ਵੀ ਮੰਗੇ ਤਾਂ ਉਹ ਵੀ ਦੇ ਦੇਣਾ ਚਾਹੀਦਾ ਹੈ।੬।

*ਚੌਪਈ*

ਰਾਜੇ ਨੇ ਇਹ ਸਾਰੀ ਗੱਲ ਸਮਝ ਲਈ, ਪਰ ਉਸ ਉਸਤਰੀ ਨੂੰ ਸਾਫ਼ ਤੌਰ ਤੇ ਨ ਦਸੀ। ਰਾਜੇ ਤੋਂ ਬਿਨਾ ਇਸਤਰੀ ਵਿਆਕੁਲ ਹੋ ਗਈ ਅਤੇ ਇਕ ਸਖੀ ਨੂੰ ਉਥੇ (ਰਾਜੇ ਕੋਲ) ਭੇਜ ਦਿੱਤਾ।੭।

ਹੇ ਸ੍ਰੇਸ਼ਠ ਰਾਜੇ! ਮੈਂ ਤਾਂ ਤੇਰੇ ਬਿਰਹੋਂ ਦੀ ਫੰਡੀ ਹੋਈ ਹਾਂ। ਮੇਰੀ ਬੇਨਤੀ ਕੰਨ ਧਰ ਕੇ ਸੁਣ ਲਵੋ। ਮੇਰੇ ਨਾਲ ਲਿਪਟ ਲਿਪਟ ਕੇ ਰਤੀ-ਕ੍ਰੀੜਾ ਕਰੋ ਅਤੇ ਹੇ ਪ੍ਰਿਯ! ਮੇਰੀ ਕਾਮ-ਅਗਨੀ ਨੂੰ ਬੁਝਾਓ।੮।

ਜਦੋਂ ਰਾਜੇ ਨੇ ਇਸ ਤਰ੍ਹਾਂ ਸੁਣ ਲਿਆ ਤਾਂ ਫਿਰ ਇਸਤਰੀ ਵਲ ਚਿੱਠੀ ਭੇਜ ਦਿੱਤੀ। (ਉਸ ਚਿੱਠੀ ਵਿਚ ਲਿਖਿਆ ਹੋਇਆ ਸੀ) ਜੇ ਤੂੰ ਪਹਿਲਾਂ ਆਪਣੇ ਪਤੀ ਨੂੰ ਮਾਰ ਦੇ (ਤਾਂ) ਉਸ ਪਿਛੋਂ ਮੇਰੇ ਨਾਲ ਰਮਣ ਕਰ।੯।

ਉਸ ਨੂੰ ਰਾਜੇ ਨੇ ਜੋ ਕਹਿ ਕੇ ਸਮਝਾਇਆ, ਉਹ (ਸਭ) ਕੁਝ ਸਖੀ ਨੇ ਕੁੰਵਰੀ ਨੂੰ ਦਸ ਦਿੱਤਾ। ਜੇ ਤੂੰ ਪਹਿਲਾਂ ਸ਼ਾਹ (ਪਤੀ) ਨੂੰ ਮਾਰ ਦੇ, ਤਾਂ ਰਾਜੇ ਨਾਲ ਵਿਹਾਰ ਕਰ।੧੦।

*ਦੋਹਰਾ*

ਯੌ ਨ੍ਰਿਪ ਬਰ ਮੋ ਸੋ ਕਹਿਯੋ ਪ੍ਰਥਮ ਨਾਥ ਕੌ ਘਾਇ।
ਬਹੁਰਿ ਹਮਾਰੀ ਨਾਰਿ ਹ੍ਵੈ ਧਾਮ ਬਸਹੁ ਤੁਮ ਆਇ। ੧੧।

*ਚੌਪਈ*

ਜਬ ਇਹ ਭਾਤਿ ਤਰੁਨਿ ਸੁਨਿ ਪਾਈ। ਚਿਤ ਕੈ ਬਿਖੈ ਇਹੈ ਠਹਰਾਈ।
ਮੈ ਇਹ ਪ੍ਰਥਮ ਸਾਹ ਕੋ ਮਾਰੌ। ਨ੍ਰਿਪ ਤ੍ਰਿਯ ਹ੍ਵੈ ਨ੍ਰਿਪ ਸਾਥ ਬਿਹਾਰੌ। ੧੨।

ਵਾ ਰਾਜਾ ਕੌ ਧਾਮ ਬੁਲਾਇਸਿ। ਅਧਿਕ ਮਾਨਿ ਹਿਤ ਭੋਗ ਕਮਾਇਸਿ।
ਗਹਿ ਦ੍ਰਿੜ ਦੁਹੂੰ ਜਾਂਘ ਮਹਿ ਧਰੈ। ਲਪਟਿ ਲਪਟਿ ਤਾ ਸੌ ਰਤਿ ਕਰੈ। ੧੩।

*ਅੜਿਲ*

ਰਮਤ ਨ੍ਰਿਪਤਿ ਕੋ ਦੇਖਿ ਸਾਹੁ ਕ੍ਰੁਧਿਤ ਭਯੋ।
ਗਹਿ ਕਰਿ ਪਾਨ ਕ੍ਰਿਪਾਨ ਸਮੁਹਿ ਧਾਵਤ ਭਯੋ।
ਨਾਗਰਿ ਕੁਅਰ ਅਧਿਕ ਮਨ ਕੋਪ ਬਿਚਾਰਿਯੋ।
ਹੋ ਗਹਿਰ ਨਦੀ ਕੇ ਮਾਹਿ ਪਕਰਿ ਤਿਹ ਡਾਰਿਯੋ। ੧੪।

*ਚੌਪਈ*

ਇਹ ਬਿਧਿ ਨਾਰਿ ਸਾਹੁ ਕਹ ਮਾਰਿਯੋ। ਆਪੁ ਰੋਇ ਸੁਰ ਊਚ ਪੁਕਾਰਿਯੋ।
ਦੈ ਦੈ ਮੂੰਡ ਭੂਮ ਪਰ ਮਾਰਿਯੋ। ਲੋਗਨ ਸੌ ਯੌ ਪ੍ਰਗਟ ਉਚਾਰਿਯੋ। ੧੫।

ਫਿਸਲ੍ਯੋ ਪਾਵ ਨਦੀ ਪਤਿ ਪਰੇ। ਹਾਹਾ ਦੈਵ ਨ ਕਿਨਹੂੰ ਧਰੇ।
ਤਰਿਯਾ ਹੁਤੇ ਨ ਮਰਤੇ ਬੂਡਿ ਕਰਿ। ਕਹ ਗਤਿ ਕੀਨ ਬਿਲੋਕਹੁ ਮੁਰ ਹਰਿ। ੧੬।

ਹੌ ਕਿਸਹੂੰ ਫਿਰਿ ਮੁਖ ਨ ਦਿਖੈ ਹੌ। ਬੈਠਿ ਇਕਾਤ ਤਪਸ੍ਯਾ ਕੈ ਹੌ।
ਯੌ ਕਹਿ ਜਾਤ ਸਦਨ ਇਕ ਭਈ। ਰੈਨਿ ਪਰੇ ਨ੍ਰਿਪ ਕੇ ਗ੍ਰਿਹ ਗਈ। ੧੭।

*ਦੋਹਰਾ*

ਇਹ ਬਿਧਿ ਨ੍ਰਿਪ ਕੇ ਘਰ ਗਈ ਭਵਨ ਕਿਵਾਰ ਚੜਾਇ।
ਲੋਗ ਲਹੈ ਤਪਸਾ ਕਰੈ ਸਦਨ ਨ ਬਦਨ ਦਿਖਾਇ। ੧੮।

*ਅੜਿਲ*

ਨਿਜ ਨਾਇਕ ਕਹ ਮਾਰਿ ਨ੍ਰਿਪ ਕੇ ਘਰ ਗਈ।
ਲੋਗ ਲਖੈ ਗ੍ਰਿਹ ਮਾਝ ਤਰੁਨਿ ਇਸਥਿਤ ਭਈ।
ਕਿਸੂ ਨਾਥ ਕੇ ਸੋਕ ਨ ਬਦਨ ਦਿਖਾਵਈ।
ਹੋ ਬੈਠੀ ਗ੍ਰਿਹ ਕੇ ਮਾਝ ਗੁਬਿੰਦ ਗੁਨ ਗਾਵਈ। ੧੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬ੍ਯਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੪੨। ੪੫੧੯। ਅਫਜੂੰ।*

*ਦੋਹਰਾ*

ਮੈਨੂੰ ਸ੍ਰੇਸ਼ਠ ਰਾਜੇ ਨੇ ਇੰਜ ਕਿਹਾ ਹੈ ਕਿ ਪਹਿਲਾਂ ਪਤੀ ਨੂੰ ਮਾਰ ਦੇ ਅਤੇ ਫਿਰ ਮੇਰੀ ਪਤਨੀ ਬਣ ਕੇ ਤੂੰ ਮੇਰੇ ਘਰ ਆ ਕੇ ਵਸ।੧੧।

*ਚੌਪਈ*

ਜਦ ਇਸ ਤਰ੍ਹਾਂ ਇਸਤਰੀ ਨੇ ਸੁਣ ਲਿਆ, (ਤਾਂ) ਮਨ ਵਿਚ ਇਹ ਠਾਣ ਲਿਆ ਕਿ ਪਹਿਲਾਂ ਮੈਂ ਇਸ ਸ਼ਾਹ ਨੂੰ ਮਾਰ ਦਿਆਂਗੀ ਅਤੇ ਫਿਰ ਰਾਜੇ ਦੀ ਪਤਨੀ ਬਣ ਕੇ ਉਸ ਨਾਲ ਰਮਣ ਕਰਾਂਗੀ।੧੨।

(ਉਸ ਨੇ) ਉਸ ਰਾਜੇ ਨੂੰ ਘਰ ਬੁਲਾਇਆ ਅਤੇ ਬਹੁਤ ਹਿਤ ਸਹਿਤ ਉਸ ਨਾਲ ਸੰਯੋਗ ਕੀਤਾ। (ਉਸ ਨੂੰ) ਦ੍ਰਿੜ੍ਹਤਾ ਨਾਲ ਪਕੜ ਕੇ ਦੋਹਾਂ ਟੰਗਾਂ ਵਿਚ ਧਰ ਲਿਆ ਅਤੇ ਉਸ ਨਾਲ ਲਿਪਟ ਲਿਪਟ ਕੇ ਕਾਮ-ਕ੍ਰੀੜਾ ਕੀਤੀ।੧੩।

*ਅੜਿਲ*

ਰਾਜੇ ਨੂੰ (ਉਸ ਨਾਲ) ਰਮਣ ਕਰਦਿਆਂ ਵੇਖ ਕੇ ਸ਼ਾਹ ਬਹੁਤ ਕ੍ਰੋਧਵਾਨ ਹੋਇਆ ਅਤੇ ਹੱਥ ਵਿਚ ਕ੍ਰਿਪਾਨ ਪਕੜ ਕੇ ਸਾਹਮਣੇ ਆ ਡਟਿਆ। ਉਸ ਚਤੁਰ ਇਸਤਰੀ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ ਅਤੇ ਸ਼ਾਹ ਨੂੰ ਪਕੜ ਕੇ ਡੂੰਘੀ ਨਦੀ ਵਿਚ ਸੁਟ ਦਿੱਤਾ।੧੪।

*ਚੌਪਈ*

ਇਸ ਤਰ੍ਹਾਂ ਉਸ ਇਸਤਰੀ ਨੇ ਸ਼ਾਹ ਨੂੰ ਮਾਰ ਦਿੱਤਾ ਅਤੇ ਆਪ ਰੋ ਕੇ ਉੱਚੀ ਸੁਰ ਵਿਚ ਪੁਕਾਰਿਆ। ਸਿਰ ਨੂੰ ਧਰਤੀ ਉਤੇ ਪਟਕ ਪਟਕ ਕੇ ਮਾਰਿਆ ਅਤੇ ਲੋਕਾਂ ਨੂੰ ਪ੍ਰਗਟ ਰੂਪ ਵਿਚ ਇਸ ਤਰ੍ਹਾਂ ਕਿਹਾ--।੧੫।

(ਮੇਰੇ) ਪਤੀ ਦਾ ਪੈਰ ਤਿਲਕਣ ਨਾਲ (ਉਹ) ਨਦੀ ਵਿਚ ਡਿਗ ਪਿਆ ਹੈ। ਹਾਇ ਹਾਇ ਦੈਵ। (ਉਸ ਨੂੰ) ਕਿਸੇ ਵੀ ਨਹੀਂ ਪਕੜਿਆ। ਜੇ ਤਾਰੂ ਹੁੰਦਾ (ਜਾਂ ਤਾਰੂ ਕੋਲ ਹੁੰਦੇ) ਤਾਂ ਡੁਬ ਕੇ ਨ ਮਰਦਾ। ਵੇਖੋ, ਪਰਮਾਤਮਾ ਨੇ ਮੇਰੀ ਕੀ ਹਾਲਤ ਕਰ ਦਿੱਤੀ ਹੈ।੧੬।

(ਹੁਣ) ਮੈਂ ਫਿਰ ਕਿਸੇ ਨੂੰ ਵੀ ਮੁਖ ਨਹੀਂ ਵਿਖਾਵਾਂਗੀ ਅਤੇ ਇਕਾਂਤ ਵਿਚ ਬੈਠ ਕੇ ਤਪਸਿਆ ਕਰਾਂਗੀ। ਇਹ ਕਹਿ ਕੇ ਇਕ ਘਰ ਵਿਚ ਜਾ ਵੜੀ ਅਤੇ ਰਾਤ ਪੈਣ ਤੇ ਰਾਜੇ ਦੇ ਘਰ ਚਲੀ ਗਈ।੧੭।

*ਦੋਹਰਾ*

ਇਸ ਤਰ੍ਹਾਂ ਘਰ ਦੇ ਦਰਵਾਜ਼ੇ ਬੰਦ ਕਰ ਕੇ ਰਾਜੇ ਦੇ ਘਰ ਚਲੀ ਗਈ। ਲੋਕੀਂ ਸਮਝਣ ਲਗੇ ਕਿ ਘਰ ਦੇ ਅੰਦਰ ਤਪਸਿਆ ਕਰ ਰਹੀ ਹੈ ਅਤੇ (ਬਾਹਿਰ ਨਿਕਲ ਕੇ) ਮੂੰਹ ਨਹੀਂ ਦਿਖਾ ਰਹੀ।੧੮।

*ਅੜਿਲ*

ਆਪਣੇ ਪਤੀ ਨੂੰ ਮਾਰ ਕੇ ਰਾਜੇ ਦੇ ਘਰ ਚਲੀ ਗਈ। ਲੋਕੀਂ ਸਮਝਦੇ ਕਿ ਇਸਤਰੀ ਘਰ ਵਿਚ ਬੈਠੀ ਹੋਈ ਹੈ। ਪਤੀ ਦੇ ਦੁਖ ਕਾਰਨ ਕਿਸੇ ਨੂੰ ਮੂੰਹ ਨਹੀਂ ਦਿਖਾ ਰਹੀ ਹੈ। ਘਰ ਵਿਚ ਬੈਠ ਕੇ ਗੋਬਿੰਦ ਦਾ ਗੁਣ ਗਾਨ ਕਰ ਰਹੀ ਹੈ।੧੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੪੨। ੪੫੧੯। ਚਲਦਾ।*

*ਚੌਪਈ*

ਸੁਘਰਾਵਤੀ ਨਗਰ ਇਕ ਸੋਹੈ। ਸੁਘਰ ਸੈਨ ਰਾਜਾ ਤਹ ਕੋ ਹੈ।
ਚਿਤ੍ਰ ਮੰਜਰੀ ਤਾ ਕੀ ਰਾਨੀ। ਜਾਨੁਕ ਛੀਰ ਸਿੰਧੁ ਮਥਿ ਆਨੀ। ੧।

*ਦੋਹਰਾ*

ਚਾਰਿ ਸਵਤਿ ਤਾ ਕੀ ਰਹੈ ਸਸਿ ਕੀ ਸੋਭ ਸਮਾਨ।
ਇੰਦ੍ਰ ਕੇਤੁ ਤਿਨ ਕੋ ਤਨੁਜ ਰਵਿ ਕੇ ਰੂਪ ਪ੍ਰਮਾਨ। ੨।
ਚਿਤ੍ਰ ਮੰਜਰੀ ਬਾਮ ਕੇ ਪੁਤ੍ਰ ਏਕ ਗ੍ਰਿਹ ਨਾਹਿ।
ਤਾਹਿ ਚਿਤੈ ਚੌਗੁਨ ਚਪੈ ਸੋਚਿ ਪਚੈ ਮਨ ਮਾਹਿ। ੩।
ਸੋਤਨੀਨ ਕੌ ਸੁਤ ਸਹਿਤ ਅਤਿ ਪ੍ਰਤਾਪ ਲਖਿ ਨੈਨ।
ਬੁਡੀ ਸੋਚ ਸਰ ਮੈ ਰਹੈ ਪ੍ਰਗਟ ਨ ਭਾਖੈ ਬੈਨ। ੪।

*ਚੌਪਈ*

ਜਾ ਸੌ ਪ੍ਰੀਤਿ ਨ੍ਰਿਪਤਿ ਕੀ ਜਾਨੀ। ਪੁਤ੍ਰ ਰਹਤ ਸੋਊ ਪਹਿਚਾਨੀ।
ਤਾ ਸੌ ਅਧਿਕ ਪ੍ਰੀਤਿ ਉਪਜਾਈ। ਹਿਤੂ ਜਾਨਿ ਕਰਿ ਕਰੀ ਬਡਾਈ। ੫।

ਜਬ ਵਹੁ ਰਾਜ ਕੁਅਰ ਗ੍ਰਿਹ ਆਵੈ। ਬਿਖਿ ਭੋਜਨ ਲੈ ਤਾਹਿ ਖਵਾਵੈ।
ਜਿਯ ਤੈ ਖੋਇ ਤਵਨ ਕੌ ਡਾਰਿਯੋ। ਆਪੁ ਨ੍ਰਿਪਤਿ ਸੌ ਜਾਇ ਉਚਾਰਿਯੋ। ੬।

*ਦੋਹਰਾ*

ਗਾੜੋ ਅਮਲੀ ਨ ਹੁਤੋ ਗਾੜ ਰਹੈ ਹਠਵਾਨ।
ਸੋਫੀ ਥੋ ਤ੍ਰਿਯ ਕਹਤ ਲੌ ਪਲ ਮੈ ਤਜੈ ਪਰਾਨ। ੭।

*ਚੌਪਈ*

ਤ੍ਰਿਯ ਚਿਤ ਅਧਿਕ ਸੋਕ ਕਰਿ ਭਾਰੋ। ਉਠਤ ਗਿਰਤ ਪਤਿ ਭਏ ਉਚਾਰੋ।
ਥਰਥਰ ਕਰਤ ਕਹੈ ਨਹਿ ਆਵੈ। ਤਊ ਬਚਨ ਤੁਤਰਾਤ ਸੁਨਾਵੈ। ੮।

ਕਹੋ ਤੁ ਨ੍ਰਿਪ ਇਕ ਬੈਨ ਸੁਨਾਊ। ਰਾਜ ਨਸਟ ਤੇ ਅਧਿਕ ਡਰਾਊ।
ਭਾਨ ਛਟਾ ਤਵ ਸੁਤ ਬਿਖਿ ਦ੍ਯਾਈ। ਤਾ ਤੇ ਮੈ ਧਾਵਤ ਹ੍ਯਾ ਆਈ। ੯।

ਮੇਰੋ ਨਾਮੁ ਨ ਤਿਹ ਕਹਿ ਦੀਜੈ। ਨਿਜੁ ਸੁਤ ਕੀ ਰਛਾਊ ਕੀਜੈ।
ਜੌ ਸੁਨਿ ਭਾਨ ਛਟਾ ਇਹ ਜਾਵੈ। ਚਿਤ ਕੌ ਹਿਤ ਹਮ ਸੌ ਬਿਸਰਾਵੈ। ੧੦।

ਸੁਨਤ ਬਚਨ ਉਠਿ ਨ੍ਰਿਪਤਿ ਸਿਧਾਰਾ। ਮ੍ਰਿਤਕ ਪੂਤ ਛਿਤ ਪਰਿਯੋ ਨਿਹਾਰਾ।
ਰੋਵੈ ਲਾਗ ਅਧਿਕ ਦੁਖ ਪਾਇਸਿ। ਦੈ ਦੈ ਪਾਗ ਧਰਨਿ ਪਟਕਾਇਸਿ। ੧੧।

*ਚੌਪਈ*

ਸੁਘਰਾਵਤੀ ਨਾਂ ਦਾ ਇਕ ਨਗਰ ਸੀ। ਉਸ ਦਾ ਰਾਜਾ ਸੁਘਰ ਸੈਨ ਸੀ। ਚਿਤ੍ਰ ਮੰਜਰੀ ਉਸ ਦੀ ਰਾਣੀ ਸੀ। (ਉਹ ਇਤਨੀ ਸੋਹਣੀ ਸੀ) ਮਾਨੋ ਛੀਰ ਸਮੁੰਦਰ ਨੂੰ ਰਿੜਕ ਕੇ ਲਿਆਉਂਦੀ ਹੋਵੇ।੧।

*ਦੋਹਰਾ*

ਉਸ ਦੀਆਂ ਚਾਰ ਸੌਂਕਣਾਂ ਸਨ ਜੋ ਚੰਦ੍ਰਮਾ ਦੀ ਸ਼ੋਭਾ ਵਰਗੀਆਂ ਸਨ। ਉਨ੍ਹਾਂ ਦਾ ਇੰਦ੍ਰ ਕੇਤੁ (ਨਾਂ ਦਾ ਇਕ) ਪੁੱਤਰ ਸੀ ਜੋ ਸੂਰਜ ਦੇ ਰੂਪ ਵਰਗਾ ਸੀ।੨। ਪਰ ਚਿਤ੍ਰ ਮੰਜਰੀ ਇਸਤਰੀ ਦੇ ਘਰ ਇਕ ਵੀ ਪੁੱਤਰ ਨਹੀਂ ਸੀ। ਉਸ (ਸੌਂਕਣ ਦੇ ਪੁੱਤਰ ਨੂੰ) ਵੇਖ ਵੇਖ ਕੇ (ਜਾਂ ਯਾਦ ਕਰ ਕਰ ਕੇ) ਚੌਗੁਣਾ ਖਿਝਦੀ ਸੀ ਅਤੇ ਸੋਚ ਸੋਚ ਕੇ ਮਨ ਵਿਚ ਸੜਦੀ ਰਹਿੰਦੀ ਸੀ। ੩। ਸੌਂਕਣਾਂ ਨੂੰ ਪੁੱਤਰ ਸਹਿਤ ਬਹੁਤ ਪ੍ਰਤਾਪ ਵਿਚ ਅੱਖਾਂ ਨਾਲ ਵੇਖ ਕੇ ਚਿੰਤਾ ਦੇ ਸਮੁੰਦਰ ਵਿਚ ਡੁੱਬੀ ਰਹਿੰਦੀ ਪਰ ਕਿਸੇ ਨਾਲ ਖੁਲ੍ਹ ਕੇ ਗੱਲ ਨ ਕਰਦੀ।੪।

*ਚੌਪਈ*

(ਉਸ ਨੇ) ਜਿਸ ਨਾਲ ਰਾਜੇ ਦੀ ਪ੍ਰੀਤ (ਸਭ ਤੋਂ ਅਧਿਕ) ਸਮਝੀ, ਉਸ ਨੂੰ ਪੁੱਤਰ ਤੋਂ ਬਿਨਾ ਪਛਾਣਿਆ। ਉਸ ਨਾਲ ਅਧਿਕ ਪ੍ਰੀਤ ਪ੍ਰਗਟ ਕੀਤੀ ਅਤੇ ਹਿਤੂ ਜਾਣ ਕੇ ਵਡਿਆਈ ਕੀਤੀ।੫।

ਜਦ ਉਹ ਰਾਜ ਕੁਮਾਰ ਘਰ ਵਿਚ ਆਇਆ ਤਾਂ ਵਿਸ਼ੈਲਾ ਭੋਜਨ ਲੈ ਕੇ ਉਸ ਨੂੰ ਖਵਾਇਆ। ਉਸ ਨੂੰ ਜਾਨੋ ਮਾਰ ਦਿੱਤਾ ਅਤੇ ਆਪ ਰਾਜੇ ਨੂੰ ਜਾ ਕੇ ਕਿਹਾ।੬।

*ਦੋਹਰਾ*

ਉਹ (ਰਾਜ ਕੁਮਾਰ) ਪੱਕਾ ਅਮਲੀ ਨਹੀਂ ਸੀ ਜੋ ਤਕੜੇ (ਅਮਲੀ ਵਾਂਗ ਨਸ਼ੇ ਨੂੰ) ਸਹਾਰਦਾ। ਇਸਤਰੀ ਨੇ ਕਿਹਾ ਕਿ ਸੋਫ਼ੀ ਸੀ, ਇਸ ਲਈ ਪਲ ਵਿਚ ਪ੍ਰਾਣ ਤਿਆਗ ਦਿੱਤੇ।੭।

*ਚੌਪਈ*

(ਫਰੇਬਣ) ਇਸਤਰੀ ਨੇ ਚਿਤ ਵਿਚ ਬਹੁਤ ਅਧਿਕ ਦੁਖ ਮੰਨਾ ਕੇ ਡਿਗਦਿਆਂ ਉਠਦਿਆਂ ਪਤਿ ਪ੍ਰਤਿ ਕਿਹਾ--। ਥਰਥਰ ਕੰਬ ਰਹੀ ਸੀ, (ਕੁਝ) ਕਿਹਾ ਨਹੀਂ ਜਾ ਰਿਹਾ ਸੀ। ਇਸ ਲਈ ਤੋਤਲੇ ਬੋਲ ਸੁਣਾਉਂਦੀ ਸੀ।੮।

(ਉਸ ਨੇ ਰਾਜੇ ਨੂੰ ਕਿਹਾ--) ਹੇ ਰਾਜਨ! ਜੇ ਆਗਿਆ ਦਿਓ ਤਾਂ ਇਕ (ਸੰਕੇਤ ਦੀ) ਗੱਲ ਸੁਣਾਵਾਂ ਕਿਉਂਕਿ ਮੈਂ ਰਾਜ ਦੇ ਨਸ਼ਟ ਹੋਣ ਤੋਂ ਬਹੁਤ ਡਰਦੀ ਹਾਂ। ਭਾਨ ਛਟਾ ਨੇ ਤੁਹਾਡੇ ਪੁੱਤਰ ਨੂੰ ਜ਼ਹਿਰ ਦਿੱਤੀ ਹੈ, ਇਸ ਕਰ ਕੇ ਮੈਂ ਇਥੇ ਭਜਦੀ ਹੋਈ ਆਈ ਹਾਂ।੯।

ਮੇਰਾ ਨਾਂ ਉਸ ਨੂੰ ਨ ਦਸਣਾ ਅਤੇ ਆਪਣੇ ਪੁੱਤਰ ਦੀ ਰਖਿਆ ਕਰੋ। ਜੇ ਭਾਨ ਛਟਾ ਇਹ ਸੁਣ ਲਵੇਗੀ (ਤਾਂ) ਮੇਰੇ ਨਾਲ ਮਨ ਦੀ ਪ੍ਰੀਤ ਖ਼ਤਮ ਕਰ ਦੇਵੇਗੀ।੧੦।

(ਰਾਣੀ ਦੀ) ਗੱਲ ਸੁਣ ਕੇ ਰਾਜਾ ਚਲ ਪਿਆ ਅਤੇ ਮਰੇ ਹੋਏ ਪੁੱਤਰ ਨੂੰ ਧਰਤੀ ਉਤੇ ਪਿਆ ਵੇਖਿਆ। (ਉਹ) ਬਹੁਤ ਦੁਖੀ ਹੋ ਕੇ ਰੋਣ ਲਗ ਗਿਆ ਅਤੇ ਪਗੜੀ ਨੂੰ ਚੁਕ ਚੁਕ ਕੇ ਧਰਤੀ ਉਤੇ ਪਟਕਾਉਣ ਲਗਾ।੧੧।

*ਦੋਹਰਾ*

ਸੂਰ ਨ ਥੋ ਕੈਫੀ ਨ ਥੋ ਜਿਯਤ ਰਹੈ ਐਠਾਇ।
ਭਖਤ ਸੂਮ ਸੋਫੀ ਮਰਿਯੋ ਬਿਖਹਿ ਨ ਸਕਿਯੋ ਪਚਾਇ। ੧੨।
ਤਬ ਰਾਜਾ ਗਹਿ ਕੇਸ ਤੇ ਰਾਨੀ ਲਈ ਮੰਗਾਇ।
ਸਾਚੁ ਝੂਠ ਸਮਝਿਯੋ ਨ ਕਛੁ ਜਮ ਪੁਰ ਦਈ ਪਠਾਇ। ੧੩।
ਸੁਤ ਮਾਰਿਯੋ ਸਵਤਿਹ ਸਹਿਤ ਨ੍ਰਿਪ ਸੌ ਕਿਯਾ ਪ੍ਯਾਰ।
ਬ੍ਰਹਮ ਬਿਸਨ ਲਹਿ ਨ ਸਕੈ ਤ੍ਰਿਯਾ ਚਰਿਤ੍ਰ ਅਪਾਰ। ੧੪।

*ਰਾਨੀ ਬਾਚ*

ਰਾਜ ਨਸਟ ਤੇ ਮੈ ਡਰੀ ਸੁਨੁ ਮੇਰੇ ਪੁਰਹੂਤ।
ਕਹਾ ਭਯੋ ਜੌ ਸਵਤਿ ਕੋ ਤਊ ਤਿਹਾਰੋ ਪੂਤ। ੧੫।

*ਚੌਪਈ*

ਜਬ ਇਹ ਭਾਤਿ ਰਾਵ ਸੁਨਿ ਪਾਵਾ। ਤਾ ਕੌ ਸਤਿਵੰਤੀ ਠਹਿਰਾਵਾ।
ਤਾ ਸੌ ਅਧਿਕ ਪ੍ਰੀਤਿ ਉਪਜਾਇਸਿ। ਔਰ ਤ੍ਰਿਯਹਿ ਸਭ ਕੌ ਬਿਸਰਾਇਸਿ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੪੩। ੪੫੩੫। ਅਫਜੂੰ।*

*ਚੌਪਈ*

ਪਦਮ ਸਿੰਘ ਰਾਜਾ ਇਕ ਸੁਭ ਮਤਿ। ਦੁਰਨਜਾਂਤ ਦੁਖ ਹਰਨ ਬਿਕਟ ਅਤਿ।
ਬਿਕ੍ਰਮ ਕੁਅਰਿ ਤਵਨ ਕੀ ਨਾਰੀ। ਬਿਧਿ ਸੁਨਾਰ ਸਾਂਚੇ ਜਨੁ ਢਾਰੀ। ੧।

ਸੁੰਭ ਕਰਨ ਤਾ ਕੌ ਸੁਤ ਅਤਿ ਬਲ। ਅਰਿ ਅਨੇਕ ਜੀਤੇ ਜਿਹ ਦਲਿ ਮਲਿ।
ਅਪ੍ਰਮਾਨ ਤਿਹ ਰੂਪ ਕਹਤ ਜਗ। ਨਿਰਖਿ ਨਾਰਿ ਹ੍ਵੈ ਰਹਤ ਥਕਿਤ ਮਗ। ੨।

ਜਾਤ ਜਿਤੈ ਰਿਤੁ ਪਤਿ ਜਿਮਿ ਭਯੋ। ਹ੍ਵੈ ਉਜਾਰਿ ਪਾਛੇ ਬਨ ਗਯੋ।
ਪੁਰ ਜਨ ਚਲਹਿ ਸੰਗਿ ਉਠਿ ਸਬ ਹੀ। ਜਾਨੁਕ ਬਸੇ ਨਾਹਿ ਪੁਰ ਕਬ ਹੀ। ੩।

ਜਿਤ ਜਿਤ ਜਾਤ ਕੁਅਰ ਮਗ ਭਯੋ। ਜਾਨੁਕ ਬਰਖਿ ਕ੍ਰਿਪਾਂਬੁਦ ਗਯੋ।
ਲੋਗਨ ਨੈਨ ਲਗੇ ਤਿਹ ਬਾਟੈ। ਜਾਨੁਕ ਬਿਸਿਖ ਅੰਮ੍ਰਿਤ ਕਹਿ ਚਾਟੈ। ੪।

*ਦੋਹਰਾ*

ਜਿਹ ਜਿਹ ਮਾਰਗ ਕੇ ਬਿਖੈ ਜਾਤ ਕੁਅਰ ਚਲਿ ਸੋਇ।
ਨੈਨ ਰੰਗੀਲੇ ਸਭਨ ਕੇ ਭੂਮ ਛਬੀਲੀ ਹੋਇ। ੫।

*ਦੋਹਰਾ*

ਨ ਉਹ ਸੂਰਮਾ ਸੀ, ਨ ਅਮਲੀ ਸੀ ਕਿ ਡਟ ਕੇ ਜੀਉਂਦਾ ਰਹਿੰਦਾ। ਖਾਂਦਿਆਂ ਹੀ ਵਿਚਾਰਾ ਸੋਫ਼ੀ ਮਰ ਗਿਆ ਅਤੇ (ਅਮਲ ਦੀ) ਵਿਸ਼ ਨੂੰ ਪਚਾ ਨ ਸਕਿਆ।੧੨। ਤਦ ਰਾਜੇ ਨੇ ਵਾਲਾਂ ਤੋਂ ਪਕੜ ਕੇ ਰਾਣੀ ਨੂੰ ਮੰਗਵਾ ਲਿਆ। ਸੱਚ ਝੂਠ ਕੁਝ ਵੀ ਨ ਸਮਝਿਆ ਅਤੇ (ਉਸ ਨੂੰ) ਜਮਪੁਰੀ ਵਿਚ ਭੇਜ ਦਿੱਤਾ।੧੩। ਸੌਂਕਣ ਸਮੇਤ ਪੁੱਤਰ ਨੂੰ ਮਾਰ ਦਿੱਤਾ ਅਤੇ ਰਾਜੇ ਨਾਲ ਪ੍ਰੇਮ ਕਰ ਲਿਆ। ਇਸਤਰੀ ਦੇ ਅਪਾਰ ਚਰਿਤ੍ਰ ਨੂੰ ਬ੍ਰਹਮਾ ਅਤੇ ਵਿਸ਼ਣੂ ਵੀ ਨਹੀਂ ਸਮਝ ਸਕੇ।੧੪।

*ਰਾਣੀ ਨੇ ਕਿਹਾ--*

ਹੇ ਮੇਰੇ ਇੰਦਰ ਦੇਵ ਸਮਾਨ ਪਤੀ! ਸੁਣੋ, ਰਾਜ ਦੇ ਨਸ਼ਟ ਹੋਣ ਤੋਂ ਮੈਂ ਡਰ ਗਈ। ਕੀ ਹੋਇਆ ਜੋ ਸੌਂਕਣ ਦਾ (ਪੁੱਤਰ ਸੀ, ਫਿਰ ਵੀ) ਤੁਹਾਡਾ ਹੀ ਪੁੱਤਰ ਸੀ।੧੫।

*ਚੌਪਈ*

ਜਦ ਇਸ ਤਰ੍ਹਾਂ ਰਾਜੇ ਨੇ ਸੁਣਿਆ ਤਾਂ ਉਸ ਨੂੰ ਸਤਿਵੰਤੀ ਮੰਨ ਲਿਆ। ਉਸ ਨਾਲ ਅਧਿਕ ਪ੍ਰੇਮ ਕੀਤਾ ਅਤੇ ਹੋਰ ਸਾਰੀਆਂ ਇਸਤਰੀਆਂ ਨੂੰ ਭੁਲਾ ਦਿੱਤਾ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੪੫। ੪੫੩੫। ਚਲਦਾ।*

*ਚੌਪਈ*

ਚੰਗੀ ਮਤਿ ਵਾਲਾ ਇਕ ਰਾਜਾ ਪਦਮ ਸਿੰਘ ਸੀ ਜੋ ਦੁਰਜਨਾਂ ਨੂੰ ਖ਼ਤਮ ਕਰਨ ਵਾਲਾ, (ਪ੍ਰਜਾ ਦਾ) ਦੁਖ ਦੂਰ ਕਰਨ ਵਾਲਾ ਅਤੇ ਬਹੁਤ ਭਿਆਨਕ ਸੀ। ਬਿਕ੍ਰਮ ਕੁਅਰਿ ਉਸ ਦੀ ਇਸਤਰੀ ਸੀ, ਮਾਨੋ ਵਿਧਾਤਾ ਰੂਪੀ ਸੁਨਿਆਰੇ ਨੇ ਸੱਚੇ ਵਿਚ ਢਾਲੀ ਹੋਵੇ।੧।

ਸੁੰਭ ਕਰਨ ਨਾਂ ਦਾ ਉਨ੍ਹਾਂ ਦਾ ਅਤਿ ਬਲਵਾਨ ਪੁੱਤਰ ਸੀ ਜਿਸ ਨੇ ਅਨੇਕ ਵੈਰੀਆਂ ਨੂੰ ਦਲਮਲ ਕੇ ਜਿਤ ਲਿਆ ਸੀ। ਉਸ ਦਾ ਸਭ ਲੋਕ ਅਨੂਪਮ ਰੂਪ ਕਹਿੰਦੇ ਸਨ। ਇਸਤਰੀਆਂ ਉਸ ਨੂੰ ਵੇਖ ਵੇਖ ਕੇ ਰਸਤੇ (ਵਿਚ ਖੜੋਤੀਆਂ) ਥਕ ਜਾਂਦੀਆਂ ਸਨ।੨।

ਉਹ ਜਿਥੇ ਜਾਂਦਾ ਬਸੰਤ ਰੁਤ ਵਾਂਗ ਹੁੰਦਾ ਅਤੇ ਪਿਛੇ ਉਜਾੜ ਬਣ ਜਾਂਦਾ। ਸਾਰੇ ਨਗਰ ਵਾਸੀ ਉਸ ਨਾਲ ਤੁਰ ਪੈਂਦੇ। (ਇੰਜ ਪ੍ਰਤੀਤ ਹੁੰਦਾ) ਮਾਨੋ (ਉਹ) ਕਦੇ ਨਗਰ ਵਿਚ ਵਸੇ ਹੀ ਨ ਹੋਣ।੩।

ਜਿਸ ਜਿਸ ਰਾਹ ਤੋਂ ਕੁੰਵਰ ਲੰਘ ਜਾਂਦਾ, (ਇੰਜ ਲਗਦਾ) ਮਾਨੋ ਕ੍ਰਿਪਾ ਦੀਆਂ ਬੂੰਦਾਂ ਵਰ੍ਹ ਗਈਆਂ ਹੋਣ। ਉਸ ਦੇ ਮਾਰਗ ਉਤੇ ਲੋਕਾਂ ਦੀਆਂ ਅੱਖੀਆਂ ਲਗੀਆਂ ਰਹਿੰਦੀਆਂ, ਮਾਨੋ (ਅੱਖੀਆਂ ਰੂਪੀ) ਬਾਣ ਅੰਮ੍ਰਿਤ ਨੂੰ ਚਟ ਰਹੇ ਹੋਣ।੪।

*ਦੋਹਰਾ*

ਜਿਸ ਜਿਸ ਮਾਰਗ ਵਿਚੋਂ ਕੁੰਵਰ ਲੰਘ ਕੇ ਜਾਂਦਾ ਸੀ, (ਉਥੇ) ਸਾਰਿਆਂ ਦੇ ਨੈਣ ਰਾਂਗਲੇ ਹੋ ਜਾਂਦੇ ਸਨ ਅਤੇ ਭੂਮੀ ਸੁੰਦਰ ਹੋ ਜਾਂਦੀ ਸੀ।੫।

*ਚੌਪਈ*

ਬ੍ਰਿਖ ਧੁਜ ਨਗਰ ਸਾਹ ਇਕ ਤਾ ਕੇ। ਨਾਗਰਿ ਕੁਅਰਿ ਨਾਰਿ ਗ੍ਰਿਹ ਜਾ ਕੇ।
ਨਾਗਰਿ ਮਤੀ ਸੁਤਾ ਤਿਹ ਸੋਹੈ। ਨਗਰਨਿ ਕੇ ਨਗਰਕ ਕਹ ਮੋਹੈ। ੬।

ਤਿਨ ਵਹੁ ਕੁਅਰ ਦ੍ਰਿਗਨ ਲਹਿ ਪਾਵਾ। ਛੋਰਿ ਲਾਜ ਕਹੁ ਨੇਹੁ ਲਗਾਵਾ।
ਮਨ ਮੈ ਅਧਿਕ ਮਤ ਹ੍ਵੈ ਝੂਲੀ। ਮਾਤ ਪਿਤਾ ਕੀ ਸਭ ਸੁਧਿ ਭੂਲੀ। ੭।

ਜਵਨ ਮਾਰਗ ਨ੍ਰਿਪ ਸੁਤ ਚਲਿ ਆਵੈ। ਤਹੀ ਕੁਅਰਿ ਸਖਿਯਨ ਜੁਤ ਗਾਵੈ।
ਚਾਰੁ ਚਾਰੁ ਕਰਿ ਨੈਨ ਨਿਹਾਰੈ। ਨੈਨ ਸੈਨ ਦੈ ਹਸੈ ਹਕਾਰੈ। ੮।

*ਦੋਹਰਾ*

ਇਸਕ ਮੁਸਕ ਖਾਸੀ ਖੁਰਕ ਛਿਪਤ ਛਪਾਏ ਨਾਹਿ।
ਅੰਤ ਪ੍ਰਗਟ ਹ੍ਵੈ ਜਗ ਰਹਹਿ ਸ੍ਰਿਸਟਿ ਸਕਲ ਕੇ ਮਾਹਿ। ੯।

*ਚੌਪਈ*

ਪ੍ਰਚੁਰ ਬਾਤ ਇਹ ਭਈ ਨਗਰ ਮੈ। ਚਲਤ ਚਲਤ ਸੁ ਗਈ ਤਿਹ ਘਰ ਮੈ।
ਤਹ ਤੇ ਹਟਕਿ ਮਾਤ ਪਿਤੁ ਰਾਖੀ। ਕਟੁ ਕਟੁ ਬਾਤ ਬਦਨ ਤੇ ਭਾਖੀ। ੧0।
ਰਾਖਹਿ ਹਟਕਿ ਜਾਨਿ ਨਹਿ ਦੇਹੀ। ਭਾਤਿ ਭਾਤਿ ਸੌ ਰਛ ਕਰੇਹੀ।
ਤਾ ਤੇ ਤਰੁਨਿ ਅਧਿਕ ਦੁਖ ਪਾਵੈ। ਰੋਵਤ ਹੀ ਦਿਨ ਰੈਨਿ ਗਵਾਵੈ। ੧੧।

*ਸੋਰਠਾ*

ਅਰੀ ਬਰੀ ਯਹ ਪ੍ਰੀਤਿ ਨਿਸੁ ਦਿਨ ਹੋਤ ਖਰੀ ਖਰੀ।
ਜਲ ਸਫਰੀ ਕੀ ਰੀਤਿ ਪੀਯ ਪਾਨਿ ਬਿਛੁਰੇ ਮਰਤ। ੧੨।

*ਦੋਹਰਾ*

ਜੇ ਬਨਿਤਾ ਬਿਰਹਿਨ ਭਈ ਪੰਥ ਬਿਰਹ ਕੋ ਲੇਹਿ।
ਪਲਕ ਬਿਖੈ ਪਿਯ ਕੇ ਨਿਮਿਤ ਪ੍ਰਾਨ ਚਟਕ ਦੈ ਦੇਹਿ। ੧੩।

*ਭੁਜੰਗ ਛੰਦ*

ਲਿਖੀ ਪ੍ਰੇਮ ਪਤ੍ਰੀ ਸਖੀ ਬੋਲਿ ਆਛੀ। ਲਗੀ ਪ੍ਰੀਤਿ ਲਾਲਾ ਭਏ ਰਾਮ ਸਾਛੀ।
ਕਹਿਯੋ ਆਜੁ ਜੋ ਮੈ ਨ ਤੋ ਕੌ ਨਿਹਾਰੌ। ਘਰੀ ਏਕ ਮੈ ਵਾਰਿ ਪ੍ਰਾਨਾਨਿ ਡਾਰੌ। ੧੪।

ਕਰੋ ਬਾਲ ਬੇਲੰਬ ਨ ਆਜੁ ਐਯੈ। ਇਹਾ ਤੇ ਮੁਝੈ ਕਾਢਿ ਲੈ ਸੰਗ ਜੈਯੈ।
ਕਬੈ ਮਾਨੁ ਮਾਨੀ ਕਹਾ ਮਾਨ ਕੀਜੈ। ਮਹਾਰਾਜ ਪ੍ਰਾਨਾਨ ਕੋ ਦਾਨ ਦੀਜੈ। ੧੫।

*ਚੌਪਈ*

ਉਸ ਨਗਰ ਵਿਚ ਬ੍ਰਿਖ ਧੁਜ ਨਾਂ ਦਾ ਇਕ ਸ਼ਾਹ (ਰਹਿੰਦਾ ਸੀ) ਜਿਸ ਦੇ ਘਰ ਵਿਚ ਨਾਗਰਿ ਕੁਅਰਿ ਨਾਂ ਦੀ ਇਸਤਰੀ ਸੀ। (ਉਸ ਦੀ) ਪੁੱਤਰੀ ਨਾਗਰਿ ਮਤੀ ਵੀ ਉਥੇ ਸ਼ੋਭਾਇਮਾਨ ਸੀ ਜੋ ਨਗਰ ਦੇ ਨਾਗਰਾਂ (ਚਤੁਰਾਂ) ਨੂੰ ਵੀ ਮੋਹ ਲੈਂਦੀ ਸੀ।੬।

ਉਸ (ਲੜਕੀ) ਨੇ ਉਹ ਕੁੰਵਰ ਅੱਖਾਂ ਨਾਲ ਵੇਖ ਲਿਆ ਅਤੇ ਲਾਜ ਮਰਯਾਦਾ ਨੂੰ ਛਡ ਕੇ (ਉਸ ਨਾਲ) ਪ੍ਰੇਮ ਲਗਾ ਲਿਆ। ਉਹ ਮਨ ਵਿਚ ਬਹੁਤ ਮਸਤ ਹੋ ਕੇ ਝੂਲਣ ਲਗ ਗਈ ਅਤੇ ਮਾਤਾ ਪਿਤਾ ਦੀ ਸਾਰੀ ਸੁੱਧ ਬੁੱਧ ਭੁਲ ਗਈ।੭।

ਜਿਸ ਮਾਰਗ ਤੋਂ ਰਾਜ ਕੁਮਾਰ ਚਲ ਕੇ ਆ ਜਾਂਦਾ, ਉਥੇ ਹੀ ਸਖੀਆਂ ਸਹਿਤ ਕੁਮਾਰੀ ਗਾਣ ਲਗ ਜਾਂਦੀ। ਉਹ ਸੁੰਦਰ ਸੁੰਦਰ ਨੇਤਰਾਂ ਨਾਲ ਵੇਖਦੀਆਂ ਅਤੇ ਅੱਖਾਂ ਦੇ ਸੰਕੇਤ ਕਰ ਕੇ ਹਸਦੀਆਂ ਅਤੇ ਬੋਲਦੀਆਂ।੮।

*ਦੋਹਰਾ*

ਇਸ਼ਕ, ਮੁਸ਼ਕ, ਖਾਂਸੀ, ਖੁਰਕ ਲੁਕਾਣ ਤੇ ਵੀ ਨਹੀਂ ਲੁਕਦੇ। ਅੰਤ ਵਿਚ ਸਾਰੇ ਜਗਤ ਅਤੇ ਸ੍ਰਿਸਟੀ ਵਿਚ ਪ੍ਰਗਟ ਹੋ ਜਾਂਦੇ ਹਨ।੯।

*ਚੌਪਈ*

ਨਗਰ ਵਿਚ ਇਹ ਗੱਲ ਪ੍ਰਚਲਿਤ ਹੋ ਗਈ ਅਤੇ ਚਲਦੀ ਚਲਦੀ ਉਸ ਦੇ ਘਰ ਵਿਚ ਜਾ ਪਹੁੰਚੀ। (ਉਸ ਨੂੰ) ਉਥੋਂ ਮਾਤਾ ਪਿਤਾ ਨੇ ਵਰਜ ਦਿੱਤਾ ਅਤੇ ਮੂੰਹੋਂ ਕੌੜੇ ਕੌੜੇ ਬੋਲ ਬੋਲੇ।੧੦।

(ਉਹ ਉਸ ਨੂੰ) ਰੋਕ ਕੇ ਰਖਦੇ, ਜਾਣ ਨ ਦਿੰਦੇ ਅਤੇ ਭਾਂਤ ਭਾਂਤ ਨਾਲ ਰਖਿਆ ਕਰਦੇ। ਇਸ ਕਰ ਕੇ ਕੁਮਾਰੀ ਬਹੁਤ ਦੁਖੀ ਹੁੰਦੀ ਅਤੇ ਰੋਂਦਿਆਂ ਹੀ ਦਿਨ ਰਾਤ ਬਤੀਤ ਕਰਦੀ।੧੧।

*ਸੋਰਠਾ*

ਇਹ ਸੜ ਜਾਣੀ ਪ੍ਰੀਤ ਰਾਤ ਦਿਨ ਖਰੀ ਤੋਂ ਖਰੀ ਹੁੰਦੀ ਜਾਂਦੀ ਹੈ। ਇਹ ਜਲ ਅਤੇ ਮੱਛਲੀ ਦੀ ਰੀਤ ਵਾਂਗ ਹੈ ਜੋ ਜਲ ਰੂਪ ਪ੍ਰੀਤਮ ਦੇ ਵਿਛੜਨ ਨਾਲ ਹੀ ਮਰ ਜਾਂਦੀ ਹੈ।੧੨।

*ਦੋਹਰਾ*

ਜੋ ਇਸਤਰੀ ਵਿਯੋਗਣ ਹੋ ਕੇ ਬਿਰਹੋਂ ਦਾ ਰਸਤਾ ਪਕੜ ਲੈਂਦੀ ਹੈ, ਉਹ ਪ੍ਰੀਤਮ ਲਈ ਅੱਖ ਦੇ ਪਲਕਾਰੇ ਵਿਚ ਝਟਪਟ ਪ੍ਰਾਣ ਨਿਛਾਵਰ ਕਰ ਦਿੰਦੀ ਹੈ।੧੩।

*ਭੁਜੰਗ ਛੰਦ*

(ਉਸ ਨੇ) ਇਕ ਸਿਆਣੀ ਜਿਹੀ ਸਖੀ ਨੂੰ ਬੁਲਾ ਕੇ ਪ੍ਰੇਮ ਪੱਤਰ ਲਿਖਿਆ--ਹੇ ਪਿਆਰੇ! ਰਾਮ ਸਾਖੀ ਹੈ (ਮੇਰੀ ਤੇਰੇ ਨਾਲ) ਪ੍ਰੀਤ ਲਗ ਗਈ ਹੈ। (ਇਹ ਵੀ) ਆਖਿਆ ਕਿ ਜੇ ਅਜ ਮੈਂ ਤੈਨੂੰ ਨਹੀਂ ਵੇਖਾਂਗੀ ਤਾਂ ਇਕ ਘੜੀ ਵਿਚ ਪ੍ਰਾਣ ਵਾਰ ਦਿਆਂਗੀ।੧੪।

ਹੇ ਰਾਣੀ! ਦੇਰ ਨ ਕਰੋ, ਅਜ ਹੀ ਆਓ ਅਤੇ ਇਥੋਂ ਕਢ ਕੇ ਮੈਨੂੰ ਆਪਣੇ ਨਾਲ ਲੈ ਜਾਓ। ਹੇ ਮਾਨ ਕਰਨ ਵਾਲੇ! ਕਦੇ ਤਾਂ (ਮੇਰਾ) ਕਿਹਾ ਮੰਨ ਲਵੋ। ਹੇ ਮਹਾਰਾਜ! (ਮੈਨੂੰ ਅਜ) ਪ੍ਰਾਣਾਂ ਦਾ ਦਾਨ ਦਿਓ।੧੫।

ਰਚੀ ਬਾਲ ਲਾਲਾ ਸਭੈ ਰੂਪ ਤੇਰੇ। ਮਿਲੌ ਆਜੁ ਮੋ ਕੌ ਸੁਨੋ ਪ੍ਰਾਨ ਮੇਰੇ।
ਕਹਾ ਮਾਨ ਮਾਤੇ ਫਿਰੌ ਐਠ ਐਠੇ। ਲਯੋ ਚੋਰਿ ਮੇਰੋ ਕਹਾ ਚਿਤ ਬੈਠੇ। ੧੬।

ਕਰੋ ਹਾਰ ਸਿੰਗਾਰ ਬਾਗੋ ਬਨਾਵੌ। ਕੀਏ ਚਿਤ ਮੈ ਚੌਪਿ ਬੀਰੀ ਚਬਾਵੌ।
ਉਠੋ ਬੇਗਿ ਬੈਠੇ ਕਹਾ ਪ੍ਰਾਨ ਮੇਰੇ। ਚਲੋ ਕੁੰਜ ਮੇਰੇ ਲਗੈ ਨੈਨ ਤੇਰੇ। ੧੭।

*ਦੋਹਰਾ*

ਬਚਨ ਬਿਕਾਨੇ ਕੁਅਰਿ ਕੇ ਕਹੈ ਕੁਅਰ ਕੇ ਸੰਗ।
ਏਕ ਨ ਮਾਨੀ ਮੰਦ ਮਤਿ ਰਸ ਕੇ ਉਮਗਿ ਤਰੰਗ। ੧੮।

*ਚੌਪਈ*

ਨਾਹਿ ਨਾਹਿ ਮਤਿ ਮੰਦ ਉਚਾਰੀ। ਭਲੀ ਬੁਰੀ ਜੜ ਕਛੂ ਨ ਬਿਚਾਰੀ।
ਬਚਨ ਮਾਨਿ ਗ੍ਰਿਹ ਤਾਹਿ ਨ ਗਯੋ। ਸਾਹੁ ਸੁਤਾ ਕਹੁ ਭਜਤ ਨ ਭਯੋ। ੧੯।

*ਕਬਿਯੋ ਬਾਚ*

*ਅੜਿਲ*

ਕਾਮਾਤੁਰ ਹ੍ਵੈ ਜੁ ਤ੍ਰਿਯ ਪੁਰਖ ਪ੍ਰਤਿ ਆਵਈ।
ਘੋਰ ਨਰਕ ਮਹਿ ਪਰੈ ਜੁ ਤਾਹਿ ਨ ਰਾਵਈ।
ਜੋ ਪਰ ਤ੍ਰਿਯ ਪਰ ਸੇਜ ਭਜਤ ਹੈ ਜਾਇ ਕਰਿ।
ਹੋ ਪਾਪ ਕੁੰਡ ਕੇ ਮਾਹਿ ਪਰਤ ਸੋ ਧਾਇ ਕਰਿ। ੨੦।

ਨਾਹਿ ਨਾਹਿ ਪੁਨਿ ਕੁਅਰ ਐਸ ਉਚਰਤ ਭਯੋ।
ਬਨਿ ਤਨਿ ਸਜਿਨ ਸਿੰਗਾਰ ਤਰੁਨਿ ਕੇ ਗ੍ਰਿਹ ਗਯੋ।
ਬਾਲ ਅਧਿਕ ਰਿਸ ਭਰੀ ਚਰਿਤ੍ਰ ਬਿਚਾਰਿਯੋ।
ਹੋ ਮਾਤ ਪਿਤਾ ਕੋ ਸਹਿਤ ਮਿਤ੍ਰ ਹਨਿ ਡਾਰਿਯੋ। ੨੧।

*ਕਬਿਯੋ ਬਾਚ*

*ਦੋਹਰਾ*

ਕਾਮਾਤੁਰ ਹ੍ਵੈ ਜੋ ਤਰੁਨਿ ਮੁਹਿ ਭਜਿ ਕਹੈ ਬਨਾਇ।
ਤਾਹਿ ਭਜੈ ਜੋ ਨਾਹਿ ਜਨ ਨਰਕ ਪਰੈ ਪੁਨਿ ਜਾਇ। ੨੨।

*ਅੜਿਲ*

ਕੁਅਰਿ ਕਟਾਰੀ ਕਾਢਿ ਸੁ ਕਰ ਭੀਤਰ ਲਈ।
ਪਿਤੁ ਕੇ ਉਰ ਹਨਿ ਕਢਿ ਮਾਤ ਕੇ ਉਰ ਦਈ।
ਖੰਡ ਖੰਡ ਨਿਜ ਪਾਨ ਪਿਤਾ ਕੇ ਕੋਟਿ ਕਰਿ।
ਹੋ ਭੀਤਿ ਕੁਅਰ ਕੇ ਤੀਰ ਜਾਤ ਭੀ ਗਾਡ ਕਰਿ। ੨੩।

ਹੇ ਪਿਆਰੇ! ਇਸਤਰੀ ਸਾਰੀ ਤੇਰੇ ਰੂਪ ਉਤੇ ਮੋਹਿਤ ਹੋ ਗਈ ਹੈ। ਹੇ ਪ੍ਰਾਨ ਪਿਆਰੇ! ਅਜ ਆ ਕੇ ਮੈਨੂੰ ਮਿਲੋ। ਹੇ ਮਾਨ ਵਿਚ ਮਤੇ ਹੋਏ! ਆਕੜ ਆਕੜ ਕੇ ਕਿਉਂ ਫਿਰਦੇ ਹੋ। (ਤੁਸੀਂ) ਮੇਰਾ ਚਿਤ ਚੁਰਾ ਕੇ ਕਿਥੇ ਬੈਠੇ ਹੋ।੧੬।

ਹਾਰ ਸ਼ਿੰਗਾਰ ਕਰੋ, ਸੋਹਣੇ ਬਸਤ੍ਰ ਸਜਾਓ ਅਤੇ ਚਿਤ ਵਿਚ ਖ਼ੁਸ਼ ਹੋ ਕੇ ਪਾਨ ਦਾ ਬੀੜਾ ਚਬਾਓ। ਜਲਦੀ ਉਠੋ, ਮੇਰੇ ਪ੍ਰਾਣ ਪਿਆਰੇ! ਕਿਥੇ ਬੈਠੇ ਹੋ। ਮੇਰੇ ਨੈਣ ਤੁਹਾਡੇ ਨਾਲ ਲਗੇ ਹਨ, ਚਲ ਕੇ (ਇਨ੍ਹਾਂ ਦੇ) ਕੋਨਿਆਂ ('ਕੁੰਜ') (ਵਿਚ ਵਸੋ)।੧੭।

*ਦੋਹਰਾ*

ਕੁਮਾਰੀ ਦੇ (ਇਹ) ਵਿਕ ਜਾਣ ਵਾਲੇ ਬਚਨ ਕੁਮਾਰ ਨੂੰ ਕਹੇ ਗਏ। ਪਰ ਉਸ ਮੂਰਖ ਨੇ ਇਕ ਨ ਮੰਨੀ (ਭਾਵੇਂ) ਰਸ ਦੀਆਂ ਤਰੰਗਾਂ ਉਮਡੀਆਂ ਹੋਈਆਂ ਸਨ।੧੮।

*ਚੌਪਈ*

ਉਸ ਮੂਰਖ ਨੇ 'ਨਾਂਹ ਨਾਂਹ' ਹੀ ਕਹੀ। (ਉਸ) ਬੁੱਧੀਹੀਨ ਨੇ ਚੰਗੀ ਮਾੜੀ ਕੁਝ ਵੀ ਨ ਸੋਚੀ। ਗੱਲ ਮੰਨ ਕੇ ਉਸ ਦੇ ਘਰ ਨ ਗਿਆ ਅਤੇ ਸ਼ਾਹ ਦੀ ਪੁੱਤਰੀ ਨਾਲ ਸੰਯੋਗ ਨ ਕੀਤਾ।੧੯।

*ਕਵੀ ਕਹਿੰਦਾ ਹੈ--*

*ਅੜਿਲ*

ਜੋ ਇਸਤਰੀ ਕਾਮ ਨਾਲ ਆਤੁਰ ਹੋ ਕੇ ਪੁਰਸ਼ ਕੋਲ ਆਉਂਦੀ ਹੈ, ਜੋ ਉਸ ਨੂੰ ਰਤੀ ਦਾਨ ਨਹੀਂ ਦਿੰਦਾ, ਉਹ (ਪੁਰਸ਼) ਭਿਆਨਕ ਨਰਕਾਂ ਵਿਚ ਪੈਂਦਾ ਹੈ। ਜੋ ਪਰ-ਇਸਤਰੀ ਦੇ (ਘਰ) ਜਾ ਕੇ ਪਰਾਈ ਸੇਜ ਉਤੇ ਭੋਗਦਾ ਹੈ, ਉਹ ਵੀ ਪਾਪ ਦੇ ਕੁੰਡ ਵਿਚ ਜਾ ਡਿਗਦਾ ਹੈ।੨੦।

ਫਿਰ ਵੀ ਉਹ ਕੁੰਵਰ 'ਨਾਂਹ ਨਾਂਹ' ਕਹਿੰਦਾ ਰਿਹਾ, ਪਰ ਬਣ ਠਣ ਕੇ ਅਤੇ ਸ਼ਿੰਗਾਰ ਕਰ ਕੇ (ਉਸ) ਇਸਤਰੀ ਦੇ ਘਰ ਚਲਾ ਗਿਆ। ਤਾਂ ਕ੍ਰੋਧ ਨਾਲ ਭਰੀ ਹੋਈ ਇਸਤਰੀ ਨੇ ਇਕ ਚਰਿਤ੍ਰ ਸੋਚਿਆ ਅਤੇ ਮਾਤਾ ਪਿਤਾ ਸਮੇਤ ਮਿਤਰ ਨੂੰ ਮਾਰ ਦਿੱਤਾ।੨੧।

*ਕਵੀ ਕਹਿੰਦਾ ਹੈ--*

*ਦੋਹਰਾ*

ਕਾਮ ਆਤੁਰ ਹੋਈ ਜੋ ਇਸਤਰੀ 'ਮੇਰੇ ਨਾਲ ਭੋਗ ਕਰ' ਦੀ ਗੱਲ ਕਹੇ, ਤਾਂ ਉਸ ਨੂੰ ਜੋ ਵਿਅਕਤੀ ਰਤੀਦਾਨ ਨਹੀਂ ਦਿੰਦਾ, ਉਹ ਫਿਰ ਨਰਕ ਵਿਚ ਪੈਂਦਾ ਹੈ।੨੨।

*ਅੜਿਲ*

ਕੁਮਾਰੀ ਨੇ ਕਟਾਰ ਕਢ ਕੇ ਹੱਥ ਵਿਚ ਲੈ ਲਈ ਅਤੇ ਪਿਤਾ ਦੀ ਛਾਤੀ ਵਿਚ ਮਾਰੀ। (ਫਿਰ ਉਥੋਂ) ਕਢ ਕੇ ਮਾਤਾ ਦੀ ਛਾਤੀ ਵਿਚ ਮਾਰ ਦਿੱਤੀ ਅਤੇ ਆਪਣੇ ਹੱਥ ਨਾਲ ਪਿਤਾ ਦੇ ਬਹੁਤ ਸਾਰੇ ਟੋਟੇ ਕਰ ਦਿੱਤੇ। ਉਨ੍ਹਾਂ ਨੂੰ ਦੀਵਾਰ ਦੇ ਹੇਠਾਂ ਗਡ ਕੇ ਫਿਰ ਕੁਮਾਰ ਪਾਸ ਗਈ।੨੩।

ਪਹਿਰ ਭਗੌਹੇ ਬਸਤ੍ਰ ਜਾਤ ਨ੍ਰਿਪ ਪੈ ਭਈ।
ਸੁਤ ਕੀ ਇਹ ਬਿਧਿ ਭਾਖ ਬਾਤ ਤਿਹ ਤਿਤੁ ਦਈ।
ਰਾਇ ਪੂਤ ਤਵ ਮੋਰਿ ਨਿਰਖਿ ਛਬਿ ਲੁਭਧਿਯੋ।
ਹੋ ਤਾ ਤੇ ਮੇਰੋ ਤਾਤ ਬਾਧਿ ਕਰਿ ਬਧਿ ਕਿਯੋ। ੨੪।

ਖੰਡ ਖੰਡ ਕਰਿ ਗਾਡਿ ਭੀਤਿ ਤਰ ਰਾਖਿਯੋ।
ਬਚਨ ਅਚਾਨਕ ਇਹ ਬਿਧਿ ਨ੍ਰਿਪ ਸੌ ਭਾਖਿਯੋ।
ਰਾਇ ਨ੍ਯਾਇ ਕਰਿ ਚਲਿ ਕੈ ਆਪਿ ਨਿਹਾਰਿਯੈ।
ਹੋ ਨਿਕਸੇ ਹਨਿਯੈ ਯਾਹਿ ਨ ਮੋਹਿ ਸੰਘਾਰਿਯੈ। ੨੫।

*ਦੋਹਰਾ*

ਪਤਿ ਮਾਰੇ ਕੀ ਜਬ ਸੁਨੀ ਮੋਰਿ ਮਾਤ ਧੁਨਿ ਕਾਨ।
ਮਾਰਿ ਮਰੀ ਜਮਧਰ ਤਬੈ ਸੁਰਪੁਰ ਕੀਅਸਿ ਪਯਾਨ। ੨੬।
ਸੁਨਿ ਰਾਜਾ ਐਸੋ ਬਚਨ ਬ੍ਯਾਕੁਲ ਉਠਿਯੋ ਰਿਸਾਇ।
ਭੀਤ ਤਰੇ ਤੇ ਸਾਹੁ ਕੋ ਮ੍ਰਿਤਕ ਨਿਕਾਸਿਯੋ ਜਾਇ। ੨੭।

*ਚੌਪਈ*

ਟੂਕ ਬਿਲੋਕਿ ਚਕ੍ਰਿਤ ਹ੍ਵੈ ਰਹਿਯੋ। ਸਾਚੁ ਭਯੋ ਜੋ ਮੁਹਿ ਇਨ ਕਹਿਯੋ।
ਭੇਦ ਅਭੇਦ ਨ ਕਛੂ ਬਿਚਾਰਿਯੋ। ਸੁਤ ਕੋ ਪਕਰਿ ਕਾਟਿ ਸਿਰ ਡਾਰਿਯੋ। ੨੮।

*ਅੜਿਲ*

ਪ੍ਰਥਮ ਮਾਤ ਪਿਤੁ ਮਾਰਿ ਬਹੁਰਿ ਨਿਜੁ ਮੀਤ ਸੰਘਾਰਿਯੋ।
ਛਲਿਯੋ ਮੂੜ ਮਤਿ ਰਾਇ ਜਵਨ ਨਹਿ ਨ੍ਯਾਇ ਬਿਚਾਰਿਯੋ।
ਸੁਨੀ ਨ ਐਸੀ ਕਾਨ ਕਹੂੰ ਆਗੇ ਨਹਿ ਹੋਈ।
ਹੋ ਤ੍ਰਿਯ ਚਰਿਤ੍ਰ ਕੀ ਬਾਤ ਜਗਤ ਜਾਨਤ ਨਹਿ ਕੋਈ। ੨੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਆਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੪੪। ੪੫੬੪। ਅਫਜੂੰ।*

*ਚੌਪਈ*

ਪ੍ਰਾਚੀ ਦਿਸਾ ਪ੍ਰਗਟ ਇਕ ਨਗਰੀ। ਖੰਭਾਵਤਿ ਸਭ ਜਗਤ ਉਜਗਰੀ।
ਰੂਪ ਸੈਨ ਰਾਜਾ ਤਹ ਕੇਰਾ। ਜਾ ਕੈ ਦੁਸਟ ਨ ਬਾਚਾ ਨੇਰਾ। ੧।

ਮਦਨ ਮੰਜਰੀ ਨਾਰਿ ਤਵਨ ਕੀ। ਸਸਿ ਕੀ ਸੀ ਛਬਿ ਲਗਤਿ ਜਵਨ ਕੀ।
ਮ੍ਰਿਗ ਕੇ ਨੈਨ ਦੋਊ ਹਰਿ ਲੀਨੇ। ਸੁਕ ਨਾਸਾ ਕੋਕਿਲ ਬਚ ਦੀਨੇ। ੨।

ਰਾਜਾ ਪਿਯਤ ਅਮਲ ਸਭ ਭਾਰੀ। ਭਾਤਿ ਭਾਤਿ ਸੌ ਭੋਗਤ ਨਾਰੀ।
ਪੋਸਤ ਭਾਗ ਅਫੀਮ ਚੜਾਵੈ। ਪ੍ਯਾਲੇ ਪੀ ਪਚਾਸਇਕ ਜਾਵੈ। ੩।

ਉਹ ਭਗਵੇ ਕਪੜੇ ਪਾ ਕੇ ਰਾਜੇ ਕੋਲ ਗਈ। ਉਸ ਨੂੰ ਪੁੱਤਰ ਦੀ ਗੱਲ ਇਸ ਢੰਗ ਨਾਲ ਕਹੀ। ਹੇ ਰਾਜਨ! ਮੇਰਾ ਰੂਪ ਵੇਖ ਕੇ ਤੇਰਾ ਪੁੱਤਰ ਲਲਚਾ ਗਿਆ ਹੈ। ਇਸ ਲਈ ਮੇਰੇ ਪਿਓ ਨੂੰ ਬੰਨ੍ਹ ਕੇ ਮਾਰ ਦਿੱਤਾ ਹੈ।੨੪।

ਉਸ ਨੂੰ ਖੰਡ ਖੰਡ ਕਰ ਕੇ ਦੀਵਾਰ ਹੇਠਾਂ ਰਖ ਦਿੱਤਾ ਹੈ। (ਫਿਰ) ਰਾਜੇ ਨੂੰ ਅਚਾਨਕ ਇਸ ਢੰਗ ਨਾਲ ਕਿਹਾ--ਹੇ ਰਾਜਨ! ਨਿਆਂ ਕਰੋ, ਚਲ ਕੇ ਆਪ ਵੇਖੋ। ਜੇ (ਪਿਤਾ ਦਾ ਸ਼ਰੀਰ) ਨਿਕਲ ਆਵੇ, ਤਾਂ ਉਸ ਨੂੰ ਮਾਰੋ, ਨਹੀਂ ਤਾਂ ਮੈਨੂੰ ਮਾਰ ਦਿਓ।੨੫।

*ਦੋਹਰਾ*

ਪਤੀ ਦੇ ਮਾਰੇ ਜਾਣ ਦੀ ਗੱਲ ਜਦ ਮੇਰੀ ਮਾਂ ਨੇ ਕੰਨਾਂ ਨਾਲ ਸੁਣੀ, ਤਾਂ ਉਸੇ ਵੇਲੇ ਜਮਧਾੜ ਮਾਰ ਕੇ ਮਰ ਗਈ ਅਤੇ ਸਵਰਗ ਨੂੰ ਚਲੀ ਗਈ।੨੬। ਰਾਜਾ ਇਹ ਬਚਨ ਸੁਣ ਕੇ ਵਿਆਕੁਲ ਹੋ ਗਿਆ ਅਤੇ ਕ੍ਰੋਧਿਤ ਹੋ ਕੇ ਉਠਿਆ ਅਤੇ ਦੀਵਾਰ ਹੇਠੋਂ ਜਾ ਕੇ ਸ਼ਾਹ ਨੂੰ ਮਰੀ ਹੋਈ ਹਾਲਤ ਵਿਚ ਕਢਿਆ।੨੭।

*ਚੌਪਈ*

(ਸ਼ਾਹ ਦੀ ਲਾਸ਼ ਦੇ) ਟੋਟੇ ਵੇਖ ਕੇ ਹੈਰਾਨ ਹੋ ਗਿਆ। ਇਸ ਨੇ ਜੋ ਮੈਨੂੰ ਕਿਹਾ ਹੈ, ਉਹ ਸੱਚ ਨਿਕਲਿਆ ਹੈ। (ਉਸ ਨੇ) ਕੁਝ ਵੀ ਭੇਦ ਅਭੇਦ ਨ ਵਿਚਾਰਿਆ ਅਤੇ ਪੁੱਤਰ ਨੂੰ ਪਕੜ ਕੇ (ਉਸ ਦਾ) ਸਿਰ ਕਟ ਦਿੱਤਾ।੨੮।

*ਅੜਿਲ*

ਪਹਿਲਾਂ ਮਾਤਾ ਪਿਤਾ ਨੂੰ ਮਾਰ ਕੇ ਫਿਰ ਮਿਤਰ ਨੂੰ ਮਰਵਾਇਆ। (ਫਿਰ) ਮੂਰਖ ਰਾਜੇ ਨੂੰ ਵੀ ਛਲ ਲਿਆ, ਜਿਸ ਨੇ ਨਿਆਂ (ਬਾਰੇ ਸਹੀ) ਵਿਚਾਰ ਨ ਕੀਤਾ। ਇਸ ਤਰ੍ਹਾਂ ਦੀ ਗੱਲ ਨ ਕੰਨਾਂ ਨਾਲ ਸੁਣੀ ਹੈ ਅਤੇ ਨ ਹੀ ਅਗੋਂ ਹੋਏਗੀ। ਇਸਤਰੀ ਚਰਿਤ੍ਰ ਦੀ ਗੱਲ ਜਗਤ ਵਿਚ ਕੋਈ ਨਹੀਂ ਜਾਣਦਾ।੨੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੪੪। ੪੫੬੪। ਚਲਦਾ।*

*ਚੌਪਈ*

ਪੂਰਬ ਦਿਸ਼ਾ ਵਿਚ ਖੰਭਾਵਤ ਨਾਂ ਦੀ ਇਕ ਨਗਰੀ ਜਗਤ ਵਿਚ ਬਹੁਤ ਉਜਾਗਰ ਸੀ। ਉਸ ਦੇ ਰਾਜੇ ਦਾ ਨਾਂ ਰੂਪ ਸੈਨ ਸੀ ਜਿਸ ਦੇ ਨੇੜੇ ਕੋਈ ਦੁਸ਼ਟ ਨਹੀਂ ਬਚਿਆ ਸੀ।੧।

ਉਸ ਦੀ ਇਸਤਰੀ ਦਾ ਨਾਂ ਮਦਨ ਮੰਜਰੀ ਸੀ। ਉਸ ਦੀ ਸੁੰਦਰਤਾ ਚੰਦ੍ਰਮਾ ਵਰਗੀ ਲਗਦੀ ਸੀ। ਉਸ ਨੇ ਹਿਰਨ ਦੇ ਦੋਵੇਂ ਨੈਣ ਚੁਰਾਏ ਹੋਏ ਸਨ। (ਉਸ ਨੂੰ) ਤੋਤੇ ਨੇ ਨੱਕ ਅਤੇ ਕੋਇਲ ਨੇ ਬੋਲ ਦਿੱਤੇ ਸਨ।੨।

ਰਾਜਾ ਬਹੁਤ ਅਧਿਕ ਅਮਲ ਕਰ ਕੇ ਕਈ ਪ੍ਰਕਾਰ ਨਾਲ ਇਸਤਰੀਆਂ ਨੂੰ ਭੋਗਦਾ ਸੀ। ਪੋਸਤ, ਭੰਗ ਅਤੇ ਅਫ਼ੀਮ ਖਾਂਦਾ ਸੀ ਅਤੇ (ਇਨ੍ਹਾਂ ਨਸ਼ਿਆਂ ਦੇ) ਪੰਜਾਹ ਕੁ ਪਿਆਲੇ ਪੀ ਜਾਂਦਾ ਸੀ।੩।

*ਅੜਿਲ*

ਭਾਤਿ ਭਾਤਿ ਰਨਯਨਿ ਸੌ ਭੋਗ ਕਮਾਵਈ।
ਆਸਨ ਚੁੰਬਨ ਕਰਤ ਨ ਗਨਨਾ ਆਵਈ।
ਚਾਰਿ ਪਹਰ ਰਤਿ ਕਰੈ ਅਧਿਕ ਸੁਖ ਪਾਇ ਕੈ।
ਹੋ ਜੋ ਰਾਨੀ ਤਿਹ ਰਮੇ ਰਹੈ ਉਰਝਾਇ ਕੈ। ੪।

ਸ੍ਰੀ ਰਸ ਤਿਲਕ ਮੰਜਰੀ ਤ੍ਰਿਯਿਕ ਬਖਾਨਿਯੈ।
ਅਧਿਕ ਜਗਤ ਕੇ ਮਾਝ ਧਨਵਤੀ ਜਾਨਿਯੈ।
ਜਾਵਿਤ੍ਰੀ ਜਾਇਫਰ ਨ ਸਾਹੁ ਚਬਾਵਈ।
ਹੋ ਸੋਫੀ ਸੂਮ ਨ ਭੂਲਿ ਭਾਗ ਕੌ ਖਾਵਈ। ੫।

ਸਾਹੁ ਆਪੁ ਕੌ ਸ੍ਯਾਨੋ ਅਧਿਕ ਕਹਾਵਈ।
ਭੂਲ ਭਾਗ ਸੁਪਨੇ ਹੂੰ ਨ ਘੋਟਿ ਚੜਾਵਈ।
ਪਿਯੈ ਜੁ ਰਾਨੀ ਭਾਗ ਅਧਿਕ ਤਾ ਸੌ ਲਰੈ।
ਹੋ ਕੌਡੀ ਕਰ ਤੇ ਦਾਨ ਨ ਸੋਕਾਤੁਰ ਕਰੈ। ੬।

*ਚੌਪਈ*

ਪਿਯਤ ਭਾਗ ਕਾਹੂ ਜੋ ਹੇਰੈ। ਠਾਢੇ ਹੋਤ ਨ ਤਾ ਕੇ ਨੇਰੈ।
ਭਯੋ ਸਦਨ ਤਿਹ ਕਹੈ ਉਜਾਰਾ। ਜਾ ਕੈ ਕੂੰਡਾ ਬਜੈ ਦੁਆਰਾ। ੭।

ਤਾ ਕੋ ਹੋਤ ਉਜਾਰ ਕਹੈ ਘਰ। ਭਾਂਗ ਅਫੀਮ ਭਖਤ ਹੈ ਜੋ ਨਰ।
ਸੋਫੀ ਸਕਲ ਬੁਧਿ ਬਲ ਰਹੈ। ਅਮਲਿਨ ਕੋ ਕਛੂ ਕੈ ਨਹਿ ਕਹੈ। ੮।

ਯਹ ਰਸ ਤਿਲਕ ਮੰਜਰੀ ਸੁਨੀ। ਗਈ ਪਾਸ ਹਸਿ ਮੂੰਡੀ ਧੁਨੀ।
ਕਹਾ ਬਕਤ ਹੈ ਪਰਿਯੋ ਮੰਦ ਮਤਿ। ਬਾਹਨ ਸੋਫਿ ਸੀਤਲਾ ਕੀ ਗਤਿ। ੯।

*ਛੰਦ*

ਅਮਲ ਪਿਯਹਿ ਨ੍ਰਿਪ ਰਾਜ ਅਧਿਕ ਇਸਤ੍ਰੀਯਨ ਬਿਹਾਰੈ।
ਅਮਲ ਸੂਰਮਾ ਪਿਯਹਿ ਦੁਜਨ ਸਿਰ ਖੜਗ ਪ੍ਰਹਾਰੈ।
ਅਮਲ ਭਖਹਿ ਜੋਗੀਸ ਧ੍ਯਾਨ ਜਦੁਪਤਿ ਕੋ ਧਰਹੀ।
ਚਾਖਿ ਤਵਨ ਕੋ ਸ੍ਵਾਦ ਸੂਮ ਸੋਫੀ ਕ੍ਯਾ ਕਰਹੀ। ੧੦।

*ਸਾਹੁ ਬਾਚ*

ਅਮਲ ਪਿਯਤ ਜੇ ਪੁਰਖ ਪਰੇ ਦਿਨ ਰੈਨਿ ਉਘਾਵਤ।
ਅਮਲ ਜੁ ਘਰੀ ਨ ਪਿਯਹਿ ਤਾਪ ਤਿਨ ਕਹ ਚੜਿ ਆਵਤ।
ਅਮਲ ਪੁਰਖੁ ਜੋ ਪੀਯੈ ਕਿਸੁ ਕਾਰਜ ਕੇ ਨਾਹੀ।
ਅਮਲ ਖਾਇ ਗੜ ਰਹੈ ਮ੍ਰਿਤਕ ਹ੍ਵੈ ਕੈ ਘਰ ਮਾਹੀ। ੧੧।

*ਅੜਿਲ*

(ਉਹ) ਰਾਣੀਆਂ ਨਾਲ ਭਾਂਤ ਭਾਂਤ ਦੇ ਭੋਗ ਕਰਦਾ ਸੀ। ਆਸਣ ਅਤੇ ਚੁੰਬਨ (ਇਤਨੇ) ਲੈਂਦਾ ਸੀ ਕਿ ਗਿਣਤੀ ਵਿਚ ਨਹੀਂ ਆਉਂਦੇ ਸਨ। ਉਹ ਚਾਰ ਪਹਿਰ (ਰਾਤ) ਸੁਖ ਪੂਰਵਕ ਰਤੀ-ਕ੍ਰੀੜਾ ਕਰਦਾ ਸੀ। ਜੋ ਰਾਣੀ ਵੀ ਉਸ ਨਾਲ ਰਮਣ ਕਰਦੀ, (ਉਹੀ) ਉਲਝ ਕੇ (ਭਾਵ  ਮੋਹਿਤ ਹੋ ਕੇ) ਰਹਿ ਜਾਂਦੀ।੪।

ਰਸ ਤਿਲਕ ਮੰਜਰੀ ਨਾਂ ਦੀ ਇਕ ਇਸਤਰੀ ਦਸੀ ਜਾਂਦੀ ਸੀ। (ਉਸ ਨੂੰ) ਜਗਤ ਵਿਚ ਬਹੁਤ ਧਨਵਾਨ ਸਮਝਿਆ ਜਾਂਦਾ ਸੀ। (ਉਹ) ਸ਼ਾਹ ਜਲਵਤ੍ਰੀ ਅਤੇ ਜਾਫਲ ਆਦਿ ਕੁਝ ਵੀ ਨਹੀਂ ਸੀ ਚਬਾਂਦਾ ਅਤੇ ਸੋਫੀ ਤੇ ਸੂਮ ਹੋਣ ਕਰ ਕੇ ਭੁਲ ਕੇ ਵੀ ਭੰਗ ਨਹੀਂ ਖਾਂਦਾ ਸੀ।੫।

ਸ਼ਾਹ ਆਪਣੇ ਆਪ ਨੂੰ ਬਹੁਤ ਸਿਆਣਾ ਅਖਵਾਂਦਾ ਸੀ ਅਤੇ ਸੁਪਨੇ ਵਿਚ ਭੁਲ ਕੇ ਵੀ ਭੰਗ ਘੋਟ ਕੇ ਨਹੀਂ ਪੀਂਦਾ ਸੀ। ਜੋ ਰਾਣੀ ਭੰਗ ਪੀਂਦੀ ਸੀ, ਉਸ ਨਾਲ ਬਹੁਤ ਲੜਦਾ ਸੀ ਅਤੇ ਕਿਸੇ ਦੀਨ-ਦੁਖੀਏ ਨੂੰ ਇਕ ਕੌਡੀ ਵੀ ਹੱਥੋਂ ਦਾਨ ਨਹੀਂ ਦਿੰਦਾ ਸੀ।੬।

*ਚੌਪਈ*

(ਉਹ) ਜੇ ਕਿਸੇ ਨੂੰ ਭੰਗ ਪੀਂਦੇ ਵੇਖਦਾ, (ਤਾਂ) ਉਸ ਦੇ ਨੇੜੇ ਨ ਖੜੋਂਦਾ। ਜਿਸ ਘਰ ਵਿਚ (ਭੰਗ ਘੋਟਣ ਲਈ) ਕੂੰਡਾ ਸੋਟਾ ਖੜਕਦਾ (ਸੁਣਦਾ) ਤਾਂ ਕਹਿੰਦਾ ਕਿ ਉਸ ਘਰ ਦਾ ਉਜਾੜਾ ਹੋਵੇਗਾ।੭।

ਕਹਿੰਦਾ ਕਿ ਉਸ ਦਾ ਘਰ ਉਜਾੜ ਹੋ ਜਾਵੇਗਾ ਜੋ ਬੰਦਾ ਭੰਗ ਅਤੇ ਅਫ਼ੀਮ ਖਾਂਦਾ ਹੈ। ਸਾਰੇ ਸੋਫ਼ੀ ਬੁੱਧੀ ਦੇ ਬਲ ਤੇ ਰਹਿੰਦੇ ਹਨ ਅਤੇ ਅਮਲੀਆਂ ਨੂੰ ਉਹ ਕੁਝ ਵੀ ਨਹੀਂ ਗਿਣਦੇ।੮।

ਜਦ ਤਿਲਕ ਮੰਜਰੀ ਨੇ (ਇਹ ਸਭ ਕੁਝ) ਸੁਣਿਆ (ਤਾਂ ਉਹ) ਹਸਦੀ ਅਤੇ ਸਿਰ ਹਿਲਾਂਦੀ ਹੋਈ (ਉਸ ਕੋਲ) ਗਈ। (ਕਹਿਣ ਲਗੀ)--ਹੇ ਮੰਦ ਬੁੱਧੀ ਵਾਲੇ! ਕੀ ਬਕ ਬਕ ਕਰ ਰਿਹਾ ਹੈਂ, ਸੋਫ਼ੀ ਦੀ ਸਥਿਤੀ ਤਾਂ ਸੀਤਲਾ ਦੇ ਬਾਹਨ (ਅਰਥਾਤ ਖੋਤੇ) ਵਰਗੀ ਹੁੰਦੀ ਹੈ।੯।

*ਛੰਦ*

ਰਾਜਾ ਅਮਲ ਪੀਂਦਾ ਹੈ ਅਤੇ ਅਧਿਕ ਇਸਤਰੀਆਂ ਨਾਲ ਵਿਹਾਰ ਕਰਦਾ ਹੈ। ਸੂਰਮਾ ਅਮਲ ਪੀਂਦਾ ਹੈ ਅਤੇ ਦੁਸ਼ਟਾਂ ਦੇ ਸਿਰ ਉਤੇ ਖੜਗ ਦਾ ਵਾਰ ਕਰਦਾ ਹੈ। ਜੋਗੀ ਅਮਲ ਖਾਂਦਾ ਹੈ ਅਤੇ ਭਗਵਾਨ ਨਾਲ ਆਪਣਾ ਧਿਆਨ ਜੋੜਦਾ ਹੈ। ਉਨ੍ਹਾਂ (ਨਸ਼ਿਆਂ) ਦਾ ਸੁਆਦ ਚਖ ਕੇ ਭਲਾ ਸੂਮ ਸੋਫ਼ੀ ਕੀ ਕਰਨਗੇ।੧੦।

*ਸ਼ਾਹ ਨੇ ਕਿਹਾ--*

ਜੋ ਪੁਰਸ਼ ਅਮਲ ਪੀਂਦਾ ਹੈ, ਉਹ ਦਿਨ ਰਾਤ ਊਂਘਦਾ ਰਹਿੰਦਾ ਹੈ। ਜੇ ਘੜੀ ਭਰ ਅਮਲ ਨ ਪੀਵੇ ਤਾਂ ਉਨ੍ਹਾਂ ਨੂੰ ਤਾਪ ਚੜ੍ਹ ਜਾਂਦਾ ਹੈ। ਜੋ ਪੁਰਸ਼ ਅਮਲ ਪੀਂਦੇ ਹਨ, ਉਹ ਕਿਸੇ ਕੰਮ ਦੇ ਨਹੀਂ ਹਨ। ਅਮਲ ਖਾ ਕੇ ਘਰ ਵਿਚ ਮੁਰਦੇ ਵਾਂਗ ਪਏ ਰਹਿੰਦੇ ਹਨ।੧੧।

*ਤ੍ਰਿਯੋ ਬਾਚ*

ਸ੍ਯਾਨੇ ਸੋਚਿਤ ਰਹੈ ਰਾਜ ਕੈਫਿਯੈ ਕਮਾਵੈ।
ਸੂਮ ਸੰਚਿ ਧਨ ਰਹੇ ਸੂਰ ਦਿਨ ਏਕ ਲੁਟਾਵੈ।
ਅਮਲ ਪੀਏ ਜਸੁ ਹੋਇ ਦਾਨ ਖਾਂਡੇ ਨਹਿ ਹੀਨੋ।
ਅੰਤ ਗੁਦਾ ਕੇ ਪੈਡ ਸੂਮ ਸੋਫੀ ਜਿਯ ਦੀਨੋ। ੧੨।

ਭਾਂਗ ਪੁਰਖ ਵੈ ਪਿਯਹਿ ਭਗਤ ਹਰਿ ਕੀ ਜੇ ਕਰਹੀ।
ਭਾਂਗ ਭਖਤ ਵੈ ਪੁਰਖ ਕਿਸੂ ਕੀ ਆਸ ਨ ਧਰਹੀ।
ਅਮਲ ਪਿਯਤ ਤੇ ਬੀਰ ਬਰਤ ਜਿਨ ਤ੍ਰਿਨ ਮਸਤਕ ਪਰ।
ਤੇ ਕ੍ਯਾ ਪੀਵਹਿ ਭਾਂਗ ਰਹੈ ਜਿਨ ਕੇ ਤਕਰੀ ਕਰ। ੧੩।

*ਅੜਿਲ*

ਸਦਾ ਸਰੋਹੀ ਊਪਰ ਕਰ ਜਿਨ ਕੋ ਰਹੈ।
ਸਿਰ ਮੋ ਖਾਇ ਕ੍ਰਿਪਾਨ ਜੁ ਤਿਹ ਕਟੁ ਬਚ ਕਹੈ।
ਨਿੰਬੂਆ ਟਿਕ ਕਹਿ ਰਹੈ ਮੂੰਛਿ ਐਸੇ ਕੀਏ।
ਹੋ ਤੇ ਨਰ ਪੀਵਹਿ ਭਾਂਗ ਕਹਾ ਪਸੁ ਤੈ ਪੀਏ। ੧੪।

ਅਗੰਜਾਨ ਜੋ ਗੰਜਤ ਸਦਾ ਅਗੰਜ ਨਰ।
ਤ੍ਰਸਤ ਤਾਪ ਤੁਟਿ ਜਾਇ ਨਿਰਖਿ ਜਿਹ ਖੜਗ ਕਰ।
ਤੇ ਪੀਵਤ ਹੈ ਭਾਂਗ ਅਧਿਕ ਜਿਨ ਜਸ ਲਏ।
ਹੋ ਦਾਨ ਖਾਂਡ ਕੈ ਪ੍ਰਥਮ ਬਹੁਰਿ ਜਗ ਤੇ ਗਏ। ੧੫।

*ਦੋਹਰਾ*

ਤੇ ਨਰ ਕੈਫਨ ਕੋ ਪਿਯਤ ਤੈ ਕ੍ਯਾ ਪਿਯਹਿ ਅਜਾਨ।
ਕਰ ਤਕਰੀ ਪਕਰਤ ਰਹਿਯੋ ਕਸੀ ਨ ਕਮਰ ਕ੍ਰਿਪਾਨ। ੧੬।

*ਚੌਪਈ*

ਯੌ ਸੁਨਿ ਬੈਨ ਸਾਹੁ ਰਿਸਿ ਭਰਿਯੋ। ਨਿਜੁ ਤ੍ਰਿਯ ਕਹ ਕਟੁ ਬਚਨ ਉਚਰਿਯੋ।
ਲਾਤ ਮੁਸਟ ਭੇ ਕੀਏ ਪ੍ਰਹਾਰਾ। ਤੈ ਕ੍ਯੋ ਐਸੀ ਭਾਤਿ ਉਚਾਰਾ। ੧੭।

*ਤ੍ਰਿਯੋ ਬਾਚ*

ਕਹੋ ਸਾਹੁ ਤੋਂ ਸਾਚ ਉਚਰਊ। ਤੁਮ ਤੇ ਤਊ ਅਧਿਕ ਜਿਯ ਡਰਊ।
ਜੋ ਕੁਲ ਰੀਤਿ ਬਡਨ ਚਲਿ ਆਈ। ਸੋ ਮੈ ਤੁਹਿ ਪ੍ਰਤਿ ਕਹਤ ਸੁਨਾਈ। ੧੮।

*ਛਪੈ ਛੰਦ*

ਦਿਜਨ ਦਾਨ ਦੀਬੋ ਦੁਜਾਨ ਸਿਰ ਖੜਗ ਬਜੈਬੋ।
ਮਹਾ ਦੁਸਟ ਕਹ ਦੰਡਿ ਦਾਰਿਦ ਦੀਨਾਨ ਗਵੈਬੋ।
ਨਿਜੁ ਨਾਰਿਨ ਕੇ ਸਾਥ ਕੇਲ ਚਿਰ ਲੌ ਮਚਿ ਮੰਡਬ।

*ਇਸਤਰੀ ਨੇ ਕਿਹਾ--*

ਸਿਆਣੇ ਸੋਚਦੇ ਰਹਿੰਦੇ ਹਨ ਅਤੇ ਅਮਲੀ ਰਾਜ ਕਰਦੇ ਹਨ। ਸ਼ੂਮ ਧਨ ਇਕੱਠਾ ਕਰਦਾ ਰਹਿੰਦਾ ਹੈ ਅਤੇ ਸੂਰਮਾ ਇਕ ਦਿਨ ਵਿਚ ਲੁਟਾ ਦਿੰਦਾ ਹੈ। ਅਮਲ ਪੀਣ ਨਾਲ ਜਸ ਹੁੰਦਾ ਹੈ ਅਤੇ ਦਾਨ ਦੇਣ ਅਤੇ ਖੰਡਾ ਖੜਕਾਉਣ ਵਿਚ ਹੀਣਾ ਨਹੀਂ ਹੋਣਾ ਪੈਂਦਾ। ਸ਼ੂਮ ਸੋਫ਼ੀ ਆਪਣੇ ਪ੍ਰਾਣ ਅੰਤ ਵਿਚ ਗੁੱਦਾ ਦੇ ਰਸਤੇ ਦਿੰਦਾ ਹੈ।੧੨।

ਭੰਗ ਉਹ ਪੁਰਸ਼ ਪੀਂਦੇ ਹਨ ਜੋ ਹਰਿ ਭਗਤੀ ਕਰਦੇ ਹਨ। ਭੰਗ ਉਹ ਪੁਰਸ਼ ਪੀਂਦੇ ਹਨ, ਜੋ ਕਿਸੇ ਦੀ ਆਸ ਨਹੀਂ ਕਰਦੇ। ਅਮਲ ਉਹ ਸੂਰਮੇ ਪੀਂਦੇ ਹਨ ਜਿਨ੍ਹਾਂ ਦੇ ਮੱਥੇ ਉਤੇ ਤਿਨਕੇ ਸੜ ਜਾਂਦੇ ਹਨ (ਭਾਵ ਬਹੁਤ ਤੇਜਸਵੀ ਮਸਤਕ ਵਾਲੇ ਹੁੰਦੇ ਹਨ।)। ਉਹ ਲੋਕ ਕੀ ਭੰਗ ਪੀਣਗੇ ਜਿਨ੍ਹਾਂ ਦੇ ਹੱਥ ਵਿਚ ਤਕੜੀ ਰਹਿੰਦੀ ਹੈ।੧੩।

*ਅੜਿਲ*

(ਭੰਗ ਉਹ ਲੋਕ ਪੀਂਦੇ ਹਨ) ਜਿਨ੍ਹਾਂ ਦੇ ਹੱਥ ਸਦਾ ਤਲਵਾਰ ਉਤੇ ਰਹਿੰਦੇ ਹਨ। ਜੋ ਉਨ੍ਹਾਂ ਨੂੰ ਕੌੜੇ ਬਚਨ ਕਹਿੰਦਾ ਹੈ, ਉਹ ਸਿਰ ਉਤੇ ਕ੍ਰਿਪਾਨ ਦਾ ਵਾਰ ਸਹਿੰਦਾ ਹੈ। ਉਹ ਮੁੱਛਾਂ ਨੂੰ ਇਸ ਤਰ੍ਹਾਂ (ਵਟ ਚੜ੍ਹਾਈ) ਰਖਦੇ ਹਨ ਕਿ ਉਨ੍ਹਾਂ ਉਤੇ ਨਿੰਬੂ ਟਿਕੇ ਰਹਿੰਦੇ ਹਨ। ਉਹ ਪੁਰਸ਼ ਹੀ ਭੰਗ ਪੀਂਦੇ ਹਨ, ਤੇਰੇ ਵਰਗੇ ਪਸ਼ੂ ਕਿਥੇ ਪੀਂਦੇ ਹਨ।੧੪।

ਨ ਗੰਜੇ ਜਾਣ ਵਾਲਿਆਂ ਨੂੰ ਗੰਜਿਤ ਕਰਨ ਵਾਲੇ ਸਦਾ ਅਗੰਜ ਪੁਰਸ਼ ਹੁੰਦੇ ਹਨ। ਜਿਨ੍ਹਾਂ ਦੇ ਹੱਥ ਵਿਚ ਤਲਵਾਰ ਵੇਖ ਕੇ ਡਰੇ ਹੋਇਆਂ ਦਾ ਦੁਖ ਦੂਰ ਹੋ ਜਾਂਦਾ ਹੈ। ਉਹ ਭੰਗ ਪੀਂਦੇ ਹਨ ਜਿਨ੍ਹਾਂ ਨੇ (ਜਗਤ ਵਿਚ) ਅਧਿਕ ਜਸ ਲੈਣਾ ਹੁੰਦਾ ਹੈ। ਉਹ ਪਹਿਲਾਂ ਜਗਤ ਵਿਚ ਤਲਵਾਰ-ਦਾਨ ਕਰਦੇ ਹਨ, ਫਿਰ ਸੰਸਾਰ ਤੋਂ ਜਾਂਦੇ ਹਨ।੧੫।

*ਦੋਹਰਾ*

ਉਹ ਪੁਰਸ਼ ਹੀ ਨਸ਼ੇ ਦਾ ਸੇਵਨ ਕਰਦੇ ਹਨ, ਹੇ ਅਜਾਨ! ਤੂੰ ਕੀ ਨਸ਼ਾ ਕਰੇਂਗਾ। ਸਦਾ ਹੱਥ ਵਿਚ ਤਕੜੀ ਹੀ ਫੜੀ ਹੈ, (ਕਦੇ) ਲਕ ਨਾਲ ਕ੍ਰਿਪਾਨ ਨਹੀਂ ਕਸੀ।੧੬।

*ਚੌਪਈ*

ਇਹ ਬੋਲ ਸੁਣ ਕੇ ਸ਼ਾਹ ਗੁੱਸੇ ਨਾਲ ਭਰ ਗਿਆ ਅਤੇ ਆਪਣੀ ਪਤਨੀ ਨੂੰ ਕੌੜੇ ਬੋਲ ਬੋਲੇ। (ਉਸ ਉਤੇ) ਲੱਤਾਂ ਅਤੇ ਮੁਕਿਆਂ ਦਾ ਪ੍ਰਹਾਰ ਕੀਤਾ (ਅਤੇ ਕਿਹਾ ਕਿ) ਤੂੰ ਇਸ ਤਰ੍ਹਾਂ ਕਿਉਂ ਬੋਲੀ ਹੈਂ।੧੭।

*ਇਸਤਰੀ ਨੇ ਕਿਹਾ--*

ਹੇ ਸ਼ਾਹ ਜੀ! ਜੇ ਕਹੋ ਤਾਂ ਤੁਹਾਨੂੰ ਸੱਚ ਆਖਾਂ। ਫਿਰ ਵੀ (ਮੈਂ) ਮਨ ਵਿਚ ਤੁਹਾਡੇ ਪਾਸੋਂ ਬਹੁਤ ਡਰਦੀ ਹਾਂ। ਜੋ ਵੱਡਿਆਂ ਦੀ ਕੁਲ-ਰੀਤ ਚਲੀ ਆਈ ਹੈ, ਉਹ ਮੈਂ ਤੁਹਾਡੇ ਪ੍ਰਤਿ ਕਹਿ ਕੇ ਸੁਣਾਉਂਦੀ ਹਾਂ।੧੮।

*ਛਪੈ ਛੰਦ*

ਬ੍ਰਾਹਮਣਾਂ ਨੂੰ ਦਾਨ ਦੇਣਾ, ਦੁਰਜਨਾਂ ਦੇ ਸਿਰ ਤੇ ਖੜਕ ਵਜਾਣਾ, ਮਹਾ ਦੁਸ਼ਟਾਂ ਨੂੰ ਦੰਡਿ ਦੇਣਾ, ਗਰੀਬਾਂ ਨਿਤਾਣਿਆਂ ਦਾ ਦਰਿਦ੍ਰ ਦੂਰ ਕਰਨਾ, ਆਪਣੀਆਂ ਇਸਤਰੀਆਂ ਨਾਲ ਕੇਲ-ਕ੍ਰੀੜਾ ਚਿਰ ਤਕ ਕਾਇਮ ਕਰਨਾ, ਰਣ-ਭੂਮੀ ਵਿਚ ਵੈਰੀਆਂ ਦੇ ਖੰਡੇ ਨਾਲ ਟੋਟੇ ਟੋਟੇ

ਖੰਡ ਖੰਡ ਰਨ ਖੇਤ ਖਲਨ ਖੰਡਨ ਸੌ ਖੰਡਬ।
ਅਮਲ ਨ ਪੀ ਏਤੀ ਕਰੈ ਕ੍ਯੋ ਆਯੋ ਮਹਿ ਲੋਕ ਮਹਿ।
ਸੁਰ ਅਸੁਰ ਜਛ ਗੰਧ੍ਰਬ ਸਭੈ ਤਿਹ ਨਰ ਕੌ ਹਸਿ ਹਸਿ ਕਹਹਿ। ੧੯।

*ਛੰਦ*

ਸੋ ਨਰ ਪਿਯਤ ਨ ਭਾਂਗ ਰਹੈ ਕੌਡੀ ਮਹਿ ਜਿਹ ਚਿਤ।
ਸੋ ਨਰ ਅਮਲ ਨ ਪਿਯੈ ਦਾਨ ਭੇ ਨਹਿ ਜਾ ਕੋ ਹਿਤ।
ਸ੍ਯਾਨੋ ਅਧਿਕ ਕਹਾਇ ਕਾਕ ਕੀ ਉਪਮਾ ਪਾਵਹਿ।
ਅੰਤ ਸ੍ਵਾਨ ਜ੍ਯੋ ਮਰੈ ਦੀਨ ਦੁਨਿਯਾ ਪਛੁਤਾਵਹਿ। ੨0।

*ਦੋਹਰਾ*

ਅੰਤ ਕਾਕ ਕੀ ਮ੍ਰਿਤੁ ਮਰੈ ਮਨ ਭੀਤਰ ਪਛੁਤਾਹਿ।
ਖੰਡਾ ਗਹਿਯੋ ਨ ਜਸ ਲਿਯੋ ਕਛੂ ਜਗਤ ਕੇ ਮਾਹਿ। ੨੧।

*ਸਾਹ ਬਾਚ*
*ਚੌਪਈ*

ਸੁਨ ਸਾਹੁਨਿ ਤੈ ਕਛੂ ਨ ਜਾਨਤ। ਸੋਫਿਨ ਸੌ ਅਮਲਿਨ ਕਹ ਠਾਨਤ।
ਸੋਫ਼ੀ ਰੰਕ ਦਰਬੁ ਉਪਜਾਵੈ। ਅਮਲੀ ਨ੍ਰਿਪਹੂੰ ਧਾਮ ਲੁਟਾਵੈ। ੨੨।

*ਤ੍ਰਿਯੋ ਬਾਚ*
*ਛੰਦ*

ਜੇ ਅਮਲਨ ਕਹ ਖਾਇ ਖਤਾ ਕਬਹੂੰ ਨਹਿ ਖਾਵੈ।
ਮੂੰਡਿ ਅਵਰਨਹਿ ਜਾਹਿ ਆਪੁ ਕਬਹੂੰ ਨ ਮੁੰਡਾਵੈ।
ਚੰਚਲਾਨ ਕੋ ਚਿਤ ਚੋਰ ਛਿਨ ਇਕ ਮਹਿ ਲੇਹੀ।
ਭਾਤਿ ਭਾਤਿ ਭਾਮਿਨਨਿ ਭੋਗ ਭਾਵਤ ਮਨ ਦੇਹੀ। ੨੩।

*ਅੜਿਲ*

ਭਜਹਿ ਬਾਮ ਕੈਫਿਯੈ ਕੇਲ ਜੁਗ ਜਾਮ ਮਚਾਵਹਿ।
ਹਰਿਣਾ ਜਿਮਿ ਉਛਲਹਿ ਨਾਰਿ ਨਾਗਰਿਨ ਰਿਝਾਵਹਿ।
ਸੋਫੀ ਚੜਤਹਿ ਕਾਂਪਿ ਧਰਨਿ ਊਪਰਿ ਪਰੈ।
ਹੋ ਬੀਰਜ ਖਲਤ ਹ੍ਵੈ ਜਾਹਿ ਕਹਾ ਜੜ ਰਤਿ ਕਰੈ। ੨੪।

ਬੀਰਜ ਭੂਮਿ ਗਿਰ ਪਰੈ ਤਕੇ ਮੁਖ ਬਾਇ ਕੈ।
ਨਿਰਖਿ ਨਾਰ ਕੀ ਓਰ ਰਹੈ ਸਿਰੁ ਨ੍ਯਾਇ ਕੈ।
ਸਰਮਨਾਕ ਹ੍ਵੈ ਹ੍ਰਿਦੈ ਬਚਨ ਹਸਿ ਹਸਿ ਕਹੈ।
ਹੋ ਕਾਮ ਕੇਲ ਕੀ ਸਮੈ ਨ ਪਸੁ ਕੌਡੀ ਲਹੈ। ੨੫।

ਤਮਕਿ ਸਾਂਗ ਸੰਗ੍ਰਹਹਿ ਤੁਰੈ ਪਰ ਦਲਹਿ ਨਚਾਵੈ।
ਟੂਕ ਟੂਕ ਹ੍ਵੈ ਗਿਰਹਿ ਤਊ ਸਾਮੁਹਿ ਹਥਿ ਧਾਵੈ।
ਅਸਿ ਧਾਰਨ ਲਗ ਜਾਹਿ ਨ ਚਿਤਹਿ ਡੁਲਾਵਹੀ।
ਹੇ ਤੇ ਨਰ ਬਰਤ ਬਰੰਗਨਿ ਸੁਰਪੁਰ ਪਾਵਹੀ। ੨੬।

ਕਰਨਾ (ਆਦਿ ਕੁਸ਼ਲ ਕਰਮ ਹਨ)। ਅਮਲ ਪੀ ਕੇ ਜੋ ਇਹ ਕੁਝ ਨਹੀਂ ਕਰਦੇ, (ਉਹ) ਇਸ ਲੋਕ ਵਿਚ ਕਿਉਂ ਆਏ ਹਨ। ਇਹ ਗੱਲ ਉਸ ਆਦਮੀ ਨੂੰ ਦੇਵਤੇ, ਦੈਂਤ, ਯਕਸ਼, ਗੰਧਰਬ ਹੱਸ ਹੱਸ ਕੇ ਕਹਿੰਦੇ ਹਨ।੧੯।

*ਛੰਦ*

ਜੋ ਬੰਦਾ ਭੰਗ ਨਹੀਂ ਪੀਂਦਾ ਅਤੇ ਜਿਸ ਦਾ ਮਨ ਕੌਡੀ (ਮਾਇਆ) ਵਿਚ ਲਗਾ ਰਹਿੰਦਾ ਹੈ। ਜੋ ਵਿਅਕਤੀ ਅਮਲ ਨਹੀਂ ਪੀਂਦਾ ਅਤੇ ਜਿਸ ਦਾ ਦਾਨ ਦੇਣ ਵਿਚ ਹਿਤ ਨਹੀਂ ਹੈ। (ਉਹ ਲੋਕ) ਕਾਂ ਦੀ ਉਪਮਾ ਪ੍ਰਾਪਤ ਕਰ ਕੇ ਸਿਆਣੇ ਅਖਵਾਉਂਦੇ ਹਨ। ਅੰਤ ਵਿਚ ਉਹ ਸੰਸਾਰ ਵਿਚ ਕੁੱਤੇ ਦੀ ਮੌਤੇ ਦੀਨ ਹੋ ਕੇ ਮਰਦੇ ਹਨ ਅਤੇ ਪਛਤਾਵਾ ਕਰਦੇ ਹਨ।੨0।

*ਦੋਹਰਾ*

(ਉਹ) ਅੰਤ ਵਿਚ ਕਾਂ ਦੀ ਮੌਤੇ ਮਰ ਕੇ ਮਨ ਵਿਚ ਪਛਤਾਉਂਦਾ ਹੈ। (ਉਸ ਨੇ) ਨ ਖੰਡਾ ਫੜਿਆ ਹੈ ਅਤੇ ਨ ਹੀ ਜਗਤ ਵਿਚ ਕੁਝ ਜਸ ਲਿਆ ਹੈ।੨੧।

*ਸ਼ਾਹ ਨੇ ਕਿਹਾ--*

*ਚੌਪਈ*

ਹੇ ਸ਼ਾਹਣੀ! ਸੁਣ, ਤੂੰ ਕੁਝ ਨਹੀਂ ਜਾਣਦੀ ਅਤੇ ਸੋਫ਼ੀਆਂ ਨੂੰ ਅਮਲ ਦੀ ਗੱਲ ਕਹਿੰਦੀ ਹੈਂ। ਨਿਰਧਨ ਸੋਫ਼ੀ ਵੀ ਧਨ ਪੈਦਾ ਕਰਦਾ ਹੈ ਅਤੇ ਅਮਲੀ ਰਾਜਾ ਵੀ ਧਨ ਲੁਟਾ ਦਿੰਦਾ ਹੈ।੨੨।

*ਇਸਤਰੀ ਨੇ ਕਿਹਾ--*

*ਛੰਦ*

ਜੋ (ਲੋਕ) ਅਮਲ ਖਾਂਦੇ ਹਨ, ਉਹ ਕਦੇ ਵੀ ਗਲਤੀ ਨਹੀਂ ਕਰਦੇ। ਉਹ ਹੋਰਾਂ ਨੂੰ ਛਲ ਲੈਂਦੇ ਹਨ, ਪਰ ਆਪ ਛਲੇ ਨਹੀਂ ਜਾਂਦੇ। (ਉਹ) ਇਕ ਛਿਣ ਵਿਚ ਇਸਤਰੀ ਦਾ ਚਿਤ ਚੁਰਾ ਲੈਂਦੇ ਹਨ। (ਉਹ) ਇਸਤਰੀਆਂ ਨੂੰ ਤਰ੍ਹਾਂ ਤਰ੍ਹਾਂ ਦੇ ਮਨ ਭਾਉਂਦੇ ਰਤੀ-ਦਾਨ ਦਿੰਦੇ ਹਨ।੨੩।

*ਅੜਿਲ*

ਅਮਲ ਕਰਨ ਵਾਲੇ ਇਸਤਰੀਆਂ ਨਾਲ ਭੋਗ ਕਰਦੇ ਅਤੇ ਦੋ ਪਹਿਰ ਤਕ ਕੇਲ-ਕ੍ਰੀੜਾ ਕਰਦੇ ਹਨ। ਹਿਰਨਾਂ ਵਾਂਗ ਕੁਦ ਕੁਦ ਕੇ ਚਤੁਰ ਨਾਰੀਆਂ ਨੂੰ ਪ੍ਰਸੰਨ ਕਰਦੇ ਹਨ। ਸੋਫ਼ੀ (ਰਤੀ-ਕ੍ਰੀੜਾ) ਆਰੰਭ ਕਰਦਿਆਂ ਹੀ ਕੰਬ ਕੇ ਧਰਤੀ ਉਤੇ ਡਿਗ ਪੈਂਦੇ ਹਨ। ਉਨ੍ਹਾਂ ਦਾ ਬੀਰਜ ਖ਼ਾਰਜ ਹੋ ਜਾਂਦਾ ਹੈ, (ਉਹ ਵਿਚਾਰੇ ਭਲਾ) ਕੀ ਰਤੀ-ਕ੍ਰੀੜਾ ਕਰਨਗੇ।੨੪।

(ਉਨ੍ਹਾਂ ਦਾ) ਬੀਰਜ ਧਰਤੀ ਉਤੇ ਡਿਗ ਪੈਂਦਾ ਹੈ ਅਤੇ ਮੂੰਹ ਅੱਡੀ ਵੇਖਦੇ ਰਹਿ ਜਾਂਦੇ ਹਨ। ਇਸਤਰੀ ਵਲ ਵੇਖ ਕੇ ਸਿਰ ਨੀਵਾਂ ਕਰ ਲੈਂਦੇ ਹਨ। ਹਿਰਦੇ ਵਿਚ ਸ਼ਰਮਿੰਦੇ ਹੁੰਦੇ ਹਨ ਪਰ ਹੱਸ ਹੱਸ ਕੇ ਗੱਲਾਂ ਕਰਦੇ ਹਨ। ਕਾਮਕੇਲ ਵੇਲੇ ਉਹ ਮੂਰਖ ਇਕ ਕੌਡੀ ਵੀ ਪ੍ਰਾਪਤ ਨਹੀਂ ਕਰ ਸਕਦੇ (ਭਾਵ ਆਨੰਦ ਤੋਂ ਵਾਂਝੇ ਰਹਿੰਦੇ ਹਨ)।੨੫।

(ਅਮਲੀ ਲੋਕ) ਖੁਣਸ ਖਾ ਕੇ ਹੱਥ ਵਿਚ ਬਰਛੇ ਪਕੜਦੇ ਹੋਏ ਘੋੜੇ ਨੂੰ (ਵੈਰੀ) ਦਲ ਉਤੇ ਨਚਾਉਂਦੇ ਹਨ। ਟੋਟੇ ਟੋਟੇ ਹੋ ਕੇ ਡਿਗਦੇ ਹਨ, ਪਰ (ਫਿਰ ਵੀ) ਸਾਹਮਣੇ ਪਾਸੇ ਵਲ ਵਧਦੇ ਹਨ। ਤਲਵਾਰ ਦੀ ਧਾਰ ਲਗ ਜਾਣ ਤੇ ਵੀ ਮਨ ਨੂੰ ਨਹੀਂ ਡੁਲਾਉਂਦੇ। ਇਹੋ ਜਿਹੇ ਬੰਦੇ ਅਪੱਛਰਾਵਾਂ ('ਬਰੰਗਨਿ') ਨੂੰ ਵਰ ਕੇ ਸਵਰਗ ਨੂੰ ਪ੍ਰਾਪਤ ਕਰਦੇ ਹਨ।੨੬।

ਸੁਕ੍ਰਿਤ ਸੁਘਰ ਜਿਨਿ ਆਇ ਜਗਤ ਮੈ ਜਸ ਕੌ ਪਾਯੋ।
ਬਹੁਰਿ ਖਲਨ ਕਹ ਖੰਡਿ ਖੇਤ ਜੈ ਸਬਦ ਕਹਾਯੋ।
ਅਮਲ ਪਾਨ ਸੁਭ ਅੰਗ ਧਨੁਖ ਸਰ ਜਿਨ ਲਯੋ।
ਹੋ ਸੋ ਨਰ ਜੀਵਤ ਮੁਕਤਿ ਜਗਤ ਭੀਤਰ ਭਯੋ। ੨੭।

ਕਬਹੂੰ ਨ ਖਾਏ ਪਾਨ ਅਮਲ ਕਬਹੂੰ ਨਹਿ ਪੀਯੋ।
ਕਬਹੂੰ ਨ ਖੇਲ ਅਖੇਟਨ ਸੁਖ ਨਿਰਧਨ ਕਹ ਦੀਯੋ।
ਕਬਹੂੰ ਨ ਸੌਂਧਾ ਲਾਇ ਰਾਗ ਮਨ ਭਾਇਯੋ।
ਹੋ ਕਰਿਯੋ ਨ ਭਾਮਿਨ ਭੋਗ ਜਗਤ ਕ੍ਯੋ ਆਇਯੋ। ੨੮।

ਨਾਦ ਗੰਧ ਸੁਭ ਇਸਤ੍ਰਨ ਜਿਨ ਨਰ ਰਸ ਲੀਏ।
ਅਮਲ ਪਾਨ ਆਖੇਟ ਦੂਜਨ ਦੁਖਿਤ ਕੀਏ।
ਸਾਧੁ ਸੇਵਿ ਸੁਭ ਸੰਗ ਭਜਤ ਹਰਿ ਜੂ ਭਏ।
ਹੋ ਤੇ ਦੈ ਜਸ ਦੁੰਦਭੀ ਜਗਤ ਯਾ ਤੇ ਗਏ। ੨੯।

ਚਤੁਰਿ ਨਾਰਿ ਬਹੁ ਭਾਤਿ ਰਹੀ ਸਮੁਝਾਇ ਕਰਿ।
ਮੂਰਖ ਨਾਹ ਨ ਸਮੁਝਿਯੋ ਉਠਿਯੋ ਰਿਸਾਇ ਕਰਿ।
ਗਹਿਕੈ ਤਰੁਨਿ ਤੁਰੰਤ ਤਰਲ ਤਾਜਨ ਮਰਿਯੋ।
ਹੋ ਤਬ ਤ੍ਰਿਯ ਠਾਢ ਚਰਿਤ ਤਹੀ ਇਹ ਬਿਧਿ ਕਰਿਯੋ। ੩੦।

ਛਿਤ ਪਰ ਖਾਇ ਪਛਾਰ ਪਰੀ ਮੁਰਛਾਇ ਕਰਿ।
ਹਾਇ ਹਾਇ ਕਰਿ ਸਾਹੁ ਲਈ ਉਰ ਲਾਇ ਕਰਿ।
ਲਾਖ ਲਹੇ ਤੁਮ ਬਚੇ ਕਹੋ ਕ੍ਯਾ ਕੀਜਿਯੈ।
ਹੋ ਕਹਿਯੋ ਨ੍ਰਿਪ ਸਹਿਤ ਭੋਜਨ ਸਭ ਕਹ ਦੀਜਿਯੈ। ੩੧।

*ਦੋਹਰਾ*

ਸਾਹੁ ਤਬੈ ਭੋਜਨ ਕਰਾ ਨਾਨਾ ਬਿਧਨ ਬਨਾਇ।
ਊਚ ਨੀਚ ਰਾਜਾ ਪ੍ਰਜਾ ਸਭ ਹੀ ਲਏ ਬੁਲਾਇ। ੩੨।

*ਚੌਪਈ*

ਪਾਤਿ ਪਾਤਿ ਲੋਗਨ ਬੈਠਾਯੋ। ਭਾਤਿ ਭਾਤਿ ਭੋਜਨਹਿ ਖਵਾਯੋ।
ਇਤੈ ਨ੍ਰਿਪਤਿ ਸੌ ਨੇਹ ਲਗਾਇਸਿ। ਬਾਤਨ ਸੌ ਤਾ ਕੌ ਉਰਝਾਇਸਿ। ੩੩।

*ਦੋਹਰਾ*

ਭੋਜਨ ਤਿਨੈ ਖਵਾਇਯੋ ਭਾਂਗ ਭੋਜ ਮੈ ਪਾਇ।
ਰਾਜਾ ਕੋ ਪਤਿ ਕੇ ਸਹਿਤ ਛਲ ਸੌ ਗਈ ਸੁਵਾਇ। ੩੪।
ਭਾਂਗਿ ਖਾਇ ਰਾਜਾ ਜਗਿਯੋ ਸੋਫੀ ਭਯੋ ਅਚੇਤ।
ਮਿਤ੍ਰ ਭਏ ਤਿਹ ਨਾਰਿ ਕੋ ਤਬ ਹੀ ਬਨਿਯੋ ਸੰਕੇਤ। ੩੫।

ਉਹ ਵਿਅਕਤੀ ਚੰਗੇ ਕੰਮ ਕਰਨ ਵਾਲੇ ਸੁਘੜ ਹਨ ਜਿਨ੍ਹਾਂ ਨੇ ਜਗਤ ਵਿਚ ਆ ਕੇ ਜਸ ਖਟਿਆ ਹੈ। ਫਿਰ ਦੁਸ਼ਟਾਂ ਨੂੰ ਖੰਡ ਖੰਡ ਕਰ ਕੇ ਰਣ-ਭੂਮੀ ਵਿਚ ਜੈ-ਜੈਕਾਰ ਕਰਵਾਉਂਦੇ ਹਨ। ਉਹ ਵਿਅਕਤੀ ਜਗਤ ਵਿਚ ਜੀਵਨ-ਮੁਕਤ ਹੁੰਦੇ ਹਨ ਜੋ ਅਮਲ ਕਰ ਕੇ ਆਪਣੇ ਸ਼ੁਭ ਸ਼ਰੀਰ ਉਤੇ ਧਨੁਸ਼ ਬਾਣ ਧਾਰਨ ਕਰਦੇ ਹਨ।੨੭।

ਜਿਸ ਵਿਅਕਤੀ ਨੇ ਕਦੇ ਪਾਨ ਨਹੀਂ ਚਬਾਇਆ ਅਤੇ ਕਦੇ ਨਸ਼ਾ ਨਹੀਂ ਕੀਤਾ, ਕਦੇ ਸ਼ਿਕਾਰ ਨਹੀਂ ਖੇਡਿਆ (ਅਤੇ ਦਾਨ ਕਰ ਕੇ) ਨਿਰਧਨਾਂ ਨੂੰ ਸੁਖ ਨਹੀਂ ਦਿੱਤਾ, ਕਦੇ ਵੀ ਸੁਗੰਧੀ ਨਹੀਂ ਲਗਾਈ ਅਤੇ ਰਾਗ (ਉਨ੍ਹਾਂ ਦੇ) ਮਨ ਨੂੰ ਚੰਗਾ ਨਹੀਂ ਲਗਿਆ। (ਜਿਸ ਨੇ ਮਨ ਭਰ ਕੇ) ਇਸਤਰੀ ਨਾਲ ਭੋਗ ਨਹੀਂ ਕੀਤਾ, (ਦਸੋ ਭਲਾ ਉਹ) ਜਗਤ ਵਿਚ ਕਿਉਂ ਆਇਆ ਹੈ।੨੮।

ਜਿਨ੍ਹਾਂ ਪੁਰਸ਼ਾਂ ਨੇ ਰਾਗ, ਉਤਮ ਸੁਗੰਧੀ ਅਤੇ ਇਸਤਰੀਆਂ ਦਾ ਰਸ ਲਿਆ ਹੈ, ਅਮਲ ਪਾਨ ਕਰ ਕੇ, ਸ਼ਿਕਾਰ ਖੇਡਿਆ ਅਤੇ ਦੁਸ਼ਟਾਂ ਨੂੰ ਦੁਖੀ ਕੀਤਾ ਹੈ, ਸਾਧੂ ਦੀ ਸੇਵਾ ਅਤੇ ਸ਼ੁਭ ਸੰਗਤ ਕਰ ਕੇ ਪਰਮਾਤਮਾ ਦਾ ਨਾਮ ਜਪਿਆ ਹੈ, ਉਹ ਇਸ ਸੰਸਾਰ ਤੋਂ ਜਸ ਦੇ ਨਗਾਰੇ ਵਜਾ ਕੇ ਗਏ ਹਨ।੨੯।

(ਉਹ) ਚਤੁਰ ਇਸਤਰੀ ਕਈ ਢੰਗਾਂ ਨਾਲ (ਪਤੀ ਨੂੰ) ਸਮਝਾ ਹਟੀ, (ਪਰ ਉਹ) ਮੂਰਖ ਪਤੀ ਨ ਸਮਝਿਆ ਅਤੇ ਰੋਹ ਵਿਚ ਆ ਕੇ ਉਠ ਖੜੋਤਾ। ਇਸਤਰੀ ਨੂੰ ਪਕੜ ਕੇ ਲਚਕਦਾਰ ਚਾਬਕ ('ਤਰਲ ਤਾਜਨ') ਨਾਲ ਮਾਰਿਆ। ਤਾਂ ਇਸਤਰੀ ਨੇ ਖੜੋ ਕੇ ਇਸ ਤਰ੍ਹਾਂ ਚਰਿਤ੍ਰ ਕੀਤਾ।੩0।

ਉਹ ਭਵਾਟਣੀ ਖਾ ਕੇ ਧਰਤੀ ਉਤੇ ਬੇਹੋਸ਼ ਹੋ ਕੇ ਡਿਗ ਪਈ। ਸ਼ਾਹ ਨੇ 'ਹਾਇ ਹਾਇ' ਕਰ ਕੇ ਛਾਤੀ ਨਾਲ ਲਗਾ ਲਈ। (ਕਹਿਣ ਲਗਾ ਮੈਂ ਤਾਂ) ਲਖ ਕਮਾ ਲਏ, ਜੇ ਤੂੰ ਬਚ ਜਾਏਂ, ਦਸ (ਹੁਣ ਮੈਂ) ਕੀ ਕਰਾਂ। (ਇਸਤਰੀ ਨੇ ਉੱਤਰ ਦਿੱਤਾ ਕਿ) ਰਾਜੇ ਸਮੇਤ ਸਭ ਨੂੰ ਭੋਜਨ ਕਰਾਓ।੩੧।

*ਦੋਹਰਾ*

ਤਦ ਸ਼ਾਹ ਨੇ ਕਈ ਪ੍ਰਕਾਰ ਦਾ ਭੋਜਨ ਤਿਆਰ ਕਰਵਾਇਆ ਅਤੇ ਉੱਚੇ ਨੀਵੇਂ, ਰਾਜਾ ਪ੍ਰਜਾ, ਸਭ ਨੂੰ ਬੁਲਾ ਲਿਆ।੩੨।

*ਚੌਪਈ*

ਲੋਕਾਂ ਨੂੰ ਪੰਗਤਾਂ ਵਿਚ ਬਿਠਾਇਆ ਅਤੇ ਭਾਂਤ ਭਾਂਤ ਦਾ ਭੋਜਨ ਖਵਾਇਆ। ਇਸ ਤਰ੍ਹਾਂ ਰਾਜੇ ਨਾਲ ਪ੍ਰੇਮ ਲਗਾ ਲਿਆ ਅਤੇ ਗੱਲਾਂ ਨਾਲ ਉਸ ਨੂੰ ਉਲਝਾ ਲਿਆ (ਅਰਥਾਤ੍ ਆਕਰਸ਼ਿਤ ਕਰ ਲਿਆ)।੩੩।

*ਦੋਹਰਾ*

ਭੋਜਨ ਵਿਚ ਭੰਗ ਪਾ ਕੇ ਉਨ੍ਹਾਂ ਨੂੰ ਖਾਣਾ ਖਵਾ ਦਿੱਤਾ। ਰਾਜੇ ਨੂੰ ਛਲ ਪੂਰਵਕ ਪਤੀ ਨਾਲ ਸੁਆ ਦਿੱਤਾ।੩੪। ਭੰਗ ਖਾ ਕੇ ਰਾਜਾ ਸਚੇਤ (ਸਾਵਧਾਨ) ਹੋ ਗਿਆ ਅਤੇ ਸੋਫ਼ੀ (ਸ਼ਾਹ) ਸੌਂ ਗਿਆ। (ਰਾਜਾ) ਉਸ ਇਸਤਰੀ ਦਾ ਮਿਤਰ ਬਣ ਗਿਆ ਅਤੇ ਤਦ ਹੀ (ਸੰਯੋਗ ਪ੍ਰਾਪਤ ਕਰਨ ਦਾ) ਸੰਕੇਤ ਹੋ ਗਿਆ।੩੫।

*ਚੌਪਈ*

ਲੋਗ ਜਿਵਾਇ ਬਚਨ ਇਮਿ ਭਾਖਾ। ਸਿਗਰੋ ਦਿਵਸ ਰਾਇ ਹਮ ਰਾਖਾ।
ਸਾਝ ਪਰੇ ਰਾਜਾ ਘਰ ਐਹੈ। ਤੁਮਹੂੰ ਤਬੈ ਬੁਲਾਇ ਪਠੈਹੈ। ੩੬।

*ਭੁਜੰਗ ਛੰਦ*

ਮਿਲਿਯੋ ਜਾਨ ਪ੍ਯਾਰਾ ਲਗੇ ਨੈਨ ਐਸੇ। ਮਨੋ ਫਾਧਿ ਫਾਧੈ ਮ੍ਰਿਗੀ ਰਾਟ ਜੈਸੇ।
ਲਯੋ ਮੋਹਿ ਰਾਜਾ ਮਨੋ ਮੋਲ ਲੀਨੋ। ਤਹੀ ਭਾਵਤੋ ਭਾਮਨੀ ਭੋਗ ਕੀਨੋ। ੩੭।

ਰਹਿਯੋ ਸਾਹੁ ਡਾਰਿਯੋ ਕਛੂ ਨ ਬਿਚਾਰਿਯੋ। ਮਨੋ ਲਾਤ ਕੇ ਸਾਥ ਸੈਤਾਨ ਮਾਰਿਯੋ।
ਪਸੂਹਾ ਨ ਭਾਖੈ ਉਠੈ ਨ ਉਘਾਵੈ। ਇਤੈ ਨਾਰਿ ਕੌ ਰਾਜ ਬਾਂਕੋ ਬਜਾਵੈ। ੩੮।

*ਦੋਹਰਾ*

ਸਾਹੁ ਪਾਲਕੀ ਕੈ ਤਰੇ ਬਾਧਿ ਡਾਰਿ ਕਰ ਦੀਨ।
ਜੁ ਕਛੁ ਧਾਮ ਮਹਿ ਧਨ ਹੁਤੋ ਘਾਲਿ ਤਿਸੀ ਮਹਿ ਲੀਨ। ੩੯।

*ਅੜਿਲ*

ਆਪੁ ਦੌਰਿ ਤਾਹੀ ਪਰ ਚੜੀ ਬਨਾਇ ਕੈ।
ਰਮੀ ਨ੍ਰਿਪਤਿ ਕੇ ਸਾਥ ਅਧਿਕ ਸੁਖ ਪਾਇ ਕੈ।
ਲੈ ਨਾਰੀ ਕਹ ਰਾਇ ਅਪਨੇ ਘਰ ਗਯੋ।
ਹੋ ਸੂਮ ਸੋਫਿਯਹਿ ਬਾਧਿ ਪਾਲਕੀ ਤਰ ਲਯੋ। ੪੦।

ਜਬ ਪਹੁਚੇ ਦੋਊ ਜਾਇ ਸੁਖੀ ਗ੍ਰਿਹ ਨਾਰਿ ਨਰ।
ਕਹਿਯੋ ਕਿ ਦੇਹੁ ਪਠਾਇ ਪਾਲਕੀ ਸਾਹੁ ਘਰ।
ਬਧੇ ਸਾਹੁ ਤਿਹ ਤਰੇ ਤਹੀ ਆਵਤ ਭਏ।
ਹੋ ਜਹ ਰਾਜਾ ਧਨ ਸਹਿਤ ਬਾਲ ਹਰਿ ਲੈ ਗਏ। ੪੧।

*ਚੌਪਈ*

ਬੀਤੀ ਰੈਯਨਿ ਭਯੋ ਉਜਿਆਰਾ। ਤਬੈ ਸਾਹੁ ਦੁਹੂੰ ਦ੍ਰਿਗਨ ਉਘਾਰਾ।
ਮੋਹਿ ਪਾਲਕੀ ਤਰ ਕਿਹ ਰਾਖਾ। ਬਚਨ ਲਜਾਇ ਐਸ ਬਿਧਿ ਭਾਖਾ। ੪੨।

ਮੈ ਜੁ ਕੁਬੋਲ ਨਾਰਿ ਕਹ ਕਹੇ। ਤੇ ਬਚ ਬਸਿ ਵਾ ਕੇ ਜਿਯ ਰਹੇ।
ਲਛਮੀ ਸਕਲ ਨਾਰਿ ਜੁਤ ਹਰੀ। ਮੋਰੀ ਬਿਧਿ ਐਸੀ ਗਤਿ ਕਰੀ। ੪੩।

*ਕਬਿਯੋ ਬਾਚ*
*ਦੋਹਰਾ*

ਫਲਤ ਭਾਗ ਹੀ ਸਰਬਦਾ ਕਰੋ ਕੈਸਿਯੈ ਕੋਇ।
ਜੋ ਬਿਧਨਾ ਮਸਤਕ ਲਿਖਾ ਅੰਤ ਤੈਸਿਯੈ ਹੋਇ। ੪੪।

*ਚੌਪਈ*

ਲੋਕਾਂ ਨੂੰ ਭੋਜਨ ਕਰਾ ਕੇ (ਇਸਤਰੀ ਨੇ) ਇਸ ਤਰ੍ਹਾਂ ਕਿਹਾ ਕਿ ਮੈਂ ਸਾਰਾ ਦਿਨ ਰਾਜੇ ਨੂੰ (ਆਪਣੇ ਕੋਲ) ਰਖਾਂਗੀ। ਸ਼ਾਮ ਪੈਣ ਤੇ ਰਾਜਾ ਘਰ ਆਵੇਗਾ। ਤਦ ਹੀ ਤੁਹਾਨੂੰ (ਭਾਵ ਮੰਤ੍ਰੀਆਂ ਅਤੇ ਸਾਊਆਂ ਨੂੰ) ਬੁਲਾ ਲਏਗਾ।੩੬।

*ਭੁਜੰਗ ਛੰਦ*

(ਇਸਤਰੀ ਨੂੰ) ਪ੍ਰਾਣ ਪਿਆਰਾ ਮਿਲ ਗਿਆ ਅਤੇ ਨੈਣ ਇਸ ਤਰ੍ਹਾਂ ਲਗ ਗਏ, ਮਾਨੋ ਕਾਲਾ ਹਿਰਨ ਫੰਧੇ ਵਿਚ ਫਸ ਗਿਆ ਹੋਵੇ। ਉਸ ਨੇ ਰਾਜੇ ਨੂੰ ਇਸ ਤਰ੍ਹਾਂ ਮੋਹ ਲਿਆ, ਮਾਨੋ ਮੁੱਲ ਖ਼ਰੀਦ ਲਿਆ ਹੋਵੇ। ਉਸ ਨਾਲ ਇਸਤਰੀ ਨੇ ਮਨ ਇਛਿਤ ਭੋਗ ਕੀਤਾ।੩੭।

ਸ਼ਾਹ ਬੇਹੋਸ਼ ਪਿਆ ਰਿਹਾ ਅਤੇ ਕੁਝ ਵੀ ਸੋਚ ਨ ਸਕਿਆ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸ਼ੈਤਾਨ ਨੇ ਲੱਤਾਂ ਨਾਲ ਮਾਰਿਆ ਹੋਵੇ। (ਉਹ) ਮੂਰਖ ਨ ਬੋਲ ਰਿਹਾ ਸੀ, ਨ ਉਠਦਾ ਸੀ ਅਤੇ ਨ ਹੀ ਊਂਘਦਾ ਸੀ। ਇਧਰ ਬਾਂਕਾ ਰਾਜਾ ਇਸਤਰੀ ਨਾਲ ਸੰਯੋਗ ਕਰ ਰਿਹਾ ਸੀ।੩੮।

*ਦੋਹਰਾ*

ਸ਼ਾਹ ਨੂੰ ਪਾਲਕੀ ਦੇ ਹੇਠਾਂ ਕਰ ਕੇ ਬੰਨ੍ਹ ਦਿੱਤਾ ਅਤੇ ਘਰ ਵਿਚ ਜੋ ਕੁਝ ਧਨ ਸੀ, ਉਸ ਨੂੰ ਪਾਲਕੀ ਵਿਚ ਪਾ ਲਿਆ।੩੯।

*ਅੜਿਲ*

ਆਪ ਦੌੜ ਕੇ ਉਸ ਪਾਲਕੀ ਵਿਚ ਜਾ ਚੜ੍ਹੀ। ਰਾਜੇ ਨਾਲ ਬਹੁਤ ਸੁਖ਼ ਪ੍ਰਾਪਤ ਕਰ ਕੇ ਰਮਣ ਕੀਤਾ। ਇਸਤਰੀ ਨੂੰ ਲੈ ਕੇ ਰਾਜਾ ਆਪਣੇ ਘਰ ਗਿਆ ਅਤੇ ਸ਼ੂਮ ਸੋਫ਼ੀ ਨੂੰ ਪਾਲਕੀ ਹੇਠਾਂ ਬੰਨ੍ਹ ਦਿੱਤਾ।੪੦।

ਜਦ ਦੋਵੇਂ ਮਰਦ ਅਤੇ ਇਸਤਰੀ (ਰਾਜਾ ਅਤੇ ਸ਼ਾਹਣੀ) ਸੁਖੀ ਸਾਂਦੀ ਘਰ ਪਹੁੰਚ ਗਏ (ਤਾਂ ਉਨ੍ਹਾਂ ਨੇ) ਕਿਹਾ ਕਿ ਪਾਲਕੀ ਨੂੰ ਸ਼ਾਹ ਦੇ ਘਰ ਭੇਜ ਦਿਓ। (ਪਾਲਕੀ ਦੇ) ਹੇਠਾਂ ਬੰਨ੍ਹਿਆਂ ਹੋਇਆ ਸ਼ਾਹ ਉਥੇ (ਆਪਣੇ ਘਰ) ਆ ਗਿਆ ਜਿਥੋਂ ਰਾਜਾ ਧਨ ਸਹਿਤ ਇਸਤਰੀ ਨੂੰ ਹਰ ਕੇ ਲੈ ਗਿਆ ਸੀ।੪੧।

*ਚੌਪਈ*

(ਜਦ) ਰਾਤ ਬੀਤ ਗਈ ਅਤੇ ਸਵੇਰਾ ਹੋ ਗਿਆ, ਤਦ ਸ਼ਾਹ ਨੇ ਦੋਹਾਂ ਨੇਤਰਾਂ ਨੂੰ ਉਘਾੜਿਆ। ਸ਼ਰਮਸਾਰ ਹੋ ਕੇ ਇਸ ਤਰ੍ਹਾਂ ਕਹਿਣ ਲਗਾ ਕਿ ਮੈਨੂੰ ਪਾਲਕੀ ਹੇਠ ਕਿਸ ਬੰਨ੍ਹਿਆ ਹੈ?।੪੨।

ਮੈਂ ਜੋ ਕੁਬੋਲ ਇਸਤਰੀ ਨੂੰ ਕਹੇ ਸਨ, ਉਹੀ ਉਸ ਦੇ ਮਨ ਵਿਚ ਖੁਭ ਗਏ ਸਨ। ਮੇਰਾ ਸਾਰਾ ਧਨ ਇਸਤਰੀ ਸਮੇਤ ਹਰਿਆ ਗਿਆ ਹੈ। ਵਿਧਾਤਾ ਨੇ ਮੇਰੀ ਅਜਿਹੀ ਸਥਿਤੀ ਬਣਾ ਦਿੱਤੀ ਹੈ।੪੩।

*ਕਵੀ ਕਹਿੰਦਾ ਹੈ--*

*ਦੋਹਰਾ*

ਸਦਾ ਭਾਗ ਹੀ ਫਲਦੇ ਹਨ, ਭਾਵੇਂ ਕੋਈ ਕੁਝ ਕਰ ਲਵੇ। ਜੋ ਵਿਧਾਤਾ ਨੇ ਮਸਤਕ ਉਥੇ ਲਿਖ ਦਿੱਤਾ ਹੈ, ਅੰਤ ਵਿਚ ਉਸੇ ਤਰ੍ਹਾਂ ਹੀ ਹੁੰਦਾ ਹੈ।੪੪।

*ਅੜਿਲ*

ਸੁਧਿ ਪਾਈ ਜਬ ਸਾਹੁ ਨ੍ਯਾਇ ਮਸਤਕ ਰਹਿਯੋ।
ਦੂਜੇ ਮਨੁਖਨ ਪਾਸ ਨ ਭੇਦ ਮੁਖ ਤੈ ਕਹਿਯੋ।
ਭੇਦ ਅਭੇਦ ਕੀ ਬਾਤ ਚੀਨਿ ਪਸੁ ਨ ਲਈ।
ਹੋ ਲਖਿਯੋ ਦਰਬੁ ਲੈ ਨ੍ਹਾਨ ਤੀਰਥਨ ਕੌ ਗਈ। ੪੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੈਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੪੫। ੪੬੦੯। ਅਫਜੂੰ।*

*ਚੌਪਈ*

ਪੂਰਬ ਦਿਸਿ ਇਕ ਤਿਲਕ ਨ੍ਰਿਪਤ ਬਰ। ਭਾਨ ਮੰਜਰੀ ਨਾਰਿ ਤਵਨ ਘਰ।
ਚਿਤ੍ਰ ਬਰਨ ਇਕ ਸੁਤ ਗ੍ਰਿਹ ਵਾ ਕੇ। ਇੰਦ੍ਰ ਚੰਦ੍ਰ ਛਬਿ ਤੁਲ ਨ ਤਾ ਕੇ। ੧।

*ਅੜਿਲ*

ਜੇ ਤਰੁਨੀ ਨ੍ਰਿਪ ਸੁਤ ਕੀ ਪ੍ਰਭਾ ਨਿਹਾਰਈ।
ਲੋਕ ਲਾਜ ਤਜਿ ਤਨ ਮਨ ਧਨ ਕਹ ਵਾਰਈ।
ਬਿਰਹ ਬਾਨ ਤਨ ਬਿਧੀ ਮੁਗਧ ਹ੍ਵੈ ਝੂਲਹੀ।
ਹੋ ਮਾਤ ਪਿਤਾ ਪਤਿ ਸੁਤ ਕੀ ਸਭ ਸੁਧ ਭੂਲਹੀ। ੨।

*ਦੋਹਰਾ*

ਛੇਮ ਕਰਨ ਇਕ ਸਾਹੁ ਕੀ ਸੁਤਾ ਰਹੈ ਸੁਕੁਮਾਰਿ।
ਉਰਝਿ ਰਹੀ ਮਨ ਮੈ ਘਨੀ ਨਿਰਖਤ ਰਾਜ ਦੁਲਾਰਿ। ੩।

*ਅੜਿਲ*

ਸ੍ਰਵਨਿ ਮੰਜਰੀ ਅਟਕੀ ਕੁਅਰ ਨਿਹਾਰਿ ਕਰਿ।
ਰੁਕਮ ਮੰਜਰੀ ਸਹਚਰਿ ਲਈ ਹਕਾਰਿ ਕਰਿ।
ਨਿਜੁ ਮਨ ਕੋ ਤਿਹ ਭੇਦ ਸਕਲ ਸਮਝਾਇ ਕੈ।
ਹੋ ਚਿਤ੍ਰ ਬਰਨ ਨ੍ਰਿਪ ਸੁਤ ਪਹਿ ਦਈ ਪਠਾਇ ਕੈ। ੪।

ਨਿਜ ਨਾਰੀ ਮੁਹਿ ਕਰਿਯੋ ਕੁਅਰ ਕਰੁ ਆਇ ਕਰਿ।
ਭਾਤਿ ਭਾਤਿ ਸੌ ਭਜੋ ਪਰਮ ਸੁਖ ਪਾਇ ਕਰਿ।
ਭੂਪ ਤਿਲਕ ਕੀ ਕਾਨਿ ਨ ਚਿਤ ਮਹਿ ਕੀਜਿਯੈ।
ਹੋ ਮਨਸਾ ਪੂਰਨ ਮੋਰਿ ਸਜਨ ਕਰਿ ਦੀਜਿਯੈ। ੫।

*ਕੁਅਰ ਬਾਚ*

*ਚੌਪਈ*

ਇਕ ਠਾ ਸੁਨੇ ਅਨੂਪਮ ਹਯ ਹੈ। ਸ਼ੇਰ ਸ਼ਾਹਿ ਲੀਨੇ ਦ੍ਵੈ ਹੈ ਹੈ।
ਰਾਹੁ ਸੁਰਾਹੁ ਨਾਮ ਹੈ ਤਿਨ ਕੇ। ਅੰਗ ਸੁਰੰਗ ਬਨੇ ਹੈ ਜਿਨ ਕੇ। ੬।

*ਅੜਿਲ*

ਜਦ ਸ਼ਾਹ ਨੂੰ ਹੋਸ਼ ਪਰਤੀ ਤਾਂ ਸਿਰ ਨੀਵਾਂ ਕਰ ਕੇ ਰਹਿ ਗਿਆ ਅਤੇ ਹੋਰਾਂ ਬੰਦਿਆਂ ਕੋਲ ਭੇਦ ਦੀ ਗੱਲ ਨ ਕੀਤੀ। ਉਸ ਮੂਰਖ ਨੇ ਭੇਦ ਅਭੇਦ ਦੀ ਗੱਲ ਨ ਸਮਝੀ। ਇਹ ਸਮਝਿਆ ਕਿ (ਘਰ ਦਾ) ਧਨ ਲੈ ਕੇ ਤੀਰਥਾਂ ਦਾ ਇਸ਼ਨਾਨ ਕਰਨ ਗਈ ਹੈ।੪੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੪੫। ੪੬੦੯। ਚਲਦਾ।*

*ਚੌਪਈ*

ਪੂਰਬ ਦਿਸ਼ਾ ਵਿਚ ਇਕ ਤਿਲਕ ਨਾਂ ਦਾ ਸ੍ਰੇਸ਼ਠ ਰਾਜਾ (ਰਹਿੰਦਾ ਸੀ)। ਉਸ ਦੇ ਘਰ ਭਾਨ ਮੰਜਰੀ ਇਸਤਰੀ ਸੀ। ਚਿਤ੍ਰ ਬਰਨ ਨਾਂ ਦਾ ਇਕ ਪੁੱਤਰ ਉਸ ਦੇ ਘਰ ਸੀ ਜਿਸ ਦੀ ਸੁੰਦਰਤਾ ਦੇ ਬਰਾਬਰ ਇੰਦਰ ਅਤੇ ਚੰਦ੍ਰਮਾ ਵੀ ਨਹੀਂ ਸੀ।੧।

*ਅੜਿਲ*

ਜੋ ਇਸਤਰੀ ਰਾਜੇ ਦੇ ਪੁੱਤਰ ਦੀ ਸੁੰਦਰਤਾ ਨੂੰ ਵੇਖਦੀ ਸੀ, ਉਹ ਲੋਕ ਲਾਜ ਨੂੰ ਛਡ ਕੇ, ਤਨ ਮਨ ਅਤੇ ਧਨ ਨੂੰ ਵਾਰ ਦਿੰਦੀ ਸੀ। ਉਹ ਬਿਰਹੋਂ ਦੇ ਬਾਣ ਨਾਲ ਵਿੰਨ੍ਹੀਆਂ ਹੋਈਆਂ ਮੁਗਧ ਹੋ ਕੇ ਝੂਲਦੀਆਂ ਸਨ ਅਤੇ ਮਾਤਾ, ਪਿਤਾ, ਪਤਿ ਅਤੇ ਪੁੱਤਰ ਦੀ ਸਭ ਸੁਰਤ ਭੁਲ ਜਾਂਦੀਆਂ ਸਨ।੨।

*ਦੋਹਰਾ*

ਛੇਮ ਕਰਨ ਨਾਂ ਦੇ ਇਕ ਸ਼ਾਹ ਦੀ ਕੋਮਲ ਪੁੱਤਰੀ (ਉਥੇ) ਰਹਿੰਦੀ ਸੀ। (ਉਸ) ਰਾਜ ਕੁਮਾਰ ਨੂੰ ਵੇਖ ਕੇ ਮਨ ਵਿਚ ਬਹੁਤ ਉਲਝ ਗਈ।(ਭਾਵ਼ ਮੋਹਿਤ ਹੋ ਗਈ)੩।

*ਅੜਿਲ*

ਕੁੰਵਰ ਨੂੰ ਵੇਖ ਕੇ ਸ੍ਵਰਨ ਮੰਜਰੀ ਮੋਹਿਤ ਹੋ ਗਈ। (ਉਸ ਨੇ) ਰੁਕਮ ਮੰਜਰੀ ਨਾਂ ਦੀ ਇਕ ਸਖੀ ਨੂੰ ਬੁਲਾ ਲਿਆ। ਆਪਣੇ ਮਨ ਦਾ ਭੇਦ ਉਸ ਨੂੰ ਦਸ ਕੇ ਚਿਤ੍ਰ ਬਰਨ ਨਾਂ ਦੇ ਰਾਜੇ ਦੇ ਪੁੱਤਰ ਪਾਸ ਭੇਜ ਦਿੱਤੀ।੫।

(ਸ਼ਾਹ ਦੀ ਪੁੱਤਰੀ ਨੇ ਕਹਿ ਭੇਜਿਆ--) ਹੇ ਕੁੰਵਰ ਜੀ! ਮੈਨੂੰ ਆ ਕੇ ਆਪਣੀ ਇਸਤਰੀ ਬਣਾਓ ਅਤੇ ਭਾਂਤ ਭਾਂਤ ਦਾ (ਮੇਰੇ ਨਾਲ) ਸੰਯੋਗ ਕਰ ਕੇ ਬਹੁਤ ਸੁਖ ਪ੍ਰਾਪਤ ਕਰੋ। ਰਾਜਾ ਤਿਲਕ ਦੀ ਮਨ ਵਿਚ ਪਰਵਾਹ ਨ ਕਰੋ ਅਤੇ ਹੇ ਸੱਜਨ! ਮੇਰੇ ਮਨ ਦੀ ਇੱਛਾ ਪੂਰੀ ਕਰ ਦਿਓ।੫।

*ਕੁੰਵਰ ਨੇ ਕਿਹਾ--*

*ਚੌਪਈ*

(ਮੈਂ) ਸੁਣਿਆ ਹੈ ਕਿ ਇਕ ਥਾਂ (ਦੋ) ਅਨੂਪਮ ਘੋੜੇ ਹਨ। (ਉਹ) ਦੋਵੇਂ ਘੋੜੇ ਸ਼ੇਰ ਸ਼ਾਹ ਨੇ ਲੈ ਲਏ ਹਨ। ਉਨ੍ਹਾਂ ਦੇ ਨਾਂ ਰਾਹੁ ਅਤੇ ਸੁਰਾਹੁ ਹਨ ਅਤੇ ਉਨ੍ਹਾਂ ਦੇ ਬਹੁਤ ਸੁੰਦਰ ਅੰਗ ਫਬਦੇ ਹਨ।੬।

ਜੌ ਤਾ ਤੇ ਦ੍ਵੈ ਹੈ ਹਰਿ ਲ੍ਯਾਵੈ। ਬਹੁਰਿ ਆਹਿ ਮੁਰਿ ਨਾਰਿ ਕਹਾਵੈ।
ਤਬ ਹਮ ਸੰਕ ਤ੍ਯਾਗ ਤੁਹਿ ਬਰਹੀ। ਭੂਪ ਤਿਲਕ ਕੀ ਕਾਨਿ ਨ ਕਰਹੀ। ੭।

ਸਾਹੁ ਸੁਤਾ ਜਬ ਯੌ ਸੁਨਿ ਪਾਵਾ। ਚੰਡਾਰਿਨਿ ਕੋ ਭੇਸ ਬਨਾਵਾ।
ਕਰ ਮੋ ਧਰਤ ਬੁਹਾਰੀ ਭਈ। ਸ਼ੇਰ ਸ਼ਾਹਿ ਕੇ ਮਹਲਨ ਗਈ। ੮।

*ਦੋਹਰਾ*

ਹਜਰਤਿ ਕੇ ਘਰ ਮੋ ਧਸੀ ਐਸੋ ਭੇਸ ਬਨਾਇ।
ਰਾਹੁ ਸੁਰਾਹੁ ਜਹਾ ਹੁਤੇ ਤਹੀ ਪਹੂਚੀ ਜਾਇ। ੯।

*ਅੜਿਲ*

ਬੰਧੇ ਹੁਤੇ ਜਹ ਦ੍ਵੈ ਹੈ ਝਰੋਖਾ ਕੇ ਤਰੈ।
ਜਹਾ ਨ ਚੀਟੀ ਪਹੁਚੈ ਪਵਨ ਨ ਸੰਚਰੈ।
ਤਹੀ ਤਰੁਨਿ ਇਹ ਭੇਸ ਪਹੂਚੀ ਜਾਇ ਕਰਿ।
ਹੋ ਅਰਧ ਰਾਤ੍ਰਿ ਭੇ ਛੋਰਾ ਬਾਜ ਬਨਾਇ ਕਰਿ। ੧੦।

*ਚੌਪਈ*

ਛੋਰਿ ਅਗਾਰਿ ਪਛਾਰਿ ਉਤਾਰੀ। ਆਨਨ ਬਿਖੈ ਲਗਾਮੀ ਡਾਰੀ।
ਹ੍ਵੈ ਅਸਵਾਰ ਚਾਬੁਕਿਕ ਮਾਰਿਸਿ। ਸਾਹੁ ਝਰੋਖਾ ਭਏ ਨਿਕਾਰਿਸਿ। ੧੧।

*ਦੋਹਰਾ*

ਸਾਹ ਝੋਰੋਖਾ ਕੇ ਭਏ ਪਰੀ ਤੁਰੰਗ ਕੁਦਾਇ।
ਸੰਕਾ ਕਰੀ ਨ ਜਾਨ ਕੀ ਪਰੀ ਨਦੀ ਮੋ ਜਾਇ। ੧੨।

*ਚੌਪਈ*

ਝਰਨਾ ਮਹਿ ਤੇ ਬਾਜਿ ਨਿਕਾਰਿਸਿ। ਗਹਿਰੀ ਨਦੀ ਬਿਖੈ ਲੈ ਡਾਰਿਸਿ।
ਜਿਯ ਅਪਨੇ ਕਾ ਲੋਭ ਨ ਕਰਾ। ਇਹ ਛਲ ਰਾਹੁ ਅਸੑ ਕਹ ਹਰਾ। ੧੩।

ਜਬ ਬਾਜੀ ਹਜਰਤਿ ਕੋ ਗਯੋ। ਸਭਹਿਨ ਕੋ ਬਿਸਮੈ ਜਿਯ ਭਯੋ।
ਜਹਾ ਨ ਸਕਤ ਪ੍ਰਵੇਸ ਪਵਨ ਕਰਿ। ਤਹ ਤੇ ਲਯੋ ਤੁਰੰਗਮ ਕਿਨ ਹਰਿ। ੧੪।

ਪ੍ਰਾਤ ਬਚਨ ਹਜਰਤਿ ਇਮ ਕਿਯੋ। ਅਭੈ ਦਾਨ ਚੋਰਹਿ ਮੈ ਦਿਯੋ।
ਜੋ ਵਹ ਮੋ ਕਹ ਬਦਨ ਦਿਖਾਵੈ। ਬੀਸ ਸਹਸ੍ਰ ਅਸਰਫੀ ਪਾਵੈ। ੧੫।

ਅਭੈ ਦਾਨ ਤਾ ਕੌ ਮੈ ਦ੍ਯਾਯੋ। ਖਾਈ ਸਪਤ ਕੁਰਾਨ ਉਚਾਯੋ।
ਤਬ ਤ੍ਰਿਯ ਭੇਸ ਪੁਰਖ ਕੋ ਧਰਾ। ਸੇਰ ਸਾਹ ਕਹ ਸਿਜਦਾ ਕਰਾ। ੧੬।

(ਤੂੰ) ਜੇ ਉਥੋਂ ਦੋਵੇਂ ਘੋੜੇ ਹਰ ਲਿਆਵੇਂ (ਤਾਂ) ਫਿਰ ਆ ਕੇ ਮੇਰੀ ਪਤਨੀ ਅਖਵਾਈਂ। ਤਦ ਮੈਂ ਨਿਸੰਗ ਹੋ ਕੇ ਤੇਰੇ ਨਾਲ ਵਿਆਹ ਕਰਾਂਗਾ ਅਤੇ ਰਾਜਾ ਤਿਲਕ ਦੀ ਪਰਵਾਹ ਨਹੀਂ ਕਰਾਂਗਾ।੭।

ਸ਼ਾਹ ਦੀ ਪੁੱਤਰੀ ਨੇ ਜਦ ਇਸ ਤਰ੍ਹਾਂ ਸੁਣਿਆ ਤਾਂ ਚੂੜ੍ਹੀ ('ਚੰਡਾਰਿਨਿ') ਦਾ ਭੇਸ ਬਣਾ ਲਿਆ। ਹੱਥ ਵਿਚ ਬੁਹਾਰੀ ਪਕੜ ਲਈ ਅਤੇ ਸ਼ੇਰ ਸ਼ਾਹ ਦੇ ਮਹੱਲਾਂ ਵਿਚ ਗਈ।੮।

*ਦੋਹਰਾ*

ਅਜਿਹਾ ਭੇਸ ਬਣਾ ਕੇ ਬਾਦਸ਼ਾਹ ਦੇ ਘਰ ਵਿਚ ਜਾ ਵੜੀ। ਜਿਥੇ ਰਾਹੁ ਅਤੇ ਸੁਰਾਹੁ (ਨਾਂ ਦੇ ਘੋੜੇ) ਸਨ, ਉਥੇ ਜਾ ਪਹੁੰਚੀ।੯।

*ਅੜਿਲ*

ਜਿਥੇ ਦੋਵੇਂ ਘੋੜੇ ਝਰੋਖੇ ਹੇਠਾਂ ਬੰਨ੍ਹੇ ਹੋਏ ਸਨ ਅਤੇ ਜਿਥੇ ਨ ਕੀੜੀ ਪਹੁੰਚ ਸਕਦੀ ਸੀ ਅਤੇ ਨ ਹਵਾ ਚਲ ਸਕਦੀ ਸੀ, ਉਥੇ ਇਸ ਭੇਸ ਵਿਚ ਇਸਤਰੀ ਜਾ ਪਹੁੰਚੀ। ਅੱਧੀ ਰਾਤ ਵੇਲੇ ਘੋੜੇ ਨੂੰ ਖੋਲ੍ਹ ਦਿੱਤਾ।੧੦।

*ਚੌਪਈ*

ਉਸ ਦੀ ਅਗਾੜੀ ਅਤੇ ਪਛਾੜੀ ਖੋਲ੍ਹ ਕੇ ਉਤਾਰ ਦਿੱਤੀ ਅਤੇ ਮੂੰਹ ਵਿਚ ਲਗਾਮ ਪਾ ਦਿੱਤੀ। (ਉਸ ਉਤੇ) ਸਵਾਰ ਹੋ ਕੇ ਚਾਬਕ ਮਾਰੀ ਅਤੇ ਸ਼ਾਹ ਦੇ ਝਰੋਖੇ ਵਿਚੋਂ ਬਾਹਰ ਕਢ ਲਿਆ।੧੧।

*ਦੋਹਰਾ*

ਬਾਦਸ਼ਾਹ ਦੇ ਝਰੋਖੇ ਤੋਂ ਘੋੜੇ ਨੂੰ ਕੁਦਾ ਦਿੱਤਾ ਅਤੇ ਜਾਨ ਦੀ ਪਰਵਾਹ ਨ ਕਰ ਕੇ ਨਦੀ ਵਿਚ ਜਾ ਪਈ।੧੨।

*ਚੌਪਈ*

ਝਰੋਖੇ ਵਿਚੋਂ ਘੋੜਾ ਕਢ ਲਿਆ ਅਤੇ ਡੂੰਘੀ ਨਦੀ ਵਿਚ ਸੁਟ ਲਿਆ। ਆਪਣੀ ਜਾਨ ਦੀ ਪਰਵਾਹ ਨ ਕੀਤੀ। ਇਸ ਛਲ ਨਾਲ ਰਾਹੁ ਘੋੜਾ ਚੁਰਾ ਲਿਆ।੧੩।

ਜਦ ਬਾਦਸ਼ਾਹ ਦਾ ਘੋੜਾ ਚੋਰੀ ਹੋ ਗਿਆ, (ਤਾਂ) ਸਭ ਦੇ ਮਨ ਵਿਚ ਬਹੁਤ ਹੈਰਾਨੀ ਹੋਈ। ਜਿਥੇ ਪੌਣ ਵੀ ਪ੍ਰਵੇਸ਼ ਨਹੀਂ ਕਰ ਸਕਦੀ ਸੀ, ਉਥੋਂ ਘੋੜਾ ਕਿਸ ਨੇ ਹਰ ਲਿਆ।੧੪।

ਸਵੇਰ ਹੋਣ ਤੇ ਬਾਦਸ਼ਾਹ ਨੇ ਇਸ ਤਰ੍ਹਾਂ ਬਚਨ ਕੀਤਾ ਕਿ ਮੈਂ ਚੋਰ ਦੀ ਜਾਨ ਬਖ਼ਸ਼ੀ ਕਰ ਦਿੱਤੀ। ਜੇ ਉਹ ਮੈਨੂੰ ਮੂੰਹ ਵਿਖਾਵੇ ਤਾਂ (ਮੇਰੇ ਪਾਸੋਂ) ਵੀਹ ਹਜ਼ਾਰ ਅਸ਼ਰਫ਼ੀਆਂ (ਦਾ ਇਨਾਮ) ਪ੍ਰਾਪਤ ਕਰੇ।੧੫।

ਬਾਦਸ਼ਾਹ ਨੇ ਕੁਰਾਨ ਚੁਕ ਕੇ ਕਸਮ ਖਾਈ ਅਤੇ ਉਸ ਦੀ ਜਾਨ ਬਖ਼ਸ਼ੀ ਦੀ ਘੋਸ਼ਣਾ ਕੀਤੀ। ਤਦ (ਉਸ) ਇਸਤਰੀ ਨੇ ਪੁਰਸ਼ ਦਾ ਰੂਪ ਧਾਰਨ ਕੀਤਾ ਅਤੇ ਸ਼ੇਰਸ਼ਾਹ ਨੂੰ ਪ੍ਰਨਾਮ ਕੀਤਾ।੧੬।

*ਦੋਹਰਾ*

ਪੁਰਖ ਭੇਖ ਕਹ ਪਹਿਰ ਤ੍ਰਿਯ ਭੂਖਨ ਸਜੇ ਸੁਰੰਗ।
ਸੇਰ ਸਾਹ ਸੌ ਇਮਿ ਕਹਾ ਮੈ ਤਵ ਹਰਾ ਤੁਰੰਗ। ੧੭।

*ਚੌਪਈ*

ਜਬ ਹਜਰਤਿ ਤਾ ਕੌ ਲਖਿ ਲਯੋ। ਹਰਖਤ ਭਯੋ ਕੋਪ ਮਿਟਿ ਗਯੋ।
ਨਿਰਖਿ ਪ੍ਰਭਾ ਉਪਮਾ ਬਹੁ ਕੀਨੀ। ਬੀਸ ਸਹਸ੍ਰ ਅਸਰਫੀ ਦੀਨੀ। ੧੮।

*ਦੋਹਰਾ*

ਹਸਿ ਹਜਰਤਿ ਐਸੇ ਕਹਾ ਸੁਨੁ ਤਸਕਰ ਸੁੰਦ੍ਰੰਗ।
ਸੋ ਬਿਧਿ ਕਹੋ ਬਨਾਇ ਮੁਹਿ ਕਿਹ ਬਿਧਿ ਹਰਾ ਤੁਰੰਗ। ੧੯।

*ਚੌਪਈ*

ਜਬ ਅਬਲਾ ਆਇਸੁ ਇਮਿ ਪਾਵਾ। ਮੁਹਰ ਰਾਖਿ ਮੇਖਨ ਲੈ ਆਵਾ।
ਸਰਿਤਾ ਮੋ ਤ੍ਰਿਣ ਗੂਲ ਬਹਾਇਸਿ। ਰਛਪਾਲ ਤਾ ਪਰ ਡਹਕਾਇਸਿ। ੨0।

*ਦੋਹਰਾ*

ਬਹੁਰਿ ਨਦੀ ਭੀਤਰ ਪਰੀ ਜਾਤ ਭਈ ਤਰਿ ਪਾਰਿ।
ਸਾਹਿ ਝਰੋਖਾ ਕੇ ਤਰੇ ਲਾਗਤ ਭਈ ਸੁਧਾਰਿ। ੨੧।

*ਚੌਪਈ*

ਜਬ ਘਰਿਯਾਰੀ ਘਰੀ ਬਜਾਵੈ। ਤਬ ਵਹ ਮੇਖਿਕ ਤਹਾ ਲਗਾਵੈ।
ਬੀਤਾ ਦਿਵਸ ਰਜਨਿ ਬਡਿ ਗਈ। ਤਬ ਤ੍ਰਿਯ ਤਹਾ ਪਹੂਚਤ ਭਈ। ੨੨।

*ਅੜਿਲ*

ਤੈਸਹਿ ਛੋਰਿ ਤੁਰੰਗ ਝਰੋਖਾ ਬੀਚ ਕਰਿ।
ਜਲ ਮੋ ਪਰੀ ਕੁਦਾਇ ਜਾਤ ਭੀ ਪਾਰ ਤਰਿ।
ਸਭ ਲੋਕਨ ਕੌ ਕੌਤਕ ਅਧਿਕ ਦਿਖਾਇ ਕੈ।
ਹੋ ਸੇਰ ਸਾਹ ਸੌ ਬਚਨ ਕਹੇ ਮੁਸਕਾਇ ਕੈ। ੨੩।

ਇਹੀ ਭਾਤਿ ਸੋ ਪ੍ਰਥਮ ਬਾਜ ਮੁਰਿ ਕਰ ਪਰਿਯੋ।
ਦੁਤਿਯ ਅਸ੍ਵ ਤਵ ਨਿਰਖਿਤ ਇਹ ਛਲ ਸੌ ਹਰਿਯੋ।
ਸੇਰ ਸਾਹਿ ਤਬ ਕਹਿਯੋ ਕਹਾ ਬੁਧਿ ਕੋ ਭਯੋ।
ਹੋ ਰਾਹਾ ਥੋ ਜਹਾ ਤਹੀ ਸੁਰਾਹਾ ਹ੍ਵੈ ਗਯੋ। ੨੪।

ਸਾਹ ਸਹਿਤ ਸਭ ਲੋਗ ਚਰਿਤ੍ਰ ਬਿਲੋਕਿ ਬਰ।
ਦਾਂਤ ਦਾਂਤ ਸੋ ਕਾਟਿ ਕਹੈ ਹੈ ਦਯੋ ਕਰ।
ਕਹੈ ਹਮਾਰੀ ਮਤਿਹਿ ਕਵਨ ਕਾਰਨ ਭਯੋ।
ਹੋ ਰਾਹਾ ਤਸਕਰ ਹਰਿਯੋ ਸੁਰਾਹਾ ਹਮ ਦਯੋ। ੨੫।

*ਦੋਹਰਾ*

(ਉਸ) ਇਸਤਰੀ ਨੇ ਪੁਰਸ਼ ਦਾ ਭੇਸ ਬਣਾ ਕੇ ਅਤੇ ਸੁੰਦਰ ਗਹਿਣੇ ਸਜਾ ਕੇ ਸ਼ੇਰਸ਼ਾਹ ਨੂੰ ਇਸ ਤਰ੍ਹਾਂ ਕਿਹਾ ਕਿ ਮੈਂ ਤੁਹਾਡਾ ਘੋੜਾ ਚੁਰਾਇਆ ਹੈ।੧੭।

*ਚੌਪਈ*

ਜਦ ਬਾਦਸ਼ਾਹ ਨੇ ਉਸ ਨੂੰ ਵੇਖ ਲਿਆ, (ਤਾਂ ਉਹ) ਖ਼ੁਸ਼ ਹੋਇਆ ਅਤੇ ਗੁੱਸਾ ਦੂਰ ਹੋ ਗਿਆ। ਉਸ ਦੀ ਸੁੰਦਰਤਾ ਨੂੰ ਵੇਖ ਕੇ ਬਹੁਤ ਸਿਫ਼ਤ ਕੀਤੀ ਅਤੇ ਵੀਹ ਹਜ਼ਾਰ ਅਸ਼ਰਫ਼ੀਆਂ (ਇਨਾਮ ਵਜੋਂ) ਦਿੱਤੀਆਂ।੧੮।

*ਦੋਹਰਾ*

ਬਾਦਸ਼ਾਹ ਨੇ ਹੱਸ ਕੇ ਕਿਹਾ ਹੇ ਸੁੰਦਰ ਅੰਗਾਂ ਵਾਲੇ ਚੋਰ! ਸੁਣ, ਮੈਨੂੰ ਉਹ ਢੰਗ ਦਸ ਜਿਸ ਢੰਗ ਨਾਲ ਤੂੰ ਘੋੜਾ ਚੁਰਾਇਆ ਹੈ।੧੯।

*ਚੌਪਈ*

ਜਦ ਇਸਤਰੀ ਨੇ ਇਹ ਆਗਿਆ ਪ੍ਰਾਪਤ ਕੀਤੀ (ਤਾਂ ਉਹ) ਮੋਹਰਾਂ ਰਖ ਕੇ ਕਿਲਾਂ ਲੈ ਆਈ। (ਫਿਰ) ਨਦੀ ਵਿਚ ਕੱਖ-ਕਾਨ ਦੇ ਪੂਲੇ ਰੋੜ੍ਹ ਦਿੱਤੇ ਅਤੇ ਉਨ੍ਹਾਂ ਨਾਲ ਰਾਖਿਆਂ ਨੂੰ ਭੁਲੇਖਾ ਪਾਇਆ।੨੦।

*ਦੋਹਰਾ*

ਫਿਰ ਨਦੀ ਵਿਚ ਪੈ ਕੇ ਅਤੇ ਤਰ ਕੇ ਪਾਰ ਜਾ ਪਹੁੰਚੀ ਅਤੇ ਬਾਦਸ਼ਾਹ ਦੇ ਝਰੋਖੇ ਹੇਠਾਂ ਜਾ ਲਗੀ।੨੧।

*ਚੌਪਈ*

ਜਦ ਘੜਿਆਲੀ ਘੜੀ ਵਜਾਉਂਦਾ, ਤਾਂ ਉਹ ਉਥੇ ਇਕ ਕਿਲ ਲਗਾ ਦਿੰਦੀ। ਦਿਨ ਗੁਜ਼ਰ ਗਿਆ ਅਤੇ ਰਾਤ ਵੱਧ ਗਈ, ਤਦ ਇਸਤਰੀ ਉਥੇ ਜਾ ਪਹੁੰਚੀ।੨੨।

*ਅੜਿਲ*

ਉਸੇ ਤਰ੍ਹਾਂ ਘੋੜੇ ਨੂੰ ਖੋਲ੍ਹ ਕੇ ਅਤੇ ਝਰੋਖੇ ਵਿਚੋਂ ਕਢ ਕੇ ਕੁਦਾਇਆ ਅਤੇ ਜਲ ਵਿਚ ਆ ਪਈ ਅਤੇ ਤਰ ਕੇ ਪਾਰ ਚਲੀ ਗਈ। ਸਾਰਿਆਂ ਲੋਕਾਂ ਨੂੰ ਬਹੁਤ (ਵਧੀਆ) ਕੌਤਕ ਵਿਖਾ ਕੇ ਅਤੇ ਹੱਸ ਕੇ ਸ਼ੇਰ ਸ਼ਾਹ ਨੂੰ ਕਿਹਾ--।੨੩।

ਇਸੇ ਤਰ੍ਹਾਂ ਪਹਿਲਾ ਘੋੜਾ ਮੇਰੇ ਹੱਥ ਲਗਾ ਸੀ ਅਤੇ ਦੂਜਾ ਘੋੜਾ ਤੁਹਾਡੇ ਵੇਖਦਿਆਂ ਇਸ ਛਲ ਨਾਲ ਚੁਰਾ ਲਿਆ ਹੈ। ਸ਼ੇਰ ਸ਼ਾਹ ਨੇ ਕਿਹਾ ਕਿ (ਮੇਰੀ) ਬੁੱਧੀ ਨੂੰ ਕੀ ਹੋ ਗਿਆ ਕਿ ਜਿਥੇ ਰਾਹੁ ਸੀ, ਉਥੇ ਹੀ ਸੁਰਾਹੁ ਵੀ ਚਲਾ ਗਿਆ।੨੪।

ਬਾਦਸ਼ਾਹ ਸਮੇਤ ਸਾਰੇ ਲੋਕ ਇਹ ਚਰਿਤ੍ਰ ਵੇਖ ਕੇ ਅਤੇ ਦੰਦਾਂ ਨਾਲ ਆਪਣੇ ਹੱਥ ਕਟ ਕੇ ਕਹਿਣ ਲਗੇ ਕਿ (ਅਸੀਂ ਆਪਣੇ) ਹੱਥੀਂ ਘੋੜਾ ਦੇ ਦਿੱਤਾ ਹੈ। ਕਹਿਣ ਲਗੇ ਕਿ ਸਾਡੀ ਬੁੱਧੀ ਨੂੰ ਕੀ ਹੋ ਗਿਆ ਕਿ ਰਾਹੁ ਤਾਂ ਚੋਰ ਨੇ ਹਰਿਆ ਸੀ, ਪਰ ਸੁਰਾਹੁ ਅਸੀਂ (ਖ਼ੁਦ) ਦੇ ਦਿੱਤਾ ਹੈ।੨੫।

*ਦੋਹਰਾ*

ਸ੍ਵਰਨ ਮੰਜਰੀ ਬਾਜ ਹਰਿ ਮਿਤ੍ਰਹਿ ਦਏ ਬਨਾਇ।
ਚਿਤ੍ਰ ਬਰਨ ਸੁਤ ਨ੍ਰਿਪ ਬਰਾ ਹ੍ਰਿਦੈ ਹਰਖ ਉਪਜਾਇ। ੨੬।
ਭਾਤਿ ਭਾਤਿ ਤਾ ਕੋ ਭਜੈ ਹ੍ਰਿਦੈ ਹਰਖ ਉਪਜਾਇ।
ਸੇਰ ਸਾਹਿ ਦਿਲੀਸ ਕਹ ਤ੍ਰਿਯਾ ਚਰਿਤ੍ਰ ਦਿਖਾਇ। ੨੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਯਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੪੬। ੪੬੩੬। ਅਫਜੂੰ।*

*ਚੌਪਈ*

ਬੀਰ ਤਿਲਕ ਇਕ ਨ੍ਰਿਪਤਿ ਬਿਚਛਨ। ਪੁਹਪ ਮੰਜਰੀ ਨਾਰਿ ਸੁਲਛਨ।
ਤਿਨ ਕੀ ਹਮ ਤੇ ਕਹਿ ਨ ਪਰਤ ਛਬਿ। ਰਤਿ ਤਿਹ ਰਹਤ ਨਿਰਖਿ ਰਤਿ ਪਤਿ ਦਬਿ। ੧।

ਸ੍ਰੀ ਸੁਰਤਾਨ ਸਿੰਘ ਤਿਹ ਪੂਤਾ। ਜਨੁ ਬਿਧਿ ਗੜਾ ਦੁਤਿਯ ਪੁਰਹੂਤਾ।
ਜਬ ਵਹੁ ਤਰੁਨ ਭਯੋ ਲਖਿ ਪਾਯੋ। ਤਬ ਪਿਤ ਤਾ ਕੋ ਬ੍ਯਾਹ ਰਖਾਯੋ। ੨।

ਕਾਸਮੀਰ ਇਕ ਨ੍ਰਿਪਤਿ ਰਹਤ ਬਲ। ਰੂਪਮਾਨ ਧਨਮਾਨ ਰਣਾਚਲ।
ਤਾ ਕੇ ਧਾਮ ਸੁਤਾ ਇਕ ਸੁਨੀ। ਸਕਲ ਗੁਨਨ ਕੇ ਭੀਤਰ ਗੁਨੀ। ੩।

ਬੋਲਿ ਦਿਜੰਬਰਨ ਘਰੀ ਸੁਧਾਈ। ਨ੍ਰਿਪ ਸੁਤ ਕੇ ਸੰਗ ਕਰੀ ਸਗਾਈ।
ਅਧਿਕ ਸੁ ਦਰਬੁ ਪਠੈ ਦਿਯ ਤਾ ਕੌ। ਬ੍ਯਾਹ ਬਿਚਾਰਿ ਬੁਲਾਯੋ ਵਾ ਕੌ। ੪।

ਸੁਤਾ ਕੋ ਬ੍ਯਾਹ ਜਬੈ ਤਿਨ ਦਿਯਾਇਸਿ। ਹਾਟ ਪਾਟ ਬਸਤ੍ਰਨ ਸਭ ਛਾਇਸਿ।
ਘਰ ਘਰ ਗੀਤ ਚੰਚਲਾ ਗਾਵਤ। ਭਾਤਿ ਭਾਤਿ ਬਾਦ੍ਰਿਤ ਬਜਾਵਤ। ੫।

ਸਕਲ ਬ੍ਯਾਹ ਕੀ ਰੀਤਿ ਕਰਹਿ ਤੇ। ਅਧਿਕ ਦਿਜਨ ਕਹ ਦਾਨ ਕਰਹਿ ਵੇ।
ਜਾਚਕ ਸਭੈ ਭੂਪ ਹ੍ਵੈ ਗਏ। ਜਾਚਤ ਬਹੁਰਿ ਨ ਕਾਹੂ ਭਏ। ੬।

*ਦੋਹਰਾ*

ਸਕਲ ਰੀਤਿ ਕਰਿ ਬ੍ਯਾਹ ਕੀ ਚੜੇ ਜਨੇਤ ਬਨਾਇ।
ਭਾਤਿ ਭਾਤਿ ਸੋ ਕੁਅਰ ਬਨਿ ਪ੍ਰਭਾ ਨ ਬਰਨੀ ਜਾਇ। ੭।

*ਚੌਪਈ*

ਕਾਸਮੀਰ ਭੀਤਰ ਪਹੁਚੇ ਜਬ। ਬਾਜਨ ਲਗੇ ਬਦਿਤ੍ਰ ਅਮਿਤ ਤਬ।
ਨਾਚਤ ਪਾਤ੍ਰ ਅਪਾਰ ਅਨੂਪਾ। ਕੰਚਨਿ ਹੁਰਕੁਨਿ ਰੂਪ ਸਰੂਪਾ। ੮।

*ਦੋਹਰਾ*

ਸ੍ਵਰਨ ਮੰਜਰੀ ਨੇ ਘੋੜੇ ਚੁਰਾ ਕੇ ਮਿਤਰ ਨੂੰ ਦੇ ਦਿੱਤੇ ਅਤੇ ਚਿਤ੍ਰ ਬਰਨ (ਨਾਂ ਦੇ) ਰਾਜੇ ਦੇ ਪੁੱਤਰ ਨੂੰ ਖ਼ੁਸ਼ੀ ਪੂਰਵਕ ਵਰ ਲਿਆ।੨੬। ਹਿਰਦੇ ਵਿਚ ਆਨੰਦ ਵਧਾ ਕੇ ਉਸ ਨਾਲ ਤਰ੍ਹਾਂ ਤਰ੍ਹਾਂ ਦਾ ਰਮਣ ਕੀਤਾ। ਇਸਤਰੀ ਨੇ ਇਹ ਚਰਿਤ੍ਰ ਦਿੱਲੀ ਦੇ ਬਾਦਸ਼ਾਹ ਸ਼ੇਰਸ਼ਾਹ ਨੂੰ ਵਿਖਾਇਆ।੨੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੪੬। ੪੬੩੯। ਚਲਦਾ।*

*ਚੌਪਈ*

ਬੀਰ ਤਿਲਕ ਨਾਂ ਦਾ ਇਕ ਬੁੱਧੀਮਾਨ ਰਾਜਾ ਸੀ। (ਉਸ ਦੀ) ਪੁਹਪ ਮੰਜਰੀ ਨਾਂ ਦੀ ਸੁਲੱਛਣੀ ਨਾਰੀ ਸੀ। ਉਸ ਦੀ ਸੁੰਦਰਤਾ ਦਾ ਵਰਣਨ ਮੇਰੇ ਪਾਸੋਂ ਕੀਤਾ ਨਹੀਂ ਜਾ ਸਕਦਾ। ਕਾਮ ਦੇਵ ਉਸ ਨੂੰ ਦਬਕ ਕੇ ਰਤਿ ਰੂਪ ਵਿਚ ਵੇਖਦਾ ਰਹਿੰਦਾ।੧।

ਸੁਰਤਾਨ ਸਿੰਘ ਉਨ੍ਹਾਂ ਦਾ ਪੁੱਤਰ ਸੀ (ਜਿਸ ਨੂੰ) ਮਾਨੋ ਵਿਧਾਤਾ ਨੇ ਦੂਜਾ ਇੰਦਰ ਬਣਾਇਆ ਹੋਵੇ। ਜਦ (ਪਿਤਾ ਨੇ) ਉਸ ਨੂੰ ਜਵਾਨ ਹੁੰਦਾ ਵੇਖਿਆ ਤਾਂ ਪਿਤਾ ਨੇ ਉਸ ਦਾ ਵਿਆਹ ਰਚਾ ਦਿੱਤਾ।੨।

ਕਸ਼ਮੀਰ ਵਿਚ ਇਕ ਬਲਵਾਨ ਰਾਜਾ ਰਹਿੰਦਾ ਸੀ ਜੋ ਰੂਪਮਾਨ ਅਤੇ ਧਨ ਵਾਲਾ ਸੀ ਤੇ ਯੁੱਧ ਵਿਚ (ਸਦਾ) ਅਚਲ ਰਹਿੰਦਾ ਸੀ। ਉਸ ਦੇ ਘਰ ਇਕ ਪੁੱਤਰੀ ਸੁਣੀਂਦੀ ਸੀ ਜੋ ਸਾਰਿਆਂ ਗੁਣਾਂ ਨਾਲ ਭਰਪੂਰ ਸੀ।੩।

ਸ੍ਰੇਸ਼ਠ ਬ੍ਰਾਹਮਣਾਂ ਨੂੰ ਬੁਲਾ ਕੇ (ਉਸ ਦੇ ਵਿਆਹ ਦੀ) ਘੜੀ ਨਿਸਚਿਤ ਕੀਤੀ ਅਤੇ ਰਾਜੇ (ਬੀਰ ਤਿਲਕ) ਦੇ ਪੁੱਤਰ ਨਾਲ ਉਸ ਦੀ ਮੰਗਣੀ ਕੀਤੀ। ਉਸ ਵਲ ਬਹੁਤ ਸਾਰਾ ਧਨ ਭੇਜ ਦਿੱਤਾ ਅਤੇ ਉਸ ਨੂੰ ਵਿਆਹ (ਦਾ ਸਮਾਂ) ਵਿਚਾਰ ਕੇ ਸਦ ਭੇਜਿਆ।੪।

ਜਿਸ ਦਿਨ ਉਸ ਨੇ ਪੁੱਤਰੀ ਦਾ ਵਿਆਹ ਕਰਨਾ ਮਿਥਿਆ ਤਾਂ ਸਭ ਗਲੀਆਂ ਅਤੇ ਬਾਜ਼ਾਰ ਬਸਤ੍ਰਾਂ ਨਾਲ ਸਜਾ ਦਿੱਤੇ। ਘਰ ਘਰ ਵਿਚ ਇਸਤਰੀਆਂ ਗੀਤ ਗਾਣ ਲਗੀਆਂ ਅਤੇ ਭਾਂਤ ਭਾਂਤ ਦੇ ਵਾਜੇ ਵਜਾਣ ਲਗੀਆਂ।੫।

ਉਨ੍ਹਾਂ ਨੇ ਵਿਆਹ ਦੀਆਂ ਸਾਰੀਆਂ ਰੀਤਾਂ ਕੀਤੀਆਂ ਅਤੇ ਬ੍ਰਾਹਮਣਾਂ ਨੂੰ ਬਹੁਤ ਦਾਨ ਆਦਿ ਦਿੱਤਾ। ਸਾਰੇ ਭਿਖਾਰੀ ਰਾਜੇ ਬਣ ਗਏ ਅਤੇ ਫਿਰ ਕਿਤੇ ਮੰਗਣ ਨਹੀਂ ਗਏ।੬।

*ਦੋਹਰਾ*

ਵਿਆਹ ਦੀਆਂ ਸਾਰੀਆਂ ਰੀਤਾਂ ਕਰ ਕੇ (ਲੜਕੇ ਵਾਲੇ) ਬਰਾਤ ਬਣਾ ਕੇ ਚੜ੍ਹ ਪਏ। ਕੁੰਵਰ ਨੇ ਭਾਂਤ ਭਾਂਤ ਦੇ (ਸਾਜ ਸ਼ਿੰਗਾਰ) ਬਣਾਏ, (ਜਿਸ ਦੀ) ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੭।

*ਚੌਪਈ*

ਜਦ ਕਸ਼ਮੀਰ ਵਿਚ ਪਹੁੰਚੇ, ਤਦ ਬੇਸ਼ੁਮਾਰ ਵਾਜੇ ਵਜਣ ਲਗੇ। ਅਪਾਰ ਅਤੇ ਅਨੁਪਮ (ਸੁੰਦਰਤਾ ਵਾਲੀਆਂ) ਵੇਸਵਾਵਾਂ ਨਚ ਰਹੀਆਂ ਸਨ। (ਉਨ੍ਹਾਂ ਦੇ) ਸਰੂਪ ਸੋਨੇ ਅਤੇ ਅੱਗ ਦੀ ਲਾਟ ('ਹੁਰਕੁਨਿ') ਵਰਗੇ ਸਨ।੮।

ਹਾਟ ਪਾਟ ਸਭ ਬਸਤ੍ਰਨ ਛਾਏ। ਅਗਰ ਚੰਦਨ ਭੇ ਮਗੁ ਛਿਰਕਾਏ।
ਸਭ ਘਰ ਬਾਧੀ ਬੰਧਨਵਾਰੈ। ਗਾਵਤ ਗੀਤ ਸੁਹਾਵਤ ਨਾਰੈ। ੯।

ਅਗੂਆ ਲੇਨ ਅਗਾਊ ਆਏ। ਆਦਰ ਸੌ ਕੁਅਰਹਿ ਗ੍ਰਿਹ ਲ੍ਯਾਏ।
ਭਾਤਿ ਭਾਤਿ ਤੇ ਕਰੈ ਬਡਾਈ। ਜਾਨੁਕ ਰਾਂਕਨਿ ਧਨਿ ਨਿਧਿ ਪਾਈ। ੧੦।

*ਅੜਿਲ*

ਤਬ ਜਸ ਤਿਲਕ ਮੰਜਰੀ ਲਈ ਬੁਲਾਇ ਕੈ।
ਬ੍ਯਾਹ ਦਈ ਨ੍ਰਿਪ ਸੁਤ ਕੇ ਸਾਥ ਬਨਾਇ ਕੈ।
ਦਾਜ ਅਮਿਤ ਧਨ ਦੀਯੋ ਬਿਦਾ ਕਰਿ ਕੈ ਦਏ।
ਹੋ ਬਿਰਜਵਤੀ ਨਗਰੀ ਪ੍ਰਤਿ ਤੇ ਆਵਤ ਭਏ। ੧੧।

*ਚੌਪਈ*

ਏਕ ਸਾਹ ਕੇ ਸਦਨ ਉਤਾਰੇ। ਗ੍ਰਿਹ ਜੈ ਹੈ ਲਖਿ ਹੈ ਜਬ ਤਾਰੇ।
ਕੁਅਰਿ ਸਾਹ ਕੋ ਪੂਤ ਨਿਹਾਰਾ। ਤਿਹ ਤਨ ਤਾਨਿ ਮਦਨ ਸਰ ਮਾਰਾ। ੧੨।

*ਦੋਹਰਾ*

ਨਿਰਖਿਤ ਰਹੀ ਲੁਭਾਇ ਛਬਿ ਮਨ ਮੈ ਕਿਯਾ ਬਿਚਾਰ।
ਨ੍ਰਿਪ ਸੁਤ ਸੰਗ ਨ ਜਾਇ ਹੌ ਇਹੈ ਹਮਾਰੋ ਯਾਰ। ੧੩।

*ਚੌਪਈ*

ਬੋਲਿ ਲਿਯਾ ਤਾ ਕੋ ਅਪੁਨੇ ਘਰ। ਰਤਿ ਮਾਨੀ ਤਾ ਸੌ ਹਸਿ ਹਸਿ ਕਰਿ।
ਆਲਿੰਗਨ ਚੁੰਬਨ ਬਹੁ ਲਏ। ਬਿਬਿਧ ਬਿਧਨ ਸੌ ਆਸਨ ਦਏ। ੧੪।

*ਅੜਿਲ*

ਬਿਹਸਿ ਬਿਹਸਿ ਦੋਊ ਕੁਅਰ ਕਲੋਲਨ ਕੌ ਕਰੈ।
ਬਿਬਿਧ ਬਿਧਨ ਕੋਕਨ ਕੇ ਮਤ ਕੌ ਉਚਰੈ।
ਭਾਤਿ ਭਾਤਿ ਕੇ ਆਸਨ ਕਰਹਿ ਬਨਾਇ ਕੈ।
ਹੋ ਲਪਟਿ ਲਪਟਿ ਦੋਊ ਜਾਹਿ ਪਰਮ ਸੁਖ ਪਾਇ ਕੈ। ੧੫।

ਕੇਲ ਕਰਤ ਸ੍ਵੈ ਜਾਹਿ ਬਹੁਰਿ ਉਠਿ ਰਤਿ ਕਰੈ।
ਭਾਤਿ ਭਾਤਿ ਚਾਤੁਰਤਾ ਮੁਖ ਤੇ ਉਚਰੈ।
ਤਰੁਨ ਤਰੁਨਿ ਜਬ ਮਿਲੈ ਨ ਕੋਊ ਹਾਰਹੀ।
ਹੋ ਬੇਦ ਸਾਸਤ੍ਰ ਸਿੰਮ੍ਰਿਤਿ ਇਹ ਭਾਤਿ ਉਚਾਰਹੀ। ੧੬।

ਸਭ ਗਲੀਆਂ ਅਤੇ ਬਾਜ਼ਾਰ ਬਸਤ੍ਰਾਂ ਨਾਲ ਸਜਾਏ ਗਏ ਅਤੇ ਅਗਰ ਤੇ ਚੰਦਨ ਦਾ ਰਸਤੇ ਵਿਚ ਛਿੜਕਾਓ ਕਰਵਾਇਆ ਗਿਆ। ਸਭ ਘਰਾਂ ਦੇ (ਦੁਆਰ ਤੇ) ਬੰਧਨਵਾਰ ਬੰਨ੍ਹੇ ਹੋਏ ਸਨ ਅਤੇ ਸੁੰਦਰ ਇਸਤਰੀਆਂ ਗੀਤ ਗਾਉਂਦੀਆਂ ਸ਼ੋਭਦੀਆਂ ਸਨ।੯।

ਅਗਵਾਨੀ ਕਰਨ ਵਾਲੇ ਅਗੋਂ ਲੈਣ ਆਏ ਅਤੇ ਆਦਰ ਨਾਲ ਕੁੰਵਰ ਨੂੰ ਘਰ ਲੈ ਕੇ ਆਏ। (ਉਨ੍ਹਾਂ ਨੇ) ਭਾਂਤ ਭਾਂਤ ਨਾਲ ਵਡਿਆਈ ਕੀਤੀ, ਮਾਨੋ (ਕਿਸੇ) ਕੰਗਾਲ ਨੇ ਧਨ ਦਾ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੋਵੇ।੧੦।

*ਅੜਿਲ*

ਤਦ ਜਸ ਤਿਲਕ ਮੰਜਰੀ ਨੂੰ ਬੁਲਾਇਆ ਗਿਆ ਅਤੇ ਚੰਗੀ ਰੀਤ ਨਾਲ (ਉਸ ਨੂੰ) ਰਾਜੇ ਦੇ ਪੁੱਤਰ ਨਾਲ ਵਿਆਹ ਦਿੱਤਾ ਗਿਆ। ਦਾਜ ਅਤੇ ਬੇਹਿਸਾਬ ਧਨ ਦੇ ਕੇ (ਉਨ੍ਹਾਂ ਨੂੰ) ਵਿਦਾ ਕਰ ਦਿੱਤਾ ਗਿਆ ਅਤੇ ਉਹ ਬਿਰਜਵਤੀ ਨਗਰੀ ਵਲ ਆ ਗਏ।੧੧।

*ਚੌਪਈ*

(ਉਨ੍ਹਾਂ ਨੂੰ) ਇਕ ਸ਼ਾਹ ਦੇ ਘਰ ਉਤਾਰਿਆ ਗਿਆ ਕਿ ਜਦ ਸ਼ੁਭ ਤਾਰਾ ਦਿਖੇਗਾ ਤਦ (ਉਹ) ਘਰ ਨੂੰ ਜਾ ਸਕਣਗੇ। ਕੁਮਾਰੀ ਨੇ (ਜਦ) ਸ਼ਾਹ ਦਾ ਪੁੱਤਰ ਵੇਖਿਆ, ਤਾਂ ਉਸ ਦੇ ਸ਼ਰੀਰ ਵਿਚ ਕਾਮ ਦੇਵ ਨੇ ਖਿਚ ਕੇ ਬਾਣ ਮਾਰਿਆ।੧੨।

*ਦੋਹਰਾ*

(ਉਹ ਸ਼ਾਹ ਦੇ ਪੁੱਤਰ ਦੀ) ਛਬੀ ਨੂੰ ਵੇਖ ਕੇ ਮੋਹਿਤ ਹੋ ਗਈ ਅਤੇ ਮਨ ਵਿਚ ਵਿਚਾਰ ਕੀਤਾ ਕਿ ਹੁਣ ਰਾਜੇ ਦੇ ਪੁੱਤਰ ਨਾਲ ਨਹੀਂ ਜਾਵਾਂਗੀ ਅਤੇ ਇਹੀ (ਸ਼ਾਹ ਦਾ ਪੁੱਤਰ) ਮੇਰਾ ਯਾਰ ਹੋਵੇਗਾ।੧੩।

*ਚੌਪਈ*

ਉਸ ਨੂੰ ਆਪਣੇ ਨਿਵਾਸ ਵਿਚ ਬੁਲਾ ਲਿਆ। ਉਸ ਨਾਲ ਹੱਸ ਹੱਸ ਕੇ ਰਤੀ-ਕ੍ਰੀੜਾ ਕੀਤੀ। ਬਹੁਤ ਸਾਰੇ ਆਲਿੰਗਨ ਅਤੇ ਚੁੰਬਨ ਲਏ ਅਤੇ ਕਈ ਤਰ੍ਹਾਂ ਦੇ ਆਸਣ ਦਿੱਤੇ।੧੪।

*ਅੜਿਲ*

ਹੱਸ ਹੱਸ ਕੇ ਦੋਵੇਂ ਮਿਤਰ ਖ਼ੂਬ ਕਾਮ-ਕਲੋਲਾਂ ਕਰਦੇ ਸਨ ਅਤੇ ਅਨੇਕ ਵਿਧੀਆਂ ਨਾਲ ਕੋਕ-ਸ਼ਾਸਤ੍ਰ ਦੇ ਮਤ ਨੂੰ ਉਚਾਰਦੇ ਸਨ। ਭਾਂਤ ਭਾਂਤ ਦੇ ਆਸਣ ਕਰਦੇ ਸਨ ਅਤੇ ਦੋਵੇਂ ਲਿਪਟ ਲਿਪਟ ਕੇ ਬਹੁਤ ਸੁਖ ਪ੍ਰਾਪਤ ਕਰਦੇ ਸਨ।੧੫।

ਕਾਮ-ਕੇਲ ਕਰਦਿਆਂ ਸੌਂ ਜਾਂਦੇ ਅਤੇ ਫਿਰ ਉਠ ਕੇ ਰਤੀ ਕਰਨ ਲਗ ਜਾਂਦੇ। ਮੁਖ ਤੋਂ ਭਾਂਤ ਭਾਂਤ ਦੀਆਂ ਚਤੁਰਾਈ ਭਰੀਆਂ ਗੱਲਾਂ ਕਰਦੇ। ਜਦੋਂ ਜਵਾਨ ਇਸਤਰੀ ਅਤੇ ਮਰਦ ਮਿਲਦੇ ਹਨ, ਤਾਂ ਉਨ੍ਹਾਂ ਵਿਚੋਂ ਕੋਈ ਵੀ ਨਹੀਂ ਹਾਰਦਾ। ਇਸ ਤਰ੍ਹਾਂ ਦੀ ਗੱਲ ਵੇਦਾਂ, ਸ਼ਾਸਤ੍ਰਾਂ ਅਤੇ ਸਮ੍ਰਿਤੀਆਂ ਵਿਚ ਉਚਾਰੀ ਗਈ ਹੈ।੧੬।

*ਤ੍ਰਿਯਾ ਬਾਚ*

*ਚੌਪਈ*

ਮੈ ਨ ਨ੍ਰਿਪ ਸੁਤ ਕੇ ਸੰਗ ਜੈ ਹੌ। ਬਿਨ ਦਾਮਨ ਇਹ ਹਾਥ ਬਿਕੈ ਹੌ।
ਧਾਇ ਸੁਤਾ ਤਬ ਕੁਅਰਿ ਹਕਾਰੀ। ਤਵਨ ਪਾਲਕੀ ਭੀਤਰ ਡਾਰੀ। ੧੭।

ਦਿਵਸਰਾਜ ਅਸਤਾਚਲ ਗਯੋ। ਪ੍ਰਾਚੀ ਦਿਸਿ ਤੇ ਸਸਿ ਪ੍ਰਗਟਯੋ।
ਨ੍ਰਿਪ ਸੁਤ ਭੇਦ ਪਛਾਨ੍ਯੋ ਨਾਹੀ। ਤਾਰਨ ਕੀ ਸਮਝੀ ਪਰਛਾਹੀ। ੧੮।

ਅਨਤ ਤ੍ਰਿਯਾ ਕੌ ਲੈ ਗ੍ਰਿਹ ਗਯੋ। ਭੇਦ ਨ ਪਸੁ ਪਾਵਤ ਕਛੁ ਭਯੋ।
ਧਾਇ ਭੇਦ ਸੁਨਿਅਤਿ ਹਰਖਾਨੀ। ਮੋਰੀ ਸੁਤਾ ਕਰੀ ਬਿਧਿ ਰਾਨੀ। ੧੯।

*ਦੋਹਰਾ*

ਰਾਜ ਕੁਅਰਿ ਸੁਤ ਸਾਹ ਕੇ ਸਦਨ ਰਹੀ ਸੁਖ ਪਾਇ।
ਘਾਲ ਪਾਲਕੀ ਧਾਇ ਕੀ ਦੁਹਿਤਾ ਦਈ ਪਠਾਇ। ੨੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸੈਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੪੭। ੪੬੫੬। ਅਫਜੂੰ।*

*ਦੋਹਰਾ*

ਨਦੀ ਨਰਬਦਾ ਕੋ ਰਹੈ ਨ੍ਰਿਪਤਿ ਚਿਤ੍ਰਰਥ ਨਾਮ।
ਦੇਸ ਦੇਸ ਕੇ ਏਸ ਜਿਹਾ ਜਪਤ ਆਠਹੂੰ ਜਾਮ। ੧।

*ਚੌਪਈ*

ਚਿਤ੍ਰ ਮੰਜਰੀ ਤਾ ਕੀ ਤ੍ਰਿਯ ਬਰ। ਜਾਨੁਕ ਪ੍ਰਭਾ ਦਿਪਤਿ ਕਿਰਣਾਧਰ।
ਚਾਰਿ ਪੁਤ੍ਰ ਤਾ ਕੇ ਸੁੰਦਰ ਅਤਿ। ਸੂਰਬੀਰ ਬਲਵਾਨ ਬਿਕਟ ਮਤਿ। ੨।

*ਦੋਹਰਾ*

ਚਿਤ੍ਰ ਕੇਤੁ ਬਚਿਤ੍ਰ ਧੁਜ ਸਸਿ ਧੁਜ ਰਵਿ ਧੁਜ ਸੂਰ।
ਜਿਨ ਕੇ ਧਨੁਖ ਟੰਕੋਰ ਧੁਨਿ ਰਹਤ ਜਗਤ ਮੈ ਪੂਰ। ੩।

*ਚੌਪਈ*

ਨਵਲ ਸਾਹ ਇਕ ਰਹਤ ਨਗਰ ਤਿਹ। ਸਸਿ ਆਭਾ ਵਤਿ ਦੁਹਿਤਾ ਘਰ ਜਿਹ।
ਅਮਿਤ ਪ੍ਰਭਾ ਜਾਨਿਯਤ ਜਾ ਕੀ ਜਗ। ਸੁਰ ਆਸੁਰ ਥਕਿ ਰਹਤ ਨਿਰਖ ਮਗ। ੪।

*ਦੋਹਰਾ*

ਚਾਰਿ ਪੁਤ ਜੇ ਨ੍ਰਿਪਤਿ ਕੇ ਤਾ ਕੀ ਪ੍ਰਭਾ ਨਿਹਾਰਿ।
ਰੀਝਿ ਰਹਤ ਭੇ ਚਿਤ ਬਿਖੈ ਮਨ ਕ੍ਰਮ ਬਚ ਨਿਰਧਾਰ। ੫।

*ਇਸਤਰੀ ਨੇ ਕਿਹਾ--*
*ਚੌਪਈ*

ਮੈਂ ਰਾਜੇ ਦੇ ਪੁੱਤਰ ਨਾਲ ਨਹੀਂ ਜਾਵਾਂਗੀ। ਬਿਨਾ ਮੁੱਲ ਦੇ ਹੀ ਇਸ ਦੇ ਹੱਥ ਵਿਚ ਵਿਕ ਗਈ ਹਾਂ। ਤਦ ਕੁਮਾਰੀ ਨੇ ਦਾਈ ('ਧਾਇ') ਦੀ ਧੀ ਨੂੰ ਬੁਲਾਇਆ। ਉਸ ਨੂੰ ਪਾਲਕੀ ਵਿਚ ਬਿਠਾ ਦਿੱਤਾ।੧੭।

ਸੂਰਜ ਛਿਪ ਗਿਆ ਅਤੇ ਪੂਰਬ ਦਿਸ਼ਾ ਵਲੋਂ ਚੰਦ੍ਰਮਾ ਚੜ੍ਹ ਆਇਆ। ਰਾਜੇ ਦੇ ਪੁੱਤਰ ਨੇ ਭੇਦ ਨ ਸਮਝਿਆ ਅਤੇ (ਚਾਨਣੇ ਨੂੰ) ਤਾਰਿਆਂ ਦੀ ਪਰਛਾਈ ਹੀ ਸਮਝਿਆ (ਅਰਥਾਤ੍ ਰਾਤ ਵੇਲੇ ਹੀ ਤੋਰ ਦਿੱਤਾ ਗਿਆ)।੧੮।

ਉਹ ਦੂਜੀ ਇਸਤਰੀ ਨੂੰ ਲੈ ਕੇ ਘਰ ਗਿਆ ਅਤੇ ਉਹ ਮੂਰਖ ਕੁਝ ਵੀ ਭੇਦ ਨ ਜਾਣ ਸਕਿਆ। ਜਦੋਂ ਦਾਈ ਨੂੰ (ਇਸ ਗੱਲ) ਦਾ ਪਤਾ ਲਗਿਆ ਤਾਂ ਬਹੁਤ ਪ੍ਰਸੰਨ ਹੋਈ ਕਿ ਮੇਰੀ ਪੁੱਤਰੀ ਨੂੰ ਵਿਧਾਤਾ ਨੇ ਰਾਣੀ ਬਣਾ ਦਿੱਤਾ ਹੈ।੧੯।

*ਦੋਹਰਾ*

ਰਾਜ ਕੁਮਾਰੀ ਸ਼ਾਹ ਦੇ ਪੁੱਤਰ ਦੇ ਘਰ ਸੁਖ ਪੂਰਵਕ ਰਹੀ ਅਤੇ ਪਾਲਕੀ ਵਿਚ ਦਾਈ ਦੀ ਪੁੱਤਰੀ ਨੂੰ ਪਾ ਕੇ ਭੇਜ ਦਿੱਤੀ।੨੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੪੭। ੪੬੫੬। ਚਲਦਾ।*

*ਦੋਹਰਾ*

ਨਰਬਤਾ ਨਦੀ ਕੋਲ ਚਿਤ੍ਰਰਥ ਨਾਂ ਦਾ ਇਕ ਰਾਜਾ ਰਹਿੰਦਾ ਸੀ ਜਿਸ ਨੂੰ ਦੇਸ਼ ਦੇਸ਼ ਦੇ ਰਾਜੇ ਅੱਠੇ ਪਹਿਰ ਜਪਦੇ ਸਨ (ਅਰਥਾਤ੍ ਅਧੀਨਗੀ ਸਵੀਕਾਰ ਕਰਦੇ ਸਨ)।੧।

*ਚੌਪਈ*

ਚਿਤ੍ਰ ਮੰਜਰੀ ਉਸ ਦੀ ਸੁੰਦਰ ਰਾਣੀ ਸੀ, ਜਿਸ ਦੀ ਸੁੰਦਰਤਾ ਮਾਨੋ ਸੂਰਜ ਦੇ ਸਮਾਨ ਹੋਵੇ। ਉਸ ਦੇ ਚਾਰ ਸੁੰਦਰ ਪੁੱਤਰ ਸਨ। ਉਹ ਬਹੁਤ ਬਲਵਾਨ, ਸ਼ੂਰਵੀਰ ਅਤੇ ਕਠੋਰ ਬੁੱਧੀ ਵਾਲੇ ਸਨ।੨।

*ਦੋਹਰਾ*

ਚਿਤ੍ਰ ਕੇਤੁ, ਬਚਿਤ੍ਰ ਧੁਜ, ਸਸਿ ਧੁਜ ਅਤੇ ਰਵਿ ਧੁਜ (ਨਾਂ ਵਾਲੇ) ਸੂਰਮਿਆਂ ਦੇ ਧਨੁਸ਼ਾਂ ਦੀ ਟੰਕਾਰ ਦੀ ਧੁਨੀ ਜਗਤ ਵਿਚ ਪੂਰੀ ਰਹਿੰਦੀ ਸੀ।੩।

*ਚੌਪਈ*

ਉਸ ਨਗਰ ਵਿਚ ਇਕ ਨਵਲ ਸ਼ਾਹ ਰਹਿੰਦਾ ਸੀ। ਉਸ ਦੇ ਘਰ ਚੰਦ੍ਰਮਾ ਦੀ ਸੁੰਦਰਤਾ ਵਰਗੀ ਲੜਕੀ ਸੀ। ਸੰਸਾਰ ਵਿਚ ਉਸ ਦੀ ਬੇਹਿਸਾਬ ਸੁੰਦਰਤਾ ਜਾਣੀ ਜਾਂਦੀ ਸੀ। ਦੇਵਤੇ ਅਤੇ ਦੈਂਤ ਉਸ ਦਾ ਰਾਹ ਤਕਦੇ ਥਕ ਜਾਂਦੇ ਸਨ।੪।

*ਦੋਹਰਾ*

ਰਾਜੇ ਦੇ ਚਾਰੇ ਪੁੱਤਰ ਉਸ ਦੀ ਸੁੰਦਰਤਾ ਨੂੰ ਵੇਖ ਕੇ ਮਨ, ਬਚ ਅਤੇ ਕਰਮ ਕਰ ਕੇ ਚਿਤ ਵਿਚ ਰੀਝੇ ਰਹਿੰਦੇ ਸਨ।੫।

*ਚੌਪਈ*

ਨ੍ਰਿਪ ਸੁਤ ਦੂਤਿਕ ਤਹਾ ਪਠਾਇਸਿ। ਭਾਤਿ ਭਾਤਿ ਤਿਹ ਤ੍ਰਿਯਹਿ ਭੁਲਾਇਸਿ।
ਇਹੀ ਭਾਤਿ ਚਾਰੌ ਉਠਿ ਧਾਏ। ਚਾਰੋ ਚਲਿ ਤਾ ਕੇ ਗ੍ਰਿਹ ਆਏ। ੬।

*ਦੋਹਰਾ*

ਸਾਹ ਸੁਤਾ ਅਤਿ ਪਤਿਬ੍ਰਤਾ ਅਧਿਕ ਚਤੁਰ ਮਤਿਵਾਨ।
ਚਾਰਹੁ ਪਠਿਯੋ ਸੰਦੇਸ ਲਿਖਿ ਚਿਤ ਚਰਿਤ੍ਰ ਇਕ ਆਨ। ੭।

*ਚੌਪਈ*

ਜੁਦੋ ਜੁਦੋ ਲਿਖਿ ਚਹੂੰਨ ਪਠਾਯੋ। ਕਿਸ ਕੋ ਭੇਦ ਨ ਕਿਸੂ ਜਤਾਯੋ।
ਸਖੀ ਭਏ ਇਹ ਭਾਤਿ ਸਿਖਾਇਸਿ। ਰਾਜ ਕੁਮਾਰਨ ਬੋਲਿ ਪਠਾਇਸਿ। ੮।

*ਸਾਹੁ ਸੁਤਾ ਬਾਚ ਸਖੀ ਸੋ--*
*ਦੋਹਰਾ*

ਜਿਮਿ ਜਿਮਿ ਨ੍ਰਿਪ ਸੁਤ ਆਇ ਹੈ ਉਤਮ ਭੇਖ ਸੁ ਧਾਰਿ।
ਤਿਮਿ ਤਿਮਿ ਪਗਨ ਖਰਾਕ ਤੈ ਕਿਜਿਯੋ ਮੇਰੇ ਦ੍ਵਾਰ। ੯।
ਪ੍ਰਥਮ ਪੁਤ੍ਰ ਜਬ ਨ੍ਰਿਪਤਿ ਕੋ ਆਯੋ ਭੇਖ ਸੁ ਧਾਰਿ।
ਪਾਇਨ ਕੋ ਖਟਕੋ ਕਿਯੋ ਆਨਿ ਸਖੀ ਤਿਹ ਦ੍ਵਾਰ। ੧੦।

*ਚੌਪਈ*

ਹਾਹਾ ਪਦ ਤਬ ਤਰੁਨਿ ਉਚਾਰੋ। ਹਾਥਨ ਕੌ ਛਤਿਯਾ ਪਰ ਮਾਰੋ।
ਕੋਊ ਆਹਿ ਦ੍ਵਾਰ ਮੁਹਿ ਠਾਢਾ। ਤਾ ਤੇ ਅਧਿਕ ਤ੍ਰਾਸ ਮੁਹਿ ਬਾਢਾ। ੧੧।

ਨ੍ਰਿਪ ਸੁਤ ਕਹਿਯੋ ਜਤਨ ਇਕ ਕਰੋ। ਚਾਰਿ ਸੰਦੂਕ ਹੈ ਇਕ ਮੈ ਪਰੋ।
ਏਕ ਸੰਦੂਕ ਮਾਝ ਰਹਿਯੋ ਦੁਰਿ। ਜੈ ਹੈ ਲੋਕ ਬਿਲੋਕ ਬਿਮੁਖ ਘਰ। ੧੨।

ਇਮਿ ਸੰਦੂਕ ਭੀਤਰ ਤਿਹ ਡਾਰੋ। ਦੁਤਿਯ ਨ੍ਰਿਪਤਿ ਕੋ ਪੁਤ੍ਰ ਹਕਾਰੋ।
ਪਗ ਖਟਕੋ ਸਹਚਰਿ ਤਬ ਕੀਨੋ। ਦੁਤਿਯ ਸੰਦੂਕ ਡਾਰਿ ਤਿਹ ਦੀਨੋ। ੧੩।

*ਦੋਹਰਾ*

ਇਹ ਛਲ ਨ੍ਰਿਪ ਕੇ ਚਾਰਿ ਸੁਤ ਚਹੂੰ ਸੰਦੂਕਨ ਡਾਰਿ।
ਤਿਨ ਪਿਤੁ ਗ੍ਰਿਹ ਪਯਾਨੋ ਕਿਯੋ ਉਤਿਮ ਭੇਖ ਸੁ ਧਾਰਿ। ੧੪।

*ਚੌਪਈ*

ਚਾਰਿ ਸੰਦੂਕ ਸੰਗ ਲੀਨੇ ਕਰ। ਪਹੁਚਤ ਭਈ ਨ੍ਰਿਪਤਿ ਕੈ ਦਰ ਪਰ।
ਜਬ ਰਾਜਾ ਕੋ ਰੂਪ ਨਿਹਾਰਿਯੋ। ਤਾ ਪਰ ਵਾਰ ਨਦੀ ਤਿਨ ਡਾਰਿਯੋ। ੧੫।

*ਚੌਪਈ*

ਰਾਜੇ ਦੇ ਪੁੱਤਰਾਂ ਨੇ ਇਕ ਦੂਤੀ ਉਥੇ ਭੇਜੀ। ਉਸ ਨੇ (ਸ਼ਾਹ ਦੀ) ਪੁੱਤਰੀ ਨੂੰ ਤਰ੍ਹਾਂ ਤਰ੍ਹਾਂ ਨਾਲ ਭੁਲਾਵਾ ਦਿੱਤਾ। ਇਸ ਤਰ੍ਹਾਂ ਚਾਰੇ ਉਠ ਕੇ ਭਜ ਪਏ ਅਤੇ ਚਾਰੇ ਚਲ ਕੇ ਉਸ ਦੇ ਘਰ ਆ ਗਏ।੬।

*ਦੋਹਰਾ*

ਸ਼ਾਹ ਦੀ ਪੁੱਤਰੀ ਬਹੁਤ ਪਤਿਬ੍ਰਤਾ, ਚਤੁਰ ਅਤੇ ਬੁੱਧੀਮਾਨ ਸੀ। ਉਸ ਨੇ ਮਨ ਵਿਚ ਇਕ ਚਰਿਤ੍ਰ ਵਿਚਾਰ ਕੇ ਚੌਹਾਂ ਨੂੰ ਸੰਦੇਸ਼ ਲਿਖ ਕੇ ਭੇਜ ਦਿੱਤਾ।੭।

*ਚੌਪਈ*

ਚੌਹਾਂ ਨੂੰ ਵੱਖਰਾ ਵੱਖਰਾ ਲਿਖ ਭੇਜਿਆ ਅਤੇ ਕਿਸੇ ਦਾ ਭੇਦ ਕਿਸੇ ਹੋਰ ਨੂੰ ਨ ਦਸਿਆ। (ਉਸ ਨੇ) ਸਖੀ ਨੂੰ ਇਸ ਤਰ੍ਹਾਂ ਸਿਖਾ ਦਿੱਤਾ ਅਤੇ ਰਾਜ ਕੁਮਾਰਾਂ ਨੂੰ ਬੁਲਵਾ ਲਿਆ।੮।

*ਸ਼ਾਹ ਦੀ ਪੁੱਤਰੀ ਨੇ ਸਖੀ ਨੂੰ ਕਿਹਾ--*

*ਦੋਹਰਾ*

ਜਿਵੇਂ ਜਿਵੇਂ ਰਾਜੇ ਦੇ ਪੁੱਤਰ ਉਤਮ ਢੰਗ ਨਾਲ ਸਜ-ਸੰਵਰ ਕੇ ਆਣਗੇ, ਤਿਵੇਂ ਤਿਵੇਂ ਮੇਰੇ ਦੁਆਰ ਤੇ ਪੈਰ ਨਾਲ ਖੜਾਕ ਕਰ ਦੇਣਾ।੯। ਜਦੋਂ ਰਾਜੇ ਦਾ ਪਹਿਲਾ ਪੁੱਤਰ ਸਜ-ਧਜ ਕੇ ਆ ਗਿਆ ਤਾਂ ਸਖੀ ਨੇ ਆ ਕੇ ਉਸ ਦੇ ਦੁਆਰ ਉਤੇ ਪੈਰ ਦਾ ਖੜਾਕ ਕੀਤਾ।੧0।

*ਚੌਪਈ*

ਤਦ ਕੁਮਾਰੀ ਨੇ 'ਹਾਇ ਹਾਇ' ਸ਼ਬਦ ਉਚਾਰਨਾ ਸ਼ੁਰੂ ਕਰ ਦਿੱਤਾ ਅਤੇ ਹੱਥਾਂ ਨੂੰ ਛਾਤੀ ਉਤੇ ਮਾਰਨ ਲਗੀ। ਕੋਈ ਮੇਰੇ ਦੁਆਰ ਉਤੇ ਆ ਖੜੋਤਾ ਹੈ, ਇਸ ਲਈ ਮੈਨੂੰ ਬਹੁਤ ਡਰ ਲਗ ਰਿਹਾ ਹੈ।੧੧।

(ਤਦ) ਰਾਜੇ ਦੇ ਪੁੱਤਰ ਨੂੰ ਕਿਹਾ ਕਿ ਇਕ ਯਤਨ ਕਰੋ। ਚਾਰ ਸੰਦੂਕਾਂ ਵਿਚੋਂ ਇਕ ਵਿਚ ਵੜ ਜਾਓ। (ਤੂੰ) ਇਕ ਸੰਦੂਕ ਵਿਚ ਲੁਕਿਆ ਰਹਿ। ਲੋਕੀਂ ਵੇਖ ਕੇ ਨਿਰਾਸ ਹੋ ਕੇ ਘਰ ਨੂੰ ਪਰਤ ਜਾਣਗੇ।੧੨।

ਇਸ ਤਰ੍ਹਾਂ ਉਸ ਨੂੰ ਸੰਦੂਕ ਵਿਚ ਪਾ ਦਿੱਤਾ ਅਤੇ ਰਾਜੇ ਦੇ ਦੂਜੇ ਪੁੱਤਰ ਨੂੰ ਬੁਲਾ ਲਿਆ। (ਜਦ ਉਹ ਘਰ ਆ ਗਿਆ) ਤਦ ਸਖੀ ਨੇ ਪੈਰ ਦਾ ਖੜਾਕ ਕੀਤਾ ਅਤੇ ਉਸ ਨੂੰ ਦੂਜੇ ਸੰਦੂਕ ਵਿਚ ਬੰਦ ਕਰ ਦਿੱਤਾ।੧੩।

*ਦੋਹਰਾ*

ਇਸ ਛਲ ਨਾਲ ਰਾਜੇ ਦੇ ਚਾਰੇ ਪੁੱਤਰ ਚੌਹਾਂ ਸੰਦੂਕਾਂ ਵਿਚ ਪਾ ਦਿੱਤੇ ਅਤੇ ਉਤਮ ਭੇਸ ਬਣਾ ਕੇ ਉਨ੍ਹਾਂ ਦੇ ਪਿਓ (ਰਾਜੇ) ਦੇ ਘਰ ਵਲ ਤੁਰ ਪਈ।੧੪।

*ਚੌਪਈ*

ਉਸ ਨੇ ਚਾਰੇ ਸੰਦੂਕ ਨਾਲ ਲੈ ਲਏ ਅਤੇ ਰਾਜੇ ਦੇ ਦੁਆਰ ਉਤੇ ਜਾ ਪਹੁੰਚੀ। ਜਦ ਰਾਜੇ ਦਾ ਰੂਪ ਵੇਖਿਆ (ਤਾਂ) ਉਸ ਉਪਰੋਂ ਚਾਰੇ ਸੰਦੂਕ ਵਾਰ ਕੇ ਨਦੀ ਵਿਚ ਸੁਟ ਦਿੱਤੇ।੧੫।

*ਦੋਹਰਾ*

ਵਾਰਿ ਸੰਦੂਕ ਨ੍ਰਿਪਾਲ ਪਰ ਦਏ ਨਦੀ ਮੈ ਡਾਰਿ।
ਸਭ ਛਤ੍ਰਿਨ ਛਿਨ ਮੋ ਛਲਾ ਕੋਊ ਨ ਸਕਾ ਬਿਚਾਰ। ੧੬।

*ਚੌਪਈ*

ਧੰਨ੍ਯ ਧੰਨ੍ਯ ਸਭ ਲੋਕ ਬਖਾਨੈ। ਭੇਦ ਅਭੇਦ ਨ ਮੂਰਖ ਜਾਨੈ।
ਭੂਪ ਭਗਤਿ ਤਿਹ ਅਧਿਕ ਬਿਚਾਰਿਯੋ। ਨ੍ਰਿਪ ਪਰ ਦਰਬੁ ਇਤੋ ਜਿਨ ਵਾਰਿਯੋ। ੧੭।

ਤਬ ਰਾਜੇ ਇਹ ਭਾਤਿ ਉਚਾਰਿਯੋ। ਸਾਹ ਸੁਤਾ ਜੇਤੋ ਧਨ ਵਾਰਿਯੋ।
ਛੋਰਿ ਭੰਡਾਰ ਤਿਤੋ ਤਿਹ ਦੀਜੈ। ਮੰਤ੍ਰਨ ਕਹਾ ਬਿਲੰਬ ਨ ਕੀਜੈ। ੧੮।

ਚਾਰਿ ਸੰਦੂਕ ਅਸਰਫੀ ਦੀਨੀ। ਸਾਹੁ ਸੁਤਾ ਸਭ ਹੀ ਸੋ ਲੀਨੀ।
ਨ੍ਰਿਪ ਕੇ ਚਾਰੋਂ ਪੂਤ ਡੁਬਾਈ। ਲੈ ਧਨੁ ਅਮਿਤ ਬਹੁਰਿ ਘਰ ਆਈ। ੧੯।

*ਦੋਹਰਾ*

ਇਹ ਛਲ ਸੋ ਸੁਤਿ ਨ੍ਰਿਪਤਿ ਕੇ ਚਾਰੋਂ ਦਏ ਡੁਬਾਇ।
ਆਨਿ ਧਾਮ ਬਹੁਰੋ ਬਸੀ ਹ੍ਰਿਦੈ ਹਰਖ ਉਪਜਾਇ। ੨0। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੪੮। ੪੬੭੯। ਅਫਜੂੰ।*

*ਚੌਪਈ*

ਬਤਿਸੁ ਲਛਨ ਨਗਰ ਇਕ ਸੋਹੈ। ਜਾ ਕੇ ਤਟ ਅਮਰਾਵਤਿ ਕੋ ਹੈ।
ਸੈਨ ਸੁਲਛਨ ਨ੍ਰਿਪ ਤਹ ਸੁਭ ਮਤਿ। ਸੂਰਬੀਰ ਬਲਵਾਨ ਬਿਕਟ ਮਤਿ। ੧।

ਮੰਜ੍ਰਿ ਬਿਚਛਨਿ ਨਾਰਿ ਤਵਨਿ ਬਰ। ਪੜੀ ਬ੍ਯਾਕਰਨ ਸਾਸਤ੍ਰ ਕੋਕ ਸਰ।
ਸੋਭਾ ਅਧਿਕ ਤਵਨ ਕੀ ਸੋਹਤ। ਸੁਰ ਨਰ ਨਾਗ ਅਸੁਰ ਮਨ ਮੋਹਤ। ੨।

*ਅੜਿਲ*

ਏਕ ਸਾਹ ਕੋ ਪੂਤ ਤਹਾ ਸੁੰਦਰ ਘਨੋ।
ਜਨੁ ਔਤਾਰ ਮਦਨ ਕੋ ਯਾ ਜਗ ਮੋ ਬਨੋ।
ਬਿਤਨ ਕੇਤੁ ਤਿਹ ਨਾਮ ਕੁਅਰ ਕੈ ਜਾਨਿਯੈ।
ਹੋ ਜਾ ਸਮ ਸੁੰਦਰ ਅਵਰ ਨ ਕਤਹੁ ਬਖਾਨਿਯੈ। ੩।

ਨੈਨ ਹਰਿਨ ਕੇ ਹਰੇ ਬੈਨ ਪਿਕ ਕੇ ਹਰੇ।
ਜਨੁਕ ਸਾਨਿ ਪਰ ਬਿਸਿਖ ਦੋਊ ਬਾਢਿਨ ਧਰੇ।
ਬਿਨਾ ਪ੍ਰਹਾਰੇ ਲਗਤ ਨ ਕਾਢੇ ਜਾਤ ਹੈ।
ਹੋ ਖਟਕਤ ਹਿਯ ਕੇ ਮਾਝ ਸਦਾ ਪਿਯਰਾਤ ਹੈ। ੪।

*ਦੋਹਰਾ*

ਰਾਜੇ ਉਤੋਂ ਸੰਦੂਕ ਵਾਰ ਕੇ ਨਦੀ ਵਿਚ ਸੁਟ ਦਿੱਤੇ। ਸਾਰਿਆਂ ਛਤ੍ਰੀਆਂ ਨੂੰ ਛਿਣ ਭਰ ਵਿਚ ਛਲ ਲਿਆ ਅਤੇ ਕੋਈ ਵੀ (ਇਸ ਛਲ ਨੂੰ) ਨ ਵਿਚਾਰ ਸਕਿਆ।੧੬।

*ਚੌਪਈ*

ਸਾਰੇ ਲੋਕ ਧੰਨ ਧੰਨ ਕਹਿਣ ਲਗੇ, ਪਰ ਮੂਰਖਾਂ ਨੇ ਭੇਦ ਅਭੇਦ ਨ ਸਮਝਿਆ। ਰਾਜੇ ਨੇ ਉਸ ਨੂੰ ਆਪਣਾ ਪਰਮ ਭਗਤ ਸਮਝਿਆ (ਕਿਉਂਕਿ) ਉਸ ਨੇ ਰਾਜੇ ਉਤੋਂ ਇੰਨਾਂ ਧਨ ਵਾਰ ਦਿੱਤਾ ਸੀ।੧੭।

ਤਦ ਰਾਜੇ ਨੇ ਇਸ ਤਰ੍ਹਾਂ ਕਿਹਾ ਕਿ ਸ਼ਾਹ ਦੀ ਪੁੱਤਰੀ ਨੇ ਜਿਤਨਾ ਧਨ ਵਾਰਿਆ ਹੈ, ਖ਼ਜ਼ਾਨਾ ਖੋਲ੍ਹ ਕੇ ਉਤਨਾ ਧਨ ਉਸ ਨੂੰ ਦੇ ਦਿਓ। (ਰਾਜੇ ਨੇ) ਮੰਤ੍ਰੀਆਂ ਨੂੰ ਕਿਹਾ ਕਿ ਦੇਰ ਨ ਕਰੋ।੧੮।

(ਉਸ ਨੂੰ) ਚਾਰ ਸੰਦੂਕ ਅਸ਼ਰਫ਼ੀਆਂ ਦੇ (ਭਰ ਕੇ) ਦਿੱਤੇ। ਸ਼ਾਹ ਦੀ ਪੁੱਤਰੀ ਨੇ ਸਾਰੇ ਲੈ ਲਏ। ਰਾਜੇ ਦੇ ਚੌਹਾਂ ਪੁੱਤਰਾਂ ਨੂੰ ਡੁਬਾ ਕੇ ਅਤੇ ਅਮਿਤ ਧਨ ਲੈ ਕੇ ਫਿਰ ਘਰ ਪਰਤ ਆਈ।੧੯।

*ਦੋਹਰਾ*

ਇਸ ਛਲ ਨਾਲ ਰਾਜੇ ਦੇ ਚਾਰੇ ਪੁੱਤਰ ਡੁਬਾ ਦਿੱਤੇ ਅਤੇ ਮਨ ਵਿਚ ਆਨੰਦ ਵਧਾ ਕੇ ਫਿਰ ਘਰ ਵਿਚ ਆ ਕੇ ਰਹਿਣ ਲਗ ਗਈ।੨੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ।੨੪੮। ੪੬੭੬। ਚਲਦਾ।*

*ਚੌਪਈ*

ਬੱਤੀਸਲਛਣਾਂ (ਨਾਲ ਭਰਪੂਰ) ਇਕ ਨਗਰ ਸ਼ੋਭਦਾ ਸੀ ਜਿਸ ਦੇ ਬਰਾਬਰ ਅਮਰਾਪੁਰੀ ਵੀ ਕੁਝ ਨਹੀਂ ਸੀ। ਉਥੋਂ ਦਾ ਸੁਲਛਨ ਸੈਨ ਨਾਂ ਦਾ ਸ਼ੁਭ ਬੁੱਧੀਵਾਲਾ ਰਾਜਾ ਸੀ। ਜੋ ਬਹੁਤ ਸ਼ੂਰਵੀਰ, ਬਲਵਾਨ ਅਤੇ ਵਿਕਟ ਬੁੱਧੀ ਵਾਲਾ ਸੀ।੧।

ਬਿਚਛਨਿ ਮੰਜਰੀ ਉਸ ਦੀ ਸੁੰਦਰ ਨਾਰੀ ਸੀ ਜੋ ਵਿਆਕਰਣ ਅਤੇ ਕੋਕ ਸ਼ਾਸਤ੍ਰ ਆਦਿ ਪੜ੍ਹੀ ਹੋਈ ਸੀ। ਉਸ ਦੀ ਬਹੁਤ ਅਧਿਕ ਸੁੰਦਰਤਾ ਸ਼ੋਭਦੀ ਸੀ (ਜਿਸ ਨੂੰ ਵੇਖ ਕੇ) ਦੇਵਤੇ, ਮਨੁੱਖ, ਨਾਗ ਅਤੇ ਦੈਂਤ ਮੋਹੇ ਜਾਂਦੇ ਸਨ।੨।

*ਅੜਿਲ*

ਉਥੇ ਇਕ ਸ਼ਾਹ ਦਾ ਬਹੁਤ ਸੁੰਦਰ ਪੁੱਤਰ (ਰਹਿੰਦਾ) ਸੀ, ਮਾਨੋ ਇਸ ਜਗਤ ਵਿਚ ਕਾਮ ਦੇਵ ਦਾ ਅਵਤਾਰ ਬਣ ਕੇ (ਆਇਆ ਹੋਵੇ)। ਉਸ ਕੁੰਵਰ ਦਾ ਨਾਮ ਬਿਤਨ ਕੇਤੁ ਸਮਝੋ। ਉਸ ਵਰਗਾ ਸੁੰਦਰ ਹੋਰ ਕੋਈ ਨਹੀਂ ਦਸੀਂਦਾ ਸੀ।੩।

(ਉਸ ਨੇ) ਨੈਣ ਹਿਰਨ ਦੇ ਅਤੇ ਬੋਲ ਕੋਇਲ ਦੇ ਚੁਰਾਏ ਹੋਏ ਸਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਵਢਣ ਲਈ ਦੋ ਤੀਰ ਸਾਣ ਉਤੇ ਤਿਖੇ ਕੀਤੇ ਹੋਣ। ਇਹ ਬਿਨਾ ਚਲਾਏ ਲਗਦੇ ਹਨ ਅਤੇ ਫਿਰ ਕਢੇ ਵੀ ਨਹੀਂ ਜਾ ਸਕਦੇ ਹਨ। ਫਿਰ ਹਿਰਦੇ ਵਿਚ ਚੁਭਦੇ ਹੋਏ ਪੀੜਾ ਦਿੰਦੇ ਹਨ।੪।

ਨਿਰਖਿ ਤਵਨ ਕੋ ਰੂਪ ਤਰਿਨਿ ਮੋਹਿਤ ਭਈ।
ਲੋਕ ਲਾਜ ਕੁਲ ਕਾਨਿ ਤ੍ਯਾਗਿ ਤਬ ਹੀ ਦਈ।
ਆਸਿਕ ਕੀ ਤ੍ਰਿਯ ਭਾਤਿ ਰਹੀ ਉਰਝਾਇ ਕੈ।
ਹੋ ਸਕਿਯੋ ਨ ਧੀਰਜ ਬਾਧਿ ਸੁ ਲਿਯੋ ਬੁਲਾਇ ਕੈ। ੫।

*ਚੌਪਈ*

ਭੇਦਿ ਪਾਇ ਤ੍ਰਿਯ ਤਾਹਿ ਬੁਲਾਇਸਿ। ਭਾਤਿ ਭਾਤਿ ਭੋਜਨਹਿ ਖਵਾਇਸਿ।
ਕੇਲ ਕਰਨ ਤਾ ਸੌ ਚਿਤ ਚਹਾ। ਲਾਜਿ ਬਿਸਾਰਿ ਪ੍ਰਗਟ ਤਿਹ ਕਹਾ। ੬।

ਬਿਤਨ ਕੇਤੁ ਜਬ ਯੌ ਸੁਨਿ ਪਾਯੋ। ਭੋਗ ਨ ਕਿਯੋ ਨਾਕ ਐਠਾਯੋ।
ਸੁਨਿ ਅਬਲਾ ਮੈ ਤੋਹਿ ਨ ਭਜਿਹੌ। ਨਾਰਿ ਆਪਨੀ ਕੌ ਨਹਿ ਤਜਿਹੌ। ੭।

*ਦੋਹਰਾ*

ਜੌ ਉਪਾਇ ਕੋਟਿਕ ਕਰਹੁ ਲਛਿਕ ਕਰਹੁ ਇਲਾਜ।
ਧਰਮ ਆਪਨੌ ਛਾਡਿ ਤੁਹਿ ਤਊ ਨ ਭਜਹੌ ਆਜ। ੮।

*ਚੌਪਈ*

ਰਾਨੀ ਜਤਨ ਕੋਟਿ ਕਰਿ ਰਹੀ। ਏਕੈ ਨਾਹਿ ਮੂੜ ਤਿਹ ਗਹੀ।
ਕੋਪ ਭਯੋ ਤ੍ਰਿਯ ਕੋ ਜਿਯ ਭਾਰੋ। ਤਾ ਕੌ ਬਾਧਿ ਭੋਹਰੇ ਡਾਰੋ। ੯।

ਤਾ ਕੌ ਬਾਧਿ ਭੋਹਰਾ ਡਾਰਾ। ਮੂਆ ਸਾਹੁ ਸੁਤ ਜਗਤ ਉਚਾਰਾ।
ਸੌਦਾ ਕਾਜ ਕਹਿਯੋ ਕਹੂੰ ਗਯੋ। ਚੋਰਨ ਮਾਰਿ ਲੂਟਿ ਧਨ ਲਯੋ। ੧੦।

ਭੇਸ ਅਨੂਪ ਤਰੁਨਿ ਤਿਨ ਧਰਾ। ਅਭਰਨ ਅੰਗ ਅੰਗ ਮੈ ਕਰਾ।
ਬਿਤਨ ਕੇਤੁ ਕੇ ਢਿਗ ਚਲ ਗਈ। ਭਾਤਿ ਅਨੇਕ ਨਿਹੋਰਤ ਭਈ। ੧੧।

*ਅੜਿਲ*

ਗ੍ਰੀਵ ਅੰਚਰਾ ਡਾਰਿ ਰਹੀ ਸਿਰ ਨ੍ਯਾਇ ਕੈ।
ਪਕਰਿ ਕੁਅਰ ਕੇ ਪਾਇ ਰਹੀ ਲਪਟਾਇ ਕੈ।
ਏਕ ਬਾਰ ਡਰ ਡਾਰਿ ਆਨਿ ਪਿਯ ਰਤਿ ਕਰੋ।
ਹੋ ਸਕਲ ਕਾਮ ਕੋ ਤਾਪ ਹਮਾਰੋ ਅਬ ਹਰੋ। ੧੨।

*ਚੌਪਈ*

ਮਰਿ ਮਰਿ ਜਨਮ ਕੋਟਿ ਤੁਮ ਧਰੋ। ਬਾਰ ਹਜਾਰ ਪਾਇ ਕਿ ਨ ਪਰੋ।
ਤੋ ਕੋ ਤਊ ਨ ਭਜੋ ਨਿਲਜ ਤਬ। ਕਹਿ ਦੈ ਹੋ ਤਵ ਪਤਿ ਪ੍ਰਤਿ ਬਿਧਿ ਸਬ। ੧੩।

ਅਧਿਕ ਜਤਨ ਰਾਨੀ ਕਰਿ ਹਾਰੀ। ਪਾਇ ਪਰੀ ਲਾਤਨ ਜੜ ਮਾਰੀ।
ਚਲੁ ਕੂਕਰੀ ਨਿਲਜ ਮੂੜ ਮਤਿ। ਕਾਮ ਭੋਗ ਚਾਹਤ ਮੋ ਸੋ ਕਤ। ੧੪।

ਉਸ ਦਾ ਰੂਪ ਵੇਖ ਕੇ ਰਾਣੀ ਉਸ ਉਤੇ ਮੋਹਿਤ ਹੋ ਗਈ। ਉਸੇ ਵੇਲੇ ਉਸ ਨੇ ਕੁਲ ਦੀ ਲਾਜ ਅਤੇ ਮਰਯਾਦਾ ਤਿਆਗ ਦਿੱਤੀ। ਉਹ ਇਸਤਰੀ ਆਸ਼ਿਕ ਵਾਂਗ ਅਟਕ ਗਈ। ਉਹ ਧੀਰਜ ਧਾਰਨ ਨ ਕਰ ਸਕੀ ਅਤੇ (ਉਸ ਨੂੰ) ਬੁਲਾ ਲਿਆ।੫।

*ਚੌਪਈ*

ਸਾਰੀ ਗੱਲ ਸਮਝ ਕੇ ਇਸਤਰੀ ਨੇ ਉਸ ਨੂੰ ਬੁਲਾ ਲਿਆ ਅਤੇ ਉਸ ਨੂੰ ਭਾਂਤ ਭਾਂਤ ਦੇ ਭੋਜਨ ਖਵਾਏ। ਉਸ ਨਾਲ ਰਤੀ-ਕ੍ਰੀੜਾ ਕਰਨ ਉਤੇ ਮਨ ਕੀਤਾ। ਸ਼ਰਮ ਉਤਾਰ ਕੇ ਉਸ ਨੂੰ ਸਾਫ਼ ਸਾਫ਼ ਕਹਿ ਦਿੱਤਾ।੬।

ਜਦ ਇਸ ਤਰ੍ਹਾਂ ਬਿਤਨ ਕੇਤੁ ਨੇ ਸੁਣਿਆ ਤਾਂ ਭੋਗ ਨ ਕੀਤਾ, ਸਗੋਂ ਨਕ ਚੜ੍ਹਾਇਆ। (ਅਤੇ ਕਹਿਣ ਲਗਾ--) ਹੇ ਇਸਤਰੀ! ਸੁਣ, ਮੈਂ ਤੇਰੇ ਨਾਲ ਭੋਗ ਨਹੀਂ ਕਰਾਂਗਾ ਅਤੇ ਆਪਣੀ ਇਸਤਰੀ ਨੂੰ ਨਹੀਂ ਛਡਾਂਗਾ।੭।

*ਦੋਹਰਾ*

ਜੇ ਕਰੋੜਾਂ ਉਪਾ ਕਰ ਲੈ ਅਤੇ ਲਖ ਇਲਾਜ ਕਰ ਲੈ (ਤਾਂ ਵੀ ਮੈਂ) ਆਪਣਾ ਧਰਮ ਛਡ ਕੇ ਅਜ ਤੈਨੂੰ ਨਹੀਂ ਭਜਾਂਗਾ।੮।

*ਚੌਪਈ*

ਰਾਣੀ ਬਹੁਤ ਯਤਨ ਕਰ ਹਟੀ, ਪਰ ਉਸ ਮੂਰਖ ਨੇ ਇਕੋ 'ਨਾਂਹ' ਫੜੀ ਰਖੀ। ਇਸਤਰੀ ਦੇ ਮਨ ਵਿਚ ਬਹੁਤ ਰੋਹ ਭਰ ਗਿਆ ਅਤੇ ਉਸ ਨੂੰ ਪਕੜ ਕੇ ਭੋਰੇ ਵਿਚ ਬੰਦ ਕਰ ਦਿੱਤਾ।੯।

ਉਸ ਨੂੰ ਬੰਨ੍ਹ ਕੇ ਭੋਰੇ ਵਿਚ ਸੁਟ ਦਿੱਤਾ ਅਤੇ ਸਭ ਨੂੰ ਦਸ ਦਿੱਤਾ ਕਿ ਸ਼ਾਹ ਦਾ ਪੁੱਤਰ ਮਰ ਗਿਆ ਹੈ। ਕਹਿਣ ਲਗੀ ਕਿ ਸੌਦੇ ਕਾਰਨ ਕਿਤੇ ਗਿਆ ਸੀ, ਚੋਰਾਂ ਨੇ ਧਨ ਲੁਟ ਕੇ ਮਾਰ ਦਿੱਤਾ ਹੋਵੇਗਾ।੧੦।

ਉਸ ਇਸਤਰੀ ਨੇ ਅਨੂਪ ਭੇਸ ਧਾਰਨ ਕੀਤਾ ਅਤੇ ਅੰਗ ਅੰਗ ਵਿਚ ਗਹਿਣੇ ਸਜਾ ਲਏ। (ਫਿਰ) ਬਿਤਨ ਕੇਤੁ ਕੋਲ ਚਲੀ ਗਈ ਅਤੇ ਅਨੇਕ ਤਰ੍ਹਾਂ ਨਾਲ ਤਰਲੇ ਕਰਨ ਲਗੀ।੧੧।

*ਅੜਿਲ*

ਗਲ ਵਿਚ ਪਲੂ ਪਾ ਕੇ ਅਤੇ ਸਿਰ ਨੀਵਾਂ ਕਰ ਕੇ ਖੜੋਤੀ ਰਹੀ ਅਤੇ ਕੁੰਵਰ ਦੇ ਪੈਰ ਪਕੜ ਕੇ (ਉਨ੍ਹਾਂ ਨਾਲ) ਲਿਪਟ ਗਈ। ਹੇ ਪ੍ਰੀਤਮ! ਇਕ ਵਾਰ ਹਰ ਪ੍ਰਕਾਰ ਦਾ ਡਰ ਤਿਆਗ ਕੇ ਮੇਰੇ ਨਾਲ ਰਤੀ-ਕ੍ਰੀੜਾ ਕਰੋ ਅਤੇ ਹੁਣ ਮੇਰੀ ਸਾਰੀ ਕਾਮ ਅਗਨੀ ਨੂੰ ਸ਼ਾਂਤ ਕਰੋ।੧੨।

*ਚੌਪਈ*

(ਕੁੰਵਰ ਕਹਿਣ ਲਗਾ--) ਤੂੰ ਭਾਵੇਂ ਮਰ ਮਰ ਕੇ ਕਰੋੜ ਜਨਮ ਧਾਰਨ ਕਰ ਅਤੇ ਹਜ਼ਾਰ ਵਾਰ ਪੈਰੀ ਕਿਉਂ ਨ ਪੈ। ਤਦ ਵੀ ਹੇ ਨਿਰਲਜ! (ਮੈਂ) ਤੈਨੂੰ ਨਹੀਂ ਭੋਗਾਂਗਾ ਅਤੇ ਸਾਰੀ ਗੱਲ ਤੇਰੇ ਪਤੀ ਨੂੰ ਦਸ ਦਿਆਂਗਾ।੧੩।

ਰਾਣੀ ਅਧਿਕ ਯਤਨ ਕਰ ਕੇ ਹਾਰ ਗਈ। ਪੈਰੀਂ ਪਈ ਨੂੰ ਮੂਰਖ (ਕੁੰਵਰ) ਨੇ ਲਤ ਮਾਰੀ (ਅਤੇ ਕਹਿਣ ਲਗਾ--) ਹੇ ਨਿਰਲਜ, ਮੂਰਖ ਕੁਤੀਏ! ਚਲੀ ਜਾ। ਮੇਰੇ ਨਾਲ ਕਿਉਂ ਭੋਗ ਕਰਨਾ ਚਾਹੁੰਦੀ ਹੈਂ।੧੪।

ਕੁਬਚ ਸੁਨੇ ਤ੍ਰਿਯ ਭਈ ਬਿਮਨ ਮਨ। ਅਮਿਤ ਕੋਪ ਜਾਗਾ ਤਾ ਕੇ ਤਨ।
ਜਿਹ ਪਤਿ ਕੋ ਮੁਹਿ ਤ੍ਰਾਸ ਦਿਖਾਰੈ। ਤੌ ਮੈ ਜੌ ਸੋਈ ਤੁਹਿ ਮਾਰੈ। ੧੫।

ਯੌ ਕਹਿ ਕੈ ਤਿਹ ਪਕਰਿ ਨਿਕਾਰਿਯੋ। ਪਠੈ ਸਹਚਰੀ ਨਾਥ ਹਕਾਰਿਯੋ।
ਭੂਤ ਭਾਖਿ ਤਿਹ ਦਿਯੋ ਦਿਖਾਈ। ਨ੍ਰਿਪ ਕੇ ਅਤਿ ਚਿਤ ਚਿੰਤ ਉਪਜਾਈ। ੧੬।

*ਦੋਹਰਾ*

ਸੁਨ ਰਾਜਾ ਜੋ ਤਸਕਰਨ ਹਨ੍ਯੋ ਸਾਹ ਕੋ ਪੂਤ।
ਸੋ ਮੇਰੇ ਗ੍ਰਿਹ ਪ੍ਰਗਟਿਯੋ ਹੇਰਹੁ ਹ੍ਵੈ ਕਰਿ ਭੂਤ। ੧੭।

*ਚੌਪਈ*

ਨ੍ਰਿਪ ਤਬ ਕਹੀ ਗਾਡਿ ਇਹ ਡਾਰੋ। ਯਾਹਿ ਨ ਰਾਖੋ ਤੁਰਤ ਸੰਘਾਰੋ।
ਪਾਵਕ ਭਏ ਪਲੀਤਾ ਜਰਿਯਹਿ। ਸਾਹੁ ਪੁਤ੍ਰ ਕੇ ਸਿਰ ਪਰ ਡਰਿਯਹਿ। ੧੮।

ਹਾਹਾ ਸਬਦ ਬਹੁਤ ਕਰਿ ਰਹਿਯੋ। ਭੇਦ ਅਭੇਦ ਨ੍ਰਿਪ ਮੂੜ ਨ ਲਹਿਯੋ।
ਨਿਰਖਹੁ ਕਾ ਤ੍ਰਿਯ ਚਰਿਤ ਸੁਧਾਰਿਯੋ। ਸਾਹ ਪੂਤ ਕਰਿ ਭੂਤ ਸੰਘਾਰਿਯੋ। ੧੯।

ਤਰੁਨਿਨ ਕਰ ਹਿਯਰੋ ਨਹਿ ਦੀਜੈ। ਤਿਨ ਕੋ ਚੋਰਿ ਸਦਾ ਚਿਤ ਲੀਜੈ।
ਤ੍ਰਿਯ ਕੋ ਕਛੁ ਬਿਸ੍ਵਾਸ ਨ ਕਰਿਯੈ। ਤ੍ਰਿਯ ਚਰਿਤ੍ਰ ਤੇ ਜਿਯ ਅਤਿ ਡਰਿਯੈ। ੨੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਚਾਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੪੯। ੪੬੯੬। ਅਫਜੂੰ।*

*ਚੌਪਈ*

ਅਜਿਤਾਵਤੀ ਨਗਰ ਇਕ ਸੋਹੈ। ਅਜਿਤ ਸਿੰਘ ਰਾਜਾ ਤਹ ਕੋ ਹੈ।
ਅਜਿਤ ਮੰਜਰੀ ਗ੍ਰਿਹ ਜਾ ਕੇ ਤ੍ਰਿਯ। ਮਨ ਕ੍ਰਮ ਬਚ ਜਿਨ ਬਸਿ ਕੀਨਾ ਪਿਯ। ੧।

ਭੁਜੰਗ ਮਤੀ ਤਾ ਕੀ ਦੁਹਿਤਾ ਇਕ। ਪੜੀ ਕੋਕ ਬ੍ਯਾਕਰਨ ਸਾਸਤ੍ਰਨਿਕ।
ਭਾਗਵਾਨ ਸੁੰਦਰਿ ਅਤਿ ਗੁਨੀ। ਜਾ ਸਮ ਲਖੀ ਨ ਕਾਨਨ ਸੁਨੀ। ੨।

ਸਾਹ ਪੁਤ੍ਰ ਬ੍ਰਿਖਭ ਧੁਜਿ ਇਕ ਤਹਿ। ਰੂਪ ਸੀਲ ਸੁਚਿ ਬ੍ਰਤਤਾ ਜਾ ਮਹਿ।
ਤੇਜਮਾਨ ਬਲਵਾਨ ਬਿਕਟ ਮਤਿ। ਅਲਖ ਕਰਮ ਲਖਿ ਤਾਹਿ ਰਿਸ੍ਯੋ ਰਤਿ। ੩।

ਵਹੈ ਕੁਅਰ ਨ੍ਰਿਪ ਸੁਤਾ ਨਿਹਾਰਾ। ਸੂਰਬੀਰ ਬਲਵਾਨ ਬਿਚਾਰਾ।
ਹਿਤੂ ਸਹਚਰਿ ਇਕ ਨਿਕਟਿ ਬੁਲਾਇਸਿ। ਭੇਦ ਭਾਖਿ ਤਿਹ ਤੀਰ ਪਠਾਇਸਿ। ੪।

ਮਾੜੇ ਬੋਲ ਸੁਣ ਕੇ ਇਸਤਰੀ ਮਨ ਵਿਚ ਖਿਝ ਗਈ। ਉਸ ਦੇ ਤਨ ਵਿਚ ਬੇਹੱਦ ਰੋਹ ਜਾਗ ਪਿਆ। ਜਿਸ ਪਤੀ ਦਾ ਤੂੰ ਮੈਨੂੰ ਡਰ ਵਿਖਾ ਰਿਹਾ ਹੈਂ, ਮੈਂ ਵੀ ਤਦ ਹੀ (ਮੰਨਾਗੀ) ਜੋ ਉਹੀ ਤੈਨੂੰ (ਆ ਕੇ) ਮਾਰੇ।੧੫।

ਇਸ ਤਰ੍ਹਾਂ ਕਹਿ ਕੇ ਉਸ ਨੂੰ ਪਕੜ ਕੇ ਬਾਹਿਰ ਕਢ ਲਿਆ ਅਤੇ ਦਾਸੀ ਭੇਜ ਕੇ ਪਤੀ ਨੂੰ ਬੁਲਾ ਲਿਆ। ਭੂਤ ਕਹਿ ਕੇ ਉਹ ਰਾਜੇ ਨੂੰ ਵਿਖਾ ਦਿੱਤਾ ਅਤੇ ਰਾਜੇ ਦੇ ਮਨ ਵਿਚ ਬਹੁਤ ਚਿੰਤਾ ਪੈਦਾ ਕਰ ਦਿੱਤੀ।੧੬।

*ਦੋਹਰਾ*

(ਫਿਰ ਰਾਜੇ ਨੂੰ ਕਹਿਣ ਲਗੀ--) ਹੇ ਰਾਜਨ! ਜਿਸ ਚੋਰ ਨੇ ਸ਼ਾਹ ਦਾ ਪੁੱਤਰ ਮਾਰਿਆ ਸੀ, ਉਹ ਅਜ ਭੂਤ ਹੋ ਕੇ ਮੇਰੇ ਘਰ ਪ੍ਰਗਟ ਹੋਇਆ ਵੇਖਿਆ ਹੈ।੧੭।

*ਚੌਪਈ*

ਰਾਜੇ ਨੇ ਤਦ ਕਿਹਾ ਕਿ ਇਸ ਨੂੰ ਧਰਤੀ ਵਿਚ ਗਡ ਦਿਓ। ਇਸ ਨੂੰ ਰਹਿਣ ਨ ਦਿਓ, ਤੁਰਤ ਮਾਰ ਦਿਓ। ਅਗਨੀ ਨਾਲ ਸੜਦਾ ਹੋਇਆ ਪਲੀਤਾ ਸ਼ਾਹ ਦੇ ਪੁੱਤਰ ਦੇ ਸਿਰ ਉਤੇ ਸੁਟ ਦਿਓ।੧੮।

ਉਹ ਬਹੁਤ ਹਾਹਾਕਾਰ ਮਚਾਉਣ ਲਗਾ, ਪਰ ਮੂਰਖ ਰਾਜੇ ਨੇ ਭੇਦ ਅਭੇਦ ਨ ਪਾਇਆ। ਵੇਖੋ, ਇਸਤਰੀ ਨੇ ਕਿਸ ਤਰ੍ਹਾਂ ਦਾ ਚਰਿਤ੍ਰ ਬਣਾਇਆ ਹੈ ਕਿ ਸ਼ਾਹ ਦੇ ਪੁੱਤਰ ਨੂੰ ਭੂਤ ਕਹਿ ਕੇ ਮਰਵਾ ਦਿੱਤਾ ਹੈ।੧੯।

ਇਸਤਰੀ ਨੂੰ ਕਦੇ ਦਿਲ ਨਹੀਂ ਦੇਣਾ ਚਾਹੀਦਾ। ਉਨ੍ਹਾਂ ਦਾ ਦਿਲ ਸਦਾ ਚੁਰਾ (ਜ਼ਰੂਰ) ਲੈਣਾ ਚਾਹੀਦਾ ਹੈ। ਇਸਤਰੀ ਉਪਰ ਕਦੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ ਹੈ। ਇਸਤਰੀ ਦੇ ਚਰਿਤ੍ਰ ਤੋਂ ਸਦਾ ਮਨ ਵਿਚ ਡਰਨਾ ਚਾਹੀਦਾ ਹੈ।੨੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੪੯। ੪੬੯੪। ਚਲਦਾ।*

*ਚੌਪਈ*

ਅਜਿਤਾਵਤੀ ਨਾਂ ਦਾ ਇਕ ਸ਼ਹਿਰ ਸ਼ੋਭਦਾ ਸੀ। ਉਥੋਂ ਦਾ ਰਾਜਾ ਅਜਿਤ ਸਿੰਘ ਸੀ। ਉਸ ਦੇ ਘਰ ਅਜਿਤ ਮੰਜਰੀ ਨਾਂ ਦੀ ਇਸਤਰੀ ਸੀ ਜਿਸ ਨੇ ਮਨ, ਬਚਨ ਅਤੇ ਕਰਮ ਕਰ ਕੇ ਪਤੀ ਨੂੰ ਵਸ ਵਿਚ ਕੀਤਾ ਹੋਇਆ ਸੀ।੧।

ਉਸ ਦੀ ਭੁਜੰਗ ਮਤੀ ਨਾਂ ਦੀ ਇਕ ਲੜਕੀ ਸੀ। ਜੋ ਕੋਕ ਵਿਦਿਆ, ਵਿਆਕਰਣ ਅਤੇ ਸ਼ਾਸਤ੍ਰ ਪੜ੍ਹੀ ਹੋਈ ਸੀ। ਉਹ ਬੜੀ ਭਾਗਵਾਨ, ਸੁੰਦਰ ਅਤੇ ਗੁਣਵਾਨ ਸੀ। ਉਸ ਵਰਗੀ ਨ ਕੋਈ ਵੇਖੀ ਸੀ ਅਤੇ ਨ ਹੀ ਕੰਨਾਂ ਨਾਲ ਸੁਣੀ ਹੈ।੨।

ਉਥੇ ਬ੍ਰਿਖਭ ਧੁਜਿ ਨਾਂ ਦਾ ਇਕ ਸ਼ਾਹ ਦਾ ਪੁੱਤਰ (ਰਹਿੰਦਾ) ਸੀ। ਉਹ ਰੂਪ, ਸ਼ੀਲ ਅਤੇ ਪਵਿਤ੍ਰਤਾ ਦੀ ਬਿਰਤੀ ਵਾਲਾ ਸੀ। ਉਹ ਬਹੁਤ ਤੇਜ ਵਾਲਾ, ਬਲਵਾਨ ਅਤੇ ਵਿਕਟ ਬੁੱਧੀ ਵਾਲਾ ਸੀ। ਉਸ ਦੇ ਅਦ੍ਰਿਸ਼ ਕਰਮਾਂ ਨੂੰ ਵੇਖ ਕੇ ਰਤੀ ਗੁੱਸਾ ਕਰਦੀ ਹੈ (ਕਿ ਇਸ ਦੇ ਗੁਣ ਮੇਰੇ ਪਤੀ ਕਾਮ ਦੇਵ ਤੋਂ ਵੱਧ ਕਿਉਂ ਹਨ)।੩।

ਉਸ ਕੁੰਵਰ ਨੂੰ ਰਾਜੇ ਦੀ ਧੀ ਨੇ ਵੇਖਿਆ ਅਤੇ (ਮਨ ਵਿਚ) ਸੋਚ ਕੀਤੀ ਕਿ ਇਹ ਬਲਵਾਨ ਅਤੇ ਸੂਰਵੀਰ ਹੈ। (ਉਸ ਨੇ) ਇਕ ਹਿਤੈਸ਼ੀ ਦਾਸੀ ਨੂੰ ਕੋਲ ਬੁਲਾਇਆ (ਅਤੇ ਉਸ ਨੂੰ) ਭੇਦ ਦੀ ਸਾਰੀ ਗੱਲ ਦਸ ਕੇ ਉਸ ਕੋਲ ਭੇਜਿਆ।੪।

*ਅੜਿਲ*

ਪਵਨ ਭੇਸ ਕਰਿ ਸਖੀ ਤਹਾ ਤੁਮ ਜਾਇਯਹੁ।
ਭਾਤਿ ਭਾਤਿ ਕਰਿ ਬਿਨਤੀ ਤਾਹਿ ਰਿਝਾਇਯਹੁ।
ਕੈ ਅਬ ਹੀ ਤੈ ਹਮਰੀ ਆਸ ਨ ਕੀਜਿਯੈ।
ਹੋ ਨਾਤਰ ਮੋਹਿ ਮਿਲਾਇ ਸਜਨ ਕੌ ਦੀਜਿਯੈ। ੫।

ਪਵਨ ਭੇਸ ਹ੍ਵੈ ਸਖੀ ਤਹਾ ਤੇ ਤਹ ਗਈ।
ਭਾਤਿ ਅਨੇਕ ਪ੍ਰਬੋਧ ਕਰਤ ਤਾ ਕੌ ਭਈ।
ਉਤਿਮ ਭੇਸ ਸੁ ਧਾਰ ਲ੍ਯਾਈ ਤਿਹ ਤਹਾ।
ਹੋ ਭੁਜੰਗ ਮਤੀ ਨ੍ਰਿਪ ਸੁਤਾ ਬਹਿਠੀ ਥੀ ਜਹਾ। ੬।

ਉਠਿ ਸੁ ਕੁਅਰਿ ਤਿਨ ਲੀਨ ਗਰੇ ਸੌ ਲਾਇ ਕਰਿ।
ਅਲਿੰਗਨ ਕਰਿ ਚੁੰਬਨ ਹਰਖ ਉਪਜਾਇ ਕਰਿ।
ਭਾਤਿ ਭਾਤਿ ਤਿਹ ਭਜਾ ਪਰਮ ਰੁਚਿ ਮਾਨਿ ਕੈ।
ਹੋ ਪ੍ਰਾਨਨ ਤੇ ਪ੍ਯਾਰੋ ਸਜਨ ਪਹਿਚਾਨਿ ਕੈ। ੭।

*ਦੋਹਰਾ*

ਭਾਤਿ ਭਾਤਿ ਤਰੁਨੀ ਤਰਨ ਭਰਿਯੋ ਪਰਮ ਸੁਖ ਪਾਇ।
ਇਹੀ ਬਿਖੈ ਤਾ ਕੋ ਪਿਤਾ ਤਹੀ ਨਿਕਸਿਯੋ ਆਇ। ੮।

*ਚੌਪਈ*

ਪਿਤੁ ਆਵਤ ਅੰਚਰ ਮੁਖ ਡਰਾ। ਲਾਗਿ ਗਰੇ ਰੋਦਨ ਬਹੁ ਕਰਾ।
ਕਹਿਯੋ ਦਰਸੁ ਬਹੁ ਦਿਨ ਮੋ ਪਾਯੋ। ਤਾ ਤੇ ਮੋਰ ਉਮਗਿ ਹਿਯ ਆਯੋ। ੯।

ਜਬ ਤੇ ਮੈ ਸਸੁਰਾਰ ਸਿਧਾਈ। ਤਹ ਤੇ ਜਾਇ ਬਹੁਰਿ ਘਰ ਆਈ।
ਤਬ ਤੇ ਅਬ ਮੈ ਤਾਤ ਨਿਹਾਰਾ। ਤਾ ਤੇ ਉਪਜਾ ਮੋਹ ਅਪਾਰਾ। ੧੦।

ਅਜਿਤ ਸਿੰਘ ਜਬ ਯੌ ਸੁਨਿ ਲਯੋ। ਰੋਦਨ ਕਰਤ ਗਰੇ ਮਿਲਿ ਭਯੋ।
ਤਬ ਤਿਹ ਘਾਤ ਭਲੀ ਕਰ ਆਈ। ਸਖੀ ਦਯੋ ਗ੍ਰਿਹ ਮੀਤ ਪਠਾਈ। ੧੧।

*ਦੋਹਰਾ*

ਪਿਤੁ ਕੇ ਅੰਚਰ ਡਾਰਿ ਸਿਰ ਆਂਖੈ ਲਈ ਦੁਰਾਇ।
ਮੋਹਿਤ ਭਯੋ ਰੋਵਤ ਰਹਿਯੋ ਮੀਤ ਦਿਯਾ ਪਹੁਚਾਇ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਾਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੫੦। ੪੭੦੯। ਅਫਜੂੰ।*

*ਚੌਪਈ*

ਬਿਕਟ ਕਰਨ ਇਕ ਹੁਤੋ ਨ੍ਰਿਪਤਿ ਬਰ। ਜਨੁਕ ਪ੍ਰਿਥੀ ਤਲ ਦੁਤਿਯ ਦਿਵਾਕਰ।
ਸ੍ਰੀ ਮਕਰਾਛ ਕੁਅਰਿ ਬਨਿਤਾ ਤਿਹ। ਪ੍ਰਗਟ ਚੰਦ੍ਰ ਸੀ ਪ੍ਰਭਾ ਲਗਤ ਜਿਹ। ੧।

*ਅੜਿਲ*

(ਰਾਜ ਕੁਮਾਰੀ ਨੇ ਕਿਹਾ--) ਹੇ ਸਖੀ! ਤੂੰ ਪੌਣ ਦਾ ਰੂਪ ਧਾਰ ਕੇ ਉਥੇ ਜਾ ਅਤੇ ਤਰ੍ਹਾਂ ਤਰ੍ਹਾਂ ਦੀਆਂ ਬੇਨਤੀਆਂ ਕਰ ਕੇ ਉਸ ਨੂੰ ਪ੍ਰਸੰਨ ਕਰ। ਜਾਂ ਹੁਣ ਤੋਂ ਹੀ ਤੂੰ ਮੇਰੀ ਆਸ ਛਡ ਦੇ, ਨਹੀਂ ਤਾਂ ਮੈਨੂੰ ਸੱਜਣ ਮਿਲਾ ਦੇ।੫।

ਪੌਣ ਦਾ ਰੂਪ ਹੋ ਕੇ ਸਖੀ ਉਥੋਂ ਤੋਂ ਉਥੇ ਗਈ। ਉਸ ਨੂੰ ਕਈ ਪ੍ਰਕਾਰ ਨਾਲ ਸਮਝਾਇਆ। ਉਸ ਨੂੰ ਸੁੰਦਰ ਬਸਤ੍ਰ ਪਵਾ ਕੇ ਉਥੇ ਲੈ ਆਈ ਜਿਥੇ ਰਾਜ ਕੁਮਾਰੀ ਭੁਜੰਗ ਮਤੀ ਬੈਠੀ ਹੋਈ ਸੀ।੬।

(ਰਾਜ ਕੁਮਾਰੀ ਨੇ) ਉਠ ਕੇ ਉਸ ਨੂੰ ਗਲੇ ਨਾਲ ਲਗਾ ਲਿਆ ਅਤੇ ਪ੍ਰਸੰਨਤਾ ਪੂਰਵਕ ਆਲਿੰਗਨ ਕੀਤਾ ਅਤੇ ਚੁੰਬਨ ਲਏ। ਤਰ੍ਹਾਂ ਤਰ੍ਹਾਂ ਨਾਲ ਰੁਚੀ ਪੂਰਵਕ ਉਸ ਨਾਲ ਸੰਯੋਗ ਕੀਤਾ। (ਅਤੇ ਉਸ ਨੂੰ) ਪ੍ਰਾਣਾਂ ਤੋਂ ਪਿਆਰਾ ਸੱਜਣ ਸਮਝਿਆ।੭।

*ਦੋਹਰਾ*

(ਉਹ) ਨੌਜਵਾਨ ਅਤੇ ਮੁਟਿਆਰ ਭਾਂਤ ਭਾਂਤ ਦੇ ਸੁਖ ਨਾਲ ਭਰੇ ਪੂਰੇ ਗਏ ਸਨ। ਇਸੇ ਦੌਰਾਨ ਉਸ ਦਾ ਪਿਤਾ ਉਥੇ ਆ ਨਿਕਲਿਆ।੮।

*ਚੌਪਈ*

ਪਿਤਾ ਦੇ ਆਣ ਤੇ (ਉਸ ਨੇ) ਮੂੰਹ ਤੇ ਪੱਲਾ ਲੈ ਲਿਆ ਅਤੇ ਗਲੇ ਨਾਲ ਲਗ ਕੇ ਬਹੁਤ ਰੋਣਾ ਧੋਣਾ ਕੀਤਾ। ਕਹਿਣ ਲਗੀ ਕਿ ਮੈਂ (ਤੁਹਾਡਾ) ਦੀਦਾਰ ਬਹੁਤ ਦਿਨਾਂ ਬਾਦ ਪ੍ਰਾਪਤ ਕੀਤਾ ਹੈ। ਇਸ ਲਈ ਮੇਰਾ ਹਿਰਦਾ (ਰੋਣ ਲਈ) ਉਛਲ ਪਿਆ ਹੈ।੯।

ਜਿਸ ਦਿਨ ਦੀ ਮੈਂ ਸੌਹਰੇ ਗਈ ਸਾਂ ਅਤੇ ਉਥੇ ਜਾ ਕੇ ਫਿਰ ਘਰ ਆਈ ਹਾਂ। ਤਦ ਤੋਂ ਮੈਂ ਅਜ ਪਿਤਾ ਨੂੰ ਵੇਖਿਆ ਹੈ, ਇਸ ਲਈ ਬਹੁਤ ਅਧਿਕ ਮੋਹ ਉਪਜ ਪਿਆ ਹੈ।੧੦।

ਜਦ (ਰਾਜਾ) ਅਜੀਤ ਸਿੰਘ ਨੇ ਇਸ ਤਰ੍ਹਾਂ ਸੁਣ ਲਿਆ, ਤਾਂ ਰੋਂਦਾ ਹੋਇਆ ਗੱਲ ਨਾਲ ਲਗ ਗਿਆ। ਤਦ ਇਹ ਚੰਗਾ ਮੌਕਾ ਲਗ ਗਿਆ ਅਤੇ ਸਖੀ ਨੇ ਮਿਤਰ ਨੂੰ ਘਰ ਭੇਜ ਦਿੱਤਾ।੧੧।

*ਦੋਹਰਾ*

ਪਿਤਾ ਦੇ ਸਿਰ ਉਤੇ ਪੱਲਾ ਸੁਟ ਕੇ (ਉਸ ਦੀਆਂ) ਅੱਖਾਂ ਲੁਕਾ ਲਈਆਂ। (ਪਿਤਾ) ਮੋਹਿਤ ਹੋ ਕੇ ਰੋਂਦਾ ਰਿਹਾ (ਅਤੇ ਇਧਰ ਮੌਕਾ ਪਾ ਕੇ) ਮਿਤਰ ਨੂੰ ਘਰ ਪਹੁੰਚਾ ਦਿੱਤਾ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੫੦। ੪੭੦੮। ਚਲਦਾ।*

*ਚੌਪਈ*

ਬਿਕਟ ਕਰਨ ਨਾਂ ਦਾ ਇਕ ਸ੍ਰੇਸ਼ਠ ਰਾਜਾ ਸੀ। ਮਾਨੋ ਪ੍ਰਿਥਵੀ ਉਤੇ (ਉਹ) ਦੂਜਾ ਸੂਰਜ ਹੋਵੇ। ਉਸ ਦੀ ਮਕਰਾਛ ਕੁਵਰਿ ਨਾਂ ਦੀ ਇਸਤਰੀ ਸੀ। ਉਹ ਚੰਦ੍ਰਮਾ ਦੀ ਪ੍ਰਭਾ ਵਰਗੀ ਲਗਦੀ ਸੀ।੧।

*ਦੋਹਰਾ*

ਸ੍ਰੀ ਜਲਜਾਛ ਸੁਤਾ ਤਵਨਿ ਜਾ ਕੋ ਰੂਪ ਅਪਾਰ।
ਗੜਿ ਤਾ ਸੀ ਤਰੁਨੀ ਬਹੁਰਿ ਗੜਿ ਨ ਸਕਾ ਕਰਤਾਰ। ੨।

*ਚੌਪਈ*

ਕਲਪ ਬ੍ਰਿਛ ਧੁਜ ਤਹ ਇਕ ਨ੍ਰਿਪ ਬਰ। ਪ੍ਰਗਟ ਭਯੋ ਜਨੁ ਦੁਤਿਯ ਕਿਰਨਧਰ।
ਅਧਿਕ ਰੂਪ ਜਨਿਯਤ ਜਾ ਕੋ ਜਗ। ਥਕਿਤ ਰਹਤ ਜਿਹ ਨਿਰਖ ਤਰੁਨਿ ਮਗ। ੩।

*ਅੜਿਲ*

ਰਾਜ ਕੁਅਰਿ ਨਿਰਖਨ ਉਪਬਨ ਇਕ ਦਿਨ ਚਲੀ।
ਲੀਨੋ ਬੀਸ ਪਚਾਸ ਸਹਚਰੀ ਸੰਗ ਭਲੀ।
ਉਠਤ ਕਨੂਕਾ ਧੂਰਿ ਉਠਾਏ ਪਾਇ ਤਨ।
ਹੋ ਜਨੁਕ ਚਲੇ ਹ੍ਵੈ ਸੰਗ ਪ੍ਰਜਾ ਕੇ ਸਕਲ ਮਨ। ੪।

*ਦੋਹਰਾ*

ਕਲਪ ਬ੍ਰਿਛ ਧੁਜ ਕੁਅਰ ਕੌ ਨਿਰਖਿ ਗਈ ਲਲਚਾਇ।
ਠਗ ਨਾਇਕ ਸੇ ਨੈਨ ਦ੍ਵੈ ਠਗ ਜਿਉ ਰਹੀ ਲਗਾਇ। ੫।

*ਅੜਿਲ*

ਰਾਜ ਸੁਤਾ ਤਿਹ ਰੂਪ ਅਲੋਕ ਬਿਲੋਕ ਬਰ।
ਅੰਗ ਅਨੰਗ ਤਬ ਹੀ ਗਯੋ ਬਿਸਿਖ ਪ੍ਰਹਾਰ ਕਰਿ।
ਕਾਟਿ ਕਾਟਿ ਕਰ ਖਾਇ ਬਸਾਇ ਨ ਕਛੂ ਤਿਹ।
ਹੋ ਪੰਖਨਿ ਬਿਧਨਾ ਦਏ ਮਿਲੈ ਉਡਿ ਜਾਇ ਜਿਹ। ੬।

ਯੌ ਲਿਖਿ ਏਕ ਸੰਦੇਸਾ ਤਾਹਿ ਪਠਾਇਯੋ।
ਭਾਤਿ ਭਾਤਿ ਕਹਿ ਭੇਦ ਤਿਸੈ ਲਲਚਾਇਯੋ।
ਡਾਰਿ ਲਯੋ ਡੋਰਾ ਮਹਿ ਕਿਨੂੰ ਨ ਕਿਛੁ ਲਹਿਯੋ।
ਹੋ ਪਰੀ ਲੈ ਗਈ ਤਾਹਿ ਸੁ ਤਹਿ ਪਿਤ ਤ੍ਰਿਯ ਕਯੋ। ੭।

*ਚੌਪਈ*

ਰੋਇ ਪੀਟਿ ਤਾ ਕੋ ਪਿਤੁ ਹਾਰਾ। ਕਿਨੂੰ ਨ ਤਾ ਕੋ ਸੋਧ ਉਚਾਰਾ।
ਤਾ ਕੀ ਬਧੂ ਨ੍ਰਿਪਤਿ ਪਹਿ ਗਈ। ਪਰੀ ਹਰਤ ਪਤਿ ਮੁਹਿ ਕਹ ਭਈ। ੮।

ਨ੍ਰਿਪ ਭਾਖੀ ਤਿਹ ਸੋਧ ਕਰੀਜੈ। ਸਾਹ ਪੂਤ ਕਹ ਜਾਨ ਨ ਦੀਜੈ।
ਖੋਜਿ ਥਕੇ ਨਰ ਨਗਰ ਨਦੀ ਮੈ। ਦੁਹਿਤਾ ਭੇਦ ਨ ਜਾਨਾ ਜੀ ਮੈ। ੯।

ਏਕ ਬਰਖ ਰਾਖਾ ਤਾ ਕੌ ਘਰ। ਦੁਤਿਯ ਕਾਨ ਕਿਨਹੂੰ ਨ ਸੁਨਾ ਨਰ।
ਭਾਤਿ ਭਾਤਿ ਕੇ ਭੋਗਨ ਭਰੀ। ਬਿਬਿਧ ਬਿਧਨ ਤਨ ਕ੍ਰੀੜਾ ਕਰੀ। ੧੦।

*ਦੋਹਰਾ*

ਉਨ੍ਹਾਂ ਦੀ ਜਲਜਾਛ ਨਾਂ ਦੀ ਪੁੱਤਰੀ ਸੀ ਜਿਸ ਦਾ ਰੂਪ ਬਹੁਤ ਸੁੰਦਰ ਸੀ। ਉਸ ਨੂੰ ਘੜਨ ਤੋਂ ਬਾਦ ਫਿਰ ਕਰਤਾਰ ਕੋਈ ਹੋਰ (ਇਸਤਰੀ) ਨ ਘੜ ਸਕਿਆ।੨।

*ਚੌਪਈ*

ਕਲਪ ਬ੍ਰਿਛ ਧੁਜ ਨਾਂ ਦਾ ਉਥੇ ਇਕ ਰਾਜਾ ਸੀ। (ਇਸ ਤਰ੍ਹਾਂ ਲਗਦਾ ਸੀ) ਮਾਨੋ ਦੂਜਾ ਸੂਰਜ ਪੈਦਾ ਹੋ ਗਿਆ ਹੋਵੇ। ਉਸ ਨੂੰ ਜਗਤ ਵਿਚ ਬਹੁਤ ਸੁੰਦਰ ਜਾਣਿਆ ਜਾਂਦਾ ਸੀ। ਉਸ ਦਾ ਰਾਹ ਵੇਖਦੀਆਂ ਇਸਤਰੀਆਂ ਥਕ ਜਾਂਦੀਆਂ ਸਨ।੩।

*ਅੜਿਲ*

ਰਾਜ ਕੁਮਾਰੀ ਇਕ ਦਿਨ ਬਾਗ ਵੇਖਣ ਲਈ ਗਈ ਅਤੇ ਆਪਣੇ ਨਾਲ ਵੀਹ ਜਾਂ ਪੰਜਾਹ ਚੰਗੀਆਂ ਸਹੇਲੀਆਂ ਵੀ ਲੈ ਲਈਆਂ। (ਉਨ੍ਹਾਂ ਦੇ) ਪੈਰ ਉਠਾਉਣ ਨਾਲ ਧੂੜ ਦੇ ਜ਼ੱਰੇ ਵੀ ਉਡਦੇ ਸਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਪ੍ਰਜਾ ਦੇ ਸਾਰੇ ਮਨ ਨਾਲ ਚਲਦੇ ਹੋਣ।੪।

*ਦੋਹਰਾ*

ਕੁੰਵਰ ਕਲਪ ਬ੍ਰਿਛ ਧੁਜ ਨੂੰ ਵੇਖ ਕੇ (ਉਹ) ਲਲਚਾ ਗਈ। ਵੱਡੇ ਠਗ ਵਾਂਗ (ਉਸ ਨੂੰ) ਠਗਣ ਲਈ ਦੋ ਨੇਤ੍ਰ ਲਗਾ ਦਿੱਤੇ।੫।

*ਅੜਿਲ*

ਰਾਜ ਕੁਮਾਰੀ ਨੂੰ ਉਸ ਦਾ ਅਲੌਕਿਕ ਅਤੇ ਸੁੰਦਰ ਰੂਪ ਵੇਖਦਿਆਂ ਹੀ ਕਾਮ ਦੇਵ ਦਾ ਬਾਣ ਘਾਇਲ ਕਰ ਗਿਆ। ਉਹ ਹੱਥਾਂ ਨੂੰ ਕਟ ਕਟ ਕੇ ਖਾਂਦੀ ਸੀ (ਅਰਥਾਤ੍ ਬਹੁਤ ਵਿਆਕੁਲ ਸੀ) ਪਰ ਉਸ ਦੇ ਕੁਝ ਵਸ ਨਹੀਂ ਸੀ। ਜੇ ਵਿਧਾਤਾ ਉਸ ਨੂੰ ਖੰਭ ਲਗਾ ਦੇਵੇ ਤਾਂ ਉਸ ਨੂੰ ਉਡ ਕੇ ਜਾ ਮਿਲੇ।੬।

ਉਸ ਨੇ ਇਕ ਸੁਨੇਹਾ ਲਿਖ ਕੇ ਉਸ ਪਾਸ ਭੇਜਿਆ। ਭਾਂਤ ਭਾਂਤ ਦੇ ਭੇਦ (ਦੀਆਂ ਗੱਲਾਂ) ਕਹਿ ਕੇ ਉਸ ਨੂੰ ਲਲਚਾਇਆ। ਉਸ ਨੂੰ ਸੁਖਪਾਲ ਵਿਚ ਬਿਠਾ ਲਿਆ ਅਤੇ ਕਿਸੇ ਨੇ ਕੁਝ ਨ ਵੇਖਿਆ। (ਸਹੇਲੀਆਂ ਨੇ) ਉਸ ਦੇ ਪਿਤਾ ਨੂੰ ਕਹਿ ਦਿੱਤਾ ਕਿ ਉਸ ਨੂੰ ਪਰੀ ਚੁਕ ਕੇ ਲੈ ਗਈ ਹੈ।੭।

*ਚੌਪਈ*

ਉਸ ਦਾ ਪਿਓ ਰੋ ਪਿਟ ਕੇ ਹਾਰ ਗਿਆ। ਉਸ ਦੀ ਖ਼ਬਰ ਕਿਸੇ ਨੇ ਨ ਦਸੀ। ਉਸ ਦੀ ਪਤਨੀ ਰਾਜੇ ਕੋਲ ਗਈ ਕਿ ਮੇਰੇ ਪਤੀ ਨੂੰ ਪਰੀ ਲੈ ਗਈ ਹੈ।੮।

ਰਾਜੇ ਨੇ ਕਿਹਾ ਕਿ ਉਸ ਦੀ ਸੋਧ ਕਰੋ ਅਤੇ ਸ਼ਾਹ ਦੇ ਪੁੱਤਰ ਨੂੰ ਕਿਤੇ ਜਾਣ ਨ ਦਿਓ। ਲੋਕੀਂ ਨਗਰ, ਨਦੀ ਆਦਿ ਸਭ ਥਾਈਂ ਵੇਖ ਕੇ ਥਕ ਗਏ, ਪਰ ਕਿਸੇ ਨੇ ਵੀ ਮਨ ਵਿਚ ਲੜਕੀ ਦੇ ਭੇਦ ਨੂੰ ਨ ਸਮਝਿਆ।੯।

ਇਕ ਸਾਲ ਤਕ (ਲੜਕੀ ਨੇ) ਉਸ ਨੂੰ ਘਰ ਵਿਚ ਰਖਿਆ ਅਤੇ ਕਿਸੇ ਦੂਜੇ ਬੰਦੇ ਨੂੰ ਕੰਨੀ ਸੁਣਨ ਤਕ ਨ ਦਿੱਤਾ। (ਉਸ ਨੇ) ਭਾਂਤ ਭਾਂਤ ਦੇ ਭੋਗਾਂ ਨਾਲ (ਮਨ ਨੂੰ) ਭਰ ਲਿਆ ਅਤੇ ਕਈ ਤਰੀਕਿਆਂ ਨਾਲ ਕਾਮ-ਕ੍ਰੀੜਾ ਕੀਤੀ।੧੦।

*ਅੜਿਲ*

ਨਟ ਆਸਨ ਕਰਿ ਪ੍ਰਥਮ ਬਹੁਰਿ ਲਲਿਤਾਸਨ ਲੇਈ।
ਬਹੁਰਿ ਰੀਤਿ ਬਿਪਰੀਤਿ ਕਰੈ ਬਹੁ ਬਿਧਿ ਸੁਖ ਦੇਈ।
ਲਲਿਤਾਸਨ ਕੌਂ ਕਰਤ ਮਦਨ ਕੋ ਮਦ ਹਰਹਿ।
ਹੋ ਰਮਿਯੋ ਕਰਤ ਦਿਨ ਰੈਨਿ ਤ੍ਰਾਸ ਨ ਰੰਚ ਕਰਹਿ। ੧੧।

*ਦੋਹਰਾ*

ਭਾਤਿ ਅਨਿਕ ਭਾਮਾ ਭਜਤ ਪਾਯੋ ਅਧਿਕ ਅਰਾਮੁ।
ਛਿਨ ਛਿਨ ਛਤਿਯਾ ਸੌ ਲਗੈ ਤਜਤ ਨ ਆਠੋ ਜਾਮ। ੧੨।

*ਅੜਿਲ*

ਬਿਕਟ ਕਰਨ ਇਕ ਦਿਵਸ ਤਹਾ ਚਲਿ ਆਇਯੋ।
ਗਹਿ ਬਹਿਯੋ ਤਿਹ ਪੀਯ ਪਿਤਹਿ ਦਿਖਰਾਇਯੋ।
ਜੋਰਿ ਹਾਥ ਸਿਰੁ ਨਿਯਾਇ ਕਹਿਯੋ ਮੁਸਕਾਇ ਕਰਿ।
ਹੋ ਪਰੀ ਡਾਰਿ ਇਹ ਗਈ ਹਮਾਰੇ ਆਜੁ ਘਰ। ੧੩।

*ਚੌਪਈ*

ਸਤਿ ਸਤਿ ਤਿਹ ਤਾਤ ਉਚਾਰਾ। ਸ੍ਰੋਨ ਸੁਨਾ ਸੋ ਨੈਨ ਨਿਹਾਰਾ।
ਮਨੁਖ ਸੰਗ ਦੈ ਗ੍ਰਿਹ ਪਹੁਚਾਯੋ। ਭੇਦ ਅਭੇਦ ਨ ਕਛੂ ਜੜ ਪਾਯੋ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕ੍ਯਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੫੧। ੪੭੨੨। ਅਫਜੂੰ।*

*ਚੌਪਈ*

ਹੰਸ ਧੁਜਾ ਰਾਜਾ ਇਕ ਅਤਿ ਬਲ। ਅਰਿ ਅਨੇਕ ਜੀਤੇ ਜਿਨ ਦਲਿ ਮਲਿ।
ਸੁਖਦ ਮਤੀ ਤਾ ਕੀ ਰਾਨੀ ਇਕ। ਜਾ ਕੀ ਪ੍ਰਭਾ ਕਹਤ ਬਨਿਤਾ ਨਿਕ। ੧।

ਤਾ ਕੀ ਸੁਤਾ ਸੁਖ ਮਤੀ ਸੁਨੀ। ਜਾ ਸਮ ਔਰ ਨ ਅਬਲਾ ਗੁਨੀ।
ਜੋਬਨ ਅਧਿਕ ਤਵਨ ਕੋ ਰਾਜਤ। ਜਿਹ ਮੁਖਿ ਨਿਰਖਿ ਚੰਦ੍ਰਮਾ ਲਾਜਤ। ੨।

ਨਾਗਰ ਕੁਅਰ ਨਗਰ ਕੋ ਰਾਜਾ। ਜਾ ਸਮ ਦੁਤਿਯ ਨ ਬਿਧਨਾ ਸਾਜਾ।
ਕਰਤ ਸਿਕਾਰ ਕੈਸਹੂੰ ਆਯੋ। ਨ੍ਰਿਪ ਦੁਹਿਤਾ ਗ੍ਰਿਹ ਤਰ ਹ੍ਵੈ ਧਾਯੋ। ੩।

ਰਾਜ ਕੁਅਰਿ ਨਿਰਖਤਿ ਤਾ ਕੀ ਛਬਿ। ਮਦ ਕਰਿ ਮਤ ਰਹੀ ਛਬਿ ਤਰ ਦਬਿ।
ਪਾਨ ਪੀਕ ਤਾ ਕੇ ਪਰ ਡਾਰੀ। ਮੋ ਸੌ ਕਰੈ ਕੈਸਹੂੰ ਯਾਰੀ। ੪।

*ਅੜਿਲ*

ਪਹਿਲਾਂ ਨਟ ਆਸਣ ਕੀਤਾ ਅਤੇ ਫਿਰ ਲਲਿਤ ਆਸਣ ਲੈ ਲਿਆ। ਫਿਰ ਰੀਤ ਦੇ ਉਲਟ (ਵਿਪਰੀਤ ਰਤੀ ਦੇ ਆਸਣ) ਕਰ ਕੇ ਬਹੁਤ ਤਰ੍ਹਾਂ ਦਾ ਸੁਖ ਦਿੱਤਾ। ਲਲਿਤ ਆਸਨ ਕਰ ਕੇ ਕਾਮ ਦੇਵ ਦਾ ਘਮੰਡ ਤੋੜ ਦਿੱਤਾ। ਦਿਨ ਰਾਤ ਉਸ ਨਾਲ ਰਮਣ ਕਰਦੀ ਰਹੀ ਅਤੇ ਜ਼ਰਾ ਨ ਡਰੀ।੧੧।

*ਦੋਹਰਾ*

ਅਨੇਕ ਤਰ੍ਹਾਂ ਨਾਲ ਇਸਤਰੀ ਨਾਲ ਸੰਯੋਗ ਕਰ ਕੇ ਬਹੁਤ ਅਧਿਕ ਆਰਾਮ ਪ੍ਰਾਪਤ ਕੀਤਾ। (ਉਸ ਨੂੰ) ਛਿਣ ਛਿਣ ਛਾਤੀ ਨਾਲ ਲਗਾਈ ਰਖਦੀ ਅਤੇ ਅੱਠੇ ਪਹਿਰ ਉਸ ਨੂੰ ਨ ਛਡਦੀ।੧੨।

*ਅੜਿਲ*

ਇਕ ਦਿਨ (ਰਾਜਾ) ਬਿਕਟ ਕਰਨ ਉਥੇ ਚਲ ਕੇ ਆ ਗਿਆ। ਉਸ ਪ੍ਰੀਤਮ ਦੀ ਬਾਂਹ ਪਕੜ ਕੇ ਪਿਤਾ ਨੂੰ ਵਿਖਾਇਆ। ਹੱਥ ਜੋੜ ਕੇ ਅਤੇ ਸਿਰ ਨੀਵਾਂ ਕਰ ਕੇ ਹਸਦਿਆਂ ਹੋਇਆਂ ਕਿਹਾ ਕਿ ਇਸ ਨੂੰ ਅਜ ਇਕ ਪਰੀ ਸਾਡੇ ਘਰ ਸੁਟ ਗਈ ਹੈ।੧੩।

*ਚੌਪਈ*

ਉਸ ਦੇ ਪਿਤਾ ਨੇ 'ਸਚ ਸਚ' ਕਿਹਾ ਕਿ (ਅਜਿਹਾ ਕੁਝ) ਅਗੇ ਕੰਨਾਂ ਨਾਲ ਸੁਣਿਆ ਸੀ ਹੁਣ ਅੱਖਾਂ ਨਾਲ ਵੇਖ ਲਿਆ ਹੈ। ਉਸ ਨਾਲ ਬੰਦਾ ਭੇਜ ਕੇ ਘਰ ਪਹੁੰਚਾਇਆ ਅਤੇ ਮੂਰਖ ਨੇ ਭੇਦ ਅਭੇਦ ਕੁਝ ਨ ਸਮਝਿਆ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੫੧। ੪੭੨੨। ਚਲਦਾ।*

*ਚੌਪਈ*

ਹੰਸ ਧੁਜਾ ਨਾਂ ਦਾ ਇਕ ਬਲਵਾਨ ਰਾਜਾ ਸੀ ਜਿਸ ਨੇ ਅਨੇਕ ਵੈਰੀਆਂ ਨੂੰ ਦਲਮਲ ਕੇ ਜਿਤ ਲਿਆ ਸੀ। ਉਸ ਦੀ ਸੁਖਦ ਮਤੀ ਨਾਂ ਦੀ ਇਕ ਰਾਨੀ ਸੀ ਜਿਸ ਦੀ ਪ੍ਰਭਾ ਦਾ ਵਰਣਨ ਅਨੇਕ ('ਨਿਕ') ਇਸਤਰੀਆਂ ਕਰਦੀਆਂ ਸਨ।੧।

ਉਸ ਦੀ ਸੁਖ ਮਤੀ ਨਾਂ ਦੀ ਇਕ ਪੁੱਤਰੀ ਸੁਣੀਂਦੀ ਸੀ ਜਿਸ ਵਰਗੀ ਗੁਣਵਾਨ ਕੋਈ ਹੋਰ ਇਸਤਰੀ ਨਹੀਂ ਸੀ। ਉਸ ਉਤੇ ਜੋਬਨ ਨੇ ਰੀਝ ਨਾਲ ਪ੍ਰਗਟਾਵਾ ਕੀਤਾ ਸੀ ਅਤੇ ਉਸ ਦੇ ਮੁਖ ਨੂੰ ਵੇਖ ਕੇ ਚੰਦ੍ਰਮਾ ਵੀ ਲਜਿਤ ਹੁੰਦਾ ਸੀ।੨।

ਨਾਗਰ ਕੁੰਵਰ (ਉਸ) ਨਗਰ ਦਾ ਰਾਜਾ ਸੀ। ਉਸ ਵਰਗਾ ਵਿਧਾਤਾ ਨੇ ਹੋਰ ਕੋਈ ਨਹੀਂ ਸਾਜਿਆ ਸੀ। ਕਿਸੇ ਤਰ੍ਹਾਂ ਸ਼ਿਕਾਰ ਖੇਡਦਿਆਂ (ਉਧਰ) ਆ ਗਿਆ ਅਤੇ ਰਾਜੇ ਦੀ ਪੁੱਤਰੀ ਦੇ ਮਹੱਲ ਹੇਠੋਂ ਲੰਘਿਆ।੩।

ਰਾਜ ਕੁਮਾਰੀ ਉਸ ਦੇ ਰੂਪ ਨੂੰ ਵੇਖ ਕੇ, ਆਪਣੀ ਸੁੰਦਰਤਾ ਦੀ ਮਸਤੀ ਵਿਚ ਹੰਕਾਰੀ ਹੋਈ (ਉਸ ਅਗੇ) ਦਬ ਕੇ ਰਹਿ ਗਈ। (ਉਸ ਨੇ) ਉਸ ਉਤੇ ਪਾਨ ਦੀ ਪੀਕ (ਥੁਕ) ਸੁਟੀ ਕਿ ਕਿਸੇ ਤਰ੍ਹਾਂ ਮੇਰੇ ਨਾਲ ਯਾਰੀ ਗੰਢੇ।੪।

ਨਾਗਰ ਕੁਅਰ ਪਲਟਿ ਤਿਹ ਲਹਾ। ਤਾਹਿ ਬਿਲੋਕ ਉਰਝਿ ਕਰਿ ਰਹਾ।
ਨੈਨਨ ਨੈਨ ਮਿਲੇ ਦੁਹੂੰਅਨ ਕੇ। ਸੋਕ ਸੰਤਾਪ ਮਿਟੇ ਸਭ ਮਨ ਕੇ। ੫।

ਰੇਸਮ ਰਸੀ ਡਾਰਿ ਤਰ ਦੀਨੀ। ਪੀਰੀ ਬਾਧਿ ਤਵਨ ਸੌ ਲੀਨੀ।
ਐਚਿ ਤਾਹਿ ਨਿਜ ਧਾਮ ਚੜਾਯੋ। ਮਨ ਬਾਛਤ ਪ੍ਰੀਤਮ ਕਹ ਪਾਯੋ। ੬।

*ਤੋਟਕ ਛੰਦ*

ਪਿਯ ਧਾਮ ਚੜਾਇ ਲਯੋ ਜਬ ਹੀ। ਮਨ ਭਾਵਤ ਭੋਗ ਕਿਯਾ ਤਬ ਹੀ।
ਦੁਤਿ ਰੀਝਿ ਰਹੀ ਅਵਲੋਕਤਿ ਯੋ। ਤ੍ਰਿਯ ਜੋਰਿ ਰਹੀ ਠਗ ਕੀ ਠਗ ਜ੍ਯੋ। ੭।

ਪੁਨਿ ਪੌਢਿ ਰਹੈ ਉਠਿ ਕੇਲ ਕਰੈ। ਬਹੁ ਭਾਤਿ ਅਨੰਗ ਕੇ ਤਾਪ ਹਰੈ।
ਉਰ ਲਾਇ ਰਹੀ ਪਿਯ ਕੌ ਤ੍ਰਿਯ ਯੋ। ਜਨੁ ਹਾਥ ਲਗੇ ਨਿਧ ਨੀਧਨ ਜ੍ਯੋ। ੮।

ਮਦਨੋਦਿਤ ਆਸਨ ਕੌ ਕਰਿ ਕੈ। ਸਭ ਤਾਪ ਅਨੰਗਹਿ ਕੋ ਹਰਿ ਕੈ।
ਲਲਿਤਾਸਨ ਬਾਰ ਅਨੇਕ ਧਰੈ। ਦੋਊ ਕੋਕ ਕੀ ਰੀਤਿ ਸੋ ਪ੍ਰੀਤਿ ਕਰੈ। ੯।

*ਦੋਹਰਾ*

ਭਾਤਿ ਭਾਤਿ ਆਸਨ ਕਰੈ ਚੁੰਬਨ ਕਰਤ ਅਪਾਰ।
ਛੈਲ ਛੈਲਨੀ ਰਸ ਪਗੇ ਰਹੀ ਨ ਕਛੂ ਸੰਭਾਰ। ੧੦।

*ਚੌਪਈ*

ਹਸਿ ਹਸਿ ਕੇਲ ਦੋਊ ਮਿਲ ਕਰੈ। ਪਲਟਿ ਪਲਟਿ ਪ੍ਰਿਯ ਕੌ ਤ੍ਰਿਯ ਧਰੈ।
ਹੇਰਿ ਰੂਪ ਤਾ ਕੋ ਬਲਿ ਜਾਈ। ਛੈਲਨਿ ਛੈਲ ਨ ਤਜ੍ਯੋ ਸੁਹਾਈ। ੧੧।

ਤਬ ਤਹ ਤਾਹਿ ਪਿਤਾਵਤ ਭਯੋ। ਰਾਜ ਸੁਤਾ ਜਿਯ ਮੈ ਦੁਖ ਪਯੋ।
ਚਿਤ ਮੈ ਕਹੀ ਕਵਨ ਬਿਧਿ ਕੀਜੈ। ਜਾ ਤੈ ਪਤਿ ਪਿਤੁ ਤੇ ਇਹ ਲੀਜੈ। ੧੨।

ਆਪਿ ਪਿਤਾ ਕੇ ਆਗੂ ਗਈ। ਇਹ ਬਿਧਿ ਬਚਨ ਬਖਾਨਤ ਭਈ।
ਬਿਜਿਯਾ ਏਕ ਨ੍ਰਿਪਤਿ ਬਹੁ ਖਈ। ਤਾ ਤੇ ਬੁਧਿ ਤਾ ਕੀ ਸਭ ਗਈ। ੧੩।

*ਦੋਹਰਾ*

ਬਿਜਿਯਾ ਖਾਏ ਤੇ ਤਿਸੈ ਰਹੀ ਨ ਕਛੂ ਸੰਭਾਰ।
ਆਨਿ ਹਮਾਰੇ ਗ੍ਰਿਹ ਧਸਾ ਅਪਨੋ ਧਾਮ ਬਿਚਾਰਿ। ੧੪।

*ਚੌਪਈ*

ਤਬ ਮੈ ਹੇਰਿ ਤਿਸੈ ਗਹਿ ਲੀਨਾ। ਕਛੁ ਭੋਜਨ ਖੈਬੇ ਕਹ ਦੀਨਾ।
ਅਬ ਸੋ ਕਰੋ ਤੁਮ ਜੁ ਮੁਹਿ ਉਚਾਰੋ। ਜਿਯਤ ਤਜੋ ਕੈ ਜਿਯ ਤੇ ਮਾਰੋ। ੧੫।

ਨਾਗਰ ਕੁੰਵਰ ਨੇ ਪਰਤ ਕੇ ਉਸ ਵਲ ਵੇਖਿਆ। ਉਸ ਨੂੰ ਵੇਖ ਕੇ (ਉਸ ਨਾਲ) ਅਟਕ ਗਿਆ। ਦੋਹਾਂ ਦੇ ਨੈਣ ਆਪਸ ਵਿਚ ਮਿਲੇ ਅਤੇ ਮਨ ਦੇ ਸਭ ਦੁਖ ਅਤੇ ਸੰਤਾਪ ਮਿਟ ਗਏ।੫।

ਰਾਜ ਕੁਮਾਰੀ ਨੇ ਰੇਸ਼ਮ ਦੀ ਇਕ (ਪੱਕੀ) ਰੱਸੀ ਨਾਲ ਪੀੜ੍ਹੀ ਬੰਨ੍ਹ ਕੇ ਹੇਠਾਂ ਲਟਕਾ ਦਿੱਤੀ। ਉਸ ਨੂੰ ਖਿਚ ਕੇ ਆਪਣੇ ਮਹੱਲ ਵਿਚ ਚੜ੍ਹਾ ਲਿਆ (ਅਤੇ ਇਸ ਤਰ੍ਹਾਂ) ਆਪਣੇ ਮਨ ਭਾਉਂਦੇ ਪ੍ਰੀਤਮ ਨੂੰ ਪ੍ਰਾਪਤ ਕਰ ਲਿਆ।੬।

*ਤੋਟਕ ਛੰਦ*

ਜਦੋਂ ਹੀ ਪ੍ਰੀਤਮ ਨੂੰ (ਮਹੱਲ ਵਿਚ) ਚੜ੍ਹਾ ਲਿਆ, ਤਦੋਂ ਹੀ ਮਨ ਭਾਉਂਦਾ ਰਮਣ ਕੀਤਾ। (ਉਸ ਦੀ) ਸੁੰਦਰਤਾ ਨੂੰ ਵੇਖ ਕੇ ਇਸ ਤਰ੍ਹਾਂ ਰੀਝ ਗਈ ਜਿਵੇਂ ਇਸਤਰੀ ਨੂੰ ਜ਼ੋਰ ਨਾਲ ਠਗ ਨੇ ਠਗ ਲਿਆ ਹੈ (ਅਰਥਾਂਤਰ ਅੱਖਾਂ ਜੋੜ ਕੇ ਠਗੀ ਦੀ ਠਗੀ ਰਹਿ ਗਈ ਹੈ)।੭।

(ਕਦੇ) ਲੰਬੇ ਪੈ ਕੇ ਅਤੇ ਫਿਰ ਉਠ ਕੇ ਕਾਮ-ਕ੍ਰੀੜਾ ਕਰਦੇ ਅਤੇ ਬਹੁਤ ਤਰ੍ਹਾਂ ਨਾਲ ਕਾਮ ਦੀ ਤਪਸ਼ ਨੂੰ ਠੰਡਾ ਕਰਦੇ। ਇਸਤਰੀ ਪ੍ਰਿਯ ਨੂੰ ਇਸ ਤਰ੍ਹਾਂ ਛਾਤੀ ਨਾਲ ਲਗਾ ਕੇ ਰਖਦੀ ਮਾਨੋ ਨਿਰਧਨ ਨੂੰ ਖ਼ਜ਼ਾਨਾ ਮਿਲ ਗਿਆ ਹੋਵੇ।੮।

ਮਦਨੋਦਿਤ ਆਸਣ ਨੂੰ ਕਰਦੇ ਅਤੇ ਕਾਮ ਦੇਵ ਦੇ ਸੰਤਾਪ ਨੂੰ ਦੂਰ ਕਰਦੇ। ਅਨੇਕ ਵਾਰ ਲਲਿਤ ਆਸਣ ਕਰਦੇ ਅਤੇ ਕੋਕ ਸ਼ਾਸਤ੍ਰ ਵਿਚ ਦਸੀ ਕਾਮ-ਕ੍ਰੀੜਾ ਦੀ ਵਿਧੀ ਨਾਲ ਪ੍ਰੀਤ ਕਰਦੇ।੯।

*ਦੋਹਰਾ*

(ਉਹ) ਭਾਂਤ ਭਾਂਤ ਦੇ ਆਸਣ ਕਰਦੇ ਅਤੇ ਬੇਹਿਸਾਬ ਚੁੰਬਨ ਲੈਂਦੇ। ਯੁਵਕ ਅਤੇ ਮੁਟਿਆਰ ਕਾਮ ਦੇ ਰਸ ਵਿਚ ਮਗਨ ਸਨ ਅਤੇ (ਉਨ੍ਹਾਂ ਨੂੰ) ਕੋਈ ਸੁੱਧ ਬੁੱਧ ਨਹੀਂ ਰਹੀ ਸੀ।੧੦।

*ਚੌਪਈ*

ਦੋਵੇਂ ਹੱਸਦੇ ਹੱਸਦੇ ਮਿਲ ਕੇ ਕਾਮ-ਕਲੋਲ ਕਰ ਰਹੇ ਸਨ ਅਤੇ ਪਲਟ ਪਲਟ ਕੇ ਪ੍ਰੇਮੀ ਪ੍ਰੇਮਿਕਾ ਨੂੰ ਧਾਰਨ ਕਰ ਰਿਹਾ ਸੀ। ਉਸ ਦਾ ਰੂਪ ਵੇਖ ਕੇ ਰਾਜ ਕੁਮਾਰੀ ਬਲਿਹਾਰ ਜਾ ਰਹੀ ਸੀ ਅਤੇ ਪ੍ਰੇਮਿਕਾ ਤੋਂ ਪ੍ਰੇਮੀ ਨੂੰ ਛਡਿਆ ਨਹੀਂ ਜਾ ਰਿਹਾ ਸੀ।੧੧।

ਤਦ ਉਥੇ ਉਸ ਦਾ ਪਿਤਾ ਆ ਗਿਆ। ਰਾਜ ਕੁਮਾਰੀ ਨੇ ਮਨ ਵਿਚ ਦੁਖ ਪਾਇਆ। ਚਿਤ ਵਿਚ ਸੋਚਣ ਲਗੀ ਕਿ ਕਿਹੜਾ ਢੰਗ ਵਰਤੀਏ ਕਿ ਪਿਤਾ ਤੋਂ ਇਹ ਪਤੀ ਰੂਪ ਵਿਚ ਪ੍ਰਾਪਤ ਕਰੀਏ।੧੨।

(ਉਹ ਉਠ ਕੇ) ਆਪ ਪਿਤਾ ਦੇ ਅਗੋਂ ਗਈ ਅਤੇ ਇਸ ਤਰ੍ਹਾਂ ਬਚਨ ਕਹਿਣ ਲਗੀ ਇਕ ਰਾਜੇ ਨੇ ਬਹੁਤ ਭੰਗ ਖਾ ਲਈ ਹੈ ਜਿਸ ਕਰ ਕੇ ਉਸ ਦੀ ਸਾਰੀ ਹੋਸ਼ ਖ਼ਤਮ ਹੋ ਗਈ ਹੈ।੧੩।

*ਦੋਹਰਾ*

ਭੰਗ ਖਾ ਕੇ ਉਸ ਨੂੰ ਕੁਝ ਵੀ ਸੁੱਧ ਨਹੀਂ ਰਹੀ ਹੈ। ਸਾਡੇ ਘਰ ਨੂੰ ਆਪਣਾ ਘਰ ਸਮਝ ਕੇ (ਇਥੇ) ਆ ਵੜਿਆ ਹੈ।੧੪।

*ਚੌਪਈ*

ਤਦ ਮੈਂ ਉਸ ਨੂੰ ਵੇਖ ਕੇ ਪਕੜ ਲਿਆ ਅਤੇ ਖਾਣ ਲਈ ਕੁਝ ਭੋਜਨ ਦਿੱਤਾ। ਹੁਣ ਜੋ ਤੁਸੀਂ ਮੈਨੂੰ ਕਹੋ, ਉਹੀ ਕਰਾਂ। (ਇਸ ਨੂੰ) ਜੀਉਂਦਾ ਛਡ ਦਿਆਂ ਜਾਂ ਜਾਨੋ ਮਾਰ ਦਿਆਂ।੧੫।

ਜੋ ਚਲਿ ਗ੍ਰਿਹ ਦੁਸਮਨ ਹੂ ਆਵੈ। ਜੋ ਤਾ ਕੋ ਗੁਹਿ ਕੈ ਨ੍ਰਿਪ ਘਾਵੈ।
ਨਰਕ ਬਿਖੈ ਤਾ ਕੈ ਜਮ ਡਾਰੈ। ਭਲਾ ਨ ਤਾ ਕਹ ਜਗਤ ਉਚਾਰੈ। ੧੬।

*ਦੋਹਰਾ*

ਜੋ ਆਵੈ ਨਿਜੁ ਧਾਮ ਚਲਿ ਧਰਮ ਭ੍ਰਾਤ ਤਿਹ ਜਾਨਿ।
ਜੋ ਕਛੁ ਕਹੈ ਸੁ ਕੀਜਿਯੈ ਭੂਲਿ ਨ ਕਰਿਯੈ ਹਾਨਿ। ੧੭।

*ਚੌਪਈ*

ਤਬ ਨ੍ਰਿਪ ਤਾ ਕੌ ਬੋਲਿ ਪਠਾਯੋ। ਨਿਕਟਿ ਆਪਨੇ ਤਿਹ ਬੈਠਾਯੋ।
ਦੁਹਿਤਾ ਵਹੈ ਤਵਨ ਕਹ ਦੀਨੀ। ਜਾ ਸੌ ਰਤਿ ਆਗੇ ਜਿਨ ਕੀਨੀ। ੧੮।

*ਦੋਹਰਾ*

ਲੈ ਦੁਹਿਤਾ ਤਾ ਕੌ ਦਈ ਚਿਤ ਮੌ ਭਯੋ ਅਸੋਗ।
ਦੁਹਿਤਾ ਕੋ ਕਛੁ ਨ ਲਹਾ ਗੂੜ ਅਗੂੜ ਪ੍ਰਯੋਗ। ੧੯।

*ਚੌਪਈ*

ਮਨ ਭਾਵਤ ਪਾਵਤ ਪਤਿ ਭਈ। ਇਹ ਛਲ ਸੋ ਪਿਤੁ ਕਹ ਛਲਿ ਗਈ।
ਭੇਦ ਅਭੇਦ ਕਿਨਹੂੰ ਨਹਿ ਪਾਯੋ। ਲੈ ਨਾਗਰ ਤ੍ਰਿਯ ਧਾਮ ਸਿਧਾਯੋ। ੨੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੫੨। ੪੭੪੨। ਅਫਜੂੰ।*

*ਚੌਪਈ*

ਛਤ੍ਰਾਨੀ ਇਸਤਰੀ ਇਕ ਰਹੈ। ਜੀਯੋ ਨਾਮ ਤਾਹਿ ਜਗ ਕਹੈ।
ਮਾਨਿਕ ਚੰਦ ਤਵਨ ਕਹ ਬਰਾ। ਭਾਤਿ ਭਾਤਿ ਕੇ ਭੋਗਨ ਭਰਾ। ੧।

ਵਹ ਜੜ ਏਕ ਜਾਟਨੀ ਸੌ ਰਤਿ। ਕਛੂ ਨ ਜਾਨਤ ਮੂੜ ਮਹਾ ਮਤਿ।
ਲੰਬੋਦਰੁ ਪਸੁ ਕੋ ਅਵਤਾਰਾ। ਗਰਧਭ ਜੋਨਿ ਡਰਾ ਕਰਤਾਰਾ। ੨।

ਲੋਗਨ ਤੇ ਅਤਿ ਤਵਨ ਲਜਾਵੈ। ਤਾ ਤੇ ਧਾਮ ਨ ਤਾ ਕੌ ਲ੍ਯਾਵੈ।
ਤਾ ਤੇ ਔਰ ਗਾਵ ਤ੍ਰਿਯ ਰਾਖੀ। ਸਸਿ ਸੂਰਜ ਤਾ ਕੇ ਸਭ ਸਾਖੀ। ੩।

ਬਾਜ ਅਰੂੜਿ ਤਹਾ ਹ੍ਵੈ ਜਾਵੈ। ਕਾਹੂ ਕੀ ਲਾਜੈ ਨ ਲਜਾਵੈ।
ਜੀਯੋ ਜਿਯ ਭੀਤਰ ਅਤਿ ਜਰੈ। ਬਾਢੀ ਏਕ ਸਾਥ ਰਤਿ ਕਰੈ। ੪।

*ਦੋਹਰਾ*

ਜਬ ਵਹੁ ਅਸ੍ਵ ਅਰੂੜ ਹ੍ਵੈ ਗਾਵ ਤਵਨ ਮੋ ਜਾਤ।
ਜੀਯੋ ਮਤੀ ਤਿਹ ਬਾਢੀਅਹਿ ਅਪਨੇ ਧਾਮ ਬੁਲਾਤ। ੫।

ਜੇ ਘਰ ਵਿਚ ਦੁਸ਼ਮਣ ਵੀ ਚਲ ਕੇ ਆ ਜਾਵੇ ਅਤੇ ਜੋ ਰਾਜਾ ਉਸ ਨੂੰ ਪਕੜ ਕੇ ਮਾਰ ਦੇਵੇ। ਉਸ ਨੂੰ ਯਮਰਾਜ ਨਰਕਾਂ ਵਿਚ ਸੁਟੇਗਾ ਅਤੇ ਜਗਤ ਵੀ ਉਸ ਨੂੰ ਚੰਗਾ ਨਹੀਂ ਕਹੇਗਾ।੧੬।

*ਦੋਹਰਾ*

ਜੋ ਅਪਣੇ ਘਰ ਵਿਚ ਚਲ ਕੇ ਆ ਜਾਵੇ, ਉਸ ਨੂੰ ਧਰਮ ਦਾ ਭਰਾ ਸਮਝਣਾ ਚਾਹੀਦਾ ਹੈ। ਉਹ ਜੋ ਕੁਝ ਕਹੇ, ਉਹੀ ਕਰਨਾ ਚਾਹੀਦਾ ਹੈ ਅਤੇ ਭੁਲ ਕੇ ਵੀ ਉਸ ਨੂੰ ਨੁਕਸਾਨ ਨਹੀਂ ਪਹੁੰਚਾਣਾ ਚਾਹੀਦਾ।੧੭।

*ਚੌਪਈ*

ਤਦ ਰਾਜੇ ਨੇ ਉਸ ਨੂੰ ਬੁਲਵਾ ਲਿਆ ਅਤੇ ਉਸ ਨੂੰ ਆਪਣੇ ਕੋਲ ਬਿਠਾਇਆ। ਉਸ ਨੂੰ ਉਹੀ ਪੁੱਤਰੀ ਦੇ ਦਿੱਤੀ ਜਿਸ ਨਾਲ ਅਗੇ ਹੀ ਉਸ ਰਤੀ-ਕ੍ਰੀੜਾ ਕੀਤੀ ਹੋਈ ਸੀ।੧੮।

*ਦੋਹਰਾ*

ਪੁੱਤਰੀ ਨੂੰ ਪਕੜ ਕੇ ਉਸ ਨੂੰ ਸੌਂਪ ਦਿੱਤੀ ਅਤੇ ਮਨ ਵਿਚ ਪ੍ਰਸੰਨ ਹੋ ਗਿਆ ਪਰ ਪੁੱਤਰੀ ਦੇ ਗੂੜ੍ਹ ਅਗੂੜ੍ਹ ਚਰਿਤ੍ਰ ਨੂੰ ਕੁਝ ਵੀ ਸਮਝ ਨ ਸਕਿਆ।੧੯।

*ਚੌਪਈ*

ਉਸ ਨੇ ਮਨ ਚਾਹਿਆ ਪਤੀ ਪ੍ਰਾਪਤ ਕਰ ਲਿਆ ਅਤੇ ਇਸ ਛਲ ਨਾਲ ਪਿਤਾ ਨੂੰ ਛਲ ਲਿਆ। (ਰਾਜੇ ਨੇ) ਭੇਦ ਅਭੇਦ ਕੁਝ ਵੀ ਨ ਸਮਝਿਆ ਅਤੇ ਨਾਗਰ ਇਸਤਰੀ ਲੈ ਕੇ (ਆਪਣੇ) ਘਰ ਚਲਿਆ ਗਿਆ।੨੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ।੨੫੨। ੪੭੪੨। ਚਲਦਾ।*

*ਚੌਪਈ*

ਇਕ ਛਤ੍ਰਾਣੀ ਇਸਤਰੀ ਰਹਿੰਦੀ ਸੀ, ਜਿਸ ਨੂੰ ਲੋਕੀ ਜੀਯੋ (ਮਤੀ) ਕਹਿੰਦੇ ਸਨ। ਮਾਨਿਕ ਚੰਦ ਨੇ ਉਸ ਨੂੰ ਵਿਆਹਿਆ ਅਤੇ ਭਾਂਤ ਭਾਂਤ ਦੇ ਭੋਗ ਕਰ ਕੇ (ਆਨੰਦ) ਮਾਣਿਆ।੧।

ਉਹ ਮੂਰਖ ਇਕ ਜਾਟਣੀ ਨਾਲ ਫਸਿਆ ਹੋਇਆ ਸੀ ਅਤੇ ਉਹ ਮਹਾ ਮੂਰਖ ਕੁਝ ਵੀ ਨਹੀਂ ਜਾਣਦਾ ਸੀ। ਉਹ ਲੰਬੋਦਰ ਪਸ਼ੂ (ਲੰਮਕੇ ਹੋਏ ਢਿਡ ਵਾਲਾ ਪਸ਼ੂ, ਭਾਵ  ਖੋਤਾ) ਦਾ ਅਵਤਾਰ ਸੀ ਅਤੇ ਪਰਮਾਤਮਾ ਨੇ ਉਸ ਨੂੰ ਖੋਤੇ ਦੀ ਜੂਨ ਵਿਚ ਪਾਇਆ ਸੀ।੨।

ਉਹ ਲੋਕਾਂ ਤੋਂ ਬਹੁਤ ਸ਼ਰਮਾਉਂਦਾ ਸੀ, ਇਸ ਲਈ ਉਸ ਨੂੰ ਘਰ ਨਹੀਂ ਲਿਆਉਂਦਾ ਸੀ। ਇਸ ਲਈ ਦੂਜੇ ਪਿੰਡ ਵਿਚ (ਉਹ) ਇਸਤਰੀ ਰਖੀ ਹੋਈ ਸੀ। ਸੂਰਜ ਅਤੇ ਚੰਦ੍ਰਮਾ ਸਭ ਇਸ ਦੇ ਸਾਖੀ ਸਨ।੩।

ਘੋੜੇ ਉਤੇ ਚੜ੍ਹ ਕੇ ਉਥੇ ਜਾਂਦਾ ਸੀ ਅਤੇ ਕਿਸ ਦੀ ਲਾਜ ਤੋਂ ਨਹੀਂ ਲਜਾਉਂਦਾ ਸੀ। (ਉਸ ਦੀ ਇਸਤਰੀ) ਜੀਯੋ ਹਿਰਦੇ ਵਿਚ ਬਹੁਤ ਸੜਦੀ ਸੀ ਅਤੇ ਇਕ ਤਰਖਾਣ ਨਾਲ ਕਾਮ-ਕ੍ਰੀੜਾ ਕਰਦੀ ਸੀ।੪।

*ਦੋਹਰਾ*

ਜਦੋਂ ਉਹ ਘੋੜੇ ਤੇ ਚੜ੍ਹ ਕੇ ਉਸ ਦੇ ਪਿੰਡ ਜਾਂਦਾ ਤਾਂ ਜੀਯੋ ਮਤੀ ਉਸ ਤਰਖਾਣ ਨੂੰ ਆਪਣੇ ਘਰ ਬੁਲਾ ਲੈਂਦੀ।੫।

*ਚੌਪਈ*

ਤਿਹ ਤ੍ਰਿਯ ਹੋਡ ਨਨਦ ਸੌ ਪਾਰੀ। ਬਿਹਸਿਤ ਇਹ ਭਾਤਿਨ ਉਚਾਰੀ।
ਸੁ ਮੈ ਕਹਤ ਹੌ ਤੀਰ ਤਿਹਾਰੇ। ਸੁਨਹੁ ਸ੍ਰਵਨ ਧਰਿ ਕਥਾ ਪ੍ਯਾਰੇ। ੬।

ਪਤਿ ਦੇਖਤ ਕਹਿਯੋ ਭੋਗ ਕਮੈ ਹੌ। ਬ੍ਰਹਮ ਭੋਜ ਤਾ ਤੇ ਕਰਵੈ ਹੌ।
ਜੀਯੋ ਮਤੀ ਤਬਹੂੰ ਤੁਮ ਜਨਿਯਹੁ। ਮੋਰੀ ਸਾਚ ਕਹੀ ਤਬ ਮਨਿਯਹੁ। ੭।

ਯੌ ਕਹਿ ਬਚਨਨ ਬਹੁਰਿ ਉਚਾਰਾ। ਪਤਿ ਗਯੋ ਜਬ ਹੀ ਅਨਤ ਨਿਹਾਰਾ।
ਤਬ ਬਾਢੀ ਤਿਹ ਬੋਲਿ ਪਠਾਯੋ। ਕਾਮ ਭੋਗ ਤਿਹ ਸੰਗ ਕਮਾਯੋ। ੮।

ਜਾਟਿਨਿ ਭੋਗ ਜਬੈ ਜੜ ਆਯੋ। ਆਨ ਰਮਤ ਲਖਿ ਤ੍ਰਿਯਹਿ ਰਿਸਾਯੋ।
ਕਾਢਿ ਕ੍ਰਿਪਾਨ ਮਹਾ ਪਸੁ ਧਯੋ। ਕਰ ਤੇ ਪਕਰਿ ਸਹਚਰੀ ਲਯੋ। ੯।

ਜਾਰ ਏਕ ਉਠਿ ਲਾਤ ਪ੍ਰਹਾਰੀ। ਗਿਰਤ ਭਯੋ ਪਸੁ ਪ੍ਰਿਥੀ ਮੰਝਾਰੀ।
ਦੇਹਿ ਛੀਨ ਤੈ ਉਠਿ ਨ ਸਕਤ ਭਯੋ। ਜਾਰ ਪਤਰਿ ਭਾਜਿ ਜਾਤ ਭਯੋ। ੧੦।

ਉਠਤ ਭਯੋ ਮੂਰਖ ਬਹੁ ਕਾਲਾ। ਪਾਇਨ ਆਇ ਲਗੀ ਤਬ ਬਾਲਾ।
ਜੌ ਪਿਯ ਮੁਰ ਅਪਰਾਧ ਬਿਚਾਰੋ। ਕਾਢਿ ਕ੍ਰਿਪਾਨ ਮਾਰ ਹੀ ਡਾਰੋ। ੧੧।

ਜਿਨ ਨਿਰਭੈ ਤੁਹਿ ਲਾਤ ਪ੍ਰਹਾਰੀ। ਵਹਿ ਆਗੈ ਮੈ ਕਵਨ ਬਿਚਾਰੀ।
ਤੁਮ ਭੂਅ ਗਿਰੇ ਜਵਨ ਕੇ ਮਾਰੇ। ਖਾਇ ਲੋਟਨੀ ਕਛੂ ਨ ਸੰਭਾਰੇ। ੧੨।

*ਦੋਹਰਾ*

ਜੋ ਨਰ ਤੁਮ ਤੇ ਨ ਡਰਾ ਲਾਤਨ ਕਿਯਾ ਪ੍ਰਹਾਰ।
ਤਾ ਕੇ ਆਗੇ ਹੇਰੁ ਮੈ ਕਹਾ ਬਿਚਾਰੀ ਨਾਰਿ। ੧੩।

*ਚੌਪਈ*

ਜਬ ਮੇਰੋ ਤਿਨ ਰੂਪ ਨਿਹਾਰਾ। ਸਰ ਅਨੰਗ ਤਬ ਹੀ ਤਿਹ ਮਾਰਾ।
ਜੋਰਾਵਰੀ ਮੋਹਿ ਗਹਿ ਲੀਨਾ। ਬਲ ਸੌ ਦਾਬਿ ਰਾਨ ਤਰ ਦੀਨਾ। ੧੪।

ਮੋਰ ਧਰਮ ਪ੍ਰਭੁ ਆਪ ਬਚਾਯੋ। ਜਾ ਤੇ ਦਰਸੁ ਤਿਹਾਰੋ ਪਯੋ।
ਜੌ ਅਬ ਇਹ ਠੌਰ ਨ ਆਤੋ। ਜੋਰਾਵਰੀ ਜਾਰ ਭਜਿ ਜਾਤੋ। ੧੫।

ਅਬ ਮੁਰਿ ਏਕ ਪਰੀਛਾ ਲੀਜੈ। ਜਾ ਤੇ ਦੂਰਿ ਚਿਤ ਭ੍ਰਮੁ ਕੀਜੈ।
ਮੂਤ੍ਰ ਜਰਤ ਜੌ ਦਿਯਾ ਨਿਹਾਰੋ। ਤਬ ਹਸਿ ਹਸਿ ਮੁਹਿ ਸਾਥ ਬਿਹਾਰੋ। ੧੬।

*ਚੌਪਈ*

ਉਸ ਇਸਤਰੀ ਨੇ ਨਨਾਣ ਨਾਲ ਸ਼ਰਤ ਲਗਾ ਲਈ। ਹਸਦਿਆਂ ਹਸਦਿਆਂ ਇਸ ਤਰ੍ਹਾਂ ਕਹਿਣ ਲਗੀ। ਹੇ ਪਿਆਰੇ (ਰਾਜਨ!) ਮੈਂ ਉਹ ਤੁਹਾਨੂੰ ਦਸਦੀ ਹਾਂ, (ਓਹ) ਕਥਾ ਕੰਨ ਦੇ ਕੇ ਸੁਣੋ।੬।

ਪਤੀ ਦੇ ਵੇਖਦੇ ਹੋਇਆਂ (ਕਿਸੇ ਹੋਰ ਨਾਲ) ਭੋਗ ਕੀਤਾ ਜਾਏ ਅਤੇ ਫਿਰ ਉਸ ਤੋਂ ਬ੍ਰਹਮ ਭੋਜ ਕਰਵਾਇਆ ਜਾਏ। (ਮੈਂ) ਤੈਨੂੰ ਤਦ ਹੀ ਜੀਯੋ ਮਤੀ ਸਮਝਾਂਗੀ ਜਦ ਮੇਰੀ ਕਹੀ ਗੱਲ ਸਚ ਕਰ ਵਿਖਾਵੇਂਗੀ।੭।

ਇਹ ਗੱਲ ਕਹਿ ਕੇ ਫਿਰ ਦਸਣ ਲਗੀ। ਜਦੋਂ ਹੀ ਪਤੀ ਨੂੰ ਹੋਰ ਪਾਸੇ ਜਾਂਦਿਆਂ ਵੇਖਿਆ। ਤਦ ਤਰਖਾਣ ਨੂੰ ਬੁਲਾ ਲਿਆ ਅਤੇ ਉਸ ਨਾਲ ਕਾਮ-ਭੋਗ ਕੀਤਾ।੮।

ਜਾਟਣੀ ਨਾਲ ਭੋਗ ਕਰ ਕੇ ਜਦੋਂ ਮੂਰਖ (ਪਰਤ ਕੇ) ਆਇਆ, ਤਾਂ ਇਸਤਰੀ ਨੂੰ ਦੂਜੇ ਨਾਲ ਰਮਣ ਕਰਦਿਆਂ ਵੇਖ ਕੇ ਬਹੁਤ ਕ੍ਰੋਧਿਤ ਹੋਇਆ। ਕ੍ਰਿਪਾਨ ਕਢ ਕੇ ਮਹਾ ਮੂਰਖ (ਉਸ ਵਲ) ਵਧਿਆ। ਪਰ ਦਾਸੀ ਨੇ ਹੱਥ ਨਾਲ ਪਕੜ ਲਿਆ।੯।

(ਇਤਨੇ ਤਕ) ਯਾਰ ਨੇ ਉਠ ਕੇ ਇਕ ਲਤ ਮਾਰੀ ਅਤੇ (ਉਹ) ਪਸ਼ੂ ਧਰਤੀ ਉਤੇ ਡਿਗ ਪਿਆ। ਉਸ ਦੀ ਦੇਹ ਨਿਰਬਲ ਸੀ, (ਇਸ ਲਈ) ਉਠ ਨ ਸਕਿਆ। ਯਾਰ ਪਤਲਾ ਸੀ, ਉਹ ਭਜ ਗਿਆ।੧੦।

(ਉਹ) ਮੂਰਖ ਬਹੁਤ ਦੇਰ ਬਾਦ ਉਠ ਖੜੋਤਾ ਅਤੇ ਉਹ ਇਸਤਰੀ ਉਸ ਦੇ ਪੈਰੀਂ ਆ ਪਈ। (ਕਹਿਣ ਲਗੀ--) ਹੇ ਪਿਆਰੇ! ਜੇ ਮੇਰਾ ਕੋਈ ਕਸੂਰ ਸਮਝੋ ਤਾਂ ਕ੍ਰਿਪਾਨ ਕਢ ਕੇ ਮਾਰ ਹੀ ਦਿਓ।੧੧।

ਜਿਸ ਵਿਅਕਤੀ ਨੇ ਨਿਰਭੈ ਹੋ ਕੇ ਤੁਹਾਨੂੰ ਲਤ ਮਾਰੀ ਹੈ, ਉਸ ਅਗੇ ਮੈਂ ਵਿਚਾਰੀ ਕੀ ਹਾਂ। ਜਿਸ (ਦੇ ਲਤ) ਮਾਰਨ ਤੇ ਤੁਸੀਂ ਧਰਤੀ ਉਤੇ ਭਵਾਟਣੀ ਖਾ ਕੇ ਡਿਗ ਪਏ ਅਤੇ ਕੁਝ ਵੀ ਸੰਭਲ ਨਹੀਂ ਸਕੇ।੧੨।

*ਦੋਹਰਾ*

ਜਿਹੜਾ ਵਿਅਕਤੀ ਤੁਹਾਡੇ ਕੋਲੋਂ ਨ ਡਰਿਆ ਅਤੇ ਲਤਾਂ ਨਾਲ ਪ੍ਰਹਾਰ ਕੀਤਾ। ਉਸ ਅਗੇ ਵੇਖੋ ਮੈਂ ਵਿਚਾਰੀ ਇਸਤਰੀ ਕੀ ਹਾਂ।੧੩।

*ਚੌਪਈ*

ਜਦ ਉਸ ਨੇ ਮੇਰਾ ਰੂਪ ਵੇਖਿਆ ਤਦ ਹੀ ਕਾਮ ਦੇਵ ਨੇ ਉਸ ਨੂੰ ਤੀਰ ਮਾਰਿਆ। ਉਸ ਨੇ ਮੈਨੂੰ ਜ਼ਬਰਦਸਤੀ ਪਕੜ ਲਿਆ ਅਤੇ ਬਲ ਪੂਰਵਕ ਪਟਾਂ ('ਰਾਨ') ਹੇਠਾਂ ਦਬ ਲਿਆ।੧੪।

ਮੇਰਾ ਧਰਮ ਤਾਂ ਪ੍ਰਭੂ ਨੇ ਆਪ ਬਚਾ ਲਿਆ ਜਿਸ ਕਰ ਕੇ ਤੁਹਾਡਾ ਦੀਦਾਰ ਪ੍ਰਾਪਤ ਕਰ ਲਿਆ (ਅਰਥਾਤ੍ ਤੁਸੀਂ ਵਕਤ ਸਿਰ ਪਹੁੰਚ ਗਏ)। ਜੇ ਤੁਸੀਂ ਇਸ ਸਮੇਂ ਇਥੇ ਨ ਆਉਂਦੇ ਤਾਂ ਯਾਰ ਜ਼ਬਰਦਸਤੀ ਭੋਗ ਕਰ ਜਾਂਦਾ।੧੫।

ਹੁਣ ਤੁਸੀਂ ਮੇਰੀ ਇਕ ਪਰੀਖਿਆ ਲਵੋ ਜਿਸ ਨਾਲ (ਤੁਸੀਂ ਆਪਣੇ) ਚਿਤ ਦਾ ਭਰਮ ਦੂਰ ਕਰ ਦਿਓ। (ਜੇ ਮੇਰੇ) ਪਿਸ਼ਾਬ ਨਾਲ ਦੀਵਾ ਜਲਦਾ ਹੋਇਆ ਵੇਖੋ, ਤਾਂ ਹੱਸ ਹੱਸ ਕੇ ਮੇਰੇ ਨਾਲ ਰਮਣ ਕਰੋ।੧੬।

ਪਾਤ੍ਰ ਏਕ ਤਟ ਮੂਤ੍ਰਿਯੋ ਜਾਈ। ਜਾ ਮੈ ਰਾਖ ਤੇਲ ਕੋ ਆਈ।
ਪਿਯ ਮੁਰ ਚਿਤ ਤੋ ਸੌ ਅਤਿ ਡਰਾ। ਤਾ ਤੇ ਲਘੁ ਅਤਿ ਹੀ ਮੈ ਕਰਾ। ੧੭।

ਲਘ ਕੋ ਕਰੈ ਪਾਤ੍ਰ ਸਭ ਭਰਾ। ਬਾਕੀ ਬਚਤ ਮੂਤ੍ਰ ਭੂਅ ਪਰਾ।
ਤੁਮਰੋ ਤ੍ਰਾਸ ਅਧਿਕ ਬਲਵਾਨਾ। ਜਾ ਤੇ ਡਰਤ ਹਮਾਰੇ ਪ੍ਰਾਨਾ। ੧੮।

ਵਹੀ ਤੇਲ ਭੇ ਦੀਪ ਜਗਾਯੋ। ਪਤਿ ਦੇਖਤ ਜਿਹ ਲਘੁ ਠਹਰਾਯੋ।
ਭੇਦ ਅਭੇਦ ਜੜ ਕਛੂ ਨ ਜਾਨਾ। ਸੀਲਵਤੀ ਇਸਤ੍ਰੀ ਕਰ ਮਾਨਾ। ੧੯।

ਰੀਝਿ ਬਚਨ ਇਹ ਭਾਂਤਿ ਉਚਾਰੋ। ਮੈ ਤੇਰੋ ਸਤ ਸਾਚੁ ਨਿਹਾਰੋ।
ਅਬ ਚੇਰਾ ਮੈ ਭਯੋ ਤਿਹਾਰਾ। ਕਹੋ ਸੁ ਕਰੌ ਕਾਜ ਬਹੁ ਹਾਰਾ। ੨੦।

ਮੂਤ੍ਰ ਭਏ ਤੈ ਦੀਪ ਜਗਾਯੋ। ਚਮਤਕਾਰ ਇਹ ਹਮੈ ਦਿਖਾਯੋ।
ਪਟੁਕਾ ਡਾਰਿ ਗ੍ਰੀਵ ਪਗ ਪਰਾ। ਘਰੀ ਚਾਰਿ ਲਗਿ ਨਾਕ ਰਗਰਾ। ੨੧।

*ਦੋਹਰਾ*

ਏਕ ਰਿਸਾਲੂ ਨਿਰਖ੍ਯੋ ਆਂਖਿਨ ਐਸ ਚਰਿਤ੍ਰ।
ਕੈ ਹਮ ਆਜੁ ਬਿਲੋਕਿਯੋ ਸਾਚ ਕਹਤ ਤ੍ਰਿਯ ਮਿਤ੍ਰ। ੨੨।

*ਚੌਪਈ*

ਅਬ ਤੂ ਕਹੈ ਜੁ ਮੁਹਿ ਸੋਈ ਕਰੌ। ਹ੍ਵੈ ਕਰ ਦਾਸ ਨੀਰ ਤਵ ਭਰੌ।
ਹਸਿ ਹਸਿ ਤ੍ਰਿਯ ਕੌ ਗਰੇ ਲਗਾਵੈ। ਭੇਦ ਕਛੂ ਮੂਰਖ ਨਹਿ ਪਾਵੈ। ੨੩।

ਬਿਹਸਿ ਨਾਰਿ ਇਹ ਭਾਤਿ ਉਚਾਰਾ। ਬ੍ਰਹਮ ਭੋਜ ਕਰੁ ਨਾਥ ਸਭਾਰਾ।
ਭਲੀ ਭਾਤਿ ਦਿਜ ਪ੍ਰਿਥਮ ਜਿਵਾਵੋ। ਬਹੁਰੋ ਸੇਜ ਹਮਾਰੀ ਆਵੋ। ੨੪।

ਕਛੂ ਨ ਲਖਾ ਦੈਵ ਕੇ ਮਾਰੇ। ਬ੍ਰਹਮ ਭੋਜ ਕਹ ਕਿਯਾ ਸਵਾਰੇ।
ਭਲੀ ਭਾਤਿ ਦਿਜ ਪ੍ਰਥਮ ਜਿਵਾਏ। ਬਹੁਰਿ ਨਾਰਿ ਕੀ ਸੇਜ ਸਿਧਾਏ। ੨੫।

ਜੋ ਤ੍ਰਿਯ ਕਹੀ ਵਹੈ ਗਤਿ ਕੀਨੀ। ਜੀਤਿ ਹੋਡ ਨਨਦੀ ਤੇ ਲੀਨੀ।
ਤੇਲ ਮੂਤ੍ਰ ਕਹਿ ਦੀਪ ਜਗਾਯੋ। ਬ੍ਰਹਮ ਦੰਡ ਪਤਿ ਤੇ ਕਰਵਾਯੋ। ੨੬।

ਅਧਿਕ ਹਰੀਫ ਕਹਾਵਤ ਹੁਤੋ। ਭੂਲਿ ਨ ਭਾਂਗਹਿ ਪੀਵਤ ਸੁਤੋ।
ਇਹ ਚਰਿਤ੍ਰ ਕਰਿ ਦ੍ਰਿਗਨ ਦਿਖਾਯੋ। ਇਹ ਛਲ ਸੌ ਵਹਿ ਤ੍ਰਿਯ ਡਹਕਾਯੋ। ੨੭।

ਪ੍ਰਥਮ ਭੋਗ ਪਿਯ ਲਖਤ ਕਮਾਯੋ। ਜਾਰਿ ਮੂਤ੍ਰ ਭੇ ਦੀਪ ਦਖਾਯੋ।
ਬ੍ਰਹਮਭੋਜ ਉਲਟੋ ਤਾ ਪਰ ਕਰਿ। ਪਤਿ ਜਾਨੀ ਪਤਿਬ੍ਰਤ ਤ੍ਰਿਯਾ ਘਰ। ੨੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿਰਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੫੩। ੪੭੭੦। ਅਫਜੂੰ।*

ਉਹ ਇਕ ਬਰਤਨ ਕੋਲ ਪਿਸ਼ਾਬ ਕਰਨ ਲਈ ਗਈ ਜਿਸ ਵਿਚ ਉਹ ਤੇਲ ਪਾ ਕੇ ਆ ਗਈ। (ਫਿਰ ਪਤੀ ਨੂੰ ਕਹਿਣ ਲਗੀ--) ਹੇ ਪ੍ਰਿਯ! ਮੇਰਾ ਚਿਤ ਤੁਹਾਡੇ ਤੋਂ ਬਹੁਤ ਅਧਿਕ ਡਰ ਗਿਆ ਹੈ, ਇਸ ਲਈ ਮੈਂ ਬਹੁਤ ਅਧਿਕ ਪਿਸ਼ਾਬ ('ਲਘੁ') ਕਰ ਦਿੱਤਾ ਹੈ।੧੭।

ਪਿਸ਼ਾਬ ਦੇ ਕਰਨ ਨਾਲ ਸਾਰਾ ਬਰਤਨ ਭਰ ਗਿਆ ਅਤੇ ਬਾਕੀ ਬਚਿਆ ਪਿਸ਼ਾਬ ਧਰਤੀ ਉਤੇ ਵਗ ਗਿਆ ਹੈ। ਤੁਹਾਡਾ ਡਰ ਇਤਨਾ ਬਲਵਾਨ ਹੈ ਜਿਸ ਕਰ ਕੇ ਮੇਰੀ ਜਾਨ ਡਰਦੀ ਹੈ।੧੮।

ਉਸ ਤੇਲ ਨਾਲ ਦੀਪਕ ਜਗਾਇਆ ਹੈ ਜਿਸ ਨੂੰ ਪਤੀ ਦੇ ਵੇਖਦੇ ਹੋਇਆਂ ਪਿਸ਼ਾਬ ਆਖਿਆ ਸੀ। ਮੂਰਖ ਨੇ ਭੇਦ ਅਭੇਦ ਕੁਝ ਨ ਸਮਝਿਆ ਅਤੇ ਇਸਤਰੀ ਨੂੰ ਸ਼ੀਲਵਤੀ ਮੰਨ ਲਿਆ।੧੯।

(ਪਤੀ ਨੇ) ਰੀਝ ਕੇ ਇਸ ਤਰ੍ਹਾਂ ਕਿਹਾ-- ਮੈਂ ਤੇਰਾ ਸਤਿ ਸਚੁਮਚ ਵੇਖ ਲਿਆ ਹੈ। ਹੁਣ ਮੈਂ ਤੇਰਾ ਦਾਸ ਹੋ ਗਿਆ ਹਾਂ। ਬਹੁਤ ਤਰ੍ਹਾਂ ਦੇ ਜੋ ਕੰਮ ਵੀ ਤੂੰ ਕਹੇਂਗੀ, ਉਹੀ ਕਰਾਂਗਾ।੨0।

ਪਿਸ਼ਾਬ ਨਾਲ ਤੂੰ ਦੀਪਕ ਜਗਾ ਦਿੱਤਾ ਹੈ ਅਤੇ ਇਹ ਚਮਤਕਾਰ ਮੈਨੂੰ ਵਿਖਾਇਆ ਹੈ। (ਉਹ) ਗੱਲ ਵਿਚ ਪਟਕਾ ਪਾ ਕੇ (ਉਸ ਦੇ) ਪੈਰਾਂ ਉਤੇ ਡਿਗ ਪਿਆ ਅਤੇ ਚਾਰ ਘੜੀਆਂ ਤਕ ਨਕ ਰਗੜਦਾ ਰਿਹਾ।੨੧।

*ਦੋਹਰਾ*

ਅਜਿਹਾ ਇਕ ਚਰਿਤ੍ਰ ਰਾਜਾ ਰਿਸਾਲੂ ਨੇ ਅੱਖਾਂ ਨਾਲ ਵੇਖਿਆ ਸੀ। ਜਾਂ ਮੈਂ ਅਜ ਵੇਖਿਆ ਹੈ। ਹੇ ਮਿਤਰ ਭਾਵ ਇਸਤਰੀ! ਮੈਂ ਸਚ ਕਹਿੰਦਾ ਹਾਂ।੨੨।

*ਚੌਪਈ*

ਹੁਣ ਜੋ ਤੂੰ ਕਹੇਂਗੀ, ਮੈਂ ਉਹੀ ਕਰਾਂਗਾ। ਦਾਸ ਹੋ ਕੇ ਤੇਰਾ ਪਾਣੀ ਭਰਾਂਗਾ। (ਉਹ) ਹੱਸ ਹੱਸ ਕੇ ਇਸਤਰੀ ਨੂੰ ਗਲੇ ਨਾਲ ਲਗਾ ਰਿਹਾ ਸੀ ਅਤੇ (ਉਹ) ਮੂਰਖ ਕੁਝ ਵੀ ਭੇਦ ਨਹੀਂ ਸਮਝ ਰਿਹਾ ਸੀ।੨੩।

ਤਦ ਇਸਤਰੀ ਨੇ ਹੱਸ ਕੇ ਇਸ ਤਰ੍ਹਾਂ ਕਿਹਾ ਕਿ ਹੇ ਨਾਥ! ਇਕ ਵੱਡਾ ਬ੍ਰਹਮ ਭੋਜ ਕਰੋ। ਪਹਿਲਾਂ ਚੰਗੀ ਤਰ੍ਹਾਂ ਨਾਲ ਬ੍ਰਾਹਮਣਾਂ ਨੂੰ ਖਵਾਓ ਅਤੇ ਫਿਰ ਮੇਰੀ ਸੇਜ ਉਤੇ ਆਓ।੨੪।

ਉਸ ਦੈਵ ਦੇ ਮਾਰੇ ਨੇ ਕੁਝ ਨ ਸਮਝਿਆ ਅਤੇ ਚੰਗੀ ਤਰ੍ਹਾਂ ਬ੍ਰਹਮ ਭੋਜ ਕੀਤਾ। ਚੰਗੀ ਤਰ੍ਹਾਂ ਪਹਿਲਾਂ ਬ੍ਰਾਹਮਣਾਂ ਨੂੰ ਖਵਾਇਆ ਅਤੇ ਫਿਰ ਨਾਰੀ ਦੀ ਸੇਜ ਉਪਰ ਗਿਆ।੨੫।

ਜਿਵੇਂ ਇਸਤਰੀ ਨੇ ਕਿਹਾ, ਉਸੇ ਤਰ੍ਹਾਂ ਕੀਤਾ। (ਇਸ ਤਰ੍ਹਾਂ ਉਸ ਇਸਤਰੀ ਨੇ) ਨਨਾਣ ਤੋਂ ਸ਼ਰਤ ਜਿਤ ਲਈ। ਪਿਸ਼ਾਬ ਨੂੰ ਤੇਲ ਤੇਲ ਕਹਿ ਕੇ ਦੀਪਕ ਜਗਾਇਆ ਅਤੇ ਪਤੀ ਤੋਂ ਬ੍ਰਹਮ ਦੰਡ ਵੀ ਕਰਵਾ ਲਿਆ।੨੬।

ਜੋ ਆਪਣੇ ਆਪ ਨੂੰ ਬਹੁਤ ਕਪਟੀ ('ਹਰੀਫ') ਅਖਵਾਉਂਦਾ ਸੀ, (ਫਿਰ) ਕਦੇ ਭੰਗ ਪੀ ਕੇ ਨ ਸੁੱਤਾ। ਇਹ ਚਰਿਤ੍ਰ ਕਰ ਕੇ ਉਸ ਇਸਤਰੀ ਨੇ ਅੱਖਾਂ ਨਾਲ ਵਿਖਾ ਕੇ (ਪਤੀ ਨੂੰ) ਭਰਮਾ ਦਿੱਤਾ।੨੭।

ਪਹਿਲਾਂ (ਉਸ ਨੇ) ਪਤੀ ਦੇ ਵੇਖਦੇ ਹੋਇਆਂ ਭੋਗ ਕੀਤਾ। (ਫਿਰ) ਪਿਸ਼ਾਬ ਨਾਲ ਦੀਪਕ ਜਲਾ ਕੇ ਵਿਖਾਇਆ। (ਫਿਰ) ਉਲਟਾ ਉਸ ਤੋਂ ਬ੍ਰਹਮ ਭੋਜ ਕਰਵਾਇਆ ਅਤੇ ਪਤੀ ਨੇ ਜਾਣ ਲਿਆ ਕਿ ਮੇਰੇ ਘਰ ਪਤੀਬ੍ਰਤਾ ਇਸਤਰੀ ਹੈ।੨੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ।੨੫੩। ੪੭੭੦। ਚਲਦਾ।*

*ਚੌਪਈ*

ਬੇਸ੍ਵਾ ਏਕ ਠੌਰ ਇਕ ਸੁਨੀ। ਪਾਤ੍ਰ ਕਲਾ ਨਾਮਾ ਬਹੁ ਗੁਨੀ।
ਅਧਿਕ ਤਰੁਨਿ ਕੀ ਦਿਪਤਿ ਬਿਰਾਜੈ। ਰੰਭਾ ਕੋ ਨਿਰਖਤ ਮਨ ਲਾਜੈ। ੧।

ਬਿਸਨ ਕੇਤੁ ਇਕ ਰਾਇ ਤਹਾ ਕੋ। ਪਾਤਿਸਾਹ ਜਾਨਿਯਤ ਜਹਾ ਕੋ।
ਬਿਸਨ ਮਤੀ ਰਾਨੀ ਤਾ ਕੇ ਘਰ। ਪ੍ਰਗਟ ਕਲਾ ਜਨੁ ਭਈ ਨਿਸਾ ਕਰ। ੨।

*ਦੋਹਰਾ*

ਬਿਸਨ ਕੇਤੁ ਬੇਸ੍ਵਾ ਭਏ ਨਿਸ ਦਿਨ ਭੋਗ ਕਮਾਇ।
ਬਿਸਨ ਮਤੀ ਤ੍ਰਿਯ ਕੇ ਸਦਨ ਭੂਲਿ ਨ ਕਬਹੂੰ ਜਾਇ। ੩।

*ਚੌਪਈ*

ਰਾਨੀ ਸਖੀ ਪਠੀ ਬੇਸ੍ਵਾ ਪਹਿ। ਦੈ ਧਨੁ ਅਧਿਕ ਭਾਤਿ ਐਸੀ ਕਹਿ।
ਬਿਸਨ ਕੇਤੁ ਕੌ ਜੌ ਤੂ ਮਾਰੈ। ਬਿਸਨ ਮਤੀ ਦਾਰਦਿ ਤਵ ਟਾਰੈ। ੪।

ਸਹਚਰਿ ਜਬ ਐਸੀ ਬਿਧਿ ਕਹੀ। ਬੇਸ੍ਵਾ ਬੈਨ ਸੁਨਤ ਚੁਪ ਰਹੀ।
ਧਨ ਸਰਾਫ ਕੇ ਘਰ ਮੈ ਰਾਖੋ। ਕਾਮ ਭਏ ਦੀਜੈ ਮੁਹਿ ਭਾਖੋ। ੫।

ਸੂਰਜ ਛਪਾ ਰੈਨਿ ਹ੍ਵੈ ਆਈ। ਤਬ ਬੇਸ੍ਵਾ ਨ੍ਰਿਪ ਬੋਲਿ ਪਠਾਈ।
ਬਸਤ੍ਰ ਅਨੂਪ ਪਹਿਰਿ ਤਹ ਗਈ। ਬਹੁ ਬਿਧਿ ਤਾਹਿ ਰਿਝਾਵਤ ਭਈ। ੬।

*ਅੜਿਲ*

ਭਾਤਿ ਅਨਿਕ ਨ੍ਰਿਪ ਸੰਗ ਸੁ ਕੇਲ ਕਮਾਇ ਕੈ।
ਸੋਇ ਰਹੀ ਤਿਹ ਸਾਥ ਤਰੁਨਿ ਲਪਟਾਇ ਕੈ।
ਅਰਧ ਰਾਤ੍ਰਿ ਜਬ ਗਈ ਉਠੀ ਤਬ ਜਾਗਿ ਕਰਿ।
ਹੋ ਪ੍ਰੀਤਿ ਰੀਤਿ ਰਾਜਾ ਕੀ ਚਿਤ ਤੇ ਤ੍ਯਾਗਿ ਕਰਿ। ੭।

ਲੈ ਜਮਧਰ ਤਾਹੀ ਕੋ ਤਾਹਿ ਪ੍ਰਹਾਰਿ ਕੈ।
ਉਠਿ ਰੁਦਿਨ ਕਿਯ ਆਪਿ ਕਿਲਕਟੀ ਮਾਰਿ ਕੈ।
ਨਿਰਖਹੁ ਸਭ ਜਨ ਆਇ ਕਹਾ ਕਾਰਨ ਭਯੋ।
ਹੋ ਤਸਕਰ ਕੋਊ ਸੰਘਾਰਿ ਅਬੈ ਨ੍ਰਿਪ ਕੋ ਗਯੋ। ੮।

ਧੂਮ ਨਗਰ ਮੌ ਪਰੀ ਸਕਲ ਉਠਿ ਜਨ ਧਏ।
ਮ੍ਰਿਤਕ ਨ੍ਰਿਪਤਿ ਕਹ ਆਨਿ ਸਕਲ ਨਿਰਖਤ ਭਏ।
ਹਾਇ ਹਾਇ ਕਰਿ ਗਿਰਹ ਧਰਨਿ ਮੁਰਛਾਇ ਕਰਿ।
ਹੋ ਧੂਰਿ ਡਾਰਿ ਸਿਰ ਗਿਰਹਿ ਧਰਨਿ ਦੁਖ ਪਾਇ ਕਰਿ। ੯।

*ਚੌਪਈ*

ਇਕ ਥਾਂ ਇਕ ਵੇਸਵਾ ਸੁਣੀ ਸੀ ਜਿਸ ਦਾ ਨਾਂ ਪਾਤ੍ਰ ਕਲਾ ਸੀ ਅਤੇ ਬਹੁਤ ਗੁਣਵਾਨ ਸੀ। (ਉਸ) ਇਸਤਰੀ ਦੀ ਸੁੰਦਰਤਾ ਬਹੁਤ ਅਧਿਕ ਸੀ ਜਿਸ ਨੂੰ ਵੇਖ ਕੇ ਰੰਭਾ (ਅਪੱਛਰਾ) ਵੀ ਸ਼ਰਮਾਉਂਦੀ ਸੀ।੧।

ਬਿਸਨ ਕੇਤੁ ਉਥੋਂ ਦਾ ਇਕ ਰਾਜਾ ਸੀ ਜਿਸ ਨੂੰ ਉਥੋਂ ਦਾ (ਜਾਂ ਦੁਨੀਆ ਦਾ) ਬਾਦਸ਼ਾਹ ਸਮਝਿਆ ਜਾਂਦਾ ਸੀ। ਉਸ ਦੇ ਘਰ ਬਿਸਨ ਮਤੀ ਨਾਂ ਦੀ ਰਾਣੀ ਸੀ। (ਇੰਜ ਪ੍ਰਤੀਤ ਹੁੰਦੀ ਸੀ) ਮਾਨੋ ਚੰਦ੍ਰਮਾ ਦੀ ਕਲਾ ਹੀ ਪ੍ਰਕਾਸ਼ਮਾਨ ਹੋਈ ਹੋਵੇ।੨।

*ਦੋਹਰਾ*

ਬਿਸਨ ਕੇਤੁ ਵੇਸਵਾ ਦੇ ਵਸ ਵਿਚ ਹੋ ਗਿਆ ਸੀ ਅਤੇ ਰਾਤ ਦਿਨ (ਉਸ ਨਾਲ) ਭੋਗ ਕਰਦਾ ਸੀ। ਪਰ ਬਿਸਨ ਮਤੀ ਦੇ ਘਰ ਭੁਲ ਕੇ ਵੀ ਕਦੀ ਨਹੀਂ ਜਾਂਦਾ ਸੀ।੩।

*ਚੌਪਈ*

ਰਾਣੀ ਨੇ ਇਕ ਸਖੀ ਵੇਸਵਾ ਕੋਲ ਭੇਜੀ ਅਤੇ ਬਹੁਤ ਸਾਰਾ ਧਨ ਦੇ ਕੇ ਇਸ ਤਰ੍ਹਾਂ ਕਿਹਾ (ਕਿ ਉਸ ਨੂੰ ਕਹਿਣਾ) ਕਿ ਜੇ ਤੂੰ ਬਿਸਨ ਕੇਤੁ ਰਾਜੇ ਨੂੰ ਮਾਰ ਦੇਵੇਂ ਤਾਂ ਬਿਸਨ ਮਤੀ ਤੇਰੀ ਸਰੀ ਗਰੀਬੀ ਦੂਰ ਕਰ ਦੇਵੇਗੀ।੪।

ਦਾਸੀ ਨੇ ਜਦ (ਵੇਸਵਾ ਪ੍ਰਤਿ) ਇਸ ਤਰ੍ਹਾਂ ਕਿਹਾ (ਤਾਂ) ਵੇਸਵਾ ਗੱਲ ਸੁਣ ਕੇ ਚੁਪ ਕਰ ਰਹੀ। (ਉਸ ਨੇ ਫਿਰ ਕਿਹਾ ਕਿ) ਧਨ ਸਰਾਫ਼ ਦੇ ਘਰ ਰਖ ਦਿਓ ਅਤੇ ਕੰਮ ਹੋਣ ਤੇ ਦੇ ਦਿਓ। (ਅਜਿਹਾ ਕਰ ਕੇ) ਮੈਨੂੰ ਦਸ ਦਿਓ।੫।

ਸੂਰਜ ਛੁਪ ਗਿਆ ਅਤੇ ਰਾਤ ਹੋ ਗਈ। ਤਦ ਰਾਜੇ ਨੇ ਵੇਸਵਾ ਨੂੰ ਬੁਲਾ ਲਿਆ। (ਉਹ) ਅਤਿ ਸੁੰਦਰ ਬਸਤ੍ਰ ਪਾ ਕੇ ਉਥੇ ਗਈ ਅਤੇ ਬਹੁਤ ਤਰ੍ਹਾਂ ਨਾਲ ਉਸ ਨੂੰ ਪ੍ਰਸੰਨ ਕਰਨ ਲਗੀ।੬।

*ਅੜਿਲ*

ਰਾਜੇ ਨਾਲ ਭਾਂਤ ਭਾਂਤ ਦੀ ਕਾਮ ਕ੍ਰੀੜਾ ਕਰ ਕੇ ਵੇਸਵਾ ਉਸ ਨਾਲ ਲਿਪਟ ਕੇ ਸੌਂ ਗਈ। ਜਦ ਅੱਧੀ ਰਾਤ ਹੋਈ ਤਦ ਰਾਜੇ ਦੀ ਪ੍ਰੀਤ ਨੂੰ ਮਨੋ ਭੁਲਾ ਕੇ ਜਾਗ ਕੇ ਉਠ ਗਈ।੭।

ਉਸ ਦੀ ਕਟਾਰ ਲੈ ਕੇ ਉਸ ਨੂੰ ਹੀ ਮਾਰ ਦਿੱਤੀ ਅਤੇ ਆਪ ਉਠ ਕੇ ਧਾਹਾਂ ਮਾਰ ਕੇ ਰੋਣ ਲਗੀ। ਸਭ ਲੋਕਾਂ ਨੇ ਆ ਕੇ ਵੇਖਿਆ ਅਤੇ (ਪੁਛਿਆ ਕਿ) ਕੀ ਕਾਰਨ ਹੋਇਆ ਹੈ। (ਵੇਸਵਾ ਕਹਿਣ ਲਗੀ ਕਿ) ਹੁਣੇ ਕੋਈ ਚੋਰ ਰਾਜੇ ਨੂੰ ਮਾਰ ਗਿਆ ਹੈ।੮।

ਨਗਰ ਵਿਚ ਧੁੰਮ ਪੈ ਗਈ। ਸਾਰੇ ਲੋਕ (ਉਧਰ ਨੂੰ) ਭਜ ਪਏ। ਸਭ ਰਾਜੇ ਦੀ ਮ੍ਰਿਤਕ ਦੇਹੀ ਨੂੰ ਵੇਖਣ ਲਗੇ। 'ਹਾਇ ਹਾਇ' ਕਰ ਕੇ ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਏ। ਸਿਰ ਵਿਚ ਮਿੱਟੀ ਪਾ ਕੇ ਦੁਖਤ ਅਵਸਥਾ ਵਿਚ (ਬੇਸੁੱਧ ਹੋ ਕੇ) ਜ਼ਮੀਨ ਉਤੇ ਗਿਰ ਗਏ।੯।

ਬਿਸਨ ਮਤੀ ਹੂੰ ਤਹਾ ਤਬੈ ਆਵਤ ਭਈ।
ਨਿਰਖਿ ਰਾਇ ਕਹ ਮ੍ਰਿਤਕ ਦੁਖਾਕੁਲਿ ਅਧਿਕ ਭੀ।
ਲੂਟਿ ਧਾਮ ਬੇਸ੍ਵਾ ਕੋ ਲਿਯਾ ਸੁਧਾਰਿ ਕੈ।
ਹੋ ਤਿਸੀ ਕਟਾਰੀ ਸਾਥ ਉਦਰ ਤਿਹ ਫਾਰਿ ਕੈ। ੧੦।

*ਦੋਹਰਾ*

ਬਹੁਰਿ ਕਟਾਰੀ ਕਾਢਿ ਸੋ ਹਨਨ ਲਗੀ ਉਰ ਮਾਹਿ।
ਸਹਚਰੀ ਗਹਿ ਲਈ ਲਗਨ ਦਈ ਤਿਹ ਨਾਹਿ। ੧੧।

*ਚੌਪਈ*

ਪ੍ਰਥਮ ਮਾਰਿ ਪਤਿ ਪੁਨਿ ਤਿਹ ਮਾਰਾ। ਭੇਦ ਅਭੇਦ ਕਿਨੂੰ ਨ ਬਿਚਾਰਾ।
ਰਾਜ ਪੁਤ੍ਰ ਅਪਨੇ ਕੌ ਦੀਨਾ। ਐਸੋ ਚਰਿਤ ਚੰਚਲਾ ਕੀਨਾ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਅਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੫੪। ੪੭੯੨। ਅਫਜੂੰ।*

*ਦੋਹਰਾ*

ਦੌਲਾ ਕੀ ਗੁਜਰਾਤਿ ਮੈ ਬਸਤ ਸੁ ਲੋਕ ਅਪਾਰ।
ਚਾਰਿ ਬਰਨ ਤਿਹ ਠਾ ਰਹੈ ਊਚ ਨੀਚ ਸਰਦਾਰ। ੧।

*ਚੌਪਈ*

ਮਤੀ ਲਹੌਰ ਤਹਾ ਤ੍ਰਿਯ ਸੁਨੀ। ਛਤ੍ਰਾਨੀ ਬੁਧਿ ਬਹੁ ਬਿਧਿ ਗੁਨੀ।
ਏਕ ਪੁਰਖ ਤਬ ਤਾਹਿ ਬਰਤ ਭਯੋ। ਅਨਿਕ ਭਾਤ ਕੇ ਭੋਗ ਕਰਤ ਭਯੋ। ੨।

ਤਿਹ ਵਹੁ ਛਾਡਿ ਪਿਤਾ ਗ੍ਰਿਹ ਆਯੋ। ਔਰ ਠੌਰ ਕਹ ਆਪ ਸਿਧਾਯੋ।
ਮਲਕ ਨਾਮ ਤਿਹ ਕੇ ਘਰ ਰਹਾ। ਕੇਲ ਕਰਨ ਤਾ ਸੌ ਤ੍ਰਿਯ ਚਹਾ। ੩।

*ਅੜਿਲ*

ਭਾਤਿ ਭਾਤਿ ਤਾ ਸੌ ਤ੍ਰਿਯ ਭੋਗੁ ਕਮਾਇਯੋ।
ਲਪਟਿ ਲਪਟਿ ਤਿਹ ਸਾਥ ਅਧਿਕ ਸੁਖ ਪਾਇਯੋ।
ਜਬ ਤਿਹ ਰਹਾ ਅਧਾਨ ਤਬੈ ਤ੍ਰਿਯ ਯੌ ਕਿਯੋ।
ਹੋ ਜਹਾ ਹੁਤੋ ਤਿਹ ਨਾਥ ਤਹੀ ਕੋ ਮਗੁ ਲਿਯੋ। ੪।

*ਚੌਪਈ*

ਬਿਨੁ ਪਿਯ ਮੈ ਅਤਿ ਹੀ ਦੁਖ ਪਾਯੋ। ਤਾ ਤੇ ਮੁਰ ਤਨ ਅਧਿਕ ਅਕੁਲਾਯੋ।
ਬਿਨੁ ਪੂਛੇ ਤਾ ਤੇ ਮੈ ਆਈ। ਤੁਮ ਬਿਨੁ ਮੋ ਤੇ ਰਹਿਯੋ ਨ ਜਾਈ। ੫।

ਤ੍ਰਿਯ ਆਏ ਪਤਿ ਅਤਿ ਸੁਖ ਪਾਯੋ। ਭਾਤਿ ਭਾਤਿ ਤਾ ਸੌ ਲਪਟਾਯੋ।
ਤਬ ਤਾ ਸੌ ਐਸੇ ਤਿਨ ਕਹਾ। ਤੁਹਿ ਤੇ ਗਰਭ ਨਾਥ ਮੁਹਿ ਰਹਾ। ੬।

ਬਿਸਨ ਮਤੀ ਵੀ ਤਦ ਉਥੇ ਆ ਗਈ। ਰਾਜੇ ਨੂੰ ਮ੍ਰਿਤਕ ਵੇਖ ਕੇ ਦੁਖ ਨਾਲ ਵਿਆਕੁਲ ਹੋ ਗਈ। ਉਸ ਨੇ ਉਸੇ ਕਟਾਰ ਨਾਲ ਵੇਸਵਾ ਦਾ ਢਿਡ ਪਾੜ ਕੇ ਉਸ ਦੇ ਘਰ ਨੂੰ ਚੰਗੀ ਤਰ੍ਹਾਂ ਲੁਟ ਲਿਆ।੧੦।

*ਦੋਹਰਾ*

ਫਿਰ (ਉਸ ਦੇ ਢਿਡ ਵਿਚੋਂ) ਕਟਾਰ ਕਢ ਕੇ (ਆਪਣੇ) ਹਿਰਦੇ ਵਿਚ ਮਾਰਨ ਲਗੀ। ਪਰ ਦਾਸੀ ਨੇ ਪਕੜ ਲਈ ਅਤੇ ਉਸ ਨੂੰ ਲਗਣ ਨ ਦਿੱਤੀ।੧੧।

*ਚੌਪਈ*

ਪਹਿਲਾਂ ਪਤੀ ਨੂੰ ਮਰਵਾਇਆ, ਫਿਰ ਉਸ (ਵੇਸਵਾ) ਨੂੰ ਮਾਰਿਆ। ਪਰ ਕਿਸੇ ਨੇ ਵੀ ਭੇਦ ਅਭੇਦ ਨੂੰ ਨਹੀਂ ਵਿਚਾਰਿਆ। ਰਾਜ ਆਪਣੇ ਪੁੱਤਰ ਨੂੰ ਦੇ ਦਿੱਤਾ। ਇਸ ਤਰ੍ਹਾਂ ਦਾ ਚਰਿਤ੍ਰ ਇਸਤਰੀ ਨੇ ਕੀਤਾ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੫੪। ੪੭੮੨। ਚਲਦਾ।*

*ਦੋਹਰਾ*

'ਦੌਲਾ ਦੀ ਗੁਜਰਾਤ' (ਨਗਰ) ਵਿਚ ਬਹੁਤ ਲੋਕ ਰਹਿੰਦੇ ਸਨ। ਉਸ ਵਿਚ ਚੌਹਾਂ ਜਾਤੀਆਂ ਦੇ ਉੱਚੇ ਨੀਵੇਂ ਅਤੇ ਸਰਦਾਰ ਰਹਿੰਦੇ ਸਨ।੧।

*ਚੌਪਈ*

ਉਥੇ ਲਾਹੌਰ ਮਤੀ ਨਾਂ ਦੀ ਇਕ ਛਤ੍ਰਾਣੀ ਇਸਤਰੀ ਸੁਣੀਂਦੀ ਸੀ ਜੋ ਬਹੁਤ ਸੁਝਵਾਨ ਅਤੇ ਗੁਣਵਾਨ ਸੀ। ਇਕ ਪੁਰਸ਼ ਨੇ ਉਸ ਨਾਲ ਵਿਆਹ ਕਰਵਾਇਆ ਅਤੇ ਉਸ ਨਾਲ ਅਨੇਕ ਤਰ੍ਹਾਂ ਦੇ ਭੋਗ ਕੀਤੇ।੨।

ਉਸ (ਇਸਤਰੀ) ਨੂੰ ਉਹ ਪਿਤਾ ਦੇ ਘਰ ਛਡ ਆਇਆ ਅਤੇ ਆਪ ਕਿਸੇ ਹੋਰ ਸਥਾਨ ਤੇ ਚਲਾ ਗਿਆ। ਉਸ ਦੇ ਘਰ ਮਲਕ ਨਾਂ ਦਾ (ਇਕ ਵਿਅਕਤੀ) ਰਹਿੰਦਾ ਸੀ। ਇਸਤਰੀ ਨੇ ਉਸ ਨਾਲ ਕਾਮ-ਕ੍ਰੀੜਾ ਕਰਨੀ ਚਾਹੀ।੩।

*ਅੜਿਲ*

ਉਸ ਨਾਲ ਇਸਤਰੀ ਨੇ ਕਈ ਢੰਗਾਂ ਨਾਲ ਭੋਗ ਕੀਤਾ। ਉਸ ਨਾਲ ਲਿਪਟ ਲਿਪਟ ਕੇ ਬਹੁਤ ਸੁਖ ਪ੍ਰਾਪਤ ਕੀਤਾ। ਜਦ ਉਸ ਇਸਤਰੀ ਨੂੰ ਗਰਭ ਠਹਿਰ ਗਿਆ ਤਦ ਉਸ ਨੇ ਇਸ ਤਰ੍ਹਾਂ ਕੀਤਾ। ਜਿਥੇ ਉਸ ਦਾ ਪਤੀ ਹੁੰਦਾ ਸੀ, ਉਥੋਂ ਦਾ ਰਾਹ ਪਕੜਿਆ।੪।

*ਚੌਪਈ*

(ਪਤੀ ਨੂੰ ਮਿਲ ਕੇ ਕਹਿਣ ਲਗੀ--) ਹੇ ਪ੍ਰਿਯ ! (ਤੇਰੇ) ਬਿਨਾ ਮੈਂ ਬਹੁਤ ਦੁਖ ਪਾਇਆ ਹੈ ਅਤੇ ਇਸ ਲਈ ਮੇਰਾ ਸ਼ਰੀਰ ਬਹੁਤ ਵਿਆਕੁਲ ਹੋ ਗਿਆ ਹੈ। ਇਸੇ ਲਈ ਮੈਂ ਬਿਨਾ ਪੁਛੇ ਆ ਗਈ ਹਾਂ। ਤੇਰੇ ਬਿਨਾ ਮੇਰੇ ਪਾਸੋਂ ਰਿਹਾ ਨਹੀਂ ਜਾਂਦਾ।੫।

ਇਸਤਰੀ ਦੇ ਆ ਜਾਣ ਨਾਲ ਪਤੀ ਨੇ ਬਹੁਤ ਸੁਖ ਪ੍ਰਾਪਤ ਕੀਤਾ ਅਤੇ ਭਾਂਤ ਭਾਂਤ ਨਾਲ ਉਸ ਨਾਲ ਲਿਪਟਿਆ। ਤਦ ਉਸ (ਇਸਤਰੀ) ਨੇ ਉਸ (ਪਤੀ) ਨੂੰ ਇਸ ਤਰ੍ਹਾਂ ਕਿਹਾ ਕਿ ਹੇ ਨਾਥ! ਤੇਰੇ ਤੋਂ ਮੈਨੂੰ ਗਰਭ ਠਹਿਰ ਗਿਆ ਹੈ।੬।

ਤੁਮਰੇ ਪੀਯ ਪ੍ਰੇਮ ਪੈ ਪਾਗੀ। ਇਸਕ ਤਿਹਾਰੇ ਸੌ ਅਨੁਰਾਗੀ।
ਤਿਹ ਠਾ ਮੋ ਤੇ ਰਹਾ ਨ ਗਯੋ। ਤਾ ਤੇ ਤੋਰ ਮਿਲਨ ਪਥ ਲਯੋ। ੭।

ਅਬ ਜੋ ਕਹੋ ਕਰੌ ਮੈ ਸੋਈ। ਮਹਾਰਾਜ ਕਹ ਜਿਯ ਸੁਖ ਹੋਈ।
ਕਾਢਿ ਕ੍ਰਿਪਾਨ ਚਹੌ ਤੌ ਮਾਰੋ। ਆਪਨ ਤੇ ਮੁਹਿ ਜੁਦਾ ਨ ਡਾਰੋ। ੮।

ਯਹ ਜੜ ਬਚਨ ਸੁਨਤ ਹਰਖਯੋ। ਭੇਦ ਅਭੇਦ ਨ ਪਾਵਤ ਭਯੋ।
ਯਾ ਕਹ ਹਮ ਤੇ ਰਹਾ ਅਧਾਨਾ। ਮਨ ਮਹਿ ਐਸੇ ਕਿਯਾ ਪ੍ਰਮਾਨਾ। ੯।

*ਦੋਹਰਾ*

ਨਵ ਮਾਸਨ ਬੀਤੇ ਸੁਤਾ ਜਨਤ ਭਈ ਤ੍ਰਿਯ ਸੋਇ।
ਜੜ ਅਪਨੀ ਦੁਹਿਤਾ ਲਖੀ ਭੇਦ ਨ ਪਾਯੋ ਕੋਇ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੫੫। ੪੭੯੨। ਅਫਜੂੰ।*

*ਚੌਪਈ*

ਭਨਿਯਤ ਏਕ ਨ੍ਰਿਪਤਿ ਕੀ ਦਾਰਾ। ਚਿਤ੍ਰ ਮੰਜਰੀ ਰੂਪ ਅਪਾਰਾ।
ਕਾਨ ਨ ਸੁਨੀ ਨ ਆਂਖਿਨ ਹੇਰੀ। ਜੈਸੀ ਪ੍ਰਭਾ ਕੁਅਰਿ ਤਿਹ ਕੇਰੀ। ੧।

ਅਘਟ ਸਿੰਘ ਤਿਹ ਠਾ ਕੋ ਰਾਜਾ। ਜਾ ਸਮ ਔਰ ਨ ਬਿਧਨਾ ਸਾਜਾ।
ਵਾ ਕੀ ਪ੍ਰਭਾ ਵਹੀ ਕਹ ਸੋਹੀ। ਲਖਿ ਦੁਤਿ ਸੁਰੀ ਆਸੁਰੀ ਮੋਹੀ। ੨।

*ਦੋਹਰਾ*

ਨਰੀ ਨਾਗਨੀ ਕਿੰਨ੍ਰਨੀ ਸੁਰੀ ਆਸੁਰੀ ਬਾਰਿ।
ਅਧਿਕ ਰੂਪ ਤਿਹ ਰਾਇ ਕੋ ਅਟਕਤ ਭਈ ਨਿਹਾਰ। ੩।

*ਚੌਪਈ*

ਆਖੇਟਕ ਸੌ ਤਾ ਕੋ ਅਤਿ ਹਿਤ। ਰਾਜ ਸਾਜ ਮਹਿ ਰਾਖਤ ਨਹਿ ਚਿਤ।
ਜਾਤ ਹੁਤੋ ਬਨ ਮ੍ਰਿਗ ਉਠਿ ਧਾਵਾ। ਤਾ ਪਾਛੇ ਤਿਨ ਤੁਰੈ ਧਵਾਵਾ। ੪।

ਜਾਤ ਜਾਤ ਜੋਜਨ ਬਹੁ ਗਯੋ। ਪਾਛਾ ਤਜਤ ਨ ਮ੍ਰਿਗ ਨ੍ਰਿਪ ਭਯੋ।
ਮਹਾ ਗਹਿਰ ਬਨ ਤਹ ਇਕ ਲਹਾ। ਘੋਰ ਭਯਾਨਕ ਜਾਤ ਨ ਕਹਾ। ੫।

ਸਾਲ ਤਮਾਲ ਜਹਾ ਦ੍ਰੁਮ ਭਾਰੇ। ਨਿੰਬੂ ਕਦਮ ਸੁ ਬਟ ਜਟਿਯਾਰੇ।
ਨਾਰੰਜੀ ਮੀਠਾ ਬਹੁ ਲਗੇ। ਬਿਬਿਧ ਪ੍ਰਕਾਰ ਰਸਨ ਸੌ ਪਗੇ। ੬।

ਪੀਪਰ ਤਾਰ ਖਜੂਰੈ ਜਹਾ। ਸ੍ਰੀਫਲ ਸਾਲ ਸਿਰਾਰੀ ਤਹਾ।
ਜੁਗਲ ਜਾਮਨੂੰ ਜਹਾ ਬਿਰਾਜੈ। ਨਰਿਯਰ ਨਾਰ ਨਾਰਗੀ ਰਾਜੈ। ੭।

ਹੇ ਪ੍ਰੀਤਮ! ਮੈਂ ਤੇਰੇ ਪ੍ਰੇਮ ਵਿਚ ਪੂਰੀ ਤਰ੍ਹਾਂ ਮਗਨ ਹਾਂ ਅਤੇ ਤੇਰੇ ਇਸ਼ਕ ਵਿਚ ਗਰਕ ਹੋ ਗਈ ਹਾਂ। ਉਸ ਸਥਾਨ ਤੇ ਮੇਰੇ ਪਾਸੋਂ ਰਿਹਾ ਨਹੀਂ ਗਿਆ। ਇਸ ਲਈ ਤੈਨੂੰ ਮਿਲਣ ਲਈ ਰਾਹ ਪਕੜਿਆ ਹੈ।੭।

ਹੁਣ ਜੋ ਤੁਸੀਂ ਕਹੋ, ਉਹੀ ਕੁਝ ਕਰਾਂ (ਤਾਂ ਜੋ ਮੇਰੇ) ਸੁਆਮੀ ਦੇ ਜੀ ਨੂੰ ਸੁਖ ਪ੍ਰਾਪਤ ਹੋਵੇ। ਚਾਹੋ ਤਾਂ ਕ੍ਰਿਪਾਨ ਕਢ ਕੇ ਮੈਨੂੰ ਮਾਰ ਦਿਓ ਪਰ ਆਪਣੇ ਤੋਂ ਵਖ ਨ ਕਰੋ।੮।

ਇਹ ਮੂਰਖ (ਇਸਤਰੀ ਦੇ) ਬਚਨ ਸੁਣ ਕੇ ਪ੍ਰਸੰਨ ਹੋ ਗਿਆ ਅਤੇ ਭੇਦ ਅਭੇਦ ਕੁਝ ਨ ਸਮਝ ਸਕਿਆ। ਇਹ ਕਹਿਣ ਲਗਾ ਕਿ ਮੇਰੇ ਤੋਂ ਗਰਭ ਰਹਿ ਗਿਆ ਹੈ। ਇਸ ਤਰ੍ਹਾਂ (ਉਸ ਨੇ) ਮਨ ਵਿਚ ਪ੍ਰਵਾਨ ਕਰ ਲਿਆ ਹੈ।੯।

*ਦੋਹਰਾ*

ਨੌਂ ਮਹੀਨੇ ਬੀਤਣ ਤੇ ਉਸ ਇਸਤਰੀ ਨੇ ਇਕ ਲੜਕੀ ਨੂੰ ਜਨਮ ਦਿੱਤਾ। ਉਸ ਮੂਰਖ ਨੇ ਆਪਣੀ ਧੀ ਸਮਝਿਆ ਅਤੇ ਕੋਈ ਵੀ ਭੇਦ ਨ ਪਾ ਸਕਿਆ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੫੫। ੪੭੯੨। ਚਲਦਾ।*

*ਚੌਪਈ*

ਅਪਾਰ ਰੂਪ ਵਾਲੀ ਚਿਤ੍ਰ ਮੰਜਰੀ ਇਕ ਰਾਜੇ ਦੀ ਇਸਤਰੀ ਕਹੀ ਜਾਂਦੀ ਸੀ। ਉਸ ਇਸਤਰੀ ਦੀ ਅਜਿਹੀ ਸੁੰਦਰਤਾ ਸੀ ਜੋ ਨ ਕੰਨਾਂ ਨਾਲ ਸੁਣੀ ਸੀ ਅਤੇ ਨ ਹੀ ਅੱਖਾਂ ਨਾਲ ਵੇਖੀ ਸੀ।੧।

ਉਥੋਂ ਦਾ ਰਾਜਾ ਅਘਟ ਸਿੰਘ ਸੀ ਜਿਸ ਵਰਗਾ ਵਿਧਾਤਾ ਨੇ ਕੋਈ ਹੋਰ ਨਹੀਂ ਬਣਾਇਆ ਸੀ। ਉਸ ਦੀ ਪ੍ਰਭਾ ਉਸੇ ਨੂੰ ਸ਼ੋਭਦੀ ਸੀ। (ਉਸ ਦੀ) ਸੁੰਦਰਤਾ ਨੂੰ ਵੇਖ ਕੇ ਦੇਵ ਇਸਤਰੀਆਂ ਅਤੇ ਦੈਂਤ ਇਸਤਰੀਆਂ ਸਾਰੀਆਂ ਮੋਹਿਤ ਸਨ।੨।

*ਦੋਹਰਾ*

ਮੱਨੁਖਾਂ, ਨਾਗਾਂ, ਕਿੰਨਰਾਂ, ਦੇਵਤਿਆਂ ਅਤੇ ਦੈਂਤਾਂ ਦੀਆਂ ਇਸਤਰੀਆਂ ਉਸ ਰਾਜੇ ਦਾ ਰੂਪ ਵੇਖ ਕੇ ਉਸ ਨਾਲ ਅਟਕ ਜਾਂਦੀਆਂ ਸਨ।੩।

*ਚੌਪਈ*

ਸ਼ਿਕਾਰ ਵਿਚ ਉਸ ਦੀ ਬਹੁਤ ਰੁਚੀ ਸੀ ਅਤੇ ਰਾਜ-ਸਾਜ ਵਿਚ ਉਹ ਮਨ ਨਹੀਂ ਲਗਾਉਂਦਾ ਸੀ। ਜੰਗਲ ਵਿਚ ਜਾਂਦੇ ਹੋਇਆਂ ਇਕ ਹਿਰਨ ਉਠ ਕੇ ਭਜਿਆ। ਉਸ ਪਿਛੇ ਉਸ ਨੇ ਘੋੜਾ ਭਜਾਇਆ।੪।

ਉਹ (ਹਿਰਨ) ਭਜਦਿਆਂ ਭਜਦਿਆਂ ਬਹੁਤ ਯੋਜਨ (ਅਗੇ ਨਿਕਲ) ਗਿਆ। ਰਾਜੇ ਨੇ ਵੀ ਉਸ ਮਿਰਗ ਦਾ ਪਿਛਾ ਨਹੀਂ ਛਡਿਆ। ਉਸ ਨੇ ਇਕ ਬਹੁਤ ਸੰਘਣਾ ਬਨ ਵੇਖਿਆ। (ਉਸ ਦੇ) ਘੋਰ ਭਿਆਨਕ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੫।

ਉਥੇ ਸਾਲ, ਤਮਾਲ, ਨਿੰਬੂ, ਕਦੰਮ, ਜਟਾਵਾਂ ਵਾਲੇ ਬੋਹੜ, ਨਾਰੰਜੀ, ਮੀਠੇ ਆਦਿ ਬਹੁਤ ਵੱਡੇ ਬ੍ਰਿਛ ਲਗੇ ਹੋਏ ਸਨ ਅਤੇ (ਉਨ੍ਹਾਂ ਦੇ ਫਲ) ਕਈ ਪ੍ਰਕਾਰ ਦੇ ਰਸਾਂ ਨਾਲ ਭਰੇ ਹੋਏ ਸਨ।੬।

ਉਥੇ ਪਿਪਲ, ਤਾੜ ਬ੍ਰਿਛ ਅਤੇ ਖਜੂਰਾਂ ਦੇ ਬ੍ਰਿਛ ਸਨ ਅਤੇ ਸ੍ਰੀਫਲ, ਸਾਲ ਅਤੇ ਸਿਰਾਰੀ ਦੇ ਪੇੜ ਵੀ ਸਨ। ਉਥੇ ਦੋ ਤਰ੍ਹਾਂ ਦੇ ਜਾਮਨਾਂ ਦੇ ਬ੍ਰਿਛ ਸਨ ਅਤੇ ਨਾਰੀਅਲ, ਅਨਾਰ ਅਤੇ ਨਾਰੰਗੀ ਦੇ ਪੇੜ ਸ਼ੋਭ ਰਹੇ ਸਨ।੭।

*ਦੋਹਰਾ*

ਨਰਗਿਸ ਔਰ ਗੁਲਾਬ ਕੇ ਫੂਲ ਫੁਲੇ ਜਿਹ ਠੌਰ।
ਨੰਦਨ ਬਨ ਸੌ ਨਿਰਖਿਯੈ ਜਾ ਸਮ ਕਹੂੰ ਨ ਔਰ। ੮।

*ਚੌਪਈ*

ਸਰਿਤਾ ਬਹੁਤ ਬਹਤ ਜਿਹ ਬਨ ਮੈ। ਝਰਨਾ ਚਲਤ ਲਗਤ ਸੁਖ ਮਨ ਮੈ।
ਸੋਭਾ ਅਧਿਕ ਨ ਬਰਨੀ ਜਾਵੈ। ਨਿਰਖੇ ਹੀ ਆਭਾ ਬਨਿ ਆਵੈ। ੯।

ਤਹ ਹੀ ਜਾਤ ਭਯਾ ਸੋ ਰਾਈ। ਜਾ ਕੀ ਪ੍ਰਭਾ ਨ ਬਰਨੀ ਜਾਈ।
ਮਰਤ ਭਯੋ ਮ੍ਰਿਗਹਿ ਲੈ ਤਹਾ। ਦੇਵ ਦੈਤ ਜਾ ਨਿਰਖਤ ਜਹਾ। ੧0।

*ਦੋਹਰਾ*

ਦੇਵ ਦਾਨਵਨ ਕੀ ਸੁਤਾ ਜਿਹ ਬਨ ਸੇਵਤ ਨਿਤ੍ਯ।
ਸਦਾ ਬਸਾਯੋ ਰਾਖ ਹੀ ਤਾਹਿ ਚਿਤ ਜ੍ਯੋ ਮਿਤ੍ਯ। ੧੧।

*ਚੌਪਈ*

ਜਛ ਗੰਧ੍ਰਬੀ ਅਤਿ ਉਨਮਦਾ। ਸੇਵਤ ਹੈ ਤਿਹ ਬਨ ਕੌ ਸਦਾ।
ਨਰੀ ਨਾਗਨੀ ਕੌ ਚਿਤ ਲ੍ਯਾਵੈ। ਨਟੀ ਨ੍ਰਿਤਕਾ ਕੌਨ ਗਨਾਵੈ। ੧੨।

*ਦੋਹਰਾ*

ਤਿਨ ਕੀ ਦੁਤਿ ਤਿਨਹੀ ਬਨੀ ਕੋ ਕਬਿ ਸਕਤ ਬਤਾਇ।
ਲਖੇ ਲਗਨ ਲਾਗੀ ਰਹੈ ਪਲਕ ਨ ਜੋਰੀ ਜਾਇ। ੧੩।

*ਚੌਪਈ*

ਰਾਜ ਕੁਅਰ ਤਿਨ ਕੌ ਜਬ ਲਹਾ। ਮਨ ਮਹਿ ਅਤਿਹਿ ਬਿਸਮ ਹ੍ਵੈ ਰਹਾ।
ਚਿਤ ਭਰਿ ਚੌਪ ਡੀਠ ਇਮਿ ਜੋਰੀ। ਜਨੁਕ ਚੰਦ੍ਰ ਕੇ ਸਾਥ ਚਕੋਰੀ। ੧੪।

*ਦੋਹਰਾ*

ਯਾ ਰਾਜਾ ਕੋ ਰੂਪ ਲਖਿ ਅਟਕਿ ਰਹੀ ਵੈ ਬਾਲ।
ਲਲਨਾ ਕੇ ਲੋਇਨ ਨਿਰਖਿ ਸਭ ਹੀ ਭਈ ਗੁਲਾਲ। ੧੫।

*ਚੌਪਈ*

ਅਟਕਤ ਭਈ ਲਾਲ ਲਖਿ ਬਾਲਾ। ਜੈਸੇ ਮਨਿ ਲਾਲਨ ਕੀ ਮਾਲਾ।
ਕਹਿਯੋ ਚਹਤ ਕਛੁ ਤਊ ਲਜਾਵੈ। ਚਲਿ ਚਲਿ ਤੀਰ ਕੁਅਰ ਕੇ ਆਵੈ। ੧੬।

ਕੈ ਕੁਰਬਾਨ ਲਲਾ ਮਨ ਡਾਰੈ। ਭੂਖਨ ਚੀਰ ਪਟੰਬਰ ਵਾਰੈ।
ਫੂਲ ਪਾਨ ਕੋਊ ਲੈ ਆਵੈ। ਭਾਤਿ ਭਾਤਿ ਸੌ ਗੀਤਨ ਗਾਵੈ। ੧੭।

*ਦੋਹਰਾ*

ਉਸ ਥਾਂ ਤੇ ਨਰਗਿਸ ਅਤੇ ਗੁਲਾਬ ਦੇ ਫੁਲ ਖਿੜੇ ਹੋਏ ਸਨ। ਉਹ ਨੰਦਨ ਬਨ ਵਰਗਾ ਦਿਖਦਾ ਸੀ ਜਿਸ ਵਰਗਾ ਹੋਰ ਕੋਈ ਨਹੀਂ ਸੀ।੮।

*ਚੌਪਈ*

ਉਸ ਬਨ ਵਿਚ ਬਹੁਤ ਨਦੀਆਂ ਵਗਦੀਆਂ ਸਨ। ਝਰਨੇ ਚਲਦੇ ਸਨ ਜਿਸ ਕਰ ਕੇ ਮਨ ਵਿਚ ਆਨੰਦ ਪ੍ਰਾਪਤ ਹੁੰਦਾ ਸੀ। ਉਸ ਦੀ ਬਹੁਤ ਅਧਿਕ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਦੀ ਖ਼ੂਬਸੂਰਤੀ ਵੇਖਦਿਆਂ ਹੀ ਬਣਦੀ ਸੀ।੯।

ਰਾਜਾ ਉਥੇ ਹੀ ਜਾ ਪਹੁੰਚਿਆ, ਜਿਸ (ਥਾਂ) ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਉਸ ਨੂੰ) ਉਥੇ ਲੈ ਜਾ ਕੇ ਹਿਰਨ ਮਰ ਗਿਆ, ਜਿਥੇ ਦੇਵਤੇ ਅਤੇ ਦੈਂਤ ਵੇਖ ਰਹੇ ਸਨ।੧0।

*ਦੋਹਰਾ*

ਦੇਵਤਿਆਂ ਅਤੇ ਦੈਂਤਾ ਦੀਆਂ ਪੁੱਤਰੀਆਂ ਉਸ ਬਨ ਦਾ ਨਿੱਤ ਸੇਵਨ ਕਰਦੀਆਂ ਸਨ ਅਤੇ ਉਸ ਨੂੰ ਮਿਤਰ ਵਾਂਗ ਸਦਾ ਮਨ ਵਿਚ ਵਸਾਈ ਰਖਦੀਆਂ ਸਨ।੧੧।

*ਚੌਪਈ*

ਯਕਸ਼ ਅਤੇ ਗੰਧਰਬ ਇਸਤਰੀਆਂ ਬਹੁਤ ਮਸਤ ਹੋ ਕੇ ਇਸ ਬਨ (ਵਿਚ ਵਿਚਰਦੀਆਂ ਹੋਈਆਂ) ਇਸ ਦਾ ਧਿਆਨ ਰਖਦੀਆਂ ਸਨ। ਉਹ ਨਾਰੀਆਂ ਅਤੇ ਨਾਗ ਕੰਨਿਆਂ ਦੇ ਚਿਤ ਮੋਹ ਲੈਂਦਾ ਸੀ ਅਤੇ ਨੱਚਣ ਵਾਲੀਆਂ ਦੀ ਤਾਂ ਗਿਣਤੀ ਹੀ ਨਹੀਂ ਕੀਤੀ ਜਾ ਸਕਦੀ।੧੨।

*ਦੋਹਰਾ*

ਉਨ੍ਹਾਂ ਦੀ ਸੁੰਦਰਤਾ ਉਨ੍ਹਾਂ ਵਰਗੀ ਹੀ ਸੀ, ਕੋਈ ਕਵੀ ਕੀ ਬਿਆਨ ਕਰ ਸਕਦਾ ਹੈ। ਉਨ੍ਹਾਂ ਨੂੰ ਵੇਖ ਕੇ ਲਗਨ ਲਗੀ ਰਹਿ ਜਾਂਦੀ ਅਤੇ ਪਲਕਾਂ ਨੂੰ ਜੋੜਿਆ ਤਕ ਨਹੀਂ ਜਾ ਸਕਦਾ।੧੩।

*ਚੌਪਈ*

ਜਦ ਰਾਜ ਕੁੰਵਰ ਨੇ ਉਨ੍ਹਾਂ ਨੂੰ ਵੇਖਿਆ ਤਾਂ ਮਨ ਵਿਚ ਬਹੁਤ ਹੈਰਾਨ ਹੋ ਗਿਆ। ਮਨ ਵਿਚ ਬਹੁਤ ਉਲਸਿਤ ਹੋ ਕੇ ਉਨ੍ਹਾਂ ਨਾਲ ਨਜ਼ਰਾਂ ਜੋੜੀਆਂ, ਮਾਨੋ ਚੰਦ੍ਰਮਾ ਨਾਲ ਚਕੋਰੀ ਜੋੜਦੀ ਹੋਵੇ।੧੪।

*ਦੋਹਰਾ*

ਉਸ ਰਾਜੇ ਦਾ ਰੂਪ ਵੇਖ ਕੇ ਉਹ ਇਸਤਰੀਆਂ ਅਟਕ ਕੇ ਰਹਿ ਗਈਆਂ ਅਤੇ ਪ੍ਰੀਤਮ ਦੀਆਂ ਅੱਖੀਆਂ ਵੇਖ ਕੇ ਸਭ ਹੀ ਲਾਲੋ ਲਾਲ ਹੋ ਗਈਆਂ।੧੫।

*ਚੌਪਈ*

ਉਸ ਪ੍ਰਿਯ ਨੂੰ ਵੇਖ ਕੇ ਸਾਰੀਆਂ ਇੰਜ ਅਟਕ ਗਈਆਂ ਜਿਵੇਂ ਮਣੀਆਂ ਅਤੇ ਹੀਰਿਆਂ ਦੀਆਂ ਮਾਲਾਵਾਂ ਹਨ। (ਉਹ) ਕੁਝ ਕਹਿਣਾ ਚਾਹੁੰਦੀਆਂ ਸਨ, ਪਰ ਲਜਾਉਂਦੀਆਂ ਸਨ। ਫਿਰ ਵੀ ਚਲ ਚਲ ਕੇ ਕੁੰਵਰ ਦੇ ਨੇੜੇ ਆ ਰਹੀਆਂ ਸਨ।੧੬।

ਪ੍ਰਿਯ ਤੋਂ ਮਨ ਕੁਰਬਾਨ ਕਰ ਦਿੱਤੇ ਅਤੇ ਗਹਿਣੇ, ਬਸਤ੍ਰ ਅਤੇ ਰੇਸ਼ਮੀ ਦੁਪਟੇ ਵਾਰ ਦਿੱਤੇ। ਕੋਈ ਫੁਲ ਅਤੇ ਪਾਨ ਲਿਆ ਰਹੀ ਸੀ ਅਤੇ ਭਾਂਤ ਭਾਂਤ ਦੇ ਗੀਤ ਗਾ ਰਹੀ ਸੀ।੧੭।

*ਦੋਹਰਾ*

ਨਿਰਖਿ ਨ੍ਰਿਪਤ ਕੀ ਅਤਿ ਪ੍ਰਭਾ ਰੀਝ ਰਹੀ ਸਭ ਨਾਰਿ।
ਭੂਖਨ ਚੀਰ ਪਟੰਬ੍ਰ ਸਭ ਦੇਇ ਛਿਨਿਕ ਮਹਿ ਵਾਰ। ੧੮।
ਜਨੁ ਕੁਰੰਗਨਿ ਨਾਦ ਧੁਨਿ ਰੀਝਿ ਰਹੀ ਸੁਨਿ ਕਾਨ।
ਤ੍ਯੋ ਅਬਲਾ ਬੇਧੀ ਸਕਲ ਬਧੀ ਬਿਰਹ ਕੇ ਬਾਨ। ੧੯।
ਸਭ ਰੀਝੀ ਲਖਿ ਰਾਇ ਛਬਿ ਦਿਤਿਯਾਦਿਤਿ ਕੁਮਾਰਿ।
ਕਿੰਨ੍ਰਨਿ ਜਛ ਭੁਜੰਗਜਾ ਮੋਹਿ ਰਹੀ ਸਭ ਨਾਰਿ। ੨0।

*ਚੌਪਈ*

ਸਭ ਅਬਲਾ ਇਹ ਭਾਤਿ ਬਿਚਾਰੈ। ਜੋਰ ਡੀਠ ਨ੍ਰਿਪ ਓਰ ਨਿਹਾਰੈ।
ਕੈ ਹਮ ਆਜੁ ਇਹੀ ਕਰ ਬਰਿਹੈ। ਨਾਤਰ ਇਹੀ ਛੇਤ੍ਰ ਪਰ ਮਰਿਹੈ। ੨੧।

ਕਹਤ ਦੈਤਜਾ ਹਮ ਹੀ ਬਰਿ ਹੈ। ਦੇਵ ਸੁਤਾ ਭਾਖੈ ਹਮ ਕਰਿ ਹੈ।
ਜਛ ਕਿੰਨ੍ਰਜਾ ਕਹਿ ਹਮ ਲੈਹੈ। ਨਾਤਰ ਪਿਯ ਕਾਰਨ ਜਿਯ ਦੈਹੈ। ੨੨।

*ਦੋਹਰਾ*

ਜਛ ਗੰਧ੍ਰਬੀ ਕਿੰਨ੍ਰਨੀ ਲਖਿ ਛਬਿ ਗਈ ਬਿਕਾਇ।
ਸੁਰੀ ਆਸੁਰੀ ਨਾਗਨੀ ਨੈਨਨ ਰਹੀ ਲਗਾਇ। ੨੩।

*ਚੌਪਈ*

ਇਕ ਤ੍ਰਿਯ ਰੂਪ ਬਿਸਨ ਕੋ ਧਰਾ। ਏਕਨ ਰੂਪ ਬ੍ਰਹਮਾ ਕੋ ਕਰਾ।
ਇਕ ਤ੍ਰਿਯ ਭੇਸ ਰੁਦ੍ਰ ਕੋ ਧਾਰਿਯੋ। ਇਕਨ ਧਰਮ ਕੋ ਰੂਪ ਸੁਧਾਰਿਯੋ। ੨੪।

ਏਕੈ ਭੇਸ ਇੰਦ੍ਰ ਕੋ ਕਿਯਾ। ਏਕਨ ਰੂਪ ਸੂਰਜ ਕੋ ਲਿਯਾ।
ਏਕਨ ਭੇਸ ਚੰਦ੍ਰ ਕੌ ਧਾਰਿਯੋ। ਮਨਹੁ ਮਦਨ ਕੌ ਮਾਨ ਉਤਾਰਿਯੋ। ੨੫।

*ਅੜਿਲ*

ਸਾਤ ਕੁਮਾਰੀ ਚਲੀ ਭੇਸ ਇਹ ਧਾਰਿ ਕੈ।
ਵਾ ਰਾਜਾ ਕਹ ਦਰਸਨ ਦੀਯਾ ਸੁਧਾਰਿ ਕੈ।
ਸਾਤ ਸੁਤਾ ਰਾਜਾ ਹਮਰੀ ਏ ਬਰੁ ਅਬੈ।
ਹੋ ਰਾਜ ਪਾਟ ਪੁਨਿ ਕਰਹੁ ਜੀਤਿ ਖਲ ਦਲ ਸਭੈ। ੨੬।

*ਚੌਪਈ*

ਜਬ ਰਾਜੈ ਉਨ ਰੂਪ ਨਿਹਰਾ। ਸਟਪਟਾਇ ਪਾਇਨ ਪਰ ਪਰਾ।
ਧਕ ਧਕ ਅਧਿਕ ਹ੍ਰਿਦੈ ਤਿਹ ਭਈ। ਚਟਪਟ ਸਕਲ ਬਿਸਰ ਸੁਧਿ ਗਈ। ੨੭।

*ਦੋਹਰਾ*

ਰਾਜੇ ਦੀ ਅਤਿ ਅਧਿਕ ਪ੍ਰਭਾ ਨੂੰ ਵੇਖ ਕੇ ਸਭ ਨਾਰੀਆਂ ਮੋਹਿਤ ਹੋ ਰਹੀਆਂ ਸਨ। ਸਭ ਗਹਿਣੇ, ਬਸਤ੍ਰ ਅਤੇ ਰੇਸ਼ਮੀ ਦੁਪਟੇ ਛਿਣ ਵਿਚ ਵਾਰ ਦਿੱਤੇ ਸਨ।੧੮। ਮਾਨੋ ਹਿਰਨੀ ਨਾਦ ਕੰਨ ਨਾਲ ਸੁਣ ਕੇ ਰੀਝ ਰਹੀ ਹੋਵੇ, ਉਸੇ ਤਰ੍ਹਾਂ ਸਾਰੀਆਂ ਇਸਤਰੀਆਂ ਬਿਰਹੋਂ ਦੇ ਬਾਣ ਨਾਲ ਵਿੰਨ੍ਹੀਆਂ ਗਈਆਂ ਸਨ।੧੯। ਰਾਜੇ ਦੀ ਸੁੰਦਰਤਾ ਨੂੰ ਵੇਖ ਕੇ ਸਭ ਦੇਵ ਦਾਨਵ ਇਸਤਰੀਆਂ ਰੁਚਿਤ ਹੋ ਗਈਆਂ। ਕਿੰਨਰਾਂ, ਯਕਸ਼ਾਂ ਅਤੇ ਨਾਗਾਂ ਦੀਆਂ ਪੁੱਤਰੀਆਂ, ਸਭ ਇਸਤਰੀਆਂ ਮੋਹਿਤ ਹੋ ਗਈਆਂ।੨੦।

*ਚੌਪਈ*

ਸਾਰੀਆਂ ਇਸਤਰੀਆਂ ਇਸ ਤਰ੍ਹਾਂ ਸੋਚ ਰਹੀਆਂ ਸਨ ਅਤੇ ਨਜ਼ਰਾਂ ਟਿਕਾ ਕੇ ਰਾਜੇ ਵਲ ਵੇਖ ਰਹੀਆਂ ਸਨ। ਜਾਂ ਤਾਂ ਅਸੀਂ ਅਜ ਇਸ ਨੂੰ ਵਰ ਲਵਾਂਗੀਆਂ ਜਾਂ ਫਿਰ ਇਸੇ ਥਾਂ ਤੇ ਜਾਨ ਦੇ ਦਿਆਂਗੀਆਂ।੨੧।

ਦੈਂਤਾਂ ਦੀਆਂ ਧੀਆਂ ਕਹਿਣ ਲਗੀਆਂ ਕਿ ਅਸੀਂ ਹੀ ਵਰਾਂ ਗੀਆਂ ਅਤੇ ਦੇਵਤਿਆਂ ਦੀਆਂ ਪੁੱਤਰੀਆਂ ਕਹਿੰਦੀਆਂ ਕਿ ਅਸੀਂ ਵਿਆਹ ਕਰਾਂਗੀਆਂ। ਯਕਸ਼ ਅਤੇ ਕਿੰਨਰਾਂ ਦੀ ਜਾਈਆਂ ਕਹਿੰਦੀਆਂ ਕਿ ਅਸੀਂ ਪ੍ਰਾਪਤ ਕਰਾਂਗੀਆਂ, ਨਹੀਂ ਤਾਂ ਪ੍ਰਿਯ ਲਈ ਆਪਣੀਆਂ ਜਾਨਾਂ ਦੇ ਦਿਆਂਗੀਆਂ।੨੨।

*ਦੋਹਰਾ*

ਯਕਸ਼, ਗੰਧਰਬ ਅਤੇ ਕਿੰਨਰ ਇਸਤਰੀਆਂ ਉਸ ਦੀ ਸੂਰਤ ਨੂੰ ਵੇਖ ਕੇ ਵਿਕ ਗਈਆਂ। ਦੇਵਤਿਆਂ, ਦੈਂਤਾਂ, ਨਾਗਾਂ ਦੀਆਂ ਇਸਤਰੀਆਂ ਨੈਣਾਂ ਨਾਲ ਨੈਣ ਲਗਾ ਕੇ (ਟਿਕ ਗਈਆਂ)।੨੩।

*ਚੌਪਈ*

ਇਕ ਇਸਤਰੀ ਨੇ ਵਿਸ਼ਨੂ ਦਾ ਰੂਪ ਧਾਰਨ ਕੀਤਾ ਅਤੇ ਇਕ ਨੇ ਬ੍ਰਹਮਾ ਦਾ ਰੂਪ ਬਣਾਇਆ। ਇਕ ਇਸਤਰੀ ਨੇ ਰੁਦ੍ਰ ਦਾ ਰੂਪ ਧਾਰਿਆ ਅਤੇ ਇਕ ਨੇ ਧਰਮ ਰਾਜ ਦਾ ਰੂਪ ਸੰਵਾਰਿਆ।੨੪।

ਇਕ ਨੇ ਇੰਦਰ ਦਾ ਭੇਸ ਬਣਾਇਆ ਅਤੇ ਇਕ ਨੇ ਸੂਰਜ ਦੀ ਸ਼ਕਲ ਸੰਵਾਰ ਲਈ। ਇਕ ਨੇ ਚੰਦ੍ਰਮਾ ਦਾ ਭੇਸ ਧਾਰਿਆ, ਮਾਨੋ ਕਾਮ ਦੇਵ ਦਾ ਹੰਕਾਰ ਤੋੜ ਦਿੱਤਾ ਹੋਵੇ।੨੫।

*ਅੜਿਲ*

ਸੱਤ ਕੁਮਾਰੀਆਂ ਇਸ ਪ੍ਰਕਾਰ ਦਾ ਰੂਪ ਧਾਰਨ ਕਰ ਕੇ ਚਲੀਆਂ ਅਤੇ ਉਸ ਰਾਜੇ ਨੂੰ ਚੰਗੀ ਤਰ੍ਹਾਂ ਦਰਸ਼ਨ ਦਿੱਤਾ। (ਅਤੇ ਕਿਹਾ) ਹੇ ਰਾਜਨ! ਸਾਡੀਆਂ ਇਨ੍ਹਾਂ ਸੱਤ ਪੁੱਤਰੀਆਂ ਨਾਲ ਹੁਣੇ ਵਿਆਹ ਕਰ ਲਵੋ ਅਤੇ ਫਿਰ ਸਾਰੇ ਵੈਰੀਆਂ ਦੇ ਦਲਾਂ ਨੂੰ ਜਿਤ ਕੇ ਰਾਜ-ਪਾਟ ਕਰੋ।੨੬।

*ਚੌਪਈ*

ਜਦ ਰਾਜੇ ਨੇ ਉਨ੍ਹਾਂ ਦਾ ਰੂਪ ਵੇਖਿਆ ਅਤੇ ਤੁਰਤ ਪੈਰਾਂ ਉਤੇ ਪੈ ਗਿਆ। ਉਸ ਦੇ ਹਿਰਦੇ ਵਿਚ ਬਹੁਤ ਧਕ ਧਕ ਹੋਣ ਲਗੀ ਅਤੇ ਝਟਪਟ (ਉਸ ਦੀ) ਸਾਰੀ ਹੋਸ਼ ਗੁੰਮ ਹੋ ਗਈ।੨੭।

ਧੀਰਜ ਧਰਾ ਜਬੈ ਸੁਧਿ ਆਈ। ਪੁਨਿ ਪਾਇਨ ਲਪਟਾਨਾ ਧਾਈ।
ਧੰਨਿ ਧੰਨਿ ਭਾਗ ਹਮਾਰੇ ਭਏ। ਸਭ ਦੇਵਨ ਦਰਸਨ ਮੁਹਿ ਦਏ। ੨੮।

*ਦੋਹਰਾ*

ਪਾਪੀ ਤੇ ਧਰਮੀ ਭਯੋ ਚਰਨ ਤਿਹਾਰੇ ਲਾਗ।
ਰੰਕ ਹੁਤੋ ਰਾਜਾ ਭਯੋ ਧੰਨ੍ਯ ਹਮਾਰੇ ਭਾਗ। ੨੯।

*ਚੌਪਈ*

ਮੈ ਸੁਈ ਕਰੌ ਜੁ ਤੁਮ ਮੁਹਿ ਭਾਖੌ। ਚਰਨਨ ਧ੍ਯਾਨ ਤਿਹਾਰੇ ਰਾਖੌ।
ਨਾਥ ਸਨਾਥ ਅਨਾਥਹਿ ਕਿਯਾ। ਕ੍ਰਿਪਾ ਕਰੀ ਦਰਸਨ ਮੁਹਿ ਦਿਯਾ। ੩੦।

ਯੌ ਬਚ ਸੁਨਿ ਲੋਪਿਤ ਤੇ ਭਈ। ਹ੍ਵੈ ਕਰ ਸਾਤ ਕੁਮਾਰੀ ਗਈ।
ਚਲਿ ਕਰਿ ਤੀਰ ਨ੍ਰਿਪਤਿ ਕੇ ਆਈ। ਕਹਿਯੋ ਆਜੁ ਮੁਹਿ ਬਰੋ ਇਹਾਈ। ੩੧।

*ਦੋਹਰਾ*

ਯੌ ਜਬ ਤਿਨ ਉਚਰੇ ਬਚਨ ਕਛੁ ਨ ਲਹਾ ਅਗ੍ਯਾਨ।
ਤਿਹ ਕਹ ਤੁਰਤ ਬਰਤ ਭਯੋ ਬਚ ਕਰਿ ਸੁਰਨ ਪ੍ਰਮਾਨ। ੩੨।

*ਚੌਪਈ*

ਤਬ ਤਿਹ ਠੌਰ ਬਧਾਈ ਬਾਜੀ। ਸੁਰੀ ਆਸੁਰੀ ਜਹਾ ਬਿਰਾਜੀ।
ਜਛ ਕਿੰਨ੍ਰਜਾ ਜਹਾ ਸੁਹਾਵੈ। ਉਰਗਿ ਗੰਧ੍ਰਬੀ ਗੀਤਨ ਗਾਵੈ। ੩੩।

*ਦੋਹਰਾ*

ਇਹ ਛਲ ਸੌ ਰਾਜਾ ਛਲਾ ਸਪਤ ਕੁਅਰਿ ਤਿਹ ਠੌਰ।
ਯਹ ਪ੍ਰਸੰਗ ਪੂਰਨ ਭਯੋ ਚਲੀ ਕਥਾ ਤਬ ਔਰ। ੩੪।
ਭਾਤਿ ਭਾਤਿ ਤਿਹ ਸੁੰਦਰੀ ਨ੍ਰਿਪ ਕਹ ਭਜ੍ਯੋ ਸੁਧਾਰ।
ਭਾਤਿ ਭਾਤਿ ਕ੍ਰੀੜਤ ਭਈ ਕੋਕ ਬਿਚਾਰ ਬਿਚਾਰ। ੩੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੫੬। ੪੮੨੭। ਅਫਜੂੰ।*

*ਚੌਪਈ*

ਨੀਲ ਕੇਤੁ ਰਾਜਾ ਇਕ ਭਾਰੋ। ਪੁਹਪਵਤੀ ਜਿਹ ਨਗਰੁਜਿਯਾਰੋ।
ਮੰਜ੍ਰਿ ਬਚਿਤ੍ਰ ਤਵਨ ਕੀ ਦਾਰਾ। ਰਤਿ ਪਤਿ ਕੀ ਤ੍ਰਿਯ ਕੋ ਅਵਤਾਰਾ। ੧।

ਸ੍ਰੀ ਅਲਿਗੁੰਜ ਮਤੀ ਦੁਹਿਤਾ ਤਿਹ। ਛਬਿ ਜੀਤੀ ਸਸਿ ਪੁੰਜਨ ਕੀ ਜਿਹ।
ਤੇਜ ਅਪਾਰ ਕਹਾ ਨਹਿ ਜਾਈ। ਆਪੁ ਹਾਥ ਜਗਦੀਸ ਬਨਾਈ। ੨।

ਉਸ ਨੂੰ ਜਦ ਹੋਸ਼ ਆਈ ਤਾਂ ਧੀਰਜ ਧਾਰਨ ਕੀਤਾ ਅਤੇ ਫਿਰ (ਉਨ੍ਹਾਂ ਦੇ) ਚਰਨਾਂ ਨੂੰ ਪਕੜਨ ਲਈ ਅਗੇ ਵਧਿਆ। (ਨਾਲ ਹੀ ਕਹਿਣ ਲਗਾ ਕਿ) ਮੇਰੇ ਧੰਨ ਭਾਗ ਹਨ ਜੋ ਸਾਰਿਆਂ ਦੇਵਤਿਆਂ ਨੇ ਮੈਨੂੰ ਦਰਸ਼ਨ ਦਿੱਤਾ ਹੈ।੨੮।

*ਦੋਹਰਾ*

(ਮੈਂ) ਤੁਹਾਡੇ ਚਰਨਾਂ ਨਾਲ ਲਗ ਕੇ ਪਾਪੀ ਤੋਂ ਧਰਮੀ ਹੋ ਗਿਆ ਹਾਂ। (ਮੈਂ) ਰੰਕ (ਨਿਰਧਨ) ਸਾਂ, (ਹੁਣ) ਰਾਜਾ ਬਣ ਗਿਆ ਹਾਂ। (ਸਚਮੁਚ)ਮੇਰੇ ਧੰਨ ਭਾਗ ਹਨ।੨੯।

*ਚੌਪਈ*

ਮੈਂ ਉਹੀ (ਕੰਮ) ਕਰਾਂਗਾ, ਜੋ ਤੁਸੀਂ ਮੈਨੂੰ ਕਹੋਗੇ। (ਮੈਂ ਸਦਾ) ਤੁਹਾਡੇ ਚਰਨਾਂ ਵਿਚ ਧਿਆਨ ਰਖਾਂਗਾ। ਹੇ ਨਾਥ! (ਤੁਸੀਂ ਮੈਨੂੰ) ਅਨਾਥ ਤੋਂ ਸਨਾਥ ਕਰ ਦਿੱਤਾ ਹੈ। ਕ੍ਰਿਪਾ ਕਰ ਕੇ ਮੈਨੂੰ ਦਰਸ਼ਨ ਦਿੱਤਾ ਹੈ।੩੦।

(ਰਾਜੇ ਦੀ) ਇਹ ਗੱਲ ਸੁਣ ਕੇ ਉਹ ਅਲੋਪ ਹੋ ਗਈਆਂ ਅਤੇ (ਫਿਰ) ਸੱਤ ਕੁਮਾਰੀਆਂ ਬਣ ਕੇ ਆ ਗਈਆਂ। ਉਹ ਚਲ ਕੇ ਰਾਜੇ ਕੋਲ ਆਈਆਂ ਅਤੇ ਕਹਿਣ ਲਗੀਆਂ ਕਿ ਅਜ ਸਾਡੇ ਨਾਲ ਇਥੇ ਹੀ ਵਿਆਹ ਕਰੋ।੩੧।

*ਦੋਹਰਾ*

ਜਦੋਂ ਉਨ੍ਹਾਂ (ਕੁਮਾਰੀਆਂ) ਨੇ ਇਹ ਬਚਨ ਕਹੇ, (ਤਾਂ ਉਹ) ਮੂਰਖ ਕੁਝ ਨ ਸਮਝ ਸਕਿਆ। ਦੇਵਤਿਆਂ ਦੇ ਬਚਨ ਨੂੰ ਪ੍ਰਮਾਣਿਤ ਮੰਨ ਕੇ ਉਨ੍ਹਾਂ ਨਾਲ ਤੁਰਤ ਵਿਆਹ ਕਰ ਲਿਆ।੩੨।

*ਚੌਪਈ*

ਤਦ ਉਸ ਸਥਾਨ ਉਤੇ ਵਧਾਈ ਦੇ ਵਾਜੇ ਵਜੇ ਜਿਥੇ ਦੇਵਤਿਆਂ ਅਤੇ ਦੈਂਤਾਂ ਦੀਆਂ ਇਸਤਰੀਆਂ ਬੈਠੀਆਂ ਹੋਈਆਂ ਸਨ। ਉਥੇ ਯਕਸ਼ਾਂ ਅਤੇ ਕਿੰਨਰਾਂ ਦੀਆਂ ਇਸਤਰੀਆਂ ਸੁਸ਼ੋਭਿਤ ਸਨ। ਸੱਪਾਂ ਅਤੇ ਗੰਧਰਬਾਂ ਦੀਆਂ ਇਸਤਰੀਆਂ ਗੀਤ ਗਾ ਰਹੀਆਂ ਸਨ।੩੩।

*ਦੋਹਰਾ*

ਇਸ ਤਰ੍ਹਾਂ ਉਥੇ (ਉਨ੍ਹਾਂ) ਸੱਤ ਕੁਮਾਰੀਆਂ ਨੇ ਰਾਜੇ ਨੂੰ ਛਲ ਲਿਆ। ਇਹ ਪ੍ਰਸੰਗ ਪੂਰਾ ਹੋ ਗਿਆ, ਹੁਣ ਹੋਰ ਕਥਾ ਚਲੀ।੩੪। ਉਨ੍ਹਾਂ ਸੁੰਦਰੀਆਂ ਨੇ ਰਾਜੇ ਨਾਲ ਭਾਂਤ ਭਾਂਤ ਦਾ ਭੋਗ ਕੀਤਾ ਅਤੇ ਕੋਕ ਸ਼ਾਸਤ੍ਰ (ਦੀਆਂ ਵਿਧੀਆਂ ਨੂੰ) ਵਿਚਾਰ ਵਿਚਾਰ ਕੇ ਕਈ ਪ੍ਰਕਾਰ ਦੀਆਂ ਰਤੀ-ਕ੍ਰੀੜਾਵਾਂ ਕੀਤੀਆਂ।੩੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੫੬। ੪੮੨੭। ਚਲਦਾ।*

*ਚੌਪਈ*

ਜਿਥੇ ਪੁਹਪਵਤੀ ਨਗਰ ਸ਼ੋਭਦਾ ਸੀ (ਉਥੇ) ਨੀਲ ਕੇਤੁ ਨਾਂ ਦਾ ਇਕ ਵੱਡਾ ਰਾਜਾ ਸੀ। ਬਚਿਤ੍ਰ ਮੰਜਰੀ ਉਸ ਦੀ ਇਸਤਰੀ ਸੀ। (ਮਾਨੋ) ਕਾਮ ਦੇਵ ਦੀ ਪਤਨੀ ਰਤੀ ਦਾ ਹੀ ਅਵਤਾਰ ਹੋਵੇ।੧।

ਉਸ ਦੀ ਪੁੱਤਰੀ ਦਾ ਨਾਂ ਅਲਿਗੁੰਜ ਮਤੀ ਸੀ ਜਿਸ ਨੇ ਚੰਦ੍ਰਮਾ ਦੇ ਕਿਰਨ-ਜਾਲ ਦੀ ਛਬੀ ਨੂੰ ਜਿਤਿਆ ਹੋਇਆ ਸੀ। ਉਸ ਦੇ ਅਪਾਰ ਤੇਜ ਦਾ ਕਥਨ ਨਹੀਂ ਕੀਤਾ ਜਾ ਸਕਦਾ। (ਇੰਜ ਪ੍ਰਤੀਤ ਹੁੰਦਾ ਸੀ ਮਾਨੋ) ਜਗਦੀਸ਼ ਨੇ ਖ਼ੁਦ ਬਣਾਇਆ ਹੋਵੇ।੨।

ਸ੍ਰੀ ਮਨਿ ਤਿਲਕੁ ਕੁਅਰ ਇਕ ਰਾਜਾ। ਰਾਜ ਪਾਟ ਵਾਹੀ ਕਹ ਛਾਜਾ।
ਅਪ੍ਰਮਾਨ ਦੁਤਿ ਕਹੀ ਨ ਜਾਈ। ਲਖਿ ਛਬਿ ਭਾਨ ਰਹਤ ਉਰਝਾਈ। ੩।

*ਬਿਜੈ ਛੰਦ*

ਸ੍ਰੀ ਅਲਿਗੁੰਜ ਮਤੀ ਸਖਿ ਪੁੰਜ ਲੀਏ ਇਕ ਕੁੰਜ ਬਿਹਾਰਨ ਆਈ।
ਰੂਪ ਅਲੋਕ ਬਿਲੋਕਿ ਮਹੀਪ ਕੋ ਸੋਕ ਨਿਵਾਰਿ ਰਹੀ ਉਰਝਾਈ।
ਦੇਖਿ ਪ੍ਰਭਾ ਸਕੁਚੈ ਜਿਯ ਮੈ ਤਊ ਜੋਰਿ ਰਹੀ ਦ੍ਰਿਗ ਬਾਧਿ ਢਿਠਾਈ।
ਧਾਮ ਗਈ ਮਨਹੁ ਆਹੀ ਰਹਿਯੋ ਜਨੁ ਜੂਪ ਹਰਾਇ ਜੁਆਰੀ ਕੀ ਨ੍ਯਾਈ। ੪।

ਧਾਮਨ ਜਾਇ ਸਖੀ ਇਕ ਸੁੰਦਰੀ ਨੈਨ ਕੀ ਸੈਨਨ ਤੀਰ ਬੁਲਾਈ।
ਕਾਢ ਦਯੋ ਅਤਿ ਹੀ ਧਨ ਵਾ ਕਹ ਭਾਤਿ ਅਨੇਕਨ ਸੌ ਸਮੁਝਾਈ।
ਪਾਇ ਪਰੀ ਮਨੁਹਾਰਿ ਕਰੀ ਭੁਜ ਹਾਥ ਧਰੀ ਬਹੁਤੈ ਘਿਘਿਆਈ।
ਮੀਤ ਮਿਲਾਇ ਕਿ ਮੋਹੁ ਨ ਪਾਇ ਹੈ ਜਿਯ ਜੁ ਹੁਤੀ ਕਹਿ ਤੋਹਿ ਸੁਨਾਈ। ੫।

ਜੋਗਿਨ ਹੈ ਬਸਿ ਹੌ ਬਨ ਮੈ ਸਖਿ ਭੂਖਨ ਛੋਰਿ ਬਿਭੂਤਿ ਚੜੈ ਹੌ।
ਅੰਗਨ ਮੈ ਸਜਿਹੌ ਭਗਵੇ ਪਟ ਹਾਥ ਬਿਖੈ ਗੜੂਆ ਗਹਿ ਲੈਹੌ।
ਨੈਨਨ ਕੀ ਪੁਤਰੀਨ ਕੇ ਪਤ੍ਰਨ ਬਾਕੀ ਬਿਲੋਕਨਿ ਮਾਗਿ ਅਘੈ ਹੌ।
ਦੇਹਿ ਛੁਟੋ ਕ੍ਯੋ ਨ ਆਯੁ ਘਟੋ ਪਿਯ ਐਸੀ ਘਟਾਨ ਮੈ ਜਾਨ ਨ ਦੈ ਹੌ। ੬।

ਏਕਤੁ ਬੋਲਤ ਮੋਰ ਕਰੋਰਿਨ ਦੂਸਰੇ ਕੋਕਿਲ ਕਾਕੁ ਹਕਾਰੈ।
ਦਾਦਰ ਦਾਹਤ ਹੈ ਹਿਯ ਕੌ ਅਰੁ ਪਾਨੀ ਪਰੈ ਛਿਤ ਮੇਘ ਫੁਹਾਰੈ।
ਝਿੰਗ੍ਰ ਕਰੈ ਝਰਨਾ ਉਰ ਮਾਝ ਕ੍ਰਿਪਾਨ ਕਿ ਬਿਦਲਤਾ ਚਮਕਾਰੈ।
ਪ੍ਰਾਨ ਬਚੇ ਇਹ ਕਾਰਨ ਤੇ ਪਿਯ ਆਸ ਲਗੈ ਨਹਿ ਆਜ ਪਧਾਰੈ। ੭।

*ਅੜਿਲ*

ਅਤਿ ਬ੍ਯਾਕੁਲ ਜਬ ਕੁਅਰਿ ਸੁਘਰਿ ਸਹਚਰਿ ਲਹੀ।
ਕਾਨ ਲਾਗਿ ਕੋ ਬਾਤ ਬਿਹਸਿ ਐਸੇ ਕਹੀ।
ਚਤੁਰਿ ਦੂਤਿਕਾ ਤਹ ਇਕ ਅਬੈ ਪਠਾਇਯੈ।
ਹੋ ਸ੍ਰੀ ਮਨਿ ਤਿਲਕ ਕੁਅਰ ਕੌ ਭੇਦ ਮੰਗਾਇਯੈ। ੮।

ਸੁਨਤ ਮਨੋਹਰ ਬਾਤ ਅਧਿਕ ਮੀਠੀ ਲਗੀ।
ਬਿਰਹਿ ਅਗਨਿ ਕੀ ਜ੍ਵਾਲ ਕੁਅਰਿ ਕੇ ਜਿਯ ਜਗੀ।
ਚਤੁਰਿ ਸਖੀ ਇਕ ਬੋਲਿ ਪਠਾਈ ਮੀਤ ਤਨ।
ਹੋ ਜਿਯ ਜਾਨੀ ਮੁਹਿ ਰਾਖਿ ਜਾਨਿ ਪਿਯ ਪ੍ਰਾਨ ਧਨ। ੯।

ਕੁੰਵਰ ਤਿਲਕ ਮਨਿ ਨਾਂ ਦਾ ਇਕ ਰਾਜਾ ਸੀ। ਰਾਜ-ਪਾਟ ਉਸੇ ਨੂੰ ਫਬਦਾ ਸੀ। (ਉਸ ਦੀ) ਅਨੂਪਮ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਉਸ ਦੀ) ਛਬੀ ਨੂੰ ਵੇਖ ਕੇ ਸੂਰਜ ਵੀ ਉਲਝ ਜਾਂਦਾ ਸੀ।੩।

*ਬਿਜੈ ਛੰਦ*

ਅਲਿਗੁੰਜ ਮਤੀ (ਆਪਣੀਆਂ) ਸਖੀਆਂ ਦੀ ਟੋਲੀ ਨਾਲ (ਬੇਲ ਬੂਟੀਆਂ ਨਾਲ ਸੱਜੀ ਹੋਈ) ਇਕ 'ਕੁੰਜ' (ਭਾਵ ਬਾਗੀਚੇ) ਵਿਚ ਵਿਚਰਨ ਲਈ ਆਈ। (ਉਥੇ) ਰਾਜੇ ਦਾ ਅਲੌਕਿਕ ਰੂਪ ਵੇਖ ਕੇ (ਮਨ ਦੇ) ਦੁਖ ਨੂੰ ਦੂਰ ਕਰਦੀ ਹੋਈ ਮੋਹਿਤ ਹੋ ਗਈ। ਉਸ ਦੀ ਸੁੰਦਰਤਾ ਨੂੰ ਵੇਖ ਕੇ ਮਨ ਵਿਚ ਸ਼ਰਮਾਈ, ਪਰ ਫਿਰ ਵੀ ਢੀਠ ਬਣ ਕੇ (ਉਸ ਨਾਲ) ਅੱਖਾਂ ਲੜਾਂਦੀ ਰਹੀ। (ਉਹ) ਘਰ ਚਲੀ ਗਈ, ਪਰ ਮਨ ਉਥੇ ਹੀ ਰਿਹਾ, ਮਾਨੋ ਹਾਰੇ ਹੋਏ ਜੁਆਰੀਏ ਵਾਂਗ (ਮਨ ਰੂਪ ਧਨ ਉਥੇ ਹੀ ਰਹਿ ਗਿਆ)।੪।

(ਉਸ) ਸੁੰਦਰੀ ਨੇ ਘਰ ਜਾ ਕੇ ਅੱਖ ਦੇ ਇਸ਼ਾਰੇ ਨਾਲ ਇਕ ਸਖੀ ਨੂੰ ਕੋਲ ਬੁਲਾਇਆ। (ਉਸ ਨੂੰ) ਬਹੁਤ ਸਾਰਾ ਧਨ ਕਢ ਕੇ ਦਿੱਤਾ ਅਤੇ ਅਨੇਕ ਤਰ੍ਹਾਂ ਨਾਲ ਉਸ ਨੂੰ ਸਮਝਾਇਆ। (ਉਸ ਦੇ) ਪੈਰੀਂ ਪਈ, ਮਿੰਨਤਾਂ ਕੀਤੀਆਂ ਅਤੇ ਭੁਜਾਵਾਂ ਉਤੇ ਹੱਥ ਰਖੇ ਅਤੇ ਬਹੁਤ ਗਿੜਗਿੜਾਈ ਕਿ ਮੈਨੂੰ ਮਿਤਰ ਮਿਲਾ ਦੇ, ਨਹੀਂ ਤਾਂ ਮੈਨੂੰ ਨਹੀਂ ਪਾਏਂਗੀ। ਜੋ (ਗੱਲ) ਮੇਰੇ ਮਨ ਵਿਚ ਸੀ, ਤੈਨੂੰ ਕਹਿ ਦਿੱਤੀ ਹੈ।੫।

ਹੇ ਸਖੀ! ਮੈਂ ਜੋਗਣ ਹੋ ਕੇ ਬਨ ਵਿਚ ਵਿਚਰਾਂਗੀ ਅਤੇ ਗਹਿਣਿਆਂ ਨੂੰ ਉਤਾਰ ਕੇ ਵਿਭੂਤੀ (ਧੂਣੇ ਦੀ ਸੁਆਹ) ਮਲ ਲਵਾਂਗੀ। ਸ਼ਰੀਰ ਉਤੇ ਭਗਵੇ ਕਪੜੇ ਸਜਾ ਲਵਾਂਗੀ ਅਤੇ ਹੱਥ ਵਿਚ ਗੜਵਾ ਫੜ ਲਵਾਂਗੀ। ਅੱਖਾਂ ਦੀਆਂ ਪੁਤਲੀਆਂ ਦੇ ਪਾਤਰ (ਬਰਤਨ, ਖੱਪਰ) (ਬਣਾ ਲਵਾਂਗੀ) ਅਤੇ ਉਸ ਦੀ ਬਾਂਕੀ ਵੇਖਣੀ ਨੂੰ ਭਿਖਿਆ (ਵਜੋਂ ਗ੍ਰਹਿਣ ਕਰ ਕੇ) ਰਜ ਜਾਵਾਂਗੀ। ਮੇਰੀ ਭਾਵੇਂ ਦੇਹ ਕਿਉਂ ਨ ਛੁਟ ਜਾਏ ਅਤੇ ਉਮਰ ਘਟ ਜਾਵੇ, ਪਰ ਅਜਿਹੀਆਂ ਘੜੀਆਂ ਵਿਚ ਵੀ (ਮੈਂ) ਜਾਣ ਨਹੀਂ ਦੇਵਾਂਗੀ।੬।

ਇਕ ਤਾਂ ਕਰੋੜਾਂ ਮੋਰ ਬੋਲ ਰਹੇ ਹਨ ਅਤੇ ਦੂਜੇ ਕੋਇਲਾਂ ਅਤੇ ਕਾਂ ਕੂਕਾਂ ਮਾਰ ਰਹੇ ਹਨ। ਡੱਡੂਆਂ (ਦੀ ਟਰਾਂ ਟਰਾਂ) ਹਿਰਦੇ ਨੂੰ ਸਾੜ ਰਹੀ ਹੈ। ਬਦਲਾਂ ਤੋਂ ਪਾਨੀ ਦੀ ਫੁਹਾਰ ਧਰਤੀ ਉਤੇ ਪੈ ਰਹੀ ਹੈ। ਝੀਂਗਰ ਹਿਰਦੇ ਵਿਚ ਛੇਕ ਕਰਦੇ ਹਨ ਅਤੇ ਬਿਜਲੀ ਕ੍ਰਿਪਾਨ ਵਾਂਗ ਚਮਕਦੀ ਹੈ। (ਮੇਰੇ) ਪ੍ਰਾਣ ਇਸ ਕਰ ਕੇ ਬਚੇ ਹਨ ਕਿ ਪ੍ਰਿਯ (ਦੇ ਆਣ) ਦੀ ਆਸ ਲਗੀ ਹੋਈ ਹੈ (ਪਰ ਪ੍ਰਿਯ) ਅਜ ਤਕ ਨਹੀਂ ਆਏ।੭।

*ਅੜਿਲ*

ਜਦ ਉਸ ਸੁਘੜ ਸਖੀ ਨੇ ਕੁਮਾਰੀ ਨੂੰ ਅਤਿ ਵਿਆਕੁਲ ਵੇਖਿਆ ਤਾਂ ਕੰਨ ਨਾਲ ਲਗ ਕੇ ਹੱਸ ਕੇ ਗੱਲ ਕਹੀ ਕਿ ਹੁਣੇ ਇਕ ਚਾਲਾਕ ਦੂਤੀ ਉਸ ਕੋਲ ਭੇਜੋ ਅਤੇ ਕੁੰਵਰ ਤਿਲਕ ਮਨਿ ਨੂੰ ਭੇਦ (ਸਮਝਾ ਕੇ) ਮੰਗਵਾ ਲਵੋ।੮।

ਅਜਿਹੀ ਮਨੋਹਰ ਗੱਲ ਸੁਣ ਕੇ (ਕੁਮਾਰੀ ਨੂੰ) ਚੰਗੀ ਲਗੀ ਅਤੇ ਵਿਯੋਗ ਦੀ ਅੱਗ ਕੁਮਾਰੀ ਦੇ ਹਿਰਦੇ ਵਿਚ ਮਚ ਪਈ। ਇਕ ਚਾਲਾਕ ਸਖੀ ਨੂੰ ਬੁਲਾ ਕੇ ਮਿਤਰ ਵਲ ਭੇਜਿਆ। (ਅਤੇ ਕਹਿ ਭੇਜਿਆ--) ਹੇ ਹਿਰਦੇ ਦੀ ਗੱਲ ਨੂੰ ਜਾਣਨ ਵਾਲੇ! ਮੇਰੇ ਪ੍ਰਾਣ ਰੂਪ ਪਿਆਰੇ ਧਨ ਨੂੰ ਰਖ ਲੈ (ਭਾਵ ਬਚਾ ਲੈ)।੯।

*ਦੋਹਰਾ*

ਸੁਨਤ ਬਚਨ ਸਹਚਰਿ ਚਤੁਰਿ ਤਹਾ ਪਹੂਚੀ ਜਾਇ।
ਜਹ ਮਨਿ ਤਿਲਕ ਨ੍ਰਿਪਤਿ ਚੜਾ ਆਖੇਟਕਹਿ ਬਨਾਇ। ੧੦।

*ਚੌਪਈ*

ਸਹਚਰਿ ਤਹਾ ਪਹੂੰਚਿਤ ਭਈ। ਨ੍ਰਿਪ ਆਗਮਨ ਜਹਾ ਸੁਨਿ ਲਈ।
ਅੰਗ ਅੰਗ ਸੁਭ ਸਜੇ ਸਿੰਗਾਰਾ। ਜਨੁ ਨਿਸਪਤਿ ਸੌਭਿਤ ਜੁਤ ਤਾਰਾ। ੧੧।

ਸੀਸ ਫੂਲ ਸਿਰ ਪਰ ਤ੍ਰਿਯ ਝਾਰਾ। ਕਰਨ ਫੂਲ ਦੁਹੂੰ ਕਰਨ ਸੁ ਧਾਰਾ।
ਮੋਤਿਨ ਕੀ ਮਾਲਾ ਕੋ ਧਰਾ। ਮੋਤਿਨ ਹੀ ਸੋ ਮਾਗਹਿ ਭਰਾ। ੧੨।

ਸਭ ਭੂਖਨ ਮੋਤਿਨ ਕੇ ਧਾਰੇ। ਜਿਨ ਮਹਿ ਬਜ੍ਰ ਲਾਲ ਗੁਹਿ ਡਾਰੇ।
ਨੀਲ ਹਰਿਤ ਮਨਿ ਪ੍ਰੋਈ ਭਲੀ। ਜਨੁ ਤੇ ਹਸਿ ਉਡਗਨ ਕਹ ਚਲੀ। ੧੩।

ਜਬ ਰਾਜੈ ਵਾ ਤ੍ਰਿਯ ਕੋ ਲਹਾ। ਮਨ ਮਹਿ ਅਧਿਕ ਚਕ੍ਰਿਤ ਹ੍ਵੈ ਰਹਾ।
ਦੇਵ ਅਦੇਵ ਜਛ ਗੰਧ੍ਰਬਜਾ। ਨਰੀ ਨਾਗਨੀ ਸੁਰੀ ਪਰੀਜਾ। ੧੪।

*ਦੋਹਰਾ*

ਨ੍ਰਿਪ ਚਿਤ੍ਯੋ ਇਹ ਪੂਛੀਯੈ ਕ੍ਯੋ ਆਈ ਇਹ ਦੇਸ।
ਸੂਰਸੁਤਾ ਕੈ ਚੰਦ੍ਰਜਾ ਕੈ ਦੁਹਿਤਾ ਅਲਿਕੇਸ। ੧੫।

*ਚੌਪਈ*

ਚਲਿਯੋ ਚਲਿਯੋ ਤਾ ਕੇ ਤਟ ਗਯੋ। ਲਖਿ ਦੁਤਿ ਤਿਹ ਅਤਿ ਰੀਝਤ ਭਯੋ।
ਰੂਪ ਨਿਰਖਿ ਰਹਿਯੋ ਉਰਝਾਈ। ਕਵਨ ਦੇਵ ਦਾਨੋ ਇਹ ਜਾਈ। ੧੬।

ਮੋਤਿਨ ਮਾਲ ਬਾਲ ਤਿਨ ਲਈ। ਜਿਹ ਭੀਤਰਿ ਪਤਿਯਾ ਗੁਹਿ ਗਈ।
ਕਹਿਯੋ ਕਿ ਜੈਸੀ ਮੁਝਹਿ ਨਿਹਾਰਹੁ। ਤੈਸਿਯੈ ਤਿਹ ਨ੍ਰਿਪ ਸਹਸ ਬਿਚਾਰਹੁ। ੧੭।

*ਦੋਹਰਾ*

ਨ੍ਰਿਪ ਬਰ ਬਾਲ ਬਿਲੋਕਿ ਛਬਿ ਮੋਹਿ ਰਹਾ ਸਰਬੰਗ।
ਸੁਧਿ ਗ੍ਰਿਹ ਕੀ ਬਿਸਰੀ ਸਭੈ ਚਲਤ ਭਯੋ ਤਿਹ ਸੰਗ। ੧੮।

*ਚੌਪਈ*

ਲਾਲ ਮਾਲ ਕੌ ਬਹੁਰਿ ਨਿਕਾਰਾ। ਪਤਿਯਾ ਛੋਰਿ ਬਾਚਿ ਸਿਰ ਝਾਰਾ।
ਜੋ ਸਰੂਪ ਦੀਯੋ ਬਿਧਿ ਯਾ ਕੇ। ਤੈਸੀ ਸੁਨੀ ਸਾਤ ਸਤ ਵਾ ਕੇ। ੧੯।

*ਦੋਹਰਾ*

(ਕੁਮਾਰੀ ਦੇ) ਬਚਨ ਸੁਣ ਕੇ ਚਤੁਰ ਸਖੀ ਉਥੇ ਜਾ ਪਹੁੰਚੀ ਜਿਥੇ ਤਿਲਕ ਮਨਿ ਰਾਜਾ ਸ਼ਿਕਾਰ ਲਈ ਚੜ੍ਹਿਆ ਹੋਇਆ ਸੀ।੧0।

*ਚੌਪਈ*

ਸਖੀ ਉਥੇ ਜਾ ਪਹੁੰਚੀ ਜਿਥੇ ਰਾਜੇ ਦੇ ਆਉਣ ਬਾਰੇ ਸੁਣ ਲਿਆ ਸੀ। (ਸਖੀ ਦੇ) ਅੰਗ ਅੰਗ ਸੁੰਦਰ ਸ਼ਿੰਗਾਰ ਨਾਲ ਸੱਜੇ ਹੋਏ ਸਨ। (ਇੰਜ ਲਗਦਾ ਸੀ) ਮਾਨੋ ਤਾਰਿਆਂ ਵਿਚ ਚੰਦ੍ਰਮਾ ਸ਼ੋਭਦਾ ਹੋਵੇ।੧੧।

ਇਸਤਰੀ ਨੇ ਸਿਰ ਉਤੇ ਚੌਕ ਸਜਾਇਆ ਹੋਇਆ ਸੀ। ਕੰਨਾਂ ਵਿਚ ਦੋ ਕਰਨ-ਫੂਲ ਧਾਰਨ ਕੀਤੇ ਹੋਏ ਸਨ। ਮੋਤੀਆਂ ਦੀ ਮਾਲਾ ਪਾਈ ਹੋਈ ਸੀ ਅਤੇ ਮੋਤੀਆਂ ਨਾਲ ਹੀ ਮਾਂਗ ਭਰੀ ਹੋਈ ਸੀ (ਭਾਵ-ਮੀਢੀਆਂ ਵਿਚ ਮੋਤੀ ਗੁੰਦੇ ਹੋਏ ਸਨ)।੧੨।

(ਉਸ ਨੇ) ਸਾਰੇ ਗਹਿਣੇ ਮੋਤੀਆਂ ਦੇ ਹੀ ਪਾਏ ਹੋਏ ਸਨ ਜਿਨ੍ਹਾਂ ਵਿਚ ਲਾਲ ਹੀਰੇ ('ਬਜ੍ਰ') ਗੁੰਦੇ ਹੋਏ ਸਨ। ਨੀਲੀਆਂ ਅਤੇ ਹਰੀਆਂ ਮਣੀਆਂ ਚੰਗੀ ਤਰ੍ਹਾਂ ਪਰੋਈਆਂ ਹੋਈਆਂ ਸਨ। (ਇੰਜ ਲਗਦਾ ਸੀ) ਮਾਨੋ ਹੱਸ ਕੇ ਤਾਰਿਆਂ ਕੋਲ ਚਲੀਆਂ ਹੋਣ।੧੩।

ਜਦ ਰਾਜੇ ਨੇ ਉਸ ਇਸਤਰੀ ਨੂੰ ਵੇਖਿਆ। (ਤਾਂ) ਮਨ ਵਿਚ ਬਹੁਤ ਹੈਰਾਨ ਹੋ ਗਿਆ। (ਰਾਜਾ ਸੋਚੀਂ ਪੈ ਗਿਆ ਕਿ) ਕੀ ਇਹ ਦੇਵ, ਦੈਂਤ, ਯਕਸ਼ ਜਾਂ ਗੰਧਰਬ ਕੰਨਿਆ ਹੈ, ਅਥਵਾ ਨਰੀ, ਨਾਗਨੀ, ਸੁਰੀ ਜਾਂ ਪਰੀ ਦੀ ਜਾਈ ਹੈ।੧੪।

*ਦੋਹਰਾ*

ਰਾਜੇ ਨੇ ਇਹ ਸੋਚਿਆ ਕਿ ਇਸ ਨੂੰ ਪੁਛਿਆ ਜਾਵੇ ਕਿ ਇਸ ਦੇਸ ਵਿਚ ਕਿਸ ਲਈ ਆਈ ਹੈ। ਕੀ ਇਹ ਸੂਰਜ ਦੀ ਪੁੱਤਰੀ, ਜਾਂ ਚੰਦ੍ਰਮਾ ਦੀ ਧੀ ਜਾਂ ਕੁਬੇਰ ਦੀ ਲੜਕੀ ਹੈ।੧੫।

*ਚੌਪਈ*

(ਰਾਜਾ) ਚਲਦਾ ਚਲਦਾ ਉਸ ਦੇ ਕੋਲ ਜਾ ਪਹੁੰਚਿਆ ਅਤੇ ਉਸ ਦੀ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਿਆ। ਉਸ ਦਾ ਰੂਪ ਵੇਖ ਕੇ ਅਟਕ ਗਿਆ (ਅਤੇ ਸੋਚਣ ਲਗਾ ਕਿ) ਇਹ ਕਿਸ ਦੇਵਤੇ ਜਾਂ ਦੈਂਤ ਦੀ ਪੈਦਾ ਕੀਤੀ ਹੋਈ ਹੈ।੧੬।

ਉਸ ਇਸਤਰੀ ਨੇ ਮੋਤੀਆਂ ਦੀ ਮਾਲਾ ਲਈ ਹੋਈ ਸੀ, ਜਿਸ ਵਿਚ ਉਹ ਚਿੱਠੀ ਗੁੰਦ ਕੇ ਲੈ ਗਈ ਸੀ। (ਕਹਿਣ ਲਗੀ ਕਿ) ਜਿਹੋ ਜਿਹੀ (ਤੁਸੀਂ) ਮੈਨੂੰ ਵੇਖਦੇ ਹੋ, ਹੇ ਰਾਜਨ! ਉਸ ਨੂੰ ਮੇਰੇ ਨਾਲ ਹਜ਼ਾਰ ਗੁਣਾਂ ਅਧਿਕ (ਸੁੰਦਰ) ਸਮਝੋ।੧੭।

*ਦੋਹਰਾ*

ਰਾਜਾ ਉਸ ਉਤਮ ਇਸਤਰੀ ਦੀ ਸੁੰਦਰਤਾ ਨੂੰ ਵੇਖ ਕੇ ਸਭ ਤਰ੍ਹਾਂ ਨਾਲ ਮੋਹਿਤ ਹੋ ਗਿਆ। ਉਸ ਨੂੰ ਘਰ ਦੀ ਸਾਰੀ ਸੁਰਤ ਭੁਲ ਗਈ ਅਤੇ ਉਸ ਦੇ ਨਾਲ ਚਲ ਪਿਆ।੧੮।

*ਚੌਪਈ*

(ਰਾਜੇ ਨੇ) ਫਿਰ ਲਾਲਾਂ ਦੀ ਮਾਲਾ ਨੂੰ ਕਢਿਆ (ਅਤੇ ਉਸ ਵਿਚੋਂ) ਚਿੱਠੀ ਖੋਲ ਕੇ ਪੜ੍ਹੀ ਅਤੇ ਸਿਰ ਨੂੰ ਹਿਲਾਇਆ। (ਉਸ ਨੇ ਸੋਚਿਆ) ਜੋ ਸਰੂਪ ਵਿਧਾਤਾ ਨੇ ਇਸ (ਇਸਤਰੀ) ਨੂੰ ਦਿੱਤਾ ਹੈ, ਅਜਿਹੀਆਂ ਉਸ ਕੋਲ ਸੱਤ ਸੌ ਸੁਣੀਂਦੀਆਂ ਹਨ।੧੯।

ਕਿਹ ਬਿਧਿ ਵਾ ਕੋ ਰੂਪ ਨਿਹਾਰੌ। ਸਫਲ ਜਨਮ ਕਰਿ ਤਦਿਨ ਬਿਚਾਰੌ।
ਜੋ ਐਸੀ ਭੇਟਨ ਕਹ ਪਾਊ। ਇਨ ਰਾਨਿਨ ਫਿਰਿ ਮੁਖ ਨ ਦਿਖਾਊ। ੨੦।

ਵਹੀ ਬਾਟ ਤੇ ਉਹੀ ਸਿਧਾਯੋ। ਤਵਨਿ ਤਰੁਨਿ ਕਹ ਰਥਹਿ ਚੜਾਯੋ।
ਚਲਤ ਚਲਤ ਆਵਤ ਭਯੋ ਤਹਾ। ਅਬਲਾ ਮਗਹਿ ਨਿਹਾਰਤ ਜਹਾ। ੨੧।

*ਦੋਹਰਾ*

ਰਾਜ ਸਾਜ ਸਭ ਤ੍ਯਾਗਿ ਕਰਿ ਭੇਖ ਅਤਿਥ ਬਨਾਇ।
ਤਵਨਿ ਝਰੋਖਾ ਕੇ ਤਰੇ ਬੈਠਿਯੋ ਧੂੰਆ ਲਾਇ। ੨੨।

*ਚੌਪਈ*

ਰਾਜ ਸੁਤਾ ਭਿਛਾ ਲੈ ਆਵੈ। ਤਾ ਕਹ ਅਪਨੇ ਹਾਥ ਜਿਵਾਵੈ।
ਨਿਸਿ ਕਹ ਲੋਗ ਜਬੈ ਸ੍ਵੈ ਜਾਹੀ। ਲਪਟਿ ਲਪਟਿ ਦੋਊ ਭੋਗ ਕਮਾਹੀ। ੨੩।

ਇਹ ਬਿਧਿ ਕੁਅਰਿ ਅਧਿਕ ਸੁਖ ਲੀਏ। ਸਭ ਹੀ ਲੋਗ ਬਿਸ੍ਵਾਸਿਤ ਕੀਏ।
ਅਤਿਥ ਲੋਗ ਕਹਿ ਤਾਹਿ ਬਖਾਨੈ। ਰਾਜਾ ਕਰਿ ਕੋਊ ਨ ਪਛਾਨੈ। ੨੪।

ਇਕ ਦਿਨ ਕੁਅਰਿ ਪਿਤਾ ਪਹਿ ਗਈ। ਬਚਨ ਕਠੋਰ ਬਖਾਨਤ ਭਈ।
ਕੋਪ ਬਹੁਤ ਰਾਜਾ ਤਬ ਭਯੋ। ਬਨ ਬਾਸਾ ਦੁਹਿਤਾ ਕਹ ਦਯੋ। ੨੫।

ਸੁਨ ਬਨਬਾਸ ਪ੍ਰਗਟਿ ਅਤਿ ਰੋਵੈ। ਚਿਤ ਕੇ ਬਿਖੈ ਸਕਲ ਦੁਖ ਖੋਵੈ।
ਸਿਧਿ ਕਾਜ ਮੋਰਾ ਪ੍ਰਭੂ ਕੀਨਾ। ਤਾਤ ਹਮੈ ਬਨ ਬਾਸਾ ਦੀਨਾ। ੨੬।

ਸਿਵਕਨ ਸੰਗ ਇਮਿ ਰਾਜ ਉਚਾਰੋ। ਏਹ ਕੰਨ੍ਯਾ ਕਹ ਬੇਗਿ ਨਿਕਾਰੋ।
ਜਹ ਬਨ ਹੋਇ ਘੋਰ ਬਿਕਰਾਲਾ। ਤਿਹ ਇਹ ਛਡ ਆਵਹੁ ਤਤਕਾਲਾ। ੨੭।

ਲੈ ਸੇਵਕ ਤਿਤ ਸੰਗ ਸਿਧਾਏ। ਤਾ ਕੋ ਬਨ ਭੀਤਰ ਤਜਿ ਆਏ।
ਵਹ ਰਾਜਾ ਆਵਤ ਤਹ ਭਯੋ। ਤਹੀ ਤਵਨਿ ਤੇ ਆਸਨ ਲਯੋ। ੨੮।

ਦ੍ਰਿੜ ਰਤਿ ਪ੍ਰਥਮ ਤਵਨ ਸੌ ਕਰੀ। ਭਾਤਿ ਭਾਤਿ ਕੈ ਭੋਗਨ ਭਰੀ।
ਹੈ ਆਰੂੜਤ ਪੁਨਿ ਤਿਹ ਕੀਨਾ। ਨਗਰ ਅਪਨ ਕੋ ਮਾਰਗ ਲੀਨਾ। ੨੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੫੭। ੪੯੫੬। ਅਫਜੂੰ।*

*ਚੌਪਈ*

ਹੰਸਾ ਧੁਜ ਰਾਜਾ ਇਕ ਸੁਨਿਯਤ। ਬਲ ਪ੍ਰਤਾਪ ਜਿਹ ਅਤਿ ਜਗ ਗੁਨਿਯਤ।
ਕੇਸੋਤਮਾ ਧਾਮ ਤਿਹ ਨਾਰੀ। ਜਾ ਸਮ ਸੁਨੀ ਨ ਨੈਨ ਨਿਹਾਰੀ। ੧।

ਹੰਸ ਮਤੀ ਤਿਹ ਗ੍ਰਿਹ ਦੁਹਿਤਾ ਇਕ। ਪੜੀ ਬ੍ਯਾਕਰਨ ਕੋਕ ਸਾਸਤ੍ਰ ਨਿਕ।
ਤਾ ਸਮ ਅਵਰ ਨ ਕੋਊ ਜਗ ਮੈ। ਥਕਿਤ ਰਹਿਤ ਨਿਰਖਤ ਰਵਿ ਮਗ ਮੈ। ੨।

ਉਸ ਦਾ ਸਰੂਪ ਕਿਸ ਤਰ੍ਹਾਂ ਵੇਖਾਂ ਅਤੇ ਉਸ ਦਿਨ ਤੋਂ ਆਪਣਾ ਜੀਵਨ ਸਫਲ ਸਮਝਾਂ। ਜੇ ਅਜਿਹੀ (ਇਸਤਰੀ) ਮਿਲ ਜਾਵੇ, ਤਾਂ ਇਨ੍ਹਾਂ ਰਾਣੀਆਂ ਨੂੰ ਫਿਰ ਮੁਖ ਵੀ ਨ ਵਿਖਾਵਾਂ।੨੦।

ਉਸੇ ਰਸਤੇ ਉਸ ਵਲ ਚਲ ਪਿਆ ਅਤੇ ਉਸ ਇਸਤਰੀ ਨੂੰ ਰਥ ਉਤੇ ਚੜ੍ਹਾ ਲਿਆ। ਚਲਦਾ ਚਲਦਾ ਉਥੇ ਆ ਗਿਆ ਜਿਥੇ (ਉਹ) ਇਸਤਰੀ ਵਾਟ ਜੋਹ ਰਹੀ ਸੀ।੨੧।

*ਦੋਹਰਾ*

(ਰਾਜੇ ਨੇ) ਸਾਰਾ ਰਾਜ-ਸਾਜ ਛਡ ਕੇ ਜੋਗੀ ਦਾ ਭੇਖ ਬਣਾ ਲਿਆ ਅਤੇ ਉਸ ਦੇ ਝਰੋਖੇ ਹੇਠਾਂ ਧੂੰਣੀ ਰਮਾ ਕੇ ਬੈਠ ਗਿਆ।੨੨।

*ਚੌਪਈ*

ਰਾਜ-ਪੁੱਤਰੀ ਭਿਖਿਆ ਲੈ ਕੇ ਆਉਂਦੀ ਅਤੇ ਉਸ ਨੂੰ ਆਪਣੇ ਹੱਥ ਨਾਲ ਖਵਾਉਂਦੀ। ਰਾਤ ਨੂੰ ਜਦ ਸਾਰੇ ਲੋਕ ਸੌਂ ਜਾਂਦੇ ਤਾਂ ਲਿਪਟ ਲਿਪਟ ਕੇ ਦੋਵੇਂ ਭੋਗ ਕਰਦੇ।੨੩।

ਇਸ ਤਰ੍ਹਾਂ ਨਾਲ ਕੁਮਾਰੀ ਨੇ ਬਹੁਤ ਸੁਖ ਪ੍ਰਾਪਤ ਕੀਤੇ ਅਤੇ ਸਾਰਿਆਂ ਲੋਕਾਂ ਨੂੰ ਵਿਸ਼ਵਸਤ ਕਰ ਦਿੱਤਾ। ਸਾਰੇ ਲੋਕ ਉਸ ਨੂੰ ਜੋਗੀ ਕਹਿੰਦੇ ਸਨ ਅਤੇ ਰਾਜੇ ਵਜੋਂ (ਉਸ ਨੂੰ) ਕੋਈ ਵੀ ਨਹੀਂ ਪਛਾਣਦਾ ਸੀ।੨੪।

ਇਕ ਦਿਨ ਕੁਮਾਰੀ ਪਿਤਾ ਕੋਲ ਗਈ (ਅਤੇ ਉਸ ਨੂੰ) ਕਠੋਰ ਬਚਨ ਕਹਿਣ ਲਗੀ। ਤਦ ਰਾਜਾ ਬਹੁਤ ਗੁੱਸੇ ਹੋ ਗਿਆ ਅਤੇ ਪੁੱਤਰੀ ਨੂੰ ਬਨਵਾਸ ਦੇ ਦਿੱਤਾ।੨੫।

ਬਨਵਾਸ (ਦੀ ਗੱਲ ਸੁਣ ਕੇ) ਉਪਰੋਂ ਬਹੁਤ ਰੋਂਦੀ ਸੀ, ਪਰ ਚਿਤ ਵਿਚੋਂ ਸਾਰੇ ਦੁਖ ਖ਼ਤਮ ਕਰਦੀ ਸੀ (ਭਾਵ ਖ਼ੁਸ਼ ਹੁੰਦੀ ਸੀ ਅਤੇ ਕਹਿੰਦੀ ਸੀ ਕਿ) ਪਰਮਾਤਮਾ ਨੇ ਮੇਰਾ ਕਾਰਜ ਸਿਧ ਕਰ ਦਿੱਤਾ ਹੈ ਕਿ ਪਿਤਾ ਨੇ ਮੈਨੂੰ ਬਨਵਾਸ ਦੇ ਦਿੱਤਾ ਹੈ।੨੬।

ਰਾਜੇ ਨੇ ਸੇਵਕਾਂ ਨੂੰ ਇਸ ਤਰ੍ਹਾਂ ਕਿਹਾ ਕਿ ਇਸ ਕੰਨਿਆ ਨੂੰ (ਇਥੋਂ) ਜਲਦੀ ਕਢ ਦਿਓ। ਜਿਥੇ ਘੋਰ ਭਿਆਨਕ ਬਨ ਹੋਵੇ, ਉਥੇ ਇਸ ਨੂੰ ਤੁਰਤ ਛਡ ਆਓ।੨੭।

ਸੇਵਕ ਉਸ ਨੂੰ ਨਾਲ ਲੈ ਕੇ ਗਏ ਅਤੇ ਉਸ ਨੂੰ ਬਨ ਵਿਚ ਛਡ ਆਏ। ਉਹ ਰਾਜਾ ਵੀ ਉਥੇ ਆ ਗਿਆ ਅਤੇ ਉਥੇ ਹੀ ਉਸ ਨੇ ਆਸਣ ਲਗਾ ਲਿਆ।੨੮।

ਪਹਿਲਾਂ ਉਸ ਨਾਲ ਚੰਗੀ ਤਰ੍ਹਾਂ ਰਤੀ-ਕ੍ਰੀੜਾ ਕੀਤੀ ਅਤੇ ਭਾਂਤ ਭਾਂਤ ਦੇ ਭੋਗ ਕਰ ਕੇ (ਮਨ ਨੂੰ) ਭਰ ਲਿਆ। ਫਿਰ ਉਸ ਨੂੰ ਘੋੜੇ ਉਤੇ ਚੜ੍ਹਾਇਆ ਅਤੇ ਆਪਣੇ ਸ਼ਹਿਰ ਦਾ ਰਾਹ ਫੜਿਆ।੨੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੫੭। ੪੮੫੬। ਚਲਦਾ।*

*ਚੌਪਈ*

ਇਕ ਹੰਸਾ ਧੁਜ ਨਾਂ ਦਾ ਰਾਜਾ ਸੁਣੀਂਦਾ ਸੀ ਜਿਸ ਦੇ ਬਲ ਅਤੇ ਪ੍ਰਤਾਪ ਨੂੰ ਸਾਰਾ ਜਗਤ ਮੰਨਦਾ ਸੀ। ਕੇਸੋਤਮਾ ਨਾਂ ਦੀ ਉਸ ਦੇ ਘਰ ਇਸਤਰੀ ਸੀ। ਉਸ ਵਰਗੀ (ਸੁੰਦਰ ਇਸਤਰੀ) ਨ ਪਹਿਲਾਂ ਸੁਣੀ ਸੀ ਅਤੇ ਨ ਅੱਖਾਂ ਨਾਲ ਵੇਖੀ ਹੈ।੧।

ਉਨ੍ਹਾਂ ਦੇ ਘਰ ਹੰਸ ਮਤੀ ਨਾਂ ਦੀ ਇਕ ਲੜਕੀ ਸੀ। (ਉਹ) ਵਿਆਕਰਣ, ਕੋਕ ਅਤੇ ਹੋਰ ਅਨੇਕ ਸ਼ਾਸਤ੍ਰ ਪੜ੍ਹੀ ਹੋਈ ਸੀ। ਉਸ ਵਰਗਾ ਸੰਸਾਰ ਵਿਚ ਹੋਰ ਕੋਈ ਨਹੀਂ ਸੀ। ਉਸ ਨੂੰ ਵੇਖਦੇ ਹੋਇਆਂ ਸੂਰਜ ਵੀ ਰਸਤੇ ਵਿਚ ਥਕ ਜਾਂਦਾ ਸੀ।੨।

*ਅੜਿਲ*

ਅਤਿ ਸੁੰਦਰਿ ਵਹ ਬਾਲ ਜਗਤ ਮਹਿ ਜਾਨਿਯੈ।
ਜਿਹ ਸਮ ਅਵਰ ਸੁੰਦਰੀ ਕਹੂੰ ਨ ਬਖਾਨਿਯੈ।
ਜੋਬਨ ਜੇਬ ਅਧਿਕ ਤਾ ਕੇ ਤਨ ਰਾਜਈ।
ਹੋ ਨਿਰਖਿ ਚੰਦ੍ਰ ਅਰੁ ਸੂਰ ਮਦਨ ਛਬਿ ਲਾਜਈ। ੩।

ਰੂਪ ਕੁਅਰ ਸੁਕੁਮਾਰ ਜਬੈ ਅਬਲਾ ਲਹਾ।
ਜਾ ਸਮ ਨਿਰਖਾ ਕਹੂੰ ਨ ਕਹੂੰ ਕਿਨ ਹੂੰ ਕਹਾ।
ਜਬ ਵਹ ਰਾਜ ਸਭਾ ਮਹਿ ਬੈਠਤ ਆਇ ਕੈ।
ਹੋ ਸਭ ਇਸਤ੍ਰਿਨ ਕੇ ਚਿਤ ਕਹ ਲੇਤ ਚੁਰਾਇ ਕੈ। ੪।

*ਚੌਪਈ*

ਰਾਜ ਸੁਤਾ ਇਕ ਸਖੀ ਬੁਲਾਈ। ਸਿਖੈ ਕੁਅਰ ਕੇ ਪਾਸ ਪਠਾਈ।
ਕੋਟਿ ਜਤਨ ਕਰਿ ਤਿਹ ਹ੍ਯਾ ਲ੍ਯਾਵਹੁ। ਮੁਖ ਮਾਗਹੁ ਜੋਈ ਸੋਈ ਪਾਵਹੋ। ੫।

*ਅੜਿਲ*

ਬ੍ਯਾਕੁਲ ਰਾਜ ਕੁਅਰਿ ਜਬੈ ਸਹਚਰੀ ਨਿਹਾਰੀ।
ਮਤਿ ਨ ਕੁਅਰਿ ਮਰਿ ਜਾਇ ਇਹੈ ਜਿਯ ਮਾਹਿ ਬਿਚਾਰੀ।
ਚਲੀ ਸਕਲ ਡਰ ਡਾਰਿ ਪਹੂਚੀ ਜਾਇ ਤਹ।
ਹੋ ਬੈਠੋ ਸੇਜ ਸਵਾਰਿ ਤਵਨ ਕੋ ਮਿਤ੍ਰ ਜਹ। ੬।

*ਚੌਪਈ*

ਜ੍ਯੋ ਤ੍ਯੋ ਕਰ ਤਾ ਕੌ ਤਹ ਲ੍ਯਾਈ। ਬਾਤ ਮਿਲਨ ਕੀ ਤਿਹ ਨ ਜਤਾਈ।
ਤਬ ਵਹੁ ਧਾਮ ਕੁਅਰਿ ਕੇ ਆਯੋ। ਰਾਜ ਸੁਤਾ ਨਿਰਖਤ ਸੁਖ ਪਾਯੋ। ੭।

ਤਾ ਕੌ ਕਹੀ ਆਨਿ ਮੋ ਕੌ ਭਜੁ। ਲਾਜ ਸਾਜ ਸਭ ਹੀ ਅਬ ਹੀ ਤਜੁ।
ਮਿਥਨ ਭੇਦ ਜਬ ਮੀਤ ਪਛਾਨਾ। ਧਰਮ ਛੂਟਨ ਤੇ ਅਧਿਕ ਡਰਾਨਾ। ੮।

*ਦੋਹਰਾ*

ਸੁੰਦਰਿ ਅਧਿਕ ਕਹਾਇ ਜਗ ਜਨਮ ਰਾਜ ਗ੍ਰਿਹ ਪਾਇ।
ਢੀਠ ਰਮਿਯੋ ਮੋ ਸੋ ਚਹੈ ਅਜਹੂੰ ਨ ਨਿਲਜ ਲਜਾਇ। ੯।

*ਚੌਪਈ*

ਜਬ ਤੁਹਿ ਮੈ ਨਿਰਖਤ ਛਬਿ ਭਈ। ਲੋਕ ਲਾਜ ਤਬ ਹੀ ਤਜ ਦਈ।
ਧਰਮ ਕਰਮ ਮੈ ਕਛੂ ਨ ਜਾਨਾ। ਤਵ ਦੁਤਿ ਲਖਿ ਮੁਰ ਜੀਯ ਬਿਕਾਨਾ। ੧੦।

*ਅੜਿਲ*

ਉਸ ਇਸਤਰੀ ਨੂੰ ਸੰਸਾਰ ਵਿਚ ਅਤਿ ਸੁੰਦਰ ਸਮਝਿਆ ਜਾਂਦਾ ਸੀ। ਉਸ ਵਰਗੀ ਹੋਰ ਕੋਈ ਸੁੰਦਰੀ ਦਸੀ ਨਹੀਂ ਜਾਂਦੀ ਸੀ। ਜੋਬਨ ਅਤੇ ਸੁੰਦਰਤਾ ਉਸ ਦੇ ਸ਼ਰੀਰ ਉਤੇ ਬਹੁਤ ਸੁਸ਼ੋਭਿਤ ਸਨ। ਉਸ ਦੀ ਛਬੀ ਨੂੰ ਸੂਰਜ, ਚੰਦ੍ਰਮਾ ਅਤੇ ਕਾਮ ਦੇਵ ਵੀ ਵੇਖ ਕੇ ਸ਼ਰਮਾਉਂਦੇ ਸਨ।੩।

(ਇਕ ਦਿਨ) ਜਦ ਇਸਤਰੀ ਨੇ ਕੋਮਲ ਕੁੰਵਰ ਦਾ ਰੂਪ ਵੇਖਿਆ (ਤਾਂ ਸੋਚਣ ਲਗੀ ਕਿ) ਇਸ ਵਰਗਾ (ਸੁੰਦਰ) ਨ ਕੋਈ ਵੇਖਿਆ ਹੈ ਅਤੇ ਨ ਹੀ ਕਿਸੇ ਨੇ ਕਿਹਾ ਹੈ। ਜਦ ਉਹ ਰਾਜ-ਸਭਾ ਵਿਚ ਆ ਕੇ ਬੈਠਦਾ ਸੀ, ਤਾਂ ਸਾਰੀਆਂ ਇਸਤਰੀਆਂ ਦੇ ਚਿਤ ਨੂੰ ਚੁਰਾ ਲੈਂਦਾ ਸੀ।੪।

*ਚੌਪਈ*

ਰਾਜ ਕੁਮਾਰੀ ਨੇ ਇਕ ਸਖੀ ਨੂੰ ਬੁਲਾਇਆ ਅਤੇ ਸਿਖਾ ਕੇ ਕੁੰਵਰ ਕੋਲ ਭੇਜਿਆ। ਬਹੁਤ ਅਧਿਕ ਯਤਨ ਕਰ ਕੇ ਉਸ ਨੂੰ ਇਥੇ ਲਿਆਓ ਅਤੇ ਜੋ ਮੁਖ ਤੋਂ ਮੰਗੋ, ਉਹੀ (ਇਨਾਮ) ਪ੍ਰਾਪਤ ਕਰੋ।੫।

*ਅੜਿਲ*

ਜਦ ਸਖੀ ਨੇ ਰਾਜ ਕੁਮਾਰੀ ਨੂੰ ਵਿਆਕੁਲ ਵੇਖਿਆ। ਤਾਂ ਮਨ ਵਿਚ ਇਹ ਸੋਚਣ ਲਗੀ ਕਿ ਕਿਤੇ ਰਾਜ ਕੁਮਾਰੀ ਮਰ ਨ ਜਾਏ। (ਇਸ ਲਈ ਉਹ) ਸਭ ਤਰ੍ਹਾਂ ਦੇ ਡਰ ਨੂੰ ਛਡ ਕੇ ਉਥੇ ਜਾ ਪਹੁੰਚੀ ਜਿਥੇ ਉਸ ਦਾ ਮਿਤਰ ਸੇਜ ਸੰਵਾਰ ਕੇ ਬੈਠਾ ਸੀ।੬।

*ਚੌਪਈ*

ਜਿਵੇਂ ਕਿਵੇਂ ਕਰ ਕੇ (ਸਖੀ) ਉਸ ਨੂੰ ਲੈ ਆਈ, ਪਰ ਉਸ ਨੂੰ ਮਿਲਣ ਬਾਰੇ ਕੋਈ ਗੱਲ ਨ ਦਸੀ। ਤਦ ਉਹ ਰਾਜ ਕੁਮਾਰੀ ਦੇ ਘਰ ਆ ਗਿਆ ਅਤੇ ਰਾਜ ਕੁਮਾਰੀ ਨੇ ਵੇਖ ਕੇ ਸੁਖ ਪ੍ਰਾਪਤ ਕੀਤਾ।੭।

(ਰਾਜ ਕੁਮਾਰੀ ਨੇ) ਉਸ ਨੂੰ ਕਿਹਾ ਕਿ ਸਭ ਸ਼ਰਮ ਹੱਯਾ ਹੁਣੇ ਹੀ ਛਡ ਕੇ ਮੇਰੇ ਨਾਲ ਸੰਯੋਗ ਕਰ। ਜਦ ਮਿਤਰ ਨੇ ਰਤੀ-ਕੇਲ ਕਰਨ ਦੀ ਗੱਲ ਸਮਝੀ ਤਾਂ ਧਰਮ ਦੇ ਨਸ਼ਟ ਹੋਣ ਤੋਂ ਬਹੁਤ ਡਰਿਆ।੮।

*ਦੋਹਰਾ*

(ਰਾਜ ਕੁਮਾਰ ਸੋਚਣ ਲਗਾ ਕਿ) ਜਗਤ ਵਿਚ ਸਭ ਤੋਂ ਅਧਿਕ ਸੁੰਦਰੀ ਅਖਵਾ ਕੇ ਅਤੇ ਰਾਜ ਘਰਾਣੇ ਵਿਚ ਜਨਮ ਲੈ ਕੇ ਵੀ ਹੇ ਢੀਠ! (ਤੂੰ) ਮੇਰੇ ਨਾਲ ਰਮਣ ਕਰਨਾ ਚਾਹੁੰਦੀ ਹੈਂ; ਅਜੇ ਵੀ ਨਿਰਲਜ ਤੈਨੂੰ ਸ਼ਰਮ ਨਹੀਂ ਆਉਂਦੀ।੯।

*ਚੌਪਈ*

(ਰਾਜ ਕੁਮਾਰੀ ਨੇ ਉੱਤਰ ਦਿੱਤਾ ਕਿ) ਜਿਸ ਵੇਲੇ ਮੈਂ ਤੇਰੀ ਛਬੀ ਵੇਖੀ ਸੀ, ਤਾਂ ਲੋਕ-ਲਾਜ (ਮੈਂ) ਉਦੋਂ ਹੀ ਛਡ ਦਿੱਤੀ ਸੀ। ਧਰਮ ਕਰਮ ਮੈਂ ਕੁਝ ਵੀ ਨਹੀਂ ਪਛਾਣਿਆ ਸੀ, ਬਸ ਤੇਰੀ ਛਬੀ ਨੂੰ ਵੇਖ ਕੇ ਮੇਰਾ ਦਿਲ ਵਿਕ ਗਿਆ ਸੀ।੧੦।

ਸੁਨ ਤਰਨੀ ਮੈ ਤੋਹਿ ਨ ਭਜੋਂ। ਧਰਮ ਆਪਨੋ ਕਬਹੂੰ ਨ ਤਜੋਂ।
ਜਬ ਤੇ ਕ੍ਰਿਪਾਨੰਦ ਮੁਹਿ ਜਾਯੋ। ਇਹੈ ਮਿਸ੍ਰ ਉਪਦੇਸ ਬਤਾਯੋ। ੧੧।

*ਦੋਹਰਾ*

ਪਰ ਨਾਰੀ ਕੀ ਸੇਜ ਪਰ ਭੂਲਿ ਨ ਦੀਜਹੁ ਪਾਇ।
ਕਾਮ ਭੋਗ ਨਹਿ ਕੀਜਿਯਹੁ ਤਾ ਸੋ ਰੁਚਿ ਉਪਜਾਇ। ੧੨।

*ਚੌਪਈ*

ਅਬ ਤੁਮਰੇ ਮੈ ਕਰਮ ਨਿਹਾਰੇ। ਕਹਿ ਹੌ ਰਾਜਾ ਪਾਸ ਸਵਾਰੇ।
ਤੋਹਿ ਸਦਨ ਤੇ ਪਕਰਿ ਮੰਗੈ ਹੌ। ਅਨਿਕ ਭਾਤਿ ਸਾਸਨਾ ਦਿਵੈਹੌ। ੧੩।

*ਦੋਹਰਾ*

ਪਰਦਾ ਤੁਮਰੋ ਫਾਰਿਹੌ ਤੁਮਰੇ ਪਿਤਾ ਹਜੂਰਿ।
ਤੋ ਕਹ ਦੇਸ ਨਿਕਾਰਿ ਹੌ ਕੂਕ੍ਰਿਨ ਕੀ ਜ੍ਯੋ ਕੂਰ। ੧੪।

*ਚੌਪਈ*

ਜਰਿ ਬਰਿ ਗਈ ਨਾਮੁ ਕੁਤਿਯਾ ਸੁਨਿ। ਕੋਪ ਕਿਯਾ ਅਤਿ ਹੀ ਮਾਥੋ ਧੁਨਿ।
ਪ੍ਰਥਮ ਇਸੀ ਕਹ ਅਬੈ ਸੰਘਾਰੋ। ਬਹੁਰਿ ਮਿਸ੍ਰ ਯਾ ਕੇ ਕਹੁ ਮਾਰੋ। ੧੫।

ਜਿਨ ਤਹਿ ਯਹ ਉਪਦੇਸ ਦ੍ਰਿੜਾਯੋ। ਤਾ ਤੇ ਮੋ ਸੌ ਨ ਭੋਗ ਕਮਾਯੋ।
ਕੈ ਜੜ ਆਨਿ ਅਬੈ ਮੁਹਿ ਭਜੋ। ਨਾਤਰ ਆਸ ਪ੍ਰਾਨ ਕੀ ਤਜੋ। ੧੬।

ਮੂਰਖ ਤਿਹ ਰਤਿ ਦਾਨ ਨ ਦੀਯਾ। ਗ੍ਰਿਹ ਅਪਨੇ ਕਾ ਮਾਰਗ ਲੀਯਾ।
ਅਨਿਕ ਭਾਤਿ ਤਿਨ ਕੀਯਾ ਧਿਕਾਰਾ। ਪਾਇਨ ਪਰੀ ਲਾਤ ਸੌ ਮਾਰਾ। ੧੭।

ਰਾਜ ਸੁਤਾ ਕ੍ਰੁਧਿਤ ਅਤਿ ਭਈ। ਇਹ ਜੜ ਮੁਹਿ ਰਤਿ ਦਾਨ ਨ ਦਈ।
ਪ੍ਰਥਮ ਪਕਰਿ ਕਰਿ ਯਾਹਿ ਸੰਘਾਰੋ। ਬਹੁਰਿ ਮਿਸ੍ਰ ਯਾ ਕੈ ਕਹ ਮਾਰੋ। ੧੮।

*ਅੜਿਲ*

ਤਮਕਿ ਤੇਗ ਕੋ ਤਬ ਤਿਹ ਘਾਇ ਪ੍ਰਹਾਰਿਯੋ।
ਤਾਹਿ ਪੁਰਖ ਕਹ ਮਾਰਿ ਠੌਰ ਹੀ ਡਾਰਿਯੋ।
ਐਚ ਤਵਨ ਕੀ ਲੋਥਿ ਦਈ ਤਰ ਡਾਰਿ ਕੈ।
ਹੋ ਤਾ ਪਰ ਰਹੀ ਬੈਠਿ ਕਰਿ ਆਸਨ ਮਾਰਿ ਕੈ। ੧੯।

*ਦੋਹਰਾ*

ਜਪਮਾਲਾ ਕਰ ਮਹਿ ਗਹੀ ਬੈਠੀ ਆਸਨ ਮਾਰਿ।
ਪਠੈ ਸਹਚਰੀ ਪਿਤਾ ਪ੍ਰਤਿ ਲੀਨਾ ਨਿਕਟ ਹਕਾਰਿ। ੨੦।

ਹੇ ਜਵਾਨ ਇਸਤਰੀ! ਸੁਣ, ਮੈਂ ਤੇਰੇ ਨਾਲ ਰਮਣ ਨਹੀਂ ਕਰਾਂਗਾ ਅਤੇ ਆਪਣੇ ਧਰਮ ਨੂੰ ਕਦੇ ਵੀ ਨਹੀਂ ਛਡਾਂਗਾ। ਜਿਸ ਦਿਨ ਦਾ ਪਰਮਾਤਮਾ ਨੇ ਮੈਨੂੰ ਜਨਮ ਦਿੱਤਾ ਸੀ ਤਾਂ ਬ੍ਰਾਹਮਣ ਨੇ ਇਹੀ ਉਪਦੇਸ਼ ਦਿੱਤਾ ਸੀ।੧੧।

*ਦੋਹਰਾ*

ਕਿ ਪਰ-ਨਾਰੀ ਦੀ ਸੇਜ ਉਤੇ ਭੁਲ ਕੇ ਵੀ ਪੈਰ ਨਹੀਂ ਰਖਣਾ ਚਾਹੀਦਾ ਅਤੇ ਉਸ ਨਾਲ ਰੁਚੀ ਪੂਰਵਕ ਕਾਮ-ਭੋਗ ਨਹੀਂ ਕਰਨਾ ਚਾਹੀਦਾ।੧੨।

*ਚੌਪਈ*

ਹੁਣ ਮੈਂ ਤੇਰੇ ਕਰਮ ਵੇਖ ਲਏ ਹਨ। (ਮੈਂ) ਚੰਗੀ ਤਰ੍ਹਾਂ ਰਾਜੇ ਕੋਲ ਕਹਾਂਗਾ। ਤੈਨੂੰ ਘਰ ਤੋਂ ਪਕੜ ਕੇ ਬੁਲਵਾਵਾਂਗਾ ਅਤੇ ਅਨੇਕ ਤਰ੍ਹਾਂ ਨਾਲ ਝਾੜਾਂ ਪਵਾਵਾਂਗਾ (ਜਾਂ ਦੰਡ ਦਿਵਾਵਾਂਗਾ)।੧੩।

*ਦੋਹਰਾ*

(ਮੈਂ) ਤੇਰੇ ਪਿਤਾ ਦੇ ਸਾਹਮਣੇ ਤੇਰਾ ਪਰਦਾ ਉਘਾੜਾਂਗਾ ਅਤੇ ਹੇ ਦੁਸ਼ਟੇ! ਤੈਨੂੰ ਕੁੱਤੀ ਵਾਂਗ ਦੇਸੋਂ ਕਢਵਾ ਦਿਆਂਗਾ।੧੪।

*ਚੌਪਈ*

ਉਹ 'ਕੁਤੀ' ਦਾ ਨਾਂ ਸੁਣ ਕੇ ਸੜ ਬਲ ਗਈ ਅਤੇ ਸਿਰ ('ਮਾਥੋ') ਮਾਰ ਕੇ ਬਹੁਤ ਕ੍ਰੋਧ ਕੀਤਾ। (ਸੋਚਣ ਲਗੀ ਕਿ) ਪਹਿਲਾਂ ਇਸ ਨੂੰ ਹੁਣੇ ਮਾਰਾਂਗੀ। ਫਿਰ ਇਸ ਦੇ ਬ੍ਰਾਹਮਣ ਨੂੰ ਮਾਰਾਂਗੀ।੧੫।

ਜਿਸ ਨੇ ਇਸ ਨੂੰ ਇਹ ਉਪਦੇਸ਼ ਪੱਕਾ ਕਰਾਇਆ ਹੈ, ਜਿਸ ਕਰ ਕੇ (ਇਸ ਨੇ) ਮੇਰੇ ਨਾਲ ਰਮਣ ਨਹੀਂ ਕੀਤਾ ਹੈ। (ਕਹਿਣ ਲਗੀ--) ਜਾਂ ਤਾਂ ਹੇ ਮੂਰਖ! ਆ ਕੇ ਮੇਰੇ ਨਾਲ ਰਤੀ-ਕ੍ਰੀੜਾ ਕਰੋ। ਨਹੀਂ ਤਾਂ ਪ੍ਰਾਣਾਂ ਦੀ ਆਸ ਛਡ ਦਿਓ।੧੬।

(ਉਸ) ਮੂਰਖ ਨੇ ਉਸ ਨੂੰ ਰਤੀ-ਦਾਨ ਨ ਦਿੱਤਾ ਅਤੇ ਆਪਣੇ ਘਰ ਦਾ ਰਸਤਾ ਪਕੜਿਆ। ਉਸ ਨੇ (ਰਾਜ ਕੁਮਾਰੀ ਨੂੰ) ਅਨੇਕ ਤਰ੍ਹਾਂ ਨਾਲ ਧਿਕਾਰਿਆ ਅਤੇ ਪੈਰਾਂ ਵਿਚ ਪਈ ਨੂੰ ਲੱਤਾਂ ਨਾਲ ਮਾਰਿਆ।੧੭।

ਰਾਜ ਕੁਮਾਰੀ ਬਹੁਤ ਕ੍ਰੋਧਿਤ ਹੋਈ (ਅਤੇ ਕਹਿਣ ਲਗੀ ਕਿ) ਇਸ ਮੂਰਖ ਨੇ ਮੈਨੂੰ ਰਤੀ-ਦਾਨ ਨਹੀਂ ਦਿੱਤਾ। ਪਹਿਲਾਂ ਇਸ ਨੂੰ ਪਕੜ ਕੇ ਮਾਰਾਂਗੀ ਅਤੇ ਫਿਰ ਇਸ ਦੇ ਮਿਸ਼ਰ ਨੂੰ ਮਾਰਾਂਗੀ।੧੮।

*ਅੜਿਲ*

ਤਦ ਉਸ ਨੇ ਭੜਕ ਕੇ ਉਸ ਉਤੇ ਤਲਵਾਰ ਦਾ ਵਾਰ ਕੀਤਾ ਅਤੇ ਉਸ ਪੁਰਸ਼ ਨੂੰ ਥਾਂ ਤੇ ਹੀ ਮਾਰ ਦਿੱਤਾ। ਉਸ ਦੀ ਲੋਥ ਖਿਚ ਕੇ ਥਲੇ ਵਿਛਾ ਲਈ ਅਤੇ ਉਸ ਉਤੇ ਆਸਣ ਜਮਾ ਕੇ ਬੈਠ ਗਈ।੧੯।

*ਦੋਹਰਾ*

ਹੱਥ ਵਿਚ ਜਪ-ਮਾਲਾ ਪਕੜ ਕੇ ਆਸਣ ਜਮਾ ਕੇ ਬੈਠ ਗਈ ਅਤੇ ਪਿਤਾ ਪਾਸ ਦਾਸੀ ਨੂੰ ਭੇਜ ਕੇ ਕੋਲ ਬੁਲਾ ਲਿਆ।੨੦।

*ਚੌਪਈ*

ਹੰਸ ਕੇਤੁ ਤਬ ਤਾਹਿ ਸਿਧਾਨਾ। ਨਿਰਖਿ ਸੁਤਾ ਤਰ ਮਿਤ੍ਰਕ ਡਰਾਨਾ।
ਕਹਸਿ ਕੁਅਰਿ ਇਹ ਕਸਿ ਤੁਹਿ ਕਰਾ। ਬਿਨੁਪਰਾਧ ਯਾ ਕੋ ਜਿਯ ਹਰਾ। ੨੧।

ਚਿੰਤਾਮਨਿ ਮੁਹਿ ਮੰਤ੍ਰ ਸਿਖਾਯੋ। ਬਹੁ ਬਿਧਿ ਮਿਸ੍ਰ ਉਪਦੇਸ ਦ੍ਰਿੜਾਯੋ।
ਜੌ ਇਹ ਰੂਪ ਕੁਅਰ ਤੈ ਮਰਿ ਹੈ। ਤਬ ਸਭ ਕਾਜ ਤਿਹਾਰੌ ਸਰਿ ਹੈ। ੨੨।

ਤਾ ਤੇ ਮੈ ਯਾ ਕੋ ਗਹਿ ਮਾਰਾ। ਸੁਨਹੁ ਪਿਤਾ ਤੁਮ ਬਚਨ ਹਮਾਰਾ।
ਸਾਧੋ ਮੰਤ੍ਰ ਬੈਠ ਯਾ ਪਰ ਮੈ। ਜੋ ਜਾਨਿਹਿ ਸੋ ਕਰਹੁ ਅਬੈ ਤੈ। ੨੩।

ਹੰਸ ਕੇਤੁ ਨ੍ਰਿਪ ਕੋਪ ਭਰਾ ਤਬ। ਬਚਨ ਸੁਤਾ ਕੌ ਸ੍ਰਵਨ ਸੁਨਾ ਜਬ।
ਹ੍ਯਾ ਲ੍ਯਾਵਹੁ ਤਿਹ ਮਿਸ੍ਰ ਪਕਰਿ ਕੈ। ਜੋ ਐਸੇ ਗਯੋ ਮੰਤ੍ਰ ਸਿਖਰਿ ਕੈ। ੨੪।

ਸੁਨਿ ਭ੍ਰਿਤ ਬਚਨ ਉਤਾਇਲ ਧਾਏ। ਤਿਹ ਮਿਸ੍ਰਹਿ ਨ੍ਰਿਪ ਪਹਿ ਗਹਿ ਲ੍ਯਾਏ।
ਤਾ ਕਹ ਅਧਿਕ ਜਾਤਨਾ ਦਿਯਾ। ਕਰਮ ਚੰਡਾਰ ਬਿਪ੍ਰ ਹੈ ਕਿਯਾ। ੨੫।

ਸੁਨਿ ਬਚ ਮਿਸ੍ਰ ਅਚੰਭੈ ਰਹਾ। ਤ੍ਰਾਹਿ ਤ੍ਰਾਹਿ ਰਾਜਾ ਤਨ ਕਹਾ।
ਮੈ ਪ੍ਰਭੁ ਕਰਮ ਨ ਐਸਾ ਕਿਯਾ। ਤਵ ਦੁਹਿਤਾ ਕਹ ਮੰਤ੍ਰ ਨ ਦਿਯਾ। ੨੬।

ਤਬ ਲਗਿ ਰਾਜ ਕੁਅਰਿ ਤਹ ਆਈ। ਦਿਜਬਰ ਕੇ ਪਾਇਨ ਲਪਟਾਈ।
ਤੁਮ ਸੁ ਮੰਤ੍ਰ ਜੋ ਹਮਹਿ ਸਿਖਾਯੋ। ਤਾਹੀ ਬਿਧਿ ਮੈ ਜਾਪ ਕਮਾਯੋ। ੨੭।

*ਅੜਿਲ*

ਤਵ ਆਇਸੁ ਹਮ ਮਾਨਿ ਮਨੁਛ ਕਹ ਮਾਰਿਯੋ।
ਤਾ ਪਾਛੇ ਚਿੰਤਾਮਨਿ ਮੰਤ੍ਰ ਉਚਾਰਿਯੋ।
ਚਾਰਿ ਪਹਰ ਨਿਸਿ ਜਪਾ ਸੁ ਸਿਧਿ ਨ ਕਛੁ ਭਯੋ।
ਹੋ ਤਾ ਤੇ ਹਮ ਰਿਸਿ ਠਾਨਿ ਸੁ ਕਹਿ ਨ੍ਰਿਪ ਪ੍ਰਤਿ ਦਯੋ। ੨੮।

*ਚੌਪਈ*

ਅਬ ਕਿਹ ਕਾਜ ਮੁਕਰਿ ਤੈ ਗਯੋ। ਤਬ ਚਿੰਤਾਮਨ ਹਮਹਿ ਦ੍ਰਿੜਯੋ।
ਅਬ ਕ੍ਯੋ ਨ ਕਹਤ ਨ੍ਰਿਪਤਿ ਕੇ ਤੀਰਾ। ਸਾਚ ਕਹਤ ਕਸ ਲਾਗਤ ਪੀਰਾ। ੨੯।

ਮਿਸ੍ਰ ਚਕ੍ਰਿਤ ਚਹੂੰ ਓਰ ਨਿਹਾਰੈ। ਕਹਾ ਭਯੋ ਜਗਦੀਸ ਸੰਭਾਰੈ।
ਕਰਿ ਉਪਦੇਸ ਬਹੁਤ ਬਿਧਿ ਹਾਰਾ। ਭੇਦ ਅਭੇਦ ਨ੍ਰਿਪ ਕਛੁ ਨ ਬਿਚਾਰਾ। ੩੦।

*ਚੌਪਈ*

ਤਦ ਹੰਸ ਕੇਤੁ ਰਾਜਾ ਉਥੋਂ ਨੂੰ ਚਲ ਪਿਆ ਅਤੇ ਪੁੱਤਰੀ ਦੇ ਹੇਠਾਂ ਲੋਥ ਵੇਖ ਕੇ ਡਰ ਗਿਆ। (ਉਸ ਨੇ) ਰਾਜ ਕੁਮਾਰੀ ਨੂੰ ਕਿਹਾ ਕਿ ਤੂੰ ਇਹ ਕਿਸ ਲਈ ਕੀਤਾ ਹੈ ਅਤੇ ਬਿਨਾ ਕਸੂਰ ਦੇ ਇਸ ਨੂੰ ਜਾਨੋ ਮਾਰ ਦਿੱਤਾ ਹੈ।੨੧।

(ਰਾਜ ਕੁਮਾਰੀ ਨੇ ਉੱਤਰ ਦਿੱਤਾ ਕਿ ਬ੍ਰਾਹਮਣ ਨੇ) ਮੈਨੂੰ ਚਿੰਤਾਮਣੀ ਮੰਤਰ ਸਿਖਾਇਆ ਹੈ ਅਤੇ ਮਿਸ਼ਰ ਨੇ ਬਹੁਤ ਢੰਗਾਂ ਨਾਲ ਉਪਦੇਸ਼ ਦ੍ਰਿੜ੍ਹ ਕਰਾਇਆ ਹੈ ਕਿ ਜੇ ਰੂਪ ਕੁੰਵਰ ਨੂੰ ਤੂੰ ਮਾਰ ਦੇਵੇਂ, ਤਾਂ ਤੇਰੇ ਸਾਰੇ ਕਾਰਜ ਸੰਵਰ ਜਾਣਗੇ।੨੨।

ਇਸ ਲਈ ਮੈਂ ਇਸ ਨੂੰ ਪਕੜ ਕੇ ਮਾਰ ਦਿੱਤਾ ਹੈ। ਹੇ ਪਿਤਾ ਜੀ! ਤੁਸੀਂ ਮੇਰੀ ਗੱਲ ਸੁਣੋ। ਇਸ (ਲੋਥ) ਉਤੇ ਬੈਠ ਕੇ ਮੈਂ ਮੰਤਰ ਸਾਧਿਆ ਹੈ। ਹੁਣ ਜੋ ਤੁਸੀਂ ਠੀਕ ਸਮਝੋ, ਉਹੀ ਕਰੋ।੨੩।

ਹੰਸ ਕੇਤੁ ਰਾਜੇ ਨੇ ਜਦ ਪੁੱਤਰੀ ਦਾ ਬਚਨ ਕੰਨਾਂ ਨਾਲ ਸੁਣਿਆ ਤਦ ਕ੍ਰੋਧ ਨਾਲ ਭਰ ਗਿਆ। ਉਸ ਮਿਸ਼ਰ ਨੂੰ ਪਕੜ ਕੇ ਇਥੇ ਲਿਆਓ ਜੋ ਅਜਿਹਾ ਮੰਤਰ ਸਿਖਾ ਕੇ ਗਿਆ ਹੈ।੨੪।

(ਰਾਜੇ ਦਾ) ਬਚਨ ਸੁਣ ਕੇ ਸੇਵਕ ਕਾਹਲੀ ਨਾਲ ਭਜ ਪਏ ਅਤੇ ਉਸ ਮਿਸ਼ਰ ਨੂੰ ਰਾਜੇ ਕੋਲ ਪਕੜ ਲਿਆਏ। ਉਸ ਨੂੰ (ਸਾਰਿਆਂ ਨੇ) ਬਹੁਤ ਦੰਡ ਦਿੱਤਾ (ਅਤੇ ਫਿਟਕਾਰਿਆ ਕਿ) ਬ੍ਰਾਹਮਣ ਨੇ ਚੰਡਾਲ ਵਾਲਾ ਕਰਮ ਕੀਤਾ ਹੈ।੨੫।

(ਇਹ) ਬਚਨ ਸੁਣ ਕੇ ਮਿਸ਼ਰ ਹੈਰਾਨ ਹੋ ਗਿਆ ਅਤੇ ਰਾਜੇ ਪ੍ਰਤਿ 'ਤ੍ਰਾਹ ਤ੍ਰਾਹ' ਕਹਿਣ ਲਗਾ ਹੇ ਰਾਜਨ! ਮੈਂ ਅਜਿਹਾ ਕਰਮ ਨਹੀਂ ਕੀਤਾ ਅਤੇ ਤੁਹਾਡੀ ਪੁੱਤਰੀ ਨੂੰ ਮੰਤਰ ਨਹੀਂ ਦਿੱਤਾ।੨੬।

ਤਦ ਤਕ ਰਾਜ ਕੁਮਾਰੀ ਉਥੇ ਆ ਗਈ ਅਤੇ ਬ੍ਰਾਹਮਣ ਦੇ ਪੈਰਾਂ ਨਾਲ ਲਿਪਟ ਗਈ (ਅਤੇ ਕਿਹਾ--) ਤੁਸੀਂ ਜੋ ਮੰਤਰ ਮੈਨੂੰ ਸਿਖਾਇਆ ਸੀ, ਉਸੇ ਵਿਧੀ ਅਨੁਸਾਰ ਮੈਂ ਜਾਪ ਕੀਤਾ ਹੈ।੨੭।

*ਅੜਿਲ*

ਤੁਹਾਡੀ ਆਗਿਆ ਮੰਨ ਕੇ ਮੈਂ ਮਨੁੱਖ ਨੂੰ ਮਾਰਿਆ ਹੈ ਅਤੇ ਉਸ ਪਿਛੋਂ (ਮੈਂ) ਚਿੰਤਾਮਣੀ ਮੰਤਰ ਉਚਾਰਿਆ ਹੈ। ਚਾਰ ਪਹਿਰ ਤਕ (ਮੈਂ ਮੰਤਰ ਦਾ) ਜਾਪ ਕੀਤਾ ਹੈ, ਪਰ ਕੋਈ ਸਿੱਧੀ ਪ੍ਰਾਪਤ ਨਹੀਂ ਹੋਈ। ਇਸ ਲਈ ਕ੍ਰੋਧਵਾਨ ਹੋ ਕੇ ਮੈਂ ਰਾਜੇ ਪ੍ਰਤਿ (ਸਭ ਕੁਝ) ਕਹਿ ਦਿੱਤਾ ਹੈ।੨੮।

*ਚੌਪਈ*

ਹੁਣ ਤੁਸੀਂ ਕਿਸ ਲਈ ਮੁਕਰ ਗਏ ਹੋ, ਉਦੋਂ ਤਾਂ (ਤੁਸੀਂ) ਮੈਨੂੰ ਚਿੰਤਾਮਣੀ (ਮੰਤਰ) ਦ੍ਰਿੜ੍ਹ ਕਰਵਾਇਆ ਸੀ। ਹੁਣ ਰਾਜੇ ਕੋਲ ਕਿਉਂ ਨਹੀਂ (ਸਚ ਸਚ) ਕਹਿੰਦੇ ਅਤੇ ਕੀ ਸਚ ਕਹਿੰਦਿਆਂ ਤੁਹਾਨੂੰ ਕੁਝ ਪੀੜ ਹੁੰਦੀ ਹੈ।੨੯।

ਮਿਸ਼ਰ ਹੈਰਾਨ ਹੋ ਕੇ ਚੌਹਾਂ ਪਾਸਿਆਂ ਵਲ ਵੇਖਦਾ ਹੈ। (ਸੋਚਦਾ ਹੈ ਕਿ) ਕੀ ਹੋ ਗਿਆ ਹੈ ਅਤੇ ਪਰਮਾਤਮਾ ਨੂੰ ਯਾਦ ਕਰਦਾ ਹੈ। (ਰਾਜੇ ਪਾਸ) ਕਈ ਤਰ੍ਹਾਂ ਨਾਲ ਉਪਦੇਸ਼ ਕਰ ਕੇ (ਭਾਵ ਬੇਨਤੀ ਅਤੇ ਸਥਿਤੀ ਸਪਸ਼ਟ ਕਰਨ ਦੇ ਯਤਨ ਕਰ ਕੇ) ਹਾਰ ਗਿਆ। ਪਰ ਰਾਜੇ ਨੇ ਭੇਦ ਅਭੇਦ ਕੁਝ ਵੀ ਨ ਸਮਝਿਆ।੩0।

*ਦੋਹਰਾ*

ਫਾਸੀ ਤਿਹ ਮਿਸ੍ਰਹਿ ਦਿਯਾ ਹੰਸ ਕੇਤੁ ਰਿਸਿ ਮਾਨਿ।
ਹੰਸ ਮਤੀ ਕਹ ਜਿਹ ਸਿਖ੍ਯੋ ਐਸੋ ਮੰਤ੍ਰ ਬਿਧਾਨ। ੩੧।
ਜਿਹ ਨ ਭਜੀ ਤਿਹ ਘੈ ਹਨਾ ਇਹ ਛਲ ਮਿਸ੍ਰਹਿ ਮਾਰਿ।
ਇਹ ਬਿਧਿ ਨ੍ਰਿਪ ਕ੍ਰਧਿਤ ਕੀਯਾ ਹੰਸ ਮਤੀ ਬਰ ਨਾਰਿ। ੩੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੫੮। ੪੮੮੮। ਅਫਜੂੰ।*

*ਦੋਹਰਾ*

ਰੁਦ੍ਰ ਕੇਤੁ ਰਾਜਾ ਹੁਤੋ ਰਾਸਟ੍ਰ ਦੇਸ ਕੋ ਨਾਹਿ।
ਜਾ ਸਮ ਔਰ ਨਰੇਸ ਨਹਿ ਦੁਤਿਯ ਪ੍ਰਿਥੀ ਤਲ ਮਾਹਿ। ੧।

*ਚੌਪਈ*

ਸ੍ਰੀ ਮ੍ਰਿਗਰਾਜ ਕਲਾ ਤਾ ਕੀ ਤ੍ਰਿਯ। ਬਸਤ ਨ੍ਰਿਪਤਿ ਕੇ ਜਿਹ ਅੰਤਰ ਜਿਯ।
ਜਾ ਕੇ ਰੂਪ ਤੁਲਿ ਨਹਿ ਕੋਊ। ਏਕੈ ਘੜੀ ਬਿਧਾਤਾ ਸੋਊ। ੨।

*ਦੋਹਰਾ*

ਦੋਇ ਪੁਤ੍ਰ ਤਾ ਤੇ ਭਏ ਅਤਿ ਰੂਪ ਕੀ ਰਾਸਿ।
ਤੀਨਿ ਭਵਨ ਮਹਿ ਜਾਨਿਯਤ ਜਾ ਕੋ ਤੇਜ ਰੁ ਤ੍ਰਾਸ। ੩।

*ਅੜਿਲ*

ਬ੍ਰਿਖਭ ਕੇਤੁ ਸੁਭ ਨਾਮੁ ਪ੍ਰਥਮ ਕੋ ਜਾਨਿਯੈ।
ਬ੍ਯਾਘ੍ਰ ਕੇਤੁ ਦੂਸਰ ਕੇ ਨਾਮ ਪ੍ਰਮਾਨਿਯੈ।
ਰੂਪਵਾਨ ਬਲਵਾਨ ਬਿਦਿਤ ਜਗ ਮੈ ਭਏ।
ਹੋ ਜਨੁਕ ਸੂਰ ਸਸਿ ਪ੍ਰਗਟ ਦੁਤਿਯ ਤਿਹ ਪੁਰ ਵਏ। ੪।

*ਚੌਪਈ*

ਜਬ ਜੋਬਨ ਝਮਕਾ ਤਿਨ ਕੇ ਤਨ। ਜਾਤ ਭਯੋ ਜਬ ਹੀ ਲਰਿਕਾਪਨ।
ਅਰਿ ਅਨੇਕ ਬਹੁ ਬਿਧਨ ਸੰਘਾਰੇ। ਚਾਕਰ ਪ੍ਰਜਾ ਅਪਨੇ ਪਾਰੇ। ੫।

*ਦੋਹਰਾ*

ਭਾਤਿ ਭਾਤਿ ਕੇ ਦੇਸ ਲੈ ਬਹੁ ਜੀਤੇ ਅਰਿ ਰਾਜ।
ਸਭਹਿਨ ਸਿਰ ਸੋਭਿਤ ਭਏ ਦਿਨਮਨਿ ਜ੍ਯੋ ਨਰ ਰਾਜ। ੬।
ਰੂਪ ਕੁਅਰ ਘਟਿ ਪ੍ਰਥਮ ਮੈ ਦੂਸਰ ਰੂਪ ਅਪਾਰ।
ਦੇਸ ਦੇਸ ਤੇ ਆਨਿ ਤ੍ਰਿਯ ਸੇਵਤ ਜਾਹਿ ਹਜਾਰ। ੭।

*ਸੋਰਠਾ*

ਐਸੋ ਕਿਸੀ ਨ ਦੇਸ ਜੈਸੋ ਲਹੁ ਸੁੰਦਰ ਕੁਅਰ।
ਕੈ ਦੂਸਰੋ ਦਿਨੇਸ ਕੈ ਨਿਸੇਸ ਅਲਿਕੇਸ ਯਹਿ। ੮।

*ਦੋਹਰਾ*

ਹੰਸ ਕੇਤੁ ਰਾਜੇ ਨੇ ਕ੍ਰੋਧਿਤ ਹੋ ਕੇ ਉਸ ਮਿਸ਼ਰ ਨੂੰ ਫਾਂਸੀ ਦੇ ਦਿੱਤੀ, ਜਿਸ ਨੇ ਹੰਸ ਮਤੀ ਨੂੰ ਅਜਿਹਾ ਮੰਤਰ ਸਿਖਾਣ ਦੀ ਵਿਵਸਥਾ ਕੀਤੀ ਸੀ।੩੧। ਜਿਸ ਨੇ ਭੋਗ ਨਹੀਂ ਕੀਤਾ ਉਸ ਨੂੰ ਘਾਇਲ ਕਰ ਕੇ ਮਾਰ ਦਿੱਤਾ ਅਤੇ ਇਸ ਛਲ ਨਾਲ ਮਿਸ਼ਰ ਨੂੰ ਵੀ ਮਾਰ ਦਿੱਤਾ। ਹੰਸ ਮਤੀ ਇਸਤਰੀ ਨੇ ਇਸ ਢੰਗ ਨਾਲ ਰਾਜੇ ਨੂੰ ਕ੍ਰੋਧਿਤ ਕੀਤਾ।੩੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੫੮। ੪੮੮੮। ਚਲਦਾ।*

*ਦੋਹਰਾ*

ਰਾਜਾ ਰੁਦ੍ਰ ਕੇਤੁ 'ਰਾਸਟ੍ਰ' ਦੇਸ ਦਾ ਰਾਜਾ ਸੀ ਜਿਸ ਵਰਗਾ ਧਰਤੀ ਉਤੇ ਹੋਰ ਕੋਈ ਦੂਜਾ ਰਾਜਾ ਨਹੀਂ ਸੀ।੧।

*ਚੌਪਈ*

ਮ੍ਰਿਗਰਾਜ ਕਲਾ ਉਸ ਦੀ ਇਸਤਰੀ ਸੀ ਜੋ ਰਾਜੇ ਦੇ ਹਿਰਦੇ ਵਿਚ ਵਸਦੀ ਸੀ। ਉਸ ਦੇ ਰੂਪ ਦੇ ਬਰਾਬਰ ਕੋਈ ਨਹੀਂ ਸੀ। ਵਿਧਾਤਾ ਨੇ ਕੇਵਲ ਉਹ ਇਕ ਹੀ (ਅਜਿਹੀ) ਬਣਾਈ ਸੀ।੨।

*ਦੋਹਰਾ*

ਉਸ ਤੋਂ ਦੋ ਪੁੱਤਰ ਪੈਦਾ ਹੋਏ ਜੋ ਅਸੀਮ ਰੂਪ ਦੀ ਖਾਣ ਸਨ। ਉਨ੍ਹਾਂ ਦਾ ਤੇਜ ਅਤੇ ਡਰ ਤਿੰਨਾਂ ਲੋਕਾਂ ਵਿਚ ਮੰਨਿਆ ਜਾਂਦਾ ਸੀ।੩।

*ਅੜਿਲ*

ਪਹਿਲੇ ਦਾ ਸ਼ੁਭ ਨਾਂ ਬ੍ਰਿਖਭ ਕੇਤੁ ਸੀ ਅਤੇ ਦੂਜੇ ਦਾ ਨਾਂ ਬ੍ਯਾਘ੍ਰ ਕੇਤੁ ਸੀ। ਉਹ (ਦੋਵੇਂ) ਜਗਤ ਵਿਚ ਰੂਪਵਾਨ ਅਤੇ ਬਲਵਾਨ ਕਹੇ ਜਾਂਦੇ ਸਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਉਸ ਨਗਰ ਵਿਚ ਦੂਜੇ ਸੂਰਜ ਅਤੇ ਚੰਦ੍ਰ ਪ੍ਰਗਟ ਹੋ ਗਏ ਹੋਣ।੪।

*ਚੌਪਈ*

ਜਦ ਉਨ੍ਹਾਂ ਤੇ ਜਵਾਨੀ ਚੜ੍ਹੀ ਅਤੇ ਬਚਪਨ ਬੀਤ ਗਿਆ। (ਤਦ) ਉਨ੍ਹਾਂ ਨੇ ਅਨੇਕ ਵੈਰੀਆਂ ਨੂੰ ਬਹੁਤ ਢੰਗਾਂ ਨਾਲ ਸੰਘਾਰਿਆ ਅਤੇ ਆਪਣੀ ਪ੍ਰਜਾ ਅਤੇ ਸੇਵਕਾਂ ਨੂੰ ਪਾਲਿਆ।੫।

*ਦੋਹਰਾ*

(ਉਨ੍ਹਾਂ ਨੇ) ਭਾਂਤ ਭਾਂਤ ਦੇ ਦੇਸ ਜਿਤ ਕੇ ਬਹੁਤ ਸਾਰੇ ਵੈਰੀ ਰਾਜੇ ਅਧੀਨ ਕੀਤੇ ਸਨ। ਉਹ ਮਰਦਾਨਗੀ ਵਾਲੇ ਰਾਜੇ ਸਾਰਿਆਂ ਦੇ ਸਿਰ ਉਤੇ ਸੂਰਜ ਵਾਂਗ ਸ਼ੁਭਾਇਮਾਨ ਸਨ।੬। ਪਹਿਲੇ ਕੁੰਵਰ ਵਿਚ ਕੁਝ ਰੂਪ ਘਟ ਸੀ, ਪਰ ਦੂਜੇ ਦਾ ਰੂਪ ਅਪਾਰ ਸੀ। ਦੇਸਾਂ ਦੇਸਾਂ ਤੋਂ ਆ ਕੇ ਹਜ਼ਾਰਾਂ ਇਸਤਰੀਆਂ ਉਸ ਦੀ ਸੇਵਾ ਕਰਦੀਆਂ ਸਨ।੭।

*ਸੋਰਠ*

ਜਿਹੋ ਜਿਹਾ ਛੋਟਾ ਕੁੰਵਰ ਸੁੰਦਰ ਸੀ, ਇਹੋ ਜਿਹਾ ਕਿਸੇ ਦੇਸ਼ ਵਿਚ ਵੀ ਨਹੀਂ ਸੀ। ਉਹ ਜਾਂ ਦੂਜਾ ਸੂਰਜ ਸੀ, ਜਾਂ ਚੰਦ੍ਰਮਾ ਸੀ ਜਾਂ ਕੁਬੇਰ ਸੀ।੮।

*ਚੌਪਈ*

ਤਾ ਕੀ ਮਾਤ ਪੁਤ੍ਰ ਕੀ ਲਖਿ ਛਬਿ। ਜਾਤ ਭਈ ਸੁਧਿ ਸਾਤ ਤਵਨ ਸਬ।
ਰਮ੍ਯੋ ਚਹਤ ਲਹੁ ਸੁਤ ਕੇ ਸੰਗਾ। ਰਾਨੀ ਬ੍ਯਾਪੀ ਅਧਿਕ ਅਨੰਗਾ। ੯।

ਤਿਹ ਤਬ ਚਹਾ ਨਾਥ ਕਹ ਮਰਿਯੈ। ਪੁਨਿ ਟੀਕਾ ਕੋ ਪੁਤ੍ਰ ਸੰਘਰਿਯੈ।
ਕਵਨ ਚਰਿਤ੍ਰ ਕਹ ਕਹਾ ਬਿਚਾਰੋ। ਲਹੁ ਸਿਰ ਪੁਤ੍ਰ ਛਤ੍ਰ ਕਹ ਢਾਰੋ। ੧੦।

ਏਕ ਦਿਵਸ ਸਿਵ ਧੁਜਹਿ ਬੁਲਾਯੋ। ਮਦਰਾ ਸੋ ਕਰਿ ਮਤ ਸੁਵਾਯੋ।
ਪੁਨਿ ਟੀਕਾ ਕੋ ਪੂਤ ਹਕਾਰਾ। ਅਧਿਕ ਮਤ ਤਾਹੂ ਕਹ ਪ੍ਯਾਰਾ। ੧੧।

*ਦੋਹਰਾ*

ਪਤਿ ਸੁਤ ਪ੍ਰਥਮ ਸੁਵਾਇ ਕਰਿ ਕਾਢਿ ਲਿਯਾ ਅਸਿ ਹਾਥ।
ਪੂਤ ਹੇਤ ਮਾਰਾ ਤਿਨੈ ਹਾਥ ਆਪਨੇ ਸਾਥ। ੧੨।

*ਚੌਪਈ*

ਮਾਰਿ ਪੂਤ ਪਤਿ ਰੋਇ ਪੁਕਾਰਾ। ਪਤਿ ਸੁਤ ਸੁਤ ਪਤਿ ਮਾਰਿ ਸੰਘਾਰਾ।
ਮਦ ਕੇ ਮਹਾ ਮਤ ਏ ਭਏ। ਆਪੁਸ ਮੈ ਕੋਪਿਤ ਤਨ ਤਏ। ੧੩।

ਉਦਿਤ ਦੋਊ ਆਹਵ ਕਹ ਭਏ। ਕਾਢਿ ਕ੍ਰਿਪਾਨ ਕੋਪ ਤਨ ਤਏ।
ਅਸਿ ਲੈ ਪਿਤੁ ਸੁਤ ਕੇ ਸਿਰ ਝਾਰਾ। ਪੂਤ ਕਾਢਿ ਪਿਤੁ ਸੀਸ ਪ੍ਰਹਾਰਾ। ੧੪।

ਮੈ ਠਾਢੀ ਇਹ ਚਰਿਤ ਨਿਹਾਰਾ। ਫੂਟਿ ਨ ਗਏ ਨੈਨ ਕਰਤਾਰਾ।
ਦਾਵ ਬਚਾਇ ਨ ਇਨ ਤੇ ਅਯੋ। ਤਾ ਤੇ ਕਾਲ ਦੁਹੂੰਨ ਕੇ ਭਯੋ। ੧੫।

ਅਬ ਹੌ ਦੈਵ ਕਹੌ ਕਾ ਕਰੌ। ਉਰ ਮਹਿ ਮਾਰਿ ਕਟਾਰੀ ਮਰੌ।
ਬਾਨ ਪ੍ਰਸਥ ਹ੍ਵੈ ਬਨਹਿ ਸਿਧੈ ਹੌ। ਲਹੁ ਸੁਤ ਕੇ ਸਿਰ ਛਤ੍ਰ ਢੁਰੈ ਹੌ। ੧੬।

ਪ੍ਰਥਮ ਪੂਤ ਪਤਿ ਕੋ ਬਧ ਕੀਨਾ। ਬਹੁਰਿ ਰਾਜ ਲਹੁ ਸੁਤ ਕਹ ਦੀਨਾ।
ਬਹੁਰੌ ਭੇਖ ਅਤਿਥ ਕੋ ਧਾਰੀ। ਪੰਥ ਉਤਰਾ ਓਰ ਸਿਧਾਰੀ। ੧੭।

*ਦੋਹਰਾ*

ਤਹਾ ਜਾਇ ਤਪਸਾ ਕਰੀ ਸਿਵ ਕੀ ਬਿਬਿਧ ਪ੍ਰਕਾਰ।
ਭੂਤ ਰਾਟ ਰੀਝਤ ਭਏ ਨਿਰਖਿ ਨਿਠੁਰਤਾ ਨਾਰਿ। ੧੮।

*ਚੌਪਈ*

ਬਰੰਬ੍ਰਯੂਹ ਪੁਤ੍ਰੀ ਹੈ ਕਹਾ। ਜੋ ਤਵ ਬ੍ਯਾਪਿ ਹ੍ਰਿਦੈ ਮਹਿ ਰਹਾ।
ਦੇਹੁ ਤ ਪਿਤਾ ਇਹੈ ਬਰ ਪਾਊ। ਬਿਰਧਾ ਤੇ ਤਰੁਨੀ ਹ੍ਵੈ ਜਾਊ। ੧੯।

*ਚੌਪਈ*

ਉਸ ਦੀ ਮਾਤਾ ਪੁੱਤਰ ਦੀ ਛਬੀ ਨੂੰ ਵੇਖ ਕੇ ਸਾਰੀਆਂ ਸੱਤੇ ਸੁੱਧਾਂ ਭੁਲ ਜਾਂਦੀ ਸੀ। ਉਹ ਛੋਟੇ ਪੁੱਤਰ ਨਾਲ ਰਮਣ ਕਰਨਾ ਚਾਹੁੰਦੀ ਸੀ (ਕਿਉਂਕਿ) ਰਾਣੀ (ਦੇ ਸ਼ਰੀਰ ਵਿਚ) ਬਹੁਤ ਕਾਮ ਵਿਆਪਕ ਹੋ ਗਿਆ ਸੀ।੯।

ਉਸ ਨੇ ਤਦ ਸੋਚਿਆ ਕਿ ਪਤੀ (ਰਾਜੇ) ਨੂੰ ਮਾਰਿਆ ਜਾਵੇ ਅਤੇ ਫਿਰ ਰਾਜ ਤਿਲਕ ਪ੍ਰਾਪਤ ਕਰਨ ਵਾਲੇ (ਵੱਡੇ) ਪੁੱਤਰ ਨੂੰ ਮਾਰਿਆ ਜਾਵੇ। ਸੋਚਣ ਲਗੀ ਕਿ ਕਿਹੜਾ ਚਰਿਤ੍ਰ ਕੀਤਾ ਜਾਏ ਕਿ ਛੋਟੇ ਪੁੱਤਰ ਦੇ ਸਿਰ ਉਤੇ ਰਾਜ-ਛਤ੍ਰ ਝੁਲਾਇਆ ਜਾਏ।੧੦।

(ਉਸ ਨੇ) ਇਕ ਦਿਨ ਸ਼ਿਵ ਧੁਜ (ਰਾਜਾ ਰੁਦ੍ਰ ਕੇਤੁ) ਨੂੰ ਬੁਲਾਇਆ ਅਤੇ ਸ਼ਰਾਬ ਨਾਲ ਮਸਤ ਕਰ ਕੇ ਸੁਆ ਦਿੱਤਾ। ਫਿਰ ਤਿਲਕ-ਧਾਰੀ ਪੁੱਤਰ ਨੂੰ ਬੁਲਾਇਆ ਅਤੇ ਉਸ ਨੂੰ ਪਿਆਰ ਨਾਲ ਅਧਿਕ (ਸ਼ਰਾਬ ਪਿਲਾ ਕੇ ) ਮਸਤ ਕਰ ਦਿੱਤਾ।੧੧।

*ਦੋਹਰਾ*

ਪਤੀ ਅਤੇ ਪੁੱਤਰ ਨੂੰ ਸੁਆ ਕੇ ਹੱਥ ਵਿਚ ਤਲਵਾਰ ਖਿਚ ਲਈ। ਆਪਣੇ (ਛੋਟੇ) ਪੁੱਤਰ ਕਾਰਨ ਉਨ੍ਹਾਂ ਨੂੰ ਆਪਣੇ ਹੱਥ ਨਾਲ ਮਾਰ ਦਿੱਤਾ।੧੨।

*ਚੌਪਈ*

ਪੁੱਤਰ ਅਤੇ ਪਤੀ ਨੂੰ ਮਾਰ ਕੇ ਢਾਹਾਂ ਮਾਰ ਕੇ ਰੋਣ ਲਗ ਗਈ ਕਿ ਪਤੀ ਨੇ ਪੁੱਤਰ ਅਤੇ ਪੁੱਤਰ ਨੇ ਪਤੀ ਨੂੰ ਮਾਰ ਦਿੱਤਾ ਹੈ। ਸ਼ਰਾਬ ਵਿਚ ਦੋਵੇਂ ਮਸਤ ਹੋ ਗਏ ਸਨ। (ਇਸ ਲਈ) ਆਪਸ ਵਿਚ ਕ੍ਰੋਧ ਨਾਲ ਤਪ ਗਏ (ਭਾਵ ਲੜ ਪਏ)।੧੩।

ਦੋਵੇਂ ਲੜਾਈ ਕਰਨ ਲਈ ਉਤਾਰੂ ਹੋ ਗਏ ਅਤੇ ਤਲਵਾਰਾਂ ਕੱਢ ਕੇ ਗੁੱਸੇ ਨਾਲ ਤਪ ਗਏ। ਪਿਉ ਨੇ ਤਲਵਾਰ ਲੈ ਕੇ ਪੁੱਤਰ ਦੇ ਸਿਰ ਵਿਚ ਮਾਰੀ ਅਤੇ ਪੁੱਤਰ ਨੇ (ਤਲਵਾਰ) ਕਢ ਕੇ ਪਿਤਾ ਦੇ ਸਿਰ ਵਿਚ ਮਾਰੀ।੧੪।

ਮੈਂ ਖੜੋਤੀ ਹੋਈ ਨੇ ਇਹ ਚਰਿਤ੍ਰ ਵੇਖਿਆ, ਹੇ ਪਰਮਾਤਮਾ! ਮੇਰੀਆਂ ਅੱਖਾਂ ਫਟ ਕਿਉਂ ਨ ਗਈਆਂ? ਇਨ੍ਹਾਂ ਨੂੰ ਦਾਉ ਬਚਾਣਾ ਨ ਆਇਆ। ਇਸ ਲਈ ਦੋਹਾਂ ਦਾ ਕਾਲ ਆ ਗਿਆ।੧੫।

ਹੇ ਪ੍ਰਭੂ! ਹੁਣ ਦਸੋ ਮੈਂ ਕੀ ਕਰਾਂ। ਕੀ ਹਿਰਦੇ ਵਿਚ ਕਟਾਰ ਮਾਰ ਕੇ ਮਰ ਜਾਵਾਂ। ਸੰਨਿਆਸੀ ਹੋ ਕੇ ਬਨ ਨੂੰ ਚਲੀ ਜਾਵਾਂ ਅਤੇ ਛੋਟੇ ਪੁੱਤਰ ਦੇ ਸਿਰ ਉਤੇ ਰਾਜ-ਛਤ੍ਰ ਝੁਲਾ ਦਿਆਂ।੧੬।

ਪਹਿਲਾਂ ਪਤੀ ਅਤੇ ਪੁੱਤਰ ਨੂੰ ਮਾਰਿਆ ਅਤੇ ਫਿਰ ਛੋਟੇ ਪੁੱਤਰ ਨੂੰ ਰਾਜ ਦੇ ਦਿੱਤਾ। ਫਿਰ ਜੋਗਣ ਦਾ ਰੂਪ ਧਾਰਨ ਕੀਤਾ ਅਤੇ ਫਿਰ ਉਤਰ ਦਿਸ਼ਾ ਦੇ ਮਾਰਗ ਉਤੇ ਪੈ ਗਈ।੧੭।

*ਦੋਹਰਾ*

ਉਥੇ ਜਾ ਕੇ ਸ਼ਿਵ ਦੀ ਬਹੁਤ ਤਰ੍ਹਾਂ ਨਾਲ ਤਪਸਿਆ ਕੀਤੀ। (ਉਸ) ਇਸਤਰੀ ਦੀ ਕਠੋਰ ਸਾਧਨਾ (ਤਪਸਿਆ) ਨੂੰ ਵੇਖ ਕੇ ਰੁਦ੍ਰ ('ਭੂਤ ਰਾਟ') ਪ੍ਰਸੰਨ ਹੋ ਗਏ।੧੮।

*ਚੌਪਈ*

(ਸ਼ਿਵ ਨੇ) ਕਿਹਾ ਹੇ ਪੁੱਤਰੀ! (ਤੂੰ) ਵਰ ਮੰਗ ('ਬਰੰਬ੍ਰਯਹ') ਜੋ ਤੇਰੇ ਹਿਰਦੇ ਵਿਚ ਵਿਆਪ ਰਿਹਾ ਹੈ। (ਰਾਣੀ ਨੇ ਕਿਹਾ) ਹੇ ਪਿਤਾ! ਜੇ ਦੇਣਾ ਚਾਹੋ, (ਤਾਂ ਮੈਂ) ਤੁਹਾਡੇ ਤੋਂ ਇਹ ਵਰ ਪ੍ਰਾਪਤ ਕਰਾਂ ਕਿ ਬਿਰਧ ਤੋਂ ਜਵਾਨ ਹੋ ਜਾਵਾਂ।੧੯।

*ਦੋਹਰਾ*

ਬਿਰਧਾ ਤੇ ਤਰੁਨੀ ਭਈ ਬਰੁ ਦੀਨਾ ਤ੍ਰਿਪਰਾਰਿ।
ਤੁਚਾ ਪੁਰਾਤਨ ਛਾਡਿ ਕਰਿ ਜ੍ਯੋ ਅਹਿ ਕੁੰਚੁਰ ਡਾਰਿ। ੨੦।

*ਚੌਪਈ*

ਬਿਰਧਾ ਤੇ ਤਰੁਨੀ ਜਬ ਭਈ। ਤਬ ਚਲਿ ਤਿਸੀ ਨਗਰ ਕਹ ਗਈ।
ਜਹ ਖੇਲਤ ਸੁਤ ਚੜਾ ਸਿਕਾਰਾ। ਮਾਰੇ ਰੀਛ ਰੋਝ ਝੰਖਾਰਾ। ੨੧।

ਏਕ ਮ੍ਰਿਗੀ ਕਾ ਭੇਸ ਧਰਾ ਤਬ। ਤਨ ਕੇ ਬਸਤ੍ਰ ਛੋਡ ਸੁੰਦਰ ਸਬ।
ਖੇਲਤ ਹੁਤੋ ਅਖਿਟ ਸੁਤ ਜਹਾ। ਹਰਨੀ ਹ੍ਵੈ ਨਿਕਸਤ ਭੀ ਤਹਾ। ੨੨।

ਤਾ ਪਾਛੇ ਤਿਹ ਸੁਤ ਹੈ ਡਾਰਾ। ਸੰਗੀ ਕਿਸੂ ਨ ਓਰ ਨਿਹਾਰਾ।
ਏਕਲ ਜਾਤ ਦੂਰਿ ਭਯੋ ਤਹਾ। ਥੋ ਬਨ ਘੋਰ ਭਯਾਨਕ ਜਹਾ। ੨੩।

ਸਾਲ ਤਮਾਲ ਜਹਾ ਦ੍ਰੂਮ ਭਾਰੇ। ਨਿੰਬੂ ਕਦਮ ਸੁ ਬਟ ਜਟਿਯਾਰੇ।
ਸੀਬਰ ਤਾਰ ਖਜੂਰੇ ਭਾਰੀ। ਨਿਜ ਹਾਥਨ ਜਨੁ ਈਸ ਸੁਧਾਰੀ। ੨੪।

ਮ੍ਰਿਗੀ ਜਾਇ ਤਹ ਗਈ ਭੁਲਾਈ। ਉਤਮਾਂਗਨਾ ਭੇਸ ਬਨਾਈ।
ਆਨਿ ਅਪਨ ਤਿਹ ਰੂਪ ਦਿਖਾਰਾ। ਰਾਜ ਕੁਅਰ ਮੋਹਿਤ ਕਰਿ ਡਾਰਾ। ੨੫।

*ਅੜਿਲ*

ਸੁਰੀ ਆਸੁਰੀ ਕਿੰਨ੍ਰਨਿ ਕਵਨ ਬਿਚਾਰਿਯੈ।
ਨਰੀ ਨਾਗਨੀ ਨਗਨੀ ਕੋ ਜਿਯ ਧਾਰਿਯੈ।
ਗੰਧਰਬੀ ਅਪਸਰਾ ਕਵਨ ਇਹ ਜਾਨਿਯੈ।
ਹੋ ਰਵੀ ਸਸੀ ਬਾਸਵੀ ਪਾਰਬਤੀ ਮਾਨਿਯੈ। ੨੬।

ਰਾਜ ਕੁਮਾਰ ਨਿਰਖ ਤਹ ਰਹਾ ਲੁਭਾਇ ਕੈ।
ਪੂਛਤ ਭਯੋ ਚਲਿ ਤਾਹਿ ਤੀਰ ਤਿਹ ਜਾਇ ਕੈ।
ਨਰੀ ਨਾਗਨੀ ਨਗਨੀ ਇਨ ਤੇ ਕਵਨਿ ਤੁਯ।
ਹੋ ਕਵਨ ਸਾਚੁ ਕਹਿ ਕਹਿਯੋ ਸੁ ਤਾ ਤੈ ਏਸ ਭੁਅ। ੨੭।

*ਦੋਹਰਾ*

ਮਨ ਬਚ ਕ੍ਰਮ ਮੈ ਤੋਰਿ ਛਬਿ ਨਿਰਖਤ ਗਯੋ ਲੁਭਾਇ।
ਅਬ ਹੀ ਹ੍ਵੈ ਅਪਨੀ ਬਸਹੁ ਧਾਮ ਹਮਾਰੇ ਆਇ। ੨੮।

*ਦੋਹਰਾ*

ਸ਼ਿਵ ਨੇ (ਵਰ) ਦਿੱਤਾ ਅਤੇ (ਉਹ) ਬੁੱਢੀ ਤੋਂ ਜਵਾਨ ਹੋ ਗਈ। ਸੱਪ ਦੇ ਕੁੰਜ ਉਤਾਰਨ ਵਾਂਗ (ਉਸ ਇਸਤਰੀ ਨੇ) ਪੁਰਾਤਨ ਚਮੜੀ ਉਤਾਰ ਦਿੱਤੀ।੨੦।

*ਚੌਪਈ*

ਜਦ ਉਹ ਬਿਰਧ ਤੋਂ ਜਵਾਨ ਹੋ ਗਈ ਤਾਂ ਚਲ ਕੇ ਉਸੇ ਨਗਰ ਵਲ ਗਈ ਜਿਥੇ (ਉਸ ਦਾ) ਪੁੱਤਰ ਸ਼ਿਕਾਰ ਖੇਡਣ ਚੜ੍ਹਿਆ ਹੋਇਆ ਸੀ ਅਤੇ (ਬਹੁਤ ਸਾਰੇ) ਰਿਛ, ਰੋਝ ਅਤੇ ਬਾਰਾਸਿੰਘੇ ਮਾਰੇ ਹੋਏ ਸਨ।੨੧।

ਤਦ (ਉਸ ਇਸਤਰੀ ਨੇ) ਇਕ ਹਿਰਨੀ ਦਾ ਭੇਸ ਧਾਰ ਲਿਆ ਅਤੇ ਸ਼ਰੀਰ ਦੇ ਸਾਰੇ ਸੁੰਦਰ ਬਸਤ੍ਰ ਉਤਾਰ ਦਿੱਤੇ। ਹਿਰਨੀ ਦਾ ਰੂਪ ਧਾਰ ਕੇ ਉਥੇ ਜਾ ਨਿਕਲੀ ਜਿਥੇ ਪੁੱਤਰ ਸ਼ਿਕਾਰ ਖੇਡ ਰਿਹਾ ਸੀ।੨੨।

ਉਸ (ਹਿਰਨੀ ਬਣੀ ਰਾਣੀ) ਦੇ ਪਿਛੇ ਪੁੱਤਰ ਨੇ (ਘੋੜਾ) ਭਜਾ ਦਿੱਤਾ ਅਤੇ ਕਿਸੇ ਸੰਗੀ ਸਾਥੀ ਵਲ ਨ ਵੇਖਿਆ। ਉਹ ਇਕੱਲਾ ਬਹੁਤ ਦੂਰ ਨਿਕਲ ਗਿਆ ਜਿਥੇ ਬਹੁਤ ਭਿਆਨਕ ਬਨ ਸੀ।੨੩।

ਜਿਥੇ ਸਾਲ ਅਤੇ ਤਮਾਲ ਦੇ ਵੱਡੇ ਬ੍ਰਿਛ ਸਨ ਅਤੇ ਨਿੰਬੂ, ਕਦਮ ਅਤੇ ਜਟਾਵਾਂ ਵਾਲੇ ਬੋਹੜ ਸਨ। ਸੀਬਰ (ਸਿੰਬਲ ਜਾਂ ਸ੍ਰੀਫਲ), ਤਾੜ, ਖਜੂਰ ਆਦਿ ਦੇ ਭਾਰੀ (ਦਰਖ਼ਤ) ਸਨ। (ਇੰਜ ਲਗਦਾ ਸੀ) ਮਾਨੋ ਪਰਮਾਤਮਾ ਨੇ ਆਪਣੇ ਹੱਥਾਂ ਨਾਲ ਉਨ੍ਹਾਂ ਨੂੰ ਬਣਾਇਆ ਹੋਵੇ।੨੪।

ਹਿਰਨੀ ਉਥੇ ਪਹੁੰਚ ਕੇ ਅਲੋਪ ਹੋ ਗਈ ਅਤੇ ਉੱਤਮ ਇਸਤਰੀ ਦਾ ਭੇਸ ਬਣਾ ਲਿਆ। ਆ ਕੇ ਉਸ ਨੂੰ ਆਪਣਾ ਰੂਪ ਵਿਖਾਇਆ ਅਤੇ ਰਾਜ ਕੁੰਵਰ ਨੂੰ ਮੋਹਿਤ ਕਰ ਦਿੱਤਾ।੨੫।

*ਅੜਿਲ*

(ਕੁੰਵਰ ਪੁੱਛਣ ਲਗਾ) ਦਸ, ਤੂੰ ਦੇਵ ਇਸਤਰੀ, ਦੈਂਤ ਇਸਤਰੀ ਜਾਂ ਕਿੰਨਰੀ ਵਿਚੋਂ ਕੌਣ ਹੈਂ? ਨਰੀ, ਨਾਗਨੀ ਜਾਂ ਪਹਾੜਨ (ਕੌਣ ਹੈਂ ਅਤੇ) ਮਨ ਵਿਚ ਕੀ ਧਾਰਿਆ ਹੋਇਆ ਹੈ? ਗੰਧਰਬੀ ਜਾਂ ਅਪੱਛਰਾ ਇਨ੍ਹਾਂ ਵਿਚ ਕਿਹੜੀ ਸਮਝੀਏ। ਜਾਂ ਸੂਰਜ, ਚੰਦ੍ਰਮਾ, ਇੰਦਰ ਜਾਂ ਸ਼ਿਵ ਦੀ ਪਾਰਬਤੀ ਮੰਨੀਏ।੨੬।

ਰਾਜ ਕੁਮਾਰ ਉਸ ਨੂੰ ਵੇਖ ਕੇ ਲੁਭਾਇਮਾਨ ਹੋ ਗਿਆ। ਉਸ ਕੋਲ ਜਾ ਕੇ ਪੁਛਣ ਲਗਾ ਕਿ ਨਰੀ, ਨਾਗਨੀ, ਪਹਾੜੀ ਇਸਤਰੀ ਵਿਚੋਂ ਤੂੰ ਕੌਣ ਹੈਂ? (ਤੂੰ) ਕੌਣ ਹੈਂ, ਸੱਚ ਕਹਿ, ਇਸ ਭੂਮੀ ਦੇ ਰਾਜੇ ਨੂੰ ਦਸ ਦੇ (ਅਰਥਾਂਤਰ ਜਾਂ ਇਸ ਧਰਤੀ ਦੀ ਪੁੱਤਰੀ ਹੈਂ 'ਕਹਿਯੋ ਸਤਾ ਤੈ ਇਸ ਭੁਅ')।੨੭।

*ਦੋਹਰਾ*

ਮੈਂ ਤੇਰੀ ਛਬੀ ਨੂੰ ਵੇਖ ਕੇ ਮਨ, ਬਚਨ ਅਤੇ ਕਰਮ ਕਰ ਕੇ ਮੋਹਿਤ ਹੋ ਗਿਆ ਹਾਂ। ਹੁਣ ਹੀ ਮੇਰੀ (ਇਸਤਰੀ) ਬਣ ਕੇ ਮੇਰੇ ਘਰ ਵਿਚ ਆ ਕੇ ਵਸ।੨੮।

*ਅੜਿਲ*

ਏਕ ਆਧ ਬਿਰ ਨਾਹਿ ਨਾਹਿ ਤਿਨ ਭਾਖਿਯੋ।
ਲਗੀ ਨਿਗੋਡੀ ਲਗਨ ਜਾਤ ਨਹਿ ਆਖਿਯੋ।
ਅੰਤ ਕੁਅਰ ਜੋ ਕਹਾ ਮਾਨਿ ਸੋਈ ਲਿਯੋ।
ਹੋ ਪਤਿ ਸੁਤ ਪ੍ਰਥਮ ਸੰਘਾਰਿ ਲਹੁ ਸੁਤ ਛਲਿ ਪਿਯ ਕਿਯੋ। ੨੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਾਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੫੯। ੪੯੧੭। ਅਫਜੂੰ।*

*ਚੌਪਈ*

ਮਸਤ ਕਰਨ ਇਕ ਨ੍ਰਿਪਤਿ ਜਗਿਸ੍ਰੀ। ਤੇਜ ਭਾਨ ਬਲਵਾਨ ਤਪਸ੍ਰੀ।
ਸ੍ਰੀ ਕਜਰਾਛ ਮਤੀ ਤਿਹ ਦਾਰਾ। ਪਾਰਬਤੀ ਕੋ ਜਨੁ ਅਵਤਾਰਾ। ੧।

*ਅੜਿਲ*

ਮਸਤ ਕਰਨ ਨ੍ਰਿਪ ਸਿਵ ਪੂਜਾ ਨਿਤਪ੍ਰਤਿ ਕਰੈ।
ਭਾਤਿ ਅਨਿਕ ਕੇ ਧ੍ਯਾਨ ਜਾਨਿ ਗੁਰ ਪਗੁ ਪਰੈ।
ਰੈਨਿ ਦਿਵਸ ਤਪਸਾ ਕੇ ਬਿਖੈ ਬਿਤਾਵਈ।
ਹੋ ਰਾਨੀ ਕੇ ਗ੍ਰਿਹ ਭੂਲਿ ਨ ਕਬ ਹੀ ਆਵਈ। ੨।

ਰਾਨੀ ਏਕ ਪੁਰਖ ਸੌ ਅਤਿ ਹਿਤ ਠਾਨਿ ਕੈ।
ਰਮਤ ਭਈ ਤਿਹ ਸੰਗ ਅਧਿਕ ਰੁਚਿ ਮਾਨਿ ਕੈ।
ਸੋਤ ਹੁਤੀ ਸੁਪਨਾ ਮਹਿ ਸਿਵ ਦਰਸਨ ਦਿਯੋ।
ਹੋ ਬਚਨ ਆਪਨੇ ਮੁਖ ਤੇ ਹਸਿ ਮੁਹਿ ਯੌ ਕਿਯੋ। ੩।

*ਸਿਵ ਬਾਚ*

ਇਕ ਗਹਿਰੇ ਬਨ ਬਿਚ ਤੁਮ ਏਕਲ ਆਇਯੋ।
ਕਰਿ ਕੈ ਪੂਜਾ ਮੋਰੀ ਮੋਹਿ ਰਿਝਾਇਯੋ।
ਜੋਤਿ ਆਪਨੇ ਸੌ ਤਵ ਜੋਤਿ ਮਿਲਾਇ ਹੋ।
ਹੋ ਤੁਹਿ ਕਹ ਜੀਵਤ ਮੁਕਤਿ ਸੁ ਜਗਤਿ ਦਿਖਾਇ ਹੌ। ੪।

ਤਾ ਤੇ ਤਵ ਆਗ੍ਯਾ ਲੈ ਪਤਿ ਤਹਿ ਜਾਇ ਹੌ।
ਕਰਿ ਕੈ ਸਿਵ ਕੀ ਪੂਜਾ ਅਧਿਕ ਰਿਝਾਇ ਹੌ।
ਮੋ ਕਹ ਜੀਵਤ ਮੁਕਤਿ ਸਦਾ ਸਿਵ ਕਰਹਿਗੇ।
ਹੋ ਸਪਤ ਮਾਤ੍ਰ ਕੁਲ ਸਪਤ ਪਿਤਰ ਕੁਲ ਤਰਹਿਗੇ। ੫।

*ਦੋਹਰਾ*

ਭੇ ਨ੍ਰਿਪ ਕੀ ਆਗ੍ਯਾ ਗਈ ਲੈ ਸਿਵ ਜੂ ਕੋ ਨਾਮ।
ਜਿਯਤ ਮੁਕਤਿ ਭੀ ਪਤਿ ਲਹਾ ਬਸੀ ਜਾਰ ਦੇ ਧਾਮ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਾਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੬੦। ੪੯੨੩। ਅਫਜੂੰ।*

*ਅੜਿਲ*

ਉਸ (ਇਸਤਰੀ ਨੇ) ਇਕ ਅੱਧ ਵਾਰ 'ਨਾਂਹ ਨਾਂਹ' ਕਹੀ। ਪਰ ਭੈੜੀ ਲਗਨ ਹੀ ਅਜਿਹੀ ਲਗੀ ਸੀ ਕਿ ਬਖਾਨ ਨਹੀਂ ਕੀਤੀ ਜਾ ਸਕਦੀ ਸੀ। ਅੰਤ ਵਿਚ ਕੁੰਵਰ ਨੇ ਜੋ ਕੁਝ ਕਿਹਾ, ਉਹੀ ਮੰਨ ਲਿਆ। ਪਹਿਲਾਂ ਪਤੀ ਅਤੇ ਪੁੱਤਰ ਨੂੰ ਮਾਰ ਕੇ (ਫਿਰ) ਛਲ ਨਾਲ ਛੋਟੇ ਪੁੱਤਰ ਨੂੰ (ਆਪਣਾ) ਪ੍ਰੀਤਮ ਬਣਾ ਲਿਆ।੨੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੫੯। ੪੯੧੭। ਚਲਦਾ।*

*ਚੌਪਈ*

ਮਸਤ ਕਰਨ ਨਾਂ ਦਾ ਇਕ ਸ੍ਰੇਸ਼ਠ ਰਾਜਾ ਸੀ, ਜੋ ਸੂਰਜ ਵਰਗੇ ਤੇਜ ਵਾਲਾ, ਬਲਵਾਨ ਅਤੇ ਤਪਸਵੀ ਸੀ। ਕਜਰਾਛ ਮਤੀ ਉਸ ਦੀ ਇਸਤਰੀ ਸੀ ਜੋ ਮਾਨੋ ਪਾਰਬਤੀ ਦਾ ਹੀ ਅਵਤਾਰ ਹੋਵੇ।੧।

*ਅੜਿਲ*

ਮਸਤ ਕਰਨ ਰਾਜਾ ਰੋਜ਼ ਸ਼ਿਵ ਦੀ ਪੂਜਾ ਕਰਦਾ ਸੀ ਅਤੇ ਅਨੇਕ ਤਰ੍ਹਾਂ ਦੇ ਧਿਆਨ ਲਗਾ ਕੇ ਗੁਰੂ ਦੇ ਚਰਨਾਂ ਉਤੇ ਡਿਗਦਾ ਸੀ। ਦਿਨ ਰਾਤ ਤਪਸਿਆ ਵਿਚ ਹੀ ਬਿਤਾਉਂਦਾ ਸੀ ਅਤੇ ਰਾਣੀ ਦੇ ਘਰ ਭੁਲ ਕੇ ਵੀ ਨਹੀਂ ਆਉਂਦਾ ਸੀ।੨।

ਰਾਣੀ ਇਕ ਪੁਰਸ਼ ਨਾਲ ਬਹੁਤ ਪ੍ਰੇਮ ਕਰ ਕੇ, ਉਸ ਨਾਲ ਬਹੁਤ ਰੁਚੀ ਪੂਰਵਕ ਰਮਣ ਕਰਦੀ ਸੀ। (ਉਸ ਨੇ ਆਪਣੇ ਪਤੀ ਰਾਜੇ ਨੂੰ ਕਿਹਾ-- ਮੈਂ) ਸੁਤੀ ਹੋਈ ਸਾਂ ਕਿ ਸੁਪਨੇ ਵਿਚ ਸ਼ਿਵ ਨੇ ਦਰਸ਼ਨ ਦਿੱਤੇ ਅਤੇ ਆਪਣੇ ਮੁਖ ਤੋਂ ਹਸਦੇ ਹੋਇਆਂ ਮੈਨੂੰ ਇਹ ਬਚਨ ਕੀਤੇ।੩।

*ਸ਼ਿਵ ਨੇ ਕਿਹਾ--*

ਇਕ ਸੰਘਣੇ ਬਨ ਵਿਚ ਤੂੰ ਇਕਲੀ ਆ ਕੇ ਮੇਰੀ ਪੂਜਾ ਕਰ ਅਤੇ ਮੈਨੂੰ ਪ੍ਰਸੰਨ ਕਰ। ਮੈਂ ਆਪਣੀ ਜੋਤਿ ਨਾਲ ਤੇਰੀ ਜੋਤਿ ਮਿਲਾਵਾਂਗਾ ਅਤੇ ਤੈਨੂੰ ਜੀਵਨ ਮੁਕਤ ਕਰ ਕੇ ਜਗਤ ਨੂੰ ਵਿਖਾਵਾਂਗਾ।੪।

ਇਸ ਲਈ ਹੇ ਪਤੀ ਦੇਵ! ਤੁਹਾਡੀ ਆਗਿਆ ਲੈ ਕੇ ਉਥੇ ਜਾਂਦੀ ਹਾਂ। ਸ਼ਿਵ ਦੀ ਪੂਜਾ ਕਰ ਕੇ (ਉਸ ਨੂੰ) ਬਹੁਤ ਪ੍ਰਸੰਨ ਕਰਦੀ ਹਾਂ। ਮੈਨੂੰ ਸਦਾ ਸ਼ਿਵ ਜੀਵਨ ਮੁਕਤ ਕਰ ਦੇਣਗੇ, (ਜਿਸ ਦੇ ਫਲਸਰੂਪ) ਨਾਨਕੀਆਂ ਦਾਦਕੀਆਂ ਸੱਤ ਕੁਲਾਂ ਤਰ ਜਾਣ ਗੀਆਂ।੫।

*ਦੋਹਰਾ*

ਸ਼ਿਵ ਦਾ ਨਾਂ ਲੈ ਕੇ ਰਾਜੇ ਦੀ ਆਗਿਆ ਨਾਲ ਚਲੀ ਗਈ। ਪਤੀ ਨੇ ਸਮਝਿਆ ਕਿ ਜੀਵਨ ਮੁਕਤ ਹੋ ਗਈ ਹੈ, ਪਰ ਉਹ ਤਾਂ ਯਾਰ ਦੇ ਘਰ ਜਾ ਵਸੀ ਹੈ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੬੦। ੪੯੨੩। ਚਲਦਾ।*

*ਚੌਪਈ*

ਅਹਿ ਧੁਜ ਏਕ ਰਹੈ ਰਾਜਾ ਬਰ। ਜਨੁਕ ਦੁਤਿਯ ਜਗ ਵਯੋ ਪ੍ਰਭਾਕਰ।
ਸ੍ਰੀ ਮਾਸੂਕ ਮਤੀ ਤਿਹ ਰਾਨੀ। ਰਵੀ ਚੰਦ੍ਰਵੀ ਕੈ ਇੰਦ੍ਰਾਨੀ। ੧।

ਤਾ ਕੇ ਪੁਤ੍ਰ ਹੋਤ ਗ੍ਰਿਹ ਨਾਹੀ। ਇਹ ਚਿੰਤਾ ਤ੍ਰਿਯ ਕੇ ਜਿਯ ਮਾਹੀ।
ਰਾਜਾ ਤੇ ਜਿਯ ਮਹਿ ਡਰ ਪਾਵੈ। ਬਹੁ ਪੁਰਖਨ ਸੰਗ ਕੇਲ ਕਮਾਵੈ। ੨।

*ਅੜਿਲ*

ਏਕ ਦਿਵਸ ਸੁੰਦਰੀ ਝਰੋਖਾ ਬੈਠਿ ਬਰ।
ਮਹਿਖਨ ਕੋ ਪਾਲਕ ਤਹ ਨਿਕਸਿਯੋ ਆਇ ਕਰਿ।
ਮੇਹੀਵਾਲ ਸੋਹਨੀ ਮੁਖ ਤੇ ਗਾਵਤੋ।
ਹੋ ਸਭ ਨਾਰਿਨ ਕੇ ਚਿਤ ਕੌ ਚਲਾ ਚੁਰਾਵਤੋ। ੩।

*ਦੋਹਰਾ*

ਸੁਨਿ ਰਾਨੀ ਸ੍ਰੁਤ ਨਾਦ ਧੁਨਿ ਮਾਰ ਕਰੀ ਬਿਸੰਭਾਰ।
ਰਮੋ ਮਹਿਖ ਪਾਲਕ ਭਏ ਇਹ ਬਿਧ ਕਿਯਾ ਬਿਚਾਰ। ੪।

*ਚੌਪਈ*

ਮਹਿਖ ਚਰਾਵਤ ਥੋ ਵਹੁ ਜਹਾ। ਰਾਨੀ ਗਈ ਰਾਤ੍ਰਿ ਕਹ ਤਹਾ।
ਦ੍ਵੈਕ ਘਰੀ ਪਾਛੇ ਪਤਿ ਜਾਗਾ। ਅਸਿ ਗਹਿ ਕਰ ਪਾਛੇ ਤ੍ਰਿਯ ਲਾਗਾ। ੫।

ਸਖੀ ਹੁਤੀ ਇਕ ਤਹਾ ਸ੍ਯਾਨੀ। ਤਿਨ ਇਹ ਬਾਤ ਸਕਲ ਜਿਯ ਜਾਨੀ।
ਜੌ ਤਾ ਕੌ ਪਤਿ ਐਸ ਲਹੈ ਹੈ। ਤੌ ਗ੍ਰਿਹ ਜਮ ਕੇ ਦੁਹੂੰ ਪਠੈ ਹੈ। ੬।

ਆਗੂ ਆਪਿ ਤਹਾ ਉਠਿ ਗਈ। ਰਾਨੀ ਜਹਾ ਮਿਲਤ ਤਿਹ ਭਈ।
ਐਚਿ ਅੰਗ ਤਿਹ ਤਬੈ ਜਗਾਯਾ। ਸਭ ਬ੍ਰਿਤਾਤ ਕਹਿ ਤਾਹਿ ਸੁਨਾਯਾ। ੭।

*ਅੜਿਲ*

ਤ੍ਰਾਸ ਸਮੁੰਦ ਕੇ ਬਿਖੈ ਬੂਡਿ ਤਰੁਨੀ ਗਈ।
ਗਰੇ ਪਗਰਿਯਾ ਡਾਰਿ ਤਿਸੈ ਮਾਰਤ ਭਈ।
ਏਕ ਬਡੇ ਦ੍ਰੁਮ ਸੰਗ ਦਯੋ ਲਟਕਾਇ ਕੈ।
ਹੋ ਬਸਤ੍ਰ ਉਤਾਰਿ ਤਰ ਨ੍ਹਾਤ ਭਈ ਤਹ ਜਾਇ ਕੈ। ੮।

*ਚੌਪਈ*

ਅਹਿ ਧੁਜ ਰਾਜ ਤਹਾ ਤਬ ਆਯੋ। ਨ੍ਹਾਤ ਮ੍ਰਿਤਕ ਤਰ ਤ੍ਰਿਯ ਲਖਿ ਪਾਯੋ।
ਪੂਛਤ ਪਕਰਿ ਤਬੈ ਤਿਹ ਭਯੋ। ਜਰਿ ਬਰਿ ਆਠ ਟੂਕ ਹ੍ਵੈ ਗਯੋ। ੯।

*ਚੌਪਈ*

ਅਹਿ ਧੁਜ ਨਾਂ ਦਾ ਇਕ ਸ੍ਰੇਸ਼ਠ ਰਾਜਾ ਰਹਿੰਦਾ ਸੀ, ਮਾਨੋ ਸੰਸਾਰ ਵਿਚ ਦੂਜਾ ਸੂਰਜ (ਪ੍ਰਗਟ ਹੋਇਆ ਹੋਵੇ)। ਮਾਸੂਕ ਮਤੀ ਉਸ ਦੀ ਰਾਣੀ ਸੀ ਜੋ ਸੂਰਜ, ਚੰਦ੍ਰਮਾ ਜਾਂ ਇੰਦਰ ਦੀਆਂ ਪਤਨੀਆਂ (ਵਰਗੀ ਸੁੰਦਰ ਸੀ)।੧।

ਉਸ ਦੇ ਘਰ ਪੁੱਤਰ ਨਹੀਂ ਹੁੰਦਾ ਸੀ। ਇਹੀ ਚਿੰਤਾ ਉਸ ਇਸਤਰੀ ਦੇ ਮਨ ਵਿਚ ਰਹਿੰਦੀ ਸੀ। ਉਹ ਰਾਜੇ ਤੋਂ ਮਨ ਵਿਚ ਬਹੁਤ ਡਰਦੀ ਸੀ, ਪਰ ਬਹੁਤ ਸਾਰੇ ਮਰਦਾਂ ਨਾਲ ਰਤੀ-ਕ੍ਰੀੜਾ ਕਰਦੀ ਸੀ।੨।

*ਅੜਿਲ*

ਇਕ ਦਿਨ ਉਹ ਉੱਤਮ ਸੁੰਦਰੀ (ਆਪਣੇ ਮੱਹਲ ਦੇ) ਝਰੋਖੇ ਵਿਚ ਬੈਠੀ ਸੀ ਕਿ ਉਥੋਂ ਇਹ ਮੱਝਾਂ ਦਾ ਪਾਲੀ ਆ ਨਿਕਲਿਆ। ਮੂੰਹ ਤੋਂ ਸੋਹਣੀ ਮੇਹੀਂਵਾਲ (ਦਾ ਕਿੱਸਾ) ਗਾ ਰਿਹਾ ਸੀ ਅਤੇ ਸਾਰੀਆਂ ਇਸਤਰੀਆਂ ਦਾ ਚਿਤ ਚੁਰਾਈ ਜਾਂਦਾ ਸੀ।੩।

*ਦੋਹਰਾ*

ਰਾਣੀ ਨੇ (ਜਦ ਉਸ) ਦੀ ਸੁੰਦਰ ਧੁਨੀ ਕੰਨਾਂ ਨਾਲ ਸੁਣੀ ਤਾਂ ਕਾਮ ਦੇਵ ਨੇ (ਬਾਣ ਮਾਰ ਕੇ) ਬੇਸੁੱਧ ਕਰ ਦਿੱਤਾ। ਉਸ ਨੇ ਮਨ ਵਿਚ ਇਸ ਤਰ੍ਹਾਂ ਸੋਚਿਆ ਕਿ ਮੱਝਾਂ ਦੇ ਪਾਲੀ ਨਾਲ ਰਮਣ ਕੀਤਾ ਜਾਏ।੪।

*ਚੌਪਈ*

ਜਿਥੇ ਉਹ ਮੱਝਾਂ ਚਰਾਉਂਦਾ ਸੀ, ਰਾਣੀ ਰਾਤ ਨੂੰ ਉਥੇ ਗਈ। ਦੋ ਕੁ ਘੜੀਆਂ ਬਾਦ ਪਤੀ ਜਾਗਿਆ ਅਤੇ ਤਲਵਾਰ ਪਕੜ ਕੇ ਰਾਣੀ ਦੇ ਪਿਛੇ ਲਗ ਗਿਆ।੫।

ਉਥੇ ਇਕ ਸਿਆਣੀ ਸਹੇਲੀ ਸੀ। ਉਸ ਨੇ ਇਹ ਸਾਰੀ ਗੱਲ ਦਿਲ ਵਿਚ ਜਾਣ ਲਈ। (ਉਸ ਨੇ ਸੋਚਿਆ ਕਿ) ਜੇ ਉਸ ਦਾ ਪਤੀ ਇਸ ਤਰ੍ਹਾਂ (ਦੂਜੇ ਪੁਰਸ਼ ਨਾਲ ਰਮਣ ਕਰਨ ਦੀ ਹਾਲਤ ਵਿਚ) ਵੇਖ ਲਵੇਗਾ ਤਾਂ ਦੋਹਾਂ ਨੂੰ ਯਮ ਲੋਕ ਭੇਜ ਦੇਵੇਗਾ।੬।

(ਉਹ) ਆਪ ਉਠ ਕੇ ਉਥੇ ਪਹਿਲਾਂ ਪਹੁੰਚ ਗਈ ਜਿਥੇ ਰਾਣੀ ਉਸ (ਪਾਲੀ) ਨਾਲ ਸੰਯੋਗ ਸੁਖ ਮਾਣ ਰਹੀ ਸੀ। (ਉਸ ਨੇ) ਉਸ ਦੇ ਸ਼ਰੀਰ ਨੂੰ ਟੁੰਬ ਕੇ ਜਗਾਇਆ ਅਤੇ ਉਸ ਨੂੰ ਸਾਰਾ ਬ੍ਰਿਤਾਂਤ ਕਹਿ ਕੇ ਸੁਣਾ ਦਿੱਤਾ।੭।

*ਅੜਿਲ*

(ਇਹ ਗੱਲ ਸੁਣ ਕੇ) ਰਾਣੀ ਡਰ ਕੇ ਸਮੁੰਦਰ ਵਿਚ ਡੁਬ ਗਈ। (ਉਸ ਨੇ) ਗੱਲ ਵਿਚ ਪਗੜੀ ਪਾ ਕੇ ਉਸ (ਪਾਲੀ) ਨੂੰ ਮਾਰ ਦਿੱਤਾ। ਇਕ ਵੱਡੇ ਬ੍ਰਿਛ ਨਾਲ (ਉਸ ਨੂੰ) ਲਟਕਾ ਦਿੱਤਾ ਅਤੇ ਬਸਤ੍ਰ ਉਤਾਰ ਕੇ ਉਸ ਦੇ ਹੇਠਾਂ ਜਾ ਕੇ ਨਹਾਉਣ ਲਗ ਗਈ।੮।

*ਚੌਪਈ*

ਤਦ ਰਾਜਾ ਅਹਿ ਧੁਜ ਉਥੇ ਪਹੁੰਚ ਗਿਆ ਅਤੇ ਮੁਰਦੇ ਦੇ ਹੇਠਾਂ ਇਸਤਰੀ ਨੂੰ ਨਹਾਉਂਦਿਆਂ ਵੇਖਿਆ। ਤਦ ਹੀ (ਉਸ ਨੇ) ਇਸਤਰੀ ਨੂੰ ਪਕੜ ਕੇ ਪੁਛਿਆ ਅਤੇ ਸੜ ਬਲ ਕੇ ਅੱਠ ਟੋਟੇ ਹੋ ਗਿਆ।੯।

*ਦੋਹਰਾ*

ਨਿਜੁ ਧਾਮਨ ਕਹ ਛੋਰਿ ਕੈ ਕ੍ਯੋ ਆਈ ਇਹ ਠੌਰ।
ਸਾਚੁ ਕਹੈ ਤੌ ਛਾਡਿ ਹੌ ਹਨੋ ਕਹੈ ਕਛੁ ਔਰ। ੧੦।

*ਚੌਪਈ*

ਤਬ ਤ੍ਰਿਯ ਜੋਰਿ ਦੁਹੂੰ ਕਰ ਲਿਆ। ਪਤਿ ਪਾਇਨਿ ਤਰ ਮਸਤਕਿ ਦਿਯਾ।
ਪ੍ਰਥਮ ਸੁਨਹੁ ਪਿਯ ਬੈਨ ਹਮਾਰੇ। ਬਹੁਰਿ ਕਰਹੁ ਜੋ ਹ੍ਰਿਦੈ ਤਿਹਾਰੇ। ੧੧।
ਮੋਰੇ ਬਢੀ ਅਧਿਕ ਚਿੰਤਾ ਚਿਤ। ਧ੍ਯਾਨ ਧਰੋ ਸ੍ਰੀ ਪਤਿ ਕੌ ਨਿਤਿ ਪ੍ਰਤਿ।
ਪੂਤ ਦੇਹੁ ਪ੍ਰਭੁ ਧਾਮ ਹਮਾਰੇ। ਪਲ ਪਲ ਬਲਿ ਬਲਿ ਜਾਉ ਤਿਹਾਰੇ। ੧੨।

*ਅੜਿਲ*

ਪੁਤ੍ਰ ਹੇਤ ਮੈ ਹ੍ਯਾ ਤਸਕਰ ਤਰ ਆਇ ਕੈ।
ਮਜਨ ਕੀਯਾ ਬਨਾਇ ਅਧਿਕ ਸੁਖ ਪਾਇ ਕੈ।
ਸਾਚ ਕਹਾ ਪਿਯ ਤੋਹਿ ਜਾਨ ਜਿਯ ਲੀਜਿਯੈ।
ਹੋ ਅਵਰੁ ਨ ਯਾ ਤੇ ਬਾਤ ਜੁ ਜਾਨ ਸੁ ਕੀਜੀਯੈ। ੧੩।

*ਦੋਹਰਾ*

ਸੁਨਿ ਰਾਜਾ ਐਸੋ ਬਚਨ ਜਿਯ ਮਹਿ ਭਯੋ ਪ੍ਰਸੰਨ੍ਯ।
ਜੋ ਤ੍ਰਿਯ ਹ੍ਵੈ ਅਸ ਹਠ ਕਿਯਾ ਧਰਨੀ ਤਲ ਮਹਿ ਧੰਨ੍ਯ। ੧੪।

*ਚੌਪਈ*

ਜੋ ਤ੍ਰਿਯ ਮੋ ਪੈ ਕਹਾ ਬਿਚਾਰੀ। ਸਾਚ ਵਹੈ ਮੈ ਨੈਨ ਨਿਹਾਰੀ।
ਅਸ ਚਰਿਤ੍ਰ ਸੁਤ ਹਿਤ ਜਿਨ ਕਿਯਾ। ਧੰਨਿ ਧੰਨਿ ਕੁਅਰਿ ਤਿਹਾਰੋ ਹਿਯਾ। ੧੫।

*ਦੋਹਰਾ*

ਨਿਰਸੰਦੇਹ ਤੁਮਰੇ ਸਦਨ ਹ੍ਵੈਹੈ ਪੂਤ ਅਪਾਰ।
ਹਠੀ ਜਪੀ ਤਪਸੀ ਸਤੀ ਸੂਰਬੀਰ ਸੁ ਕੁਮਾਰ। ੧੬।

*ਅੜਿਲ*

ਤਾਹਿ ਭੋਗਿ ਫਾਸੀ ਸੌ ਬਹੁਰਿ ਸੰਘਾਰਿਯੋ।
ਕਰਿ ਕੈ ਨ੍ਰਿਪਹਿ ਚਰਿਤ੍ਰ ਇਹ ਭਾਤਿ ਦਿਖਾਰਿਯੋ।
ਮੂੜ ਪ੍ਰਫੁਲਿਤ ਭਯੋ ਨ ਕਛੁ ਤਾ ਕੌ ਕਹਾ।
ਹੋ ਧੰਨਿ ਧੰਨਿ ਕਹਿ ਨਾਰਿ ਮਗਨ ਹ੍ਵੈ ਮਨ ਰਹਾ। ੧੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੬੧। ੪੯੪੦। ਅਫਜੂੰ।*

*ਦੋਹਰਾ*

(ਕਹਿਣ ਲਗਾ ਕਿ) ਆਪਣੇ ਘਰ ਨੂੰ ਛਡ ਕੇ (ਤੂੰ) ਇਥੇ ਕਿਉਂ ਆਈ ਹੈਂ। ਜੇ ਸੱਚ ਕਹੇਂਗੀ ਤਾਂ ਛਡ ਦਿਆਂਗਾ ਅਤੇ ਜੇ ਕੁਝ ਹੋਰ ਕਹੇਂਗੀ ਤਾਂ ਮਾਰ ਦਿਆਂਗਾ।੧੦।

*ਚੌਪਈ*

ਤਦ ਇਸਤਰੀ ਨੇ ਦੋਵੇਂ ਹੱਥ ਜੋੜ ਲਏ ਅਤੇ ਪਤੀ ਦੇ ਪੈਰਾਂ ਵਿਚ ਸਿਰ ਰਖ ਦਿੱਤਾ। ਹੇ ਪ੍ਰੀਤਮ! ਪਹਿਲਾਂ ਮੇਰੀ ਗੱਲ ਸੁਣੋ। ਫਿਰ ਜੋ ਦਿਲ ਵਿਚ ਆਏ, ਉਹੀ ਕਰੋ।੧੧।

ਮੇਰੇ ਚਿਤ ਵਿਚ ਬਹੁਤ ਚਿੰਤਾ ਵੱਧ ਗਈ ਸੀ। (ਇਸ ਲਈ ਮੈਂ) ਹਰ ਰੋਜ਼ ਵਿਸ਼ਣੂ ਭਗਵਾਨ ਦਾ ਧਿਆਨ ਧਰਦੀ ਸਾਂ ਕਿ ਹੇ ਪ੍ਰਭੂ! ਸਾਡੇ ਘਰ (ਇਕ) ਪੁੱਤਰ ਦੇ ਦਿਓ (ਤਾਂ ਜੋ ਮੈਂ) ਪਲ ਪਲ ਤੁਹਾਡੇ ਤੋਂ ਕੁਰਬਾਨ ਜਾਵਾਂ।੧੨।

*ਅੜਿਲ*

ਪੁੱਤਰ ਲਈ ਮੈਂ ਇਥੇ ਤਸਕਰ (ਚੋਰ) ਹੇਠਾਂ ਆ ਕੇ ਸੁਖ ਪੂਰਵਕ ਇਸ਼ਨਾਨ ਕੀਤਾ ਹੈ। ਹੇ ਪ੍ਰੀਤਮ! ਮਨ ਵਿਚ ਸਮਝ ਲਵੋ ਕਿ ਮੈਂ ਤੁਹਾਨੂੰ ਸਚ ਕਿਹਾ ਹੈ। ਇਸ ਤੋਂ ਭਿੰਨ ਹੋਰ ਕੋਈ ਗੱਲ ਨਹੀਂ। (ਹੁਣ ਤੁਹਾਡਾ) ਜੋ ਜੀ ਕਰੇ, ਉਹੀ ਕਰੋ।੧੩।

*ਦੋਹਰਾ*

ਰਾਜਾ ਇਹ ਬਚਨ ਸੁਣ ਕੇ ਮਨ ਵਿਚ ਬਹੁਤ ਖ਼ੁਸ਼ ਹੋਇਆ ਕਿ ਜਿਸ ਨੇ ਇਸਤਰੀ ਹੋ ਕੇ ਇਸ ਤਰ੍ਹਾਂ ਦਾ ਹਠ ਕੀਤਾ ਹੈ, ਉਹ ਧਰਤੀ ਉਤੇ ਧੰਨ ਹੈ।੧੪।

*ਚੌਪਈ*

ਇਸਤਰੀ ਨੇ ਜੋ ਵਿਚਾਰ ਪੂਰਵਪਕ ਕਿਹਾ ਹੈ, ਉਹ ਸਚ ਹੈ, ਮੈਂ ਆਪਣੀਆਂ ਅੱਖਾਂ ਨਾਲ ਵੇਖ ਲਿਆ ਹੈ। ਇਸ ਪ੍ਰਕਾਰ ਦਾ ਚਰਿਤ੍ਰ ਜਿਸ ਨੇ ਪੁੱਤਰ ਲਈ ਕੀਤਾ ਹੈ-- ਹੇ ਕੁਮਾਰੀ! ਤੇਰਾ ਹਿਰਦਾ ਧੰਨ ਹੈ।੧੫।

*ਦੋਹਰਾ*

(ਰਾਜੇ ਨੇ ਹੋਰ ਕਿਹਾ--ਹੇ ਪ੍ਰਿਯਾ!) ਤੇਰੇ ਘਰ ਨਿਸਚੈ ਹੀ ਅਪਾਰ (ਗੁਣਾਂ ਵਾਲਾ) ਪੁੱਤਰ ਪੈਦਾ ਹੋਵੇਗਾ ਜੋ ਹਠੀ, ਜਪੀ, ਤਪਸਵੀ, ਸਤੀ ਅਤੇ ਸ਼ੂਰਵੀਰ ਰਾਜ ਕੁਮਾਰ ਹੋਵੇਗਾ।੧੬।

*ਅੜਿਲ*

(ਪਹਿਲਾਂ) ਉਸ ਪਾਲੀ ਨੂੰ ਭੋਗ ਕੇ ਫਿਰ ਫਾਂਸੀ ਦੇ ਕੇ ਮਾਰ ਦਿੱਤਾ ਅਤੇ ਰਾਜੇ ਨੂੰ ਇਸ ਪ੍ਰਕਾਰ ਦਾ ਚਰਿਤ੍ਰ ਕਰ ਕੇ ਵਿਖਾ ਦਿੱਤਾ। ਮੂਰਖ (ਰਾਜਾ) ਖ਼ੁਸ਼ ਹੋ ਗਿਆ ਅਤੇ ਉਸ ਨੂੰ ਕੁਝ ਨ ਕਿਹਾ ਅਤੇ ਇਸਤਰੀ ਨੂੰ ਧੰਨ ਧੰਨ ਕਹਿ ਕੇ ਮਨ ਵਿਚ ਮਗਨ ਹੋ ਗਿਆ।੧੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯੧। ੫੪੪੦। ਚਲਦਾ।*

*ਅੜਿਲ*

ਕਿਲਮਾਕਨ ਕੇ ਦੇਸ ਇੰਦ੍ਰ ਧੁਜ ਨ੍ਰਿਪਤਿ ਬਰ।
ਸ੍ਰੀ ਕਿਲਮਾਕ ਮਤੀ ਰਾਨੀ ਜਿਹ ਬਸਤ ਘਰ।
ਪੁਨ ਮਾਸ਼ੂਕ ਮਤੀ ਦੁਹਿਤਾ ਤਾ ਕੈ ਭਈ।
ਹੋ ਜਨੁਕ ਚੰਦ੍ਰ ਕੀ ਕਲਾ ਦੁਤਿਯ ਜਗ ਮੈ ਵਈ। ੧।

ਸੌਦਾ ਹਿਤ ਸੌਦਾਗਰ ਤਹ ਇਕ ਆਇਯੋ।
ਜਨੁ ਸਸਿ ਕੋ ਅਵਿਤਾਰ ਮਦਨ ਉਪਜਾਇਯੋ।
ਅਧਿਕ ਜੁਬਨ ਕੀ ਜੇਬ ਬਿਧਾਤੈ ਦਈ ਤਿਹ।
ਹੋ ਸੁਖ ਪਾਵਤ ਸੁਰ ਅਸੁਰ ਨਿਹਾਰੇ ਕ੍ਰਾਂਤਿ ਜਿਹ। ੨।

ਏਕ ਦਿਵਸ ਨ੍ਰਿਪ ਸੁਤਾ ਝਰੋਖੇ ਆਇ ਕੈ।
ਬੈਠਤ ਭੀ ਚਿਤ ਲਗੇ ਸੁ ਬੈਸ ਬਨਾਇ ਕੈ।
ਸਾਹੁ ਪੁਤ੍ਰ ਤਹ ਆਇ ਦਿਖਾਈ ਦੈ ਗਯੋ।
ਹੋ ਯਾ ਮਾਨਨਿ ਕੋ ਮਨਹਿ ਮਨੋ ਹਰਿ ਲੈ ਗਯੋ। ੩।

ਰਾਜ ਕੁਅਰਿ ਲਖਿ ਰੂਪ ਰਹੀ ਉਰਝਾਇ ਕਰਿ।
ਪਠੈ ਸਹਚਰੀ ਤਹਾ ਬਹੁਤ ਧਨ ਦ੍ਯਾਇ ਕਰਿ।
ਸਾਹੁ ਸੁਤਹਿ ਕ੍ਯੋ ਹੂੰ ਬਿਧਿ ਜੋ ਹ੍ਯਾ ਲ੍ਯਾਇ ਹੈ।
ਹੋ ਜੋ ਮਾਗੇ ਮੁਹਿ ਤੂ ਸੋ ਅਬ ਹੀ ਪਾਇ ਹੈ। ੪।

ਸੁਨਤ ਕੁਅਰਿ ਕੋ ਬਚਨ ਸਖੀ ਤਹ ਜਾਇ ਕੈ।
ਮਨ ਭਾਵਤ ਪਿਯ ਯਾ ਕਹ ਦਿਯਾ ਮਿਲਾਇ ਕੈ।
ਚੌਰਾਸੀ ਆਸਨ ਸੁ ਬਿਬਿਧ ਬਿਧਿ ਕੈ ਲੀਏ।
ਹੋ ਚਿਤ ਕੇ ਸੋਕ ਸੰਤਾਪ ਬਿਦਾ ਸਭ ਕਰ ਦੀਏ। ੫।

ਛੈਲ ਛੈਲਨੀ ਛਕੇ ਨ ਛੋਰਤ ਏਕ ਛਿਨ।
ਜਨੁਕ ਨਵੌ ਨਿਧਿ ਰਾਂਕ ਸੁ ਪਾਈ ਆਜੁ ਤਿਨ।
ਚਿੰਤਾਤੁਰ ਚਿਤ ਭਈ ਬਿਚਾਰ ਬਿਚਾਰਿ ਕੈ।
ਹੋ ਸਦਾ ਬਸੌ ਸੁਖ ਸਾਥ ਪਿਯਰਵਾ ਯਾਰਿ ਕੈ। ੬।

ਭੇਖ ਪੁਰਖ ਸਹਚਰਿ ਕਰਿ ਦਈ ਪਠਾਇ ਕੈ।
ਤਾ ਕੇ ਪਿਤੁ ਕੇ ਪਾਸ ਯੌ ਕਹਿਯਹੁ ਜਾਇ ਕੈ।
ਬੂਡਿ ਮਰਾ ਤਵ ਸੁਤ ਹਮ ਆਂਖਿਨ ਸੌ ਲਹਾ।
ਹੋ ਬਹਤ ਨਦੀ ਮਹਿ ਗਯੋ ਨ ਕਰ ਕਿਨ ਹੂੰ ਗਹਾ। ੭।

ਸਾਹੁ ਸੁਨਤ ਇਹ ਭਾਤਿ ਉਠਾ ਅਕੁਲਾਇ ਕੈ।
ਸਰਿਤਾ ਤੀਰ ਪੁਕਾਰਤ ਆਤੁਰ ਜਾਇ ਕੈ।
ਲੋਟਤ ਲੋਟਤ ਭੂ ਪਰ ਇਤ ਤੇ ਉਤ ਗਯੋ।
ਹੋ ਮਾਲ ਮਤਾਹ ਲੁਟਾਇ ਅਥਿਤ ਹ੍ਵੈ ਜਾਤ ਭਯੋ। ੮।

*ਅੜਿਲ*

ਕਿਲਮਾਕਨ (ਤਾਤਾਰੀਆਂ) ਦੇ ਦੇਸ਼ ਵਿਚ ਇੰਦ੍ਰ ਧੁਜ ਨਾਂ ਦਾ (ਇਕ) ਮਹਾਨ ਰਾਜਾ ਸੀ, ਜਿਸ ਦੇ ਘਰ ਕਿਲਮਾਕ ਮਤੀ ਨਾਂ ਦੀ ਰਾਣੀ ਰਹਿੰਦੀ ਸੀ। ਫਿਰ ਉਸ ਦੇ ਘਰ ਮਾਸ਼ੂਕ ਮਤੀ ਨਾਂ ਦੀ ਪੁੱਤਰੀ ਪੈਦਾ ਹੋਈ। ਮਾਨੋ ਜਗ ਵਿਚ ਦੂਜੀ ਚੰਦ੍ਰ ਕਲਾ ਪੈਦਾ ਹੋਈ ਹੋਵੇ।੧।

ਉਥੇ ਵਪਾਰ ਕਰਨ ਲਈ ਇਕ ਸੌਦਾਗਰ ਆਇਆ। (ਜੋ ਇਤਨਾ ਸੁੰਦਰ ਸੀ) ਮਾਨੋ ਚੰਦ੍ਰਮਾ ਦਾ ਅਵਤਾਰ ਜਾਂ ਕਾਮ ਦੇਵ ਪੈਦਾ ਹੋਇਆ ਹੋਵੇ। ਉਸ ਨੂੰ ਪਰਮਾਤਮਾ ਨੇ ਜਵਾਨੀ ਦੀ ਬਹੁਤ ਅਧਿਕ ਸ਼ੋਭਾ ਦਿੱਤੀ ਸੀ। ਉਸ ਦੀ ਸੁੰਦਰਤਾ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਬਹੁਤ ਸੁਖ ਮਨਾਉਂਦੇ ਸਨ।੨।

ਇਕ ਦਿਨ ਰਾਜੇ ਦੀ ਪੁੱਤਰੀ ਮਨ ਭਾਉਂਦੀ ਸਜ ਧਜ ਕਰ ਕੇ ਝਰੋਖੇ ਵਿਚ ਆ ਕੇ ਬੈਠ ਗਈ। ਸ਼ਾਹ ਦਾ ਪੁੱਤਰ ਉਥੇ ਆ ਕੇ (ਉਸ ਨੂੰ) ਦਿਖਾਈ ਦੇ ਗਿਆ। (ਉਹ) ਮਾਨੋ ਅਭਿਮਾਨਨੀ ਇਸਤਰੀ ਦਾ ਮਨ ਚੁਰਾ ਕੇ ਲੈ ਗਿਆ ਹੋਵੇ।੩।

ਰਾਜ ਕੁਮਾਰੀ ਉਸ ਦਾ ਰੂਪ ਵੇਖ ਕੇ ਮੋਹਿਤ ਹੋ ਗਈ। (ਇਕ ਸਖੀ ਨੂੰ) ਬਹੁਤ ਸਾਰਾ ਧਨ ਦੇ ਕੇ ਉਸ ਕੋਲ ਭੇਜਿਆ। (ਰਾਜ ਕੁਮਾਰੀ ਨੇ ਸਖੀ ਨੂੰ ਸਮਝਾਇਆ ਕਿ) ਸ਼ਾਹ ਦੇ ਪੁੱਤਰ ਨੂੰ ਕਿਸੇ ਢੰਗ ਨਾਲ ਇਥੇ ਲੈ ਆ। ਜੋ ਤੂੰ ਮੇਰੇ ਪਾਸੋਂ ਮੰਗੇਗੀ ਉਤਨਾ ਹੁਣੇ ਹੀ ਪ੍ਰਾਪਤ ਕਰ ਲਈ।੪।

ਰਾਜ ਕੁਮਾਰੀ ਦੇ ਬੋਲ ਸੁਣ ਕੇ ਸਖੀ ਉਥੇ ਗਈ ਅਤੇ ਉਸ ਨੂੰ ਮਨ ਇਛਿਤ ਪ੍ਰਿਯ ਮਿਲਾ ਦਿੱਤਾ। (ਉਨ੍ਹਾਂ ਨੇ) ਚੌਰਾਸੀ ਢੰਗਾਂ ਦੇ ਆਸਣ ਕੀਤੇ ਅਤੇ ਚਿਤ ਦੇ ਸਾਰੇ ਸੰਤਾਪ ਦੂਰ ਕਰ ਦਿੱਤੇ।੫।

ਇਸਤਰੀ ਅਤੇ ਪੁਰਸ਼ (ਇਤਨੇ) ਪ੍ਰਸੰਨ ਹੋਏ ਕਿ ਇਕ ਛਿਣ ਲਈ ਵੀ ਵਖ ਨਹੀਂ ਹੁੰਦੇ ਸਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਅਜ ਕੰਗਾਲ ਨੇ ਨੌ ਨਿਧੀਆਂ ਪ੍ਰਾਪਤ ਕੀਤੀਆਂ ਹੋਣ। ਰਾਜ ਕੁਮਾਰੀ ਮਨ ਵਿਚ ਚਿੰਤਾ ਪੂਰਵਕ ਵਿਚਾਰ ਕਰਨ ਲਗੀ ਕਿ ਕਿਵੇਂ ਸਦਾ ਪਿਆਰੇ ਯਾਰ ਨਾਲ ਰਿਹਾ ਜਾਏ।੬।

(ਰਾਜ ਕੁਮਾਰੀ ਨੇ) ਇਕ ਸਖੀ ਨੂੰ ਮਰਦਾਵੇਂ ਭੇਸ ਵਿਚ ਉਸ ਦੇ ਪਿਤਾ ਪਾਸ ਭੇਜਿਆ (ਅਤੇ ਸਮਝਾ ਦਿੱਤਾ ਕਿ ਉਸ ਪਾਸ) ਜਾ ਕੇ ਕਹਿਣਾ ਕਿ ਤੇਰਾ ਪੁੱਤਰ ਡੁਬ ਮੋਇਆ ਹੈ ਅਤੇ ਮੈਂ ਅੱਖਾਂ ਨਾਲ ਵੇਖਿਆ ਹੈ। ਨਦੀ ਵਿਚ ਰੁੜ੍ਹੇ ਜਾਂਦੇ ਦਾ ਕਿਸੇ ਨੇ ਵੀ ਹੱਥ ਨਹੀਂ ਪਕੜਿਆ।੭।

ਸ਼ਾਹ ਇਹ ਗੱਲ ਸੁਣ ਕੇ ਵਿਆਕੁਲ ਹੋ ਕੇ ਉਠਿਆ। ਨਦੀ ਦੇ ਕੰਢੇ ਜਾ ਕੇ ਵਿਆਕੁਲ ਹੋ ਕੇ ਆਵਾਜ਼ਾਂ ਮਾਰਨ ਲਗਾ। ਉਹ ਧਰਤੀ ਉਤੇ ਲੇਟਦੇ ਲੇਟਦੇ ਇਧਰ ਤੋਂ ਉਧਰ ਗਿਆ ਅਤੇ ਮਾਲ-ਮਤਾ ਲੁਟਾ ਕੇ ਸਾਧ ਬਣ ਗਿਆ।੮।

ਵਹੀ ਸਖੀ ਯਾ ਪਹਿ ਇਹ ਭਾਤਿ ਉਚਾਰਿਯੋ।
ਤਵ ਪਿਤੁ ਹ੍ਵੈ ਕਰਿ ਅਤਿਥ ਸੁ ਬਨਹਿ ਪਧਾਰਿਯੋ।
ਮਾਲ ਮਤਾਹਿ ਲੁਟਾਇ ਜਾਤ ਬਨ ਕੌ ਭਯੋ।
ਹੋ ਰਾਜ ਕੁਅਰਿ ਕੇ ਧਾਮ ਸੌਪਿ ਤੁਮ ਕਹ ਗਯੋ। ੯।

ਪਿਤੁ ਤੇ ਭਯੋ ਨਿਰਾਸ ਰਹਤ ਤਿਹ ਗ੍ਰਿਹ ਭਯੋ।
ਦੇਸ ਮਾਲ ਸੁਖ ਪਾਇ ਬਿਸਰਿ ਸਭ ਹੀ ਗਯੋ।
ਕਾਜ ਕਰਤ ਸੋਈ ਭਯੋ ਕੁਅਰਿ ਜੋ ਤਿਹ ਕਹਿਯੋ।
ਹੋ ਇਹ ਛਲ ਸੇਤੀ ਛਲਾ ਸਦਾ ਤਾ ਕੇ ਰਹਿਯੋ। ੧੦।

ਅਪਨੋ ਧਾਮ ਬਿਸਾਰਿ ਕੁਅਰਿ ਚਿਤ ਤੇ ਦਯੋ।
ਬਹੁਤ ਕਾਲ ਸੁਖ ਪਾਇ ਰਹਤ ਤਿਹ ਗ੍ਰਿਹ ਭਯੋ।
ਭੇਦ ਨ ਦੂਜੇ ਕਾਨ ਕਿਨੂੰ ਨਰ ਜਾਨਿਯੋ।
ਹੋ ਸਾਹੁ ਪੁਤ੍ਰ ਸੌ ਅਧਿਕ ਕੁਅਰਿ ਰਸ ਠਾਨਿਯੋ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੬੨। ੪੯੫੧। ਅਫਜੂੰ।*

*ਚੌਪਈ*

ਅਜੈ ਚੰਦ ਪੂਰਬ ਕੀ ਦਿਸਿ ਨ੍ਰਿਪ। ਅਨਿਕ ਭਾਤਿ ਜੀਤੇ ਜਿਨ ਬਹੁ ਰਿਪ।
ਨਾਗਰ ਮਤੀ ਨਾਰੀ ਤਾ ਕੇ ਘਰ। ਰੂਪਵਾਨ ਦੁਤਿਮਾਨ ਛਟਾ ਬਰ। ੧।

ਜੁਧ ਕਰਨ ਰਾਜਾ ਕੋ ਭ੍ਰਾਤਾ। ਕੁੰਟ ਚਾਰਹੂੰ ਬਿਚ ਬਿਖ੍ਯਾਤਾ।
ਅਤਿ ਹੀ ਰੂਪ ਤਵਨ ਕੋ ਰਾਜਤ। ਜਾਨੁ ਦਿਵਾਕਰਿ ਦੁਤਿਯ ਬਿਰਾਜਤ। ੨।

*ਦੋਹਰਾ*

ਅਬਲਾ ਤਾ ਕੋ ਰੂਪ ਲਖਿ ਅਟਿਕ ਰਹੀ ਮਨ ਮਾਹਿ।
ਪਤਿ ਕਰਿ ਦਿਯਾ ਬਿਸਾਰਿ ਕਰਿ ਕਛੂ ਰਹੀ ਸੁਧਿ ਨਾਹਿ। ੩।

*ਚੌਪਈ*

ਸਖੀ ਹੁਤੀ ਇਕ ਤਹਾ ਸ੍ਯਾਨੀ। ਤਿਨ ਯਹ ਬਾਤ ਸਕਲ ਪਹਿਚਾਨੀ।
ਰਨਿਯਹਿ ਭਾਖਿ ਤਹਾ ਚਲਿ ਗਈ। ਸਭ ਤਿਹ ਬਾਤ ਬਤਾਵਤ ਭਈ। ੪।
ਜੁਧ ਕਰਨ ਇਹ ਬਾਤ ਨ ਮਾਨੀ। ਨਾਗ ਮਤੀ ਤਬ ਭਈ ਖਿਸਾਨੀ।
ਜਾ ਮਹਿ ਮੈ ਅਪਨਾ ਮਨ ਦਿਯਾ। ਉਹ ਜੜ ਹਮ ਮੈ ਚਿਤ ਨ ਕਿਯਾ। ੫।

*ਦੋਹਰਾ*

ਜੌ ਇਹ ਹਮਰੀ ਸਭ ਬ੍ਰਿਥਾ ਕਹਿ ਹੈ ਕਾਹੂ ਪਾਸ।
ਅਜੈ ਚੰਦ ਰਾਜਾ ਅਬੈ ਹਮ ਤੇ ਹੋਇ ਉਦਾਸ। ੬।

(ਫਿਰ) ਉਸ ਸਖੀ ਨੇ ਇਸ (ਸ਼ਾਹ ਦੇ ਪੁੱਤਰ) ਪ੍ਰਤਿ ਕਿਹਾ ਕਿ ਤੇਰਾ ਪਿਓ ਸਾਧ ਬਣ ਕੇ ਬਨ ਨੂੰ ਚਲਾ ਗਿਆ ਹੈ। ਮਾਲ-ਮਤਾ ਲੁਟਾ ਕੇ ਜੰਗਲ ਨੂੰ ਚਲਾ ਗਿਆ ਹੈ ਅਤੇ ਤੈਨੂੰ ਰਾਜ-ਕੁਮਾਰੀ ਦੇ ਘਰ ਸੌਂਪ ਗਿਆ ਹੈ।੯।

(ਸ਼ਾਹ ਦਾ ਪੁੱਤਰ) ਪਿਤਾ ਵਲੋਂ ਨਿਰਾਸ ਹੋ ਕੇ ਉਸ ਦੇ ਘਰ ਹੀ ਰਹਿ ਗਿਆ। (ਉਥੇ) ਸੁਖ ਪ੍ਰਾਪਤ ਕਰ ਕੇ ਦੇਸ਼, ਮਾਲ ਆਦਿ ਸਭ ਕੁਝ ਭੁਲ ਗਿਆ। ਉਹ ਉਹੀ ਕੁਝ ਕਰਨ ਲਗਾ ਜੋ ਰਾਜ ਕੁਮਾਰੀ ਕਹਿੰਦੀ ਸੀ। ਇਸ ਛਲ ਨਾਲ (ਸ਼ਾਹ ਦੇ ਪੁੱਤਰ ਨੂੰ) ਛਲ ਲਿਆ ਅਤੇ ਸਦਾ ਲਈ ਉਥੇ ਰਹਿ ਗਿਆ।

ਆਪਣਾ ਘਰ-ਬਾਰ ਭੁਲਾ ਕੇ ਉਹ ਰਾਜ ਕੁਮਾਰੀ ਨੂੰ ਚਿਤ ਦੇ ਬੈਠਾ। ਬਹੁਤ ਸਮੇਂ ਤਕ ਸੁਖ ਪੂਰਵਕ ਉਸ ਦੇ ਘਰ ਰਿਹਾ। (ਇਸ ਗੱਲ ਬਾਰੇ) ਕਿਸੇ ਹੋਰ ਬੰਦੇ ਨੂੰ ਜ਼ਰਾ ਜਿੰਨੀ ਵੀ ਭਿਣਕ ਨ ਪਈ। ਸ਼ਾਹ ਦੇ ਪੁੱਤਰ ਨਾਲ ਰਾਜ ਕੁਮਾਰੀ ਨੇ ਬਹੁਤ ਆਨੰਦ ਮਾਣਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੬੨। ੪੯੫੧। ਚਲਦਾ।*

*ਚੌਪਈ*

ਪੂਰਬ ਦਿਸ਼ਾ ਵਿਚ ਇਕ ਅਜੈ ਚੰਦ ਨਾਂ ਦਾ ਰਾਜਾ ਸੀ ਜਿਸ ਨੇ ਅਨੇਕ ਢੰਗਾਂ ਨਾਲ ਬਹੁਤ ਸਾਰੇ ਵੈਰੀ ਜਿਤ ਲਏ ਸਨ। ਨਾਗਰ ਮਤੀ ਨਾਂ ਦੀ ਉਸ ਦੇ ਘਰ ਇਸਤਰੀ ਸੀ ਜੋ ਬਹੁਤ ਰੂਪਵਾਨ, ਪ੍ਰਕਾਸ਼ਮਾਨ ਅਤੇ ਉਤਮ ਛਬੀ ਵਾਲੀ ਸੀ।੧।

ਜੁਧ ਕਰਨ ਨਾਂ ਦਾ ਰਾਜੇ ਦਾ ਭਰਾ ਸੀ ਜੋ ਚੌਹਾਂ ਕੁੰਟਾਂ ਵਿਚ ਪ੍ਰਸਿੱਧ ਸੀ। ਉਸ ਦਾ ਬਹੁਤ ਸੁੰਦਰ ਰੂਪ ਸੁਸ਼ੋਭਿਤ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦੂਜਾ ਸੂਰਜ ਹੋਵੇ।੨।

*ਦੋਹਰਾ*

ਉਸ ਦਾ ਰੂਪ ਵੇਖ ਕੇ ਰਾਣੀ ਮਨ ਵਿਚ ਅਟਕ ਗਈ ਅਤੇ (ਆਪਣੇ) ਪਤੀ ਨੂੰ ਭੁਲਾ ਦਿੱਤਾ ਅਤੇ ਕੁਝ ਸੁੱਧ ਬੁੱਧ ਨ ਰਹੀ।੩।

*ਚੌਪਈ*

(ਉਸ ਦੀ) ਉਥੇ ਇਕ ਚਤੁਰ ਸਖੀ ਸੀ। ਉਸ ਨੇ ਇਹ ਸਾਰੀ ਗੱਲ ਸਮਝ ਲਈ। ਰਾਣੀ ਨੂੰ ਕਹਿ ਕੇ ਉਥੇ ਚਲੀ ਗਈ ਅਤੇ ਉਥੇ (ਜਾ ਕੇ) ਸਾਰੀ ਗੱਲ ਦਸ ਦਿੱਤੀ।੪।

ਜੁਧ ਕਰਨ ਨੇ (ਰਾਣੀ ਦੀ) ਇਹ ਗੱਲ ਨ ਮੰਨੀ। ਤਦ ਨਾਗ ਮਤੀ ਖਿਝ ਗਈ ਕਿ ਜਿਸ (ਵਿਅਕਤੀ) ਨੂੰ ਮੈਂ ਆਪਣਾ ਮਨ ਦੇ ਦਿੱਤਾ, ਉਸ ਮੂਰਖ ਨੇ ਮੇਰੇ ਵਲ ਧਿਆਨ ਹੀ ਨਹੀਂ ਕੀਤਾ।੫।

*ਦੋਹਰਾ*

ਜੇ ਇਹ (ਜੁਧ ਕਰਨ) ਮੇਰੀ ਸਾਰੀ ਗੱਲ ਕਿਸੇ ਹੋਰ ਕੋਲ ਕਹਿ ਦੇਵੇਗਾ, ਤਾਂ ਰਾਜਾ ਅਜੈ ਚੰਦ ਹੁਣੇ ਮੇਰੇ ਪ੍ਰਤਿ ਉਦਾਸ ਹੋ ਜਾਵੇਗਾ।੬।

*ਚੌਪਈ*

ਤਬ ਪਤਿ ਔਰ ਤ੍ਰਿਯਨ ਹਿਤ ਕੈ ਹੈ। ਭੂਲ ਨ ਧਾਮ ਹਮਾਰੇ ਐ ਹੈ।
ਤਬ ਹੌ ਕਾਜ ਕਹੌ ਕਾ ਕਰਿ ਹੌ। ਬਿਰਹਾ ਕੀ ਪਾਵਕ ਮਹਿ ਬਰਿ ਹੌ। ੭।

*ਦੋਹਰਾ*

ਤਾ ਤੇ ਕਰੋ ਚਰਿਤ੍ਰ ਕਛੁ ਹਨਿਯੈ ਯਾ ਕਹੁ ਆਜ।
ਸਾਮ ਡਾਰਿ ਯਾ ਕੇ ਇਸੈ ਹਨੌ ਨ ਜਾਨਹਿ ਰਾਜ। ੮।

*ਚੌਪਈ*

ਏਕ ਸਖੀ ਕਹ ਕਹਿ ਸਮਝਾਯੋ। ਅਧਿਕ ਦਰਬੁ ਦੈ ਤਹਾ ਪਠਾਯੋ।
ਜਬ ਆਵਤ ਨ੍ਰਿਪ ਕਹ ਲਖਿ ਲੀਜੌ। ਤਬ ਮਦ ਪੀ ਗਾਰੀ ਤਿਹ ਦੀਜੌ। ੯।

ਅਜੈ ਚੰਦ ਤਿਹ ਠਾ ਜਬ ਆਯੋ। ਅਪਹਿ ਤ੍ਰਿਯ ਬੌਰੀ ਠਹਰਾਯੋ।
ਭਾਤਿ ਅਨਿਕ ਗਾਰਿਨ ਤਿਹ ਦੀਯੋ। ਕੋਪਮਾਨ ਰਾਜਾ ਕਹ ਕੀਯੋ। ੧੦।

ਨ੍ਰਿਪ ਇਹ ਕਹਾ ਅਬੈ ਗਹਿ ਲੇਹੂ। ਡਾਰਿ ਇਸੀ ਧੌਲਰ ਤੇ ਦੇਹੂ।
ਤਬ ਸਖਿ ਭਾਜ ਜਾਤ ਭੀ ਤਹਾ। ਜੁਧ ਕਰਨ ਕੋ ਗ੍ਰਿਹ ਥੋ ਜਹਾ। ੧੧।
ਅਧਿਕ ਕੋਪ ਰਾਨੀ ਤਬ ਭਈ। ਸੈਨਾ ਕੋ ਆਗ੍ਯਾ ਇਮ ਦਈ।
ਜਿਨ ਨ੍ਰਿਪ ਚੋਰ ਡਾਰਿ ਗ੍ਰਿਹ ਰਾਖੀ। ਤਾ ਕੋ ਹਨੋ ਆਜ ਯੌ ਭਾਖੀ। ੧੨।

*ਦੋਹਰਾ*

ਯੌ ਨ੍ਰਿਪ ਹੂੰ ਆਗ੍ਯਾ ਦਈ ਅਤਿ ਚਿਤ ਕੋਪ ਬਢਾਇ।
ਸਖੀ ਸਹਿਤ ਵਹਿ ਮੂੜ ਕੌ ਅਬ ਹੀ ਦੇਹੁ ਉਡਾਇ। ੧੩।

*ਚੌਪਈ*

ਆਇਸੁ ਦਿਯਾ ਤੋਪਖਾਨਾ ਕੌ। ਇਹ ਘਰ ਪਰ ਛਾਡਹੁ ਬਾਨਾ ਕੌ।
ਅਬ ਹੀ ਯਾ ਕਹ ਦੇਹੁ ਉਡਾਈ। ਪੁਨਿ ਮੁਖ ਹਮਹਿ ਦਿਖਾਵਹੁ ਆਈ। ੧੪।

*ਦੋਹਰਾ*

ਸੁਨਿ ਨ੍ਰਿਪ ਕੇ ਚਾਕਰ ਬਚਨ ਤਹਾ ਪਹੂੰਚੇ ਜਾਇ।
ਤ੍ਰਿਯਾ ਚਰਿਤ੍ਰ ਨ ਬੂਝਿਯੋ ਭ੍ਰਾਤਾ ਦਿਯੋ ਉਡਾਇ। ੧੫।

*ਚੌਪਈ*

ਤ੍ਰਿਯਾ ਚਰਿਤ੍ਰ ਕਿਨਹੂੰ ਨਹਿ ਜਾਨਾ। ਬਿਧਨਾ ਸਿਰਜਿ ਬਹੁਰਿ ਪਛੁਤਾਨਾ।
ਸਿਵ ਘਰ ਤਜਿ ਕਾਨਨਹਿ ਸਿਧਾਯੋ। ਤਊ ਤਰੁਨਿ ਕੋ ਅੰਤੁ ਨ ਪਾਯੋ। ੧੬।

*ਚੌਪਈ*

ਤਦ (ਮੇਰਾ) ਪਤੀ ਹੋਰ ਇਸਤਰੀ ਨਾਲ ਹਿਤ ਵਧਾ ਲਏਗਾ ਅਤੇ ਭੁਲ ਕੇ ਵੀ ਮੇਰੇ ਘਰ ਨਹੀਂ ਆਏਗਾ। ਤਦ ਦਸੋ, ਮੈਂ ਕੀ ਕੰਮ ਕਰਾਂ। (ਬਸ) ਵਿਯੋਗ ਦੀ ਅੱਗ ਵਿਚ ਸੜਦੀ ਰਹਾਂ।੭।

*ਦੋਹਰਾ*

ਇਸ ਲਈ ਕੁਝ ਚਰਿਤ੍ਰ ਕਰ ਕੇ ਉਸ ਨੂੰ ਅਜ ਮਾਰ ਦੇਣਾ ਚਾਹੀਦਾ ਹੈ। ਇਸ ਨੂੰ ਸਾਮ (ਨੀਤੀ ਨਾਲ) (ਪਿਆਰੇ ਬਚਨ ਬੋਲ ਕੇ) ਮਾਰ ਦੇਣਾ ਚਾਹੀਦਾ ਹੈ ਤਾਂ ਜੋ ਰਾਜੇ ਨੂੰ ਪਤਾ ਨ ਲਗ ਸਕੇ।੮।

*ਚੌਪਈ*

(ਉਸ ਨੇ) ਇਕ ਸਖੀ ਨੂੰ ਬੁਲਾ ਕੇ ਸਮਝਾਇਆ ਅਤੇ ਬਹੁਤ ਸਾਰਾ ਧਨ ਦੇ ਕੇ ਉਥੇ ਭੇਜਿਆ। (ਚੇਤੇ ਕਰਾਇਆ ਕਿ) ਜਦ ਰਾਜੇ ਨੂੰ ਆਉਂਦਿਆਂ ਵੇਖੀਂ ਤਾਂ ਸ਼ਰਾਬ ਪੀ ਕੇ ਉਸ ਨੂੰ ਗਾਲੀਆਂ ਦੇਈਂ।੯।

ਜਦ ਰਾਜਾ ਅਜੈ ਚੰਦ ਉਸ ਥਾਂ ਉਤੇ ਆਇਆ ਤਾਂ ਦਾਸੀ ਨੇ ਆਪਣੇ ਆਪ ਨੂੰ ਕਮਲੀ ਦਰਸਾਇਆ। ਉਸ ਨੂੰ ਅਨੇਕ ਤਰ੍ਹਾਂ ਦੀਆਂ ਗਾਲ੍ਹੀਆਂ ਦਿੱਤੀਆਂ ਅਤੇ ਰਾਜੇ ਨੂੰ ਕ੍ਰੋਧਿਤ ਕਰ ਦਿੱਤਾ।੧੦।

ਰਾਜੇ ਨੇ ਕਿਹਾ ਕਿ ਇਸ ਨੂੰ ਹੁਣੇ ਪਕੜ ਲਵੋ ਅਤੇ ਮਹੱਲ ਤੋਂ(ਹੇਠਾਂ) ਸੁਟ ਦਿਓ। ਤਦ ਸਖੀ ਉਥੇ ਭਜ ਕੇ ਚਲੀ ਗਈ ਜਿਥੇ ਜੁਧ ਕਰਨ ਦਾ ਘਰ ਸੀ।੧੧।

ਤਦ (ਇਧਰ) ਰਾਣੀ ਬਹੁਤ ਕ੍ਰੋਧ ਵਿਚ ਆ ਗਈ ਅਤੇ ਸੈਨਾ ਨੂੰ ਇਸ ਤਰ੍ਹਾਂ ਆਗਿਆ ਦਿੱਤੀ। ਜਿਸ ਨੇ ਰਾਜੇ ਦੀ ਚੋਰ ਘਰ ਵਿਚ ਲੁਕਾਈ ਹੋਈ ਹੈ, ਉਸ ਨੂੰ ਅਜ ਹੀ ਮਾਰ ਦਿਓ, ਇਸ ਤਰ੍ਹਾਂ ਕਹਿਣ ਲਗੀ।੧੨।

*ਦੋਹਰਾ*

ਰਾਜੇ ਨੇ ਵੀ ਮਨ ਵਿਚ ਬਹੁਤ ਕ੍ਰੋਧ ਕਰ ਕੇ ਇਸੇ ਤਰ੍ਹਾਂ ਦੀ ਆਗਿਆ ਦਿੱਤੀ ਕਿ ਸਖੀ ਸਹਿਤ ਉਸ ਮੂਰਖ ਨੂੰ ਹੁਣੇ ਹੀ ਉਡਾ ਦਿਓ।੧੩।

*ਚੌਪਈ*

ਤੋਪਖ਼ਾਨੇ ਨੂੰ ਆਦੇਸ਼ ਦਿੱਤਾ ਕਿ ਇਸ ਘਰ ਉਤੇ ਗੋਲੀਆਂ ਵਰ੍ਹਾਓ। ਹੁਣੇ ਹੀ ਇਸ ਨੂੰ ਉਡਾ ਦਿਓ। ਫਿਰ ਮੈਨੂੰ ਆ ਕੇ ਮੂੰਹ ਵਿਖਾਓ।੧੪।

*ਦੋਹਰਾ*

ਰਾਜੇ ਦੇ ਬਚਨ ਸੁਣ ਕੇ ਨੌਕਰ ਉਥੇ ਜਾ ਪਹੁੰਚੇ। (ਰਾਜੇ ਨੇ) ਇਸਤਰੀ ਚਰਿਤ੍ਰ ਨੂੰ ਨ ਸਮਝਿਆ ਅਤੇ ਭਰਾ ਨੂੰ ਉਡਵਾ ਦਿੱਤਾ।੧੫।

*ਚੌਪਈ*

ਇਸਤਰੀ ਦਾ ਚਰਿਤ੍ਰ ਕੋਈ ਵੀ ਸਮਝ ਨਹੀਂ ਸਕਿਆ। ਵਿਧਾਤਾ ਵੀ (ਇਸਤਰੀ ਨੂੰ) ਸਿਰਜ ਕੇ ਫਿਰ ਪਛਤਾਵਾ ਕਰਨਾ ਪਿਆ। ਸ਼ਿਵ ਘਰ ਛਡ ਕੇ ਬਨ ਨੂੰ ਚਲਾ ਗਿਆ ਪਰ ਤਾਂ ਵੀ ਇਸਤਰੀ ਦਾ ਭੇਦ ਨ ਪਾ ਸਕਿਆ।੧੬।

*ਦੋਹਰਾ*

ਇਹ ਛਲ ਸੌ ਰਾਜਾ ਛਲਾ ਯੁਧ ਕਰਨ ਕੌ ਘਾਇ।
ਤ੍ਰਿਯ ਚਰਿਤ੍ਰ ਕੋ ਮੂੜ ਕਛੁ ਭੇਵ ਸਕਾ ਨਹਿ ਪਾਇ। ੧੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿਰਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੬੩। ੪੯੬੮। ਅਫਜੂੰ।*

*ਦੋਹਰਾ*

ਨ੍ਰਿਪਤਿ ਬਿਚਛਨ ਸੈਨ ਕੇ ਮਤੀ ਸੁਲਛਨਿ ਨਾਰਿ।
ਦਛਨਿ ਕੋ ਰਾਜਾ ਰਹੈ ਧਨ ਕਰਿ ਭਰੇ ਭੰਡਾਰ। ੧।

*ਚੌਪਈ*

ਬਿਰਹ ਕੁਅਰਿ ਤਾ ਕੇ ਦੁਹਿਤਾ ਇਕ। ਪੜੀ ਬ੍ਯਾਕਰਨ ਕੋਕ ਸਾਸਤ੍ਰ ਨਿਕ।
ਨਾਨਾ ਬਿਧਿ ਕੀ ਬਿਦ੍ਯਾ ਧਰੈ। ਬਹੁ ਪੰਡਿਤ ਉਸਤਿਤ ਜਿਹ ਕਰੈ। ੨।

*ਦੋਹਰਾ*

ਅਧਿਕ ਰੂਪ ਤਿਹ ਕੁਅਰਿ ਕੋ ਬ੍ਰਹਮ ਬਨਾਯੋ ਆਪੁ।
ਤਾ ਸਮ ਸੁੰਦਰਿ ਥਾਪਿ ਕਰਿ ਸਕਾ ਨ ਦੂਸਰਿ ਥਾਪੁ। ੩।
ਪਰੀ ਪਦਮਨੀ ਪੰਨਗੀ ਤਾ ਸਮ ਔਰ ਨ ਕੋਇ।
ਨਰੀ ਨ੍ਰਿਤਕਾਰੀ ਨਟੀ ਦੁਤਿਯ ਨ ਵੈਸੀ ਹੋਇ। ੪।

ਹਿੰਦੁਨਿ ਤੁਰਕਾਨੀ ਜਿਤੀ ਸੁਰੀ ਆਸੁਰੀ ਬਾਰਿ।
ਖੋਜਤ ਜਗਤ ਨ ਪਾਇਯਤ ਦੂਸਰ ਵੈਸੀ ਨਾਰਿ। ੫।
ਇੰਦ੍ਰ ਲੋਕ ਕੀ ਅਪਛਰਾ ਤਾਹਿ ਬਿਲੋਕਨਿ ਜਾਤ।
ਨਿਰਖਤ ਰੂਪ ਅਘਾਤ ਨਹਿ ਪਲਕ ਨ ਭੂਲਿ ਲਗਾਤ। ੬।

*ਚੌਪਈ*

ਹੇਰਿ ਅਪਛਰਾ ਤਿਹ ਮੁਸਕਾਨੀ। ਸਖਿਨ ਮਾਝ ਇਹ ਭਾਂਤਿ ਬਖਾਨੀ।
ਜੈਸੀ ਯਹ ਸੁੰਦਰ ਜਗਿ ਮਾਹੀ। ਐਸੀ ਅਵਰ ਕੁਅਰਿ ਕਹੂੰ ਨਾਹੀ। ੭।

*ਸ਼ਾਹ ਪਰੀ ਵਾਚ*

*ਅੜਿਲ*

ਜੈਸੀ ਯਹ ਸੁੰਦਰੀ ਨ ਸੁੰਦਰਿ ਕਹੂੰ ਜਗ।
ਥਕਤਿ ਰਹਤ ਜਿਹ ਰੂਪ ਚਰਾਚਰ ਹੇਰਿ ਮਗ।
ਯਾ ਸਮ ਰੂਪ ਕੁਅਰ ਜੋ ਕਤਹੂੰ ਪਾਈਐ।
ਹੋ ਕਰਿ ਕੈ ਕ੍ਰੋਰਿ ਉਪਾਇ ਸੁ ਯਾਹਿ ਰਿਝਾਇਐ। ੮।

*ਦੋਹਰਾ*

ਪਰੀ ਸੁਨਤ ਐਸੇ ਬਚਨ ਸਭਨ ਕਹਾ ਸਿਰ ਨ੍ਯਾਇ।
ਯਾ ਸਮ ਸੁੰਦਰ ਪੁਰਖ ਇਹ ਦੈ ਹੈ ਖੋਜਿ ਮਿਲਾਇ। ੯।

*ਦੋਹਰਾ*

ਇਸ ਛਲ ਨਾਲ ਰਾਜੇ ਨੂੰ ਛਲ ਲਿਆ ਅਤੇ ਜੁਧ ਕਰਨ ਨੂੰ ਮਾਰ ਦਿੱਤਾ। ਮੂਰਖ (ਰਾਜਾ) ਇਸਤਰੀ ਦੇ ਭੇਦ ਨੂੰ ਕੁਝ ਵੀ ਸਮਝ ਨ ਸਕਿਆ।੧੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੩ਵੇਂ ਚਰਿਤ੍ਰ ਦੀ ਸਮਾਪਤੀ ਸਭ ਸ਼ੁਭ ਹੈ। ੨੬੩। ੪੯੬੮। ਚਲਦਾ।*

*ਦੋਹਰਾ*

ਦੱਖਣ ਦੇਸ ਵਿਚ ਬਿਚਛਨ ਸੈਨ ਨਾਂ ਦਾ ਇਕ ਰਾਜਾ ਰਹਿੰਦਾ ਸੀ। ਉਸ ਦੀ ਇਸਤਰੀ ਦਾ ਨਾਂ ਸੁਲੱਛਨਿ ਮਤੀ ਸੀ ਅਤੇ ਉਸ ਦੇ ਧਨ ਨਾਲ ਭੰਡਾਰ ਭਰੇ ਰਹਿੰਦੇ ਸਨ।੧।

*ਚੌਪਈ*

ਬਿਰਹ ਕੁਵਰਿ ਉਸ ਦੀ ਇਕ ਧੀ ਸੀ। ਉਸ ਨੇ ਵਿਆਕਰਨ, ਕੋਕ ਅਤੇ ਅਨੇਕ ਸ਼ਾਸਤ੍ਰ ਪੜ੍ਹੇ ਹੋਏ ਸਨ। (ਉਸ ਨੇ) ਕਈ ਤਰ੍ਹਾਂ ਦੀ ਵਿਦਿਆ ਪ੍ਰਾਪਤ ਕੀਤੀ ਹੋਈ ਸੀ। ਉਸ ਦੀ ਪੰਡਿਤ ਲੋਕ ਬਹੁਤ ਸ਼ਲਾਘਾ ਕਰਦੇ ਸਨ।੨।

*ਦੋਹਰਾ*

ਉਸ ਰਾਜ ਕੁਮਾਰੀ ਦਾ ਬ੍ਰਹਮਾ (ਅਥਵਾ ਪ੍ਰਭੂ) ਨੇ ਆਪ ਬਹੁਤ ਸੁੰਦਰ ਰੂਪ ਬਣਾਇਆ ਸੀ। ਉਸ ਵਰਗੀ ਸੁੰਦਰੀ ਬਣਾ ਕੇ ਹੋਰ ਕੋਈ ਦੂਜੀ ਨ ਬਣਾ ਸਕਿਆ।੩। ਪਰੀ, ਪਦਮਨੀ ਅਤੇ ਨਾਗ ਇਸਤਰੀ ਉਸ ਵਰਗੀ ਹੋਰ ਕੋਈ ਨਹੀਂ ਸੀ। ਨਰੀ, ਨਟੀ ਅਤੇ ਨਚਣ ਵਾਲੀ ਉਸ ਵਰਗੀ ਕੋਈ ਦੂਜੀ ਨਹੀਂ ਸੀ।੪।

ਸੰਸਾਰ ਵਿਚ ਜਿਤਨੀਆਂ ਵੀ ਹਿੰਦੂ, ਮੁਗਲ, ਸੁਰੀ ਅਤੇ ਆਸੁਰੀ (ਇਸਤਰੀਆਂ) ਸਨ, ਉਨ੍ਹਾਂ ਨੂੰ ਖੋਜਣ ਤੇ ਇਸ ਪ੍ਰਕਾਰ ਦੀ ਦੂਜੀ ਇਸਤਰੀ ਨਹੀਂ ਲਭਦੀ ਸੀ।੫। ਇੰਦਰ ਲੋਕ ਦੀਆਂ ਅਪੱਛਰਾਵਾਂ ਉਸ ਨੂੰ ਵੇਖਣ ਜਾਂਦੀਆਂ ਸਨ। ਉਸ ਦਾ ਰੂਪ ਵੇਖ ਕੇ ਰਜਦੀਆਂ ਨਹੀਂ ਸਨ ਅਤੇ ਭੁਲ ਕੇ ਵੀ ਪਲਕ ਨਹੀਂ ਝਮਕਾਉਂਦੀਆਂ ਸਨ।੬।

*ਚੌਪਈ*

ਅਪੱਛਰਾਵਾਂ ਉਸ ਨੂੰ ਵੇਖ ਕੇ ਹਸਦੀਆਂ ਸਨ ਅਤੇ ਸਖੀਆਂ ਵਿਚ ਇੰਜ ਕਹਿੰਦੀਆਂ ਸਨ ਕਿ ਜਿਹੋ ਜਿਹੀ ਇਹ ਜਗਤ ਵਿਚ ਹੈ ਇਹੋ ਜਿਹੀ ਹੋਰ ਕੋਈ ਕੁਮਾਰੀ ਨਹੀਂ ਹੈ।੭।

*ਸ਼ਾਹ ਪਰੀ ਨੇ ਕਿਹਾ--*

*ਅੜਿਲ*

ਜਿਸ ਤਰ੍ਹਾਂ ਦੀ ਇਹ ਸੁੰਦਰੀ ਹੈ, ਹੋਰ ਕੋਈ ਸੁੰਦਰੀ ਜਗਤ ਵਿਚ ਨਹੀਂ ਹੈ। ਜਿਸ ਦਾ ਰੂਪ ਵੇਖ ਕੇ ਸਭ ਜੜ ਚੇਤਨ ਰਾਹ ਵਿਚ (ਖੜੇ ਖੜੇ) ਥਕ ਜਾਂਦੇ ਸਨ। ਇਸ ਵਰਗਾ ਜੇ ਕਿਤੇ ਕੋਈ ਕੁੰਵਰ ਮਿਲ ਜਾਵੇ, ਤਾਂ ਬਹੁਤ ਯਤਨ ਕਰ ਕੇ (ਉਸ ਨੂੰ ਇਥੇ ਲੈ ਆਈਏ ਅਤੇ) ਇਸ ਨੂੰ ਪ੍ਰਸੰਨ ਕਰੀਏ।੮।

*ਦੋਹਰਾ*

ਸ਼ਾਹ ਪਰੀ ਦੇ ਅਜਿਹੇ ਬਚਨ ਸੁਣ ਕੇ ਸਭ ਨੇ ਸਿਰ ਨੀਵਾਂ ਕਰ ਕੇ ਕਿਹਾ ਕਿ (ਅਸੀਂ) ਇਸ ਵਰਗਾ ਸੁੰਦਰ ਪੁਰਸ਼ ਲਭ ਕੇ ਇਸ ਨੂੰ ਮਿਲਾ ਦੇਵਾਂਗੀਆਂ।੯।

*ਅੜਿਲ*

ਪਰੀ ਰਾਜ ਕੀ ਪਰੀ ਸਭਾਗ੍ਯਾ ਪਾਇ ਕੈ।
ਚਲਤ ਭਈ ਸਖਿ ਸਹਸ ਸਿੰਗਾਰ ਬਨਾਇ ਕੈ।
ਖੋਜਿ ਫਿਰੀ ਸਭ ਦੇਸ ਨ ਸੁੰਦਰ ਪਾਇਯੋ।
ਹੋ ਏਕ ਹੁਤੋ ਰਿਖਿ ਤਿਹ ਤਿਨ ਭੇਦ ਬਤਾਇਯੋ। ੧੦।

*ਚੌਪਈ*

ਇਕ ਰਿਖਿ ਥੋ ਕਾਨਨ ਇਕ ਭੀਤਰ। ਤਾ ਸਮ ਤਪੀ ਨ ਥੋ ਅਵਨੀ ਪਰ।
ਤਿਨਿਕ ਅਪਛਰਾ ਤਹਾ ਨਿਹਾਰੀ। ਕ੍ਰਿਪਾ ਜਾਨਿ ਇਹ ਭਾਤਿ ਉਚਾਰੀ। ੧੧।

*ਦੋਹਰਾ*

ਕੋ ਹੈ ਰੀ ਤੂ ਕਹ ਚਲੀ ਕ੍ਯੋ ਆਈ ਇਹ ਦੇਸ।
ਕੈ ਤੂ ਇਸਤ੍ਰੀ ਇੰਦ੍ਰ ਕੀ ਕੈ ਅਬਲਾ ਅਲਿਕੇਸ। ੧੨।

*ਚੌਪਈ*

ਕਿਹ ਕਾਰਨ ਤੇ ਤੈ ਹ੍ਯਾ ਆਈ। ਕਹੁ ਕਵਨੈ ਕਿਹ ਕਾਜ ਪਠਾਈ।
ਸਾਚ ਕਹੇ ਬਿਨੁ ਜਾਨ ਨ ਦੈ ਹੌ। ਨਾਤਰ ਸ੍ਰਾਪ ਅਬੈ ਤੁਹਿ ਕੈ ਹੌ। ੧੩।

*ਅੜਿਲ*

ਏਕ ਦਿਵਸ ਮੁਨਿ ਚਲੀ ਅਪਛਰਾ ਧਾਇ ਕੈ।
ਨਿਰਖਿ ਕੁਅਰਿ ਕੋ ਰੂਪ ਰਹੀ ਉਰਝਾਇ ਕੈ।
ਚਿਤ ਮਹਿ ਕਿਯਾ ਬਿਚਾਰ ਕੁਅਰ ਹੂੰ ਪਾਇਯੈ।
ਹੋ ਐਸੋ ਸੁੰਦਰ ਖੋਜਿ ਸੁ ਯਾਹਿ ਮਿਲਾਇਯੈ। ੧੪।

*ਚੌਪਈ*

ਹਮ ਸੀ ਸਖੀ ਸਹਸ੍ਰਨ ਸੁੰਦਰਿ। ਪਠੈ ਦਈ ਦਸਹੂੰ ਦਿਸਿ ਮੁਨਿ ਬਰ।
ਖੋਜਿ ਥਕੀ ਪ੍ਰੀਤਮ ਨਹਿ ਪਾਯੋ। ਦੇਸ ਦੇਸ ਸਭ ਹੇਰਿ ਗਵਾਯੋ। ੧੫।

*ਦੋਹਰਾ*

ਖੋਜਿ ਦੇਸ ਬ੍ਯਾਕੁਲ ਭਈ ਆਈ ਤੁਮਰੇ ਪਾਸ।
ਦੀਜੈ ਸੁਘਰ ਬਤਾਇ ਕਹੂੰ ਕਾਰਜ ਆਵਹਿ ਰਾਸ। ੧੬।

*ਚੌਪਈ*

ਬ੍ਰਹਮਾ ਏਕ ਪੁਰਖ ਉਪਜਾਯੋ। ਨ੍ਰਿਪ ਕੇ ਧਾਮ ਜਨਮ ਤਿਨ ਪਾਯੋ।
ਸਾਤ ਸਮੁੰਦ੍ਰਨ ਪਾਰ ਬਸਤ ਸੋ। ਕੋ ਪਹੁਚੈ ਤਿਹ ਲ੍ਯਾਇ ਸਕਤ ਸੋ। ੧੭।

*ਅੜਿਲ*

ਸ਼ਾਹ ਪਰੀ  ਦੀ ਸਾਰੀਆਂ ਪਰੀਆਂ ਆਗਿਆ ਪ੍ਰਾਪਤ ਕਰ ਕੇ ਅਤੇ ਹਜ਼ਾਰਾਂ (ਭਾਵ ਬਹੁਤ ਅਧਿਕ) ਸੁੰਦਰ ਸ਼ਿੰਗਾਰ ਕਰ ਕੇ ਚਲ ਪਈਆਂ। (ਉਨ੍ਹਾਂ ਨੇ) ਸਾਰਾ ਦੇਸ਼ ਖੋਜ ਲਿਆ ਪਰ ਕੋਈ ਵੀ ਉਸ ਦੀ ਪਧਰ ਦਾ ਸੁੰਦਰ (ਕੁੰਵਰ) ਪ੍ਰਾਪਤ ਨ ਕੀਤਾ। ਉਥੇ ਇਕ ਰਿਸ਼ੀ ਸੀ, ਉਸ ਨੇ ਇਨ੍ਹਾਂ ਨੂੰ ਭੇਦ ਦੀ ਗੱਲ ਸਮਝਾ ਦਿੱਤੀ।੧੦।

*ਚੌਪਈ*

ਇਕ ਜੰਗਲ ਵਿਚ ਇਕ ਰਿਸ਼ੀ (ਰਹਿੰਦਾ) ਸੀ। ਉਸ ਵਰਗਾ ਧਰਤੀ ('ਅਵਨੀ') ਉਤੇ ਹੋਰ ਕੋਈ ਤਪਸਵੀ ਨਹੀਂ ਸੀ। ਉਸ ਨੇ ਇਕ ਅਪੱਛਰਾ ਉਥੇ ਵੇਖੀ ਅਤੇ ਕ੍ਰਿਪਾ ਪੂਰਵਕ ਇਸ ਤਰ੍ਹਾਂ ਕਿਹਾ--।੧੧।

*ਦੋਹਰਾ*

ਅਰੀ! ਤੂੰ ਕੌਣ ਹੈਂ, ਕਿਥੇ ਚਲੀ ਹੈਂ ਅਤੇ ਇਸ ਦੇਸ਼ ਵਿਚ ਕਿਉਂ ਆਈ ਹੈਂ? ਕੀ ਤੂੰ ਇੰਦਰ ਦੀ ਇਸਤਰੀ ਹੈਂ, ਜਾਂ ਕੁਬੇਰ ਦੀ ਪਤਨੀ ਹੈਂ?।੧੨।

*ਚੌਪਈ*

ਕਿਸ ਕਾਰਨ ਤੂੰ ਇਥੇ ਆਈ ਹੈਂ? ਦਸ ਕਿ ਕਿਸ ਨੇ ਤੈਨੂੰ ਕਿਸ ਕੰਮ ਲਈ (ਇਥੇ) ਭੇਜਿਆ ਹੈ। ਸਚ ਕਹੇ ਬਿਨਾ (ਮੈਂ ਤੈਨੂੰ ਇਥੋਂ) ਜਾਣ ਨਹੀਂ ਦੇਣਾ। ਨਹੀਂ ਤਾਂ ਤੈਨੂੰ ਸਰਾਪ ਦੇ ਦੇਵਾਂਗਾ।੧੩।

*ਅੜਿਲ*

(ਅਪੱਛਰਾ ਨੇ ਉੱਤਰ ਦਿੱਤਾ--) ਹੇ ਮੁਨੀ! ਇਕ ਦਿਨ ਸ਼ਾਹ ਪਰੀ ਜਲਦੀ ਨਾਲ ਆਈ ਅਤੇ (ਇਕ) ਕੁਮਾਰੀ ਦਾ ਰੂਪ ਵੇਖ ਕੇ ਮੋਹਿਤ ਹੋ ਗਈ। (ਉਸ ਨੇ) ਚਿਤ ਵਿਚ ਵਿਚਾਰ ਕੀਤਾ ਕਿ ਇਸ ਕੁਮਾਰੀ ਜਿਹਾ ਹੀ ਸੁੰਦਰ ਕੁੰਵਰ ਖੋਜ ਕੇ ਮਿਲਾ ਦਿੱਤਾ ਜਾਏ।੧੪।

*ਚੌਪਈ*

ਹੇ ਸ੍ਰੇਸ਼ਠ ਮੁਨੀ! ਮੇਰੇ ਵਰਗੀਆਂ ਹਜ਼ਾਰਾਂ ਸੁੰਦਰ ਸਖੀਆਂ ਨੂੰ ਦਸਾਂ ਦਿਸ਼ਾਵਾਂ ਵਿਚ ਭੇਜ ਦਿੱਤਾ। (ਅਸੀਂ ਸਾਰੀਆਂ) ਖੋਜ ਥਕੀਆਂ, ਪਰ (ਉਸ ਲਈ) ਪ੍ਰੀਤਮ ਨਹੀਂ ਲਭ ਸਕਿਆ। ਦੇਸ਼ ਦੇਸ਼ ਫਿਰ ਕੇ ਸਾਰਾ (ਸਮਾਂ ਵਿਅਰਥ) ਗੰਵਾ ਲਿਆ।੧੫।

*ਦੋਹਰਾ*

ਖੋਜ ਖੋਜ ਕੇ ਵਿਆਕੁਲ ਹੋਈ ਤੁਹਾਡੇ ਕੋਲ ਆਈ ਹਾਂ। ਹੇ ਸੁਘੜ (ਸੁਜਾਨ!) ਕੋਈ (ਉਪਾ) ਦਸ ਦਿਓ ਤਾਂ ਜੋ ਕਾਰਜ ਸਿੱਧ ਹੋ ਸਕੇ।੧੬।

*ਚੌਪਈ*

(ਮੁਨੀ ਨੇ ਦਸਿਆ ਕਿ) ਬ੍ਰਹਮਾ ਨੇ ਇਕ ਬੰਦਾ ਪੈਦਾ ਕੀਤਾ ਹੈ ਅਤੇ ਉਸ ਨੇ ਰਾਜੇ ਦੇ ਘਰ ਜਨਮ ਲਿਆ ਹੈ। ਉਹ ਸੱਤ ਸਮੁੰਦਰਾਂ ਤੋਂ ਪਾਰ ਵਸਦਾ ਹੈ। ਉਥੇ ਕੌਣ ਪਹੁੰਚ ਕੇ ਉਸ ਨੂੰ ਲਿਆ ਸਕਦਾ ਹੈ।੧੭।

*ਦੋਹਰਾ*

ਰਿਖਿ ਕੇ ਇਹ ਬਿਧਿ ਬਚਨ ਸੁਨਿ ਚਲਤ ਭਈ ਸੁ ਕੁਮਾਰਿ।
ਸਪਤ ਸਿੰਧ ਕੇ ਛਿਨਿਕ ਮਹਿ ਜਾਤ ਭਈ ਉਹਿ ਪਾਰ। ੧੮।

*ਚੌਪਈ*

ਸੁੰਦਰ ਸਦਨ ਹੁਤੋ ਜਹ ਨ੍ਰਿਪ ਬਰ। ਜਾਤ ਭਈ ਸੁੰਦਰਿ ਤਾਹਿ ਘਰ।
ਜਹ ਨ੍ਰਿਪ ਸੁਤ ਆਸ੍ਰਮ ਸੁਨਿ ਲੀਯਾ। ਗਈ ਤਹਾ ਤਿਨ ਬਿਲਮ ਨ ਕੀਯਾ। ੧੯।

ਲੋਕੰਜਨ ਡਾਰਤ ਚਖ ਭਈ। ਪਰਗਟ ਹੁਤੀ ਲੋਪ ਹ੍ਵੈ ਗਈ।
ਯਹ ਸਭ ਹੀ ਕੋ ਰੂਪ ਨਿਹਾਰੈ। ਯਾ ਕੌ ਕੋਊ ਨ ਪੁਰਖ ਬਿਚਾਰੈ। ੨੦।

*ਅੜਿਲ*

ਸਿੰਘ ਦਿਲੀਸ ਧਾਰਿ ਬਸਤ੍ਰ ਬੈਠੇ ਜਹਾ।
ਲੋਕੰਜਨ ਦ੍ਰਿਗ ਡਾਰਿ ਜਾਤ ਭੀ ਤ੍ਰਿਯ ਤਹਾ।
ਹੇਰਿ ਤਵਨ ਕੀ ਪ੍ਰਭਾ ਰਹੀ ਉਰਝਾਇ ਕਰਿ।
ਹੋ ਸੁਧਿ ਯਾ ਕੀ ਗੀ ਭੂਲਿ ਰਹੀ ਲਲਚਾਇ ਕਰਿ। ੨੧।

*ਚੌਪਈ*

ਯਹ ਸੁਧਿ ਤਾਹਿ ਬਿਸਰਿ ਕਰਿ ਗਈ। ਤਿਹ ਪੁਰ ਬਸਤ ਬਰਖ ਬਹੁ ਭਈ।
ਕਿਤਕ ਦਿਨਨ ਵਾ ਕੀ ਸੁਧਿ ਆਈ। ਮਨ ਮਹਿ ਤਰੁਨੀ ਅਧਿਕ ਲਜਾਈ। ੨੨।

ਜੌ ਯਹ ਬਾਤ ਪਰੀ ਸੁਨਿ ਪੈ ਹੈ। ਮੋ ਕਹ ਕਾਢਿ ਸ੍ਵਰਗ ਤੇ ਦੈ ਹੈ।
ਤਾ ਤੇ ਯਾ ਕੌ ਕਰੌ ਉਪਾਈ। ਜਾ ਤੇ ਇਹ ਉਹਿ ਦੇਉ ਮਿਲਾਈ। ੨੩।

ਆਲਯ ਹੁਤੋ ਕੁਅਰ ਕੋ ਜਹਾ। ਵਾ ਕੋ ਚਿਤ੍ਰ ਲਿਖਤ ਭਈ ਤਹਾ।
ਚਿਤ੍ਰ ਜਬੈ ਤਿਨ ਕੁਅਰ ਨਿਹਾਰਾ। ਰਾਜ ਪਾਟ ਸਭ ਹੀ ਤਜਿ ਡਾਰਾ। ੨੪।

*ਅੜਿਲ*

ਮਨ ਮੈ ਭਯੋ ਉਦਾਸ ਰਾਜ ਕੋ ਤ੍ਯਾਗਿ ਕੈ।
ਰੈਨਿ ਦਿਵਸ ਤਹ ਬੈਠਿ ਰਹਤ ਅਨੁਰਾਗਿ ਕੈ।
ਰੋਇ ਰੋਇ ਦ੍ਰਿਗ ਨੈਨਨ ਰੁਹਰ ਬਹਾਵਈ।
ਹੋ ਕੋਟਿਨ ਕਰੈ ਬਿਚਾਰ ਨ ਤਾ ਕੌ ਪਾਵਈ। ੨੫।

ਨਟੀ ਨਾਟਕੀ ਨ੍ਰਿਪਨੀ ਨ੍ਰਿਤਨਿ ਬਖਾਨਿਯੈ।
ਨਰੀ ਨਾਗਨੀ ਨਗਨੀ ਨਿਜੁ ਤ੍ਰਿਯ ਜਾਨਿਯੈ।
ਸਿਵੀ ਬਾਸਵੀ ਸਸੀ ਕਿ ਰਵਿ ਤਨ ਜਈ।
ਹੋ ਚੇਟਕ ਚਿਤ੍ਰ ਦਿਖਾਇ ਚਤੁਰਿ ਚਿਤ ਲੈ ਗਈ। ੨੬।

*ਦੋਹਰਾ*

ਰਿਸ਼ੀ ਦੇ ਇਸ ਤਰ੍ਹਾਂ ਦੇ ਬਚਨ ਸੁਣ ਕੇ ਉਹ ਪਰੀ ਚਲ ਪਈ ਅਤੇ ਛਿਣ ਭਰ ਵਿਚ ਸੱਤ ਸਮੁੰਦਰਾਂ ਨੂੰ ਪਾਰ ਕਰ ਗਈ।੧੮।

*ਚੌਪਈ*

(ਉਥੇ) ਰਾਜੇ ਦਾ ਜੋ ਸੁੰਦਰ ਮਹੱਲ ਸੀ, ਉਸ ਘਰ ਵਿਚ ਸੁੰਦਰੀ ਜਾ ਪਹੁੰਚੀ। ਜਿਥੇ ਰਾਜੇ ਦੇ ਪੁੱਤਰ ਦਾ ਨਿਵਾਸ ਸੁਣਿਆ ਸੀ, ਉਥੇ ਬਿਨਾ ਦੇਰ ਕੀਤੇ ਜਾ ਪਹੁੰਚੀ।੧੯।

(ਉਸ ਨੇ) ਅੱਖਾਂ ਵਿਚ ਜਾਦੂਈ ਸੁਰਮਾ ਪਾ ਲਿਆ। (ਉਹ ਜੋ) ਪ੍ਰਗਟ ਰੂਪ ਵਿਚ ਸੀ, (ਸੁਰਮਾ ਪਾਣ ਨਾਲ) ਲੋਪ ਹੋ ਗਈ। ਉਹ ਸਭ ਦਾ ਰੂਪ ਵੇਖ ਸਕਦੀ ਸੀ, ਪਰ ਉਸ ਨੂੰ ਕੋਈ ਵੀ ਆਦਮੀ ਵੇਖ ਨਹੀਂ ਸਕਦਾ ਸੀ।੨੦।

*ਅੜਿਲ*

ਜਿਥੇ ਦਿਲੀਸ ਸਿੰਘ (ਸੁੰਦਰ) ਬਸਤ੍ਰ ਧਾਰਨ ਕਰ ਕੇ ਬੈਠਾ ਸੀ, ਅੱਖਾਂ ਵਿਚ ਜਾਦੂਈ ਸੁਰਮਾ ਪਾ ਕੇ ਪਰੀ ਉਥੇ ਜਾ ਪਹੁੰਚੀ। ਉਸ ਦੀ ਸੁੰਦਰਤਾ ਨੂੰ ਵੇਖ ਕੇ ਉਲਝ ਗਈ। ਉਸ ਦੀ ਸੁੱਧ ਬੁੱਧ ਚਲੀ ਗਈ ਅਤੇ ਆਪ (ਰਾਜੇ ਦੇ ਪੁੱਤਰ ਵਿਚ) ਲਲਚਾ ਕੇ ਰਹਿ ਗਈ।੨੧।

*ਚੌਪਈ*

ਉਹ ਇਹ ਸੁੱਧ ਭੁਲ ਗਈ ਕਿ (ਕਿਸ ਕੰਮ ਲਈ ਉਥੇ) ਗਈ ਸੀ। (ਇਸ ਲਈ) ਉਸ ਨਗਰ ਵਿਚ ਬਹੁਤ ਵਰ੍ਹਿਆਂ ਤਕ ਰਹਿੰਦੀ ਰਹੀ। (ਜਦ) ਕਿਤਨੇ ਸਮੇਂ ਬਾਦ ਉਸ ਨੂੰ ਸੁਰਤ ਪਰਤੀ ਤਾਂ (ਉਹ) ਇਸਤਰੀ ਮਨ ਵਿਚ ਬਹੁਤ ਸ਼ਰਮਸਾਰ ਹੋਈ।੨੨।

(ਉਹ ਘਬਰਾ ਗਈ ਕਿ) ਜੇ ਇਹ ਗੱਲ ਸ਼ਾਹ ਪਰੀ ਨੇ ਸੁਣ ਲਈ ਤਾਂ ਮੈਨੂੰ ਸਵਰਗ ਵਿਚੋਂ ਕਢ ਦੇਵੇਗੀ। ਇਸ ਲਈ ਕੋਈ ਉਪਾ ਕੀਤਾ ਜਾਏ, ਜਿਸ ਕਰ ਕੇ ਇਸ ਨੂੰ ਉਸ ਨਾਲ ਮਿਲਾ ਦਿੱਤਾ ਜਾਏ।੨੩।

ਜਿਥੇ ਰਾਜ ਕੁਮਾਰ ਦਾ ਨਿਵਾਸ ਸਥਾਨ ਸੀ, ਉਥੇ ਉਸ (ਰਾਜ ਕੁਮਾਰੀ) ਦਾ ਚਿਤਰ ਬਣਾ ਦਿੱਤਾ। ਜਦ ਉਸ ਚਿਤਰ ਨੂੰ ਕੁੰਵਰ ਨੇ ਵੇਖਿਆ ਤਾਂ ਸਭ ਰਾਜ-ਪਾਟ ਛਡ ਦਿੱਤਾ (ਭਾਵ ਰਾਜ ਦਾ ਕੰਮ ਕਾਜ ਭੁਲ ਗਿਆ)।੨੪।

*ਅੜਿਲ*

ਉਹ ਰਾਜ ਨੂੰ ਤਿਆਗ ਕੇ ਮਨ ਵਿਚ (ਬਹੁਤ) ਉਦਾਸ ਹੋ ਗਿਆ। (ਉਸ ਚਿਤਰ ਵਾਲੀ ਦੇ) ਅਨੁਰਾਗ (ਪ੍ਰੇਮ) ਵਿਚ ਦਿਨ ਰਾਤ ਬੈਠਾ ਰਹਿੰਦਾ। (ਉਹ) ਰੋ ਰੋ ਕੇ ਅੱਖਾਂ ਵਿਚ ਲਹੂ ('ਰੁਹਰ') ਵਹਾਉਂਦਾ ਰਹਿੰਦਾ। ਬਹੁਤ ਤਰ੍ਹਾਂ ਦੇ ਵਿਚਾਰ ਕਰਨ (ਅਥਵਾ ਵਿਉਂਤਾਂ ਬਣਾਉਣ) ਦੇ ਬਾਵਜੂਦ ਉਸ ਨੂੰ ਪ੍ਰਾਪਤ ਨਹੀਂ ਕਰ ਸਕਦਾ।੨੫।

(ਸੋਚਦਾ ਕਿ ਉਹ) ਨਟੀ ਹੈ, ਨਾਟਕੀ ਹੈ, ਰਾਣੀ ਹੈ ਜਾਂ ਨਾਚੀ ਹੈ (ਭਲਾ ਉਸ ਨੂੰ) ਕੀ ਆਖੀਏ। ਕੀ ਉਹ ਨਰੀ ਹੈ, ਨਾਗਨੀ ਹੈ, ਪਹਾੜਨ ਹੈ ਜਾਂ ਆਪਣੀ ਇਸਤਰੀ ਸਮਝੀਏ। ਉਹ ਸ਼ਿਵ ਦੀ, ਇੰਦਰ ਦੀ, ਚੰਦ੍ਰਮਾ ਜਾਂ ਸੂਰਜ ਦੀ ਸੰਤਾਨ ਹੈ। ਇਹ ਚਿਤਰ ਦਾ ਚੇਟਕ ਵਿਖਾ ਕੇ ਚਤੁਰ (ਇਸਤਰੀ ਮੇਰਾ) ਹਿਰਦਾ ਲੈ ਗਈ ਹੈ।੨੬।

ਲਿਖ੍ਯੋ ਚਿਤ੍ਰ ਇਹ ਠੌਰ ਬਹੁਰਿ ਤਿਹ ਠਾ ਗਈ।
ਚਿਤ੍ਰ ਚਤੁਰਿ ਕੇ ਭਵਨ ਬਿਖੈ ਲਿਖਤੀ ਭਈ।
ਪ੍ਰਾਤ ਕੁਅਰਿ ਕੋ ਜਬ ਤਿਨ ਚਿਤ੍ਰ ਨਿਹਾਰਿਯੋ।
ਹੋ ਰਾਜ ਪਾਟ ਸਭ ਸਾਜ ਤਬੈ ਤਜਿ ਡਾਰਿਯੋ। ੨੭।

ਨਿਰਖਿ ਕੁਅਰ ਕੋ ਚਿਤ੍ਰ ਕੁਅਰਿ ਅਟਕਤ ਭਈ।
ਰਾਜ ਪਾਟ ਧਨ ਕੀ ਸੁਧਿ ਸਭ ਜਿਯ ਤੇ ਗਈ।
ਬਢੀ ਪ੍ਰੇਮ ਕੀ ਪੀਰ ਬਤਾਵੈ ਕਹੋ ਕਿਹ।
ਹੋ ਜੋ ਤਿਹ ਸੋਕ ਨਿਵਾਰਿ ਮਿਲਾਵੈ ਆਨਿ ਤਿਹ। ੨੮।

ਮਤਵਾਰੇ ਕੀ ਭਾਤਿ ਕੁਅਰਿ ਬਵਰੀ ਭਈ।
ਖਾਨ ਪਾਨ ਕੀ ਸੁਧਿ ਤਬ ਹੀ ਤਜਿ ਕਰਿ ਦਈ।
ਹਸਿ ਹਸਿ ਕਬਹੂੰ ਉਠੈ ਕਬੈ ਗੁਨ ਗਾਵਈ।
ਹੋ ਕਬਹੂੰ ਰੋਵਤ ਦਿਨ ਅਰੁ ਰੈਨਿ ਬਿਤਾਵਈ। ੨੯।

ਦਿਨ ਦਿਨ ਪਿਯਰੀ ਹੋਤ ਕੁਅਰਿ ਤਨ ਜਾਵਈ।
ਅੰਤਰ ਪਿਯ ਕੀ ਪੀਰ ਨ ਪ੍ਰਗਟ ਜਤਾਵਈ।
ਸਾਤ ਸਮੁੰਦਰ ਪਾਰ ਪਿਯਾ ਤਾ ਕੋ ਰਹੈ।
ਹੋ ਆਨਿ ਮਿਲਾਵੈ ਤਾਹਿ ਇਤੋ ਦੁਖ ਕਿਹ ਕਹੈ। ੩੦।

ਅਬ ਕਹੋ ਬ੍ਰਿਥਾ ਕੁਅਰ ਕੀ ਕਛੁ ਸੁਨਿ ਲੀਜਿਯੈ।
ਸੁਨਹੁ ਸੁਘਰ ਚਿਤ ਲਾਇ ਸ੍ਰਵਨ ਇਤ ਦੀਜਿਯੈ।
ਰੋਤ ਰੋਤ ਨਿਸੁ ਦਿਨ ਸਭ ਸਜਨ ਬਿਤਾਵਈ।
ਹੋ ਪਰੈ ਨ ਤਾ ਕੋ ਹਾਥ ਚਿਤ੍ਰ ਉਰ ਲਾਵਈ। ੩੧।

*ਦੋਹਰਾ*

ਇਤੈ ਚਾਹ ਉਨ ਕੀ ਲਗੀ ਉਨ ਕੌ ਇਨ ਕੀ ਚਾਹ।
ਕਹੁ ਕੌਨੇ ਛਲ ਪਾਇਯੈ ਕਰਤਾ ਕਰੈ ਨਿਬਾਹ। ੩੨।

*ਅੜਿਲ*

ਅਤਿਥ ਭੇਸ ਧਰਿ ਪਰੀ ਕੁਅਰਿ ਕੇ ਢਿਗ ਗਈ।
ਰਾਜ ਸੁਤਾ ਕੀ ਬਾਤ ਬਤਾਵਤ ਤਿਹ ਭਈ।
ਤੁਮ ਕੌ ਉਨ ਕੀ ਚਾਹ ਉਨੈ ਤੁਮਰੀ ਲਗੀ।
ਹੋ ਨਿਸੁ ਦਿਨੁ ਜਪਤ ਬਿਹੰਗ ਜ੍ਯੋ ਪ੍ਰੀਤਿ ਤੈਸੀ ਜਗੀ। ੩੩।

ਸਾਤ ਸਮੁੰਦ੍ਰਨ ਪਾਰ ਕੁਅਰਿ ਵਹ ਜਾਨਿਯੈ।
ਨੇਹ ਲਗ੍ਯੋ ਤੁਮ ਸੋ ਤਿਹ ਅਧਿਕ ਪ੍ਰਮਾਨਿਯੈ।
ਕਰਿ ਕਰਿ ਕੌਨ ਉਪਾਇ ਕਹੋ ਤਿਹ ਲ੍ਯਾਇਯੈ।
ਹੋ ਰਾਜ ਕੁਅਰ ਸੁਕੁਮਾਰਿ ਸੁ ਕਿਹ ਬਿਧਿ ਪਾਇਯੈ। ੩੪।

ਇਥੇ ਚਿਤਰ ਲਿਖ ਕੇ ਫਿਰ ਉਸ ਥਾਂ (ਸੱਤ ਸਮੁੰਦਰੋਂ ਪਾਰ ਰਾਜ ਕੁਮਾਰੀ ਦੇ ਘਰ) ਚਲੀ ਗਈ। (ਉਸ ਦਾ) ਚਿਤਰ ਰਾਜ ਕੁਮਾਰੀ ਦੇ ਘਰ ਬਣਾਇਆ। ਸਵੇਰੇ ਜਦ ਰਾਜ ਕੁਮਾਰੀ ਨੇ ਉਸ ਦਾ ਚਿਤਰ ਵੇਖਿਆ ਤਾਂ ਉਸ ਨੇ ਵੀ ਰਾਜ-ਪਾਟ ਅਤੇ ਸਾਜ-ਸੱਜਾ ਛਡ ਦਿੱਤੀ।੨੭।

ਕੁੰਵਰ ਦਾ ਚਿਤਰ ਵੇਖ ਕੇ ਰਾਜ ਕੁਮਾਰੀ ਅਟਕ ਗਈ। (ਉਸ ਦੇ) ਹਿਰਦੇ ਤੋਂ ਰਾਜ-ਪਾਟ ਅਤੇ ਧਨ ਦੀ ਸਭ ਸੁੱਧ ਬੁੱਧ ਖ਼ਤਮ ਹੋ ਗਈ। ਪ੍ਰੇਮ ਦੀ ਵੱਧੀ ਹੋਈ ਪੀੜ ਨੂੰ (ਭਲਾ) ਦਸੋ (ਉਹ) ਕਿਸ ਨੂੰ ਕਹੇ, ਜੋ ਉਸ ਦਾ ਦੁਖ ਦੂਰ ਕਰ ਕੇ ਉਸ (ਦੇ ਪ੍ਰੀਤਮ) ਨੂੰ ਆਣ ਮਿਲਾਵੇ।੨੮।

ਮਤਵਾਲੇ ਵਾਂਗ ਰਾਜ ਕੁਮਾਰੀ ਕਮਲੀ ਹੋ ਗਈ। ਖਾਣ ਪੀਣ ਦੀ ਸੁੱਧ ਨੂੰ ਤਦ ਹੀ ਤਿਆਗ ਦਿੱਤਾ। ਕਦੇ ਹਸਣ ਲਗ ਜਾਂਦੀ ਅਤੇ ਕਦੇ (ਉਸ ਦੇ) ਗੁਣ ਗਾਣ ਲਗ ਜਾਂਦੀ ਕਦੇ ਰੋਂਦੇ ਰੋਂਦੇ ਦਿਨ ਅਤੇ ਰਾਤ ਬਿਤਾ ਦਿੰਦੀ।੨੯।

ਰਾਜ ਕੁਮਾਰੀ ਦਾ ਸ਼ਰੀਰ ਦਿਨੋ ਦਿਨ ਪੀਲਾ ਹੋਣ ਲਗ ਗਿਆ। ਉਸ ਦੇ ਅੰਦਰ ਪ੍ਰੀਤਮ ਦੀ ਪੀੜ ਸੀ (ਜਿਸ ਨੂੰ ਉਹ ਕਿਸੇ ਅਗੇ) ਦਸ ਨਹੀਂ ਰਹੀ ਸੀ। ਉਸ ਦਾ ਪ੍ਰੀਤਮ ਸੱਤ ਸਮੁੰਦਰੋਂ ਪਾਰ ਰਹਿੰਦਾ ਸੀ। ਜੇ ਕੋਈ ਉਸ ਨੂੰ (ਪ੍ਰੀਤਮ) ਲਿਆ ਕੇ ਮਿਲਾ ਦੇਵੇ, ਉਸ ਅਗੇ (ਆਪਣਾ) ਦੁਖ ਕਹਿ ਸਕਦੀ ਹੈ।੩੦।

(ਕਵੀ ਕਹਿੰਦਾ ਹੈ) ਹੁਣ ਮੈਂ ਰਾਜ ਕੁਮਾਰ ਦੀ ਕੁਝ ਵਿਥਿਆ ਕਹਿੰਦਾ ਹਾਂ, (ਉਸ ਨੂੰ ਵੀ) ਸੁਣ ਲਵੋ। ਹੇ ਸੁਘੜੋ! ਹੁਣ ਚਿਤ ਲਾ ਕੇ ਸੁਣੋ ਅਤੇ ਕੰਨ ਇਧਰ ਨੂੰ ਦਿਓ। ਉਹ ਸੱਜਨ ਰੋ ਰੋ ਕੇ ਸਾਰੀ ਰਾਤ ਅਤੇ ਦਿਨ ਬਿਤਾਉਂਦਾ ਸੀ। (ਉਹ ਚਿਤਰ ਵਾਲੀ) ਉਸ ਦੇ ਹੱਥ ਨਹੀਂ ਲਗ ਰਹੀ ਸੀ, ਬਸ ਚਿਤਰ ਨੂੰ ਹੀ ਹਿਰਦੇ ਨਾਲ ਲਗਾ ਰਿਹਾ ਸੀ।੩੧।

*ਦੋਹਰਾ*

ਇਥੇ ਉਸ ਦੀ ਚਾਹ ਲਗੀ ਹੋਈ ਸੀ ਅਤੇ (ਉਥੇ) ਉਸ ਨੂੰ ਇਸ ਦੀ ਚਾਹ ਲਗੀ ਹੋਈ ਸੀ। ਕਹੋ, ਕਿਹੜੇ ਛਲ ਨਾਲ (ਦੋਵੇਂ ਇਕ ਦੂਜੇ ਨੂੰ) ਪ੍ਰਾਪਤ ਕਰਦੇ ਹਨ। ਪਰਮਾਤਮਾ ਹੀ ਇਨ੍ਹਾਂ (ਦੇ ਪ੍ਰੇਮ) ਨੂੰ ਨਿਭਾਏ।੩੨।

*ਅੜਿਲ*

ਜੋਗੀ ਦਾ ਰੂਪ ਧਾਰ ਕੇ ਪਰੀ ਰਾਜ ਕੁਮਾਰ ਕੋਲ ਚਲੀ ਗਈ। ਉਸ ਨੂੰ ਰਾਜ ਕਮੁਾਰੀ ਦੀ ਗੱਲ ਦਸੀ ਕਿ ਤੈਨੂੰ ਉਸ ਦੀ ਚਾਹ ਹੈ ਅਤੇ ਉਸ ਨੂੰ ਤੇਰੀ ਚਾਹ ਲਗੀ ਹੋਈ ਹੈ। ਉਹ ਰਾਤ ਦਿਨ ਪੰਛੀ (ਪਪੀਹੇ) ਵਾਂਗ (ਤੇਰਾ ਨਾਮ) ਜਪਦੀ ਹੈ, ਉਸ ਵਰਗੀ (ਉਸ ਦੀ) ਪ੍ਰੀਤ ਜਾਗ ਪਈ ਹੈ।੩੩।

ਉਹ ਰਾਜ ਕੁਮਾਰੀ ਸੱਤ ਸਮੁੰਦਰੋਂ ਪਾਰ ਹੈ। ਉਸ ਦਾ ਤੇਰੇ ਨਾਲ ਬਹੁਤ ਅਧਿਕ ਪ੍ਰੇਮ ਹੋ ਗਿਆ ਹੈ। ਦਸੋ, ਕਿਹੜਾ ਕਿਹੜਾ ਉਪਾ ਕਰ ਕੇ ਉਸ ਨੂੰ ਲਿਆਵਾਂ। ਹੇ ਸੋਹਲ ਰਾਜ ਕੁਮਾਰ! (ਉਸ ਰਾਜ ਕੁਮਾਰੀ ਨੂੰ) ਕਿਸ ਢੰਗ ਨਾਲ ਪ੍ਰਾਪਤ ਕੀਤਾ ਜਾਏ।੩੪।

ਮੁਹਿ ਸਰਦਾਰ ਪਰੀ ਕੀ ਸੁਰਿਦ ਬਖਾਨਿਯੈ।
ਰਵਿ ਸਸਿ ਕੀ ਸਮ ਜਾ ਕੋ ਰੂਪ ਪ੍ਰਮਾਨਿਯੈ।
ਜਬ ਵਹੁ ਰਾਜ ਕੁਅਰਿ ਕੀ ਚਿਤ ਨਿਰਖਤ ਭਈ।
ਹੋ ਤਬ ਹੌ ਤੁਮਰੇ ਤੀਰ ਪਠਾਇ ਤੁਰਿਤ ਦਈ। ੩੫।

*ਦੋਹਰਾ*

ਤੀਨਿ ਭਵਨ ਮੈ ਭ੍ਰਮਿ ਫਿਰੀ ਤਾ ਸਮ ਕਹੂੰ ਨ ਨਾਰਿ।
ਤਾ ਕੇ ਬਰਬੇ ਜੋਗ ਹੌ ਤੁਮ ਹੀ ਰਾਜ ਕੁਮਾਰ। ੩੬।

*ਅੜਿਲ*

ਹੌ ਸਰਦਾਰ ਪਰੀ ਪਹਿ ਅਬ ਉਠ ਜਾਇ ਹੋ।
ਕੁਅਰਿ ਜੋਗ ਬਰ ਲਹਿ ਤੁਹਿ ਤਾਹਿ ਬਤਾਇ ਹੋ।
ਜਬ ਤੁਮ ਤਾ ਕਹ ਜਾਇ ਸਜਨ ਬਰਿ ਲੇਹੁਗੇ।
ਹੋ ਕਹਾ ਬਤਾਵਹੁ ਮੋਹਿ ਤਬੈ ਜਸੁ ਦੇਹੁਗੇ। ੩੭।

*ਚੌਪਈ*

ਯੌ ਕਹਿ ਤਾ ਕੌ ਪਰੀ ਉਡਾਨੀ। ਸਿਵੀ ਬਾਸਵੀ ਰਵੀ ਪਛਾਨੀ।
ਚਲਿ ਸਰਦਾਰ ਪਰੀ ਪਹਿ ਆਈ। ਸਕਲ ਬ੍ਰਿਥਾ ਕਹਿ ਤਾਹਿ ਸੁਨਾਈ। ੩੮।

*ਦੋਹਰਾ*

ਤੀਨਿ ਲੋਕ ਮੈ ਖੋਜਿ ਕਰਿ ਸੁਘਰ ਲਖਾ ਇਕ ਠੌਰ।
ਚਲਿ ਕਰਿ ਆਪੁ ਨਿਹਾਰਿਯੈ ਜਾ ਸਮ ਸੁੰਦ੍ਰ ਨ ਔਰ। ੩੯।

*ਚੌਪਈ*

ਸੁਨਤ ਬਚਨ ਸਭ ਪਰੀ ਉਡਾਨੀ। ਸਾਤ ਸਮੁੰਦ੍ਰ ਪਾਰ ਨਿਜਕਾਨੀ।
ਜਬ ਦਿਲੀਪ ਸਿੰਘ ਨੈਨ ਨਿਹਾਰਾ। ਚਿਤ ਕੋ ਸੋਕ ਦੂਰ ਕਰਿ ਡਾਰਾ। ੪੦।

*ਦੋਹਰਾ*

ਅਪ੍ਰਮਾਨ ਦੁਤਿ ਕੁਅਰ ਕੀ ਅਟਕੀ ਪਰੀ ਨਿਹਾਰਿ।
ਯਹਿ ਸੁੰਦਰਿ ਹਮ ਹੀ ਬਰੈ ਡਾਰੀ ਕੁਅਰਿ ਬਿਸਾਰਿ। ੪੧।

*ਚੌਪਈ*

ਹਾਇ ਹਾਇ ਵਹੁ ਪਰੀ ਉਚਾਰੈ। ਦੈਦੈ ਮੂੰਡਿ ਧਰਨਿ ਸੋ ਮਾਰੈ।
ਜਿਹ ਨਿਮਿਤ ਹਮ ਅਸ ਸ੍ਰਮ ਕੀਯਾ। ਸੋ ਬਿਧਿ ਤਾਹਿ ਨ ਭੇਟਨ ਦੀਯਾ। ੪੨।

*ਦੋਹਰਾ*

ਅਬ ਸਰਦਾਰ ਪਰੀ ਕਹੈ ਹੌ ਹੀ ਬਰਿਹੋ ਜਾਹਿ।
ਪੀਰ ਕੁਅਰਿ ਕੀ ਨ ਕਰੈ ਲਾਜ ਨ ਆਵਤ ਤਾਹਿ। ੪੩।

ਮੈਨੂੰ ਸ਼ਾਹ ਪਰੀ ਦੀ ਸੁਹਿਰਦ (ਅਥਵਾ ਖੈਰ ਖ੍ਵਾਹ) ਕਿਹਾ ਜਾਂਦਾ ਹੈ। ਉਸ (ਰਾਜ ਕੁਮਾਰੀ) ਦਾ ਰੂਪ ਸੂਰਜ ਜਾਂ ਚੰਦ੍ਰਮਾ ਦੇ ਸਮਾਨ ਸਮਝ ਲਵੋ। ਜਦ ਉਸ ਨੇ ਰਾਜ ਕੁਮਾਰੀ ਦੇ ਚਿਤ ਦੀ ਸਥਿਤੀ ਵੇਖੀ ਤਾਂ ਤੁਰੰਤ ਮੈਨੂੰ ਤੁਹਾਡੇ ਕੋਲ ਭੇਜ ਦਿੱਤਾ।੩੫।

*ਦੋਹਰਾ*

ਮੈਂ ਤਿੰਨਾਂ ਲੋਕਾਂ ਵਿਚ ਫਿਰੀ ਹਾਂ, ਪਰ ਉਸ ਵਰਗੀ ਕਿਤੇ ਵੀ ਕੋਈ ਇਸਤਰੀ ਨਹੀਂ ਹੈ। ਉਸ ਨੂੰ ਵਰਨ ਲਈ ਤੂੰ ਹੀ (ਇਕੋ ਇਕ) ਰਾਜ ਕੁਮਾਰ ਹੈਂ।੩੬।

*ਅੜਿਲ*

ਮੈਂ ਹੁਣ ਉਠ ਕੇ ਸ਼ਾਹ ਪਰੀ ਕੋਲ ਜਾਵਾਂਗੀ। ਰਾਜ ਕੁਮਾਰੀ ਯੋਗ ਤੇਰੇ (ਰੂਪ ਵਿਚ) ਵਰ ਲਭ ਲਿਆ ਹੈ, ਉਸ ਨੂੰ ਦਸਾਂਗੀ। ਹੇ ਸੱਜਨ! ਜਦ ਤੁਸੀਂ ਜਾ ਕੇ ਉਸ ਨੂੰ ਵਰ ਲਵੋਗੇ ਤਾਂ ਦਸੋ, ਤਦ ਮੈਨੂੰ ਕੀ ਜਸ ਦਿਓਗੇ।੩੭।

*ਚੌਪਈ*

ਉਸ ਨੂੰ ਇਹ ਕਹਿ ਕੇ ਪਰੀ ਉਡ ਗਈ। (ਉਹ) ਸ਼ਿਵ, ਇੰਦਰ ਅਤੇ ਸੂਰਜ ਦੀ ਪਤਨੀ ਲਗਦੀ ਸੀ। ਉਹ ਚਲ ਕੇ ਸ਼ਾਹ ਪਰੀ ਕੋਲ ਆਈ ਅਤੇ ਉਸ ਨੂੰ ਸਾਰੀ ਬਿਰਥਾ ਕਹਿ ਸੁਣਾਈ।੩੮।

*ਦੋਹਰਾ*

(ਕਹਿਣ ਲਗੀ--) ਤਿੰਨ ਲੋਕਾਂ ਵਿਚ ਖੋਜ ਕੇ ਮੈਂ ਇਕ ਥਾਂ ਸੁਘੜ (ਵਿਅਕਤੀ) ਵੇਖਿਆ ਹੈ। (ਤੁਸੀਂ) ਆਪ ਚਲ ਕੇ ਵੇਖ ਲਵੋ, ਉਸ ਵਰਗਾ ਸੁੰਦਰ ਹੋਰ ਕੋਈ ਨਹੀਂ ਹੈ।੩੯।

*ਚੌਪਈ*

(ਇਹ) ਬਚਨ ਸੁਣ ਕੇ ਸਾਰੀਆਂ ਪਰੀਆਂ ਉਡ ਪਈਆਂ ਅਤੇ ਸੱਤ ਸਮੁੰਦਰੋਂ ਪਾਰ (ਉਸ) ਕੋਲ ਆ ਗਈਆਂ। (ਸ਼ਾਹ ਪਰੀ ਨੇ) ਜਦ ਦਿਲੀਪ ਸਿੰਘ ਨੂੰ ਅੱਖਾਂ ਨਾਲ ਵੇਖਿਆ, ਤਾਂ ਚਿਤ ਦਾ ਸਾਰਾ ਦੁਖ ਦੂਰ ਕਰ ਦਿੱਤਾ।੪੦।

*ਦੋਹਰਾ*

ਕੁੰਵਰ ਦੀ ਬੇਮਿਸਾਲ ਸੁੰਦਰਤਾ ਨੂੰ ਵੇਖ ਕੇ ਸ਼ਾਹ ਪਰੀ (ਖ਼ੁਦ) ਅਟਕ ਗਈ ਅਤੇ (ਸੋਚਣ ਲਗੀ ਕਿ) ਇਸ ਸੁੰਦਰ ਨੂੰ ਮੈਂ ਹੀ ਕਿਉਂ ਨ ਵਰ ਲਵਾਂ ਅਤੇ (ਇਸ ਤਰ੍ਹਾਂ) ਰਾਜ ਕੁਮਾਰੀ ਨੂੰ ਭੁਲਾ ਦਿੱਤਾ।੪੧।

*ਚੌਪਈ*

ਉਹ ਪਰੀ 'ਹਾਇ ਹਾਇ' ਉਚਾਰਨ ਲਗੀ ਅਤੇ ਧਰਤੀ ਨਾਲ ਸਿਰ ਚੁਕ ਚੁਕ ਕੇ ਮਾਰਨ ਲਗੀ। ਜਿਸ (ਰਾਜ ਕੁਮਾਰੀ) ਲਈ ਮੈਂ ਇਤਨੇ ਜਫਰ ਜਾਲੇ ਹਨ, ਉਸ ਨਾਲ ਵਿਧਾਤਾ ਨੇ ਮਿਲਣ ਵੀ ਨਹੀਂ ਦਿੱਤਾ।੪੨।

*ਦੋਹਰਾ*

ਹੁਣ ਸ਼ਾਹ ਪਰੀ ਕਹਿਣ ਲਗੀ, ਮੈਂ ਹੀ ਜਾ ਕੇ (ਇਸ ਨੂੰ) ਵਰਾਂਗੀ। ਉਸ ਨੂੰ ਰਾਜ ਕੁਮਾਰੀ ਦੀ ਪੀੜ ਦਾ ਅਹਿਸਾਸ ਨਹੀਂ ਸੀ ਅਤੇ ਨ ਹੀ ਉਸ ਨੂੰ ਲਾਜ ਮਹਿਸੂਸ ਹੋ ਰਹੀ ਸੀ।੪੩।

ਸੁਨੁ ਸਰਦਾਰ ਪਰੀ ਜੁ ਹਮ ਜਿਹ ਹਿਤ ਅਤਿ ਸ੍ਰਮ ਕੀਨ।
ਅਬ ਤੈ ਯਾਹਿ ਬਰਿਯੋ ਚਹਤ ਮਿਲਨ ਨ ਤਾ ਕਹ ਦੀਨ। ੪੪।

*ਚੌਪਈ*

ਸਖਿ ਸਰਦਾਰ ਪਰੀ ਕ੍ਯਾ ਕਰੈ। ਬਿਰਹ ਤਾਪ ਤਨ ਛਤਿਯਾ ਜਰੈ।
ਜਬ ਮੈ ਯਾ ਕੋ ਰੂਪ ਨਿਹਾਰਿਯੋ। ਸ੍ਵਰਗ ਬਿਖੈ ਕੋ ਬਾਸ ਬਿਸਾਰਿਯੋ। ੪੫।

*ਦੋਹਰਾ*

ਕਹਾ ਕਰੋ ਮੈ ਜਾਉ ਕਤ ਲਗੈ ਨਿਗੋਡੇ ਨੈਨ।
ਬਿਨੁ ਹੇਰੇ ਕਲ ਨ ਪਰੈ ਨਿਰਖਤ ਲਾਗਤ ਚੈਨ। ੪੬।
ਬਿਨ ਦੇਖੇ ਮਹਬੂਬ ਕੇ ਪਲਕ ਲਗਤ ਹੈ ਜਾਮ।
ਤਬ ਸਰਦਾਰ ਪਰੀ ਹੁਤੀ ਅਬ ਇਹ ਭਈ ਗੁਲਾਮ। ੪੭।
ਕਹਾ ਕਰੌ ਕਾ ਸੌ ਕਹੌ ਕਹੇ ਨ ਆਵਤ ਬੈਨ।
ਬਿਨੁ ਦੇਖੇ ਮਹਬੂਬ ਕੇ ਭਏ ਜਹਮਤੀ ਨੈਨ। ੪੮।

*ਅੜਿਲ*

ਪਲਕ ਨ ਇਤ ਉਤ ਜਾਇ ਨੈਨ ਐਸੇ ਲਗੇ।
ਪਿਯ ਦੇਖਨ ਕੇ ਪ੍ਰੇਮ ਦੋਊ ਇਹ ਬਿਧਿ ਪਗੇ।
ਲਗਨ ਲਾਗਿ ਮੁਰਿ ਗਈ ਨਿਗੋਡਿ ਨ ਛੂਟਈ।
ਹੋ ਨੈਕੁ ਨਿਹਾਰੇ ਬਿਨੁ ਸਖਿ ਪ੍ਰਾਨ ਨਿਖੂਟਈ। ੪੯।
ਛੁਟਤ ਛੁਟਾਏ ਨਾਹਿ ਨਿਗੋਡੇ ਜਹ ਲਗੇ।
ਪਲਕ ਨ ਇਤ ਉਤ ਹੋਇ ਪ੍ਰੇਮ ਪਿਯ ਕੇ ਪਗੇ।
ਜਹਾ ਲਗੇ ਏ ਨੈਨ ਤਹੀ ਕੈ ਹ੍ਵੈ ਰਹੇ।
ਹੋ ਫਿਰਿ ਆਵਨ ਕੇ ਨਾਹਿ ਕਬਿਨ ਐਸੇ ਕਹੇ। ੫੦।

*ਦੋਹਰਾ*

ਥਰਹਰਾਇ ਥਿਰ ਨ ਰਹਹਿ ਪਲਕ ਨਹੀ ਠਹਰਾਹਿ।
ਜਹ ਲਾਗੇ ਏ ਲੋਇਨਾ ਫਿਰਿ ਆਵਨ ਕੇ ਨਾਹਿ। ੫੧।
ਨਿਰਖਿ ਨੈਨ ਮਹਬੂਬ ਕੇ ਨੈਨ ਗਡੇ ਤਿਨ ਮਾਹਿ।
ਉਡੈ ਅਘਾਨੇ ਬਾਜ ਜ੍ਯੋ ਫਿਰ ਆਵਨ ਕੇ ਨਾਹਿ। ੫੨।
ਜਹਾ ਲਗੇ ਏ ਲੋਇਨਾ ਤਹ ਹੀ ਕੇ ਸੁ ਭਏ।
ਬਹਰੀ ਜ੍ਯੋ ਕਹਰੀ ਦੋਊ ਗਏ ਸੁ ਗਏ ਗਏ। ੫੩।

*ਅੜਿਲ*

ਜਿਤ ਲਾਗੇ ਏ ਨੈਨ ਸੁ ਤਿਤਹੀ ਕੇ ਭਏ।
ਕਰਿ ਹਾਰੀ ਹੌ ਜਤਨ ਨ ਭੂਲਿ ਇਤੈ ਅਏ।
ਛੁਟੀ ਬਾਤ ਮੁਰਿ ਕਰ ਤੇ ਕਹੋ ਹੌ ਕ੍ਯਾ ਕਰੋ।
ਹੋ ਮਦਨ ਤਾਪ ਤਨ ਤਈ ਸਦਾ ਜਿਯ ਮੈ ਜਰੋ। ੫੪।

(ਸਖੀ ਪਰੀ ਸ਼ਾਹ ਪਰੀ ਨੂੰ ਕਹਿਣ ਲਗੀ—) ਹੇ ਸ਼ਾਹ ਪਰੀ! ਸੁਣ। ਜਿਸ ਲਈ ਮੈਂ ਬਹੁਤ ਯਤਨ ਕੀਤਾ ਹੈ, ਹੁਣ ਤੂੰ ਉਸ ਨੂੰ ਵਰਨਾ ਚਾਹੁੰਦੀ ਹੈਂ ਅਤੇ ਉਸ ਨੂੰ (ਰਾਜ ਕੁਮਾਰੀ ਨਾਲ) ਮਿਲਣ ਵੀ ਨਹੀਂ ਦਿੰਦੀ।੪੪।

*ਚੌਪਈ*

ਹੇ ਸਖੀ! ਸ਼ਾਹ ਪਰੀ ਵੀ ਕੀ ਕਰੇ। (ਇਸ ਦੇ) ਵਿਯੋਗ ਵਿਚ (ਮੇਰਾ) ਸ਼ਰੀਰ ਅਤੇ ਛਾਤੀ ਸੜ ਰਹੀ ਹੈ। ਜਦ ਦਾ ਮੈਂ ਇਸ ਦਾ ਰੂਪ ਵੇਖਿਆ ਹੈ, ਤਾਂ ਸਵਰਗ ਵਿਚ ਰਹਿਣ ਦਾ ਵਿਚਾਰ ਹੀ ਛਡ ਦਿੱਤਾ ਹੈ।੪੫।

*ਦੋਹਰਾ*

ਕੀ ਕਰਾਂ, ਮੈਂ ਕਿਥੇ ਜਾਵਾਂ? (ਮੇਰੇ) ਭੈੜੇ ਨੈਣ ਲਗ ਗਏ ਹਨ। (ਉਸ ਨੂੰ) ਬਿਨਾ ਦੇਖਿਆਂ ਚੈਨ ਨਹੀਂ ਪੈਂਦਾ ਅਤੇ ਵੇਖਣ ਨਾਲ ਸੁਖ ਦਾ ਅਨੁਭਵ ਹੁੰਦਾ ਹੈ।੪੬। ਬਿਨਾ ਮਹਿਬੂਬ ਨੂੰ ਵੇਖੇ ਇਕ ਪਲਕ ਵੀ ਪਹਿਰ ਜਿੰਨਾ ਲਗਦਾ ਹੈ। ਤਦੋਂ ਇਹ ਸ਼ਾਹ ਪਰੀ ਸੀ, ਹੁਣ ਇਹ ਗੁਲਾਮ ਬਣ ਕੇ ਰਹਿ ਗਈ ਹੈ।੪੭। (ਮੈਂ) ਕੀ ਕਰਾਂ, ਕਿਸ ਨੂੰ ਕਹਾਂ? (ਮੈਥੋਂ) ਗੱਲ ਨਹੀਂ ਕੀਤੀ ਜਾ ਰਹੀ। ਬਿਨਾ ਮਹਿਬੂਬ ਨੂੰ ਵੇਖਿਆਂ ਨੈਣ ਰੋਗੀ ('ਜਹਮਤੀ') ਹੋ ਗਏ ਹਨ।੪੮।

*ਅੜਿਲ*

ਨੈਣ ਅਜਿਹੇ ਲਗੇ ਹਨ ਕਿ ਪਲ ਭਰ ਲਈ ਵੀ ਇਧਰ ਉਧਰ ਨਹੀਂ ਜਾਂਦੇ (ਭਾਵ— ਵੇਖਦੇ)। ਪ੍ਰੀਤਮ ਨੂੰ ਵੇਖਣ ਲਈ ਇਹ ਦੋਵੇਂ ਉਸ ਦੇ ਪ੍ਰੇਮ ਵਿਚ ਮਗਨ ਹੋ ਗਏ ਹਨ। ਮੇਰੀ (ਅਜਿਹੀ) ਲਗਨ ਲਗ ਗਈ ਹੈ ਕਿ ਭੈੜੀ ਛੁਟਦੀ ਹੀ ਨਹੀਂ। ਹੇ ਸਖੀ! ਉਸ ਨੂੰ ਜ਼ਰਾ ਜਿੰਨਾ ਵੇਖੇ ਬਿਨਾ (ਮੇਰੇ) ਪ੍ਰਾਣ ਨਿਕਲਦੇ ਜਾ ਰਹੇ ਹਨ।੪੯।

ਭੈੜੇ ਅਜਿਹੇ ਲਗੇ ਹਨ ਕਿ ਹਟਾਇਆ ਹਟਦੇ ਨਹੀਂ ਹਨ। ਪ੍ਰੀਤਮ ਦੇ ਪ੍ਰੇਮ ਵਿਚ ਮਗਨ ਹੋਣ ਕਾਰਨ ਪਲਕ ਭਰ ਵੀ ਇਧਰ ਉਧਰ ਨਹੀਂ ਜਾਂਦੇ। ਜਿਥੇ ਵੀ ਇਹ ਨੈਣ ਲਗ ਗਏ ਹਨ, ਉਥੋਂ ਦੀ ਹੀ ਹੋ ਕੇ ਰਹਿ ਗਏ ਹਨ। ਕਵੀਆਂ ਨੇ ਇਸ ਤਰ੍ਹਾਂ ਕਿਹਾ ਹੈ (ਕਿ ਇਹ ਜਿਥੇ ਲਗ ਗਏ) ਫਿਰ ਉਥੋਂ ਪਰਤਦੇ ਨਹੀਂ ਹਨ।੫੦।

*ਦੋਹਰਾ*

ਇਹ ਥਰਥਰਾ ਰਹੇ ਹਨ, ਸਥਿਰ ਨਹੀਂ ਹੁੰਦੇ, ਪਲ ਭਰ ਵੀ ਟਿਕ ਨਹੀਂ ਰਹੇ। ਜਿਥੇ ਇਹ ਨੈਣ ਹੁਣ ਲਗ ਗਏ, ਫਿਰ (ਉਥੋਂ) ਪਰਤਣ ਵਾਲੇ ਨਹੀਂ।੫੧। ਪ੍ਰੇਮੀ ਦੇ ਨੈਣ ਵੇਖ (ਮੇਰੇ) ਨੈਣ ਉਨ੍ਹਾਂ ਵਿਚ ਗਡ ਗਏ ਹਨ। ਰਜੇ ਹੋਏ ਬਾਜ ਵਾਂਗ ਉਡ ਗਏ ਹਨ, ਫਿਰ ਮੁੜਨ ਵਾਲੇ ਨਹੀਂ ਹਨ।੫੨। ਜਿਥੇ ਇਹ ਨੈਣ ਲਗ ਗਏ, (ਫਿਰ) ਉਥੋਂ ਦੇ ਹੀ ਹੋ ਗਏ। ਬਹਿਰੀ (ਸ਼ਿਕਾਰੀ ਪੰਛੀ) ਵਾਂਗ ਇਹ ਦੋਵੇਂ ਕਹਿਰਵਾਨ ਹਨ, (ਇਕ ਵਾਰ) ਗਏ ਤਾਂ ਫਿਰ ਸਦਾ ਲਈ ਚਲੇ ਗਏ।੫੩।

*ਅੜਿਲ*

ਇਹ ਨੈਣ ਜਿਥੇ ਲਗ ਗਏ, (ਫਿਰ) ਉਥੋਂ ਦੇ ਹੋ ਕੇ ਰਹਿ ਗਏ। ਮੈਂ ਬਹੁਤ ਯਤਨ ਕਰ ਥਕੀ ਹਾਂ, (ਇਹ) ਭੁਲ ਕੇ ਵੀ ਇਧਰ ਨਹੀਂ ਆਏ। ਮੇਰੇ ਹੱਥੋਂ ਗੱਲ ਨਿਕਲ ਗਈ ਹੈ (ਭਾਵ— ਮੇਰੇ ਵਸ ਹੁਣ ਕੁਝ ਨਹੀਂ ਰਿਹਾ) ਦਸੋ, ਮੈਂ ਕੀ ਕਰਾਂ? ਕਾਮ ਨਾਲ ਤਪੀ ਹੋਈ (ਮੈਂ) ਸਦਾ ਹਿਰਦੇ ਵਿਚ ਸੜ ਰਹੀ ਹਾਂ।੫੪।

*ਚੌਪਈ*

ਕੋਟਿ ਜਤਨ ਕਰਿ ਰਹੀ ਸਖੀ ਸਬ। ਲਗਨ ਨਿਗੋਡੀ ਲਾਗਿ ਗਈ ਜਬ।
ਤਬ ਤਿਨ ਪਰੀ ਉਪਾਇ ਬਿਚਾਰੋ। ਰਾਜ ਪੁਤ੍ਰ ਸੌ ਜਾਇ ਉਚਾਰੋ। ੫੫।

ਰਾਜ ਕੁਅਰ ਤੈ ਜਿਹ ਬਰ ਲਾਇਕ। ਜਾ ਕੀ ਪਰੀ ਲਗਹਿ ਸਭ ਪਾਇਕ।
ਅਬ ਤੁਹਿ ਬਰਿਯੋ ਚਹਤ ਹਮਰੀ ਪਤਿ। ਕਹਾ ਤਿਹਾਰੇ ਆਵਤ ਹੈ ਮਤਿ। ੫੬।

ਰਾਜ ਕੁਅਰ ਇਹ ਭਾਤਿ ਸੁਨਾ ਜਬ। ਬਚਨ ਪਰੀ ਸੋ ਕਹੇ ਬਿਹਸਿ ਤਬ।
ਮੈ ਸਰਦਾਰ ਪਰਿਹਿ ਨਹਿ ਬਰਿ ਹੌ। ਲਾਗਿ ਬਿਰਹ ਸੁ ਕੁਅਰਿ ਕੇ ਮਰਿ ਹੌ। ੫੭।

*ਦੋਹਰਾ*

ਲਾਗ ਕੁਅਰਿ ਕੇ ਬਿਰਹ ਤਨ ਬਰਿ ਹੌ ਦਿਨ ਅਰੁ ਰੈਨਿ।
ਕਹਾ ਭਯੋ ਇਹ ਜੌ ਪਰੀ ਨੈਕ ਨ ਲਗਿਹੈ ਨੈਨ। ੫੮।

*ਚੌਪਈ*

ਕਹਾ ਪਰੀ ਇਕ ਮੋਰ ਕਹਾ ਕਰੁ। ਰਾਜ ਕੁਅਰ ਤੈ ਰਾਜ ਪਰੀ ਬਰੁ।
ਰਾਜ ਕੁਅਰਿ ਕਹੁ ਬਰਿ ਕਸ ਕਰਿ ਹੈ। ਪਦਮਿਨਿ ਛਾਡਿ ਹਸਤਿਨੀ ਬਰਿਹੈ। ੫੯।

*ਦੋਹਰਾ*

ਜਾ ਸੌ ਮੇਰੋ ਹਿਤ ਲਗਾ ਵਹੈ ਹਮਾਰੀ ਨਾਰਿ।
ਸੁਰੀ ਆਸੁਰੀ ਪਦਮਿਨੀ ਪਰੀ ਨ ਬਰੌ ਹਜਾਰ। ੬੦।

*ਚੌਪਈ*

ਪਰੀ ਜਤਨ ਕਰਿ ਕਰਿ ਬਹੁ ਹਾਰੀ। ਏਕ ਬਾਤ ਤਬ ਔਰ ਬਿਚਾਰੀ।
ਜੌ ਇਹ ਕਹਤ ਵਹੈ ਹੌ ਕਰੌ। ਬਹੁਰੋ ਛਲਿ ਯਾਹੀ ਕਹ ਬਰੌ। ੬੧।

ਪ੍ਰਥਮ ਪਰੀ ਜੋ ਤਹਾ ਪਠਾਈ। ਵਹੈ ਆਪਨੇ ਤੀਰ ਬੁਲਾਈ।
ਤਾਹਿ ਕਹਾ ਜੁ ਕਹਾ ਮੁਰ ਕਰਿ ਹੈ। ਤਬ ਤਵ ਦੈਵ ਧਾਮ ਧਨ ਭਰਿ ਹੈ। ੬੨।

ਯਾਹਿ ਕੁਅਰ ਮੁਹਿ ਦੇਹੁ ਮਿਲਾਈ। ਹੌ ਯਾ ਪਰ ਜਿਯ ਤੇ ਉਰਝਾਈ।
ਕਹਾ ਹਮਾਰਾ ਕਰੈ ਪ੍ਯਾਰੀ। ਤੂ ਸਾਹਿਬ ਮੈ ਦਾਸ ਤਿਹਾਰੀ। ੬੩।

*ਅੜਿਲ*

ਸੁਨਤ ਬਚਨ ਇਹ ਪਰੀ ਫੂਲਿ ਮਨ ਮੈ ਗਈ।
ਸੁਘਰ ਕੁਅਰ ਕੇ ਪਾਸ ਜਾਤ ਤਬ ਹੀ ਭਈ।
ਪਰ ਪਾਇਨ ਕਰ ਜੋਰ ਕਹਾ ਮੁਸਕਾਇ ਕੈ।
ਹੌ ਕਰੌ ਬਿਨਤਿ ਜੌ ਕਹੌ ਕਛੂ ਸਕੁਚਾਇ ਕੈ। ੬੪।

*ਚੌਪਈ*

ਸਾਰੀਆਂ ਸਖੀਆਂ ਬਹੁਤ ਯਤਨ ਕਰ ਥਕੀਆਂ, ਪਰ ਭੈੜੀ ਪ੍ਰੇਮ ਲਗਨ ਜਦ ਲਗ ਹੀ ਗਈ। ਤਦ ਉਨ੍ਹਾਂ ਪਰੀਆਂ ਨੇ ਇਕ ਉਪਾ ਵਿਚਾਰਿਆ ਅਤੇ ਰਾਜ ਕੁਮਾਰ ਕੋਲ ਜਾ ਕੇ ਕਿਹਾ।੫੫।

ਹੇ ਰਾਜ ਕੁਮਾਰ! ਜਿਸ ਦੇ ਤੁਸੀਂ ਯੋਗ ਵਰ ਹੋ, ਉਸ ਦੇ ਸਾਰੀਆਂ ਪਰੀਆਂ ਪੈਰੀਂ ਪੈਂਦੀਆਂ ਹਨ। ਹੁਣ ਸਾਡੀ ਸਰਦਾਰਨੀ (ਸ਼ਾਹ ਪਰੀ) ਤੁਹਾਨੂੰ ਵਰਨਾ ਚਾਹੁੰਦੀ ਹੈ। ਤੁਹਾਡੀ ਸੋਚ ਵਿਚ ਕੀ ਆਉਂਦਾ ਹੈ (ਸਾਨੂੰ ਦਸੋ)।੫੬।

ਰਾਜ ਕੁਮਾਰ ਨੇ ਜਦ ਇਸ ਤਰ੍ਹਾਂ ਸੁਣਿਆ, ਤਦ ਪਰੀ ਨੂੰ ਹਸ ਕੇ ਕਿਹਾ-- ਮੈਂ ਸ਼ਾਹ ਪਰੀ ਨਾਲ ਵਿਆਹ ਨਹੀਂ ਕਰਾਂਗਾ ਅਤੇ ਉਸ ਰਾਜ ਕੁਮਾਰੀ ਦੇ ਵਿਯੋਗ ਵਿਚ ਮਰ ਜਾਵਾਂਗਾ।੫੭।

*ਦੋਹਰਾ*

ਰਾਜ ਕੁਮਾਰੀ ਦੇ ਵਿਯੋਗ ਵਿਚ ਲਗ ਕੇ ਮੈਂ ਦਿਨ ਅਤੇ ਰਾਤ ਆਪਣੇ ਸ਼ਰੀਰ ਨੂੰ ਸਾੜ ਰਿਹਾ ਹਾਂ। ਕੀ ਹੋਇਆ ਜੇ ਇਹ ਸ਼ਾਹ ਪੁਰੀ ਹੈ, ਉਸ ਨਾਲ ਮੇਰੇ ਜ਼ਰਾ ਜਿੰਨੇ ਵੀ ਨੈਣ ਨਹੀਂ ਲਗੇ ਹਨ।੫੮।

*ਚੌਪਈ*

(ਰਾਜ ਕੁਮਾਰ ਨੂੰ) ਪਰੀ ਨੇ ਕਿਹਾ ਕਿ ਮੇਰੀ ਇਕ ਗੱਲ ਮੰਨ ਲਵੋ। ਹੇ ਰਾਜ ਕੁਮਾਰ! ਤੁਸੀਂ ਸ਼ਾਹ ਪਰੀ ਨਾਲ ਵਿਆਹ ਕਰੋ। (ਤੁਸੀਂ) ਰਾਜ ਕੁਮਾਰੀ ਨਾਲ ਵਿਆਹ ਕਰ ਕੇ ਕੀ ਕਰੋਗੇ। ਪਦਮਨੀ ਨੂੰ ਛਡ ਕੇ ਹਸਤਨੀ ਨੂੰ ਵਰੋਗੇ।੫੯।

*ਦੋਹਰਾ*

ਜਿਸ ਨਾਲ ਮੇਰਾ ਪ੍ਰੇਮ ਪੈ ਗਿਆ ਹੈ, ਉਹੀ ਮੇਰੀ ਇਸਤਰੀ ਹੈ। (ਮੈਂ) ਸੁਰੀ, ਆਸੁਰੀ, ਪਦਮਨੀ, ਪਰੀ, (ਚਾਹੇ) ਹਜ਼ਾਰਾਂ ਹੋਣ, ਨਹੀਂ ਵਰਾਂਗਾ। ੬੦।

*ਚੌਪਈ*

(ਜਦ) ਸ਼ਾਹ ਪਰੀ ਬਹੁਤ ਯਤਨ ਕਰ ਕਰ ਕੇ ਹਾਰ ਗਈ, ਤਾਂ ਉਸ ਨੇ ਇਕ ਹੋਰ ਗੱਲ ਸੋਚੀ। ਜੋ ਇਹ ਕਹਿੰਦਾ ਹੈ, (ਮੈਂ) ਉਹੀ ਕਰਾਂਗੀ ਅਤੇ ਫਿਰ ਚਲਿਤ੍ਰ ਕਰ ਕੇ ਇਸੇ ਨੂੰ ਵਰਾਂਗੀ।੬੧।

ਸਭ ਤੋਂ ਪਹਿਲਾਂ ਜੋ ਪਰੀ ਉਥੇ ਭੇਜੀ ਸੀ, ਉਸ ਨੂੰ ਆਪਣੇ ਕੋਲ ਬੁਲਾਇਆ। ਉਸ ਨੂੰ ਕਿਹਾ ਜੇ ਮੇਰੇ ਕਹੇ ਅਨੁਸਾਰ ਕੰਮ ਕਰੇਂਗੀ, ਤਾਂ ਮੈਂ ਤੇਰਾ ਘਰ ਧਨ ਨਾਲ ਭਰ ਦਿਆਂਗੀ।੬੨।

ਇਸ ਕੁੰਵਰ ਨੂੰ ਮੈਨੂੰ ਮਿਲਾ ਦੇ। (ਕਿਉਂਕਿ ਮੈਂ) ਜੀ-ਜਾਨ ਨਾਲ ਉਸ ਉਤੇ ਮੋਹਿਤ ਹੋ ਚੁਕੀ ਹਾਂ। ਹੇ ਪਿਆਰੀ! (ਜੇ ਤੂੰ) ਮੇਰੇ ਕਹੇ ਅਨੁਸਾਰ ਕਰੇਂਗੀ, ਤਾਂ ਮੈਂ ਤੇਰੀ ਦਾਸੀ ਅਤੇ ਤੂੰ ਮੇਰੀ ਮਾਲਕ ਹੋਵੇਂਗੀ।੬੩।

*ਅੜਿਲ*

ਇਹ ਗੱਲ ਸੁਣ ਕੇ ਪਰੀ ਮਨ ਵਿਚ ਫੁਲ ਗਈ। (ਅਤੇ ਉਹ) ਸੁਘੜ ਤੁਰਤ ਕੁੰਵਰ ਕੋਲ ਚਲੀ ਗਈ। ਉਸ ਦੇ ਪੈਰਾਂ ਤੇ ਪੈ ਕੇ ਅਤੇ ਹੱਥ ਜੋੜ ਕੇ ਹਸ ਕੇ ਕਹਿਣ ਲਗੀ-- ਜੇ ਕਹੋ ਤਾਂ (ਮੈਂ) ਕੁਝ ਸੰਗ ਕੇ ਬੇਨਤੀ ਕਰਾਂ।੬੪।

ਪ੍ਰਥਮ ਪਰੀ ਸੌ ਕੁਅਰ ਤੁਮੈਸ ਉਚਾਰਿਯਹੁ।
ਗਹਿ ਬਹਿਯਾ ਸਿਹਜਾ ਪਰ ਤਿਹ ਬੈਠਾਰਿਯਹੁ।
ਰਮਿਯੋ ਚਹੈ ਤੁਮ ਸੌ ਤਬ ਤੁਮ ਯੌ ਭਾਖਿਯਹੁ।
ਹੋ ਘਰੀ ਚਾਰਿ ਪਾਂਚਕ ਲਗਿ ਦ੍ਰਿੜ ਚਿਤ ਰਾਖਿਯਹੁ। ੬੫।

ਪ੍ਰਥਮ ਬ੍ਯਾਹ ਤਾ ਸੌ ਜੌ ਮੋਰ ਕਰਾਇਹੋ।
ਬਰਿਯੋ ਚਹਹੁ ਜੌ ਮੋਹਿ ਤੁ ਤਬਹੀ ਪਾਇਹੋ।
ਤਾਹਿ ਬਰੇ ਬਿਨ ਮੈ ਨ ਤੋਹਿ ਕ੍ਯੋ ਹੂੰ ਬਰੋ।
ਹੋ ਨਾਤਰ ਮਾਰਿ ਕਟਾਰੀ ਉਰ ਅਬ ਹੀ ਮਰੋ। ੬੬।

ਇਹ ਬਿਧਿ ਭੇਦ ਕੁਅਰ ਦੈ ਤਾ ਕੇ ਢਿਗ ਗਈ।
ਜਿਹ ਤਿਹ ਸਹਚਰਿ ਜਾਨਿ ਪਠੈ ਇਹ ਪੈ ਦਈ।
ਮੈ ਕਰਿ ਜਤਨ ਅਨੇਕ ਕੁਅਰਹਿ ਰਿਝਾਇਯੋ।
ਹੋ ਤੁਮ ਸੋ ਕਰਨ ਕਲੋਲ ਕਬੂਲ ਕਰਾਇਯੋ। ੬੭।

*ਚੌਪਈ*

ਸਾਹ ਪਰੀ ਕਹ ਲੈ ਤਹ ਆਈ। ਜਹਾ ਕੁਅਰ ਕੀ ਸੇਜ ਸੁਹਾਈ।
ਤਹਾ ਕਪੂਰ ਅਰਗਜਾ ਮਹਿਕੈ। ਬਾਧੀ ਧੁਜਾ ਧਾਮ ਪਰ ਲਹਿਕੈ। ੬੮।

ਇਹ ਬਿਧਿ ਦੀਨਾ ਕੁਅਰ ਮਿਲਾਈ। ਬੈਠੇ ਦੋਊ ਸੇਜ ਪਰ ਜਾਈ।
ਤਹ ਤੇ ਜਬੈ ਸਖੀ ਟਰਿ ਗਈ। ਕਾਮ ਕਰਾ ਤਾ ਕੇ ਤਨ ਭਈ। ੬੯।

ਕਾਮ ਪਰੀ ਕਹ ਜਬੈ ਸੰਤਾਯੋ। ਹਾਥ ਕੁਅਰ ਕੀ ਓਰ ਚਲਾਯੋ।
ਬਿਹਸਿ ਕੁਅਰ ਇਹ ਭਾਤਿ ਉਚਾਰੀ। ਕਹੋ ਬਾਤ ਤੁਹਿ ਸੁਨਹੁ ਪ੍ਯਾਰੀ। ੭੦।

ਪ੍ਰਥਮ ਮੋਹਿ ਤੁਮ ਤਾਹਿ ਮਿਲਾਵਹੁ। ਬਹੁਰਿ ਭੋਗ ਮੁਰਿ ਸੰਗ ਕਮਾਵਹੁ।
ਪਹਿਲੇ ਬਰੋ ਵਹੈ ਬਰ ਨਾਰੀ। ਵਹ ਇਸਤ੍ਰੀ ਤੈ ਯਾਰ ਹਮਾਰੀ। ੭੧।

*ਅੜਿਲ*

ਕਰਿ ਹਾਰੀ ਬਹੁ ਜਤਨ ਨ ਤਿਹ ਰਤਿ ਵਹਿ ਦਈ।
ਜੁ ਕਛੁ ਬਖਾਨੀ ਕੁਅਰ ਵਹੈ ਮਾਨਤ ਭਈ।
ਪਛਨ ਪਰ ਬੈਠਾਇ ਤਾਹਿ ਲੈਗੀ ਤਹਾ।
ਹੋ ਪਿਯ ਪਿਯ ਰਟਤ ਬਿਹੰਗ ਜ੍ਯੋ ਕੁਅਰਿ ਪਰੀ ਜਹਾ। ੭੨।

ਚਿਤ੍ਰ ਜਵਨ ਕੋ ਹੇਰਿ ਮੁਹਬਤਿ ਲਗਤ ਭੀ।
ਤਾ ਕੋ ਦਰਸ ਪ੍ਰਤਛਿ ਜਬੈ ਪਾਵਤ ਭਈ।
ਕੁਅਰਿ ਚਹਤ ਜੋ ਹੁਤੀ ਬਿਧਾਤੈ ਸੋ ਕਰੀ।
ਹੋ ਬਨ ਬਸੰਤ ਕੀ ਭਾਤਿ ਸੁ ਝਰਿ ਝਰਿ ਭੀ ਹਰੀ। ੭੩।

ਹੇ ਰਾਜ ਕੁਮਾਰ! ਪਹਿਲਾਂ ਤੁਸੀਂ ਸ਼ਾਹ ਪਰੀ ਨਾਲ ਇਸ ਤਰ੍ਹਾਂ ਗੱਲ ਕਰਨਾ ਅਤੇ ਬਾਂਹ ਪਕੜ ਕੇ ਉਸ ਨੂੰ ਸੇਜ ਉਪਰ ਬਿਠਾ ਲੈਣਾ। (ਜਦੋਂ) ਉਹ ਤੁਹਾਡੇ ਨਾਲ ਰਮਣ ਕਰਨਾ ਚਾਹੇ ਤਦੋਂ ਉਸ ਨੂੰ ਇਸ ਤਰ੍ਹਾਂ ਕਹਿਣਾ ਅਤੇ ਚਾਰ ਪੰਜ ਘੜੀਆਂ ਤਕ ਮਨ ਨੂੰ ਪੱਕਾ ਰਖਣਾ।੬੫।

ਜੇ ਤੂੰ ਮੇਰੇ ਨਾਲ ਵਿਆਹ ਕਰਨਾ ਚਾਹੁੰਦੀ ਹੈਂ ਤਾਂ ਤਦ ਹੀ ਪ੍ਰਾਪਤ ਕਰ ਸਕੇਂਗੀ ਜੇ ਪਹਿਲਾਂ ਉਸ (ਰਾਜ ਕੁਮਾਰੀ) ਨਾਲ ਮੇਰਾ ਵਿਆਹ ਕਰਾ ਦੇਵੇਂਗੀ। ਉਸ ਨੂੰ ਵਿਆਹੇ ਬਿਨਾ ਮੈਂ ਤੇਰੇ ਨਾਲ ਵਿਆਹ ਬਿਲਕੁਲ ਨਹੀਂ ਕਰਾਂਗਾ। ਨਹੀਂ ਤਾਂ ਹੁਣੇ ਛਾਤੀ ਵਿਚ ਕਟਾਰ ਮਾਰ ਕੇ ਮਰ ਜਾਵਾਂਗਾ।੬੬।

(ਉਹ ਪਰੀ) ਇਸ ਤਰ੍ਹਾਂ ਰਾਜ ਕੁਮਾਰ ਨੂੰ ਭੇਦ ਸਮਝਾ ਕੇ ਸ਼ਾਹ ਪਰੀ ਦੇ ਕੋਲ ਗਈ। ਜਿਸ ਨੇ ਉਸ ਨੂੰ ਸਖੀ ਸਮਝ ਕੇ ਇਸ ਕੋਲ ਭੇਜਿਆ ਸੀ। (ਉਸ ਨੇ ਸ਼ਾਹ ਪੁਰੀ ਨੂੰ ਕਿਹਾ) ਮੈਂ ਅਨੇਕ ਯਤਨ ਕਰ ਕੇ ਰਾਜ ਕੁਮਾਰ ਨੂੰ ਰਿਝਾ ਲਿਆ ਹੈ ਅਤੇ ਤੁਹਾਡੇ ਨਾਲ ਰਮਣ ਕਰਨਾ ਪ੍ਰਵਾਨ ਕਰਵਾ ਲਿਆ ਹੈ।੬੭।

*ਚੌਪਈ*

(ਉਹ ਪਰੀ) ਸ਼ਾਹ ਪਰੀ ਨੂੰ ਲੈ ਕੇ ਉਥੇ ਪਹੁੰਚੀ ਜਿਥੇ ਰਾਜ ਕੁਮਾਰ ਦੀ ਸੇਜ ਸਜੀ ਹੋਈ ਸੀ। ਉਥੇ ਕਪੂਰ ਅਤੇ ਅਗਰਬਤੀ ਦੀ ਮਹਿਕ ਪਸਰੀ ਹੋਈ ਸੀ ਅਤੇ ਘਰ ਉਥੇ ਬੰਨ੍ਹੀ ਧੁਜਾ ਲਹਿਰਾ ਰਹੀ ਸੀ।੬੮।

ਇਸ ਤਰ੍ਹਾਂ (ਸ਼ਾਹ ਪਰੀ ਨੂੰ) ਰਾਜ ਕੁਮਾਰ ਮਿਲਾ ਦਿੱਤਾ ਅਤੇ ਦੋਵੇਂ ਸੇਜ ਉਤੇ ਬੈਠ ਗਏ। ਉਥੋਂ ਜਦੋਂ ਹੀ ਸਖੀ (ਪਰੀ) ਚਲੀ ਗਈ ਤਾਂ ਸ਼ਾਹ ਪਰੀ ਦੇ ਤਨ ਵਿਚ ਕਾਮ-ਕਲਾ ਜਾਗ ਪਈ।੬੯।

ਜਦ ਕਾਮ ਨੇ ਸ਼ਾਹ ਪਰੀ ਨੂੰ ਸਤਾਇਆ ਤਾਂ ਉਸ ਨੇ ਰਾਜ ਕੁਮਾਰ ਵਲ ਹੱਥ ਵਧਾਇਆ। ਰਾਜ ਕੁਮਾਰ ਨੇ ਹਸ ਕੇ ਇਸ ਤਰ੍ਹਾਂ ਕਿਹਾ--ਹੇ ਪਿਆਰੀ! ਮੈਂ ਤੈਨੂੰ ਇਕ ਗੱਲ ਕਹਿੰਦਾ ਹਾਂ, ਸੁਣੋ।੭੦।

ਪਹਿਲਾਂ ਤੂੰ ਮੈਨੂੰ ਉਸ (ਰਾਜ ਕੁਮਾਰੀ) ਨੂੰ ਮਿਲਾ ਦੇ। ਫਿਰ ਮੇਰੇ ਨਾਲ ਭੋਗ ਕਰਨਾ। ਪਹਿਲਾਂ ਮੈਂ ਉਸ ਸੁੰਦਰ ਇਸਤਰੀ ਨੂੰ ਵਰਾਂਗਾ। ਉਹ ਮੇਰੀ ਪਤਨੀ ਹੋਵੇਗੀ ਅਤੇ ਤੂੰ ਮੇਰੀ ਯਾਰ ਹੋਵੇਂਗੀ।੭੧।

*ਅੜਿਲ*

(ਸ਼ਾਹ ਪਰੀ) ਬਹੁਤ ਯਤਨ ਕਰ ਕੇ ਹਾਰ ਗਈ, ਪਰ ਉਸ ਨੇ ਉਸ ਨੂੰ ਰਤੀ-ਦਾਨ ਨ ਦਿੱਤਾ। ਰਾਜ ਕੁਮਾਰ ਨੇ ਜੋ ਕੁਝ ਕਿਹਾ, ਉਹੀ ਮੰਨ ਲਿਆ। (ਸ਼ਾਹ ਪਰੀ) ਉਸ ਨੂੰ ਖੰਭਾਂ ਉਤੇ ਬਿਠਾ ਕੇ ਉਥੇ ਲੈ ਗਈ ਜਿਥੇ ਰਾਜ ਕੁਮਾਰੀ ਪੰਛੀ (ਪਪੀਹੇ) ਵਾਂਗ 'ਪਿਯ ਪਿਯ' ਕਰਦੀ ਹੋਈ ਪਈ ਸੀ।੭੨।

ਜਿਸ (ਰਾਜ ਕੁਮਾਰ) ਦਾ ਚਿਤਰ ਵੇਖ ਕੇ (ਰਾਜ ਕੁਮਾਰੀ ਨੂੰ) ਪ੍ਰੇਮ ਹੋ ਗਿਆ ਸੀ, ਉਸ ਦਾ ਜਦੋਂ ਪ੍ਰਤੱਖ ਦੀਦਾਰ ਪ੍ਰਾਪਤ ਕੀਤਾ, ਤਾਂ ਜੋ ਰਾਜ ਕੁਮਾਰੀ ਚਾਹੁੰਦੀ ਸੀ, ਵਿਧਾਤਾ ਨੇ ਉਹੀ ਕਰ ਦਿੱਤਾ। ਉਹ ਬਨ ਵਾਂਗ (ਪਤਝੜ ਵਿਚ) ਝੜ ਝੜ ਕੇ, ਬਸੰਤ ਰੁਤ ਵਿਚ (ਫਿਰ) ਹਰੀ ਭਰੀ ਹੋ ਗਈ।੭੩।

*ਚੌਪਈ*

ਜਬ ਦਰਸਨ ਤ੍ਰਿਯ ਕਾ ਪਿਯ ਕਰਾ। ਖਾਨ ਪਾਨ ਆਗੇ ਲੈ ਧਰਾ।
ਬਿਬਿਧ ਬਿਧਨ ਕੇ ਅਮਲ ਮੰਗਾਏ। ਬੈਠਿ ਕੁਅਰਿ ਕੇ ਤੀਰ ਚੜਾਏ। ੭੪।

ਤਾਹੂ ਕੋ ਬਹੁ ਕੈਫ ਪਿਵਾਈ। ਬਹੁਰੋ ਲਯੋ ਗਰੇ ਸੋ ਲਾਈ।
ਆਸਨ ਚੁੰਬਨ ਬਹੁ ਬਿਧਿ ਕੀਏ। ਚਿਤ ਕੇ ਤਾਪ ਬਿਦਾ ਕਰਿ ਦੀਏ। ੭੫।

*ਦੋਹਰਾ*

ਕੁਅਰਿ ਸਜਨ ਸੋ ਰਤਿ ਕਰਤ ਰੀਝ ਰਹੀ ਮਨ ਮਾਹਿ।
ਵਹਿ ਦਿਨ ਪੂਜਾ ਰੁਦ੍ਰ ਕੀ ਭੂਲਿ ਕਰੀ ਤਿਨ ਨਾਹਿ। ੭੬।

*ਚੌਪਈ*

ਕੁਅਰਿ ਕੁਅਰ ਕੈ ਸੰਗ ਸਿਧਾਈ। ਏਕ ਬਿਵਤ ਮਨ ਮਾਹਿ ਪਕਾਈ।
ਇਕ ਦੁਰਬਲ ਤ੍ਰਿਯ ਨਿਕਟ ਬਲਾਇਸਿ। ਕਾਨ ਲਾਗਿ ਤਿਹ ਮੰਤ੍ਰ ਸਿਖਾਇਸਿ। ੭੭।

ਅਪਨੀ ਠੌਰ ਤਾਹਿ ਬੈਠਾਯੋ। ਤਾਹਿ ਭਲੀ ਬਿਧਿ ਚਰਿਤ ਸਿਖਾਯੋ।
ਸਭ ਸਖਿਯਨ ਜਬ ਤਾਹਿ ਨਿਹਾਰਾ। ਤਿਨ ਤ੍ਰਿਯ ਤਬ ਇਹ ਭਾਤਿ ਉਚਾਰਾ। ੭੮।

ਮੈ ਸਿਵ ਪੂਜਨ ਕਾਲਿ ਨ ਗਈ। ਤਾ ਤੇ ਸ੍ਰਾਪ ਰੁਦ੍ਰ ਮੁਹਿ ਦਈ।
ਯਾ ਤੇ ਅਵਰ ਬਰਨ ਹ੍ਵੈ ਗਯੋ। ਗੋਰ ਬਰਨ ਤੇ ਸਾਂਵਰ ਭਯੋ। ੭੯।

ਸਭ ਸਖਿਯਨ ਇਹ ਭਾਤਿ ਸੁਨਾ ਜਬ। ਮਿਲਿ ਰਾਜਾ ਪਹਿ ਜਾਤ ਭਈ ਸਬ।
ਸਭ ਬ੍ਰਿਤਾਤ ਕਹਿ ਤਾਹਿ ਸੁਨਾਯੋ। ਦੁਹਿਤਹਿ ਤਾਤ ਬਿਲੋਕਨ ਆਯੋ। ੮੦।

ਅਨਤ ਬਰਨ ਰਾਜੈ ਜਬ ਲਹਾ। ਇਹ ਬਿਧਿ ਸੋ ਰਾਨੀ ਤਨ ਕਹਾ।
ਕਹਾ ਭਯੋ ਇਹ ਰਾਜ ਦੁਲਾਰੀ। ਗੋਰੀ ਹੁਤੀ ਹ੍ਵੈ ਗਈ ਕਾਰੀ। ੮੧।

*ਦੋਹਰਾ*

ਬਿਰਧ ਤਰੁਨਿ ਤੇ ਹ੍ਵੈ ਗਈ ਭਈ ਗੋਰਿ ਤੇ ਸ੍ਯਾਮ।
ਸਤਿ ਸ੍ਰਾਪ ਸਿਵ ਐਸਈ ਜਪੋ ਸਕਲ ਸਭ ਜਾਮ। ੮੨।

*ਚੌਪਈ*

ਮੂਰਖ ਰਾਜ ਬਾਤ ਨਹਿ ਜਾਨੀ। ਔਰ ਨਾਰਿ ਦੁਹਿਤਾ ਪਹਿਚਾਨੀ।
ਬਿਰਹ ਮਤੀ ਮਿਤਵਾ ਸੰਗ ਗਈ। ਬਹੁ ਬਿਧਿ ਭੋਗ ਕਮਾਵਤ ਭਈ। ੮੩।

*ਚੌਪਈ*

ਜਦ ਰਾਜ ਕੁਮਾਰੀ ਨੇ ਪ੍ਰੇਮੀ ਦਾ ਦਰਸ਼ਨ ਕੀਤਾ ਤਾਂ ਖਾਣ ਪੀਣ ਦੀ ਸਾਮਗ੍ਰੀ ਅਗੇ ਲਿਆ ਰਖੀ। ਉਸ ਨੇ ਅਨੇਕ ਤਰ੍ਹਾਂ ਦੇ ਅਮਲ (ਨਸ਼ੇ) ਮੰਗਵਾਏ ਅਤੇ (ਰਾਜ ਕੁਮਾਰ) ਰਾਜ ਕੁਮਾਰੀ ਕੋਲ ਬੈਠ ਕੇ ਚੜ੍ਹਾ ਗਿਆ।੭੪।

ਉਸ ਨੂੰ ਬਹੁਤ ਸਾਰੀ ਸ਼ਰਾਬ ਪਿਲਾਈ ਅਤੇ ਫਿਰ ਆਪਣੇ ਗਲੇ ਨਾਲ ਲਗਾ ਲਿਆ। ਉਸ ਨੇ ਬਹੁਤ ਢੰਗਾਂ ਨਾਲ ਚੁੰਬਨ ਅਤੇ ਆਸਣ ਕੀਤੇ ਅਤੇ ਚਿਤ ਦੇ ਸਾਰੇ ਦੁਖ ਦੂਰ ਕਰ ਦਿੱਤੇ।੭੫।

*ਦੋਹਰਾ*

ਰਾਜ ਕੁਮਾਰੀ ਪ੍ਰੀਤਮ ਨਾਲ ਰਤੀ-ਕ੍ਰੀੜਾ ਕਰ ਕੇ ਮਨ ਵਿਚ ਪ੍ਰਸੰਨ ਹੋ ਗਈ। ਉਸ ਦਿਨ ਉਸ ਨੇ ਭੁਲ ਕੇ ਰੁਦ੍ਰ ਦੀ ਪੂਜਾ ਨ ਕੀਤੀ।੭੬।

*ਚੌਪਈ*

ਰਾਜ ਕੁਮਾਰੀ ਰਾਜ ਕੁਮਾਰ ਨਾਲ ਚਲੀ ਗਈ। ਉਸ ਨੇ ਆਪਣੇ ਮਨ ਵਿਚ ਇਹ ਵਿਉਂਤ ਬਣਾਈ। ਉਸ ਨੇ ਇਕ ਦੁਰਬਲ ਜਿਹੀ (ਕਾਲੇ ਰੰਗ ਦੀ) ਇਸਤਰੀ ਨੂੰ ਕੋਲ ਬੁਲਾਇਆ ਅਤੇ ਕੰਨਾਂ ਨਾਲ ਲਗ ਕੇ ਉਸ ਨੂੰ ਗੱਲ ਸਮਝਾਈ।੭੭।

ਉਸ ਨੂੰ ਆਪਣੀ ਥਾਂ ਤੇ ਬਿਠਾਇਆ ਅਤੇ ਉਸ ਨੂੰ ਚੰਗੀ ਤਰ੍ਹਾਂ ਚਰਿਤ੍ਰ ਸਿਖਾ ਦਿੱਤਾ। ਜਦ ਉਸ ਦੀਆਂ ਸਾਰੀਆਂ ਸਹੇਲੀਆਂ ਨੇ (ਆ ਕੇ) ਉਸ ਨੂੰ ਵੇਖਿਆ, ਤਦ ਉਸ (ਰਾਜ ਕੁਮਾਰੀ ਦੀ ਥਾਂ ਬੈਠੀ) ਇਸਤਰੀ ਨੇ ਇਸ ਤਰ੍ਹਾਂ ਕਿਹਾ।੭੮।

ਮੈਂ ਕਲ ਸ਼ਿਵ ਪੂਜਾ ਲਈ ਨਹੀਂ ਗਈ, ਉਸ ਕਰ ਕੇ ਸ਼ਿਵ ਨੇ ਮੈਨੂੰ ਸਰਾਪ ਦਿੱਤਾ ਹੈ। ਇਸ ਕਰ ਕੇ ਮੇਰਾ ਹੋਰ ਹੀ ਰੰਗ ਹੋ ਗਿਆ ਹੈ, ਗੋਰੇ ਰੰਗ ਤੋਂ ਕਾਲਾ ਰੰਗ ਹੋ ਗਿਆ ਹੈ।੭੯।

ਜਦ ਸਾਰੀਆਂ ਸਖੀਆਂ ਨੇ ਇਸ ਤਰ੍ਹਾਂ ਸੁਣਿਆ, ਤਾਂ ਸਭ ਮਿਲ ਕੇ ਰਾਜੇ ਕੋਲ ਗਈਆਂ। ਸਾਰਾ ਬ੍ਰਿੱਤਾਂਤ ਉਸ ਨੂੰ ਕਹਿ ਸੁਣਾਇਆ। ਰਾਜਾ (ਉਨ੍ਹਾਂ ਦੀ ਗੱਲ ਸੁਣ ਕੇ ਆਪਣੀ) ਧੀ ਨੂੰ ਵੇਖਣ ਆਇਆ।੮੦।

ਜਦ ਰਾਜੇ ਉਸ ਦਾ ਹੋਰ ਰੰਗ ਵੇਖਿਆ ਤਾਂ ਰਾਣੀ ਨੂੰ ਇਸ ਤਰ੍ਹਾਂ ਕਿਹਾ ਕਿ ਰਾਜ ਕੁਮਾਰੀ ਨੂੰ ਕੀ ਹੋ ਗਿਆ ਹੈ। ਗੋਰੀ ਹੁੰਦੀ ਸੀ, (ਹੁਣ) ਕਾਲੀ ਹੋ ਗਈ ਹੈ।੮੧।

*ਦੋਹਰਾ*

(ਇਹ) ਜਵਾਨ ਤੋਂ ਬੁੱਢੀ ਹੋ ਗਈ ਹੈ ਅਤੇ ਗੋਰੀ ਤੋਂ ਕਾਲੀ ਹੋ ਗਈ ਹੈ। ਸ਼ਿਵ ਦਾ ਸਰਾਪ ਸਚ ਮੁਚ ਅਜਿਹਾ ਹੀ ਹੈ। (ਉਸ ਦੇ ਜਾਪ ਨੂੰ) ਸਾਰੇ ਅੱਠੇ ਪਹਿਰ ਜਪਦੇ ਰਹੋ।੮੨।

*ਚੌਪਈ*

ਮੂਰਖ ਰਾਜੇ ਨੇ ਗੱਲ ਨਹੀਂ ਸਮਝੀ ਅਤੇ (ਕਿਸੇ) ਹੋਰ ਕੁੜੀ ਨੂੰ ਆਪਣੀ ਧੀ ਵਜੋਂ ਪਛਾਣ ਲਿਆ। ਬਿਰਹ ਮਤੀ ਤਾਂ ਮਿਤਰ ਨਾਲ ਚਲੀ ਗਈ ਅਤੇ ਕਈ ਪ੍ਰਕਾਰ ਦੇ ਭੋਗ ਕਰਨ ਲਗੀ।੮੩।

*ਅੜਿਲ*

ਇਕ ਦਿਨ ਧਾਮ ਪਰੀ ਕੇ ਦੇਤ ਪਠਾਇ ਕੈ।
ਇਕ ਦਿਨ ਆਪੁ ਕਲੋਲ ਕਰਤ ਸੁਖ ਪਾਇ ਕੈ।
ਅਰਧਾਰਧ ਬਜਾਵੈ ਤਾ ਸੌ ਰੈਨਿ ਦਿਨ।
ਹੋ ਮੂਰਖ ਬਾਤ ਨ ਪਾਈ ਰਾਜੈ ਕਛੂ ਇਨ। ੮੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੬੪। ੫0੫੨। ਅਫਜੂੰ।*

*ਚੌਪਈ*

ਪੂਰਬ ਦਿਸਿ ਰਥ ਚਿਤ੍ਰ ਨਰਾਧਿਪ। ਸਕਲ ਪ੍ਰਿਥੀ ਤਲ ਹੁਤੋ ਨ੍ਰਿਪਾਧਿਪ।
ਪ੍ਰਕ੍ਰਿਤ ਮਤੀ ਤਾ ਕੀ ਪਟਰਾਨੀ। ਨਰੀ ਸੁਰੀ ਜਿਹ ਨਿਰਖਿ ਲਜਾਨੀ। ੧।

*ਦੋਹਰਾ*

ਚਿਤ੍ਰ ਕੌਚ ਇਕ ਨ੍ਰਿਪ ਹੁਤੋ ਢਾਕਾ ਸਹਿਰ ਮੰਝਾਰ।
ਜਾ ਸਮ ਸੁੰਦ੍ਰ ਨ ਹੋਇਗੋ ਭਯੋ ਨ ਰਾਜ ਕੁਮਾਰ। ੨।
ਜਾਤ੍ਰਾ ਤੀਰਥਨ ਕੀ ਨਿਮਿਤ ਗਯੋ ਤਹ ਰਾਜ ਕੁਮਾਰ।
ਜਾਨੁਕ ਚਲਾ ਸਿੰਗਾਰ ਯਹ ਨੌ ਸਤ ਸਾਜ ਸਿੰਗਾਰ। ੩।

*ਅੜਿਲ*

ਜਹਾ ਝਰੋਖਾ ਰਾਖਾ ਨ੍ਰਿਪਤਿ ਸੁਧਾਰਿ ਕੈ।
ਤਿਹ ਮਗ ਨਿਕਸਾ ਨ੍ਰਿਪ ਸੌ ਸਤ ਸਿੰਗਾਰਿ ਕੈ।
ਨਿਰਖਿ ਪ੍ਰਭਾ ਤਿਹ ਤਰੁਨਿ ਅਧਿਕ ਬੌਰੀ ਭਈ।
ਹੋ ਘਰ ਬਾਹਰ ਕੀ ਸੁਧਿ ਛੁਟਿ ਕਰਿ ਸਿਗਰੀ ਗਈ। ੪।

ਨਿਕਸਿ ਠਾਢਿ ਭੀ ਨੌ ਸਤ ਕੁਅਰਿ ਸਿੰਗਾਰ ਕਰਿ।
ਜੋਰਿ ਰਹੀ ਚਖੁ ਚਾਰਿ ਸੁ ਲਾਜ ਬਿਸਾਰਿ ਕਰਿ।
ਨਿਰਖਿ ਨ੍ਰਿਪਤਿ ਚਕਿ ਰਹਾ ਤਰੁਨਿ ਕੇਤੇ ਜਤਨ।
ਹੋ ਨਰੀ ਨਾਗਨੀ ਨਗੀ ਬਿਚਾਰੀ ਕੌਨ ਮਨ। ੫।

ਚਾਰੁ ਚਿਤ੍ਰਨੀ ਚਿਤ੍ਰ ਕੀ ਪ੍ਰਤਿਮਾ ਜਾਨਿਯੈ।
ਪਰੀ ਪਦਮਿਨੀ ਪ੍ਰਕ੍ਰਿਤਿ ਪਾਰਬਤੀ ਮਾਨਿਯੈ।
ਏਕ ਬਾਰ ਜੌ ਐਸੀ ਭੇਟਨ ਪਾਇਯੈ।
ਹੋ ਆਠ ਜਨਮ ਲਗਿ ਪਲ ਪਲ ਬਲਿ ਬਲਿ ਜਾਇਯੈ। ੬।

*ਚੌਪਈ*

ਉਤੈ ਕੁਅਰਿ ਕਹ ਚਾਹਿ ਭਈ ਇਹ। ਇਹ ਕੌ ਬਾਛਾ ਭਈ ਅਧਿਕ ਤਿਹ।
ਪ੍ਰਗਟ ਠਾਢ ਹ੍ਵੈ ਹੇਰਤ ਦੋਊ। ਇਤ ਉਤ ਪਲ ਨ ਟਰਤ ਭਯੋ ਕੋਊ। ੭।

*ਅੜਿਲ*

ਇਕ ਦਿਨ (ਉਹ ਰਾਜ ਕੁਮਾਰ ਨੂੰ) ਸ਼ਾਹ ਪਰੀ ਦੇ ਘਰ ਭੇਜ ਦਿੰਦੀ ਅਤੇ ਇਕ ਦਿਨ ਆਪ ਕਲੋਲ ਕਰ ਕੇ ਸੁਖ ਮਾਣਦੀ। ਉਹ ਉਸ ਨਾਲ ਦਿਨ ਰਾਤ ਅਧੇ ਅਧੇ ਸਮੇਂ ਲਈ ਰਤੀ-ਕ੍ਰੀੜਾ ਕਰਦੀਆਂ, ਪਰ ਮੂਰਖ ਰਾਜੇ ਨੇ ਇਨ੍ਹਾਂ ਦਾ ਛਲ ਨ ਸਮਝਿਆ।੮੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੬੪। ੫੦੫੨। ਚਲਦਾ।*

*ਚੌਪਈ*

ਪੂਰਬ ਦਿਸ਼ਾ ਵਿਚ ਚਿਤ੍ਰ ਰਥ ਨਾਂ ਦਾ ਇਕ ਰਾਜਾ ਸੀ ਜੋ ਸਾਰੀ ਧਰਤੀ ਦਾ ਸੁਆਮੀ ਸੀ। ਪ੍ਰਕ੍ਰਿਤ ਮਤੀ ਨਾਂ ਦੀ ਉਸ ਦੀ ਪਟਰਾਣੀ ਸੀ, ਜਿਸ ਨੂੰ ਵੇਖ ਕੇ ਦੇਵ ਇਸਤਰੀਆਂ ਅਤੇ ਨਾਰੀਆਂ ਲਜਾਉਂਦੀਆਂ ਸਨ।੧।

*ਦੋਹਰਾ*

ਢਾਕਾ ਸ਼ਹਿਰ ਵਿਚ ਇਕ ਚਿਤ੍ਰ ਕੌਚ ਨਾਂ ਦਾ ਰਾਜਾ ਸੀ ਜਿਸ ਵਰਗਾ ਸੁੰਦਰ ਰਾਜ ਕੁਮਾਰ ਨ ਕੋਈ ਹੋਇਆ ਸੀ ਅਤੇ ਨ ਹੀ ਹੋਵੇਗਾ।੨। ਉਹ ਰਾਜ ਕੁਮਾਰ (ਇਕ ਵਾਰ) ਤੀਰਥਾਂ ਦੀ ਯਾਤ੍ਰਾ ਲਈ ਗਿਆ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸ਼ਿੰਗਾਰ ਹੀ ਇਹ ਸੋਲ੍ਹਾਂ ਤਰ੍ਹਾਂ ਦਾ ਸ਼ਿੰਗਾਰ ਕਰ ਕੇ ਚਲਿਆ ਹੋਵੇ।੩।

*ਅੜਿਲ*

(ਰਾਣਾ ਲਈ) ਜਿਥੇ ਰਾਜੇ ਨੇ ਝਰੋਖਾ ਬਣਵਾਇਆ ਹੋਇਆ ਸੀ, ਉਸ ਰਸਤੇ ਤੋਂ ਰਾਜਾ ਸੋਲ੍ਹਾਂ ਸ਼ਿੰਗਾਰ ਕਰ ਕੇ ਲੰਘਿਆ। ਉਸ ਦੀ ਸੁੰਦਰਤਾ ਨੂੰ ਵੇਖ ਕੇ ਉਹ ਇਸਤਰੀ ਕਮਲੀ ਹੋ ਗਈ ਅਤੇ ਉਸ ਨੂੰ ਘਰ ਬਾਰ ਦੀ ਸਾਰੀ ਸੁੱਧ ਭੁਲ ਗਈ।੪।

ਉਹ ਰਾਜ ਕੁਮਾਰੀ ਵੀ ਸੋਲ੍ਹਾਂ ਸ਼ਿੰਗਾਰ ਕਰ ਕੇ ਬਾਹਰ ਨਿਕਲ ਕੇ ਖੜੋ ਗਈ ਅਤੇ ਸ਼ਰਮ ਹੱਯਾ ਭੁਲਾ ਕੇ ਚੌਹਾਂ (ਅਰਥਾਂਤਰ ਸੁੰਦਰ) ਨੇਤਰਾਂ ਨੂੰ ਜੋੜਨ ਲਗੀ। ਰਾਜ ਕੁਮਾਰੀ ਨੂੰ ਕਿਤਨੇ ਯਤਨਾਂ ਨਾਲ ਵੇਖ ਕੇ ਰਾਜਾ ਹੈਰਾਨ ਰਹਿ ਗਿਆ। ਮਨ ਵਿਚ ਸੋਚਣ ਲਗਾ ਕਿ ਇਹ ਮਨੁੱਖ, ਨਾਗ ਜਾਂ ਪਰਬਤ ਦੀ ਇਸਤਰੀ ਵਿਚੋਂ ਕੌਣ ਹੈ?।੫।

ਉਹ ਸੁੰਦਰ ਚਿਤ੍ਰਨੀ ਹੈ, ਜਾਂ ਚਿਤਰ ਹੈ ਜਾਂ ਮੂਰਤੀ ਹੈ ਜਾਂ ਪਰੀ, ਪਦਮਨੀ, ਪ੍ਰਕ੍ਰਿਤੀ (ਮਾਯਾ), ਪਾਰਬਤੀ ਸਝਣੀ ਚਾਹੀਦੀ ਹੈ। ਜੇ ਇਕ ਵਾਰ ਇਸ ਤਰ੍ਹਾਂ ਦੀ ਇਸਤਰੀ ਪ੍ਰਾਪਤ ਹੋ ਜਾਏ ਤਾਂ ਉਸ ਤੋਂ ਅੱਠ ਜਨਮਾਂ ਤਕ ਪਲ ਪਲ ਬਲਿਹਾਰ ਜਾਈਏ।੬।

*ਚੌਪਈ*

ਉਧਰ ਕੁੰਵਰ (ਦੇ ਮਨ) ਵਿਚ ਇਹ ਇੱਛਾ ਪੈਦਾ ਹੋਈ ਅਤੇ ਇਧਰ ਰਾਣੀ ਦੇ ਮਨ ਵਿਚ ਵੀ ਚਾਹ (‘ਬਾਛਾ’) ਪੈਦਾ ਹੋ ਗਈ। ਦੋਵੇਂ ਪ੍ਰਗਟ ਤੌਰ ਤੇ ਖੜੋ ਕੇ (ਇਕ ਦੂਜੇ ਨੂੰ) ਵੇਖਣ ਲਗੇ ਅਤੇ ਪਲ ਭਰ ਲਈ ਕੋਈ ਵੀ ਇਧਰ ਉਧਰ ਨ ਹੋਇਆ।੭।

*ਦੋਹਰਾ*

ਇਤ ਉਤ ਠਾਢੇ ਹੇਰ ਦ੍ਵੈ ਪ੍ਰੇਮਾਤੁਰ ਹ੍ਵੈ ਤੌਨ।
ਜਨੁ ਸਨਮੁਖ ਰਨ ਭਟ ਭਏ ਭਾਜਿ ਚਲੇ ਕਹੁ ਕੌਨ। ੮।

*ਚੌਪਈ*

ਲਾਗਤਿ ਪ੍ਰੀਤਿ ਦੁਹੁਨ ਕੀ ਭਈ। ਅਥਿਯੋ ਸੂਰ ਰੈਨਿ ਹ੍ਵੈ ਗਈ।
ਰਾਨੀ ਦੂਤਿਕ ਤਹਾ ਪਠਾਯੋ। ਅਧਿਕ ਸਜਨ ਸੌ ਨੇਹ ਜਤਾਯੋ। ੯।

ਤਿਹ ਰਾਨੀ ਸੌ ਪਤਿ ਕੋ ਅਤਿ ਹਿਤ। ਨਿਸਿ ਕਹ ਤਾਹਿ ਨ ਛਾਡਤ ਇਤ ਉਤ।
ਸੋਤ ਸਦਾ ਤਿਹ ਗਰੇ ਲਗਾਏ। ਭਾਤਿ ਅਨਿਕ ਸੌ ਹਰਖ ਬਢਾਏ। ੧੦।

ਰਾਨੀ ਘਾਤ ਕੋਊ ਨਹਿ ਪਾਵੈ। ਜਿਹ ਛਲ ਤਾ ਸੌ ਭੋਗ ਕਮਾਵੈ।
ਰਾਜਾ ਸਦਾ ਸੋਤ ਸੰਗ ਤਾ ਕੇ। ਕਿਹ ਬਿਧਿ ਸੰਗ ਮਿਲੈ ਇਹ ਵਾ ਕੇ। ੧੧।

ਬਿਨਾ ਮਿਲੇ ਤਿਹ ਕਲ ਨਹਿ ਪਰਈ। ਰਾਜਾ ਸੋਤ ਸੰਗ ਤੇ ਡਰਈ।
ਜਬ ਸ੍ਵੈ ਗਯੋ ਪਤਿਹਿ ਲਖਿ ਪਾਯੋ। ਵਹੈ ਘਾਤ ਲਖਿ ਤਾਹਿ ਬੁਲਾਯੋ। ੧੨।

ਪਠੈ ਸਹਚਰੀ ਲਯੋ ਬੁਲਾਈ। ਬਹੁ ਬਿਧਿ ਤਾਹਿ ਕਹਾ ਸਮੁਝਾਈ।
ਰਾਨੀ ਕਹਾ ਰਾਵ ਸੋ ਸੋਈ। ਯੌ ਭਜਿਯਹੁ ਜ੍ਯੋ ਜਗੈ ਨ ਕੋਈ। ੧੩।

ਚਿਤ੍ਰ ਕੌਚ ਤਿਹ ਠਾ ਤਬ ਆਯੋ। ਰਾਜਾ ਰਾਨੀ ਜਾਨਿ ਨ ਪਾਯੋ।
ਰਾਜਾ ਕੀ ਜਾਘੈ ਗਹਿ ਲੀਨੀ। ਬਲ ਸੋ ਐਚਿ ਆਪੁ ਤਰ ਕੀਨੀ। ੧੪।

ਤਬ ਨ੍ਰਿਪ ਜਗਾ ਕੋਪ ਕਰਿ ਭਾਰਾ। ਚੋਰ ਚੋਰ ਕਹਿ ਖੜਗ ਸੰਭਾਰਾ।
ਰਾਨੀ ਜਗੀ ਹਾਥ ਗਹਿ ਲੀਨਾ। ਯੌ ਜੜ ਕੌ ਪ੍ਰਤਿ ਉਤਰ ਦੀਨਾ। ੧੫।

*ਦੋਹਰਾ*

ਤੀਰਥ ਨਿਮਿਤ ਆਯੋ ਹੁਤੋ ਯਹ ਢਾਕਾ ਕੋ ਰਾਇ।
ਕਹਾ ਪ੍ਰਥਮ ਨ੍ਰਿਪ ਪਦ ਪਰਸਿ ਬਹੁਰਿ ਅਨੈਹੋ ਜਾਇ। ੧੬।

*ਚੌਪਈ*

ਤੁਮਰੇ ਪਗ ਪਰਸਨ ਕੇ ਕਾਜਾ। ਇਹ ਕਾਰਨ ਆਯੋ ਇਹ ਰਾਜਾ।
ਤਿਹ ਨ ਹਨੋ ਇਹ ਬਹੁ ਧਨ ਦੀਜੈ। ਚਰਨ ਲਗਾ ਪਤਿ ਬਿਦਾ ਕਰੀਜੈ। ੧੭।

*ਦੋਹਰਾ*

ਇਧਰ ਉਧਰ ਉਹ ਦੋਵੇਂ ਖੜੋ ਕੇ ਪ੍ਰੇਮ ਵਿਚ ਵਿਆਕੁਲ ਹੋਏ ਵੇਖ ਰਹੇ ਸਨ। (ਇੰਜ ਲਗਦਾ ਸੀ) ਮਾਨੋ ਯੁੱਧ ਵਿਚ ਦੋਵੇਂ ਸੂਰਮੇ ਸਾਹਮਣੇ ਡਟੇ ਹੋਣ, (ਵੇਖੋ ਹੁਣ) ਕਿਹੜਾ ਭਜ ਕੇ ਜਾਂਦਾ ਹੈ।੮।

*ਚੌਪਈ*

ਦੋਹਾਂ ਵਿਚ ਪ੍ਰੀਤ ਲਗ ਗਈ। ਸੂਰਜ ਡੁਬ ਗਿਆ ਅਤੇ ਰਾਤ ਹੋ ਗਈ। ਰਾਣੀ ਨੇ ਇਕ ਦੂਤੀ ਨੂੰ ਉਥੇ ਭੇਜਿਆ ਅਤੇ ਸੱਜਨ (ਰਾਜ ਕੁਮਾਰ) ਪ੍ਰਤਿ ਬਹੁਤ ਸਨੇਹ ਪ੍ਰਗਟ ਕੀਤਾ।੯।

ਉਸ ਰਾਣੀ ਨਾਲ ਪਤੀ ਦਾ ਬਹੁਤ ਪ੍ਰੇਮ ਸੀ। ਰਾਤ ਨੂੰ ਇਧਰ ਉਧਰ ਜਾਣ ਲਈ ਉਸ ਨੂੰ ਨਹੀਂ ਛਡਦਾ ਸੀ। ਉਸ ਨੂੰ ਗਲੇ ਨਾਲ ਲਗਾ ਕੇ ਸੌਂਦਾ ਸੀ ਅਤੇ ਅਨੇਕ ਤਰ੍ਹਾਂ ਨਾਲ ਆਨੰਦ ਵਧਾਉਂਦਾ ਸੀ।੧੦।

ਰਾਣੀ ਨੂੰ ਕੋਈ ਮੌਕਾ ਨਹੀਂ ਮਿਲ ਰਿਹਾ ਸੀ ਕਿ ਜਿਸ ਛਲ ਨਾਲ ਉਸ ਨਾਲ ਭੋਗ ਕਰ ਸਕੇ। ਰਾਜਾ ਸਦਾ ਉਸ ਦੇ ਨਾਲ ਸੌਂਦਾ ਸੀ। (ਹੁਣ) ਉਹ ਕਿਸ ਤਰ੍ਹਾਂ ਉਸ ਨਾਲ ਜਾ ਕੇ ਮਿਲੇ।੧੧।

(ਉਸ ਨੂੰ) ਮਿਲੇ ਬਿਨਾ ਉਸ (ਰਾਣੀ) ਨੂੰ ਚੈਨ ਨਹੀਂ ਪੈ ਰਿਹਾ ਸੀ। ਰਾਜੇ ਦੇ ਨਾਲ ਸੌਣ ਕਾਰਨ ਡਰਦੀ ਸੀ। ਜਦ (ਉਸ ਨੇ) ਪਤੀ ਨੂੰ ਸੁਤਾ ਹੋਇਆ ਵੇਖਿਆ, ਤਾਂ ਉਹ ਮੌਕਾ ਤਾੜ ਕੇ ਉਸ ਨੂੰ ਬੁਲਾ ਲਿਆ।੧੨।

ਦਾਸੀ ਨੂੰ ਭੇਜ ਕੇ ਉਸ ਨੂੰ ਬੁਲਾ ਲਿਆ। ਉਸ ਨੂੰ ਬਹੁਤ ਤਰ੍ਹਾਂ ਨਾਲ ਕਹਿ ਕੇ ਸਮਝਾ ਦਿੱਤਾ। ਰਾਣੀ ਨੇ (ਪ੍ਰੇਮੀ) ਰਾਜੇ ਨੂੰ ਇਸ ਤਰ੍ਹਾਂ ਸਮਝਾਇਆ ਕਿ ਇੰਜ ਰਮਣ ਕਰਨਾ ਕਿ ਕੋਈ ਜਾਗ ਨ ਪਏ।੧੩।

ਤਦ ਚਿਤ੍ਰ ਕੌਚ (ਰਾਜਾ) ਉਸ ਥਾਂ ਉਤੇ ਆਇਆ। (ਹਨੇਰੇ ਕਰ ਕੇ) ਜਾਣ ਨ ਸਕਿਆ ਕਿ ਰਾਜਾ ਕਿਹੜਾ ਹੈ ਅਤੇ ਰਾਣੀ ਕਿਹੜੀ ਹੈ? (ਗਲਤੀ ਨਾਲ ਉਸ ਨੇ) ਰਾਜੇ ਦੀਆਂ ਟੰਗਾਂ ਪਕੜ ਲਈਆਂ ਅਤੇ ਜ਼ੋਰ ਨਾਲ ਖਿਚ ਕੇ ਆਪਣੇ ਹੇਠਾਂ ਕਰ ਲਈਆਂ।੧੪।

ਤਦ ਰਾਜਾ ਬਹੁਤ ਰੋਹ ਵਿਚ ਆ ਕੇ ਜਾਗ ਪਿਆ ਅਤੇ ਚੋਰ ਚੋਰ ਕਰ ਕੇ (ਆਪਣੀ) ਤਲਵਾਰ ਸੰਭਾਲ ਲਈ। ਰਾਣੀ ਵੀ ਜਾਗ ਗਈ ਅਤੇ (ਉਸ ਨੇ ਰਾਜੇ ਦਾ) ਹੱਥ ਪਕੜ ਲਿਆ। ਉਸ ਮੂਰਖ (ਰਾਜੇ) ਨੂੰ ਇਸ ਤਰ੍ਹਾਂ ਉੱਤਰ ਦਿੱਤਾ।੧੫।

*ਦੋਹਰਾ*

ਇਹ ਢਾਕਾ ਦਾ ਰਾਜਾ ਤੀਰਥ-ਯਾਤ੍ਰਾ ਲਈ ਆਇਆ ਹੋਇਆ ਸੀ। ਕਹਿੰਦਾ ਸੀ ਕਿ ਪਹਿਲਾਂ ਰਾਜੇ ਦੇ ਪੈਰ ਛੋਹ ਕੇ ਫਿਰ ਨਹਾਣ ਲਈ ਜਾਵਾਂਗਾ।੧੬।

*ਚੌਪਈ*

ਹੇ ਰਾਜਨ! ਉਹ ਤਾ ਤੁਹਾਡੇ ਚਰਨਾਂ ਨੂੰ ਛੋਹਣ ਲਈ ਹੀ ਇਥੇ ਆਇਆ ਸੀ। ਇਸ ਨੂੰ ਮਾਰੋ ਨ, ਸਗੋਂ ਬਹੁਤ ਸਾਰਾ ਧਨ ਦਿਓ ਅਤੇ ਹੇ ਪਤੀ ਦੇਵ! ਚਰਨਾਂ ਨੂੰ ਛੋਹਾ ਕੇ ਵਿਦਾ ਕਰ ਦਿਓ।੧੭।

*ਦੋਹਰਾ*

ਬਿਦਾ ਕਿਯਾ ਨ੍ਰਿਪ ਦਰਬ ਦੈ ਤਾ ਕੋ ਚਰਨ ਲਗਾਇ।
ਇਹ ਛਲ ਸੌ ਮੂਰਖ ਛਲਾ ਸਕਾ ਨ ਛਲ ਕੋ ਪਾਇ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੈਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੬੫। ੫੦੨੦। ਅਫਜੂੰ।*

*ਚੌਪਈ*

ਸੁਮਤਿ ਸੈਨ ਇਕ ਨ੍ਰਿਪਤਿ ਸੁਨਾ ਬਰ। ਦੁਤਿਯ ਦਿਵਾਕਰ ਕਿਧੌ ਕਿਰਨਿਧਰ।
ਸਮਰ ਮਤੀ ਰਾਨੀ ਗ੍ਰਿਹ ਤਾ ਕੇ। ਸੁਰੀ ਆਸੁਰੀ ਸਮ ਨਹਿ ਜਾ ਕੇ। ੧।

ਸ੍ਰੀ ਰਨਖੰਭ ਕਲਾ ਦੁਹਿਤਾ ਤਿਹ। ਜੀਤਿ ਲਈ ਸਸਿ ਅੰਸ ਕਲਾ ਜਿਹ।
ਨਿਰਖਿ ਭਾਨ ਜਿਹਾ ਪ੍ਰਭਾ ਰਹਤ ਦਬਿ। ਸੁਰੀ ਆਸੁਰਿਨ ਕੀ ਨਹਿ ਸਮ ਛਬਿ। ੨।

*ਦੋਹਰਾ*

ਤਰੁਨਿ ਭਈ ਤਰੁਨੀ ਜਬੈ ਅਧਿਕ ਸੁਖਨ ਕੇ ਸੰਗ।
ਲਰਿਕਾਪਨ ਮਿਟਿ ਜਾਤ ਭਯੋ ਦੁੰਦਭਿ ਦਿਯੋ ਅਨੰਗ। ੩।

*ਚੌਪਈ*

ਚਾਰਿ ਭ੍ਰਾਤ ਤਾ ਕੇ ਬਲਵਾਨਾ। ਸੂਰਬੀਰ ਸਭ ਸਸਤ੍ਰ ਨਿਧਾਨਾ।
ਤੇਜਵਾਨ ਦੁਤਿਮਾਨ ਅਤੁਲ ਬਲ। ਅਰਿ ਅਨੇਕ ਜੀਤੇ ਜਿਹ ਦਲਿ ਮਲਿ। ੪।

ਸਾਰਦੂਲ ਧੁਜ ਨਾਹਰ ਧੁਜ ਭਨ। ਸਿੰਘ ਕੇਤੁ ਹਰਿ ਕੇਤੁ ਮਹਾ ਮਨ।
ਚਾਰੌ ਸੂਰਬੀਰ ਬਲਵਾਨਾ। ਮਾਨਤ ਸਤ੍ਰ ਸਕਲ ਜਿਹ ਆਨਾ। ੫।

ਚਾਰੌ ਕੁਅਰਿ ਪੜਨ ਕੇ ਕਾਜਾ। ਦਿਜ ਇਕ ਬੋਲਿ ਪਠਾਯੋ ਰਾਜਾ।
ਭਾਖ੍ਯਾਦਿਕ ਬ੍ਯਾਕਰਨ ਪੜੇ ਜਿਨ। ਔਗਾਹਨ ਸਭ ਕਿਯ ਪੁਰਾਨ ਤਿਨ। ੬।

ਅਧਿਕ ਦਰਬ ਨ੍ਰਿਪ ਬਰ ਤਿਹ ਦੀਯਾ। ਬਿਬਿਧ ਬਿਧਨ ਕਰਿ ਆਦਰ ਕੀਯਾ।
ਸੁਤਾ ਸਹਿਤ ਸੌਪੇ ਸੁਤ ਤਿਹ ਘਰ। ਕਛੁ ਬਿਦ੍ਯਾ ਦਿਜਿ ਦੇਹੁ ਕ੍ਰਿਪਾ ਕਰਿ। ੭।

ਜਬ ਤੇ ਤਹ ਪੜਬੇ ਕਹ ਆਵੈ। ਅਪਨੋ ਬਿਪ ਕਹ ਸੀਸ ਝੁਕਾਵੈ।
ਜੋ ਸਿਖ੍ਯਾ ਦਿਜ ਦੇਤ ਸੁ ਲੇਹੀ। ਅਮਿਤ ਦਰਬ ਪੰਡਿਤ ਕਹ ਦੇਹੀ। ੮।

ਇਕ ਦਿਨ ਕੁਅਰਿ ਅਗਮਨੋ ਗਈ। ਦਿਜ ਕਹ ਸੀਸ ਝੁਕਾਵਤ ਭਈ।
ਸਾਲਿਗ੍ਰਾਮ ਪੂਜਤ ਥਾ ਦਿਜਬਰ। ਭਾਤਿ ਭਾਤਿ ਤਿਹ ਸੀਸ ਨ੍ਯਾਇ ਕਰਿ। ੯।

*ਦੋਹਰਾ*

ਰਾਜੇ ਨੇ ਉਸ ਨੂੰ ਆਪਣੇ ਚਰਨਾਂ ਨਾਲ ਲਗਾ ਕੇ ਬਹੁਤ ਧਨ ਦੇ ਕੇ ਵਿਦਾ ਕੀਤਾ। ਇਸ ਛਲ ਨਾਲ (ਰਾਣੀ ਨੇ) ਮੂਰਖ ਰਾਜੇ ਨੂੰ ਛਲ ਲਿਆ, (ਪਰ ਉਹ) ਛਲ ਨੂੰ ਨ ਸਮਝ ਸਕਿਆ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੬੫। ੫੦੭੦। ਚਲਦਾ।*

*ਚੌਪਈ*

ਸੁਮਤਿ ਸੈਨ ਨਾਂ ਦਾ ਇਕ ਮਹਾਨ ਰਾਜਾ ਸੁਣੀਂਦਾ ਸੀ। (ਇੰਜ ਪ੍ਰਤੀਤ ਹੁੰਦਾ ਸੀ) ਕਿਤੇ ਦੂਜਾ ਸੂਰਜ ਜਾਂ ਚੰਦ੍ਰਮਾ ਹੋਵੇ। ਉਸ ਦੇ ਘਰ ਸਮਰ ਮਤੀ ਨਾਂ ਦੀ ਰਾਣੀ ਸੀ ਜਿਸ ਵਰਗੀਆਂ ਦੇਵ ਇਸਤਰੀਆਂ ਤੇ ਮਨੁੱਖ ਇਸਤਰੀਆਂ ਨਹੀਂ ਸਨ।੧।

ਉਨ੍ਹਾਂ ਦੀ ਰਨਖੰਭ ਕਲਾ (ਨਾਂ ਦੀ ਇਕ) ਧੀ ਸੀ ਜਿਸ ਨੇ ਚੰਦ੍ਰਮਾ ਦੀਆਂ ਕਲਾਵਾਂ ਨੂੰ ਜਿਤ ਲਿਆ ਸੀ। ਜਿਸ ਦੀ ਸੁੰਦਰਤਾ ਨੂੰ ਵੇਖ ਕੇ ਸੂਰਜ ਵੀ ਦਬਿਆ ਦਬਿਆ ਰਹਿੰਦਾ ਸੀ। ਦੇਵ ਇਸਤਰੀਆਂ ਅਤੇ ਦੈਂਤ ਇਸਤਰੀਆਂ ਦੀ ਸੁੰਦਰਤਾ ਵੀ (ਉਸ ਦੇ) ਸਮਾਨ ਨਹੀਂ ਸੀ।੨।

*ਦੋਹਰਾ*

ਜਦ ਰਾਜ ਕੁਮਾਰੀ ਬਹੁਤ ਸੁਖਾਂ ਨਾਲ ਪਲ ਕੇ ਵੱਡੀ ਹੋ ਗਈ ਤਦ ਉਸ ਦਾ ਬਚਪਨਾ ਖ਼ਤਮ ਹੋ ਗਿਆ ਅਤੇ ਕਾਮ ਦੇਵ ਨੇ ਨਗਾਰਾ ਵਜਾ ਦਿੱਤਾ (ਭਾਵ ਭਰ ਜਵਾਨ ਹੋ ਗਈ)।੩।

*ਚੌਪਈ*

ਉਸ ਦੇ ਚਾਰ ਬਹੁਤ ਬਲਵਾਨ ਭਰਾ ਸਨ। (ਉਹ) ਸਾਰੇ ਸ਼ੂਰਵੀਰ ਅਤੇ ਸ਼ਸਤ੍ਰ ਵਿਦਿਆ ਦੇ ਧਨੀ ਸਨ। (ਉਹ) ਬਹੁਤ ਤੇਜਵਾਨ, ਸੁੰਦਰ ਅਤੇ ਅਦੁੱਤੀ ਬਲ ਵਾਲੇ ਸਨ। ਉਨ੍ਹਾਂ ਨੇ ਅਨੇਕ ਵੈਰੀਆਂ ਨੂੰ ਮਸਲ ਕੇ ਜਿਤ ਲਿਆ ਸੀ।੪।

ਸਾਰਦੂਲ ਧੁਜ, ਨਾਹਰ ਧੁਜ, ਸਿੰਘ ਕੇਤੁ ਅਤੇ ਹਰਿ ਕੇਤੁ ਨਾਂ ਵਾਲੇ ਬਹੁਤ ਮਹਾਨ ਸਨ। ਉਹ ਚਾਰੇ ਸੂਰਮੇ ਬਹੁਤ ਬਲਵਾਨ ਸਨ। ਉਨ੍ਹਾਂ ਦੀ ਅਧੀਨਗੀ ਨੂੰ ਸਾਰੇ ਵੈਰੀ ਮੰਨਦੇ ਸਨ।੫।

ਚੌਹਾਂ ਰਾਜ ਕੁਮਾਰਾਂ ਨੂੰ ਪੜ੍ਹਾਉਣ ਲਈ ਰਾਜੇ ਨੇ ਇਕ ਬ੍ਰਾਹਮਣ ਨੂੰ ਬੁਲਾ ਲਿਆ। ਜਿਸ ਨੇ ਭਾਸ਼੍ਯ, ਵਿਆਕਰਣ ਆਦਿ ਪੜ੍ਹੇ ਹੋਏ ਸਨ ਅਤੇ ਜਿਸ ਨੇ ਸਾਰਿਆਂ ਪੁਰਾਣਾਂ ਦਾ ਅਧਿਐਨ ਕੀਤਾ ਹੋਇਆ ਸੀ।੬।

ਮਹਾਨ ਰਾਜੇ ਨੇ ਉਸ ਨੂੰ ਬਹੁਤ ਧਨ ਦਿੱਤਾ ਅਤੇ ਬਹੁਤ ਤਰ੍ਹਾਂ ਨਾਲ ਮਾਣ ਸਤਿਕਾਰ ਕੀਤਾ। ਪੁੱਤਰੀ ਸਮੇਤ ਚਾਰੇ ਪੁੱਤਰ ਉਸ ਦੇ ਘਰ ਭੇਜ ਦਿੱਤੇ ਅਤੇ ਕਿਹਾ--ਹੇ ਸ੍ਰੇਸ਼ਠ ਪੰਡਿਤ! ਮਹਿਰਬਾਨੀ ਕਰ ਕੇ ਇਨ੍ਹਾਂ ਨੂੰ ਕੁਝ ਵਿਦਿਆ ਦਾ ਦਾਨ ਦਿਓ।੭।

ਜਦ ਉਹ ਉਥੇ ਪੜ੍ਹਨ ਲਈ ਆਉਂਦੇ ਤਾਂ ਆਪਣਾ ਸਿਰ ਬ੍ਰਾਹਮਣ ਅਗੇ ਝੁਕਾਉਂਦੇ। ਜੋ ਸਿਖਿਆ ਬ੍ਰਾਹਮਣ ਦਿੰਦਾ ਸੀ, ਉਹੀ ਪ੍ਰਾਪਤ ਕਰਦੇ ਸਨ ਅਤੇ ਬ੍ਰਾਹਮਣ ਨੂੰ ਬਹੁਤ ਧਨ ਦਿੰਦੇ ਸਨ।੮।

ਇਕ ਦਿਨ ਰਾਜ ਕੁਮਾਰੀ ਪਹਿਲਾਂ ਚਲੀ ਗਈ ਅਤੇ ਬ੍ਰਾਹਮਣ ਨੂੰ ਸਿਰ ਝੁਕਾਇਆ। ਬ੍ਰਾਹਮਣ ਭਾਂਤ ਭਾਂਤ ਨਾਲ ਸਿਰ ਨਿਵਾ ਕੇ ਸਾਲਗ੍ਰਾਮ ਦੀ ਪੂਜਾ ਕਰ ਰਿਹਾ ਸੀ।੯।

ਤਾ ਕੌ ਨਿਰਖਿ ਕੁਅਰਿ ਮੁਸਕਾਨੀ। ਸੋ ਪ੍ਰਤਿਮਾ ਪਾਹਨ ਪਹਿਚਾਨੀ।
ਤਾਹਿ ਕਹਾ ਪੂਜਤ ਕਿਹ ਨਮਿਤਿਹ। ਸਿਰ ਨਾਵਤ ਕਰ ਜੋਰਿ ਕਾਜ ਜਿਹ। ੧੦।

*ਦਿਜ ਬਾਚ*

ਸਾਲਗ੍ਰਾਮ ਠਾਕੁਰ ਏ ਬਾਲਾ। ਪੂਜਤ ਜਿਨੈ ਬਡੇ ਨਰਪਾਲਾ।
ਤੈ ਅਗ੍ਯਾਨ ਇਹ ਕਹਾ ਪਛਾਨੈ। ਪਰਮੇਸ੍ਵਰ ਕਹ ਪਾਹਨ ਜਾਨੈ। ੧੧।

*ਰਾਜਾ ਸੁਤ ਬਾਚ*
*ਸਵੈਯਾ*

ਤਾਹਿ ਪਛਾਨਤ ਹੈ ਨ ਮਹਾ ਜੜ ਜਾ ਕੋ ਪ੍ਰਤਾਪ ਤਿਹੂੰ ਪੁਰ ਮਾਹੀ।
ਪੂਜਤ ਹੈ ਪ੍ਰਭੁ ਕੈ ਤਿਸ ਕੌ ਜਿਨ ਕੇ ਪਰਸੇ ਪਰਲੋਕ ਪਰਾਹੀ।
ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਡਰਾਹੀ।
ਪਾਇ ਪਰੋ ਪਰਮੇਸ੍ਵਰ ਕੇ ਪਸੁ ਪਾਹਨ ਮੈ ਪਰਮੇਸ੍ਵਰ ਨਾਹੀ। ੧੨।

*ਬਿਜੈ ਛੰਦ*

ਜੀਵਨ ਮੈ ਜਲ ਮੈ ਥਲ ਮੈ ਸਭ ਰੂਪਨ ਮੈ ਸਭ ਭੂਪਨ ਮਾਹੀ।
ਸੂਰਜ ਮੈ ਸਸਿ ਮੈ ਨਭ ਮੈ ਜਹ ਹੇਰੌ ਤਹਾ ਚਿਤ ਲਾਇ ਤਹਾ ਹੀ।
ਪਾਵਕ ਮੈ ਅਰੁ ਪੌਨ ਹੂੰ ਮੈ ਪ੍ਰਿਥਵੀ ਤਲ ਮੈ ਸੁ ਕਹਾ ਨਹਿ ਜਾਹੀ।
ਬ੍ਯਾਪਕ ਹੈ ਸਭ ਹੀ ਕੇ ਬਿਖੈ ਕਛੁ ਪਾਹਨ ਮੈ ਪਰਮੇਸ੍ਵਰ ਨਾਹੀ। ੧੩।

ਕਾਗਜ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਯੈ।
ਕਾਟਿ ਬਨਾਸਪਤੀ ਸਿਗਰੀ ਲਿਖਬੇ ਹੂੰ ਕੌ ਲੇਖਨਿ ਕਾਜ ਬਨੈਯੈ।
ਸਾਰਸ੍ਵਤੀ ਬਕਤਾ ਕਰਿ ਕੈ ਸਭ ਜੀਵਨ ਤੇ ਜੁਗ ਸਾਠਿ ਲਿਖੈਯੈ।
ਜੋ ਪ੍ਰਭੁ ਪਾਯੁਤ ਹੈ ਨਹਿ ਕੈਸੇ ਹੂੰ ਸੋ ਜੜ ਪਾਹਨ ਮੌ ਠਹਰੈਯੈ।੧੪।

*ਚੌਪਈ*

ਏ ਜਨ ਭੇਵ ਨ ਹਰਿ ਕੋ ਪਾਵੈ। ਪਾਹਨ ਮੈ ਹਰਿ ਕੌ ਠਹਰਾਵੈ।
ਜਿਹ ਕਿਹ ਬਿਧਿ ਲੋਗਨ ਭਰਮਾਹੀ। ਗ੍ਰਿਹ ਕੋ ਦਰਬੁ ਲੂਟਿ ਲੈ ਜਾਹੀ। ੧੫।

*ਦੋਹਰਾ*

ਜਗ ਮੈ ਆਪੁ ਕਹਾਵਈ ਪੰਡਿਤ ਸੁਘਰ ਸੁਚੇਤ।
ਪਾਹਨ ਕੀ ਪੂਜਾ ਕਰੈ ਯਾ ਤੇ ਲਗਤ ਅਚੇਤ। ੧੬।

*ਚੌਪਈ*

ਚਿਤ ਭੀਤਰ ਆਸਾ ਧਨ ਧਾਰੈ। ਸਿਵ ਸਿਵ ਸਿਵ ਮੁਖ ਤੇ ਉਚਾਰੈ।
ਅਧਿਕ ਡਿੰਭ ਕਰਿ ਜਗਿ ਦਿਖਾਵੈ। ਦ੍ਵਾਰ ਦ੍ਵਾਰ ਮਾਗਤ ਨ ਲਜਾਵੈ। ੧੭।

ਉਸ ਨੂੰ ਵੇਖ ਕੇ ਰਾਜ ਕੁਮਾਰੀ ਹਸ ਪਈ ਅਤੇ ਉਸ ਮੂਰਤੀ ਨੂੰ ਪੱਥਰ ਸਮਝਿਆ। ਉਸ (ਬ੍ਰਾਹਮਣ) ਨੂੰ ਪੁੱਛਣ ਲਗੀ ਕਿ ਇਸ ਨੂੰ ਕਿਸ ਨਿਮਿਤ ਪੂਜ ਰਹੇ ਹੋ ਅਤੇ ਕਿਸ ਲਈ ਹੱਥ ਜੋੜ ਕੇ ਸਿਰ ਨਿਵਾ ਰਹੇ ਹੋ।੧੦।

*ਬ੍ਰਾਹਮਣ ਨੇ ਕਿਹਾ--*

ਹੇ ਰਾਜ ਕੁਮਾਰੀ! ਇਹ ਸਾਲਗ੍ਰਾਮ ਠਾਕੁਰ ਹੈ ਜਿਸ ਨੂੰ ਵੱਡੇ ਵੱਡੇ ਰਾਜੇ ਪੂਜਦੇ ਹਨ। ਤੂੰ ਮੂਰਖ ਇਸ ਨੂੰ ਕੀ ਸਮਝੇਂ। ਪਰਮੇਸ਼੍ਵਰ ਨੂੰ ਪੱਥਰ ਸਮਝ ਰਹੀ ਹੈਂ।੧੧।

*ਰਾਜ ਕੁਮਾਰੀ ਨੇ ਕਿਹਾ--*

*ਸਵੈਯਾ*

ਹੇ ਮਹਾ ਮੂਰਖ! ਤੂੰ ਉਸ ਨੂੰ ਨਹੀਂ ਪਛਾਣਦਾ ਜਿਸ ਦਾ ਪ੍ਰਤਾਪ ਤਿੰਨਾਂ ਲੋਕਾਂ ਵਿਚ (ਪਸਰਿਆ ਹੋਇਆ) ਹੈ। ਉਸ ਨੂੰ ਪ੍ਰਭੂ ਕਰ ਕੇ ਪੂਜਦਾ ਹੈਂ, ਜਿਸ ਦੇ ਪੂਜਣ ਨਾਲ ਪਰਲੋਕ (ਹੋਰ ਵੀ) ਦੂਰ ਹੋ ਜਾਂਦਾ ਹੈ। ਪਰਮਾਰਥ ਲਈ ਪਾਪ ਕਰਦਾ ਹੈਂ, ਜਿਨ੍ਹਾਂ ਪਾਪਾਂ ਨੂੰ ਵੇਖ ਕੇ ਪਾਪ ਵੀ ਬਹੁਤ ਡਰਦੇ ਹਨ। ਹੇ ਮੂਰਖ! ਪਰਮੇਸ਼੍ਵਰ ਦੇ ਪੈਰਾਂ ਵਿਚ ਪੈ, ਪੱਥਰਾਂ ਵਿਚ ਪਰਮਾਤਮਾ ਨਹੀਂ ਹੈ।੧੨।

*ਬਿਜੈ ਛੰਦ*

(ਉਹ ਪਰਮਾਤਮਾ) ਸਾਰਿਆਂ ਜੀਵਾਂ ਵਿਚ, ਜਲ ਵਿਚ, ਥਲ ਵਿਚ, ਸਭ ਰੂਪਾਂ ਵਿਚ ਅਤੇ ਸਾਰਿਆਂ ਰਾਜਿਆਂ ਵਿਚ, ਸੂਰਜ ਵਿਚ, ਚੰਦ੍ਰਮਾ ਵਿਚ, ਆਕਾਸ਼ ਵਿਚ, ਜਿਥੇ ਵੇਖੋ, ਉਥੇ ਚਿਤ ਟਿਕਾਉਣ ਨਾਲ (ਪ੍ਰਾਪਤ ਕੀਤਾ ਜਾ ਸਕਦਾ ਹੈ)। ਅਗਨੀ ਵਿਚ, ਪੌਣ ਵਿਚ, ਧਰਤੀ ਉਤੇ, (ਅਤੇ ਉਹ) ਕਿਹੜੀ ਥਾਂ ਤੇ ਨਹੀਂ ਹੈ। (ਉਹ) ਸਭ ਵਿਚ ਵਿਆਪਕ ਹੈ, ਬਸ ਪੱਥਰਾਂ ਵਿਚ ਪਰਮਾਤਮਾ ਨਹੀਂ ਹੈ।੧੩।

ਸਾਰੇ ਦੀਪਾਂ (ਟਾਪੂਆਂ) ਨੂੰ ਕਾਗਜ਼ ਬਣਾ ਕੇ ਅਤੇ ਸੱਤ ਸਮੁੰਦਰਾਂ ਦੀ ਸਿਆਹੀ ਕਰ ਲਈਏ। ਸਾਰੀ ਬਨਸਪਤੀ ਨੂੰ ਕਟ ਕੇ ਲਿਖਣ ਲਈ ਕਲਮਾਂ ਬਣਾ ਲਈਏ। ਸਰਸਵਤੀ ਨੂੰ ਬੋਲਣ ਵਾਲਾ ਕਰ ਕੇ ਸਾਰਿਆਂ ਜੀਵਾਂ ਤੋਂ ਸਠ ਯੁਗਾਂ ਤਕ ਲਿਖਵਾਇਆ ਜਾਏ (ਤਦ ਵੀ) ਜਿਸ ਪ੍ਰਭੂ ਨੂੰ ਕਿਸੇ ਤਰ੍ਹਾਂ ਪ੍ਰਾਪਤ ਨਹੀਂ ਕੀਤਾ ਜਾ ਸਕਦਾ, ਹੇ ਮੂਰਖ! ਉਸ ਨੂੰ ਪੱਥਰਾਂ ਵਿਚ ਸਥਿਤ ਕਰ ਰਿਹਾ ਹੈਂ।੧੪।

*ਚੌਪਈ*

ਜੋ ਪੱਥਰ ਵਿਚ ਪਰਮਾਤਮਾ ਨੂੰ ਸਥਿਤ ਮੰਨਦਾ ਹੈ, ਉਹ ਵਿਅਕਤੀ ਪਰਮਾਤਮਾ ਦੇ ਭੇਦ ਨੂੰ ਨਹੀਂ ਸਮਝ ਸਕਦਾ। (ਉਹ) ਜਿਵੇਂ ਕਿਵੇਂ ਲੋਕਾਂ ਨੂੰ ਭਰਮਾਉਂਦਾ ਹੈ ਅਤੇ ਘਰ ਨੂੰ ਧਨ ਲੁਟ ਕੇ ਲੈ ਜਾਂਦਾ ਹੈ।੧੫।

*ਦੋਹਰਾ*

ਜਗਤ ਵਿਚ (ਤੂੰ) ਆਪਣੇ ਆਪ ਨੂੰ ਵਿਦਵਾਨ, ਸੁਘੜ ਅਤੇ ਸਚੇਤ ਅਖਵਾਉਂਦਾ ਹੈਂ, ਪਰ ਪੱਥਰਾਂ ਦੀ ਪੂਜਾ ਕਰਦਾ ਹੈਂ, ਇਸ ਲਈ ਮੂਰਖ ਲਗਦਾ ਹੈਂ।੧੬।

*ਚੌਪਈ*

(ਤੂੰ) ਮਨ ਵਿਚ (ਧਨ ਆਦਿ ਦੀ) ਲਾਲਸਾ ਰਖਦਾ ਹੈਂ ਅਤੇ ਮੂੰਹੋਂ 'ਸ਼ਿਵ ਸ਼ਿਵ' ਦਾ ਉਚਾਰਨ ਕਰਦਾ ਹੈਂ। ਬਹੁਤ ਪਾਖੰਡ ਕਰ ਕੇ ਸੰਸਾਰ ਨੂੰ ਵਿਖਾਉਂਦਾ ਹੈਂ, ਪਰ ਦੁਆਰ ਦੁਆਰ ਉਤੇ ਮੰਗਣੋ ਸ਼ਰਮਾਉਂਦਾ ਨਹੀਂ ਹੈਂ।੧੭।

*ਅੜਿਲ*

ਨਾਕ ਮੂੰਦਿ ਕਰਿ ਚਾਰਿ ਘਰੀ ਠਾਢੇ ਰਹੈ।
ਸਿਵ ਸਿਵ ਸਿਵ ਹ੍ਵੈ ਏਕ ਚਰਨ ਇਸਥਿਤ ਕਹੈ।
ਜੋ ਕੋਊ ਪੈਸਾ ਏਕ ਦੇਤ ਕਰਿ ਆਇ ਕੈ।
ਹੋ ਦਾਤਨ ਲੇਤ ਉਠਾਇ ਸਿਵਹਿ ਬਿਸਰਾਇ ਕੈ। ੧੮।

*ਕਬਿਤੁ*

ਔਰਨੁਪਦੇਸ ਕਰੈ ਆਪੁ ਧ੍ਯਾਨ ਕੌ ਨ ਧਰੈ
ਲੋਗਨ ਕੌ ਸਦਾ ਤ੍ਯਾਗ ਧਨ ਕੋ ਦ੍ਰਿੜਾਤ ਹੈ।
ਤੇਹੀ ਧਨ ਲੋਭ ਊਚ ਨੀਚਨ ਕੇ ਦ੍ਵਾਰ ਦ੍ਵਾਰ
ਲਾਜ ਕੌ ਤਿਯਾਗ ਜੇਹੀ ਤੇਹੀ ਪੈ ਘਿਘਾਤ ਹੈ।
ਕਹਤ ਪਵਿਤ੍ਰ ਹਮ ਰਹਤ ਅਪਵਿਤ੍ਰ ਖਰੇ
ਚਾਕਰੀ ਮਲੇਛਨ ਕੀ ਕੈਕੈ ਟੂਕ ਖਾਤ ਹੈ।
ਬਡੇ ਅਸੰਤੋਖੀ ਹੈ ਕਹਾਵਤ ਸੰਤੋਖੀ ਮਹਾ
ਏਕ ਦ੍ਵਾਰ ਛਾਡਿ ਮਾਗਿ ਦ੍ਵਾਰੇ ਦ੍ਵਾਰ ਜਾਤ ਹੈ। ੧੯।

ਮਾਟੀ ਕੇ ਸਿਵ ਬਨਾਏ ਪੂਜਿ ਕੈ ਬਹਾਇ ਆਏ
ਆਇ ਕੈ ਬਨਾਏ ਫੇਰਿ ਮਾਟੀ ਕੇ ਸੁਧਾਰਿ ਕੈ।
ਤਾ ਕੇ ਪਾਇ ਪਰਿਯੋ ਮਾਥੋ ਘਰੀ ਦ੍ਵੈ ਰਗਰਿਯੋ
ਐ ਰੇ ਤਾ ਮੈ ਕਹਾ ਹੈ ਰੇ ਦੈ ਹੈ ਤੋਹਿ ਕੌ ਬਿਚਾਰਿ ਕੈ।
ਲਿੰਗ ਕੀ ਤੂ ਪੂਜਾ ਕਰੈ ਸੰਭੁ ਜਾਨਿ ਪਾਇ ਪਰੈ
ਸੋਈ ਅੰਤ ਦੈਹੈ ਤੇਰੇ ਕਰ ਮੈ ਨਿਕਾਰਿ ਕੈ।
ਦੁਹਿਤਾ ਕੌ ਦੈਹੈ ਕੀ ਤੂ ਆਪਨ ਖਬੈ ਹੈ ਤਾ ਕੌ
ਯੌ ਹੀ ਤੋਹਿ ਮਾਰਿ ਹੈ ਰੇ ਸਦਾ ਸਿਵ ਖ੍ਵਾਰਿ ਕੈ। ੨੦।

*ਬਿਜੈ ਛੰਦ*

ਪਾਹਨ ਕੌ ਸਿਵ ਤੂ ਜੋ ਕਹੈ ਪਸੁ ਯਾ ਤੇ ਕਛੂ ਤੁਹਿ ਹਾਥ ਨ ਐ ਹੈ।
ਤ੍ਰੈਯਕ ਜੋਨਿ ਜੁ ਆਪੁ ਪਰਾ ਹਸਿ ਕੈ ਤੁਹਿ ਕੋ ਕਹੁ ਕਾ ਬਰੁ ਦੈ ਹੈ।
ਆਪਨ ਸੋ ਕਰਿ ਹੈ ਕਬਹੂੰ ਤੁਹਿ ਪਾਹਨ ਕੀ ਪਦਵੀ ਤਬ ਪੈ ਹੈ।
ਜਾਨੁ ਰੇ ਜਾਨੁ ਅਜਾਨ ਮਹਾ ਫਿਰਿ ਜਾਨ ਗਈ ਕਛੁ ਜਾਨਿ ਨ ਜੈ ਹੈ। ੨੧।

ਬੈਸ ਗਈ ਲਰਿਕਾਪਨ ਮੋ ਤਰੁਨਾਪਨ ਮੈ ਨਹਿ ਨਾਮ ਲਯੋ ਰੇ।
ਔਰਨ ਦਾਨ ਕਰਾਤ ਰਹਾ ਕਰ ਆਪ ਉਠਾਇ ਨ ਦਾਨ ਦਯੋ ਰੇ।
ਪਾਹਨ ਕੋ ਸਿਰ ਨ੍ਯਾਤਨ ਤੈ ਪਰਮੇਸ੍ਵਰ ਕੌ ਸਿਰ ਨ੍ਯਾਤ ਭਯੋ ਰੇ।
ਕਾਮਹਿ ਕਾਮ ਫਸਾ ਘਰ ਕੇ ਜੜ ਕਾਲਹਿ ਕਾਲ ਕੈ ਕਾਲ ਗਯੋ ਰੇ। ੨੨।

ਦ੍ਵੈਕ ਪੁਰਾਨਨ ਕੌ ਪੜਿ ਕੈ ਤੁਮ ਫੂਲਿ ਗਏ ਦਿਜ ਜੂ ਜਿਯ ਮਾਹੀ।
ਸੋ ਨ ਪੁਰਾਨ ਪੜਾ ਜਿਹ ਕੇ ਇਹ ਠੌਰ ਪੜੇ ਸਭ ਪਾਪ ਪਰਾਹੀ।।
ਡਿੰਭ ਦਿਖਾਇ ਕਰੋ ਤਪਸਾ ਦਿਨ ਰੈਨਿ ਬਸੈ ਜਿਯਰਾ ਧਨ ਮਾਹੀ।
ਮੂਰਖ ਲੋਗ ਪ੍ਰਮਾਨ ਕਰੈ ਇਨ ਬਾਤਨ ਕੌ ਹਮ ਮਾਨਤ ਨਾਹੀ। ੨੩।

*ਅੜਿਲ*

ਨਕ ਨੂੰ ਬੰਦ ਕਰ ਕੇ ਚਾਰ ਘੜੀਆਂ ਤਕ ਖੜੋਤਾ ਰਹਿੰਦਾ ਹੈਂ ਅਤੇ ਇਕ ਚਰਨ ਉਤੇ ਟਿਕ ਕੇ 'ਸ਼ਿਵ ਸ਼ਿਵ' ਕਹਿੰਦਾ ਹੈਂ। ਜੇ ਕੋਈ ਆ ਕੇ ਇਕ ਪੈਸਾ ਦਿੰਦਾ ਹੈ ਤਾਂ ਸ਼ਿਵ ਨੂੰ ਭੁਲਾ ਕੇ ਦੰਦਾਂ ਨਾਲ ਉਠਾ ਲੈਂਦਾ ਹੈਂ।੧੮।

*ਕਬਿੱਤ*

ਹੋਰਾਂ ਨੂੰ ਉਪਦੇਸ਼ ਕਰਦਾ ਹੈਂ, ਪਰ ਆਪ ਧਿਆਨ ਨੂੰ ਧਾਰਨ ਨਹੀਂ ਕਰਦਾ ਹੈਂ ਅਤੇ ਲੋਕਾਂ ਨੂੰ ਸਦਾ ਧਨ ਦਾ ਤਿਆਗ ਦ੍ਰਿੜ੍ਹ ਕਰਾਉਂਦਾ ਹੈਂ। ਉਸ ਧਨ ਦੇ ਲੋਭ ਕਰ ਕੇ, ਊਚ ਨੀਚ ਦੇ ਦੁਆਰ ਦੁਆਰ ਤੇ ਸ਼ਰਮ ਨੂੰ ਤਿਆਗ ਕੇ ਹਰ ਕਿਸੇ ਅਗੇ ਗਿੜਗਿੜਾਉਂਦਾ ਫਿਰਦਾ ਹੈਂ। ਕਹਿੰਦਾ ਹੈਂ ਕਿ ਮੈਂ ਪਵਿਤ੍ਰ ਰਹਿੰਦਾ ਹਾਂ, (ਪਰ ਹੁੰਦਾ) ਬਹੁਤ ਅਪਵਿਤ੍ਰ ਹੈਂ (ਕਿਉਂਕਿ) ਮਲੇਛਾਂ ਦੀ ਨੌਕਰੀ ਕਰ ਕੇ ਟੁਕੜੇ ਖਾਉਂਦਾ ਹੈਂ। (ਤੂੰ) ਬਹੁਤ ਅਸੰਤੋਖੀ ਹੈਂ, (ਪਰ ਆਪਣੇ ਆਪ ਨੂੰ) ਵੱਡਾ ਸੰਤੋਖੀ ਅਖਵਾਉਂਦਾ ਹੈਂ (ਕਿਉਂਕਿ ਤੂੰ) ਪਰਮਾਤਮਾ ਦੇ ਇਕ ਦੁਆਰ ਨੂੰ ਛਡ ਕੇ ਦੁਆਰ ਦੁਆਰ ਉਤੇ ਮੰਗਦਾ ਫਿਰਦਾ ਹੈਂ।੧੯।

(ਤੂੰ) ਮਿੱਟੀ ਦੇ ਸ਼ਿਵ ਬਣਾ ਕੇ ਪੂਜ ਕੇ ਰੋੜ੍ਹ ਆਉਂਦਾ ਹੈਂ ਅਤੇ ਫਿਰ ਆ ਕੇ ਮਿੱਟੀ ਨੂੰ ਗੁੰਨ੍ਹ ਕੇ (ਹੋਰ) ਬਣਾਉਂਦਾ ਹੈਂ। ਉਸ (ਮੂਰਤੀ) ਦੇ ਪੈਰੀਂ ਪੈਂਦਾ ਹੈਂ ਅਤੇ ਦੋ ਘੜੀਆਂ ਤਕ ਮੱਥੇ ਨੂੰ ਰਗੜਦਾ ਹੈਂ, ਓਏ (ਮੂਰਖ!) ਵਿਚਾਰ ਕਰ ਲੈ ਕਿ ਉਨ੍ਹਾਂ ਵਿਚ ਕੀ ਹੈ ਜੋ ਤੈਨੂੰ ਦੇਣਗੇ। ਤੂੰ (ਉਸ ਦੇ) ਲਿੰਗ ਦੀ ਪੂਜਾ ਕਰਦਾ ਹੈਂ ਅਤੇ ਸ਼ਿਵ ਸਮਝ ਕੇ ਪੈਰੀਂ ਪੈਂਦਾ ਹੈਂ। (ਫਿਰ) ਉਹੀ ਅੰਤ ਵਿਚ ਕਢ ਕੇ ਤੇਰੇ ਹੱਥ ਵਿਚ ਦੇਵੇਗਾ। ਕੀ ਤੂੰ ਉਸ (ਲਿੰਗ) ਨੂੰ ਧੀ ਨੂੰ ਦੇਵੇਂਗਾ, ਜਾਂ ਉਸ ਨੂੰ ਆਪ ਖਾਏਂਗਾ। ਇਸ ਤਰ੍ਹਾਂ ਹੀ ਤੈਨੂੰ ਸਦਾ ਸ਼ਿਵ (ਪਰਮਾਤਮਾ) ਖੁਆਰ ਕਰ ਕੇ ਮਾਰੇਗਾ।੨੦।

*ਬਿਜੈ ਛੰਦ*

ਹੇ ਮੂਰਖ! ਤੂੰ ਜੋ ਪੱਥਰ ਨੂੰ ਸ਼ਿਵ ਕਹਿੰਦਾ ਹੈਂ, ਪਰ ਉਸ ਕੋਲੋਂ ਤੇਰੇ ਹੱਥ ਕੁਝ ਨਹੀਂ ਲਗਣਾ। ਜੋ ਆਪ ਟੇਢਾ ਚਲਣ ਵਾਲੀ ਜੂਨ ਵਿਚ ਪਿਆ ਹੋਇਆ ਹੈ, ਉਹ ਖ਼ੁਸ਼ ਹੋ ਕੇ ਤੈਨੂੰ ਕੀ ਵਰ ਦੇਵੇਗਾ। ਤੈਨੂੰ ਕਿਤੇ ਆਪਣੇ ਵਰਗਾ ਕਰ ਦੇਵੇਗਾ, ਤਦ (ਤੂੰ) ਪੱਥਰ ਦੀ ਪਦਵੀ ਪਾਏਂਗਾ। ਹੇ ਮਹਾ ਮੂਰਖ! ਸਮਝ ਲੈ। ਜੇ ਜਾਨ ਚਲੀ ਗਈ, ਫਿਰ ਤੂੰ ਕੁਝ ਵੀ ਜਾਣ ਨਹੀਂ ਸਕੇਂਗਾ।੨੧।

ਓਏ! (ਪਹਿਲਾਂ ਤੇਰੀ) ਬਾਲਪਣੇ ਵਿਚ ਉਮਰ ਬੀਤ ਗਈ ਅਤੇ ਜਵਾਨੀ ਵਿਚ (ਤੂੰ) ਉਸ ਦਾ ਨਾਮ ਨਹੀਂ ਲਿਆ। (ਤੂੰ) ਹੋਰਨਾਂ ਤੋਂ ਦਾਨ ਕਰਾਉਂਦਾ ਰਿਹਾ, ਪਰ ਆਪ ਹੱਥ ਚੁਕ ਕੇ ਕਿਸੇ ਨੂੰ ਦਾਨ ਨਹੀਂ ਦਿੱਤਾ। ਤੂੰ ਪੱਥਰ ਅਗੇ ਸਿਰ ਝੁਕਾ ਕੇ ਪਰਮੇਸ਼੍ਵਰ ਦੇ ਸਿਰ ਨੂੰ ਨੀਵਾਂ ਕਰ ਦਿੱਤਾ। ਹੇ ਮੂਰਖ! (ਤੂੰ) ਘਰ ਦੇ ਕੰਮਾਂ ਵਿਚ ਹੀ ਫਸਿਆ ਰਿਹਾ ਅਤੇ ਕਲ੍ਹ ਕਲ੍ਹ ਕਰਦਿਆਂ ਸਮਾਂ ਬਤੀਤ ਕਰ ਦਿੱਤਾ।੨੨।

ਹੇ ਬ੍ਰਾਹਮਣ! ਤੂੰ ਦੋ ਕੁ ਪੁਰਾਣ ਪੜ੍ਹ ਕੇ ਮਨ ਵਿਚ ਫੁਲ ਗਿਆ ਹੈਂ। ਪਰ ਉਹ ਪੁਰਾਣ ਨਹੀਂ ਪੜ੍ਹਿਆ, ਜਿਸ ਦੇ ਪੜ੍ਹਿਆਂ ਇਸ ਸੰਸਾਰ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ। ਤੂੰ ਪਾਖੰਡ ਵਿਖਾ ਕੇ ਤਪਸਿਆ ਕਰਦਾ ਹੈਂ, (ਪਰ ਤੇਰਾ) ਮਨ ਦਿਨ ਰਾਤ ਧਨ ਵਿਚ ਵਸਦਾ ਹੈ। ਮੂਰਖ ਲੋਗ (ਤੇਰੀਆਂ ਗੱਲਾਂ ਨੂੰ) ਪ੍ਰਮਾਣਿਕ ਮੰਨਣ, ਪਰ ਅਸੀਂ ਇਨ੍ਹਾਂ ਗੱਲਾਂ ਨੂੰ ਨਹੀਂ ਮੰਨਦੇ।੨੩।

ਕਾਹੇ ਕੋ ਕਾਜ ਕਰੋ ਇਤਨੀ ਤੁਮ ਪਾਹਨ ਕੋ ਕਿਹ ਕਾਜ ਪੁਜਾਵੋ।
ਕਾਹੇ ਕੋ ਡਿੰਭ ਕਰੋ ਜਗ ਮੈ ਇਹ ਲੋਕ ਗਯੋ ਪਰਲੋਕ ਗਵਾਵੋ।
ਝੂਠੇ ਨ ਮੰਤ੍ਰ ਉਪਦੇਸ ਕਰੋ ਜੋਊ ਚਾਹਤ ਹੋ ਧਨ ਲੌ ਹਰਖਾਵੋ।
ਰਾਜ ਕੁਮਾਰਨ ਮੰਤ੍ਰ ਦਿਯੋ ਸੁ ਦਿਯੋ ਬਹੁਰੌ ਹਮ ਕੌ ਨ ਸਿਖਾਵੋ। ੨੪।

*ਦਿਜ ਬਾਚ*

*ਚੌਪਈ*

ਕਹਾ ਬਿਪ੍ਰ ਸੁਨੁ ਰਾਜ ਦੁਲਾਰੀ। ਤੈ ਸਿਵ ਕੀ ਮਹਿਮਾ ਨ ਬਿਚਾਰੀ।
ਬ੍ਰਹਮਾ ਬਿਸਨ ਰੁਦ੍ਰ ਜੁ ਦੇਵਾ। ਇਨ ਕੀ ਸਦਾ ਕੀਜਿਯੈ ਸੇਵਾ। ੨੫।

ਤੈ ਯਾ ਕੇ ਭੇਵਹਿ ਨ ਪਛਾਨੈ। ਮਹਾ ਮੂੜ ਇਹ ਭਾਤਿ ਬਖਾਨੈ।
ਇਨ ਕੋ ਪਰਮ ਪੁਰਾਤਨ ਜਾਨਹੁ। ਪਰਮ ਪੁਰਖ ਮਨ ਮਹਿ ਪਹਿਚਾਨਹੁ। ੨੬।

ਹਮ ਹੈ ਕੁਅਰਿ ਬਿਪ੍ਰ ਬ੍ਰਤ ਧਾਰੀ। ਊਚ ਨੀਚ ਸਭ ਕੇ ਹਿਤਕਾਰੀ।
ਜਿਸੀ ਕਿਸੀ ਕਹ ਮੰਤ੍ਰ ਸਿਖਾਵੈ। ਮਹਾ ਕ੍ਰਿਪਨ ਤੇ ਦਾਨ ਕਰਾਵੈ। ੨੭।

*ਕੁਅਰਿ ਬਾਚ*

ਮੰਤ੍ਰ ਦੇਤ ਸਿਖ ਅਪਨ ਕਰਤ ਹਿਤ। ਜ੍ਯੋ ਤ੍ਯੋ ਭੇਟ ਲੈਤ ਤਾ ਤੇ ਬਿਤ।
ਸਤਿ ਬਾਤ ਤਾ ਕਹ ਨ ਸਿਖਾਵਹੁ। ਤਾਹਿ ਲੋਕ ਪਰਲੋਕ ਗਵਾਵਹੁ। ੨੮।

ਸੁਨਹੁ ਬਿਪ ਤੁਮ ਮੰਤ੍ਰ ਦੇਤ ਜਿਹ। ਲੂਟਿ ਲੇਤ ਤਿਹ ਘਰ ਬਿਧਿ ਜਿਹ ਕਿਹ।
ਤਾ ਕਹ ਕਛੂ ਗ੍ਯਾਨ ਨਹਿ ਆਵੈ। ਮੂਰਖ ਅਪਨਾ ਮੂੰਡ ਮੁੰਡਾਵੈ। ੨੯।

ਤਿਹ ਤੁਮ ਕਹੁ ਮੰਤ੍ਰ ਸਿਧਿ ਹ੍ਵੈਹੈ। ਮਹਾਦੇਵ ਤੋ ਕੌ ਬਰੁ ਦੈ ਹੈ।
ਜਬ ਤਾ ਤੇ ਨਹਿ ਹੋਤ ਮੰਤ੍ਰ ਸਿਧਿ। ਤਬ ਤੁਮ ਬਚਨ ਕਹਤ ਹੌ ਇਹ ਬਿਧਿ। ੩0।

ਕਛੂ ਕੁਕ੍ਰਿਯਾ ਤੁਮਤੇ ਭਯੋ। ਤਾ ਤੇ ਦਰਸ ਨ ਸਿਵ ਜੂ ਦਯੋ।
ਅਬ ਤੈ ਪੁੰਨ੍ਯ ਦਾਨ ਦਿਜ ਕਰ ਰੇ। ਪੁਨਿ ਸਿਵ ਕੇ ਮੰਤ੍ਰਹਿ ਅਨੁਸਰੁ ਰੇ। ੩੧।

ਉਲਟੋ ਡੰਡ ਤਿਸੀ ਤੇ ਲੇਹੀ। ਪੁਨਿ ਤਿਹ ਮੰਤ੍ਰ ਰੁਦ੍ਰ ਕੋ ਦੇਹੀ।
ਭਾਤਿ ਭਾਤਿ ਤਾ ਕੌ ਭਟਕਾਵੈ। ਅੰਤ ਬਾਰ ਇਮਿ ਭਾਖ ਸੁਨਾਵੈ। ੩੨।

ਤੋ ਤੇ ਕਛੁ ਅਛਰ ਰਹਿ ਗਯੋ। ਤੈ ਕਛੁ ਭੰਗ ਕ੍ਰਿਯਾ ਤੇ ਭਯੋ।
ਤਾ ਤੇ ਤੁਹਿ ਬਰੁ ਰੁਦ੍ਰ ਨ ਦੀਨਾ। ਪੁੰਨ੍ਯ ਦਾਨ ਚਹਿਯਤ ਪੁਨਿ ਕੀਨਾ। ੩੩।

ਇਹ ਬਿਧਿ ਮੰਤ੍ਰ ਸਿਖਾਵਤ ਤਾ ਕੋ। ਲੂਟਾ ਚਾਹਤ ਬਿਪ੍ਰ ਘਰ ਜਾ ਕੋ।
ਜਬ ਵਹੁ ਦਰਬ ਰਹਤ ਹ੍ਵੈ ਜਾਈ। ਔਰ ਧਾਮ ਤਬ ਚਲਤ ਤਕਾਈ। ੩੪।

ਤੂੰ ਕਿਸ ਕੰਮ ਲਈ ਇਤਨੀ (ਪੂਜਾ) ਕਰਦਾ ਹੈਂ ਅਤੇ ਪੱਥਰ ਨੂੰ ਕਿਸ ਲਈ ਪੂਜਦਾ ਹੈਂ। ਜਗਤ ਵਿਚ ਕਿਸ ਲਈ ਪਾਖੰਡ ਕਰਦਾ ਹੈਂ। (ਤੇਰਾ) ਇਹ ਲੋਕ ਤਾਂ ਨਸ਼ਟ ਹੋ ਗਿਆ (ਹੁਣ) ਪਰਲੋਕ ਵੀ ਗੰਵਾ ਲਵੇਂਗਾ। (ਮੈਨੂੰ) ਝੂਠੇ ਮੰਤ੍ਰਾਂ ਦਾ ਉਪਦੇਸ਼ ਨ ਕਰ। ਜਿਤਨਾ ਚਾਹੁੰਦਾ ਹੈਂ, (ਉਤਨਾ) ਧਨ ਲੈ ਕੇ ਪ੍ਰਸੰਨ ਹੋ ਜਾ। ਰਾਜ ਕੁਮਾਰਾਂ ਨੂੰ ਜੋ ਮੰਤ੍ਰ ਦਿੱਤਾ ਗਿਆ, ਸੋ ਦਿੱਤਾ ਗਿਆ, ਪਰ ਫਿਰ ਸਾਨੂੰ ਕੋਈ (ਮੰਤ੍ਰ) ਨ ਸਿਖਾਣਾ।੨੪।

*ਬ੍ਰਾਹਮਣ ਨੇ ਕਿਹਾ--*

*ਚੌਪਈ*

ਬ੍ਰਾਹਮਣ ਨੇ ਆਖਿਆ ਹੇ ਰਾਜ ਕੁਮਾਰੀ! ਸੁਣ, ਤੂੰ ਸ਼ਿਵ ਦੀ ਮਹਿਮਾ ਨੂੰ ਨਹੀਂ ਵਿਚਾਰਿਆ ਹੈ। ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਆਦਿ, ਜੋ ਦੇਵਤੇ ਹਨ, ਇਨ੍ਹਾਂ (ਦੇਵਤਿਆਂ) ਦੀ ਸਦਾ ਸੇਵਾ ਕਰਨੀ ਚਾਹੀਦੀ ਹੈ।੨੫।

ਤੂੰ ਇਨ੍ਹਾਂ ਦੇ ਭੇਦ ਨੂੰ ਨਹੀਂ ਪਛਾਣਿਆ ਅਤੇ ਮਹਾ ਮੂਰਖਾਂ ਵਾਂਗ ਇਸ ਤਰ੍ਹਾਂ ਬਖਾਨ ਕਰਦੀ ਹੈਂ। ਇਨ੍ਹਾਂ (ਦੇਵਤਿਆਂ) ਨੂੰ ਪਰਮ ਪੁਰਾਤਨ ਜਾਣੋ ਅਤੇ (ਇਨ੍ਹਾਂ ਨੂੰ) ਮਨ ਵਿਚ ਪਰਮ ਪੁਰਸ਼ ਸਮਝੋ।੨੬।

ਹੇ ਰਾਜ ਕੁਮਾਰੀ! ਮੈਂ ਬ੍ਰਤਧਾਰੀ ਬ੍ਰਾਹਮਣ ਹਾਂ ਅਤੇ ਉਚੇ ਨੀਵੇਂ ਸਭ ਦਾ ਹਿਤੈਸ਼ੀ ਹਾਂ। ਜਿਸ ਕਿਸੇ ਨੂੰ ਮੰਤ੍ਰ (ਵਿਦਿਆ) ਸਿਖਾਉਂਦਾ ਹਾਂ, ਅਤੇ ਵੱਡੇ ਕੰਜੂਸਾਂ ਤੋਂ ਦਾਨ ਕਰਵਾਉਂਦਾ ਹਾਂ।੨੭।

*ਰਾਜ ਕੁਮਾਰੀ ਨੇ ਕਿਹਾ--*

ਤੁਸੀਂ ਆਪਣੇ ਸੇਵਕ ਬਣਾਉਣ ਲਈ ਮੰਤ੍ਰ ਦਿੰਦੇ ਹੋ ਅਤੇ ਜਿਵੇਂ ਕਿਵੇਂ ਉਨ੍ਹਾਂ ਤੋਂ ਦਾਨ ਲੈਂਦੇ ਹੋ। ਉਨ੍ਹਾਂ ਨੂੰ ਸੱਚੀ (ਵਾਸਤਵਿਕ) ਗੱਲ ਨਹੀਂ ਸਿਖਾਉਂਦੇ। (ਇਸ ਤਰ੍ਹਾਂ) ਉਨ੍ਹਾਂ ਦੇ ਲੋਕ ਅਤੇ ਪਰਲੋਕ ਗੰਵਾ ਦਿੰਦੇ ਹੋ।੨੮।

ਹੇ ਬ੍ਰਾਹਮਣ! ਸੁਣੋ। ਜਿਨ੍ਹਾਂ ਨੂੰ ਤੁਸੀਂ ਮੰਤ੍ਰ ਦਿੰਦੇ ਹੋ, ਉਨ੍ਹਾਂ ਦੇ ਘਰਾਂ ਨੂੰ ਕਿਸੇ ਨ ਕਿਸੇ ਢੰਗ ਨਾਲ ਲੁਟ ਲੈਂਦੇ ਹੋ। ਉਨ੍ਹਾਂ ਨੂੰ ਕੋਈ ਗਿਆਨ ਹਾਸਲ ਨਹੀਂ ਹੁੰਦਾ ਅਤੇ ਮੂਰਖ (ਤੁਹਾਡੇ ਤੋਂ) ਆਪਣਾ ਸਿਰ ਮੁੰਨਵਾ ਲੈਂਦੇ ਹਨ।੨੯।

ਤੁਸੀਂ ਉਨ੍ਹਾਂ ਨੂੰ ਕਹਿੰਦੇ ਹੋ (ਕਿ ਜਦੋਂ ਤੁਹਾਡਾ) ਮੰਤ੍ਰ ਸਿੱਧ ਹੋਵੇਗਾ ਤਾਂ ਮਹਾਦੇਵ ਤੁਹਾਨੂੰ ਵਰ ਦੇਵੇਗਾ। ਜਦੋਂ ਉਨ੍ਹਾਂ ਤੋਂ ਮੰਤ੍ਰ ਸਿੱਧ ਨਹੀਂ ਹੁੰਦਾ, ਤਾਂ ਤੁਸੀਂ (ਉਨ੍ਹਾਂ ਨੂੰ) ਇਸ ਤਰ੍ਹਾਂ ਬਚਨ ਕਹਿੰਦੇ ਹੋ--।੩੦।

ਤੁਹਾਡੇ ਤੋਂ ਕੁਝ ਚੂਕ ਹੋ ਗਈ ਹੈ, ਇਸ ਲਈ ਸ਼ਿਵ ਜੀ ਨੇ ਦੀਦਾਰ ਨਹੀਂ ਦਿੱਤਾ। ਓਏ! ਹੁਣ ਤੂੰ ਬ੍ਰਾਹਮਣਾਂ ਨੂੰ ਪੁੰਨ ਦਾਨ ਕਰ ਅਤੇ ਫਿਰ ਸ਼ਿਵ ਦੇ ਮੰਤ੍ਰਾਂ ਨੂੰ ਜਪ।੩੧।

(ਤੁਸੀਂ) ਉਲਟਾ ਉਸੇ ਤੋਂ ਹੀ ਦੰਡ ਲੈਂਦੇ ਹੋ ਅਤੇ ਉਨ੍ਹਾਂ ਨੂੰ ਫਿਰ ਰੁਦ੍ਰ ਦਾ ਮੰਤ੍ਰ ਦਿੰਦੇ ਹੋ। ਉਸ ਨੂੰ ਕਈਆਂ ਤਰ੍ਹਾਂ ਨਾਲ ਭਟਕਾਉਂਦੇ ਹੋ ਅਤੇ ਅੰਤ ਵਿਚ ਇਸ ਤਰ੍ਹਾਂ ਕਹਿ ਦਿੰਦੇ ਹੋ।੩੨।

ਤੇਰੇ ਕੋਲੋਂ (ਜਾਪ ਕਰਦਿਆਂ) ਕੋਈ ਅੱਖਰ ਰਹਿ ਗਿਆ ਹੋਵੇਗਾ। ਤੇਰੇ ਤੋਂ (ਜਾਪ) ਕ੍ਰਿਆ ਭੰਗ ਹੋ ਗਈ ਹੋਵੇਗੀ। ਇਸ ਲਈ ਤੈਨੂੰ ਰੁਦ੍ਰ ਨੇ ਵਰ ਨਹੀਂ ਦਿੱਤਾ। (ਇਸ ਲਈ) ਫਿਰ ਪੁੰਨ ਦਾਨ ਕਰਨਾ ਚਾਹੀਦਾ ਹੈ।੩੩।

ਹੇ ਬ੍ਰਾਹਮਣ! ਇਸ ਤਰ੍ਹਾਂ (ਤੁਸੀਂ) ਉਸ ਨੂੰ ਮੰਤ੍ਰ ਸਿਖਾਉਂਦੇ ਹੋ ਜਿਸ ਦਾ ਘਰ ਲੁਟਣਾ ਚਾਹੁੰਦੇ ਹੋ। ਜਦ ਉਹ ਧਨ-ਰਹਿਤ ਹੋ ਜਾਂਦਾ ਹੈ, ਤਦ ਤੁਸੀਂ ਹੋਰ ਘਰ ਤਕਣ ਲਗ ਜਾਂਦੇ ਹੋ।੩੪।

*ਦੋਹਰਾ*

ਮੰਤ੍ਰ ਜੰਤ੍ਰ ਅਰੁ ਤੰਤ੍ਰ ਸਿਧਿ ਜੌ ਇਨਿ ਮਹਿ ਕਛੁ ਹੋਇ।
ਹਜਰਤਿ ਹ੍ਵੈ ਆਪਹਿ ਰਹਹਿ ਮਾਗਤ ਫਿਰਤ ਨ ਕੋਇ। ੩੫।

*ਦਿਜ ਬਾਜ*

*ਚੌਪਈ*

ਸੁਨਿ ਏ ਬਚਨ ਮਿਸਰ ਰਿਸਿ ਭਰਾ। ਧਿਕ ਧਿਕ ਤਾਕਹਿ ਬਚਨ ਉਚਰਾ।
ਤੈ ਹਮਰੀ ਬਾਤ ਕਹ ਜਾਨੈ। ਭਾਂਗ ਖਾਇ ਕੈ ਬੈਨ ਪ੍ਰਮਾਨੈ। ੩੬।

*ਕੁਅਰਿ ਬਾਚ*

ਸੁਨੋ ਮਿਸਰ ਤੁਮ ਬਾਤ ਨ ਜਾਨਤ। ਅਹੰਕਾਰ ਕੈ ਬਚਨ ਪ੍ਰਮਾਨਤ।
ਭਾਂਗ ਪੀਏ ਬੁਧਿ ਜਾਤ ਨ ਹਰੀ। ਬਿਨੁ ਪੀਏ ਤਵ ਬੁਧਿ ਕਹ ਪਰੀ। ੩੭।

ਤੁਮ ਆਪਨ ਸ੍ਯਾਨੇ ਕਹਲਾਵਤ। ਕਬ ਹੀ ਭੂਲਿ ਨ ਭਾਂਗ ਚੜਾਵਤ।
ਜਬ ਪੁਨ ਜਾਹੁ ਕਾਜ ਭਿਛਾ ਕੇ। ਕਰਹੋ ਖ੍ਵਾਰ ਰਹਤ ਗ੍ਰਿਹ ਜਾ ਕੇ। ੩੮।

ਜਿਹ ਧਨ ਕੋ ਤੁਮ ਤ੍ਯਾਗ ਦਿਖਾਵਤ। ਦਰ ਦਰ ਤਿਹ ਮਾਂਗਨ ਕਸ ਜਾਵਤ।
ਮਹਾ ਮੂੜ ਰਾਜਨ ਕੇ ਪਾਸਨ। ਲੇਤ ਫਿਰਤ ਹੋ ਮਿਸ੍ਰ ਜੁ ਕਨ ਕਨ। ੩੯।

ਤੁਮ ਜਗ ਮਹਿ ਤ੍ਯਾਗੀ ਕਹਲਾਵਤ। ਸਭ ਲੋਕਨ ਕਹ ਤ੍ਯਾਗ ਦ੍ਰਿੜਾਵਤ।
ਜਾ ਕਹ ਮਨ ਬਚ ਕ੍ਰਮ ਤਜਿ ਦੀਜੈ। ਤਾ ਕਹ ਹਾਥ ਉਠਾਇ ਕਸ ਲੀਜੈ। ੪੦।

ਕਾਹੂ ਧਨ ਤ੍ਯਾਗ ਦ੍ਰਿੜਾਵਹਿ। ਕਾਹੂ ਕੋ ਕੋਊ ਗ੍ਰਿਹਿ ਲਾਵਹਿ।
ਮਨ ਮਹਿ ਦਰਬ ਠਗਨ ਕੀ ਆਸਾ। ਦ੍ਵਾਰ ਦ੍ਵਾਰ ਡੋਲਤ ਇਹ ਪ੍ਯਾਸਾ। ੪੧।

*ਅੜਿਲ*

ਬੇਦ ਬ੍ਯਾਕਰਨ ਸਾਸਤ੍ਰ ਸਿੰਮ੍ਰਿਤ ਇਮ ਉਚਰੈ।
ਜਿਨਿ ਕਿਸਹੂ ਤੇ ਏਕ ਟਕਾ ਮੋ ਕੌ ਝਰੈ।
ਜੇ ਤਿਨ ਕੋ ਕਛੁ ਦੇਤ ਉਸਤਤਿ ਤਾ ਕੀ ਕਰੈ।
ਹੋ ਜੋ ਧਨ ਦੇਤ ਨ ਤਿਨੈ ਨਿੰਦ ਤਾ ਕੀ ਰਰੈ। ੪੨।

*ਦੋਹਰਾ*

ਨਿੰਦਿਆ ਅਰੁ ਉਸਤਤਿ ਦੋਊ ਜੀਵਤ ਹੀ ਜਗ ਮਾਹਿ।
ਜਬ ਮਾਟੀ ਮਾਟੀ ਮਿਲੀ ਨਿੰਦੁਸਤਤਿ ਕਛੁ ਨਾਹਿ। ੪੩।

*ਦੋਹਰਾ*

ਜੇ ਇਨ੍ਹਾਂ ਮੰਤ੍ਰਾਂ, ਜੰਤ੍ਰਾਂ ਅਤੇ ਤੰਤ੍ਰਾਂ ਵਿਚ ਕੁਝ ਸਿੱਧੀ ਹੁੰਦੀ, ਤਾਂ ਤੁਸੀਂ ਆਪ ਬਾਦਸ਼ਾਹ ਬਣ ਜਾਂਦੇ ਅਤੇ ਕੋਈ ਵੀ ਮੰਗਦਾ ਨ ਫਿਰਦਾ।੩੫।

*ਬ੍ਰਾਹਮਣ ਨੇ ਕਿਹਾ--*
*ਚੌਪਈ*

ਇਹ ਬੋਲ ਸੁਣ ਕੇ ਬ੍ਰਾਹਮਣ ਰੋਹ ਨਾਲ ਭਰ ਗਿਆ ਅਤੇ ਉਸ ਨੂੰ 'ਧਿਕਾਰ, ਧਿਕਾਰ' ਦੇ ਬਚਨ ਕਹਿਣ ਲਗਾ। ਤੂੰ ਮੇਰੀਆਂ ਗੱਲਾਂ ਨੂੰ ਕੀ ਸਮਝੇਂਗੀ ਜੋ ਭੰਗ ਖਾ ਕੇ ਬੋਲ ਉਚਾਰ ਰਹੀ ਹੈਂ।੩੬।

*ਰਾਜ ਕੁਮਾਰੀ ਨੇ ਕਿਹਾ--*

ਹੇ ਬ੍ਰਾਹਮਣ! ਸੁਣੋ, ਤੁਸੀਂ ਗੱਲ ਨੂੰ ਨਹੀਂ ਸਮਝਦੇ ਅਤੇ ਹੰਕਾਰ ਭਰੇ ਬੋਲ ਬੋਲਦੇ ਹੋ। ਭੰਗ ਪੀਣ ਨਾਲ ਬੁੱਧੀ ਹਰੀ ਨਹੀਂ ਜਾਂਦੀ। ਬਿਨਾ ਪੀਤਿਆਂ ਤੁਹਾਨੂੰ ਕਿਹੜੀ ਬੁੱਧੀ ਪ੍ਰਾਪਤ ਹੋ ਗਈ ਹੈ।੩੭।

ਤੁਸੀਂ ਆਪਣੇ ਆਪ ਨੂੰ ਸਿਆਣਾ ਅਖਵਾਉਂਦੇ ਹੋ ਅਤੇ ਕਦੇ ਭੁਲ ਕੇ ਵੀ ਭੰਗ ਨਹੀਂ ਚੜ੍ਹਾਉਂਦੇ। ਫਿਰ ਜਦ (ਤੁਸੀਂ) ਭਿਖਿਆ ਲਈ ਜਾਓਗੇ ਤਾਂ ਜਿਸ ਦੇ ਘਰ ਵੀ ਰਹੋਗੇ, (ਉਸ ਨੂੰ) ਖੁਆਰ ਕਰੋਗੇ।੩੮।

ਜਿਸ ਧਨ ਨੂੰ ਤੁਸੀਂ ਤਿਆਗ ਕੇ ਵਿਖਾਉਂਦੇ ਹੋ, (ਫਿਰ) ਉਸ ਨੂੰ ਮੰਗਣ ਲਈ ਦੁਆਰ ਦੁਆਰ ਉਤੇ ਕਿਉਂ ਜਾਂਦੇ ਹੋ। ਹੇ ਮਿਸ਼ਰ ਜੀ! (ਤੁਸੀਂ) ਮਹਾ ਮੂਰਖ ਰਾਜਿਆਂ ਪਾਸੋਂ ਕਣ ਕਣ ਲੈਣ ਲਈ ਘੁੰਮਦੇ ਫਿਰਦੇ ਹੋ।੩੯।

ਤੁਸੀਂ ਜਗਤ ਵਿਚ ਤਿਆਗੀ ਅਖਵਾਉਂਦੇ ਹੋ ਅਤੇ ਸਾਰਿਆਂ ਲੋਕਾਂ ਨੂੰ ਤਿਆਗ (ਕਰਨ ਦੀ ਗੱਲ) ਦ੍ਰਿੜ੍ਹ ਕਰਾਉਂਦੇ ਹੋ। ਜਿਸ ਨੂੰ (ਤੁਸੀਂ) ਮਨ, ਬਚ ਅਤੇ ਕਰਮ ਕਰ ਕੇ ਛਡ ਦਿੱਤਾ ਹੈ, (ਫਿਰ) ਉਸ ਨੂੰ ਹੱਥ ਉਠਾ ਕੇ ਕਿਉਂ ਗ੍ਰਹਿਣ ਕਰਦੇ ਹੋ।੪੦।

ਕਿਸੇ ਨੂੰ ਧਨ ਤਿਆਗਣ ਲਈ ਪਕਿਆਈ ਕਰਦੇ ਹੋ ਅਤੇ ਕਿਸੇ ਨੂੰ ਕੋਈ ਗ੍ਰਹਿ ਲਗਾ ਦਿੰਦੇ ਹੋ। (ਤੁਹਾਡੇ) ਮਨ ਵਿਚ ਧਨ ਠਗਣ ਦੀ ਲਾਲਸਾ ਹੈ ਅਤੇ ਇਸੇ ਪਿਆਸ (ਨੂੰ ਤ੍ਰਿਪਤਾਉਣ ਲਈ) ਘਰ ਘਰ ਡੋਲਦੇ ਫਿਰਦੇ ਹੋ।੪੧।

*ਅੜਿਲ*

ਵੇਦ, ਵਿਆਕਰਣ, ਸ਼ਾਸਤ੍ਰ ਅਤੇ ਸਮ੍ਰਿਤੀਆਂ ਇਸ ਤਰ੍ਹਾਂ ਉਚਾਰਦੇ ਹੋ ਤਾਂ ਜੋ ਕਿਸੇ ਤੋਂ ਮੈਨੂੰ ਇਕ ਟਕਾ ਝੜ ਪਏ। ਜੋ ਉਨ੍ਹਾਂ ਨੂੰ (ਭਾਵ ਤੁਹਾਨੂੰ) ਕੁਝ ਦਿੰਦਾ ਹੈ, ਉਸ ਦੀ ਉਸਤਤ ਕਰਦੇ ਹੋ ਅਤੇ ਜੋ ਉਨ੍ਹਾਂ ਨੂੰ ਧਨ ਨਹੀਂ ਦਿੰਦਾ, ਉਸ ਦੀ ਨਿੰਦਿਆ ਕਰਦੇ ਹੋ।੪੨।

*ਦੋਹਰਾ*

ਨਿੰਦਿਆ ਅਤੇ ਉਸਤਤ ਦੋਵੇਂ ਜਗਤ ਵਿਚ ਜੀਉਂਦੇ ਤਕ ਹੀ ਹਨ। ਜਦ ਮਿੱਟੀ ਨਾਲ ਮਿੱਟੀ ਮਿਲ ਗਈ, ਤਾਂ ਨਿੰਦਿਆ ਜਾਂ ਉਸਤਤ ਕੁਝ ਵੀ ਨਹੀਂ (ਰਹਿ ਜਾਂਦੀ)।੪੩।

*ਅੜਿਲ*

ਦੇਨਹਾਰ ਦਾਇਕਹਿ ਮੁਕਤਿ ਨਹਿ ਕਰਿ ਦਿਯੋ।
ਅਨਦਾਇਕ ਤਿਹ ਪੁਤ੍ਰ ਨ ਪਿਤ ਕੋ ਬਧ ਕਿਯੋ।
ਜਾ ਤੇ ਧਨ ਕਰ ਪਰੈ ਸੁ ਜਸ ਤਾ ਕੋ ਕਰੈ।
ਹੋ ਜਾ ਤੇ ਕਛੁ ਨ ਲਹੈ ਨਿੰਦ ਤਿਹ ਉਚਰੈ। ੪੪।

*ਚੌਪਈ*

ਦੁਹੂੰਅਨ ਸਮ ਜੋਊ ਕਰਿ ਜਾਨੈ। ਨਿੰਦ੍ਯਾ ਉਸਤਤਿ ਸਮ ਕਰਿ ਮਾਨੈ।
ਹਮ ਤਾਹੀ ਕਹ ਬ੍ਰਹਮ ਪਛਾਨਹਿ। ਵਾਹੀ ਕਹਿ ਦਿਜ ਕੈ ਅਨੁਮਾਨਹਿ। ੪੫।

*ਅੜਿਲ*

ਏ ਦਿਜ ਜਾ ਤੇ ਜਤਨ ਪਾਇ ਧਨ ਲੇਵਹੀ।
ਤਾ ਨਰ ਕਹ ਬਹੁਤ ਭਾਤਿ ਬਡਾਈ ਦੇਵਹੀ।
ਮਿਥਯਾ ਉਪਮਾ ਬਕਿ ਕਰਿ ਤਹਿ ਪ੍ਰਸੰਨ ਕਰੈ।
ਹੋ ਘੋਰ ਨਰਕ ਕੇ ਬੀਚ ਅੰਤ ਦੋਊ ਪਰੈ। ੪੬।

*ਚੌਪਈ*

ਧਨ ਕੇ ਕਾਜ ਕਰਤ ਸਭ ਕਾਜਾ। ਊਚ ਨੀਚ ਰਾਨਾ ਅਰੁ ਰਾਜਾ।
ਖ੍ਯਾਲ ਕਾਲ ਕੋ ਕਿਨੂੰ ਨ ਪਾਯੋ। ਜਿਨ ਇਹ ਚੌਦਹ ਲੋਕ ਬਨਾਯੋ। ੪੭।

*ਅੜਿਲ*

ਇਹੀ ਦਰਬ ਕੇ ਲੋਭ ਬੇਦ ਬ੍ਯਾਕਰਨ ਪੜਤ ਨਰ।
ਇਹੀ ਦਰਬ ਕੇ ਲੋਭ ਮੰਤ੍ਰ ਜੰਤ੍ਰਨ ਉਪਦਿਸ ਕਰ।
ਇਹੀ ਦਰਬ ਕੇ ਲੋਭ ਦੇਸ ਪਰਦੇਸ ਸਿਧਾਏ।
ਹੋ ਪਰੇ ਦੂਰਿ ਕਹ ਜਾਇ ਬਹੁਰਿ ਨਿਜੁ ਦੇਸਨ ਆਏ। ੪੮।

*ਕਬਿਤੁ*

ਏਹੀ ਧਨ ਲੋਭ ਤੇ ਪੜਤ ਬ੍ਯਾਕਰਨ ਸਭੈ
ਏਹੀ ਧਨ ਲੋਭ ਤੇ ਪੁਰਾਨ ਹਾਥ ਧਰੇ ਹੈਂ।
ਧਨ ਹੀ ਕੇ ਲੋਭ ਦੇਸ ਛਾਡਿ ਪਰਦੇਸ ਬਸੇ
ਤਾਤ ਅਰੁ ਮਾਤ ਕੇ ਦਰਸਹੂ ਨ ਕਰੇ ਹੈਂ।
ਊਚੇ ਦ੍ਰੁਮ ਸਾਲ ਤਹਾ ਲਾਂਬੇ ਬਟ ਤਾਲ ਜਹਾ।
ਤਿਨ ਮੈ ਸਿਧਾਤ ਹੈ ਨ ਜੀ ਮੈ ਨੈਕੁ ਡਰੇ ਹੈਂ।
ਧਨ ਕੈ ਨੁਰਾਗੀ ਹੈਂ ਕਹਾਵਤ ਤਿਆਗੀ ਆਪੁ
ਕਾਸੀ ਬੀਚ ਜਏ ਤੇ ਕਮਾਊ ਜਾਇ ਮਰੇ ਹੈਂ। ੪੯।

*ਅੜਿਲ*

ਮੁਕਤੀ ਪ੍ਰਦਾਨ ਕਰਨ ਵਾਲੇ ਪਰਮਾਤਮਾ ਨੇ (ਮੁਕਤੀ) ਕਿਸ ਹੋਰ ਦੇ ਹੱਥ ਨਹੀਂ ਦਿੱਤੀ ਹੋਈ। ਨ ਦੇਣ ਵਾਲਾ ਪਿਤਾ ਪੁੱਤਰ ਦਾ ਬਧ ਨ ਕਰ ਦਿੰਦਾ। ਜਿਸ ਤੋਂ (ਤੁਹਾਡੇ) ਹੱਥ ਧਨ ਲਗਦਾ ਹੈ, (ਤੁਸੀਂ) ਉਸ ਦਾ ਜਸ ਕਰਦੇ ਹੋ। ਜਿਸ ਤੋਂ ਕੁਝ ਨਹੀਂ ਲੈਂਦੇ, ਉਸ ਦੀ ਨਿੰਦਿਆ ਕਰਦੇ ਹੋ।੪੪।

*ਚੌਪਈ*

ਉਸਤਤ ਅਤੇ ਨਿੰਦਿਆ ਦੋਹਾਂ ਨੂੰ ਜੋ ਇਕ ਸਮਾਨ ਸਮਝ ਕੇ ਮੰਨਦਾ ਹੈ, ਅਸੀਂ ਉਸੇ ਨੂੰ ਬ੍ਰਹਮ ਸਮਝਦੇ ਹਾਂ ਅਤੇ ਉਸੇ ਨੂੰ ਸੱਚੇ ਬ੍ਰਾਹਮਣ ਵਜੋਂ ਅਨੁਮਾਨ ਕਰਦੇ ਹਾਂ।੪੫।

*ਅੜਿਲ*

ਇਹ ਬ੍ਰਾਹਮਣ ਜਿਸ ਤੋਂ ਯਤਨ ਕਰ ਕੇ ਧਨ ਪ੍ਰਾਪਤ ਕਰ ਲੈਂਦੇ ਹਨ, ਉਸ ਵਿਅਕਤੀ ਨੂੰ ਬਹੁਤ ਢੰਗਾਂ ਨਾਲ ਵਡਿਆਈ ਦਿੰਦੇ ਹਨ। ਝੂਠੀ ਉਪਮਾ ਕਰ ਕੇ ਉਸ ਨੂੰ ਪ੍ਰਸੰਨ ਕਰਦੇ ਹਨ। ਪਰ ਅੰਤ ਵਿਚ ਦੋਵੇਂ ਘੋਰ ਨਰਕ ਵਿਚ ਪੈਂਦੇ ਹਨ।੪੬।

*ਚੌਪਈ*

ਧਨ (ਦੀ ਪ੍ਰਾਪਤੀ) ਲਈ ਸਭ ਉੱਚੇ ਨੀਵੇਂ, ਰਾਣਾ ਅਤੇ ਰਾਜਾ ਕੰਮ ਕਰਦੇ ਹਨ। ਕਿਸੇ ਨੇ ਵੀ ਕਾਲ (ਪ੍ਰਭੂ) ਦਾ ਧਿਆਨ ਨਹੀਂ ਕੀਤਾ, ਜਿਸ ਨੇ ਇਨ੍ਹਾਂ ਚੌਦਾਂ ਲੋਕਾਂ ਦੀ ਸਿਰਜਨਾ ਕੀਤੀ ਹੈ।੪੭।

*ਅੜਿਲ*

ਇਸੇ ਧਨ ਦੇ ਲੋਭ ਕਰ ਕੇ ਲੋਕੀਂ ਵੇਦ ਅਤੇ ਵਿਆਕਰਨ ਪੜ੍ਹਦੇ ਹਨ। ਇਸੇ ਧਨ ਦੇ ਲੋਭ ਕਰ ਕੇ ਮੰਤ੍ਰ ਅਤੇ ਜੰਤ੍ਰ ਉਪਦੇਸੇ ਜਾਂਦੇ ਹਨ। ਇਸੇ ਧਨ ਦੇ ਲਾਲਚ ਕਰ ਕੇ ਦੇਸ ਪਰਦੇਸ ਵਿਚ ਜਾਂਦੇ ਹਨ ਅਤੇ ਦੂਰ ਦੂਰ ਤਕ ਜਾ ਕੇ ਫਿਰ ਦੇਸ ਪਰਤ ਆਉਂਦੇ ਹਨ।੪੮।

*ਕਬਿੱਤ*

ਇਸੇ ਧਨ ਦੇ ਲੋਭ ਕਰ ਕੇ ਸਾਰੇ ਵਿਆਕਰਣ ਪੜ੍ਹਦੇ ਹਨ ਅਤੇ ਇਸੇ ਧਨ ਦੇ ਲਾਲਚ ਕਰ ਕੇ ਪੁਰਾਣਾਂ ਨੂੰ ਹੱਥ ਵਿਚ ਲੈਂਦੇ ਹਨ। ਧਨ ਦੇ ਲਾਲਚ ਕਰ ਕੇ ਦੇਸ਼ ਛਡ ਕੇ ਪਰਦੇਸ ਵਸਦੇ ਹਨ ਅਤੇ ਮਾਤਾ ਪਿਤਾ ਦੇ ਦਰਸ਼ਨ ਤਕ ਨਹੀਂ ਕਰਦੇ। ਜਿਥੇ ਉੱਚੇ ਉੱਚੇ ਸਾਲ ਅਤੇ ਲੰਬੇ ਲੰਬੇ ਬੋਹੜ ਅਤੇ ਤਾੜ ਦੇ ਬ੍ਰਿਛ ਹਨ, ਉਨ੍ਹਾਂ ਵਿਚ ਜਾਂਦੇ ਹਨ ਅਤੇ ਹਿਰਦੇ ਵਿਚ ਬਿਲਕੁਲ ਨਹੀਂ ਡਰਦੇ। (ਸਭ) ਧਨ ਨੂੰ ਪਿਆਰ ਕਰਦੇ ਹਨ, ਪਰ ਆਪਣੇ ਆਪ ਨੂੰ ਅਖਵਾਉਂਦੇ ਤਿਆਗੀ ਹਨ। (ਉਹ) ਕਾਸ਼ੀ ਵਿਚ ਜੰਮਦੇ ਹਨ ਅਤੇ ਕਮਾਊਂ ਵਿਚ ਜਾ ਮਰਦੇ ਹਨ।੪੯।

*ਬਿਜੈ ਛੰਦ*

ਲਾਲਚ ਏਕ ਲਗੈ ਧਨ ਕੇ ਸਿਰ ਮਧਿ ਜਟਾਨ ਕੇ ਜੂਟ ਸਵਾਰੈ।
ਕਾਠ ਕੀ ਕੰਠਿਨ ਕੌ ਧਰਿ ਕੈ ਇਕ ਕਾਨਨ ਮੈ ਬਿਨੁ ਕਾਨਿ ਪਧਾਰੈ।
ਮੋਚਨ ਕੌ ਗਹਿ ਕੈ ਇਕ ਹਾਥਨ ਸੀਸ ਹੂ ਕੇ ਸਭ ਕੇਸ ਉਪਾਰੈ।
ਡਿੰਭੁ ਕਰੈ ਜਗ ਡੰਡਨ ਕੌ ਇਹ ਲੋਕ ਗਯੋ ਪਰਲੋਕ ਬਿਗਾਰੈ। ੫0।

ਮਾਟੀ ਕੇ ਲਿੰਗ ਬਨਾਇ ਕੈ ਪੂਜਤ ਤਾ ਮੈ ਕਹੋ ਇਨ ਕਾ ਸਿਧਿ ਪਾਈ।
ਜੋ ਨਿਰਜੋਤਿ ਭਯੋ ਜਗ ਜਾਨਤ ਤਾਹਿ ਕੇ ਆਗੇ ਲੈ ਜੋਤਿ ਜਗਾਈ।
ਪਾਇ ਪਰੇ ਪਰਮੇਸ੍ਵਰ ਜਾਨਿ ਅਜਾਨ ਬਡੈ ਕਰਿ ਕੈ ਹਠਤਾਈ।
ਚੇਤ ਅਚੇਤ ਸੁਚੇਤਨ ਕੋ ਚਿਤ ਕੀ ਤਜਿ ਕੈ ਚਟ ਦੈ ਦੁਚਿਤਾਈ। ੫੧।

ਕਾਸੀ ਕੇ ਬੀਚ ਪੜੈ ਬਹੁ ਕਾਲ ਬੁਟੰਤ ਮੈ ਅੰਤ ਮਰੈ ਪੁਨਿ ਜਾਈ।
ਤਾਤ ਰਹਾ ਅਰੁ ਮਾਤ ਕਹੂੰ ਬਨਿਤਾ ਸੁਤ ਪੁਤ੍ਰ ਕਲਤ੍ਰਨ ਭਾਈ।
ਦੇਸ ਬਿਦੇਸ ਫਿਰੈ ਤਜਿ ਕੈ ਘਰ ਥੋਰੀ ਸੀ ਸੀਖਿ ਕੈ ਚਾਤੁਰਤਾਈ।
ਲੋਭ ਕੀ ਲੀਕ ਨ ਲਾਂਘੀ ਕਿਸੂ ਨਰ ਲੋਭ ਰਹਾ ਸਭ ਲੋਗ ਲੁਭਾਈ। ੫੨।

*ਕਬਿਤੁ*

ਏਕਨ ਕੋ ਮੂੰਡਿ ਮਾਂਡਿ ਏਕਨ ਸੌ ਲੇਹਿ ਡਾਂਡ
ਏਕਨ ਕੈ ਕੰਠੀ ਕਾਠ ਕੰਠ ਮੈ ਡਰਤ ਹੈਂ।
ਏਕਨ ਦ੍ਰਿੜਾਵੈ ਮੰਤ੍ਰ ਏਕਨ ਲਿਖਾਵੈ ਜੰਤ੍ਰ
ਏਕਨ ਕੌ ਤੰਤ੍ਰਨ ਪ੍ਰਬੋਧ੍ਯੋ ਈ ਕਰਤ ਹੈਂ।
ਏਕਨ ਕੇ ਬਿਦ੍ਯਾ ਕੋ ਬਿਵਾਦਨ ਬਤਾਵੈ ਡਿੰਭ
ਜਗ ਕੋ ਦਿਖਾਇ ਜ੍ਯੋ ਕ੍ਯੋ ਮਾਤ੍ਰਾ ਕੌ ਹਰਤ ਹੈ।
ਮੈਯਾ ਕੌ ਨ ਮਾਨੈ ਮਹਾ ਕਾਲੈ ਨ ਮਨਾਵੈ
ਮੂੜ ਮਾਟੀ ਕੌ ਮਾਨਤ ਤਾ ਤੇ ਮਾਂਗਤ ਮਰਤ ਹੈ। ੫੩।

*ਸਵੈਯਾ*

ਚੇਤ ਅਚੇਤੁ ਕੀਏ ਜਿਨ ਚੇਤਨ ਤਾਹਿ ਅਚੇਤ ਨ ਕੋ ਠਹਰਾਵੈ।
ਤਾਹਿ ਕਹੈ ਪਰਮੇਸ੍ਵਰ ਕੈ ਮਨ ਮਾਹਿ ਕਹੇ ਘਟਿ ਮੋਲ ਬਿਕਾਵੈ।
ਜਾਨਤ ਹੈ ਨ ਅਜਾਨ ਬਡੈ ਸੁ ਇਤੇ ਪਰ ਪੰਡਿਤ ਆਪੁ ਕਹਾਵੈ।
ਲਾਜ ਕੇ ਮਾਰੇ ਮਰੈ ਨ ਮਹਾ ਲਟ ਐਠਹਿ ਐਠ ਅਮੈਠਿ ਗਵਾਵੈ। ੫੪।

*ਬਿਜੈ ਛੰਦ*

ਗਤਮਾਨ ਕਹਾਵਤ ਗਾਤ ਸਭੈ ਕਛੂ ਜਾਨੈ ਨ ਬਾਤ ਗਤਾਗਤ ਹੈ।
ਦੁਤਿਮਾਨ ਘਨੇ ਬਲਵਾਨ ਬਡੇ ਹਮ ਜਾਨਤ ਜੋਗ ਮਧੇ ਜਤ ਹੈ।
ਪਾਹਨ ਕੈ ਕਹੈ ਬੀਚ ਸਹੀ ਸਿਵ ਜਾਨੈ ਨ ਮੂੜ ਮਹਾ ਮਤ ਹੈ।
ਤੁਮਹੂੰ ਨ ਬਿਚਾਰਿ ਸੁ ਜਾਨ ਕਹੋ ਇਨ ਮੈ ਕਹਾ ਪਾਰਬਤੀ ਪਤਿ ਹੈ। ੫੫।

*ਬਿਜੈ ਛੰਦ*

ਧਨ ਦੇ ਲਾਲਚ ਵਿਚ ਲਗੇ ਹੋਏ ਕਈ ਸਿਰ ਉਤੇ ਜਟਾਵਾਂ ਦੇ ਜੂੜੇ ਸੰਵਾਰਦੇ ਹਨ। ਲਕੜੀ ਦੀ ਮਾਲਾ (ਕੰਠੀ) ਧਾਰਨ ਕਰ ਕੇ ਕਈ ਜੰਗਲਾਂ ਵਿਚ ਬਿਨਾ ਗ਼ੈਰਤ ਦੇ ਚਲੇ ਜਾਂਦੇ ਹਨ। ਕਈ ਹੱਥ ਵਿਚ ਮੋਚਨਾ ਪਕੜ ਕੇ ਸਿਰ ਦੇ ਸਾਰੇ ਵਾਲ ਪੁਟ ਸੁਟਦੇ ਹਨ। ਜਗਤ ਨੂੰ ਦੰਡ ਦੇਣ ਲਈ ਪਾਖੰਡ ਕਰਦੇ ਹਨ। (ਉਨ੍ਹਾਂ ਦਾ) ਇਹ ਲੋਕ ਤਾਂ ਚਲਾ ਗਿਆ ਹੈ, ਪਰਲੋਕ ਵੀ ਨਸ਼ਟ ਕਰ ਲੈਂਦੇ ਹਨ।੫੦।

ਮਿੱਟੀ ਦੇ ਲਿੰਗ ਬਣਾ ਕੇ ਪੂਜਦੇ ਹਨ। ਦਸੋ, ਉਨ੍ਹਾਂ ਵਿਚ ਇਨ੍ਹਾਂ ਨੇ ਕੀ ਸਿੱਧੀ ਪ੍ਰਾਪਤ ਕੀਤੀ ਹੈ। ਜਗਤ ਜਾਣਦਾ ਹੈ ਕਿ ਜੋ (ਮੂਰਤੀਆਂ) ਨਿਰਜੋਤਿ ਹਨ, ਉਨ੍ਹਾਂ ਦੇ ਅਗੇ ਜੋਤਿ ਜਗਾਉਂਦੇ ਹਨ। (ਉਹ ਪੱਥਰ ਨੂੰ) ਪਰਮੇਸਰ ਸਮਝ ਕੇ ਉਸ ਦੇ ਪੈਰੀਂ ਪੈਂਦੇ ਹਨ ਅਤੇ ਹਠ ਕਰ ਕੇ ਅਜਾਣ ਬਣਦੇ ਹਨ। ਹੇ ਮੂਰਖੋ! ਜ਼ਰਾ ਸਮਝੋ, ਸੁਚੇਤ ਹੋਵੋ ਅਤੇ ਤੁਰਤ ਚਿਤ ਦੀ ਦੁਬਿਧਾ ਨੂੰ ਛਡ ਦਿਓ।੫੧।

ਕਾਸ਼ੀ ਵਿਚ ਬਹੁਤ ਸਮੇਂ ਤਕ ਪੜ੍ਹਦੇ ਹਨ ਅਤੇ ਫਿਰ ਅੰਤ ਵਿਚ ਭੂਟਾਨ ('ਬੁਟੰਤ') ਵਿਚ ਜਾ ਮਰਦੇ ਹਨ। ਪਿਤਾ ਕਿਥੇ ਰਿਹਾ ਹੈ ਅਤੇ ਮਾਤ ਕਿਤੇ ਹੈ, ਇਸਤਰੀ, ਪੁੱਤਰ, ਪੁੱਤਰ ਦੀ ਇਸਤਰੀ ਅਤੇ ਭਰਾ (ਸਭ ਹੋਰਾਂ ਥਾਂਵਾਂ ਤੇ ਹਨ)। ਥੋੜੀ ਜਿਨੀ ਚਾਲਾਕੀ ਸਿਖ ਕੇ, ਘਰ ਨੂੰ ਛਡ ਕੇ ਦੇਸ਼ ਵਿਦੇਸ਼ ਫਿਰਦੇ ਹਨ। ਕਿਸੇ ਵਿਅਕਤੀ ਨੇ ਵੀ ਲੋਭ ਦੀ ਲਕੀਰ ਨਹੀਂ ਲੰਘੀ, ਲੋਭ ਸਾਰਿਆਂ ਲੋਕਾਂ ਨੂੰ ਲੁਭਾ ਰਿਹਾ ਹੈ।੫੨।

*ਕਬਿੱਤ*

ਇਕਨਾਂ ਦੇ ਸਿਰ ਮੁੰਨ ਲੈਂਦੇ ਹਨ (ਭਾਵ ਲੁਟ ਪੁਟ ਲੈਂਦੇ ਹਨ), ਇਕਨਾਂ ਤੋਂ ਦੰਡ ਲੈਂਦੇ ਹਨ ਅਤੇ ਇਕਨਾਂ ਦੇ ਗਲੇ ਵਿਚ ਕਾਠ ਦੀ ਮਾਲਾ ਪਾ ਦਿੰਦੇ ਹਨ। ਇਕਨਾਂ ਨੂੰ ਮੰਤ੍ਰ ਦ੍ਰਿੜ੍ਹ ਕਰਦੇ ਹਨ, ਇਕਨਾਂ ਨੂੰ ਜੰਤ੍ਰ ਲਿਖਵਾਉਂਦੇ ਹਨ ਅਤੇ ਇਕਨਾਂ ਨੂੰ ਤੰਤ੍ਰ ਦੀ ਸਿਖਿਆ ਦਿੰਦੇ ਹਨ। ਇਕਨਾਂ ਨੂੰ ਵਿਦਿਆ ਦਾ ਵਿਵਾਦ ਦਸਦੇ ਹਨ ਅਤੇ ਜਗਤ ਨੂੰ ਪਾਖੰਡ ਵਿਖਾ ਕੇ ਜਿਵੇਂ ਕਿਵੇਂ ਧਨ ਨੂੰ ਹਰ ਲੈਂਦੇ ਹਨ। ਮਾਤਾ (ਦੇਵੀ) ਨੂੰ ਨਹੀਂ ਮੰਨਦੇ ਅਤੇ ਨ ਮਹਾ ਕਾਲ ਨੂੰ ਮੰਨਦੇ ਹਨ (ਬਸ) ਮੂਰਖ ਮਿੱਟੀ ਦੀ ਪੂਜਾ ਕਰਦੇ ਹਨ ਅਤੇ ਉਸ ਤੋਂ ਮੰਗਦੇ ਮੰਗਦੇ ਮਰੀ ਜਾ ਰਹੇ ਹਨ।੫੩।

*ਸਵੈਯਾ*

ਜਿਸ ਚੇਤਨ ਸੱਤਾ ਨੇ ਚੇਤ ਅਤੇ ਅਚੇਤ (ਜੜ-ਚੇਤਨ) ਨੂੰ ਸਿਰਜਿਆ ਹੈ, ਉਸ ਨੂੰ ਮੂਰਖ ਕੁਝ ਨਹੀਂ ਪਛਾਣਦਾ। ਉਸ ਨੂੰ ਮਨ ਵਿਚ ਪਰਮੇਸ਼੍ਵਰ ਕਹਿੰਦੇ ਹਨ ਜੋ ਬਹੁਤ ਘਟ ਮੁੱਲ ਤੇ ਵਿਕਦਾ ਹੈ। ਇਹ ਵੱਡੇ ਅਜਾਣ ਹਨ, ਕੁਝ ਵੀ ਨਹੀਂ ਜਾਣਦੇ, ਪਰ (ਤਾਂ ਵੀ) ਆਪਣੇ ਆਪ ਨੂੰ ਪੰਡਿਤ ਅਖਵਾਉਂਦੇ ਹਨ। ਸ਼ਰਮ ਦੇ ਮਾਰੇ ਇਹ ਢੀਠ ਮਰਦੇ ਨਹੀਂ ਹਨ ਅਤੇ ਅਭਿਮਾਨ ਵਿਚ ਹੀ ਆਕੜ ਕੇ (ਜੀਵਨ) ਨਸ਼ਟ ਕਰ ਲੈਂਦੇ ਹਨ।੫੪।

*ਬਿਜੈ ਛੰਦ*

ਸਾਰੇ ਮਨੁੱਖ ਆਪਣੇ ਆਪ ਨੂੰ ਮੁਕਤ ਸਮਝਦੇ ਹਨ, ਪਰ ਉਹ ਆਵਾਗਵਣ ('ਗਤਾਗਤ') ਦੀ ਕੁਝ ਵੀ ਗੱਲ ਨਹੀਂ ਸਮਝਦੇ। ਅਸੀਂ ਜਾਣਦੇ ਹਾਂ ਕਿ ਬਹੁਤ ਤੇਜਸਵੀ ਅਤੇ ਬਲਵਾਨ ਜੋਗ ਵਿਚ ਜਕੜੇ ਹੋਏ ਹਨ। ਉਹ ਪੱਥਰ ਵਿਚ ਹੀ ਸਹੀ ਸ਼ਿਵ ਨੂੰ ਮੰਨਦੇ ਹਨ ਪਰ (ਸਹੀ ਸ਼ਿਵ ਨੂੰ ਉਹ) ਮੂਰਖ ਸਮਝਦੇ ਨਹੀਂ ਹਨ। ਤੁਸੀਂ ਹੀ ਵਿਚਾਰ ਕੇ ਕਿਉਂ ਨਹੀਂ ਕਹਿੰਦੇ ਕਿ ਇਨ੍ਹਾਂ ਪੱਥਰਾਂ ਵਿਚ ਕੀ ਪਾਰਬਤੀ ਦੇ ਪਤੀ ਸ਼ਿਵ ਮੌਜੂਦ ਹਨ?।੫੫।

ਮਾਟੀ ਕੌ ਸੀਸ ਨਿਵਾਵਤ ਹੈ ਜੜ ਯਾ ਤੇ ਕਹੋ ਤੁਹਿ ਕਾ ਸਿਧਿ ਐਹੈ।
ਜੌਨ ਰਿਝਾਇ ਲਯੋ ਜਗ ਕੌ ਤਵ ਚਾਵਰ ਡਾਰਤ ਰੀਝਿ ਨ ਜੈ ਹੈ।
ਧੂਪ ਜਗਾਇ ਕੈ ਸੰਖ ਬਜਾਇ ਸੁ ਫੂਲਨ ਕੀ ਬਰਖਾ ਬਰਖੈ ਹੈ।
ਅੰਤ ਉਪਾਇ ਕੈ ਹਾਰਿ ਹੈਂ ਰੇ ਪਸੁ ਪਾਹਨ ਮੈ ਪਰਮੇਸੁ ਨ ਪੈ ਹੈ। ੫੬।

ਏਕਨ ਜੰਤ੍ਰ ਸਿਖਾਵਤ ਹੈ ਦਿਜ ਏਕਨ ਮੰਤ੍ਰ ਪ੍ਰਯੋਗ ਬਤਾਵੈ।
ਜੋ ਨ ਭਿਜੈ ਇਨ ਬਾਤਨ ਤੇ ਤਿਹ ਗੀਤਿ ਕਬਿਤ ਸਲੋਕ ਸੁਨਾਵੈ।
ਦ੍ਯੋਸ ਹਿਰੈ ਧਨ ਲੋਗਨ ਕੇ ਗ੍ਰਿਹ ਚੋਰੁ ਚਕੈ ਠਗ ਦੇਖਿ ਲਜਾਵੈ।
ਕਾਨਿ ਕਰੈ ਨਹਿ ਕਾਜੀ ਕੁਟਵਾਰ ਕੀ ਮੂੰਡਿ ਕੈ ਮੂੰਡਿ ਮੁਰੀਦਨ ਖਾਵੈ। ੫੭।

*ਦੋਹਰਾ*

ਪਾਹਨ ਕੀ ਪੂਜਾ ਕਰੇ ਜੋ ਹੈ ਅਧਿਕ ਅਚੇਤ।
ਭਾਂਗ ਨ ਏਤੇ ਪਰ ਭਖੈ ਜਾਨਤ ਆਪ ਸੁਚੇਤ। ੫੮।

*ਤੋਟਕ ਛੰਦ*

ਧਨ ਕੇ ਲਗਿ ਲੋਭ ਗਏ ਅਨਤੈ। ਤਜਿ ਮਾਤ ਪਿਤਾ ਸੁਤ ਬਾਲ ਕਿਤੈ।
ਬਸਿ ਕੈ ਬਹੁ ਮਾਸ ਤਹਾ ਹੀ ਮਰੈ। ਫਿਰਿ ਕੈ ਗ੍ਰਿਹਿ ਕੇ ਨਹਿ ਪੰਥ ਪਰੈ। ੫੯।

*ਦੋਹਰਾ*

ਧਨੀ ਲੋਗ ਹੈ ਪੁਹਪ ਸਮ ਗੁਨਿ ਜਨ ਭੌਰ ਬਿਚਾਰ।
ਗੂੰਜ ਰਹਤ ਤਿਹ ਪਰ ਸਦਾ ਸਭ ਧਨ ਧਾਮ ਬਿਸਾਰ। ੬੦।

*ਚੌਪਈ*

ਸਭ ਕੋਊ ਅੰਤ ਕਾਲ ਬਸਿ ਭਯਾ। ਧਨ ਕੀ ਆਸ ਨਿਕਰਿ ਤਜਿ ਗਯਾ।
ਆਸਾ ਕਰਤ ਗਯਾ ਸੰਸਾਰਾ। ਇਹ ਆਸਾ ਕੋ ਵਾਰ ਨ ਪਾਰਾ। ੬੧।

ਏਕ ਨਿਰਾਸ ਵਹੈ ਕਰਤਾਰਾ। ਜਿਨ ਕੀਨਾ ਇਹ ਸਕਲ ਪਸਾਰਾ।
ਆਸਾ ਰਹਿਤ ਔਰ ਕੋਊ ਨਾਹੀ। ਜਾਨੁ ਲੇਹੁ ਦਿਜਬਰ ਮਨ ਮਾਹੀ। ੬੨।

ਲੋਭ ਲਗੇ ਧਨ ਕੇ ਏ ਦਿਜਬਰ। ਮਾਂਗਤ ਫਿਰਤ ਸਭਨ ਕੇ ਘਰ ਘਰ।
ਯਾ ਜਗ ਮਹਿ ਕਰ ਡਿੰਭ ਦਿਖਾਵਤ। ਤੇ ਠਗਿ ਠਗਿ ਸਭ ਕਹ ਧਨ ਖਾਵਤ। ੬੩।

*ਦੋਹਰਾ*

ਆਸਾ ਕੀ ਆਸਾ ਲਗੇ ਸਭ ਹੀ ਗਯਾ ਜਹਾਨ।
ਆਸਾ ਜਗ ਜੀਵਤ ਬਚੀ ਲੀਜੈ ਸਮਝਿ ਸੁਜਾਨ। ੬੪।

ਮੂਰਖ (ਲੋਕ) ਮਿੱਟੀ ਅਗੇ ਸਿਰ ਨਿਵਾਉਂਦੇ ਹਨ। ਭਲਾ ਦਸੋ ਇਸ ਤੋਂ ਤੁਸੀਂ ਕੀ ਸਿੱਧੀ ਹਾਸਲ ਕਰੋਗੇ। ਜਿਸ (ਪਰਮ ਸੱਤਾ) ਨੇ ਸਾਰੇ ਸੰਸਾਰ ਨੂੰ ਪ੍ਰਸੰਨ ਕਰ ਰਖਿਆ ਹੈ (ਰਿਝਾਇਆ ਹੋਇਆ ਹੈ) (ਉਹ) ਤੁਹਾਡੇ ਚਾਵਲ ਭੇਂਟ ਕਰਨ ਨਾਲ ਪ੍ਰਸੰਨ ਨਹੀਂ ਹੋ ਜਾਵੇਗਾ। ਧੂਪ ਜਗਾ ਕੇ ਅਤੇ ਸੰਖ ਵਜਾ ਕੇ ਫੁਲਾਂ ਦੀ ਬਰਖਾ ਕਰਦੇ ਹੋ। ਹੇ ਮੂਰਖੋ! ਅੰਤ ਵਿਚ (ਹਰ ਪ੍ਰਕਾਰ ਦੇ) ਉਪਾ ਕਰ ਕੇ ਹਾਰ ਜਾਓਗੇ, ਪਰ ਪੱਥਰਾਂ (ਭਾਵ-ਮੂਰਤੀਆਂ) ਵਿਚ ਪਰਮਾਤਮਾ ਨੂੰ ਪ੍ਰਾਪਤ ਨਹੀਂ ਕਰ ਸਕੋਗੇ।੫੬।

ਇਹ ਬ੍ਰਾਹਮਣ ਇਕਨਾਂ ਨੂੰ ਜੰਤ੍ਰ ਸਿਖਾਉਂਦੇ ਹਨ ਅਤੇ ਇਕਨਾਂ ਨੂੰ ਮੰਤ੍ਰ ਦੀ ਵਰਤੋਂ ਕਰਨੀ ਦਸਦੇ ਹਨ। ਜੋ ਇਨ੍ਹਾਂ ਗੱਲਾਂ ਨਾਲ ਪ੍ਰਭਾਵਿਤ ਨਹੀਂ ਹੁੰਦਾ, ਉਨ੍ਹਾਂ ਨੂੰ ਗੀਤ, ਕਬਿੱਤ ਅਤੇ ਸ਼ਲੋਕ ਸੁਣਾਉਂਦੇ ਹਨ। (ਇਹ ਬ੍ਰਾਹਮਣ) ਦਿਨ ਦਿਹਾੜੇ ਲੋਕਾਂ ਦੇ ਘਰਾਂ ਤੋਂ ਧਨ ਚੁਰਾ ਲੈਂਦੇ ਹਨ। (ਉਨ੍ਹਾਂ ਪ੍ਰਬੀਨਤਾ ਨੂੰ) ਵੇਖ ਕੇ ਚੋਰ ਹੈਰਾਨ ਹੋ ਜਾਂਦੇ ਹਨ ਅਤੇ ਠੱਗ ਵੇਖ ਕੇ ਸ਼ਰਮਸਾਰ ਹੁੰਦੇ ਹਨ। ਇਹ ਕਾਜ਼ੀ ਅਤੇ ਕੋਤਵਾਲ ਤਕ ਦੀ ਪਰਵਾਹ ਨਹੀਂ ਕਰਦੇ ਅਤੇ ਮੁਰੀਦਾਂ ਨੂੰ ਲੁਟ ਲੁਟ ਕੇ ਖਾ ਜਾਂਦੇ ਹਨ।੫੭।

*ਦੋਹਰਾ*

ਜੋ ਅਧਿਕ ਮੂਰਖ ਹਨ, ਉਹੀ ਪੱਥਰਾਂ ਦੀ ਪੂਜਾ ਕਰਦੇ ਹਨ। ਇਤਨਾ ਹੋਣ ਤੇ ਵੀ ਭੰਗ ਨਹੀਂ ਖਾਂਦੇ, ਪਰ ਆਪਣੇ ਆਪ ਨੂੰ ਸਚੇਤ (ਸਮਝਦਾਰ) ਸਮਝਦੇ ਹਨ।੫੮।

*ਤੋਟਕ ਛੰਦ*

ਇਹ ਮਾਤਾ, ਪਿਤਾ, ਪੁੱਤਰ ਅਤੇ ਇਸਤਰੀ ਨੂੰ ਕਿਤੇ ਛਡ ਕੇ ਧਨ ਦੇ ਲੋਭ ਕਰ ਕੇ ਹੋਰ ਥਾਂ ਚਲੇ ਜਾਂਦੇ ਹਨ। (ਉਹ) ਉਥੇ ਬਹੁਤ ਮਹੀਨੇ (ਲੰਬੇ ਸਮੇਂ ਤਕ) ਰਹਿ ਕੇ ਉਥੇ ਹੀ ਮਰ ਜਾਂਦੇ ਹਨ ਅਤੇ ਫਿਰ ਘਰ ਦੇ ਮਾਰਗ ਉਤੇ ਨਹੀਂ ਪੈਂਦੇ।੫੯।

*ਦੋਹਰਾ*

ਧਨਵਾਨ ਲੋਕ ਫੁਲਾਂ ਦੇ ਸਮਾਨ ਹਨ ਅਤੇ ਗੁਨੀ ਜਨ (ਭਾਵ ਬ੍ਰਾਹਮਣ) ਭੌਰਿਆਂ ਵਰਗੇ ਹਨ। ਉਹ ਘਰ ਬਾਹਰ ਸਭ ਕੁਝ ਭੁਲਾ ਕੇ, ਸਦਾ ਉਨ੍ਹਾਂ (ਧਨਵਾਨਾਂ) ਉਤੇ ਗੂੰਜਦੇ ਰਹਿੰਦੇ ਹਨ।੬੦।

*ਚੌਪਈ*

ਸਭ ਕੋਈ ਅੰਤ ਵਿਚ ਕਾਲ ਦੇ ਵਸ ਵਿਚ ਹੁੰਦੇ ਹਨ ਅਤੇ ਧਨ ਦੀ ਆਸ ਵਿਚ ਹੀ (ਸਭ ਕੁਝ) ਛਡ ਕੇ ਨਿਕਲ ਜਾਂਦੇ ਹਨ। (ਧਨ ਦੀ) ਇੱਛਾ ਕਰਦਾ ਹੋਇਆ ਸਾਰਾ ਸੰਸਾਰ ਚਲਾ ਗਿਆ ਹੈ, ਪਰ ਇਸ 'ਇੱਛਾ' ਦਾ ਕੋਈ ਉਰਾਰ ਪਾਰ ਨਹੀਂ ਹੈ।੬੧।

ਇੱਛਾ ਤੋਂ ਮੁਕਤ ਕੇਵਲ ਇਕ ਕਰਤਾਰ ਹੀ ਹੈ, ਜਿਸ ਨੇ ਇਸ ਸਾਰੀ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਹੋਈ ਹੈ। ਇੱਛਾ ਤੋਂ ਬਿਨਾ ਹੋਰ ਕੋਈ ਵੀ ਨਹੀਂ ਹੈ। ਹੇ ਸ੍ਰੇਸ਼ਠ ਬ੍ਰਾਹਮਣ! (ਤੁਸੀਂ) ਮਨ ਵਿਚ ਸਮਝ ਲਵੋ।੬੨।

ਇਹ ਸ੍ਰੇਸ਼ਠ ਬ੍ਰਾਹਮਣ ਧਨ ਦੇ ਲੋਭ ਵਿਚ ਫਸੇ ਹੋਏ ਹਨ ਅਤੇ ਸਭ ਦੇ ਘਰ ਘਰ ਮੰਗਦੇ ਫਿਰਦੇ ਹਨ। ਇਸ ਜਗਤ ਵਿਚ (ਇਹ) ਪਾਖੰਡ ਕਰਕੇ ਵਿਖਾਉਂਦੇ ਹਨ ਅਤੇ ਸਭ ਦਾ ਧਨ ਠਗ ਠਗ ਕੇ ਖਾਂਦੇ ਹਨ।੬੩।

*ਦੋਹਰਾ*

ਇੱਛਾ ('ਆਸਾ') ਦੀ ਇੱਛਾ ਵਿਚ ਲਗਿਆ ਹੋਇਆ ਇਹ ਸਾਰਾ ਸੰਸਾਰ ਚਲਾ ਗਿਆ ਹੈ। ਸਾਰੇ ਸਮਝਦਾਰ ਇਹ ਸਮਝ ਲੈਣ ਕਿ ਕੇਵਲ 'ਆਸਾ' ਹੀ ਸੰਸਾਰ ਵਿਚ ਜੀਉਂਦੀ ਬਚੀ ਹੈ।੬੪।

*ਚੌਪਈ*

ਆਸਾ ਕਰਤ ਸਗਲ ਜਗ ਜਯਾ। ਆਸਹਿ ਉਪਜ੍ਯਾ ਆਸਹਿ ਭਯਾ।
ਆਸਾ ਕਰਤ ਤਰੁਨ ਬ੍ਰਿਧ ਹੂਆ। ਆਸਾ ਕਰਤ ਲੋਗ ਸਭ ਮੂਆ। ੬੫।

ਆਸਾ ਕਰਤ ਲੋਗ ਸਭ ਭਏ। ਬਾਲਕ ਹੁਤੋ ਬ੍ਰਿਧ ਹ੍ਵੈ ਗਏ।
ਜਿਤਿ ਕਿਤ ਧਨ ਆਸਾ ਕਰਿ ਡੋਲਹਿ। ਦੇਸ ਬਿਦੇਸ ਧਨਾਸ ਕਲੋਲਹਿ। ੬੬।

ਪਾਹਨ ਕਹੁ ਧਨਾਸ ਸਿਰ ਨ੍ਯਾਵੈ। ਚੇਤ ਅਚੇਤਨ ਕੌ ਠਹਰਾਵੈ।
ਕਰਤ ਪ੍ਰਪੰਚ ਪੇਟ ਕੇ ਕਾਜਾ। ਊਚ ਨੀਚ ਰਾਨਾ ਅਰੁ ਰਾਜਾ। ੬੭।

ਕਾਹੂ ਕੋ ਸਿਛਾ ਸੁ ਦ੍ਰਿੜਾਵੈ। ਕਾਹੂੰ ਕੌ ਲੈ ਮੂੰਡ ਮੁੰਡਾਵੈ।
ਕਾਹੂੰ ਪਠੈ ਤੀਰਥਨ ਦੇਹੀ। ਗ੍ਰਿਹ ਕੋ ਦਰਬੁ ਮਾਂਗ ਸਭ ਲੇਹੀ। ੬੮।

ਜਿਹ ਨਰ ਕੋ ਧਨਵਾਨ ਤਕਾਵੈ। ਜੋਨਿ ਸਿਲਾ ਮਹਿ ਤਾਹਿ ਫਸਾਵੈ।
ਬਹੁਰਿ ਡੰਡ ਤਿਹ ਮੂੰਡਿ ਚੁਕਾਹੀ। ਕਾਢਿ ਦੇਤ ਤਾ ਕੇ ਪੁਨਿ ਮਾਹੀ। ੬੯।

ਇਨ ਲੋਗਨ ਧਨ ਹੀ ਕੀ ਆਸਾ। ਸ੍ਰੀ ਹਰਿ ਜੀ ਕੀ ਨਾਹਿ ਪ੍ਯਾਸਾ।
ਡਿੰਭਿ ਜਗਤ ਕਹ ਕਰਿ ਪਰਚਾਵੈ। ਲਛਿਮੀ ਹਰ ਜ੍ਯੋ ਤ੍ਯੋ ਲੈ ਆਵੈ। ੭੦।

*ਦਿਜ ਬਾਚ*

ਸੁਨੁ ਪੁਤ੍ਰੀ ਤੈ ਬਾਤ ਨ ਜਾਨੈ। ਸਿਵ ਕਹ ਕਰਿ ਪਾਹਨ ਪਹਿਚਾਨੈ।
ਬਿਪ੍ਰਨ ਕੌ ਸਭ ਹੀ ਸਿਰ ਨ੍ਯਾਵੈ। ਚਰਨੋਦਕ ਲੈ ਮਾਥ ਚੜਾਵੈ। ੭੧।

ਪੂਜਾ ਕਰਤ ਸਗਲ ਜਗ ਇਨ ਕੀ। ਨਿੰਦ੍ਯਾ ਕਰਤ ਮੂੜ ਤੈ ਜਿਨ ਕੀ।
ਏ ਹੈ ਪਰਮ ਪੁਰਾਤਨ ਦਿਜਬਰ। ਸਦਾ ਸਰਾਹਤ ਜਿਨ ਕਹ ਨ੍ਰਿਪ ਬਰ। ੭੨।

*ਕੁਅਰਿ ਬਾਚ*

ਸੁਨ ਮੂਰਖ ਦਿਜ ਤੈ ਨਹਿ ਜਾਨੀ। ਪਰਮ ਜੋਤਿ ਪਾਹਨ ਪਹਿਚਾਨੀ।
ਇਨ ਮਹਿ ਪਰਮ ਪੁਰਖ ਤੈ ਜਾਨਾ। ਤਜਿ ਸ੍ਯਾਨਪ ਹ੍ਵੈ ਗਯੋ ਅਯਾਨਾ। ੭੩।

*ਅੜਿਲ*

ਲੈਨੌ ਹੋਇ ਸੁ ਲੈ ਦਿਜ ਮੁਹਿ ਨ ਝੁਠਾਇਯੈ।
ਪਾਹਨ ਮੈ ਪਰਮੇਸ੍ਵਰ ਨ ਭਾਖਿ ਸੁਨਾਇਯੈ।
ਇਨ ਲੋਗਨ ਪਾਹਨ ਮਹਿ ਸਿਵ ਠਹਰਾਇ ਕੈ।
ਹੋ ਮੂੜਨ ਲੀਜਹੁ ਲੂਟ ਹਰਖ ਉਪਜਾਇ ਕੈ। ੭੪।

*ਚੌਪਈ*

ਆਸਾ ਕਰਦਿਆਂ ਹੀ ਸਾਰਾ ਸੰਸਾਰ ਜਨਮਿਆ ਹੈ। ਆਸਾ ਵਿਚ ਉਪਜਦਾ ਹੋਇਆ ਆਸਾ ਰੂਪ ਹੀ ਹੋ ਜਾਂਦਾ ਹੈ। ਆਸਾ ਕਰਦਿਆਂ ਜਵਾਨ ਬੁੱਢਾ ਹੋ ਜਾਂਦਾ ਹੈ। ਆਸਾ ਕਰਦਿਆਂ ਸਾਰੇ ਲੋਕ ਮਰ ਗਏ ਹਨ।੬੫।

ਆਸਾ ਕਰਦਿਆਂ ਸਭ ਲੋਕ ਬਾਲਕ ਤੋਂ ਬਿਰਧ ਹੋ ਗਏ ਹਨ। ਆਸ ਕਰ ਕੇ ਜਿਥੇ ਕਿਥੇ ਡੋਲਦੇ ਫਿਰ ਰਹੇ ਹਨ ਅਤੇ ਧਨ ਦੀ ਆਸਾ ਵਿਚ ਦੇਸਾਂ-ਵਿਦੇਸ਼ਾਂ ਵਿਚ ਘੁੰਮਦੇ ਫਿਰਦੇ ਹਨ।੬੬।

ਧਨ ਦੀ ਆਸਾ ਵਿਚ ਹੀ ਪੱਥਰ ਨੂੰ ਸਿਰ ਨਿਵਾਉਂਦੇ ਹਨ ਅਤੇ ਅਚੇਤ ਨੂੰ ਸਚੇਤ ਕਹਿੰਦੇ ਹਨ। ਉੱਚੇ ਨੀਵੇਂ, ਰਾਣਾ ਅਤੇ ਰਾਜਾ (ਸਭ) ਪੇਟ ਦੀ ਖਾਤਰ ਪ੍ਰਪੰਚ ਕਰਦੇ ਹਨ।੬੭।

ਕਿਸੇ ਨੂੰ ਸਿਖਿਆ ਦ੍ਰਿੜ੍ਹ ਕਰਾਉਂਦੇ ਹਨ ਅਤੇ ਕਿਸੇ ਦਾ ਸਿਰ ਮੁੰਨਵਾ ਦਿੰਦੇ ਹਨ। ਕਈਆਂ ਨੂੰ ਤੀਰਥਾਂ (ਦੀ ਯਾਤ੍ਰਾ) ਉਤੇ ਭੇਜ ਦਿੰਦੇ ਹਨ ਅਤੇ ਘਰ ਦਾ ਸਾਰਾ ਧਨ (ਆਪ) ਮੰਗ ਲੈਂਦੇ ਹਨ।੬੮।

ਜਿਸ ਵਿਅਕਤੀ ਨੂੰ (ਇਹ) ਧਨਵਾਨ ਵੇਖ ਲੈਂਦੇ ਹਨ, ਉਸ ਨੂੰ ਜੂਨਾਂ ਦੇ ਚੱਕਰ (ਸਿਲਸਿਲੇ) ਵਿਚ ਫਸਾ ਦਿੰਦੇ ਹਨ। ਫਿਰ ਉਸ ਦੇ ਸਿਰ ਉਤੇ ਬਹੁਤ ਦੰਡ ਕਢ ਦਿੰਦੇ ਹਨ ਅਤੇ ਫਿਰ ਉਸ ਨੂੰ ਚੁਕਤਾ ਕਰਾ ਲੈਂਦੇ ਹਨ (ਭਾਵ ਵਸੂਲ ਕਰਦੇ ਹਨ)।੬੯।

ਇਨ੍ਹਾਂ ਲੋਕਾਂ ਨੂੰ ਧਨ ਦੀ ਹੀ ਆਸ ਹੈ। ਸ੍ਰੀ ਭਗਵਾਨ ਲਈ ਕੋਈ ਪਿਆਸ ਨਹੀਂ ਹੈ। (ਉਹ) ਪਾਖੰਡ ਕਰ ਕੇ ਜਗਤ ਨੂੰ ਪਰਚਾਉਂਦੇ ਹਨ ਅਤੇ ਜਿਵੇਂ ਕਿਵੇਂ ਧਨ ਹਰ ਕੇ ਲੈ ਆਉਂਦੇ ਹਨ।੭੦।

*ਬ੍ਰਾਹਮਣ ਨੇ ਕਿਹਾ--*

ਹੇ ਪੁੱਤਰੀ! ਸੁਣ, ਤੂੰ (ਅਸਲ) ਗੱਲ ਨਹੀਂ ਜਾਣਦੀ ਹੈਂ ਅਤੇ ਸ਼ਿਵ ਨੂੰ ਪੱਥਰ ਸਮਝਦੀ ਹੈਂ। ਬ੍ਰਾਹਮਣਾਂ ਨੂੰ ਤਾਂ ਸਾਰੇ ਸਿਰ ਨਿਵਾਉਂਦੇ ਹਨ ਅਤੇ ਉਨ੍ਹਾਂ ਤੋਂ ਚਰਨੋਦਕ (ਚਰਨਾਮ੍ਰਿਤ) ਲੈ ਕੇ ਮੱਥੇ ਉਤੇ ਚੜ੍ਹਾਉਂਦੇ ਹਨ।੭੧।

ਇਨ੍ਹਾਂ ਦੀ ਸਾਰਾ ਜਗਤ ਪੂਜਾ ਕਰਦਾ ਹੈ ਜਿਨ੍ਹਾਂ ਦੀ ਹੇ ਮੂਰਖ! ਤੂੰ ਨਿੰਦਿਆ ਕਰਦੀ ਹੈਂ। ਇਹ ਬ੍ਰਾਹਮਣ ਪਰਮ ਪੁਰਾਤਨ ਹਨ ਜਿਨ੍ਹਾਂ ਨੂੰ ਸਦਾ ਮਹਾਨ ਰਾਜੇ ਸਲਾਹੁੰਦੇ ਰਹਿੰਦੇ ਹਨ।੭੨।

*ਰਾਜ ਕੁਮਾਰੀ ਨੇ ਕਿਹਾ--*

ਹੇ ਮੂਰਖ ਬ੍ਰਾਹਮਣ! ਸੁਣ, ਤੂੰ ਨਹੀਂ ਜਾਣਦਾ ਅਤੇ ਪੱਥਰ ਨੂੰ ਪਰਮ ਜੋਤਿ ਮੰਨ ਰਿਹਾ ਹੈਂ। ਇਨ੍ਹਾਂ (ਪੱਥਰਾਂ) ਵਿਚ ਤੂੰ ਪਰਮ ਪੁਰਖ ਨੂੰ ਸਮਝ ਰਖਿਆ ਹੈ। ਸਿਆਣਪ ਛਡ ਕੇ ਇਆਣਾ ਹੋ ਗਿਆ ਹੈਂ।੭੩।

*ਅੜਿਲ*

ਹੇ ਬ੍ਰਾਹਮਣ! ਜੋ (ਤੂੰ) ਲੈਣਾ ਹੈ, ਲੈ ਲੈ, ਪਰ ਮੈਨੂੰ ਝੂਠ ਮੂਠ ਨ ਦਸ ਅਤੇ ਮੈਨੂੰ ਪੱਥਰ ਵਿਚ ਪਰਮਾਤਮਾ ਕਹਿ ਕੇ ਨ ਸੁਣਾ। ਇਨ੍ਹਾਂ ਮੂਰਖ ਲੋਕਾਂ ਨੂੰ ਪੱਥਰਾਂ ਵਿਚ ਸ਼ਿਵ ਦਸ ਕੇ ਪ੍ਰਸੰਨਤਾ ਪੂਰਵਕ ਲੁਟ ਲੈ।੭੪।

ਕਾਹੂ ਕਹ ਪਾਹਨ ਮਹਿ ਬ੍ਰਹਮ ਬਤਾਤ ਹੈ।
ਜਲ ਡੂਬਨ ਹਿਤ ਕਿਸਹੂੰ ਤੀਰਥ ਪਠਾਤ ਹੈ।
ਜ੍ਯੋ ਤ੍ਯੋ ਧਨ ਹਰ ਲੇਤ ਜਤਨ ਅਨਗਨਿਤ ਕਰ।
ਹੋ ਟਕਾ ਗਾਠਿ ਮਹਿ ਲਏ ਨ ਦੇਹੀ ਜਾਨ ਘਰ। ੭੫।

ਧਨੀ ਪੁਰਖ ਕਹ ਲਖਿ ਦਿਜ ਦੋਖ ਲਗਾਵਹੀ।
ਹੋਮ ਜਗ੍ਯ ਤਾ ਤੇ ਬਹੁ ਭਾਤ ਕਰਾਵਹੀ।
ਧਨਿਯਹਿ ਕਰਿ ਨਿਰਧਨੀ ਜਾਤ ਧਨ ਖਾਇ ਕੈ।
ਹੋ ਬਹੁਰਿ ਨ ਤਾ ਕੌ ਬਦਨ ਦਿਖਾਵਤ ਆਇ ਕੈ। ੭੬।

*ਚੌਪਈ*

ਕਾਹੂ ਲੌ ਤੀਰਥਨ ਸਿਧਾਵੈ। ਕਾਹੂ ਅਫਲ ਪ੍ਰਯੋਗ ਬਤਾਵੈ।
ਕਾਕਨ ਜ੍ਯੋ ਮੰਡਰਾਤ ਧਨੂਪਰ। ਜ੍ਯੋ ਕਿਲਕਾ ਮਛਰੀਯੈ ਦੂਪਰ। ੭੭।

ਜ੍ਯੋ ਦ੍ਵੈ ਸ੍ਵਾਨ ਏਕ ਹਡਿਯਾ ਪਰ। ਭੂਸਤ ਮਨੋ ਬਾਦਿ ਬਿਦ੍ਯਾਧਰ।
ਬਾਹਰ ਕਰਤ ਬੇਦ ਕੀ ਚਰਚਾ। ਤਨ ਅਰੁ ਮਨ ਧਨ ਹੀ ਕੀ ਅਰਚਾ। ੭੮।

*ਦੋਹਰਾ*

ਧਨ ਕੀ ਆਸਾ ਮਨ ਰਹੇ ਬਾਹਰ ਪੂਜਤ ਦੇਵ।
ਨ ਹਰਿ ਮਿਲਾ ਨ ਧਨ ਭਯੋ ਬ੍ਰਿਥਾ ਭਈ ਸਭ ਸੇਵ। ੭੯।

*ਅੜਿਲ*

ਏ ਬਿਦ੍ਯਾ ਬਲ ਕਰਿਹ ਜੋਗ ਕੀ ਬਾਤ ਨ ਜਾਨੈ।
ਏ ਸੁਚੇਤ ਕਰਿ ਰਹਹਿ ਹਮਨਿ ਆਚੇਤ ਪ੍ਰਮਾਨੈ।
ਕਹਾ ਭਯੋ ਜੌ ਭਾਂਗ ਭੂਲਿ ਭੌਦੂ ਨਹਿ ਖਾਈ।
ਹੋ ਨਿਜੁ ਤਨ ਤੇ ਬਿਸੰਭਾਰ ਰਹਤ ਸਭ ਲਖਤ ਲੁਕਾਈ। ੮0।

ਭਾਂਗ ਖਾਇ ਭਟ ਭਿੜਹਿ ਗਜਨ ਕੇ ਦਾਂਤ ਉਪਾਰਹਿ।
ਸਿਮਟਿ ਸਾਂਗ ਸੰਗ੍ਰਹਹਿ ਸਾਰ ਸਨਮੁਖ ਹ੍ਵੈ ਝਾਰਹਿ।
ਤੈ ਮੂਜੀ ਪੀ ਭਾਂਗ ਕਹੋ ਕਾ ਕਾਜ ਸਵਰਿ ਹੈ।
ਹੋ ਹ੍ਵੈ ਕੈ ਮ੍ਰਿਤਕ ਸਮਾਨ ਜਾਇ ਔਧੇ ਮੁਖ ਪਰਿ ਹੈ। ੮੧।

*ਭੁਜੰਗ ਛੰਦ*

ਸੁਨੋ ਮਿਸ੍ਰ ਸਿਛਾ ਇਨੀ ਕੋ ਸੁ ਦੀਜੈ। ਮਹਾ ਝੂਠ ਤੇ ਰਾਖਿ ਕੈ ਮੋਹਿ ਲੀਜੈ।
ਇਤੋ ਝੂਠ ਕੈ ਔਰ ਨੀਕੋ ਦ੍ਰਿੜਾਵੌ। ਕਹਾ ਚਾਮ ਕੇ ਦਾਮ ਕੈ ਕੈ ਚਲਾਵੌ। ੮੨।

ਮਹਾ ਘੋਰ ਈ ਨਰਕ ਕੇ ਬੀਚ ਜੈ ਹੌ। ਕਿ ਚੰਡਾਲ ਕੀ ਜੋਨਿ ਮੈ ਔਤਰੈ ਹੌ।
ਕਿ ਟਾਂਗੇ ਮਰੋਗੇ ਬਧੇ ਮ੍ਰਿਤਸ਼ਾਲਾ। ਸਨੈ ਬੰਧੁ ਪੁਤ੍ਰਾ ਕਲਤ੍ਰਾਨ ਬਾਲਾ। ੮੩।

ਕਿਸੇ ਨੂੰ (ਤੂੰ) ਪੱਥਰ ਵਿਚ ਪਰਮਾਤਮਾ ਦਸਦਾ ਹੈਂ। ਕਿਸੇ ਨੂੰ ਜਲ ਵਿਚ ਡੁਬਕੀ ਮਾਰਨ ਲਈ ਤੀਰਥਾਂ ਉਤੇ ਭੇਜਦਾ ਹੈਂ। ਜਿਵੇਂ ਕਿਵੇਂ ਅਣਗਿਣਤ ਯਤਨ ਕਰ ਕੇ ਧਨ ਹਰ ਲੈਂਦਾ ਹੈ। (ਜਿਸ ਦੀ) ਗੰਢ ਵਿਚ ਪੈਸਾ (ਜਾਣ ਲੈਂਦਾ ਹੈ) ਉਸ ਤੋਂ ਲਏ ਬਿਨਾ ਘਰ ਜਾਣ ਨਹੀਂ ਦਿੰਦਾ।੭੫।

ਧਨਵਾਨ ਵਿਅਕਤੀ ਨੂੰ ਵੇਖ ਕੇ ਬ੍ਰਾਹਮਣ (ਕੋਈ ਨ ਕੋਈ) ਦੋਸ਼, (ਪਾਪ) ਲਗਾ ਦਿੰਦੇ ਹਨ। ਉਸ ਤੋਂ ਬਹੁਤ ਤਰ੍ਹਾਂ ਦੇ ਹੋਮ ਅਤੇ ਯੱਗ ਕਰਵਾਉਂਦੇ ਹਨ। ਧਨਵਾਨ ਦਾ ਧਨ ਖਾ ਕੇ (ਉਸ ਨੂੰ) ਨਿਰਧਨ ਬਣਾ ਦਿੰਦੇ ਹਨ। ਫਿਰ ਉਸ ਨੂੰ ਆ ਕੇ ਮੂੰਹ ਤਕ ਨਹੀਂ ਵਿਖਾਉਂਦੇ।੭੬।

*ਚੌਪਈ*

ਕਈਆਂ ਨੂੰ ਤੀਰਥਾਂ ਉਤੇ ਭੇਜ ਦਿੰਦੇ ਹਨ ਅਤੇ ਕਈਆਂ ਦੀ ਸਾਧਨਾ (ਉਪਾ, 'ਪ੍ਰਯੋਗ') ਨੂੰ ਅਫਲ ਦਸਦੇ ਹਨ। ਕਾਂਵਾਂ ਵਾਂਗ ਧਨ ਉਤੇ ਮੰਡਰਾਉਂਦੇ ਹਨ। (ਜਾਂ) ਜਿਵੇਂ ਦੁਧੀਰਾ ਮਛਲੀਆ ਉਤੇ (ਗੋੜੇ ਕਢਦਾ ਹੈ)।੭੭।

ਜਿਵੇਂ ਦੋ ਕੁੱਤੇ ਇਕ ਹੱਡੀ ਉਤੇ (ਲੜ ਮਰਦੇ ਹਨ), ਉਸੇ ਤਰ੍ਹਾਂ ਮਾਨੋ ਦੋ ਵਿਦਵਾਨ ਕਿਸੇ ਵਾਦ-ਵਿਵਾਦ ਵੇਲੇ ਭੌਂਕਦੇ ਹਨ। ਬਾਹਰੋਂ ਤਾਂ ਵੇਦ ਦੀ ਗੱਲ ਕਰਦੇ ਹਨ, ਪਰ ਮਨ ਅਤੇ ਤਨ ਧਨ ਦੀ ਪੂਜਾ ਉਤੇ ਲਗਿਆ ਰਹਿੰਦਾ ਹੈ।੭੮।

*ਦੋਹਰਾ*

ਮਨ ਵਿਚ ਧਨ ਦੀ ਆਸਾ ਰਹਿੰਦੀ ਹੈ ਅਤੇ ਬਾਹਰੋਂ ਦੇਵਤਾ ਦੀ ਪੂਜਾ ਕਰਦਾ ਹੈ। ਨ ਪਰਮਾਤਮਾ ਮਿਲਦਾ ਹੈ ਅਤੇ ਨ ਹੀ ਧਨਵਾਨ ਹੁੰਦਾ ਹੈ। ਸਾਰੀ ਸੇਵਾ ਵਿਅਰਥ ਹੋ ਜਾਂਦੀ ਹੈ।੭੯।

*ਅੜਿਲ*

ਇਹ ਵਿਦਿਆ ਦੇ ਬਲ ਤੇ ਗੱਲ ਕਰਦੇ ਹਨ, ਪਰ ਯੋਗ ਦੀ ਗੱਲ ਨੂੰ ਨਹੀਂ ਜਾਣਦੇ। ਇਹ (ਆਪਣੇ ਆਪ ਨੂੰ) ਸੂਝਵਾਨ ਸਮਝਦੇ ਹਨ ਅਤੇ ਸਾਨੂੰ ਮੂਰਖ ਦਸਦੇ ਹਨ। ਕੀ ਹੋਇਆ ਜੋ ਮੂਰਖ ਨੇ ਭੁਲ ਕੇ ਵੀ ਭੰਗ ਨਹੀਂ ਖਾਈ। ਪਰ ਸਾਰੇ ਜਾਣਦੇ ਹਨ ਕਿ ਉਹ ਆਪਣੇ ਸ਼ਰੀਰ ਤੋਂ ਵੀ ਬੇਸੁਰਤ ਰਹਿੰਦੇ ਹਨ।੮0।

ਭੰਗ ਖਾ ਕੇ ਸੂਰਮੇ ਲੜਦੇ ਹਨ ਅਤੇ ਹਾਥੀਆਂ ਤਕ ਦੇ ਦੰਦ ਉਖਾੜ ਦਿੰਦੇ ਹਨ। ਉਹ ਬਰਛੇ ਨੂੰ ਘੁਟ ਕੇ ਫੜਦੇ ਹਨ ਅਤੇ (ਵੈਰੀ ਦੇ) ਸਾਹਮਣੇ ਹਥਿਆਰ ('ਸਾਰ'ਲੋਹਾ) ਚਲਾਉਂਦੇ ਹਨ। ਹੇ ਮੂਰਖ! ਤੂੰ ਭੰਗ ਪੀ ਕੇ ਦਸ ਕੀ ਕੰਮ ਸੰਵਾਰੇਂਗਾ। ਮ੍ਰਿਤਕ ਵਾਂਗ ਹੋ ਕੇ ਮੂਧੇ ਮੂੰਹ ਡਿਗੇਂਗਾ।੮੧।

*ਭੁਜੰਗ ਛੰਦ*

ਹੇ ਬ੍ਰਾਹਮਣ! ਸੁਣੋ, (ਤੁਸੀਂ) ਸਿਖਿਆ ਇਨ੍ਹਾਂ (ਮੂਰਖਾਂ) ਨੂੰ ਹੀ ਦਿਓ। ਮੈਨੂੰ ਇਸ ਮਹਾ ਝੂਠ ਤੋਂ ਬਚਾ ਲਵੋ। ਇਸ ਝੂਠ ਨੂੰ ਕਿਸੇ ਹੋਰ ਢੰਗ ਨਾਲ ਦ੍ਰਿੜ੍ਹ ਕਰਾਓ ਅਤੇ ਚੰਮ ਦੇ ਦੰਮ ਕਹਿ ਕੇ ਚਲਾਓ।੮੨।

(ਤੁਸੀਂ) ਮਹਾ ਘੋਰ ਨਰਕ ਵਿਚ ਜਾਓਗੇ। ਜਾਂ ਚੰਡਾਲ ਦੀ ਜੂਨ ਵਿਚ ਜਨਮ ਧਾਰਨ ਕਰੋਗੇ। ਜਾਂ (ਤੁਸੀਂ) ਭਰਾ, ਪੁੱਤਰ, ਪਤਨੀ, ਪੁੱਤਰੀ ਸਮੇਤ ਪੁਠੇ ਟੰਗੇ ਹੋਏ ਮੁਰਦਾ ਘਰ ਵਿਚ ਮਾਰੇ ਜਾਓਗੇ।੮੩।

ਕਹੋ ਮਿਸ੍ਰ ਆਗੇ ਕਹਾ ਜ੍ਵਾਬ ਦੈਹੋ। ਜਬੈ ਕਾਲ ਕੇ ਜਾਲ ਮੈ ਫਾਸਿ ਜੈ ਹੋ।
ਕਹੋ ਕੌਨ ਸੋ ਪਾਠ ਕੈਹੋ ਤਹਾ ਹੀ। ਤਊ ਲਿੰਗ ਪੂਜਾ ਕਰੌਗੇ ਉਹਾ ਹੀ। ੮੪।

ਤਹਾ ਰੁਦ੍ਰ ਐ ਹੈ ਕਿ ਸ੍ਰੀ ਕ੍ਰਿਸਨ ਐ ਹੈ। ਜਹਾ ਬਾਧਿ ਸ੍ਰੀ ਕਾਲ ਤੋ ਕੌ ਚਲੇ ਹੈ।
ਕਿਧੌ ਆਨਿ ਕੈ ਰਾਮ ਹ੍ਵੈ ਹੈ ਸਹਾਈ। ਜਹਾ ਪੁਤ੍ਰ ਮਾਤਾ ਨ ਤਾਤਾ ਨ ਭਾਈ। ੮੫।

ਮਹਾ ਕਾਲ ਜੂ ਕੋ ਸਦਾ ਸੀਸ ਨ੍ਯੈਯੈ। ਪੁਰੀ ਚੌਦਹੂੰ ਤ੍ਰਾਸ ਜਾ ਕੋ ਤ੍ਰਸੈਯੈ।
ਸਦਾ ਆਨਿ ਜਾ ਕੀ ਸਭੈ ਜੀਵ ਮਾਨੈ। ਸਭੈ ਲੋਕ ਖ੍ਯਾਤਾ ਬਿਧਾਤਾ ਪਛਾਨੈ। ੮੬।

ਨਹੀ ਜਾਨਿ ਜਾਈ ਕਛੂ ਰੂਪ ਰੇਖਾ। ਕਹਾ ਬਾਸ ਤਾ ਕੋ ਫਿਰੈ ਕੌਨ ਭੇਖਾ।
ਕਹਾ ਨਾਮ ਤਾ ਕੋ ਕਹਾ ਕੈ ਕਹਾਵੈ। ਕਹਾ ਕੈ ਬਖਾਨੋ ਕਹੇ ਮੋ ਨ ਆਵੈ। ੮੭।

ਨ ਤਾ ਕੋ ਕੋਊ ਤਾਤ ਮਾਤਾ ਨ ਭਾਈ। ਨ ਪੁਤ੍ਰਾ ਨ ਪੋਤ੍ਰਾ ਨ ਦਾਯਾ ਨ ਦਾਈ।
ਕਛੂ ਸੰਗ ਸੈਨਾ ਨ ਤਾ ਕੋ ਸੁਹਾਵੈ। ਕਹੈ ਸਤਿ ਸੋਈ ਕਰੈ ਸੋ ਬਨ੍ਯਾਵੈ। ੮੮।

ਕਈਊ ਸਵਾਰੈ ਕਈਊ ਖਪਾਵੈ। ਉਸਾਰੇ ਗੜੇ ਫੇਰਿ ਮੇਟੈ ਬਨਾਵੈ।
ਘਨੀ ਬਾਰ ਲੌ ਪੰਥ ਚਾਰੋ ਭ੍ਰਮਾਨਾ। ਮਹਾ ਕਾਲ ਹੀ ਕੋ ਗੁਰੂ ਕੈ ਪਛਾਨਾ। ੮੯।

ਮੁਰੀਦ ਹੈ ਉਸੀ ਕਾ ਵਹੈ ਪੀਰ ਮੇਰੋ। ਉਸੀ ਕਾ ਕਿਯਾ ਆਪਨਾ ਜੀਵ ਚੇਰੋ।
ਤਿਸੀ ਕਾ ਕੀਆ ਬਾਲਕਾ ਮੈ ਕਹਾਵੌਂ। ਉਹੀ ਮੋਹਿ ਰਾਖਾ ਉਸੀ ਕੋ ਧਿਆਵੌਂ। ੯੦।

*ਚੌਪਈ*

ਦਿਜ ਹਮ ਮਹਾ ਕਾਲ ਕੋ ਮਾਨੈ। ਪਾਹਨ ਮੈ ਮਨ ਕੋ ਨਹਿ ਆਨੈ।
ਪਾਹਨ ਕੋ ਪਾਹਨ ਕਰਿ ਜਾਨਤ। ਤਾ ਤੇ ਬੁਰੋ ਲੋਗ ਏ ਮਾਨਤ। ੯੧।

ਝੂਠਾ ਕਹ ਝੂਠਾ ਹਮ ਕੈ ਹੈ। ਜੋ ਸਭ ਲੋਗ ਮਨੈ ਕੁਰਰੈ ਹੈ।
ਹਮ ਕਾਹੂ ਕੀ ਕਾਨਿ ਨ ਰਾਖੈ। ਸਤਿ ਬਚਨ ਮੁਖ ਊਪਰ ਭਾਖੈ। ੯੨।

ਸੁਨੁ ਦਿਜ ਤੁਮ ਧਨ ਕੇ ਲਬ ਲਾਗੇ। ਮਾਂਗਤ ਫਿਰਤ ਸਭਨ ਕੇ ਆਗੇ।
ਆਪਨੇ ਮਨ ਭੀਤਰਿ ਨ ਲਜਾਵਹੁ। ਇਕ ਟਕ ਹ੍ਵੈ ਹਰਿ ਧ੍ਯਾਨ ਨ ਲਾਵਹੁ। ੯੩।

*ਦਿਜ ਬਾਚ*

ਤਬ ਦਿਜ ਬੋਲਾ ਤੈ ਕ੍ਯਾ ਮਾਨੈ। ਸੰਭੂ ਕੋ ਪਾਹਨ ਕਰਿ ਮਾਨੈ।
ਜੋ ਇਨ ਕੋ ਕਰਿ ਆਨ ਬਖਾਨੈ। ਤਾ ਕੋ ਬ੍ਰਹਮ ਪਾਤਕੀ ਜਾਨੈ। ੯੪।

ਜੋ ਇਨ ਕਹ ਕਟੁ ਬਚਨ ਉਚਾਰੈ। ਤਾ ਕੌ ਮਹਾ ਨਰਕ ਬਿਧਿ ਡਾਰੈ।
ਇਨ ਕੀ ਸਦਾ ਕੀਜਿਯੈ ਸੇਵਾ। ਏ ਹੈ ਪਰਮ ਪੁਰਾਤਨ ਦੇਵਾ। ੯੫।

ਹੇ ਬ੍ਰਾਹਮਣ! ਦਸੋ, ਅਗੇ ਕੀ ਜਵਾਬ ਦਿਓਗੇ, ਜਦੋਂ ਕਾਲ ਦੇ ਜਾਲ ਵਿਚ ਫਸ ਜਾਓਗੇ। ਦਸੋ, ਉਥੇ ਕਿਹੜਾ ਪਾਠ ਕਰੋਗੇ। ਕੀ ਉਥੇ ਵੀ ਤੁਸੀਂ ਲਿੰਗ ਦੀ ਪੂਜਾ ਕਰੋਗੇ।੮੪।

ਉਥੇ ਰੁਦ੍ਰ ਆਵੇਗਾ ਜਾਂ ਸ੍ਰੀ ਕ੍ਰਿਸ਼ਨ ਆਵੇਗਾ, ਜਿਥੇ ਕਾਲ ਬੰਨ੍ਹ ਕੇ ਤੁਹਾਨੂੰ ਲੈ ਕੇ ਜਾਵੇਗਾ। ਜਿਥੇ ਪੁੱਤਰ, ਮਾਤਾ, ਪਿਤਾ ਅਤੇ ਭਰਾ (ਤੁਹਾਡੇ ਨਾਲ) ਨਹੀਂ ਹੋਣਗੇ, ਕੀ ਉਥੇ ਤੁਹਾਡੀ ਰਾਮ ਆ ਕੇ ਮੱਦਦ ਕਰੇਗਾ।੮੫।

(ਇਸ ਲਈ) ਸਦਾ ਮਹਾ ਕਾਲ ਨੂੰ ਸੀਸ ਨਿਵਾਉਂਣਾ ਚਾਹੀਦਾ ਹੈ ਜਿਸ ਦੇ ਡਰ ਤੋਂ ਚੌਦਾਂ ਪੁਰੀਆਂ ਡਰਦੀਆਂ ਹਨ। ਜਿਸ ਦੀ ਪ੍ਰਭੁਤਾ ਸਾਰੇ ਜੀਵ ਮੰਨਦੇ ਹਨ ਅਤੇ ਜਿਸ ਨੂੰ ਸਾਰੇ ਲੋਕ ਵਿਧਾਤਾ ਵਜੋਂ ਪਛਾਣਦੇ ਹਨ।੮੬।

ਜਿਸ ਦੀ ਕੁਝ ਵੀ ਰੂਪ-ਰੇਖਾ ਜਾਣੀ ਨਹੀਂ ਜਾ ਸਕਦੀ। ਉਸ ਦਾ ਵਾਸ ਕਿਥੇ ਹੈ ਅਤੇ ਕਿਸ ਭੇਸ ਵਿਚ ਫਿਰਦਾ ਹੈ। ਉਸ ਦਾ ਕੀ ਨਾਂ ਹੈ ਅਤੇ ਕਿਥੋਂ ਦਾ ਅਖਵਾਉਂਦਾ ਹੈ। ਕਿਥੋਂ ਤਕ ਉਸ ਦਾ ਬਖਾਨ ਕਰਾਂ, ਕਥਨ ਵਿਚ ਨਹੀਂ ਆਉਂਦਾ।੮੭।

ਉਸ ਦਾ ਨ ਕੋਈ ਪਿਤਾ ਹੈ, ਨ ਮਾਤਾ, ਨ ਭਰਾ, ਨ ਪੁੱਤਰ, ਨ ਪੋਤਰਾ ਅਤੇ ਨ ਹੀ ਕੋਈ ਦਾਇਆ ਅਤੇ ਨ ਦਾਈ ਹੈ। ਉਸ ਦੇ ਨਾਲ ਕੋਈ ਵੀ ਸੈਨਾ ਨਹੀਂ ਸ਼ੋਭਦੀ। ਉਹ ਸਤਿ ਕਹਿੰਦਾ ਹੈ ਅਤੇ ਉਹੀ ਕਰਦਾ ਹੈ ਜੋ ਬਣਦਾ ਸਰਦਾ ਹੈ।੮੮।

(ਉਸ ਨੇ) ਕਈਆਂ ਨੂੰ ਸੰਵਾਰਿਆ ਹੈ ਅਤੇ ਕਈਆ ਨੂੰ ਖਪਾ ਦਿੱਤਾ ਹੈ। (ਕਈਆਂ ਨੂੰ) ਉਸਾਰਿਆ ਹੈ, ਘੜਿਆ ਹੈ, ਫਿਰ ਮਿਟਾਇਆ ਹੈ ਅਤੇ ਬਣਾਇਆ ਹੈ। (ਉਹ) ਅਨੇਕ ਵਾਰ ਚੌਹਾਂ ਪਾਸੇ ਘੁੰਮਦਾ ਹੈ। ਮਹਾ ਕਾਲ ਨੂੰ ਗੁਰੂ ਰੂਪ ਵਿਚ ਪਛਾਣਿਆ ਜਾਂਦਾ ਹੈ।੮੯।

(ਮੈਂ) ਉਸੇ ਦੀ ਮੁਰੀਦ ਹਾਂ ਅਤੇ ਉਹੀ ਮੇਰਾ ਪੀਰ ਹੈ। ਉਸੇ ਦਾ ਹੀ (ਮੈਂ) ਆਪਣੇ ਜੀ ਨੂੰ ਚੇਲਾ ਬਣਾਇਆ ਹੋਇਆ ਹੈ। ਉਸੇ ਦੀ ਕੀਤੀ ਹੋਈ ਮੈਂ ਬਾਲਕਾ ਅਖਵਾਉਂਦੀ ਹਾਂ। ਉਹੀ ਮੇਰਾ ਰਾਖਾ ਹੈ ਅਤੇ ਉਸੇ ਦੀ ਮੈਂ ਆਰਾਧਨਾ ਕਰਦੀ ਹਾਂ।੯0।

*ਚੌਪਈ*

ਹੇ ਬ੍ਰਾਹਮਣ! ਮੈਂ (ਕੇਵਲ) ਮਹਾ ਕਾਲ ਨੂੰ ਮੰਨਦੀ ਹਾਂ ਅਤੇ ਪੱਥਰਾਂ (ਦੀ ਪੂਜਾ ਵਿਚ ਆਪਣਾ) ਮਨ ਨਹੀਂ ਲਗਾਉਂਦੀ। (ਮੈਂ) ਪੱਥਰ ਨੂੰ ਪੱਥਰ ਕਰ ਕੇ ਹੀ ਮੰਨਦੀ ਹਾਂ। ਇਸੇ ਲਈ (ਇਹ) ਲੋਕ ਬੁਰਾ ਮੰਨਦੇ ਹਨ।੯੧।

ਝੂਠੇ ਨੂੰ ਤਾਂ ਮੈਂ ਝੂਠਾ ਕਹਾਂਗੀ ਭਾਵੇਂ ਸਾਰੇ ਲੋਕ ਮਨ ਵਿਚ (ਕਿਉਂ ਨ) ਖਿਝਣ। ਮੈਂ ਕਿਸੇ ਦੀ ਪਰਵਾਹ ਨਹੀਂ ਰਖਦੀ ਹਾਂ ਅਤੇ ਮੂੰਹ ਉਤੇ ਸੱਚੀ ਗੱਲ ਕਹਿੰਦੀ ਹਾਂ।੯੨।

ਹੇ ਬ੍ਰਾਹਮਣ! ਸੁਣੋ, ਤੁਸੀਂ ਧਨ ਦੇ ਲੋਭ ਵਿਚ ਲਗੇ ਹੋਏ ਸਭ ਦੇ ਅਗੇ ਮੰਗਦੇ ਫਿਰਦੇ ਹੋ। ਆਪਣੇ ਮਨ ਵਿਚ ਲਜਿਤ ਨਹੀਂ ਹੁੰਦੇ ਅਤੇ ਇਕ ਟਕ ਹੋ ਕੇ ਹਰਿ ਵਲ ਧਿਆਨ ਨਹੀਂ ਲਗਾਉਂਦੇ।੯੩।

*ਬ੍ਰਾਹਮਣ ਨੇ ਕਿਹਾ--*

ਤਦ ਬ੍ਰਾਹਮਣ ਬੋਲਿਆ ਕਿ ਤੂੰ ਕੀ ਮੰਨ ਸਕਦੀ ਹੈਂ, ਜੋ ਸ਼ਿਵ ਨੂੰ ਪੱਥਰ ਸਮਝ ਰਹੀ ਹੈਂ। ਜੋ ਇਨ੍ਹਾਂ ਨੂੰ ਕੁਝ ਹੋਰ ਹੀ (ਭਾਵ ਉਲਟ) ਸਮਝਦਾ ਹੈ, ਉਸ ਨੂੰ ਪਰਮਾਤਮਾ ਪਾਪੀ ਸਮਝਦਾ ਹੈ।੯੪।

ਜੋ ਇਨ੍ਹਾਂ ਪ੍ਰਤਿ ਕੌੜੇ ਬੋਲ ਬੋਲਦਾ ਹੈ, ਉਨ੍ਹਾਂ ਨੂੰ ਵਿਧਾਤਾ ਭਿਆਨਕ ਨਰਕ ਵਿਚ ਸੁਟਦਾ ਹੈ। ਇਨ੍ਹਾਂ ਦੀ ਸਦਾ ਸੇਵਾ ਕਰਨੀ ਚਾਹੀਦੀ ਹੈ ਕਿਉਂਕਿ ਇਹ ਪਰਮ ਪੁਰਾਤਨ ਦੇਵਤੇ ਹਨ।੯੫।

*ਕੁਅਰਿ ਬਾਚ*

ਏਕੈ ਮਹਾ ਕਾਲ ਹਮ ਮਾਨੈ। ਮਹਾ ਰੁਦ੍ਰ ਕਹ ਕਛੂ ਨ ਜਾਨੈ।
ਬ੍ਰਹਮ ਬਿਸਨ ਕੀ ਸੇਵ ਨ ਕਰਹੀ। ਤਿਨ ਤੇ ਹਮ ਕਬਹੂੰ ਨਹੀ ਡਰਹੀ। ੯੬।

ਬ੍ਰਹਮ ਬਿਸਨ ਜਿਨ ਪੁਰਖ ਉਚਾਰਿਯੋ। ਤਾ ਕੌ ਮ੍ਰਿਤੁ ਜਾਨਿਯੈ ਮਾਰਿਯੋ।
ਜਿਨ ਨਰ ਕਾਲ ਪੁਰਖ ਕੋ ਧ੍ਯਾਯੋ। ਤਾ ਕੇ ਨਿਕਟ ਕਾਲ ਨਹਿ ਆਯੋ। ੯੭।

ਜੇ ਨਰ ਕਾਲ ਪੁਰਖ ਕੋ ਧ੍ਯਾਵੈ। ਤੇ ਨਰ ਕਾਲ ਫਾਸ ਨਹਿ ਜਾਵੈ।
ਤਿਨ ਕੇ ਰਿਧ ਸਿਧ ਸਭ ਘਰ ਮੌ। ਕੋਬਿਦ ਸਭ ਹੀ ਰਹਤ ਹੁਨਰ ਮੌ। ੯੮।

ਕਾਲ ਪੁਰਖ ਇਕਦਾ ਜਿਨ ਕਹਾ। ਤਾ ਕੇ ਰਿਧਿ ਸਿਧਿ ਹ੍ਵੈ ਰਹਾ।
ਭਾਤਿ ਭਾਤਿ ਧਨ ਭਰੇ ਭੰਡਾਰੂ। ਜਿਨ ਕਾ ਆਵਤ ਵਾਰ ਨ ਪਾਰੂ। ੯੯।

ਜਿਨ ਨਰ ਕਾਲ ਪੁਰਖ ਕਹ ਧ੍ਯਾਯੋ। ਸੋ ਨਰ ਕਲਿ ਮੋ ਕਬਹੂ ਨ ਆਯੋ।
ਯਾ ਜਗ ਮੈ ਤੇ ਅਤਿ ਸੁਖ ਪਾਵੈ। ਭੋਗ ਕਰੈ ਬੈਰਨਿ ਕਹ ਘਾਵੈ। ੧੦੦।

ਜਬ ਤੋ ਕੋ ਦਿਜ ਕਾਲ ਸਤੈ ਹੈ। ਤਬ ਤੂ ਕੋ ਪੁਸਤਕ ਕਰ ਲੈ ਹੈ।
ਭਾਗਵਤ ਪੜੋ ਕਿ ਗੀਤਾ ਕਹਿ ਹੋ। ਰਾਮਹਿ ਪਕਰਿ ਕਿ ਸਿਵ ਕਹ ਗਹਿ ਹੋ। ੧੦੧।

ਜੇ ਤੁਮ ਪਰਮ ਪੁਰਖ ਠਹਰਾਏ। ਤੇ ਸਭ ਡੰਡ ਕਾਲ ਕੇ ਘਾਏ।
ਕਾਲ ਡੰਡ ਬਿਨ ਬਚਾ ਨ ਕੋਈ। ਸਿਵ ਬਿਰੰਚ ਬਿਸਨਿੰਦ੍ਰ ਨ ਸੋਈ। ੧੦੨।

ਜੈਸਿ ਜੁਨਿ ਇਕ ਦੈਤ ਬਖਨਿਯਤ। ਤ੍ਯੋ ਇਕ ਜੁਨਿ ਦੇਵਤਾ ਜਨਿਯਤ।
ਜੈਸੇ ਹਿੰਦੂਆਨੋ ਤੁਰਕਾਨਾ। ਸਭਹਿੰਨ ਸੀਸ ਕਾਲ ਜਰਵਾਨਾ। ੧੦੩।

ਕਬਹੂੰ ਦੈਤ ਦੇਵਤਨ ਮਾਰੈ। ਕਬਹੂੰ ਦੈਤਨ ਦੇਵ ਸੰਘਾਰੈ।
ਦੇਵ ਦੈਤ ਜਿਨ ਦੋਊ ਸੰਘਾਰਾ। ਵਹੈ ਪੁਰਖ ਪ੍ਰਤਿਪਾਲ ਹਮਾਰਾ। ੧੦੪।

*ਅੜਿਲ*

ਇੰਦ੍ਰ ਉਪਿੰਦ੍ਰ ਦਿਨਿੰਦ੍ਰਹਿ ਜੌਨ ਸੰਘਾਰਿਯੋ।
ਚੰਦ੍ਰ ਕੁਬੇਰ ਜਲਿੰਦ੍ਰ ਅਹਿੰਦ੍ਰਹਿ ਮਾਰਿਯੋ।
ਪੁਰੀ ਚੌਦਹੂੰ ਚਕ੍ਰ ਜਵਨ ਸੁਨਿ ਲੀਜਿਯੈ।
ਹੋ ਨਮਸਕਾਰ ਤਾਹੀ ਕੋ ਗੁਰ ਕਰਿ ਕੀਜਿਯੈ। ੧੦੫।

*ਰਾਜ ਕੁਮਾਰੀ ਨੇ ਕਿਹਾ--*

ਮੈਂ ਇਕੋ ਮਹਾ ਕਾਲ ਨੂੰ ਮੰਨਦੀ ਹਾਂ। ਮੈਂ ਮਹਾ ਰੁਦ੍ਰ ਨੂੰ ਕੁਝ ਨਹੀਂ ਸਮਝਦੀ। (ਮੈਂ) ਬ੍ਰਹਮਾ ਅਤੇ ਵਿਸ਼ਨੂ ਦੀ ਸੇਵਾ ਵੀ ਨਹੀਂ ਕਰਦੀ ਅਤੇ ਇਨ੍ਹਾਂ ਤੋਂ ਮੈਂ ਕਦੇ ਵੀ ਨਹੀਂ ਡਰਦੀ।੯੬।

ਜਿਸ ਵਿਅਕਤੀ ਨੇ ਬ੍ਰਹਮਾ ਅਤੇ ਵਿਸ਼ਨੂ (ਦੇ ਨਾਮ ਦਾ) ਉਚਾਰਨ ਕੀਤਾ ਹੈ, ਸਮਝੋ ਉਸ ਨੂੰ ਮ੍ਰਿਤੂ ਨੇ ਮਾਰ ਸੁਟਿਆ ਹੈ। ਜਿਸ ਬੰਦੇ ਨੇ ਕਾਲ ਪੁਰਖ ਦੀ ਆਰਾਧਨਾ ਕੀਤੀ ਹੈ, ਉਸ ਦੇ ਨੇੜੇ 'ਕਾਲ' (ਮ੍ਰਿਤੂ) ਨਹੀਂ ਆਉਂਦਾ।੯੭।

ਜੋ ਪੁਰਸ਼ ਕਾਲ ਪੁਰਖ ਨੂੰ ਧਿਆਉਂਦਾ ਹੈ, ਉਹ ਪੁਰਸ਼ ਕਾਲ ਦੀ ਫਾਹੀ ਵਿਚ ਨਹੀਂ ਫਸਦਾ। ਉਸ ਦੇ ਘਰ ਵਿਚ ਸਭ ਰਿੱਧੀਆਂ ਸਿੱਧੀਆਂ (ਰਹਿੰਦੀਆਂ ਹਨ) ਅਤੇ (ਉਹ) ਸਾਰਿਆਂ ਹੁਨਰਾਂ ਵਿਚ ਪ੍ਰਬੀਨ ਰਹਿੰਦਾ ਹੈ।੯੮।

ਜੋ ਇਕ ਵਾਰ ਵੀ ਕਾਲ ਪੁਰਖ ਦਾ (ਨਾਮ) ਲੈਂਦਾ ਹੈ, (ਸਭ) ਰਿੱਧੀਆਂ ਸਿੱਧੀਆਂ ਉਸ ਦੀਆਂ ਹੋ ਜਾਂਦੀਆਂ ਹਨ। (ਉਸ ਦੇ) ਭਾਂਤ ਭਾਂਤ ਦੇ ਧਨ ਦੇ ਭੰਡਾਰ ਭਰ ਜਾਂਦੇ ਹਨ, ਜਿਨ੍ਹਾਂ ਦਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ।੯੯।

ਜਿਸ ਪੁਰਸ਼ ਨੇ ਕਾਲ ਪੁਰਖ ਨੂੰ ਧਿਆਇਆ ਹੈ, ਉਹ ਪੁਰਸ਼ ਫਿਰ ਕਲਿਯੁਗ ਨੂੰ ਕਦੇ ਵੀ ਨਹੀਂ ਆਉਂਦਾ। (ਉਹ) ਇਸ ਜਗਤ ਵਿਚ ਬਹੁਤ ਸੁਖ ਪ੍ਰਾਪਤ ਕਰਦਾ ਹੈ ਅਤੇ ਵੈਰੀਆਂ ਨੂੰ ਮਾਰਦਾ ਹੋਇਆ ਸੰਸਾਰਿਕਤਾ ਨੂੰ ਮਾਣਦਾ ਹੈ।੧੦੦।

ਹੇ ਬ੍ਰਾਹਮਣ! ਜਦੋਂ ਤੈਨੂੰ ਕਾਲ ਦੁਖੀ ਕਰੇਗਾ, ਤਦ ਤੂੰ ਕਿਹੜੀ ਪੁਸਤਕ ਹੱਥ ਵਿਚ ਲਵੇਂਗਾ। ਕੀ ਭਾਗਵਤ ਪੁਰਾਣ ਪੜ੍ਹੋਗੇ ਜਾਂ ਭਗਵਦ ਗੀਤਾ ਨੂੰ ਉਚਾਰੋਗੇ। ਰਾਮ ਨੂੰ ਪਕੜੋਗੇ ਕਿ ਸ਼ਿਵ ਨੂੰ ਫੜੋਗੇ।੧੦੧।

ਜਿਨ੍ਹਾਂ ਨੂੰ ਤੂੰ ਪਰਮ ਪੁਰਖ ਵਜੋਂ ਸਥਾਪਿਤ ਕੀਤਾ ਹੈ ਉਹ ਸਭ ਕਾਲ ਦੇ ਡੰਡੇ ਦੇ ਮਾਰੇ ਹੋਏ ਹਨ। ਕਾਲ ਦੇ ਡੰਡੇ ਤੋਂ ਸ਼ਿਵ, ਬ੍ਰਹਮਾ, ਵਿਸ਼ਨੂ, ਇੰਦਰ ਆਦਿ ਕੋਈ ਵੀ ਬਚ ਨਹੀਂ ਸਕਿਆ।੧੦੨।

ਜਿਵੇਂ ਇਕ ਦੈਂਤ ਜੂਨ ਕਹੀ ਜਾਂਦੀ ਹੈ, ਉਸੇ ਤਰ੍ਹਾਂ ਇਕ ਦੇਵਤਾ ਜੂਨ ਵੀ ਜਾਣੀ ਜਾਂਦੀ ਹੈ। ਜਿਵੇਂ ਕੋਈ ਹਿੰਦੂ ਜਾਂ ਮੁਸਲਮਾਨ ਹੈ, ਪਰ ਉਨ੍ਹਾਂ ਸਾਰਿਆਂ ਦੇ ਸਿਰ ਉਤੇ ਕਾਲ ਮਹਾਬਲੀ ਹੈ।੧੦੩।

ਕਦੀ ਦੇਵਤਿਆਂ ਨੇ ਦੈਂਤਾਂ ਨੂੰ ਮਾਰਿਆ ਹੈ ਅਤੇ ਕਦੇ ਦੈਂਤਾਂ ਨੇ ਦੇਵਤਿਆਂ ਨੂੰ ਸੰਘਾਰਿਆ ਹੈ। ਜਿਸ ਨੇ ਦੇਵਤਿਆਂ ਅਤੇ ਦੈਂਤਾਂ ਦੋਹਾਂ ਨੂੰ ਮਾਰਿਆ ਹੈ, ਉਹ (ਕਾਲ) ਪੁਰਖ ਮੇਰਾ ਪ੍ਰਤਿਪਾਲਕ ਹੈ।੧੦੪।

*ਅੜਿਲ*

ਜਿਸ ਨੇ ਇੰਦਰ, ਉਪਿੰਦਰ (ਵਾਮਨ), ਸੂਰਜ, ਚੰਦ੍ਰਮਾ, ਕੁਬੇਰ, ਵਰੁਣ ਅਤੇ ਸ਼ੇਸ਼ਨਾਗ ਨੂੰ ਮਾਰ ਦਿੱਤਾ ਹੈ। ਜਿਸ ਦਾ ਚੌਦਾਂ ਲੋਕਾਂ ਵਿਚ ਚੱਕਰ ਚਲਦਾ ਸੁਣੀਂਦਾ ਹੈ, ਉਸੇ ਨੂੰ ਪ੍ਰਨਾਮ ਕਰ ਕੇ ਗੁਰੂ ਧਾਰਨ ਕਰਨਾ ਚਾਹੀਦਾ ਹੈ।੧੦੫।

*ਦਿਜ ਬਾਚ*

*ਚੌਪਈ*

ਬਹੁ ਬਿਧਿ ਬਿਪ੍ਰਹਿ ਕੋ ਸਮਝਾਯੋ। ਪੁਨਿ ਮਿਸ੍ਰਹਿ ਅਸ ਭਾਖਿ ਸੁਨਾਯੋ।
ਜੋ ਪਾਹਨ ਕੀ ਪੂਜਾ ਕਰਿ ਹੈ। ਤਾ ਕੇ ਪਾਪ ਸਕਲ ਸਿਵ ਹਰਿ ਹੈ। ੧੦੬।

ਜੇ ਨਰ ਸਾਲਿਗ੍ਰਾਮ ਕਹ ਧਯੈ ਹੈ। ਤਾ ਕੇ ਸਕਲ ਪਾਪ ਕੋ ਛੈ ਹੈ।
ਜੋ ਇਹ ਛਾਡਿ ਅਵਰ ਕਹ ਧਯੈ ਹੈ। ਤੇ ਨਰ ਮਹਾ ਨਰਕ ਮਹਿ ਜੈ ਹੈ। ੧੦੭।

ਜੋ ਨਰ ਕਛੁ ਧਨ ਬਿਪ੍ਰਹਿ ਦੈ ਹੈ। ਆਗੇ ਮਾਗ ਦਸ ਗੁਨੋ ਲੈਹੈ।
ਜੋ ਬਿਪ੍ਰਨ ਬਿਨੁ ਅਨਤੈ ਦੇਹੀ। ਤਾ ਕੌ ਕਛੁ ਸੁ ਫਲੈ ਨਹਿ ਸੇਈ। ੧੦੮।

*ਅੜਿਲ*

ਤਬੈ ਕੁਅਰਿ ਪ੍ਰਤਿਮਾ ਸਿਵ ਕੀ ਕਰ ਮੈ ਲਈ।
ਹਸਿ ਹਸਿ ਕਰਿ ਦਿਜ ਕੇ ਮੁਖ ਕਸਿ ਕਸਿ ਕੈ ਦਈ।
ਸਾਲਿਗ੍ਰਾਮ ਭੇ ਦਾਂਤਿ ਫੋਰਿ ਸਭ ਹੀ ਦੀਏ।
ਹੋ ਛੀਨਿ ਛਾਨਿ ਕਰਿ ਬਸਤ੍ਰ ਮਿਸ੍ਰ ਕੇ ਸਭ ਲੀਏ। ੧੦੯।

ਕਹੋ ਮਿਸ੍ਰ ਅਬ ਰੁਦ੍ਰ ਤਿਹਾਰੋ ਕਹ ਗਯੋ।
ਜਿਹ ਸੇਵਤ ਥੋ ਸਦਾ ਦਾਂਤਿ ਛੈ ਤਿਨ ਕਿਯੋ।
ਜਿਹ ਲਿੰਗਹਿ ਕੌ ਜਪਤੇ ਕਾਲ ਬਤਾਇਯੋ।
ਹੋ ਅੰਤ ਕਾਲ ਸੋ ਤੁਮਰੇ ਮੁਖ ਮਹਿ ਆਇਯੋ। ੧੧੦।

*ਚੌਪਈ*

ਤਾ ਕੋ ਦਰਬੁ ਛੀਨਿ ਜੋ ਲਿਯੋ। ਜੋ ਸਭ ਦਾਨ ਦਿਜਨ ਕਰਿ ਦਿਯੋ।
ਕਹਿਯੋ ਮਿਸ੍ਰ ਕਛੁ ਚਿੰਤ ਨ ਕਰਹੂੰ। ਦਾਨ ਦਸ ਗੁਨੋ ਅਗੈ ਫਰਹੂੰ। ੧੧੧।

*ਕਬਿਤੁ*

ਔਰਨ ਕੋ ਕਹਤ ਲੁਟਾਵੋ ਤੁਮ ਖਾਹੁ ਧਨ ਆਪੁ
ਪਹਿਤੀ ਮੈ ਡਾਰਿ ਖਾਤ ਨ ਬਿਸਾਰ ਹੈਂ।
ਬਡੇ ਹੀ ਪ੍ਰਪੰਚੀ ਪਰਪਚੰਨ ਕੋ ਲੀਏ ਫਿਰੈ
ਦਿਨ ਹੀ ਮੈ ਲੋਗਨ ਕੋ ਲੂਟਤ ਬਜਾਰ ਹੈਂ।
ਹਾਥ ਤੇ ਨ ਕੌਡੀ ਦੇਤ ਕੌਡੀ ਕੌਡੀ ਮਾਂਗ ਲੇਤ
ਪੁਤ੍ਰੀ ਕਹਤ ਤਾ ਸੋ ਕਰੈ ਬਿਭਚਾਰ ਹੈਂ।
ਲੋਭਤਾ ਕੇ ਜਏ ਹੈਂ ਕਿ ਮਮਤਾ ਕੇ ਭਏ ਹੈਂ
ਏ ਸੂਮਤਾ ਕੇ ਪੁਤ੍ਰ ਕੈਧੌ ਦਰਿਦ੍ਰਾਵਤਾਰ ਹੈਂ। ੧੧੨।

*ਬ੍ਰਾਹਮਣ ਨੇ ਕਿਹਾ--*
*ਚੌਪਈ*

(ਰਾਜ ਕੁਮਾਰੀ ਨੇ) ਕਈ ਤਰ੍ਹਾਂ ਨਾਲ ਬ੍ਰਾਹਮਣ ਨੂੰ ਸਮਝਾਇਆ। ਫਿਰ ਬ੍ਰਾਹਮਣ ਨੇ ਇਸ ਤਰ੍ਹਾਂ ਕਿਹਾ--ਜੋ ਪੱਥਰ ਦੀ ਪੂਜਾ ਕਰਦਾ ਹੈ, ਉਨ੍ਹਾਂ ਦੇ ਸਾਰੇ ਪਾਪ ਸ਼ਿਵ ਖ਼ੁਦ ਦੂਰ ਕਰ ਦਿੰਦਾ ਹੈ।੧੦੬।

ਜੋ ਵਿਅਕਤੀ ਸਾਲਿਗ੍ਰਾਮ ਨੂੰ ਧਿਆਏਗਾ, ਉਸ ਦੇ ਸਾਰੇ ਪਾਪ ਖ਼ਤਮ ਹੋ ਜਾਣਗੇ। ਜੋ ਇਸ ਨੂੰ ਛਡ ਕੇ ਹੋਰ ਕਿਸੇ ਦਾ ਧਿਆਨ ਕਰੇਗਾ ਉਹ ਪੁਰਸ਼ ਮਹਾ ਨਰਕ ਵਿਚ ਪਵੇਗਾ।੧੦੭।

ਜੋ ਵਿਅਕਤੀ ਬ੍ਰਾਹਮਣ ਨੂੰ ਕੁਝ ਧਨ ਦੇਵੇਗਾ, ਉਹ ਅਗਲੇ ਜਨਮ ਵਿਚ ਦਸ ਗੁਣਾਂ ਮੰਗ ਲਵੇਗਾ। ਜੋ ਬ੍ਰਾਹਮਣ ਤੋਂ ਬਿਨਾ ਕਿਸੇ ਹੋਰ ਨੂੰ ਦੇਵੇਗਾ, ਉਸ ਨੂੰ ਉਸ ਦਾ ਕੋਈ ਫਲ ਪ੍ਰਾਪਤ ਨਹੀਂ ਹੋਵੇਗਾ।੧੦੮।

*ਅੜਿਲ*

ਤਦ ਰਾਜ ਕੁਮਾਰੀ ਨੇ ਸ਼ਿਵ ਦੀ ਮੂਰਤੀ ਹੱਥ ਵਿਚ ਲੈ ਲਈ ਅਤੇ ਹਸ ਹਸ ਕੇ ਬ੍ਰਾਹਮਣ ਦੇ ਮੂੰਹ ਉਤੇ ਕਸ ਕਸ ਕੇ ਮਾਰੀ। ਸਾਲਿਗ੍ਰਾਮ ਨਾਲ (ਬ੍ਰਾਹਮਣ ਦੇ) ਸਾਰੇ ਦੰਦ ਭੰਨ ਦਿੱਤੇ ਅਤੇ ਬ੍ਰਾਹਮਣ ਦੇ ਸਾਰੇ ਬਸਤ੍ਰ (ਅਤੇ ਦਰਬ) ਖੋਹ ਖਾਹ ਲਏ।੧੦੯।

(ਅਤੇ ਕਹਿਣ ਲਗੀ--) ਹੇ ਬ੍ਰਾਹਮਣ! ਦਸ, ਹੁਣ ਤੇਰਾ ਸ਼ਿਵ ਕਿਥੇ ਗਿਆ ਹੈ। ਜਿਸ ਨੂੰ (ਤੂੰ) ਸਦਾ ਪੂਜਦਾ ਸੈਂ, ਉਸ ਨੇ (ਤੇਰੇ) ਦੰਦ ਭੰਨ ਦਿੱਤੇ ਹਨ। ਜਿਸ ਲਿੰਗ ਦੀ ਪੂਜਾ ਕਰਦਿਆਂ (ਤੂੰ ਇਤਨਾ) ਸਮਾਂ ਬਿਤਾਇਆ ਹੈ, ਉਹੀ ਅੰਤ ਨੂੰ ਤੇਰੇ ਮੂੰਹ ਵਿਚ ਆਇਆ ਹੈ (ਅਰਥਾਤ੍ ਤੇਰੇ ਮੂੰਹ ਉਤੇ ਆ ਕੇ ਵਜਿਆ ਹੈ)।੧੧੦।

*ਚੌਪਈ*

ਉਸ (ਬ੍ਰਾਹਮਣ) ਦਾ ਜੋ ਦਰਬ (ਦੌਲਤ) ਧਨ ਖੋਹਿਆ ਸੀ, ਉਹ ਸਭ ਬ੍ਰਾਹਮਣਾਂ ਨੂੰ ਦਾਨ ਕਰ ਦਿੱਤਾ। ਅਤੇ ਕਿਹਾ ਹੇ ਬ੍ਰਾਹਮਣ! (ਧਨ ਦੀ) ਕੁਝ ਵੀ ਚਿੰਤਾ ਨ ਕਰੋ (ਕਿਉਂਕਿ) ਅਗਲੇ ਜਨਮ ਵਿਚ ਇਹ ਦਸ ਗੁਣਾਂ ਹੋ ਕੇ ਫਲੇਗਾ।੧੧੧।

*ਕਬਿੱਤ*

ਹੋਰਨਾਂ ਨੂੰ ਕਹਿੰਦੇ ਹਨ ਕਿ ਤੁਸੀਂ ਖ਼ੂਬ ਧਨ ਲੁਟਾਓ, ਪਰ ਆਪ ਧਨ ਨੂੰ ਖਾਉਂਦੇ ਹਨ (ਅਰਥਾਤ-ਮੌਜ ਨਾਲ ਵਰਤਦੇ ਹਨ) (ਅਤੇ ਕੰਜੂਸ ਇਤਨੇ ਹਨ ਕਿ) ਦਾਲ ('ਪਹਿਤੀ') ਵਿਚ ਹਲਦੀ ('ਬਿਸਾਰ') ਪਾ ਕੇ ਨਹੀਂ ਖਾਉਂਦੇ। ਬਹੁਤ ਵੱਡੇ ਪ੍ਰਪੰਚੀ ਹਨ ਅਤੇ ਪ੍ਰਪੰਚਾਂ (ਪਾਖੰਡਾਂ) ਦਾ ਹੀ ਪ੍ਰਦਰਸ਼ਨ ਕਰਦੇ ਫਿਰਦੇ ਹਨ ਅਤੇ ਦਿਨ ਵਿਚ ਹੀ ਲੋਕਾਂ ਨੂੰ ਬਾਜ਼ਾਰ ਵਿਚ ਲੁਟ ਲੈਂਦੇ ਹਨ। ਹੱਥੋਂ ਕੌਡੀ ਨਹੀਂ ਦਿੰਦੇ, (ਪਰ ਸਭ ਤੋਂ) ਕੌਡੀ ਕੌਡੀ ਮੰਗ ਲੈਂਦੇ ਹਨ। (ਜਿਸ ਨੂੰ) ਪੁੱਤਰੀ ਕਹਿੰਦੇ ਹਨ, ਉਸ ਨਾਲ ਵਿਭਚਾਰ ਕਰਦੇ ਹਨ। (ਇਸ ਤਰ੍ਹਾਂ ਇਹ) ਲੋਭ ਦੇ ਪੈਦਾ ਕੀਤੇ ਹੋਏ ਸੁਆਰਥੀ ਬਣੇ ਫਿਰਦੇ ਹਨ। (ਇਹ) ਕੰਜੂਸੀ ਦੇ ਪੁੱਤਰ ਜਾਂ ਦਰਿਦ੍ਰਤਾ ਦੇ ਅਵਤਾਰ ਹਨ।੧੧੨।

*ਚੌਪਈ*

ਪਹਤੀ ਬਿਖੈ ਬਿਸਾਰ ਨ ਡਾਰਹਿ। ਔਰਨ ਪਾਸ ਗਾਲ ਕੋ ਮਾਰਹਿ।
ਜਨਿਯਤ ਕਿਸੀ ਦੇਸ ਕੇ ਰਾਜਾ। ਕੌਡੀ ਕੇ ਆਵਤ ਨਹਿ ਕਾਜਾ। ੧੧੩।

ਜੌ ਇਨ ਮੰਤ੍ਰ ਜੰਤ੍ਰ ਸਿਧਿ ਹੋਈ। ਦਰ ਦਰ ਭੀਖਿ ਨ ਮਾਂਗੈ ਕੋਈ।
ਏਕੈ ਮੁਖ ਤੇ ਮੰਤ੍ਰ ਉਚਾਰੈ। ਧਨ ਸੌ ਸਕਲ ਧਾਮ ਭਰਿ ਡਾਰੈ। ੧੧੪।

ਰਾਮ ਕ੍ਰਿਸਨ ਏ ਜਿਨੈ ਬਖਾਨੈ। ਸਿਵ ਬ੍ਰਹਮਾ ਏ ਜਾਹਿ ਪ੍ਰਮਾਨੈ।
ਤੇ ਸਭ ਹੀ ਸ੍ਰੀ ਕਾਲ ਸੰਘਾਰੇ। ਕਾਲ ਪਾਇ ਕੈ ਬਹੁਰਿ ਸਵਾਰੇ। ੧੧੫।

ਕੇਤੇ ਰਾਮਚੰਦ ਅਰੁ ਕ੍ਰਿਸਨਾ। ਕੇਤੇ ਚਤੁਰਾਨਨ ਸਿਵ ਬਿਸਨਾ।
ਚੰਦ ਸੂਰਜ ਏ ਕਵਨ ਬਿਚਾਰੇ। ਪਾਨੀ ਭਰਤ ਕਾਲ ਕੇ ਦ੍ਵਾਰੇ। ੧੧੬।

ਕਾਲ ਪਾਇ ਸਭ ਹੀ ਏ ਭਏ। ਕਾਲੋ ਪਾਇ ਕਾਲ ਹ੍ਵੈ ਗਏ।
ਕਾਲਹਿ ਪਾਇ ਬਹੁਰਿ ਅਵਤਰਿ ਹੈ। ਕਾਲਹਿ ਕਾਲ ਪਾਇ ਸੰਘਰਿ ਹੈ। ੧੧੭।

*ਦੋਹਰਾ*

ਸ੍ਰਾਪ ਰਾਛਸੀ ਕੇ ਦਏ ਜੋ ਭਯੋ ਪਾਹਨ ਜਾਇ।
ਤਾਹਿ ਕਹਤ ਪਰਮੇਸ੍ਰ ਤੈ ਮਨ ਮਹਿ ਨਹੀ ਲਜਾਇ। ੧੧੮।

*ਦਿਜ ਬਾਚ*
*ਚੌਪਈ*

ਤਬ ਦਿਜ ਅਧਿਕ ਕੋਪ ਹ੍ਵੈ ਗਯੋ। ਭਰਭਰਾਇ ਠਾਢਾ ਉਠਿ ਭਯੋ।
ਅਬ ਮੈ ਇਹ ਰਾਜਾ ਪੈ ਜੈਹੋਂ। ਤਹੀ ਬਾਂਧਿ ਕਰਿ ਤੋਹਿ ਮੰਗੈ ਹੋਂ। ੧੧੯।

*ਕੁਅਰਿ ਬਾਚ*

ਤਬ ਤਿਨ ਕੁਅਰਿ ਦਿਜਹਿ ਗਹਿ ਲਿਆ। ਡਾਰ ਨਦੀ ਕੇ ਭੀਤਰ ਦਿਯਾ।
ਗੋਤਾ ਪਕਰਿ ਆਠ ਸੈ ਦੀਨਾ। ਤਾਹਿ ਪਵਿਤ੍ਰ ਭਲੀ ਬਿਧਿ ਕੀਨਾ। ੧੨0।

ਕਹੀ ਕੁਅਰਿ ਪਿਤੁ ਪਹਿ ਮੈ ਜੈ ਹੌਂ। ਤੈ ਮੁਹਿ ਡਾਰਾ ਹਾਥ ਬਤੈ ਹੌਂ।
ਤੇਰੇ ਦੋਨੋ ਹਾਥ ਕਟਾਊ। ਤੌ ਰਾਜਾ ਕੀ ਸੁਤਾ ਕਹਾਊ। ੧੨੧।

*ਦਿਜ ਬਾਚ*

ਇਹ ਸੁਨਿ ਬਾਤ ਮਿਸ੍ਰ ਡਰ ਪਯੋ। ਲਾਗਤ ਪਾਇ ਕੁਅਰਿ ਕੇ ਭਯੋ।
ਸੋਊ ਕਰੋ ਜੁ ਮੋਹਿ ਉਚਾਰੋ। ਤੁਮ ਨਿਜੁ ਜਿਯ ਤੇ ਕੋਪ ਨਿਵਾਰੋ। ੧੨੨।

*ਚੌਪਈ*

(ਆਪ ਤਾਂ) ਦਾਲ ਵਿਚ ਹਲਦੀ ਨਹੀਂ ਪਾਉਂਦੇ, ਪਰ ਹੋਰਨਾਂ ਪਾਸ ਸ਼ੇਖੀ ਮਾਰਦੇ ਹਨ। ਲਗਦੇ ਤਾਂ ਕਿਸੇ ਦੇਸ਼ ਦੇ ਰਾਜੇ ਹਨ, ਪਰ ਕੌਡੀ ਦੇ ਕੰਮ ਵੀ ਨਹੀਂ ਆਉਂਦੇ।੧੧੩।

ਜੇ ਇਨ੍ਹਾਂ ਮੰਤ੍ਰਾਂ ਜੰਤ੍ਰਾਂ ਤੋਂ ਸਿੱਧੀ ਪ੍ਰਾਪਤ ਹੁੰਦੀ, ਤਾਂ ਕੋਈ ਦਰ ਦਰ ਭਿਖ ਨ ਮੰਗਦਾ ਫਿਰਦਾ। ਮੁਖ ਤੋਂ ਇਕੋ ਮੰਤ੍ਰ ਉਚਾਰਨ ਕਰ ਕੇ ਸਾਰੇ ਘਰ ਨੂੰ ਧਨ ਨਾਲ ਭਰ ਲੈਂਦੇ ਹਨ।੧੧੪।

ਰਾਮ, ਕ੍ਰਿਸ਼ਨ, ਸ਼ਿਵ, ਬ੍ਰਹਮਾ ਆਦਿ ਇਹ ਜਿਤਨੇ ਹੀ ਦਸੇ ਜਾਂਦੇ ਹਨ। ਉਨ੍ਹਾਂ ਸਭ ਨੂੰ ਕਾਲ ਨੇ ਮਾਰ ਦਿੱਤਾ ਹੈ ਅਤੇ ਕਾਲ ਨੇ ਹੀ ਉਨ੍ਹਾਂ ਨੂੰ ਫਿਰ ਸਾਜਿਆ ਹੈ।੧੧੫।

ਕਿਤਨੇ ਹੀ ਰਾਮ ਚੰਦ੍ਰ, ਕ੍ਰਿਸ਼ਨ, ਬ੍ਰਹਮਾ, ਸ਼ਿਵ ਅਤੇ ਵਿਸ਼ਨੂ ਹਨ। ਚੰਦ੍ਰਮਾ ਅਤੇ ਸੂਰਜ ਵਿਚਾਰੇ ਕੀ ਹਨ। ਇਹ ਸਾਰੇ ਕਾਲ ਦੇ ਦੁਆਰ ਉਤੇ ਪਾਣੀ ਭਰਦੇ ਹਨ।੧੧੬।

ਕਾਲ ਦੇ ਪ੍ਰਾਪਤ ਹੋਣ ਤੇ ਹੀ ਇਹ ਸਭ ਹੋਂਦ ਵਿਚ ਆਏ ਅਤੇ ਕਾਲ ਦੇ ਪ੍ਰਾਪਤ ਹੋਣ ਤੇ ਇਹ ਕਾਲ-ਵਸ ਹੋ ਗਏ। ਕਾਲ ਦੇ ਪ੍ਰਾਪਤ ਹੋਣ ਤੇ ਫਿਰ ਪ੍ਰਗਟ ਹੁੰਦੇ ਹਨ। ਕਾਲ ਦੇ ਪ੍ਰਾਪਤ ਹੋਣ ਤੇ ਫਿਰ ਕਾਲ ਦੁਆਰਾ ਮਾਰੇ ਜਾਂਦੇ ਹਨ।੧੧੭।

*ਦੋਹਰਾ*

(ਇਕ) ਰਾਖਸ਼ੀ ਦੇ ਸ੍ਰਾਪ ਦੇਣ ਤੇ ਜੋ ਪੱਥਰ ਬਣ ਜਾਂਦਾ ਹੈ, ਉਸ ਨੂੰ ਪਰਮੇਸ਼੍ਵਰ ਕਹਿੰਦਿਆਂ (ਇਹ) ਮਨ ਵਿਚ ਨਹੀਂ ਲਜਾਉਂਦੇ।੧੧੮।

*ਬ੍ਰਾਹਮਣ ਨੇ ਕਿਹਾ--*
*ਚੌਪਈ*

ਤਦ ਬ੍ਰਾਹਮਣ ਬਹੁਤ ਕ੍ਰੋਧਵਾਨ ਹੋ ਗਿਆ ਅਤੇ ਘਬਰਾ ('ਭਰਭਰਾਇ') ਕੇ ਉਠ ਖੜੋਤਾ। (ਅਤੇ ਕਹਿਣ ਲਗਿਆ) ਹੁਣ ਮੈਂ ਇਸ ਰਾਜੇ ਕੋਲ ਜਾਂਦਾ ਹਾਂ ਅਤੇ ਤੈਨੂੰ ਬੰਨ੍ਹਵਾ ਕੇ ਉਥੇ ਹੀ ਮੰਗਵਾਉਂਦਾ ਹਾਂ।੧੧੯।

*ਰਾਜ ਕੁਮਾਰੀ ਨੇ ਕਿਹਾ--*

ਤਦ ਉਸ ਰਾਜ ਕੁਮਾਰੀ ਨੇ ਬ੍ਰਾਹਮਣ ਨੂੰ ਪਕੜ ਲਿਆ ਅਤੇ ਨਦੀ ਵਿਚ ਸੁਟ ਦਿੱਤਾ। (ਉਸ ਨੂੰ) ਪਕੜ ਕੇ ਅੱਠ ਸੌ ਗੋਤੇ ਦਿੱਤੇ ਅਤੇ ਉਸ ਨੂੰ ਚੰਗੀ ਤਰ੍ਹਾਂ ਨਾਲ ਪਵਿਤ੍ਰ ਕੀਤਾ।੧੨੦।

ਰਾਜ ਕੁਮਾਰੀ ਕਹਿਣ ਲਗੀ ਕਿ ਮੈਂ ਪਿਤਾ ਕੋਲ ਜਾਵਾਂਗੀ ਅਤੇ ਦਸਾਂਗੀ ਕਿ ਤੂੰ ਮੈਨੂੰ ਹੱਥ ਪਾਇਆ ਹੈ। ਤੇਰੇ ਦੋਵੇਂ ਹੱਥ ਕਟਵਾਵਾਂਗੀ। ਤਦ ਹੀ ਰਾਜੇ ਦੀ ਪੁੱਤਰੀ ਅਖਵਾਵਾਂਗੀ।੧੨੧।

*ਬ੍ਰਾਹਮਣ ਨੇ ਕਿਹਾ--*

ਇਹ ਗੱਲ ਸੁਣ ਕੇ ਬ੍ਰਾਹਮਣ ਡਰ ਗਿਆ ਅਤੇ ਰਾਜ ਕੁਮਾਰੀ ਦੇ ਪੈਰੀਂ ਪੈ ਗਿਆ। (ਕਹਿਣ ਲਗਿਆ ਕਿ ਮੈਂ) ਉਹੀ ਕਰਾਂਗਾ ਜੋ (ਤੂੰ) ਮੈਨੂੰ ਕਹੇਂਗੀ। ਤੂੰ ਆਪਣੇ ਮਨ ਤੋਂ ਕ੍ਰੋਧ ਦੂਰ ਕਰ ਦੇ।੧੨੨।

*ਕੁਅਰਿ ਬਾਚ*

ਤੁਮ ਕਹਿਯਹੁ ਮੈ ਪ੍ਰਥਮ ਅਨਾਯੋ। ਧਨ ਨਿਮਿਤਿ ਮੈ ਦਰਬੁ ਲੁਟਾਯੋ।
ਪਾਹਨ ਕੀ ਪੂਜਾ ਨਹਿ ਕਰਿਯੈ। ਮਹਾ ਕਾਲ ਕੇ ਪਾਇਨ ਪਰਿਯੈ। ੧੨੩।

*ਕਬਿਯੋ ਬਾਚ*

ਤਬ ਦਿਜ ਮਹਾ ਕਾਲ ਕੋ ਧ੍ਯਾਯੋ। ਸਰਿਤਾ ਮਹਿ ਪਾਹਨਨ ਬਹਾਯੋ।
ਦੂਜੇ ਕਾਨ ਨ ਕਿਨਹੂੰ ਜਾਨਾ। ਕਹਾ ਮਿਸ੍ਰ ਪਰ ਹਾਲ ਬਿਹਾਨਾ। ੧੨੪।

*ਦੋਹਰਾ*

ਇਹ ਛਲ ਸੌ ਮਿਸਰਹਿ ਛਲਾ ਪਾਹਨ ਦਏ ਬਹਾਇ।
ਮਹਾ ਕਾਲ ਕੋ ਸਿਖ੍ਯ ਕਰਿ ਮਦਰਾ ਭਾਂਗ ਪਿਵਾਇ। ੧੨੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਿਆਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੬੬। ੫੧੯੫। ਅਫਜੂੰ।*

*ਚੌਪਈ*

ਰੂਪ ਸੈਨ ਇਕ ਨ੍ਰਿਪਤਿ ਸੁਲਛਨ। ਤੇਜਵਾਨ ਬਲਵਾਨ ਬਿਚਛਨ।
ਸਕਲ ਮਤੀ ਤਾ ਕੇ ਘਰ ਦਾਰਾ। ਜਾ ਸਮ ਕਹੂੰ ਨ ਰਾਜ ਕੁਮਾਰਾ। ੧।

ਤਹਿ ਇਕ ਬਸੈ ਤੁਰਕਨੀ ਨਾਰੀ। ਤਿਹ ਸਮ ਰੂਪ ਨ ਮੈਨ ਦੁਲਾਰੀ।
ਤਿਨ ਰਾਜਾ ਕੀ ਛਬਿ ਨਿਰਖੀ। ਮੋਹਿ ਰਹੀ ਤਰੁਨੀ ਤਾ ਪਰ ਤਬ। ੨।

ਰੂਪ ਸੈਨ ਪਹਿ ਸਖੀ ਪਠਾਈ। ਲਗੀ ਲਗਨ ਤੁਹਿ ਸਾਥ ਜਤਾਈ।
ਇਕ ਦਿਨ ਮੁਰਿ ਕਹਿਯੋ ਸੇਜ ਸੁਹੈਯੈ। ਨਾਥ ਸਨਾਥ ਅਨਾਥਹਿ ਕੈਯੈ। ੩।

ਇਮਿ ਦੂਤੀ ਪ੍ਰਤਿ ਨ੍ਰਿਪਤਿ ਉਚਾਰਾ। ਤ੍ਰਿਯ ਆਗੇ ਪਤਿ ਜਿਯਤ ਤਿਹਾਰਾ।
ਜੌ ਤੌ ਪ੍ਰਥਮ ਕਾਜਿਯਹਿ ਮਾਰੈ। ਤਿਹ ਪਾਛੇ ਮੁਹਿ ਸੰਗਿ ਬਿਹਾਰੈ। ੪।

ਸੁਨਿ ਸਹਚਰਿ ਤਿਹ ਜਾਇ ਜਤਾਈ। ਨ੍ਰਿਪ ਹਮ ਕੋ ਇਮਿ ਭਾਖ ਸੁਨਾਈ।
ਜੌ ਤੈ ਪ੍ਰਥਮ ਕਾਜਿਯਹਿ ਘਾਵੈ। ਤਿਹ ਉਪਰਾਂਤ ਬਹੁਰਿ ਮੁਹਿ ਪਾਵੈ। ੫।

ਸੁਨਿ ਤ੍ਰਿਯ ਬਾਤ ਚਿਤ ਮਹਿ ਰਾਖੀ। ਔਰ ਨ ਕਿਸੀ ਔਰਤਹਿ ਭਾਖੀ।
ਰੈਨਿ ਸਮੈ ਕਾਜੀ ਜਬ ਆਯੋ। ਕਾਢਿ ਕ੍ਰਿਪਾਨ ਸੋਵਤਹਿ ਘਾਯੋ। ੬।

ਤਾ ਕੋ ਕਾਟਿ ਮੂੰਡ ਕਰਿ ਲਿਯੋ। ਲੈ ਰਾਜਾ ਕੇ ਹਾਜਰ ਕਿਯੋ।
ਤਵ ਨਿਮਿਤ ਕਾਜੀ ਮੈ ਘਾਯੋ। ਅਬ ਮੁਹਿ ਸੰਗ ਕਰੋ ਮਨ ਭਾਯੋ। ੭।

ਜਬ ਸਿਰ ਨਿਰਖਿ ਨ੍ਰਿਪਤਿ ਤਿਹ ਲਯੋ। ਮਨ ਕੇ ਬਿਖੈ ਅਧਿਕ ਡਰ ਪਯੋ।
ਪਤਿ ਮਾਰਤ ਜਿਹ ਲਗੀ ਨ ਬਾਰਾ। ਕਾ ਉਪਪਤਿ ਤਿਹ ਅਗ੍ਰ ਬਿਚਾਰਾ। ੮।

*ਰਾਜ ਕੁਮਾਰੀ ਨੇ ਕਿਹਾ--*

ਤੂੰ ਕਹੀਂ ਕਿ (ਮੈਂ) ਪਹਿਲਾਂ ਇਸ਼ਨਾਨ ਕੀਤਾ ਹੈ ਅਤੇ (ਅਗਲੇ ਜਨਮ ਵਿਚ ਅਧਿਕ) ਧਨ ਪ੍ਰਾਪਤ ਕਰਨ ਲਈ ਦਰਬ ਲੁਟਾਇਆ ਹੈ। (ਤੂੰ ਹੁਣ) ਪੱਥਰ ਦੀ ਪੂਜਾ ਨਹੀਂ ਕਰੇਂਗਾ ਅਤੇ ਮਹਾ ਕਾਲ ਦੇ ਚਰਨੀਂ ਲਗੇਂਗਾ।੧੨੩।

*ਕਵੀ ਦਾ ਕਥਨ ਹੈ--*

ਤਦ ਬ੍ਰਾਹਮਣ ਨੇ ਮਹਾ ਕਾਲ ਦੀ ਪੂਜਾ ਕੀਤੀ ਅਤੇ ਪੱਥਰ (ਸਾਲਿਗ੍ਰਾਮ) ਨੂੰ ਨਦੀ ਵਿਚ ਵਹਾ ਦਿੱਤਾ। ਦੂਜੇ ਕੰਨ ਤਕ ਕਿਸੇ ਨੇ ਨ ਜਾਨਿਆ ਕਿ ਬ੍ਰਾਹਮਣ ਉਤੇ ਕੀ ਬੀਤੀ ਹੈ।੧੨੪।

*ਦੋਹਰਾ*

ਇਸ ਛਲ ਨਾਲ (ਰਾਜ ਕੁਮਾਰੀ ਨੇ) ਬ੍ਰਾਹਮਣ ਨੂੰ ਛਲ ਲਿਆ ਅਤੇ ਪੱਥਰ ਨੂੰ ਰੋੜ ਦਿੱਤਾ। (ਉਸ ਨੂੰ) ਸ਼ਰਾਬ ਅਤੇ ਭੰਗ ਪਿਆ ਕੇ ਮਹਾ ਕਾਲ ਦਾ ਸੇਵਕ ਬਣਾ ਦਿੱਤਾ।੧੨੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੬੬। ੫੧੯੫। ਚਲਦਾ।*

*ਚੌਪਈ*

ਰੂਪ ਸੈਨ ਨਾਂ ਦਾ ਇਕ ਰਾਜਾ ਸੀ ਜੋ ਚੰਗਿਆਂ ਲੱਛਣਾਂ ਵਾਲਾ, ਤੇਜਵਾਨ, ਬਲਵਾਨ ਅਤੇ ਸੂਝਵਾਨ ਸੀ। ਸਕਲ ਮਤੀ ਉਸ ਦੀ ਇਸਤਰੀ ਸੀ, ਜਿਸ ਵਰਗੀ ਕਿਤੇ ਕੋਈ ਰਾਜ ਕੁਮਾਰੀ ਵੀ ਨਹੀਂ ਸੀ।੧।

ਉਥੇ ਇਕ ਤੁਰਕ (ਮੁਸਲਮਾਨ) ਇਸਤਰੀ ਰਹਿੰਦੀ ਸੀ। ਉਸ ਵਰਗਾ ਕਾਮ ਦੇਵ ਦੀ ਪਤਨੀ (ਰਤੀ) ਦਾ ਵੀ ਰੂਪ ਨਹੀਂ ਸੀ। ਉਸ ਨੇ ਜਦ ਰਾਜੇ ਦੀ ਸੁੰਦਰਤਾ ਨੂੰ ਵੇਖਿਆ, ਤਦ ਉਹ ਨੌਜਵਾਨ ਇਸਤਰੀ ਉਸ ਉਤੇ ਮੋਹਿਤ ਹੋ ਗਈ।੨।

(ਉਸ ਤੁਰਕਨੀ ਨੇ) ਰੂਪ ਸੈਨ ਪ੍ਰਤਿ ਆਪਣੀ ਸਖੀ ਭੇਜੀ ਅਤੇ ਉਸ ਨੂੰ (ਆਪਣੀ) ਪ੍ਰੇਮ-ਲਗਨ ਬਾਰੇ ਜਾਣਕਾਰ ਕੀਤਾ। ਅਤੇ ਕਿਹਾ ਕਿ ਇਕ ਦਿਨ ਮੇਰੀ ਸੇਜ ਨੂੰ ਸੁਸ਼ੋਭਿਤ ਕਰੋ। ਹੇ ਨਾਥ! (ਮੈਨੂੰ) ਅਨਾਥ ਨੂੰ ਸਨਾਥ ਕਰ ਦਿਓ।੩।

ਰਾਜੇ ਨੇ ਦੂਤੀ ਪ੍ਰਤਿ ਇਸ ਤਰ੍ਹਾਂ ਕਿਹਾ-- ਹੇ ਇਸਤਰੀ! ਤੇਰਾ ਅਗਲਾ ਪਤੀ ਜੀਉਂਦਾ ਹੈ। ਜੇ ਤੂੰ ਪਹਿਲਾਂ ਕਾਜ਼ੀ ਨੂੰ ਮਾਰ ਦੇਏਂ, (ਤਦ) ਉਸ ਪਿਛੋਂ ਮੇਰੇ ਨਾਲ ਵਿਹਾਰ ਕਰੀਂ।੪।

(ਇਹ ਗੱਲ) ਸੁਣ ਕੇ ਸਖੀ ਨੇ ਉਸ ਨੂੰ ਜਾ ਦਸਿਆ ਕਿ ਰਾਜੇ ਨੇ ਮੈਨੂੰ ਇਸ ਤਰ੍ਹਾਂ ਕਿਹਾ ਹੈ। ਜੇ ਤੂੰ ਪਹਿਲਾਂ ਕਾਜ਼ੀ ਨੂੰ ਮਾਰ ਦੇਏਂ, ਉਸ ਉਪਰੰਤ ਫਿਰ ਮੈਨੂੰ ਪ੍ਰਾਪਤ ਕਰੀਂ।੫।

(ਉਸ) ਇਸਤਰੀ ਨੇ ਇਹ ਗੱਲ ਸੁਣ ਕੇ ਚਿਤ ਵਿਚ ਹੀ ਰਖੀ ਅਤੇ ਕਿਸੇ ਹੋਰ ਇਸਤਰੀ ਨਾਲ ਸਾਂਝੀ ਨ ਕੀਤੀ। ਰਾਤ ਵੇਲੇ ਜਦ ਕਾਜ਼ੀ ਆਇਆ ਤਾਂ ਤਲਵਾਰ ਕਢ ਕੇ ਸੁੱਤੇ ਹੋਏ ਨੂੰ ਮਾਰ ਦਿੱਤਾ।੬।

ਉਸ ਦਾ ਸਿਰ ਕਟ ਲਿਆ ਅਤੇ ਰਾਜੇ ਦੇ (ਸਾਹਮਣੇ) ਹਾਜ਼ਰ ਕਰ ਦਿੱਤਾ। (ਅਤੇ ਕਹਿਣ ਲਗੀ) ਤੇਰੇ ਲਈ ਮੈਂ ਕਾਜ਼ੀ ਨੂੰ ਮਾਰ ਦਿੱਤਾ ਹੈ। ਹੁਣ ਮੇਰੇ ਨਾਲ ਮਨ ਚਾਹਿਆ ਰਮਣ ਕਰੋ।੭।

ਜਦ ਉਸ ਦਾ ਸਿਰ ਰਾਜੇ ਨੇ ਵੇਖਿਆ ਤਾਂ ਮਨ ਵਿਚ ਬਹੁਤ ਡਰ ਗਿਆ। (ਸੋਚਣ ਲਗਾ ਕਿ) ਜਿਸ ਨੂੰ ਪਤੀ ਮਾਰਨ ਲਗਿਆਂ ਦੇਰ ਨਹੀਂ ਲਗੀ, ਤਾਂ ਉਸ ਸਾਹਮਣੇ ਉਪ-ਪਤੀ (ਪ੍ਰੇਮੀ) ਵਿਚਾਰਾ ਕੀ ਹੈ।੮।

ਧਿਕ ਧਿਕ ਬਚ ਤਿਹ ਤ੍ਰਿਯਹ ਉਚਾਰਾ। ਭੋਗ ਕਰਬ ਮੈ ਤਜਾ ਤਿਹਾਰਾ।
ਤ੍ਰਿਯ ਪਾਪਨਿ ਤੈ ਭਰਤਾ ਘਾਯੋ। ਤਾ ਤੇ ਮੋਹਿ ਅਧਿਕ ਡਰ ਆਯੋ। ੯।

ਅਬ ਤੈ ਜਾਹਿ ਪਾਪਨੀ ਤਹੀ। ਨਿਜ ਕਰ ਨਾਥ ਸੰਘਾਰਾ ਜਹੀ।
ਅਬ ਤੇਰੋ ਸਭ ਹੀ ਧ੍ਰਿਗ ਸਾਜਾ। ਅਬ ਹੀ ਲਗਿ ਜੀਵਤ ਨਿਰਲਾਜਾ। ੧੦।

*ਦੋਹਰਾ*

ਹਿਤ ਮੇਰੇ ਜਿਨ ਪਤਿ ਹਨਾ ਕੀਨਾ ਬਡਾ ਕੁਕਾਜ।
ਜਮਧਰ ਮਾਰਿ ਨ ਮਰਤ ਹੈ ਅਬ ਲੋ ਜਿਯਤ ਨਿਲਾਜ। ੧੧।

*ਚੌਪਈ*

ਸੁਨਤ ਬਚਨ ਏ ਨਾਰਿ ਰਿਸਾਈ। ਲਜਿਤ ਭਈ ਘਰ ਕੋ ਫਿਰੀ ਆਈ।
ਪਤਿ ਕੋ ਮੂੰਡ ਤਿਸੀ ਘਰ ਡਾਰਾ। ਆਇ ਧਾਮ ਇਸ ਭਾਤਿ ਪੁਕਾਰਾ। ੧੨।

ਪ੍ਰਾਤ ਭਏ ਸਭ ਲੋਗ ਬੁਲਾਏ। ਸਭਹਿਨ ਕਾਜੀ ਮ੍ਰਿਤਕ ਦਿਖਾਏ।
ਸ੍ਰੋਨਤ ਧਾਰ ਪਰਤ ਜਿਹ ਗਈ। ਸੋ ਮਗੁ ਹ੍ਵੈ ਕਰਿ ਖੋਜਤ ਭਈ। ੧੩।

ਜਹ ਜਹ ਜਾਇ ਸ੍ਰੋਨ ਕੀ ਧਾਰਾ। ਤਿਹ ਹੇਰਤ ਜਨ ਚਲੇ ਅਪਾਰਾ।
ਤਹ ਸਭਹੂੰ ਲੈ ਠਾਢੋ ਕੀਨਾ। ਜਹ ਨਿਜੁ ਹਾਥ ਡਾਰਿ ਸਿਰ ਦੀਨਾ। ੧੪।

ਮੂੰਡ ਕਟ੍ਯੋ ਸਭਹਿਨ ਲਖਿ ਪਾਯੋ। ਇਹ ਕਾਜੀ ਯਾਹੀ ਨ੍ਰਿਪ ਘਾਯੋ।
ਤਾ ਕਹ ਬਾਧਿ ਲੈ ਗਏ ਤਹਾ। ਜਹਾਂਗੀਰ ਬੈਠਾ ਥੋ ਜਹਾ। ੧੫।

ਸਭ ਬ੍ਰਿਤਾਤ ਕਹਿ ਪ੍ਰਥਮ ਸੁਨਾਯੋ। ਇਹ ਕਾਜੀ ਰਾਜੈ ਇਨ ਘਾਯੋ।
ਹਜਰਤਿ ਬਾਧਿ ਤ੍ਰਿਯਹਿ ਕਹ ਦੀਨਾ। ਭੇਦ ਕਛੂ ਜਿਯ ਮਾਝ ਨ ਚੀਨਾ। ੧੬।

ਮਾਰਨ ਕੌ ਲੈ ਤਾਹਿ ਸਿਧਾਈ। ਆਂਖਿਨ ਹੀ ਮਹਿ ਨ੍ਰਿਪਹਿ ਜਤਾਈ।
ਮੁਰ ਜਿਯ ਰਾਖੁ ਕਹੈ ਸੌ ਕਰਿ ਹੌਂ। ਲੈ ਘਟ ਸੀਸ ਪਾਨਿ ਕੌ ਭਰਿ ਹੌਂ। ੧੭।

ਤਬ ਸੁੰਦਰਿ ਇਹ ਭਾਤਿ ਬਿਚਾਰੋ। ਅਬ ਮਾਨਾ ਨ੍ਰਿਪ ਕਹਾ ਹਮਾਰੋ।
ਤਾ ਕੌ ਛਾਡਿ ਹਾਥ ਤੇ ਦੀਨਾ। ਖੂਨ ਬਖਸ੍ਯੋ ਮੈ ਇਹ ਕੀਨਾ। ੧੮।

ਪ੍ਰਥਮਹਿ ਛਾਡਿ ਮਿਤ੍ਰ ਕਹ ਦੀਨਾ। ਪੁਨ ਇਹ ਭਾਤਿ ਉਚਾਰਨ ਕੀਨਾ।
ਅਬ ਮੈ ਸੈਰ ਮਕਾ ਕੇ ਜੈ ਹੌਂ। ਮਰੀ ਤ ਗਈ ਜਿਯਤ ਫਿਰਿ ਐ ਹੌਂ। ੧੯।

ਉਸ ਨੇ (ਉਸ) ਇਸਤਰੀ ਪ੍ਰਤਿ 'ਧਿਕਾਰ ਧਿਕਾਰ' ਦੇ ਬਚਨ ਕਹੇ (ਅਤੇ ਫਿਰ ਕਿਹਾ--) ਮੈਂ ਤੇਰੇ ਨਾਲ ਭੋਗ ਕਰਨਾ ਤਿਆਗ ਦਿੱਤਾ ਹੈ। ਹੇ ਪਾਪਣ ਇਸਤਰੀ! ਤੂੰ ਆਪਣਾ ਪਤੀ ਮਾਰ ਦਿੱਤਾ ਹੈ, ਇਸ ਲਈ ਮੈਨੂੰ ਬਹੁਤ ਡਰ ਲਗ ਗਿਆ ਹੈ।੯।

ਹੇ ਪਾਪਣੇ! ਹੁਣ ਤੂੰ ਉਥੇ ਹੀ ਜਾ, ਜਿਥੇ ਤੂੰ ਆਪਣੇ ਹੱਥ ਨਾਲ ਪਤੀ ਨੂੰ ਮਾਰਿਆ ਹੈ। ਹੁਣ ਤੇਰਾ ਸਾਰਾ ਸਾਜ ਸ਼ਿੰਗਾਰ ਲਾਹਨਤ ਪਾਣ ਯੋਗ ਹੈ। ਹੇ ਨਿਰਲਜ! ਤੂੰ ਹੁਣ ਤਕ ਜੀਉਂਦੀ ਹੈਂ।੧੦।

*ਦੋਹਰਾ*

ਮੇਰੇ ਲਈ ਜਿਸ ਨੇ ਆਪਣਾ ਪਤੀ ਮਾਰ ਕੇ ਬੜਾ ਮਾੜਾ ਕੰਮ ਕੀਤਾ ਹੈ, (ਉਹ) ਜਮਧਾੜ (ਕਟਾਰ) ਮਾਰ ਕੇ ਮਰਦੀ (ਕਿਉਂ) ਨਹੀਂ ਅਤੇ ਨਿਰਲਜ ਅਜੇ ਤਕ ਜੀਉਂਦੀ ਹੈ।੧੧।

*ਚੌਪਈ*

ਇਹ ਬਚਨ ਸੁਣ ਕੇ (ਉਹ) ਇਸਤਰੀ ਬਹੁਤ ਕ੍ਰੋਧਿਤ ਹੋਈ ਅਤੇ ਲਜਿਤ ਹੋ ਕੇ ਘਰ ਨੂੰ ਪਰਤ ਆਈ। ਪਤੀ ਦਾ ਸਿਰ ਉਸੇ (ਰਾਜੇ) ਦੇ ਘਰ ਛਡ ਦਿੱਤਾ ਅਤੇ ਘਰ ਆ ਕੇ ਇਸ ਤਰ੍ਹਾਂ ਪੁਕਾਰਨ ਲਗੀ।੧੨।

ਸਵੇਰ ਹੁੰਦਿਆਂ ਹੀ ਸਭ ਲੋਕ ਬੁਲਾ ਲਏ ਅਤੇ ਸਾਰਿਆਂ ਨੂੰ ਮਰਿਆ ਹੋਇਆ ਕਾਜ਼ੀ ਵਿਖਾਇਆ। ਜਿਥੇ ਲਹੂ ਦੀ ਧਾਰ ਪਈ ਹੋਈ ਸੀ, ਉਸੇ ਰਸਤੇ ਉਤੇ ਖੋਜਣ ਲਈ ਚਲ ਪਈ।੧੩।

ਜਿਥੇ ਜਿਥੇ ਲਹੂ ਦੀ ਧਾਰ ਚਲਦੀ ਗਈ, ਉਸੇ ਵਲ ਵੇਖਦੇ ਹੋਇਆਂ ਬਹੁਤ ਸਾਰੇ ਲੋਕ ਚਲ ਪਏ। ਸਭ ਨੂੰ ਉਥੇ ਲਿਆ ਖੜਾ ਕੀਤਾ ਜਿਥੇ (ਉਸ ਨੇ) ਆਪਣੇ ਹੱਥ ਨਾਲ (ਕਾਜ਼ੀ ਦਾ) ਸਿਰ ਸੁਟਿਆ ਸੀ।੧੪।

ਕਟਿਆ ਹੋਇਆ ਸਿਰ ਸਾਰਿਆਂ ਨੇ ਵੇਖਿਆ (ਅਤੇ ਸੋਚਿਆ ਕਿ) ਇਸੇ ਰਾਜੇ ਨੇ ਕਾਜ਼ੀ ਨੂੰ ਕਤਲ ਕੀਤਾ ਹੈ। ਉਸ ਨੂੰ ਬੰਨ੍ਹ ਕੇ ਉਥੇ ਲੈ ਗਏ, ਜਿਥੇ ਜਹਾਂਗੀਰ (ਦਰਬਾਰ ਲਗਾ ਕੇ) ਬੈਠਾ ਸੀ।੧੫।

(ਸਭ ਨੇ) ਪਹਿਲਾਂ (ਬਾਦਸ਼ਾਹ ਨੂੰ) ਸਾਰਾ ਬ੍ਰਿਤਾਂਤ ਸੁਣਾ ਦਿੱਤਾ (ਅਤੇ ਕਿਹਾ--) ਇਸ ਰਾਜੇ ਨੇ ਇਸ ਕਾਜ਼ੀ ਨੂੰ ਮਾਰਿਆ ਹੈ। ਬਾਦਸ਼ਾਹ ਨੇ (ਰਾਜੇ ਨੂੰ) ਬੰਨ੍ਹ ਕੇ ਇਸਤਰੀ ਦੇ ਹਵਾਲੇ ਕਰ ਦਿੱਤਾ। ਪਰ ਕਿਸੇ ਨੇ ਵੀ (ਆਪਣੇ) ਹਿਰਦੇ ਵਿਚ (ਅਸਲ) ਭੇਦ ਨੂੰ ਨਹੀਂ ਸਮਝਿਆ।੧੬।

(ਤੁਰਕਨੀ) ਉਸ ਨੂੰ ਮਾਰਨ ਲਈ ਲੈ ਕੇ ਚਲ ਪਈ ਅਤੇ ਅੱਖਾਂ ਨਾਲ ਹੀ ਰਾਜੇ ਨੂੰ ਸਮਝਾ ਦਿੱਤਾ ਕਿ ਜੇ ਮੇਰੀ ਜਿੰਦ ਰਖ ਲਵੇਂ ਤਾਂ ਜੋ ਕਹੇਂ, ਉਹੀ ਕਰਾਂਗਾ। ਸਿਰ ਉਤੇ ਘੜਾ ਚੁਕ ਕੇ ਪਾਣੀ ਭਰਾਂਗਾ।੧੭।

ਤਦ ਸੁੰਦਰੀ ਨੇ ਇਸ ਤਰ੍ਹਾਂ ਵਿਚਾਰ ਕੀਤਾ ਕਿ ਹੁਣ ਰਾਜੇ ਨੇ ਮੇਰਾ ਕਿਹਾ ਮੰਨ ਲਿਆ ਹੈ। ਉਸ ਨੂੰ ਆਪਣੇ ਹੱਥੋਂ ਛਡ ਦਿੱਤਾ (ਅਤੇ ਕਿਹਾ--) ਮੈਂ ਇਸ ਦਾ ਕੀਤਾ ਖ਼ੂਨ ਬਖ਼ਸ਼ ਦਿੱਤਾ ਹੈ।੧੮।

ਪਹਿਲਾਂ ਮਿਤਰ ਨੂੰ ਛਡ ਦਿੱਤਾ ਅਤੇ ਫਿਰ ਇਸ ਤਰ੍ਹਾਂ ਕਿਹਾ-- ਹੁਣ ਮੈਂ ਮੱਕੇ ਦੀ ਯਾਤਰਾ ਨੂੰ ਜਾਵਾਂਗੀ। ਜੇ ਮਰ ਗਈ, ਤਾਂ ਵਾਹ ਭਲਾ। ਅਤੇ ਜੇ ਜੀਉਂਦੀ ਰਹੀ ਤਾਂ ਪਰਤ ਆਵਾਂਗੀ।੧੯।

ਲੋਗਨ ਸੈਰ ਭਵਾਰੋ ਦਿਯੋ। ਆਪੁ ਪੈਂਡ ਤਿਹ ਗ੍ਰਿਹ ਕੌ ਲਿਯੋ।
ਤਾਹਿ ਨਿਰਖਿ ਰਾਜਾ ਡਰਪਾਨਾ। ਕਾਮ ਭੋਗ ਤਿਹ ਸੰਗ ਕਮਾਨਾ। ੨0।

ਲੋਗ ਕਹੈ ਮਕਾ ਕਹ ਗਈ। ਹੁਆਂ ਕੀ ਸੁਧਿ ਕਿਨਹੂੰ ਨਹਿ ਲਈ।
ਕਹਾ ਬਾਲ ਇਨ ਚਰਿਤ ਦਿਖਾਯੋ। ਕਿਹ ਛਲ ਸੌ ਕਾਜੀ ਕਹ ਘਾਯੋ। ੨੧।

ਇਹ ਛਲ ਸਾਥ ਕਾਜਿਯਹਿ ਮਾਰਾ। ਬਹੁਰਿ ਮਿਤ੍ਰ ਕਹ ਚਰਿਤ ਦਿਖਾਰਾ।
ਇਨ ਕੀ ਅਗਮ ਅਗਾਧਿ ਕਹਾਨੀ। ਦਾਨਵ ਦੇਵ ਨ ਕਿਨਹੂੰ ਜਾਨੀ। ੨੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ରਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੬੭। ੫੨੧੭। ਅਫਜੂੰ।*

*ਚੌਪਈ*

ਚੰਪਾਵਤੀ ਨਗਰ ਦਿਸਿ ਦਛਿਨ। ਚੰਪਤ ਰਾਇ ਨ੍ਰਿਪਤਿ ਸੁਭ ਲਛਨ।
ਚੰਪਾਵਤੀ ਧਾਮ ਤਿਹ ਦਾਰਾ। ਜਾ ਸਮ ਕਹੂੰ ਨ ਰਾਜ ਦੁਲਾਰਾ। ੧।

ਚੰਪਕਲਾ ਦੁਹਿਤਾ ਤਾ ਕੇ ਗ੍ਰਿਹ। ਰੂਪਮਾਨ ਦੁਤਿਮਾਨ ਅਧਿਕ ਵਹ।
ਜਬ ਤਿਹ ਅੰਗ ਮੈਨਤਾ ਵਈ। ਲਰਿਕਾਪਨ ਕੀ ਸੁਧਿ ਬੁਧਿ ਗਈ। ੨।

ਹੁਤੋ ਬਾਗ ਇਕ ਤਹਾ ਅਪਾਰਾ। ਜਿਹ ਸਰ ਨੰਦਨ ਕਹਾ ਬਿਚਾਰਾ।
ਤਹਾ ਗਈ ਵਹੁ ਕੁਅਰਿ ਮੁਦਿਤ ਮਨ। ਲਏ ਸੁੰਦਰੀ ਸੰਗ ਕਰਿ ਅਨਗਨ। ੩।

ਤਹ ਨਿਰਖਾ ਇਕ ਸਾਹ ਸਰੂਪਾ। ਸੁਰਤਿ ਸੀਰਤਿ ਮਾਝਿ ਅਨੂਪਾ।
ਰੀਝੀ ਕੁਅਰਿ ਅਟਕਿ ਗੀ ਤਬ ਹੀ। ਸੁੰਦਰ ਸੁਘਰ ਨਿਹਾਰਿਯੋ ਜਬ ਹੀ। ੪।

ਸਭ ਸੁਧਿ ਭੂਲਿ ਸਦਨ ਕੀ ਗਈ। ਆਠ ਟੂਕ ਤਿਹ ਉਪਰ ਭਈ।
ਗ੍ਰਿਹ ਐਬੇ ਕੀ ਬੁਧਿ ਨ ਆਈ। ਤਹੀ ਉਧਰਿ ਤਿਹ ਸੰਗ ਸਿਧਾਈ। ੫।

ਸਹਚਰਿ ਭੇਦ ਚਰਿਤ ਇਕ ਜਾਨਾ। ਇਹ ਬਿਧਿ ਸਾਥ ਚਰਿਤ੍ਰ ਪ੍ਰਮਾਨਾ।
ਰੋਇ ਰੋਇ ਧੁਨਿ ਉਚ ਪੁਕਾਰੈ। ਦੈ ਦੈ ਮੂੰਡ ਧਰਨਿ ਸੌ ਮਾਰੈ। ੬।

ਚੰਪਕਲਾ ਰਾਜਾ ਕੀ ਜਾਈ। ਰਾਛਸ ਗਹੀ ਆਨਿ ਦੁਖਦਾਈ।
ਤਾਹਿ ਛੁਰੈਯੈ ਜਾਨ ਨ ਦੀਜੈ। ਬੇਗਹਿ ਬਧ ਦਾਨਵ ਕੋ ਕੀਜੈ। ੭।

ਏ ਸੁਨਿ ਬੈਨ ਲੋਗ ਸਭ ਧਾਏ। ਕਾਢੇ ਖੜਗ ਬਾਗ ਮੈ ਆਏ।
ਦੈਤ ਵੈਤ ਤਹ ਕਛੁ ਨ ਨਿਹਾਰਾ। ਚਕ੍ਰਿਤ ਭੇ ਜਿਯ ਮਾਝ ਬਿਚਾਰਾ। ੮।

ਹਰਿ ਦਾਨਵ ਤਿਹ ਗਯੋ ਅਕਾਸਾ। ਰਾਜ ਕੁਅਰਿ ਤੇ ਭਏ ਨਿਰਾਸਾ।
ਰੋਇ ਪੀਟ ਦੁਹਿਤਾ ਕਹ ਹਾਰੇ। ਰਾਜਾ ਭਏ ਅਧਿਕ ਦੁਖਿਯਾਰੇ। ੯।

ਲੋਕਾਂ ਨੂੰ ਯਾਤਰਾ ਦਾ ਭਰਮ ਪਾ ਦਿੱਤਾ ਅਤੇ ਆਪ ਉਸ (ਰਾਜੇ) ਦੇ ਘਰ ਦਾ ਰਸਤਾ ਲਿਆ। ਉਸ ਨੂੰ ਵੇਖ ਕੇ ਰਾਜਾ ਡਰ ਗਿਆ ਅਤੇ ਉਸ ਨਾਲ ਕਾਮ ਭੋਗ ਕੀਤਾ।੨੦।

ਲੋਕੀਂ ਕਹਿੰਦੇ ਕਿ ਮੱਕੇ ਨੂੰ ਗਈ ਹੈ, ਪਰ ਉਥੋਂ ਦੀ ਖ਼ਬਰ ਕਿਸੇ ਨੇ ਨ ਲਈ। (ਉਸ) ਇਸਤਰੀ ਨੇ ਕੀ ਚਰਿਤ੍ਰ ਵਿਖਾਇਆ ਅਤੇ ਕਿਸ ਛਲ ਨਾਲ ਕਾਜ਼ੀ ਨੂੰ ਕਤਲ ਕੀਤਾ।੨੧।

ਇਸ ਛਲ ਨਾਲ ਕਾਜ਼ੀ ਨੂੰ ਮਾਰਿਆ ਅਤੇ ਫਿਰ ਮਿਤਰ ਨੂੰ ਚਰਿਤ੍ਰ ਵਿਖਾਇਆ। ਇਨ੍ਹਾਂ (ਇਸਤਰੀਆਂ) ਦੀ ਕਹਾਣੀ ਅਗਮ ਅਤੇ ਅਗਾਧ ਹੈ। (ਇਸ ਨੂੰ) ਦੇਵਤਿਆਂ ਅਤੇ ਦੈਂਤਾਂ ਵਿਚੋਂ ਕਿਸੇ ਨੇ ਵੀ ਨਹੀਂ ਸਮਝਿਆ।੨੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੬੭। ੫੨੧੭। ਚਲਦਾ।*

*ਚੌਪਈ*

ਦੱਖਣ ਦਿਸ਼ਾ ਵਿਚ ਚੰਪਾਵਤੀ (ਨਾਂ ਦਾ ਇਕ) ਨਗਰ ਸੀ। (ਉਥੋਂ ਦਾ) ਚੰਪਤ ਰਾਇ (ਨਾਂ ਦਾ) ਸ਼ੁਭ ਲੱਛਣਾਂ ਵਾਲਾ ਰਾਜਾ ਸੀ। ਉਸ ਦੇ ਘਰ ਚੰਪਾਵਤੀ ਨਾਂ ਦੀ ਇਸਤਰੀ ਸੀ। ਉਸ ਵਰਗੀ ਕੋਈ ਹੋਰ ਰਾਜ ਕੁਮਾਰੀ ਨਹੀਂ ਸੀ।੧।

ਉਨ੍ਹਾਂ ਦੇ ਘਰ ਚੰਪਕਲਾ (ਨਾਂ ਦੀ) ਲੜਕੀ ਸੀ ਜੋ ਬਹੁਤ ਰੂਪਵਾਨ ਅਤੇ ਸ਼ੋਭਾਸ਼ਾਲੀ ਸੀ। ਜਦ ਉਸ ਦੇ ਅੰਗਾਂ ਵਿਚ ਕਾਮ ਨੇ ਹੁਲਾਰਾ ਮਾਰਿਆ, ਤਾਂ ਬਚਪਨ ਦੀ ਸਾਰੀ ਸੁੱਧ ਬੁੱਧ ਭੁਲ ਗਈ।੨।

ਉਥੇ ਇਕ ਬਹੁਤ ਵੱਡਾ ਬਾਗ ਸੀ। ਉਸ ਦੇ ਬਰਾਬਰ ਨੰਦਨ ਵਿਚਾਰਾ ਕੀ ਸੀ। ਬਹੁਤ ਸੁੰਦਰੀਆਂ ਨੂੰ ਨਾਲ ਉਹ ਰਾਜ ਕੁਮਾਰੀ ਪ੍ਰਸੰਨ ਚਿਤ ਨਾਲ ਉਥੇ ਗਈ।੩।

ਉਥੇ ਉਸ ਨੇ ਇਕ ਸੁੰਦਰ ਸਰੂਪ ਵਾਲੇ ਸ਼ਾਹ ਨੂੰ ਵੇਖਿਆ, ਜੋ ਸੂਰਤ ਅਤੇ ਸ਼ੀਲ ਵਿਚ ਅਦੁੱਤੀ ਸੀ। ਉਸ ਸੁੰਦਰੀ ਨੇ ਜਦੋਂ ਹੀ ਉਸ ਸੁੰਦਰ ਅਤੇ ਸੁਘੜ ਨੂੰ ਵੇਖਿਆ, ਤਾਂ ਪ੍ਰਸੰਨ ਹੋ ਕੇ ਉਸ ਵਿਚ ਅਟਕ ਗਈ।੪।

ਉਸ ਨੂੰ ਘਰ ਦੀ ਸਾਰੀ ਸੁੱਧ ਬੁੱਧ ਭੁਲ ਗਈ ਅਤੇ ਉਸ ਉਤੋਂ ਅੱਠ ਟੋਟੇ ਹੋ ਕੇ (ਨਿਛਾਵਰ) ਹੋ ਗਈ। ਉਸ ਨੂੰ ਘਰ ਆਉਣ ਦੀ ਬੁੱਧੀ ਵੀ ਨ ਰਹੀ ਅਤੇ ਉਸ ਨਾਲ ਉਥੋਂ ਹੀ ਚਲੀ ਗਈ।੫।

ਇਕ ਸਖੀ ਨੇ (ਉਸ ਦਾ ਇਹ) ਚਰਿਤ੍ਰ ਸਮਝ ਲਿਆ ਅਤੇ ਇਸ ਢੰਗ ਨਾਲ ਚਰਿਤ੍ਰ ਖੇਡਿਆ। (ਉਹ) ਰੋ ਰੋ ਕੇ ਉੱਚੀ ਆਵਾਜ਼ ਵਿਚ ਪੁਕਾਰਨ ਲਗੀ ਅਤੇ ਸਿਰ ਨੂੰ ਚੁਕ ਚੁਕ ਕੇ ਧਰਤੀ ਉਤੇ ਮਾਰਨ ਲਗੀ।੬।

(ਕਹਿਣ ਲਗੀ ਕਿ) ਰਾਜ ਕੁਮਾਰੀ ਚੰਪਕਲਾ ਨੂੰ ਇਕ ਦੁਖਦਾਇਕ ਰਾਖਸ਼ ਚੁਕ ਕੇ ਲੈ ਗਿਆ ਹੈ। ਉਸ ਨੂੰ ਛੁੜਾ ਲਵੋ ਅਤੇ ਜਾਣ ਨ ਦਿਓ ਅਤੇ ਜਲਦੀ ਹੀ ਦਾਨਵ ਦਾ ਕਤਲ ਕਰ ਦਿਓ।੭।

ਇਹ ਗੱਲ ਸੁਣ ਕੇ ਸਾਰੇ ਲੋਗ ਤਲਵਾਰਾਂ ਕਢ ਕੇ ਬਾਗ ਵਿਚ ਆ ਪਹੁੰਚੇ। (ਉਨ੍ਹਾਂ ਨੇ) ਉਥੇ ਕੋਈ ਦੈਂਤ ਵੈਂਤ ਨ ਵੇਖਿਆ ਅਤੇ ਹੈਰਾਨ ਹੋ ਕੇ ਮਨ ਵਿਚ ਵਿਚਾਰਨ ਲਗੇ।੮।

(ਕਿ) ਰਾਖਸ਼ ਉਸ ਨੂੰ ਚੁਕ ਕੇ ਆਕਾਸ਼ ਵਲ ਚਲਾ ਗਿਆ ਹੈ। ਉਹ ਰਾਜ ਕੁਮਾਰੀ ਵਲੋਂ ਨਿਰਾਸ਼ ਹੋ ਗਏ। ਰਾਜਾ ਰਾਜ ਕੁਮਾਰੀ ਨੂੰ ਖੁਹਾ ਕੇ ਬਹੁਤ ਦੁਖੀ ਹੋਇਆ ਅਤੇ ਰੋ ਪਿਟ ਕੇ ਬੈਠ ਗਿਆ।੯।

ਕੇਤਿਕ ਦਿਨਨ ਸਕਲ ਧਨ ਖਾਯੋ। ਦੇਸ ਬਿਦੇਸ ਫਿਰਤ ਦੁਖ ਪਾਯੋ।
ਰਾਜ ਕੁਅਰਿ ਮਿਤ੍ਰਹਿ ਕੌ ਤ੍ਯਾਗੀ। ਆਧੀ ਰਤਿ ਦੇਸ ਕੌ ਭਾਗੀ। ੧0।

ਲਿਖਿ ਪਤ੍ਰੀ ਪਿਤ ਪਾਸ ਪਠਾਈ। ਦਾਨਵ ਤੇ ਮੈ ਦੇਵ ਛੁਰਾਈ।
ਪਠੈ ਮਨੁਛ ਅਬ ਬੋਲਿ ਪਠਾਵਹੁ। ਮੋਹਿ ਮਿਲਾਇ ਅਧਿਕ ਸੁਖ ਪਾਵਹੁ। ੧੧।

ਪੜਿ ਪਤ੍ਰੀ ਪਿਤ ਕੰਠ ਲਗਾਈ। ਅਧਿਕ ਪਾਲਕੀ ਤਹਾ ਪਠਾਈ।
ਚੰਪਕਲਾ ਕਹ ਗ੍ਰਿਹ ਲੈ ਆਯੋ। ਮੂਰਖ ਭੇਦ ਅਭੇਦ ਨ ਪਾਯੋ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੬੮। ੫੨੨੯। ਅਫਜੂੰ।*

*ਚੌਪਈ*

ਗੁਆ ਬੰਦਰ ਇਕ ਰਹਤ ਨ੍ਰਿਪਾਲਾ। ਜਾ ਕੋ ਡੰਡ ਭਰਤ ਭੁਆਲਾ।
ਅਪ੍ਰਮਾਨ ਤਾ ਕੇ ਘਰ ਮੈ ਧਨ। ਚੰਦ੍ਰ ਸੂਰ ਕੈ ਇੰਦ੍ਰ ਦੁਤਿਯ ਜਨੁ। ੧।

ਮਿਤ੍ਰ ਮਤੀ ਤਾ ਕੀ ਅਰਧੰਗਾ। ਪੁੰਨ੍ਯਮਾਨ ਦੂਸਰ ਜਨੁ ਗੰਗਾ।
ਮੀਨ ਕੇਤੁ ਰਾਜਾ ਤਹ ਰਾਜੈ। ਜਾ ਕੋ ਨਿਰਖਿ ਮੀਨ ਧੁਜ ਲਾਜੈ। ੨।

*ਅੜਿਲ*

ਸ੍ਰੀ ਝਖਕੇਤੁ ਮਤੀ ਦੁਹਿਤਾ ਤਿਹ ਜਾਨਿਯੈ।
ਅਪ੍ਰਮਾਨ ਅਬਲਾ ਕੀ ਪ੍ਰਭਾ ਪ੍ਰਮਾਨਿਯੈ।
ਜਾ ਸਮ ਸੁੰਦਰਿ ਕਹੂੰ ਨ ਜਗ ਮਹਿ ਜਾਨਿਯਤ।
ਹੋ ਰੂਪਮਾਨ ਉਹਿ ਕੀ ਸੀ ਵਹੀ ਬਖਾਨਿਯਤ। ੩।

*ਚੌਪਈ*

ਪ੍ਰਾਤ ਭਏ ਨ੍ਰਿਪ ਸਭਾ ਲਗਾਈ। ਊਚ ਨੀਚ ਸਭ ਲਿਯਾ ਬੁਲਾਈ।
ਤਹ ਇਕ ਪੁਤ੍ਰ ਸਾਹੁ ਕੋ ਆਯੋ। ਜਿਹ ਸਮ ਦਿਤਿ ਆਦਿਤਿ ਨ ਜਾਯੋ। ੪।

*ਅੜਿਲ*

ਰਾਜ ਕੁਅਰਿ ਰਹੀ ਥਕਿਤ ਸੁ ਤਾਹਿ ਨਿਹਾਰਿ ਕਰਿ।
ਚਕ੍ਰਿਤ ਚਿਤ ਮਹਿ ਰਹੀ ਚਰਿਤ੍ਰ ਬਿਚਾਰਿ ਕਰਿ।
ਸਖੀ ਪਠੀ ਤਿਹ ਧਾਮ ਮਿਲਨ ਕੀ ਆਸ ਕੈ।
ਹੋ ਚਾਹ ਰਹੀ ਜਸ ਮੇਘ ਪਪਿਹਰਾ ਪ੍ਯਾਸ ਕੈ। ੫।

*ਦੋਹਰਾ*

ਅਤਿ ਪ੍ਰਸੰਨ੍ਯ ਚਿਤ ਮਹਿ ਭਈ ਮਨ ਭਾਵਨ ਕਹ ਪਾਇ।
ਸਹਚਰਿ ਕੋ ਜੁ ਦਰਦ੍ਰ ਥੋ ਤਤ ਛਿਨ ਦਿਯਾ ਮਿਟਾਇ। ੬।

ਕੁਝ ਦਿਨਾਂ ਤਕ (ਉਨ੍ਹਾਂ ਨੇ) ਸਾਰਾ ਧਨ ਖ਼ਰਚ ਕਰ ਲਿਆ ਅਤੇ ਦੇਸ ਵਿਦੇਸ਼ ਵਿਚ ਫਿਰ ਕੇ ਬਹੁਤ ਦੁਖ-ਪ੍ਰਾਪਤ ਕੀਤਾ। ਰਾਜ ਕੁਮਾਰੀ ਮਿਤਰ ਨੂੰ ਤਿਆਗ ਕੇ ਅੱਧੀ ਰਾਤ ਨੂੰ ਆਪਣੇ ਦੇਸ ਵਲ ਭਜ ਗਈ।੧0।

ਉਸ ਨੇ ਚਿੱਠੀ ਲਿਖ ਕੇ ਪਿਤਾ ਪਾਸ ਭੇਜੀ ਕਿ ਮੈਨੂੰ ਪ੍ਰਭੂ ਨੇ ਰਾਖਸ਼ ਤੋਂ ਛੁੜਵਾ ਲਿਆ ਹੈ। ਹੁਣ ਬੰਦਾ ਭੇਜ ਕੇ (ਮੈਨੂੰ) ਬੁਲਵਾ ਲਵੋ ਅਤੇ ਮੈਨੂੰ ਮਿਲ ਕੇ ਅਧਿਕ ਸੁਖ ਪ੍ਰਾਪਤ ਕਰੋ।੧੧।

ਪਿਤਾ ਨੇ ਚਿੱਠੀ ਪੜ੍ਹ ਕੇ (ਆਪਣੇ) ਗਲੇ ਨਾਲ ਲਗਾਈ ਅਤੇ ਬਹੁਤ ਸਾਰੀਆਂ ਪਾਲਕੀਆਂ ਉਥੇ ਭੇਜ ਦਿੱਤੀਆਂ। (ਉਹ) ਚੰਪਕਲਾ ਨੂੰ ਘਰ ਲੈ ਆਇਆ। ਮੂਰਖ ਭੇਦ ਅਭੇਦ ਨੂੰ ਕੁਝ ਨ ਸਮਝ ਸਕਿਆ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੬੮। ੫੨੨੯। ਚਲਦਾ।*

*ਚੌਪਈ*

ਗੋਆ ਬੰਦਰਗਾਹ ਵਿਚ ਇਕ ਰਾਜਾ ਰਹਿੰਦਾ ਸੀ ਜਿਸ ਦਾ ਸਾਰੇ ਰਾਜੇ ਦੰਡ ਭਰਦੇ ਸਨ (ਅਰਥਾਤ ਅਧੀਨਗੀ ਸਵੀਕਾਰ ਕਰਦੇ ਸਨ)। ਉਸ ਦੇ ਘਰ ਬੇਹਿਸਾਬ ਧਨ ਸੀ, ਮਾਨੋ ਦੂਜਾ ਸੂਰਜ ਜਾਂ ਚੰਦ੍ਰਮਾ ਜਾਂ ਇੰਦਰ ਹੋਵੇ।੧।

ਮਿਤ੍ਰ ਮਤੀ (ਨਾਂ ਦੀ) ਉਸ ਦੀ ਇਸਤਰੀ ਸੀ ਜੋ ਮਾਨੋ ਦੂਜੀ ਪਵਿਤ੍ਰ ਗੰਗਾ ਹੋਵੇ। ਉਥੇ ਇਕ ਮੀਨ ਕੇਤੁ ਨਾਂ ਦਾ ਰਾਜਾ ਸੀ ਜਿਸ ਨੂੰ ਵੇਖ ਕੇ ਕਾਮ ਦੇਵ ਵੀ ਸ਼ਰਮਸਾਰ ਹੁੰਦਾ ਸੀ।੨।

*ਅੜਿਲ*

ਉਸ ਦੀ ਝਖਕੇਤੁ ਮਤੀ ਨਾਂ ਦੀ ਪੁੱਤਰੀ ਸੀ। ਉਸ ਅਬਲਾ ਦੀ ਅਸੀਮ ਸੁੰਦਰਤਾ ਸੀ। ਉਸ ਵਰਗਾ ਕੋਈ ਵੀ ਜਗਤ ਵਿਚ ਸੁੰਦਰ ਨਹੀਂ ਸੀ। ਉਸ ਵਰਗੀ ਰੂਪਮਾਨ ਉਹੀ ਦਸੀ ਜਾਂਦੀ ਸੀ।੩।

*ਚੌਪਈ*

(ਇਕ ਦਿਨ) ਸਵੇਰ ਵੇਲੇ ਰਾਜੇ ਨੇ ਸਭਾ ਲਗਾਈ। (ਜਿਸ ਵਿਚ ਉਸ ਨੇ) ਉੱਚੇ ਨੀਵੇਂ ਸਭ ਬੁਲਾ ਲਏ। ਉਥੇ ਇਕ ਸ਼ਾਹ ਦਾ ਪੁੱਤਰ ਵੀ ਆਇਆ, ਜਿਸ ਵਰਗਾ ਸੁੰਦਰ ਦੇਵਤਿਆਂ ਅਤੇ ਦੈਂਤਾਂ ਵਿਚੋਂ ਕੋਈ ਵੀ ਨਹੀਂ ਸੀ।੪।

*ਅੜਿਲ*

ਰਾਜ ਕੁਮਾਰੀ ਉਸ ਨੂੰ ਵੇਖ ਕੇ ਨਿਢਾਲ ਹੋ ਗਈ ਅਤੇ ਮਨ ਵਿਚ (ਇਕ) ਚਰਿਤ੍ਰ ਵਿਚਾਰ ਕੇ ਹੈਰਾਨ ਹੋ ਗਈ। ਮਿਲਣ ਦੀ ਆਸ ਨਾਲ ਇਕ ਦਾਸੀ ਨੂੰ ਉਸ ਦੇ ਘਰ ਭੇਜਿਆ। (ਉਸ ਲਈ ਮਨ ਵਿਚ) ਇਹੋ ਜਿਹੀ ਚਾਹ ਪੈਦਾ ਹੋ ਗਈ ਜਿਵੇਂ ਬਦਲ ਲਈ ਪਪੀਹੇ ਦੀ ਪਿਆਸ ਹੁੰਦੀ ਹੈ।੫।

*ਦੋਹਰਾ*

ਉਹ ਮਨ ਪਸੰਦ (ਮਿਤਰ) ਨੂੰ ਪ੍ਰਾਪਤ ਕਰ ਕੇ ਚਿਤ ਵਿਚ ਬਹੁਤ ਖ਼ੁਸ਼ ਹੋਈ ਅਤੇ (ਉਸ) ਦਾਸੀ ਦੀ ਜੋ ਗਰੀਬੀ ਸੀ, ਉਹ ਛਿਣ ਵਿਚ ਮਿਟਾ ਦਿੱਤੀ।੬।

*ਚੌਪਈ*

ਜਬ ਹੀ ਤਰੁਨਿ ਤਰੁਨ ਕੌ ਪਾਯੋ। ਭਾਤਿ ਭਾਤਿ ਤਿਨ ਗਰੇ ਲਗਾਯੋ।
ਰੈਨਿ ਸਗਰਿ ਰਤਿ ਕਰਤ ਬਿਹਾਨੀ। ਚਾਰਿ ਪਹਰ ਪਲ ਚਾਰ ਪਛਾਨੀ। ੭।

ਪਿਛਲੀ ਪਹਰ ਰਾਤ੍ਰਿ ਜਬ ਰਹੀ। ਰਾਜ ਕੁਅਰਿ ਐਸੇ ਤਿਹ ਕਹੀ।
ਹਮ ਤੁਮ ਆਵ ਨਿਕਸਿ ਦੋਊ ਜਾਵੈ। ਔਰ ਦੇਸ ਦੋਊ ਕਹੂੰ ਸੁਹਾਵੈ। ੮।

ਤੁਹਿ ਮੁਹਿ ਕਹ ਧਨ ਕੀ ਥੁਰ ਨਾਹੀ। ਤੁਮਰੀ ਚਹਤ ਕੁਸਲ ਮਨ ਮਾਹੀ।
ਯੌ ਕਹਿ ਦੁਹੂੰ ਅਧਿਕ ਧਨੁ ਲੀਨਾ। ਔਰੇ ਦੇਸ ਪਯਾਨਾ ਕੀਨਾ। ੯।

ਚਤੁਰਿ ਭੇਦ ਸਹਚਰਿ ਇਕ ਪਾਈ। ਤਿਹ ਗ੍ਰਿਹ ਕੋ ਦਈ ਆਗਿ ਲਗਾਈ।
ਰਨਿਯਨਿ ਰਾਨੀ ਜਰੀ ਸੁਨਾਈ। ਰੋਵਤ ਆਪੁ ਨ੍ਰਿਪਹਿ ਪਹਿ ਧਾਈ। ੧0।

ਰਾਨੀ ਕਹਾ ਨ੍ਰਿਪਹਿ ਜਰਿ ਮਰੀ। ਤੁਮ ਤਾ ਕੀ ਕਛੁ ਸੁਧਿ ਨ ਕਰੀ।
ਅਬ ਤਿਨ ਕੇ ਚਲਿ ਅਸਤਿ ਉਠਾਵੌ। ਮਾਨੁਖ ਦੈ ਗੰਗਾ ਪਹੁਚਾਵੌ। ੧੧।

ਨ੍ਰਿਪ ਸੁਨਿ ਬਚਨ ਉਤਾਇਲ ਧਾਯੋ। ਜਹ ਗ੍ਰਿਹ ਜਰਤ ਹੁਤੋ ਤਹ ਆਯੋ।
ਹਹਾ ਕਰਤ ਰਾਨੀਯਹਿ ਨਿਕਾਰਹੁ। ਜਰਤਿ ਅਗਨਿ ਤੇ ਯਾਹਿ ਉਬਾਰਹੁ। ੧੨।

ਜਾਨੀ ਜਰੀ ਅਗਨਿ ਮਹਿ ਰਾਨੀ। ਉਧਲਿ ਗਈ ਮਨ ਬਿਖੈ ਨ ਆਨੀ।
ਅਧਿਕ ਸੋਕ ਮਨ ਮਾਹਿ ਬਢਾਯੋ। ਪ੍ਰਜਾ ਸਹਿਤ ਕਛੁ ਭੇਦ ਨ ਪਾਯੋ। ੧੩।

ਧਨਿ ਧਨਿ ਇਹ ਰਾਨੀ ਕੋ ਧਰਮਾ। ਜਿਨ ਅਸਿ ਕੀਨਾ ਦੁਹਕਰਿ ਕਰਮਾ।
ਲਜਾ ਨਿਮਿਤ ਪ੍ਰਾਨ ਦੈ ਡਾਰਾ। ਜਰਿ ਕਰਿ ਮਰੀ ਨ ਰੌਰਨ ਪਾਰਾ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੬੯। ੫੨੪੩। ਅਫਜੂੰ।*

*ਚੌਪਈ*

ਮੋਰੰਗ ਦਿਸਿ ਇਕ ਰਹਤ ਨ੍ਰਿਪਾਲਾ। ਜਾ ਕੇ ਦਿਪਤ ਤੇਜ ਕੀ ਜ੍ਵਾਲਾ।
ਪੂਰਬ ਦੇ ਤਿਹ ਨਾਰਿ ਭਨਿਜੈ। ਕੋ ਅਬਲਾ ਪਟਤਰ ਤਿਹ ਦਿਜੈ। ੧।

ਪੂਰਬ ਸੈਨ ਨ੍ਰਿਪਤਿ ਕੋ ਨਾਮਾ। ਜਿਨ ਜੀਤੇ ਅਨਗਨ ਸੰਗ੍ਰਾਮਾ।
ਜਾ ਕੇ ਚੜਤ ਅਮਿਤ ਦਲ ਸੰਗਾ। ਹੈ ਗੈ ਰਥ ਪੈਦਲ ਚਤੁਰੰਗਾ। ੨।

*ਚੌਪਈ*

ਜਦ ਉਸ ਰਾਜ ਕੁਮਾਰੀ ਨੇ ਸ਼ਾਹ ਦੇ ਪੁੱਤਰ ਨੂੰ ਪ੍ਰਾਪਤ ਕੀਤਾ ਤਾਂ ਭਾਂਤ ਭਾਂਤ ਨਾਲ ਉਸ ਨੂੰ ਗਲੇ ਨਾਲ ਲਗਾਇਆ। ਸਾਰੀ ਰਾਤ ਰਤੀ-ਕ੍ਰੀੜਾ ਕਰਦਿਆਂ ਗੁਜ਼ਾਰ ਦਿੱਤੀ ਅਤੇ ਚਾਰ ਪਹਿਰਾਂ (ਦੀ ਲੰਬੀ ਰਾਤ ਨੂੰ) ਚਾਰ ਪਲਾਂ ਜਿਤਨੀ (ਲੰਬੀ) ਸਮਝਿਆ।੭।

ਜਦ ਰਾਤ ਦਾ ਪਿਛਲਾ ਪਹਿਰ ਰਹਿ ਗਿਆ ਤਾਂ ਰਾਜ ਕੁਮਾਰੀ ਨੇ ਉਸ (ਸ਼ਾਹ ਦੇ ਪੁੱਤਰ ਨੂੰ) ਇਸ ਤਰ੍ਹਾਂ ਕਿਹਾ--ਆਓ ਅਸੀਂ ਤੁਸੀਂ ਦੋਵੇਂ (ਇਥੋਂ) ਭਜ ਚਲੀਏ ਅਤੇ ਦੋਵੇਂ ਕਿਸੇ ਹੋਰ ਦੇਸ਼ ਵਿਚ ਜਾ ਵਸੀਏ।੮।

ਮੈਨੂੰ ਤੈਨੂੰ ਧਨ ਦੀ ਕੋਈ ਥੁੜ ਨਹੀਂ ਹੈ। ਮੈਂ ਮਨ ਵਿਚ ਤੇਰੀ ਸੁਖਸਾਂਦ ਚਾਹੁੰਦੀ ਹਾਂ। ਇਸ ਤਰ੍ਹਾਂ ਕਹਿ ਕੇ ਦੋਹਾਂ ਨੇ ਬਹੁਤ ਧਨ ਲੈ ਲਿਆ ਅਤੇ ਕਿਸੇ ਹੋਰ ਦੇਸ ਵਲ ਚਲੇ ਗਏ।੯।

(ਉਸ) ਚਤੁਰ ਸਖੀ ਨੇ ਇਕ ਭੇਦ (ਦੀ ਗੱਲ) ਸੋਚੀ। ਉਸ ਦੇ ਘਰ ਨੂੰ ਅਗ ਲਗਾ ਦਿੱਤੀ। ਰਾਣੀਆਂ ਨੂੰ ਰਾਜ ਕੁਮਾਰੀ ਦੇ ਸੜਨ ਦੀ ਗੱਲ ਸੁਣਾ ਦਿੱਤੀ ਅਤੇ ਆਪ ਰੋਂਦੀ ਹੋਈ ਰਾਜੇ ਕੋਲ ਗਈ।੧੦।

ਰਾਜੇ ਨੂੰ ਕਿਹਾ ਕਿ ਰਾਜ ਕੁਮਾਰੀ ਸੜ ਮੋਈ ਹੈ। ਤੁਸੀਂ ਉਸ ਬਾਰੇ ਕੋਈ ਸੁੱਧ ਨਹੀਂ ਲਈ। ਹੁਣ ਚਲ ਕੇ ਉਸ ਦੀਆਂ ਅਸਥੀਆਂ ਨੂੰ ਉਠਾਓ ਅਤੇ ਬੰਦੇ ਨੂੰ ਭੇਜ ਕੇ ਗੰਗਾ ਵਿਚ ਪਹੁੰਚਾਓ।੧੧।

ਰਾਜਾ ਇਹ ਗੱਲ ਸੁਣ ਕੇ ਜਲਦੀ ਨਾਲ ਭਜ ਪਿਆ ਅਤੇ ਜਿਥੇ ਘਰ ਸੜ ਰਿਹਾ ਸੀ, ਉਥੇ ਆ ਗਿਆ। ਹਾਹਾਕਾਰ ਕਰਨ ਲਗਾ ਕਿ ਰਾਜ ਕੁਮਾਰੀ ਨੂੰ ਬਾਹਰ ਕਢੋ ਅਤੇ ਉਸ ਨੂੰ ਬਲਦੀ ਅੱਗ ਵਿਚੋਂ ਬਚਾ ਲਵੋ।੧੨।

(ਸਭ ਨੇ) ਜਾਣ ਲਿਆ ਕਿ ਰਾਜ ਕੁਮਾਰੀ ਅੱਗ ਵਿਚ ਸੜ ਗਈ ਹੈ। (ਪਰ ਕਿਸੇ ਨੇ) ਮਨ ਵਿਚ ਇਹ ਨਹੀਂ ਸੋਚਿਆ ਕਿ (ਉਹ) ਉਧਲ ਗਈ ਹੈ। (ਰਾਜੇ ਨੇ) ਮਨ ਵਿਚ ਬਹੁਤ ਦੁਖ ਮੰਨਾਇਆ ਅਤੇ ਪ੍ਰਜਾ ਸਮੇਤ ਕਿਸੇ ਨੇ ਵਾਸਤਵਿਕਤਾ ਨੂੰ ਨ ਸਮਝਿਆ।੧੩।

(ਸਾਰੇ ਕਹਿਣ ਲਗੇ ਕਿ) ਰਾਜ ਕੁਮਾਰੀ ਦਾ ਧਰਮ ਧੰਨ ਧੰਨ ਹੈ ਜਿਸ ਨੇ ਇਤਨਾ ਜੁਰਤ ਵਾਲਾ ਕੰਮ ਕੀਤਾ ਹੈ। ਉਸ ਨੇ ਲਾਜ ਲਈ ਪ੍ਰਾਣ ਦੇ ਦਿੱਤੇ। ਸੜ ਕੇ ਮਰ ਗਈ, ਪਰ ਚੀਖੀ ਤਕ ਨਹੀਂ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੬੯। ੫੨੪੩। ਚਲਦਾ।*

*ਚੌਪਈ*

ਮੋਰੰਗ (ਨੇਪਾਲ ਦਾ ਪੂਰਬੀ ਹਿੱਸਾ) ਦਿਸ਼ਾ ਵਲ ਇਕ ਰਾਜਾ ਰਹਿੰਦਾ ਸੀ। ਉਸ ਦਾ ਤੇਜ ਅਗਨੀ ਵਰਗ ਪ੍ਰਕਾਸ਼ਮਾਨ ਸੀ। ਉਸ ਦੀ ਨਾਰੀ ਦਾ ਨਾਂ ਪੂਰਬ ਦੇ (ਪੂਰਬ ਦੇਈ) ਸੀ। ਉਸ ਦੀ (ਸੁੰਦਰਤਾ ਦੀ) ਤੁਲਨਾ ਕਿਸ ਇਸਤਰੀ ਨਾਲ ਦਿੱਤੀ ਜਾਵੇ (ਅਰਥਾਤ--ਉਸ ਵਰਗਾ ਕੋਈ ਸੁੰਦਰ ਨਹੀਂ ਸੀ)।੧।

ਰਾਜੇ ਦਾ ਨਾਂ ਪੂਰਬ ਸੈਨ ਸੀ, ਜਿਸ ਨੇ ਅਣਗਿਣਤ ਜੰਗਾਂ ਜਿਤੀਆਂ ਹੋਈਆਂ ਸਨ। ਉਸ ਨਾਲ ਅਣਗਿਣਤ ਹਾਥੀ, ਘੋੜੇ, ਰਥ ਅਤੇ ਪੈਦਲ ਚਾਰ ਪ੍ਰਕਾਰ ਦੀ ਚਤੁਰੰਗਨੀ ਸੈਨਾ ਚੜ੍ਹਦੀ ਸੀ।੨।

ਤਹ ਇਕ ਆਯੋ ਸਾਹ ਅਪਾਰਾ। ਜਾ ਕੇ ਸੰਗ ਇਕ ਪੁਤ੍ਰ ਪ੍ਯਾਰਾ।
ਜਾ ਕੋ ਰੂਪ ਕਹੈ ਨਹੀ ਆਵੈ। ਉਖ ਲਿਖਤ ਲੇਖਨ ਹ੍ਵੈ ਜਾਵੈ। ੩।

ਪੂਰਬ ਦੇ ਤਿਹ ਊਪਰ ਅਟਕੀ। ਭੂਲਿ ਗਈ ਸਭ ਹੀ ਸੁਧਿ ਘਟਿ ਕੀ।
ਲਗਿਯੋ ਕੁਅਰ ਸੋ ਨੇਹ ਅਪਾਰਾ। ਜਿਹ ਬਿਨੁ ਰੁਚੈ ਨ ਭੋਜਨ ਬਾਰਾ। ੪।

ਏਕ ਦਿਵਸ ਤਿਹ ਬੋਲਿ ਪਠਾਯੋ। ਕਾਮ ਕੇਲ ਰੁਚਿ ਮਾਨਿ ਕਮਾਯੋ।
ਦੁਹੂੰਅਨ ਐਸੇ ਬਧਾ ਸਨੇਹਾ। ਜਿਨ ਕੋ ਭਾਖਿ ਨ ਆਵਤ ਨੇਹਾ। ੫।

ਸਾਹੁ ਪੁਤ੍ਰ ਤਬ ਸਾਹੁ ਬਿਸਾਰਿਯੋ। ਤਾ ਕੇ ਸਦਾ ਰਹਿਤ ਜਿਯ ਧਾਰਿਯੋ।
ਪਿਤਾ ਸੰਗ ਕਛੁ ਕਲਹ ਬਢਾਯੋ। ਚੜਿ ਘੋਰਾ ਪਰਦੇਸ ਸਿਧਾਯੋ। ੬।

*ਅੜਿਲ*

ਤ੍ਰਿਯ ਨਿਮਿਤ ਨਿਜੁ ਪਿਤੁ ਸੌ ਕਲਹ ਬਢਾਇ ਕੈ।
ਚੜਿ ਬਾਜੀ ਪਰ ਚਲਾ ਦੇਸ ਕਹ ਧਾਇ ਕੈ।
ਪਿਤੁ ਜਾਨ੍ਯੋ ਸੁਤ ਮੇਰੋ ਦੇਸ ਅਪਨੇ ਗਯੋ।
ਹੋ ਅਰਧ ਰਾਤ੍ਰਿ ਗੇ ਗ੍ਰਿਹ ਰਾਨੀ ਆਵਤ ਭਯੋ। ੭।

*ਚੌਪਈ*

ਤਹ ਤੇ ਸਾਹੁ ਜਬੈ ਉਠਿ ਗਯੋ। ਤਬ ਰਾਨੀ ਅਸ ਚਰਿਤ ਬਨਯੋ।
ਤਾਹਿ ਨਿਪੁੰਸਕ ਕਰਿ ਠਹਰਾਯੋ। ਰਾਜਾ ਸੌ ਇਸ ਭਾਤਿ ਜਤਾਯੋ। ੮।
ਮੈ ਇਕ ਮੋਲ ਨਿਪੁੰਸਕ ਆਨਾ। ਜਾ ਕੋ ਰੂਪ ਨ ਜਾਤ ਬਖਾਨਾ।
ਤਾ ਤੇ ਅਪਨੇ ਕਾਜ ਕਰੈ ਹੌ। ਮਨ ਭਾਵਤ ਕੇ ਭੋਗ ਕਮੈ ਹੌ। ੯।

*ਦੋਹਰਾ*

ਭਲੀ ਭਲੀ ਰਾਜਾ ਕਹੀ ਭੇਦ ਨ ਸਕਾ ਬਿਚਾਰ।
ਪੁਰਖ ਨਿਪੁੰਸਕ ਭਾਖਿ ਤ੍ਰਿਯ ਰਾਖਾ ਧਾਮ ਸੁਧਾਰਿ। ੧੦।
ਰਮ੍ਯੋ ਕਰਤ ਰਾਨੀ ਭਏ ਤਵਨ ਪੁਰਖ ਦਿਨ ਰੈਨਿ।
ਨ੍ਰਿਪਤਿ ਨਿਪੁੰਸਕ ਤਿਹ ਲਖੈ ਕਛੂ ਨ ਭਾਖੈ ਬੈਨ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੭੦। ੫੨੫੪। ਅਫਜੂੰ।*

*ਚੌਪਈ*

ਤੇਲੰਗਾ ਜਹ ਦੇਸ ਅਪਾਰਾ। ਸਮਰ ਸੈਨ ਤਹ ਕੋ ਸਰਦਾਰਾ।
ਤਾਹਿ ਬਿਲਾਸ ਦੇਇ ਘਰ ਰਾਨੀ। ਜਾ ਕੀ ਜਾਤ ਨ ਪ੍ਰਭਾ ਬਖਾਨੀ। ੧।

ਉਥੇ ਇਕ ਵੱਡਾ ਸ਼ਾਹ ਆਇਆ। ਉਸ ਨਾਲ ਇਕ ਪਿਆਰਾ ਪੁੱਤਰ ਸੀ। ਉਸ ਦੇ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਇਥੋਂ ਤਕ ਕਿ) ਲਿਖਦਿਆਂ ਲਿਖਦਿਆਂ ਗੰਨਾ ਵੀ ਕਲਮ ਜਿੰਨਾ ਰਹਿ ਜਾਂਦਾ ਹੈ।੩।

ਪੂਰਬ ਦੇਈ (ਨੇ ਜਦ ਉਸ ਨੂੰ ਵੇਖਿਆ ਤਾਂ) ਉਸ ਉਪਰ ਅਟਕ ਗਈ ਅਤੇ ਆਪਣੇ ਸ਼ਰੀਰ ਦੀ ਸੁੱਧ ਬੁੱਧ ਭੁਲ ਗਈ। (ਉਸ ਦਾ) ਸ਼ਾਹ ਦੇ ਲੜਕੇ ਨਾਲ ਅਪਾਰ ਪ੍ਰੇਮ ਹੋ ਗਿਆ। ਉਸ ਤੋਂ ਬਿਨਾ (ਉਸ ਨੂੰ) ਭਜਨ ਅਤੇ ਜਲ ਚੰਗੇ ਨਹੀਂ ਲਗਦੇ ਸਨ।੪।

ਇਕ ਦਿਨ ਉਸ ਨੂੰ (ਰਾਣੀ ਨੇ) ਬੁਲਾ ਭੇਜਿਆ। ਉਸ ਨਾਲ ਰੁਚੀ ਪੂਰਵਕ ਕਾਮ-ਕ੍ਰੀੜਾ ਕੀਤੀ। ਦੋਹਾਂ ਵਿਚ ਇਤਨਾ ਸਨੇਹ ਵੱਧ ਗਿਆ ਕਿ ਉਸ ਪ੍ਰੇਮ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੫।

ਸ਼ਾਹ ਦੇ ਪੁੱਤਰ ਨੇ (ਆਪਣੇ ਪਿਤਾ) ਸ਼ਾਹ ਨੂੰ ਭੁਲਾ ਦਿੱਤਾ। (ਰਾਣੀ ਹੀ) ਉਸ ਦੇ ਹਿਰਦੇ ਵਿਚ ਸਦਾ ਛਾਈ ਰਹਿੰਦੀ। (ਉਸ ਦਾ) ਪਿਤਾ ਨਾਲ ਕੁਝ ਝਗੜਾ ਹੋ ਗਿਆ ਅਤੇ ਘੋੜੇ ਉਤੇ ਚੜ੍ਹ ਕੇ ਪਰਦੇਸ ਚਲਾ ਗਿਆ।੬।

*ਅੜਿਲ*

(ਉਸ) ਇਸਤਰੀ ਲਈ ਆਪਣੇ ਪਿਓ ਨਾਲ ਕਲੇਸ਼ ਵਧਾ ਕੇ, ਘੋੜੇ ਉਤੇ ਚੜ੍ਹ ਕੇ ਦੇਸ਼ ਵਲ ਚਲ ਪਿਆ। ਪਿਤਾ ਨੇ ਸਮਝਿਆ ਕਿ ਮੇਰਾ ਪੁੱਤਰ ਆਪਣੇ ਦੇਸ ਨੂੰ ਗਿਆ ਹੈ, ਪਰ ਉਹ ਅੱਧੀ ਰਾਤ ਦੇ ਬੀਤਣ ਤੇ ਰਾਣੀ ਦੇ ਘਰ ਆ ਗਿਆ।੭।

*ਚੌਪਈ*

ਜਦੋਂ ਉਥੋਂ ਸ਼ਾਹ ਚਲਾ ਗਿਆ, ਤਦ ਰਾਣੀ ਨੇ ਇਹ ਚਰਿਤ੍ਰ ਬਣਾਇਆ। ਉਸ (ਸ਼ਾਹ ਦੇ ਪੁੱਤਰ ਨੂੰ) ਨਪੁੰਸਕ ਦਸ ਕੇ ਰਾਜੇ ਨੂੰ ਇਸ ਤਰ੍ਹਾਂ ਕਿਹਾ--।੮।

ਮੈਂ ਇਕ ਨਪੁੰਸਕ ਮੁੱਲ ਲਿਆਉਂਦਾ ਹੈ, ਜਿਸ ਦੇ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਉਸ ਤੋਂ ਆਪਣੇ ਕੰਮ ਕਰਵਾਵਾਂਗੀ ਅਤੇ ਮਨਚਾਹੇ ਭੋਗ ਵਿਲਾਸ ਕਰਾਂਗੀ।੯।

*ਦੋਹਰਾ*

ਰਾਜੇ ਨੇ 'ਠੀਕ ਹੈ ਠੀਕ ਹੈ' ਕਿਹਾ, ਪਰ ਭੇਦ ਦੀ ਗੱਲ ਵਿਚਾਰ ਨ ਸਕਿਆ। ਇਸਤਰੀ ਨੇ ਉਸ ਪੁਰਸ਼ ਨੂੰ ਨਪੁੰਸਕ ਕਹਿ ਕੇ ਘਰ ਵਿਚ ਰਖ ਲਿਆ।੧੦। ਰਾਣੀ ਉਸ ਮਰਦ ਨਾਲ ਦਿਨ ਰਾਤ ਰਮਣ ਕਰਦੀ ਸੀ। ਰਾਜਾ ਉਸ ਨੂੰ ਨਪੁੰਸਕ ਸਮਝ ਕੇ ਮੂੰਹੋਂ ਕੁਝ ਨਹੀਂ ਕਹਿੰਦਾ ਸੀ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੭੦। ੫੨੫੪। ਚਲਦਾ।*

*ਚੌਪਈ*

ਤੇਲੰਗਾ ਨਾਂ ਦਾ ਜੋ ਵੱਡਾ ਦੇਸ਼ ਸੀ, ਉਸ ਦੇ ਸਰਦਾਰ (ਰਾਜੇ ਦਾ ਨਾਂ) ਸਮਰ ਸੈਨ ਸੀ। ਉਸ ਦੇ ਘਰ ਲਿਬਾਸ ਦੇਈ ਨਾਂ ਦੀ ਰਾਣੀ ਸੀ ਜਿਸ ਦੀ ਪ੍ਰਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੧।

ਤਿਹ ਇਕ ਛੈਲ ਪੁਰੀ ਸੰਨ੍ਯਾਸੀ। ਤਿਹ ਪੁਰ ਮਦ੍ਰ ਦੇਸ ਕੌ ਬਾਸੀ।
ਰਾਨੀ ਨਿਰਖਿ ਲਗਨਿ ਤਿਹ ਲਾਗੀ। ਜਾ ਤੇ ਨੀਦ ਭੂਖ ਸਭ ਭਾਗੀ। ੨।

ਰਾਨੀ ਕੀ ਤਾਹੂ ਸੌ ਲਾਗੀ। ਛੂਟੈ ਕਹਾ ਅਨੋਖੀ ਜਾਗੀ।
ਇਕ ਦਿਨ ਤਿਹ ਸੌ ਭੋਗ ਕਮਾਯੋ। ਭੋਗ ਕਿਯਾ ਤਿਮ ਦ੍ਰਿੜ ਤ੍ਰਿਯ ਭਾਯੋ। ੩।

ਬਹੁ ਦਿਨ ਭੋਗ ਤਵਨ ਸੰਗਿ ਕਿਯਾ। ਐਸੁਪਦੇਸ ਤਵਨ ਕਹ ਦਿਯਾ।
ਜੌ ਮੈ ਕਹੌ ਮਿਤ੍ਰ ਸੋ ਕੀਜਹੁ। ਮੇਰੋ ਕਹਿਯੋ ਮਾਨਿ ਕਰਿ ਲੀਜਹੁ। ੪।

ਕਹੂੰ ਜੁ ਮ੍ਰਿਤਕ ਪਰਿਯੋ ਲਖਿ ਪੈਯੌ। ਤਾ ਕੋ ਕਾਟਿ ਲਿੰਗ ਲੈ ਐਯੌ।
ਤਾਹਿ ਕੁਪੀਨ ਬਿਖੈ ਦ੍ਰਿੜ ਰਖਿਯਹੁ। ਭੇਦ ਦੂਸਰੇ ਨਰਹਿ ਨ ਭਖਿਯਹੁ। ੫।

*ਅੜਿਲ*

ਜਬ ਮੈ ਦੇਹੋ ਤੁਮੈ ਉਰਾਂਭੇ ਲਾਇ ਕੈ।
ਤਬ ਤੁਮ ਹਮ ਪਰ ਉਠਿਯਹੁ ਅਧਿਕ ਰਿਸਾਇ ਕੈ।
ਕਾਢਿ ਕੁਪੀਨ ਤੇ ਹਮ ਪਰ ਲਿੰਗ ਚਲਾਇਯੋ।
ਹੋ ਊਚ ਨੀਚ ਰਾਜਾ ਕਹ ਚਰਿਤ ਦਿਖਾਇਯੋ। ੬।

*ਚੌਪਈ*

ਸੋਈ ਕਾਮ ਮਿਤ੍ਰ ਤਿਹ ਕੀਨਾ। ਜਿਹ ਬਿਧਿ ਸੌ ਤਵਨੈ ਸਿਖ ਦੀਨਾ।
ਰਾਨੀ ਪ੍ਰਾਤ ਪਤਿਹਿ ਦਿਖਰਾਈ। ਸੰਨ੍ਯਾਸੀ ਪਹਿ ਸਖੀ ਪਠਾਈ। ੭।

ਸੰਨ੍ਯਾਸੀ ਜੁਤ ਸਖੀ ਗਹਾਈ। ਰਾਜਾ ਦੇਖਤ ਨਿਕਟ ਬੁਲਾਈ।
ਛੈਲ ਗਿਰਹਿ ਬਹੁਤ ਭਾਤਿ ਦੁਖਾਯੋ। ਤੈ ਚੇਰੀ ਸੰਗ ਭੋਗ ਕਮਾਯੋ। ੮।

ਯੌ ਸੁਨਿ ਬਚਨ ਤੇਜ ਮਨ ਤਯੋ। ਕਰ ਮਹਿ ਕਾਢਿ ਛੁਰਾ ਕਹ ਲਯੋ।
ਕਟਿਯੋ ਲਿੰਗ ਬਸਤ੍ਰ ਤੇ ਨਿਕਾਰਾ। ਰਾਜ ਤਰੁਨਿ ਕੇ ਮੁਖ ਪਰ ਮਾਰਾ। ੯।

ਹਾਇ ਹਾਇ ਰਾਨੀ ਕਹਿ ਭਾਗੀ। ਤਾ ਕੇ ਉਠਿ ਚਰਨਨ ਸੰਗ ਲਾਗੀ।
ਹਮਿ ਰਿਖਿ ਤੁਮਰੋ ਚਰਿਤ ਨ ਜਾਨਾ। ਬਿਨੁ ਸਮੁਝੇ ਤੁਹਿ ਝੂਠ ਬਖਾਨਾ। ੧੦।

ਤਬ ਰਾਜੇ ਇਹ ਭਾਤਿ ਬਿਚਾਰੀ। ਇੰਦ੍ਰੀ ਕਾਟਿ ਸੰਨ੍ਯਾਸੀ ਡਾਰੀ।
ਧ੍ਰਿਗ ਧ੍ਰਿਗ ਕੁਪਿ ਰਾਨਿਯਹਿ ਉਚਾਰਾ। ਤੈ ਤ੍ਰਿਯ ਕਿਯਾ ਦੋਖ ਯਹ ਭਾਰਾ। ੧੧।

ਅਬ ਇਹ ਰਾਖੁ ਆਪਨੇ ਧਾਮਾ। ਸੇਵਾ ਕਰਹੁ ਸਕਲ ਮਿਲਿ ਬਾਮਾ।
ਜਬ ਲਗਿ ਜਿਯੈ ਜਾਨ ਨਹਿ ਦੀਜੈ। ਸਦਾ ਜਤੀ ਕੀ ਪੂਜਾ ਕੀਜੈ। ੧੨।

ਉਥੇ ਇਕ ਛੈਲ ਪੁਰੀ ਨਾਂ ਦਾ ਸੰਨਿਆਸੀ ਸੀ (ਅਰਥਾਂਤਰ--ਪੁਰੀ ਸੰਪ੍ਰਦਾਇ ਦਾ ਇਕ ਨੌਜਵਾਨ ਸੰਨਿਆਸੀ ਸੀ)। ਉਹ ਮਦ੍ਰ ਦੇਸ ਦੇ (ਕਿਸੇ) ਨਗਰ ਦਾ ਨਿਵਾਸੀ ਸੀ। (ਉਸ ਨੂੰ) ਵੇਖ ਕੇ ਰਾਣੀ ਦਾ ਉਸ ਨਾਲ ਪ੍ਰੇਮ ਹੋ ਗਿਆ। ਜਿਸ ਕਰ ਕੇ ਉਸ ਦੀ ਨੀਂਦਰ ਅਤੇ ਭੁਖ ਚਲੀ ਗਈ।੨।

ਰਾਣੀ ਦੀ ਉਸ ਨਾਲ (ਪ੍ਰੀਤ) ਲਗ ਗਈ ਹੈ। ਜਾਗੀ ਹੋਈ ਉਹ ਅਨੋਖੀ (ਪ੍ਰੀਤ ਭਲਾ) ਕਿਵੇਂ ਛੁਟੇ। ਇਕ ਦਿਨ ਰਾਣੀ ਨੇ ਉਸ ਨਾਲ ਭੋਗ ਕੀਤਾ। ਉਸ ਨੇ ਦ੍ਰਿੜ੍ਹਤਾ ਨਾਲ ਭੋਗ ਕੀਤਾ, (ਜਿਸ ਕਰ ਕੇ) ਰਾਣੀ ਨੂੰ ਚੰਗਾ ਲਗਣ ਲਗਾ।੩।

ਉਸ ਨਾਲ (ਰਾਣੀ ਨੇ) ਬਹੁਤ ਦਿਨਾਂ ਤਕ ਭੋਗ ਕੀਤਾ। (ਫਿਰ) ਉਸ ਨੂੰ ਇਸ ਤਰ੍ਹਾਂ ਸਮਝਾਇਆ। ਹੇ ਮਿਤਰ! ਜੋ ਮੈਂ ਕਹਾਂ, ਉਸੇ ਤਰ੍ਹਾਂ ਕਰੋ ਅਤੇ ਮੇਰਾ ਕਿਹਾ ਮੰਨ ਲਵੋ।੪।

ਜੇ ਕਿਤੇ ਤੁਹਾਨੂੰ ਮੁਰਦਾ ਨਜ਼ਰ ਆਵੇ (ਤਾਂ) ਉਸ ਦਾ ਲਿੰਗ ਕਟ ਲਿਆਣਾ। ਉਸ ਨੂੰ ਆਪਣੀ ਲੰਗੋਟੀ ਵਿਚ ਚੰਗੀ ਤਰ੍ਹਾਂ ਰਖ ਲੈਣਾ ਅਤੇ ਇਹ ਭੇਦ ਕਿਸੇ ਹੋਰ ਪੁਰਸ਼ ਨੂੰ ਨ ਦੇਣਾ।੫।

*ਅੜਿਲ*

ਜਦੋਂ ਮੈਂ ਤੁਹਾਡੇ ਉਤੇ ਦੂਸ਼ਣ ਲਗਾਵਾਂਗੀ (ਕਿਸੇ ਪ੍ਰਕਾਰ ਦੇ ਵਿਭਚਾਰ ਦਾ) ਤਾਂ ਤੁਸੀਂ ਮੇਰੇ ਉਤੇ ਬਹੁਤ ਕ੍ਰੋਧਿਤ ਹੋਣਾ। ਲੰਗੋਟੀ ਤੋਂ ਲਿੰਗ ਕਢ ਕੇ ਮੇਰੇ ਉਤੇ ਸੁਟਣਾ ਅਤੇ ਰਾਜੇ ਤੋਂ ਲੈ ਕੇ ਸਾਰਿਆਂ ਉਚਿਆਂ ਨੀਵਿਆਂ ਨੂੰ ਇਹ ਚਰਿਤ੍ਰ ਵਿਖਾਣਾ।੬।

*ਚੌਪਈ*

ਉਸ ਦੇ ਮਿਤਰ ਨੇ ਉਹੀ ਕੰਮ ਕੀਤਾ ਜਿਸ ਤਰ੍ਹਾਂ ਨਾਲ ਉਸ ਨੂੰ ਸਿਖਾਇਆ ਗਿਆ ਸੀ। ਰਾਣੀ ਨੇ ਸਵੇਰੇ (ਸੰਨਿਆਸੀ ਨੂੰ ਆਪਣਾ) ਪਤੀ ਵਿਖਾਇਆ। (ਨਾਲ ਹੀ) ਸਖੀ ਨੂੰ ਸੰਨਿਆਸੀ ਪਾਸ ਭੇਜ ਦਿੱਤਾ।੭।

ਸੰਨਿਆਸੀ ਸਹਿਤ ਸਖੀ ਨੂੰ ਫੜ ਲਿਆ ਅਤੇ ਰਾਜੇ ਨੂੰ ਵੇਖ ਕੇ ਕੋਲ ਬੁਲਾਇਆ। ਛੈਲ ਗਿਰੀ ਨੂੰ (ਉਸ ਨੇ ਬੋਲ ਕੁਬੋਲ) ਕਰ ਕੇ ਬਹੁਤ ਦੁਖਾਇਆ ਕਿ ਤੂੰ ਦਾਸੀ ਨਾਲ ਭੋਗ ਕੀਤਾ ਹੈ।੮।

ਇਹ ਗੱਲ ਸੁਣ ਕੇ (ਸੰਨਿਆਸੀ) ਦੇ ਮਨ ਵਿਚ ਬਹੁਤ ਕ੍ਰੋਧ ਵੱਧ ਗਿਆ ਅਤੇ (ਉਸ ਨੇ) ਹੱਥ ਵਿਚ ਛੁਰਾ ਕਢ ਲਿਆ। (ਉਸ ਨੇ) ਕਟਿਆ ਹੋਇਆ ਲਿੰਗ ਲੰਗੋਟੀ ਵਿਚੋਂ ਕਢਿਆ ਅਤੇ ਰਾਣੀ ਦੇ ਮੂੰਹ ਉਤੇ ਮਾਰਿਆ।੯।

ਰਾਣੀ 'ਹਾਇ ਹਾਇ' ਕਰਦੀ ਭਜੀ ਅਤੇ ਉਠ ਕੇ ਉਸ (ਸੰਨਿਆਸੀ) ਦੇ ਚਰਨਾਂ ਨਾਲ ਲਗ ਗਈ। (ਕਹਿਣ ਲਗੀ) ਹੇ ਰਿਖੀ! ਮੈਂ ਤੁਹਾਡੇ ਚਰਿਤ੍ਰ (ਆਚਰਣ) ਨੂੰ ਨਹੀਂ ਸਮਝਿਆ ਸੀ। ਬਿਨਾ ਸਮਝੇ ਤੁਹਾਨੂੰ ਝੂਠਾ ਠਹਿਰਾਇਆ ਸੀ।੧0।

ਤਦ ਰਾਜੇ ਨੇ ਇਸ ਤਰ੍ਹਾਂ ਵਿਚਾਰ ਕੀਤਾ ਕਿ ਸੰਨਿਆਸੀ ਨੇ ਇੰਦਰੀ ਕਟ ਕੇ ਸੁਟ ਦਿੱਤੀ ਹੈ। ਉਸ ਨੇ ਕ੍ਰੋਧਿਤ ਹੋ ਕੇ ਰਾਣੀ ਨੂੰ 'ਧ੍ਰਿਗ ਧ੍ਰਿਗ' ਕਿਹਾ--ਹੇ ਰਾਣੀ! ਤੂੰ ਇਹ ਵੱਡਾ ਅਨਰਥ ਕੀਤਾ ਹੈ।੧੧।

ਹੁਣ ਇਸ ਨੂੰ ਆਪਣੇ ਘਰ ਰਖ ਅਤੇ ਸਾਰੀਆਂ ਇਸਤਰੀਆਂ ਮਿਲ ਕੇ ਇਸ ਦੀ ਸੇਵਾ ਕਰੋ। ਜਦ ਤਕ ਇਹ ਜੀਉਂਦਾ ਰਹੇ, (ਇਸ ਨੂੰ) ਜਾਣ ਨ ਦਿਓ ਅਤੇ ਸਦਾ (ਇਸ) ਜਤੀ ਦੀ ਪੂਜਾ ਕਰੋ।੧੨।

ਰਾਨੀ ਬਚਨ ਨ੍ਰਿਪਤਿ ਕੋ ਮਾਨਾ। ਬਹੁ ਬਿਧਿ ਸਾਥ ਤਾਹਿ ਗ੍ਰਿਹ ਆਨਾ।
ਭੋਗ ਕਰੈ ਬਹੁ ਹਰਖ ਬਢਾਈ। ਮੂਰਖ ਬਾਤ ਨ ਰਾਜੈ ਪਾਈ। ੧੩।

*ਦੋਹਰਾ*

ਇਹ ਬਿਧਿ ਚਰਿਤ ਬਨਾਇ ਕੈ ਤਾਹਿ ਭਜਾ ਰੁਚਿ ਮਾਨ।
ਜੀਵਤ ਲਗਿ ਰਾਖਾ ਸਦਨ ਸਕਾ ਨ ਨ੍ਰਿਪਤਿ ਪਛਾਨ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੭੧। ੫੨੬੭੮ ਅਫਜੂੰ।*

*ਚੌਪਈ*

ਏਕ ਸੁਗੰਧ ਸੈਨ ਨ੍ਰਿਪ ਨਾਮਾ। ਗੰਧਾਗਿਰ ਪਰਬਤ ਜਿਹ ਧਾਮਾ।
ਸੁਗੰਧ ਮਤੀ ਤਾ ਕੀ ਚੰਚਲਾ। ਹੀਨ ਕਰੀ ਸਸਿ ਕੀ ਜਿਨ ਕਲਾ। ੧।

ਬੀਰ ਕਰਨ ਇਕ ਸਾਹੁ ਬਿਖ੍ਯਾਤਾ। ਜਿਹ ਸਮ ਦੁਤਿਯ ਨ ਰਚਾ ਬਿਧਾਤਾ।
ਧਨ ਕਰਿ ਸਕਲ ਭਰੇ ਜਿਹ ਧਾਮਾ। ਰੀਝਿ ਰਹਤ ਦੁਤਿ ਲਖਿ ਸਭ ਬਾਮਾ। ੨।

ਸੌਦਾ ਨਮਿਤਿ ਤਹਾ ਵਹ ਆਯੋ। ਜਾ ਕਹ ਨਿਰਖਿ ਰੂਪ ਸਿਰ ਨ੍ਯਾਯੋ।
ਜਾ ਸਮ ਸੁੰਦਰ ਸੁਨਾ ਨ ਸੂਰਾ। ਦੇਗ ਤੇਗ ਸਾਚੋ ਭਰਪੂਰਾ। ੩।

*ਦੋਹਰਾ*

ਰਾਨੀ ਤਾ ਕੋ ਰੂਪ ਲਖਿ ਮਨ ਮਹਿ ਰਹੀ ਲੁਭਾਇ।
ਮਿਲਿਬੇ ਕੇ ਜਤਨਨ ਕਰੈ ਮਿਲ੍ਯੋ ਨ ਤਾ ਸੋ ਜਾਇ। ੪।

*ਚੌਪਈ*

ਰਾਨੀ ਬਹੁ ਉਪਚਾਰ ਬਨਾਏ। ਬਹੁਤ ਮਨੁਖ ਤਿਹ ਠੌਰ ਪਠਾਏ।
ਬਹੁ ਕਰਿ ਜਤਨ ਏਕ ਦਿਨ ਆਨਾ। ਕਾਮ ਭੋਗ ਤਿਹ ਸੰਗ ਕਮਾਨਾ। ੫।

ਬਹੁਤ ਦਰਬ ਤਾ ਕਹ ਤਿਨ ਦੀਨਾ। ਤਾ ਕੇ ਮੋਹਿ ਚਿਤ ਕਹ ਲੀਨਾ।
ਇਹ ਬਿਧਿ ਸੌ ਤਿਹ ਭੇਵ ਦ੍ਰਿੜਾਯੋ। ਬ੍ਰਾਹਮਨ ਕੋ ਤਿਹ ਭੇਸ ਧਰਾਯੋ। ੬।

ਆਪ ਨ੍ਰਿਪਤਿ ਸੰਗ ਕੀਯਾ ਗਿਆਨਾ। ਕਿਯ ਉਪਦੇਸ ਪਤਿਹਿ ਬਿਧਿ ਨਾਨਾ।
ਜੈਸੋ ਪੁਰਖ ਦਾਨ ਜਗ ਦ੍ਯਾਵੈ। ਤੈਸੋ ਹੀ ਆਗੇ ਬਰੁ ਪਾਵੈ। ੭।

ਮੈ ਤੁਹਿ ਬਾਰ ਦਾਨ ਬਹੁ ਕੀਨਾ। ਤਾ ਤੇ ਪਤਿ ਤੋ ਸੋ ਨ੍ਰਿਪ ਲੀਨਾ।
ਤੁਮਹੌ ਪੁੰਨਿ ਬਾਰ ਬਹੁ ਕੀਨੀ। ਤਬ ਮੋ ਸੀ ਸੁੰਦਰਿ ਤਿਯ ਲੀਨੀ। ੮।

ਰਾਣੀ ਨੇ ਰਾਜੇ ਦਾ ਬਚਨ ਮੰਨ ਲਿਆ। ਬਹੁਤ ਤਰ੍ਹਾਂ ਨਾਲ (ਆਦਰ ਸਤਿਕਾਰ ਕਰ ਕੇ ਉਸ ਨੂੰ) ਘਰ ਲੈ ਆਈ। ਬਹੁਤ ਖ਼ੁਸ਼ ਹੋ ਕੇ ਉਸ ਨਾਲ ਭੋਗ ਕਰਦੀ। ਪਰ ਮੂਰਖ ਰਾਜਾ ਗੱਲ ਨੂੰ ਸਮਝ ਨ ਸਕਿਆ।੧੩।

*ਦੋਹਰਾ*

(ਰਾਣੀ ਨੇ) ਇਸ ਤਰ੍ਹਾਂ ਦਾ ਚਰਿਤ੍ਰ ਬਣਾ ਕੇ ਉਸ ਨਾਲ ਰੁਚੀ ਪੂਰਵਕ ਸੰਯੋਗ ਕੀਤਾ। ਉਸ ਨੂੰ ਜੀਉਂਦੇ ਜੀ ਮਹੱਲ ਵਿਚ ਰਖਿਆ, ਪਰ ਰਾਜਾ (ਇਸ ਭੇਦ ਨੂੰ) ਨਹੀਂ ਸਮਝ ਸਕਿਆ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੭੧। ੫੨੬੮। ਚਲਦਾ।*

*ਚੌਪਈ*

ਇਕ ਸੁਗੰਧ ਸੈਨ ਨਾਂ ਦਾ ਰਾਜਾ ਸੀ ਜਿਸ ਦਾ ਘਰ ਗੰਧਾਗਿਰ ਪਰਬਤ ਵਿਚ ਸੀ। ਉਸ ਦੀ ਇਸਤਰੀ ਦਾ ਨਾਂ ਸੁੰਗਧ ਮਤੀ ਸੀ ਜਿਸ ਨੇ ਚੰਦ੍ਰਮਾ ਦੀ ਕਲਾ ਨੂੰ ਵੀ ਹੀਣਾ ਕੀਤਾ ਹੋਇਆ ਸੀ।੧।

ਬੀਰ ਕਰਨ ਨਾਂ ਦਾ ਇਕ ਪ੍ਰਸਿੱਧ ਸ਼ਾਹ ਸੀ ਜਿਸ ਵਰਗਾ ਵਿਧਾਤਾ ਨੇ ਕੋਈ ਹੋਰ ਨਹੀਂ ਰਚਿਆ ਸੀ। ਜਿਸ ਦੇ ਸਾਰੇ ਘਰ ਧਨ ਨਾਲ ਭਰੇ ਹੋਏ ਸਨ। (ਉਸ ਦੀ) ਸੁੰਦਰਤਾ ਨੂੰ ਵੇਖ ਕੇ ਸਾਰੀਆਂ ਇਸਤਰੀਆਂ ਮੋਹਿਤ ਹੋ ਜਾਂਦੀਆਂ ਸਨ।੨।

ਉਹ ਸੌਦਾਗਰੀ ਲਈ ਉਥੇ ਆਇਆ। ਉਸ ਦੇ ਰੂਪ ਨੂੰ ਵੇਖ ਕੇ (ਰਾਣੀ ਨੇ) ਸਿਰ ਨਿਵਾ ਦਿੱਤਾ। ਉਸ ਵਰਗਾ ਸੁੰਦਰ ਅਤੇ ਸੂਰਮਾ (ਅਗੇ) ਨਹੀਂ ਸੁਣਿਆ ਸੀ। ਉਹ ਸਚਮੁਚ ਦੇਗ ਅਤੇ ਤੇਗ (ਦੇ ਗੁਣਾਂ ਨਾਲ) ਭਰਪੂਰ ਸੀ।੩।

*ਦੋਹਰਾ*

ਰਾਣੀ ਉਸ ਦਾ ਰੂਪ ਵੇਖ ਕੇ ਮਨ ਵਿਚ ਮੋਹਿਤ ਹੋ ਗਈ। (ਉਹ ਉਸ ਨੂੰ) ਮਿਲਣ ਦੇ ਯਤਨ ਕਰਦੀ, ਪਰ ਉਸ ਨਾਲ ਮੇਲ ਨਹੀਂ ਹੋ ਰਿਹਾ ਸੀ।੪।

*ਚੌਪਈ*

ਰਾਣੀ ਨੇ ਬਹੁਤ ਉਪਾ ਕੀਤੇ ਅਤੇ ਬਹੁਤ ਸਾਰੇ ਬੰਦੇ ਉਸ ਕੋਲ ਭੇਜੇ। ਬਹੁਤ ਯਤਨ ਕਰ ਕੇ (ਉਸ ਨੂੰ) ਇਕ ਦਿਨ ਲਿਆਉਂਦਾ। ਉਸ ਨਾਲ ਕਾਮ ਭੋਗ ਕੀਤਾ।੫।

ਰਾਣੀ ਨੇ ਉਸ ਨੂੰ ਬਹੁਤ ਸਾਰਾ ਧਨ ਦਿੱਤਾ ਅਤੇ ਉਸ ਦੇ ਚਿਤ ਨੂੰ ਮੋਹ ਲਿਆ। ਉਸ ਨੂੰ (ਰਾਣੀ ਨੇ) ਇਸ ਤਰ੍ਹਾਂ ਭੇਦ ਪੱਕਾ ਕੀਤਾ ਅਤੇ ਉਸ ਨੂੰ ਬ੍ਰਾਹਮਣ ਦਾ ਭੇਸ ਧਾਰਨ ਕਰਵਾਇਆ।੬।

(ਉਸ ਨੇ) ਰਾਜੇ ਨਾਲ ਆਪ ਗਿਆਨ ਚਰਚਾ ਕੀਤੀ ਅਤੇ ਪਤੀ ਨੂੰ ਬਹੁਤ ਤਰ੍ਹਾਂ ਨਾਲ ਉਪਦੇਸ਼ ਕੀਤਾ। ਜਗਤ ਵਿਚ ਜਿਸ ਤਰ੍ਹਾਂ ਦਾ ਦਾਨ ਪੁਰਸ਼ ਦਿੰਦਾ ਹੈ, ਉਸੇ ਤਰ੍ਹਾਂ ਹੀ ਅਗੇ ਵਰ ਪ੍ਰਾਪਤ ਕਰਦਾ ਹੈ।੭।

ਮੈਂ ਤੇਰੇ ਲਈ ਬਹੁਤ ਵਾਰ ਦਾਨ ਕੀਤਾ ਸੀ, ਤਾਂ ਹੀ ਤੇਰੇ ਵਰਗਾ ਰਾਜਾ ਪਤੀ ਵਜੋਂ ਪ੍ਰਾਪਤ ਕੀਤਾ ਹੈ। ਤੁਸੀਂ ਵੀ ਬਹੁਤ ਵਾਰ ਪੁੰਨ ਕੀਤਾ ਸੀ, ਤਦ ਹੀ ਮੇਰੇ ਵਰਗੀ ਸੁੰਦਰ ਇਸਤਰੀ ਪ੍ਰਾਪਤ ਕਰ ਲਈ ਹੈ।੮।

ਅਬ ਜੌ ਪੁੰਨ੍ਯ ਬਹੁਰਿ ਮੁਹਿ ਕਰਿ ਹੋ। ਮੋ ਸੀ ਤ੍ਰਿਯ ਆਗੇ ਪੁਨਿ ਬਰਿ ਹੋ।
ਧਰਮ ਕਰਤ ਕਛੁ ਢੀਲ ਨ ਕੀਜੈ। ਦਿਜ ਕੌ ਦੈ ਜਗ ਮੌ ਜਸੁ ਲੀਜੈ। ੯।

ਇਹ ਸੁਨਿਯੌ ਨ੍ਰਿਪ ਕੇ ਮਨ ਆਈ। ਪੁੰਨ੍ਯ ਕਰਨ ਇਸਤ੍ਰੀ ਠਹਰਾਈ।
ਜੋ ਰਾਨੀ ਕੇ ਮਨ ਮਹਿ ਭਾਯੋ। ਵਹੈ ਜਾਨਿ ਦਿਜ ਬੋਲਿ ਪਠਾਯੋ। ੧੦।

ਤਾ ਕਹ ਨਾਰਿ ਦਾਨ ਕਰਿ ਦੀਨੀ। ਮੂੜ ਭੇਦ ਕੀ ਕ੍ਰਿਯਾ ਨ ਚੀਨੀ।
ਸੋ ਲੈ ਜਾਤ ਤਰੁਨਿ ਕਹ ਭਯੋ। ਮੂੰਡਿ ਮੂੰਡਿ ਮੂਰਖ ਕੋ ਗਯੋ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।੨੭੨।੫੨੭੯।ਅਫਜੂੰ।*

*ਚੌਪਈ*

ਸੁਕ੍ਰਿਤ ਸੈਨ ਇਕ ਸੁਨਾ ਨਰੇਸਾ। ਜਿਹ ਕੋ ਡੰਡ ਭਰਤ ਸਭ ਦੇਸਾ।
ਸੁਕ੍ਰਿਤ ਮੰਜਰੀ ਤਿਹ ਕੀ ਦਾਰਾ। ਜਾ ਸਮ ਦੇਵ ਨ ਦੇਵ ਕੁਮਾਰਾ। ੧।

ਅਤਿਭੁਤ ਸੈਨ ਸਾਹੁ ਸੁਤ ਇਕ ਤਹ। ਜਾ ਸਮ ਦੁਤਿਯ ਨ ਉਪਜ੍ਯੋ ਮਹਿ ਮਹ।
ਜਗਮਗਾਤ ਤਿਹ ਰੂਪ ਅਪਾਰਾ। ਜਿਹ ਸਮ ਇੰਦ੍ਰ ਨ ਚੰਦ੍ਰ ਕੁਮਾਰਾ। ੨।

ਰਾਨੀ ਅਟਕਿ ਤਵਨ ਪਰ ਗਈ। ਤਿਹ ਗ੍ਰਿਹ ਜਾਤਿ ਆਪਿ ਚਲਿ ਭਈ।
ਤਾ ਸੋ ਪ੍ਰੀਤਿ ਕਪਟ ਤਜਿ ਲਾਗੀ। ਛੂਟੋ ਕਹਾ ਅਨੋਖੀ ਜਾਗੀ। ੩।

ਬਹੁ ਬਿਧਿ ਤਿਨ ਸੰਗ ਭੋਗ ਕਮਾਨਾ। ਕੇਲ ਕਰਤ ਬਹੁ ਕਾਲ ਬਿਹਾਨਾ।
ਸੁੰਦਰ ਔਰ ਤਹਾ ਇਕ ਆਯੋ। ਵਹੈ ਪੁਰਖ ਰਾਨੀ ਕਹਲਾਯੋ। ੪।

ਵਹੈ ਪੁਰਖ ਰਾਨੀ ਕਹ ਭਾਇਸਿ। ਕਾਮ ਕੇਲ ਗ੍ਰਿਹ ਬੋਲਿ ਕਮਾਇਸਿ।
ਪ੍ਰਥਮ ਮਿਤ੍ਰ ਤਿਹ ਠਾ ਤਬ ਆਯੋ। ਰਮਤ ਨਿਰਖਿ ਰਾਨੀ ਕੁਰਰਾਯੋ। ੫।

ਅਧਿਕ ਕੋਪ ਕਰਿ ਖੜਗੁ ਨਿਕਾਰਿਯੋ। ਰਾਨੀ ਰਾਖਿ ਜਾਰ ਕਹ ਮਾਰਿਯੋ।
ਆਪੁ ਭਾਜ ਪੁਨਿ ਤਹ ਤੇ ਗਯੋ। ਤੇਜ ਭਏ ਤ੍ਰਿਯ ਕੋ ਤਨ ਤਯੋ। ੬।

ਲਿਖਿ ਪਤਿਯਾ ਅਸਿ ਤਾਹਿ ਪਠਾਈ। ਤੋਹਿ ਮਿਤ੍ਰ ਮੁਹਿ ਤਜਾ ਨ ਜਾਈ।
ਛਿਮਾ ਕਰਹੁ ਇਹ ਭੂਲਿ ਹਮਾਰੀ। ਅਬ ਦਾਸੀ ਮੈ ਭਈ ਤਿਹਾਰੀ। ੭।

ਜੌ ਆਗੇ ਫਿਰਿ ਐਸ ਨਿਹਰਿਯਹੁ। ਮੋਹੂ ਸਹਿਤ ਮਾਰਿ ਤਿਹ ਡਰਿਯਹੁ।
ਭਲਾ ਕਿਯਾ ਤੁਮ ਤਾਹਿ ਸੰਘਾਰਾ। ਆਗੇ ਰਾਹ ਮਿਤ੍ਰ ਮੁਹਿ ਡਾਰਾ। ੮।

ਹੁਣ ਜੇ ਤੁਸੀਂ ਮੈਨੂੰ ਦਾਨ ਕਰ ਦਿਓਗੇ, ਤਾਂ ਮੇਰੇ ਵਰਗੀ ਇਸਤਰੀ ਅਗੇ ਜਾ ਕੇ ਪ੍ਰਾਪਤ ਕਰੋਗੇ। ਧਰਮ ਕਾਰਜ ਕਰਨ ਵਿਚ ਢਿਲ ਨਹੀਂ ਕਰਨੀ ਚਾਹੀਦੀ ਅਤੇ ਬ੍ਰਾਹਮਣ ਨੂੰ ਦਾਨ ਕਰ ਕੇ ਜਗਤ ਵਿਚ ਜਸ ਲੈਣਾ ਚਾਹੀਦਾ ਹੈ।੯।

ਇਹ ਸੁਣ ਕੇ ਰਾਜੇ ਨੇ ਇਸਤਰੀ ਨੂੰ ਦਾਨ ਕਰਨ ਦਾ ਮਨ ਬਣਾ ਲਿਆ। ਰਾਣੀ ਦੇ ਮਨ ਵਿਚ ਜੋ ਚੰਗਾ ਲਗਾ ਸੀ, ਉਹੀ ਜਾਣ ਕੇ ਬ੍ਰਾਹਮਣ ਨੂੰ (ਰਾਜੇ ਨੇ) ਬੁਲਾ ਲਿਆ।੧੦।

ਉਸ ਨੂੰ ਇਸਤਰੀ ਦਾਨ ਕਰ ਦਿੱਤੀ ਅਤੇ ਮੂਰਖ ਨੇ ਭੇਦ ਦੀ ਕ੍ਰਿਆ ਨੂੰ ਨ ਸਮਝਿਆ। ਉਹ (ਬ੍ਰਾਹਮਣ) ਇਸਤਰੀ ਨੂੰ ਲੈ ਕੇ ਚਲਾ ਗਿਆ ਅਤੇ ਮੂਰਖ (ਰਾਜੇ) ਦੇ ਸਿਰ ਨੂੰ ਚੰਗੀ ਤਰ੍ਹਾਂ ਮੁੰਨ ਗਿਆ ਅਰਥਾਤ੍ ਛਲ ਗਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੭੨। ੫੨੭੯। ਚਲਦਾ।*

*ਚੌਪਈ*

ਸੁਕ੍ਰਿਤ ਸੈਨ ਨਾਂ ਦਾ ਇਕ ਰਾਜਾ ਸੁਣਿਆ ਸੀ, ਜਿਸ ਦਾ ਸਾਰੇ ਦੇਸ ਦੰਡ ਭਰਦੇ ਸਨ (ਭਾਵ੍ ਅਧੀਨਗੀ ਸਵੀਕਾਰ ਕਰਦੇ ਸਨ)। ਸੁਕ੍ਰਿਤ ਮੰਜਰੀ ਉਸ ਦੀ ਇਸਤਰੀ ਸੀ। ਉਸ ਵਰਗੀ ਨ ਦੇਵ-ਇਸਤਰੀ ਸੀ ਅਤੇ ਨ ਹੀ ਦੇਵ ਕੁਮਾਰੀ।੧।

ਉਥੇ ਅਤਿਭੁਤ ਸੈਨ ਨਾਂ ਦਾ ਇਕ ਸ਼ਾਹ ਦਾ ਪੁੱਤਰ ਸੀ ਜਿਸ ਵਰਗਾ ਦੂਜਾ ਕੋਈ ਧਰਤੀ ਉਤੇ ਪੈਦਾ ਨਹੀਂ ਹੋਇਆ ਸੀ। ਉਸ ਦਾ ਅਪਾਰ ਰੂਪ ਬਹੁਤ ਜਗਮਗਾਉਂਦਾ ਸੀ। ਉਸ ਕੁਮਾਰ ਦੇ ਸਮਾਨ ਨ ਇੰਦਰ ਸੀ ਅਤੇ ਨ ਹੀ ਚੰਦ੍ਰਮਾ ਸੀ।੨।

ਰਾਣੀ ਉਸ ਦੀ (ਸੁੰਦਰਤਾ ਨੂੰ ਵੇਖ ਕੇ) ਮੋਹਿਤ ਹੋ ਗਈ ਅਤੇ ਉਸ ਦੇ ਘਰ ਆਪ ਹੀ ਚਲ ਕੇ ਗਈ। ਉਸ ਨਾਲ ਨਿਸ਼ਕਪਟ ਪ੍ਰੀਤ ਲਗਾ ਲਈ। (ਉਹ) ਅਨੋਖੀ (ਪ੍ਰੀਤ) ਜਾਗੀ ਹੋਈ ਕਿਥੇ ਹਟਦੀ ਸੀ।੩।

ਉਸ ਨਾਲ (ਰਾਣੀ ਨੇ) ਬਹੁਤ ਤਰ੍ਹਾਂ ਨਾਲ ਸੰਯੋਗ ਕੀਤਾ। ਕਾਮ-ਕੇਲ ਕਰਦਿਆਂ ਬਹੁਤ ਸਮਾਂ ਬੀਤ ਗਿਆ। ਉਥੇ ਇਕ ਹੋਰ ਸੁੰਦਰ ਵਿਅਕਤੀ ਆ ਗਿਆ। ਉਸ ਪੁਰਸ਼ ਨੂੰ ਵੀ ਰਾਣੀ ਨੇ ਬੁਲਵਾ ਲਿਆ।੪।

ਉਹ ਪੁਰਖ ਵੀ ਰਾਣੀ ਨੂੰ ਚੰਗਾ ਲਗਿਆ। ਉਸ ਨੂੰ ਘਰ ਬੁਲਾ ਕੇ ਕਾਮ-ਕ੍ਰੀੜਾ ਕੀਤੀ। ਤਦ ਉਸ ਥਾਂ ਤੇ ਪਹਿਲਾ ਮਿਤਰ ਵੀ ਆ ਗਿਆ। ਰਾਣੀ ਨੂੰ (ਉਸ ਨਾਲ) ਰਮਣ ਕਰਦਿਆਂ ਵੇਖ ਕੇ ਕ੍ਰੋਧ ਨਾਲ ਬੁੜਬੁੜਾਇਆ।੫।

ਬਹੁਤ ਕ੍ਰੋਧਿਤ ਹੋ ਕੇ ਉਸ ਨੇ ਤਲਵਾਰ ਖਿਚ ਲਈ ਅਤੇ ਰਾਣੀ ਨੂੰ ਬਚਾ ਕੇ ਯਾਰ ਨੂੰ ਮਾਰ ਦਿੱਤੀ। ਉਹ ਆਪ ਉਥੋਂ ਭਜ ਗਿਆ। ਕ੍ਰੋਧ ਨਾਲ ਰਾਣੀ ਦਾ ਸ਼ਰੀਰ ਤਪ ਗਿਆ।੬।

ਉਸ ਨੂੰ ਇਸ ਤਰ੍ਹਾਂ ਚਿੱਠੀ ਲਿਖ ਕੇ ਭੇਜੀ ਕਿ ਹੇ ਮਿਤਰ! ਮੇਰੇ ਤੋਂ ਤੂੰ ਛਡਿਆ ਨਹੀਂ ਜਾਂਦਾ। ਮੇਰੀ ਇਹ ਭੁਲ ਮਾਫ਼ ਕਰ ਦਿਓ। ਹੁਣ ਮੈਂ ਤੁਹਾਡੀ ਦਾਸੀ ਹੋ ਗਈ ਹਾਂ।੭।

ਜੇ ਤੁਸੀਂ ਅਗੋਂ ਫਿਰ (ਮੈਨੂੰ) ਇਸ ਤਰ੍ਹਾਂ ਵੇਖੋ ਤਾਂ ਉਸ ਨਾਲ ਹੀ ਮੈਨੂੰ ਵੀ ਮਾਰ ਦੇਣਾ। ਹੇ ਮਿਤਰ! ਤੁਸੀਂ ਚੰਗਾ ਕੀਤਾ ਜੋ ਉਸ ਨੂੰ ਮਾਰ ਦਿੱਤਾ ਅਤੇ ਮੈਨੂੰ ਅਗੋਂ ਲਈ (ਸਹੀ) ਰਸਤੇ ਉਤੇ ਪਾ ਦਿੱਤਾ।੮।

*ਦੋਹਰਾ*

ਪਤਿਯਾ ਬਾਚਤ ਮੂੜ ਮਤਿ ਫੂਲ ਗਯੋ ਮਨ ਮਾਹਿ।
ਬਹੁਰਿ ਤਹਾ ਆਵਤ ਭਯੋ ਭੇਦ ਪਛਾਨਿਯੋ ਨਾਹਿ। ੯।

*ਚੌਪਈ*

ਪ੍ਰਥਮ ਮਿਤ੍ਰ ਤਿਹ ਠਾ ਜਬ ਆਯੋ। ਦੁਤਿਯ ਮਿਤ੍ਰ ਸੌ ਬਾਧਿ ਜਰਾਯੋ।
ਜਿਨ ਮੋਰੇ ਮਿਤਵਾ ਕਹ ਮਾਰਿਯੋ। ਵਹੈ ਚਾਹਿਯਤ ਪਕਰਿ ਸੰਘਾਰਿਯੋ। ੧੦।

ਅਸ ਤ੍ਰਿਯ ਪ੍ਰਥਮ ਭਜਤ ਭੀ ਜਾ ਕੋ। ਇਹ ਚਰਿਤ੍ਰ ਪੁਨਿ ਮਾਰਿਯੋ ਤਾ ਕੋ।
ਇਨ ਅਬਲਨ ਕੀ ਰੀਤਿ ਅਪਾਰਾ। ਜਿਨ ਕੋ ਆਵਤ ਵਾਰ ਨ ਪਾਰਾ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿਹਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੭੩। ਪ੨੯੦। ਅਫਜੂੰ।*

*ਚੌਪਈ*

ਇਕ ਅੰਬਸਟ ਕੇ ਦੇਸ ਨ੍ਰਿਪਾਲਾ। ਪਦੁਮਿਨਿ ਦੇ ਜਾ ਕੇ ਗ੍ਰਿਹ ਬਾਲਾ।
ਅਪ੍ਰਮਾਨ ਤਿਹ ਪ੍ਰਭਾ ਭਨਿਜੈ। ਜਿਹ ਕੋ ਕੋ ਪਤਟਰ ਤ੍ਰਿਯ ਦਿਜੈ। ੧।

ਤਾ ਕੇ ਏਕ ਦਾਸ ਘਰ ਮਾਹੀ। ਜਿਹ ਸਮ ਸ੍ਯਾਮ ਬਰਨ ਕਹੂੰ ਨਾਹੀ।
ਨਾਮਾਫਿਕ ਸੰਖ੍ਯਾ ਤਿਹ ਰਹੈ। ਮਾਨੁਖ ਜੋਨਿ ਕਵਨ ਤਿਹ ਕਹੈ। ੨।

ਚੇਰੀ ਏਕ ਹੁਤੀ ਤਾ ਸੌ ਰਤਿ। ਜਾ ਕੇ ਹੁਤੀ ਨ ਕਛੁ ਘਟ ਮਹਿ ਮਤਿ।
ਨਾਮਾਫਿਕ ਤਿਨ ਨਾਰਿ ਬੁਲਾਯੋ। ਕਾਮ ਭੋਗ ਮਨ ਖੋਲਿ ਮਚਾਯੋ। ੩।

ਤਬ ਲਗਿ ਆਇ ਨ੍ਰਿਪਤਿ ਗਯੋ ਤਹਾ। ਚੇਰੀ ਰਮਤ ਦਾਸਿ ਸੰਗ ਜਹਾ।
ਲਟਪਟਾਇ ਦਾਸੀ ਤਬ ਗਈ। ਚਟਪਟ ਜਾਤ ਸਕਲ ਸੁਧਿ ਭਈ। ੪।

ਜਤਨ ਅਵਰ ਕਛੁ ਹਾਥ ਨ ਆਯੋ। ਮਾਰਿ ਦਾਸ ਉਲਟੋ ਲਟਕਾਯੋ।
ਹਰੇ ਹਰੇ ਤਰ ਆਗਿ ਜਰਾਈ। ਕਾਢਤ ਹੈ ਜਨੁ ਕਰਿ ਮਿਮਿਯਾਈ। ੫।

ਨ੍ਰਿਪਤਿ ਮ੍ਰਿਤਕ ਜਬ ਦਾਸ ਨਿਹਾਰਾ। ਅਦਭੁਦ ਹ੍ਵੈ ਇਹ ਭਾਤਿ ਉਚਾਰਾ।
ਕ੍ਯੋ ਇਹ ਹਨਿ ਤੈ ਦਿਯ ਲਟਕਾਈ। ਕਿਹ ਕਾਰਨ ਤਰ ਆਗਿ ਜਰਾਈ। ੬।

*ਚੇਰੀ ਬਾਚ*

ਮਿਲ੍ਯੋ ਬੈਦ ਮੁਹਿ ਏਕ ਨ੍ਰਿਪਾਰਾ। ਕ੍ਰਿਯਾ ਦਈ ਤਿਨ ਮੋਹਿ ਸੁਧਾਰਾ।
ਮੈ ਇਹ ਕਰੀ ਚਕਿਤਸਾ ਤਾ ਤੇ। ਲੀਜੈ ਸਕਲ ਬ੍ਰਿਥਾ ਸੁਨਿ ਯਾ ਤੇ। ੭।

ਖਈ ਰੋਗ ਇਹ ਕਹਿਯੋ ਰਾਜ ਮਹਿ। ਤਾ ਤੇ ਮਾਰਿ ਦਾਸ ਤੂ ਇਹ ਕਹਿ।
ਕਰਿ ਮਿਮਿਯਾਈ ਨ੍ਰਿਪਹਿ ਖਵਾਵੈ। ਤਬ ਤਿਹ ਦੋਖ ਦੂਰ ਹ੍ਵੈ ਜਾਵੈ। ੮।

*ਦੋਹਰਾ*

(ਉਹ) ਪੂਰਖ ਮਤ ਵਾਲਾ ਚਿੱਠੀ ਪੜ੍ਹ ਕੇ ਮਨ ਵਿਚ ਫੁਲ ਗਿਆ ਅਤੇ ਭੇਦ ਜਾਣੇ ਬਿਨਾ ਫਿਰ ਉਸ ਕੋਲ ਆ ਗਿਆ।੯।

*ਚੌਪਈ*

ਜਦੋਂ ਪਹਿਲਾ ਮਿਤਰ ਉਸ ਥਾਂ ਤੇ ਆਇਆ (ਤਾਂ ਉਸ ਨੂੰ) ਦੂਜੇ ਮਿਤਰ (ਦੀ ਲੋਥ ਨਾਲ) ਬੰਨ੍ਹ ਕੇ ਸਾੜ ਦਿੱਤਾ। (ਉਸ ਨੇ ਮਨ ਵਿਚ ਸੋਚਿਆ ਕਿ) ਜਿਸ ਨੇ ਮੇਰੇ ਮਿਤਰ ਨੂੰ ਮਾਰਿਆ ਹੈ, ਉਸ ਨੂੰ ਵੀ ਪਕੜ ਕੇ ਮਾਰ ਦੇਣਾ ਚਾਹੀਦਾ ਹੈ।੧0।

ਇਸ ਤਰ੍ਹਾਂ ਜਿਸ ਨਾਲ ਇਸਤਰੀ ਪਹਿਲਾਂ ਸੰਯੋਗ ਕਰਦੀ ਸੀ। ਇਸ ਚਰਿਤ੍ਰ ਨਾਲ ਉਸ ਨੂੰ ਮਾਰ ਦਿੱਤਾ। ਇਨ੍ਹਾਂ ਇਸਤਰੀਆਂ ਦੀ ਰੀਤ ਅਪਾਰ ਹੈ ਜਿਸ ਦਾ ਆਰਪਾਰ ਨਹੀਂ ਪਾਇਆ ਜਾ ਸਕਦਾ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੭੩। ੫੨੯0। ਚਲਦਾ।*

*ਚੌਪਈ*

ਅੰਬਸਟ ਦੇਸ ਦਾ ਇਕ ਰਾਜਾ ਸੀ। ਉਸ ਦੇ ਘਰ ਪਦਮਨੀ ਦੇ (ਦੇਈ) ਨਾਂ ਦੀ ਇਸਤਰੀ ਸੀ। ਉਸ ਦੀ ਸੁੰਦਰਤਾ ਬਹੁਤ ਅਧਿਕ ਸੀ ਜਿਸ ਦੀ ਤੁਲਨਾ ਕਿਸ ਇਸਤਰੀ ਨਾਲ ਦੇਈਏ।੧।

ਉਸ ਦੇ ਘਰ ਇਕ ਦਾਸ ਸੀ ਜਿਸ ਵਰਗੇ ਕਾਲੇ ਰੰਗ ਵਾਲਾ ਹੋਰ ਕੋਈ ਨਹੀਂ ਸੀ। ਉਸ ਦਾ ਨਾਂ 'ਨਾਮਾਫਿਕ' ਸੀ। ਉਸ ਨੂੰ ਮਨੁੱਖ ਜੂਨ ਵਾਲਾ ਕੋਈ ਕਿਵੇਂ ਕਹਿ ਸਕਦਾ ਸੀ।੨।

ਇਕ ਦਾਸੀ ਉਸ ਵਿਚ ਮਗਨ ਸੀ ਜਿਸ ਤੋਂ ਘਟ ਮੂਰਖ ਇਸ ਧਰਤੀ ਉਤੇ ਕੋਈ ਨਹੀਂ ਸੀ। ਨਾਮਾਫਿਕ ਨੂੰ ਉਸ ਇਸਤਰੀ ਨੇ ਬੁਲਾਇਆ ਅਤੇ ਮਨ ਭਰ ਕੇ ਉਸ ਨਾਲ ਕਾਮ-ਭੋਗ ਕੀਤਾ।੩।

ਤਦ ਤਕ ਉਥੇ ਰਾਜਾ ਆ ਗਿਆ ਜਿਥੇ ਦਾਸੀ (ਉਸ) ਦਾਸ ਨਾਲ ਰਮਣ ਕਰ ਰਹੀ ਸੀ। ਤਦ ਦਾਸੀ ਘਬਰਾ ਗਈ ਅਤੇ ਝਟਪਟ ਸਾਰੀ ਹੋਸ਼ ਚਲੀ ਗਈ।੪।

ਉਸ ਨੂੰ ਹੋਰ ਕੁਝ ਉਪਾ ਨ ਫੁਰਿਆ। ਦਾਸ ਨੂੰ ਮਾਰ ਕੇ ਉਲਟਾ ਲਟਕਾ ਦਿੱਤਾ। (ਉਸ ਦੇ ਹੇਠਾਂ) ਮਠੀ ਮਠੀ ਅੱਗ ਬਾਲ ਦਿੱਤੀ, ਮਾਨੋ ਉਸ ਦੀ ਚਰਬੀ ਕਢ ਰਹੀ ਹੋਵੇ।੫।

ਜਦ ਰਾਜੇ ਨੇ ਦਾਸ ਨੂੰ ਮਰਿਆ ਹੋਇਆ ਵੇਖਿਆ ਤਾਂ ਹੈਰਾਨ ਹੋ ਕੇ ਪੁਛਿਆ--ਇਸ ਨੂੰ ਮਾਰ ਕੇ ਤੂੰ ਪੁਠਾ ਕਿਉਂ ਲਟਕਾਇਆ ਹੋਇਆ ਹੈ ਅਤੇ ਇਸ ਦੇ ਹੇਠਾਂ ਅੱਗ ਕਿਸ ਲਈ ਬਾਲੀ ਹੋਈ ਹੈ।੬।

*ਦਾਸੀ ਨੇ ਕਿਹਾ--*

ਹੇ ਰਾਜਨ! ਮੈਨੂੰ ਇਕ ਵੈਦ ਮਿਲਿਆ ਹੈ। ਉਸ ਨੇ ਮੈਨੂੰ ਚੰਗੀ ਤਰ੍ਹਾਂ ਨਾਲ (ਦਵਾਈ ਦੀ ਇਕ) ਵਿਧੀ ਦਸੀ ਹੈ। ਇਸ ਲਈ ਮੈਂ ਉਹ ਚਿਕਿਤਸਾ-ਕ੍ਰਿਆ ਕੀਤੀ ਹੈ। ਇਸ ਬਾਰੇ (ਮੇਰੇ ਕੋਲੋਂ) ਪੂਰੀ ਵਿਥਿਆ ਸੁਣ ਲਵੋ।੭।

ਉਸ (ਵੈਦ) ਨੇ ਮੈਨੂੰ ਦਸਿਆ ਕਿ ਰਾਜੇ ਨੂੰ ਤਪੇਦਿਕ ਹੈ। ਇਸ ਲਈ ਤੂੰ ਇਸ ਦਾਸ ਨੂੰ ਮਾਰ ਦੇ। (ਉਸ ਦੇ ਮਗਜ਼ ਦੀ) ਚਰਬੀ ਕਢ ਕੇ ਰਾਜੇ ਨੂੰ ਖੁਆਓ। ਤਦ ਉਸ ਦਾ ਦੁਖ ਦੂਰ ਹੋ ਜਾਏਗਾ।੮।

ਤਿਹ ਨਿਮਿਤ ਯਾ ਕੋ ਮੈ ਘਾਯੋ। ਮਿਮਿਯਾਈ ਕੋ ਬਿਵਤ ਬਨਾਯੋ।
ਜੌ ਤੁਮ ਭਛਨ ਕਰਹੁ ਤੇ ਕੀਜੈ। ਨਾਤਰ ਛਾਡਿ ਆਜੁ ਹੀ ਦੀਜੈ। ੯।

ਜਬ ਇਹ ਭਾਤਿ ਨ੍ਰਿਪਤਿ ਸੁਨਿ ਪਾਯੋ। ਤਾਹਿ ਬੈਦਨੀ ਕਰਿ ਠਹਰਾਯੋ।
ਮਨ ਮਹਿ ਕਹਿਯੋ ਭਲੀ ਬਿਧਿ ਕੀਨੀ। ਘਰ ਮਹਿ ਨਾਰਿ ਰੋਗਿਹਾ ਦੀਨੀ। ੧੦।

ਧੰਨਿ ਧੰਨਿ ਕਹਿ ਤਾਹਿ ਬਖਾਨਾ। ਤੇਰੋ ਗੁਨ ਹਮ ਆਜੁ ਪਛਾਨਾ।
ਪਛਮ ਦਿਸਿ ਹਮ ਸੁਨੀ ਬਨੈਯਤ। ਹਮਰੇ ਦੇਸ ਨ ਢੂੰਡੀ ਪੈਯਤ। ੧੧।

ਤੁਹਿ ਜਾਨਤ ਮੁਹਿ ਕਹਤ ਬਤਾਈ। ਮਿਮਿਆਈ ਇਹ ਦੇਸ ਬਨਾਈ।
ਕਹਾ ਭਯੋ ਇਕ ਦਾਸ ਸੰਘਾਰਾ। ਹਮਰੋ ਰੋਗ ਬਡੋ ਤੈ ਟਾਰਾ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਹਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੭੪। ੫੩੦੨। ਅਫਜੂੰ।*

*ਚੌਪਈ*

ਬੰਦਰ ਬਸ ਤਹ ਬਾਸੀ ਜਹਾ। ਹਬਸੀ ਰਾਇ ਨਰਾਧਿਪ ਤਹਾ।
ਹਬਸ ਮਤੀ ਤਾ ਕੈ ਘਰ ਰਾਨੀ। ਜਨੁ ਪੁਰ ਖੋਜਿ ਚੌਦਹੂੰ ਆਨੀ। ੧।

ਹਾਸਿਮ ਖਾਨ ਪਠਾਨ ਇਕ ਤਹਾ। ਜਾ ਸਮ ਸੁੰਦਰ ਕੋਊ ਨ ਕਹਾ।
ਰਾਨੀ ਤਾਹਿ ਨਿਰਖਿ ਉਰਝਾਨੀ। ਬਿਰਹ ਬਿਕਲ ਹ੍ਵੈ ਗਈ ਦਿਵਾਨੀ। ੨।

ਰਾਨੀ ਜਤਨ ਅਨੇਕ ਬਨਾਏ। ਛਲਬਲ ਸੌ ਗ੍ਰਿਹ ਮਿਤ੍ਰ ਬੁਲਾਏ।
ਕਾਮ ਭੋਗ ਤਿਹ ਸੰਗ ਕਮਾਨਾ। ਆਸਨ ਚੁੰਬਨ ਕੀਏ ਪ੍ਰਮਾਨਾ। ੩।

*ਦੋਹਰਾ*

ਅਨਿਕ ਭਾਤਿ ਭਜਿ ਮਿਤ੍ਰ ਕਹ ਗਰੇ ਰਹੀ ਲਪਟਾਇ।
ਜਾਨੁ ਨਿਰਧਨੀ ਪਾਇ ਧਨ ਰਹਿਯੋ ਹੀਯ ਸੌ ਲਾਇ। ੪।

*ਚੌਪਈ*

ਤਬ ਰਾਜਾ ਤਾ ਕੇ ਗ੍ਰਿਹ ਆਯੋ। ਨਿਰਖਿ ਸੇਜ ਪਰ ਤਾਹਿ ਰਿਸਾਯੋ।
ਅਸਿ ਗਹਿ ਧਯੋ ਹਾਥ ਗਹਿ ਨਾਰੀ। ਇਹ ਬਿਧਿ ਸੌ ਹਸਿ ਬਾਤ ਉਚਾਰੀ। ੫।

ਤੈ ਰਾਜਾ ਇਹ ਭੇਦ ਨ ਜਾਨਾ। ਬਿਨੁ ਬੂਝੇ ਅਸਿ ਕੋਪ ਪ੍ਰਮਾਨਾ।
ਪ੍ਰਥਮਹਿ ਬਾਤ ਜਾਨਿਯੈ ਯਾ ਕੀ। ਬਹੁਰੌ ਸੁਧਿ ਲੀਜੈ ਕਛੁ ਤਾ ਕੀ। ੬।

ਇਹ ਹੈ ਮਿਤ੍ਰ ਮਛਿੰਦਰ ਰਾਜਾ। ਆਯੋ ਨ੍ਯਾਇ ਲਹਨ ਤਵ ਕਾਜਾ।
ਤਪਸ੍ਯਾ ਬਲ ਆਯੋ ਇਹ ਠੌਰਾ। ਹੈ ਸਭ ਤਪਸਿਨ ਕਾ ਸਿਰਮੌਰਾ। ੭।

ਇਸ ਲਈ ਮੈਂ ਇਸ ਨੂੰ ਮਾਰਿਆ ਹੈ ਅਤੇ ਚਰਬੀ (ਕਢਣ ਦੀ) ਵਿਉਂਤ ਬਣਾਈ ਹੈ। ਜੇ ਤੁਸੀਂ (ਇਸ ਚਰਬੀ ਨੂੰ) ਖਾਣਾ ਹੋਵੇ ਤਾਂ ਮੈਂ ਕਢਾਂ? ਨਹੀਂ ਤਾਂ ਹੁਣੇ ਹੀ (ਇਸ ਨੂੰ) ਛਡ ਦਿਆਂ।੯।

ਜਦ ਰਾਜੇ ਨੇ ਇਸ ਤਰ੍ਹਾਂ ਸੁਣਿਆ ਤਾਂ ਉਸ ਨੂੰ ਵੈਦਣੀ ਵਜੋਂ ਮੰਨ ਲਿਆ। ਮਨ ਵਿਚ ਕਹਿਣ ਲਗਾ ਕਿ ਵਿਧਾਤਾ ਨੇ ਚੰਗਾ ਕੀਤਾ ਹੈ ਕਿ ਘਰ ਵਿਚ ਹੀ ਰੋਗ ਖ਼ਤਮ ਕਰਨ ਵਾਲੀ ਇਸਤਰੀ ਦੇ ਦਿੱਤੀ ਹੈ।੧੦।

(ਰਾਜੇ ਨੇ) ਉਸ ਨੂੰ ਧੰਨ ਧੰਨ ਕਿਹਾ (ਅਤੇ ਦਸਿਆ ਕਿ) ਤੇਰਾ ਗੁਣ ਮੈਂ ਅਜ ਪਛਾਣਿਆ ਹੈ। ਪੱਛਮ ਦਿਸ਼ਾ (ਦੇ ਦੇਸ਼ਾਂ) ਵਿਚ (ਇਸ ਪ੍ਰਕਾਰ ਦੀ ਦਵਾਈ) ਬਣਦੀ ਸੁਣੀ ਹੈ, ਪਰ ਸਾਡੇ ਦੇਸ ਵਿਚ ਕਿਤੇ ਢੂੰਢਿਆਂ ਨਹੀਂ ਮਿਲਦੀ ਹੈ।੧੧।

ਤੂੰ ਜਾਣਦੀ ਹੈਂ ਅਤੇ ਮੈਨੂੰ ਦਸ ਰਹੀ ਹੈਂ ਕਿ ਇਸ ਦੇਸ ਵਿਚ ਵੀ ਚਰਬੀ (ਦੀ ਦਵਾਈ) ਬਣਦੀ ਹੈ। ਕੀ ਹੋਇਆ ਜੇ ਇਕ ਦਾਸ ਮਾਰ ਦਿੱਤਾ। ਤੂੰ ਤਾਂ ਮੇਰਾ ਵੱਡਾ ਰੋਗ ਖ਼ਤਮ ਕਰ ਦਿੱਤਾ ਹੈ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੭੪। ੫੩੦੨। ਚਲਦਾ।*

*ਚੌਪਈ*

ਜਿਥੇ ਬੰਦਰ ਬਸ ਨਾਂ ਦੀ ਬਸਤੀ ਹੈ, ਉਥੇ ਹਬਸ਼ੀ ਰਾਇ ਨਾਂ ਦਾ ਰਾਜਾ ਸੀ। ਉਸ ਦੇ ਘਰ ਹਬਸ਼ ਮਤੀ ਨਾਂ ਦੀ ਰਾਣੀ ਸੀ, ਮਾਨੋ ਚੌਦਾਂ ਲੋਕਾਂ ਨੂੰ ਖੋਜ ਕੇ ਲਿਆਉਂਦੀ ਹੋਵੇ।੧।

ਉਥੇ ਇਕ ਹਾਸ਼ਿਮ ਖ਼ਾਨ ਨਾਂ ਦਾ ਪਠਾਣ ਸੀ ਜਿਸ ਵਰਗਾ ਕਿਤੇ ਕੋਈ ਸੁੰਦਰ ਨਹੀਂ ਸੀ। ਰਾਣੀ ਉਸ ਨੂੰ ਵੇਖ ਕੇ ਉਲਝ ਗਈ। (ਅਤੇ ਉਸ ਦੇ) ਵਿਯੋਗ ਵਿਚ ਵਿਆਕੁਲ ਹੋ ਕੇ ਦੀਵਾਨੀ ਹੋ ਗਈ।੨।

ਰਾਣੀ ਨੇ ਅਨੇਕ ਤਰ੍ਹਾਂ ਦੇ ਯਤਨ ਕੀਤੇ ਅਤੇ ਵਲ ਛਲ ਨਾਲ ਮਿਤਰ ਨੂੰ ਘਰ ਬੁਲਾਇਆ। ਉਸ ਨਾਲ ਕਾਮ ਭੋਗ ਕੀਤਾ ਅਤੇ ਬਹੁਤ ਚੁੰਬਨ ਅਤੇ ਆਸਣ ਕੀਤੇ।੩।

*ਦੋਹਰਾ*

(ਆਪਣੇ) ਮਿਤਰ ਨਾਲ ਅਨੇਕ ਤਰ੍ਹਾਂ ਦੀ ਰਤੀ-ਕ੍ਰੀੜਾ ਕਰ ਕੇ ਉਸ ਦੇ ਗਲੇ ਨਾਲ ਲਿਪਟ ਗਈ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕੋਈ ਨਿਰਧਨ ਵਿਅਕਤੀ, ਧਨ ਦੇ ਪ੍ਰਾਪਤ ਹੋ ਜਾਣ ਤੇ ਉਸ ਨੂੰ ਹਿਰਦੇ ਨਾਲ ਲਗਾਈ ਰਖਦਾ ਹੋਵੇ।੪।

*ਚੌਪਈ*

ਤਦ ਰਾਜਾ ਉਸ ਦੇ ਘਰ ਆਇਆ। ਉਸ ਨੂੰ ਸੇਜ ਉਤੇ ਬੈਠਾ ਵੇਖ ਕੇ ਬਹੁਤ ਕ੍ਰੋਧਿਤ ਹੋਇਆ। (ਉਹ) ਤਲਵਾਰ ਪਕੜ ਕੇ ਝਪਟਿਆ ਪਰ ਇਸਤਰੀ ਨੇ (ਉਸ ਦਾ) ਹੱਥ ਪਕੜ ਲਿਆ ਅਤੇ ਹਸ ਕੇ ਇਸ ਤਰ੍ਹਾਂ ਗੱਲ ਕਹੀ--।੫।

ਹੇ ਰਾਜਨ! ਤੁਸੀਂ ਇਸ (ਗੱਲ) ਦਾ ਭੇਦ ਨਹੀਂ ਸਮਝਿਆ ਅਤੇ ਬਿਨਾ ਵਿਚਾਰੇ ਕ੍ਰੋਧਿਤ ਹੋ ਕੇ ਤਲਵਾਰ ਖਿਚ ਲਈ। ਪਹਿਲਾਂ ਇਸ ਦੀ (ਸਾਰੀ) ਗੱਲ ਜਾਣੋ, ਫਿਰ ਉਸ ਦੀ ਕੁਝ ਖ਼ਬਰ ਸਾਰ ਲਵੋ।੬।

ਹੇ ਰਾਜਨ! ਇਹ ਤਾ ਮਿਤਰ ਮਛਿੰਦ੍ਰ ਨਾਥ ਹੈ ਅਤੇ ਤੁਹਾਡਾ ਨਿਆਂ ਵੇਖਣ ਦੇ ਕੰਮ ਆਇਆ ਹੈ। ਇਹ ਤਪਸਿਆ ਦੇ ਬਲ ਨਾਲ ਇਥੇ ਆਇਆ ਹੈ। ਇਹ ਸਾਰਿਆਂ ਤਪਸਵੀਆਂ ਦਾ ਸ਼ਿਰੋਮਣੀ ਹੈ।੭।

ਯਾ ਸੰਗ ਮਿਤ੍ਰਾਚਾਰ ਕਰੀਜੈ। ਭੁਗਤਿ ਜੁਗਤਿ ਬਹੁ ਬਿਧਿ ਤਿਹ ਦੀਜੈ।
ਭਲੀ ਭਲੀ ਤੁਹਿ ਕ੍ਰਿਯਾ ਸਿਖੈਹੈ। ਰਾਜ ਜੋਗ ਬੈਠੋ ਗ੍ਰਿਹ ਪੈਹੈ। ੮।

ਨ੍ਰਿਪ ਏ ਬਚਨ ਸੁਨਤ ਪਗ ਪਰਾ। ਮਿਤ੍ਰਾਚਾਰ ਤਵਨ ਸੰਗ ਕਰਾ।
ਤਾਹਿ ਮਛਿੰਦ੍ਰਾ ਨਾਥ ਪਛਾਨ੍ਯੋ। ਮੂਰਖ ਭੇਵ ਅਭੇਵ ਨ ਜਾਨ੍ਯੋ। ੯।

ਬਹੁ ਬਿਧਿ ਤਨ ਪੂਜਾ ਤਿਹ ਕਰੈ। ਬਾਰੰਬਾਰ ਪਾਇ ਪਸੁ ਪਰੈ।
ਤਾਹਿ ਸਹੀ ਰਿਖਿਰਾਜ ਪਛਾਨਾ। ਸਤਿ ਬਚਨ ਤ੍ਰਿਯ ਕੌ ਕਰਿ ਜਾਨਾ। ੧੦।

ਤਾਹਿ ਮਛਿੰਦਰ ਕਰਿ ਠਹਰਾਯੋ। ਤ੍ਰਿਯ ਕਹ ਸੌਪਿ ਤਾਹਿ ਉਠਿ ਆਯੋ।
ਵਹ ਤਾ ਸੌ ਨਿਤਿ ਭੋਗ ਕਮਾਵੈ। ਮੂਰਖ ਬਾਤ ਨ ਰਾਜਾ ਪਾਵੈ। ੧੧।

ਇਹ ਛਲ ਸਾਥ ਜਾਰ ਭਜਿ ਗਯੋ। ਅਤਿ ਬਿਸਮੈ ਰਾਜਾ ਕੌ ਭਯੋ।
ਤਬ ਰਾਨੀ ਰਾਜਾ ਢਿਗ ਆਈ। ਜੋਰਿ ਹਾਥ ਅਸ ਬਿਨੈ ਸੁਨਾਈ। ੧੨।

ਜਿਨ ਨ੍ਰਿਪ ਰਾਜ ਆਪਨਾ ਤ੍ਯਾਗਾ। ਜੋਗ ਕਰਨ ਕੇ ਰਸ ਅਨੁਰਾਗਾ।
ਸੋ ਤੇਰੀ ਪਰਵਾਹਿ ਨ ਰਾਖੈ। ਇਮਿ ਰਾਨੀ ਰਾਜਾ ਤਨ ਭਾਖੈ। ੧੩।

ਸਤਿ ਸਤਿ ਤਬ ਰਾਜ ਬਖਾਨਾ। ਤਾ ਕੋ ਦਰਸ ਸਫਲ ਕਰਿ ਮਾਨਾ।
ਭੇਦ ਅਭੇਦ ਜੜ ਕਛੂ ਨ ਪਾਯੋ। ਤ੍ਰਿਯ ਸੰਗ ਚੌਗੁਨ ਨੇਹ ਬਢਾਯੋ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੭੫। ੫੩੧੯। ਅਫਜੂੰ।*

*ਚੌਪਈ*

ਸੰਕ੍ਰਾਵਤੀ ਨਗਰ ਇਕ ਰਾਜਤ। ਜਨੁ ਸੰਕਰ ਕੇ ਲੋਕ ਬਿਰਾਜਤ।
ਸੰਕਰ ਸੈਨ ਤਹਾ ਕੋ ਰਾਜਾ। ਜਾ ਸਮ ਦੁਤਿਯ ਨ ਬਿਧਨਾ ਸਾਜਾ। ੧।

ਸੰਕਰ ਦੇ ਤਾ ਕੀ ਬਰ ਨਾਰੀ। ਜਨੁਕ ਆਪੁ ਜਗਦੀਸ ਸਵਾਰੀ।
ਰੁਦ੍ਰ ਮਤੀ ਦੁਹਿਤਾ ਤਿਹ ਸੋਹੈ। ਸੁਰ ਨਰ ਨਾਗ ਅਸੁਰ ਮਨ ਮੋਹੈ। ੨।

ਤਹਾ ਛਬੀਲ ਦਾਸ ਥੋ ਛਤ੍ਰੀ। ਰੂਪਵਾਨ ਛਬਿ ਮਾਨ ਅਤਿ ਅਤ੍ਰੀ।
ਤਾ ਪਰ ਅਟਕ ਕੁਅਰਿ ਕੀ ਭਈ। ਆਠ ਟੂਕ ਵਾ ਪਰ ਹ੍ਵੈ ਗਈ। ੩।

*ਦੋਹਰਾ*

ਲਗਨ ਨਿਗੋਡੀ ਲਗਿ ਗਈ ਛੁਟਿਤ ਛੁਟਾਈ ਨਾਹਿ।
ਮਤ ਭਈ ਮਨੁ ਮਦ ਪੀਆ ਮੋਹਿ ਰਹੀ ਮਨ ਮਾਹਿ। ੪।

ਇਸ ਨਾਲ ਮਿਤਰਾਂ ਵਾਲਾ ਵਿਵਹਾਰ ਕਰੋ। ਇਸ ਨੂੰ ਬਹੁਤ ਤਰ੍ਹਾਂ ਨਾਲ ਖਾਣ ਪੀਣ ਦੀਆਂ ਵਸਤੂਆਂ ਦਿਓ। ਇਹ ਤੁਹਾਨੂੰ ਚੰਗੀ ਤਰ੍ਹਾਂ (ਯੋਗ ਦੀਆਂ) ਵਿਧੀਆਂ ਦਸਣਗੇ ਅਤੇ ਘਰ ਬੈਠਿਆਂ ਹੀ ਰਾਜ ਜੋਗ ਪ੍ਰਾਪਤ ਕਰੋਗੇ।੮।

ਰਾਜਾ ਇਹ ਬੋਲ ਸੁਣ ਕੇ (ਮਛਿੰਦ੍ਰ ਜੋਗੀ ਬਣੇ ਵਿਅਕਤੀ ਦੇ) ਪੈਰੀਂ ਪੈ ਗਿਆ ਅਤੇ ਉਸ ਨਾਲ ਮਿਤਰਾਂ ਵਾਲਾ ਸਲੂਕ ਕੀਤਾ। ਉਸ ਨੂੰ ਮਛਿੰਦ੍ਰ ਨਾਥ ਵਜੋਂ ਸਮਝ ਲਿਆ। (ਉਸ) ਮੂਰਖ ਨੇ ਭੇਦ ਅਭੇਦ ਨ ਸਮਝਿਆ।੯।

ਉਸ ਦੀ ਬਹੁਤ ਢੰਗਾਂ ਨਾਲ ਪੂਜਾ ਕਰਨ ਲਗਾ ਅਤੇ ਮੂਰਖ ਬਾਰ ਬਾਰ ਉਸ ਦੇ ਪੈਰੀਂ ਪੈਣ ਲਗਾ। ਉਸ ਨੂੰ ਸਹੀ ਰਿਖੀ ਰਾਜ (ਮਛਿੰਦ੍ਰ) ਵਜੋਂ ਪਛਾਣਿਆ ਅਤੇ ਰਾਣੀ ਦੇ ਬਚਨ ਨੂੰ ਸਚ ਕਰ ਕੇ ਜਾਣ ਲਿਆ।੧੦।

(ਰਾਜਾ ਨੇ) ਉਸ ਨੂੰ ਮਛਿੰਦ੍ਰ ਮੰਨ ਲਿਆ ਅਤੇ ਆਪਣੀ ਇਸਤਰੀ ਉਸ ਨੂੰ ਸੌਂਪ ਕੇ ਆ ਗਿਆ। ਉਹ ਰਾਣੀ ਨਾਲ ਨਿੱਤ ਭੋਗ ਕਰਦਾ, ਪਰ ਮੂਰਖ ਰਾਜਾ (ਅਸਲੀ) ਗੱਲ ਨੂੰ ਸਮਝ ਨ ਸਕਿਆ।੧੧।

ਇਹ ਛਲ ਕਰ ਕੇ ਯਾਰ (ਮਛਿੰਦ੍ਰ) ਭਜ ਗਿਆ। ਰਾਜੇ ਨੂੰ ਬਹੁਤ ਹੈਰਾਨੀ ਹੋਈ। ਤਦ ਰਾਣੀ ਰਾਜੇ ਕੋਲ ਆਈ। ਹੱਥ ਜੋੜ ਕੇ ਇਸ ਤਰ੍ਹਾਂ ਬੇਨਤੀ ਕਰਨ ਲਗੀ।੧੨।

ਜਿਸ ਰਾਜੇ ਨੇ ਯੋਗ ਸਾਧਨਾ ਵਿਚ ਪੂਰੀ ਤਰ੍ਹਾਂ ਮਗਨ ਹੋਣ ਲਈ ਆਪਣਾ ਰਾਜ ਤਿਆਗ ਦਿੱਤਾ, ਉਹ ਤੇਰੀ ਪਰਵਾਹ ਨਹੀਂ ਰਖਦਾ। ਇਸ ਤਰ੍ਹਾਂ ਰਾਣੀ ਨੇ ਰਾਜੇ ਨੂੰ ਕਿਹਾ।੧੩।

ਤਦ ਰਾਜੇ ਨੇ 'ਸਤਿ ਸਤਿ' ਕਿਹਾ ਅਤੇ ਉਸ ਦੇ ਦਰਸ਼ਨ ਨੂੰ ਸਫਲਾ ਸਮਝਿਆ। ਉਸ ਮੂਰਖ ਨੇ ਭੇਦ ਅਭੇਦ ਕੁਝ ਨ ਸਮਝਿਆ ਅਤੇ ਇਸਤਰੀ (ਰਾਣੀ) ਨਾਲ ਚਾਰ ਗੁਣਾਂ ਅਧਿਕ ਪਿਆਰ ਕਰਨ ਲਗਾ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸੁਭ ਹੈ। ੨੭੫। ੫੩੧੯। ਚਲਦਾ।*

*ਚੌਪਈ*

ਸੰਕ੍ਰਾਵਤੀ ਨਾਂ ਦਾ ਇਕ ਨਗਰ ਸੀ, ਮਾਨੋ ਸ਼ੰਕਰ ਦਾ ਹੀ ਲੋਕ ਸ਼ੋਭਦਾ ਹੋਵੇ। ਸੰਕਰ ਸੈਨ ਉਥੋਂ ਦਾ ਰਾਜਾ ਸੀ ਜਿਸ ਵਰਗਾ ਵਿਧਾਤਾ ਨੇ ਦੂਜਾ ਨਹੀਂ ਸਿਰਜਿਆ ਸੀ।੧।

ਸੰਕਰ ਦੇ (ਦੇਈ) ਉਸ ਦੀ ਸੁੰਦਰ ਇਸਤਰੀ ਸੀ, ਮਾਨੋ ਜਗਦੀਸ਼ ਨੇ ਆਪ ਸੰਵਾਰੀ ਹੋਵੇ। ਰੁਦ੍ਰ ਮਤੀ ਨਾਂ ਦੀ ਉਨ੍ਹਾਂ ਦੀ ਪੁੱਤਰੀ ਸੀ, ਜੋ ਦੇਵਤਿਆਂ, ਦੈਂਤਾਂ, ਮਨੁੱਖਾਂ ਅਤੇ ਨਾਗਾਂ ਦਾ ਮਨ ਮੋਹੰਦੀ ਸੀ।੨।

ਉਥੇ (ਇਕ) ਛਬੀਲ ਦਾਸ ਨਾਂ ਦਾ ਛਤ੍ਰੀ ਰਹਿੰਦਾ ਸੀ ਜੋ ਬਹੁਤ ਰੂਪਵਾਨ ਅਤੇ ਸੁੰਦਰ ਛਬੀ ਵਾਲਾ ਅਸਤ੍ਰਧਾਰੀ ਸੀ। ਉਸ ਉਤੇ ਰਾਜ ਕੁਮਾਰੀ ਮੋਹਿਤ ਹੋ ਗਈ ਅਤੇ ਅੱਠ ਟੋਟੇ ਹੋ ਕੇ ਨਿਛਾਵਰ ਹੋ ਗਈ।੩।

*ਦੋਹਰਾ*

ਭੈੜੀ ਪ੍ਰੀਤ (ਜੋ ਇਕ ਵਾਰ) ਲਗ ਗਈ, (ਉਹ ਫਿਰ) ਛਡਿਆਂ ਛਡੀ ਨਹੀਂ ਜਾ ਸਕਦੀ। ਉਹ ਮਸਤ ਹੋ ਗਈ ਮਾਨੋ ਸ਼ਰਾਬ ਪੀਤੀ ਹੋਵੇ ਅਤੇ ਮਨ ਵਿਚ ਮੋਹੀ ਗਈ।੪।

*ਚੌਪਈ*

ਏਕ ਸਹਚਰੀ ਤਹਾ ਪਠਾਈ। ਚਿਤ ਜੁ ਹੁਤੀ ਕਹਿ ਤਾਹਿ ਸੁਨਾਈ।
ਸੋ ਚਲਿ ਸਖੀ ਸਜਨ ਪਹਿ ਗਈ। ਬਹੁ ਬਿਧਿ ਤਾਹਿ ਪ੍ਰਬੋਧਤ ਭਈ। ੫।

*ਅੜਿਲ*

ਤਬੈ ਛਬੀਲੋ ਛੈਲ ਤਹਾ ਚਲਿ ਆਇਯੋ।
ਰਮਿਯੋ ਤਰੁਨ ਬਹੁ ਭਾਤਿ ਕੁਅਰਿ ਸੁਖ ਪਾਇਯੋ।
ਲਪਟਿ ਲਪਟਿ ਤਰ ਜਾਇ ਪਿਯਰਵਹਿ ਭੁਜਨ ਭਰਿ।
ਹੋ ਦ੍ਰਿੜ ਆਸਨ ਦੈ ਰਹਿਯੋ ਨ ਇਤ ਉਤ ਜਾਤਿ ਟਰਿ। ੬।

*ਦੋਹਰਾ*

ਏਕ ਸੁਘਰ ਦੂਜੇ ਤਰੁਨਿ ਤ੍ਰਿਤੀਏ ਸੁੰਦਰ ਮੀਤ।
ਬਸਿਯੋ ਰਹਤ ਨਿਸ ਦਿਨ ਸਦਾ ਪਲ ਪਲ ਚਿਤ ਜਿਮਿ ਚੀਤਿ। ੭।

*ਚੌਪਈ*

ਇਕ ਦਿਨ ਮਿਤਿ ਇਮਿ ਬਚਨ ਬਖਾਨਾ। ਤਵ ਪਿਤ ਕੇ ਹੌ ਤ੍ਰਾਸ ਤ੍ਰਸਾਨਾ।
ਜੌ ਤੁਹਿ ਭਜਤ ਨ੍ਰਿਪਤਿ ਮੁਹਿ ਪਾਵੈ। ਪਕਰਿ ਕਾਲ ਕੇ ਧਾਮ ਪਠਾਵੈ। ੮।

ਬਿਹਸਿ ਕੁਅਰਿ ਅਸ ਤਾਹਿ ਬਖਾਨਾ। ਤੈ ਇਸਤ੍ਰਿਨ ਕੇ ਚਰਿਤ ਨ ਜਾਨਾ।
ਪੁਰਖ ਭੇਖ ਤੁਹਿ ਸੇਜ ਬੁਲਾਊ। ਤੌ ਮੈ ਤੁਮਰੀ ਯਾਰ ਕਹਾਊ। ੯।

ਰੋਮਨਾਸਨੀ ਤਾਹਿ ਲਗਾਈ। ਸਕਲ ਸਮਸ ਤਿਹ ਦੂਰਿ ਕਰਾਈ।
ਕਰ ਮਹਿ ਤਾਹਿ ਤੰਬੂਰਾ ਦੀਯਾ। ਗਾਇਨ ਭੇਸ ਸਜਨ ਕੋ ਕੀਯਾ। ੧੦।

ਪਿਤਿ ਬੈਠੇ ਤਿਹ ਬੋਲਿ ਪਠਾਯੋ। ਭਲੇ ਭਲੇ ਗੀਤਾਨ ਗਵਾਯੋ।
ਸੁਨਿ ਸੁਨਿ ਨਾਦ ਰੀਝਿ ਨ੍ਰਿਪ ਰਹਿਯੋ। ਭਲੀ ਭਲੀ ਗਾਇਨ ਇਹ ਕਹਿਯੋ। ੧੧।

ਸੰਕਰ ਦੇ ਇਹ ਭਾਤਿ ਉਚਾਰੀ। ਸੁਨ ਗਾਇਨ ਤੈ ਬਾਤ ਹਮਾਰੀ।
ਪੁਰਖ ਭੇਸ ਧਰਿ ਤੁਮ ਨਿਤਿ ਐਯਹੁ। ਇਹ ਠਾ ਗੀਤਿ ਮਧੁਰਿ ਧੁਨਿ ਗੈਯਹੁ। ੧੨।

ਯੌ ਸੁਨਿ ਪੁਰਖ ਭੇਸ ਤਿਨ ਧਰਾ। ਪ੍ਰਾਚੀ ਦਿਸਾ ਚਾਂਦ ਜਨ ਚਰਾ।
ਸਕਲ ਲੋਗ ਇਸਤ੍ਰੀ ਤਿਹ ਜਾਨੈ। ਤ੍ਰਿਯਾ ਚਰਿਤ੍ਰ ਨ ਮੂੜ ਪਛਾਨੈ। ੧੩।

*ਅੜਿਲ*

ਮਿਤ੍ਰ ਪੁਰਖ ਕੌ ਭੇਸ ਧਰੇ ਨਿਤ ਆਵਈ।
ਆਨ ਕੁਅਰਿ ਸੌ ਕਾਮ ਕਲੋਲ ਕਮਾਵਈ।
ਕੋਊ ਨ ਤਕਹ ਰੋਕਤ ਗਾਇਨ ਜਾਨਿ ਕੈ।
ਹੋ ਤ੍ਰਿਯ ਚਰਿਤ੍ਰ ਕਹ ਮੂੜ ਨ ਸਕਹਿ ਪਛਾਨਿ ਕੈ। ੧੪।

*ਚੌਪਈ*

(ਉਸ ਨੇ) ਇਕ ਦਾਸੀ ਉਥੇ (ਯਾਰ ਪਾਸ) ਭੇਜੀ ਅਤੇ ਜੋ (ਗੱਲ ਉਸ ਦੇ) ਮਨ ਵਿਚ ਸੀ, ਉਸ ਨੂੰ ਦਸ ਦਿੱਤੀ। ਉਹ ਸਖੀ ਚਲ ਕੇ ਯਾਰ ਪਾਸ ਪਹੁੰਚੀ ਅਤੇ ਕਈ ਤਰ੍ਹਾਂ ਨਾਲ ਉਸ ਨੂੰ ਸਮਝਾਉਣ ਲਗੀ।੫।

*ਅੜਿਲ*

ਤਦ ਉਹ ਸੁੰਦਰ (ਛਬੀਲ ਦਾਸ) ਨੌਜਵਾਨ ਉਥੇ ਚਲ ਕੇ ਆ ਗਿਆ। (ਉਸ) ਯੁਵਕ ਨਾਲ ਕਈ ਤਰ੍ਹਾਂ ਨਾਲ ਸੰਯੋਗ ਕਰ ਕੇ ਰਾਜ ਕੁਮਾਰੀ ਨੇ ਬਹੁਤ ਸੁਖ ਪ੍ਰਾਪਤ ਕੀਤਾ। ਉਹ ਪ੍ਰੀਤਮ ਨੂੰ ਭੁਜਾਵਾਂ ਵਿਚ ਲੈ ਕੇ ਬਹੁਤ ਲਿਪਟ ਰਹੀ ਸੀ (ਅਤੇ ਛਬੀਲ ਦਾਸ ਨੇ ਵੀ ਉਸ ਨੂੰ) ਦ੍ਰਿੜ੍ਹਤਾ ਪੂਰਵਕ ਆਸਣ ਦਿੱਤਾ ਹੋਇਆ ਸੀ ਅਤੇ ਇਧਰ ਉਧਰ ਹਿਲਣ ਨਹੀਂ ਦਿੰਦਾ ਸੀ।੬।

*ਦੋਹਰਾ*

(ਉਸ ਦਾ) ਮਿਤਰ ਇਕ ਸੁਘੜ, ਦੂਜਾ ਜਵਾਨ ਅਤੇ ਤੀਜਾ ਸੁੰਦਰ ਸੀ। ਉਹ ਸਦਾ ਰਾਤ ਦਿਨ ਪਲ ਪਲ ਉਸ ਦੇ ਚਿਤ ਵਿਚ ਵਸਿਆ ਰਹਿੰਦਾ ਸੀ।੭।

*ਚੌਪਈ*

ਇਕ ਦਿਨ ਮਿਤਰ ਨੇ ਇਸ ਤਰ੍ਹਾਂ ਕਿਹਾ-- ਤੇਰੇ ਪਿਤਾ ਦੇ ਡਰ ਕਰ ਕੇ (ਮੈਂ) ਬਹੁਤ ਡਰਿਆ ਹੋਇਆ ਹਾਂ। ਜੇ ਤੇਰੇ ਨਾਲ ਸੰਯੋਗ ਕਰਦਿਆਂ ਰਾਜਾ ਮੈਨੂੰ ਵੇਖ ਲਏ ਤਾਂ ਪਕੜ ਕੇ ਯਮਲੋਕ ਭੇਜ ਦੇਵੇਗਾ।੮।

ਰਾਜ ਕੁਮਾਰੀ ਨੇ ਹਸ ਕੇ ਕਿਹਾ-- ਤੁਸੀਂ ਇਸਤਰੀਆਂ ਦੇ ਚਰਿਤ੍ਰ ਨੂੰ ਨਹੀਂ ਜਾਣਦੇ। ਮੈਂ ਤੈਨੂੰ ਪੁਰਸ਼ ਭੇਸ ਵਿਚ ਸੇਜ ਉਤੇ ਬੁਲਾਵਾਂਗੀ, ਤਦ ਹੀ ਮੈਂ ਤੇਰੀ ਯਾਰ ਅਖਵਾਵਾਂਗੀ।੯।

ਉਸ (ਯਾਰ) ਨੂੰ ਰੋਮ ਨਾਸ ਕਰਨ ਵਾਲਾ (ਤੇਲ) ਲਗਾਇਆ ਅਤੇ ਉਸ ਦੀ ਦਾੜ੍ਹੀ-ਮੁੱਛਾਂ (ਦੇ ਸਾਰੇ ਵਾਲ) ਸਾਫ਼ ਕਰ ਦਿੱਤੇ। ਉਸ ਦੇ ਹੱਥ ਵਿਚ ਤੂੰਬੀ ਦੇ ਦਿੱਤੀ ਅਤੇ ਮਿਤਰ ਦਾ (ਇਕ) ਗਵੈਣ ਵਾਲਾ ਰੂਪ ਕਰ ਦਿੱਤਾ।੧੦।

(ਫਿਰ ਉਸ ਨੂੰ ਉਥੇ) ਬੁਲਵਾ ਲਿਆ, ਜਿਥੇ ਪਿਤਾ ਬੈਠਿਆ ਸੀ। (ਉਸ ਗਵੈਣ) ਤੋਂ ਚੰਗੇ ਚੰਗੇ ਗੀਤ ਗਵਾਏ। ਉਸ ਦਾ ਸੰਗੀਤ ਸੁਣ ਕੇ ਰਾਜਾ ਬਹੁਤ ਰੀਝ ਗਿਆ ਅਤੇ ਉਸ ਗਵੈਣ ਨੂੰ 'ਚੰਗਾ ਚੰਗਾ' ਕਿਹਾ।੧੧।

ਸੰਕਰ ਦੇਈ ਨੇ ਇਸ ਤਰ੍ਹਾਂ ਕਿਹਾ-- ਹੇ ਗਵੈਣ! ਤੂੰ ਮੇਰੀ (ਇਕ) ਗੱਲ ਸੁਣ। ਤੂੰ ਪੁਰਸ਼ ਦਾ ਭੇਸ ਧਾਰ ਕੇ ਨਿੱਤ ਇਥੇ ਆਇਆ ਕਰ ਅਤੇ ਇਥੇ ਮਿਠੀ ਧੁਨ ਵਾਲੇ ਗੀਤ ਗਾਇਆ ਕਰ।੧੨।

ਇਹ ਸੁਣ ਕੇ ਉਸ ਨੇ ਪੁਰਸ਼ ਦਾ ਭੇਸ ਧਾਰਨ ਕਰ ਲਿਆ। (ਇੰਜ ਲਗਦਾ ਸੀ) ਮਾਨੋ ਪੂਰਬ ਦਿਸ਼ਾ ਵਿਚ ਚੰਨ ਚੜ੍ਹਿਆ ਹੋਵੇ। ਸਾਰੇ ਲੋਕ ਉਸ ਨੂੰ ਇਸਤਰੀ ਸਮਝਦੇ ਸਨ, ਪਰ ਮੂਰਖ ਇਸਤਰੀ ਚਰਿਤ੍ਰ ਨੂੰ ਨਹੀਂ ਸਮਝਦੇ ਸਨ।੧੩।

*ਅੜਿਲ*

(ਉਹ) ਮਿਤਰ ਪੁਰਸ਼ ਦਾ ਭੇਸ ਧਾਰ ਕੇ ਆਉਂਦਾ ਸੀ ਅਤੇ ਆ ਕੇ ਰਾਜ ਕੁਮਾਰੀ ਨਾਲ ਕਾਮ-ਕ੍ਰੀੜਾ ਕਰਦਾ ਸੀ। ਉਸ ਨੂੰ ਗਵੈਣ ਸਮਝ ਕੇ ਕੋਈ ਵੀ ਨਹੀਂ ਰੋਕਦਾ ਸੀ। (ਕੋਈ ਵੀ) ਮੂਰਖ ਇਸਤਰੀ ਦੇ ਚਰਿਤ੍ਰ ਨੂੰ ਨਹੀਂ ਸਮਝਦਾ ਸੀ।੧੪।

*ਦੋਹਰਾ*

ਇਹ ਛਲ ਸੌ ਤਾ ਸੌ ਸਦਾ ਨਿਸੁ ਦਿਨ ਕਰਤ ਬਿਹਾਰ।
ਦਿਨ ਦੇਖਤ ਸਭ ਕੋ ਛਲੈ ਕੋਊ ਨ ਸਕੈ ਬਿਚਾਰ। ੧੫।

*ਚੌਪਈ*

ਸੰਕਰ ਦੇਵ ਨ ਤਾਹਿ ਪਛਾਨੈ। ਦੁਹਿਤਾ ਕੀ ਗਾਇਨ ਤਿਹ ਮਾਨੈ।
ਅਤਿ ਸ੍ਯਾਨਪ ਤੇ ਕੈਫਨ ਖਾਵੈ। ਮਹਾ ਮੂੜ ਨਿਤਿ ਮੂੰਡ ਮੁੰਡਾਵੈ। ੧੬।

ਕਹਾ ਭਯੋ ਜੋ ਚਤੁਰ ਕਹਾਇਸਿ। ਭੂਲਿ ਭਾਂਗ ਭੌਦੂ ਨ ਚੜਾਇਸਿ।
ਅਮਲੀ ਭਲੋ ਖਤਾ ਜੁ ਨ ਖਾਵੈ। ਮੂੰਡ ਮੂੰਡ ਸੋਫਿਨ ਕੋ ਜਾਵੈ। ੧੭।

ਸੰਕਰ ਸੈਨ ਨ੍ਰਿਪਹਿ ਅਸ ਛਲਾ। ਕਹ ਕਿਯ ਚਰਿਤ ਸੰਕਰਾ ਕਲਾ।
ਤਿਹ ਗਾਇਨ ਕੀ ਦੁਹਿਤਾ ਗਨਿਯੋ। ਮੂਰਖ ਭੇਦ ਅਭੇਦ ਨ ਜਨਿਯੋ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਿਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੭੬। ੫੩੩੪। ਅਫਜੂੰ।*

*ਅੜਿਲ*

ਸਹਿਰ ਮੁਰਾਦਾਬਾਦ ਮੁਗਲ ਕੀ ਚੰਚਲਾ।
ਹੀਨ ਕਰੀ ਜਿਹ ਰੂਪ ਚੰਦ੍ਰਮਾ ਕੀ ਕਲਾ।
ਰੂਪ ਮਤੀ ਤਾ ਕੇ ਸਮ ਸੋਈ ਜਾਨਿਯੈ।
ਹੋ ਤਿਹ ਸਮਾਨ ਤਿਹੁ ਲੋਕ ਨ ਔਰ ਪ੍ਰਮਾਨਿਯੈ। ੧।

*ਚੌਪਈ*

ਦੂਸਰਿ ਏਕ ਤਿਸੀ ਕੀ ਨਾਰੀ। ਤਿਹ ਸਮ ਹੋਤ ਨ ਤਾਹਿ ਪਿਯਾਰੀ।
ਤਿਨ ਇਹ ਜਾਨਿ ਰੋਸ ਜਿਯ ਠਾਨੋ। ਔਰ ਪੁਰਖ ਸੰਗ ਕੀਯਾ ਯਰਾਨੋ। ੨।

*ਦੋਹਰਾ*

ਜੈਸੇ ਵਾ ਤ੍ਰਿਯ ਕੀ ਹੁਤੀ ਸਵਤਿਨ ਕੀ ਅਨੁਹਾਰਿ।
ਤੈਸੋ ਈ ਤਿਨ ਖੋਜਿ ਨਰ ਤਿਹ ਸੰਗ ਕੀਯਾ ਪ੍ਯਾਰ। ੩।

*ਚੌਪਈ*

ਤ੍ਰਿਯ ਇਕ ਦਿਨ ਤਿਹ ਧਾਮ ਬੁਲਾਇਸਿ। ਕਾਮ ਕੇਲ ਤਿਹ ਸੰਗ ਕਮਾਇਸਿ।
ਸਵਤਿਹ ਫਾਸਿ ਡਾਰਿ ਗਰ ਮਾਰਿਯੋ। ਜਾਇ ਮੁਗਲ ਤਨ ਐਸ ਉਚਾਰਿਯੋ। ੪।

ਅਦਭੁਤ ਬਾਤ ਨਾਥ ਇਕ ਭਈ। ਤੁਮਰੀ ਨਾਰ ਪੁਰਖੁ ਹ੍ਵੈ ਗਈ।
ਐਸੀ ਬਾਤ ਸੁਨੀ ਨਹਿ ਹੇਰੀ। ਜੋ ਗਤਿ ਭਈ ਨਾਰਿ ਕੀ ਤੇਰੀ। ੫।

*ਦੋਹਰਾ*

ਇਸ ਛਲ ਨਾਲ ਉਹ ਉਸ (ਰਾਜ ਕੁਮਾਰੀ) ਨਾਲ ਰਾਤ ਦਿਨ ਰਮਣ ਕਰਦਾ ਸੀ। ਉਹ ਦਿਨ ਵਿਚ ਹੀ ਸਭ ਦੇ ਵੇਖਦੇ ਹੋਇਆਂ ਛਲ ਜਾਂਦਾ ਸੀ (ਪਰ ਇਸ ਭੇਦ ਨੂੰ) ਕੋਈ ਵੀ ਵਿਚਾਰ ਨਹੀਂ ਸਕਦਾ ਸੀ।੧੫।

*ਚੌਪਈ*

(ਰਾਜਾ) ਸੰਕਰ ਦੇਵ ਉਸ ਨੂੰ ਨਹੀਂ ਪਛਾਣਦਾ ਸੀ ਅਤੇ ਉਸ ਨੂੰ ਪੁੱਤਰੀ ਦੀ ਗਵੈਣ ਮੰਨਦਾ ਸੀ। ਉਹ ਬਹੁਤ ਸਿਆਣਪ ਨਾਲ ਨਸ਼ੇ ਕਰਦਾ ਸੀ ਅਤੇ ਮਹਾ ਮੂਰਖ (ਰਾਜਾ) ਨਿੱਤ ਛਲਿਆ ਜਾਂਦਾ ਸੀ।੧੬।

ਕੀ ਹੋਇਆ (ਜੇ ਉਹ) ਚਤੁਰ ਅਖਵਾਉਂਦਾ ਸੀ। (ਉਹ) ਭੌਂਦੂ ਭੁਲ ਕੇ ਵੀ ਭੰਗ ਨਹੀਂ ਪੀਂਦਾ ਸੀ। (ਉਸ ਨਾਲੋਂ ਤਾਂ) ਅਮਲੀ ਚੰਗਾ ਹੈ ਜੋ ਗਲਤੀ (ਜਾਂ ਗੁਨਾਹ) ਨਹੀਂ ਕਰਦਾ ਅਤੇ ਸੋਫ਼ੀਆਂ ਨੂੰ ਠਗ ਠਗ ਲੈ ਜਾਂਦਾ ਹੈ।੧੭।

ਇਸ ਤਰ੍ਹਾਂ ਸੰਕਰ ਸੈਨ ਰਾਜੇ ਨੂੰ ਛਲਿਆ ਗਿਆ (ਅਤੇ ਇਸ ਢੰਗ ਦਾ) ਸੰਕਰਾ ਕਲਾ ਨੇ ਚਰਿਤ੍ਰ ਕੀਤਾ। (ਰਾਜੇ ਨੇ) ਉਸ ਨੂੰ ਪੁੱਤਰੀ ਦੀ ਗਵੈਣ ਸਮਝਿਆ। (ਉਸ) ਮੂਰਖ ਨੇ (ਇਸ ਗੱਲ ਦਾ) ਭੇਦ ਅਭੇਦ ਨ ਸਮਝਿਆ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੭੯। ੫੩੩੪। ਚਲਦਾ।*

*ਅੜਿਲ*

ਮੁਰਾਦਾਬਾਦ ਸ਼ਹਿਰ ਵਿਚ (ਇਕ) ਮੁਗਲ ਦੀ ਇਸਤਰੀ ਸੀ ਜਿਸ ਨੇ ਚੰਦ੍ਰਮਾ ਦੀ ਕਲਾ ਦਾ ਰੂਪ ਹੀਣਾ ਕੀਤਾ ਹੋਇਆ ਸੀ। ਉਸ ਵਰਗੀ ਰੂਪਵਾਨ ਉਸ ਨੂੰ ਹੀ ਸਮਝੋ ਅਤੇ ਤਿੰਨਾਂ ਲੋਕਾਂ ਵਿਚ ਉਸ ਵਰਗੀ ਕੋਈ ਹੋਰ ਨ ਮੰਨੋ।੧।

*ਚੌਪਈ*

ਉਸ (ਮੁਗਲ) ਦੀ ਇਕ ਹੋਰ ਇਸਤਰੀ ਸੀ। ਪਰ ਉਹ ਉਸ ਨੂੰ (ਇਸ ਵਰਗੀ) ਪਿਆਰੀ ਨਹੀਂ ਸੀ। ਉਸ ਨੇ ਇਹ ਗੱਲ ਜਾਣ ਕੇ ਮਨ ਵਿਚ ਰੋਸ ਭਰ ਲਿਆ ਅਤੇ ਇਕ ਹੋਰ ਪੁਰਸ਼ ਨਾਲ ਯਾਰਾਨਾ ਲਗਾ ਲਿਆ।੨।

*ਦੋਹਰਾ*

ਜਿਹੋ ਜਿਹੀ ਉਸ (ਇਸਤਰੀ) ਦੀ ਸੌਂਕਣ ਦੀ ਨੁਹਾਰ ਸੀ, ਉਸ ਵਰਗੀ ਨੁਹਾਰ ਵਾਲਾ ਇਕ ਪੁਰਸ਼ ਲਭ ਕੇ ਉਸ ਨਾਲ ਪ੍ਰੇਮ ਕਰਨ ਲਗੀ।੩।

*ਚੌਪਈ*

ਉਸ ਇਸਤਰੀ ਨੇ ਉਸ (ਯਾਰ) ਨੂੰ (ਆਪਣੇ) ਘਰ ਬੁਲਾਇਆ ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ। ਸੌਂਕਣ ਦੇ ਗਲੇ ਵਿਚ ਫਾਹੀ ਪਾ ਕੇ ਮਾਰ ਦਿੱਤਾ ਅਤੇ ਮੁਗਲ ਪਾਸ ਜਾ ਕੇ ਇਸ ਤਰ੍ਹਾਂ ਕਿਹਾ--।੪।

ਹੇ ਸੁਆਮੀ! ਇਕ ਅਜੀਬ ਗੱਲ ਹੋਈ ਹੈ। ਤੁਹਾਡੀ ਇਸਤਰੀ ਪੁਰਸ਼ ਬਣ ਗਈ ਹੈ। ਜੋ ਤੁਹਾਡੀ ਇਸਤਰੀ ਦੀ ਹਾਲਤ ਹੋਈ ਹੈ, ਇਹੋ ਜਿਹੀ ਗੱਲ ਨ ਸੁਣਨ ਵਿਚ ਆਈ ਹੈ ਅਤੇ ਨ ਅੱਖੀਂ ਵੇਖੀ ਹੈ।੫।

ਸੁਨਿ ਏ ਬਚਨ ਚਕ੍ਰਿਤ ਜੜ ਭਯੋ। ਉਠਿ ਤਿਹ ਆਪੁ ਬਿਲੋਕਨ ਗਯੋ।
ਤਾ ਕੇ ਲਿੰਗ ਛੋਰਿ ਜੌ ਲਹਾ। ਕਹਿਯੋ ਭਯੋ ਜੋ ਮੁਹਿ ਤ੍ਰਿਯ ਕਹਾ। ੬।

ਅਤਿ ਚਿੰਤਾਤੁਰ ਚਿਤ ਮਹਿ ਭਯੋ। ਬੂਡਿ ਸੋਕ ਸਾਗਰ ਮਹਿ ਗਯੋ।
ਐ ਇਲਾਹ ਤੈ ਇਹ ਕਸ ਕੀਨਾ। ਇਸਤ੍ਰੀ ਕੌ ਮਾਨਸ ਕਰ ਦੀਨਾ। ੭।

ਯਹ ਮੋ ਕੋ ਥੀ ਅਧਿਕ ਪਿਯਾਰੀ। ਅਬ ਇਹ ਦੈਵ ਪੁਰਖ ਕਰਿ ਡਾਰੀ।
ਦੂਸਰ ਨਾਰਿ ਇਸੈ ਦੇ ਡਾਰੂੰ। ਭੇਦ ਨ ਦੂਸਰ ਪਾਸ ਉਚਾਰੂੰ। ੮।

ਨਿਸਚੈ ਬਾਤ ਇਹੈ ਠਹਰਈ। ਪਹਿਲੀ ਨਾਰਿ ਤਿਸੈ ਲੈ ਦਈ।
ਭੇਦ ਅਭੇਦ ਜੜ ਕਛੂ ਨ ਪਾਯੋ। ਇਹ ਛਲ ਅਪਨੋ ਮੂੰਡ ਮੁੰਡਾਯੋ। ੯।

*ਦੋਹਰਾ*

ਪੁਰਖ ਭਈ ਨਿਜੁ ਨਾਰਿ ਲਹਿ ਤਾਹਿ ਦਈ ਨਿਜੁ ਨਾਰਿ।
ਭੇਦ ਅਭੇਦ ਕੀ ਬਾਤ ਕੌ ਸਕਾ ਨ ਮੂੜ ਬਿਚਾਰਿ। ੧0।

*ਚੌਪਈ*

ਇਸਤ੍ਰੀ ਪੁਰਖ ਭਈ ਠਹਿਰਾਈ। ਇਸਤ੍ਰੀ ਤਾ ਕਹ ਦਈ ਬਨਾਈ।
ਦੁਤਿਯ ਨ ਪੁਰਖਹਿ ਭੇਦ ਜਤਾਯੋ। ਇਹ ਛਲ ਅਪਨੋ ਮੂੰਡ ਮੁੰਡਾਯੋ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੭੭। ਪ੩੪ਪ। ਅਫਜੂੰ।*

*ਚੌਪਈ*

ਸਹਰ ਜਹਾਨਾਬਾਦ ਬਸਤ ਜਹ। ਸਾਹਿਜਹਾਂ ਜੂ ਰਾਜ ਕਰਤ ਤਹ।
ਦੁਹਿਤ ਰਾਇ ਰੌਸਨਾ ਤਾ ਕੇ। ਔਰ ਨਾਰਿ ਸਮ ਰੂਪ ਨ ਵਾ ਕੇ। ੧।

ਸਾਹਿਜਹਾਂ ਜਬ ਹੀ ਮਰਿ ਗਏ। ਔਰੰਗ ਸਾਹ ਪਾਤਿਸਾਹ ਭਏ।
ਸੈਫਦੀਨ ਸੰਗ ਯਾ ਕੋ ਪ੍ਯਾਰਾ। ਪੀਰ ਅਪਨ ਕਰਿ ਤਾਹਿ ਬਿਚਾਰਾ। ੨।

ਤਾ ਕੇ ਸੰਗ ਰੋਸਨਾ ਰਾਈ। ਬਿਬਿਧ ਬਿਧਨ ਤਨ ਪ੍ਰੀਤੁਪਜਾਈ।
ਕਾਮ ਭੋਗ ਤਿਹ ਸੰਗ ਕਮਾਯੋ। ਤਾਹਿ ਪੀਰ ਅਪਨੋ ਠਹਿਰਾਯੋ। ੩।

ਔਰੰਗ ਸਾਹ ਭੇਦ ਨਹਿ ਜਾਨੈ। ਵਹੈ ਮੁਰੀਦ ਭਈ ਤਿਹ ਮਾਨੈ।
ਪੀਯ ਸਮੁਝਿ ਤਿਹ ਭੋਗ ਕਮਾਵੈ। ਪੀਰ ਭਾਖਿ ਸਭਹੂੰਨ ਸੁਨਾਵੈ। ੪।

ਇਕ ਦਿਨ ਪੀਰ ਗਯੋ ਅਪਨੇ ਘਰ। ਤਾਹਿ ਬਿਨਾ ਤਿਹ ਪਰਤ ਨ ਛਿਨਕਰ।
ਰੋਗਨਿ ਤਨ ਅਪਨੇ ਠਹਰਾਈ। ਵਾ ਪਹਿ ਬੈਠਿ ਸਾਂਢਨੀ ਆਈ। ੫।

(ਉਹ) ਮੂਰਖ (ਮੁਗਲ) ਗੱਲ ਸੁਣ ਕੇ ਹੈਰਾਨ ਹੋ ਗਿਆ ਅਤੇ ਆਪ ਉਠ ਕੇ ਉਸ ਨੂੰ ਵੇਖਣ ਗਿਆ। ਜਦ ਉਸ ਦਾ ਲਿੰਗ (ਵਾਲਾ ਬਸਤ੍ਰ) ਖੁਲ੍ਵਾ ਕੇ ਵੇਖਿਆ, ਤਾਂ ਕਹਿਣ ਲਗਾ ਕਿ ਜੋ (ਇਸਤਰੀ ਨੇ) ਕਿਹਾ ਸੀ, ਉਹ ਸਹੀ ਨਿਕਲਿਆ।੬।

ਉਹ ਚਿਤ ਵਿਚ ਬਹੁਤ ਚਿੰਤਾਵਾਨ ਹੋਇਆ ਅਤੇ ਦੁਖ ਦੇ ਸਮੁੰਦਰ ਵਿਚ ਡੁਬ ਗਿਆ। (ਕਹਿਣ ਲਗਾ--) ਹੇ ਅੱਲਾਹ! ਤੂੰ ਇਹ ਕੀ ਕੀਤਾ ਹੈ ਜੋ ਇਸਤਰੀ ਨੂੰ ਪੁਰਸ਼ ਬਣਾ ਦਿੱਤਾ ਹੈ।੭।

ਇਹ ਮੈਨੂੰ ਬਹੁਤ ਪਿਆਰੀ ਸੀ। ਹੇ ਦੈਵ! (ਤੁਸੀਂ) ਹੁਣ ਇਸ ਨੂੰ ਪੁਰਸ਼ ਬਣਾ ਦਿੱਤਾ ਹੈ। (ਮੈਂ ਸੋਚਦਾ ਹਾਂ ਕਿ) ਦੂਜੀ ਇਸਤਰੀ ਇਸੇ ਨੂੰ ਦੇ ਦੇਵਾਂ ਅਤੇ ਕਿਸੇ ਪਾਸ ਇਸ ਦਾ ਭੇਦ ਨ ਦਸਾਂ।੮।

ਉਸ ਨੇ ਇਹ ਗੱਲ ਨਿਸਚੈ ਕਰ ਲਈ ਅਤੇ ਪਹਿਲੀ ਇਸਤਰੀ ਉਸੇ ਨੂੰ ਹੀ ਦੇ ਦਿੱਤੀ। ਉਸ ਮੂਰਖ ਨੇ ਭੇਦ ਅਭੇਦ ਕੁਝ ਨ ਸਮਝਿਆ। ਇਸ ਛਲ ਨਾਲ ਆਪਣੇ ਆਪ ਨੂੰ ਛਲਵਾ ਲਿਆ।੯।

*ਦੋਹਰਾ*

ਆਪਣੀ ਇਸਤਰੀ ਨੂੰ ਪੁਰਸ਼ ਬਣੀ ਹੋਈ ਵੇਖ ਕੇ ਉਸ ਨੂੰ ਆਪਣੀ (ਦੂਜੀ) ਇਸਤਰੀ ਵੀ ਦੇ ਦਿੱਤੀ। ਉਹ ਮੂਰਖ ਭੇਦ ਅਭੇਦ ਦੀ ਗੱਲ ਨੂੰ ਸਮਝ ਨ ਸਕਿਆ।੧0।

*ਚੌਪਈ*

ਇਸਤਰੀ ਨੂੰ ਪੁਰਸ਼ ਬਣਿਆ ਹੋਇਆ ਮੰਨ ਲਿਆ ਅਤੇ (ਆਪਣੀ ਦੂਜੀ) ਇਸਤਰੀ ਉਸ ਨੂੰ ਸਜਾ ਕੇ ਦੇ ਦਿੱਤੀ। ਕਿਸੇ ਹੋਰ ਬੰਦੇ ਨੂੰ ਇਸ ਬਾਰੇ ਨ ਦਸਿਆ। ਇਸ ਛਲ ਨਾਲ ਆਪਣਾ ਸਿਰ ਮੁੰਨਵਾ ਲਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੨੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੨੭। ੫੩੪੫। ਚਲਦਾ।*

*ਚੌਪਈ*

ਜਿਥੇ ਜਹਾਨਾਬਾਦ ਸ਼ਹਿਰ ਵਸਦਾ ਸੀ, ਉਥੇ ਸ਼ਾਹਜਹਾਨ ਬਾਦਸ਼ਾਹ ਰਾਜ ਕਰਦਾ ਸੀ। ਉਸ ਦੀ ਪੁੱਤਰੀ ਦਾ ਨਾਂ ਰੌਸ਼ਨਾ ਰਾਇ ਸੀ। ਉਸ ਵਰਗਾ ਕਿਸੇ ਹੋਰ ਇਸਤਰੀ ਦਾ ਰੂਪ ਨਹੀਂ ਸੀ।੧।

ਜਦ ਸ਼ਾਹ ਜਹਾਨ ਮਰ ਗਿਆ ਅਤੇ ਔਰੰਗਜ਼ੇਬ ਬਾਦਸ਼ਾਹ ਬਣ ਗਿਆ। ਸੈਫ਼ਦੀਨ (ਪੀਰ) ਨਾਲ ਉਸ ਦਾ ਪਿਆਰ ਹੋ ਗਿਆ, ਪਰ ਉਸ ਨੂੰ ਆਪਣਾ ਪੀਰ ਕਰ ਕੇ (ਲੋਕਾਂ ਨੂੰ) ਦਸਿਆ।੨।

ਉਸ ਨਾਲ ਰੌਸ਼ਨਾ ਰਾਇ ਨੇ ਕਈ ਢੰਗਾਂ ਨਾਲ ਪ੍ਰੇਮ ਕੀਤਾ। ਉਸ ਨਾਲ ਕਾਮ-ਭੋਗ ਕੀਤਾ, ਪਰ ਉਸ ਨੂੰ ਆਪਣਾ ਪੀਰ ਦਰਸਾਇਆ।੩।

ਔਰੰਗਜ਼ੇਬ (ਇਸ) ਭੇਦ ਨੂੰ ਨਹੀਂ ਜਾਣਦਾ ਸੀ ਅਤੇ ਇਹੀ ਮੰਨਦਾ ਕਿ ਉਹ (ਰੌਸ਼ਨਾਰਾ) ਉਸ ਦੀ ਮੁਰੀਦ ਹੋ ਗਈ ਹੈ। (ਰੌਸ਼ਨਾਰਾ) ਉਸ ਨੂੰ ਪ੍ਰੀਤਮ ਸਮਝ ਕੇ ਭੋਗ ਕਰਦੀ ਸੀ, ਪਰ ਸਭ ਨੂੰ ਪੀਰ ਕਹਿ ਕੇ ਸੁਣਾਉਂਦੀ ਸੀ।੪।

ਇਕ ਦਿਨ ਪੀਰ ਆਪਣੇ ਘਰ ਚਲਾ ਗਿਆ। ਉਸ ਤੋਂ ਬਿਨਾ ਉਸ ਨੂੰ ਛਿਣ ਭਰ ਵੀ (ਚੈਨ ਨ) ਪਿਆ। ਉਸ ਨੇ ਆਪਣੇ ਆਪ ਨੂੰ ਰੋਗੀ ਠਹਿਰਾਇਆ ਅਤੇ ਸਾਂਢਨੀ ਉਤੇ ਬੈਠ ਕੇ ਉਸ ਪਾਸ ਆ ਗਈ।੫।

ਤਾ ਕੇ ਰਹਤ ਬਹੁਤ ਦਿਨ ਭਈ। ਬਹੁਰੌ ਸਹਿਰ ਦਿਲੀ ਮਹਿ ਗਈ।
ਭਈ ਅਰੋਗਨਿ ਭਾਖਿ ਅਨਾਈ। ਬਾਤ ਭੇਦ ਕੀ ਕਿਨੂੰ ਨ ਪਾਈ। ੬।

ਭ੍ਰਾਤ ਭਏ ਇਹ ਭਾਤਿ ਉਚਾਰੀ। ਰੋਗ ਬਡਾ ਪ੍ਰਭੁ ਹਰੀ ਹਮਾਰੀ।
ਬੈਦਨ ਅਧਿਕ ਇਨਾਮ ਦਿਲਾਯੋ। ਭੇਦ ਅਭੇਦ ਨ ਔਰੰਗ ਪਾਯੋ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੭੮। ੫੩੫੨। ਅਫਜੂੰ।*

*ਚੌਪਈ*

ਪ੍ਰੇਮਾਵਤੀ ਨਗਰ ਇਕ ਰਾਜਤ। ਪ੍ਰੇਮ ਸੈਨ ਜਹ ਨ੍ਰਿਪਤਿ ਬਿਰਾਜਤ।
ਪ੍ਰੇਮ ਮੰਜਰੀ ਤਿਹ ਗ੍ਰਿਹ ਦਾਰਾ। ਜਾ ਸਮ ਦਿਤਿ ਨ ਅਦਿਤਿ ਕੁਮਾਰਾ। ੧।

ਤਹਾ ਸਾਹੁ ਕੇ ਪੂਤ ਸੁਘਰ ਅਤਿ। ਜਾ ਸਮ ਰਾਜ ਕੁਅਰ ਨ ਕਹੂੰ ਕਤ।
ਜਾ ਕੀ ਪ੍ਰਭਾ ਕਹਨ ਨਹਿ ਆਵੈ। ਹੇਰੈ ਪਲਕ ਨ ਜੋਰੀ ਜਾਵੈ। ੨।

ਜਬ ਰਾਨੀ ਤਿਹ ਕੀ ਦੁਤਿ ਲਹੀ। ਐਸੀ ਭਾਤਿ ਚਿਤ ਮਹਿ ਕਹੀ।
ਕੈ ਇਹ ਕੇ ਸੰਗ ਭੋਗ ਕਮਾਊ। ਨਾਤਰ ਹ੍ਵੈ ਜੋਗਨਿ ਬਨ ਜਾਊ। ੩।

ਏਕ ਸਹਚਰੀ ਤਹਾ ਪਠਾਈ। ਤਾਹਿ ਪ੍ਰਬੋਧਿ ਤਹਾ ਲੈ ਆਈ।
ਬਨਿਠਨਿ ਬੈਠ ਚੰਚਲਾ ਜਹਾ। ਲੈ ਆਈ ਸਹਚਰਿ ਤਿਹ ਜਹਾ। ੪।

ਆਤੁਰ ਕੁਅਰਿ ਤਾਹਿ ਲਪਟਾਈ। ਬਹੁ ਬਿਧਿ ਭਜ੍ਯੋ ਮਿਤ੍ਰ ਸੁਖਦਾਈ।
ਚਤੁਰ ਪਹਰ ਰਜਨੀ ਰਤਿ ਮਾਨੀ। ਕਰਤ ਕਾਮ ਕੀ ਕੇਲ ਕਹਾਨੀ। ੫।

ਅਟਕਿ ਗਈ ਅਬਲਾ ਤਿਹ ਸੰਗਾ। ਰੰਗਿਤ ਭਈ ਉਹੀ ਕੇ ਰੰਗਾ।
ਤਾ ਕਹ ਐਸ ਪ੍ਰਬੋਧ ਦ੍ਰਿੜਾਯੋ। ਆਪੁ ਨ੍ਰਿਪਹਿ ਚਲਿ ਸੀਸ ਝੁਕਾਯੋ। ੬।

ਜੋ ਮੁਹਿ ਭਯੋ ਸੁਪਨ ਸੁਨੁ ਰਾਈ। ਸੋਵਤ ਰੁਦ੍ਰ ਜਗਾਇ ਪਠਾਈ।
ਆਠ ਬਰਸਿ ਹਮ ਸੌ ਤੁਮ ਸੋਵੌ। ਰੈਨਿ ਦਿਵਸ ਮੋਰੇ ਗ੍ਰਿਹ ਖੋਵੌ। ੭।

ਪਟੀ ਬਾਧਿ ਦ੍ਰਿਗਨ ਦੁਹੂੰ ਸੋਵੌ। ਆਠ ਬਰਸਿ ਲਗਿ ਜਗਹਿ ਨ ਜੋਵੌ।
ਉਪਜੇ ਪੂਤ ਧਾਮ ਬਿਨ ਸਾਸਾ। ਸਕਲ ਖਲਨ ਕੋ ਹ੍ਵੈਹੈ ਨਾਸਾ। ੮।

ਕਿਲਬਿਖ ਏਕ ਨ ਤਵ ਤਨ ਰਹੈ। ਮੁਹਿ ਸਿਵ ਸੁਪਨ ਬਿਖੈ ਇਮਿ ਕਹੈ।
ਅਪ੍ਰਮਾਨ ਧਨ ਭਰੇ ਭੰਡਾਰਾ। ਸਕਲ ਕਾਜ ਸਭ ਹੋਇ ਤਿਹਾਰਾ। ੯।

ਰਾਜੈ ਸਤਿ ਇਹੀ ਦ੍ਰਿੜ ਕੀਨੀ। ਪਟੀ ਬਾਧਿ ਦੁਹੂੰ ਦ੍ਰਿਗ ਲੀਨੀ।
ਆਠ ਬਰਸ ਰਾਨੀ ਸੰਗ ਸੋਯੋ। ਚਿਤ ਜੁ ਹੁਤੋ ਸਕਲ ਦੁਖੁ ਖੋਯੋ। ੧੦।

ਉਸ ਪਾਸ (ਉਹ) ਬਹੁਤ ਦਿਨ ਰਹੀ। ਫਿਰ ਦਿੱਲੀ ਸ਼ਹਿਰ ਵਿਚ ਆ ਗਈ। ਆ ਕੇ (ਉਸ ਨੇ) ਦਸਿਆ ਕਿ (ਹੁਣ) ਸੁਅਸਥ ਹੋ ਗਈ ਹਾਂ। ਪਰ (ਉਸ ਦੇ) ਭੇਦ ਦੀ ਗੱਲ ਕੋਈ ਵੀ ਸਮਝ ਨ ਸਕਿਆ।੬।

ਭਰਾ (ਔਰੰਗਜ਼ੇਬ) ਨੂੰ ਇਸ ਤਰ੍ਹਾਂ ਕਿਹਾ--(ਮੈਨੂੰ) ਵੱਡਾ ਰੋਗ ਸੀ, ਪਰਮਾਤਮਾ ਨੇ ਮੇਰੀ (ਬਿਮਾਰੀ) ਠੀਕ ਕਰ ਦਿੱਤੀ ਹੈ। (ਉਸ ਨੇ) ਵੈਦ ਨੂੰ ਬਹੁਤ ਇਨਾਮ ਦਿਵਾਇਆ। ਇਸ ਦਾ ਭੇਦ ਅਭੇਦ ਔਰੰਗਜ਼ੇਬ ਨ ਪਾ ਸਕਿਆ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੭੮। ੫੩੫੨। ਚਲਦਾ।*

*ਚੌਪਈ*

ਪ੍ਰੇਮਾਵਤੀ ਨਾਂ ਦਾ ਇਕ ਨਗਰ ਸੀ, ਜਿਥੇ ਪ੍ਰੇਮ ਸੈਨ ਨਾਂ ਦਾ ਰਾਜਾ ਬਿਰਾਜਦਾ ਸੀ। ਉਸ ਦੇ ਘਰ ਪ੍ਰੇਮ ਮੰਜਰੀ ਨਾਂ ਦੀ ਇਸਤਰੀ ਸੀ ਜਿਸ ਵਰਗੀਆਂ ਦੇਵਤਿਆਂ ਅਤੇ ਦੈਂਤਾਂ ਦੀਆਂ ਇਸਤਰੀਆਂ ਨਹੀਂ ਸਨ।੧।

ਉਥੇ ਸ਼ਾਹ ਦਾ (ਇਕ) ਬਹੁਤ ਸੁਘੜ ਪੁੱਤਰ ਸੀ ਜਿਸ ਵਰਗਾ ਕਿਤੇ ਵੀ ਕੋਈ ਰਾਜ ਕੁਮਾਰ ਨਹੀਂ ਸੀ। ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਉਸ ਨੂੰ ਵੇਖਦਿਆਂ ਪਲਕਾਂ ਨਹੀਂ ਝਪਕਦੀਆਂ ਸਨ।੨।

ਜਦ ਰਾਣੀ ਨੇ ਉਸ ਦੀ ਸੁੰਦਰਤਾ ਨੂੰ ਵੇਖਿਆ, ਤਾਂ ਮਨ ਵਿਚ ਇਸ ਤਰ੍ਹਾਂ ਵਿਚਾਰਿਆ। ਜਾਂ ਤਾਂ ਮੈਂ ਇਸ ਨਾਲ ਭੋਗ ਕਰਾਂ, ਨਹੀਂ ਤਾਂ ਜੋਗਣ ਹੋ ਕੇ ਬਨ ਨੂੰ ਚਲੀ ਜਾਵਾਂ।੩।

ਉਸ ਨੇ ਇਕ ਦਾਸੀ ਨੂੰ ਉਥੇ ਭੇਜਿਆ। ਉਸ ਨੂੰ ਸਮਝਾ ਕੇ (ਦਾਸੀ) ਉਥੇ ਲੈ ਆਈ। ਜਿਥੇ ਉਹ ਇਸਤਰੀ ਬਣ ਠਣ ਕੇ ਬੈਠੀ ਸੀ, ਦਾਸੀ ਉਸ ਨੂੰ ਉਥੇ ਲੈ ਆਈ।੪।

(ਕਾਮ ਤੋਂ) ਆਤੁਰ ਹੋਈ ਰਾਣੀ ਉਸ ਨਾਲ ਲਿਪਟ ਗਈ ਅਤੇ ਸੁਖਦਾਇਕ ਮਿਤਰ ਨਾਲ ਕਈ ਤਰ੍ਹਾਂ ਨਾਲ ਭੋਗ ਕੀਤਾ। (ਉਸ ਨੇ) ਚਾਰ ਪਹਿਰ ਰਾਤ ਰਤੀ-ਕ੍ਰੀੜਾ ਕੀਤੀ। (ਸਾਰੀ ਰਾਤ ਉਹ ਦੀ) ਕਾਮ-ਕੇਲੀ ਦੀ ਕਹਾਣੀ ਕਰਦੇ ਰਹੇ।੫।

(ਉਹ) ਅਬਲਾ ਉਸ ਨਾਲ ਅਟਕ ਗਈ ਅਤੇ ਉਸੇ ਦੇ ਰੰਗ ਵਿਚ ਰੰਗੀ ਗਈ। ਉਸ ਨੂੰ ਇਸ ਤਰ੍ਹਾਂ ਸਮਝਾਇਆ ਅਤੇ (ਫਿਰ) ਆਪ ਚਲ ਕੇ ਰਾਜੇ ਅਗੇ ਸਿਰ ਨਿਵਾਇਆ (ਅਰਥਾਤ੍ ਪ੍ਰਨਾਮ ਕੀਤਾ)।੬।

(ਅਤੇ ਕਹਿਣ ਲਗੀ--) ਹੇ ਰਾਜਨ! ਮੈਨੂੰ (ਇਕ) ਸੁਪਨਾ ਆਇਆ ਹੈ, (ਉਹ) ਸੁਣੋ। (ਮੈਨੂੰ) ਸੁਤੀ ਹੋਈ ਨੂੰ ਸ਼ਿਵ ਨੇ ਜਗਾ ਕੇ (ਤੁਹਾਡੇ ਕੋਲ) ਭੇਜਿਆ ਹੈ। (ਅਤੇ ਕਿਹਾ ਹੈ ਕਿ) ਤੁਸੀਂ ਅੱਠ ਸਾਲ ਮੇਰੇ ਨਾਲ ਸੌਂਵੋ ਅਤੇ ਰਾਤ ਦਿਨ ਮੇਰੇ ਹੀ ਘਰ ਬਤੀਤ ਕਰੋ।੭।

ਦੋਹਾਂ ਅੱਖਾਂ ਉਤੇ ਪਟੀ ਬੰਨ੍ਹ ਕੇ ਸੌਂਵੋ ਅਤੇ ਅੱਠ ਸਾਲ ਤਕ ਜਗਤ ਨੂੰ ਨ ਵੇਖੋ। ਤੁਹਾਡੇ ਘਰ ਬਿਨਾ ਕਿਸੇ ਸ਼ੰਸੇ ਦਾ ਪੁੱਤਰ ਪੈਦਾ ਹੋਵੇਗਾ ਅਤੇ ਸਾਰਿਆਂ ਦੁਸ਼ਟਾਂ ਦਾ ਨਾਸ ਹੋਵੇਗਾ।੮।

ਤੁਹਾਡੇ ਸ਼ਰੀਰ ਵਿਚ ਇਕ ਵੀ ਪਾਪ ਨਹੀਂ ਰਹੇਗਾ। ਸ਼ਿਵ ਨੇ ਮੈਨੂੰ ਸੁਪਨੇ ਵਿਚ ਇੰਜ ਕਿਹਾ। (ਤੁਹਾਡੇ) ਭੰਡਾਰੇ ਅਸੀਮ ਧਨ ਨਾਲ ਭਰ ਜਾਣਗੇ ਅਤੇ ਤੁਹਾਡੇ ਸਾਰੇ ਕੰਮ ਸੰਵਰ ਜਾਣਗੇ।੯।

ਰਾਜੇ ਨੇ ਇਸ ਨੂੰ ਸਚ ਮੰਨ ਲਿਆ ਅਤੇ ਦੋਹਾਂ ਅੱਖਾਂ ਉਤੇ ਪਟ ਬੰਨ੍ਹ ਲਈ। ਅੱਠ ਸਾਲ ਰਾਣੀ ਨਾਲ ਸੁਤਾ ਅਤੇ ਚਿਤ ਵਿਚ ਜੋ ਦੁਖ ਸਨ, ਸਭ ਨਸ਼ਟ ਕਰ ਦਿੱਤੇ।੧੦।

ਆਖੈ ਬਾਧਿ ਤਹਾ ਨ੍ਰਿਪ ਸੋਵੈ। ਆਵਤ ਜਾਤ ਨ ਕਾਹੂ ਜੋਵੈ।
ਉਤ ਰਾਨੀ ਕਹ ਜੋ ਨਰ ਭਾਵੈ। ਤਾਹਿ ਤੁਰਤ ਗ੍ਰਿਹ ਬੋਲਿ ਪਠਾਵੈ। ੧੧।

ਬਹੁ ਬਿਧਿ ਕਰੈ ਕੇਲ ਸੰਗ ਤਾ ਕੇ। ਜੋ ਨਰ ਰੁਚੈ ਚਿਤ ਤ੍ਰਿਯ ਵਾ ਕੇ।
ਬਾਤ ਕਰਤ ਪਤਿ ਸੋ ਇਤ ਜਾਵੈ। ਉਤੈ ਜਾਰ ਤਰ ਪਰੀ ਠੁਕਾਵੈ। ੧੨।

ਜੋ ਤ੍ਰਿਯ ਚਹੈ ਵਹੈ ਤਹ ਆਵੈ। ਖੈਚਿ ਤਰੁਨਿ ਤਰੁ ਐਚਿ ਬਜਾਵੈ।
ਬਹੁ ਨਰ ਜਾ ਸੌ ਭੋਗ ਕਮਾਹੀ। ਏਕੋ ਪੂਤ ਹੋਇ ਗ੍ਰਿਹ ਨਾਹੀ। ੧੩।

ਕਿਤਕ ਦਿਨਨ ਮਹਿ ਸੁਤ ਇਕ ਜਾਯੋ। ਨ੍ਰਿਪ ਕੋ ਸਾਚ ਹਿਯੇ ਮਹਿ ਆਯੋ।
ਆਗੈ ਜੋ ਤ੍ਰਿਯ ਕਹੈ ਸੁ ਮਾਨੈ। ਭੇਦ ਅਭੇਦ ਨ ਮੂੜ ਪਛਾਨੈ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੭੯। ੫੩੬੬। ਅਫਜੂੰ।*

*ਚੌਪਈ*

ਬਿਸਨ ਚੰਦ ਇਕ ਨ੍ਰਿਪਤ ਫਿਰੰਗਾ। ਜਾ ਕੇ ਦਿਪਤ ਅਧਿਕ ਛਬਿ ਅੰਗਾ।
ਸ੍ਰੀ ਜੁਗਰਾਜ ਮੰਜਰੀ ਰਾਨੀ। ਸੁੰਦਰਿ ਭਵਨ ਚਤੁਰ ਦਸ ਜਾਨੀ। ੧।

ਸੁਕ੍ਰਿਤ ਨਾਥ ਜੋਗੀ ਤਹਾ। ਸ੍ਰੀ ਜੁਗਰਾਜ ਮਤੀ ਤ੍ਰਿਯ ਜਹਾ।
ਜੋਗੀ ਦ੍ਰਿਸਟਿ ਜਬੈ ਤਿਹ ਆਯੋ। ਸਦਨ ਚੰਚਲੇ ਬੋਲਿ ਪਠਾਯੋ। ੨।

*ਦੋਹਰਾ*

ਕਾਮ ਭੋਗ ਤਾ ਸੋ ਕਿਯੋ ਹ੍ਰਿਦੈ ਹਰਖ ਉਪਜਾਇ।
ਪਕਰਿ ਭੁਜਨ ਆਸਨ ਤਰੇ ਜਾਤ ਭਈ ਲਪਟਾਇ। ੩।

*ਚੌਪਈ*

ਬਹੁ ਬਿਧਿ ਭੋਗ ਤਾਹਿ ਤਿਨ ਕੀਯਾ। ਮੋਹਿ ਹ੍ਰਿਦੈ ਰਾਨੀ ਕੋ ਲੀਯਾ।
ਤ੍ਰਿਯ ਤਾ ਸੌ ਅਤਿ ਹਿਤ ਉਪਜਾਯੋ। ਰਾਜਾ ਕਹ ਚਿਤ ਤੇ ਬਿਸਰਾਯੋ। ੪।

ਤ੍ਰਿਯ ਐਸੀ ਬਿਧਿ ਚਿਤਹਿ ਬਿਚਾਰਾ। ਇਹ ਰਾਜਾ ਕਹ ਚਹਿਯਤ ਮਾਰਾ।
ਲੈ ਤਿਹ ਰਾਜ ਜੋਗਿਯਹਿ ਦੀਜੈ। ਕਛੂ ਚਰਿਤ੍ਰ ਐਸਿ ਬਿਧਿ ਕੀਜੈ। ੫।

ਸੋਵਤ ਸਮੈ ਨ੍ਰਿਪਤਿ ਕਹ ਮਾਰਿਯੋ। ਗਾਡਿ ਤਾਹਿ ਇਹ ਭਾਤਿ ਉਚਾਰਿਯੋ।
ਰਾਜੈ ਰਾਜ ਜੋਗਿਯਹਿ ਦੀਨਾ। ਆਪਨ ਭੇਸ ਜੋਗ ਕੋ ਲੀਨਾ। ੬।

ਜੋਗ ਭੇਸ ਧਾਰਤ ਨ੍ਰਿਪ ਭਏ। ਦੈ ਇਹ ਰਾਜ ਬਨਹਿ ਉਠ ਗਏ।
ਹਮਹੂੰ ਰਾਜ ਜੋਗਿਯਹਿ ਦੈ ਹੈ। ਨਾਥ ਗਏ ਜਿਤ ਤਹੀ ਸਿਧੈ ਹੈ। ੭।

ਅੱਖਾਂ ਬੰਨ੍ਹ ਕੇ ਰਾਜਾ ਉਥੇ ਸੌਂਦਾ ਅਤੇ ਆਉਂਦੇ ਜਾਉਂਦੇ ਕਿਸੇ ਨੂੰ ਵੀ ਨ ਵੇਖ ਸਕਦਾ। ਉਧਰ ਰਾਣੀ ਨੂੰ ਜੋ ਪੁਰਸ਼ ਚੰਗਾ ਲਗਦਾ, ਉਸ ਨੂੰ ਤੁਰਤ ਘਰ ਬੁਲਾ ਲੈਂਦੀ।੧੧।

ਜੋ ਪੁਰਸ਼ ਉਸ (ਰਾਣੀ) ਦੇ ਮਨ ਨੂੰ ਚੰਗਾ ਲਗਦਾ, ਉਸ ਨਾਲ ਬਹੁਤ ਤਰ੍ਹਾਂ ਨਾਲ ਭੋਗ ਬਿਲਾਸ ਕਰਦੀ। (ਉਹ) ਇਧਰ ਪਤੀ ਨਾਲ ਗੱਲਾਂ ਕਰਦੀ ਰਹਿੰਦੀ ਅਤੇ ਉਧਰ ਯਾਰ ਦੇ ਹੇਠਾਂ ਪਈ ਕਾਮ-ਕ੍ਰੀੜਾ ਵਿਚ ਰੁਝੀ ਰਹਿੰਦੀ।੧੨।

ਜੋ ਇਸਤਰੀ ਚਾਹੁੰਦੀ, ਉਹੀ ਉਥੇ ਆਉਂਦਾ। (ਉਹ) ਇਸਤਰੀ ਨੂੰ ਹੇਠਾਂ ਖਿਚ ਕੇ ਚੰਗੀ ਤਰ੍ਹਾਂ ਭੋਗ ਕਰਦਾ। ਜਿਸ ਨਾਲ ਬਹੁਤ ਵਿਅਕਤੀ ਭੋਗ ਕਰਨ (ਉਸ ਦੇ) ਘਰ ਇਕ ਵੀ ਪੁੱਤਰ ਨਹੀਂ ਹੁੰਦਾ।੧੩।

ਕਈ ਦਿਨਾਂ (ਭਾਵ ਵਰ੍ਹਿਆਂ) ਬਾਦ (ਰਾਣੀ ਨੇ) ਇਕ ਪੁੱਤਰ ਨੂੰ ਜਨਮ ਦਿੱਤਾ। (ਇਸਤਰੀ ਦੀ ਦਸੀ ਗੱਲ ਦਾ) ਰਾਜੇ ਦੇ ਮਨ ਵਿਚ ਯਕੀਨ ਹੋ ਗਿਆ। ਅਗੋਂ ਜੋ ਇਸਤਰੀ ਕਹਿੰਦੀ ਸੀ, ਉਹ ਮੰਨ ਲੈਂਦਾ ਸੀ। (ਉਹ) ਮੂਰਖ ਭੇਦ ਅਭੇਦ ਦੀ ਗੱਲ ਨਹੀਂ ਸਮਝਦਾ ਸੀ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੭੯। ੫੩੬੬। ਚਲਦਾ।*

*ਚੌਪਈ*

ਬਿਸਨ ਚੰਦ ਇਕ ਫਿਰੰਗੀ (ਦੇਸ਼) ਦਾ ਰਾਜਾ ਸੀ। ਉਸ ਦੇ ਸ਼ਰੀਰ ਉਤੇ ਸੁੰਦਰਤਾ ਬਹੁਤ ਚਮਕਦੀ ਸੀ। ਜੁਗਰਾਜ ਮੰਜਰੀ ਉਸ ਦੀ ਰਾਣੀ ਸੀ ਜੋ ਚੌਦਾਂ ਲੋਕਾਂ ਵਿਚ ਸੁੰਦਰ ਮੰਨੀ ਜਾਂਦੀ ਸੀ।੧।

ਉਥੇ ਇਕ ਸੁਕ੍ਰਿਤ ਨਾਥ ਜੋਗੀ (ਰਹਿੰਦਾ) ਸੀ ਜਿਥੇ ਜੁਗਰਾਜ ਮਤੀ ਇਸਤਰੀ (ਰਹਿੰਦੀ) ਸੀ। ਰਾਣੀ ਨੇ ਜਦ ਜੋਗੀ ਨੂੰ ਵੇਖਿਆ, ਤਾਂ ਚੰਚਲਾ ਨੇ ਉਸ ਨੂੰ ਘਰ ਬੁਲਾ ਲਿਆ।੨।

*ਦੋਹਰਾ*

ਹਿਰਦੇ ਵਿਚ ਪ੍ਰਸੰਨ ਹੋ ਕੇ ਉਸ ਨਾਲ ਕਾਮ-ਭੋਗ ਕੀਤਾ ਅਤੇ (ਉਸ ਦੀਆਂ) ਭੁਜਾਵਾਂ ਨੂੰ ਪਕੜ ਕੇ ਆਸਣ ਹੇਠਾਂ ਲਿਪਟ ਗਈ। ੩।

*ਚੌਪਈ*

ਉਸ (ਰਾਣੀ) ਨਾਲ ਉਸ ਨੇ ਕਈ ਤਰ੍ਹਾਂ ਦਾ ਭੋਗ ਕੀਤਾ ਅਤੇ ਰਾਣੀ ਦੇ ਹਿਰਦੇ ਨੂੰ ਮੋਹ ਲਿਆ। ਇਸਤਰੀ ਨੇ ਉਸ ਨਾਲ ਬਹੁਤ ਹਿਤ ਪੈਦਾ ਕਰ ਲਿਆ ਅਤੇ ਰਾਜੇ ਨੂੰ ਚਿਤ ਤੋਂ ਭੁਲਾ ਦਿੱਤਾ।੪।

ਰਾਣੀ ਨੇ ਇਸ ਤਰ੍ਹਾਂ ਚਿਤ ਵਿਚ ਵਿਚਾਰ ਕੀਤਾ ਕਿ ਇਸ ਰਾਜੇ ਨੂੰ ਮਾਰ ਦੇਣਾ ਚਾਹੀਦਾ ਹੈ। ਇਸ ਤੋਂ ਰਾਜ ਲੈ ਕੇ ਜੋਗੀ ਨੂੰ ਦਿੱਤਾ ਜਾਵੇ। ਅਜਿਹੇ ਢੰਗ ਦਾ ਕੁਝ ਚਰਿਤ੍ਰ ਕੀਤਾ ਜਾਵੇ।੫।

(ਉਸ ਨੇ) ਸੁਤੇ ਪਏ ਰਾਜੇ ਨੂੰ ਮਾਰ ਦਿੱਤਾ। ਉਸ ਨੂੰ (ਭੂਮੀ ਵਿਚ) ਗਡ ਕੇ ਇਸ ਤਰ੍ਹਾਂ ਕਿਹਾ--। ਰਾਜੇ ਨੇ ਰਾਜ ਜੋਗੀ ਨੂੰ ਦੇ ਦਿੱਤਾ ਹੈ ਅਤੇ ਆਪ ਯੋਗ ਦਾ ਭੇਸ ਧਾਰਨ ਕਰ ਲਿਆ ਹੈ।੬।

ਰਾਜੇ ਨੇ ਜੋਗ ਭੇਸ ਲੈ ਲਿਆ ਹੈ ਅਤੇ ਇਸ ਨੂੰ ਰਾਜ ਦੇ ਕੇ ਬਨ ਨੂੰ ਉਠ ਗਿਆ ਹੈ। ਮੈਂ ਵੀ ਰਾਜ ਜੋਗੀ ਨੂੰ ਦਿੰਦੀ ਹਾਂ ਅਤੇ ਜਿਥੇ ਰਾਜਾ ਗਿਆ ਹੈ, ਉਧਰ ਨੂੰ ਜਾਂਦੀ ਹਾਂ।੭।

ਸਤਿ ਸਤਿ ਸਭ ਪ੍ਰਜਾ ਬਖਾਨਿਯੋ। ਜੋ ਨ੍ਰਿਪ ਕਹਿਯੋ ਵਹੈ ਹਮ ਮਾਨਿਯੋ।
ਸਭਹਿਨ ਰਾਜ ਜੋਗਯਹਿ ਦੀਨਾ। ਭੇਦ ਅਭੇਦ ਮੂੜ ਨਹਿ ਚੀਨਾ। ੮।

*ਦੋਹਰਾ*

ਮਾਰਿ ਨ੍ਰਿਪਤਿ ਕਹ ਚੰਚਲੈ ਕਿਯੋ ਆਪਨੇ ਕਾਜ।
ਸਕਲ ਪ੍ਰਜਾ ਡਾਰੀ ਪਗਨ ਦੈ ਜੋਗੀ ਕਹ ਰਾਜ। ੯।

*ਚੌਪਈ*

ਇਹ ਬਿਧਿ ਰਾਜ ਜੋਗਿਯਹਿ ਦੀਯਾ। ਇਹ ਛਲ ਸੌ ਪਤਿ ਕੋ ਬਧ ਕੀਯਾ।
ਮੂਰਖ ਅਬ ਲਗ ਭੇਦ ਨ ਪਾਵੈ। ਅਬ ਤਕ ਆਇ ਸੁ ਰਾਜ ਕਮਾਵੈ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੮੦। ਪ੩੭੬। ਅਫਜੂੰ।*

*ਚੌਪਈ*

ਬਿਜੈ ਨਗਰ ਇਕ ਰਾਇ ਬਖਨਿਯਤ। ਜਾ ਕੋ ਤ੍ਰਾਸ ਦੇਸ ਸਭ ਮਨਿਯਤ।
ਬਿਜੈ ਸੈਨ ਜਿਹ ਨਾਮ ਨ੍ਰਿਪਤਿ ਬਰ। ਬਿਜੈ ਮਤੀ ਰਾਨੀ ਜਿਹ ਕੇ ਘਰ। ੧।

ਅਜੈ ਮਤੀ ਦੂਸਰਿ ਤਿਹ ਰਾਨੀ। ਜਾ ਕੇ ਕਰ ਨ੍ਰਿਪ ਦੇਹਿ ਬਿਕਾਨੀ।
ਬਿਜੈ ਮਤੀ ਕੇ ਸੁਤ ਇਕ ਧਾਮਾ। ਸ੍ਰੀ ਸੁਲਤਾਨ ਸੈਨ ਤਿਹ ਨਾਮਾ। ੨।

ਬਿਜੈ ਮਤੀ ਕੋ ਰੂਪ ਅਪਾਰਾ। ਜਾ ਸੰਗ ਨਹੀ ਨ੍ਰਿਪਤਿ ਕੋ ਪ੍ਯਾਰਾ।
ਅਜੈ ਮਤੀ ਕੀ ਸੁੰਦਰਿ ਕਾਯਾ। ਜਿਨ ਰਾਜਾ ਕੋ ਚਿਤ ਲੁਭਾਯਾ। ੩।

ਤਾ ਕੇ ਰਹਤ ਰੈਨਿ ਦਿਨ ਪਰਾ। ਜੈਸੀ ਭਾਤਿ ਗੋਰ ਮਹਿ ਮਰਾ।
ਦੁਤਿਯ ਨਾਰਿ ਕੇ ਧਾਮ ਨ ਜਾਵੈ। ਤਾ ਤੇ ਤਰੁਨਿ ਅਧਿਕ ਕੁਰਰਾਵੈ। ੪।

ਆਗ੍ਯਾ ਚਲਤ ਤਵਨ ਕੀ ਦੇਸਾ। ਰਾਨੀ ਭਈ ਨ੍ਰਿਪਤਿ ਕੇ ਭੇਸਾ।
ਯਹਿ ਰਿਸਿ ਨਾਰਿ ਦੁਤਿਯ ਜਿਯ ਰਾਖੀ। ਬੋਲਿਕ ਬੈਦ ਪ੍ਰਗਟ ਅਸਿ ਭਾਖੀ। ੫।

ਯਾ ਰਾਜਾ ਕਹ ਜੁ ਤੈ ਖਪਾਵੈ। ਮੁਖ ਮਾਗੈ ਮੋ ਤੇ ਸੋ ਪਾਵੈ।
ਤਬ ਚਲਿ ਬੈਦ ਨ੍ਰਿਪਤਿ ਪਹਿ ਗਯੋ। ਰੋਗੀ ਬਪੁ ਤਿਹ ਕੋ ਠਹਰਯੋ। ੬।

ਜੋ ਤੁਮ ਕਹੋ ਤੁ ਕਰੋ ਉਪਾਈ। ਜ੍ਯੋ ਤ੍ਯੋ ਕਹਿ ਤਿਹ ਬਰੀ ਖਵਾਈ।
ਰੋਗੀ ਭਯੋ ਅਰੋਗੀ ਤਨ ਸੌ। ਭੇਦ ਅਭੇਦ ਨ ਪਾਵਤ ਜੜ ਸੌ। ੭।

ਭਛਤ ਬਰੀ ਪੇਟ ਤਿਹ ਛੂਟਾ। ਸਾਵਨ ਜਾਨ ਪਨਾਰਾ ਫੂਟਾ।
ਦੂਸਰਿ ਬਰੀ ਥੰਭ ਕੇ ਕਾਜੈ। ਜੋਰਾਵਰੀ ਖਵਾਈ ਰਾਜੈ। ੮।

(ਰਾਣੀ ਦੀ ਗੱਲ ਸੁਣ ਕੇ) ਸਾਰੀ ਪ੍ਰਜਾ ਨੇ 'ਸਤਿ ਸਤਿ' ਕਿਹਾ ਅਤੇ ਰਾਜੇ ਨੇ ਜੋ ਕਿਹਾ, ਉਸ ਨੂੰ ਅਸੀਂ ਮੰਨ ਲਿਆ। ਸਾਰਿਆਂ ਨੇ ਜੋਗੀ ਨੂੰ ਰਾਜ ਦੇ ਦਿੱਤਾ ਅਤੇ ਮੂਰਖਾਂ ਨੇ ਭੇਦ ਅਭੇਦ ਨੂੰ ਨ ਸਮਝਿਆ।੮।

*ਦੋਹਰਾ*

ਰਾਣੀ ਨੇ ਰਾਜੇ ਨੂੰ ਮਾਰ ਕੇ ਆਪਣਾ ਕੰਮ ਕਰ ਲਿਆ ਅਤੇ ਜੋਗੀ ਨੂੰ ਰਾਜ ਦੇ ਕੇ ਸਾਰੀ ਪ੍ਰਜਾ ਉਸ ਦੇ ਪੈਰੀਂ ਪਾ ਦਿੱਤੀ।੯।

*ਚੌਪਈ*

ਇਸ ਤਰ੍ਹਾਂ ਜੋਗੀ ਨੂੰ ਰਾਜ ਦੇ ਦਿੱਤਾ ਅਤੇ ਇਸ ਛਲ ਨਾਲ ਪਤੀ ਨੂੰ ਕਤਲ ਕਰ ਦਿੱਤਾ। ਮੂਰਖਾਂ ਨੇ ਅਜੇ ਤਕ ਭੇਦ ਨਹੀਂ ਸਮਝਿਆ ਹੈ ਅਤੇ ਹੁਣ ਤਕ ਉਹ ਰਾਜ ਕਮਾਉਂਦਾ ਆ ਰਿਹਾ ਹੈ।੧0।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮0ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੮0। ੫੩੭੬। ਚਲਦਾ।*

*ਚੌਪਈ*

ਬਿਜੈ ਨਗਰ ਦਾ ਇਕ ਰਾਜਾ ਦਸਿਆ ਜਾਂਦਾ ਸੀ ਜਿਸ ਦਾ ਡਰ ਸਾਰੇ ਦੇਸ ਮੰਨਦੇ ਸਨ। ਉਸ ਸ੍ਰੇਸ਼ਠ ਰਾਜੇ ਦਾ ਨਾਂ ਬਿਜੈ ਸੈਨ ਸੀ। ਉਸ ਦੇ ਘਰ ਬਿਜੈ ਮਤੀ (ਨਾਂ ਦੀ) ਰਾਣੀ ਸੀ।੧।

ਅਜੈ ਮਤੀ ਉਸ ਦੀ ਦੂਜੀ ਰਾਣੀ ਸੀ ਜਿਸ ਦੇ ਹੱਥ ਵਿਚ ਰਾਜਾ ਵਿਕਿਆ ਹੋਇਆ ਸੀ। ਬਿਜੈ ਮਤੀ ਦੇ ਘਰ ਇਕ ਪੁੱਤਰ ਸੀ। ਉਸ ਦਾ ਨਾਂ ਸੁਲਤਾਨ ਸੈਨ ਸੀ।੨।

ਬਿਜੈ ਮਤੀ ਦਾ ਰੂਪ ਅਪਾਰ ਸੀ, ਪਰ ਉਸ ਨਾਲ ਰਾਜੇ ਦਾ ਪਿਆਰ ਨਹੀਂ ਸੀ। ਅਜੈ ਮਤੀ ਦਾ ਸ਼ਰੀਰ ਬਹੁਤ ਸੁੰਦਰ ਸੀ, ਜਿਸ ਨੇ ਰਾਜੇ ਦਾ ਚਿਤ ਲੁਭਾਇਆ ਹੋਇਆ ਸੀ।੩।

(ਰਾਜਾ) ਰਾਤ ਦਿਨ ਉਸੇ ਦੇ ਹੀ ਪਿਆ ਰਹਿੰਦਾ ਸੀ, ਜਿਸ ਤਰ੍ਹਾਂ ਕਿ ਕਬਰ ਵਿਚ ਮਰਿਆ ਪਿਆ ਹੋਵੇ। (ਉਹ) ਦੂਜੀ ਰਾਣੀ ਦੇ ਘਰ ਨਹੀਂ ਜਾਂਦਾ ਸੀ, ਜਿਸ ਕਰ ਕੇ ਉਹ ਇਸਤਰੀ ਬਹੁਤ ਕੁੜ੍ਹਦੀ ਸੀ।੪।

ਉਸ (ਦੂਜੀ ਰਾਣੀ ਦਾ) ਹੁਕਮ ਹੀ ਦੇਸ ਵਿਚ ਚਲਦਾ ਸੀ। (ਅਸਲ ਵਿਚ) ਰਾਣੀ ਹੀ ਰਾਜੇ ਦੇ ਭੇਸ ਵਿਚ (ਰਾਜ ਕਰਦੀ ਸੀ)। ਦੂਜੀ ਰਾਣੀ ਨੇ (ਸਾੜੇ ਕਾਰਨ) ਮਨ ਵਿਚ ਇਹ ਰੋਸ ਪਾਲ ਲਿਆ। ਇਕ ਵੈਦ ਨੂੰ ਬੁਲਾ ਕੇ ਇਸ ਤਰ੍ਹਾਂ ਸਾਫ਼ ਕਿਹਾ।੫।

ਜੇ ਤੂੰ ਇਸ ਰਾਜੇ ਨੂੰ ਖਪਾ ਦੇਵੇਂ ਤਾਂ ਮੇਰੇ ਕੋਲੋਂ ਮੂੰਹ ਮੰਗਿਆ (ਇਨਾਮ) ਪ੍ਰਾਪਤ ਕਰੇਂ। ਤਦ ਵੈਦ ਚਲ ਕੇ ਰਾਜੇ ਕੋਲ ਗਿਆ ਅਤੇ ਉਸ ਦੇ ਸ਼ਰੀਰ ਨੂੰ ਰੋਗੀ ਦਸਿਆ।੬।

(ਅਤੇ ਕਿਹਾ--) ਜੇ ਤੁਸੀਂ ਕਹੋ, ਤਾਂ ਉਪਾ ਕਰਾਂ। ਜਿਵੇਂ ਕਿਵੇਂ ਉਸ ਨੂੰ ਇਕ ਬੱਟੀ ('ਬਰੀ') ਖਵਾ ਦਿੱਤੀ। (ਉਸ ਨਾਲ) ਰਾਜੇ ਦਾ ਅਰੋਗੀ ਸ਼ਰੀਰ ਰੋਗੀ ਹੋ ਗਿਆ। ਪਰ ਉਹ ਮੂਰਖ ਭੇਦ ਅਭੇਦ ਨੂੰ ਨ ਸਮਝ ਸਕਿਆ।੭।

ਬੱਟੀ ਖਾਂਦਿਆਂ ਹੀ ਉਸ ਦਾ ਪੇਟ ਚਲ ਗਿਆ, ਮਾਨੋ ਸਾਵਣ (ਦੇ ਮਹੀਨੇ ਵਿਚ) ਪਰਨਾਲਾ ਵਗਣ ਲਗ ਗਿਆ ਹੋਵੇ। (ਦਸਤਾਂ ਨੂੰ) ਰੋਕਣ ਲਈ ਰਾਜੇ ਨੂੰ ਮਲੋ ਮਲੀ ਦੂਜੀ ਬੱਟੀ ਖਵਾ ਦਿੱਤੀ।੮।

ਤਾ ਤੇ ਅਧਿਕ ਪੇਟ ਛੁਟਿ ਗਯੋ। ਜਾ ਤੇ ਬਹੁ ਬਿਹਬਲ ਨ੍ਰਿਪ ਭਯੋ।
ਸੰਨ ਭਯੋ ਇਹ ਬੈਦ ਉਚਾਰਾ। ਇਹ ਬਿਧ ਕਿਯ ਉਪਚਾਰ ਬਿਚਾਰਾ। ੯।

ਦਸ ਤੋਲੇ ਅਹਿਫੇਨ ਮੰਗਾਈ। ਬਹੁ ਬਿਖਿ ਵਾ ਕੇ ਸੰਗ ਮਿਲਾਈ।
ਧੂਰਾ ਕੀਯਾ ਤਵਨ ਕੇ ਅੰਗਾ। ਚਾਮ ਗਯੋ ਤਾ ਕੇ ਤਿਹ ਸੰਗਾ। ੧੦।

ਹਾਇ ਹਾਇ ਰਾਜਾ ਜਬ ਕਰੈ। ਤਿਮਿ ਤਿਮਿ ਬੈਦ ਇਹ ਭਾਤਿ ਉਚਰੈ।
ਯਾ ਕਹੁ ਅਧਿਕ ਨ ਬੋਲਨ ਦੇਹੂ। ਮੂੰਦਿ ਬਦਨ ਰਾਜਾ ਕੋ ਲੇਹੂ। ੧੧।

ਜਿਮਿ ਜਿਮਿ ਧੂਰੋ ਤਿਹ ਤਨ ਪਰੈ। ਹਾਇ ਹਾਇ ਤਿਮ ਨ੍ਰਿਪਤਿ ਉਚਰੈ।
ਭੇਦ ਅਭੇਦ ਨ ਕਿਨਹੂੰ ਚੀਨੋ। ਇਹ ਛਲ ਪ੍ਰਾਨ ਤਵਨ ਕੋ ਲੀਨੋ। ੧੨।

ਇਹ ਛਲ ਸਾਥ ਨ੍ਰਿਪਤਿ ਕਹ ਮਾਰਾ। ਅਪਨੇ ਛਤ੍ਰ ਪੁਤ੍ਰ ਸਿਰ ਢਾਰਾ।
ਸਭ ਸੌਅਨ ਕਹ ਦੇਤ ਨਿਕਾਰਿਯੋ। ਭੇਦ ਅਭੇਦ ਨ ਕਿਨੂ ਬਿਚਾਰਿਯੋ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੮੧। ੫੩੮੯। ਅਫਜੂੰ।*

*ਚੌਪਈ*

ਅਮੀ ਕਰਨ ਇਕ ਸੁਨਾ ਨ੍ਰਿਪਾਲਾ। ਅਮਰ ਕਲਾ ਜਾ ਕੇ ਗ੍ਰਿਹ ਬਾਲਾ।
ਗੜ ਸਿਰਾਜ ਕੋ ਰਾਜ ਕਮਾਵੈ। ਸੀਰਾਜੀ ਜਗ ਨਾਮ ਕਹਾਵੈ। ੧।

ਅਸੁਰ ਕਲਾ ਦੂਸਰਿ ਤਾ ਕੀ ਤ੍ਰਿਯ। ਨਿਸਿ ਦਿਨ ਰਹਤ ਨ੍ਰਿਪਤਿ ਜਾਮੈ ਜਿਯ।
ਅਮਰ ਕਲਾ ਜਿਯ ਮਾਝ ਰਿਸਾਵੈ। ਅਸੁਰ ਕਲਹਿ ਪਿਯ ਰੋਜ ਬੁਲਾਵੈ। ੨।

ਏਕ ਬਨਿਕ ਕੌ ਲਯੋ ਬੁਲਾਈ। ਮਦਨ ਕ੍ਰੀੜ ਤਿਹ ਸਾਥ ਕਮਾਈ।
ਅਨਦ ਕੁਅਰ ਤਿਹ ਨਰ ਕੋ ਨਾਮਾ। ਜਾ ਕੌ ਭਜਾ ਨ੍ਰਿਪਤਿ ਕੀ ਬਾਮਾ। ੩।

ਅਸੁਰ ਕਲਾ ਕੌ ਨਿਜੁ ਕਰ ਘਾਯੋ। ਮਰੀ ਨਾਰਿ ਤਵ ਪਤਿਹਿ ਸੁਨਾਯੋ।
ਤਰ ਤਖਤਾ ਕੇ ਮਿਤ੍ਰਹਿ ਧਰਾ। ਤਾ ਪਰ ਬਡੋ ਅਡੰਬਰ ਕਰਾ। ੪।

ਤਰ ਤਖਤਾ ਕੇ ਮਿਤ੍ਰ ਦੁਰਾਯੋ। ਤਾ ਪਰ ਸਵਤਿ ਲੋਥ ਕਹਿ ਪਾਯੋ।
ਭੇਦ ਅਭੇਦ ਨ ਕਿਨੂੰ ਬਿਚਾਰਾ। ਇਹ ਛਲ ਅਪਨੋ ਯਾਰ ਨਿਕਾਰਾ। ੫।

*ਦੋਹਰਾ*

ਸਵਤਿ ਸੰਘਾਰੀ ਪਤਿ ਛਲਾ ਮ੍ਰਿਤਹਿ ਲਯੋ ਉਬਾਰਿ।
ਭੇਦ ਕਿਸੂ ਪਾਯੋ ਨਹੀ ਧੰਨ ਸੁ ਅਮਰ ਕੁਮਾਰਿ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਿਆਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੮੨। ੫੩੯੫। ਅਫਜੂੰ।*

ਉਸ ਨਾਲ ਪੇਟ ਹੋਰ ਜ਼ਿਆਦਾ ਚਲ ਗਿਆ। ਜਿਸ ਕਰ ਕੇ ਰਾਜਾ ਬਹੁਤ ਨਿਢਾਲ ਹੋ ਗਿਆ। ਵੈਦ ਨੇ ਕਿਹਾ-- ਰਾਜੇ ਨੂੰ ਸੰਨਪਾਤ (ਰੋਗ) ਹੋ ਗਿਆ ਹੈ। ਇਸ ਲਈ ਵਿਚਾਰ ਪੂਰਵਕ ਇਸ ਢੰਗ ਦਾ ਇਲਾਜ ਕੀਤਾ ਹੈ।੯।

(ਵੈਦ ਨੇ) ਦਸ ਤੋਲੇ ਹਫ਼ੀਮ ਮੰਗਵਾਈ ਅਤੇ ਬਹੁਤ ਸਾਰੀ ਬਿਖ ਉਸ ਵਿਚ ਮਿਲਾ ਦਿੱਤੀ। (ਉਸ ਦਵਾਈ ਦਾ) ਰਾਜੇ ਦੇ ਸ਼ਰੀਰ ਉਪਰ ਧੂੜਾ ਕੀਤਾ। ਉਸ ਨਾਲ (ਰਾਜੇ ਦੀ) ਚਮੜੀ ਉਤਰ ਗਈ।੧੦।

ਜਦ ਰਾਜਾ 'ਹਾਇ ਹਾਇ' ਕਰਦਾ, ਤਿਵੇਂ ਤਿਵੇਂ ਵੈਦ ਇਸ ਤਰ੍ਹਾਂ ਕਹਿੰਦਾ--ਇਸ ਨੂੰ ਅਧਿਕ ਬੋਲਣ ਨ ਦਿਓ ਅਤੇ ਰਾਜੇ ਦਾ ਮੂੰਹ ਬੰਦ ਕਰ ਲਵੋ।੧੧।

ਜਿਵੇਂ ਜਿਵੇਂ ਧੂੜਾ ਰਾਜੇ ਦੇ ਸ਼ਰੀਰ ਉਤੇ ਪੈਂਦਾ, ਤਿਵੇਂ ਤਿਵੇਂ ਰਾਜਾ 'ਹਾਇ ਹਾਇ' ਕਹਿੰਦਾ। (ਇਸ ਗੱਲ ਦਾ) ਭੇਦ ਅਭੇਦ ਕਿਸੇ ਨੇ ਨ ਸਮਝਿਆ ਅਤੇ ਇਸ ਛਲ ਨਾਲ ਉਸ ਦੇ ਪ੍ਰਾਣ ਲੈ ਲਏ।੧੨।

(ਰਾਣੀ ਨੇ) ਇਸ ਛਲ ਨਾਲ ਰਾਜੇ ਨੂੰ ਮਾਰ ਦਿੱਤਾ ਅਤੇ ਆਪਣੇ ਪੁੱਤਰ ਦੇ ਸਿਰ ਉਤੇ ਛੱਤਰ ਝੁਲਾ ਦਿੱਤਾ। ਸਾਰੀਆਂ ਸੌਂਕਣਾਂ ਨੂੰ ਕਢ ਦਿੱਤਾ, ਪਰ ਕਿਸੇ ਨੇ ਭੇਦ ਅਭੇਦ ਨੂੰ ਨ ਸਮਝਿਆ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੮੧। ੫੩੮੯। ਚਲਦਾ।*

*ਚੌਪਈ*

ਅਮੀ ਕਰਨ ਨਾਂ ਦਾ ਇਕ ਰਾਜਾ ਸੁਣਿਆ ਸੀ ਜਿਸ ਦੇ ਘਰ ਅਮਰ ਕਲਾ ਨਾਂ ਦੀ ਇਸਤਰੀ ਸੀ। (ਉਹ) ਸਿਰਾਜ ਗੜ੍ਹ ਉਤੇ ਰਾਜ ਕਰਦਾ ਸੀ। (ਇਸ ਲਈ ਉਹ) ਜਗਤ ਵਿਚ 'ਸੀਰਾਜੀ' ਦੇ ਨਾਂ ਨਾਲ ਬੁਲਾਇਆ ਜਾਂਦਾ ਸੀ।੧।

ਅਸੁਰ ਕਲਾ ਉਸ ਦੀ ਦੂਜੀ ਰਾਣੀ ਸੀ ਜੋ ਰਾਤ ਦਿਨ ਰਾਜੇ ਦੇ ਹਿਰਦੇ ਵਿਚ ਵਸਦੀ ਸੀ। ਅਮਰ ਕਲਾ ਮਨ ਵਿਚ ਬਹੁਤ ਕ੍ਰੋਧ ਕਰਦੀ ਸੀ। ਅਸੁਰ ਕਲਾ ਨੂੰ ਰਾਜਾ ਨਿੱਤ ਬੁਲਾਉਂਦਾ ਸੀ।੨।

(ਅਮਰ ਕਲਾ ਰਾਣੀ ਨੇ) ਇਕ ਬਨੀਏ ਨੂੰ ਬੁਲਾ ਲਿਆ ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ। ਉਸ ਪੁਰਸ਼ ਦਾ ਨਾਂ ਅਨੰਦ ਕੁਮਾਰ ਸੀ ਜਿਸ ਨਾਲ ਰਾਜੇ ਦੀ ਇਸਤਰੀ ਨੇ ਸੰਯੋਗ ਕੀਤਾ ਸੀ।੩।

(ਉਸ ਨੇ) ਅਸੁਰ ਕਲਾ ਨੂੰ ਆਪਣੇ ਹੱਥਾਂ ਨਾਲ ਮਾਰ ਦਿੱਤਾ ਅਤੇ ਫਿਰ ਪਤੀ ਨੂੰ ਦਸਿਆ ਕਿ ਤੇਰੀ ਇਸਤਰੀ ਮਰ ਗਈ ਹੈ। ਉਸ ਨੇ (ਅਰਥੀ ਦੇ) ਫਟੇ ਹੇਠਾਂ ਮਿਤਰ ਨੂੰ ਢਕ ਦਿੱਤਾ ਅਤੇ ਉਸ ਉਤੇ ਸੁੰਦਰ ਸਜਾਵਟ ਕਰ ਦਿੱਤੀ।੪।

ਤਖਦੇ ਹੇਠਾਂ ਮਿਤਰ ਲੁਕਾ ਦਿੱਤਾ ਅਤੇ ਉਸ ਉਤੇ ਸੌਂਕਣ ਦੀ ਲੋਥ ਪਾ ਦਿੱਤੀ। (ਇਸ ਗੱਲ ਦਾ) ਭੇਦ ਅਭੇਦ ਕਿਸੇ ਨੇ ਨ ਵਿਚਾਰਿਆ। ਇਸ ਛਲ ਨਾਲ ਆਪਣੇ ਯਾਰ ਨੂੰ (ਬਾਹਰ) ਕਢ ਦਿੱਤਾ।੫।

*ਦੋਹਰਾ*

ਸੌਂਕਣ ਨੂੰ ਮਾਰ ਕੇ ਅਤੇ ਪਤੀ ਨੂੰ ਛਲ ਕੇ (ਆਪਣੇ) ਮਿਤਰ ਨੂੰ ਬਚਾ ਲਿਆ। ਕਿਸੇ ਨੇ ਵੀ (ਇਸ ਗੱਲ ਦਾ) ਭੇਦ ਨ ਪਾਇਆ। ਅਮਰ ਕੁਮਾਰੀ (ਸਚਮੁਚ) ਧੰਨ ਹੈ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੮੨। ੫੩੯੫। ਚਲਦਾ।*

*ਚੌਪਈ*

ਸਹਿਰ ਪਲਾਊ ਏਕ ਨ੍ਰਿਪਾਰਾ। ਜਿਹ ਧਨਿ ਭਰੇ ਸਕਲ ਭੰਡਾਰਾ।
ਕਿੰਨ੍ਰ ਮਤੀ ਤਿਹਾ ਰਾਜ ਦੁਲਾਰੀ। ਜਾਨੁਕ ਚੰਦ੍ਰ ਲਈ ਉਜਿਯਾਰੀ। ੧।

ਬਿਕ੍ਰਮ ਸਿੰਘ ਸਾਹੁ ਸੁਤ ਇਕ ਤਹ। ਜਾ ਸਮ ਸੁੰਦਰ ਦੁਤਿਯ ਨ ਮਹਿ ਮਹ।
ਅਪ੍ਰਮਾਨ ਤਿਹ ਪ੍ਰਭਾ ਬਿਰਾਜੈ। ਸੁਰ ਨਰ ਅਸੁਰ ਨਿਰਖਿ ਮਨ ਲਾਜੈ। ੨।

ਕਿੰਨ੍ਰ ਮਤੀ ਵਾ ਸੌ ਹਿਤ ਕਿਯੌ। ਤਾਹਿ ਬੋਲਿ ਗ੍ਰਿਹ ਅਪਨੇ ਲਿਯੋ।
ਕਾਮ ਭੋਗ ਤਾ ਸੌ ਦ੍ਰਿੜ ਕਿਯਾ। ਚਿਤ ਕੋ ਸੋਕ ਦੂਰਿ ਕਰ ਦਿਯਾ। ੩।

ਰਾਨੀ ਭੋਗ ਮਿਤ੍ਰ ਕੋ ਰਸਿ ਕੈ। ਇਹ ਬਿਧਿ ਬਚਨ ਬਖਾਨ੍ਯੋ ਹਸਿ ਕੈ।
ਤੁਮ ਹਮ ਕਹ ਲੈ ਸੰਗ ਸਿਧਾਵਹੁ। ਪਿਯ ਚਰਿਤ੍ਰ ਕਛੁ ਐਸ ਬਨਾਵਹੁ। ੪।

ਮਿਤ੍ਰ ਕਹਿਯੋ ਮੈ ਕਹੌ ਸੁ ਕਰਿਯਹੁ। ਭੇਦ ਪੁਰਖ ਦੂਸਰ ਨ ਉਚਰਿਯਹੁ।
ਰੁਦ੍ਰ ਭਵਨ ਪੁਜਨ ਤੁਮ ਜੈ ਹੌ। ਤਬ ਹੀ ਹਿਤੂ ਹਿਤੂ ਕਹ ਪੈ ਹੌ। ੫।

ਪਤਿ ਤਨ ਭਾਖਿ ਦੇਹਰੇ ਗਈ। ਤਹ ਤੇ ਜਾਤ ਮਿਤ੍ਰ ਸੰਗ ਭਈ।
ਕਿਨਹੂੰ ਪੁਰਖ ਭੇਦ ਨਹਿ ਜਾਨਾ। ਅਸ ਰਾਜਾ ਤਨ ਬਚਨ ਬਖਾਨਾ। ੬।

ਰਾਨੀ ਰੁਦ੍ਰ ਭਵਨ ਜਬ ਗਈ। ਸਿਵ ਜੂ ਬਿਖੈ ਲੀਨ ਸੋ ਭਈ।
ਤਿਨ ਸਾਜੁਜ ਮੁਕਤਿ ਕਹ ਪਾਯੋ। ਜਨਮ ਮਰਨ ਕੋ ਤਾਪ ਮਿਟਾਯੋ। ੭।

ਨ੍ਰਿਪ ਸੁਨਿ ਰੁਦ੍ਰ ਭਗਤਿ ਅਨੁਰਾਗਾ। ਧਨਿ ਧਨਿ ਤ੍ਰਿਯਹਿ ਬਖਾਨਨ ਲਾਗਾ।
ਦੁਹਕਰ ਕਰਮ ਕੀਆ ਜਿਨ ਦਾਰਾ। ਪਲਿ ਪਲਿ ਪ੍ਰਤਿ ਤਾ ਕੇ ਬਲਿਹਾਰਾ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਰਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੮੩। ੫੪੦੩। ਚਲਦਾ।*

*ਚੌਪਈ*

ਦਛਨਿ ਸੈਨ ਦਛਨੀ ਰਾਜਾ। ਦਛਨਿ ਦੇ ਰਾਨੀ ਸਿਰਤਾਜਾ।
ਜਾ ਸਮ ਔਰ ਨ ਦੂਜੀ ਰਾਨੀ। ਦਛਿਨ ਵਤੀ ਬਸਤ ਰਜਧਾਨੀ। ੧।

ਦਛਿਨੀ ਰਾਇ ਏਕ ਤਹ ਚਾਕਰ। ਰੂਪਮਾਨ ਜਨੁ ਦੁਤਿਯ ਦਿਵਾਕਰ।
ਤਾ ਕੀ ਜਾਤ ਪ੍ਰਭਾ ਨਹਿ ਕਹੀ। ਜਾਨੁਕ ਫੂਲਿ ਚੰਬੇਲੀ ਰਹੀ। ੨।

ਰੂਪ ਤਵ ਕੋ ਦਿਪਤ ਅਪਾਰਾ। ਤਿਹ ਆਗੇ ਕ੍ਯਾ ਸੂਰ ਬਿਚਾਰਾ।
ਸੋਭਾ ਕਹੀ ਨ ਹਮਤੇ ਜਾਈ। ਸਕਲ ਤ੍ਰਿਯਾ ਲਖਿ ਰਹਤ ਬਿਕਾਈ। ੩।

*ਚੌਪਈ*

ਪਲਾਊ ਨਾਂ ਦੇ ਨਗਰ ਵਿਚ ਇਕ ਰਾਜਾ ਸੀ ਜਿਸ ਦੇ ਸਾਰੇ ਭੰਡਾਰ ਧਨ ਨਾਲ ਭਰੇ ਰਹਿੰਦੇ ਸਨ। ਕਿੰਨ੍ਰ ਮਤੀ ਉਸ ਦੀ ਰਾਣੀ ਸੀ, ਮਾਨੋ ਚੰਦ੍ਰਮਾ ਨੇ (ਉਸ ਪਾਸੋਂ) ਪ੍ਰਕਾਸ਼ ਲਿਆ ਹੋਵੇ।੧।

ਉਥੇ ਬਿਕ੍ਰਮ ਸਿੰਘ ਨਾਂ ਦੀ ਇਕ ਸ਼ਾਹ ਦਾ ਪੁੱਤਰ ਸੀ, ਜਿਸ ਵਰਗਾ ਧਰਤੀ ਉਤੇ ਕੋਈ ਹੋਰ ਸੁੰਦਰ ਨਹੀਂ ਸੀ। ਉਸ ਦੀ ਅਸੀਮ ਸ਼ੋਭਾ ਸ਼ੋਭਦੀ ਸੀ (ਜਿਸ ਨੂੰ) ਵੇਖ ਕੇ ਦੇਵਤੇ, ਦੈਂਤ ਅਤੇ ਮੱਨੁਖ ਮਨ ਵਿਚ ਸ਼ਰਮਾਉਂਦੇ ਸਨ।੨।

ਕਿੰਨ੍ਰ ਮਤੀ ਨੇ ਉਸ ਨਾਲ ਪ੍ਰੇਮ ਪਾਲ ਲਿਆ ਅਤੇ ਉਸ ਨੂੰ ਆਪਣੇ ਘਰ ਬੁਲਾ ਲਿਆ। ਉਸ ਨਾਲ ਚੰਗੀ ਤਰ੍ਹਾਂ ਕਾਮ ਭੋਗ ਕੀਤਾ ਅਤੇ ਦਿਲ ਦਾ ਦੁਖ ਦੂਰ ਕਰ ਦਿੱਤਾ।੩।

ਰਾਣੀ ਨੇ ਮਿਤਰ ਦੇ ਭੋਗ ਵਿਚ ਮਗਨ ਹੋ ਕੇ ਅਤੇ ਹਸ ਕੇ ਇਸ ਤਰ੍ਹਾਂ ਇਸ ਤਰ੍ਹਾਂ ਗੱਲ ਕੀਤੀ। ਤੂੰ ਮੈਨੂੰ ਨਾਲ ਲ ਕੇ ਇਥੋਂ ਚਲਾ ਜਾ। ਹੇ ਪ੍ਰੀਤਮ! ਕੁਝ ਇਸ ਤਰ੍ਹਾਂ ਦਾ ਚਰਿਤ੍ਰ ਕਰ।੪।

ਮਿਤਰ ਨੇ ਕਿਹਾ ਜੋ ਮੈਂ ਕਹਾਂਗਾ, ਉਹੀ ਕਰਨਾ ਅਤੇ ਕਿਸੇ ਹੋਰ ਬੰਦੇ ਨੂੰ ਭੇਦ ਨ ਦਸਣਾ। ਜਦੋਂ ਤੂੰ ਰੁਦ੍ਰ ਦੇ ਮੰਦਿਰ ਵਿਚ ਪੂਜਾ ਲਈ ਜਾਵੇਂਗੀ, ਤਦੋਂ ਹੀ (ਤੂੰ) ਆਪਣੇ ਹਿਤੂ ਮਿਤਰ ਨੂੰ ਪ੍ਰਾਪਤ ਕਰੇਂਗੀ।੫।

(ਉਹ) ਪਤੀ ਨੂੰ ਕਹਿ ਕੇ ਮੰਦਿਰ ਗਈ ਅਤੇ ਉਥੋਂ ਮਿਤਰ ਨਾਲ ਚਲੀ ਗਈ। ਕਿਸੇ ਵਿਅਕਤੀ ਨੇ ਭੇਦ ਨ ਸਮਝਿਆ ਅਤੇ ਰਾਜੇ ਨੂੰ ਆ ਕੇ ਇਸ ਤਰ੍ਹਾਂ ਕਿਹਾ--।੬।

ਰਾਣੀ ਜਦੋਂ ਰੁਦ੍ਰ ਦੇ ਮੰਦਿਰ ਵਿਚ ਗਈ ਤਾਂ ਸ਼ਿਵ ਜੀ ਵਿਚ ਹੀ ਲੀਨ ਹੋ ਗਈ। ਉਸ ਨੇ 'ਸਾਜੁਜ' (ਅਭੇਦ ਅਵਸਥਾ ਵਾਲੀ ਮੁਕਤੀ) ਨੂੰ ਪ੍ਰਾਪਤ ਕਰ ਲਿਆ ਅਤੇ ਜਨਮ ਮਰਨ ਦੇ ਦੁਖ ਖ਼ਤਮ ਕਰ ਲਏ।੭।

ਰਾਜਾ (ਇਹ ਗੱਲ) ਸੁਣ ਕੇ ਰੁਦ੍ਰ ਦੀ ਭਗਤੀ ਦਾ ਪ੍ਰੇਮੀ ਹੋ ਗਿਆ ਅਤੇ ਇਸਤਰੀ ਨੂੰ 'ਧੰਨ ਧੰਨ' ਕਹਿਣ ਲਗਾ। ਜਿਸ ਇਸਤਰੀ ਨੇ (ਇਤਨਾ) ਕਠਿਨ ਕੰਮ ਕੀਤਾ ਹੈ, ਉਸ ਉਤੋਂ ਪਲ ਪਲ ਬਲਿਹਾਰ ਹੋਣਾ ਚਾਹੀਦਾ ਹੈ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯੩। ੫੪੦੩। ਚਲਦਾ।*

*ਚੌਪਈ*

ਦੱਖਣ (ਦਿਸ਼ਾ) ਵਿਚ ਦਛਨਿ ਸੈਨ ਨਾਂ ਦਾ ਰਾਜਾ ਸੀ ਜੋ ਦਛਨਿ ਦੇ (ਦੇਈ) ਨਾਂ ਵਾਲੀ ਰਾਣੀ ਦਾ ਸਿਰਤਾਜ ਸੀ। ਉਸ ਵਰਗੀ ਕੋਈ ਦੂਜੀ ਰਾਣੀ ਨਹੀਂ ਸੀ। ਉਹ ਦਛਨਿਵਤੀ ਨਾਂ ਦੀ ਰਾਜਧਾਨੀ ਵਿਚ ਰਹਿੰਦੀ ਸੀ।੧।

ਉਥੇ ਦਛਿਨੀ ਰਾਇ ਨਾਂ ਦਾ ਇਕ ਨੌਕਰ ਸੀ। (ਉਹ ਬਹੁਤ) ਰੂਪਵਾਨ ਸੀ, ਮਾਨੋ ਦੂਜਾ ਸੂਰਜ ਹੋਵੇ। ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਇੰਜ ਲਗਦਾ ਸੀ) ਮਾਨੋ ਚੰਬੇਲੀ ਦਾ ਫੁਲ ਹੋਵੇ।੨।

ਉਸ ਦੇ ਰੂਪ ਦੀ ਅਪਾਰ ਚਮਕ ਸਾਹਮਣੇ ਸੂਰਜ ਵਿਚਾਰਾ ਕੀ ਸੀ। ਸਾਡੇ ਤੋਂ (ਉਸ ਦੀ) ਸ਼ੋਭਾ ਕਹੀ ਨਹੀਂ ਜਾਂਦੀ। ਸਾਰੀਆਂ ਇਸਤਰੀਆਂ ਉਸ ਨੂੰ ਵੇਖ ਕੇ ਵਿਕੀਆਂ ਰਹਿ ਜਾਂਦੀਆਂ।੩।

ਰਾਨੀ ਦਰਸ ਤਵਨ ਕੋ ਪਾਯੋ। ਪਠੈ ਸਹਚਰੀ ਧਾਮ ਬੁਲਾਯੋ।
ਕਾਮ ਕੇਲ ਤਾ ਸੌ ਹਸਿ ਮਾਨੀ। ਰਮਤ ਰਮਤ ਸਭ ਨਿਸਾ ਬਿਹਾਨੀ। ੪।

ਜੈਸੇ ਹੁਤੋ ਨ੍ਰਿਪਤਿ ਕੇ ਰੂਪਾ। ਤੈਸੋ ਤਾ ਕੋ ਹੁਤੋ ਸਰੂਪਾ।
ਜਾ ਸੌ ਅਟਕ ਕੁਅਰਿ ਕੀ ਭਈ। ਨ੍ਰਿਪ ਕੀ ਬਾਤ ਬਿਸਰਿ ਕਰਿ ਗਈ। ੫।

ਤਾ ਸੌ ਹਿਤ ਰਾਨੀ ਕੋ ਭਯੋ। ਰਾਜਾ ਸਾਥ ਹੇਤੁ ਤਜਿ ਦਯੋ।
ਮਦਰਾ ਅਧਿਕ ਨ੍ਰਿਪਤਿ ਕਹ ਪ੍ਯਾਯੋ। ਰਾਜ ਸਿੰਘਾਸਨ ਜਾਰ ਬੈਠਾਯੋ। ੬।

ਮਤ ਭਏ ਨ੍ਰਿਪ ਸੋ ਧਨ ਪਾਯੋ। ਬਾਧਿ ਮ੍ਰਿਤ ਕੇ ਧਾਮ ਪਠਾਯੋ।
ਤਾ ਕੋ ਪ੍ਰਜਾ ਨ੍ਰਿਪਤਿ ਕਰਿ ਮਾਨਾ। ਰਾਜਾ ਕਹ ਚਾਕਰ ਪਹਿਚਾਨਾ। ੭।

ਦੁਹੂੰਅਨ ਕੀ ਏਕੈ ਅਨੁਹਾਰਾ। ਰਾਵ ਰੰਕ ਨਹਿ ਜਾਤ ਬਿਚਾਰਾ।
ਤਾ ਕੌ ਲੋਗ ਨ੍ਰਿਪਤਿ ਕਰਿ ਮਾਨੈ। ਲਜਤ ਬਚਨ ਨ ਨ੍ਰਿਪਤਿ ਬਖਾਨੈ। ੮।

*ਦੋਹਰਾ*

ਰੰਕ ਰਾਜ ਐਸੇ ਕਰਾ ਦਿਯਾ ਰੰਕ ਕੌ ਰਾਜ।
ਹ੍ਵੈ ਅਤੀਤ ਪਤਿ ਬਨ ਗਯੋ ਤਜਿ ਗਯੋ ਸਕਲ ਸਮਾਜ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ରਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਰਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੮੪। ੫੪੧੨। ਅਫਜੂੰ।*

*ਭੁਜੰਗ ਪ੍ਰਯਾਤ ਛੰਦ*

ਹੁਤੋ ਏਕ ਰਾਜਾ ਪ੍ਰਜਾ ਸੈਨ ਨਾਮਾ। ਪ੍ਰਜਾ ਪਾਲਨੀ ਧਾਮ ਤਾ ਕੇ ਸੁ ਬਾਮਾ।
ਪ੍ਰਜਾ ਲੋਗ ਜਾ ਕੀ ਸਭੈ ਆਨਿ ਮਾਨੈ। ਤਿਸੈ ਦੂਸਰੋ ਜਾਨ ਰਾਜਾ ਪ੍ਰਮਾਨੈ। ੧।

ਸੁਧਾ ਸੈਨ ਨਾਮਾ ਰਹੈ ਭ੍ਰਿਤ ਤਾ ਕੇ। ਰਹੈ ਰੀਝਿ ਬਾਲਾ ਲਖੈ ਨੈਨ ਵਾ ਕੇ।
ਨ ਹ੍ਵੈਹੈ ਨ ਹੈ ਨ ਬਿਧਾਤਾ ਬਨਾਯੋ। ਨਰੀ ਨਾਗਨੀ ਗੰਧ੍ਰਬੀ ਕੋ ਨ ਜਾਯੋ। ੨।

*ਚੌਪਈ*

ਬਨਿਕ ਏਕ ਧਨਵਾਨ ਰਹਤ ਤਹ। ਪ੍ਰਜਾ ਸੈਨ ਨ੍ਰਿਪ ਰਾਜ ਕਰਤ ਜਹ।
ਸੁਮਤਿ ਮਤੀ ਤਾ ਕੀ ਇਕ ਕੰਨ੍ਯਾ। ਧਰਨੀ ਤਲ ਕੇ ਭੀਤਰ ਧੰਨ੍ਯਾ। ੩।

ਸੁਧਾ ਸੈਨ ਤਿਨ ਜਬੈ ਨਿਹਾਰਾ। ਹਰਿ ਅਰਿ ਸਰ ਤਾ ਕੇ ਤਨ ਮਾਰਾ।
ਪਠੌ ਸਹਚਰੀ ਤਾਹਿ ਬੁਲਾਯੋ। ਸੋ ਨਰ ਧਾਮ ਨ ਵਾ ਕੇ ਆਯੋ। ੪।

ਨਾਹਿ ਨਾਹਿ ਜਿਮਿ ਜਿਮਿ ਵਹ ਕਹੈ। ਤਿਮਿ ਤਿਮਿ ਹਠਿ ਇਸਤ੍ਰੀ ਕਰ ਗਹੈ।
ਅਧਿਕ ਦੂਤਕਾ ਤਹਾ ਪਠਾਵੈ। ਕ੍ਯੋਹੂੰ ਧਾਮ ਮਿਤ੍ਰ ਨਹਿ ਆਵੈ। ੫।

ਰਾਣੀ ਨੇ ਜਦੋਂ ਉਸ ਨੂੰ ਵੇਖਿਆ, ਤਾਂ ਦਾਸੀ ਨੂੰ ਭੇਜ ਕੇ ਘਰ ਬੁਲਾਇਆ। ਉਸ ਨਾਲ ਹਸ ਕੇ ਕਾਮ-ਕ੍ਰੀੜਾ ਕੀਤੀ ਅਤੇ ਰਮਣ ਕਰਦਿਆਂ ਸਾਰੀ ਰਾਤ ਗੁਜ਼ਰ ਗਈ।੪।

ਜਿਸ ਤਰ੍ਹਾਂ ਰਾਜੇ ਦਾ ਰੂਪ ਸੀ, ਉਸੇ ਤਰ੍ਹਾਂ ਦਾ ਉਸ ਦਾ ਸਰੂਪ ਸੀ। ਜਦ ਉਸ ਨਾਲ ਰਾਣੀ ਦੀ ਪ੍ਰੀਤ ਹੋ ਗਈ, ਤਾਂ ਰਾਜੇ ਦੀ ਗੱਲ ਭੁਲਾ ਦਿੱਤੀ।੫।

ਉਸ ਨਾਲ ਰਾਣੀ ਦਾ ਪ੍ਰੇਮ ਹੋ ਗਿਆ ਅਤੇ ਰਾਜੇ ਨਾਲ ਹਿਤ ਕਰਨਾ ਛਡ ਦਿੱਤਾ। (ਉਸ ਨੇ) ਰਾਜੇ ਨੂੰ ਬਹੁਤ ਸ਼ਰਾਬ ਪਿਲਾਈ ਅਤੇ ਰਾਜ ਸਿੰਘਾਸਨ ਉਤੇ ਯਾਰ ਨੂੰ ਬਿਠਾ ਦਿੱਤਾ।੬।

ਬੇਹੋਸ਼ ਹੋਏ ਰਾਜੇ ਤੋਂ ਧਨ ਖੋਹ ਲਿਆ ਅਤੇ (ਉਸ ਨੂੰ) ਬੰਨ੍ਹ ਕੇ ਮਿਤਰ ਦੇ ਘਰ ਭਜ ਦਿੱਤਾ। ਉਸ (ਨੌਕਰ) ਨੂੰ ਪ੍ਰਜਾ ਨੇ ਰਾਜਾ ਕਰ ਕੇ ਮੰਨਿਆ ਅਤੇ ਰਾਜੇ ਨੂੰ ਨੌਕਰ ਸਮਝ ਲਿਆ।੭।

ਦੋਹਾਂ ਦੀ ਇਕੋ ਜਿਹੀ ਨੁਹਾਰ ਸੀ। (ਦੋਹਾਂ) ਰਾਜੇ ਅਤੇ ਨੌਕਰ (ਵਿਚ ਕੋਈ ਭੇਦ) ਵਿਚਾਰਿਆ ਨਹੀਂ ਜਾ ਸਕਦਾ ਸੀ। ਉਸ ਨੂੰ ਲੋਕੀਂ ਰਾਜਾ ਕਰ ਕੇ ਮੰਨਦੇ ਸਨ ਅਤੇ ਲਜਾ ਦਾ ਮਾਰਿਆ ਰਾਜਾ ਕੁਝ ਨਹੀਂ ਬੋਲਦਾ ਸੀ।੮।

*ਦੋਹਰਾ*

ਇਸ ਤਰ੍ਹਾਂ ਰੰਕ ਨੂੰ ਰਾਜਾ ਕਰ ਦਿੱਤਾ ਅਤੇ ਰੰਕ ਨੂੰ ਰਾਜ ਦੇ ਦਿੱਤਾ। ਪਤੀ (ਰਾਜਾ) ਸਾਰੇ ਰਾਜ-ਸਮਾਜ ਨੂੰ ਛਡ ਕੇ ਅਤੇ ਸਾਧ ਬਣ ਕੇ ਬਨ ਵਿਚ ਚਲਾ ਗਿਆ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੮੪। ੫੪੧੨। ਚਲਦਾ।*

*ਭੁਜੰਗ ਪ੍ਰਯਾਤ ਛੰਦ*

ਪ੍ਰਜਾ ਸੈਨ ਨਾਂ ਦਾ ਇਕ ਰਾਜਾ ਹੁੰਦਾ ਸੀ। ਉਸ ਦੇ ਘਰ ਪ੍ਰਜਾ ਪਾਲਨੀ ਨਾਂ ਦੀ ਇਸਤਰੀ ਸੀ। ਪ੍ਰਜਾ ਦੇ ਸਾਰੇ ਲੋਗ ਉਸ ਦੀ ਅਧੀਨਗੀ ਮੰਨਦੇ ਸਨ ਅਤੇ ਉਸ ਨੂੰ ਦੂਜਾ ਰਾਜਾ ਸਮਝਦੇ ਸਨ।੧।

ਉਸ ਕੋਲ ਇਕ ਸੁਧਾ ਸੈਨ ਨਾਂ ਦਾ ਨੌਕਰ ਸੀ। ਉਸ ਦੇ ਨੈਣਾਂ ਨੂੰ ਵੇਖ ਕੇ ਰਾਣੀ ਮੋਹਿਤ ਹੋ ਗਈ। (ਉਸ ਵਰਗਾ) ਨ ਕੋਈ ਹੋਇਆ ਹੈ, ਨ ਕੋਈ ਹੈ ਅਤੇ ਨ ਹੀ ਵਿਧਾਤਾ ਨੇ ਬਣਾਇਆ ਹੈ। ਕਿਸੇ ਨਰੀ, ਨਾਗਨੀ ਜਾਂ ਗੰਧਰਬੀ ਨੇ (ਇਸ ਪ੍ਰਕਾਰ ਦਾ ਬੰਦਾ) ਪੈਦਾ ਨਹੀਂ ਕੀਤਾ ਹੈ।੨।

*ਚੌਪਈ*

ਜਿਥੇ ਪ੍ਰਜਾ ਸੈਨ ਰਾਜਾ ਰਾਜ ਕਰਦਾ ਸੀ, ਉਥੇ ਇਕ ਧਨਵਾਨ ਬਨੀਆ ਰਹਿੰਦਾ ਸੀ। ਉਸ ਦੀ ਸੁਮਤਿ ਮਤੀ ਨਾਂ ਦੀ ਇਕ ਕੰਨਿਆ ਸੀ ਜੋ ਧਰਤੀ ਉਤੇ ਧੰਨ ਸੀ।੩।

ਸੁਧਾ ਸੈਨ ਨੂੰ ਜਦ ਉਸ ਨੇ ਵੇਖਿਆ ਤਾਂ ਕਾਮ ਦੇਵ ਨੇ ਉਸ ਦੇ ਸ਼ਰੀਰ ਵਿਚ ਬਾਣ ਮਾਰਿਆ। (ਉਸ ਨੇ) ਦਾਸੀ ਨੂੰ ਭੇਜ ਕੇ ਉਸ ਨੂੰ ਬੁਲਾਇਆ। ਪਰ ਉਹ ਪੁਰਸ਼ ਉਸ ਦੇ ਘਰ ਨ ਆਇਆ।੪।

ਜਿਵੇਂ ਜਿਵੇਂ ਉਹ ਨਾਂਹ ਨਾਂਹ ਕਰਦਾ ਸੀ, ਤਿਵੇਂ ਤਿਵੇਂ ਇਸਤਰੀ ਦਾ ਹਠ ਹੋਰ ਵੀ ਵਧਦਾ ਜਾਂਦਾ ਸੀ। (ਉਸ ਨੇ) ਬਹੁਤ ਸਾਰੀਆਂ ਦਾਸੀਆਂ ਉਸ ਵਲ ਭੇਜੀਆਂ, ਪਰ ਕਿਵੇਂ ਵੀ (ਉਹ) ਮਿਤਰ ਉਸ ਦੇ ਘਰ ਨ ਆਇਆ।੫।

ਜ੍ਯੋ ਜ੍ਯੋ ਮਿਤ੍ਰ ਨ ਆਵੈ ਧਾਮਾ। ਤ੍ਯੋ ਤ੍ਯੋ ਅਤਿ ਬ੍ਯਾਕੁਲ ਹ੍ਵੈ ਬਾਮਾ।
ਬਹੁ ਦੂਤਿਨ ਤੇ ਧਾਮ ਲੁਟਾਵੈ। ਪਲ ਪਲ ਪ੍ਰਤਿ ਤਿਹ ਧਾਮ ਪਠਾਵੈ। ੬।

ਸਾਹ ਸੁਤਾ ਬਹੁ ਬਿਧਿ ਕਰਿ ਹਾਰੀ। ਸੁਧਾ ਸੈਨ ਸੌ ਭਈ ਨ ਯਾਰੀ।
ਤਬ ਅਬਲਾ ਇਹ ਮੰਤ੍ਰ ਪਕਾਯੋ। ਇਕ ਦੂਤੀ ਕਹ ਤਹਾ ਪਠਾਯੋ। ੭।

ਚਲੀ ਚਲੀ ਸਹਚਰਿ ਤਹ ਗਈ। ਜਿਹ ਗ੍ਰਿਹ ਸੁਧਿ ਮਿਤਵਾ ਕੀ ਭਈ।
ਪਕਰਿ ਭੁਜਾ ਤੇ ਸੋਤ ਜਗਾਯੋ। ਚਲਹੁ ਅਬੈ ਨ੍ਰਿਪ ਤ੍ਰਿਯਹਿ ਬੁਲਾਯੋ। ੮।

ਮੂਰਖ ਕਛੂ ਬਾਤ ਨਹਿ ਪਾਈ। ਸਹਚਰਿ ਤਹਾ ਸੰਗ ਕਰਿ ਲ੍ਯਾਈ।
ਬੈਠੀ ਸੁਤਾ ਸਾਹੁ ਕੀ ਜਹਾ। ਲੈ ਆਈ ਮਿਤਵਾ ਕਹ ਤਹਾ। ੯।

ਵਹਿ ਮੂਰਖ ਐਸੇ ਜਿਯ ਜਾਨਾ। ਸਾਹੁ ਸੁਤਾ ਕੋ ਛਲ ਨ ਪਛਾਨਾ।
ਰਾਨੀ ਅਟਕਿ ਸੁ ਮੁਹਿ ਪਰ ਗਈ। ਤਾ ਤੇ ਹਮੈ ਬੁਲਾਵਤ ਭਈ। ੧੦।

ਤਾ ਕੇ ਸਾਥ ਭੋਗ ਮੈ ਕਰਿ ਹੌ। ਭਾਤਿ ਭਾਤਿ ਕੇ ਆਸਨ ਧਰਿ ਹੌ।
ਨ੍ਰਿਪ ਨਾਰੀ ਕਹਿ ਅਧਿਕ ਰਿਝੈ ਹੌ। ਜੋ ਮੁਖਿ ਮੰਗਿ ਹੌ ਸੋਈ ਪੈ ਹੌ। ੧੧।

ਸਾਹ ਸੁਤਾ ਸੋ ਕੀਨਾ ਸੰਗਾ। ਲਖਤ ਭਯੋ ਨ੍ਰਿਪ ਕੀ ਅਰਧੰਗਾ।
ਮੂਰਖ ਭੇਦ ਅਭੇਦ ਨ ਪਾਯੋ। ਇਹ ਛਲ ਅਪੁਨੋ ਮੂੰਡ ਮੁਡਾਯੋ। ੧੨।

*ਦੋਹਰਾ*

ਸਾਹੁ ਸੁਤਾ ਕੌ ਨ੍ਰਿਪ ਤ੍ਰਿਯਾ ਜਾਨਤ ਭਯੋ ਮਨ ਮਾਹਿ।
ਹਰਖ ਮਾਨ ਤਾ ਕੌ ਭਜਾ ਭੇਵ ਪਛਾਨਾ ਨਾਹਿ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੮੫। ੫੪੨੫। ਅਫਜੂੰ।*

*ਭੁਜੰਗ ਪ੍ਰਯਾਤ ਛੰਦ*

ਦਿਸਾ ਬਾਰੁਣੀ ਮੈ ਰਹੈ ਏਕ ਰਾਜਾ। ਸੁ ਵਾ ਤੁਲਿ ਦੂਜੋ ਬਿਧਾਤੈ ਨ ਸਾਜਾ।
ਬਿਖ੍ਯਾ ਨਾਮ ਤਾ ਕੀ ਸੁਤਾ ਏਕ ਸੋਹੈ। ਸੁਰੀ ਆਸੁਰੀ ਨਾਗਿਨੀ ਤੁਲਿ ਕੋ ਹੈ। ੧।

ਪ੍ਰਭਾ ਸੈਨ ਨਾਮਾ ਰਹੈ ਤਾਹਿ ਤਾਤਾ। ਤਿਹੂੰ ਲੋਕ ਮੈ ਬੀਰ ਬਾਂਕੋ ਬਿਖ੍ਯਾਤਾ।
ਤਹਾ ਏਕ ਆਯੋ ਬਡੋ ਛਤ੍ਰਧਾਰੀ। ਸਭੈ ਸਸਤ੍ਰ ਬੇਤਾ ਸੁ ਬਿਦ੍ਯਾਧਿਕਾਰੀ। ੨।

ਪ੍ਰਭਾ ਸੈਨ ਆਯੋ ਜਹਾ ਬਾਗ ਨੀਕੋ। ਪ੍ਰਭਾ ਹੇਰਿ ਜਾ ਕੀ ਬਢ੍ਯੋ ਨੰਦ ਜੀਕੋ।
ਤਹਾ ਬੋਲਿ ਸੂਰਹਿ ਰਥਹਿ ਠਾਢ ਕੀਨੋ। ਪਿਯਾਦੇ ਭਯੇ ਪੈਂਡ ਤਾ ਕੋ ਸੁ ਲੀਨੋ। ੩।

ਜਿਉਂ ਜਿਉਂ ਉਹ ਮਿਤਰ ਘਰ ਨਹੀਂ ਆ ਰਿਹਾ ਸੀ, ਤਿਉਂ ਤਿਉਂ ਉਹ ਇਸਤਰੀ ਬਹੁਤ ਵਿਆਕੁਲ ਹੁੰਦੀ ਜਾਂਦੀ ਸੀ। (ਉਹ) ਦਾਸੀਆਂ ਉਤੇ ਬਹੁਤ ਘਰ (ਭਾਵ ਧਨ) ਲੁਟਾ ਰਹੀ ਸੀ ਅਤੇ ਪਲ ਪ੍ਰਤਿਪਲ ਉਸ ਦੇ ਘਰ (ਦਾਸੀਆਂ ਨੂੰ) ਭੇਜਦੀ ਰਹਿੰਦੀ ਸੀ।੬।

ਸ਼ਾਹ ਦੀ ਪੁੱਤਰੀ ਬਹੁਤ ਯਤਨ ਕਰ ਕੇ ਹਾਰ ਗਈ, ਪਰ ਸੁਧਾ ਸੈਨ ਨਾਲ ਉਸ ਦੀ ਯਾਰੀ ਨ ਹੋ ਸਕੀ। ਤਦ (ਉਸ) ਅਬਲਾ ਨੇ ਇਹ ਵਿਚਾਰ ਕੀਤਾ ਅਤੇ ਇਕ ਦੂਤੀ ਨੂੰ ਉਸ ਕੋਲ ਭੇਜਿਆ।੭।

ਉਹ ਦਾਸੀ ਚਲਦੀ ਚਲਦੀ ਉਥੇ ਗਈ ਜਿਸ ਘਰ ਵਿਚ ਉਸ ਮਿਤਰ ਦੇ ਹੋਣ ਦਾ ਪਤਾ ਲਗਿਆ। ਉਸ ਨੇ ਸੁਤੇ ਹੋਏ ਨੂੰ ਬਾਹੋਂ ਪਕੜ ਕੇ ਉਠਾਇਆ (ਅਤੇ ਕਿਹਾ--) ਚਲੋ, ਤੁਹਾਨੂੰ ਰਾਜੇ ਦੀ ਇਸਤਰੀ (ਰਾਣੀ) ਨੇ ਬੁਲਾਇਆ ਹੈ।੮।

ਮੂਰਖ ਨੇ ਕੁਝ ਗੱਲ ਨ ਸਮਝੀ। ਦਾਸੀ ਉਸ ਨੂੰ ਨਾਲ ਲੈ ਆਈ। ਜਿਥੇ ਸ਼ਾਹ ਦੀ ਪੁੱਤਰੀ ਬੈਠੀ ਸੀ, ਉਥੇ ਮਿਤਰ ਨੂੰ ਲੈ ਆਈ।੯।

ਉਸ ਮੂਰਖ ਨੇ ਮਨ ਵਿਚ ਇਸ ਤਰ੍ਹਾਂ ਸੋਚਿਆ ਅਤੇ ਸ਼ਾਹ ਦੀ ਪੁੱਤਰੀ ਦਾ ਛਲ ਨ ਸਮਝਿਆ। (ਉਸ ਨੇ ਸੋਚਿਆ ਕਿ) ਰਾਣੀ ਮੇਰੇ ਉਤੇ ਮੋਹਿਤ ਹੋ ਗਈ ਹੈ, ਇਸ ਲਈ (ਉਸ ਨੇ) ਮੈਨੂੰ ਬੁਲਾਇਆ ਹੈ।੧੦।

ਰਾਣੀ ਨਾਲ ਮੈਂ ਭੋਗ ਕਰਾਂਗਾ ਅਤੇ ਭਾਂਤ ਭਾਂਤ ਦੇ ਆਸਣ ਧਰਾਂਗਾ। ਰਾਜੇ ਦੀ ਪਤਨੀ ਨੂੰ ਬਹੁਤ ਪ੍ਰਸੰਨ ਕਰਾਂਗਾ ਅਤੇ ਜੋ ਮੂੰਹੋਂ ਮੰਗਾਂਗਾ, ਉਹੀ ਪ੍ਰਾਪਤ ਕਰਾਂਗਾ।੧੧।

(ਉਸ ਨੇ) ਸ਼ਾਹ ਦੀ ਪੁੱਤਰੀ ਨਾਲ ਸੰਯੋਗ ਕੀਤਾ ਅਤੇ ਉਸ ਨੂੰ ਰਾਜੇ ਦੀ ਇਸਤਰੀ ਸਮਝਣ ਲਗਾ। (ਉਸ) ਮੂਰਖ ਨੇ ਭੇਦ ਅਭੇਦ ਨ ਪਛਾਣਿਆ ਅਤੇ ਇਸ ਛਲ ਨਾਲ ਆਪਣਾ ਸਿਰ ਮੁੰਨਵਾ ਲਿਆ (ਭਾਵ ਆਪਣੇ ਆਪ ਨੂੰ ਛਲਵਾ ਲਿਆ)।੧੨।

*ਦੋਹਰਾ*

ਸ਼ਾਹ ਦੀ ਪੁੱਤਰੀ ਨੂੰ ਮਨ ਵਿਚ ਰਾਜੇ ਦੀ ਪਤਨੀ ਸਮਝਦਾ ਸੀ ਅਤੇ ਪ੍ਰਸੰਨ ਹੋ ਕੇ ਉਸ ਨਾਲ ਰਮਣ ਕਰਦਾ ਸੀ। ਪਰ ਉਸ ਨੇ ਭੇਦ ਨੂੰ ਨਹੀਂ ਪਛਾਣਿਆ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯੫। ੫੪੨੫। ਚਲਦਾ।*

*ਭੁਜੰਗ ਪ੍ਰਯਾਤ ਛੰਦ*

ਬਾਰੁਣੀ (ਪੱਛਮ) ਦਿਸ਼ਾ ਵਿਚ ਇਕ ਰਾਜਾ ਰਹਿੰਦਾ ਸੀ। ਉਸ ਵਰਗਾ ਦੂਜਾ (ਰਾਜਾ) ਵਿਧਾਤਾ ਨੇ ਨਹੀਂ ਸਾਜਿਆ ਸੀ। ਬਿਖਿਆ ਨਾਂ ਦੀ ਉਸ ਦੀ ਇਕ ਲੜਕੀ ਸ਼ੋਭਦੀ ਸੀ। (ਉਸ ਦੇ) ਬਰਾਬਰ ਦੇਵ, ਦੈਂਤ ਜਾਂ ਨਾਗ ਇਸਤਰੀ, ਕੋਈ ਵੀ ਨਹੀਂ ਸੀ।੧।

ਪ੍ਰਭਾ ਸੈਨ ਨਾਂ ਦਾ ਉਸ ਦਾ ਪਿਤਾ (ਉਥੇ) ਰਹਿੰਦਾ ਸੀ ਜੋ ਤਿੰਨਾਂ ਲੋਕਾਂ ਵਿਚ ਬਾਂਕੇ ਸੂਰਵੀਰ ਵਜੋਂ ਪ੍ਰਸਿੱਧ ਸੀ। ਉਥੇ ਇਕ ਵੱਡਾ ਛਤ੍ਰਧਾਰੀ (ਰਾਜਾ) ਆਇਆ ਜੋ ਸਾਰੇ ਸ਼ਸਤ੍ਰਾਂ ਵਿਚ ਮਾਹਿਰ ਸੀ ਅਤੇ ਵਿਦਿਆ ਦਾ ਪੂਰਾ ਅਧਿਕਾਰੀ ਸੀ।੨।

(ਇਕ ਵਾਰ) ਪ੍ਰਭਾ ਸੈਨ (ਉਥੇ) ਆਇਆ ਜਿਥੇ ਸੁੰਦਰ ਬਾਗ ਸੀ। ਉਸ (ਬਾਗ) ਦੀ ਸੁੰਦਰਤਾ ਨੂੰ ਵੇਖ ਕੇ (ਰਾਜੇ ਦਾ) ਮਨ ਪ੍ਰਸੰਨ ਹੋ ਗਿਆ। ਸੂਰਮਿਆਂ ਨੂੰ ਕਹਿ ਕੇ ਉਥੇ ਰਥ ਰੁਕਵਾਇਆ ਅਤੇ ਬਾਗ ਦੇ ਰਸਤੇ ਉਤੇ ਪੈਦਲ ਚਲ ਸਪਿਆ।੩।

ਜਬੈ ਬਾਗ ਨੀਕੋ ਸੁ ਤੌਨੋ ਨਿਹਾਰਿਯੋ। ਇਹੈ ਆਪਨੇ ਚਿਤ ਮਾਹੀ ਬਿਚਾਰਿਯੋ।
ਕਛੂ ਕਾਲ ਈਹਾ ਅਬੈ ਸੈਨ ਕੀਜੈ। ਘਰੀ ਦ੍ਵੈਕ ਕੌ ਗ੍ਰਾਮ ਕੋ ਪੰਥ ਲੀਜੈ। ੪।

ਖਰੇ ਬਾਜ ਕੀਨੇ ਘਰੀ ਦ੍ਵੈਕ ਸੋਯੋ। ਸਭੈ ਆਪਨੇ ਚਿਤ ਕੋ ਸੋਕ ਖੋਯੋ।
ਤਹਾ ਰਾਜ ਕੰਨ੍ਯਾ ਬਿਖ੍ਯਾ ਨਾਮ ਆਈ। ਬਿਲੋਕ੍ਯੋ ਤਿਸੈ ਸੁਧਿ ਤੌਨੇ ਨ ਪਾਈ। ੫।

ਤਬੈ ਰਾਜ ਕੰਨ੍ਯਾ ਹ੍ਰਿਦੈ ਯੌ ਬਿਚਾਰਿਯੋ। ਪ੍ਰਭਾ ਸੈਨ ਕੌ ਸੋਵਤੇ ਜੌ ਨਿਹਾਰਿਯੋ।
ਤ੍ਰਿਯਾ ਮੈ ਇਸੀ ਕੀ ਇਹੈ ਨਾਥ ਮੇਰੋ। ਬਰੌਗੀ ਇਸੈ ਮੈ ਭਈ ਆਜੁ ਚੇਰੋ। ੬।

ਨ੍ਰਿਸੰਸੈ ਇਹੈ ਚਿਤ ਮੈ ਬਾਲ ਆਨੀ। ਇਸੀ ਕੌ ਬਰੌ ਕੈ ਤਜੌ ਰਾਜਧਾਨੀ।
ਤਹਾ ਏਕ ਪਤ੍ਰੀ ਸੁ ਡਾਰੀ ਨਿਹਾਰੀ। ਇਹੈ ਚੰਚਲਾ ਚਿਤ ਮਾਹੀ ਬਿਚਾਰੀ। ੭।

ਚਹਿਯੋ ਪਤ੍ਰਕਾ ਕੌ ਸੁ ਬਾਚੌ ਉਘਾਰੌ। ਡਰੌ ਬੇਦ ਕੀ ਸਾਸਨਾ ਕੌ ਬਿਚਾਰੌ।
ਪਰੀ ਪਤ੍ਰਿਕਾ ਕੌ ਜੋ ਕੋਊ ਉਘਾਰੈ। ਬਿਧਾਤਾ ਉਸੈ ਨਰਕ ਕੈ ਮਾਝ ਡਾਰੈ। ੮।

ਰਹੀ ਸੰਕਿ ਲੀਨੀ ਤਊ ਹਾਥ ਪਾਤੀ। ਲਈ ਲਾਇ ਕੈ ਮਿਤ੍ਰ ਕੀ ਜਾਨਿ ਛਾਤੀ।
ਕਬੈ ਹਾਥ ਮਾਹੀ ਛਿਪਾਵੈ ਉਘਾਰੈ। ਮਨੋ ਨਿਰਧਨੀ ਦ੍ਰਬ ਪਾਯੋ ਨਿਹਾਰੈ। ੯।

ਤਬੈ ਚੰਚਲਾ ਚਿਤ ਮੈ ਯੌ ਬਿਚਾਰੀ। ਤਿਸੈ ਜਾਨਿ ਕੈ ਨਾਥ ਪਾਤੀ ਉਘਾਰੀ।
ਜੋਊ ਨਾਥ ਕੀ ਜਾਨਿ ਪਾਤੀ ਉਘਾਰੈ। ਨ ਤਾ ਕੌ ਬਿਧਾਤਾ ਮਹਾ ਨਰਕ ਡਾਰੈ। ੧੦।

ਹੁਤੋ ਏਕ ਰਾਜਾ ਤਹਾ ਛਤ੍ਰਧਾਰੀ। ਪ੍ਰਭਾ ਸੈਨ ਕੇ ਪ੍ਰਾਨ ਕੋ ਹੰਤਕਾਰੀ।
ਤਿਨਿਛਿਆ ਇਹੈ ਚਿਤ ਕੇ ਮਾਝ ਕੀਨੀ। ਸੋਈ ਲਿਖ੍ਯ ਕੈ ਪਤ੍ਰ ਕੇ ਮਧਿ ਦੀਨੀ। ੧੧।

ਬਿਖ੍ਯਾ ਨਾਮ ਜਾ ਕੀ ਸੁਪੁਤ੍ਰੀ ਅਪਾਰਾ। ਤਿਸੀ ਓਰ ਲਿਖਿ ਪਤ੍ਰਿਕੈ ਮਾਝ ਡਾਰਾ।
ਪ੍ਰਭਾ ਸੈਨ ਆਯੋ ਜਬੈ ਜਾਨਿ ਲੀਜੋ। ਬਿਖੈ ਲੈ ਤਿਸੀ ਕਾਲ ਮੈ ਤਾਸੁ ਦੀਜੋ। ੧੨।

ਰਹੀ ਪਤ੍ਰਿ ਕੋ ਬਾਚ ਕੈ ਚੌਕਿ ਚਿਤੈ। ਕਿਯੋ ਮੰਤ੍ਰ ਇਕ ਮਿਤ੍ਰ ਕੀ ਰਛ ਹਿਤੈ।
ਲਿਯੋ ਆਂਜਿ ਕੈ ਅੰਜਨੈ ਹਾਥ ਪ੍ਯਾਰੀ। ਬਿਖ੍ਯਾ ਬਿਖਿ ਕੈ ਦੈਨ ਤਾ ਕੌ ਸੁ ਡਾਰੀ। ੧੩।

ਰਹੀ ਜਾਤ ਬਾਲਾ ਤਬੈ ਰਾਜ ਜਾਗੇ। ਵਹੈ ਪਤ੍ਰਿਕਾ ਹਾਥ ਲੈ ਕੈ ਨੁਰਾਗੇ।
ਪਿਤਾ ਤੌਨ ਕੇ ਹਾਥ ਲੈ ਕੇ ਸੁ ਦੀਨੀ। ਸੁਨ੍ਯੋ ਮਿਤ੍ਰ ਕੋ ਨਾਮੁ ਲੈ ਭੂਪ ਚੀਨੀ। ੧੪।

ਜਬੈ ਪਤ੍ਰਿਕਾ ਛੋਰਿ ਕੈ ਭੂਪ ਬਾਚੀ। ਇਹੈ ਬਾਤ ਰਾਜੈ ਲਿਖੀ ਮਿਤ੍ਰ ਸਾਚੀ।
ਬਿਖ੍ਯਾ ਬਾਚਿ ਪਤ੍ਰੀ ਉਸੀ ਕਾਲ ਦੀਜੋ। ਘਰੀ ਏਕ ਬੇਲੰਬ ਰਾਜਾ ਨ ਕੀਜੋ। ੧੫।

ਜਦੋਂ ਉਸ ਨੇ ਸੁੰਦਰ ਬਾਗ ਨੂੰ ਵੇਖਿਆ ਤਾਂ ਆਪਣੇ ਮਨ ਵਿਚ ਇਹ ਵਿਚਾਰਿਆ ਕਿ ਹੁਣ ਕੁਝ ਸਮੇਂ ਲਈ ਇਥੇ ਆਰਾਮ ਕੀਤਾ ਜਾਏ ਅਤੇ ਦੋ ਕੁ ਘੜੀਆਂ ਬਾਦ ਨਗਰ ਦੇ ਰਾਹੇ ਪਿਆ ਜਾਏ।੪।

ਘੋੜਿਆਂ ਨੂੰ ਰੋਕ ਕੇ ਉਹ ਦੋ ਕੁ ਘੜੀਆਂ ਸੁਤਾ ਅਤੇ ਆਪਣੇ ਚਿਤ ਦੇ ਸਾਰੇ ਗਮ ਦੂਰ ਕਰ ਦਿੱਤੇ। ਉਥੇ ਬਿਖਿਆ ਨਾਂ ਦੀ ਰਾਜ ਕੁਮਾਰੀ ਆਈ। ਉਸ (ਛਤ੍ਰਧਾਰੀ ਰਾਜੇ ਨੂੰ) ਵੇਖ ਕੇ ਉਸ ਨੂੰ ਸੁੱਧ ਬੁੱਧ ਭੁਲ ਗਈ।੫।

(ਜਦੋਂ) ਉਸ ਨੇ ਪ੍ਰਭਾ ਸੈਨ ਨੂੰ ਸੁਤਿਆਂ ਹੋਇਆ ਵੇਖਿਆ, ਤਦੋਂ ਰਾਜ ਕੁਮਾਰੀ ਨੇ ਮਨ ਵਿਚ ਇਸ ਤਰ੍ਹਾਂ ਵਿਚਾਰਿਆ ਕਿ ਮੈਂ ਇਸ (ਛਤ੍ਰਧਾਰੀ ਰਾਜੇ) ਦੀ ਇਸਤਰੀ ਹਾਂ ਅਤੇ ਇਹ ਮੇਰਾ ਪਤੀ ਹੈ। ਮੈਂ ਇਸੇ ਨਾਲ ਵਿਆਹ ਕਰਾਂਗੀ, ਮੈਂ (ਇਸ ਦੀ) ਅਜ ਗੋਲੀ ਹੋ ਗਈ ਹਾਂ।੬।

ਬਾਲਿਕਾ ਨੇ ਇਸ (ਵਿਚਾਰ) ਨੂੰ ਬਿਨਾ ਸੰਸੇ ਦੇ ਮਨ ਵਿਚ ਲਿਆਉਂਦਾ ਕਿ ਇਸੇ ਨਾਲ ਵਿਆਹ ਕਰਾਂਗੀ, (ਨਹੀਂ ਤਾਂ) ਰਾਜਧਾਨੀ ਛਡ ਦਿਆਂਗੀ। ਉਥੇ ਉਸ ਨੇ ਇਕ ਚਿੱਠੀ ਪਈ ਹੋਈ ਵੇਖੀ। ਇਸਤਰੀ ਨੇ ਮਨ ਵਿਚ ਇਹ ਵਿਚਾਰ ਕੀਤਾ।੭।

(ਉਹ) ਚਾਹੁੰਦੀ ਸੀ ਕਿ ਚਿੱਠੀ ਨੂੰ ਲੈ ਕੇ ਖੋਲ੍ਹੇ ਅਤੇ ਪੜ੍ਹੇ। ਪਰ ਵੇਦ ਦੇ ਦੰਡ ਨੂੰ ਵਿਚਾਰ ਕੇ ਡਰਦੀ ਸੀ। (ਕਿਉਂਕਿ ਵੇਦ ਅਨੁਸਾਰ) ਪਈ ਹੋਈ ਚਿੱਠੀ ਨੂੰ ਜੋ ਕੋਈ ਖੋਲ੍ਹਦਾ ਹੈ, ਉਸ ਨੂੰ ਵਿਧਾਤਾ ਨਰਕਾਂ ਵਿਚ ਸੁਟਦਾ ਹੈ।੮।

ਸ਼ੰਕਾ ਵਿਚ ਗ੍ਰਸੀ ਹੋਈ ਨੇ ਉਹ ਚਿੱਠੀ ਹੱਥ ਵਿਚ ਲੈ ਲਈ ਅਤੇ ਉਸ ਨੂੰ ਮਿਤਰ ਦੀ ਸਮਝ ਕੇ ਛਾਤੀ ਨਾਲ ਲਗਾ ਲਿਆ। ਕਦੇ (ਉਹ ਚਿੱਠੀ ਨੂੰ) ਹੱਥ ਵਿਚ ਲੁਕਾਉਂਦੀ ਅਤੇ ਕਦੇ ਉਘਾੜਦੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਨਿਰਧਨ ਵਿਅਕਤੀ ਧਨ ਨੂੰ ਪ੍ਰਾਪਤ ਕਰ ਕੇ ਵੇਖਦਾ ਹੋਵੇ।੯।

ਤਦ ਇਸਤਰੀ ਨੇ ਮਨ ਵਿਚ ਇਸ ਤਰ੍ਹਾਂ ਵਿਚਾਰ ਕੀਤਾ ਅਤੇ ਉਸ ਨੂੰ ਪ੍ਰੀਤਮ ਦੀ ਚਿੱਠੀ ਸਮਝ ਕੇ ਖੋਲ੍ਹ ਲਿਆ। (ਸੋਚਦੀ ਕਿ) ਜੋ (ਕੋਈ ਇਸਤਰੀ) ਪ੍ਰੀਤਮ ਦੀ ਚਿੱਠੀ ਸਮਝ ਕੇ ਖੋਲ੍ਹਦੀ ਹੈ, ਉਸ ਨੂੰ ਵਿਧਾਤਾ ਮਹਾ ਨਰਕ ਵਿਚ ਨਹੀਂ ਸੁਟਦਾ।੧੦।

ਉਥੇ ਇਕ ਛਤ੍ਰਧਾਰੀ ਰਾਜਾ ਸੀ ਜੋ ਪ੍ਰਭਾ ਸੈਨ ਦੇ ਪ੍ਰਾਣਾਂ ਨੂੰ ਖ਼ਤਮ ਕਰਨਾ ਚਾਹੁੰਦਾ ਸੀ। ਉਸ ਨੇ ਇਹ ਇੱਛਾ ਆਪਣੇ ਮਨ ਵਿਚ ਕੀਤੀ ਅਤੇ ਉਹੀ ਇਸ ਪੱਤਰ ਵਿਚ ਲਿਖ ਦਿੱਤੀ।੧੧।

ਜਿਸ ਦੀ ਅਪਾਰ (ਸੁੰਦਰ) ਪੁੱਤਰੀ ਦਾ ਨਾਂ 'ਬਿਖਿਆ' ਸੀ, ਉਸੇ (ਰਾਜੇ) ਵਲ ਇਹ ਚਿੱਠੀ ਲਿਖ ਕੇ ਰਖੀ ਗਈ ਸੀ। ਜਦੋਂ ਪ੍ਰਭਾ ਸੈਨ ਰਾਜਾ ਆਇਆ ਹੋਇਆ ਸਮਝ ਲਵੋ ਤਾਂ ਉਸੇ ਵੇਲੇ ਉਸ ਨੂੰ ਵਿਸ਼ ('ਬਿਖ') ਦੇ ਦੇਣਾ।੧੨।

ਉਹ ਚਿੱਠੀ ਪੜ੍ਹ ਕੇ ਮਨ ਵਿਚ ਚੌਂਕ ਪਈ। ਉਸ ਨੇ ਮਿਤਰ ਦੀ ਰਖਿਆ ਲਈ ਇਕ ਵਿਚਾਰ ਕੀਤਾ। ਉਸ ਨੇ ਹੱਥ ਨਾਲ ਅੱਖਾਂ ਵਿਚੋਂ ਸੁਰਮੇ ਨੂੰ ਲਗਾਇਆ ਅਤੇ 'ਬਿਖ' ਦੀ ਥਾਂ 'ਬਿਖਿਆ' ਦੇਣ ਲਈ ਲਿਖ ਕੇ ਪਾ ਦਿੱਤਾ (ਅਰਥਾਤ- 'ਬਿਖ' ਨੂੰ 'ਬਿਖਿਆ' ਬਣਾ ਦਿੱਤਾ)।੧੩।

ਜਦੋਂ ਉਹ ਕੰਨਿਆ ਚਲੀ ਗਈ ਤਾਂ ਰਾਜਾ ਜਾਗਿਆ। ਅਤੇ ਉਹ ਪੱਤਰ ਪ੍ਰੇਮ ਪੂਰਵਕ ਹੱਥ ਵਿਚ ਪਕੜ ਲਿਆ। (ਉਹ ਚਿੱਠੀ) ਲੈ ਕੇ ਬਿਖਿਆ ਦੇ ਪਿਤਾ ਨੂੰ ਦੇ ਦਿੱਤੀ। ਮਿਤਰ ਦਾ ਨਾਂ ਸੁਣ ਕੇ ਰਾਜੇ ਨੇ ਉਸ ਨੂੰ ਪਛਾਣ ਲਿਆ।੧੪।

ਜਦ ਰਾਜੇ ਨੇ ਚਿੱਠੀ ਖੋਲ ਕੇ ਪੜ੍ਹੀ, ਤਾਂ (ਉਸ ਨੇ ਸੋਚਿਆ ਕਿ) ਇਹ ਮਿਤਰ ਰਾਜੇ ਨੇ ਸੱਚੀ ਗੱਲ ਲਿਖੀ ਹੈ। ਚਿੱਠੀ ਪੜ੍ਹਦਿਆਂ ਹੀ ਉਸੇ ਵੇਲੇ ਬਿਖਿਆ ਦੇ ਦੇਣਾ ਅਤੇ ਹੇ ਰਾਜਨ! ਇਕ ਘੜੀ ਵੀ ਦੇਰ ਨਹੀਂ ਕਰਨੀ।੧੫।

ਬਿਖ੍ਯਾ ਰਾਜ ਕੰਨ੍ਯਾ ਮਹਾਰਾਜ ਦੀਨੀ। ਕਹਾ ਚੰਚਲਾ ਚੇਸਟਾ ਚਾਰ ਕੀਨੀ।
ਕਛੂ ਭੇਦ ਤਾ ਕੋ ਸੁ ਰਾਜੈ ਨ ਪਾਯੋ। ਪ੍ਰਭਾ ਸੈਨ ਰਾਜਾ ਤਿਸੈ ਬ੍ਯਾਹਿ ਲ੍ਯਾਯੋ। ੧੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਿਆਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੮੬। ੫੪੪੧। ਅਫਜੂੰ।*

*ਦੋਹਰਾ*

ਘਾਟਮ ਪੁਰ ਕੁਰਰੇ ਬਿਖੈ ਏਕ ਮੁਗਲ ਕੀ ਬਾਲ।
ਭ੍ਰਾਤਾ ਸਾਥ ਚਰਿਤ੍ਰ ਤਿਨ ਕਿਯੋ ਸੁ ਸੁਨਹੁ ਨ੍ਰਿਪਾਲ। ੧।

*ਚੌਪਈ*

ਸੌਦਾ ਨਿਮਿਤ ਭ੍ਰਾਤ ਤਿਹ ਗਯੋ। ਖਾਟਿ ਕਮਾਇ ਅਧਿਕ ਧਨ ਲਯੋ।
ਨਿਸਿ ਕਹ ਧਾਮ ਭਗਨਿ ਕੋ ਆਯੋ। ਕੰਠ ਲਾਗਿ ਤਿਨ ਮੋਹ ਜਤਾਯੋ। ੨।

ਅਪਨੀ ਸਕਲ ਬ੍ਰਿਥਾ ਤਿਨ ਭਾਖੀ। ਜੋ ਜੋ ਬਿਤਈ ਸੋ ਸੋ ਆਖੀ।
ਜੁ ਧਨ ਹੁਤੋ ਸੰਗ ਖਾਟਿ ਕਮਾਯੋ। ਸੋ ਭਗਨੀ ਕਹ ਸਕਲ ਦਿਖਾਯੋ। ੩।

ਮਰਿਯਮ ਬੇਗਮ ਤਾ ਕੋ ਨਾਮਾ। ਭਾਈ ਕੌ ਮਾਰਾ ਜਿਨ ਬਾਮਾ।
ਸਭ ਹੀ ਦਰਬ ਛੀਨਿ ਕਰਿ ਲੀਨਾ। ਆਪੁ ਚਰਿਤ੍ਰ ਸੁ ਐਸੇ ਕੀਨਾ। ੪।

*ਦੋਹਰਾ*

ਭਗਨੀ ਦਰਬ ਬਿਲੋਕਿ ਕੈ ਲੋਭ ਸਿੰਧ ਕੈ ਮਾਹਿ।
ਨਖ ਸਿਖ ਲੌ ਬੂਡਤ ਭਈ ਸੁਧਿ ਨ ਰਹੀ ਜਿਯ ਮਾਹਿ। ੫।

*ਚੌਪਈ*

ਭ੍ਰਾਤ ਵਾਤ ਭਗਨੀ ਨ ਬਿਚਾਰਾ। ਫਾਂਸੀ ਡਾਰਿ ਕੰਠਿ ਮਹਿ ਮਾਰਾ।
ਲੀਨਾ ਲੂਟਿ ਸਕਲ ਤਿਹ ਧਨ ਕੌ। ਕਰਿਯੋ ਅਮੋਹ ਆਪਨੇ ਮਨ ਕੌ। ੬।

ਪ੍ਰਾਤ ਭਏ ਰੋਵੈ ਤਬ ਲਾਗੀ। ਜਬ ਸਭ ਪ੍ਰਜਾ ਗਾਵ ਕੀ ਜਾਗੀ।
ਮ੍ਰਿਤਕ ਬੰਧੁ ਤਬ ਸਭਨ ਦਿਖਾਯੋ। ਮਰਿਯੋ ਆਜੁ ਇਹ ਸਾਂਪ ਚਬਾਯੋ। ੭।

ਭਲੀ ਭਾਤ ਤਨ ਤਾਹਿ ਗਡਾਯੋ। ਯੌ ਕਾਜੀ ਤਨ ਆਪੁ ਜਤਾਯੋ।
ਸਾਜ ਬਾਜਿ ਇਕ ਯਾ ਕੋ ਘੋਰੋ। ਔਰ ਜੁ ਕਛੁ ਯਾ ਕੌ ਧਨੁ ਥੋਰੋ। ੮।

ਸੋ ਇਹ ਤ੍ਰਿਯਹਿ ਪਠਾਵਨ ਕੀਜੈ। ਫਾਰਖਤੀ ਹਮ ਕੌ ਲਿਖਿ ਦੀਜੈ।
ਕਬੁਜ ਲਿਖਾ ਕਾਜੀ ਤੇ ਲਈ। ਕਛੁ ਧਨ ਮ੍ਰਿਤਕ ਤ੍ਰਿਯਾ ਕਹ ਦਈ। ੯।

ਬਿਖਿਆ ਨਾਂ ਦੀ ਰਾਜ ਕੰਨਿਆ ਨੂੰ ਮਹਾਰਾਜ ਨੇ ਦੇ ਦਿੱਤਾ। (ਵੇਖੋ) ਚੰਚਲਾ ਨੇ ਕਿਤਨੀ ਸੁੰਦਰ ਚੇਸ਼ਟਾ ਕੀਤੀ ਹੈ। ਰਾਜੇ ਨੇ ਉਸ ਦਾ ਕੁਝ ਵੀ ਭੇਦ ਨਹੀਂ ਪਾਇਆ ਅਤੇ ਪ੍ਰਭਾ ਸੈਨ ਰਾਜਾ ਉਸ ਨੂੰ ਵਿਆਹ ਕੇ ਲੈ ਆਇਆ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੮੬। ੫੪੪੧। ਚਲਦਾ।*

*ਦੋਹਰਾ*

ਘਾਟਮ ਪੁਰ ਦੇ ਇਕ ਬਾਗ (‘ਕੁਰਰੇ’) ਵਿਚ ਇਕ ਮੁਗਲ ਬਾਲਿਕਾ ਨੇ ਭਰਾ ਨਾਲ ਚਰਿਤ੍ਰ ਕੀਤਾ। ਹੇ ਰਾਜਨ! ਉਹ ਸੁਣੋ।੧।

*ਚੌਪਈ*

ਉਸ (ਬਾਲਿਕਾ) ਦਾ ਭਰਾ ਸੌਦਾਗਰੀ ਲਈ (ਬਾਹਰ) ਗਿਆ ਅਤੇ ਖਟ ਕਮਾ ਕੇ ਬਹੁਤ ਸਾਰਾ ਧਨ ਲੈ ਕੇ ਆਇਆ। (ਉਹ) ਰਾਤ ਵੇਲੇ ਭੈਣ ਦੇ ਘਰ ਆਇਆ। (ਭੈਣ ਨੇ) ਉਸ ਨੂੰ ਗਲੇ ਨਾਲ ਲਗਾ ਕੇ (ਆਪਣਾ) ਮੋਹ ਜਤਾਇਆ।੨।

(ਭਰਾ ਨੇ ਸੌਦਾਗਰੀ ਸੰਬੰਧੀ) ਸਾਰੀ ਵਿਥਿਆ ਦਸੀ। ਜੋ ਜੋ ਬੀਤੀ ਸੀ, ਉਹ ਉਹ ਦਸ ਦਿੱਤੀ। (ਉਹ) ਜੋ ਧਨ ਖਟ ਕਮਾ ਕੇ ਨਾਲ ਲੈ ਕੇ ਆਇਆ ਸੀ, ਉਹ ਸਾਰਾ ਭੈਣ ਨੂੰ ਵਿਖਾ ਦਿੱਤਾ।੩।

ਉਸ (ਮੁਗਲ ਬਾਲਿਕਾ) ਦਾ ਨਾਂ ਮਰਿਯਮ ਬੇਗਮ ਸੀ। ਉਸ ਇਸਤਰੀ ਨੇ ਭਰਾ ਨੂੰ ਮਾਰ ਦਿੱਤਾ। (ਉਸ ਦਾ) ਸਾਰਾ ਧਨ ਖੋਹ ਲਿਆ ਅਤੇ ਆਪ ਇਸ ਤਰ੍ਹਾਂ ਦਾ ਚਰਿਤ੍ਰ ਕੀਤਾ।੪।

*ਦੋਹਰਾ*

ਭੈਣ ਧਨ ਨੂੰ ਵੇਖ ਕੇ ਲੋਭ ਦੇ ਸਮੁੰਦਰ ਵਿਚ (ਡੁਬ ਗਈ)। (ਉਹ) ਸਿਰ ਤੋਂ ਪੈਰਾਂ ਤਕ (ਲੋਭ ਦੇ ਸਮੁੰਦਰ ਵਿਚ) ਡੁਬ ਗਈ ਅਤੇ ਉਸ ਦੇ ਮਨ ਵਿਚ ਕੋਈ ਸੁੱਧ ਬੁੱਧ ਨ ਰਹੀ।੫।

*ਚੌਪਈ*

(ਉਸ) ਭੈਣ ਨੇ ਭਰਾ ਵਰਾ ਕੁਝ ਨ ਵਿਚਾਰਿਆ ਅਤੇ ਗਲ ਵਿਚ ਫਾਹੀ ਪਾ ਕੇ ਮਾਰ ਦਿੱਤਾ। ਉਸ ਦੇ ਸਾਰੇ ਧਨ ਨੂੰ ਲੁਟ ਲਿਆ ਅਤੇ ਆਪਣੇ ਮਨ ਨੂੰ ਨਿਰਮੋਹੀ ਕਰ ਦਿੱਤਾ।੬।

ਸਵੇਰ ਹੋਣ ਤੇ ਜਦੋਂ ਪਿੰਡ ਦੇ ਸਾਰੇ ਲੋਕ ਜਾਗ ਪਏ, ਤਦ ਉਹ ਰੋਣ ਲਗ ਗਈ। ਉਸ ਨੇ ਮਰਿਆ ਹੋਇਆ ਭਰਾ ਸਭ ਨੂੰ ਵਿਖਾਇਆ। (ਅਤੇ ਕਿਹਾ--) ਸੱਪ ਦੇ ਡੰਗਣ ਨਾਲ ਇਹ ਮਰ ਗਿਆ ਹੈ।੭।

ਉਸ ਦਾ ਸ਼ਰੀਰ ਚੰਗੀ ਤਰ੍ਹਾਂ ਨਾਲ ਗਡਵਾ ਦਿੱਤਾ ਅਤੇ ਆਪ ਕਾਜ਼ੀ ਨੂੰ ਇਸ ਤਰ੍ਹਾਂ ਕਿਹਾ-- ਇਸ ਦਾ ਸਾਮਾਨ ਅਤੇ ਇਕ ਘੋੜਾ ਅਤੇ ਥੋੜਾ ਜਿਹਾ ਧਨ (ਮੇਰੇ ਪਾਸ ਹੈ)।੮।

ਉਹ ਇਸ ਦੀ ਇਸਤਰੀ ਨੂੰ ਭੇਜ ਦਿਓ ਅਤੇ ਮੈਨੂੰ ਫ਼ਾਰਖ਼ਤੀ (ਬੇਬਾਕੀ) ਲਿਖ ਦਿਓ। (ਉਸ ਨੇ) ਕਾਜ਼ੀ ਤੋਂ ਰਸੀਦ (‘ਕਬੁਜ’) ਲਿਖਵਾ ਲਈ ਅਤੇ ਕੁਝ ਧਨ ਮ੍ਰਿਤਕ ਦੀ ਇਸਤਰੀ ਨੂੰ ਦੇ ਦਿੱਤਾ।੯।

*ਦੋਹਰਾ*

ਇਹ ਛਲ ਅਪਨੋ ਭ੍ਰਾਤ ਹਤਿ ਲੀਨੀ ਕਬੁਜਿ ਲਿਖਾਇ।
ਨਿਸਾ ਕਰੀ ਤਿਹ ਨਾਰਿ ਕੀ ਸਭ ਧਨ ਗਈ ਪਚਾਇ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੮੭। ੫੪੫੧। ਅਫਜੂੰ।*

*ਚੌਪਈ*

ਯੂਨਾ ਸਹਿਰ ਰੂਮ ਮਹਿ ਜਹਾ। ਦੇਵ ਛਤ੍ਰ ਰਾਜਾ ਇਕ ਤਹਾ।
ਛੈਲ ਦੇਇ ਦੁਹਿਤਾ ਤਾ ਕੇ ਇਕ। ਪੜੀ ਬ੍ਯਾਕਰਨ ਕੋਕ ਸਾਸਤ੍ਰ ਨਿਕ। ੧।

ਅਜਿਤ ਸੈਨ ਤਿਹ ਠਾ ਇਕ ਛਤ੍ਰੀ। ਤੇਜਵਾਨ ਬਲਵਾਨ ਧਰਤ੍ਰੀ।
ਰੂਪਵਾਨ ਬਲਵਾਨ ਅਪਾਰਾ। ਪੂਰੋ ਪੁਰਖ ਜਗਤ ਉਜਿਯਾਰਾ। ੨।

ਤੇਜਵਾਨ ਦੁਤਿਵਾਨ ਅਤੁਲ ਬਲ। ਅਰਿ ਅਨੇਕ ਜੀਤੇ ਜਿਨ ਦਲਿ ਮਲਿ।
ਆਵਤ ਤਾਹਿ ਬਿਲੋਕ੍ਯੋ ਰਾਨੀ। ਦੁਹਿਤਾ ਸੋ ਇਹ ਭਾਤਿ ਬਖਾਨੀ। ੩।

ਜੌ ਇਹ ਧਾਮ ਨ੍ਰਿਪਤਿ ਕੇ ਹੋਤੋ। ਤੌ ਤੁਮਰੇ ਲਾਇਕ ਬਰ ਕੋ ਥੋ।
ਅਬ ਮੈ ਅਸ ਕਹ ਕਰੌ ਉਪਾਊ। ਐਸੋ ਬਰ ਤੁਹਿ ਆਨ ਮਿਲਾਊ। ੪।

*ਅੜਿਲ*

ਤਨਿਕ ਕੁਅਰਿ ਕੇ ਧੁਨਿ ਜਬ ਅਸਿ ਕਾਨਨ ਪਰੀ।
ਦੇਖਿ ਰਹੀ ਤਹਿ ਓਰ ਮੈਨ ਅਰੁ ਮਦ ਭਰੀ।
ਮੋਹਿ ਰਹੀ ਮਨ ਮਾਹਿ ਨ ਪ੍ਰਗਟ ਜਤਾਇਯੋ।
ਹੋ ਪਲ ਪਲ ਬਲਿ ਬਲਿ ਜਾਤੀ ਦਿਵਸ ਗਵਾਇਯੋ। ੫।

*ਚੌਪਈ*

ਰੈਨਿ ਭਏ ਸਹਚਰੀ ਬੁਲਾਈ। ਚਿਤ ਬ੍ਰਿਥਾ ਤਿਹ ਸਕਲ ਸੁਨਾਈ।
ਜੌ ਤਿਹ ਦੈ ਮਿਲਾਇ ਮੁਹਿ ਪ੍ਯਾਰੀ। ਤੌ ਜਾਨੌ ਤੂ ਹਿਤੂ ਹਮਾਰੀ। ੬।

ਕਹਿਯੋ ਕੁਅਰਿ ਸਹਚਰਿ ਸੌ ਜਾਨਾ। ਭੇਦ ਨ ਦੂਸਰ ਕਾਨ ਬਖਾਨਾ।
ਤਤ ਛਿਨ ਦੌਰ ਤਵਨ ਪਹਿ ਗਈ। ਬਹੁ ਬਿਧਿ ਤਾਹਿ ਪ੍ਰਬੋਧਤ ਭਈ। ੭।

ਬਹੁ ਬਿਧਿ ਤਾਹਿ ਪ੍ਰਬੋਧ ਜਤਾਈ। ਜ੍ਯੋ ਤ੍ਯੋ ਤਾਹਿ ਤਹਾ ਲੈ ਆਈ।
ਮਾਰਗ ਕੁਅਰਿ ਬਿਲੋਕ ਜਹਾ। ਲੈ ਪਹੁਚੀ ਮਿਤਵਾ ਕਹ ਤਹਾ। ੮।

ਲਖਿ ਤਿਹ ਕੁਅਰਿ ਪ੍ਰਫੁਲਿਤ ਭਈ। ਜਨੁਕ ਰਾਂਕ ਨਵੋ ਨਿਧਿ ਪਈ।
ਬਿਹਸਿ ਬਿਹਸਿ ਤਿਹ ਕੰਠ ਲਗਾਯੋ। ਮਨ ਮਾਨਤ ਕੋ ਭੋਗ ਕਮਾਯੋ। ੯।

*ਦੋਹਰਾ*

ਇਸ ਛਲ ਨਾਲ ਆਪਣੇ ਭਰਾ ਨੂੰ ਮਾਰ ਕੇ ਰਸੀਦ ਲਿਖਵਾ ਲਈ। ਉਸ ਦੀ ਪਤਨੀ ਦੀ ਵੀ ਤਸੱਲੀ ਕਰਾ ਕੇ ਸਾਰਾ ਧਨ ਪਚਾ ਗਈ।੧0।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯੭। ਪ੪ਪ੧। ਚਲਦਾ।*

*ਚੌਪਈ*

ਰੂਮ (ਦੇਸ) ਵਿਚ ਜਿਥੇ ਯੂਨਾ ਨਾਂ ਦਾ ਨਗਰ ਹੈ, ਉਥੇ ਛਤ੍ਰ ਦੇਵ ਨਾਂ ਦਾ ਇਕ ਰਾਜਾ ਸੀ। ਛੈਲ ਦੇਈ ਨਾਂ ਦੀ ਉਸ ਦੀ ਇਕ ਪੁੱਤਰੀ ਸੀ। ਉਹ ਅਨੇਕ ਵਿਆਕਰਨ ਅਤੇ ਕੋਕ ਸ਼ਾਸਤ੍ਰ ਪੜ੍ਹੀ ਹੋਈ ਸੀ।੧।

ਉਥੇ ਅਜਿਤ ਸੈਨ ਨਾਂ ਦਾ ਇਕ ਤੇਜਵੰਤ, ਬਲਵਾਨ ਅਤੇ ਅਸਤ੍ਰ-ਧਾਰੀ ਛਤ੍ਰੀ ਸੀ। (ਉਹ) ਬਹੁਤ ਰੂਪਵਾਨ ਅਤੇ ਬਹਾਦਰ ਸੀ ਅਤੇ ਜਗਤ ਵਿਚ ਪੂਰਨ ਪੁਰਸ਼ ਵਜੋਂ ਉਜਾਗਰ ਸੀ।੨।

ਉਹ ਤੇਜਵਾਨ, ਸੁੰਦਰ ਅਤੇ ਅਤੁਲ ਬਲ ਵਾਲਾ ਸੀ। ਉਸ ਨੇ ਅਨੇਕ ਵੈਰੀ ਮਸਲ ਕੇ ਜਿਤ ਲਏ ਸਨ। ਉਸ ਨੂੰ ਆਉਂਦਿਆਂ ਰਾਣੀ ਨੇ ਵੇਖਿਆ ਅਤੇ ਪੁੱਤਰੀ ਨੂੰ ਇਸ ਤਰ੍ਹਾਂ ਕਿਹਾ।੩।

ਜੇ ਇਹ (ਕਿਸੇ) ਰਾਜੇ ਦੇ ਘਰ (ਪੈਦਾ) ਹੋਇਆ ਹੁੰਦਾ, ਤਾਂ ਤੇਰੇ ਲਈ ਯੋਗ ਵਰ ਸੀ। ਮੈਂ ਹੁਣ ਇਹੋ ਜਿਹਾ ਉਪਾ ਕਰਦੀ ਹਾਂ ਕਿ ਤੈਨੂੰ ਅਜਿਹਾ ਵਰ ਲਭ ਕੇ ਲਿਆ ਦਿਆਂ।੪।

*ਅੜਿਲ*

ਜਦ ਰਾਜ ਕੁਮਾਰੀ ਦੇ ਕੰਨ ਵਿਚ ਮਾੜੀ ਜਿੰਨੀ ਭਿਣਕ ਪਈ, ਤਾਂ ਕਾਮ ਅਤੇ (ਸੁੰਦਰਤਾ ਦੇ) ਮਦ ਵਿਚ ਮਸਤ ਹੋ ਕੇ ਉਸ ਵਲ ਵੇਖਣ ਲਗ ਗਈ। ਉਹ ਮਨ ਵਿਚ ਮੋਹਿਤ ਹੋ ਗਈ, ਪਰ ਕਿਸੇ ਅਗੇ ਪ੍ਰਗਟ ਨ ਕੀਤਾ। ਉਸ ਉਤੋਂ ਪਲ ਪਲ ਵਾਰਨੇ ਹੁੰਦੀ ਹੋਈ ਨੇ ਸਾਰਾ ਦਿਨ ਬਤੀਤ ਕਰ ਦਿੱਤਾ।੫।

*ਚੌਪਈ*

ਰਾਤ ਹੋਣ ਤੇ ਉਸ ਨੇ ਦਾਸੀ ਨੂੰ ਬੁਲਾਇਆ ਅਤੇ ਉਸ ਨੂੰ (ਆਪਣੇ) ਮਨ ਦੀ ਸਾਰੀ ਵਿਥਿਆ ਸੁਣਾਈ। ਹੇ ਪਿਆਰੀ! ਜੇ ਤੂੰ ਮੈਨੂੰ ਉਸ ਨਾਲ ਮਿਲਾ ਦੇਵੇਂ, ਤਾਂ (ਮੈਂ) ਜਾਣਾਂਗੀ ਕਿ ਤੂੰ ਮੇਰੀ ਹਿਤੂ ਹੈਂ।੬।

ਰਾਜ ਕੁਮਾਰੀ ਨੇ (ਜੋ) ਕਿਹਾ, ਉਹ ਸਖੀ ਨੇ ਸਮਝ ਲਿਆ। ਪਰ ਕਿਸੇ ਹੋਰ ਨੂੰ ਇਹ ਭੇਦ ਨ ਦਸਿਆ। (ਉਹ ਦਾਸੀ) ਤੁਰਤ ਦੌੜ ਕੇ ਉਸ (ਵਿਅਕਤੀ) ਕੋਲ ਗਈ ਅਤੇ ਉਸ ਨੂੰ ਕਈ ਤਰ੍ਹਾਂ ਨਾਲ ਸਮਝਾਣ ਲਗੀ।੭।

(ਦਾਸੀ ਨੇ) ਉਸ ਨੂੰ ਕਈ ਤਰ੍ਹਾਂ ਨਾਲ ਸਮਝਾਇਆ ਅਤੇ ਜਿਵੇਂ ਕਿਵੇਂ ਉਸ ਨੂੰ ਉਥੇ ਲੈ ਆਈ। ਜਿਥੇ ਰਾਜਾ ਕੁਮਾਰੀ (ਉਸ ਦੀ) ਵਾਟ ਜੋਹ ਰਹੀ ਸੀ, (ਦਾਸੀ) ਮਿਤਰ ਨੂੰ ਲੈ ਕੇ ਉਥੇ ਆ ਪਹੁੰਚੀ।੮।

ਉਸ ਨੂੰ ਵੇਖ ਕੇ ਰਾਜ ਕੁਮਾਰੀ ਖਿੜ ਗਈ, ਮਾਨੋ (ਕਿਸੇ) ਰੰਕ ਨੇ ਨੌਂ ਨਿੱਧੀਆਂ ਪ੍ਰਾਪਤ ਕੀਤੀਆਂ ਹੋਣ। ਉਸ ਨੂੰ (ਰਾਜ ਕੁਮਾਰੀ ਨੇ) ਹਸ ਹਸ ਕੇ ਗਲੇ ਨਾਲ ਲਗਾਇਆ ਅਤੇ (ਉਸ ਨਾਲ) ਮਨ ਭਾਉਂਦਾ ਸੰਯੋਗ ਕੀਤਾ।੯।

ਤਾ ਕੋ ਦੂਰ ਦਰਿਦ੍ਰ ਦਿਯਾ ਕਰਿ। ਸੀਸ ਰਹੀ ਧਰ ਸਖੀ ਪਗਨ ਪਰ।
ਤਵਪ੍ਰਸਾਦ ਮੈ ਮਿਤ੍ਰਹਿ ਲਹਿਯੋ। ਕਹਾ ਕਹੋ ਤੁਹਿ ਜਾਤ ਨ ਕਹਿਯੋ। ੧੦।

ਅਬ ਕਛੁ ਐਸ ਚਰਿਤ੍ਰ ਬਨੈਯੇ। ਜਾ ਤੇ ਸਦਾ ਮਿਤ੍ਰ ਕਹ ਪੈਯੇ।
ਸੋਵੈ ਸਦਾ ਸੰਗ ਲੈ ਤਾ ਕੌ। ਚੀਨਿ ਸਕੈ ਕੋਊ ਨਹਿ ਵਾ ਕੌ। ੧੧।

ਤ੍ਰਿਯ ਚਰਿਤ੍ਰ ਅਸ ਚਿਤ ਬਿਚਾਰੇ। ਸੁ ਮੈ ਕਹਤ ਹੋ ਸੁਨਹੁ ਪ੍ਯਾਰੋ।
ਤਾਹਿ ਛਪਾਇ ਸਦਨ ਮਹਿ ਰਾਖਾ। ਰਾਨੀ ਸੌ ਐਸੀ ਬਿਧਿ ਭਾਖਾ। ੧੨।

ਰਾਨੀ ਜੋ ਤੁਮ ਪੁਰਖ ਸਰਾਹਾ। ਤਾ ਕਹ ਸ੍ਰੀ ਬਿਸੁਨਾਥਨ ਚਾਹਾ।
ਵਾ ਕੋ ਕਾਲੀ ਕਾਲ ਹ੍ਵੈ ਗਯੋ। ਯਾ ਸਖਿ ਕੇ ਮੁਖ ਤੇ ਸੁਨਿ ਲਯੋ। ੧੩।

ਹਮ ਸਭਹਿਨ ਜੋ ਤਾਹਿ ਸਰਾਹਾ। ਤਾ ਤੇ ਤਿਸੁ ਬਿਸੁਨਾਥਨ ਚਾਹਾ।
ਜਨਿਯਤ ਦ੍ਰਿਸਟਿ ਤ੍ਰਿਯਨ ਕੀ ਲਾਗੀ। ਤਾ ਤੇ ਤਾਹਿ ਮ੍ਰਿਤੁ ਲੈ ਭਾਗੀ। ੧੪।

ਰਾਨੀ ਸੋਕ ਤਵਨ ਕੋ ਕਿਯੋ। ਤਾ ਦਿਨ ਅੰਨ ਨ ਪਾਨੀ ਪਿਯੋ।
ਸਾਚ ਮਰਿਯੋ ਜਾਨ੍ਯੋ ਜਿਯ ਤਾ ਕੌ। ਭੇਦ ਅਭੇਦ ਨ ਪਾਯੋ ਯਾ ਕੌ। ੧੫।

ਜਸ ਤੁਮ ਸੁੰਦਰ ਯਾਹਿ ਨਿਹਾਰਿਯੋ। ਭਯੋ ਨ ਹੈ ਹ੍ਵੈਹੈ ਨ ਬਿਚਾਰਿਯੋ।
ਯਾ ਕੀ ਬਹਿਨਿ ਏਕ ਤਿਹ ਘਰ ਮੈ। ਛਾਡਿ ਅਯੋ ਜਿਹ ਭ੍ਰਾਤ ਨਗਰ ਮੈ। ੧੬।

ਮੁਹਿ ਤੁਮ ਕਹੋ ਤੁ ਤਹ ਮੈ ਜਾਊ। ਵਾ ਕੀ ਖੋਜਿ ਬਹਿਨਿ ਮੈ ਲਯਾਊ।
ਸੋ ਅਤਿ ਚਤੁਰਿ ਸਭਨ ਗੁਨ ਆਗਰਿ। ਆਨਿ ਦਿਖਾਊ ਤੁਹਿ ਨ੍ਰਿਪ ਨਾਗਰਿ। ੧੭।

ਭਲੀ ਭਲੀ ਸਭ ਤ੍ਰਿਯ ਬਖਾਨੀ। ਭੇਦ ਅਭੇਦ ਗਤਿ ਕਿਨੂੰ ਨ ਜਾਨੀ।
ਖਰਚੀ ਅਧਿਕ ਤਵਨ ਕਹ ਦਈ। ਤਤ ਛਿਨ ਕਰਿ ਕੈ ਬਿਦਾ ਪਠਈ। ੧੮।

*ਦੋਹਰਾ*

ਬਿਦਾ ਭਈ ਬਹੁ ਦਰਬ ਲੈ ਗਈ ਕੁਅਰ ਕੇ ਧਾਮ।
ਆਠ ਮਾਸ ਦੁਰਿ ਤਹ ਰਹੀ ਲਖੀ ਨ ਦੂਸਰ ਬਾਮ। ੧੯।

*ਚੌਪਈ*

ਨਵਮੋ ਮਾਸ ਚੜਤ ਜਬ ਭਯੋ। ਤਾ ਕਹ ਭੇਸ ਨਾਰਿ ਕੋ ਕਯੋ।
ਲੈ ਰਾਨੀ ਕਹ ਤਾਹਿ ਦਿਖਾਯੋ। ਸਭਹਿਨ ਹੇਰਿ ਹਿਯੋ ਹੁਲਸਾਯੋ। ੨੦।

ਜੋ ਮੈ ਕਹੋ ਸੁਨਹੁ ਨ੍ਰਿਪ ਨਾਰੀ। ਇਹ ਸੌਪਹੁ ਤੁਮ ਅਪਨਿ ਦੁਲਾਰੀ।
ਰਾਜਾ ਸਾਥ ਨ ਭੇਦ ਬਖਾਨੋ। ਮੇਰੋ ਬਚਨ ਸਤਿ ਕਰ ਮਾਨੋ। ੨੧।

(ਰਾਜ ਕੁਮਾਰੀ ਨੇ) ਉਸ (ਦਾਸੀ) ਦੀ ਗ਼ਰੀਬੀ ਦੂਰ ਕਰ ਦਿੱਤੀ ਅਤੇ ਸਖੀ ਦੇ ਪੈਰਾਂ ਉਤੇ ਸਿਰ ਧਰਨ ਲਗ ਗਈ (ਅਤੇ ਕਹਿਣ ਲਗੀ--)ਤੇਰੀ ਕ੍ਰਿਪਾ ਨਾਲ ਹੀ ਮੈਂ ਮਿਤਰ ਨੂੰ ਪ੍ਰਾਪਤ ਕੀਤਾ ਹੈ। ਤੈਨੂੰ ਕੀ ਕਹਾਂ? ਕੁਝ ਕਿਹਾ ਨਹੀਂ ਜਾਂਦਾ।੧੦।

ਹੁਣ ਕੁਝ ਇਸ ਤਰ੍ਹਾਂ ਦਾ ਚਰਿਤ੍ਰ ਕਰਨਾ ਚਾਹੀਦਾ ਹੈ, ਜਿਸ ਦੁਆਰਾ ਮਿਤਰ ਨੂੰ ਸਦਾ ਲਈ ਪ੍ਰਾਪਤ ਕੀਤਾ ਜਾ ਸਕੇ। ਉਸ ਨੂੰ ਸਦਾ ਨਾਲ ਲੈ ਕੇ ਸੌਵਾਂ, ਪਰ ਉਸ ਨੂੰ ਹੋਰ ਕੋਈ ਜਾਣ ਨ ਸਕੇ।੧੧।

(ਉਸ) ਇਸਤਰੀ ਨੇ ਮਨ ਵਿਚ ਇਸ ਤਰ੍ਹਾਂ ਦਾ ਚਰਿਤ੍ਰ ਵਿਚਾਰਿਆ। ਉਹ ਮੈਂ ਕਹਿੰਦਾ ਹਾਂ--ਹੇ ਪਿਆਰੇ (ਰਾਜਨ)! ਸੁਣੋ। ਉਸ ਨੂੰ ਘਰ ਵਿਚ ਲੁਕਾ ਲਿਆ ਅਤੇ ਰਾਣੀ ਨੂੰ ਇਸ ਤਰ੍ਹਾਂ ਕਿਹਾ--।੧੨।

ਹੇ ਰਾਨੀ (ਮਾਤਾ)! ਜਿਸ ਪੁਰਸ਼ ਨੂੰ ਤੁਸੀਂ ਸਲਾਹਿਆ ਸੀ। ਉਸ ਨੂੰ ਵਿਧਾਤਾ ਨੇ ਚਾਹਿਆ ਹੈ (ਭਾਵ ਭਗਵਾਨ ਨੂੰ ਪਿਆਰਾ ਹੋ ਗਿਆ ਹੈ)। ਉਸ ਦੀ ਕਲ ਹੀ ਮ੍ਰਿਤੂ ਹੋ ਗਈ ਹੈ। ਇਹ (ਗੱਲ ਇਸ) ਸਖੀ ਦੇ ਮੂੰਹ ਤੋਂ ਸੁਣ ਲਵੋ।੧੩।

ਅਸੀਂ ਸਾਰਿਆਂ ਨੇ ਜੋ ਉਸ ਨੂੰ ਸਲਾਹਿਆ ਸੀ, ਇਸ ਲਈ ਵਿਧਾਤਾ ਨੇ ਉਸ ਨੂੰ ਪਸੰਦ ਕਰ ਲਿਆ ਹੈ। ਲਗਦਾ ਹੈ ਉਸ ਨੂੰ ਇਸਤਰੀਆਂ ਦੀ ਨਜ਼ਰ ਲਗ ਗਈ ਹੈ। ਇਸ ਲਈ ਉਸ ਨੂੰ ਮ੍ਰਿਤੂ ਲੈ ਕੇ ਭਜ ਗਈ ਹੈ।੧੪।

ਰਾਣੀ ਨੇ ਉਸ ਦਾ ਬਹੁਤ ਸੋਗ ਮੰਨਾਇਆ ਅਤੇ ਉਸ ਦਿਨ ਤੋਂ ਨ ਅੰਨ ਖਾਇਆ ਅਤੇ ਨ ਪਾਣੀ ਪੀਤਾ। ਉਸ ਨੂੰ ਸਚਮੁਚ ਮਰਿਆ ਹੋਇਆ ਮਨ ਵਿਚ ਸਮਝ ਲਿਆ। ਪਰ ਉਸ ਦਾ ਭੇਦ ਅਭੇਦ ਕੁਝ ਨ ਸਮਝਿਆ।੧੫।

ਜਿਸ ਤਰ੍ਹਾਂ ਦਾ ਸੁੰਦਰ ਤੁਸੀਂ ਉਹ ਵੇਖਿਆ ਸੀ, (ਉਸ ਵਰਗਾ) ਨ ਕੋਈ ਸੀ, ਨ ਹੈ ਅਤੇ ਨ ਹੀ ਹੋਵੇਗਾ, ਵਿਚਾਰਿਆ ਜਾ ਸਕਦਾ ਹੈ। ਉਸ ਦੀ ਇਕ ਭੈਣ ਘਰ ਵਿਚ ਸੀ, ਜਿਸ ਨੂੰ ਭਰਾ ਪਿਛੇ ਨਗਰ ਵਿਚ ਛਡ ਆਇਆ ਸੀ।੧੬।

ਹੇ ਰਾਣੀ ਜੀ! ਜੇ ਤੁਸੀਂ ਮੈਨੂੰ ਕਹੋ ਤਾਂ ਮੈਂ ਉਥੇ ਜਾਵਾਂ ਅਤੇ ਉਸ ਦੀ ਭੈਣ ਨੂੰ ਲਭ ਲਿਆਵਾਂ। ਉਹ ਬਹੁਤ ਸਿਆਣੀ ਅਤੇ ਸਭ ਗੁਣਾਂ ਦੀ ਖਾਣ ਹੈ। ਮੈਂ ਉਸ ਨੂੰ ਲਿਆ ਕੇ ਤੁਹਾਨੂੰ ਅਤੇ ਚਤੁਰ ਰਾਜੇ ਨੂੰ ਵਿਖਾਉਂਦੀ ਹਾਂ।੧੭।

ਇਸਤਰੀ ਨੇ ਕਿਹਾ ਸਭ 'ਠੀਕ ਹੈ , ਠੀਕ ਹੈ' ਪਰ ਭੇਦ ਅਭੇਦ ਦੀ ਸਥਿਤੀ ਕਿਸੇ ਨੇ ਨ ਸਮਝੀ। ਉਸ (ਦਾਸੀ) ਨੂੰ ਖਰਚਨ ਲਈ ਬਹੁਤ ਧਨ ਦਿੱਤਾ ਅਤੇ ਤੁਰਤ ਵਿਦਾ ਕਰ ਕੇ ਭੇਜ ਦਿੱਤੀ।੧੮।

*ਦੋਹਰਾ*

ਬਹੁਤ ਧਨ ਲੈ ਕੇ (ਦਾਸੀ) ਵਿਦਾ ਹੋਈ ਅਤੇ ਉਸ ਕੁਮਾਰ ਦੇ ਘਰ ਗਈ। (ਉਹ) ਅੱਠ ਮਹੀਨੇ ਉਥੇ ਲੁਕੀ ਰਹੀ ਅਤੇ ਕਿਸੇ ਦੂਜੀ ਇਸਤਰੀ ਨੇ (ਉਸ ਨੂੰ) ਨ ਵੇਖਿਆ।੧੯।

*ਚੌਪਈ*

ਜਦੋਂ ਨੌਂਵਾਂ ਮਹੀਨਾ ਚੜ੍ਹਿਆ, ਤਾਂ ਉਸ (ਕੁਮਾਰ) ਨੂੰ ਨਾਰੀ ਦਾ ਭੇਸ ਕਰਾ ਦਿੱਤਾ। (ਉਸ ਨੂੰ) ਲਿਆ ਕੇ ਰਾਣੀ ਨੂੰ ਵਿਖਾਇਆ। ਸਭ (ਇਸਤਰੀਆਂ) ਵੇਖ ਕੇ ਮਨ ਵਿਚ ਪ੍ਰਸੰਨ ਹੋਈਆਂ।੨੦।

(ਦਾਸੀ ਕਹਿਣ ਲਗੀ)--ਹੇ ਰਾਣੀ! ਜੋ ਮੈਂ ਕਹਿੰਦੀ ਹਾਂ, ਉਹ ਸੁਣੋ। ਇਸ ਨੂੰ ਤੁਸੀਂ ਆਪਣੀ ਪੁੱਤਰੀ ਨੂੰ ਸੌਂਪ ਦਿਓ। ਰਾਜੇ ਨੂੰ ਇਸ ਦਾ ਭੇਦ ਨ ਦਸੋ। ਮੇਰੀ ਗੱਲ ਨੂੰ ਸਚ ਕਰ ਕੇ ਮੰਨੋ।੨੧।

ਜੋ ਇਸ ਕੌ ਰਾਜਾ ਲਹਿ ਲੈ ਹੈ। ਭੂਲਿ ਤਿਹਾਰੋ ਧਾਮ ਨ ਐ ਹੈ।
ਲੈ ਯਾ ਕੌ ਕਰਿ ਹੈ ਨਿਜੁ ਨਾਰੀ। ਮੁਖ ਬਾਏ ਰਹਿ ਹੋ ਤੁਮ ਪ੍ਯਾਰੀ। ੨੨।

ਭਲੀ ਕਹੀ ਤੁਹਿ ਤਾਹਿ ਬਖਾਨੀ। ਤ੍ਰਿਯ ਚਰਿਤ੍ਰ ਗਤਿ ਕਿਨੂੰ ਨ ਜਾਨੀ।
ਤਿਹ ਕੋ ਭਵਨ ਸੁਤਾ ਕੇ ਰਾਖਾ। ਭੇਦ ਨ ਮੂਲ ਨ੍ਰਿਪਤਿ ਤਨ ਭਾਖਾ। ੨੩।

ਚਹਤ ਹੁਤੀ ਨ੍ਰਿਪ ਸੁਤਾ ਸੁ ਭਈ। ਇਹ ਛਲ ਸੋ ਸਹਚਰਿ ਛਲਿ ਗਈ।
ਤਾ ਕਹ ਪ੍ਰਗਟ ਧਾਮ ਮਹਿ ਰਾਖਾ। ਨ੍ਰਿਪਹਿ ਭੇਦ ਕੋਊ ਤ੍ਰਿਯਹਿ ਨ ਭਾਖਾ। ੨੪।

*ਦੋਹਰਾ*

ਇਹ ਚਰਿਤ੍ਰ ਤਿਹ ਚੰਚਲਾ ਲਹਿਯੋ ਆਪਨੋ ਯਾਰ।
ਸਭ ਤ੍ਰਿਯ ਮੁਖ ਬਾਏ ਰਹੀ ਸਕਾ ਨ ਕੋਊ ਬਿਚਾਰ। ੨੫।
ਸੁਰ ਮੁਨਿ ਨਾਗ ਭੁਜੰਗ ਸਭ ਨਰ ਬਪੁਰੇ ਕਿਨ ਮਾਹਿ।
ਦੇਵ ਅਦੇਵ ਤ੍ਰਿਯਾਨ ਕੇ ਭੇਦ ਪਛਾਨਤ ਨਾਹਿ। ੨੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੮੮। ੫੪੨੨। ਅਫਜੂੰ।*

*ਦੋਹਰਾ*

ਸੁਨਾ ਸਹਿਰ ਬਗਦਾਦ ਕੇ ਦਛਿਨ ਸੈਨ ਨਰੇਸ।
ਦਛਿਨ ਦੇ ਤਾ ਕੇ ਤਰੁਨਿ ਰਹਤ ਸੁ ਰਤਿ ਕੇ ਭੇਸ। ੧।

*ਚੌਪਈ*

ਕਮਲ ਕੇਤੁ ਇਕ ਸਾਹੁ ਬਸਤ ਤਹ। ਜਾ ਸਮ ਦੂਸਰ ਭਯੋ ਨ ਮਹਿ ਮਹ।
ਤੇਜਵਾਨ ਬਲਵਾਨ ਧਰਤ੍ਰੀ। ਜਾਹਿਰ ਚਹੂੰ ਓਰ ਮਹਿ ਛਤ੍ਰੀ। ੨।

*ਦੋਹਰਾ*

ਜਬ ਰਾਨੀ ਤਿਹ ਕੁਅਰ ਕੋ ਰੂਪ ਬਿਲੋਕਾ ਨੈਨ।
ਰਹੀ ਮਗਨ ਹ੍ਵੈ ਮੈਨ ਮਦ ਬਿਸਰ ਗਈ ਸੁਧਿ ਐਨ। ੩।

*ਚੌਪਈ*

ਚਤੁਰ ਸਹਚਰੀ ਕੁਅਰਿ ਹਕਾਰੀ। ਆਨਿ ਕੁਅਰਿ ਤਨ ਕੀਅਸ ਜੁਹਾਰੀ।
ਚਿਤ ਕੋ ਭੇਦ ਸਕਲ ਤਿਹ ਦੀਯੋ। ਵਾ ਕੇ ਤੀਰ ਪਠਾਵਨ ਕੀਯੋ। ੪।

ਬਾਰ ਨ ਲਗੀ ਸਖੀ ਤਹ ਆਈ। ਆਨ ਕੁਅਰ ਤਨ ਬ੍ਰਿਥਾ ਜਤਾਈ।
ਕੋ ਪਰ ਅਟਕਤ ਨ੍ਰਿਪ ਤ੍ਰਿਯ ਭਈ। ਛੂਟਹ ਕਸਬ ਲਗਨ ਲਗਿ ਗਈ। ੫।

ਅਬ ਵਹ ਧਾਮ ਕ੍ਰਿਤਾਰਥ ਕੀਜੈ। ਹ੍ਯਾ ਤੇ ਚਲਿ ਵਹਿ ਗ੍ਰਿਹ ਪਗੁ ਦੀਜੈ।
ਉਠਹੁ ਕੁਅਰ ਜੁ ਬਿਲਮ ਨ ਲੈਯੈ। ਰਾਜ ਤਰੁਨਿ ਕੇ ਸੇਜ ਸੁਹੈਯੈ। ੬।

ਜੇ ਇਸ ਨੂੰ ਰਾਜਾ ਵੇਖ ਲਏਗਾ, ਤਾਂ ਫਿਰ ਤੁਹਾਡੇ ਘਰ ਨਹੀਂ ਆਏਗਾ। ਇਸ ਨੂੰ ਆਪਣੀ ਇਸਤਰੀ ਬਣਾ ਲਵੇਗਾ ਅਤੇ ਹੇ ਪਿਆਰੀ! ਤੂੰ ਮੂੰਹ ਅੱਡੀ ਰਹਿ ਜਾਵੇਂਗੀ।੨੨।

(ਰਾਣੀ ਨੇ ਕਿਹਾ ਕਿ) ਤੂੰ ਚੰਗਾ ਕੀਤਾ ਜੋ ਦਸ ਦਿੱਤਾ ਹੈ। ਇਸਤਰੀ ਦੇ ਚਰਿਤ੍ਰ ਦੀ ਗਤੀ ਕਿਸੇ ਨੇ ਨਹੀਂ ਸਮਝੀ ਹੈ। ਉਸ ਨੂੰ ਪੁੱਤਰੀ ਦੇ ਭਵਨ ਵਿਚ ਹੀ ਰਖਿਆ ਅਤੇ ਰਾਜੇ ਨੂੰ ਇਸ ਦਾ ਕੋਈ ਭੇਦ ਨ ਦਸਿਆ।੨੩।

ਜੋ ਰਾਜ ਕੁਮਾਰੀ ਚਾਹੁੰਦੀ ਸੀ, ਉਹੀ ਕੁਝ ਹੋ ਗਿਆ। ਇਸ ਛਲ ਨਾਲ ਦਾਸੀ (ਰਾਣੀ ਨੂੰ) ਛਲ ਗਈ। ਉਸ ਨੂੰ ਸਾਫ਼ ਤੌਰ ਤੇ ਘਰ ਵਿਚ ਰਖਿਆ ਅਤੇ ਰਾਜੇ ਨੂੰ ਰਾਣੀ ਨੇ ਕੋਈ ਗੱਲ ਨ ਦਸੀ।੨੪।

*ਦੋਹਰਾ*

ਇਹ ਚਰਿਤ੍ਰ (ਕਰ ਕੇ) ਉਸ ਕੁਮਾਰੀ ਨੇ ਆਪਣਾ ਯਾਰ ਪ੍ਰਾਪਤ ਕਰ ਲਿਆ। ਸਾਰੀਆਂ ਇਸਤਰੀਆਂ ਮੂੰਹ ਅੱਡੀ ਰਹਿ ਗਈਆਂ, ਕੋਈ ਵੀ ਭੇਦ ਨੂੰ ਸਮਝ ਨ ਸਕੀ।੨੫। ਦੇਵਤੇ, ਮੁਨੀ, ਨਾਗ, ਭੁਜੰਗ ਅਤੇ ਮੱਨੁਖ ਸਾਰੇ ਵਿਚਾਰੇ ਕੀ ਹਨ, ਇਸਤਰੀਆਂ ਦੇ ਭੇਦ ਨੂੰ ਦੇਵਤੇ ਅਤੇ ਦੈਂਤ ਵੀ ਪਛਾਣ ਨਹੀਂ ਸਕੇ ਹਨ।੨੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੮੮। ੫੪੨੨। ਚਲਦਾ।*

*ਦੋਹਰਾ*

ਬਗਦਾਦ ਦਾ ਇਕ ਦਛਿਨ ਸੈਨ ਨਾਂ ਦਾ ਰਾਜਾ ਸੁਣਿਆ ਹੈ। ਉਸ ਦੀ ਇਸਤਰੀ ਦਛਿਨ ਦੇ (ਦੇਈ) ਸੀ ਜੋ ਰਤੀ ਦੇ ਸਰੂਪ ਵਰਗੀ ਸੀ।੧।

*ਚੌਪਈ*

ਉਥੇ ਇਕ ਕਮਲ ਕੇਤੁ ਨਾਂ ਦਾ ਸ਼ਾਹ ਰਹਿੰਦਾ ਸੀ, ਜਿਸ ਵਰਗਾ ਧਰਤੀ ਉਤੇ ਹੋਰ ਕੋਈ ਨਹੀਂ ਸੀ। ਉਹ ਤੇਜਵਾਨ, ਬਲਵਾਨ ਅਤੇ ਅਸਤ੍ਰਧਾਰੀ ਸੀ ਅਤੇ ਚੌਹਾਂ ਪਾਸੇ ਛਤ੍ਰੀ ਰੂਪ ਵਿਚ ਪ੍ਰਸਿੱਧ ਸੀ।੨।

*ਦੋਹਰਾ*

ਜਦ ਰਾਣੀ ਨੇ ਉਸ ਕੁਮਾਰ ਦਾ ਰੂਪ ਅੱਖਾਂ ਨਾਲ ਵੇਖਿਆ, ਤਾਂ ਉਹ ਕਾਮ ਵਸ ਹੋ ਕੇ ਘਰ ਦੀ ਹੋਸ਼ ਭੁਲ ਗਈ।੩।

*ਚੌਪਈ*

ਉਸ ਰਾਣੀ ਨੇ ਇਕ ਚਤੁਰ ਦਾਸੀ ਨੂੰ ਬੁਲਾਇਆ। (ਉਸ ਨੇ) ਆ ਕੇ ਰਾਣੀ ਨੂੰ ਪ੍ਰਨਾਮ ਕੀਤਾ। ਉਸ ਨੂੰ ਮਨ ਦੀ ਸਾਰੀ ਗੱਲ ਦਸੀ ਅਤੇ ਉਸ (ਕੁਮਾਰ) ਪਾਸ (ਉਸ ਨੂੰ) ਭੇਜ ਦਿੱਤਾ।੪।

(ਜ਼ਰਾ) ਦੇਰ ਨ ਲਗੀ ਅਤੇ ਦਾਸੀ ਉਥੇ ਆ ਪਹੁੰਚੀ। ਉਸ ਨੇ ਆ ਕੇ ਕੁਮਾਰ ਨੂੰ ਸਾਰੀ ਵਿਥਿਆ ਸੁਣਾਈ ਕਿ ਤੇਰੇ ਉਤੇ ਰਾਜੇ ਦੀ ਇਸਤਰੀ ਮੋਹਿਤ ਹੋ ਗਈ ਹੈ। (ਉਸ ਦਾ) ਕੰਮ ਕਾਰ ਛੁਟ ਗਿਆ ਹੈ, (ਬਸ ਇਕੋ) ਲਗਨ ਲਗ ਗਈ ਹੈ।੫।

ਹੁਣ ਉਸ ਦੇ ਘਰ (ਚਲ ਕੇ ਉਸ ਨੂੰ) ਸਫਲ ਮਨੋਰਥ ਕਰੋ। ਇਥੋਂ ਚਲ ਕੇ ਉਸ ਦੇ ਘਰ ਚਰਨ ਪਾਓ। ਹੇ ਕੁਮਾਰ ਜੀ! ਜਲਦੀ ਉਠੋ, ਦੇਰ ਨ ਲਗਾਓ ਅਤੇ ਰਾਜ ਰਾਣੀ ਦੀ ਸੇਜ ਨੂੰ ਸੁਹਾਵਣਾ ਕਰੋ।੬।

ਜਿਹ ਤਿਹ ਬਿਧ ਤਾ ਕੋ ਮਨ ਲੀਨਾ। ਆਨਿ ਮਿਲਾਇ ਕੁਅਰਿ ਕਹ ਦੀਨਾ।
ਭਾਤਿ ਭਾਤਿ ਤਿਹ ਤਾਹਿ ਰਿਝਾਯੋ। ਚਾਰਿ ਪਹਰ ਨਿਸਿ ਭੋਗ ਕਮਾਯੋ। ੭।

ਕੇਲ ਕਰਤ ਨਿਸਿ ਸਕਲ ਬਿਹਾਨੀ। ਕਰਤ ਕਾਮ ਕੀ ਕੋਟਿ ਕਹਾਨੀ।
ਭਾਤਿ ਭਾਤਿ ਕੇ ਆਸਨ ਕਰਿ ਕੈ। ਕਾਮ ਤਪਤ ਸਭ ਹੀ ਕਹਿ ਹਰਿ ਕੈ। ੮।

ਭੋਰ ਭਯੋ ਰਜਨੀ ਜਬ ਗਈ। ਭਾਤਿ ਭਾਤਿ ਚਿਰਈ ਚੁਹਚਈ।
ਸ੍ਰਮਿਤ ਭਏ ਦੋਊ ਕੇਲ ਕਮਾਤੇ। ਏਕਹਿ ਸੇਜ ਸੋਏ ਰਸ ਮਾਤੇ। ੯।

ਸੋਵਤ ਤ੍ਯਾਗ ਨੀਦਿ ਜਬ ਜਗੇ। ਮਿਲਿ ਕਰਿ ਕੇਲ ਕਰਨ ਤਬ ਲਗੇ।
ਆਸਨ ਕਰਤ ਅਨੇਕ ਪ੍ਰਕਾਰਾ। ਕੋਕਹੁੰ ਤੇ ਦਸ ਗੁਨ ਬਿਸਤਾਰਾ। ੧੦।

ਕੇਲ ਕਮਾਤ ਅਧਿਕ ਰਸ ਮਾਤੈ। ਭੂਲਿ ਗਈ ਘਰ ਕੀ ਸੁਧਿ ਸਾਤੈ।
ਚਿਤ ਅਪਨੋ ਅਸ ਕੀਯਾ ਬਿਚਾਰਾ। ਪ੍ਰਗਟ ਮਿਤ੍ਰ ਕੇ ਸਾਥ ਉਚਾਰਾ। ੧੧।

ਸੁਨਹੁ ਬਾਤ ਪ੍ਯਾਰੇ ਤੁਮ ਮੇਰੀ। ਦਾਸੀ ਭਈ ਆਜ ਮੈ ਤੇਰੀ।
ਮੇਰੇ ਤੋਟ ਦਰਬ ਕੀ ਨਾਹੀ। ਹਮ ਤੁਮ ਆਵਹੁ ਕਹੂੰ ਸਿਧਾਹੀ। ੧੨।

ਐਸੋ ਜਤਨ ਮਿਤ੍ਰ ਕਛੁ ਕਰਿਯੈ। ਅਪਨੇ ਲੈ ਮੁਹਿ ਸੰਗ ਸਿਧਰਿਯੈ।
ਅਤਿਥ ਭੇਸ ਦੋਊ ਧਰਿ ਲੈਹੈ। ਇਕ ਠਾ ਬੈਠ ਖਜਾਨਾ ਖੈਹੈ। ੧੩।

ਜਾਰ ਕਹਿਯੋ ਅਬਲਾ ਸੌ ਐਸੇ। ਤੁਹਿ ਨਿਕਸੇ ਲੈ ਕਰਿ ਸੰਗਿ ਕੈਸੇ।
ਠਾਢੇ ਈਹਾ ਅਨਿਕ ਰਖਵਾਰੇ। ਨਭ ਕੇ ਜਾਤ ਪਖੇਰੂ ਮਾਰੈ। ੧੪।

ਜੌ ਤੁਹਿ ਮੁਹਿ ਕੌ ਨ੍ਰਿਪਤਿ ਨਿਹਾਰੈ। ਦੁਹੂੰਅਨ ਠੌਰ ਮਾਰਿ ਕਰ ਡਾਰੈ।
ਤਾ ਤੇ ਤੁਮ ਅਸ ਕਰਹੁ ਉਪਾਵੈ। ਮੁਰ ਤੁਰ ਭੇਦ ਨ ਦੂਸਰ ਪਾਵੈ। ੧੫।

ਸੁਰ ਸੁਰ ਕਰਿ ਗਿਰੀ ਤਰੁਨਿ ਧਰਿ। ਜਾਨੁਕ ਗਈ ਸਾਚੁ ਦੈਕੈ ਮਰਿ।
ਹਾਇ ਹਾਇ ਕਹ ਨਾਥ ਉਚਾਈ। ਬੈਦ ਲਏ ਸਭ ਨਿਕਟਿ ਬੁਲਾਈ। ੧੬।

ਸਭ ਬੈਦਨ ਸੌ ਨ੍ਰਿਪਤਿ ਉਚਾਰਾ। ਯਾ ਕੋ ਕਰਹੁ ਕਛੂ ਉਪਚਾਰਾ।
ਜਾ ਤੇ ਰਾਨੀ ਮਰੈ ਨ ਪਾਵੈ। ਬਹੁਰਿ ਹਮਾਰੀ ਸੇਜ ਸੁਹਾਵੈ। ੧੭।

ਬੋਲਤ ਭੀ ਇਕ ਸਖੀ ਸਿਯਾਨੀ। ਜਿਨ ਤ੍ਰਿਯ ਕੀ ਰਤਿ ਕ੍ਰਿਯਾ ਪਛਾਨੀ।
ਏਕ ਨਾਰਿ ਬੈਦਨੀ ਹਮਾਰੇ। ਜਿਹ ਆਗੇ ਕ੍ਯਾ ਬੈਦ ਬਿਚਾਰੇ। ੧੮।

ਜੌ ਰਾਜਾ ਤੁਮ ਤਾਹਿ ਬੁਲਾਵੋ। ਤਾਹੀ ਤੇ ਉਪਚਾਰ ਕਰਾਵੋ।
ਰਾਨੀ ਬਚੈ ਬਿਲੰਬ ਨ ਲਾਵੈ। ਬਹੁਰਿ ਤਿਹਾਰੀ ਸੇਜ ਸੁਹਾਵੈ। ੧੯।

ਸੋਈ ਬਾਤ ਰਾਜੈ ਜਬ ਮਾਨੀ। ਬੋਲ ਪਠਾਈ ਵਹੈ ਸਿਯਾਨੀ।
ਜੋ ਤਿਨ ਪੁਰਖ ਨਾਰਿ ਕਰਿ ਭਾਖਾ। ਤਾਹੀ ਕਹ ਬੈਦਨਿ ਕਰਿ ਰਾਖਾ। ੨੦।

(ਦਾਸੀ ਨੇ) ਜਿਵੇਂ ਕਿਵੇਂ ਉਸ ਦਾ ਮਨ ਜਿਤ ਲਿਆ ਅਤੇ ਲਿਆ ਕੇ ਰਾਣੀ ਨੂੰ ਮਿਲਾ ਦਿੱਤਾ। ਉਸ ਨੇ ਭਾਂਤ ਭਾਂਤ ਨਾਲ ਰਾਣੀ ਨੂੰ ਰਿਝਾਇਆ ਅਤੇ ਚਾਰ ਪਹਿਰ ਰਾਤ ਸੰਯੋਗ ਕੀਤਾ।੭।

ਕਾਮ-ਕੇਲ ਕਰਦਿਆਂ ਸਾਰੀ ਰਾਤ ਬੀਤ ਗਈ ਅਤੇ ਕਾਮ ਸੰਬੰਧੀ ਬਹੁਤ ਗੱਲਾਂ ਕਰਦੇ ਰਹੇ। ਭਾਂਤ ਭਾਂਤ ਦੇ ਆਸਣ ਕਰ ਕੇ ਕਾਮ ਦੇ ਸਾਰੇ ਤਾਪ ਨੂੰ ਦੂਰ ਕਰ ਦਿੱਤਾ।੮।

ਜਦੋਂ ਰਾਤ ਬੀਤ ਗਈ ਅਤੇ ਸਵੇਰ ਹੋ ਗਈ, ਤਾਂ ਕਈ ਤਰ੍ਹਾਂ ਦੀਆਂ ਚਿੜੀਆਂ ਚਿਚਲਾਉਣ ਲਗੀਆਂ। ਕਾਮ ਕਰਦਿਆਂ ਦੋਵੇਂ ਥਕ ਗਏ ਅਤੇ (ਕਾਮ) ਰਸ ਵਿਚ ਮਸਤੇ ਹੋਏ ਇਕੋ ਸੇਜ ਉਤੇ ਸੌਂ ਗਏ।੯।

ਸੌਣ ਤੋਂ ਬਾਦ ਜਦ ਨੀਂਦਰ ਨੂੰ ਤਿਆਗ ਕੇ ਜਾਗੇ, ਤਦ (ਫਿਰ) ਮਿਲ ਕੇ ਕਾਮ-ਕ੍ਰੀੜਾ ਕਰਨ ਲਗ ਗਏ। ਅਨੇਕ ਤਰ੍ਹਾਂ ਦੇ ਆਸਣ ਕਰਨ ਲਗੇ, ਜੋ ਕੋਕ ਸ਼ਾਸਤ੍ਰ ਤੋਂ ਦਸ ਗੁਣਾਂ ਜ਼ਿਆਦਾ ਸਨ।੧੦।

ਕਾਮ-ਕ੍ਰੀੜਾ ਕਰਨ ਵਿਚ ਬਹੁਤ ਮਗਨ ਹੋ ਗਏ ਅਤੇ ਘਰ ਦੀ ਸੱਤੇ ਸੁੱਧਾਂ ਭੁਲ ਗਏ। (ਉਸ ਰਾਣੀ ਨੇ) ਮਨ ਵਿਚ ਇਸ ਤਰ੍ਹਾਂ ਦਾ ਵਿਚਾਰ ਕੀਤਾ ਅਤੇ ਮਿਤਰ ਨੂੰ ਸਪਸ਼ਟ ਦਸਿਆ--।੧੧।

ਹੇ ਪਿਆਰੇ! ਤੁਸੀਂ ਮੇਰੀ ਗੱਲ ਸੁਣੋ। ਮੈਂ ਅਜ ਤੋਂ ਤੁਹਾਡੀ ਦਾਸੀ ਹੋ ਗਈ ਹਾਂ। ਮੈਨੂੰ ਧਨ ਦੀ ਕੋਈ ਘਾਟ ਨਹੀਂ ਹੈ। (ਇਸ ਲਈ) ਆਓ ਤੁਸੀਂ ਅਤੇ ਮੈਂ ਕਿਧਰੇ ਨਿਕਲ ਚਲੀਏ।੧੨।

ਹੇ ਮਿਤਰ! ਕੋਈ ਅਜਿਹਾ ਯਤਨ ਕਰੋ ਕਿ ਮੈਨੂੰ ਨਾਲ ਲੈ ਕੇ ਚਲੇ ਜਾਓ। ਦੋਵੇਂ ਸਾਧ-ਭੇਸ ਧਾਰਨ ਕਰ ਲਵਾਂਗੇ ਅਤੇ ਇਕ ਥਾਂ ਤੇ ਟਿਕ ਕੇ ਖ਼ਜ਼ਾਨਾ ਖਾਵਾਂਗੇ।੧੩।

ਯਾਰ ਨੇ ਇਸਤਰੀ ਨੂੰ ਇਸ ਤਰ੍ਹਾਂ ਕਿਹਾ--ਮੈਂ ਤੈਨੂੰ ਨਾਲ ਲੈ ਕੇ ਕਿਵੇਂ ਨਿਕਲਾਂ। ਇਥੇ ਅਨੇਕ ਰਖਵਾਲੇ ਖੜੋਤੇ ਹਨ ਜੋ ਆਕਾਸ਼ ਵਿਚ ਉਡਦੇ ਪੰਖੇਰੂਆਂ ਨੂੰ ਵੀ ਮਾਰ ਦਿੰਦੇ ਹਨ।੧੪।

ਜੇ ਤੈਨੂੰ ਅਤੇ ਮੈਨੂੰ ਰਾਜਾ ਵੇਖ ਲਵੇ ਤਾਂ ਸਾਨੂੰ ਦੋਹਾਂ ਨੂੰ ਥਾਂ ਮਾਰ ਦੇਵੇ। ਇਸ ਲਈ ਤੂੰ ਅਜਿਹਾ ਉਪਾ ਕਰ ਕਿ ਮੇਰੇ ਤੇਰੇ ਬਿਨਾ ਹੋਰ ਕੋਈ ਭੇਦ ਨ ਪਾ ਸਕੇ।੧੫।

(ਰਾਣੀ ਨੇ ਤੁਰਤ ਚਰਿਤ੍ਰ ਖੇਡਿਆ) 'ਸੂਲ ਸੂਲ' ਕਰਦੀ ਰਾਣੀ ਧਰਤੀ ਉਤੇ ਡਿਗ ਪਈ। (ਇੰਜ ਲਗਣ ਲਗੀ) ਮਾਨੋ ਸਚੀ ਮੁਚੀ ਮਰ ਗਈ ਹੋਵੇ। 'ਹਾਇ ਹਾਇ' ਕਹਿ ਕੇ ਪਤੀ ਨੂੰ ਬੁਲਾਉਣ ਲਗੀ। (ਉਸ ਨੇ) ਸਾਰੇ ਵੈਦਾਂ ਨੂੰ ਕੋਲ ਬੁਲਾ ਲਿਆ।੧੬।

ਸਾਰਿਆਂ ਵੈਦਾਂ ਪ੍ਰਤਿ ਰਾਜੇ ਨੇ ਕਿਹਾ ਕਿ ਇਸ ਦਾ ਕੁਝ ਉਪਚਾਰ ਕਰੋ। ਤਾਂ ਜੋ ਰਾਣੀ ਮਰ ਨ ਸਕੇ ਅਤੇ ਮੇਰੀ ਸੇਜ ਨੂੰ ਫਿਰ ਤੋਂ ਸੁਹਾਵਣਾ ਬਣਾਵੇ।੧੭।

(ਇੰਨੇ ਵਿਚ) ਇਕ ਸਿਆਣੀ ਸਖੀ ਬੋਲ ਪਈ ਜਿਸ ਨੇ ਰਾਣੀ ਦੀ ਰਤੀ-ਕ੍ਰੀੜਾ ਨੂੰ ਸਮਝਿਆ ਹੋਇਆ ਸੀ। (ਕਹਿਣ ਲਗੀ ਕਿ) ਸਾਡੇ ਇਕ ਇਸਤਰੀ ਵੈਦਣ ਹੈ। ਉਸ (ਦੀ ਯੋਗਤਾ) ਅਗੇ ਵੈਦ ਵਿਚਾਰੇ ਕੀ ਹਨ।੧੮।

ਹੇ ਰਾਜਨ! ਜੇ ਤੁਸੀਂ ਉਸ ਨੂੰ ਬੁਲਾਓ ਅਤੇ ਉਸ ਕੋਲੋਂ ਇਲਾਜ ਕਰਾਓ। (ਤਾਂ ਉਹ) ਦੇਰ ਨਹੀਂ ਲਗਾਏਗੀ ਅਤੇ ਰਾਣੀ ਬਚ ਜਾਵੇਗੀ। ਫਿਰ ਤੁਹਾਡੀ ਸੇਜ ਨੂੰ ਸੁਹਾਵਣਾ ਕਰੇਗੀ।੧੯।

ਜਦ ਰਾਜੇ ਨੇ ਉਹ ਗੱਲ ਮੰਨ ਲਈ ਤਾਂ ਉਸ ਸਿਆਣੀ (ਵੈਦਣ) ਨੂੰ ਬੁਲਵਾ ਲਿਆ। ਜੋ ਪੁਰਸ਼ ਉਨ੍ਹਾਂ ਨੇ ਇਸਤਰੀ ਕਰ ਕੇ ਦਸਿਆ ਹੋਇਆ ਸੀ, ਉਸੇ ਨੂੰ ਵੈਦਣ ਕਰ ਕੇ ਰਖ ਲਿਆ।੨੦।

ਸਖੀ ਤਬੈ ਰਾਜਾ ਪਹਿ ਗਈ। ਤਾਹਿ ਤਰੁਨਿ ਕਰਿ ਲ੍ਯਾਵਤ ਭਈ।
ਜਬ ਤਿਨ ਤ੍ਰਿਯ ਕੀ ਨਾਰਿ ਨਿਹਾਰੀ। ਰਾਜਾ ਸੋ ਇਹ ਭਾਤਿ ਉਚਾਰੀ। ੨੧।

ਰਾਜ ਰੋਗ ਰਾਨੀ ਕਹ ਧਰਿਯੋ। ਜਾਤਿ ਸਿਤਾਬੀ ਦੂਰਿ ਨ ਕਰਿਯੋ।
ਆਠ ਬਰਿਸ ਲਗਿ ਰਹੈ ਜੁ ਕੋਈ। ਯਾ ਕੋ ਦੂਰਿ ਦੂਖ ਤਬ ਹੋਈ। ੨੨।

ਸੋਈ ਸਤਿ ਨ੍ਰਿਪਤਿ ਕਰਿ ਮਾਨੀ। ਜਿਹ ਬਿਧਿ ਤਾ ਸੌ ਜਾਰ ਬਖਾਨੀ।
ਤਾ ਕੇ ਧਾਮ ਬੈਦਨੀ ਰਾਖੀ। ਜੋ ਨਰ ਤੇ ਇਸਤ੍ਰੀ ਕਰਿ ਭਾਖੀ। ੨੩।

ਰੈਨਿ ਦਿਵਸ ਤਾ ਕੇ ਸੋ ਰਹੈ। ਭੋਗ ਕਰੈ ਤਰੁਨੀ ਜਬ ਚਹੈ।
ਮੂਰਖ ਰਾਵ ਭੇਦ ਨਹਿ ਪਾਯੋ। ਆਠ ਬਰਿਸ ਲਗਿ ਮੂੰਡ ਮੁੰਡਾਯੋ। ੨੪।

*ਦੋਹਰਾ*

ਇਹ ਚਰਿਤ੍ਰ ਤਿਨ ਚੰਚਲਾ ਨ੍ਰਿਪ ਕਹ ਛਲਾ ਸੁਧਾਰਿ।
ਆਠਿ ਬਰਸਿ ਮਿਤ੍ਰਹਿ ਭਜਿਯੋ ਸਕਿਯੋ ਨ ਮੂੜ ਬਿਚਾਰਿ। ੨੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੮੯। ੫੫੦੨। ਅਫਜੂੰ।*

*ਚੌਪਈ*

ਪੂਰਬ ਦੇਸ ਏਕ ਨ੍ਰਿਪ ਰਹੈ। ਪੂਰਬ ਸੈਨ ਨਾਮ ਜਗ ਕਹੈ।
ਪੂਰਬ ਦੇ ਤਾ ਕੇ ਘਰ ਨਾਰੀ। ਜਾ ਸਮ ਲਗਤ ਨ ਦੇਵ ਕੁਮਾਰੀ। ੧।

ਰੂਪ ਸੈਨ ਛਤ੍ਰੀ ਇਕ ਤਹਾ। ਤਾ ਸਮ ਸੁੰਦਰ ਕਹੂੰ ਨ ਕਹਾ।
ਅਪ੍ਰਮਾਨ ਤਿਹ ਤੇਜ ਬਿਰਾਜੈ। ਨਰੀ ਨਾਗਨਿਨ ਕੋ ਮਨੁ ਲਾਜੈ। ੨।

ਰਾਜ ਤਰੁਨਿ ਜਬ ਤਾਹਿ ਨਿਹਾਰਾ। ਮਨ ਬਚ ਕ੍ਰਮ ਇਹ ਭਾਤਿ ਬਿਚਾਰਾ।
ਕੈਸੇ ਕੇਲ ਸੁ ਯਾ ਸੰਗ ਕਰੌ। ਨਾਤਰ ਮਾਰਿ ਕਟਾਰੀ ਮਰੌ। ੩।

ਮਿਤ੍ਰ ਜਾਨਿ ਇਕ ਹਿਤੂ ਹਕਾਰੀ। ਤਾ ਪ੍ਰਤਿ ਚਿਤ ਕੀ ਬਾਤ ਉਚਾਰੀ।
ਕੈ ਇਹ ਮੁਹਿ ਤੈ ਦੇਹਿ ਮਿਲਾਈ। ਨਾਤਰ ਮੁਹਿ ਨ ਨਿਰਖਿ ਹੈ ਆਈ। ੪।

*ਦੋਹਰਾ*

ਕੈ ਸਜਨੀ ਮੁਹਿ ਮਿਤ੍ਰ ਕਹ ਅਬ ਹੀ ਦੇਹੁ ਮਿਲਾਇ।
ਨਾਤਰ ਰਾਨੀ ਮ੍ਰਿਤ ਕੌ ਬਹੁਰਿ ਨਿਰਖਿਯਹੁ ਆਇ। ੫।

*ਚੌਪਈ*

ਜਬ ਇਹ ਭਾਤਿ ਉਚਾਰੋ ਰਾਨੀ। ਜਾਨਿ ਗਈ ਤਬ ਸਖੀ ਸਿਯਾਨੀ।
ਯਾ ਕੀ ਲਗਨ ਮਿਤ੍ਰ ਸੌ ਲਾਗੀ। ਤਾ ਤੇ ਨੀਦ ਭੂਖ ਸਭ ਭਾਗੀ। ੬।

ਤਦ ਦਾਸੀ ਰਾਜੇ ਕੋਲੋਂ ਗਈ ਅਤੇ ਉਸ (ਪੁਰਸ਼ ਨੂੰ ਵੈਦਣ) ਇਸਤਰੀ ਬਣਾ ਕੇ ਲੈ ਆਈ। ਉਸ ਨੇ ਜਦ ਇਸਤਰੀ ਦੀ ਨਾੜੀ (ਨਬਜ਼) ਨੂੰ ਵੇਖਿਆ, ਤਾਂ ਰਾਜੇ ਨੂੰ ਇਸ ਤਰ੍ਹਾਂ ਕਿਹਾ--।੨੧।

ਰਾਣੀ ਨੂੰ ਰਾਜ ਰੋਗ (ਤਪੇਦਿਕ) ਹੋ ਗਿਆ ਹੈ ਜੋ ਜਲਦੀ ਠੀਕ ਨਹੀਂ ਹੋ ਸਕਦਾ। ਜੇ ਕੋਈ ਅੱਠ ਸਾਲ ਤਕ ਲਗ ਕੇ (ਇਲਾਜ) ਕਰੇਗਾ, ਤਦ ਇਸ ਦਾ ਦੁਖ ਦੂਰ ਹੋਵੇਗਾ।੨੨।

ਰਾਜੇ ਨੇ ਉਹ ਸਚ ਕਰ ਕੇ ਮੰਨ ਲਿਆ, ਜਿਸ ਤਰ੍ਹਾਂ ਉਸ ਨੂੰ (ਰਾਣੀ ਦੇ) ਯਾਰ ਨੇ ਦਸਿਆ। ਉਸ (ਰਾਣੀ) ਦੇ ਘਰ ਵੈਦਣ ਰਖ ਦਿੱਤੀ, ਜੋ ਪੁਰਸ਼ ਤੋਂ ਇਸਤਰੀ ਕਰ ਕੇ ਦਸੀ ਗਈ ਸੀ।੨੩।

ਉਹ (ਵੈਦਣ) ਰਾਤ ਦਿਨ ਉਥੇ ਰਹਿੰਦੀ ਅਤੇ ਜਦ ਰਾਣੀ ਚਾਹੁੰਦੀ ਭੋਗ ਬਿਲਾਸ ਕਰਦੀ। ਮੂਰਖ ਰਾਜੇ ਨੇ ਇਸ ਭੇਦ ਨੂੰ ਨ ਸਮਝਿਆ ਅਤੇ ਅੱਠ ਸਾਲ ਤਕ ਸਿਰ ਮੁੰਨਵਾਉਂਦਾ ਰਿਹਾ (ਭਾਵ ਛਲਿਆ ਜਾਂਦਾ ਰਿਹਾ)।੨੪।

*ਦੋਹਰਾ*

ਇਸ ਚਰਿਤ੍ਰ ਨਾਲ ਉਸ ਚੰਚਲਾ (ਰਾਣੀ) ਨੇ ਰਾਜੇ ਨੂੰ ਚੰਗੀ ਤਰ੍ਹਾਂ ਛਲ ਲਿਆ। (ਉਸ ਨੇ) ਅੱਠ ਸਾਲ ਤਕ ਮਿਤਰ ਨਾਲ ਸੰਯੋਗ ਸੁਖ ਮਾਣਿਆ, ਪਰ ਮੂਰਖ ਰਾਜਾ ਵਿਚਾਰ ਨ ਸਕਿਆ।੨੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੮੯। ੫੫੦੨। ਚਲਦਾ।*

*ਚੌਪਈ*

ਪੂਰਬ (ਦਿਸ਼ਾ) ਦੇ (ਇਕ) ਦੇਸ਼ ਵਿਚ ਇਕ ਰਾਜਾ ਰਹਿੰਦਾ ਸੀ। ਉਹ ਪੂਰਬ ਸੈਨ ਦੇ ਨਾਂ ਨਾਲ ਜਗਤ ਵਿਚ ਜਾਣਿਆ ਜਾਂਦਾ ਸੀ। ਉਸ ਦੇ ਘਰ ਪੂਰਬ ਦੇ (ਦੇਈ) ਨਾਂ ਦੀ ਇਸਤਰੀ ਸੀ। ਉਸ ਵਰਗੀ ਦੇਵ ਕੁਮਾਰੀ ਵੀ ਨਹੀਂ ਲਗਦੀ ਸੀ।੧।

ਉਥੇ ਇਕ ਰੂਪ ਸੈਨ ਛਤ੍ਰੀ ਵੀ ਰਹਿੰਦਾ ਸੀ। ਉਸ ਵਰਗਾ ਸੁੰਦਰ ਕੋਈ ਵੀ ਕਿਤੇ ਨਹੀਂ ਸੀ। ਉਸ ਦਾ ਅਪਾਰ ਤੇਜ ਸ਼ੋਭਦਾ ਸੀ (ਜਿਸ ਨੂੰ ਵੇਖ ਕੇ) ਮੱਨੁਖ ਇਸਤਰੀਆਂ ਅਤੇ ਨਾਗ ਇਸਤਰੀਆਂ ਦਾ ਮਨ ਲਜਾ ਜਾਂਦਾ ਸੀ।੨।

ਰਾਣੀ ਨੇ ਜਦ ਉਸ ਨੂੰ ਵੇਖਿਆ, ਤਾਂ ਮਨ ਬਚਨ ਅਤੇ ਕਰਮ ਕਰ ਕੇ ਇਸ ਤਰ੍ਹਾਂ ਸੋਚਣ ਲਗੀ ਕਿ ਇਸ ਨਾਲ ਕਿਸ ਤਰ੍ਹਾਂ ਕਾਮ-ਕ੍ਰੀੜਾ ਕਰਾਂ, ਨਹੀਂ ਤਾਂ ਕਟਾਰ ਮਾਰ ਕੇ ਮਰ ਜਾਵਾਂ।੩।

ਮਿਤਰ ਸਮਝ ਕੇ ਉਸ ਨੇ ਇਕ ਹਿਤ ਕਰਨ ਵਾਲੀ (ਸਖੀ) ਨੂੰ ਬੁਲਾਇਆ ਅਤੇ ਉਸ ਨਾਲ ਚਿਤ ਦੀ ਗੱਲ ਕੀਤੀ। ਜਾਂ ਤਾਂ ਇਹ ਮੈਨੂੰ ਮਿਲਾ ਦੇ, ਨਹੀਂ ਤਾਂ ਮੈਨੂੰ ਆ ਕੇ ਨ ਵੇਖੀਂ।੪।

*ਦੋਹਰਾ*

ਹੇ ਸਖੀ! ਜਾਂ ਤਾਂ ਮੈਨੂੰ ਹੁਣੇ ਮਿਤਰ ਨਾਲ ਮਿਲਾ ਦੇ, ਨਹੀਂ ਤਾਂ ਫਿਰ ਰਾਣੀ ਨੂੰ ਮਰਿਆ ਹੋਇਆ ਆ ਕੇ ਵੇਖੀਂ।੫।

*ਚੌਪਈ*

ਜਦ ਰਾਣੀ ਨੇ ਇਸ ਤਰ੍ਹਾਂ ਕਿਹਾ ਤਦ ਉਹ ਸਿਆਣੀ ਸਖੀ ਜਾਣ ਗਈ। ਇਸ ਦੀ ਮਿਤਰ ਨਾਲ ਲਗਨ ਲਗ ਗਈ ਹੈ। ਉਸ ਕਰ ਕੇ (ਇਸ ਦੀ) ਨੀਂਦਰ ਭੁਖ ਸਭ ਭਜ ਗਈ ਹੈ।੬।

*ਅੜਿਲ*

ਤਨਿਕ ਨ ਲਗੀ ਅਵਾਰ ਸਜਨ ਕੈ ਘਰ ਗਈ।
ਬਹੁ ਬਿਧਿ ਤਾਹਿ ਪ੍ਰਬੋਧਤ ਤਹ ਲ੍ਯਾਵਤ ਭਈ।
ਜਹ ਆਗੇ ਤ੍ਰਿਯ ਬੈਠੀ ਸੇਜ ਡਸਾਇ ਕੈ।
ਹੋ ਤਹੀ ਤਵਨ ਕਹ ਹਿਤੂ ਨਿਕਾਸਿਯੋ ਲ੍ਯਾਇ ਕੈ। ੭।

*ਚੌਪਈ*

ਉਠਿ ਕਰਿ ਕੁਅਰਿ ਅਲਿੰਗਨ ਕਿਯੋ। ਭਾਤਿ ਭਾਤਿ ਚੁੰਬਨ ਤਿਹ ਲਿਯੋ।
ਕਾਮ ਕੇਲ ਰੁਚਿ ਮਾਨ ਕਮਾਯੋ। ਭਾਂਗਿ ਅਫੀਮ ਸਰਾਬ ਚੜਾਯੋ। ੮।

ਜਬ ਮਦ ਕਰਿ ਮਤਵਾਰਾ ਕਿਯੋ। ਭੁਜ ਤੇ ਪਕਰਿ ਸੇਜ ਪਰ ਦਿਯੋ।
ਅਧਿਕ ਮਾਨਿ ਰੁਚਿ ਗਰੇ ਲਗਾਯੋ। ਉਛਰਿ ਉਛਰਿ ਕਰਿ ਭੋਗ ਕਮਾਯੋ। ੯।

ਏਕ ਤਰੁਨ ਦੂਸਰ ਮਦ ਮਾਤੋ। ਤੀਸਰ ਭੋਗ ਤਰੁਨਿ ਕੇ ਰਾਤੋ।
ਦੁਹੂੰਅਨ ਮਧ ਹਾਰ ਕੋ ਮਾਨੈ। ਚਾਰਹੁ ਬੇਦ ਭੇਦ ਇਹ ਜਾਨੈ। ੧0।

ਜਬ ਤ੍ਰਿਯ ਤਰੁਨਿ ਤਰੁਨ ਕਹ ਪਾਵੈ। ਛਿਨ ਛਤਿਯਾ ਤੇ ਛੋਰਿ ਨ ਭਾਵੈ।
ਗਹਿ ਗਹਿ ਤਾ ਕਹ ਗਰੇ ਲਗਾਵੈ। ਚਾਰਿ ਪਹਿਰ ਨਿਸਿ ਭੋਗ ਕਮਾਵੈ। ੧੧।

ਭੋਗ ਕਰਤ ਤਰੁਨੀ ਬਸਿ ਭਈ। ਪਰ ਕੀ ਤੇ ਵਾ ਕੀ ਹ੍ਵੈ ਗਈ।
ਛਿਨ ਇਕ ਛੈਲ ਨ ਛੋਰਿਯੋ ਜਾਵੈ। ਛੈਲਿਯਹਿ ਯਾਰ ਛਬੀਲੋ ਭਾਵੈ। ੧੨।

ਕੋਕਸਾਰ ਕੇ ਮਤਨ ਉਚਾਰੈ। ਅਮਲ ਪਾਨ ਕਰਿ ਦ੍ਰਿੜ ਰਤਿ ਧਾਰੈ।
ਆਨ ਪੁਰਖ ਕੀ ਕਾਨਿ ਨ ਕਰਹੀ। ਭਾਤਿ ਭਾਤਿ ਕੇ ਭੋਗਨ ਭਰਹੀ। ੧੩।

ਪੋਸਤ ਭਾਂਗ ਅਫੀਮ ਮੰਗਾਵੈ। ਏਕ ਖਾਟ ਪਰ ਬੈਠਿ ਚੜਾਵੈ।
ਹਸਿ ਹਸਿ ਕਰਿ ਦੋਊ ਜਾਂਘਨ ਲੇਹੀ। ਰਾਜ ਤਰੁਨਿ ਕੌ ਬਹੁ ਸੁਖ ਦੇਹੀ। ੧੪।

ਭੋਗ ਕਰਤ ਨਿਸਿ ਸਕਲ ਬਿਤਾਵੈ। ਸੋਇ ਰਹੈ ਉਠਿ ਕੇਲਿ ਕਮਾਵੈ।
ਫਿਰਿ ਫਿਰਿ ਤ੍ਰਿਯ ਆਸਨ ਕਹ ਲੈਕੈ। ਭਾਤਿ ਭਾਤਿ ਕੈ ਚੁੰਬਨ ਕੈਕੈ। ੧੫।

ਭੋਗ ਕਰਤ ਤਰੁਨਿਯਹਿ ਰਿਝਾਯੋ। ਭਾਤਿ ਅਨਿਕ ਤਿਨ ਕੇਲ ਮਚਾਯੋ।
ਇਹ ਬਿਧਿ ਹੌ ਹਸਿ ਤਾਹਿ ਉਚਾਰੋ। ਕਹੌ ਜੁ ਤੁਮ ਸੌ ਸੁਨਹੋ ਪ੍ਯਾਰੋ। ੧੬।

ਜਬ ਤਰੁਨੀ ਸੰਗ ਦ੍ਰਿੜ ਰਤਿ ਕਰੀ। ਭਾਤਿ ਭਾਤਿ ਕੇ ਭੋਗਨ ਭਰੀ।
ਰੀਝਿ ਤਰੁਨਿ ਇਹ ਭਾਤਿ ਉਚਾਰੀ। ਮਿਤ੍ਰ ਭਈ ਮੈ ਦਾਸ ਤਿਹਾਰੀ। ੧੭।

*ਅੜਿਲ*

ਜ਼ਰਾ ਵੀ ਦੇਰ ਨ ਲਗੀ ਅਤੇ (ਉਹ ਦਾਸੀ) ਮਿਤਰ ਦੇ ਘਰ ਜਾ ਪਹੁੰਚੀ। ਉਸ ਨੂੰ ਬਹੁਤ ਤਰ੍ਹਾਂ ਨਾਲ ਸਮਝਾ ਕੇ ਉਥੇ ਲੈ ਆਈ, ਜਿਥੇ ਅਗੇ ਰਾਣੀ ਸੇਜ ਵਿਛਾ ਕੇ ਬੈਠੀ ਹੋਈ ਸੀ। ਉਥੇ ਹੀ ਉਸ ਦੇ ਮਿਤਰ ਨੂੰ ਲੈ ਕੇ ਆ ਪਹੁੰਚੀ।੭।

*ਚੌਪਈ*

ਰਾਣੀ ਨੇ ਉਠ ਕੇ (ਯਾਰ ਨੂੰ) ਗਲਵਕੜੀ ਵਿਚ ਲਿਆ। ਕਈ ਤਰ੍ਹਾਂ ਨਾਲ ਉਸ ਦੇ ਚੁੰਬਨ ਲਏ। ਮਨ ਪਸੰਦ ਦੀ ਕਾਮ-ਕ੍ਰੀੜਾ ਕੀਤੀ। ਭੰਗ, ਅਫ਼ੀਮ ਅਤੇ ਸ਼ਰਾਬ ਪੀਤੀ।੮।

ਜਦ ਸ਼ਰਾਬ ਪਿਲਾ ਕੇ (ਉਸ ਨੂੰ) ਮਤਵਾਲਾ ਕਰ ਦਿੱਤਾ ਤਾਂ ਬਾਹੋਂ ਪਕੜ ਕੇ ਸੇਜ ਉਪਰ ਪਾ ਲਿਆ। ਬਹੁਤ ਪ੍ਰਸੰਨ ਹੋ ਕੇ (ਉਸ ਨੂੰ) ਗਲੇ ਨਾਲ ਲਗਾਇਆ ਅਤੇ ਉਛਲ ਉਛਲ ਕੇ ਉਸ ਨਾਲ ਸੰਯੋਗ ਕੀਤਾ।੯।

ਇਕ ਜਵਾਨ ਅਤੇ ਦੂਜਾ ਸ਼ਰਾਬ ਨਾਲ ਮਸਤ ਅਤੇ ਤੀਜਾ ਨੌਜਵਾਨ ਇਸਤਰੀ ਨਾਲ ਭੋਗ ਵਿਚ ਮਗਨ, ਦਸੋ (ਇਨ੍ਹਾਂ) ਦੋਹਾਂ ਵਿਚੋਂ ਹਾਰ ਕੌਣ ਮੰਨੇ। ਚਾਰੇ ਵੇਦ ਇਸ ਭੇਦ ਨੂੰ ਜਾਣਦੇ ਹਨ।੧੦।

ਜਦ ਕੋਈ ਜਵਾਨ ਇਸਤਰੀ ਜਵਾਨ ਮਰਦ ਨੂੰ ਪ੍ਰਾਪਤ ਕਰਦੀ ਹੈ, ਤਾਂ ਛਿਣ ਭਰ ਲਈ ਵੀ ਛਾਤੀ ਨਾਲ ਵਖਰਾ ਕਰਨਾ ਪਸੰਦ ਨਹੀਂ ਕਰਦੀ। (ਰਾਣੀ) ਪਕੜ ਪਕੜ ਕੇ ਉਸ ਨੂੰ ਗਲੇ ਨਾਲ ਲਗਾਉਂਦੀ ਸੀ ਅਤੇ ਚਾਰ ਪਹਿਰ ਰਾਤ ਤਕ ਭੋਗ ਕਰਦੀ ਰਹੀ ਸੀ।੧੧।

ਭੋਗ ਕਰਦਿਆਂ ਰਾਣੀ ਉਸ ਦੇ ਵਸ ਵਿਚ ਹੋ ਗਈ। ਉਹ ਪਰਾਈ (ਇਸਤਰੀ) ਹੁਣ ਉਸ ਦੀ ਹੋ ਗਈ। ਇਕ ਛਿਣ ਲਈ ਵੀ (ਉਸ) ਪੁਰਸ਼ ਨੂੰ ਛਡਿਆ ਨਹੀਂ ਜਾ ਰਿਹਾ ਸੀ। (ਉਸ) ਨੌਜਵਾਨ (ਰਾਣੀ ਨੂੰ) ਜਵਾਨ ਯਾਰ ਚੰਗਾ ਲਗ ਰਿਹਾ ਸੀ।੧੨।

ਕੋਕ ਸ਼ਾਸਤ੍ਰ ਦੇ ਪਾਠ ('ਮਤਨ') ਨੂੰ ਉਚਾਰਦੇ ਸਨ ਅਤੇ ਅਮਲ ਪੀ ਕੇ ਚੰਗੀ ਤਰ੍ਹਾਂ ਨਾਲ ਰਤੀ-ਕ੍ਰੀੜਾ ਕਰਦੇ ਸਨ। (ਉਹ) ਕਿਸੇ ਹੋਰ ਪੁਰਸ਼ ਦੀ ਪਰਵਾਹ ਨਹੀਂ ਕਰਦੇ ਸਨ ਅਤੇ ਭਾਂਤ ਭਾਂਤ ਦੇ ਭੋਗ ਕਰ ਕੇ ਤ੍ਰਿਪਤ ਹੋ ਰਹੇ ਸਨ।੧੩।

ਪੋਸਤ, ਭੰਗ ਅਤੇ ਅਫ਼ੀਮ ਮੰਗਵਾ ਕੇ ਇਕ ਮੰਜੇ ਉਤੇ ਬੈਠ ਕੇ ਚੜ੍ਹਾ ਰਹੇ ਸਨ। (ਉਹ ਪੁਰਸ਼) ਹਸ ਹਸ ਕੇ ਰਾਣੀ ਦੀਆਂ ਦੋਵੇਂ ਟੰਗਾਂ ਪਕੜ ਰਿਹਾ ਸੀ ਅਤੇ (ਉਸ ਨੂੰ) ਬਹੁਤ ਸੁਖ ਦੇ ਰਿਹਾ ਸੀ।੧੪।

ਭੋਗ ਕਰਦਿਆਂ ਸਾਰੀ ਰਾਤ ਬਿਤਾ ਦਿੰਦੇ ਅਤੇ ਸੌਂ ਕੇ ਉਠਦੇ (ਤਾਂ ਫਿਰ) ਰਤੀ-ਕ੍ਰੀੜਾ ਕਰਨ ਲਗ ਜਾਂਦੇ। ਉਹ ਫਿਰ ਫਿਰ ਇਸਤਰੀ ਨਾਲ ਆਸਣ ਜਮਾਂਦਾ ਅਤੇ ਭਾਂਤ ਭਾਂਤ ਦੇ ਚੁੰਬਨ ਕਰਦਾ।੧੫।

ਭੋਗ ਕਰ ਕੇ ਉਸ ਨੇ ਇਸਤਰੀ ਨੂੰ ਬਹੁਤ ਪ੍ਰਸੰਨ ਕੀਤਾ ਅਤੇ ਅਨੇਕ ਤਰ੍ਹਾਂ ਨਾਲ ਉਸ ਨੇ ਰਤੀ-ਕ੍ਰੀੜਾ ਕੀਤੀ। ਉਸ (ਰਾਣੀ) ਨੇ ਹਸ ਕੇ ਉਸ ਨੂੰ ਇਸ ਤਰ੍ਹਾਂ ਕਿਹਾ-- ਹੇ ਪਿਆਰੇ! ਜੋ ਤੁਹਾਨੂੰ ਕਹਾਂ, ਉਸ ਨੂੰ ਸੁਣੋ।੧੬।

ਜਦ (ਉਸ ਨੇ) ਇਸਤਰੀ ਨਾਲ ਚੰਗੀ ਤਰ੍ਹਾਂ ਕਾਮ-ਕ੍ਰੀੜਾ ਕੀਤੀ ਅਤੇ ਭਾਂਤ ਭਾਂਤ ਦੇ ਭੋਗਾਂ ਨਾਲ ਰਜਾ ਦਿੱਤੀ। ਤਾਂ ਇਸਤਰੀ ਨੇ ਪ੍ਰਸੰਨ ਹੋ ਕੇ ਇਸ ਤਰ੍ਹਾਂ ਕਿਹਾ ਹੇ ਮਿਤਰ! ਮੈਂ (ਹੁਣ) ਤੇਰੀ ਦਾਸੀ ਹੋ ਗਈ ਹਾਂ।੧੭।

ਅਬ ਜੌ ਕਹੋ ਨੀਰ ਭਰਿ ਲ੍ਯਾਊ। ਬਾਰ ਅਨੇਕ ਬਜਾਰ ਬਿਕਾਊ।
ਜੋ ਤੁਮ ਕਹੋ ਵਹੈ ਮੈ ਕਰਿਹੌ। ਔਰ ਕਿਸੂ ਤੇ ਨੈਕੁ ਨ ਡਰਿਹੌ। ੧੮।

ਮਿਤ੍ਰ ਬਿਹਸਿ ਇਹ ਭਾਤਿ ਉਚਾਰਾ। ਅਬ ਮੈ ਭਯੋ ਗੁਲਾਮ ਤਿਹਾਰਾ।
ਤੋ ਸੀ ਤਰੁਨਿ ਭੋਗ ਕਹ ਪਾਈ। ਪੂਰਨ ਭਈ ਮੋਰਿ ਭਗਤਾਈ। ੧੯।

ਅਬ ਇਹ ਬਾਤ ਚਿਤ ਮੈ ਮੇਰੇ। ਸੋ ਮੈ ਕਹਤ ਯਾਰ ਸੰਗ ਤੇਰੇ।
ਅਬ ਕਛੁ ਐਸ ਉਪਾਵ ਬਨੈਯੈ। ਜਾ ਤੇ ਤੋ ਕਹ ਸਦਾ ਹੰਢੈਯੈ। ੨੦।

ਅਬ ਤੁਮ ਐਸ ਚਰਿਤ੍ਰ ਬਨਾਵਹੁ। ਜਾ ਤੇ ਮੋਹਿ ਸਦਾ ਤੁਮ ਪਾਵਹੁ।
ਭੇਦ ਦੂਸਰੋ ਪੁਰਖ ਨ ਪਾਵੈ। ਲਹੈ ਨ ਸ੍ਵਾਨ ਨ ਭੂਸਨ ਆਵੈ। ੨੧।

ਰਾਨੀ ਸੁਨੀ ਬਾਤ ਐਸੀ ਜਬ। ਬਚਨ ਕਹਾ ਹਸਿ ਕਰਿ ਪਿਯ ਸੋ ਤਬ।
ਰੋਮ ਨਾਸ ਤੁਮ ਬਦਨ ਲਗਾਵਹੁ। ਸਕਲ ਨਾਰਿ ਕੋ ਭੇਸ ਬਨਾਵਹੁ। ੨੨।

ਰੋਮਾਂਤਕ ਰਾਨਿਯਹਿ ਮੰਗਾਯੋ। ਤਾ ਕੇ ਬਦਨ ਸਾਥ ਲੈ ਲਾਯੋ।
ਸਭ ਹੀ ਕੇਸ ਦੂਰਿ ਜਬ ਭਏ। ਤਾ ਕਹ ਬਸਤ੍ਰ ਨਾਰਿ ਕੇ ਦਏ। ੨੩।

ਬੀਨਾ ਦਈ ਕੰਧ ਤਾ ਕੈ ਪਰ। ਸੁਨਨ ਨਮਿਤਿ ਰਾਖਿਯੋ ਤਾ ਕੌ ਘਰ।
ਜਬ ਰਾਜਾ ਤਾ ਕੇ ਗ੍ਰਿਹ ਆਵੈ। ਤਬ ਤੰਤ੍ਰੀ ਸੌ ਬੈਠਿ ਬਜਾਵੈ। ੨੪।

ਰਾਜ ਬੀਨ ਸੁਨਿ ਤ੍ਰਿਯ ਤਿਹ ਮਾਨੈ। ਪੁਰਖ ਵਾਹਿ ਇਸਤ੍ਰੀ ਪਹਿਚਾਨੈ।
ਤਾ ਕੋ ਹੇਰਿ ਰੂਪ ਲਲਚਾਨਾ। ਘਰ ਬਾਹਰ ਤਜਿ ਭਯੋ ਦਿਵਾਨਾ। ੨੫।

ਇਕ ਦੂਤੀ ਤਬ ਰਾਇ ਬੁਲਾਇਸਿ। ਅਧਿਕ ਦਰਬ ਦੈ ਤਹਾ ਪਠਾਇਸਿ।
ਜਬ ਰਾਨੀ ਐਸੇ ਸੁਨਿ ਪਾਈ। ਬਚਨ ਕਹਾ ਤਾ ਸੋ ਮੁਸਕਾਈ। ੨੬।

ਜਿਨਿ ਤੋ ਕੋ ਰਾਜਾ ਯਹ ਬਰੈ। ਹਮ ਸੋ ਨੇਹੁ ਸਕਲ ਤਜਿ ਡਰੈ।
ਮੈ ਅਪਨੇ ਸੰਗ ਲੈ ਤੁਹਿ ਸ੍ਵੈਹੋ। ਚਿਤ ਕੇ ਸਕਲ ਸੋਕ ਕਹ ਖ੍ਵੈਹੋ। ੨੭।

ਜੋ ਤਾ ਪਹਿ ਨ੍ਰਿਪ ਸਖੀ ਪਠਾਵੈ। ਸੋ ਚਲਿ ਤੀਰ ਤਵਨ ਕੈ ਆਵੈ।
ਰਾਨੀ ਕੇ ਸੰਗ ਸੋਤ ਨਿਹਾਰੈ। ਇਹ ਬਿਧਿ ਨ੍ਰਿਪ ਸੋ ਜਾਇ ਉਚਾਰੈ। ੨੮।

ਰਾਨੀ ਨ੍ਰਿਪਤਿ ਭੇਦ ਲਖ ਗਈ। ਤਾ ਤੇ ਵਹਿ ਛੋਰਤ ਨਹਿ ਭਈ।
ਅਪਨੇ ਸੰਗ ਤਾਹਿ ਲੈ ਸੋਈ। ਹਮਰੋ ਦਾਵ ਨ ਲਾਗਤ ਕੋਈ। ੨੯।

ਜਬ ਇਹ ਭਾਤਿ ਨ੍ਰਿਪਤਿ ਸੁਨਿ ਪਾਵੈ। ਤਹ ਤਿਹ ਆਪੁ ਬਿਲੋਕਨ ਆਵੈ।
ਤ੍ਰਿਯ ਸੋ ਸੋਤ ਜਾਰ ਕੋ ਹੇਰੈ। ਨਿਹਫਲ ਜਾਇ ਤਿਨੈ ਨਾਹਿ ਛੇਰੈ। ੩੦।

ਜੇ ਹੁਣ ਕਹੋ ਤਾਂ ਪਾਣੀ ਭਰ ਲਿਆਵਾਂ, (ਜਾਂ ਤੁਹਾਡੇ ਲਈ) ਬਾਜ਼ਾਰ ਵਿਚ ਅਨੇਕ ਵਾਰ ਵਿਕਾਂ। ਜੋ ਤੁਸੀਂ ਕਹੋ, ਉਹੀ ਮੈਂ ਕਰਾਂ ਅਤੇ ਹੋਰ ਕਿਸੇ ਤੋਂ ਜ਼ਰਾ ਜਿੰਨੀ ਵੀ ਨਹੀਂ ਡਰਾਂ।੧੮।

ਮਿਤਰ ਨੇ ਹਸ ਕੇ ਇਸ ਤਰ੍ਹਾਂ ਕਿਹਾ□ ਮੈਂ ਹੁਣ ਤੇਰਾ ਗੁਲਾਮ ਹੋ ਗਿਆ ਹਾਂ। ਤੇਰੇ ਵਰਗੀ ਇਸਤਰੀ ਸੰਯੋਗ ਲਈ ਪ੍ਰਾਪਤ ਹੋਈ ਹੈ। (ਇਸ ਤਰ੍ਹਾਂ) ਮੇਰੀ ਭਗਤੀ ਪੂਰੀ ਹੋ ਗਈ ਹੈ।੧੯।

ਹੁਣ ਮੇਰੇ ਚਿਤ ਵਿਚ ਇਹ ਗੱਲ ਹੈ, ਹੇ ਪ੍ਰਿਯਾ! ਉਹ ਤੇਰੇ ਨਾਲ ਸਾਂਝੀ ਕਰਦਾ ਹਾਂ। ਹੁਣ ਕੋਈ ਅਜਿਹਾ ਉਪਾ ਕਰੀਏ ਜਿਸ ਨਾਲ (ਮੈਂ) ਤੈਨੂੰ ਸਦਾ ਮਾਣਦਾ ਰਹਾਂ।੨0।

ਹੁਣ ਤੂੰ (ਕੋਈ) ਅਜਿਹਾ ਚਰਿਤ੍ਰ ਖੇਡ ਜਿਸ ਕਰ ਕੇ ਤੂੰ ਮੈਨੂੰ ਸਦਾ ਲਈ ਪ੍ਰਾਪਤ ਕਰ ਲੈਏ। (ਇਸ ਗੱਲ ਦਾ) ਭੇਦ ਕੋਈ ਦੂਜਾ ਬੰਦਾ ਨ ਪਾ ਸਕੇ। ਨ ਕੁੱਤਾ ਵੇਖੇ ਅਤੇ ਨ ਭੌਂਕਣ ਲਈ ਆਵੇ।੨੧।

ਰਾਣੀ ਨੇ ਜਦ ਇਸ ਤਰ੍ਹਾਂ ਦੀ ਗੱਲ ਸੁਣੀ, ਤਦ ਹਸ ਕੇ ਪ੍ਰੀਤਮ ਨਾਲ ਇਸ ਤਰ੍ਹਾਂ ਬੋਲ ਸਾਂਝੇ ਕੀਤੇ। (ਉਸ ਨੇ ਕਿਹਾ--) ਤੂੰ ਆਪਣੇ ਮੁਖ ('ਬਦਨ') ਉਤੇ ਰੋਮਨਾਸਨੀ ਲਗਾ ਲ□ ਅਤੇ ਇਸਤਰੀ ਦਾ ਸਾਰਾ ਭੇਸ ਬਣਾ ਲ□।੨੨।

ਰਾਣੀ ਨੇ ਰੋਮਨਾਸਨੀ ਮੰਗਵਾਈ ਅਤੇ ਲ□ ਕੇ ਉਸ ਦੇ ਸਾਰੇ ਮੂੰਹ ਉਤੇ ਲਗਾ ਦਿੱਤੀ। ਜਦ (ਮੂੰਹ ਦੇ) ਸਾਰੇ ਵਾਲ ਉਤਰ ਗਏ, ਤਾਂ ਉਸ ਨੂੰ ਇਸਤਰੀ ਦੇ ਬਸਤ੍ਰ ਪਵਾ ਦਿੱਤੇ।੨੩।

ਉਸ ਦੇ ਮੋਢੇ ਉਤੇ ਵੀਣਾ ਟਿਕਾ ਦਿੱਤੀ ਅਤੇ (ਸੰਗੀਤ) ਸੁਣਨ ਲਈ ਉਸ ਨੂੰ ਘਰ ਰਖ ਲਿਆ। ਜਦ ਰਾਜਾ ਉਸ (ਰਾਣੀ) ਦੇ ਘਰ ਆਉਂਦਾ, ਤਦ ਉਹ ਬੈਠ ਕੇ ਤੰਤੀ ਵਜਾਉਂਦੀ।੨੪।

ਰਾਜਾ (ਉਸ ਤੋਂ) ਵੀਣਾ ਸੁਣ ਕੇ ਉਸ ਨੂੰ ਇਸਤਰੀ ਮੰਨਦਾ ਅਤੇ ਉਸ ਪੁਰਸ਼ ਨੂੰ (ਉਹ) ਇਸਤਰੀ ਸਮਝਦਾ। ਉਸ ਦਾ ਰੂਪ ਵੇਖ ਕੇ (ਰਾਜਾ) ਲਲਚਾ ਗਿਆ ਅਤੇ ਘਰ ਬਾਹਰ ਛਡ ਕੇ (ਉਸ ਦਾ) ਦੀਵਾਨਾ ਹੋ ਗਿਆ।੨੫।

ਤਦ ਰਾਜੇ ਨੇ ਇਕ ਦੂਤੀ ਨੂੰ ਬੁਲਾਇਆ ਅਤੇ ਬਹੁਤ ਧਨ ਦੇ ਕੇ ਉਸ ਪਾਸ ਭੇਜਿਆ। ਜਦ ਰਾਣੀ ਨੇ ਇਸ ਤਰ੍ਹਾਂ ਦੀ (ਗੱਲ) ਸੁਣੀ, ਤਾਂ ਹਸ ਕੇ ਉਸ ਨੂੰ ਕਹਿਣ ਲਗੀ।੨੬।

ਮਤਾਂ ਇਹ ਰਾਜਾ ਤੈਨੂੰ ਵਰ ਲਵੇ ਅਤੇ ਮੇਰੇ ਨਾਲ ਸਾਰਾ ਸਨੇਹ ਛਡ ਦੇਵੇਂ। ਮੈਂ ਤੈਨੂੰ ਆਪਣੇ ਨਾਲ ਲੈ ਕੇ ਸਵਾਂਗੀ ਅਤੇ ਚਿਤ ਦੇ ਸਾਰੇ ਗਮ ਦੂਰ ਕਰ ਦਿਆਂਗੀ।੨੭।

ਉਸ ਪਾਸ (ਜਦ) ਰਾਜਾ ਸਖੀ ਨੂੰ ਭੇਜਦਾ ਅਤੇ ਉਹ ਚਲ ਕੇ ਉਸ ਪਾਸ ਆਉਂਦੀ। (ਤਾਂ) ਉਸ ਨੂੰ ਰਾਣੀ ਨਾਲ ਸੁਤਿਆਂ ਵੇਖਦੀ ਅਤੇ ਉਸੇ ਤਰ੍ਹਾਂ ਰਾਜੇ ਨੂੰ ਜਾ ਦਸਦੀ।੨੮।

(ਰਾਜੇ ਨੇ ਸੋਚਿਆ ਕਿ) ਰਾਣੀ ਮੇਰਾ ਭੇਦ ਸਮਝ ਗਈ ਹੈ, ਇਸ ਲਈ ਉਹ (ਉਸ ਨੂੰ) ਛਡ ਨਹੀਂ ਰਹੀ। (ਇਸੇ ਲਈ) ਉਸ ਨੂੰ ਨਾਲ ਲ□ ਕੇ ਸੌਂਦੀ ਹੈ ਅਤੇ ਮੇਰਾ ਕੋਈ ਦਾਓ ਨਹੀਂ ਲਗਦਾ ਹੈ।੨੯।

ਜਦ ਰਾਜਾ ਇਸ ਤਰ੍ਹਾਂ ਸੁਣਦਾ ਤਾਂ ਉਥੇ ਆਪ ਵੇਖਣ ਲਈ ਆਉਂਦਾ। (ਜਦ) ਉਹ (ਆਪਣੀ) ਯਾਰ ਨੂੰ ਰਾਣੀ ਨਾਲ ਸੁਤਾ ਵੇਖਦਾ, ਤਾਂ ਉਨ੍ਹਾਂ ਨੂੰ ਨ ਛੇੜਦਾ (ਅਤੇ ਉਸ ਦਾ ਉਦਮ) ਨਿਸਫਲ ਹੋ ਜਾਂਦਾ।੩0।

ਮਾਥੋ ਧੁਨ੍ਯੋ ਨ੍ਰਿਪਤਿ ਸੌ ਕਹਿਯੋ। ਹਮਰੋ ਭੇਦ ਰਾਨਿਯਹਿ ਲਹਿਯੋ।
ਤਾ ਤੇ ਯਾਹਿ ਸੰਗ ਲੈ ਸੋਈ। ਮੇਰੀ ਘਾਤ ਨ ਲਾਗਤ ਕੋਈ। ੩੧।

ਉਨ ਰਾਨੀ ਐਸੋ ਤਬ ਕੀਯੋ। ਭੇਦ ਭਾਖਿ ਸਖਿਯਨ ਸਭ ਦੀਯੋ।
ਜੋ ਇਹ ਸੋਤ ਅਨਤ ਨ੍ਰਿਪ ਪਾਵੈ। ਪਕਰਿ ਭੋਗਬੇ ਕਾਜ ਮੰਗਾਵੈ। ੩੨।

ਮੈ ਸੋਵਤ ਤਾ ਤੇ ਇਹ ਸੰਗਾ। ਅਪਨੇ ਜੋਰ ਅੰਗ ਸੋ ਅੰਗਾ।
ਭਲੀ ਭਲੀ ਇਸਤ੍ਰਿਨ ਸਭ ਭਾਖੀ। ਜ੍ਯੋ ਤ੍ਯੋ ਨਾਰਿ ਨਾਹ ਤੇ ਰਾਖੀ। ੩੩।

ਦਿਨ ਦੇਖਤ ਰਾਨੀ ਤਿਹ ਸੰਗਾ। ਸੋਵਤ ਜੋਰ ਅੰਗ ਸੋ ਅੰਗਾ।
ਮੂਰਖ ਰਾਵ ਭੇਦ ਨਹਿ ਪਾਵੈ। ਕੋਰੋ ਅਪਨੋ ਮੂੰਡ ਮੁਡਾਵੈ। ੩੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਨਬੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੯੦। ੫੫੩੬। ਅਫਜੂੰ।*

*ਚੌਪਈ*

ਪਛਿਮਾਵਤੀ ਨਗਰ ਇਕ ਸੋਹੈ। ਪਸਚਿਮ ਸੈਨ ਨ੍ਰਿਪਤਿ ਤਹ ਕੋ ਹੈ।
ਪਸਚਿਮ ਦੇ ਰਾਨੀ ਤਾ ਕੇ ਘਰ। ਰਹਤ ਪੰਡਿਤਾ ਸਕਲ ਲੋਭਿ ਕਰਿ। ੧।

ਅਧਿਕ ਰੂਪ ਰਾਨੀ ਕੋ ਰਹੈ। ਜਗ ਤਿਹ ਦੁਤਿਯ ਚੰਦ੍ਰਮਾ ਕਹੈ।
ਤਾ ਪਰ ਰੀਝਿ ਨ੍ਰਿਪਤਿ ਕੀ ਭਾਰੀ। ਜਾਨਤ ਊਚ ਨੀਚਿ ਪਨਿਹਾਰੀ। ੨।

ਤਹ ਹੁਤੋ ਰਾਇ ਦਿਲਵਾਲੀ। ਜਾਨਕ ਦੂਸਰਾਂਸੁ ਹੈ ਮਾਲੀ।
ਸੋ ਪਹਿ ਜਾਤ ਨ ਪ੍ਰਭਾ ਬਖਾਨੀ। ਉਰਝਿ ਰਹੀ ਦੁਤਿ ਹੇਰਤ ਰਾਨੀ। ੩।

ਤਾ ਸੌ ਅਧਿਕ ਸਨੇਹ ਬਢਾਯੋ। ਏਕ ਦਿਵਸ ਗ੍ਰਿਹ ਬੋਲਿ ਪਠਾਯੋ।
ਸੋ ਤਬ ਹੀ ਸੁਨਿ ਬਚ ਪਹ ਗਯੋ। ਭੇਟਤ ਰਾਜ ਕੁਅਰਿ ਕਹ ਭਯੋ। ੪।

ਪੋਸਤ ਭਾਂਗ ਅਫੀਮ ਮੰਗਾਈ। ਏਕ ਸੇਜ ਪਰ ਬੈਠਿ ਚੜਾਈ।
ਜਬ ਮਦ ਸੋ ਮਤਵਾਰੇ ਭਏ। ਤਬ ਹੀ ਸੋਕ ਬਿਸਰਿ ਸਭ ਗਏ। ੫।

ਏਕ ਸੇਜ ਪਰ ਬੈਠਿ ਕਲੋਲਹਿ। ਰਸ ਕੀ ਕਥਾ ਰਸਿਕ ਮਿਲਿ ਬੋਲਹਿ।
ਚੁੰਬਨ ਔਰ ਅਲਿੰਗਨ ਕਰਹੀ। ਭਾਤਿ ਭਾਤਿ ਕੇ ਭੋਗਨ ਭਰਹੀ। ੬।

ਰਾਨੀ ਰਮਤ ਅਧਿਕ ਉਰਝਾਈ। ਭੋਗ ਗਏ ਦਿਲਵਾਲੀ ਰਾਈ।
ਚਿਤ ਅਪਨੈ ਇਹ ਭਾਤਿ ਬਿਚਾਰੋ। ਮੈ ਯਾਹੀ ਕੇ ਸੰਗ ਸਿਧਾਰੋ। ੭।

ਰਾਜ ਪਾਟ ਮੇਰੇ ਕਿਂਹ ਕਾਜਾ। ਮੋਕਹ ਨਹੀ ਸੁਹਾਵਤ ਰਾਜਾ।
ਮੈ ਸਾਜਨ ਕੇ ਸਾਥ ਸਿਧੈਹੌਂ। ਭਲੀ ਬੁਰੀ ਸਿਰ ਮਾਝ ਸਹੈਹੌਂ। ੮।

ਰਾਜੇ ਨੇ ਮੱਥੇ (ਸਿਰ) ਨੂੰ ਹਿਲਾਇਆ ਅਤੇ ਇਸ ਤਰ੍ਹਾਂ (ਮਨ ਵਿਚ) ਕਿਹਾ ਕਿ ਰਾਣੀ ਨੂੰ ਮੇਰੇ ਭੇਦ ਦਾ ਪਤਾ ਲਗ ਗਿਆ ਹੈ। ਇਸ ਲਈ ਇਸ ਨੂੰ ਨਾਲ ਲੈ ਕੇ ਸੁਤੀ ਪਈ ਹੈ ਅਤੇ ਮੇਰਾ ਕੋਈ ਦਾਓ ਨਹੀਂ ਲਗ ਰਿਹਾ।੩੧।

ਉਸ ਰਾਣੀ ਨੇ ਤਦ ਇਸ ਤਰ੍ਹਾਂ ਕੀਤਾ ਅਤੇ ਸਭ ਦਾਸੀਆਂ ਨੂੰ ਭੇਦ ਸਮਝਾ ਦਿੱਤਾ ਕਿ ਜੇ ਰਾਜਾ ਇਸ ਨੂੰ ਹੋਰ ਕਿਤੇ ਸੁਤੀ ਹੋਈ ਵੇਖੇਗਾ ਤਾਂ ਭੋਗ ਕਰਨ ਲਈ ਮੰਗਵਾ ਲਵੇਗਾ।੩੨।

ਇਸ ਲਈ ਮੈਂ ਇਸ ਨਾਲ ਅੰਗ ਨਾਲ ਅੰਗ ਜੋੜ ਕੇ ਸੌਂਦੀ ਹਾਂ। ਸਾਰੀਆਂ ਦਾਸੀਆਂ ਨੇ (ਰਾਣੀ ਦੀ ਗੱਲ ਸੁਣ ਕੇ) 'ਭਲੀ ਭਲੀ' ਕਿਹਾ ਅਤੇ ਜਿਵੇਂ ਕਿਵੇਂ (ਮਰਦ ਤੋਂ) ਇਸਤਰੀ (ਬਣੀ) ਨੂੰ ਰਾਜੇ ਤੋਂ ਬਚਾਇਆ।੩੩।

ਰਾਣੀ ਦਿਨ ਵਿਚ ਸਭ ਦੇ ਵੇਖਦਿਆਂ ਉਸ ਨਾਲ ਅੰਗ ਨਾਲ ਅੰਗ ਮਿਲਾ ਕੇ ਸੌਂਦੀ। ਮੂਰਖ ਰਾਜਾ ਭੇਦ ਨਹੀਂ ਸਮਝ ਰਿਹਾ ਸੀ ਅਤੇ ਸੁਕਾ ਹੀ ਸਿਰ ਮੁੰਨਵਾ ਰਿਹਾ ਸੀ।੩੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯੦। ੫੫੩੬। ਚਲਦਾ।*

*ਚੌਪਈ*

ਪਛਿਮਾਵਤੀ ਨਾਂ ਦਾ ਇਕ ਨਗਰ ਸੀ। ਉਥੋਂ ਦਾ ਰਾਜਾ ਪਸਚਿਮ ਸੈਨ ਸੀ। ਉਸ ਦੇ ਘਰ ਪਸਚਿਮ ਦੇ (ਦੇਈ) ਨਾਂ ਦੀ ਰਾਣੀ ਸੀ (ਜਿਸ ਨੂੰ ਵੇਖ ਕੇ) ਪੰਡਿਤ ਵੀ ਲੋਭਾਇਮਾਨ ਹੋ ਜਾਂਦੇ ਸਨ।੧।

ਰਾਣੀ ਦੀ ਬਹੁਤ ਰੂਪ ਸੁੰਦਰਤਾ ਸੀ। ਜਗਤ ਉਸ ਨੂੰ ਦੂਜਾ ਚੰਦ੍ਰਮਾ ਕਹਿੰਦਾ ਸੀ। ਉਸ ਉਤੇ ਰਾਜੇ ਦੀ ਬਹੁਤ ਰੀਝ ਸੀ। (ਇਸ ਗੱਲ ਨੂੰ) ਅਮੀਰ ਗਰੀਬ ਅਤੇ ਪਨਿਹਾਰਨਾਂ ਤਕ ਜਾਣਦੀਆਂ ਸਨ।੨।

ਉਥੇ ਇਕ ਦਿਲਵਾਲੀ ਰਾਇ (ਨਾਂ ਦਾ ਵਿਅਕਤੀ) ਹੁੰਦਾ ਸੀ। (ਜੋ ਇੰਜ ਲਗਦਾ ਸੀ) ਮਾਨੋ ਦੂਜਾ ਸੂਰਜ ('ਅੰਸ਼ੁਮਾਲੀ') ਹੋਵੇ। ਉਸ ਦੀ ਪ੍ਰਭਾ ਦਾ (ਮੇਰੇ ਤੋਂ) ਵਰਣਨ ਨਹੀਂ ਕੀਤਾ ਜਾ ਸਕਦਾ। (ਉਸ ਦੀ) ਸੁੰਦਰਤਾ ਨੂੰ ਵੇਖ ਕੇ ਰਾਣੀ ਮੋਹਿਤ ਹੋ ਗਈ।੩।

ਉਸ ਨਾਲ (ਰਾਣੀ ਨੇ) ਬਹੁਤ ਸਨੇਹ ਵਧਾ ਲਿਆ ਅਤੇ (ਉਸ ਨੂੰ) ਇਕ ਦਿਨ ਘਰ ਬੁਲਾ ਲਿਆ। ਉਹ ਤਦ ਹੀ ਬੋਲ ਸੁਣ ਕੇ (ਉਸ ਕੋਲ) ਗਿਆ ਅਤੇ ਰਾਣੀ ਨੂੰ ਜਾ ਕੇ ਮਿਲਿਆ।੪।

(ਰਾਣੀ ਨੇ) ਪੋਸਤ, ਭੰਗ ਅਤੇ ਅਫ਼ੀਮ ਮੰਗਵਾ ਲਈ ਅਤੇ ਇਕੋ ਸੇਜ ਉਤੇ ਬੈਠ ਕੇ ਗ੍ਰਹਿਣ ਕੀਤੀ। ਜਦ (ਦੋਵੇਂ) ਨਸ਼ੇ ਨਾਲ ਮਤਵਾਲੇ ਹੋ ਗਏ, ਤਦ ਹੀ ਸਾਰੇ ਗ਼ਮ ਦੂਰ ਹੋ ਗਏ।੫।

ਇਕੋ ਸੇਜ ਉਤੇ ਬੈਠ ਕੇ ਕਲੋਲ ਕਰਨ ਲਗੇ ਅਤੇ (ਦੋਵੇਂ) ਰਸਿਕ ਰਸ ਦੀਆਂ ਗੱਲਾਂ ਕਰਨ ਲਗੇ। (ਉਹ) ਚੁੰਬਨ ਅਤੇ ਆਲਿੰਗਨ ਕਰਦੇ ਅਤੇ ਭਾਂਤ ਭਾਂਤ ਦੇ ਭਰਪੂਰ ਭੋਗ ਕਰਦੇ।੬।

ਰਾਣੀ (ਉਸ ਨਾਲ) ਰਮਣ ਕਰਦਿਆਂ ਬਹੁਤ ਮੋਹਿਤ ਹੋ ਗਈ। ਦਿਲਵਾਲੀ ਰਾਇ ਭੋਗ ਕਰ ਕੇ ਚਲੇ ਗਏ। (ਰਾਣੀ ਨੇ) ਆਪਣੇ ਚਿਤ ਵਿਚ ਇਸ ਤਰ੍ਹਾਂ ਸੋਚਿਆ ਕਿ ਮੈਂ ਵੀ ਇਸ ਨਾਲ ਹੀ ਚਲੀ ਜਾਵਾਂ।੭।

(ਇਹ) ਰਾਜ-ਪਾਟ ਮੇਰੇ ਕਿਸ ਕੰਮ ਦਾ। ਮੈਨੂੰ ਇਹ ਰਾਜਾ ਵੀ ਚੰਗਾ ਨਹੀਂ ਲਗਦਾ। ਮੈਂ ਸੱਜਨ ਦੇ ਨਾਲ ਜਾਵਾਂਗੀ ਅਤੇ ਮਾੜੀ ਚੰਗੀ ਆਪਣੇ ਸਿਰ ਉਤੇ ਸਹਾਂਗੀ।੮।

ਜਹਾ ਸਿੰਘ ਮਾਰਤ ਬਨ ਮਾਹੀ। ਸੁਨਾ ਦੋਹਰਾ ਏਕ ਤਹਾ ਹੀ।
ਚੜਿ ਝੰਪਾਨ ਤਿਹ ਠੌਰ ਸਿਧਾਈ। ਮਿਤ੍ਰਹਿ ਤਹੀ ਸਹੇਟ ਬਤਾਈ। ੯।

ਮਹਾ ਗਹਿਰ ਬਨ ਮੈ ਜਬ ਗਈ। ਲਘੁ ਇਛਾ ਕਹ ਉਤਰਤ ਭਈ।
ਤਹ ਤੇ ਗਈ ਮਿਤ੍ਰ ਕੇ ਸੰਗਾ। ਛਿਤ ਮੈ ਡਾਰਿ ਸ੍ਰੋਣ ਕੇ ਰੰਗਾ। ੧੦।

ਜਬ ਤ੍ਰਿਯ ਸਾਥ ਸਜਨ ਕੇ ਗਈ। ਤਬ ਅਸ ਸਖੀ ਪੁਕਾਰਤ ਭਈ।
ਲਏ ਸਿੰਘ ਰਾਨੀ ਕਹ ਜਾਈ। ਕੋਊ ਆਨਿ ਲੇਹੁ ਛੁਟਕਾਈ। ੧੧।

ਸੂਰਨ ਸਿੰਘ ਨਾਮ ਸੁਨਿ ਪਾਯੋ। ਤ੍ਰਸਤ ਭਏ ਅਸ ਕਰਨ ਉਚਾਯੋ।
ਜਾਇ ਭੇਦ ਰਾਜਾ ਤਨ ਦਯੋ। ਲੈ ਕਰਿ ਸਿੰਘ ਰਾਨਿਯਹਿ ਗਯੋ। ੧੨।

ਨ੍ਰਿਪ ਧੁਨਿ ਸੀਸ ਬਾਇ ਮੁਖ ਰਹਾ। ਹੋਨਹਾਰ ਭਯੋ ਹੋਤ ਸੁ ਕਹਾ।
ਭੇਦ ਅਭੇਦ ਕਛੂ ਨਹਿ ਪਾਯੋ। ਲੈ ਰਾਨੀ ਕਹ ਜਾਰ ਸਿਧਾਯੋ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕ੍ਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੯੧। ੫੫੪੯। ਅਫਜੂੰ।*

*ਚੌਪਈ*

ਉਤਰ ਸਿੰਘ ਨ੍ਰਿਪਤਿ ਇਕ ਭਾਰੋ। ਉਤਰ ਦਿਸਿ ਕੋ ਰਹਤ ਨ੍ਰਿਪਾਰੋ।
ਉਤਰ ਮਤੀ ਧਾਮ ਤਿਹ ਨਾਰੀ। ਜਾ ਸਮ ਕਾਨ ਸੁਨੀ ਨ ਨਿਹਾਰੀ। ੧।

ਤਹਾ ਲਹੌਰੀ ਰਾਇਕ ਆਯੋ। ਰੂਪਵਾਨ ਸਭ ਗੁਨਨ ਸਵਾਯੋ।
ਜਬ ਅਬਲਾ ਤਿਹ ਹੇਰਤ ਭਈ। ਤਤ ਛਿਨ ਸਭ ਸੁਧਿ ਬੁਧਿ ਤਜਿ ਦਈ। ੨।

ਉਰ ਅੰਚਰਾ ਅੰਗਿਯਾ ਨ ਸੰਭਾਰੈ। ਕਹਬ ਕਛੂ ਹ੍ਵੈ ਕਛੂ ਉਚਾਰੈ।
ਪਿਯ ਪਿਯ ਰਟਤ ਸਦਾ ਮੁਖ ਰਹੈ। ਨਿਸ ਦਿਨ ਜਲ ਅਖਿਯਾਂ ਤੇ ਬਹੈ। ੩।

ਪੂਛਨ ਤਾਹਿ ਰਾਇ ਜਬ ਆਵੈ। ਮੁਹੌ ਨ ਭਾਖਿ ਉਤਰਹਿ ਦ੍ਯਾਵੈ।
ਝੂਮ ਝੂਮਿ ਝਟ ਦੈ ਛਿਤ ਝਰੈ। ਬਾਰ ਬਾਰ ਪਿਯ ਸਬਦ ਉਚਰੈ। ੪।

ਅਦਭੁਤ ਹੇਰਿ ਰਾਇ ਹ੍ਵੈ ਰਹੈ। ਸਖਿਯਨ ਸੌ ਐਸੀ ਬਿਧਿ ਕਹੈ।
ਯਾ ਅਬਲਾ ਕੌ ਕਸ ਹ੍ਵੈ ਗਯੋ। ਜਾ ਤੇ ਹਾਲ ਐਸ ਇਹ ਭਯੋ। ੫।

ਯਾ ਕੌ ਕੌਨ ਜਤਨ ਤਬ ਕਰੈ। ਜਾ ਤੇ ਯਹ ਰਾਨੀ ਨਹਿ ਮਰੈ।
ਜੋ ਵਹ ਮਾਗੈ ਸੋ ਮੈ ਦੈ ਹੌ। ਰਾਨੀ ਨਿਮਿਤਿ ਕਰਵਤਹਿ ਲੈ ਹੌ। ੬।

ਸਿਰ ਕਰਿ ਤਿਹ ਆਗੈ ਜਲ ਭਰੌ। ਬਾਰ ਬਾਰ ਤਾ ਕੇ ਪਗ ਪਰੌ।
ਜੋ ਰਾਨੀ ਕਾ ਰੋਗ ਮਿਟਾਵੈ। ਰਾਨੀ ਸਹਿਤ ਰਾਜ ਕਹ ਪਾਵੈ। ੭।

ਜਿਥੇ ਬਨ ਵਿਚ ਸ਼ੇਰ ਮਾਰ ਦਿੰਦੇ ਸਨ, ਉਥੇ ਇਕ ਮੰਦਿਰ ਸੁਣੀਂਦਾ ਸੀ। (ਰਾਣੀ) ਪਾਲਕੀ ਵਿਚ ਚੜ੍ਹ ਕੇ ਉਥੋਂ ਨੂੰ ਚਲੀ ਗਈ ਅਤੇ ਮਿਤਰ ਨੂੰ ਵੀ ਮਿਲਾਪ ਦੀ ਥਾਂ ('ਸਹੇਟ') ਦਸ ਦਿੱਤੀ।੯।

ਜਦ ਸੰਘਣੇ ਬਨ ਵਿਚ ਗਈ ਤਾਂ ਪਿਸ਼ਾਬ ਕਰਨ ਦੇ ਬਹਾਨੇ (ਪਾਲਕੀ ਤੋਂ) ਉਤਰੀ। ਉਥੋਂ ਮਿਤਰ ਦੇ ਨਾਲ ਚਲੀ ਗਈ ਅਤੇ ਧਰਤੀ ਉਤੇ ਲਹੂ ਵਰਗਾ ਰੰਗ ਸੁਟਦੀ ਗਈ।੧੦।

ਜਦ ਰਾਣੀ ਸੱਜਨ ਦੇ ਨਾਲ ਚਲੀ ਗਈ, ਤਦ ਸਖੀ ਇਸ ਤਰ੍ਹਾਂ ਪੁਕਾਰਨ ਲਗੀ ਕਿ ਰਾਣੀ ਨੂੰ ਸ਼ੇਰ ਲਈ ਜਾ ਰਿਹਾ ਹੈ, (ਉਸ ਤੋਂ) ਕੋਈ ਆ ਕੇ ਛੁੜਵਾ ਲਏ।੧੧।

ਜਦੋਂ ਸੂਰਮਿਆਂ ਨੇ ਸ਼ੇਰ ਦਾ ਨਾਂ ਸੁਣਿਆਂ, ਤਾਂ ਡਰ ਗਏ ਅਤੇ ਤਲਵਾਰਾਂ ਹੱਥਾਂ ਵਿਚ ਖਿਚ ਲਈਆਂ। (ਉਨ੍ਹਾਂ ਨੇ) ਜਾ ਕੇ ਰਾਜੇ ਨੂੰ ਸਾਰੀ ਗੱਲ ਦਸੀ ਕਿ ਰਾਣੀ ਨੂੰ ਸ਼ੇਰ ਲੈ ਗਿਆ ਹੈ।੧੨।

ਰਾਜਾ ਸਿਰ ਹਿਲਾਉਂਦਾ ਹੋਇਆ ਮੂੰਹ ਅੱਡੀ ਰਹਿ ਗਿਆ। (ਕਹਿਣ ਲਗਾ) ਹੋਣਹਾਰ ਹੋ ਗਈ ਹੈ, (ਹੁਣ) ਕੀ ਹੋ ਸਕਦਾ ਹੈ। (ਇਸ ਗੱਲ ਦਾ) ਭੇਦ ਅਭੇਦ ਕਿਸੇ ਨੇ ਨਹੀਂ ਪਾਇਆ ਅਤੇ ਰਾਣੀ ਨੂੰ ਯਾਰ ਲੈ ਕੇ ਚਲਾ ਗਿਆ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯੧। ੫੫੪੯। ਚਲਦਾ।*

*ਚੌਪਈ*

ਉੱਤਰ ਸਿੰਘ ਨਾਂ ਦਾ ਇਕ ਵੱਡਾ ਰਾਜਾ ਉੱਤਰ ਦਿਸ਼ਾ ਵਿਚ ਰਹਿੰਦਾ ਸੀ। ਉਸ ਦੇ ਘਰ ਉੱਤਰ ਮਤੀ ਨਾਂ ਦੀ ਇਸਤਰੀ ਸੀ, ਜਿਸ ਵਰਗੀ ਨ ਕੰਨ ਨਾਲ ਸੁਣੀ ਹੈ ਅਤੇ ਨ ਹੀ (ਅੱਖਾਂ ਨਾਲ) ਵੇਖੀ ਹੈ।੧।

ਉਥੇ ਲਹੌਰੀ ਰਾਇ ਨਾਂ ਦਾ ਇਕ (ਵਿਅਕਤੀ) ਆਇਆ, ਜੋ ਰੂਪਵਾਨ ਅਤੇ ਸਭ ਗੁਣਾਂ ਵਿਚ ਸਵਾਇਆ ਸੀ। ਜਦ ਇਸਤਰੀ ਨੇ ਉਸ ਨੂੰ ਵੇਖਿਆ ਤਾਂ ਉਸੇ ਛਿਣ ਸਾਰੀ ਸੁੱਧ ਬੁੱਧ ਭੁਲਾ ਦਿੱਤੀ।੨।

(ਉਸ ਤੋਂ) ਛਾਤੀ ਦਾ ਕਪੜਾ ਅਤੇ ਅੰਗਾਂ ਦਾ ਬਸਤ੍ਰ ਸੰਭਾਲਿਆ ਨਹੀਂ ਜਾ ਰਿਹਾ ਸੀ। (ਉਹ) ਕਹਿਣਾ ਕੁਝ ਚਾਹੁੰਦੀ ਸੀ ਅਤੇ ਕਿਹਾ ਕੁਝ ਜਾਂਦਾ ਸੀ। ਮੂੰਹ ਤੋਂ ਸਦਾ 'ਪ੍ਰਿਯ ਪ੍ਰਿਯ' ਬੋਲਦੀ ਰਹਿੰਦੀ ਅਤੇ ਰਾਤ ਦਿਨ ਅੱਖਾਂ ਤੋਂ ਜਲ ਵਗਦਾ ਰਹਿੰਦਾ।੩।

ਉਸ ਨੂੰ ਜਦ ਰਾਜਾ ਪੁਛਣ ਆਉਂਦਾ, ਤਾਂ ਉਹ ਮੂੰਹ ਵਿਚੋਂ ਕਹਿ ਕੇ ਕੋਈ ਉਤਰ ਨ ਦਿੰਦੀ। (ਉਹ) ਝੂੰਮ ਝੂੰਮ ਕੇ ਝਟ ਧਰਤੀ ਉਤੇ ਡਿਗ ਪੈਂਦੀ ਅਤੇ ਬਾਰ ਬਾਰ 'ਪ੍ਰਿਯ' ਸ਼ਬਦ ਉਚਾਰਦੀ।੪।

ਰਾਜਾ (ਇਹ) ਵੇਖ ਕੇ ਹੈਰਾਨ ਹੋ ਰਿਹਾ ਸੀ ਅਤੇ ਦਾਸੀਆਂ ਨੂੰ ਇਸ ਤਰ੍ਹਾਂ ਕਹਿੰਦਾ ਸੀ ਕਿ ਇਸ ਅਬਲਾ ਨੂੰ ਕੀ ਹੋ ਗਿਆ ਹੈ ਜਿਸ ਕਰ ਕੇ ਇਸ ਦਾ ਅਜਿਹਾ ਹਾਲ ਹੋ ਗਿਆ ਹੈ।੫।

ਇਸ ਦਾ ਤਦ ਕਿਹੜਾ ਉਪਾ ਕਰੀਐ, ਜਿਸ ਕਰ ਕੇ ਇਹ ਰਾਣੀ ਨ ਮਰੇ। ਜੋ ਉਹ (ਉਪਾ ਕਰਨ ਵਾਲਾ) ਮੰਗੇਗਾ, ਉਹੀ ਮੈਂ ਦਿਆਂਗਾ। (ਮੈਂ) ਰਾਣੀ ਲਈ ਆਰੇ ਨਾਲ ਚੀਰੇ ਜਾਣ ਲਈ ਵੀ ਤਿਆਰ ਹਾਂ।੬।

ਮੈਂ ਉਸ ਅਗੇ ਸਿਰ ਉਤੇ (ਚੁਕ ਕੇ) ਪਾਣੀ ਭਰਾਂਗਾ ਅਤੇ ਬਾਰ ਬਾਰ ਉਸ ਦੇ ਪੈਰੀਂ ਪਵਾਂਗਾ। ਜੋ ਰਾਣੀ ਦਾ ਰੋਗ ਮਿਟਾ ਦੇਵੇ, ਉਹ ਰਾਣੀ ਸਮੇਤ (ਮੇਰੇ) ਰਾਜ ਨੂੰ ਪ੍ਰਾਪਤ ਕਰ ਲਵੇ।੭।

ਜੋ ਰਾਨੀ ਕਾ ਰੋਗੁ ਮਿਟਾਵੈ। ਸੋ ਨਰ ਹਮ ਕਹ ਬਹੁਰਿ ਜਿਯਾਵੈ।
ਅਰਧ ਰਾਜ ਰਾਨੀ ਜੁਤ ਲੇਈ। ਏਕ ਰਾਤ੍ਰਿ ਹਮ ਕਹ ਤ੍ਰਿਯ ਦੇਈ। ੮।

ਏਕ ਦਿਵਸ ਵਹੁ ਰਾਜ ਕਰਾਵੈ। ਰਾਨੀ ਕੇ ਸੰਗ ਭੋਗ ਕਮਾਵੈ।
ਦੂਸਰ ਦਿਨ ਹਮ ਰਾਜ ਕਮਾਵਹਿ। ਲੈ ਅਪਨੀ ਇਸਤ੍ਰਿਯਹਿ ਬਜਾਵਹਿ। ੯।

ਜਬ ਬਹੁ ਬਿਧਿ ਨ੍ਰਿਪ ਐਸ ਉਚਰਾ। ਸਹਚਰਿ ਏਕ ਜੋਰ ਦੋਊ ਕਰਾ।
ਯੌ ਰਾਜਾ ਸੌ ਬਚਨ ਉਚਾਰੇ। ਸੁ ਮੈ ਕਹਤ ਹੌ ਸੁਨਹੋ ਪ੍ਯਾਰੇ। ੧੦।

ਏਕ ਬੈਦ ਤੁਮ ਤਾਹਿ ਬੁਲਾਵੌ। ਤਾ ਤੇ ਇਹ ਉਪਚਾਰ ਕਰਾਵੋ।
ਸੋ ਛਿਨ ਮੈ ਯਾ ਕੋ ਦੁਖ ਹਰਿ ਹੈ। ਰੋਗਨਿ ਤੇ ਸੁ ਅਰੋਗਿਨਿ ਕਰਿ ਹੈ। ੧੧।

ਜਬ ਰਾਜੇ ਐਸੇ ਸੁਨਿ ਪਾਵਾ। ਤਤ ਛਿਨ ਤਾ ਕਹ ਬੋਲਿ ਪਠਾਵਾ।
ਰਾਨੀ ਕੀ ਨਾਟਿਕਾ ਦਿਖਾਈ। ਬੋਲਾ ਬੈਦ ਦੇਖਿ ਸੁਖਦਾਈ। ੧੨।

ਦੁਖ ਜੌਨੇ ਇਹ ਤਰੁਨਿ ਦੁਖਾਈ। ਸੋ ਦੁਖ ਤੁਮ ਸੋ ਕਹਿਯੋ ਨ ਜਾਈ।
ਜਾਨ ਮਾਫ ਹਮਰੀ ਜੋ ਕੀਜੈ। ਪਾਛੇ ਬਾਤ ਸਕਲ ਸੁਨਿ ਲੀਜੈ। ੧੩।

ਯਾ ਰਾਨੀ ਕਹ ਕਾਮ ਸੰਤਾਯੋ। ਤੁਮ ਨਹਿ ਇਹ ਸੰਗ ਭੋਗ ਕਮਾਯੋ।
ਤਾ ਤੇ ਯਹਿ ਰੋਗ ਗਹਿ ਲੀਨਾ। ਹਮ ਤੇ ਜਾਤ ਉਪਾ ਨ ਕੀਨਾ। ੧੪।

ਯਹ ਮਦ ਮਤ ਮੈਨ ਤ੍ਰਿਯ ਭਰੀ। ਤੁਮ ਕ੍ਰੀੜਾ ਇਹ ਸਾਥ ਨ ਕਰੀ।
ਅਬ ਯਹ ਅਧਿਕ ਭੋਗ ਜਬ ਪਾਵੈ। ਯਾ ਕੋ ਰੋਗ ਦੂਰ ਹ੍ਵੈ ਜਾਵੈ। ੧੫।

ਇਹ ਤੁਮ ਤਬ ਉਪਚਾਰ ਕਰਾਵੋ। ਬਚਨ ਹਾਥ ਮੋਰੇ ਪਰ ਦ੍ਯਾਵੋ।
ਜਬ ਇਹ ਦੁਖ ਮੈ ਦੂਰ ਕਰਾਊ। ਅਰਧ ਰਾਜ ਰਾਨੀ ਜੁਤ ਪਾਊ। ੧੬।

ਭਲੀ ਭਲੀ ਰਾਜੈ ਤਬ ਭਾਖੀ। ਹਮਹੂੰ ਇਹ ਹਿਰਦੈ ਮਥਿ ਰਾਖੀ।
ਪ੍ਰਥਮ ਰੋਗ ਤੁਮ ਯਾਹਿ ਮਿਟਾਵੋ। ਅਰਧ ਰਾਜ ਰਾਨੀ ਜੁਤ ਪਾਵੋ। ੧੭।

ਪ੍ਰਥਮਹਿ ਬਚਨ ਨ੍ਰਿਪਤਿ ਤੇ ਲਿਯਾ। ਪੁਨਿ ਉਪਚਾਰ ਤਰੁਨਿ ਕੋ ਕਿਯਾ।
ਭੋਗ ਕਿਯੋ ਤ੍ਰਿਯ ਰੋਗ ਮਿਟਾਯੋ। ਅਰਧ ਰਾਜ ਰਾਨੀ ਜੁਤ ਪਾਯੋ। ੧੮।

ਅਰਧ ਰਾਜ ਇਹ ਛਲ ਤਿਹ ਦਿਯੋ। ਰਾਨੀ ਭੋਗ ਮਿਤ੍ਰ ਸੰਗ ਕਿਯੋ।
ਮੂਰਖ ਨਾਹ ਨਾਹਿ ਛਲ ਪਾਯੋ। ਪ੍ਰਗਟ ਆਪਨੋ ਮੂੰਡ ਮੁੰਡਾਯੋ। ੧੯।

ਜੋ ਰਾਣੀ ਦਾ ਰੋਗ ਮਿਟਾਏਗਾ। ਉਹ ਆਦਮੀ ਮੈਨੂੰ ਫਿਰ ਤੋਂ ਜੀਵਨ ਦਾਨ ਦੇਵੇਗਾ। (ਉਹ ਭਾਵੇਂ) ਰਾਣੀ ਸਮੇਤ ਅੱਧਾ ਰਾਜ ਲੈ ਲਏ। ਇਕ ਰਾਤ ਲਈ (ਉਹ) ਮੈਨੂੰ ਇਸਤਰੀ ਦੇ ਦਿਆ ਕਰੇ।੮।

(ਜੋ ਵੀ ਰਾਣੀ ਨੂੰ ਠੀਕ ਕਰ ਦੇਵੇ) ਉਹ ਇਕ ਦਿਨ ਰਾਜ ਕਰੇ ਅਤੇ ਰਾਣੀ ਦਾ ਸੰਯੋਗ ਸੁਖ ਮਾਣੇ। ਦੂਜੇ ਦਿਨ ਮੈਂ ਰਾਜ ਕਰਾਂਗਾ ਅਤੇ ਆਪਣੀ ਇਸਤਰੀ ਲੈ ਕੇ ਸੰਯੋਗ ਕਰਾਂਗਾ।੯।

ਜਦ ਰਾਜੇ ਨੇ ਬਹੁਤ ਤਰ੍ਹਾਂ ਨਾਲ ਇੰਜ ਕਿਹਾ, ਤਾਂ ਇਕ ਸਖੀ ਨੇ ਦੋਵੇਂ ਹੱਥ ਜੋੜ ਕੇ ਰਾਜੇ ਪ੍ਰਤਿ ਇਸ ਤਰ੍ਹਾਂ ਬੋਲ ਉਚਾਰੇ--। ਹੇ ਪਿਆਰੇ ਰਾਜਨ! (ਇਸ ਬਾਰੇ) ਜੋ ਮੈਂ ਕਹਿੰਦੀ ਹਾਂ, ਉਹ ਸੁਣੋ।੧੦।

ਇਕ ਵੈਦ ਹੈ, ਤੁਸੀਂ ਉਸ ਨੂੰ ਬੁਲਾਓ ਅਤੇ ਉਸ ਤੋਂ ਇਸ ਦਾ ਇਲਾਜ ਕਰਾਓ। ਉਹ ਛਿਣ ਵਿਚ ਇਸ ਦਾ ਦੁਖ ਦੂਰ ਕਰ ਦੇਵੇਗਾ ਅਤੇ ਰੋਗਣ ਤੋਂ ਅਰੋਗਣ ਕਰ ਦੇਵੇਗਾ।੧੧।

ਜਦ ਰਾਜੇ ਨੇ ਇਸ ਤਰ੍ਹਾਂ ਸੁਣਿਆ, ਤਾਂ ਤੁਰਤ ਉਸ ਨੂੰ ਬੁਲਾਵਾ ਭੇਜ ਦਿੱਤਾ। ਰਾਣੀ ਦੀ ਨਬਜ਼ ਵਿਖਾਈ। (ਨਬਜ਼) ਵੇਖ ਕੇ ਸੁਖ ਪ੍ਰਦਾਨ ਕਰਨ ਵਾਲਾ ਵੈਦ ਬੋਲਿਆ--।੧੨।

(ਹੇ ਰਾਜਨ!) ਜਿਸ ਦੁਖ ਨੇ ਇਹ ਇਸਤਰੀ ਨੂੰ ਦੁਖੀ ਕੀਤਾ ਹੋਇਆ ਹੈ, ਉਹ ਦੁਖ ਤੁਹਾਨੂੰ ਦਸਿਆ ਨਹੀਂ ਜਾ ਸਕਦਾ। ਜੇ (ਪਹਿਲਾਂ) ਮੇਰੀ ਜਾਨ-ਬਖ਼ਸ਼ੀ ਕਰ ਦਿਓ ਤਾਂ ਬਾਦ ਵਿਚ (ਮੇਰੀ) ਸਾਰੀ ਗੱਲ ਸੁਣ ਲਵੋ।੧੩।

ਇਸ ਰਾਣੀ ਨੂੰ ਕਾਮ ਦੁਖੀ ਕਰ ਰਿਹਾ ਹੈ ਅਤੇ ਤੁਸੀਂ ਇਸ ਨਾਲ ਭੋਗ ਨਹੀਂ ਕਰ ਰਹੇ ਹੋ। ਇਸ ਲਈ ਰੋਗ ਨੇ ਇਸ ਨੂੰ ਗ੍ਰਸਿਤ ਕਰ ਲਿਆ ਹੈ। ਮੇਰੇ ਕੋਲੋਂ ਇਸ ਦਾ (ਕੋਈ) ਉਪਚਾਰ ਨਹੀਂ ਕੀਤਾ ਜਾ ਸਕਦਾ।੧੪।

ਇਹ ਇਸਤਰੀ ਕਾਮ ਭਾਵਨਾ ਨਾਲ ਭਰੀ ਹੋਈ ਮਦਮਸਤ ਹੈ। ਤੁਸੀਂ ਇਸ ਨਾਲ ਕਾਮ-ਕ੍ਰੀੜਾ ਨਹੀਂ ਕੀਤੀ ਹੈ। ਜਦੋਂ ਇਸ ਨਾਲ ਬਹੁਤ ਭੋਗ ਕੀਤਾ ਜਾਵੇਗਾ, ਤਾਂ ਇਸ ਦਾ ਰੋਗ ਦੂਰ ਹੋ ਜਾਵੇਗਾ।੧੫।

ਇਸ ਦਾ (ਮੇਰੇ ਪਾਸੋਂ) ਤਦ ਤੁਸੀਂ ਉਪਚਾਰ ਕਰਵਾਓ, (ਜਦ ਪਹਿਲਾਂ) ਤੁਸੀਂ ਮੇਰੇ ਹੱਥ ਉਤੇ ਬਚਨ ਦਿਓਗੇ। ਜਦ ਮੈਂ ਇਸ ਦਾ ਦੁਖ ਦੂਰ ਕਰ ਦਿਆਂ, ਤਾਂ ਰਾਣੀ ਸਮੇਤ ਅੱਧਾ ਰਾਜ ਪ੍ਰਾਪਤ ਕਰਾਂ।੧੬।

ਰਾਜੇ ਨੇ (ਗੱਲ ਸੁਣ ਕੇ) 'ਚੰਗਾ ਚੰਗਾ' ਕਿਹਾ (ਅਤੇ ਸਪਸ਼ਟ ਕੀਤਾ ਕਿ) ਮੈਂ ਵੀ ਇਹੀ ਮਨ ਵਿਚ ਸੋਚ ਰਖਿਆ ਸੀ। ਪਹਿਲਾਂ ਤੁਸੀਂ ਇਸ ਦਾ ਰੋਗ ਮਿਟਾ ਦਿਓ। ਫਿਰ ਰਾਣੀ ਸਮੇਤ ਅੱਧਾ ਰਾਜ ਪ੍ਰਾਪਤ ਕਰੋ।੧੭।

(ਵੈਦ ਨੇ) ਪਹਿਲਾਂ ਰਾਜੇ ਤੋਂ ਬਚਨ ਲਿਆ ਅਤੇ ਫਿਰ ਇਸਤਰੀ ਦਾ ਉਪਚਾਰ ਕੀਤਾ। ਭੋਗ ਕਰ ਕੇ ਇਸਤਰੀ ਦਾ ਰੋਗ ਮਿਟਾਇਆ ਅਤੇ ਰਾਣੀ ਸਮੇਤ ਅੱਧਾ ਰਾਜ ਪ੍ਰਾਪਤ ਕੀਤਾ।੧੮।

(ਇਸਤਰੀ ਨੇ) ਇਸ ਛਲ ਨਾਲ ਅੱਧਾ ਰਾਜ ਉਸ (ਯਾਰ) ਨੂੰ ਦਿਵਾਇਆ ਅਤੇ ਰਾਣੀ ਨੇ ਮਿਤਰ ਨਾਲ ਸੰਯੋਗ ਸੁਖ ਮਾਣਿਆ। ਮੂਰਖ ਰਾਜਾ ਛਲ ਨੂੰ ਨ ਸਮਝ ਸਕਿਆ। ਪ੍ਰਗਟ ਰੂਪ ਵਿਚ ਆਪਣਾ ਸਿਰ ਮੁੰਨਵਾਇਆ।੧੯।

*ਦੋਹਰਾ*

ਇਹ ਛਲ ਰਾਨੀ ਨ੍ਰਿਪ ਛਲਾ ਰਮੀ ਮਿਤ੍ਰ ਕੇ ਸਾਥ।
ਅਰਧ ਰਾਜ ਤਾ ਕੋ ਦਿਯਾ ਭੇਦ ਨ ਪਾਯੋ ਨਾਥ। ੨0।

*ਚੌਪਈ*

ਇਹ ਬਿਧਿ ਅਰਧ ਰਾਜ ਤਿਹ ਦੀਯੋ। ਮੂਰਖ ਪਤਿ ਕਹ ਅਸਿ ਛਲਿ ਲੀਯੋ।
ਇਕ ਦਿਨ ਰਨਿਯਹਿ ਜਾਰ ਬਜਾਵੈ। ਅਰਧ ਰਾਜ ਤਿਹ ਆਪ ਕਮਾਵੈ। ੨੧।

ਇਕ ਦਿਨ ਆਵੈ ਨ੍ਰਿਪ ਕੈ ਧਾਮਾ। ਇਕ ਦਿਨ ਭਜੈ ਜਾਰ ਕੌ ਬਾਮਾ।
ਇਕ ਦਿਨ ਰਾਜਾ ਰਾਜ ਕਮਾਵੈ। ਜਾਰ ਛਤ੍ਰ ਦਿਨ ਦੁਤਿਯ ਢਰਾਵੈ। ੨੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੯੨। ੫੫੭੧। ਅਫਜੂੰ।*

*ਚੌਪਈ*

ਰਾਜਪੁਰੀ ਨਗਰੀ ਹੈ ਜਹਾ। ਰਾਜ ਸੈਨ ਰਾਜਾ ਇਕ ਤਹਾ।
ਰਾਜ ਦੇਈ ਤਾ ਕੇ ਗ੍ਰਿਹ ਨਾਰੀ। ਚੰਦ੍ਰ ਲਈ ਜਾ ਤੇ ਉਜਿਯਾਰੀ। ੧।

ਨ੍ਰਿਪ ਸੌ ਅਤਿ ਤ੍ਰਿਯ ਕੋ ਹਿਤ ਰਹੈ। ਸੋਈ ਕਰਤ ਜੁ ਰਾਨੀ ਕਹੈ।
ਔਰ ਨਾਰਿ ਕੇ ਧਾਮ ਨ ਜਾਵੈ। ਅਧਿਕ ਨਾਰ ਕੇ ਤ੍ਰਾਸ ਤ੍ਰਸਾਵੈ। ੨।

ਰਾਨੀ ਕੀ ਆਗ੍ਯਾ ਸਭ ਮਾਨੈ। ਰਾਜਾ ਕੋ ਕਰਿ ਕਛੂ ਨ ਜਾਨੈ।
ਮਾਰਿਯੋ ਚਹਤ ਨਾਰਿ ਤਿਹ ਮਾਰੈ। ਜਿਹ ਜਾਨੈ ਤਿਹ ਪ੍ਰਾਨ ਉਬਾਰੈ। ੩।

ਬੇਸ੍ਵਾ ਏਕ ਠੌਰ ਤਿਹ ਆਈ। ਤਿਹ ਪਰ ਰਹੇ ਨ੍ਰਿਪਤਿ ਉਰਝਾਈ।
ਚਹਤ ਚਿਤ ਮਹਿ ਤਾਹਿ ਬੁਲਾਵੈ। ਨਿਜੁ ਨਾਰੀ ਕੈ ਤ੍ਰਾਸ ਤ੍ਰਸਾਵੈ। ੪।

ਜਬ ਰਾਨੀ ਐਸੇ ਸੁਨਿ ਪਾਈ। ਇਹੈ ਚਿਤ ਅਪਨੇ ਠਹਰਾਈ।
ਜੋ ਮੈ ਧਾਮ ਜਾਰ ਕੇ ਜਾਊ। ਨ੍ਰਿਪਨ ਕਹੈ ਕਛੁ ਮਾਫ ਕਰਾਊ। ੫।

ਰੈਨਿ ਸਮੈ ਜਬ ਤਹ ਨ੍ਰਿਪ ਆਏ। ਇਹ ਬਿਧਿ ਰਾਨੀ ਬਚਨ ਸੁਨਾਏ।
ਮੋ ਤੇ ਤਾਹਿ ਸੁੰਦਰਿ ਤਿਹ ਜਾਨੌ। ਜਾ ਸੋ ਪ੍ਰੀਤਿ ਰਾਇ ਤੁਮ ਠਾਨੌ। ੬।

ਤਾ ਤੇ ਅਧਿਕ ਰੋਖ ਮੁਹਿ ਭਯੋ। ਬੇਸ੍ਵਾ ਕੇ ਰਾਜਾ ਗ੍ਰਿਹ ਗਯੋ।
ਇਹ ਅਪਨੀ ਭਗਨਿਯਹਿ ਨ ਭਜੋ। ਮੋ ਸੋ ਪ੍ਰੀਤਿ ਨਤਰ ਤੁਮ ਤਜੋ। ੭।

ਜੌ ਤੁਮ ਬੇਸ੍ਵਾ ਕੇ ਗ੍ਰਿਹ ਜੈ ਹੋ। ਕਾਮ ਭੋਗ ਤਿਹ ਸਾਥ ਕਮੈ ਹੋ।
ਤਬ ਮੈ ਧਾਮ ਜਾਰ ਕੇ ਜੈ ਹੋ। ਤੇਰੇ ਫੂਲਿ ਡਾਰਿ ਸਿਰ ਐ ਹੋ। ੮।

*ਦੋਹਰਾ*

ਇਸ ਤਰ੍ਹਾਂ ਰਾਣੀ ਨੇ ਰਾਜੇ ਨੂੰ ਛਲ ਲਿਆ ਅਤੇ ਮਿਤਰ ਨਾਲ ਰਮਣ ਕੀਤਾ। ਉਸ ਨੂੰ ਅੱਧਾ ਰਾਜ ਦੇ ਦਿੱਤਾ, ਪਰ (ਉਸ ਦਾ) ਭੇਦ ਰਾਜਾ ('ਨਾਥ') ਨ ਪਾ ਸਕਿਆ।੨0।

*ਚੌਪਈ*

ਇਸ ਤਰ੍ਹਾਂ ਅੱਧਾ ਰਾਜ ਉਸ (ਮਿਤਰ) ਨੂੰ ਦੇ ਦਿੱਤਾ। ਮੂਰਖ ਪਤੀ ਨੂੰ ਇਸ ਤਰ੍ਹਾਂ ਛਲ ਲਿਆ। ਇਕ ਦਿਨ ਯਾਰ ਰਾਣੀ ਨਾਲ ਸੰਯੋਗ ਕਰਦਾ ਅਤੇ ਆਪ ਉਸ ਦਾ ਅੱਧਾ ਰਾਜ ਵੀ ਮਾਣਦਾ।੨੧।

(ਰਾਣੀ) ਇਕ ਦਿਨ ਰਾਜੇ ਦੇ ਘਰ ਆਉਂਦੀ ਅਤੇ ਇਕ ਦਿਨ (ਉਸ) ਇਸਤਰੀ ਨਾਲ ਯਾਰ ਸੰਯੋਗ ਕਰਦਾ। ਇਕ ਦਿਨ ਰਾਜਾ ਰਾਜ ਕਰਦਾ ਅਤੇ ਦੂਜੇ ਦਿਨ ਯਾਰ (ਸ਼ਾਹੀ) ਛੱਤਰ ਝੁਲਵਾਉਂਦਾ।੨੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯੭। ੫੫੭੧। ਚਲਦਾ।*

*ਚੌਪਈ*

ਜਿਥੇ ਰਾਜਪੁਰੀ ਨਾਂ ਦੀ ਨਗਰੀ ਸੀ, ਉਥੇ ਰਾਜ ਸੈਨ ਨਾਂ ਦਾ ਇਕ ਰਾਜਾ ਸੀ। ਉਸ ਦੇ ਘਰ ਰਾਜ ਦੇਈ ਨਾਂ ਦੀ ਇਸਤਰੀ ਸੀ ਜਿਸ ਤੋਂ (ਮਾਨੋ) ਚੰਦ੍ਰਮਾ ਨੇ ਜੋਤਿ ਲਈ ਹੋਵੇ।੧।

ਰਾਜੇ ਦਾ ਇਸਤਰੀ ਨਾਲ ਬਹੁਤ ਹਿਤ ਸੀ। ਉਹੀ ਕਰਦਾ ਸੀ ਜੋ ਰਾਣੀ ਕਹਿੰਦੀ ਸੀ। ਹੋਰ (ਕਿਸੇ) ਇਸਤਰੀ ਦੇ ਘਰ ਨਹੀਂ ਜਾਂਦਾ ਸੀ। (ਕਿਉਂਕਿ ਉਹ ਇਸ) ਇਸਤਰੀ ਦੇ ਡਰ ਤੋਂ ਭੈ ਭੀਤ ਰਹਿੰਦਾ ਸੀ।੨।

ਸਾਰੇ ਰਾਣੀ ਦੀ ਆਗਿਆ ਮੰਨਦੇ ਸਨ ਅਤੇ ਰਾਜੇ ਨੂੰ ਕੁਝ ਨਹੀਂ ਸਮਝਦੇ ਸਨ। (ਜਿਸ ਨੂੰ) ਰਾਣੀ ਮਾਰਨਾ ਚਾਹੁੰਦੀ, ਉਸ ਨੂੰ ਮਾਰ ਦਿੰਦੀ ਅਤੇ ਜਿਸ ਨੂੰ ਚਾਹੁੰਦੀ, ਉਸ ਦੇ ਪ੍ਰਾਣ ਬਚਾ ਲੈਂਦੀ।੩।

ਉਸ ਜਗ੍ਹਾ ਇਕ ਵੇਸਵਾ ਆਈ। ਉਸ ਉਤੇ ਰਾਜਾ ਮੋਹਿਤ ਹੋ ਗਿਆ। (ਉਸ ਦਾ) ਚਿਤ ਕਰਦਾ ਕਿ ਉਸ ਨੂੰ ਬੁਲਾਵੇ, ਪਰ ਆਪਣੀ ਇਸਤਰੀ ਦੇ ਡਰ ਤੋਂ ਬਹੁਤ ਘਬਰਾਉਂਦਾ ਸੀ।੪।

ਜਦ ਰਾਣੀ ਨੇ ਇਸ ਤਰ੍ਹਾਂ ਸੁਣਿਆ (ਤਾਂ ਉਸ ਨੇ) ਆਪਣੇ ਚਿਤ ਵਿਚ (ਇਹ ਗੱਲ) ਪੱਕੀ ਕੀਤੀ ਕਿ ਜੇ ਮੈਂ (ਕਿਸੇ) ਯਾਰ ਦੇ ਘਰ ਜਾਵਾਂ ਤੇ ਰਾਜੇ ਨੂੰ ਕਹਿ ਕੇ (ਪਹਿਲਾਂ ਹੀ ਆਪਣੀ ਗਲਤੀ) ਕੁਝ ਮਾਫ਼ ਕਰਵਾ ਲਵਾਂ।੫।

ਰਾਤ ਵੇਲੇ ਜਦ ਰਾਜਾ ਉਥੇ ਆਇਆ (ਅਰਥਾਤ੍ ਘਰ ਆਇਆ), ਤਾਂ ਰਾਣੀ ਨੇ ਇਸ ਤਰ੍ਹਾਂ ਬੋਲ ਸਾਂਝੇ ਕੀਤੇ। ਹੇ ਰਾਜਨ! ਤੁਸੀਂ ਮੇਰੇ ਨਾਲੋਂ ਉਸ (ਵੇਸਵਾ) ਨੂੰ ਅਧਿਕ ਸੁੰਦਰ ਸਮਝਦੇ ਹੋ, (ਇਸ ਲਈ) ਤੁਸੀਂ ਉਸ ਨਾਲ ਪ੍ਰੀਤ ਲਗਾਈ ਹੋਈ ਹੈ।੬।

ਇਸ ਕਰ ਕੇ ਮੇਰੇ ਮਨ ਵਿਚ ਬਹੁਤ ਰੋਹ ਹੈ ਕਿ (ਇਕ) ਰਾਜਾ ਵੇਸਵਾ ਦੇ ਘਰ ਜਾਂਦਾ ਹੈ। (ਜਾਂ ਤਾਂ) ਆਪਣੀ ਇਸ ਭੈਣ (ਭਾਵ੍ ਵੇਸਵਾ) ਨਾਲ ਭੋਗ ਕਰਨਾ ਛਡ ਦਿਓ। ਨਹੀਂ ਤਾਂ ਮੇਰੇ ਨਾਲ ਪਿਆਰ ਕਰਨਾ ਤਿਆਗ ਦਿਓ।੭।

ਜੇ ਤੁਸੀਂ ਵੇਸਵਾ ਦੇ ਘਰ ਜਾਓਗੇ ਅਤੇ ਉਸ ਨਾਲ ਕਾਮ ਭੋਗ ਕਰੋਗੇ। ਤਦ ਮੈਂ (ਆਪਣੇ) ਯਾਰ ਦੇ ਘਰ ਜਾਵਾਂਗੀ ਅਤੇ ਤੇਰੇ ਸਿਰ ਵਿਚ ਸੁਆਹ ਪਾ ਕੇ ਆਵਾਂਗੀ।੮।

ਪ੍ਰਥਮ ਬਾਤ ਮੁਹਿ ਯਹ ਲਿਖਿ ਦ੍ਯਾਵਹੁ। ਜਿਹ ਜਾਨਹੁ ਤਿਹ ਬਹੁਰਿ ਬੁਲਾਵਹੁ।
ਜਿਹ ਚਾਹੌ ਤਿਹ ਹੌਹੂੰ ਬੁਲਾਵੌਂ। ਕਾਮ ਕੇਲ ਤਿਹ ਸਾਥ ਕਮਾਵੌਂ। ੯।

ਜਬ ਇਹ ਭਾਤਿ ਸੁਨੇ ਨ੍ਰਿਪ ਬੈਨਾ। ਜੋਰਿ ਰਹਾ ਨੈਨਨ ਸੋ ਨੈਨਾ।
ਚੁਪ ਹ੍ਵੈ ਰਹਾ ਕਛੂ ਨਹਿ ਕਹਿਯੋ। ਤਵਨ ਭੇਦ ਇਸਤ੍ਰੀ ਇਨ ਲਹਿਯੋ। ੧੦।

ਮੋਰੀ ਲਗਨ ਉਤੈ ਲਗਿ ਗਈ। ਤਬ ਰਾਨੀ ਅਸਿ ਬਾਤ ਠਟਈ।
ਤਾ ਕੋ ਕਰਿਯੈ ਕਵਨ ਉਪਾਈ। ਮੁਹਿ ਤੇ ਤਜੀ ਨ ਬੇਸ੍ਵਾ ਜਾਈ। ੧੧।

ਅਬ ਯਹ ਬਾਤ ਰਾਨਿਯਹਿ ਗਹੀ। ਮੋਰਿ ਪ੍ਰੀਤਿ ਬੇਸ੍ਵਾ ਸੰਗ ਲਹੀ।
ਵਾ ਬਿਨੁ ਮੋ ਸੌ ਰਹਿਯੋ ਨ ਜਾਈ। ਤਾਹਿ ਭਜੇ ਕਰ ਤੇ ਤ੍ਰਿਯ ਜਾਈ। ੧੨।

ਜਬ ਨ੍ਰਿਪ ਫਿਰਿ ਰਾਨੀ ਕੇ ਆਯੋ। ਤਬ ਰਾਨੀ ਇਹ ਭਾਤਿ ਸੁਨਾਯੋ।
ਤੁਹਿ ਬੇਸ੍ਵਾ ਕੇ ਗਯੋ ਸੁਨਿ ਪੈ ਹੌ। ਤਬ ਮੈ ਭੋਗ ਜਾਰ ਸੌ ਕੈ ਹੌ। ੧੩।

ਅਬ ਤੁਮ ਹ੍ਵੈ ਨ੍ਰਿਧਾਤ ਪਿਯ ਗਏ। ਤਾ ਤੇ ਸੁਤ ਗ੍ਰਿਹ ਹੋਤ ਨ ਭਏ।
ਜਬ ਭਜਿ ਹੈ ਜੁ ਲੋਗ ਇਹ ਬਾਮਾ। ਹ੍ਵੈ ਹੈ ਪੂਤ ਤਿਹਾਰੋ ਧਾਮਾ। ੧੪।

ਤਬ ਰਾਜੈ ਯੌਂ ਹ੍ਰਿਦੈ ਬਿਚਾਰੀ। ਭਲੀ ਬਾਤ ਰਾਨਿਯਹਿ ਉਚਾਰੀ।
ਤਾ ਕੌ ਭੋਗ ਮਾਫ ਲਿਖਿ ਦੀਯੋ। ਆਪ ਗਵਨ ਬੇਸ੍ਵਾ ਕੇ ਕੀਯੋ ੧੫।

ਜਬ ਰਾਜਾ ਬੇਸ੍ਵਾ ਕੇ ਜਾਵੈ। ਜਿਹ ਚਾਹੈ ਤਿਹ ਨਾਰਿ ਬੁਲਾਵੈ।
ਕਾਮ ਭੋਗ ਤੋ ਸੌ ਦ੍ਰਿੜ ਕਰਈ। ਹ੍ਰਿਦੈ ਨ੍ਰਿਪਤਿ ਕੀ ਸੰਕ ਨ ਧਰਈ। ੧੬।

ਰਾਨੀ ਬੇਸ੍ਵਹਿ ਆਪੁ ਬੁਲਾਯੋ। ਇਹ ਛਲ ਰਾਜਾ ਤੇ ਲਿਖਿਵਾਯੋ।
ਜਿਹ ਚਾਹੈ ਤਿਹ ਬੋਲਿ ਪਠਾਵੈ। ਕਾਮ ਭੋਗਿ ਰੁਚਿ ਮਾਨਿ ਕਮਾਵੈ। ੧੭।

ਮੂਰਖ ਭੇਦ ਨ ਰਾਜੈ ਪਾਯੋ। ਇਹ ਛਲ ਅਪਨੋ ਮੂੰਡ ਮੁਡਾਯੋ।
ਅਬਲਾ ਐਸੋ ਚਰਿਤ ਬਨਯੋ। ਪਤਿ ਤੇ ਭੋਗ ਮਾਫ ਕਰਿ ਲਯੋ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੯੩। ੫੫੮੯। ਅਫਜੂੰ।*

*ਚੌਪਈ*

ਅਨਦਾਵਤੀ ਨਗਰ ਇਕ ਸੁਨਾ। ਆਨਦ ਸੈਨ ਨ੍ਰਿਪਤਿ ਬਹੁ ਗੁਨਾ।
ਅਨਦਾਵਤੀ ਸਦਨ ਤਿਹ ਬਾਲਾ। ਜਗਤ ਭਯੋ ਤਾ ਤੇ ਉਜਿਯਾਲਾ। ੧।

ਪਹਿਲਾਂ ਮੈਨੂੰ ਇਹ ਗੱਲ ਲਿਖ ਦਿਓ। ਫਿਰ ਜਿਸ ਨੂੰ ਚਾਹੋ, ਉਸੇ ਨੂੰ ਬੁਲਾਓ। ਜਿਸ ਨੂੰ ਚਾਹੋ ਉਸੇ ਨੂੰ ਬੁਲਾ ਲਵੋ ਅਤੇ ਉਸ ਨਾਲ ਕਾਮ-ਕ੍ਰੀੜਾ ਕਰੋ।੯।

ਜਦ ਰਾਜੇ ਨੇ ਇਸ ਤਰ੍ਹਾਂ ਦੇ ਬੋਲ ਸੁਣੇ ਅਤੇ (ਉਸ ਦੀਆਂ) ਅੱਖਾਂ ਨਾਲ ਅੱਖਾਂ ਜੋੜੀਆਂ, ਤਾਂ ਚੁਪ ਕਰ ਕੇ ਰਹਿ ਗਿਆ, ਕੁਝ ਵੀ ਨ ਬੋਲਿਆ। (ਮਨ ਵਿਚ ਸਮਝ ਗਿਆ ਕਿ) ਉਸ ਦਾ ਭੇਦ ਇਸਤਰੀ (ਰਾਣੀ) ਨੇ ਪਾ ਲਿਆ ਹੈ।੧੦।

(ਰਾਜੇ ਨੇ ਮਨ ਵਿਚ ਸੋਚਿਆ ਕਿ) ਮੇਰੀ ਲਗਨ ਉਸ (ਵੇਸਵਾ) ਨਾਲ ਲਗ ਗਈ ਹੈ, ਇਸੇ ਕਰ ਕੇ ਹੀ ਰਾਣੀ ਨੇ ਇਹ ਗੱਲ ਕਹੀ ਹੈ। ਇਸ ਦਾ ਕੋਈ ਉਪਾ ਕਰਨਾ ਚਾਹੀਦਾ ਹੈ (ਕਿਉਂਕਿ) ਮੇਰੇ ਕੋਲੋਂ ਵੇਸਵਾ ਛਡੀ ਨਹੀਂ ਜਾਂਦੀ।੧੧।

ਹੁਣ ਰਾਣੀ ਨੇ ਇਹ ਗੱਲ ਫੜ ਲਈ ਹੈ ਕਿ (ਇਸ ਨੇ) ਮੇਰੀ ਪ੍ਰੀਤ ਵੇਸਵਾ ਨਾਲ ਵੇਖ ਲਈ ਹੈ। ਉਸ (ਵੇਸਵਾ) ਤੋਂ ਬਿਨਾ ਮੇਰੇ ਪਾਸੋਂ ਰਿਹਾ ਨਹੀਂ ਜਾਂਦਾ, (ਪਰ ਜੇ) ਉਸ ਨਾਲ ਸੰਯੋਗ ਕਰਦਾ ਹਾਂ ਤਾਂ ਰਾਣੀ ਹੱਥੋਂ ਜਾਂਦੀ ਹੈ।੧੨।

ਜਦ ਰਾਜਾ ਫਿਰ ਰਾਣੀ ਕੋਲ ਆਇਆ, ਤਦ ਰਾਣੀ ਨੇ ਇਸ ਤਰ੍ਹਾਂ (ਕਹਿ ਕੇ) ਸੁਣਾਇਆ। (ਜੇ ਮੈਂ) ਸੁਣ ਲਿਆ ਕਿ ਤੁਸੀਂ ਵੇਸਵਾ ਦੇ ਗਏ ਹੋ, ਤਾਂ ਮੈਂ ਯਾਰ ਨਾਲ ਸੰਭੋਗ ਕਰਾਂਗੀ।੧੩।

ਹੇ ਪ੍ਰਿਯ! ਹੁਣ ਤੁਸੀਂ 'ਨ੍ਰਿਧਾਤ' (ਰਸ-ਰੁਧਰ ਅਥਵਾ ਵੀਰਜ ਰਹਿਤ) ਹੋ ਗਏ ਹੋ, ਇਸ ਲਈ ਤੁਹਾਡੇ ਘਰ ਕੋਈ ਪੁੱਤਰ ਨਹੀਂ ਹੋਇਆ ਹੈ। ਜਦ (ਤੁਹਾਡੀ) ਇਸਤਰੀ ਨਾਲ ਹੋਰ ਲੋਗ ਸੰਯੋਗ ਕਰਨਗੇ, ਤਦ ਹੀ ਤੁਹਾਡੇ ਘਰ ਪੁੱਤਰ ਹੋਵੇਗਾ।੧੪।

ਤਦ ਰਾਜੇ ਨੇ ਇਸ ਤਰ੍ਹਾਂ ਹਿਰਦੇ ਵਿਚ ਸੋਚਿਆ ਕਿ ਰਾਣੀ ਨੇ ਠੀਕ ਗੱਲ ਕਹੀ ਹੈ। ਉਸ ਨੂੰ ਭੋਗ ਕਰਨ ਦੀ ਮਾਫ਼ੀ ਲਿਖ ਦਿੱਤੀ ਅਤੇ ਆਪ ਵੇਸਵਾ ਦੇ (ਘਰ) ਚਲਾ ਗਿਆ।੧੫।

ਜਦ ਰਾਜਾ ਵੇਸਵਾ ਦੇ ਜਾਂਦਾ, (ਤਾਂ ਪਿਛੋਂ) ਰਾਣੀ ਜਿਸ (ਮਰਦ) ਨੂੰ ਚਾਹੁੰਦੀ, ਬੁਲਾ ਲੈਂਦੀ। ਉਸ ਨਾਲ ਚੰਗੀ ਤਰ੍ਹਾਂ ਕਾਮ-ਕ੍ਰੀੜਾ ਕਰਦੀ ਅਤੇ ਹਿਰਦੇ ਵਿਚ ਰਾਜੇ ਦਾ ਸੰਕੋਚ ਨ ਧਰਦੀ।੧੬।

ਰਾਣੀ ਨੇ ਵੇਸਵਾ ਨੂੰ ਆਪ ਬੁਲਵਾਇਆ ਸੀ ਅਤੇ ਇਸ ਛਲ ਨਾਲ ਰਾਜੇ ਤੋਂ (ਮਾਫ਼ੀ-ਪੱਤਰ) ਲਿਖਵਾਇਆ ਸੀ। (ਰਾਣੀ) ਜਿਸ ਨੂੰ ਚਾਹੁੰਦੀ, ਬੁਲਵਾ ਲੈਂਦੀ ਅਤੇ ਉਸ ਨਾਲ ਰੁਚੀ ਪੂਰਵਕ ਕਾਮ-ਕ੍ਰੀੜਾ ਕਰਦੀ।੧੭।

ਮੂਰਖ ਰਾਜੇ ਨੇ ਭੇਦ ਨੂੰ ਨ ਸਮਝਿਆ ਅਤੇ ਇਸ ਛਲ ਨਾਲ (ਆਪਣੇ ਆਪ ਨੂੰ) ਛਲਵਾ ਲਿਆ। ਰਾਣੀ ਨੇ ਇਸ ਤਰ੍ਹਾਂ ਦਾ ਚਰਿਤ੍ਰ ਬਣਾਇਆ ਅਤੇ ਪਤੀ ਤੋਂ (ਗ਼ੈਰ ਮਰਦ ਨਾਲ) ਭੋਗ ਕਰਨ ਦਾ ਮਾਫ਼ੀ (ਪੱਤਰ) ਲਿਖਵਾ ਲਿਆ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯੩। ੫੫੮੯। ਚਲਦਾ।*

*ਚੌਪਈ*

ਅਨਦਾਵਤੀ ਨਾਂ ਦਾ ਇਕ ਨਗਰ ਸੁਣੀਂਦਾ ਸੀ (ਜਿਸ ਦਾ) ਰਾਜਾ ਆਨਦ ਸੈਨ ਬਹੁਤ ਗੁਣਵਾਨ ਸੀ। ਉਸ ਦੇ ਘਰ ਅਨਦਾਵਤੀ ਨਾਂ ਦੀ ਇਸਤਰੀ ਸੀ ਜਿਸ ਤੋਂ ਸਾਰਾ ਜਗਤ ਪ੍ਰਕਾਸ਼ਮਾਨ ਸੀ।੧।

ਅਧਿਕ ਰੂਪ ਬਿਧਿਨਾ ਤਿਹ ਕੀਨਾ। ਜਾ ਸਮ ਰੂਪ ਨ ਦੂਸਰ ਦੀਨਾ।
ਆਯੋ ਪੁਰਖ ਏਕ ਤਬ ਬਨੋ। ਰਾਨੀ ਤੇ ਸੁੰਦਰਿ ਥੋ ਘਨੋ। ੨।

ਜਬ ਅਬਲਾ ਤਿਹ ਰੂਪ ਨਿਹਾਰਾ। ਮਦਨ ਬਾਨ ਤਾ ਕੇ ਤਨ ਮਾਰਾ।
ਰੀਝਿ ਰਹੀ ਸੁੰਦਰਿ ਮਨ ਮਾਹੀ। ਘਰ ਬਾਹਰ ਕੀ ਕਛੁ ਸੁਧਿ ਨਾਹੀ। ੩।
ਪਠੈ ਹਿਤੂ ਇਕ ਤਾਹਿ ਬੁਲਾਵਾ। ਕਾਮ ਭੋਗ ਤਿਹ ਸਾਥ ਕਮਾਵਾ।
ਮਨ ਮਾਨਤ ਆਸਨ ਤਿਹ ਦਏ। ਚੁੰਬਨ ਔਰ ਅਲਿੰਗਨ ਲਏ। ੪।

ਅਧਿਕ ਮਿਤ੍ਰ ਰਾਨੀ ਕਹ ਭਾਯੋ। ਇਹ ਬਿਧਿ ਤਾਹਿ ਪ੍ਰਬੋਧ ਜਨਾਯੋ।
ਕਹਾ ਉਜਾਰਿ ਜਹਾ ਬਡ ਅਹੀ। ਆਸਨ ਲਾਇ ਬੈਠਿਯੋ ਤਹੀ। ੫।

ਸਭ ਹੀ ਅੰਗ ਬਿਭੂਤਿ ਚੜੈਯਹੁ। ਦ੍ਰੁਮ ਤਰ ਬੈਠੇ ਧ੍ਯਾਨ ਲਗੈਯਹੁ।
ਰਾਜਾ ਸਹਿਤ ਤਹਾ ਹਮ ਐਹੈ। ਤੁਮੈ ਧਾਮ ਜ੍ਯੋ ਤ੍ਯੋ ਲੈ ਜੈਹੈ। ੬।

ਮਾਨਿ ਜਾਰ ਸੋਈ ਬਚ ਲਯੋ। ਭੇਖ ਅਤਿਥ ਕੋ ਧਾਰਤ ਭਯੋ।
ਆਸਨ ਏਕ ਬ੍ਰਿਛ ਤਰ ਮਾਰਾ। ਯੌ ਰਾਜਾ ਸੌ ਨਾਰਿ ਉਚਾਰਾ। ੭।

ਸੋਵਤ ਹੁਤੀ ਸੁਪਨ ਮੈ ਪਾਯੋ। ਮਹਾ ਰੁਦ੍ਰ ਮੇਰੇ ਗ੍ਰਿਹ ਆਯੋ।
ਪਾਵ ਸਾਥ ਤਿਨ ਮੋਹਿ ਜਗਾਯੋ। ਅਧਿਕ ਕ੍ਰਿਪਾ ਕਰਿ ਬਚਨ ਸੁਨਾਯੋ। ੮।

ਤੁਮ ਰਾਜਾਜੁ ਸਾਥ ਉਚਰਿਯਹੁ। ਏਕ ਬਾਤ ਚਿਤ ਭੀਤਰਿ ਧਰਿਯਹੁ।
ਏਕ ਰਖੀਸੁਰ ਬਨ ਮਹਿ ਸੁਨਾ। ਤਾ ਸਮ ਭਯੋ ਨ ਹੈ ਕਹੂੰ ਮੁਨਾ। ੯।

ਰਾਜਾ ਸਹਿਤ ਜਾਇ ਤਿਹ ਲ੍ਯੈਯਹੁ। ਦ੍ਵਾਦਸ ਬਰਖ ਸੰਗ ਲੈ ਸ੍ਵੈਯਹੁ।
ਨਿਹਸੰਸੈ ਘਰ ਮੈ ਸੁਤ ਹੋਈ। ਯਾ ਮੈ ਬਾਤ ਨ ਦੂਜੀ ਕੋਈ। ੧੦।

ਮਹਾ ਜਤੀ ਤਿਹ ਮੁਨਿ ਕੋ ਜਾਨਹੁ। ਕਹੂੰ ਨ ਬਿਨਸਾ ਤਾਹਿ ਪਛਾਨਹੁ।
ਰੰਭਾਦਿਕ ਇਸਤ੍ਰੀ ਪਚਿ ਹਾਰੀ। ਬ੍ਰਤ ਤੇ ਟਰਾ ਨ ਰਿਖਿ ਬ੍ਰਤ ਧਾਰੀ। ੧੧।

ਹਮ ਤੁਮ ਸਾਥ ਤਹਾ ਦੋਊ ਜਾਵੈ। ਜ੍ਯੋ ਤ੍ਯੋ ਮੁਨਹਿ ਪਾਇ ਪਰ ਲ੍ਯਾਵੈ।
ਬਾਰਹ ਬਰਿਸ ਮੋਰਿ ਸੰਗ ਸ੍ਵਾਵਹੁ। ਨਿਹਸੰਸੈ ਘਰ ਮੈ ਸੁਤ ਪਾਵਹੁ। ੧੨।

ਸੁਨਿ ਬਚ ਨ੍ਰਿਪ ਉਠਿ ਠਾਢੋ ਭਯੋ। ਰਾਨੀ ਸਹਿਤ ਤਵਨ ਬਨ ਗਯੋ।
ਜਹ ਹ੍ਵੈ ਬ੍ਰਿਛ ਗਗਨ ਤਨ ਰਹੇ। ਘੋਰ ਭਯਾਨਕ ਜਾਤ ਨ ਕਹੇ। ੧੩।

ਰਾਨੀ ਸਹਿਤ ਰਾਵ ਤਹ ਗਯੋ। ਹੇਰਤ ਤਵਨ ਮੁਨੀਸਹਿ ਭਯੋ।
ਨਾਰਿ ਸਹਿਤ ਪਾਇਨ ਤਿਹ ਪਰਿਯੋ। ਚਿਤ ਮੈ ਇਹੈ ਬਿਚਾਰ ਬਿਚਾਰਿਯੋ। ੧੪।

ਵਿਧਾਤਾ ਨੇ ਉਸ ਨੂੰ ਬਹੁਤ ਰੂਪਵਾਨ ਬਣਾਇਆ ਸੀ, ਜਿਸ ਵਰਗਾ ਰੂਪ ਕਿਸੇ ਹੋਰ ਨੂੰ ਨਹੀਂ ਦਿੱਤਾ ਸੀ। ਤਦ ਉਥੇ ਇਕ ਬਨੀਆ ('ਬਨੋ') ਪੁਰਸ਼ ਆਇਆ (ਅਰਥਾਂਤਰ–ਬਣਿਆ ਠਣਿਆ ਪੁਰਸ਼ ਆਇਆ)। (ਉਹ) ਰਾਣੀ ਤੋਂ ਵੀ ਅਧਿਕ ਸੁੰਦਰ ਸੀ।੨।

ਜਦ ਰਾਣੀ ਨੇ ਉਸ ਦਾ ਰੂਪ ਵੇਖਿਆ, ਤਦ ਕਾਮ ਦੇਵ ਨੇ ਉਸ ਦੇ ਸ਼ਰੀਰ ਵਿਚ ਬਾਣ ਮਾਰਿਆ। (ਉਹ) ਸੁੰਦਰੀ ਮਨ ਵਿਚ ਮੋਹਿਤ ਹੋ ਗਈ ਅਤੇ (ਉਸ ਨੂੰ) ਘਰ ਦੀ ਕੁਝ ਸੁੱਧ ਬੁੱਧ ਨ ਰਹੀ।੩।

ਇਕ ਹਿਤ ਕਰਨ ਵਾਲੀ (ਸਖੀ) ਨੂੰ ਭੇਜ ਕੇ ਉਸ ਨੂੰ ਬੁਲਾਇਆ ਅਤੇ ਉਸ ਨਾਲ ਕਾਮ-ਭੋਗ ਕੀਤਾ। ਉਸ ਨੂੰ ਮਨ ਭਾਉਂਦੇ ਆਸਣ ਦਿੱਤੇ ਅਤੇ ਚੁੰਬਨ ਤੇ ਆਲਿੰਗਨ ਲਿਤੇ।੪।

(ਉਹ) ਮਿਤਰ ਰਾਣੀ ਨੂੰ ਬਹੁਤ ਚੰਗਾ ਲਗਿਆ ਅਤੇ ਇਸ ਤਰ੍ਹਾਂ ਨਾਲ ਉਸ ਨੂੰ ਸਮਝਾਇਆ। ਕਿਹਾ ਕਿ ਜਿਥੇ ਵੱਡੀ ਉਜਾੜ ਹੈ, ਉਥੇ ਆਸਣ ਲਗਾ ਕੇ ਬੈਠ ਜਾਓ।੫।

ਸਾਰੇ ਸ਼ਰੀਰ ਉਤੇ ਵਿਭੂਤੀ (ਸੁਆਹ) ਮਲ ਲਵੋ ਅਤੇ ਬ੍ਰਿਛ ਹੇਠਾਂ ਬੈਠ ਕੇ ਧਿਆਨ ਲਗਾਓ। ਰਾਜੇ ਸਮੇਤ ਮੈਂ ਉਥੇ ਆਵਾਂਗੀ ਅਤੇ ਤੈਨੂੰ ਜਿਵੇਂ ਕਿਵੇਂ ਘਰ ਲ ਜਾਵਾਂਗੀ।੬।

(ਰਾਣੀ ਦੀ) ਉਸ ਗੱਲ ਨੂੰ ਯਾਰ ਨੇ ਮੰਨ ਲਿਆ ਅਤੇ ਸਾਧ ਦਾ ਭੇਖ ਧਾਰਨ ਕਰ ਲਿਆ। ਇਕ ਬ੍ਰਿਛ ਹੇਠਾਂ ਆਸਣ ਲਗਾ ਦਿੱਤਾ। (ਉਧਰ) ਰਾਜੇ ਪ੍ਰਤਿ ਰਾਣੀ ਨੇ ਇਸ ਤਰ੍ਹਾਂ ਕਿਹਾ--।੭।

ਸੁੱਤੇ ਹੋਇਆਂ ਮੈਨੂੰ ਇਕ ਸੁਪਨਾ ਆਇਆ ਹੈ ਕਿ ਮਹਾ ਰੁਦ੍ਰ ਮੇਰੇ ਘਰ ਆਇਆ ਹੈ। ਉਸ ਨੇ ਪੈਰ ਨਾਲ ਮੈਨੂੰ ਜਗਾਇਆ ਹੈ ਅਤੇ ਬਹੁਤ ਕ੍ਰਿਪਾ ਕਰ ਕੇ ਬਚਨ ਕਿਹਾ ਹੈ--।੮।

ਹੇ ਰਾਜਾ ਜੀ! (ਮੈਂ) ਤੁਹਾਨੂੰ ਕਹਿੰਦੀ ਹਾਂ ਕਿ ਤੁਸੀਂ ਇਕ ਗੱਲ ਮਨ ਵਿਚ ਰਖ ਲਵੋ। ਇਕ ਰਿਖੀਸੁਰ ਬਨ ਵਿਚ (ਆਇਆ) ਸੁਣਿਆ ਹੈ। ਉਸ ਵਰਗਾ ਕੋਈ ਮੁਨੀ ਨਹੀਂ ਹੋਇਆ ਹੈ।੯।

ਰਾਜੇ ਸਮੇਤ ਉਥੇ ਜਾਓ (ਅਤੇ ਉਸ ਨੂੰ) ਲੈ ਆਓ। ਬਾਰ੍ਹਾਂ ਸਾਲ (ਉਸ ਨੂੰ) ਨਾਲ ਲੈ ਕੇ ਸਵੋਂ। ਨਿਰਸੰਦੇਹ ਘਰ ਵਿਚ ਪੁੱਤਰ (ਦਾ ਜਨਮ) ਹੋਵੇਗਾ। ਇਸ ਵਿਚ ਕੋਈ ਹੋਰ ਗੱਲ (ਅਥਵਾ ਭਾਵ) ਨਹੀਂ ਹੈ।੧੦।

ਉਸ ਮੁਨੀ ਨੂੰ ਮਹਾਨ ਜਤੀ ਸਮਝੋ ਅਤੇ ਉਸ ਨੂੰ ਕਦੇ ਵੀ ਨਾਸ਼ਮਾਨ ('ਬਿਨਸਾ') ਨ ਸਮਝੋ। ਰੰਭਾ ਵਰਗੀਆਂ ਇਸਤਰੀਆਂ (ਅਪੱਛਰਾਵਾਂ) ਖਪ ਗਈਆਂ ਹਨ ਪਰ (ਉਹ) ਬ੍ਰਤਧਾਰੀ ਰਿਖੀ ਆਪਣੇ ਬ੍ਰਤ ਤੋਂ ਟਲਿਆ ਨਹੀਂ ਹੈ।੧੧।

(ਇਸ ਲਈ) ਤੁਸੀਂ ਤੇ ਮੈਂ ਦੋਵੇਂ ਇਕੱਠੇ ਉਥੇ ਜਾਈਏ ਅਤੇ ਜਿਵੇਂ ਕਿਵੇਂ ਪੈਰੀਂ ਪੈ ਕੇ ਮੁਨੀ ਨੂੰ (ਘਰ) ਲਿਆਈਏ। ਉਸ ਨੂੰ ਬਾਰ੍ਹਾਂ ਸਾਲ ਮੇਰੇ ਨਾਲ ਸੌਣ ਦਿਓ ਅਤੇ ਬਿਨਾ ਕਿਸੇ ਸੰਸੇ ਦੇ ਘਰ ਵਿਚ ਪੁੱਤਰ ਪ੍ਰਾਪਤ ਕਰੋ।੧੨।

ਬਚਨ ਸੁਣ ਕੇ ਰਾਜਾ ਉਠ ਖੜੋਤਾ ਅਤੇ ਰਾਣੀ ਸਮੇਤ ਉਸ ਬਨ ਵਿਚ ਗਿਆ। ਜਿਥੇ ਬ੍ਰਿਛ ਆਕਾਸ਼ ਨੂੰ ਛੋਹ ਰਹੇ ਸਨ। (ਉਹ ਬਨ) ਬਹੁਤ ਭਿਆਨਕ ਸੀ (ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।੧੩।

ਰਾਣੀ ਸਮੇਤ ਰਾਜਾ ਉਥੇ ਗਿਆ ਅਤੇ (ਜਾ ਕੇ) ਉਸ ਮੁਨੀ ਨੂੰ ਵੇਖਿਆ। ਇਸਤਰੀ ਸਮੇਤ ਉਸ ਦੇ ਪੈਰੀਂ ਪਿਆ ਅਤੇ ਚਿਤ ਵਿਚ ਇਹ ਵਿਚਾਰ ਬਣਾ ਲਿਆ।੧੪।

ਜੋ ਸਿਵ ਸੁਪਨ ਸਮੈ ਕਹਿ ਗਯੋ। ਸੋ ਹਮ ਸਾਚੁ ਦ੍ਰਿਗਨ ਲਹਿ ਲਯੋ।
ਜ੍ਯੋ ਤ੍ਯੋ ਕਰਿ ਇਹ ਗ੍ਰਿਹ ਲੈ ਜਾਊ। ਲੈ ਰਾਨੀ ਕੇ ਸਾਥ ਸੁਵਾਊ। ੧੫।

ਜ੍ਯੋ ਜ੍ਯੋ ਨ੍ਰਿਪ ਪਾਇਨ ਪਰ ਪਰੈ। ਤ੍ਯੋ ਤ੍ਯੋ ਮੁਨਿ ਆਖੈ ਨ ਉਘਰੈ।
ਤ੍ਯੋ ਰਾਜਾ ਸੀਸਹਿ ਨਿਹੁਰਾਵੈ। ਤਾ ਕਹ ਮਹਾ ਮੁਨੀ ਠਹਰਾਵੈ। ੧੬।

ਜਬ ਨ੍ਰਿਪ ਅਨਿਕ ਬਾਰ ਪਗ ਪਰਾ। ਤਬ ਆਖੈ ਮੁਨਿ ਦੁਹੂੰ ਉਘਰਾ।
ਤਾ ਸੌ ਕਹਾ ਕਿਹ ਨਮਿਤਿ ਆਯੋ। ਕਿਹ ਕਾਰਨ ਇਸਤ੍ਰੀ ਸੰਗ ਲ੍ਯਾਯੋ। ੧੭।

ਹਮ ਹੈ ਮੁਨਿ ਕਾਨਨ ਕੇ ਬਾਸੀ। ਏਕ ਨਾਮ ਜਾਨਤ ਅਬਿਨਾਸੀ।
ਰਾਜਾ ਪ੍ਰਜਾ ਬਸਤ ਕਿਹ ਠੌਰਾ। ਹਮ ਪ੍ਰਭ ਕੇ ਰਾਚੇ ਰਸ ਬੌਰਾ। ੧੮।

ਯਹ ਸੰਪਤਿ ਹਮਰੇ ਕਿਹ ਕਾਜਾ। ਜੋ ਲੈ ਹਮੈ ਦਿਖਾਵਤ ਰਾਜਾ।
ਹਮ ਨਹਿ ਧਾਮ ਕਿਸੂ ਕੇ ਜਾਹੀ। ਬਨ ਹੀ ਮਹਿ ਹਰਿ ਧ੍ਯਾਨ ਲਗਾਹੀ। ੧੯।

ਕ੍ਰਿਪਾ ਕਰਹੁ ਨ੍ਰਿਪ ਧਾਮ ਪਧਾਰੋ। ਹਮਰੇ ਬਡੇ ਅਘਨ ਕਹ ਟਾਰੋ।
ਬਾਰਹ ਬਰਿਸ ਕ੍ਰਿਪਾ ਕਰਿ ਰਹਿਯੈ। ਬਹੁਰੋ ਮਗ ਬਨ ਹੀ ਕੋ ਗਹਿਯੈ। ੨੦।

ਜਬ ਨ੍ਰਿਪ ਅਧਿਕ ਨਿਹੋਰਾ ਕਿਯੋ। ਤਬ ਇਹ ਬਿਧਿ ਉਤਰਿ ਰਿਖਿ ਦਿਯੋ।
ਹਮਰੋ ਕਹਾ ਧਾਮ ਤਵ ਕਾਜਾ। ਬਾਰ ਬਾਰ ਪਕਰਤ ਪਗ ਰਾਜਾ। ੨੧।

ਹਮ ਕਹ ਸਿਵ ਤੁਹਿ ਆਪੁ ਬਤਾਯੋ। ਸੋਵਤ ਇਹਾ ਜਗਾਇ ਪਠਾਯੋ।
ਤਾ ਤੇ ਮਾਨਿ ਸੰਭੁ ਕੋ ਕਹੋ। ਬਾਰਹ ਬਰਖ ਹਮਾਰੋ ਰਹੋ। ੨੨।

ਸਿਵ ਕੀ ਸੁਨਤ ਭਯੋ ਜਬ ਬਾਨੀ। ਤਬ ਮੁਨਿ ਸਾਥ ਚਲਨ ਕੀ ਮਾਨੀ।
ਰਾਜਾ ਕੇ ਹ੍ਵੈ ਸੰਗ ਸਿਧਾਰਾ। ਰਾਨੀ ਸਹਿਤ ਸਦਨ ਪਗ ਧਾਰਾ। ੨੩।

ਖਾਨ ਪਾਨ ਆਗੈ ਨ੍ਰਿਪ ਧਰਾ। ਤਾਹਿ ਨਿਰਖਿ ਰਿਖਿ ਐਸ ਉਚਰਾ।
ਇਹ ਭੋਜਨ ਹਮਰੇ ਕਿਹ ਕਾਜਾ। ਏ ਹੈ ਇਨ ਗ੍ਰਿਹਸਤਨ ਕੇ ਸਾਜਾ। ੨੪।

ਹਮ ਇਸਤ੍ਰਿਨ ਤਨ ਨੈਨ ਨ ਲਾਵਹਿ। ਇਨ ਰਸ ਕਸਨ ਭੂਲ ਨਹਿ ਖਾਵਹਿ।
ਬਿਨ ਹਰਿ ਨਾਮ ਕਾਮ ਨਹਿ ਆਵੈ। ਬੇਦ ਕਤੇਬ ਯੌ ਭੇਦ ਬਤਾਵੈ। ੨੫।

ਤਬ ਨ੍ਰਿਪ ਤਾਹਿ ਸਹੀ ਮੁਨਿ ਮਾਨਾ। ਭੇਦ ਅਭੇਦ ਨ ਮੂੜ ਪਛਾਨਾ।
ਨਿਜੁ ਰਾਨੀ ਤਨ ਤਾਹਿ ਸੁਵਾਯੋ। ਮੂਰਖ ਅਪਨੋ ਮੂੰਡ ਮੁਡਾਯੋ। ੨੬।

ਨਿਜੁ ਕਰ ਮੂਰਖ ਸੇਜ ਬਿਛਾਵੈ। ਤਾਹਿ ਤ੍ਰਿਯਾ ਕੇ ਸਾਥ ਸੁਵਾਵੈ।
ਅਧਿਕ ਜਤੀ ਤਾਕਹ ਪਹਿਚਾਨੈ। ਭੇਦ ਅਭੇਦ ਨ ਮੂਰਖ ਜਾਨੈ। ੨੭।

ਜੋ ਸ਼ਿਵ ਸੁਪਨੇ ਵਿਚ ਕਹਿ ਗਿਆ ਸੀ, ਉਹ ਮੈਂ ਸਚਮੁਚ ਅੱਖਾਂ ਨਾਲ ਵੇਖ ਲਿਆ ਹੈ। ਜਿਵੇਂ ਕਿਵੇਂ ਕਰ ਕੇ ਇਸ ਨੂੰ ਘਰ ਲੈ ਜਾਵਾਂ ਅਤੇ ਲੈ ਕੇ ਰਾਣੀ ਦੇ ਨਾਲ ਸਵਾਵਾਂ।੧੫।

ਜਿਉਂ ਜਿਉਂ ਰਾਜਾ ਉਸ ਦੇ ਪੈਰੀਂ ਪੈਂਦਾ ਸੀ ਤਿਉਂ ਤਿਉਂ ਮੁਨੀ ਅੱਖਾਂ ਨਹੀਂ ਉਘਾੜਦਾ ਸੀ। ਰਾਜਾ ਸਿਰ ਨੂੰ ਨਿਵਾਉਂਦਾ ਸੀ ਅਤੇ ਉਸ ਨੂੰ ਮਹਾ ਮੁਨੀ ਸਮਝਦਾ ਸੀ।੧੬।

ਜਦ ਰਾਜਾ ਅਨੇਕ ਵਾਰ ਪੈਰੀਂ ਪਿਆ, ਤਦ ਮੁਨੀ ਨੇ ਦੋਵੇਂ ਅੱਖਾਂ ਉਘਾੜੀਆਂ। ਉਸ ਨੂੰ ਕਿਹਾ ਕਿ ਕਿਸ (ਕੰਮ) ਲਈ ਆਏ ਹੋ ਅਤੇ ਕਿਸ ਕਾਰਨ ਇਸਤਰੀ ਨੂੰ ਨਾਲ ਲਿਆਏ ਹੋ।੧੭।

ਅਸੀਂ ਮੁਨੀ ਲੋਗ ਜੰਗਲ ਦੇ ਵਾਸੀ ਹਾਂ ਅਤੇ ਇਕ ਅਬਿਨਾਸ਼ੀ ਦਾ ਹੀ ਨਾਮ ਜਾਣਦੇ ਹਾਂ। ਰਾਜਾ ਅਤੇ ਪ੍ਰਜਾ ਕਿਥੇ ਵਸਦੇ ਹਨ (ਅਸੀਂ ਨਹੀਂ ਜਾਣਦੇ)। ਅਸੀਂ ਤਾਂ ਪ੍ਰਭੂ ਦੇ ਰਸ ਵਿਚ ਮਗਨ ਬੌਰਾਏ ਹੋਏ ਹਾਂ।੧੮।

ਹੇ ਰਾਜਨ! ਇਹ ਸੰਪੱਤੀ ਸਾਡੇ ਕਿਸ ਕੰਮ ਦੀ, ਜੋ (ਤੁਸੀਂ) ਸਾਨੂੰ ਵਿਖਾਉਂਦੇ ਹੋ। ਅਸੀਂ ਕਿਸੇ ਦੇ ਘਰ ਨਹੀਂ ਜਾਂਦੇ, (ਬਸ) ਬਨ ਵਿਚ ਹੀ ਹਰਿ ਵਿਚ ਧਿਆਨ ਲਗਾਉਂਦੇ ਹਾਂ।੧੯।

(ਉੱਤਰ ਵਿਚ ਰਾਜਾ ਮੁਨੀ ਨੂੰ ਕਹਿਣ ਲਗਿਆ--) ਕ੍ਰਿਪਾ ਕਰ ਕੇ ਰਾਜੇ ਦੇ ਘਰ ਚਲੋ ਅਤੇ ਸਾਡੇ ਵੱਡੇ ਪਾਪਾਂ ਨੂੰ ਦੂਰ ਕਰੋ। ਬਾਰ੍ਹਾਂ ਸਾਲ ਕ੍ਰਿਪਾ ਕਰ ਕੇ ਰਹਿਣਾ। ਫਿਰ ਬਨ ਦਾ ਹੀ ਰਸਤਾ ਫੜ ਲੈਣਾ।੨0।

ਜਦ ਰਾਜੇ ਨੇ ਬਹੁਤ ਤਰਲਾ ਕੀਤਾ, ਤਦ ਰਿਖੀ ਨੇ ਇਸ ਤਰ੍ਹਾਂ ਉੱਤਰ ਦਿੱਤਾ--ਹੇ ਰਾਜਨ! ਸਾਡਾ ਤੇਰੇ ਘਰ ਕੀ ਕੰਮ ਹੈ। (ਤੂੰ) ਬਾਰ ਬਾਰ (ਕਿਉਂ) ਪੈਰ ਪਕੜਦਾ ਹੈਂ।੨੧।

(ਰਾਜੇ ਨੇ ਉੱਤਰ ਦਿੱਤਾ--) ਤੁਹਾਡੇ ਬਾਰੇ ਸ਼ਿਵ ਨੇ ਸਾਨੂੰ ਖ਼ੁਦ ਦਸਿਆ ਹੈ। ਸੁਤੇ ਹੋਇਆਂ ਨੂੰ ਜਗਾ ਕੇ ਇਥੇ ਭੇਜਿਆ ਹੈ। ਇਸ ਲਈ ਸ਼ਿਵ ਸ਼ੰਭੂ ਦਾ ਕਿਹਾ ਮੰਨ ਕੇ ਬਾਰ੍ਹਾਂ ਵਰ੍ਹੇ ਸਾਡੇ ਘਰ ਰਹੋ।੨੨।

ਜਦ ਸ਼ਿਵ-ਬਾਣੀ ਬਾਰੇ ਸੁਣਿਆ ਤਦ ਮੁਨੀ ਨਾਲ ਚਲਣ ਦੀ ਗੱਲ ਮੰਨ ਗਿਆ। ਰਾਜੇ ਦੇ ਨਾਲ ਹੋ ਕੇ ਚਲ ਪਿਆ ਅਤੇ ਰਾਣੀ ਸਮੇਤ ਮਹੱਲ ਵਿਚ ਪ੍ਰਵੇਸ਼ ਕੀਤਾ।੨੩।

ਰਾਜੇ ਨੇ ਖਾਣ ਪੀਣ (ਦੀਆਂ ਚੀਜ਼ਾਂ) ਅਗੇ ਧਰੀਆਂ। ਉਨ੍ਹਾਂ ਨੂੰ ਵੇਖ ਕੇ ਰਿਖੀ ਨੇ ਇਸ ਤਰ੍ਹਾਂ ਕਿਹਾ--ਇਹ ਭੋਜਨ ਸਾਡੇ ਕਿਸ ਕੰਮ ਦਾ। ਇਹ ਤਾਂ ਗ੍ਰਿਹਸਥੀਆਂ (ਦੇ ਖਾਣ ਦੀ) ਸਾਮਗ੍ਰੀ ਹੈ।੨੪।

ਅਸੀਂ ਇਸਤਰੀਆਂ ਵਲ ਨਹੀਂ ਵੇਖਦੇ ਅਤੇ ਇਨ੍ਹਾਂ ਰਸਾਂ ਕਸਾਂ ਨੂੰ ਭੁਲ ਕੇ ਵੀ ਨਹੀਂ ਖਾਂਦੇ। ਪਰਮਾਤਮਾ ਦੇ ਨਾਮ ਤੋਂ ਬਿਨਾ (ਕੋਈ ਚੀਜ਼ ਵੀ) ਕੰਮ ਨਹੀਂ ਆਉਂਦੀ। ਬੇਦ ਕਤੇਬ ਇਹੀ ਭੇਦ ਦੀ ਗੱਲ ਦਸਦੇ ਹਨ।੨੫।

ਤਦ ਰਾਜੇ ਨੇ ਉਸ ਨੂੰ ਸਹੀ ਮੁਨੀ ਮੰਨਿਆ। (ਉਸ) ਮੂਰਖ ਨੇ ਭੇਦ ਅਭੇਦ ਕੁਝ ਨ ਸਮਝਿਆ। ਆਪਣੀ ਰਾਣੀ ਨੂੰ ਉਸ ਨਾਲ ਸਵਾਇਆ। (ਇਸ ਤਰ੍ਹਾਂ) ਮੂਰਖ ਨੇ ਆਪਣਾ ਸਿਰ ਮੁੰਨਵਾਇਆ।੨੬।

ਮੂਰਖ ਰਾਜਾ ਆਪਣੇ ਹੱਥਾਂ ਨਾਲ ਸੇਜ ਵਿਛਾਉਂਦਾ ਅਤੇ (ਫਿਰ) ਉਸ ਨੂੰ ਇਸਤਰੀ ਦੇ ਨਾਲ ਸਵਾਉਂਦਾ। ਉਸ ਨੂੰ ਬਹੁਤ ਵੱਡਾ ਜਤੀ ਸਮਝਦਾ, ਪਰ ਮੂਰਖ ਭੇਦ ਅਭੇਦ ਨੂੰ ਨ ਸਮਝਦਾ।੨੭।

ਜਬ ਪਤਿ ਨਹਿ ਹੇਰਤ ਤ੍ਰਿਯ ਜਾਨੈ। ਕਾਮ ਭੋਗ ਤਾ ਸੋ ਦ੍ਰਿੜ ਠਾਨੈ।
ਭਾਂਗ ਅਫੀਮ ਅਧਿਕ ਤਿਹ ਖ੍ਵਾਰੀ। ਚਾਰਿ ਪਹਰ ਰਤਿ ਕਰੀ ਪ੍ਯਾਰੀ। ੨੮।

ਭੋਗ ਕਰਤ ਇਕ ਕ੍ਰਿਯਾ ਬਿਚਾਰੀ। ਊਪਰ ਏਕ ਤੁਲਾਈ ਡਾਰੀ।
ਨ੍ਰਿਪ ਬੈਠੋ ਮੁਕਿਯੈ ਲਗਾਵੈ। ਸੋ ਅੰਤਰ ਰਾਨਿਯਹਿ ਬਜਾਵੈ। ੨੯।

ਇਹ ਛਲ ਸੌ ਮਿਤ੍ਰਹਿ ਤਿਨ ਪਾਵਾ। ਮੂਰਖ ਭੂਪ ਨ ਭੇਵ ਜਤਾਵਾ।
ਪਾਂਵਦ ਬੈਠਿ ਮੁਕਿਯਨ ਮਾਰੈ। ਉਤ ਰਾਨੀ ਸੰਗ ਜਾਰ ਬਿਹਾਰੈ। ੩੦।

ਇਹ ਛਲ ਸੌ ਰਾਨੀ ਪਤਿ ਛਰਿਯੋ। ਜਾਰ ਗਵਨ ਤ੍ਰਿਯਿ ਦੇਖਤ ਕਰਿਯੋ।
ਮੂਰਖੀ ਭੇਦ ਅਭੇਦ ਨ ਪਾਯੋ। ਸੋ ਇਸਤ੍ਰੀ ਤੇ ਮੂੰਡ ਮੁਡਾਯੋ। ੩੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਰਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੯੪। ੫੬੨੦। ਅਫਜੂੰ।*

*ਚੌਪਈ*

ਚੰਚਲ ਸੈਨ ਨ੍ਰਿਪਤਿ ਇਕ ਨਰਵਰ। ਅਵਰ ਨ੍ਰਿਪਤਿ ਤਾ ਕੀ ਨਹਿ ਸਰਬਰ।
ਚੰਚਲ ਦੇ ਤਾ ਕੇ ਘਰ ਦਾਰਾ। ਤਾ ਸਮ ਦੇਵ ਨ ਦੇਵ ਕੁਮਾਰਾ। ੧।

ਸੁੰਦਰਿਤਾ ਇਹ ਕਹੀ ਨ ਆਵੈ। ਜਾ ਕੋ ਮਦਨ ਹੇਰਿ ਲਲਚਾਵੈ।
ਜੋਬਨ ਜੇਬ ਅਧਿਕ ਤਿਹ ਧਰੀ। ਮੈਨ ਸੁ ਨਾਰ ਭਰਤ ਜਨੁ ਭਰੀ। ੨।

ਤਾ ਕੇ ਏਕ ਧਾਮ ਸੁਤ ਭਯੋ। ਬੀਸ ਬਰਿਸ ਕੋ ਹ੍ਵੈ ਮਰਿ ਗਯੋ।
ਰਨਿਯਹਿ ਬਾਢਾ ਸੋਕ ਅਪਾਰਾ। ਜਾ ਤੇ ਸਭ ਬਿਸਰਾ ਘਰ ਬਾਰਾ। ੩।

ਤਹ ਇਕ ਪੂਤ ਸਾਹ ਕੋ ਆਯੋ। ਤੇਜਵਾਨ ਦੁਤਿ ਕੋ ਜਨੁ ਜਾਯੋ।
ਜੈਸੋ ਤਿਹ ਸੁਤ ਕੋ ਥੋ ਰੂਪਾ। ਤੈਸੋ ਈ ਤਿਹ ਲਗਤ ਸਰੂਪਾ। ੪।

ਜਬ ਰਾਨੀ ਸੋ ਪੁਰਖ ਨਿਹਾਰਾ। ਲਾਜ ਸਾਜ ਤਜ ਹ੍ਰਿਦੈ ਬਿਚਾਰਾ।
ਯਾ ਸੌ ਕਾਮ ਭੋਗ ਅਬ ਕਰਿਯੈ। ਨਾਤਰ ਮਾਰ ਛੁਰਕਿਆ ਮਰਿਯੈ। ੫।

ਜਬ ਵਹੁ ਕੁਅਰ ਰਾਹ ਤਿਹ ਆਵੈ। ਚੰਚਲ ਦੇਖਨ ਕੌ ਤਿਹ ਜਾਵੈ।
ਇਕ ਦਿਨ ਤਾ ਕੇ ਨਾਥ ਨਿਹਾਰੀ। ਇਹ ਬਿਧਿ ਸੌ ਤਿਹ ਬਾਤ ਉਚਾਰੀ। ੬।

ਕਿਹ ਨਿਮਿਤਿ ਇਹ ਠਾ ਤੂ ਆਈ। ਹੇਰਿ ਰਹੀ ਕਿਹ ਕਹ ਦ੍ਰਿਗ ਲਾਈ।
ਤਬ ਰਾਨੀ ਇਹ ਭਾਤਿ ਉਚਾਰੋ। ਸੁਨਹੁ ਨ੍ਰਿਪਤਿ ਤੁਮ ਬਚਨ ਹਮਾਰੋ। ੭।

ਜਸ ਤਵ ਸੁਤ ਸੁਰ ਲੋਕ ਸਿਧਾਯੋ। ਸੋ ਧਰਿ ਰੂਪ ਦੁਤਿਯ ਜਨੁ ਆਯੋ।
ਤਿਹ ਤੁਮ ਮੁਰਿ ਢਿਗ ਸੇਜ ਸੁਵਾਵੋ। ਹਮਰੇ ਚਿਤ ਕੋ ਤਾਪ ਮਿਟਾਵੋ। ੮।

ਜਦ ਇਸਤਰੀ ਸਮਝਦੀ ਕਿ ਪਤੀ ਨਹੀਂ ਵੇਖ ਰਿਹਾ, ਤਦ ਉਸ ਨਾਲ ਖ਼ੂਬ ਭੋਗ ਵਿਲਾਸ ਕਰਦੀ। ਉਸ ਨੂੰ ਬਹੁਤ ਸਾਰੀ ਭੰਗ ਅਤੇ ਅਫ਼ੀਮ ਖੁਆਉਂਦੀ ਅਤੇ ਉਸ ਨਾਲ ਪਿਆਰੀ (ਇਸਤਰੀ) ਚਾਰ ਪਹਿਰ ਤਕ ਰਤੀ-ਕ੍ਰੀੜਾ ਕਰਦੀ।੨੮।

ਉਸ (ਇਸਤਰੀ ਨੇ) ਭੋਗ ਕਰਦਿਆਂ ਇਕ ਕੰਮ ਸੋਚਿਆ ਅਤੇ (ਆਪਣੇ) ਉਪਰ ਇਕ ਤੁਲਾਈ ਪਾ ਲਈ। ਰਾਜਾ ਬੈਠਾ ਮੁਕੀਆਂ ਮਾਰਦਾ (ਭਾਵ ਮੁਠੀ ਚਾਪੀ ਕਰਦਾ) ਅਤੇ ਉਹ (ਮੁਨੀ ਤੁਲਾਈ ਦੇ) ਅੰਦਰ ਰਾਣੀ ਨਾਲ ਭੋਗ ਕਰਦਾ।੨੯।

ਇਸ ਛਲ ਨਾਲ ਰਾਣੀ ਨੇ ਮਿਤਰ ਨੂੰ ਪ੍ਰਾਪਤ ਕੀਤਾ। ਮੂਰਖ ਰਾਜੇ ਨੂੰ ਭੇਦ ਨ ਪਾਣ ਦਿੱਤਾ। (ਰਾਜਾ) ਪਵਾਂਦ ਵਲ ਬੈਠ ਕੇ ਮੁਕੀਆਂ ਮਾਰਦਾ ਅਤੇ ਉਧਰ ਰਾਣੀ ਨਾਲ ਯਾਰ ਰਮਣ ਕਰਦਾ।੩0।

ਇਸ ਛਲ ਨਾਲ ਰਾਣੀ ਨੇ ਪਤੀ ਨੂੰ ਛਲ ਲਿਆ ਅਤੇ ਯਾਰ ਨੇ (ਰਾਜੇ ਦੇ) ਵੇਖਦਿਆਂ ਹੋਇਆਂ ਇਸਤਰੀ ਨਾਲ ਰਮਣ ਕੀਤਾ। ਮੂਰਖ (ਰਾਜੇ) ਨੇ ਭੇਦ ਅਭੇਦ ਨ ਸਮਝਿਆ ਅਤੇ ਉਸ ਇਸਤਰੀ ਦੁਆਰਾ ਠਗਿਆ ਗਿਆ।੩੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ।੨੯੪। ੫੬੨0। ਚਲਦਾ।*

*ਚੌਪਈ*

ਚੰਚਲ ਸੈਨ ਨਾਂ ਦਾ ਇਕ ਸ੍ਰੇਸ਼ਠ ਰਾਜਾ ਸੀ। ਹੋਰ ਕੋਈ ਰਾਜਾ ਉਸ ਦੇ ਬਰਾਬਰ ਨਹੀਂ ਸੀ। ਉਸ ਦੇ ਘਰ ਚੰਚਲ ਦੇ (ਦੇਈ) ਨਾਂ ਦੀ ਇਸਤਰੀ ਸੀ ਜਿਸ ਵਰਗੀ ਨ ਦੇਵ ਇਸਤਰੀ ਅਤੇ ਨ ਹੀ ਦੇਵ-ਕੁਮਾਰੀ ਸੀ।੧।

ਇਸ ਦੀ ਸੁੰਦਰਤਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ। ਜਿਸ ਨੂੰ ਕਾਮ ਦੇਵ ਵੀ ਵੇਖ ਕੇ ਲਲਚਾਉਂਦਾ ਸੀ। ਉਸ ਨੇ ਬਹੁਤ ਜੋਬਨ ਅਤੇ ਸਜ ਧਜ ਧਾਰਨ ਕੀਤੀ ਹੋਈ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ (ਉਹ) ਇਸਤਰੀ ਕਾਮ ਨਾਲ ਪੂਰੀ ਤਰ੍ਹਾਂ ਭਰੀ ਹੋਈ ਸੀ।੨।

ਉਨ੍ਹਾਂ ਦੇ ਘਰ ਇਕ ਪੁੱਤਰ ਹੋਇਆ, (ਜੋ) ਵੀਹ ਵਰ੍ਹਿਆਂ ਦਾ ਹੋ ਕੇ ਮਰ ਗਿਆ। ਰਾਣੀ ਦਾ ਦੁਖ ਬਹੁਤ ਵਧ ਗਿਆ, ਜਿਸ ਕਰ ਕੇ ਸਭ ਘਰ ਬਾਰ ਭੁਲ ਗਿਆ।੩।

ਉਥੇ ਸ਼ਾਹ ਦਾ ਇਕ ਪੁੱਤਰ ਆਇਆ। (ਉਹ ਇਤਨਾ) ਤੇਜਵਾਨ ਸੀ, ਮਾਨੋ ਪ੍ਰਕਾਸ਼ ਨੇ ਹੀ ਉਸ ਨੂੰ ਜਨਮਿਆ ਹੋਵੇ। ਜਿਹੋ ਜਿਹਾ ਰਾਣੀ ਦੇ ਪੁੱਤਰ ਦਾ ਸਰੂਪ ਸੀ, ਉਸੇ ਤਰ੍ਹਾਂ ਇਸ ਦਾ ਰੂਪ ਵੀ ਲਗਦਾ ਸੀ।੪।

ਜਦ ਰਾਣੀ ਨੇ ਉਹ ਪੁਰਸ਼ ਵੇਖਿਆ, ਤਾਂ ਲਾਜ ਮਰਯਾਦਾ ਨੂੰ ਛਡ ਕੇ ਹਿਰਦੇ ਵਿਚ ਵਿਚਾਰ ਕੀਤਾ। ਇਸ ਨਾਲ ਹੁਣ ਕਾਮ ਭੋਗ ਕਰਾਂ, ਨਹੀਂ ਤਾਂ ਛੁਰੀ ਮਾਰ ਕੇ ਮਰ ਜਾਵਾਂ।੫।

ਜਦ ਉਹ ਕੁਮਾਰ ਰਾਹ ਤੋਂ ਲੰਘਦਾ ਤਦ ਰਾਣੀ ਉਸ ਨੂੰ ਵੇਖਣ ਜਾਂਦੀ। ਇਕ ਦਿਨ ਉਸ ਨੂੰ (ਵੇਖਦੇ ਹੋਇਆਂ) ਰਾਜੇ ਨੇ ਵੇਖ ਲਿਆ ਅਤੇ ਉਸ ਨੂੰ ਇਸ ਤਰ੍ਹਾਂ ਗੱਲ ਕਹੀ।੬।

ਕਿਸ ਕਰ ਕੇ ਤੂੰ ਇਥੇ ਆਈ ਹੈਂ ਅਤੇ ਕਿਸ ਨੂੰ ਅੱਖਾਂ ਲਗਾ ਕੇ ਵੇਖ ਰਹੀ ਹੈਂ। ਤਦ ਰਾਣੀ ਨੇ ਇਸ ਤਰ੍ਹਾਂ ਕਿਹਾ--ਹੇ ਰਾਜਨ! ਤੁਸੀਂ ਮੇਰੀ ਗੱਲ ਸੁਣੋ।੭।

ਜਿਸ ਤਰ੍ਹਾਂ ਦਾ ਤੁਹਾਡਾ ਪੁੱਤਰ ਸਵਰਗ ਸਿਧਾਰਿਆ ਹੈ, ਇਹ (ਕੁਮਾਰ) ਮਾਨੋ ਉਸ ਦਾ ਦੂਜਾ ਰੂਪ ਧਾਰਨ ਕਰ ਕੇ ਆਇਆ ਹੋਵੇ। ਤੁਸੀਂ ਇਸ ਨੂੰ ਮੇਰੀ ਸੇਜ ਦੇ ਨੇੜੇ ਸਵਾਓ ਅਤੇ ਮੇਰੇ ਚਿਤ ਦੇ ਦੁਖ ਨੂੰ ਦੂਰ ਕਰ ਦਿਓ।੮।

ਮੂਰਖ ਭੇਦ ਅਭੇਦ ਨ ਪਾਯੋ। ਤਾਹਿ ਬੁਲਾਇ ਆਪੁ ਲੈ ਆਯੋ।
ਨ੍ਰਿਪ ਪੁਨਿ ਤਿਹ ਭਰੁਆਪਨ ਕਰਿਯੋ। ਭਲੋ ਬੁਰੋ ਨ ਬਿਚਾਰਿ ਬਿਚਰਿਯੋ। ੯।

ਭਰੂਆ ਕੀ ਕ੍ਰਿਆ ਕਹ ਕਰਿਯੋ। ਚਾਰਿ ਬਿਚਾਰ ਕਛੂ ਨ ਬਿਚਰਿਯੋ।
ਦੂਤੀ ਪਠਵਨ ਤੇ ਤ੍ਰਿਯ ਬਚੀ। ਭੂਪਤਿ ਕੀ ਦੂਤੀ ਕਰਿ ਰਚੀ। ੧0।

ਤਾਹਿ ਸੇਜ ਕੇ ਨਿਕਟ ਸੁਵਾਵੈ। ਭਲੋ ਭਲੋ ਭੋਜਨ ਤਿਹ ਖੁਵਾਵੈ।
ਕਹੈ ਸੁ ਸੁਤ ਮੁਰ ਕੀ ਅਨੁਹਾਰਾ। ਤਾ ਤੇ ਯਾ ਸੰਗ ਹਮਰੋ ਪ੍ਯਾਰਾ। ੧੧।

ਜੋ ਤ੍ਰਿਯ ਤਾ ਕੌ ਭੋਜ ਖੁਵਾਰੈ। ਰਾਨੀ ਝਝਕਿ ਤਾਹਿ ਤ੍ਰਿਯ ਡਾਰੈ।
ਇਹ ਮੋਰੇ ਸੁਤ ਕੀ ਅਨੁਹਾਰਾ। ਭਲੋ ਭਲੋ ਚਹਿਯਤ ਤਿਹ ਖ੍ਵਾਰਾ। ੧੨।

ਨਿਕਟਿ ਆਪਨੇ ਤਾਹਿ ਸੁਵਾਵੈ। ਤਿਹ ਢਿਗ ਅਪਨੀ ਸੇਜ ਬਿਛਾਵੈ।
ਜਬ ਤਾ ਸੰਗ ਨ੍ਰਿਪਤਿ ਸ੍ਵੈ ਜਾਵੈ। ਤਬ ਤ੍ਰਿਯ ਤਾ ਸੰਗ ਭੋਗ ਕਮਾਵੈ। ੧੩।

ਕਸਿ ਕਸਿ ਰਮੈ ਜਾਰ ਕੇ ਸੰਗਾ। ਦਲਿ ਮਲਿ ਤਾਹਿ ਕਰੈ ਸਰਬੰਗਾ।
ਭਾਤਿ ਭਾਤਿ ਤਨ ਭੋਗ ਕਮਾਈ। ਸੋਇ ਰਹੈ ਤ੍ਯੋ ਹੀ ਲਪਟਾਈ। ੧੪।

ਇਕ ਦਿਨ ਗਈ ਜਾਰ ਪਹਿ ਰਾਨੀ। ਸੋਵਤ ਜਗਾ ਨ੍ਰਿਪਤਿ ਅਭਿਮਾਨੀ।
ਮੁਖ ਚੁੰਬਨ ਤਿਹ ਤਾਹਿ ਨਿਹਾਰਾ। ਧ੍ਰਿਗ ਧ੍ਰਿਗ ਬਚ ਹ੍ਵੈ ਕੋਪ ਉਚਾਰਾ। ੧੫।

*ਦੋਹਰਾ*

ਮੈ ਇਹ ਬੋਲੀ ਪੂਤ ਕਹਿ ਯਾ ਸੰਗ ਅਤਿ ਮੁਰ ਪ੍ਯਾਰ।
ਤਾ ਤੇ ਮੁਖ ਚੁੰਬਤ ਹੁਤੀ ਸੁਤ ਕੀ ਜਨੁ ਅਨੁਸਾਰ। ੧੬।

*ਚੌਪਈ*

ਨ੍ਰਿਪ ਕੇ ਸਾਚ ਇਹੈ ਜਿਯ ਆਈ। ਪੂਤ ਜਾਨਿ ਚੁੰਬਨ ਮੁਖ ਧਾਈ।
ਕੋਪ ਜੁ ਬਢਾ ਹੁਤਾ ਤਜਿ ਦੀਨਾ। ਭੇਦ ਅਭੇਦ ਕਛੂ ਨਹਿ ਚੀਨਾ। ੧੭।

*ਦੋਹਰਾ*

ਇਹ ਛਲ ਬੰਗਸ ਰਾਇ ਕਹ ਰਾਖਾ ਅਪਨੇ ਧਾਮ।
ਦਿਨ ਕਹ ਪੂਤ ਉਚਾਰਈ ਨਿਸਿ ਕਹ ਭੋਗੈ ਬਾਮ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੯੫। ੫੬੩੮। ਅਫਜੂੰ।*

ਮੂਰਖ (ਰਾਜੇ) ਨੇ ਭੇਦ ਅਭੇਦ ਨ ਸਮਝਿਆ ਅਤੇ ਉਸ ਯੁਵਕ ਨੂੰ ਆਪ ਬੁਲਾ ਲਿਆਇਆ। ਰਾਜੇ ਨੇ ਆਪ ਦਲਾਲੀ ('ਭਰੁਆਪਨ') ਕੀਤਾ ਅਤੇ ਚੰਗੇ ਮਾੜੇ ਦਾ ਵਿਚਾਰ ਨ ਕੀਤਾ।੯।

(ਉਸ ਨੇ) ਦਲਾਲੀ ਦਾ ਕੰਮ ਕੀਤਾ ਅਤੇ ਠੀਕ ਗਲਤ ਦਾ ਕੁਝ ਵੀ ਵਿਚਾਰ ਨ ਕੀਤਾ। ਰਾਣੀ ਦੂਤੀ ਭੇਜ ਕੇ (ਉਸ ਨੂੰ ਬੁਲਾਉਣ ਤੋਂ) ਬਚ ਗਈ ਅਤੇ ਰਾਜੇ ਨੂੰ ਹੀ ਦੂਤੀ ਬਣਾ ਦਿੱਤਾ।੧੦।

ਉਸ ਨੂੰ ਆਪਣੀ ਸੇਜ ਦੇ ਨੇੜੇ ਸਵਾਉਂਦੀ ਅਤੇ ਉਸ ਨੂੰ ਚੰਗਾ ਚੰਗਾ ਭੋਜਨ ਖਵਾਉਂਦੀ। ਕਹਿੰਦੀ ਕਿ (ਇਸ ਦੀ) ਮੇਰੇ ਪੁੱਤਰ ਵਰਗੀ ਨੁਹਾਰ ਹੈ, ਇਸ ਲਈ ਇਸ ਦੀ ਸੰਗਤ ਮੈਨੂੰ ਬਹੁਤ ਪਿਆਰੀ ਲਗਦੀ ਹੈ।੧੧।

ਜੋ (ਹੋਰ ਕੋਈ) ਇਸਤਰੀ ਉਸ ਨੂੰ ਭੋਜਨ ਖਵਾਉਂਦੀ, ਤਾਂ ਉਸ ਨੂੰ ਰਾਣੀ ਝਿੜਕ ਦਿੰਦੀ ਸੀ। ਇਸ ਦੀ ਨੁਹਾਰ ਮੇਰੇ ਪੁੱਤਰ ਵਰਗੀ ਹੈ, (ਇਸ ਲਈ) ਇਸ ਨੂੰ ਚੰਗਾ ਚੰਗਾ ਭੋਜਨ ਕਰਾਉਣਾ ਚਾਹੀਦਾ ਹੈ।੧੨।

ਉਸ ਨੂੰ ਆਪਣੇ ਕੋਲ ਸਵਾਉਂਦੀ ਅਤੇ ਉਸ ਦੇ ਨੇੜੇ ਆਪਣੀ ਸੇਜ ਵਿਛਾਉਂਦੀ। ਜਦ ਉਸ ਨਾਲ ਰਾਜਾ ਸੌਂ ਜਾਂਦਾ, ਤਾਂ ਰਾਣੀ ਉਸ (ਕੁਮਾਰ) ਨਾਲ ਕਾਮ-ਭੋਗ ਕਰਦੀ।੧੩।

(ਉਹ) ਕਸ ਕਸ ਕੇ ਯਾਰ ਨਾਲ ਰਮਣ ਕਰਦੀ ਅਤੇ ਉਸ ਦੇ ਸਾਰਿਆਂ ਅੰਗਾਂ ਨੂੰ ਮਿਧ ਦਿੰਦੀ। (ਉਸ ਨਾਲ) ਭਾਂਤ ਭਾਂਤ ਦੇ ਭੋਗ ਕਰਦੀ ਅਤੇ ਉਸੇ ਤਰ੍ਹਾਂ ਲਿਪਟੀ ਹੋਈ ਨਾਲ ਸੁਤੀ ਰਹਿੰਦੀ।੧੪।

ਇਕ ਦਿਨ ਰਾਣੀ ਯਾਰ ਕੋਲ ਗਈ, ਤਦ ਸੁਤਾ ਹੋਇਆ ਅਭਿਮਾਨੀ ਰਾਜਾ ਵੀ ਜਾਗ ਪਿਆ। ਉਸ ਨੂੰ ਉਸ ਦਾ ਮੂੰਹ ਚੁੰਮਦੇ ਹੋਇਆਂ ਵੇਖਿਆ ਅਤੇ ਕ੍ਰੋਧਿਤ ਹੋ ਕੇ 'ਧ੍ਰਿਗ ਧ੍ਰਿਗ' ਕਹਿਣ ਲਗਾ।੧੫।

*ਦੋਹਰਾ*

(ਰਾਣੀ) ਕਹਿਣ ਲਗੀ ਕਿ ਮੈਂ ਇਸ ਨੂੰ ਪੁੱਤਰ ਕਿਹਾ ਹੈ, ਇਸ ਨਾਲ ਮੈਨੂੰ ਬਹੁਤ ਪ੍ਰੇਮ ਹੈ। ਇਸ ਲਈ ਮੈਂ ਇਸ ਨੂੰ ਪੁੱਤਰ ਦੀ ਨੁਹਾਰ ਵਾਲਾ ਸਮਝ ਕੇ ਚੁੰਮਿਆ ਹੈ।੧੬।

*ਚੌਪਈ*

ਰਾਜੇ ਦੇ ਮਨ ਵਿਚ ਵੀ ਇਹੀ ਗੱਲ ਆਈ ਕਿ ਪੁੱਤਰ ਸਮਝ ਕੇ (ਉਸ ਦਾ) ਮੂੰਹ ਚੁੰਮਣ ਲਈ ਗਈ ਹੈ। (ਰਾਜੇ ਨੂੰ) ਜੋ ਕ੍ਰੋਧ ਚੜ੍ਹਿਆ ਹੋਇਆ ਸੀ, (ਉਸ ਨੂੰ) ਛਡ ਦਿੱਤਾ। (ਉਸ ਮੂਰਖ ਨੇ) ਭੇਦ ਅਭੇਦ ਕੁਝ ਨ ਸਮਝਿਆ।੧੭।

*ਦੋਹਰਾ*

ਇਸ ਛਲ ਨਾਲ ਬੰਗਮ ਰਾਇ ਨੂੰ ਆਪਣੇ ਘਰ ਰਖਿਆ। (ਉਹ) ਇਸਤਰੀ ਦਿਨ ਨੂੰ ਉਸ ਨੂੰ ਪੁੱਤਰ ਕਹਿੰਦੀ ਸੀ ਅਤੇ ਰਾਤ ਨੂੰ ਭੋਗ ਕਰਦੀ ਸੀ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯੫। ੫੬੩੮। ਚਲਦਾ।*

*ਚੌਪਈ*

ਬੰਗਸ ਸੈਨ ਬੰਗਸੀ ਰਾਜਾ। ਸਦਨੁ ਭਰੇ ਜਾ ਕੇ ਸਭ ਸਾਜਾ।
ਬੰਗਸ ਦੇ ਤਾ ਕੋ ਘਰ ਰਾਨੀ। ਜਿਹ ਲਖਿ ਨਾਰਿ ਤ੍ਰਿਲੋਕ ਰਿਸਾਨੀ। ੧।

ਤਹਾ ਬਸਤ ਇਕ ਸਾਹ ਦੁਲਾਰੀ। ਰੂਪਮਾਨ ਗਤਿਮਾਨ ਉਜਿਯਾਰੀ।
ਤਾਹਿ ਮੰਗਲਾ ਦੇਈ ਨਾਮਾ। ਜਾ ਸਮ ਨਹੀ ਕਾਮ ਕੀ ਕਾਮਾ। ੨।

ਤਹ ਇਕ ਆਇ ਗਯੋ ਬਨਿਜਾਰਾ। ਮੋਤਿਨ ਲਾਦੇ ਉਸਟ ਹਜਾਰਾ।
ਔਰ ਦਰਬੁ ਕੀ ਤੋਟਿ ਨ ਕੋਈ। ਲਖੈ ਸੁ ਹਰਤ ਰੀਝਿ ਕਰਿ ਸੋਈ। ੩।

*ਅੜਿਲ*

ਜਬੈ ਮੰਗਲਾ ਦੇਵਿ ਸੁ ਸਾਹੁ ਨਿਹਾਰਿਯੋ।
ਇਹੈ ਆਪਨੇ ਚਿਤ ਮਹਿ ਚਤੁਰਿ ਬਿਚਾਰਿਯੋ।
ਕਰਤ ਭਈ ਮਿਜਮਾਨੀ ਸਦਨ ਬੁਲਾਇ ਕੈ।
ਹੋ ਭ੍ਰਾਤ ਤਵਨ ਕੇ ਆਯੋ ਦਿਯੋ ਉਡਾਇ ਕੈ। ੪।

ਭਾਤਿ ਭਾਤਿ ਕੇ ਭੋਜਨ ਕਰੇ ਬਨਾਇ ਕੈ।
ਤਰਹ ਤਰਹ ਕੇ ਆਨੇ ਅਮਲ ਛਿਨਾਇ ਕੈ।
ਆਨਿ ਤਵਨ ਢਿਗ ਰਾਖੇ ਕੰਚਨ ਥਾਰ ਭਰਿ।
ਹੋ ਸਾਤ ਬਾਰ ਮਦਿਯਨ ਤੇ ਮਦਹਿ ਚੁਆਇ ਕਰਿ। ੫।

ਪ੍ਰਥਮ ਕਰਿਯੋ ਤਿਨ ਭੋਜਨ ਬਿਜਿਯਾ ਪਾਨ ਕਰਿ।
ਬਹੁਰਿ ਪਿਯੋ ਮਦ ਬਡੇ ਬਡੇ ਪ੍ਯਾਲਾਨ ਭਰਿ।
ਜਬ ਰਸ ਮਸ ਭੇ ਤਰੁਨਿ ਤਬੈ ਐਸੋ ਕੀਯੋ।
ਹੋ ਪਕਰਿ ਭੁਜਾ ਤੇ ਸਾਹੁ ਸੇਜ ਊਪਰਿ ਲੀਯੋ। ੬।

ਤਾ ਸੌ ਕਹਾ ਕਿ ਆਉ ਕਾਮ ਕ੍ਰੀੜਾ ਕਰੈ।
ਭਾਤਿ ਭਾਤਿ ਤਨ ਤਾਪ ਮਦਨ ਕੋ ਹਮ ਹਰੈ।
ਮੈ ਤਰੁਨੀ ਤੈ ਤਰੁਨ ਕਹਾ ਚਕਿਚਿਤ ਰਹਿਯੋ।
ਹੋ ਹਮ ਤੁਮ ਰਮਹਿ ਸੁ ਆਜੁ ਚੰਚਲਾ ਅਸ ਕਹਿਯੋ। ੭।

*ਚੌਪਈ*

ਸਾਹੁ ਤਵਨ ਕੀ ਬਾਤ ਨ ਮਾਨੀ। ਅਧਿਕ ਮੰਗਲਾ ਭਈ ਖਿਸਾਨੀ।
ਅਧਿਕ ਕੋਪ ਕਰਿ ਹੇਤੁ ਬਿਸਾਰਾ। ਅਰਧਾ ਅਰਧ ਚੀਰ ਤਿਹ ਡਾਰਾ। ੮।

ਲੂਟਿ ਲਯੋ ਤਾ ਕੋ ਸਭ ਹੀ ਧਨ। ਘੋਰ ਅਪ੍ਰਾਧ ਕਿਯੋ ਪਾਪੀ ਇਨ।
ਯਾ ਕਹ ਚੀਰਿ ਮਤ ਗਜ ਡਾਰਾ। ਕਿਨਹੂੰ ਪੁਰਖ ਨ ਕਰੀ ਨਿਵਾਰਾ। ੯।

*ਚੌਪਈ*

ਬੰਗਸ ਸੈਨ ਨਾਂ ਦਾ ਬੰਗਸ ਦਾ ਰਾਜਾ ਸੀ, ਜਿਸ ਦੇ ਘਰ ਸਾਜ-ਸਾਮਾਨ ਨਾਲ ਭਰੇ ਹੋਏ ਸਨ। ਉਸ ਦੇ ਘਰ ਬੰਗਸ ਦੇ (ਦੇਈ) ਨਾਂ ਦੀ ਰਾਣੀ ਸੀ। ਉਸ ਨੂੰ ਵੇਖ ਤਿੰਨਾਂ ਲੋਕਾਂ ਦੀਆਂ ਇਸਤਰੀਆਂ ਰੋਹ ਵਿਚ ਆ ਜਾਂਦੀਆਂ ਸਨ (ਭਾਵ ਈਰਖਾ ਕਰਦੀਆਂ ਸਨ)।੧।

ਉਥੇ ਇਕ ਸ਼ਾਹ ਦੀ ਪੁੱਤਰੀ ਰਹਿੰਦੀ ਸੀ। ਉਹ ਰੂਪਵਾਨ, ਚੰਚਲ ਅਤੇ ਉਜਲੇ ਸਰੂਪ ਵਾਲੀ ਸੀ। ਉਸ ਦਾ ਨਾਮ ਮੰਗਲਾ ਦੇਈ ਸੀ। ਉਸ ਵਰਗੀ ਕਾਮ ਦੀ ਇਸਤਰੀ (ਰਤੀ) ਵੀ ਨਹੀਂ ਸੀ।੨।

ਉਥੇ ਇਕ ਸੌਦਾਗਰ ਆ ਗਿਆ (ਜਿਸ ਨੇ) ਮੋਤੀਆਂ ਨਾਲ ਹਜ਼ਾਰਾਂ ਊਠ ਲਦੇ ਹੋਏ ਸਨ। (ਉਸ ਨੂੰ) ਹੋਰ ਵੀ ਧਨ ਦੀ ਕੋਈ ਕਮੀ ਨਹੀਂ ਸੀ। (ਜੋ ਵੀ ਉਸ ਨੂੰ) ਵੇਖਦੀ, ਉਹੀ ਮੋਹਿਤ ਹੋ ਜਾਂਦੀ।੩।

*ਅੜਿਲ*

ਜਦ ਮੰਗਲਾ ਦੇਵੀ ਨੇ ਉਸ ਸ਼ਾਹ (ਸੌਦਾਗਰ) ਨੂੰ ਵੇਖਿਆ (ਤਾਂ) ਆਪਣੇ ਮਨ ਵਿਚ ਉਸ ਚਤੁਰ (ਇਸਤਰੀ ਨੇ) ਵਿਚਾਰ ਕੀਤਾ। ਉਸ ਨੂੰ ਘਰ ਬੁਲਾ ਕੇ ਮਿਜ਼ਮਾਨੀ ਕੀਤੀ ਅਤੇ ਇਹ (ਖ਼ਬਰ) ਉਡਾ ਦਿੱਤੀ ਕਿ ਉਸ ਦਾ ਭਰਾ ਆਇਆ ਹੈ।੪।

(ਉਸ ਲਈ) ਭਾਂਤ ਭਾਂਤ ਦੇ ਭੋਜਨ ਬਣਵਾਏ ਅਤੇ ਤਰ੍ਹਾਂ ਤਰ੍ਹਾਂ ਦੇ ਨਸ਼ੇ ਛਣਵਾ ਕੇ ਲਿਆਉਂਦੇ। ਸੋਨੇ ਦੇ ਥਾਲ ਵਿਚ ਭਰ ਕੇ ਉਸ ਦੇ ਸਾਹਮਣੇ ਆ ਰਖੇ। ਸ਼ਰਾਬ ਨੂੰ ਸੱਤ ਵਾਰ ਕਲਾਲਾਂ ਤੋਂ ਕਢਵਾਇਆ ਗਿਆ।੫।

ਪਹਿਲਾਂ ਉਸ ਨੇ ਭੰਗ ਪੀ ਕੇ ਭੋਜਨ ਕੀਤਾ। ਫਿਰ ਵੱਡੇ ਵੱਡੇ ਪਿਆਲਿਆਂ ਵਿਚ ਪਾ ਕੇ ਸ਼ਰਾਬ ਪੀਤੀ। ਜਦ (ਉਸ ਨੂੰ ਦੋਹਾਂ) ਰਸਾਂ ਨੇ ਮਸਤਾ ਦਿੱਤਾ, ਤਦ (ਉਸ) ਇਸਤਰੀ ਨੇ ਇਸ ਤਰ੍ਹਾਂ ਕੀਤਾ। ਸ਼ਾਹ ਨੂੰ ਬਾਹੋਂ ਪਕੜ ਕੇ ਸੇਜ ਉਪਰ ਲ ਲਿਆ।੬।

ਉਸ ਨੂੰ ਕਹਿਣ ਲਗੀ ਕਿ ਆਓ ਕਾਮ-ਕ੍ਰੀੜਾ ਕਰੀਏ। ਵਖ ਵਖ ਢੰਗਾਂ ਨਾਲ ਕਾਮ ਦੇ ਤਾਪ ਨੂੰ ਅਸੀਂ ਦੂਰ ਕਰੀਏ। ਇਸਤਰੀ ਨੇ ਕਿਹਾ--ਮੈਂ ਜਵਾਨ ਹਾਂ, ਤੂੰ ਵੀ ਜਵਾਨ ਹੈਂ, (ਫਿਰ) ਹੈਰਾਨ ਕਿਉਂ ਹੈਂ, (ਆ) ਅਜ ਮੈਂ ਤੇ ਤੂੰ ਰਮਣ ਕਰੀਏ।੭।

*ਚੌਪਈ*

ਸ਼ਾਹ ਨੇ ਉਸ ਇਸਤਰੀ ਦੀ ਗੱਲ ਨ ਮੰਨੀ। (ਇਸ ਤੇ) ਮੰਗਲਾ ਬਹੁਤ ਖਿਝ ਗਈ। (ਉਸ ਨੇ) ਬਹੁਤ ਕ੍ਰੋਧ ਕਰ ਕੇ ਪਿਆਰ ਨੂੰ ਭੁਲਾ ਦਿੱਤਾ ਅਤੇ ਉਸ ਨੂੰ ਅਧੋ ਅਧ ਚੀਰ ਸੁਟਿਆ।੮।

ਉਸ ਦਾ ਸਾਰਾ ਧਨ ਲੁਟ ਲਿਆ (ਅਤੇ ਕਿਹਾ ਕਿ) ਇਸ ਪਾਪੀ ਨੇ ਬਹਤੁ ਵੱਡਾ ਪਾਪ ਕੀਤਾ ਹੈ। (ਫਿਰ ਕਹਿਣ ਲਗੀ) ਇਸ ਨੂੰ ਮਸਤ ਹਾਥੀ ਨੇ ਚੀਰਿਆ ਹੈ। ਕਿਸੇ ਵਿਅਕਤੀ ਨੇ ਵੀ ਹਾਥੀ ('ਕਰੀ') ਨੂੰ ਨਹੀਂ ਹਟਾਇਆ।੯।

ਵਾਰਸ ਭਈ ਆਪੁ ਤਾ ਕੀ ਤਿਯ। ਮਾਤ੍ਰਾ ਲਈ ਮਾਰਿ ਤਾ ਕੋ ਜਿਯ।
ਭੇਦ ਅਭੇਦ ਨ ਕਿਨੂੰ ਬਿਚਾਰਾ। ਭੋਗ ਨ ਕਿਯਾ ਤਿਸੈ ਕੌ ਮਾਰਾ। ੧੦।

*ਦੋਹਰਾ*

ਇਹ ਛਲ ਮਾਰਾ ਤਾਹਿ ਕੌ ਜੌ ਨ ਰਮਾ ਤਿਹ ਸੰਗ।
ਸੁ ਕਬਿ ਸ੍ਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛ੍ਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੯੬। ੫੬੪੯। ਅਫਜੂੰ।*

*ਚੌਪਈ*

ਬਿਜੈ ਸੂਰ ਖਤ੍ਰੀ ਇਕ ਰਹੈ। ਸਿਧ ਪਾਲ ਤਾ ਕਹ ਜਗ ਕਹੈ।
ਸਮਸਦੀਨ ਦਿਲੀਸ ਦਿਵਾਨਾ। ਜਾਨਤ ਸਕਲ ਰਾਵ ਅਰੁ ਰਾਨਾ। ੧।

ਲਛਿਮਨ ਸੈਨ ਧਾਮ ਸੁਤ ਸੁਭ ਮਤਿ। ਬਜ੍ਰ ਸੈਨ ਦੂਸਰੋ ਬਿਕਟ ਮਤਿ।
ਸਕੁਚ ਮਤੀ ਦੁਹਿਤਾ ਇਕ ਤਾ ਕੇ। ਨਰੀ ਨਾਗਨੀ ਸਮ ਨਹਿ ਜਾ ਕੇ। ੨।

ਸਮਸਦੀਨ ਦਿਲੀਸ ਜੁਵਾਨਾ। ਮਾਨਤ ਆਨਿ ਦੇਸ ਜਿਹ ਨਾਨਾ।
ਏਕ ਦਿਵਸ ਵਹੁ ਗਯੋ ਸਿਕਾਰਾ। ਜਾ ਦਿਸ ਹੁਤੀ ਕੇਹਰੀ ਬਾਰਾ। ੩।

ਤਹੀ ਦਿਲੀਸ ਆਪੁ ਚਲਿ ਗਯੋ। ਜਹਾ ਸਿੰਘਨੀ ਚਿਤਵਤ ਭਯੋ।
ਸਿਧ ਪਾਲ ਲੀਏ ਅਪਨੇ ਸੰਗਾ। ਔਰ ਲੀਏ ਅਨਗਨ ਚਤੁਰੰਗਾ। ੪।

ਤਾ ਪਰ ਕਰੀ ਝੁਕਾਵਤ ਭਯੋ। ਕੇਹਰਿ ਸਮੈ ਜਨਮ ਤਬ ਲਯੋ।
ਅਰਧ ਰਹਾਤਨ ਮਾਤ ਕੁਖ੍ਯੁਤਰ। ਅਰਧਹ ਨਾਕਰ ਗਜ ਮਸਤਕ ਪਰ। ੫।

ਤਹ ਇਕ ਭਾਟ ਕੌਤਕ ਅਸ ਲਹਾ। ਹਜਰਤਿ ਸੁਨਤ ਦੋਹਰਾ ਕਹਾ।
ਸੁ ਮੈ ਕਹਤ ਹੋ ਸੁਨਹੁ ਪ੍ਯਾਰੇ। ਜੋ ਤਿਨ ਸਾਹ ਨ ਚਿਤ ਤੇ ਟਾਰੇ।੬।

*ਦੋਹਰਾ*

ਸਿੰਘ ਸਾਪੁਰਸ ਪਦਮਿਨੀ ਇਨ ਕਾ ਇਹੈ ਸੁਭਾਉ।
ਜ੍ਯੋ ਜ੍ਯੋ ਦੁਖ ਗਾੜੋ ਪਰੈ ਤ੍ਯੋ ਤ੍ਯੋ ਆਗੇ ਪਾਉ। ੭।

*ਚੌਪਈ*

ਭਾਟ ਜਬੈ ਇਹ ਭਾਤਿ ਉਚਾਰਾ। ਹਜਰਤਿ ਬਚਨ ਸ੍ਰਵਨ ਇਹ ਧਾਰਾ।
ਜਬ ਅਪਨੇ ਮਹਲਨ ਮਹਿ ਆਯੋ। ਸਿਧ ਪਾਲ ਕਹ ਬੋਲ ਪਠਾਯੋ। ੮।

(ਉਹ) ਇਸਤਰੀ ਆਪ ਉਸ ਦੀ ਵਾਰਸ ਬਣ ਗਈ। ਉਸ ਨੂੰ ਜਾਨੋ ਮਾਰ ਕੇ ਸਾਰੀ ਦੌਲਤ ('ਮਾਤ੍ਰਾ') ਲੈ ਲਈ। ਕਿਸੇ ਨੇ ਵੀ ਭੇਦ ਅਭੇਦ ਨਹੀਂ ਵਿਚਾਰਿਆ। (ਉਸ ਸ਼ਾਹ ਨੇ) ਭੋਗ ਕਰਨਾ ਨ ਮੰਨਿਆ, (ਇਸ ਲਈ) ਉਸ ਨੂੰ ਮਾਰ ਦਿੱਤਾ।੧੦।

*ਦੋਹਰਾ*

ਇਸ ਛਲ ਨਾਲ ਉਸ ਨੂੰ ਮਾਰ ਦਿੱਤਾ, ਜੋ ਉਸ ਨਾਲ ਨ ਰਮਿਆ। ਕਵੀ ਸਿਆਮ ਅਨੁਸਾਰ ਤਦ ਹੀ ਕਥਾ ਪ੍ਰਸੰਗ ਪੂਰਾ ਹੋ ਗਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ।੨੯੬। ੫੬੪੯। ਚਲਦਾ।*

*ਚੌਪਈ*

ਇਕ ਬਿਜੈ ਸੂਰ ਨਾਂ ਖੜ੍ਹੀ (ਛਤ੍ਰੀ) ਰਹਿੰਦਾ ਸੀ। ਉਸ ਨੂੰ ਸਾਰਾ ਜਗਤ ਸਿਧ ਪਾਲ ਕਹਿੰਦਾ ਸੀ। (ਉਹ) ਦਿੱਲੀ ਦੇ ਬਾਦਸ਼ਾਹ ਸ਼ਮਸਦੀਨ ਦਾ ਦੀਵਾਨ ਸੀ ਜਿਸ ਨੂੰ ਸਾਰੇ ਰਾਜੇ ਅਤੇ ਰਾਣੇ ਜਾਣਦੇ ਸਨ।੧।

(ਉਸ ਦੇ) ਘਰ ਲਛਿਮਨ ਸੈਨ ਨਾਂ ਦਾ ਇਕ ਸ਼ੁਭ ਮਤਿ ਵਾਲਾ ਪੁੱਤਰ ਸੀ ਅਤੇ ਬਜ੍ਰ ਸੈਨ ਨਾਂ ਵਾਲਾ ਦੂਜਾ ਭੈੜੀ ਮਤਿ ਵਾਲਾ (ਪੁੱਤਰ) ਸੀ। ਉਸ ਦੀ ਸਕੁਚ ਮਤੀ ਨਾਂ ਦੀ ਇਕ ਪੁੱਤਰੀ ਸੀ, ਜਿਸ ਵਰਗੀ ਕੋਈ ਨਰੀ ਜਾਂ ਨਾਗਨੀ ਨਹੀਂ ਸੀ।੨।

ਦਿੱਲੀ ਦਾ ਬਾਦਸ਼ਾਹ ਸ਼ਮਸਦੀਨ ਜਵਾਨ ਸੀ। ਬਹੁਤ ਸਾਰੇ ਦੇਸ ਉਸ ਦੀ ਈਨ ਮੰਨਦੇ ਸਨ। ਇਕ ਦਿਨ ਉਹ ਸ਼ਿਕਾਰ ਉਤੇ ਉਸ ਦਿਸ਼ਾ ਵਲ ਗਿਆ ਜਿਥੇ ਸ਼ੇਰਾਂ ਦੀ ਬਾਰ (ਜੰਗਲ) ਸੀ। (ਉਥੇ ਉਸ ਨੇ ਇਕ ਸ਼ੇਰਨੀ ਵੇਖੀ)।੩।

ਉਥੇ ਬਾਦਸ਼ਾਹ ਆਪ ਵੀ ਸ਼ਿਕਾਰ ਲਈ ਚਲ ਕੇ ਗਿਆ ਜਿਥੇ (ਉਸ ਨੇ) ਸ਼ੇਰਨੀ ਨੂੰ ਵੇਖਿਆ। ਉਸ ਨੇ ਸਿਧ ਪਾਲ ਨੂੰ ਆਪਣੇ ਨਾਲ ਲਿਆ ਅਤੇ ਚੌਹਾਂ ਤਰ੍ਹਾਂ ਦੇ ਹੋਰ ਅਣਗਿਣਤ ਸੈਨਿਕ ਵੀ ਲ[illegible] ਲਏ।੪।

(ਉਸ ਨੇ ਆਪਣੇ) ਹਾਥੀ ('ਕਰੀ') ਨੂੰ ਉਸ (ਸ਼ੇਰਨੀ) ਵਲ ਪ੍ਰੇਰਿਆ। ਉਸ ਵੇਲੇ (ਸ਼ੇਰਨੀ ਦੀ ਕੁਖ ਵਿਚੋਂ) ਸ਼ੇਰ ਨੇ ਜਨਮ ਲਿਆ। (ਉਹ ਅਜੇ) ਅੱਧਾ ਮਾਂ ਦੀ ਕੁੱਖ ਵਿਚ ਹੀ ਸੀ ਕਿ ਹਾਥੀ ਦੇ ਮਸਤਕ ਵਿਚ ਨਾਖੁਨ (ਗਡ ਦਿੱਤੇ)।੫।

ਉਥੇ ਇਕ ਭਾਟ ਨੇ ਇਹ ਕੌਤਕ ਵੇਖਿਆ ਅਤੇ ਬਾਦਸ਼ਾਹ ਨੂੰ ਸੁਣਾਣ ਲਈ ਇਕ ਦੋਹਰਾ ਕਿਹਾ। ਹੇ ਪਿਆਰੇ! ਮੈਂ ਉਹ ਕਹਿੰਦਾ ਹਾਂ ਜੋ ਉਸ ਬਾਦਸ਼ਾਹ ਨੇ ਕਦੇ ਚਿਤ ਤੋਂ ਭੁਲਾਇਆ ਨਹੀਂ।੬।

*ਦੋਹਰਾ*

ਸ਼ੇਰ, ਸੱਚਾ ਪੁਰਸ਼ ('ਸਾਪੁਰਸ') ਅਤੇ ਪਦਮਿਨੀ ਇਨ੍ਹਾਂ ਦਾ ਇਹੀ ਸੁਭਾ ਹੈ। (ਇਨ੍ਹਾਂ ਉਤੇ) ਜਿਉਂ ਜਿਉਂ ਬਹੁਤ ਦੁਖ ਪੈਂਦਾ ਹੈ, ਤਿਉਂ ਤਿਉਂ ਇਨ੍ਹਾਂ ਦਾ ਕਦਮ ਅਗੇ ਵਧਦਾ ਹੈ।੭।

*ਚੌਪਈ*

ਜਦ ਭਾਟ ਨੇ ਇਸ ਤਰ੍ਹਾਂ ਉਚਾਰਿਆ ਅਤੇ (ਤਦ) ਇਸ ਬਚਨ ਨੂੰ ਹਜ਼ਰਤ ਨੇ ਸੁਣਿਆ। ਜਦ ਉਹ ਆਪਣੇ ਮੱਹਲਾਂ ਵਿਚ ਆਇਆ ਤਾਂ ਸਿਧ ਪਾਲ ਨੂੰ ਬੁਲਵਾ ਲਿਆ।੮।

ਤਾ ਸੋ ਇਹ ਬਿਧਿ ਨਾਥ ਬਖਾਨਾ। ਤੈ ਹੈ ਮੋਰ ਵਜੀਰ ਸ੍ਯਾਨਾ।
ਅਬ ਕਛੁ ਅਸ ਤੁਮ ਕਰਹੁ ਉਪਾਈ। ਜਾ ਤੇ ਮਿਲੈ ਪਦੁਮਿਨਿ ਆਈ। ੯।

ਸਿਧ ਪਾਲ ਇਹ ਭਾਤਿ ਉਚਾਰਾ। ਸੁਨ ਹਜਰਤਿ ਜੂ ਬਚਨ ਹਮਾਰਾ।
ਸਭ ਅਪਨੀ ਤੁਮ ਸੈਨ ਬੁਲਾਵੋ। ਮੋਹਿ ਸਿੰਗਲਾਦੀਪ ਪਠਾਵੋ। ੧੦।

ਜੌ ਤੁਮਰੀ ਆਗ੍ਯਾ ਕਹ ਪਾਊ। ਅਮਿਤ ਸੈਨ ਲੈ ਤਹਾ ਸਿਧਾਊ।
ਖੜਗ ਸਿੰਗਲਾਦੀਪ ਮਚੈਹੋ। ਜ੍ਯੋ ਤ੍ਯੋ ਕੈ ਪਦੁਮਿਨਿ ਲੈ ਐਹੋ। ੧੧।

ਯੌ ਕਹਿ ਗਯੋ ਧਾਮ ਜਬ ਰਾਜਾ। ਬਾਜਤ ਭਾਤ ਅਨੇਕਨ ਬਾਜਾ।
ਬੈਰੀ ਹੁਤੋ ਤਹਾ ਇਕ ਤਾ ਕੋ। ਭੇਦ ਕਹਾ ਹਜਰਤਿ ਪੈ ਵਾ ਕੋ। ੧੨।

ਏਕ ਧਾਮ ਦੁਹਿਤਾ ਹੈ ਯਾ ਕੇ। ਪਰੀ ਪਦਮਿਨਿ ਤੁਲਿ ਨ ਤਾ ਕੇ।
ਪਠੈ ਮਨੁਛ ਤਿਹ ਹੇਰਿ ਮੰਗਾਵਹੁ। ਤਿਹ ਪਾਛੇ ਪਦੁਮਿਨਿ ਖੁਜਾਵਹੁ। ੧੩।

ਹਜਰਤਿ ਸੁਨਤ ਜਬੈ ਸੇ ਭਯੋ। ਤਤ ਛਿਨ ਦੂਤੀ ਤਹਾ ਪਠਯੋ।
ਚਤੁਰਿ ਚਿਤੇਰੀ ਰੂਪ ਉਜਿਯਾਰੀ। ਬਿਸੁਕਰਮਾ ਕੀ ਜਾਨ ਕੁਮਾਰੀ। ੧੪।

ਇਕ ਚਤੁਰਾ ਅਰੁ ਦੁਤਿਯ ਚਿਤੇਰੀ। ਪ੍ਰਤਿਮਾ ਦੁਤਿਯ ਮਦਨ ਜਨ ਕੇਰੀ।
ਗੋਰ ਬਰਨ ਅਰੁ ਖਾਏ ਪਾਨਾ। ਜਾਨੁਕ ਚੜਾ ਚੰਦ ਅਸਮਾਨਾ। ੧੫।

ਤਾ ਕੇ ਧਾਮ ਚਿਤੇਰਨਿ ਗਈ। ਲਿਖਿ ਲ੍ਯਾਵਤ ਪ੍ਰਤਿਮਾ ਤਿਹ ਭਈ।
ਜਬ ਲੈ ਕਰਿ ਕਰ ਸਾਹ ਨਿਹਾਰੀ। ਜਾਨੁਕ ਤਾਨਿ ਕਟਾਰੀ ਮਾਰੀ। ੧੬।

ਸਭ ਸੁਧਿ ਗਈ ਮਤ ਹ੍ਵੈ ਝੂੰਮਾ। ਘਾਇ ਲਗੇ ਘਾਯਲ ਜਨੁ ਘੂੰਮਾ।
ਤਨ ਕੀ ਰਹੀ ਨ ਤਨਿਕ ਸੰਭਾਰਾ। ਜਨੁ ਡਸਿ ਗਯੋ ਨਾਗ ਕੌਡਿਯਾਰਾ। ੧੭।

ਇਕ ਦਿਨ ਕਰੀ ਸਾਹ ਮਿਜਮਾਨੀ। ਸਭ ਪੁਰ ਨਾਰਿ ਧਾਮ ਮਹਿ ਆਨੀ।
ਸਿਧ ਪਾਲ ਕੀ ਸੁਤਾ ਜਬਾਈ। ਸਕਲ ਦੀਪ ਜ੍ਯੋ ਸਭਾ ਸੁਹਾਈ। ੧੮।

ਛਿਦ੍ਰ ਬੀਚ ਕਰਿ ਤਾਹਿ ਨਿਹਾਰਾ। ਹਜਰਤਿ ਭਯੋ ਤਬੈ ਮਤਵਾਰਾ।
ਮਨ ਤਰੁਨੀ ਕੇ ਰੂਪ ਬਿਕਾਨ੍ਯੋ। ਮ੍ਰਿਤਕ ਸੋ ਤਨੁ ਰਹਿਯੋ ਪਛਾਨ੍ਯੋ। ੧੯।

ਹਜਰਤਿ ਸਕਲ ਪਠਾਨ ਬੁਲਾਏ। ਸਿਧ ਪਾਲ ਕੈ ਧਾਮ ਪਠਾਏ।
ਕੈ ਅਪਨੀ ਦੁਹਿਤਾ ਮੁਹਿ ਦੀਜੈ। ਨਾਤਰ ਮੀਚ ਮੂੰਡ ਪਰ ਲੀਜੈ। ੨੦।

ਬਾਦਸ਼ਾਹ ਨੇ ਉਸ ਨੂੰ ਇਸ ਤਰ੍ਹਾਂ ਕਿਹਾ ਤੂੰ ਮੇਰਾ ਸਿਆਣਾ ਵਜ਼ੀਰ ਹੈਂ। ਹੁਣ ਤੂੰ ਕੁਝ ਅਜਿਹਾ ਉਪਾ ਕਰ, ਜਿਸ ਕਰ ਕੇ ਮੈਨੂੰ ਪਦਮਿਨੀ (ਇਸਤਰੀ) ਆ ਮਿਲੇ।੯।

ਸਿਧ ਪਾਲ ਨੇ ਇਸ ਤਰ੍ਹਾਂ ਕਿਹਾ--ਹੇ ਬਾਦਸ਼ਾਹ! ਮੇਰੀ ਗੱਲ ਸੁਣੋ। ਤੁਸੀਂ ਆਪਣੀ ਸਾਰੀ ਸੈਨਾ ਬੁਲਾਓ ਅਤੇ ਮੈਨੂੰ ਸਿੰਗਲਾਦੀਪ ਭੇਜੋ।੧੦।

ਜੇ ਤੁਹਾਡੀ ਆਗਿਆ ਹੋ ਜਾਵੇ, ਤਾਂ ਬੇਸ਼ੁਮਾਰ ਸੈਨਾ ਲੈ ਕੇ ਉਥੇ ਜਾਵਾਂ। ਸਿੰਗਲਾਦੀਪ ਵਿਚ (ਜਾ ਕੇ) ਤਲਵਾਰ ਚਲਾਵਾਂ (ਭਾਵ ਯੁੱਧ ਕਰਾਂ) ਅਤੇ ਜਿਵੇਂ ਕਿਵੇਂ ਪਦਮਿਨੀ ਨੂੰ ਲੈ ਆਾਵਾਂ।੧੧।

ਜਦ ਰਾਜਾ ਇਸ ਤਰ੍ਹਾਂ ਕਹਿ ਕੇ ਘਰ ਗਿਆ ਤਾਂ ਕਈ ਤਰ੍ਹਾਂ ਦੇ ਵਾਜੇ ਵਜਣ ਲਗੇ। ਉਥੇ ਉਸ (ਸਿਧ ਪਾਲ) ਦਾ ਇਕ ਵੈਰੀ ਹੁੰਦਾ ਸੀ। ਉਸ ਨੇ ਬਾਦਸ਼ਾਹ ਨੂੰ ਉਸ (ਸਿਧ ਪਾਲ) ਦਾ ਭੇਦ ਦਸ ਦਿੱਤਾ।੧੨।

ਇਸ (ਸਿਧ ਪਾਲ) ਦੇ ਘਰ ਇਕ ਪੁੱਤਰੀ ਹੈ। ਉਸ ਦੇ ਬਰਾਬਰ ਪਰੀ ਅਤੇ ਪਦਮਿਨੀ ਵੀ ਨਹੀਂ ਹੈ। ਬੰਦਾ ਭੇਜ ਕੇ ਉਸ ਨੂੰ ਮੰਗਵਾ ਕੇ ਵੇਖੋ। ਉਸ ਤੋਂ ਬਾਦ ਪਦਮਿਨੀ (ਦੀ ਸਿੰਗਲਾਦੀਪ ਤੋਂ) ਖੋਜ ਕਰਵਾਓ।੧੩।

ਜਦ ਹਜ਼ਰਤ ਨੇ ਇਹ ਸੁਣ ਲਿਆ, (ਤਦ) ਤੁਰਤ ਦੂਤੀ ਉਥੇ ਭੇਜ ਦਿੱਤੀ। (ਉਹ ਦੂਤੀ) ਚਤੁਰ, ਚਿਤੇਰੀ (ਚਿਤ੍ਰਕਾਰ) ਅਤੇ ਉਜਲੇ ਰੂਪ ਵਾਲੀ ਸੀ, ਮਾਨੋ ਵਿਸ਼ਵਕਰਮਾ ਦੀ ਪੁੱਤਰੀ ਹੋਵੇ।੧੪।

ਇਕ ਉਹ ਚਾਲਾਕ ਅਤੇ ਦੂਜੇ ਚਿਤੇਰੀ ਸੀ, ਮਾਨੋ ਕਾਮ ਦੀ ਹੀ ਦੂਜੀ ਮੂਰਤੀ ਹੋਵੇ। (ਉਸ ਦਾ) ਗੋਰਾ ਰੰਗ ਸੀ ਅਤੇ ਪਾਨ ਖਾਂਦੀ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਆਸਮਾਨ ਵਿਚ ਚੰਦ ਚੜ੍ਹਿਆ ਹੋਵੇ।੧੫।

(ਉਹ) ਚਿਤੇਰੀ (ਦੂਤੀ) ਉਸ ਦੇ ਘਰ ਗਈ ਅਤੇ ਉਸ ਦਾ ਚਿਤਰ ਬਣਾ ਕੇ ਲੈ ਆਈ। ਜਦ ਬਾਦਸ਼ਾਹ ਨੇ ਚਿਤਰ ਨੂੰ ਹੱਥ ਵਿਚ ਲ ਕੇ ਵੇਖਿਆ। (ਇੰਜ ਲਗਿਆ) ਮਾਨੋ (ਕਾਮ ਦੇਵ ਨੇ) ਕਸ ਕੇ ਕਟਾਰ ਮਾਰੀ ਹੋਵੇ।੧੬।

(ਉਸ ਦੀ) ਸਭ ਸੁਧ ਬੁਧ ਚਲੀ ਗਈ ਅਤੇ ਮਸਤ ਹੋ ਕੇ ਝੂੰਮਣ ਲਗਾ। (ਇੰਜ ਲਗਦਾ ਸੀ) ਮਾਨੋ ਘਾਉ ਲਗਣ ਤੇ ਘਾਇਲ ਘੁੰਮਦਾ ਹੋਵੇ। ਉਸ ਨੂੰ ਸ਼ਰੀਰ ਦੀ ਜ਼ਰਾ ਜਿੰਨੀ ਵੀ ਸੰਭਾਲ ਨ ਰਹੀ। ਮਾਨੋ ਕੌਡੀਆਂ ਵਾਲਾ ਸੱਪ ਡੰਗ ਗਿਆ ਹੋਵੇ।੧੭।

ਇਕ ਦਿਨ ਬਾਦਸ਼ਾਹ ਨੇ ਮਿਜਮਾਨੀ (ਪ੍ਰੀਤੀ-ਭੋਜਨ) ਕੀਤਾ ਅਤੇ ਨਗਰ ਦੀਆਂ ਸਾਰੀਆਂ ਇਸਤਰੀਆਂ ਨੂੰ ਮੱਹਲ ਵਿਚ ਲਿਆਂਦਾ। ਸਿਧ ਪਾਲ ਦੀ ਪੁੱਤਰੀ ਜਦ ਆਈ, (ਤਾਂ ਇੰਜ ਪ੍ਰਤੀਤ ਹੋਇਆ) ਮਾਨੋ ਸਾਰੀ ਸਭਾ ਵਿਚ ਦੀਪਕ ਸੁਭਾਇਮਾਨ ਹੋ ਗਿਆ ਹੋਵੇ।੧੮।

ਇਕ ਮੋਰੀ ਵਿਚੋਂ ਉਸ ਨੂੰ (ਬਾਦਸ਼ਾਹ ਨੇ) ਵੇਖਿਆ, ਤਦ ਹੀ ਹਜ਼ਰਤ ਮਤਵਾਲਾ ਹੋ ਗਿਆ। (ਉਸ ਦਾ) ਮਨ ਇਸਤਰੀ ਦੇ ਰੂਪ ਉਤੇ ਹੀ ਵਿਕ ਗਿਆ ਅਤੇ (ਇਹ) ਸਮਝੋ ਕਿ ਉਸ ਦਾ ਸ਼ਰੀਰ ਲੋਥ ਵਾਂਗ ਹੋ ਗਿਆ।੧੯।

ਹਜ਼ਰਤ ਨੇ ਸਾਰੇ ਪਠਾਣ ਬੁਲਾ ਲਏ ਅਤੇ ਸਿਧ ਪਾਲ ਦੇ ਘਰ ਭੇਜ ਦਿੱਤੇ। (ਉਨ੍ਹਾਂ ਰਾਹੀਂ ਇਹ ਕਹਿ ਭੇਜਿਆ ਕਿ) ਜਾਂ ਤਾਂ ਆਪਣੀ ਪੁੱਤਰੀ ਮੈਨੂੰ ਦੇ ਦਿਓ, ਨਹੀਂ ਤਾਂ ਮੌਤ ਸਿਰ ਉਤੇ ਆਈ ਸਮਝੋ।੨੦।

ਸਕਲ ਪਠਾਨ ਤਵਨ ਕੇ ਗਏ। ਹਜਰਤਿ ਕਹੀ ਸੁ ਭਾਖਤ ਭਏ।
ਸਿਧ ਪਾਲ ਧੰਨ ਭਾਗ ਤਿਹਾਰੇ। ਗ੍ਰਿਹ ਆਵਹਿਗੇ ਸਾਹ ਸਵਾਰੇ। ੨੧।

ਸਿਧ ਪਾਲ ਐਸੋ ਜਬ ਸੁਨਾ। ਅਧਿਕ ਦੁਖਿਤ ਹ੍ਵੈ ਮਸਤਕ ਧੁਨਾ।
ਦੈਵ ਕਵਨ ਗਤਿ ਕਰੀ ਹਮਾਰੀ। ਗ੍ਰਿਹ ਅਸਿ ਉਪਜੀ ਸੁਤਾ ਦੁਖਾਰੀ। ੨੨।

ਜੌ ਨਹਿ ਦੇਤ ਤੁ ਬਿਗਰਤ ਕਾਜਾ। ਜਾਤ ਦਏ ਛਤ੍ਰਿਨ ਕੀ ਲਾਜਾ।
ਮੁਗਲ ਪਠਾਨ ਤੁਰਕ ਘਰ ਮਾਹੀ। ਅਬ ਲਗਿ ਗੀ ਛਤ੍ਰਾਨੀ ਨਾਹੀ। ੨੩।

ਛਤ੍ਰਿਨ ਕੇ ਅਬ ਲਗੇ ਨ ਭਈ। ਦੁਹਿਤਾ ਕਾਢਿ ਤੁਰਕ ਕਹ ਦਈ।
ਰਜਪੂਤਨ ਕੇ ਹੋਤਹ ਆਈ। ਪੁਤ੍ਰੀ ਧਾਮ ਮਲੇਛ ਪਠਾਈ। ੨੪।

ਹਾਡਨ ਏਕ ਦੂਸਰਨ ਖਤ੍ਰੀ। ਤੁਰਕਨ ਕਹ ਇਨ ਦਈ ਨ ਪੁਤ੍ਰੀ।
ਜੋ ਛਤ੍ਰੀ ਅਸ ਕਰਮ ਕਮਾਵੈ। ਕੁੰਭੀ ਨਰਕ ਦੇਹ ਜੁਤ ਜਾਵੈ। ੨੫।

ਜੋ ਨਰ ਤੁਰਕਹਿ ਦੇਤ ਦੁਲਾਰੀ। ਧ੍ਰਿਗ ਧ੍ਰਿਗ ਜਗ ਤਿਹ ਕਰਤ ਉਚਾਰੀ।
ਲੋਕ ਪ੍ਰਲੋਕ ਤਾਹਿ ਕੋ ਜੈਹੈ। ਛਤ੍ਰੀ ਸੁਤਾ ਤੁਰਕ ਕਹ ਦੈਹੈ। ੨੬।

ਹਾਡਿਯਨ ਸੁਤਾ ਤੁਰਕਿ ਨਹਿ ਦਈ। ਛਤ੍ਰਾਨੀ ਤੁਰਕਨੀ ਨ ਭਈ।
ਕਛ ਰਜਪੂਤਨ ਲਾਜ ਗਵਾਈ। ਰਾਨੀ ਤੇ ਬੇਗਮਾ ਕਹਾਈ। ੨੭।

ਅਬ ਮੈ ਧਰੈ ਇਹੌ ਨਿਜੁ ਬੁਧਾ। ਮੰਡੌ ਬੀਰ ਖੇਤ ਮਹਿ ਕ੍ਰੁਧਾ।
ਪਹਿਰਿ ਕੌਚ ਕਰਿ ਖੜਗ ਸੰਭਾਰੌ। ਚੁਨਿ ਚੁਨਿ ਆਜੁ ਪਖਰਿਯਾ ਮਾਰੌ। ੨੮।

ਤਬ ਕੰਨ੍ਯਾ ਨਿਜੁ ਪਿਤਾ ਹਕਾਰਾ। ਇਹ ਬਿਧਿ ਤਾ ਸੌ ਮੰਤ੍ਰ ਉਚਾਰਾ।
ਤਾਤ ਤਨਿਕ ਚਿੰਤਾ ਨਹਿ ਕਰੀਯੈ। ਸਨਮੁਖ ਪਾਤਿਸਾਹ ਸੌ ਲਰੀਯੈ। ੨੯।

*ਅੜਿਲ*

ਬੋਲ ਸਦਾ ਥਿਰ ਰਹੈ ਦਿਵਸਰੇ ਜਾਇ ਹੈ।
ਕਰੇ ਕਰਮ ਛਤ੍ਰਿਨ ਕੇ ਚਾਰਣ ਗਾਇ ਹੈ।
ਤਾਤ ਨ ਮੋ ਕੋ ਦੀਜੈ ਆਹਵ ਕੀਜਿਯੈ।
ਹੋ ਦਾਨ ਕ੍ਰਿਪਾਨ ਦੁਹੂੰ ਜਗ ਮੈ ਜਸ ਲੀਜਿਯੈ। ੩੦।

ਖੜਗ ਹਾਥ ਜਿਨਿ ਤਜਹੁ ਖੜਗਧਾਰਾ ਸਹੋ।
ਭਾਜਿ ਨ ਚਲਿਯਹੁ ਤਾਤ ਮੰਡਿ ਰਨ ਕੌ ਰਹੋ।
ਪਠੇ ਪਖਰਿਯਾ ਹਨਿਯਹੁ ਬਿਸਿਖ ਪ੍ਰਹਾਰ ਕਰਿ।
ਹੋ ਮਾਰਿ ਅਰਿਨ ਕੌ ਮਰਿਯਹੁ ਹਮਹਿ ਸੰਘਾਰਿ ਕਰਿ। ੩੧।

ਸਾਰੇ ਪਠਾਣ ਉਸ ਦੇ (ਘਰ) ਗਏ। ਜੋ ਹਜ਼ਰਤ ਨੇ (ਗੱਲ) ਕਹੀ ਸੀ, ਉਹ ਕਹਿ ਦਿੱਤੀ ਕਿ ਹੇ ਸਿਧ ਪਾਲ! ਤੇਰੇ ਧੰਨਭਾਗ ਹਨ (ਕਿਉਂਕਿ) ਬਾਦਸ਼ਾਹ ਦੀ ਸਵਾਰੀ ਤੇਰੇ ਘਰ ਆਵੇਗੀ।੨੧।

ਸਿਧ ਪਾਲ ਨੇ ਜਦ ਇਸ ਤਰ੍ਹਾਂ ਸੁਣਿਆ। (ਤਦ) ਬਹੁਤ ਦੁਖੀ ਹੋ ਕੇ ਮੱਥੇ ਨੂੰ ਧੁਨਿਆ। (ਸੋਚਣ ਲਗਾ ਕਿ) ਪਰਮਾਤਮਾ ਨੇ ਮੇਰੀ ਕੀ ਹਾਲਤ ਕਰ ਦਿੱਤੀ ਹੈ। ਮੇਰੇ ਘਰ ਅਜਿਹੀ ਦੁਖਦਾਇਕ ਪੁੱਤਰੀ ਪੈਦਾ ਹੋਈ ਹੈ।੨੨।

ਜੇ ਨਹੀਂ ਦਿੰਦਾ ਤਾਂ ਕੰਮ ਵਿਗੜਦਾ ਹੈ (ਅਰਥਾਤ੍ ਬਾਦਸ਼ਾਹ ਨਾਰਾਜ਼ ਹੁੰਦਾ ਹੈ)। ਜੇ ਦਿੰਦਾ ਹਾਂ ਤਾਂ ਛਤ੍ਰੀਆਂ ਨੂੰ ਲਾਜ ਲਗਦੀ ਹੈ। (ਕਿਉਂਕਿ) ਮੁਗਲ, ਪਠਾਣ ਜਾਂ ਤੁਰਕ ਦੇ ਘਰ ਅਜੇ ਤਕ (ਕੋਈ) ਛਤ੍ਰਾਣੀ ਨਹੀਂ ਗਈ।੨੩।

ਛਤ੍ਰੀਆਂ ਵਿਚ ਅਜੇ ਇਹ ਨਹੀਂ ਹੋਇਆ ਕਿ ਤੁਰਕਾਂ ਨੂੰ (ਘਰੋਂ) ਕਢ ਕੇ ਪੁੱਤਰੀ ਦਿੱਤੀ ਹੋਵੇ। ਰਾਜਪੂਤਾਂ ਵਿਚ ਹੁੰਦਾ ਆਇਆ ਹੈ ਕਿ ਪੁੱਤਰੀਆਂ ਨੂੰ ਮਲੇਛਾਂ (ਦੇ ਘਰ) ਭੇਜਿਆ ਹੈ।੨੪।

(ਪਰ) ਇਨ੍ਹਾਂ ਇਕ ਹਾਡੀਆਂ ਅਤੇ ਦੂਜੇ ਛਤ੍ਰੀਆਂ ਨੇ ਤੁਰਕਾਂ ਨੂੰ ਕਦੇ ਆਪਣੀ ਪੁੱਤਰੀ ਨਹੀਂ ਦਿੱਤੀ। ਜੋ ਛਤ੍ਰੀ ਇਸ ਤਰ੍ਹਾਂ ਦਾ ਕਰਮ ਕਰਦਾ ਹੈ, (ਤਾਂ) ਉਹ ਦੇਹ ਸਹਿਤ ਕੁੰਭੀ ਨਰਕ ਵਿਚ ਜਾਂਦਾ ਹੈ।੨੫।

ਜੋ ਪੁਰਸ਼ ਤੁਰਕਾਂ ਨੂੰ ਧੀ ਦਿੰਦਾ ਹੈ, ਉਸ ਨੂੰ ਜਗਤ 'ਧ੍ਰਿਗ ਧ੍ਰਿਗ' ਕਹਿੰਦਾ ਹੈ। ਉਸ (ਛਤ੍ਰੀ) ਦਾ ਲੋਕ ਪਰਲੋਕ (ਦੋਵੇਂ) ਜਾਣਗੇ ਜੋ ਛਤ੍ਰੀ ਤੁਰਕ ਨੂੰ (ਆਪਣੀ) ਪੁੱਤਰੀ ਦੇਵੇਗਾ।੨੬।

ਹਾਡੀਆਂ ਨੇ (ਅਜੇ ਤਕ) ਤੁਰਕਾਂ ਨੂੰ ਪੁੱਤਰੀ ਨਹੀਂ ਦਿੱਤੀ ਅਤੇ (ਕੋਈ) ਛਤ੍ਰਾਣੀ ਤੁਰਕਣੀ ਨਹੀਂ ਹੋਈ। ਕੁਝ ਰਾਜਪੂਤਾਂ ਨੇ ਲਾਜ ਗਵਾਈ ਹੈ ਅਤੇ (ਉਨ੍ਹਾਂ ਦੀਆਂ ਇਸਤਰੀਆਂ) ਰਾਣੀਆਂ ਤੋਂ ਬੇਗਮਾਂ ਅਖਵਾਈਆਂ ਹਨ।੨੭।

ਹੁਣ ਮੇਰੀ ਬੁੱਧੀ ਵਿਚ ਇਹ ਗੱਲ ਆਈ ਹੈ ਕਿ ਕ੍ਰੋਧਿਤ ਹੋ ਕੇ ਸੂਰਮੇ ਵਾਂਗ ਰਣ-ਖੇਤਰ ਵਿਚ ਯੁੱਧ ਮਚਾਵਾਂ। ਕਵਚ ਪਾ ਕੇ ਖੜਗ ਸੰਭਾਲਾਂ ਅਤੇ ਚੁਣ ਚੁਣ ਕੇ ਘੋੜ ਸਵਾਰਾਂ ਨੂੰ ਮਾਰਾਂ।੨੮।

ਤਦ ਆਪਣੀ ਪੁੱਤਰੀ ਨੂੰ ਪਿਤਾ ਨੇ ਬੁਲਾਇਆ ਅਤੇ ਇਸ ਤਰ੍ਹਾਂ ਉਸ ਨਾਲ ਵਿਚਾਰ ਕੀਤਾ। (ਪੁੱਤਰੀ ਨੇ ਉੱਤਰ ਦਿੱਤਾ੍) ਹੇ ਪਿਤਾ ਜੀ! ਜ਼ਰਾ ਜਿੰਨੀ ਵੀ ਚਿੰਤਾ ਨ ਕਰੋ ਅਤੇ ਸਨਮੁਖ ਹੋ ਕੇ ਬਾਦਸ਼ਾਹ ਨਾਲ ਲੜੋ।੨੯।

*ਅੜਿਲ*

ਦਿਨ ਬੀਤ ਜਾਂਦੇ ਹਨ, ਪਰ ਬੋਲ ਸਦਾ ਕਾਇਮ ਰਹਿੰਦੇ ਹਨ। ਛਤ੍ਰੀਆਂ ਵਾਲੇ ਕੀਤੇ ਕਰਮਾਂ ਨੂੰ ਚਾਰਣ (ਭਾਟ) ਲੋਕ ਗਾਉਂਦੇ ਰਹਿੰਦੇ ਹਨ। ਹੇ ਪਿਤਾ ਜੀ! ਮੈਨੂੰ (ਤੁਰਕਾਂ ਨੂੰ) ਨ ਦਿਓ ਅਤੇ ਯੁੱਧ ਕਰੋ। ਦਾਨ ਕਰਨਾ ਅਤੇ ਕ੍ਰਿਪਾਨ ਚਲਾਉਣਾ ਦੋਵੇਂ ਕਾਰਜ ਕਰ ਕੇ ਜਗ ਵਿਚ ਜਸ ਖਟੋ (ਅਰਥਾਂਤਰ੍ ਕ੍ਰਿਪਾਨ ਦਾ ਦਾਨ ਕਰ ਕੇ ਦੋਹਾਂ ਲੋਕਾਂ ਵਿਚ ਜਸ ਲਵੋ।)।੩੦।

ਤਲਵਾਰ ਨੂੰ ਹੱਥ ਵਿਚੋਂ ਨ ਛਡੋ ਅਤੇ ਖੜਗ ਦੀ ਧਾਰ ਨੂੰ ਸਹਿਣ (ਦੀ ਹਿੰਮਤ ਰਖੋ)। ਹੇ ਪਿਤਾ ਜੀ! ਯੁੱਧ ਨੂੰ ਆਰੰਭ ਕਰ ਕੇ ਡਟੇ ਰਹੋ ਅਤੇ ਭਜ ਕੇ ਨ ਜਾਓ। ਤੀਰਾਂ ਦੇ ਵਾਰ ਕਰ ਕੇ ਜਵਾਨ ਘੋੜ ਸਵਾਰਾਂ ਨੂੰ ਮਾਰ ਦਿਓ। ਵੈਰੀਆਂ ਨੂੰ ਮਾਰ ਕੇ ਅਤੇ (ਫਿਰ) ਮੈਨੂੰ ਸੰਘਾਰ ਕੇ ਆਪ ਵੀ ਮਰ ਜਾਓ।੩੧।

*ਚੌਪਈ*

ਸੁਨਹੁ ਪਿਤਾ ਇਕ ਕਰਹੁ ਉਪਾਈ। ਸਮਸਦੀਨ ਕਹ ਲੇਹੁ ਬੁਲਾਈ।
ਜਬ ਆਵੇ ਤਬ ਪਕਰਿ ਸੰਘਰਿਯਹੁ। ਬਹੁਰੌ ਨਿਕਸਿ ਜੁਧ ਕੌ ਕਰਿਯਹੁ। ੩੨।

ਸਿਧ ਪਾਲ ਤਬ ਐਸ ਬਿਚਾਰੀ। ਭਲੀ ਬਾਤ ਇਨ ਸੁਤਾ ਉਚਾਰੀ।
ਅੰਤਹਪੁਰ ਤੇ ਬਾਹਿਰ ਆਯੋ। ਬੋਲਿ ਪਠਾਨਨ ਐਸ ਜਤਾਯੋ। ੩੩।

ਏ ਹੈ ਪ੍ਰਭੁ ਕੇ ਬਡੇ ਬਨਾਏ। ਹਮ ਤੁਮ ਸੇ ਇਨ ਕੇ ਪਗ ਲਾਏ।
ਜੋ ਇਨ ਕਹਾ ਵਹੈ ਮਨ ਮਾਨਾ। ਸਿਰ ਪਰ ਹੁਕਮ ਸਾਹ ਕੋ ਆਨਾ। ੩੪।

ਤਬ ਮਿਲਿ ਖਾਨ ਸਾਹ ਕੇ ਗਏ। ਅਤਿ ਹੀ ਹ੍ਰਿਦੈ ਅਨੰਦਿਤ ਭਏ।
ਤੁਰਕਹਿ ਛਤ੍ਰਿਨ ਸੁਤਾ ਨ ਦਈ। ਹਸਿ ਹੈ ਇਨੈ ਭਲੀ ਇਹ ਭਈ। ੩੫।

ਦੁਹਿਤਾ ਇਤੈ ਪਿਤਹਿ ਸਮੁਝਾਵੈ। ਛਤ੍ਰੀ ਜਨਮੁ ਫੇਰਿ ਨਹਿ ਆਵੈ।
ਅਬ ਲੌ ਐਸੀ ਬਾਤ ਨ ਪਈ। ਤੁਰਕਨ ਕੇ ਛਤ੍ਰਾਨੀ ਗਈ। ੩੬।

ਤਾ ਤੇ ਮੋਹਿ ਨ ਦੀਜੈ ਤਾਤਾ। ਮੰਡਹੁ ਜੁਧ ਹੋਤ ਹੀ ਪ੍ਰਾਤਾ।
ਚਲਿ ਹੈ ਕਥਾ ਸਦਾ ਜਗ ਮਾਹੀ। ਪ੍ਰਾਤ ਪਠਾਨ ਕਿ ਛਤ੍ਰੀ ਨਾਹੀ। ੩੭।

ਪਹਿਰਹੁ ਕੌਚ ਬਜਾਇ ਨਗਾਰੇ। ਪੀ ਪੀ ਅਮਲ ਹੋਹੁ ਮਤਵਾਰੇ।
ਪ੍ਰਾਤ ਮਚਤ ਹੈ ਜੁਧ ਅਪਾਰਾ। ਹ੍ਵੈ ਹੈ ਅੰਧ ਧੁੰਧ ਬਿਕਰਾਰਾ। ੩੮।

ਪਾਤਿਸਾਹ ਸੰਗ ਹੈ ਸੰਗ੍ਰਾਮਾ। ਸਭ ਹੀ ਕਰਹੁ ਕੇਸਰੀ ਜਾਮਾ।
ਟਾਂਕਿ ਆਫੂਐ ਤੁਰੈ ਨਚਾਵੌ। ਸਾਂਗ ਝਲਕਤੀ ਹਾਥ ਫਿਰਾਵੌ। ੩੯।

ਪ੍ਰਥਮ ਤ੍ਯਾਗਿ ਪ੍ਰਾਨਨ ਕੀ ਆਸਾ। ਬਾਹਹੁ ਖੜਗ ਸਕਲ ਤਜਿ ਤ੍ਰਾਸਾ।
ਪੋਸਤ ਭਾਂਗ ਅਫੀਮ ਚੜਾਵੋ। ਰੇਤੀ ਮਾਂਝ ਚਰਿਤ੍ਰ ਦਿਖਾਵੋ। ੪੦।

ਹਜਰਤਿ ਜੋਰਿ ਤਹਾ ਦਲ ਆਯੋ। ਸਕਲ ਬ੍ਯਾਹ ਕੋ ਸਾਜ ਬਨਾਯੋ।
ਸਿਧ ਪਾਲ ਕੇ ਜਬ ਘਰਿ ਆਏ। ਪੁਨਿ ਕੰਨ੍ਯਾ ਅਸ ਬਚਨ ਸੁਨਾਏ। ੪੧।

*ਅੜਿਲ*

ਗ੍ਰਿਹ ਆਵੈ ਜੋ ਸਤ੍ਰੁ ਨ ਤਾਹਿ ਸੰਘਾਰਿਯੈ।
ਧਾਮ ਗਏ ਇਹੁ ਮਾਰਹੁ ਮੰਤ੍ਰ ਬਿਚਾਰਿਯੈ।
ਲਛਿਮਨ ਪੁਤ੍ਰਹਿ ਡਾਰਿ ਡੋਰਿ ਦਿਯ ਤ੍ਰਿਯ ਉਚਰਿ।
ਹੋ ਸੰਗ ਸਤ ਸੈ ਖਤਿਰੇਟਾ ਗਯੋ ਤ੍ਰਿਯ ਭੇਸ ਧਰਿ। ੪੨।

*ਚੌਪਈ*

ਹੇ ਪਿਤਾ ਜੀ! ਸੁਣੋ, (ਮੈਂ) ਇਕ ਉਪਾ ਕਰਦੀ ਹਾਂ ਅਤੇ ਸ਼ਮਸਦੀਨ ਨੂੰ ਬੁਲਾ ਲੈਂਦੀ ਹਾਂ। ਜਦ (ਉਹ) ਆਵੇ ਤਦ ਪਕੜ ਕੇ ਮਾਰ ਦੇਣਾ। ਫਿਰ ਨਿਕਲ ਕੇ (ਵੈਰੀ ਨਾਲ) ਯੁੱਧ ਕਰਨਾ।੩੨।

ਤਦ ਸਿਧ ਪਾਲ ਨੇ ਇਸ ਤਰ੍ਹਾਂ ਵਿਚਾਰ ਕੀਤਾ ਕਿ ਬੇਟੀ ਨੇ ਚੰਗੀ ਗੱਲ ਦਸੀ ਹੈ। ਉਹ ਰਣਵਾਸ ਤੋਂ ਬਾਹਰ ਆਇਆ ਅਤੇ ਪਠਾਣਾਂ ਨੂੰ ਬੁਲਾ ਕੇ ਇਸ ਤਰ੍ਹਾਂ ਸਮਝਾਇਆ।੩੩।

ਇਹ (ਬਾਦਸ਼ਾਹ ਲੋਗ) ਪ੍ਰਭੂ ਦੇ ਬਣਾਏ ਹੋਏ ਹਨ। ਸਾਡੇ ਤੁਹਾਡੇ ਵਰਗੇ ਇਨ੍ਹਾਂ ਦੇ ਪੈਰੀਂ ਲਗਾਏ ਹੋਏ ਹਾਂ। ਜੋ ਇਨ੍ਹਾਂ ਨੇ ਕਿਹਾ ਹੈ, ਉਹੀ ਮਨ ਵਿਚ ਮੰਨਦਾ ਹਾਂ ਅਤੇ ਬਾਦਸ਼ਾਹ ਦੇ ਹੁਕਮ ਨੂੰ ਸਿਰ ਮੱਥੇ ਉਤੇ ਲੈਂਦਾ ਹਾਂ।੩੪।

ਤਦ ਪਠਾਣ ਮਿਲ ਕੇ ਬਾਦਸ਼ਾਹ ਕੋਲ ਗਏ ਅਤੇ ਹਿਰਦੇ ਵਿਚ ਬਹੁਤ ਪ੍ਰਸੰਨ ਹੋਏ। ਤੁਰਕਾਂ ਨੂੰ ਛਤ੍ਰੀਆਂ ਨੇ ਕਦੇ ਪੁੱਤਰੀ ਨਹੀਂ ਦਿੱਤੀ। ਇਨ੍ਹਾਂ ਨੇ ਪ੍ਰਸੰਨਤਾ ਨਾਲ (ਗੱਲ ਮੰਨ ਲਈ, ਇਸ ਲਈ) ਇਹ ਚੰਗਾ ਹੀ ਹੋਇਆ। (ਅਰਥਾਂਤਰ--ਇਹ ਚੰਗੀ ਗੱਲ ਹੋਈ, ਹੁਣ ਅਸੀਂ ਇਨ੍ਹਾਂ ਦੀ ਹਾਸੀ ਕਰਾਂਗੇ)।੩੫।

ਇਧਰ ਪੁੱਤਰੀ ਪਿਤਾ ਨੂੰ ਸਮਝਾਣ ਲਗੀ ਕਿ ਛਤ੍ਰੀ ਜਨਮ ਫਿਰ ਨਹੀਂ ਮਿਲਣਾ। ਹੁਣ ਤਕ ਅਜਿਹੀ ਗੱਲ ਨਹੀਂ ਹੋਈ ਕਿ ਤੁਰਕਾਂ ਦੇ (ਘਰ) ਛਤ੍ਰਾਣੀ ਗਈ ਹੋਵੇ।੩੬।

ਇਸ ਲਈ ਹੇ ਪਿਤਾ ਜੀ! ਮੈਨੂੰ (ਬਾਦਸ਼ਾਹ ਦੇ ਹਵਾਲੇ) ਨ ਕਰੋ ਅਤੇ ਸਵੇਰ ਹੁੰਦਿਆਂ ਹੀ ਯੁੱਧ ਰਚਾ ਦਿਓ। ਇਹ ਕਥਾ ਸਦਾ ਜਗ ਵਿਚ ਚਲੇਗੀ। ਸਵੇਰ ਹੋਣ ਤੇ ਜਾਂ ਪਠਾਣ ਨਹੀਂ ਹੋਣਗੇ ਜਾਂ ਛਤ੍ਰੀ ਨਹੀਂ ਹੋਣਗੇ।੩੭।

ਕਵਚ ਪਾ ਕੇ ਨਗਾਰੇ ਵਜਾਓ ਅਤੇ ਅਮਲ ਪੀ ਪੀ ਕੇ ਮਤਵਾਲੇ ਹੋ ਜਾਓ। ਸਵੇਰ ਵੇਲੇ ਅਪਾਰ ਯੁੱਧ ਮਚੇਗਾ ਜੋ ਅੰਨ੍ਹੇ ਵਾਹ ਭਿਆਨਕ ਰੂਪ ਵਿਚ ਹੋਵੇਗਾ।੩੮।

ਬਾਦਸ਼ਾਹ ਨਾਲ ਯੁੱਧ ਹੋਵੇਗਾ, ਇਸ ਲਈ ਸਾਰੇ ਕੇਸਰੀ ਬਾਣੇ ਧਾਰ ਲਵੋ। ਅਫ਼ੀਮ ਨੂੰ ਖਾ ਕੇ ਘੋੜਿਆਂ ਨੂੰ ਨਚਾਓ ਅਤੇ ਝਲਕਦੀਆਂ ਹੋਈਆਂ ਬਰਛੀਆਂ ਹੱਥ ਵਿਚ ਘੁਮਾਓ।੩੯।

ਪਹਿਲਾਂ ਪ੍ਰਾਣਾਂ ਦੀ ਆਸ ਛਡ ਦਿਓ ਅਤੇ ਸਾਰਾ ਡਰ ਛਡ ਕੇ ਤਲਵਾਰ ਚਲਾਓ। ਪੋਸਤ, ਭੰਗ ਅਤੇ ਅਫ਼ੀਮ ਚੜ੍ਹਾਓ ਅਤੇ ਰੇਤਲੀ ਧਰਤੀ ਵਿਚ (ਆਪਣੇ) ਚਰਿਤ੍ਰ ਵਿਖਾਓ।੪੦।

ਬਾਦਸ਼ਾਹ ਫ਼ੌਜ ਜੋੜ ਕੇ ਉਥੇ ਆ ਗਿਆ ਅਤੇ ਵਿਆਹ ਦਾ ਸਾਰਾ ਸਾਜ ਬਣਾ ਲਿਆ। ਜਿਸ ਵੇਲੇ (ਉਹ ਸਾਰੇ) ਸਿਧ ਪਾਲ ਦੇ ਘਰ ਆਏ ਤਾਂ ਕੰਨਿਆਂ ਨੇ ਫਿਰ ਇਸ ਤਰ੍ਹਾਂ ਬੋਲ ਸੁਣਾਏ।੪੧।

*ਅੜਿਲ*

ਘਰ ਵਿਚ ਜੇ ਵੈਰੀ ਵੀ ਆਵੇ, ਤਾਂ ਉਸ ਨੂੰ ਵੀ ਨਹੀਂ ਮਾਰਨਾ ਚਾਹੀਦਾ। (ਫਿਰ) ਇਹ ਸਲਾਹ ਕੀਤੀ ਕਿ ਘਰ ਜਾਣ 'ਤੇ ਇਸ ਨੂੰ ਮਾਰਨਾ ਚਾਹੀਦਾ ਹੈ। ਲੱਛਮਣ ਨਾਂ ਦੇ ਪੁੱਤਰ ਨੂੰ ਇਸਤਰੀ ਕਹਿ ਕੇ ਡੋਲੀ ਵਿਚ ਬਿਠਾ ਦਿੱਤਾ ਅਤੇ ਉਸ ਨਾਲ ਸੱਤ ਸੌ ਛਤ੍ਰੀ ਸੂਰਮੇ ਇਸਤਰੀਆਂ ਦੇ ਭੇਸ ਵਿਚ ਗਏ।੪੨।

*ਚੌਪਈ*

ਜਬ ਤੇ ਜਾਤ ਧਾਮ ਤੇ ਭਏ। ਤਬ ਤਾ ਕੇ ਮੰਦਰ ਮੋ ਅਏ।
ਲੁਬਧਮਾਨ ਹ੍ਵੈ ਹਾਥ ਚਲਾਯੋ। ਲਛਿਮਨ ਕਾਢਿ ਕਟਾਰੀ ਘਾਯੋ। ੪੩।

ਤਾਕਹ ਐਸ ਕਟਾਰੀ ਮਾਰਾ। ਬਹੁਰਿ ਨ ਹਜਰਤਿ ਬੈਨ ਉਚਾਰਾ।
ਤਾਕਹ ਮਾਰਿ ਭੇਸ ਨਰ ਧਾਰੋ। ਲੋਗਨ ਮਹਿ ਇਹ ਭਾਤਿ ਉਚਾਰੋ। ੪੪।

ਮੋਹਿ ਅਮਲ ਕੇ ਕਾਜ ਪਠਾਵਾ। ਤੁਮ ਤਨ ਇਹ ਬਿਧਿ ਆਪੁ ਕਹਾਵਾ।
ਧਾਮ ਆਵਨੇ ਕੋਈ ਨ ਪਾਵੈ। ਜੋ ਆਵੈ ਸੋ ਜਾਨ ਗਵਾਵੈ। ੪੫।

ਇਹ ਛਲ ਲਾਘਿ ਡਵਢੀਯਨ ਆਯੋ। ਚੋਬਦਾਰ ਨਹਿ ਕਿਨੀ ਹਟਾਯੋ।
ਜਬ ਹੀ ਕੁਮਕ ਆਪਨੀ ਗਯੋ। ਤਬ ਹੀ ਅਮਿਤ ਕੁਲਾਹਲ ਭਯੋ। ੪੬।

ਬਾਜੈ ਲਗੇ ਤਹਾ ਸਦਿਯਾਨੇ। ਬਾਜਤ ਤਿਹੂੰ ਭਵਨ ਮਹਿ ਜਾਨੇ।
ਢੋਲ ਮ੍ਰਿਦੰਗ ਮੁਚੰਗ ਨਗਾਰੇ। ਮੰਦਲ ਤੂਰ ਉਪੰਗ ਅਪਾਰੇ। ੪੭।

*ਦੋਹਰਾ*

ਬਜੈ ਦਮਾਮਾ ਜਬ ਲਗੇ ਸੁਨਿ ਮਾਰੂ ਧੁਨਿ ਕਾਨ।
ਖਾਨ ਖਵੀਨ ਜਿਤੇ ਹੁਤੇ ਟੂਟਿ ਪਰੇ ਤਹ ਆਨਿ। ੪੮।

*ਚੌਪਈ*

ਐਸੋ ਕਵਨ ਦ੍ਵੈਖਨੀ ਜਾਯੋ। ਜਿਨੈ ਜੁਝਊਆ ਇਹਾ ਬਜਾਯੋ।
ਐਸਾ ਭਯੋ ਕਵਨ ਮਤਵਾਲਾ। ਜਹ ਮੂਰਖ ਨਹਿ ਸੂਝਤ ਚਾਲਾ। ੪੯।

ਇਹ ਬਿਧਿ ਭਾਖਿ ਖਾਨ ਸਭ ਧਾਏ। ਬਾਧੇ ਚੁੰਗ ਚੌਪ ਤਨ ਆਏ।
ਸਮਸਦੀਨ ਲਛਿਮਨ ਜਹ ਘਾਯੋ। ਤਿਹ ਠਾ ਸਕਲ ਸੈਨ ਮਿਲਿ ਆਯੋ। ੫੦।

ਲੋਦੀ ਸੂਰ ਨਯਾਜੀ ਚਲੇ। ਲੀਨੇ ਸੰਗ ਸੂਰਮਾ ਭਲੇ ।
ਦਾਓਜਈ ਰੁਹੇਲੇ ਆਏ। ਆਫਰੀਦਿਯਨ ਤੁਰੈ ਨਚਾਏ। ੫੧।

*ਦੋਹਰਾ*

ਬਾਵਨ ਖੇਲ ਪਠਾਨ ਤਹ ਸਭੈ ਪਰੇ ਅਰਿਰਾਇ।
ਭਾਤਿ ਭਾਤਿ ਬਾਨਾ ਬਧੇ ਗਨਨਾ ਗਨੀ ਨ ਜਾਇ। ੫੨।

*ਚੌਪਈ*

ਪਖਰਿਯਾਰੇ ਦ੍ਵਾਰਨ ਨਹਿ ਮਾਵੈ। ਜਹਾ ਤਹਾ ਭਟ ਤੁਰੰਗ ਨਚਾਵੈ।
ਬਾਨਨ ਕੀ ਆਧੀ ਤਹ ਆਈ। ਹਾਥ ਪਸਾਰਾ ਲਖਾ ਨ ਜਾਈ। ੫੩।

*ਚੌਪਈ*

ਜਦ ਉਹ ਘਰ ਤੋਂ ਚਲੇ ਗਏ, ਤਦ ਉਸ ਦੇ ਮਹਲ ਵਿਚ ਆ ਪਹੁੰਚੇ। ਤਦ ਬਾਦਸ਼ਾਹ ਨੇ ਪਿਆਰ ਦੇ ਲੋਰ ਵਿਚ ਆ ਕੇ ਹੱਥ ਵਧਾਇਆ ਅਤੇ ਲੱਛਮਣ ਨੇ ਕਟਾਰ ਕਢ ਕੇ ਮਾਰ ਦਿੱਤਾ।੪੩।

ਉਸ ਨੂੰ ਅਜਿਹੀ ਕਟਾਰ ਮਾਰੀ ਕਿ ਫਿਰ ਬਾਦਸ਼ਾਹ (ਮੂੰਹੋਂ) ਬੋਲ ਹੀ ਨ ਸਕਿਆ। ਉਸ ਨੂੰ ਮਾਰ ਕੇ ਪੁਰਸ਼ ਦਾ ਭੇਸ ਧਾਰ ਲਿਆ ਅਤੇ ਲੋਕਾਂ ਵਿਚ ਇਸ ਤਰ੍ਹਾਂ ਕਿਹਾ--।੪੪।

(ਬਾਦਸ਼ਾਹ ਨੇ) ਮੈਨੂੰ ਅਮਲ (ਲਿਆਉਣ ਦੇ) ਕੰਮ ਲਈ ਭੇਜਿਆ ਹੈ ਅਤੇ ਤੁਹਾਡੇ ਪ੍ਰਤਿ (ਉਨ੍ਹਾਂ ਨੇ) ਆਪ ਆਖਿਆ ਹੈ ਕਿ ਮਹੱਲ ਦੇ ਅੰਦਰ ਕੋਈ ਨ ਆਵੇ। ਜੋ ਆਏਗਾ, ਉਹ ਜਾਨ ਗਵਾਏਗਾ।੪੫।

ਇਸ ਛਲ ਨਾਲ ਉਹ ਡੇਉਢੀ ਤੋਂ ਲੰਘ ਆਇਆ। (ਉਸ ਨੂੰ) ਕਿਸੇ ਚੋਬਦਾਰ ਨੇ ਨਹੀਂ ਹਟਾਇਆ। ਜਦੋਂ ਹੀ (ਉਹ) ਆਪਣੀ ਸਹਾਇਕ ਸੈਨਾ ਵਿਚ ਪਹੁੰਚ ਗਿਆ, ਤਦੋਂ ਹੀ ਬਹੁਤ ਰੌਲਾ ਪੈ ਗਿਆ।੪੬।

ਉਥੇ ਖ਼ੁਸ਼ੀ ਦੇ ਵਾਜੇ ਵਜਣ ਲਗੇ ਜਿਨ੍ਹਾਂ ਦੀ ਆਵਾਜ਼ ਤਿੰਨਾਂ ਲੋਕਾਂ ਵਿਚ ਜਾਣੀ ਜਾਣ ਲਗੀ। ਢੋਲ, ਮ੍ਰਿਦੰਗ, ਮੁਚੰਗ, ਨਗਾਰੇ, ਮੰਦਲ, ਤੁਰੀਆਂ ਅਤੇ ਬਹੁਤ ਸਾਰੇ ਉਪੰਗ ਵਜਣ ਲਗੇ।੪੭।

*ਦੋਹਰਾ*

ਜਦੋਂ ਦਮਾਮੇ ਵਜਣ ਲਗੇ ਅਤੇ (ਉਨ੍ਹਾਂ ਦੀ) ਮਾਰੂ ਧੁਨੀ ਨੂੰ ਕੰਨਾਂ ਨਾਲ ਸੁਣਿਆ ਗਿਆ, ਤਾਂ ਜਿਤਨੇ ਵੀ ਖ਼ਾਨ ਅਤੇ ਖਵੀਨ ਸਨ, ਉਥੇ ਟੁੱਟ ਕੇ ਆ ਪਏ।੪੮।

*ਚੌਪਈ*

ਅਜਿਹਾ ਕਿਹੜਾ ਦ੍ਵੈਸ਼ਣ ਇਸਤਰੀ ਦਾ ਜਾਇਆ ਹੋਇਆ ਹੈ ਜਿਸ ਨੇ ਇਥੇ ਜੁਝਾਰੂ ਦਮਾਮਾ ਵਜਾਇਆ ਹੈ। ਅਜਿਹਾ ਕਿਹੜਾ ਪਾਗਲ ਹੋਇਆ ਹੈ ਜਿਸ ਮੂਰਖ ਨੂੰ ਸਥਿਤੀ ਦਾ ਹੀ ਪਤਾ ਨਹੀਂ।੪੯।

ਇਸ ਤਰ੍ਹਾਂ ਕਹਿ ਕੇ ਸਾਰੇ ਪਠਾਣ ਭਜਦੇ ਆਏ ਅਤੇ ਟੋਲੇ ਬੰਨ੍ਹ ਕੇ ਚਾਓ ਨਾਲ (ਭਰੇ ਹੋਏ) ਸ਼ਰੀਰਾਂ ਨਾਲ ਆਏ। ਸ਼ਮਸਦੀਨ ਨੂੰ ਜਿਥੇ ਲੱਛਮਣ ਨੇ ਮਾਰਿਆ ਸੀ, ਉਸ ਥਾਂ ਤੇ ਸਾਰੀ ਸੈਨਾ ਮਿਲ ਕੇ ਆ ਗਈ।੫0।

ਲੋਦੀ, ਸੂਰ (ਪਠਾਣਾਂ ਦੀ ਇਕ ਜਾਤਿ), ਨਿਆਜ਼ੀ ਆਪਣੇ ਨਾਲ ਚੰਗੇ ਚੰਗੇ ਸੂਰਮੇ ਲੈ ਕੇ ਚਲ ਪਏ। (ਇਨ੍ਹਾਂ ਤੋਂ ਇਲਾਵਾ) ਦਾਓਜ਼ਈ ('ਦਾਊਦਜ਼ਈ'--ਪਠਾਣਾਂ ਦੀ ਇਕ ਸ਼ਾਖ਼), ਰੁਹੇਲੇ, ਅਫ਼ਰੀਦੀ (ਪਠਾਣਾਂ) ਨੇ ਵੀ (ਆਪਣੇ) ਘੋੜੇ ਨਚਾਏ।੫੧।

*ਦੋਹਰਾ*

ਬਾਵਨ ਖੇਲ ਪਠਾਣ (ਬਵੰਜਾ ਖ਼ਾਨਦਾਨਾਂ ਵਾਲੇ ਪਠਾਣ) ਸਾਰੇ ਉਥੇ ਅਰੜਾ ਕੇ ਪੈ ਗਏ। (ਉਨ੍ਹਾਂ ਨੇ) ਭਾਂਤ ਭਾਂਤ ਦੇ ਬਾਣੇ ਸਜਾਏ ਹੋਏ ਸਨ, ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।੫੨।

*ਚੌਪਈ*

ਘੋੜ ਸਵਾਰ ਦਰਵਾਜ਼ੇ ਵਿਚ ਸਮਾ ਨਹੀਂ ਰਹੇ ਸਨ। ਸੂਰਮੇ ਜਿਥੇ ਕਿਥੇ ਘੋੜੇ ਨਚਾ ਰਹੇ ਸਨ। ਉਥੇ ਬਾਣਾਂ ਦੀ ਹਨੇਰੀ ਜਿਹੀ ਆ ਗਈ, (ਜਿਸ ਕਰ ਕੇ) ਹੱਥ ਪਸਾਰਿਆਂ ਵੀ ਨਜ਼ਰ ਨਹੀਂ ਸੀ ਆਉਂਦਾ।੫੩।

ਇਹ ਬਿਧਿ ਸੋਰ ਨਗਰ ਮੈ ਪਯੋ। ਜਨੁ ਰਵਿ ਉਲਟਿ ਪਲਟ ਹ੍ਵੈ ਗਯੋ।
ਜੈਸੇ ਜਲਧਿ ਬਾਰਿ ਪਰਹਰੈ। ਉਛਰਿ ਉਛਰਿ ਮਛਰੀ ਜ੍ਯੋ ਮਰੈ। ੫੪।

ਜਿਹ ਬਿਧਿ ਨਾਵ ਨਦੀ ਕੀ ਧਾਰਾ। ਬਹੀ ਜਾਤ ਕੋਊ ਨਹਿ ਰਖਵਾਰਾ।
ਤੈਸੀ ਦਸਾ ਨਗਰ ਕੀ ਭਈ। ਜਨੁ ਬਿਨੁ ਸਕ੍ਰ ਸਚੀ ਹ੍ਵੈ ਗਈ। ੫੫।

*ਦੋਹਰਾ*

ਇਹਿ ਦਿਸਿ ਸਭ ਛਤ੍ਰੀ ਚੜੇ ਉਹਿ ਦਿਸਿ ਚੜੇ ਪਠਾਨ।
ਸੁਨਹੁ ਸੰਤ ਚਿਤ ਦੈ ਸਭੈ ਜਿਹ ਬਿਧਿ ਭਯੋ ਨਿਦਾਨ। ੫੬।

*ਭੁਜੰਗ ਪ੍ਰਯਾਤ ਛੰਦ*

ਜਬੈ ਜੋਰਿ ਬਾਨਾ ਅਨੀ ਖਾਨ ਆਏ। ਇਤੈ ਛੋਭਿ ਛਤ੍ਰੀ ਸਭੈ ਬੀਰ ਧਾਏ।
ਚਲੇ ਬਾਨ ਐਸੇ ਦੁਹੂੰ ਓਰ ਭਾਰੇ। ਲਗੈ ਅੰਗ ਜਾ ਕੇ ਨ ਜਾਹੀ ਨਿਕਾਰੇ। ੫੭।

ਤਬੈ ਲਛਿਮਨ ਕੁਮਾਰ ਜੁ ਕੋਪ ਕੈ ਕੈ। ਹਨੇ ਖਾਨ ਬਾਨੀ ਸਭੈ ਸਸਤ੍ਰ ਲੈ ਕੈ।
ਕਿਤੇ ਖੇਤ ਮਾਰੇ ਪਰੇ ਬੀਰ ਐਸੇ। ਬਿਰਾ ਜੈ ਕਟੇ ਇੰਦ੍ਰ ਕੇ ਕੇਤੁ ਜੈਸੇ। ੫੮।

ਪੀਏ ਜਾਨੁ ਭੰਗੈ ਮਲੰਗੈ ਪਰੇ ਹੈ। ਕਹੂੰ ਕੋਟਿ ਸੌਡੀਨ ਸੀਸੈ ਝਰੇ ਹੈ।
ਕਹੂੰ ਉਸਟ ਮਾਰੇ ਸੁ ਲੈ ਭੂਮਿ ਤੋਪੈ। ਕਹੂੰ ਖੇਤ ਖਾਂਡੇ ਲਸੈ ਨਗਨ ਧੋਪੈ। ੫੯।

ਕਹੂੰ ਬਾਨ ਕਾਟੇ ਪਰੇ ਭੂਮਿ ਐਸੇ। ਬੁਯੋ ਕੋ ਕ੍ਰਿਸਾਨੈ ਕਢੇ ਈਖ ਜੈਸੇ।
ਕਹੂੰ ਲਹਿਲਹੈ ਪੇਟ ਮੈ ਯੌ ਕਟਾਰੀ। ਮਨੋ ਮਛ ਸੋਹੈ ਬਧੇ ਬੀਚ ਜਾਰੀ। ੬੦।

ਕਿਤੈ ਪੇਟ ਪਾਟੇ ਪਰੇ ਖੇਤ ਬਾਜੀ। ਕਹੂੰ ਮਤ ਦੰਤੀ ਫਿਰੈ ਛੂਛ ਤਾਜੀ।
ਕਹੂੰ ਮੁੰਡ ਮਾਲੀ ਪੁਐ ਮੁੰਡ ਮਾਲਾ। ਕਹੂੰ ਭੂਤ ਔ ਪ੍ਰੇਤ ਨਾਚੈ ਬਿਤਾਲਾ। ੬੧।

ਕਹੂੰ ਦੈਤ ਕਾਢੇ ਫਿਰੈ ਦਾਤ ਭਾਰੇ। ਬਮੈ ਸ੍ਰੋਨ ਕੇਤੇ ਪਰੇ ਖੇਤ ਮਾਰੇ।
ਕਹੂੰ ਤਾਜਿ ਡਾਰੇ ਜਿਰਹ ਖੋਲ ਐਸੇ। ਬਗੇ ਬ੍ਯੋਤ ਭਾਰੇ ਸਮੈ ਸੀਤ ਜੈਸੇ। ੬੨।

ਤਹਾ ਬਾਜ ਹਾਥੀਨ ਕੀ ਸ੍ਰੋਨ ਧਾਰੈ। ਪਰੈ ਜ੍ਯੋ ਫੁਹਾਰਾਨਹੂੰ ਕੀ ਫੁਹਾਰੈ।
ਪ੍ਰਲੈ ਕਾਲ ਸੋ ਜਾਨ ਦੂਜੋ ਭਯੋ ਹੈ। ਜਹਾ ਕੋਟਿ ਸੂਰਾਨ ਸੂਰਾ ਖਯੋ ਹੈ। ੬੩।

ਤਹਾ ਕੋਟਿ ਸੌਡੀਨ ਕੇ ਸੁੰਡ ਕਾਟੇ। ਕਹੂੰ ਬੀਰ ਮਾਰੇ ਗਿਰੇ ਕੇਤੁ ਫਾਟੇ।
ਕਹੂੰ ਖੇਤ ਨਾਚੈ ਪਠੇ ਪਖਰਿਯਾਰੇ। ਕਹੂੰ ਮਾਰੂ ਬਾਜੈ ਉਠੈ ਨਾਦ ਭਾਰੇ। ੬੪।

ਇਸ ਤਰ੍ਹਾਂ ਨਗਰ ਵਿਚ ਸ਼ੋਰ ਪੈ ਗਿਆ। (ਇੰਜ ਪ੍ਰਤੀਤ ਹੋਣ ਲਗਾ) ਮਾਨੋ ਸੂਰਜ ਉਲਟ ਪੁਲਟ ਗਿਆ ਹੋਵੇ, ਜਾਂ ਜਿਵੇਂ ਸਮੁੰਦਰ ਪਾਣੀ ਨੂੰ ਉਲਦਦਾ ਹੋਵੇ (ਭਾਵ ਜਵਾਰਭਾਟਾ ਆ ਗਿਆ ਹੋਵੇ) ਜਾਂ ਜਿਵੇਂ ਮੱਛਲੀਆਂ ਉਛਲ ਉਛਲ ਕੇ ਮਰ ਰਹੀਆਂ ਹੋਣ।੫੪।

ਜਿਵੇਂ ਨਦੀ ਦੀ ਧਾਰਾ ਵਿਚ ਨੌਕਾ ਰੁੜਦੀ ਜਾ ਰਹੀ ਹੋਵੇ ਅਤੇ ਕੋਈ ਰਖਵਾਲਾ ਨ ਹੋਵੇ। ਉਸ ਤਰ੍ਹਾਂ ਹੀ ਨਗਰ ਦੀ ਹਾਲਤ ਹੋ ਗਈ। (ਇੰਜ ਲਗਦਾ ਸੀ) ਮਾਨੋ ਸਚੀ ਇੰਦਰ ਤੋਂ ਬਿਨਾ ਹੋ ਗਈ ਹੋਵੇ।੫੫।

*ਦੋਹਰਾ*

ਇਸ ਪਾਸੇ ਤੋਂ ਸਭ ਛਤ੍ਰੀ ਚੜ੍ਹੇ ਸਨ ਅਤੇ ਉਸ ਪਾਸੇ ਤੋਂ ਪਠਾਣ ਚੜ੍ਹੇ ਸਨ। ਹੇ ਸੰਤੋ! ਸਾਰੇ ਚਿਤ ਲਾ ਕੇ ਸੁਣੋ, ਜਿਸ ਤਰ੍ਹਾਂ (ਸਾਰੇ ਸ਼ੋਰ ਸ਼ਰਾਬੇ ਦਾ) ਅੰਤ ਹੋਇਆ।੫੬।

*ਭੁਜੰਗ ਪ੍ਰਯਾਤ ਛੰਦ*

ਜਦ ਬਾਣਾਂ ਨੂੰ (ਕਮਾਨਾਂ ਨਾਲ) ਜੋੜ ਕੇ ਪਠਾਣਾਂ ਦੀ ਸੈਨਾ ਆਈ ਤਾਂ ਇਧਰੋਂ ਸਾਰੇ ਛਤ੍ਰੀ ਸੂਰਮੇ ਰੋਹ ਵਿਚ ਆ ਕੇ ਚੜ੍ਹ ਆਏ। ਦੋਹਾਂ ਪਾਸਿਆਂ ਤੋਂ ਅਜਿਹੇ ਭਾਰੇ ਤੀਰ ਚਲੇ ਕਿ ਜਿਸ ਦੇ ਸ਼ਰੀਰ ਵਿਚ ਲਗੇ, (ਫਿਰ) ਕੱਢੇ ਨਹੀਂ ਜਾ ਸਕੇ।੫੭।

ਤਦ ਲੱਛਮਣ ਕੁਮਾਰ ਨੇ ਕ੍ਰੋਧਿਤ ਹੋ ਕੇ ਮੁਖੀ ('ਬਾਨੀ') ਪਠਾਣਾਂ ਨੂੰ ਸ਼ਸਤ੍ਰ ਲੈ ਕੇ ਮਾਰ ਦਿੱਤਾ। ਕਿਤੇ ਸੂਰਮੇ ਯੁੱਧ-ਭੂਮੀ ਵਿਚ ਇਸ ਤਰ੍ਹਾਂ ਮਾਰੇ ਹੋਏ ਪਏ ਸਨ ਜਿਸ ਤਰ੍ਹਾਂ ਇੰਦਰ ਦੇ ਝੰਡੇ ਕਟੇ ਹੋਏ ਪਏ ਹੋਣ।੫੮।

(ਯੁੱਧ-ਭੂਮੀ ਵਿਚ ਪਏ ਹੋਏ ਇਸ ਤਰ੍ਹਾਂ ਲਗ ਰਹੇ ਸਨ) ਮਾਨੋ ਮਲੰਗ ਭੰਗ ਪੀ ਕੇ ਪਏ ਹੋਣ। ਕਿਤੇ ਅਨੇਕਾਂ ਹਾਥੀਆਂ ਦੇ ਸਿਰ ਡਿਗੇ ਪਏ ਸਨ। ਕਿਤੇ ਮਾਰੇ ਹੋਏ ਊਠ ਰਣ-ਭੂਮੀ ਵਿਚ ਪਰੁਚੇ ਹੋਏ ਦਿਖਦੇ ਸਨ। ਕਿਤੇ ਰਣ-ਖੇਤਰ ਵਿਚ ਨੰਗੀਆਂ ਤਲਵਾਰਾਂ ਅਤੇ ਖੰਡੇ ਲਿਸ਼ਕਦੇ ਸਨ।੫੯।

ਕਿਤੇ ਬਾਣਾਂ ਦੇ ਕਟੇ ਹੋਏ (ਸੂਰਮੇ) ਧਰਤੀ ਉਤੇ ਇੰਜ ਪਏ ਸਨ ਜਿਵੇਂ ਕਿਸਾਨ ਨੇ ਬੀਜਣ ਲਈ ਗੰਨੇ (ਦੇ ਟੋਟੇ) ਕਢੇ ਹਨ। ਕਿਤੇ ਪੇਟ ਵਿਚ ਕਟਾਰ ਇਸ ਤਰ੍ਹਾਂ ਚਮਕ ਰਹੀ ਸੀ, ਮਾਨੋ ਜਾਲ ਵਿਚ ਫਸੀ ਹੋਈ ਮੱਛਲੀ ਸ਼ੋਭ ਰਹੀ ਹੋਵੇ।੬੦।

ਕਿਤੇ ਯੁੱਧ-ਭੂਮੀ ਵਿਚ ਪਾਟੇ ਹੋਏ ਪੇਟਾਂ ਵਾਲੇ ਘੋੜੇ ਪਏ ਸਨ। ਕਿਤੇ ਮਸਤ ਹਾਥੀ ਅਤੇ ਸਵਾਰਾਂ ਤੋਂ ਸਖਣੇ ਘੋੜੇ ਫਿਰ ਰਹੇ ਸਨ। ਕਿਤੇ ਸ਼ਿਵ ('ਮੁੰਡ ਮਾਲੀ') ਸਿਰਾਂ ਦੀ ਮਾਲਾ ਪਰੋ ਰਿਹਾ ਸੀ। ਕਿਤੇ ਭੂਤ, ਪ੍ਰੇਤ ਅਤੇ ਬੈਤਾਲ ਨਚ ਰਹੇ ਸਨ।੬੧।

ਕਿਤੇ ਦੈਂਤ ਵੱਡੇ ਵੱਡੇ ਦੰਦ ਕਢੀ ਫਿਰਦੇ ਸਨ। ਕਿਤਨੇ ਹੀ ਯੁੱਧ-ਖੇਤਰ ਵਿਚ ਮਾਰੇ ਹੋਏ ਪਏ ਸਨ (ਅਤੇ ਉਨ੍ਹਾਂ ਦੇ ਜ਼ਖਮਾਂ ਵਿਚੋਂ) ਲਹੂ ਵਗ ਰਿਹਾ ਸੀ। ਕਿਤੇ ਤਾਜ ਪਏ ਸਨ ਅਤੇ ਕਿਤੇ ਕਵਚ ਅਤੇ ਖੋਲ ਇਸ ਤਰ੍ਹਾਂ ਡਿਗੇ ਪਏ ਸਨ, ਜਿਵੇਂ ਸਰਦੀ ਦੇ ਮੌਸਮ ਵਿਚ (ਦਰਜ਼ੀ ਨੇ) ਬਹੁਤ ਸਾਰੇ ਕਪੜੇ ਵਿਉਂਤ ਕੇ ਸੁਟੇ ਹਨ।੬੨।

ਉਥੇ ਘੋੜਿਆਂ ਅਤੇ ਹਾਥੀਆਂ ਦੇ ਲਹੂ ਦੀਆਂ ਧਾਰਾਂ (ਇਸ ਤਰ੍ਹਾਂ ਵਗ ਰਹੀਆਂ ਸਨ) ਜਿਵੇਂ ਫੁਹਾਰਿਆਂ ਵਿਚੋਂ ਫੁਹਾਰ ਪੈਂਦੀ ਹੈ। (ਇੰਜ ਲਗਦਾ ਸੀ) ਮਾਨੋ ਦੂਜੀ ਪਰਲੋ ਆ ਗਈ ਹੋਵੇ ਅਤੇ ਜਿਸ ਵਿਚ ਕਰੋੜਾਂ ਸੂਰਮਿਆਂ ਦੇ ਸੂਰਮੇ ਮਾਰੇ ਗਏ ਹੋਣ।੬੩।

ਉਥੇ ਕਰੋੜਾਂ ਹਾਥੀਆਂ ਦੀਆਂ ਸੁੰਢਾਂ ਕਟੀਆਂ ਪਈਆਂ ਸਨ। ਕਿਤੇ ਮਾਰੇ ਹੋਏ ਸੂਰਮੇ ਪਏ ਸਨ (ਅਤੇ ਕਿਤੇ) ਫਟੇ ਹੋਏ ਝੰਡੇ ਡਿਗੇ ਪਏ ਸਨ। ਕਿਤੇ ਜਵਾਨ ਘੋੜ ਸਵਾਰ ਯੁੱਧ ਵਿਚ (ਘੋੜੇ) ਨਚਾ ਰਹੇ ਸਨ। ਕਿਤੇ ਮਾਰੂ ਨਗਾਰੇ ਵਜ ਰਹੇ ਸਨ ਅਤੇ ਭਾਰੀ ਨਾਦ ਉਠ ਰਿਹਾ ਸੀ।੬੪।

ਕਹੂੰ ਸੰਖ ਭੇਰੀ ਤਹਾ ਨਾਦ ਬਾਜੈ। ਹਸੈ ਗਰਜਿ ਠੋਕੈ ਭੁਜਾ ਭੂਪ ਗਾਜੈ।
ਨਗਾਰੇ ਨਫੀਰੀ ਬਜੈ ਝਾਝ ਭਾਰੀ। ਹਠੇ ਰੋਸ ਕੈ ਕੈ ਤਹਾ ਛਤ੍ਰਧਾਰੀ। ੬੫।

ਕਹੂੰ ਭੀਮ ਭੇਰੀ ਬਜੈ ਰਾਗ ਮਾਰੂ। ਨਫੀਰੀ ਕਹੂੰ ਨਾਇ ਨਾਦੈ ਨਗਾਰੂ।
ਕਹੂੰ ਬੇਨੁ ਔ ਬੀਨ ਬਾਜੈ ਸੁਰੰਗਾ। ਰੁਚੰਗਾ ਮ੍ਰਿਦੰਗਾ ਉਪੰਗਾ ਮੁਚੰਗਾ। ੬੬।

ਝਰੋਖਾ ਤਰੇ ਜੋ ਮਚੀ ਮਾਰਿ ਐਸੀ। ਭਈ ਦੇਵ ਦਾਨਵਾਨ ਕੀ ਹੈ ਨ ਤੈਸੀ।
ਨ ਸ੍ਰੀ ਰਾਮ ਔ ਰਾਵਨੈ ਜੁਧ ਐਸੋ। ਕਿਯੋ ਭੀ ਮਹਾਭਾਰਥੈ ਮੈ ਸੁ ਤੈਸੋ। ੬੭।

ਤਹਾ ਬੀਰ ਕੇਤੇ ਖਰੇ ਗਾਲ੍ਹ ਮਾਰੈ। ਕਿਤੇ ਬਾਨ ਛੋਡੈ ਕਿਤੈ ਸਸਤ੍ਰ ਧਾਰੈ।
ਕਿਤੇ ਨਾਰ ਕੇ ਭੇਸ ਕੌ ਸਾਜ ਲੈਕੈ। ਚਲੈ ਛੋਰਿ ਬਾਜੀ ਹਠੀ ਭਾਜ ਕੈਕੈ। ੬੮।

ਕਿਤੇ ਖਾਨ ਖੇਦੇ ਕਿਤੇ ਖੇਤ ਮਾਰੇ। ਕਿਤੇ ਖੇਤ ਮੈ ਖਿੰਗ ਖਤ੍ਰੀ ਲਤਾਰੇ।
ਜਹਾ ਬੀਰ ਬਾਂਕੇ ਹਠੀ ਪੂਤ ਘਾਏ। ਤਹੀ ਗੋਲ ਬਾਧੇ ਚਲੇ ਸਿਧ ਆਏ। ੬੯।

ਜਬੈ ਸਿਧ ਪਾਲੈ ਪਠਾਨੌ ਨਿਹਾਰਾ। ਕਿਨੀ ਹਾਥ ਲੈ ਨ ਹਥ੍ਯਾਰੈ ਸੰਭਾਰਾ।
ਕਿਤੇ ਭਾਜਿ ਚਾਲੇ ਕਿਤੇ ਖੇਤ ਮਾਰੇ। ਪੁਰਾਨੇ ਪਲਾਸੀ ਮਨੋ ਬਾਇ ਡਾਰੇ। ੭੦।

ਹਠੇ ਜੇ ਜੁਝੇ ਸੇ ਸਭੈ ਖੇਤ ਮਾਰੇ। ਕਿਤੇ ਖੇਦਿ ਕੈ ਕੋਟ ਕੇ ਮਧਿ ਡਾਰੇ।
ਕਿਤੇ ਬਾਧਿ ਲੈ ਕੈ ਕਿਤੇ ਛੋਰਿ ਦੀਨੇ। ਕਿਤੇ ਜਾਨ ਮਾਰੇ ਕਿਤੇ ਰਾਖਿ ਲੀਨੇ। ੭੧।

ਤਿਸੀ ਕੌ ਹਨਾ ਖਗ ਜੌਨੇ ਉਚਾਯੋ। ਸੋਈ ਜੀਵ ਬਾਚਾ ਜੁਈ ਭਾਜਿ ਆਯੋ।
ਕਹਾ ਲੌ ਗਨਾਊ ਭਯੋ ਜੁਧ ਭਾਰੀ। ਲਖੇ ਲੋਹ ਮਾਚਾ ਕੁਪੇ ਛਤ੍ਰ ਧਾਰੀ। ੭੨।

ਕਿਤੇ ਨਾਦ ਨਾਦੈ ਕਿਤੇ ਨਾਦ ਪੂਰੈ। ਕਿਤੇ ਜ੍ਵਾਨ ਜੂਝੈ ਬਰੈ ਹੇਰਿ ਸੂਰੈ।
ਕਿਤੇ ਆਨਿ ਕੈ ਕੈ ਕ੍ਰਿਪਾਨੈ ਚਲਾਵੈ। ਕਿਤੇ ਆਨਿ ਗਾਜੈ ਕਿਤੇ ਭਾਜਿ ਜਾਵੈ। ੭੩।

ਜਬੈ ਸਿਧ ਪਾਲੈ ਸਭੈ ਖਾਨ ਮਾਰੇ। ਲਏ ਛੀਨ ਕੈ ਤਾਜ ਬਾਜੀ ਨਗਾਰੇ।
ਹੁਤੇ ਦੂਰਿ ਬਾਸੀ ਕਿਤੇ ਖਾਨ ਘਾਏ। ਘਿਰਿਯੋ ਸਿਧ ਪਾਲੈ ਕਰੀ ਮਤ ਨ੍ਯਾਏ। ੭੪।

ਜਿਤੇ ਖਾਨ ਭਾਜੇ ਤਿਤੇ ਫੇਰਿ ਢੂਕੇ। ਚਹੂੰ ਓਰ ਗਾਜੈ ਹਠੀ ਸਿਧ ਜੂ ਕੇ।
ਕਹਾ ਜਾਇਗੋ ਛਤ੍ਰਿ ਜਾਨੇ ਨ ਦੈਹੈ। ਇਹੀ ਛੇਤ੍ਰ ਮੈ ਛਿਪ੍ਰ ਤੁਹਿ ਅਜੁ ਛੈਹੈ। ੭੫।

ਉਥੇ ਕਿਤੇ ਸੰਖਾਂ ਅਤੇ ਭੇਰੀਆਂ ਦਾ ਨਾਦ ਹੋ ਰਿਹਾ ਸੀ ਅਤੇ ਕਿਤੇ ਰਾਜੇ (ਸੂਰਮੇ) ਭੁਜਾਵਾਂ ਠੋਕ ਕੇ ਗਜ ਅਤੇ ਹਸ ਰਹੇ ਸਨ। (ਕਿਤੇ) ਵੱਡੇ ਨਗਾਰੇ, ਨਫ਼ੀਰੀਆਂ, ਝਾਂਝਾਂ ਵਜ ਰਹੀਆਂ ਸਨ। ਕਿਤੇ ਛਤ੍ਰਧਾਰੀ ਰੋਹ ਵਿਚ ਭਰੇ ਹੋਏ ਡਟੇ ਪਏ ਸਨ।੬੫।

ਕਿਤੇ ਵੱਡੀਆਂ ਭੇਰੀਆਂ ਤੋਂ ਮਾਰੂ ਰਾਗ ਵਜ ਰਿਹਾ ਸੀ। ਕਿਤੇ ਨਫ਼ੀਰੀਆਂ, ਸ਼ਹਿਨਾਈਆਂ ਅਤੇ ਨਗਾਰੇ ਵਜ ਰਹੇ ਸਨ। ਕਿਤੇ ਬੇਨਾਂ ਅਤੇ ਬੀਨਾਂ ਸੁੰਦਰ ਢੰਗ ਨਾਲ ਵਜ ਰਹੀਆਂ ਸਨ। ਕਿਤੇ ਰੁਚੰਗ, ਮ੍ਰਿਦੰਗ, ਉਪੰਗ, ਅਤੇ ਮੁਚੰਗ ਵਜ ਰਹੇ ਸਨ।੬੬।

ਝਰੋਖੇ ਹੇਠਾਂ ਤਾਂ ਅਜਿਹੀ ਲੜਾਈ ਹੋਈ ਸੀ, ਜਿਸ ਵਰਗੀ ਦੇਵਤਿਆਂ ਅਤੇ ਦੈਂਤਾਂ ਵਿਚ ਵੀ ਨਹੀਂ ਹੋਈ ਸੀ। ਨ ਇਹੋ ਜਿਹਾ ਯੁੱਧ ਰਾਮ ਅਤੇ ਰਾਵਣ ਵਿਚ ਹੋਇਆ ਸੀ ਅਤੇ ਨ ਹੀ ਇਹੋ ਜਿਹਾ ਮਹਾਭਾਰਤ ਵਿਚ ਕੀਤਾ ਗਿਆ ਸੀ (ਅਰਥਾਂਤਰ ਨ ਇਹੋ ਜਿਹਾ ਭੀਮ ਨੇ ਮਹਾਭਾਰਤ ਵਿਚ ਕੀਤਾ ਸੀ)।੬੭।

ਉਥੇ ਕਈ ਸੂਰਮੇ ਖੜੋਤੇ ਹੋਏ ਬੜਕਾਂ ਮਾਰ ਰਹੇ ਸਨ। ਕਿਤੇ ਬਾਣ ਛਡ ਰਹੇ ਸਨ ਅਤੇ ਕਿਤੇ ਸਸਤ੍ਰ ਧਾਰਨ ਕਰ ਰਹੇ ਸਨ। ਕਿਤੇ ਇਸਤਰੀਆਂ ਦਾ ਭੇਸ ਧਾਰ ਕੇ ਹਠੀ ਸੂਰਮੇ ਘੋੜੇ ਛਡ ਕੇ ਭਜੀ ਜਾ ਰਹੇ ਸਨ।੬੮।

ਕਿਤਨੇ ਹੀ ਪਠਾਣ ਖਦੇੜ ਦਿੱਤੇ ਗਏ ਅਤੇ ਕਿਤਨੇ ਹੀ ਯੁੱਧ-ਖੇਤਰ ਵਿਚ ਮਾਰ ਦਿੱਤੇ ਗਏ। ਕਿਤਨੇ ਹੀ ਛਤ੍ਰੀਆਂ ਨੂੰ ਰਣ-ਭੂਮੀ ਵਿਚ ਘੋੜਿਆਂ ਨੇ ਲਿਤਾੜ ਦਿੱਤਾ। ਜਿਥੇ ਬਾਂਕੇ ਹਠੀ ਸੂਰਮੇ ਮਾਰੇ ਗਏ, ਉਥੇ ਗੋਲ ਘੇਰੇ ਬਣਾ ਕੇ ਸਿਧ ਪਾਲ (ਆਪ) ਆ ਗਏ।੬੯।

ਜਦੋਂ ਸਿਧ ਪਾਲ ਨੂੰ ਪਠਾਣਾਂ ਨੇ ਵੇਖਿਆ, ਤਾਂ ਕੋਈ ਵੀ ਹੱਥ ਵਿਚ ਹਥਿਆਰ ਨ ਸੰਭਾਲ ਸਕਿਆ। ਕਿਤਨੇ ਭਜ ਗਏ ਅਤੇ ਕਿਤਨੇ ਹੀ ਰਣ-ਭੂਮੀ ਵਿਚ ਮਾਰ ਦਿੱਤੇ ਗਏ। (ਇੰਜ ਲਗਦਾ ਸੀ) ਮਾਨੋ ਹਵਾ ਨੇ ਪਲਾਸ ਦੇ ਪੁਰਾਣੇ ਬ੍ਰਿਛ ਡਿਗਾ ਦਿੱਤੇ ਹੋਣ।੭੦।

ਜਿਤਨੇ ਵੀ ਹਠੀ ਸੂਰਮੇ ਯੁੱਧ ਵਿਚ ਜੁਟੇ ਸਨ, ਸਾਰੇ ਰਣ-ਖੇਤਰ ਵਿਚ ਮਾਰ ਦਿੱਤੇ ਗਏ ਅਤੇ ਕਿਤਨੇ ਹੀ ਖਦੇੜ ਕੇ ਕਿਲ੍ਹੇ ਵਿਚ ਸੁਟ ਦਿੱਤੇ ਗਏ। ਕਿਤਨਿਆਂ ਨੂੰ ਬੰਨ੍ਹ ਲਿਆ ਗਿਆ ਅਤੇ ਕਿਤਨਿਆਂ ਨੂੰ ਛਡ ਦਿੱਤਾ ਗਿਆ। ਕਿਤਨੇ ਜਾਨੋ ਮਾਰ ਦਿੱਤੇ ਗਏ ਅਤੇ ਕਿਤਨਿਆਂ ਨੂੰ ਬਚਾ ਲਿਆ ਗਿਆ।੭੧।

ਜਿਸ ਨੇ ਤਲਵਾਰ ਚੁਕੀ, ਉਸੇ ਨੂੰ ਮਾਰ ਦਿੱਤਾ ਗਿਆ। ਉਹੀ ਜੀਉਂਦਾ ਬਚਿਆ ਜੋ ਭਜ ਕੇ ਆ ਗਿਆ। ਕਿਥੋਂ ਤਕ ਬਖਾਨ ਕਰਾਂ, ਬਹੁਤ ਭਾਰੀ ਯੁੱਧ ਹੋਇਆ। ਲੋਹਾ ਖੜਕਦਿਆਂ ਵੇਖ ਕੇ ਛਤ੍ਰਧਾਰੀ ਕ੍ਰੋਧਿਤ ਹੋ ਗਏ।੭੨।

ਕਿਤੇ ਨਾਦ (ਨਰਸਿੰਘੇ) ਵਜ ਰਹੇ ਹਨ ਅਤੇ ਕਿਤੇ ਨਾਦ (ਸੰਖ) ਪੂਰੇ ਜਾ ਰਹੇ ਹਨ। ਕਿਤੇ ਜਵਾਨ ਲੜ ਕੇ ਮਰ ਗਏ ਸਨ ਅਤੇ (ਹੂਰਾਂ) ਸੂਰਮਿਆਂ ਨੂੰ ਵੇਖ ਵੇਖ ਕੇ ਵਰ ਰਹੀਆਂ ਸਨ। ਕਿਤੇ (ਸੂਰਮੇ) ਆ ਆ ਕੇ ਕ੍ਰਿਪਾਨਾਂ ਚਲਾਉਂਦੇ ਹਨ। ਕਿਤੇ ਆ ਕੇ ਗਜਦੇ ਹਨ ਅਤੇ ਕਿਤੇ ਭਜੀ ਜਾ ਰਹੇ ਹਨ।੭੩।

ਜਦ ਸਿਧ ਪਾਲ ਨੇ ਸਾਰੇ ਪਠਾਣ ਮਾਰ ਦਿੱਤੇ ਅਤੇ ਉਨ੍ਹਾਂ ਦੇ ਤਾਜ, ਘੋੜੇ ਅਤੇ ਨਗਾਰੇ ਖੋਹ ਲਏ। (ਫਿਰ) ਦੂਰ ਰਹਿਣ ਵਾਲੇ ਕਿਤਨੇ ਹੀ ਪਠਾਣ ਉਥੇ ਆ ਗਏ। ਸਿਧ ਪਾਲ ਮਸਤ ਹਾਥੀ ਵਾਂਗ (ਚੌਹਾਂ ਪਾਸਿਆਂ ਤੋਂ) ਘਿਰ ਗਿਆ।੭੪।

ਜਿਤਨੇ ਪਠਾਣ ਭਜੇ ਸਨ, ਇਤਨੇ ਹੋਰ ਆ ਢੁਕੇ ਅਤੇ ਹਠੀ ਸਿਧ ਪਾਲ ਦੇ ਚੌਹੀਂ ਪਾਸੀਂ ਗਜਣ ਲਗੇ (ਅਤੇ ਕਹਿਣ ਲਗੇ--) ਹੇ ਛਤ੍ਰੀ! ਕਿਥੇ ਜਾਓਗੇ, (ਤੁਹਾਨੂੰ) ਜਾਣ ਨਹੀਂ ਦਿਆਂਗੇ। ਇਸੇ ਰਣ-ਖੇਤਰ ਵਿਚ ਜਲਦੀ ('ਛਿਪ੍ਰ') ਹੀ ਤੈਨੂੰ ਖ਼ਤਮ ਕਰਾਂਗੇ।੭੫।

ਸੁਨੇ ਬੈਨ ਐਸੇ ਭਰਿਯੋ ਕੋਪ ਸੂਰੋ। ਸਭੇ ਸਸਤ੍ਰ ਸੌਡੀ ਮਹਾ ਲੋਹ ਪੂਰੋ।
ਦਯੋ ਸੈਨ ਕੌ ਆਇਸੈ ਆਪੁ ਹੀ ਯੋ। ਕਪੀ ਬਾਹਨੀ ਕੌ ਕਹਿਯੋ ਰਾਮ ਜੀ ਯੋ। ੭੬।

ਸੁਨੇ ਬੈਨ ਸੈਨਾ ਚਲੀ ਕੋਪ ਕੈ ਕੈ। ਸਭੇ ਸਸਤ੍ਰ ਅਸਤ੍ਰਾਨ ਕੌ ਹਾਥ ਲੈ ਕੈ।
ਜਿਤੇ ਖਾਨ ਆਏ ਤਿਤੇ ਖੇਤ ਮਾਰੇ। ਕਿਤੇ ਖੇਦਿ ਕੈ ਕੋਟਿ ਕੀ ਓਟ ਡਾਰੇ। ੭੭।

ਕਿਤੇ ਬੀਰ ਬਾਨੈਤ ਬਾਜੀ ਪਲਟੈ। ਕਿਤੇ ਬੀਰ ਬਾਨੀਨ ਸੋ ਆਨਿ ਜੁਟੈ।
ਕਿਤੇ ਖਗ ਲੈ ਖਿੰਗ ਖਤ੍ਰੀ ਉਮੰਗੈ। ਜਹਾ ਜੰਗ ਜੋਧਾ ਜਗੇ ਜੋਰ ਜੰਗੈ। ੭੮।

ਘੁਰੈ ਘੋਰ ਬਾਦਿਤ੍ਰ ਮਾਰੂ ਨਗਾਰੇ। ਮਚੇ ਆਨਿ ਕੈ ਕੈ ਮਹਾ ਭੂਪ ਭਾਰੇ।
ਖੁਲੇ ਖਗ ਖਤ੍ਰੀ ਉਠੇ ਭਾਤਿ ਐਸੀ। ਮਨੋ ਬਹਨਿ ਜ੍ਵਾਲਾ ਪ੍ਰਲੈ ਕਾਲ ਜੈਸੀ। ੭੯।

ਕਹੂੰ ਟੀਕ ਕਾਟੇ ਗਿਰੇ ਟੋਪ ਟੂਟੇ। ਕਹੂੰ ਤਾਜ ਧਾਰੀ ਪਰੇ ਬਰਮ ਛੂਟੇ।
ਕਹੂੰ ਚਰਮ ਕਾਟੇ ਪਰੇ ਖੇਤ ਐਸੇ। ਕਹੂੰ ਚੌਰ ਸੋਹੈ ਮਨੋ ਹੰਸ ਜੈਸੇ। ੮੦।

ਕਹੂੰ ਕੇਤੁ ਕਾਟੇ ਲਸੇ ਭੂਮ ਐਸੇ। ਮਨੋ ਬਾਯ ਤੋਰੇ ਮਹਾ ਬ੍ਰਿਛ ਜੈਸੇ।
ਕਹੂੰ ਅਰਧ ਕਾਟੇ ਤੁਰੰਗੈ ਝਰੇ ਹੈ। ਕਹੂੰ ਟੂਕ ਟੂਕ ਹ੍ਵੈ ਮਤੰਗੇ ਪਰੇ ਹੈ। ੮੧।

ਕਿਤੇ ਡੋਬ ਡੂਬੇ ਗਿਰੇ ਘੂੰਮ ਘੂੰਮੈ। ਗਜੈ ਰਾਜ ਬਾਜੀ ਹਨੇ ਭੂਮਿ ਝੂੰਮੈ।
ਕਿਤੇ ਊਠਿ ਭਾਜੇ ਦੁਰੇ ਬੂਟ ਮਾਹੀ। ਲਗੈ ਘਾਵ ਪੀਠੈ ਕਢੇ ਮੂੰਡ ਨਾਹੀ। ੮੨।

ਕਿਤ੍ਯੋ ਕੇਸੁ ਫਾਸੇ ਦੂਮੋ ਜਾਤ ਜੋਰੈ। ਹਹਾ ਮੋਹਿ ਛਾਡੈ ਕਹੈ ਸਤ੍ਰੁ ਭੋਰੈ।
ਨਿਕਾਰੈ ਕ੍ਰਿਪਾਨੈ ਨ ਪਾਛੈ ਨਿਹਾਰੈ। ਭਜੇ ਜਾਹਿ ਕਾਜੀ ਨ ਬਾਜੀ ਸੰਭਾਰੈ। ੮੩।

ਕਿਤੇ ਖਾਨ ਤੋਰੇ ਨ ਘੋਰੇ ਸੰਭਾਰੈ। ਕਿਤੇ ਛੋਰਿ ਜੋਰੇ ਤ੍ਰਿਯਾ ਭੇਸ ਧਾਰੈ।
ਕਿਤੈ ਦੈ ਅਕੋਰੈ ਨਿਹੋਰੈ ਤਿਸੀ ਕੌ। ਲਏ ਹਾਥ ਮੈ ਤੇਗ ਦੇਖੈ ਜਿਸੀ ਕੌ। ੮੪।

ਕਿਤੇ ਜੀਵ ਲੈ ਕੇ ਸਿਪਾਹੀ ਸਿਧਾਏ। ਕਿਤੇ ਚੁੰਗ ਬਾਧੈ ਚਲੈ ਖੇਤ ਆਏ।
ਕਿਤ੍ਯੋ ਪ੍ਰਾਨ ਹੋਮੇ ਰਨਹਿ ਜ੍ਵਾਲ ਮਾਹੀ। ਮਰੈ ਟੂਕ ਟੂਕ ਹ੍ਵੈ ਭਜੈ ਪੈ ਗੁਨਾ ਹੀ। ੮੫।

ਇਸ ਪ੍ਰਕਾਰ ਦੇ ਬੋਲ ਸੁਣ ਕੇ ਸੂਰਮਾ ਕ੍ਰੋਧ ਨਾਲ ਭਰ ਗਿਆ। ਉਹ ਸਾਰਿਆਂ ਸ਼ਸਤ੍ਰਾਂ ਨਾਲ ਸੁਸਜਿਤ ਸੀ ਅਤੇ ਹਥਿਆਰ ਚਲਾਉਣ ਵਿਚ ਨਿਪੁਨ ਸੀ। ਉਸ ਨੇ ਆਪ ਸਾਰੀ ਸੈਨਾ ਨੂੰ ਇਸ ਤਰ੍ਹਾਂ ਆਗਿਆ ਦਿੱਤੀ, ਜਿਸ ਤਰ੍ਹਾਂ ਬਾਂਦਰਾਂ ਦੀ ਸੈਨਾ ਨੂੰ ਰਾਮ ਜੀ ਨੇ ਦਿੱਤੀ ਸੀ।੭੬।

(ਸਿਧ ਪਾਲ ਦੇ) ਬੋਲ ਸੁਣ ਕੇ ਸਾਰੀ ਸੈਨਾ ਕ੍ਰੋਧਿਤ ਹੋ ਕੇ ਅਤੇ ਸਾਰੇ ਸ਼ਸਤ੍ਰ ਅਸਤ੍ਰਾਂ ਨੂੰ ਹੱਥ ਵਿਚ ਲੈ ਕੇ ਚਲ ਪਈ। ਜੋ ਵੀ ਪਠਾਣ ਆਏ, ਉਨ੍ਹਾਂ ਨੂੰ ਰਣ-ਖੇਤਰ ਵਿਚ ਮਾਰ ਦਿੱਤਾ। ਕਿਤਨਿਆਂ ਨੂੰ ਖਦੇੜ ਕੇ ਕਿਲ੍ਹੇ ਦੀ ਓਟ ਵਿਚ ਸੁਟ ਦਿੱਤਾ।੭੭।

ਕਿਤੇ ਬਾਣ ਚਲਾਉਣ ਵਾਲੇ ਸੂਰਮੇ ਘੋੜਿਆਂ ਸਮੇਤ ਉਲਟੇ ਪਏ ਸਨ। ਕਿਤੇ ਸੂਰਮੇ ਬਾਣਾਂ ਨਾਲ ਆ ਕੇ ਜੁਟ ਗਏ ਸਨ। ਕਿਤੇ ਤਲਵਾਰਾਂ ਲੈ ਕੇ ਛਤ੍ਰੀ ਘੋੜਿਆਂ ਨੂੰ ਨਚਾਂਦੇ ਹੋਏ (ਉਥੇ ਆ ਜਾਂਦੇ ਸਨ) ਜਿੱਥੇ ਵੱਡੇ ਯੋਧੇ ਯੁੱਧ ਕਰ ਰਹੇ ਸਨ।੭੮।

(ਕਿਤੇ) ਵੱਡੇ ਮਾਰੂ ਨਗਾਰੇ ਘੋਰ ਧੁਨੀ ਨਾਲ ਵਜ ਰਹੇ ਸਨ (ਅਤੇ ਕਿਤੇ) ਵੱਡੇ ਰਾਜੇ ਆ ਕੇ ਯੁੱਧ ਕਰ ਰਹੇ ਸਨ। ਛਤ੍ਰੀਆਂ ਦੀਆਂ ਨੰਗੀਆਂ ਤਲਵਾਰਾਂ ਇਸ ਤਰ੍ਹਾਂ ਉਲ੍ਹਰ ਰਹੀਆਂ ਸਨ, ਮਾਨੋ ਪਰਲੋ ਸਮੇਂ ਦੀ ਜਵਾਲਾ ਵਗ ਰਹੀ ਹੋਵੇ।੭੯।

ਕਿਤੇ (ਮੱਥੇ ਉਤੇ ਧਾਰਨ ਕੀਤੇ ਜਾਣ ਵਾਲੇ ਲੋਹੇ ਦੇ) ਟਿਕੇ ਕਟੇ ਪਏ ਸਨ ਅਤੇ ਕਿਤੇ ਟੁਟੇ ਹੋਏ ਟੋਪ ਡਿਗੇ ਪਏ ਸਨ। ਕਿਤੇ ਤਾਜਧਾਰੀਆਂ ਦੇ ਕਵਚ ਖੁਲ੍ਹੇ ਪਏ ਸਨ। ਕਿਤੇ ਕਟੀਆਂ ਹੋਈਆਂ ਢਾਲਾਂ ਰਣ-ਭੂਮੀ ਵਿਚ ਇਸ ਤਰ੍ਹਾਂ ਪਈਆਂ ਸਨ ਅਤੇ ਕਿਤੇ ਚੌਰਾਂ (ਡਿਗੀਆਂ ਪਈਆਂ ਸਨ) ਮਾਨੋ ਹੰਸ ਸ਼ੋਭ ਰਹੇ ਹੋਣ।੮੦।

ਕਿਤੇ ਕਟੇ ਹੋਏ ਝੰਡੇ ਇਸ ਤਰ੍ਹਾਂ ਧਰਤੀ ਉਤੇ ਚਮਕ ਰਹੇ ਸਨ, ਮਾਨੋ ਹਨੇਰੀ ਨੇ ਵੱਡੇ ਵੱਡੇ ਬ੍ਰਿਛ ਤੋੜ ਕੇ ਧਰਤੀ ਉਤੇ ਸੁਟ ਦਿੱਤੇ ਹੋਣ। ਕਿਤੇ ਅੱਧੇ ਕਟੇ ਹੋਏ ਘੋੜੇ ਪਏ ਸਨ ਅਤੇ ਕਿਤੇ ਟੋਟੇ ਟੋਟੇ ਹੋਏ ਹਾਥੀ ਪਏ ਸਨ।੮੧।

ਕਿਤਨੇ ਹੀ (ਲਹੂ ਦੇ) ਛਪੜਾਂ ਵਿਚ ਡੁਬੇ ਪਏ ਸਨ ਅਤੇ ਕਿਤਨੇ ਹੀ ਘੁੰਮੇਰੀਆਂ ਖਾ ਖਾ ਕੇ ਡਿਗੇ ਪਏ ਸਨ। (ਕਿਤੇ) ਹਾਥੀ ਅਤੇ ਰਾਜ-ਘੋੜੇ ਭੁਆਟਣੀਆਂ ਖਾ ਕੇ ਧਰਤੀ ਉਤੇ ਮਰੇ ਪਏ ਸਨ। ਕਿਤਨੇ ਉਠ ਕੇ ਭਜ ਗਏ ਸਨ ਅਤੇ ਬੂਟਿਆਂ ਵਿਚ ਜਾ ਲੁਕੇ ਸਨ। (ਉਨ੍ਹਾਂ ਦੀਆਂ) ਪਿਠਾਂ ਉਤੇ ਜ਼ਖ਼ਮ ਲਗੇ ਸਨ ਅਤੇ ਸਿਰ ਬਾਹਰ ਨਹੀਂ ਕਢਦੇ ਸਨ।੮੨।

ਕਈਆਂ ਦੇ ਵਾਲ ਜ਼ੋਰ ਨਾਲ ਭਜਦੇ ਹੋਇਆਂ ਬ੍ਰਿਛਾਂ ਨਾਲ ਉਲਝ ਗਏ ਸਨ ਅਤੇ ਵੈਰੀ (ਦੁਆਰਾ ਪਕੜੇ ਜਾਣ ਦੇ) ਭੁਲੇਖੇ ਵਿਚ ਛਡ ਦਿੱਤੇ ਜਾਣ ਲਈ ਤਰਲੇ ਕਢਦੇ ਸਨ। ਕ੍ਰਿਪਾਨਾਂ ਕਢ ਕੇ ਵੀ ਪਿਛੇ ਵਲ ਨਹੀਂ ਵੇਖਦੇ ਸਨ ਅਤੇ ਕਾਜ਼ੀ ਲੋਗ ਭਜੀ ਜਾ ਰਹੇ ਸਨ ਅਤੇ ਆਪਣੇ ਘੋੜਿਆਂ ਨੂੰ ਸੰਭਾਲਦੇ ਤਕ ਨਹੀਂ ਸਨ।੮੩।

ਕਿਤੇ ਪਠਾਣਾਂ ਨੂੰ ਤੋੜ ਮਰੋੜ ਸੁਟਿਆ ਸੀ ਅਤੇ (ਉਹ) ਘੋੜੇ ਵੀ ਸੰਭਾਲ ਨਹੀਂ ਰਹੇ ਸਨ। ਕਿਤਨੇ ਆਪਣੇ ਬਸਤ੍ਰਾਂ ('ਜੋਰੇ') ਨੂੰ ਛਡ ਕੇ ਇਸਤਰੀ ਦਾ ਭੇਸ ਧਾਰ ਰਹੇ ਸਨ। ਕਈ ਉਸ ਨੂੰ ਭੇਟਾ ('ਅਕੋਰੈ') ਦੇ ਕੇ ਤਰਲੇ ਕਰਦੇ ਸਨ, ਜਿਸ ਕਿਸੇ ਦੇ ਹੱਥ ਵਿਚ ਤਲਵਾਰ ਵੇਖ ਲੈਂਦੇ ਸਨ।੮੪।

ਕਿਤਨੇ ਸਿਪਾਹੀ ਜਾਨ ਬਚਾ ਕੇ ਭਜ ਰਹੇ ਸਨ ਅਤੇ ਕਿਤਨੇ ਟੋਲੇ ਬੰਨ੍ਹ ਕੇ ਰਣ-ਭੂਮੀ ਵਿਚ ਆ ਗਏ ਸਨ। ਕਿਤਨਿਆਂ ਨੇ ਰਣ-ਭੂਮੀ ਦੀ ਅਗਨੀ ਵਿਚ (ਆਪਣੇ) ਪ੍ਰਾਣ ਹੋਮ ਦਿੱਤੇ ਸਨ (ਅਤੇ ਕਿਤਨੇ ਹੀ) ਭਜਣ ਨੂੰ ਗੁਨਾਹ ਸਮਝਦੇ ਹੋਏ ਟੋਟੇ ਟੋਟੇ ਹੋ ਕੇ ਜੂਝ ਮਰੇ ਸਨ।੮੫।

ਤਹਾ ਲੈ ਅਪਛ੍ਰਾਨ ਕੇਤੇ ਬਰੇ ਹੈ। ਜਿਤੇ ਸਾਮੁਹੇ ਜੁਧ ਕੈ ਕੈ ਮਰੇ ਹੈ।
ਕਿਤੇ ਨਰਕ ਬਾਸੀ ਤਿਸੀ ਕਾਲ ਹੁਏ। ਜਿਤੇ ਸੂਮ ਸੋਫੀ ਭਜੇ ਜਾਤ ਮੂਏ। ੮੬।

ਕਿਤੇ ਭੀਰੁ ਜੋਧਾ ਮਰੇ ਬਾਜ ਮਾਰੇ। ਗਿਰੇ ਤ੍ਰਾਸ ਕੈ ਕੈ ਬਿਨਾ ਬਾਨ ਡਾਰੇ।
ਕਿਤ੍ਯੋ ਅਗਮਨੈ ਆਨਿ ਕੈ ਪ੍ਰਾਨ ਦੀਨੇ। ਕਿਤ੍ਯੋ ਦੇਵ ਕੇ ਲੋਕ ਕੋ ਪੰਥ ਲੀਨੇ। ੮੭।

ਜਿਤੇ ਸੂਮ ਸੋਫੀ ਭਜੇ ਜਾਤ ਮਾਰੇ। ਤਿਤੇ ਭੂਮਿ ਭੋਗੈ ਨਹੀ ਬੰਨਿ ਜਾਰੇ।
ਭਈ ਭੀਰ ਗਾਢੀ ਮਚਿਯੋ ਜੁਧ ਭਾਰੀ। ਲਖੀ ਬੀਰ ਠਾਢੇ ਕਪੈ ਦੇਹ ਸਾਰੀ। ੮੮।

ਜਹਾ ਸਿਧ ਪਾਲੈ ਘਨੇ ਸਤ੍ਰ ਕੂਟੇ। ਤਹਾ ਦੇਖਿ ਜੋਧਾਨ ਤੈ ਕੋਟਿ ਛੂਟੇ।
ਚਲੇ ਭਾਜਿ ਕੈ ਨ ਹਥ੍ਯਾਰੈ ਸੰਭਾਰਿਯੋ। ਲਖੈ ਸਮਸਦੀਨੈ ਪਰਿਯੋ ਭੂੰਮਿ ਮਾਰਿਯੋ। ੮੯।

ਤਹਾ ਭਾਟ ਢਾਢੀ ਖਰੇ ਗੀਤ ਗਾਵੈ। ਸੁਨਾਵੈ ਪ੍ਰਭੈ ਬੈਰ ਬ੍ਰਿੰਦੈ ਤ੍ਰਸਾਵੈ।
ਕਹੂੰ ਨਾਦ ਬਾਜੈ ਨਫੀਰੀ ਨਗਾਰੇ। ਹਸੈ ਗਰਜਿ ਠੋਕੈ ਭੁਜਾ ਭੂਪ ਭਾਰੇ। ੯0।

ਜਬੈ ਖਾਨ ਜੁਝੈ ਸਭੈ ਖੇਤ ਮਾਹੀ। ਬਡੇ ਐਠਿਯਾਰੇ ਬਚਿਯੋ ਏਕ ਨਾਹੀ।
ਲਈ ਛੀਨਿ ਦਿਲੀ ਦਿਲੀਸੈ ਸੰਘਾਰਿਯੋ। ਤਬੈ ਆਪਨੇ ਸੀਸ ਪੈ ਛਤ੍ਰ ਢਾਰਿਯੋ। ੯੧।

ਜਬੈ ਸਿਧ ਪਾਲੈ ਘਨੀ ਸੈਨ ਕੂਟੀ। ਬਚੈ ਪ੍ਰਾਨ ਲੈ ਕੈ ਚਹੂੰ ਓਰ ਫੂਟੀ।
ਲਈ ਪਾਤਿਸਾਹੀ ਸਿਰੈ ਛਤ੍ਰ ਢਾਰਿਯੋ। ਪਰਿਯੋ ਪਾਸੁ ਬਾਚ੍ਯੋ ਅਰਿਯੋ ਸੋ ਸੰਘਾਰਿਯੋ। ੯੨।

ਲਈ ਪਾਤਸਾਹੀ ਹ੍ਰਿਦੈ ਯੌ ਬਿਚਾਰਾ। ਕਰਿਯੋ ਕਾਜ ਨੀਕੋ ਨ ਸਾਹੈ ਸੰਘਾਰਾ।
ਜਗ੍ਯੋ ਰੈਨਿ ਸਾਰੀ ਧਰਿਯੋ ਧ੍ਯਾਨ ਤਾ ਕੋ। ਦਿਯੋ ਪਾਤਿਸਾਹੀ ਮਿਲੈ ਪ੍ਰਾਤ ਵਾ ਕੋ। ੯੩।

ਕਸਾਈਨ ਕੌ ਦਾਸ ਤਹ ਏਕ ਆਯੋ। ਨਦੀ ਡਾਰਬੇ ਓਝਰੀ ਲੈ ਸਿਧਾਯੋ।
ਗਹਿਯੋ ਜਾਹਿ ਤਾ ਕੋ ਦਈ ਪਾਤਿਸਾਹੀ। ਧਰਿਯੋ ਜੈਨ ਆਲਾਵਦੀ ਨਾਮ ਤਾਹੀ। ੯੪।

*ਚੌਪਈ*

ਜਬ ਹੀ ਰਾਜ ਤਵਨ ਕਹ ਦਯੋ। ਸੁਤਾ ਸਹਿਤ ਬਨ ਮਾਰਗ ਲਯੋ।
ਬਦ੍ਰਕਾਸਿ ਮਹਿ ਕਿਯਾ ਪ੍ਰਵੇਸਾ। ਦੁਹਿਤਾ ਸਹਿਤ ਅਤਿਥ ਕੇ ਭੇਸਾ। ੯੫।

*ਦੋਹਰਾ*

ਜਬ ਬਹੁ ਤਹ ਤਪਸਾ ਕਰੀ ਪ੍ਰਗਟ ਭਈ ਜਗ ਮਾਇ।
ਬਰੰਬ੍ਰਹ ਤਾ ਸੌ ਕਹਿਯੋ ਜੋ ਤੁਹਿ ਸੁਤਾ ਸੁਹਾਇ। ੯੬।

ਜਿਹੜੇ ਯੁੱਧ ਵਿਚ ਸਾਹਮਣੇ ਹੋ ਕੇ ਮਰੇ ਸਨ, ਉਨ੍ਹਾਂ ਨੂੰ ਉਥੇ ਅਪੱਛਰਾਵਾਂ ਨੇ ਵਰ ਲਿਆ। ਕਿਤਨੇ ਹੀ ਉਸੇ ਵੇਲੇ ਨਰਕਾਂ ਦੇ ਵਾਸੀ ਬਣੇ ਅਤੇ ਜਿਤਨੇ ਸ਼ੂਮ ਸੋਫ਼ੀ (ਨਸ਼ਾ ਨ ਕਰਨ ਵਾਲੇ) ਸਨ, (ਉਹ) ਭਜਦੇ ਹੋਏ ਹੀ ਮਾਰੇ ਗਏ।੮੬।

ਕਈ ਡਰਪੋਕ ਯੋਧੇ ਬਿਨਾ ਮਾਰਿਆਂ ਹੀ ਮਾਰੇ ਗਏ ਅਤੇ ਬਿਨਾ ਤੀਰ ਚਲਾਇਆਂ ਡਰ ਦੇ ਮਾਰੇ ਡਿਗ ਪਏ। ਕਿਤਨਿਆਂ ਨੇ ਅਗੇ ਵਧ ਕੇ ਪ੍ਰਾਣ ਦਿੱਤੇ ਅਤੇ ਕਿਤਨਿਆਂ ਨੇ ਦੇਵ ਲੋਕ ਦਾ ਰਾਹ ਪਕੜਿਆ।੮੭।

ਜਿਤਨੇ ਸ਼ੂਮ ਸੋਫ਼ੀ ਭਜੇ ਜਾਂਦੇ ਸਨ, (ਉਹ) ਮਾਰੇ ਗਏ। ਉਨ੍ਹਾਂ ਨੂੰ ਭੂਮੀ ਨੇ ਹੀ ਖਾਇਆ (ਭਾਵ ਕਾਵਾਂ-ਗਿੱਧਾਂ ਨੇ ਖਾ ਲਿਆ) (ਉਨ੍ਹਾਂ ਨੂੰ) ਬੰਨ੍ਹ ਕੇ ਜਲਾਇਆ ਨਹੀਂ ਗਿਆ। ਬਹੁਤ ਵੱਡੀ ਭੀੜ ਬਣ ਗਈ ਸੀ ਅਤੇ ਭਾਰੀ ਯੁੱਧ ਮਚਿਆ ਸੀ ਅਤੇ ਸੂਰਮਿਆਂ ਨੂੰ ਖੜੋਤਿਆਂ ਵੇਖ ਕੇ (ਡਰਪੋਕਾਂ ਦੀ) ਸਾਰੀ ਦੇਹ ਕੰਬਦੀ ਸੀ।੮੮।

ਜਿਥੇ ਸਿਧ ਪਾਲ ਨੇ ਬਹੁਤ ਸਾਰੇ ਵੈਰੀ ਵੱਢੇ ਸਨ, ਉਥੇ ਯੋਧਿਆਂ ਨੂੰ ਕਿਲ੍ਹਾ ਛਡਦੇ ਹੋਇਆਂ ਵੇਖਿਆ ਗਿਆ। (ਉਹ) ਭਜਦੇ ਜਾ ਰਹੇ ਸਨ ਅਤੇ ਹਥਿਆਰ ਸੰਭਾਲ ਨਹੀਂ ਰਹੇ ਸਨ, (ਜਦ ਉਨ੍ਹਾਂ ਨੇ) ਧਰਤੀ ਉਤੇ ਸ਼ਮਸਦੀਨ ਨੂੰ ਮਰਿਆ ਹੋਇਆ ਡਿਗਿਆ ਵੇਖਿਆ।੮੯।

ਉਥੇ ਭਾਟ ਅਤੇ ਢਾਢੀ ਖੜੋ ਕੇ ਗੀਤ ਗਾ ਰਹੇ ਸਨ। ਉਹ ਆਪਣੇ ਸੁਆਮੀ ਨੂੰ ਸੁਣਾਉਂਦੇ ਸਨ ਅਤੇ ਵੈਰੀ ਦੇ ਝੁੰਡਾਂ ਨੂੰ ਡਰਾਉਂਦੇ ਸਨ। ਕਿਤੇ ਰਣਸਿੰਘੇ, ਨਫ਼ੀਰੀਆਂ ਅਤੇ ਨਗਾਰੇ ਵਜਦੇ ਸਨ ਅਤੇ ਵੱਡੇ ਵੱਡੇ ਰਾਜੇ ਭੁਜਾਵਾਂ ਠੋਕ ਕੇ ਗਜਦੇ ਅਤੇ ਹਸਦੇ ਸਨ।੯0।

ਜਦੋਂ ਸਾਰੇ ਪਠਾਣ ਯੁੱਧ ਵਿਚ ਮਾਰੇ ਗਏ ਅਤੇ ਵੱਡੇ ਹੈਂਕੜਬਾਜ਼ਾਂ ਵਿਚੋਂ ਇਕ ਵੀ ਨ ਬਚਿਆ। ਦਿੱਲੀ ਦੇ ਬਾਦਸ਼ਾਹ ਨੂੰ ਮਾਰ ਕੇ (ਉਸ ਤੋਂ) ਦਿੱਲੀ (ਦੀ ਹਕੂਮਤ) ਖੋਹ ਲਈ। ਤਦ (ਉਸ ਨੇ) ਆਪਣੇ ਸਿਰ ਉਤੇ ਛਤ੍ਰ ਝੁਲਾ ਦਿੱਤਾ।੯੧।

ਜਦੋਂ ਸਿਧ ਪਾਲ ਨੇ ਬਹੁਤ ਸਾਰੀ ਸੈਨਾ ਕੁਚਲ ਦਿੱਤੀ, ਤਾਂ ਬਾਕੀ ਬਚੀ (ਸੈਨਾ) ਪ੍ਰਾਣ ਬਚਾ ਕੇ ਇਧਰ ਉਧਰ ਖਿੰਡ ਗਈ। (ਦੀਵਾਨ ਸਿਧ ਪਾਲ ਨੇ) ਬਾਦਸ਼ਾਹੀ ਲੈ ਲਈ (ਅਤੇ ਆਪਣੇ) ਸਿਰ ਉਤੇ ਛਤ੍ਰ ਝੁਲਵਾ ਲਿਆ। ਜੋ ਸ਼ਰਨ ਵਿਚ ਆ ਗਿਆ, ਉਹ ਬਚ ਗਿਆ। ਜੋ ਅੜਿਆ, ਉਹ ਮਾਰਿਆ ਗਿਆ।੯੨।

ਉਸ ਨੇ ਬਾਦਸ਼ਾਹੀ ਹਾਸਲ ਕਰ ਕੇ ਦਿਲ ਵਿਚ ਇਸ ਤਰ੍ਹਾਂ ਵਿਚਾਰ ਕੀਤਾ ਕਿ ਬਾਦਸ਼ਾਹ ਨੂੰ ਮਾਰ ਕੇ ਚੰਗਾ ਕੰਮ ਨਹੀਂ ਕੀਤਾ। ਸਾਰੀ ਰਾਤ ਜਾਗਦਾ ਰਿਹਾ ਅਤੇ ਉਸੇ ਦਾ ਧਿਆਨ ਕਰਦਾ ਰਿਹਾ। (ਕਿ) ਜੋ ਵੀ ਸਵੇਰੇ ਮਿਲ ਪਏ, ਉਸੇ ਨੂੰ ਬਾਦਸ਼ਾਹੀ ਦੇ ਦਿੱਤੀ ਜਾਵੇ।੯੩।

ਉਥੇ ਸਵੇਰੇ ਇਕ ਕਸਾਈ ਦਾ ਨੌਕਰ ਆ ਗਿਆ। (ਜੋ) ਨਦੀ ਵਿਚ ਓਝਰੀ ਲ ਕੇ ਸੁਟਣ ਜਾ ਰਿਹਾ ਸੀ। ਉਸ ਨੂੰ ਜਾ ਪਕੜਿਆ ਅਤੇ ਬਾਦਸ਼ਾਹੀ ਦੇ ਦਿੱਤੀ। ਉਸ ਦਾ ਨਾਂ ਜੈਨ-ਆਲਾਵਦੀ ਰਖ ਦਿੱਤਾ।੯੪।

*ਚੌਪਈ*

ਜਦ ਹੀ ਉਸ ਨੂੰ ਰਾਜ ਦੇ ਦਿੱਤਾ, ਤਦ ਪੁੱਤਰੀ ਸਮੇਤ ਜੰਗਲ ਦਾ ਰਸਤਾ ਪਕੜਿਆ। 'ਬਦ੍ਰਕਾਸਿ' (ਬਦਰੀ ਨਾਥ) ਵਿਚ ਪੁੱਤਰੀ ਸਮੇਤ ਸਾਧ ਦਾ ਭੇਸ ਧਾਰਨ ਕਰ ਕੇ ਪ੍ਰਵੇਸ਼ ਕੀਤਾ।੯੫।

*ਦੋਹਰਾ*

ਜਦ (ਉਸ ਨੇ) ਉਥੇ ਬਹੁਤ ਤਪਸਿਆ ਕੀਤੀ (ਤਾਂ) ਜਗਤ ਮਾਤਾ (ਦੇਵੀ) ਪ੍ਰਗਟ ਹੋਈ। ਉਸ ਨੂੰ ਕਿਹਾ-- ਹੇ ਪੁੱਤਰੀ! ਜੋ ਤੈਨੂੰ ਚੰਗਾ ਲਗਦਾ ਹੈ, ਉਹ ਵਰ ਮੰਗ ਲੈ ('ਬਰੰਬ੍ਰੂਹ')।੯੬।

*ਚੌਪਈ*

ਮੈਯਾ ਇਹੈ ਦਾਨੁ ਮੁਹਿ ਦੀਜੈ। ਰਛਾ ਆਪੁ ਹਮਾਰੀ ਕੀਜੈ।
ਛਤ੍ਰਾਨੀ ਗ੍ਰਿਹਿ ਤੁਰਕ ਨ ਜਾਇ। ਮੁਹਿ ਬਰ ਦੇਹੁ ਇਹੇ ਜਗ ਮਾਇ। ੯੭।

ਚਰਨਨ ਰਹੈ ਤਿਹਾਰੈ ਚਿਤਾ। ਗ੍ਰਿਹ ਮਹਿ ਹੋਇ ਅਨਗਨਤ ਬਿਤਾ।
ਸਤ੍ਰੁ ਨ ਜੀਤਿ ਹਮੈ ਕੋਈ ਜਾਇ। ਤੁਮ ਮਹਿ ਰਹੈ ਮੋਰ ਮਨ ਮਾਇ। ੯੮।

ਜਗ ਮਾਤੈ ਐਸੇ ਬਰੁ ਦੀਯੋ। ਤਿਨ ਕਹ ਰਾਜ ਅਸਾਮ ਕੋ ਕੀਯੋ।
ਅਬ ਲਗਿ ਰਾਜ ਤਹਾ ਤੈ ਕਰੈ। ਦਿਲੀਪਤਿ ਕੀ ਕਾਨਿ ਨ ਧਰੈ। ੯੯।

ਜਿਨ ਕਹ ਰਾਜ ਭਵਾਨੀ ਦੀਯੋ। ਤਿਨ ਤੇ ਛੀਨਿ ਨ ਕਿਨਹੂੰ ਲੀਯੋ।
ਅਬ ਲੌ ਕਰਤ ਤਹਾ ਕੋ ਰਾਜਾ। ਰਿਧਿ ਸਿਧਿ ਸਭ ਹੀ ਘਰ ਸਾਜਾ। ੧੦੦।

ਪ੍ਰਥਮ ਦਿਲਿਸ ਸੌ ਪਿਤਾ ਜੁਝਾਯੋ। ਪੁਨਿ ਦੇਬੀ ਤੇ ਅਸ ਬਰ ਪਾਯੋ।
ਅੰਗ ਦੇਸ ਕੇ ਭਏ ਨ੍ਰਿਪਾਰਾ। ਇਹ ਛਲ ਅਬਲਾ ਧਰਮ ਉਬਾਰਾ। ੧੦੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਸਤਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੯੭। ੫੭੫੦। ਅਫਜੂੰ।*

*ਚੌਪਈ*

ਸੁਨਿਯਤ ਏਕ ਸਾਹ ਕੀ ਦਾਰਾ। ਰੂਪਵਾਨ ਗੁਨਵਾਨ ਅਪਾਰਾ।
ਝਿਲਮਿਲ ਦੇ ਤਿਹ ਨਾਮ ਭਨਿਜੈ। ਕੋ ਦੂਸਰ ਪਟਤਰ ਤਿਹ ਦਿਜੈ। ੧।

ਰੂਪ ਕੇਤੁ ਰਾਜਾ ਇਕ ਤਹਾ। ਰੂਪਮਾਨ ਅਰੁ ਸੂਰਾ ਮਹਾ।
ਥਰਹਰ ਕੰਪੈ ਸਤ੍ਰੁ ਜਾ ਕੇ ਡਰ। ਪ੍ਰਗਟ ਭਯੋ ਜਨੁ ਦੁਤਿਯ ਨਿਸਾਕਰ। ੨।

ਏਕ ਸਪੂਤ ਪੂਤ ਤਿਨ ਜਯੋ। ਜਾ ਸੌ ਔਰ ਨ ਜਗ ਮਹਿ ਭਯੋ।
ਝਿਲਮਿਲ ਦੇ ਤਾ ਕੌ ਲਖਿ ਗਈ। ਤਬ ਹੀ ਤੇ ਬਵਰੀ ਸੀ ਭਈ। ੩।

ਵਾ ਸੌ ਬਾਧਾ ਅਧਿਕ ਸਨੇਹਾ। ਦ੍ਵੈ ਤੇ ਕਰੀ ਏਕ ਜਨੁ ਦੇਹਾ।
ਔਰ ਉਪਾਉ ਨ ਚਲਿਯੋ ਚਲਾਯੋ। ਤਬ ਅਬਲਾ ਨਰ ਭੇਸ ਬਨਾਯੋ। ੪।

*ਦੋਹਰਾ*

ਧਰਿ ਕਰਿ ਭੇਸ ਕਰੌਲ ਕੌ ਗਈ ਤਵਨ ਕੇ ਧਾਮ।
ਸਭ ਕੋ ਨਰ ਜਾਨੇ ਤਿਸੈ ਕੋਈ ਨ ਜਾਨੈ ਬਾਮ। ੫।

*ਚੌਪਈ*

ਹੇ ਮਾਤਾ! ਮੈਨੂੰ ਇਹੋ ਵਰ ਦਿਓ ਅਤੇ ਆਪ ਮੇਰੀ ਰਛਿਆ ਕਰੋ। 'ਕਦੇ ਛਤ੍ਰਾਣੀ ਤੁਰਕ ਦੇ ਘਰ ਨ ਜਾਵੇ'--ਹੇ ਜਗਮਾਤਾ! ਮੈਨੂੰ ਇਹੋ ਵਰ ਦਿਓ।੯੭।

(ਮੇਰਾ) ਚਿਤ (ਹਰ ਵੇਲੇ) ਤੁਹਾਡੇ ਚਰਨਾਂ ਵਿਚ ਰਹੇ ਅਤੇ ਘਰ ਵਿਚ ਅਣਗਿਣਤ ਧਨ-ਦੌਲਤ ਹੋਵੇ। ਸਾਨੂੰ ਕੋਈ ਵੈਰੀ ਜਿਤ ਕੇ ਨ ਜਾਏ ਅਤੇ ਹੇ ਮਾਤਾ! ਮੇਰਾ ਮਨ ਸਦਾ ਤੁਹਾਡੇ ਵਿਚ ਲਗਾ ਰਹੇ।੯੮।

ਜਗਤ ਮਾਤਾ ਨੇ ਅਜਿਹਾ ਹੀ ਵਰ ਦਿੱਤਾ ਅਤੇ ਉਸ ਨੂੰ ਆਸਾਮ ਦਾ ਰਾਜਾ ਬਣਾ ਦਿੱਤਾ। (ਉਹ) ਹੁਣ ਤਕ ਉਥੇ ਰਾਜ ਕਰਦਾ ਹੈ ਅਤੇ ਦਿੱਲੀ ਦੇ ਬਾਦਸ਼ਾਹ ਦੀ ਪਰਵਾਹ ਨਹੀਂ ਕਰਦਾ।੯੯।

ਜਿਸ ਕਿਸੇ ਨੂੰ ਭਵਾਨੀ ਨੇ (ਖ਼ੁਦ) ਰਾਜ ਦਿੱਤਾ ਹੋਵੇ, ਉਸ ਪਾਸੋਂ ਕੋਈ ਖੋਹ ਨਹੀਂ ਸਕਦਾ। (ਉਹ) ਹੁਣ ਤਕ ਉਥੇ ਰਾਜ ਕਰਦਾ ਹੈ ਅਤੇ ਘਰ ਵਿਚ ਸਭ ਹੀ ਰਿਧੀਆਂ ਸਿਧੀਆਂ ਮੌਜੂਦ ਹਨ।੧੦੦।

ਪਹਿਲਾਂ ਦਿੱਲੀ ਦੇ ਬਾਦਸ਼ਾਹ ਨਾਲ ਪਿਤਾ ਨੂੰ ਲੜਾਇਆ। ਫਿਰ ਦੇਵੀ ਤੋਂ ਇਹ ਵਰ ਪ੍ਰਾਪਤ ਕੀਤਾ। (ਉਸ ਦਾ ਪਿਤਾ) 'ਅੰਗ ਦੇਸ' (ਆਸਾਮ) ਦਾ ਰਾਜਾ ਬਣਿਆ। ਇਸ ਛਲ ਨਾਲ (ਉਸ) ਅਬਲਾ ਨੇ ਆਪਣਾ ਧਰਮ ਬਚਾ ਲਿਆ।੧੦੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੨੯੭। ੫੭੫੦। ਚਲਦਾ।*

*ਚੌਪਈ*

ਇਕ ਸ਼ਾਹ ਦੀ ਇਸਤਰੀ ਸੁਣੀਂਦੀ ਸੀ (ਜੋ) ਬਹੁਤ ਰੂਪਵਾਨ ਅਤੇ ਗੁਣਵਾਨ ਸੀ। ਉਸ ਦਾ ਨਾਂ ਝਿਲਮਿਲ ਦੇ (ਦੇਈ) ਕਿਹਾ ਜਾਂਦਾ ਸੀ। ਹੋਰ ਕਿਸ ਨਾਲ ਉਸ ਦੀ ਤੁਲਨਾ ਕੀਤੀ ਜਾਏ। (ਅਰਥਾਤ੍ ਉਹ ਬਹੁਤ ਸੁੰਦਰ ਸੀ)।੧।

ਉਥੇ ਰੂਪ ਕੇਤੁ ਨਾਂ ਦਾ ਇਕ ਰਾਜਾ ਸੀ, ਜੋ ਬਹੁਤ ਰੂਪਵਾਨ ਅਤੇ ਸੂਰਮਾ ਸੀ। ਜਿਸ ਦੇ ਡਰ ਦੇ ਮਾਰੇ ਵੈਰੀ ਥਰ ਥਰ ਕੰਬਦੇ ਸਨ। (ਇੰਜ ਲਗਦਾ ਸੀ) ਮਾਨੋ ਦੂਜਾ ਚੰਦ੍ਰਮਾ ਪੈਦਾ ਹੋ ਗਿਆ ਹੋਵੇ।੨।

ਉਸ ਦੇ (ਘਰ) ਇਕ ਸੁਪੁੱਤਰ ਪੁੱਤਰ ਪੈਦਾ ਹੋਇਆ ਜਿਸ ਵਰਗਾ ਜਗਤ ਵਿਚ ਹੋਰ ਕੋਈ ਨਹੀਂ ਸੀ। ਝਿਲਮਿਲ ਦੇਈ ਨੇ ਉਸ ਨੂੰ ਵੇਖ ਲਿਆ। ਤਦ ਤੋਂ ਹੀ ਦੀਵਾਨੀ ਜਿਹੀ ਹੋ ਗਈ।੩।

ਉਸ ਨਾਲ (ਉਸ ਨੇ) ਬਹੁਤ ਸਨੇਹ ਵਧਾ ਲਿਆ, ਮਾਨੋ ਦੋ ਤੋਂ ਇਕ ਸ਼ਰੀਰ ਕਰ ਦਿੱਤਾ ਹੋਵੇ। ਜਦੋਂ (ਉਸ ਨੂੰ ਮਿਲ ਸਕਣ ਦਾ) ਕੋਈ ਹੋਰ ਉਪਾ ਨ ਚਲਿਆ, ਤਦ ਅਬਲਾ ਨੇ ਮਰਦ ਦਾ ਭੇਸ ਬਣਾਇਆ।੪।

*ਦੋਹਰਾ*

(ਉਹ) ਸ਼ਿਕਾਰੀ ਦਾ ਭੇਸ ਧਾਰ ਕੇ ਉਸ ਦੇ ਘਰ ਗਈ। ਉਸ ਨੂੰ ਸਭ ਮਰਦ ਹੀ ਸਮਝਦੇ ਸਨ, ਕੋਈ ਵੀ ਇਸਤਰੀ ਨਹੀਂ ਸਮਝਦਾ ਸੀ।੫।

*ਚੌਪਈ*

ਕੁਅਰਹਿ ਰੋਜ ਸਿਕਾਰ ਖਿਲਾਵੈ। ਭਾਤਿ ਭਾਤਿ ਤਨ ਮ੍ਰਿਗਹਿ ਹਨਾਵੈ।
ਇਕਲੀ ਫਿਰੈ ਸਜਨ ਕੇ ਸੰਗਾ। ਪਹਿਰੇ ਪੁਰਖ ਭੇਸ ਕਹ ਅੰਗਾ। ੬।

ਇਕ ਦਿਨ ਸਦਨ ਨ ਜਾਤ ਸੁ ਭਈ। ਪਿਤ ਤਨ ਕਹੀ ਸੁਤਾ ਮਰਿ ਗਈ।
ਅਪਨੀ ਠਵਰ ਬਕਰਿਯਹਿ ਜਾਰਾ। ਦੂਸਰ ਪੁਰਖ ਨ ਭੇਦ ਬਿਚਾਰਾ। ੭।

ਸਾਹ ਲਹਿਯੋ ਦੁਹਿਤਾ ਮਰ ਗਈ। ਯੌ ਨਹੀ ਲਖਿਯੋ ਕਰੌਲਨ ਭਈ।
ਸੰਗ ਨਿਤ ਲੈ ਨ੍ਰਿਪ ਸੁਤ ਕੌ ਜਾਵੈ। ਬਨ ਉਪਬਨ ਭੀਤਰ ਭ੍ਰਮਿ ਆਵੈ। ੮।

ਬਹੁਤ ਕਾਲ ਇਹ ਭਾਤਿ ਬਿਤਾਯੋ। ਰਾਜ ਕੁਅਰ ਕਹ ਬਹੁ ਬਿਰਮਾਯੋ।
ਸੋ ਤਾ ਕਹ ਨਹਿ ਨਾਰਿ ਪਛਾਨੈ। ਭਲੋ ਕਰੌਲ ਤਾਹਿ ਕਰਿ ਮਾਨੈ। ੯।

ਇਕ ਦਿਨ ਗਏ ਗਹਿਰ ਬਨ ਦੋਊ। ਸਾਥੀ ਦੁਤਿਯ ਨ ਪਹੁਚਾ ਕੋਊ।
ਅਥ੍ਯੋ ਦਿਵਸ ਰਜਨੀ ਹ੍ਵੈ ਆਈ। ਏਕ ਬ੍ਰਿਛ ਤਰ ਬਸੇ ਬਨਾਈ।੧੦।

ਤਹ ਇਕ ਆਯੋ ਸਿੰਘ ਅਪਾਰਾ। ਕਾਢੇ ਦਾਂਤ ਬਡੇ ਬਿਕਰਾਰਾ।
ਤਾਹਿ ਨਿਰਖਿ ਨ੍ਰਿਪ ਸੁਤ ਡਰ ਪਾਯੋ। ਸਾਹ ਸੁਤਾ ਤਿਹ ਧੀਰ ਬੰਧਾਯੋ। ੧੧।

ਤਬ ਤਿਹ ਤਾਕਿ ਤੁਪਕ ਸੌ ਮਾਰਿਯੋ। ਨ੍ਰਿਪ ਸੁਤ ਦੇਖਤ ਸਿੰਘ ਪ੍ਰਹਾਰਿਯੋ।
ਰਾਜ ਕੁਅਰ ਅਸ ਬਚਨ ਉਚਾਰੇ। ਮਾਗਹੁ ਜੋ ਜਿਯ ਰੁਚਤ ਤਿਹਾਰੇ। ੧੨।

ਤਬ ਤਿਨ ਤਾ ਸੌ ਬ੍ਰਿਥਾ ਉਚਾਰੀ। ਰਾਜ ਕੁਅਰ ਮੈ ਸਾਹ ਦੁਲਾਰੀ।
ਤੋ ਸੌ ਮੋਰਿ ਲਗਨਿ ਲਗ ਗਈ। ਤਾ ਤੇ ਭੇਸ ਧਰਤ ਇਹ ਭਈ। ੧੩।

ਅਬ ਤੁਮ ਹਮਰੇ ਸਾਥ ਬਿਹਾਰੋ। ਇਸਤ੍ਰੀ ਕਰਿ ਗ੍ਰਿਹ ਮਹਿ ਮੁਹਿ ਬਾਰੋ।
ਜਸ ਮੁਰਿ ਲਗਨ ਤੁਮੁ ਪਰ ਲਾਗੀ। ਤਸ ਤੁਮ ਹੋਹੁ ਮੋਰ ਅਨੁਰਾਗੀ। ੧੪।

ਆਨੰਦ ਭਯੋ ਕੁਅਰ ਕੇ ਚੀਤਾ। ਜਨੁ ਕਰਿ ਮਿਲੀ ਰਾਮ ਕਹ ਸੀਤਾ।
ਭੋਜਨ ਜਾਨੁ ਛੁਧਾਤਰੁ ਪਾਈ। ਜਨੁ ਨਲ ਮਿਲੀ ਦਮਾਵਤਿ ਆਈ। ੧੫।

ਉਹੀ ਬ੍ਰਿਛ ਤਰ ਤਾ ਕੌ ਭਜਾ। ਭਾਤਿ ਭਾਤਿ ਆਸਨ ਕਹ ਸਜਾ।
ਤਾਹਿ ਸਿੰਘ ਕੋ ਚਰਮ ਨਿਕਾਰੀ। ਭੋਗ ਕਰੇ ਤਾ ਪਰ ਨਰ ਨਾਰੀ। ੧੬।

ਤਾ ਕੋ ਨਾਮ ਅਪਛਰਾ ਧਰਾ। ਕਹੀ ਕਿ ਰੀਝਿ ਮੋਹਿ ਇਹ ਬਰਾ।
ਇਹ ਛਲ ਤਾਹਿ ਨਾਰਿ ਕਰਿ ਲ੍ਯਾਯੋ। ਰੂਪ ਕੇਤੁ ਪਿਤੁ ਭੇਦ ਨ ਪਾਯੋ। ੧੭।

*ਚੌਪਈ*

ਉਹ ਕੁਮਾਰ ਨੂੰ ਰੋਜ਼ ਸ਼ਿਕਾਰ ਖਿਡਾਉਂਦੀ ਸੀ ਅਤੇ (ਉਸ ਤੋਂ) ਤਰ੍ਹਾਂ ਤਰ੍ਹਾਂ ਦੇ ਮ੍ਰਿਗ (ਜੰਗਲੀ ਪਸ਼ੂ) ਮਰਵਾਉਂਦੀ ਸੀ। ਸ਼ਰੀਰ ਉਤੇ ਮਰਦਾਵਾਂ ਭੇਸ ਪਾ ਕੇ ਇਕੱਲੀ ਹੀ ਮਿਤਰ ਨਾਲ ਫਿਰਦੀ ਸੀ।੬।

ਇਕ ਦਿਨ ਉਹ ਘਰ ਨੂੰ ਨ ਪਰਤੀ ਅਤੇ ਪਿਤਾ ਨੂੰ ਅਖਵਾ ਭੇਜਿਆ ਕਿ (ਤੁਹਾਡੀ) ਪੁੱਤਰੀ ਮਰ ਗਈ ਹੈ। ਆਪਣੀ ਥਾਂ ਤੇ ਇਕ ਬਕਰੀ ਨੂੰ ਸਾੜ ਦਿੱਤਾ ਅਤੇ ਕਿਸੇ ਹੋਰ ਪੁਰਸ਼ ਨੂੰ ਭੇਦ ਨ ਸਮਝਿਆ।੭।

ਸ਼ਾਹ ਨੇ ਸਮਝ ਲਿਆ ਕਿ ਪੁੱਤਰੀ ਮਰ ਗਈ ਹੈ। (ਪਰ ਉਸ ਨੇ) ਇਹ ਨ ਸਮਝਿਆ (ਕਿ ਪੁੱਤਰੀ) ਸ਼ਿਕਾਰਨ ਹੋ ਗਈ ਹੈ। (ਉਹ) ਰੋਜ਼ ਰਾਜੇ ਦੇ ਪੁੱਤਰ ਨੂੰ ਨਾਲ ਲੈ ਕੇ ਜਾਂਦੀ ਅਤੇ ਬਨ, ਉਪਬਨ ਵਿਚ ਘੁੰਮ ਫਿਰ ਕੇ ਆ ਜਾਂਦੀ।੮।

ਇਸ ਤਰ੍ਹਾਂ ਉਸ ਨੇ ਬਹੁਤ ਸਮਾਂ ਬਿਤਾ ਦਿੱਤਾ ਅਤੇ ਰਾਜ ਕੁਮਾਰ ਨੂੰ ਬਹੁਤ ਪ੍ਰਸੰਨ ਕੀਤਾ। ਉਹ ਉਸ ਨੂੰ ਇਸਤਰੀ ਵਜੋਂ ਨਹੀਂ ਪਛਾਣਦਾ ਸੀ। ਉਸ ਨੂੰ ਚੰਗਾ ਸ਼ਿਕਾਰੀ ਹੀ ਮੰਨਦਾ ਸੀ।੯।

ਇਕ ਦਿਨ ਦੋਵੇਂ ਸੰਘਣੇ ਬਨ ਵਿਚ ਚਲੇ ਗਏ। (ਉਥੇ ਉਨ੍ਹਾਂ ਕੋਲ) ਕੋਈ ਹੋਰ ਸਾਥੀ ਨ ਪਹੁੰਚ ਸਕਿਆ। ਦਿਨ ਗੁਜ਼ਰ ਗਿਆ ਅਤੇ ਰਾਤ ਹੋ ਗਈ। ਇਕ ਬ੍ਰਿਛ ਹੇਠਾਂ (ਥਾਂ) ਬਣਾ ਕੇ ਠਹਿਰ ਗਏ।੧੦।

ਉਥੇ ਇਕ ਵੱਡਾ ਸ਼ੇਰ ਆ ਗਿਆ। ਉਸ ਨੇ ਭਿਆਨਕ ਦੰਦ ਕਢੇ ਹੋਏ ਸਨ। ਉਸ ਨੂੰ ਵੇਖ ਕੇ ਰਾਜੇ ਦਾ ਪੁੱਤਰ ਡਰ ਗਿਆ। ਸ਼ਾਹ ਦੀ ਪੁੱਤਰੀ ਨੇ ਉਸ ਨੂੰ ਧੀਰਜ ਬੰਨ੍ਹਾਇਆ।੧੧।

ਤਦ ਉਸ ਨੂੰ ਵੇਖ ਕੇ (ਸ਼ਿਕਾਰਨ ਨੇ) ਬੰਦੂਕ ਨਾਲ ਮਾਰ ਦਿੱਤਾ ਅਤੇ ਰਾਜ ਕੁਮਾਰ ਦੇ ਦੇਖਦੇ ਹੋਇਆਂ ਸ਼ੇਰ ਨੂੰ ਸੰਘਾਰ ਦਿੱਤਾ। (ਤਦ) ਰਾਜ ਕੁਮਾਰ ਨੇ ਇਹ ਕਿਹਾ-- (ਹੇ ਸ਼ਿਕਾਰੀ!) ਜੋ ਤੇਰੇ ਜੀ ਆਏ, ਮੰਗ ਲਵੋ।੧੨।

ਤਦ ਉਸ (ਸ਼ਿਕਾਰੀ ਬਣੀ ਲੜਕੀ) ਨੇ ਉਸ ਨੂੰ ਸਾਰੀ ਬਿਰਥਾ ਸੁਣਾਈ ਕਿ ਹੇ ਰਾਜ ਕੁਮਾਰ! ਮੈਂ ਸ਼ਾਹ ਦੀ ਬੇਟੀ ਹਾਂ। ਮੇਰਾ ਤੇਰੇ ਨਾਲ ਪ੍ਰੇਮ ਹੋ ਗਿਆ ਹੈ। ਇਸ ਲਈ ਇਹ ਭੇਸ ਧਾਰਨ ਕੀਤਾ ਹੈ।੧੩।

ਹੁਣ ਤੁਸੀਂ ਮੇਰੇ ਨਾਲ ਰਮਣ ਕਰੋ ਅਤੇ ਮੈਨੂੰ ਇਸਤਰੀ ਬਣਾ ਕੇ ਘਰ ਲੈ ਜਾਓ। ਜਿਸ ਤਰ੍ਹਾਂ ਮੇਰਾ ਤੁਹਾਡੇ ਨਾਲ ਪ੍ਰੇਮ ਪੈ ਗਿਆ ਹੈ, ਉਸੇ ਤਰ੍ਹਾਂ ਤੁਸੀਂ ਮੇਰੇ ਪ੍ਰੇਮੀ ਹੋ ਜਾਓ।੧੪।

ਰਾਜ ਕੁਮਾਰ ਦਾ ਮਨ ਪ੍ਰਸੰਨ ਹੋ ਗਿਆ, ਮਾਨੋ ਰਾਮ ਨੂੰ ਸੀਤਾ ਮਿਲ ਗਈ ਹੋਵੇ। ਮਾਨੋ ਭੁਖੇ ਨੂੰ ਭੋਜਨ ਮਿਲ ਗਿਆ ਹੋਵੇ। ਮਾਨੋ ਨਲ ਨੂੰ ਦਮਯੰਤੀ ਆ ਕੇ ਮਿਲ ਪਈ ਹੋਵੇ।੧੫।

ਉਸ ਬ੍ਰਿਛ ਹੇਠਾਂ ਉਸ ਨਾਲ ਸੰਯੋਗ ਕੀਤਾ ਅਤੇ ਭਾਂਤ ਭਾਂਤ ਦੇ ਆਸਣ ਸਜਾਏ। ਉਸੇ ਸ਼ੇਰ ਦੀ ਖਲ੍ਹ ਉਤਾਰੀ ਅਤੇ ਉਸ ਉਤੇ ਇਸਤਰੀ ਮਰਦ (ਦੋਹਾਂ) ਭੋਗ ਕੀਤਾ।੧੬।

(ਰਾਜ ਕੁਮਾਰ ਨੇ) ਉਸ ਦਾ ਨਾਂ ਅਪੱਛਰਾ ਰਖਿਆ ਅਤੇ ਧੁੰਮਾ ਦਿੱਤਾ ਕਿ ਇਸ ਨੇ ਪ੍ਰਸੰਨ ਹੋ ਕੇ ਮੈਨੂੰ ਵਰਿਆ ਹੈ। ਇਸ ਛਲ ਨਾਲ ਉਸ ਨੂੰ ਇਸਤਰੀ ਬਣਾ ਕੇ ਲੈ ਆਇਆ। ਪਿਤਾ ਰੂਪ ਕੇਤੁ ਕੁਝ ਵੀ ਭੇਦ ਨ ਪਾ ਸਕਿਆ।੧੭।

*ਦੋਹਰਾ*

ਇਹ ਛਲ ਤਾ ਕੌ ਬ੍ਯਾਹਿ ਕੈ ਲੈ ਆਯੋ ਨਿਜੁ ਧਾਮ।
ਲੋਕ ਅਪਛਰਾ ਤਿਹ ਲਖੈ ਕੋਊ ਨ ਜਾਨੈ ਬਾਮ। ੧੮।
ਨ੍ਰਿਪ ਸੁਤ ਬਰਾ ਕਰੌਲ ਹ੍ਵੈ ਭਈ ਅਨਾਥ ਸਨਾਥ।
ਸਭਹੂੰ ਸਿਰ ਰਾਨੀ ਭਈ ਇਹ ਬਿਧਿ ਛਲ ਕੇ ਸਾਥ। ੧੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਅਠਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੯੮। ੫੭੬੯। ਅਫਜੂੰ।*

*ਚੌਪਈ*

ਚੰਦ੍ਰ ਚੂੜ ਇਕ ਰਹਤ ਭੂਪਾਲਾ। ਅਮਿਤ ਪ੍ਰਭਾ ਜਾ ਕੇ ਗ੍ਰਿਹ ਬਾਲਾ।
ਤਾ ਸੀ ਦੂਸਰਿ ਜਗ ਮਹਿ ਨਾਹੀ। ਨਰੀ ਨਾਗਨੀ ਨਿਰਖਿ ਲਜਾਹੀ। ੧।

ਸਾਹਿਕ ਹੁਤੋ ਅਧਿਕ ਧਨਵਾਨਾ। ਜਾ ਸੌ ਧਨੀ ਨ ਜਗ ਮੈ ਆਨਾ।
ਅਛਲ ਦੇਇ ਦੁਹਿਤ ਤਾ ਕੇ ਘਰ। ਰਹਤ ਪੰਡਿਤਾ ਸਭ ਮਤਿ ਹਰਿ ਕਰਿ। ੨।

ਚੰਦ੍ਰ ਚੂੜ ਕੋ ਹੁਤੋ ਪੁਤ੍ਰ ਇਕ। ਪੜਾ ਬ੍ਯਾਕਰਨ ਅਰੁ ਸਾਸਤ੍ਰ ਨਿਕ।
ਤਾ ਕੋ ਨਾਮ ਨ ਕਹਬੇ ਆਵੈ। ਲਿਖਤ ਊਖ ਲਿਖਨੀ ਹ੍ਵੈ ਜਾਵੈ। ੩।

ਇਕ ਦਿਨ ਕੁਅਰ ਅਖੇਟਕ ਗਯੋ। ਸਾਹੁ ਸੁਤਾ ਕੋ ਨਿਰਖਤ ਭਯੋ।
ਵਾ ਕੀ ਲਗੀ ਲਗਨ ਇਹ ਸੰਗਾ। ਮਗਨ ਭਈ ਤਰੁਨੀ ਸਰਬੰਗਾ। ੪।

ਚਤੁਰਿ ਦੂਤਿ ਇਕ ਤਹਾ ਪਠਾਈ। ਕਹਿਯਹੁ ਐਸ ਕੁਅਰ ਕਹ ਜਾਈ।
ਏਕ ਦਿਵਸ ਮੋਰੇ ਘਰ ਆਵਹੁ। ਸਾਥ ਹਮਾਰੇ ਭੋਗ ਮਚਾਵਹੁ। ੫।

ਤਬ ਵਹੁ ਸਖੀ ਕੁਅਰ ਪਹਿ ਆਈ। ਕਹੀ ਕੁਅਰਿ ਸੋ ਤਾਹਿ ਸੁਨਾਈ।
ਬਿਹਸਿ ਸਾਜਨ ਇਹ ਭਾਤਿ ਉਚਾਰੀ। ਕਹਿਯਹੁ ਜਾਇ ਐਸ ਤੁਮ ਪ੍ਯਾਰੀ। ੬।

ਇਕ ਅਵਧੂਤ ਸੁ ਛਤ੍ਰ ਨ੍ਰਿਪਾਰਾ। ਸੁਨਿਯਤ ਬਸਤ ਸਮੁਦ ਕੇ ਪਾਰਾ।
ਹੈ ਅਵਧੂਤ ਮਤੀ ਦੁਹਿਤਾ ਤਿਹ। ਅਵਰ ਨ ਘੜੀ ਬਿਧਾਤਾ ਸਮ ਜਿਹ। ੭।

ਪ੍ਰਥਮ ਤੂ ਤਿਸੈ ਮੋਹਿ ਮਿਲਾਵੈ। ਤਾ ਪਾਛੇ ਮੋ ਸੌ ਪਤਿ ਪਾਵੈ।
ਯੌ ਜੋ ਕੋਟਿ ਉਪਾਵ ਬਨੈ ਹੈ। ਤੌ ਮੋ ਸੋ ਨਹਿ ਭੋਗਨ ਪੈਹੈ। ੮।

ਯੌ ਹੀ ਸਖੀ ਜਾਇ ਤਿਹ ਕਹੀ। ਮਨ ਬਚ ਕੁਅਰਿ ਚਕ੍ਰਿਤ ਹ੍ਵੈ ਰਹੀ।
ਚਿਤ ਮੌ ਅਨਿਕ ਚਟਪਟੀ ਲਾਗੀ। ਤਾ ਤੇ ਨੀਦ ਭੂਖ ਸਭ ਭਾਗੀ। ੯।

ਸਮੁੰਦਰ ਪਾਰ ਜਾਯੋ ਨਹਿ ਜਾਵੈ। ਤਊ ਕੁਅਰਿ ਕੋ ਸਾਤਿ ਨ ਆਵੈ।
ਸਾਜ ਤਹਾ ਚਲਿਬੇ ਕੋ ਕਰਾ। ਤੀਰਥ ਜਾਤ ਹੌ ਪਿਤਹਿ ਉਚਰਾ। ੧੦।

*ਦੋਹਰਾ*

ਇਸ ਛਲ ਨਾਲ ਉਸ ਨੂੰ ਵਿਆਹ ਕੇ ਆਪਣੇ ਘਰ ਲੈ ਆਇਆ। ਸਭ ਉਸ ਨੂੰ ਅਪੱਛਰਾ ਹੀ ਸਮਝਦੇ, ਕੋਈ ਵੀ ਇਸਤਰੀ ਨ ਮੰਨਦਾ।੧੮। ਸ਼ਿਕਾਰੀ ਬਣ ਕੇ ਉਸ ਨੇ ਰਾਜ ਕੁਮਾਰ ਨਾਲ ਵਿਆਹ ਕਰ ਲਿਆ ਅਤੇ ਅਨਾਥ ਤੋਂ ਸਨਾਥ ਹੋ ਗਈ। ਇਸ ਤਰ੍ਹਾਂ ਦੇ ਛਲ ਨਾਲ ਉਹ ਸਭ ਦੇ ਸਿਰ ਉਤੇ ਰਾਣੀ (ਵਜੋਂ ਪ੍ਰਤਿਸ਼ਠਿਤ) ਹੋਈ।੧੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ।੨੯੮। ੫੭੬੯। ਚਲਦਾ।*

*ਚੌਪਈ*

ਚੰਦ੍ਰ ਚੂੜ ਨਾਂ ਦਾ ਇਕ ਰਾਜਾ ਰਹਿੰਦਾ ਸੀ ਜਿਸ ਦੇ ਘਰ ਅਮਿਤ ਪ੍ਰਭਾ ਨਾਂ ਦੀ ਇਸਤਰੀ ਸੀ। ਉਸ ਵਰਗੀ ਜਗ ਵਿਚ ਦੂਜੀ ਨਹੀਂ ਸੀ। (ਉਸ ਨੂੰ) ਵੇਖ ਕੇ ਨਰੀ ਅਤੇ ਨਾਗਨੀ ਲਜਾਉਂਦੀਆਂ ਸਨ।੧।

(ਉਥੇ) ਇਕ ਬਹੁਤ ਧਨਵਾਨ ਸ਼ਾਹ ਹੁੰਦਾ ਸੀ ਜਿਸ ਵਰਗਾ ਸੰਸਾਰ ਵਿਚ ਕੋਈ ਹੋਰ ਧਨੀ ਨਹੀਂ ਸੀ। ਉਨ੍ਹਾਂ ਦੇ ਘਰ ਅਛਲ ਦੇਈ ਨਾਂ ਦੀ ਪੁੱਤਰੀ ਸੀ। (ਉਹ) ਪੰਡਿਤਾਂ ਦੀ ਸਾਰੀ ਬੁੱਧੀ ਨੂੰ ਚੁਰਾਈ ਰਖਦੀ ਸੀ (ਅਰਥਾਤ-ਬਹੁਤ ਬੁੱਧੀਮਾਨ ਸੀ)।੨।

ਚੰਦ੍ਰ ਚੂੜ ਦਾ ਇਕ ਪੁੱਤਰ ਹੁੰਦਾ ਸੀ। (ਉਹ) ਵਿਆਕਰਨ ਅਤੇ ਅਨੇਕ ਸ਼ਾਸਤ੍ਰ ਪੜ੍ਹਿਆ ਹੋਇਆ ਸੀ। ਉਸ ਦੇ ਨਾਮ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਜੇ ਲਿਖੀਏ ਤਾਂ ਗੰਨੇ ਜਿੰਨੀ ਲੰਬੀ ਕਲਮ (ਘਿਸ ਕੇ ਸਾਧਾਰਨ) ਕਲਮ ਹੋ ਜਾਵੇਗੀ।੩।

ਇਕ ਦਿਨ ਰਾਜ ਕੁਮਾਰ ਸ਼ਿਕਾਰ ਖੇਡਣ ਗਿਆ। ਉਸ ਨੇ ਸ਼ਾਹ ਦੀ ਪੁੱਤਰੀ ਨੂੰ ਵੇਖਿਆ। ਉਸ ਦੀ ਵੀ ਲਗਨ ਇਸ ਨਾਲ ਲਗ ਗਈ ਅਤੇ (ਉਹ) ਲੜਕੀ ਤਨੋ ਮਨੋ ਉਸ ਵਿਚ ਮਗਨ ਹੋ ਗਈ।੪।

ਇਕ ਚਤੁਰ ਦੂਤੀ ਨੂੰ ਉਸ ਪਾਸ ਭੇਜਿਆ ਕਿ ਕੰਵਰ ਨੂੰ ਜਾ ਕੇ ਇਸ ਤਰ੍ਹਾਂ ਕਹੇ--। ਇਕ ਦਿਨ ਮੇਰੇ ਘਰ ਆਓ ਅਤੇ ਮੇਰੇ ਨਾਲ ਰਮਣ ਕਰੋ।੫।

ਤਦ ਉਹ ਦੂਤੀ ਕੰਵਰ ਕੋਲ ਆਈ ਅਤੇ (ਜੋ) ਕੁਮਾਰੀ ਨੇ ਕਿਹਾ ਸੀ, ਉਸ ਨੂੰ ਸੁਣਾ ਦਿੱਤਾ। ਮਿਤਰ ਨੇ ਹਸ ਕੇ ਇਸ ਤਰ੍ਹਾਂ ਕਿਹਾ ਕਿ ਤੂੰ ਪਿਆਰੀ ਨੂੰ ਇਸ ਤਰ੍ਹਾਂ ਕਹੀਂ।੬।

ਇਕ ਅਵਧੂਤ ਛਤ੍ਰਪਤੀ ਰਾਜਾ ਹੈ। ਸੁਣਿਆ ਹੈ, ਸਮੁੰਦਰ ਦੇ ਪਾਰ ਰਹਿੰਦਾ ਹੈ। ਉਸ ਦੀ ਅਵਧੂਤ ਮਤੀ ਨਾਂ ਦੀ (ਇਕ) ਪੁੱਤਰੀ ਹੈ, ਜਿਸ ਵਰਗੀ ਵਿਧਾਤਾ ਨੇ ਹੋਰ ਕੋਈ ਘੜੀ ਨਹੀਂ ਹੈ।੭।

ਪਹਿਲਾਂ ਤੂੰ ਉਸ ਨੂੰ ਮੈਨੂੰ ਮਿਲਾ ਦੇ। ਉਸ ਪਿਛੋਂ ਮੇਰੇ ਵਰਗਾ ਪਤੀ ਪ੍ਰਾਪਤ ਕਰ। ਉਂਜ ਜੇ ਤੂੰ ਕਰੋੜਾਂ ਉਪਾ ਕਰ ਲਏਂ, ਤਾਂ ਵੀ ਤੂੰ ਮੇਰੇ ਨਾਲ ਰਮਣ ਨਹੀਂ ਕਰ ਸਕੇਂਗੀ।੮।

ਉਸੇ ਤਰ੍ਹਾਂ ਸਖੀ ਨੇ ਜਾ ਕੇ ਉਸ ਨੂੰ ਕਿਹਾ। (ਜਿਸ ਨੂੰ ਸੁਣ ਕੇ) ਕੁਮਾਰੀ ਮਨ ਅਤੇ ਬਚਨ ਤੋਂ ਹੈਰਾਨ ਹੋ ਗਈ। ਉਸ ਦੇ ਮਨ ਵਿਚ ਬਹੁਤ ਬੇਚੈਨੀ ਹੋਣ ਲਗੀ, ਜਿਸ ਕਰ ਕੇ ਨੀਂਦਰ ਭੁਖ ਸਭ ਚਲੀ ਗਈ।੯।

(ਜਦ ਤਕ) ਸਮੁੰਦਰ ਪਾਰ ਜਾਇਆ ਨਹੀਂ ਜਾਂਦਾ, ਤਦ ਤਕ ਕੁਮਾਰੀ ਨੂੰ ਸ਼ਾਂਤੀ ਨਹੀਂ ਮਿਲਦੀ। (ਕੁਮਾਰੀ ਨੇ) ਉਥੇ ਜਾਣ ਲਈ ਤਿਆਰੀ ਕਰ ਲਈ ਅਤੇ ਪਿਤਾ ਨੂੰ ਤੀਰਥਾਂ ਉਤੇ ਜਾਣਾ ਦਸਿਆ।੧੦।

ਸਾਜ ਬਾਜ ਸਭ ਕੀਆ ਤੁਯਾਰਾ। ਤਹ ਹ੍ਵੈ ਚਲੀ ਬਾਜ ਅਸਵਾਰਾ।
ਸੇਤਬੰਧ ਰਾਮੇਸ੍ਵਰ ਗਈ। ਇਹ ਬਿਧਿ ਹ੍ਰਿਦੈ ਬਿਚਾਰਤ ਭਈ। ੧੧।

ਤਾ ਤੇ ਹ੍ਵੈ ਜਹਾਜ ਅਸਵਾਰਾ। ਗਈ ਸਿੰਗਲਾਦੀਪ ਮਝਾਰਾ।
ਜਹ ਤਿਹ ਸੁਨਾ ਰਾਜ ਕੋ ਧਾਮਾ। ਜਾਤ ਭਈ ਤਹ ਹੀ ਕੌ ਬਾਮਾ। ੧੨।

ਤਹ ਗੀ ਪੁਰਖ ਭੇਸ ਕੋ ਕਰਿ ਕੈ। ਭਾਤਿ ਭਾਤਿ ਕੇ ਭੂਖਨ ਧਰਿ ਕੈ।
ਜਬ ਅਵਧੂਤ ਮਤੀ ਤਿਹ ਹੇਰਾ। ਰਾਜ ਕੁਅਰ ਜਾਨ੍ਯੋ ਕਹੂੰ ਕੇਰਾ। ੧੩।

ਨਿਰਖਤ ਕੁਅਰਿ ਮਦਨ ਬਸਿ ਭਈ। ਅੰਗ ਅੰਗ ਬਿਹਬਲ ਹ੍ਵੈ ਗਈ।
ਚਿਤ ਮਹਿ ਕਹਾ ਇਸੀ ਕਹ ਬਰਿ ਹੋਂ। ਨਾਤਰ ਘਾਇ ਕਟਾਰੀ ਮਰਿ ਹੋਂ। ੧੪।

ਦੇਖੈ ਲਗੀ ਸੀਸ ਨਿਹੁਰਾਈ। ਤਿਹ ਤ੍ਰਿਯ ਘਾਤ ਇਹੈ ਕਰ ਆਈ।
ਤੁਰੰਗ ਧਵਾਇ ਜਾਤ ਤਹ ਭਈ। ਸਿੰਘਨਿ ਜਾਨੁ ਮ੍ਰਿਗੀ ਗਹਿ ਲਈ। ੧੫।

ਝਟਕਿ ਝਰੋਖਾ ਤੇ ਗਹਿ ਲਈ। ਬਾਧਤ ਸਾਥ ਪ੍ਰਿਸਟ ਕੇ ਭਈ।
ਹਾਹਾ ਭਾਖਿ ਲੋਗ ਪਚਿ ਸਹਾਰੇ। ਰਾਖਿ ਨ ਸਕੇ ਤਾਹਿ ਰਖਵਾਰੇ। ੧੬।

ਬਾਧਿ ਪ੍ਰਿਸਟਿ ਤਿਹ ਤੁਰੰਗ ਧਵਾਯੋ। ਏਕੈ ਬਾਨ ਮਿਲਾ ਸੋ ਘਾਯੋ।
ਤਾਕਹ ਜੀਤਿ ਧਾਮ ਲੈ ਆਈ। ਸਖੀ ਕੁਅਰ ਕੇ ਧਾਮ ਪਠਾਈ। ੧੭।

ਜੋ ਤੁਮ ਕਹਾ ਕਾਜ ਮੈ ਕਿਯਾ। ਅਪਨੋ ਬੋਲ ਨਿਬਾਹਹੁ ਪਿਯਾ।
ਪ੍ਰਥਮ ਬ੍ਯਾਹਿ ਮੋਕੌ ਲੈ ਜਾਵੌਂ। ਤਾ ਪਾਛੇ ਯਾ ਕਹ ਤੁਮ ਪਾਵੌਂ। ੧੮।

ਰਾਜ ਕੁਅਰ ਤਬ ਹੀ ਤਹ ਆਯੋ। ਤਾ ਸੌ ਪ੍ਰਥਮੈ ਬ੍ਯਾਹ ਕਰਾਯੋ।
ਬਹੁਰੋ ਬ੍ਯਾਹਿ ਤਾਹਿ ਲੈ ਗਯੋ। ਅਸਿ ਚਰਿਤ੍ਰ ਚੰਚਲਾ ਦਿਖਯੋ। ੧੯।

ਪ੍ਰਥਮਹਿ ਪਾਰ ਸਮੁੰਦ ਕੈ ਗਈ। ਰਾਜ ਸੁਤਹਿ ਹਰਿ ਲ੍ਯਾਵਤ ਭਈ।
ਬਹੁਰੋ ਮਨ ਭਾਵਤ ਪਤਿ ਕਰਿਯੋ। ਤ੍ਰਿਯਾ ਚਰਿਤ੍ਰ ਨ ਜਾਤ ਬਿਚਰਿਯੋ। ੨੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਨੰਨ੍ਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੨੯੯। ੫੭੯੯। ਅਫਜੂੰ।*

*ਚੌਪਈ*

ਸੀਸਸਾਰ ਕੇਤੁ ਇਕ ਰਾਜਾ। ਜਾ ਸੋ ਬਿਧਿ ਦੂਸਰ ਨ ਸਾਜਾ।
ਸੀਸੈ ਸਾਰ ਦੇਇ ਤਿਹ ਰਾਨੀ। ਜਾ ਸਮ ਦੂਸਰ ਹ੍ਵੈ ਨ ਬਖਾਨੀ। ੧।

ਤਾ ਸੋ ਅਧਿਕ ਨ੍ਰਿਪਤਿ ਕੀ ਪ੍ਰੀਤਾ। ਨਿਸ ਦਿਨ ਰਹੈ ਤਰੁਨਿ ਮੈ ਚੀਤਾ।
ਕਿਤਕ ਦਿਨਨ ਰਾਨੀ ਮਰਿ ਗਈ। ਰਾਜਾ ਕੀ ਉਦਾਸ ਮਤਿ ਭਈ। ੨।

ਸਾਜ਼ ਬਾਜ਼ ਦੀ ਸਾਰੀ ਤਿਆਰੀ ਮੁਕੰਮਲ ਕਰ ਲਈ ਅਤੇ ਘੋੜੇ ਉਤੇ ਸਵਾਰ ਹੋ ਕੇ ਚਲ ਪਈ। (ਉਹ) ਸੇਤਬੰਧ ਰਾਮੇਸ਼੍ਵਰ ਪਹੁੰਚ ਗਈ ਅਤੇ ਮਨ ਵਿਚ ਇਸ ਤਰ੍ਹਾਂ ਵਿਚਾਰ ਕਰਨ ਲਗੀ।੧੧।

ਉਥੋਂ ਜਹਾਜ਼ ਵਿਚ ਸਵਾਰ ਹੋਈ ਅਤੇ ਸਿੰਗਲਾਦੀਪ ਵਿਚ ਜਾ ਪਹੁੰਚੀ। ਜਿਧਰ ਨੂੰ ਰਾਜੇ ਦਾ ਮਹੱਲ ਸੁਣਿਆ, ਉਧਰ ਨੂੰ ਹੀ ਉਹ ਇਸਤਰੀ ਚਲੀ ਗਈ।੧੨।

ਉਥੇ ਉਹ ਭਾਂਤ ਭਾਂਤ ਦੇ ਗਹਿਣੇ ਪਾ ਕੇ ਅਤੇ ਪੁਰਸ਼ ਭੇਸ ਧਾਰਨ ਕਰ ਕੇ ਗਈ। ਜਦ ਅਵਧੂਤ ਮਤੀ ਨੇ ਉਸ ਨੂੰ ਵੇਖਿਆ ਤਾਂ ਕਿਸੇ (ਦੇਸ਼) ਦਾ ਰਾਜ ਕੁਮਾਰ ਸਮਝਿਆ।੧੩।

ਉਸ ਨੂੰ ਵੇਖ ਕੇ ਰਾਜ ਕੁਮਾਰੀ ਕਾਮ ਵਸ ਹੋ ਗਈ। ਉਸ ਦਾ ਅੰਗ ਅੰਗ ਬਿਹਬਲ ਹੋ ਗਿਆ। ਚਿਤ ਵਿਚ ਕਹਿਣ ਲਗੀ ਕਿ ਇਸੇ ਨੂੰ ਵਰਾਂਗੀ, ਨਹੀਂ ਤਾਂ ਕਟਾਰ ਮਾਰ ਕੇ ਮਰ ਜਾਵਾਂਗੀ।੧੪।

ਉਹ ਸਿਰ ਨੀਵਾਂ ਕਰ ਕੇ ਵੇਖਣ ਲਗੀ, ਤਾਂ ਉਹ ਇਸਤਰੀ ਮੌਕਾ ਤਾੜ ਕੇ ਇਥੇ ਆ ਗਈ। ਘੋੜੇ ਨੂੰ ਦੌੜਾ ਕੇ ਉਥੇ ਜਾ ਪਹੁੰਚੀ ਜਿਵੇਂ ਸ਼ੇਰਨੀ ਨੇ ਹਿਰਨੀ ਪਕੜ ਲਈ ਹੋਵੇ।੧੫।

(ਉਸ ਨੂੰ) ਝਰੋਖੇ ਤੋਂ ਝਟਕਾ ਦੇ ਕੇ ਪਕੜ ਲਿਆ ਅਤੇ ਪਿਠ ਨਾਲ ਬੰਨ੍ਹ ਲਿਆ। ਸਾਰੇ ਲੋਗ ਹਾਹਾਕਾਰ ਕਰ ਕੇ ਥਕ ਗਏ, ਪਰ ਉਸ ਨੂੰ ਕੋਈ ਵੀ ਰਖਵਾਲਾ ਬਚਾ ਨ ਸਕਿਆ।੧੬।

ਉਸ ਨੂੰ ਪਿਠ ਨਾਲ ਬੰਨ੍ਹ ਕੇ (ਇਸਤਰੀ ਨੇ) ਘੋੜਾ ਭਜਾ ਦਿੱਤਾ। (ਜੋ) ਟਕਰਿਆ, ਉਸ ਨੂੰ ਇਕੋ ਬਾਣ ਨਾਲ ਮਾਰ ਦਿੱਤਾ। ਉਸ ਨੂੰ ਜਿਤ ਕੇ ਘਰ ਲੈ ਆਈ। ਫਿਰ ਸਖੀ ਨੂੰ ਰਾਜ ਕੁਮਾਰ ਦੇ ਘਰ ਭੇਜ ਦਿੱਤਾ।੧੭।

(ਅਤੇ ਕਹਿ ਭੇਜਿਆ--) ਜੋ ਤੂੰ ਕਿਹਾ ਸੀ, ਉਹ ਕੰਮ ਮੈਂ ਕਰ ਦਿੱਤਾ ਹੈ। ਹੇ ਪ੍ਰਿਯ! ਹੁਣ ਤੁਸੀਂ ਆਪਣਾ ਬਚਨ ਪੂਰਾ ਕਰੋ। ਪਹਿਲਾਂ ਮੈਨੂੰ ਵਿਆਹ ਕੇ ਲੈ ਜਾਓ, ਉਸ ਪਿਛੋਂ ਤੁਸੀਂ ਇਸ ਨੂੰ ਪ੍ਰਾਪਤ ਕਰੋ।੧੮।

ਰਾਜ ਕੁਮਾਰ ਤਦ ਹੀ ਉਥੇ ਆਇਆ ਅਤੇ ਪਹਿਲਾਂ ਉਸ ਨਾਲ ਵਿਆਹ ਕਰਾਇਆ। ਫਿਰ ਉਸ (ਅਵਧੂਤ ਕੰਨਿਆ) ਨੂੰ ਵਿਆਹ ਕੇ ਲੈ ਗਿਆ। ਇਸ ਤਰ੍ਹਾਂ ਦਾ ਚਰਿਤ੍ਰ ਉਸ ਇਸਤਰੀ ਨੇ ਵਿਖਾਇਆ।੧੯।

ਪਹਿਲਾਂ ਸਮੁੰਦਰ ਦੇ ਪਾਰ ਗਈ ਅਤੇ (ਉਥੋਂ) ਰਾਜ ਕੁਮਾਰੀ ਨੂੰ ਭਜਾ ਲਿਆਈ। ਫਿਰ ਮਨ ਭਾਉਂਦੇ ਪਤੀ ਨੂੰ ਪ੍ਰਾਪਤ ਕੀਤਾ। ਤ੍ਰੀਆ ਚਰਿਤ੍ਰ ਨੂੰ ਵਿਚਾਰਿਆ ਨਹੀਂ ਜਾ ਸਕਦਾ।੨੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ।੨੯੯। ੫੭੮੯। ਚਲਦਾ।*

*ਚੌਪਈ*

ਸੀਸਸਾਰ ਕੇਤੁ ਨਾਂ ਦਾ ਇਕ ਰਾਜਾ ਸੀ ਜਿਸ ਵਰਗਾ ਵਿਧਾਤਾ ਨੇ ਦੂਜਾ ਨਹੀਂ ਸਾਜਿਆ ਸੀ। ਸੀਸੈ ਸਾਰ ਦੇਈ ਨਾਂ ਦੀ ਉਸ ਦੀ ਰਾਣੀ ਸੀ। ਜਿਸ ਵਰਗੀ ਸੁੰਦਰ ਹੋਰ ਕੋਈ ਨਹੀਂ ਕਹੀ ਜਾ ਸਕਦੀ।੧।

ਉਸ ਨਾਲ ਰਾਜੇ ਦਾ ਬਹੁਤ ਪਿਆਰ ਸੀ। ਰਾਤ ਦਿਨ (ਉਹ) ਇਸਤਰੀ (ਉਸ ਦੇ) ਚਿਤ ਵਿਚ ਰਹਿੰਦੀ ਸੀ। ਕੁਝ ਸਮੇਂ ਬਾਦ ਰਾਣੀ ਮਰ ਗਈ ਅਤੇ ਰਾਜੇ ਦੀ ਬੁੱਧੀ ਉਦਾਸ ਹੋ ਗਈ।੨।

ਅਵਰ ਨਾਰਿ ਕੀ ਓਰ ਨ ਹੇਰੈ। ਭੂਲ ਨ ਜਾਤ ਕਿਸੀ ਕੇ ਡੇਰੈ।
ਨਾਰੀ ਔਰ ਅਧਿਕ ਦੁਖ ਪਾਵੈ। ਨਾਥ ਮਿਲੇ ਬਿਨੁ ਮੈਨ ਸੰਤਾਵੈ। ੩।

ਮਿਲਿ ਬੈਠੀ ਇਕ ਦਿਨ ਸਭ ਰਾਨੀ। ਆਪੁ ਬਿਖੈ ਮਿਲਿ ਕਰਤ ਕਹਾਨੀ।
ਇਹ ਜੜ ਪਤਿ ਮਤਿ ਕਿਨ ਹਰਿ ਲਈ। ਕਹਾ ਭਯੋ ਰਾਨੀ ਮਰਿ ਗਈ। ੪।

ਏਤੋ ਸੋਕ ਕਿਯੋ ਜਾ ਕੋ ਇਹ। ਮਤਿ ਹਰਿ ਲਈ ਕਹਾ ਯਾ ਕੀ ਤਿਹ।
ਹ੍ਵੈ ਹੈ ਤ੍ਰਿਯਾ ਨ੍ਰਿਪਨ ਕੇ ਘਨੀ। ਸਦਾ ਸਲਾਮਤਿ ਚਹਿਯਤ ਧਨੀ। ੫।

ਸਖੀ ਏਕ ਸੁਯਾਨੀ ਤਹ ਅਹੀ। ਤਿਹ ਇਹ ਭਾਤਿ ਬਿਹਸਿ ਕਰਿ ਕਹੀ।
ਮੈ ਨ੍ਰਿਪ ਤੇ ਤ੍ਰਿਯ ਸੋਕ ਮਿਟੈ ਹੌ। ਬਹੁਰਿ ਤਿਹਾਰੇ ਸਾਥ ਮਿਲੈ ਹੌ। ੬।

ਜਾਰਿਕ ਪਕਰਿ ਕੋਠਰੀ ਰਾਖਾ। ਨ੍ਰਿਪ ਕੇ ਸੁਨਤ ਐਸ ਬਿਧਿ ਭਾਖਾ।
ਧ੍ਰਿਗ ਇਹ ਮੂੜ ਨ੍ਰਿਪ ਕੋ ਜੀਆ। ਜਿਹ ਅਬਿਬੇਕ ਬਿਬੇਕ ਨ ਕੀਆ। ੭।

ਜੁ ਤ੍ਰਿਯਾ ਔਰ ਸੌ ਭੋਗ ਕਮਾਵੈ। ਬਾਤਨ ਸਾਥ ਪਤਿਹਿ ਉਰਝਾਵੈ।
ਨ੍ਰਿਪ ਜੁ ਕੋਠਰੀ ਛੋਰਿ ਨਿਹਾਰੈ। ਸਾਚ ਝੂਠ ਤਬ ਆਪੁ ਬਿਚਾਰੈ। ੮।

ਨ੍ਰਿਪ ਕੇ ਸ੍ਰਵਨਨ ਧੁਨਿ ਇਹ ਪਰੀ। ਤੁਰਤੁ ਕੁਠਰੀਯਾ ਜਾਇ ਉਘਰੀ।
ਹੇਰਾ ਜਬ ਵਹੁ ਮਨੁਛ ਬਨਾਈ। ਤਬ ਐਸੇ ਤਿਹ ਕਹਾ ਰਿਸਾਈ। ੯।

ਇਤੋ ਸੋਕ ਹਮ ਕੀਯੋ ਨਿਕਾਜਾ। ਇਹ ਨ ਲਹਤ ਥੋ ਐਸ ਨਿਲਾਜਾ।
ਅਬ ਮੈ ਰਨਿਯਨ ਅਵਰ ਬਿਹਾਰੌ। ਰਾਨੀ ਮਰੀ ਨ ਫੇਰਿ ਚਿਤਾਰੌ। ੧0।

ਔਰ ਤ੍ਰਿਯਨ ਕੇ ਸਾਥ ਬਿਹਾਰਾ। ਵਾ ਰਾਨੀ ਕਹ ਨ੍ਰਿਪਤਿ ਬਿਸਾਰਾ।
ਇਹ ਛਲ ਤ੍ਰਿਯਨ ਨਰਿੰਦ੍ਰਹਿ ਛਰਾ। ਤ੍ਰਿਯ ਚਰਿਤ੍ਰ ਅਤਿਭੁਤ ਇਹ ਕਰਾ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩00। ੫੮00। ਅਫਜੂੰ।*

*ਚੌਪਈ*

ਇਛਾਵਤੀ ਨਗਰ ਇਕ ਸੁਨਾ। ਇਛ ਸੈਨ ਰਾਜਾ ਬਹੁ ਗੁਨਾ।
ਇਸਟ ਮਤੀ ਤਾ ਕੇ ਘਰ ਨਾਰੀ। ਇਸਟ ਦੇਵਕਾ ਰਹਤ ਦੁਲਾਰੀ। ੧।

ਅਜੈ ਸੈਨ ਖਤਰੇਟਾ ਤਹਾ। ਆਵਤ ਭਯੋ ਧਾਮ ਤ੍ਰਿਯ ਜਹਾ।
ਰਾਣੀ ਤਾ ਕੋ ਰੂਪ ਨਿਹਾਰਾ। ਗਿਰੀ ਧਰਨਿ ਜਨੁ ਲਗਿਯੋ ਕਟਾਰਾ। ੨।

ਹੋਰ ਕਿਸੇ ਇਸਤਰੀ ਵਲ ਨਹੀਂ ਵੇਖਦਾ ਸੀ। ਭੁਲ ਕੇ ਵੀ ਕਿਸੇ ਦੇ ਡੇਰੇ ਨਹੀਂ ਜਾਂਦਾ ਸੀ। ਹੋਰ ਇਸਤਰੀਆਂ ਬਹੁਤ ਦੁਖੀ ਸਨ ਕਿਉਂਕਿ ਨਾਥ ਨੂੰ ਮਿਲੇ ਬਿਨਾ (ਉਨ੍ਹਾਂ ਨੂੰ) ਕਾਮ ਸਤਾਉਂਦਾ ਸੀ।੩।

ਇਕ ਦਿਨ ਸਾਰੀਆਂ ਰਾਣੀਆਂ ਇਕੱਠੀਆਂ ਹੋਈਆਂ ਅਤੇ ਆਪਸ ਵਿਚ ਗੱਲਾਂ ਕਰਨ ਲਗੀਆਂ। ਇਸ ਮੂਰਖ ਪਤੀ ਦੀ ਅਕਲ (ਪਤਾ ਨਹੀਂ) ਕਿਸ ਨੇ ਹਰ ਲਈ ਹੈ। ਕੀ ਹੋਇਆ ਜੇ ਰਾਣੀ ਮਰ ਗਈ ਹੈ।੪।

ਉਸ ਦਾ ਇਸ (ਰਾਜੇ) ਨੇ ਇਤਨਾ ਦੁਖ ਮੰਨਾਇਆ ਹੈ ਕਿ ਉਸ ਨੇ ਕਿਤੇ ਇਸ ਦੀ ਅਕਲ ਹੀ ਖੋਹ ਲਈ ਹੈ। ਰਾਜਿਆਂ ਦੇ ਘਰ ਬਹੁਤ ਇਸਤਰੀਆਂ ਹੁੰਦੀਆਂ ਹਨ। (ਬਸ) ਪਤੀ ਸਦਾ ਸਲਾਮਤ ਰਹਿਣਾ ਚਾਹੀਦਾ ਹੈ।੫।

ਉਥੇ ਇਕ ਸਿਆਣੀ ਸਖੀ ਸੀ। ਉਹ ਹਸ ਕੇ ਇਸ ਤਰ੍ਹਾਂ ਕਹਿਣ ਲਗੀ--। ਮੈਂ ਰਾਜੇ ਦਾ ਇਸਤਰੀ ਵਾਲਾ ਦੁਖ ਦੂਰ ਕਰਾਂਗੀ ਅਤੇ ਤੁਹਾਡੇ ਨਾਲ ਫਿਰ ਮਿਲਾ ਦੇਵਾਂਗੀ।੬।

(ਉਸ ਨੇ) ਇਕ ਯਾਰ ਫੜ ਕੇ ਕੋਠੜੀ ਵਿਚ ਬੰਦ ਕਰ ਦਿੱਤਾ ਅਤੇ ਰਾਜੇ ਨੂੰ ਸੁਣਾ ਕੇ ਇਸ ਤਰ੍ਹਾਂ ਕਿਹਾ--। ਇਸ ਰਾਜੇ ਦੇ ਜੀਣ ਨੂੰ ਧਿੱਕਾਰ ਹੈ ਜੋ ਵਿਵੇਕ ਅਤੇ ਅਵਿਵੇਕ ਵਿਚ (ਅੰਤਰ) ਨਹੀਂ ਕਰਦਾ।੭।

ਜੋ ਇਸਤਰੀ ਕਿਸੇ ਹੋਰ ਨਾਲ ਭੋਗ ਕਰੇ ਅਤੇ ਗੱਲਾਂ ਨਾਲ ਹੀ ਪਤੀ ਨੂੰ ਰਿਝਾਵੇ। (ਜੇ) ਰਾਜਾ (ਆਪ ਉਸ ਦੀ) ਕੋਠੜੀ ਖੋਲ੍ਹ ਕੇ ਵੇਖੇ ਤਾਂ ਸਚ ਝੂਠ ਦਾ ਆਪ ਵਿਚਾਰ ਕਰ ਲਵੇ।੮।

(ਜਦ) ਰਾਜੇ ਦੇ ਕੰਨਾਂ ਵਿਚ ਇਹ ਆਵਾਜ਼ ਪਈ ਤਾਂ ਤੁਰਤ ਜਾ ਕੇ ਕੋਠੜੀ ਖੋਲ੍ਹ ਦਿੱਤੀ। ਜਦ ਉਸ ਬੰਦੇ ਨੂੰ (ਰਾਜੇ ਨੇ) ਚੰਗੀ ਤਰ੍ਹਾਂ ਨਾਲ ਵੇਖਿਆ ਤਾਂ ਗੁੱਸੇ ਨਾਲ ਉਸ ਨੂੰ ਇਸ ਤਰ੍ਹਾਂ ਕਿਹਾ--।੯।

ਮੈਂ ਇਤਨਾ ਦੁਖ ਵਿਅਰਥ ਦਾ ਮੰਨਾਇਆ ਹੈ। ਇਹ ਨਹੀਂ ਜਾਣਦਾ ਸਾਂ (ਕਿ ਉਹ) ਇਤਨੀ ਨਿਰਲਜ ਸੀ। ਹੁਣ ਮੈਂ ਹੋਰਨਾਂ ਰਾਣੀਆਂ ਨਾਲ ਰਮਣ ਕਰਾਂਗਾ ਅਤੇ ਮਰ ਗਈ ਰਾਣੀ ਨੂੰ ਫਿਰ ਯਾਦ ਨਹੀਂ ਕਰਾਂਗਾ।੧੦।

ਰਾਜਾ ਹੋਰਨਾਂ ਰਾਣੀਆਂ ਨਾਲ ਰਮਣ ਕਰਨ ਲਗਾ ਅਤੇ ਉਸ ਰਾਣੀ ਨੂੰ ਰਾਜੇ ਨੇ ਭੁਲਾ ਦਿੱਤਾ। ਇਸ ਛਲ ਨਾਲ ਇਸਤਰੀ ਨੇ ਰਾਜੇ ਨੂੰ ਛਲ ਲਿਆ। ਇਸਤਰੀ ਨੇ ਇਹ ਅਨੋਖਾ ਚਰਿਤ੍ਰ ਕੀਤਾ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ।੩੦੦। ੫੮੦੦। ਚਲਦਾ।*

*ਚੌਪਈ*

ਇਛਾਵਤੀ ਨਾਂ ਦਾ ਇਕ ਨਗਰ ਸੁਣਿਆ ਸੀ। (ਉਸ ਦਾ) ਰਾਜਾ ਇਛ ਸੈਨ ਬਹੁਤ ਗੁਣਵਾਨ ਸੀ। ਇਸ਼ਟ ਮਤੀ ਉਸ ਦੇ ਘਰ ਰਾਣੀ ਸੀ। ਇਸ਼ਟ ਦੇਵਕਾ (ਉਨ੍ਹਾਂ ਦੀ) ਪੁੱਤਰੀ ਹੁੰਦੀ ਸੀ।੧।

ਉਥੇ ਅਜੈ ਸੈਨ ਨਾਂ ਦਾ ਇਕ ਖਤਰੇਟਾ ਸੀ। (ਉਹ) ਉਥੇ ਆਇਆ ਜਿਥੇ ਇਸਤਰੀ (ਰਾਣੀ) ਦਾ ਘਰ ਸੀ। ਰਾਣੀ ਨੇ ਉਸ ਦੇ ਰੂਪ ਨੂੰ ਵੇਖਿਆ ਤਾਂ ਧਰਤੀ ਉਤੇ ਡਿਗ ਪਈ, ਮਾਨੋ ਕਟਾਰ ਲਗੀ ਹੋਵੇ।੨।

ਉੜਦਾ ਬੇਗ ਨਿਪੁੰਸਕ ਬਨੇ। ਪਠੈ ਦਏ ਰਾਨੀ ਤਹ ਘਨੇ।
ਗਹਿ ਕਰਿ ਤਾਹਿ ਲੈ ਗਏ ਤਹਾ। ਤਰਨੀ ਪੰਥ ਬਿਲੋਕਤ ਜਹਾ। ੩।

ਕਾਮ ਭੋਗ ਤਾ ਸੌ ਰਾਨੀ ਕਰਿ। ਪੌਢੇ ਦੋਊ ਜਾਇ ਪਲਘਾ ਪਰ।
ਤਬ ਲਗਿ ਆਇ ਨ੍ਰਿਪਤਿ ਤਹ ਗਏ। ਸੋਵਤ ਦੁਹੂੰ ਬਿਲੋਕਤ ਭਏ। ੪।

ਭਰਭਰਾਇ ਤ੍ਰਿਯ ਜਗੀ ਦੁਖਾਤੁਰ। ਡਾਰਿ ਦਯੋ ਦੁਪਟਾ ਪਤਿ ਮੁਖ ਪਰ।
ਜਬ ਲੌ ਕਰਤ ਦੂਰਿ ਨ੍ਰਿਪ ਭਯੋ। ਤਬ ਲੌ ਜਾਰਿ ਭਾਜਿ ਕਰਿ ਗਯੋ। ੫।

ਦੁਪਟਾ ਦੂਰਿ ਕਰਾ ਨ੍ਰਿਪ ਜਬੈ। ਪਕਰ ਲਿਯੋ ਰਾਨੀ ਕਹ ਤਬੈ।
ਕਹਾ ਗਯੋ ਵਹੁ ਜੁ ਮੈ ਨਿਹਾਰਾ। ਬਿਨੁ ਨ ਕਹੈ ਭ੍ਰਮ ਮਿਟੈ ਹਮਾਰਾ। ੬।

ਪ੍ਰਥਮੈ ਜਾਨ ਮਾਫ ਮੁਰ ਕੀਜੈ। ਬਹੁਰੌ ਬਾਤ ਸਾਚ ਸੁਨਿ ਲੀਜੈ।
ਬਚਨੁ ਦੇਹੁ ਮੇਰੇ ਜੌ ਹਾਥਾ। ਬਹੁਰਿ ਲੇਹੁ ਬਿਨਤੀ ਸੁਨਿ ਨਾਥਾ। ੭।

ਭੈਂਗੇ ਨੇਤ੍ਰ ਤੋਰਿ ਬਿਧਿ ਕਰੇ। ਇਕ ਤੈ ਜਾਤ ਦੋਇ ਲਖ ਪਰੇ।
ਤੁਮ ਕਹ ਕਛੂ ਝਾਵਰੋ ਆਯੋ। ਮੁਹਿ ਕੋ ਦਿਖਿ ਲਖਿ ਕਰਿ ਦ੍ਵੈ ਪਾਯੋ। ੮।

ਨ੍ਰਿਪ ਸੁਨਿ ਬਚਨ ਚਕ੍ਰਿਤ ਹ੍ਵੈ ਰਹਾ। ਤ੍ਰਿਯ ਸੌ ਬਹੁਰਿ ਬਚਨ ਨਹਿ ਕਹਾ।
ਮੁਖ ਮੂੰਦੇ ਘਰ ਕੌ ਫਿਰਿ ਆਯੋ। ਕਰਮ ਰੇਖ ਕਹ ਦੋਸ ਲਗਾਯੋ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੦੧। ੫੮੦੯। ਅਫਜੂੰ।*

*ਚੌਪਈ*

ਸੋਰਠ ਸੈਨ ਏਕ ਭੂਪਾਲਾ। ਤੇਜਵਾਨ ਬਲਵਾਨ ਛਿਤਾਲਾ।
ਸੋਰਠ ਦੇ ਤਾ ਕੈ ਘਰ ਰਾਨੀ। ਸੁੰਦਰ ਸਕਲ ਭਵਨ ਮਹਿ ਜਾਨੀ।੧।

ਛਤ੍ਰਿ ਸੈਨ ਤਹ ਸਾਹ ਭਨਿਜੈ। ਛਤ੍ਰ ਦੇਇ ਇਕ ਸੁਤਾ ਕਹਿਜੈ।
ਭੂਤ ਭਵਾਨ ਭਵਿਖ੍ਯ ਮਝਾਰੀ। ਭਈ ਨ ਹੈ ਹ੍ਵੈ ਹੈ ਨ ਕੁਮਾਰੀ। ੨।

ਜਬ ਵਹੁ ਤਰੁਨਿ ਚੰਚਲਾ ਭਈ। ਲਰਿਕਾਪਨ ਕੀ ਸੁਧਿ ਬੁਧਿ ਗਈ।
ਛਤਿਯਾ ਕੁਚਨ ਤਬੈ ਉਠਿ ਆਏ। ਮਦਨ ਭਰਤਿਯਾ ਭਰਤ ਭਰਾਏ। ੩।

ਅਭਰਨ ਸੈਨ ਕੁਅਰ ਤਿਨ ਲਹਾ। ਤੇਜਵਾਨ ਕਛੁ ਜਾਤ ਨ ਕਹਾ।
ਲਾਗੀ ਲਗਨ ਛੂਟਿ ਨਹਿ ਗਈ। ਸੁਕ ਨਲਨੀ ਕੀ ਸੀ ਗਤਿ ਭਈ। ੪।

ਤਾ ਸੌ ਲਗੀ ਲਗਨ ਬਹੁ ਭਾਤਾ। ਕਿਹ ਬਿਧਿ ਬਰਨ ਸੁਨਾਊ ਬਾਤਾ।
ਨਿਤਿ ਪ੍ਰਤਿ ਤਾ ਕਹ ਬੋਲਿ ਪਠਾਵੈ। ਕਾਮ ਭੋਗ ਰੁਚਿ ਮਾਨ ਕਮਾਵੈ। ੫।

ਰਾਣੀ ਨੇ ਉੜਦਾ ਬੇਗ ਅਤੇ ਹੋਰ ਬਹੁਤ ਸਾਰੇ ਖੁਸਰਿਆਂ ਨੂੰ ਉਸ ਕੋਲ ਭੇਜ ਦਿੱਤਾ। (ਉਹ ਖੁਸਰੇ) ਉਸ ਨੂੰ ਪਕੜ ਕੇ ਉਥੇ ਲੈ ਗਏ ਜਿਥੇ ਰਾਣੀ (ਉਸ ਦਾ) ਰਸਤਾ ਵੇਖ ਰਹੀ ਸੀ।੩।

ਉਸ ਨਾਲ ਰਾਣੀ ਨੇ ਕਾਮ-ਭੋਗ ਕੀਤਾ ਅਤੇ ਦੋਵੇਂ ਪਲੰਘ ਉਤੇ ਸੌਂ ਗਏ। ਤਦ ਤਕ ਰਾਜਾ ਉਥੇ ਆ ਗਿਆ। ਦੋਹਾਂ ਨੂੰ (ਇਕੱਠਾ) ਸੁਤਿਆਂ ਵੇਖ ਲਿਆ।੪।

ਇਸਤਰੀ ਦੁਖੀ ਹੋਈ ਘਬਰਾ ਕੇ ਜਾਗ ਪਈ ਅਤੇ ਪਤੀ ਦੇ ਮੂੰਹ ਉਤੇ ਦੁਪੱਟਾ ਸੁਟ ਦਿੱਤਾ। ਜਦੋਂ ਤਕ ਰਾਜੇ ਨੇ (ਦੁਪੱਟੇ ਨੂੰ ਮੂੰਹ ਤੋਂ) ਹਟਾਇਆ, ਤਦ ਤਕ ਯਾਰ ਭਜ ਗਿਆ।੫।

ਰਾਜੇ ਨੇ ਜਦ ਦੁਪੱਟਾ ਦੂਰ ਕੀਤਾ, ਤਾਂ ਉਸ ਨੇ ਰਾਣੀ ਨੂੰ ਪਕੜ ਲਿਆ। (ਅਤੇ ਪੁੱਛਣ ਲਗਾ--) ਉਹ ਕਿਥੇ ਗਿਆ ਹੈ, ਜਿਸ ਨੂੰ ਮੈਂ ਵੇਖਿਆ ਸੀ। ਬਿਨਾ (ਸਚ) ਦਸੇ, ਮੇਰਾ ਭਰਮ ਨਹੀਂ ਮਿਟਣਾ।੬।

ਪਹਿਲਾਂ ਮੇਰੀ ਜਾਨ ਮਾਫ਼ ਕਰ ਦਿਓ, ਫਿਰ (ਮੇਰੇ ਪਾਸੋਂ) ਸੱਚੀ ਗੱਲ ਸੁਣ ਲਵੋ। (ਪਹਿਲਾਂ) ਮੈਨੂੰ ਹੱਥ ਨਾਲ ਬਚਨ ਦਿਓ, ਫਿਰ ਹੇ ਨਾਥ! ਮੇਰੀ ਬੇਨਤੀ ਸੁਣ ਲਵੋ।੭।

ਵਿਧਾਤਾ ਨੇ ਤੁਹਾਡੀਆਂ ਅੱਖਾਂ ਭੈਂਗੀਆਂ ਕਰ ਦਿੱਤੀਆਂ ਹਨ (ਜਿਸ ਕਰ ਕੇ ਤੁਹਾਨੂੰ) ਇਕ ਦੀ ਥਾਂ ਦੋ ਦਿਸ ਪੈਂਦੇ ਹਨ। ਤੁਹਾਨੂੰ ਕੁਝ ਝੌਲਾ ਜਿਹਾ ਪਿਆ ਹੈ। ਮੈਨੂੰ ਵੇਖ ਕੇ (ਤੁਹਾਨੂੰ) ਦੋ ਵੇਖਣ ਦਾ (ਭੁਲੇਖਾ) ਪਿਆ ਹੈ।੮।

ਰਾਜਾ (ਰਾਣੀ ਦੇ) ਬਚਨ ਸੁਣ ਕੇ ਹੈਰਾਨ ਹੋ ਗਿਆ। ਫਿਰ ਇਸਤਰੀ ਨੂੰ ਕੁਝ ਨ ਕਿਹਾ। ਮੂੰਹ ਬੰਦ ਕਰ ਕੇ ਘਰ ਨੂੰ ਪਰਤ ਆਇਆ ਅਤੇ ਕਰਮ-ਰੇਖਾ ਨੂੰ ਦੋਸ਼ ਲਗਾਉਣ ਲਗਾ (ਜਿਸ ਕਰ ਕੇ ਉਸ ਦੇ ਨੇਤਰਾਂ ਵਿਚ ਨੁਕਸ ਪੈ ਗਿਆ ਸੀ)।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੦੧। ੫੮੦੯। ਚਲਦਾ।*

*ਚੌਪਈ*

ਸੋਰਠ ਸੈਨ ਨਾਂ ਦਾ ਇਕ ਰਾਜਾ ਸੀ। (ਉਹ ਬਹੁਤ) ਤੇਜਵਾਨ, ਬਲਵਾਨ ਅਤੇ ਚਾਲਾਕ ('ਛਿਤਾਲਾ') ਸੀ। ਉਸ ਦੇ ਘਰ ਸੋਰਠ ਦੇ (ਦੇਈ) ਨਾਂ ਦੀ ਰਾਣੀ ਸੀ। (ਉਹ) ਚੌਦਾਂ ਲੋਕਾਂ ਵਿਚ ਸੁੰਦਰ ਸਮਝੀ ਜਾਂਦੀ ਸੀ।੧।

ਛਤ੍ਰਿ ਸੈਨ ਨਾਂ ਦਾ ਉਥੇ ਇਕ ਸ਼ਾਹ ਦਸਿਆ ਜਾਂਦਾ ਸੀ। (ਉਸ ਦੀ) ਛਤ੍ਰ ਦੇਈ ਨਾਂ ਦੀ ਇਕ ਪੁੱਤਰੀ ਕਹੀ ਜਾਂਦੀ ਸੀ। ਉਸ ਵਰਗੀ (ਸੁੰਦਰ) ਕੁਮਾਰੀ ਭੂਤ, ਭਵਿਖ ਅਤੇ ਵਰਤਮਾਨ ਵਿਚ ਨ ਸੀ, ਨ ਹੈ ਅਤੇ ਨ ਹੀ ਹੋਵੇਗੀ।੨।

ਜਦ ਉਹ ਕੁੜੀ ਮੁਟਿਆਰ ('ਚੰਚਲ') ਹੋ ਗਈ ਅਤੇ ਬਚਪਨ ਦੀ ਸੁੱਧ ਬੁੱਧ ਖ਼ਤਮ ਹੋ ਗਈ। ਤਦ ਉਸ ਦੀ ਛਾਤੀ ਉਤੇ ਕੁਚ ਉਭਰ ਆਏ। (ਇੰਜ ਪ੍ਰਤੀਤ ਹੋਣ ਲਗਾ ਮਾਨੋ) ਸੰਚੇ ਭਰਨ ਵਾਲੇ ਕਾਰੀਗਰ ('ਭਰਤਿਯਾ') ਕਾਮ ਦੇਵ ਨੇ ਸੰਚੇ ਭਰ ਦਿੱਤੇ ਹੋਣ।੩।

ਉਸ ਨੇ ਅਭਰਨ ਸੈਨ ਨਾਂ ਦਾ ਕੁਮਾਰ ਵੇਖਿਆ। (ਉਹ ਬਹੁਤ) ਤੇਜਵਾਨ ਸੀ ਕਿ ਬਖਾਨ ਨਹੀਂ ਕੀਤਾ ਜਾ ਸਕਦਾ। (ਉਸ ਨਾਲ ਉਸ ਦੀ) ਲਗਨ ਲਗ ਗਈ (ਜੋ ਛੁੜਾਇਆਂ) ਛੁਟਦੀ ਨਹੀਂ ਸੀ। ਉਸ ਦੀ ਹਾਲਤ ਤੋਤੇ ਅਤੇ ਨਲਨੀ (ਇਕ ਪ੍ਰਕਾਰ ਦੀ ਨਲਕੀ ਦੀ ਬਣੀ ਕੁੜਿਕੀ) ਵਰਗੀ ਹੋ ਗਈ।੪।

ਉਸ ਨਾਲ (ਉਸ ਦੀ) ਕਈ ਤਰ੍ਹਾਂ ਦੀ ਲਗਨ ਲਗ ਗਈ। (ਉਨ੍ਹਾਂ) ਗੱਲਾਂ ਦਾ ਭਲਾ (ਮੈਂ) ਕਿਸ ਤਰ੍ਹਾਂ ਵਰਣਨ ਕਰ ਕੇ ਸੁਣਾਵਾਂ। (ਉਹ ਇਸਤਰੀ) ਉਸ ਨੂੰ ਹਰ ਰੋਜ਼ ਬੁਲਾ ਲੈਂਦੀ ਸੀ ਅਤੇ ਰੁਚੀ ਪੂਰਵਕ (ਉਸ ਨਾਲ) ਸੰਯੋਗ ਕਰਦੀ ਸੀ।੫।

ਤਾ ਕੇ ਲਏ ਨਾਥ ਕਹ ਮਾਰਾ। ਤਨ ਮੈ ਰਾਂਡ ਭੇਸ ਕੋ ਧਾਰਾ।
ਜਬ ਗ੍ਰਿਹ ਅਪਨੇ ਜਾਰ ਬੁਲਾਯੋ। ਸਭ ਪ੍ਰਸੰਗ ਕਹਿ ਤਾਹਿ ਸੁਨਾਯੋ। ੬।

ਸੁਨਿ ਕੈ ਜਾਰ ਬਚਨ ਅਸ ਡਰਾ। ਧ੍ਰਿਗ ਧ੍ਰਿਗ ਬਚ ਤਿਹ ਤ੍ਰਿਯਹਿ ਉਚਰਾ।
ਜਿਨ ਅਪਨੋ ਪਤਿ ਆਪੁ ਸੰਘਰਿਯੋ। ਮੁਹਿ ਕਸ ਚਹਤ ਭਲਾਈ ਕਰਿਯੋ। ੭।

ਪਤਿ ਮਾਰਿਯੋ ਜਾ ਕੇ ਹਿਤ ਗਯੋ। ਸੋ ਭੀ ਅੰਤ ਨ ਤਾ ਕੋ ਭਯੋ।
ਐਸੋ ਮਿਤ੍ਰ ਕਛੂ ਨਹੀ ਕਰਿਯੋ। ਇਹ ਰਾਖੇ ਤੇ ਭਲੋ ਸੰਘਰਿਯੋ। ੮।

ਕਰ ਮਹਿ ਕਾਢਿ ਭਗੌਤੀ ਲਈ। ਦੁਹੂੰ ਹਾਥ ਤਾ ਕੋ ਸਿਰ ਦਈ।
ਹਾਇ ਹਾਇ ਜਿਮਿ ਭੂਪ ਪੁਕਾਰੈ। ਤ੍ਯੋ ਤ੍ਯੋ ਨਾਰਿ ਕ੍ਰਿਪਾਨਨ ਮਾਰੈ। ੯।

ਦ੍ਵੈ ਦਿਨ ਭਏ ਨ ਪਤਿ ਕੇ ਮਰੈ। ਐਸੀ ਲਗੇ ਅਬੈ ਏ ਕਰੈ।
ਧ੍ਰਿਗ ਜਿਯਬੋ ਪਿਯ ਬਿਨੁ ਜਗ ਮਾਹੀ। ਜਾਰ ਚੋਰ ਜਿਹ ਹਾਥ ਚਲਾਹੀ। ੧੦।

ਮਰਿਯੋ ਨਿਰਖਿ ਤਿਹ ਸਭਨ ਉਚਾਰਾ। ਭਲਾ ਕਰਾ ਤੈ ਜਾਰ ਸੰਘਾਰਾ।
ਚਾਦਰ ਕੀ ਲਜਾ ਤੈ ਰਾਖੀ। ਧੰਨ੍ਯ ਧੰਨ੍ਯ ਪੁਤ੍ਰੀ ਤੂ ਭਾਖੀ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੦੨। ੫੮੨੦। ਅਫਜੂੰ।*

*ਚੌਪਈ*

ਅਭਰਨ ਸਿੰਘ ਸੁਨਾ ਇਕ ਨ੍ਰਿਪ ਬਰ। ਲਜਤ ਹੋਤ ਜਿਹ ਨਿਰਖਿ ਦਿਵਾਕਰ।
ਅਭਰਨ ਦੇਇ ਸਦਨ ਮਹਿ ਨਾਰੀ। ਮਥਿ ਅਭਰਨ ਜਣੁ ਸਕਲ ਨਿਕਾਰੀ। ੧।

ਰਾਨੀ ਹੁਤੀ ਮਿਤ੍ਰ ਸੇਤੀ ਰਤਿ। ਭੋਗਤ ਹੁਤੀ ਤਵਨ ਕਹ ਨਿਤਿ ਪ੍ਰਤਿ।
ਇਕ ਦਿਨ ਭੇਦ ਰਾਵ ਲਖਿ ਪਾਯੋ। ਤ੍ਰਿਯ ਕੇ ਧਾਮ ਬਿਲੋਕਨ ਆਯੋ। ੨।

ਤਹ ਤੇ ਲਯੋ ਪਕਰਿ ਇਕ ਜਾਰਾ। ਤੌਨੇ ਠੌਰਿ ਮਾਰਿ ਕਰਿ ਡਾਰਾ।
ਇਸਤ੍ਰੀ ਜਾਨਿ ਨ ਇਸਤ੍ਰੀ ਮਾਰੀ। ਚਿਤ ਅਪਨੇ ਤੇ ਦਈ ਬਿਸਾਰੀ। ੩।

ਬੀਤਤ ਬਰਖ ਅਧਿਕ ਜਬ ਭਏ। ਰਾਨੀ ਬਹੁ ਉਪਚਾਰ ਬਨਏ।
ਰਾਜਾ ਤਾ ਕੇ ਧਾਮ ਨ ਆਯੋ। ਤਬ ਇਕ ਔਰੁਪਚਾਰ ਬਨਾਯੋ। ੪।

ਰਾਨੀ ਭੇਸ ਸੰਨ੍ਯਾਸਿਨਿ ਕੋ ਧਰਿ। ਜਾਤ ਭਈ ਤਜਿ ਧਾਮ ਨਿਕਰਿ ਕਰਿ।
ਖੇਲਤ ਨ੍ਰਿਪਤਿ ਅਖਿਟ ਜਬ ਆਯੋ। ਏਕ ਹਰਿਨ ਲਖਿ ਤੁਰੰਗ ਧਵਾਯੋ। ੫।

ਉਸ ਲਈ (ਉਸ ਨੇ) ਆਪਣੇ ਪਤੀ ਨੂੰ ਮਾਰ ਦਿੱਤਾ ਅਤੇ ਆਪਣੇ ਸ਼ਰੀਰ ਉਤੇ ਵਿਧਵਾ ਦਾ ਭੇਸ ਧਾਰ ਲਿਆ। ਜਦ (ਉਸ ਨੇ) ਆਪਣੇ ਘਰ ਯਾਰ ਨੂੰ ਬੁਲਾਇਆ ਤਾਂ ਸਾਰੀ ਗੱਲ ਉਸ ਨੂੰ ਦਸ ਦਿੱਤੀ।੬।

ਯਾਰ (ਉਸ ਦਾ) ਬੋਲ ਸੁਣ ਕੇ ਅਜਿਹਾ ਡਰਿਆ ਕਿ ਉਸ ਇਸਤਰੀ ਨੂੰ 'ਧ੍ਰਿਗ ਧ੍ਰਿਗ' ਕਹਿਣ ਲਗਾ। (ਉਹ ਮਨ ਵਿਚ ਸੋਚਣ ਲਗਾ ਕਿ) ਜਿਸ ਨੇ ਆਪਣੇ ਪਤੀ ਨੂੰ ਆਪ ਮਾਰ ਦਿੱਤਾ ਹੈ, ਉਹ (ਭਲਾ) ਮੇਰੀ ਕੀ ਭਲਿਆਈ ਕਰਨੀ ਚਾਹੇਗੀ।੭।

ਜਿਸ ਲਈ ਪਤੀ ਮਾਰਿਆ ਸੀ, (ਉਹ ਵੀ) ਗਿਆ। ਉਹ ਵੀ ਅੰਤ ਨੂੰ ਉਸ ਦਾ ਨ ਹੋਇਆ। (ਮਨ ਵਿਚ ਸੋਚਣ ਲਗੀ) ਅਜਿਹੇ ਮਿਤਰ ਤੋਂ ਕੁਝ ਨਹੀਂ ਕਰਾਉਣਾ। ਇਸ ਨੂੰ ਰਖਣ ਨਾਲੋਂ ਚੰਗਾ ਹੈ, ਮਾਰ ਦੇਈਏ।੮।

ਉਸ ਨੇ ਹੱਥ ਵਿਚ ਤਲਵਾਰ ਕਢ ਲਈ ਅਤੇ ਦੋਹਾਂ ਹੱਥਾਂ ਨਾਲ ਉਸ ਦੇ ਸਿਰ ਉਪਰ ਮਾਰੀ। ਰਾਜਾ ਜਿਵੇਂ ਜਿਵੇਂ 'ਹਾਇ ਹਾਇ' ਪੁਕਾਰਦਾ ਗਿਆ, ਤਿਉਂ ਤਿਉਂ ਇਸਤਰੀ ਤਲਵਾਰ ਦਾ ਵਾਰ ਕਰਦੀ ਗਈ।੯।

(ਲੋਕਾਂ ਨੂੰ ਕਹਿਣ ਲਗੀ ਕਿ ਅਜੇ ਮੇਰੇ) ਪਤੀ ਨੂੰ ਮਰਿਆਂ ਦੋ ਦਿਨ ਵੀ ਨਹੀਂ ਹੋਏ ਅਤੇ ਹੁਣੇ ਹੀ ਇਹ ਅਜਿਹਾ ਕਰਨ ਲਗ ਗਏ ਹਨ। ਪਤੀ ਤੋਂ ਬਿਨਾ ਸੰਸਾਰ ਵਿਚ ਜੀਉਣ ਨੂੰ ਧਿੱਕਾਰ ਹੈ, ਜਿਥੇ ਚੋਰ ਯਾਰ ਹੱਥ ਚਲਾਉਂਦੇ ਹੋਣ।੧੦।

(ਉਸ ਨੂੰ) ਮਰਿਆ ਵੇਖ ਕੇ ਸਭ ਨੇ ਕਿਹਾ--ਤੂੰ ਚੰਗਾ ਕੀਤਾ ਹੈ ਜੋ ਯਾਰ ਨੂੰ ਮਾਰ ਦਿੱਤਾ ਹੈ। ਤੂੰ ਤਾਂ ਪਰਦੇ (ਮਰਯਾਦਾ) ਦੀ ਲਾਜ ਬਚਾ ਲਈ ਹੈ। (ਸਭ) ਕਹਿਣ ਲਗੇ--ਹੇ ਪੁੱਤਰੀ! ਤੂੰ ਧੰਨ ਹੈ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੦੨। ੫੮੨੦। ਚਲਦਾ।*

*ਚੌਪਈ*

ਅਭਰਨ ਸਿੰਘ ਨਾਂ ਦਾ ਇਕ ਸ੍ਰੇਸ਼ਠ ਰਾਜਾ ਸੁਣਿਆ ਹੈ, ਜਿਸ ਨੂੰ ਵੇਖ ਕੇ ਸੂਰਜ ਵੀ ਲਜਿਤ ਹੁੰਦਾ ਸੀ। ਅਭਰਨ ਦੇਈ ਉਸ ਦੇ ਘਰ ਇਸਤਰੀ ਸੀ ਜਿਸ ਨੂੰ ਮਾਨੋ ਅਭਰਨ (ਗਹਿਣਿਆਂ) ਨੂੰ ਰਿੜਕ ਕੇ ਕਢਿਆ ਹੋਵੇ।੧।

ਰਾਣੀ (ਇਕ) ਮਿਤਰ ਨਾਲ ਲਗੀ ਹੋਈ ਸੀ ਅਤੇ ਉਸ ਨਾਲ ਨਿੱਤ ਕਾਮ-ਕ੍ਰੀੜਾ ਕਰਦੀ ਸੀ। ਇਕ ਦਿਨ ਰਾਜੇ ਨੂੰ ਭੇਦ ਦਾ ਪਤਾ ਲਗ ਗਿਆ। (ਉਹ) ਇਸਤਰੀ ਦੇ ਘਰ ਵੇਖਣ ਲਈ ਆਇਆ।੨।

ਉਥੇ ਹੀ (ਰਾਣੀ ਦੇ) ਇਕ ਯਾਰ ਨੂੰ ਪਕੜ ਲਿਆ ਅਤੇ ਉਸੇ ਥਾਂ ਤੇ ਮਾਰ ਦਿੱਤਾ। ਇਸਤਰੀ ਨੂੰ ਇਸਤਰੀ ਸਮਝ ਕੇ ਨ ਮਾਰਿਆ ਅਤੇ ਆਪਣੇ ਚਿਤ ਤੋਂ ਭੁਲਾ ਦਿੱਤੀ।੩।

ਜਦ ਬਹੁਤ ਸਾਲ ਬੀਤ ਗਏ ਅਤੇ ਰਾਣੀ ਨੇ ਵੀ ਕਈ ਉਪਾ ਕਰ ਲਏ। ਪਰ ਰਾਜਾ ਉਸ ਦੇ ਘਰ ਨਹੀਂ ਆਇਆ। ਤਦ (ਉਸ ਨੇ) ਇਕ ਹੋਰ ਉਪਚਾਰ ਕੀਤਾ।੪।

ਰਾਣੀ ਨੇ ਸੰਨਿਆਸਣ ਦਾ ਭੇਸ ਧਾਰ ਲਿਆ। ਘਰ ਨੂੰ ਤਿਆਗ ਕੇ ਨਿਕਲ ਗਈ। ਜਦ ਰਾਜਾ ਸ਼ਿਕਾਰ ਖੇਡਣ ਲਈ ਆਇਆ, (ਤਦ) ਇਕ ਹਿਰਨ ਨੂੰ ਵੇਖ ਕੇ (ਉਸ ਪਿਛੇ) ਘੋੜਾ ਭਜਾਇਆ।੫।

ਜੋਜਨ ਕਿਤਕ ਨਗਰ ਤੇ ਗਯੋ। ਪਹੁਚਤ ਜਹ ਨ ਮਨੁਛ ਇਕ ਭਯੋ।
ਉਤਰਿਯੋ ਬਿਕਲ ਬਾਗ ਮੈ ਜਾਈ। ਰਾਨੀ ਇਕਲ ਪਹੂਚੀ ਆਈ। ੬।

ਸੰਨ੍ਯਾਸਿਨਿ ਕੋ ਭੇਸ ਬਨਾਏ। ਸੀਸ ਜਟਨ ਕੋ ਜੂਟ ਛਕਾਏ।
ਜੋ ਨਰੁ ਤਾ ਕੋ ਰੂਪ ਨਿਹਾਰੈ। ਉਰਝਿ ਰਹੈ ਨਹਿ ਸੰਕ ਬਿਚਾਰੈ। ੭।

ਉਤਰਤ ਬਾਗ ਤਿਹੀ ਤ੍ਰਿਯ ਭਈ। ਉਹਿ ਰਾਜਾ ਤਨ ਭੇਟ ਹੁਈ।
ਨਿਰਖਤ ਰੂਪ ਉਰਝਿ ਨ੍ਰਿਪ ਰਹਿਯੋ। ਨਰੀ ਨਾਗਨੀ ਕੋ ਇਹ ਕਹਿਯੋ। ੮।

ਕਵਨ ਰੂਪ ਰਾਨੀ ਤੁਮ ਹੋਜੂ। ਕਿਧੋ ਅਪਛਰਾ ਸਾਚ ਕਹੋ ਜੂ।
ਕੈ ਤੁਮ ਹੋ ਰਤਿ ਪਤਿ ਕੀ ਨਾਰੀ। ਕੈ ਨਿਸਿ ਪਤਿ ਕੀ ਅਹਹੁ ਕਮ੍ਹਾਰੀ। ੯।
ਭਾਤਿ ਭਾਤਿ ਤਨ ਚਰਚਾ ਕਰੀ। ਬੇਦ ਬ੍ਯਾਕਰਨ ਕੋਕ ਉਚਰੀ।
ਜ੍ਯੋ ਤ੍ਯੋ ਚਿਤ ਤਾ ਕੋ ਹਰਿ ਲੀਨਾ। ਬਿਨਾ ਘਾਇ ਘਾਯਲ ਪਤਿ ਕੀਨਾ। ੧੦।

ਮਗਨ ਭਯੋ ਚਿਤ ਭੀਤਰ ਭੂਪਾ। ਨਿਰਖਿ ਨਾਰਿ ਕੋ ਰੂਪ ਅਨੂਪਾ।
ਏਕ ਬਾਰ ਕਹ ਜੌ ਇਹ ਪਾਊ। ਜਨਮ ਅਨੇਕ ਲਗੇ ਬਲਿ ਜਾਊ। ੧੧।

ਨ੍ਰਿਪਹੁ ਨਾਰਿ ਕਹ ਅਧਿਕ ਰਿਝਾਯੋ। ਭਾਤਿ ਅਨਿਕ ਸੇਤੀ ਉਰਝਾਯੋ।
ਭਜੌ ਯਾਹਿ ਮਨ ਮਾਹਿ ਬਿਚਾਰਿਯੋ। ਇਹ ਬਿਧਿ ਤਾ ਸੌ ਬਚਨ ਉਚਾਰਿਯੋ। ੧੨।

ਹਮ ਤੁਮ ਆਉ ਰਮੈ ਮਿਲਿ ਦੋਊ। ਔਰ ਨ ਲਖਤ ਹਮੈ ਹ੍ਯਾ ਕੋਊ।
ਕ੍ਯੋ ਤਰੁਨਾਪਨ ਬ੍ਰਿਥਾ ਗਵਾਵਤ। ਰਾਨੀ ਹ੍ਵੈ ਕ੍ਯੋ ਨ ਸੇਜ ਸੁਹਾਵਤ। ੧੩।

ਅਸ ਤਨ ਸੁੰਦਰਿ ਧੂਰਿ ਨ ਲਾਵਹੋ। ਜੋਬਨ ਜਾਲ ਨ ਬ੍ਰਿਥਾ ਗਵਾਵਹੁ।
ਬਿਰਧਾਪਨੋ ਆਇ ਜਬ ਜੈ ਹੈ। ਇਹ ਜ੍ਵਾਨੀ ਕਹ ਤਬ ਪਛਤੈ ਹੈ। ੧੪।
ਇਹ ਜੋਬਨ ਕੇ ਕਹਾ ਗੁਮਾਨਾ। ਜੋ ਕਾਹੂ ਪਰ ਥਿਰ ਨ ਰਹਾਨਾ।
ਆਉ ਕਰੈ ਦੋਊ ਭੋਗ ਬਿਲਾਸਾ। ਕਹਾ ਕਰਤ ਯਾ ਕੋ ਭਰਵਾਸਾ। ੧੫।

*ਅੜਿਲ*

ਧਨ ਜੋਬਨ ਕੋ ਕਹਾ ਗੁਮਾਨ ਨ ਕੀਜਿਯੈ।
ਸੁਖ ਹਮ ਕੌ ਦੈ ਤਰੁਨਿ ਆਪਿ ਸੁਖੁ ਲੀਜਿਯੈ।
ਬਿਰਧਾਪਨੁ ਐਹੈ ਤਰਨਾਪਨ ਜਾਇ ਹੈ।
ਹੋ ਤਬ ਇਹ ਸਮੈ ਸੰਭਾਰਿ ਅਧਿਕ ਪਛੁਤਾਇ ਹੈ। ੧੬।

ਨਗਰ ਤੋਂ ਕਿਤਨੇ ਕੁ ਯੋਜਨ (ਦੂਰ) ਚਲਾ ਗਿਆ। (ਉਥੇ) ਜਾ ਪਹੁੰਚਿਆ ਜਿਥੇ ਇਕ ਵੀ ਮਨੁੱਖ ਨਹੀਂ ਸੀ। ਵਿਆਕੁਲ ਹੋ ਕੇ ਇਕ ਬਾਗ ਵਿਚ ਉਤਰਿਆ। (ਉਥੇ) ਇਕਲੀ (ਸੰਨਿਆਸਣ ਬਣੀ) ਰਾਣੀ ਆ ਪਹੁੰਚੀ।੬।

ਉਸ ਨੇ ਸੰਨਿਆਸਣ ਦਾ ਭੇਸ ਬਣਾਇਆ ਹੋਇਆ ਸੀ ਅਤੇ ਸਿਰ ਉਤੇ ਜਟਾਵਾਂ ਦਾ ਜੂੜਾ ਕੀਤਾ ਹੋਇਆ ਸੀ। ਜੋ ਵਿਅਕਤੀ ਉਸ ਦੇ ਰੂਪ ਨੂੰ ਵੇਖਦਾ, ਉਲਝ ਕੇ ਰਹਿ ਜਾਂਦਾ ਅਤੇ ਕੋਈ ਸ਼ੰਕਾ ਨ ਕਰਦਾ।੭।

ਉਥੇ ਹੀ ਬਾਗ ਵਿਚ ਉਹ ਇਸਤਰੀ ਵੀ ਉਤਰੀ ਅਤੇ ਉਸ ਦੀ ਰਾਜੇ ਨਾਲ ਭੇਂਟ ਹੋਈ। ਉਸ ਦਾ ਰੂਪ ਵੇਖ ਕੇ ਰਾਜਾ ਮੋਹਿਤ ਹੋ ਗਿਆ। ਕਹਿਣ ਲਗਿਆ ਕਿ ਇਹ ਨਰੀ ਜਾਂ ਨਾਗਨੀ ਵਿਚੋਂ ਕੌਣ ਹੈ?।੮।

(ਪੁਛਣ ਲਗਿਆ) ਹੇ ਰਾਣੀ! ਤੂੰ ਕਿਸ ਦਾ ਰੂਪ ਹੈਂ। ਕੀ ਤੂੰ ਅਪੱਛਰਾਂ ਹੈਂ, ਸਚ ਦਸ। ਜਾਂ ਤੂੰ ਕਾਮ ਦੀ ਇਸਤਰੀ ਹੈਂ। ਜਾਂ ਚੰਦ੍ਰਮਾ ਦੀ ਕੁਮਾਰੀ ਹੈਂ।੯।

ਉਸ ਨਾਲ ਭਾਂਤ ਭਾਂਤ ਦੀ ਚਰਚਾ ਕੀਤੀ ਅਤੇ ਵੇਦ, ਵਿਆਕਰਨ ਅਤੇ ਕੋਕ ਸ਼ਾਸਤ੍ਰ ਦਾ ਉਚਾਰਨ ਕੀਤਾ। ਜਿਵੇਂ ਕਿਵੇਂ (ਰਾਣੀ ਨੇ) ਰਾਜੇ ਦਾ ਦਿਲ ਜਿਤ ਲਿਆ ਅਤੇ ਬਿਨਾ ਘਾਓ ਦੇ (ਪ੍ਰੇਮ ਦੇ ਤੀਰਾਂ ਨਾਲ) ਆਪਣੇ ਪਤੀ ਨੂੰ ਘਾਇਲ ਕਰ ਦਿੱਤਾ।੧੦।

(ਉਸ) ਨਾਰੀ ਦਾ ਅਨੂਪਮ ਰੂਪ ਵੇਖ ਕੇ ਰਾਜਾ ਮਨ ਵਿਚ ਮਗਨ ਹੋ ਗਿਆ। (ਵਿਚਾਰਨ ਲਗਿਆ ਕਿ) ਜੇ ਇਕ ਵਾਰ ਇਸ ਨੂੰ ਪ੍ਰਾਪਤ ਕਰ ਲਵਾਂ ਤਾਂ ਅਨੇਕ ਜਨਮਾਂ ਤਕ ਇਸ ਤੋਂ ਬਲਿਹਾਰ ਜਾਵਾਂ।੧੧।

ਰਾਜੇ ਨੇ ਇਸਤਰੀ ਨੂੰ ਬਹੁਤ ਪ੍ਰਸੰਨ ਕੀਤਾ ਅਤੇ ਅਨੇਕ ਤਰ੍ਹਾਂ ਨਾਲ ਉਸ ਨੂੰ ਉਲਝਾ ਲਿਆ। (ਉਸ ਨੇ) ਮਨ ਵਿਚ ਵਿਚਾਰ ਕੀਤਾ ਕਿ ਇਸ ਨਾਲ ਰਮਣ ਕਰਾਂ। (ਇਸ ਲਈ ਉਸ ਨੇ) ਰਾਣੀ ਨੂੰ ਇਸ ਤਰ੍ਹਾਂ ਕਿਹਾ--।੧੨।

ਆਓ! ਮੈਂ ਅਤੇ ਤੂੰ ਦੋਵੇਂ ਮਿਲ ਕੇ ਰਮਣ ਕਰੀਏ। ਇਥੇ ਸਾਨੂੰ ਹੋਰ ਕੋਈ ਵੇਖ ਨਹੀਂ ਰਿਹਾ। (ਤੂੰ ਆਪਣੀ) ਜਵਾਨੀ ਨੂੰ ਕਿਉਂ ਵਿਅਰਥ ਗਵਾ ਰਹੀ ਹੈਂ। ਰਾਣੀ ਬਣ ਕੇ ਕਿਉਂ ਨਹੀਂ (ਮੇਰੀ) ਸੇਜ ਨੂੰ ਸੁਸ਼ੋਭਿਤ ਕਰਦੀ।੧੩।

ਅਜਿਹੇ ਸੁੰਦਰ ਸ਼ਰੀਰ ਨੂੰ ਮਿਟੀ ਵਿਚ ਨ ਰੋਲੋ ਅਤੇ ਆਪਣੇ ਜੋਬਨ ਜਾਲ ਨੂੰ ਵਿਅਰਥ ਨ ਗਵਾਵੋ। ਜਦ ਬੁਢਾਪਾ ਆ ਜਾਏਗਾ, ਤਾਂ ਇਸ ਜਵਾਨੀ ਲਈ ਤਦ ਪਛਤਾਓਗੀ।੧੪।

ਇਸ ਜੋਬਨ ਦਾ ਕੀ ਗੁਮਾਨ ਹੈ ਜੋ ਕਿਸੇ ਉਤੇ ਵੀ ਸਥਾਈ ਤੌਰ ਤੇ ਨਹੀਂ ਰਿਹਾ। ਆਓ, ਦੋਵੇਂ ਭੋਗ ਵਿਲਾਸ ਕਰੀਏ। ਇਸ (ਜਵਾਨੀ) ਦਾ ਕੀ ਭਰੋਸਾ ਕਰਨਾ ਹੈ।੧੫।

*ਅੜਿਲ*

ਧਨ ਅਤੇ ਜੋਬਨ ਦਾ ਕਦੇ ਗੁਮਾਨ ਨਹੀਂ ਕਰਨਾ ਚਾਹੀਦਾ। ਹੇ ਜਵਾਨ ਇਸਤਰੀ! ਮੈਨੂੰ ਸੁਖ ਦੇ ਅਤੇ ਆਪ ਵੀ ਸੁਖ ਲੈ। ਜਵਾਨੀ ਚਲੀ ਜਾਏਗੀ ਅਤੇ ਬੁਢਾਪਾ ਆ ਜਾਵੇਗਾ। (ਤੂੰ) ਇਸ ਸਮੇਂ ਨੂੰ ਯਾਦ ਕਰ ਕੇ, (ਸਮਾਂ ਬੀਤ ਜਾਣ ਤੇ) ਬਹੁਤ ਪਛਤਾਏਂਗੀ।੧੬।

*ਚੌਪਈ*

ਪ੍ਰਥਮ ਕਹੀ ਮੇਰੀ ਜੋ ਕਰੈ। ਤਿਹ ਪਾਛੈ ਮੁਹਿ ਸਾਥ ਬਿਹਰੈ।
ਬਚਨ ਦੀਜਿਐ ਮੇਰੋ ਹਾਥਾ। ਤੌ ਮੈ ਮਾਨੌ ਬਚ ਤੌ ਨਾਥਾ। ੧੭।

*ਅੜਿਲ*

ਪ੍ਰਿਥਮ ਤ੍ਰਿਯਾ ਕੋ ਦੋਖ ਛਿਮਾਪਨ ਕੀਜਿਯੈ।
ਤਿਹ ਪਾਛੇ ਮੋਰਾ ਮਨ ਨ੍ਰਿਪਬਰ ਲੀਜਿਯੈ।
ਦੋਖ ਛਿਮਾਪਨ ਕੀਨ ਬਚਨ ਤ੍ਰਿਯ ਕੋ ਤਬੈ।
ਹੋ ਸੁਨੇ ਸੰਨ੍ਯਾਸਿਨਿ ਬੈਨ ਸ੍ਰਵਨ ਭੀਤਰ ਜਬੈ। ੧੮।

*ਚੌਪਈ*

ਏਕ ਦਿਵਸ ਤ੍ਰਿਯ ਕੇ ਗ੍ਰਿਹ ਆਵੈ। ਦੁਤਿਯ ਦਿਵਸ ਤਾ ਕੇ ਘਰ ਜਾਵੈ।
ਰਾਨੀ ਭੇਸ ਸੰਨ੍ਯਾਸਿਨਿ ਧਰੈ। ਕਾਮ ਭੋਗ ਰਾਜਾ ਤਨ ਕਰੈ। ੧੯।

ਤਿਹ ਨ੍ਰਿਪ ਦੁਤਿਯ ਨਾਰਿ ਕਰਿ ਜਾਨੈ। ਭੇਦ ਅਭੇਦ ਨ ਮੂੜ੍ਹ ਪਛਾਨੈ।
ਇਸਤ੍ਰੀ ਚਰਿਤ੍ਰ ਨਹੀ ਲਖਿ ਪਾਵੈ। ਨਿਤਪ੍ਰਤਿ ਅਪਨੋ ਮੂੰਡ ਮੁੰਡਾਵੈ। ੨੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੀਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੦੩। ੫੮੪੦। ਅਫਜੂੰ।*

*ਚੌਪਈ*

ਬਿਧੀ ਸੈਨ ਰਾਜਾ ਇਕ ਸੂਰੋ। ਤੇਗ ਦੇਗ ਦੁਹੂੰਅਨਿ ਕਰਿ ਪੂਰੋ।
ਤੇਜਵਾਨ ਦੁਤਿਵਾਨ ਅਤੁਲ ਬਲ। ਅਰਿ ਅਨੇਕ ਜੀਤੇ ਜਿਨ ਦਲਿ ਮਲਿ। ੧।

ਬਿਧ੍ਯ ਮਤੀ ਦੁਹਿਤਾ ਇਕ ਤਾ ਕੇ। ਨਰੀ ਨਾਗਨੀ ਸਮ ਨਹਿ ਜਾ ਕੇ।
ਅਪ੍ਰਮਾਨ ਤਿਹ ਸੇਜ ਸੁਹਾਵੈ। ਰਵਿ ਸਸਿ ਰੋਜ ਬਿਲੋਕਨ ਆਵੈ। ੨।

ਤਾ ਕੋ ਲਗਿਯੋ ਏਕ ਸੰਗ ਨੇਹਾ। ਜ੍ਯੋ ਸਾਵਨ ਕੋ ਬਰਿਸਤ ਮੇਹਾ।
ਚਤੁਰ ਕੁਅਰ ਤਿਹ ਨਾਮ ਭਨਿਜੈ। ਕਵਨ ਪੁਰਖ ਪਟਤਰ ਤਿਹ ਦਿਜੈ। ੩।

ਬਿਧ੍ਯਾ ਦੇਈ ਇਕ ਦਿਨ ਰਸਿ ਕੈ। ਬੋਲਿ ਲਿਯਾ ਪ੍ਰੀਤਮ ਕਹ ਕਸਿ ਕੈ।
ਕਾਮ ਭੋਗ ਤਿਹ ਸਾਥ ਕਮਾਯੋ। ਤਰੁਨੀ ਤਰੁਨ ਅਧਿਕ ਸੁਖ ਪਾਯੋ। ੪।

ਬਿਧੀ ਸੈਨ ਸੌ ਕਿਨਹਿ ਜਤਾਈ। ਤੋਰਿ ਸੁਤਾ ਗ੍ਰਿਹ ਜਾਰ ਬੁਲਾਈ।
ਕਾਮ ਭੋਗ ਤਿਹ ਸਾਥ ਕਰਤ ਹੈ। ਤੋ ਤੇ ਨ੍ਰਿਪ ਨਹਿ ਨੈਕੁ ਡਰਤ ਹੈ। ੫।

ਤਬ ਨ੍ਰਿਪ ਸਾਥ ਤਿਸੀ ਕੋ ਲੈ ਕੈ। ਜਾਤ ਭਯੋ ਤਹ ਅਧਿਕ ਰਿਸੈ ਕੈ।
ਬਿਧ੍ਯਾ ਮਤੀ ਜਬੈ ਸੁਨਿ ਪਾਈ। ਮੀਤ ਸਹਿਤ ਜਿਯ ਮੈ ਡਰ ਪਾਈ। ੬।

*ਚੌਪਈ*

(ਰਾਣੀ ਨੇ ਕਿਹਾ--) ਜੇ (ਤੁਸੀਂ) ਪਹਿਲਾਂ ਮੇਰੀ ਕਹੀ ਗੱਲ ਨੂੰ ਮੰਨੋ, ਉਸ ਪਿਛੋਂ ਮੇਰੇ ਨਾਲ ਰਮਣ ਕਰੋ। ਪਹਿਲਾਂ ਮੈਨੂੰ ਹੱਥ ਨਾਲ ਬਚਨ ਦਿਓ। ਹੇ ਨਾਥ! ਤਦ ਮੈਂ ਤੁਹਾਡਾ ਬਚਨ ਮੰਨਾਂਗੀ।੧੭।

*ਅੜਿਲ*

ਪਹਿਲਾਂ (ਆਪਣੀ) ਇਸਤਰੀ ਦਾ ਦੋਸ਼ ਖਿਮਾ ਕਰ ਦਿਓ। ਹੇ ਸ੍ਰੇਸ਼ਠ ਰਾਜੇ! ਉਸ ਪਿਛੋਂ ਮੇਰਾ ਮਨ ਲੈ ਲੈਣਾ। (ਰਾਜੇ ਨੇ) ਤਦ ਇਸਤਰੀ ਦੇ ਦੋਸ਼ ਨੂੰ ਖਿਮਾ ਕਰਨ ਦਾ ਬਚਨ ਦਿੱਤਾ। ਜਦ ਸੰਨਿਆਸਣ ਨੇ ਆਪਣੇ ਕੰਨਾਂ ਨਾਲ ਸੁਣਿਆ।੧੮।

*ਚੌਪਈ*

(ਹੁਣ ਰਾਜਾ) ਇਕ ਦਿਨ (ਪਹਿਲੀ) ਰਾਣੀ ਦੇ ਘਰ ਆਂਦਾ ਅਤੇ ਦੂਜੇ ਦਿਨ ਉਸ (ਸੰਨਿਆਸਣ ਬਣੀ) ਇਸਤਰੀ ਦੇ ਘਰ ਜਾਂਦਾ। ਰਾਣੀ ਸੰਨਿਆਸਣ ਦਾ ਭੇਸ ਧਾਰ ਕੇ ਰਾਜੇ ਨਾਲ ਕਾਮ ਭੋਗ ਕਰਦੀ।੧੯।

ਉਸ ਨੂੰ ਰਾਜਾ ਦੂਜੀ ਇਸਤਰੀ ਕਰ ਕੇ ਸਮਝਦਾ ਸੀ। (ਉਹ) ਮੂਰਖ ਭੇਦ ਅਭੇਦ ਨੂੰ ਨਹੀਂ ਸਮਝਦਾ ਸੀ। (ਉਹ) ਇਸਤਰੀ ਦੇ ਚਰਿਤ੍ਰ ਨੂੰ ਨਹੀਂ ਸਮਝ ਰਿਹਾ ਸੀ ਅਤੇ (ਰਾਜਾ) ਨਿੱਤ ਆਪਣਾ ਸਿਰ ਮੁੰਨਵਾਉਂਦਾ ਸੀ (ਭਾਵ--ਠਗਿਆ ਜਾਂਦਾ ਸੀ)।੨੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੦੩। ੫੮੪੦। ਚਲਦਾ।*

*ਚੌਪਈ*

ਬਿਧੀ ਸੈਨ ਨਾਂ ਦਾ ਇਕ ਸੂਰਮਾ ਰਾਜਾ ਸੀ ਜੋ ਦੇਗ ਅਤੇ ਤੇਗ ਦੋਹਾਂ ਵਿਚ ਨਿਪੁਣ ਸੀ। (ਉਹ) ਤੇਜਵਾਨ, ਸੁੰਦਰ ਅਤੇ ਅਤੁਲ ਬਲ ਵਾਲਾ ਸੀ। ਉਸ ਨੇ ਅਨੇਕ ਵੈਰੀ ਦਰੜ ਕੇ ਜਿਤ ਲਏ ਸਨ।੧।

ਬਿਧ੍ਯ ਮਤੀ ਨਾਂ ਦੀ ਉਸ ਦੀ ਇਕ ਪੁੱਤਰੀ ਸੀ ਜਿਸ ਦੇ ਸਮਾਨ (ਕੋਈ) ਨਰੀ ਜਾਂ ਨਾਗਨੀ ਨਹੀਂ ਸੀ। ਉਸ ਦੀ ਸੇਜ ਬਹੁਤ ਅਧਿਕ ਸੁਹਾਵਣੀ ਸੀ (ਜਿਸ ਨੂੰ) ਚੰਦ੍ਰਮਾ ਅਤੇ ਸੂਰਜ ਰੋਜ਼ ਵੇਖਣ ਆਉਂਦੇ ਸਨ।੨।

ਉਸ ਦਾ ਇਕ ਨਾਲ ਪਿਆਰ ਹੋ ਗਿਆ, ਜਿਵੇਂ ਸਾਵਣ ਦੇ ਮਹੀਨੇ ਵਿਚ ਮੀਂਹ ਵਰ੍ਹਦਾ ਹੈ। ਉਸ ਦਾ ਨਾਂ ਚਤੁਰ ਕੁਮਾਰ ਕਿਹਾ ਜਾਂਦਾ ਸੀ। ਉਸ ਦੀ ਕਿਸ ਪੁਰਸ਼ ਨਾਲ ਤੁਲਨਾ ਦਿੱਤੀ ਜਾ ਸਕਦੀ ਹੈ? (ਭਾਵ ਨਹੀਂ ਦਿੱਤੀ ਜਾ ਸਕਦੀ।੩।

ਬਿਧ੍ਯਾ ਦੇਈ ਨੇ ਇਕ ਦਿਨ ਪ੍ਰਸੰਨਤਾ ਪੂਰਵਕ ਪ੍ਰੀਤਮ ਨੂੰ ਜ਼ਬਰਦਸਤੀ ਬੁਲਾ ਲਿਆ। ਉਸ ਨਾਲ ਕਾਮ ਭੋਗ ਕੀਤਾ। ਇਸਤਰੀ ਅਤੇ ਪੁਰਸ਼ ਦੋਹਾਂ ਨੇ ਬਹੁਤ ਸੁਖ ਪ੍ਰਾਪਤ ਕੀਤਾ।੪।

ਕਿਸੇ ਨੇ ਬਿਧੀ ਸੈਨ ਨੂੰ ਦਸ ਦਿੱਤਾ ਕਿ ਤੇਰੀ ਪੁੱਤਰੀ ਨੇ ਘਰ ਵਿਚ ਯਾਰ ਨੂੰ ਬੁਲਾਇਆ ਹੋਇਆ ਹੈ। ਉਸ ਨਾਲ ਕਾਮ ਭੋਗ ਕਰਦੀ ਹੈ ਅਤੇ ਹੇ ਰਾਜਨ! ਤੇਰੇ ਤੋਂ ਬਿਲਕੁਲ ਨਹੀਂ ਡਰਦੀ ਹੈ।੫।

ਤਦ ਰਾਜਾ ਉਸੇ ਨੂੰ ਨਾਲ ਲੈ ਕੇ ਅਤੇ ਰੋਹ ਵਿਚ ਆ ਕੇ ਉਧਰ ਵਲ ਤੁਰ ਪਿਆ। ਜਦ ਬਿਧ੍ਯਾ ਮਤੀ ਨੇ ਸੁਣਿਆ, (ਤਦ) ਮਿਤਰ ਸਹਿਤ ਮਨ ਵਿਚ ਬਹੁਤ ਡਰ ਗਈ।੬।

ਖੋਦਿ ਛਾਤ ਦ੍ਵੈ ਛੇਦ ਸਵਾਰੇ। ਜਿਹ ਆਵਤ ਵੈ ਰਾਹ ਬਿਚਾਰੇ।
ਤਿਹ ਮਗ ਹ੍ਵੈ ਬਿਸਟਾ ਦੁਹੂੰ ਕਰਾ। ਦੂਤ ਸਹਿਤ ਨ੍ਰਿਪ ਕੇ ਸਿਰ ਪਰਾ। ੭।

ਅੰਧ ਗਏ ਹ੍ਵੈ ਸੂਝ ਨ ਆਯੋ। ਤਿਸੀ ਪੈਡ ਗ੍ਰਿਹਿ ਜਾਰ ਪਠਾਯੋ।
ਰਾਜਾ ਭੇਦ ਅਭੇਦ ਨ ਲਹਾ। ਦੁਹਿਤਾ ਕਾਮ ਕੈ ਗਈ ਕਹਾ। ੮।

ਬਿਸਟਾ ਰਹੀ ਦੁਹੂੰ ਕੇ ਲਗਿ ਕੈ। ਸੁ ਘਰ ਗਯੋ ਤਿਹ ਕੇ ਸਿਰ ਹਗਿ ਕੈ।
ਘਰੀਕ ਲਗੀ ਧੋਵਤੇ ਬਦਨਨ। ਬਹੁਰਿ ਗਏ ਦੁਹਿਤਾ ਕੈ ਸਦਨਨ। ੯।

ਤਹਾ ਜਾਇ ਜੌ ਨ੍ਰਿਪਤਿ ਨਿਹਰਾ। ਜਾਰ ਵਾਰ ਕਛੁ ਦਿਸਟਿ ਨ ਪਰਾ।
ਤਬ ਨ੍ਰਿਪ ਉਲਟਿ ਤਿਸੀ ਕੋ ਮਰਿਯੋ। ਬਿਸਟਾ ਪ੍ਰਥਮ ਜਾਹਿ ਸਿਰ ਪਰਿਯੋ। ੧0।

ਇਹ ਛਲ ਸੌ ਤ੍ਰਿਯ ਪਿਯਹਿ ਉਬਾਰਿਯੋ। ਤਿਨ ਕੇ ਮੁਖ ਬਿਸਟਾ ਕੌ ਡਾਰਿਯੋ।
ਭਲਾ ਬੁਰਾ ਭੂਪਤਿ ਨ ਬਿਚਾਰਾ। ਭੇਦ ਦਾਇਕਹਿ ਪਕਰਿ ਪਛਾਰਾ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚਾਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩0੪। ੫੮੫੧। ਅਫਜੂੰ।*

*ਚੌਪਈ*

ਤ੍ਰਿਪੁਰਾ ਸਹਰ ਬਸਤ ਹੈ ਜਹਾ। ਤ੍ਰਿਪੁਰ ਪਾਲ ਰਾਜਾ ਥੋ ਤਹਾ।
ਤ੍ਰਿਪੁਰ ਮਤੀ ਤਾ ਕੀ ਬਰ ਨਾਰੀ। ਕਨਕ ਅਵਟਿ ਸਾਂਚੇ ਜਨੁ ਢਾਰੀ। ੧।

ਫੂਲ ਮਤੀ ਦੂਸਰਿ ਤਿਹ ਸਵਤਿਨਿ। ਜਨੁ ਤਿਹ ਹੁਤਾ ਆਖਿ ਮੈ ਸੌ ਕਨਿ।
ਤਾ ਸੌ ਤਾਹਿ ਸਿਪਰਧਾ ਰਹੈ। ਚਿਤ ਭੀਤਰ ਮੁਖ ਤੇ ਨਹਿ ਕਹੈ। ੨।

ਤ੍ਰਿਪੁਰਾ ਮਤੀ ਏਕ ਦਿਜ ਊਪਰ। ਅਟਕੀ ਰਹੈ ਅਧਿਕ ਹੀ ਚਿਤ ਕਰਿ।
ਰੈਨਿ ਦਿਵਸ ਗ੍ਰਿਹ ਤਾਹਿ ਬੁਲਾਵੇ। ਕਾਮ ਕੇਲ ਰੁਚਿ ਮਾਨ ਮਚਾਵੈ। ੩।

ਏਕ ਨਾਰਿ ਤਿਨ ਬੋਲਿ ਪਠਾਈ। ਅਧਿਕ ਦਰਬ ਦੈ ਐਸਿ ਸਿਖਾਈ।
ਜਬ ਹੀ ਜਾਇ ਪ੍ਰਜਾ ਸਭ ਸੋਈ। ਊਚ ਸਬਦ ਉਠਿਯਹੁ ਤਬ ਰੋਈ। ੪।

ਯੌ ਕਹਿ ਜਾਇ ਨ੍ਰਿਪਤਿ ਤਨ ਸੋਈ। ਆਧੀ ਰਾਤਿ ਅੰਧੇਰੀ ਹੋਈ।
ਅਧਿਕ ਦੁਖਿਤ ਹ੍ਵੈ ਨਾਰਿ ਪੁਕਾਰੀ। ਨ੍ਰਿਪ ਕੇ ਪਰੀ ਕਾਨ ਧੁਨਿ ਭਾਰੀ। ੫।

ਰਾਣੀ ਲਈ ਸੰਗ ਅਪਨੇ ਕਰਿ। ਹਾਥ ਬਿਖੈ ਅਪਨੇ ਅਸ ਕੌ ਧਰਿ।
ਦੋਊ ਚਲਿ ਤੀਰ ਤਵਨ ਕੇ ਗਏ। ਇਹ ਬਿਧਿ ਸੌ ਪੂਛਤ ਤਿਹ ਭਏ। ੬।

(ਉਸ ਨੇ) ਛਤ ਨੂੰ ਪੁਟ ਕੇ ਦੋ ਮਘੋਰੇ ਕੀਤੇ, ਜਿਸ ਪਾਸੇ ਤੋਂ ਉਨ੍ਹਾਂ ਨੂੰ ਆਉਂਦਿਆਂ ਵਿਚਾਰਿਆ ਸੀ (ਭਾਵ ਆਉਂਦੇ ਵੇਖੇ ਸਨ)। ਉਨ੍ਹਾਂ (ਮਘੋਰਿਆਂ ਰਾਹੀਂ) ਦੋਹਾਂ ਨੇ ਵਿਸ਼ਟਾ ਕੀਤਾ। (ਜੋ) ਦੂਤ ਸਮੇਤ ਰਾਜੇ ਦੇ ਸਿਰ ਉਤੇ ਪਿਆ।੭।

(ਉਹ ਦੋਵੇਂ) ਅੰਨ੍ਹੇ ਹੋ ਗਏ ਅਤੇ ਕੁਝ ਵੀ ਵੇਖ ਨ ਸਕੇ। ਉਸੇ ਰਸਤੇ ਦੁਆਰਾ ਯਾਰ ਨੂੰ ਘਰ ਪਹੁੰਚਾ ਦਿੱਤਾ। ਰਾਜਾ ਭੇਦ ਅਭੇਦ ਕੁਝ ਨ ਸਮਝ ਸਕਿਆ। (ਸੋਚਣ ਲਗਿਆ) ਪੁੱਤਰੀ ਕਿਸੇ ਕੰਮ ਲਈ ਕਿਤੇ ਗਈ ਹੈ। (ਅਰਥਾਂਤਰ--ਪੁੱਤਰੀ ਕਾਮ-ਕ੍ਰੀੜਾ ਕਰ ਕੇ ਕਿਥੇ ਗਈ ਹੈ)।੮।

ਵਿਸ਼ਟਾ ਦੋਹਾਂ (ਦੇ ਸਿਰ ਉਤੇ) ਲਗ ਗਿਆ। ਉਹ ਵਿਅਕਤੀ ਦੋਹਾਂ ਦੇ ਸਿਰ ਉਤੇ ਹਗ ਕੇ ਚਲਾ ਗਿਆ। (ਉਨ੍ਹਾਂ ਨੂੰ ) ਮੂੰਹ ਸਿਰ ਧੋਣ ਤੇ ਇਕ ਘੜੀ ਲਗ ਗਈ। ਇਸ ਤੋਂ ਬਾਦ (ਉਹ) ਪੁੱਤਰੀ ਦੇ ਘਰ ਨੂੰ ਗਏ।੯।

ਉਥੇ ਜਾ ਕੇ ਜੋ ਰਾਜੇ ਨੇ ਵੇਖਿਆ ਤਾਂ ਕੋਈ ਯਾਰ ਵਾਰ ਨਜ਼ਰ ਨ ਪਿਆ। ਤਦ ਰਾਜੇ ਨੇ ਉਲਟਾ ਉਸੇ (ਵਿਅਕਤੀ) ਨੂੰ ਮਾਰ ਦਿੱਤਾ ਜਿਸ ਦੇ ਸਿਰ ਉਤੇ ਪਹਿਲਾਂ ਵਿਸ਼ਟਾ ਪਿਆ ਸੀ।੧੦।

ਇਸ ਛਲ ਨਾਲ ਇਸਤਰੀ ਨੇ ਪ੍ਰੀਤਮ ਨੂੰ ਬਚਾ ਲਿਆ ਅਤੇ ਉਨ੍ਹਾਂ ਦੇ ਮੂੰਹ ਤੇ ਵਿਸ਼ਟਾ ਸੁਟਿਆ। ਰਾਜੇ ਨੇ ਮਾੜਾ ਚੰਗਾ ਕੁਝ ਨ ਸੋਚਿਆ ਅਤੇ ਭੇਦ ਦੇਣ ਵਾਲੇ ਨੂੰ ਹੀ ਪਕੜ ਕੇ ਪਛਾੜ ਦਿੱਤਾ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੦੪। ੫੮੫੧। ਚਲਦਾ।*

*ਚੌਪਈ*

ਜਿਥੇ ਤ੍ਰਿਪੁਰਾ ਸ਼ਹਿਰ ਵਸਦਾ ਹੈ, ਉਥੇ ਤ੍ਰਿਪੁਰ ਪਾਲ ਨਾਂ ਦਾ (ਇਕ) ਰਾਜਾ ਸੀ। ਤ੍ਰਿਪੁਰ ਮਤੀ ਉਸ ਦੀ ਸੁੰਦਰ ਰਾਣੀ ਸੀ, ਜੋ ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ।੧।

ਦੂਜੀ ਫੂਲ ਮਤੀ ਉਸ ਦੀ ਸੌਂਕਣ ਸੀ, ਮਾਨੋ ਉਸ ਦੀ ਅੱਖ ਵਿਚ ਕਿਣਕਾ ਹੋਵੇ। ਉਸ ਦੇ ਚਿਤ ਵਿਚ ਉਸ ਨਾਲ ਈਰਖਾ ਰਹਿੰਦੀ ਸੀ, ਪਰ ਮੁਖ ਤੋਂ ਕੁਝ ਨਹੀਂ ਕਹਿੰਦੀ ਸੀ।੨।

ਤ੍ਰਿਪੁਰਾ ਮਤੀ ਇਕ ਬ੍ਰਾਹਮਣ ਉਪਰ ਮਨੋ ਤਨੋ ਬਹੁਤ ਮੋਹਿਤ ਸੀ। ਰਾਤ ਦਿਨ ਉਸ ਨੂੰ ਘਰ ਬੁਲਾਉਂਦੀ ਸੀ ਅਤੇ ਉਸ ਨਾਲ ਰੁਚੀ ਪੂਰਵਕ ਕਾਮ-ਕ੍ਰੀੜਾ ਕਰਦੀ ਸੀ।੩।

ਉਸ ਨੇ ਇਕ ਇਸਤਰੀ ਨੂੰ ਬੁਲਵਾਇਆ ਅਤੇ ਬਹੁਤ ਧਨ ਦੇ ਕੇ ਇਸ ਤਰ੍ਹਾਂ ਸਿਖਾਇਆ ਕਿ ਜਦੋਂ ਸਾਰੀ ਪ੍ਰਜਾ ਸੌਂ ਜਾਏ ਤਾਂ ਉੱਚੀ ਆਵਾਜ਼ ਵਿਚ ਰੋਣ ਲਗ ਜਾਈਂ।੪।

(ਰਾਣੀ) ਇਹ ਕਹਿ ਕੇ ਰਾਜੇ ਕੋਲ ਜਾ ਕੇ ਸੌਂ ਗਈ। ਜਦ ਅੱਧੀ ਹਨੇਰੀ ਰਾਤ ਹੋ ਗਈ ਤਾਂ ਬਹੁਤ ਦੁਖੀ ਅਵਸਥਾ ਵਿਚ ਉਸ ਇਸਤਰੀ ਨੇ ਰੋਣਾ ਧੋਣਾ ਸ਼ੁਰੂ ਕਰ ਦਿੱਤਾ। (ਉਹ) ਉੱਚੀ ਆਵਾਜ਼ ਰਾਜੇ ਦੇ ਕੰਨ ਵਿਚ ਵੀ ਪਈ।੫।

ਰਾਜੇ ਨੇ ਹੱਥ ਵਿਚ ਤਲਵਾਰ ਧਾਰਨ ਕਰ ਕੇ ਰਾਣੀ ਨੂੰ ਆਪਣੇ ਨਾਲ ਲੈ ਲਿਆ। ਦੋਵੇਂ ਚਲ ਕੇ ਉਸ ਕੋਲ ਗਏ ਅਤੇ ਉਸ ਨੂੰ ਇਸ ਤਰ੍ਹਾਂ ਪੁਛਣ ਲਗੇ।੬।

*ਦੋਹਰਾ*

ਕੋ ਹੈ ਰੀ ਤੂ ਰੋਤ ਕ੍ਯੋ ਕਹਾ ਲਗਿਯੋ ਦੁਖ ਤੋਹਿ।
ਮਾਰਤ ਹੌਂ ਨਹਿ ਠੌਰ ਤੁਹਿ ਸਾਚ ਬਤਾਵਹੁ ਮੋਹਿ। ੭।

*ਚੌਪਈ*

ਮੁਹਿ ਅਰਬਲਾ ਨ੍ਰਿਪਤਿ ਕੀ ਜਾਨਹੁ। ਭੂਪਤਿ ਭੋਰ ਕਾਲ ਪਹਿਚਾਨਹੁ।
ਤਾ ਤੇ ਮੈ ਰੋਵਤ ਦੁਖਿਯਾਰੀ। ਸਭੈ ਬਿਛੁਰਿ ਹੈ ਨਿਸੁਪਤਿ ਪ੍ਯਾਰੀ। ੮।

ਕਿਹ ਬਿਧਿ ਬਚੈ ਨ੍ਰਿਪਤਿ ਕੇ ਪ੍ਰਾਨਾ। ਪ੍ਰਾਤ ਕੀਜਿਯੈ ਸੋਈ ਬਿਧਾਨਾ।
ਤਹ ਤ੍ਰਿਯ ਕਹਿਯੋ ਕ੍ਰਿਯਾ ਇਕ ਕਰੈ। ਤਬ ਮਰਬੇ ਤੇ ਨ੍ਰਿਪਤਿ ਉਬਰੈ। ੯।

ਤ੍ਰਿਪੁਰ ਮਤੀ ਦਿਜਬਰ ਕਹ ਦੇਹੁ। ਡੋਰੀ ਨਿਜੁ ਕਾਂਧੇ ਕਰਿ ਲੇਹੁ।
ਦਰਬ ਸਹਿਤ ਤਿਹ ਗ੍ਰਿਹਿ ਪਹੁਚਾਵੈ। ਤਬ ਨ੍ਰਿਪ ਨਿਕਟ ਕਾਲ ਨਹਿ ਆਵੈ। ੧੦।

ਫੂਲਿ ਦੇਇ ਜੁ ਦੁਤਿਯ ਤ੍ਰਿਯ ਘਰ ਮੈ। ਤਿਹ ਦੇਵੈ ਚੰਡਾਰਹਿ ਕਰ ਮੈ।
ਤ੍ਰਿਪੁਰ ਮਤੀ ਕਹ ਗ੍ਰਿਹ ਨ ਬੁਲਾਵੈ। ਤਾ ਕੌ ਫੇਰਿ ਨ ਬਦਨ ਦਿਖਾਵੈ। ੧੧।

*ਦੋਹਰਾ*

ਪ੍ਰਾਤ ਆਇ ਅਪਨੇ ਸਦਨ ਵਹੈ ਕ੍ਰਿਯਾ ਨ੍ਰਿਪ ਕੀਨ।
ਇਕ ਰਾਨੀ ਦਿਜਬਰ ਦਈ ਦੁਤਿਯ ਚੰਡਾਰਹਿ ਦੀਨ। ੧੨।
ਭੇਦ ਅਭੇਦ ਤ੍ਰਿਯਾਨ ਕੇ ਮੂਢ ਨ ਸਕਿਯੋ ਬਿਚਾਰਿ।
ਦਈ ਦੋਊ ਤ੍ਰਿਯ ਪੁੰਨ੍ਯ ਕਰਿ ਜਿਯ ਕੋ ਤ੍ਰਾਸ ਨਿਵਾਰ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਾਚ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੦੫। ੫੮੬੪। ਅਫਜੂੰ।*

*ਚੌਪਈ*

ਬਹੜਾਇਚਿ ਕੋ ਦੇਸ ਬਸਤ ਜਹ। ਧੁੰਧ ਪਾਲ ਨ੍ਰਿਪ ਬਸਤ ਹੋਤ ਤਹ।
ਦੁੰਦਬ ਦੇ ਤਾ ਕੇ ਘਰ ਰਾਨੀ। ਜਾ ਕੀ ਸਮ ਸੁੰਦਰ ਨ ਸਕ੍ਰਾਨੀ। ੧।

ਤਹਿਕ ਸੁਲਛਨ ਰਾਇ ਬਖਨਿਯਤ। ਛਤ੍ਰੀ ਕੋ ਤਿਹ ਪੂਤ ਪ੍ਰਮਨਿਯਤ।
ਤਾ ਕੇ ਤਨ ਸੁੰਦਰਤਾ ਘਨੀ। ਮੋਰ ਬਦਨ ਤੇ ਜਾਤਿ ਨ ਭਨੀ। ੨।

ਤਾ ਸੌ ਬਧੀ ਕੁਅਰਿ ਕੀ ਪ੍ਰੀਤਾ। ਜੈਸੀ ਭਾਤਿ ਰਾਮ ਸੋ ਸੀਤਾ।
ਰੈਨਿ ਦਿਵਸ ਤਿਹ ਬੋਲਿ ਪਠਾਵੈ। ਸੰਕ ਤ੍ਯਾਗ ਤ੍ਰਿਯ ਭੋਗ ਮਚਾਵੈ। ੩।

ਇਕ ਦਿਨ ਖਬਰਿ ਨ੍ਰਿਪਤਿ ਕਹ ਭਈ। ਭੇਦੀ ਕਿਨਹਿ ਬ੍ਰਿਥਾ ਕਹਿ ਦਈ।
ਅਧਿਕ ਕੋਪ ਕਰਿ ਗਯੋ ਨ੍ਰਿਪਤਿ ਤਹ। ਭੋਗਤ ਹੁਤੀ ਜਾਰ ਕਹ ਤ੍ਰਿਯ ਜਹ। ੪।

*ਦੋਹਰਾ*

ਓਏ! ਤੂੰ ਕੌਣ ਹੈਂ? ਕਿਉਂ ਰੋ ਰਹੀਂ ਹੈਂ? ਤੈਨੂੰ ਕੀ ਦੁਖ ਲਗਾ ਹੈ? ਮੈਨੂੰ ਸਚ ਦਸ, ਨਹੀਂ ਤਾਂ ਤੈਨੂੰ ਇਸ ਥਾਂ ਮਾਰਦਾ ਹਾਂ।੭।

*ਚੌਪਈ*

(ਇਸਤਰੀ ਕਹਿਣ ਲਗੀ--) ਤੁਸੀਂ ਮੈਨੂੰ ਰਾਜੇ ਦੀ ਉਮਰ ਸਮਝੋ। ਰਾਜੇ ਲਈ ਸਵੇਰ ਕਾਲ ਸਮਾਨ ਸਮਝੋ। ਇਸ ਲਈ ਮੈਂ ਦੁਖਿਆਰੀ ਰੋ ਰਹੀ ਹਾਂ। ਸਾਰੀਆਂ ਪਿਆਰੀਆਂ (ਰਾਣੀਆਂ) ਚੰਦ੍ਰਮਾ (ਵਰਗੇ ਰਾਜੇ ਤੋਂ) ਵਿਛੜ ਜਾਣਗੀਆਂ।੮।

ਕਿਸੇ ਤਰ੍ਹਾਂ ਰਾਜੇ ਦੇ ਪ੍ਰਾਣ ਬਚ ਜਾਣ, ਸਵੇਰੇ ਉਹੀ ਵਿਵਸਥਾ ਕੀਤੀ ਜਾਏ। ਉਸ ਇਸਤਰੀ ਨੇ ਕਿਹਾ ਕਿ ਇਕ ਕੰਮ ਕਰੋ। ਤਦ ਰਾਜਾ ਮਰਨ ਤੋਂ ਬਚ ਸਕਦਾ ਹੈ।੯।

ਤ੍ਰਿਪੁਰ ਮਤੀ ਬ੍ਰਾਮਹਣ ਨੂੰ ਦੇ ਦਿਓ ਅਤੇ ਡੋਲੀ ਨੂੰ ਆਪਣੇ ਮੋਢੇ ਉਤੇ ਚੁਕ ਲਵੋ। ਧਨ ਸਹਿਤ ਉਸ (ਬ੍ਰਾਹਮਣ) ਦੇ ਘਰ ਪਹੁੰਚਾ ਦਿਓ ਤਦ ਰਾਜੇ ਪਾਸ ਕਾਲ ਨਹੀਂ ਆਏਗਾ।੧੦।

ਫੂਲਿ ਦੇਈ ਨਾਂ ਦੀ ਜੋ ਦੂਜੀ ਰਾਣੀ ਘਰ ਵਿਚ ਹੈ, ਉਸ ਨੂੰ ਚੰਡਾਲ ਦੇ ਹੱਥ ਵਿਚ ਦੇ ਦਿਓ। ਤ੍ਰਿਪੁਰ ਮਤੀ ਨੂੰ (ਫਿਰ) ਘਰ ਨ ਬੁਲਾਇਆ ਜਾਏ ਅਤੇ ਨ ਹੀ ਉਹ ਫਿਰ ਮੂੰਹ ਵਿਖਾਏ।੧੧।

*ਦੋਹਰਾ*

ਸਵੇਰ ਵੇਲੇ ਰਾਜਾ ਆਪਣੇ ਮਹੱਲ ਵਿਚ ਆਇਆ ਅਤੇ ਉਹੀ ਕ੍ਰਿਆ ਕੀਤੀ। ਇਕ ਰਾਣੀ ਬ੍ਰਾਹਮਣ ਨੂੰ ਦੇ ਦਿੱਤੀ ਅਤੇ ਦੂਜੀ ਚੰਡਾਲ ਦੇ ਹਵਾਲੇ ਕਰ ਦਿੱਤੀ।੧੨। ਮੂਰਖ (ਰਾਜਾ) ਇਸਤਰੀ ਦੇ ਭੇਦ ਅਭੇਦ ਨੂੰ ਨ ਪਛਾਣ ਸਕਿਆ। ਮਨ ਦਾ ਡਰ ਦੂਰ ਕਰ ਕੇ (ਉਸ ਨੇ) ਦੋਵੇਂ ਇਸਤਰੀਆਂ ਪੁੰਨ-ਦਾਨ ਕਰ ਦਿੱਤੀਆਂ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੦੫। ੫੮੬੪। ਚਲਦਾ।*

*ਚੌਪਈ*

ਜਿਥੇ ਬਹੜਾਇਚ ਦੇਸ ਵਸਦਾ ਸੀ। ਉਥੇ ਧੁੰਧ ਪਾਲ ਨਾਂ ਦਾ ਰਾਜਾ ਰਹਿੰਦਾ ਹੁੰਦਾ ਸੀ। ਉਸ ਦੇ ਘਰ ਦੁੰਦਬ ਦੇ (ਦੇਈ) ਨਾਂ ਦੀ ਰਾਣੀ ਸੀ ਜਿਸ ਵਰਗੀ ਸੁੰਦਰ ਇੰਦਰ ਦੀ ਪਤਨੀ ਵੀ ਨਹੀਂ ਸੀ।੧।

ਉਥੇ ਇਕ ਸੁਲਛਨ ਰਾਇ ਨਾਂ ਦਾ (ਕਿਸੇ) ਛਤ੍ਰੀ ਦਾ ਪੁੱਤਰ ਦਸਿਆ ਜਾਂਦਾ ਸੀ। ਉਸ ਦਾ ਸ਼ਰੀਰ ਬਹੁਤ ਸੁੰਦਰ ਸੀ, ਜਿਸ ਦਾ ਵਰਣਨ ਮੇਰੇ ਮੂੰਹ ਤੋਂ ਨਹੀਂ ਹੋ ਸਕਦਾ।੨।

ਉਸ ਨਾਲ ਕੁਮਾਰੀ (ਰਾਣੀ) ਦੀ ਪ੍ਰੀਤ ਵੱਧ ਗਈ। ਜਿਸ ਤਰ੍ਹਾਂ ਰਾਮ ਨਾਲ ਸੀਤਾ ਦੀ (ਪ੍ਰੀਤ) ਸੀ। ਰਾਤ ਦਿਨ ਉਸ ਨੂੰ ਬੁਲਵਾ ਲੈਂਦੀ ਅਤੇ ਨਿਸੰਗ ਹੋ ਕੇ ਉਸ ਨਾਲ ਕਾਮ-ਕੇਲ ਕਰਦੀ।੩।

ਇਕ ਦਿਨ ਰਾਜੇ ਨੂੰ ਖ਼ਬਰ ਹੋ ਗਈ। ਕਿਸੇ ਭੇਦੀ ਨੇ ਸਾਰੀ ਬਿਰਥਾ ਦਸ ਦਿੱਤੀ। ਬਹੁਤ ਕ੍ਰੋਧ ਕਰ ਕੇ ਰਾਜਾ ਉਥੇ ਚਲਾ ਗਿਆ ਜਿਥੇ ਯਾਰ ਨਾਲ ਰਾਣੀ ਭੋਗ ਕਰ ਰਹੀ ਸੀ।੪।

ਰਾਨੀ ਭੇਦ ਪਾਇ ਅਸ ਕੀਯਾ। ਬਾਧਿ ਔਧ ਸਿਹਜਾ ਤਰ ਲੀਯਾ।
ਰਾਵ ਸਹਿਤ ਉਪਰਹਿ ਬਹਿਠੀ। ਭਾਤਿ ਭਾਤਿ ਤਨ ਹੋਇ ਇਕਠੀ। ੫।

ਰਤਿ ਮਾਨੀ ਨ੍ਰਿਪ ਸਾਥ ਬਨਾਈ। ਮੂਰਖ ਕੰਤ ਬਾਤ ਨਹਿ ਪਾਈ।
ਰੀਝਿ ਰਹਾ ਅਬਲਾ ਕਹ ਭਜਿ ਕੈ। ਭਾਤਿ ਭਾਤਿ ਕੇ ਆਸਨ ਸਜਿ ਕੈ। ੬।

ਭੋਗ ਕਮਾਤ ਅਧਿਕ ਥਕਿ ਗਯੋ। ਸੋਵਤ ਸੇਜ ਤਿਸੀ ਪਰ ਭਯੋ।
ਜੌ ਨ੍ਰਿਚੇਸਟ ਤ੍ਰਿਯ ਪਿਯ ਲਖਿ ਪਾਯੋ। ਜਾਰਿ ਕਾਢਿ ਕਰਿ ਧਾਮ ਪਠਾਯੋ। ੭।

*ਦੋਹਰਾ*

ਜਾਗਿ ਖੋਜਿ ਨ੍ਰਿਪ ਘਰ ਥਕਾ ਜਾਰ ਨ ਲਹਿਯੋ ਨਿਕਾਰਿ।
ਭੇਦ ਦਿਯੋ ਜਿਹ ਜਾਨ ਤਿਹ ਝੂਠੋ ਹਨ੍ਯੋ ਗਵਾਰ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੦੬। ੫੮੭੨। ਅਫਜੂੰ।*

*ਚੌਪਈ*

ਭੈਰੋ ਪਾਲ ਸੁਨਾ ਇਕ ਰਾਜਾ। ਰਾਜ ਪਾਟ ਤਾ ਹੀ ਕਹ ਛਾਜਾ।
ਚਪਲਾ ਵਤੀ ਸੁਨੀ ਤਿਹ ਤ੍ਰਿਯ ਬਰ। ਹੁਤੀ ਪੰਡਿਤਾ ਸਕਲ ਹੁਨਰ ਕਰਿ। ੧।

ਅਦ੍ਰਪਾਲ ਇਕ ਨ੍ਰਿਪਤਿ ਪਰੋਸਾ। ਦੇਗ ਤੇਗ ਕੋ ਜਾਹਿ ਭਰੋਸਾ।
ਸੁਘਨਾ ਵਤੀ ਸੁਤਾ ਇਕ ਤਾ ਕੀ। ਰੋਸਨ ਭਯੋ ਜੋਤਿ ਸਸਿ ਵਾ ਕੀ। ੨।

ਇਕ ਦਿਨ ਨਿਕਸਾ ਨ੍ਰਿਪਤਿ ਸਿਕਾਰਾ। ਲਏ ਸ੍ਵਾਨ ਸੀਚਾਨ ਹਜਾਰਾ।
ਚੀਤਾ ਔਰ ਜਾਰਿਯਨ ਲੀਨੇ। ਸ੍ਯਾਹ ਗੋਸ ਨਹਿ ਜਾਹਿ ਸੁ ਚੀਨੇ। ੩।

ਲਗਰ ਝਗਰ ਜੁਰਰਾ ਅਰੁ ਬਾਜਾ। ਬਹਰੀ ਕੁਹੀ ਸਿਚਾਨ ਸਮਾਜਾ।
ਬਾਸੇ ਔਰ ਬਸੀਨੈ ਘਨੀ। ਚਿਪਕ ਧੂਤਿਯੈ ਜਾਹਿ ਨ ਗਨੀ। ੪।

ਭਾਤਿ ਭਾਤਿ ਤਨ ਖੇਲ ਸਿਕਾਰਾ। ਅਧਿਕ ਮ੍ਰਿਗਨ ਕਹ ਖੇਦਿ ਪਛਾਰਾ।
ਤਬ ਲਗਿ ਦ੍ਰਿਸਟਿ ਬਰਾਹਿਕ ਆਯੋ। ਤਿਹ ਪਾਛੇ ਤਿਹ ਤੁਰੰਗ ਧਵਾਯੋ। ੫।

ਜਾਤ ਭਯੋ ਤਾਹੀ ਕੇ ਦੇਸਾ। ਹਾਕਿ ਤੁਰੰਗ ਪਵਨ ਕੇ ਭੇਸਾ।
ਸੁਘਨਾ ਵਤੀ ਲਖਾ ਜਬ ਤਾ ਕੌ। ਲਯੋ ਬੁਲਾਇ ਤਹੀ ਤੇ ਵਾ ਕੌ। ੬।

ਧੌਲਰ ਤਰ ਕਮੰਦ ਲਰਕਾਈ। ਲਯੋ ਤਿਸੌ ਤਿਹ ਪੈਡ ਚੜਾਈ।
ਕਾਮ ਭੋਗ ਅਤਿ ਰੁਚ ਕਰਿ ਮਾਨਾ। ਭੇਦ ਦੂਸਰੇ ਮਨੁਖ ਨ ਜਾਨਾ। ੭।

ਰਾਣੀ ਨੇ ਪਤਾ ਲਗਣ ਤੇ ਇਸ ਤਰ੍ਹਾਂ ਕੀਤਾ। (ਉਸ ਨੇ ਯਾਰ ਨੂੰ) ਪਲੰਘ ('ਸਿਹਜਾ') ਹੇਠਾਂ ਪੁਠਾ ਬੰਨ੍ਹ ਲਿਆ। ਰਾਜੇ ਸਹਿਤ (ਉਹ ਪਲੰਘ) ਉਪਰ ਬੈਠ ਗਈ ਅਤੇ ਭਾਂਤ ਭਾਂਤ ਦੀਆਂ ਗਲਵਕੜੀਆਂ ਪਾਣ ਲਗੀ।੫।

ਉਸ ਨੇ ਰਾਜੇ ਨਾਲ ਚੰਗੀ ਤਰ੍ਹਾਂ ਰਤੀ-ਕ੍ਰੀੜਾ ਕੀਤੀ। ਮੂਰਖ ਪਤੀ ਗੱਲ ਨੂੰ ਸਮਝ ਨ ਸਕਿਆ। (ਉਹ) ਰਾਣੀ ਨਾਲ ਭਿੰਨ ਭਿੰਨ ਪ੍ਰਕਾਰ ਦੇ ਆਸਣ ਸਜਾ ਕੇ ਅਤੇ ਸੰਭੋਗ ਕਰ ਕੇ ਪ੍ਰਸੰਨ ਹੋ ਗਿਆ।੬।

ਭੋਗ ਕਰ ਕੇ (ਜਦ) ਬਹੁਤ ਥਕ ਗਿਆ ਤਾਂ ਉਸੇ ਸੇਜ ਉਤੇ ਸੌਂ ਗਿਆ। ਜਦ ਰਾਣੀ ਨੇ ਰਾਜੇ ਨੂੰ ਬੇਸੁਧ (ਜਾਂ ਅਹਿਲ) ਵੇਖ ਲਿਆ ਤਾਂ ਯਾਰ ਨੂੰ ਕਢ ਕੇ ਘਰ ਭੇਜ ਦਿੱਤਾ।੭।

*ਦੋਹਰਾ*

ਜਾਗ ਕੇ ਰਾਜਾ ਘਰ ਵਿਚ ਲਭ ਲਭ ਕੇ ਥਕ ਗਿਆ, ਪਰ ਯਾਰ ਨੂੰ (ਕਿਤੋਂ) ਕਢ ਨ ਸਕਿਆ। ਜਿਸ ਨੇ ਭੇਦ ਦਿੱਤਾ ਸੀ, ਉਸ ਨੂੰ ਝੂਠਾ ਜਾਣ ਕੇ ਮੂਰਖ ਰਾਜੇ ਨੇ ਮਾਰ ਦਿੱਤਾ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੦੬। ੫੮੭੨। ਚਲਦਾ।*

*ਚੌਪਈ*

ਭੈਰੋ ਪਾਲ ਨਾਂ ਦਾ ਇਕ ਰਾਜਾ ਸੁਣੀਂਦਾ ਸੀ। ਉਸੇ ਨੂੰ ਹੀ ਰਾਜ-ਪਾਟ ਸਜਦਾ ਸੀ। ਚਪਲਾ ਵਤੀ ਨਾਂ ਦੀ ਉਸ ਦੀ ਇਸਤਰੀ ਸੁਣੀਂਦੀ ਸੀ ਜੋ ਸਾਰਿਆਂ ਹੁਨਰਾਂ ਵਿਚ ਨਿਪੁਣ ਸੀ।੧।

ਪੜੋਸ ਤੇ ਇਕ ਅਦ੍ਰਪਾਲ ਨਾਂ ਦਾ ਰਾਜਾ ਸੀ ਜਿਸ ਨੂੰ ਦੇਗ ਅਤੇ ਤੇਗ ਦਾ (ਬਹੁਤ) ਭਰੋਸਾ ਸੀ। ਸੁਘਨਾ ਵਤੀ ਨਾਂ ਦੀ ਉਸ ਦੀ ਇਕ ਪੁੱਤਰੀ ਸੀ। ਉਸ ਦੀ ਜੋਤਿ ਨਾਲ ਹੀ ਚੰਦ੍ਰਮਾ ਰੋਸ਼ਨ ਹੁੰਦਾ ਸੀ।੨।

ਇਕ ਦਿਨ ਰਾਜਾ ਸ਼ਿਕਾਰ ਖੇਡਣ ਨੂੰ ਨਿਕਲਿਆ। (ਉਸ ਨੇ ਆਪਣੇ ਨਾਲ) ਹਜ਼ਾਰਾਂ ਕੁੱਤੇ, ਬਾਜ਼, ਚਿਤਰੇ, ਸਿਆਹ ਗੋਸ਼ ਅਤੇ ਜਾਰਿਯ (ਮਸ਼ਾਲਚੀ) ਲੈ ਲਏ, ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।੩।

ਲਗਰ, ਝਗਰ, ਜੁਰਰਾ, ਬਾਜ਼, ਬਹਿਰੀ, ਕੁਹੀ ਆਦਿ ਸ਼ਿਕਾਰੀ ਪੰਛੀ (ਨਾਲ ਲੈ ਲਏ)। (ਇਨ੍ਹਾਂ ਤੋਂ ਇਲਾਵਾ) ਬਹੁਤ ਸਾਰੇ ਬਾਸ਼ੇ, ਬਸੀਨ, ਚਿਪਕ, ਧੂਤੀਏ ਆਦਿ ਵੀ ਲੈ ਲਏ ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।੪।

ਉਸ ਨੇ ਭਾਂਤ ਭਾਂਤ ਦਾ ਸ਼ਿਕਾਰ ਖੇਡਿਆ ਅਤੇ ਬਹੁਤ ਸਾਰੇ ਹਿਰਨਾਂ ਨੂੰ ਖਦੇੜ ਕੇ ਪਛਾੜ ਦਿੱਤਾ। ਤਦ ਉਸ ਦੀ ਨਜ਼ਰ ਵਿਚ ਇਕ ਸੂਰ ਆਇਆ। ਉਸ ਪਿਛੇ ਉਸ ਨੇ ਘੋੜਾ ਭਜਾ ਦਿੱਤਾ।੫।

ਉਹ ਹਵਾ ਦੀ ਤੇਜ਼ੀ ਨਾਲ ਘੋੜੇ ਨੂੰ ਭਜਾ ਕੇ ਉਸੇ (ਸੁਘਨਾ ਵਤੀ) ਦੇ ਦੇਸ਼ ਜਾ ਪਹੁੰਚਿਆ। ਉਸ ਨੂੰ ਜਦ ਸੁਘਨਾ ਵਤੀ ਨੇ ਵੇਖਿਆ ਤਾਂ ਉਥੋਂ ਹੀ (ਉਸ ਨੇ) ਉਸ ਰਾਜੇ ਨੂੰ ਬੁਲਾ ਲਿਆ।੬।

ਮਹੱਲ ਦੇ ਹੇਠਾਂ ਕਮੰਦ ਲਟਕਾਈ ਅਤੇ ਉਸ ਰਸਤੇ ਰਾਹੀਂ ਉਸ ਨੂੰ (ਉਪਰ) ਚੜ੍ਹਾ ਲਿਆ। ਉਸ ਨਾਲ ਰੁਚੀ ਪੂਰਵਕ ਕਾਮ ਭੋਗ ਕੀਤਾ, (ਜਿਸ ਦਾ) ਭੇਦ ਕਿਸੇ ਦੂਜੇ ਮਨੁੱਖ ਨੇ ਨ ਜਾਣਿਆ।੭।

ਤਬ ਤਿਹ ਪਿਤ ਯੌ ਹ੍ਰਿਦੈ ਬਿਚਾਰਾ। ਨਿਜੁ ਰਾਨੀ ਕੇ ਸਾਥ ਉਚਾਰਾ।
ਹਮ ਤੁਮ ਆਉ ਸੁਤਾ ਕੇ ਜਾਹੀ। ਦੁਹਿਤਾ ਹੋਇ ਖੁਸੀ ਮਨ ਮਾਹੀ। ੮।

ਤਬ ਵੈ ਦੋਊ ਸੁਤਾ ਕੇ ਗਏ। ਤਾ ਕੇ ਪ੍ਰਾਪਤਿ ਦ੍ਵਾਰ ਪਰ ਭਏ।
ਸੁਘਨਾ ਵਤੀ ਤਿਹ ਲਖਿ ਦੁਖ ਪਾਯੋ। ਅਧਿਕ ਅਸਰਫੀ ਕਾਢਿ ਮੰਗਾਯੋ। ੯।

ਔਰ ਅਧਿਕ ਤਿਨ ਅਤਿਥ ਬੁਲਾਏ। ਏਕ ਏਕ ਦੈ ਮੁਹਰ ਪਠਾਏ।
ਤਿਨ ਕੇ ਮਾਹਿ ਨ੍ਰਿਪਤਿ ਕਰ ਮੰਗਨਾ। ਦੈ ਸਤ ਮੁਹਰ ਨਿਕਾਰਿਯੋ ਅੰਗਨਾ।੧੦।

ਮੁਰ ਪਰਵਾਰ ਲਖ੍ਯੋ ਇਨ ਰਾਜਾ। ਏਤੋ ਦਯੋ ਦਰਬ ਬਿਨੁ ਕਾਜਾ।
ਤਾ ਤੇ ਦੁਗੁਨ ਤਵਨ ਕਹ ਦਯੋ। ਭੇਦ ਅਭੇਦ ਨ ਜਾਨਤ ਭਯੋ। ੧੧।

*ਦੋਹਰਾ*

ਰਾਜ ਸੁਤਾ ਪਿਯ ਮਿਤ੍ਰ ਕੌ ਇਹ ਛਲ ਅਤਿਥ ਬਨਾਇ।
ਦੈ ਅਸਰਫੀ ਨਿਕਾਰਿਯੋ ਭੇਦ ਨ ਜਾਨਾ ਰਾਇ। ੧੨।
ਮਨ ਮਾਨਤ ਕੋ ਭੋਗ ਕਰਿ ਪਿਤ ਅਰੁ ਮਾਤ ਦਿਖਾਇ।
ਇਹ ਛਲ ਸੌ ਕਾਢਾ ਤਿਸੈ ਕਿਨਹੂੰ ਨ ਗਹਿਯੋ ਬਨਾਇ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਾਤ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੦੭। ੫੮੯੫। ਅਫਜੂੰ।*

*ਚੌਪਈ*

ਕੋਚ ਬਿਹਾਰ ਸਹਿਰ ਜਹ ਬਸੈ। ਅਮਰਾਵਤੀ ਪੁਰੀ ਕਹ ਹਸੈ।
ਬ੍ਰਿਧ ਕੇਤੁ ਤਿਹ ਭੂਪ ਭਨਿਜੈ। ਕੋ ਰਾਜਾ ਪਟਤਰ ਤਿਹ ਦਿਜੈ। ੧।

ਸ੍ਰੀ ਫੁਟ ਬੇਸਰਿ ਦੇ ਤਹ ਦਾਰਾ। ਜਿਹ ਸਮ ਦੇਵ ਨ ਦੇਵ ਕੁਮਾਰਾ।
ਤਾ ਕੋ ਜਾਤ ਨ ਰੂਪ ਉਚਾਰਾ। ਦਿਵਸ ਭਯੋ ਤਾ ਤੇ ਉਜਿਯਾਰਾ। ੨।

ਹਾਜੀ ਰਾਇ ਤਹਾ ਖਤਿਰੇਟਾ। ਇਸਕ ਮੁਸਕ ਕੇ ਸਾਥ ਲਪੇਟਾ।
ਤਾ ਕੀ ਜਾਤ ਨ ਪ੍ਰਭਾ ਉਚਾਰੀ। ਫੂਲਿ ਰਹੀ ਜਾਨੁਕ ਫੁਲਵਾਰੀ। ੩।

ਸ੍ਰੀ ਫੁਟ ਬੇਸਰਿ ਦੇ ਤਿਹ ਲਹਾ। ਇਹ ਬਿਧਿ ਚਿਤ ਅਪਨੇ ਮਹਿ ਕਹਾ।
ਕੈ ਅਬ ਮਰੌ ਕਟਾਰੀ ਹਨਿ ਕੈ। ਕੈ ਇਹ ਭਜੌ ਆਜੁ ਬਨਿ ਠਨਿ ਕੈ। ੪।

ਤਦ ਉਸ ਦੇ ਪਿਤਾ ਨੇ ਹਿਰਦੇ ਵਿਚ ਇਸ ਤਰ੍ਹਾਂ ਵਿਚਾਰਿਆ ਅਤੇ ਆਪਣੀ ਰਾਣੀ ਨੂੰ ਕਿਹਾ ਕਿ ਤੂੰ ਤੇ ਮੈਂ (ਦੋਵੇਂ) ਪੁੱਤਰੀ ਦੇ ਘਰ ਜਾਈਏ। ਪੁੱਤਰੀ (ਸਾਨੂੰ ਆਇਆ ਵੇਖ ਕੇ) ਮਨ ਵਿਚ ਬਹੁਤ ਖ਼ੁਸ਼ ਹੋਏਗੀ।੮।

ਤਦ ਉਹ ਦੋਵੇਂ ਪੁੱਤਰੀ ਦੇ (ਘਰ) ਗਏ ਅਤੇ ਉਸ ਦੇ ਦਰਵਾਜ਼ੇ ਉਤੇ ਜਾ ਪਹੁੰਚੇ। ਉਨ੍ਹਾਂ ਨੂੰ ਵੇਖ ਕੇ ਸੁਘਨਾ ਵਤੀ ਬਹੁਤ ਦੁਖੀ ਹੋਈ। (ਤਦ ਉਸ ਨੇ) ਬਹੁਤ ਸਾਰੀਆਂ ਅਸ਼ਰਫ਼ੀਆਂ ਕਢ ਕੇ ਮੰਗਵਾਈਆਂ।੯।

ਉਸ ਨੇ ਬਹੁਤ ਸਾਰੇ ਸਾਧ ਬੁਲਵਾਏ ਅਤੇ ਇਕ ਇਕ ਮੋਹਰ ਦੇ ਕੇ ਤੋਰ ਦਿੱਤਾ। ਉਨ੍ਹਾਂ ਵਿਚ ਹੀ ਰਾਜੇ ਨੂੰ ਵੀ ਮੰਗਤਾ ਬਣਾ ਕੇ (ਉਸ ਨੇ) ਸੱਤ (ਅਰਥਾਂਤਰ--ਸੌ) ਮੁਹਰਾਂ ਦੇ ਕੇ ਵੇਹੜੇ ਵਿਚੋਂ ਕਢ ਦਿੱਤਾ।੧੦।

(ਉਸ ਦੇ ਪਿਤਾ) ਰਾਜੇ ਨੇ ਸਮਝਿਆ ਕਿ ਇਹ ਮੇਰੇ ਪਰਿਵਾਰ ਦੀ ਹੀ ਹੈ। ਬਿਨਾ ਕਿਸੇ ਕੰਮ ਦੇ ਹੀ (ਇਸ ਨੇ) ਇਤਨਾ ਧਨ ਦਾਨ ਕਰ ਦਿੱਤਾ ਹੈ (ਭਾਵ--ਮੇਰੇ ਸਿਰ ਤੋਂ ਆਉਣ ਦੀ ਖ਼ੁਸ਼ੀ ਵਿਚ ਵਾਰ ਦਿੱਤਾ ਹੈ)। ਇਸ ਲਈ ਉਸ ਨੂੰ ਦੁਗਣਾ (ਧਨ) ਦੇ ਦਿੱਤਾ ਅਤੇ ਭੇਦ ਅਭੇਦ ਨੂੰ ਕੁਝ ਨ ਸਮਝ ਸਕਿਆ।੧੧।

*ਦੋਹਰਾ*

ਰਾਜ ਕੁਮਾਰੀ ਨੇ (ਆਪਣੇ) ਪਿਆਰੇ ਮਿਤਰ ਨੂੰ ਛਲ ਨਾਲ ਸਾਧ ਬਣਾ ਦਿੱਤਾ ਅਤੇ ਉਸ ਨੂੰ ਅਸ਼ਰਫ਼ੀ ਦੇ ਕੇ ਕਢ ਦਿੱਤਾ। ਰਾਜਾ ਇਹ ਭੇਦ ਨ ਸਮਝ ਸਕਿਆ।੧੨। ਮਨ ਭਾਉਂਦਾ ਭੋਗ ਕਰ ਕੇ ਮਾਤਾ ਪਿਤਾ ਨੂੰ (ਯਾਰ) ਵਿਖਾ ਦਿੱਤਾ। ਉਸ ਨੂੰ ਇਹ ਛਲ ਕਰ ਕੇ ਕਢ ਦਿੱਤਾ (ਪਰ ਉਸ ਨੂੰ) ਕੋਈ ਵੀ ਫੜ ਨ ਸਕਿਆ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੦੭। ੫੮੮੫। ਚਲਦਾ।*

*ਚੌਪਈ*

ਜਿਥੇ ਕੋਚ (ਕੂਚ) ਬਿਹਾਰ ਸ਼ਹਿਰ ਵਸਦਾ ਸੀ, ਜੋ ਅਮਰਾਵਤੀ (ਇੰਦਰ) ਪੁਰੀ ਨੂੰ (ਵੇਖ ਕੇ) ਹਸਦਾ ਸੀ। ਬ੍ਰਿਧ ਕੇਤੁ ਉਥੋਂ ਦਾ ਰਾਜਾ ਦਸਿਆ ਜਾਂਦਾ ਸੀ। ਕਿਸ ਰਾਜੇ ਨਾਲ ਉਸ ਦੀ ਤੁਲਨਾ ਕਰੀਏ (ਅਰਥਾਤ-- ਉਸ ਦੇ ਸਮਾਨ ਹੋਰ ਕੋਈ ਰਾਜਾ ਨਹੀਂ ਸੀ)।੧।

ਉਸ ਦੀ ਪਤਨੀ ਦਾ ਨਾਂ ਸ੍ਰੀ ਫੁਟ ਬੇਸਰਿ ਦੇ (ਦੇਈ) ਸੀ ਜਿਸ ਵਰਗੀ ਦੇਵ-ਇਸਤਰੀ ਜਾਂ ਦੇਵ ਕੁਮਾਰੀ (ਕੋਈ ਵੀ) ਨਹੀਂ ਸੀ। ਉਸ ਦੇ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਉਸ ਤੋਂ ਦਿਨ ਵੀ ਪ੍ਰਕਾਸ਼ ਪ੍ਰਾਪਤ ਕਰਦਾ ਸੀ।੨।

ਉਥੇ ਇਕ ਹਾਜੀ ਰਾਇ ਨਾਂ ਦਾ ਖਤਰੇਟਾ ਸੀ। (ਉਹ) ਇਸ਼ਕ ਮੁਸ਼ਕ ਵਿਚ ਪੂਰੀ ਤਰ੍ਹਾਂ ਲਿਪਤ ਸੀ। ਉਸ ਦੀ ਪ੍ਰਭਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ। (ਇੰਜ ਲਗਦਾ ਸੀ) ਮਾਨੋ ਫੁਲਵਾੜੀ ਖਿੜੀ ਹੋਵੇ।੩।

ਸ੍ਰੀ ਫੁਟ ਬੇਸਰਿ ਦੇਈ ਨੇ ਉਸ ਨੂੰ ਵੇਖਿਆ ਅਤੇ ਆਪਣੇ ਚਿਤ ਵਿਚ ਇਸ ਤਰ੍ਹਾਂ ਕਿਹਾ-- ਜਾਂ ਤਾਂ ਮੈਂ ਹੁਣ ਕਟਾਰ ਮਾਰ ਕੇ ਮਰ ਜਾਵਾਂਗੀ, ਜਾਂ ਅਜ ਬਣ ਠਣ ਕੇ ਇਸ ਨਾਲ ਕਾਮ-ਕ੍ਰੀੜਾ ਕਰਾਂਗੀ।੪।

*ਦੋਹਰਾ*

ਮਸਿ ਭੀਜਤ ਤਿਹ ਬਦਨ ਪਰ ਅਤਿ ਸੁੰਦਰ ਸਰਬੰਗ।
ਕਨਕ ਅਵਟਿ ਸਾਂਚੇ ਢਰਿਯੋ ਲੂਟੀ ਪ੍ਰਭਾ ਅਨੰਗ। ੫।

*ਚੌਪਈ*

ਸੁਘਰਿ ਸਹਚਰੀ ਤਹਾ ਪਠਾਈ। ਛਲ ਸੌ ਤਾਹਿ ਤਹਾ ਲੈ ਆਈ।
ਜਬ ਤਿਹ ਹਾਥ ਚਲਾਯੋ ਰਾਨੀ। ਹਾਜੀ ਰਾਇ ਬਾਤ ਨਹਿ ਮਾਨੀ। ੬।

ਅਬਲਾ ਕੋਟਿ ਜਤਨ ਕਰਿ ਹਾਰੀ। ਕ੍ਯੋਹੂੰ ਨ ਭਜੀ ਤਾਹਿ ਨ੍ਰਿਪ ਨਾਰੀ।
ਹਾਇ ਹਾਇ ਗਿਰਿ ਭੂਮ ਉਚਾਰਾ। ਮੁਰ ਕਰੇਜ ਡਾਇਨੀ ਨਿਹਾਰਾ। ੭।

ਤਿਹ ਤ੍ਰਿਯ ਬਸਤ੍ਰ ਹੁਤੇ ਪਹਿਰਾਏ। ਡਾਇਨ ਸੁਨਤ ਲੋਗ ਉਠਿ ਧਾਏ।
ਜਬ ਗਹਿ ਤਾਹਿ ਬਹੁਤ ਬਿਧਿ ਮਾਰਾ। ਤਬ ਤਿਨ ਮਨਾ ਜੁ ਤ੍ਰਿਯਾ ਉਚਾਰਾ। ੮।

ਤਬ ਲਗਿ ਤਹਾ ਨ੍ਰਿਪਤਿ ਹੂੰ ਆਯੋ। ਸੁਨਿ ਕਰੇਜ ਤ੍ਰਿਯ ਹਰਿਯੋ ਰਿਸਾਯੋ।
ਇਹ ਡਾਇਨਿ ਕਹ ਕਹਾ ਸੰਘਾਰੋ। ਕੈ ਅਬ ਹੀ ਰਾਨੀਯਹਿ ਜਿਯਾਰੋ। ੯।

ਤਬ ਤਿਨ ਦੂਰਿ ਠਾਢ ਨ੍ਰਿਪ ਕੀਏ। ਰਾਨੀ ਕੇ ਚੁੰਬਨ ਤਿਨ ਲੀਏ।
ਰਾਜਾ ਲਖੈ ਕਰੇਜੋ ਡਾਰੈ। ਭੇਦ ਅਭੇਦ ਨਹਿ ਮੂੜ ਬਿਚਾਰੈ। ੧੦।

ਸਭ ਤਬ ਹੀ ਲੋਗਾਨ ਹਟਾਯੋ। ਅਧਿਕ ਨਾਰਿ ਸੌ ਭੋਗ ਮਚਾਯੋ।
ਰਾਖੈ ਜੋ ਮੁਰਿ ਕਹਿ ਪ੍ਰਿਯ ਪ੍ਰਾਨਾ। ਤੁਮ ਸੌ ਰਮੌ ਸਦਾ ਬਿਧਿ ਨਾਨਾ। ੧੧।

ਅਧਿਕ ਭੋਗ ਤਾ ਸੌ ਤ੍ਰਿਯ ਕਰਿ ਕੈ। ਧਾਇ ਭੇਸ ਦੈ ਦਯੋ ਨਿਕਰਿ ਕੈ।
ਭਾਖਤ ਜਾਇ ਪਤਿਹਿ ਅਸ ਭਈ। ਦੇਇ ਕਰਿਜਵਾ ਡਾਇਨਿ ਗਈ। ੧੨।

ਦਿਤ ਮੁਹਿ ਪ੍ਰਥਮ ਕਰਿਜਵਾ ਭਈ। ਪੁਨਿ ਵਹ ਅੰਤ੍ਰਧ੍ਯਾਨ ਹ੍ਵੈ ਗਈ।
ਨ੍ਰਿਪ ਬਰ ਦ੍ਰਿਸਟਿ ਨ ਹਮਰੀ ਆਈ। ਕ੍ਯਾ ਜਨਿਯੈ ਕਿਹ ਦੇਸ ਸਿਧਾਈ। ੧੩।

ਸਤਿ ਸਤਿ ਤਬ ਨ੍ਰਿਪਤਿ ਉਚਾਰਾ। ਭੇਦ ਅਭੇਦ ਨ ਮੂੜ ਬਿਚਾਰਾ।
ਨਿਰਖਤ ਥੋ ਤ੍ਰਿਯ ਜਾਰ ਬਜਾਈ। ਇਹ ਚਰਿਤ੍ਰ ਗਯੋ ਆਖਿ ਚੁਰਾਈ। ੧੪।

ਪ੍ਰਥਮ ਮਿਤ੍ਰ ਤ੍ਰਿਯ ਬੋਲਿ ਪਠਾਯੋ। ਕਹਿਯੋ ਨ ਕਿਯ ਤ੍ਰਿਯ ਤ੍ਰਾਸ ਦਿਖਾਯੋ।
ਬਹੁਰਿ ਭਜਾ ਇਹ ਚਰਿਤ ਲਖਾਯਾ। ਠਾਢ ਨ੍ਰਿਪਤਿ ਜੜ ਮੂੰਡ ਮੁੰਡਾਯਾ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਆਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੦੮। ੫੯੦੦। ਅਫਜੂੰ।*

*ਦੋਹਰਾ*

ਉਸ ਦੇ ਮੂੰਹ ('ਬਦਨ') ਤੇ ਮੁੱਛਾਂ ਫੁਟ ਰਹੀਆਂ ਸਨ ਅਤੇ ਉਸ ਦਾ ਸਾਰਾ ਸ਼ਰੀਰ ਸੁੰਦਰ ਸੀ। (ਇੰਜ ਪ੍ਰਤੀਤ ਹੁੰਦਾ ਹੈ ਮਾਨੋ) ਸੋਨਾ ਪੰਘਾਰ ਕੇ (ਉਸ ਨੂੰ) ਸੰਚੇ ਵਿਚ ਢਾਲਿਆ ਗਿਆ ਹੋਵੇ ਅਤੇ ਕਾਮ ਦੇਵ ਦੀ ਸੁੰਦਰਤਾ ਲੁਟੀ ਹੋਈ ਹੋਵੇ।੫।

*ਚੌਪਈ*

(ਰਾਣੀ ਨੇ) ਇਕ ਸਿਆਣੀ ਸਖੀ ਉਥੇ (ਉਸ ਪਾਸ) ਭੇਜੀ। (ਉਹ) ਛਲ ਨਾਲ ਉਸ ਨੂੰ ਉਥੇ ਲੈ ਆਈ। ਜਦ ਰਾਣੀ ਨੇ ਉਸ ਵਲ ਹੱਥ ਵਧਾਇਆ, ਤਾਂ ਹਾਜੀ ਰਾਇ ਨੇ (ਉਸ ਦੀ) ਗੱਲ ਨਹੀਂ ਮੰਨੀ।੬।

ਅਬਲਾ ਬੇਸ਼ੁਮਾਰ ਯਤਨ ਕਰ ਕੇ ਹਾਰ ਗਈ, ਪਰ ਕਿਵੇਂ ਵੀ ਉਸ ਨੇ ਰਾਣੀ ਨਾਲ ਰਮਣ ਨ ਕੀਤਾ। (ਰਾਣੀ ਨੇ ਸਫਲ ਨ ਹੁੰਦੇ ਵੇਖ ਕੇ ਇਕ ਚਰਿਤ੍ਰ ਕੀਤਾ)। ਧਰਤੀ ਉਤੇ ਡਿਗ ਕੇ 'ਹਾਇ ਹਾਇ' ਕਰਨ ਲਗੀ (ਅਤੇ ਕਹਿਣ ਲਗੀ ਕਿ) ਮੇਰਾ ਕਲੇਜਾ (ਇਸ) ਡਾਇਣ ਨੇ ਵੇਖਿਆ (ਅਰਥਾਤ꞉ ਕਢਿਆ) ਹੈ।੭।

ਉਸ ਨੂੰ (ਰਾਣੀ ਨੇ) ਇਸਤਰੀ ਦੇ ਬਸਤ੍ਰ ਪਵਾਏ ਹੋਏ ਸਨ। ਡਾਇਣ (ਦਾ ਨਾਂ) ਸੁਣ ਕੇ ਸਭ ਲੋਗ ਉਠ ਕੇ ਆ ਗਏ। ਜਦ ਉਸ ਨੂੰ ਪਕੜ ਕੇ ਬਹੁਤ ਤਰ੍ਹਾਂ ਨਾਲ ਮਾਰਿਆ, ਤਾਂ ਉਸ ਨੇ ਮੰਨਿਆ ਜੋ ਰਾਣੀ ਨੇ ਕਿਹਾ ਸੀ।੮।

ਤਦ ਤਕ ਰਾਜਾ ਉਥੇ ਆ ਗਿਆ। ਇਸਤਰੀ ਨੇ ਕਲੇਜਾ ਚੁਰਾ ਲਿਆ--ਇਹ ਸੁਣ ਕੇ ਕ੍ਰੋਧਿਤ ਹੋਇਆ ਅਤੇ ਕਿਹਾ꞉ ਇਸ ਡਾਇਣ ਨੂੰ ਮਾਰ ਦਿਓ, ਜਾਂ ਇਹ ਹੁਣੇ ਰਾਣੀ ਨੂੰ ਜੀਵਿਤ ਕਰ ਦੇਏ (ਭਾਵ-ਕਲੇਜਾ ਵਾਪਸ ਕਰ ਦੇਏ)।੯।

ਤਦ ਉਸ (ਹਾਜੀ ਰਾਇ) ਨੇ ਰਾਜੇ ਨੂੰ ਦੂਰ ਖੜਾ ਕੀਤਾ ਅਤੇ ਉਸ ਨੇ ਰਾਣੀ ਦੇ ਚੁੰਬਨ ਲਏ। (ਇਸ ਕ੍ਰਿਆ ਨੂੰ) ਰਾਜਾ ਸਮਝ ਰਿਹਾ ਸੀ ਕਿ (ਰਾਣੀ ਦੇ ਅੰਦਰ) ਕਲੇਜਾ ਪਾ ਰਹੀ ਹੈ। ਉਹ ਮੂਰਖ ਭੇਦ ਅਭੇਦ ਨੂੰ ਨਹੀਂ ਸਮਝ ਰਿਹਾ ਸੀ।੧੦।

ਤਦ (ਉਸ ਨੇ) ਸਾਰਿਆਂ ਲੋਕਾਂ ਨੂੰ ਹਟਾ ਦਿੱਤਾ ਅਤੇ ਰਾਣੀ ਨਾਲ ਬਹੁਤ ਭੋਗ ਕੀਤਾ। (ਫਿਰ ਕਹਿਣ ਲਗੀ--) ਹੇ ਪ੍ਰਿਯ! ਤੂੰ ਜੋ ਮੇਰੇ ਪ੍ਰਾਣਾਂ ਦੀ ਰਖਿਆ ਕੀਤੀ ਹੈ, (ਉਸ ਲਈ) ਮੈਂ ਸਦਾ ਤੇਰੇ ਨਾਲ ਭਿੰਨ ਭਿੰਨ ਢੰਗ ਨਾਲ ਰਮਣ (ਕਰਦੀ ਰਹਾਂਗੀ)।੧੧।

ਉਸ ਨਾਲ ਬਹੁਤ ਭੋਗ ਕਰ ਕੇ ਰਾਣੀ ਨੇ ਉਸ ਨੂੰ ਦਾਈ ਦਾ ਭੇਸ ਕਰਾ ਕੇ ਕਢ ਦਿੱਤਾ। (ਰਾਣੀ) ਪਤੀ ਪਾਸ ਜਾ ਕੇ ਇਸ ਤਰ੍ਹਾਂ ਕਹਿਣ ਲਗੀ ਕਿ ਮੈਨੂੰ ਡਾਇਣ ਕਲੇਜਾ ਦੇ ਗਈ ਹੈ।੧੨।

ਉਸ ਨੇ ਮੈਨੂੰ ਪਹਿਲਾਂ ਕਲੇਜਾ ਦਿੱਤਾ। ਫਿਰ ਉਹ ਅੰਤਰ ਧਿਆਨ ਹੋ ਗਈ। ਹੇ ਸ੍ਰੇਸ਼ਠ ਰਾਜੇ! (ਫਿਰ) ਉਹ ਮੇਰੀ ਨਜ਼ਰ ਨਹੀਂ ਪਈ। ਕੀ ਪਤਾ, ਕਿਹੜੇ ਦੇਸ਼ ਵਲ ਚਲੀ ਗਈ ਹੈ।੧੩।

ਰਾਜੇ ਨੇ ਤਦ 'ਸਤਿ ਸਤਿ' ਕਿਹਾ, ਪਰ ਮੂਰਖ ਨੇ ਭੇਦ ਅਭੇਦ ਨੂੰ ਨ ਪਛਾਣਿਆ। (ਸਭ ਦੇ) ਦੇਖਦੇ ਹੋਇਆਂ, ਯਾਰ ਨੇ ਇਸਤਰੀ ਨਾਲ ਕਾਮ-ਕ੍ਰੀੜਾ ਕੀਤੀ ਅਤੇ ਇਹ ਚਰਿਤ੍ਰ ਕਰ ਕੇ ਅੱਖ ਬਚਾ ਕੇ ਨਿਕਲ ਗਿਆ।੧੪।

ਪਹਿਲਾਂ ਇਸਤਰੀ ਨੇ ਮਿਤਰ ਨੂੰ ਬੁਲਵਾਇਆ। (ਜਦ) ਉਸ ਨੇ ਕਿਹਾ ਨ ਮੰਨਿਆ (ਤਦ) ਇਸਤਰੀ ਨੇ (ਉਸ ਨੂੰ) ਡਰਾਇਆ। ਇਹ ਚਰਿਤ੍ਰ ਵਿਖਾ ਕੇ ਕਾਮ-ਕੇਲ ਕੀਤੀ। ਰਾਜੇ ਨੇ ਖੜੇ ਖੜੋਤੇ ਆਪਣਾ ਸਿਰ ਮੁੰਨਵਾਇਆ (ਭਾਵ-ਖੜੇ ਖੜੋਤੇ ਠਗਿਆ ਗਿਆ)।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੦੮। ੫੯੦੦। ਚਲਦਾ।*

*ਚੌਪਈ*

ਕਰਨਾਟਕ ਕੋ ਦੇਸ ਬਸਤ ਜਹ। ਸ੍ਰੀ ਕਰਨਾਟਕ ਸੈਨ ਨ੍ਰਿਪਤਿ ਤਹ।
ਕਰਨਾਟਕ ਦੇਈ ਗ੍ਰਿਹ ਨਾਰੀ। ਜਾ ਤੇ ਲਿਯ ਰਵਿ ਸਸਿ ਉਜਿਯਾਰੀ। ੧।

ਤਹ ਇਕ ਸਾਹ ਬਸਤ ਥੋ ਨੀਕੋ। ਜਾਹਿ ਨਿਰਖਿ ਸੁਖ ਉਪਜਤ ਜੀ ਕੋ।
ਤਾ ਕੇ ਸੁਤਾ ਹੁਤੀ ਇਕ ਧਾਮਾ। ਥਕਿਤ ਰਹਤ ਨਿਰਖਤ ਜਿਹਾ ਬਾਮਾ। ੨।

ਸੁਤਾ ਅਪੂਰਬ ਦੇ ਤਿਹ ਨਾਮਾ। ਜਿਹ ਸੀ ਕਹੂੰ ਕੋਊ ਨਹਿ ਬਾਮਾ।
ਏਕ ਸਾਹ ਕੇ ਸੁਤ ਕਹ ਬ੍ਯਾਹੀ। ਬੀਰਜ ਕੇਤੁ ਨਾਮ ਤਿਹ ਆਹੀ। ੩।

ਜਬ ਵਹੁ ਬ੍ਯਾਹਿ ਤਾਹਿ ਲੈ ਗਯੋ। ਨਿਜੁ ਸਦਨਨ ਲੈ ਪ੍ਰਾਪਤਿ ਭਯੋ।
ਏਕ ਪੁਰਖ ਤਿਨ ਨਾਰਿ ਨਿਹਾਰਾ। ਜਾ ਕੀ ਸਮ ਨਹਿ ਰਾਜ ਕੁਮਾਰਾ। ੪।

ਨਿਰਖਤ ਤਾਹਿ ਲਗਨ ਤਿਹ ਲਗੀ। ਨੀਦ ਭੂਖਿ ਤਬ ਹੀ ਤੇ ਭਗੀ।
ਪਠੈ ਸਹਚਰੀ ਤਾਹਿ ਬੁਲਾਵੈ। ਕਾਮ ਭੋਗ ਰੁਚਿ ਮਾਨ ਕਮਾਵੈ। ੫।

ਸੰਗ ਤਾ ਕੇ ਬਹੁ ਬਧਾ ਸਨੇਹਾ। ਰਾਂਝਨ ਔਰ ਹੀਰ ਕੋ ਜੇਹਾ।
ਬੀਰਜ ਕੇਤੁਹ ਯਾਦਿ ਨ ਲ੍ਯਾਵੈ। ਧਰਮ ਭ੍ਰਾਤ ਕਹਿ ਤਾਹਿ ਬੁਲਾਵੈ। ੬।

ਭੇਦ ਸਸੁਰ ਕੇ ਲੋਗ ਨ ਜਾਨੈ। ਧਰਮ ਭ੍ਰਾਤ ਤਿਹ ਤ੍ਰਿਯ ਪਹਿਚਾਨੈ।
ਭੇਦ ਅਭੇਦ ਨ ਮੂਰਖ ਲਹਹੀ। ਭ੍ਰਾਤਾ ਜਾਨ ਕਛੂ ਨਹਿ ਕਹਹੀ। ੭।

ਇਕ ਦਿਨ ਤ੍ਰਿਯ ਇਹ ਭਾਤਿ ਉਚਾਰਾ। ਨਿਜੁ ਪਤਿ ਕੌ ਦੈ ਕੈ ਬਿਖੁ ਮਾਰਾ।
ਭਾਤਿ ਭਾਤਿ ਸੌ ਰੋਦਨ ਕਰੈ। ਲੋਗ ਲਖਤ ਸਿਰ ਕੇਸ ਉਪਰੈ। ੮।

ਅਬ ਮੈ ਧਾਮ ਕਵਨ ਕੇ ਰਹੋ। ਮੈ ਪਿਯ ਸਬਦ ਕਵਨ ਸੌ ਕਹੋ।
ਨ੍ਯਾਇ ਨਹੀ ਹਰਿ ਕੇ ਘਰਿ ਭੀਤਰਿ। ਇਹ ਗਤਿ ਕਰੀ ਮੋਰਿ ਅਵਨੀ ਤਰ। ੯।

ਗ੍ਰਿਹ ਕੋ ਦਰਬ ਸੰਗ ਕਰਿ ਲੀਨਾ। ਮਿਤ੍ਰਹਿ ਸੰਗ ਪਯਾਨਾ ਕੀਨਾ।
ਧਰਮ ਭਾਇ ਜਾ ਕੌ ਕਰਿ ਭਾਖਾ। ਇਹ ਛਲ ਨਾਥ ਧਾਮ ਕਰਿ ਰਾਖਾ। ੧੦।

ਲੋਗ ਸਭੈ ਇਹ ਭਾਤਿ ਉਚਾਰਾ। ਆਪੁ ਬਿਖੈ ਮਿਲਿ ਕਰਤ ਬਿਚਾਰਾ।
ਕਹਾ ਕਰੈ ਇਹ ਨਾਰਿ ਬਿਚਾਰੀ। ਜਾ ਕੀ ਦੈਵ ਐਸ ਗਤਿ ਧਾਰੀ। ੧੧।

ਤਾ ਤੇ ਲੈ ਸਭ ਹੀ ਧਨ ਧਾਮਾ। ਅਪੁਨੇ ਗਈ ਭਾਇ ਕੇ ਬਾਮਾ।
ਭੇਦ ਅਭੇਦ ਨ ਸਕਤ ਬਿਚਰਿ ਕੈ। ਗਈ ਜਾਰ ਕੇ ਨਾਥ ਸੰਘਰਿ ਕੈ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਨੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੦੯। ੫੯੧੨। ਅਫਜੂੰ।*

*ਚੌਪਈ*

ਜਿਥੇ ਕਰਨਾਟਕ ਦਾ ਦੇਸ ਵਸਦਾ ਸੀ, ਉਥੇ ਕਰਨਾਟਕ ਸੈਨਾ ਨਾਂ ਦਾ ਰਾਜਾ (ਰਾਜ ਕਰਦਾ) ਸੀ। (ਉਸ ਦੇ) ਘਰ ਕਰਨਾਟਕ ਦੇਈ ਨਾਂ ਦੀ ਇਸਤਰੀ ਸੀ ਜਿਸ ਤੋਂ ਸੂਰਜ ਅਤੇ ਚੰਦ੍ਰਮਾ ਪ੍ਰਕਾਸ਼ ਲੈਂਦੇ ਸਨ।੧।

ਉਥੇ ਇਕ ਸੁੰਦਰ ਸ਼ਾਹ ਵਸਦਾ ਸੀ, ਜਿਸ ਨੂੰ ਵੇਖ ਕੇ ਮਨ ਪ੍ਰਸੰਨ ਹੁੰਦਾ ਸੀ। ਉਸ ਦੇ ਘਰ ਇਕ ਬੇਟੀ ਸੀ, ਜਿਸ ਨੂੰ ਵੇਖਦਿਆਂ ਇਸਤਰੀਆਂ ਥਕ ਜਾਂਦੀਆਂ ਸਨ।੨।

ਉਸ ਦੀ ਪੁੱਤਰੀ ਦਾ ਨਾਂ ਅਪੂਰਬ ਦੇ (ਦੇਈ) ਸੀ। ਉਸ ਵਰਗੀ ਕੋਈ ਇਸਤਰੀ ਨਹੀਂ ਸੀ। (ਉਹ) ਇਕ ਸ਼ਾਹ ਦੇ ਪੁੱਤਰ ਨੂੰ ਵਿਆਹੀ ਹੋਈ ਸੀ ਜਿਸ ਦਾ ਨਾਂ ਬੀਰਜ ਕੇਤੁ ਸੀ।੩।

ਜਦ ਉਹ ਉਸ ਨੂੰ ਵਿਆਹ ਕੇ ਲੈ ਗਿਆ ਅਤੇ ਲੈ ਕੇ ਆਪਣੇ ਘਰ ਪਹੁੰਚ ਗਿਆ। (ਤਾਂ) ਉਸ ਇਸਤਰੀ ਨੇ ਇਕ ਪੁਰਸ਼ ਵੇਖਿਆ ਜਿਸ ਵਰਗਾ ਕੋਈ ਰਾਜ ਕੁਮਾਰ ਵੀ ਨਹੀਂ ਸੀ।੪।

ਉਸ ਨੂੰ ਵੇਖ ਕੇ ਉਸ ਦੀ ਲਗਨ ਲਗ ਗਈ। ਨੀਂਦਰ ਭੁਖ ਉਸੇ ਵੇਲੇ ਚਲੀ ਗਈ। ਸਖੀ ਭੇਜ ਕੇ ਉਸ ਨੂੰ ਬੁਲਵਾਉਂਦੀ ਸੀ ਅਤੇ ਉਸ ਨਾਲ ਰੁਚੀ ਪੂਰਵਕ ਰਤੀ-ਕ੍ਰੀੜਾ ਕਰਦੀ ਸੀ।੫।

ਉਸ ਨਾਲ ਉਸ ਦਾ ਸਨੇਹ ਬਹੁਤ ਵੱਧ ਗਿਆ ਜਿਸ ਪ੍ਰਕਾਰ ਹੀਰ ਅਤੇ ਰਾਂਝੇ ਦਾ ਸੀ। (ਆਪਣੇ ਪਤੀ) ਧੀਰਜ ਕੇਤੁ ਨੂੰ ਯਾਦ ਵੀ ਨਹੀਂ ਕਰਦੀ ਸੀ ਅਤੇ ਉਸ (ਦੂਜੇ ਪੁਰਸ਼) ਨੂੰ ਧਰਮ ਦਾ ਭਰਾ ਕਹਿ ਕੇ ਬੁਲਾਉਂਦੀ ਸੀ।੬।

ਸੌਹਰੇ ਘਰ ਦੇ ਲੋਗ ਭੇਦ ਨੂੰ ਨਹੀਂ ਸਮਝਦੇ ਸਨ ਅਤੇ (ਉਸ ਨੂੰ) ਉਸ ਇਸਤਰੀ ਦਾ ਧਰਮ-ਭਰਾ ਸਮਝਦੇ ਸਨ। (ਉਹ) ਮੂਰਖ ਭੇਦ ਅਭੇਦ ਨੂੰ ਨਹੀਂ ਸਮਝਦੇ ਸਨ। (ਉਸ ਨੂੰ) ਭਰਾ ਸਮਝ ਕੇ ਕੁਝ ਨਹੀਂ ਕਹਿੰਦੇ ਸਨ।੭।

ਇਕ ਦਿਨ ਇਸਤਰੀ ਨੇ ਇਸ ਤਰ੍ਹਾਂ ਕਿਹਾ। ਆਪਣੇ ਪਤੀ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ। ਭਾਂਤ ਭਾਂਤ ਦਾ ਰੋਣਾ ਪਿਟਣਾ ਕੀਤਾ ਅਤੇ ਲੋਕਾਂ ਦੇ ਵੇਖਦਿਆਂ ਸਿਰ ਦੇ ਵਾਲਾਂ ਨੂੰ ਪੁਟਿਆ।੮।

(ਕਹਿਣ ਲਗੀ) ਹੁਣ ਮੈਂ ਕਿਸ ਦੇ ਘਰ ਰਹਾਂ ਅਤੇ 'ਪ੍ਰਿਯ' ਸ਼ਬਦ ਕਿਸ ਨੂੰ ਸੰਬੋਧਨ ਕਰਾਂ। ਪਰਮਾਤਮਾ ਦੇ ਘਰ ਨਿਆਂ ਨਹੀਂ ਹੈ। (ਉਸ ਨੇ) ਧਰਤੀ ਉਤੇ ਮੇਰੀ ਇਹ ਹਾਲਤ ਕਰ ਦਿੱਤੀ ਹੈ।੯।

ਉਸ ਨੇ ਘਰ ਦਾ ਸਾਰਾ ਧਨ ਨਾਲ ਲੈ ਲਿਆ ਅਤੇ ਮਿਤਰ ਨਾਲ ਪ੍ਰਸਥਾਨ ਕੀਤਾ। ਜਿਸ ਨੂੰ ਧਰਮ-ਭਰਾ ਕਿਹਾ ਸੀ, (ਉਸ ਨੂੰ) ਇਸ ਛਲ ਨਾਲ ਘਰ ਵਿਚ ਸੁਆਮੀ ਬਣਾ ਕੇ ਰਖ ਲਿਆ।੧੦।

ਸਭ ਲੋਗ ਇਸ ਤਰ੍ਹਾਂ ਕਹਿੰਦੇ ਅਤੇ ਆਪਸ ਵਿਚ ਮਿਲ ਕੇ ਵਿਚਾਰ ਕਰਦੇ। ਇਹ ਇਸਤਰੀ ਵਿਚਾਰੀ ਕੀ ਕਰੇ ਜਿਸ ਦੀ ਪਰਮਾਤਮਾ ਨੇ ਅਜਿਹੀ ਹਾਲਤ ਕਰ ਦਿੱਤੀ ਹੈ।੧੧।

ਇਸ ਲਈ ਘਰ ਦਾ ਸਾਰਾ ਧਨ ਲੈ ਕੇ ਆਪਣੇ ਭਰਾ ਦੀ ਇਸਤਰੀ ਕੋਲ ਗਈ ਹੈ। (ਕੋਈ ਵੀ) ਭੇਦ ਅਭੇਦ ਨੂੰ ਨ ਸਮਝ ਸਕਿਆ। (ਉਹ ਇਸਤਰੀ) ਸੁਆਮੀ ਨੂੰ ਮਾਰ ਕੇ ਯਾਰ ਨਾਲ ਚਲੀ ਗਈ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੦੯। ੫੯੧੨। ਚਲਦਾ।*

*ਚੌਪਈ*

ਪੁਨਿ ਮੰਤ੍ਰੀ ਇਹ ਭਾਤਿ ਉਚਾਰਾ। ਸੁਨਹੁ ਨ੍ਰਿਪਤਿ ਜੂ ਬਚਨ ਹਮਾਰਾ।
ਗਾਰਵ ਦੇਸ ਬਸਤ ਹੈ ਜਹਾ। ਗੌਰ ਸੈਨ ਰਾਜਾ ਥੋ ਤਹਾ। ੧।

ਸ੍ਰੀ ਰਸ ਤਿਲਕ ਦੇਇ ਤਿਹ ਦਾਰਾ। ਚੰਦ੍ਰ ਲਿਯੋ ਜਾ ਤੇ ਉਜਿਯਾਰਾ।
ਸਾਮੁੰਦ੍ਰਕ ਲਛਨ ਤਾ ਮੈ ਸਬਿ। ਛਬਿ ਉਚਾਰ ਤਿਹ ਸਕੈ ਕਵਨ ਕਬਿ। ੨।

ਤਹ ਇਹ ਹੁਤੋ ਸਾਹ ਕੋ ਪੂਤਾ। ਭੂਤਲ ਕੋ ਜਾਨੁਕ ਪੁਰਹੂਤਾ।
ਅਧਿਕ ਤਰੁਨ ਕੋ ਤੇਜ ਬਿਰਾਜੈ। ਨਰੀ ਨਾਗਨੀ ਕੋ ਮਨ ਲਾਜੈ। ੩।

ਜਬ ਰਾਨੀ ਤਿਹ ਪ੍ਰਭਾ ਨਿਹਾਰੀ। ਤਬ ਤੇ ਭਈ ਅਧਿਕ ਮਤਵਾਰੀ।
ਨਿਰਖਿ ਮਿਤ੍ਰ ਕੇ ਨੈਨ ਬਿਕਾਨੀ। ਤਬ ਹੀ ਤੇ ਹ੍ਵੈ ਗਈ ਦਿਵਾਨੀ। ੪।

ਤਬ ਤਿਹ ਬੋਲਿ ਲੀਯੋ ਅਪਨੇ ਘਰ। ਕਾਮ ਕੇਲ ਕੀਨਾ ਅਤਿ ਰੁਚਿ ਕਰਿ।
ਭਾਤਿ ਭਾਤਿ ਤਿਹ ਗਰੇ ਲਗਾਯੋ। ਅਬਲਾ ਅਧਿਕ ਹ੍ਰਿਦੈ ਸੁਖੁ ਪਾਯੋ। ੫।

ਤਬ ਲਗ ਆਇ ਨ੍ਰਿਪਤਿ ਤਹ ਗਯੋ। ਤਤ ਛਿਨ ਡਾਰਿ ਮਹਲ ਤੇ ਦਯੋ।
ਮਰਿ ਗਯੋ ਨ੍ਰਿਪਤਿ ਨ ਭੇਦ ਬਿਚਾਰਾ। ਜੋ ਜਨ ਅਰਧ ਉਰਧ ਤੇ ਪਾਰਾ। ੬।

ਆਪ ਰੋਤ ਇਹ ਭਾਤਿ ਉਚਾਰਾ। ਦੇਵ ਪਕਰਿ ਕਰਿ ਨ੍ਰਿਪਤਿ ਪਛਾਰਾ।
ਮੋਰੇ ਸਾਥ ਕਿਯੋ ਥੋ ਸੰਗਾ। ਤਾ ਤੇ ਭਯੋ ਅਪਵਿਤ੍ਰ ਸ੍ਰਬੰਗਾ। ੭।

*ਦੋਹਰਾ*

ਇਹ ਛਲ ਜਾਰ ਨਿਕਾਰਿਯੋ ਨਿਜੁ ਨਾਇਕਹਿ ਸੰਘਾਰਿ।
ਭੇਦ ਅਭੇਦ ਮੂਰਖ ਕਿਛੂ ਸਕਾ ਨ ਨੈਕ ਬਿਚਾਰਿ। ੮।
ਨਿਜੁ ਨਾਇਕ ਕੌ ਮਹਲ ਤੇ ਤਿਹ ਹਿਤ ਦਿਯੋ ਗਿਰਾਇ।
ਯਾਰ ਬਚਾਯੋ ਆਪਨੋ ਨੈਕ ਨ ਰਹੀ ਲਜਾਇ। ੯।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੧੦। ੫੯੨੧। ਅਫਜੂੰ।*

*ਚੌਪਈ*

ਬਿਰਹ ਸੈਨ ਇਕ ਨ੍ਰਿਪਤਿ ਸੁਜਾਨਾ। ਮਾਨਤ ਆਨਿ ਦੇਸ ਜਿਹ ਨਾਨਾ।
ਬਿਰਹ ਮੰਜਰੀ ਤਾ ਕੀ ਰਾਨੀ। ਸੁੰਦਰਿ ਭਵਨ ਚਤੁਰਦਸ ਜਾਨੀ। ੧।

ਤਾ ਕੈ ਧਾਮ ਏਕ ਸੁਤ ਭਯੋ। ਜਾਨਕ ਰਵਿ ਦੁਤਿਯੋ ਪ੍ਰਗਟਯੋ।
ਸੁੰਦਰਿਤਾ ਤਿਹ ਕਹੀ ਨ ਆਵੈ। ਨਿਰਖਤ ਪਲਕ ਨ ਜੋਰੀ ਜਾਵੈ। ੨।

*ਚੌਪਈ*

ਮੰਤ੍ਰੀ ਨੇ ਫਿਰ ਇਸ ਤਰ੍ਹਾਂ ਕਿਹਾ-- ਹੇ ਰਾਜਨ! ਤੁਸੀਂ ਮੇਰਾ (ਅਗਲਾ) ਬਚਨ ਸੁਣੋ। ਜਿਥੇ ਗਾਰਵ ਦੇਸ਼ ਵਸਦਾ ਹੈ। ਉਥੇ ਗੌਰਸੈਨ ਨਾਂ ਦਾ ਰਾਜਾ (ਰਾਜ ਕਰਦਾ) ਸੀ।੧।

ਉਸ ਦੀ ਪਤਨੀ ਦਾ ਨਾਂ ਰਸ ਤਿਲਕ ਦੇਈ ਸੀ। ਉਸ ਤੋਂ ਚੰਦ੍ਰਮਾ ਨੇ ਰੌਸ਼ਨੀ ਲਈ ਸੀ। ਸਾਮੁੰਦ੍ਰਕ (ਜੋਤਿਸ਼ ਸ਼ਾਸਤ੍ਰ ਗ੍ਰੰਥ ਵਿਚ ਇਸਤਰੀ ਦੇ ਜੋ ਲੱਛਣ ਲਿਖੇ ਹਨ ਉਹ) ਸਾਰੇ ਲੱਛਣ ਉਸ ਵਿਚ ਸਨ। ਉਸ ਦੀ ਛਬੀ ਬਾਰੇ ਕਿਹੜਾ ਕਵੀ ਬਖਾਨ ਕਰ ਸਕਦਾ ਹੈ।੨।

ਉਥੇ ਇਕ ਸ਼ਾਹ ਦਾ ਪੁੱਤਰ ਸੀ, ਮਾਨੋ ਧਰਤੀ ਉਤੇ ਇੰਦਰ ਹੋਵੇ। ਉਸ ਯੁਵਕ ਦਾ ਬਹੁਤ ਅਧਿਕ ਤੇਜ ਸੀ (ਜਿਸ ਨੂੰ ਵੇਖ ਕੇ) ਨਰੀ ਅਤੇ ਨਾਗਨੀ ਦਾ ਮਨ ਲਜਿਤ ਹੁੰਦਾ ਸੀ।੩।

ਜਦ ਰਾਣੀ ਨੇ ਉਸ ਦੀ ਸੁੰਦਰਤਾ ਵੇਖੀ, ਤਦ ਤੋਂ (ਉਹ ਉਸ ਦੀ) ਬਹੁਤ ਮਤਵਾਲੀ ਹੋ ਗਈ। ਮਿਤਰ ਦੀਆਂ ਅੱਖਾਂ ਵੇਖ ਕੇ ਵਿਕ ਗਈ। ਤਦ ਤੋਂ ਹੀ (ਉਸ ਦੀ) ਦੀਵਾਨੀ ਹੋ ਗਈ।੪।

ਤਦ ਉਸ ਨੂੰ ਆਪਣੇ ਘਰ ਬੁਲਾ ਲਿਆ ਅਤੇ ਉਸ ਨਾਲ ਰੁਚੀ ਪੂਰਵਕ ਕਾਮ-ਕ੍ਰੀੜਾ ਕੀਤੀ। ਭਾਂਤ ਭਾਂਤ ਨਾਲ ਉਸ ਨੂੰ ਗਲੇ ਲਗਾਇਆ ਅਤੇ ਇਸਤਰੀ ਨੇ ਹਿਰਦੇ ਵਿਚ ਬਹੁਤ ਸੁਖ ਪ੍ਰਾਪਤ ਕੀਤਾ।੫।

ਤਦ ਤਕ ਰਾਜਾ ਉਥੇ ਆ ਗਿਆ। (ਰਾਣੀ ਨੇ) ਉਸੇ ਛਿਣ (ਰਾਜੇ ਨੂੰ) ਮਹੱਲ ਤੋਂ ਹੇਠਾਂ ਸੁਟ ਦਿੱਤਾ। ਰਾਜਾ ਮਰ ਗਿਆ ਅਤੇ (ਕਿਸੇ ਨੇ ਵੀ) ਭੇਦ ਨ ਸਮਝਿਆ। ਜੋ ਵਿਅਕਤੀ ਉਪਰੋਂ ਹੇਠਾਂ ਸੁਟਿਆ ਸੀ (ਉਹ ਸਚਮੁਚ ਮਰ ਗਿਆ)।੬।

ਉਹ ਇਸਤਰੀ ਆਪ ਰੋ ਕੇ ਇਸ ਤਰ੍ਹਾਂ ਕਹਿਣ ਲਗੀ ਕਿ ਦੈਵ (ਅਥਵਾ ਦੈਂਤ) ਨੇ ਰਾਜੇ ਨੂੰ ਪਕੜ ਕੇ ਸੁਟਿਆ ਹੈ। ਰਾਜੇ ਨੇ ਮੇਰੇ ਨਾਲ ਸੰਯੋਗ ਕੀਤਾ ਸੀ, ਇਸ ਲਈ (ਉਸ ਦਾ) ਸਾਰਾ ਸ਼ਰੀਰ ਅਪਵਿਤ੍ਰ ਹੋ ਗਿਆ ਸੀ।੭।

*ਦੋਹਰਾ*

ਇਸ ਛਲ ਨਾਲ ਯਾਰ ਨੂੰ ਕਢ ਦਿੱਤਾ ਅਤੇ ਆਪਣੇ ਪਤੀ ਨੂੰ ਮਾਰ ਦਿੱਤਾ। ਉਹ ਮੂਰਖ ਭੇਦ ਅਭੇਦ ਕੁਝ ਵੀ ਵਿਚਾਰ ਨ ਸਕਿਆ।੮। ਉਸ (ਪ੍ਰੇਮੀ) ਲਈ ਆਪਣੇ ਪਤੀ ਨੂੰ ਮਹੱਲ ਤੋਂ ਹੇਠਾਂ ਡਿਗਾ ਦਿੱਤਾ। ਆਪਣੇ ਯਾਰ ਨੂੰ ਬਚਾ ਲਿਆ ਅਤੇ ਜ਼ਰਾ ਜਿੰਨੀ ਵੀ ਸ਼ਰਮਿੰਦੀ ਨ ਹੋਈ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੧੦।੫੯੨੧। ਚਲਦਾ।*

*ਚੌਪਈ*

ਬਿਰਹ ਸੈਨ ਨਾਂ ਦਾ ਇਕ ਸੁਜਾਨ ਰਾਜਾ ਸੀ, ਜਿਸ ਦੇ ਬਹੁਤ ਸਾਰੇ ਦੇਸ ਈਨ ਮੰਨਦੇ ਸਨ। ਬਿਰਹ ਮੰਜਰੀ ਉਸ ਦੀ ਰਾਣੀ ਸੀ, (ਜੋ) ਚੌਦਾਂ ਲੋਕਾਂ ਵਿਚ ਸੁੰਦਰੀ ਸਮਝੀ ਜਾਂਦੀ ਸੀ।੧।

ਉਨ੍ਹਾਂ ਦੇ ਘਰ ਇਕ ਪੁੱਤਰ ਹੋਇਆ, ਮਾਨੋ ਦੂਜਾ ਸੂਰਜ ਪ੍ਰਗਟ ਹੋਇਆ ਹੋਵੇ। ਉਸ ਦੀ ਸੁੰਦਰਤਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ। ਉਸ ਨੂੰ ਵੇਖਦਿਆਂ ਪਲਕਾਂ ਜੋੜੀਆਂ ਨਹੀਂ ਜਾ ਸਕਦੀਆਂ ਸਨ।੨।

ਤਹ ਇਕ ਤਰਨਿ ਸਾਹ ਕੀ ਜਾਈ। ਜਾ ਕੀ ਛਬਿ ਨਹਿ ਜਾਤ ਬਤਾਈ।
ਕੈ ਸਸਿ ਤੇ ਰੋਹਨਿ ਇਹ ਜਈ। ਆਗੇ ਹ੍ਵੈ ਹੈ ਨ ਪਾਛੇ ਭਈ। ੩।

ਰਾਜ ਕੁਅਰ ਜਬ ਤਵਨ ਨਿਹਾਰਿਯੋ। ਮਦਨ ਬਾਨ ਤਨ ਤਾਹਿ ਪ੍ਰਹਾਰਿਯੋ।
ਲਗੀ ਅਟਕਿ ਸੁਧਿ ਬੁਧਿ ਛੁਟ ਗਈ। ਤਬਹਿ ਤਰੁਨਿ ਮਤਵਾਰੀ ਭਈ। ੪।

ਭਾਤਿ ਭਾਤਿ ਤਨ ਦਰਬੁ ਲੁਟਾਈ। ਅਧਿਕ ਸਖਿਨ ਕਹ ਰਹੀ ਪਠਾਈ।
ਰਾਜ ਕੁਅਰ ਕ੍ਯੋਹੂੰ ਨਹਿ ਆਏ। ਤਾ ਸੌ ਕਰੇ ਨ ਮਨ ਕੇ ਭਾਏ। ੫।

ਕਰਿ ਕਰਿ ਜਤਨ ਕੁਅਰਿ ਬਹੁ ਹਾਰੀ। ਕੈਸਹੂੰ ਭਜੀ ਮਿਤ੍ਰ ਨਹਿ ਪ੍ਯਾਰੀ।
ਘਾਯਲ ਫਿਰੈ ਕੁਅਰਿ ਮਤਵਾਰੀ। ਜਾਨੁਕ ਮ੍ਰਿਗੀ ਬਿਸਿਖ ਤਨ ਮਾਰੀ। ੬।

ਰੋਵਤ ਕੁਅਰਿ ਕਬੂੰ ਉਠਿ ਗਾਵੈ। ਨਾਚਤ ਕਬਹੂੰ ਬਚਨ ਸੁਨਾਵੈ।
ਮਿਤ੍ਰ ਮਿਲਾਇ ਦੇਇ ਮੁਹਿ ਕੋਈ। ਜੋ ਮੁਖ ਮਾਗੈ ਦਯੋ ਤਿਹ ਸੋਈ। ੭।

ਏਕ ਸਖੀ ਇਹ ਭਾਤਿ ਉਚਾਰੋ। ਸੁਨਹੁ ਮਿਤ੍ਰਨੀ ਬਚਨ ਹਮਾਰੋ।
ਜੋ ਤੁਹਿ ਕੌ ਤਵ ਮਿਤ੍ਰ ਮਿਲਾਊ। ਤਉ ਕਹਾ ਤੁਮ ਤੇ ਬਰ ਪਾਊ। ੮।

ਸਾਹ ਸੁਤਾ ਜਬ ਯੌ ਸੁਨਿ ਪਾਵਾ। ਜਨੁਕ ਬਹੁਰਿ ਬਪੁ ਮੈ ਜਿਯ ਆਵਾ।
ਨਿਧਨੀ ਅਧਿਕ ਮਨਹੁ ਧਨ ਪਾਯੋ। ਜਨੁ ਕਰ ਅੰਮ੍ਰਿਤ ਮ੍ਰਿਤ ਕੇ ਆਯੋ। ੯।

ਜਾ ਸੌ ਲਗਨ ਕੁਅਰ ਕੀ ਹੁਤੀ। ਤਾ ਸੌ ਭੇਸ ਧਾਰਿ ਕੈ ਸੁਤੀ।
ਰਾਜ ਗ੍ਰਿਹਨ ਮੈ ਕਿਯਾ ਪਿਯਾਨਾ। ਭਾਖਤ ਭਈ ਬਚਨ ਬਿਧਿ ਨਾਨਾ। ੧੦।

ਨ੍ਰਿਪ ਸੁਤ ਤ੍ਰਿਯ ਜੁ ਤਿਹਾਰੇ ਭਈ। ਮੈ ਤਿਨ ਤੁਮਰੇ ਧਾਮ ਪਠਈ।
ਤੁਮ ਤਿਹ ਤ੍ਰਿਯ ਕੋ ਚਿਤ ਚੁਰਾਯੋ। ਅਬ ਚਲਿ ਕੁਅਰ ਕਰੋ ਮਨ ਭਾਯੋ। ੧੧।

ਜਬ ਨ੍ਰਿਪ ਸੁਤ ਐਸੇ ਸੁਨਿ ਪਾਈ। ਚਲਿਯੋ ਨ ਪਨਹੀ ਪਾਇ ਚੜਾਈ।
ਭੇਦ ਅਭੇਦ ਜੜ ਕਛੁ ਨ ਬਿਚਾਰਾ। ਆਯੋ ਸਾਹ ਸੁਤਾ ਕੈ ਦ੍ਵਾਰਾ। ੧੨।

ਦਿਯਾ ਬੁਝਾਇ ਦਯੋ ਆਗੇ ਤ੍ਰਿਯ। ਆਵਤ ਭਯੋ ਅੰਧੇਰੇ ਘਰ ਪਿਯ।
ਚਿਤ ਅਟਕਾ ਜਾ ਸੌ ਸੋ ਜਾਨੀ। ਕਾਮ ਕ੍ਰਿਯਾ ਤਾ ਸੌ ਕਸਿ ਠਾਨੀ। ੧੩।

ਕਾਮ ਭੋਗ ਕਰਿ ਧਾਮ ਸਿਧਾਰਿਯੋ। ਮੂਰਖ ਕਛੁ ਨ ਬਿਚਾਰ ਬਿਚਾਰਿਯੋ।
ਦਿਯਾ ਬੁਝਾਇ ਤ੍ਰਿਯ ਰੋਜ ਬੁਲਾਵੈ। ਕਾਮ ਕੇਲ ਕਰਿ ਕੁਵਤਿ ਕਮਾਵੈ। ੧੪।

ਉਥੇ ਇਕ ਸ਼ਾਹ ਦੀ ਪੁੱਤਰੀ ਸੀ ਜਿਸ ਦੀ ਛਬੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਇਸ ਤਰ੍ਹਾਂ ਲਗਦੀ ਸੀ) ਕਿ ਚੰਦ੍ਰਮਾ ਅਤੇ ਰੋਹਿਣੀ ਨੇ ਇਸ ਨੂੰ ਜਨਮ ਦਿੱਤਾ ਹੋਵੇ। (ਇਸ ਵਰਗੀ) ਨ ਪਹਿਲਾਂ ਹੋਈ ਹੈ ਅਤੇ ਨ ਹੀ ਅਗੋਂ ਹੋਵੇਗੀ।੩।

ਰਾਜ ਕੁਮਾਰ ਨੂੰ ਜਦੋਂ ਉਸ ਨੇ ਵੇਖਿਆ ਤਾਂ ਕਾਮ ਦੇਵ ਨੇ ਉਸ ਦੇ ਸ਼ਰੀਰ ਵਿਚ ਬਾਣ ਮਾਰਿਆ। ਉਸ ਨਾਲ ਪ੍ਰੇਮ ਹੋ ਜਾਣ ਕਰ ਕੇ ਸੁੱਧ ਬੁੱਧ ਭੁਲਾ ਬੈਠੀ। ਤਦ ਹੀ (ਉਹ) ਇਸਤਰੀ ਮਤਵਾਲੀ ਹੋ ਗਈ।੪।

ਉਸ ਨੇ ਅਨੇਕ ਤਰ੍ਹਾਂ ਨਾਲ ਧਨ ਲੁਟਾਇਆ ਅਤੇ ਬਹੁਤ ਸਖੀਆਂ ਨੂੰ ਭੇਜਦੀ ਰਹੀ। ਪਰ ਰਾਜ ਕੁਮਾਰ ਕਿਸੇ ਤਰ੍ਹਾਂ ਵੀ ਨ ਆਇਆ। ਉਸ ਨਾਲ ਮਨ ਦੀ ਭਾਵਨਾ (ਵਾਲਾ ਪ੍ਰੇਮ) ਨ ਕਰਦਾ।੫।

ਬਹੁਤ ਯਤਨ ਕਰ ਕਰ ਕੇ ਕੁਮਾਰੀ ਹਾਰ ਗਈ ਪਰ ਕਿਸੇ ਤਰ੍ਹਾਂ ਵੀ ਮਿਤਰ ਨੇ ਪਿਆਰੀ ਨਾਲ ਰਮਣ ਨ ਕੀਤਾ। (ਉਹ) ਕੁਮਾਰੀ (ਕਾਮ ਬਾਣ ਨਾਲ ਇਸ ਤਰ੍ਹਾਂ) ਘਾਇਲ ਹੋਈ ਮਤਵਾਲੀ ਫਿਰ ਰਹੀ ਸੀ, ਮਾਨੋ ਹਿਰਨੀ ਸ਼ਰੀਰ ਵਿਚ ਬਾਣ ਲਗਣ ਨਾਲ (ਘੁਮੇਰੀਆਂ ਖਾਂਦੀ ਹੋਵੇ)।੬।

(ਉਹ) ਕੁਮਾਰੀ ਕਦੇ ਰੋਂਦੀ ਅਤੇ ਕਦੇ ਉਠ ਕੇ ਗਾਣ ਲਗਦੀ ਅਤੇ ਕਦੇ ਨਚਦੀ ਹੋਈ ਬੋਲ ਸੁਣਾਉਂਦੀ। (ਅਤੇ ਕਹਿੰਦੀ) ਮੈਨੂੰ ਕੋਈ ਮਿਤਰ ਮਿਲਾ ਦੇਵੇ। (ਉਹ) ਜੋ ਮੂੰਹ ਤੋਂ ਮੰਗੇਗਾ, ਉਸ ਨੂੰ ਉਹੀ ਦਿਆਂਗੀ।੭।

(ਇਕ ਦਿਨ) ਇਕ ਸਖੀ ਨੇ ਇਸ ਤਰ੍ਹਾਂ ਕਿਹਾ--ਹੇ ਸਹੇਲੀ! ਮੇਰੀ ਗੱਲ ਸੁਣ! ਜੇ (ਮੈਂ) ਤੈਨੂੰ ਤੇਰਾ ਮਿਤਰ ਮਿਲਾ ਦਿਆਂ, ਤਾਂ ਤੇਰੇ ਤੋਂ ਕੀ ਵਰ ਪ੍ਰਾਪਤ ਕਰਾਂਗੀ।੮।

ਸ਼ਾਹ ਦੀ ਪੁੱਤਰੀ ਨੇ ਜਦ ਇਸ ਤਰ੍ਹਾਂ ਸੁਣਿਆ, (ਇੰਜ ਲਗਿਆ) ਮਾਨੋ (ਉਸ ਦੇ) ਸ਼ਰੀਰ ਵਿਚ ਪ੍ਰਾਣ ਫਿਰ ਪਰਤ ਆਏ ਹੋਣ। ਮਾਨੋ ਕਿਸੇ ਨਿਰਧਨ ਨੇ ਅਧਿਕ ਧਨ ਪ੍ਰਾਪਤ ਕੀਤਾ ਹੋਵੇ। ਮਾਨੋ ਮਰ ਰਹੇ ਦੇ ਹੱਥ ਅੰਮ੍ਰਿਤ ਲਗ ਗਿਆ ਹੋਵੇ।੯।

ਜਿਸ ਨਾਲ ਕੁੰਵਰ ਦੀ ਲਗਨ ਸੀ, ਉਸ ਦਾ ਭੇਸ ਧਾਰ ਕੇ ਸੌਂ ਗਈ। ਉਸ ਦਾਸੀ ਨੇ ਰਾਜ ਮਹੱਲ ਵਲ ਪ੍ਰਸਥਾਨ ਕੀਤਾ ਅਤੇ ਕਈ ਤਰ੍ਹਾਂ ਨਾਲ ਗੱਲਾਂ ਕਰਨ ਲਗੀ--।੧੦।

ਹੇ ਰਾਜ ਕੁਮਾਰ! ਜੋ ਇਸਤਰੀ ਤੁਹਾਡੀ ਹੋ ਗਈ ਹੈ। ਉਸ ਨੂੰ ਮੈਂ ਤੁਹਾਡੇ ਘਰ ਭੇਜਿਆ ਹੈ। ਤੁਸੀਂ ਉਸ ਇਸਤਰੀ ਦਾ ਚਿਤ ਚੁਰਾ ਲਿਆ ਹੈ। ਹੇ ਰਾਜ ਕੁਮਾਰ! ਹੁਣ ਚਲ ਕੇ ਮਨ ਭਾਉਂਦਾ (ਪ੍ਰੇਮ) ਕਰੋ।੧੧।

ਜਦ ਰਾਜ ਕੁਮਾਰ ਨੇ ਇਸ ਤਰ੍ਹਾਂ ਸੁਣਿਆ, ਤਾਂ ਬਿਨਾ ਪੈਰਾਂ ਵਿਚ ਜੁਤੀ ਪਾਇਆਂ ਭਜ ਪਿਆ। ਮੂਰਖ ਨੇ ਭੇਦ ਅਭੇਦ ਕੁਝ ਨ ਸਮਝਿਆ ਅਤੇ ਸ਼ਾਹ ਦੀ ਪੁੱਤਰੀ ਦੇ ਦੁਆਰ ਉਤੇ ਆ ਗਿਆ।੧੨।

(ਉਸ) ਇਸਤਰੀ ਨੇ ਅਗੋਂ ਦੀਵਾ ਬੁਝਾ ਦਿੱਤਾ ਅਤੇ ਪ੍ਰੀਤਮ ਹਨੇਰੇ ਘਰ ਵਿਚ ਦਾਖਲ ਹੋਇਆ। ਜਿਸ ਮਿਤਰ ('ਜਾਨੀ') ਨਾਲ ਉਸ ਦਾ ਮਨ ਅਟਕਿਆ ਹੋਇਆ ਸੀ। ਉਸ ਨਾਲ ਖ਼ੂਬ ਪ੍ਰੇਮ-ਕ੍ਰੀੜਾ ਕੀਤੀ।੧੩।

(ਉਹ) ਕਾਮ ਭੋਗ ਕਰ ਕੇ ਘਰ ਨੂੰ ਚਲਾ ਗਿਆ ਅਤੇ ਮੂਰਖ ਨੇ ਕੁਝ ਵੀ ਵਿਚਾਰ ਨ ਕੀਤਾ। ਦੀਵਾ ਬੁਝਾ ਕੇ (ਉਹ) ਇਸਤਰੀ (ਉਸ ਨੂੰ) ਰੋਜ਼ ਬੁਲਾਉਂਦੀ ਅਤੇ ਪੂਰੇ ਜ਼ੋਰ ਨਾਲ ('ਕੁਵਤਿ') ਕਾਮ-ਕ੍ਰੀੜਾ ਕਰਦੀ।੧੪।

ਦੇਨ ਕਹਾ ਸੁ ਦੂਤਿਯਹਿ ਦੀਨਾ। ਕਾਮ ਭੋਗ ਨ੍ਰਿਪ ਸੁਤ ਤਨ ਕੀਨਾ।
ਤਿਨ ਜੜ ਭੇਦ ਅਭੇਦ ਨ ਪਾਯੋ। ਇਹ ਛਲ ਅਪਨੋ ਮੂੰਡ ਮੁੰਡਾਯੋ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਗ੍ਯਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੧੧। ੫੯੩੬। ਅਫਜੂੰ।*

*ਚੌਪਈ*

ਜੋਗ ਸੈਨ ਰਾਜਾ ਇਕ ਅਤਿ ਬਲ। ਅਰਿ ਅਨੇਕ ਜੀਤੇ ਜਿਨ ਦਲ ਮਲਿ।
ਸ੍ਰੀ ਸੰਨ੍ਯਾਸ ਮਤੀ ਦਾਰਾ ਘਰ। ਅਧਿਕ ਚਤੁਰਿ ਤ੍ਰਿਯ ਹੁਤੀ ਗੁਨਨ ਕਰਿ। ੧।

ਕੇਤਿਕ ਦਿਨਨ ਜਨਤ ਸੁਤ ਭਈ। ਸਿਖ੍ਯਾ ਰਾਇ ਬਿਰਾਗੀ ਦਈ।
ਬਢਤ ਬਢਤ ਸੋ ਭਯੋ ਤਰੁਨ ਜਬ। ਅਤ ਹੀ ਸੁੰਦਰਿ ਹੋਤ ਭਯੋ ਤਬ। ੨।

ਤਹ ਇਕ ਹੁਤੀ ਜਾਟ ਕੀ ਦਾਰਾ। ਅਟਕਿ ਰਹੀ ਲਖਿ ਰਾਜ ਕੁਮਾਰਾ।
ਨਿਸੁ ਦਿਨ ਸਦਨ ਤਵਨ ਕੇ ਜਾਵੈ। ਨ੍ਰਿਪ ਸੁਤ ਤਾਹਿ ਚਿਤ ਨਹਿ ਲ੍ਯਾਵੈ। ੩।

ਤਾ ਤੇ ਤਰੁਨਿ ਦੁਖਿਤ ਅਤਿ ਭਈ। ਚਿਤ ਮੈ ਚਰਿਤ ਬਿਚਾਰੇ ਕਈ।
ਤਬ ਤਨ ਇਹੈ ਬਿਚਾਰ ਬਿਚਾਰਾ। ਨਿਜੁ ਤਨ ਭੇਸ ਜੋਗ ਕੋ ਧਾਰਾ। ੪।

ਜੋਗ ਭੇਸ ਧਰਿ ਤਿਹ ਗ੍ਰਿਹ ਗਈ। ਜੰਤ੍ਰ ਮੰਤ੍ਰ ਸਿਖਵਤ ਬਹੁ ਭਈ।
ਤਾ ਕੋ ਲਯੋ ਚੋਰ ਕਰਿ ਚਿਤਾ। ਔਰ ਹਰਾ ਗ੍ਰਿਹਿ ਕੋ ਸਭ ਬਿਤਾ। ੫।

ਇਕ ਦਿਨ ਯੌ ਤਿਹ ਸਾਥ ਉਚਾਰੋ। ਜਾਨਤ ਜੋਗੀ ਸਵਹਿ ਉਠਾਰੋ।
ਇਕ ਦਿਨ ਇਕਲ ਜੁ ਮੋ ਸੌ ਚਲੈ। ਕੌਤਕ ਲਖਹੁ ਸਕਲ ਤੁਮ ਭਲੈ। ੬।

*ਦੋਹਰਾ*

ਅਬ ਲਗਿ ਜਗਤ ਮਸਾਨ ਕੋ ਨਾਹਿ ਨਿਹਾਰਾ ਨੈਨ।
ਅਬ ਜੁਗਿਯਾ ਕੇ ਹੇਤ ਤੇ ਦਿਖਿਹੈ ਭਾਖੇ ਬੈਨ। ੭।

*ਚੌਪਈ*

ਜਬ ਨਿਸੁ ਭਈ ਅਰਧ ਅੰਧ੍ਯਾਰੀ। ਤਬ ਨ੍ਰਿਪ ਸੁਤ ਇਹ ਭਾਤਿ ਬਿਚਾਰੀ।
ਇਕਲੋ ਜੋਗੀ ਸਾਥ ਸਿਧੈ ਹੈ। ਉਠਤ ਮਸਾਨ ਨਿਰਖਿ ਘਰ ਐ ਹੈ। ੮।

ਚਲਤ ਭਯੋ ਜੋਗੀ ਕੇ ਸੰਗਾ। ਤ੍ਰਿਯ ਚਰਿਤ੍ਰ ਕੋ ਲਖ੍ਯੋ ਨ ਢੰਗਾ।
ਹ੍ਵੈ ਏਕਲੋ ਗਯੋ ਤਿਹ ਸਾਥਾ। ਸਸਤ੍ਰ ਅਸਤ੍ਰ ਗਹਿ ਲਯੋ ਨ ਹਾਥਾ। ੯।

ਜਬ ਦੋਊ ਗਏ ਗਹਰ ਬਨ ਮਾਹੀ। ਜਹ ਕੋਊ ਮਨੁਖ ਤੀਸਰੋ ਨਾਹੀ।
ਤਬ ਅਬਲਾ ਇਹ ਭਾਤਿ ਉਚਾਰਾ। ਸੁਨਹੁ ਕੁਅਰ ਜੂ ਬਚਨ ਹਮਾਰਾ। ੧੦।

(ਜੋ) ਦੇਣ ਲਈ ਕਿਹਾ ਸੀ, ਉਹ ਦੂਤੀ ਨੂੰ ਦੇ ਦਿੱਤਾ ਅਤੇ ਰਾਜ ਕੁਮਾਰ ਨਾਲ ਕਾਮ ਭੋਗ ਕੀਤਾ। ਉਸ ਮੂਰਖ ਨੇ ਭੇਦ ਅਭੇਦ ਨੂੰ ਨ ਸਮਝਿਆ ਅਤੇ ਇਸ ਛਲ ਨਾਲ ਆਪਣੇ ਆਪ ਨੂੰ ਛਲਵਾ ਲਿਆ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੧੧। ੫੯੩੬। ਚਲਦਾ।*

*ਚੌਪਈ*

ਜੋਗ ਸੈਨ ਨਾਂ ਦਾ ਇਕ ਬਲਵਾਨ ਰਾਜਾ ਸੀ ਜਿਸ ਨੇ ਅਨੇਕ ਵੈਰੀਆਂ ਨੂੰ ਮਸਲ ਕੇ ਜਿਤ ਲਿਆ ਸੀ। ਉਸ ਦੇ ਘਰ ਸੰਨਿਆਸ ਮਤੀ ਨਾਂ ਦੀ ਇਸਤਰੀ ਸੀ। ਉਹ ਇਸਤਰੀ ਗੁਣਾਂ ਕਰ ਕੇ ਬਹੁਤ ਚਤੁਰ ਸੀ।੧।

ਕੁਝ ਸਮੇਂ ਬਾਦ ਉਸ ਨੇ ਪੁੱਤਰ ਨੂੰ ਜਨਮ ਦਿੱਤਾ ਅਤੇ ਬਿਰਾਗੀ ਰਾਇ ਨਾਂ ਰਖਿਆ। ਜਦੋਂ ਉਹ ਵਧਦਾ ਵਧਦਾ ਜਵਾਨ ਹੋ ਗਿਆ, ਤਦ (ਉਹ) ਬਹੁਤ ਹੀ ਸੁੰਦਰ ਹੋ ਗਿਆ।੨।

ਉਥੇ ਇਕ ਜਟ ਦੀ ਇਸਤਰੀ ਸੀ। (ਉਹ) ਰਾਜ ਕੁਮਾਰ ਨੂੰ ਵੇਖ ਮੋਹਿਤ ਹੋ ਗਈ। ਰਾਤ ਦਿਨ ਉਸ ਦੇ ਮਹੱਲ ਵਿਚ ਜਾਂਦੀ, ਪਰ ਰਾਜ ਕੁਮਾਰ ਉਸ ਨੂੰ ਚਿਤ ਵਿਚ ਨ ਲਿਆਉਂਦਾ।੩।

ਇਸ ਕਰ ਕੇ (ਉਹ) ਇਸਤਰੀ ਬਹੁਤ ਦੁਖੀ ਹੋਈ। (ਉਸ ਨੇ) ਮਨ ਵਿਚ ਅਨੇਕਾਂ ਚਰਿਤ੍ਰ ਵਿਚਾਰੇ। ਤਦ ਉਸ ਨੇ (ਮਨ ਵਿਚ) ਇਹ ਵਿਚਾਰ ਕੀਤਾ ਅਤੇ ਆਪਣੇ ਸ਼ਰੀਰ ਉਤੇ ਜੋਗ ਦਾ ਭੇਸ ਧਾਰਨ ਕੀਤਾ।੪।

ਜੋਗ-ਭੇਸ ਧਾਰ ਕੇ ਉਸ ਦੇ ਘਰ ਗਈ। ਬਹੁਤ ਜੰਤ੍ਰ ਮੰਤ੍ਰ ਸਿਖਾਉਣ ਲਗੀ। (ਉਸ ਜੋਗੀ ਨੇ ) ਰਾਜ ਕੁਮਾਰ ਦਾ ਚਿਤ ਚੁਰਾ ਲਿਆ ਅਤੇ ਹੋਰ ਘਰ ਦਾ ਸਾਰਾ ਧਨ ਹਥਿਆ ਲਿਆ।੫।

ਇਕ ਦਿਨ ਉਸ (ਰਾਜ ਕੁਮਾਰ) ਨੂੰ ਕਹਿਣ ਲਗੀ ਕਿ ਜੋਗੀ ਮੁਰਦੇ ('ਸਵਹਿ') ਉਠਾਣਾ ਵੀ ਜਾਣਦੇ ਹਨ। ਇਕ ਦਿਨ (ਤੁਸੀਂ) ਇਕਲਿਆਂ ਮੇਰੇ ਨਾਲ ਚਲੋ ਅਤੇ ਚੰਗੀ ਤਰ੍ਹਾਂ ਕੌਤਕ ਵੇਖੋ।੬।

*ਦੋਹਰਾ*

(ਰਾਜ ਕੁਮਾਰ ਸੋਚਣ ਲਗਾ ਕਿ) ਅਜੇ ਤਕ ਮੈਂ 'ਮਸਾਨ' (ਮੁਰਦਾ) ਜਾਗਦਾ (ਅਰਥਾਤ- ਉਠਦਾ) ਹੋਇਆ ਅੱਖਾਂ ਨਾਲ ਨਹੀਂ ਵੇਖਿਆ। ਹੁਣ ਜੋਗੀ ਦੇ ਪ੍ਰੇਮ ਕਰ ਕੇ ਉਹ ਵੀ ਵੇਖਾਂਗਾ, (ਇਸ ਤਰ੍ਹਾਂ) ਕਹਿਣ ਲਗਾ।੭।

*ਚੌਪਈ*

ਜਦ ਘੁਪ ਹਨੇਰੀ ਅੱਧੀ ਰਾਤ ਹੋਈ, ਤਾਂ ਰਾਜ ਕੁਮਾਰ ਨੇ ਇਸ ਤਰ੍ਹਾਂ ਸੋਚਿਆ--ਮੈਂ ਇਕੱਲਾ ਹੀ ਜੋਗੀ ਨਾਲ ਜਾਵਾਂਗਾ ਅਤੇ ਉਠਦਾ ਹੋਇਆ 'ਮਸਾਨ' ਵੇਖ ਕੇ ਘਰ ਆ ਜਾਵਾਂਗਾ।੮।

ਉਹ ਜੋਗੀ ਦੇ ਨਾਲ ਚਲਾ ਗਿਆ ਅਤੇ ਇਸਤਰੀ ਦੇ ਚਰਿਤ੍ਰ ਬਾਰੇ ਸਮਝ ਨ ਸਕਿਆ। ਉਸ ਨਾਲ ਇਕੱਲਾ ਹੀ ਚਲਾ ਗਿਆ ਅਤੇ ਹੱਥ ਵਿਚ ਕੋਈ ਸ਼ਸਤ੍ਰ ਅਸਤ੍ਰ ਨ ਲਿਆ।੯।

ਜਦ ਦੋਵੇਂ ਘਣੇ ਬਨ ਵਿਚ ਪਹੁੰਚ ਗਏ, ਜਿਥੇ ਕੋਈ ਤੀਜਾ ਮਨੁੱਖ ਨਹੀਂ ਸੀ। ਤਦ ਅਬਲਾ ਨੇ ਇਸ ਤਰ੍ਹਾਂ ਕਿਹਾ ਹੇ ਕੁੰਵਰ ਜੀ! ਮੇਰੀ ਗੱਲ ਸੁਣੋ।੧੦।

*ਤ੍ਰਿਯ ਬਾਚ*

ਕੈ ਜੜ ਪ੍ਰਾਨਨ ਕੀ ਆਸਾ ਤਜੁ। ਕੈ ਰੁਚਿ ਮਾਨਿ ਆਉ ਮੁਹਿ ਕੌ ਭਜੁ।
ਕੈ ਤੁਹਿ ਕਾਟਿ ਕਰੈ ਸਤ ਖੰਡਾ। ਕੈ ਦੈ ਮੋਰਿ ਭਗ ਬਿਖੈ ਲੰਡਾ। ੧੧।

ਰਾਜ ਕੁਅਰ ਅਤ ਹੀ ਤਬ ਡਰਾ। ਕਾਮ ਭੋਗ ਤਿਹ ਤ੍ਰਿਯ ਸੰਗ ਕਰਾ।
ਇਹ ਛਲ ਸੈ ਵਾ ਕੋ ਛਲਿ ਗਈ। ਰਾਇ ਬਿਰਾਗਿਯਹਿ ਭੋਗਤ ਭਈ। ੧੨।

ਅੰਤ ਤ੍ਰਿਯਨ ਕੇ ਕਿਨੂੰ ਨ ਪਾਯੋ। ਬਿਧਨਾ ਸਿਰਜਿ ਬਹੁਰਿ ਪਛੁਤਾਯੋ।
ਜਿਨ ਇਹ ਕਿਯੌ ਸਕਲ ਸੰਸਾਰੋ। ਵਹੈ ਪਛਾਨਿ ਭੇਦ ਤ੍ਰਿਯ ਹਾਰੋ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੧੨। ੫੯੪੯। ਅਫਜੂੰ।*

*ਚੌਪਈ*

ਸ੍ਰਰਨ ਸੈਨ ਇਕ ਸੁਨਾ ਨ੍ਰਿਪਾਲਾ। ਜਾ ਕੇ ਸਦਨ ਆਠ ਸੈ ਬਾਲਾ।
ਬਿਸ੍ਰਮਤੀ ਤਾ ਕੇ ਇਕ ਨਾਰੀ। ਜਾਤ ਨ ਜਿਹ ਕੀ ਪ੍ਰਭਾ ਉਚਾਰੀ ੧।

ਨਾਇਨੇਕ ਤਿਨ ਨ੍ਰਿਪਤਿ ਨਿਹਾਰੀ। ਰੂਪਮਾਨ ਗੁਨਮਾਨ ਬਿਚਾਰੀ।
ਤਾ ਕਹ ਪਕਰਿ ਸਦਨ ਲੈ ਆਯੋ। ਕਾਮ ਭੋਗ ਤਿਹ ਸਾਥ ਕਮਾਯੋ। ੨।

ਤਾ ਕੋ ਲੈ ਇਸਤ੍ਰੀ ਨ੍ਰਿਪ ਕਰੋ। ਭਾਤਿ ਭਾਤਿ ਤਿਹ ਸਾਥ ਬਿਹਰੋ।
ਤਾ ਤ੍ਰਿਯ ਕੀ ਕੁਟੇਵ ਨਹਿ ਜਾਈ। ਅਵਰਨ ਸਾਥ ਰਮੈ ਲਪਟਾਈ। ੩।

ਇਕ ਦਿਨ ਅਰਧ ਨਿਸਾ ਜਬ ਭਈ। ਜਾਰ ਧਾਮ ਨਾਇਨ ਵਹ ਗਈ।
ਚੌਕੀਦਾਰਨ ਗਹਿ ਤਾ ਕੌ ਲਿਯ। ਨਾਕ ਕਾਟਿ ਕਰ ਬਹੁਰਿ ਛਾਡਿ ਦਿਯ। ੪।

ਨਾਇਨਿ ਕਟੀ ਨਾਕ ਲੈ ਕੈ ਕਰ। ਫਿਰਿ ਆਈ ਨ੍ਰਿਪ ਕੇ ਭੀਤਰ ਘਰ।
ਤਬ ਨ੍ਰਿਪ ਰੋਮ ਮੂੰਡਬੇ ਕਾਜਾ। ਮਾਗ੍ਯੋ ਤੁਰਤੁ ਉਸਤਰਾ ਰਾਜਾ। ੫।

ਤਬ ਤਿਨ ਵਹੈ ਉਸਤਰਾ ਦੀਯੋ। ਜਾ ਪਰ ਬਾਢਿ ਨ ਕਬਹੂੰ ਕੀਯੋ।
ਨਿਰਖਿ ਨ੍ਰਿਪਤਿ ਤਿਹ ਅਧਿਕ ਰਿਸਾਯੋ। ਗਹਿ ਤਾ ਤ੍ਰਿਯ ਕੀ ਓਰ ਚਲਾਯੋ। ੬।

ਤਬ ਤ੍ਰਿਯ ਹਾਇ ਹਾਇ ਕਹਿ ਉਠੀ। ਕਾਟਿ ਨਾਕ ਰਾਜਾ ਜੂ ਸੁਟੀ।
ਤਬ ਰਾਜਾ ਹੇਰਨ ਤਿਹ ਧਾਯੋ। ਸ੍ਰੋਨ ਪੁਲਤ ਲਖਿ ਮੁਖ ਬਿਸਮਾਯੋ। ੭।

ਹਾਹਾ ਪਦ ਤਬ ਨ੍ਰਿਪਤਿ ਉਚਾਰਾ। ਮੈ ਨਹਿ ਐਸੇ ਭੇਦ ਬਿਚਾਰਾ।
ਨਿਰਖਹੁ ਤਾ ਤ੍ਰਿਯ ਕੀ ਚਤੁਰਈ। ਰਾਜਾ ਮੂੰਡ ਬੁਰਾਈ ਦਈ। ੮।

*ਇਸਤਰੀ ਨੇ ਕਿਹਾ--*

ਹੇ ਮੂਰਖ! ਜਾਂ ਤਾਂ ਪ੍ਰਾਣਾਂ ਦੀ ਆਸ ਛਡ ਦੇ ਜਾਂ ਰੁਚੀ ਪੂਰਵਕ ਮੇਰੇ ਨਾਲ ਆ ਕੇ ਸੰਯੋਗ ਕਰ। ਜਾਂ ਤਾਂ ਮੈਂ ਤੇਰੇ ਸੱਤ ਟੁਕੜੇ ਕਰ ਦਿਆਂਗੀ, ਜਾਂ ਮੇਰੇ ਨਾਲ ਪੁਰਸ਼ ਵਾਲਾ ਆਚਾਰ ਕਰ।੧੧।

ਰਾਜ ਕੁਮਾਰ ਤਦ ਬਹੁਤ ਡਰ ਗਿਆ ਅਤੇ ਉਸ ਇਸਤਰੀ ਨਾਲ ਕਾਮ ਭੋਗ ਕੀਤਾ। ਇਸ ਛਲ ਨਾਲ ਉਸ ਨੂੰ ਛਲ ਗਈ ਅਤੇ ਬਿਰਾਗੀ ਰਾਇ ਨਾਲ ਕਾਮ-ਕ੍ਰੀੜਾ ਕੀਤੀ।੧੨।

ਇਸਤਰੀਆਂ ਦਾ ਅੰਤ ਕਿਸੇ ਨੇ ਨਹੀਂ ਪਾਇਆ। ਵਿਧਾਤਾ ਵੀ (ਇਨ੍ਹਾਂ ਨੂੰ) ਬਣਾ ਕੇ ਬਹੁਤ ਪਛਤਾਇਆ। ਜਿਸ ਨੇ ਇਹ ਸਾਰਾ ਸੰਸਾਰ ਸਿਰਜਿਆ ਹੈ, ਉਹ ਵੀ ਇਸਤਰੀ ਦਾ ਭੇਦ ਪਛਾਣਨੋ ਹਾਰ ਗਿਆ ਹੈ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੧੨। ੫੯੪੯। ਚਲਦਾ।*

*ਚੌਪਈ*

ਸੂਰਨ ਸੈਨ ਨਾਂ ਦਾ ਇਕ ਰਾਜਾ ਸੁਣਿਆ ਹੈ, ਜਿਸ ਦੇ ਘਰ ਅੱਠ ਸੌ ਇਸਤਰੀਆਂ ਸਨ। ਉਸ ਪਾਸ ਇਕ ਬਿਸ੍ਰਮਤੀ ਇਸਤਰੀ ਸੀ, ਜਿਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੧।

ਉਸ ਰਾਜੇ ਨੇ ਇਕ ਨੈਣ ਵੇਖੀ। ਉਸ ਨੂੰ ਬਹੁਤ ਰੂਪਮਾਨ ਅਤੇ ਗੁਣਵਾਨ ਸਮਝਿਆ। ਉਸ ਨੂੰ ਪਕੜ ਕੇ ਮਹੱਲ ਵਿਚ ਲੈ ਆਇਆ। ਉਸ ਨਾਲ ਕਾਮ ਭੋਗ ਕੀਤਾ।੨।

ਉਸ ਨੂੰ ਰਾਜੇ ਨੇ ਆਪਣੀ ਇਸਤਰੀ ਬਣਾ ਲਿਆ ਅਤੇ ਭਾਂਤ ਭਾਂਤ ਦਾ ਉਸ ਨਾਲ ਰਮਣ ਕੀਤਾ। ਉਸ ਇਸਤਰੀ ਦੀ 'ਕੁਵੇਟ' ('ਕੁਵਾਟ'-ਕੁਮਾਰਗ ਉਤੇ ਜਾਣ ਦੀ ਰੁਚੀ) ਨਹੀਂ ਗਈ ਅਤੇ ਹੋਰਨਾਂ (ਬੰਦਿਆਂ) ਨਾਲ ਰਮਣ ਕਰਦੀ ਰਹੀ।੩।

ਇਕ ਦਿਨ ਜਦ ਅੱਧੀ ਰਾਤ ਹੋ ਗਈ, ਤਾਂ ਉਹ ਨੈਣ ਯਾਰ ਦੇ ਘਰ ਚਲੀ ਗਈ। ਚੌਕੀਦਾਰਾਂ ਨੇ ਉਸ ਨੂੰ ਪਕੜ ਲਿਆ ਅਤੇ ਨੱਕ ਕਟ ਕੇ ਫਿਰ ਛਡ ਦਿੱਤਾ।੪।

ਨੈਣ ਕਟੀ ਹੋਈ ਨੱਕ ਹੱਥ ਵਿਚ ਲੈ ਕੇ ਫਿਰ ਰਾਜੇ ਦੇ ਘਰ ਅੰਦਰ ਆ ਗਈ। ਤਦ ਰਾਜੇ ਨੇ ਵਾਲ ਮੁੰਨਣ ਲਈ ਉਸ ਤੋਂ ਉਸਤਰਾ ਮੰਗਿਆ।੫।

ਤਦ ਉਸ ਨੇ ਉਹ ਉਸਤਰਾ ਦਿੱਤਾ, ਜਿਸ ਨਾਲ ਪਹਿਲਾਂ ਕਦੇ ਵਾਲ ਨਹੀਂ ਮੁੰਨੇ ਸਨ। ਰਾਜਾ ਉਸ ਨੂੰ ਵੇਖ ਕੇ ਬਹੁਤ ਕ੍ਰੋਧਿਤ ਹੋਇਆ ਅਤੇ ਪਕੜ ਕੇ ਉਸ ਇਸਤਰੀ ਵਲ ਸੁਟਿਆ।੬।

ਤਦ ਉਹ ਇਸਤਰੀ 'ਹਾਇ ਹਾਇ' ਕਰਨ ਲਗੀ--ਹੇ ਰਾਜਾ ਜੀ! (ਤੁਸੀਂ ਮੇਰੀ) ਨੱਕ ਹੀ ਵਢ ਸੁਟੀ ਹੈ। ਤਦ ਰਾਜਾ ਉਸ ਨੂੰ ਵੇਖਣ ਲਈ ਵਧਿਆ ਅਤੇ ਲਹੂ ਲਿਬੜਿਆ ਮੂੰਹ ਵੇਖ ਕੇ ਹੈਰਾਨ ਰਹਿ ਗਿਆ।੭।

ਤਦ ਰਾਜੇ ਨੇ 'ਹਾਇ ਹਾਇ' ਸ਼ਬਦ ਉਚਾਰੇ (ਅਤੇ ਕਿਹਾ) ਕਿ ਮੈਂ ਇਹ ਸੋਚਿਆ ਤਕ ਨਹੀਂ ਸੀ। ਉਸ ਇਸਤਰੀ ਦੀ ਚਾਲਾਕੀ ਵੇਖੋ ਕਿ (ਸਾਰੀ) ਬੁਰਿਆਈ ਰਾਜੇ ਦੇ ਸਿਰ ਮੜ੍ਹ ਦਿੱਤੀ।੮।

*ਦੋਹਰਾ*

ਭੇਦ ਅਭੇਦ ਕੌ ਤਿਨ ਨ੍ਰਿਪਤਿ ਕਿਯਾ ਨ ਹ੍ਰਿਦੈ ਬਿਚਾਰ।
ਤਾਹਿ ਬੁਰਾਈ ਸਿਰ ਦਈ ਨਾਕ ਕਟਾਈ ਨਾਰਿ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੇਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੧੩। ੫੯੫੮। ਅਫਜੂੰ।*

*ਚੌਪਈ*

ਦਛਿਨ ਸੈਨ ਸੁ ਦਛਿਨ ਨ੍ਰਿਪ ਇਕ। ਸਾਸਤ੍ਰ ਸਿਮ੍ਰਿਤ ਜਾਨਤ ਥੋ ਨਿਕ।
ਸਦਨ ਸੁ ਦਛਿਨ ਦੇ ਤਿਹ ਦਾਰਾ। ਜਨੁ ਸਸਿ ਚੜਿਯੋ ਗਗਨ ਮੰਝਾਰਾ। ੧।

ਅਪ੍ਰਮਾਨ ਰਾਨੀ ਕੀ ਥੀ ਛਬਿ। ਨਿਰਖਿ ਪ੍ਰਭਾ ਜਿਹ ਰਹਤ ਭਾਨ ਦਬਿ।
ਰਾਜਾ ਅਧਿਕ ਆਸਕਤ ਤਾ ਪਰਿ। ਜਿਹ ਬਿਧਿ ਅਲਿ ਪੰਖੁਰੀ ਕਮਲ ਕਰਿ। ੨।

ਤਹਾ ਸਾਹ ਕੀ ਹੁਤੀ ਦੁਲਾਰੀ। ਤਿਨ ਰਾਜਾ ਕੀ ਪ੍ਰਭਾ ਨਿਹਾਰੀ।
ਸ੍ਰੀ ਸੁ ਕੁਮਾਰ ਦੇਇ ਤਿਹ ਨਾਮਾ। ਜਿਹ ਸੀ ਭਈ ਨ ਮਹਿ ਮਹਿ ਬਾਮਾ। ੩।

ਚਿਤ ਮਹਿ ਸਾਹ ਸੁਤਾ ਯੌ ਕਹਿਯੋ। ਜਬ ਤਿਹ ਹੇਰਿ ਅਟਕ ਮਨ ਰਹਿਯੋ।
ਕੌਨ ਜਤਨ ਜਾ ਤੇ ਨ੍ਰਿਪ ਪਾਊ। ਚਿਤ ਤੇ ਤ੍ਰਿਯ ਪਹਿਲੀ ਬਿਸਰਾਊ। ੪।

ਬਸਤ੍ਰਤਿ ਉਤਮ ਸਕਲ ਉਤਾਰੇ। ਮੇਖਲਾਦਿ ਤਨ ਮੋ ਪਟ ਧਾਰੇ।
ਤਾ ਕੇ ਧਾਮ ਦ੍ਵਾਰ ਪਰ ਡਾਰਿਯੋ। ਇਸਤ੍ਰੀ ਪੁਰਖ ਨ ਕਿਨੂੰ ਬਿਚਾਰਿਯੋ। ੫।

ਕੇਤਿਕ ਦਿਵਸ ਬੀਤ ਜਬ ਗਏ। ਲਖਨ ਨਗਰ ਨਿਕਸਤ ਪ੍ਰਭ ਭਏ।
ਭਾਖਾ ਸੁਨਨ ਸਭਨ ਕੀ ਕਾਜਾ। ਅਤਿਥ ਭੇਸ ਧਰਿ ਨਿਕਸਿਯੋ ਰਾਜਾ। ੬।

ਤਿਨ ਤ੍ਰਿਯ ਭੇਸ ਅਤਿਥ ਕੋ ਧਰਿ ਕੈ। ਬਚਨ ਉਚਾਰਿਯੋ ਨ੍ਰਿਪਹਿ ਨਿਹਰਿ ਕੈ।
ਕਹ ਭਯੋ ਰਾਜਾ ਮੂਰਖ ਮਤਿ ਕੌ। ਭਲੀ ਬੁਰੀ ਜਾਨਤ ਨਹਿ ਗਤਿ ਕੌ। ੭।

ਦੁਰਾਚਾਰ ਰਾਨੀ ਜੁ ਕਮਾਵੈ। ਤਾ ਕੇ ਧਾਮ ਨਿਤ੍ਯ ਨ੍ਰਿਪ ਜਾਵੈ।
ਜੜ ਇਹ ਲਖਤ ਮੋਰਿ ਹਿਤਕਾਰਨਿ। ਸੋ ਨਿਤ ਸੋਤ ਸੰਗ ਲੈ ਯਾਰਨਿ। ੮।

ਨ੍ਰਿਪ ਯਹ ਧੁਨਿ ਸ੍ਰਵਨਨ ਸੁਨਿ ਪਾਈ। ਪੂਛਤ ਭਯੋ ਤਿਸੀ ਕਹ ਜਾਈ।
ਅਥਿਤ ਨ੍ਰਿਪਤਿ ਹ੍ਯਾ ਦੋ ਕ੍ਯਾ ਕਰੈ। ਜੋ ਤੁਮ ਕਹਹੁ ਸੋ ਬਿਧਿ ਪਰਹਰੈ। ੯।

ਇਹ ਨ੍ਰਿਪ ਜੋਗ ਨ ਐਸੀ ਨਾਰੀ। ਚਹਿਯਤ ਹਨੀ ਕਿ ਤੁਰਤ ਨਿਕਾਰੀ।
ਭਲੋ ਨ ਗਵਨ ਕਰੋ ਤਾ ਕੇ ਛਿਨ। ਦੁਰਾਚਾਰ ਤ੍ਰਿਯ ਕਰਤ ਜੁ ਨਿਸ ਦਿਨ। ੧0।

*ਦੋਹਰਾ*

ਉਸ ਰਾਜੇ ਨੇ ਭੇਦ ਅਭੇਦ ਦਾ ਮਨ ਵਿਚ ਵਿਚਾਰ ਨ ਕੀਤਾ। (ਉਸ) ਇਸਤਰੀ ਨੇ ਨੱਕ (ਕਿਤੇ ਹੋਰ ਕਟਾਈ ਸੀ) ਪਰ ਬਰਿਆਈ ਉਸ (ਰਾਜੇ) ਦੇ ਸਿਰ ਮੜ੍ਹ ਦਿੱਤੀ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੧੩। ੫੯੫੮। ਚਲਦਾ।*

*ਚੌਪਈ*

ਦੱਛਣ (ਦਿਸ਼ਾ) ਵਿਚ ਇਕ ਦਛਿਨ ਸੈਨ ਨਾਂ ਦਾ ਰਾਜਾ ਸੀ। ਉਹ ਅਨੇਕ ਸ਼ਾਸਤ੍ਰ ਸਮ੍ਰਿਤੀਆਂ ਜਾਣਦਾ ਸੀ। ਉਸ (ਰਾਜੇ) ਦੇ ਘਰ ਦਛਿਨ ਦੇ (ਦੇਈ) ਨਾਂ ਦੀ ਇਸਤਰੀ ਸੀ। (ਇੰਜ ਲਗਦੀ ਸੀ) ਮਾਨੋ ਆਕਾਸ਼ ਵਿਚ ਚੰਦ੍ਰਮਾ ਚੜ੍ਹਿਆ ਹੋਵੇ।੧।

ਰਾਣੀ ਦੀ ਅਸੀਮ ਸੁੰਦਰਤਾ ਸੀ, ਜਿਸ ਦੀ ਪ੍ਰਭਾ ਨੂੰ ਵੇਖ ਕੇ ਸੂਰਜ ਦਬਿਆ ਦਬਿਆ ਰਹਿੰਦਾ ਸੀ। ਰਾਜਾ ਉਸ ਉਤੇ ਬਹੁਤ ਮੋਹਿਤ ਸੀ ਜਿਵੇਂ ਭੌਰਾ ਕਮਲ ਦੀ ਪੰਖੜੀ ਉਤੇ ਹੁੰਦਾ ਹੈ।੨।

ਉਥੇ (ਇਕ) ਸ਼ਾਹ ਦੀ ਪੁੱਤਰੀ ਹੁੰਦੀ ਸੀ। ਉਸ ਨੇ (ਇਕ ਦਿਨ) ਰਾਜੇ ਦੀ ਸੁੰਦਰਤਾ ਵੇਖੀ। ਉਸ ਦਾ ਨਾਮ ਸੁਕੁਮਾਰ ਦੇਈ ਸੀ, ਜਿਸ ਵਰਗੀ ਧਰਤੀ ਉਤੇ ਕੋਈ ਇਸਤਰੀ ਨਹੀਂ ਹੋਈ ਸੀ।੩।

ਸ਼ਾਹ ਦੀ ਪੁੱਤਰੀ ਨੇ ਮਨ ਵਿਚ ਕਿਹਾ ਕਿ ਜਦ ਦਾ ਉਸ ਨੂੰ ਵੇਖਿਆ ਹੈ, ਮਨ (ਉਸ ਵਿਚ) ਅਟਕ ਗਿਆ ਹੈ। ਕਿਹੜੇ ਯਤਨ ਨਾਲ ਰਾਜੇ ਨੂੰ ਪ੍ਰਾਪਤ ਕਰਾਂ ਅਤੇ (ਉਸ ਦੇ) ਮਨ ਤੋਂ ਪਹਿਲੀ ਇਸਤਰੀ ਨੂੰ ਭੁਲਵਾ ਦਿਆਂ।੪।

ਉਸ ਨੇ ਸਾਰੇ ਅਤਿ ਉਤਮ ਬਸਤ੍ਰ ਉਤਾਰ ਦਿੱਤੇ ਅਤੇ ਮੇਖਲਾ ਆਦਿ ਬਸਤ੍ਰ ਸ਼ਰੀਰ ਉਤੇ ਧਾਰਨ ਕਰ ਲਏ। ਉਸ (ਰਾਜੇ) ਦੇ ਦੁਆਰ ਉਤੇ ਧੂਣੀ ਧੁੰਮਾ ਦਿੱਤੀ। ਕਿਸੇ ਇਸਤਰੀ ਪੁਰਸ਼ ਨੇ (ਇਸ ਨੂੰ) ਨ ਵਿਚਾਰਿਆ।੫।

ਜਦ ਕੁਝ ਦਿਨ ਬੀਤ ਗਏ, ਤਾਂ ਰਾਜਾ ਨਗਰ ਵੇਖਣ ਲਈ ਨਿਕਲਿਆ। ਸਾਰਿਆਂ ਦੀਆਂ ਗੱਲਾਂ ਸੁਣਨ ਲਈ ਰਾਜਾ ਸਾਧ ਦਾ ਭੇਖ ਧਾਰ ਕੇ ਨਿਕਲਿਆ।੬।

ਉਸ ਇਸਤਰੀ ਨੇ ਵੀ ਸਾਧ ਦਾ ਰੂਪ ਧਾਰ ਕੇ ਰਾਜੇ ਨੂੰ ਵੇਖ ਕੇ ਬਚਨ ਉਚਾਰੇ। ਮੂਰਖ ਮਤਿ ਵਾਲੇ ਰਾਜੇ ਨੂੰ ਕੀ ਹੋ ਗਿਆ ਹੈ ਜੋ ਚੰਗੇ ਮਾੜੇ ਦੀ ਸਥਿਤੀ ਨੂੰ ਸਮਝਦਾ ਹੀ ਨਹੀਂ।੭।

ਜੋ ਰਾਣੀ ਬਹੁਤ ਦੁਰਾਚਾਰ ਕਰਦੀ ਹੈ, ਉਸ ਦੇ ਘਰ ਰਾਜਾ ਨਿੱਤ ਜਾਂਦਾ ਹੈ। ਮੂਰਖ (ਰਾਜਾ) ਇਹ ਸਮਝਦਾ ਹੈ (ਕਿ ਇਹ) ਮੇਰੇ ਨਾਲ ਹਿਤ ਕਰਦੀ ਹੈ। ਪਰ ਉਹ ਨਿੱਤ ਯਾਰਾਂ ਨੂੰ ਨਾਲ ਲੈ ਕੇ ਸੌਂਦੀ ਹੈ।੮।

(ਜਦ) ਰਾਜੇ ਨੇ ਇਹ ਗੱਲ ਕੰਨਾਂ ਨਾਲ ਸੁਣੀ ਤਾਂ ਉਸ ਨੂੰ ਜਾ ਕੇ ਪੁਛਣ ਲਗਾ--। ਹੇ ਸਾਧ ਜੀ! ਇਥੋਂ ਦਾ ਰਾਜਾ ਕੀ ਕਰੇ। ਜੋ ਤੁਸੀਂ ਕਹਿ ਰਹੇ ਹੋ, (ਉਸ ਨੂੰ) ਕਿਹੜੀ ਵਿਧੀ ਨਾਲ ਦੂਰ ਕਰੇ।੯।

(ਸਾਧ ਨੇ ਉੱਤਰ ਦਿੱਤਾ--) ਇਸ ਰਾਜੇ ਜੋਗ ਅਜਿਹੀ ਨਾਰੀ ਨਹੀਂ ਹੈ। ਚਾਹੀਦਾ ਇਹ ਹੈ ਕਿ ਇਸ ਨੂੰ ਮਾਰ ਦਿੱਤਾ ਜਾਵੇ ਜਾਂ ਤੁਰੰਤ ਕਢ ਦਿੱਤਾ ਜਾਵੇ। ਚੰਗਾ ਇਹ ਹੈ ਕਿ ਉਸ ਕੋਲ ਛਿਣ ਭਰ ਲਈ ਵੀ ਨ ਜਾਇਆ ਜਾਏ ਜੋ ਇਸਤਰੀ ਰਾਤ ਦਿਨ ਦੁਰਾਚਾਰ ਕਰਦੀ ਹੈ।੧੦।

ਇਨ ਕੇ ਜੋਗ ਏਕ ਤ੍ਰਿਯ ਅਹੀ। ਏਕ ਸਾਹ ਕੇ ਜਾਈ ਕਹੀ।
ਜ੍ਯੋ ਇਹ ਨ੍ਰਿਪ ਪੁਰਖਨ ਕੋ ਰਾਜਾ। ਤ੍ਯੋ ਵਹੁ ਨਾਰਿ ਤ੍ਰਿਯਨ ਸਿਰਤਾਜਾ। ੧੧।

ਜੌ ਵਾ ਕੌ ਰਾਜਾ ਗ੍ਰਿਹ ਲ੍ਯਾਵੈ। ਰਾਜ ਪਾਟ ਤਬ ਸਕਲ ਸੁਹਾਵੈ।
ਤਾਹਿ ਲਖੇ ਤ੍ਰਿਯ ਸਭ ਦੁਰਿ ਜਾਹੀ। ਜਿਮਿ ਉਡਗਨ ਰਵਿ ਕੀ ਪਰਛਾਹੀ। ੧੨।

ਜਬ ਰਾਜੈ ਇਹ ਬਿਧਿ ਸੁਨ ਪਾਯੋ। ਇਹੈ ਮਤੋ ਜਿਯ ਮਾਝ ਪਕਾਯੋ।
ਦੁਰਾਚਾਰਿ ਇਸਤ੍ਰੀ ਪਰਹਰੌਂ। ਨਿਜੁ ਤ੍ਰਿਯ ਸਾਹ ਸੁਤਾ ਲੈ ਕਰੌਂ। ੧੩।

ਪ੍ਰਾਤੈ ਕਾਲ ਧਾਮ ਜਬ ਆਯੋ। ਨੇਗੀ ਮਹਤਨ ਬੋਲਿ ਪਠਾਯੋ।
ਸਾਹ ਸੁਤਾ ਜਿਹ ਤਿਹ ਬਿਧਿ ਲਈ। ਰਾਨੀ ਡਾਰਿ ਹ੍ਰਿਦੈ ਤੇ ਦਈ। ੧੪।

*ਦੋਹਰਾ*

ਇਹ ਚਰਿਤ੍ਰ ਤਹ ਚੰਚਲਾ ਤਾ ਕੋ ਚਰਿਤ ਦਿਖਾਇ।
ਨਿਜੁ ਤ੍ਰਿਯ ਸਾਥ ਤੁਰਾਇ ਤਿਹ ਆਪਨ ਭਜ੍ਯੋ ਬਨਾਇ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਦਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੧੪। ੫੯੭੩। ਅਫਜੂੰ।*

*ਚੌਪਈ*

ਸਹਿਰ ਇਟਾਵਾ ਗੰਗ ਤੀਰ ਜਹ। ਪਾਲ ਸੁ ਪਛਿਮ ਹੁਤੇ ਨ੍ਰਿਪਤਿ ਤਹ।
ਨਾਰਿ ਸੁ ਪਛਿਮ ਦੇ ਤਾ ਕੇ ਘਰ। ਸੁਰੀ ਨਾਗਨੀ ਨਰੀ ਨ ਸਰਬਰ। ੧।

ਬਾਢੀ ਏਕ ਰਾਨਿਯਹਿ ਹੇਰਾ। ਮਦਨ ਦੇਹ ਤਬ ਹੀ ਤਿਹ ਘੇਰਾ।
ਅਧਿਕ ਨੇਹ ਤਿਹ ਸਾਥ ਬਢਾਯੋ। ਰਾਜਾ ਕੋ ਚਿਤ ਤੇ ਬਿਸਰਾਯੋ। ੨।

ਐਸੀ ਰਸਿਗੀ ਤਾ ਸੌ ਨਾਰੀ। ਜਾ ਤੇ ਪਤਿ ਤਨ ਪ੍ਰੀਤਿ ਬਿਸਾਰੀ।
ਗੇਰੂ ਘੋਰਿ ਪਾਨ ਕਰਿ ਲੀਯੋ। ਮੁਖ ਤੇ ਡਾਰਿ ਲਖਤ ਨ੍ਰਿਪ ਦੀਯੋ। ੩।

ਜਾਨਾ ਸ੍ਰੋਣ ਬਦਨ ਤੇ ਬਮਾ। ਨ੍ਰਿਪ ਮਨ ਮੈ ਇਹ ਸੂਲ ਨ ਛਮਾ।
ਅਤਿ ਆਤੁਰ ਹ੍ਵੈ ਬੈਦ ਬੁਲਾਏ। ਚਿਹਨ ਰੋਗ ਤਿਹ ਨਾਰਿ ਸੁਨਾਏ। ੪।

ਤਬ ਤਿਨ ਪੀ ਗੇਰੂ ਪੁਨਿ ਡਾਰਾ। ਸ੍ਰੋਣ ਬਮਾ ਸਭਹੂਨ ਬਿਚਾਰਾ।
ਤਬ ਪਤਿ ਸੋ ਇਮ ਨਾਰਿ ਉਚਾਰੋ। ਅਬ ਰਾਨੀ ਕਹ ਮਰੀ ਬਿਚਾਰੋ। ੫।

ਰਾਨੀ ਕਹਤ ਨ੍ਰਿਪਤਿ ਸੋ ਕਰਿਯਹੁ। ਮੇਰੋ ਬਹੁਰਿ ਨ ਬਦਨ ਨਿਹਰਿਯਹੁ।
ਔਰ ਸਖੀ ਕਾਹੂ ਨ ਦਿਖੈਯੋ। ਰਾਨੀ ਜਾਇ ਜਾਰ ਘਰਿ ਐਯੋ। ੬।

ਇਨ੍ਹਾਂ ਦੇ ਯੋਗ ਇਕ ਇਸਤਰੀ ਹੈ ਜੋ ਇਕ ਸ਼ਾਹ ਦੇ ਘਰ ਪੈਦਾ ਹੋਈ ਦਸੀ ਜਾਂਦੀ ਹੈ। ਜਿਵੇਂ ਇਹ ਰਾਜ ਪੁਰਸ਼ਾਂ ਦਾ ਰਾਜਾ ਹੈ, ਉਵੇਂ ਉਹ ਇਸਤਰੀ ਨਾਰੀਆਂ ਦੀ ਸਿਰਤਾਜ ਹੈ।੧੧।

ਜੇ ਉਸ ਨੂੰ ਰਾਜਾ (ਆਪਣੇ) ਘਰ ਲੈ ਆਵੇ, ਤਾਂ (ਉਸ ਦਾ) ਸਾਰਾ ਰਾਜ-ਪਾਟ ਸ਼ੋਭਾਸ਼ਾਲੀ ਹੋ ਜਾਵੇਗਾ। ਉਸ ਨੂੰ ਵੇਖ ਕੇ ਸਾਰੀਆਂ ਇਸਤਰੀਆਂ ਲੁਕ ਜਾਣਗੀਆਂ (ਭਾਵ-ਹੀਣੀਆਂ ਹੋ ਜਾਣਗੀਆਂ) ਜਿਵੇਂ ਸੂਰਜ ਦੀ ਪਰਛਾਈ ਪੈਣ ਨਾਲ ਤਾਰੇ (ਛਿਪ ਜਾਂਦੇ ਹਨ)।੧੨।

ਜਦ ਰਾਜੇ ਨੇ ਇਸ ਤਰ੍ਹਾਂ ਸੁਣਿਆ ਤਾਂ ਮਨ ਵਿਚ ਇਹ ਵਿਚਾਰ ਪੱਕਾ ਕੀਤਾ ਕਿ ਦੁਰਾਚਾਰੀ ਇਸਤਰੀ ਨੂੰ ਤਿਆਗ ਦੇਵੇ ਅਤੇ ਆਪਣੀ ਇਸਤਰੀ ਵਜੋਂ ਸ਼ਾਹ ਦੀ ਪੁੱਤਰੀ ਨੂੰ ਲੈ ਆਵੇ।੧੩।

ਜਦ (ਰਾਜਾ) ਸਵੇਰੇ ਘਰ ਨੂੰ ਆਇਆ ਤਾਂ ਲਾਗੀਆਂ ਅਤੇ ਚੌਧਰੀਆਂ ਨੂੰ ਬੁਲਾ ਲਿਆ। ਜਿਵੇਂ ਕਿਵੇਂ ਸ਼ਾਹ ਦੀ ਧੀ ਪ੍ਰਾਪਤ ਕਰ ਲਈ ਅਤੇ ਰਾਣੀ ਨੂੰ ਦਿਲੋਂ ਕਢ ਦਿੱਤਾ।੧੪।

*ਦੋਹਰਾ*

ਇਹ ਚਰਿਤ ਉਸ ਇਸਤਰੀ ਨੇ ਉਸ (ਰਾਜੇ) ਨੂੰ ਵਿਖਾ ਕੇ ਉਸ ਨੂੰ ਆਪਣੀ ਇਸਤਰੀ ਨਾਲੋਂ ਤੋੜ ਦਿੱਤਾ ਅਤੇ ਆਪ ਉਸ ਨਾਲ ਸੰਯੋਗ ਸੁਖ ਮਾਣਨ ਲਗੀ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੪ਵੇਂ ਚਰਿਤ੍ਰ ਦੀ ਸਮਾਪਤੀ,*
*ਸਭ ਸ਼ੁਭ ਹੈ। ੩੧੪। ੫੯੭੩। ਚਲਦਾ।*

*ਚੌਪਈ*

ਜਿਥੇ ਗੰਗਾ ਨਦੀ ਦੇ ਕੰਢੇ ਇਟਾਵਾ ਨਗਰ ਸੀ, ਉਥੇ ਪਛਿਮ ਪਾਲ ਨਾਂ ਦਾ ਰਾਜਾ ਹੁੰਦਾ ਸੀ। ਉਸ ਦੇ ਘਰ ਪਛਿਮ ਦੇ (ਦੇਈ) ਨਾਂ ਦੀ ਇਸਤਰੀ ਸੀ। ਉਸ ਦੇ ਸਮਾਨ ਕੋਈ ਦੇਵਤਾ, ਨਾਗ ਜਾਂ ਮਨੁੱਖ (ਨਰ) ਇਸਤਰੀ ਨਹੀਂ ਸੀ।੧।

ਰਾਣੀ ਨੇ (ਇਕ ਵਾਰ) ਇਕ ਬਾਢੀ (ਤਰਖਾਣ) ਨੂੰ ਵੇਖਿਆ ਤਦ ਹੀ ਉਸ ਦੀ ਦੇਹ ਨੂੰ ਕਾਮ ਦੇਵ ਨੇ ਘੇਰ ਲਿਆ (ਅਰਥਾਤ੍ ਕਾਮ ਨਾਲ ਆਤੁਰ ਹੋ ਗਈ)। ਉਸ ਨਾਲ (ਰਾਣੀ ਨੇ) ਬਹੁਤ ਪ੍ਰੇਮ ਵਧਾ ਲਿਆ ਅਤੇ ਰਾਜੇ ਨੂੰ ਚਿਤ ਤੋਂ ਭੁਲਾ ਦਿੱਤਾ।੨।

ਉਸ ਨਾਲ (ਉਹ) ਇਸਤਰੀ ਅਜਿਹੀ ਲੀਨ ਹੋ ਗਈ, ਜਿਸ ਕਰ ਕੇ ਉਸ ਨੇ ਪਤੀ ਦੀ ਪ੍ਰੀਤ ਨੂੰ ਭੁਲਾ ਦਿੱਤਾ। (ਉਸ ਨੇ ਇਕ ਦਿਨ) ਗੇਰੂ ਘੋਲ ਕੇ ਪੀ ਲਈ ਅਤੇ ਰਾਜੇ ਦੇ ਵੇਖਦੇ ਹੋਇਆਂ ਮੂੰਹੋਂ ਕਢ (ਉਲਟ) ਦਿੱਤੀ।੩।

(ਰਾਜੇ ਨੇ) ਸਮਝਿਆ (ਕਿ ਉਸ ਨੇ) ਮੂੰਹ ਤੋਂ ਲਹੂ ਦੀ ਉਲਟੀ ਕੀਤੀ ਹੈ। ਰਾਜੇ ਤੋਂ ਇਹ ਦੁਖ (ਸੂਲ) ਨ ਸਹਾਰਿਆ ਗਿਆ। ਬਹੁਤ ਆਤੁਰ ਹੋ ਕੇ (ਉਸ ਨੇ) ਵੈਦ ਨੂੰ ਬੁਲਾਇਆ ਅਤੇ (ਵੈਦ ਨੂੰ) ਉਸ ਨਾਰੀ ਦੇ ਰੋਗ ਦੇ ਚਿੰਨ੍ਹ ਦਸੇ।੪।

ਤਦ ਉਸ (ਇਸਤਰੀ) ਨੇ ਫਿਰ ਗੇਰੂ ਪੀ ਲਿਆ। (ਉਸ ਨੂੰ) ਸਭ ਨੇ ਲਹੂ ਦੀ ਉਲਟੀ ਸਮਝਿਆ। ਤਦ ਉਸ ਇਸਤਰੀ ਨੇ ਪਤੀ ਨੂੰ ਕਿਹਾ-- ਹੁਣ ਰਾਣੀ ਨੂੰ ਮਰਿਆ ਹੀ ਸਮਝੋ।੫।

ਰਾਣੀ ਰਾਜੇ ਨੂੰ ਕਹਿਣ ਲਗੀ ਕਿ (ਤੁਸੀਂ) (ਜੋ ਮੈਂ ਕਿਹਾ ਹੈ) ਉਹੀ ਕਰਨਾ। ਮੇਰਾ ਮੂੰਹ ਫਿਰ ਨ ਵੇਖਣਾ। ਹੋਰ ਕਿਸੇ ਸਖੀ ਨੂੰ ਵੀ ਨਹੀਂ ਵਿਖਾਉਣਾ। ਰਾਣੀ ਨੂੰ ਜਾ ਕੇ ਸਾੜ ਕੇ ਹੀ ਘਰ ਆਉਣਾ।੬।

ਸਾਚ ਬਚਨ ਜੜ ਸੁਨਤ ਉਚਰਿ ਕੈ। ਦਮ ਕਹ ਰੋਕਿ ਗਈ ਜਨੁ ਮਰਿ ਕੈ।
ਆਂਸੁ ਪੁਲਿਤ ਅਖੀਆ ਪਤਿ ਭਈ। ਤਬ ਹੀ ਜਾਰ ਸਾਥ ਉਠਿ ਗਈ। ੭।

ਆਂਖਿ ਪੂੰਛਿ ਨ੍ਰਿਪ ਹੇਰੈ ਕਹਾ। ਊਹਾ ਨ ਅੰਗ ਤਵਨ ਕੋ ਰਹਾ।
ਤਬ ਸਖਿਯਨ ਇਹ ਭਾਤਿ ਉਚਾਰਿਯੋ। ਭੇਦ ਅਭੇਦ ਪਸੁ ਨ੍ਰਿਪ ਨ ਬਿਚਾਰਿਯੋ। ੮।

ਰਾਨੀ ਗਈ ਸਦੇਹ ਸ੍ਵਰਗ ਕਹ। ਛੋਰਿ ਗਈ ਹਮ ਕੌ ਕਤ ਮਹਿ ਮਹ।
ਮੂਰਖ ਸਾਚੁ ਇਹੈ ਲਹਿ ਲਈ। ਦੇਹ ਸਹਿਤ ਸੁਰਪੁਰ ਤ੍ਰਿਯ ਗਈ। ੯।

ਜੇ ਜੇ ਪੁੰਨ੍ਯਵਾਨ ਹੈ ਲੋਗਾ। ਤੇ ਤੇ ਹੈ ਇਹ ਗਤਿ ਕੇ ਜੋਗਾ।
ਜਿਨ ਇਕ ਚਿਤ ਹ੍ਵੈ ਕੈ ਹਰਿ ਧ੍ਯਾਯੋ। ਤਾ ਕੇ ਕਾਲ ਨਿਕਟ ਨਹਿ ਆਯੋ। ੧੦।

ਇਕ ਚਿਤ ਜੋ ਧ੍ਯਾਵਤ ਹਰਿ ਭਏ। ਦੇਹ ਸਹਤ ਸੁਰਪੁਰ ਤੇ ਗਏ।
ਭੇਦ ਅਭੇਦ ਕੀ ਕ੍ਰਿਯਾ ਨ ਪਾਈ। ਮੂਰਖ ਸਤਿ ਇਹੈ ਠਹਰਾਈ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੰਦ੍ਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੧੫। ੫੯੮੪। ਅਫਜੂੰ।*

*ਚੌਪਈ*

ਸਹਿਰ ਸੁਨਾਰ ਗਾਵ ਸੁਨਿਯਤ ਜਹ। ਰਾਇ ਬੰਗਾਲੀ ਸੈਨ ਬਸਤ ਤਹ।
ਸ੍ਰੀ ਬੰਗਾਲ ਮਤੀ ਤਿਹ ਰਾਨੀ। ਸੁੰਦਰ ਭਵਨ ਚਤ੍ਰੁਦਸ ਜਾਨੀ। ੧।

ਬੰਗ ਦੇਇ ਦੁਹਿਤਾ ਇਕ ਤਾ ਕੇ। ਔਰ ਸੁੰਦਰੀ ਸਮ ਨਹਿ ਜਾ ਕੇ।
ਤਿਨ ਇਕ ਪੁਰਖ ਨਿਹਾਰੋ ਜਬ ਹੀ। ਕਾਮ ਦੇਵ ਕੇ ਬਸਿ ਭੀ ਤਬ ਹੀ। ੨।

ਸੂਰ ਸੂਰ ਕਹਿ ਭੂ ਪਰ ਪਰੀ। ਜਨੁ ਗਜ ਬੇਲ ਬਾਵ ਕੀ ਹਰੀ।
ਸੁ ਛਬਿ ਰਾਇ ਸੁਧਿ ਪਾਇ ਬੁਲਾਇਸਿ। ਕਾਮ ਭੋਗ ਰੁਚਿ ਮਾਨ ਮਚਾਇਸਿ। ੩।

ਬਧਿ ਗੀ ਕੁਅਰਿ ਸਜਨ ਕੇ ਨੇਹਾ। ਜਿਮਿ ਲਾਗਤ ਸਾਵਨ ਕੋ ਮੇਹਾ।
ਸੂਰ ਸੂਰ ਕਹਿ ਗਿਰੀ ਪ੍ਰਿਥੀ ਪਰ। ਤਾਤ ਮਾਤ ਆਈ ਸਖਿ ਸਭ ਘਰ। ੪।

ਮਾਤ ਪਰੀ ਦੁਹਿਤਾ ਕਹ ਜਨਿਯਹੁ। ਤਾ ਤਨ ਜੀਏ ਕੁਅਰਿ ਪ੍ਰਮਨਿਯਹੁ।
ਜੋ ਮੈ ਕਹਤ ਤੁਮੈ ਸੋ ਕਰਿਯਹੁ। ਛੋਰਿ ਕਫਨ ਮੁਖਿ ਨਹਿਨ ਨਿਹਰਿਯਹੁ। ੫।

ਤੁਮ ਕੌ ਤਾਤ ਮਾਤ ਦੁਖ ਹ੍ਵੈ ਹੈ। ਤੁਮਰੀ ਸੁਤਾ ਅਧੋਗਤ ਜੈ ਹੈ।
ਹਮਰੋ ਕਛੂ ਨ ਸੋਕਹਿ ਧਰਿਯਹੁ। ਛਮਾਪਰਾਧ ਹਮਾਰੋ ਕਰਿਯਹੁ। ੬।

ਮੂਰਖ (ਰਾਜੇ ਨੇ ਰਾਣੀ ਨੂੰ) ਸਚਾ ਬਚਨ ਉਚਰਦਿਆਂ ਸੁਣਿਆ। (ਉਸ ਨੇ) ਸੁਆਸ ਇਸ ਤਰ੍ਹਾਂ ਰੋਕੇ ਮਾਨੋ ਮਰ ਹੀ ਗਈ ਹੋਵੇ। ਪਤੀ ਦੀਆਂ ਅੱਖਾਂ ਵਿਚ ਹੰਝੂ ਨਿਕਲ ਆਏ। ਤਦੋਂ (ਰਾਣੀ ਮੌਕਾ ਤਾੜ ਕੇ) ਯਾਰ ਨਾਲ ਨਿਕਲ ਗਈ।੭।

ਅੱਖਾਂ ਪੂੰਝ ਕੇ ਰਾਜਾ ਵੇਖਣ ਲਗਾ (ਕਿ ਉਹ) ਕਿਥੇ ਗਈ ਹੈ। ਉਥੇ ਤਾਂ ਉਸ ਦਾ ਸ਼ਰੀਰ ਨਹੀਂ ਸੀ। ਤਦ ਸਖੀਆਂ ਨੇ ਇਸ ਤਰ੍ਹਾਂ ਕਿਹਾ। ਮੂਰਖ ਰਾਜਾ ਭੇਦ ਅਭੇਦ ਨੂੰ ਨ ਸਮਝ ਸਕਿਆ।੮।

(ਸਖੀਆਂ ਕਹਿਣ ਲਗੀਆਂ--) ਰਾਣੀ ਦੇਹ ਸਹਿਤ ਸਵਰਗ ਨੂੰ ਚਲੀ ਗਈ ਹੈ। (ਪਤਾ ਨਹੀਂ) ਸਾਨੂੰ ਕਿਉਂ ਇਸ ਧਰਤੀ ਉਤੇ ਛਡ ਗਈ ਹੈ। ਮੂਰਖ (ਰਾਜੇ) ਨੇ ਇਸੇ ਨੂੰ ਸਚ ਸਮਝ ਲਿਆ ਕਿ ਰਾਣੀ ਦੇਹ ਸਮੇਤ ਸਵਰਗ ਨੂੰ ਚਲੀ ਗਈ ਹੈ।੯।

ਜਿਹੜੇ ਜਿਹੜੇ ਲੋਕ ਪੁੰਨਵਾਨ ਹਨ, ਉਹ ਉਹ ਇਸ ਗਤੀ (ਸਵਰਗ ਜਾਣ) ਦੇ ਯੋਗ ਹਨ। ਜਿਨ੍ਹਾਂ ਨੇ ਇਕ ਚਿਤ ਹੋ ਕੇ ਪਰਮਾਤਮਾ ਦੀ ਆਰਾਧਨਾ ਕੀਤੀ, (ਫਿਰ) ਕਾਲ ਉਨ੍ਹਾਂ ਦੇ ਨੇੜੇ ਨਹੀਂ ਆ ਸਕਿਆ।੧੦।

ਜੋ ਇਕ ਮਨ ਨਾਲ ਹਰਿ ਦਾ ਧਿਆਨ ਧਰਦੇ ਹਨ। ਉਹ ਦੇਹ ਸਮੇਤ ਸਵਰਗ ਨੂੰ ਜਾਂਦੇ ਹਨ। (ਮੂਰਖ ਰਾਜਾ) ਭੇਦ ਅਭੇਦ ਦੀ ਚਾਲ ਨੂੰ ਨ ਸਮਝਿਆ ਅਤੇ ਮੂਰਖ ਨੇ ਇਸੇ ਨੂੰ ਸਚ ਮੰਨ ਲਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੧੫। ੫੯੮੪। ਚਲਦਾ।*

*ਚੌਪਈ*

ਜਿਥੇ ਸੁਨਾਰ ਗਾਂਵ ਨਾਂ ਦਾ (ਇਕ) ਸ਼ਹਿਰ ਸੁਣੀਂਦਾ ਸੀ, ਉਥੇ ਬੰਗਾਲੀ ਸੈਨ ਦਾ ਰਾਜਾ ਰਹਿੰਦਾ ਸੀ। ਬੰਗਾਲ ਮਤੀ ਉਸ ਦੀ ਰਾਣੀ ਸੀ। ਉਹ ਚੌਦਾਂ ਲੋਕਾਂ ਵਿਚ ਸੁੰਦਰ ਜਾਣੀ ਜਾਂਦੀ ਸੀ।੧।

ਉਸ ਦੇ (ਘਰ) ਇਕ ਬੰਗ ਦੇਈ ਨਾਂ ਦੀ ਧੀ ਸੀ। ਉਸ ਵਰਗੀ ਕੋਈ ਹੋਰ ਸੁੰਦਰੀ ਨਹੀਂ ਸੀ। ਉਸ ਨੇ ਜਦ ਹੀ ਇਕ ਪੁਰਸ਼ ਵੇਖਿਆ, ਤਦ ਕਾਮ ਦੇਵ ਦੇ ਵਸ ਵਿਚ ਹੋ ਗਈ।੨।

ਉਹ 'ਸੂਲ ਸੂਲ' ਕਹਿੰਦੀ ਹੋਈ ਧਰਤੀ ਉਤੇ ਡਿਗ ਪਈ, ਮਾਨੋ ਹਵਾ (ਦੇ ਝੌਂਕੇ) ਨਾਲ ਟੁੱਟੀ ਹੋਈ ਨਾਗ ਵੇਲ (ਧਰਤੀ ਉਤੇ ਡਿਗੀ ਹੋਵੇ)। ਹੋਸ਼ ਆਉਣ ਤੇ ਉਸ ਨੇ ਛਬਿ ਰਾਇ ਨੂੰ ਬੁਲਾਇਆ ਅਤੇ (ਉਸ ਨਾਲ) ਰੁਚੀ ਪੂਰਵਕ ਕਾਮ-ਕ੍ਰੀੜਾ ਕੀਤੀ।੩।

ਰਾਜ ਕੁਮਾਰੀ ਸਜਨ ਦੇ ਪ੍ਰੇਮ ਵਿਚ ਇਸ ਪ੍ਰਕਾਰ ਬੰਨ੍ਹੀ ਗਈ, ਜਿਵੇਂ ਸਾਵਣ ਦਾ ਮੀਂਹ ਵਰ੍ਹ ਰਿਹਾ ਹੋਵੇ। ਉਹ 'ਸੂਲ ਸੂਲ' ਕਹਿੰਦੀ ਹੋਈ ਧਰਤੀ ਉਤੇ ਡਿਗ ਪਈ। (ਉਸ ਦੇ) ਮਾਤਾ ਪਿਤਾ ਅਤੇ ਸਖੀਆਂ ਘਰ ਆ ਗਈਆਂ।੪।

(ਸਖੀ ਨੇ ਕਿਹਾ--) ਹੇ ਮਾਤਾ! (ਤੁਸੀਂ ਆਪਣੀ) ਪੁੱਤਰੀ ਨੂੰ ਪਰੀ ਕਰ ਕੇ ਸਮਝੋ। ਕੁਮਾਰੀ ਇਸੇ (ਪਰੀ ਵਾਲੇ) ਸ਼ਰੀਰ ਵਿਚ ਜੀਉਂਦੀ ਮੰਨੋ। ਜੋ ਮੈਂ ਕਹਿੰਦੀ ਹਾਂ, ਤੁਸੀਂ ਉਹੀ ਕਰਨਾ। ਇਸ ਦਾ ਕਫ਼ਨ ਚੁਕ ਕੇ ਮੂੰਹ ਵੀ ਨਹੀਂ ਵੇਖਣਾ।੫।

ਹੇ ਮਾਤਾ ਪਿਤਾ! ਤੁਹਾਨੂੰ ਦੁਖ ਹੋਵੇਗਾ, (ਪਰ ਅਜਿਹਾ ਕਰਨ ਨਾਲ) ਤੁਹਾਡੀ ਪੁੱਤਰੀ ਅਧੋਗਤੀ ਨੂੰ ਪ੍ਰਾਪਤ ਹੋਵੇਗੀ। (ਉਹ ਕਹਿ ਗਈ ਹੈ ਕਿ) ਮੇਰਾ ਕਦੇ ਦੁਖ ਨ ਮਨਾਉਣਾ ਅਤੇ ਮੇਰੇ ਅਪਰਾਧ ਮਾਫ਼ ਕਰ ਦੇਣਾ।੬।

ਰਵਿ ਸਸਿ ਕੌ ਮੈ ਮੁਖ ਨ ਦਿਖਾਰਾ। ਅਬ ਹੇਰੈ ਕਸ ਅੰਗਨ ਹਮਾਰਾ।
ਸਾਸ ਘੂਟਿ ਜਨੁ ਕਰਿ ਮਰਿ ਗਈ। ਸਖਿਯਨ ਲਪਿਟਿ ਬਸਤ੍ਰ ਮਹਿ ਲਈ। ੭।

ਬਕਰੀ ਬਾਧਿ ਸਿਰ੍ਰੀ ਮਧਿ ਦੀਨੀ। ਛੋਰ ਬਸਤ੍ਰ ਪਿਤੁ ਮਾਤ ਨ ਚੀਨੀ।
ਦੁਹੂੰ ਸੁਤਾ ਕੋ ਬਚਨ ਸੰਭਾਰਾ। ਸਲ ਕੇ ਮਾਝ ਬਕਰਿਯਹਿ ਜਾਰਾ। ੮।

ਗਈ ਜਾਰ ਸੰਗ ਰਾਜ ਕੁਮਾਰੀ। ਭੇਦ ਅਭੇਦ ਕਿਨੀ ਨ ਬਿਚਾਰੀ।
ਦੁਹਿਤਾ ਮਰੀ ਜਾਰਿ ਜਨੁ ਦੀਨੀ। ਤ੍ਰਿਯ ਚਰਿਤ੍ਰ ਕੀ ਕ੍ਰਿਯਾ ਨ ਚੀਨੀ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸੋਲਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੧੬। ੫੯੯੩। ਅਫਜੂੰ।*

*ਚੌਪਈ*

ਮੰਤ੍ਰੀ ਕਥਾ ਉਚਾਰੀ ਔਰੈ। ਰਾਜਾ ਦੇਸ ਬੰਗਲਾ ਗੌਰੈ।
ਸਮਨ ਪ੍ਰਭਾ ਤਾ ਕੀ ਪਟਰਾਨੀ। ਜਿਹ ਸਮ ਸੁਨੀ ਨ ਕਿਨੀ ਬਖਾਨੀ। ੧।

ਪੁਹਪ ਪ੍ਰਭਾ ਇਕ ਰਾਜ ਦੁਲਾਰੀ। ਬਹੁਰਿ ਬਿਧਾਤਾ ਤਸਿ ਨ ਸਵਾਰੀ।
ਤਾ ਕੀ ਆਭਾ ਜਾਤ ਨ ਕਹੀ। ਜਨੁ ਕਰਿ ਫੂਲਿ ਅਬਾਸੀ ਰਹੀ। ੨।

ਭੂਮਿ ਗਿਰੀ ਤਾ ਕੀ ਸੁੰਦ੍ਰਾਈ। ਤਾ ਤੇ ਅਬਾਸੀ ਲਈ ਲਲਾਈ।
ਗਾਲ੍ਹਨ ਤੇ ਜੋ ਰਸ ਚੁਇ ਪਰਾ। ਭਯੋ ਗੁਲਾਬ ਤਿਸੀ ਤੇ ਹਰਾ। ੩।

ਜੋਬਨ ਜਬ ਆਯੋ ਅੰਗ ਤਾ ਕੇ। ਸਾਹ ਏਕ ਆਯੌ ਤਬ ਵਾ ਕੇ।
ਏਕ ਪੁਤ੍ਰ ਸੁੰਦਰਿ ਤਿਹ ਸੰਗਾ। ਜਨ ਮਨਸਾ ਦ੍ਵੈ ਜਏ ਅਨੰਗਾ। ੪।

ਗਾਜੀ ਰਾਇ ਨਾਮ ਤਿਹ ਨਰ ਕੋ। ਕੰਕਨ ਜਾਨ ਕਾਮ ਕੇ ਕਰ ਕੋ।
ਭੂਖਨ ਕੋ ਭੂਖਨ ਤਿਹ ਮਾਨੋ। ਦੂਖਨ ਕੋ ਦੂਖਨ ਪਹਿਚਾਨੋ। ੫।

ਪੁਹਪ ਪ੍ਰਭਾ ਤਾ ਕੋ ਜਬ ਲਹਾ। ਮਨ ਬਚ ਕ੍ਰਮ ਐਸੇ ਕਰ ਕਹਾ।
ਐਸਿ ਕਰੌ ਮੈ ਕਵਨ ਉਪਾਈ। ਮੋਰਿ ਇਹੀ ਸੰਗ ਹੋਇ ਸਗਾਈ। ੬।

ਪ੍ਰਾਤਹਿ ਕਾਲ ਸੁਯੰਬਰ ਕਿਯਾ। ਕੁੰਕਮ ਡਾਰਿ ਤਿਸੀ ਪਰ ਦਿਯਾ।
ਅਰੁ ਪੁਹਪਨ ਤੈ ਡਾਰਿਸਿ ਹਾਰਾ। ਹੇਰਿ ਰਹੇ ਮੁਖ ਭੂਪ ਅਪਾਰਾ। ੭।

ਤਿਹ ਨ੍ਰਿਪ ਸੁਤ ਸਭਹੂੰ ਕਰਿ ਜਾਨਾ। ਸਾਹ ਪੁਤ੍ਰ ਕਿਨਹੂੰ ਨ ਪਛਾਨਾ।
ਮਾਤ ਪਿਤਾ ਨਹਿ ਭੇਦ ਬਿਚਰਾ। ਇਹ ਛਲ ਕੁਅਰਿ ਸਭਨ ਕਹ ਛਰਾ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤ੍ਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੧੭। ੬੦੦੧। ਅਫਜੂੰ।*

ਮੈਂ ਸੂਰਜ ਅਤੇ ਚੰਦ੍ਰਮਾ ਨੂੰ ਮੁਖ ਨਹੀਂ ਵਿਖਾਇਆ, (ਫਿਰ) ਹੁਣ ਕੋਈ ਮੇਰਾ ਸ਼ਰੀਰ ਕਿਸ ਲਈ ਵੇਖੇ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਾਹ ਘੁਟ ਕੇ ਮਰ ਗਈ ਹੋਵੇ। ਸਖੀਆਂ ਨੇ ਉਸ ਨੂੰ ਬਸਤ੍ਰਾਂ ਵਿਚ ਲਪੇਟ ਲਿਆ।੭।

(ਉਨ੍ਹਾਂ ਨੇ) ਸਿੜ੍ਹੀ (ਅਰਥੀ ਦੇ ਤਖਤੇ) ਵਿਚ ਬਕਰੀ ਬੰਨ੍ਹ ਦਿੱਤੀ। ਮਾਤਾ ਪਿਤਾ ਨੇ ਵੀ ਕਪੜਾ ਚੁਕ ਕੇ ਨ ਵੇਖਿਆ। ਦੋਹਾਂ ਨੇ ਪੁੱਤਰੀ ਦਾ ਬਚਨ ਯਾਦ ਰਖਿਆ। ਚਿੱਤਾ ('ਸਲ') ਵਿਚ ਬਕਰੀ ਨੂੰ ਸਾੜ ਦਿੱਤਾ।੮।

ਰਾਜ ਕੁਮਾਰੀ ਯਾਰ ਨਾਲ ਚਲੀ ਗਈ। ਕਿਸੇ ਨੇ ਵੀ ਭੇਦ ਅਭੇਦ ਨੂੰ ਨ ਵਿਚਾਰਿਆ। (ਉਨ੍ਹਾਂ ਨੇ) ਪੁੱਤਰੀ ਨੂੰ ਮਰਿਆ ਜਾਣ ਕੇ ਸਾੜ ਦਿੱਤਾ, ਪਰ ਇਸਤਰੀ ਦੇ ਚਰਿਤ੍ਰ ਦੀ ਗਤੀ ਨੂੰ ਨ ਸਮਝਿਆ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੧੬। ੫੯੯੩। ਚਲਦਾ।*

*ਚੌਪਈ*

ਮੰਤ੍ਰੀ ਨੇ ਹੋਰ ਕਥਾ ਦਾ ਬਖਾਨ ਕੀਤਾ ਕਿ ਬੰਗਲਾ ਦੇਸ ਦਾ (ਇਕ) ਗੌੜ ਰਾਜਾ ਸੀ। ਸਮਨ ਪ੍ਰਭਾ ਉਸ ਦੀ ਪਟਰਾਣੀ ਸੀ ਜਿਸ ਵਰਗੀ ਨ (ਕੋਈ ਹੋਰ) ਸੁਣੀ ਹੈ ਅਤੇ ਨ ਹੀ ਕਿਸੇ ਦਸੀ ਹੈ।੧।

(ਉਨ੍ਹਾਂ ਦੀ) ਪੁਹਪ ਪ੍ਰਭਾ ਨਾਂ ਦੀ ਇਕ ਪੁੱਤਰੀ ਸੀ। ਉਸ ਵਰਗੀ ਵਿਧਾਤਾ ਨੇ ਹੋਰ ਨਹੀਂ ਬਣਾਈ। ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਇੰਜ ਲਗਦੀ ਸੀ) ਮਾਨੋ ਗੁਲਬਾਸੀ ਖਿੜੀ ਹੋਵੇ।੨।

ਉਸ ਦੀ ਸੁੰਦਰਤਾ ਧਰਤੀ ਉਤੇ ਵਿਛੀ ਪਈ ਸੀ, (ਮਾਨੋ) ਉਸ ਤੋਂ ਗੁਲਬਾਸੀ ਨੇ ਲਾਲੀ ਲਈ ਹੋਵੇ। (ਉਸ ਦੀਆਂ) ਗਲ੍ਹਾਂ ਤੋਂ ਜੋ ਰਸ ਚੋਇਆ ਹੋਇਆ ਸੀ, ਉਸੇ ਤੋਂ ਗੁਲਾਬ ਹਰਾ ਭਰਾ ਹੋਇਆ ਸੀ।੩।

ਜਦੋਂ ਉਸ ਦੇ ਸ਼ਰੀਰ ਵਿਚ ਜੋਬਨ ਆਇਆ, ਤਾਂ ਉਸ ਪਾਸ ਇਕ ਸ਼ਾਹ ਆਇਆ। ਉਸ (ਸ਼ਾਹ) ਨਾਲ ਇਕ ਸੁੰਦਰ ਪੁੱਤਰ ਸੀ, ਮਾਨੋ ਮਨਸਾ ਨੂੰ ਦੋ ਕਾਮ ਦੇਵਾਂ ਨੂੰ ਜਨਮ ਦਿੱਤਾ ਹੋਵੇ।੪।

ਉਸ ਬੰਦੇ ਦਾ ਨਾਂ ਗਾਜੀ ਰਾਇ ਸੀ, ਮਾਨੋ ਕਾਮ ਦੇਵ ਦੇ ਹੱਥ ਦਾ ਕੜਾ ਹੋਵੇ। ਉਸ ਨੂੰ ਗਹਿਣਿਆਂ ਨੂੰ ਸਜਾਉਣ ਵਾਲਾ ਮਨੋ ਅਤੇ ਦੋਖੀਆਂ ਨੂੰ ਦੁਖੀ ਕਰਨ ਵਾਲਾ ਸਮਝੋ।੫।

ਪੁਹਪ ਪ੍ਰਭਾ ਨੇ ਜਦੋਂ ਉਸ ਨੂੰ ਵੇਖਿਆ, ਤਾਂ ਮਨ ਬਚ ਕਰਮ ਕਰ ਕੇ ਇਸ ਤਰ੍ਹਾਂ ਕਿਹਾ--। ਮੈਂ ਅਜਿਹਾ ਕਿਹੜਾ ਉਪਾ ਕਰਾਂ ਕਿ ਮੇਰੀ ਇਸ ਨਾਲ ਮੰਗਣੀ ਹੋ ਜਾਏ।੬।

ਸਵੇਰ ਵੇਲੇ ਹੀ ਉਸ ਨੇ ਸੁਅੰਬਰ ਕਰ ਦਿੱਤਾ ਅਤੇ ਉਸੇ ਉਤੇ ਕੇਸਰ ਪਾ ਦਿੱਤਾ। ਅਤੇ ਫੁਲਾਂ ਦਾ ਹਾਰ ਵੀ ਪਾ ਦਿੱਤਾ। ਹੋਰ ਅਨੇਕਾਂ ਰਾਜੇ ਮੂੰਹ ਵੇਖਦੇ ਰਹਿ ਗਏ।੭।

ਸਭ ਨੇ ਉਸ ਨੂੰ ਰਾਜ-ਕੁਮਾਰ ਸਮਝ ਲਿਆ, ਸ਼ਾਹ ਦਾ ਪੁੱਤਰ ਕਿਸੇ ਨੇ ਨ ਪਛਾਣਿਆ। ਮਾਤਾ ਪਿਤਾ ਨੇ ਵੀ ਭੇਦ ਨ ਸਮਝਿਆ। ਇਸ ਤਰ੍ਹਾਂ ਰਾਜ ਕੁਮਾਰੀ ਨੇ ਸਭ ਨੂੰ ਛਲ ਲਿਆ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੧੭। ੬੦੦੧। ਚਲਦਾ।*

*ਚੌਪਈ*

ਮਰਗਜ ਸੈਨ ਹੁਤੋ ਇਕ ਨ੍ਰਿਪ ਬਰ। ਮਰਗਜ ਦੇਇ ਨਾਰਿ ਜਾ ਕੇ ਘਰ।
ਰੂਪਵਾਨ ਧਨਵਾਨ ਬਿਸਾਲਾ। ਭਿਛਕ ਕਲਪਤਰੁ ਦ੍ਰਜਨਨ ਕਾਲਾ। ੧।

ਮੂੰਗੀ ਪਟਨਾ ਦੇਸ ਤਵਨ ਕੋ। ਜੀਤਿ ਕਵਨ ਰਿਪੁ ਸਕਤ ਜਵਨ ਕੋ।
ਅਪ੍ਰਮਾਨ ਤਿਹ ਪ੍ਰਭਾ ਬਿਰਾਜੈ। ਸੁਰ ਨਰ ਨਾਗ ਅਸੁਰ ਮਨ ਲਾਜੈ। ੨।

ਏਕ ਪੁਰਖ ਰਾਨੀ ਲਖਿ ਪਾਯੋ। ਤੇਜਮਾਨ ਗੁਨਮਾਨ ਸਵਾਯੋ।
ਪੁਹਪ ਰਾਜ ਜਨੁ ਮਧਿ ਪੁਹਪਨ ਕੇ। ਚੋਰਿ ਲੇਤਿ ਜਨੁ ਚਿਤ ਇਸਤ੍ਰਿਨ ਕੇ। ੩।

*ਸੋਰਠਾ*

ਰਾਨੀ ਲਯੋ ਬੁਲਾਇ ਤਵਨ ਪੁਰਖ ਅਪਨੇ ਸਦਨ।
ਅਤਿ ਰੁਚਿ ਅਧਿਕ ਬਢਾਇ ਤਾ ਸੌ ਰਤਿ ਮਾਨਤ ਭਈ। ੪।

*ਚੌਪਈ*

ਤਬ ਲਗਿ ਨਾਥ ਧਾਮ ਤਿਹ ਆਯੋ। ਮਨਹਾਂਤਰ ਤ੍ਰਿਯ ਜਾਰ ਛਪਾਯੋ।
ਬਹੁ ਬੁਗਚਾ ਆਗੇ ਦੈ ਡਾਰੇ। ਤਾ ਕੇ ਜਾਤ ਨ ਅੰਗ ਨਿਹਾਰੇ। ੫।

ਬਹੁ ਚਿਰ ਤਹ ਬੈਠਾ ਨ੍ਰਿਪ ਰਹਾ। ਭਲਾ ਬੁਰਾ ਕਛੁ ਭੇਦ ਨ ਲਹਾ।
ਜਬ ਹੀ ਉਠਿ ਅਪਨੋ ਘਰ ਆਯੋ। ਤਬ ਹੀ ਤ੍ਰਿਯ ਘਰ ਮੀਤ ਪਠਾਯੋ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੧੮। ੬੦੦੨। ਅਫਜੂੰ।*

*ਚੌਪਈ*

ਸੁਨੋ ਨ੍ਰਿਪਤਿ ਮੈ ਭਾਖਤ ਕਥਾ। ਜਹ ਮਿਲਿ ਦੇਵ ਸਮੁਦ ਕਹ ਮਥਾ।
ਤਹਾ ਸੁਬ੍ਰਤ ਨਾਮਾ ਮੁਨਿ ਰਹੈ। ਅਧਿਕ ਬ੍ਰਤੀ ਜਾ ਕਹ ਜਗ ਕਹੈ। ੧।

ਤ੍ਰਿਯ ਮੁਨਿ ਰਾਜ ਮਤੀ ਤਿਹ ਰਹੈ। ਰੂਪ ਅਧਿਕ ਜਾ ਕੋ ਸਭ ਕਹੈ।
ਅਸਿ ਸੁੰਦਰਿ ਨਹਿ ਔਰ ਉਤਰੀ। ਹੈ ਹ੍ਵੈ ਹੈ ਨ ਬਿਧਾਤਾ ਕਰੀ। ੨।

ਸਾਗਰ ਮਥਨ ਦੇਵ ਜਬ ਲਾਗੇ। ਮਥ੍ਯੋ ਨ ਜਾਇ ਸਗਲ ਦੁਖ ਪਾਗੇ।
ਤਬ ਤਿਨ ਤ੍ਰਿਯ ਇਹ ਭਾਤਿ ਉਚਾਰੋ। ਸੁਨੋ ਦੇਵਤਿਯੋ ਬਚਨ ਹਮਾਰੋ। ੩।

ਜੋ ਬਿਧਿ ਧਰੈ ਸੀਸ ਪਰ ਝਾਰੀ। ਪਾਨਿ ਭਰੈ ਜਲ ਰਾਸਿ ਮੰਝਾਰੀ।
ਮੇਰੋ ਧੂਰਿ ਪਗਨ ਕੀ ਧੋਵੈ। ਤਬ ਯਹ ਸਫਲ ਮਨੋਰਥ ਹੋਵੈ। ੪।

*ਚੌਪਈ*

ਮਰਗਜ ਸੈਨ ਨਾਂ ਦਾ ਇਕ ਚੰਗਾ ਰਾਜਾ ਸੀ। ਉਸ ਦੇ ਘਰ ਮਰਗਜ ਦੇਈ ਨਾਂ ਦੀ ਇਸਤਰੀ ਸੀ। (ਰਾਜਾ) ਬਹੁਤ ਰੂਪਵਾਨ ਅਤੇ ਧਨਵਾਨ ਸੀ। ਮੰਗਤਿਆਂ ਲਈ ਉਹ ਕਲਪਤਰੂ (ਦੇ ਸਮਾਨ) ਸੀ ਅਤੇ ਦੁਰਜਨਾਂ ਲਈ ਕਾਲ (ਦਾ ਹੀ ਰੂਪ ਸੀ)।੧।

ਮੂੰਗੀ ਪਟਨ ਉਸ ਦਾ ਦੇਸ ਸੀ, ਜਿਸ ਨੂੰ ਕੋਈ ਵੈਰੀ ਵੀ ਜਿਤ ਨਹੀਂ ਸਕਦਾ ਸੀ। ਉਸ ਦੀ ਪ੍ਰਭਾ ਅਸੀਮ ਸੀ। (ਉਸ ਦੇ ਸਾਹਮਣੇ) ਦੇਵਤੇ, ਮਨੁੱਖ, ਨਾਗ ਅਤੇ ਦੈਂਤ ਮਨ ਵਿਚ ਲਜਿਤ ਹੁੰਦੇ ਸਨ।੨।

ਰਾਣੀ ਨੇ ਇਕ ਪੁਰਸ਼ ਨੂੰ ਵੇਖਿਆ (ਜੋ ਰਾਜੇ ਤੋਂ) ਗੁਣ ਅਤੇ ਤੇਜ ਵਿਚ ਸਵਾਇਆ ਸੀ। ਉਹ ਮਾਨੋ ਫੁਲਾਂ ਵਿਚੋਂ ਉਤਮ ਫੁਲ ਹੋਵੇ ਅਤੇ ਇਸਤਰੀਆਂ ਦਾ ਮਾਨੋ ਚਿਤ ਚੁਰਾਉਣ ਵਾਲਾ ਹੋਵੇ।੩।

*ਸੋਰਠਾ*

ਰਾਣੀ ਨੇ ਉਸ ਪੁਰਸ਼ ਨੂੰ ਆਪਣੇ ਘਰ ਬੁਲਾਇਆ ਅਤੇ ਬਹੁਤ ਰੁਚੀ ਵਧਾ ਕੇ ਉਸ ਨਾਲ ਕਾਮ-ਕ੍ਰੀੜਾ ਕੀਤੀ।੪।

*ਚੌਪਈ*

ਤਦ ਤਕ ਉਸ ਦਾ ਪਤੀ ਘਰ ਆ ਗਿਆ। ਇਸਤਰੀ ਨੇ ਯਾਰ ਨੂੰ ਮੰਨ੍ਹੀ (ਪੜਛਤੀ) ਹੇਠਾਂ ਲੁਕਾ ਦਿੱਤਾ। (ਉਸ ਦੇ) ਅਗੇ ਬਹੁਤ ਸਾਰੀਆਂ ਗਠੜੀਆਂ ਰਖ ਦਿੱਤੀਆਂ ਤਾਂ ਜੋ ਉਸ ਦਾ (ਕੋਈ) ਅੰਗ ਨ ਵੇਖਿਆ ਜਾ ਸਕੇ।੫।

ਰਾਜਾ ਬਹੁਤ ਦੇਰ ਉਥੇ ਬੈਠਾ ਰਿਹਾ ਅਤੇ ਭਲੇ ਬੁਰੇ ਦਾ ਕੁਝ ਵੀ ਭੇਦ ਨ ਪਾ ਸਕਿਆ। ਜਦੋਂ ਹੀ ਉਠ ਕੇ ਆਪਣੇ ਘਰ ਆਇਆ ਤਦੋਂ ਹੀ ਇਸਤਰੀ ਨੇ ਮਿਤਰ ਨੂੰ (ਮੰਨ੍ਹੀ ਹੇਠੋਂ ਕਢ ਕੇ) ਘਰ ਭੇਜ ਦਿੱਤਾ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੧੮। ੬੦੦੨। ਚਲਦਾ।*

*ਚੌਪਈ*

ਹੇ ਰਾਜਨ! ਸੁਣੋ, (ਤੁਹਾਨੂੰ) ਮੈਂ ਇਕ ਕਥਾ ਸੁਣਾਉਂਦਾ ਹਾਂ। ਜਿਥੇ ਦੇਵਤਿਆਂ (ਅਤੇ ਦੈਂਤਾਂ) ਨੇ ਮਿਲ ਕੇ ਸਮੁੰਦਰ ਨੂੰ ਮਥਿਆ ਸੀ, ਉਥੇ ਸੁਬ੍ਰਤ ਨਾਂ ਦਾ ਇਕ ਮੁਨੀ ਰਹਿੰਦਾ ਸੀ। ਉਸ ਨੂੰ ਸਾਰਾ ਸੰਸਾਰ ਬਹੁਤ ਬ੍ਰਤੀ ਕਹਿੰਦਾ ਸੀ।੧।

ਮੁਨੀ ਦੀ ਇਸਤਰੀ ਰਾਜ ਮਤੀ ਵੀ ਉਥੇ ਰਹਿੰਦੀ ਸੀ। ਉਸ ਨੂੰ ਸਭ ਬਹੁਤ ਰੂਪਵਾਨ ਕਹਿੰਦੇ ਸਨ। ਇਹੋ ਜਿਹੀ ਸੁੰਦਰੀ ਕੋਈ ਹੋਰ (ਸੰਸਾਰ ਵਿਚ) ਪੈਦਾ ਨਹੀਂ ਹੋਈ ਸੀ। ਵਿਧਾਤਾ ਨੇ (ਉਸ ਵਰਗੀ ਸੁੰਦਰ) ਨ ਪਹਿਲਾਂ ਸਿਰਜੀ ਹੈ ਅਤੇ ਨ ਹੁਣ ਹੀ (ਕੋਈ ਬਣਾਈ ਹੈ)।੨।

ਦੇਵਤੇ ਜਦੋਂ ਸਮੁੰਦਰ ਰਿੜਕਣ ਲਗੇ, ਤਾਂ ਰਿੜਕਿਆ ਨ ਜਾ ਸਕਿਆ ਅਤੇ ਸਾਰੇ ਦੁਖੀ ਹੋ ਗਏ। ਤਦ ਉਸ ਇਸਤਰੀ ਨੇ ਇਸ ਤਰ੍ਹਾਂ ਕਿਹਾ--ਹੇ ਦੇਵਤਿਓ! ਮੇਰੀ ਇਕ ਗੱਲ ਸੁਣੋ।੩।

ਜੇ ਬ੍ਰਹਮਾ ਸਿਰ ਉਤੇ ਸੁਰਾਹੀ ਚੁਕੇ ਅਤੇ ਸਮੁੰਦਰ ('ਜਲ ਰਾਸਿ') ਵਿਚੋਂ ਪਾਣੀ ਭਰੇ। ਮੇਰੇ ਪੈਰਾਂ ਦੀ ਧੂੜ ਨੂੰ (ਆ ਕੇ) ਧੋਵੇ। ਤਦ ਇਹ ਮਨੋਰਥ ਸਫਲ ਹੋਵੇਗਾ।੪।

ਬ੍ਰਹਮ ਅਤਿ ਆਤੁਰ ਕਛੂ ਨ ਬਿਚਰਾ। ਝਾਰੀ ਰਾਖਿ ਸੀਸ ਜਲ ਭਰਾ।
ਦੇਖਹੁ ਇਹ ਇਸਤ੍ਰਿਨ ਕੇ ਚਰਿਤਾ। ਇਹ ਬਿਧਿ ਚਰਿਤ ਦਿਖਾਯੋ ਕਰਤਾ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੧੯। ੬੦੧੨। ਅਫਜੂੰ।*

*ਚੌਪਈ*

ਭੂਮਿ ਭਾਰ ਤੇ ਅਤਿ ਦੁਖ ਪਾਯੋ। ਬ੍ਰਹਮਾ ਪੈ ਦੁਖ ਰੋਇ ਸੁਨਾਯੋ।
ਬ੍ਰਹਮਾ ਕਰੀ ਬਿਸਨ ਕੀ ਸੇਵਾ। ਤਾ ਤੇ ਭਏ ਕ੍ਰਿਸਨ ਜਗ ਦੇਵਾ। ੧।

ਮੁਰ ਦਾਨਵ ਕੋ ਕੰਸ ਵਤਾਰਾ। ਕਰਤ ਪੂਰਬ ਲੌ ਦ੍ਰੋਹ ਸੰਭਾਰਾ।
ਵਾ ਕੇ ਕਰਤ ਹਨਨ ਕੇ ਦਾਵੈ। ਨਿਤਪ੍ਰਤਿ ਆਸੁਰਨ ਤਹਾ ਪਠਾਵੈ। ੨।

ਪ੍ਰਥਮ ਪੂਤਨਾ ਕ੍ਰਿਸਨ ਸੰਘਾਰੀ। ਪੁਨਿ ਸਕਟਾਸੁਰ ਦੇਹ ਉਧਾਰੀ।
ਬਹੁਰਿ ਬਕਾਸੁਰ ਅਸੁਰ ਸੰਘਾਰਿਯੋ। ਬ੍ਰਿਖਭਾਸੁਰ ਕੇ ਬ੍ਰਿਖਨ ਉਪਾਰਿਯੋ। ੩।

ਆਘਾਸੁਰ ਕੋ ਅਘ ਨਿਵਰਤ ਕਰਿ। ਪੁਨਿ ਕੇਸੀ ਮਾਰਿਯੋ ਚਰਨਨ ਧਰਿ।
ਬਹੁਰਿ ਬ੍ਰਹਮ ਕਹ ਚਰਿਤ ਦਿਖਾਯੋ। ਧਰਿ ਕਰਿ ਪਰ ਗਿਰ ਇੰਦ੍ਰ ਹਰਾਯੋ। ੪।

ਨੰਦਹਿ ਛੀਨ ਬਰਨ ਤੇ ਲ੍ਯਾਯੋ। ਸੰਦੀਪਨ ਕੇ ਸੁਤਹਿ ਮਿਲਾਯੋ।
ਦਾਵਾਨਲ ਤੇ ਗੋਪ ਉਬਾਰੇ। ਗੋਪਨ ਸੌ ਬ੍ਰਿਜ ਕਰੇ ਅਖਾਰੇ। ੫।

ਕੁਬਲਯਾ ਗਜ ਕੋ ਦਾਤ ਲਯੋ ਹਰਿ। ਚਾਡੂਰਹਿ ਮੁਸਟਕਹਿ ਪ੍ਰਹਰਿ ਕਰਿ।
ਪਕਰਿ ਕੇਸ ਤੇ ਕੰਸ ਪਛਾਰਾ। ਉਗ੍ਰਸੈਨ ਸਿਰ ਛਤ੍ਰਹਿ ਢਾਰਾ। ੬।

ਜਰਾਸਿੰਧੁ ਕੀ ਚਮੂੰ ਸੰਘਾਰੀ। ਸੰਖ ਲਯੋ ਸੰਖਾਸੁਰ ਮਾਰੀ।
ਨਗਰ ਦ੍ਵਾਰਿਕਾ ਕੀਯਾ ਪ੍ਰਵੇਸਾ। ਦੇਸ ਦੇਸ ਕੇ ਜੀਤਿ ਨਰੇਸਾ। ੭।

ਦੰਦਬਕ੍ਰ ਨਰਕਾਸੁਰ ਘਾਯੋ। ਸੋਰਹ ਸਹਸ ਬਧੂ ਬਰਿ ਲ੍ਯਾਯੋ।
ਪਾਰਜਾਤ ਸੁਰ ਪੁਰ ਤੇ ਲ੍ਯਾਯਾ। ਬਿੰਦ੍ਰਾਬਨ ਮਹਿ ਖੇਲ ਦਿਖਾਯਾ। ੮।

ਪੰਡ੍ਵਨ ਕੀ ਜਿਨ ਕਰੀ ਜਿਤਾਰੀ। ਦ੍ਰੁਪਦ ਸੁਤਾ ਕੀ ਲਾਜ ਉਬਾਰੀ।
ਸਭ ਕੌਰਵ ਕੇ ਦਲਹਿ ਖਪਾਈ। ਸੰਤਹਿ ਆਂਚ ਨ ਲਾਗਨ ਪਾਈ। ੯।

ਸਭ ਸੂਚਨਤਾ ਜੌ ਕਰਿ ਜੈਯੈ। ਗ੍ਰੰਥ ਬਢਨ ਤੇ ਅਧਿਕ ਡਰੈਯੈ।
ਤਾ ਤੇ ਥੋਰੀ ਕਥਾ ਉਚਾਰੀ। ਚੂਕ ਹੋਇ ਕਬਿ ਲੇਹੁ ਸੁਧਾਰੀ।੧੦।

ਅਬ ਮੈ ਕਹਤ ਕਥਾ ਰੁਕਮਨੀ। ਜਿਹ ਛਲ ਬਰਿਯੋ ਕ੍ਰਿਸਨ ਸੋ ਧਨੀ।
ਲਿਖਿ ਪਤਿਯਾ ਦਿਜ ਹਾਥ ਪਠਾਈ। ਕਹਿਯਹੁ ਮਹਾਰਾਜ ਤਨ ਜਾਈ। ੧੧।

ਅਤਿ ਵਿਆਕੁਲ ਹੋਏ ਬ੍ਰਹਮਾ ਨੇ ਕੁਝ ਵੀ ਵਿਚਾਰ ਨ ਕੀਤਾ। ਸੁਰਾਹੀ ਨੂੰ ਸਿਰ ਉਤੇ ਚੁਕ ਕੇ ਜਲ ਭਰਿਆ। ਇਨ੍ਹਾਂ ਇਸਤਰੀਆਂ ਦੇ ਚਰਿਤ੍ਰ ਨੂੰ ਵੇਖੋ। ਇਸ ਤਰ੍ਹਾਂ ਬ੍ਰਹਮਾ ਨੂੰ ਵੀ ਇਨ੍ਹਾਂ ਨੇ ਚਰਿਤ੍ਰ ਵਿਖਾ ਦਿੱਤਾ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੧੯। ੬੦੧੨। ਚਲਦਾ।*

*ਚੌਪਈ*

(ਜਦੋਂ) ਧਰਤੀ ਨੇ (ਪਾਪਾਂ ਦੇ) ਭਾਰ ਕਾਰਨ ਬਹੁਤ ਦੁਖ ਪਾਇਆ ਤਾਂ ਬ੍ਰਹਮਾ ਪਾਸ ਜਾ ਕੇ (ਆਪਣਾ ਦੁਖੜਾ) ਰੋ ਕੇ ਸੁਣਾਇਆ। ਬ੍ਰਹਮਾ ਨੇ ਵਿਸ਼ਨੂ ਦੀ ਸੇਵਾ ਕੀਤੀ, ਤਾਂ ਜਗਤ ਦੇਵ ਸ੍ਰੀ ਕ੍ਰਿਸ਼ਨ ਪ੍ਰਗਟ ਹੋਏ।੧।

ਕੰਸ ਮੁਰ ਦੈਂਤ ਦਾ ਅਵਤਾਰ ਸੀ। ਪਿਛਲੇ ਜਨਮ ਦੀ ਦੁਸ਼ਮਣੀ ਨੂੰ (ਉਹ) ਯਾਦ ਰਖਦਾ ਸੀ। ਉਸ (ਕ੍ਰਿਸ਼ਨ) ਨੂੰ ਮਾਰਨ ਦੇ ਦਾਵੇ ਕਰਦਾ ਸੀ ਅਤੇ ਨਿੱਤ ਉਥੇ ਦੈਂਤਾਂ ਨੂੰ ਭੇਜਦਾ ਸੀ।੨।

ਪਹਿਲਾਂ ਪੂਤਨਾ ਨੂੰ ਕ੍ਰਿਸ਼ਨ ਨੇ ਮਾਰਿਆ। ਫਿਰ ਸ਼ਕਟਾਸੁਰ (ਦੈਂਤ) ਦੀ ਦੇਹ ਦਾ ਉੱਧਾਰ ਕੀਤਾ (ਅਰਥਾਤ-ਮਾਰ ਕੇ ਯਮਲੋਕ ਭੇਜਿਆ)। ਮਗਰੋਂ ਬਕਾਸੁਰ ਦੈਂਤ ਨੂੰ ਮਾਰਿਆ ਅਤੇ ਬ੍ਰਿਖਭਾਸੁਰ ਦੇ ਸਿੰਗਾਂ ('ਬ੍ਰਿਖਨ') ਨੂੰ ਉਖਾੜਿਆ।੩।

ਅਘਾਸੁਰ ਦੇ ਪਾਪ ('ਅਘ') ਖ਼ਤਮ ਕੀਤੇ। ਫਿਰ ਕੇਸੀ (ਦੈਂਤ) ਨੂੰ ਪੈਰਾਂ ਤੋਂ ਪਕੜ ਕੇ ਮਾਰਿਆ। ਮਗਰੋਂ ਬ੍ਰਹਮਾ ਨੂੰ (ਆਪਣਾ) ਕੌਤਕ ਵਿਖਾਇਆ। ਪਰਬਤ ਨੂੰ ਹੱਥ ਉਤੇ ਚੁਕ ਕੇ ਇੰਦਰ ਨੂੰ ਹਰਾਇਆ।੪।

ਨੰਦ ਨੂੰ ਵਰੁਣ ਤੋਂ ਖੋਹ ਕੇ ਲਿਆਇਆ। ਸੰਦੀਪਨ ਦੇ ਪੁੱਤਰਾਂ ਨੂੰ ਮਿਲਾਇਆ। ਦਾਵਾਨਲ ਤੋਂ ਗਵਾਲਿਆਂ ਨੂੰ ਬਚਾਇਆ ਅਤੇ ਬ੍ਰਜਭੂਮੀ ਵਿਚ ਗਵਾਲਿਆਂ ਨਾਲ ਅਖਾੜੇ ਰਚਾਏ।੫।

ਕੁਵਲੀਆ ਹਾਥੀ ਦੇ ਦੰਦ ਉਖਾੜ ਲਏ। ਚੰਡੂਰ ਉਤੇ ਮੁੱਕੇ ਦਾ ਪ੍ਰਹਾਰ ਕੀਤਾ। ਕੇਸਾਂ ਤੋਂ ਪਕੜ ਕੇ ਕੰਸ ਨੂੰ ਪਛਾੜਿਆ। ਉਗ੍ਰਸੈਨ ਦੇ ਸਿਰ ਉਤੇ ਛਤ੍ਰ ਝੁਲਾਇਆ।੬।

ਜਰਾਸੰਧ ਦੀ ਸੈਨਾ ਨੂੰ ਨਸ਼ਟ ਕੀਤਾ। ਸੰਖਾਸੁਰ ਨੂੰ ਮਾਰ ਕੇ ਸੰਖ ਲੈ ਲਿਆ। ਦੇਸਾਂ ਦੇਸਾਂ ਦੇ ਰਾਜਿਆਂ ਨੂੰ ਜਿਤ ਕੇ ਦੁਆਰਿਕਾ ਨਗਰ ਵਿਚ ਪ੍ਰਵੇਸ਼ ਕੀਤਾ।੭।

ਦੰਤਬਕ੍ਰ ਅਤੇ ਨਰਕਾਸੁਰ ਨੂੰ ਮਾਰਿਆ। ਸੋਲ੍ਹਾਂ ਹਜ਼ਾਰ ਇਸਤਰੀਆਂ ਨੂੰ ਵਿਆਹ ਲਿਆਇਆ। ਸਵਰਗ ਵਿਚੋਂ ਪਾਰਜਾਤ ਬ੍ਰਿਛ ਲਿਆਇਆ। ਬਿੰਦ੍ਰਾਬਨ ਵਿਚ ਲੀਲਾ ਰਚਾਈ।੮।

ਉਸ ਨੇ ਪਾਂਡਵਾਂ ਦੀ ਜਿਤ ਕਰਵਾਈ। ਦ੍ਰੋਪਤੀ ਦੀ ਲਾਜ ਨੂੰ ਬਚਾਇਆ। ਕੌਰਵਾਂ ਦੇ ਸਾਰੇ ਦਲ ਨੂੰ ਨਸ਼ਟ ਕੀਤਾ। ਸੰਤਾਂ ਨੂੰ (ਦੁਖ ਦਾ) ਸੇਕ ਤਕ ਨ ਲਗਣ ਦਿੱਤਾ।੯।

ਜੇ ਸਾਰੀ ਸੂਚਨਾ ਦਿੰਦੇ ਜਾਈਏ, ਤਾਂ ਗ੍ਰੰਥ ਦੇ ਵੱਡੇ ਹੋ ਜਾਣ ਦਾ ਡਰ ਲਗਦਾ ਹੈ। ਇਸ ਲਈ ਥੋੜੀ ਗੱਲ (ਅਰਥਾਂਤਰ਼ ਸੰਖਿਪਤ ਗੱਲ) ਹੀ ਕੀਤੀ ਹੈ। (ਜਿਥੇ) ਗਲਤੀ ਹੋ ਗਈ ਹੋਵੇ, (ਉਹ) ਕਵੀ ਲੋਕ ਸੁਧਾਰ ਲੈਣ।੧੦।

ਹੁਣ ਮੈਂ ਰੁਕਮਣੀ ਦੀ ਕਥਾ ਕਹਿੰਦਾ ਹਾਂ ਜਿਸ ਨੇ ਛਲ ਪੂਰਵਕ ਕ੍ਰਿਸ਼ਨ ਵਰਗੇ ਪਤੀ ਨਾਲ ਵਿਆਹ ਕੀਤਾ ਸੀ। (ਉਸ ਨੇ ਇਕ) ਚਿੱਠੀ ਲਿਖ ਕੇ ਬ੍ਰਾਹਮਣ ਦੇ ਹੱਥ ਭੇਜੀ (ਅਤੇ ਕਿਹਾ ਕਿ) ਮਹਾਰਾਜ (ਸ੍ਰੀ ਕ੍ਰਿਸ਼ਨ) ਤਕ ਜਾ ਕੇ ਕਹਿਣਾ।੧੧।

*ਸਵੈਯਾ*

ਬ੍ਯਾਹ ਬਦ੍ਯੋ ਸਿਸਪਾਲ ਭਏ ਸੁਈ ਜੋਰਿ ਬਰਾਤ ਬਿਯਾਹਨ ਆਏ।
ਹੌ ਅਟਕੀ ਮਧਸੂਦਨ ਸੌ ਜਿਨ ਕੀ ਛਬਿ ਹਾਟਕ ਹੇਰਿ ਹਿਰਾਏ।
ਚਾਤ੍ਰਿਕ ਕੀ ਜਿਮਿ ਪ੍ਯਾਸ ਘਟੇ ਨ ਬਿਨਾ ਘਨ ਸੇ ਘਨ ਸ੍ਯਾਮ ਸੁਹਾਏ।
ਹਾਰੀ ਗਿਰੀ ਨ ਹਿਰਿਯੋ ਹਿਯ ਕੋ ਦੁਖ ਹੇਰਿ ਰਹੀ ਨ ਹਹਾ ਹਰਿ ਆਏ। ੧੨।

*ਚੌਪਈ*

ਪਤਿਯਾ ਬਾਚਿ ਚੜੇ ਹਰਿ ਰਥੈ। ਮਾਨਹੁ ਲੂਟ ਲਯੋ ਮਨਮਥੈ।
ਉਤ ਸਿਸੁਪਾਲ ਜੋਰਿ ਦਲ ਆਯੋ। ਕੁੰਦਨ ਪੁਰੀ ਨਗਰ ਨਿਯਰਾਯੋ। ੧੩।

ਭੇਦ ਕਹਾ ਰੁਕਮਿਨੀ ਬਿਪ੍ਰ ਸ੍ਯੋ। ਪ੍ਰਾਨ ਨਾਥ ਸੇਤੀ ਕਹਿਯਹੁ ਯੌ।
ਜਬ ਮੈ ਗੌਰਿ ਪੂਜਬੈ ਐਹੋ। ਤਬ ਤਵ ਦਰਸ ਚੰਦ੍ਰ ਸੋ ਪੈਹੋ। ੧੪।

*ਦੋਹਰਾ*

ਤਬ ਤੁਮ ਹਮ ਕੌ ਭੁਜਾ ਭਰਿ ਲੀਜਹੁ ਰਥਹਿ ਚੜਾਇ।
ਨਿਜੁ ਨਾਰੀ ਲੈ ਕੀਜਿਯਹੁ ਦੁਸਟ ਸਭਨ ਕੋ ਘਾਇ। ੧੫।

*ਚੌਪਈ*

ਰੁਕਮ ਬ੍ਯਾਹ ਕੀ ਸੌਜ ਬਨਾਈ। ਭਾਤਿ ਭਾਤਿ ਪਕਵਾਨ ਮਿਠਾਈ।
ਫੂਲਿਯੋ ਫਿਰਤ ਤ੍ਰਿਯਨ ਕੇ ਗਨ ਮੈ। ਮੂੰਡ ਮੁੰਡੇ ਕੀ ਖਬਰਿ ਨ ਮਨ ਮੈ। ੧੬।

ਗੌਰਿ ਪੂਜਨੇ ਬਹਿਨਿ ਪਠਾਈ। ਤਹ ਤੇ ਹਰੀ ਕ੍ਰਿਸਨ ਸੁਖਦਾਈ।
ਦੁਸਟ ਲੋਗ ਮੁਖ ਬਾਇ ਰਹਤ ਭੇ। ਹਾਇ ਹਾਇ ਇਹ ਭਾਤਿ ਕਹਤ ਭੇ। ੧੭।

*ਭੁਜੰਗ ਛੰਦ*

ਚਲਿਯੋ ਕ੍ਰਿਸਨ ਤਾ ਕੌ ਰਥੈ ਡਾਰਿ ਲੈ ਕੈ। ਤਬੈ ਬੀਰ ਧਾਏ ਸਭੈ ਕੋਪ ਹ੍ਵੈ ਕੈ।
ਜਰਾਸਿੰਧੁ ਤੇ ਆਦਿ ਲੈ ਬੀਰ ਜੇਤੇ। ਹਥੈ ਲੈ ਪਟੈਲੈ ਚਲੇ ਡਾਰਿ ਤੇਤੇ। ੧੮।

ਕਿਤੇ ਪਾਖਰੈ ਡਾਰਿ ਕੈ ਬਾਜਿਯੋ ਪੈ। ਕਿਤੇ ਚਾਰ ਜਾਮੇ ਚੜੇ ਤਾਜਿਯੋ ਪੈ।
ਮਘੇਲੇ ਧਧੇਲੇ ਬੁੰਦੇਲੇ ਚੰਦੇਲੇ। ਕਛ੍ਵਾਹੇ ਰਠੌਰੇ ਬਘੇਲੇ ਖੰਡੇਲੇ। ੧੯।

ਤਬੈ ਰੁਕਮ ਰੁਕਮੀ ਸਭੈ ਭਾਇ ਲੈ ਕੈ। ਚਲਿਯੋ ਸੈਨ ਬਾਂਕੀ ਹਠੀ ਗੋਲ ਕੈ ਕੈ।
ਤਹਾ ਬਾਨ ਤੀਖੇ ਛੁਟੇ ਓਰ ਚਾਰੂ। ਮੰਡੇ ਆਨਿ ਜੋਧਾ ਬਜ੍ਯੋ ਰਾਗ ਮਾਰੂ। ੨੦।

*ਸਵੈਯਾ*

ਮੇਰਾ ਵਿਆਹ ਸ਼ਿਸ਼ੁਪਾਲ ਨਾਲ ਪੱਕਾ ਕੀਤਾ ਗਿਆ ਹੈ। ਉਹ ਬਰਾਤ ਲੈ ਕੇ ਵਿਆਹੁਣ ਲਈ ਆਇਆ ਹੈ। (ਪਰ) ਮੈਂ ਮਧੁਸੂਦਨ ਉਤੇ ਮੋਹਿਤ ਹਾਂ, ਜਿਸ ਦੀ ਛਬੀ ਨੂੰ ਵੇਖ ਕੇ ਸੋਨਾ ('ਹਾਟਨ') ਵੀ ਲਜਾ ਜਾਂਦਾ ਹੈ। ਜਿਵੇਂ ਚਾਤ੍ਰਿਕ ਦੀ ਪਿਆਸ ਬਦਲ ਤੋਂ ਬਿਨਾ ਨਹੀਂ ਮਿਟਦੀ (ਉਸ ਤਰ੍ਹਾਂ ਮੇਰੀ ਪਿਆਸ ਵੀ) ਘਨ ਸ਼ਿਆਮ ਦੇ ਸੁਸ਼ੋਭਿਤ (ਹੋਣ ਨਾਲ ਤ੍ਰਿਪਤ ਹੁੰਦੀ ਹੈ)। (ਮੈਂ) ਹਾਰ ਕੇ ਡਿਗ ਪਈ ਹਾਂ, ਪਰ ਹਿਰਦੇ ਦਾ ਦੁਖ ਦੂਰ ਨਹੀਂ ਹੋਇਆ। ਵੇਖ ਰਹੀ ਹਾਂ, ਪਰ ਹਾਇ ਕ੍ਰਿਸ਼ਨ ਨਹੀਂ ਆਏ।੧੨।

*ਚੌਪਈ*

(ਸ੍ਰੀ ਕ੍ਰਿਸ਼ਨ ਪਾਸ ਚਿੱਠੀ ਪਹੁੰਚ ਗਈ।) ਚਿੱਠੀ ਪੜ੍ਹ ਕੇ ਸ੍ਰੀ ਕ੍ਰਿਸ਼ਨ ਰਥ ਉਤੇ ਚੜ੍ਹ ਪਏ, ਮਾਨੋ ਉਨ੍ਹਾਂ ਨੂੰ ਕਾਮ ਦੇਵ ਨੇ ਲੁਟ ਲਿਆ ਹੋਵੇ। ਉਧਰੋਂ ਸ਼ਿਸ਼ੁਪਾਲ ਵੀ ਸੈਨਾ ਦਲ ਜੋੜ ਕੇ ਕੁੰਦਨ ਪੁਰੀ ਨਗਰ ਦੇ ਨੇੜੇ ਆ ਗਿਆ।੧੩।

ਰੁਕਮਣੀ ਨੇ ਬ੍ਰਾਹਮਣ ਨੂੰ ਭੇਦ ਦੀ ਗੱਲ ਦਸ ਦਿੱਤੀ ਕਿ ਪ੍ਰਾਣਨਾਥ ਸ੍ਰੀ ਕ੍ਰਿਸ਼ਨ ਪ੍ਰਤਿ ਇਸ ਤਰ੍ਹਾਂ ਕਹਿਣਾ ਕਿ ਜਦ ਮੈਂ ਗੌਰੀ ਦੀ ਪੂਜਾ ਲਈ (ਮੰਦਿਰ ਵਿਚ) ਆਵਾਂ ਤਦ ਮੈਂ ਤੁਹਾਡੇ ਚੰਦ੍ਰਮਾ (ਵਰਗੇ ਮੁਖੜੇ) ਦੇ ਦਰਸ਼ਨ ਪ੍ਰਾਪਤ ਕਰਾਂ।੧੪।

*ਦੋਹਰਾ*

ਤਦ ਤੁਸੀਂ ਮੈਨੂੰ ਬਾਹੋਂ ਪਕੜ ਕੇ ਰਥ ਉਤੇ ਚੜ੍ਹਾ ਲੈਣਾ। ਸਾਰਿਆਂ ਵੈਰੀਆਂ ਨੂੰ ਮਾਰ ਕੇ (ਮੈਨੂੰ) ਆਪਣੀ ਪਤਨੀ ਬਣਾ ਲੈਣਾ।੧੫।

*ਚੌਪਈ*

ਰੁਕਮ (ਰਾਜ ਕੁਮਾਰ) ਨੇ ਵਿਆਹ ਦੀ (ਪੂਰੀ ਤਰ੍ਹਾਂ) ਸਾਮਗ੍ਰੀ ਤਿਆਰ ਕੀਤੀ ਅਤੇ ਭਾਂਤ ਭਾਂਤ ਦੇ ਪਕਵਾਨ ਅਤੇ ਮਿਠਿਆਈਆਂ (ਬਣਵਾਈਆਂ)। ਉਹ ਇਸਤਰੀਆਂ ਦੇ ਇਕੱਠ ਵਿਚ ਫੁਲਿਆ ਫਿਰਦਾ ਸੀ। ਉਸ ਦੇ ਮਨ ਵਿਚ ਛਲੇ ਜਾਣ ਦੀ ਬਿਲਕੁਲ ਖ਼ਬਰ ਤਕ ਨਹੀਂ ਸੀ।੧੬।

(ਉਸ ਨੇ) ਗੌਰੀ ਦੀ ਪੂਜਾ ਲਈ ਭੈਣ (ਰੁਕਮਣੀ) ਨੂੰ ਭੇਜਿਆ। ਉਥੋਂ ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਹਰ ਲਿਆ। ਦੁਸ਼ਟ ਲੋਕ ਮੂੰਹ ਅੱਡੀ ਰਹਿ ਗਏ ਅਤੇ 'ਹਾਇ ਹਾਇ' ਇਸ ਤਰ੍ਹਾਂ ਕਹਿੰਦੇ ਰਹੇ।੧੭।

*ਭੁਜੰਗ ਛੰਦ*

ਸ੍ਰੀ ਕ੍ਰਿਸ਼ਨ ਉਸ ਨੂੰ ਰਥ ਉਤੇ ਚੜ੍ਹਾ ਕੇ ਲ□ ਚਲਿਆ। ਤਦੋਂ ਸਾਰੇ ਸੂਰਮੇ ਕ੍ਰੋਧਿਤ ਹੋ ਕੇ ਧਾ ਕੇ ਪੈ ਗਏ। ਜਰਾਸੰਧ ਤੋਂ ਲੈ ਕੇ ਜਿਤਨੇ ਸੂਰਮੇ ਸਨ, ਹੱਥਾਂ ਵਿਚ (ਸ਼ਸਤ੍ਰ ਅਤੇ ਮੂੰਹ ਉਤੇ) ਪਟੈਲ (ਮੂੰਹ ਢਕਣ ਵਾਲੀਆਂ ਜਾਲੀਆਂ) ਪਾ ਕੇ ਚਲ ਪਏ।੧੮।

ਕਿਤਨੇ ਘੋੜਿਆਂ ਉਤੇ ਕਾਠੀਆਂ ਪਾ ਕੇ ਅਤੇ ਕਿਤਨੇ ਹੀ ਘੋੜਿਆਂ ਉਤੇ ਚਾਰ ਜਾਮੇ ਪਾ ਕੇ ਚੜ ਚਲੇ। ਮਘੇਲੇ, ਧਧੇਲੇ, ਬੁੰਦੇਲੇ, ਚੰਦੇਲੇ, ਕਛਵਾਹੇ, ਰਠੌਰੇ, ਬਘੇਲੇ, ਖੰਡੇਲੇ (ਆਦਿ ਚਲ ਪਏ)।੧੯।

ਤਦੋਂ ਰੁਕਮ ਅਤੇ ਰੁਕਮੀ ਸਾਰਿਆਂ ਭਰਾਵਾਂ ਨੂੰ ਲੈ ਕੇ ਅਤੇ ਚੰਗੀ ਤਕੜੀ ਸੈਨਾ ਲੈ ਕੇ ਚਲ ਪਏ। ਉਥੇ ਚੌਹਾਂ ਪਾਸਿਆਂ ਤੋਂ ਬਾਣ ਚਲਣ ਲਗੇ। ਮਾਰੂ ਰਾਗ ਦੇ ਵਜਣ ਦੇ ਨਾਲ ਯੋਧਿਆ ਨੇ ਯੁੱਧ ਮਚਾ ਦਿੱਤਾ।੨੦।

ਕਹੀ ਭੀਮ ਭੇਰੀ ਬਜੈ ਸੰਖ ਭਾਰੇ। ਕਹੂੰ ਨਾਦ ਨਾਫੀਰਿਯੈ ਔ ਨਗਾਰੇ।
ਪਰੀ ਮਾਰਿ ਬਾਨਾਨ ਕੀ ਭਾਤਿ ਐਸੀ। ਉਠੀ ਅਗਨਿ ਜ੍ਵਾਲਾ ਪ੍ਰਲੈ ਕਾਲ ਜੈਸੀ। ੨੧।

ਚਲੈ ਸੀਘ੍ਰਤਾ ਸੌ ਖਹੈ ਬਾਨ ਬਾਨੇ। ਉਠੈ ਅਗਨ ਜ੍ਵਾਲਾ ਲਸੈ ਜ੍ਯੋ ਟਨਾਨੇ।
ਕਹੂੰ ਚਰਮ ਬਰਮੈ ਪਰੇ ਮਰਮ ਭੇਦੇ। ਕਹੂੰ ਮਾਸ ਕੇ ਗੀਧ ਲੈ ਗੇ ਲਬੇਦੇ। ੨੨।

ਕਹੂੰ ਅੰਗੁਲਿਤ੍ਰਾਣ ਕਾਟੇ ਪਰੇ ਹੈ। ਕਹੂੰ ਅੰਗੁਲੀ ਕਾਟਿ ਰਤਨੈ ਝਰੇ ਹੈ।
ਰਹੀ ਹਾਥ ਹੀ ਮੈ ਕ੍ਰਿਪਾਨੈ ਕਟਾਰੇ। ਗਿਰੈ ਜੂਝਿ ਕੈ ਕੈ ਪਰੇ ਭੂਮ ਮਾਰੇ। ੨੩।

ਤਬੈ ਕੋਪ ਕੈ ਕੈ ਚੰਦੇਲੇ ਸਿਧਾਏ। ਬਧੇ ਚੁੰਗ ਚੁੰਗੀ ਚਲੇ ਖੇਤ ਆਏ।
ਚਹੂੰ ਓਰ ਘੇਰਿਯੋ ਹਰੀ ਕਿਸਨ ਕੌ ਯੌ। ਗੜੇਦਾਰ ਮਾਨੋ ਕਰੀ ਮਤ ਕੀ ਜ੍ਯੋ। ੨੪।

ਤਬੈ ਕੋਪ ਕੈ ਕ੍ਰਿਸਨ ਮਾਰੇ ਚੰਦੇਲੇ। ਮਘੇਲੇ ਧਧੇਲੇ ਬਘੇਲੇ ਬੁੰਦੇਲੇ।
ਚੰਦੇਰੀਸ ਹੂੰ ਕੌ ਤਬੈ ਬਾਨ ਮਾਰਾ। ਗਿਰਿਯੋ ਭੂਮਿ ਪੈ ਨ ਹਥ੍ਯਾਰੈ ਸੰਭਾਰਾ। ੨੫।

*ਚੌਪਈ*

ਜਰਾਸਿੰਧ ਕਹਿ ਪੁਨਿ ਸਰ ਮਾਰਾ। ਭਾਗਿ ਚਲਿਯੋ ਨ ਹਥ੍ਯਾਰ ਸੰਭਾਰਾ।
ਭਿਰੇ ਸੁ ਮਰੇ ਬਚੇ ਤੌ ਹਾਰੇ। ਚੰਦੇਰਿਯਹਿ ਚੰਦੇਲ ਸਿਧਾਰੇ। ੨੬।

ਤਬ ਰੁਕਮੀ ਪਹੁਚਤ ਭਯੋ ਜਾਈ। ਅਧਿਕ ਕ੍ਰਿਸਨ ਸੌ ਕਰੀ ਲਰਾਈ।
ਭਾਤਿ ਭਾਤਿ ਤਨ ਬਿਸਿਖ ਪ੍ਰਹਾਰੇ। ਹਾਰਿਯੋ ਵਹੈ ਕ੍ਰਿਸਨ ਨਹਿ ਹਾਰੇ। ੨੭।

ਚਿਤ ਮੈ ਅਧਿਕ ਠਾਨਿ ਕੈ ਕ੍ਰੁਧਾ। ਮਾਂਡਤ ਭਯੋ ਕ੍ਰਿਸਨ ਸੌ ਜੁਧਾ।
ਏਕ ਬਾਨ ਤਬ ਸ੍ਯਾਮ ਪ੍ਰਹਾਰਾ। ਗਿਰਿਯੋ ਪ੍ਰਿਥੀ ਪਰ ਜਾਨੁ ਸੰਘਾਰਾ। ੨੮।

ਸਰ ਸੌ ਮੂੰਡਿ ਪ੍ਰਥਮ ਤਿਹ ਸੀਸਾ। ਬਾਧਿ ਲਯੋ ਰਥ ਸੌ ਜਦੁਈਸਾ।
ਭ੍ਰਾਤ ਜਾਨਿ ਰੁਕਮਿਨੀ ਛਡਾਯੋ। ਲਜਤ ਧਾਮ ਸਿਸਪਾਲ ਸਿਧਾਯੋ। ੨੯।

ਕਿਨੂੰ ਚੰਦੇਲਨ ਕੇ ਸਿਰ ਤੂਟੇ। ਕਈਕ ਗਏ ਮੂੰਡ ਘਰ ਟੂਟੇ।
ਸਕਲ ਚੰਦੇਲੇ ਲਾਜ ਲਜਾਏ। ਨਾਰਿ ਗਵਾਇ ਚੰਦੇਰੀ ਆਏ। ੩੦।

*ਦੋਹਰਾ*

ਗਏ ਚੰਦੇਲ ਚੰਦੇਰਿਯਹਿ ਕਰ ਤੇ ਨਾਰਿ ਗਵਾਇ।
ਇਹ ਚਰਿਤ੍ਰ ਤਨ ਰੁਕਮਨੀ ਬਰਤ ਭਈ ਜਦੁਰਾਇ। ੩੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੨੦। ੬੦੪੩। ਅਫਜੂੰ।*

ਕਿਤੇ ਵੱਡੀਆਂ ਭੇਰੀਆਂ ਅਤੇ ਭਾਰੇ ਸੰਖ ਵਜਣ ਲਗੇ, ਕਿਤੇ ਨਗਾਰੇ ਅਤੇ ਨਫ਼ੀਰੀਆਂ ਵਜਣ ਲਗੀਆਂ। ਬਾਣਾਂ ਦੀ ਅਜਿਹੀ ਮਾਰ ਪਈ, ਮਾਨੋ ਪਰਲੋ ਦੇ ਸਮੇਂ ਦੀਆਂ ਅਗਨੀ ਦੀਆਂ ਲਾਟਾਂ ਨਿਕਲਦੀਆਂ ਹੋਣ।੨੧।

ਤੇਜ਼ੀ ਨਾਲ ਚਲਦੇ ਹੋਏ ਬਾਣ ਬਾਣਾਂ ਨਾਲ ਖਹਿ ਰਹੇ ਸਨ। (ਉਨ੍ਹਾਂ ਦੇ ਖਹਿਣ ਨਾਲ) ਜੋ ਚਿਣਗਾਂ ਨਿਕਲਦੀਆਂ ਸਨ ਉਹ ਜੁਗਨੂੰਆਂ ਵਰਗੀਆਂ ਲਗਦੀਆਂ ਸਨ। ਕਿਤੇ ਢਾਲਾਂ ਅਤੇ ਕਵਚ ਵਿੰਨ੍ਹੇ ਪਏ ਸਨ। ਕਿਤੇ ਗਿਰਝਾਂ ਮਾਸ ਦੇ ਲੋਥੜੇ ਲੈ ਜਾ ਰਹੀਆਂ ਸਨ।੨੨।

ਕਿਤੇ ਦਸਤਾਨੇ ਕਟੇ ਹੋਏ ਪਏ ਸਨ। ਕਿਤੇ ਕਟੀਆਂ ਹੋਈਆਂ ਉਂਗਲਾਂ (ਵਿਚ ਪਾਈਆਂ ਹੋਈਆਂ ਮੁੰਦਰੀਆਂ) ਵਿਚੋਂ ਰਤਨ ਝੜੇ ਪਏ ਸਨ। ਕਈਆਂ ਦੇ ਹੱਥ ਵਿਚ ਕਟਾਰਾਂ ਅਤੇ ਕ੍ਰਿਪਾਨਾਂ ਰਹਿ ਗਈਆਂ ਸਨ ਅਤੇ ਆਪ ਯੁੱਧ ਕਰ ਕੇ ਧਰਤੀ ਉਤੇ ਮੋਏ ਪਏ ਸਨ।੨੩।

ਤਦੋਂ ਕ੍ਰੋਧ ਕਰ ਕੇ ਚੰਦੇਲੇ (ਸੂਰਮੇ) ਚਲ ਪਏ। ਉਹ ਉਛਲਦੇ ਕੁਦਦੇ ਹੋਏ ਟੋਲੇ ਬੰਨ੍ਹ ਕੇ ਜੰਗ-ਭੂਮੀ ਵਿਚ ਆ ਗਏ। (ਉਨ੍ਹਾਂ ਨੇ) ਸ੍ਰੀ ਕ੍ਰਿਸ਼ਨ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ, ਮਾਨੋ ਭਾਲਿਆਂ ਵਾਲਿਆਂ ('ਗੜੇਦਾਰ') ਨੇ ਮਸਤ ਹਾਥੀ ਨੂੰ ਘੇਰ ਲਿਆ ਹੋਵੇ।੨੪।

ਤਦੋਂ ਸ੍ਰੀ ਕ੍ਰਿਸ਼ਨ ਨੇ ਰੋਹ ਵਿਚ ਆ ਕੇ ਚੰਦੇਲੇ, ਮਘੇਲੇ, ਧਧੇਲੇ, ਬਘੇਲੇ ਅਤੇ ਬੁੰਦੇਲੇ ਮਾਰ ਦਿੱਤੇ। ਫਿਰ 'ਚੰਦੇਰੀਸ' (ਚੰਦੇਰੀ ਦੇ ਰਾਜਾ ਸ਼ਿਸ਼ੁਪਾਲ) ਨੂੰ ਬਾਣ ਮਾਰਿਆ। ਉਹ ਧਰਤੀ ਉਤੇ ਡਿਗ ਪਿਆ ਅਤੇ ਹਥਿਆਰਾਂ ਨੂੰ ਸੰਭਾਲ ਨ ਸਕਿਆ।੨੫।

*ਚੌਪਈ*

ਫਿਰ ਜਰਾਸੰਧ ਨੂੰ ਤੀਰ ਮਾਰਿਆ। (ਉਹ) ਹਥਿਆਰ ਸੰਭਾਲੇ ਬਿਨਾ ਭਜ ਚਲਿਆ। ਜੋ (ਯੁੱਧ-ਭੂਮੀ ਵਿਚ) ਲੜੇ ਸਨ, ਉਹ ਮਾਰੇ ਗਏ, ਜੋ ਬਚ ਗਏ, ਉਹ ਹਾਰ ਗਏ। ਚੰਦੇਲੇ ਚੰਦੇਰੀ ਵਲ ਭਜ ਗਏ।੨੬।

ਤਦ ਰੁਕਮੀ ਉਥੇ ਆ ਪਹੁੰਚਿਆ। (ਉਸ ਨੇ) ਕ੍ਰਿਸ਼ਨ ਨਾਲ ਬਹੁਤ ਲੜਾਈ ਕੀਤੀ। ਉਸ ਨੇ ਕਈ ਤਰ੍ਹਾਂ ਨਾਲ ਤੀਰ ਚਲਾਏ। ਉਹੀ ਹਾਰਿਆ, ਕ੍ਰਿਸ਼ਨ ਨ ਹਾਰੇ।੨੭।

ਚਿਤ ਵਿਚ ਬਹੁਤ ਕ੍ਰੋਧ ਵਧਾ ਕੇ (ਉਸ ਨੇ) ਕ੍ਰਿਸ਼ਨ ਨਾਲ ਯੁੱਧ ਸ਼ੁਰੂ ਕੀਤਾ। ਤਦ ਇਕ ਬਾਣ ਸ਼ਿਆਮ ਨੇ ਚਲਾਇਆ। (ਉਹ) ਧਰਤੀ ਉਤੇ (ਇੰਜ) ਡਿਗ ਪਿਆ, ਮਾਨੋ ਮਾਰਿਆ ਗਿਆ ਹੋਵੇ।੨੮।

ਪਹਿਲਾਂ ਤੀਰ ਨਾਲ ਉਸ ਦਾ ਸਿਰ ਮੁੰਨ ਕੇ ਫਿਰ ਸ੍ਰੀ ਕ੍ਰਿਸ਼ਨ ਨੇ ਰਥ ਨਾਲ ਬੰਨ੍ਹ ਲਿਆ। ਭਰਾ ਸਮਝ ਕੇ ਰੁਕਮਣੀ ਨੇ (ਉਸ ਨੂੰ) ਛੁੜਵਾ ਦਿੱਤਾ ਅਤੇ ਸ਼ਿਸ਼ੁਪਾਲ ਵੀ ਲਜਿਤ ਹੋ ਕੇ ਘਰ ਨੂੰ ਚਲਾ ਗਿਆ।੨੯।

ਕਿਤਨਿਆਂ ਚੰਦੇਲਿਆਂ ਦੇ ਸਿਰ ਫੁਟ ਗਏ ਅਤੇ ਕਈ ਜ਼ਖ਼ਮੀ ਸਿਰਾਂ ਨਾਲ ਘਰਾਂ ਨੂੰ ਪਰਤੇ। ਸਾਰੇ ਚੰਦੇਲੇ ਲਾਜ ਲਈ ਲਜਿਤ ਸਨ (ਕਿਉਂਕਿ ਉਹ) ਇਸਤਰੀ ਨੂੰ ਗਵਾ ਕੇ ਚੰਦੇਰੀ ਪਰਤੇ ਸਨ।੩੦।

*ਦੋਹਰਾ*

ਚੰਦੇਲ ਹੱਥੋਂ ਇਸਤਰੀ ਖੁਹਾ ਕੇ ਚੰਦੇਰੀ ਨਗਰ ਨੂੰ ਚਲੇ ਗਏ। ਇਸ ਚਰਿਤ੍ਰ ਨਾਲ ਰੁਕਮਣੀ ਨੇ ਸ੍ਰੀ ਕ੍ਰਿਸ਼ਨ ਨਾਲ ਵਿਆਹ ਕਰ ਲਿਆ।੩੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੨੦। ੬੦੪੩। ਚਲਦਾ।*

*ਚੌਪਈ*

ਸੁਕ੍ਰਾਚਾਰਜ ਦਾਨ੍ਵਨ ਕੋ ਗੁਰ। ਸੁਕ੍ਰਾਵਤੀ ਬਸਤ ਜਾ ਕੋ ਪੁਰ।
ਮਾਰਿ ਦੇਵ ਜਾ ਕੌ ਰਨ ਜਾਵੈ। ਪੜਿ ਸੰਜੀਵਨਿ ਤਾਹਿ ਜਿਯਾਵੈ। ੧।

ਦੇਵਜਾਨਿ ਇਕ ਸੁਤਾ ਤਵਨ ਕੀ। ਅਪ੍ਰਮਾਨ ਛਬਿ ਹੁਤੀ ਜਵਨ ਕੀ।
ਕਚ ਨਾਮਾ ਦੇਵਨ ਕੋ ਦਿਜਬਰ। ਆਵਤ ਭਯੋ ਸੁਕ੍ਰ ਕੇ ਤਬ ਘਰ। ੨।

ਦੇਵਜਾਨਿ ਸੰਗਿ ਕਿਯਾ ਅਧਿਕ ਹਿਤ। ਹਰਿ ਲੀਨੋ ਜ੍ਯੋ ਤ੍ਯੋ ਤ੍ਰਿਯ ਕੋ ਚਿਤ।
ਮੰਤ੍ਰਹਿ ਲੇਨ ਸੰਜੀਵਨ ਕਾਜਾ। ਇਹ ਛਲ ਪਠਿਯੋ ਦੇਵਤਨ ਰਾਜਾ। ੩।

ਦੈਤ ਭੇਦ ਪਾਵਤ ਜਬ ਭਏ। ਤਾ ਕੋ ਡਾਰਿ ਨਦੀ ਹਨਿ ਗਏ।
ਬਿਲਮ ਲਗੀ ਵਹ ਧਾਮ ਨ ਆਯੋ। ਦੇਵਜਾਨਿ ਅਤਿ ਹੀ ਦੁਖ ਪਾਯੋ। ੪।

ਭਾਖਿ ਪਿਤਾ ਤਨ ਬਹੁਰਿ ਜਿਯਾਯੋ। ਦੈਤਨ ਦੇਖ ਅਧਿਕ ਦੁਖ ਪਾਯੋ।
ਨਿਤਿਪ੍ਰਤਿ ਮਾਰਿ ਤਾਹਿ ਉਠਿ ਜਾਵੈ। ਪੁਨਿ ਪੁਨਿ ਤਾ ਕੌ ਸੁਕ੍ਰ ਜਿਯਾਵੈ। ੫।

ਤਬ ਤਿਹ ਮਾਰਿ ਮਦ੍ਯ ਮਹਿ ਡਾਰਿਯੋ। ਬਚਤ ਭੂੰਜਿ ਨਿਜੁ ਗੁਰਹਿ ਖਵਾਰਿਯੋ।
ਦੇਵਜਾਨਿ ਜਬ ਤਾਹਿ ਨ ਲਹਾ। ਅਧਿਕ ਦੁਖਿਤ ਹ੍ਵੈ ਪਿਤ ਪ੍ਰਤਿ ਕਹਾ। ੬।

ਅਬ ਲੌ ਕਚ ਜੁ ਧਾਮ ਨਹਿ ਆਯੋ। ਜਨਿਯਤ ਕਿਨਹੂੰ ਅਸੁਰ ਚਬਾਯੋ।
ਤਾ ਤੇ ਪਿਤੁ ਤਿਹ ਬਹੁਰਿ ਜਿਯਾਵੋ। ਹਮਰੇ ਮਨ ਕੋ ਸੋਕ ਮਿਟਾਵੋ। ੭।

ਤਬ ਹੀ ਸੁਕ੍ਰ ਧ੍ਯਾਨ ਮਹਿ ਗਏ। ਤਿਹ ਨਿਜੁ ਪੇਟ ਬਿਲੋਕਤ ਭਏ।
ਮੰਤ੍ਰ ਸਜੀਵਨ ਕੌ ਕਿਹ ਦੈ ਕਰਿ। ਕਾਢਤ ਭਯੋ ਉਦਰ ਅਪਨੋ ਫਰਿ। ੮।

ਕਾਢਤ ਤਾਹਿ ਸੁਕ੍ਰ ਮਰਿ ਗਯੋ। ਬਹੁਰਿ ਮੰਤ੍ਰ ਬਲ ਕਚਹਿ ਜਿਯਯੋ।
ਸ੍ਰਾਪ ਦਯੋ ਮਦਾ ਕੋ ਤਿਹ ਤਹ। ਤਾ ਤੇ ਪਿਯਤ ਨ ਯਾਕਹ ਕੋਊ ਕਹ। ੯।

ਦੇਵਿਜਾਨ ਪੁਨਿ ਐਸ ਬਿਚਾਰਾ। ਯੌ ਕਚ ਤਨ ਤਜਿ ਲਾਜ ਉਚਾਰਾ।
ਕਾਮ ਭੋਗ ਮੋ ਸੌ ਤੈ ਕਰੁ ਰੇ। ਹਮਰੇ ਮਦਨ ਤਾਪ ਕਹ ਹਰੁ ਰੇ।੧੦।

ਤਿਨ ਰਤਿ ਕਰੀ ਨ ਤਾ ਤੇ ਸੰਗਾ। ਬ੍ਯਾਪਿ ਰਹਿਯੋ ਤਿਹ ਜਦਿਪ ਅਨੰਗਾ।
ਦੇਵਜਾਨਿ ਤਬ ਅਧਿਕ ਰਿਸਾਈ। ਮੋਹਿ ਨ ਭਜ੍ਯੋ ਯਾਹਿ ਦੁਖਦਾਈ। ੧੧।

ਇਹ ਬਿਧਿ ਸ੍ਰਾਪ ਦੇਤ ਤਿਹ ਭਈ। ਕਥਾ ਚਉਪਈ ਸੁ ਮੈ ਬਨਈ।
ਪਾਪੀ ਫੁਰੈ ਮੰਤ੍ਰ ਤਵ ਨਾਹੀ। ਤੋ ਤੇ ਸੁਰ ਨ ਜਿਵਾਏ ਜਾਹੀ। ੧੨।

*ਚੌਪਈ*

ਸ਼ੁਕ੍ਰਾਚਾਰੀਆ ਦੈਂਤਾਂ ਦਾ ਗੁਰੂ ਸੀ। ਉਸ ਦੇ (ਨਾਂ ਤੇ) ਸੁਕ੍ਰਾਵਤੀ ਨਗਰ ਵਸਦਾ ਸੀ। ਜਿਸ ਨੂੰ ਦੇਵਤੇ ਯੁੱਧ ਵਿਚ ਮਾਰ ਜਾਂਦੇ, (ਤਾਂ ਉਹ) ਸੰਜੀਵਨੀ (ਵਿਦਿਆ) ਪੜ੍ਹ ਕੇ ਉਸ ਨੂੰ ਜਿਵਾ ਦਿੰਦਾ।੧।

ਦੇਵਯਾਨੀ ਨਾਂ ਦੀ ਉਸ ਦੀ ਇਕ ਪੁੱਤਰੀ ਸੀ, ਜਿਸ ਦੀ ਅਸੀਮ ਸੁੰਦਰਤਾ ਸੀ। ਕਚ ਨਾਂ ਦਾ (ਇਕ) ਦੇਵਤਿਆਂ ਦਾ ਪਰੋਹਿਤ ਸੀ। ਤਦ ਉਹ (ਇਕ ਵਾਰ) ਸ਼ੁਕ੍ਰਾਚਾਰੀਆ ਦੇ ਘਰ ਆਇਆ।੨।

ਉਸ ਨੇ ਦੇਵਯਾਨੀ ਨਾਲ ਬਹੁਤ ਹਿਤ ਕੀਤਾ ਅਤੇ ਜਿਵੇਂ ਕਿਵੇਂ ਉਸ ਇਸਤਰੀ ਦਾ ਚਿਤ ਹਰ ਲਿਆ। ਉਸ ਨੂੰ ਦੇਵਤਿਆਂ ਦੇ ਰਾਜੇ ਨੇ ਛਲ ਪੂਰਵਕ ਸੰਜੀਵਨੀ ਮੰਤ੍ਰ ਸਿਖਣ ਲਈ ਭੇਜਿਆ ਸੀ।੩।

ਜਦੋਂ (ਇਸ) ਭੇਦ ਦਾ ਪਤਾ ਦੈਂਤਾਂ ਨੂੰ ਲਗ ਗਿਆ, ਤਾਂ ਉਸ ਨੂੰ ਮਾਰ ਕੇ ਨਦੀ ਵਿਚ ਸੁਟ ਗਏ। (ਜਦ) ਕਾਫੀ ਦੇਰ ਹੋ ਗਈ ਅਤੇ ਉਹ ਘਰ ਨ ਪਰਤਿਆ ਤਾਂ ਦੇਵਯਾਨੀ ਨੇ ਬਹੁਤ ਦੁਖ ਮਹਿਸੂਸ ਕੀਤਾ।੪।

ਪਿਤਾ ਨੂੰ ਕਹਿ ਕੇ ਉਸ ਨੂੰ ਫਿਰ ਜਿਵਾਇਆ। ਦੈਂਤ ਇਹ ਵੇਖ ਕੇ ਬਹੁਤ ਦੁਖੀ ਹੋਏ। (ਉਹ) ਉਸ ਨੂੰ ਰੋਜ਼ ਮਾਰ ਕੇ ਚਲੇ ਜਾਂਦੇ। ਉਸ ਨੂੰ ਬਾਰ ਬਾਰ ਸ਼ੁਕ੍ਰਾਚਾਰੀਆ ਜਿਵਾ ਦਿੰਦਾ।੫।

ਤਦ (ਉਨ੍ਹਾਂ ਨੇ) ਉਸ ਨੂੰ ਮਾਰ ਕੇ ਸ਼ਰਾਬ ਵਿਚ ਪਾ ਦਿੱਤਾ ਅਤੇ ਜੋ ਬਚ ਰਿਹਾ, ਉਹ ਭੁੰਨ ਕੇ ਗੁਰੂ ਨੂੰ ਖਵਾ ਦਿੱਤਾ। ਜਦ ਦੇਵਯਾਨੀ ਨੇ ਉਸ ਨੂੰ ਨ ਵੇਖਿਆ, ਤਾਂ ਬਹੁਤ ਦੁਖੀ ਹੋ ਕੇ ਪਿਤਾ ਪ੍ਰਤਿ ਕਿਹਾ--।੬।

ਹੁਣ ਤਕ ਕਚ ਘਰ ਆਇਆ। ਲਗਦਾ ਹੈ ਕਿਸੇ ਦੈਂਤ ਨੇ ਉਸ ਨੂੰ ਖਾ ਲਿਆ ਹੈ। ਇਸ ਲਈ ਹੇ ਪਿਤਾ ਜੀ! ਉਸ ਨੂੰ ਫਿਰ ਜਿਵਾ ਦਿਓ ਅਤੇ ਮੇਰੇ ਮਨ ਦਾ ਗਮ ਦੂਰ ਕਰ ਦਿਓ।੭।

ਤਦ ਹੀ ਸ਼ੁਕ੍ਰਾਚਾਰੀਆ ਧਿਆਨ ਮਗਨ ਹੋਏ ਅਤੇ ਉਸ ਨੂੰ ਆਪਣੇ ਪੇਟ ਵਿਚ ਵੇਖਿਆ। ਉਸ ਨੂੰ ਸੰਜੀਵਨੀ ਮੰਤ੍ਰ ਦੇ ਕੇ ਆਪਣੇ ਪੇਟ ਨੂੰ ਪਾੜ ਕੇ ਕਢਿਆ।੮।

ਉਸ ਨੂੰ ਕਢਦਿਆਂ ਹੀ ਸ਼ੁਕ੍ਰਾਚਾਰੀਆ ਮਰ ਗਿਆ। ਕਚ ਨੇ ਮੰਤ੍ਰ ਦੇ ਬਲ ਨਾਲ ਉਸ ਨੂੰ ਜੀਵਿਤ ਕਰ ਦਿੱਤਾ। ਉਸ ਨੇ ਤਦ ਤੋਂ ਸ਼ਰਾਬ ਨੂੰ ਸ੍ਰਾਪ ਦੇ ਦਿੱਤਾ। ਇਸ ਲਈ ਉਸ ਨੂੰ ਕੋਈ (ਸ਼ਰਾਬ, ਮਦ) ਕਹਿ ਕੇ ਨਹੀਂ ਪੀਂਦਾ।੯।

ਦੇਵਯਾਨੀ ਨੇ ਫਿਰ ਇਸ ਤਰ੍ਹਾਂ ਕਿਹਾ ਅਤੇ ਲਾਜ ਨੂੰ ਤਿਆਗ ਕੇ ਕਚ ਪ੍ਰਤਿ ਕਿਹਾ--। ਅਰੇ! ਮੇਰੇ ਨਾਲ ਕਾਮ-ਭੋਗ ਕਰ ਅਤੇ ਮੇਰੀ ਕਾਮ ਅਗਨੀ ਨੂੰ ਸ਼ਾਂਤ ਕਰ।੧੦।

ਭਾਵੇਂ ਉਸ (ਦੇਵਯਾਨੀ) ਦੇ (ਸ਼ਰੀਰ ਵਿਚ) ਕਾਮ ਵਿਆਪਤ ਸੀ, ਪਰ ਉਸ ਨੇ ਉਸ ਨਾਲ ਸੰਯੋਗ ਨ ਕੀਤਾ। ਤਦ ਦੇਵਯਾਨੀ ਬਹੁਤ ਰੋਹ ਵਿਚ ਆ ਗਈ ਕਿ ਇਸ ਦੁਖਦਾਇਕ (ਕਚ) ਨੇ ਮੇਰੇ ਨਾਲ ਕਾਮ-ਕ੍ਰੀੜਾ ਨਹੀਂ ਕੀਤੀ।੧੧।

ਉਸ ਨੂੰ ਇਸ ਤਰ੍ਹਾਂ ਸ੍ਰਾਪ ਦੇ ਦਿੱਤਾ। ਉਹ ਕਥਾ ਮੈਂ ਚੌਪਈ ਛੰਦ ਵਿਚ ਬੰਨ੍ਹੀ ਹੈ। ਹੇ ਪਾਪੀ! (ਤੈਨੂੰ ਸਮੇਂ ਸਿਰ)ਮੰਤ੍ਰ ਨਹੀਂ ਫੁਰੇਗਾ ਅਤੇ ਤੇਰੇ ਕੋਲੋਂ ਦੇਵਤੇ ਜਿਵਾਏ ਨਹੀਂ ਜਾ ਸਕਣਗੇ।੧੨।

ਪ੍ਰਥਮ ਜਿਯਾਯੋ ਤਾਹਿ ਕਸਟ ਕਰਿ। ਰਮ੍ਯੋ ਨ ਸੋ ਸ੍ਰਾਪ੍ਯੋ ਤਬ ਰਿਸਿ ਭਰਿ।
ਪਿਤਾ ਭਏ ਇਹ ਭਾਤਿ ਸੁਨਾਯੋ। ਦੇਵਰਾਜ ਇਹ ਕਚਹਿ ਪਠਾਯੋ। ੧੩।

ਤਾਤ ਬਾਤ ਕਹੋ ਮੈ ਸੋ ਕਰੋ। ਮੰਤ੍ਰ ਸਜੀਵਨ ਇਹ ਨਨੁਸਰੋ।
ਜਬ ਇਹ ਸੀਖਿ ਮੰਤ੍ਰ ਕਹ ਜੈਹੈ। ਦੇਵਰਾਜ ਫਿਰਿ ਹਾਥ ਨ ਐਹੈ। ੧੪।

ਮੰਤ੍ਰ ਨ ਫੁਰੈ ਸ੍ਰਾਪ ਇਹ ਦੀਜੈ। ਮੇਰੋ ਬਚਨ ਮਾਨਿ ਪਿਤੁ ਲੀਜੈ।
ਭੇਦ ਅਭੇਦ ਕਛੁ ਸੁਕ੍ਰ ਨ ਪਾਯੋ। ਮੰਤ੍ਰ ਨਿਫਲ ਕੋ ਸ੍ਰਾਪੁ ਦਿਵਾਯੋ। ੧੫।

ਤਾਹਿ ਮਰੇ ਬਹੁ ਬਾਰ ਜਿਯਾਯੋ। ਤਬ ਸ੍ਰਾਪ੍ਯੋ ਜਬ ਭੋਗ ਨ ਪਾਯੋ।
ਤ੍ਰਿਯ ਚਰਿਤ੍ਰ ਗਤਿ ਕਿਨੂੰ ਨ ਪਾਈ। ਜਿਨਿ ਬਿਧਨੈ ਇਹ ਨਾਰਿ ਬਨਾਈ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੨੧। ੬੦੫੯। ਅਫਜੂੰ।*

*ਚੌਪਈ*

ਸੁਨੁ ਪ੍ਰਭੁ ਔਰ ਬਖਾਨੋ ਕਥਾ। ਐਹੈ ਚਿਤ ਹਮਾਰੇ ਜਥਾ।
ਛਜਕਰਨਨ ਕੋ ਦੇਸ ਬਸਤ ਜਹ। ਸੁਛਬਿ ਕੇਤੁ ਇਕ ਹੁਤੋ ਨ੍ਰਿਪਤਿ ਤਹ। ੧।

ਅਚਰਜ ਦੇ ਤਾ ਕੇ ਇਕ ਨਾਰੀ। ਕਨਕ ਅਵਟਿ ਸਾਂਚੇ ਜਨੁ ਢਾਰੀ।
ਸ੍ਰੀ ਮਕਰਾਛ ਮਤੀ ਦੁਹਿਤਾ ਤਿਹ। ਛੀਨਿ ਕਰੀ ਸਸਿ ਅੰਸ ਸਕਲ ਜਿਹ। ੨।

ਜਬ ਬਰ ਜੋਗ ਭਈ ਵਹੁ ਦਾਰਾ। ਸਾਹੁ ਪੂਤ ਤਨ ਕਿਯਾ ਪ੍ਯਾਰਾ।
ਕਾਮ ਕੇਲ ਤਿਹ ਸਾਥ ਕਮਾਵੈ। ਭਾਤਿ ਅਨਿਕ ਤਨ ਤਾਹਿ ਰਿਝਾਵੈ। ੩।

ਨ੍ਰਿਪ ਤਨ ਭੇਦ ਕਿਸੂ ਨਰ ਭਾਖਾ। ਤਬ ਤੇ ਤਾਹਿ ਧਾਮ ਅਸਿ ਰਾਖਾ।
ਜਹਾ ਨ ਪੰਛੀ ਕਰੈ ਪ੍ਰਵੇਸਾ। ਜਾਇ ਨ ਜਹਾ ਪਵਨ ਕੋ ਵੇਸਾ। ੪।

ਕੁਅਰਿ ਮਿਤ੍ਰ ਬਿਨੁ ਬਹੁ ਦੁਖੁ ਪਾਯੋ। ਬੀਰ ਹਾਕਿ ਇਕ ਨਿਕਟ ਬੁਲਾਯੋ।
ਤਾ ਸੌ ਕਹਾ ਤਹਾ ਤੁਮ ਜਾਈ। ਲ੍ਯਾਹੁ ਸਜਨ ਕੀ ਖਾਟਿ ਉਚਾਈ। ੫।

ਸੁਨਤ ਬਚਨ ਤਹ ਬੀਰ ਸਿਧਯੋ। ਖਾਟ ਉਚਾਇ ਲ੍ਯਾਵਤ ਭਯੋ।
ਕਾਮ ਭੋਗ ਕਰਿ ਕੁਅਰਿ ਕੁਅਰ ਸੰਗ। ਪਹੁਚਾਯੋ ਗ੍ਰਿਹ ਤਾਹਿ ਤਿਸੀ ਢੰਗ। ੬।

ਪਹਿਲਾਂ (ਦੇਵਯਾਨੀ) ਕਸ਼ਟ ਸਹਿ ਕੇ ਉਸ ਨੂੰ ਜਿਵਾਉਂਦੀ ਰਹੀ। (ਜਦ) ਉਸ ਨੇ ਰਮਣ ਨ ਕੀਤਾ, ਤਾਂ ਕ੍ਰੋਧਿਤ ਹੋ ਕੇ ਸ੍ਰਾਪ ਦੇ ਦਿੱਤਾ। ਫਿਰ (ਉਸ ਨੇ ਆਪਣੇ) ਪਿਤਾ ਨੂੰ ਇਸ ਤਰ੍ਹਾਂ ਸੁਣਾਇਆ-- ਇਸ ਕਚ ਨੂੰ ਦੇਵਰਾਜ ਨੇ ਭੇਜਿਆ ਹੈ।੧੩।

ਹੇ ਪਿਤਾ ਜੀ! ਜੋ ਗੱਲ ਮੈਂ ਕਹਿੰਦੀ ਹਾਂ, ਉਹੀ ਕਰੋ। ਇਸ ਨੂੰ ਸੰਜੀਵਨੀ ਮੰਤ੍ਰ ਦਾ ਅਧਿਕਾਰੀ ਨ ਬਣਾਓ। ਜਦ ਇਹ ਮੰਤ੍ਰ ਸਿਖ ਕੇ ਜਾਏਗਾ ਤਾਂ ਦੇਵਰਾਜ (ਇੰਦਰ) ਹੱਥ ਨਹੀਂ ਆਵੇਗਾ।੧੪।

ਇਸ ਨੂੰ ਸ੍ਰਾਪ ਦਿਓ (ਕਿ ਸਮੇਂ ਸਿਰ ਇਸ ਨੂੰ) ਮੰਤ੍ਰ ਨ ਫੁਰੇ। ਹੇ ਪਿਤਾ ਜੀ! ਮੇਰੀ ਗੱਲ ਮੰਨ ਲਵੋ। ਸ਼ੁਕ੍ਰਾਚਾਰੀਆ ਭੇਦ ਅਭੇਦ ਨੂੰ ਨ ਸਮਝ ਸਕਿਆ ਅਤੇ ਮੰਤ੍ਰ ਦੇ ਨਿਸਫਲ ਹੋਣ ਦਾ ਸ੍ਰਾਪ ਦੇ ਦਿੱਤਾ।੧੫।

ਉਸ (ਕਚ) ਨੂੰ ਮਰੇ ਹੋਇਆਂ (ਪਹਿਲਾਂ) ਬਹੁਤ ਵਾਰ ਜੀਵਿਤ ਕਰਵਾਇਆ। ਪਰ ਜਦ ਉਸ ਨੇ ਸੰਯੋਗ ਨ ਕੀਤਾ, ਤਦ ਸ੍ਰਾਪ ਦੇ ਦਿੱਤਾ। ਇਸਤਰੀ ਦੇ ਚਰਿਤ੍ਰ ਦੀ ਗਤੀ ਨੂੰ ਕਿਸੇ ਨੇ ਨਹੀਂ ਸਮਝਿਆ। (ਉਹ ਵੀ ਨਹੀਂ ਸਮਝ ਸਕਿਆ) ਜਿਸ ਵਿਧਾਤਾ ਨੇ ਇਸ ਇਸਤਰੀ ਨੂੰ ਬਣਾਇਆ ਹੈ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੨੧। ੬੦੫੯। ਚਲਦਾ।*

*ਚੌਪਈ*

ਹੇ ਰਾਜਨ! ਸੁਣੋ, (ਮੈਂ) ਇਕ ਹੋਰ ਕਥਾ ਕਹਿੰਦਾ ਹਾਂ, ਜਿਵੇਂ ਕਿ ਉਹ ਮੇਰੇ ਚਿਤ ਵਿਚ ਆਈ ਹੈ। ਜਿਥੇ ਛਜਕਰਨਾਂ ਦਾ ਦੇਸ ਵਸਦਾ ਸੀ, ਉਥੇ ਇਕ ਸੁਛਬਿ ਕੇਤੁ ਨਾਂ ਦਾ ਰਾਜਾ ਹੁੰਦਾ ਸੀ।੧।

ਉਸ ਦੇ (ਘਰ) ਅਚਰਜ ਦੇ (ਦੇਈ) ਨਾਂ ਦੀ ਇਕ ਇਸਤਰੀ ਸੀ। (ਇੰਜ ਲਗਦਾ ਸੀ) ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ। ਉਸ ਦੀ ਮਕਰਾਛ ਮਤੀ ਨਾਂ ਦੀ ਪੁੱਤਰੀ ਸੀ ਜਿਸ ਨੇ ਚੰਦ੍ਰਮਾ ਦੀਆਂ ਕਲਾਵਾਂ ਨੂੰ ਖੋਹ ਲਿਆ ਹੋਇਆ ਸੀ।੨।

ਜਦ ਉਹ ਰਾਜ ਕੁਮਾਰੀ ਵਰ ਦੇ ਯੋਗ ਹੋਈ ਤਾਂ ਉਸ ਨੇ (ਇਕ) ਸ਼ਾਹ ਦੇ ਪੁੱਤਰ ਨਾਲ ਪ੍ਰੇਮ ਕਰ ਲਿਆ। ਉਸ ਨਾਲ (ਉਹ) ਕਾਮ-ਕੇਲ ਕਰਦੀ ਅਤੇ ਅਨੇਕ ਤਰ੍ਹਾਂ ਨਾਲ ਉਸ ਨੂੰ ਪ੍ਰਸੰਨ ਕਰਦੀ ਸੀ।੩।

ਕਿਸੇ ਬੰਦੇ ਨੇ ਰਾਜੇ ਨੂੰ ਇਹ ਭੇਦ ਦਸ ਦਿੱਤਾ। ਤਦ ਤੋਂ (ਰਾਜੇ ਨੇ) ਉਸ ਨੂੰ ਅਜਿਹੇ ਘਰ ਵਿਚ ਰਖਿਆ ਜਿਥੇ ਪੰਛੀ ਵੀ ਪ੍ਰਵੇਸ਼ ਨ ਕਰ ਸਕੇ ਅਤੇ ਜਿਥੇ ਪੌਣ ਵੀ ਨ ਜਾ ਸਕੇ।੪।

ਰਾਜ ਕੁਮਾਰੀ ਨੇ ਪ੍ਰੀਤਮ ਤੋਂ ਬਿਨਾ ਬਹੁਤ ਦੁਖ ਪਾਇਆ। (ਉਸ ਨੇ ਬਵੰਜਾ ਬੀਰਾਂ ਵਿਚੋਂ) ਇਕ ਨੂੰ ਆਵਾਜ਼ ਦੇ ਕੇ ਕੋਲ ਬੁਲਾਇਆ। ਉਸ ਨੂੰ ਕਿਹਾ ਕਿ ਤੂੰ ਉਥੇ ਜਾ ਅਤੇ ਸੱਜਨ ਦੀ ਮੰਜੀ ਚੁਕ ਕੇ ਲੈ ਆ।੫।

(ਰਾਜ ਕੁਮਾਰੀ ਦਾ) ਬਚਨ ਸੁਣ ਕੇ ਉਹ ਬੀਰ ਚਲਾ ਗਿਆ ਅਤੇ (ਸੱਜਨ ਸਮੇਤ) ਮੰਜੀ ਨੂੰ ਚੁਕ ਕੇ ਲੈ ਆਇਆ। ਰਾਜ ਕੁਮਾਰੀ ਨੇ ਕੁਮਾਰ ਨਾਲ ਕਾਮ ਭੋਗ ਕੀਤਾ ਅਤੇ ਉਸ ਨੂੰ ਉਸੇ ਢੰਗ ਨਾਲ ਘਰ ਵਾਪਸ ਪਹੁੰਚਾ ਦਿੱਤਾ।੬।

*ਦੋਹਰਾ*

ਏਕ ਦਿਵਸ ਤਾ ਕੌ ਪਿਤਾ ਗਯੋ ਸੁਤਾ ਕੇ ਗ੍ਰੇਹ।
ਸੇਜ ਦੇਖਿ ਕਰਿ ਦਲਮਲੀ ਚਿਤ ਮਹਿ ਬਢਾ ਸੰਦੇਹ। ੭।

*ਚੌਪਈ*

ਚਿੰਤਾਤੁਰ ਘਰ ਕੋ ਫਿਰਿ ਆਯੋ। ਸਹਿਰ ਢੰਢੋਰਾ ਐਸ ਦਿਲਾਯੋ।
ਜੋ ਕੋਈ ਪੁਹਪ ਖਰੀਦਨ ਆਵੈ। ਮੁਹਿ ਨਿਰਖੇ ਬਿਨੁ ਲੇਨ ਨ ਪਾਵੈ। ੮।

ਪੁਹਪਨ ਸਮੈ ਬਿਕਨ ਜਬ ਭਯੋ। ਤਬ ਤਹ ਨ੍ਰਿਪਤਿ ਬਿਲੋਕਨ ਅਯੋ।
ਜੋਗੀ ਏਕ ਤਹਾ ਤਬ ਆਯੋ। ਪੁਹਪ ਪਾਚ ਮਨ ਮੋਲ ਚੁਕਾਯੋ। ੯।

ਆਇ ਸੁ ਫੂਲ ਮੋਲ ਲੈ ਗਯੋ। ਪਾਛੋ ਗਹਤ ਨ੍ਰਿਪਤਿ ਤਿਹ ਭਯੋ।
ਜਾਤ ਜਾਤ ਦੋਊ ਗਏ ਗਹਿਰ ਬਨ। ਜਹ ਲਖਿ ਜਾਤ ਤੀਸਰੋ ਮਨੁਖ ਨ। ੧੦।

ਤਬ ਜੋਗੀ ਸਰ ਜਟਾ ਉਘਾਰੀ। ਤਿਨ ਭੀਤਰ ਤੇ ਨਾਰਿ ਨਿਕਾਰੀ।
ਭਾਤਿ ਭਾਤਿ ਤਾ ਸੌ ਰਤਿ ਕਰਿ ਕੈ। ਸੋਯੋ ਤਾਪ ਮਦਨ ਕੌ ਹਰਿ ਕੈ। ੧੧।

ਜਬ ਹੀ ਸੋਇ ਸੰਨ੍ਯਾਸੀ ਗਯੋ। ਜੁਤ ਜਟਨ ਤਿਹ ਨਾਰਿ ਛੁਰਯੋ।
ਤਹ ਤੇ ਪੁਰਖ ਏਕ ਤਿਹ ਕਾਢਾ। ਕਾਮ ਭੋਗ ਤਾ ਸੌ ਕਰਿ ਗਾਢਾ। ੧੨।

ਨ੍ਰਿਪ ਠਾਢੋ ਤਿਹ ਚਰਿਤ ਨਿਹਾਰਾ। ਜੋਰਿ ਹਾਥ ਜੋਗਿਯਹਿ ਉਚਾਰਾ।
ਮੋ ਗ੍ਰਿਹ ਕਾਲ ਕ੍ਰਿਪਾ ਕਰਿ ਐਯੋ। ਜਥਾ ਸਕਤਿ ਭੋਜਨ ਕਰਿ ਜੈਯੋ। ੧੩।

ਪ੍ਰਾਤ ਗਯੋ ਸੰਨ੍ਯਾਸੀ ਤਿਹ ਘਰ। ਭਗਵਾ ਭੇਸ ਸਕਲ ਤਨ ਮੈ ਧਰਿ।
ਭਾਤਿ ਭਾਤਿ ਤਨ ਪ੍ਰਭਾ ਬਨਾਈ। ਮਹਾ ਧਰਮ ਸੋ ਜਨਿਯੋ ਜਾਈ। ੧੪।

ਸੰਨ੍ਯਾਸੀ ਕਹ ਨ੍ਰਿਪ ਆਗੇ ਧਰਿ। ਦੁਹਿਤਾ ਕੇ ਰਾਜਾ ਆਯੋ ਘਰ।
ਤੀਨ ਥਾਲ ਭੋਜਨ ਕੇ ਭਰਿ ਕੈ। ਆਗੇ ਰਾਖੇ ਬਚਨ ਉਚਰਿ ਕੈ। ੧੫।

ਇਹ ਬਿਧਿ ਬਚਨ ਕਹੇ ਸੰਨ੍ਯਾਸੀ। ਕਹਾ ਕਰਤ ਹੈ ਮੁਹਿ ਤਨ ਹਾਸੀ।
ਏਕ ਮਨੁਛ ਹੌ ਇਤਨੌ ਭੋਜਨ। ਖਾਯੋ ਜਾਇ ਕਵਨ ਬਿਧਿ ਮੋ ਤਨ। ੧੬।

ਏਕ ਥਾਰ ਭੋਜਨ ਤੁਮ ਕਰੋ। ਦੁਤਿਯ ਜਟਨ ਮੈ ਤਿਹ ਅਨਸਰੋ।
ਜਿਹ ਤਿਹ ਭਾਤਿ ਜਟਾ ਛੁਰਵਾਇ। ਤਹ ਤੇ ਨਾਰਿ ਨਿਕਾਸੀ ਰਾਇ। ੧੭।

ਤ੍ਰਿਤਿਯ ਥਾਰ ਆਗੇ ਤਿਹ ਰਾਖਾ। ਬਿਹਸਿ ਬਚਨ ਤਾ ਸੌ ਨ੍ਰਿਪ ਭਾਖਾ।
ਕੇਸ ਫਾਂਸ ਤੇ ਪੁਰਖ ਨਿਕਾਰਹੁ। ਯਹ ਭੋਜਨ ਤੁਮ ਤਾ ਕਹ ਖ੍ਵਾਰਹੁ। ੧੮।

ਜਿਹ ਤਿਹ ਬਿਧਿ ਤਾ ਕੋ ਸੁ ਨਿਕਾਰਿਯੋ। ਬਹੁਰਿ ਸੁਤਾ ਸੌ ਬਚਨ ਉਚਾਰਿਯੋ।
ਤੀਨ ਥਾਰ ਅਗੇ ਤਿਹ ਰਾਖੇ। ਤੀਨੋ ਭਖਹੁ ਯਾਹਿ ਬਿਧਿ ਭਾਖੇ। ੧੯।

*ਦੋਹਰਾ*

ਇਕ ਦਿਨ ਰਾਜ ਕੁਮਾਰੀ ਦਾ ਪਿਤਾ ਪੁੱਤਰੀ ਦੇ ਘਰ ਗਿਆ। ਸੇਜ ਨੂੰ ਮਧੋਲਿਆ ਹੋਇਆ ਵੇਖ ਕੇ ਮਨ ਵਿਚ ਸ਼ਕ ਪੈਦਾ ਹੋਇਆ।੭।

*ਚੌਪਈ*

ਚਿੰਤਾਵਾਨ ਹੋ ਕੇ ਘਰ ਨੂੰ ਪਰਤ ਆਇਆ ਅਤੇ ਸ਼ਹਿਰ ਵਿਚ ਇਸ ਤਰ੍ਹਾਂ ਦਾ ਢੰਢੋਰਾ ਪਿਟਵਾ ਦਿੱਤਾ ਕਿ ਜੇ ਕੋਈ ਫੁਲ ਖਰੀਦਣ ਲਈ ਆਵੇ ਤਾਂ ਮੇਰੇ ਵੇਖੇ ਬਿਨਾ ਲੈ ਨ ਸਕੇ।੮।

ਜਦ ਫੁਲਾਂ ਦੇ ਵਿਕਣ ਦਾ ਸਮਾਂ ਹੋਇਆ, ਤਾਂ ਰਾਜਾ ਉਥੇ ਵੇਖਣ ਲਈ ਆਇਆ। ਤਦ ਉਥੇ ਇਕ ਜੋਗੀ ਆਇਆ (ਅਤੇ ਉਸ ਨੇ) ਪੰਜ ਮਣ ਫੁਲਾਂ ਦਾ ਮੁਲ ਤਾਰਿਆ।੯।

(ਉਹ ਜੋਗੀ) ਆ ਕੇ ਫੁਲ ਮੁੱਲ ਲੈ ਗਿਆ। ਰਾਜੇ ਨੇ ਉਸ ਦਾ ਪਿਛਾ ਕਰਨਾ ਸ਼ੁਰੂ ਕਰ ਦਿੱਤਾ। ਚਲਦੇ ਚਲਦੇ ਦੋਵੇਂ ਸੰਘਣੇ ਬਨ ਵਿਚ ਪਹੁੰਚ ਗਏ, ਜਿਥੇ ਕੋਈ ਤੀਜਾ ਮਨੁੱਖ ਦਿਖਾਈ ਨਹੀਂ ਦਿੰਦਾ ਸੀ।੧0।

ਤਦ ਜੋਗੀ ਨੇ ਸਿਰ ਦੀਆਂ ਜਟਾਵਾਂ ਖੋਲ੍ਹ ਦਿੱਤੀਆ। ਉਨ੍ਹਾਂ ਵਿਚੋਂ ਇਕ ਇਸਤਰੀ ਕਢੀ। ਉਸ ਨਾਲ ਭਾਂਤ ਭਾਂਤ ਦੀ ਰਤੀ-ਕ੍ਰੀੜਾ ਕੀਤੀ ਕਾਮ ਦੇ ਤਾਪ ਨੂੰ ਦੂਰ ਕਰ ਕੇ ਸੌਂ ਗਿਆ।੧੧।

ਜਦੋਂ ਹੀ ਸੰਨਿਆਸੀ ਸੌਂ ਗਿਆ ਤਾਂ ਉਸ ਇਸਤਰੀ ਨੇ ਜਟਾਵਾਂ ਦਾ ਜੂੜਾ ਖੋਲ੍ਹਿਆ। ਉਸ ਵਿਚੋਂ ਉਸ ਨੇ ਇਕ ਪੁਰਸ਼ ਨੂੰ ਕਢਿਆ ਅਤੇ ਉਸ ਨਾਲ ਖ਼ੂਬ ਕਾਮ-ਕ੍ਰੀੜਾ ਕੀਤੀ।੧੨।

ਰਾਜੇ ਨੇ ਖੜੋ ਕੇ ਇਹ ਸਾਰਾ ਚਰਿਤ੍ਰ ਵੇਖਿਆ ਅਤੇ ਹੱਥ ਜੋੜ ਕੇ ਜੋਗੀ ਨੂੰ ਕਹਿਣ ਲਗਾ--। ਮੇਰੇ ਘਰ ਕਲ ਕ੍ਰਿਪਾ ਕਰ ਕੇ ਆਓ। ਯਥਾਸ਼ਕਤੀ ਭੋਜਨ ਜੇਵਨ ਕਰੋ।੧੩।

(ਅਗਲੇ ਦਿਨ) ਸਵੇਰੇ ਸ਼ਰੀਰ ਉਤੇ ਭਗਵਾ ਭੇਸ ਧਾਰਨ ਕਰ ਕੇ ਸੰਨਿਆਸੀ ਉਸ (ਰਾਜੇ) ਦੇ ਘਰ ਗਿਆ। ਉਸ ਨੇ ਭਾਂਤ ਭਾਂਤ ਨਾਲ ਆਪਣੇ ਸ਼ਰੀਰ ਦੀ ਪ੍ਰਭੁਤਾ ਨੂੰ ਬਣਾਇਆ ਹੋਇਆ ਸੀ ਤਾਂ ਜੋ ਮਹਾਨ ਧਰਮੀ ਵਜੋਂ ਜਾਣਿਆ ਜਾ ਸਕੇ।੧੪।

ਸੰਨਿਆਸੀ ਨੂੰ ਅਗੇ ਕਰ ਕੇ ਰਾਜਾ ਪੁੱਤਰੀ ਦੇ ਘਰ ਆਇਆ। ਭੋਜਨ ਦੇ ਤਿੰਨ ਥਾਲ ਭਰ ਕੇ (ਉਸ ਸੰਨਿਆਸੀ ਦੇ) ਅਗੇ ਰਖੇ ਅਤੇ (ਖਾਣ ਲਈ) ਕਿਹਾ।੧੫।

ਸੰਨਿਆਸੀ ਨੇ (ਅਗੋਂ) ਇਸ ਤਰ੍ਹਾਂ ਕਿਹਾ--ਤੁਸੀਂ ਮੇਰੇ ਨਾਲ ਹਾਸੀ ਕਿਉਂ ਕਰ ਰਹੇ ਹੋ। (ਮੈਂ) ਇਕ ਮਨੁੱਖ ਹਾਂ ਅਤੇ ਇਤਨਾ ਭੋਜਨ ਮੈਂ ਕਿਸ ਤਰ੍ਹਾਂ ਖਾ ਸਕਾਂਗਾ।੧੬।

(ਰਾਜੇ ਨੇ ਉੱਤਰ ਦਿੱਤਾ) ਇਕ ਥਾਲ ਦਾ ਭੋਜਨ ਤੁਸੀਂ ਕਰੋ। ਦੂਜਾ ਥਾਲ ਜਟਾਵਾਂ (ਵਿਚਲੇ) ਬੰਦੇ ਵਾਸਤੇ ਵਰਤੋ। ਜਿਵੇਂ ਕਿਵੇਂ ਜਟਾਵਾਂ ਨੂੰ ਖੋਲ੍ਹ ਕੇ ਉਨ੍ਹਾਂ ਵਿਚੋਂ ਰਾਜੇ ਨੇ ਇਸਤਰੀ ਨੂੰ ਕਢਿਆ।੧੭।

ਰਾਜੇ ਨੇ ਤੀਜਾ ਥਾਲ ਉਸ ਦੇ ਅਗੇ ਰਖਿਆ ਅਤੇ ਹਸ ਕੇ ਉਸ ਨੂੰ ਕਿਹਾ ਕਿ ਕੇਸਾਂ ਦੇ ਜੂੜੇ ਤੋਂ ਪੁਰਸ਼ ਨੂੰ ਕਢੋ ਅਤੇ ਇਹ ਭੋਜਨ ਉਸ ਨੂੰ ਖਵਾਓ।੧੮।

(ਰਾਜੇ ਨੇ) ਜਿਵੇਂ ਕਿਵੇਂ ਕਰ ਕੇ ਉਸ ਨੂੰ ਕਢਿਆ ਅਤੇ ਫਿਰ ਪੁੱਤਰੀ ਨੂੰ ਕਿਹਾ--। ਇਨ੍ਹਾਂ ਦੇ ਅਗੇ ਤਿੰਨੋ ਥਾਲ ਰਖੇ ਅਤੇ ਤਿੰਨੋ (ਇਸ ਭੋਜਨ ਨੂੰ) ਖਾਓ, ਇਸ ਤਰ੍ਹਾਂ ਕਿਹਾ।੧੯।

ਦੁਹਕਰ ਕਰਮ ਲਖਿਯੋ ਪਿਤ ਕੋ ਜਬ। ਚਕ੍ਰਿਤ ਭਈ ਚਿਤ ਮਾਝ ਕੁਅਰਿ ਤਬ।
ਜਾਰ ਸਹਿਤ ਵਹ ਬੀਰ ਬੁਲਾਯੋ। ਆਪਨ ਸਹਿਤ ਭੋਜ ਵਹ ਖਾਯੋ। ੨੦।

ਤ੍ਰਾਸ ਚਿਤ ਮੈ ਅਧਿਕ ਬਿਚਾਰਾ। ਇਨ ਰਾਜੈ ਸਭ ਚਰਿਤ ਨਿਹਾਰਾ।
ਕਵਨ ਉਪਾਇ ਆਜੁ ਹ੍ਯਾ ਕਰਿਯੈ। ਕਛੁਕ ਖੇਲਿ ਕਰਿ ਚਰਿਤ ਨਿਕਰਿਯੈ। ੨੧।

ਬੀਰ ਹਾਕਿ ਅਸ ਮੰਤ੍ਰ ਉਚਾਰਾ। ਪਿਤ ਜੁਤ ਅੰਧ ਤਿਨੈ ਕਰਿ ਡਾਰਾ।
ਗਈ ਮਿਤ੍ਰ ਕੇ ਸਾਥ ਨਿਕਰਿ ਕਰਿ। ਭੇਦ ਸਕਾ ਨਹਿ ਕਿਨੂੰ ਬਿਚਰਿ ਕਰਿ। ੨੨।

ਅੰਧ ਭਏ ਤੇ ਲੋਗ ਸਭੈ ਜਬ। ਇਹ ਬਿਧਿ ਬਚਨ ਬਖਾਨਾ ਨ੍ਰਿਪ ਤਬ।
ਆਛਿ ਬੈਦ ਕੋਊ ਲੇਹੁ ਬੁਲਾਇ। ਜੋ ਆਖਿਨ ਕੋ ਕਰੇ ਉਪਾਇ। ੨੩।

ਦੁਹਿਤਾ ਬੈਦ ਭੇਸ ਤਹ ਧਰਿ ਕੈ। ਰੋਗ ਨ੍ਰਿਪਤਿ ਅਖਿਅਨ ਕੌ ਹਰਿ ਕੈ।
ਮਾਗਿ ਲਯੋ ਪਿਤ ਤੇ ਸੋਈ ਪਤਿ। ਖਚਿਤ ਹੁਤੀ ਜਾ ਕੇ ਭੀਤਰ ਮਤਿ। ੨੪।

ਇਹ ਛਲ ਬਰਿਯੋ ਬਾਲ ਪਤਿ ਤੌਨੇ। ਮਨ ਮਹਿ ਚੁਭਿਯੋ ਚਤੁਰਿ ਕੈ ਜੌਨੇ।
ਇਨ ਇਸਤ੍ਰਿਨ ਕੇ ਚਰਿਤ ਅਪਾਰਾ। ਸਜਿ ਪਛੁਤਾਨ੍ਯੋ ਇਨ ਕਰਤਾਰਾ। ੨੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੨੨। ੬੦੮੪। ਅਫਜੂੰ।*

*ਚੌਪਈ*

ਭਦ੍ਰ ਸੈਨ ਰਾਜਾ ਇਕ ਅਤਿ ਬਲ। ਅਰਿ ਅਨੇਕ ਜੀਤੇ ਜਿਨ ਦਲਮਲਿ।
ਸਹਿਰ ਭੇਹਰਾ ਮੈ ਅਸਥਾਨਾ। ਜਿਨ ਕੌ ਭਰਤ ਦੰਡ ਨ੍ਰਿਪ ਨਾਨਾ। ੧।

ਕੁਮਦਨਿ ਦੇ ਤਾ ਕੇ ਘਰ ਨਾਰੀ। ਆਪੁ ਜਨਕੁ ਜਗਦੀਸ ਸਵਾਰੀ।
ਤਾ ਕੀ ਜਾਤ ਨ ਪ੍ਰਭਾ ਉਚਾਰੀ। ਫੂਲ ਰਹੀ ਜਨੁ ਕਰਿ ਫੁਲਵਾਰੀ। ੨।

ਪ੍ਰਮੁਦ ਸੈਨ ਸੁਤ ਗ੍ਰਿਹ ਅਵਤਰਿਯੋ। ਮਦਨ ਰੂਪ ਦੂਸਰ ਜਨੁ ਧਰਿਯੋ।
ਜਾ ਕੀ ਜਾਤ ਨ ਪ੍ਰਭਾ ਬਖਾਨੀ। ਅਟਿਕ ਰਹਤ ਲਖਿ ਰੰਕ ਰੁ ਰਾਨੀ। ੩।

ਜਬ ਵਹ ਤਰੁਨ ਕੁਅਰ ਅਤਿ ਭਯੋ। ਠੌਰਹਿ ਠੌਰ ਅਵਰ ਹ੍ਵੈ ਗਯੋ।
ਬਾਲਪਨੇ ਕਿ ਤਗੀਰੀ ਆਈ। ਅੰਗ ਅੰਗ ਫਿਰੀ ਅਨੰਗ ਦੁਹਾਈ। ੪।

ਤਹ ਇਕ ਸੁਤਾ ਸਾਹ ਕੀ ਅਹੀ। ਕੁਅਰ ਬਿਲੋਕ ਥਕਿਤ ਹ੍ਵੈ ਰਹੀ।
ਹੌਸ ਮਿਲਨ ਕੀ ਹ੍ਰਿਦੈ ਬਢਾਈ। ਏਕ ਸਹਚਰੀ ਤਹਾ ਪਠਾਈ। ੫।

ਜਦ ਆਪਣੇ ਪਿਤਾ ਦੇ ਇਸ ਔਖੇ ਕੰਮ ਨੂੰ ਵੇਖਿਆ, ਤਦ ਰਾਜ ਕੁਮਾਰੀ (ਆਪਣੇ) ਮਨ ਵਿਚ ਬਹੁਤ ਹੈਰਾਨ ਹੋਈ। ਉਸ ਨੇ ਯਾਰ ਸਮੇਤ ਉਸ ਬੀਰ ਨੂੰ ਬੁਲਾਇਆ ਅਤੇ ਆਪਣੇ ਸਮੇਤ ਉਹ ਭੋਜਨ ਖਾਇਆ।੨੦।

ਉਸ ਨੇ ਮਨ ਵਿਚ ਬਹੁਤ ਡਰ ਮੰਨਿਆ ਕਿ ਰਾਜੇ ਨੇ ਇਸ ਸਾਰੇ ਚਰਿਤ੍ਰ ਨੂੰ ਵੇਖ ਲਿਆ ਹੈ। ਇਥੇ ਅਜ ਕਿਹੜਾ ਉਪਾ ਕੀਤਾ ਜਾਏ। ਕੋਈ ਚਰਿਤ੍ਰ ਖੇਡ ਕੇ (ਛਲ ਨਾਲ) ਨਿਕਲ ਚਲੀਏ।੨੧।

(ਉਸ ਨੇ) ਬੀਰ ਨੂੰ ਬੁਲਾ ਕੇ ਇਹ ਸਲਾਹ ਕੀਤੀ ਅਤੇ ਪਿਤਾ ਸਹਿਤ ਉਸ ਨੂੰ ਅੰਨ੍ਹਾ ਕਰ ਦਿੱਤਾ। (ਉਹ) ਆਪਣੇ ਮਿਤਰ ਨਾਲ ਨਿਕਲ ਗਈ। ਇਸ ਭੇਦ ਨੂੰ ਕੋਈ ਵੀ ਵਿਚਾਰ ਨ ਸਕਿਆ।੨੨।

ਜਦ ਉਹ ਸਾਰੇ ਲੋਕ ਅੰਨ੍ਹੇ ਹੋ ਗਏ, ਤਦ ਰਾਜੇ ਨੇ ਇਸ ਤਰ੍ਹਾਂ ਕਿਹਾ--। ਕਿਸੇ ਚੰਗੇ ਵੈਦ ਨੂੰ ਬੁਲਾ ਲਵੋ ਜੋ ਅੱਖਾਂ ਦਾ ਇਲਾਜ ਕਰੇ।੨੩।

(ਤਦ) ਰਾਜ ਕੁਮਾਰੀ ਨੇ ਆਪ ਹੀ ਵੈਦ ਦਾ ਭੇਸ ਧਾਰਨ ਕੀਤਾ ਅਤੇ ਪਿਤਾ ਦੀਆਂ ਅੱਖੀਆਂ ਦਾ ਰੋਗ ਦੂਰ ਕੀਤਾ। (ਪਿਤਾ ਦੇ ਪ੍ਰਸੰਨ ਹੋਣ ਤੇ) ਪਿਤਾ ਪਾਸੋਂ ਉਹੀ ਪਤੀ ਮੰਗ ਲਿਆ, ਜਿਸ ਵਿਚ ਉਸ ਦੀ ਬੁੱਧੀ ਮਗਨ ਸੀ।੨੪।

ਇਸ ਛਲ ਨਾਲ ਕੁਮਾਰੀ ਨੇ (ਉਹ) ਪਤੀ ਪ੍ਰਾਪਤ ਕਰ ਲਿਆ ਜੋ ਉਸ ਚਤੁਰਾ ਦੇ ਮਨ ਵਿਚ ਚੁਭਿਆ ਹੋਇਆ ਸੀ। ਇਨ੍ਹਾਂ ਇਸਤਰੀਆਂ ਦੇ ਚਰਿਤ੍ਰ ਅਪਾਰ ਹਨ। ਇਨ੍ਹਾਂ ਨੂੰ ਸਿਰਜ ਕੇ ਕਰਤਾਰ (ਵਿਧਾਤਾ) ਵੀ ਪਛਤਾਇਆ ਹੈ।੨੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੨੨। ੬੦੮੪। ਚਲਦਾ।*

*ਚੌਪਈ*

ਭਦ੍ਰ ਸੈਨ ਨਾਂ ਦਾ ਇਕ ਬਲਵਾਨ ਰਾਜਾ ਸੀ ਜਿਸ ਨੇ ਅਨੇਕ ਵੈਰੀ ਮਿਧ ਕੇ ਜਿਤ ਲਏ ਸਨ। ਉਸ ਦਾ ਸਥਾਨ ਭੇਹਰਾ ਸ਼ਹਿਰ ਵਿਚ ਸੀ ਅਤੇ ਉਸ ਨੂੰ ਅਨੇਕ ਰਾਜੇ ਕਰ ਦਿੰਦੇ ਸਨ।੧।

ਕੁਮਦਨਿ ਦੇ (ਦੇਈ) ਨਾਂ ਦੀ ਉਸ ਦੇ ਘਰ ਇਸਤਰੀ ਸੀ। ਮਾਨੋ ਉਸ ਨੂੰ ਜਗਦੀਸ਼ ਨੇ ਆਪ ਸੰਵਾਰਿਆ ਹੋਵੇ। ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਇੰਜ ਪ੍ਰਤੀਤ ਹੁੰਦਾ ਸੀ), ਮਾਨੋ ਫੁਲਵਾੜੀ ਖਿੜੀ ਹੋਵੇ।੨।

(ਉਨ੍ਹਾਂ ਦੇ) ਘਰ ਪ੍ਰਮੁਦ ਸੈਨ ਨਾਂ ਦਾ ਪੁੱਤਰ ਪੈਦਾ ਹੋਇਆ। (ਲਗਦਾ ਸੀ ਕਿ) ਕਾਮ ਦੇਵ ਨੇ ਹੀ ਦੂਜਾ ਰੂਪ ਧਾਰਨ ਕੀਤਾ ਹੋਵੇ। ਉਸ ਦੀ ਖ਼ੂਬਸੂਰਤੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਉਸ ਨੂੰ) ਵੇਖ ਕੇ ਰੰਕ ਅਤੇ ਰਾਜ ਇਸਤਰੀਆਂ ਮੋਹਿਤ ਹੋ ਜਾਂਦੀਆਂ ਸਨ।੩।

ਜਦ ਉਹ ਰਾਜ ਕੁਮਾਰ ਭਰ ਜਵਾਨ ਹੋ ਗਿਆ ਤਾਂ ਵੇਖਦਿਆਂ ਵੇਖਦਿਆਂ ਹੋਰ ਦਾ ਹੋਰ ਹੋ ਗਿਆ। ਬਚਪਨ ਤੋਂ ਤਬਦੀਲੀ ਆ ਗਈ। ਅੰਗ ਅੰਗ ਵਿਚ ਕਾਮ ਦੇਵ ਨੇ ਦੁਹਾਈ ਫਿਰਾ ਦਿੱਤੀ।੪।

ਉਥੇ ਇਕ ਸ਼ਾਹ ਦੀ ਪੁੱਤਰੀ ਸੀ। ਉਹ ਕੁਮਾਰ ਨੂੰ ਵੇਖ ਕੇ ਨਿਢਾਲ ਹੋ ਗਈ। (ਉਸ ਨੂੰ) ਮਿਲਣ ਦੀ ਇੱਛਾ ਹਿਰਦੇ ਵਿਚ ਵਧਾ ਲਈ। ਇਕ ਸਖੀ ਉਸ (ਕੁਮਾਰ ਪਾਸ) ਭੇਜੀ।੫।

ਸਖੀ ਕੁਅਰ ਤਨ ਬ੍ਰਿਥਾ ਜਨਾਈ। ਸਾਹ ਸੁਤਾ ਤਵ ਹੇਰਿ ਲੁਭਾਈ।
ਕਰਹੁ ਸਜਨ ਤਿਹ ਧਾਮ ਪਯਾਨਾ। ਭੋਗ ਕਰੋ ਵਾ ਸੌ ਬਿਧਿ ਨਾਨਾ। ੬।

ਦ੍ਵੈ ਹੈਗੇ ਇਹ ਨਗਰ ਖੁਦਾਈ। ਤਿਨ ਦੁਹੂੰਅਨ ਮੋ ਰਾਰਿ ਬਢਾਈ।
ਜੋ ਤੂ ਦੁਹੂੰ ਜਿਯਨ ਤੈ ਮਾਰੈ। ਬਹੁਰਿ ਹਮਾਰੋ ਸਾਥ ਬਿਹਾਰੈ। ੭।

ਸੁਨਿ ਬਚ ਭੇਸ ਤੁਰਕ ਤ੍ਰਿਯ ਧਰਾ। ਬਾਨਾ ਵਹੈ ਆਪਨੋ ਕਰਾ।
ਗਹਿ ਕ੍ਰਿਪਾਨ ਤਿਹ ਕਿਯੋ ਪਯਾਨਾ। ਜਹਾ ਨਿਮਾਜੀ ਪੜਤ ਦੁਗਾਨਾ। ੮।

ਜਬ ਹੀ ਪੜੀ ਨਿਮਾਜ ਤਿਨੋ ਸਬ। ਸਿਜਦਾ ਬਿਖੈ ਸੁ ਗਏ ਤੁਰਕ ਜਬ।
ਤਬ ਇਹ ਘਾਤ ਭਲੀ ਕਰਿ ਪਾਈ। ਕਾਟਿ ਮੂੰਡ ਦੁਹੂੰਅਨ ਕੇ ਆਈ। ੯।

ਇਹ ਬਿਧਿ ਦੋਊ ਖੁਦਾਈ ਮਾਰੇ। ਰਮੀ ਆਨਿ ਕਰਿ ਸਾਥ ਪ੍ਯਾਰੇ।
ਭੇਦ ਅਭੇਦ ਨ ਕਿਨੀ ਬਿਚਾਰਾ। ਕਿਨਹੀ ਦੁਸਟ ਕਹਿਯੋ ਇਨ ਮਾਰਾ। ੧੦।

*ਦੋਹਰਾ*

ਮਾਰਿ ਖੁਦਾਇਨ ਦੁਹੂੰ ਕਹ ਬਰਿਯੋ ਆਨਿ ਕਰ ਮਿਤ।
ਦੇਵ ਅਦੇਵ ਨ ਪਾਵਹੀ ਅਬਲਾਨ ਕੇ ਚਰਿਤ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੇਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੨੩। ੬੦੯੫। ਅਫਜੂੰ।*

*ਚੌਪਈ*

ਮੰਤ੍ਰੀ ਕਥਾ ਉਚਾਰਨ ਲਾਗਾ। ਜਾ ਕੇ ਰਸ ਰਾਜਾ ਅਨੁਰਾਗਾ।
ਸੂਰਤਿ ਸੈਨ ਨ੍ਰਿਪਤਿ ਇਕ ਸੂਰਤਿ। ਜਾਨੁਕ ਦੁਤਿਯ ਮੈਨ ਕੀ ਮੂਰਤਿ। ੧।

ਅਛ੍ਰਾ ਦੇਇ ਸਦਨ ਤਿਹ ਨਾਰੀ। ਕਨਕ ਅਵਟਿ ਸਾਂਚੈ ਜਨ ਢਾਰੀ।
ਅਪਸਰ ਮਤੀ ਸੁਤਾ ਤਿਹ ਸੋਹੈ। ਸੁਰ ਨਰ ਨਾਗ ਅਸੁਰ ਮਨ ਮੋਹੈ। ੨।

ਸੁਰਿਦ ਸੈਨ ਇਕ ਸਾਹ ਪੁਤ੍ਰ ਤਹ। ਜਿਹ ਸਮ ਦੂਸਰ ਭਯੋ ਨ ਮਹਿ ਮਹ।
ਰਾਜ ਸੁਤਾ ਤਿਹ ਊਪਰ ਅਟਕੀ। ਬਿਸਰਿ ਗਈ ਸਭ ਹੀ ਸੁਧਿ ਘਟ ਕੀ। ੩।

ਚਤੁਰਿ ਸਹਚਰੀ ਤਹਾ ਪਠਾਈ। ਨਾਰਿ ਭੇਸ ਕਰਿ ਤਿਹ ਲੈ ਆਈ।
ਜਬ ਵਹੁ ਤਰੁਨ ਤਰੁਨਿਯਹਿ ਪਾਯੋ। ਭਾਤਿ ਭਾਤਿ ਭਜਿ ਗਰੇ ਲਗਾਯੋ। ੪।

ਭਾਤਿ ਭਾਤਿ ਕੇ ਆਸਨ ਲੈ ਕੈ। ਭਾਤਿ ਭਾਤਿ ਤਨ ਚੁੰਬਨ ਕੈ ਕੈ।
ਤਿਹ ਤਿਹ ਬਿਧਿ ਤਾ ਕੋ ਬਿਰਮਾਯੋ। ਗ੍ਰਿਹ ਜੈਬੋ ਤਿਨਹੂੰ ਸੁ ਭੁਲਾਯੋ। ੫।

ਸਖੀ ਨੇ ਕੁਮਾਰ ਨੂੰ ਸਾਰੀ ਗੱਲ ਦਸੀ ਕਿ ਸ਼ਾਹ ਦੀ ਪੁੱਤਰੀ ਤੈਨੂੰ ਵੇਖ ਕੇ ਮੋਹਿਤ ਹੋ ਗਈ ਹੈ। ਹੇ ਸੱਜਨ! ਉਸ ਦੇ ਘਰ ਨੂੰ ਚਲੋ ਅਤੇ ਉਸ ਨਾਲ ਕਈ ਪ੍ਰਕਾਰ ਦੀ ਰਤੀ-ਕ੍ਰੀੜਾ ਕਰੋ।੬।

(ਕੁਮਾਰ ਨੇ ਸਖੀ ਹੱਥ ਸੁਨੇਹਾ ਭੇਜਿਆ ਕਿ) ਇਸ ਨਗਰ ਵਿਚ ਦੋ ਮੌਲਾਣੇ ('ਖੁਦਾਈ') ਹਨ। ਉਨ੍ਹਾਂ ਦੋਹਾਂ ਨੇ ਮੇਰੇ ਨਾਲ ਝਗੜਾ ਵਧਾਇਆ ਹੋਇਆ ਹੈ। ਜੇ ਤੂੰ ਉਨ੍ਹਾਂ ਦੋਹਾਂ ਨੂੰ ਜਾਨੋ ਮਾਰ ਦੇਵੇਂ, ਤਾਂ ਫਿਰ ਮੇਰੇ ਨਾਲ ਰਮਣ ਕਰੀਂ।੭।

(ਇਹ) ਗੱਲ ਸੁਣ ਕੇ ਕੁਮਾਰੀ ਨੇ ਤੁਰਕ ਦਾ ਭੇਸ ਧਾਰਨ ਕੀਤਾ ਅਤੇ ਆਪਣਾ ਉਹੀ ਬਾਣਾ ਬਣਾ ਲਿਆ। (ਉਸ ਨੇ) ਕ੍ਰਿਪਾਨ ਪਕੜ ਕੇ ਉਥੋਂ ਲਈ ਪ੍ਰਸਥਾਨ ਕੀਤਾ ਜਿਥੇ ਨਮਾਜ਼ੀ ਨਮਾਜ਼ ਪੜ੍ਹ ਰਹੇ ਸਨ।੮।

ਜਦ ਉਨ੍ਹਾਂ ਸਭ ਨੇ ਨਮਾਜ਼ ਪੜ੍ਹ ਲਈ ਅਤੇ ਜਦ (ਉਹ) ਤੁਰਕ ਸਿਜਦਾ (ਪ੍ਰਨਾਮ) ਕਰਨ ਲਗੇ। ਤਦ ਇਹ ਚੰਗਾ ਮੌਕਾ ਤਾੜ ਕੇ ਦੋਹਾਂ ਦੇ ਸਿਰ ਕਟ ਕੇ ਆ ਗਈ।੯।

ਇਸ ਤਰ੍ਹਾਂ ਦੋਵੇਂ ਮੌਲਾਣੇ ਮਾਰ ਦਿੱਤੇ ਅਤੇ ਪਿਆਰੇ ਨਾਲ ਆ ਕੇ ਰਮਣ ਕੀਤਾ। ਕਿਸੇ ਨੇ ਵੀ ਭੇਦ ਅਭੇਦ ਨ ਵਿਚਾਰਿਆ ਅਤੇ ਕਹਿੰਦੇ ਰਹੇ ਕਿ ਕਿਸੇ ਦੁਸ਼ਟ ਨੇ ਇਨ੍ਹਾਂ ਨੂੰ ਮਾਰਿਆ ਹੈ।੧੦।

*ਦੋਹਰਾ*

ਦੋਹਾਂ ਮੌਲਾਣਿਆਂ ਨੂੰ ਮਾਰ ਕੇ ਆਪਣੇ ਮਿਤਰ ਨੂੰ ਆ ਕੇ ਵਰਿਆ। ਦੇਵਤੇ ਅਤੇ ਦੈਂਤ ਇਸਤਰੀਆਂ ਦੇ ਚਰਿਤ੍ਰ ਨੂੰ ਨਹੀਂ ਸਮਝ ਸਕਦੇ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੨੩। ੬੦੯੫। ਚਲਦਾ।*

*ਚੌਪਈ*

ਮੰਤ੍ਰੀ (ਫਿਰ ਇਕ) ਕਥਾ ਦਾ ਉਚਾਰਨ ਕਰਨ ਲਗਾ ਜਿਸ ਦੇ ਰਸ ਵਿਚ ਰਾਜਾ ਮਗਨ ਸੀ। ਸੂਰਤ ਵਿਚ ਸੂਰਤਿ ਸੈਨ ਨਾਂ ਦਾ ਇਕ ਰਾਜਾ ਸੀ। ਮਾਨੋ ਕਾਮ ਦੇਵ ਦੀ ਦੂਜੀ ਮੂਰਤ ਹੋਵੇ।੧।

ਅਛ੍ਰਾ ਦੇਈ ਨਾਂ ਦੀ ਉਸ ਦੇ ਘਰ ਇਸਤਰੀ ਸੀ, ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ। ਅਪਸਰ ਮਤੀ ਉਨ੍ਹਾਂ ਦੀ ਪੁੱਤਰੀ ਹੁੰਦੀ ਸੀ (ਜਿਸ ਨੂੰ ਵੇਖ ਕੇ) ਦੇਵਤੇ, ਮਨੁੱਖ, ਨਾਗ ਅਤੇ ਦੈਂਤ ਆਦਿ ਦੇ ਮਨ ਮੋਹੇ ਜਾਂਦੇ ਸਨ।੨।

ਉਥੇ ਸੁਰਿਦ ਸੈਨ ਨਾਂ ਦਾ ਇਕ ਸ਼ਾਹ ਦਾ ਪੁੱਤਰ ਸੀ ਜਿਸ ਵਰਗਾ ਧਰਤੀ ਉਤੇ ਕੋਈ ਦੂਜਾ ਨਹੀਂ ਹੋਇਆ। ਰਾਜ ਕੁਮਾਰੀ ਉਸ ਉਤੇ ਮੋਹਿਤ ਹੋ ਗਈ। (ਉਹ) ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲ ਗਈ।੩।

(ਰਾਜ ਕੁਮਾਰੀ ਨੇ ਇਕ) ਸਿਆਣੀ ਸਖੀ ਨੂੰ ਉਥੇ ਭੇਜਿਆ। (ਉਹ) ਉਸ ਨੂੰ ਨਾਰੀ ਦਾ ਭੇਸ ਬਣਾ ਕੇ ਉਥੇ ਲੈ ਆਈ। ਜਦ ਉਸ ਜਵਾਨ ਨੂੰ ਰਾਜ ਕੁਮਾਰੀ ਨੇ ਪ੍ਰਾਪਤ ਕੀਤਾ ਤਾਂ ਕਈ ਤਰ੍ਹਾਂ ਨਾਲ ਰਤੀ-ਕ੍ਰੀੜਾ ਕਰ ਕੇ (ਉਸ ਨੂੰ) ਗਲੇ ਨਾਲ ਲਗਾਇਆ।੪।

ਭਾਂਤ ਭਾਂਤ ਦੇ ਆਸਣ ਲੈ ਕੇ ਅਤੇ ਤਰ੍ਹਾਂ ਤਰ੍ਹਾਂ ਦੇ ਚੁੰਬਨ ਕਰ ਕੇ, ਉਸ ਨੂੰ ਅਨੇਕ ਢੰਗਾਂ ਨਾਲ ਭਰਮਾਇਆ ਕਿ ਉਸ ਨੂੰ ਘਰ ਜਾਣਾ ਭੁਲਾ ਦਿੱਤਾ।੫।

ਸਖੀ ਭੇਸ ਕਹ ਧਾਰੇ ਰਹੈ। ਸੋਈ ਕਰੈ ਜੁ ਅਬਲਾ ਕਹੈ।
ਰੋਜ ਭਜੈ ਆਸਨ ਤਿਹ ਲੈ ਕੈ। ਭਾਤਿ ਭਾਤਿ ਤਾ ਕਹੁ ਸੁਖ ਦੈ ਕੈ। ੬।

ਪਿਤ ਤਿਹ ਨਿਰਖੈ ਭੇਦ ਨ ਜਾਨੈ। ਦੁਹਿਤਾ ਕੀ ਤਿਹ ਸਖੀ ਪ੍ਰਮਾਨੈ।
ਭੇਦ ਅਭੇਦ ਜੜ ਕੋਇ ਨ ਲਹਹੀ। ਵਾ ਕੀ ਤਾਹਿ ਖਵਾਸਿਨਿ ਕਰਹੀ। ੭।

ਇਕ ਦਿਨ ਦੁਹਿਤਾ ਪਿਤਾ ਨਿਹਾਰਤ। ਭਈ ਖੇਲ ਕੇ ਬੀਚ ਮਹਾ ਰਤ।
ਤਵਨ ਪੁਰਖ ਕਹ ਪੁਰਖ ਉਚਰਿ ਕੈ। ਭਰਤਾ ਕਰਾ ਸੁਯੰਬਰ ਕਰਿ ਕੈ। ੮।

ਬੈਠੀ ਬਹੁਰਿ ਸੋਕ ਮਨ ਧਰਿ ਕੈ। ਸੁਨਤ ਮਾਤ ਪਿਤ ਬਚਨ ਉਚਰਿ ਕੈ।
ਕਹ ਇਹ ਕਰੀ ਲਖਹੁ ਹਮਰੀ ਗਤਿ। ਮੁਹਿ ਇਨ ਦੀਨ ਸਹਚਰੀ ਕਰਿ ਪਤਿ। ੯।

ਅਬ ਮੁਹਿ ਭਈ ਇਹੈ ਸਹਚਰਿ ਪਤਿ। ਖੇਲਤ ਦਈ ਲਰਿਕਵਨ ਸੁਭ ਮਤਿ।
ਅਬ ਜੌ ਹੈ ਮੋਰੈ ਸਤ ਮਾਹੀ। ਤੌ ਇਹ ਨਾਰਿ ਪੁਰਖ ਹ੍ਵੈ ਜਾਹੀ। ੧੦।

ਤ੍ਰਿਯ ਤੇ ਇਹੈ ਪੁਰਖ ਹ੍ਵੈ ਜਾਹੀ। ਜੌ ਕਛੁ ਸਤ ਮੇਰੇ ਮਹਿ ਆਹੀ।
ਯਹ ਅਬ ਜੂਨਿ ਪੁਰਖ ਕੀ ਪਾਵੈ। ਮਦਨ ਭੋਗ ਮੁਰਿ ਸੰਗ ਕਮਾਵੈ। ੧੧।

ਚਕ੍ਰਿਤ ਭਯੋ ਰਾਜਾ ਇਨ ਬਚਨਨ। ਰਾਨੀ ਸਹਿਤ ਬਿਚਾਰ ਕਿਯੋ ਮਨ।
ਦੁਹਿਤਾ ਕਹਾ ਕਹਤ ਬੈਨਨ ਕਹ। ਅਚਰਜ ਸੋ ਆਵਤ ਹੈ ਜਿਯ ਮਹ। ੧੨।

ਜਬ ਤਿਹ ਬਸਤ੍ਰ ਛੋਰਿ ਨ੍ਰਿਪ ਲਹਾ। ਨ੍ਰਿਕਸ੍ਯੋ ਵਹੈ ਜੁ ਦੁਹਿਤਾ ਕਹਾ।
ਅਧਿਕ ਸਤੀ ਤਾਕਹਿ ਕਰਿ ਜਾਨਾ। ਭਲਾ ਬੁਰਾ ਨਹਿ ਮੂੜ ਪਛਾਨਾ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੨੪। ੬੧੦੮। ਅਫਜੂੰ।*

*ਚੌਪਈ*

ਸ੍ਰੀ ਸੁਲਤਾਨ ਸੈਨ ਇਕ ਰਾਜਾ। ਜਾ ਸਮ ਦੁਤਿਯ ਨ ਬਿਧਨਾ ਸਾਜਾ।
ਸ੍ਰੀ ਸੁਲਤਾਨ ਦੇਇ ਤਿਹ ਨਾਰੀ। ਰੂਪਵਾਨ ਗੁਨਵਾਨ ਉਜਿਯਾਰੀ। ੧।

ਤਾ ਕੇ ਭਵਨ ਭਈ ਇਕ ਬਾਲਾ। ਜਾਨੁਕ ਸਿਥਰ ਅਗਨਿ ਕੀ ਜ੍ਵਾਲਾ।
ਸ੍ਰੀ ਸੁਲਤਾਨ ਕੁਅਰਿ ਉਜਿਯਾਰੀ। ਕਨਕ ਅਵਟਿ ਸਾਂਚੇ ਜਨ ਢਾਰੀ। ੨।

ਜੋਬਨੰਗ ਤਾ ਕੇ ਜਬ ਭਯੋ। ਬਾਲਾਪਨ ਤਬ ਹੀ ਸਭ ਗਯੋ।
ਅੰਗ ਅੰਗ ਦਯੋ ਅਨੰਗ ਦਮਾਮਾ। ਜਾਹਿਰ ਭਈ ਜਗਤ ਮਹਿ ਬਾਮਾ। ੩।

ਉਹ ਸਖੀ ਦਾ ਭੇਸ ਧਾਰੇ ਹੋਇਆਂ ਰਹਿੰਦਾ ਸੀ। ਉਹੀ ਕਰਦਾ ਜੋ ਰਾਜ ਕੁਮਾਰੀ ਚਾਹੁੰਦੀ ਸੀ। ਰੋਜ ਆਸਣ ਲੈ ਕੇ ਉਸ ਨਾਲ ਕੇਲ ਕਰਦਾ ਅਤੇ ਭਾਂਤ ਭਾਂਤ ਦੇ ਸੁਖ ਉਸ ਨੂੰ ਦਿੰਦਾ।੬।

ਪਿਤਾ ਉਸ ਨੂੰ ਵੇਖ ਕੇ (ਅਸਲ) ਭੇਦ ਨਹੀਂ ਸਮਝਦਾ ਸੀ ਅਤੇ ਉਸ ਨੂੰ ਪੁੱਤਰੀ ਦੀ ਸਖੀ ਹੀ ਸਮਝਦਾ ਸੀ। ਉਹ ਮੂਰਖ ਭੇਦ ਅਭੇਦ ਕੁਝ ਨਹੀਂ ਜਾਣਦਾ ਸੀ ਅਤੇ ਉਸ ਨੂੰ ਉਸ ਦੀ ਜਿਗਰੀ ਸਾਥਣ ਸਮਝਦਾ ਸੀ।੭।

ਇਕ ਦਿਨ ਪੁੱਤਰੀ ਨੇ ਪਿਤਾ ਦੇ ਵੇਖਦੇ ਹੋਇਆਂ ਖੇਡ ਵਿਚ ਬਹੁਤ ਮਗਨ ਹੋ ਗਈ। ਉਸ (ਇਸਤਰੀ ਬਣੇ) ਪੁਰਸ਼ ਨੂੰ ਪੁਰਸ਼ ਕਹਿ ਕੇ ਅਤੇ ਸੁਅੰਬਰ ਰਚ ਕੇ (ਉਸ ਨੂੰ ਆਪਣਾ) ਪਤੀ ਬਣਾ ਲਿਆ।੮।

ਫਿਰ ਮਨ ਵਿਚ ਦੁਖ ਮੰਨਾ ਕੇ ਬੈਠ ਗਈ ਅਤੇ ਮਾਤਾ ਪਿਤਾ ਨੂੰ ਸੁਣਾ ਕੇ ਕਹਿਣ ਲਗੀ--। ਵੇਖੋ, ਇਨ੍ਹਾਂ ਨੇ ਮੇਰੀ ਕੀ ਹਾਲਤ ਕਰ ਦਿੱਤੀ ਹੈ। ਮੈਨੂੰ ਇਨ੍ਹਾਂ ਨੇ ਸਹੇਲੀ ਪਤੀ ਬਣਾ ਕੇ ਦੇ ਦਿੱਤੀ ਹੈ।੯।

ਹੁਣ ਮੇਰੀ ਇਹ ਸਖੀ ਹੀ ਪਤੀ ਬਣ ਗਈ ਹੈ। ਹੇ ਦੈਵ! ਮੇਰੇ ਨਾਲ ਇਹ ਬਚਪਨ ਤੋਂ ਹੀ ਖੇਡਦੀ ਆਈ ਹੈ। ਹੁਣ ਜੇ ਮੇਰੇ ਵਿਚ ਸਤ ਹੈ ਤਾਂ ਇਹ ਇਸਤਰੀ ਪੁਰਸ਼ ਬਣ ਜਾਏ।੧੦।

ਜੇ ਮੇਰੇ ਵਿਚ ਕੁਝ ਸਤ ਹੈ ਤਾਂ ਇਹ ਇਸਤਰੀ ਤੋਂ ਮਰਦ ਬਣ ਜਾਵੇ। ਹੁਣ ਇਹ ਮਰਦ ਦੀ ਜੂਨ ਪਾਏ ਅਤੇ ਮੇਰੇ ਨਾਲ ਕਾਮ-ਕੇਲ ਕਰੇ।੧੧।

ਇਨ੍ਹਾਂ ਬਚਨਾਂ ਤੋਂ ਰਾਜਾ ਹੈਰਾਨ ਹੋ ਗਿਆ। ਰਾਣੀ ਸਮੇਤ ਮਨ ਵਿਚ ਵਿਚਾਰ ਕੀਤਾ ਕਿ ਪੁੱਤਰੀ ਕਿਸ ਤਰ੍ਹਾਂ ਦੀਆਂ ਗੱਲਾਂ ਕਰਦੀ ਹੈ। (ਸਾਡੇ) ਮਨ ਵਿਚ ਬਹੁਤ ਅਸਚਰਜ ਲਗਦੀਆਂ ਹਨ।੧੨।

ਜਦ ਰਾਜੇ ਨੇ ਉਸ ਦੇ ਬਸਤ੍ਰ ਉਤਰਵਾ ਕੇ ਵੇਖਿਆ, ਤਾਂ ਉਹ ਉਹੀ ਨਿਕਲਿਆ ਜੋ ਪੁੱਤਰੀ ਨੇ ਕਿਹਾ ਸੀ। (ਰਾਜੇ ਨੇ) ਉਸ ਨੂੰ ਅਧਿਕ ਸਤੀ ਕਰ ਕੇ ਜਾਣਿਆ ਅਤੇ ਮੂਰਖ ਨੇ ਭਲੇ ਬੁਰੇ ਨੂੰ ਨ ਪਛਾਣਿਆ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੨੪। ੬੧੦੮। ਚਲਦਾ।*

*ਚੌਪਈ*

ਇਕ ਸੁਲਤਾਨ ਸੈਨ ਨਾਂ ਦਾ ਰਾਜਾ ਸੀ ਜਿਸ ਵਰਗਾ ਵਿਧਾਤਾ ਨੇ ਕੋਈ ਹੋਰ ਨਹੀਂ ਸਿਰਜਿਆ ਸੀ। ਉਸ ਦੀ ਸੁਲਤਾਨ ਦੇਈ ਨਾਂ ਦੀ ਇਸਤਰੀ ਸੀ ਜੋ ਬਹੁਤ ਰੂਪਵਾਨ, ਗੁਣਵਾਨ ਅਤੇ ਉਜਲੇ ਆਚਾਰ ਵਾਲੀ ਸੀ।੧।

ਉਨ੍ਹਾਂ ਦੇ ਘਰ ਇਕ ਪੁੱਤਰੀ ਹੋਈ, ਮਾਨੋ ਅੱਗ ਦੀ ਲਾਟ ਸਥਿਤ ਹੋਵੇ। (ਉਹ) ਸੁਲਤਾਨ ਕੁਅਰਿ ਬਹੁਤ ਸੁੰਦਰ ਸੀ। (ਇੰਜ ਲਗਦਾ ਸੀ) ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ।੨।

ਜਦ ਉਸ ਦੇ ਸ਼ਰੀਰ ਵਿਚ ਜੋਬਨ ਪਸਰ ਗਿਆ ਤਦ ਸਾਰਾ ਬਚਪਨਾ ਚਲਾ ਗਿਆ। (ਉਸ ਦੇ) ਅੰਗ ਅੰਗ ਉਤੇ ਕਾਮ ਦੇਵ ਨੇ ਦਮਾਮਾ ਵਜਾ ਦਿੱਤਾ ਅਤੇ ਉਹ ਇਸਤਰੀ ਜਗਤ ਵਿਚ ਪ੍ਰਸਿੱਧ ਹੋ ਗਈ।੩।

ਸੁਨਿ ਸੁਨਿ ਪ੍ਰਭਾ ਕੁਅਰ ਤਹ ਆਵੈ। ਦ੍ਵਾਰੈ ਭੀਰ ਬਾਰ ਨਹਿ ਪਾਵੈ।
ਏਕ ਤਰੁਨ ਤਰੁਨੀ ਕੌ ਭਾਯੋ। ਜਾਨੁਕ ਮਦਨ ਰੂਪ ਧਰਿ ਆਯੋ। ੪।

ਸੋਇ ਕੁਅਰ ਤਰੁਨੀ ਕੌ ਭਾਯੋ। ਪਠੈ ਸਹਚਰੀ ਬੋਲਿ ਪਠਾਯੋ।
ਕ੍ਰੀੜਾ ਕਰੀ ਬਹੁਤ ਬਿਧਿ ਵਾ ਸੋ। ਕੀਨੋ ਪ੍ਰਾਤ ਸੁਯੰਬਰ ਤਾ ਸੋ। ੫।

ਜਬ ਹੀ ਬ੍ਯਾਹ ਤਵਨ ਸੌ ਕੀਯੋ। ਬਹੁਤਿਕ ਬਰਿਸ ਨ ਜਾਨੇ ਦੀਯੋ।
ਕ੍ਰੀੜਾ ਕਰੈ ਭਾਤਿ ਭਾਤਿਨ ਤਨ। ਹਰਖ ਬਢਾਇ ਬਢਾਇ ਅਧਿਕ ਮਨ। ੬।

ਭੋਗ ਬਹੁਤ ਦਿਨ ਤਾ ਸੰਗ ਕਯੋ। ਤਾ ਕੋ ਬਲ ਸਭ ਹੀ ਹਰਿ ਲਯੋ।
ਜਬੈ ਨ੍ਰਿਧਾਤ ਕੁਅਰ ਵਹ ਭਯੋ। ਤਬ ਹੀ ਡਾਰਿ ਹ੍ਰਿਦੈ ਤੇ ਦਯੋ। ੭।

ਔਰਨ ਸਾਥ ਕਰੈ ਤਬ ਪ੍ਰੀਤਾ। ਨਿਸੁ ਦਿਨ ਕਰੈ ਕਾਮ ਕੀ ਰੀਤਾ।
ਪਤਿਹਿ ਤੋਰਿ ਖੋਜਾ ਕਰਿ ਡਾਰਾ। ਆਪੁ ਅਵਰ ਸੋ ਕੇਲ ਮਚਾਰਾ। ੮।

ਬਿਰਹ ਰਾਇ ਤਾ ਕੋ ਥੋ ਯਾਰਾ। ਜਾ ਸੋ ਬਧਿਯੋ ਕੁਅਰਿ ਕੇ ਪ੍ਯਾਰਾ।
ਤਾ ਪਰ ਰਹੀ ਹੋਇ ਸੋ ਲਟਕਨ। ਤਿਹ ਹਿਤ ਮਰਤ ਪ੍ਯਾਸ ਅਰੁ ਭੂਖਨ। ੯।

ਇਕ ਦਿਨ ਭਾਂਗ ਮਿਤ੍ਰ ਤਿਹ ਲਈ। ਪੋਸਤ ਸਹਿਤ ਅਫੀਮ ਚੜਈ।
ਬਹੁ ਰਤਿ ਕਰੀ ਨ ਬੀਰਜ ਗਿਰਾਈ। ਆਠ ਪਹਿਰ ਲਗਿ ਕੁਅਰਿ ਬਜਾਈ। ੧੦।

ਸਭ ਨਿਸਿ ਨਾਰਿ ਭੋਗ ਜਬ ਪਾਯੋ। ਬਹੁ ਆਸਨ ਕਰਿ ਹਰਖ ਬਢਾਯੋ।
ਤਾ ਪਰ ਤਰੁਨਿ ਚਿਤ ਤੇ ਅਟਕੀ। ਭੂਲਿ ਗਈ ਸਭ ਹੀ ਸੁਧਿ ਘਟ ਕੀ। ੧੧।

ਦ੍ਵੈ ਘਟਿਕਾ ਜੋ ਭੋਗ ਕਰਤ ਨਰ। ਤਾ ਪਰ ਰੀਝਤ ਨਾਰਿ ਬਹੁਤ ਕਰਿ।
ਚਾਰਿ ਪਹਰ ਜੋ ਕੇਲ ਕਮਾਵੈ। ਸੋ ਕ੍ਯੋ ਨ ਤ੍ਰਿਯ ਕੌ ਚਿਤ ਚੁਰਾਵੈ। ੧੨।

ਰੈਨਿ ਸਕਲ ਤਿਨ ਤਰੁਨਿ ਬਜਾਈ। ਭਾਤਿ ਭਾਤਿ ਕੇ ਸਾਥ ਹੰਢਾਈ।
ਆਸਨ ਕਰੇ ਤਰੁਨਿ ਬਹੁ ਬਾਰਾ। ਚੁੰਬਨਾਦਿ ਨਖ ਘਾਤ ਅਪਾਰਾ। ੧੩।

ਭਾਤਿ ਭਾਤਿ ਕੇ ਚਤੁਰਾਸਨ ਕਰਿ। ਭਜ੍ਯੋ ਤਾਹਿ ਤਰ ਦਾਬਿ ਭੁਜਨ ਭਰਿ।
ਚੁੰਬਨ ਆਸਨ ਕਰਤ ਬਿਚਛਨ। ਕੋਕ ਕਲਾ ਕੋਬਿਦ ਸਭ ਲਛਨ। ੧੪।

ਉਸ ਦੀ ਸੁੰਦਰਤਾ ਨੂੰ ਸੁਣ ਸੁਣ ਕੇ ਰਾਜ ਕੁਮਾਰ ਉਥੇ ਆਉਂਦੇ ਸਨ ਅਤੇ ਦੁਆਰ ਉਤੇ ਭੀੜ ਹੋਣ ਕਾਰਨ (ਵੇਖਣ ਲਈ) ਵਾਰੀ ਹੀ ਨਹੀਂ ਮਿਲਦੀ ਸੀ। ਇਕ ਨੌਜਵਾਨ ਰਾਜ ਕੁਮਾਰੀ ਨੂੰ ਜਚ ਗਿਆ। (ਇੰਜ ਲਗਦਾ ਸੀ) ਮਾਨੋ ਕਾਮ ਦੇਵ ਦਾ ਰੂਪ ਹੀ ਧਾਰ ਕੇ ਆ ਗਿਆ ਹੋਵੇ।੪।

ਉਹੀ ਕੁਮਾਰ ਰਾਜ ਕੁਮਾਰੀ ਨੂੰ ਚੰਗਾ ਲਗਾ ਅਤੇ ਸਖੀ ਭੇਜ ਕੇ ਉਸ ਨੂੰ ਬੁਲਵਾ ਲਿਆ। ਉਸ ਨਾਲ ਬਹੁਤ ਤਰ੍ਹਾਂ ਨਾਲ ਕਾਮ-ਕੇਲ ਕੀਤੀ। ਸਵੇਰ ਵੇਲੇ ਉਸ ਨਾਲ ਸੁਅੰਬਰ ਰਚਾ ਲਿਆ।੫।

ਜਦ ਉਸ ਨਾਲ ਵਿਆਹ ਕਰ ਲਿਆ, ਤਾਂ ਉਸ ਨੂੰ ਬਹੁਤ ਵਰ੍ਹਿਆਂ ਤਕ ਜਾਣ ਨ ਦਿੱਤਾ। ਮਨ ਵਿਚ ਬਹੁਤ ਆਨੰਦ ਵਧਾ ਵਧਾ ਕੇ (ਉਸ ਨਾਲ) ਭਾਂਤ ਭਾਂਤ ਦੀ ਰਤੀ-ਕ੍ਰੀੜਾ ਕਰਦੀ।੬।

ਉਸ ਨਾਲ ਬਹੁਤ ਦਿਨਾਂ ਤਕ ਭੋਗ ਵਿਲਾਸ ਕੀਤਾ ਅਤੇ ਉਸ ਦੀ ਸਾਰੀ ਤਾਕਤ ਖ਼ਤਮ ਕਰ ਦਿੱਤੀ। ਜਦ ਉਹ ਕੁਮਾਰ ਨਿਰ-ਧਾਤ (ਸ਼ਕਤੀਹੀਨ) ਹੋ ਗਿਆ, ਤਾਂ ਉਦੋਂ ਹੀ (ਰਾਜ ਕੁਮਾਰੀ ਨੇ) ਉਸ ਨੂੰ ਮਨ ਵਿੱਚੋਂ ਹਟਾ ਦਿੱਤਾ।੭।

ਤਦ ਉਹ ਹੋਰਾਂ ਨਾਲ ਪ੍ਰੀਤ ਕਰਨ ਲਗੀ ਅਤੇ ਰਾਤ ਦਿਨ ਕਾਮ-ਕ੍ਰੀੜਾ ਦੀ ਰੀਤ ਕਰਨ ਲਗੀ। ਪਤੀ ਦੀ ਮਰਦਾਵੀਂ ਤਾਕਤ ਨੂੰ ਖ਼ਤਮ ਕਰ ਕੇ ਖੁਸਰਾ (ਨਾਮਰਦ) ਬਣਾ ਦਿੱਤਾ ਅਤੇ ਆਪ ਹੋਰਾਂ ਨਾਲ ਕੇਲ-ਕ੍ਰੀੜਾ ਮਚਾਉਣ ਲਗੀ।੮।

ਉਸ ਦਾ ਬਿਰਹ ਰਾਇ ਨਾਂ ਦਾ ਇਕ ਯਾਰ ਸੀ, ਜਿਸ ਨਾਲ ਕੁਮਾਰੀ ਦਾ ਬਹੁਤ ਪ੍ਰੇਮ ਵੱਧ ਗਿਆ ਸੀ। ਉਹ ਉਸ ਉਤੇ ਲਟੂ ਹੋ ਗਈ ਅਤੇ ਉਸ ਵਿਚ (ਮਗਨ ਰਹਿਣ ਕਰ ਕੇ) ਭੁਖ ਤੇ ਪਿਆਸ ਨਾਲ ਮਰਨ ਲਗੀ।੯।

ਇਕ ਦਿਨ ਉਸ ਦੇ ਮਿਤਰ ਨੇ ਭੰਗ ਪੀਤੀ ਅਤੇ ਪੋਸਤ ਸਹਿਤ ਅਫ਼ੀਮ ਚੜ੍ਹਾ ਲਈ। ਉਸ ਨੇ ਬਿਨਾ ਵੀਰਜ ਡਿਗੇ ਅੱਠ ਪਹਿਰਾਂ ਤਕ ਰਾਜ ਕੁਮਾਰੀ ਨਾਲ ਰਤੀ-ਕ੍ਰੀੜਾ ਕੀਤੀ।੧੦।

ਜਦ ਇਸਤਰੀ ਨੇ ਸਾਰੀ ਰਾਤ ਸੰਯੋਗ ਸੁਖ ਕੀਤਾ ਅਤੇ ਬਹੁਤ ਸਾਰੇ ਆਸਣ ਕਰ ਕੇ ਸੁਖ ਮਾਣਿਆ। (ਤਦ) ਇਸਤਰੀ ਉਸ ਉਤੇ ਮਨੋ ਅਟਕ ਗਈ ਅਤੇ ਸ਼ਰੀਰ ਦੀ ਸੁੱਧ ਬੁੱਧ ਭੁਲ ਗਈ।੧੧।

ਜੋ ਪੁਰਸ਼ ਦੋ ਘੜੀਆਂ ਤਕ (ਇਸਤਰੀ ਨਾਲ) ਭੋਗ ਕਰਦਾ ਹੈ, (ਤਾਂ) ਉਸ ਉਤੇ ਇਸਤਰੀ ਬਹੁਤ ਰੀਝਦੀ ਹੈ। ਜੋ (ਵਿਅਕਤੀ) ਚਾਰ ਪਹਿਰ ਤਕ ਕਾਮ-ਕ੍ਰੀੜਾ ਕਰੇਗਾ ਤਾਂ ਉਹ ਭਲਾ ਇਸਤਰੀ ਦਾ ਚਿਤ ਕਿਉਂ ਨਹੀਂ ਚੁਰਾਏਗਾ।੧੨।

ਉਸ ਨੇ ਸਾਰੀ ਰਾਤ ਇਸਤਰੀ ਨਾਲ ਸੰਭੋਗ ਕੀਤਾ ਅਤੇ ਕਈ ਤਰ੍ਹਾਂ ਨਾਲ ਵਰਤਿਆ। (ਉਸ) ਇਸਤਰੀ ਦੇ ਬਹੁਤ ਵਾਰ ਆਸਣ ਜਮਾਏ ਅਤੇ ਬਹੁਤ ਸਾਰੇ ਚੁੰਬਨ (ਲਏ) ਅਤੇ ਨਹੁੰਆਂ ਦੇ ਜ਼ਖ਼ਮ ਕੀਤੇ।੧੩।

ਕਈ ਤਰ੍ਹਾਂ ਦੇ ਚਤੁਰਤਾ ਵਾਲੇ ਆਸਣ ਕੀਤੇ ਅਤੇ ਭੁਜਾਵਾਂ ਵਿਚ ਲੈ ਕੇ ਉਸ ਨਾਲ ਚੰਗੀ ਤਰ੍ਹਾਂ ਸੰਭੋਗ ਕੀਤਾ। ਚਤੁਰਾਈ ਭਰੇ ਚੁੰਬਨ ਅਤੇ ਆਸਣ ਕੀਤੇ ਜੋ ਸਾਰੇ ਕੋਕ ਕਲਾ ਵਿਚ ਦਸੇ ਲੱਛਣਾਂ ਅਨੁਸਾਰ ਸਨ।੧੪।

*ਦੋਹਰਾ*

ਪੋਸਤ ਸ੍ਰਾਬ ਅਫੀਮ ਬਹੁ ਘੋਟਿ ਚੜਾਵਤ ਭੰਗ।
ਚਾਰਿ ਪਹਰ ਭਾਮਹਿ ਭਜਾ ਤਊ ਨ ਮੁਚਾ ਅਨੰਗ। ੧੫।

*ਚੌਪਈ*

ਭੋਗ ਕਰਤ ਸਭ ਰੈਨਿ ਬਿਤਾਵਤ। ਦਲਿਮਲਿ ਸੇਜ ਮਿਲਿਨ ਹ੍ਵੈ ਜਾਵਤ।
ਹੋਤ ਦਿਵਾਕਰ ਕੀ ਅਨੁਰਾਈ। ਛੈਲ ਸੇਜ ਮਿਲਿ ਬਹੁਰਿ ਬਿਛਾਈ। ੧੬।

ਪੌਢਿ ਪ੍ਰਜੰਕ ਅੰਕ ਭਰਿ ਸੋਊ। ਭਾਂਗ ਅਫੀਮ ਪਿਯਤ ਮਿਲਿ ਦੋਊ।
ਬਹੁਰਿ ਕਾਮ ਕੀ ਕੇਲ ਮਚਾਵੈ। ਕੋਕ ਸਾਰ ਮਤ ਪ੍ਰਗਟ ਦਿਖਾਵੈ। ੧੭।

ਕੈਫਨ ਸਾਥ ਰਸ ਮਸੇ ਹ੍ਵੈ ਕਰਿ। ਪ੍ਰੌਢਿ ਪ੍ਰਜੰਕ ਰਹਤ ਦੋਊ ਸ੍ਵੈ ਕਰਿ।
ਬਹੁਰਿ ਜਗੈ ਰਸ ਰੀਤਿ ਮਚਾਵੈ। ਕਵਿਤ ਉਚਾਰਹਿ ਧ੍ਰੁਰਪਦ ਗਾਵੈ। ੧੮।

ਤਬ ਲਗਿ ਬਿਰਹ ਨਟਾ ਤਾ ਕੋ ਪਤਿ। ਨਿਕਸਿਯੋ ਆਇ ਤਹਾ ਮੂਰਖ ਮਤਿ।
ਤਬ ਤ੍ਰਿਯ ਚਤੁਰ ਚਰਿਤ੍ਰ ਬਿਚਰਿ ਕੈ। ਹਨ੍ਯੋ ਤਾਹਿ ਫਾਸੀ ਗਰ ਡਰਿ ਕੈ। ੧੯।

ਏਕ ਕੋਠਰੀ ਮਿਤ੍ਰ ਛਪਾਯੋ। ਪਤਿਹਿ ਮਾਰਿ ਸੁਰ ਊਚ ਉਘਾਯੋ।
ਰਾਜਾ ਪ੍ਰਜਾ ਸਬਦ ਸੁਨਿ ਧਾਏ। ਦੁਹਿਤਾ ਕੇ ਮੰਦਰਿ ਚਲਿ ਆਏ। ੨੦।

ਮ੍ਰਿਤਕ ਪਰਿਯੋ ਤਾ ਕੌ ਭਰਤਾਰਾ। ਰਾਵ ਰੰਕ ਸਭਹੂੰਨ ਨਿਹਾਰਾ।
ਪੂਛਤ ਭਯੋ ਤਿਸੀ ਕਹ ਰਾਜਨ। ਕਹਾ ਭਈ ਯਾ ਕੀ ਗਤਿ ਕਾਮਨਿ। ੨੧।

ਸੁਨਹੁ ਪਿਤਾ ਮੈ ਕਛੂ ਨ ਜਾਨੋ। ਰੋਗ ਯਾਹਿ ਜੋ ਤੁਮੈ ਬਖਾਨੋ।
ਅਕਸਮਾਤ੍ਰ ਯਾ ਕਹ ਕਛੁ ਭਯੋ। ਜੀਵਤ ਹੁਤੋ ਮ੍ਰਿਤਕ ਹ੍ਵੈ ਗਯੋ। ੨੨।

ਅਰੁ ਜੌ ਅਬ ਮੋ ਮੈ ਕਛੁ ਸਤ ਹੈ। ਅਰੁ ਜੌ ਸਤ੍ਯ ਬੇਦ ਕੌ ਮਤ ਹੈ।
ਅਬ ਮੈ ਰੁਦ੍ਰ ਤਪਸ੍ਯਾ ਕਰਿ ਹੌ। ਯਾਹਿ ਜਿਯਾਊ ਕੈ ਜਰਿ ਮਰਿ ਹੌ। ੨੩।

ਤੁਮਹੂੰ ਬੈਠ ਯਾਹਿ ਅੰਗਨਾ ਅਬ। ਪੂਜਾ ਕਰਹੁ ਸਦਾ ਸਿਵ ਕੀ ਸਬ।
ਮੈ ਯਾ ਕੌ ਇਹ ਘਰ ਲੈ ਜੈ ਹੈ। ਪੂਜਿ ਸਦਾ ਸਿਵ ਬਹੁਰਿ ਜਿਵੈ ਹੌ। ੨੪।

ਮਾਤ ਪਿਤਾ ਅੰਗਨਾ ਬੈਠਾਏ। ਨੈਬੀ ਮਹਤਾ ਸਗਲ ਬੁਲਾਏ।
ਲੈ ਸੰਗ ਗਈ ਮ੍ਰਿਤਕ ਕਹ ਤਿਹ ਘਰ। ਰਾਖਿਯੋ ਥੋ ਜਹਾ ਜਾਰ ਛਪਾ ਕਰਿ। ੨੫।

ਤਿਹ ਘਰ ਜਾਇ ਪਾਟ ਦ੍ਰਿੜ ਦੈ ਕਰਿ। ਰਮੀ ਜਾਰ ਕੇ ਸਾਥ ਬਿਹਸਿ ਕਰਿ।
ਨ੍ਰਿਪ ਜੁਤ ਬੈਠ ਲੋਗ ਦ੍ਵਾਰਾ ਪਰਿ। ਭੇਦ ਅਭੇਦ ਨ ਸਕਤ ਬਿਚਰਿ ਕਰਿ। ੨੬।

*ਦੋਹਰਾ*

ਪੋਸਤ, ਸ਼ਰਾਬ, ਅਫ਼ੀਮ ਅਤੇ ਚੰਗੀ ਤਰ੍ਹਾਂ ਨਾਲ ਘੋਟੀ ਹੋਈ ਭੰਗ ਚੜ੍ਹਾ ਕੇ ਚਾਰ ਪਹਿਰ ਤਕ ਉਸ ਇਸਤਰੀ ਨਾਲ ਸੰਯੋਗ ਕੀਤਾ, ਪਰ ਤਾਂ ਵੀ ਉਸ ਦਾ ਕਾਮ ਸ਼ਾਂਤ ਨ ਹੋਇਆ।੧੫।

*ਚੌਪਈ*

ਸੰਭੋਗ ਕਰਦਿਆਂ ਸਾਰੀ ਰਾਤ ਬਿਤਾ ਦਿੰਦੇ। ਮਿਲਣ ਨਾਲ ਸੇਜ ਮਧੋਲੀ ਜਾਂਦੀ। ਜਦੋਂ ਸਵੇਰ ਦੀ ਲਾਲੀ ਹੁੰਦੀ, ਤਾਂ ਪ੍ਰੀਤਮ ਨਾਲ ਮਿਲ ਕੇ ਸੇਜ ਨੂੰ ਫਿਰ ਵਿਛਾ ਲੈਂਦੀ।੧੬।

ਪਲੰਘ ਉਤੇ (ਦੋਵੇਂ) ਜਫੀ ਪਾ ਕੇ ਸੌਂਦੇ ਅਤੇ ਦੋਵੇਂ ਮਿਲ ਕੇ ਅਫ਼ੀਮ ਅਤੇ ਭੰਗ ਪੀਂਦੇ। ਫਿਰ ਕਾਮ-ਕ੍ਰੀੜਾ ਸ਼ੁਰੂ ਕਰ ਦਿੰਦੇ ਅਤੇ ਕੋਕ-ਸ਼ਾਸਤ੍ਰ ਦੇ ਸਾਰ ਨੂੰ ਸਪਸ਼ਟ ਕ੍ਰਿਆਸ਼ੀਲ ਕਰਦੇ।੧੭।

ਨਸ਼ਿਆਂ ਦੇ ਰਸ ਵਿਚ ਮਸਤ ਹੋ ਕੇ ('ਰਸ ਮਸੇ') ਦੋਵੇਂ ਪਲੰਘ ਉਤੇ ਸੁਤੇ ਰਹਿੰਦੇ। ਜਾਗਣ ਤੇ ਫਿਰ ਕਾਮ-ਕ੍ਰੀੜਾ ਸ਼ੁਰੂ ਕਰਦੇ, ਕਵਿਤਾ ਪੜ੍ਹਦੇ ਅਤੇ ਧੁਰਪਦ ਗਾਉਂਦੇ।੧੮।

ਤਦ ਤਕ ਉਸ ਦਾ ਮੂਰਖ ਮਤ ਵਾਲਾ ਪਤੀ ਬਿਰਹ ਨਟਾ ਉਥੇ ਆ ਨਿਕਲਿਆ। ਤਦ ਉਸ ਚਾਲਾਕ ਇਸਤਰੀ ਨੇ ਚਰਿਤ੍ਰ ਕਰ ਕੇ ਉਸ ਨੂੰ ਗਲੇ ਵਿਚ ਫਾਹੀ ਪਾ ਕੇ ਮਾਰ ਦਿੱਤਾ।੧੯।

ਇਕ ਕੋਠੜੀ ਵਿਚ ਮਿਤਰ ਨੂੰ ਛੁਪਾ ਦਿੱਤਾ ਅਤੇ ਪਤੀ ਨੂੰ ਮਾਰ ਕੇ ਉੱਚੀ ਉੱਚੀ ਰੋਣ ਲਗੀ। ਰਾਜਾ ਅਤੇ ਪ੍ਰਜਾ (ਰੋਣ ਦੀ) ਆਵਾਜ਼ ਸੁਣ ਕੇ ਪੁੱਤਰੀ ਦੇ ਘਰ ਵਲ ਭਜਦੇ ਹੋਏ ਆ ਗਏ।੨੦।

ਉਸ ਦੇ ਮਰੇ ਪਏ ਪਤੀ ਨੂੰ ਰਾਜੇ ਅਤੇ ਰੰਕ (ਅਮੀਰ ਅਤੇ ਗਰੀਬ) ਸਭ ਨੇ ਵੇਖਿਆ। ਉਸ ਨੂੰ ਰਾਜੇ ਨੇ ਪੁਛਿਆ ਕਿ ਹੇ ਪੁੱਤਰੀ! ਇਸ ਦੀ ਇਹ ਹਾਲਤ ਕਿਵੇਂ ਹੋਈ (ਅਰਥਾਤ੍ ਇਹ ਕਿਵੇਂ ਮਰ ਗਿਆ)।੨੧।

(ਰਾਜ ਕੁਮਾਰੀ ਨੇ ਉੱਤਰ ਦਿੱਤਾ--) ਹੇ ਪਿਤਾ ਜੀ! ਸੁਣੋ! ਮੈਂ (ਇਸ ਸੰਬੰਧ ਵਿਚ) ਕੁਝ ਨਹੀਂ ਜਾਣਦੀ। ਜੇ ਇਸ ਨੂੰ ਰੋਗ ਹੁੰਦਾ ਤਾਂ ਤੁਹਾਨੂੰ ਦਸਦੀ। ਇਸ ਨੂੰ ਅਚਾਨਕ ਹੀ ਕੁਝ ਹੋਇਆ। (ਹੁਣੇ) ਜੀਉਂਦਾ ਸੀ, (ਬਸ ਐਵੇਂ ਹੀ) ਮਰ ਗਿਆ।੨੨।

ਅਤੇ ਜੇ ਹੁਣ ਮੇਰੇ ਵਿਚ ਕੁਝ ਸਤ ਹੈ ਅਤੇ ਜੇ ਵੇਦਾਂ ਦਾ ਮਤ ਸੱਚਾ ਹੈ, ਤਾਂ ਮੈਂ ਹੁਣ ਰਦ੍ਰ ਦੀ ਤਪਸਿਆ ਕਰਦੀ ਹਾਂ। ਇਸ ਨੂੰ ਜੀਵਾਉਂਦੀ ਹਾਂ ਜਾਂ (ਇਸ ਨਾਲ) ਸੜ ਮਰਦੀ ਹਾਂ।੨੩।

ਤੁਸੀਂ ਵੀ ਸਾਰੇ ਹੁਣ ਇਸ ਵੇਹੜੇ ਵਿਚ ਬੈਠ ਕੇ ਸਦਾ ਸ਼ਿਵ ਦੀ ਪੂਜਾ ਕਰੋ। ਮੈਂ ਇਸ (ਦੀ ਲੋਥ) ਨੂੰ ਘਰ ਅੰਦਰ ਲੈ ਜਾਂਦੀ ਹਾਂ ਅਤੇ ਸਦਾ ਸ਼ਿਵ ਦੀ ਪੂਜਾ ਕਰ ਕੇ ਫਿਰ ਤੋਂ ਜੀਉਂਦਾ ਕਰਦੀ ਹਾਂ।੨੪।

ਮਾਤਾ ਪਿਤਾ ਨੂੰ ਵੇਹੜੇ ਵਿਚ ਬਿਠਾਇਆ ਅਤੇ ਸਾਰੇ ਚੌਕੀਦਾਰ ਅਤੇ ਮੁਖੀਏ ਬੁਲਾ ਲਏ। (ਉਹ ਪਤੀ ਦੀ) ਲੋਥ ਨੂੰ ਲੈ ਕੇ ਉਸ ਘਰ ਅੰਦਰ ਗਈ ਜਿਥੇ ਯਾਰ ਨੂੰ ਛੁਪਾ ਕੇ ਰਖਿਆ ਹੋਇਆ ਸੀ।੨੫।

ਉਸ ਘਰ ਵਿਚ ਜਾ ਕੇ ਦਰਵਾਜ਼ਾ ਚੰਗੀ ਤਰ੍ਹਾਂ ਨਾਲ ਬੰਦ ਕਰ ਦਿੱਤਾ ਅਤੇ ਪ੍ਰਸੰਨਤਾ ਪੂਰਵਕ ਯਾਰ ਨਾਲ ਰਮਣ ਕਰਨ ਲਗੀ। ਰਾਜੇ ਸਮੇਤ ਲੋਕੀਂ ਦੁਆਰ ਉਤੇ ਬੈਠੇ ਸਨ, (ਪਰ ਉਹ) ਭੇਦ ਅਭੇਦ ਨੂੰ ਕੁਝ ਵੀ ਵਿਚਾਰ ਨ ਸਕੇ।੨੬।

ਤੇ ਸਭ ਹੀ ਜਿਯ ਮੈ ਅਸ ਜਾਨੈ। ਸੁਤਾ ਸਿਵਹਿ ਪੂਜਤ ਅਨੁਮਾਨੈ।
ਯਾ ਕੀ ਆਜੁ ਸਤਤਾ ਲਹਿ ਹੈ। ਭਲਾ ਬੁਰੀ ਬਤਿਯਾ ਤਬ ਕਹਿ ਹੈ। ੨੭।

ਜੋ ਯਹ ਕੁਅਰਿ ਰੁਦ੍ਰ ਸੋ ਰਤ ਹੈ। ਜੌ ਯਹ ਤਿਹ ਚਰਨਨ ਮੈ ਮਤ ਹੈ।
ਤੌ ਪਤਿ ਜੀਵਤ ਬਾਰ ਨ ਲਗਿ ਹੈ। ਸਿਵ ਸਿਵ ਭਾਖਿ ਮ੍ਰਿਤਕ ਪੁਨਿ ਜਗਿ ਹੈ। ੨੮।

ਇਤ ਤੇ ਦ੍ਵਾਰ ਬਿਚਾਰ ਬਿਚਾਰਤ। ਉਤ ਤ੍ਰਿਯ ਸੰਗ ਭੀ ਜਾਰ ਮਹਾ ਰਤ।
ਜ੍ਯੋ ਜ੍ਯੋ ਲਪਟਿ ਚੋਟ ਚਟਕਾਵੈ। ਤੇ ਜਾਨੇ ਵਹ ਗਾਲ੍ਹ ਬਜਾਵੈ। ੨੯।

ਤਹਾ ਖੋਦਿ ਭੂ ਤਾ ਕੋ ਗਾਡਾ। ਬਾਹਰ ਹਾਡ ਗੋਡ ਨਹਿ ਛਾਡਾ।
ਅਪਨੇ ਸਾਥ ਜਾਰ ਕਹ ਧਰਿ ਕੈ। ਲੈ ਆਈ ਇਹ ਭਾਤਿ ਉਚਰਿ ਕੈ। ੩0।

ਜਬ ਮੈ ਧ੍ਯਾਨ ਰੁਦ੍ਰ ਕੋ ਧਰਿਯੋ। ਤਬ ਸਿਵ ਅਸ ਮੁਰ ਸਾਥ ਉਚਰਿਯੋ।
ਬਰੰਬ੍ਰਹ ਪੁਤ੍ਰੀ ਮਨ ਭਾਵਤ। ਜੋ ਇਹ ਸਮੈ ਹ੍ਰਿਦੈ ਮਹਿ ਆਵਤ। ੩੧।

ਤਬ ਮੈ ਕਹਿਯੋ ਜਿਯਾਇ ਦੇਹੁ ਪਤਿ। ਜੋ ਤੁਮਰੇ ਚਰਨਨ ਮਹਿ ਮੁਰ ਮਤਿ।
ਤਬ ਇਹ ਭਾਤਿ ਬਖਾਨਿਯੋ ਸਿਵ ਬਚ। ਸੋ ਤੁਮ ਸਮਝਿ ਲੇਹੁ ਭੂਪਤਿ ਸਚੁ। ੩੨।

*ਦੋਹਰਾ*

ਤਾ ਤੇ ਅਤਿ ਸੁੰਦਰ ਕਰੋ ਵਾ ਤੇ ਬੈਸ ਕਿਸੋਰ।
ਨਾਥ ਜੀਯੋ ਸ੍ਰੀ ਸੰਭੁ ਕੀ ਕ੍ਰਿਪਾ ਦ੍ਰਿਸਟਿ ਕੀ ਕੋਰ। ੩੩।

*ਚੌਪਈ*

ਸਭਹਿਨ ਬਚਨ ਸਤ ਕਰਿ ਜਾਨਾ। ਸਿਵ ਕੋ ਸਤ ਬਚਨ ਅਨੁਮਾਨਾ।
ਤਬ ਤੇ ਤਜਿ ਸੁੰਦਰ ਜਿਯ ਤ੍ਰਾਸਾ। ਨਿਤ ਪ੍ਰਤਿ ਤਾ ਸੌ ਕਰਤ ਬਿਲਾਸਾ। ੩੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੨੫[੧]। ੬੧੪੨। ਅਫਜੂੰ।*

*ਚੌਪਈ*

ਗਹਰਵਾਰ ਰਾਜਾ ਇਕ ਅਤਿ ਬਲ। ਕਬੈ ਨ ਚਲਿਯਾ ਪੀਰ ਹਲਾਚਲ।
ਗੂੜ ਮਤੀ ਨਾਰੀ ਤਾ ਕੇ ਘਰ। ਕਹੀ ਨ ਪਰਤ ਪ੍ਰਭਾ ਤਾ ਕੀ ਬਰ। ੧।

ਤਹ ਇਕ ਹੁਤੋ ਸਾਹ ਬਡਭਾਗੀ। ਰੂਪਵਾਨ ਗੁਨਵਾਨ ਨੁਰਾਗੀ।
ਸੁਕਚ ਮਤੀ ਦੁਹਿਤਾ ਤਾ ਕੇ ਘਰ। ਪ੍ਰਗਟ ਭਈ ਜਨੁ ਕਲਾ ਕਿਰਣਿਧਰ। ੨।

---

੧. ਪੁਰਾਤਨ ਬੀੜਾਂ ਵਿਚ ੩੨੫ ਅੰਕ ਦਿੱਤੇ ਬਿਨਾ ੩੨੬ ਸ਼ੁਰੂ ਕਰ ਦਿੱਤਾ ਗਿਆ ਹੈ।

ਉਹ ਸਾਰੇ ਮਨ ਵਿਚ ਇਹੀ ਸਮਝ ਰਹੇ ਸਨ ਅਤੇ ਪੁੱਤਰੀ ਦੀ ਸ਼ਿਵ-ਪੂਜਾ ਦਾ ਅਨੁਮਾਨ ਲਗਾ ਰਹੇ ਸਨ ਕਿ ਅਜ ਇਸ ਦੀ ਸਤਿਤਾ ਵੇਖਾਂਗੇ ਅਤੇ ਤਦ ਹੀ ਮਾੜੀ ਚੰਗੀ ਗੱਲ ਕਹਾਂਗੇ।੨੭।

ਜੇ ਇਹ ਰਾਜ ਕੁਮਾਰੀ ਰੁਦ੍ਰ (ਦੀ ਪੂਜਾ) ਵਿਚ ਲੀਨ ਹੈ ਅਤੇ ਜੇ ਇਹ ਉਸ ਦੇ ਚਰਨਾਂ ਵਿਚ ਮਗਨ ਹੈ, ਤਾਂ ਪਤੀ ਦੇ ਜੀਵਿਤ ਹੋਣ ਨੂੰ ਦੇਰ ਨਹੀਂ ਲਗੇਗੀ ਅਤੇ 'ਸ਼ਿਵ ਸ਼ਿਵ' ਕਰਦਾ ਮੁਰਦਾ ਫਿਰ ਜੀਉਂਦਾ ਹੋ ਜਾਵੇਗਾ।੨੮।

ਇਧਰ ਦੁਆਰ ਉਤੇ (ਉਹ ਸਾਰੇ) ਵਿਚਾਰ ਕਰ ਰਹੇ ਸਨ, ਉਧਰ ਰਾਜ ਕੁਮਾਰੀ ਯਾਰ ਨਾਲ ਰਤੀ-ਕ੍ਰੀੜਾ ਵਿਚ ਰੁਝੀ ਹੋਈ ਸੀ। (ਉਹ) ਜਿਉਂ ਜਿਉਂ ਲਿਪਟ ਕੇ ਆਵਾਜ਼ ਕਢਦੇ ਸਨ, ਤਾਂ ਉਹ (ਬਾਹਰ ਬੈਠੇ) ਸਮਝਦੇ ਕਿ (ਸ਼ਿਵ ਨੂੰ ਪ੍ਰਸੰਨ ਕਰਨ ਲਈ) ਬਕਰੇ ਬੁਲਾਉਂਦੀ ਹੈ।੨੯।

(ਉਨ੍ਹਾਂ ਨੇ) ਧਰਤੀ ਵਿਚ ਟੋਆ ਪੁਟ ਕੇ ਉਸ ਨੂੰ ਦਬਾ ਦਿੱਤਾ ਅਤੇ ਬਾਹਰ ਕੋਈ ਹਡ ਗੋਡਾ ਨਹੀਂ ਛਡਿਆ। (ਫਿਰ) ਆਪਣੇ ਯਾਰ ਨੂੰ ਨਾਲ ਲੈ ਕੇ ਇਹ ਕਹਿੰਦੀ ਹੋਈ ਬਾਹਰ ਲੈ ਆਈ--।੩੦।

ਜਦ ਮੈਂ ਰੁਦ੍ਰ ਦਾ ਧਿਆਨ ਧਾਰਿਆ ਤਾਂ ਸ਼ਿਵ ਨੇ ਮੈਨੂੰ ਇਸ ਪ੍ਰਕਾਰ ਕਿਹਾ--ਹੇ ਪੁੱਤਰੀ ਮਨ ਭਾਉਂਦਾ ਵਰ ਮੰਗ ('ਬਰੰਬ੍ਰੂਹ'), ਜੋ ਵੀ ਇਸ ਵੇਲੇ ਤੇਰੇ ਹਿਰਦੇ ਵਿਚ ਆਵੇ।੩੧।

ਤਦ ਮੈਂ ਕਿਹਾ ਕਿ ਜੇ ਮੇਰੀ ਮਤ ਤੁਹਾਡੇ ਚਰਨਾਂ ਵਿਚ ਲਗੀ ਹੋਈ ਹੈ ਤਾਂ (ਮੇਰਾ) ਪਤੀ ਜੀਉਂਦਾ ਕਰ ਦਿਓ। ਤਦ ਸ਼ਿਵ ਨੇ ਇਸ ਤਰ੍ਹਾਂ ਕਿਹਾ--। ਹੇ ਰਾਜਨ! ਇਸ ਨੂੰ ਤੁਸੀਂ ਸਚ ਸਮਝ ਲਵੋ।੩੨।

*ਦੋਹਰਾ*

ਮੈਂ ਇਸ ਨੂੰ ਪਹਿਲਾਂ ਨਾਲੋਂ ਸੁੰਦਰ ਅਤੇ ਜਵਾਨ ਬਣਾ ਦਿੱਤਾ ਹੈ। ਸ੍ਰੀ ਸ਼ਿਵ ਦੀ ਕ੍ਰਿਪਾ ਕਟਾਖ ਨਾਲ (ਮੇਰਾ) ਪਤੀ ਜੀਵਤਿ ਹੋ ਗਿਆ ਹੈ।੩੩।

*ਚੌਪਈ*

ਸਭ ਨੇ ਇਹ ਬਚਨ ਸਚ ਮੰਨ ਲਿਆ ਅਤੇ ਸ਼ਿਵ ਦੇ ਬਚਨ ਨੂੰ ਵੀ ਸਚ ਸਮਝ ਲਿਆ। ਤਦ ਉਹ ਸੁੰਦਰੀ ਮਨ ਦਾ ਭੈ ਛਡ ਕੇ ਉਸ ਨਾਲ ਨਿੱਤ ਭੋਗ ਵਿਲਾਸ ਕਰਨ ਲਗੀ।੩੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੫ਵੇਂ ਚਰਿਤ੍ਰ ਦੀ ਸਮਾਪਤੀ ਸਭ ਸ਼ੁਭ ਹੈ। ੩੨੫। ੬੧੪੨। ਚਲਦਾ।*

*ਚੌਪਈ*

ਇਕ ਗਹਰਵਾਰ (ਰਾਜਪੂਤ) ਰਾਜਾ ਬਹੁਤ ਬਲਵਾਨ ਸੀ। ਉਸ ਨੂੰ ਕਦੇ ਵੀ (ਕੋਈ) ਦੁਖ ਜਾਂ ਹਲਚਲ ਡਾਵਾਂਡੋਲ ਨਹੀਂ ਕਰ ਸਕੀ। ਉਸ ਦੇ ਘਰ ਗੂੜ੍ਹ ਮਤੀ ਨਾਂ ਦੀ ਇਸਤਰੀ ਸੀ। ਉਸ ਦੀ ਸੁੰਦਰ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੧।

ਉਥੇ ਇਕ ਵਡਭਾਗੀ ਸ਼ਾਹ ਹੁੰਦਾ ਸੀ ਜੋ ਬਹੁਤ ਰੂਪਵਾਨ, ਗੁਣਵਾਨ ਅਤੇ ਸਨੇਹੀ ਸੀ। ਉਸ ਦੇ ਘਰ ਸੁਕਚ ਮਤੀ ਨਾਂ ਦੀ ਪੁੱਤਰੀ ਸੀ। (ਇੰਜ ਲਗਦੀ ਸੀ) ਮਾਨੋ ਚੰਦ੍ਰਮਾ ਦੀ ਕਲਾ ਪ੍ਰਗਟ ਹੋਈ ਹੋਵੇ।੨।

ਏਕ ਤਹਾ ਬੈਪਾਰੀ ਆਯੋ। ਅਮਿਤ ਦਰਬ ਨਹਿ ਜਾਤ ਗਨਾਯੋ।
ਜਵਿਤ੍ਰ ਜਾਇਫਰ ਉਸਟੈ ਭਰੇ। ਲੌਂਗ ਲਾਯਚੀ ਕਵਨ ਉਚਰੇ। ੩।

ਉਤਰਤ ਧਾਮ ਤਵਨ ਕੇ ਭਯੋ। ਮਿਲਬੋ ਕਾਜ ਸਾਹ ਸੰਗ ਗਯੋ।
ਦੁਹਿਤ ਘਾਤ ਤਵਨ ਕੀ ਪਾਈ। ਸਕਲ ਦਰਬੁ ਤਿਹ ਲਿਯੋ ਚੁਰਾਈ। ੪।

ਮਾਤ੍ਰਾ ਗ੍ਰਿਹ ਕੀ ਸਕਲ ਨਿਕਾਰਿ। ਦਈ ਬਹੁਰਿ ਤਹ ਆਗਿ ਪ੍ਰਜਾਰ।
ਰੋਵਤ ਸੁਤਾ ਪਿਤਾ ਪਹਿ ਆਈ। ਜਰਿਯੋ ਧਾਮ ਕਹਿ ਤਾਹਿ ਸੁਨਾਈ। ੫।

ਸੁਨ ਤ੍ਰਿਯ ਬਚਨ ਸਾਹ ਦ੍ਵੈ ਧਾਏ। ਘਰ ਕੋ ਮਾਲ ਨਿਕਾਸਨ ਆਏ।
ਆਗੇ ਆਇ ਨਿਹਾਰੈ ਕਹਾ। ਨਿਰਖਾ ਢੇਰ ਭਸਮ ਕਾ ਤਹਾ। ੬।

ਬਹੁਰਿ ਸੁਤਾ ਇਮਿ ਬਚਨ ਉਚਾਰੇ। ਯਹੈ ਪਿਤਾ ਦੁਖ ਹ੍ਰਿਦੈ ਹਮਾਰੇ।
ਆਪਨਿ ਗਏ ਕਾ ਸੋਕ ਨ ਆਵਾ। ਯਾ ਕੋ ਲਗਤ ਹਮੈ ਪਛਤਾਵਾ। ੭।

ਪੁਨਿ ਸੁਤਾ ਕੌ ਅਸ ਸਾਹ ਉਚਾਰੇ। ਸੋਈ ਭਯੋ ਜੁ ਲਿਖਿਯੋ ਹਮਾਰੇ।
ਤੁਮ ਯਾ ਕੋ ਕਛੁ ਸੋਕ ਕਰਹੁ ਜਿਨ। ਦੈ ਹੋ ਦਰਬੁ ਜਰਿਯੋ ਜਿਤਨੋ ਇਨ। ੮।

ਭੇਦ ਅਭੇਵ ਨ ਕਛੁ ਜੜ ਪਾਯੋ। ਮੂੰਡ ਮੁੰਡਾਇ ਬਹੁਰਿ ਘਰ ਆਯੋ।
ਕਰਮ ਰੇਖ ਅਪਨੀ ਪਹਿਚਾਨੀ। ਤ੍ਰਿਯ ਚਰਿਤ੍ਰ ਕੀ ਰੀਤਿ ਨ ਜਾਨੀ। ੯।

ਸਾਹੁ ਸੁਤਾ ਇਹ ਛਲ ਧਨ ਹਰਾ। ਭੇਦ ਨ ਤਾ ਕੇ ਪਿਤੈ ਬਿਚਰਾ।
ਸ੍ਯਾਨਾ ਹੁਤੋ ਭੇਦ ਨਹਿ ਪਾਯੋ। ਬਿਨੁ ਲਾਗੇ ਜਲ ਮੂੰਡ ਮੁੰਡਾਯੋ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੨੬। ੬੧੫੨। ਅਫਜੂੰ।*

*ਚੌਪਈ*

ਅਚਲਾਵਤੀ ਨਗਰ ਇਕ ਸੋਹੈ। ਅਚਲ ਸੈਨ ਰਾਜਾ ਤਹ ਕੋਹੈ।
ਅਚਲ ਦੇਇ ਤਾ ਕੇ ਘਰ ਰਾਨੀ। ਸੁੰਦਰਿ ਭਵਨ ਚਤ੍ਰਦਸ ਜਾਨੀ। ੧।

ਅਚਲ ਮਤੀ ਦੂਸਰ ਤਿਹ ਦਾਰਾ। ਤਾ ਤੇ ਸੁੰਦਰਿ ਹੁਤੀ ਅਪਾਰਾ।
ਤਾ ਸੌ ਨ੍ਰਿਪ ਕੋ ਨੇਹ ਅਪਾਰਾ। ਜਾਨਤ ਊਚ ਨੀਚ ਤਿਹ ਪ੍ਯਾਰਾ। ੨।

ਦੁਤਿਯ ਨਾਰਿ ਅਸ ਚਰਿਤ ਬਿਚਾਰਿਯੋ। ਏਕ ਨਾਰਿ ਕੇ ਸਾਥ ਸਿਖਾਰਿਯੋ।
ਤਾ ਕੋ ਭਰਿਯੋ ਦਰਬ ਸੌ ਧਾਮਾ। ਜਾਨਤ ਅਵਰ ਨ ਦੂਜੀ ਬਾਮਾ। ੩।

ਜਬ ਸਭ ਅਰਧ ਰਾਤ੍ਰਿ ਸ੍ਵੈ ਜਾਹਿ। ਜਾਗਤ ਰਹੈ ਏਕ ਜਨ ਨਾਹਿ।
ਦੀਪ ਜਰਿਯੋ ਧੌਲਰ ਜਬ ਲਹਿਯਹੁ। ਤਬ ਤੁਮ ਅਸ ਰਾਜਾ ਸੌ ਕਹਿਯਹੁ। ੪।

ਉਥੇ (ਇਕ ਦਿਨ) ਇਕ ਵਪਾਰੀ ਆਇਆ। (ਉਸ ਪਾਸ) ਬੇਹਿਸਾਬ ਧਨ-ਦੌਲਤ ਸੀ, ਜਿਸ ਨੂੰ ਗਿਣਿਆ ਨਹੀਂ ਜਾ ਸਕਦਾ। (ਉਸ ਨੇ) ਜਾਵਿਤਰੀ, ਜਾਫਲ, ਲੌਂਗ, ਇਲਾਇਚੀ ਦੇ ਊਠ ਲਦੇ ਹੋਏ ਸਨ, (ਜਿਨ੍ਹਾਂ ਦਾ) ਵਰਣਨ (ਭਲਾ) ਕੌਣ ਕਰ ਸਕਦਾ ਹੈ।੩।

ਉਹ ਉਸ ਦੇ ਘਰ ਹੀ ਉਤਰਿਆ ਅਤੇ ਮਿਲਣ ਲਈ ਸ਼ਾਹ ਕੋਲ ਗਿਆ। ਸੁਕਚ ਮਤੀ ਨੇ ਉਸ ਮੌਕੇ ਨੂੰ ਤਾੜਿਆ ਅਤੇ ਸਾਰੇ ਧਨ ਨੂੰ ਚੁਰਾ ਲਿਆ।੪।

(ਫਿਰ) ਸਾਰੇ ਘਰ ਦੀ ਧਨ-ਦੌਲਤ ਕਢ ਕੇ ਮਗਰੋਂ ਘਰ ਨੂੰ ਅੱਗ ਲਗਾ ਦਿੱਤੀ। ਰੋਂਦੀ ਹੋਈ ਪੁੱਤਰੀ ਪਿਤਾ ਕੋਲ ਆਈ। ਉਸ ਨੂੰ ਦਸਿਆ ਕਿ ਘਰ ਸੜ ਗਿਆ ਹੈ।੫।

ਉਸ ਕੁੜੀ ਦੀ ਗੱਲ ਸੁਣ ਕੇ ਦੋਵੇਂ ਸ਼ਾਹ (ਉਥੋਂ ਨੂੰ) ਭਜ ਪਏ ਅਤੇ ਘਰ ਦਾ ਮਾਲ ਕੱਢਣ ਲਈ ਪਹੁੰਚੇ। ਅਗੇ ਆ ਕੇ ਉਨ੍ਹਾਂ ਨੇ ਕੀ ਵੇਖਿਆ ਕਿ ਉਥੇ (ਸਾਰਾ ਘਰ) ਸੁਆਹ ਦਾ ਢੇਰ ਬਣਿਆ ਪਿਆ ਹੈ।੬।

ਫਿਰ ਪੁੱਤਰੀ ਨੇ ਇਸ ਤਰ੍ਹਾਂ ਕਿਹਾ--ਹੇ ਪਿਤਾ ਜੀ! ਮੇਰੇ ਹਿਰਦੇ ਵਿਚ ਇਹ ਦੁਖ ਹੈ। ਮੈਨੂੰ ਆਪਣੇ (ਸਾਮਾਨ ਦੇ) ਨੁਕਸਾਨ ਦਾ ਦੁਖ ਨਹੀਂ, ਪਰ ਇਨ੍ਹਾਂ ਦੇ (ਨੁਕਸਾਨ ਦਾ) ਮੈਨੂੰ ਬਹੁਤ ਪਛਤਾਵਾ ਹੈ।੭।

ਫਿਰ ਪੁੱਤਰੀ ਨੂੰ ਸ਼ਾਹ ਨੇ ਇਸ ਤਰ੍ਹਾਂ ਕਿਹਾ ਕਿ ਉਹੀ ਹੋਇਆ ਹੈ ਜੋ ਸਾਡੇ ਭਾਗਾਂ ਵਿਚ ਲਿਖਿਆ ਹੋਇਆ ਸੀ। ਤੂੰ ਇਸ ਦਾ ਕੁਝ ਵੀ ਦੁਖ ਨ ਮੰਨਾ। (ਪ੍ਰਭੂ ਆਪ ਹੀ) ਇਨ੍ਹਾਂ ਨੂੰ ਸਾਰਾ ਸਾੜਿਆ ਹੋਇਆ ਧਨ ਦੇ ਦੇਵੇਗਾ।੮।

ਉਸ ਮੂਰਖ ਨੇ ਭੇਦ ਅਭੇਦ ਨੂੰ ਕੁਝ ਨ ਸਮਝਿਆ ਅਤੇ ਠਗਿਆ ਹੋਇਆ ਫਿਰ ਘਰ ਪਰਤ ਆਇਆ। (ਉਸ ਨੇ) ਇਸ ਨੂੰ ਆਪਣੀ ਕਰਮ ਰੇਖਾ ਵਜੋਂ ਸਮਝਿਆ ਅਤੇ ਇਸਤਰੀ ਦੇ ਚਰਿਤ੍ਰ ਦੀ ਰੀਤ ਨੂੰ ਨ ਸਮਝਿਆ।੯।

ਸ਼ਾਹ ਦੀ ਪੁੱਤਰੀ ਨੇ ਇਸ ਤਰ੍ਹਾਂ ਦੇ ਛਲ ਨਾਲ ਧਨ ਹਰ ਲਿਆ। ਇਸ ਭੇਦ ਨੂੰ ਉਸ ਦਾ ਪਿਤਾ ਵੀ ਨ ਸਮਝ ਸਕਿਆ। ਸਿਆਣਾ ਹੋਣ ਤੇ ਵੀ ਭੇਦ ਨਹੀਂ ਸਮਝ ਸਕਿਆ ਅਤੇ ਬਿਨਾ ਪਾਣੀ ਲਗਾਏ ਸਿਰ ਮੁੰਨਵਾ ਲਿਆ (ਅਰਥਾਤ੍ ਬੁਰੀ ਤਰ੍ਹਾਂ ਠਗਿਆ ਗਿਆ)।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੨੯। ੬੧੫੨। ਚਲਦਾ।*

*ਚੌਪਈ*

ਅਚਲਾਵਤੀ ਨਾਂ ਦਾ ਇਕ ਨਗਰ ਸੀ। ਉਥੋਂ ਦਾ ਰਾਜਾ ਅਚਲ ਸੈਨ ਸੀ। ਅਚਲ ਦੇਈ ਨਾਂ ਦੀ ਉਸ ਦੇ ਘਰ ਰਾਣੀ ਸੀ। ਉਹ ਚੌਦਾਂ ਲੋਕਾਂ ਵਿਚ ਸੁੰਦਰ ਸਮਝੀ ਜਾਂਦੀ ਸੀ।੧।

ਅਚਲ ਮਤੀ ਉਸ ਦੀ ਦੂਜੀ ਰਾਣੀ ਸੀ। ਜੋ ਉਸ (ਪਹਿਲੀ) ਨਾਲੋਂ ਅਧਿਕ ਸੁੰਦਰ ਸੀ। ਉਸ ਨਾਲ ਰਾਜੇ ਨੂੰ ਬਹੁਤ ਅਧਿਕ ਪ੍ਰੇਮ ਸੀ। ਉਨ੍ਹਾਂ ਦੇ ਪ੍ਰੇਮ ਨੂੰ ਅਮੀਰ ਗਰੀਬ ਸਭ ਸਮਝਦੇ ਸਨ।੨।

ਦੂਜੀ (ਭਾਵ ਪਹਿਲੇ ਵਾਲੀ) ਰਾਣੀ ਨੇ ਇਹ ਚਰਿਤ੍ਰ ਕਰਨਾ ਵਿਚਾਰਿਆ ਅਤੇ ਇਕ ਇਸਤਰੀ ਨੂੰ ਮਿਲ ਕੇ ਸਿਖਾਇਆ। ਉਸ ਦਾ ਘਰ ਧਨ ਨਾਲ ਭਰ ਦਿੱਤਾ। ਇਸ ਦਾ ਦੂਜੀ ਰਾਣੀ ਨੂੰ ਪਤਾ ਨ ਲਗਿਆ।੩।

(ਰਾਣੀ ਨੇ ਉਸ ਇਸਤਰੀ ਨੂੰ ਸਿਖਾਇਆ) ਜਦ ਅੱਧੀ ਰਾਤ ਵੇਲੇ ਸਾਰੇ ਸੌਂ ਜਾਣ ਅਤੇ ਇਕ ਵਿਅਕਤੀ ਵੀ ਜਾਗਦਾ ਹੋਇਆ ਨ ਰਹੇ। ਜਦ ਮਹੱਲ ਉਤੇ ਦੀਵਾ ਬਲਦਾ ਹੋਇਆ ਵੇਖੇਂ ਤਾਂ ਰਾਜੇ ਕੋਲ ਇਸ ਤਰ੍ਹਾਂ ਕਹੀਂ।੪।

ਮਾਯਾ ਗਡੀ ਮੋਹਿ ਨ੍ਰਿਪ ਜਾਨੋ। ਏਕ ਬਾਤ ਮੈ ਤੁਮੈ ਬਖਾਨੋ।
ਅਛਲਾ ਦੇ ਤ੍ਰਿਯ ਕੌ ਬਲਿ ਦੈ ਕੈ। ਗ੍ਰਿਹ ਲੈ ਜਾਹਿ ਕਾਢਿ ਮੁਹਿ ਲੈ ਕੈ। ੫।

ਅਛਲਾ ਦੇ ਜਬ ਹੀ ਸੁਨਿ ਪਾਯੋ। ਉਲਟਿ ਭੇਦ ਤਿਹ ਤ੍ਰਿਯਹਿ ਸਿਖਾਯੋ।
ਏਕ ਬਾਤ ਮਾਗੇ ਮੁਹਿ ਦੇਹੁ। ਨ੍ਰਿਪ ਪਹਿ ਨਾਮ ਤਿਸੀ ਕਾ ਲੇਹੁ। ੬।

ਪ੍ਰਥਮੈ ਅਧਿਕ ਦਰਬੁ ਤਿਹ ਦਿਯਾ। ਦੁਗਨੋ ਦਰਬ ਦੇਨ ਤਿਹ ਕਿਯਾ।
ਤਿਨ ਸਹੇਟ ਉਤ ਦੀਪ ਜਗਾਯੋ। ਇਤਿ ਇਸਤ੍ਰੀ ਇਮਿ ਭਾਖਿ ਸੁਨਾਯੋ। ੭।

ਹੇ ਨ੍ਰਿਪ ਮੁਹਿ ਮਾਯਾ ਤੁਮ ਜਾਨੋ। ਬਿਕਟ ਕੇਤੁ ਕੀ ਗਡੀ ਪਛਾਨੋ।
ਅਪਨੀ ਇਸਤ੍ਰੀ ਕਹ ਬਲਿ ਦੈ ਕੈ। ਯਾ ਤੇ ਭਖਹੁ ਕਾਢਿ ਧਨ ਲੈ ਕੈ। ੮।

ਰਾਨੀ ਸਾਥ ਜਹਾ ਨ੍ਰਿਪ ਸੋਯੋ। ਅਰਧਿਕ ਰਾਤ੍ਰਿ ਬਚਨ ਤਹ ਹੋਯੋ।
ਮੁਹਿ ਮਾਯਾ ਕੌ ਘਰ ਹੀ ਰਾਖਹੁ। ਇਸਤ੍ਰੀ ਦੈ ਅਪਨੀ ਬਲਿ ਭਾਖਹੁ। ੯।

ਜਿਨ ਇਸਤ੍ਰੀ ਇਹ ਚਰਿਤ ਬਨਾਯੋ। ਤਾ ਹੀ ਕੋ ਨ੍ਰਿਪ ਨਾਮ ਸੁਨਾਯੋ।
ਰਾਜਾ ਲੋਭ ਦਰਬ ਕੇ ਮਾਰੇ। ਤਿਸੀ ਨਾਰਿ ਕਹ ਬਲਿ ਦੈ ਡਾਰੇ। ੧੦।

ਜਿਨਹੁ ਨਾਰਿ ਕੌ ਮਤੋ ਸਿਖਾਯੋ। ਪਲਟਿ ਕਾਮ ਤਾਹੀ ਕੇ ਆਯੋ।
ਉਨ ਤ੍ਰਿਯ ਦਰਬ ਤਾਹਿ ਬਹੁ ਦ੍ਯਾਇ। ਨਾਰਿ ਤਿਸੀ ਕੌ ਹਨ੍ਯੋ ਬਨਾਇ। ੧੧।

ਬੁਰੀ ਬਾਤ ਜੋ ਕੋਈ ਬਨਾਵੈ। ਉਲਟਿ ਕਾਮ ਤਾਹੀ ਕੇ ਆਵੈ।
ਜੈਸਾ ਕਿਯੋ ਤੈਸ ਫਲ ਪਾਯੋ। ਤਾਹਿ ਹਨਤ ਥੀ ਆਪੁ ਹਨਾਯੋ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਾਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੨੭। ੬੧੬੪। ਅਫਜੂੰ।*

*ਚੌਪਈ*

ਥੰਭਕਰਨ ਇਕ ਥੰਭ੍ਰ ਦੇਸ ਨ੍ਰਿਪ। ਸਿਖ੍ਯ ਸਾਧੁ ਕੋ ਦੁਸਟਨ ਕੋ ਰਿਪੁ।
ਤਾ ਕੇ ਸ੍ਵਾਨ ਏਕ ਥੋ ਆਛਾ। ਸੁੰਦਰ ਘਨੋ ਸਿੰਘ ਸੋ ਕਾਛਾ। ੧।

ਇਕ ਦਿਨ ਧਾਮ ਨ੍ਰਿਪਤਿ ਕੇ ਆਯੋ। ਪਾਹਨ ਹਨਿ ਤਿਹ ਤਾਹਿ ਹਟਾਯੋ।
ਤ੍ਰਿਯ ਕੀ ਹੁਤੀ ਸ੍ਵਾਨ ਸੌ ਪ੍ਰੀਤਾ। ਪਾਹਨ ਲਗੇ ਭਯੋ ਦੁਖ ਚੀਤਾ। ੨।

ਪਾਹਨ ਲਗੇ ਸ੍ਵਾਨ ਮਰਿ ਗਯੋ। ਰਾਨੀ ਦੋਸ ਨ੍ਰਿਪਤਿ ਕਹ ਦਯੋ।
ਮਰਿਯੋ ਸ੍ਵਾਨ ਭਯੋ ਕਹਾ ਉਚਾਰਾ। ਐਸੇ ਹਮਰੇ ਪਰੈ ਹਜਾਰਾ। ੩।

ਹੇ ਰਾਜਨ! ਤੁਸੀਂ ਮੈਨੂੰ (ਧਰਤੀ ਵਿਚ) ਗਡੀ ਹੋਈ ਮਾਇਆ ਸਮਝੋ। ਇਕ ਗੱਲ ਮੈਂ ਤੁਹਾਨੂੰ ਕਹਾਂ ਕਿ ਅਚਲਾ ਦੇਈ ਇਸਤਰੀ ਦੀ ਬਲੀ ਦੇ ਕੇ ਅਤੇ ਮੈਨੂੰ (ਦਬੇ ਹੋਏ ਧਨ ਨੂੰ) ਕਢ ਕੇ ਘਰ ਲੈ ਜਾਓ।੫।

ਅਛਲਾ ਦੇਈ ਨੇ ਜਦ ਇਹ ਸੁਣਿਆ, ਤਾਂ ਉਸ ਇਸਤਰੀ (ਨੂੰ ਬੁਲਾ ਕੇ) ਉਲਟੀ ਗੱਲ ਸਮਝਾ ਦਿੱਤੀ। ਇਕ ਬਚਨ ਮੰਗਦੀ ਹਾਂ, ਮੈਨੂੰ ਦੇ। ਰਾਜੇ ਕੋਲ (ਮੇਰੀ ਥਾਂ ਤੇ) ਉਸ ਦਾ ਨਾਂ ਲੈ।੬।

ਪਹਿਲੀ (ਰਾਣੀ ਨੇ) ਉਸ ਨੂੰ ਬਹੁਤ ਧਨ ਦਿੱਤਾ ਸੀ, ਪਰ ਇਸ ਨੇ ਦੁਗਣਾ ਧਨ ਦੇਣਾ ਕੀਤਾ। ਉਸ ਨੇ ਮਿਥੇ ਹੋਏ ਸਥਾਨ ਉਤੇ ਦੀਵਾ ਜਗਾਇਆ ਅਤੇ ਇਧਰ ਇਸਤਰੀ ਨੇ ਉੱਚੀ ਆਵਾਜ਼ ਵਿਚ ਕਿਹਾ--।੭।

ਹੇ ਰਾਜਨ! ਤੁਸੀਂ ਮੈਨੂੰ ਮਾਇਆ ਜਾਣੋ। ਬਿਕਟ ਕੇਤੁ (ਰਾਜੇ) ਦੀ ਦਬੀ ਹੋਈ ਸਮਝੋ। ਆਪਣੀ ਇਸਤਰੀ ਦੀ ਬਲੀ ਦੇ ਕੇ ਅਤੇ ਇਥੋਂ ਧਨ ਕਢ ਕੇ ਲੈ ਜਾਓ ਅਤੇ ਵਰਤੋ।੮।

ਰਾਣੀ ਨਾਲ ਜਿਥੇ ਰਾਜਾ ਸੁਤਾ ਪਿਆ ਸੀ, ਉਥੇ ਅੱਧੀ ਰਾਤ ਨੂੰ ਇਕ ਆਵਾਜ਼ ਹੋਈ। ਮੈਨੂੰ ਮਾਇਆ ਨੂੰ ਆਪਣੇ ਘਰ ਵਿਚ ਹੀ ਰਖੋ ਅਤੇ ਆਪਣੀ ਇਸਤਰੀ ਦੀ ਬਲੀ ਦੇ ਕੇ (ਮੈਨੂੰ) ਵਰਤੋ।੯।

ਜਿਸ ਇਸਤਰੀ (ਰਾਣੀ) ਨੇ ਇਹ ਚਰਿਤ੍ਰ ਰਚਿਆ ਸੀ, ਰਾਜੇ ਨੂੰ ਉਸੇ ਦਾ ਨਾਂ ਕਹਿ ਸੁਣਾਇਆ। ਰਾਜੇ ਨੇ ਧਨ ਦੇ ਲਾਲਚ ਵਿਚ, ਉਸ ਇਸਤਰੀ ਦੀ ਬਲੀ ਦੇ ਦਿੱਤੀ।੧੦।

ਜਿਸ ਨੇ ਇਸਤਰੀ (ਦਾਸੀ) ਨੂੰ ਭੇਦ ਸਿਖਾਇਆ ਸੀ, ਉਹ ਚਰਿਤ੍ਰ ਪਲਟ ਕੇ ਉਸ ਦੇ ਹੀ ਕੰਮ ਆਇਆ। ਉਸ ਇਸਤਰੀ ਨੇ ਉਸ (ਦਾਸੀ) ਨੂੰ ਬਹੁਤ ਧਨ ਦਿੱਤਾ ਪਰ ਉਸ ਇਸਤਰੀ ਨੇ ਉਸੇ ਨੂੰ ਮਾਰ ਦਿੱਤਾ।੧੧।

ਜੇ ਕੋਈ ਮਾੜਾ ਕੰਮ ਕਰਦਾ ਹੈ, ਉਹ ਉਲਟਾ ਉਸੇ ਦੇ ਸਿਰ ਪੈਂਦਾ ਹੈ। ਜਿਹੋ ਜਿਹਾ (ਉਸ ਰਾਣੀ ਨੇ) ਕੀਤਾ ਸੀ, ਉਹੋ ਜਿਹਾ ਫਲ ਪਾ ਲਿਆ। ਉਸ (ਦੂਜੀ ਰਾਣੀ) ਨੂੰ ਮਾਰਨਾ ਚਾਹੁੰਦੀ ਸੀ, ਪਰ ਆਪ ਹੀ ਮਾਰੀ ਗਈ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੨੭। ੬੧੬੪। ਚਲਦਾ।*

*ਚੌਪਈ*

ਥੰਭ੍ਰ ਦੇਸ਼ ਦਾ ਇਕ ਥੰਭਕਰਨ ਨਾਂ ਦਾ ਰਾਜਾ ਸੀ। (ਉਹ) ਸਾਧਾਂ ਦਾ ਸੇਵਕ ਅਤੇ ਦੁਸ਼ਟਾਂ ਦਾ ਵੈਰੀ ਸੀ। ਉਸ ਦੇ ਘਰ ਇਕ ਬਹੁਤ ਵਧੀਆ ਕੁੱਤਾ ਸੀ। ਉਹ ਬਹੁਤ ਸੁੰਦਰ ਸੀ ਅਤੇ ਸ਼ੇਰ ਵਰਗੀ ਉਸ ਦੀ ਡੀਲ ਡੌਲ ਸੀ।੧।

ਇਕ ਦਿਨ (ਉਹ ਕੁੱਤਾ) ਰਾਜੇ ਦੇ ਘਰ ਆਇਆ। (ਰਾਜੇ ਨੇ) ਉਸ ਨੂੰ ਵੱਟੇ ਮਾਰ ਕੇ ਹਟਾ ਦਿੱਤਾ। ਰਾਣੀ ਦੀ ਕੁੱਤੇ ਨਾਲ ਬਹੁਤ ਪ੍ਰੀਤ ਸੀ। (ਉਸ ਨੂੰ) ਵੱਟੇ ਲਗਣ ਕਰ ਕੇ (ਰਾਣੀ ਦਾ) ਚਿਤ ਦੁਖੀ ਹੋਇਆ।੨।

ਵੱਟੇ ਲਗਣ ਨਾਲ ਕੁੱਤਾ ਮਰ ਗਿਆ। ਰਾਣੀ ਨੇ ਇਸ ਦਾ ਦੋਸ਼ ਰਾਜੇ ਨੂੰ ਦਿੱਤਾ। (ਰਾਜੇ ਨੇ) ਕਿਹਾ--ਕੀ ਹੋਇਆ ਜੇ ਕੁੱਤਾ ਮਰ ਗਿਆ ਹੈ। ਇਹੋ ਜਿਹੇ (ਕੁੱਤੇ) ਸਾਡੇ ਕੋਲ ਹਜ਼ਾਰਾਂ ਪਏ ਹਨ।੩।

ਅਬ ਤੈ ਯਾ ਕੌ ਪੀਰ ਪਛਾਨਾ। ਤਾ ਕੋ ਭਾਤਿ ਪੂਜਿ ਹੈ ਨਾਨਾ।
ਕਹਿਯੋ ਸਹੀ ਤਬ ਯਾਹਿ ਪੁਜਾਊ। ਭਲੇ ਭਲੇ ਤੇ ਨੀਰ ਭਰਾਊ। ੪।

ਕੁਤਬ ਸਾਹ ਰਾਖਾ ਤਿਹ ਨਾਮਾ। ਤਹੀ ਖੋਦਿ ਭੂਅ ਗਾਡਿਯੋ ਬਾਮਾ।
ਤਾ ਕੀ ਗੋਰ ਬਣਾਈ ਐਸੀ। ਕਿਸੀ ਪੀਰ ਕੀ ਹੋਇ ਨ ਜੈਸੀ। ੫।

ਇਕ ਦਿਨ ਆਪੁ ਤਹਾ ਤ੍ਰਿਯ ਗਈ। ਸਿਰਨੀ ਕਛੂ ਚੜਾਵਤ ਭਈ।
ਮੰਨਤਿ ਮੋਰਿ ਕਹੀ ਬਰ ਆਈ। ਸੁਪਨਾ ਦਿਯੋ ਪੀਰ ਸੁਖਦਾਈ। ੬।

ਮੋਹਿ ਸੋਵਤੇ ਪੀਰ ਜਗਾਯੋ। ਆਪੁ ਆਪਨੀ ਕਬੁਰ ਬਤਾਯੋ।
ਤਾ ਤੇ ਮੈ ਇਹ ਠੌਰ ਪਛਾਨੀ। ਜਬ ਹਮਰੀ ਮਨਸਾ ਬਰ ਆਨੀ। ੭।

ਇਹ ਬਿਧਿ ਜਬ ਪੁਰ ਮੈ ਸੁਨਿ ਪਾਯੋ। ਜ੍ਯਾਰਤਿ ਸਕਲ ਲੋਗ ਮਿਲਿ ਆਯੋ।
ਭਾਤਿ ਭਾਤਿ ਸੀਰਨੀ ਚੜਾਵੈ। ਚੂੰਬਿ ਕਬੁਰ ਕੂਕਰ ਕੀ ਜਾਵੈ। ੮।

ਕਾਜੀ ਸੇਖ ਸੈਯਦ ਤਹ ਆਵੈ। ਪੜਿ ਫਾਤਯਾ ਸੀਰਨੀ ਬਟਾਵੈ।
ਧੂਰਿ ਸਮਸ ਝਾਰੂਅਨ ਉਡਾਹੀ। ਚੂੰਮਿ ਕਬੁਰ ਕੂਕਰ ਕੀ ਜਾਹੀ। ੯।

*ਦੋਹਰਾ*

ਇਹ ਛਲ ਅਪਨੈ ਸ੍ਵਾਨ ਕੋ ਚਰਿਤ ਦਿਖਾਯੋ ਬਾਮ।
ਅਬ ਲਗਿ ਕਹ ਜ੍ਯਾਰਤਿ ਕਰੈ ਸਾਹੁ ਕੁਤਬ ਦੀ ਨਾਮ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੨੮। ੬੧੭੪। ਅਫਜੂੰ।*

*ਚੌਪਈ*

ਬਿਜਿਯਾਵਤੀ ਨਗਰ ਇਕ ਸੋਹੈ। ਬ੍ਰਿਭ੍ਰਮ ਸੈਨ ਨ੍ਰਿਪਤਿ ਤਹ ਕੋਹੈ।
ਬ੍ਯਾਘ੍ਰ ਮਤੀ ਤਾ ਕੇ ਘਰ ਦਾਰਾ। ਚੰਦ੍ਰ ਲਯੋ ਤਾ ਤੇ ਉਜਿਯਾਰਾ। ੧।

ਤਿਹ ਠਾ ਹੁਤੀ ਏਕ ਪਨਿਹਾਰੀ। ਨ੍ਰਿਪ ਕੇ ਬਾਰ ਭਰਤ ਥੀ ਦ੍ਵਾਰੀ।
ਤਿਹ ਕੰਚਨ ਕੇ ਭੂਖਨ ਲਹਿ ਕੈ। ਡਾਰਿ ਦਏ ਘਟ ਮੌ ਕਰ ਗਹਿ ਕੈ। ੨।

ਊਪਰ ਜਲ ਤਾ ਕੇ ਤਰ ਭੂਖਨ। ਕਿਨੂੰ ਨ ਨਰ ਸਮਝ੍ਯੋ ਤਿਹ ਦੂਖਨ।
ਬਹੁ ਪੁਰਖਨ ਤਾ ਕੋ ਜਲ ਪੀਆ। ਕਿਨਹੂੰ ਜਾਨਿ ਭੇਦ ਨਹਿ ਲੀਆ। ੩।

ਰਾਨੀਹੂੰ ਤਿਹ ਘਟਹਿ ਨਿਹਾਰਾ। ਦ੍ਰਿਸਟਿ ਨ੍ਰਿਪਤਿ ਕੀ ਤਰ ਸੁ ਨਿਕਾਰਾ।
ਕਾਹੂੰ ਬਾਤ ਲਖੀ ਨਹਿ ਗਈ। ਭੂਖਨ ਜਾਤ ਨਾਰਿ ਹਰਿ ਭਈ। ੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੨੯। ੬੧੭੮। ਅਫਜੂੰ।*

ਹੁਣ ਤੂੰ ਇਸੇ ਨੂੰ ਪੀਰ ਸਮਝ ਲਿਆ ਹੈ ਅਤੇ ਇਸ ਦੀ ਕਈ ਤਰ੍ਹਾਂ ਨਾਲ ਪੂਜਾ ਕਰੇਂਗੀ। (ਰਾਣੀ ਨੇ ਕਿਹਾ--) (ਤੁਸੀਂ) ਸਹੀ ਕਿਹਾ ਹੈ, ਤਦ (ਮੈਂ) ਇਸੇ ਨੂੰ ਪੂਜਵਾਂਵਾਗੀ ਅਤੇ ਚੰਗੇ ਚੰਗੇ ਤੋਂ ਪਾਣੀ ਭਰਵਾਵਾਂਗੀ।੪।

ਰਾਣੀ ਨੇ ਉਸ ਦਾ ਨਾਂ ਕੁਤਬ ਸ਼ਾਹ ਰਖ ਦਿੱਤਾ ਅਤੇ ਧਰਤੀ ਪੁਟ ਕੇ ਉਥੇ ਹੀ ਦਬ ਦਿੱਤਾ। ਉਸ ਦੀ ਅਜਿਹੀ ਕਬਰ ਬਣਾਈ, ਜਿਸ ਵਰਗੀ ਕਿਸੇ ਪੀਰ ਦੀ ਵੀ ਨ ਹੋਵੇ।੫।

ਇਕ ਦਿਨ ਰਾਣੀ ਆਪ ਉਥੇ ਗਈ ਅਤੇ ਕੁਝ ਸ਼ੀਰਨੀ (ਮਿਠਿਆਈ) ਚੜ੍ਹਾਈ। ਕਹਿਣ ਲਗੀ-- (ਮੈਨੂੰ) ਮਿਹਰਬਾਨ ਪੀਰ ਨੇ ਸੁਪਨੇ ਵਿਚ (ਦਰਸ਼ਨ) ਦੇ ਕੇ ਮੇਰੀ ਮੰਨਤ ਪੂਰੀ ਕਰ ਦਿੱਤੀ ਹੈ।੬।

ਮੈਨੂੰ ਸੁੱਤੀ ਹੋਈ ਨੂੰ ਪੀਰ ਨੇ ਜਗਾਇਆ ਅਤੇ ਖ਼ੁਦ ਆਪਣੀ ਕਬਰ ਵਿਖਾਈ। ਜਦ ਮੇਰੀ ਮਨਸ਼ਾ ਪੂਰੀ ਹੋ ਗਈ, ਤਦ ਆ ਕੇ ਮੈਂ ਇਹ ਸਥਾਨ ਪਛਾਣ ਲਿਆ।੭।

ਇਸ ਤਰ੍ਹਾਂ ਜਦ ਨਗਰ ਵਾਸੀਆਂ ਨੇ ਸੁਣਿਆ, ਤਾਂ ਉਸ ਦੇ ਜ਼ਿਆਰਤ (ਦਰਸ਼ਨ) ਕਰਨ ਲਈ ਸਾਰੇ ਲੋਕ ਆ ਗਏ। ਭਾਂਤ ਭਾਂਤ ਦੀਆਂ ਮਿਠਿਆਈਆਂ ਚੜ੍ਹਾਉਂਦੇ ਅਤੇ ਕੁੱਤੇ ਦੀ ਕਬਰ ਨੂੰ ਚੁੰਮ ਕੇ ਜਾਂਦੇ।੮।

ਉਥੇ ਕਾਜ਼ੀ, ਸ਼ੇਖ, ਸੈਯਦ ਆਦਿ ਆਉਂਦੇ ਅਤੇ ਫਾਤਿਆ (ਕਲਮਾ) ਪੜ੍ਹ ਕੇ ਸ਼ੀਰਨੀ ਵੰਡਦੇ। ਦਾੜ੍ਹੀਆਂ ਨੂੰ ਝਾੜੂ ਵਜੋਂ ਵਰਤ ਕੇ ਧੂੜ ਉਡਾਉਂਦੇ ਅਤੇ ਕੁੱਤੇ ਦੀ ਕਬਰ ਨੂੰ ਚੁੰਮ ਕੇ ਜਾਂਦੇ।੯।

*ਦੋਹਰਾ*

ਇਸ ਤਰ੍ਹਾਂ ਦਾ ਚਰਿਤ੍ਰ ਇਸਤਰੀ ਨੇ ਆਪਣੇ ਕੁੱਤੇ ਲਈ ਕੀਤਾ। ਹੁਣ ਤਕ ਉਥੇ ਲੋਕੀਂ ਕੁਤਬ ਸ਼ਾਹ ਦੇ ਨਾਂ ਦੀ ਯਾਤ੍ਰਾ ਕਰਦੇ ਹਨ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸੁਭ ਹੈ। ੩੨੮। ੬੧੭੪। ਚਲਦਾ।*

*ਚੌਪਈ*

ਬਿਜਿਯਾਵਤੀ ਨਾਂ ਦਾ ਇਕ ਨਗਰ ਹੁੰਦਾ ਸੀ। ਉਥੋਂ ਦਾ ਰਾਜਾ ਬ੍ਰਿਭ੍ਰਮ ਸੈਨ ਸੀ। ਬਿਆਘ੍ਰ ਮਤੀ ਨਾਂ ਦੇ ਉਸ ਘਰ ਦੇ ਘਰ ਰਾਣੀ ਸੀ। (ਇਤਨੀ ਸੁੰਦਰ ਸੀ) ਮਾਨੋ ਚੰਦ੍ਰਮਾ ਨੇ ਉਸ ਤੋਂ ਪ੍ਰਕਾਸ਼ ਲਿਆ ਹੋਵੇ।੧।

ਉਥੇ ਇਕ ਪਨਿਹਾਰੀ (ਝੀਊਰੀ) ਹੁੰਦੀ ਸੀ ਜੋ ਰਾਜੇ ਦੇ ਦੁਆਰ ਤੇ ਪਾਣੀ ਭਰਦੀ ਹੁੰਦੀ ਸੀ। ਉਸ ਨੇ (ਇਕ ਦਿਨ) ਸੋਨੇ ਦੇ ਗਹਿਣੇ ਵੇਖੇ, ਤਾਂ ਹੱਥ ਨਾਲ ਚੁਕ ਕੇ ਘੜੇ ਵਿਚ ਪਾ ਲਏ।੨।

ਉਪਰ ਜਲ ਸੀ ਅਤੇ ਉਸ ਦੇ ਹੇਠਾਂ ਗਹਿਣੇ ਸਨ। ਪਰ ਕੋਈ ਵਿਅਕਤੀ ਵੀ (ਚੋਰੀ ਦੇ) ਇਸ ਦੋਸ਼ ਨੂੰ ਨ ਸਮਝ ਸਕਿਆ। ਬਹੁਤ ਵਿਅਕਤੀਆਂ ਨੇ ਉਸ ਕੋਲੋਂ ਪਾਣੀ ਪੀਤਾ, ਪਰ ਕੋਈ ਵੀ ਭੇਦ ਨੂੰ ਨ ਸਮਝ ਸਕਿਆ।੩।

ਰਾਣੀ ਨੇ ਵੀ ਉਸ ਘੜੇ ਨੂੰ ਵੇਖਿਆ ਅਤੇ ਰਾਜੇ ਦੀ ਨਿਗਾਹ ਵਿਚੋਂ ਵੀ ਲੰਘਿਆ। ਕਿਸੇ ਤੋਂ ਵੀ ਗੱਲ ਸਮਝੀ ਨ ਗਈ। (ਇਸ ਤਰ੍ਹਾਂ ਉਹ) ਇਸਤਰੀ ਗਹਿਣੇ ਚੁਰਾ ਕੇ ਲੈ ਗਈ।੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸੁਭ ਹੈ। ੩੨੯। ੬੧੭੮। ਚਲਦਾ।*

*ਚੌਪਈ*

ਬਿਰਹਾਵਤੀ ਨਗਰ ਇਕ ਦਛਿਨ। ਬਿਰਹ ਸੈਨ ਤਿਹ ਨ੍ਰਿਪਤਿ ਬਿਚਛਨ।
ਬਿਰਹਾ ਦੇਇ ਸਦਨ ਮਹਿ ਬਾਲਾ। ਜਨੁ ਕਰਿ ਸਿਖਰ ਅਗਨਿ ਕੀ ਜ੍ਵਾਲਾ। ੧।

ਇਸਕਾ ਦੇ ਤਿਹ ਸੁਤਾ ਭਨਿਜੈ। ਚੰਦ ਸੂਰ ਜਿਹ ਸਮ ਛਬਿ ਦਿਜੈ।
ਅਵਰ ਨਾਰਿ ਤਿਹ ਸਮ ਨਹਿ ਕੋਈ। ਤ੍ਰਿਯ ਕੀ ਉਪਮਾ ਕਹ ਤ੍ਰਿਯ ਸੋਈ। ੨।

ਸੁੰਦਰਤਾ ਤਾ ਕੇ ਤਨ ਐਸੀ। ਸਚੀ ਪਾਰਬਤੀ ਹੋਇ ਨ ਤੈਸੀ।
ਮਾਲਮ ਸਕਲ ਜਗਤ ਉਜਿਯਾਰੀ। ਜਛ ਗਾਂਧ੍ਰਬੀ ਭੀਤਰ ਪ੍ਯਾਰੀ। ੩।

ਕੰਚਨ ਸੈਨ ਦੈਤ ਤਹ ਭਾਰੋ। ਬੀਰਜਮਾਨ ਦੁਤਿਮਾਨ ਕਰਾਰੋ।
ਨਿਹਕੰਟਕ ਅਸੁਰਾਨ ਕਰਿਯੋ ਜਿਨ। ਸਮੁਹਿ ਭਯੋ ਸੋ ਬਲੀ ਹਨ੍ਯੋ ਤਿਨ। ੪।

ਤਿਹ ਪੁਰ ਅਰਧਿ ਰਾਤਿ ਵਹ ਆਵੈ। ਏਕ ਪੁਰਖ ਨਿਤਪ੍ਰਤਿ ਭਖਿ ਜਾਵੈ।
ਸਭਹਿਨ ਸੋਚ ਬਢਿਯੋ ਜਿਯ ਮੈ ਅਤਿ। ਬੈਠਿ ਬਿਚਾਰ ਕਰਤ ਭੇ ਸੁਭ ਮਤਿ। ੫।

ਇਹ ਰਾਛਸ ਅਤਿ ਹੀ ਬਲਵਾਨਾ। ਮਾਨੁਖ ਭਖਤ ਰੈਨਿ ਦਿਨ ਨਾਨਾ।
ਤ੍ਰਾਸ ਕਰਤ ਕਾਹੂ ਨਹਿ ਜਨ ਕੌ। ਨਿਰਭੈ ਫਿਰਤ ਹੋਤ ਕਰਿ ਮਨ ਕੌ। ੬।

ਬੇਸਾ ਹੁਤੀ ਏਕ ਪੁਰ ਤਵਨੈ। ਦਾਨਵ ਖਾਤ ਮਨੁਖ ਭੁਅ ਜਵਨੈ।
ਸੋ ਅਬਲਾ ਰਾਜਾ ਪਹ ਆਈ। ਨਿਰਖ ਰਾਵ ਕੀ ਪ੍ਰਭਾ ਲੁਭਾਈ। ੭।

ਇਹ ਬਿਧਿ ਕਹਿਯੋ ਨ੍ਰਿਪਤਿ ਤਨ ਬੈਨਾ। ਜੌ ਤੁਮ ਮੁਹਿ ਰਾਖਹੁ ਨਿਜੁ ਐਨਾ।
ਤੌ ਹੌ ਮਾਰਿ ਅਸੁਰ ਕਹ ਆਵੌਂ। ਯਾ ਪੁਰ ਕੋ ਸਭ ਸੋਕ ਮਿਟਾਵੌਂ। ੮।

ਤਬ ਮੈ ਬਰੌ ਤੋਹਿ ਕੌ ਧਾਮਾ। ਜਬ ਤੈ ਹਨ ਅਸੁਰ ਕਹ ਬਾਮਾ।
ਦੇਸ ਸਭੈ ਅਰੁ ਲੋਗ ਬਸੈ ਸੁਖ। ਮਿਟੈ ਪ੍ਰਜਾ ਕੇ ਚਿਤ ਕੋ ਸਭ ਦੁਖ। ੯।

ਬਲੀ ਆਠ ਸੈ ਮਹਿਖ ਮੰਗਾਯੋ। ਭਛ ਭੋਜ ਪਕਵਾਨ ਪਕਾਯੋ।
ਮਦਰਾ ਅਧਿਕ ਤਹਾ ਲੈ ਧਰਾ। ਸਾਤ ਬਾਰ ਜੁ ਚੁਆਇਨਿ ਕਰਾ। ੧੦।

ਭਲੀ ਭਾਤਿ ਸਭ ਅੰਨ ਬਨਾਏ। ਭਾਤਿ ਭਾਤਿ ਬਿਖੁ ਸਾਥ ਮਿਲਾਏ।
ਗਰਧਭਾਨ ਬਹੁ ਦਈ ਅਫੀਮੈ। ਬਾਧੇ ਆਨਿ ਅਸੁਰ ਕੀ ਸੀਮੈ। ੧੧।

ਆਧੀ ਰਾਤਿ ਦੈਤ ਤਹ ਆਯੋ। ਗਰਧਭਾਨ ਮਹਿਖਾਨ ਚਬਾਯੋ।
ਭਛ ਭੋਜ ਬਹੁਤੇ ਤਬ ਖਾਏ। ਭਰਿ ਭਰਿ ਪ੍ਯਾਲੇ ਮਦਹਿ ਚੜਾਏ। ੧੨।

*ਚੌਪਈ*

ਦੱਖਣ ਵਲ ਇਕ ਬਿਰਹਾਵਤੀ ਨਾਂ ਦਾ ਨਗਰ ਹੈ। ਬਿਰਹ ਸੈਨ ਨਾਂ ਦਾ (ਉਥੋਂ ਦਾ) ਇਕ ਸੂਝਵਾਨ ਰਾਜਾ ਸੀ। (ਉਸ ਦੇ) ਘਰ ਬਿਰਹ ਦੇਈ ਨਾਂ ਦੀ ਇਸਤਰੀ ਸੀ, ਜੋ ਮਾਨੋ ਅਗਨੀ ਦੀ ਲਾਟ ਹੋਵੇ।੧।

ਉਨ੍ਹਾਂ ਦੀ ਇਸਕਾ ਦੇ (ਦੇਈ) ਨਾਂ ਦੀ ਇਕ ਪੁੱਤਰੀ ਦਸੀ ਜਾਂਦੀ ਸੀ। ਜਿਸ ਦੀ ਛਬੀ ਦੀ ਉਪਮਾ ਸੂਰਜ ਅਤੇ ਚੰਦ੍ਰਮਾ ਨਾਲ ਦਿੱਤੀ ਜਾਂਦੀ ਸੀ। ਉਸ ਵਰਗੀ ਕੋਈ ਹੋਰ ਇਸਤਰੀ ਨਹੀਂ ਸੀ। ਉਹ ਇਸਤਰੀ ਆਪਣੀ ਉਪਮਾ ਸਮਾਨ ਆਪ ਹੀ ਸੀ।੨।

ਉਸ ਦੇ ਸ਼ਰੀਰ ਦੀ ਸੁੰਦਰਤਾ ਅਜਿਹੀ ਸੀ ਕਿ ਸਚੀ ਅਤੇ ਪਾਰਬਤੀ ਵੀ ਉਸ ਵਰਗੀ (ਸੁੰਦਰਤਾ ਵਾਲੀ) ਨਹੀਂ ਸੀ। ਉਹ ਸਾਰੇ ਜਗਤ ਵਿਚ ਸੁੰਦਰਤਾ ਵਜੋਂ ਪ੍ਰਸਿੱਧ ਸੀ। (ਉਹ) ਯਕਸ਼ਾਂ ਅਤੇ ਗੰਧਰਬਾਂ ਵਿਚ ਵੀ ਪਿਆਰੀ ਸੀ।੩।

ਉਥੇ ਕੰਚਨ ਸੈਨ ਨਾਂ ਦਾ ਵੱਡਾ ਦੈਂਤ ਰਹਿੰਦਾ ਸੀ। (ਉਹ) ਬਹੁਤ ਬਲਵਾਨ, ਸੁੰਦਰ ਅਤੇ ਤਿਖਾ ਸੀ। ਉਸ ਨੇ ਸਾਰਿਆਂ ਦੈਂਤਾਂ ਨੂੰ ਨਿਸ਼ਕੰਟਕ (ਭਾਵ ਦੁਖ ਤੋਂ ਮੁਕਤ) ਕਰ ਦਿੱਤਾ ਸੀ। ਜੋ ਬਲਵਾਨ ਵੀ ਉਸ ਦੇ ਸਾਹਮਣੇ ਹੋਇਆ, ਉਸ ਨੂੰ ਮਾਰ ਮੁਕਾਇਆ।੪।

ਉਸ ਨਗਰ ਵਿਚ ਉਹ ਅੱਧੀ ਰਾਤ ਵੇਲੇ ਆਉਂਦਾ ਅਤੇ ਰੋਜ਼ ਇਕ ਮਨੁੱਖ ਨੂੰ ਖਾ ਜਾਂਦਾ। ਸਭ ਦੇ ਮਨ ਵਿਚ ਬਹੁਤ ਚਿੰਤਾ ਹੋਣ ਲਗੀ। (ਸਭ) ਸਿਆਣੇ ਬੈਠ ਕੇ ਵਿਚਾਰ ਕਰਨ ਲਗੇ।੫।

ਇਹ ਰਾਖਸ਼ ਬਹੁਤ ਬਲਵਾਨ ਹੈ ਜੋ ਰਾਤ ਦਿਨ ਕਈਆਂ ਮਨੁੱਖਾਂ ਨੂੰ ਖਾਂਦਾ ਰਹਿੰਦਾ ਹੈ। ਉਹ ਕਿਸੇ ਦਾ ਵੀ ਡਰ ਨਹੀਂ ਮੰਨਦਾ ਅਤੇ ਮਨ ਵਿਚ ਨਿਰਭੈ ਹੋ ਕੇ ਵਿਚਰਦਾ ਹੈ।੬।

ਉਸ ਨਗਰ ਵਿਚ ਇਕ ਵੇਸਵਾ ਰਹਿੰਦੀ ਸੀ। ਜਿਥੋਂ ਦੀ ਧਰਤੀ ਦੇ ਬੰਦੇ ਦੈਂਤ ਖਾ ਜਾਂਦਾ ਸੀ। ਉਹ ਇਸਤਰੀ (ਵੇਸਵਾ) ਰਾਜੇ ਕੋਲ ਆਈ ਅਤੇ ਰਾਜੇ ਦੀ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਈ।੭।

ਉਸ ਨੇ ਰਾਜੇ ਨੂੰ ਇਸ ਤਰ੍ਹਾਂ ਬਚਨ ਕਿਹਾ ਕਿ ਜੇ ਤੁਸੀਂ ਮੈਨੂੰ ਆਪਣੇ ਮਹੱਲ ਵਿਚ ਰਖ ਲਵੋ ਤਾਂ ਮੈਂ ਦੈਂਤ ਨੂੰ ਮਾਰ ਦੇਵਾਂਗੀ ਅਤੇ ਇਸ ਨਗਰ ਦਾ ਸਾਰਾ ਦੁਖ ਦੂਰ ਕਰ ਦਿਆਂਗੀ।੮।

(ਰਾਜੇ ਨੇ ਉੱਤਰ ਦਿੱਤਾ) ਹੇ ਇਸਤਰੀ! ਤਦ ਮੈਂ ਤੈਨੂੰ ਵਰ ਕੇ ਘਰ ਲੈ ਆਵਾਂਗਾ, ਜਦ ਤੂੰ ਦੈਂਤ ਨੂੰ ਮਾਰ ਦੇਵੇਂਗੀ। ਦੇਸ ਅਤੇ ਸਾਰੇ ਲੋਕ ਸੁਖੀ ਵਸਣਗੇ ਅਤੇ ਪ੍ਰਜਾ ਦੇ ਮਨ ਦੇ ਸਾਰੇ ਦੁਖ ਦੂਰ ਹੋ ਜਾਣਗੇ।੯।

(ਉਸ ਇਸਤਰੀ ਨੇ) ਅੱਠ ਸੌ ਤਕੜੇ ਝੋਟੇ ਮੰਗਵਾਏ ਅਤੇ ਖਾਣ ਲਈ ਬਹੁਤ ਪਕਵਾਨ ਅਤੇ ਭੋਜਨ ਤਿਆਰ ਕਰਵਾਏ। ਬਹੁਤ ਸਾਰੀ ਸ਼ਰਾਬ ਉਥੇ ਰਖਵਾ ਲਈ ਜੋ ਸਤ ਵਾਰ (ਭੱਠੀ ਤੋਂ) ਕਢੀ ਗਈ ਸੀ।੧੦।

ਉਸ ਨੇ ਚੰਗੀ ਤਰ੍ਹਾਂ ਨਾਲ ਖਾਣ ਦੇ ਪਦਾਰਥ ਬਣਵਾਏ ਅਤੇ ਉਨ੍ਹਾਂ ਵਿਚ ਅਨੇਕ ਪ੍ਰਕਾਰ ਦੀ ਵਿਸ਼ ਮਿਲਾ ਦਿੱਤੀ। ਖੋਤਿਆਂ ਨੂੰ ਬਹੁਤ ਅਫ਼ੀਮ ਖਵਾ ਦਿੱਤੀ ਅਤੇ ਦੈਂਤ ਦੀ ਸੀਮਾ ਵਿਚ ਲਿਆ ਕੇ ਬੰਨ੍ਹ ਦਿੱਤੇ।੧੧।

ਅੱਧੀ ਰਾਤ ਨੂੰ ਦੈਂਤ ਉਥੇ ਆਇਆ ਅਤੇ ਖੋਤਿਆਂ ਤੇ ਝੋਟਿਆਂ ਨੂੰ ਚਬਾਇਆ। (ਉਸ ਨੇ) ਤਦ ਬਹੁਤ ਭੋਜਨ ਖਾਏ ਅਤੇ ਸ਼ਰਾਬ ਨਾਲ ਭਰ ਭਰ ਕੇ ਪਿਆਲੇ ਪੀਤੇ।੧੨।

ਮਦ ਕੀ ਪੀਏ ਬਿਸੁਧ ਹ੍ਵੈ ਰਹਾ। ਆਨਿ ਅਫੀਮ ਗਰੌ ਤਿਹ ਗਹਾ।
ਸੋਇ ਰਹਾ ਸੁਧਿ ਕਛੂ ਨ ਪਾਈ। ਨਾਰਿ ਪਛਾਨ ਘਾਤ ਕਹ ਧਾਈ। ੧੩।

ਅਠ ਹਜ਼ਾਰ ਮਨ ਸਿਕਾ ਲਯੋ। ਤਾ ਪਰ ਅਵਟਿ ਢਾਰਿ ਕਰਿ ਦਯੋ।
ਭਸਮੀ ਭੂਤ ਦੈਤ ਵਹੁ ਕਿਯੋ। ਬਿਰਹਵਤੀ ਪੁਰ ਕੌ ਸੁਖ ਦਿਯੋ। ੧੪।

*ਦੋਹਰਾ*

ਇਹ ਛਲ ਅਬਲਾ ਅਸੁਰ ਹਨਿ ਨ੍ਰਿਪਹਿ ਬਰਿਯੋ ਸੁਖ ਪਾਇ।
ਸਕਲ ਪ੍ਰਜਾ ਸੁਖ ਸੌ ਬਸੀ ਹ੍ਰਿਦੈ ਹਰਖ ਉਪਜਾਇ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੩੦। ੬੧੯੩। ਅਫਜੂੰ।*

*ਚੌਪਈ*

ਵਲੰਦੇਜ ਕੋ ਏਕ ਨ੍ਰਿਪਾਲਾ। ਵਲੰਦੇਜ ਦੇਈ ਘਰ ਬਾਲਾ।
ਤਾ ਪੁਰ ਕੁਪ੍ਯੋ ਫਿਰੰਗ ਰਾਇ ਮਨ। ਸੈਨ ਚੜਾ ਲੈ ਕਰਿ ਸੰਗ ਅਨ ਗਨ। ੧।

ਨਾਮੁ ਫਿਰੰਗੀ ਰਾਇ ਨ੍ਰਿਪਤਿ ਤਿਹ। ਅੰਗਰੇਜਨ ਪਰ ਚੜਤ ਕਰੀ ਜਿਹ।
ਅਨਗਨ ਲਏ ਚਮੂੰ ਚਤੁਰੰਗਾ। ਜਨੁ ਕਰਿ ਉਮਡਿ ਚਲਿਯੋ ਜਲ ਗੰਗਾ। ੨।

ਵਲੰਦੇਜ ਦੇਈ ਕੇ ਨਾਥਹਿ। ਪ੍ਰਾਨ ਤਜੇ ਡਰ ਹੀ ਕੇ ਸਾਥਹਿ।
ਰਾਨੀ ਭੇਦ ਨ ਕਾਹੂ ਦਯੋ। ਤ੍ਰਾਸ ਤ੍ਰਸਤ ਰਾਜਾ ਮਰਿ ਗਯੋ। ੩।

ਮ੍ਰਿਤਕ ਨਾਥ ਤਿਹ ਸਮੈ ਨਿਹਾਰਾ। ਔਰ ਸੰਗ ਬਹੁ ਸੈਨ ਬਿਚਾਰਾ।
ਇਹੈ ਘਾਤ ਜਿਯ ਮਾਹਿ ਬਿਚਾਰੀ। ਕਾਸਟ ਪੁਤ੍ਰਿਕਾ ਲਛ ਸਵਾਰੀ। ੪।

ਲਛ ਹੀ ਹਾਥ ਬੰਦੂਕ ਸਵਾਰੀ। ਦਾਰੂ ਗੋਲਿਨ ਭਰੀ ਸੁਧਾਰੀ।
ਡਿਵਢਾ ਚੁਨਤ ਭਈ ਤੁਪਖਾਨਾ। ਤੀਰ ਬੰਦੂਕ ਕਮਾਨ ਅਰੁ ਬਾਨਾ। ੫।

ਜਬ ਅਰਿ ਸੈਨ ਨਿਕਟ ਤਿਹ ਆਈ। ਸਭਹਿਨ ਗਈ ਪਲੀਤਾ ਲਾਈ।
ਬੀਸ ਹਜਾਰ ਤੁਪਕ ਇਕ ਬਾਰ। ਛੁਟਗੀ ਕਛੁ ਨ ਰਹੀ ਸੰਭਾਰਾ। ੬।

ਜਿਮਿ ਮਖੀਰ ਕੀ ਉਡਤ ਸੁ ਮਾਖੀ। ਤਿਮਿ ਹੀ ਚਲੀ ਬੰਦੂਕੈ ਬਾਖੀ।
ਜਾ ਕੇ ਲਗੇ ਅੰਗ ਮੋ ਬਾਨਾ। ਤਤਛਿਨ ਤਿਨ ਭਟ ਤਜੇ ਪਰਾਨਾ। ੭।

ਤਰਫਰਾਹਿ ਗੋਰਿਨ ਕੇ ਮਾਰੇ। ਪਛੂ ਸੁਤ ਓਰਨ ਜਨੁਕ ਬਿਦਾਰੇ।
ਰਥੀ ਸੁ ਨਾਗਪਤੀ ਅਰੁ ਬਾਜਾ। ਜਮ ਪੁਰ ਗਏ ਸਹਿਤ ਨਿਜੁ ਰਾਜਾ। ੮।

ਸ਼ਰਾਬ ਪੀ ਕੇ ਬੇਹੋਸ਼ ਹੋ ਗਿਆ ਅਤੇ ਅਫ਼ੀਮ ਨੇ ਉਸ ਦਾ ਗੱਲਾ ਘੁਟ ਲਿਆ। (ਉਹ) ਸੌਂ ਗਿਆ ਅਤੇ ਕੋਈ ਵੀ ਹੋਸ਼ ਨ ਰਹੀ। ਤਾਂ ਮੌਕਾ ਤਕ ਕੇ (ਉਹ) ਇਸਤਰੀ ਮਾਰਨ ਲਈ ਆ ਗਈ।੧੩।

ਉਸ ਨੇ ਅੱਠ ਹਜ਼ਾਰ ਮਣ ਸਿੱਕਾ ਲਿਆ ਅਤੇ ਪੰਘਾਰ ਕੇ ਉਸ ਉਤੇ ਪਾ ਦਿੱਤਾ। ਉਸ ਦੈਂਤ ਨੂੰ ਸਾੜ ਕੇ ਸੁਆਹ ਕਰ ਦਿੱਤਾ ਅਤੇ ਬਿਰਹਵਤੀ ਨਾਂ ਦੇ ਨਗਰ ਨੂੰ ਸੁਖ ਦਿੱਤਾ।੧੪।

*ਦੋਹਰਾ*

ਇਸ ਛਲ ਨਾਲ ਇਸਤਰੀ (ਵੇਸਵਾ) ਨੇ ਦੈਂਤ ਨੂੰ ਮਾਰਿਆ ਅਤੇ ਰਾਜੇ ਨਾਲ ਵਿਆਹ ਕਰ ਕੇ ਸੁਖ ਪਾਇਆ। ਸਾਰੀ ਪ੍ਰਜਾ ਹਿਰਦੇ ਵਿਚ ਪ੍ਰਸੰਨ ਹੋ ਕੇ ਸੁਖ ਪੂਰਵਕ ਰਹਿਣ ਲਗੀ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੩੦। ੬੧੯੩। ਚਲਦਾ।*

*ਚੌਪਈ*

ਵਲੰਦੇਜ (ਦੇਸ਼) ਦਾ ਇਕ ਰਾਜਾ ਸੀ। ਉਸ ਦੇ ਘਰ ਵਲੰਦੇਜ ਦੇਈ ਨਾਂ ਦੀ ਇਸਤਰੀ ਸੀ। ਉਸ ਤੇ ਫਿਰੰਗ ਰਾਇ ਮਨ ਵਿਚ ਕ੍ਰੋਧਿਤ ਹੋਇਆ। ਅਣਗਿਣਤ ਸੈਨਾ ਲੈ ਕੇ ਚੜ੍ਹਾਈ ਕਰ ਦਿੱਤੀ।੧।

ਉਸ ਰਾਜੇ ਦਾ ਨਾਂ ਫਿਰੰਗੀ ਰਾਇ ਸੀ ਜਿਸ ਨੇ ਅੰਗ੍ਰੇਜ਼ਾਂ ਉਤੇ ਚੜ੍ਹਾਈ ਕੀਤੀ ਸੀ। ਉਸ ਨੇ ਅਣਗਿਣਤ ਚਤੁਰੰਗਨੀ ਸੈਨਾ ਨਾਲ ਲੈ ਲਈ। (ਇੰਜ ਲਗਦਾ ਸੀ) ਮਾਨੋ ਗੰਗਾ ਦਾ ਜਲ ਉਮਡ ਪਿਆ ਹੋਵੇ।੨।

ਵਲੰਦੇਜ ਦੇਈ ਦੇ ਪਤੀ ਨੇ ਡਰ ਨਾਲ ਹੀ ਪ੍ਰਾਣ ਤਿਆਗ ਦਿੱਤੇ। ਰਾਣੀ ਨੇ ਇਹ ਭੇਦ ਕਿਸੇ ਨੂੰ ਨ ਦਸਿਆ ਕਿ ਰਾਜਾ ਡਰ ਕਰ ਕੇ ਹੀ ਮਰ ਗਿਆ ਹੈ।੩।

(ਉਸ ਨੇ) ਉਸ ਵੇਲੇ ਆਪਣੇ ਮੋਏ ਹੋਏ ਪਤੀ ਨੂੰ ਵੇਖਿਆ ਅਤੇ ਸੈਨਾ ਨਾਲ ਵਿਚਾਰ ਵਿਟਾਂਦਰਾ ਕੀਤਾ। ਉਸ ਨੇ ਮਨ ਵਿਚ ਇਹ ਵਿਓਂਤ ਬਣਾਈ ਅਤੇ ਕਾਠ ਦੀਆਂ ਇਕ ਲਖ ਮੂਰਤੀਆਂ ਬਣਵਾ ਲਈਆਂ।੪।

(ਉਨ੍ਹਾਂ ਦੇ) ਹੱਥਾਂ ਵਿਚ ਲੱਖ ਹੀ ਬੰਦੂਕਾਂ ਥੰਮਾ ਦਿੱਤੀਆਂ ਜੋ ਦਾਰੂ ਅਤੇ ਗੋਲੀਆਂ ਨਾਲ ਭਰੀਆਂ ਹੋਈਆਂ ਸਨ। ਡਿਉਡੀ ਉਤੇ ਤੋਪਖਾਨੇ ਨੂੰ ਬੀੜ ਦਿੱਤਾ ਅਤੇ ਤੀਰ, ਬੰਦੂਕ, ਕਮਾਨ ਅਤੇ ਬਾਣ ਆਦਿ (ਇਕੱਠੇ ਕਰ ਲਏ)।੫।

ਜਦ ਵੈਰੀ ਦੀ ਸੈਨਾ ਨੇੜੇ ਆਈ ਤਾਂ ਸਾਰਿਆਂ ਪਲੀਤਿਆਂ ਨੂੰ (ਅੱਗ) ਲਗਾ ਦਿੱਤੀ। ਵੀਹ ਹਜ਼ਾਰ ਬੰਦੂਕਾਂ ਇਕੋ ਵਾਰ ਛੁਟ ਗਈਆਂ। (ਕਿਸੇ ਨੂੰ) ਕੋਈ ਸੰਭਾਲ ਨ ਰਹੀ।੬।

ਜਿਵੇਂ ਸ਼ਹਿਦ ਦੇ ਛੱਤੇ ਤੋਂ ਮੱਖੀਆਂ ਉਡਦੀਆਂ ਹਨ, ਤਿਵੇਂ ਹੀ ਬਾਕੀ ਦੀਆਂ ਬੰਦੂਕਾਂ ਵੀ ਚਲ ਪਈਆਂ। ਜਿਨ੍ਹਾਂ ਦੇ ਸ਼ਰੀਰ ਵਿਚ ਬਾਣ ਲਗੇ, ਤਾਂ ਉਹ ਸੂਰਮੇ ਤੁਰਤ ਪ੍ਰਾਣ ਛਡ ਗਏ।੭।

ਗੋਲੀਆਂ ਦੇ ਲਗਣ ਕਰ ਕੇ ਤੜਫੜਾਣ ਲਗੇ। (ਇੰਜ ਲਗਦਾ ਸੀ) ਮਾਨੋ ਗੜਿਆਂ ਦੇ ਪੈਣ ਨਾਲ ਪੰਛੀਆਂ ਦੇ ਬੱਚੇ ਮਰ ਗਏ ਹੋਣ। ਰਥਵਾਨ, ਹਾਥੀਆਂ ਦੇ ਮਾਲਕ ਅਤੇ ਘੋੜੇ ਆਪਣੇ ਰਾਜੇ ਸਮੇਤ ਜਮਪੁਰੀ ਨੂੰ ਚਲੇ ਗਏ।੮।

*ਦੋਹਰਾ*

ਇਹ ਚਰਿਤ੍ਰ ਤਨ ਚੰਚਲਾ ਕੂਟੋ ਕਟਕ ਹਜਾਰ।
ਅਰਿ ਮਾਰੇ ਰਾਜ ਸਹਿਤ ਗਏ ਗ੍ਰਿਹਨ ਕੌ ਹਾਰਿ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੩੧। ੬੨੦੨। ਅਫਜੂੰ।*

*ਚੌਪਈ*

ਸਹਿਰ ਭੇਹਰੇ ਏਕ ਨ੍ਰਿਪਤਿ ਬਰ। ਕਾਮ ਸੈਨ ਤਿਹ ਨਾਮ ਕਹਤ ਨਰ।
ਕਾਮਾਵਤੀ ਤਵਨ ਕੀ ਨਾਰੀ। ਰੂਪਵਾਨ ਦੁਤਿਵਾਨ ਉਜਿਯਾਰੀ। ੧।

ਤਾ ਕੇ ਬਹੁਤ ਰਹੈ ਗ੍ਰਿਹ ਬਾਜਿਨ। ਜਯੋ ਕਰਤ ਤਾਜੀ ਅਰੁ ਤਾਜਿਨ।
ਤਹ ਭਵ ਏਕ ਬਛੇਰਾ ਲਯੋ। ਭੂਤ ਭਵਿਖ੍ਯ ਨ ਵੈਸੇ ਭਯੋ। ੨।

ਤਹ ਇਕ ਹੋਤ ਸਾਹ ਬਡਭਾਗੀ। ਰੂਪ ਕੁਅਰ ਨਾਮਾ ਅਨੁਰਾਗੀ।
ਪ੍ਰੀਤਿ ਕਲਾ ਤਿਹ ਸੁਤਾ ਭਨਿਜੈ। ਕੋ ਦੂਸਰ ਪਟਤਰ ਤਿਹ ਦਿਜੈ। ੩।

ਸੋ ਤ੍ਰਿਯ ਏਕ ਚੌਧਰੀ ਸੁਤ ਪਰ। ਅਟਕਿ ਗਈ ਤਰੁਨੀ ਅਤਿ ਰੁਚਿ ਕਰਿ।
ਮਿਜਮਾਨੀ ਛਲ ਤਾਹਿ ਬੁਲਾਯੋ। ਭਾਤਿ ਭਾਤਿ ਭੋਜਨਹਿ ਭੁਜਾਯੋ। ੪।

ਕੀਨਾ ਕੈਫ ਰਸਮਸੋ ਜਬ ਹੀ। ਤਰੁਨੀ ਇਹ ਬਿਧਿ ਉਚਰੀ ਤਬ ਹੀ।
ਅਬ ਤੈ ਗਵਨ ਆਇ ਮੇਰੋ ਕਰਿ। ਕਾਮ ਤਪਤ ਅਬ ਹੀ ਹਮਰੋ ਹਰਿ। ੫।

ਤਬ ਇਹ ਬਿਧਿ ਤਿਨ ਪੁਰਖ ਉਚਾਰੀ। ਯੌ ਨ ਭਜੌ ਤੁਹਿ ਸੁਨਹੁ ਪ੍ਯਾਰੀ।
ਜੋ ਰਾਜਾ ਕੇ ਉਪਜ੍ਯੋ ਬਾਜੀ। ਸੋ ਦੈ ਪ੍ਰਥਮ ਆਨਿ ਮੁਹਿ ਤਾਜੀ। ੬।

ਤਬ ਤਿਨ ਤ੍ਰਿਯ ਬਿਚਾਰ ਅਸ ਕਿਯੋ। ਕਿਹ ਬਿਧਿ ਜਾਇ ਤੁਰੰਗਮ ਲਿਯੋ।
ਐਸੇ ਕਰਿਯੈ ਕਵਨੁਪਚਾਰਾ। ਜਾ ਤੇ ਪਰੈ ਹਾਥ ਮੋ ਪ੍ਯਾਰਾ। ੭।

ਅਰਧ ਰਾਤ੍ਰਿ ਬੀਤਤ ਭੀ ਜਬੈ। ਸ੍ਵਾਨ ਭੇਖ ਧਾਰਾ ਤ੍ਰਿਯ ਤਬੈ।
ਕਰ ਮਹਿ ਗਹਿ ਕ੍ਰਿਪਾਨ ਇਕ ਲਈ। ਬਾਜੀ ਹੁਤੋ ਜਹਾ ਤਹ ਗਈ। ੮।

ਸਾਤ ਕੋਟ ਤਹ ਕੂਦਿ ਪਹੂੰਚੀ। ਦਾਨ ਕ੍ਰਿਪਾਨ ਮਾਨ ਕੀ ਸੂਚੀ।
ਜਿਹ ਜਾਗਤ ਪਹਰੂਅਰਿ ਨਿਹਾਰੈ। ਤਾ ਕੋ ਮੂੰਡ ਕਾਟਿ ਕਰਿ ਡਾਰੈ। ੯।

*ਅੜਿਲ*

ਏਕ ਪਹਰੂਅਹਿ ਮਾਰਿ ਦੁਤਿਯ ਕਹ ਮਾਰਿਯੋ।
ਤ੍ਰਿਤਿਯ ਮਾਰਿ ਚਤਰਥ ਕੋ ਸੀਸ ਉਤਾਰਿਯੋ।
ਪੰਚਮ ਖਸਟਮ ਮਾਰਿ ਸਪਤਵੋਂ ਹਤਿ ਕਿਯੋ।
ਹੋ ਅਸਟਮ ਪੁਰਖ ਸੰਘਾਰਿ ਛੋਰਿ ਬਾਜੀ ਲਿਯੋ। ੧੦।

*ਦੋਹਰਾ*

ਇਸ ਚਰਿਤ੍ਰ ਨਾਲ ਇਸਤਰੀ ਨੇ ਹਜ਼ਾਰਾਂ ਸੈਨਿਕਾਂ ਨੂੰ ਕੁਟ ਦਿੱਤਾ ਅਤੇ ਰਾਜੇ ਸਹਿਤ ਵੈਰੀਆਂ ਨੂੰ ਮਾਰ ਦਿੱਤਾ ਅਤੇ ਜੋ (ਬਚੇ ਉਹ) ਹਾਰ ਕੇ ਘਰਾਂ ਨੂੰ ਪਰਤ ਗਏ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੩੧। ੬੨੦੨। ਚਲਦਾ।*

*ਚੌਪਈ*

ਭੇਹਰੇ ਸ਼ਹਿਰ ਦਾ ਇਕ ਚੰਗਾ ਰਾਜਾ ਸੀ। ਲੋਕੀਂ ਉਸ ਦਾ ਨਾਂ ਕਾਮ ਸੈਨ ਕਹਿੰਦੇ ਸਨ। ਉਸ ਦੀ ਇਸਤਰੀ ਕਾਮਾਵਤੀ ਸੀ ਜੋ ਬਹੁਤ ਰੂਪਵਾਨ, ਸੁੰਦਰ ਅਤੇ ਉਜਲੀ ਸੀ।੧।

ਉਸ ਦੇ ਘਰ ਬਹੁਤ ਘੋੜੀਆਂ ਹੁੰਦੀਆਂ ਸਨ, ਜੋ ਘੋੜੇ ਅਤੇ ਘੋੜੀਆਂ ਪੈਦਾ ਕਰਦੀਆਂ ਰਹਿੰਦੀਆਂ ਸਨ। ਉਥੇ ਇਕ ਵਿਛੇਰੇ ਨੇ ਜਨਮ ਲਿਆ। ਉਸ ਵਰਗਾ (ਕੋਈ ਸੁੰਦਰ ਵਛੇਰਾ) ਨ ਭੂਤ ਵਿਚ ਹੋਇਆ ਸੀ ਅਤੇ ਨ ਭਵਿਖ ਵਿਚ ਹੋਵੇਗਾ।੨।

ਉਥੇ ਇਕ ਵਡਭਾਗੀ ਸ਼ਾਹ ਹੁੰਦਾ ਸੀ। ਉਸ ਰਸਿਕ ਦਾ ਨਾਂ ਰੂਪ ਕੁਮਾਰ (ਕੁਅਰ) ਸੀ। ਉਸ ਦੀ ਪੁੱਤਰੀ ਦਾ ਨਾਂ ਪ੍ਰੀਤ ਕਲਾ ਸੀ, ਕੋਈ ਦੂਜੀ ਹੋਏ, ਤਾਂ ਉਪਮਾ ਦੇਈਏ।੩।

ਉਹ ਇਸਤਰੀ ਇਕ ਚੌਧਰੀ ਦੇ ਪੁੱਤਰ ਉਤੇ ਬਹੁਤ ਰੁਚੀ ਪੂਰਵਕ ਮੋਹਿਤ ਹੋ ਗਈ। ਉਸ ਨੂੰ ਮਹਿਮਾਨੀ ਦੇ ਪਜ (ਆਪਣੇ ਕੋਲ) ਬੁਲਾਇਆ ਅਤੇ ਭਾਂਤ ਭਾਂਤ ਦੇ ਭੋਜਨ ਕਰਵਾਏ।੪।

ਜਦ ਉਸ ਨੂੰ ਸ਼ਰਾਬ ਪਿਲਾ ਕੇ ਮਸਤ ਕਰ ਦਿੱਤਾ, ਤਦ ਇਸਤਰੀ ਉਸ ਪ੍ਰਤਿ ਇਸ ਤਰ੍ਹਾਂ ਕਹਿਣ ਲਗੀ। ਹੁਣ ਤੁਸੀਂ ਮੇਰੇ ਘਰ ਆ ਹੀ ਗਏ ਹੋ, ਤਾਂ ਮੇਰਾ ਕਾਮ ਤਾਪ ਵੀ ਦੂਰ ਕਰ ਦਿਓ।੫।

ਤਦ ਉਸ ਪੁਰਸ਼ ਨੇ ਇਸ ਤਰ੍ਹਾਂ ਕਿਹਾ--ਹੇ ਪਿਆਰੀ! ਸੁਣੋ, (ਮੈਂ) ਤੁਹਾਡੇ ਨਾਲ ਇਸ ਤਰ੍ਹਾਂ ਕਾਮ-ਕ੍ਰੀੜਾ ਨਹੀਂ ਕਰ ਸਕਦਾ। ਜੋ ਰਾਜਾ ਦੇ ਘਰ (ਸੁੰਦਰ) ਘੋੜਾ ਪੈਦਾ ਹੋਇਆ ਹੈ, ਉਹ ਘੋੜਾ ਮੈਨੂੰ ਪਹਿਲਾਂ ਲਿਆ ਕੇ ਦਿਓ।੬।

ਤਦ ਉਸ ਇਸਤਰੀ ਨੇ ਇਹ ਵਿਚਾਰ ਕੀਤਾ ਕਿ ਕਿਸ ਤਰ੍ਹਾਂ ਜਾ ਕੇ ਘੋੜਾ ਲਿਆਉਂਦਾ ਜਾਏ। ਅਜਿਹਾ ਕਿਹੜਾ ਉਪਾ ਕੀਤਾ ਜਾਏ, ਜਿਸ ਕਰ ਕੇ ਉਹ ਪਿਆਰਾ (ਘੋੜਾ) ਹੱਥ ਲਗ ਜਾਏ।੭।

ਜਦ ਅੱਧੀ ਰਾਤ ਬੀਤ ਗਈ, ਤਦ ਇਸਤਰੀ ਨੇ ਕੁੱਤੇ ਦਾ ਭੇਸ ਬਣਾ ਲਿਆ। ਹੱਥ ਵਿਚ ਇਕ ਕ੍ਰਿਪਾਨ ਲੈ ਲਈ ਅਤੇ ਜਿਥੇ ਘੋੜਾ ਸੀ, ਉਥੇ ਚਲੀ ਗਈ।੮।

(ਉਹ) ਦਾਨ ਅਤੇ ਮਾਨ ਕਰਨ ਅਤੇ ਕ੍ਰਿਪਾਨ ਚਲਾਉਣ ਵਿਚ ਪ੍ਰਬੀਨ, ਕਿਲ੍ਹੇ ਦੀਆਂ ਸੱਤ ਦੀਵਾਰਾਂ ਟਪ ਕੇ ਉਥੇ ਜਾ ਪਹੁੰਚੀ। ਜਿਸ ਪਹਿਰੇਦਾਰ ਨੂੰ ਉਸ ਨੇ ਜਾਗਦਿਆਂ ਵੇਖਿਆ, ਤਾਂ ਉਸ ਦਾ ਸਿਰ ਕਟ ਸੁਟਿਆ।੯।

*ਅੜਿਲ*

ਇਕ ਪਹਿਰੇਦਾਰ ਨੂੰ ਮਾਰ ਕੇ ਫਿਰ ਦੂਜੇ ਨੂੰ ਮਾਰਿਆ, ਫਿਰ ਤੀਜੇ ਨੂੰ ਮਾਰ ਕੇ ਚੌਥੇ ਦਾ ਸਿਰ ਉਤਾਰਿਆ। ਪੰਜਵੇਂ, ਛੇਵੇਂ ਨੂੰ ਮਾਰ ਕੇ ਸੱਤਵੇਂ ਨੂੰ ਵੀ ਖ਼ਤਮ ਕਰ ਦਿੱਤਾ ਅਤੇ (ਫਿਰ) ਅੱਠਵੇਂ ਪੁਰਸ਼ ਨੂੰ ਮਾਰ ਕੇ ਘੋੜਾ ਖੋਲ੍ਹ ਲਿਆ।੧੦।

ਪਰੀ ਨਗਰ ਮੈ ਰੌਰਿ ਜਬੈ ਤ੍ਰਿਯ ਹੈ ਹਰਿਯੋ।
ਪਠੈ ਪਖਰਿਯਾ ਕਛਿ ਕਛਿ ਕਹੈ ਕਹਾ ਪਰਿਯੋ।
ਬਾਟ ਘਾਟ ਸਭ ਰੋਕਿ ਗਹੋ ਇਹ ਚੋਰਿ ਕੌ।
ਹੋ ਧਰ ਲੀਜੈ ਇਹ ਹੋਨ ਨ ਦੀਜੈ ਭੋਰ ਕੌ। ੧੧।

ਜਿਤ ਜਿਤ ਧਾਵਹਿ ਲੋਗ ਹਰਿਯੋ ਹੈ ਕਹੈ ਕਿਸ।
ਕਢੈ ਕ੍ਰਿਪਾਨੈ ਦਿਖਿਯਤ ਧਾਵਤ ਦਸੌ ਦਿਸਿ।
ਅਸ ਕਾਰਜ ਜਿਹ ਕਿਯ ਨ ਜਾਨ ਤਿਹ ਦੀਜਿਯੈ।
ਹੋ ਜ੍ਯੋ ਤ੍ਯੋ ਜੀਤਿ ਤੁਰੰਗ ਨ੍ਰਿਪਤਿ ਕੋ ਲੀਜਿਯੈ। ੧੨।

ਬਹੁਤ ਪਹੂੰਚੇ ਨਿਕਟਿ ਤਰੁਨਿ ਕੇ ਜਾਇ ਕੈ।
ਫਿਰਿ ਮਾਰੇ ਤਿਨ ਵਹੈ ਤੁਰੰਗ ਨਚਾਇ ਕੈ।
ਕਰਿ ਕਰਿ ਜਾਹਿ ਚਲਾਕੀ ਬਾਹੀ ਬੇਗ ਤਨ।
ਹੋ ਤਿਨ ਕੀ ਹੌਸ ਨ ਰਾਖੀ ਰਾਖੇ ਏਕ ਬ੍ਰਨ। ੧੩।

*ਚੌਪਈ*

ਕੂਦ ਕੀਆ ਜਾ ਕੇ ਪਰ ਵਾਰਾ। ਇਕ ਤੇ ਤਾਹਿ ਦੋਇ ਕਰਿ ਡਾਰਾ।
ਚੁਨਿ ਚੁਨਿ ਹਨੇ ਪਖਰਿਯਾ ਮਨ ਤੈ। ਦ੍ਵੈ ਦ੍ਵੈ ਗੇ ਹ੍ਵੈ ਇਕ ਇਕ ਤਨ ਤੈ। ੧੪।

ਬਹੁ ਬਿਧਿ ਬੀਰ ਪਖਰਿਯਾ ਮਾਰੈ। ਇਕ ਇਕ ਤੇ ਕਰਿ ਦ੍ਵੈ ਦ੍ਵੈ ਡਾਰੇ।
ਘੋਰਾ ਸਹਿਤ ਘਾਇ ਜੋ ਘਏ। ਦ੍ਵੈ ਤੇ ਚਾਰਿ ਟੂਕ ਤੇ ਭਏ। ੧੫।

*ਦੋਹਰਾ*

ਇਹ ਬਿਧਿ ਬੀਰ ਬਿਦਾਰ ਬਹੁ ਨਦੀ ਤੁਰੰਗ ਤਰਾਇ।
ਜਹਾ ਮਿਤ੍ਰ ਕੋ ਗ੍ਰਿਹ ਹੁਤੋ ਤਹੀ ਨਿਕਾਸ੍ਯੋ ਆਇ। ੧੬।

*ਚੌਪਈ*

ਜਬ ਤਿਹ ਆਨਿ ਤੁਰੰਗਮ ਦੀਯੋ। ਕਾਮ ਭੋਗ ਤਾਸੈ ਦ੍ਰਿੜ ਕੀਯੋ।
ਜੌ ਪਾਛੇ ਤਿਨ ਫੌਜ ਨਿਹਾਰੀ। ਇਹ ਬਿਧਿ ਸੌ ਤਿਹ ਤ੍ਰਿਯਹਿ ਉਚਾਰੀ। ੧੭।

*ਅੜਿਲ*

ਬੁਰੋ ਕਰਮ ਹਮ ਕਰਿਯੋ ਤੁਰੰਗ ਨ੍ਰਿਪ ਕੋ ਹਰਿਯੋ।
ਆਪੁ ਆਪੁਨੇ ਪਗਨ ਕੁਹਾਰਾ ਕੌ ਮਰਿਯੋ।
ਅਬ ਏ ਤੁਰੰਗ ਸਮੇਤ ਪਕਰਿ ਲੈ ਜਾਇ ਹੈ।
ਹੋ ਫਾਸੀ ਦੈਹੈ ਦੁਹੂੰ ਕਿ ਸੂਰੀ ਦ੍ਯਾਇ ਹੈ। ੧੮।

*ਚੌਪਈ*

ਤ੍ਰਿਯ ਭਾਖ੍ਯੋ ਪਿਯ ਸੋਕ ਨ ਕਰੋ। ਬਾਜ ਸਹਿਤ ਦੋਊ ਬਚੇ ਬਿਚਰੋ।
ਐਸੋ ਚਰਿਤ ਅਬੈ ਮੈ ਕਰਿ ਹੋ। ਦੁਸਟਨ ਡਾਰਿ ਸਿਰ ਛਾਰਿ ਉਬਰਿ ਹੋ। ੧੯।

ਜਦ ਇਸਤਰੀ ਨੇ ਘੋੜਾ ਹਰ ਲਿਆ ਤਾਂ ਨਗਰ ਵਿਚ ਰੌਲਾ ਪੈ ਗਿਆ। (ਰਾਜੇ ਨੇ) ਘੋੜ ਸਵਾਰਾਂ ਨੂੰ ਤਿਆਰ ਕਰ ਕੇ ਭੇਜਿਆ ਅਤੇ ਕਿਹਾ ਕਿ (ਘੋੜਾ) ਕਿਥੇ ਗਿਆ ਹੈ। ਸਾਰੀਆਂ ਘਾਟਾਂ ਅਤੇ ਰਸਤਿਆਂ ਨੂੰ ਰੋਕ ਕੇ ਇਸ ਚੋਰ ਨੂੰ ਪਕੜ ਲਵੋ। ਸਵੇਰ ਹੋਣ ਤੋਂ ਪਹਿਲਾਂ ਇਸ ਨੂੰ ਧਰ ਲਵੋ।੧੧।

ਜਿਸ ਜਿਸ ਪਾਸੇ ਵੀ ਲੋਕ ਭਜੀ ਜਾ ਰਹੇ ਹਨ, (ਇਹੀ) ਕਹਿੰਦੇ ਹਨ ਕਿ ਦਸੋ ਘੋੜੇ ਨੂੰ ਕਿਸ ਨੇ ਚੁਰਾਇਆ ਹੈ। ਕ੍ਰਿਪਾਨਾਂ ਕਢ ਕੇ (ਉਹ) ਦਸਾਂ ਦਿਸ਼ਾਂ ਵਿਚ ਭਜਦੇ ਦਿਸ ਪੈਂਦੇ ਹਨ। (ਕਹਿੰਦੇ ਹਨ) ਜਿਸ ਨੇ ਅਜਿਹਾ ਕੰਮ ਕੀਤਾ ਹੈ, ਉਸ ਨੂੰ ਜਾਣ ਨਹੀਂ ਦੇਣਾ। ਜਿਵੇਂ ਕਿਵੇਂ, ਰਾਜੇ ਦਾ ਘੋੜਾ ਜਿਤ ਲਿਆਉਣਾ ਚਾਹੀਦਾ ਹੈ (ਭਾਵ ਚੋਰ ਤੋਂ ਵਾਪਸ ਲੈ ਆਉਣਾ ਚਾਹੀਦਾ ਹੈ)।੧੨।

(ਕਈ) ਉਸ ਕੁੜੀ ਦੇ ਬਹੁਤ ਕੋਲ ਜਾ ਪਹੁੰਚੇ। (ਉਸ ਨੇ) ਫਿਰ ਉਹੀ ਘੋੜਾ ਨਚਾ ਕੇ ਉਨ੍ਹਾਂ ਨੂੰ ਮਾਰ ਦਿੱਤਾ। ਜਿਸ ਦੇ ਸ਼ਰੀਰ ਉਤੇ ਚਾਲਾਕੀ ਨਾਲ ਤਲਵਾਰ ਚਲਾਈ, ਤਾਂ ਇਕ ਵਾਰ ਕਰਨ ਨਾਲ ਉਨ੍ਹਾਂ ਦੀ (ਜੰਗ ਕਰਨ ਦੀ ਇੱਛਾ) ਬਾਕੀ ਨ ਰਖੀ।੧੩।

*ਚੌਪਈ*

ਜਿਸ ਨੇ ਵੀ ਕੁਦ ਕੇ ਉਸ ਉਤੇ ਵਾਰ ਕੀਤਾ, ਉਸ ਨੂੰ ਇਕ ਤੋਂ ਦੋ ਟੋਟੇ ਕਰ ਦਿੱਤਾ। (ਉਸ ਨੇ) ਮਨ ਵਿਚ ਚੁਣ ਚੁਣ ਕੇ ਘੋੜ-ਸਵਾਰ ਮਾਰੇ ਅਤੇ ਇਕ ਇਕ ਦੇ ਦੋ ਦੋ ਟੋਟੇ ਕਰ ਦਿੱਤੇ।੧੪।

ਉਸ ਨੇ ਕਈ ਤਰ੍ਹਾਂ ਨਾਲ ਸੂਰਮਿਆਂ ਨੂੰ ਮਾਰ ਦਿੱਤਾ। ਇਕ ਇਕ ਦੇ ਦੋ ਦੋ ਟੋਟੇ ਕਰ ਦਿੱਤੇ। ਘੋੜਿਆਂ ਸਹਿਤ ਜੋ ਮਾਰੇ ਗਏ, ਉਹ ਦੋ ਤੋਂ ਚਾਰ ਟੋਟੇ ਹੋ ਗਏ।੧੫।

*ਦੋਹਰਾ*

ਇਸ ਤਰ੍ਹਾਂ ਬਹੁਤ ਸੂਰਮੇ ਮਾਰ ਕੇ ਅਤੇ ਨਦੀ ਵਿਚ ਘੋੜੇ ਨੂੰ ਤੈਰਾ ਕੇ ਉਥੇ ਜਾ ਪਹੁੰਚੀ ਜਿਥੇ ਮਿਤਰ ਦਾ ਘਰ ਸੀ।੧੬।

*ਚੌਪਈ*

ਜਦ ਉਸ ਨੇ ਆ ਕੇ ਘੋੜਾ ਦਿੱਤਾ ਤਾਂ ਉਸ ਨੇ ਵੀ ਉਸ ਨਾਲ ਚੰਗੀ ਤਰ੍ਹਾਂ ਰਤੀ-ਕਰਮ ਕੀਤਾ। ਜਦ (ਮਿਤਰ ਨੇ) ਉਸ ਦੇ ਪਿਛੇ ਫ਼ੌਜ ਨੂੰ (ਲਗਿਆ) ਵੇਖਿਆ, ਤਾਂ ਉਸ ਨੂੰ ਇਸਤਰੀ ਨੇ ਇਸ ਤਰ੍ਹਾਂ ਕਿਹਾ--।੧੭।

*ਅੜਿਲ*

ਅਸੀਂ ਮਾੜਾ ਕੰਮ ਕੀਤਾ ਹੈ ਜੋ ਰਾਜੇ ਦਾ ਘੋੜਾ ਚੁਰਾਇਆ ਹੈ। ਆਪਣੇ ਪੈਰਾਂ ਉਤੇ ਆਪ ਕੁਹਾੜਾ ਮਾਰਿਆ ਹੈ। ਹੁਣ ਇਹ ਘੋੜੇ ਸਮੇਤ ਪਕੜ ਕੇ ਲੈ ਜਾਣਗੇ। ਦੋਹਾਂ ਨੂੰ ਫਾਂਸੀ ਦੇਣਗੇ ਜਾਂ ਸੂਲੀ ਉਤੇ ਟੰਗਣਗੇ।੧੮।

ਚੌਪਈ

ਇਸਤਰੀ ਨੇ ਕਿਹਾ--ਹੇ ਪ੍ਰੀਤਮ! ਦੁਖੀ ਨ ਹੋਵੋ। ਇਹੀ ਸਮਝੋ ਕਿ ਘੋੜੇ ਸਮੇਤ ਦੋਵੇਂ ਬਚੇ ਹੋਏ ਹਾਂ। ਮੈਂ ਹੁਣੇ ਅਜਿਹਾ ਚਰਿਤ੍ਰ ਕਰਦੀ ਹਾਂ ਕਿ ਦੁਸ਼ਟਾਂ ਦੇ ਸਿਰ ਸੁਆਹ ਪਾ ਕੇ ਬਚ ਜਾਵਾਂਗੇ।੧੯।

ਤਹਾ ਪੁਰਖ ਕੋ ਭੇਸ ਬਨਾਇ। ਦਲ ਕਹ ਮਿਲੀ ਅਗਮਨੇ ਜਾਇ।
ਕਹੀ ਹਮਾਰੋ ਸਤਰ ਉਬਾਰੋ। ਔਰ ਗਾਵ ਤੇ ਸਕਲ ਨਿਹਾਰੋ। ੨੦।

ਮਿਲਿ ਦਲ ਧਾਮ ਅਗਮਨੇ ਜਾਇ। ਬਾਜ ਪਾਇ ਝਾਂਝਰ ਪਹਿਰਾਇ।
ਸਕਲ ਗਾਵ ਤਿਨ ਕਹ ਦਿਖਰਾਈ। ਫਿਰਿ ਤਿਹ ਠੌਰਿ ਤਿਨੈ ਲੈ ਆਈ। ੨੧।

ਪਰਦਾ ਲੇਤ ਤਾਨਿ ਆਗੇ ਤਿਨ। ਦੇਖਹੁ ਜਾਇ ਜਨਾਨਾ ਕਹਿ ਜਿਨ।
ਆਗੇ ਕਰਿ ਸਭਹਿਨ ਕੇ ਬਾਜਾ। ਇਹ ਛਲ ਬਾਮ ਨਿਕਾਰਿਯੋ ਰਾਜਾ। ੨੨।

ਸੋ ਆਂਗਨ ਲੈ ਤਿਨੈ ਦਿਖਾਵੈ। ਆਗੇ ਬਹੁਰਿ ਕਨਾਤ ਤਨਾਵੈ।
ਆਗੇ ਕਰਿ ਕਰਿ ਬਾਜ ਨਿਕਾਰੈ। ਨੇਵਰ ਕੇ ਬਾਜਤ ਝਨਕਾਰੈ। ੨੩।

ਬਹੂ ਬਧੂ ਤਿਨ ਕੀ ਵਹੁ ਜਾਨੈ। ਬਾਜੀ ਕਹ ਮੂਰਖ ਨ ਪਛਾਨੈ।
ਨੇਵਰ ਕੈ ਬਾਜਤ ਝਨਕਾਰਾ। ਭੇਦ ਅਭੇਦ ਨ ਜਾਤ ਬਿਚਾਰਾ। ੨੪।

ਦੁਹਿਤਾ ਬਹੂ ਤਿਨੈ ਕਰਿ ਜਾਨੈ। ਸੁਨਿ ਸੁਨਿ ਧੁਨਿ ਨੇਵਰ ਕੀ ਕਾਨੈ।
ਭੇਦ ਅਭੇਦ ਕਛੂ ਨ ਬਿਚਾਰੀ। ਇਹ ਛਲ ਛਲੈ ਪੁਰਖ ਸਭ ਨਾਰੀ। ੨੫।

ਜਵਨ ਰੁਚਾ ਜ੍ਯੋ ਤ੍ਯੋ ਤਿਹ ਭਜਾ। ਜਿਯ ਜੁ ਨ ਭਾਯੋ ਤਿਹ ਕੌ ਤਜਾ।
ਇਨ ਇਸਤ੍ਰੀਨ ਕੇ ਚਰਿਤ ਅਪਾਰਾ। ਜਿਨੈ ਨ ਬਿਧਨਾ ਸਕਤ ਬਿਚਾਰਾ। ੨੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੩੨। ੬੨੨੮। ਅਫਜੂੰ।*

*ਚੌਪਈ*

ਸੁਨਹੋ ਰਾਜ ਕੁਅਰਿ ਇਕ ਬਾਤਾ। ਤ੍ਰਿਯ ਚਰਿਤ੍ਰ ਜੋ ਕਿਯ ਬਿਖ੍ਯਾਤਾ।
ਪਸਚਿਮ ਦਿਸਾ ਹੁਤੀ ਇਕ ਨਗਰੀ। ਹੰਸ ਮਾਲਨੀ ਨਾਮ ਉਜਗਰੀ। ੧।

ਹੰਸ ਸੈਨ ਜਿਹ ਰਾਜ ਬਿਰਾਜੈ। ਹੰਸ ਪ੍ਰਭਾ ਜਾ ਕੀ ਤ੍ਰਿਯ ਰਾਜੈ।
ਰੂਪਵਾਨ ਗੁਨਵਾਨੁਜਿਯਾਰੀ। ਜਾਹਿਰ ਲੋਕ ਚੌਦਹੂੰ ਪ੍ਯਾਰੀ। ੨।

ਤਹ ਇਕ ਸਾਹੁ ਸੁਤਾ ਦੁਤਿਮਾਨਾ। ਬਹੁਰਿ ਜਿਯਤ ਜਿਹ ਨਿਰਖਿ ਸਸਾਨਾ।
ਜੋਬਨ ਭਯੋ ਅਧਿਕ ਤਿਹ ਜਬ ਹੀ। ਬਹੁਤਨ ਸਾਥ ਬਿਹਾਰਤ ਤਬ ਹੀ। ੩।

ਇਕ ਦਿਨ ਭੇਸ ਪੁਰਖ ਕੋ ਧਾਰਿ। ਨਿਜੁ ਪਤਿ ਸਾਥ ਕਰੀ ਬਹੁ ਰਾਰਿ।
ਲਾਤ ਮੁਸਟ ਕੇ ਕਰਤ ਪ੍ਰਹਾਰ। ਸੋ ਤਿਹ ਨਾਰਿ ਨ ਸਕੈ ਬਿਚਾਰਿ। ੪।

ਉਸ ਨੇ ਪੁਰਸ਼ ਦੇ ਬਸਤ੍ਰ ਪਾ ਲਏ ਅਤੇ ਫ਼ੌਜ ਨੂੰ ਅਗੋਂ ਜਾ ਕੇ ਮਿਲੀ। ਕਹਿਣ ਲਗੀ ਕਿ ਮੇਰੇ ਪਰਦੇ ('ਸਤਰ') ਨੂੰ ਬਚਾਓ ਅਤੇ ਹੋਰ ਸਾਡੇ ਪਿੰਡ ਤੋਂ ਚੰਗੀ ਤਰ੍ਹਾਂ ਨਾਲ ਵੇਖ ਲਵੋ।੨੦।

ਫ਼ੌਜ ਨੂੰ ਮਿਲ ਕੇ ਅਗੋਂ ਹੀ ਘਰ ਜਾ ਪਹੁੰਚੀ ਅਤੇ ਘੋੜੇ ਦੇ ਪੈਰਾਂ ਵਿਚ ਝਾਂਝਰ ਪਾ ਦਿੱਤੀ। ਉਨ੍ਹਾਂ ਨੂੰ ਸਾਰਾ ਪਿੰਡ ਵਿਖਾ ਕੇ ਫਿਰ ਉਨ੍ਹਾਂ ਨੂੰ ਉਥੇ ਹੀ ਲੈ ਆਈ।੨੧।

ਉਸ ਨੇ ਉਨ੍ਹਾਂ ਅਗੇ ਪਰਦਾ ਤਾਣ ਦਿੱਤਾ ਕਿ ਮਤਾਂ ਕੋਈ ਇਸਤਰੀਆਂ ਨੂੰ ਵੇਖ ਲਏ। ਉਨ੍ਹਾਂ ਸਾਰਿਆਂ ਦੇ ਅਗੇ ਘੋੜੇ ਨੂੰ ਕਰ ਕੇ ਉਸ ਇਸਤਰੀ ਨੇ ਇਸ ਛਲ ਨਾਲ ਰਾਜੇ ਨੂੰ ਕਢ ਦਿੱਤਾ।੨੨।

ਉਹ ਉਨ੍ਹਾਂ ਨੂੰ (ਇਕ) ਵੇਹੜਾ ਵਿਖਾ ਦਿੰਦੀ ਸੀ ਅਤੇ ਫਿਰ ਅਗੇ ਕਨਾਤ ਤਾਣ ਦਿੰਦੀ ਸੀ। ਅਗੇ ਕਰ ਕਰ ਕੇ ਉਹ ਘੋੜੇ ਨੂੰ ਹੋਰ ਅਗੇ ਨੂੰ ਕਰੀ ਜਾਂਦੀ। ਉਸ ਦੀ ਝਾਂਝਰ ਦੀ ਆਵਾਜ਼ ਆ ਰਹੀ ਸੀ।੨੩।

ਉਸ ਘੋੜੇ ਨੂੰ ਉਸ ਦੀ ਪਤਨੀ ਜਾਂ ਬਹੂ ਸਮਝ ਰਹੇ ਸਨ ਅਤੇ ਮੂਰਖ ਲੋਕ ਘੋੜੇ ਨੂੰ ਨਹੀਂ ਪਛਾਣ ਰਹੇ ਸਨ। ਝਾਂਝਰ ਦੀ ਝਨਕਾਰ ਹੋ ਰਹੀ ਸੀ ਅਤੇ ਕੋਈ ਭੇਦ ਅਭੇਦ ਸਮਝਿਆ ਨਹੀਂ ਜਾ ਰਿਹਾ ਸੀ।੨੪।

ਉਹ ਝਾਂਝਰ ਦੀ ਆਵਾਜ਼ ਨੂੰ ਕੰਨਾਂ ਨਾਲ ਸੁਣ ਕੇ ਉਸ ਨੂੰ ਉਹ ਧੀ ਜਾਂ ਬਹੂ ਸਮਝ ਰਹੇ ਸਨ। ਉਨ੍ਹਾਂ ਨੇ ਭੇਦ ਅਭੇਦ ਕੁਝ ਨ ਵਿਚਾਰਿਆ। ਇਸ ਤਰ੍ਹਾਂ ਉਸ ਇਸਤਰੀ ਨੇ ਸਾਰਿਆਂ ਬੰਦਿਆਂ ਨੂੰ ਛਲ ਲਿਆ।੨੫।

(ਇਸਤਰੀ ਨੂੰ) ਜੋ ਵੀ ਚੰਗਾ ਲਗਦਾ ਹੈ, ਉਸ ਨੂੰ ਜਿਵੇਂ ਕਿਵੇਂ ਪ੍ਰਾਪਤ ਕਰ ਲੈਂਦੀ ਹੈ। ਜੋ ਮਨ ਨੂੰ ਚੰਗਾ ਨਹੀਂ ਲਗਦਾ ਹੈ, ਉਸ ਨੂੰ ਛਡ ਦਿੰਦੀ ਹੈ। ਇਨ੍ਹਾਂ ਇਸਤਰੀਆਂ ਦੇ ਚਰਿਤ੍ਰ ਅਪਾਰ ਹਨ, ਜਿਨ੍ਹਾਂ ਨੂੰ ਵਿਧਾਤਾ ਵੀ ਨਹੀਂ ਵਿਚਾਰ ਸਕਿਆ ਹੈ।੨੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੩੨। ੬੨੨੮। ਚਲਦਾ।*

*ਚੌਪਈ*

ਹੇ ਰਾਜਨ! (ਮੈਂ ਤੁਹਾਨੂੰ) ਇਕ ਕੁਮਾਰੀ ਦੀ ਗੱਲ ਸੁਣਾਉਂਦਾ ਹਾਂ ਜਿਸ ਨੇ ਬੜਾ ਪ੍ਰਸਿੱਧ ਚਰਿਤ੍ਰ ਕੀਤਾ ਸੀ। ਪੱਛਮ ਵਾਲੇ ਪਾਸੇ ਇਕ ਨਗਰੀ ਸੀ। ਉਸ ਦਾ ਹੰਸ ਮਾਲਨੀ ਨਾਮ ਜਣਿਆ ਜਾਂਦਾ ਸੀ।੧।

ਉਥੇ ਹੰਸ ਸੈਨ ਨਾਂ ਦਾ ਰਾਜਾ ਰਾਜ ਕਰਦਾ ਸੀ। ਉਸ ਦੀ ਇਸਤਰੀ ਦਾ ਨਾਂ ਹੰਸ ਪ੍ਰਭਾ ਸੀ। ਉਹ ਰੂਪਵਾਨ, ਗੁਣਵਾਨ ਅਤੇ ਸੁੰਦਰ ਸੀ। (ਉਹ) ਪਿਆਰੀ ਚੌਦਾਂ ਲੋਕਾਂ ਵਿਚ ਪ੍ਰਸਿੱਧ ਸੀ।੨।

ਉਥੇ ਇਕ ਸ਼ਾਹ ਦੀ ਸੁੰਦਰ ਪੁੱਤਰੀ ਸੀ ਜਿਸ ਨੂੰ ਵੇਖ ਕੇ ਸਹਿਕਦਾ ਹੋਇਆ (ਆਦਮੀ) ਫਿਰ ਜੀ ਪੈਂਦਾ ਸੀ। ਜਦੋਂ ਉਹ ਭਰ ਜਵਾਨ ਹੋ ਗਈ ਤਦ ਬਹੁਤ ਬੰਦਿਆਂ ਨਾਲ ਵਿਚਰਨ ਲਗ ਗਈ।੩।

(ਉਸ ਨੇ) ਇਕ ਦਿਨ ਪੁਰਸ਼ ਦਾ ਭੇਸ ਧਾਰ ਕੇ ਆਪਣੇ ਪਤੀ ਨਾਲ ਬਹੁਤ ਝਗੜਾ ਕੀਤਾ। ਉਹ ਲੱਤਾਂ ਅਤੇ ਮੁੱਕਿਆਂ ਨਾਲ ਮਾਰ ਰਹੀ ਸੀ ਅਤੇ ਉਹ ਉਸ ਨੂੰ ਆਪਣੀ ਇਸਤਰੀ ਵਜੋਂ ਨਹੀਂ ਪਛਾਣ ਰਿਹਾ ਸੀ।੪।

ਤਾ ਸੌ ਲਰਿ ਕਾਜੀ ਪਹਿ ਗਈ। ਲੈ ਇਲਾਮ ਪ੍ਯਾਦਨ ਸੰਗ ਅਈ।
ਐਚ ਪਤਿਹਿ ਲੈ ਤਹਾ ਸਿਧਾਈ। ਕੋਤਵਾਰ ਕਾਜੀ ਜਿਹ ਠਾਈ। ੫।

ਪ੍ਯਾਦਨ ਸਾਥ ਦ੍ਵਾਰ ਪਤਿ ਥਿਰ ਕਰਿ। ਦਿਨ ਕਹ ਗਈ ਮਿਤ੍ਰ ਅਪਨੇ ਘਰ।
ਤਾ ਸੰਗ ਕਰਿ ਕ੍ਰੀੜਾ ਕੀ ਗਾਥਾ। ਲੈ ਆਈ ਸਾਹਿਦ ਕਹਿ ਸਾਥਾ। ੬।

*ਅੜਿਲ*

ਜਾਰ ਪ੍ਯਾਦਨ ਪਤਿ ਜੁਤਿ ਦ੍ਵਾਰੇ ਠਾਢਿ ਕਰ।
ਦੁਤਿਯ ਮਿਤ੍ਰ ਕੇ ਗਈ ਦਿਵਸ ਕਹ ਨਾਰਿ ਘਰ।
ਕਾਮ ਭੋਗ ਤਿਹ ਸਾਥਿ ਕੀਯਾ ਰੁਚਿ ਮਾਨਿ ਕਰਿ।
ਹੋ ਸਾਹਿਦ ਕੈ ਲ੍ਯਾਈ ਅਪਨੇ ਤਿਹ ਸਾਥ ਧਰਿ। ੭।

*ਚੌਪਈ*

ਕਹਾ ਲਗੇ ਮੈ ਕਹੋ ਉਚਰਿ ਕਰਿ। ਇਹ ਬਿਧਿ ਗਈ ਬਹੂਤਨ ਕੇ ਘਰ।
ਸੰਗ ਸਾਹਿਦ ਸਭ ਹੀ ਕਰਿ ਲੀਨੇ। ਸਕਲ ਰੁਜੂ ਕਾਜੀ ਕੇ ਕੀਨੇ। ੮।

ਤਿਹ ਅਪਨੀ ਅਪਨੀ ਤੇ ਮਾਨੈ। ਏਕ ਏਕ ਕੋ ਭੇਦ ਨ ਜਾਨੈ।
ਜੁ ਤ੍ਰਿਯ ਕਹਤ ਸੋ ਪੁਰਖ ਬਖਾਨਤ। ਆਪੁ ਆਪੁ ਕੀ ਬਾਤ ਨ ਜਾਨਤ। ੯।

ਸਭ ਸਾਹਿਦ ਜਬ ਨਜਰਿ ਗੁਜਰੇ। ਏਕ ਬਚਨ ਵਹ ਤ੍ਰਿਯਾ ਉਚਰੇ।
ਤਬ ਕਾਜੀ ਸਾਚੀ ਇਹ ਕੀਨੋ। ਦਰਬ ਬਟਾਇ ਅਰਧ ਤਿਹ ਦੀਨੋ। ੧੦।

ਕਿਨੂੰ ਨ ਤਾ ਕੋ ਭੇਦ ਬਿਚਾਰਾ। ਕਸ ਚਰਿਤ੍ਰ ਇਹ ਨਾਰਿ ਦਿਖਾਰਾ।
ਔਰਨ ਕੀ ਕੋਊ ਕਹਾ ਬਖਾਨੈ। ਆਪੁ ਆਪ ਮਹਿ ਤੇਊ ਨ ਜਾਨੈ। ੧੧।

*ਦੋਹਰਾ*

ਕਹਾ ਲਖਾ ਤ੍ਰਿਯ ਕਰਮ ਕਰਿ ਕੈਸੇ ਕਰਮ ਕਮਾਇ।
ਭੇਦ ਅਭੇਦ ਸਭ ਆਪੁ ਮਹਿ ਸਕਾ ਨ ਕੋਊ ਪਾਇ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੇਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੩੩। ੬੨੪੦। ਅਫਜੂੰ।*

*ਚੌਪਈ*

ਰਾਜ ਸੈਨ ਇਕ ਰਾਜਾ ਦਛਿਨ। ਤ੍ਰਿਯ ਤਿਹ ਰਾਜ ਮਤੀ ਸੁਭ ਲਛਨ।
ਅਮਿਤ ਦਰਬ ਤਨ ਭਰੇ ਭੰਡਾਰਾ। ਜਿਨ ਕੋ ਆਵਤ ਵਾਰ ਨ ਪਾਰਾ। ੧।

ਪਿੰਗਲ ਦੇ ਤਹ ਸਾਹ ਦੁਲਾਰੀ। ਜਾ ਕੀ ਸਮ ਨਹਿ ਦੁਤਿਯ ਕੁਮਾਰੀ।
ਨਿਰਖਿ ਨ੍ਰਿਪਤਿ ਤ੍ਰਿਯ ਭਈ ਦਿਵਾਨੀ। ਤਬ ਤੇ ਰੁਚਤ ਖਾਨ ਨਹਿ ਪਾਨੀ। ੨।

ਉਹ ਉਸ ਨਾਲ ਲੜ ਕੇ ਕਾਜ਼ੀ ਕੋਲ ਗਈ ਅਤੇ ਪਰਵਾਨਾ ਲੈ ਕੇ ਪਿਆਦਿਆਂ ਨਾਲ ਆ ਗਈ। ਪਤੀ ਨੂੰ ਖਿਚ ਕੇ ਉਥੇ ਲੈ ਗਈ ਜਿਸ ਥਾਂ ਤੇ ਕੋਤਵਾਲ ਅਤੇ ਕਾਜ਼ੀ ਸਨ।੫।

ਪਿਆਦਿਆਂ ਨਾਲ ਪਤੀ ਨੂੰ ਦਰਵਾਜ਼ੇ ਉਤੇ ਖੜਾ ਕਰ ਕੇ ਦਿਨੇ ਹੀ ਮਿਤਰ ਕੋਲ ਚਲੀ ਗਈ। ਉਸ ਨਾਲ ਕੇਲਿ ਦੀ ਗੱਲ ਕਰ ਕੇ (ਉਸ ਨੂੰ) ਗਵਾਹ ਬਣਾ ਕੇ ਨਾਲ ਲੈ ਆਈ।੬।

*ਅੜਿਲ*

ਯਾਰ ਨੂੰ ਪਿਆਦਿਆਂ ਅਤੇ ਪਤੀ ਨਾਲ ਦੁਆਰ ਉਤੇ ਖੜਾ ਕਰ ਕੇ ਉਹ ਦੂਜੇ ਮਿਤਰ ਦੇ ਘਰ ਦਿਨੇ ਚਲੀ ਗਈ। ਉਸ ਨਾਲ ਰੁਚੀ ਪੂਰਵਕ ਕਾਮ ਕ੍ਰੀੜਾ ਕੀਤੀ। ਉਸ ਨੂੰ ਵੀ ਗਵਾਹ ਬਣਾ ਕੇ ਨਾਲ ਲੈ ਆਈ।੭।

*ਚੌਪਈ*

ਮੈਂ ਕਿਥੋਂ ਤਕ ਬਖਾਨ ਕਰਾਂ। ਇਸ ਤਰ੍ਹਾਂ ਉਹ ਬਹੁਤ ਯਾਰਾਂ ਦੇ ਘਰ ਗਈ। ਸਭ ਨੂੰ ਗਵਾਹ ਬਣਾ ਲਿਆ ਅਤੇ ਸਾਰੇ ਕਾਜ਼ੀ ਦੇ ਧਿਆਨ ਵਿਚ ਲਿਆਂਦੇ।੮।

ਸਭ ਉਸ ਨੂੰ ਆਪਣੀ ਆਪਣੀ ਹੀ ਸਮਝਦੇ ਸਨ ਅਤੇ ਇਕ ਦੂਜੇ ਦਾ ਭੇਦ ਨਹੀਂ ਜਾਣਦੇ ਸਨ। ਜੋ ਉਹ ਇਸਤਰੀ ਕਹਿੰਦੀ, ਉਹੀ ਉਹ ਮਰਦ ਕਹਿੰਦੇ ਅਤੇ ਆਪਸ ਵਿਚ ਦੀ ਗੱਲ ਨਹੀਂ ਸਮਝਦੇ ਸਨ।੯।

ਜਦ ਸਾਰੇ ਗਵਾਹ ਨਜ਼ਰੋਂ ਲੰਘ ਗਏ ਤਾਂ ਇਸਤਰੀ ਨੇ ਇਕ ਗੱਲ ਕਹੀ। ਤਦ ਕਾਜ਼ੀ ਨੇ ਉਸ ਗੱਲ ਨੂੰ ਸੱਚਾ ਮੰਨ ਲਿਆ ਅਤੇ ਅੱਧਾ ਧਨ ਵੰਡ ਕੇ ਉਸ ਨੂੰ ਦੇ ਦਿੱਤਾ।੧੦।

ਕਿਸੇ ਨੇ ਵੀ ਉਸ ਦੇ ਭੇਦ ਨੂੰ ਨ ਸਮਝਿਆ ਕਿ ਇਸ ਇਸਤਰੀ ਨੇ ਕੀ ਚਰਿਤ੍ਰ ਕਰ ਵਿਖਾਇਆ ਹੈ। ਹੋਰਾਂ ਦੀ ਗੱਲ ਕੋਈ ਕੀ ਕਰੇ। ਉਹ ਆਪਸ ਵਿਚ ਵੀ ਕੁਝ ਨਹੀਂ ਜਾਣਦੇ ਸਨ।੧੧।

*ਦੋਹਰਾ*

ਕਿਸ ਨੇ ਸਮਝਿਆ ਹੈ ਕਿ ਉਸ ਇਸਤਰੀ ਨੇ ਕੀ ਕਰਮ ਕੀਤਾ ਅਤੇ ਕਿਵੇਂ ਕਰਮ ਕਮਾਇਆ। (ਉਨ੍ਹਾਂ) ਸਾਰਿਆਂ ਵਿਚੋਂ ਕੋਈ ਵੀ ਆਪਸ ਵਿਚ ਭੇਦ ਅਭੇਦ ਨੂੰ ਨ ਸਮਝ ਸਕਿਆ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੩੩। ੬੨੪੦। ਚਲਦਾ।*

*ਚੌਪਈ*

ਦੱਖਣ ਵਿਚ ਰਾਜ ਸੈਨ ਨਾਂ ਦਾ ਇਕ ਰਾਜਾ ਸੀ। ਉਸ ਦੇ ਘਰ ਰਾਜ ਮਤੀ ਨਾਂ ਦੀ ਸ਼ੁਭ ਲੱਛਣਾਂ ਵਾਲੀ ਇਸਤਰੀ ਸੀ। ਉਸ ਦੇ ਅਣਮਿਣਵੇਂ ਧਨ ਨਾਲ ਭੰਡਾਰ ਭਰੇ ਹੋਏ ਸਨ ਜਿਨ੍ਹਾਂ ਦਾ ਕੋਈ ਅੰਤ ਨਹੀਂ ਸੀ।੧।

ਉਥੇ ਪਿੰਗਲ ਦੇ (ਦੇਈ) ਨਾਂ ਦੀ (ਇਕ) ਸ਼ਾਹ ਦੀ ਪੁੱਤਰੀ ਸੀ ਜਿਸ ਵਰਗੀ ਕੋਈ ਦੂਜੀ ਕੁਮਾਰੀ ਨਹੀਂ ਸੀ। (ਉਹ) ਇਸਤਰੀ ਰਾਜੇ ਨੂੰ ਵੇਖ ਕੇ ਦੀਵਾਨੀ ਹੋ ਗਈ। ਤਦ ਤੋਂ (ਉਸ ਨੂੰ) ਖਾਣਾ ਪੀਣਾ ਚੰਗਾ ਨ ਲਗਣ ਲਗਾ।੨।

ਤਾ ਕੀ ਲਗਨਿ ਨ੍ਰਿਪਤਿ ਤਨ ਲਾਗੀ। ਛੂਟੈ ਕਹਾ ਅਨੋਖੀ ਜਾਗੀ।
ਸਖੀ ਚੀਨਿ ਇਕ ਹਿਤੂ ਸ੍ਯਾਨੀ। ਪਠੈ ਦਈ ਨ੍ਰਿਪ ਕੀ ਰਜਧਾਨੀ। ੩।

ਜਿਮਿ ਤਿਮਿ ਬਦਾ ਮਿਲਨ ਤਿਹ ਸੰਗਾ। ਤਿਹ ਤਨ ਬ੍ਯਾਪਿਯੋ ਅਧਿਕ ਅਨੰਗਾ।
ਤਿਹ ਭੇਟਨ ਕੌ ਚਿਤ ਲਲਚਾਵੈ। ਘਾਤ ਨ ਨਿਕਸਨ ਕੀ ਤ੍ਰਿਯ ਪਾਵੈ। ੪।

ਕਹਿਯੋ ਸਾਹੁ ਇਕ ਭੂਪ ਬੁਲਾਵਤ। ਸਭ ਅੰਨਨ ਕੋ ਨਿਰਖ ਲਿਖਾਵਤ।
ਬਚਨ ਸੁਨਤ ਤਹ ਸਾਹੁ ਸਿਧਾਰਾ। ਭਲੋ ਬੁਰੋ ਨਹਿ ਮੂੜ ਬਿਚਾਰਾ। ੫।

ਨਿਕਸਤ ਭਈ ਘਾਤ ਤ੍ਰਿਯ ਪਾਇ। ਭੋਗ ਕੀਆ ਰਾਜਾ ਸੋ ਜਾਇ।
ਰਹਿਯੋ ਮੂੜ ਪਰ ਦ੍ਵਾਰ ਬਹਿਠੋ। ਭਲਾ ਬੁਰਾ ਕਛੁ ਲਗਿਯੋ ਨ ਡਿਠੋ। ੬।

ਤ੍ਰਿਯ ਕਰਿ ਕੇਲ ਭੂਪ ਸੌ ਆਈ। ਲਯੋ ਸਾਹੁ ਘਰ ਬਹੁਰਿ ਬੁਲਾਈ।
ਕਹਿਯੋ ਪ੍ਰਾਤ ਹਮ ਤੁਮ ਦੋਊ ਜੈਹੈ। ਰਾਜਾ ਕਹਤ ਵਹੈ ਕਰਿ ਐਹੈ। ੭।

*ਦੋਹਰਾ*

ਇਹ ਛਲ ਮੂਰਖ ਤਿਹ ਛਲਾ ਸਕਿਯੋ ਨ ਭੇਦ ਬਿਚਾਰ।
ਕਹਾ ਚਰਿਤ ਇਨ ਤ੍ਰਿਯ ਕਿਯਾ ਨ੍ਰਿਪ ਸੰਗ ਰਮੀ ਸੁਧਾਰਿ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੩੪। ੬੨੪੮। ਅਫਜੂੰ।*

*ਦੋਹਰਾ*

ਸਹਿਰ ਸਰੋਹੀ ਕੇ ਬਿਖੈ ਬਿਕ੍ਰਤ ਕਰਨ ਇਕ ਰਾਇ।
ਬੀਰ ਬਡੋ ਬਾਂਕੋ ਰਥੀ ਰਾਖਤ ਸਭ ਕੋ ਭਾਇ। ੧।

*ਚੌਪਈ*

ਅਬਲਾ ਦੇ ਰਾਨੀ ਤਾ ਕੇ ਘਰ। ਅਧਿਕ ਪੰਡਿਤਾ ਸਕਲ ਹੁਨਰ ਕਰਿ।
ਬੀਰਮ ਦੇਵ ਪੁਤ੍ਰ ਤਿਹ ਜਾਯੋ। ਤੇਜਵਾਨ ਬਲਵਾਨ ਸੁਹਾਯੋ। ੨।

ਤਾ ਕੀ ਜਾਤ ਨ ਪ੍ਰਭਾ ਬਖਾਨੀ। ਰੂਪ ਅਨੰਗ ਧਰਿਯੋ ਹੈ ਜਾਨੀ।
ਕਹ ਲਗਿ ਪ੍ਰਭਾ ਕਰੈ ਕਵਨੈ ਕਬਿ। ਨਿਰਖਿ ਸੂਰ ਸਸਿ ਰਹਤ ਇੰਦ੍ਰ ਦਬਿ। ੩।

ਛੈਲ ਛਬੀਲੋ ਕੁਅਰ ਅਪਾਰਾ। ਆਪੁ ਘੜਾ ਜਾਨੁਕ ਕਰਤਾਰਾ।
ਕਨਕ ਅਵਟਿ ਸਾਂਚੇ ਜਨ ਢਾਰਿਯੋ। ਰੀਝਿ ਰਹਤ ਜਿਨ ਬ੍ਰਹਮ ਸਵਾਰਿਯੋ। ੪।

ਉਸ ਦੀ ਲਗਨ ਰਾਜੇ ਨਾਲ ਲਗ ਗਈ। (ਉਹ) ਅਨੋਖੀ ਪ੍ਰੀਤ ਲਗ ਜਾਣ ਤੋਂ ਬਾਦ ਕਿਵੇਂ ਛੁਟੇ। ਉਸ ਨੇ ਹਿਤ ਵਾਲੀ ਇਕ ਸਿਆਣੀ ਸਖੀ ਨੂੰ ਘੋਖ ਕੇ ਰਾਜੇ ਦੀ ਰਾਜਧਾਨੀ ਵਿਚ ਭੇਜ ਦਿੱਤਾ।੩।

ਜਿਵੇਂ ਕਿਵੇਂ ਉਸ ਨਾਲ ਮਿਲਣ ਲਈ ਕਿਹਾ। ਉਸ ਦੇ ਸ਼ਰੀਰ ਵਿਚ ਕਾਮ ਭਾਵਨਾ ਬਹੁਤ ਵਿਆਪਤ ਹੋ ਗਈ ਹੈ। ਉਸ ਨੂੰ ਮਿਲਣ ਤੇ (ਉਸ ਦਾ) ਚਿਤ ਲਲਚਾਉਂਦਾ ਹੈ। ਪਰ ਨਿਕਲਣ ਦਾ ਕੋਈ ਦਾਓ ਨਹੀਂ ਲਗ ਰਿਹਾ ਹੈ।੪।

ਉਸ (ਇਸਤਰੀ) ਨੇ ਸ਼ਾਹ ਨੂੰ ਕਿਹਾ ਕਿ ਇਕ ਰਾਜਾ ਬੁਲਾ ਰਿਹਾ ਹੈ ਅਤੇ ਸਾਰਿਆਂ ਅੰਨਾਂ ਦਾ ਨਿਰਖ (ਭਾਅ) ਲਿਖ ਰਿਹਾ ਹੈ। (ਇਹ) ਗੱਲ ਸੁਣ ਕੇ ਸ਼ਾਹ ਉਥੇ ਚਲਾ ਗਿਆ। ਉਸ ਮੂਰਖ ਨੇ ਚੰਗੇ ਮਾੜੇ ਦਾ ਵਿਚਾਰ ਨ ਕੀਤਾ।੫।

ਇਸਤਰੀ ਮੌਕਾ ਵੇਖ ਕੇ ਨਿਕਲ ਗਈ ਅਤੇ ਜਾ ਕੇ ਰਾਜੇ ਨਾਲ ਸੰਯੋਗ ਕੀਤਾ। ਉਹ ਮੂਰਖ ਦੁਆਰ ਉਤੇ ਬੈਠਾ ਰਿਹਾ। (ਉਸ ਨੂੰ) ਕੁਝ ਚੰਗਾ ਮਾੜਾ ਨ ਲਗਿਆ ਅਤੇ ਨ ਵੇਖਿਆ।੬।

ਇਸਤਰੀ ਰਾਜੇ ਨਾਲ ਕਾਮ-ਕ੍ਰੀੜਾ ਕਰ ਕੇ ਵਾਪਸ ਪਰਤ ਆਈ ਅਤੇ ਫਿਰ ਸ਼ਾਹ ਨੂੰ ਘਰ ਵਾਪਸ ਬੁਲਾ ਲਿਆ। ਕਹਿਣ ਲਗੀ ਕਿ ਸਵੇਰੇ ਮੈਂ ਤੇ ਤੁਸੀਂ ਦੋਵੇਂ (ਰਾਜੇ ਕੋਲ) ਜਾਵਾਂਗੇ ਅਤੇ ਜੋ ਰਾਜਾ ਕਹੇਗਾ, ਉਹੀ ਕਰ ਆਵਾਂਗੇ।੭।

*ਦੋਹਰਾ*

ਇਸ ਛਲ ਨਾਲ ਉਸ ਮੂਰਖ ਨੂੰ ਛਲ ਲਿਆ, (ਉਹ) ਅਸਲ ਭੇਦ ਨੂੰ ਨ ਸਮਝ ਸਕਿਆ। ਉਸ ਇਸਤਰੀ ਨੇ ਕਿਸ ਤਰ੍ਹਾਂ ਦਾ ਚਰਿਤ੍ਰ ਕੀਤਾ ਅਤੇ ਰਾਜੇ ਨਾਲ ਚੰਗੀ ਤਰ੍ਹਾਂ ਨਾਲ ਰਮਣ ਕੀਤਾ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ।੩੩੪। ੬੨੪੮। ਚਲਦਾ।*

*ਦੋਹਰਾ*

ਸਰੋਹੀ ਨਗਰ ਵਿਚ ਬਿਕ੍ਰਤ ਕਰਨ ਨਾਂ ਦਾ ਇਕ ਰਾਜਾ ਸੀ। ਉਹ ਵੱਡਾ ਯੋਧਾ, ਬਾਂਕਾ ਰਥੀ ਅਤੇ ਸਭ ਨਾਲ ਹਿਤ ਕਰਨ ਵਾਲਾ ਸੀ।੧।

*ਚੌਪਈ*

ਉਸ ਦੇ ਘਰ ਅਬਲਾ ਦੇ (ਦੇਈ) ਨਾਂ ਦੀ ਰਾਣੀ ਸੀ। ਉਹ ਸਾਰੀਆਂ ਕਲਾਵਾਂ ਵਿਚ ਬਹੁਤ ਪ੍ਰਬੀਨ ਸੀ। ਉਸ ਨੇ ਬੀਰਮ ਦੇਵ ਨਾਂ ਦੇ ਪੁੱਤਰ ਨੂੰ ਜਨਮ ਦਿੱਤਾ ਜੋ ਬਹੁਤ ਤੇਜਵਾਨ ਅਤੇ ਬਲਵਾਨ ਵਜੋਂ ਸਜਦਾ ਸੀ।੨।

ਉਸ ਦੀ ਪ੍ਰਭਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ, ਮਾਨੋ ਕਾਮ ਦੇਵ ਨੇ ਹੀ ਦੂਜਾ ਰੂਪ ਧਾਰਨ ਕੀਤਾ ਹੋਵੇ। ਉਸ ਦੀ ਸੁੰਦਰਤਾ ਦਾ ਕਿਹੜਾ ਕਵੀ ਕਦੋਂ ਤਕ ਵਰਣਨ ਕਰ ਸਕਦਾ ਹੈ। ਉਸ ਨੂੰ ਵੇਖ ਕੇ ਸੂਰਜ, ਚੰਦ੍ਰਮਾ ਅਤੇ ਇੰਦਰ ਦਬੇ ਦਬੇ ਰਹਿੰਦੇ ਹਨ।੩।

ਉਸ ਅਪਾਰ ਸੁੰਦਰ ਅਤੇ ਜਵਾਨ ਕੁਮਾਰ ਨੂੰ ਮਾਨੋ ਪਰਮਾਤਮਾ ਨੇ ਆਪ ਘੜਿਆ ਹੋਵੇ। ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲਿਆ ਗਿਆ ਹੋਵੇ। (ਉਸ ਨੂੰ) ਬਣਾਉਣ ਵਾਲਾ ਬ੍ਰਹਮਾ ਵੀ (ਵੇਖ ਕੇ) ਰੀਝਿਆ ਰਹਿੰਦਾ ਹੈ।੪।

ਨੈਨ ਫਬਤ ਮ੍ਰਿਗ ਸੇ ਕਜਰਾਰੇ। ਕੇਸ ਜਾਲ ਜਨੁ ਫਾਸ ਸਵਾਰੇ।
ਜਾ ਕੇ ਪਰੇ ਗਰੈ ਸੋਈ ਜਾਨੈ। ਬਿਨੁ ਬੂਝੈ ਕੋਈ ਕਹਾ ਪਛਾਨੈ। ੫।

ਜੇਤਿਕ ਦੇਤ ਪ੍ਰਭਾ ਸਭ ਹੀ ਕਬਿ। ਤੇਤਿਕ ਹੁਤੀ ਤਵਨ ਭੀਤਰਿ ਛਬਿ।
ਪੁਰਖ ਨਾਰਿ ਚਿਤਵਹ ਜੋ ਤਾਹਿ। ਕਛੂ ਨ ਸੰਭਾਰ ਰਹਤ ਤਬ ਵਾਹਿ। ੬।

ਚੰਚਰੀਟ ਦੁਤਿ ਦੇਖਿ ਬਿਕਾਨੇ। ਭਵਰ ਆਜੁ ਲਗਿ ਫਿਰਤਿ ਦਿਵਾਨੇ।
ਮਹਾਦੇਵ ਤੇ ਨੈਕ ਨਿਹਾਰੇ। ਅਬ ਲਗਿ ਬਨ ਮੈ ਬਸਤ ਉਘਾਰੇ। ੭।

*ਅੜਿਲ*

ਚਤੁਰਾਨਨ ਮੁਖ ਚਤੁਰ ਲਖਿ ਯਾਹੀ ਤੇ ਕਰੈ।
ਸਿਖਿ ਬਾਹਨ ਖਟ ਬਦਨ ਸੁ ਯਾਹੀ ਤੇ ਧਰੈ।
ਪੰਚਾਨਨ ਯਾ ਤੇ ਸਿਵ ਭਏ ਬਚਾਰਿ ਕਰਿ।
ਹੋ ਸਹਸਾਨਨ ਨਹੁ ਸਕਾ ਪ੍ਰਭਾ ਕੋ ਸਿੰਧੁ ਤਰਿ। ੮।

*ਚੌਪਈ*

ਜੇ ਅਬਲਾ ਤਿਹ ਰੂਪ ਨਿਹਾਰਤ। ਲਾਜ ਸਾਜ ਧਨ ਧਾਮ ਬਿਸਾਰਤ।
ਮਨ ਮੈ ਰਹਤ ਮਗਨ ਹ੍ਵੈ ਨਾਰੀ। ਜਾਨੁ ਬਿਸਿਖ ਤਨ ਮ੍ਰਿਗੀ ਪ੍ਰਹਾਰੀ। ੯।

ਸਾਹ ਜੈਨ ਅਲਾਵਦੀਨ ਜਹ। ਆਯੋ ਕੁਅਰ ਰਹਨ ਚਾਕਰ ਤਹ।
ਫੂਲਮਤੀ ਹਜਰਤਿ ਕੀ ਨਾਰੀ। ਤਾ ਕੇ ਗ੍ਰਿਹ ਇਕ ਭਈ ਕੁਮਾਰੀ।੧੦।

ਸ੍ਰੀ ਦਿਮਾਗ ਰੋਸਨ ਵਹ ਬਾਰੀ। ਜਨੁ ਰਤਿ ਪਤਿ ਤੇ ਭਈ ਕੁਮਾਰੀ।
ਜਨੁਕ ਚੀਰਿ ਚੰਦ੍ਰਮਾ ਬਨਾਈ। ਤਾਹੀ ਤੇ ਤਾ ਮੈ ਅਤਿਤਾਈ।੧੧।

ਬੀਰਮ ਦੇ ਮੁਜਰਾ ਕਹ ਆਯੋ। ਸਾਹੁ ਸੁਤਾ ਕੋ ਹ੍ਰਿਦੈ ਚੁਰਾਯੋ।
ਅਨਿਕ ਜਤਨ ਅਬਲਾ ਕਰਿ ਹਾਰੀ। ਕੈਸਿਹੁ ਮਿਲਾ ਨ ਪ੍ਰੀਤਮ ਪ੍ਯਾਰੀ। ੧੨।

ਕਾਮਾਤੁਰ ਭੀ ਅਧਿਕ ਬਿਗਮ ਜਬ। ਪਿਤਾ ਪਾਸ ਤਜਿ ਲਾਜ ਕਹੀ ਤਬ।
ਕੈ ਬਾਬੁਲ ਗ੍ਰਿਹ ਗੋਰਿ ਖੁਦਾਓ। ਕੈ ਬੀਰਮ ਦੇ ਮੁਹਿ ਬਰ ਦ੍ਯਾਓ। ੧੩।

ਭਲੀ ਭਲੀ ਤਬ ਸਾਹ ਉਚਾਰੀ। ਮੁਸਲਮਾਨ ਬੀਰਮ ਕਰ ਪ੍ਯਾਰੀ।
ਬਹੁਰਿ ਤਾਹਿ ਤੁਮ ਕਰੌ ਨਿਕਾਹਾ। ਜਿਹ ਸੌ ਤੁਮਰੀ ਲਗੀ ਨਿਗਾਹਾ। ੧੪।

ਉਸ ਦੇ ਸੁਰਮੇ ਵਾਲੇ ਨੈਣ ਹਿਰਨ (ਦੀਆਂ ਅੱਖਾਂ ਵਾਂਗ) ਫਬਦੇ ਸਨ। ਕੇਸਾਂ ਦਾ ਖਿਲਾਰ ('ਜਾਲ') ਮਾਨੋ ਫਾਂਸੀ (ਦੇ ਫੰਦੇ) ਸੰਵਾਰੇ ਹੋਏ ਹੋਣ। (ਕੇਸਾਂ ਦੇ ਫੰਦੇ) ਜਿਸ ਦੇ ਗਲੇ ਵਿਚ ਪੈਂਦੇ ਹਨ, ਉਹੀ (ਉਨ੍ਹਾਂ ਦਾ ਪ੍ਰਭਾਵ ਨੂੰ) ਜਾਣ ਸਕਦਾ ਹੈ। ਬਿਨਾ ਜਾਣੇ ਕੋਈ ਭਲਾ ਕੀ ਪਛਾਣ ਸਕਦਾ ਹੈ।੫।

ਉਸ ਦੀ ਸੁੰਦਰਤਾ ਦੀ (ਜਿਹੜੀਆਂ ਉਪਮਾਵਾਂ) ਸਾਰੇ ਕਵੀ ਦਿੰਦੇ ਹਨ, ਉਹ ਉਸ ਦੀ ਸੁੰਦਰਤਾ ਦੇ ਅੰਤਰਗਤ ਹਨ (ਭਾਵ--ਉਹ ਉਪਮਾਵਾਂ ਉਸ ਦੀ ਸੁੰਦਰਤਾ ਦਾ ਸਹੀ ਬਿੰਬ ਪੇਸ਼ ਨਹੀਂ ਕਰ ਸਕਦੀਆਂ)। ਉਸ ਨੂੰ ਜੋ ਪੁਰਸ਼ ਅਤੇ ਇਸਤਰੀ ਵੇਖਦੀ ਹੈ, ਤਦ ਉਸ ਨੂੰ (ਆਪਣੀ) ਕੋਈ ਸੰਭਾਲ ਨਹੀਂ ਰਹਿੰਦੀ।੬।

ਮਮੋਲੇ (ਪੰਛੀ) (ਉਸ ਦੀ) ਸੁੰਦਰਤਾ ਨੂੰ ਵੇਖ ਕੇ ਵਿਕ ਗਏ ਹਨ ਅਤੇ ਭੌਰੇ ਅਜ ਤਕ ਦੀਵਾਨੇ ਹੋਏ ਫਿਰਦੇ ਹਨ। ਮਹਾਦੇਵ ਉਸ ਨੂੰ ਥੋੜਾ ਜਿੰਨਾ ਵੇਖ ਕੇ ਹੁਣ ਤਕ ਬਨ ਵਿਚ ਨੰਗਾ ਰਹਿ ਰਿਹਾ ਹੈ।੭।

*ਅੜਿਲ*

ਉਸ ਨੂੰ ਵੇਖਣ ਲਈ ਹੀ ਬ੍ਰਹਮਾ ਨੇ ਚਾਰ ਮੁਖ ਬਣਾ ਲਏ ਸਨ। ਕਾਰਤਿਕੇਯ ('ਸਿਖਿ ਬਾਹਨ'  ਮੋਰ ਦੀ ਸਵਾਰੀ ਕਰਨ ਵਾਲੇ) ਨੇ ਇਸੇ ਲਈ ਛੇ ਮੂੰਹ ਬਣਾਏ ਹੋਏ ਸਨ। ਸ਼ਿਵ ਵੀ ਇਸੇ ਵਿਚਾਰ ਕਰ ਕੇ ਪੰਜ ਮੂੰਹਾਂ ਵਾਲੇ ਬਣ ਗਏ ਸਨ। ਹਜ਼ਾਰ ਮੂੰਹਾਂ ਵਾਲਾ ਸ਼ੇਸ਼ਨਾਗ ਵੀ (ਉਸ ਦੀ) ਸੁੰਦਰਤਾ ਦੇ ਸਾਗਰ ਨੂੰ ਤਰ ਨਹੀਂ ਸਕਿਆ ਸੀ।੮।

*ਚੌਪਈ*

ਜੋ ਇਸਤਰੀ ਉਸ ਦੇ ਰੂਪ ਨੂੰ ਵੇਖਦੀ, ਉਹ ਲਾਜ, ਸਾਜ, ਧਨ, ਘਰ ਆਦਿ (ਸਭ ਕੁਝ) ਭੁਲ ਜਾਂਦੀ। ਇਸਤਰੀਆਂ ਮਨ ਵਿਚ ਹੀ ਮਗਨ ਹੋਈਆਂ ਰਹਿੰਦੀਆਂ ਮਾਨੋ ਹਿਰਨੀ ਦੇ ਸ਼ਰੀਰ ਵਿਚ ਤੀਰ ਲਗਣ ਨਾਲ (ਉਹ ਬੇਸੁਧ ਹੋ ਜਾਂਦੀ ਹੋਵੇ)।੯।

ਜਿਥੇ ਬਾਦਸ਼ਾਹ ਜੈਨ ਅਲਾਵਦੀਨ (ਅਲਾਉੱਦੀਨ ਖ਼ਿਲਜੀ) ਸੀ, ਉਸ ਕੋਲ ਇਹ ਕੁਮਾਰ ਨੌਕਰੀ ਕਰਨ ਲਈ ਆਇਆ ਸੀ। ਫੂਲਮਤੀ ਨਾਂ ਦੀ ਬਾਦਸ਼ਾਹ ਦੀ ਇਸਤਰੀ ਸੀ। ਉਸ ਦੇ ਘਰ ਇਕ ਸ਼ਹਿਜ਼ਾਦੀ ਪੈਦਾ ਹੋਈ ਸੀ।੧੦।

ਉਸ ਬਾਲਿਕਾ ਦਾ ਨਾਂ ਰੌਸ਼ਨ ਦਿਮਾਗ ਸੀ। (ਉਹ ਇਤਨੀ ਸੁੰਦਰ ਸੀ) ਮਾਨੋ ਕਾਮ ਦੇਵ ਦੀ ਹੀ ਪੁੱਤਰੀ ਹੋਵੇ। ਮਾਨੋ ਚੰਦ੍ਰਮਾ ਨੂੰ ਚੀਰ ਕੇ (ਉਸ ਨੂੰ) ਬਣਾਇਆ ਗਿਆ ਹੋਵੇ। ਇਸੇ ਕਰ ਕੇ ਉਸ ਵਿਚ ਬਹੁਤ ਹੰਕਾਰ ਸੀ (ਅਰਥਾਂਤਰ--ਬਹੁਤ ਸੁੰਦਰਤਾ ਸੀ)।੧੧।

(ਇਕ ਦਿਨ) ਬੀਰਮ ਦੇਵ ਮੁਜਰੇ (ਸਲਾਮੀ) ਲਈ ਆਇਆ, ਤਾਂ ਬਾਦਸ਼ਾਹ ਦੀ ਪੁੱਤਰੀ ਦਾ (ਉਸ ਨੇ) ਹਿਰਦਾ ਚੁਰਾ ਲਿਆ। ਉਹ ਬਾਲਿਕਾ ਬਹੁਤ ਯਤਨ ਕਰ ਹਟੀ, ਪਰ ਉਸ ਪਿਆਰੀ ਨੂੰ ਕਿਸੇ ਤਰ੍ਹਾਂ ਪ੍ਰੀਤਮ ਨ ਮਿਲਿਆ।੧੨।

ਜਦ (ਉਹ) ਬੇਗਮ ਬਹੁਤ ਕਾਮ ਆਤੁਰ ਹੋ ਗਈ, ਤਦ ਉਸ ਨੇ ਲਾਜ ਨੂੰ ਤਿਆਗ ਕੇ ਪਿਤਾ ਨੂੰ ਕਿਹਾ--। ਹੇ ਪਿਤਾ ਜੀ! ਜਾਂ ਤਾਂ ਮੇਰੀ ਘਰ ਵਿਚ ਕਬਰ ਪੁਟਵਾ ਲਵੋ ਜਾਂ ਬੀਰਮ ਦੇਵ ਨਾਲ ਮੇਰਾ ਵਿਆਹ ਕਰ ਦਿਓ।੧੩।

ਤਦ ਬਾਦਸ਼ਾਹ ਨੇ ਕਿਹਾ ਕਿ ਹੇ ਪਿਆਰੀ ਬੇਟੀ! (ਤੇਰੀ ਗੱਲ) ਚੰਗੀ ਹੈ, ਪਰ ਪਹਿਲਾਂ ਤੂੰ ਬੀਰਮ ਦੇਵ ਨੂੰ ਮੁਸਲਮਾਨ ਬਣਾ ਲੈ। ਫਿਰ ਉਸ ਨਾਲ ਤੂੰ ਨਿਕਾਹ ਕਰ ਲਈਂ, ਜਿਸ ਨਾਲ ਤੇਰੀ ਨਜ਼ਰ ਲਗੀ ਹੋਈ ਹੈ।੧੪।

ਬੀਰਮ ਤੀਰ ਵਜੀਰ ਪਠਾਯੋ। ਸਾਹ ਕਹਿਯੋ ਤਿਹ ਤਾਹਿ ਸੁਨਾਯੋ।
ਹਮਰੇ ਦੀਨ ਪ੍ਰਥਮ ਤੁਮ ਆਵਹੁ। ਬਹੁਰਿ ਦਿਲਿਸ ਕੀ ਸੁਤਾ ਬਿਯਾਵਹੁ। ੧੫।

ਬੀਰਮ ਦੇਵ ਕਹਾ ਨਹਿ ਮਾਨਾ। ਕਰਿਯੋ ਆਪਨੇ ਦੇਸ ਪਯਾਨਾ।
ਪ੍ਰਾਤੇ ਖਬਰਿ ਦਿਲਿਸ ਜਬ ਪਾਈ। ਅਮਿਤਿ ਸੈਨ ਅਰਿ ਗਹਨ ਪਠਾਈ। ੧੬।

ਬੀਰਮ ਦੇਵ ਖਬਰਿ ਜਬ ਪਾਈ। ਪਲਟ ਕਰੀ ਤਿਨ ਸਾਥ ਲਰਾਈ।
ਭਾਤਿ ਭਾਤਿ ਭਾਰੀ ਭਟ ਘਾਏ। ਤਹਾ ਨ ਟਿਕੇ ਤਵਨ ਕੇ ਪਾਏ। ੧੭।

ਕਾਂਧਲ ਵਤ ਰਾਜਾ ਥੋ ਜਹਾ। ਬੀਰਮ ਦੇਵ ਜਾਤ ਭਯੋ ਤਹਾ।
ਕਾਂਧਲ ਦੇ ਆਗੇ ਜਹਾ ਰਾਨੀ। ਰੂਪਵਾਨ ਗੁਨਵਾਨ ਸ੍ਯਾਨੀ। ੧੮।

*ਅੜਿਲ*

ਕਾਂਧਲ ਦੇ ਰਾਨੀ ਤਿਹ ਰੂਪ ਨਿਹਾਰਿ ਕੈ।
ਗਿਰੀ ਧਰਨਿ ਕੇ ਭੀਤਰ ਹਿਯੇ ਬਿਚਾਰਿ ਕੈ।
ਐਸੋ ਇਕ ਪਲ ਕੁਅਰ ਜੁ ਭੇਟਨ ਪਾਈਯੈ।
ਹੋ ਜਨਮ ਪਚਾਸਿਕ ਲੌ ਸਖੀ ਬਲਿ ਬਲਿ ਜਾਈਯੈ।੧੯।

*ਚੌਪਈ*

ਜਾਇ ਸਖੀ ਬੀਰਮ ਦੇ ਪਾਸਾ। ਇਹ ਬਿਧਿ ਸਾਥ ਕਰੀ ਅਰਦਾਸਾ।
ਕੈ ਤੁਮ ਕਾਂਧਲ ਦੇ ਕੋ ਭਜੋ। ਕੈ ਇਹ ਦੇਸ ਹਮਾਰੋ ਤਜੋ। ੨੦।

ਪਾਛੇ ਲਗੀ ਫੌਜ ਤਿਨ ਮਾਨੀ। ਦੁਤਿਯ ਰਹਨ ਕੀ ਠੌਰ ਨ ਜਾਨੀ।
ਤਾ ਕੋ ਦੇਸ ਤਰੁਨਿ ਨਹਿ ਤਜੋ। ਕਾਂਧਲ ਦੇ ਰਾਨੀ ਕਹ ਭਜੋ। ੨੧।

ਰਾਨੀ ਰਮੀ ਮਿਤ੍ਰ ਕੇ ਭੋਗਾ। ਚਿਤ ਕੇ ਦਏ ਤ੍ਯਾਗਿ ਸਭ ਸੋਗਾ।
ਤਬ ਲਗਿ ਲਿਖੋ ਸਾਹ ਕੋ ਆਯੋ। ਬਾਚਿ ਮੰਤ੍ਰਿਯਨ ਭਾਖਿ ਸੁਨਾਯੋ। ੨੨।

ਲਿਖਿ ਸੁ ਲਿਖਾ ਮਹਿ ਯਹੈ ਪਠਾਈ। ਔਰ ਬਾਤ ਦੂਜੀ ਨ ਜਨਾਈ।
ਕੈ ਬੀਰਮ ਕਹ ਬਾਧਿ ਪਠਾਵਹੁ। ਕੈ ਮੇਰੇ ਸੰਗ ਜੁਧ ਮਚਾਵਹੁ। ੨੩।

ਰਾਨੀ ਬਾਧਿ ਨ ਬੀਰਮ ਦਯੋ। ਪਹਿਰ ਕੌਚ ਦੁੰਦਭੀ ਬਜਯੋ।
ਨਿਰਭੈ ਚਲੀ ਜੁਧ ਕੇ ਕਾਜਾ। ਹੈ ਗੈ ਰਥ ਸਾਜਤ ਸਰ ਸਾਜਾ। ੨੪।

*ਭੁਜੰਗ ਪ੍ਰਯਾਤ ਛੰਦ*

ਬਜ੍ਯੋ ਰਾਗ ਮਾਰੂ ਮੰਡੇ ਛਤ੍ਰਧਾਰੀ। ਬਹੈ ਤੀਰ ਤਰਵਾਰ ਕਾਤੀ ਕਟਾਰੀ।
ਕਹੂੰ ਕੇਤੁ ਫਾਟੇ ਗਿਰੇ ਛਤ੍ਰ ਟੂਟੇ। ਕਹੂੰ ਮਤ ਦੰਤੀ ਫਿਰੈ ਬਾਜ ਛੂਟੈ। ੨੫।

ਬਾਦਸ਼ਾਹ ਨੇ ਬੀਰਮ ਦੇਵ ਕੋਲ ਵਜ਼ੀਰ ਭੇਜਿਆ। (ਜੋ) ਬਾਦਸ਼ਾਹ ਨੇ ਕਿਹਾ ਸੀ, (ਉਹੀ) ਵਜ਼ੀਰ ਨੇ ਉਸ ਨੂੰ ਸੁਣਾਇਆ। ਪਹਿਲਾਂ ਤੂੰ ਸਾਡੇ ਧਰਮ ਵਿਚ ਪ੍ਰਵੇਸ਼ ਕਰ, ਫਿਰ ਦਿੱਲੀ ਦੇ ਬਾਦਸ਼ਾਹ ਦੀ ਪੁੱਤਰੀ ਨਾਲ ਵਿਆਹ ਕਰ ਲੈ।੧੫।

ਬੀਰਮ ਦੇਵ ਨੇ ਉਸ ਦਾ ਕਿਹਾ ਨ ਮੰਨਿਆ ਅਤੇ ਆਪਣੇ ਦੇਸ ਨੂੰ ਚਲਾ ਗਿਆ। ਸਵੇਰ ਵੇਲੇ ਜਦੋਂ ਬਾਦਸ਼ਾਹ ਨੂੰ ਖ਼ਬਰ ਹੋਈ, ਤਾਂ ਬਹੁਤ ਸਾਰੀ ਸੈਨਾ (ਉਸ) ਵੈਰੀ ਨੂੰ ਪਕੜਨ ਲਈ ਭੇਜ ਦਿੱਤੀ।੧੬।

ਜਦੋਂ ਬੀਰਮ ਦੇਵ ਨੂੰ ਇਸ ਦਾ ਪਤਾ ਲਗਾ, ਤਾਂ ਉਸ ਨੇ ਪਰਤ ਕੇ ਉਨ੍ਹਾਂ ਨਾਲ ਲੜਾਈ ਕੀਤੀ। (ਉਸ ਨੇ) ਭਾਂਤ ਭਾਂਤ ਦੇ ਵੱਡੇ ਸੂਰਮੇ ਮਾਰ ਦਿੱਤੇ ਅਤੇ ਉਥੇ ਉਨ੍ਹਾਂ ਦੇ ਪੈਰ ਨ ਟਿਕ ਸਕੇ।੧੭।

ਜਿਥੇ ਕਾਂਧਲ ਵਤ ਨਾਂ ਦਾ ਰਾਜਾ ਰਾਜ ਕਰਦਾ ਸੀ, ਬੀਰਮ ਦੇਵ ਉਥੇ ਚਲਾ ਗਿਆ। ਉਥੇ ਅਗੇ ਰਾਜੇ ਦੀ ਕਾਂਧਲ ਦੇ (ਦੇਈ) ਨਾਂ ਦੀ ਰਾਣੀ ਸੀ ਜੋ ਬਹੁਤ ਰੂਪਮਾਨ, ਗੁਣਵਾਨ ਅਤੇ ਸਿਆਣੀ ਸੀ।੧੮।

*ਅੜਿਲ*

ਕਾਂਧਲ ਦੇਈ ਰਾਣੀ ਉਸ ਦਾ ਰੂਪ ਵੇਖ ਕੇ ਧਰਤੀ ਉਤੇ ਡਿਗ ਪਈ--ਅਤੇ ਮਨ ਵਿਚ ਸੋਚਣ ਲਗੀ ਕਿ ਜੇ ਅਜਿਹਾ ਰਾਜ ਕੁਮਾਰ ਇਕ ਪਲ ਲਈ ਵੀ ਮਿਲ ਪਵੇ ਤਾਂ ਹੇ ਸਖੀ! ਪੰਜਾਹ ਜਨਮਾਂ ਤਕ ਉਸ ਤੋਂ ਵਾਰਨੇ ਜਾਈਏ।੧੯।

*ਚੌਪਈ*

(ਉਹ) ਸਖੀ ਬੀਰਮ ਦੇਵ ਪਾਸ ਗਈ ਅਤੇ ਉਸ ਅਗੇ ਇਸ ਤਰ੍ਹਾਂ ਬੇਨਤੀ ਕੀਤੀ ਕਿ ਜਾਂ ਤਾਂ ਤੁਸੀਂ ਕਾਂਧਲ ਦੇਈ (ਰਾਣੀ) ਨਾਲ ਸੰਯੋਗ ਕਰੋ ਜਾਂ ਸਾਡਾ ਦੇਸ ਛਡ ਦਿਓ।੨0।

ਉਸ ਨੇ ਸੋਚਿਆ ਕਿ (ਮੇਰੇ) ਪਿਛੇ ਫ਼ੌਜ ਲਗੀ ਹੋਈ ਹੈ ਅਤੇ ਰਹਿਣ ਲਈ ਕੋਈ ਹੋਰ ਥਾਂ ਵੀ ਨਹੀਂ ਹੈ। (ਇਸ ਲਈ ਬੀਰਮ ਦੇਵ ਨੇ ਸਖੀ ਰਾਹੀਂ ਕਹਿ ਭੇਜਿਆ ਕਿ ਮੈਂ) ਉਸ ਇਸਤਰੀ ਦਾ ਦੇਸ ਨਹੀਂ ਛਡਾਂਗਾ ਅਤੇ ਕਾਂਧਲ ਦੇਈ ਰਾਣੀ ਨਾਲ ਸੰਯੋਗ ਕਰਾਂਗਾ।੨੧।

ਰਾਣੀ ਨੇ ਆਪਣੇ ਮਿਤਰ ਨਾਲ ਸੰਯੋਗ ਕੀਤਾ ਅਤੇ ਚਿਤ ਦੇ ਸਾਰੇ ਗਮ ਦੂਰ ਕਰ ਦਿੱਤੇ। ਤਦ ਤਕ ਬਾਦਸ਼ਾਹ ਦਾ ਲਿਖਿਆ ਹੋਇਆ (ਪਰਵਾਨਾ) ਆ ਗਿਆ ਜੋ ਮੰਤ੍ਰੀਆਂ ਨੇ ਪੜ੍ਹ ਕੇ ਸੁਣਾ ਦਿੱਤਾ।੨੨।

ਉਸ ਪਰਵਾਨੇ ਵਿਚ ਇਹੀ ਲਿਖ ਕੇ ਭੇਜਿਆ ਅਤੇ ਹੋਰ ਕੋਈ ਦੂਜੀ ਗੱਲ ਨਹੀਂ ਦਸੀ। ਜਾਂ ਤਾਂ ਬੀਰਾਮ ਦੇਵ ਨੂੰ ਬੰਨ੍ਹ ਕੇ (ਮੇਰੇ ਕੋਲ) ਭੇਜ ਦਿਓ, ਜਾਂ ਮੇਰੇ ਨਾਲ ਯੁੱਧ ਕਰੋ।੨੩।

ਰਾਣੀ ਨੇ ਬੀਰਮ ਦੇਵ ਨੂੰ ਬੰਨ੍ਹ ਕੇ ਨ ਭੇਜਿਆ ਅਤੇ ਕਵਚ ਪਾ ਕੇ ਨਗਾਰਾ ਵਜਾ ਦਿੱਤਾ। ਉਹ ਘੋੜੇ, ਹਾਥੀ, ਰਥ, ਬਾਣ ਆਦਿ ਸ਼ਸਤ੍ਰ ਅਸਤ੍ਰ ਸਜਾ ਕੇ ਨਿਰਭੈ ਹੋ ਕੇ ਯੁੱਧ-ਕਰਮ ਲਈ ਚਲ ਪਈ।੨੪।

*ਭੁਜੰਗ ਪ੍ਰਯਾਤ ਛੰਦ*

ਮਾਰੂ ਰਾਗ ਵਜਿਆ ਅਤੇ ਛਤ੍ਰਧਾਰੀ (ਸੂਰਮੇ ਯੁੱਧ ਵਿਚ) ਡੱਟ ਗਏ। ਤੀਰ, ਤਲਵਾਰਾਂ, ਕਾਤੀਆਂ ਅਤੇ ਕਟਾਰਾਂ ਚਲਣ ਲਗੀਆਂ। ਕਿਤੇ ਝੰਡੇ ਫਟੇ ਪਏ ਸਨ ਅਤੇ ਕਿਤੇ ਛਤ੍ਰ ਟੁਟ ਕੇ ਡਿਗੇ ਹੋਏ ਸਨ। ਕਿਤੇ ਮਸਤ ਹਾਥੀ ਅਤੇ ਘੋੜੇ ਛੁਟੇ ਫਿਰਦੇ ਸਨ।੨੫।

ਕਹੂੰ ਬਾਜ ਜੂਝੇ ਪਰੇ ਹੈ ਮਤੰਗੈ। ਕਹੂੰ ਨਾਗ ਮਾਰੇ ਬਿਰਾਜੈ ਉਤੰਗੈ।
ਕਹੂੰ ਬੀਰ ਡਾਰੇ ਪਰੇ ਬਰਮ ਫਾਟੇ। ਕਹੂੰ ਖੇਤ ਖਾਂਡੇ ਲਸੈ ਚਰਮ ਕਾਟੇ। ੨੬।

ਗਿਰੇ ਬੀਰ ਮਾਰੇ ਕਾ ਲੌ ਗਨਾਊ। ਕਹੌ ਜੋ ਸਭੈ ਏਕ ਗ੍ਰੰਥੈ ਬਨਾਊ।
ਜਥਾ ਸਕਤਿ ਕੈ ਅਲਪ ਤਾ ਤੇ ਉਚਾਰੋ। ਸੁਨੋ ਕਾਨ ਦੈ ਕੈ ਸਭੇ ਹੀ ਪਿਆਰੋ। ੨੭।

ਇਤੈ ਖਾਨ ਢੂਕੇ ਉਤੈ ਰਾਜ ਨੀਕੇ। ਹਠੀ ਰੋਸ ਬਾਢੇ ਸੁ ਗਾਢੇ ਅਨੀਕੇ।
ਲਰੇ ਕੋਪ ਕੈ ਕੈ ਸੁ ਏਕੈ ਨ ਭਾਜ੍ਯੋ। ਘਰੀ ਚਾਰਿ ਲੌ ਸਾਰ ਸੌ ਸਾਰ ਬਾਜ੍ਯੋ। ੨੮।

ਤਹਾ ਸੰਖ ਭੇਰੀ ਘਨੇ ਨਾਦ ਬਾਜੇ। ਮ੍ਰਿਦੰਗੈ ਮੁਚੰਗੈ ਉਪੰਗੈ ਬਿਰਾਜੇ।
ਕਹੂੰ ਨਾਇ ਨਾਫੀਰਿਯੈ ਔ ਨਗਾਰੇ। ਕਹੂੰ ਝਾਂਝ ਬੀਨਾ ਬਜੈ ਘੰਟ ਭਾਰੇ। ੨੯।

ਕਹੂੰ ਟੂਕ ਟੂਕ ਹੈ ਗਿਰੈ ਹੈ ਸਿਪਾਹੀ। ਮਰੇ ਸ੍ਵਾਮ ਕੇ ਕਾਜਹੂੰ ਕੋ ਨਿਬਾਹੀ।
ਤਹਾ ਕੌਚ ਧਾਰੇ ਚੜੇ ਛਤ੍ਰ ਧਾਰੀ। ਮਿਲੈ ਮੇਲ ਮਾਨੋ ਮਦਾਰੈ ਮਦਾਰੀ। ੩੦।

ਕਿਤੇ ਭੂਮਿ ਲੋਟੈ ਸੁ ਹਾਥੈ ਉਚਾਏ। ਡਰੈ ਸੇਖ ਜੈਸੇ ਸਮਾਈ ਸਮਾਏ।
ਜੁਝੈ ਜ੍ਵਾਨ ਜੋਧਾ ਜਗੇ ਜੋਰ ਜੰਗੈ। ਮਨੋ ਪਾਨ ਕੈ ਭੰਗ ਸੋਏ ਮਲੰਗੈ। ੩੧।

ਬਹੈ ਆਨ ਐਸੇ ਬਚੈ ਬੀਰ ਕੌਨੈ। ਲਰਿਯੋ ਆਨਿ ਜੋ ਪੈ ਗਯੋ ਜੁਝਿ ਤੌਨੈ।
ਤਹਾ ਜੋਜਨੰ ਪਾਂਚ ਭਯੋ ਬੀਰ ਖੇਤੰ। ਬਿਦਾਰੇ ਪਰੇ ਬੀਰ ਬ੍ਰਿੰਦੇ ਬਿਚੇਤੰ। ੩੨।

ਕਹੂੰ ਬੀਰ ਬੈਤਾਲ ਬੀਨਾ ਬਜਾਵੈ। ਕਹੂੰ ਜੋਗਨੀਯੈ ਖਰੀ ਗੀਤ ਗਾਵੈ।
ਕਹੂੰ ਲੈ ਬਰੰਗਨਿ ਬਰੈ ਵੈ ਤਿਸੀ ਕੋ। ਲਹੈ ਸਾਮੁਹੇ ਜੁਧ ਜੁਝੈ ਜਿਸੀ ਕੋ। ੩੩।

*ਚੌਪਈ*

ਜਬ ਹੀ ਸੈਨ ਜੂਝਿ ਸਭ ਗਈ। ਤਬ ਤ੍ਰਿਯ ਸੁਤਹਿ ਪਠਾਵਤ ਭਈ।
ਸੋਊ ਜੂਝਿ ਜਬ ਸ੍ਵਰਗ ਸਿਧਾਯੋ। ਦੁਤਿਯ ਪੁਤ੍ਰ ਤਹ ਔਰ ਪਠਾਯੋ। ੩੪।

ਸੋਊ ਗਿਰਿਯੋ ਜੂਝਿ ਰਨ ਜਬ ਹੀ। ਤੀਜੇ ਸੁਤਹਿ ਪਠਾਯੋ ਤਬ ਹੀ।
ਸੋਊ ਜੂਝਿ ਜਬ ਗਯੋ ਦਿਵਾਲੈ। ਚੌਥੇ ਪੂਤ ਪਠਾਯੋ ਬਾਲੈ। ੩੫।

ਚਾਰੌ ਗਿਰੇ ਜੁਝਿ ਸੁਤ ਜਬ ਹੀ। ਅਬਲਾ ਚਲੀ ਜੁਧ ਕੌ ਤਬ ਹੀ।
ਸੂਰ ਬਚੇ ਤੇ ਸਕਲ ਬੁਲਾਇਸਿ। ਲਰਨ ਚਲੀ ਦੁੰਦਭੀ ਬਜਾਇਸਿ। ੩੬।

ਐਸਾ ਕਰਾ ਬਾਲ ਤਹ ਜੁਧਾ। ਰਹੀ ਨ ਭਟ ਕਾਹੂ ਮਹਿ ਸੁਧਾ।
ਮਾਰੇ ਪਰੇ ਬੀਰ ਬਿਕਰਾਰਾ। ਗੋਮੁਖ ਝਾਂਝਰ ਬਸਤ ਨਗਾਰਾ। ੩੭।

ਕਿਤੇ ਘੋੜੇ ਅਤੇ ਕਿਤੇ ਹਾਥੀ ਮਰੇ ਪਏ ਸਨ। ਕਿਤੇ ਉਚੇ ਵੱਡੇ ਹਾਥੀ ਮਾਰੇ ਹੋਏ ਪਏ ਸਨ। ਕਿਤੇ ਸੂਰਮੇ ਟੁਟੇ ਫਟੇ ਕਵਚਾਂ ਨਾਲ ਪਏ ਸਨ ਅਤੇ ਕਿਤੇ ਕਟੀਆਂ ਹੋਈਆਂ ਢਾਲਾਂ ਅਤੇ ਤਲਵਾਰਾਂ (ਪਈਆਂ ਹੋਈਆਂ) ਚਮਕ ਰਹੀਆਂ ਸਨ।੨੬।

ਮਾਰੇ ਜਾਣ ਤੇ ਡਿਗੇ ਪਏ ਸੂਰਮਿਆਂ ਦੀ ਗਿਣਤੀ (ਮੈਂ) ਕਿਥੋਂ ਤਕ ਕਰਾਂ। ਜੇ ਸਾਰਿਆਂ ਬਾਰੇ ਕਹਾਂ ਤਾਂ ਇਕ ਗ੍ਰੰਥ ਹੀ ਬਣਾ ਦਿਆਂ। ਇਸੇ ਲਈ ਯਥਾ ਸ਼ਕਤੀ ਥੋੜੇ ਹੀ ਉਚਾਰੇ ਹਨ। ਹੇ ਪਿਆਰਿਓ! ਸਾਰੇ ਕੰਨ ਦੇ ਕੇ ਸੁਣੋ।੨੭।

ਇਧਰੋਂ ਖ਼ਾਨ ਢੁਕੇ ਹੋਏ ਸਨ ਅਤੇ ਉਧਰੋਂ ਚੰਗੇ ਰਾਜੇ (ਚੜ੍ਹੇ ਹੋਏ ਸਨ)। ਤਕੜੀ ਸੈਨਾ ਦੇ ਹਠੀ ਯੋਧਿਆਂ ਨੇ ਰੋਹ ਵਧਾ ਲਿਆ ਸੀ। (ਉਹ) ਬਹੁਤ ਕ੍ਰੋਧ ਕਰ ਕੇ ਲੜੇ ਅਤੇ ਇਕ ਵੀ ਨ ਭਜਿਆ। ਚਾਰ ਘੜੀਆਂ ਤਕ ਲੋਹੇ ਨਾਲ ਲੋਹਾ ਖੜਕਿਆ।੨੮।

ਉਥੇ ਸੰਖ, ਭੇਰੀ, ਮ੍ਰਿਦੰਗ, ਮੁਚੰਗ, ਉਪੰਗ ਆਦਿ ਬਹੁਤ ਜ਼ਿਆਦਾ ਵਾਜੇ ਵਜਣ ਲਗੇ। ਕਿਤੇ ਸ਼ਹਿਨਾਈ, ਨਫ਼ੀਰੀ ਅਤੇ ਨਗਾਰੇ ਵਜਦੇ ਸਨ ਅਤੇ ਕਿਤੇ ਝਾਂਝ, ਬੀਨ, ਭਾਰੇ ਘੜਿਆਲ ਆਦਿ ਵਾਜੇ ਵਜਦੇ ਸਨ।੨੯।

ਕਿਤੇ ਸਿਪਾਹੀ ਟੋਟੇ ਟੋਟੇ ਹੋ ਕੇ ਡਿਗੇ ਪਏ ਸਨ। ਸੁਆਮੀ ਦੇ ਕਾਰਜ ਨੂੰ ਨਿਭਾਉਂਦੇ ਹੋਏ ਮਰ ਗਏ ਸਨ। ਉਥੇ ਕਵਚ ਧਾਰੀ ਅਤੇ ਛਤ੍ਰਧਾਰੀ ਸੂਰਮੇ ਚੜ੍ਹੇ ਸਨ। (ਇੰਜ ਲਗਦਾ ਹੈ), ਮਾਨੋ ਮਦਾਰੀ ਨੂੰ ਮਦਾਰੀ ਮਿਲਿਆ ਹੋਵੇ।੩੦।

ਕਿਤੇ ਹੱਥ ਚੁਕੇ ਹੋਇਆਂ ਧਰਤੀ ਉਤੇ ਲੇਟਦੇ ਸਨ, ਜਿਵੇਂ ਸ਼ੇਖ਼ (ਫ਼ਕੀਰ) ਲੋਕ ਸੰਗੀਤ ਵਿਚ ਮਗਨ ਹੋਏ (ਧਰਮ ਦੀ ਉਲੰਘਣਾ ਤੋਂ) ਡਰਦੇ ਸਨ। ਜ਼ਬਰਦਸਤ ਜੰਗ ਵਿਚ ਜਵਾਨ ਯੋਧੇ ਜੂਝ ਰਹੇ ਹੋਣ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਭੰਗ ਪੀ ਕੇ ਮਲੰਗ ਸੁਤੇ ਪਏ ਹੋਣ।੩੧।

ਬਾਣਾਂ ਦੇ ਇਸ ਤਰ੍ਹਾਂ ਚਲਣ ਨਾਲ ਕਿਹੜਾ ਸੂਰਮਾ ਬਚ ਸਕਦਾ ਸੀ। ਜੋ ਵੀ ਆ ਕੇ ਲੜਿਆ ਸੀ, ਉਹੀ ਮਾਰਿਆ ਗਿਆ ਸੀ। ਉਥੇ ਪੰਜ ਜੋਜਨਾਂ (ਵੀਹ ਕੋਹਾਂ) ਤਕ ਦੇ ਖੇਤਰ ਵਿਚ ਯੁੱਧ ਹੋਇਆ ਸੀ। ਉਥੇ ਸੂਰਮਿਆਂ ਦੇ ਸਮੂਹ ਮਾਰੇ ਹੋਏ ਅਚੇਤ ਪਏ ਸਨ।੩੨।

ਕਿਤੇ ਬੀਰ ਬੈਤਾਲ ਬੀਣਾ ਵਜਾ ਰਹੇ ਸਨ ਅਤੇ ਕਿਤੇ ਜੋਗਣਾਂ ਖੜੋ ਕੇ ਗੀਤ ਗਾ ਰਹੀਆਂ ਸਨ। ਕਿਤੇ ਅਪੱਛਰਾਵਾਂ ਉਨ੍ਹਾਂ ਨੂੰ ਵਰ ਰਹੀਆਂ ਸਨ ਜੋ ਆਹਮੋ ਸਾਹਮਣੇ ਯੁੱਧ ਕਰ ਕੇ ਮਰਦੇ ਸਨ।੩੩।

*ਚੌਪਈ*

ਜਦ ਸਾਰੀ ਸੈਨਾ ਮਾਰੀ ਗਈ, ਤਦ ਇਸਤਰੀ ਨੇ ਪੁੱਤਰ ਨੂੰ ਭੇਜਿਆ। ਜਦ ਉਹ ਵੀ ਲੜ ਕੇ ਸਵਰਗ ਨੂੰ ਸਿਧਾ ਗਿਆ ਤਾਂ ਉਧਰ ਨੂੰ ਦੂਜਾ ਪੁੱਤਰ ਹੋਰ ਭੇਜਿਆ।੩੪।

ਜਦ ਉਹ ਵੀ ਯੁੱਧ-ਭੂਮੀ ਵਿਚ ਲੜ ਮਰਿਆ, ਤਦ ਤੁਰਤ ਤੀਜੇ ਪੁੱਤਰ ਨੂੰ ਭੇਜ ਦਿੱਤਾ। ਜਦ ਉਹ ਵੀ ਜੂਝ ਕੇ ਦੇਵ ਲੋਕ ਚਲਾ ਗਿਆ, ਤਾਂ (ਉਸ) ਇਸਤਰੀ ਨੇ ਚੌਥਾ ਪੁੱਤਰ ਭੇਜਿਆ।੩੫।

ਜਦ ਚਾਰੇ ਪੁੱਤਰ ਜੂਝ ਕੇ ਡਿਗ ਪਏ, ਤਦ ਇਸਤਰੀ ਖ਼ੁਦ ਯੁੱਧ ਲਈ ਚਲ ਪਈ। ਬਾਕੀ ਬਚ ਰਹੇ ਸਾਰੇ ਸੂਰਮਿਆਂ ਨੂੰ ਬੁਲਾਇਆ ਅਤੇ ਲੜਨ ਲਈ ਨਗਾਰਾ ਵਜਾ ਦਿੱਤਾ।੩੬।

ਉਸ ਇਸਤਰੀ ਨੇ ਅਜਿਹਾ ਯੁੱਧ ਕੀਤਾ ਕਿ ਕਿਸੇ ਵੀ ਯੋਧੇ ਵਿਚ ਕੋਈ ਸੁੱਧ ਬੁੱਧ ਨ ਰਹੀ। ਬਹੁਤ ਭਿਆਨਕ ਸੂਰਮੇ ਮਾਰੇ ਪਏ ਸਨ ਅਤੇ ਗੋਮੁਖ (ਰਣ ਸਿੰਘੇ), ਝਾਂਝਰ ਆਦਿ ਨਗਾਰੇ ਵਜ ਰਹੇ ਸਨ।੩੭।

ਜਾ ਪਰ ਸਿਮਟਿ ਸਰੋਹੀ ਮਾਰਤਿ। ਤਾ ਕੋ ਕਾਟਿ ਭੂਮ ਸਿਰ ਡਾਰਤਿ।
ਜਾ ਕੇ ਹਨੈ ਤਰੁਨਿ ਤਨ ਬਾਨਾ। ਕਰੈ ਸੁਭਟ ਮ੍ਰਿਤ ਲੋਕ ਪਯਾਨਾ। ੩੮।

ਚੁਨਿ ਚੁਨਿ ਜ੍ਵਾਨ ਪਖਰਿਯਾ ਮਾਰੇ। ਇਕ ਇਕ ਤੇ ਦ੍ਵੈ ਦ੍ਵੈ ਕਰਿ ਡਾਰੇ।
ਉਠੀ ਧੂਰਿ ਲਾਗੀ ਅਸਮਾਨਾ। ਅਸਿ ਚਮਕੈ ਬਿਜੁਰੀ ਪਰਮਾਨਾ। ੩੯।

ਕਾਟੇ ਸੁਭਟ ਸਰੋਹਿਨ ਪਰੇ। ਜਨੁ ਮਾਰੁਤ ਬਰ ਬਿਰਛ ਉਪਰੇ।
ਗਜ ਜੂਝੇ ਮਾਰੇ ਬਾਜੀ ਰਨ। ਜਨੁ ਕ੍ਰੀੜਾ ਸਿਵ ਕੋ ਯਹ ਹੈ ਬਨ। ੪੦।

ਰਨ ਐਸੋ ਅਬਲਾ ਤਿਨ ਕੀਯਾ। ਪਾਛੇ ਭਯੋ ਨ ਆਗੇ ਹੂਆ।
ਖੰਡ ਖੰਡ ਹ੍ਵੈ ਗਿਰੀ ਧਰਨਿ ਪਰ। ਰਨ ਜੂਝੀ ਭਵਸਿੰਧੁ ਗਈ ਤਰਿ। ੪੧।

ਖੰਡ ਖੰਡ ਬਾਜੀ ਪਰ ਭਈ। ਤਊ ਨ ਛੋਰਿ ਅਯੋਧਨ ਗਈ।
ਭੂਤ ਪਿਸਾਚ ਗਏ ਭਖਿ ਤਾਮਾ। ਬਾਗਿ ਮੋਰਿ ਤਊ ਭਜੀ ਨ ਬਾਮਾ। ੪੨।

ਪ੍ਰਥਮ ਚਾਰਊ ਪੁਤ੍ਰ ਜੁਝਾਏ। ਬਹੁਰਿ ਆਪੁ ਬੈਰੀ ਬਹੁ ਘਾਏ।
ਪ੍ਰਥਮ ਬਾਲ ਕੌਂ ਜਬੈ ਸੰਘਾਰਿਯੋ। ਤਿਹ ਪਾਛੇ ਬੀਰਮ ਦੇ ਮਾਰਿਯੋ। ੪੩।

ਤਾ ਕੋ ਮਾਰਿ ਕਾਟਿ ਸਿਰ ਲਿਯੋ। ਲੈ ਹਾਜਿਰ ਹਜਰਤਿ ਕੇ ਕਿਯੋ।
ਤਬ ਪਿਤ ਪਠੈ ਸੁਤਾ ਪਹਿ ਦੀਨਾ। ਅਧਿਕ ਦੁਖਿਤ ਹ੍ਵੈ ਦਹੁਤਾ ਚੀਨਾ। ੪੪।

*ਦੋਹਰਾ*

ਜਬ ਬੇਗਮ ਤਿਹ ਸ੍ਵਾਰ ਕੌਂ ਦੇਖਾ ਸੀਸ ਉਘਾਰਿ।
ਪਲਟਿ ਪਰਾ ਤਬ ਮੂੰਡ ਨ੍ਰਿਪ ਤਉ ਨ ਕਬੂਲੀ ਨਾਰਿ। ੪੫।

*ਚੌਪਈ*

ਬੇਗਮ ਸੋਕਮਾਨ ਤਬ ਹ੍ਵੈ ਕੈ। ਜਮਧਰ ਹਨਾ ਉਦਰ ਕਰ ਲੈ ਕੈ।
ਪ੍ਰਾਨ ਮਿਤ੍ਰ ਕੇ ਲੀਨੇ ਦੀਨਾ। ਧ੍ਰਿਗ ਮੋ ਕੌਂ ਜਿਨ ਅਸ ਕ੍ਰਮ ਕੀਨਾ। ੪੬।

*ਦੋਹਰਾ*

ਬੀਰਮ ਦੇ ਰਾਜਾ ਨਿਮਿਤ ਬੇਗਮ ਤਜੇ ਪਰਾਨ।
ਸੁ ਕਬਿ ਸ੍ਯਾਮ ਯਾ ਕਥਾ ਕੋ ਤਬਹੀ ਭਯੋ ਨਿਦਾਨ। ੪੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੈਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੩੫। ੬੨੯੫। ਅਫਜੂੰ।*

ਜਿਸ ਉਤੇ (ਰਾਣੀ) ਸਿਮਟ ਕੇ ਸਿਰੋਹੀ (ਸਿਰੋਹੀ ਨਗਰ ਦੀ ਬਣੀ ਹੋਈ ਤਲਵਾਰ) ਦਾ ਵਾਰ ਕਰਦੀ, ਉਸ ਦਾ ਸਿਰ ਕਟ ਕੇ ਭੂਮੀ ਉਤੇ ਸੁਟ ਦਿੰਦੀ। ਜਿਸ ਦੇ ਸ਼ਰੀਰ ਉਤੇ ਰਾਣੀ ਨੇ ਬਾਣ ਮਾਰਿਆ, ਉਸ ਸੂਰਮੇ ਨੇ (ਤੁਰਤ) ਜਮਲੋਕ ਨੂੰ ਚਾਲੇ ਪਾ ਦਿੱਤੇ।੩੮।

ਚੁਣ ਚੁਣ ਕੇ ਘੋੜ ਸਵਾਰ ਜਵਾਨਾਂ ਨੂੰ ਮਾਰ ਦਿੱਤਾ। ਇਕ ਇਕ ਦੇ ਦੋ ਦੋ ਟੋਟੇ ਕਰ ਦਿੱਤੇ। (ਯੁੱਧ-ਭੂਮੀ ਵਿਚੋਂ) ਧੂੜ ਉਡ ਕੇ ਆਸਮਾਨ ਨੂੰ ਜਾ ਲਗੀ ਅਤੇ ਤਲਵਾਰਾਂ ਬਿਜਲੀ ਵਾਂਗ ਚਮਕਣ ਲਗੀਆਂ।੩੯।

ਸਿਰੋਹੀਆਂ ਨਾਲ ਕਟੇ ਹੋਏ ਸੂਰਮੇ ਇਸ ਤਰ੍ਹਾਂ ਪਏ ਸਨ, ਮਾਨੋ ਝਖੜ ਨੇ ਵੱਡੇ ਬ੍ਰਿਛ ਪੁਟ ਕੇ ਸੁਟੇ ਹੋਣ। ਰਣ ਵਿਚ ਹਾਥੀ ਅਤੇ ਘੋੜੇ ਮਾਰੇ ਗਏ ਸਨ। (ਇੰਜ ਲਗਦਾ ਸੀ ਕਿ ਯੁੱਧ-ਭੂਮੀ) ਮਾਨੋ ਸ਼ਿਵ ਦਾ ਕ੍ਰੀੜਾ-ਸਥਲ ਹੋਵੇ।੪੦।

ਉਸ ਰਾਣੀ ਨੇ ਅਜਿਹਾ ਯੁੱਧ ਕੀਤਾ, ਜੋ ਨ ਪਿਛੇ ਹੋਇਆ ਸੀ ਅਤੇ ਨ ਅਗੇ ਹੋਵੇਗਾ। ਉਹ ਟੋਟੇ ਟੋਟੇ ਹੋ ਕੇ ਧਰਤੀ ਉਤੇ ਡਿਗ ਪਈ ਅਤੇ ਰਣ ਵਿਚ ਜੂਝ ਕੇ ਸੰਸਾਰ ਸਾਗਰ ਨੂੰ ਤਰ ਗਈ।੪੧।

ਉਹ ਘੋੜੇ ਉਤੇ ਹੀ ਟੋਟੇ ਟੋਟੇ ਹੋ ਗਈ, ਪਰ ਤਾਂ ਵੀ ਰਣ-ਖੇਤਰ ਨੂੰ ਛਡ ਕੇ ਨਹੀਂ ਗਈ। ਉਸ ਦਾ ਮਾਸ ('ਤਾਮਾ') ਭੂਤ ਅਤੇ ਪਿਸ਼ਾਚ ਖਾ ਗਏ, ਪਰ ਉਹ (ਘੋੜੇ ਦੀ) ਲਗਾਮ ਮੋੜ ਕੇ (ਰਣ ਵਿਚੋਂ) ਨਹੀਂ ਭਜੀ।੪੨।

ਪਹਿਲਾਂ ਚਾਰ ਪੁੱਤਰ ਮਰਵਾ ਦਿੱਤੇ ਅਤੇ ਫਿਰ ਆਪ ਬਹੁਤ ਵੈਰੀ ਮਾਰ ਦਿੱਤੇ। ਜਦੋਂ ਪਹਿਲਾਂ ਰਾਣੀ ਨੂੰ ਮਾਰ ਦਿੱਤਾ ਗਿਆ, ਤਾਂ ਉਸ ਪਿਛੋਂ ਬੀਰਮ ਦੇਵ ਨੂੰ ਮਾਰਿਆ।੪੩।

ਬੀਰਮ ਦੇਵ ਨੂੰ ਮਾਰ ਕੇ ਉਸ ਦਾ ਸਿਰ ਕਟ ਲਿਆ ਅਤੇ ਲਿਆ ਕੇ ਬਾਦਸ਼ਾਹ ਦੇ ਪੇਸ਼ ਕੀਤਾ। ਤਦ ਪਿਤਾ ਨੇ (ਉਹ ਸਿਰ) ਪੁੱਤਰੀ ਵਲ ਭੇਜ ਦਿੱਤਾ। ਪੁੱਤਰੀ (ਉਸ ਨੂੰ) ਪਛਾਣ ਕੇ ਬਹੁਤ ਦੁਖੀ ਹੋਈ।੪੪।

*ਦੋਹਰਾ*

ਜਦ ਬੇਗਮ (ਬਾਦਸ਼ਾਹ ਦੀ ਪੁੱਤਰੀ) ਨੇ ਸਵਾਰ ਦੇ ਸਿਰ ਤੋਂ (ਕਪੜਾ) ਚੁਕ ਕੇ ਵੇਖਿਆ। ਤਾਂ ਰਾਜੇ ਦਾ ਸਿਰ ਪਿਛੇ ਨੂੰ ਡਿਗ ਪਿਆ ਅਤੇ (ਅਜਿਹੀ ਅਵਸਥਾ ਵਿਚ ਵੀ) ਉਸ ਨੇ (ਮੁਸਲਮਾਣ) ਇਸਤਰੀ ਨੂੰ ਪ੍ਰਵਾਨ ਨ ਕੀਤਾ।੪੫।

*ਚੌਪਈ*

ਤਦ ਬਾਦਸ਼ਾਹ ਦੀ ਪੁੱਤਰੀ ਨੇ ਗਮਗੀਨ ਹੋ ਕੇ ਹੱਥ ਵਿਚ ਜਮਧਰ ਲੈ ਕੇ ਪੇਟ ਵਿਚ ਮਾਰ ਲਈ। (ਅਤੇ ਕਹਿਣ ਲਗੀ ਕਿ) ਮੇਰੇ ਮਿਤਰ ਦੇ ਪ੍ਰਾਣ 'ਦੀਨ' (ਇਸਲਾਮ ਧਰਮ) ਨੇ ਲੈ ਲਏ ਹਨ। ਮੈਨੂੰ ਧਿੱਕਾਰ ਹੈ ਜਿਸ ਨੇ ਅਜਿਹਾ ਕੰਮ ਕੀਤਾ ਹੈ।੪੬।

*ਦੋਹਰਾ*

ਬੀਰਮ ਦੇਵ ਰਾਜੇ ਲਈ ਬਾਦਸ਼ਾਹ ਦੀ ਪੁੱਤਰੀ ਨੇ ਪ੍ਰਾਣ ਤਿਆਗ ਦਿੱਤੇ। ਕਵੀ ਸ਼ਿਆਮ ਕਹਿੰਦੇ ਹਨ, ਤਦ ਹੀ ਇਸ ਕਥਾ ਦਾ ਅੰਤ ਹੋ ਗਿਆ। ੪੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੩੫। ੬੨੯੫। ਚਲਦਾ।*

*ਚੌਪਈ*

ਰਾਜ ਸੈਨ ਇਕ ਸੁਨਾ ਨ੍ਰਿਪਤਿ ਬਰ। ਰਾਜ ਦੇਇ ਰਾਨੀ ਤਾ ਕੇ ਘਰ।
ਰੰਗਝੜ ਦੇ ਦੁਹਿਤਾ ਤਹ ਸੋਹੈ। ਸੁਨ ਨਰ ਨਾਗ ਅਸੁਰ ਮਨ ਮੋਹੈ। ੧।

ਬਢਤ ਬਢਤ ਅਬਲਾ ਜਬ ਬਢੀ। ਮਦਨ ਸੁ ਨਾਰ ਆਪੁ ਜਨੁ ਗਢੀ।
ਮਾਤ ਪਿਤਾ ਚਰਚਾ ਭਈ ਜੋਈ। ਪ੍ਰਚੁਰ ਭਈ ਜਗ ਭੀਤਰਿ ਸੋਈ। ੨।

ਮਾਤੈ ਕਹੀ ਸੁਤਾ ਕੇ ਸੰਗਾ। ਚੰਚਲਤਾ ਜਿਨ ਕਰੁ ਸੁੰਦ੍ਰੰਗਾ।
ਕਹਾ ਬਿਸੇਸ ਧੁਜਹਿ ਤੂ ਬਰਿ ਹੈ। ਤਾ ਕੋ ਜੀਤਿ ਦਾਸ ਲੈ ਕਰਿ ਹੈ। ੩।

ਸੁਨਤ ਬਾਤ ਤਾ ਕਹ ਲਗਿ ਗਈ। ਰਾਖੀ ਗੂੜ ਨ ਭਾਖਤ ਭਈ।
ਜਬ ਅਬਲਾ ਨਿਸਿ ਕੌ ਘਰ ਆਈ। ਚਲੀ ਤਹਾ ਨਰ ਭੇਸ ਬਨਾਈ। ੪।

ਚਲਤ ਚਲਤ ਬਹੁ ਚਿਰ ਤਹ ਗਈ। ਜਹਾ ਬਿਲਾਸਵਤੀ ਨਗਰਈ।
ਤਵਨ ਨਗਰ ਚਲਿ ਜੂਪ ਮਚਾਯੋ। ਊਚ ਨੀਚ ਸਭ ਹੀ ਨਹਰਾਯੋ। ੫।

ਬਡੇ ਬਡੇ ਜੂਪੀ ਜਬ ਹਾਰੇ। ਮਿਲਿ ਰਾਜਾ ਕੇ ਤੀਰ ਪੁਕਾਰੇ।
ਇਕ ਹ੍ਯਾ ਐਸ ਜੁਆਰੀ ਆਯੋ। ਕਿਸੂ ਪਾਸ ਨਹਿ ਜਾਤ ਹਰਾਯੋ। ੬।

ਇਹ ਬਿਧਿ ਸੁਨੇ ਬਚਨ ਜਬ ਰਾਜਾ। ਆਪਨ ਸਜਿਯੋ ਜੂਪ ਕੋ ਸਾਜਾ।
ਕਹਿਯੋ ਤਾਹਿ ਹ੍ਯਾ ਲੇਹੁ ਬੁਲਾਇ। ਜਿਨ ਜੂਪੀ ਸਭ ਲਏ ਹਰਾਇ। ੭।

ਭ੍ਰਿਤ ਸੁਨਿ ਬਚਨ ਪਹੂੰਚੇ ਤਹਾ। ਜੂਪਿਨ ਕੁਅਰਿ ਹਰਾਵਤ ਜਹਾ।
ਕਹਿਯੋ ਤਾਹਿ ਤੁਹਿ ਰਾਇ ਬੁਲਾਯੋ। ਚਾਹਤ ਤੁਮ ਸੌ ਜੂਪ ਮਚਾਯੋ। ੮।

ਨ੍ਰਿਪ ਕੇ ਤੀਰ ਤਰੁਨਿ ਤਬ ਗਈ। ਬਹੁ ਬਿਧਿ ਜੂਪ ਮਚਾਵਤ ਭਈ।
ਅਧਿਕ ਦਰਬ ਤਿਨ ਭੂਪ ਹਰਾਯੋ। ਬ੍ਰਹਮਾ ਤੇ ਨਹਿ ਜਾਤ ਗਨਾਯੋ। ੯।

ਜਬ ਨ੍ਰਿਪ ਦਰਬ ਬਹੁਤ ਬਿਧਿ ਹਾਰਾ। ਸੁਤ ਊਪਰ ਪਾਸਾ ਤਬ ਢਾਰਾ।
ਵਹੈ ਹਰਾਯੋ ਦੇਸ ਲਗਾਯੋ। ਜੀਤਾ ਕੁਅਰ ਭਜ੍ਯੋ ਮਨ ਭਾਯੋ। ੧੦।

*ਦੋਹਰਾ*

ਜੀਤਿ ਸਕਲ ਧਨ ਤਵਨ ਕੋ ਦੀਨਾ ਦੇਸ ਨਿਕਾਰ।
ਕੁਅਰ ਜੀਤਿ ਕਰਿ ਪਤਿ ਕਰਾ ਬਸੀ ਧਾਮ ਹ੍ਵੈ ਨਾਰ। ੧੧।
ਚੰਚਲਾਨ ਕੇ ਚਰਿਤ ਕੋ ਸਕਤ ਨ ਕੋਈ ਬਿਚਾਰ।
ਬ੍ਰਹਮ ਬਿਸਨ ਸਿਵ ਖਟ ਬਦਨ ਜਿਨ ਸਿਰਜੀ ਕਰਤਾਰ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੩੬। ੬੩੦੭। ਅਫਜੂੰ।*

*ਚੌਪਈ*

ਰਾਜ ਸੈਨ ਨਾਂ ਦਾ ਇਕ ਰਾਜਾ ਸੁਣੀਂਦਾ ਸੀ। ਉਸ ਦੇ ਘਰ ਰਾਜ ਦੇਈ ਨਾਂ ਦੀ ਰਾਣੀ ਸੀ। ਉਨ੍ਹਾਂ ਦੇ ਘਰ ਰੰਗਝੜ ਦੇ (ਦੇਈ) ਨਾਂ ਦੀ ਪੁੱਤਰੀ ਸ਼ੋਭਦੀ ਸੀ ਜੋ ਦੇਵਤਿਆਂ, ਨਰਾਂ, ਨਾਗਾਂ ਅਤੇ ਦੈਂਤਾਂ ਦਾ ਮਨ ਮੋਹ ਲੈਂਦੀ ਸੀ।੧।

ਜਦ ਬਾਲਿਕਾ ਵੱਧਦੀ ਵੱਧਦੀ ਜਵਾਨ ਹੋ ਗਈ (ਤਾਂ ਇੰਜ ਪ੍ਰਤੀਤ ਹੋਣ ਲਗਾ) ਮਾਨੋ ਕਾਮ ਦੇਵ ਨੇ ਆਪ ਇਹ ਇਸਤਰੀ ਬਣਾਈ ਹੋਵੇ। (ਜਦ) ਉਹ ਮਾਤਾ ਪਿਤਾ ਦੀ ਚਰਚਾ ਦਾ ਕਾਰਨ ਬਣੀ, ਤਾਂ ਉਹ ਸਾਰੇ ਜਗਤ ਵਿਚ (ਸੁੰਦਰਤਾ ਕਰ ਕੇ) ਪ੍ਰਸਿੱਧ ਹੋ ਗਈ।੨।

ਮਾਂ ਨੇ ਪੁੱਤਰੀ ਨੂੰ (ਇਕ ਦਿਨ) ਕਿਹਾ--ਹੇ ਸੁੰਦਰ ਅੰਗਾਂ ਵਾਲੀਏ! ਚੰਚਲਤਾ ਨ ਕਰ। (ਫਿਰ) ਕਿਹਾ ਕੀ ਤੂੰ ਬਿਸੇਸ ਧੁਜ ਨਾਲ ਵਿਆਹ ਕਰ ਲ ਅਤੇ ਉਸ ਨੂੰ ਜਿਤ ਕੇ ਆਪਣਾ ਦਾਸ ਬਣਾ ਲ।੩।

ਮਾਂ ਦੀ ਗੱਲ ਸੁਣ ਕੇ (ਉਸ ਦੇ ਦਿਲ) ਨੂੰ ਲਗ ਗਈ। (ਉਸ ਨੇ) ਗੁਪਤ ਹੀ ਰਖੀ (ਅਤੇ ਕਿਸੇ ਨੂੰ) ਨ ਦਸੀ। ਜਦ ਅਬਲਾ ਰਾਤ ਵੇਲੇ ਘਰ ਆਈ, (ਤਦ) ਮਰਦਾਵੇਂ ਬਸਤ੍ਰ ਪਾ ਕੇ ਉਥੋਂ ਚਲ ਪਈ।੪।

(ਉਹ) ਬਹੁਤ ਚਿਰ ਤਕ ਚਲਦਿਆਂ ਚਲਦਿਆਂ ਉਥੇ ਜਾ ਪਹੁੰਚੀ, ਜਿਥੇ ਬਿਲਾਸਵਤੀ ਨਗਰੀ ਸੀ। ਉਥੇ ਜਾ ਕੇ ਉਸ ਨੇ ਜੂਆ (ਖੇਡਣ ਦੀ) ਧੁੰਮ ਮਚਾ ਦਿੱਤੀ ਅਤੇ ਉੱਚੇ ਨੀਵੇਂ ਸਭ ਨੂੰ ਝੁਕਾ ਦਿੱਤਾ (ਅਰਥਾਤ ਹਰਾ ਦਿੱਤਾ)।੫।

ਜਦ ਵੱਡੇ ਵੱਡੇ ਜੁਆਰੀਏ ਹਾਰ ਗਏ ਤਾਂ ਸਾਰਿਆਂ ਨੇ ਮਿਲ ਕੇ ਰਾਜੇ ਅਗੇ ਪੁਕਾਰ ਕੀਤੀ ਕਿ ਇਥੇ ਇਕ ਅਜਿਹਾ ਜੁਆਰੀਆ ਆਇਆ ਹੈ ਜੋ ਕਿਸੇ ਕੋਲੋਂ ਹਰਾਇਆ ਨਹੀਂ ਜਾ ਸਕਿਆ।੬।

ਜਦ ਰਾਜੇ ਨੇ ਇਸ ਤਰ੍ਹਾਂ ਦੇ ਬੋਲ ਸੁਣੇ, ਤਾਂ ਆਪ ਜੂਆ ਖੇਡਣ ਦੀ ਵਿਵਸਥਾ ਕੀਤੀ। (ਰਾਜੇ ਨੇ) ਕਿਹਾ ਉਸ ਨੂੰ ਇਥੇ ਬੁਲਾ ਲੌ, ਜਿਸ ਨੇ ਸਾਰਿਆਂ ਜੁਆਰੀਆਂ ਨੂੰ ਹਰਾ ਦਿੱਤਾ ਹੈ।੭।

ਸੇਵਕ (ਰਾਜੇ ਦੇ) ਬੋਲ ਸੁਣ ਕੇ ਉਥੇ ਪਹੁੰਚੇ, ਜਿਥੇ ਜੁਆਰੀਆਂ ਨੂੰ ਕੁਮਾਰੀ ਹਰਾ ਰਹੀ ਸੀ। ਕਹਿਣ ਲਗੇ ਕਿ ਤੈਨੂੰ ਰਾਜੇ ਨੇ ਬੁਲਾਇਆ ਹੈ ਅਤੇ ਚਾਹੁੰਦਾ ਹੈ ਕਿ ਤੇਰੇ ਨਾਲ ਜੂਆ ਖੇਡੇ।੮।

ਤਦ ਕੁਮਾਰੀ ਰਾਜੇ ਕੋਲ ਗਈ ਅਤੇ ਬਹੁਤ ਤਰ੍ਹਾਂ ਨਾਲ ਜੂਆ ਖੇਡਣਾ ਸ਼ੁਰੂ ਕੀਤਾ। ਉਸ ਰਾਜੇ ਨੇ ਇਤਨਾ ਧਨ ਹਰਾ ਦਿੱਤਾ ਕਿ ਬ੍ਰਹਮਾ ਕੋਲੋਂ ਵੀ ਗਿਣਿਆ ਨਹੀਂ ਜਾ ਸਕਦਾ ਸੀ।੯।

ਜਦ ਰਾਜਾ ਬਹੁਤ ਤਰ੍ਹਾਂ ਨਾਲ ਧਨ ਹਾਰ ਗਿਆ ਤਦ (ਉਸ ਨੇ ਆਪਣਾ) ਪੁੱਤਰ ਦਾਓ ਉਤੇ ਲਗਾ ਦਿੱਤਾ। (ਜਦ) ਪੁੱਤਰ ਵੀ ਹਾਰ ਗਿਆ, ਤਾਂ (ਦਾਓ ਉਤੇ) ਦੇਸ਼ ਲਗਾ ਦਿੱਤਾ। ਉਸ ਨੇ ਕੁੰਵਰ ਨੂੰ ਜਿਤ ਲਿਆ ਅਤੇ (ਉਸ ਨਾਲ) ਮਨ ਚਾਹਿਆ ਸੰਯੋਗ ਕੀਤਾ।੧੦।

*ਦੋਹਰਾ*

ਉਸ (ਰਾਜੇ) ਦਾ ਸਾਰਾ ਧਨ ਜਿਤ ਕੇ ਦੇਸੋਂ ਕਢ ਦਿੱਤਾ। ਕੁੰਵਰ ਨੂੰ ਜਿਤ ਕੇ ਪਤੀ ਬਣਾਇਆ ਅਤੇ (ਉਸ ਦੇ) ਘਰ ਪਤਨੀ ਹੋ ਕੇ ਵਸ ਗਈ।੧੧। ਇਸਤਰੀਆਂ ਦੇ ਚਰਿਤ੍ਰ ਨੂੰ ਕੋਈ ਵੀ ਵਿਚਾਰ ਨਹੀਂ ਸਕਿਆ। ਭਾਵੇਂ ਬ੍ਰਹਮਾ, ਵਿਸ਼ਨੂ, ਸ਼ਿਵ ਅਤੇ ਕਾਰਤਿਕੇਯ ਅਤੇ ਕਰਤਾਰ (ਵੀ ਕਿਉਂ ਨ ਹੋਵੇ) ਜਿਸ ਨੇ ਖ਼ੁਦ ਇਸ ਨੂੰ ਸਿਰਜਿਆ ਹੈ।੧੨।

*ਇਥੇ ਸ੍ਰੀ ਚਰਿਤ੍ਰੋ ਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੬ਵੇਂ ਚਰਿਤ੍ਰ ਦੀ ਸਮਾਪਤੀ ਸਭ ਸ਼ੁਭ ਹੈ। ੩੩੬। ੬੩੦੭। ਚਲਦਾ।*

*ਚੌਪਈ*

ਜਮਲ ਸੈਨ ਰਾਜਾ ਬਲਵਾਨਾ। ਤੀਨ ਲੋਕ ਮਾਨਤ ਜਿਹ ਆਨਾ।
ਜਮਲਾ ਟੋਡੀ ਕੋ ਨਰਪਾਲਾ। ਸੂਰਬੀਰ ਅਰੁ ਬੁਧਿ ਬਿਸਾਲਾ। ੧।

ਸੋਰਠ ਦੇ ਰਾਨੀ ਤਿਹ ਸੁਨਿਯਤ। ਦਾਨ ਸੀਲ ਜਾ ਕੋ ਜਗ ਗੁਨਿਯਤ।
ਪਰਜ ਮਤੀ ਦੁਹਿਤਾ ਇਕ ਤਾ ਕੀ। ਨਰੀ ਨਾਗਨੀ ਸਮ ਨਹਿ ਜਾ ਕੀ। ੨।

ਬਿਸਹਰ ਕੋ ਇਕ ਹੁਤੋ ਨ੍ਰਿਪਾਲਾ। ਆਯੋ ਗੜ ਜਮਲਾ ਕਿਹ ਕਾਲਾ।
ਛਾਛ ਕਾਮਨੀ ਕੀ ਪੂਜਾ ਹਿਤ। ਮਨ ਕ੍ਰਮ ਬਚਨ ਇਹੈ ਕਰਿ ਕਰਿ ਬ੍ਰਤ। ੩।

ਠਾਢਿ ਪਰਜ ਦੇ ਨੀਕ ਨਿਵਾਸਨ। ਰਾਜ ਕੁਅਰ ਨਿਰਖਾ ਦੁਖ ਨਾਸਨ।
ਇਹੈ ਚਿਤ ਮੈ ਕੀਅਸਿ ਬਿਚਾਰਾ। ਬਰੌ ਯਾਹਿ ਕਰਿ ਕਵਨ ਪ੍ਰਕਾਰਾ। ੪।

ਸਖੀ ਭੇਜਿ ਤਿਹ ਧਾਮ ਬੁਲਾਯੋ। ਭਾਤਿ ਭਾਤਿ ਕੋ ਭੋਗ ਕਮਾਯੋ।
ਇਹ ਉਪਦੇਸ ਤਵਨ ਕਹ ਦਯੋ। ਗੌਰਿ ਪੁਜਾਇ ਬਿਦਾ ਕਰ ਗਯੋ। ੫।

ਬਿਦਾ ਕੀਆ ਤਿਹ ਐਸ ਸਿਖਾਇ। ਆਪੁ ਨ੍ਰਿਪਤਿ ਸੋ ਕਹੀ ਜਤਾਇ।
ਮਨੀਕਰਨ ਤੀਰਥ ਮੈ ਜੈ ਹੌ। ਨਾਇ ਧੋਇ ਜਮਲਾ ਫਿਰਿ ਐ ਹੌ। ੬।

ਜਾਤ ਤੀਰਥ ਜਾਤ੍ਰਾ ਕਹ ਭਈ। ਸਹਿਰ ਬੇਸਹਿਰ ਮੋ ਚਲਿ ਗਈ।
ਹੋਤ ਤਵਨ ਸੌ ਭੇਦ ਜਤਾਯੋ। ਮਨ ਮਾਨਤ ਕੇ ਭੋਗ ਕਮਾਯੋ। ੭।

ਕਾਮ ਭੋਗ ਕਰਿ ਕੈ ਘਰ ਰਾਖੀ। ਰਛਪਾਲਕਨ ਸੋ ਅਸ ਭਾਖੀ।
ਬੇਗਿ ਨਗਰ ਤੇ ਇਨੈ ਨਿਕਾਰਹੁ। ਹਾਥ ਉਠਾਵੈ ਤਿਹ ਹਨਿ ਮਾਰਹੁ। ੮।

ਸੋ ਤਰੁਨੀ ਤਿਹ ਰਸ ਰਸਿ ਗਈ। ਕਾਢਿ ਸਮਿਗ੍ਰੀ ਸਿਗਰੀ ਦਈ।
ਇਹ ਛਲ ਸਾਥ ਲਹਾ ਮਨ ਭਾਵਨ। ਸਕਾ ਚੀਨ ਕੋਊ ਪੁਰਖ ਉਪਾਵਨ। ੯।

ਕਾਢਿ ਦਏ ਸਭ ਹੀ ਰਖਵਾਰੇ। ਲੋਹ ਕਰਾ ਜਿਨ ਤੇ ਹਨਿ ਡਾਰੇ।
ਜਮਲੇਸ੍ਵਰ ਨ੍ਰਿਪ ਸੌ ਯੌ ਭਾਖੀ। ਤੁਮਰੀ ਛੀਨਿ ਸੁਤਾ ਨ੍ਰਿਪ ਰਾਖੀ। ੧੦।

ਬੇਸਹਰਾ ਪਰ ਕਛੂ ਨ ਬਸਾਯੋ। ਸੁਨਤ ਬਾਤ ਨ੍ਰਿਪ ਮੂੰਡ ਢੁਰਾਯੋ।
ਇਹ ਛਲ ਬਰਾ ਕੁਅਰਿ ਵਹੁ ਰਾਜਾ। ਬਾਇ ਰਹਾ ਮੁਖ ਸਕਲ ਸਮਾਜਾ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸੈਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੩੭। ੬੩੧੯। ਅਫਜੂੰ।*

*ਚੌਪਈ*

ਜਮਲ ਸੈਨ ਨਾਂ ਦਾ ਇਕ ਬਲਵਾਨ ਰਾਜਾ ਸੀ ਜਿਸ ਦੀ ਤਿੰਨੋ ਲੋਕ ਅਧੀਨਗੀ ਸਵੀਕਾਰ ਕਰਦੇ ਸਨ। ਉਹ ਜਮਲਾ ਟੋਡੀ ਦਾ ਰਾਜਾ ਸੀ ਅਤੇ ਬਹੁਤ ਸੂਰਵੀਰ ਤੇ ਵਿਸ਼ਾਲ ਬੁੱਧੀ ਦਾ ਸੁਆਮੀ ਸੀ।੧।

ਉਸ ਦੀ ਰਾਣੀ ਸੋਰਠ ਦੇ (ਦੇਈ) ਸੁਣੀਂਦੀ ਸੀ ਜਿਸ ਨੂੰ ਸੰਸਾਰ ਵਾਲੇ ਦਾਨੀ ਅਤੇ ਸ਼ੀਲਵਾਨ ਮੰਨਦੇ ਸਨ। ਪਰਜ ਮਤੀ ਨਾਂ ਦੀ ਉਸ ਦੀ ਇਕ ਪੁੱਤਰੀ ਸੀ ਜਿਸ ਦੇ ਸਮਾਨ ਨਰੀ ਜਾਂ ਨਾਗਨੀ (ਕੋਈ ਵੀ) ਨਹੀਂ ਸੀ।੨।

ਬਿਸਹਰ (ਸ਼ਹਿਰ) ਦਾ ਇਕ ਰਾਜਾ ਹੁੰਦਾ ਸੀ। ਉਹ ਕਿਸੇ ਸਮੇਂ ਜਮਲਾ ਗੜ੍ਹ ਵਿਚ ਆਇਆ। ਉਹ ਛਾਛ ਕਾਮਨੀ (ਸੀਤਲਾ ਦੇਵੀ) ਦੀ ਪੂਜਾ ਲਈ ਮਨ, ਬਚਨ ਅਤੇ ਕਰਮ ਕਰ ਕੇ ਬ੍ਰਤ ਧਾਰ ਕੇ (ਆਇਆ ਸੀ)।੩।

ਪਰਜ ਦੇਈ (ਆਪਣੇ) ਸੁੰਦਰ ਨਿਵਾਸ ਵਿਚ ਖੜੋਤੀ ਸੀ। (ਉਸ ਨੇ) ਦੁਖ ਨੂੰ ਦੂਰ ਕਰਨ ਵਾਲੇ ਰਾਜ ਕੁਮਾਰ ਨੂੰ ਵੇਖਿਆ। (ਉਸ ਨੇ) ਮਨ ਵਿਚ ਇਹੀ ਵਿਚਾਰ ਕੀਤਾ ਕਿ ਕਿਸੇ ਤਰ੍ਹਾਂ ਨਾਲ ਇਸ ਨਾਲ ਵਿਆਹ ਕਰਾਂ।੪।

ਸਖੀ ਨੂੰ ਭੇਜ ਕੇ ਉਸ ਨੂੰ ਘਰ ਬੁਲਵਾਇਆ। (ਉਸ ਨਾਲ) ਭਾਂਤ ਭਾਂਤ ਦਾ ਰਮਣ ਕੀਤਾ। ਉਸ ਨੂੰ ਇਹ ਗੱਲ (ਭੇਦ ਭਰੇ ਢੰਗ ਨਾਲ) ਸਮਝਾਈ ਅਤੇ ਗੌਰੀ ਦੀ ਪੂਜਾ ਕਰਵਾ ਕੇ ਘਰ ਭੇਜ ਦਿੱਤਾ।੫।

ਉਸ ਨੂੰ ਇਸ ਤਰ੍ਹਾਂ ਸਿਖਾ ਕੇ ਵਿਦਾ ਕੀਤਾ। ਆਪ ਰਾਜੇ ਨੂੰ ਜਤਾ ਕੇ ਕਿਹਾ ਕਿ ਮੈਂ ਮਨੀਕਰਨ ਤੀਰਥ ਉਤੇ ਜਾ ਰਹੀ ਹਾਂ ਅਤੇ ਇਸ਼ਨਾਨ ਕਰ ਕੇ ਫਿਰ ਜਮਲਾ ਗੜ੍ਹ ਆ ਜਾਵਾਂਗੀ।੬।

ਉਹ ਗਈ ਤਾਂ ਤੀਰਥ ਯਾਤ੍ਰਾ ਉਤੇ, ਪਰ ਬੇਸਹਿਰ ਨਗਰ ਵਿਚ ਜਾ ਪਹੁੰਚੀ। ਉਥੇ ਉਸ ਨੂੰ ਸਾਰਾ ਭੇਦ ਦਸਿਆ ਅਤੇ ਮਨ ਭਾਉਂਦਾ ਰਮਣ ਕੀਤਾ।੭।

(ਉਸ ਰਾਜੇ ਨੇ) ਉਸ ਨਾਲ ਕਾਮ-ਕ੍ਰੀੜਾ ਕਰ ਕੇ ਘਰ ਵਿਚ ਹੀ ਰਖ ਲਿਆ ਅਤੇ ਪਹਿਰੇਦਾਰਾਂ ਨੂੰ ਇਸ ਤਰ੍ਹਾਂ ਕਿਹਾ ਕਿ ਇਨ੍ਹਾਂ (ਇਸ ਦੇ ਸਾਥੀਆਂ) ਨੂੰ ਤੁਰਤ ਨਗਰ ਵਿਚੋਂ ਕਢ ਦਿਓ ਅਤੇ ਜੋ ਹੱਥ ਚੁਕੇ, ਉਸ ਨੂੰ ਮਾਰ ਮੁਕਾਓ।੮।

ਉਹ ਕੁਮਾਰੀ ਉਸ ਦੇ ਪ੍ਰੇਮ ਵਿਚ ਮਗਨ ਹੋ ਗਈ ਅਤੇ (ਘਰੋਂ ਲਿਆਉਂਦੀ) ਸਾਰੀ ਸਾਮਗ੍ਰੀ ਕਢ ਕੇ ਦੇ ਦਿੱਤੀ। ਇਸ ਛਲ ਨਾਲ (ਉਸ ਨੇ) ਮਨ ਭਾਉਂਦਾ (ਪਤੀ) ਪ੍ਰਾਪਤ ਕਰ ਲਿਆ। ਕੋਈ ਪੁਰਸ਼ ਵੀ (ਉਸ ਦੇ) ਚਰਿਤ੍ਰ ('ਉਪਾਵ') ਨੂੰ ਨ ਸਮਝ ਸਕਿਆ।੯।

ਸਾਰਿਆਂ ਰਖਵਾਲਿਆਂ ਨੂੰ ਕਢ ਦਿੱਤਾ। ਜਿਨ੍ਹਾਂ ਨੇ ਹਥਿਆਰ ਚੁਕੇ, ਉਨ੍ਹਾਂ ਨੂੰ ਮਾਰ ਦਿੱਤਾ। ਜਮਲਾ ਗੜ ਦੇ ਰਾਜੇ ਨੂੰ ਇਹ ਅਖਵਾ ਭੇਜਿਆ ਕਿ ਤੁਹਾਡੀ ਪੁੱਤਰੀ ਨੂੰ (ਬੇਸਹਿਰ) ਦੇ ਰਾਜੇ ਨੇ ਖੋਹ ਕੇ ਰਖ ਲਿਆ ਹੈ।੧੦।

ਬੇਸਹਰਾ (ਦੇ ਰਾਜੇ) ਉਤੇ (ਜਮਲਾ ਗੜ੍ਹ ਦੇ ਰਾਜੇ ਦਾ) ਕੁਝ ਵਸ ਨਹੀਂ ਚਲਦਾ ਸੀ। (ਇਸ ਲਈ ਇਹ) ਗੱਲ ਸੁਣ ਕੇ ਰਾਜੇ ਨੇ ਸਿਰ ਹਿਲਾ ਦਿੱਤਾ। ਇਸ ਛਲ ਨਾਲ ਰਾਜ ਕੁਮਾਰੀ ਨੇ ਉਸ ਰਾਜੇ ਨਾਲ ਵਿਆਹ ਕਰ ਲਿਆ। ਸਾਰਾ ਸਮਾਜ ਮੂੰਹ ਅੱਡੀ ਰਹਿ ਗਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੩੭। ੬੩੧੮। ਚਲਦਾ।*

*ਦੋਹਰਾ*

ਨਗਰ ਬਿਭਾਸਾਵਤੀ ਮੈ ਕਰਨ ਬਿਭਾਸ ਨਰੇਸ।
ਜਾ ਕੇ ਤੇਜ ਰੁ ਤ੍ਰਾਸ ਕੌ ਜਾਨਤ ਸਗਰੋ ਦੇਸ। ੧।

*ਚੌਪਈ*

ਮਤੀ ਬਿਵਾਸ ਤਵਨ ਕੀ ਰਾਨੀ। ਸੁੰਦਰਿ ਭਵਨ ਚਤ੍ਰ ਦਸ ਜਾਨੀ।
ਸਾਤ ਸਵਤਿ ਤਾ ਕੀ ਛਬਿਮਾਨ। ਜਾਨੁਕ ਸਾਤ ਰੂਪ ਕੀ ਖਾਨ। ੨।

ਆਯੋ ਤਹਾ ਏਕ ਬੈਰਾਗੀ। ਰੂਪਵਾਨ ਗੁਨਵਾਨ ਤਿਆਗੀ।
ਸ੍ਯਾਮ ਦਾਸ ਤਾ ਕੋ ਭਨਿ ਨਾਮਾ। ਨਿਸ ਦਿਨ ਨਿਰਖਿ ਰਹਤ ਤਿਹ ਬਾਮਾ। ੩।

ਮਤੀ ਬਿਭਾਸ ਤਵਨ ਰਸ ਰਾਚੀ। ਕਾਮ ਭੋਗ ਮਿਤਵਾ ਕੇ ਮਾਚੀ।
ਗਵਨ ਕਰੌ ਤਾ ਸੌ ਮਨ ਭਾਵੈ। ਸਵਤਿਨ ਸੋਕ ਹ੍ਰਿਦੈ ਮਹਿ ਆਵੈ। ੪।

ਅਹਿਧੁਜ ਦੇ ਝਖਕੇਤੁ ਮਤੀ ਭਨਿ। ਪੁਹਪ ਮੰਜਰੀ ਫੂਲ ਮਤੀ ਗਨਿ।
ਨਾਗਰਿ ਦੇ ਨਾਗਨਿ ਦੇ ਰਾਨੀ। ਨ੍ਰਿਤ ਮਤੀ ਸਭ ਹੀ ਜਗ ਜਾਨੀ। ੫।

ਤਿਨ ਦਿਨ ਏਕ ਕਰੀ ਮਿਜਮਾਨੀ। ਨਿਵਤਿ ਪਠੀ ਸਭ ਹੀ ਘਰ ਰਾਨੀ।
ਬਿਖੁ ਕੌ ਭੋਜਨ ਸਭਨ ਖਵਾਇ। ਸਕਲ ਦਈ ਮ੍ਰਿਤ ਲੋਕ ਪਠਾਇ। ੬।

ਬਿਖੁ ਕਹ ਖਾਇ ਮਰੀ ਸਵਤੈ ਸਬ। ਰੋਵਤ ਭਈ ਬਿਭਾਸ ਮਤੀ ਤਬ।
ਪਾਪ ਕਰਮ ਕੀਨਾ ਮੈ ਭਾਰੋ। ਧੋਖੇ ਲਵਨ ਇਨੈ ਬਿਖੁ ਡ੍ਰਾਰੋ। ੭।

ਅਬ ਮੈ ਗਰੌ ਹਿਮਾਚਲ ਜਾਇ। ਕੈ ਪਾਵਕ ਮਹਿ ਬਰੌ ਬਨਾਇ।
ਸਹਚਰਿ ਸਹਸ ਹਟਕਿ ਤਿਹ ਰਹੀ। ਮਾਨਤ ਭਈ ਨ ਤਿਨ ਕੀ ਕਹੀ। ੮।

ਵਹੈ ਸੰਗ ਬੈਰਾਗੀ ਲੀਨਾ। ਜਾ ਸੌ ਕਾਮ ਭੋਗ ਕਹ ਕੀਨਾ।
ਲੋਗ ਲਖੈ ਤ੍ਰਿਯ ਗਰਬੇ ਗਈ। ਕਿਨਹੂੰ ਬਾਤ ਜਾਨਿ ਨਹਿ ਲਈ। ੯।

ਮੂਰਖ ਰਾਇ ਬਾਇ ਮੁਖ ਰਹਾ। ਭਲਾ ਬੁਰਾ ਕਛੁ ਤਾਹਿ ਨ ਕਹਾ।
ਨਾਰਿ ਜਾਰਿ ਕੇ ਸਾਥ ਸਿਧਾਈ। ਬਾਤ ਭੇਦ ਕੀ ਕਿਨਹੁ ਨ ਪਾਈ। ੧0।

ਤ੍ਰਿਯ ਕੋ ਚਰਿਤ ਨ ਬਿਧਨਾ ਜਾਨੈ। ਮਹਾ ਰੁਦ੍ਰ ਭੀ ਕਛੁ ਨ ਪਛਾਨੈ।
ਇਨ ਕੀ ਬਾਤ ਏਕ ਹੀ ਪਾਈ। ਜਿਨ ਇਸਤ੍ਰੀ ਜਗਦੀਸ ਬਨਾਈ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੩੮। ੬੩੨੯। ਅਫਜੂੰ।*

*ਦੋਹਰਾ*

ਵਿਭਾਸਾਵਤੀ ਨਗਰ ਵਿਚ ਬਿਭਾਸ ਕਰਨ ਨਾਂ ਦਾ ਰਾਜਾ ਸੀ ਜਿਸ ਦੇ ਤੇਜ ਅਤੇ ਭੈ ਨੂੰ ਸਾਰਾ ਦੇਸ਼ ਜਾਣਦਾ ਸੀ।੧।

*ਚੌਪਈ*

ਬਿਵਾਸ ਮਤੀ ਉਸ ਦੀ ਰਾਣੀ ਸੀ ਜੋ ਚੌਦਾਂ ਲੋਕਾਂ ਵਿਚ ਸੁੰਦਰ ਮੰਨੀ ਜਾਂਦੀ ਸੀ। ਉਸ ਦੀਆਂ ਸੱਤ ਸੁੰਦਰ ਸੌਂਕਣਾਂ ਸਨ, ਮਾਨੋ ਸਤੇ ਹੀ ਰੂਪ ਦੀ ਖਾਣ ਹੋਣ।੨।

ਉਥੇ ਇਕ ਬੈਰਾਗੀ ਆਇਆ ਜੋ ਬਹੁਤ ਰੂਪਵਾਨ, ਗੁਣਵਾਨ ਅਤੇ ਤਿਆਗੀ ਸੀ। ਉਸ ਦਾ ਨਾਂ ਸ਼ਿਆਮ ਦਾਸ ਕਿਹਾ ਜਾਂਦਾ ਸੀ। ਉਸ ਨੂੰ ਰਾਤ ਦਿਨ ਇਸਤਰੀਆਂ ਵੇਖਦੀਆਂ ਰਹਿੰਦੀਆਂ ਸਨ।੩।

ਬਿਭਾਸ ਮਤੀ ਉਸ ਦੇ ਪ੍ਰੇਮ ਵਿਚ ਮਗਨ ਸੀ। ਮਿਤਰ ਨਾਲ ਖ਼ੂਬ ਕਾਮ ਭੋਗ ਕਰਦੀ ਸੀ। (ਉਹ) ਉਸ ਨਾਲ ਮਨ ਭਾਉਂਦਾ ਸੰਯੋਗ ਕਰਦੀ ਸੀ। ਸੌਂਕਣਾਂ (ਇਸ ਕਰ ਕੇ) ਮਨ ਵਿਚ ਬਹੁਤ ਦੁਖੀ ਹੁੰਦੀਆਂ ਸਨ।੪।

(ਉਸ ਦੀ ਇਕ ਸੌਂਕਣ) ਅਹਿਧੁਜ ਦੇਈ ਨੇ (ਦੂਜੀ ਸੌਂਕਣ) ਝਖਕੇਤੁ ਮਤੀ ਨੂੰ ਕਿਹਾ ਅਤੇ ਪੁਹਪ ਮੰਜਰੀ ਨੇ ਫੂਲਮਤੀ ਨੂੰ ਕਿਹਾ। (ਉਥੇ) ਨਾਗਰ ਦੇ (ਦੇਈ) ਅਤੇ ਨਾਗਨ ਦੇ (ਦੇਈ) ਨਾਂ ਦੀਆਂ ਵੀ (ਦੋ) ਰਾਣੀਆਂ ਸਨ ਅਤੇ (ਸੱਤਵੀਂ ) ਨ੍ਰਿਤ ਮਤੀ ਸਾਰੇ ਜਗਤ ਵਿਚ ਜਾਣੀ ਜਾਂਦੀ ਸੀ।੫।

ਉਸ (ਬਿਭਾਸ ਮਤੀ ਰਾਣੀ ਨੇ) ਇਕ ਦਿਨ ਪ੍ਰੀਤੀ ਭੋਜਨ ਕੀਤਾ। ਸਾਰੀਆਂ ਰਾਣੀਆਂ ਨੂੰ ਨਿਉਤਾ ਭੇਜ ਦਿੱਤਾ। ਸਭ ਨੂੰ ਵਿਸ਼ ਮਿਲਿਆ ਭੋਜਨ ਖਵਾ ਦਿੱਤਾ ਅਤੇ ਸਾਰੀਆਂ ਨੂੰ ਜਮਲੋਕ ਭੇਜ ਦਿੱਤਾ।੬।

(ਜਦ) ਵਿਸ਼ ਨੂੰ ਖਾ ਕੇ ਸਾਰੀਆਂ ਸੌਂਕਣਾਂ ਮਰ ਗਈਆਂ, ਤਦ ਬਿਭਾਸ ਮਤੀ ਰੋਣ ਲਗ ਗਈ ਕਿ ਮੈਂ ਵੱਡਾ ਪਾਪ-ਕਰਮ ਕੀਤਾ ਹੈ। ਲੂਣ ਦੇ ਭੁਲੇਖੇ ਇਨ੍ਹਾਂ ਨੂੰ ਵਿਸ਼ ਖਵਾ ਦਿੱਤੀ ਹੈ।੭।

ਹੁਣ ਮੈਂ ਹਿਮਾਲਾ ਪਰਬਤ ਵਿਚ ਜਾ ਕੇ ਗਲ ਜਾਵਾਂਗੀ, ਜਾਂ ਮੈਂ ਅੱਗ ਵਿਚ ਸੜ ਮਰਾਂਗੀ। ਉਸ ਨੂੰ ਹਜ਼ਾਰਾਂ ਸਹੇਲੀਆਂ ਰੋਕ ਹਟੀਆਂ, ਪਰ (ਉਸ ਨੇ) ਉਨ੍ਹਾਂ ਦੀ ਗੱਲ ਨੂੰ ਨ ਮੰਨਿਆ।੮।

(ਉਸ ਨੇ) ਉਹੀ ਬੈਰਾਗੀ ਨਾਲ ਲੈ ਲਿਆ ਜਿਸ ਨਾਲ ਉਸ ਨੇ ਕਾਮ ਭੋਗ ਕੀਤਾ ਸੀ। ਲੋਕੀਂ ਸੋਚਦੇ ਕਿ ਇਸਤਰੀ (ਹਿਮਾਲਾ ਪਰਬਤ ਉਤੇ) ਗਲਣ ਗਈ ਹੈ। ਕਿਸੇ ਨੇ ਵੀ (ਅਸਲੀ) ਗੱਲ ਨਹੀਂ ਸਮਝੀ।੯।

ਮੂਰਖ ਰਾਜਾ ਮੂੰਹ ਅੱਡੀ ਰਹਿ ਗਿਆ ਅਤੇ ਉਸ (ਇਸਤਰੀ) ਨੂੰ ਕੁਝ ਵੀ ਮਾੜਾ ਚੰਗਾ ਨ ਕਿਹਾ। ਇਸਤਰੀ ਯਾਰ ਨਾਲ ਚਲੀ ਗਈ। ਭੇਦ ਦੀ ਗੱਲ ਕਿਸੇ ਨੇ ਵੀ ਨ ਸਮਝੀ।੧੦।

ਇਸਤਰੀਆਂ ਦਾ ਚਰਿਤ੍ਰ ਤਾਂ ਵਿਧਾਤਾ ਵੀ ਨਹੀਂ ਸਮਝਦਾ। ਮਹਾ ਰੁਦ੍ਰ ਵੀ ਕੁਝ ਨਹੀਂ ਜਾਣਦਾ। ਇਨ੍ਹਾਂ ਦੀ ਗੱਲ ਇਕ ਨੇ ਹੀ ਸਮਝੀ ਹੈ? ਜਿਸ ਜਗਦੀਸ਼ ਨੇ ਇਸਤਰੀ ਦੀ ਸਿਰਜਨਾ ਕੀਤੀ ਹੈ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੩੮। ੬੩੨੯। ਚਲਦਾ।*

*ਚੌਪਈ*

ਸੁਨਿਯਤ ਇਕ ਨਗਰੀ ਉਜਿਯਾਰੀ। ਬਿਸੁਕਰਮਾ ਨਿਜੁ ਹਾਥ ਸਵਾਰੀ।
ਨਾਮੁ ਅਲੂਰਾ ਤਾ ਕੋ ਸੋਹੈ। ਤੀਨੋ ਲੋਕ ਰਚਿਤ ਤਿਨ ਮੋਹੈ। ੧।

ਭੂਪ ਭਦ੍ਰ ਤਿਹ ਗੜ ਕੋ ਰਾਜਾ। ਰਾਜ ਪਾਟ ਤਾਹੀ ਕਹ ਛਾਜਾ।
ਰਤਨ ਮਤੀ ਤਿਹ ਨ੍ਰਿਪ ਕੀ ਰਾਨੀ। ਅਧਿਕ ਕੁਰੂਪ ਜਗਤ ਮਹਿ ਜਾਨੀ। ੨।

ਤਾ ਕੇ ਨਿਕਟ ਨ ਰਾਜਾ ਜਾਵੈ। ਨਿਰਖਿ ਨਾਰਿ ਕੋ ਰੂਪ ਡਰਾਵੈ।
ਅਵਰ ਰਾਨਿਯਨ ਕੇ ਘਰ ਰਹੈ। ਤਾ ਸੌ ਬੈਨ ਨ ਬੋਲਾ ਚਹੈ। ੩।

ਯਹ ਦੁਖ ਅਧਿਕ ਨਾਰਿ ਕੇ ਮਨੈ। ਚਾਹਤ ਪ੍ਰੀਤਿ ਨ੍ਰਿਪਤਿ ਸੌ ਬਨੈ।
ਏਕ ਜਤਨ ਤਬ ਕਿਯਾ ਪਿਆਰੀ। ਸੁਨਹੁ ਕਹਤ ਹੌ ਕਥਾ ਬਿਚਾਰੀ। ੪।

ਪੂਜਾ ਕਰਤ ਲਖਿਯੋ ਜਬ ਰਾਜਾ। ਤਬ ਤਨ ਸਜਾ ਸਕਲ ਤ੍ਰਿਯ ਸਾਜਾ।
ਮਹਾ ਰੁਦ੍ਰ ਕੋ ਭੇਸ ਬਨਾਇ। ਅਪਨੈ ਅੰਗ ਬਿਭੂਤਿ ਚੜਾਇ। ੫।

ਕਰਤ ਹੁਤੋ ਰਾਜਾ ਜਪੁ ਜਹਾ। ਸਿਵ ਬਨਿ ਆਨਿ ਠਾਢਿ ਭੀ ਤਹਾ।
ਜਬ ਰਾਜੈ ਤਿਹ ਰੂਪ ਨਿਹਰਾ। ਮਨ ਕ੍ਰਮ ਈਸ ਜਾਨਿ ਪਗ ਪਰਾ। ੬।

ਸੁਫਲ ਭਯੋ ਅਬ ਜਨਮ ਹਮਾਰਾ। ਮਹਾਦੇਵ ਕੋ ਦਰਸ ਨਿਹਾਰਾ।
ਕਹਿਯੋ ਕਰੀ ਮੈ ਬਡੀ ਕਮਾਈ। ਜਾ ਤੇ ਦੀਨੀ ਰੁਦ੍ਰ ਦਿਖਾਈ। ੭।

ਬਰੰਬ੍ਰੂਹ ਤਿਹ ਕਹਾ ਨਾਰਿ ਤਬ। ਜੌ ਜੜ ਰੁਦ੍ਰ ਲਖਿਯੋ ਜਾਨਾ ਜਬ।
ਤੈ ਮੁਰਿ ਕਰੀ ਸੇਵ ਭਾਖਾ ਅਤਿ। ਤਬ ਤਹਿ ਦਰਸੁ ਦਿਯੋ ਮੈ ਸੁਭ ਮਤਿ। ੮।

ਸੁਨਿ ਬਚ ਨਾਰਿ ਰਾਇ ਹਰਖਾਨਾ। ਭੇਦ ਅਭੇਦ ਜੜ ਕਛੂ ਨ ਜਾਨਾ।
ਤ੍ਰਿਯ ਕੇ ਚਰਨ ਰਹਾ ਲਪਟਾਈ। ਨਾਰਿ ਚਰਿਤ ਕੀ ਬਾਤ ਨ ਪਾਈ। ੯।

ਤਬ ਐਸਾ ਤ੍ਰਿਯ ਕਿਯਾ ਉਚਾਰਾ। ਸੁਨਹੁ ਬਾਤ ਤੁਮ ਰਾਜ ਕੁਮਾਰਾ।
ਰਤਨ ਮਤੀ ਤੁਮਰੀ ਜੋ ਰਾਨੀ। ਯਹ ਮੁਰਿ ਅਤਿ ਸੇਵਕੀ ਪ੍ਰਮਾਨੀ। ੧੦।

ਜੌ ਯਾ ਸੌ ਤੁਮ ਕਰਹੁ ਪ੍ਯਾਰਾ। ਹ੍ਵੈ ਹੈ ਤੁਮਰੋ ਤਬੈ ਉਧਾਰਾ।
ਸਤ੍ਰੁ ਹੋਇਗੋ ਨਾਸ ਤਿਹਾਰੋ। ਤਬ ਜਾਨੌ ਤੂ ਭਗਤ ਹਮਾਰੋ। ੧੧।

ਯੌ ਕਹਿ ਲੋਕੰਜਨ ਦ੍ਰਿਗ ਡਾਰੀ। ਭੇਦ ਭਈ ਲੋਪ ਨਹਿ ਜਾਇ ਨਿਹਾਰੀ।
ਮੂੜ ਰਾਵ ਤਿਹ ਰੁਦ੍ਰ ਪ੍ਰਮਾਨਾ। ਭੇਦ ਅਭੇਦ ਕਛੁ ਪਸੁ ਨ ਜਾਨਾ। ੧੨।

*ਚੌਪਈ*

ਇਕ ਬਹੁਤ ਸੁੰਦਰ ਨਗਰੀ ਸੁਣੀਂਦੀ ਸੀ ਜਿਸ ਨੂੰ ਵਿਸ਼੍ਵਕਰਮਾ ਨੇ ਆਪਣੇ ਹੱਥਾਂ ਨਾਲ ਸੰਵਾਰਿਆ ਸੀ। ਉਸ ਦਾ ਨਾਂ ਅਲੂਰਾ (ਅਲੋਰਾ) ਸੀ। ਉਹ (ਵਿਧਾਤਾ ਦੁਆਰਾ) ਰਚੇ ਹੋਏ ਤਿੰਨਾਂ ਲੋਕਾਂ ਨੂੰ ਮੋਹਦੀ ਸੀ।੧।

ਭੂਪ ਭਦ੍ਰ ਉਸ ਗੜ੍ਹ ਦਾ ਰਾਜਾ ਸੀ। (ਉਸ ਨਗਰੀ ਦਾ) ਰਾਜ-ਪਾਟ ਉਸੇ ਨੂੰ ਸ਼ੋਭਦਾ ਸੀ। ਰਤਨ ਮਤੀ ਉਸ ਰਾਜੇ ਦੀ ਪਤਨੀ ਸੀ, ਜੋ ਸਾਰੇ ਸੰਸਾਰ ਵਿਚ ਬਹੁਤ ਕੁਰੂਪ ਸਮਝੀ ਜਾਂਦੀ ਸੀ।੨।

ਰਾਜਾ ਉਸ ਪਾਸ ਨਹੀਂ ਜਾਂਦਾ ਸੀ। ਰਾਣੀ ਦਾ ਰੂਪ ਵੇਖ ਕੇ ਡਰਦਾ ਸੀ। ਉਹ ਹੋਰਨਾਂ ਰਾਣੀਆਂ ਦੇ ਘਰ ਰਹਿੰਦਾ ਸੀ। ਉਸ ਨਾਲ ਗੱਲ ਕਰਨੀ ਵੀ ਨਹੀਂ ਚਾਹੁੰਦਾ ਸੀ।੩।

ਇਸ ਦਾ ਰਾਣੀ ਦੇ ਮਨ ਵਿਚ (ਬਹੁਤ) ਦੁਖ ਸੀ। (ਉਹ) ਚਾਹੁੰਦੀ ਸੀ ਕਿ ਰਾਜੇ ਨਾਲ ਪ੍ਰੇਮ ਸੰਬੰਧ ਬਣ ਜਾਏ। ਤਦ (ਉਸ) ਪਿਆਰੀ ਨੇ ਇਕ ਯਤਨ ਕੀਤਾ। (ਉਸ ਨੂੰ) ਸੁਣੋ! ਮੈਂ ਵਿਚਾਰ ਪੂਰਵਕ ਕਥਾ ਕਹਿੰਦਾ ਹਾਂ।੪।

ਜਦ ਉਸ ਨੇ ਰਾਜੇ ਨੂੰ ਪੂਜਾ ਕਰਦਿਆਂ ਵੇਖਿਆ, ਤਦ ਉਸ ਇਸਤਰੀ ਨੇ ਸ਼ਰੀਰ ਨੂੰ ਚੰਗੀ ਤਰ੍ਹਾਂ ਨਾਲ ਸਜਾ ਲਿਆ। (ਉਸ ਨੇ) ਮਹਾ ਰੁਦ੍ਰ ਦਾ ਭੇਸ ਬਣਾਇਆ ਅਤੇ ਆਪਣੇ ਅੰਗਾਂ ਉਤੇ ਬਿਭੂਤੀ (ਸੁਆਹ) ਮਲ ਲਈ।੫।

ਰਾਜਾ ਜਿਥੇ ਜਪ ਕਰ ਰਿਹਾ ਸੀ, ਉਥੇ (ਉਹ) ਸ਼ਿਵ ਬਣ ਕੇ ਆ ਖੜੋਤੀ। ਜਦ ਰਾਜੇ ਨੇ ਉਸ ਦਾ ਰੂਪ ਵੇਖਿਆ, ਤਾਂ ਮਨ, (ਬਚ), ਕਰਮ ਕਰ ਕੇ ਉਸ ਨੂੰ ਸ਼ਿਵ ਸਮਝ ਕੇ ਪੈਰਾਂ ਉਤੇ ਡਿਗ ਪਿਆ।੬।

(ਰਾਜਾ ਕਹਿਣ ਲਗਾ--) ਹੁਣ ਮੇਰਾ ਜਨਮ ਸਫਲ ਹੋ ਗਿਆ ਹੈ (ਕਿਉਂਕਿ ਮੈਂ) ਮਹਾਦੇਵ ਦੇ ਦਰਸ਼ਨ ਕਰ ਲਏ ਹਨ। ਕਹਿਣ ਲਗਾ ਕਿ ਮੈਂ ਬਹੁਤ ਵੱਡੀ ਕਮਾਈ ਕੀਤੀ ਹੈ ਜਿਸ ਕਰ ਕੇ ਰੁਦ੍ਰ ਨੇ ਮੈਨੂੰ ਦਰਸ਼ਨ ਦਿੱਤੇ ਹਨ।੭।

ਜਦ ਉਸ ਮੂਰਖ (ਰਾਜੇ) ਨੇ (ਉਸ ਇਸਤਰੀ ਨੂੰ) ਰੁਦ੍ਰ ਸਮਝ ਲਿਆ ਤਾਂ ਇਸਤਰੀ ਨੇ ਉਸ ਨੂੰ ਕਿਹਾ--ਵਰ ਮੰਗੋ ('ਬਰੰਬ੍ਰੂਹ')। (ਉਸ ਨੇ) ਕਿਹਾ--ਹੇ ਸ਼ੁਭ ਮਤ ਵਾਲੇ! ਤੂੰ ਮੇਰੀ ਬਹੁਤ ਸੇਵਾ ਕੀਤੀ ਹੈ, ਤਦ ਹੀ ਮੈਂ ਤੈਨੂੰ ਦਰਸ਼ਨ ਦਿੱਤੇ ਹਨ।੮।

ਇਸਤਰੀ ਦੇ ਬਚਨ ਸੁਣ ਕੇ ਰਾਜਾ ਬਹੁਤ ਪ੍ਰਸੰਨ ਹੋਇਆ। ਮੂਰਖ ਨੇ ਭੇਦ ਅਭੇਦ ਕੁਝ ਨ ਸਮਝਿਆ। ਇਸਤਰੀ ਦੇ ਚਰਨਾਂ ਨਾਲ ਲਿਪਟਿਆ ਰਿਹਾ ਅਤੇ ਨਾਰੀ ਚਰਿਤ੍ਰ ਦੀ ਗੱਲ ਨੂੰ ਨ ਸਮਝਿਆ।੯।

ਤਦ ਇਸਤਰੀ ਨੇ ਇਸ ਤਰ੍ਹਾਂ ਕਿਹਾ -- ਹੇ ਰਾਜ ਕੁਮਾਰ! ਤੁਸੀਂ (ਮੇਰੀ) ਗੱਲ ਸੁਣੋ। ਤੁਹਾਡੀ ਜੋ ਰਾਣੀ ਰਤਨ ਮਤੀ ਹੈ, ਉਸ ਨੂੰ ਮੇਰੀ ਬਹੁਤ ਪੱਕੀ ਸੇਵਿਕਾ ਸਮਝੋ।੧੦।

ਜੇ ਤੁਸੀਂ ਉਸ ਨਾਲ ਪ੍ਰੇਮ ਕਰੋਗੇ, ਤਦ ਹੀ ਤੁਹਾਡਾ ਉੱਧਾਰ ਹੋਵੇਗਾ। ਤੁਹਾਡੇ ਵੈਰੀ ਨਸ਼ਟ ਹੋਣਗੇ। ਤਦ (ਮੈਂ) ਸਮਝਾਂਗਾ ਕਿ ਤੂੰ ਮੇਰਾ ਭਗਤ ਹੈਂ।੧੧।

ਇਹ ਕਹਿ ਕੇ (ਉਸ ਨੇ) ਲੋਕੰਜਨ (ਸੁਰਮਾ) ਅੱਖਾਂ ਵਿਚ ਪਾਇਆ। ਉਹ ਭੇਦ ਭਰੇ ਢੰਗ ਨਾਲ ਅਲੋਪ ਹੋ ਗਈ ਅਤੇ ਵੇਖੀ ਨ ਜਾ ਸਕੀ। ਮੂਰਖ ਰਾਜੇ ਨੇ ਉਸ ਨੂੰ ਰੁਦ੍ਰ ਸਮਝਿਆ। ਭੇਦ ਅਭੇਦ ਨੂੰ ਮੂਰਖ ਨੇ ਕੁਝ ਨ ਜਾਣਿਆ।੧੨।

ਤਬ ਤੇ ਤਾ ਸੌ ਕੀਆ ਪ੍ਯਾਰਾ। ਤਜਿ ਕਰਿ ਸਕਲ ਸੁੰਦਰੀ ਨਾਰਾ।
ਇਹ ਛਲ ਛਲਾ ਚੰਚਲਾ ਰਾਜਾ। ਆਲੂਰੇ ਗੜ ਕੋ ਸਿਰਤਾਜਾ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੩੯। ੬੩੪੨। ਅਫਜੂੰ।*

*ਚੌਪਈ*

ਮਥੁਰਾ ਨਾਮ ਹਮਾਰੇ ਰਹੈ। ਜਗ ਤਿਹ ਤ੍ਰਿਯਹਿ ਗੁਲਾਬੇ ਕਹੈ।
ਰਾਮ ਦਾਸ ਨਾਮਾ ਤਹ ਆਯੋ। ਨਿਰਖਿ ਨਾਰਿ ਤਿਹ ਮਦਨ ਸਤਾਯੋ। ੧।

ਬਹੁਤ ਬਰਿਸ ਤਾ ਸੌ ਵਹੁ ਰਹਾ। ਪੁਨਿ ਐਸੇ ਤਿਹ ਤ੍ਰਿਯ ਸੌ ਕਹਾ।
ਆਉ ਹੋਹਿ ਹਮਰੀ ਤੈ ਨਾਰੀ। ਕਸਿ ਦੈ ਹੈ ਤੁਹਿ ਯਹ ਮੁਰਦਾਰੀ। ੨।

ਭਲੀ ਭਲੀ ਅਬਲਾ ਤਿਨ ਭਾਖੀ। ਚਿਤ ਮਹਿ ਰਾਖਿ ਨ ਕਾਹੂ ਆਖੀ।
ਜਬ ਮਥੁਰਾ ਆਯੋ ਤਿਹ ਧਾਮਾ। ਤਬ ਅਸਿ ਬਚਨ ਬਖਾਨ੍ਯੋ ਬਾਮਾ। ੩।

ਹਰੀ ਚੰਦ ਰਾਜਾ ਜਗ ਭਯੋ। ਅੰਤ ਕਾਲ ਸੋ ਭੀ ਮਰਿ ਗਯੋ।
ਮਾਨਧਾਤ ਪ੍ਰਭ ਭੂਪ ਬਢਾਯੋ। ਅੰਤ ਕਾਲ ਸੋਊ ਕਾਲ ਖਪਾਯੋ। ੪।

ਜੋ ਨਰ ਨਾਰਿ ਭਯੋ ਸੋ ਮਰਾ। ਯਾ ਜਗ ਮਹਿ ਕੋਊ ਨ ਉਬਰਾ।
ਇਹ ਜਗ ਥਿਰ ਏਕੈ ਕਰਤਾਰਾ। ਔਰ ਮ੍ਰਿਤਕ ਇਹ ਸਗਲ ਸੰਸਾਰਾ। ੫।

*ਦੋਹਰਾ*

ਯਾ ਜਗ ਮਹਿ ਸੋਈ ਜਿਯਤ ਪੁੰਨ੍ਯ ਦਾਨ ਜਿਨ ਕੀਨ।
ਸਿਖਿਯਨ ਕੀ ਸੇਵਾ ਕਰੀ ਜੋ ਮਾਂਗੈ ਸੋ ਦੀਨ। ੬।

*ਚੌਪਈ*

ਯਹ ਉਪਦੇਸ ਸੁਨਤ ਜੜ ਢਰਿਯੋ। ਬਹੁਰਿ ਨਾਰਿ ਸੌ ਬਚਨ ਉਚਰਿਯੋ।
ਜੋ ਉਪਜੈ ਜਿਯ ਭਲੀ ਤਿਹਾਰੈ। ਵਹੈ ਕਾਮ ਮੈ ਕਰੌ ਸਵਾਰੈ। ੭।

*ਤ੍ਰਿਯ ਬਾਚ*

ਫਟਾ ਬਸਤ੍ਰ ਜਾ ਕਾ ਲਖਿ ਲੀਜੈ। ਬਸਤ੍ਰ ਨਵੀਨ ਤੁਰਤ ਤਿਹ ਦੀਜੈ।
ਜਾ ਕੈ ਘਰਿ ਮਹਿ ਹੋਇ ਨ ਦਾਰਾ। ਤਾ ਕਹ ਦੀਜੈ ਅਪਨੀ ਨਾਰਾ। ੮।

ਰਾਮ ਦਾਸ ਤਬ ਤਾਹਿ ਨਿਹਾਰਿਯੋ। ਧਨ ਬਿਹੀਨ ਬਿਨੁ ਨਾਰਿ ਬਿਚਾਰਿਯੋ।
ਧਨ ਹੂੰ ਦੀਯਾ ਨਾਰਿ ਹੂੰ ਦੀਨੀ। ਭਲੀ ਬੁਰੀ ਜੜ ਕਛੂ ਨ ਚੀਨੀ। ੯।

ਤਦ ਤੋਂ ਉਸ ਨਾਲ (ਰਾਜੇ ਨੇ) ਹੋਰ ਸਾਰੀਆਂ ਸੁੰਦਰ ਰਾਣੀਆਂ ਨੂੰ ਤਿਆਗ ਕੇ ਪਿਆਰ ਕਰਨਾ ਸ਼ੁਰੂ ਕੀਤਾ। ਇਸ ਛਲ ਨਾਲ ਚੰਚਲਾ ਨੇ ਰਾਜੇ ਨੂੰ ਛਲ ਲਿਆ ਜੋ ਆਲੂਰ ਗੜ੍ਹ ਦਾ ਸੁਆਮੀ ਸੀ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੩੯। ੬੩੪੨। ਚਲਦਾ।*

*ਚੌਪਈ*

ਮਥੁਰਾ ਨਾਂ ਦਾ (ਇਕ ਵਿਅਕਤੀ) ਸਾਡੇ ਰਹਿੰਦਾ ਸੀ। ਜਗਤ ਉਸ ਦੀ ਇਸਤਰੀ ਨੂੰ ਗੁਲਾਬੋ ਕਹਿੰਦਾ ਸੀ। ਉਥੇ ਰਾਮ ਦਾਸ ਨਾਂ ਦਾ ਵਿਅਕਤੀ ਆਇਆ। (ਉਸ) ਇਸਤਰੀ ਨੂੰ ਵੇਖ ਕੇ ਉਸ ਨੂੰ ਕਾਮ ਨੇ ਪਰੇਸ਼ਾਨ ਕੀਤਾ।੧।

ਉਹ ਬਹੁਤ ਵਰ੍ਹਿਆਂ ਤਕ ਉਸ ਨਾਲ ਰਿਹਾ ਅਤੇ ਫਿਰ ਇਸ ਤਰ੍ਹਾਂ ਇਸਤਰੀ ਪ੍ਰਤਿ ਕਿਹਾ--। ਆ ਅਤੇ (ਹੁਣ) ਤੂੰ ਮੇਰੀ ਇਸਤਰੀ ਬਣ ਜਾ। ਇਹ (ਮਥੁਰਾ) ਮੁਰਦਾਰ ਤੈਨੂੰ ਕੀ ਦਿੰਦਾ ਹੈ।੨।

ਇਸਤਰੀ ਨੇ ਉਸ ਨੂੰ 'ਭਲੀ ਭਲੀ' ਕਿਹਾ ਅਤੇ (ਇਹ ਗੱਲ) ਆਪਣੇ ਚਿਤ ਵਿਚ ਰਖੀ, ਕਿਸੇ ਨੂੰ ਨ ਦਸੀ। ਜਦ ਮਥੁਰਾ ਉਸ ਦੇ ਘਰ ਆਇਆ ਤਦ ਇਸਤਰੀ ਨੇ ਇਸ ਤਰ੍ਹਾਂ ਗੱਲ ਕੀਤੀ।੩।

ਜਗਤ ਵਿਚ ਰਾਜਾ ਹਰੀ ਚੰਦ ਹੋਇਆ ਸੀ। ਅੰਤ ਸਮੇਂ ਉਹ ਵੀ ਮਰ ਗਿਆ। ਮਾਨਧਾਤਾ ਨਾਂ ਦਾ ਇਕ ਵੱਡਾ ਰਾਜਾ ਹੋਇਆ ਸੀ। ਉਸ ਨੂੰ ਵੀ ਅੰਤ ਵਿਚ ਕਾਲ ਨੇ ਖਪਾ ਦਿੱਤਾ।੪।

(ਇਸ ਸੰਸਾਰ ਵਿਚ) ਜੋ ਇਸਤਰੀ ਪੁਰਸ਼ ਪੈਦਾ ਹੋਇਆ ਹੈ, ਉਹ ਮਰ ਗਿਆ ਹੈ। ਇਸ ਜਗਤ ਵਿਚ ਕੋਈ ਵੀ ਬਚਿਆ ਨਹੀਂ ਹੈ। ਇਸ ਜਗਤ ਵਿਚ ਇਕ ਕਰਤਾਰ ਹੀ ਸਥਾਈ ਹੈ ਅਤੇ ਹੋਰ ਸਾਰਾ ਸੰਸਾਰ ਨਾਸ਼ਮਾਨ ਹੈ।੫।

*ਦੋਹਰਾ*

ਇਸ ਸੰਸਾਰ ਵਿਚ ਉਹੀ ਜੀਉਂਦਾ ਰਹਿੰਦਾ ਹੈ (ਭਾਵ ਅਮਰ ਹੈ) ਜਿਸ ਨੇ ਪੁੰਨ ਦਾਨ ਕੀਤਾ ਹੈ। ਜਿਸ ਨੇ ਸਿੱਖਾਂ (ਸੇਵਕਾਂ) ਦੀ ਸੇਵਾ ਕੀਤੀ ਹੈ (ਉਸ ਨੇ) ਜੋ ਮੰਗਿਆ ਹੈ, ਉਹੀ ਦਿੱਤਾ ਹੈ।੬।

*ਚੌਪਈ*

ਇਹ ਉਪਦੇਸ਼ ਸੁਣ ਕੇ ਮੂਰਖ ਮਥੁਰਾ ਢਲ ਗਿਆ ਅਤੇ ਫਿਰ ਇਸਤਰੀ ਪ੍ਰਤਿ ਕਹਿਣ ਲਗਾ। ਜੋ ਤੇਰੇ ਮਨ ਵਿਚ ਆਇਆ ਹੈ, ਉਹ ਠੀਕ ਹੈ। ਉਹੀ ਕੰਮ ਮੈਂ ਚੰਗੀ ਤਰ੍ਹਾਂ ਨਾਲ ਕਰਾਂਗਾ।੭।

*ਇਸਤਰੀ ਨੇ ਕਿਹਾ--*

ਜੇ ਕਿਸੇ ਦਾ ਫਟਿਆ ਹੋਇਆ ਬਸਤ੍ਰ ਵੇਖੋ, ਉਸ ਨੂੰ ਤੁਰਤ ਨਵੇਂ ਬਸਤ੍ਰ ਦੇ ਦਿਓ। ਜਿਸ ਦੇ ਘਰ ਵਿਚ ਇਸਤਰੀ ਨ ਹੋਵੇ, ਉਸ ਨੂੰ ਆਪਣੀ ਇਸਤਰੀ ਦੇ ਦਿਓ।੮।

ਰਾਮ ਦਾਸ ਨੇ ਤਦ ਉਸ ਵਲ ਵੇਖਿਆ। (ਉਹ) ਧਨ ਤੋਂ ਸਖਣਾ ਅਤੇ ਇਸਤਰੀ ਤੋਂ ਬਿਨਾ ਸੀ। (ਉਸ ਨੂੰ ਮਥੁਰਾ ਨੇ) ਧਨ ਵੀ ਦੇ ਦਿੱਤਾ ਅਤੇ ਇਸਤਰੀ ਵੀ ਦੇ ਦਿੱਤੀ। ਉਸ ਮੂਰਖ ਨੇ ਮਾੜੀ ਚੰਗੀ ਕੋਈ ਗੱਲ ਨਹੀਂ ਸੋਚੀ।੯।

ਇਹ ਛਲ ਗਈ ਜਾਰ ਕੇ ਨਾਰਾ। ਬਸਤ੍ਰ ਦਰਬ ਲੈ ਸਾਥ ਅਪਾਰਾ।
ਇਹ ਆਪਨ ਅਤਿ ਸਾਧ ਪਛਾਨਾ। ਭਲੀ ਬੁਰੀ ਕਾ ਭੇਵ ਨ ਜਾਨਾ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੪੦। ੬੩੫੨। ਅਫਜੂੰ।*

*ਚੌਪਈ*

ਸੁਕ੍ਰਿਤਾਵਤੀ ਨਗਰ ਇਕ ਸੁਨਾ। ਸੁਕ੍ਰਿਤ ਸੈਨ ਰਾਜਾ ਬਹੁ ਗੁਨਾ।
ਸੁਭ ਲਛਨਿ ਦੇ ਨਾਰਿ ਬਿਰਾਜੈ। ਚੰਦ੍ਰ ਸੂਰ ਕੀ ਲਖਿ ਦੁਤਿ ਲਾਜੈ। ੧।

ਸ੍ਰੀ ਅਪਛਰਾ ਦੇਇ ਸੁ ਬਾਲਾ। ਮਾਨਹੁ ਸਕਲ ਰਾਗ ਕੀ ਮਾਲਾ।
ਕਹੀ ਨ ਜਾਤ ਤਵਨ ਕੀ ਸੋਭਾ। ਇੰਦ੍ਰ ਚੰਦ੍ਰ ਜਸ ਰਵਿ ਲਖਿ ਲੋਭਾ। ੨।

ਤਹ ਇਕ ਆਇ ਗਯੋ ਸੌਦਾਗਰ। ਪੂਤ ਸਾਥ ਤਿਹ ਜਾਨੁ ਪ੍ਰਭਾਕਰ।
ਰਾਜ ਸੁਤਾ ਤਿਹ ਊਪਰ ਅਟਕੀ। ਚਟਪਟ ਲਾਜ ਲੋਕ ਕੀ ਸਟਕੀ। ੩।

ਚਤੁਰਿ ਜਾਨਿ ਤਹ ਸਖੀ ਪਠਾਈ। ਜ੍ਯੋ ਤ੍ਯੋ ਤਹਾ ਤਾਹਿ ਲੈ ਆਈ।
ਰਾਜ ਸੁਤਾ ਤਾ ਸੌ ਰਤਿ ਮਾਨੀ। ਕੇਲ ਕਰਤ ਸਭ ਰਾਤਿ ਬਿਹਾਨੀ। ੪।

ਬਾਢਾ ਬਿਰਹ ਦੁਹਨ ਕੋ ਐਸਾ। ਹਮ ਤੇ ਭਾਖਿ ਨ ਜਾਈ ਕੈਸਾ।
ਏਕ ਛੋਰਿ ਇਕ ਅਨਤ ਨ ਜਾਵੈ। ਪਲਕ ਓਟ ਜੁਗ ਕੋਟਿ ਬਿਹਾਵੈ। ੫।

ਕਾਮ ਭੋਗ ਕਰਿ ਬਦਾ ਸੰਕੇਤਾ। ਲਾਗਿਯੋ ਸਾਹ ਪੁਤ੍ਰ ਸੋ ਹੇਤਾ।
ਮੁਹਿ ਅਪਨੇ ਲੈ ਸੰਗ ਸਿਧਾਰੋ। ਤਬ ਜਾਨੌ ਤੈ ਯਾਰ ਹਮਾਰੋ। ੬।

ਤਾ ਸੌ ਰਤਿ ਕਰਿ ਧਾਮ ਸਿਧਾਯੋ। ਕੀਯਾ ਜਤਨ ਜੋ ਹਿਤੂ ਸਿਖਾਯੋ।
ਬਸਤ੍ਰ ਬਹੁਤ ਬਹੁ ਮੋਲ ਪਠਾਏ। ਪ੍ਰਥਮ ਨ੍ਰਿਪਤਿ ਕਹ ਸਕਲ ਦਿਖਾਏ। ੭।

ਪੁਨਿ ਰਨਿਵਾਸਹਿ ਪਠੈ ਬਨਾਏ। ਰਾਜ ਸੁਤਹਿ ਅਸ ਗਯੋ ਜਤਾਏ।
ਜੋ ਪਸੰਦ ਇਨ ਮੈ ਤੇ ਕੀਜੈ। ਸੋ ਦੇ ਬਸਤ੍ਰ ਮੋਲਿ ਮੁਰਿ ਲੀਜੈ। ੮।

*ਅੜਿਲ*

ਰਾਨੀ ਮਾਲੁ ਦਿਖਾਇ ਬਹੁਰਿ ਲੈ ਕੁਅਰਿ ਦਿਖਾਯੋ।
ਲਪਟਿ ਤਰੁਨਿ ਤਿਹ ਮਾਹਿ ਆਪਨੋ ਅੰਗ ਦੁਰਾਯੋ।
ਗਈ ਮਿਤ੍ਰ ਕੇ ਧਾਮ ਨ ਭੂਪ ਬਿਚਾਰਿਯੋ।
ਹੋ ਇਹ ਛਲ ਤਿਹ ਲੈ ਸਾਥ ਹਰੀਫ ਸਿਧਾਰਿਯੋ। ੯।

ਇਸ ਛਲ ਨਾਲ (ਉਹ) ਇਸਤਰੀ ਯਾਰ ਨਾਲ ਚਲੀ ਗਈ। (ਆਪਣੇ) ਨਾਲ ਬਹੁਤ ਸਾਰੇ ਬਸਤ੍ਰ ਅਤੇ ਧਨ ਲੈ ਗਈ। ਇਸ (ਭਾਵ-- ਮਥੁਰਾ ਨੇ) ਆਪਣੇ ਆਪ ਨੂੰ ਵੱਡਾ ਸਾਧ ਸਮਝਿਆ ਅਤੇ ਭਲੇ ਬੁਰੇ ਦਾ ਭੇਦ ਨ ਸਮਝਿਆ।੧0।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪0ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੪0। ੬੩੫੨। ਚਲਦਾ।*

*ਚੌਪਈ*

ਸੁਕ੍ਰਿਤਾਵਤੀ ਨਾਂ ਦਾ ਇਕ ਨਗਰ ਸੁਣੀਂਦਾ ਸੀ। (ਜਿਥੋਂ ਦਾ) ਸੁਕ੍ਰਿਤ ਸੈਨ ਨਾਂ ਦਾ ਬਹੁਤ ਗੁਣਵਾਨ ਰਾਜਾ ਸੀ। ਉਸ ਦੇ (ਘਰ) ਸੁਭ ਲਛਨਿ ਦੇ (ਦੇਈ) ਇਸਤਰੀ ਰਹਿੰਦੀ ਸੀ। (ਉਸ ਨੂੰ) ਵੇਖ ਕੇ ਚੰਦ੍ਰਮਾ ਅਤੇ ਸੂਰਜ ਦੀ ਜੋਤਿ (ਚਮਕ) ਸ਼ਰਮਾਉਂਦੀ ਸੀ।੧।

(ਉਸ ਦੀ) ਅਪੱਛਰਾ ਦੇਈ ਨਾਂ ਦੀ ਬਾਲਿਕਾ ਸੀ, ਮਾਨੋ ਸਾਰਿਆਂ ਰਾਗਾਂ ਦੀ ਮਾਲਾ ਹੋਵੇ। ਉਸ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਜਿਸ ਦੇ ਰੂਪ ਨੂੰ ਵੇਖ ਕੇ ਇੰਦਰ, ਚੰਦ੍ਰਮਾ ਅਤੇ ਸੂਰਜ ਵੀ ਲੋਭੀ ਹੋ ਜਾਂਦੇ ਸਨ।੨।

ਉਥੇ ਇਕ ਸੌਦਾਗਰ ਆ ਗਿਆ। ਉਸ ਨਾਲ ਸੂਰਜ ਵਰਗਾ ਪੁੱਤਰ ਸੀ। ਰਾਜ ਕੁਮਾਰੀ ਉਸ ਉਤੇ ਮੋਹਿਤ ਹੋ ਗਈ ਅਤੇ ਲੋਕ ਲਾਜ ਨੂੰ ਝਟਪਟ ਸੁਟ ਦਿੱਤਾ।੩।

ਉਸ ਨੇ ਇਕ ਸਿਆਣੀ ਸਖੀ ਨੂੰ ਉਸ ਪਾਸ ਭੇਜਿਆ। (ਉਹ) ਜਿਵੇਂ ਕਿਵੇਂ ਉਸ ਨੂੰ ਉਥੇ ਲੈ ਆਈ। ਰਾਜ ਕੁਮਾਰੀ ਨੇ ਉਸ ਨਾਲ ਰਤੀ-ਕ੍ਰੀੜਾ ਕੀਤੀ। ਕਾਮ-ਕੇਲਿ ਕਰਦਿਆਂ ਸਾਰੀ ਰਾਤ ਬਿਤਾ ਦਿੱਤੀ।੪।

(ਉਨ੍ਹਾਂ) ਦੋਹਾਂ ਦਾ ਅਜਿਹਾ ਬਿਰਹਾ (ਪ੍ਰੇਮ) ਵਧਿਆ ਕਿ ਮੇਰੇ ਤੋਂ ਬਿਆਨ ਨਹੀਂ ਕੀਤਾ ਜਾ ਸਕਦਾ ਕਿ (ਉਹ) ਕਿਹੋ ਜਿਹਾ ਸੀ। ਇਕ ਨੂੰ ਛਡ ਕੇ ਦੂਜਾ ਕਿਤੇ ਨਹੀਂ ਜਾਂਦਾ ਸੀ। ਪਲਕ (ਦੇ ਝਪਕਣ ਜਿੰਨਾ) ਓਹਲਾ ਕਰੋੜ ਯੁਗਾਂ ਦੇ ਬੀਤਣ ਜਿੰਨਾ ਲਗਦਾ ਸੀ।੫।

ਕਾਮ ਭੋਗ ਕਰਨ ਉਪਰੰਤ ਸੰਕੇਤ ਦਸਿਆ। (ਉਸ ਦਾ) ਸ਼ਾਹ ਦੇ ਪੁੱਤਰ ਨਾਲ ਪ੍ਰੇਮ ਹੋ ਗਿਆ ਸੀ। (ਕਹਿਣ ਲਗੀ ਮੈਂ) ਤਦ ਹੀ ਤੈਨੂੰ ਆਪਣਾ ਮਿਤਰ ਸਮਝਾਂਗੀ ਜੇ (ਤੂੰ) ਮੈਨੂੰ ਆਪਣੇ ਨਾਲ ਲੈ ਜਾਏਂ।੬।

ਉਹ (ਉਸ ਨਾਲ) ਰਤੀ-ਕ੍ਰੀੜਾ ਕਰ ਕੇ ਘਰ ਨੂੰ ਚਲਾ ਗਿਆ। (ਉਸ ਨੇ) ਉਹੀ ਯਤਨ ਕੀਤਾ ਜਿਵੇਂ ਕਿ ਹਿਤੂ (ਇਸਤਰੀ) ਨੇ ਸਿਖਾਇਆ ਸੀ। ਉਸ ਨੇ ਬਹੁਤ ਮੁੱਲ ਵਾਲੇ ਕਪੜੇ (ਖ਼ਰੀਦ ਕੇ) ਭੇਜੇ। ਪਹਿਲਾਂ ਸਾਰੇ ਰਾਜੇ ਨੂੰ ਵਿਖਾਏ।੭।

ਫਿਰ ਉਹ (ਬਸਤ੍ਰ) ਰਣਵਾਸ ਵਿਚ ਭੇਜ ਦਿੱਤੇ ਅਤੇ ਰਾਜ ਕੁਮਾਰੀ ਨੂੰ ਵੀ ਇਸ ਤਰ੍ਹਾਂ ਦਸ ਗਿਆ। ਇਨ੍ਹਾਂ ਵਿਚੋਂ ਜੋ ਪਸੰਦ ਕਰੋ, ਉਹ ਮੈਨੂੰ ਮੁੱਲ ਦੇ ਕੇ ਲੈ ਲਵੋ।੮।

*ਅੜਿਲ*

ਰਾਣੀ ਨੇ (ਸਾਰਾ) ਮਾਲ (ਬਸਤ੍ਰ) ਵੇਖ ਕੇ ਫਿਰ ਰਾਜ ਕੁਮਾਰੀ ਨੂੰ ਵਿਖਾਇਆ। ਰਾਜ ਕੁਮਾਰੀ ਨੇ ਉਨ੍ਹਾਂ ਬਸਤ੍ਰਾਂ ਵਿਚ ਲਿਪਟ ਕੇ ਆਪਣਾ ਸ਼ਰੀਰ ਲੁਕਾ ਲਿਆ। (ਫਿਰ) ਉਹ ਮਿਤਰ ਦੇ ਘਰ ਚਲੀ ਗਈ, ਪਰ ਰਾਜੇ ਨੇ ਕੋਈ ਵਿਚਾਰ ਨ ਕੀਤਾ। ਇਸ ਛਲ ਨਾਲ (ਉਹ) 'ਹਰੀਫ਼' (ਮਿਤਰ) ਉਸ ਨੂੰ ਲੈ ਕੇ ਚਲਾ ਗਿਆ।੯।

*ਦੋਹਰਾ*

ਭਾਂਗ ਨ ਭੌਂਦੂ ਪਿਯਤ ਥੋ ਰਾਹਤ ਭਯੋ ਪਰਬੀਨ।
ਦੁਹਿਤਾ ਹਰੀ ਹਰੀਫ ਯੌ ਸਕਾ ਨ ਜੜ ਛਲ ਚੀਨ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੪੧। ੬੩੬੨। ਅਫਜੂੰ।*

*ਚੌਪਈ*

ਉਤਰ ਦਿਸਾ ਪ੍ਰਗਟ ਇਕ ਨਗਰੀ। ਸ੍ਰੀ ਬ੍ਰਿਜਰਾਜਵਤੀ ਸੁ ਉਜਗਰੀ।
ਸ੍ਰੀ ਬ੍ਰਿਜਰਾਜ ਸੈਨ ਤਹ ਰਾਜਾ। ਜਾ ਕਹ ਨਿਰਖਿ ਇੰਦ੍ਰ ਅਤਿ ਲਾਜਾ। ੧।

ਸ੍ਰੀ ਬ੍ਰਿਜਰਾਜ ਮਤੀ ਤਿਹ ਰਾਨੀ। ਸੁੰਦਰਿ ਭਵਨ ਚਤੁਰਦਸ ਜਾਨੀ।
ਸ੍ਰੀ ਬਰੰਗਨਾ ਦੇ ਤਿਹ ਬਾਲਾ। ਜਨੁ ਨਿਰਧੂਮ ਅਗਨਿ ਕੀ ਜ੍ਵਾਲਾ। ੨।

ਚਤੁਰਿ ਸਖੀ ਜਬ ਤਾਹਿ ਨਿਹਾਰੈ। ਮਧੁਰ ਬਚਨ ਮਿਲਿ ਐਸ ਉਚਾਰੈ।
ਜੈਸੀ ਇਹ ਹੈ ਦੁਤਿਯ ਨ ਜਈ। ਆਗੇ ਹੋਇ ਨ ਪਾਛੇ ਭਈ। ੩।

ਜਬ ਬਰੰਗਨਾ ਦੇਇ ਤਰੁਨਿ ਭੀ। ਲਰਿਕਾਪਨ ਕੀ ਬਾਤ ਬਿਸਰਿਗੀ।
ਰਾਜ ਕੁਅਰ ਤਬ ਤਾਹਿ ਨਿਹਾਰਿਯੋ। ਤਾ ਪਰ ਤਰੁਨਿ ਪ੍ਰਾਨ ਕਹ ਵਾਰਿਯੋ। ੪।

ਤਾ ਸੌ ਕਾਮ ਭੋਗ ਨਿਤ ਮਾਨੈ। ਦ੍ਵੈ ਤੈ ਏਕ ਦੇਹ ਕਰਿ ਜਾਨੈ।
ਤਬ ਚਤੁਰਾ ਇਹ ਚਰਿਤ੍ਰ ਬਿਚਾਰਿਯੋ। ਕਹੋ ਨ੍ਰਿਪਤਿ ਸੋ ਪ੍ਰਗਟ ਉਚਾਰਿਯੋ। ੫।

ਮੋ ਕੌ ਸ੍ਰਾਪ ਸਦਾ ਸ਼ਿਵ ਦੀਨਾ। ਤਾ ਤੇ ਜਨਮ ਤਿਹਾਰੇ ਲੀਨਾ।
ਸ੍ਰਾਪ ਅਵਧਿ ਪੂਰਨ ਹ੍ਵੈ ਹੈ ਜਬ। ਪੁਨਿ ਜੈ ਹੋਂ ਹਰਿ ਲੋਕ ਬਿਖੈ ਤਬ। ੬।

ਇਕ ਦਿਨ ਗਈ ਮਿਤ੍ਰ ਕੇ ਸੰਗਾ। ਲਿਖਿ ਪਤ੍ਰਾ ਪਰ ਅਪਨੇ ਅੰਗਾ।
ਸ੍ਰਾਪ ਅਵਧਿ ਪੂਰਨ ਅਬ ਭਈ। ਸੁਰਪੁਰ ਸੁਤਾ ਤਿਹਾਰੀ ਗਈ। ੭।

ਅਬ ਜੋ ਧਾਮ ਹਮਾਰੇ ਮਾਲਾ। ਸੋ ਦੀਜੈ ਦਿਜ ਕੌ ਤਤਕਾਲਾ।
ਯਾਰ ਅਪਨੇ ਬ੍ਰਹਮਨ ਠਹਰਾਯੋ। ਸਕਲ ਦਰਬ ਇਹ ਛਲ ਤਿਹ ਦ੍ਯਾਯੋ। ੮।

ਇਹ ਚਰਿਤ੍ਰ ਗੀ ਮਿਤ੍ਰਹ ਸਾਥਾ। ਦੈ ਧਨ ਕਿਯਾ ਅਨਾਥ ਸਨਾਥਾ।
ਮਾਤ ਪਿਤਾ ਸਭ ਅਸ ਲਖਿ ਲਈ। ਸ੍ਰਾਪ ਮੁਚਿਤ ਭਯੋ ਸੁਰਪੁਰ ਗਈ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੪੨। ੬੩੭੧। ਅਫਜੂੰ।*

*ਦੋਹਰਾ*

(ਰਾਜਾ ਆਪਣੇ ਆਪ ਨੂੰ) ਪ੍ਰਬੀਨ ਸਮਝਦਾ ਸੀ, ਪਰ ਉਹ ਮੂਰਖ ਭੰਗ ਨਹੀਂ ਪੀਂਦਾ ਸੀ। ਮਿਤਰ ਨੇ ਇਸ ਤਰ੍ਹਾਂ ਪੁੱਤਰੀ ਹਰ ਲਈ, ਉਹ ਮੂਰਖ ਛਲ ਨੂੰ ਸਮਝ ਨ ਸਕਿਆ।੧0।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੪੧। ੬੩੬੨। ਚਲਦਾ।*

*ਚੌਪਈ*

ਉੱਤਰ ਦਿਸ਼ਾ ਵਿਚ ਬ੍ਰਿਜਰਾਜਵਤੀ ਨਾਂ ਦਾ ਇਕ ਪ੍ਰਮੁਖ ਅਤੇ ਪ੍ਰਸਿੱਧ ਨਗਰ ਸੀ। ਬ੍ਰਿਜਰਾਜ ਸੈਨ ਉਥੋਂ ਦਾ ਰਾਜਾ ਸੀ ਜਿਸ ਨੂੰ ਵੇਖ ਕੇ ਇੰਦਰ ਵੀ ਲਜਾਉਂਦਾ ਸੀ।੧।

ਉਸ ਦੀ ਰਾਣੀ ਬ੍ਰਿਜਰਾਜ ਮਤੀ ਸੀ, ਜੋ ਚੌਦਾਂ ਲੋਕਾਂ ਵਿਚ ਸੁੰਦਰ ਮੰਨੀ ਜਾਂਦੀ ਸੀ। ਉਨ੍ਹਾਂ ਦੇ ਘਰ ਬਰੰਗਨਾ ਦੇ (ਦੇਈ) ਨਾਂ ਦੀ ਪੁੱਤਰੀ ਸੀ, ਮਾਨੋ ਧੂੰਏਂ ਤੋਂ ਬਿਨਾ ਅੱਗ ਦੀ ਲਾਟ ਹੋਵੇ।੨।

ਜਦੋਂ ਸਿਆਣੀਆਂ ਸਹੇਲੀਆਂ ਉਸ ਨੂੰ ਵੇਖਦੀਆਂ ਸਨ, ਤਾਂ ਮਿਲ ਕੇ ਇਸ ਤਰ੍ਹਾਂ ਦੇ ਮਿਠੇ ਬੋਲ ਬੋਲਦੀਆਂ ਸਨ। ਜਿਹੋ ਜਿਹੀ ਇਹ ਹੈ, ਦੂਜੀ ਕੋਈ ਪੈਦਾ ਨਹੀਂ ਹੋਈ। ਨ ਅਗੇ ਹੋਈ ਹੈ, ਨ ਬਾਦ ਵਿਚ ਹੋਵੇਗੀ।੩।

ਜਦ ਬਰੰਗਨਾ ਦੇਈ ਜਵਾਨ ਹੋ ਗਈ ਅਤੇ ਬਚਪਨ ਦੀ ਗੱਲ ਭੁਲ ਗਈ (ਅਰਥਾਤ੍ ਭਰ ਜਵਾਨ ਹੋ ਗਈ)। ਤਦ (ਇਕ) ਰਾਜ ਕੁਮਾਰ ਨੂੰ ਉਸ ਨੇ ਵੇਖਿਆ ਅਤੇ ਉਸ ਉਤੇ ਰਾਜ ਕੁਮਾਰੀ ਨੇ ਪ੍ਰਾਣ ਵਾਰ ਦਿੱਤੇ (ਭਾਵ-- ਮੋਹਿਤ ਹੋ ਗਈ)।੪।

ਉਸ (ਰਾਜ ਕੁਮਾਰ) ਨਾਲ ਨਿੱਤ ਕਾਮ-ਕ੍ਰੀੜਾ ਕਰਦੀ ਅਤੇ ਦੋਵੇਂ (ਆਪਣੇ ਆਪ ਦੀ) ਇਕੋ ਹੀ ਦੇਹ ਕਰ ਕੇ ਸਮਝਦੇ। ਤਦ ਚਤੁਰ ਰਾਜ ਕੁਮਾਰੀ ਨੇ ਇਹ ਚਰਿਤ੍ਰ ਵਿਚਾਰਿਆ ਅਤੇ ਰਾਜੇ ਨੂੰ ਸਾਫ ਸਾਫ ਕਿਹਾ।੫।

(ਹੇ ਪਿਤਾ ਜੀ!) ਮੈਨੂੰ ਸਦਾ ਸ਼ਿਵ ਨੇ ਸ੍ਰਾਪ ਦਿੱਤਾ ਹੈ, ਇਸੇ ਕਰ ਕੇ ਤੁਹਾਡੇ ਘਰ ਜਨਮ ਲਿਆ ਹੈ। ਜਦ ਸ੍ਰਾਪ ਦਾ ਸਮਾਂ ਪੂਰਾ ਹੋ ਜਾਏਗਾ ਤਦ ਮੈਂ ਫਿਰ ਸਵਰਗ ਲੋਕ ਵਿਚ ਚਲੀ ਜਾਵਾਂਗੀ।੬।

ਇਕ ਦਿਨ ਉਹ ਆਪਣੇ ਹੱਥ ਨਾਲ ਚਿੱਠੀ ਲਿਖ ਕੇ (ਆਪਣੇ) ਮਿਤਰ ਨਾਲ ਨਿਕਲ ਗਈ। (ਉਸ ਚਿੱਠੀ ਵਿਚ ਉਸ ਨੇ ਲਿਖਿਆ ਕਿ) ਹੁਣ ਸ੍ਰਾਪ ਦਾ ਸਮਾਂ ਪੂਰਾ ਹੋ ਗਿਆ ਹੈ, (ਇਸ ਲਈ) ਤੁਹਾਡੀ ਪੁੱਤਰੀ ਸਵਰਗ ਨੂੰ ਚਲੀ ਗਈ ਹੈ।੭।

ਹੁਣ ਜੋ ਮੇਰੇ ਘਰ ਧਨ ਹੈ, ਉਹ ਤੁਰਤ ਬ੍ਰਾਹਮਣਾਂ ਨੂੰ ਦੇ ਦਿਓ। (ਉਸ ਨੇ)ਆਪਣੇ ਯਾਰ ਨੂੰ ਹੀ ਬ੍ਰਾਹਮਣ ਬਣਾ ਦਿੱਤਾ ਅਤੇ ਇਸ ਚਰਿਤ੍ਰ ਨਾਲ ਸਾਰਾ ਧਨ ਉਸ ਨੂੰ ਦਿਵਾ ਦਿੱਤਾ।੮।

ਇਸ ਚਰਿਤ੍ਰ ਨਾਲ ਉਹ ਮਿਤਰ ਦੇ ਨਾਲ ਚਲੀ ਗਈ। ਧਨ ਦੇ ਕੇ ਗਰੀਬ (ਯਾਰ) ਨੂੰ ਧਨਵਾਨ ਬਣਾ ਦਿੱਤਾ। ਮਾਤਾ ਪਿਤਾ ਨੇ ਇਹ ਸਮਝ ਲਿਆ। ਸ੍ਰਾਪ ਦੇ ਖ਼ਤਮ ਹੋਣ ਤੇ ਸਵਰਗ ਨੂੰ ਚਲੀ ਗਈ ਹੈ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੪੨। ੬੩੭੧। ਚਲਦਾ।*

*ਚੌਪਈ*

ਸੋਰਠ ਦੇਸ ਬਸਤ ਹੈ ਜਹਾ। ਦਿਜਬਰ ਸੈਨ ਨਰਾਧਿਪ ਤਹਾ।
ਮਤੀ ਸੁਮੇਰ ਤਵਨ ਕੀ ਨਾਰੀ। ਦੁਤਿਯ ਨ ਜਗ ਮੈ ਐਸਿ ਕੁਮਾਰੀ। ੧।

ਸੋਰਠ ਦੇਇ ਸੁਤਾ ਇਕ ਤਾ ਕੇ। ਔਰ ਨਾਰ ਸਮ ਤੁਲਿ ਨ ਵਾ ਕੇ।
ਦੁਤਿਯ ਪਰਜ ਦੇ ਭਈ ਕੁਮਾਰੀ। ਜਿਹ ਸੀ ਦੁਤਿਯ ਨ ਬ੍ਰਹਮ ਸਵਾਰੀ। ੨।

ਦੋਊ ਸੁਤਾ ਤਰੁਨਿ ਜਬ ਭਈ। ਜਨ ਕਰਿ ਕਿਰਣਿ ਸੂਰ ਸਸਿ ਵਈ।
ਐਸੀ ਪ੍ਰਭਾ ਹੋਤ ਭੀ ਤਿਨ ਕੀ। ਬਾਛਾ ਕਰਤ ਬਿਧਾਤਾ ਜਿਨ ਕੀ। ੩।

ਓਜ ਸੈਨ ਇਕ ਅਨਤ ਨ੍ਰਿਪਤਿ ਬਰ। ਜਨੁ ਕਰਿ ਮੈਨ ਪ੍ਰਗਟਿਯੋ ਬਪੁ ਧਰਿ।
ਸੋ ਨ੍ਰਿਪ ਖੇਲਨ ਚੜਾ ਸਿਕਾਰਾ। ਰੋਝ ਰੀਛ ਮਾਰੇ ਝੰਖਾਰਾ। ੪।

ਨਿਕਸਿਯੋ ਤਹਾ ਏਕ ਝੰਖਾਰਾ। ਦ੍ਵਾਦਸ ਜਾ ਕੇ ਸੀਗ ਅਪਾਰਾ।
ਨ੍ਰਿਪ ਤਿਹ ਨਿਰਖਿ ਤੁਰੰਗ ਧਵਾਵਾ। ਪਾਛੇ ਚਲਾ ਕੋਸ ਬਹੁ ਆਵਾ। ੫।

ਬਹੁਤ ਕੋਸ ਤਿਹ ਮ੍ਰਿਗਹਿ ਦਖੇਰਾ। ਚਾਕਰ ਏਕ ਨ ਪਹੁਚਾ ਨੇਰਾ।
ਆਯੋ ਦੇਸ ਸੋਰਠੀ ਕੇ ਮਹਿ। ਨ੍ਰਿਪ ਕੀ ਸੁਤਾ ਅਨਾਤ ਹੁਤੀ ਜਹਿ। ੬।

ਆਨਿ ਤਹੀ ਝੰਖਾਰ ਨਿਕਾਰਾ। ਅਬਲਾ ਦੁਹੂੰ ਨਿਹਾਰਤਿ ਮਾਰਾ।
ਐਸਾ ਬਾਨ ਤਵਨ ਕਹ ਲਾਗਾ। ਠੌਰ ਰਹਾ ਪਗ ਦ੍ਵੈਕ ਨ ਭਾਗਾ। ੭।

ਰਾਜ ਕੁਆਰੀ ਦੁਹੂੰ ਨਿਹਾਰੋ। ਦੁਹੂੰ ਹ੍ਰਿਦੈ ਇਹ ਭਾਤਿ ਬਿਚਾਰੋ।
ਬਿਨੁ ਪੂਛੇ ਪਿਤੁ ਇਹ ਹਮ ਬਰਿ ਹੈ। ਨਾਤਰ ਮਾਰਿ ਕਟਾਰੀ ਮਰਿ ਹੈ। ੮।

ਤਬ ਲਗੁ ਭੂਪ ਤ੍ਰਿਖਾਤੁਰ ਭਯੋ। ਮ੍ਰਿਗ ਕੇ ਸਹਿਤ ਤਹਾ ਚਲਿ ਗਯੋ।
ਸੋ ਮ੍ਰਿਗ ਰਾਜ ਸੁ ਤਨ ਕਹ ਦੀਯੋ। ਤਿਨ ਕੋ ਸੀਤ ਬਾਰਿ ਲੈ ਪੀਯੋ। ੯।

ਬਾਧਾ ਬਾਜ ਏਕ ਦ੍ਰੁਮ ਕੇ ਤਰ। ਸੋਵਤ ਭਯੋ ਹ੍ਵੈ ਭੂਪ ਸ੍ਰਮਾਤੁਰ।
ਰਾਜ ਕੁਆਰਨ ਘਾਤ ਪਛਾਨਾ। ਸਖਿਯਨ ਸੋ ਅਸ ਕਿਯਾ ਬਖਾਨਾ। ੧੦।

ਮਦਰਾ ਬਹੁ ਦੁਹੂੰ ਕੁਅਰਿ ਮੰਗਾਯੋ। ਸਾਤ ਬਾਰ ਜੋ ਹੁਤੋ ਚੁਆਯੋ।
ਅਪਨ ਸਹਿਤ ਸਖਿਯਨ ਕੌ ਪ੍ਯਾਇ। ਅਧਿਕ ਮਤ ਕਰਿ ਦਈ ਸੁਵਾਇ। ੧੧।

ਜਬ ਜਾਨਾ ਤੇ ਭਈ ਦਿਵਾਨੀ। ਸੋਏ ਸਕਲ ਪਹਰੂਆ ਜਾਨੀ।
ਦੁਹੂੰ ਸਨਾਹੀ ਲਈ ਮੰਗਾਇ। ਪਹਿਰਿ ਨਦੀ ਮੈ ਧਸੀ ਬਨਾਇ। ੧੨।

ਤਰਤ ਤਰਤ ਆਈ ਤੇ ਤਹਾ। ਸੋਵਤ ਸੁਤੋ ਨਰਾਧਿਪ ਜਹਾ।
ਪਕਰਿ ਪਾਵ ਤਿਹ ਦਿਯਾ ਜਗਾਇ। ਅਜਾ ਚਰਮ ਪਰ ਲਿਯਾ ਚੜਾਇ। ੧੩।

*ਚੌਪਈ*

ਜਿਥੇ ਸੋਰਠ ਨਾਂ ਦਾ ਦੇਸ਼ ਵਸਦਾ ਹੈ, ਉਥੇ ਦਿਜਬਰ ਸੈਨ ਨਾਂ ਦਾ ਰਾਜਾ ਸੀ। ਸੁਮੇਰ ਮਤੀ ਉਸ ਦੀ ਰਾਣੀ ਸੀ। ਉਸ ਵਰਗੀ ਸੰਸਾਰ ਵਿਚ ਕੋਈ ਹੋਰ ਇਸਤਰੀ ਨਹੀਂ ਸੀ।੧।

ਸੋਰਠ ਦੇਈ ਨਾਂ ਦੀ ਉਸ ਦੀ ਇਕ ਪੁੱਤਰੀ ਸੀ ਜਿਸ ਦੇ ਬਰਾਬਰ ਹੋਰ ਕੋਈ ਇਸਤਰੀ ਨਹੀਂ ਸੀ। ਪਰਜ ਦੇ (ਦੇਈ) ਨਾਂ ਦੀ ਦੂਜੀ ਕੁਮਾਰੀ ਸੀ, ਜਿਸ ਵਰਗੀ ਬ੍ਰਹਮਾ ਨੇ ਕੋਈ ਹੋਰ ਨਹੀਂ ਬਣਾਈ ਸੀ।੨।

ਜਦ ਦੋਵੇਂ ਪੁੱਤਰੀਆਂ ਜਵਾਨ ਹੋ ਗਈਆਂ। (ਤਾਂ ਇੰਜ ਲਗਦੀਆਂ ਸਨ) ਮਾਨੋ ਸੂਰਜ ਅਤੇ ਚੰਦ੍ਰਮਾ ਦੀਆਂ ਕਿਰਨਾਂ ਹੋਣ। ਉਨ੍ਹਾਂ ਦੀ ਅਜਿਹੀ ਸੁੰਦਰਤਾ ਸੀ ਕਿ ਜਿਨ੍ਹਾਂ ਨੂੰ (ਪ੍ਰਾਪਤ ਕਰਨ ਦੀ) ਇੱਛਾ ਬ੍ਰਹਮਾ ਵੀ ਕਰਦਾ ਸੀ।੩।

ਓਜ ਸੈਨ ਨਾਂ ਦਾ ਇਕ ਹੋਰ ਸ੍ਰੇਸ਼ਠ ਰਾਜਾ ਸੀ, ਮਾਨੋ ਕਾਮ ਦੇਵ ਹੀ ਸ਼ਰੀਰ ਧਾਰਨ ਕਰ ਕੇ ਪ੍ਰਗਟਿਆ ਹੋਵੇ। ਉਹ ਰਾਜਾ ਸ਼ਿਕਾਰ ਖੇਡਣ ਲਈ ਚੜ੍ਹਿਆ। (ਉਸ ਨੇ) ਰੋਜ਼, ਰਿਛ ਅਤੇ ਬਾਰਾਸਿੰਗੇ ਮਾਰੇ।੪।

ਉਥੇ ਇਕ ਬਾਰਾਸਿੰਗਾ ਨਿਕਲਿਆ ਜਿਸ ਦੇ ਬਾਰ੍ਹਾਂ ਲੰਬੇ ਸਿੰਗ ਸਨ। ਉਸ ਨੂੰ ਵੇਖ ਕੇ ਰਾਜੇ ਨੇ ਘੋੜਾ ਭਜਾਇਆ। ਉਸ ਦੇ ਪਿਛੇ ਕਈ ਕੋਹ ਚਲ ਕੇ ਆ ਗਿਆ।੫।

ਬਹੁਤ ਕੋਹਾਂ ਤਕ ਉਹ ਮਿਰਗ ਦਿਖਦਾ ਰਿਹਾ। ਉਸ ਤਕ ਕੋਈ ਸੇਵਕ ਨ ਪਹੁੰਚ ਸਕਿਆ। ਉਹ ਸੋਰਠੀ ਦੇਸ਼ ਵਿਚ (ਉਥੇ) ਆ ਪਹੁੰਚਿਆ ਜਿਥੇ ਰਾਜੇ ਦੀਆਂ ਪੁੱਤਰੀਆਂ ਇਸ਼ਨਾਨ ਕਰ ਰਹੀਆਂ ਸਨ।੬।

ਬਾਰਾਸਿੰਗਾ ਉਥੇ ਆ ਨਿਕਲਿਆ। ਉਨ੍ਹਾਂ ਦੋਹਾਂ ਰਾਜ ਕੁਮਾਰੀਆਂ ਦੇ ਵੇਖਦੇ ਹੋਇਆਂ (ਬਾਰਾਸਿੰਗੇ ਨੂੰ) ਮਾਰ ਦਿੱਤਾ। ਉਸ ਨੂੰ ਅਜਿਹਾ ਤੀਰ ਵਜਿਆ ਕਿ ਉਹ ਥਾਂ ਹੀ ਰਿਹਾ, ਦੋ ਕਦਮ ਵੀ ਨ ਭਜ ਸਕਿਆ।੭।

ਜਦ ਦੋਹਾਂ ਰਾਜ ਕੁਮਾਰੀਆਂ ਨੇ (ਉਸ ਰਾਜੇ ਨੂੰ) ਵੇਖਿਆ, ਤਾਂ ਦੋਹਾਂ ਨੇ ਮਨ ਵਿਚ ਇਸ ਪ੍ਰਕਾਰ ਸੋਚਿਆ ਕਿ ਬਿਨਾ ਪਿਤਾ ਦੇ ਪੁਛਿਆਂ ਹੀ ਇਸ ਨੂੰ ਅਸੀਂ ਵਰਾਂਗੀਆਂ, ਨਹੀਂ ਤਾਂ ਕਟਾਰੀ ਮਾਰ ਕੇ ਮਰ ਜਾਵਾਂਗੀਆਂ।੮।

ਤਦ ਤਕ ਰਾਜੇ ਨੂੰ ਪਿਆਸ ਨੇ ਸਤਾਇਆ। ਬਾਰਾਸਿੰਗੇ ਸਹਿਤ ਉਥੇ ਚਲਾ ਗਿਆ। ਰਾਜੇ ਨੇ ਉਹ ਬਾਰਾਸਿੰਗਾ ਉਨ੍ਹਾਂ ਨੂੰ ਦੇ ਦਿੱਤਾ। ਉਨ੍ਹਾਂ ਤੋਂ ਠੰਡਾ ਪਾਣੀ ਲੈ ਕੇ ਪੀਤਾ।੯।

ਘੋੜੇ ਨੂੰ ਇਕ ਬ੍ਰਿਛ ਹੇਠਾਂ ਬੰਨ੍ਹ ਦਿੱਤਾ ਅਤੇ ਰਾਜਾ ਥਕਿਆ ਹੋਣ ਕਰ ਕੇ ਸੌਂ ਗਿਆ। ਰਾਜ ਕੁਮਾਰੀਆਂ ਨੇ ਮੌਕਾ ਤਾੜਿਆ ਅਤੇ ਸਖੀਆਂ ਨੂੰ ਇਸ ਤਰ੍ਹਾਂ ਦਸਿਆ।੧0।

ਦੋਹਾਂ ਰਾਜ ਕੁਮਾਰੀਆਂ ਨੇ ਬਹੁਤ ਸਾਰੀ ਸ਼ਰਾਬ ਮੰਗਾ ਲਈ ਜਿਹੜੀ ਸੱਤ ਵਾਰ ਕੱਢੀ ਗਈ ਸੀ। ਆਪਣੇ ਸਹਿਤ ਸਖੀਆਂ ਨੂੰ ਪਿਆਈ ਅਤੇ (ਉਨ੍ਹਾਂ ਨੂੰ) ਬਹੁਤ ਮਦ-ਮਸਤ ਕਰ ਕੇ ਸੰਵਾ ਦਿੱਤਾ।੧੧।

ਜਦ ਉਨ੍ਹਾਂ ਨੇ ਜਾਣ ਲਿਆ ਕਿ (ਸਾਰੀਆਂ ਸਖੀਆਂ) ਬੇਸੁੱਧ ਹੋ ਗਈਆਂ ਹਨ ਅਤੇ ਇਹ ਵੀ ਸਮਝ ਲਿਆ ਕਿ ਸਾਰੇ ਪਹਿਰੇਦਾਰ ਵੀ ਸੌਂ ਗਏ ਹਨ। (ਤਾਂ ਉਨ੍ਹਾਂ) ਦੋਹਾਂ ਨੇ ਤਰਨ ਵਾਲੀਆਂ ਮਸ਼ਕਾਂ ਮੰਗਵਾ ਲਈਆਂ ਅਤੇ ਲੈ ਕੇ ਨਦੀ ਵਿਚ ਧਸ ਗਈਆਂ।੧੨।

ਉਹ ਤਰਦੀਆਂ ਤਰਦੀਆਂ ਉਥੇ ਆ ਗਈਆਂ, ਜਿਥੇ ਰਾਜਾ ਸੁੱਤਾ ਪਿਆ ਸੀ। ਪੈਰੋਂ ਪਕੜ ਕੇ ਉਸ ਨੂੰ ਜਗਾ ਦਿੱਤਾ ਅਤੇ ਉਸ ਨੂੰ ਬਕਰੀ ਦੇ ਚਮੜੇ (ਦੀ ਬਣੀ ਮਸ਼ਕ) ਉਪਰ ਚੜ੍ਹਾ ਲਿਆ।੧੩।

ਭੂਪਤਿ ਲਿਯਾ ਚੜਾਇ ਸਨਾਈ। ਸਰਿਤਾ ਬੀਚ ਪਰੀ ਪੁਨਿ ਜਾਈ।
ਤਰਤ ਤਰਤ ਅਪਨੋ ਤਜਿ ਦੇਸਾ। ਪ੍ਰਾਪਤ ਭੀ ਤਿਹ ਦੇਸ ਨਰੇਸਾ। ੧੪।

ਜਬ ਕਛੁ ਸੁਧਿ ਸਖਿਯਨ ਤਿਨ ਪਾਈ। ਨ੍ਰਿਸੰਦੇਹ ਯੌ ਹੀ ਠਹਰਾਈ।
ਮਦ ਸੌ ਭਈ ਜਾਨੁ ਮਤਵਾਰੀ। ਡੂਬਿ ਮੁਈ ਦੋਊ ਰਾਜ ਦੁਲਾਰੀ। ੧੫।

*ਦੋਹਰਾ*

ਵੈ ਦੋਊ ਨ੍ਰਿਪ ਸੰਗ ਗਈ ਅਨਿਕ ਹਿਯੇ ਹਰਖਾਤ।
ਅਜਾ ਚਰਮ ਪਰ ਭੂਪ ਬਰ ਦੁਹੂੰਅਨ ਚਲਾ ਬਜਾਤ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤ੍ਰਿਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੪੩। ੬੩੮੭। ਅਫਜੂੰ।*

*ਚੌਪਈ*

ਹਰਿਦ੍ਵਾਰ ਇਕ ਸੁਨ ਨ੍ਰਿਪਾਲਾ। ਤੇਜਿਮਾਨ ਦੁਤਿਮਾਨ ਛਿਤਾਲਾ।
ਸ੍ਰੀ ਰਸਰੰਗ ਮਤੀ ਤਿਹ ਜਾਈ। ਜਿਹ ਸਮ ਦੂਸਰਿ ਬਿਧਿ ਨ ਬਨਾਈ। ੧।

ਜਬ ਵਹੁ ਤਰੁਨਿ ਤਰੁਨ ਅਤਿ ਭਈ। ਭੂਪ ਸੈਨ ਨ੍ਰਿਪ ਕਹਿ ਪਿਤ ਦਈ।
ਸਿਰੀ ਨਗਰ ਭੀਤਰ ਜਬ ਆਈ। ਲਖਿ ਚੰਡਾਲਿਕ ਅਧਿਕ ਲੁਭਾਈ। ੨।

ਪਠੈ ਸਹਚਰੀ ਲਿਯਾ ਬੁਲਾਈ। ਨ੍ਰਿਪ ਸੌਂ ਭੋਗ ਕਥਾ ਬਿਸਰਾਈ।
ਰੈਨਿ ਦਿਵਸ ਤਿਹ ਲੇਤ ਬੁਲਾਈ। ਰਤਿ ਅਤਿ ਨਿਤਪ੍ਰਤਿ ਕਰਤ ਬਨਾਈ। ੩।

ਰਸਤ ਰਸਤ ਐਸੀ ਰਸਿ ਗਈ। ਜਨੁ ਕਰ ਨਾਰਿ ਤਵਨ ਕੀ ਭਈ।
ਸਭ ਬ੍ਰਿਤਾਤ ਕਹਿ ਤਾਹਿ ਸਿਖਾਯੋ। ਸੋਵਤਿ ਸਮੈ ਭੂਪ ਕਹ ਘਾਯੋ। ੪।

ਪ੍ਰਾਤ ਜਰਨ ਕੇ ਕਾਜ ਸਿਧਾਈ। ਆਗੇ ਰਾਖਿ ਲਏ ਨਿਜੁ ਰਾਈ।
ਜਬੈ ਚਿਤਾ ਪਰ ਬੈਠੀ ਜਾਇ। ਚਹੂੰ ਓਰ ਦਿਯ ਆਗਿ ਲਗਾਇ। ੫।

ਚਾਰੋ ਦਿਸਾ ਅਗਨਿ ਜਬ ਲਾਗੀ। ਤਬ ਹੀ ਉਤਰਿ ਚਿਤਾ ਤੈ ਭਾਗੀ।
ਲੋਗਨ ਚਰਿਤ ਕ੍ਰਿਯਾ ਨਹਿ ਜਾਨੀ। ਦੀਨੀ ਤਿਸੀ ਚੰਡਾਰਹਿ ਰਾਨੀ। ੬।

ਯੌ ਛਲਿ ਛੈਲ ਚਿਕਨਿਸਨ ਗਈ। ਕਿਨੂੰ ਨ ਬਾਤ ਤਾਹਿ ਲਖਿ ਲਈ।
ਨਾਰਿ ਅਧਿਕ ਮਨ ਹਰਖ ਬਢਾਯੋ। ਚਾਹਤ ਹੁਤੀ ਸੋਇ ਪਤਿ ਪਾਯੋ। ੭।

ਤਬ ਤੇ ਆਜੁ ਲਗੇ ਉਹ ਦੇਸਾ। ਮਾਰਤ ਤ੍ਰਿਯ ਕੌ ਪ੍ਰਥਮ ਨਰੇਸਾ।
ਕਠ ਤਰੇ ਕਰਿ ਜਾਹਿ ਜਰਾਵਤ। ਭਾਖਿ ਸਕਤਿ ਨਹਿ ਬਾਤ ਲਜਾਵਤ। ੮।

ਰਾਜੇ ਨੂੰ ਮਸ਼ਕ ਉਪਰ ਚੜ੍ਹਾ ਲਿਆ ਅਤੇ ਨਦੀ ਵਿਚ ਫਿਰ ਠਿਲ੍ਹ ਪਈਆਂ। ਤਰਦਿਆਂ ਤਰਦਿਆਂ ਆਪਣਾ ਦੇਸ ਛਡ ਕੇ ਉਸ ਰਾਜੇ ਦੇ ਦੇਸ ਜਾ ਪਹੁੰਚੀਆਂ।੧੪।

ਜਦ ਉਨ੍ਹਾਂ ਸਖੀਆਂ ਨੂੰ ਕੁਝ ਹੋਸ਼ ਆਈ। ਉਨ੍ਹਾਂ ਨੇ ਨਿਰਸੰਦੇਹ ਇਹ ਧਾਰ ਲਿਆ ਕਿ ਸ਼ਰਾਬ ਨਾਲ ਬੇਹੋਸ਼ ਹੋ ਕੇ ਦੋਵੇਂ ਰਾਜ ਕੁਮਾਰੀਆਂ (ਨਦੀ ਵਿਚ) ਡੁਬ ਮੋਈਆਂ ਹਨ।੧੫।

*ਦੋਹਰਾ*

ਉਹ ਦੋਵੇਂ ਹਿਰਦੇ ਵਿਚ ਬਹੁਤ ਪ੍ਰਸੰਨਤਾ ਸਹਿਤ ਰਾਜੇ ਨਾਲ ਚਲੀਆਂ ਗਈਆਂ। ਬਕਰੀ ਦੇ ਚਮੜੇ (ਦੀ ਬਣੀ ਮਸ਼ਕ) ਉਤੇ ਚੜ ਕੇ ਰਾਜਾ ਵੀ ਉਨ੍ਹਾਂ ਨਾਲ ਰਮਣ ਕਰਦਾ ਹੋਇਆ ਚਲਾ ਗਿਆ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੪੩। ੬੩੮੭। ਚਲਦਾ।*

*ਚੌਪਈ*

ਹਰਿਦੁਆਰ ਦਾ ਇਕ ਰਾਜਾ ਸੁਣੀਂਦਾ ਸੀ, ਜੋ ਬਹੁਤ ਤੇਜਸਵੀ, ਸੁੰਦਰ ਅਤੇ ਸੂਝਵਾਨ ਸੀ। ਉਸ ਦੀ ਪੁੱਤਰੀ ਰਸ ਰੰਗ ਮਤੀ ਸੀ ਜਿਸ ਵਰਗੀ ਵਿਧਾਤਾ ਨੇ ਦੂਜੀ ਨਹੀਂ ਬਣਾਈ ਸੀ।੧।

ਜਦ ਉਹ ਰਾਜ ਕੁਮਾਰੀ ਭਰ ਜਵਾਨ ਹੋ ਗਈ ਤਾਂ ਪਿਤਾ ਨੇ ਉਹ ਭੂਪ ਸੈਨ ਰਾਜੇ ਨੂੰ ਦੇ ਦਿੱਤੀ (ਭਾਵ--ਵਿਆਹ ਦਿੱਤੀ)। ਜਦ (ਰਾਜ ਕੁਮਾਰੀ) ਸਿਰੀ ਨਗਰ ਵਿਚ ਆਈ, ਤਾਂ ਇਕ ਚੰਡਾਲ ਨੂੰ ਵੇਖ ਕੇ ਬਹੁਤ ਲਲਚਾ ਗਈ।੨।

ਸਹੇਲੀ ਨੂੰ ਭੇਜ ਕੇ (ਉਸ ਨੂੰ) ਬੁਲਾ ਲਿਆ ਅਤੇ ਰਾਜੇ ਨਾਲ ਕਾਮ-ਕ੍ਰੀੜਾ ਕਰਨ ਦੀ ਗੱਲ ਭੁਲਾ ਦਿੱਤੀ। ਰਾਤ ਦਿਨ ਉਸ ਨੂੰ ਬੁਲਾ ਲੈਂਦੀ ਅਤੇ ਉਸ ਨਾਲ ਹਰ ਰੋਜ਼ ਕਾਮ-ਲੀਲ੍ਹਾ ਰਚਾਉਂਦੀ।੩।

(ਉਸ ਵਿਚ) ਮਗਨ ਹੁੰਦਿਆਂ ਹੁੰਦਿਆਂ ਅਜਿਹੀ ਲੀਨ ਹੋ ਗਈ, ਮਾਨੋ ਉਸ ਦੀ ਹੀ ਇਸਤਰੀ ਹੋ ਗਈ ਹੋਵੇ। (ਉਸ ਨੇ) ਸਾਰਾ ਬ੍ਰਿੱਤਾਂਤ ਉਸ (ਯਾਰ) ਨੂੰ ਸਿਖਾ ਦਿੱਤਾ ਅਤੇ ਸੁੱਤੇ ਹੋਇਆਂ ਰਾਜੇ ਨੂੰ ਮਾਰ ਦਿੱਤਾ।੪।

ਸਵੇਰ ਹੁੰਦਿਆਂ ਹੀ (ਉਹ) ਸਤੀ ਹੋਣ ਲਈ ਚਲ ਪਈ ਅਤੇ ਆਪਣੇ ਅਗੇ ਰਾਜੇ (ਦੀ ਲੋਥ) ਨੂੰ ਰਖ ਲਿਆ। ਜਦ (ਉਹ) ਜਾ ਕੇ ਚਿੱਤਾ ਉਤੇ ਬੈਠ ਗਈ ਅਤੇ ਚੌਹਾਂ ਪਾਸਿਆਂ ਤੋਂ ਅੱਗ ਲਗਾ ਦਿੱਤੀ।੫।

ਜਦ ਚੌਹਾਂ ਪਾਸਿਆਂ ਤੋਂ ਅੱਗ ਲਗ ਗਈ, ਤਾਂ ਚਿੱਤਾ ਤੋਂ ਉਤਰ ਕੇ ਭਜ ਪਈ। ਲੋਕਾਂ ਨੇ ਉਸ ਦੇ ਚਰਿਤ੍ਰ ਦੀ ਕਾਰਵਾਈ ਨੂੰ ਨ ਸਮਝਿਆ ਅਤੇ (ਮਰਯਾਦਾ ਨੂੰ ਤੋੜਨ ਕਰ ਕੇ) ਰਾਣੀ ਨੂੰ ਉਸੇ ਚੰਡਾਲ ਦੇ ਹਵਾਲੇ ਕਰ ਦਿੱਤਾ।੬।

ਇਸ ਤਰ੍ਹਾਂ ਬਾਂਕੇ ਸ਼ਰੀਰ ਵਾਲੀ ਕੁਮਾਰੀ ਛਲ ਕੇ ਚਲੀ ਗਈ। ਕਿਸੇ ਨੇ ਵੀ ਉਸ ਦੀ ਗੱਲ ਨੂੰ ਨ ਸਮਝਿਆ। (ਉਹ) ਰਾਜ ਕੁਮਾਰੀ ਮਨ ਵਿਚ ਬਹੁਤ ਪ੍ਰਸੰਨ ਹੋਈ। (ਜਿਸ ਨੂੰ) ਚਾਹੁੰਦੀ ਸੀ, ਉਸੇ ਨੂੰ ਪਤੀ ਵਜੋਂ ਪ੍ਰਾਪਤ ਕੀਤਾ।੭।

ਉਦੋਂ ਤੋਂ ਹੁਣ ਤਕ ਉਸ ਦੇਸ ਵਿਚ, ਰਾਜੇ ਦੇ ਮਰਨ ਤੋਂ ਪਹਿਲਾਂ ਇਸਤਰੀ ਨੂੰ ਮਾਰ ਦਿੰਦੇ ਹਨ। (ਉਸ ਦੇ) ਹੇਠਾਂ ਲਕੜ ਧਰ ਕੇ ਸਾੜ ਦਿੰਦੇ ਹਨ। ਉਹ ਗੱਲ ਕਹਿ ਨਹੀਂ ਸਕਦੇ (ਕਿ ਸਾਡੀ ਰਾਣੀ ਚੰਡਾਲ ਦੇ ਜਾ ਵਸੀ ਸੀ), (ਇਸ ਲਈ) ਲਜਾਉਂਦੇ ਹਨ।੮।

*ਦੋਹਰਾ*

ਤਿਹ ਰਾਨੀ ਕੇ ਪੁਤ੍ਰ ਤਬ ਰਾਜ ਕਰਾ ਤਿਹ ਠਾਵ।
ਆਜੁ ਲਗੇ ਚੰਡਾਲਿਯੈ ਭਾਖਤ ਤਿਨ ਕੋ ਨਾਵ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੪੪। ੬੩੯੬। ਅਫਜੂੰ।*

*ਚੌਪਈ*

ਦੌਲਾ ਕੀ ਗੁਜਰਾਤਿ ਬਸਤ ਜਹ। ਅਮਰ ਸਿੰਘ ਇਕ ਹੁਤਾ ਨ੍ਰਿਪਤਿ ਤਹ।
ਅੰਗਨਾ ਦੇ ਰਾਨੀ ਤਿਹ ਰਾਜੈ। ਨਿਰਖਿ ਦਿਵੰਗਨਨ ਕੋ ਮਨ ਲਾਜੈ। ੧।

ਰਾਜਾ ਅਧਿਕ ਪੀਰ ਕਹ ਮਾਨੈ। ਭਲੀ ਬੁਰੀ ਜੜ ਬਾਤ ਨ ਜਾਨੈ।
ਤਹਾ ਸੁਬਰਨ ਸਿੰਘ ਇਕ ਛਤ੍ਰੀ। ਰੂਪਵਾਨ ਧਨਵਾਨ ਧਰਤ੍ਰੀ। ੨।

ਸੁੰਦਰ ਅਧਿਕ ਹੁਤੋ ਖਤਿਰੇਟਾ। ਜਨੁਕ ਰੂਪ ਸੌ ਸਕਲ ਲਪੇਟਾ।
ਜਬ ਤੇ ਨਿਰਖਿ ਨਾਰਿ ਤਿਹ ਗਈ। ਸੁਧਿ ਬੁਧਿ ਛਾਡਿ ਦਿਵਾਨੀ ਭਈ। ੩।

ਤਾ ਸੰਗ ਨੇਹ ਸਜਾ ਰੁਚਿ ਮਾਨ। ਜਾਨਿ ਬੂਝਿ ਹ੍ਵੈ ਗਈ ਅਜਾਨ।
ਦਈ ਸਹਚਰੀ ਤਹਿਕ ਪਠਾਇ। ਜ੍ਯੋ ਤ੍ਯੋ ਤਿਹ ਗ੍ਰਿਹ ਲਿਯਾ ਮੰਗਾਇ। ੪।

ਪੋਸਤ ਭਾਂਗ ਅਫੀਮ ਮੰਗਾਈ। ਪਾਨਿ ਡਾਰਿ ਕਰਿ ਭਾਂਗ ਘੁਟਾਈ।
ਪਾਨ ਕਿਯਾ ਦੁਹੂੰ ਬੈਠਿ ਪ੍ਰਜੰਕਹਿ। ਰਤਿ ਮਾਨੀ ਭਰਿ ਭਰਿ ਦ੍ਰਿੜ ਅੰਕਹਿ। ੫।

*ਦੋਹਰਾ*

ਜਬੈ ਟਨਾਨੇ ਕੈਫ ਕੇ ਆਏ ਅਖਿਯਨ ਮਾਹਿ।
ਕਰਹਿ ਬਿਲਾਸ ਪ੍ਰਜੰਕ ਚੜਿ ਹਸਿ ਹਸਿ ਨਾਰਿ ਔ ਨਾਹਿ। ੬।

*ਚੌਪਈ*

ਭਾਤਿ ਭਾਤਿ ਕੇ ਆਸਨ ਲੈ ਕੈ। ਅਬਲਾ ਕਹ ਬਹੁ ਭਾਤਿ ਰਿਝੈ ਕੈ।
ਆਪਨ ਪਰ ਘਾਯਲ ਕਰਿ ਮਾਰੀ। ਮਦਨ ਮੋਹਨੀ ਰਾਜ ਦੁਲਾਰੀ। ੭।

ਅਧਿਕ ਬਢਾਇ ਨਾਰਿ ਸੌ ਹੇਤਾ। ਇਹਿ ਬਿਧਿ ਬਾਧਤ ਭਏ ਸੰਕੇਤਾ।
ਧੂੰਈ ਕਾਲਿ ਪੀਰ ਕੀ ਐਯਹੁ। ਡਾਰਿ ਭਾਂਗ ਹਲਵਾ ਮਹਿ ਜੈਯਹੁ। ੮।

ਸੋਫੀ ਜਬੈ ਚੂਰਮਾ ਖੈ ਹੈ। ਜੀਯਤ ਮ੍ਰਿਤਕ ਸਭੈ ਹ੍ਵੈ ਜੈ ਹੈ।
ਤਹੀ ਕ੍ਰਿਪਾ ਕਰਿ ਤੁਮਹੂੰ ਐਯਹੁ। ਮੁਹਿ ਲੈ ਸੰਗ ਦਰਬ ਜੁਤ ਜੈਯਹੁ। ੯।

ਜਬ ਹੀ ਦਿਨ ਧੂੰਈ ਕੋ ਆਯੋ। ਭਾਂਗਿ ਡਾਰਿ ਚੂਰਮਾ ਪਕਾਯੋ।
ਸਕਲ ਮੁਰੀਦਨ ਗਈ ਖਵਾਇ। ਰਾਖੇ ਮੂੜ ਮਤ ਕਰਿ ਸ੍ਵਾਇ। ੧੦।

*ਦੋਹਰਾ*

ਉਸ ਰਾਣੀ ਦੇ ਪੁੱਤਰ ਨੇ ਤਦ ਉਥੇ ਰਾਜ ਕੀਤਾ। ਅਜ ਤਕ ਉਨ੍ਹਾਂ ਦਾ ਨਾਂ ਚੰਡਾਲੀਏ ਕਿਹਾ ਜਾਂਦਾ ਹੈ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੪੪। ੬੩੯੬। ਚਲਦਾ।*

*ਚੌਪਈ*

(ਸ਼ਾਹ) ਦੌਲਾ ਦੀ ਗੁਜਰਾਤ ਜਿਥੇ ਵਸਦੀ ਹੈ। ਉਥੋਂ ਦਾ ਇਕ ਅਮਰ ਸਿੰਘ ਨਾਂ ਦਾ ਰਾਜਾ ਸੀ। ਉਸ ਦੀ ਰਾਣੀ ਦਾ ਨਾਂ ਅੰਗਨਾ ਦੇ (ਦੇਈ) ਸੀ ਜਿਸ ਨੂੰ ਵੇਖ ਕੇ ਦੇਵ-ਇਸਤਰੀਆਂ ਦਾ ਮਨ ਲਜਿਤ ਹੁੰਦਾ ਸੀ।੧।

ਰਾਜਾ ਪੀਰ ਨੂੰ ਬਹੁਤ ਮੰਨਦਾ ਸੀ। (ਉਹ) ਮੂਰਖ ਮਾੜੇ ਚੰਗੇ ਦੀ ਪਛਾਣ ਨਹੀਂ ਕਰਦਾ ਸੀ। ਉਥੇ ਸੁਬਰਨ ਸਿੰਘ ਨਾਂ ਦਾ ਇਕ ਛਤ੍ਰੀ ਸੀ, ਜੋ ਰੂਪਵਾਨ, ਧਨਵਾਨ ਅਤੇ ਅਸਤ੍ਰ ਚਲਾਉਣ ਵਿਚ ਪ੍ਰਬੀਨ ਸੀ।੨।

ਉਹ ਛਤ੍ਰੀ-ਪੁੱਤਰ ਬਹੁਤ ਸੁੰਦਰ ਸੀ, ਮਾਨੋ ਸੁੰਦਰਤਾ ਨਾਲ ਸਾਰਾ ਲਪੇਟਿਆ ਹੋਵੇ। ਜਦ ਉਹ ਰਾਣੀ ਉਸ ਨੂੰ ਵੇਖ ਕੇ ਗਈ, ਤਾਂ ਸੁੱਧ ਬੁੱਧ ਤਿਆਗ ਕੇ ਦੀਵਾਨੀ ਹੋ ਗਈ।੩।

ਤਦ ਉਸ ਨੇ ਰੁਚੀ ਪੂਰਵਕ ਉਸ ਨਾਲ ਪ੍ਰੇਮ ਲਗਾ ਲਿਆ ਅਤੇ (ਆਪਣੇ ਆਪ ਨੂੰ) ਜਾਣ ਬੁਝ ਕੇ ਅਣਜਾਣ ਦਸਣ ਲਗੀ। (ਉਸ ਨੇ) ਇਕ ਸਹੇਲੀ ਨੂੰ ਉਸ ਕੋਲ ਭੇਜਿਆ ਅਤੇ ਜਿਵੇਂ ਕਿਵੇਂ ਉਸ ਨੂੰ ਘਰ ਬੁਲਾ ਲਿਆ।੪।

ਪੋਸਤ, ਭੰਗ ਅਤੇ ਅਫ਼ੀਮ ਮੰਗਵਾਈ ਅਤੇ ਪਾਣੀ ਪਾ ਕੇ ਭੰਗ ਘੁਟਵਾਈ। ਦੋਹਾਂ ਨੇ ਪਲੰਘ ਉਤੇ ਬੈਠ ਕੇ ਪੀਤੀ ਅਤੇ ਗਲਵਕੜੀਆਂ ਪਾ ਪਾ ਕੇ ਰਤੀ ਮਨਾਈ।੫।

*ਦੋਹਰਾ*

ਜਦ ਨਸ਼ੇ ਕਰ ਕੇ ਅੱਖਾਂ ਵਿਚ ਭੰਬਰ ਤਾਰੇ ਆਣ ਲਗੇ, ਤਾਂ ਪਲੰਘ ਉਤੇ ਚੜ੍ਹ ਕੇ ਰਾਜ ਕੁਮਾਰੀ ਅਤੇ ਰਾਜਾ ਰਤੀ-ਕ੍ਰੀੜਾ ਕਰਨ ਲਗੇ।੬।

*ਚੌਪਈ*

ਭਾਂਤ ਭਾਂਤ ਦੇ ਆਸਣ ਬਣਾ ਕੇ ਅਤੇ ਰਾਜ ਕੁਮਾਰੀ ਨੂੰ ਬਹੁਤ ਤਰ੍ਹਾਂ ਨਾਲ ਰਿਝਾ ਕੇ ਕਾਮ ਵਿਚ ਲੀਨ (ਉਸ) ਰਾਜ ਦੁਲਾਰੀ ਨੂੰ ਆਪਣੇ ਉਤੇ ਘਾਇਲ ਕਰ ਲਿਆ (ਅਰਥਾਤ ਫ਼ਿਦਾ ਕਰ ਲਿੱਤਾ)।੭।

(ਉਸ) ਕੁਮਾਰੀ ਨਾਲ ਬਹੁਤ ਪ੍ਰੇਮ ਵਧਾ ਕੇ ਆਪਸ ਵਿਚ ਇਸ ਤਰ੍ਹਾਂ ਵਿਉਂਤ (ਸੰਕੇਤ) ਬਣਾਈ। ਪੀਰ ਦੀ ਧੂਣੀ ਵਾਲੇ ਸਮੇਂ ਆਉਣਾ ਅਤੇ ਹਲਵੇ ਵਿਚ ਭੰਗ ਪਾ ਜਾਣਾ।੮।

ਜਦ ਸੋਫ਼ੀ (ਪਰਹੇਜ਼ਗਾਰ) ਚੂਰਮਾ ਖਾਣਗੇ, ਤਾਂ ਸਾਰੇ ਜੀਉਂਦਿਆਂ ਹੋਇਆਂ ਮਰ ਜਾਣਗੇ। ਉਥੇ ਕ੍ਰਿਪਾ ਕਰ ਕੇ ਤੁਸੀਂ ਆਉਣਾ ਅਤੇ ਮੈਨੂੰ ਧਨ ਸਹਿਤ ਨਾਲ ਲੈ ਜਾਣਾ।੯।

ਜਦ ਧੂੰਣੀ ਦਾ ਦਿਨ ਆਇਆ। ਤਾਂ ਭੰਗ ਪਾ ਕੇ ਚੂਰਮਾ ਪਕਾਇਆ। ਸਾਰਿਆਂ ਮੁਰੀਦਾਂ ਨੂੰ (ਰਾਜ ਕੁਮਾਰੀ) ਖਵਾ ਗਈ ਅਤੇ ਮੂਰਖ (ਚੇਲਿਆਂ) ਨੂੰ ਬੇਹੋਸ਼ ਕਰ ਕੇ ਸੰਵਾ ਦਿੱਤਾ।੧੦।

ਸੋਫੀ ਭਏ ਜਬੈ ਮਤਵਾਰੇ। ਪ੍ਰਿਥਮ ਦਰਬ ਹਰਿ ਬਸਤ੍ਰ ਉਤਾਰੇ।
ਦੁਹੂੰਅਨ ਲਿਯਾ ਦੇਸ ਕੋ ਪੰਥਾ। ਇਹ ਬਿਧਿ ਦੈ ਸਾਜਨ ਕਹ ਸੰਥਾ। ੧੧।

ਭਯਾ ਪ੍ਰਾਤ ਸੋਫੀ ਸਭ ਜਾਗੇ। ਪਗਰੀ ਬਸਤ੍ਰ ਬਿਲੋਕਨ ਲਾਗੇ।
ਸਰਵਰ ਕਹੈ ਕ੍ਰੋਧ ਕਿਯ ਭਾਰਾ। ਸਭਹਿਨ ਕੌ ਅਸ ਚਰਿਤ ਦਿਖਾਰਾ। ੧੨।

ਸਭ ਜੜ ਰਹੇ ਤਹਾ ਮੁਖ ਬਾਈ। ਲਜਾ ਮਾਨ ਮੂੰਡ ਨਿਹੁਰਾਈ।
ਭੇਦ ਅਭੇਦ ਨ ਕਿਨੂੰ ਪਛਾਨਾ। ਸਰਵਰ ਕਿਯਾ ਸੁ ਸਿਰ ਪਰ ਮਾਨਾ। ੧੩।

*ਦੋਹਰਾ*

ਭੇਦ ਅਭੇਦ ਤ੍ਰਿਯਾਨ ਕੋ ਸਕਤ ਨ ਕੋਊ ਪਾਇ।
ਸਭਨ ਲਖੇ ਕੈਸੇ ਛਲਾ ਕਸ ਕਰਿ ਗਈ ਉਪਾਇ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੈਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੪੫। ੬੪੧੦। ਅਫਜੂੰ।*

*ਚੌਪਈ*

ਸੁਨੁ ਰਾਜਾ ਇਕ ਕਹੌ ਕਬਿਤ। ਜਿਹ ਬਿਧਿ ਅਬਲਾ ਕਿਯਾ ਚਰਿਤ।
ਸਭਹਿਨ ਕੌ ਦਿਨ ਹੀ ਮਹਿ ਛਲਾ। ਨਿਰਖਹੁ ਯਾ ਸੁੰਦਰਿ ਕੀ ਕਲਾ। ੧।

ਇਸਕਾਵਤੀ ਨਗਰ ਇਕ ਸੋਹੈ। ਇਸਕ ਸੈਨ ਰਾਜਾ ਤਹ ਕੋ ਹੈ।
ਸ੍ਰੀ ਗਜਗਾਹ ਮਤੀ ਤਿਹ ਨਾਰੀ। ਜਾ ਸਮ ਕਹੂੰ ਨ ਰਾਜ ਕੁਮਾਰੀ। ੨।

ਇਕ ਰਣਦੂਲਹ ਸੈਨ ਨ੍ਰਿਪਤਿ ਤਿਹ। ਜਾ ਸਮ ਉਪਜਾ ਦੁਤਿਯ ਨ ਮਹਿ ਮਹਿ।
ਮਹਾ ਸੂਰ ਅਰੁ ਸੁੰਦਰ ਘਨੋ। ਜਨੁ ਅਵਤਾਰ ਮਦਨ ਕੋ ਬਨੋ। ੩।

ਸੋ ਨ੍ਰਿਪ ਇਕ ਦਿਨ ਚੜਾ ਸਿਕਾਰਾ। ਮਾਰਤ ਰੀਝ ਰੋਝ ਝੰਖਾਰਾ।
ਇਸਕਾਵਤੀ ਨਗਰ ਤਰ ਨਿਕਸਾ। ਪ੍ਰਭਾ ਬਿਲੋਕਿ ਨਗਰ ਕੀ ਬਿਗਸਾ। ੪।

ਅਸ ਸੁੰਦਰਿ ਜਿਹ ਨ੍ਰਿਪ ਕੀ ਨਗਰੀ। ਕਸ ਹ੍ਵੈ ਹੈ ਤਿਹ ਨਾਰਿ ਉਜਗਰੀ।
ਜਿਹ ਕਿਹ ਬਿਧਿ ਤਿਹ ਰੂਪ ਨਿਹਰਿਯੈ। ਨਾਤਰ ਅਤਿਥ ਇਹੀ ਹ੍ਵੈ ਮਰਿਯੈ। ੫।

ਬਸਤ੍ਰ ਉਤਾਰਿ ਮੇਖਲਾ ਡਾਰੀ। ਭੂਖਨ ਛੋਰਿ ਬਿਭੂਤਿ ਸਵਾਰੀ।
ਸਭ ਤਨ ਭੇਖ ਅਤਿਥ ਕਾ ਧਾਰਾ। ਆਸਨ ਆਨ ਦ੍ਵਾਰ ਤਿਹ ਮਾਰਾ। ੬।

ਕੇਤਕ ਬਰਸ ਤਹਾ ਬਿਤਾਏ। ਰਾਜ ਤਰੁਨਿ ਕੇ ਦਰਸ ਨ ਪਾਏ।
ਕਿਤਕ ਦਿਨਨ ਪ੍ਰਤਿਬਿੰਬੁ ਨਿਹਾਰਾ। ਚਤੁਰ ਭੇਦ ਸਭ ਗਯੋ ਬਿਚਾਰਾ। ੭।

ਜਦ ਸੋਫ਼ੀ ਲੋਕ ਮਸਤ ਹੋ ਗਏ। ਪਹਿਲਾਂ ਧਨ ਹਰ ਕੇ ਫਿਰ ਬਸਤ੍ਰ ਉਤਾਰ ਲਏ। ਦੋਹਾਂ ਨੇ ਆਪਣੇ ਦੇਸ ਦਾ ਰਾਹ ਫੜਿਆ। ਇਸ ਤਰ੍ਹਾਂ ਆਪਣੇ ਮਿਤਰ ਨੂੰ ਸਹਿਜ ਸਿਖਿਆ ਦਿੱਤੀ।੧੧।

ਸਵੇਰ ਹੋਣ ਤੇ ਸਾਰੇ ਸੋਫ਼ੀ ਜਾਗੇ ਅਤੇ (ਆਪਣੇ) ਬਸਤ੍ਰ ਅਤੇ ਪਗੜੀਆਂ ਲਭਣ ਲਗੇ। ਕਹਿਣ ਲਗੇ ਕਿ ਪੀਰ ('ਸਰਵਰ') ਨੇ ਸਾਡੇ ਉਤੇ ਬਹੁਤ ਕ੍ਰੋਧ ਕੀਤਾ ਹੈ ਅਤੇ ਸਾਰਿਆਂ ਨੂੰ ਇਹ ਚਰਿਤ੍ਰ ਵਿਖਾਇਆ ਹੈ।੧੨।

ਸਾਰੇ ਮੂਰਖ ਉਥੇ ਮੂੰਹ ਅੱਡੀ ਖੜੋਤੇ ਰਹੇ। ਸ਼ਰਮ ਦੇ ਮਾਰਿਆਂ ਨੇ ਸਿਰ ਨੀਵਾਂ ਕਰੀ ਰਖਿਆ। ਕਿਸੇ ਨੇ ਵੀ ਭੇਦ ਅਭੇਦ ਨੂੰ ਨ ਸਮਝਿਆ। ਜੋ ਪੀਰ ਨੇ ਕੀਤਾ, ਉਸ ਨੂੰ ਸਿਰ ਮੱਥੇ ਮੰਨਿਆ।੧੩।

*ਦੋਹਰਾ*

ਇਸਤਰੀਆਂ ਦਾ ਭੇਦ ਅਭੇਦ ਕੋਈ ਨਹੀਂ ਪਾ ਸਕਿਆ। ਸਭ ਦੇ ਵੇਖਦਿਆਂ ਕਿਵੇਂ ਛਲ ਲਿਆ ਅਤੇ ਕਿਸ ਤਰ੍ਹਾਂ ਚਰਿਤ੍ਰ ਖੇਡ ਗਈ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੪੫। ੬੪੧੦। ਚਲਦਾ।*

*ਚੌਪਈ*

ਹੇ ਰਾਜਨ! ਸੁਣੋ, ਮੈਂ ਇਕ ਕਬਿੱਤ ਕਹਿੰਦਾ ਹਾਂ ਜਿਸ ਤਰ੍ਹਾਂ ਇਕ ਇਸਤਰੀ ਨੇ ਚਰਿਤ੍ਰ ਖੇਡਿਆ ਸੀ। ਸਭ ਨੂੰ ਦਿਨ ਵਿਚ ਹੀ ਛਲ ਲਿਆ। ਉਸ ਸੁੰਦਰੀ ਦੀ ਚਾਲਾਕੀ ਵੇਖੋ।੧।

ਇਸਕਾਵਤੀ ਨਾਂ ਦਾ ਇਕ ਨਗਰ ਹੁੰਦਾ ਸੀ। ਉਥੋਂ ਦਾ ਇਸਕ ਸੈਨ ਨਾਂ ਦਾ ਰਾਜਾ ਸੀ। ਉਸ ਦੀ ਗਜਗਾਹ ਮਤੀ ਨਾਂ ਦੀ ਰਾਣੀ ਸੀ, ਜਿਸ ਵਰਗੀ (ਸੁੰਦਰ) ਹੋਰ ਕੋਈ ਰਾਜ ਕੁਮਾਰੀ ਨਹੀਂ ਸੀ।੨।

ਉਥੇ ਰਣਦੂਲਹ ਸੈਨ ਨਾਂ ਦਾ ਇਕ (ਹੋਰ) ਰਾਜਾ ਸੀ ਜਿਸ ਵਰਗਾ ਕੋਈ ਹੋਰ ਦੂਜਾ ਧਰਤੀ ਉਤੇ ਪੈਦਾ ਨਹੀਂ ਹੋਇਆ ਸੀ। ਉਹ ਵੱਡਾ ਸੂਰਮਾ ਅਤੇ ਅਤਿ ਸੁੰਦਰ ਸੀ। (ਇੰਜ ਲਗਦਾ ਸੀ) ਮਾਨੋ ਕਾਮ ਦੇਵ ਦਾ ਅਵਤਾਰ ਹੋਵੇ।੩।

ਉਹ ਰਾਜਾ ਇਕ ਦਿਨ ਸ਼ਿਕਾਰ ਚੜ੍ਹਿਆ ਅਤੇ (ਬਹੁਤ ਸਾਰੇ) ਰੋਝ, ਰਿਛ ਅਤੇ ਬਾਰਾਸਿੰਗੇ ਮਾਰੇ। ਉਹ ਇਸਕਾਵਤੀ ਨਗਰ ਦੇ ਨੇੜੇ ਜਾ ਨਿਕਲਿਆ। ਨਗਰ ਦੀ ਸੁੰਦਰਤਾ ਵੇਖ ਕੇ ਪ੍ਰਸੰਨ ਹੋਇਆ।੪।

(ਮਨ ਵਿਚ ਸੋਚਣ ਲਗਾ--) ਜਿਸ ਰਾਜੇ ਦੀ ਨਗਰੀ ਇਤਨੀ ਸੁੰਦਰ ਹੈ, ਉਸ ਦੀ ਇਸਤਰੀ (ਭਾਵ--ਰਾਣੀ) ਕਿਤਨੀ ਖ਼ੂਬਸੂਰਤ ਹੋਵੇਗੀ। ਜਿਵੇਂ ਕਿਵੇਂ ਉਸ ਦੇ ਰੂਪ ਨੂੰ ਵੇਖੀਏ। ਨਹੀਂ ਤਾਂ ਇਥੇ ਹੀ ਸਾਧ ਬਣ ਕੇ ਮਰ ਜਾਈਏ।੫।

(ਉਸ ਨੇ) ਬਸਤ੍ਰ ਉਤਾਰ ਕੇ ਗੋਦੜੀ ਧਾਰਨ ਕਰ ਲਈ। ਗਹਿਣੇ ਲਾਹ ਕੇ ਬਿਭੂਤੀ (ਸੁਆਹ) ਮਲ ਲਈ। ਸਾਰੇ ਸ਼ਰੀਰ ਉਤੇ ਸਾਧ ਦਾ ਭੇਸ ਬਣਾ ਲਿਆ ਅਤੇ ਉਸ ਦੇ ਦੁਆਰ ਉਤੇ ਆਸਣ ਜਮਾ ਦਿੱਤਾ।੬।

(ਉਸ ਨੇ) ਕਿਤਨੇ ਵਰ੍ਹੇ (ਉਥੇ ਬੈਠਿਆਂ) ਬਿਤਾ ਦਿੱਤੇ, ਪਰ ਰਾਣੀ ਦਾ ਦੀਦਾਰ ਨ ਕਰ ਸਕਿਆ। ਕਿਤਨਿਆਂ ਦਿਨਾਂ ਬਾਦ (ਰਾਣੀ ਦੀ) ਪਰਛਾਈ ਵੇਖੀ। (ਰਾਜਾ) ਚਤੁਰ ਸੀ (ਇਸ ਲਈ) ਸਾਰਾ ਭੇਦ ਵਿਚਾਰ ਲਿਆ।੭।

ਤਰੁਨੀ ਖਰੀ ਸਦਨ ਆਨੰਦ ਭਰਿ। ਜਲ ਪ੍ਰਤਿਬਿੰਬ ਪਰਾ ਤਿਹ ਸੁੰਦਰਿ।
ਤਹੀ ਸੁਘਰ ਤਿਹ ਠਾਢ ਨਿਹਾਰਾ। ਜਾਨਿ ਗਯੋ ਸਭ ਭੇਦ ਸੁਧਾਰਾ। ੮।

ਤ੍ਰਿਯਹੁ ਤਾਹਿ ਪ੍ਰਤਿਬਿੰਬੁ ਲਖਾ ਜਬ। ਇਹ ਬਿਧਿ ਕਹਾ ਚਿਤ ਭੀਤਰ ਤਬ।
ਇਹੁ ਜਨਿਯਤ ਕੋਈ ਰਾਜ ਕੁਮਾਰਾ। ਪਾਰਬਤੀਸ ਅਰਿ ਕੋ ਅਵਤਾਰਾ। ੯।

ਰਾਨੀ ਬੋਲਿ ਸੁਰੰਗਿਯਾ ਲੀਨਾ। ਅਤਿ ਹੀ ਦਰਬ ਗੁਪਤ ਤਿਹ ਦੀਨਾ।
ਨਿਜੁ ਗ੍ਰਿਹ ਭੀਤਰਿ ਸੁਰੰਗਿ ਦਿਵਾਈ। ਕਾਢੀ ਤਹੀ ਨ ਕਿਨਹੂੰ ਪਾਈ। ੧੦।

*ਦੋਹਰਾ*

ਸਖੀ ਤਿਸੀ ਮਾਰਗ ਪਠੀ ਤਹੀ ਪਹੂੰਚੀ ਜਾਇ।
ਗਹਿ ਜਾਂਘਨ ਤੇ ਲੈ ਗਈ ਚਲਾ ਨ ਭੂਪ ਉਪਾਇ। ੧੧।

*ਚੌਪਈ*

ਗਹਿ ਨ੍ਰਿਪ ਕੋ ਲੈ ਗਈ ਸਖੀ ਤਹ। ਰਾਨੀ ਹੁਤੀ ਬਿਲੋਕਤਿ ਮਗ ਜਹ।
ਦਿਯਾ ਮਿਲਾਇ ਮਿਤ੍ਰ ਤਾ ਕੋ ਇਨ। ਮਨ ਮਾਨਤ ਰਤਿ ਕਰੀ ਦੁਹੂ ਤਿਨ। ੧੨।

ਭਾਤਿ ਭਾਤਿ ਚੁੰਬਨ ਦੁਹੂੰ ਲੀਨੋ। ਅਨਿਕ ਅਨਿਕ ਆਸਨ ਤ੍ਰਿਯ ਦੀਨੇ।
ਅਸ ਲੁਭਧਾ ਰਾਜਾ ਕੋ ਚਿਤਾ। ਜਸ ਗੁਨਿ ਜਨ ਸੁਨਿ ਸ੍ਰਵਨ ਕਬਿਤਾ। ੧੩।

ਰਾਨੀ ਕਹਤ ਬਚਨ ਸੁਨੁ ਮੀਤਾ। ਤੋਂ ਸੌ ਬਧਾ ਹਮਾਰਾ ਚੀਤਾ।
ਜਬ ਤੇ ਤਵ ਪ੍ਰਤਿਬਿੰਬੁ ਨਿਹਾਰਾ। ਤਬ ਤੇ ਮਨ ਹਠ ਪਰਿਯੋ ਹਮਾਰਾ। ੧੪।

ਨਿਤਿਪ੍ਰਤਿ ਚਹੈ ਤੁਮੀ ਸੰਗ ਜਾਊ। ਮਾਤ ਪਿਤਾ ਕੀ ਕਾਨਿ ਨ ਲ੍ਯਾਊ।
ਅਬ ਕਿਛੁ ਅਸ ਪਿਯ ਚਰਿਤ ਬਨੈਯੈ। ਲਾਜ ਰਹੈ ਤੋਹਿ ਪਤਿ ਪੈਯੈ। ੧੫।

ਛੋਰਿ ਕਥਾ ਤਿਹ ਭੂਪ ਸੁਨਾਈ। ਨਿਜੁ ਨ੍ਰਿਪ ਤਾ ਕੀ ਕਥਾ ਜਤਾਈ।
ਮੈ ਹੌ ਰਾਸਟ੍ਰ ਦੇਸ ਕੋ ਰਾਜਾ। ਤਵ ਹਿਤ ਭੇਸ ਅਤਿਥ ਕੋ ਸਾਜਾ। ੧੬।

ਨੇਤ੍ਰ ਲਗੇ ਤੁਮ ਸੌ ਹਮਰੇ ਤਬ। ਤਵ ਪ੍ਰਤਿਬਿੰਬੁ ਲਖੇ ਜਲ ਮਹਿ ਜਬ।
ਤਵ ਮੁਰਿ ਜਬ ਪ੍ਰਤਿਬਿੰਬੁ ਨਿਹਾਰਾ। ਗਯੋ ਮਾਰਿ ਤੁਹਿ ਮਦਨ ਕਟਾਰਾ। ੧੭।

ਮੁਹਿ ਲਖਿ ਧੀਰਜ ਨ ਤੁਮਰਾ ਰਹਾ। ਸੁਰੰਗਿ ਖੋਦਿ ਸਖਿਯਨ ਅਸ ਕਹਾ।
ਸੋ ਗਹਿ ਮੁਹਿ ਗੀ ਤੀਰ ਤਿਹਾਰੀ। ਚਹਤ ਜੋ ਥੋ ਸੋ ਭਈ ਪਿਯਾਰੀ। ੧੮।

ਦੁਹੂੰ ਬੈਠ ਇਕ ਮੰਤ੍ਰ ਬਿਚਾਰਾ। ਮੈ ਰਾਜਾ ਲਖਿ ਗਯੋ ਰਖਵਾਰਾ।
ਪਿਯ ਪਠਾਇ ਗ੍ਰਿਹ ਐਸ ਉਚਾਰੀ। ਲੋਨ ਲੇਤ ਨ੍ਰਿਪ ਨਾਰ ਤਿਹਾਰੀ। ੧੯।

ਰਾਣੀ ਆਨੰਦ ਪੂਰਵਕ (ਆਪਣੇ) ਘਰ ਵਿਚ ਖੜੋਤੀ ਸੀ, ਤਾਂ ਉਸ ਸੁੰਦਰੀ ਦੀ ਪਰਛਾਈ ਪਾਣੀ ਵਿਚ ਪਈ। ਉਥੇ ਖੜੋਤਿਆਂ ਹੀ ਉਸ ਸੁਘੜ (ਰਾਜੇ) ਨੇ ਉਸ ਨੂੰ ਵੇਖਿਆ ਅਤੇ ਸਾਰੇ ਭੇਦ ਨੂੰ ਸਮਝ ਗਿਆ।੮।

ਜਦ ਇਸਤਰੀ ਨੇ ਵੀ ਉਸ ਦੀ ਪਰਛਾਈ (ਪਾਣੀ ਵਿਚ) ਵੇਖੀ, ਤਦ ਮਨ ਵਿਚ ਇਸ ਤਰ੍ਹਾਂ ਨਾਲ ਸੋਚਿਆ ਕਿ ਇਹ ਕੋਈ ਰਾਜ ਕੁਮਾਰ ਲਗਦਾ ਹੈ, (ਜਾਂ) ਕਾਮ ਦੇਵ ਦਾ ਅਵਤਾਰ ਹੈ।੯।

ਰਾਣੀ ਨੇ ਇਕ ਸੁਰੰਗ ਬੁਣਾਉਣ ਵਾਲੇ ਨੂੰ ਬੁਲਵਾਇਆ। ਉਸ ਨੂੰ ਗੁਪਤ ਤੌਰ ਤੇ ਬਹੁਤ ਧਨ ਦਿੱਤਾ। ਉਸ ਨੇ ਆਪਣੇ ਘਰ ਵਿਚ ਇਕ ਸੁਰੰਗ ਬਣਵਾਈ ਅਤੇ ਉਥੇ ਜਾ ਕਢੀ, ਪਰ ਕਿਸੇ ਨੂੰ ਪਤਾ ਨ ਲਗਾ।੧੦।

*ਦੋਹਰਾ*

(ਉਸ ਨੇ) ਉਸੇ ਮਾਰਗ ਰਾਹੀਂ ਸਖੀ ਨੂੰ ਭੇਜਿਆ, (ਜੋ) ਉਥੇ ਜਾ ਪਹੁੰਚੀ। ਰਾਜੇ ਨੂੰ ਟੰਗੋਂ ਪਕੜ ਕੇ ਲੈ ਗਈ ਪਰ ਉਸ (ਰਾਜੇ) ਦਾ ਕੋਈ ਉਪਾ ਨ ਚਲ ਸਕਿਆ।੧੧।

*ਚੌਪਈ*

ਰਾਜੇ ਨੂੰ ਪਕੜ ਕੇ ਸਖੀ ਉਥੇ ਲੈ ਗਈ, ਜਿਥੇ ਰਾਣੀ ਉਸ ਦਾ ਰਾਹ ਵੇਖ ਰਹੀ ਸੀ। ਇਸ (ਸਖੀ) ਨੇ ਉਸ ਨੂੰ ਮਿਤਰ ਮਿਲਾ ਦਿੱਤਾ ਅਤੇ ਉਨ੍ਹਾਂ ਦੋਹਾਂ ਨੇ ਮਨਮਰਜ਼ੀ ਅਨੁਸਾਰ ਕਾਮ-ਕ੍ਰੀੜਾ ਕੀਤੀ।੧੨।

ਦੋਹਾਂ ਨੇ ਕਈ ਪ੍ਰਕਾਰ ਦੇ ਚੁੰਬਨ ਲਏ ਅਤੇ ਇਸਤਰੀ ਨੇ ਕਈ ਪ੍ਰਕਾਰ ਦੇ ਆਸਣ ਦਿੱਤੇ। (ਉਸ ਨੇ) ਰਾਜੇ ਦਾ ਚਿਤ ਇਸ ਤਰ੍ਹਾਂ ਲੁਭਾ ਲਿਆ, ਜਿਸ ਤਰ੍ਹਾਂ ਗੁਣੀ ਜਨ ਕੰਨਾਂ ਨਾਲ ਕਵਿਤਾ ਸੁਣ ਕੇ ਮੋਹੇ ਜਾਂਦੇ ਹਨ।੧੩।

ਰਾਣੀ ਨੇ ਕਿਹਾ--ਹੇ ਮੇਰੇ ਮਿਤਰ! ਮੇਰੇ ਬਚਨ ਸੁਣ! ਮੇਰਾ ਚਿਤ ਤੁਹਾਡੇ ਨਾਲ ਬੰਨ੍ਹਿਆ ਗਿਆ ਹੈ। ਜਦ ਦੀ ਮੈਂ ਤੁਹਾਡੀ ਪਰਛਾਈ ਵੇਖੀ ਹੈ ਤਦ ਤੋਂ ਮੇਰਾ ਮਨ ਹਠ ਪੂਰਵਕ (ਤੁਹਾਡੇ ਵਸ ਵਿਚ) ਹੋ ਗਿਆ ਹੈ।੧੪।

(ਮੇਰਾ ਮਨ ਇਹ) ਚਾਹੁੰਦਾ ਹੈ ਕਿ ਸਦਾ ਤੁਹਾਡੇ ਨਾਲ ਵਿਚਰਾਂ ਅਤੇ ਮਾਤਾ ਪਿਤਾ ਦੀ ਪਰਵਾਹ ਨ ਕਰਾਂ। ਹੇ ਪ੍ਰੀਤਮ! ਹੁਣ ਕੋਈ ਅਜਿਹਾ ਚਰਿਤ੍ਰ ਕਰੀਏ ਕਿ ਲਾਜ ਵੀ ਰਹਿ ਜਾਏ ਅਤੇ ਤੁਹਾਨੂੰ ਪਤੀ ਵਜੋਂ ਪ੍ਰਾਪਤ ਕਰ ਲਵਾਂ।੧੫।

ਤਦ ਉਸ ਰਾਜੇ ਨੇ (ਆਪਣੀ) ਸਾਰੀ ਕਹਾਣੀ ਸੁਣਾਈ ਅਤੇ ਆਪਣੇ ਰਾਜਾ ਹੋਣ ਦੀ ਗੱਲ ਦਸੀ। ਮੈਂ ਰਾਸਟ੍ਰ ਦੇਸ ਦਾ ਰਾਜਾ ਹਾਂ। ਤੇਰੇ ਲਈ ਸਾਧ ਦਾ ਭੇਸ ਧਾਰਿਆ ਹੈ।੧੬।

ਤਦ ਤੋਂ ਮੇਰੀਆਂ ਅੱਖਾਂ ਤੇਰੇ ਨਾਲ ਲਗ ਗਈਆਂ ਹਨ, ਜਦ ਦੀ ਮੈਂ ਤੇਰੀ ਪਰਛਾਈ ਜਲ ਵਿਚ ਵੇਖੀ ਹੈ। ਤੂੰ ਵੀ ਜਦ (ਜਲ ਵਿਚ) ਮੇਰੀ ਪਰਛਾਈ ਵੇਖੀ, ਤੈਨੂੰ ਵੀ ਤਦ ਦਾ ਕਾਮ ਦੇਵ ਕਟਾਰ ਮਾਰ ਗਿਆ।੧੭।

ਮੈਨੂੰ ਵੇਖ ਕੇ ਤੇਰਾ ਧੀਰਜ ਨ ਰਿਹਾ ਅਤੇ ਸੁਰੰਗ ਪੁਟਵਾ ਕੇ ਸਖੀ ਨੂੰ ਇਸ ਤਰ੍ਹਾਂ ਕਿਹਾ। ਉਹ ਮੈਨੂੰ ਪਕੜ ਕੇ ਤੇਰੇ ਕੋਲ ਲੈ ਗਈ। ਹੇ ਪਿਆਰੀ! ਜੋ ਤੂੰ ਚਾਹੁੰਦੀ ਸੀ, ਉਹੀ ਕੁਝ ਹੋਇਆ।੧੮।

ਦੋਹਾਂ ਨੇ ਬੈਠ ਕੇ ਇਕ ਸਲਾਹ ਕੀਤੀ। ਮੈਨੂੰ ਰਾਜੇ ਦਾ ਚੌਕੀਦਾਰ ਵੇਖ ਗਿਆ ਹੈ। (ਰਾਣੀ ਨੇ) ਯਾਰ ਨੂੰ ਘਰ ਭੇਜ ਕੇ ਇਸ ਤਰ੍ਹਾਂ ਕਿਹਾ--ਹੇ ਰਾਜਨ! ਤੁਹਾਡੀ ਰਾਣੀ ਲੂਣ ਲੈ ਕੇ (ਗਲ ਜਾਣਾ) ਚਾਹੁੰਦੀ ਹੈ।੧੯।

ਸੁਨਤ ਸ੍ਰਵਨ ਸਭ ਜਨ ਮਿਲਿ ਆਏ। ਆਨਿ ਤਵਨ ਕਹ ਬਚਨ ਸੁਨਾਏ।
ਕਿਹ ਨਿਮਿਤ ਛਾਡਤ ਹੈ ਦੇਹੀ। ਸੁਨਿ ਰਾਜਾ ਕੀ ਨਾਰਿ ਸਨੇਹੀ। ੨੦।

ਸੁਨੁ ਰਾਜਾ ਇਕ ਦਿਜ ਮਾਰਿਯੋ ਮੁਹਿ। ਲੋਨ ਲੇਊਂਗੀ ਸਾਚ ਕਹੂੰ ਤੁਹਿ।
ਜੋ ਧਨ ਹਮਰੇ ਧਾਮ ਨਿਹਾਰਹੁ। ਸੋ ਸਭ ਗਾਡਿ ਗੋਰਿ ਮਹਿ ਡਾਰਹੁ। ੨੧।

ਹੋਰਿ ਰਹੇ ਸਭ ਏਕ ਨ ਮਾਨੀ। ਪਰੀ ਭੋਹਰਾ ਭੀਤਰ ਰਾਨੀ।
ਆਸ ਪਾਸ ਲੈ ਲੋਨ ਬਿਥਾਰੋ। ਜੋ ਧਨ ਹੁਤੋ ਗਾਡਿ ਸਭ ਡਾਰੋ। ੨੨।

ਸੁਰੰਗਿ ਸੁਰੰਗਿ ਰਾਨੀ ਤਹ ਆਈ। ਬੈਠੇ ਜਹਾ ਮੀਤ ਸੁਖਦਾਈ।
ਤਾ ਕੋ ਸੰਗ ਲੌ ਤਹੀ ਸਿਧਾਰੀ। ਮੂੜ ਲੋਗ ਕਛੁ ਗਤਿ ਨ ਬਿਚਾਰੀ। ੨੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੪੬। ੬੪੩੩। ਅਫਜੂੰ।*

*ਚੌਪਈ*

ਜਹ ਹਮ ਦਿਸਾ ਉਤਰਾ ਸੁਨੀ। ਰਾਜਾ ਤਹਿਕ ਬਸਤ ਥੋ ਗੁਨੀ।
ਕਲਗੀ ਰਾਇ ਜਾਹਿ ਜਗ ਭਾਖਤ। ਨਾਨਾ ਦੇਸ ਕਾਨਿ ਤਿਹ ਰਾਖਤ। ੧।

ਮੀਤ ਮਤੀ ਤਿਹ ਨਾਰਿ ਬਿਰਾਜੈ। ਜਾਹਿ ਬਿਲੋਕਿ ਚੰਦ੍ਰਮਾ ਲਾਜੈ।
ਤਾ ਕੀ ਏਕ ਲਛਿਮਿਨਿ ਦਾਸੀ। ਦੁਰਬਲ ਦੇਹ ਘੜੀ ਅਬਿਨਾਸੀ। ੨।

ਤਾ ਸੌ ਨਾਰਿ ਹੇਤੁ ਅਤਿ ਮਾਨੈ। ਮੂੜ ਨ ਰਾਨੀ ਕ੍ਰਿਆ ਪਛਾਨੈ।
ਗੁਪਤ ਲੇਤ ਦਾਸੀ ਸੁ ਛਿਮਾਹੀ। ਬੁਰੀ ਬੁਰੀ ਤਿਹ ਦੇਤ ਉਗਾਹੀ। ੩।

ਤਿਹ ਰਾਨੀ ਅਪਨੀ ਕਰਿ ਮਾਨੈ। ਮੂਰਖ ਤਾਹਿ ਜਸੂਸ ਨ ਜਾਨੈ।
ਪਰੈ ਬਾਤ ਤਾ ਕਹ ਜੇ ਸ੍ਰਵਨਨ। ਲਿਖਿ ਪਠਵੈ ਤਤਛਿਨ ਰਾਜਾ ਤਨ। ੪।

ਹੁਤੇ ਦੋਇ ਦਾਸੀ ਕੇ ਭਾਈ। ਬਿਰਧ ਦੰਤ ਕਛੁ ਕਹਾ ਨ ਜਾਈ।
ਸ੍ਯਾਮ ਬਰਨ ਇਕ ਦੁਤਿਯ ਕੁਰੂਪਾ। ਆਖੈ ਜਾਨੁ ਸੁਰਨ ਕੇ ਕੂਪਾ। ੫।

ਬਗਲ ਗੰਧਿ ਤਿਨ ਤੇ ਅਤਿ ਆਵੈ। ਬੈਠਨ ਨਿਕਟ ਨ ਕੋਈ ਪਾਵੈ।
ਚੇਰੀ ਭ੍ਰਾਤ ਜਾਨਿ ਹਿਤ ਮਾਨੈ। ਮੂੜ ਨਾਰਿ ਕਛੁ ਕ੍ਰਿਯਾ ਨ ਜਾਨੈ। ੬।

ਤਹ ਇਕ ਹੁਤੀ ਜਾਟਿ ਕੀ ਨਾਰ। ਮੈਨ ਕਹਤ ਤਿਹ ਨਾਮ ਉਚਾਰ।
ਜਉ ਤਿਹ ਨਾਮ ਚੇਰਿ ਸੁਨਿ ਪਾਵੇ। ਤਹ ਤੇ ਤਾਹਿ ਟੂਕਰਾ ਜਾਵੇ। ੭।

ਤਿਨ ਇਸਤ੍ਰੀ ਇਹ ਭਾਤਿ ਬਿਚਾਰੀ। ਦਾਸੀ ਮੂੜ ਹ੍ਰਿਦੈ ਮਹਿ ਧਾਰੀ।
ਭਾਇ ਖਰਚੁ ਕਛੁ ਮਾਂਗਤ ਤੇਰੇ। ਗੁਹਜ ਪਠੈਯੈ ਕਰਿ ਕਰਿ ਮੇਰੇ। ੮।

ਕੰਨਾਂ ਨਾਲ ਸੁਣ ਕੇ ਸਾਰੇ ਵਿਅਕਤੀ ਮਿਲ ਕੇ ਆ ਗਏ ਅਤੇ ਆ ਕੇ ਉਸ ਨੂੰ ਕਹਿਣ ਲਗੇ। ਹੇ ਰਾਜੇ ਦੀ ਪਿਆਰੀ ਰਾਣੀ! ਤੂੰ ਕਿਸ ਲਈ ਸ਼ਰੀਰ ਛਡ ਰਹੀ ਹੈਂ।੨੦।

(ਰਾਣੀ ਨੇ ਕਿਹਾ--) ਹੇ ਰਾਜਨ! ਸੁਣੋ, ਮੈਂ ਇਕ ਬ੍ਰਾਹਮਣ ਨੂੰ ਮਾਰਿਆ ਹੈ। ਇਸ ਲਈ ਮੈਂ ਸਚ ਕਹਿੰਦੀ ਹਾਂ, ਲੂਣ ਲੈ ਕੇ (ਗਲ ਜਾਵਾਂਗੀ)। ਜੋ ਧਨ ਤੁਸੀਂ ਮੇਰੇ ਘਰ ਵਿਚ ਵੇਖੋ, ਉਸ ਸਾਰੇ ਨੂੰ ਕਬਰ ਵਿਚ ਦਬ ਦਿਓ।੨੧।

ਸਾਰੇ ਹੋੜਦੇ ਰਹੇ, (ਪਰ ਉਸ ਨੇ) ਇਕ ਨ ਮੰਨੀ। ਰਾਣੀ ਭੋਰੇ ਵਿਚ ਪੈ ਗਈ। ਆਪਣੇ ਆਲੇ ਦੁਆਲੇ ਲੂਣ ਖਿਲਾਰ ਦਿੱਤਾ ਅਤੇ ਜੋ ਧਨ ਸੀ, ਉਸ ਸਾਰੇ ਨੂੰ ਗਡ ਦਿੱਤਾ।੨੨।

ਸੁਰੰਗ ਰਾਹੀਂ ਰਾਣੀ ਉਥੇ ਆ ਗਈ, ਜਿਥੇ ਸੁਖਦਾਇਕ ਮਿਤਰ ਬੈਠਾ ਸੀ। ਉਸ ਨੂੰ ਨਾਲ ਲੈ ਕੇ ਉਥੋਂ ਚਲ ਪਈ। ਮੂਰਖ ਲੋਕਾਂ ਨੇ (ਉਸ ਦੀ) ਚਾਲ ਨੂੰ ਨ ਸਮਝਿਆ।੨੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੪੯। ੬੪੩੩। ਚਲਦਾ।*

*ਚੌਪਈ*

ਅਸੀਂ ਜਿਧਰ ਨੂੰ ਉੱਤਰ ਦਿਸ਼ਾ ਸੁਣੀ ਹੈ, ਉਥੇ ਇਕ ਗੁਣਵਾਨ ਰਾਜਾ ਰਹਿੰਦਾ ਸੀ। ਉਸ ਨੂੰ ਜਗਤ ਕਲਗੀ ਰਾਇ ਕਹਿੰਦਾ ਸੀ। ਅਨੇਕ ਦੇਸ਼ ਉਸ ਦੀ ਈਨ ਮੰਨਦੇ ਸਨ।੧।

ਉਸ ਦੀ ਰਾਣੀ ਦਾ ਨਾਂ ਮੀਤ ਮਤੀ ਸੀ, ਜਿਸ ਨੂੰ ਵੇਖ ਕੇ ਚੰਦ੍ਰਮਾ ਵੀ ਸ਼ਰਮਾਉਂਦਾ ਸੀ। ਉਸ ਦੀ ਲਛਮਨੀ ਨਾਂ ਦੀ ਇਕ ਦਾਸੀ ਸੀ। ਪਰਮਾਤਮਾ ਨੇ ਉਸ ਦੇ ਸ਼ਰੀਰ ਨੂੰ ਬਹੁਤ ਦੁਰਬਲ ਬਣਾਇਆ ਸੀ।੨।

ਉਹ ਇਸਤਰੀ ਰਾਣੀ ਨੂੰ ਬਹੁਤ ਪਿਆਰ ਕਰਦੀ ਸੀ। ਪਰ ਮੂਰਖ ਰਾਣੀ ਉਸ ਦੇ ਕਾਰਜ ਨੂੰ ਨਹੀਂ ਸਮਝਦੀ ਸੀ। ਉਹ ਦਾਸੀ (ਰਾਜੇ ਪਾਸੋਂ ) ਗੁਪਤ ਰੂਪ ਵਿਚ ਛੇਮਾਹੀ (ਤਨਖ਼ਾਹ) ਲੈਂਦੀ ਸੀ ਅਤੇ ਭੈੜੀ ਭੈੜੀ ਗੱਲ ਉਸ (ਰਾਜੇ) ਨੂੰ ਦਸਦੀ ਸੀ।੩।

ਉਸ ਨੂੰ ਰਾਣੀ ਆਪਣਾ ਕਰ ਕੇ ਜਾਣਦੀ ਸੀ ਅਤੇ ਉਸ ਨੂੰ (ਰਾਜੇ ਦੀ) ਜਾਸੂਸ ਨਹੀਂ ਸਮਝਦੀ ਸੀ। ਉਸ ਦੇ ਕੰਨ ਵਿਚ ਜੋ ਗੱਲ ਪੈਂਦੀ ਸੀ, (ਉਹ) ਉਸੇ ਵੇਲੇ ਲਿਖ ਕੇ ਰਾਜੇ ਨੂੰ ਭੇਜ ਦਿੰਦੀ ਸੀ।੪।

ਉਸ ਦਾਸੀ ਦੇ ਦੋ ਭਰਾ ਸਨ। (ਉਨ੍ਹਾਂ) ਵੱਡਿਆਂ ਦੰਦਾਂ ਵਾਲਿਆਂ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ। ਇਕ ਦਾ ਰੰਗ ਕਾਲਾ ਸੀ ਅਤੇ ਦੂਜਾ ਕਰੂਪ ਸੀ। ਅੱਖਾਂ ਮਾਨੋ (ਲਾਲ ਰੰਗ ਦੀ) ਸ਼ਰਾਬ ਦੇ ਖੂਹ ਵਰਗੀਆਂ ਸਨ।੫।

ਉਨ੍ਹਾਂ ਦੀਆਂ ਬਗਲਾਂ (ਕੱਛਾਂ) ਵਿਚੋਂ ਬਹੁਤ ਦੁਰਗੰਧ ਆਉਂਦੀ ਸੀ। ਉਨ੍ਹਾਂ ਦੇ ਨੇੜੇ ਕੋਈ ਬੈਠ ਨਹੀਂ ਸਕਦਾ ਸੀ। ਦਾਸੀ ਭਰਾ ਸਮਝ ਕੇ (ਉਨ੍ਹਾਂ ਨਾਲ) ਹਿਤ ਕਰਦੀ ਸੀ। ਉਹ ਮੂਰਖ ਇਸਤਰੀ ਕੁਝ ਭੇਦ ਨਹੀਂ ਸਮਝਦੀ ਸੀ।੬।

ਉਥੇ ਇਕ ਜਟ ਦੀ ਇਸਤਰੀ ਹੁੰਦੀ ਸੀ। ਉਸ ਦਾ ਨਾਂ (ਸਭ) 'ਮੈਨਾ' ਕਹਿੰਦੇ ਸਨ। ਜਦ ਉਸ ਦਾ ਨਾਂ ਦਾਸੀ ਸੁਣ ਲੈਂਦੀ, ਤਾਂ ਉਸ ਨੂੰ ਟੁਕੜਾ (ਖਾਣ ਨੂੰ) ਦਿੰਦੀ।੭।

ਉਸ ਇਸਤਰੀ ਨੇ ਇਸ ਤਰ੍ਹਾਂ ਵਿਚਾਰਿਆ ਅਤੇ (ਉਸ ਦੀ ਗੱਲ ਨੂੰ) ਮੂਰਖ ਦਾਸੀ ਨੇ ਮਨ ਵਿਚ ਧਾਰਨ ਕਰ ਲਿਆ। ਜੇ ਤੇਰੇ ਭਰਾ ਕੁਝ ਖਰਚ ਮੰਗਣ ਤਾਂ ਮੇਰੇ ਹੱਥ ਗੁਪਤ ਢੰਗ ਨਾਲ ਭੇਜ ਦਿਆ ਕਰ।੮।

ਤਬ ਚੇਰੀ ਐਸੋ ਤਨ ਕਿਯੋ। ਡਾਰਿ ਦਰਬ ਭੋਜਨ ਮਹਿ ਦਿਯੋ।
ਭਾਇ ਨਿਮਿਤ ਖਰਚੀ ਪਠ ਦਈ। ਸੋ ਲੈ ਨਾਰਿ ਦਰਬੁ ਘਰ ਗਈ। ੯।

ਆਧੋ ਧਨ ਤਿਹ ਭ੍ਰਾਤਨ ਦੀਨਾ। ਆਧੋ ਕਾਢਿ ਆਪਿ ਤ੍ਰਿਯ ਲੀਨਾ।
ਮੂਰਖ ਚੇਰੀ ਭੇਦ ਨ ਪਾਵੈ। ਇਹ ਚਰਿਤ੍ਰ ਤਨ ਮੂੰਡ ਮੁੰਡਾਵੈ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸੰਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੪੭। ੬੪੪੩। ਅਫਜੂੰ।*

*ਚੌਪਈ*

ਗੌਰਿਪਾਲ ਇਕ ਸੁਨਾ ਨਰੇਸਾ। ਮਾਨਤ ਆਨਿ ਸਕਲ ਤਿਹ ਦੇਸਾ।
ਗੌਰਾ ਦੇਈ ਨਾਰਿ ਤਿਹ ਸੋਹੈ। ਗੌਰਾਵਤੀ ਨਗਰ ਤਿਹ ਕੋ ਹੈ। ੧।

ਤਾ ਕੀ ਤ੍ਰਿਯਾ ਨੀਚ ਸੇਤੀ ਰਤਿ। ਭਲੀ ਬੁਰੀ ਜਾਨਤ ਨ ਮੂੜ ਮਤਿ।
ਇਕ ਦਿਨ ਭੇਦ ਭੂਪ ਲਖਿ ਲਯੋ। ਤ੍ਰਾਸਿਤ ਜਾਰੁ ਤੁਰਤੁ ਭਜਿ ਗਯੋ। ੨।

ਗੌਰਾ ਦੇ ਇਕ ਚਰਿਤ ਬਨਾਯੋ। ਲਿਖਾ ਏਕ ਲਿਖਿ ਤਹਾ ਪਠਾਯੋ।
ਇਕ ਰਾਜਾ ਕੀ ਜਾਨ ਸੁਰੀਤਾ। ਸੋ ਤਾ ਕੌ ਠਹਰਾਯੋ ਮੀਤਾ। ੩।

ਤਿਸੁ ਮੁਖ ਤੇ ਲਿਖਿ ਲਿਖਾ ਪਠਾਈ। ਜਹਾ ਹੁਤੇ ਅਪਨੇ ਸੁਖਦਾਈ।
ਕੋ ਦਿਨ ਰਮਤ ਈਹਾ ਤੇ ਰਹਨਾ। ਦੈ ਕਰਿ ਪਠਿਵਹੁ ਹਮਰਾ ਲਹਨਾ। ੪।

ਸੋ ਪਤ੍ਰੀ ਨ੍ਰਿਪ ਕੇ ਕਰ ਆਈ। ਜਾਨੀ ਮੋਰਿ ਸੁਰੀਤਿ ਪਠਾਈ।
ਜੜ ਨਿਜੁ ਤ੍ਰਿਯ ਕੋ ਭੇਦ ਨ ਪਾਯੋ। ਨੇਹ ਤ੍ਯਾਗ ਤਿਹ ਸਾਥ ਗਵਾਯੋ। ੫।

ਸੁਘਰ ਹੁਤੌ ਤੌ ਭੇਵ ਪਛਾਨਤ। ਤ੍ਰਿਯ ਕੀ ਘਾਤ ਸਤਿ ਕਰਿ ਜਾਨਤ।
ਮੂੜ ਰਾਵ ਕਛੁ ਕ੍ਰਿਯਾ ਨ ਜਾਨੀ। ਇਹ ਬਿਧਿ ਮੂੰਡ ਮੂੰਡਿ ਗੀ ਰਾਨੀ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੪੮। ੬੪੪੯। ਅਫਜੂੰ।*

*ਚੌਪਈ*

ਸੁਨੁ ਰਾਜਾ ਇਕ ਕਥਾ ਪ੍ਰਕਾਸੌ। ਤੁਮਰੇ ਜਿਯ ਕਾ ਭਰਮ ਬਿਨਾਸੌ।
ਉਗ੍ਰਦਤ ਇਕ ਸੁਨਿਯਤ ਰਾਜਾ। ਉਗ੍ਰਾਵਤੀ ਨਗਰ ਜਿਹ ਛਾਜਾ। ੧।

ਉਗ੍ਰ ਦੇਇ ਤਿਹ ਧਾਮ ਦੁਲਾਰੀ। ਬ੍ਰਹਮ ਬਿਸਨ ਸਿਵ ਤਿਹੂੰ ਸਵਾਰੀ।
ਅਵਰਿ ਨ ਅਸਿ ਕੋਈ ਨਾਰਿ ਬਨਾਈ। ਜੈਸੀ ਯਹ ਰਾਜਾ ਕੀ ਜਾਈ। ੨।

ਤਦ ਦਾਸੀ ਨੇ ਇਸ ਤਰ੍ਹਾਂ ਹੀ ਕੀਤਾ ਅਤੇ ਭੋਜਨ ਵਿਚ ਧਨ ਨੂੰ ਪਾ ਦਿੱਤਾ (ਅਰਥਾਤ– ਭੋਜਨ ਵਿਚ ਲੁਕਾ ਦਿੱਤਾ)। ਭਰਾਵਾਂ ਲਈ (ਉਸ ਨੇ) ਖਰਚਾ ਭੇਜ ਦਿੱਤਾ। ਧਨ ਲੈ ਕੇ ਉਹ ਨਾਰੀ (ਜਟ-ਇਸਤਰੀ) ਘਰ ਨੂੰ ਚਲੀ ਗਈ।੯।

(ਉਸ ਨੇ) ਅੱਧਾ ਧਨ ਉਸ ਦੇ ਭਰਾਵਾਂ ਨੂੰ ਦਿੱਤਾ ਅਤੇ ਅੱਧਾ ਇਸਤਰੀ ਨੇ ਆਪ ਕਢ ਲਿਆ। ਮੂਰਖ ਦਾਸੀ ਨੇ ਭੇਦ ਨ ਪਾਇਆ ਅਤੇ ਇਸ ਚਰਿਤ੍ਰ ਰਾਹੀਂ ਆਪਣੇ ਆਪ ਨੂੰ ਠਗਵਾਉਂਦੀ ਰਹੀ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੪੭। ੬੪੪੩। ਚਲਦਾ।*

*ਚੌਪਈ*

ਗੌਰਿਪਾਲ ਨਾਂ ਦਾ ਇਕ ਰਾਜਾ ਸੁਣੀਂਦਾ ਸੀ ਜਿਸ ਦੀ ਸਾਰੇ ਦੇਸ ਈਨ ਮੰਨਦੇ ਸਨ। ਉਸ ਦੀ ਗੌਰਾ ਦੇਈ ਨਾਂ ਦੀ ਇਸਤਰੀ ਸ਼ੋਭਦੀ ਸੀ। ਉਸ ਦਾ ਨਗਰ ਗੌਰਾਵਤੀ ਸੀ।੧।

ਉਸ ਦੀ ਇਸਤਰੀ ਇਕ ਨੀਚ ਨਾਲ ਫਸੀ ਹੋਈ ਸੀ। ਉਹ ਮੂਰਖ ਚੰਗਾ ਮੰਦਾ ਨਹੀਂ ਜਾਣਦੀ ਸੀ। ਇਕ ਦਿਨ ਰਾਜੇ ਨੇ ਇਹ ਭੇਦ ਪਾ ਲਿਆ। ਡਰ ਦਾ ਮਾਰਿਆ ਯਾਰ ਤੁਰਤ ਭਜ ਗਿਆ।੨।

ਗੌਰਾ ਦੇਈ ਨੇ ਇਕ ਚਰਿਤ੍ਰ ਖੇਡਿਆ। ਇਕ ਪੱਤਰ ਲਿਖ ਕੇ ਉਸ ਨੂੰ ਭੇਜਿਆ। (ਉਸ ਨੇ ਆਪਣੇ ਆਪ ਨੂੰ) ਇਕ ਰਾਜੇ ਦੀ ਦਾਸੀ ਦਸ ਕੇ, ਉਸ ਨੂੰ ਮਿਤਰ ਠਹਿਰਾਇਆ।੩।

(ਉਸ ਨੇ) ਦਾਸੀ ਵਲੋਂ (ਉਥੇ) ਲਿਖਵਾ ਭੇਜਿਆ ਜਿਥੇ ਉਸ ਦਾ ਮਿਤਰ ਠਹਿਰਿਆ ਹੋਇਆ ਸੀ। ਕੁਝ ਦਿਨ ਇਥੇ ਹੀ ਘੁੰਮਦਿਆਂ ਰਹਿਣਾ ਅਤੇ ਕਿਸੇ ਹੱਥ ਮੇਰਾ ਲਹਿਣਾ ਭੇਜ ਦੇਣਾ।੪।

ਉਹ ਚਿੱਠੀ ਰਾਜੇ ਦੇ ਹੱਥ ਆ ਗਈ। (ਉਸ ਨੇ) ਸਮਝਿਆ ਕਿ ਇਹ ਮੇਰੀ ਦਾਸੀ ਨੇ ਭੇਜੀ ਹੈ। ਉਸ ਮੂਰਖ ਨੇ ਇਸਤਰੀ ਦਾ ਭੇਦ ਨ ਪਾਇਆ ਅਤੇ ਉਸ (ਦਾਸੀ ਨਾਲੋਂ) ਆਪਣਾ ਸਨੇਹ ਖ਼ਤਮ ਕਰ ਲਿਆ।੫।

ਜੇ ਸਿਆਣਾ ਹੁੰਦਾ ਤਾਂ ਭੇਦ ਨੂੰ ਪਛਾਣਦਾ। ਉਸ ਨੇ ਇਸਤਰੀ ਦੀ ਘਾਤ ਨੂੰ ਸਚ ਕਰ ਕੇ ਸਮਝਿਆ। ਉਸ ਮੂਰਖ ਰਾਜੇ ਨੇ ਕੁਝ ਕ੍ਰਿਆ ਨ ਸਮਝੀ। ਇਸ ਤਰ੍ਹਾਂ ਉਸ ਨੂੰ ਰਾਣੀ ਛਲ ਗਈ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੪੮। ੬੪੪੯। ਚਲਦਾ।*

*ਚੌਪਈ*

ਹੇ ਰਾਜਨ! ਸੁਣੋ, ਮੈਂ ਇਕ ਕਥਾ ਦਸਦਾ ਹਾਂ ਅਤੇ ਤੁਹਾਡੇ ਮਨ ਦਾ ਭਰਮ ਦੂਰ ਕਰਦਾ ਹਾਂ। ਉਗ੍ਰਦੱਤ ਨਾਂ ਦਾ ਇਕ ਰਾਜਾ ਸੁਣੀਂਦਾ ਸੀ। ਉਹ ਉਗ੍ਰਾਵਤੀ ਨਗਰ ਵਿਚ ਸੁਸ਼ੋਭਿਤ ਸੀ।੧।

ਉਸ ਦੇ ਘਰ ਉਗ੍ਰ ਦੇਈ ਨਾਂ ਦੀ ਪੁੱਤਰੀ ਸੀ ਜਿਸ ਨੂੰ (ਮਾਨੋ) ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਤਿੰਨਾਂ ਨੂੰ (ਆਪ) ਸੰਵਾਰਿਆ ਹੋਵੇ। ਉਸ ਵਰਗੀ ਕੋਈ ਹੋਰ ਇਸਤਰੀ ਨਹੀਂ ਬਣਾਈ ਸੀ, ਜਿਸ ਤਰ੍ਹਾਂ ਦੀ ਇਹ ਰਾਜ ਕੁਮਾਰੀ ਸੀ।੨।

ਅਜਬ ਰਾਇ ਇਕ ਤਹ ਖਤਿਰੇਟਾ। ਇਸਕ ਮੁਸਕ ਕੇ ਸਾਥ ਲਪੇਟਾ।
ਰਾਜ ਸੁਤਾ ਜਬ ਤਿਹ ਲਖਿ ਪਾਯੋ। ਪਠੈ ਸਹਚਰੀ ਪਕਰਿ ਮੰਗਾਯੋ। ੩।

ਕਾਮ ਭੋਗ ਮਾਨਾ ਤਿਹ ਸੰਗਾ। ਲਪਟਿ ਲਪਟਿ ਤਾ ਕੇ ਤਰ ਅੰਗਾ।
ਇਕ ਛਿਨ ਛੈਲ ਨ ਛੋਰਾ ਭਾਵੈ। ਮਾਤ ਪਿਤਾ ਤੇ ਅਧਿਕ ਡਰਾਵੈ। ੪।

ਇਕ ਦਿਨ ਕਰੀ ਸਭਨ ਮਿਜਮਾਨੀ। ਸੰਬਲ ਖਾਰ ਡਾਰਿ ਕਰਿ ਸ੍ਯਾਨੀ।
ਰਾਜਾ ਰਾਨੀ ਸਹਿਤ ਬੁਲਾਏ। ਦੇ ਦੋਊ ਬਿਖਿ ਸ੍ਵਰਗ ਪਠਾਏ। ੫।

ਆਪੁ ਸਭਨ ਪ੍ਰਤਿ ਐਸ ਉਚਾਰਾ। ਬਰ ਦੀਨਾ ਮੁਹਿ ਕਹ ਤ੍ਰਿਪੁਰਾਰਾ।
ਰਾਨੀ ਸਹਿਤ ਨਰਾਧਿਪ ਘਾਏ। ਮੁਰ ਨਰ ਕੇ ਸਭ ਅੰਗ ਬਨਾਏ। ੬।

ਅਧਿਕ ਮਯਾ ਮੋ ਪਰ ਸਿਵ ਕੀਨੀ। ਰਾਜ ਸਮਗ੍ਰੀ ਸਭ ਮੁਹਿ ਦੀਨੀ।
ਭੇਦ ਅਭੇਦ ਨ ਕਾਹੂ ਪਾਯੋ। ਸੀਸ ਸੁਤਾ ਕੇ ਛਤ੍ਰ ਫਿਰਾਯੋ। ੭।

ਕਿਤਕ ਦਿਵਸ ਇਹ ਭਾਤਿ ਬਿਤਾਈ। ਰੋਮ ਮਿਤ੍ਰ ਕੇ ਦੂਰ ਕਰਾਈ।
ਤ੍ਰਿਯ ਕੇ ਬਸਤ੍ਰ ਸਗਲ ਦੈ ਵਾ ਕੌ। ਬਰ ਆਨ੍ਯੋ ਇਸਤ੍ਰੀ ਕਰਿ ਤਾ ਕੌ। ੮।

*ਦੋਹਰਾ*

ਮਾਤ ਪਿਤਾ ਹਨਿ ਪੁਰਖ ਬਨ ਬਰਿਯੋ ਮਿਤ੍ਰ ਤ੍ਰਿਯ ਸੋਇ।
ਰਾਜ ਕਰਾ ਇਹ ਛਲ ਭਏ ਭੇਦ ਨ ਪਾਵਤ ਕੋਇ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਚਾਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੪੯। ੬੪੫੮। ਅਫਜੂੰ।*

*ਚੌਪਈ*

ਸੁਜਨਾਵਤੀ ਨਗਰ ਇਕ ਪੂਰਬ। ਸਭ ਸਹਿਰਨ ਤੇ ਹੁਤੋ ਅਪੂਰਬ।
ਸਿੰਘ ਸੁਜਾਨ ਤਹਾ ਕੋ ਰਾਜਾ। ਜਿਹ ਸਮ ਬਿਧ ਨੈ ਔਰ ਨ ਸਾਜਾ। ੧।

ਸ੍ਰੀ ਨਵਜੋਬਨ ਦੇ ਤਿਹ ਨਾਰੀ। ਘੜੀ ਨ ਜਿਹ ਸੀ ਬ੍ਰਹਮ ਕੁਮਾਰੀ।
ਜੋ ਅਬਲਾ ਤਿਹ ਰੂਪ ਨਿਹਾਰੈ। ਮਨ ਕ੍ਰਮ ਬਚ ਇਹ ਭਾਤਿ ਉਚਾਰੈ। ੨।

ਇੰਦ੍ਰ ਧਾਮ ਹੈ ਐਸ ਨ ਨਾਰੀ। ਜੈਸੀ ਨ੍ਰਿਪ ਕੀ ਨਾਰਿ ਨਿਹਾਰੀ।
ਅਸ ਸੁੰਦਰ ਇਕ ਸਾਹ ਸਪੂਤਾ। ਜਿਹ ਲਖਿ ਪ੍ਰਭਾ ਲਜਤ ਪੁਰਹੂਤਾ। ੩।

ਯਹ ਧੁਨਿ ਪਰੀ ਤਰੁਨਿ ਕੇ ਕਾਨਨ। ਤਬ ਤੇ ਲਗੀ ਚਟਪਟੀ ਭਾਮਨਿ।
ਜਤਨ ਕਵਨ ਮੈ ਆਜੁ ਸੁ ਧਾਰੂੰ। ਉਹਿ ਸੁੰਦਰ ਕਹ ਨੈਨ ਨਿਹਾਰੂੰ। ੪।

ਉਥੇ ਇਕ ਅਜਬ ਰਾਇ ਨਾਂ ਦਾ ਛਤ੍ਰੀ (ਰਹਿੰਦਾ) ਸੀ ਜੋ ਇਸ਼ਕ ਮੁਸ਼ਕ ਦੇ ਰੰਗ ਵਿਚ (ਪੂਰੀ ਤਰ੍ਹਾਂ) ਰੰਗਿਆ ਹੋਇਆ ਸੀ। ਰਾਜ ਕੁਮਾਰੀ ਨੇ ਜਦ ਉਸ ਨੂੰ ਵੇਖਿਆ, ਤਾਂ ਸਖੀ ਭੇਜ ਕੇ ਪਕੜ ਕੇ ਮੰਗਵਾ ਲਿਆ।੩।

ਉਸ ਦੇ ਸ਼ਰੀਰ ਹੇਠਾਂ ਲਿਪਟ ਲਿਪਟ ਕੇ ਉਸ ਨਾਲ ਕਾਮ ਭੋਗ ਕੀਤਾ। ਇਕ ਛਿਣ ਲਈ ਵੀ ਉਹ ਉਸ ਜਵਾਨ ਨੂੰ ਛਡਣਾ ਨਹੀਂ ਸੀ ਚਾਹੁੰਦੀ, ਪਰ ਮਾਤਾ ਪਿਤਾ ਤੋਂ ਬਹੁਤ ਡਰਦੀ ਸੀ।੪।

ਉਸ ਨੇ ਇਕ ਦਿਨ ਸਭ ਦਾ ਪ੍ਰੀਤੀ ਭੋਜਨ ਕੀਤਾ। (ਉਸ) ਚਤੁਰ ਨੇ (ਖਾਣੇ ਵਿਚ) ਜ਼ਹਿਰ ('ਸੰਬਲ ਖਾਰ') ਪਾ ਦਿੱਤੀ। ਰਾਜੇ ਨੂੰ ਰਾਣੀ ਸਹਿਤ ਬੁਲਾਇਆ ਅਤੇ ਦੋਹਾਂ ਨੂੰ ਜ਼ਹਿਰ (ਮਿਲਿਆ ਭੋਜਨ ਖਵਾ ਕੇ) ਸਵਰਗ ਨੂੰ ਭੇਜ ਦਿੱਤਾ।੫।

ਆਪ ਸਾਰਿਆਂ ਪ੍ਰਤਿ ਇਸ ਤਰ੍ਹਾਂ ਕਿਹਾ--ਮੈਨੂੰ ਸ਼ਿਵ ਨੇ ਵਰ ਦਿੱਤਾ ਹੈ। (ਉਸ ਨੇ) ਰਾਣੀ ਸਮੇਤ ਰਾਜੇ ਨੂੰ ਮਾਰ ਦਿੱਤਾ ਹੈ ਅਤੇ ਮੇਰੇ ਸਾਰੇ ਅੰਗ ਪੁਰਸ਼ ਵਾਲੇ ਬਣਾ ਦਿੱਤੇ ਹਨ।੬।

ਸ਼ਿਵ ਨੇ ਮੇਰੇ ਉਤੇ ਬਹੁਤ ਕ੍ਰਿਪਾ ਕੀਤੀ ਹੈ। ਮੈਨੂੰ ਸਾਰੀ ਰਾਜ ਸਾਮਗ੍ਰੀ ਦੇ ਦਿੱਤੀ ਹੈ। ਕਿਸੇ ਨੇ ਵੀ (ਇਸ ਗੱਲ ਦਾ) ਭੇਦ ਅਭੇਦ ਨ ਪਾਇਆ ਅਤੇ ਰਾਜ ਕੁਮਾਰੀ ਦੇ ਸਿਰ ਉਤੇ ਛਤ੍ਰ ਝੁਲਾ ਦਿੱਤਾ।੭।

ਕੁਝ ਸਮਾਂ ਇਸ ਤਰ੍ਹਾਂ ਗੁਜ਼ਾਰ ਦਿੱਤਾ। (ਫਿਰ) ਮਿਤਰ ਦੇ ਵਾਲ ਸਾਫ਼ ਕਰਵਾ ਦਿੱਤੇ। ਉਸ ਨੂੰ ਸਾਰੇ ਇਸਤਰੀ ਦੇ ਕਪੜੇ ਪਵਾ ਦਿੱਤੇ ਅਤੇ ਉਸ ਨੂੰ ਇਸਤਰੀ ਵਜੋਂ ਵਿਆਹ ਕੇ ਲੈ ਆਈ।੮।

*ਦੋਹਰਾ*

ਮਾਤਾ ਪਿਤਾ ਨੂੰ ਮਾਰ ਕੇ, (ਆਪ) ਪੁਰਸ਼ ਬਣ ਕੇ ਉਸ ਇਸਤਰੀ ਨੇ ਮਿਤਰ ਨਾਲ ਵਿਆਹ ਕਰ ਲਿਆ। ਇਸ ਛਲ ਨਾਲ ਰਾਜ ਕੀਤਾ, ਪਰ ਕੋਈ ਵੀ ਭੇਦ ਪ੍ਰਾਪਤ ਨ ਕਰ ਸਕਿਆ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੪੯। ੬੪੫੮। ਚਲਦਾ।*

*ਚੌਪਈ*

ਪੂਰਬ ਵਲ ਸੁਜਾਨਵਤੀ ਨਾਂ ਦਾ ਇਕ ਨਗਰ ਸੀ, ਜੋ ਸਾਰਿਆਂ ਸ਼ਹਿਰਾਂ ਨਾਲੋਂ ਅਦੁੱਤੀ ਸੀ। ਸੁਜਾਨ ਸਿੰਘ ਉਥੋਂ ਦਾ ਰਾਜਾ ਸੀ ਜਿਸ ਵਰਗਾ ਵਿਧਾਤਾ ਨੇ ਹੋਰ ਕੋਈ ਨਹੀਂ ਬਣਾਇਆ ਸੀ।੧।

ਉਸ ਦੀ ਨਵਜੋਬਨ ਦੇ (ਦੇਈ) ਨਾਂ ਦੀ ਰਾਣੀ ਸੀ ਜਿਸ ਵਰਗੀ ਬ੍ਰਹਮਾ ਨੇ (ਕੋਈ ਹੋਰ) ਕੁਮਾਰੀ ਨਹੀਂ ਬਣਾਈ ਸੀ। ਜੋ ਉਸ ਅਬਲਾ ਦਾ ਰੂਪ ਵੇਖਦਾ ਤਾਂ ਮਨ, ਬਚ, ਕਰਮ ਕਰ ਕੇ ਇਸ ਤਰ੍ਹਾਂ ਕਹਿੰਦਾ।੨।

ਇੰਦਰ ਦੇ ਘਰ ਵੀ ਇਸ ਤਰ੍ਹਾਂ ਦੀ ਨਾਰੀ ਨਹੀਂ ਹੈ ਜਿਹੋ ਜਿਹੀ ਅਸੀਂ ਰਾਜੇ ਦੀ ਇਸਤਰੀ ਵੇਖੀ ਹੈ। (ਉਥੇ) ਇਕ ਸ਼ਾਹ ਦਾ ਇਹੋ ਜਿਹਾ ਸੁੰਦਰ ਪੁੱਤਰ ਸੀ, ਜਿਸ ਦੀ ਸੁੰਦਰਤਾ ਨੂੰ ਵੇਖ ਕੇ ਇੰਦਰ ਵੀ ਸ਼ਰਮਾਉਂਦਾ ਸੀ।੩।

ਜਦ ਇਹ ਭਿਣਕ ਰਾਣੀ ਦੇ ਕੰਨਾਂ ਵਿਚ ਪਈ, ਤਦ ਤੋਂ ਉਹ ਇਸਤਰੀ ਛਟਪਟਾਉਣ ਲਗ ਗਈ। (ਸੋਚਣ ਲਗੀ ਕਿ) ਅਜ ਮੈਂ ਕਿਹੜਾ ਯਤਨ ਕਰਾਂ ਕਿ ਉਸ ਸੁੰਦਰ ਨੂੰ ਆਪਣੇ ਨੈਣਾਂ ਨਾਲ ਵੇਖਾਂ।੪।

ਨਗਰ ਢੰਢੋਰਾ ਨਾਰਿ ਫਿਰਾਯੋ। ਸਭਹਿਨ ਕਹ ਇਹ ਭਾਤਿ ਸੁਨਾਯੋ।
ਊਚ ਨੀਚ ਕੋਈ ਰਹੈ ਨ ਪਾਵੈ। ਪ੍ਰਾਤਕਾਲ ਭੋਜਨ ਸਭ ਖਾਵੈ। ੫।

ਰਾਜਹਿ ਬਾਤ ਕਛੂ ਨਹਿ ਜਾਨੀ। ਨਿਵਤਾ ਦਿਯੋ ਲਖਿਯੋ ਤ੍ਰਿਯ ਮਾਨੀ।
ਭਾਤਿ ਭਾਤਿ ਪਕਵਾਨ ਪਕਾਏ। ਊਚ ਨੀਚ ਸਭ ਨਿਵਤਿ ਬੁਲਾਏ। ੬।

ਭੋਜਨ ਖਾਨ ਜਨਾਵਹਿ ਬਿਗਸਹਿ। ਤ੍ਰਿਯ ਕੀ ਦ੍ਰਿਸਟਿ ਤਰੇ ਹ੍ਵੈ ਨਿਕਸਹਿ।
ਐਠੀ ਰਾਇ ਜਬਾਯੋ ਤਹਾ। ਬੈਠਿ ਝਰੋਖੇ ਰਾਨੀ ਜਹਾ। ੭।

ਰਾਨੀ ਨਿਰਖਿ ਚੀਨ ਤਿਹ ਗਈ। ਬਹੁ ਬਿਧਿ ਤਾਹਿ ਸਰਾਹਤ ਭਈ।
ਧੰਨਿ ਧੰਨਿ ਮੁਖ ਤੇ ਬਹੁਰਿ ਉਚਾਰਾ। ਜਿਨ ਕਰਤੈ ਇਹ ਕੁਅਰ ਸਵਾਰਾ। ੮।

ਲੀਨਾ ਸਖੀ ਪਠਾਇ ਤਿਸੈ ਘਰਿ। ਕਾਮ ਭੋਗ ਕਿਯ ਲਪਟਿ ਲਪਟਿ ਕਰਿ।
ਏਕ ਤਰੁਨ ਅਰੁ ਭਾਂਗ ਚੜਾਈ। ਚਾਰ ਪਹਰਿ ਨਿਸਿ ਨਾਰਿ ਬਜਾਈ। ੯।

ਐਠੀ ਸੌ ਬਧਿ ਗਯੋ ਸਨੇਹਾ। ਜੋ ਮੁਹਿ ਕਹੇ ਨ ਆਵਤ ਨੇਹਾ।
ਭੇਦ ਸਿਖੈ ਤਿਹ ਧਾਮ ਪਠਾਯੋ। ਆਧੀ ਰੈਨਿ ਨਰੇਸਹਿ ਘਾਯੋ। ੧੦।

ਪ੍ਰਾਤਿ ਚਲੀ ਜਰਬੇ ਕੇ ਕਾਜਾ। ਦਰਬੁ ਲੁਟਾਵਤ ਨਾਰਿ ਨ੍ਰਿਲਾਜਾ।
ਦ੍ਰਿਸਟ ਬੰਧੁ ਸਭ ਕੀ ਅਸਿ ਕਰੀ। ਸਭਹੂੰ ਲਖਾ ਅਬਲਾ ਜਰਿ ਮਰੀ। ੧੧।

ਨਿਕਸਿ ਜਾਰਿ ਸੰਗ ਆਪੁ ਸਿਧਾਰੀ। ਭੇਦ ਨ ਲਖੈ ਪੁਰਖ ਅਰੁ ਨਾਰੀ।
ਦ੍ਰਿਸਟਿ ਬੰਦ ਕਰਤ ਅਸ ਭਈ। ਮੂੰਡਿ ਮੂੰਡਿ ਸਭਹਿਨ ਕੋ ਗਈ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚਾਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੫੦। ੬੪੭੦। ਅਫਜੂੰ।*

*ਚੌਪਈ*

ਸੁਨੋ ਭੂਪ ਇਕ ਕਹੌਂ ਕਹਾਨੀ। ਕਿਨਹੂੰ ਸੁਨੀ ਨ ਆਗੇ ਜਾਨੀ।
ਭੂਪ ਸੁ ਬਸਤ੍ਰ ਸੈਨ ਇਕ ਸੋਹੈ। ਤਾ ਕੇ ਸਮ ਨ ਨਰਾਧਿਪ ਕੋ ਹੈ। ੧।

ਧਾਮ ਸੁ ਬਸਤ੍ਰ ਮਤੀ ਤਿਹ ਨਾਰੀ। ਬਸਤ੍ਰਾਵਤੀ ਨਗਰ ਉਜਿਯਾਰੀ।
ਅਵਲ ਚੰਦ ਤਿਹ ਠਾ ਇਕ ਰਾਵਤ। ਰਾਨੀ ਸੁਨਾ ਏਕ ਦਿਨ ਗਾਵਤ। ੨।

ਬਧਿ ਗਯੋ ਤਾ ਸੌ ਐਸ ਸਨੇਹਾ। ਜਸ ਸਾਵਨ ਕੋ ਬਰਸਤ ਮੇਹਾ।
ਏਕ ਜਤਨ ਤਿਨ ਨਾਰਿ ਬਨਾਯੋ। ਪਠੈ ਸਖੀ ਤਿਹ ਬੋਲਿ ਪਠਾਯੋ। ੩।

(ਉਸ) ਇਸਤਰੀ ਨੇ ਨਗਰ ਵਿਚ ਢੰਡੋਰਾ ਪਿਟਵਾ ਦਿੱਤਾ। ਸਾਰਿਆਂ ਨੂੰ ਇਸ ਤਰ੍ਹਾਂ ਸੁਣਾ ਦਿੱਤਾ ਕਿ ਕੋਈ ਉੱਚਾ ਨੀਵਾਂ (ਅਮੀਰ ਗਰੀਬ) ਨ ਰਹੇ ਅਤੇ ਸਭ (ਆ ਕੇ ਮੇਰੇ ਘਰ) ਕਲ ਸਵੇਰੇ ਪ੍ਰੀਤੀ ਭੋਜਨ ਕਰਨ।੫।

ਰਾਜੇ ਨੇ ਇਸ ਗੱਲ ਦਾ ਭੇਦ ਨ ਸਮਝਿਆ। (ਉਸ ਨੇ ਤਾਂ ਇਹੀ ਸੋਚਿਆ ਕਿ) ਰਾਣੀ ਨੇ (ਆਮ ਜਿਹਾ) ਨਿਉਤਾ ਦਿੱਤਾ ਹੈ। ਭਾਂਤ ਭਾਂਤ ਦੇ ਪਕਵਾਨ ਪਕਵਾਏ ਗਏ ਅਤੇ ਅਮੀਰ ਗਰੀਬ ਸਭ ਨੂੰ ਸਦ ਬੁਲਾਇਆ।੬।

ਭੋਜਨ ਖਾਣ ਲਈ ਲੋਕੀਂ ਖ਼ੁਸ਼ੀ ਖ਼ੁਸ਼ੀ ਆ ਰਹੇ ਸਨ ਅਤੇ (ਝਰੋਖੇ ਵਿਚ ਬੈਠੀ) ਇਸਤਰੀ ਦੀ ਨਜ਼ਰ ਹੇਠੋਂ ਲੰਘਦੇ ਸਨ। ਜਦ ਐਠੀ ਰਾਇ ਉਥੇ ਆਇਆ ਜਿਥੇ ਰਾਣੀ ਝਰੋਖੇ ਵਿਚ ਬੈਠੀ ਸੀ।੭।

ਰਾਣੀ ਉਸ ਨੂੰ ਵੇਖ ਕੇ ਪਛਾਣ ਗਈ। ਉਸ ਦੀ ਬਹੁਤ ਤਰ੍ਹਾਂ ਨਾਲ ਸ਼ਲਾਘਾ ਕਰਨ ਲਗੀ। (ਉਸ ਨੇ) ਫਿਰ ਮੂੰਹ ਤੋਂ 'ਧੰਨ ਧੰਨ' ਕਿਹਾ ਜਿਸ ਕਰਤਾ ਨੇ ਇਹ ਰਾਜ ਕੁਮਾਰ ਬਣਾਇਆ ਸੀ।੮।

ਉਸ ਨੂੰ ਸਖੀ ਭੇਜ ਕੇ ਘਰ ਬੁਲਾ ਲਿਆ। ਉਸ ਨਾਲ ਲਿਪਟ ਲਿਪਟ ਕੇ ਰਤੀ-ਕ੍ਰੀੜਾ ਕੀਤੀ। ਇਕ ਜਵਾਨ ਅਤੇ ਦੂਜੇ ਭੰਗ ਪੀਤੀ ਹੋਈ। ਉਸ ਨੇ ਚਾਰ ਪਹਿਰ ਰਾਤ ਇਸਤਰੀ ਨਾਲ ਸੰਯੋਗ ਕੀਤਾ।੯।

(ਉਸ ਦਾ) ਐਠੀ ਰਾਇ ਨਾਲ ਪ੍ਰੇਮ ਵੱਧ ਗਿਆ। (ਉਸ) ਪ੍ਰੇਮ ਦਾ ਮੇਰੇ ਕੋਲੋਂ ਵਰਣਨ ਨਹੀਂ ਕੀਤਾ ਜਾ ਸਕਦਾ। ਉਸ ਨੂੰ ਭੇਦ ਦੀ ਗੱਲ ਸਮਝਾ ਕੇ ਘਰ ਭੇਜ ਦਿੱਤਾ ਅਤੇ ਅੱਧੀ ਰਾਤ ਨੂੰ ਰਾਜੇ ਨੂੰ ਮਾਰ ਦਿੱਤਾ।੧੦।

ਉਹ ਨਿਰਲਜ ਇਸਤਰੀ ਸਵੇਰੇ ਸਾਰਾ ਧਨ ਲੁਟਾ ਕੇ ਸਤੀ ਹੋਣ ਲਈ ਚਲ ਪਈ। (ਉਸ ਨੇ) ਸਾਰਿਆਂ ਦੀ ਨਜ਼ਰ ਇਸ ਤਰ੍ਹਾਂ ਬੰਦ ਕਰ ਦਿੱਤੀ ਕਿ ਸਭ ਨੇ ਸਮਝਿਆ ਕਿ ਇਸਤਰੀ ਸੜ ਮੋਈ ਹੈ।੧੧।

ਆਪ ਯਾਰ ਨਾਲ ਨਿਕਲ ਕੇ ਚਲੀ ਗਈ। ਕੋਈ ਪੁਰਸ਼ ਅਤੇ ਨਾਰੀ ਇਸ ਭੇਦ ਨੂੰ ਨ ਸਮਝ ਸਕਿਆ। ਇਸ ਤਰ੍ਹਾਂ ਉਸ ਨੇ ਦ੍ਰਿਸ਼ਟੀ ਬੰਦ ਕਰ ਦਿੱਤੀ ਅਤੇ ਸਭ ਨੂੰ ਛਲ ਕੇ ਚਲੀ ਗਈ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੫੦। ੬੪੭੦। ਚਲਦਾ।*

*ਚੌਪਈ*

ਹੇ ਰਾਜਨ! ਸੁਣੋ, ਮੈਂ ਇਕ ਕਹਾਣੀ ਕਹਿੰਦਾ ਹਾਂ। (ਇਸ ਪ੍ਰਕਾਰ ਦੀ ਕਹਾਣੀ) ਨ ਕਿਸੇ ਨੇ ਪਹਿਲਾਂ ਸੁਣੀ ਹੈ, ਨ ਹੀ ਜਾਣੀ ਹੈ। ਇਕ ਬਸਤ੍ਰ ਸੈਨ ਨਾਂ ਦਾ ਰਾਜਾ ਸੀ ਜਿਸ ਵਰਗਾ ਕੋਈ ਰਾਜਾ ਨਹੀਂ ਸੀ।੧।

ਉਸ ਦੇ ਘਰ ਬਸਤ੍ਰ ਮਤੀ ਨਾਂ ਦੀ ਇਸਤਰੀ ਸੀ। (ਉਸ ਦੀ) ਬਸਤ੍ਰਾਵਤੀ ਨਾਂ ਦੀ ਨਗਰੀ ਬਹੁਤ ਸੁੰਦਰ ਸੀ। ਉਥੇ ਅਵਲ ਚੰਦ ਨਾਂ ਦਾ ਇਕ ਰਾਵਤ (ਰਾਜਪੂਤ) ਸੀ। (ਉਸ ਨੂੰ) ਰਾਣੀ ਨੇ ਇਕ ਦਿਨ ਗਾਉਂਦਿਆਂ ਸੁਣਿਆ।੨।

(ਰਾਣੀ ਦਾ) ਉਸ ਨਾਲ ਇਸ ਤਰ੍ਹਾਂ ਦਾ ਸਨੇਹ ਵੱਧ ਗਿਆ, ਜਿਵੇਂ ਸਾਵਣ ਦੇ ਮਹੀਨੇ ਵਿਚ ਮੀਂਹ ਪੈਂਦਾ ਹੈ। ਉਸ ਰਾਣੀ ਨੇ ਇਕ ਚਰਿਤ੍ਰ ਖੇਡਿਆ। ਸਖੀ ਭੇਜ ਕੇ ਉਸ ਨੂੰ ਬੁਲਾ ਲਿਆ।੩।

ਕਾਮ ਭੋਗ ਤਾ ਸੌ ਦ੍ਰਿੜ ਕੀਨਾ। ਭਾਤਿ ਭਾਤਿ ਪਿਯ ਕੋ ਰਸ ਲੀਨਾ।
ਰਾਜ ਪਾਟ ਸਭ ਹੀ ਸੁ ਬਿਸਾਰਿਯੋ। ਤਾ ਕੇ ਹਾਥ ਬੇਚਿ ਜੀਯ ਡਾਰਿਯੋ। ੪।

ਸਭ ਅਤੀਤ ਗ੍ਰਿਹਿ ਨਿਵਤਿ ਪਠਾਏ। ਬਸਤ੍ਰ ਭਗੌਹੈ ਤਿਸ ਪਹਿਰਾਏ।
ਆਪਹੁ ਬਸਤ੍ਰ ਭਗੌਹੇ ਧਰਿ ਕੈ। ਜਾਤ ਭਈ ਤਿਹ ਸਾਥ ਨਿਕਰਿ ਕੈ। ੫।

ਚੋਬਦਾਰ ਕਿਨਹੂੰ ਨ ਹਟਾਈ। ਸਭਹਿਨ ਕਰਿ ਜੋਗੀ ਠਹਰਾਈ।
ਜਬ ਵਹੁ ਜਾਤ ਕੋਸ ਬਹੁ ਭਈ। ਤਬ ਰਾਜੈ ਪਾਛੇ ਸੁਧ ਲਈ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕ੍ਯਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੫੧। ੬੪੭੯। ਅਫਜੂੰ।*

*ਚੌਪਈ*

ਇਸਕ ਤੰਬੋਲ ਸਹਿਰ ਜਹ ਸੋਹੈ। ਇਸਕ ਤੰਬੋਲ ਨਰਿਸ ਤਹ ਕੋ ਹੈ।
ਇਸਕਪੇਚ ਦੇ ਤਾ ਕੀ ਰਾਨੀ। ਸੁੰਦਰਿ ਦੇਸ ਦੇਸ ਮਹਿ ਜਾਨੀ। ੧।

ਕਾਜੀ ਬਸਤ ਏਕ ਤਹ ਭਾਰੋ। ਆਰਫ ਦੀਨ ਨਾਮ ਉਜਿਯਾਰੋ।
ਸੁਤਾ ਜੇਬਤੁਲ ਨਿਸਾ ਤਵਨ ਕੀ। ਸਸਿ ਕੀ ਸੀ ਦੁਤਿ ਲਗਤ ਜਵਨ ਕੀ। ੨।

ਤਹ ਗੁਲਜਾਰ ਰਾਇ ਇਕ ਨਾਮਾ। ਥਕਿਤ ਰਹਤ ਨਿਰਖਤ ਜਿਹ ਬਾਮਾ।
ਸੋ ਕਾਜੀ ਕੀ ਸੁਤਾ ਨਿਹਾਰਾ। ਮਦਨ ਬਾਨ ਤਹ ਤਾਹਿ ਪ੍ਰਹਾਰਾ। ੩।

ਹਿਤੂ ਜਾਨਿ ਇਕ ਸਖੀ ਬੁਲਾਈ। ਤਾ ਕਹ ਕਹਾ ਭੇਦ ਸਮਝਾਈ।
ਜੌ ਤਾ ਕਹ ਤੈ ਮੋਹਿ ਮਿਲਾਵੈ। ਮੁਖ ਮਾਗੈ ਸੋਈ ਬਰੁ ਪਾਵੈ। ੪।

ਸਖੀ ਗਈ ਤਬ ਹੀ ਤਾ ਕੇ ਪ੍ਰਤਿ। ਆਨਿ ਮਿਲਾਇ ਦਯੋ ਤਿਨ ਸੁਭ ਮਤਿ।
ਭਾਤਿ ਭਾਤਿ ਦੁਹੂੰ ਕਰੇ ਬਿਲਾਸਾ। ਤਜਿ ਕਰਿ ਮਾਤ ਪਿਤਾ ਕੋ ਤ੍ਰਾਸਾ। ੫।

ਅਸ ਗੀ ਅਟਕਿ ਤਵਨ ਪਰ ਤਰੁਨੀ। ਜੋਰਿ ਨ ਸਕਤ ਪਲਕ ਸੌ ਬਰਨੀ।
ਰੈਨਿ ਦਿਵਸ ਤਿਹ ਪ੍ਰਭਾ ਨਿਹਾਰੈ। ਧੰਨ੍ਯ ਜਨਮ ਕਰਿ ਅਪਨ ਬਿਚਾਰੈ। ੬।

ਧਨਿ ਧਨਿ ਤਵਨ ਦਿਵਸ ਬਡਭਾਗੀ। ਜਿਹ ਦਿਨ ਲਗਨ ਤੁਮਾਰੀ ਲਾਗੀ।
ਅਬ ਕਛੁ ਐਸ ਉਪਾਵ ਬਨੈਯੈ। ਜਿਹ ਛਲ ਪਿਯ ਕੇ ਸੰਗ ਸਿਧੈਯੈ। ੭।

ਬੋਲਿ ਭੇਦ ਸਭ ਪਿਯਹਿ ਸਿਖਾਯੋ। ਰੋਮਨਾਸ ਤਿਹ ਬਦਨ ਲਗਾਯੋ।
ਸਭ ਹੀ ਕੇਸ ਦੂਰ ਕਰਿ ਡਾਰੇ। ਪੁਰਖ ਨਾਰਿ ਨਹਿ ਜਾਤ ਬਿਚਾਰੇ। ੮।

ਸਭ ਤ੍ਰਿਯ ਭੇਸ ਧਰਾ ਪ੍ਰੀਤਮ ਜਬ। ਠਾਢਾ ਭਯੋ ਅਦਾਲਤਿ ਮੈ ਤਬ।
ਕਹਿ ਮੁਰ ਚਿਤ ਕਾਜੀ ਸੁਤ ਲੀਨਾ। ਮੈ ਚਾਹਤ ਤਾ ਕੌ ਪਤਿ ਕੀਨਾ। ੯।

ਉਸ ਨਾਲ ਚੰਗੀ ਤਰ੍ਹਾਂ ਨਾਲ ਕਾਮ-ਭੋਗ ਕੀਤਾ ਅਤੇ ਤਰ੍ਹਾਂ ਤਰ੍ਹਾਂ ਨਾਲ ਪ੍ਰੀਤਮ ਦਾ ਰਸ ਮਾਣਿਆ। ਉਸ ਨੇ ਰਾਜ-ਪਾਟ ਸਭ ਕੁਝ ਭੁਲਾ ਦਿੱਤਾ ਅਤੇ ਉਸ ਦੇ ਹੱਥ ਆਪਣਾ ਹਿਰਦਾ ਹੀ ਵੇਚ ਦਿੱਤਾ।੪।

(ਉਸ ਨੇ) ਸਾਰਿਆਂ ਸਾਧਾਂ ਨੂੰ ਆਪਣੇ ਘਰ ਆਉਣ ਦਾ ਨਿਉਤਾ ਦਿੱਤਾ। ਉਸ (ਆਪਣੇ ਪ੍ਰੇਮੀ) ਨੂੰ ਵੀ ਭਗਵੇ ਬਸਤ੍ਰ ਪਵਾ ਦਿੱਤੇ। (ਉਸ ਨੇ) ਆਪ ਵੀ ਭਗਵੇ ਬਸਤ੍ਰ ਧਾਰਨ ਕਰ ਲਏ ਅਤੇ ਉਸ ਦੇ ਨਾਲ ਹੀ ਨਿਕਲ ਗਈ।੫।

ਕਿਸੇ ਚੋਬਦਾਰ ਨੇ (ਉਸ ਨੂੰ) ਨ ਰੋਕਿਆ। ਸਭ ਨੇ (ਉਸ ਨੂੰ) ਜੋਗੀ ਹੀ ਸਮਝਿਆ। ਜਦ ਉਹ ਬਹੁਤ ਕੋਹ ਦੂਰ ਨਿਕਲ ਗਈ। ਤਾਂ ਪਿਛੋਂ ਰਾਜੇ ਨੂੰ ਪਤਾ ਲਗਿਆ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੫੧। ੬੪੭੬। ਚਲਦਾ।*

*ਚੌਪਈ*

ਇਸਕ ਤੰਬੋਲ ਨਾਂ ਦਾ ਸ਼ਹਿਰ ਜਿਥੇ ਸ਼ੋਭਦਾ ਸੀ ਉਥੇ ਇਸਕ ਤੰਬੋਲ ਨਾਂ ਦਾ ਰਾਜਾ ਰਾਜ ਕਰਦਾ ਸੀ। ਉਸ ਦੀ ਰਾਣੀ ਇਸਕਪੇਚ ਦੇ (ਦੇਈ) ਸੀ, ਜੋ ਦੇਸ ਦੇਸਾਂਤਰਾਂ ਵਿਚ ਸੁੰਦਰ ਮੰਨੀ ਜਾਂਦੀ ਸੀ।੧।

ਉਥੇ ਇਕ ਵੱਡਾ ਕਾਜ਼ੀ ਰਹਿੰਦਾ ਸੀ। ਉਸ ਦਾ ਉਜਲਾ ਨਾਮ ਆਰਫ਼ ਦੀਨ ਸੀ। ਉਸ ਦੀ ਜ਼ੇਬਤੁਲ ਨਿਸਾ ਨਾਂ ਦੀ ਪੁੱਤਰੀ ਸੀ ਜਿਸ ਦੀ ਛਬੀ ਚੰਦ੍ਰਮਾ ਵਰਗੀ ਲਗਦੀ ਸੀ।੨।

ਉਥੇ ਗੁਲਜ਼ਾਰ ਰਾਇ ਨਾਂ ਦਾ ਇਕ (ਵਿਅਕਤੀ) ਸੀ ਜਿਸ ਨੂੰ ਵੇਖ ਕੇ ਇਸਤਰੀਆਂ ਥਕੀਆਂ ਰਹਿ ਜਾਂਦੀਆਂ ਸਨ। (ਜਦ) ਉਸ ਨੂੰ ਕਾਜ਼ੀ ਦੀ ਪੁੱਤਰੀ ਨੇ ਵੇਖਿਆ ਤਾਂ ਉਸ ਨੂੰ ਕਾਮ ਨੇ ਬਾਣ ਮਾਰਿਆ।੩।

ਹਿਤੂ ਜਾਣ ਕੇ (ਉਸ ਨੇ) ਇਕ ਸਖੀ ਨੂੰ ਬੁਲਾਇਆ ਅਤੇ ਉਸ ਨੂੰ (ਸਾਰਾ) ਭੇਦ ਕਹਿ ਕੇ ਸਮਝਾਇਆ। ਜੇ ਤੂੰ ਉਸ ਨੂੰ ਮੈਨੂੰ ਮਿਲਾ ਦੇਵੇਂ, ਤਾਂ ਮੂੰਹ ਮੰਗਿਆ ਵਰ (ਇਨਾਮ) ਪ੍ਰਾਪਤ ਕਰੇਂ।੪।

ਸਖੀ ਤਦ ਹੀ ਉਸ ਕੋਲ ਗਈ ਅਤੇ ਉਸ ਸ਼ੁਭ ਮਤਿ ਵਾਲੇ (ਪ੍ਰੇਮੀ) ਨੂੰ ਆਣ ਕੇ ਮਿਲਾ ਦਿੱਤਾ। ਦੋਹਾਂ ਨੇ ਮਾਤਾ ਪਿਤਾ ਦਾ ਡਰ ਤਿਆਗ ਕੇ ਭਾਂਤ ਭਾਂਤ ਦੇ ਬਿਲਾਸ ਕੀਤੇ।੫।

ਇਸ ਤਰ੍ਹਾਂ ਉਹ ਇਸਤਰੀ ਉਸ (ਯੁਵਕ) ਉਤੇ ਮੋਹਿਤ ਹੋ ਗਈ। (ਉਹ ਉਸ ਨੂੰ ਵੇਖਦਿਆਂ) ਪਲਕ ਨਾਲ ਪਲਕ ('ਬਰਨੀ') ਨਹੀਂ ਜੋੜ ਸਕਦੀ ਸੀ। ਰਾਤ ਦਿਨ ਉਸ ਦੀ ਛਬੀ ਨੂੰ ਵੇਖਦੀ ਰਹਿੰਦੀ ਅਤੇ ਆਪਣੇ ਜਨਮ ਨੂੰ ਧੰਨ ਸਮਝਦੀ।੬।

(ਕਹਿੰਦੀ--) ਉਹ ਵੱਡਭਾਗੀ ਦਿਨ ਧੰਨ ਹੈ ਜਿਸ ਦਿਨ ਤੁਹਾਡੀ ਲਗਨ ਲਗੀ ਸੀ। ਹੁਣ ਕੋਈ ਅਜਿਹਾ ਉਪਾ ਕੀਤਾ ਜਾਏ ਜਿਸ ਛਲ ਕਰ ਕੇ ਪ੍ਰੀਤਮ ਨਾਲ ਜਾਇਆ ਜਾ ਸਕੇ।੭।

ਉਸ ਨੇ ਪ੍ਰੀਤਮ ਨੂੰ ਸਾਰਾ ਭੇਦ ਬੋਲ ਕੇ ਸਮਝਾ ਦਿੱਤਾ ਅਤੇ ਰੋਮਨਾਸਨੀ ਉਸ ਦੇ ਮੂੰਹ ਉਤੇ ਲਗਾ ਦਿੱਤੀ। (ਉਸ ਦੇ) ਸਾਰੇ ਵਾਲ ਸਾਫ਼ ਕਰ ਦਿੱਤੇ। (ਹੁਣ ਉਹ) ਪੁਰਸ਼ ਨਹੀਂ ਵਿਚਾਰਿਆ ਜਾ ਸਕਦਾ ਸੀ, ਇਸਤਰੀ (ਹੀ ਲਗਦੀ ਸੀ)।੮।

ਜਦ ਪ੍ਰੀਤਮ ਨੇ ਇਸਤਰੀ ਦਾ ਸਾਰਾ ਭੇਸ ਧਾਰਨ ਕਰ ਲਿਆ, ਤਦ ਉਹ ਅਦਾਲਤ ਵਿਚ ਜਾ ਖੜੋਤਾ। ਕਹਿਣ ਲਗਾ ਕਿ ਮੇਰਾ ਚਿਤ ਕਾਜ਼ੀ ਦੇ ਪੁੱਤਰ (ਅਸਲੋਂ ਪੁੱਤਰੀ) ਨੇ ਜਿਤ ਲਿਆ ਹੈ। ਮੈਂ ਉਸ ਨੂੰ (ਆਪਣਾ) ਪਤੀ ਬਣਾਉਣਾ ਚਾਹੁੰਦੀ ਹਾਂ।੯।

ਕਾਜੀ ਕਾਢਿ ਕਿਤਾਬ ਨਿਹਾਰੀ। ਦੇਖਿ ਦੇਖਿ ਕਰਿ ਇਹੈ ਉਚਾਰੀ।
ਜੋ ਆਵੈ ਆਪਨ ਹ੍ਵੈ ਰਾਜੀ। ਤਾ ਕਹ ਕਹਿ ਨ ਸਕਤ ਕਛੁ ਕਾਜੀ। ੧੦।

ਯਹ ਹਮਰੇ ਸੁਤ ਕੀ ਭੀ ਦਾਰਾ। ਹਮ ਯਾ ਕੀ ਕਰਿ ਹੈ ਪ੍ਰਤਿਪਾਰਾ।
ਭੇਦ ਅਭੇਦ ਜੜ ਕਛੂ ਨ ਚੀਨੀ। ਨਿਰਖਿਤ ਸਾਹ ਮੁਹਰ ਕਰਿ ਦੀਨੀ। ੧੧।

ਮੁਹਰ ਕਰਾਇ ਧਾਮ ਵਹ ਗਯੋ। ਪੁਰਸ ਭੇਸ ਧਰਿ ਆਵਤ ਭਯੋ।
ਜਬ ਦਿਨ ਦੁਤਿਯ ਕਚਹਿਰੀ ਲਾਗੀ। ਪਾਤਸਾਹ ਬੈਠੇ ਬਡਭਾਗੀ। ੧੨।

ਕਾਜੀ ਕੋਟਵਾਰ ਥੋ ਜਹਾ। ਪੁਰਖ ਭੇਸ ਧਰਿ ਆਯੋ ਤਹਾ।
ਸੰਗ ਸੁਤਾ ਕਾਜੀ ਕੀ ਆਨੀ। ਸਾਹ ਸੁਨਤ ਇਹ ਭਾਤਿ ਬਖਾਨੀ। ੧੩।

ਨਿਰਖਹੁ ਕਾਜਿ ਸੁਤਾ ਮੁਹਿ ਬਰਾ। ਆਪਹਿ ਰੀਝਿ ਮਦਨਪਤਿ ਕਰਾ।
ਵਹੈ ਮੁਹਰ ਹਜਰਤਿਹਿ ਦਿਖਾਈ। ਜੋ ਇਸਤ੍ਰੀ ਹ੍ਵੈ ਆਪੁ ਕਰਾਈ। ੧੪।

ਨਿਰਖਤ ਮੁਹਰ ਸਭਾ ਸਭ ਹਸੀ। ਕਾਜਿ ਸੁਤਾ ਮਿਤਵਾ ਗ੍ਰਿਹ ਬਸੀ।
ਕਾਜੀ ਹੂੰ ਚੁਪ ਹ੍ਵੈ ਕਰਿ ਰਹਾ। ਨ੍ਯਾਇ ਕਿਯਾ ਤੈਸਾ ਫਲ ਲਹਾ। ੧੫।

*ਦੋਹਰਾ*

ਇਹ ਛਲ ਸੌ ਕਾਜੀ ਛਲਾ ਬਸੀ ਮਿਤ੍ਰ ਕੇ ਧਾਮ।
ਲਖਨ ਚਰਿਤ ਚਤੁਰਾਨ ਕੋ ਹੈ ਨ ਕਿਸੀ ਕੋ ਕਾਮ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੫੨। ੬੪੯੨। ਅਫਜੂੰ।*

*ਚੌਪਈ*

ਸੁਨਹੁ ਰਾਜ ਇਕ ਕਥਾ ਉਚਾਰੋ। ਜਿਯ ਤੁਮਰੇ ਕੋ ਭਰਮ ਨਿਵਾਰੋ।
ਬਿਸਨਾਵਤੀ ਨਗਰ ਇਕ ਦਛਿਨ। ਬਿਸਨ ਚੰਦ ਤਹ ਭੂਪ ਬਿਚਛਨ। ੧।

ਉਗ੍ਰ ਸਿੰਘ ਤਹ ਸਾਹੁ ਭਨਿਜੈ। ਕਵਨ ਭੂਪ ਪਟਤਰ ਤਿਹ ਦਿਜੈ।
ਸ੍ਰੀ ਰਨਝੁਮਕ ਦੇ ਤਿਹਾ ਬਾਲਾ। ਚੰਦ੍ਰ ਲਯੋ ਜਾ ਤੇ ਉਜਿਯਾਲਾ। ੨।

ਸੁੰਭ ਕਰਨ ਕਹ ਹੁਤੀ ਬਿਵਾਹੀ। ਸੋ ਦਿਨ ਏਕ ਨਿਰਖ ਨ੍ਰਿਪ ਚਾਹੀ।
ਜਤਨ ਥਕਿਯੋ ਕਰਿ ਹਾਥ ਨ ਆਈ। ਕੋਪ ਬਢਾ ਅਤਿ ਹੀ ਨਰ ਰਾਈ। ੩।

ਦੇਖਹੁ ਇਹੁ ਅਬਲਾ ਕਾ ਹੀਯਾ। ਜਿਹ ਕਾਰਨ ਹਮ ਅਸ ਛਲ ਕੀਯਾ।
ਰੰਕ ਛੋਰਿ ਕਰਿ ਰਾਵ ਨ ਭਾਯੋ। ਬਹੁ ਭ੍ਰਿਤਨ ਕਹ ਤਹਾ ਪਠਾਯੋ। ੪।

ਕਾਜ਼ੀ ਨੇ ਕਿਤਾਬ ਖੋਲ੍ਹ ਕੇ ਵੇਖੀ ਅਤੇ ਵੇਖ ਵੇਖ ਕੇ ਇਹੀ ਕਿਹਾ--ਜੋ ਆਪ ਰਜ਼ਾਮੰਦੀ ਨਾਲ ਆਏ, ਉਸ ਨੂੰ ਕਾਜ਼ੀ ਕੁਝ ਨਹੀਂ ਕਹਿ ਸਕਦਾ।੧੦।

ਇਹ ਮੇਰੇ ਪੁੱਤਰ ਦੀ ਪਤਨੀ ਬਣ ਗਈ ਹੈ, ਹੁਣ ਮੈਂ ਇਸ ਦੀ ਪਾਲਣਾ ਕਰਾਂਗਾ। ਉਸ ਮੂਰਖ ਨੇ ਕੋਈ ਭੇਦ ਅਭੇਦ ਨ ਸਮਝਿਆ ਅਤੇ ਬਾਦਸ਼ਾਹ ਦੇ ਵੇਖਦੇ ਹੋਇਆਂ (ਪ੍ਰਵਾਨਗੀ ਦੀ) ਮੋਹਰ ਲਗਾ ਦਿੱਤੀ।੧੧।

ਮੋਹਰ ਲਗਵਾ ਕੇ ਉਹ ਘਰ ਚਲਾ ਗਿਆ ਅਤੇ ਪੁਰਸ਼ ਭੇਸ ਧਾਰ ਕੇ ਆ ਗਿਆ। ਜਦ ਦੂਜੇ ਦਿਨ ਕਚਹਿਰੀ ਲਗੀ ਅਤੇ ਵਡਿਆਂ ਭਾਗਾਂ ਵਾਲਾ ਬਾਦਸ਼ਾਹ (ਆ ਕੇ) ਬੈਠਾ।੧੨।

ਜਿਥੇ ਕਾਜ਼ੀ ਅਤੇ ਕੋਤਵਾਲ ਸਨ, (ਉਹ) ਪੁਰਸ਼ ਦਾ ਭੇਸ ਧਾਰ ਕੇ ਉਥੇ ਆ ਗਿਆ। ਨਾਲ ਹੀ ਕਾਜ਼ੀ ਦੀ ਪੁੱਤਰੀ ਨੂੰ ਲੈ ਆਇਆ ਅਤੇ ਬਾਦਸ਼ਾਹ ਦੇ ਸੁਣਦੇ ਹੋਇਆਂ ਇਸ ਤਰ੍ਹਾਂ ਕਿਹਾ--।੧੩।

ਵੇਖੋ ਜੀ, ਕਾਜ਼ੀ ਦੀ ਧੀ ਨੇ ਮੇਰੇ ਨਾਲ ਵਿਆਹ ਕੀਤਾ ਹੈ ਅਤੇ ਆਪ ਹੀ ਰੀਝ ਕੇ ਕਾਮ ਦੇਵ ਵਰਗਾ ਪਤੀ ਪ੍ਰਾਪਤ ਕੀਤਾ ਹੈ। ਉਹੀ ਮੋਹਰ ਬਾਦਸ਼ਾਹ ਨੂੰ ਵਿਖਾ ਦਿੱਤੀ ਜੋ ਇਸਤਰੀ ਹੋ ਕੇ ਆਪ ਲਗਵਾਈ ਸੀ।੧੪।

ਮੋਹਰ ਨੂੰ ਵੇਖ ਕੇ ਸਾਰੀ ਸਭਾ ਹਸਣ ਲਗੀ ਕਿ ਕਾਜ਼ੀ ਦੀ ਪੁੱਤਰੀ ਮਿਤਰ ਦੇ ਘਰ ਜਾ ਵਸੀ ਹੈ। ਕਾਜ਼ੀ ਵੀ ਚੁਪ ਹੋ ਕੇ ਰਹਿ ਗਿਆ। (ਉਸ ਨੇ ਜਿਹੋ ਜਿਹਾ) ਨਿਆਂ ਕੀਤਾ ਸੀ, ਉਸੇ ਤਰ੍ਹਾਂ ਦਾ ਫਲ ਪ੍ਰਾਪਤ ਕਰ ਲਿਆ।੧੫।

*ਦੋਹਰਾ*

ਇਸ ਤਰ੍ਹਾਂ ਨਾਲ ਕਾਜ਼ੀ ਨੂੰ ਛਲ ਕੇ ਮਿਤਰ ਦੇ ਘਰ ਜਾ ਵਸੀ। ਇਸਤਰੀਆਂ ਦੇ ਚਰਿਤ੍ਰ ਨੂੰ ਵੇਖਣਾ (ਸਮਝਣਾ) ਕਿਸੇ ਦੇ ਵਸ ਦੀ ਗੱਲ ਨਹੀਂ ਹੈ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੫੨। ੬੪੯੨। ਚਲਦਾ।*

*ਚੌਪਈ*

ਹੇ ਰਾਜਨ! ਸੁਣੋ, ਇਕ ਕਥਾ ਦਾ ਵਰਣਨ ਕਰਦਾ ਹਾਂ। (ਜਿਸ ਨਾਲ) ਤੁਹਾਡੇ ਮਨ ਦਾ ਭਰਮ ਦੂਰ ਕਰਦਾ ਹਾਂ। ਦੱਖਣ ਦਿਸ਼ਾ ਵਿਚ ਇਕ ਬਿਸਨਾਵਤੀ ਨਾਂ ਦਾ ਨਗਰ ਹੈ। ਉਥੋਂ ਦਾ ਬਿਸਨ ਚੰਦ ਨਾਂ ਦਾ ਬੁੱਧੀਮਾਨ ਰਾਜਾ ਸੀ।੧।

ਉਥੋਂ ਦੇ ਸ਼ਾਹ ਦਾ ਨਾਂ ਉਗ੍ਰ ਸਿੰਘ ਸੀ। ਉਸ ਦੀ ਸੁੰਦਰਤਾ ਦੀ ਤੁਲਨਾ ਕਿਸ ਨਾਲ ਦੇਈਏ (ਭਾਵ ਕਿਸੇ ਨਾਲ ਨਹੀਂ ਦਿੱਤੀ ਜਾ ਸਕਦੀ)। ਉਸ ਦੇ ਘਰ ਰਨਝੁਮਕ ਦੇ (ਦੇਈ) ਨਾਂ ਦੀ ਪੁੱਤਰੀ ਸੀ, ਜਿਸ ਤੋਂ ਚੰਦ੍ਰਮਾ ਨੇ ਰੌਸ਼ਨੀ ਲਈ ਸੀ।੨।

ਉਹ ਸੁੰਭ ਕਰਨ ਨਾਲ ਵਿਆਹੀ ਹੋਈ ਸੀ। ਉਸ ਨੂੰ ਇਕ ਦਿਨ ਰਾਜੇ ਨੇ ਵੇਖਣਾ ਚਾਹਿਆ। (ਰਾਜਾ) ਯਤਨ ਕਰ ਕੇ ਥਕ ਗਿਆ, ਪਰ ਉਹ ਹੱਥ ਵਿਚ ਨ ਆਈ। (ਫਲਸਰੂਪ) ਰਾਜੇ ਦਾ ਕ੍ਰੋਧ ਬਹੁਤ ਵੱਧ ਗਿਆ।੩।

(ਕਹਿਣ ਲਗਾ--) ਇਸ ਅਬਲਾ ਦਾ ਜਿਗਰਾ ਵੇਖੋ। ਜਿਸ ਵਾਸਤੇ ਮੈਂ ਇਤਨਾ ਛਲ (ਯਤਨ) ਕੀਤਾ, ਪਰ (ਉਸ ਨੂੰ) ਰੰਕ ਛਡ ਕੇ ਰਾਜਾ ਚੰਗਾ ਨਹੀਂ ਲਗਿਆ। (ਰਾਜੇ ਨੇ) ਉਸ ਪਾਸ ਕਈ ਸੇਵਕਾਂ ਨੂੰ ਭੇਜਿਆ।੪।

ਸੁਨਤ ਬਚਨ ਚਾਕਰ ਤਹ ਗਏ। ਘੇਰ ਲੇਤ ਤਾ ਕੋ ਘਰ ਭਏ।
ਤਾ ਕੇ ਪਤਿ ਕਹ ਹਨਾ ਰਿਸਾਈ। ਭਾਜਿ ਗਈ ਤ੍ਰਿਯ ਹਾਥ ਨ ਆਈ। ੫।

ਮ੍ਰਿਤਕ ਨਾਥ ਜਬ ਨਾਰਿ ਨਿਹਾਰਿਯੋ। ਇਹੈ ਚੰਚਲਾ ਚਰਿਤ ਬਿਚਾਰਿਯੋ।
ਕਵਨ ਜਤਨ ਰਾਜਾ ਕਹ ਮਰਿਯੈ। ਅਪਨੇ ਪਤਿ ਕੋ ਬੈਰ ਉਤਰਿਯੈ। ੬।

ਲਿਖ ਪਤਿਯਾ ਪਠਈ ਇਕ ਤਹਾ। ਬੈਠੋ ਹੁਤੋ ਨਰਾਧਿਪ ਜਹਾ।
ਜੋ ਮੋਕਹ ਰਾਨੀ ਤੁਮ ਕਰਹੁ। ਤੋ ਮੁਹਿ ਭੂਪ ਆਜੁ ਹੀ ਬਰਹੁ। ੭।

ਸੁਨਤ ਬਚਨ ਨ੍ਰਿਪ ਬੋਲਿ ਪਠਾਈ। ਪਰ ਕੀ ਤ੍ਰਿਯ ਰਾਨੀ ਠਹਰਾਈ।
ਜਿਹ ਤਿਹ ਬਿਧਿ ਤਾ ਕੋ ਗ੍ਰਿਹਿ ਆਨੋ। ਭੇਦ ਅਭੇਦ ਜੜ ਕਛੂ ਨ ਪਛਾਨੋ। ੮।

ਸੰਗ ਅਪਨੇ ਤਾ ਕੌ ਲੈ ਸੋਯੋ। ਚਿਤ ਕੋ ਭਰਮੁ ਸਕਲ ਹੀ ਖੋਯੋ।
ਕਾਮਾਤੁਰ ਹ੍ਵੈ ਹਾਥ ਚਲਾਯੋ। ਕਾਢਿ ਕ੍ਰਿਪਾਨ ਨਾਰਿ ਤਿਨ ਘਾਯੋ। ੯।

ਨ੍ਰਿਪ ਕਹ ਮਾਰਿ ਵੈਸਹੀ ਡਾਰੀ। ਤਾ ਪਰ ਤ੍ਯੋ ਹੀ ਬਸਤ੍ਰ ਸਵਾਰੀ।
ਆਪੁ ਜਾਇ ਨਿਜੁ ਪਤਿ ਤਨ ਜਲੀ। ਨਿਰਖਹੁ ਚਤੁਰਿ ਨਾਰਿ ਕੀ ਭਲੀ।੧੦।

*ਦੋਹਰਾ*

ਬੈਰ ਲਿਯਾ ਨਿਜੁ ਨਾਹਿ ਕੋ ਨ੍ਰਿਪ ਕਹ ਦਿਯਾ ਸੰਘਾਰਿ।
ਬਹੁਰਿ ਜਰੀ ਨਿਜੁ ਨਾਥ ਸੌ ਲੋਗਨ ਚਰਿਤ ਦਿਖਾਰਿ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤ੍ਰਿਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੫੩। ੬੫੦੩। ਅਫਜੂੰ।*

*ਚੌਪਈ*

ਸੁਨਹੁ ਭੂਪ ਇਕ ਕਥਾ ਨਵੀਨੀ। ਕਿਨਹੂੰ ਲਖੀ ਨ ਆਗੇ ਚੀਨੀ।
ਰਾਧਾ ਨਗਰ ਪੂਰਬ ਮੈ ਜਹਾ। ਰੁਕਮ ਸੈਨ ਰਾਜਾ ਇਕ ਤਹਾ। ੧।

ਸ੍ਰੀ ਦਲਗਾਹ ਮਤੀ ਤ੍ਰਿਯ ਤਾ ਕੀ। ਨਰੀ ਨਾਗਨੀ ਤੁਲਿ ਨ ਵਾ ਕੀ।
ਸੁਤਾ ਸਿੰਧੁਲਾ ਦੇਇ ਭਨਿਜੈ। ਪਰੀ ਪਦਮਨੀ ਪ੍ਰਕ੍ਰਿਤ ਕਹਿਜੈ। ੨।

ਤਹਿਕ ਭਵਾਨੀ ਭਵਨ ਭਨੀਜੈ। ਕੋ ਦੂਸਰ ਪਟਤਰ ਤਿਹਿ ਦੀਜੈ।
ਦੇਸ ਦੇਸ ਏਸ੍ਵਰ ਤਹ ਆਵਤ। ਆਨਿ ਗਵਰਿ ਕਹ ਸੀਸ ਝੁਕਾਵਤ। ੩।

ਭੁਜਬਲ ਸਿੰਘ ਤਹਾ ਨ੍ਰਿਪ ਆਯੋ। ਭੋਜ ਰਾਜ ਤੇ ਜਨੁਕ ਸਵਾਯੋ।
ਨਿਰਖਿ ਸਿੰਧੁਲਾ ਦੇ ਦੁਤਿ ਤਾ ਕੀ। ਮਨ ਬਚ ਕ੍ਰਮ ਚੇਰੀ ਭੀ ਵਾ ਕੀ। ੪।

(ਰਾਜੇ ਦੀ) ਗੱਲ ਸੁਣ ਕੇ ਸੇਵਕ ਉਸ ਕੋਲ ਗਏ। (ਉਨ੍ਹਾਂ ਨੇ) ਉਸ ਦਾ ਘਰ ਘੇਰ ਲਿਆ। ਉਸ ਦੇ ਪਤੀ ਨੂੰ ਗੁੱਸੇ ਵਿਚ ਆ ਕੇ ਮਾਰ ਦਿੱਤਾ। (ਪਰ) ਇਸਤਰੀ ਭਜ ਗਈ, (ਉਨ੍ਹਾਂ ਦੇ) ਹੱਥ ਨ ਆਈ।੫।

ਜਦ ਉਸ ਇਸਤਰੀ ਨੇ ਪਤੀ ਨੂੰ ਮਰਿਆ ਹੋਇਆ ਵੇਖਿਆ, (ਤਾਂ ਉਸ) ਇਸਤਰੀ ਨੇ ਇਹ ਚਰਿਤ੍ਰ ਵਿਚਾਰਿਆ। ਕਿਸ ਯਤਨ ਨਾਲ ਰਾਜੇ ਨੂੰ ਮਾਰਿਆ ਜਾਏ ਅਤੇ ਆਪਣੇ ਪਤੀ ਦਾ ਵੈਰ ਉਤਾਰਿਆ ਜਾਏ।੬।

(ਉਸ ਨੇ) ਇਕ ਚਿੱਠੀ ਲਿਖ ਕੇ ਉਥੇ ਭੇਜੀ ਜਿਥੇ ਰਾਜਾ ਬੈਠਿਆ ਹੋਇਆ ਸੀ। ਹੇ ਰਾਜਨ! ਜੇ ਤੁਸੀਂ ਮੈਨੂੰ ਆਪਣੀ ਰਾਣੀ ਬਣਾਉਣਾ ਚਾਹੋ, ਤਾਂ ਮੈਨੂੰ ਅਜ ਹੀ ਆ ਕੇ ਵਰ ਲਵੋ।੭।

ਇਹ ਗੱਲ ਸੁਣ ਕੇ ਰਾਜੇ ਨੇ ਬੁਲਵਾ ਲਈ। ਪਰਾਈ ਇਸਤਰੀ ਨੂੰ ਰਾਣੀ ਬਣਾ ਲਿਆ। ਜਿਵੇਂ ਕਿਵੇਂ ਉਸ ਨੂੰ ਘਰ ਲੈ ਆਇਆ। ਉਸ ਮੂਰਖ ਨੇ ਭੇਦ ਅਭੇਦ ਕੁਝ ਵੀ ਨ ਸਮਝਿਆ।੮।

ਉਸ ਨੂੰ ਆਪਣੇ ਨਾਲ ਲੈ ਕੇ ਸੁੱਤਾ ਅਤੇ ਚਿਤ ਦਾ ਸਾਰਾ ਭਰਮ ਖ਼ਤਮ ਕਰ ਦਿੱਤਾ। (ਜਦ) ਕਾਮ ਪੀੜਿਤ ਹੋ ਕੇ ਉਸ ਨੇ ਹੱਥ ਵਧਾਇਆ, ਤਦ ਇਸਤਰੀ ਨੇ ਕ੍ਰਿਪਾਨ ਕਢ ਕੇ ਉਸ ਨੂੰ ਮਾਰ ਦਿੱਤਾ।੯।

ਰਾਜੇ ਨੂੰ ਮਾਰ ਕੇ ਉਸੇ ਤਰ੍ਹਾਂ ਸੁਟ ਦਿੱਤਾ ਅਤੇ ਉਸ ਉਤੇ ਉਸੇ ਤਰ੍ਹਾਂ ਬਸਤ੍ਰ ਸੰਵਾਰ ਕੇ ਪਾ ਦਿੱਤੇ। ਫਿਰ ਆਪ ਜਾ ਕੇ ਆਪਣੇ ਪਤੀ ਨਾਲ ਸੜ ਗਈ। ਵੇਖੋ, ਉਸ ਚਤੁਰ ਇਸਤਰੀ ਨੇ ਚੰਗਾ ਕੰਮ ਕੀਤਾ।੧੦।

*ਦੋਹਰਾ*

ਆਪਣੇ ਪਤੀ ਦਾ ਬਦਲਾ ਲਿਆ ਅਤੇ ਰਾਜੇ ਨੂੰ ਮਾਰ ਦਿੱਤਾ। ਫਿਰ ਆਪਣੇ ਪਤੀ ਨਾਲ ਸੜ ਗਈ ਅਤੇ ਲੋਕਾਂ ਨੂੰ ਆਪਣਾ ਚਰਿਤ੍ਰ ਵਿਖਾ ਦਿੱਤਾ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੫੩। ੬੫੦੩। ਚਲਦਾ।*

*ਚੌਪਈ*

ਹੇ ਰਾਜਨ! ਇਕ ਨਵੀਂ ਕਥਾ ਸੁਣੋ। ਇਹ ਕਿਸੇ ਨੇ ਨ (ਪਹਿਲਾਂ) ਵੇਖੀ ਹੈ ਅਤੇ ਨ ਹੀ ਅਗੇ ਸੋਚੀ ਹੈ। ਜਿਥੇ ਪੂਰਬ ਵਿਚ ਰਾਧਾ ਨਗਰ ਹੈ, ਉਥੇ ਰੁਕਮ ਸੈਨ ਨਾਂ ਦਾ ਇਕ ਰਾਜਾ ਸੀ।੧।

ਉਸ ਦੀ ਪਤਨੀ ਦਾ ਨਾਂ ਦਲਗਾਹ ਮਤੀ ਸੀ ਜਿਸ ਦੇ ਬਰਾਬਰ ਨਰੀ ਅਤੇ ਨਾਗਨੀ (ਕੋਈ ਵੀ) ਨਹੀਂ ਸੀ। ਉਸ ਦੀ ਸਿੰਧੁਲਾ ਦੇਈ ਨਾਂ ਦੀ ਪੁੱਤਰੀ ਦਸੀ ਜਾਂਦੀ ਸੀ ਜੋ ਪਰੀ ਜਾਂ ਪਦਮਨੀ ਦੇ ਸਭਾ ਵਾਲੀ ਮੰਨੀ ਜਾਂਦੀ ਸੀ।੨।

ਉਥੇ ਇਕ ਭਵਾਨੀ ਦਾ ਭਵਨ (ਮੰਦਿਰ) ਦਸਿਆ ਜਾਂਦਾ ਸੀ। ਉਸ ਦੀ ਕਿਸੇ ਹੋਰ ਨਾਲ ਕੀਹ ਤੁਲਨਾ ਕੀਤੀ ਜਾਏ। ਉਥੇ ਦੇਸ ਦੇਸ ਦੇ ਰਾਜੇ ਆਉਂਦੇ ਸਨ ਅਤੇ ਆ ਕੇ ਗੌਰੀ ਨੂੰ ਸਿਰ ਨਿਵਾਉਂਦੇ ਸਨ।੩।

ਉਥੇ ਭੁਜਬਲ ਸਿੰਘ ਨਾਂ ਦਾ ਇਕ ਰਾਜਾ ਆਇਆ ਜੋ ਮਾਨੋ ਭੋਜ ਰਾਜ ਤੋਂ ਵੀ ਸਵਾਈ ਪ੍ਰਭੁਤਾ ਵਾਲਾ ਹੋਵੇ। ਉਸ ਦੀ ਸੁੰਦਰਤਾ ਨੂੰ ਵੇਖ ਕੇ ਸਿੰਧੁਲਾ ਦੇਈ ਉਸ ਦੀ ਮਨ, ਬਚਨ ਅਤੇ ਕਰਮ ਕਰ ਕੇ ਦਾਸੀ ਹੋ ਗਈ।੪।

ਆਗੇ ਹੁਤੀ ਔਰ ਸੋ ਪਰਨੀ। ਅਬ ਇਹ ਸਾਥ ਜਾਤ ਨਹਿ ਬਰਨੀ।
ਚਿਤ ਮਹਿ ਅਧਿਕ ਬਿਚਾਰ ਬਿਚਾਰਤ। ਸਹਚਰਿ ਪਠੀ ਤਹਾ ਹ੍ਵੈ ਆਰਤਿ। ੫।

ਸੁਨੁ ਰਾਜਾ ਤੈ ਪਰ ਮੈ ਅਟਕੀ। ਭੂਲਿ ਗਈ ਸਭ ਹੀ ਸੁਧਿ ਘਟ ਕੀ।
ਜੌ ਮੁਹਿ ਅਬ ਤੁਮ ਦਰਸ ਦਿਖਾਵੋ। ਅਮ੍ਰਿਤ ਡਾਰਿ ਜਨੁ ਮ੍ਰਿਤਕ ਜਿਯਾਵੋ। ੬।

ਸੁਨਿ ਸਖੀ ਬਚਨ ਕੁਅਰਿ ਕੇ ਆਤੁਰ। ਜਾਤ ਭਈ ਰਾਜਾ ਤਹਿ ਸਾਤਿਰ।
ਜੁ ਕਛੁ ਕਹਿਯੋ ਕਹਿ ਤਾਹਿ ਸੁਨਾਯੋ। ਸੁਨਿ ਬਚ ਭੂਪ ਅਧਿਕ ਲਲਚਾਯੋ। ੭।

ਚਿੰਤ ਕਰੀ ਕਿਹ ਬਿਧਿ ਤਹ ਜੈਯੈ। ਕਿਹ ਛਲ ਸੌ ਤਾ ਕੌ ਹਰਿ ਲਯੈਯੈ।
ਸੁਨਿ ਬਚ ਭੂਖਿ ਭੂਪ ਕੀ ਭਾਗੀ। ਤਬ ਤੇ ਅਧਿਕ ਚਟਪਟੀ ਲਾਗੀ। ੮।

ਭੂਪ ਸਖੀ ਤਬ ਤਹੀ ਪਠਾਈ। ਇਸਥਿਤ ਹੁਤੀ ਜਹਾ ਸੁਖਦਾਈ।
ਕਹਾ ਚਰਿਤ ਕਛੁ ਤੁਮਹਿ ਬਨਾਵਹੁ। ਜਿਹ ਛਲ ਸਦਨ ਹਮਾਰੇ ਆਵਹੁ। ੯।

ਏਕ ਢੋਲ ਤ੍ਰਿਯ ਕੋਰ ਮੰਗਾਵਾ। ਬੈਠਿ ਚਰਮ ਸੋ ਬੀਚ ਮੜਾਵਾ।
ਇਸਥਿਤ ਆਪੁ ਤਵਨ ਮਹਿ ਭਈ। ਇਹ ਛਲ ਧਾਮ ਮਿਤ੍ਰ ਕੇ ਗਈ। ੧੦।

ਇਹ ਛਲ ਢੋਲ ਬਜਾਵਤ ਚਲੀ। ਮਾਤ ਪਿਤਾ ਸਭ ਨਿਰਖਤ ਅਲੀ।
ਭੇਵ ਅਭੇਵ ਨ ਕਿਨਹੂੰ ਪਾਯੋ। ਸਭ ਹੀ ਇਹ ਬਿਧਿ ਮੂੰਡ ਮੁੰਡਾਯੋ। ੧੧।

*ਦੋਹਰਾ*

ਇਹ ਚਰਿਤ੍ਰ ਤਨ ਚੰਚਲਾ ਗਈ ਮਿਤ੍ਰ ਕੇ ਧਾਮ।
ਢੋਲ ਢਮਾਕੋ ਦੈ ਗਈ ਕਿਨਹੂੰ ਲਖਾ ਨ ਬਾਮ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੫੪। ੬੫੧੫। ਅਫਜੂੰ।*

*ਚੌਪਈ*

ਸੁਨੁ ਰਾਜਾ ਇਕ ਕਥਾ ਅਪੂਰਬ। ਜੋ ਛਲ ਕਿਯਾ ਸੁਤਾ ਨ੍ਰਿਪ ਪੂਰਬ।
ਭੁਜੰਗ ਧੁਜਾ ਇਕ ਭੂਪ ਕਹਾਵਤ। ਅਮਿਤ ਦਰਬ ਬਿਪਨ ਪਹ ਦ੍ਯਾਵਤ। ੧।

ਅਜਿਤਾਵਤੀ ਨਗਰ ਤਿਹ ਰਾਜਤ। ਅਮਰਾਵਤੀ ਨਿਰਖਿ ਜਿਹ ਲਾਜਤ।
ਬਿਮਲ ਮਤੀ ਤਾ ਕੇ ਗ੍ਰਿਹ ਰਾਨੀ। ਸੁਤਾ ਬਿਲਾਸ ਦੇਇ ਪਹਿਚਾਨੀ। ੨।

ਮੰਤ੍ਰ ਜੰਤ੍ਰ ਤਿਨ ਪੜੇ ਅਪਾਰਾ। ਜਿਹ ਸਮ ਪੜੇ ਨ ਦੂਸਰਿ ਨਾਰਾ।
ਗੰਗ ਸਮੁਦ੍ਰਹਿ ਜਹਾ ਮਿਲਾਨੀ। ਤਹੀ ਹੁਤੀ ਤਿਨ ਕੀ ਰਾਜਧਾਨੀ। ੩।

ਉਹ ਪਹਿਲਾਂ ਕਿਸੇ ਹੋਰ ਨਾਲ ਵਿਆਹੀ ਹੋਈ ਸੀ। ਹੁਣ ਇਸ (ਰਾਜੇ) ਨਾਲ ਵਿਆਹੀ ਨਹੀਂ ਜਾ ਸਕਦੀ ਸੀ। (ਉਸ ਨੇ) ਚਿਤ ਵਿਚ ਅਧਿਕ ਵਿਚਾਰ ਕਰ ਕੇ ਅਤੇ ਬਹੁਤ ਦੁਖੀ ਹੋ ਕੇ ਇਕ ਸਖੀ ਉਸ ਪਾਸ ਭੇਜੀ।੫।

(ਅਤੇ ਕਿਹਾ--) ਹੇ ਰਾਜਨ! ਸੁਣੋ, ਮੈਂ ਤੁਹਾਡੇ ਉਤੇ ਮੋਹਿਤ ਹੋ ਗਈ ਹਾਂ ਅਤੇ ਮੈਨੂੰ ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲ ਗਈ ਹੈ। ਜੇ ਤੁਸੀਂ ਮੈਨੂੰ ਆਪਣਾ ਦੀਦਾਰ ਕਰਾਓ (ਤਾਂ ਇੰਜ ਪ੍ਰਤੀਤ ਹੋਵੇਗਾ) ਮਾਨੋ ਅੰਮ੍ਰਿਤ ਛਿੜਕ ਕੇ ਮੁਰਦੇ ਨੂੰ ਜਿਵਾਇਆ ਹੋਵੇ।੬।

ਕੁਮਾਰੀ ਦੇ ਦੁਖ ਭਰੇ ਬੋਲ ਸੁਣ ਕੇ ਸਖੀ ਜਲਦੀ ('ਸਾਤਿਰ') ਨਾਲ ਰਾਜੇ ਕੋਲ ਚਲੀ ਗਈ। ਜੋ ਕੁਝ (ਕੁਮਾਰੀ ਨੇ) ਕਿਹਾ ਸੀ, (ਉਹ) ਉਸ ਨੂੰ ਕਹਿ ਸੁਣਾਇਆ। (ਉਸ ਸਖੀ ਦੇ) ਬਚਨ ਸੁਣ ਕੇ ਰਾਜਾ ਬਹੁਤ ਲਲਚਾਇਆ।੭।

(ਉਸ ਨੇ ਮਨ ਵਿਚ) ਸੋਚਿਆ ਕਿ ਉਥੇ ਕਿਸ ਤਰ੍ਹਾਂ ਜਾਇਆ ਜਾਵੇ ਅਤੇ ਕਿਸ ਛਲ ਨਾਲ ਉਸ ਨੂੰ ਕਢ ਕੇ ਲਿਆਉਂਦਾ ਜਾਏ। (ਸਖੀ ਦੇ) ਬੋਲ ਸੁਣ ਕੇ ਰਾਜੇ ਦੀ ਭੁਖ ਚਲੀ ਗਈ ਅਤੇ ਤਦ ਤੋਂ ਬਹੁਤ ਕਾਹਲ ਹੋਣ ਲਗ ਗਈ।੮।

ਤਦ ਰਾਜੇ ਨੇ ਸਖੀ ਨੂੰ ਉਥੇ (ਭੇਜਿਆ), ਜਿਥੇ ਉਹ ਸੁਖ ਦੇਣ ਵਾਲੀ ਪ੍ਰਿਯਾ ਬੈਠੀ ਸੀ। ਕਹਿ ਭੇਜਿਆ ਕਿ ਕੋਈ ਚਰਿਤ੍ਰ ਖੇਡ ਜਿਸ ਛਲ ਨਾਲ (ਤੂੰ) ਮੇਰੇ ਘਰ ਆ ਜਾਏਂ।੯।

(ਇਹ ਸੁਣ ਕੇ) ਇਸਤਰੀ ਨੇ ਇਕ ਅਣਲੱਗ ('ਕੋਰ') ਢੋਲ ਮੰਗਵਾਇਆ। ਉਸ ਵਿਚ ਬੈਠ ਕੇ ਚਮੜੇ ਨਾਲ ਮੜ੍ਹਵਾਇਆ। ਉਸ ਵਿਚ ਆਪ ਸਥਿਤ ਹੋ ਗਈ। ਇਸ ਛਲ ਨਾਲ ਮਿਤਰ ਦੇ ਘਰ ਪਹੁੰਚ ਗਈ।੧੦।

ਇਸ ਛਲ ਨਾਲ ਢੋਲ ਵਜਾਉਂਦੀ ਹੋਈ ਉਹ ਚਲੀ ਗਈ। ਮਾਤਾ ਪਿਤਾ ਅਤੇ ਸਖੀਆਂ ਵੇਖਦੀਆਂ ਰਹਿ ਗਈਆਂ। ਕਿਸੇ ਨੇ ਵੀ ਭੇਦ ਅਭੇਦ ਨੂੰ ਨ ਸਮਝਿਆ। ਸਾਰੇ ਹੀ ਇਸ ਤਰ੍ਹਾਂ ਠਗੇ ਗਏ।੧੧।

*ਦੋਹਰਾ*

ਇਸ ਚਰਿਤ੍ਰ ਨਾਲ ਉਹ ਇਸਤਰੀ ਮਿਤਰ ਦੇ ਘਰ ਚਲੀ ਗਈ। ਢੋਲ ਨੂੰ ਡਗੇ ਮਾਰ ਕੇ ਚਲੀ ਗਈ, ਕੋਈ ਵੀ (ਉਸ) ਇਸਤਰੀ ਨੂੰ ਵੇਖ ਨ ਸਕਿਆ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੫੪। ੬੫੧੫। ਚਲਦਾ।*

*ਚੌਪਈ*

ਹੇ ਰਾਜਨ! ਇਕ ਅਦੁੱਤੀ ਕਥਾ ਸੁਣੋ ਜੋ ਛਲ ਪਹਿਲਾਂ ਕਦੇ ਰਾਜੇ ਦੀ ਪੁੱਤਰੀ ਨੇ ਕੀਤਾ ਸੀ। ਇਹ ਰਾਜਾ ਭੁਜੰਗ ਧੁਜਾ ਨਾਂ ਨਾਲ ਜਾਣਿਆ ਜਾਂਦਾ ਸੀ। ਉਹ ਬ੍ਰਾਹਮਣਾਂ ਨੂੰ ਬਹੁਤ ਧਨ ਦਾਨ ਦਿੰਦਾ ਸੀ।੧।

ਉਹ ਅਜਿਤਾਵਤੀ ਨਗਰੀ ਵਿਚ ਰਹਿੰਦਾ ਸੀ ਜਿਸ ਨੂੰ ਵੇਖ ਕੇ ਇੰਦਰਪੁਰੀ ਵੀ ਸ਼ਰਮਾਉਂਦੀ ਸੀ। ਉਸ ਦੇ ਘਰ ਬਿਮਲ ਮਤੀ ਨਾਂ ਦੀ ਰਾਣੀ ਸੀ। ਉਸ ਦੀ ਪੁੱਤਰੀ ਬਿਲਾਸ ਦੇਈ ਸੀ।੨।

ਉਸ ਨੇ ਮੰਤ੍ਰ ਜੰਤ੍ਰ ਬਹੁਤ ਅਧਿਕ ਪੜ੍ਹੇ ਹੋਏ ਸਨ। ਉਸ ਵਰਗੇ ਕਿਸੇ ਹੋਰ ਇਸਤਰੀ ਨੇ ਨਹੀਂ ਪੜ੍ਹੇ ਸਨ। ਜਿਥੇ ਗੰਗਾ ਜਾ ਕੇ ਸਮੁੰਦਰ ਵਿਚ ਮਿਲਦੀ ਹੈ, ਉਥੇ ਉਸ ਦੀ ਰਾਜਧਾਨੀ ਸੀ।੩।

ਨਿਰਖਿ ਪ੍ਰਭਾ ਤਿਹ ਜਾਤ ਨ ਕਹੀ। ਰਜਧਾਨੀ ਐਸੀ ਤਿਹ ਅਹੀ।
ਊਚ ਧੌਲਹਰ ਤਹਾ ਸੁਧਾਰੇ। ਜਿਨ ਪਰ ਬੈਠਿ ਪਕਰਿਯਤ ਤਾਰੇ। ੪।

ਮਜਨ ਹੇਤ ਤਹਾ ਨ੍ਰਿਪ ਆਵਤ। ਨਾਇ ਪੂਰਬਲੇ ਪਾਪ ਗਵਾਵਤ।
ਤਹ ਇਕ ਨ੍ਹਾਨ ਨਰਾਧਿਪ ਚਲੋ। ਜੋਬਨਵਾਨ ਸਿਪਾਹੀ ਭਲੋ। ੫।

ਸੋ ਬਿਲਾਸ ਦੇ ਨੈਨ ਨਿਹਾਰਾ। ਮਨ ਕ੍ਰਮ ਬਚ ਇਹ ਭਾਤਿ ਬਿਚਾਰਾ।
ਕੈ ਮੈ ਅਬ ਯਾਹੀ ਕਹ ਬਰਿ ਹੌਂ। ਨਾਤਰ ਬੂਡਿ ਗੰਗ ਮਹਿ ਮਰਿ ਹੌਂ। ੬।

ਏਕ ਸਖੀ ਲਖਿ ਹਿਤੂ ਸਿਯਾਨੀ। ਤਾ ਸੌ ਚਿਤ ਕੀ ਬਾਤ ਬਖਾਨੀ।
ਜੋ ਤਾ ਕੌ ਤੂੰ ਮੁਝੈ ਮਿਲਾਵੈ। ਮੁਖ ਮਾਗੈ ਜੇਤੋ ਧਨ ਪਾਵੈ। ੭।

ਤਬ ਸਖਿ ਗਈ ਤਵਨ ਕੇ ਗ੍ਰੇਹਾ। ਪਰ ਪਾਇਨ ਅਸਿ ਦਿਯੋ ਸੰਦੇਹਾ।
ਰਾਜ ਸੁਤਾ ਤੁਮਰੈ ਪਰ ਅਟਕੀ। ਭੂਲਿ ਗਈ ਤਾ ਕਹਿ ਸੁਧਿ ਘਟ ਕੀ। ੮।

ਸੁਨਿ ਨ੍ਰਿਪ ਬਚਨ ਭਯੋ ਬਿਸਮੈ ਮਨ। ਇਹ ਬਿਧਿ ਤਾਹਿ ਬਖਾਨੇ ਬੈਨਨ।
ਅਸ ਕਿਛੁ ਕਰਿਯੈ ਬਚਨ ਸ੍ਯਾਨੀ। ਸ੍ਰੀ ਬਿਲਾਸ ਦੇ ਹ੍ਵੈ ਮੁਰ ਰਾਨੀ।੯।

ਤੁਮ ਨ੍ਰਿਪ ਭੇਸ ਨਾਰਿ ਕੋ ਧਾਰਹੁ। ਭੂਖਨ ਬਸਤਰ ਅੰਗ ਸੁਧਾਰਹੁ।
ਭੁਜੰਗ ਧੁਜ ਕਹ ਦੈ ਦਿਖਰਾਈ। ਫੁਨਿ ਅੰਗਨਾ ਮਹਿ ਜਾਹੁ ਛਪਾਈ। ੧੦।

ਭੂਪਤਿ ਬਸਤ੍ਰ ਨਾਰਿ ਕੇ ਧਾਰੇ। ਅੰਗ ਅੰਗ ਗਹਿਨਾ ਗੁਹਿ ਡਾਰੇ।
ਭੁੰਜਗ ਧੁਜ ਕਹ ਦਈ ਦਿਖਾਈ। ਨਿਜੁ ਅੰਗਨਾ ਮਹਿ ਗਯੋ ਲੁਕਾਈ। ੧੧।

ਨਿਰਖਿ ਭੂਪ ਤਿਹ ਰਹਾ ਲੁਭਾਇ। ਵਹੈ ਸਖੀ ਤਹ ਦੇਇ ਪਠਾਇ।
ਪ੍ਰਿਥਮੇ ਨਿਰਖਿ ਤਾਹਿ ਤੁਮ ਆਵਹੋ। ਬਹੁਰਿ ਬਿਯਾਹ ਕੋ ਬ੍ਯੋਤ ਬਨਾਵਹੁ। ੧੨।

ਸੁਨਤ ਬਚਨ ਸਹਚਰਿ ਤਹ ਗਈ। ਟਾਰਿ ਘਰੀ ਦ੍ਵੈ ਆਵਤ ਭਈ।
ਤਿਹ ਮੁਖ ਤੇ ਹ੍ਵੈ ਬਚਨ ਉਚਾਰੇ। ਸੁਨਹੁ ਸ੍ਰਵਨ ਦੈ ਭੂਪ ਹਮਾਰੇ। ੧੩।

ਪ੍ਰਥਮ ਸੁਤਾ ਅਪਨੀ ਤਿਹ ਦੀਜੈ। ਬਹੁਰੌ ਬਹਿਨਿ ਤਵਨ ਕੀ ਲੀਜੈ।
ਸੁਨਤ ਬੈਨ ਨ੍ਰਿਪ ਫੇਰ ਨ ਕੀਨੋ। ਦੁਹਿਤਹਿ ਕਾਢਿ ਤਵਨ ਕਹ ਦੀਨੋ। ੧੪।

ਸੁਤਾ ਪ੍ਰਥਮ ਦੈ ਬ੍ਯਾਹ ਰਚਾਯੋ। ਨ੍ਰਿਪ ਕੌ ਬ੍ਯਾਹ ਨਾਰਿ ਕਰ ਲ੍ਯਾਯੋ।
ਤਬ ਤਿਨ ਬਧਿ ਤਿਹ ਜੜ ਕੋ ਕਿਯੋ। ਦੁਹਿਤਾ ਸਹਿਤ ਰਾਜ ਹਰ ਲਿਯੋ। ੧੫।

ਪ੍ਰਥਮ ਸੁਤਾ ਰਾਜਾ ਕੀ ਹਰੀ। ਬਹੁਰਿ ਨਾਸ ਤਿਹ ਤਨ ਕੀ ਕਰੀ।
ਬਹੁਰੌ ਛੀਨਿ ਰਾਜ ਤਿਨ ਲੀਨਾ। ਬਰਿ ਬਿਲਾਸ ਦੇਈ ਕਹ ਕੀਨਾ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੫੫। ੬੫੩੧। ਅਫਜੂੰ।*

ਉਸ (ਨਗਰੀ) ਦੀ ਪ੍ਰਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਉਹ ਅਜਿਹੀ ਰਾਜਧਾਨੀ ਸੀ। ਉਥੇ (ਇਤਨੇ) ਉੱਚੇ ਮਹੱਲ ਬਣੇ ਹੋਏ ਸਨ ਜਿਨ੍ਹਾਂ ਉਤੇ ਬੈਠ ਕੇ ਤਾਰੇ ਵੀ ਪਕੜੇ ਜਾ ਸਕਦੇ ਸਨ।੪।

ਉਥੇ ਇਸ਼ਨਾਨ ਕਰਨ ਲਈ ਰਾਜਾ ਆਉਂਦਾ। ਇਸ਼ਨਾਨ ਕਰ ਕੇ (ਉਹ) ਆਪਣੇ ਪਿਛਲੇ ਪਾਪਾਂ ਨੂੰ ਖ਼ਤਮ ਕਰਦਾ। ਉਥੇ ਇਕ ਰਾਜਾ ਇਸ਼ਨਾਨ ਕਰਨ ਆਇਆ, ਜੋ ਜਵਾਨ ਅਤੇ ਚੰਗਾ ਸਿਪਾਹੀ ਸੀ।੫।

ਉਸ ਨੂੰ ਬਿਲਾਸ ਦੇਈ ਨੇ ਅੱਖਾਂ ਨਾਲ ਵੇਖਿਆ ਅਤੇ ਮਨ, ਬਚ, ਕਰਮ ਕਰ ਕੇ ਇਸ ਤਰ੍ਹਾਂ ਸੋਚਿਆ--। ਜਾਂ ਤਾਂ ਮੈਂ ਇਸ ਨੂੰ ਹੁਣੇ ਵਰਾਂਗੀ ਜਾਂ ਗੰਗਾ ਵਿਚ ਡੁਬ ਮਰਾਂਗੀ।੬।

(ਉਸ ਨੇ) ਇਕ ਹਿਤੂ ਅਤੇ ਸਿਆਣੀ ਸਖੀ ਨੂੰ ਵੇਖ ਕੇ ਉਸ ਨਾਲ ਆਪਣੇ ਚਿਤ ਦੀ ਗੱਲ ਸਾਂਝੀ ਕੀਤੀ। ਜੇ ਤੂੰ ਉਸ ਨੂੰ ਮੈਨੂੰ ਮਿਲਾ ਦੇਏਂ, ਤਾਂ ਮੂੰਹ ਮੰਗਿਆ ਧਨ ਪ੍ਰਾਪਤ ਕਰ ਲਏਂ।੭।

ਤਦ (ਉਹ) ਸਖੀ ਉਸ ਦੇ ਘਰ ਗਈ ਅਤੇ ਪੈਰੀਂ ਪੈ ਕੇ ਇਸ ਤਰ੍ਹਾਂ ਸੁਨੇਹਾ ਦਿੱਤਾ ਕਿ ਰਾਜ ਕੁਮਾਰੀ ਤੇਰੇ ਉਤੇ ਮੋਹਿਤ ਹੋ ਗਈ ਹੈ। ਉਸ ਨੂੰ ਆਪਣੇ ਸ਼ਰੀਰ ਦੀ ਸੁੱਧ ਵੀ ਭੁਲ ਗਈ ਹੈ।੮।

ਰਾਜਾ ਇਹ ਗੱਲ ਸੁਣ ਕੇ ਮਨ ਵਿਚ ਹੈਰਾਨ ਹੋਇਆ ਅਤੇ ਇਸ ਤਰ੍ਹਾਂ ਉਸ ਨੂੰ ਕਹਿਣ ਲਗਾ--ਹੇ ਸਿਆਣੀਏ! ਕੁਝ ਇਸ ਤਰ੍ਹਾਂ ਦਾ ਉਪਾ ਕਰੀਏ ਜਿਸ ਨਾਲ ਬਿਲਾਸ ਦੇਈ ਮੇਰੀ ਰਾਣੀ ਬਣ ਜਾਵੇ।੯।

(ਸਖੀ ਨੇ ਕਿਹਾ--) ਹੇ ਰਾਜਨ! ਤੁਸੀਂ ਇਸਤਰੀ ਦਾ ਭੇਸ ਧਾਰਨ ਕਰੋ ਅਤੇ ਸ਼ਰੀਰ ਉਤੇ ਗਹਿਣੇ ਅਤੇ ਬਸਤ੍ਰ ਧਾਰਨ ਕਰੋ। ਭੁਜੰਗ ਧੁਜ ਨੂੰ (ਇਕ ਵਾਰ) ਵਿਖਾਲੀ ਦੇ ਕੇ ਫਿਰ ਵੇਹੜੇ ਵਿਚ ਛੁਪ ਜਾਣਾ।੧੦।

ਰਾਜੇ ਨੇ ਇਸਤਰੀ ਦੇ ਬਸਤ੍ਰ ਧਾਰਨ ਕੀਤੇ ਅਤੇ ਅੰਗ ਅੰਗ ਉਤੇ ਗਹਿਣੇ ਪਾ ਲਏ। ਭੁਜੰਗ ਧੁਜਾ ਨੂੰ ਵਿਖਾਲੀ ਦਿੱਤੀ ਅਤੇ ਆਪਣੇ ਵੇਹੜੇ ਵਿਚ ਲੁਕ ਗਿਆ।੧੧।

ਰਾਜਾ ਉਸ ਦੇ ਰੂਪ ਨੂੰ ਵੇਖ ਕੇ ਲਲਚਾ ਗਿਆ। ਉਸੇ ਸਖੀ ਨੂੰ ਉਥੇ ਭੇਜ ਦਿੱਤਾ। (ਅਤੇ ਕਿਹਾ--) ਪਹਿਲਾਂ ਤੂੰ ਉਸ ਨੂੰ ਵੇਖ ਕੇ ਆ ਅਤੇ ਫਿਰ ਵਿਆਹ ਦੀ ਵਿਉਂਤ ਬਣਾ।੧੨।

ਬਚਨ ਸੁਣ ਕੇ ਸਖੀ ਉਥੇ ਗਈ ਅਤੇ ਦੋ ਘੜੀਆਂ ਟਾਲ ਕੇ ਆ ਗਈ। ਉਸ ਨੇ ਉਸ ਵਲੋਂ ਹੋ ਕੇ ਬੋਲ ਕਹੇ --ਹੇ ਰਾਜਨ! ਕੰਨ ਦੇ ਕੇ ਮੇਰੀ (ਗੱਲ) ਸੁਣੋ।੧੩।

ਪਹਿਲਾਂ ਆਪਣੀ ਧੀ ਉਸ ਨਾਲ ਵਿਆਹੋ। ਫਿਰ ਉਸ ਦੀ ਭੈਣ (ਪਤਨੀ ਵਜੋਂ) ਪ੍ਰਾਪਤ ਕਰੋ। ਗੱਲ ਸੁਣਦਿਆਂ ਹੀ ਰਾਜੇ ਨੇ ਢਿਲ ਨ ਕੀਤੀ ਅਤੇ ਪੁੱਤਰੀ ਕਢ ਕੇ ਉਸ ਨੂੰ ਦੇ ਦਿੱਤੀ।੧੪।

ਪਹਿਲਾਂ ਪੁੱਤਰੀ ਦੇ ਕੇ ਵਿਆਹ ਰਚਾਇਆ ਅਤੇ ਰਾਜੇ ਨਾਲ ਵਿਆਹ ਕਰ ਕੇ ਉਸ ਨੂੰ ਇਸਤਰੀ ਬਣਾ ਕੇ ਲੈ ਆਇਆ। ਤਦ ਉਸ ਨੇ ਉਸ ਮੂਰਖ ਦਾ ਕਤਲ ਕਰ ਦਿੱਤਾ ਅਤੇ ਪੁੱਤਰੀ ਸਮੇਤ ਉਸ ਦਾ ਰਾਜ ਹਰ ਲਿਆ।੧੫।

ਪਹਿਲਾਂ ਰਾਜੇ ਦੀ ਧੀ ਨੂੰ ਹਰਿਆ। ਫਿਰ ਉਸ ਦੇ ਸ਼ਰੀਰ ਦਾ ਨਾਸ਼ ਕੀਤਾ। ਫਿਰ ਉਸ ਦਾ ਰਾਜ ਖੋਹ ਲਿਆ ਅਤੇ ਬਿਲਾਸ ਦੇਈ ਨੂੰ ਵਿਆਹ ਲਿਆ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੫੫। ੬੫੩੧। ਚਲਦਾ।*

*ਚੌਪਈ*

ਸੁਨੁ ਨ੍ਰਿਪ ਕਥਾ ਬਖਾਨੈ ਔਰੈ। ਜੋ ਭਈ ਏਕ ਰਾਜ ਕੀ ਠੌਰੈ।
ਸਹਿਰ ਸੁ ਨਾਰ ਗਾਵ ਹੈ ਜਹਾ। ਸਬਲ ਸਿੰਘ ਰਾਜਾ ਇਕ ਤਹਾ। ੧।

ਦਲ ਥੰਭਨ ਦੇਈ ਤਿਹ ਨਾਰਿ। ਜੰਤ੍ਰ ਮੰਤ੍ਰ ਜਿਹ ਪੜੇ ਸੁਧਾਰਿ।
ਜੋਗੀ ਇਕ ਸੁੰਦਰ ਤਹ ਆਯੋ। ਜਿਹ ਸਮ ਸੁੰਦਰ ਬਿਧ ਨ ਬਨਾਯੋ। ੨।

ਰਾਨੀ ਨਿਰਖਿ ਰੀਝਿ ਤਿਹ ਰਹੀ। ਮਨ ਬਚ ਕ੍ਰਮ ਐਸੀ ਬਿਧਿ ਕਹੀ।
ਜਿਹ ਚਰਿਤ੍ਰ ਜੁਗਿਯਾ ਕਹ ਪੈਯੈ। ਉਸੀ ਚਰਿਤ੍ਰ ਕੌ ਆਜੁ ਬਨੈਯੈ। ੩।

ਬ੍ਰਿਸਟਿ ਬਿਨਾ ਬਦਰਾ ਗਰਜਾਏ। ਮੰਤ੍ਰ ਸਕਤਿ ਅੰਗਰਾ ਬਰਖਾਏ।
ਸ੍ਰੋਨ ਅਸਥਿ ਪ੍ਰਿਥਮੀ ਪਰ ਪਰੈ। ਨਿਰਖਿ ਲੋਗ ਸਭ ਹੀ ਜਿਯ ਡਰੈ। ੪।

ਭੂਪ ਮੰਤ੍ਰਿਯਨ ਬੋਲਿ ਪਠਾਯੋ। ਬੋਲਿ ਬਿਪ੍ਰ ਪੁਸਤਕਨ ਦਿਖਾਯੋ।
ਇਨ ਬਿਘਨਨ ਕੋ ਕਹ ਉਪਚਾਰਾ। ਤੁਮ ਸਭ ਹੀ ਮਿਲਿ ਕਰਹੁ ਬਿਚਾਰਾ। ੫।

ਤਬ ਲਗਿ ਬੀਰ ਹਾਕਿ ਤਿਹ ਰਾਨੀ। ਇਹ ਬਿਧਿ ਸੌ ਕਹਵਾਈ ਬਾਨੀ।
ਏਕ ਕਾਜ ਉਬਰੇ ਜੋ ਕਰੈ। ਨਾਤਰ ਪ੍ਰਜਾ ਸਹਿਤ ਨ੍ਰਿਪ ਮਰੈ। ੬।

ਸਭਹਿਨ ਲਖੀ ਗਗਨ ਕੀ ਬਾਨੀ। ਬੀਰ ਬਾਕ੍ਯ ਕਿਨਹੂੰ ਨ ਪਛਾਨੀ।
ਬਹੁਰਿ ਬੀਰ ਤਿਨ ਐਸ ਉਚਾਰੋ। ਸੁ ਮੈ ਕਹਤ ਹੌ ਸੁਨਹੁ ਪ੍ਯਾਰੋ। ੭।

ਜੌ ਰਾਜਾ ਅਪਨੀ ਲੈ ਨਾਰੀ। ਜੁਗਿਯਨ ਦੈ ਧਨ ਸਹਿਤ ਸੁਧਾਰੀ।
ਤਬ ਇਹ ਪ੍ਰਜਾ ਸਹਿਤ ਨਹਿ ਮਰੈ। ਅਬਿਚਲ ਰਾਜ ਪ੍ਰਿਥੀ ਪਰ ਕਰੈ। ੮।

ਪ੍ਰਜਾ ਲੋਕ ਸੁਨਿ ਬਚ ਅਕੁਲਾਏ। ਜ੍ਯੋ ਤ੍ਯੋ ਤਹਾ ਨ੍ਰਿਪਹਿ ਲੈ ਆਏ।
ਜੁਗਿਯਹਿ ਦੇਹਿ ਦਰਬੁ ਜੁਤ ਨਾਰੀ। ਭੇਦ ਅਭੇਦ ਕੀ ਗਤਿ ਨ ਬਿਚਾਰੀ। ੯।

*ਦੋਹਰਾ*

ਪ੍ਰਜਾ ਸਹਿਤ ਰਾਜਾ ਛਲਾ ਗਈ ਮਿਤ੍ਰ ਕੇ ਨਾਰਿ।
ਭੇਦ ਅਭੇਦ ਭਲਾ ਬੁਰਾ ਸਕਾ ਨ ਕੋਈ ਬਿਚਾਰਿ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੫੬। ੬੫੪੧। ਅਫਜੂੰ।*

*ਚੌਪਈ*

ਸੁਨੁ ਰਾਜਾ ਇਕ ਔਰ ਪ੍ਰਸੰਗਾ। ਭਾਖਿ ਸੁਨਾਵਤ ਤੁਮਰੇ ਸੰਗਾ।
ਅਚਲਾਵਤੀ ਨਗਰ ਇਕ ਰਾਜਤ। ਸੂਰ ਸਿੰਘ ਤਹ ਭੂਪ ਬਿਰਾਜਤ। ੧।

*ਚੌਪਈ*

ਹੇ ਰਾਜਨ! ਸੁਣੋ, (ਮੈਂ ਇਕ) ਹੋਰ ਕਥਾ ਬਖਾਨ ਕਰਦਾ ਹਾਂ ਜੋ ਇਕ ਰਾਜੇ ਦੇ ਘਰ ਵਿਚ ਵਾਪਰੀ ਸੀ। ਜਿਥੇ 'ਨਾਰ ਗਾਵ' ਨਾਂ ਦਾ ਸ਼ਹਿਰ ਹੈ, ਉਥੇ ਸਬਲ ਸਿੰਘ ਨਾਂ ਦਾ ਇਕ ਰਾਜਾ ਸੀ।੧।

ਦਲ ਥੰਭਨ ਦੇਈ ਨਾਂ ਦੀ ਉਸ ਦੀ ਪਤਨੀ ਸੀ ਜਿਸ ਨੇ (ਸਭ) ਜੰਤ੍ਰ ਮੰਤ੍ਰ ਚੰਗੀ ਤਰ੍ਹਾਂ ਨਾਲ ਪੜ੍ਹੇ ਹੋਏ ਸਨ। ਉਥੇ ਇਕ ਸੁੰਦਰ ਜੋਗੀ ਆਇਆ ਜਿਸ ਵਰਗਾ ਸੁੰਦਰ ਵਿਧਾਤਾ ਨੇ (ਹੋਰ ਕੋਈ) ਨਹੀਂ ਬਣਾਇਆ।੨।

ਉਸ ਨੂੰ ਵੇਖ ਕੇ ਰਾਣੀ ਮੋਹਿਤ ਹੋ ਗਈ। ਮਨ, ਬਚਨ ਅਤੇ ਕਰਮ ਕਰ ਕੇ ਇਸ ਤਰ੍ਹਾਂ ਕਹਿਣ ਲਗੀ ਕਿ ਜਿਸ ਚਰਿਤ੍ਰ ਨਾਲ ਜੋਗੀ ਨੂੰ ਪ੍ਰਾਪਤ ਕੀਤਾ ਜਾ ਸਕੇ, ਉਹੋ ਜਿਹਾ ਚਰਿਤ੍ਰ ਹੀ ਅਜ ਖੇਡਿਆ ਜਾਏ।੩।

ਉਸ ਨੇ ਮੰਤ੍ਰਾਂ ਦੀ ਸ਼ਕਤੀ ਨਾਲ ਮੀਂਹ ਤੋਂ ਬਿਨਾ ਬਦਲਾਂ ਨੂੰ ਗਰਜਵਾਇਆ ਅਤੇ ਅੰਗਾਰਿਆਂ ਦੀ ਬਰਖਾ ਕਰਵਾਈ। ਲਹੂ ਅਤੇ ਅਸਥੀਆਂ ਪ੍ਰਿਥਵੀ ਉਤੇ ਡਿਗਣ ਲਗੀਆਂ। ਇਹ ਵੇਖ ਕੇ ਸਾਰੇ ਲੋਕ ਮਨ ਵਿਚ ਬਹੁਤ ਡਰ ਗਏ।੪।

ਰਾਜੇ ਨੇ ਮੰਤ੍ਰੀਆਂ ਨੂੰ ਬੁਲਾ ਲਿਆ ਅਤੇ ਬ੍ਰਾਹਮਣਾਂ ਨੂੰ ਕਹਿ ਕੇ ਪੁਸਤਕਾਂ ਨੂੰ ਵਿਖਵਾਇਆ। (ਰਾਜਾ ਉਨ੍ਹਾਂ ਨੂੰ ਸੰਬੋਧਿਤ ਹੋ ਕੇ ਕਹਿਣ ਲਗਾ ਕਿ) ਤੁਸੀਂ ਸਾਰੇ ਮਿਲ ਕੇ ਵਿਚਾਰ ਕਰੋ (ਅਤੇ ਦਸੋ ਕਿ) ਇਨ੍ਹਾਂ ਵਿਘਨਾਂ ਦਾ ਕੀ ਉਪਾ ਹੈ।੫।

ਤਦ ਤਕ ਰਾਣੀ ਨੇ (ਬਵੰਜਾਂ ਬੀਰਾਂ ਵਿਚੋਂ) ਇਕ ਬੀਰ ਨੂੰ ਬੁਲਾਇਆ ਅਤੇ (ਉਸ ਤੋਂ) ਇਸ ਤਰ੍ਹਾਂ ਦੀ ਆਕਾਸ਼ ਬਾਣੀ ਕਰਵਾਈ ਕਿ ਜੇ (ਰਾਜਾ) ਇਕ ਕੰਮ ਕਰੇ, ਤਾਂ (ਇਸ ਸੰਕਟ ਤੋਂ) ਬਚ ਸਕਦਾ ਹੈ, ਨਹੀਂ ਤਾਂ ਪ੍ਰਜਾ ਸਮੇਤ ਰਾਜਾ ਮਰ ਜਾਵੇਗਾ।੬।

ਸਭ ਨੇ ਉਸ ਨੂੰ ਆਕਾਸ਼ ਬਾਣੀ ਸਮਝਿਆ ਅਤੇ ਕਿਸੇ ਨੇ ਵੀ 'ਬੀਰ' ਦੇ ਬੋਲ ਵਜੋਂ ਨ ਪਛਾਣਿਆ। ਫਿਰ ਬੀਰ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਕਿਹਾ। ਉਹ ਮੈਂ ਕਹਿੰਦਾ ਹਾਂ, ਹੇ ਪਿਆਰੇ! ਉਸ ਨੂੰ ਸੁਣੋ।੭।

ਜੇ ਇਹ ਰਾਜਾ ਆਪਣੀ ਰਾਣੀ ਧਨ ਸਮੇਤ ਜੋਗੀ ਨੂੰ ਦੇ ਦੇਵੇ, ਤਾਂ ਇਹ ਪ੍ਰਜਾ ਸਮੇਤ ਨਹੀਂ ਮਰੇਗਾ ਅਤੇ ਪ੍ਰਿਥਵੀ ਉਤੇ ਸਥਿਰ ਰਾਜ ਕਰੇਗਾ।੮।

ਪ੍ਰਜਾ ਦੇ ਲੋਕ ਇਹ ਗੱਲ ਸੁਣ ਕੇ ਬਹੁਤ ਵਿਆਕੁਲ ਹੋਏ। ਜਿਵੇਂ ਕਿਵੇਂ ਰਾਜੇ ਨੂੰ ਉਥੇ ਲੈ ਆਏ। (ਰਾਜੇ ਨੇ) ਧਨ ਸਹਿਤ ਇਸਤਰੀ ਨੂੰ ਜੋਗੀ ਦੇ ਹਵਾਲੇ ਕਰ ਦਿੱਤਾ। ਪਰ ਉਸ ਨੇ ਭੇਦ ਅਭੇਦ ਦੀ ਗਤਿ ਨੂੰ ਨ ਪਛਾਣਿਆ।੯।

*ਦੋਹਰਾ*

ਪ੍ਰਜਾ ਸਮੇਤ ਰਾਜੇ ਨੂੰ ਛਲ ਕੇ (ਰਾਣੀ) ਮਿਤਰ ਨਾਲ ਚਲੀ ਗਈ। ਭੇਦ ਅਭੇਦ ਜਾਂ ਚੰਗਾ ਮਾੜਾ ਕੋਈ ਵੀ ਵਿਚਾਰ ਨ ਸਕਿਆ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੫੬। ੬੫੪੧। ਚਲਦਾ।*

*ਚੌਪਈ*

ਹੇ ਰਾਜਨ! ਇਕ ਹੋਰ ਪ੍ਰਸੰਗ ਸੁਣੋ, (ਮੈਂ) ਤੁਹਾਡੇ ਪਾਸ ਸੁਣਾਉਂਦਾ ਹਾਂ। ਇਕ ਅਚਲਾਵਤੀ ਨਾਂ ਦਾ ਨਗਰ ਸੀ। ਉਥੇ ਸੂਰ ਸਿੰਘ (ਨਾਂ ਦਾ ਰਾਜਾ) ਰਾਜ ਕਰਦਾ ਸੀ।੧।

ਅੰਜਨ ਦੇਇ ਤਵਨ ਕੀ ਰਾਨੀ। ਖੰਜਨ ਦੇ ਦੁਹਿਤਾ ਤਿਹ ਜਾਨੀ।
ਅਧਿਕ ਦੁਹੂੰ ਕੀ ਪ੍ਰਭਾ ਬਿਰਾਜੈ। ਨਿਰਖਿ ਨਰੀ ਨਾਗਿਨਿ ਮਨ ਲਾਜੈ। ੨।

ਤਹਾ ਏਕ ਆਯੋ ਸੌਦਾਗਰ। ਰੂਪਵੰਤੁ ਜਨੁ ਦੁਤਿਯ ਨਿਸਾਕਰ।
ਜੋ ਅਬਲਾ ਤਿਹ ਰੂਪ ਨਿਹਾਰੈ। ਰਾਜ ਪਾਟ ਤਜਿ ਸਾਥ ਸਿਧਾਰੈ। ੩।

ਸੋ ਆਯੋ ਨ੍ਰਿਪ ਤ੍ਰਿਯ ਕੇ ਘਰ ਤਰ। ਰਾਜ ਸੁਤਾ ਨਿਰਖਾ ਤਿਹ ਦ੍ਰਿਗ ਭਰਿ।
ਮਨ ਬਚ ਕ੍ਰਮ ਇਹ ਉਪਰ ਭੂਲੀ। ਜਨੁ ਮਦ ਪੀ ਮਤਵਾਰੀ ਝੂਲੀ। ੪।

ਸਿੰਘ ਪ੍ਰਚੰਡ ਨਾਮ ਤਿਹ ਨਰ ਕੋ। ਜਨੁ ਕਰਿ ਮੁਕਟ ਕਾਮ ਕੇ ਸਿਰ ਕੋ।
ਸਖੀ ਏਕ ਤਹ ਕੁਅਰਿ ਪਠਾਈ। ਕਹਿਯਹੁ ਬ੍ਰਿਥਾ ਸਜਨ ਸੌ ਜਾਈ। ੫।

ਸਖੀ ਤੁਰਤ ਤਿਨ ਤਹ ਪਹੁਚਾਯੋ। ਜਸ ਨਾਵਕ ਕੋ ਤੀਰ ਚਲਾਯੋ।
ਸਕਲ ਕੁਅਰਿ ਤਿਨ ਬ੍ਰਿਥਾ ਸੁਨਾਈ। ਮਨ ਬਚ ਰੀਝਿ ਰਹਾ ਸੁਖਦਾਈ। ੬।

ਨਦੀ ਬਹਤ ਨ੍ਰਿਪ ਗ੍ਰਿਹਿ ਤਰ ਜਹਾ। ਠਾਢ ਹੁਜਿਯਹੁ ਨਿਸਿ ਕਹ ਤਹਾ।
ਡਾਰਿ ਦੇਗ ਮੈ ਕੁਅਰਿ ਬਹੈ ਹੈ। ਛਿਦ੍ਰ ਮੂੰਦਿ ਤਾ ਕੋ ਸਭ ਲੈ ਹੈ। ੭।

ਊਪਰ ਬਾਧਿ ਤੰਬੂਰਾ ਦੈ ਹੈ। ਇਹ ਚਰਿਤ੍ਰ ਮੁਹਿ ਤਾਹਿ ਮਿਲੈ ਹੈ।
ਜਬ ਤੁਬਰੀ ਲਖਿਯਹੁ ਢਿਗ ਆਈ। ਕਾਢਿ ਭੋਗ ਦੀਜਹੁ ਸੁਖਦਾਈ। ੮।

ਇਹ ਬਿਧਿ ਬਦਿ ਤਾ ਸੌ ਸੰਕੇਤਾ। ਦੂਤੀ ਗੀ ਨ੍ਰਿਪ ਤ੍ਰਿਯਜ ਨਿਕੇਤਾ।
ਡਾਰਿ ਦੇਗ ਮੈ ਕੁਅਰਿ ਬਹਾਈ। ਬਾਧਿ ਤੂੰਬਰੀ ਤਹ ਪਹੁਚਾਈ। ੯।

ਜਬ ਬਹਤੀ ਤੁਬਰੀ ਤਹ ਆਈ। ਆਵਤ ਕੁਅਰਿ ਲਖਾ ਸੁਖਦਾਈ।
ਐਚਿ ਤਹਾ ਤੇ ਦੇਗ ਨਿਕਾਰੀ। ਲੈ ਪਲਕਾ ਊਪਰ ਬੈਠਾਰੀ। ੧੦।

ਪੋਸਤ ਭਾਂਗ ਅਫੀਮ ਮੰਗਾਈ। ਦੁਹੂੰ ਖਾਟ ਪਰ ਬੈਠਿ ਚੜਾਈ।
ਚਾਰਿ ਪਹਰ ਤਾ ਸੌ ਕਰਿ ਭੋਗਾ। ਭੇਦ ਨ ਲਖਾ ਦੂਸਰੇ ਲੋਗਾ। ੧੧।

ਇਹ ਬਿਧਿ ਤਾ ਸੌ ਰੋਜ ਬੁਲਾਵੈ। ਕਾਮ ਭੋਗ ਕਰਿ ਤਾਹਿ ਪਠਾਵੈ।
ਭੂਪ ਸਹਿਤ ਕੋਈ ਭੇਦ ਨ ਪਾਵੈ। ਨਿਤਪ੍ਰਤਿ ਅਪਨੋ ਮੂੰਡ ਮੁੰਡਾਵੈ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੫੭। ੬੫੫੩। ਅਫਜੂੰ।*

*ਚੌਪਈ*

ਸੁਨੁ ਭੂਪਤਿ ਇਕ ਕਥਾ ਨਵੀਨੀ। ਕਿਨਹੂੰ ਲਖੀ ਨ ਆਗੇ ਚੀਨੀ।
ਸੁੰਦ੍ਰਾਵਤੀ ਨਗਰ ਇਕ ਸੋਹੈ। ਸੁੰਦਰ ਸਿੰਘ ਰਾਜਾ ਤਹ ਕੋ ਹੈ। ੧।

ਅੰਜਨ ਦੇਈ ਉਸ ਦੀ ਰਾਣੀ ਸੀ। ਉਸ ਦੀ ਪੁੱਤਰੀ ਦਾ ਨਾਂ ਖੰਜਨ ਦੇਈ ਸੀ। ਦੋਹਾਂ ਦੀ ਸੁੰਦਰਤਾ ਬਹੁਤ ਅਧਿਕ ਸੀ। (ਉਨ੍ਹਾਂ ਨੂੰ) ਵੇਖ ਕੇ ਮਨੁੱਖ ਅਤੇ ਨਾਗ ਇਸਤਰੀਆਂ ਲਜਾਉਂਦੀਆਂ ਸਨ।੨।

ਉਥੇ ਇਕ ਸੌਦਾਗਰ ਆਇਆ। (ਉਹ ਬਹੁਤ) ਸੁੰਦਰ ਸੀ, ਮਾਨੋ ਦੂਜਾ ਚੰਦ੍ਰਮਾ ਹੋਵੇ। ਜੋ ਇਸਤਰੀ ਉਸ ਦੇ ਰੂਪ ਨੂੰ ਵੇਖਦੀ, ਉਹ ਰਾਜ-ਪਾਟ ਛਡ ਕੇ ਉਸ ਨਾਲ ਤੁਰ ਪੈਂਦੀ।੩।

ਉਹ ਰਾਜਾ (ਇਕ ਦਿਨ) ਰਾਣੀ ਦੇ ਮੱਹਲ ਦੇ ਹੇਠਾਂ ਆਇਆ। ਰਾਜ ਕੁਮਾਰੀ ਨੇ ਉਸ ਨੂੰ ਅੱਖਾਂ ਭਰ ਕੇ (ਭਾਵ ਚੰਗੀ ਤਰ੍ਹਾਂ) ਵੇਖਿਆ। (ਉਹ) ਮਨ, ਬਚ ਅਤੇ ਕਰਮ ਕਰ ਕੇ ਉਸ ਉਤੇ ਡੁਲ੍ਹ ਗਈ, ਮਾਨੋ ਸ਼ਰਾਬ ਪੀ ਕੇ ਮਤਵਾਲੀ ਹੋਈ ਝੁਲ ਰਹੀ ਹੋਵੇ।੪।

ਉਸ ਪੁਰਸ਼ ਦਾ ਨਾਂ ਪ੍ਰਚੰਡ ਸਿੰਘ ਸੀ। (ਉਹ ਇਤਨਾ ਸੁੰਦਰ ਸੀ) ਮਾਨੋ ਕਾਮ ਦੇਵ ਦੇ ਸਿਰ ਦਾ ਮੁਕਟ ਹੋਵੇ। ਰਾਜ ਕੁਮਾਰੀ ਨੇ ਇਕ ਸਖੀ ਨੂੰ (ਉਸ ਪੁਰਸ਼ ਪਾਸ) ਭੇਜਿਆ ਕਿ ਜਾ ਕੇ ਮਿਤਰ ਨੂੰ (ਸਾਰੀ) ਗੱਲ ਦਸੇ।੫।

ਸਖੀ ਨੇ ਤੁਰਤ ਉਸ ਦਾ (ਸੁਨੇਹਾ) ਉਸ ਕੋਲ ਪਹੁੰਚਾ ਦਿੱਤਾ, ਜਿਵੇਂ ਨਾਵਕ (ਨਲਕੀ) ਵਿਚੋਂ ਤੀਰ ਚਲਾਈਦਾ ਹੈ (ਕਿਉਂਕਿ ਇਸ ਤਰ੍ਹਾਂ ਤੀਰ ਸਿੱਧੀ ਮਾਰ ਕਰਦਾ ਹੈ)। ਉਸ (ਸਖੀ) ਨੇ ਰਾਜ ਕੁਮਾਰੀ ਦੀ ਸਾਰੀ ਬਿਰਥਾ ਸੁਣਾਈ। (ਜਿਸ ਨੂੰ ਸੁਣ ਕੇ) ਮਿਤਰ ਮਨ, ਬਚ ਕਰਮ ਕਰ ਕੇ ਪ੍ਰਸੰਨ ਹੋ ਗਿਆ।੬।

(ਉਸ ਨੇ ਕਹਿਲਵਾ ਭੇਜਿਆ ਕਿ) ਜਿਥੇ ਰਾਜੇ ਦੇ ਮਹੱਲ ਹੇਠਾਂ ਨਦੀ ਵਗਦੀ ਹੈ, ਰਾਤ ਨੂੰ ਉਥੇ ਖੜੋਤੇ ਹੋਣਾ। ਮੈਂ ਦੇਗ ਵਿਚ ਪਾ ਕੇ ਰਾਜ ਕੁਮਾਰੀ ਨੂੰ ਰੋੜ੍ਹ ਦਿਆਂਗੀ ਅਤੇ ਉਸ ਦੀਆਂ ਸਾਰੀਆਂ ਮੋਰੀਆਂ ਬੰਦ ਕਰ ਦਿਆਂਗੀ।੭।

ਉਸ ਉਤੇ (ਮੈਂ) ਤੰਬੂਰਾ ਬੰਨ੍ਹ ਦਿਆਂਗੀ। ਇਸ ਚਰਿਤ੍ਰ ਨਾਲ ਮੈਂ (ਤੁਹਾਨੂੰ) ਉਸ ਨਾਲ ਮਿਲਾ ਦਿਆਂਗੀ। ਹੇ ਸੁਖ ਦੇਣ ਵਾਲੇ ਮਿਤਰ! ਜਦ ਤੂੰਬੀ ਨੂੰ ਨੇੜੇ ਆਇਆ ਵੇਖਣਾ, ਤਾਂ (ਰਾਜ ਕੁਮਾਰੀ ਨੂੰ) ਕਢ ਕੇ ਖ਼ੂਬ ਸੰਯੋਗ ਕਰਨਾ।੮।

ਉਸ ਨੂੰ ਇਸ ਤਰ੍ਹਾਂ ਦਾ ਸੰਕੇਤ ਦਸ ਕੇ ਦੂਤੀ ਰਾਜ ਕੁਮਾਰੀ ਦੇ ਘਰ ਗਈ। (ਉਸ ਨੇ) ਰਾਜ ਕੁਮਾਰੀ ਨੂੰ ਦੇਗ ਵਿਚ ਪਾ ਕੇ ਰੋੜ੍ਹ ਦਿੱਤਾ ਅਤੇ ਤੂੰਬੀ ਬੰਨ੍ਹ ਕੇ ਉਥੇ ਪਹੁੰਚਾ ਦਿੱਤਾ।੯।

ਜਦ ਤੂੰਬੀ ਵਹਿੰਦੀ ਹੋਈ ਉਥੇ ਆਈ, ਤਾਂ ਉਸ ਸੁਖਦਾਇਕ (ਮਿਤਰ) ਨੇ ਰਾਜ ਕੁਮਾਰੀ ਨੂੰ ਆਉਂਦਿਆਂ ਵੇਖਿਆ। (ਉਸ ਨੇ) ਦੇਗ ਨੂੰ ਖਿਚ ਕੇ ਕਢ ਲਿਆ ਅਤੇ (ਰਾਜ ਕੁਮਾਰੀ ਨੂੰ ਕਢ ਕੇ) ਮੰਜੀ (ਪਲੰਘ) ਉਪਰ ਬਿਠਾਇਆ।੧੦।

ਪੋਸਤ, ਭੰਗ ਅਤੇ ਅਫ਼ੀਮ ਮੰਗਵਾਈ। ਦੋਹਾਂ ਨੇ ਮੰਜੀ ਉਪਰ ਬੈਠ ਕੇ ਚੜ੍ਹਾਈ। ਚਾਰ ਪਹਿਰ ਤਕ ਉਸ ਨਾਲ ਸੰਯੋਗ ਕੀਤਾ। ਕੋਈ ਦੂਜਾ ਵਿਅਕਤੀ ਇਸ ਭੇਦ ਨੂੰ ਨ ਪਾ ਸਕਿਆ।੧੧।

ਇਸ ਤਰ੍ਹਾਂ ਉਸ ਨੂੰ ਰੋਜ਼ ਬੁਲਾਉਂਦਾ ਅਤੇ ਕਾਮ-ਭੋਗ ਕਰ ਕਰ ਕੇ ਉਸ ਨੂੰ ਪਰਤਾ ਦਿੰਦਾ। ਰਾਜੇ ਸਮੇਤ ਕੋਈ ਵੀ ਭੇਦ ਨ ਪਾ ਸਕਦਾ ਅਤੇ ਨਿੱਤ ਛਲਿਆ ਜਾਂਦਾ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੫੭। ੬੫੫੩। ਚਲਦਾ।*

*ਚੌਪਈ*

ਹੇ ਰਾਜਨ! ਇਕ ਨਵੀਂ ਕਥਾ ਸੁਣੋ। ਜਿਸ ਨੂੰ ਕਿਸੇ ਨੇ ਨ (ਪਹਿਲਾਂ) ਵੇਖਿਆ ਹੈ? ਅਤੇ ਨ ਅਗੇ ਜਾਣਿਆ ਹੈ। ਇਕ ਸੁੰਦ੍ਰਵਾਤੀ ਨਾਂ ਦਾ ਨਗਰ ਸੀ। ਉਥੋਂ ਦਾ ਰਾਜਾ ਸੁੰਦਰ ਸਿੰਘ ਸੀ।੧।

ਸੁੰਦਰ ਦੇ ਰਾਜਾ ਕੀ ਨਾਰੀ। ਆਪੁ ਜਨਕੁ ਜਗਦੀਸ ਸਵਾਰੀ।
ਤਾ ਕੀ ਜਾਤ ਨ ਪ੍ਰਭਾ ਬਖਾਨੀ। ਐਸੀ ਹੁਤੀ ਰਾਇ ਕੀ ਰਾਨੀ। ੨।

ਤਹਿਕ ਸਾਹ ਕੋ ਪੂਤ ਅਪਾਰਾ। ਕਨਕ ਅਵਟਿ ਸਾਂਚੇ ਜਨੁ ਢਾਰਾ।
ਨਿਰਖਿ ਨਾਕ ਜਿਹ ਸੁਆ ਰਿਸਾਨੋ। ਕੰਜ ਜਾਨਿ ਦ੍ਰਿਗ ਭਵਰ ਭੁਲਾਨੋ। ੩।

ਕਟਿ ਕੇਹਰਿ ਲਖਿ ਅਧਿਕ ਰਿਸਾਵਤ। ਤਾ ਤੇ ਫਿਰਤ ਮ੍ਰਿਗਨ ਕਹ ਘਾਵਤ।
ਸੁਨਿ ਬਾਨੀ ਕੋਕਿਲ ਕੁਕਰਈ। ਕ੍ਰੋਧ ਜਰਤ ਕਾਰੀ ਹ੍ਵੈ ਗਈ। ੪।

ਨੈਨ ਨਿਰਖਿ ਕਰਿ ਜਲਜ ਲਜਾਨਾ। ਤਾਂ ਤੇ ਜਲ ਮਹਿ ਕਿਯਾ ਪਯਾਨਾ।
ਅਲਕ ਹੇਰਿ ਨਾਗਿਨਿ ਰਿਸਿ ਭਰੀ। ਚਿਤ ਮਹਿ ਲਜਤ ਪਤਾਰਹਿ ਬਰੀ। ੫।

ਸੋ ਆਯੋ ਰਾਜਾ ਕੇ ਪਾਸਾ। ਸੌਦਾ ਕੀ ਜਿਯ ਮੈ ਧਰਿ ਆਸਾ।
ਸੁੰਦਰਿ ਦੇ ਨਿਰਖਤ ਤਿਹ ਭਈ। ਸੁਧਿ ਬੁਧਿ ਤਜਿ ਬੌਰੀ ਹ੍ਵੈ ਗਈ। ੬।

ਪਠੈ ਸਹਚਰੀ ਤਾਹਿ ਬੁਲਾਵਾ। ਕਾਮ ਭੋਗ ਕਿਯ ਜਸ ਮਨ ਭਾਵਾ।
ਤਹ ਇਕ ਹੁਤੀ ਨ੍ਰਿਪਤਿ ਕੀ ਚੇਰੀ। ਹੇਰਿ ਗਈ ਜਸ ਹੇਰਿ ਅਹੇਰੀ। ੭।

ਪਾਵ ਦਾਬਿ ਨ੍ਰਿਪ ਜਾਇ ਜਗਾਯੋ। ਧਾਮ ਤੋਰ ਤਸਕਰਿ ਇਕ ਆਯੋ।
ਰਾਨੀ ਕੇ ਸੰਗ ਕਰਤ ਬਿਲਾਸਾ। ਚਲਿ ਦੇਖਹੁ ਤਿਹ ਭੂਪ ਤਮਾਸਾ। ੮।

ਸੁਨਤ ਬਚਨ ਨ੍ਰਿਪ ਅਧਿਕ ਰਿਸਾਯੋ। ਖੜਗ ਹਾਥ ਲੈ ਤਹਾ ਸਿਧਾਯੋ।
ਜਬ ਅਬਲਾ ਪਤਿ ਕੀ ਸੁਧਿ ਪਾਈ। ਅਧਿਕ ਧੂੰਮ ਤਹ ਦਿਯਾ ਜਗਾਈ। ੯।

ਸਭ ਕੇ ਨੈਨ ਧੂਮ੍ਰ ਸੌ ਭਰੇ। ਅਸੁਆ ਟੂਟਿ ਬਦਨ ਪਰ ਪਰੇ।
ਜਬ ਰਾਨੀ ਇਹ ਘਾਤ ਪਛਾਨੀ। ਮਿਤ੍ਰ ਲੰਘਾਇ ਹਿਯੇ ਹਰਖਾਨੀ। ੧੦।

ਆਗੇ ਸੌ ਕਰਿ ਕਾਢਾ ਜਾਰਾ। ਧੂਮ੍ਰ ਭਰੇ ਦ੍ਰਿਗ ਨ੍ਰਿਪਨ ਨਿਹਾਰਾ।
ਪੋਛ ਨੇਤ੍ਰ ਜਬ ਹੀ ਗਯੋ ਤਹਾ। ਕੋਊ ਨ ਪੁਰਖ ਨਿਹਾਰਾ ਉਹਾ। ੧੧।

ਉਲਟਿ ਤਿਸੀ ਚੇਰੀ ਕਹ ਘਾਯੋ। ਇਹ ਰਾਨੀ ਕਹ ਦੋਸ ਲਗਾਯੋ।
ਮੂਰਖ ਭੂਪ ਨ ਭੇਦ ਬਿਚਾਰਾ। ਆਗੇ ਕਰਿ ਤ੍ਰਿਯ ਮਿਤ੍ਰ ਨਿਕਾਰਾ। ੧੨।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੫੮। ੬੫੬੫। ਅਫਜੂੰ।*

ਸੁੰਦਰ ਦੇ (ਦੇਈ) ਰਾਜੇ ਦੀ ਇਸਤਰੀ ਸੀ। ਮਾਨੋ ਉਸ ਨੂੰ ਆਪ ਜਗਦੀਸ਼ ਨੇ ਬਣਾਇਆ ਹੋਵੇ। ਉਸ ਦੀ ਪ੍ਰਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਅਜਿਹੀ ਹੁੰਦੀ ਸੀ ਰਾਜੇ ਦੀ ਰਾਣੀ।੨।

ਉਥੇ ਇਹ ਸ਼ਾਹ ਦਾ ਅਪਾਰ (ਸੁੰਦਰਤਾ ਵਾਲਾ) ਪੁੱਤਰ ਸੀ, ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲਿਆ ਗਿਆ ਹੋਵੇ। ਉਸ ਦੇ ਨੱਕ ਨੂੰ ਵੇਖ ਕੇ ਤੋਤਾ ਗੁੱਸਾ ਕਰਦਾ ਸੀ। ਨੇਤਰਾਂ ਨੂੰ ਕਮਲ (ਦੇ ਫੁਲ) ਸਮਝ ਕੇ ਭੌਰੇ ਭੁਲ ਜਾਂਦੇ ਸਨ।੩।

ਕਮਰ ਨੂੰ ਵੇਖ ਕੇ ਸ਼ੇਰ ਕ੍ਰੋਧਿਤ ਹੁੰਦਾ ਸੀ ਅਤੇ ਇਸੇ ਕਰ ਕੇ ਜੰਗਲੀ ਪਸ਼ੂਆਂ ('ਮ੍ਰਿਗਨ') ਨੂੰ ਮਾਰਦਾ ਫਿਰਦਾ ਸੀ। ਬੋਲ ਸੁਣ ਕੇ ਕੋਇਲ ਕੁੜਦੀ ਸੀ ਅਤੇ ਕ੍ਰੋਧ ਨਾਲ ਸੜ ਕੇ ਕਾਲੀ ਹੋ ਗਈ ਸੀ।੪।

(ਉਸ ਦੇ) ਨੈਣਾਂ ਨੂੰ ਵੇਖ ਕੇ ਕਮਲ ਲਜਾਉਂਦੇ ਸਨ, ਇਸੇ ਕਰ ਕੇ (ਉਨ੍ਹਾਂ ਨੇ) ਜਲ ਵਿਚ ਪ੍ਰਵੇਸ਼ ਕਰ ਲਿਆ ਸੀ। (ਉਸ ਦੀਆਂ) ਜ਼ੁਲਫ਼ਾਂ ਨੂੰ ਵੇਖ ਕੇ ਨਾਗਣਾਂ ਰੋਹ ਨਾਲ ਭਰ ਕੇ ਅਤੇ ਚਿਤ ਵਿਚ ਸ਼ਰਮਿੰਦੀਆਂ ਹੋ ਕੇ ਪਾਤਾਲ ਲੋਕ ਵਿਚ ਜਾ ਵੜੀਆਂ ਹਨ।੫।

ਉਹ (ਸ਼ਾਹ-ਪੁੱਤਰ ਵਪਾਰ ਲਈ) ਰਾਜੇ ਕੋਲ ਆਇਆ। (ਉਸ ਨੇ) ਮਨ ਵਿਚ ਸੌਦਾ ਕਰਨ ਦੀ ਆਸ ਰਖੀ ਹੋਈ ਸੀ। ਸੁੰਦਰ ਦੇਈ ਨੇ ਉਸ ਨੂੰ ਵੇਖਿਆ ਤਾਂ ਸੁੱਧ ਬੁੱਧ ਨੂੰ ਛਡ ਕੇ ਦੀਵਾਨੀ ਹੋ ਗਈ।੬।

ਸਹੇਲੀ ਨੂੰ ਭੇਜ ਕੇ ਉਸ ਨੂੰ ਬੁਲਾਇਆ ਅਤੇ ਉਸ ਨਾਲ ਮਨ ਭਾਉਂਦੇ ਢੰਗ ਨਾਲ ਸੰਯੋਗ ਕੀਤਾ। ਉਥੇ ਇਕ ਰਾਜੇ ਦੀ ਦਾਸੀ ਸੀ। ਉਹ (ਇਹ ਸਭ ਕੁਝ) ਇਸ ਤਰ੍ਹਾਂ ਵੇਖ ਗਈ ਜਿਵੇਂ ਸ਼ਿਕਾਰੀ (ਸ਼ਿਕਾਰ ਨੂੰ) ਵੇਖਦਾ ਹੈ।੭।

(ਉਸ ਨੇ) ਪੈਰ ਦਬਾ ਕੇ ਰਾਜੇ ਨੂੰ ਜਗਾ ਦਿੱਤਾ (ਅਤੇ ਕਿਹਾ ਕਿ) ਤੁਹਾਡੇ ਘਰ ਇਕ ਚੋਰ ਆਇਆ ਹੈ। (ਉਹ) ਰਾਣੀ ਨਾਲ ਵਿਲਾਸ ਕਰ ਰਿਹਾ ਹੈ। ਹੇ ਰਾਜਨ! ਚਲ ਕੇ (ਆਪਣੀਆਂ ਅੱਖਾਂ ਨਾਲ ਸਾਰਾ) ਤਮਾਸ਼ਾ ਵੇਖ ਲਵੋ।੮।

ਰਾਜਾ ਬਚਨ ਸੁਣ ਕੇ ਬਹੁਤ ਗੁੱਸੇ ਵਿਚ ਆਇਆ ਅਤੇ ਤਲਵਾਰ ਹੱਥ ਵਿਚ ਪਕੜ ਕੇ ਉਥੇ ਪਹੁੰਚਿਆ। ਜਦ ਰਾਣੀ ਨੂੰ ਪਤੀ ਦੇ ਆਣ ਦਾ ਪਤਾ ਲਗਾ (ਤਦ) ਉਸ ਨੇ ਬਹੁਤ ਅਧਿਕ ਧੂੰਆਂ ਧੁਖਾ ਦਿੱਤਾ।੯।

ਸਾਰਿਆਂ ਦੀਆਂ ਅੱਖਾਂ ਧੂੰਏਂ ਨਾਲ ਭਰ ਗਈਆਂ ਅਤੇ ਹੰਝੂ ਨਿਕਲ ਕੇ ਮੂੰਹ ਉਤੇ ਪੈਣ ਲਗੇ। ਜਦ ਰਾਣੀ ਨੇ ਇਹ ਮੌਕਾ ਵੇਖਿਆ, (ਤਦ) ਮਿਤਰ ਨੂੰ (ਉਥੋਂ) ਲੰਘਾ ਕੇ (ਭਾਵ ਕਢ ਕੇ ) ਮਨ ਵਿਚ ਪ੍ਰਸੰਨ ਹੋ ਗਈ।੧੦।

ਉਸ ਨੇ (ਸਭ ਦੇ) ਅਗੋਂ (ਸਾਹਮਣਿਓਂ) ਯਾਰ ਨੂੰ ਕਢ ਦਿੱਤਾ ਅਤੇ ਧੂੰਏਂ ਨਾਲ ਭਰੀਆਂ ਹੋਈਆਂ ਅੱਖਾਂ ਨਾਲ ਰਾਜੇ ਨੇ ਵੇਖਿਆ। ਰਾਜਾ ਜਦ ਅੱਖਾਂ ਪੂੰਝ ਕੇ ਉਥੇ ਗਿਆ, ਤਾਂ ਉਥੇ ਕੋਈ ਵੀ ਪੁਰਸ਼ ਨ ਵੇਖਿਆ।੧੧।

(ਰਾਜੇ ਨੇ ਗੁੱਸੇ ਵਿਚ ਆ ਕੇ) ਉਲਟਾ ਉਸ ਦਾਸੀ ਨੂੰ ਹੀ ਮਾਰ ਦਿੱਤਾ (ਅਤੇ ਕਿਹਾ) ਇਸ ਨੇ ਰਾਣੀ ਉਤੇ ਝੂਠਾ ਦੋਸ਼ ਲਗਾਇਆ ਹੈ। ਮੂਰਖ ਰਾਜੇ ਨੇ ਭੇਦ ਨ ਸਮਝਿਆ ਅਤੇ ਇਸਤਰੀ ਨੇ ਸਭ ਦੇ ਅਗੋਂ ਮਿਤਰ ਨੂੰ ਕਢ ਦਿੱਤਾ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੫੮। ੬੫੬੫। ਚਲਦਾ।*

*ਚੌਪਈ*

ਸੁਨੁ ਰਾਜਾ ਇਕ ਔਰ ਚਰਿਤ੍ਰ। ਜਿਹ ਛਲ ਨਾਰਿ ਨਿਕਾਰਾ ਮਿਤ੍ਰ।
ਪੂਰਬ ਦੇਸ ਅਪੂਰਬ ਨਗਰੀ। ਤਿਹੂੰ ਭਵਨ ਕੇ ਬੀਚ ਉਜਗਰੀ। ੧।

ਸਿਵ ਪ੍ਰਸਾਦ ਰਾਜਾ ਤਹ ਕੋ ਹੈ। ਸਦਾ ਸਰਬਦਾ ਸਿਵਰਤ ਸੋਹੈ।
ਭਾਵਨ ਦੇ ਤਿਹ ਨਾਰਿ ਭਨਿਜੈ। ਮਨ ਮੋਹਨਿ ਦੇ ਸੁਤਾ ਕਹਿਜੈ। ੨।

ਸਾਹ ਮਦਾਰ ਪੀਰ ਤਹ ਜਾਹਿਰ। ਸੇਵਤ ਜਾਹਿ ਭੂਪ ਨਰ ਨਾਹਰ।
ਏਕ ਦਿਵਸ ਨ੍ਰਿਪ ਤਹਾ ਸਿਧਾਰਾ। ਦੁਹਿਤਾ ਸਹਿਤ ਲਏ ਸੰਗ ਦਾਰਾ। ੩।

*ਅੜਿਲ*

ਏਕ ਪੁਰਖ ਨ੍ਰਿਪ ਕੀ ਦੁਹਿਤਾ ਕਹਿ ਭਾਇਯੋ।
ਪਠੈ ਸਹਚਰੀ ਤਾ ਕਹ ਤਹੀ ਬੁਲਾਇਯੋ।
ਤਹੀ ਕਾਮ ਕੇ ਕੇਲ ਤਰੁਨਿ ਤਾ ਸੌ ਕਿਯੋ।
ਹੋ ਹਸਿ ਹਸਿ ਕਰਿ ਆਸਨ ਤਾ ਕੋ ਕਸਿ ਕਸਿ ਲਿਯੋ। ੪।

ਪੀਰ ਚੂਰਮਾ ਹੇਤ ਜੁ ਭੂਪ ਬਨਾਇਯੋ।
ਅਧਿਕ ਭਾਂਗ ਕੌ ਤਾ ਮਹਿ ਤਰੁਨਿ ਮਿਲਾਇਯੋ।
ਸਭ ਸੋਫੀ ਤਿਹ ਖਾਇ ਦਿਵਾਨੇ ਹ੍ਵੈ ਪਰੇ।
ਹੋ ਜਾਨੁ ਪ੍ਰਹਾਰ ਬਿਨਾ ਸਗਰੇ ਆਪੇ ਮਰੇ। ੫।

*ਚੌਪਈ*

ਸੋਫੀ ਭਏ ਸਭੇ ਮਤਵਾਰੇ। ਜਨੁ ਕਰ ਪਰੇ ਬੀਰ ਰਨ ਮਾਰੇ।
ਰਾਜ ਸੁਤਾ ਇਤ ਘਾਤ ਪਛਾਨਾ। ਉਠ ਪ੍ਰੀਤਮ ਸੰਗ ਕਿਯਾ ਪਯਾਨਾ। ੬।

ਸੋਫੀ ਕਿਨੂੰ ਨ ਆਖਿ ਉਘਾਰੀ। ਲਾਤ ਜਾਨੁ ਸੈਤਾਨ ਪ੍ਰਹਾਰੀ।
ਭੇਦ ਅਭੇਦ ਨ ਕਿਨਹੂੰ ਪਾਯੋ। ਰਾਜ ਕੁਅਰਿ ਲੈ ਮੀਤ ਸਿਧਾਯੋ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੫੯। ੬੫੭੨। ਅਫਜੂੰ।*

*ਚੌਪਈ*

ਸੁਨੁ ਰਾਜਾ ਇਕ ਔਰ ਪ੍ਰਸੰਗਾ। ਜਸ ਕਿਯ ਸੁਤਾ ਪਿਤਾ ਕੇ ਸੰਗਾ।
ਪ੍ਰਬਲ ਸਿੰਘ ਰਾਜਾ ਇਕ ਅਤਿ ਬਲ। ਅਰਿ ਕਾਪਤ ਜਾ ਕੇ ਡਰ ਜਲ ਥਲ। ੧।

ਸ੍ਰੀ ਝਕਝੂਮਕ ਦੇ ਤਿਹ ਬਾਰਿ। ਘੜੀ ਆਪੁ ਜਨੁ ਬ੍ਰਹਮ ਸੁ ਨਾਰ।
ਤਹ ਥੋ ਸੁਘਰ ਸੈਨ ਖਤਿਰੇਟਾ। ਇਸਕ ਮੁਸਕ ਕੇ ਸਾਥ ਲਪੇਟਾ। ੨।

ਜਗੰਨਾਥ ਕਹ ਭੂਪ ਸਿਧਾਯੋ। ਪੁਤ੍ਰ ਕਲਤ੍ਰ ਸੰਗ ਲੈ ਆਯੋ।
ਜਗੰਨਾਥ ਕੋ ਨਿਰਖ ਦਿਵਾਲਾ। ਬਚਨ ਬਖਾਨਾ ਭੂਪ ਉਤਾਲਾ। ੩।

*ਚੌਪਈ*

ਹੇ ਰਾਜਨ! ਇਕ ਹੋਰ ਚਰਿਤ੍ਰ ਸੁਣੋ, ਜਿਸ ਛਲ ਨਾਲ ਇਸਤਰੀ ਨੇ ਯਾਰ ਨੂੰ ਕਢ ਦਿੱਤਾ ਸੀ। ਪੂਰਬ ਦੇਸ ਵਿਚ ਇਕ ਅਦੁੱਤੀ ਨਗਰੀ ਸੀ। (ਉਹ) ਤਿੰਨਾਂ ਲੋਕਾਂ ਵਿਚ ਪ੍ਰਸਿੱਧ ਸੀ।੧।

ਉਥੋਂ ਦਾ ਰਾਜਾ ਸ਼ਿਵ ਪ੍ਰਸਾਦ ਸੀ। (ਉਹ) ਸਦਾ ਕੇਵਲ ਸ਼ਿਵ (ਦੀ ਉਪਾਸਨਾ) ਵਿਚ ਮਗਨ ਰਹਿੰਦਾ ਸੀ। ਉਸ ਦੀ ਪਤਨੀ ਦਾ ਨਾਂ ਭਾਵਨ ਦੇ (ਦੇਈ) ਦਸਿਆ ਜਾਂਦਾ ਸੀ। ਮਨ ਮੋਹਨੀ ਨਾਂ ਦੀ ਉਸ ਦੀ ਪੁੱਤਰੀ ਸੀ।੨।

ਉਥੇ ਸ਼ਾਹ ਮਦਾਰ ਜ਼ਾਹਿਰਾ ਪੀਰ ਹੁੰਦਾ ਸੀ, ਜਿਸ ਨੂੰ ਪੁਰਸਾਂ ਦਾ ਸੁਆਮੀ ਰਾਜਾ ਪੂਜਦਾ ਸੀ। ਇਕ ਦਿਨ ਰਾਜਾ ਉਥੇ ਗਿਆ। ਪੁੱਤਰੀ ਅਤੇ ਇਸਤਰੀ (ਦੋਹਾਂ ਨੂੰ ) ਨਾਲ ਲੈ ਲਿਆ।੩।

*ਅੜਿਲ*

ਰਾਜੇ ਦੀ ਪੁੱਤਰੀ ਨੂੰ ਇਕ ਬੰਦਾ ਚੰਗਾ ਲਗਿਆ। ਸਖੀ ਭੇਜ ਕੇ ਉਸ ਨੂੰ ਉਥੇ ਹੀ ਬੁਲਾਇਆ। ਰਾਜ ਕੁਮਾਰੀ ਨੇ ਉਸ ਨਾਲ ਉਥੇ ਹੀ ਰਤੀ-ਕ੍ਰੀੜਾ ਕੀਤੀ। ਹਸ ਹਸ ਕੇ ਉਸ ਨਾਲ ਕਸ ਕਸ ਕੇ ਆਸਣ ਲਏ।੪।

ਰਾਜੇ ਨੇ ਪੀਰ ਲਈ ਜੋ ਚੂਰਮਾ ਬਣਾਇਆ ਸੀ, ਉਸ ਵਿਚ ਰਾਜ ਕੁਮਾਰੀ ਨੇ ਬਹੁਤ ਸਾਰੀ ਭੰਗ ਮਿਲਾ ਦਿੱਤੀ। ਸਾਰੇ ਸੋਫ਼ੀ (ਪਰਹੇਜ਼ਗਾਰ) ਉਸ ਨੂੰ ਖਾ ਕੇ ਦੀਵਾਨੇ ਹੋ ਕੇ ਡਿਗ ਪਏ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸਟ ਵਜਣ ਤੋਂ ਬਿਨਾ ਹੀ ਸਾਰੇ ਮਰ ਗਏ ਹੋਣ।੫।

*ਚੌਪਈ*

ਸਾਰੇ ਸੋਫ਼ੀ ਮਤਵਾਲੇ ਹੋ ਗਏ, ਮਾਨੋ ਯੁੱਧ-ਭੂਮੀ ਵਿਚ ਸੂਰਮੇ ਮਾਰੇ ਹੋਏ ਪਏ ਹੋਣ। ਰਾਜ ਕੁਮਾਰੀ ਨੇ ਇਹ ਮੌਕਾ ਤਾੜਿਆ ਅਤੇ ਉਠ ਕੇ ਪ੍ਰੀਤਮ ਨਾਲ ਚਲੀ ਗਈ।੬।

ਕਿਸੇ ਸੋਫ਼ੀ ਨੇ ਅੱਖ ਨ ਖੋਲ੍ਹੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸ਼ੈਤਾਨ ਨੇ ਲਤ ਮਾਰ ਕੇ (ਸਭ ਨੂੰ ਸੰਵਾ ਦਿੱਤਾ ਹੋਵੇ।) ਕਿਸੇ ਨੇ ਵੀ ਭੇਦ ਅਭੇਦ ਨੂੰ ਨ ਸਮਝਿਆ। ਮਿਤਰ ਰਾਜ ਕੁਮਾਰੀ ਨੂੰ ਲੈ ਕੇ ਚਲਾ ਗਿਆ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੫੯। ੬੫੭੨। ਚਲਦਾ।*

*ਚੌਪਈ*

ਹੇ ਰਾਜਨ! ਇਕ ਹੋਰ (ਛਲ ਵਾਲਾ) ਪ੍ਰਸੰਗ ਸੁਣੋ ਜੋ ਪੁੱਤਰੀ ਨੇ ਪਿਤਾ ਨਾਲ ਕੀਤਾ ਸੀ। ਪ੍ਰਬਲ ਸਿੰਘ ਨਾਂ ਦਾ ਇਕ ਬਹੁਤ ਬਲਵਾਨ ਰਾਜਾ ਸੀ ਜਿਸ ਦੇ ਡਰ ਕਰ ਕੇ ਜਲ ਥਲ ਵਿਚ ਵੈਰੀ ਕੰਬਦੇ ਸਨ।੧।

ਉਸ ਦੀ ਝਕਝੂਮਕ ਦੇ (ਦੇਈ) ਨਾਂ ਦੀ ਬਾਲਿਕਾ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬ੍ਰਹਮਾ ਨੇ ਉਸ ਇਸਤਰੀ ਨੂੰ ਆਪ ਘੜਿਆ ਹੋਵੇ। ਉਥੇ ਇਕ ਸੁਘਰ ਸੈਨ ਨਾਂ ਦਾ ਖਤਰੀ ਰਹਿੰਦਾ ਸੀ। (ਉਹ) ਇਸ਼ਕ ਮੁਸ਼ਕ ਵਿਚ ਲਿਪਟਿਆ ਹੋਇਆ ਸੀ।੨।

(ਜਦ) ਰਾਜਾ ਜਗਨ ਨਾਥ (ਮੰਦਿਰ ਦੀ ਯਾਤ੍ਰਾ) ਨੂੰ ਗਿਆ ਤਾਂ ਪੁੱਤਰ ਅਤੇ ਇਸਤਰੀਆਂ ਨੂੰ ਨਾਲ ਲੈ ਆਇਆ। ਜਗਨ ਨਾਥ ਦਾ ਮੰਦਿਰ ਵੇਖ ਕੇ ਰਾਜੇ ਨੇ ਝਟਪਟ ਬਚਨ ਕਿਹਾ--।੩।

ਹਮਰੋ ਪਾਪ ਪੁਰਾਤਨ ਗਯੋ। ਸਫਲ ਜਨਮ ਹਮਰੋ ਅਬ ਭਯੋ।
ਜਗੰਨਾਥ ਕੋ ਪਾਯੋ ਦਰਸਨ। ਔਰ ਕਰਾ ਹਾਥਨ ਪਗ ਪਰਸਨ। ੪।

ਤਬ ਲਗ ਭੂਪ ਸੁਤਾ ਤਹ ਆਈ। ਪਿਤਾ ਸੁਨਤ ਅਸ ਕਹਾ ਸੁਨਾਈ।
ਸੁਨਿ ਮੈ ਸੈਨ ਆਜੁ ਹਿਯਾ ਕਰਿ ਹੋ। ਜਿਹ ਏ ਕਹੈ ਤਿਸੀ ਕਹ ਬਰਿ ਹੋ। ੫।

ਪ੍ਰਾਤ ਉਠੀ ਤਹ ਤੇ ਸੋਈ ਜਬ। ਬਚਨ ਕਹਾ ਪਿਤ ਸੰਗ ਇਹ ਬਿਧਿ ਤਬ।
ਸੁਘਰ ਸੈਨ ਖਤ੍ਰੀ ਜੋ ਆਹੀ। ਜਗੰਨਾਥ ਦੀਨੀ ਮੈ ਤਾਹੀ। ੬।

ਰਾਜੈ ਬਚਨ ਸੁਨਾ ਇਹ ਬਿਧਿ ਜਬ। ਐਸ ਕਹਾ ਦੁਹਿਤਾ ਕੇ ਸੰਗ ਤਬ।
ਜਗੰਨਾਥ ਜਾ ਕਹ ਤੂ ਦੀਨੀ। ਹਮ ਸੌ ਜਾਤ ਨ ਤਾ ਸੌ ਲੀਨੀ। ੭।

ਭੇਦ ਅਭੇਦ ਨ ਕਛੂ ਜੜ ਪਾਯੋ। ਇਹ ਛਲ ਅਪਨਾ ਮੂੰਡ ਮੁੰਡਾਯੋ।
ਜਗੰਨਾਥ ਕੋ ਬਚਨ ਪਛਾਨਾ। ਰਾਜ ਸੁਤਾ ਲੈ ਮੀਤ ਸਿਧਾਨਾ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਾਠ ਚਰਿਤ੍ਰ ਸਮਾਪਤਮ,*
*ਸਤੁ ਸੁਭਮ ਸਤੁ। ੩੬੦। ੬੫੮੦। ਅਫਜੂੰ।*

*ਚੌਪਈ*

ਸੁਨੁ ਰਾਜਾ ਇਕ ਕਥਾ ਪੁਰਾਤਨ। ਜਿਹ ਬਿਧਿ ਪੰਡਿਤ ਕਹਤ ਮਹਾ ਮੁਨਿ।
ਏਕ ਮਹੇਸ੍ਰ ਸਿੰਘ ਰਾਜਾਨਾ। ਡੰਡ ਦੇਤ ਜਾ ਕੋ ਨ੍ਰਿਪ ਨਾਨਾ। ੧।

ਨਗਰ ਮਹੇਸ੍ਰਾਵਤਿ ਤਹ ਰਾਜਤ। ਅਮਰਾਵਤਿ ਜਹ ਦੁਤਿਯ ਬਿਰਾਜਤ।
ਤਾ ਕੀ ਜਾਤ ਨ ਉਪਮਾ ਕਹੀ। ਅਲਕਾ ਨਿਰਖਿ ਥਕਿਤ ਤਿਹ ਰਹੀ। ੨।

ਗਜ ਗਾਮਿਨਿ ਦੇ ਸੁਤਾ ਭਨਿਜੈ। ਚੰਦ੍ਰ ਸੂਰ ਪਟਤਰ ਮੁਖ ਦਿਜੈ।
ਤਾ ਕੀ ਜਾਤ ਨ ਪ੍ਰਭਾ ਬਖਾਨੀ। ਥਕਿਤ ਰਹਤ ਰਾਜਾ ਅਰੁ ਰਾਨੀ। ੩।

ਤਾ ਕੀ ਲਗਨ ਏਕ ਸੋ ਲਾਗੀ। ਨੀਦ ਭੂਖਿ ਜਾ ਤੇ ਸਭ ਭਾਗੀ।
ਗਾਜੀ ਰਾਇ ਤਵਨ ਕੋ ਨਾਮਾ। ਥਕਿਤ ਰਹਤ ਜਾ ਕੌ ਲਿਖ ਬਾਮਾ। ੪।

ਔਰ ਘਾਤ ਜਬ ਹਾਥ ਨ ਆਈ। ਏਕ ਨਾਵ ਤਵ ਨਿਕਟ ਮੰਗਾਈ।
ਰਾਜ ਕੁਅਰਿ ਤਿਹ ਰਾਖਾ ਨਾਮਾ। ਜਾਨਤ ਸਕਲ ਪੁਰਖ ਅਰੁ ਬਾਮਾ। ੫।

ਗਾਜੀ ਰਾਇ ਬੈਠਿ ਤਿਹ ਊਪਰ। ਨਿਕਸਾ ਆਇ ਭੂਪ ਮਹਲਨ ਤਰ।
ਲੈਨੀ ਹੋਇ ਨਾਵ ਤੌ ਲੀਜੈ। ਨਾਤਰੁ ਮੋਹਿ ਉਤਰ ਕਛੁ ਦੀਜੈ। ੬।

ਮੈ ਲੈ ਰਾਜ ਕੁਅਰਿ ਕੌ ਜਾਊ। ਬੇਚੌ ਜਾਇ ਔਰ ਹੀ ਗਾਊ।
ਲੈਨੀ ਹੋਇ ਨਾਵ ਤਬ ਲੀਜੈ। ਨਾਤਰ ਹਮੈ ਬਿਦਾ ਕਰਿ ਦੀਜੈ। ੭।

ਮੇਰੇ ਪੁਰਾਤਨ ਪਾਪ ਖ਼ਤਮ ਹੋ ਗਏ ਹਨ। ਮੇਰਾ ਜਨਮ ਹੁਣ ਸਫਲ ਹੋ ਗਿਆ ਹੈ। (ਉਸ ਨੇ) ਜਗਨ ਨਾਥ ਦਾ ਦਰਸ਼ਨ ਕੀਤਾ ਅਤੇ ਹੱਥਾਂ ਨਾਲ ਪੈਰਾਂ ਨੂੰ ਛੋਹਿਆ ਹੈ।੪।

ਤਦ ਤਕ ਰਾਜੇ ਦੀ ਪੁੱਤਰੀ ਉਥੇ ਆ ਗਈ। (ਉਸ ਨੇ) ਪਿਤਾ ਨੂੰ ਸੁਣਾਉਂਦੇ ਹੋਇਆਂ ਇਸ ਤਰ੍ਹਾਂ ਕਿਹਾ--ਸੁਣੋ, ਮੈਂ ਅਜ ਇਥੇ ਹੀ ਸੰਵਾਂਗੀ। ਜਿਸ ਨੂੰ ਜਗਨ ਨਾਥ ਕਹਿਣ ਗੇ, ਉਸੇ ਨਾਲ ਵਿਆਹ ਕਰਾਂਗੀ।੫।

ਜਦ ਉਥੇ ਸੁੱਤੀ ਹੋਈ (ਉਹ) ਸਵੇਰੇ ਜਾਗੀ ਤਦ ਪਿਤਾ ਨਾਲ ਇਸ ਤਰ੍ਹਾਂ ਗੱਲ ਕੀਤੀ--। ਸੁਘਰ ਸੈਨ ਨਾਂ ਦਾ ਜੋ ਛਤ੍ਰੀ ਹੈ, ਜਗਨ ਨਾਥ ਨੇ ਮੈਨੂੰ ਉਸ ਨੂੰ ਦੇ ਦਿੱਤਾ ਹੈ।੬।

ਰਾਜੇ ਨੇ ਜਦ ਇਸ ਤਰ੍ਹਾਂ ਬਚਨ ਸੁਣਿਆ, ਤਦ ਪੁੱਤਰੀ ਨੂੰ ਇਸ ਤਰ੍ਹਾਂ ਕਹਿਣ ਲਗਾ ਜਗਨ ਨਾਥ ਨੇ ਜਿਸ ਨੂੰ ਤੂੰ ਦਿੱਤੀ ਹੈਂ, ਉਸ ਕੋਲੋਂ ਮੈਂ ਵਾਪਸ ਨਹੀਂ ਲ ਸਕਦਾ।੭।

ਉਸ ਮੂਰਖ ਨੇ ਕੁਝ ਭੇਦ ਅਭੇਦ ਨ ਸਮਝਿਆ। ਇਸ ਛਲ ਨਾਲ ਆਪਣਾ ਸਿਰ ਮੁੰਨਵਾ ਲਿਆ (ਭਾਵ ਠਗਿਆ ਗਿਆ)। (ਰਾਜੇ ਨੇ ਉਸ ਨੂੰ) ਜਗਨ ਨਾਥ ਦਾ ਬਚਨ ਮੰਨਿਆ। ਮਿਤਰ (ਸੁਘਰ ਸੈਨ) ਰਾਜ ਕੁਮਾਰੀ ਨੂੰ ਲੈ ਕੇ ਚਲਾ ਗਿਆ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੬੦। ੬੫੮੦। ਚਲਦਾ।*

*ਚੌਪਈ*

ਹੇ ਰਾਜਨ! (ਤੁਹਾਨੂੰ) ਇਕ ਪੁਰਾਤਨ ਕਥਾ ਸੁਣਾਉਂਦਾ ਹਾਂ, ਜਿਵੇਂ ਪੰਡਿਤਾਂ ਅਤੇ ਮਹਾ ਮੁਨੀਆਂ ਨੇ ਕਹੀ ਹੈ। ਇਕ ਮਹੇਸ੍ਰ ਸਿੰਘ ਨਾਂ ਦਾ ਰਾਜਾ ਸੀ ਜਿਸ ਅਗੇ ਅਨੇਕ ਰਾਜੇ ਕਰ ਭਰਦੇ ਸਨ।੧।

ਉਥੇ ਮਹੇਸ੍ਰਾਵਤੀ ਨਾਂ ਦਾ ਇਕ ਨਗਰ ਸੀ। (ਉਹ ਨਗਰ ਇੰਜ ਲਗਦਾ ਸੀ) ਮਾਨੋ ਦੂਜੀ ਅਮਰਾਵਤੀ ਸੁਸ਼ੋਭਿਤ ਹੋਵੇ। ਉਸ ਦੀ ਉਪਮਾ ਦਾ ਬਿਆਨ ਨਹੀਂ ਕੀਤਾ ਜਾ ਸਕਦਾ। (ਉਸ ਨੂੰ) ਅਲਕਾ (ਕੁਬੇਰ ਦੀ ਪੁਰੀ) ਵੀ ਵੇਖ ਵੇਖ ਕੇ ਥਕ ਜਾਂਦੀ ਸੀ।੨।

ਉਸ ਦੀ ਪੁੱਤਰੀ ਨੂੰ ਗਜ ਗਾਮਿਨੀ ਦੇ (ਦੇਈ) ਕਿਹਾ ਜਾਂਦਾ ਸੀ ਜਿਸ ਦੇ ਮੁਖ ਦੀ ਉਪਮਾ ਚੰਦ੍ਰਮਾ ਅਤੇ ਸੂਰਜ ਨਾਲ ਦਿੱਤੀ ਜਾਂਦੀ ਸੀ। ਉਸ ਦੀ ਸੁੰਦਰਤਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ। ਰਾਜਾ ਅਤੇ ਰਾਣੀ ਵੀ (ਉਸ ਦੇ ਰੂਪ ਨੂੰ ਵੇਖ ਕੇ) ਥਕ ਜਾਂਦੇ ਸਨ (ਅਰਥਾਤ--ਉਸ ਤੋਂ ਵਾਰਨੇ ਜਾਂਦੇ ਸਨ)।੩।

ਉਸ ਦਾ ਪ੍ਰੇਮ ਇਕ (ਵਿਅਕਤੀ) ਨਾਲ ਹੋ ਗਿਆ, ਜਿਸ ਕਰ ਕੇ ਉਸ ਦੀ ਨੀਂਦਰ ਅਤੇ ਭੁਖ ਖ਼ਤਮ ਹੋ ਗਈ। ਉਸ (ਵਿਅਕਤੀ) ਦਾ ਨਾਂ ਗਾਜੀ ਰਾਇ ਸੀ ਜਿਸ ਨੂੰ ਵੇਖ ਕੇ ਇਸਤਰੀਆਂ ਥਕੀਆਂ ਰਹਿ ਜਾਂਦੀਆਂ ਸਨ।੪।

ਜਦੋਂ ਹੋਰ ਕੋਈ ਦਾਓ ਨ ਲਗਿਆ, ਤਾਂ (ਗਾਜੀ ਰਾਇ ਨੇ) ਆਪਣੇ ਪਾਸ ਇਕ ਬੇੜੀ ਮੰਗਵਾਈ। ਉਸ (ਬੇੜੀ) ਦਾ ਨਾਂ 'ਰਾਜ ਕੁਮਾਰੀ' ਰਖਿਆ। (ਇਹ ਗੱਲ) ਸਾਰੀਆਂ ਇਸਤਰੀਆਂ ਅਤੇ ਪੁਰਸ਼ ਜਾਣਨ ਲਗੇ।੫।

ਗਾਜੀ ਰਾਇ ਉਸ (ਬੇੜੀ) ਉਰ ਬੈਠ ਗਿਆ ਅਤੇ (ਤਰਦਾ ਤਰਦਾ) ਰਾਜੇ ਦੇ ਮੱਹਲਾਂ ਦੇ ਹੇਠਾਂ ਆ ਪਹੁੰਚਿਆ। (ਆ ਕੇ ਕਹਿਣ ਲਗਾ ਕਿ) ਜੇ ਬੇੜੀ ਲੈਣੀ ਹੋਵੇ ਤਾਂ ਲੈ ਲਵੋ ਨਹੀਂ ਤਾਂ ਮੈਨੂੰ ਕੁਝ ਉੱਤਰ ਦਿਓ।੬।

ਮੈਂ ਰਾਜ ਕੁਮਾਰੀ (ਭਾਵ ਬੇੜੀ) ਨੂੰ ਲੈ ਜਾਵਾਂਗਾ ਅਤੇ ਕਿਸੇ ਹੋਰ ਪਿੰਡ ਵਿਚ ਜਾ ਵੇਚਾਂਗਾ। ਜੇ ਬੇੜੀ ਲੈਣੀ ਹੋਵੇ ਤਦ ਲਵੋ, ਨਹੀਂ ਤਾਂ ਮੈਨੂੰ ਵਿਦਾ ਕਰ ਦਿਓ।੭।

ਮੂਰਖ ਭੂਪ ਬਾਤ ਨਹਿ ਪਾਈ। ਬੀਤਾ ਦਿਨ ਰਜਨੀ ਹ੍ਵੈ ਆਈ।
ਰਾਜ ਸੁਤਾ ਤਬ ਦੇਗ ਮੰਗਾਇ। ਬੈਠੀ ਬੀਚ ਤਵਨ ਕੇ ਜਾਇ। ੮।

ਛਿਦ੍ਰ ਮੂੰਦਿ ਨੌਕਾ ਤਰ ਬਾਧੀ। ਛੋਰੀ ਤਬੈ ਬਹੀ ਜਬ ਆਧੀ।
ਜਬ ਨ੍ਰਿਪ ਪ੍ਰਾਤ ਦਿਵਾਨ ਲਗਾਯੋ। ਤਬ ਤਿਨ ਤਹ ਇਕ ਮਨੁਖ ਪਠਾਯੋ। ੯।

ਜੌ ਤੁਮ ਨਾਵ ਨ ਮੋਲ ਚੁਕਾਵਤ। ਰਾਜ ਕੁਅਰਿ ਲੈ ਬਨਿਕ ਸਿਧਾਵਤ।
ਜਾਨਿ ਦੇਹੁ ਜੋ ਮੋਲ ਨ ਬਨੀ। ਮੇਰੇ ਘਰ ਨਵਕਾ ਹੈ ਘਨੀ। ੧੦।

ਹਰੀ ਕੁਅਰਿ ਰਾਜਾ ਕੌ ਕਹਿ ਕੈ। ਮੂਰਖ ਸਕਾ ਭੇਦ ਨਹਿ ਲਹਿ ਕੈ।
ਪ੍ਰਾਤ ਸੁਤਾ ਕੀ ਜਬ ਸੁਧਿ ਪਾਈ। ਬੈਠਿ ਰਹਾ ਮੂੰਡੀ ਨਿਹੁਰਾਈ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੬੧। ੬੫੯੧। ਅਫਜੂੰ।*

*ਚੌਪਈ*

ਸੁਨੁ ਭੂਪਤਿ ਇਕ ਕਥਾ ਬਚਿਤ੍ਰ। ਜਿਹ ਬਿਧਿ ਕਿਯ ਇਕ ਨਾਰਿ ਚਰਿਤ੍ਰ।
ਗੁਲੋ ਇਕ ਖਤ੍ਰਾਨੀ ਆਹੀ। ਜੇਠ ਮਲ ਛਤ੍ਰੀ ਕਹ ਬ੍ਯਾਹੀ। ੧।

ਤਾ ਕੌ ਔਰ ਪੁਰਖ ਇਕ ਭਾਯੋ। ਨਿਜੁ ਪਤਿ ਸੇਤੀ ਹੇਤੁ ਭੁਲਾਯੋ।
ਰੈਨਿ ਦਿਵਸ ਤਿਹ ਧਾਮ ਬੁਲਾਵੈ। ਕਾਮ ਭੋਗ ਤਿਨ ਸਾਥ ਕਮਾਵੈ। ੨।

ਇਕ ਦਿਨ ਸੁਧਿ ਤਾ ਕੇ ਪਤਿ ਪਾਈ। ਬਹੁ ਬਿਧਿ ਤਾ ਸੰਗ ਕਰੀ ਲਰਾਈ।
ਅਨਿਕ ਕਰੀ ਜੁਤਿਨ ਕੀ ਮਾਰਾ। ਤਬ ਤਿਨ ਇਹ ਬਿਧਿ ਚਰਿਤ ਬਿਚਾਰਾ। ੩।

ਤਾ ਦਿਨ ਤੇ ਨਿਜੁ ਪਤਿ ਕੌ ਤ੍ਯਾਗੀ। ਸਾਥ ਫਕੀਰਨ ਕੇ ਅਨੁਰਾਗੀ।
ਵਾਹਿ ਅਤਿਥ ਕਰਿ ਕੈ ਸੰਗ ਲੀਨਾ। ਔਰੈ ਦੇਸ ਪਯਾਨਾ ਕੀਨਾ। ੪।

ਜਿਹ ਜਿਹ ਦੇਸ ਆਪੁ ਪਗੁ ਧਾਰੈ। ਤਹੀ ਤਹੀ ਵਹੁ ਸੰਗ ਸਿਧਾਰੈ।
ਔਰ ਪੁਰਖੁ ਤਿਹ ਅਤਿਥ ਪਛਾਨੈ। ਤ੍ਰਿਯਾ ਚਰਿਤ੍ਰ ਨ ਕੋਈ ਜਾਨੈ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਸਿਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੬੨। ੬੫੯੬। ਅਫਜੂੰ।*

*ਚੌਪਈ*

ਸੁਨ ਰਾਜਾ ਇਕ ਕਥਾ ਨਵੀਨ। ਜਸ ਚਰਿਤ੍ਰ ਕਿਯ ਨਾਰਿ ਪ੍ਰਬੀਨ।
ਸਿੰਘ ਮਹੇਸ੍ਰ ਸੁਨਾ ਇਕ ਰਾਜਾ। ਜਿਹ ਸਮ ਔਰ ਨ ਬਿਧਨਾ ਸਾਜਾ। ੧।

ਨਗਰ ਮਹੇਸ੍ਰਾਵਤਿ ਤਿਹ ਰਾਜਤ। ਦੇਵਪੁਰੀ ਜਾ ਕੌ ਲਖਿ ਲਾਜਤ।
ਬਿਮਲ ਮਤੀ ਰਾਨੀ ਤਿਹ ਐਨ। ਜਾ ਸਮ ਸੁਨੀ ਨ ਨਿਰਖੀ ਨੈਨ। ੨।

ਮੂਰਖ ਰਾਜੇ ਨੇ ਗੱਲ ਨ ਸਮਝੀ। ਦਿਨ ਬੀਤ ਗਿਆ ਅਤੇ ਰਾਤ ਹੋ ਗਈ। ਰਾਜ ਕੁਮਾਰੀ ਨੇ ਤਦ ਦੇਗ ਮੰਗਵਾਈ ਅਤੇ ਉਸ ਵਿਚ ਜਾ ਕੇ ਬੈਠ ਗਈ।੮।

(ਦੇਗ ਦਾ) ਮੂੰਹ ਬੰਦ ਕਰ ਕੇ ਬੇੜੀ ਨਾਲ ਬੰਨ੍ਹ ਦਿੱਤਾ ਅਤੇ (ਬੇੜੀ ਨੂੰ) ਤਦ ਛਡਿਆ ਜਦ ਅੱਧ ਵਿਚਾਲੇ ਪਹੁੰਚ ਗਈ (ਅਰਥਾਂਤਰ ਜਦ ਹਨੇਰੀ ਵਗਣ ਲਗ ਗਈ)। ਜਦ ਰਾਜੇ ਨੇ ਸਵੇਰੇ ਦੀਵਾਨ ਲਗਾਇਆ, ਤਦ ਉਸ (ਬੇੜੀ ਵਾਲੇ) ਨੇ ਉਥੇ ਇਕ ਬੰਦਾ ਭੇਜਿਆ।੯।

ਜੇ ਤੁਸੀਂ ਬੇੜੀ ਦਾ ਮੁੱਲ ਨਹੀਂ ਚੁਕਾਓਗੇ ਤਾਂ ਮੈਂ ਰਾਜ ਕੁਮਾਰੀ (ਬੇੜੀ) ਨੂੰ ਲੈ ਕੇ ਇਕ ਬਨ ਵਿਚ ਚਲਾ ਜਾਵਾਂਗਾ। (ਰਾਜੇ ਨੇ ਕਿਹਾ--) ਜਾਣ ਦਿਓ, (ਸਾਡਾ) ਉਸ ਨਾਲ ਮੁੱਲ ਨਹੀਂ ਬਣਿਆ ਹੈ। ਮੇਰੇ ਪਾਸ (ਅਗੇ ਹੀ) ਬਹੁਤ ਬੇੜੀਆਂ ਹਨ।੧੦।

ਰਾਜੇ ਨੂੰ ਦਸ ਕੇ ਉਸ ਦੀ ਕੁਮਾਰੀ ਨੂੰ ਕਢ ਕੇ ਲੈ ਗਿਆ। ਮੂਰਖ (ਰਾਜਾ) ਭੇਦ ਨੂੰ ਸਮਝ ਨ ਸਕਿਆ। ਜਦੋਂ ਸਵੇਰੇ ਪੁੱਤਰੀ ਬਾਰੇ ਪਤਾ ਲਗਿਆ, ਤਾਂ ਸਿਰ ਨੀਵਾਂ ਕਰ ਕੇ ਬੈਠ ਰਿਹਾ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੯੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੧। ੬੫੯੧। ਚਲਦਾ।*

*ਚੌਪਈ*

ਹੇ ਰਾਜਨ! ਇਕ ਵਿਚਿਤ੍ਰ ਕਥਾ ਸੁਣੋ, ਜਿਸ ਤਰ੍ਹਾਂ ਇਕ ਨਾਰੀ ਨੇ ਚਰਿਤ੍ਰ ਕੀਤਾ ਸੀ। ਗੁਲੋ ਨਾਂ ਦੀ ਇਕ ਖਤਰਾਣੀ ਸੀ ਜੋ ਜੇਠ ਮੱਲ ਨਾਂ ਦੇ ਛਤ੍ਰੀ ਨੂੰ ਵਿਆਹੀ ਹੋਈ ਸੀ।੧।

ਉਸ ਨੂੰ ਇਕ ਹੋਰ ਪੁਰਸ਼ ਚੰਗਾ ਲਗਾ। (ਉਸ ਨੇ) ਆਪਣੇ ਪਤੀ ਨਾਲ ਪ੍ਰੇਮ ਭੁਲਾ ਦਿੱਤਾ। ਦਿਨ ਰਾਤ ਉਸ ਨੂੰ ਘਰ ਵਿਚ ਬੁਲਾਉਂਦੀ ਅਤੇ ਉਸ ਨਾਲ ਕਾਮ-ਭੋਗ ਕਰਦੀ।੨।

ਇਕ ਦਿਨ ਉਸ ਦੇ ਪਤੀ ਨੂੰ ਪਤਾ ਲਗ ਗਿਆ। (ਉਸ ਨੇ) ਉਸ ਨਾਲ ਬਹੁਤ ਤਰ੍ਹਾਂ ਨਾਲ ਲੜਾਈ ਕੀਤੀ। ਜੁਤੀਆਂ ਦੀ ਬਹੁਤ ਮਾਰ ਕੀਤੀ। ਤਦ ਉਸ (ਇਸਤਰੀ) ਨੇ ਇਸ ਤਰ੍ਹਾਂ ਨਾਲ ਚਰਿਤ੍ਰ ਵਿਚਾਰਿਆ।੩।

ਉਸ ਦਿਨ ਤੋਂ ਉਸ ਨੇ ਪਤੀ ਨੂੰ ਤਿਆਗ ਦਿੱਤਾ ਅਤੇ ਫ਼ਕੀਰਾਂ ਨਾਲ ਪ੍ਰੇਮ-ਸੰਪਰਕ ਕਾਇਮ ਕਰ ਲਿਆ। ਉਸ ਵਿਅਕਤੀ ਨੂੰ ਸਾਧ ਬਣਾ ਕੇ ਨਾਲ ਲੈ ਲਿਆ ਅਤੇ (ਦੋਵੇਂ) ਹੋਰ ਦੇਸ ਨੂੰ ਚਲੇ ਗਏ।੪।

ਜਿਥੇ ਜਿਥੇ (ਉਹ) ਵਿਅਕਤੀ ਆਪ ਪੈਰ ਧਰਦਾ ਸੀ, ਉਥੇ ਉਥੇ ਹੀ ਉਹ ਨਾਲ ਜਾਂਦੀ ਸੀ। ਸਾਰੇ ਉਸ ਨੂੰ ਸਾਧ ਸਮਝਦੇ ਸਨ, ਪਰ ਕੋਈ ਵੀ ਇਸਤਰੀ ਦੇ ਚਰਿਤ੍ਰ ਨੂੰ ਨਹੀਂ ਸਮਝਦਾ ਸੀ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੯੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੨। ੬੫੯੬। ਚਲਦਾ।*

*ਚੌਪਈ*

ਹੇ ਰਾਜਨ! ਇਕ ਨਵੀਂ ਕਥਾ ਸੁਣੋ, ਜਿਸ ਤਰ੍ਹਾਂ ਇਕ ਪ੍ਰਬੀਨ ਇਸਤਰੀ ਨੇ ਚਰਿਤ੍ਰ ਕੀਤਾ ਸੀ। ਮਹੇਸ੍ਰ ਸਿੰਘ ਨਾਂ ਦਾ ਇਕ ਰਾਜਾ ਸੁਣੀਂਦਾ ਸੀ ਜਿਸ ਵਰਗਾ ਵਿਧਾਤਾ ਨੇ ਕੋਈ ਹੋਰ ਨਹੀਂ ਸਾਜਿਆ ਸੀ।੧।

ਉਥੇ ਮਹੇਸ੍ਰਾਵਤੀ ਨਾਂ ਦੀ ਨਗਰੀ ਸੀ, ਜਿਸ ਨੂੰ ਵੇਖ ਕੇ ਦੇਵਪੁਰੀ ਵੀ ਸ਼ਰਮਾਉਂਦੀ ਸੀ। ਉਸ ਦੇ ਘਰ ('ਐਨ') ਬਿਮਲ ਮਤੀ ਨਾਂ ਦੀ ਰਾਣੀ ਸੀ, ਜਿਸ ਵਰਗੀ ਨ ਕੋਈ ਸੁਣੀ ਹੈ ਅਤੇ ਨ ਹੀ ਅੱਖਾਂ ਨਾਲ ਵੇਖੀ ਹੈ।੨।

ਸ੍ਰੀ ਪੰਜਾਬ ਦੇਇ ਤਿਹ ਬੇਟੀ। ਜਾ ਸਮ ਇੰਦ੍ਰ ਚੰਦ੍ਰ ਨਹਿ ਭੇਟੀ।
ਅਧਿਕ ਤਵਨ ਕੀ ਪ੍ਰਭਾ ਬਿਰਾਜੈ। ਜਿਹ ਦੁਤਿ ਨਿਰਖਿ ਚੰਦ੍ਰਮਾ ਲਾਜੈ। ੩।

ਜਬ ਜੋਬਨ ਤਾ ਕੇ ਤਨ ਭਯੋ। ਅੰਗ ਅੰਗ ਮਦਨ ਦਮਾਮੋ ਦਯੋ।
ਭੂਪ ਬ੍ਯਾਹ ਕੋ ਬਿਵਤ ਬਨਾਇ। ਸਕਲ ਪ੍ਰੋਹਿਤਨ ਲਿਯਾ ਬੁਲਾਇ। ੪।

ਸਿੰਘ ਸੁਰੇਸ੍ਰ ਭੂਪ ਤਬ ਚੀਨਾ। ਜਿਹ ਸਸਿ ਜਾਤ ਨ ਪਟਤਰ ਦੀਨਾ।
ਕਰੀ ਤਵਨ ਕੇ ਸਾਥ ਸਗਾਈ। ਦੈ ਸਨਮਾਨ ਬਰਾਤ ਬੁਲਾਈ।੫।

ਜੋਰਿ ਸੈਨ ਆਯੋ ਰਾਜਾ ਤਹ। ਰਚਾ ਬ੍ਯਾਹ ਕੋ ਬਿਵਤਾਰਾ ਜਹ।
ਤਹੀ ਬਰਾਤ ਆਇ ਕਰਿ ਨਿਕਸੀ। ਰਾਨੀ ਕੰਜ ਕਲੀ ਜਿਮਿ ਬਿਗਸੀ। ੬।

*ਦੋਹਰਾ*

ਰਾਜ ਸੁਤਾ ਸੁੰਦਰ ਹੁਤੀ ਤਿਹ ਬਰ ਹੋਤ ਕੁਰੂਪ।
ਬਿਮਨ ਭਈ ਅਬਲਾ ਨਿਰਖਿ ਜਨੁ ਜਿਯ ਹਾਰਾ ਜੂਪ। ੭।

*ਚੌਪਈ*

ਏਕ ਸਾਹੁ ਕੋ ਪੂਤ ਹੁਤੋ ਸੰਗ। ਸੁੰਦਰ ਹੁਤੇ ਸਕਲ ਜਾ ਕੇ ਅੰਗ।
ਰਾਜ ਸੁਤਾ ਲਖ ਤਾਹਿ ਲੁਭਾਈ। ਗਿਰੀ ਧਰਨਿ ਜਨੁ ਨਾਗ ਚਬਾਈ। ੮।

ਸੁਤਾ ਗਿਰੀ ਮਇਯਾ ਤਹ ਆਈ। ਸੀਚਿ ਬਾਰਿ ਬਹੁ ਚਿਰੈ ਜਗਾਈ।
ਜਬ ਤਾ ਕੋ ਬਹੁਰੌ ਸੁਧਿ ਆਈ। ਉਲਟਿ ਗਿਰੀ ਜਨ ਲਗੀ ਹਵਾਈ। ੯।

ਪਹਰਿਕ ਬਿਤੇ ਬਹੁਰਿ ਸੁਧਿ ਆਈ। ਰੋਇ ਮਾਤ ਸੌ ਬਾਤ ਜਨਾਈ।
ਅਗਨਿ ਜਾਰਿ ਮੁਹਿ ਅਬੈ ਜਰਾਵੌ। ਇਹੁ ਕੁਰੂਪ ਕੇ ਧਾਮ ਨ ਦ੍ਯਾਵੌ। ੧੦।

ਮਾਤਹਿ ਹੁਤੀ ਸੁਤਾ ਅਤਿ ਪ੍ਯਾਰੀ। ਚਿੰਤਾ ਕਰੀ ਚਿਤ ਮਹਿ ਭਾਰੀ।
ਜਿਨਿ ਇਹ ਰਾਜ ਸੁਤਾ ਮਰਿ ਜਾਇ। ਕਹਾ ਕਰੈ ਤਾ ਕੀ ਤਬ ਮਾਇ। ੧੧।

ਜਬ ਨ੍ਰਿਪ ਸੁਤਾ ਕਛੂ ਸੁਧਿ ਪਾਈ। ਰੋਇ ਮਾਤ ਸੌ ਬਾਤ ਸੁਨਾਈ।
ਧ੍ਰਿਗ ਮੁਹਿ ਰਾਜ ਸੁਤਾ ਕ੍ਯੋ ਭਈ। ਕਿਸੀ ਸਾਹ ਕੇ ਧਾਮ ਨ ਗਈ। ੧੨।

ਮੋਰੋ ਭਾਗ ਲੋਪ ਹ੍ਵੈ ਗਯੋ। ਤਾ ਤੇ ਜਨਮ ਭੂਪ ਕੋ ਲਯੋ।
ਅਬ ਐਸੇ ਕੁਰੂਪ ਕੇ ਜੈ ਹੌ। ਰੈਨਿ ਦਿਵਸ ਸਭ ਰੋਤ ਬਿਤੈ ਹੌ। ੧੩।

ਧ੍ਰਿਗ ਮੁਹਿ ਨਾਰਿ ਜੋਨਿ ਕਸ ਧਰੀ। ਕ੍ਯੋ ਭੂਪਤਿ ਕੇ ਧਾਮੌਤਰੀ।
ਮਾਗੀ ਦੇਤ ਨ ਮ੍ਰਿਤੁ ਬਿਧਾਤਾ। ਅਬ ਹੀ ਕਰੌ ਦੇਹਿ ਕੋ ਘਾਤਾ। ੧੪।

ਉਨ੍ਹਾਂ ਦੀ ਪੰਜਾਬ ਦੇਈ ਨਾਂ ਦੀ ਬੇਟੀ ਸੀ, ਜਿਸ ਵਰਗੀ (ਪੁੱਤਰੀ) ਇੰਦਰ ਅਤੇ ਚੰਦ੍ਰਮਾ ਨੂੰ ਵੀ ਨਹੀਂ ਮਿਲੀ ਸੀ। ਉਸ ਦੀ ਸੁੰਦਰਤਾ ਬਹੁਤ ਸ਼ੋਭਦੀ ਰਹਿੰਦੀ ਸੀ, ਜਿਸ ਦੀ ਚਮਕ ਨੂੰ ਵੇਖ ਕੇ ਚੰਦ੍ਰਮਾ ਵੀ ਲਜਾਉਂਦਾ ਸੀ।੩।

ਜਦ ਉਸ ਦੇ ਸ਼ਰੀਰ ਵਿਚ ਜਵਾਨੀ ਆਈ ਤਾਂ ਅੰਗ ਅੰਗ ਵਿਚ ਕਾਮ ਦੇਵ ਨੇ ਨਗਾਰਾ ਵਜਾ ਦਿੱਤਾ। ਰਾਜੇ ਨੇ (ਉਸ ਦੇ) ਵਿਆਹ ਦੀ ਵਿਉਂਤ ਬਣਾਈ ਅਤੇ ਸਾਰਿਆਂ ਪਰੋਹਿਤਾਂ ਨੂੰ ਬੁਲਾ ਲਿਆ।੪।

ਤਦ (ਰਾਜੇ ਨੇ) ਸੁਰੇਸ੍ਰ ਸਿੰਘ ਨੂੰ (ਪੁੱਤਰੀ ਲਈ ਵਰ ਵਜੋਂ) ਚੁਣਿਆ, ਜਿਸ ਦੀ ਤੁਲਨਾ ਚੰਦ੍ਰਮਾ ਨਾਲ ਵੀ ਨਹੀਂ ਦਿੱਤੀ ਜਾ ਸਕਦੀ। ਉਸ ਨਾਲ (ਪੁੱਤਰੀ ਦੀ) ਕੁੜਮਾਈ ਕਰ ਦਿੱਤੀ ਅਤੇ ਸਨਮਾਨ ਸਹਿਤ ਬਰਾਤ ਨੂੰ ਬੁਲਾਇਆ।੫।

ਰਾਜਾ ਸੈਨਾ ਇਕੱਠੀ ਕਰ ਕੇ ਉਥੇ ਆ ਪਹੁੰਚਿਆ ਜਿਥੇ ਵਿਆਹ ਦੀ ਵਿਵਸਥਾ ਕੀਤੀ ਹੋਈ ਸੀ। ਉਥੇ ਬਰਾਤ ਆ ਪਹੁੰਚੀ ਅਤੇ ਰਾਣੀ ਕਮਲ ਦੀ ਕਲੀ ਵਾਂਗ ਖਿੜ ਗਈ।੬।

*ਦੋਹਰਾ*

ਰਾਜ ਕੁਮਾਰੀ ਬਹੁਤ ਸੁੰਦਰ ਸੀ, ਪਰ ਉਸ ਦਾ ਵਰ ਕੁਰੂਪ ਸੀ। (ਉਸ ਨੂੰ) ਵੇਖ ਕੇ ਕੁਮਾਰੀ ਬਹੁਤ ਉਦਾਸ ਹੋ ਗਈ, ਮਾਨੋ ਉਸ ਦਾ ਮਨ ਜੂਏ ਵਿਚ ਹਾਰ ਗਿਆ ਹੋਵੇ।੭।

*ਚੌਪਈ*

(ਉਸ ਰਾਜੇ ਦੇ) ਨਾਲ ਇਕ ਸ਼ਾਹ ਦਾ ਪੁੱਤਰ ਸੀ, ਜਿਸ ਦੇ ਸਾਰੇ ਅੰਗ ਬਹੁਤ ਸੁੰਦਰ ਸਨ। ਰਾਜ ਕੁਮਾਰੀ ਉਸ ਨੂੰ ਵੇਖ ਕੇ ਮੋਹਿਤ ਹੋ ਗਈ। ਧਰਤੀ ਤੇ ਇਸ ਤਰ੍ਹਾਂ ਡਿਗ ਪਈ, ਮਾਨੋ ਸੱਪ ਨੇ ਡੰਗ ਲਈ ਹੋਵੇ।੮।

ਧੀ ਦੇ ਡਿਗਣ ਕਰ ਕੇ ਮਾਂ ਉਥੇ ਆ ਗਈ ਅਤੇ ਪਾਣੀ ਛਿੜਕ ਕੇ ਬਹੁਤ ਚਿਰ ਬਾਦ ਹੋਸ਼ ਵਿਚ ਲਿਆਉਂਦੀ। ਜਦ ਉਸ ਨੂੰ ਫਿਰ ਹੋਸ਼ ਆਈ, ਤਾਂ ਫਿਰ ਉਲਟ ਕੇ ਡਿਗ ਪਈ ਮਾਨੋ ਹਵਾਈ (ਗੋਲੀ) ਲਗੀ ਹੋਵੇ।੯।

(ਜਦ) ਇਕ ਪਹਿਰ ਬੀਤ ਗਿਆ, (ਤਦ) ਫਿਰ ਹੋਸ਼ ਆਈ। ਰੋ ਕੇ ਮਾਤਾ ਨੂੰ ਕਹਿਣ ਲਗੀ ਅੱਗ ਬਾਲ ਕੇ ਮੈਨੂੰ ਹੁਣੇ ਸਾੜ ਦਿਓ ਪਰ ਇਸ ਕੁਰੂਪ ਦੇ ਘਰ ਨ ਭੇਜੋ।੧੦।

ਮਾਤਾ ਨੂੰ ਪੁੱਤਰੀ ਬਹੁਤ ਪਿਆਰੀ ਸੀ। ਉਸ ਨੇ ਮਨ ਵਿਚ ਬਹੁਤ ਚਿੰਤਾ ਕੀਤੀ। ਜੇ ਕਿਤੇ ਇਹ ਰਾਜ ਕੁਮਾਰੀ ਮਰ ਜਾਏ, ਤਦ ਇਸ ਦੀ ਮਾਤਾ ਕੀ ਕਰੇਗੀ।੧੧।

ਜਦ ਰਾਜ ਕੁਮਾਰੀ ਨੂੰ ਕੁਝ ਹੋਸ਼ ਆਈ, ਤਾਂ ਰੋ ਕੇ ਮਾਤਾ ਨੂੰ ਗੱਲ ਸੁਣਾਈ। ਮੈਨੂੰ ਧਿੱਕਾਰ ਹੈ ਕਿ ਮੈਂ ਰਾਜ ਕੁਮਾਰੀ ਕਿਉਂ ਬਣੀ। ਕਿਸੇ ਸ਼ਾਹ ਦੇ ਘਰ ਕਿਉਂ ਨ ਜੰਮੀ।੧੨।

ਮੇਰੇ ਭਾਗ ਲੋਪ ਹੋ ਗਏ ਹਨ, ਤਦ ਹੀ ਤਾਂ ਰਾਜੇ ਦੇ ਘਰ ਜੰਮੀ ਹਾਂ। ਹੁਣ ਅਜਿਹੇ ਕੁਰੂਪ ਦੇ ਘਰ ਜਾਵਾਂਗੀ ਅਤੇ ਰਾਤ ਦਿਨ ਰੋਂਦੇ ਹੋਇਆਂ ਬਿਤਾਵਾਂਗੀ।੧੩।

ਮੈਨੂੰ ਧਿੱਕਾਰ ਹੈ ਕਿ (ਮੈਂ) ਨਾਰੀ ਦੀ ਜੂਨ ਕਿਉਂ ਧਾਰਨ ਕੀਤੀ ਹੈ। ਮੈਂ ਰਾਜੇ ਦੇ ਘਰ ਕਿਉਂ ਪ੍ਰਗਟ ਹੋਈ ਹਾਂ। ਵਿਧਾਤਾ ਮੰਗਣ ਤੇ ਮੌਤ ਵੀ ਨਹੀਂ ਦਿੰਦਾ। ਮੈਂ ਹੁਣੇ ਹੀ (ਆਪਣੇ) ਸ਼ਰੀਰ ਨੂੰ ਖ਼ਤਮ ਕਰ ਦਿਆਂਗੀ।੧੪।

*ਦੋਹਰਾ*

ਮੁਖ ਮਾਗੇ ਜੋ ਪੁਰਖ ਕੋ ਭਲੋ ਬੁਰੋ ਕਛੁ ਹੋਇ।
ਤੌ ਦੁਖਿਯਾ ਇਹ ਜਗਤ ਮੈ ਜਿਯਤ ਨ ਉਬਰੈ ਕੋਇ। ੧੫।

*ਚੌਪਈ*

ਅਬ ਮੈ ਮਾਰਿ ਕਟਾਰੀ ਮਰਿ ਹੌਂ। ਨਾਤਰ ਬਸਤ੍ਰ ਭਗੌਹੇ ਧਰਿ ਹੌਂ।
ਬਰੌਂ ਤ ਪੂਤ ਸਾਹ ਕੋ ਬਰੌਂ। ਨਾਤਰ ਆਜੁ ਖਾਇ ਬਿਖੁ ਮਰੌਂ। ੧੬।

ਰਾਨੀ ਕੋ ਦੁਹਿਤਾ ਥੀ ਪ੍ਯਾਰੀ। ਸੋਈ ਕਰੀ ਜੁ ਤਾਹਿ ਉਚਾਰੀ।
ਚੇਰੀ ਕਾਢਿ ਤਵਨ ਕਹ ਦੀਨੀ। ਭੂਪ ਸੁਤਾ ਕਰਿ ਤਿਨ ਜੜ ਚੀਨੀ। ੧੭।

ਸਾਹ ਪੁਤ੍ਰ ਕਹ ਦਈ ਕੁਮਾਰੀ। ਦੁਤਿਯ ਪੁਰਖ ਨਹਿ ਕ੍ਰਿਯਾ ਬਿਚਾਰੀ।
ਲੈ ਚੇਰੀ ਵਹੁ ਭੂਪ ਸਿਧਾਯੋ। ਜਾਨ੍ਯੋ ਰਾਜ ਸੁਤਾ ਬਰਿ ਲ੍ਯਾਯੋ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤ੍ਰੈਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੬੩। ੬੬੧੪। ਅਫਜੂੰ।*

*ਚੌਪਈ*

ਗਨਪਤਿ ਸਿੰਘ ਏਕ ਰਾਜਾ ਬਰ। ਗਨਪਾਵਤੀ ਹੁਤੋ ਜਾ ਕੇ ਘਰ।
ਸ੍ਰੀ ਮਹਤਾਬ ਪ੍ਰਭਾ ਤਿਹ ਰਾਨੀ। ਜਾਹਿ ਨਿਰਖਿ ਕਰਿ ਨਾਰਿ ਲਜਾਨੀ। ੧।

ਮੁਹਕਮ ਸਿੰਘ ਏਕ ਛਤ੍ਰੀ ਜਹ। ਜਿਹ ਸਮ ਉਪਜਾ ਦੁਤਿਯ ਨ ਮਹਿ ਮਹ।
ਰਾਨੀ ਜਬ ਤਾ ਕੋ ਲਖਿ ਪਾਯੋ। ਕਾਮ ਭੋਗ ਗ੍ਰਿਹ ਬੋਲਿ ਕਮਾਯੋ। ੨।

ਤਬ ਲਗਿ ਆਇ ਗਯੋ ਰਾਜਾ ਤਹ। ਜਾਰ ਹੁਤੋ ਭੋਗਤ ਤਾ ਕੌ ਜਹ।
ਨਿਰਖ ਨਾਥ ਤ੍ਰਿਯ ਚਰਿਤ੍ਰ ਬਿਚਾਰਾ। ਹਾਰ ਤੋਰਿ ਅੰਗਨਾ ਮਹਿ ਡਾਰਾ। ੩।

ਬਿਹਸਿ ਬਚਨ ਨ੍ਰਿਪ ਸੰਗ ਉਚਾਰਾ। ਖੋਜਿ ਹਾਰ ਤੁਮ ਦੇਹੁ ਹਮਾਰਾ।
ਆਨ ਪੁਰਖ ਜੌ ਹਾਥ ਲਗੈ ਹੈ। ਤੌ ਹਮਰੇ ਪਹਿਰਨ ਤੇ ਜੈ ਹੈ। ੪।

ਖੋਜਤ ਭਯੋ ਜੜ ਹਾਰ ਅਯਾਨੋ। ਨੇਤ੍ਰ ਨੀਚ ਕਰਿ ਭੇਦ ਨ ਜਾਨੋ।
ਨਾਰਿ ਆਗੇ ਹ੍ਵੈ ਮੀਤ ਨਿਕਾਰਾ। ਸਿਰ ਨੀਚੇ ਪਸੁ ਤਿਹ ਨ ਨਿਹਾਰਾ। ੫।

ਪਹਰਿਕ ਲਗੇ ਖੋਜਿ ਜੜ ਹਾਰੋ। ਲੈ ਰਾਨੀ ਕਹ ਦਯੋ ਸੁਧਾਰੋ।
ਅਤਿ ਪਤਿਬ੍ਰਤਾ ਤਾਹਿ ਠਹਰਾਯੋ। ਦੁਤਿਯ ਪੁਰਖ ਜਿਨ ਕਰ ਨ ਛੁਆਯੋ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੬੪। ੬੬੨੦। ਅਫਜੂੰ।*

*ਦੋਹਰਾ*

ਜੇ ਮੂੰਹ ਮੰਗੇ ਕਿਸੇ ਬੰਦੇ ਦਾ ਮਾੜਾ ਜਾਂ ਚੰਗਾ ਹੋ ਜਾਵੇ, ਤਾਂ ਇਸ ਸੰਸਾਰ ਵਿਚ ਕੋਈ ਵੀ ਦੁਖੀ ਜੀਉਂਦਾ ਨ ਬਚਦਾ।੧੫।

*ਚੌਪਈ*

(ਰਾਜ ਕੁਮਾਰੀ ਨੇ ਫਿਰ ਕਿਹਾ--) ਹੁਣ ਮੈਂ ਕਟਾਰੀ ਮਾਰ ਕੇ ਮਰ ਜਾਵਾਂਗੀ, ਨਹੀਂ ਤਾਂ ਭਗਵੇ ਬਸਤ੍ਰ ਧਾਰਨ ਕਰ ਲਵਾਂਗੀ। ਜੇ ਵਿਆਹ ਕਰਾਂਗੀ ਤਾਂ ਸ਼ਾਹ ਦੇ ਪੁੱਤਰ ਨਾਲ, ਨਹੀਂ ਤਾਂ ਅਜ ਵਿਸ਼ ਖਾ ਕੇ ਮਰ ਜਾਵਾਂਗੀ।੧੬।

ਰਾਣੀ ਨੂੰ ਪੁੱਤਰੀ ਬਹੁਤ ਹੀ ਪਿਆਰੀ ਸੀ। (ਉਸ ਨੇ) ਉਹੀ ਕੀਤਾ, ਜੋ ਉਸ ਨੇ ਕਿਹਾ। (ਇਕ) ਦਾਸੀ ਕਢ ਕੇ ਉਸ (ਰਾਜ ਕੁਮਾਰ) ਨੂੰ ਦੇ ਦਿੱਤੀ। ਉਸ ਮੂਰਖ ਨੇ ਉਸ ਨੂੰ ਰਾਜ ਪੁੱਤਰੀ ਕਰ ਕੇ ਸਮਝਿਆ।੧੭।

ਸ਼ਾਹ ਦੇ ਪੁੱਤਰ ਨੂੰ ਰਾਜ ਕੁਮਾਰੀ ਦੇ ਦਿੱਤੀ। ਇਸ ਕ੍ਰਿਆ ਬਾਰੇ ਕਿਸੇ ਹੋਰ ਪੁਰਸ਼ ਨੇ ਕੁਝ ਨ ਸਮਝਿਆ। ਦਾਸੀ ਲੈ ਕੇ ਉਹ ਰਾਜਾ ਚਲਾ ਗਿਆ, ਇਹ ਜਾਣ ਕੇ ਕਿ (ਉਸ ਨੇ) ਰਾਜ ਕੁਮਾਰੀ ਵਿਆਹ ਲਿਆਉਂਦੀ ਹੈ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੬੩। ੬੬੧੪। ਚਲਦਾ।*

*ਚੌਪਈ*

ਗਨਪਤਿ ਨਾਂ ਦਾ ਇਕ ਚੰਗਾ ਰਾਜਾ ਸੀ। ਉਸ ਦਾ ਘਰ ਗਨਪਾਵਤੀ (ਨਗਰੀ) ਵਿਚ ਸੀ। ਮਹਤਾਬ ਪ੍ਰਭਾ ਉਸ ਦੀ ਰਾਣੀ ਸੀ, ਜਿਸ (ਦੀ ਸੁੰਦਰਤਾ) ਨੂੰ ਵੇਖ ਕੇ ਇਸਤਰੀਆਂ ਵੀ ਲਜਾਉਂਦੀਆਂ ਸਨ।੧।

ਉਥੇ ਮੁਹਕਮ ਨਾਂ ਦਾ ਇਕ ਛਤ੍ਰੀ ਸੀ, ਜਿਸ ਵਰਗਾ ਧਰਤੀ ਉਤੇ ਹੋਰ ਕੋਈ ਪੈਦਾ ਨਹੀਂ ਹੋਇਆ ਸੀ। ਰਾਣੀ ਨੇ ਜਦ ਉਸ ਨੂੰ ਵੇਖਿਆ, ਤਾਂ ਘਰ ਬੁਲਾ ਕੇ (ਉਸ ਨਾਲ) ਸੰਯੋਗ ਕੀਤਾ।੨।

ਤਦ ਤਕ ਰਾਜਾ ਉਥੇ ਆ ਗਿਆ ਜਿਥੇ ਉਸ ਨਾਲ ਯਾਰ ਸੰਯੋਗ ਕਰ ਰਿਹਾ ਸੀ। ਪਤੀ ਨੂੰ ਵੇਖ ਕੇ ਇਸਤਰੀ ਨੇ (ਮਨ ਵਿਚ) ਚਰਿਤ੍ਰ ਵਿਚਾਰਿਆ। (ਗਲ ਦਾ) ਹਾਰ ਤੋੜ ਕੇ ਵੇਹੜੇ ਵਿਚ ਸੁਟ ਦਿੱਤਾ।੩।

(ਉਹ) ਹਸ ਕੇ ਰਾਜੇ ਨੂੰ ਕਹਿਣ ਲਗੀ ਕਿ ਤੁਸੀਂ ਮੇਰਾ ਹਾਰ ਲਭ ਦਿਓ। ਜੇ ਉਸ (ਨੂੰ ਲਭਣ ਲਈ) ਕੋਈ ਹੋਰ ਪੁਰਸ਼ ਹੱਥ ਲਗਾਵੇਗਾ, ਤਾਂ ਉਹ ਮੇਰੇ ਪਾਣ ਜੋਗਾ ਨਹੀਂ ਰਹੇਗਾ।੪।

ਉਹ ਇਆਣਾ ਮੂਰਖ ਅੱਖਾਂ ਨੂੰ ਹੇਠਾਂ ਵਲ ਕਰ ਕੇ ਹਾਰ ਲਭਣ ਲਗ ਗਿਆ ਪਰ ਉਸ ਨੇ ਭੇਦ ਨ ਸਮਝਿਆ। ਇਸਤਰੀ ਨੇ ਅਗੇ ਹੋ ਕੇ ਮਿਤਰ ਨੂੰ ਕਢ ਦਿੱਤਾ। ਸਿਰ ਨੂੰ ਹੇਠਾਂ ਕਰਨ ਕਰ ਕੇ ਮੂਰਖ ਉਸ ਨੂੰ ਵੇਖ ਨ ਸਕਿਆ।੫।

ਹਾਰ ਨੂੰ ਲਭਦਿਆਂ ਇਕ ਪਹਿਰ ਲਗ ਗਿਆ ਅਤੇ (ਅੰਤ ਵਿਚ) ਲਭ ਕੇ ਰਾਣੀ ਨੂੰ ਦੇ ਦਿੱਤਾ। (ਰਾਜੇ ਨੇ) ਉਸ ਨੂੰ ਅਤਿ ਪਤਿਬ੍ਰਤਾ ਮੰਨਿਆ ਜਿਸ ਨੇ ਦੂਜੇ ਪੁਰਸ਼ ਨੂੰ (ਹਾਰ ਤਕ) ਨ ਛੋਹਣ ਦਿੱਤਾ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੬੪। ੬੬੨੦। ਚਲਦਾ।*

*ਚੌਪਈ*

ਨ੍ਰਿਪਬਰ ਸਿੰਘ ਏਕ ਰਾਜਾਨਾ। ਮਾਨਤ ਆਨਿ ਦੇਸ ਜਿਹ ਨਾਨਾ।
ਸ੍ਰੀ ਕਿਲਕੰਚਿਤ ਦੇ ਤਿਹ ਰਾਨੀ। ਜਾਹਿ ਨਿਰਖਿ ਪੁਰ ਨਾਰਿ ਰਿਸਾਨੀ। ੧।

ਨ੍ਰਿਪਬਰਵਤੀ ਨਗਰ ਤਿਹ ਰਾਜਤ। ਦੁਤਿਯ ਪ੍ਰਿਥੀ ਜਨੁ ਸੁਰਗ ਬਿਰਾਜਤ।
ਨਗਰ ਪ੍ਰਭਾ ਨਹਿ ਜਾਤ ਬਖਾਨੀ। ਥਕਿਤ ਰਹਤ ਰਾਜਾ ਅਰੁ ਰਾਨੀ। ੨।

ਸ੍ਰੀ ਚਿਤਚੌਪ ਮਤੀ ਤਿਹ ਕੰਨ੍ਯਾ। ਜਿਹ ਸਮ ਨਾਰਿ ਨ ਉਪਜੀ ਅੰਨ੍ਯਾ।
ਤਾ ਕੀ ਜਾਤ ਨ ਉਪਮਾ ਕਰੀ। ਰੂਪ ਰਾਸ ਜੋਬਨ ਤਨ ਭਰੀ। ੩।

ਰਾਜ ਕੁਅਰ ਇਕ ਹੁਤੋ ਅਪਾਰਾ। ਇਕ ਦਿਨ ਨਿਕਸਾ ਨਿਮਿਤਿ ਸਿਕਾਰਾ।
ਮ੍ਰਿਗ ਹਿਤ ਧਯੋ ਨ ਪਹੁਚਾ ਕੋਈ। ਆਵਤ ਭਯੋ ਨਗਰ ਤਿਹ ਸੋਈ। ੪।

ਰਾਜ ਸੁਤਾ ਤਿਹ ਰੂਪ ਨਿਹਾਰੋ। ਮਨ ਕ੍ਰਮ ਬਚ ਅਸ ਕਰਾ ਬਿਚਾਰੋ।
ਐਸੋ ਛੈਲ ਏਕ ਦਿਨ ਪੈਯੈ। ਜਨਮ ਜਨਮ ਪਲ ਪਲ ਬਲਿ ਜੈਯੈ। ੫।

ਅਟਿਕ ਸਿੰਘ ਲਖਿ ਤੇਜ ਸਵਾਯਾ। ਥਕਿਤ ਰਹੀ ਰਾਜਾ ਕੀ ਜਾਯਾ।
ਪਠੈ ਸਹਚਰੀ ਲਿਯੋ ਮਗਾਇ। ਕਾਮ ਭੋਗ ਰੁਚਿ ਮਾਨੁਪਜਾਇ। ੬।

ਚਾਰਿ ਪਹਰ ਨਿਸੁ ਕਿਯਾ ਬਿਲਾਸਾ। ਤਜਿ ਕਰਿ ਮਾਤ ਪਿਤਾ ਕੋ ਤ੍ਰਾਸਾ।
ਪੋਸਤ ਭਾਂਗਿ ਅਫੀਮ ਮੰਗਾਵਹਿ। ਏਕ ਸੇਜ ਦੋਊ ਬੈਠ ਚੜਾਵਹਿ। ੭।

ਕੈਫਹਿ ਹੋਤ ਰਸਮਸੇ ਜਬ ਹੀ। ਕ੍ਰੀੜਾ ਕਰਤ ਦੋਊ ਮਿਲ ਤਬ ਹੀ।
ਭਾਤਿ ਭਾਤਿ ਤਨ ਆਸਨ ਲੈ ਕੈ। ਚੁੰਬਨ ਔਰ ਅਲਿੰਗਨ ਕੈ ਕੈ। ੮।

ਸ੍ਰਮਿਤ ਭਏ ਅਰੁ ਭੇ ਮਤਵਾਰੇ। ਸੋਇ ਰਹੈ ਨਹਿ ਨੈਨ ਉਘਾਰੇ।
ਪ੍ਰਾਤਿ ਪਿਤਾ ਤਾ ਕੌ ਤਹ ਆਯੋ। ਜਾਇ ਸਹਚਰੀ ਤਿਨੈ ਜਗਾਯੋ। ੯।

ਵਹੈ ਸਖੀ ਤਿਹ ਬਹੁਰਿ ਪਠਾਈ। ਯੌ ਕਹਿਯਹੁ ਰਾਜਾ ਸੌ ਜਾਈ।
ਚੌਕਾ ਪਰਾ ਭੋਜ ਦਿਜ ਕਾਰਨ। ਬਿਨੁ ਨ੍ਹਾਏ ਨ੍ਰਿਪ ਤਹ ਨ ਸਿਧਾਰਨ। ੧੦।

ਬਸਤ੍ਰਤਾਰਿ ਕਰ ਇਹੀ ਅਨਾਵਹੁ। ਬਹੁਰ ਸੁਤਾ ਕੇ ਧਾਮ ਸਿਧਾਵਹੁ।
ਭੂਪ ਬਚਨ ਸੁਨਿ ਬਸਤ੍ਰ ਉਤਾਰੇ। ਚਹਬਚਾ ਮਹਿ ਨ੍ਹਾਨ ਸਿਧਾਰੇ। ੧੧।

ਜਬ ਡੁਬਿਆ ਕਹ ਭੂਪਤ ਲੀਨਾ। ਤਬ ਹੀ ਕਾਢਿ ਮਿਤ੍ਰ ਕਹ ਦੀਨਾ।
ਬਸਤ੍ਰ ਪਹਿਰਿ ਫਿਰਿ ਤਹਾ ਸਿਧਾਯੋ। ਭੇਦ ਅਭੇਦ ਨ ਕਛੂ ਜੜ ਪਾਯੋ। ੧੨।

*ਚੌਪਈ*

ਨ੍ਰਿਪਬਰ ਸਿੰਘ ਨਾਂ ਦਾ ਇਕ ਰਾਜਾ ਸੀ ਜਿਸ ਦੀ ਈਨ ਬਹੁਤ ਦੇਸ ਮੰਨਦੇ ਸਨ। ਕਿਲਕੰਚਿਤ ਦੇ (ਦੇਈ) ਨਾਂ ਦੀ ਉਸ ਦੀ ਰਾਣੀ ਸੀ, ਜਿਸ ਨੂੰ ਵੇਖ ਕੇ ਨਗਰ ਦੀਆਂ ਇਸਤਰੀਆਂ ਖਿਝਦੀਆਂ ਸਨ।੧।

ਉਥੇ ਨ੍ਰਿਪਬਰਵਤੀ ਨਾਂ ਦਾ ਨਗਰ ਹੁੰਦਾ ਸੀ, (ਜੋ) ਧਰਤੀ ਉਤੇ ਮਾਨੋ ਦੂਜਾ ਸਵਰਗ ਹੋਵੇ। (ਉਸ) ਨਗਰ ਦੀ ਸੁੰਦਰਤਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ। ਉਸ ਦੀ ਸੁੰਦਰਤਾ ਨੂੰ ਵੇਖ ਵੇਖ ਕੇ ਰਾਜਾ ਅਤੇ ਰਾਣੀ ਥਕ ਜਾਂਦੇ ਸਨ।੨।

ਉਨ੍ਹਾਂ ਦੀ ਧੀ ਦਾ ਨਾਂ ਚਿਤਚੌਪ ਮਤੀ ਸੀ ਜਿਸ ਵਰਗੀ ਕੋਈ ਹੋਰ ਇਸਤਰੀ ਪੈਦਾ ਨਹੀਂ ਹੋਈ ਸੀ। ਉਸ ਦੀ (ਸੁੰਦਰਤਾ ਦੀ) ਉਪਮਾ ਹੀ ਨਹੀਂ ਕੀਤੀ ਜਾ ਸਕਦੀ। (ਉਹ) ਰੂਪ ਦੀ ਰਾਸ ਸੀ (ਅਤੇ ਉਸ ਦਾ) ਸ਼ਰੀਰ ਜੋਬਨ ਨਾਲ ਭਰਿਆ ਹੋਇਆ ਸੀ।੩।

ਇਕ ਵੱਡਾ ਰਾਜ ਕੁਮਾਰ ਹੁੰਦਾ ਸੀ। (ਉਹ) ਇਕ ਦਿਨ ਸ਼ਿਕਾਰ ਖੇਡਣ ਲਈ ਨਿਕਲਿਆ। (ਉਹ) ਹਿਰਨ ਲਈ ਭਜਿਆ, ਪਰ ਕੋਈ ਸਾਥੀ ਨ ਪਹੁੰਚਿਆ ਅਤੇ ਉਹ ਉਸ ਨਗਰ ਵਿਚ ਆ ਪਹੁੰਚਿਆ।੪।

ਰਾਜ ਕੁਮਾਰੀ ਨੇ ਉਸ ਦਾ ਰੂਪ ਵੇਖਿਆ ਅਤੇ ਮਨ ਬਚ ਕਰਮ ਕਰ ਕੇ ਇਸ ਤਰ੍ਹਾਂ ਵਿਚਾਰ ਕੀਤਾ ਜੇ ਅਜਿਹਾ ਸੁੰਦਰ ਪੁਰਸ਼ ਕਿਸੇ ਦਿਨ ਪ੍ਰਾਪਤ ਹੋ ਜਾਵੇ, ਤਾਂ ਜਨਮ ਜਨਮਾਂਤਰਾਂ ਤਕ ਪਲ ਪਲ (ਇਸ ਤੋਂ) ਵਾਰਨੇ ਜਾਵਾਂ।੫।

ਅਟਿਕ ਸਿੰਘ (ਰਾਜੇ ਦਾ) ਅਧਿਕ ਤੇਜ ਵੇਖ ਕੇ, ਰਾਜੇ ਦੀ ਪੁੱਤਰੀ ਥਕੀ ਰਹਿ ਗਈ। (ਉਸ ਨੇ) ਸਖੀ ਭੇਜ ਕੇ ਉਸ ਨੂੰ ਮੰਗਵਾ ਲਿਆ ਅਤੇ ਰੁਚੀ ਪੂਰਵਕ ਉਸ ਨਾਲ ਕਾਮ-ਕੇਲਿ ਕੀਤੀ।੬।

ਮਾਤਾ ਪਿਤਾ ਦਾ ਡਰ ਛਡ ਕੇ ਚਾਰ ਪਹਿਰ ਰਾਤ ਤਕ ਬਿਲਾਸ ਕੀਤਾ। ਪੋਸਤ, ਭੰਗ ਅਤੇ ਅਫ਼ੀਮ ਮੰਗਵਾ ਕੇ ਦੋਹਾਂ ਨੇ ਇਕ ਮੰਜੀ ਉਤੇ ਬੈਠ ਕੇ ਖਾਈ।੭।

ਜਦੋਂ ਹੀ ਨਸ਼ੇ ਵਿਚ ਬਹੁਤ ਮਸਤ ਹੋਏ, ਤਦ ਹੀ ਦੋਹਾਂ ਨੇ ਮਿਲ ਕੇ ਰਤੀ-ਕ੍ਰੀੜਾ ਕੀਤੀ। ਭਾਂਤ ਭਾਂਤ ਦੇ ਆਸਣ ਕਰ ਕੇ ਅਤੇ ਚੁੰਬਨ ਤੇ ਆਲਿੰਗਨ ਲ ਕੇ (ਸੰਯੋਗ ਮਾਣਿਆ)।੮।

ਜਦ ਉਹ ਥਕ ਗਏ ਅਤੇ ਨਸ਼ੇ ਵਿਚ ਮਤਵਾਲੇ ਹੋ ਗਏ, ਤਾਂ ਸੌਂ ਗਏ ਅਤੇ ਅੱਖਾਂ ਨ ਖੋਲ੍ਹੀਆਂ। ਸਵੇਰੇ ਉਸ ਦਾ ਪਿਤਾ ਉਥੇ ਆਇਆ। ਸਖੀ ਨੇ ਜਾ ਕੇ ਉਨ੍ਹਾਂ ਨੂੰ ਜਗਾ ਦਿੱਤਾ।੯।

ਉਸ ਸਖੀ ਨੂੰ ਫਿਰ ਉਥੇ (ਵਾਪਸ) ਭੇਜਿਆ ਕਿ ਰਾਜੇ ਨੂੰ ਇਹ ਕਹਿਣਾ ਕਿ ਬ੍ਰਾਹਮਣਾਂ ਦੇ ਭੋਜ ਲਈ ਚੌਕਾ ਕੀਤਾ ਹੋਇਆ ਹੈ। (ਇਸ ਲਈ) ਬਿਨਾ ਇਸ਼ਨਾਨ ਕੀਤੇ ਰਾਜਾ ਅੰਦਰ ਨ ਆਏ।੧੦।

(ਸਖੀ ਨੇ ਕਿਹਾ) ਕਪੜੇ ਉਤਾਰ ਕੇ ਇਥੇ ਹੀ ਇਸ਼ਨਾਨ ਕਰ ਲਵੋ, ਫਿਰ ਲੜਕੀ ਦੇ ਘਰ ਵਲ ਜਾਓ। ਰਾਜੇ ਨੇ ਇਹ ਗੱਲ ਸੁਣ ਕੇ ਬਸਤ੍ਰ ਉਤਾਰੇ ਅਤੇ ਚੌਬੱਚੇ ਵਿਚ ਇਸ਼ਨਾਨ ਕਰਨ ਲਈ ਚਲ ਪਿਆ।੧੧।

ਜਦ ਰਾਜੇ ਨੇ ਡੁਬਕੀ ਮਾਰੀ, ਤਦ ਹੀ (ਰਾਜ ਕੁਮਾਰੀ ਨੇ) ਮਿਤਰ ਨੂੰ ਕਢ ਦਿੱਤਾ। ਬਸਤ੍ਰ ਪਾ ਕੇ (ਰਾਜਾ) ਫਿਰ ਉਥੇ ਗਿਆ। ਮੂਰਖ ਨੇ ਭੇਦ ਅਭੇਦ ਕੁਝ ਨ ਸਮਝਿਆ।੧੨।

*ਦੋਹਰਾ*

ਸ੍ਯਾਨੋ ਭੂਪ ਕਹਾਤ ਥੋ ਭਾਂਗ ਨ ਭੂਲ ਚਬਾਇ।
ਇਹ ਛਲ ਛਲਿ ਅਮਲੀ ਗਯੋ ਪਨਹੀ ਮੂੰਡ ਲਗਾਇ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੈਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੬੫। ੬੬੩੩। ਅਫਜੂੰ।*

*ਚੌਪਈ*

ਸੁਨੁ ਰਾਜਾ ਇਕ ਔਰ ਪ੍ਰਸੰਗਾ। ਜਸ ਛਲ ਕੀਨਾ ਨਾਰਿ ਸੁਰੰਗਾ।
ਛਿਤਪਤਿ ਸਿੰਘ ਇਕ ਭੂਪਤ ਬਰ। ਅਬਲਾ ਦੇ ਰਾਨੀ ਜਾ ਕੇ ਘਰ। ੧।

ਨਾਭ ਮਤੀ ਦੁਹਿਤਾ ਤਿਹ ਸੋਹੈ। ਸੁਰ ਨਰ ਨਾਗ ਅਸੁਰ ਮਨ ਮੋਹੈ।
ਪਦੁਮਾਵਤੀ ਨਗਰ ਤਿਹ ਰਾਜਤ। ਇੰਦ੍ਰਾਵਤੀ ਨਿਰਖਿ ਤਿਹ ਲਾਜਤ। ੨।

ਬੀਰ ਕਰਨ ਰਾਜਾ ਇਕ ਔਰੈ। ਭਦ੍ਰਾਵਤੀ ਬਸਤ ਥੋ ਠੌਰੈ।
ਐਠੀ ਸਿੰਘ ਪੂਤ ਤਿਹ ਜਾਯੋ। ਨਿਰਖਿ ਮਦਨ ਜਿਹ ਰੂਪ ਬਿਕਾਯੋ। ੩।

ਨ੍ਰਿਪ ਸੁਤ ਖੇਲਨ ਚੜਾ ਸਿਕਾਰਾ। ਆਵਤ ਭਯੋ ਤਿਹ ਨਗਰ ਮਝਾਰਾ।
ਨ੍ਹਾਵਤ ਹੁਤੀ ਜਹਾ ਨ੍ਰਿਪ ਬਾਰਿ। ਥਕਤਿ ਰਹਾ ਤਿਹ ਰੂਪ ਨਿਹਾਰਿ। ੪।

ਰਾਜ ਸੁਤਾ ਤਿਹ ਊਪਰ ਅਟਕੀ। ਬਿਸਰਿ ਗਈ ਉਤ ਤਿਹ ਸੁਧਿ ਘਟ ਕੀ।
ਰੀਝ ਰਹੇ ਦੋਨੋ ਮਨ ਮਾਹੀ। ਕਛੂ ਰਹੀ ਦੁਹੂੰਅਨਿ ਸੁਧਿ ਨਾਹੀ। ੫।

ਤਰੁਨਿ ਗਿਰਾ ਜਬ ਚਤੁਰ ਨਿਹਰਾ। ਤਾ ਕੀ ਹਾਥ ਨਾਭਿ ਪਰ ਧਰਾ।
ਅਰੁ ਪਦ ਪੰਕਜ ਹਾਥ ਲਗਾਈ। ਮੁਖ ਨ ਕਹਾ ਕਛੁ ਧਾਮ ਸਿਧਾਈ। ੬।

ਦ੍ਵੈਕ ਘਰੀ ਤਿਨ ਪਰੇ ਬਿਤਾਈ। ਰਾਜ ਕੁਅਰ ਕਹ ਪੁਨਿ ਸੁਧਿ ਆਈ।
ਹਾਹਾ ਸਬਦ ਰਟਤ ਘਰ ਗਯੋ। ਖਾਨ ਪਾਨ ਤਬ ਤੇ ਤਜਿ ਦਯੋ। ੭।

ਬਿਰਹੀ ਭਏ ਦੋਊ ਨਰ ਨਾਰੀ। ਰਾਜ ਕੁਅਰ ਅਰੁ ਰਾਜ ਕੁਮਾਰੀ।
ਹਾਵ ਪਰਸਪਰ ਦੁਹੂਅਨ ਭਯੋ। ਸੋ ਮੈ ਕਬਿਤਨ ਮਾਝ ਕਹਿਯੋ। ੮।

*ਸਵੈਯਾ*

ਉਨ ਕੁੰਕਮ ਟੀਕੋ ਦਯੋ ਨ ਉਤੈ ਇਤ ਤੇਹੂੰ ਨ ਸੇਂਦੁਰ ਮਾਗ ਸਵਾਰੀ।
ਤ੍ਯਾਗਿ ਦਯੋ ਸਭ ਕੋ ਡਰਵਾ ਸਭ ਹੂੰ ਕੀ ਇਤੈ ਤਿਹ ਲਾਜ ਬਿਸਾਰੀ।
ਹਾਰ ਤਜੇ ਤਿਨ ਹੇਰਬ ਤੇ ਸਜਨੀ ਲਖਿ ਕੋਟਿ ਹਹਾ ਕਰਿ ਹਾਰੀ।
ਪਾਨ ਤਜੇ ਤੁਮ ਤਾ ਹਿਤ ਪ੍ਰੀਤਮ ਪ੍ਰਾਨ ਤਜੇ ਤੁਮਰੇ ਹਿਤ ਪ੍ਯਾਰੀ। ੯।

*ਦੋਹਰਾ*

ਉਹ ਰਾਜਾ ਆਪਣੇ ਆਪ ਨੂੰ ਸਿਆਣਾ ਕਹਿੰਦਾ ਸੀ ਅਤੇ ਭੰਗ ਦਾ ਸੇਵਨ ਭੁਲ ਕੇ ਵੀ ਨਹੀਂ ਕਰਦਾ ਸੀ। ਇਸ ਛਲ ਨਾਲ ਉਹ ਅਮਲੀ ਛਲ ਕੇ ਚਲਾ ਗਿਆ ਅਤੇ (ਉਸ ਰਾਜੇ) ਦੇ ਸਿਰ ਉਤੇ ਜੁਤੀ ਮਾਰ ਗਿਆ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੬੫। ੬੬੩੩। ਚਲਦਾ।*

*ਚੌਪਈ*

ਹੇ ਰਾਜਨ! ਇਕ ਹੋਰ ਪ੍ਰਸੰਗ ਸੁਣੋ, ਜਿਸ ਤਰ੍ਹਾਂ (ਇਕ) ਸੁੰਦਰ ਅੰਗਾਂ ਵਾਲੀ ਨੇ ਛਲ ਕੀਤਾ ਸੀ। ਛਿਤਪਤਿ ਨਾਂ ਦਾ ਇਕ ਚੰਗਾ ਰਾਜਾ ਸੀ। ਉਸ ਦੇ ਘਰ ਅਬਲਾ ਦੇ (ਦੇਈ) ਨਾਂ ਦੀ ਇਸਤਰੀ ਸੀ।੧।

ਉਨ੍ਹਾਂ ਦੀ ਪੁੱਤਰੀ ਦਾ ਨਾਂ ਨਾਭ ਮਤੀ ਸੀ। ਉਹ ਦੇਵਤਿਆਂ, ਮਨੁੱਖਾਂ, ਨਾਗਾਂ ਅਤੇ ਦੈਂਤਾਂ ਦੇ ਮਨ ਮੋਹ ਲੈਂਦੀ ਸੀ। ਉਥੇ (ਇਕ) ਪਦੁਮਾਵਤੀ ਨਗਰ ਵਸਦਾ ਸੀ ਜਿਸ ਨੂੰ ਵੇਖ ਕੇ ਇੰਦ੍ਰਾਵਤੀ (ਨਗਰ) ਵੀ ਸ਼ਰਮਿੰਦਾ ਹੁੰਦਾ ਸੀ।੨।

ਬੀਰ ਕਰਨ ਨਾਂ ਦਾ ਇਕ ਹੋਰ ਰਾਜਾ ਸੀ ਜੋ ਭਦ੍ਰਾਵਤੀ ਨਗਰੀ ਵਿਚ ਰਹਿੰਦਾ ਸੀ। ਉਸ ਦੇ (ਘਰ) ਐਠੀ ਸਿੰਘ ਨਾਂ ਦੇ ਪੁੱਤਰ ਨੇ ਜਨਮ ਲਿਆ, ਜਿਸ ਦੇ ਰੂਪ ਨੂੰ ਵੇਖ ਕੇ ਕਾਮ ਦੇਵ ਵੀ ਵਿਕ ਜਾਂਦਾ ਸੀ।੩।

(ਉਹ) ਰਾਜ ਕੁਮਾਰ ਸ਼ਿਕਾਰ ਖੇਡਣ ਚੜ੍ਹਿਆ ਅਤੇ ਉਸ ਨਗਰੀ ਵਿਚ ਆ ਗਿਆ ਜਿਥੇ ਰਾਜੇ ਦੀ ਪੁੱਤਰੀ ਨਹਾ ਰਹੀ ਸੀ। ਉਸ ਦੇ ਰੂਪ ਨੂੰ ਵੇਖ ਕੇ ਸਿਥਲ ਹੋ ਗਿਆ।੪।

ਰਾਜ ਕੁਮਾਰੀ (ਵੀ ਉਸ ਨੂੰ ਵੇਖ ਕੇ) ਉਸ ਉਤੇ ਮੋਹਿਤ ਹੋ ਗਈ ਅਤੇ ਉਸ ਵੇਲੇ ਉਸ ਨੂੰ ਸ਼ਰੀਰ ਦੀ ਸੁੱਧ ਬੁੱਧ ਭੁਲ ਗਈ। ਦੋਵੇਂ ਮਨ ਵਿਚ (ਇਕ ਦੂਜੇ ਉਤੇ) ਰੀਝ ਗਏ। ਦੋਹਾਂ ਨੂੰ ਕੋਈ ਸੁੱਧ ਬੁੱਧ ਨ ਰਹੀ।੫।

ਕੁਮਾਰੀ ਨੇ ਜਦ ਉਸ ਚਤੁਰ ਪੁਰਸ਼ ਨੂੰ ਡਿਗਿਆ ਹੋਇਆ ਵੇਖਿਆ, ਤਾਂ ਉਸ ਦੀ ਨਾਭੀ ਉਤੇ ਆਪਣਾ ਹੱਥ ਰਖਿਆ ਅਤੇ ਫਿਰ 'ਪਦ ਪੰਕਜ' (ਚਰਨ ਕਮਲਾਂ) ਨੂੰ ਹੱਥ ਲਗਾਇਆ। ਮੂੰਹੋਂ ਕੁਝ ਨ ਕਿਹਾ ਅਤੇ ਘਰ ਨੂੰ ਚਲੀ ਗਈ।੬।

ਉਸ ਨੇ ਦੋ ਘੜੀਆਂ ਪਏ ਹੋਏ ਬਿਤਾਈਆਂ। ਰਾਜ ਕੁਮਾਰ ਨੂੰ ਫਿਰ ਹੋਸ਼ ਆਈ। 'ਹਾਇ ਹਾਇ' ਸ਼ਬਦ ਰਟਦਾ ਹੋਇਆ ਘਰ ਨੂੰ ਗਿਆ ਅਤੇ ਖਾਣਾ ਪੀਣਾ ਉਦੋਂ ਤੋਂ ਛਡ ਦਿੱਤਾ।੭।

ਉਹ ਰਾਜ ਕੁਮਾਰੀ ਅਤੇ ਰਾਜ ਕੁਮਾਰ ਦੋਵੇਂ ਨਰ-ਨਾਰੀ ਵਿਯੋਗੀ ਹੋ ਗਏ। ਜੋ ਹਾਵ ਭਾਵ ਦੋਹਾਂ ਵਿਚ ਹੋਏ, ਉਹ ਮੈਂ ਕਵਿਤਾ ਵਿਚ ਕਹੇ ਹਨ।੮।

*ਸਵੈਯਾ*

ਉਧਰ ਉਸ ਨੇ ਕੇਸਰ ਦਾ ਟਿਕਾ ਨ ਲਗਾਇਆ ਅਤੇ ਇਧਰ ਉਸ ਨੇ ਮਾਂਗ ਵਿਚ ਸੰਧੂਰ ਨ ਭਰਿਆ। (ਉਸ ਨੇ) ਸਭ ਦਾ ਡਰ ਛਡ ਦਿੱਤਾ ਅਤੇ ਇਧਰ ਇਸ ਨੇ ਸਭ ਦੀ ਲਾਜ ਮਰਯਾਦਾ ਭੁਲਾ ਦਿੱਤੀ। (ਰਾਜੇ ਨੇ) ਉਸ ਨੂੰ ਵੇਖਣ ਨਾਲ ਹੀ ਹਾਰ ਪਾਣੇ ਛਡ ਦਿੱਤੇ ਅਤੇ ਇਸਤਰੀ ਬਹੁਤ ਵਾਰ 'ਹਾਇ ਹਾਇ' ਕਰ ਕੇ ਥਕ ਗਈ। ਹੇ ਪ੍ਰੀਤਮ! ਤੁਸੀਂ ਉਸ ਲਈ ਖਾਣਾ ਪੀਣਾ ਛਡ ਦਿੱਤਾ ਹੈ ਅਤੇ (ਉਸ) ਪਿਆਰੀ ਨੇ ਤੁਹਾਡੇ ਲਈ ਪ੍ਰਾਣ ਤਿਆਗ ਦੇਣ (ਦਾ ਮਨ ਬਣਾ ਲਿਆ ਹੈ)।੯।

*ਚੌਪਈ*

ਉਤੈ ਕੁਅਰਿ ਕਹ ਕਛੂ ਨ ਭਾਵੈ। ਹਹਾ ਸਬਦ ਦਿਨ ਕਹਤ ਬਿਤਾਵੈ।
ਅੰਨ ਨ ਖਾਤ ਪਿਯਤ ਨਹਿ ਪਾਨੀ। ਮਿਤ੍ਰ ਹੁਤੋ ਤਿਹ ਤਿਨ ਪਹਿਚਾਨੀ। ੧੦।

ਕੁਅਰ ਬ੍ਰਿਥਾ ਜਿਯ ਕੀ ਤਿਹ ਦਈ। ਇਕ ਤ੍ਰਿਯ ਮੋਹਿ ਦਰਸ ਦੈ ਗਈ।
ਨਾਭ ਪਾਵ ਪਰ ਹਾਥ ਲਗਾਇ। ਫਿਰਿ ਨ ਲਖਾ ਕਹ ਗਈ ਸੁ ਕਾਇ। ੧੧।

ਤਾ ਕੀ ਬਾਤ ਨ ਤਾਹਿ ਪਛਾਨੀ। ਕਹਾ ਕੁਅਰ ਇਨ ਮੁਝੈ ਬਖਾਨੀ।
ਪੂਛਿ ਪੂਛਿ ਸਭ ਹੀ ਤਿਹ ਜਾਵੈ। ਤਾ ਕੋ ਮਰਮੁ ਨ ਕੋਈ ਪਾਵੈ। ੧੨।

ਤਾ ਕੋ ਮਿਤ੍ਰ ਹੁਤੋ ਖਤਰੇਟਾ। ਇਸਕ ਮੁਸਕ ਕੇ ਸਾਥ ਲਪੇਟਾ।
ਕੁਅਰ ਤਵਨ ਪਹਿ ਬ੍ਰਿਥਾ ਸੁਨਾਈ। ਸੁਨਤ ਬਾਤ ਸਭ ਹੀ ਤਿਨ ਪਾਈ। ੧੩।

ਨਾਭ ਮਤੀ ਤਿਹ ਨਾਮ ਪਛਾਨਾ। ਜਿਹ ਨਾਭੀ ਕਹ ਹਾਥ ਛੁਆਨਾ।
ਪਦੁਮਾਵਤੀ ਨਗਰ ਠਹਰਾਯੋ। ਤਾ ਤੇ ਪਦ ਪੰਕਜ ਕਰ ਲਾਯੋ। ੧੪।

ਦੋਊ ਚਲੇ ਤਹ ਤੇ ਉਠਿ ਸੋਊ। ਤੀਸਰ ਤਹਾ ਨ ਪਹੂਚਾ ਕੋਊ।
ਪਦੁਮਾਵਤੀ ਨਗਰ ਥਾ ਜਹਾ। ਨਾਭ ਮਤੀ ਸੁੰਦਰਿ ਥੀ ਤਹਾ। ੧੫।

ਪੂਛਤ ਚਲੇ ਤਿਸੀ ਪੁਰ ਆਏ। ਪਦੁਮਾਵਤੀ ਨਗਰ ਨਿਯਰਾਏ।
ਮਾਲਿਨਿ ਹਾਰ ਗੁਹਤ ਥੀ ਜਹਾ। ਪ੍ਰਾਪਤਿ ਭਏ ਕੁਅਰ ਜੁਤ ਤਹਾ। ੧੬।

ਏਕ ਮੁਹਰ ਮਾਲਨਿ ਕਹ ਦਿਯੋ। ਹਾਰ ਗੁਹਨ ਤਿਹ ਨ੍ਰਿਪ ਸੁਤ ਲਿਯੋ।
ਲਿਖਿ ਪਤ੍ਰੀ ਤਾ ਮਹਿ ਗੁਹਿ ਡਾਰੀ। ਜਿਸ ਹਾਥਨ ਲੈ ਪੜੇ ਪ੍ਯਾਰੀ। ੧੭।

ਤੈ ਜਿਹ ਹਾਥ ਨਾਭਿ ਕਹ ਲਾਯੋ। ਔਰ ਦੁਹੂੰ ਪਦ ਹਾਥ ਛੁਹਾਯੋ।
ਤੇ ਜਨ ਆਜੁ ਨਗਰ ਮਹਿ ਆਏ। ਤੁਮ ਸੌ ਚਾਹਤ ਨੈਨ ਮਿਲਾਏ। ੧੮।

ਰਾਜ ਸੁਤਾ ਪਤਿਯਾ ਜਬ ਚੀਨੀ। ਛੋਰਿ ਲਈ ਕਰ ਕਿਸੂ ਨ ਦੀਨੀ।
ਬਹੁ ਧਨ ਦੈ ਮਾਲਿਨੀ ਬੁਲਾਈ। ਲਿਖਿ ਪਤ੍ਰੀ ਫਿਰਿ ਤਿਨੈ ਪਠਾਈ। ੧੯।

ਸਿਵ ਕੌ ਦਿਪਤ ਦੇਹਰੋ ਜਹਾ। ਮੈ ਐਹੋ ਆਧੀ ਨਿਸਿ ਤਹਾ।
ਕੁਅਰ ਤਹਾ ਤੁਮਹੂੰ ਚਲਿ ਐਯਹੁ। ਮਨ ਭਾਵਤ ਕੋ ਭੋਗ ਕਮੈਯਹੁ। ੨੦।

ਕੁਅਰ ਨਿਸਾ ਆਧੀ ਤਹ ਜਾਈ। ਰਾਜ ਸੁਤਾ ਆਗੇ ਤਹ ਆਈ।
ਕਾਮ ਭੋਗ ਕੀ ਜੇਤਿਕ ਪ੍ਯਾਸਾ। ਪੂਰਨਿ ਭਈ ਦੁਹੂੰ ਕੀ ਆਸਾ। ੨੧।

*ਚੌਪਈ*

ਉਧਰ ਰਾਜ ਕੁਮਾਰ ਨੂੰ ਕੁਝ ਚੰਗਾ ਨ ਲਗਦਾ ਅਤੇ 'ਹਾਇ ਹਾਇ' ਕਰਦਾ ਦਿਨ ਬਿਤਾ ਦਿੰਦਾ। ਨ ਅੰਨ ਖਾਂਦਾ ਅਤੇ ਨ ਪਾਣੀ ਪੀਂਦਾ। ਉਸ ਦਾ ਇਕ ਮਿਤਰ ਸੀ ਜਿਸ ਨੇ ਇਹ ਗੱਲ ਸਮਝ ਲਈ ਸੀ।੧0।

ਰਾਜ ਕੁਮਾਰ ਨੇ ਮਨ ਦੀ ਸਾਰੀ ਬਿਰਥਾ ਉਸ ਨੂੰ ਦਸ ਦਿੱਤੀ ਕਿ ਇਕ ਇਸਤਰੀ ਮੈਨੂੰ ਦੀਦਾਰ ਦੇ ਗਈ ਹੈ। ਉਸ ਨੇ ਮੇਰੀ ਨਾਭੀ (ਧੁੰਨੀ) ਅਤੇ ਪੈਰਾਂ ਉਤੇ ਹੱਥ ਲਗਾਇਆ। ਫਿਰ ਪਤਾ ਨ ਲਗਾ ਕਿ ਉਹ ਕਿਥੇ ਗਈ ਅਤੇ ਕੌਣ ਸੀ।੧੧।

ਉਸ (ਰਾਜ ਕੁਮਾਰ) ਦੀ ਗੱਲ ਉਸ (ਮਿਤਰ) ਨੇ ਨ ਸਮਝੀ ਕਿ ਇਸ ਕੁੰਵਰ ਨੇ ਮੈਨੂੰ ਕੀ ਕਿਹਾ ਹੈ। ਸਾਰੇ ਬੰਦੇ ਉਸ ਨੂੰ ਪੁਛ ਪੁਛ ਕੇ ਜਾਂਦੇ, ਪਰ ਉਸ ਦੇ ਭੇਦ ਨੂੰ ਕੋਈ ਵੀ ਸਮਝ ਨ ਸਕਦਾ।੧੨।

ਉਸ ਦਾ ਇਕ ਛਤ੍ਰੀ ('ਖਤਰੇਟਾ') ਮਿਤਰ ਸੀ ਜੋ ਇਸ਼ਕ ਮੁਸ਼ਕ ਵਿਚ ਭਿਜਿਆ ਹੋਇਆ ਸੀ। ਕੁੰਵਰ ਨੇ ਉਸ ਨੂੰ ਆਪਣੀ ਬਿਰਥਾ ਸੁਣਾਈ। (ਉਹ) ਗੱਲ ਸੁਣਦਿਆਂ ਹੀ ਸਭ ਕੁਝ ਸਮਝ ਗਿਆ।੧੩।

ਉਸ ਨੇ ਉਸ ਇਸਤਰੀ ਦਾ ਨਾਂ ਨਾਭ ਮਤੀ ਸਮਝਿਆ ਜਿਸ ਨੇ ਉਸ ਦੀ ਨਾਭੀ ਨੂੰ ਛੋਹਿਆ ਸੀ। (ਉਸ ਨੇ) ਨਗਰ ਦਾ ਨਾਂ ਪਦਮਾਵਤੀ ਸਮਝਿਆ, ਇਸ ਲਈ ਕਿ ਉਸ ਨੇ ਪਦ ਪੰਕਜ (ਚਰਨ ਕਮਲਾਂ) ਨੂੰ ਹੱਥ ਲਾਇਆ ਸੀ।੧੪।

ਉਹ ਦੋਵੇਂ ਉਥੋਂ ਉਠ ਕੇ ਚਲ ਪਏ। ਉਥੇ ਹੋਰ ਤੀਜਾ ਕੋਈ ਨ ਪਹੁੰਚਿਆ। ਜਿਥੇ ਪਦਮਾਵਤੀ ਨਗਰ ਸੀ, ਉਥੇ ਨਾਭ ਮਤੀ ਨਾਂ ਦੀ ਸੁੰਦਰੀ ਸੀ। ੧੫।

ਉਸ ਦੇ ਨਗਰ ਨੂੰ ਪੁਛਦੇ ਪੁਛਾਂਦੇ ਪਦਮਾਵਤੀ ਨਗਰ ਦੇ ਨੇੜੇ ਆ ਗਏ। ਜਿਥੇ ਇਕ ਮਾਲਣ ਹਾਰ ਗੁੰਦ ਰਹੀ ਸੀ, ਉਥੇ ਕੁੰਵਰ ਸਹਿਤ ਆ ਪਹੁੰਚੇ।੧੬।

ਇਕ ਮੋਹਰ ਮਾਲਣ ਨੂੰ ਦਿੱਤੀ ਅਤੇ ਉਸ ਤੋਂ ਰਾਜ ਕੁਮਾਰ ਨੇ ਹਾਰ ਗੁੰਦਣ ਲਈ ਲੈ ਲਿਆ। ਇਕ ਚਿੱਠੀ ਲਿਖ ਕੇ ਉਸ ਵਿਚ ਗੁੰਦ ਦਿੱਤੀ, ਜਿਸ ਨੂੰ ਪਿਆਰੀ ਹੱਥਾਂ ਵਿਚ ਲੈ ਕੇ ਪੜ੍ਹੇ।੧੭।

(ਪੱਤਰ ਵਿਚ ਲਿਖ ਦਿੱਤਾ ਕਿ) ਤੂੰ ਜਿਸ ਦੀ ਨਾਭੀ ਨੂੰ ਹੱਥ ਲਗਾਇਆ ਸੀ ਅਤੇ ਦੋਹਾਂ ਪੈਰਾਂ ਨਾਲ ਹੱਥ ਛੋਹਾਇਆ ਸੀ। ਉਹ ਵਿਅਕਤੀ ਅਜ ਨਗਰ ਵਿਚ ਆਇਆ ਹੈ ਅਤੇ ਤੇਰੇ ਨਾਲ ਨੈਣ ਮਿਲਾਣਾ ਚਾਹੁੰਦਾ ਹੈ।੧੮।

ਜਦ ਰਾਜ ਕੁਮਾਰੀ ਨੇ ਚਿੱਠੀ ਵੇਖੀ, (ਤਾਂ ਹਾਰ ਨਾਲੋਂ) ਖੋਲ੍ਹ ਲਈ ਅਤੇ ਕਿਸੇ ਦੇ ਹੱਥ ਵਿਚ ਨ ਦਿੱਤੀ। (ਉਸ ਨੇ) ਬਹੁਤ ਧਨ ਦੇ ਕੇ ਮਾਲਣ ਨੂੰ ਬੁਲਾਇਆ ਅਤੇ ਫਿਰ (ਆਪ) ਪੱਤਰ ਲਿਖ ਕੇ ਉਸ ਨੂੰ ਭੇਜਿਆ।੧੯।

(ਪੱਤਰ ਵਿਚ ਸੰਕੇਤ ਕੀਤਾ--) ਜਿਥੇ ਸ਼ਿਵ ਦਾ ਮੰਦਿਰ ਸੁਸ਼ੋਭਿਤ ਹੈ, ਮੈਂ ਉਥੇ ਅੱਧੀ ਰਾਤ ਨੂੰ ਆਵਾਂਗੀ। ਹੇ ਕੁੰਵਰ! ਤੂੰ ਉਥੇ ਚਲ ਕੇ ਆ ਜਾਈਂ ਅਤੇ ਮੇਰੇ ਨਾਲ ਮਨ ਭਾਉਂਦਾ ਰਮਣ ਕਰੀਂ।੨0।

ਕੁਮਾਰ ਅੱਧੀ ਰਾਤ ਵੇਲੇ ਉਥੇ ਪਹੁੰਚਿਆ। ਉਥੇ ਰਾਜ ਕੁਮਾਰੀ ਪਹਿਲਾਂ ਹੀ ਆ ਗਈ। (ਉਨ੍ਹਾਂ ਵਿਚ) ਕਾਮ ਭੋਗ ਦੀ ਜਿਤਨੀ ਪਿਆਸ ਸੀ, (ਮਿਲਣ ਤੇ) ਦੋਹਾਂ ਨੇ ਬੁਝਾ ਲਈ (ਅਰਥਾਤ੍ ਇੱਛਾ ਪੂਰੀ ਹੋ ਗਈ)।੨੧।

ਮਾਲਿਨਿ ਕੀ ਦੁਹਿਤਾ ਕਹਿ ਬਾਮਾ। ਰਾਜ ਕੁਅਰ ਕਹ ਲ੍ਯਾਈ ਧਾਮਾ।
ਰਾਤਿ ਦਿਵਸ ਦੋਊ ਕਰਤ ਬਿਲਾਸਾ। ਭੂਪਤਿ ਕੀ ਤਜਿ ਕਰਿ ਕਰਿ ਤ੍ਰਾਸਾ। ੨੨।

ਕਿਤਕ ਦਿਨਨ ਤਾ ਕੋ ਪਤਿ ਆਯੋ। ਅਤਿ ਕੁਰੂਪ ਨਹਿ ਜਾਤ ਬਤਾਯੋ।
ਸੂਕਰ ਕੇ ਸੇ ਦਾਤਿ ਬਿਰਾਜੈ। ਨਿਰਖਤ ਕਰੀ ਰਦਨ ਦ੍ਵੈ ਭਾਜੈ। ੨੩।

ਰਾਜ ਕੁਅਰ ਤ੍ਰਿਯ ਭੇਸ ਸੁ ਧਾਰੇ। ਆਵਤ ਭਯੋ ਤਿਹ ਨਿਕਟ ਸਵਾਰੇ।
ਰਾਜ ਸੁਤਾ ਪਹਿ ਨਿਰਖਿ ਲੁਭਾਯੋ। ਭੋਗ ਕਰਨ ਹਿਤ ਹਾਥ ਚਲਾਯੋ। ੨੪।

ਰਾਜ ਕੁਅਰ ਤਬ ਛੁਰੀ ਸੰਭਾਰੀ। ਨਾਕ ਕਾਟਿ ਨ੍ਰਿਪ ਸੁਤ ਕੀ ਡਾਰੀ।
ਨਾਕ ਕਟੈ ਜੜ ਅਧਿਕ ਖਿਸਾਯੋ। ਸਦਨ ਛਾਡਿ ਕਾਨਨਹਿ ਸਿਧਾਯੋ। ੨੫।

ਨਾਕ ਕਟਾਇ ਜਬੈ ਜੜ ਗਯੋ। ਇਨ ਪਥ ਸਿਵ ਦੇਵਲ ਕੋ ਲਯੋ।
ਨ੍ਰਿਪ ਸੁਤ ਮ੍ਰਿਗਿਕ ਹਿਤੂ ਹਨਿ ਲ੍ਯਾਯੋ। ਦੁਹੂੰਅਨ ਬੈਠਿ ਤਿਹੀ ਠਾ ਖਾਯੋ। ੨੬।

ਤਹੀ ਬੈਠਿ ਦੁਹੂੰ ਕਰੇ ਬਿਲਾਸਾ। ਤ੍ਰਿਯਹਿ ਨ ਰਹੀ ਭੋਗ ਕੀ ਆਸਾ।
ਲੈ ਤਾ ਕੇ ਸੰਗ ਦੇਸ ਸਿਧਾਯੋ। ਇਕ ਸਹਚਰਿ ਕਹ ਤਹਾ ਪਠਾਯੋ। ੨੭।

ਡਿਵਢੀ ਸਾਤ ਸਖੀ ਤਿਨ ਨਾਖੀ। ਇਮਿ ਬਤੀਆ ਭੂਪਤਿ ਸੰਗ ਭਾਖੀ।
ਪਤਿ ਤ੍ਰਿਯ ਗਏ ਦੋਊ ਨਿਸਿ ਕਹ ਤਹ। ਆਗੇ ਹੁਤੇ ਸਦਾ ਸਿਵ ਜੂ ਜਹ। ੨੮।

ਦੁਹੂੰ ਜਾਇ ਤਹ ਕੀਏ ਪ੍ਰਯੋਗਾ। ਤੀਸਰ ਕੋਈ ਨ ਜਾਨਤ ਲੋਗਾ।
ਉਲਟਿ ਪਰਾ ਸਿਵ ਜੂ ਰਿਸਿ ਭਰਿਯੋ। ਭਸਮੀ ਭੂਤ ਦੁਹੂੰ ਕਹ ਕਰਿਯੋ। ੨੯।

ਵਹੈ ਭਸਮ ਲੈ ਤਿਨੈ ਦਿਖਾਈ। ਮ੍ਰਿਗ ਭਛਨ ਤਿਹ ਤਿਨੈ ਜਗਾਈ।
ਭਸਮ ਲਹੇ ਸਭ ਹੀ ਜਿਯ ਜਾਨਾ। ਲੈ ਪ੍ਰੀਤਮ ਘਰ ਨਾਰਿ ਸਿਧਾਨਾ। ੩੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਆਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੬੬। ੬੬੬੩। ਅਫਜੂੰ।*

*ਚੌਪਈ*

ਅੰਧਾਵਤੀ ਨਗਰ ਇਕ ਸੋਹੈ। ਸੈਨ ਬਿਦਾਦ ਭੂਪ ਤਿਹ ਕੋ ਹੈ।
ਮੂਰਖਿ ਮਤਿ ਤਾ ਕੀ ਬਰ ਨਾਰੀ। ਜਿਹਸੀ ਮੂੜ ਨ ਕਹੂੰ ਨਿਹਾਰੀ। ੧।

ਪ੍ਰਜਾ ਲੋਗ ਅਤਿ ਹੀ ਅਕੁਲਾਏ। ਦੇਸ ਛੋਡਿ ਪਰਦੇਸ ਸਿਧਾਏ।
ਔਰ ਭੂਪ ਪਹਿ ਕਰੀ ਪੁਕਾਰਾ। ਨ੍ਯਾਇ ਕਰਤ ਤੈ ਨਹੀ ਹਮਾਰਾ। ੨।

ਤਾ ਤੇ ਤੁਮ ਕਛੁ ਕਰਹੁ ਉਪਾਇ। ਜਾ ਤੇ ਦੇਸ ਬਸੈ ਫਿਰਿ ਆਇ।
ਚਾਰਿ ਨਾਰਿ ਤਬ ਕਹਿਯੋ ਪੁਕਾਰਿ। ਹਮ ਐਹੈ ਜੜ ਨ੍ਰਿਪਹਿ ਸੰਘਾਰਿ। ੩।

(ਉਸ ਨੂੰ) ਮਾਲਣ ਦੀ ਧੀ ਕਹਿ ਕੇ ਰਾਜ ਕੁਮਾਰੀ ਰਾਜ ਕੁਮਾਰ ਨੂੰ ਆਪਣੇ ਘਰ ਲੈ ਆਈ। ਰਾਜੇ ਦਾ ਡਰ ਭੁਲਾ ਕੇ ਰਾਤ ਦਿਨ ਦੋਵੇਂ ਬਿਲਾਸ ਕਰਦੇ ਸਨ।੨੨।

ਕਈ ਦਿਨਾਂ ਬਾਦ ਉਸ ਦਾ ਪਤੀ ਆ ਗਿਆ। ਉਹ ਬਹੁਤ ਕੁਰੂਪ ਸੀ, (ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ। ਸੂਰ ਵਰਗੇ (ਉਸ ਦੇ) ਦੰਦ ਲਗਦੇ ਸਨ ਜਿਨ੍ਹਾਂ ਨੂੰ ਵੇਖ ਕੇ ਹਾਥੀ ਦੇ ਦੋਵੇਂ ਦੰਦ ਭਜ ਜਾਂਦੇ ਸਨ (ਭਾਵ-- ਤੁੱਛ ਲਗਦੇ ਸਨ)।੨੩।

ਰਾਜ ਕੁਮਾਰ ਨੇ ਇਸਤਰੀ ਦਾ ਭੇਸ ਧਾਰਨ ਕੀਤਾ ਹੋਇਆ ਸੀ। (ਰਾਜ ਕੁਮਾਰੀ ਦਾ ਪਤੀ) ਸਵੇਰੇ ('ਸਵਾਰੇ') ਉਸ ਕੋਲ ਆ ਗਿਆ। ਉਸ ਰਾਜ ਕੁਮਾਰੀ (ਇਸਤਰੀ ਬਣਿਆ ਰਾਜ ਕੁਮਾਰ) ਨੂੰ ਵੇਖ ਕੇ ਲੁਭਾਇਮਾਨ ਹੋ ਗਿਆ। (ਉਸ ਨਾਲ) ਸੰਯੋਗ ਕਰਨ ਲਈ ਹੱਥ ਵਧਾਇਆ।੨੪।

ਰਾਜ ਕੁਮਾਰ ਨੇ ਤਦ ਛੁਰੀ ਸੰਭਾਲੀ ਅਤੇ ਰਾਜੇ ਦੇ ਪੁੱਤਰ ਦਾ ਨੱਕ ਕਟ ਦਿੱਤਾ। ਨੱਕ ਕਟੇ ਜਾਣ ਕਰ ਕੇ ਮੂਰਖ ਬਹੁਤ ਖਿਝਿਆ ਅਤੇ ਘਰ ਛਡ ਕੇ ਜੰਗਲ ਨੂੰ ਚਲਿਆ ਗਿਆ।੨੫।

ਜਦ ਉਹ ਮੂਰਖ ਨੱਕ ਕਟਾ ਕੇ ਚਲਾ ਗਿਆ ਤਾਂ ਇਨ੍ਹਾਂ ਨੇ ਸ਼ਿਵ ਮੰਦਿਰ ਦਾ ਰਸਤਾ ਪਕੜਿਆ। ਰਾਜ ਕੁਮਾਰ ਇਕ ਹਿਰਨ ਮਾਰ ਕੇ ਲੈ ਆਇਆ। (ਉਸ ਨੂੰ) ਦੋਹਾਂ ਨੇ ਉਸੇ ਥਾਂ ਤੇ ਬੈਠ ਕੇ ਖਾਇਆ।੨੬।

ਉਥੇ ਬੈਠ ਕੇ ਦੋਹਾਂ ਨੇ ਬਿਲਾਸ ਕੀਤਾ। ਇਸਤਰੀ ਦੀ ਭੋਗ ਲਈ ਕੋਈ ਇੱਛਾ ਬਾਕੀ ਨ ਰਹੀ। (ਰਾਜ ਕੁਮਾਰ) ਉਸ ਨੂੰ ਨਾਲ ਲੈ ਕੇ ਦੇਸ ਨੂੰ ਚਲਾ ਗਿਆ ਅਤੇ ਇਕ ਸਖੀ ਨੂੰ ਉਸ ਥਾਂ ਉਤੇ ਭੇਜਿਆ।੨੭।

ਉਸ ਸਖੀ ਨੇ ਸੱਤ ਡਿਉਢੀਆਂ ਪਾਰ ਕੀਤੀਆਂ ਅਤੇ ਰਾਜੇ ਨੂੰ ਇਸ ਤਰ੍ਹਾਂ ਜਾ ਕੇ ਕਿਹਾ--ਤੁਹਾਡੀ ਪੁੱਤਰੀ ਅਤੇ ਉਸ ਦਾ ਪਤੀ ਦੋਵੇਂ ਰਾਤ ਨੂੰ ਉਥੇ ਗਏ ਜਿਥੇ ਅਗੇ ਸਦਾ ਸ਼ਿਵ (ਦਾ ਮੰਦਿਰ) ਸੀ।੨੮।

ਉਨ੍ਹਾਂ ਦੋਹਾਂ ਨੇ ਉਥੇ (ਮੰਦਿਰ ਵਿਚ) ਜਾ ਕੇ ਮੰਤ੍ਰ ਸਿੱਧ ਕਰਨ ਦਾ ਯਤਨ ਕੀਤਾ। ਹੋਰ ਕੋਈ ਤੀਜਾ ਬੰਦਾ ਇਸ ਨੂੰ ਨਹੀਂ ਜਾਣਦਾ। (ਮੰਤ੍ਰ ਸਿੱਧੀ ਦਾ ਉਹ ਯਤਨ) ਉਲਟਾ ਪਿਆ ਅਤੇ ਸ਼ਿਵ ਕ੍ਰੋਧ ਨਾਲ ਭਰ ਗਿਆ ਅਤੇ ਉਨ੍ਹਾਂ ਦੋਹਾਂ ਨੂੰ ਭਸਮ ਕਰ ਦਿੱਤਾ।੨੯।

ਉਹੀ ਭਸਮ ਉਸ (ਰਾਜੇ) ਨੂੰ ਵਿਖਾ ਦਿੱਤੀ, ਜੋ ਹਿਰਨ ਨੂੰ ਖਾਣ ਵੇਲੇ ਉਨ੍ਹਾਂ ਨੇ ਬਾਲੀ ਸੀ। ਭਸਮ ਵੇਖ ਕੇ ਸਭ ਨੇ ਜਾਣ ਲਿਆ (ਕਿ ਉਹ ਸੜ ਗਏ ਹਨ)। (ਉਧਰ) ਪ੍ਰੀਤਮ ਇਸਤਰੀ ਨੂੰ ਲੈ ਕੇ ਘਰ ਚਲਾ ਗਿਆ।੩0।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੬੬। ੬੬੬੩। ਚਲਦਾ।*

*ਚੌਪਈ*

ਅੰਧਾਵਤੀ ਨਾਂ ਦਾ ਇਕ ਨਗਰ ਸ਼ੋਭਦਾ ਸੀ। ਉਥੋਂ ਦਾ ਰਾਜਾ ਬਿਦਾਦ ਸੈਨ ਸੀ। ਉਸ ਦੀ ਰਾਣੀ ਦਾ ਨਾਂ ਮੂਰਖ ਮਤੀ ਸੀ। ਉਸ ਵਰਗੀ ਮੂਰਖ ਕਿਸੇ ਨੇ ਨਹੀਂ ਵੇਖੀ ਸੀ।੧।

ਪ੍ਰਜਾ ਦੇ ਲੋਗ ਬਹੁਤ ਵਿਆਕੁਲ ਹੋ ਕੇ ਦੇਸ ਛਡ ਕੇ ਪਰਦੇਸ ਚਲੇ ਗਏ। ਹੋਰਨਾਂ ਨੇ ਰਾਜੇ ਅਗੇ ਪੁਕਾਰ ਕੀਤੀ ਕਿ ਤੂੰ ਸਾਡੇ ਨਾਲ ਨਿਆਂ ਨਹੀਂ ਕਰ ਰਿਹਾ।੨।

ਇਸ ਲਈ ਤੁਸੀਂ ਕੁਝ ਉਪਾ ਕਰੋ ਤਾਂ ਜੋ ਫਿਰ ਦੇਸ ਵਿਚ ਆ ਵਸੀਏ। ਤਦ ਚਾਰ ਇਸਤਰੀਆਂ ਨੇ ਪੁਕਾਰ ਕੇ ਕਿਹਾ ਕਿ ਅਸੀਂ ਮੂਰਖ ਰਾਜੇ ਨੂੰ ਮਾਰ ਕੇ ਆਵਾਂਗੀਆਂ।੩।

ਦ੍ਵੈ ਤ੍ਰਿਯ ਭੇਸ ਪੁਰਖ ਕੇ ਧਾਰੀ। ਪੈਠਿ ਗਈ ਤਿਹ ਨਗਰ ਮੰਝਾਰੀ।
ਦ੍ਵੈ ਤ੍ਰਿਯ ਭੇਸ ਜੋਗ੍ਯ ਕੇ ਧਾਰੋ। ਪ੍ਰਾਪਤਿ ਭੀ ਤਿਹ ਨਗਰ ਮਝਾਰੋ। ੪।

ਇਕ ਤ੍ਰਿਯ ਚੋਰੀ ਕਰੀ ਬਨਾਇ। ਪਕਰਿ ਲਈ ਦੂਸਰਿ ਤ੍ਰਿਯ ਜਾਇ।
ਦ੍ਵੈ ਤ੍ਰਿਯ ਜੋਗ ਭੇਸ ਕੌ ਧਰਿ ਕੈ। ਗਈ ਭੂਪ ਕੋ ਚਰਿਤ ਬਿਚਰਿ ਕੈ। ੫।

ਭੂਪ ਕਹਾ ਸੂਰੀ ਇਹ ਦੀਜੈ। ਤੀਨੋ ਹੁਕਮ ਹਮਾਰੇ ਲੀਜੈ।
ਹਨਨਨਾਤ ਲੈ ਤਾਹੀ ਸਿਧਾਰੇ। ਦ੍ਵੈ ਇਸਤ੍ਰੀ ਹ੍ਵੈ ਅਤਿਥ ਪਧਾਰੇ। ੬।

ਜੋਗਿਨਿ ਨਾਰਿ ਕਹਾ ਅਸ ਕੀਜੈ। ਦ੍ਵੈ ਮਹਿ ਇਕ ਜੋਗੀ ਕਹ ਦੀਜੈ।
ਐਹੈ ਇਹਾ ਅਰਸ ਕੀ ਬਾਤਾ। ਜਾਨਤ ਕੋਈ ਨ ਤਾ ਕੀ ਘਾਤਾ। ੭।

ਦੁਤਿਯ ਨਾਰ ਇਮਿ ਬਚਨ ਉਚਾਰੇ। ਯਾਹਿ ਨ ਸੂਰੀ ਦੇਹੁ ਕਹਾਰੇ।
ਸੂਰੀ ਏਕ ਅਤਿਥ ਕੋ ਦੀਜੈ। ਤਸਕਰ ਦੂਰ ਇਹਾ ਤੇ ਕੀਜੈ। ੮।

ਚਲੀ ਖਬਰਿ ਆਵੈ ਇਹ ਕਹਾ। ਬੈਠਿ ਬਿਦਾਦ ਨਰਾਧਿਪ ਜਹਾ।
ਅੰਧ ਨਗਰ ਕੇ ਤੀਰ ਲੋਗ ਸਭ। ਅਛਰ ਕਛੁ ਨ ਪੜੈ ਤਿਨ ਗਰਧਭ। ੯।

ਔਰ ਕਛੂ ਜਾਨੈ ਨਹਿ ਬਾਤਾ। ਮਹਾ ਪਸੂ ਮੂਰਖ ਬਿਖ੍ਯਾਤਾ।
ਇਹ ਧੁਨਿ ਪਰੀ ਕਾਨ ਪ੍ਰਭ ਕੇ ਜਬ। ਨਿਰਖਨ ਚਲਾ ਅਤਿਥਹਿ ਦ੍ਵੈ ਤਬ। ੧੦।

ਦਰਸ ਕਿਯਾ ਤਿਨ ਕੋ ਜਬ ਜਾਈ। ਬਚਨ ਕਿਯਾ ਭੂਪਤਿ ਮੁਸਕਾਈ।
ਤੁਮ ਸੂਰੀ ਕਾਰਨ ਕਿਹ ਲੇਹੁ। ਸੋ ਮੁਹਿ ਭੇਦ ਕ੍ਰਿਪਾ ਕਰਿ ਦੇਹੁ। ੧੧।

ਹੋ ਹਮ ਜਨਮ ਜਨਮ ਕਿਯ ਪਾਤਾ। ਯਾ ਪਰ ਚੜਤ ਹੋਹਿ ਸਭ ਘਾਤਾ।
ਯਾ ਪਰ ਬਾਤ ਸ੍ਵਰਗ ਕੀ ਐਹੈ। ਆਵਾ ਗਵਨ ਤੁਰਤ ਮਿਟਿ ਜੈਹੈ। ੧੨।

ਜਬ ਰਾਜੈ ਐਸੋ ਸੁਨਿ ਪਾਈ। ਚਿਤ ਚੜਬੇ ਕੀ ਬਿਵਤ ਬਨਾਈ।
ਅਵਰ ਲੋਗ ਸਭ ਦਏ ਹਟਾਇ। ਆਪੁ ਚੜਾ ਸੂਰੀ ਪਰ ਜਾਇ। ੧੩।

ਭੂਪ ਚੜਤ ਜੋਗੀ ਭਜਿ ਗਏ। ਕਹੂੰ ਦੁਰੇ ਜਨਿਯਤ ਨਹਿ ਭਏ।
ਧਰਿ ਇਸਤ੍ਰਿਨ ਕੇ ਰੂਪ ਅਪਾਰਾ। ਮਿਲਗੇ ਤਾ ਹੀ ਨਗਰ ਮੰਝਾਰਾ। ੧੪।

ਇਹ ਛਲ ਅਨ੍ਯਾਈ ਨ੍ਰਿਪ ਮਾਰਿ। ਦੇਸ ਬਸਾਯੋ ਬਹੁਰਿ ਸੁਧਾਰਿ।
ਅੰਧ ਨਗਰ ਕਛੁ ਬਾਤ ਨ ਪਾਈ। ਇਹ ਛਲ ਹਨਾ ਹਮਾਰਾ ਰਾਈ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੬੭। ੬੬੭੮। ਅਫਜੂੰ।*

ਦੋ ਇਸਤਰੀਆਂ ਨੇ ਪੁਰਸ਼ਾਂ ਦਾ ਭੇਸ ਧਾਰਿਆ ਅਤੇ ਨਗਰ ਵਿਚ ਜਾ ਕੇ ਡਟ ਗਈਆਂ। ਦੋ ਇਸਤਰੀਆਂ ਨੇ ਜੋਗੀਆਂ ਦਾ ਰੂਪ ਧਾਰਿਆ ਅਤੇ ਨਗਰ ਵਿਚ ਪਹੁੰਚ ਗਈਆਂ।੪।

ਇਕ ਇਸਤਰੀ ਨੇ ਚੋਰੀ ਕੀਤੀ ਅਤੇ ਦੂਜੀ ਨੇ ਜਾ ਕੇ ਉਸ ਨੂੰ ਪਕੜ ਲਿਆ। ਦੋ ਇਸਤਰੀਆਂ ਜੋਗ ਦਾ ਭੇਸ ਧਾਰ ਕੇ ਅਤੇ ਚਰਿਤ੍ਰ ਕਰਨਾ ਸੋਚ ਕੇ ਰਾਜੇ ਕੋਲ ਗਈਆਂ।੫।

ਰਾਜੇ ਨੇ ਕਿਹਾ ਇਸ ਨੂੰ ਸੂਲੀ ਦੇ ਦਿਓ। ਤਿਨੋਂ ਮੇਰੇ ਹੁਕਮ ਦੀ ਪਾਲਨਾ ਕਰੋ। ਜਦੋਂ ਉਸ ਨੂੰ ਮਾਰਨ ਵਾਸਤੇ ('ਹਨਨਨਾਤ'ਹਨਨਅਰਥ) ਲੈ ਕੇ ਚਲੇ ਤਾਂ ਜੋਗੀ ਬਣੀਆਂ ਦੋਵੇਂ ਇਸਤਰੀਆਂ ਉਥੇ ਆ ਗਈਆਂ।੬।

ਜੋਗੀ ਬਣੀਆਂ ਇਸਤਰੀਆਂ ਨੇ ਕਿਹਾ ਕਿ ਇਸ ਤਰ੍ਹਾਂ ਕਰੋ। (ਫਾਂਸੀ ਅਸਾਂ) ਦੋਹਾਂ ਜੋਗੀਆਂ ਵਿਚੋਂ ਇਕ ਨੂੰ ਦਿਓ। ਇਥੇ ਅਰਸ਼ (ਸਵਰਗ) ਦੀਆਂ ਗੱਲਾਂ ਹੁੰਦੀਆਂ ਹਨ। ਉਨ੍ਹਾਂ ਦੇ ਛਲ ਨੂੰ ਕੋਈ ਵੀ ਸਮਝ ਨਹੀਂ ਰਿਹਾ ਸੀ।੭।

ਦੂਜੀ ਇਸਤਰੀ ਨੇ ਇਸ ਤਰ੍ਹਾਂ ਕਿਹਾ ਕਿ ਹੇ ਕਹਾਰ (ਜਲਾਦ)! ਇਸ ਨੂੰ ਸੂਲੀ ਨ ਦੇ। ਸੂਲੀ ਇਕ ਸਾਧ ਨੂੰ ਦਿਓ ਅਤੇ ਚੋਰ ਨੂੰ ਇਥੋਂ ਕਢ ਦਿਓ।੮।

ਇਹ ਖ਼ਬਰ ਉਥੇ ਜਾ ਪਹੁੰਚੀ ਜਿਥੇ ਬਿਦਾਦ ਸੈਨ ਰਾਜਾ ਬੈਠਾ ਸੀ। ਉਸ ਅੰਧ ਨਗਰ ਦੇ ਨੇੜੇ ਦੇ ਸਾਰੇ ਲੋਕਾਂ ਨੇ ਖੋਤਿਆਂ ਵਾਂਗ ਕੋਈ ਅੱਖਰ ਨਹੀਂ ਪੜ੍ਹਿਆ ਹੋਇਆ ਸੀ।੯।

ਉਹ ਹੋਰ ਕੋਈ ਗੱਲ ਨਹੀਂ ਸਮਝਦੇ ਸਨ ਅਤੇ ਮਹਾ ਪਸ਼ੂ ਅਤੇ ਮੂਰਖ ਵਜੋਂ ਪ੍ਰਸਿੱਧ ਸਨ। ਜਦ ਰਾਜੇ ਦੇ ਕੰਨ ਵਿਚ ਇਹ ਖ਼ਬਰ ਪਈ ਤਾਂ ਉਹ ਦੋਹਾਂ ਸਾਧਾਂ ਨੂੰ ਵੇਖਣ ਲਈ ਚਲਿਆ।੧੦।

ਜਦ ਜਾ ਕੇ ਉਨ੍ਹਾਂ ਦਾ ਦਰਸ਼ਨ ਕੀਤਾ ਤਾਂ ਰਾਜੇ ਨੇ ਹਸ ਕੇ ਬਚਨ ਕੀਤਾ। ਤੁਸੀਂ ਕਿਸ ਕਾਰਨ ਸੂਲੀ ਲੈਂਦੇ ਹੋ। ਉਹ ਭੇਦ ਮੈਨੂੰ ਕ੍ਰਿਪਾ ਕਰ ਕੇ ਦਸੋ।੧੧।

(ਉਨ੍ਹਾਂ ਨੇ ਉੱਤਰ ਦਿੱਤਾ--) ਅਸੀਂ ਜਨਮ ਜਨਮਾਂਤਰਾਂ ਦੇ ਪਾਪ ਕੀਤੇ ਹੋਏ ਹਨ। ਸੂਲੀ ਉਤੇ ਚੜ੍ਹਨ ਨਾਲ ਸਭ (ਪਾਪ) ਨਸ਼ਟ ਹੋ ਜਾਣਗੇ। ਇਸ ਤੇ ਸਵਰਗ ਦੀ ਪ੍ਰਾਪਤੀ ਹੋਵੇਗੀ ਅਤੇ ਆਵਾਗਵਣ ਤੁਰਤ ਮਿਟ ਜਾਵੇਗਾ।੧੨।

ਜਦ ਰਾਜੇ ਨੇ ਇਸ ਤਰ੍ਹਾਂ ਸੁਣਿਆ, ਤਾਂ ਚਿਤ ਵਿਚ (ਖ਼ੁਦ ਸੂਲੀ) ਚੜ੍ਹਨ ਦੀ ਵਿਉਂਤ ਬਣਾਈ। ਹੋਰ ਸਾਰੇ ਲੋਗ ਹਟਾ ਦਿੱਤੇ ਅਤੇ ਆਪ ਸੂਲੀ ਉਤੇ ਜਾ ਚੜ੍ਹਿਆ।੧੩।

ਰਾਜੇ ਦੇ ਸੂਲੀ ਚੜ੍ਹਦਿਆਂ ਹੀ ਜੋਗੀ ਭਜ ਗਏ। ਕਿਥੇ ਜਾ ਲੁਕੇ, ਕਿਸੇ ਨੂੰ ਪਤਾ ਨ ਲਗ ਸਕਿਆ। ਉਨ੍ਹਾਂ ਨੇ ਇਸਤਰੀਆਂ ਦਾ ਪੂਰਾ ਰੂਪ ਧਾਰਨ ਕਰ ਲਿਆ ਅਤੇ ਉਥੇ ਹੀ ਨਗਰ ਵਿਚ ਮਿਲ ਗਏ।੧੪।

ਇਸ ਛਲ ਨਾਲ ਅਨਿਆਈ ਰਾਜੇ ਨੂੰ ਮਾਰ ਕੇ ਦੇਸ ਨੂੰ ਫਿਰ ਤੋਂ ਚੰਗੀ ਤਰ੍ਹਾਂ ਨਾਲ ਵਸਾਇਆ। ਅੰਧ ਨਗਰ ਦੇ ਲੋਕਾਂ ਨੇ ਕੁਝ ਭੇਦ ਨ ਸਮਝਿਆ ਕਿ ਇਸ ਚਰਿਤ੍ਰ ਨਾਲ ਸਾਡਾ ਰਾਜਾ ਮਾਰ ਦਿੱਤਾ ਗਿਆ ਹੈ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੬੭। ੬੬੭੮। ਚਲਦਾ।*

*ਚੌਪਈ*

ਗੜ ਕਨੌਜ ਕੌ ਜਹਾ ਕਹਿਜੈ। ਅਭੈ ਸਿੰਘ ਤਹ ਭੂਪ ਭਨਿਜੈ।
ਸ੍ਰੀ ਚਖੁ ਚਾਰ ਮਤੀ ਤਿਹ ਨਾਰੀ। ਜਿਹ ਸਮ ਤੁਲ ਨ ਬ੍ਰਹਮ ਸਵਾਰੀ। ੧।

ਤਾ ਕੋ ਨੇਹ ਏਕ ਸੌ ਲਾਗੋ। ਜਾ ਤੇ ਲਾਜ ਛਾਡ ਤਨ ਭਾਗੋ।
ਅਘਟ ਸਿੰਘ ਤਿਹ ਨਾਮ ਭਨਿਜੈ। ਕੋ ਦੂਜਾ ਪਟਤਰ ਤਿਹ ਦਿਜੈ। ੨।

ਨਿਤਿ ਪ੍ਰਤਿ ਤਿਹ ਤ੍ਰਿਯ ਬੋਲਿ ਪਠਾਵਤ। ਕਾਮ ਭੋਗ ਤਿਹ ਸਾਥ ਕਮਾਵਤ।
ਤਬ ਲੌ ਤਹਾ ਨਰਾਧਿਪ ਆਯੋ। ਤ੍ਰਿਯ ਚਰਿਤ੍ਰ ਇਹ ਭਾਤਿ ਬਨਾਯੋ। ੩।

ਤੁਮਰੇ ਕੇਸ ਭੂਪ ਬਿਕਰਾਰਾ। ਸਹੇ ਨ ਮੋ ਤੇ ਜਾਤ ਸੁਧਾਰਾ।
ਪ੍ਰਥਮਹਿ ਰੋਮ ਮੂੰਡਿ ਤੁਮ ਆਵਹੁ। ਬਹੁਰਿ ਹਮਾਰੀ ਸੇਜ ਸੁਹਾਵਹੁ। ੪।

ਜਬ ਨ੍ਰਿਪ ਗਯੋ ਰੋਮ ਮੂੰਡਿਨ ਹਿਤ। ਰਾਨੀ ਅਧਿਕ ਪ੍ਰਸੰਨ੍ਯ ਭਈ ਚਿਤ।
ਛਿਦ੍ਰ ਤਾਕਿ ਨਿਜੁ ਮੀਤ ਲੁਕਾਯੋ। ਮੂਰਖ ਭੂਪ ਭੇਦ ਨਹਿ ਪਾਯੋ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੬੮। ੬੬੮੩। ਅਫਜੂੰ।*

*ਚੌਪਈ*

ਸੁਨੁ ਰਾਜਾ ਇਕ ਔਰ ਕਹਾਨੀ। ਜਿਹ ਬਿਧਿ ਕਿਯਾ ਰਾਵ ਸੰਗ ਰਾਨੀ।
ਗਨਪਤਿ ਸਿੰਘ ਏਕ ਰਾਜਾ ਬਰ। ਸਤ੍ਰੁ ਕੰਪਤ ਤਾ ਕੇ ਡਰ ਘਰ ਘਰ। ੧।

ਚੰਚਲ ਦੇ ਰਾਜਾ ਕੀ ਨਾਰੀ। ਜਿਸੁ ਸਮ ਦੁਤਿਯ ਨ ਕਹੂੰ ਹਮਾਰੀ।
ਅਵਰ ਰਾਨਿਯਨ ਕੇ ਘਰ ਆਵੈ। ਤਾ ਕੌ ਕਬ ਹੀ ਮੁਖ ਨ ਦਿਖਾਵੈ। ੨।

ਰਾਨੀ ਇਨ ਬਾਤਨ ਤੇ ਜਰੀ। ਪਤਿ ਬਧ ਕੀ ਇਛਾ ਜਿਯ ਧਰੀ।
ਔਰ ਨਾਰਿ ਕੋ ਧਰਿ ਕਰਿ ਭੇਸਾ। ਨਿਜੁ ਪਤਿ ਕੇ ਗ੍ਰਿਹ ਕਿਯਾ ਪ੍ਰਵੇਸਾ। ੩।

ਅਪਨੀ ਨਾਰਿ ਨ ਨ੍ਰਿਪਤਿਹ ਜਾਨਾ। ਅਧਿਕ ਰੂਪ ਲਖਿ ਤਾਹਿ ਲੁਭਾਨਾ।
ਭਈ ਰੈਨਿ ਤਬ ਲਈ ਬੁਲਾਇ। ਭੋਗ ਕੀਯਾ ਤਾ ਸੌ ਲਪਟਾਇ। ੪।

ਯੌ ਬਤਿਯਾ ਤਿਹ ਸਾਥ ਉਚਾਰੀ। ਹੈ ਛਿਨਾਰ ਨ੍ਰਿਪ ਨਾਰ ਤਿਹਾਰੀ।
ਏਕ ਪੁਰਖ ਕੋ ਧਾਮ ਬੁਲਾਵਤ। ਮੁਹਿ ਨਿਰਖਤ ਤਾ ਸੌ ਲਪਟਾਵਤ। ੫।

ਯੌ ਨ੍ਰਿਪ ਸੋ ਤਿਨ ਕਹੀ ਬਨਾਇ। ਅਤਿ ਨਿਜੁ ਪਤਿ ਕਹ ਰਿਸਿ ਉਪਜਾਇ।
ਲਖਿਨ ਚਲਾ ਭੂਪਤ ਤਿਹ ਧਾਈ। ਧਾਮ ਆਪਨਾਗਮ ਤ੍ਰਿਯ ਆਈ। ੬।

ਨਿਜੁ ਤਨੁ ਭੇਸ ਪੁਰਖ ਕੋ ਧਾਰੀ। ਗਈ ਸਵਤਿ ਕੇ ਧਾਮ ਸੁਧਾਰੀ।
ਆਗੇ ਪ੍ਰੀਤਿ ਹੁਤੀ ਸੰਗ ਜਾ ਕੇ। ਬੈਠੀ ਜਾਇ ਸੇਜ ਚੜਿ ਤਾ ਕੇ। ੭।

*ਚੌਪਈ*

ਜਿਥੇ ਕਨੌਜ ਦਾ ਕਿਲਾ ਦਸਿਆ ਜਾਂਦਾ ਹੈ, ਉਥੇ ਅਭੈ ਸਿੰਘ ਨਾਂ ਦਾ ਰਾਜਾ ਰਾਜ ਕਰਦਾ ਸੀ। ਚਖੁਚਾਰ ਮਤੀ ਉਸ ਦੀ ਇਸਤਰੀ ਸੀ। ਉਸ ਵਰਗੀ ਬ੍ਰਹਮਾ ਨੇ ਹੋਰ ਕੋਈ ਨਹੀਂ ਬਣਾਈ ਸੀ।੧।

ਉਸ ਦਾ ਪ੍ਰੇਮ ਇਕ ਵਿਅਕਤੀ ਨਾਲ ਹੋ ਗਿਆ ਜਿਸ ਕਰ ਕੇ ਸ਼ਰੀਰ ਨੂੰ ਲਾਜ ਛਡ ਕੇ ਭਜ ਗਈ ਸੀ। ਉਸ ਦਾ ਨਾਂ ਅਘਟ ਸਿੰਘ ਦਸਿਆ ਜਾਂਦਾ ਸੀ। ਕੋਈ ਹੋਰ ਦੂਜਾ ਅਜਿਹਾ ਨਹੀਂ ਸੀ, ਜਿਸ ਨਾਲ (ਉਸ ਦੀ) ਉਪਮਾ ਦਿੱਤੀ ਜਾ ਸਕੇ।੨।

ਉਹ ਇਸਤਰੀ ਉਸ ਨੂੰ ਰੋਜ਼ ਬੁਲਾ ਲੈਂਦੀ ਅਤੇ ਉਸ ਨਾਲ ਰਤੀ-ਕੇਲਿ ਕਰਦੀ। ਤਦ ਤਕ ਉਥੇ ਰਾਜਾ ਆ ਗਿਆ। ਰਾਣੀ ਨੇ ਇਸ ਤਰ੍ਹਾਂ ਚਰਿਤ੍ਰ ਖੇਡਿਆ।੩।

ਹੇ ਰਾਜਨ! ਤੁਹਾਡੇ ਵਾਲ ਬਹੁਤ ਡਰਾਉਣੇ ਹਨ। ਮੇਰੇ ਤੋਂ ਸਹੇ ਨਹੀਂ ਜਾਂਦੇ। ਪਹਿਲਾਂ ਤੁਸੀਂ ਵਾਲ ਸਾਫ਼ ਕਰ ਕੇ ਆਓ, ਫਿਰ ਆ ਕੇ ਮੇਰੀ ਸੇਜ ਉਤੇ ਸੁਸ਼ੋਭਿਤ ਹੋਵੋ।੪।

ਜਦ ਰਾਜਾ ਵਾਲ ਮੁੰਨਣ ਲਈ ਗਿਆ, ਤਾਂ ਰਾਣੀ ਮਨ ਵਿਚ ਬਹੁਤ ਪ੍ਰਸੰਨ ਹੋਈ। (ਕੋਈ) ਮਘੋਰਾ ਵੇਖ ਕੇ ਆਪਣੇ ਮਿਤਰ ਨੂੰ ਲੁਕਾ ਦਿੱਤਾ। ਮੂਰਖ ਰਾਜਾ ਭੇਦ ਨ ਪਾ ਸਕਿਆ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੬੮। ੬੬੮੩। ਚਲਦਾ।*

*ਚੌਪਈ*

ਹੇ ਰਾਜਨ! ਇਕ ਹੋਰ (ਚਰਿਤ੍ਰ) ਕਥਾ ਸੁਣੋ, ਜਿਸ ਤਰ੍ਹਾਂ ਰਾਜੇ ਨਾਲ ਰਾਣੀ ਨੇ ਕੀਤਾ। ਗਨਪਤਿ ਸਿੰਘ ਨਾਂ ਦਾ ਇਕ ਚੰਗਾ ਰਾਜਾ ਸੀ। ਉਸ ਦੇ ਡਰ ਕਰ ਕੇ ਘਰ ਘਰ ਵੈਰੀ ਕੰਬਦੇ ਸਨ।੧।

ਚੰਚਲ ਦੇ (ਦੇਈ) ਰਾਜੇ ਦੀ ਰਾਣੀ ਸੀ, ਜਿਸ ਵਰਗੀ ਸਾਡੇ ਕੋਈ ਹੋਰ ਇਸਤਰੀ ਨਹੀਂ ਸੀ। ਉਹ (ਰਾਜਾ) ਹੋਰਨਾਂ ਰਾਣੀਆਂ ਦੇ ਘਰ ਆਉਂਦਾ ਸੀ, ਪਰ ਉਸ ਨੂੰ ਕਦੇ ਮੂੰਹ ਨਹੀਂ ਵਿਖਾਉਂਦਾ ਸੀ।੨।

ਰਾਣੀ ਇਸ ਗੱਲ ਕਰ ਕੇ ਸੜੀ ਹੋਈ ਸੀ ਅਤੇ ਪਤੀ ਨੂੰ ਮਾਰਨ ਦੀ ਇੱਛਾ ਮਨ ਵਿਚ ਧਾਰਨ ਕਰ ਰਖੀ ਸੀ। ਕਿਸੇ ਹੋਰ ਇਸਤਰੀ ਦਾ ਭੇਸ ਧਾਰ ਕੇ ਉਸ ਨੇ ਰਾਜੇ ਦੇ ਘਰ ਵਿਚ ਪ੍ਰਵੇਸ਼ ਕੀਤਾ।੩।

ਰਾਜੇ ਨੇ ਉਸ ਨੂੰ ਆਪਣੀ ਇਸਤਰੀ ਵਜੋਂ ਨ ਪਛਾਣਿਆ ਅਤੇ ਉਸ ਦਾ ਸੁੰਦਰ ਰੂਪ ਵੇਖ ਕੇ ਲਲਚਾ ਗਿਆ। ਜਦ ਰਾਤ ਪਈ, ਤਾਂ ਉਸ ਨੂੰ ਬੁਲਾ ਲਿਆ ਅਤੇ ਉਸ ਨਾਲ ਲਿਪਟ ਕੇ ਸੰਯੋਗ ਮਾਣਿਆ।੪।

(ਰਾਣੀ ਨੇ) ਰਾਜੇ ਨਾਲ ਇਸ ਤਰ੍ਹਾਂ ਗੱਲ ਕੀਤੀ ਕਿ ਤੇਰੀ ਇਸਤਰੀ ਬਹੁਤ ਵਿਭਚਾਰਨ ਹੈ। ਇਕ ਪੁਰਸ਼ ਨੂੰ ਘਰ ਬੁਲਾਉਂਦੀ ਹੈ ਅਤੇ ਮੇਰੇ ਵਖਦਿਆਂ ਵੇਖਦਿਆਂ ਉਸ ਨਾਲ ਲਿਪਟ ਜਾਂਦੀ ਹੈ।੫।

ਉਸ ਨੇ ਇਸ ਤਰ੍ਹਾਂ (ਗੱਲ) ਬਣਾ ਕੇ ਰਾਜੇ ਨੂੰ ਕਹੀ ਅਤੇ ਆਪਣੇ ਪਤੀ (ਦੇ ਮਨ) ਵਿਚ ਬਹੁਤ ਰੋਹ ਭਰ ਦਿੱਤਾ। ਰਾਜਾ ਉਸ ਨੂੰ ਵੇਖਣ ਲਈ ਭਜ ਕੇ ਗਿਆ ਅਤੇ (ਉਧਰ) ਇਸਤਰੀ ਵੀ ਆਪਣੇ ਘਰ ਪਹਿਲਾਂ ਹੀ ਪਹੁੰਚ ਗਈ।੬।

(ਘਰ ਆ ਕੇ) ਉਸ ਨੇ ਪੁਰਸ਼ ਦੇ ਬਸਤ੍ਰ ਪਾ ਲਏ ਅਤੇ ਸੌਂਕਣ ਦੇ ਘਰ ਚਲੀ ਗਈ। (ਰਾਜੇ ਦੀ) ਜਿਸ ਨਾਲ ਅਗਲੇਰੀ ਪ੍ਰੀਤ ਸੀ, ਉਸ ਦੀ ਸੇਜ ਉਤੇ ਚੜ੍ਹ ਕੇ ਬੈਠ ਗਈ।੭।

ਤਬਿ ਲਗਿ ਤਹਾ ਨਰਾਧਿਪ ਆਯੋ। ਪੁਰਖ ਭੇਸ ਲਖਿ ਨਾਰਿ ਰਿਸਾਯੋ।
ਜੋ ਬਾਤੈ ਮੁਹਿ ਯਾਰ ਉਚਾਰੀ। ਸੋ ਅਖਿਯਨ ਹਮ ਆਜੁ ਨਿਹਾਰੀ। ੮।

ਕਾਢਿ ਕ੍ਰਿਪਾਨ ਹਨਨਿ ਤਿਹ ਧਯੋ। ਰਾਨੀ ਹਾਥ ਨਾਥ ਗਹਿ ਲਯੋ।
ਤਵ ਤ੍ਰਿਯ ਭੇਸ ਤਹਾ ਨਰ ਧਾਰਾ। ਤੈ ਜੜ ਯਾ ਕਹ ਜਾਰ ਬਿਚਾਰਾ। ੯।

ਜਬ ਤਿਹ ਨ੍ਰਿਪ ਨਿਜੁ ਨਾਰਿ ਬਿਚਾਰਿਯੋ। ਉਤਰਾ ਕੋਪ ਹਿਯੈ ਥੋ ਧਾਰਿਯੋ।
ਤਿਨ ਇਸਤ੍ਰੀ ਇਹ ਭਾਤਿ ਉਚਾਰੀ। ਸੁਨੁ ਮੂਰਖ ਨ੍ਰਿਪ ਬਾਤ ਹਮਾਰੀ। ੧0।

ਬਸਤ ਏਕ ਦਿਜਬਰ ਇਹ ਗਾਵੈ। ਚੰਦ੍ਰ ਚੂੜ ਓਝਾ ਤਿਹ ਨਾਵੈ।
ਬ੍ਰਹਮ ਡੰਡ ਤਿਹ ਪੂਛਿ ਕਰਾਵਹੁ। ਤਬ ਅਪਨੋ ਮੁਖ ਹਮੈ ਦਿਖਾਵਹੁ। ੧੧।

ਜਬ ਰਾਜਾ ਤਿਹ ਓਰ ਸਿਧਾਯੋ। ਤਬ ਦਿਜ ਕੋ ਤ੍ਰਿਯ ਭੇਖ ਬਨਾਯੋ।
ਚੰਦ੍ਰ ਚੂੜ ਧਰਿ ਅਪਨਾ ਨਾਮ। ਪ੍ਰਾਪਤਿ ਭਈ ਨ੍ਰਿਪਤਿ ਕੇ ਧਾਮ। ੧੨।

ਤਿਹ ਨ੍ਰਿਪ ਨਾਮ ਪੂਛ ਹਰਖਾਨਾ। ਚੰਦ੍ਰ ਚੂੜ ਤਿਹ ਕੌ ਪਹਿਚਾਨਾ।
ਜਿਹ ਹਿਤ ਜਾਤ ਕਹੋ ਪਰਦੇਸਾ। ਭਲੀ ਭਈ ਆਯੋ ਵਹੁ ਦੇਸਾ। ੧੩।

ਜਬ ਪੂਛਾ ਰਾਜੈ ਤਿਹ ਜਾਈ। ਤ੍ਰਿਯ ਦਿਜ ਹ੍ਵੈ ਇਹ ਬਾਤ ਬਤਾਈ।
ਜੋ ਨ੍ਰਿਦੋਖ ਕਹ ਦੋਖ ਲਗਾਵੈ। ਜਮਪੁਰ ਅਧਿਕ ਜਾਤਨਾ ਪਾਵੈ। ੧੪।

ਤਹ ਤਿਹ ਬਾਧਿ ਥੰਭ ਕੈ ਸੰਗ। ਤਪਤ ਤੇਲ ਡਾਰਤ ਤਿਹ ਅੰਗ।
ਛੁਰਿਯਨ ਸਾਥ ਮਾਸੁ ਕਟਿ ਡਾਰੈ। ਨਰਕ ਕੁੰਡ ਕੇ ਬੀਚ ਪਛਾਰੈ। ੧੫।

ਗਾਵਾ ਗੋਬਰ ਲੇਹੁ ਮਗਾਇ। ਤਾ ਕੀ ਚਿਤਾ ਬਨਾਵਹੁ ਰਾਇ।
ਤਾ ਮੌ ਬੈਠਿ ਜਰੈ ਜੇ ਕੋਊ। ਜਮ ਪੁਰ ਬਿਖੈ ਨ ਟੰਗਿਯੈ ਸੋਊ। ੧੬।

*ਦੋਹਰਾ*

ਸੁਨਤ ਬਚਨ ਦਿਜ ਨਾਰਿ ਨ੍ਰਿਪ ਗੋਬਰ ਲਿਯਾ ਮੰਗਾਇ।
ਬੈਠਿ ਆਪੁ ਤਾ ਮਹਿ ਜਰਾ ਸਕਾ ਨ ਤ੍ਰਿਯ ਛਲ ਪਾਇ। ੧੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਹਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੬੯। ੬੭00। ਅਫਜੂੰ।*

*ਚੌਪਈ*

ਬ੍ਯਾਘ੍ਰ ਕੇਤੁ ਸੁਨਿਯਤ ਇਕ ਰਾਜਾ। ਜਿਹ ਸਮ ਦੁਤਿਯ ਨ ਬਿਧਨਾ ਸਾਜਾ।
ਬ੍ਯਾਘ੍ਰਵਤੀ ਨਗਰ ਤਿਹ ਸੋਹੈ। ਇੰਦ੍ਰਾਵਤੀ ਨਗਰ ਕੋ ਮੋਹੈ। ੧।

ਸ੍ਰੀ ਅਬਦਾਲ ਮਤੀ ਤ੍ਰਿਯ ਤਾ ਕੀ। ਨਰੀ ਨਾਗਨੀ ਤੁਲਿ ਨ ਵਾ ਕੀ।
ਤਹ ਇਕ ਹੁਤੋ ਸਾਹੁ ਸੁਤ ਆਛੋ। ਜਨੁ ਅਲਿ ਪਨਚ ਕਾਛ ਤਨ ਕਾਛੋ। ੨।

ਤਦ ਤਕ ਉਥੇ ਰਾਜਾ ਆ ਗਿਆ ਅਤੇ ਨਾਰੀ ਨੂੰ ਪੁਰਸ਼ ਭੇਸ ਵਿਚ ਵੇਖ ਕੇ ਬਹੁਤ ਗੁੱਸੇ ਹੋਇਆ। ਜੋ ਗੱਲਾਂ ਮੈਨੂੰ ਪ੍ਰੇਮਿਕਾ ਨੇ ਦਸੀਆਂ ਸਨ, ਉਹ ਅੱਖਾਂ ਨਾਲ ਮੈਂ ਅਜ ਵੇਖ ਲਈਆਂ ਹਨ।੮।

ਕ੍ਰਿਪਾਨ ਕਢ ਕੇ ਉਸ ਨੂੰ ਮਾਰਨ ਲਈ ਅਗੇ ਵਧਿਆ, ਪਰ ਰਾਣੀ ਨੇ ਪਤੀ ਦਾ ਹੱਥ ਪਕੜ ਲਿਆ (ਅਤੇ ਕਿਹਾ--) ਤੇਰੀ ਹੀ ਇਸਤਰੀ ਨੇ ਉਸ ਆਦਮੀ ਦਾ ਭੇਸ ਧਾਰਨ ਕੀਤਾ ਹੋਇਆ ਹੈ। ਹੇ ਮੂਰਖ! ਤੂੰ ਇਸ ਨੂੰ ਯਾਰ ਸਮਝਿਆ ਹੈ।੯।

ਜਦ ਰਾਜੇ ਨੇ ਉਸ ਨੂੰ ਆਪਣੀ ਇਸਤਰੀ ਸਮਝ ਲਿਆ, ਤਾਂ ਉਸ ਦਾ ਮਨ ਵਿਚ ਧਾਰਿਆ ਹੋਇਆ ਕ੍ਰੋਧ ਉਤਰ ਗਿਆ। ਉਸ ਇਸਤਰੀ ਨੇ ਇਸ ਤਰ੍ਹਾਂ ਕਿਹਾ--ਹੇ ਮੂਰਖ ਰਾਜੇ! ਮੇਰੀ ਗੱਲ ਸੁਣੋ।੧੦।

ਇਸ ਪਿੰਡ ਵਿਚ ਇਕ ਬ੍ਰਾਹਮਣ ਰਹਿੰਦਾ ਹੈ। ਉਸ ਦਾ ਨਾਂ ਚੰਦ੍ਰ ਚੂੜ ਓਝਾ ਹੈ। ਪਹਿਲਾਂ ਉਸ ਨੂੰ ਪੁਛ ਕੇ ਬ੍ਰਹਮ ਦੰਡ ਭਰੋ। ਤਦ ਆਪਣਾ ਮੁਖ ਸਾਨੂੰ ਵਿਖਾਓ।੧੧।

ਜਦ ਰਾਜਾ ਉਸ ਪਾਸੇ ਵਲ ਚਲਾ ਗਿਆ। ਤਦ ਰਾਣੀ ਨੇ ਬ੍ਰਾਹਮਣ ਦਾ ਭੇਸ ਬਣਾ ਲਿਆ। ਉਸ ਨੇ ਆਪਣਾ ਨਾਂ ਚੰਦ੍ਰ ਚੂੜ ਰਖ ਲਿਆ ਅਤੇ ਰਾਜੇ ਦੇ ਘਰ ਪਹੁੰਚ ਗਈ।੧੨।

ਰਾਜਾ ਉਸ ਦਾ ਨਾਮ ਸੁਣ ਕੇ ਪ੍ਰਸੰਨ ਹੋ ਗਿਆ ਅਤੇ ਉਸ ਨੂੰ ਚੰਦ੍ਰ ਚੂੜ ਸਮਝਣ ਲਗਾ। ਜਿਸ ਲਈ ਮੈਂ ਪਰਦੇਸ ਜਾਣਾ ਸੀ, ਚੰਗਾ ਹੋਇਆ ਉਹ ਸਾਡੇ ਦੇਸ ਆ ਗਿਆ।੧੩।

ਜਦ ਰਾਜੇ ਨੇ ਉਸ ਨੂੰ ਜਾ ਕੇ ਪੁਛਿਆ, ਤਾਂ ਬ੍ਰਾਹਮਣ ਬਣੀ ਇਸਤਰੀ ਨੇ ਇਹ ਗੱਲ ਦਸੀ ਜੋ ਨਿਰਦੋਸ਼ ਉਤੇ ਦੋਸ਼ ਮੜ੍ਹਦਾ ਹੈ, ਉਹ ਜਮ-ਪੁਰੀ ਵਿਚ ਬਹੁਤ ਦੁਖ ਪਾਉਂਦਾ ਹੈ।੧੪।

ਉਸ ਨੂੰ ਉਥੇ ਥੰਮ ਨਾਲ ਬੰਨ੍ਹਿਆਂ ਜਾਂਦਾ ਹੈ ਅਤੇ ਉਸ ਦੇ ਸ਼ਰੀਰ ਉਤੇ ਤਪਦਾ ਤੇਲ ਪਾਇਆ ਜਾਂਦਾ ਹੈ। ਛੁਰੀਆਂ ਨਾਲ ਉਸ ਦਾ ਮਾਸ ਕਟ ਦਿੱਤਾ ਜਾਂਦਾ ਹੈ ਅਤੇ ਨਰਕ ਕੁੰਡ ਵਿਚ ਸੁਟ ਦਿੱਤਾ ਜਾਂਦਾ ਹੈ।੧੫।

(ਇਸ ਲਈ) ਹੇ ਰਾਜਨ! ਗਾਂ ਦਾ ਗੋਬਰ (ਪਾਥੀਆਂ) ਮੰਗਵਾ ਲਵੋ ਅਤੇ ਉਸ ਦੀ ਚਿੱਤਾ ਬਣਾਓ। ਉਸ ਵਿਚ ਬੈਠ ਕੇ ਜੇ ਕੋਈ ਸੜਦਾ ਹੈ, ਤਾਂ ਉਸ ਨੂੰ ਜਮ ਪੁਰੀ ਵਿਚ ਟੰਗਿਆ ਨਹੀਂ ਜਾਂਦਾ।੧੬।

*ਦੋਹਰਾ*

ਬ੍ਰਾਹਮਣ ਬਣੀ ਇਸਤਰੀ ਦੇ ਬਚਨ ਸੁਣ ਕੇ ਰਾਜੇ ਨੇ ਗੋਬਰ (ਦੀਆਂ ਪਾਥੀਆਂ) ਮੰਗਵਾ ਲਈਆਂ ਅਤੇ ਉਸ ਵਿਚ ਆਪ ਬੈਠ ਕੇ ਸੜ ਗਿਆ। ਪਰ ਇਸਤਰੀ ਦੇ ਚਰਿਤ੍ਰ ਨੂੰ ਸਮਝ ਨ ਸਕਿਆ।੧੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੯੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੯। ੭੦੦੦ ਚਲਦਾ।*

*ਚੌਪਈ*

ਬ੍ਯਾਘ੍ਰ ਕੇਤੁ ਨਾਂ ਦਾ ਇਕ ਰਾਜਾ ਸੁਣੀਂਦਾ ਸੀ। ਉਸ ਵਰਗਾ ਵਿਧਾਤਾ ਨੇ ਦੂਜਾ ਨਹੀਂ ਸਾਜਿਆ ਸੀ। ਉਥੇ ਬ੍ਯਾਘ੍ਰਵਤੀ ਨਾਂ ਦਾ ਨਗਰ ਵਸਦਾ ਸੀ ਜੋ ਇੰਦਰਪੁਰੀ ਨੂੰ ਵੀ ਮੋਹੰਦਾ ਸੀ।੧।

ਉਸ ਦੀ ਪਤਨੀ ਅਬਦਾਲ ਮਤੀ ਸੀ ਜਿਸ ਦੇ ਬਰਾਬਰ ਕੋਈ ਮਨੁੱਖ ਜਾਂ ਨਾਗ ਇਸਤਰੀ ਨਹੀਂ ਸੀ। ਉਥੇ ਇਕ ਸ਼ਾਹ ਦਾ ਸੁੰਦਰ ਪੁੱਤਰ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਭੌਰਿਆਂ ਦੇ ਚਿਲੇ ਵਾਲਾ (ਕਾਮ ਦੇਵ) ਹੀ ਸਜਿਆ ਹੋਇਆ ਹੋਵੇ।੨।

*ਅੜਿਲ*

ਸ੍ਰੀ ਜਸ ਤਿਲਕ ਸਿੰਘ ਤਿਹ ਨਾਮ ਪਛਾਨਿਯੈ।
ਰੂਪਵਾਨ ਧਨਵਾਨ ਚਤੁਰ ਪਹਿਚਾਨਿਯੈ।
ਜੋ ਇਸਤ੍ਰੀ ਤਾ ਕੋ ਛਿਨ ਰੂਪ ਨਿਹਾਰਈ।
ਹੋ ਲੋਕ ਲਾਜ ਕੁਲਿ ਕਾਨਿ ਸਭੈ ਤਜਿ ਡਾਰਈ। ੩।

*ਚੌਪਈ*

ਏਕ ਸਖੀ ਤਾ ਕੌ ਲਖਿ ਪਾਈ। ਬੈਠਿ ਸਖਿਨ ਮਹਿ ਬਾਤ ਚਲਾਈ।
ਜਸ ਸੁੰਦਰ ਇਕ ਇਹ ਪੁਰ ਮਾਹੀ। ਤੈਸੋ ਚੰਦ੍ਰ ਸੂਰ ਭੀ ਨਾਹੀ। ੪।

ਸੁਨਿ ਬਤਿਯਾ ਰਾਨੀ ਜਿਯ ਰਾਖੀ। ਔਰ ਨਾਰਿ ਸੌ ਪ੍ਰਗਟ ਨ ਭਾਖੀ।
ਜੋ ਸਹਚਰਿ ਤਾ ਕੌ ਲਖਿ ਆਈ। ਰੈਨਿ ਭਈ ਤਬ ਵਹੈ ਬੁਲਾਈ। ੫।

ਅਧਿਕ ਦਰਬੁ ਤਾ ਕੌ ਦੈ ਰਾਨੀ। ਪੂਛੀ ਤਾਹਿ ਦੀਨ ਹ੍ਵੈ ਬਾਨੀ।
ਸੁ ਕਹੁ ਕਹਾ ਮੁਹਿ ਜੁ ਤੈ ਨਿਹਾਰਾ। ਕਿਯਾ ਚਾਹਤ ਤਿਹ ਦਰਸ ਅਪਾਰਾ। ੬।

ਤਬ ਚੇਰੀ ਇਮਿ ਬਚਨ ਉਚਾਰੋ। ਸੁਨੁ ਰਾਨੀ ਜੂ ਕਹਾ ਹਮਾਰੋ।
ਸ੍ਰੀ ਜਸ ਤਿਲਕ ਰਾਇ ਤਿਹ ਜਾਨੋ। ਸਾਹ ਪੂਤ ਤਾ ਕਹ ਪਹਿਚਾਨੋ। ੭।

ਜੁ ਤੁਮ ਕਹੌ ਤਿਹ ਤੁਮੈ ਮਿਲਾਊ। ਮਦਨ ਤਾਪ ਸਭ ਤੋਰ ਮਿਟਾਊ।
ਸੁਨਤ ਬਚਨ ਰਾਨੀ ਪਗ ਪਰੀ। ਪੁਨਿ ਤਾ ਸੌ ਬਿਨਤੀ ਇਮਿ ਕਰੀ। ੮।

ਜੇ ਤਾ ਕੋ ਤੈ ਮੁਝੈ ਮਿਲਾਵੈ। ਜੋ ਧਨ ਮੁਖ ਮਾਗੈ ਸੋ ਪਾਵੈ।
ਤਹ ਸਖੀ ਗਈ ਬਾਰ ਨਹਿ ਲਾਗੀ। ਆਨਿ ਦਿਯੋ ਤਾ ਕੌ ਬਡਭਾਗੀ। ੯।

*ਦੋਹਰਾ*

ਰਾਨੀ ਤਾ ਕੌ ਪਾਇ ਤਿਹ ਦਾਰਿਦ ਦਿਯਾ ਮਿਟਾਇ।
ਨ੍ਰਿਪ ਕੀ ਆਖ ਬਚਾਇ ਉਹਿ ਲਿਯੋ ਗਰੇ ਸੌ ਲਾਇ। ੧੦।

*ਚੌਪਈ*

ਦੋਊ ਧਨੀ ਔ ਜੋਬਨਵੰਤ। ਕਰਤ ਕਾਮ ਕ੍ਰੀੜਾ ਬਿਗਸੰਤ।
ਇਕ ਕਾਮੀ ਅਰੁ ਕੈਫ ਚੜਾਈ। ਰੈਨਿ ਸਕਲ ਰਤਿ ਕਰਤ ਬਿਤਾਈ। ੧੧।

ਲਪਟਿ ਲਪਟਿ ਆਸਨ ਵੇ ਲੇਹੀ। ਆਪੁ ਬੀਚਿ ਸੁਖੁ ਬਹੁ ਬਿਧਿ ਦੇਹੀ।
ਚੁੰਬਨ ਕਰਤ ਨਖਨ ਕੇ ਘਾਤਾ। ਰੈਨਿ ਬਿਤੀ ਆਯੋ ਹ੍ਵੈ ਪ੍ਰਾਤਾ। ੧੨।

ਰਾਨੀ ਗਈ ਪ੍ਰਾਤ ਪਤਿ ਪਾਸ। ਲਗੀ ਰਹੀ ਜਾ ਕੀ ਜਿਯ ਆਸ।
ਅਥਵਤ ਦਿਨਨ ਹੋਤ ਅੰਧਯਾਰੋ। ਬਹੁਰਿ ਭਜੈ ਮੁਹਿ ਆਨਿ ਪ੍ਯਾਰੋ। ੧੩।

*ਅੜਿਲ*

ਉਸ ਦਾ ਨਾਂ ਜਸ ਤਿਲਕ ਸਿੰਘ ਪਛਾਣਨਾ ਚਾਹੀਦਾ ਹੈ। ਉਸ ਨੂੰ ਰੂਪਵਾਨ, ਧਨਵਾਨ ਅਤੇ ਚਤੁਰ ਸਮਝਣਾ ਚਾਹੀਦਾ ਹੈ। ਜੋ ਇਸਤਰੀ ਉਸ ਨੂੰ ਛਿਣ ਭਰ ਲਈ ਵੀ ਵੇਖ ਲੈਂਦੀ, ਤਾਂ ਉਹ ਲੋਕ ਲਾਜ ਅਤੇ ਕੁਲ ਦੀ ਮਰਯਾਦਾ ਤੁਰਤ ਛਡ ਦਿੰਦੀ।੩।

*ਚੌਪਈ*

ਇਕ ਸਖੀ ਨੇ ਉਸ ਨੂੰ ਵੇਖਿਆ ਅਤੇ (ਹੋਰਨਾਂ) ਸਖੀਆਂ ਵਿਚ ਬੈਠ ਕੇ ਗੱਲ ਤੋਰੀ ਕਿ ਇਸ ਨਗਰ ਵਿਚ ਇਕ ਅਜਿਹਾ ਸੁੰਦਰ (ਵਿਅਕਤੀ) ਹੈ ਜਿਸ ਵਰਗਾ ਚੰਦ੍ਰਮਾ ਅਤੇ ਸੂਰਜ ਵੀ ਨਹੀਂ ਹੈ।੪।

ਰਾਣੀ ਨੇ (ਇਹ) ਗੱਲ ਸੁਣ ਕੇ ਮਨ ਵਿਚ ਰਖੀ ਅਤੇ ਹੋਰਾਂ ਇਸਤਰੀਆਂ ਪ੍ਰਤਿ ਜ਼ਾਹਿਰ ਨ ਕੀਤੀ। ਜਿਹੜੀ ਦਾਸੀ ਉਸ ਨੂੰ ਵੇਖ ਕੇ ਆਈ ਸੀ। ਰਾਤ ਹੋਈ, ਤਦ ਉਸ ਨੂੰ ਬੁਲਾਇਆ।੫।

ਰਾਣੀ ਨੇ ਉਸ ਨੂੰ ਬਹੁਤ ਧਨ ਦੇ ਕੇ ਬੜੀ ਅਧੀਨਗੀ ਨਾਲ ਪੁਛਿਆ। ਜੋ (ਵਿਅਕਤੀ) ਤੂੰ ਵੇਖਿਆ ਹੈ, ਉਸ ਬਾਰੇ ਮੈਨੂੰ ਦਸ ਕਿ ਉਹ ਕਿਥੇ ਹੈ। ਮੈਂ ਉਸ ਦਾ ਦੀਦਾਰ ਕਰਨਾ ਚਾਹੁੰਦੀ ਹਾਂ।੬।

ਤਦ ਦਾਸੀ ਨੇ ਇਸ ਤਰ੍ਹਾਂ ਗੱਲ ਕੀਤੀ। ਹੇ ਰਾਣੀ ਜੀ! ਤੁਸੀਂ ਮੇਰੀ ਗੱਲ ਸੁਣੋ। ਉਸ ਦਾ ਨਾਂ ਜਸ ਤਿਲਕ ਰਾਇ ਸਮਝ ਲਵੋ। ਉਸ ਨੂੰ ਸ਼ਾਹ ਦੇ ਪੁੱਤਰ ਵਜੋਂ ਪਛਾਣ ਲਵੋ।੭।

ਜੇ ਤੁਸੀਂ ਕਹੋ ਤਾਂ ਉਹ ਤੁਹਾਨੂੰ ਮਿਲਾ ਦਿਆਂ ਅਤੇ ਤੁਹਾਡੀ ਕਾਮ-ਅਗਨੀ ਨੂੰ ਸ਼ਾਂਤ ਕਰ ਦਿਆਂ। (ਉਸ ਦੇ) ਬਚਨ ਸੁਣ ਕੇ ਰਾਣੀ ਪੈਰੀਂ ਪੈ ਗਈ ਅਤੇ ਫਿਰ ਉਸ ਅਗੇ ਇਸ ਤਰ੍ਹਾਂ ਬੇਨਤੀ ਕੀਤੀ।੮।

ਜੇ ਉਸ ਨੂੰ ਤੂੰ ਮੈਨੂੰ ਮਿਲਾ ਦੇਵੇਂ, ਜੋ ਧਨ ਤੂੰ ਮੂੰਹੋਂ ਮੰਗੇਗੀ, ਉਹੀ ਪ੍ਰਾਪਤ ਕਰੇਂਗੀ। (ਤਦ) ਉਹ ਸਖੀ ਬਿਨਾ ਦੇਰ ਕੀਤੇ ਉਥੇ ਗਈ ਅਤੇ ਉਸ ਵਡਭਾਗੀ ਨੂੰ (ਉਸ ਨਾਲ) ਆਣ ਮਿਲਾਇਆ।੯।

*ਦੋਹਰਾ*

ਰਾਣੀ ਨੇ ਉਸ ਨੂੰ ਪ੍ਰਾਪਤ ਕਰ ਕੇ ਉਸ (ਦਾਸੀ) ਦੀ ਗਰੀਬੀ ਦੂਰ ਕਰ ਦਿੱਤੀ। ਰਾਣੀ ਨੇ ਰਾਜੇ ਦੀ ਅੱਖ ਬਚਾ ਕੇ ਉਸ ਨੂੰ ਗਲੇ ਨਾਲ ਲਗਾ ਲਿਆ।੧੦।

*ਚੌਪਈ*

ਦੋਵੇਂ ਧਨੀ ਅਤੇ ਜੋਬਨਵਾਨ ਸਨ ਅਤੇ ਕਾਮ-ਕ੍ਰੀੜਾ ਕਰ ਕੇ ਪ੍ਰਸੰਨ ਹੁੰਦੇ ਸਨ। ਇਕ ਉਹ ਕਾਮੀ ਸਨ ਅਤੇ (ਦੂਜੇ) ਸ਼ਰਾਬ ਪੀ ਰਖੀ ਸੀ। ਸਾਰੀ ਰਾਤ ਕਾਮ-ਕੇਲਿ ਕਰਦਿਆਂ ਬਿਤਾ ਦਿੱਤੀ।੧੧।

ਉਹ ਲਿਪਟ ਲਿਪਟ ਕੇ ਆਸਣ ਲੈਂਦੇ ਅਤੇ ਆਪਸ ਵਿਚ ਬਹੁਤ ਤਰ੍ਹਾਂ ਦੇ ਸੁਖ ਦਿੰਦੇ। ਚੁੰਬਨ ਲੈਂਦੇ ਅਤੇ ਨਹੁੰਆਂ ਦੇ ਨਿਸ਼ਾਨ ਲਗਾਉਂਦੇ। ਇਸ ਤਰ੍ਹਾਂ ਰਾਤ ਬੀਤ ਗਈ ਅਤੇ ਦਿਨ ਚੜ੍ਹ ਆਇਆ।੧੨।

ਰਾਣੀ ਸਵੇਰੇ ਪਤੀ ਕੋਲ ਗਈ, ਪਰ ਉਸ ਦੇ ਮਨ ਵਿਚ ਉਸ (ਯਾਰ) ਦੀ ਆਸ ਲਗੀ ਰਹੀ। (ਮਨ ਵਿਚ ਸੋਚਦੀ ਰਹੀ) ਕਿ ਕਿਸ ਵੇਲੇ ਦਿਨ ਮੁਕੇਗਾ ਅਤੇ ਹਨੇਰਾ ਹੋਵੇਗਾ ਅਤੇ ਫਿਰ ਮੈਨੂੰ ਪਿਆਰਾ ਆ ਕੇ ਸੰਯੋਗ ਸੁਖ ਦੇਵੇਗਾ।੧੩।

ਜੌ ਰਹਿ ਹੌ ਰਾਜਾ ਕੈ ਪਾਸ। ਮੋਹਿ ਰਾਖਿ ਹੈ ਬਿਰਧ ਨਿਰਾਸ।
ਸੰਗ ਕਹਾ ਯਾ ਕੇ ਸ੍ਵੈ ਲੈ ਹੌ। ਮਿਤ੍ਰ ਭੋਗ ਭੋਗਨ ਤੇ ਜੈ ਹੌ। ੧੪।

ਕਿਹ ਛਲ ਸੇਜ ਸਜਨ ਕੀ ਜਾਊ। ਨਖ ਘਾਤਨ ਕਿਹ ਭਾਤਿ ਛਪਾਊ।
ਬਿਰਧ ਭੂਪ ਤਨ ਸੋਤ ਨ ਜੈਯੈ। ਐਸੋ ਕਵਨ ਚਰਿਤ੍ਰ ਦਿਖੈਯੈ। ੧੫।

ਜਾਇ ਕਹੀ ਨ੍ਰਿਪ ਸੰਗ ਅਸ ਗਾਥਾ। ਬਾਤ ਸੁਨਹੁ ਹਮਰੀ ਤੁਮ ਨਾਥਾ।
ਹਿਯੈ ਬਿਲਾਰਿ ਮੋਰ ਨਖ ਲਾਏ। ਕਾਢਿ ਭੂਪ ਕੌ ਪ੍ਰਗਟ ਦਿਖਾਏ। ੧੬।

*ਅੜਿਲ*

ਸੁਨੁ ਰਾਜਾ ਮੈ ਆਜੁ ਨ ਤੁਮ ਸੰਗ ਸੋਇ ਹੌਂ।
ਨਿਜੁ ਪਲਕਾ ਪਰ ਪਰੀ ਸਕਲ ਨਿਸੁ ਖੋਇ ਹੌਂ।
ਇਹਾ ਬਿਲਾਰਿ ਮੋਹਿ ਨਖ ਘਾਤ ਲਗਾਤ ਹੈ।
ਹੋ ਤੁਹਿ ਮੂਰਖ ਰਾਜਾ ਤੇ ਕਛੂ ਨ ਬਸਾਤ ਹੈ। ੧੭।

ਇਹ ਛਲ ਤਜਿ ਸ੍ਵੈਬੋ ਨ੍ਰਿਪ ਪਾਸਾ।
ਕਿਯਾ ਮਿਤ੍ਰ ਸੌ ਕਾਮ ਬਿਲਾਸਾ।
ਘਾਤ ਨਖਨ ਕੀ ਨਾਹ ਦਿਖਾਈ।
ਬਿਰਧ ਮੂੜ ਨ੍ਰਿਪ ਬਾਤ ਨ ਪਾਈ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੭੦। ੬੭੧੮। ਅਫਜੂੰ।*

*ਚੌਪਈ*

ਅਛਲ ਸੈਨ ਇਕ ਭੂਪ ਭਨਿਜੈ। ਚੰਦ੍ਰ ਸੂਰ ਪਟਤਰ ਤਿਹ ਦਿਜੈ।
ਕੰਚਨ ਦੇ ਤਾ ਕੇ ਘਰ ਨਾਰੀ। ਆਪੁ ਹਾਥ ਲੈ ਈਸ ਸਵਾਰੀ। ੧।

ਕੰਚਨ ਪੁਰ ਕੋ ਰਾਜ ਕਮਾਵੈ। ਸੂਰਬੀਰ ਬਲਵਾਨ ਕਹਾਵੈ।
ਅਰਿ ਅਨੇਕ ਜੀਤੇ ਬਹੁ ਭਾਤਾ। ਤੇਜ ਤ੍ਰਸਤ ਜਾ ਕੇ ਪੁਰ ਸਾਤਾ। ੨।

ਤਹਾ ਪ੍ਰਭਾਕਰ ਸੈਨਿਕ ਸਾਹ। ਨਿਰਖ ਲਜਤ ਜਾ ਕੋ ਮੁਖ ਮਾਹ।
ਜਬ ਰਾਨੀ ਤਾ ਕਹ ਲਖਿ ਪਾਯੋ। ਇਹੈ ਚਿਤ ਭੀਤਰ ਠਹਰਾਯੋ। ੩।

ਯਾ ਕਹ ਜਤਨ ਕਵਨ ਕਰਿ ਪਇਯੈ। ਕਵਨ ਸਹਚਰੀ ਪਠੈ ਮੰਗਇਯੈ।
ਯਾਹਿ ਭਜੈ ਬਿਨੁ ਧਾਮ ਨ ਜੈਹੋਂ। ਜਿਹ ਤਿਹ ਭਾਤਿ ਯਾਹਿ ਬਸਿ ਕੈਹੋਂ। ੪।

ਕਨਕ ਪਿੰਜਰੀ ਪਰੀ ਹੁਤੀ ਤਹ। ਮਰਮ ਕੇਤੁ ਰਾਨੀ ਕੇ ਬਸਿ ਮਹ।
ਬੀਰ ਰਾਧਿ ਤਿਹ ਤਹੀ ਪਠਾਈ। ਸੇਜ ਉਠਾਇ ਜਾਇ ਲੈ ਆਈ। ੫।

ਕਾਮ ਭੋਗ ਤਾ ਸੌ ਜਬ ਮਾਨਾ। ਦ੍ਵੈ ਪ੍ਰਾਨਨ ਤੇ ਇਕ ਜਿਯ ਜਾਨਾ।
ਨਿਜੁ ਨਾਇਕ ਸੇਤੀ ਹਿਤ ਛੋਰੋ। ਤਾ ਸੈ ਚਤੁਰਿ ਚੌਗੁਨੋ ਜੋਰੋ। ੬।

ਜੇ ਮੈਂ ਰਾਜੇ ਕੋਲ ਰਹਿੰਦੀ ਹਾਂ ਤਾਂ ਇਹ ਬਿਰਧ ਮੈਨੂੰ ਨਿਰਾਸ਼ ਹੀ ਰਖੇਗਾ। ਇਸ ਦੇ ਨਾਲ ਸੌਂ ਕੇ ਮੈਂ ਕੀ ਪ੍ਰਾਪਤ ਕਰਾਂਗੀ ਅਤੇ ਮਿਤਰ ਨਾਲ ਭੋਗ ਬਿਲਾਸ ਕਰਨੋਂ ਵੀ ਜਾਵਾਂਗੀ।੧੪।

ਕਿਹੜੇ ਛਲ ਨਾਲ ਸੱਜਨ ਦੀ ਸੇਜ ਉਤੇ ਜਾਵਾਂ ਅਤੇ ਨਹੁੰਆਂ ਦੇ ਚਿੰਨ੍ਹਾਂ ਨੂੰ ਕਿਵੇਂ ਲੁਕਾਵਾਂ। ਕੋਈ ਅਜਿਹਾ ਚਰਿਤ੍ਰ ਖੇਡਾਂ ਕਿ ਬਿਰਧ ਰਾਜੇ ਨਾਲ ਸੌਣਾ ਨ ਪਵੇ।੧੫।

ਰਾਜੇ ਕੋਲ ਜਾ ਕੇ ਇਸ ਤਰ੍ਹਾਂ ਗਾਥਾ ਕਹੀ--ਹੇ ਨਾਥ! ਤੁਸੀਂ ਮੇਰੀ ਗੱਲ ਸੁਣੋ। ਇਕ ਬਿਲੇ ਨੇ ਮੇਰੀ ਛਾਤੀ ਉਤੇ ਨਹੁੰ ਮਾਰੇ ਹਨ ਅਤੇ ਬਾਹਰ ਕਰ ਕੇ ਰਾਜੇ ਨੂੰ ਵਿਖਾ ਦਿੱਤੇ।੧੬।

*ਅੜਿਲ*

(ਫਿਰ ਕਹਿਣ ਲਗੀ--) ਹੇ ਰਾਜਨ! ਮੈਂ ਅਜ ਤੁਹਾਡੇ ਨਾਲ ਨਹੀਂ ਸੌਂਵਾਗੀ ਅਤੇ ਆਪਣੇ ਪਲੰਘ ਉਤੇ ਪਈ ਪਈ ਸਾਰੀ ਰਾਤ ਬਿਤਾਵਾਂਗੀ। ਇਥੇ ਬਿਲਾ ਮੈਨੂੰ ਨਹੁੰ ਮਾਰਦਾ ਹੈ ਅਤੇ ਹੇ ਮੂਰਖ ਰਾਜੇ! ਤੇਰੇ ਵਸ ਦੀ ਕੋਈ ਗੱਲ ਨਹੀਂ ਹੈ।੧੭।

ਇਸ ਛਲ ਨਾਲ ਉਸ ਨੇ ਰਾਜੇ ਕੋਲ ਸੌਣਾ ਛਡ ਦਿੱਤਾ ਅਤੇ (ਆਪਣੇ) ਮਿਤਰ ਨਾਲ ਕਾਮ ਬਿਲਾਸ ਕੀਤਾ। ਨਹੁੰਆਂ ਦੇ ਨਿਸ਼ਾਣ ਰਾਜੇ ਨੂੰ ਵਿਖਾਏ। ਪਰ ਬਿਰਧ ਰਾਜਾ ਗੱਲ ਨੂੰ ਸਮਝ ਨ ਸਕਿਆ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੨੦। ੬੨੧੮। ਚਲਦਾ।*

*ਚੌਪਈ*

ਅਛਲ ਸੈਨ ਨਾਂ ਦਾ ਇਕ ਰਾਜਾ ਸੁਣੀਂਦਾ ਸੀ। ਉਸ ਦੀ ਉਪਮਾ ਚੰਦ੍ਰਮਾ ਅਤੇ ਸੂਰਜ ਨਾਲ ਦਿੱਤੀ ਜਾਂਦੀ ਸੀ। ਕੰਚਨ ਦੇ (ਦੇਈ) ਉਸ ਦੇ ਘਰ ਇਸਤਰੀ ਸੀ। (ਉਸ ਨੂੰ ਮਾਨੋ) ਪ੍ਰਭੂ ਨੇ ਆਪਣੇ ਹੱਥਾਂ ਨਾਲ ਬਣਾਇਆ ਹੋਵੇ।੧।

(ਉਹ) ਕੰਚਨ ਪੁਰ ਵਿਚ ਰਾਜ ਕਰਦਾ ਸੀ ਅਤੇ ਬਹੁਤ ਸ਼ੂਰਵੀਰ ਅਤੇ ਬਲਵਾਨ ਅਖਵਾਉਂਦਾ ਸੀ। (ਉਸ ਨੇ) ਬਹੁਤ ਢੰਗਾਂ ਨਾਲ ਅਨੇਕ ਵੈਰੀ ਜਿਤੇ ਹੋਏ ਸਨ। ਉਸ ਦੇ ਤੇਜ ਤੋਂ ਸੱਤੇ ਪੁਰੀਆਂ ਡਰਦੀਆਂ ਸਨ।੨।

ਉਥੇ ਪ੍ਰਭਾਕਰ ਸੈਨ ਨਾਂ ਦਾ ਇਕ ਸ਼ਾਹ ਹੁੰਦਾ ਸੀ ਜਿਸ ਨੂੰ ਵੇਖ ਕੇ ਚੰਦ੍ਰਮਾ ('ਮਾਹ') ਦਾ ਮੁਖ ਲਜਿਤ ਹੁੰਦਾ ਸੀ। ਜਦੋਂ ਰਾਣੀ ਨੇ ਉਸ ਨੂੰ ਵੇਖ ਲਿਆ, ਤਾਂ (ਆਪਣੇ) ਮਨ ਵਿਚ ਇਹ ਵਿਚਾਰ ਬਣਾਇਆ।੩।

ਇਸ ਨੂੰ ਕਿਹੜੇ ਯਤਨ ਨਾਲ ਪ੍ਰਾਪਤ ਕੀਤਾ ਜਾਵੇ ਅਤੇ ਕਿਹੜੀ ਦਾਸੀ ਨੂੰ ਭੇਜ ਕੇ ਮੰਗਵਾਇਆ ਜਾਏ। ਇਸ ਨਾਲ ਸੰਯੋਗ ਪ੍ਰਾਪਤ ਕੀਤੇ ਬਿਨਾ ਘਰ ਨਹੀਂ ਜਾਵਾਂਗੀ ਅਤੇ ਜਿਵੇਂ ਕਿਵੇਂ ਇਸ ਨੂੰ ਵਸ ਵਿਚ ਕਰਾਂਗੀ।੪।

ਉਥੇ ਇਕ ਕਨਕ ਪਿੰਜਰੀ ਨਾਂ ਦੀ ਪਰੀ ਹੁੰਦੀ ਸੀ। ਉਹ ਮਰਮ ਕੇਤੁ ਰਾਣੀ ਦੇ ਵਸ ਵਿਚ ਸੀ। ਉਸ (ਰਾਣੀ) ਨੇ ਬੀਰ (ਬਵੰਜਾਂ ਵਿਚੋਂ ਇਕ) ਦੀ ਅਰਾਧਨਾ ਕਰ ਕੇ ਉਸ (ਪਰੀ) ਨੂੰ ਉਥੇ ਭੇਜਿਆ ਅਤੇ ਮੰਜੇ ਸਹਿਤ ਉਸ ਨੂੰ ਚੁਕਵਾ ਲਿਆਈ।੫।

ਜਦ ਉਸ ਨਾਲ ਕਾਮ-ਲੀਲ੍ਹਾ ਕੀਤੀ, ਤਾਂ ਦੋ ਪ੍ਰਾਣਾਂ ਤੋਂ ਇਕ ਪ੍ਰਾਣ ਹੋ ਗਈ (ਅਰਥਾਤ ਉਸ ਵਿਚ ਪੂਰੀ ਤਰ੍ਹਾਂ ਸਮਾ ਗਈ)। (ਉਸ ਨੇ) ਆਪਣੇ ਪਤੀ ਨਾਲ ਪਿਆਰ ਕਰਨਾ ਛਡ ਦਿੱਤਾ ਅਤੇ ਉਸ (ਸ਼ਾਹ) ਨਾਲ ਚਾਰ ਗੁਣਾਂ (ਪ੍ਰੇਮ) ਵਧਾ ਲਿਆ।੬।

ਜਾਇ ਰਾਵ ਸੌ ਬਾਤ ਜਨਾਈ। ਮੋਰੋ ਸਾਹ ਪੂਰਬਲੋ ਭਾਈ।
ਹਮ ਕੋ ਸ੍ਰਾਪ ਏਕ ਰਿਖ ਦਿਯਾ। ਤਾ ਤੇ ਜਨਮ ਦੁਹੂੰ ਹ੍ਯਾ ਲਿਯਾ। ੭।

ਪੁਨਿ ਹਮ ਸੌ ਰਿਖਿ ਐਸ ਉਚਾਰਾ। ਹ੍ਵੈ ਹੈ ਬਹੁਰਿ ਉਧਾਰ ਤੁਹਾਰਾ।
ਮਾਤ ਲੋਕ ਬਹੁ ਬਰਿਸ ਬਿਤੈ ਹੋ। ਬਹੁਰੌ ਦੋਊ ਸ੍ਵਰਗ ਮਹਿ ਐ ਹੋ। ੮।

ਹਮ ਤੁਮਰੋ ਘਰ ਬਸ ਸੁਖੁ ਪਾਯੋ। ਅਬ ਰਿਖਿ ਸ੍ਰਾਪ ਅਵਧਿ ਹ੍ਵੈ ਆਯੋ।
ਏ ਬਚ ਭਾਖਿ ਨ੍ਰਿਪਹਿ ਘਰ ਆਈ। ਸਾਹ ਪਰੀ ਜੁਤ ਲਿਯਾ ਬੁਲਾਈ। ੯।

*ਚੌਪਈ*

ਗਈ ਇਹ ਗਈ ਧੁੰਨਿ ਤੁਮ ਕਰਿਯਹੁ। ਭੂਪ ਸੁਨਤ ਨਭ ਬਿਖੈ ਉਚਰਿਯਹੁ।
ਜਬ ਤਿਨ ਬਾਤ ਭੇਦ ਕੀ ਜਾਨੀ। ਭਲਾ ਕਹੌਗੀ ਪਰੀ ਬਖਾਨੀ। ੧੦।

ਸਾਹ ਸਹਿਤ ਭੂਪਤਿ ਪਹਿ ਜਾਇ। ਕਹੀ ਜਾਤ ਹੈ ਰਾਨੀ ਰਾਇ।
ਇਹ ਬਿਧਿ ਭਾਖਿ ਲੋਪ ਹ੍ਵੈ ਗਈ। ਗਈ ਗਈ ਬਾਨੀ ਨਭ ਭਈ। ੧੧।

*ਅੜਿਲ*

ਗਈ ਇਹ ਗਈ ਚਿਰ ਲੌ ਨਭ ਬਾਨੀ ਭਈ।
ਪ੍ਰਜਾ ਸਹਿਤ ਤਿਨ ਭੂਪ ਯਹੈ ਜਿਯ ਮੈ ਠਈ।
ਰਾਨੀ ਸੁਰ ਪੁਰ ਗਈ ਭ੍ਰਾਤ ਕੋ ਸਾਥ ਲੈ।
ਹੋ ਮੂਰਖ ਭੇਦ ਅਭੇਦ ਨ ਸਕਾ ਬਿਚਾਰਿ ਕੈ। ੧੨।

*ਚੌਪਈ*

ਮਿਲਿ ਸਭਹਿਨ ਇਹ ਭਾਤਿ ਉਚਾਰੀ। ਗਈ ਸਰਗ ਨ੍ਰਿਪ ਨਾਰਿ ਤੁਮਾਰੀ।
ਤੁਮ ਚਿੰਤਾ ਚਿਤ ਮੈ ਨਹਿ ਕਰੋ। ਸੁੰਦਰ ਸੁਘਰ ਅਵਰ ਤ੍ਰਿਯ ਬਰੋ। ੧੩। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੭੧। ੬੭੩੧। ਅਫਜੂੰ।*

*ਚੌਪਈ*

ਸੁਨੁ ਰਾਜਾ ਇਕ ਅਵਰ ਪ੍ਰਸੰਗਾ। ਜਿਹ ਬਿਧਿ ਕਿਯਾ ਨਾਰਿ ਨ੍ਰਿਪ ਸੰਗਾ।
ਜਲਜ ਸੈਨ ਇਕ ਭੂਮ ਭਨਿਜੈ। ਸੁਛਬਿ ਮਤੀ ਤਿਹ ਨਾਰਿ ਕਹਿਜੈ। ੧।

ਸੁਛਬਿਵਤੀ ਤਿਹ ਨਗਰ ਕਹੀਜਤ। ਅਮਰ ਪੁਰੀ ਪਟਤਰ ਤਿਹ ਦੀਜਤ।
ਰਾਜਾ ਕੋ ਤ੍ਰਿਯ ਹੁਤੀ ਨ ਪ੍ਯਾਰੀ। ਯਾ ਤੇ ਰਾਨੀ ਰਹਤ ਦੁਖਾਰੀ। ੨।

ਰਾਨੀ ਰੂਪ ਬੈਦ ਕੋ ਠਾਨਿ। ਰਾਜਾ ਕੇ ਘਰ ਕਿਯਾ ਪਯਾਨ।
ਕਹਾ ਅਸਾਧ ਭਯਾ ਹੈ ਤੋਹਿ। ਬੋਲਿ ਚਕਿਤਸਾ ਕੀਜੈ ਮੋਹਿ। ੩।

(ਇਕ ਦਿਨ) ਰਾਣੀ ਨੇ ਰਾਜੇ ਨੂੰ ਕਿਹਾ ਕਿ ਸ਼ਾਹ ਮੇਰੇ ਪਿਛਲੇ ਜਨਮ ਦਾ ਭਰਾ ਹੈ। ਸਾਨੂੰ ਇਕ ਰਿਸ਼ੀ ਨੇ ਸ੍ਰਾਪ ਦਿੱਤਾ ਸੀ, ਜਿਸ ਕਰ ਕੇ (ਅਸਾਂ) ਇਥੇ ਆ ਕੇ ਜਨਮ ਲਿਆ ਹੈ।੭।

ਫਿਰ ਰਿਖੀ ਨੇ ਸਾਨੂੰ ਇਸ ਤਰ੍ਹਾਂ ਕਿਹਾ--ਤੁਸਾਂ ਦੋਹਾਂ ਦਾ ਫਿਰ ਉੱਧਾਰ ਹੋਵੇਗਾ। (ਤੁਸੀਂ) ਮਾਤ ਲੋਕ ਵਿਚ ਬਹੁਤ ਸਾਲ ਬਤੀਤ ਕਰੋਗੇ ਅਤੇ ਫਿਰ ਦੋਵੇਂ ਸਵਰਗ ਵਿਚ ਆ ਜਾਓਗੇ।੮।

ਮੈਂ ਤੁਹਾਡੇ ਘਰ ਵਸ ਕੇ (ਬਹੁਤ) ਸੁਖ ਪ੍ਰਾਪਤ ਕੀਤਾ ਹੈ, ਹੁਣ ਰਿਖੀ ਦੇ ਸ੍ਰਾਪ ਦੀ ਅਵਧੀ ਮੁਕਣ ਤੇ ਆਈ ਹੈ। ਇਹ ਗੱਲ ਕਹਿ ਕੇ ਰਾਜ-ਮਹੱਲ ਵਿਚ ਆ ਗਈ ਅਤੇ ਪਰੀ ਸਮੇਤ ਸ਼ਾਹ ਨੂੰ ਬੁਲਾ ਲਿਆ।੯।

*ਚੌਪਈ*

(ਰਾਣੀ ਨੇ ਪਰੀ ਨੂੰ ਚੰਗੀ ਤਰ੍ਹਾਂ ਸਮਝਾ ਦਿੱਤਾ ਕਿ) ਆਕਾਸ਼ ਵਿਚ ਜਾ ਕੇ 'ਗਈ ਗਈ' ਦੀ ਧੁਨ (ਆਵਾਜ਼) ਕਰਨੀ, ਤਾਂ ਜੋ ਰਾਜਾ ਸੁਣ ਲਏ। ਜਦ ਪਰੀ ਨੇ ਭੇਦ ਦੀ ਗੱਲ ਸਮਝ ਲਈ, ਤਾਂ ਪਰੀ ਨੇ ਕਿਹਾ ਕਿ ਚੰਗੀ ਤਰ੍ਹਾਂ ਨਾਲ (ਇਹੀ) ਕਹਾਂਗੀ।੧੦।

ਸ਼ਾਹ ਸਮੇਤ ਰਾਣੀ ਨੇ ਰਾਜੇ ਪਾਸ ਜਾ ਕੇ ਕਿਹਾ--ਹੇ ਰਾਜਨ! ਰਾਣੀ ਜਾ ਰਹੀ ਹੈ। ਇਸ ਤਰ੍ਹਾਂ ਕਹਿ ਕੇ (ਰਾਣੀ) ਲੋਪ ਹੋ ਗਈ ਅਤੇ 'ਗਈ ਗਈ' ਦੀ ਆਕਾਸ਼ ਬਾਣੀ ਹੋਈ।੧੧।

*ਅੜਿਲ*

'ਗਈ ਗਈ' ਦੀ ਆਕਾਸ਼ ਬਾਣੀ ਚਿਰ ਤਕ ਹੋਈ ਅਤੇ ਪ੍ਰਜਾ ਸਮੇਤ ਰਾਜੇ ਨੇ ਮਨ ਵਿਚ ਇਹੀ ਸਮਝ ਲਿਆ ਕਿ ਰਾਣੀ ਭਰਾ ਨੂੰ ਨਾਲ ਲੈ ਕੇ ਸਵਰਗ ਵਿਚ ਚਲੀ ਗਈ ਹੈ। (ਕੋਈ ਵੀ) ਮੂਰਖ ਭੇਦ ਅਭੇਦ ਨੂੰ ਨਹੀਂ ਵਿਚਾਰ ਸਕਿਆ।੧੨।

*ਚੌਪਈ*

ਸਭ ਨੇ ਮਿਲ ਕੇ ਇਸ ਤਰ੍ਹਾਂ ਕਿਹਾ ਹੇ ਰਾਜਨ! ਤੁਹਾਡੀ ਇਸਤਰੀ ਸਵਰਗ ਵਿਚ ਚਲੀ ਗਈ ਹੈ। ਤੁਸੀਂ ਆਪਣੇ ਚਿਤ ਵਿਚ ਚਿੰਤਾ ਨ ਕਰੋ। ਕੋਈ ਹੋਰ ਸੁੰਦਰ ਸੁਘੜ ਇਸਤਰੀ ਨਾਲ ਵਿਆਹ ਕਰ ਲਵੋ।੧੩।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੭੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੭੧। ੬੭੩੧। ਚਲਦਾ।*

*ਚੌਪਈ*

ਹੇ ਰਾਜਨ! ਇਕ ਹੋਰ ਪ੍ਰਸੰਗ (ਚਰਿਤ੍ਰ) ਸੁਣੋ ਜਿਸ ਤਰ੍ਹਾਂ ਕਿ ਇਕ ਇਸਤਰੀ ਨੇ ਰਾਜੇ ਨਾਲ ਕੀਤਾ ਸੀ। ਜਲਜ ਸੈਨ ਨਾਂ ਦਾ ਇਕ ਰਾਜਾ ਸੁਣੀਂਦਾ ਸੀ। ਉਸ ਦੀ ਰਾਣੀ ਦਾ ਨਾਂ ਸੁਛਬਿ ਮਤੀ ਕਿਹਾ ਜਾਂਦਾ ਸੀ।੧।

ਉਸ ਦੇ ਨਗਰ ਦਾ ਨਾਂ ਸੁਛਬਿਵਤੀ ਕਿਹਾ ਜਾਂਦਾ ਸੀ। ਉਸ ਦੀ ਉਪਮਾ ਅਮਰ ਪੁਰੀ ਨਾਲ ਦਿੱਤੀ ਜਾਂਦੀ ਸੀ। ਰਾਜੇ ਨੂੰ ਰਾਣੀ ਨਾਲ ਪ੍ਰੇਮ ਨਹੀਂ ਸੀ, ਜਿਸ ਕਰ ਕੇ ਰਾਣੀ ਦੁਖੀ ਰਹਿੰਦੀ ਸੀ।੨।

ਰਾਣੀ ਵੈਦ ਦਾ ਰੂਪ ਧਾਰ ਕੇ ਰਾਜੇ ਦੇ ਘਰ ਚਲੀ ਗਈ। (ਜਾ ਕੇ) ਕਿਹਾ ਤੁਹਾਨੂੰ ਅਸਾਧ (ਰੋਗ) ਹੋ ਗਿਆ ਹੈ। ਮੈਨੂੰ ਬੁਲਾ ਕੇ (ਆਪਣਾ) ਇਲਾਜ ਕਰਾਓ।੩।

ਧਾਵਤ ਤੁਮੈ ਪਸੀਨੋ ਆਵਤ। ਰਵਿ ਦੇਖਤ ਦ੍ਰਿਗ ਧੁੰਧ ਜਨਾਵਤ।
ਰਾਜਾ ਬਾਤ ਸਤ੍ਯ ਕਰਿ ਮਾਨੀ। ਮੂੜ ਭੇਦ ਕੀ ਕ੍ਰਿਯਾ ਨ ਜਾਨੀ। ੪।

ਮੂਰਖ ਭੂਪ ਭੇਦ ਨਹਿ ਪਾਯੋ। ਤ੍ਰਿਯ ਤੇ ਬੋਲਿ ਉਪਾਇ ਕਰਾਯੋ।
ਤਿਨ ਬਿਖ ਡਾਰਿ ਔਖਧੀ ਬੀਚਾ। ਛਿਨ ਮਹਿ ਕਰੀ ਭੂਪ ਕੀ ਮੀਚਾ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਹਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੭੨। ੬੭੩੬। ਅਫਜੂੰ।*

*ਚੌਪਈ*

ਸਹਿਰ ਦੌਲਤਾਬਾਦ ਬਸਤ ਜਹ। ਬਿਕਟ ਸਿੰਘ ਇਕ ਭੂਪ ਹੁਤੋ ਤਹ।
ਭਾਨ ਮੰਜਰੀ ਤਾ ਕੀ ਦਾਰਾ। ਜਿਹ ਸਮ ਕਰੀ ਨ ਪੁਨਿ ਕਰਤਾਰਾ। ੧।

ਭੀਮ ਸੈਨ ਇਕ ਤਹ ਥੋ ਸਾਹਾ। ਪ੍ਰਗਟ ਭਯੋ ਜਨੁ ਦੂਸਰ ਮਾਹਾ।
ਸ੍ਰੀ ਅਫਤਾਬ ਦੇਇ ਤਿਹ ਨਾਰੀ। ਕਨਕ ਅਵਟਿ ਸਾਂਚੇ ਜਨੁ ਢਾਰੀ। ੨।

ਤਿਨ ਮਨ ਮੈ ਇਹ ਬਾਤ ਬਖਾਨੀ। ਕਿਹ ਬਿਧਿ ਕੈ ਹੂਜਿਯੈ ਭਵਾਨੀ।
ਸੋਇ ਰਹੀ ਸਭ ਜਗਹਿ ਦਿਖਾਇ। ਚਮਕਿ ਉਠੀ ਸੁਪਨੇ ਕਹ ਪਾਇ। ੩।

ਕਹਾ ਦਰਸ ਮੁਹਿ ਦਿਯਾ ਭਵਾਨੀ। ਸਭਹਿਨ ਸੌ ਭਾਖੀ ਇਮਿ ਬਾਨੀ।
ਜਿਹ ਬਰਦਾਨ ਦੇਉ ਤਿਹ ਹੋਈ। ਯਾ ਮਹਿ ਪਰੈ ਫੇਰਿ ਨਹਿ ਕੋਈ। ੪।

ਲੋਗ ਬਚਨ ਸੁਨਿ ਕਰਿ ਪਗ ਲਾਗੇ। ਬਰੁ ਮਾਗਨ ਤਾ ਤੇ ਅਨੁਰਾਗੇ।
ਹ੍ਵੈ ਬੈਠੀ ਸਭਹਿਨ ਕੀ ਮਾਈ। ਯਹ ਸੁਨਿ ਖਬਰ ਨਰਾਧਿਪ ਪਾਈ। ੫।

ਏਕ ਨਾਰਿ ਇਹ ਨਗਰ ਭਨਿਜੈ। ਨਾਮ ਹਿੰਗੁਲਾ ਦੇਇ ਕਹਿਜੈ।
ਜਗਤ ਮਾਤ ਕੌ ਆਪੁ ਕਹਾਵੈ। ਊਚ ਨੀਚ ਕਹ ਪਾਇ ਲਗਾਵੈ। ੬।

ਕਾਜੀ ਔਰ ਮੁਲਾਨੇ ਜੇਤੇ। ਜੋਗੀ ਮੁੰਡਿਯਾ ਅਰੁ ਦਿਜ ਕੇਤੇ।
ਸਭ ਕੀ ਘਟਿ ਪੂਜਾ ਹ੍ਵੈ ਗਈ। ਪਰਚਾ ਅਧਿਕ ਤਵਨ ਕੀ ਭਈ। ੭।

ਸਭ ਭੇਖੀ ਯਾ ਤੇ ਰਿਸਿ ਭਰੇ। ਬਹੁ ਧਨ ਚੜਤ ਨਿਰਖਿ ਤਿਹ ਜਰੇ।
ਗਹਿ ਲੈ ਗਏ ਤਾਹਿ ਨ੍ਰਿਪ ਪਾਸਾ। ਕਹਤ ਭਏ ਇਹ ਬਿਧਿ ਉਪਹਾਸਾ। ੮।

ਕਰਾਮਾਤ ਕਛੁ ਹਮਹਿ ਦਿਖਾਇ। ਕੈ ਨ ਭਵਾਨੀ ਨਾਮੁ ਕਹਾਇ।
ਤਬ ਅਬਲਾ ਅਸ ਮੰਤ੍ਰ ਬਿਚਾਰਾ। ਸੁਨੁ ਰਾਜਾ ਕਹਿਯੋ ਬਚਨ ਹਮਾਰਾ। ੯।

ਤੁਹਾਨੂੰ ਤੇਜ਼ ਚਲਣ ਨਾਲ ਪਸੀਨਾ ਆ ਜਾਂਦਾ ਹੈ ਅਤੇ ਸੂਰਜ ਵਲ ਵੇਖਦਿਆਂ ਅੱਖਾਂ ਵਿਚ ਧੁੰਧਲਾਪਨ ਮਹਿਸੂਸ ਹੁੰਦਾ ਹੈ। ਰਾਜੇ ਨੇ ਉਸ ਦੀ ਗੱਲ ਸਚ ਮੰਨ ਲਈ ਅਤੇ ਮੂਰਖ ਨੇ ਭੇਦ ਦੀ ਕ੍ਰਿਆ ਨੂੰ ਨ ਸਮਝਿਆ।੪।

ਮੂਰਖ ਰਾਜੇ ਨੇ ਭੇਦ ਨੂੰ ਨਹੀਂ ਸਮਝਿਆ। (ਉਸ ਵੈਦ ਬਣੀ) ਇਸਤਰੀ ਨੂੰ ਬੁਲਾ ਕੇ ਉਪਚਾਰ ਕਰਵਾਇਆ। ਉਸ (ਇਸਤਰੀ) ਨੇ ਦਵਾਈ ਵਿਚ ਵਿਸ਼ ਪਾ ਦਿੱਤੀ ਅਤੇ ਛਿਣ ਭਰ ਵਿਚ ਰਾਜੇ ਨੂੰ ਮਾਰ ਦਿੱਤਾ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੭੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੭੨। ੬੭੩੬। ਚਲਦਾ।*

*ਚੌਪਈ*

ਜਿਥੇ ਦੌਲਤਾਬਾਦ ਸ਼ਹਿਰ ਵਸਦਾ ਹੈ, ਉਥੇ ਬਿਕਟ ਸਿੰਘ ਨਾਂ ਦਾ ਇਕ ਰਾਜਾ ਹੁੰਦਾ ਸੀ। ਭਾਨ ਮੰਜਰੀ ਉਸ ਦੀ ਇਸਤਰੀ ਸੀ, ਜਿਸ ਵਰਗੀ ਪਰਮਾਤਮਾ ਨੇ ਫਿਰ ਪੈਦਾ ਨਹੀਂ ਕੀਤੀ।੧।

ਭੀਮ ਸੈਨ ਨਾਂ ਦਾ ਉਥੇ ਇਕ ਸ਼ਾਹ ਸੀ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦੂਜਾ ਚੰਦ੍ਰਮਾ ਪੈਦਾ ਹੋ ਗਿਆ ਹੋਵੇ। ਉਸ ਦੀ ਪਤਨੀ ਦਾ ਨਾਂ ਅਫਤਾਬ ਦੇਈ ਸੀ। (ਇੰਜ ਲਗਦਾ ਸੀ) ਮਾਨੋ ਸੋਨਾ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ।੨।

ਉਸ (ਇਸਤਰੀ) ਨੇ ਮਨ ਵਿਚ ਸੋਚਿਆ ਕਿ ਕਿਵੇਂ (ਮੈਂ ਆਪ) ਭਵਾਨੀ ਹੋ ਜਾਵਾਂ। ਜਦ ਹੋਰ ਸਾਰੇ ਜਾਗਦੇ ਦਿਖਾਈ ਦੇ ਰਹੇ ਸਨ, ਤਾਂ ਉਹ ਸੁਤੀ ਪਈ ਸੀ। (ਪਰ ਇਕ ਦਮ) ਭੁੜਕ ਕੇ ਉਠ ਖੜੋਤੀ, (ਜਿਵੇਂ) ਸੁਪਨਾ ਵੇਖਿਆ ਹੋਵੇ।੩।

(ਉਸ ਨੇ) ਸਭ ਨੂੰ ਇਸ ਤਰ੍ਹਾਂ ਕਿਹਾ ਕਿ ਮੈਨੂੰ ਭਵਾਨੀ ਨੇ ਦਰਸ਼ਨ ਦਿੱਤਾ ਹੈ। (ਹੁਣ) ਜੋ ਵਰਦਾਨ (ਮੈਂ) ਦਿਆਂਗੀ, ਉਹੀ ਹੋਵੇਗਾ ਅਤੇ ਉਸ ਵਿਚ ਕੋਈ ਅਦਲਾ ਬਦਲੀ ਨਹੀਂ ਹੋਵੇਗੀ।੪।

(ਉਸ ਦੇ) ਬੋਲ ਸੁਣ ਕੇ ਲੋਕੀਂ ਚਰਨੀਂ ਲਗ ਗਏ ਅਤੇ ਪ੍ਰੇਮ ਸਹਿਤ ਵਰ ਮੰਗਣ ਲਗੇ। ਸਭ ਦੀ 'ਮਾਈ' (ਦੇਵੀ ਮਾਤਾ) ਬਣ ਬੈਠੀ। ਇਹ ਖ਼ਬਰ ਰਾਜੇ ਨੇ ਵੀ ਸੁਣ ਲਈ।੫।

(ਰਾਜੇ ਨੂੰ ਦਸਿਆ ਗਿਆ ਕਿ) ਇਸ ਨਗਰ ਵਿਚ ਇਕ ਇਸਤਰੀ ਦਸੀ ਜਾਂਦੀ ਹੈ। (ਉਸ ਦਾ) ਨਾਂ ਹਿੰਗੁਲਾ ਦੇਵੀ ਕਿਹਾ ਜਾਂਦਾ ਹੈ। ਉਹ ਆਪਣੇ ਆਪ ਨੂੰ ਜਗਤ ਮਾਤਾ ਅਖਵਾਉਂਦੀ ਹੈ ਅਤੇ ਉੱਚੇ ਨੀਵੇਂ ਨੂੰ ਆਪਣੇ ਚਰਨੀਂ ਲਗਾਉਂਦੀ ਹੈ।੬।

(ਉਥੇ) ਜਿਤਨੇ ਕਾਜ਼ੀ ਅਤੇ ਮੌਲਾਣੇ ਜਾਂ ਜੋਗੀ, ਸੰਨਿਆਸੀ ਅਤੇ ਬ੍ਰਾਹਮਣ ਸਨ, ਉਨ੍ਹਾਂ ਸਾਰਿਆਂ ਦੀ ਪੂਜਾ ਘਟ ਗਈ ਅਤੇ ਉਸ ਦੀ ਮਾਨਤਾ ਜ਼ਿਆਦਾ ਵਧ ਗਈ।੭।

ਸਾਰੇ ਭੇਖੀ ਲੋਗ ਉਸ ਨਾਲ ਖਾਰ ਖਾਣ ਲਗੇ। ਉਸ ਨੂੰ ਬਹੁਤ ਧਨ ਦਾ ਚੜ੍ਹਾਵਾ ਚੜ੍ਹਦਾ ਵੇਖ ਕੇ (ਮਨ ਵਿਚ ਬਹੁਤ) ਸੜਨ ਲਗੇ। ਉਸ ਨੂੰ ਪਕੜ ਕੇ ਰਾਜੇ ਪਾਸ ਲੈ ਗਏ (ਅਤੇ ਉਸ ਦਾ) ਮਜ਼ਾਕ ਉਡਾਂਦੇ ਹੋਇਆਂ ਇਸ ਤਰ੍ਹਾਂ ਕਹਿਣ ਲਗੇ।੮।

ਸਾਨੂੰ ਵੀ (ਇਹ) ਆਪਣੀ ਕੁਝ ਕਰਾਮਾਤ ਵਿਖਾਵੇ, ਜਾਂ ਆਪਣਾ ਨਾਮ ਭਵਾਨੀ ਨ ਅਖਵਾਏ। ਤਦ ਉਸ ਇਸਤਰੀ ਨੇ ਇਸ ਤਰ੍ਹਾਂ ਕਿਹਾ--ਹੇ ਰਾਜਨ! ਮੇਰਾ ਕਿਹਾ ਬਚਨ ਸੁਣੋ।੯।

*ਅੜਿਲ*

ਮੁਸਲਮਾਨ ਮਸਜਦਿਹਿ ਅਲਹਿ ਘਰ ਭਾਖਹੀ।
ਬਿਪ੍ਰ ਲੋਗ ਪਾਹਨ ਕੌ ਹਰਿ ਕਰਿ ਰਾਖਹੀ।
ਕਰਾਮਾਤ ਜੌ ਤੁਹਿ ਏ ਪ੍ਰਥਮ ਬਤਾਇ ਹੈ।
ਹੋ ਤਿਹ ਪਾਛੇ ਕਛੁ ਹਮਹੂੰ ਇਨੈ ਦਿਖਾਇ ਹੈ। ੧0।

*ਚੌਪਈ*

ਬਚਨ ਸੁਨਤ ਰਾਜਾ ਮੁਸਕਾਏ। ਦਿਜਬਰ ਮੁਲਾ ਪਕਰਿ ਮੰਗਾਏ।
ਮੁੰਡਿਯਾ ਔਰ ਸੰਨ੍ਯਾਸੀ ਘਨੇ। ਜੋਗੀ ਜੰਗਮ ਜਾਤ ਨ ਗਨੇ। ੧੧।

*ਅੜਿਲ*

ਭੂਪ ਬਚਨ ਮੁਖ ਤੇ ਇਹ ਭਾਤਿ ਉਚਾਰਿਯੋ।
ਸਭਾ ਬਿਖੈ ਸਭਹਿਨ ਤਿਨ ਸੁਨਤ ਪਚਾਰਿਯੋ।
ਕਰਾਮਾਤ ਅਪੁ ਅਪਨੀ ਹਮੈ ਦਿਖਾਇਯੈ।
ਹੋ ਨਾਤਰ ਅਬ ਹੀ ਧਾਮ ਮ੍ਰਿਤੁ ਕੇ ਜਾਇਯੈ। ੧੨।

ਸੁਨਿ ਰਾਜਾ ਕੇ ਬਚਨ ਸਭੈ ਬ੍ਯਾਕੁਲ ਭਏ।
ਸੋਕ ਸਮੁੰਦ ਕੇ ਬੀਚ ਬੂਡਿ ਸਭ ਹੀ ਗਏ।
ਨਿਰਖਿ ਨ੍ਰਿਪਤਿ ਕੀ ਓਰ ਰਹੇ ਸਿਰ ਨ੍ਯਾਇ ਕੈ।
ਹੋ ਕਰਾਮਾਤ ਕੋਈ ਸਕੈ ਨ ਤਾਹਿ ਦਿਖਾਇ ਕੈ। ੧੩।

ਕਰਾਮਾਤ ਨਹਿ ਲਖੀ ਕ੍ਰੋਧ ਰਾਜਾ ਭਰਿਯੋ।
ਸਾਤ ਸਾਤ ਸੈ ਚਾਬੁਕ ਤਿਨ ਕੇ ਤਨ ਝਰਿਯੋ।
ਕਰਾਮਾਤ ਅਪੁ ਅਪੁਨੀ ਕਛੁਕ ਦਿਖਾਇਯੈ।
ਹੋ ਨਾਤਰ ਤ੍ਰਿਯ ਕੇ ਪਾਇਨ ਸੀਸ ਝੁਕਾਇਯੈ। ੧੪।

ਗ੍ਰਿਹ ਖੁਦਾਇ ਕੈ ਤੇ ਕਛੁ ਹਮਹਿ ਦਿਖਾਇਯੈ।
ਨਾਤਰ ਇਨ ਸੇਖਨ ਕੋ ਮੂੰਡ ਮੁੰਡਾਇਯੈ।
ਕਰਾਮਾਤ ਬਿਨੁ ਲਖੇ ਨ ਮਿਸ੍ਰਨ ਛੋਰਿ ਹੋ।
ਹੋ ਨਾਤਰ ਤੁਮਰੇ ਠਾਕੁਰ ਨਦਿ ਮਹਿ ਬੋਰਿ ਹੋ। ੧੫।

ਕਰਾਮਾਤ ਕਛੁ ਹਮਹਿ ਸੰਨ੍ਯਾਸੀ ਦੀਜਿਯੈ।
ਨਾਤਰ ਅਪਨੀ ਦੂਰਿ ਜਟਨ ਕੋ ਕੀਜਿਯੈ।
ਚਮਤਕਾਰ ਮੁੰਡਿਯੋ ਅਬ ਹਮਹਿ ਦਿਖਾਇਯੈ।
ਹੋ ਨਾਤਰ ਅਪਨੀ ਕੰਠੀ ਨਦੀ ਬਹਾਇਯੈ। ੧੬।

*ਦੋਹਰਾ*

ਰੋਦਨ ਵੈ ਕਰਤੇ ਭਏ ਕਿਸੂ ਨ ਆਈ ਬਾਤ।
ਤਬ ਰਾਜੈ ਤਿਹ ਨਾਰਿ ਕੌ ਬਚਨ ਕਹਾ ਮੁਸਕਾਤ। ੧੭।

*ਅੜਿਲ*

ਮੁਸਲਮਾਨ ਮਸਜਿਦ ਨੂੰ ਰੱਬ ਦਾ ਘਰ ਕਹਿੰਦੇ ਹਨ। ਬ੍ਰਾਹਮਣ ਲੋਗ ਪੱਥਰ ਨੂੰ ਪਰਮਾਤਮਾ ਕਰ ਕੇ ਮੰਨਦੇ ਹਨ। ਜੇ ਇਹ ਲੋਗ ਪਹਿਲਾਂ ਤੁਹਾਨੂੰ (ਕੋਈ) ਕਰਾਮਾਤ ਕਰ ਕੇ ਵਿਖਾ ਦੇਣ, ਤਾਂ ਇਨ੍ਹਾਂ ਤੋਂ ਪਿਛੋਂ ਮੈਂ ਵੀ ਇਨ੍ਹਾਂ ਨੂੰ ਕਰਾਮਾਤ ਵਿਖਾ ਦਿਆਂਗੀ।੧੦।

*ਚੌਪਈ*

(ਇਹ) ਗੱਲ ਸੁਣ ਕੇ ਰਾਜਾ ਹਸਿਆ ਅਤੇ ਬਹੁਤ ਸਾਰੇ ਬ੍ਰਾਹਮਣਾਂ, ਮੌਲਾਣਿਆਂ, ਜੋਗੀਆਂ, ਮੁੰਡੀਆਂ, ਜੰਗਮਾਂ, ਸੰਨਿਆਸੀਆਂ ਨੂੰ ਪਕੜਵਾ ਕੇ ਬੁਲਵਾ ਲਿਆ ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।੧੧।

*ਅੜਿਲ*

ਰਾਜੇ ਨੇ (ਆਪਣੇ) ਮੂੰਹ ਤੋਂ ਇਸ ਤਰ੍ਹਾਂ ਕਿਹਾ ਅਤੇ ਸਭਾ ਵਿਚ ਬੈਠਿਆਂ ਨੂੰ ਸੁਣਾਇਆ ਕਿ (ਪਹਿਲਾਂ ਤੁਸੀਂ) ਆਪੋ ਆਪਣੀ ਕਰਾਮਾਤ ਮੈਨੂੰ ਵਿਖਾਓ, ਨਹੀਂ ਤਾਂ ਹੁਣੇ ਹੀ ਸਾਰੇ ਮ੍ਰਿਤੂ ਦੇ ਘਰ ਨੂੰ ਜਾਓਗੇ (ਅਰਥਾਤ੍ ਮਾਰੇ ਜਾਓਗੇ)।੧੨।

ਰਾਜੇ ਦੇ ਬੋਲ ਸੁਣ ਕੇ ਸਾਰੇ ਵਿਆਕੁਲ ਹੋ ਗਏ। ਸਾਰੇ ਹੀ ਦੁਖ ਦੇ ਸਮੁੰਦਰ ਵਿਚ ਡੁਬ ਗਏ। ਰਾਜੇ ਵਲ ਵੇਖ ਕੇ ਸਿਰ ਨੀਵੇਂ ਪਾ ਲਏ ਕਿਉਂਕਿ ਉਸ ਨੂੰ ਕੋਈ ਵੀ ਕਰਾਮਾਤ ਨਹੀਂ ਵਿਖਾ ਸਕਦਾ ਸੀ।੧੩।

(ਕਿਸੇ ਪਾਸੋਂ) ਕਰਾਮਾਤ ਨ ਵੇਖ ਕੇ ਰਾਜਾ ਰੋਹ ਨਾਲ ਭਰ ਗਿਆ। (ਉਸ ਨੇ) ਉਨ੍ਹਾਂ ਦੇ ਸ਼ਰੀਰ ਉਤੇ ਸੱਤ ਸੱਤ ਸੌ ਚਾਬੁਕ ਮਰਵਾਏ (ਅਤੇ ਕਿਹਾ--) ਆਪੋ ਆਪਣੀ ਕੁਝ ਕੁ ਕਰਾਮਾਤ ਵਿਖਾਓ, ਨਹੀਂ ਤਾਂ (ਇਸ) ਇਸਤਰੀ ਦੇ ਪੈਰਾਂ ਉਤੇ ਸੀਸ ਝੁਕਾਓ।੧੪।

ਖ਼ੁਦਾ ਦੇ ਘਰ ਤੋਂ ਸਾਨੂੰ ਕੁਝ ਵਿਖਾਓ, ਨਹੀਂ ਤਾਂ ਇਨ੍ਹਾਂ ਸ਼ੇਖਾਂ ਦੇ ਸਿਰ ਮੁੰਨ ਦਿਓ। ਕਰਾਮਾਤ ਵੇਖੇ ਬਿਨਾ ਹੇ ਮਿਸ਼ਰੋ (ਤੁਹਾਨੂੰ ਵੀ) ਨਹੀਂ ਛਡਣਾ। ਨਹੀਂ ਤਾਂ ਤੁਹਾਡੇ ਠਾਕੁਰ ਨਦੀ ਵਿਚ ਡਬੋ ਦਿਆਂਗਾ।੧੫।

ਹੇ ਸੰਨਿਆਸੀਓ! ਮੈਨੂੰ ਕੋਈ ਕਰਮਾਤ ਵਿਖਾਓ, ਨਹੀਂ ਤਾਂ ਆਪਣੀਆਂ ਜਟਾਵਾਂ ਨੂੰ ਦੂਰ ਕਰ ਦਿਓ (ਭਾਵ੍ ਮੁੰਨ ਦਿਓ)। ਹੇ ਮੁੰਡੀਓ! ਹੁਣ ਮੈਨੂੰ ਚਮਤਕਾਰ ਵਿਖਾਓ, ਨਹੀਂ ਤਾ ਆਪਣੀਆਂ ਕੰਠੀਆਂ ਨਦੀ ਵਿਚ ਰੋੜ੍ਹ ਦਿਓ।੧੬।

*ਦੋਹਰਾ*

ਉਹ (ਸਾਰੇ) ਰੋਣ ਲਗੇ ਅਤੇ ਕਿਸੇ ਦੇ (ਮੂੰਹ ਵਿਚੋਂ) ਕੋਈ ਗੱਲ ਨ ਨਿਕਲੀ। ਤਦ ਰਾਜੇ ਨੇ ਉਸ ਇਸਤਰੀ ਨੂੰ ਹਸਦੇ ਹੋਇਆਂ (ਇਹ) ਗੱਲ ਕਹੀ--।੧੭।

*ਚੌਪਈ*

ਕਰਾਮਾਤ ਇਨ ਕਛੁ ਨ ਦਿਖਾਈ। ਅਬ ਚਾਹਤ ਹੈ ਤੁਮ ਤੇ ਪਾਈ।
ਬਚਨ ਹਿੰਗੁਲਾ ਦੇਇ ਉਚਾਰੇ। ਸੁਨੋ ਨਰਾਧਿਪ ਬੈਨ ਹਮਾਰੇ। ੧੮।

*ਅੜਿਲ*

ਕਰਾਮਾਤਿ ਇਕ ਅਸਿ ਮੌ ਪ੍ਰਥਮ ਪਛਾਨਿਯੈ।
ਜਾ ਕੌ ਤੇਜੁ ਅਰੁ ਤ੍ਰਾਸ ਜਗਤ ਮੌ ਮਾਨਿਯੈ।
ਜੀਤ ਹਾਰ ਅਰੁ ਮ੍ਰਿਤੁ ਧਾਰ ਜਾ ਕੀ ਬਸਤ।
ਹੋ ਮੇਰੇ ਮਨ ਪਰਮੇਸੁਰ ਤਾਹੀ ਕੌ ਕਹਤ। ੧੯।

ਦੁਤਿਯ ਕਾਲ ਮੌ ਕਰਾਮਾਤਿ ਪਹਿਚਾਨਿਯਤ।
ਜਿਨ ਕੋ ਚੌਦਹ ਲੋਕ ਚਕ੍ਰ ਕਰ ਮਾਨਿਯਤ।
ਕਾਲ ਪਾਇ ਜਗ ਹੋਤ ਕਾਲ ਮਿਟ ਜਾਵਈ।
ਹੋ ਯਾ ਤੇ ਮੁਰ ਮਨ ਤਾਹਿ ਗੁਰੂ ਠਹਰਾਵਈ। ੨੦।

ਕਰਾਮਾਤ ਰਾਜਾ ਰਸਨਾਗ੍ਰਜ ਜਾਨਿਯਤ।
ਭਲੋ ਬਰੋ ਜਾ ਤੇ ਜਗ ਹੋਤ ਪਛਾਨਿਯਤ।
ਕਰਾਮਾਤਿ ਚੌਥੀ ਧਨ ਭੀਤਰ ਜਾਨਿਯੈ।
ਹੋ ਹੋਤ ਰੰਕ ਤੇ ਰਾਵ ਧਰੋ ਤਿਹ ਮਾਨਿਯੈ। ੨੧।

*ਚੌਪਈ*

ਕਰਾਮਾਤ ਇਨ ਮਹਿ ਨਹਿ ਜਾਨਹੁ। ਏ ਸਭ ਧਨ ਉਪਾਇ ਪਹਿਚਾਨਹੁ।
ਚਮਤਕਾਰ ਇਨ ਮਹਿ ਜੌ ਹੋਈ। ਦਰ ਦਰ ਭੀਖ ਨ ਮਾਗੈ ਕੋਈ। ੨੨।

ਜੌ ਇਨ ਸਭਹੂੰ ਪ੍ਰਥਮ ਸੰਘਾਰੋ। ਤਿਹ ਪਾਛੇ ਕਛੁ ਮੋਹਿ ਉਚਾਰੋ।
ਸਤਿ ਬਾਤ ਹਮ ਤੁਮਹਿ ਸੁਨਾਈ। ਅਬ ਸੁ ਕਰੌ ਜੋ ਤੁਮਹਿ ਸੁਹਾਈ। ੨੩।

ਬਚਨ ਸੁਨਤ ਰਾਜਾ ਹਰਖਾਨਾ। ਅਧਿਕ ਦਿਯੋ ਤਿਹ ਤ੍ਰਿਯ ਕੇ ਦਾਨਾ।
ਜਗਤ ਮਾਤ ਤਿਨ ਤ੍ਰਿਯ ਜੁ ਕਹਾਯੋ। ਤਿਹ ਪ੍ਰਸਾਦਿ ਨਿਜ ਪ੍ਰਾਨ ਬਚਾਯੋ। ੨੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤਿਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੭੩। ੬੭੯੦। ਅਫਜੂੰ।*

*ਚੌਪਈ*

ਬੀਜਾ ਪੁਰ ਜਹ ਸਹਿਰ ਭਨਿਜੈ। ਏਦਿਲ ਸਾਹ ਤਹ ਸਾਹ ਕਹਿਜੈ।
ਸ੍ਰੀ ਮਹਤਾਬ ਮਤੀ ਤਿਹ ਕੰਨ੍ਯਾ। ਜਿਹ ਸਮ ਉਪਜੀ ਨਾਰਿ ਨ ਅੰਨ੍ਯਾ। ੧।

ਜੋਬਨਵੰਤ ਭਈ ਜਬ ਬਾਲਾ। ਮਹਾ ਸੁੰਦਰੀ ਨੈਨ ਬਿਸਾਲਾ।
ਜੋਬਨ ਜੇਬ ਅਧਿਕ ਤਿਹ ਬਾਢੀ। ਜਾਨੁਕ ਚੰਦ੍ਰ ਸੁਰ ਮਥਿ ਕਾਢੀ। ੨।

*ਚੌਪਈ*

ਇਨ੍ਹਾਂ ਲੋਕਾਂ ਨੇ ਕੁਝ ਵੀ ਕਰਾਮਾਤ ਨਹੀਂ ਵਿਖਾਈ। ਹੁਣ (ਮੈਂ) ਚਾਹੁੰਦਾ ਹਾਂ, ਤੇਰੇ ਤੋਂ ਕੁਝ (ਕਰਾਮਾਤ) ਪ੍ਰਾਪਤ ਕਰਾਂ (ਅਰਥਾਤ--ਵੇਖਾਂ) (ਤਦ) ਹਿੰਗਲਾ ਦੇਵੀ ਨੇ ਕਿਹਾ ਕਿ ਹੇ ਰਾਜਨ! ਮੇਰੀ ਗੱਲ ਸੁਣੋ।੧੮।

*ਅੜਿਲ*

ਪਹਿਲਾਂ ਇਕ ਕਰਾਮਾਤ ਤਾਂ ਤਲਵਾਰ ਵਿਚ ਸਮਝੋ। ਜਿਸ ਦਾ ਤੇਜ ਅਤੇ ਭੈ ਸਾਰੇ ਸੰਸਾਰ ਵਿਚ ਮੰਨਿਆ ਜਾਂਦਾ ਹੈ। ਜਿਤ, ਹਾਰ ਅਤੇ ਮ੍ਰਿਤੂ ਜਿਸ ਦੀ ਧਾਰ ਵਿਚ ਵਸਦੀਆਂ ਹਨ। ਮੇਰਾ ਮਨ ਉਸੇ ਨੂੰ ਪਰਮੇਸਰ ਕਹਿੰਦਾ ਹੈ।੧੯।

(ਸੰਸਾਰ ਵਿਚ) ਦੂਜੀ ਕਰਾਮਾਤ ਕਾਲ ਵਿਚ ਸਮਝੋ ਜਿਸ ਦਾ ਚਕ੍ਰ ਚੌਦਾਂ ਲੋਕਾਂ ਵਿਚ ਚਲਦਾ ਮੰਨਿਆ ਜਾਂਦਾ ਹੈ। ਕਾਲ ਕਰ ਕੇ ਜਗਤ ਹੋਂਦ ਵਿਚ ਆਉਂਦਾ ਹੈ ਕਾਲ ਕਰ ਕੇ ਖ਼ਤਮ ਹੋ ਜਾਂਦਾ ਹੈ। ਇਸ ਲਈ ਮੇਰਾ ਮਨ ਕਾਲ ਨੂੰ ਹੀ ਗੁਰੂ ਮੰਨਦਾ ਹੈ।੨0।

ਹੇ ਰਾਜਨ! (ਤੀਜੀ) ਕਰਾਮਾਤ ਜ਼ਬਾਨ ਦਾ ਅਗਲਾ ਭਾਗ ਜਾਣੋ ਜਿਸ ਤੋਂ ਜਗਤ ਵਿਚ ਚੰਗਾ ਮਾੜਾ ਹੋਣਾ ਸੰਭਵ ਸਮਝੋ। ਚੌਥੀ ਕਰਾਮਾਤ ਧਨ ਵਿਚ ਹੈ, ਕਿਉਂਕਿ ਉਸ ਦੇ ਧਾਰਨ ਕਰਨ ਨਾਲ ਰੰਕ ਰਾਜਾ ਬਣ ਜਾਂਦਾ ਹੈ।੨੧।

*ਚੌਪਈ*

ਇਨ੍ਹਾਂ (ਵਿਅਕਤੀਆਂ) ਵਿਚ ਕੋਈ ਕਰਾਮਾਤ ਨ ਮੰਨੋ। ਇਹ ਸਾਰੇ ਧਨ ਦੇ ਉਪਾ ਸਮਝੋ। ਜੇ ਇਨ੍ਹਾਂ ਵਿਚ ਚਮਤਕਾਰ ਹੁੰਦਾ ਤਾਂ ਕੋਈ ਵੀ ਦਰ ਦਰ ਭਿਖ ਨ ਮੰਗਦਾ।੨੨।

ਜੇ ਇਨ੍ਹਾਂ ਸਾਰਿਆਂ ਨੂੰ ਪਹਿਲਾਂ ਮਾਰ ਦਿਓ, ਫਿਰ ਮੈਨੂੰ ਕੁਝ ਕਹਿਣਾ। ਮੈਂ ਤੁਹਾਨੂੰ ਸੱਚੀ ਗੱਲ ਸੁਣਾਈ ਹੈ। ਹੁਣ ਉਹੀ ਕਰੋ ਜੋ ਤੁਹਾਨੂੰ ਚੰਗੀ ਲਗੇ।੨੩।

(ਇਸਤਰੀ ਦੇ) ਬੋਲ ਸੁਣ ਕੇ ਰਾਜਾ ਬਹੁਤ ਪ੍ਰਸੰਨ ਹੋਇਆ ਅਤੇ ਉਸ ਇਸਤਰੀ ਨੂੰ ਬਹੁਤ ਦਾਨ ਦਿੱਤਾ। ਉਸ ਇਸਤਰੀ ਨੇ (ਆਪਣੇ ਆਪ ਨੂੰ) ਜੋ ਜਗਤ ਮਾਤਾ ਅਖਵਾਇਆ ਸੀ, ਉਸ (ਮਾਤਾ ਦੀ) ਕ੍ਰਿਪਾ ਕਰ ਕੇ ਆਪਣੇ ਪ੍ਰਾਣ ਬਚਾ ਲਏ।੨੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੭੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੭੩। ੬੭੬0। ਚਲਦਾ।*

*ਚੌਪਈ*

ਜਿਥੇ ਬੀਜਾ ਪੁਰ ਸ਼ਹਿਰ ਕਿਹਾ ਜਾਂਦਾ ਹੈ, ਉਥੋਂ ਦਾ ਬਾਦਸ਼ਾਹ ਏਦਿਲਸ਼ਾਹ ਦਸਿਆ ਜਾਂਦਾ ਸੀ। ਉਸ ਦੀ ਪੁੱਤਰੀ ਦਾ ਨਾਂ ਮਹਤਾਬ ਮਤੀ ਸੀ ਜਿਸ ਵਰਗੀ ਕੋਈ ਹੋਰ ਇਸਤਰੀ ਪੈਦਾ ਨਹੀਂ ਹੋਈ ਸੀ।੧।

ਜਦ ਬਾਲਿਕਾ ਜਵਾਨ ਹੋ ਗਈ, ਤਾਂ ਉਹ ਵੱਡੀਆਂ ਅੱਖਾਂ ਵਾਲੀ ਅਤਿ ਸੁੰਦਰ (ਬਣ ਗਈ)। ਉਸ ਦਾ ਜੋਬਨ ਅਤੇ ਸੁੰਦਰਤਾ ਇਤਨੀ ਨਿਖਰੀ, ਮਾਨੋ ਸੂਰਜ ਅਤੇ ਚੰਦ੍ਰਮਾ ਨੂੰ ਰਿੜਕ ਕੇ ਕਢੀ ਹੋਵੇ।੨।

ਤਹ ਇਕ ਹੁਤੋ ਸਾਹੁ ਕੋ ਪੂਤ। ਸੂਰਤਿ ਸੀਰਤਿ ਬਿਖੈ ਸਪੂਤ।
ਧੂਮ੍ਰ ਕੇਤੁ ਤਿਹ ਨਾਮ ਭਨਿਜੈ। ਇੰਦ੍ਰ ਚੰਦ੍ਰ ਪਟਤਰ ਤਿਹ ਦਿਜੈ। ੩।

ਬੇਗਮ ਕੀ ਤਾ ਸੌ ਰੁਚਿ ਲਾਗੀ। ਜਾ ਤੇ ਨੀਦ ਭੂਖ ਸਭ ਭਾਗੀ।
ਦੇਖਿ ਗਈ ਜਬ ਤੇ ਤਿਹ ਧਾਮਾ। ਤਬ ਤੇ ਔਰ ਸੁਹਾਤ ਨ ਬਾਮਾ। ੪।

ਹਿਤੂ ਜਾਨ ਸਹਚਰੀ ਬੁਲਾਈ। ਭੇਦ ਭਾਖਿ ਸਭ ਤਹਾ ਪਠਾਈ।
ਹਮੈ ਸਾਹ ਸੁਤ ਜੁ ਤੈ ਮਿਲੈ ਹੈ। ਜੋ ਧਨ ਮੁਖ ਮੰਗਿ ਹੈ ਸੋ ਪੈ ਹੈ। ੫।

ਸਖੀ ਪਵਨ ਕੇ ਭੇਸ ਸਿਧਾਈ। ਪਲਕ ਨ ਬਿਤੀ ਸਾਹ ਕੇ ਆਈ।
ਸਾਹ ਪੂਤ ਕਹ ਕਿਯਾ ਪ੍ਰਨਾਮਾ। ਬੈਠੀ ਜਾਇ ਸੁਘਰਿ ਤਿਹ ਧਾਮਾ। ੬।

ਤੁਮਰੋ ਨਾਮ ਕਹਾ ਪਹਿਚਨਿਯਤ। ਕਵਨ ਦੇਸ ਕੇ ਬਾਸੀ ਜਨਿਯਤ।
ਸਕਲ ਬ੍ਰਿਥਾ ਨਿਜ ਪ੍ਰਥਮ ਸੁਨਾਵਹੁ। ਬਹੁਰਿ ਕੁਅਰਿ ਕੀ ਸੇਜ ਸੁਹਾਵਹੁ। ੭।

ਸੁਨੀ ਸਖੀ ਮਦ੍ਰ ਦੇਸ ਹਮ ਰਹਹੀ। ਧੂਮ੍ਰ ਕੇਤੁ ਹਮ ਕੌ ਜਨ ਕਹਹੀ।
ਸੌਦਾ ਹਿਤ ਆਏ ਇਹ ਦੇਸਾ। ਦੇਸ ਦੇਸ ਕੋ ਨਿਰਖਿ ਨਰੇਸਾ। ੮।

ਬਤਿਯਨ ਪ੍ਰਥਮ ਤਾਹਿ ਬਿਰਮਾਇ। ਭਾਤਿ ਭਾਤਿ ਤਿਨ ਲੋਭ ਦਿਖਾਇ।
ਜ੍ਯੋ ਤ੍ਯੋ ਲੈ ਆਈ ਤਿਹ ਤਹਾ। ਮਾਰਗ ਕੁਅਰਿ ਬਿਲੋਕਤ ਜਹਾ। ੯।

ਜੋ ਧਨ ਕਹਾ ਸੁੰਦ੍ਰ ਤਿਹ ਦੀਨਾ। ਕੰਠ ਲਗਾਇ ਮਿਤ੍ਰ ਸੋ ਲੀਨਾ।
ਭਾਤਿ ਭਾਤਿ ਕੀ ਕੈਫ ਮੰਗਾਈ। ਏਕ ਖਾਟ ਚੜਿ ਦੁਹੂੰ ਚੜਾਈ। ੧੦।

ਭਾਤਿ ਭਾਤਿ ਤਨ ਕੈਫ ਚੜਾਵਹਿ। ਮਿਲਿ ਮਿਲਿ ਗੀਤ ਮਧੁਰ ਧੁਨਿ ਗਾਵਹਿ।
ਬਿਬਿਧ ਬਿਧਿਨ ਤਨ ਕਰਤ ਬਿਲਾਸਾ। ਨੈਕੁ ਨ ਕਰੈ ਨ੍ਰਿਪਤਿ ਕੋ ਤ੍ਰਾਸਾ। ੧੧।

ਛੈਲਿਹਿ ਛੈਲ ਨ ਛੋਰਾ ਜਾਈ। ਨਿਸੁ ਦਿਨ ਰਾਖਤ ਕੰਠ ਲਗਾਈ।
ਜਬ ਕਬਹੂੰ ਆਖੇਟ ਸਿਧਾਵੈ। ਏਕ ਅੰਬਾਰੀ ਤਾਹਿ ਚੜਾਵੈ। ੧੨।

ਤਹੀ ਕਾਮ ਕ੍ਰੀੜਾ ਕਹ ਕਰੈ। ਮਾਤ ਪਿਤਾ ਤੇ ਨੈਕੁ ਨ ਡਰੈ।
ਇਕ ਦਿਨ ਰਾਜਾ ਚੜਾ ਸਿਕਾਰਾ। ਸੰਗ ਲਏ ਮਿਹਰਿਯੈ ਅਪਾਰਾ। ੧੩।

ਬੇਗਮ ਸੋਊ ਸਿਕਾਰ ਸਿਧਾਈ। ਏਕ ਅੰਬਾਰੀ ਤਾਹਿ ਚੜਾਈ।
ਏਕ ਸਖੀ ਤਿਹ ਚੜਤ ਨਿਹਾਰਾ। ਜਾਇ ਭੂਪ ਸੋ ਭੇਦ ਉਚਾਰਾ। ੧੪।

ਉਥੇ ਇਕ ਸ਼ਾਹ ਦਾ ਪੁੱਤਰ ਹੁੰਦਾ ਸੀ ਜੋ ਸ਼ਕਲ ਅਤੇ ਸੁਭਾ ਵਜੋਂ ਸੁਪੁੱਤਰ ਲਗਦਾ ਸੀ। ਉਸ ਦਾ ਨਾਂ ਧੂਮ੍ਰ ਕੇਤੁ ਕਿਹਾ ਜਾਂਦਾ ਸੀ ਅਤੇ ਉਸ ਦੀ ਉਪਮਾ ਇੰਦਰ ਅਤੇ ਚੰਦ੍ਰਮਾ ਨਾਲ ਦਿੱਤੀ ਜਾਂਦੀ ਸੀ।੩।

ਉਸ ਵਲ ਬੇਗਮ ਦੀ ਰੁਚੀ ਲਗ ਗਈ ਜਿਸ ਕਰ ਕੇ (ਉਸ ਦੀ) ਨੀਂਦਰ ਅਤੇ ਭੁਖ ਚਲੀ ਗਈ। ਜਦ ਤੋਂ (ਉਹ) ਉਸ ਨੂੰ ਵੇਖ ਕੇ ਘਰ ਗਈ ਸੀ, ਉਦੋਂ ਤੋਂ ਉਸ ਇਸਤਰੀ ਨੂੰ ਹੋਰ ਕੁਝ ਵੀ ਚੰਗਾ ਨਹੀਂ ਲਗ ਰਿਹਾ ਸੀ।੪।

ਉਸ ਨੇ ਵਿਸ਼ਵਸਤ ਜਾਣ ਕੇ ਦਾਸੀ ਨੂੰ ਬੁਲਾਇਆ (ਅਤੇ ਉਸ ਨੂੰ) ਭੇਦ ਦੀ ਸਾਰੀ ਗੱਲ ਦਸ ਕੇ ਉਥੇ ਭੇਜਿਆ। (ਅਤੇ ਇਹ ਵੀ ਕਿਹਾ--) ਜੇ ਤੂੰ ਮੈਨੂੰ ਸ਼ਾਹ ਦਾ ਪੁੱਤਰ ਮਿਲਾ ਦੇਵੇਂਗੀ, ਤਾਂ ਜੋ ਧਨ ਮੁਖੋਂ ਮੰਗੇਂਗੀ, ਉਹੀ ਪ੍ਰਾਪਤ ਕਰੇਂਗੀ।੫।

ਸਖੀ ਪੌਣ ਦੀ ਗਤੀ ਨਾਲ ਚਲੀ ਗਈ ਅਤੇ ਪਲ ਭਰ ਵੀ ਨ ਬੀਤਿਆ ਕਿ ਸ਼ਾਹ ਕੋਲ ਆ ਗਈ। (ਉਸ ਨੇ) ਸ਼ਾਹ ਦੇ ਪੁੱਤਰ ਨੂੰ ਪ੍ਰਨਾਮ ਕੀਤਾ ਅਤੇ ਉਹ ਸੁਘੜ ਉਸ (ਸ਼ਾਹ) ਦੇ ਘਰ ਵਿਚ ਜਾ ਬੈਠੀ।੬।

(ਪੁੱਛਣ ਲਗੀ--) ਤੁਹਾਡਾ ਕੀ ਨਾਂ ਪਛਾਣਾ ਅਤੇ (ਤੁਹਾਨੂੰ) ਕਿਹੜੇ ਦੇਸ ਦੇ ਰਹਿਣ ਵਾਲਾ ਸਮਝਾਂ। ਪਹਿਲਾਂ ਆਪਣੀ ਸਾਰੀ ਬਿਰਥਾ ਦਸੋ ਅਤੇ ਫਿਰ ਕੁਮਾਰੀ ਦੀ ਸੇਜ ਦੀ ਸ਼ੋਭਾ ਨੂੰ ਵਧਾਓ।੭।

(ਉਹ ਕਹਿਣ ਲਗਾ--) ਹੇ ਸਖੀ! ਸੁਣੋ, ਮੈਂ ਮਦ੍ਰ ਦੇਸ ਵਿਚ ਰਹਿੰਦਾ ਹਾਂ ਅਤੇ ਲੋਕੀਂ ਮੈਨੂੰ ਧੂਮ੍ਰ ਕੇਤੁ ਕਹਿੰਦੇ ਹਨ। ਦੇਸ ਦੇਸ ਦੇ ਰਾਜਿਆਂ ਨੂੰ ਵੇਖ ਕੇ ਸੌਦਾਗਰੀ ਕਰਨ ਲਈ (ਮੈਂ) ਇਸ ਦੇਸ ਵਿਚ ਆਇਆ ਹਾਂ।੮।

ਪਹਿਲਾਂ ਉਸ ਨੂੰ ਗੱਲਾਂ ਨਾਲ ਰਿਝਾਇਆ ਅਤੇ ਫਿਰ ਭਾਂਤ ਭਾਂਤ ਦੇ ਲੋਭ ਦਿਖਾਏ। ਜਿਵੇਂ ਕਿਵੇਂ ਉਸ ਨੂੰ ਉਥੇ ਲੈ ਆਈ, ਜਿਥੇ ਕੁਮਾਰੀ (ਉਸ ਦਾ) ਰਾਹ ਵੇਖ ਰਹੀ ਸੀ।੯।

ਸੁੰਦਰੀ ਨੇ ਜੋ ਧਨ ਕਿਹਾ ਸੀ, ਦਾਸੀ ਨੂੰ ਦੇ ਦਿੱਤਾ ਅਤੇ ਉਸ ਮਿਤਰ ਨੂੰ ਗਲੇ ਨਾਲ ਲਗਾ ਲਿਆ। (ਉਸ ਨੇ) ਕਈ ਤਰ੍ਹਾਂ ਦੀ ਸ਼ਰਾਬ ਮੰਗਵਾਈ ਅਤੇ ਇਕ ਮੰਜੇ ਉਤੇ ਚੜ੍ਹ ਕੇ ਦੋਹਾਂ ਨੇ ਪੀਤੀ।੧੦।

ਭਾਂਤ ਭਾਂਤ ਦੀ ਸ਼ਰਾਬ ਪੀਣ ਲਗੇ ਅਤੇ ਮਿਲ ਕੇ ਮਠੀ ਮਠੀ ਧੁੰਨ ਵਿਚ ਗੀਤ ਗਾਣ ਲਗੇ। (ਉਹ) ਕਈ ਤਰ੍ਹਾਂ ਦੀ ਕਾਮ-ਕ੍ਰੀੜਾ ਕਰਨ ਲਗ ਗਏ ਸਨ। (ਉਹ) ਰਾਜੇ ਦਾ ਡਰ ਬਿਲਕੁਲ ਨਹੀਂ ਮੰਨ ਰਹੇ ਸਨ।੧੧।

ਨੌਜਵਾਨ (ਕੁਮਾਰੀ) ਤੋਂ ਛਬੀਲਾ (ਸ਼ਾਹ) ਛਡਿਆ ਨਹੀਂ ਜਾਂਦਾ ਸੀ ਅਤੇ ਰਾਤ ਦਿਨ ਉਸ ਨੂੰ ਗਲੇ ਨਾਲ ਲਗਾਈ ਰਖਦੀ ਸੀ। ਜੇ ਕਦੇ ਸ਼ਿਕਾਰ ਨੂੰ ਜਾਂਦੀ, ਤਾਂ ਇਕੋ ਅੰਬਾਰੀ ਵਿਚ ਉਸ ਨੂੰ ਵੀ ਚੜ੍ਹਾ ਲੈਂਦੀ।੧੨।

ਉਥੇ (ਬੈਠੇ ਹੋਏ) ਕਾਮ-ਕ੍ਰੀੜਾ ਕਰਦੇ ਸਨ ਅਤੇ ਮਾਤਾ ਪਿਤਾ ਤੋਂ ਜ਼ਰਾ ਜਿੰਨੇ ਵੀ ਨਹੀਂ ਡਰਦੇ ਸਨ। ਇਕ ਦਿਨ ਰਾਜਾ ਸ਼ਿਕਾਰ ਚੜ੍ਹਿਆ ਅਤੇ ਨਾਲ ਬਹੁਤ ਸਾਰੀਆਂ ਦਾਸੀਆਂ ਨੂੰ ਲੈ ਲਿਆ।੧੩।

ਉਹ ਬੇਗਮ ਵੀ ਸ਼ਿਕਾਰ ਖੇਡਣ ਲਈ ਚਲ ਪਈ ਅਤੇ ਇਕੋ ਅੰਬਾਰੀ ਵਿਚ ਉਸ (ਪ੍ਰੇਮੀ) ਨੂੰ ਵੀ ਚੜ੍ਹਾ ਲਿਆ। ਇਕ ਸਖੀ ਨੇ ਉਸ ਨੂੰ ਚੜ੍ਹਦੇ ਹੋਇਆਂ ਵੇਖਿਆ ਅਤੇ ਜਾ ਕੇ ਰਾਜੇ ਨੂੰ ਸਾਰਾ ਭੇਦ ਦਸਿਆ।੧੪।

ਸੁਨਿ ਨ੍ਰਿਪ ਬਾਤ ਚਿਤ ਮੋ ਰਾਖੀ। ਔਰਿ ਨਾਰਿ ਸੋ ਪ੍ਰਗਟ ਨ ਭਾਖੀ।
ਦੁਹਿਤਾ ਕੋ ਜਬ ਗਜ ਨਿਕਟਾਯੋ। ਤਬ ਤਾ ਕੋ ਪਿਤੁ ਨਿਕਟ ਬੁਲਾਯੋ। ੧੫।

ਸੁਨਤ ਬੈਨ ਬੇਗਮ ਡਰਪਾਨੀ। ਥਰਹਰ ਕੰਪਾ ਮਿਤ੍ਰ ਤਿਹ ਮਾਨੀ।
ਅਬ ਹੀ ਮੁਝੈ ਭੂਪ ਗਹਿ ਲੈ ਹੈ। ਇਸੀ ਬਨ ਬਿਖੈ ਮਾਰਿ ਚੁਕੈ ਹੈ। ੧੬।

ਨਾਰਿ ਕਹੀ ਪਿਯ ਜਿਨ ਜਿਯ ਡਰੋ। ਕਹੌ ਚਰਿਤ੍ਰ ਤੁਮੈ ਸੋ ਕਰੋ।
ਕਰੀ ਰੂਖ ਕੇ ਤਰੈ ਨਿਕਾਰਾ। ਲਪਟਿ ਰਹਾ ਤਾ ਸੌ ਤਹ ਯਾਰਾ। ੧੭।

ਆਪੁ ਪਿਤਾ ਪ੍ਰਤਿ ਕਿਯਾ ਪਯਾਨਾ। ਮਾਰੇ ਰੀਛ ਰੋਝ ਮ੍ਰਿਗ ਨਾਨਾ।
ਤਾਹਿ ਬਿਲੋਕਿ ਪਿਤਾ ਚੁਪ ਰਹਾ। ਝੂਠ ਲਖਾ ਤਿਹ ਤ੍ਰਿਯ ਮੁਹਿ ਕਹਾ। ੧੮।

ਉਸੀ ਸਖੀ ਕੋ ਪਲਟਿ ਪ੍ਰਹਾਰਾ। ਝੂਠ ਬਚਨ ਇਨ ਮੁਝੈ ਉਚਾਰਾ।
ਖੇਲਿ ਅਖੇਟ ਭੂਪ ਗ੍ਰਿਹ ਆਯੋ। ਤਿਸੀ ਬਿਰਛ ਤਰ ਕਰੀ ਲਖਾਯੋ। ੧੯।

*ਅੜਿਲ*

ਪਕਰਿ ਭੁਜਾ ਗਜ ਪਰ ਪਿਯ ਲਯੋ ਚੜਾਇ ਕੈ।
ਭੋਗ ਅੰਬਾਰੀ ਬੀਚ ਕਰੇ ਸੁਖ ਪਾਇ ਕੈ।
ਲਪਟਿ ਲਪਟਿ ਦੋਊ ਕੇਲ ਕਰਤ ਮੁਸਕਾਇ ਕਰਿ।
ਹੋ ਹਮਰੌ ਭੂਪਤਿ ਭੇਦ ਨ ਸਕਿਯੋ ਪਾਇ ਕਰਿ। ੨੦।

*ਦੋਹਰਾ*

ਪਹਿਲੇ ਰੂਖ ਚੜਾਇ ਤਿਹ ਲੈ ਆਈ ਫਿਰਿ ਧਾਮ।
ਉਲਟਾ ਤਿਹ ਝੂਠਾ ਕਿਯਾ ਭੇਦ ਦਿਯਾ ਜਿਹ ਬਾਮ। ੨੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੁਹਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੭੪। ੬੭੮੧। ਅਫਜੂੰ।*

*ਚੌਪਈ*

ਇਸਕ ਤੰਬੋਲ ਸਹਿਰ ਹੈ ਜਹਾ। ਇਸਕ ਤੰਬੋਲ ਨਰਾਧਿਪ ਤਹਾ।
ਸ੍ਰੀ ਸਿੰਗਾਰ ਮਤੀ ਤਿਹ ਦਾਰਾ। ਜਾ ਸੀ ਘੜੀ ਨ ਬ੍ਰਹਮੁ ਸੁ ਨਾਰਾ। ੧।

*ਅੜਿਲ*

ਸ੍ਰੀ ਜਗ ਜੋਬਨ ਦੇ ਤਿਹ ਸੁਤਾ ਬਖਾਨਿਯੈ।
ਦੁਤਿਯ ਰੂਪ ਕੀ ਰਾਸ ਜਗਤ ਮਹਿ ਜਾਨਿਯੈ।
ਅਧਿਕ ਪ੍ਰਭਾ ਜਲ ਥਲ ਮਹਿ ਜਾ ਕੀ ਜਾਨਿਯਤ।
ਹੋ ਨਰੀ ਨਾਗਨੀ ਨਾਰਿ ਨ ਵੈਸੀ ਮਾਨਿਯਤ। ੨।

ਰਾਜੇ ਨੇ ਗੱਲ ਸੁਣ ਕੇ ਮਨ ਵਿਚ ਰਖੀ ਅਤੇ ਹੋਰ ਕਿਸੇ ਇਸਤਰੀ ਨੂੰ ਨ ਦਸੀ। ਜਦ ਪੁੱਤਰੀ ਦਾ ਹਾਥੀ ਨੇੜੇ ਆਇਆ, ਤਦ ਪਿਤਾ ਨੇ ਉਸ ਨੂੰ ਨੇੜੇ ਬੁਲਾਇਆ।੧੫।

(ਰਾਜੇ ਦੀ) ਗੱਲ ਸੁਣ ਕੇ ਬੇਗਮ ਡਰ ਗਈ ਅਤੇ ਉਸ ਦਾ ਮਾਣ ਮਤਾ ਮਿਤਰ ਵੀ ਥਰਥਰ ਕੰਬਣ ਲਗਾ। (ਅਤੇ ਕਹਿਣ ਲਗਾ--) ਮੈਨੂੰ ਹੁਣੇ ਰਾਜਾ ਪਕੜ ਲਵੇਗਾ ਅਤੇ ਇਸੇ ਜੰਗਲ ਵਿਚ ਮਾਰ ਮੁਕਾਏਗਾ।੧੬।

ਇਸਤਰੀ ਨੇ ਪ੍ਰੇਮੀ ਨੂੰ ਕਿਹਾ-- (ਤੁਸੀਂ) ਮਨ ਵਿਚ ਨ ਡਰੋ। ਜੋ ਚਰਿਤ੍ਰ (ਮੈਂ) ਤੁਹਾਨੂੰ ਕਹਿੰਦੀ ਹਾਂ, ਉਹੀ ਕਰੋ। (ਉਸ ਨੇ) ਹਾਥੀ ਨੂੰ ਇਕ ਬ੍ਰਿਛ ਦੇ ਹੇਠੋਂ ਕਢਿਆ ਅਤੇ ਉਸ ਦਾ ਯਾਰ ਉਸ (ਬ੍ਰਿਛ) ਨਾਲ ਲਿਪਟ ਗਿਆ।੧੭।

ਆਪ ਪਿਤਾ ਕੋਲ ਆ ਗਈ ਅਤੇ (ਸ਼ਿਕਾਰ ਵਿਚ) ਬਹੁਤ ਸਾਰੇ ਰਿਛ, ਰੋਝ ਅਤੇ ਹਿਰਨ ਮਾਰੇ। ਉਸ ਨੂੰ ਵੇਖ ਕੇ ਰਾਜਾ ਚੁਪ ਰਿਹਾ ਅਤੇ ਉਸ ਦਾਸੀ ਨੇ ਜੋ ਮੈਨੂੰ ਕਿਹਾ ਸੀ, ਉਸ ਨੂੰ ਝੂਠ ਸਮਝਿਆ।੧੮।

ਉਲਟਾ ਉਸੇ ਸਖੀ ਨੂੰ (ਰਾਜੇ ਨੇ) ਮਾਰ ਦਿੱਤਾ ਕਿ ਇਸ ਨੇ ਮੈਨੂੰ ਝੂਠੀ ਗੱਲ ਕਹੀ ਸੀ। ਰਾਜਾ ਸ਼ਿਕਾਰ ਖੇਡ ਕੇ ਘਰ ਆ ਗਿਆ। (ਕੁਮਾਰੀ ਨੇ) ਉਸੇ ਬ੍ਰਿਛ ਹੇਠੋਂ ਹਾਥੀ ਨੂੰ ਲੰਘਾਇਆ।੧੯।

*ਅੜਿਲ*

ਬਾਂਹ ਪਕੜ ਕੇ ਉਸ ਨੇ ਪ੍ਰੀਤਮ ਨੂੰ ਹਾਥੀ ਉਤੇ ਚੜ੍ਹਾ ਲਿਆ ਅਤੇ ਅੰਬਾਰੀ ਵਿਚ ਸੁਖ ਪੂਰਵਕ ਸੰਯੋਗ ਕੀਤਾ। (ਉਹ) ਦੋਵੇਂ ਲਿਪਟ ਲਿਪਟ ਕੇ ਮੁਸਕਰਾਉਂਦੇ ਹੋਏ ਰਤੀ-ਕ੍ਰੀੜਾ ਕਰ ਰਹੇ ਸਨ (ਅਤੇ ਸੋਚ ਰਹੇ ਸਨ ਕਿ) ਰਾਜਾ ਸਾਡੇ ਭੇਦ ਨੂੰ ਨਹੀਂ ਪਾ ਸਕਿਆ।੨੦।

*ਦੋਹਰਾ*

ਪਹਿਲਾਂ ਉਸ ਨੂੰ ਬ੍ਰਿਛ ਉਤੇ ਚੜ੍ਹਾਇਆ ਅਤੇ ਫਿਰ ਘਰ ਲੈ ਆਈ। ਜਿਸ ਦਾਸੀ ਨੇ ਭੇਦ ਦਸਿਆ, ਉਸੇ ਨੂੰ ਉਲਟਾ ਝੂਠਾ ਠਹਿਰਾਇਆ।੨੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੭੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੭੪। ੬੭੮੧। ਚਲਦਾ।*

*ਚੌਪਈ*

ਜਿਥੇ ਇਸਕ ਤੰਬੋਲ ਨਾਂ ਦਾ ਨਗਰ ਸੀ, ਉਥੇ ਇਸਕ ਤੰਬੋਲ ਨਾਂ ਦਾ ਰਾਜਾ ਸੀ। ਉਸ ਦੀ ਸ਼ਿਗਾਰ ਮਤੀ ਨਾਂ ਦੀ ਪਤਨੀ ਸੀ। ਉਸ ਵਰਗੀ ਸੁੰਦਰ ਬ੍ਰਹਮਾ ਨੇ ਹੋਰ ਕੋਈ ਇਸਤਰੀ ਨਹੀਂ ਬਣਾਈ ਸੀ।੧।

*ਅੜਿਲ*

ਉਸ ਦੀ ਪੁੱਤਰੀ ਨੂੰ ਜਗ ਜੋਬਨ ਦੇ (ਦੇਈ) ਕਹਿੰਦੇ ਸਨ। ਉਸ ਨੂੰ ਜਗਤ ਵਿਚ ਰੂਪ ਦੀ ਦੂਜੀ ਰਾਸ ਜਾਣਿਆ ਜਾਂਦਾ ਸੀ। ਉਸ ਦੀ ਜਲ ਥਲ ਵਿਚ ਬਹੁਤ ਪ੍ਰਭਾ ਜਾਣੀ ਜਾਂਦੀ ਸੀ। ਕੋਈ ਨਰੀ ਜਾਂ ਨਾਗਣ ਉਸ ਵਰਗੀ ਨਹੀਂ ਮੰਨੀ ਜਾਂਦੀ ਸੀ।੨।

*ਦੋਹਰਾ*

ਤਹ ਇਕ ਪੂਤ ਸਰਾਫ ਕੋ ਤਾ ਕੋ ਰੂਪ ਅਪਾਰ।
ਜੋਰਿ ਨੈਨਿ ਨਾਰੀ ਰਹੈ ਜਾਨਿ ਨ ਗ੍ਰਿਹ ਬਿਸੰਭਾਰ। ੩।

*ਚੌਪਈ*

ਰਾਜ ਸੁਤਾ ਤਾ ਕੀ ਛਬਿ ਲਹੀ। ਮਨ ਬਚ ਕ੍ਰਮ ਮਨ ਮੈ ਅਸ ਕਹੀ।
ਏਕ ਬਾਰ ਗਹਿ ਯਾਹਿ ਮੰਗਾਊ। ਕਾਮ ਭੋਗ ਰੁਚਿ ਮਾਨ ਮਚਾਊ। ੪।

ਪਠੈ ਸਹਚਰੀ ਦਈ ਤਹਾ ਇਕ। ਤਾਹਿ ਬਾਤ ਸਮੁਝਾਇ ਅਨਿਕ ਨਿਕ।
ਅਮਿਤ ਦਰਬ ਦੈ ਤਾਹਿ ਭੁਲਾਈ। ਜਿਹ ਤਿਹ ਭਾਤਿ ਕੁਅਰਿ ਕੌ ਲਿਆਈ। ੫।

ਭਾਤਿ ਭਾਤਿ ਕੇ ਕਰਤ ਬਿਲਾਸਾ। ਮਾਨਤ ਕਿਸੀ ਨ ਨਰ ਕੋ ਤ੍ਰਾਸਾ।
ਤਬ ਲਗ ਆਇ ਪਿਤਾ ਤਹ ਗਯੋ। ਅਧਿਕ ਬਿਮਨ ਤਾ ਕੋ ਮਨ ਭਯੋ। ੬।

ਅਵਰ ਘਾਤ ਤਬ ਹਾਥ ਨ ਆਈ। ਏਕ ਬਾਤ ਤਬ ਤਾਹਿ ਬਨਾਈ।
ਬੀਚ ਸਮ੍ਯਾਨਾ ਕੇ ਤਿਹ ਸੀਆ। ਐਚਿਤ ਨਾਵ ਠਾਢ ਕਰ ਦੀਆ। ੭।

ਉਪਰ ਅਵਰ ਸਮ੍ਯਾਨਾ ਡਾਰਾ। ਵਾ ਕੋ ਜਾਇ ਨ ਅੰਗ ਨਿਹਾਰਾ।
ਆਗੇ ਜਾਇ ਪਿਤਾ ਚਲਿ ਲੀਨਾ। ਜੋਰਿ ਪ੍ਰਨਾਮ ਦੋਊ ਕਰ ਦੀਨਾ। ੮।

*ਅੜਿਲ*

ਤਿਸ ਸਮ੍ਯਾਨਾ ਕੇ ਤਰ ਪਿਤੁ ਬੈਠਾਇਯੋ।
ਏਕ ਏਕ ਕਰਿ ਤਾ ਕੌ ਪੁਹਪ ਦਿਖਾਇਯੋ।
ਭੂਪ ਬਿਦਾ ਹ੍ਵੈ ਜਬੈ ਆਪੁਨੇ ਗ੍ਰਿਹ ਅਯੋ।
ਹੋ ਕਾਢਿ ਤਹਾ ਤੇ ਮਿਤ੍ਰ ਸੇਜ ਊਪਰ ਲਯੋ। ੯।

*ਦੋਹਰਾ*

ਇਹ ਛਲ ਸੌ ਰਾਜਾ ਛਲਾ ਸਕਾ ਭੇਦ ਨਹਿ ਪਾਇ।
ਦੁਹਿਤਾ ਕੇ ਗ੍ਰਿਹ ਜਾਇ ਸਿਰ ਆਯੋ ਕੋਰ ਮੁੰਡਾਇ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੰਝਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੭੫। ੬੭੯੧। ਅਫਜੂੰ।*

*ਚੌਪਈ*

ਸੁਨਾ ਰਾਜਾ ਇਕ ਔਰ ਕਹਾਨੀ। ਕਿਨਹੂੰ ਲਖੀ ਨ ਕਿਨਹੂੰ ਜਾਨੀ।
ਸਹਿਰ ਹੈਦਰਾਬਾਦ ਬਸਤ ਜਹ। ਸ੍ਰੀ ਹਰਿਜਛ ਕੇਤੁ ਰਾਜਾ ਤਹ।੧।

*ਦੋਹਰਾ*

ਉਥੇ ਇਕ ਸਰਾਫ਼ ਦਾ ਪੁੱਤਰ ਸੀ ਜੋ ਬਹੁਤ ਹੀ ਸੁੰਦਰ ਸੀ। ਜੇ (ਉਸ ਨਾਲ) ਕੋਈ ਇਸਤਰੀ ਨੈਣ ਜੋੜ ਲੈਂਦੀ ਤਾਂ ਬੇਸੁਧ ਹੋ ਕੇ ਘਰ ਜਾਣ ਯੋਗ ਨ ਰਹਿੰਦੀ।੩।

*ਚੌਪਈ*

ਰਾਜ ਕੁਮਾਰੀ ਨੇ (ਇਕ ਵਾਰ) ਉਸ ਦੀ ਛਬੀ ਨੂੰ ਵੇਖਿਆ ਅਤੇ ਮਨ, ਬਚਨ ਤੇ ਕਰਮ ਕਰ ਕੇ ਮਨ ਵਿਚ ਇਸ ਤਰ੍ਹਾਂ ਕਹਿਣ ਲਗੀ। ਜੇ ਇਸ ਨੂੰ ਇਕ ਵਾਰ ਪਕੜ ਕੇ ਘਰ ਮੰਗਵਾ ਲਵਾਂ, ਤਾਂ ਰੁਚੀ ਪੂਰਵਕ ਇਸ ਨਾਲ ਰਮਣ ਕਰਾਂ।੪।

ਇਕ ਦਿਨ ਇਕ ਦਾਸੀ ਨੂੰ ਸਾਰੀ ਗੱਲ ਅਨੇਕ ਤਰ੍ਹਾਂ ਨਾਲ ਸਮਝਾ ਕੇ ਉਸ ਪਾਸ ਭੇਜ ਦਿੱਤਾ। ਉਸ ਨੂੰ ਬਹੁਤ ਧਨ ਦੇ ਕੇ (ਨਿਰਧਨਤਾ) ਭੁਲਾ ਦਿੱਤੀ। (ਉਹ) ਜਿਵੇਂ ਕਿਵੇਂ ਉਸ ਕੁਮਾਰ ਨੂੰ ਲੈ ਆਈ।੫।

ਕਿਸੇ ਵੀ ਬੰਦੇ ਦਾ ਡਰ ਮੰਨੇ ਬਿਨਾ (ਉਸ ਨੇ ਉਸ ਨਾਲ) ਭਾਂਤ ਭਾਂਤ ਦੀ ਰਤੀ-ਕ੍ਰੀੜਾ ਕੀਤੀ। ਤਦ ਤਕ ਉਸ ਦਾ ਪਿਤਾ ਉਥੇ ਆ ਗਿਆ, ਤਾਂ ਉਸ (ਕੁਮਾਰੀ) ਦਾ ਮਨ ਬਹੁਤ ਉਦਾਸ ਹੋ ਗਿਆ।੬।

ਉਦੋਂ ਉਸ ਨੂੰ ਹੋਰ ਕੋਈ ਦਾਓ ਨ ਸੁਝਿਆ, ਤਦ ਉਸ ਨੂੰ ਇਕ ਗੱਲ ਸੁਝੀ। ਉਸ ਨੂੰ ਸ਼ਾਮਿਆਨੇ ਵਿਚ ਸੀ ਦਿੱਤਾ ਅਤੇ ਤੜਾਵਾਂ ('ਨਾਵ') ਖਿਚ ਕੇ ਖੜਾ ਕਰ ਦਿੱਤਾ।੭।

(ਉਸ) ਉਪਰ ਇਕ ਹੋਰ ਸ਼ਾਮਿਆਨਾ ਪਾ ਦਿੱਤਾ, (ਤਾਂ ਜੋ) ਉਸ ਦਾ ਕੋਈ ਅੰਗ ਵੇਖਿਆ ਨ ਜਾ ਸਕੇ। ਪਿਤਾ ਨੂੰ ਅਗੋਂ ਚਲ ਕੇ ਮਿਲੀ ਅਤੇ ਦੋਵੇਂ ਹੱਥ ਜੋੜ ਕੇ ਪ੍ਰਨਾਮ ਕੀਤਾ।੮।

*ਅੜਿਲ*

ਉਸ ਸ਼ਾਮਿਆਨੇ ਹੇਠਾਂ ਪਿਤਾ ਨੂੰ ਬਿਠਾਇਆ ਅਤੇ ਇਕ ਇਕ ਕਰ ਕੇ ਰਾਜੇ ਨੂੰ ਫੁਲ ਵਿਖਾਏ। ਜਦ ਰਾਜਾ ਵਿਦਾ ਹੋ ਕੇ ਆਪਣੇ ਘਰ ਆਇਆ, ਤਾਂ ਉਸ (ਸ਼ਾਮਿਆਨੇ) ਵਿਚੋਂ ਮਿਤਰ ਨੂੰ ਕਢ ਕੇ ਸੇਜ ਉਤੇ ਲ਼ ਲਿਆ।੯।

*ਦੋਹਰਾ*

ਇਸ ਛਲ ਨਾਲ ਰਾਜਾ ਛਲਿਆ ਗਿਆ ਅਤੇ ਭੇਦ ਨੂੰ ਨ ਪਾ ਸਕਿਆ। ਪੁੱਤਰੀ ਦੇ ਘਰ ਜਾ ਕੇ ਸੁਕਾ ਸਿਰ ਮੁੰਨਵਾ ਆਇਆ (ਅਰਥਾਤ੍ ਛਲਿਆ ਗਿਆ)।੧0।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੭੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੭੫। ੬੭੯੧। ਚਲਦਾ।*

*ਚੌਪਈ*

ਹੇ ਰਾਜਨ! ਇਕ ਹੋਰ ਕਹਾਣੀ ਸੁਣੋ। ਜੋ ਕਿਸੇ ਨੇ ਨ ਵੇਖੀ ਅਤੇ ਨ ਹੀ ਸੁਣੀ ਹੈ। ਜਿਥੇ ਹੈਦਰਾਬਾਦ ਸ਼ਹਿਰ ਵਸਦਾ ਸੀ, ਉਥੇ ਹਰਿਜਛ ਕੇਤੁ ਨਾਂ ਦਾ ਰਾਜਾ (ਰਾਜ ਕਰਦਾ) ਸੀ।੧।

ਗ੍ਰਿਹ ਮਦਮਤ ਮਤੀ ਤਿਹ ਨਾਰੀ। ਸ੍ਰੀ ਪ੍ਰਬੀਨ ਦੇ ਧਾਮ ਦੁਲਾਰੀ।
ਅਪਮਾਨ ਦੁਤਿ ਜਾਤ ਨ ਕਹੀ। ਜਾਨੁਕ ਫੂਲ ਚੰਬੇਲੀ ਰਹੀ। ੨।

ਨਿਹਚਲ ਸਿੰਘ ਤਹਾ ਇਕ ਛਤ੍ਰੀ। ਸੂਰਬੀਰ ਬਲਵਾਨ ਤਿਅਤ੍ਰੀ।
ਤਿਹ ਪ੍ਰਬੀਨ ਦੇ ਨੈਨ ਨਿਹਾਰਾ। ਮਦਨ ਕ੍ਰਿਪਾਨ ਘਾਇ ਜਨੁ ਮਾਰਾ। ੩।

ਪਠੈ ਸਹਚਰੀ ਲਿਯਾ ਬੁਲਾਇ। ਭੋਗ ਕਿਯਾ ਰੁਚਿ ਦੁਹੂੰ ਬਢਾਇ।
ਭਾਤਿ ਭਾਤਿ ਤਨ ਚੁੰਬਨ ਕਰੈ। ਬਿਬਿਧ ਪ੍ਰਕਾਰ ਆਸਨਨ ਧਰੈ। ੪।

ਤਬ ਤਹ ਆਇ ਗਯੋ ਪਿਤੁ ਵਾ ਕੋ। ਭੋਗਤ ਹੁਤੋ ਜਹਾ ਪਿਯ ਤਾ ਕੋ।
ਚਮਕਿ ਚਰਿਤ੍ਰ ਚੰਚਲਾ ਕੀਨਾ। ਪਰਦਨ ਬੀਚ ਲਪਟਿ ਤਿਹ ਲੀਨਾ। ੫।

*ਦੋਹਰਾ*

ਪਰਦਨ ਬੀਚ ਲਪੇਟਿ ਤਿਹ ਦਿਯਾ ਧਾਮ ਪਹੁਚਾਇ।
ਮੁਖ ਬਾਏ ਰਾਜਾ ਰਹਾ ਸਕਾ ਚਰਿਤ੍ਰ ਨ ਪਾਇ। ੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੭੬। ੬੭੯੭। ਅਫਜੂੰ।*

*ਚੌਪਈ*

ਨਵਤਨ ਸੁਨਹੁ ਨਰਾਧਿਪ ਕਥਾ। ਕਿਯਾ ਚਰਿਤ੍ਰ ਚੰਚਲਾ ਜਥਾ।
ਤ੍ਰਿੰਬਕ ਮਹਾ ਰੁਦ੍ਰ ਹੈ ਜਹਾ। ਤ੍ਰਿੰਬਕ ਦਤ ਨਰਾਧਪ ਤਹਾ। ੧।

ਤ੍ਰਿਬੰਕ ਪੁਰ ਤਾ ਕੋ ਬਹੁ ਸੋਹੈ। ਇੰਦ੍ਰ ਚੰਦ੍ਰ ਲੋਕ ਕਹ ਮੋਹੈ।
ਸ੍ਰੀ ਰਸਰੀਤਿ ਮਤੀ ਤਿਹ ਨਾਰੀ। ਕੰਚਨ ਅਵਟਿ ਸਾਂਚੇ ਜਨੁ ਢਾਰੀ। ੨।

ਸ੍ਰੀ ਸੁਹਾਸ ਦੇ ਤਾ ਕੀ ਕੰਨ੍ਯਾ। ਜਿਹ ਸਮ ਉਪਜੀ ਨਾਰਿ ਨ ਅੰਨ੍ਯਾ।
ਏਕ ਚਤੁਰਿ ਅਰੁ ਸੁੰਦਰਿ ਘਨੀ। ਜਿਹ ਸਮਾਨ ਕੋਈ ਨਹਿ ਬਨੀ। ੩।

ਇਕ ਦਿਨ ਕੁਅਰਿ ਬਾਗ ਕੋ ਚਲੀ। ਬੀਸ ਪਚਾਸ ਲਏ ਸੰਗ ਅਲੀ।
ਜਾਤ ਹੁਤੀ ਮਾਰਗ ਕੇ ਮਾਹੀ। ਸੁੰਦਰ ਨਿਰਖਾ ਏਕ ਤਹਾ ਹੀ। ੪।

ਸੇਰ ਸਿੰਘ ਤਿਹ ਨਾਮ ਬਿਰਾਜਤ। ਜਾਹਿ ਨਿਰਖਿ ਰਤਿ ਕੋ ਮਨ ਲਾਜਤ।
ਕਹ ਲਗਿ ਤਿਹ ਛਬਿ ਭਾਖਿ ਸੁਨਾਊ। ਪ੍ਰਭਾ ਕੇਰ ਸੁਭ ਗ੍ਰੰਥ ਬਨਾਊ। ੫।

*ਅੜਿਲ*

ਰਾਜ ਸੁਤਾ ਜਬ ਤੇ ਤਿਹ ਗਈ ਨਿਹਾਰਿ ਕਰਿ।
ਰਹੀ ਮਤ ਹ੍ਵੈ ਮਨ ਇਹ ਬਾਤ ਬਿਚਾਰਿ ਕਰਿ।
ਕੋਟਿ ਜਤਨ ਕਰਿ ਕਰਿ ਕਰਿ ਯਾਹਿ ਬੁਲਾਇਯੈ।
ਹੋ ਕਾਮ ਕੇਲ ਕਰਿ ਯਾ ਸੌ ਹਰਖ ਕਮਾਇਯੈ। ੬।

ਉਸ ਦੇ ਘਰ ਮਦਮਤ ਮਤੀ ਨਾਂ ਦੀ ਇਸਤਰੀ ਸੀ। (ਉਨ੍ਹਾਂ ਦੇ) ਘਰ ਪ੍ਰਬੀਨ ਦੇ (ਦੇਈ) ਨਾਂ ਦੀ ਪੁੱਤਰੀ ਸੀ। ਉਸ ਦੀ ਬੇਮਿਸਾਲ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਇੰਜ ਲਗਦਾ ਸੀ) ਮਾਨੋ ਚੰਬੇਲੀ ਦਾ ਫੁਲ ਹੋਵੇ।੨।

ਉਥੇ ਇਕ ਨਿਹਚਲ ਸਿੰਘ ਨਾਂ ਦਾ ਛਤ੍ਰੀ ਸੀ। ਜੋ ਬਹੁਤ ਸੂਰਵੀਰ, ਬਲਵਾਨ ਅਤੇ ਅਸਤ੍ਰਧਾਰੀ ਸੀ। ਉਸ ਨੂੰ ਪ੍ਰਬੀਨ ਦੇਈ ਨੇ ਅੱਖਾਂ ਨਾਲ ਵੇਖਿਆ (ਤਾਂ ਇੰਜ ਲਗੀ) ਮਾਨੋ ਕਾਮ ਦੇਵ ਨੇ ਤਲਵਾਰ ਨਾਲ ਮਾਰ ਦਿੱਤੀ ਹੋਵੇ।੩।

(ਉਸ ਨੇ) ਦਾਸੀ ਭੇਜ ਕੇ ਉਸ ਨੂੰ ਬੁਲਾ ਲਿਆ ਅਤੇ ਦੋਹਾਂ ਨੇ ਰੁਚੀ ਪੂਰਵਕ ਭੋਗ ਕੀਤਾ। ਭਾਂਤ ਭਾਂਤ ਨਾਲ ਚੁੰਬਨ ਲਏ ਅਤੇ ਕਈ ਪ੍ਰਕਾਰ ਦੇ ਆਸਣ ਮਾਣੇ।੪।

ਤਦ ਉਸ ਦਾ ਪਿਤਾ ਉਥੇ ਆ ਗਿਆ, ਜਿਥੇ ਉਸ ਦਾ ਪ੍ਰੀਤਮ ਉਸ ਨਾਲ ਰਤੀ-ਲੀਲ੍ਹਾ ਮਚਾ ਰਿਹਾ ਸੀ। (ਉਸ) ਇਸਤਰੀ ਨੇ ਤੀਬ੍ਰਤਾ ਨਾਲ ਇਕ ਚਰਿਤ੍ਰ ਕੀਤਾ ਅਤੇ ਉਸ (ਪ੍ਰੀਤਮ) ਨੂੰ ਪਰਦਿਆਂ ਵਿਚ ਲਪੇਟ ਲਿਆ।੫।

*ਦੋਹਰਾ*

ਉਸ ਨੂੰ ਪਰਦਿਆਂ ਵਿਚ ਲਪੇਟ ਕੇ ਘਰ ਪਹੁੰਚਾ ਦਿੱਤਾ। ਰਾਜਾ ਮੂੰਹ ਅੱਡੀ ਰਹਿ ਗਿਆ ਅਤੇ ਚਰਿਤ੍ਰ ਨੂੰ ਸਮਝ ਨ ਸਕਿਆ।੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੭੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੭੬। ੬੭੯੭। ਚਲਦਾ।*

*ਚੌਪਈ*

ਹੇ ਰਾਜਨ! ਇਕ ਨਵੀਂ ਕਥਾ ਸੁਣੋ, ਜਿਸ ਤਰ੍ਹਾਂ ਦਾ (ਇਕ) ਇਸਤਰੀ ਨੇ ਚਰਿਤ੍ਰ ਕੀਤਾ ਸੀ। ਜਿਥੇ ਤ੍ਰਿੰਬਕ ਮਹਾ ਰੁਦ੍ਰ ਹੈ, ਉਥੇ ਤ੍ਰਿੰਬਕ ਦੱਤ ਨਾਂ ਦਾ ਰਾਜਾ (ਰਾਜ ਕਰਦਾ) ਸੀ।੧।

ਉਸ ਦਾ ਤ੍ਰਿੰਬਕ ਪੁਰ ਬਹੁਤ ਹੀ ਸ਼ੋਭਾਸ਼ਾਲੀ ਸੀ, ਜੋ ਇੰਦਰ ਅਤੇ ਚੰਦ੍ਰ ਲੋਕਾਂ ਨੂੰ ਵੀ ਮੋਹ ਲੈਂਦਾ ਸੀ। ਰਸਰੀਤ ਮਤੀ ਉਸ ਦੀ ਇਸਤਰੀ ਸੀ। (ਇੰਜ ਲਗਦੀ ਸੀ) ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ।੨।

ਉਸ ਦੀ ਕੰਨਿਆ ਦਾ ਨਾਂ ਸੁਹਾਸ ਦੇ (ਦੇਈ) ਸੀ ਜਿਸ ਵਰਗੀ ਕੋਈ ਹੋਰ ਨਾਰ ਪੈਦਾ ਨਹੀਂ ਹੋਈ ਸੀ। ਉਹ ਇਕ ਸਿਆਣੀ ਅਤੇ ਦੂਜੇ ਬਹੁਤ ਸੁੰਦਰ ਸੀ, ਜਿਸ ਵਰਗੀ (ਸੁੰਦਰ) ਕੋਈ ਹੋਰ ਨਹੀਂ ਬਣੀ ਸੀ।੩।

ਇਕ ਦਿਨ ਰਾਜ ਕੁਮਾਰੀ ਵੀਹ ਪੰਜਾਹ ਸਖੀਆਂ ਨੂੰ ਨਾਲ ਲੈ ਕੇ ਬਾਗ ਨੂੰ ਗਈ। (ਜਦ) ਰਾਹ ਵਿਚ ਜਾ ਰਹੀ ਸੀ, ਤਾਂ ਉਥੇ ਇਕ ਸੁੰਦਰ (ਆਦਮੀ) ਵੇਖਿਆ।੪।

ਉਸ ਦਾ ਨਾਮ ਸ਼ੇਰ ਸਿੰਘ ਸੀ। (ਉਹ ਇਤਨਾ ਸੁੰਦਰ ਸੀ ਕਿ) ਉਸ ਨੂੰ ਵੇਖ ਕੇ (ਕਾਮ ਦੇਵ ਦੀ ਇਸਤਰੀ) ਰਤੀ ਵੀ ਲਜਿਤ ਹੁੰਦੀ ਸੀ। ਉਸ ਦੀ ਸੁੰਦਰਤਾ ਦਾ ਕਿਥੋਂ ਤਕ ਵਰਣਨ ਕਰਾਂ। (ਉਸ ਦੀ) ਸੁੰਦਰਤਾ ਲਈ (ਇਕ) ਸ਼ੁਭ ਗ੍ਰੰਥ ਬਣਾ ਦਿਆਂ।੫।

*ਅੜਿਲ*

ਜਦ ਦੀ ਰਾਜ ਕੁਮਾਰੀ ਉਸ ਨੂੰ ਵੇਖ ਕੇ ਗਈ ਸੀ, ਤਾਂ (ਉਹ) ਇਹ ਗੱਲ ਵਿਚਾਰ ਕੇ ਮਨ ਵਿਚ ਮਸਤ ਹੋ ਰਹੀ ਸੀ ਕਿ ਕਰੋੜਾਂ ਯਤਨ ਕਰ ਕਰ ਕੇ ਉਸ ਨੂੰ ਬੁਲਾਵਾਂਗੀ ਅਤੇ ਉਸ ਨਾਲ ਰਤੀ-ਕ੍ਰੀੜਾ ਕਰ ਕੇ ਸੁਖ ਪ੍ਰਾਪਤ ਕਰਾਂਗੀ।੬।

*ਚੌਪਈ*

ਸਖੀ ਏਕ ਤਹ ਦਈ ਪਠਾਇ। ਜਿਹ ਤਿਹ ਬਿਧਿ ਤਿਹ ਲਯੋ ਬੁਲਾਇ।
ਪੜਿ ਪੜਿ ਦੋਹਾ ਛੰਦ ਬਿਹਾਰਹਿ। ਸਕਲ ਮਦਨ ਕੋ ਤਾਪ ਨਿਵਾਰਹਿ। ੭।

ਆਵਤ ਨੈਨ ਨਿਰਖਿ ਕਰਿ ਰਾਜਾ। ਇਹ ਬਿਧਿ ਚਰਿਤ ਚੰਚਲਾ ਸਾਜਾ।
ਰੋਮ ਨਾਸ ਤਿਹ ਬਦਨ ਲਗਾਯੋ। ਨਾਰਿ ਭੇਸ ਤਾ ਕਹ ਪਹਿਰਾਯੋ। ੮।

ਝਾਰੂ ਏਕ ਹਾਥ ਤਿਹ ਲਿਯੋ। ਦੂਜੇ ਹਾਥ ਟੋਕਰਾ ਦਿਯੋ।
ਮੁਹਰਨ ਔਰ ਰਪੈਯਨ ਭਰੋ। ਤਾਹਿ ਚੰਡਾਰੀ ਭਾਖਿਨਿ ਕਰੋ। ੯।

ਨ੍ਰਿਪ ਆਗੇ ਕਰਿ ਤਾਹਿ ਨਿਕਾਰਿਯੋ। ਮੂੜ ਭੂਪ ਨਹਿ ਭੇਦ ਬਿਚਾਰਿਯੋ।
ਕਾਢਿ ਖੜਗ ਤਿਹ ਹਨਤ ਨ ਭਯੋ। ਜਾਨਿ ਚੰਡਾਰ ਤਾਹਿ ਨ੍ਰਿਪ ਗਯੋ। ੧੦।

ਜਿਨ ਇਹ ਮੋਰ ਅੰਗ ਛੁਹਿ ਜਾਇ। ਮੁਝੈ ਕਰੈ ਅਪਵਿਤ੍ਰ ਬਨਾਇ।
ਤਾਹਿ ਪਛਾਨਿ ਪਕਰਿ ਨਹਿ ਲਯੋ। ਲੈ ਮੁਹਰੈ ਸੁੰਦਰ ਘਰ ਗਯੋ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੭੭। ੬੮੦੮। ਅਫਜੂੰ।*

*ਚੌਪਈ*

ਭੂਪ ਤ੍ਰਿਹਾਟਕ ਸੈਨ ਭਨਿਜੈ। ਨਗਰ ਤਿਹਾੜੋ ਜਾਹਿ ਕਹਿਜੈ।
ਜਾਹਿ ਤ੍ਰਿਹਾਟਕ ਪੁਰੀ ਬਖਾਨੈ। ਦਾਨਵ ਦੇਵ ਜਛ ਸਭ ਜਾਨੈ। ੧।

ਸ੍ਰੀ ਮਹਬੂਬ ਮਤੀ ਤਿਹ ਨਾਰੀ। ਜਿਹ ਸਮ ਸੁੰਦਰਿ ਕਹੂੰ ਨ ਕੁਮਾਰੀ।
ਦੁਤਿਯ ਨਾਰਿ ਮ੍ਰਿਦੁਹਾਸ ਮਤੀ ਤਿਹ। ਨਹਿ ਸਸਿ ਸਮ ਕਹਿਯਤ ਆਨਨ ਜਿਹ। ੨।

ਸ੍ਰੀ ਮਹਬੂਬ ਮਤੀ ਤਨ ਨ੍ਰਿਪ ਰਤਿ। ਦੁਤਿਯ ਨਾਰਿ ਪਰ ਨਹਿ ਆਨਨ ਮਤਿ।
ਅਧਿਕ ਭੋਗ ਤਿਹ ਸਾਥ ਕਮਾਯੋ। ਏਕ ਪੁਤ੍ਰ ਤਾ ਤੇ ਉਪਜਾਯੋ। ੩।

ਦੁਤਿਯ ਨਾਰਿ ਤੇ ਸਾਥ ਨ ਪ੍ਰੀਤਾ। ਤਾਹਿ ਨ ਬੀਚ ਲ੍ਯਾਵਤ ਚੀਤਾ।
ਸੁਤਵੰਤੀ ਇਕ ਪੁਨਿ ਪਤਿ ਪ੍ਰੀਤ। ਅਵਰ ਤ੍ਰਿਯਹਿ ਲ੍ਯਾਵਤ ਨਹਿ ਚੀਤ। ੪।

ਦੁਤਿਯ ਨਾਰਿ ਤਬ ਅਧਿਕ ਰਿਸਾਈ। ਏਕ ਘਾਤ ਕੀ ਬਾਤ ਬਨਾਈ।
ਸਿਸ ਕੀ ਗੁਦਾ ਗੋਖਰੂ ਦਿਯਾ। ਤਾ ਤੇ ਅਧਿਕ ਦੁਖਿਤ ਤਿਹ ਕਿਯਾ। ੫।

ਬਾਲਕ ਅਧਿਕ ਦੁਖਾਤੁਰ ਭਯੋ। ਰੋਵਤ ਧਾਮ ਮਾਤ ਕੇ ਗਯੋ।
ਨਿਰਖਿ ਤਾਤ ਮਾਤਾ ਦੁਖ ਪਾਯੋ। ਭਲੀ ਭਲੀ ਧਾਯਾਨ ਮੰਗਾਯੋ। ੬।

*ਚੌਪਈ*

(ਰਾਜ ਕੁਮਾਰੀ ਨੇ) ਉਸ ਪਾਸ ਇਕ ਸਖੀ ਨੂੰ ਭੇਜਿਆ। (ਉਹ) ਜਿਵੇਂ ਕਿਵੇਂ ਉਸ ਨੂੰ ਬੁਲਾ ਲਿਆਈ। ਉਹ ਦੋਹਰਾ ਛੰਦ (ਗੀਤ) ਪੜ੍ਹ ਕੇ ਰਮਣ ਕਰ ਰਹੇ ਸਨ ਅਤੇ ਕਾਮ ਦਾ ਸਾਰਾ ਤਾਪ ਦੂਰ ਕਰ ਰਹੇ ਸਨ।੭।

ਜਦ ਉਸ (ਰਾਜ ਕੁਮਾਰੀ) ਨੇ ਰਾਜੇ ਨੂੰ ਆਉਂਦਿਆਂ ਅੱਖਾਂ ਨਾਲ ਵੇਖਿਆ, ਤਾਂ ਰਾਜ ਕੁਮਾਰੀ ਨੇ ਇਸ ਤਰ੍ਹਾਂ ਚਰਿਤ੍ਰ ਖੇਡਿਆ। ਉਸ ਦੇ ਸ਼ਰੀਰ ਉਤੇ ਰੋਮਨਾਸਨੀ ਲਗਾ ਕੇ (ਵਾਲ ਦੂਰ ਕਰ ਦਿੱਤੇ ਅਤੇ) ਉਸ ਨੂੰ ਇਸਤਰੀ ਦੇ ਬਸਤ੍ਰ ਪਵਾ ਦਿੱਤੇ।੮।

ਉਸ ਨੇ ਇਕ ਹੱਥ ਵਿਚ ਝਾੜੂ ਪਕੜ ਲਿਆ ਅਤੇ ਦੂਜੇ ਵਿਚ ਟੋਕਰਾ ਥਮਾ ਦਿੱਤਾ। (ਟੋਕਰਾ) ਮੋਹਰਾਂ ਅਤੇ ਰੁਪੈਯਾਂ ਨਾਲ ਭਰ ਦਿੱਤਾ ਅਤੇ ਉਸ ਨੂੰ ਚੂਹੜੀ ਕਹਿ ਦਿੱਤਾ।੯।

ਰਾਜੇ ਦੇ ਸਾਹਮਣਿਓਂ ਉਸ ਨੂੰ ਕਢ ਦਿੱਤਾ। ਪਰ ਮੂਰਖ ਰਾਜੇ ਨੇ ਕੁਝ ਵੀ ਭੇਦ ਨ ਸਮਝਿਆ। ਤਲਵਾਰ ਕਢ ਕੇ ਉਸ ਨੂੰ ਨ ਮਾਰਿਆ ਅਤੇ ਉਸ ਨੂੰ ਚੂਹੜੀ ਸਮਝ ਕੇ ਰਾਜਾ ਚਲਾ ਗਿਆ।੧੦।

(ਰਾਜਾ ਇਹ ਸੋਚਦਾ ਸੀ) ਮਤਾਂ ਮੇਰੇ ਸ਼ਰੀਰ ਨੂੰ ਛੋਹ ਜਾਏ ਅਤੇ ਮੈਨੂੰ ਅਪਵਿਤ੍ਰ ਕਰ ਜਾਏ। ਉਸ ਨੂੰ ਪਛਾਣ ਕੇ ਪਕੜ ਨ ਸਕਿਆ ਅਤੇ ਮੋਹਰਾਂ ਲੈ ਕੇ ਉਹ ਸੁੰਦਰ (ਆਦਮੀ) ਘਰ ਨੂੰ ਚਲਾ ਗਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੨੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੨੭। ੬੮੦੮। ਚਲਦਾ।*

*ਚੌਪਈ*

ਤ੍ਰਿਹਾਟਕ ਸੈਨ ਨਾਂ ਦਾ ਇਕ ਰਾਜਾ ਸੁਣੀਂਦਾ ਸੀ। ਉਸ ਦੇ ਨਗਰ ਨੂੰ ਤਿਹਾੜ ਕਿਹਾ ਜਾਂਦਾ ਸੀ। ਉਸ ਨੂੰ ਤ੍ਰਿਹਾਟਕ ਪੁਰੀ ਵੀ ਕਹਿੰਦੇ ਸਨ ਅਤੇ ਦੈਂਤ, ਦੇਵਤੇ ਅਤੇ ਯਕਸ਼ ਸਭ ਜਾਣਦੇ ਸਨ।੧।

ਮਹਬੂਬ ਮਤੀ ਉਸ ਦੀ ਇਸਤਰੀ ਸੀ ਜਿਸ ਵਰਗੀ ਸੁੰਦਰ ਕੋਈ ਹੋਰ ਕੁਮਾਰੀ ਨਹੀਂ ਸੀ। ਉਸ ਦੀ ਦੂਜੀ ਇਸਤਰੀ ਮ੍ਰਿਦੁਹਾਸ ਮਤੀ ਸੀ ਜਿਸ ਦੇ ਮੁਖ ਦੇ ਸਮਾਨ ਚੰਦ੍ਰਮਾ ਵੀ ਨਹੀਂ ਸੀ।੨।

ਮਹਬੂਬ ਮਤੀ ਨਾਲ ਰਾਜੇ ਦਾ ਪ੍ਰੇਮ ਸੀ। ਪਰ ਦੂਜੀ ਇਸਤਰੀ ਵਲ ਮੂੰਹ ਨਹੀਂ ਕਰਦਾ ਸੀ। (ਉਸ ਨੇ) ਉਸ (ਮਹਬੂਬ ਮਤੀ) ਨਾਲ ਬਹੁਤ ਭੋਗ ਕੀਤਾ ਅਤੇ ਉਸ ਤੋਂ ਇਕ ਪੁੱਤਰ ਪੈਦਾ ਕੀਤਾ।੩।

(ਉਸ ਦੀ) ਦੂਜੀ ਇਸਤਰੀ ਨਾਲ ਪ੍ਰੀਤ ਨਹੀਂ ਸੀ। ਉਸ ਨੂੰ ਚਿਤ ਵਿਚ ਨਹੀਂ ਲਿਆਉਂਦਾ ਸੀ। (ਮਹਬੂਬ ਮਤੀ) ਇਕ ਪੁੱਤਰਵਤੀ ਸੀ ਅਤੇ ਦੂਜੀ ਪਤੀ ਨਾਲ ਪ੍ਰੀਤ ਸੀ। (ਇਸ ਲਈ) ਉਹ ਹੋਰ ਕਿਸੇ ਇਸਤਰੀ ਨੂੰ ਚਿਤ ਵਿਚ ਨਹੀਂ ਲਿਆਉਂਦੀ ਸੀ।੪।

(ਰਾਜੇ ਦੇ ਇਸ ਸਲੂਕ ਕਰ ਕੇ) ਦੂਜੀ ਇਸਤਰੀ ਤਦ ਬਹੁਤ ਕ੍ਰੋਧਿਤ ਹੋਈ ਅਤੇ ਇਕ ਛਲ ਕਰਨ ਦਾ ਮਨ ਬਣਾਇਆ। (ਉਸ ਨੇ) ਬੱਚੇ ਦੀ ਗੁਦਾ ਵਿਚ ਭਖੜਾ ('ਗੋਖਰੂ') ਦੇ ਦਿੱਤਾ। ਇਸ ਨਾਲ ਉਸ ਨੂੰ ਬਹੁਤ ਦੁਖੀ ਕੀਤਾ।੫।

ਬਾਲਕ ਦੁਖ ਨਾਲ ਬਹੁਤ ਆਤੁਰ ਹੋ ਗਿਆ ਅਤੇ ਰੋਂਦਾ ਹੋਇਆ ਮਾਂ ਦੇ ਘਰ ਆ ਗਿਆ। ਪੁੱਤਰ ('ਤਾਤ') ਨੂੰ ਵੇਖ ਕੇ ਮਾਤਾ ਬਹੁਤ ਦੁਖੀ ਹੋਈ ਅਤੇ ਚੰਗੀਆਂ ਚੰਗੀਆਂ ਦਾਈਆਂ ਮੰਗਵਾਈਆਂ।੬।

ਇਹ ਚਰਿਤ੍ਰ ਬਾਲਹਿ ਦੁਖ ਦਿਯੋ। ਆਪਨ ਭੇਸ ਧਾਇ ਕੋ ਕਿਯੋ।
ਕਿਯਾ ਸਵਤਿ ਕੇ ਧਾਮ ਪਯਾਨਾ। ਭੇਦ ਨਾਰਿ ਕਿਨਹੂੰ ਨ ਪਛਾਨਾ। ੭।

ਔਖਧ ਏਕ ਹਾਥ ਮੈ ਲਈ। ਸਿਸੁ ਕੀ ਪ੍ਰਥਮ ਮਾਤ ਕੌ ਦਈ।
ਬਰੀ ਖਾਤ ਰਾਨੀ ਮਰਿ ਗਈ। ਸ੍ਰਿਛ ਸੁਘਰਿ ਰਾਨੀ ਫਿਰਿ ਅਈ। ੮।

ਨਿਜੁ ਗ੍ਰਿਹ ਆਇ ਭੇਸ ਨ੍ਰਿਪ ਤ੍ਰਿਯ ਧਰਿ। ਜਾਤਿ ਭਈ ਅਪਨੀ ਸਵਿਤਨ ਘਰ।
ਸਿਸੁ ਕੋ ਕਾਢਿ ਗੋਖਰੂ ਡਾਰੋ। ਤਾਹਿ ਸੁਘਰਿ ਤਿਹ ਸੁਤ ਕਰਿ ਪਾਰੋ। ੯।

ਇਹ ਛਲ ਸੋ ਸਵਤਿਨ ਕਹ ਮਾਰਾ। ਸਿਸਹੁ ਜਾਨਿ ਸੁਤ ਲਿਯੋ ਉਬਾਰਾ।
ਨ੍ਰਿਪਹ ਸੰਗ ਪੁਨਿ ਕਰਿ ਲਿਯ ਪ੍ਯਾਰਾ। ਭੇਦ ਅਭੇਦ ਨ ਕਿਨੂੰ ਬਿਚਾਰਾ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੭੮। ੬੮੧੮। ਅਫਜੂੰ।*

*ਚੌਪਈ*

ਸੁਨ ਰਾਜਾ ਇਕ ਔਰ ਪ੍ਰਸੰਗਾ। ਜਿਹ ਬਿਧਿ ਭਯੋ ਨਰੇਸੁਰ ਸੰਗਾ।
ਮ੍ਰਿਦੁਲਾ ਦੇ ਤਿਹ ਨਾਰਿ ਭਨਿਜੈ। ਇੰਦ੍ਰ ਚੰਦ੍ਰ ਪਟਤਰ ਤਿਹ ਦਿਜੈ। ੧।

*ਅੜਿਲ*

ਸ੍ਰੀ ਸੁਪ੍ਰਭਾ ਦੇ ਤਾ ਕੀ ਸੁਤਾ ਬਖਾਨਿਯੈ।
ਮਹਾ ਸੁੰਦਰੀ ਲੋਕ ਚਤੁਰਦਸ ਜਾਨਿਯੈ।
ਜੋ ਸਹਚਰਿ ਤਾ ਕੌ ਭਰਿ ਨੈਨ ਨਿਹਾਰਹੀ।
ਹੋ ਪਰੀ ਪਦੁਮਨੀ ਪ੍ਰਕ੍ਰਿਤ ਸੁ ਵਾਹਿ ਬਿਚਾਰਹੀ। ੨।

*ਚੌਪਈ*

ਹਾਟਕਪੁਰ ਤਿਨ ਕੋ ਦਿਸਿ ਦਛਿਨ। ਰਾਜ ਕਰਤ ਤੇ ਤਹਾ ਬਿਚਛਨ।
ਤਿਹ ਪੁਰ ਏਕ ਸਾਹ ਕੋ ਪੁਤ੍ਰ। ਜਨੁ ਕਰਿ ਬਿਧਨਾ ਠਟਾ ਚਰਿਤ੍ਰ। ੩।

ਬ੍ਯਾਘ੍ਰ ਕੇਤੁ ਤਿਹ ਨਾਮ ਕਹਿਜੈ। ਛਤ੍ਰ ਜਾਤਿ ਰਘੁਬੰਸ ਭਨਿਜੈ।
ਪ੍ਰਗਟ ਜਾਨੁ ਅਵਤਾਰ ਅਨੰਗਾ। ਐਸੋ ਸਾਹ ਪੁਤ੍ਰ ਕੋ ਅੰਗਾ। ੪।

ਲਾਗੀ ਲਗਨ ਤਵਨ ਪਰ ਬਾਲਾ। ਸਖੀ ਪਠੀ ਇਕ ਤਹਾ ਰਿਸਾਲਾ।
ਸੋ ਚਲਿ ਗਈ ਕੁਅਰ ਕੇ ਧਾਮਾ। ਜਿਮਿ ਤਿਮਿ ਤਾਹਿ ਪ੍ਰਬੋਧ੍ਯੋ ਬਾਮਾ। ੫।

ਜਾਤ ਭਈ ਤਾ ਕਹ ਲੈ ਤਹਾ। ਮਾਰਗ ਕੁਅਰਿ ਬਿਲੋਕਤ ਜਹਾ।
ਨਿਰਖਤ ਨੈਨ ਗਰੇ ਲਪਟਾਈ। ਸੇਜਾਸਨ ਪਰ ਲਿਯੋ ਚੜਾਈ। ੬।

ਇਸ ਚਰਿਤ੍ਰ ਨਾਲ (ਬੱਚੇ ਦੀ) ਮਾਤਾ ਨੂੰ ਦੁਖ ਦਿੱਤਾ ਅਤੇ ਆਪ ਦਾਈ ਦਾ ਭੇਸ ਵਟਾਇਆ। (ਫਿਰ) ਸੌਂਕਣ ਦੇ ਘਰ ਗਈ। ਪਰ ਉਸ ਇਸਤਰੀ ਦਾ ਭੇਦ ਕਿਸੇ ਨ ਸਮਝਿਆ।੭।

(ਉਸ ਨੇ) ਇਕ ਦਵਾਈ ਹੱਥ ਵਿਚ ਲਈ। ਪਹਿਲਾਂ ਬੱਚੇ ਦੀ ਮਾਤਾ ਨੂੰ ਦਿੱਤੀ। ਗੋਲੀ ('ਬਰੀ') ਖਾਂਦਿਆਂ ਹੀ ਰਾਣੀ ਮਰ ਗਈ। (ਉਹ) ਸਵੱਛ ਅਤੇ ਸੁਘੜ ਰਾਣੀ ਫਿਰ ਘਰ ਆ ਗਈ।੮।

ਉਸ ਨੇ ਘਰ ਆ ਕੇ ਰਾਣੀ ਦਾ ਭੇਸ ਧਾਰਨ ਕਰ ਲਿਆ ਅਤੇ ਆਪਣੀ ਸੌਂਕਣ ਦੇ ਘਰ ਚਲੀ ਗਈ। ਉਸ ਨੇ ਬੱਚੇ ਦਾ ਭਖੜਾ ਕਢ ਦਿੱਤਾ। ਤਦ ਉਸ ਬੱਚੇ ਨੂੰ ਉਸ ਸੁਘੜ ਇਸਤਰੀ ਨੇ ਪੁੱਤਰ ਕਰ ਕੇ ਪਾਲਿਆ।੯।

ਇਸ ਛਲ ਨਾਲ (ਉਸ ਨੇ) ਸੌਂਕਣ ਨੂੰ ਮਾਰਿਆ ਅਤੇ ਬੱਚੇ ਨੂੰ ਪੁੱਤਰ ਜਾਣ ਕੇ ਪਾਲਿਆ। (ਉਸ ਨੇ) ਰਾਜੇ ਨਾਲ ਫਿਰ ਪ੍ਰੇਮ ਕਰ ਲਿਆ। ਪਰ ਇਸ ਭੇਦ ਅਭੇਦ ਨੂੰ ਕੋਈ ਨ ਸਮਝ ਸਕਿਆ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੭੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੭੮। ੬੮੧੮। ਚਲਦਾ।*

*ਚੌਪਈ*

ਹੇ ਰਾਜਨ! ਇਕ ਹੋਰ ਪ੍ਰਸੰਗ ਸੁਣੋ, ਜਿਸ ਤਰ੍ਹਾਂ ਦਾ ਰਾਜੇ ਨਾਲ ਹੋਇਆ ਸੀ। ਮ੍ਰਿਦੁਲਾ ਦੇ (ਦੇਈ) ਉਸ ਦੀ ਇਸਤਰੀ ਅਖਵਾਉਂਦੀ ਸੀ। ਉਸ ਦੀ ਉਪਮਾ ਇੰਦਰ ਅਤੇ ਚੰਦ੍ਰਮਾ ਨਾਲ ਦਿੱਤੀ ਜਾਂਦੀ ਸੀ।੧।

*ਅੜਿਲ*

ਉਸ ਦੀ ਪੁੱਤਰੀ ਦਾ ਨਾਂ ਸੁਪ੍ਰਭਾ ਦੇ (ਦੇਈ) ਕਿਹਾ ਜਾਂਦਾ ਸੀ। ਉਸ ਨੂੰ ਚੌਦਾਂ ਲੋਕਾਂ ਵਿਚ ਮਹਾਨ ਸੁੰਦਰੀ ਮੰਨਿਆ ਜਾਂਦਾ ਸੀ। ਜੋ ਸਖੀ ਵੀ ਉਸ ਨੂੰ ਚੰਗੀ ਤਰ੍ਹਾਂ ਅੱਖਾਂ ਨਾਲ ਵੇਖਦੀ ਸੀ, ਤਾਂ ਉਹ ਉਸ ਨੂੰ ਪਰੀ ਜਾਂ ਪਦਮਨੀ ਦੇ ਸਰੂਪ ਵਰਗਾ ਸਮਝਦੀ ਸੀ।੨।

*ਚੌਪਈ*

ਉਸ ਦਾ ਹਾਟਕਪੁਰ (ਨਗਰ) ਦੱਖਣ ਵਾਲੇ ਪਾਸੇ ਸੀ ਜਿਥੇ ਉਹ ਸਿਆਣਾ (ਰਾਜਾ) ਰਾਜ ਕਰਦਾ ਸੀ। ਉਸ ਨਗਰ ਵਿਚ ਇਕ ਸ਼ਾਹ ਦਾ ਪੁੱਤਰ (ਰਹਿੰਦਾ) ਸੀ। (ਇਤਨਾ ਸੁੰਦਰ ਸੀ) ਮਾਨੋ ਵਿਧਾਤਾ ਨੇ ਇਕ ਛਲ-ਚਰਿਤ੍ਰ ਹੀ ਬਣਾਇਆ ਹੋਵੇ।੩।

ਉਸ ਦਾ ਨਾਂ ਬ੍ਯਾਘ੍ਰ ਕੇਤੁ ਦਸਿਆ ਜਾਂਦਾ ਸੀ। ਉਸ ਨੂੰ ਰਘੁਬੰਸ ਜਾਤਿ ਦਾ ਛਤ੍ਰ ਸਮਝਿਆ ਜਾਂਦਾ ਸੀ। ਉਸ ਸ਼ਾਹ ਦੇ ਪੁੱਤਰ ਦਾ ਅਜਿਹਾ (ਸੁੰਦਰ) ਸ਼ਰੀਰ ਸੀ, ਮਾਨੋ ਕਾਮ ਦੇਵ ਦਾ ਅਵਤਾਰ ਪ੍ਰਗਟ ਹੋਇਆ ਹੋਵੇ।੪।

(ਉਸ) ਰਾਜ ਕੁਮਾਰੀ ਦੀ ਲਗਨ ਉਸ ਨਾਲ ਲਗ ਗਈ। ਉਸ ਨੇ ਇਕ ਸਿਆਣੀ ਸਖੀ ਨੂੰ ਉਥੇ ਭੇਜਿਆ। ਉਹ ਚਲ ਕੇ ਸ਼ਾਹ ਦੇ ਪੁੱਤਰ ਦੇ ਘਰ ਗਈ (ਅਤੇ ਉਸ) ਇਸਤਰੀ ਨੇ ਜਿਵੇਂ ਕਿਵੇਂ ਉਸ ਨੂੰ ਸਮਝਾਇਆ।੫।

ਉਸ ਨੂੰ ਲੈ ਕੇ ਉਥੇ ਗਈ, ਜਿਥੇ ਰਾਜ ਕੁਮਾਰੀ ਉਸ ਦਾ ਰਾਹ ਵੇਖ ਰਹੀ ਸੀ। (ਉਸ ਨੂੰ) ਅੱਖਾਂ ਨਾਲ ਵੇਖਦਿਆਂ ਹੀ ਗਲੇ ਨਾਲ ਲਗਾ ਲਿਆ ਅਤੇ ਸੇਜ ਦੇ ਆਸਣ ਉਪਰ ਚੜ੍ਹਾ ਲਿਆ।੬।

ਬਹੁ ਬਿਧਿ ਕਰੀ ਤਵਨ ਸੌ ਕ੍ਰੀੜਾ। ਕਾਮਨਿ ਕਾਮ ਨਿਵਾਰੀ ਪੀੜਾ।
ਨਿਸੁ ਦਿਨ ਧਾਮ ਬਾਮ ਤਿਹ ਰਾਖਾ। ਮਾਤ ਪਿਤਾ ਤਨ ਭੇਦ ਨ ਭਾਖਾ। ੭।

ਤਬ ਲੌ ਬ੍ਯਾਹਿ ਦਯੋ ਤਿਹ ਤਾਤੈ। ਭੂਲਿ ਗਈ ਵਾ ਕੌ ਵੈ ਬਾਤੈ।
ਨਿਜੁ ਪ੍ਯਾਰੇ ਬਿਨ ਰਹਿਯੋ ਨ ਗਯੋ। ਘਾਲਿ ਸੰਦੂਕਹਿ ਸਾਥ ਚਲਯੋ। ੮।

ਨਿਸੁ ਦਿਨ ਤਾ ਸੌ ਭੋਗ ਕਮਾਵੈ। ਸੋਵਤ ਰਹੈ ਨ ਭੂਪਤਿ ਪਾਵੈ।
ਏਕ ਦਿਵਸ ਜਬ ਹੀ ਨ੍ਰਿਪ ਜਾਗਾ। ਰਨਿਯਹਿ ਛੋਰਿ ਜਾਰ ਉਠਿ ਭਾਗਾ। ੯।

ਤ੍ਰਿਯ ਸੌ ਬਚਨ ਕੋਪ ਕਰਿ ਭਾਖਿਯੋ। ਤੈ ਲੈ ਜਾਰ ਧਾਮ ਕਿਮਿ ਰਾਖਿਯੋ।
ਕੈ ਅਬ ਹੀ ਮੁਹਿ ਬਾਤ ਬਤਾਵੌ। ਕੈ ਪ੍ਰਾਨਨ ਕੀ ਆਸ ਚੁਕਾਵੌ। ੧੦।

ਬਾਤ ਸਤ੍ਯ ਜਾਨੀ ਜਿਯ ਰਾਨੀ। ਮੁਝੈ ਨ ਨ੍ਰਿਪ ਛਾਡਤ ਅਭਿਮਾਨੀ।
ਭਾਂਗ ਘੋਟਨਾ ਹਾਥ ਸੰਭਾਰਾ। ਫੋਰਿ ਨਰਾਧਿਪ ਕੇ ਸਿਰ ਡਾਰਾ। ੧੧।

ਬਹੁਰਿ ਸਭਨ ਇਹ ਭਾਤਿ ਸੁਨਾਈ। ਪ੍ਰਜਾ ਲੋਗ ਜਬ ਲਏ ਬੁਲਾਈ।
ਮਦ ਕਰਿ ਭੂਪ ਭਯੋ ਮਤਵਾਰਾ। ਪਹਿਲ ਪੁਤ੍ਰ ਕੋ ਨਾਮ ਉਚਾਰਾ। ੧੨।

ਮ੍ਰਿਤਕ ਪੁਤ੍ਰ ਕੋ ਨਾਮਹਿ ਲਯੋ। ਤਾ ਤੇ ਅਧਿਕ ਦੁਖਾਤੁਰ ਭਯੋ।
ਸੋਕ ਤਾਪ ਕੋ ਅਧਿਕ ਬਿਚਾਰਾ। ਮੂੰਡ ਫੋਰਿ ਭੀਤਨ ਸੌ ਡਾਰਾ। ੧੩।

*ਦੋਹਰਾ*

ਇਹ ਛਲ ਨਿਜੁ ਨਾਯਕ ਹਨਾ ਲੀਨਾ ਮਿਤ੍ਰ ਬਚਾਇ।
ਬਹੁਰਿ ਭੋਗ ਤਾ ਸੌ ਕਰੋ ਕੋ ਨ ਸਕਾ ਛਲ ਪਾਇ। ੧੪। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੭੯। ੬੮੩੨। ਅਫਜੂੰ।*

*ਚੌਪਈ*

ਏਕ ਚਰਿਤ੍ਰ ਸੈਨ ਰਾਜਾ ਬਰ। ਨਾਰਿ ਚਰਿਤ੍ਰ ਮਤੀ ਤਾ ਕੇ ਘਰ।
ਵਤੀ ਚਰਿਤ੍ਰਾ ਤਾ ਕੀ ਨਗਰੀ। ਤਿਹੂੰ ਭਵਨ ਕੇ ਬੀਚ ਉਜਗਰੀ। ੧।

ਗੋਪੀ ਰਾਇ ਸਾਹ ਸੁਤ ਇਕ ਤਹ। ਜਿਹ ਸਮ ਸੁੰਦਰ ਦੁਤਿਯ ਨ ਜਗ ਮਹ।
ਤਿਹ ਚਰਿਤ੍ਰ ਦੇ ਨੈਨ ਨਿਹਾਰਿਯੋ। ਅੰਗ ਅੰਗ ਤਿਹ ਮਦਨ ਪ੍ਰਜਾਰਿਯੋ। ੨।

ਜਿਹ ਤਿਹ ਬਿਧਿ ਤਿਹ ਲਯੋ ਬੁਲਾਇ। ਉਠਤ ਲਯੋ ਛਤਿਯਾ ਸੌ ਲਾਇ।
ਕਾਮ ਕੇਲ ਕੀਨੋ ਰੁਚਿ ਠਾਨੀ। ਕੇਲ ਕਰਤ ਸਭ ਰੈਨਿ ਬਿਹਾਨੀ। ੩।

ਪੋਸਤ ਭਾਂਗ ਅਫੀਮ ਮੰਗਾਈ। ਏਕ ਸੇਜ ਚੜਿ ਦੁਹੂੰ ਚੜਾਈ।
ਭਾਤਿ ਅਨਿਕ ਤਨ ਕਿਯੇ ਬਿਲਾਸਾ। ਮਾਤ ਪਿਤਾ ਕੋ ਮਨ ਨ ਤ੍ਰਾਸਾ। ੪।

ਉਸ ਨਾਲ ਬਹੁਤ ਤਰ੍ਹਾਂ ਨਾਲ ਲੀਲ੍ਹਾ ਰਚਾਈ ਅਤੇ ਰਾਜ ਕੁਮਾਰੀ ਨੇ ਆਪਣੀ ਕਾਮ-ਪੀੜ ਨੂੰ ਦੂਰ ਕੀਤਾ। ਰਾਜ ਕੁਮਾਰੀ ਨੇ ਰਾਤ ਦਿਨ ਉਸ ਨੂੰ ਘਰ ਹੀ ਰਖਿਆ ਅਤੇ ਮਾਤਾ ਪਿਤਾ ਤਕ ਕੋਈ ਭੇਦ ਨ ਦਸਿਆ।੭।

ਤਦ ਤਕ ਪਿਤਾ ਨੇ ਉਸ ਦਾ ਵਿਆਹ ਕਰ ਦਿੱਤਾ। ਉਸ ਨੂੰ ਉਹ ਸਾਰੀਆਂ ਗੱਲਾਂ ਭੁਲ ਗਈਆਂ। (ਉਸ ਤੋਂ) ਆਪਣੇ ਪ੍ਰੀਤਮ ਤੋਂ ਬਿਨਾ ਰਿਹਾ ਨ ਗਿਆ ਅਤੇ ਉਸ ਨੂੰ ਸੰਦੂਕ ਵਿਚ ਪਾ ਕੇ ਨਾਲ ਹੀ ਲੈ ਲਿਆ।੮।

ਰਾਤ ਦਿਨ ਉਸ ਨਾਲ ਸੰਯੋਗ ਕਰਦੀ। ਰਾਜਾ ਸੁੱਤਾ ਰਹਿੰਦਾ ਅਤੇ ਭੇਦ ਨ ਪਾ ਸਕਦਾ। ਇਕ ਦਿਨ ਜਦ ਰਾਜਾ ਜਾਗਿਆ ਤਾਂ ਰਾਣੀ ਨੂੰ ਛਡ ਕੇ ਯਾਰ ਭਜ ਪਿਆ।੯।

(ਰਾਜੇ ਨੇ) ਕ੍ਰੋਧਿਤ ਹੋ ਕੇ ਰਾਣੀ ਨੂੰ ਕਿਹਾ ਕਿ ਤੂੰ ਘਰ ਵਿਚ ਯਾਰ ਨੂੰ ਕਿਵੇਂ ਰਖਿਆ ਹੋਇਆ ਹੈ। ਜਾਂ ਤਾਂ ਮੈਨੂੰ ਹੁਣ ਹੀ (ਸਾਰੀ) ਗੱਲ ਦਸ, ਨਹੀਂ ਤਾਂ ਪ੍ਰਾਣਾਂ ਦੀ ਆਸ ਖ਼ਤਮ ਕਰ ਦੇ।੧੦।

ਰਾਣੀ ਨੇ ਮਨ ਵਿਚ ਸਚ ਜਾਣ ਲਿਆ ਕਿ (ਹੁਣ) ਅਭਿਮਾਨੀ ਰਾਜਾ ਮੈਨੂੰ ਨਹੀਂ ਛਡੇਗਾ। (ਉਸ ਨੇ) ਭੰਗ ਘੋਟਣ ਵਾਲਾ ਸੋਟਾ ਹੱਥ ਵਿਚ ਫੜਿਆ ਅਤੇ ਰਾਜੇ ਨੂੰ ਮਾਰ ਕੇ ਸਿਰ ਪਾੜ ਦਿੱਤਾ।੧੧।

(ਰਾਣੀ ਨੇ) ਫਿਰ ਸਾਰੀ ਪ੍ਰਜਾ ਦੇ ਲੋਕਾਂ ਨੂੰ ਬੁਲਾ ਕੇ ਸਭ ਨੂੰ ਇਸ ਤਰ੍ਹਾਂ ਕਿਹਾ-- ਸ਼ਰਾਬ ਪੀਣ ਕਰ ਕੇ ਰਾਜਾ ਮਤਵਾਲਾ ਹੋ ਗਿਆ ਅਤੇ ਪਹਿਲੇ ਪੁੱਤਰ ਦਾ ਨਾਂ ਲੈਣ ਲਗਾ।੧੨।

ਮਰੇ ਹੋਏ ਪੁੱਤਰ ਦਾ ਨਾਂ ਲੈ ਲੈ ਕੇ (ਉਹ) ਦੁਖ ਨਾਲ ਆਤੁਰ ਹੋ ਗਿਆ। ਸੋਗ ਦੇ ਦੁਖ ਨੂੰ ਅਧਿਕ ਵਿਚਾਰ ਕੇ ਸਿਰ ਨੂੰ ਦੀਵਾਰਾਂ ਨਾਲ ਮਾਰ ਮਾਰ ਕੇ ਪਾੜ ਲਿਆ।੧੩।

*ਦੋਹਰਾ*

ਇਸ ਛਲ ਨਾਲ ਆਪਣੇ ਪਤੀ ਨੂੰ ਮਾਰ ਕੇ ਯਾਰ ਨੂੰ ਬਚਾ ਲਿਆ। ਫਿਰ ਉਸ ਨਾਲ ਭੋਗ ਕੀਤਾ, ਪਰ ਉਸ ਦੇ ਛਲ ਨੂੰ ਕੋਈ ਵੀ ਨ ਪਾ ਸਕਿਆ।੧੪।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੭੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੭੯। ੬੮੩੨। ਚਲਦਾ।*

*ਚੌਪਈ*

ਚਰਿਤ੍ਰ ਸੈਨਾ ਨਾਂ ਦਾ ਇਕ ਚੰਗਾ ਰਾਜਾ ਸੀ। ਉਸ ਦੇ ਘਰ ਚਰਿਤ੍ਰ ਮਤੀ ਨਾਂ ਦੀ ਰਾਣੀ ਸੀ। ਉਸ ਦੀ ਚਰਿਤ੍ਰਾਵਤੀ ਨਗਰੀ ਸੀ ਜੋ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਸੀ।੧।

ਉਥੇ ਗੋਪੀ ਰਾਇ ਸ਼ਾਹ ਦਾ ਇਕ ਪੁੱਤਰ ਸੀ ਜਿਸ ਵਰਗਾ ਸੁੰਦਰ ਜਗਤ ਵਿਚ ਹੋਰ ਕੋਈ ਨਹੀਂ ਸੀ। ਉਸ ਨੂੰ ਚਰਿਤ੍ਰ ਦੇ (ਦੇਈ) ਨੇ ਅੱਖਾਂ ਨਾਲ ਵੇਖਿਆ ਤਾਂ ਕਾਮ ਦੇਵ ਨੇ ਉਸ ਦਾ ਅੰਗ ਅੰਗ ਸਾੜ ਦਿੱਤਾ।੨।

ਜਿਵੇਂ ਕਿਵੇਂ ਉਸ ਨੂੰ ਬੁਲਾ ਲਿਆ ਅਤੇ ਉਠ ਕੇ ਛਾਤੀ ਨਾਲ ਲਗਾ ਲਿਆ। ਉਸ ਨਾਲ ਰੁਚੀ ਪੂਰਵਕ ਕਾਮ-ਕੇਲਿ ਕੀਤੀ ਅਤੇ ਰਤੀ-ਕ੍ਰੀੜਾ ਕਰਦਿਆਂ ਸਾਰੀ ਰਾਤ ਬੀਤ ਗਈ।੩।

ਪੋਸਤ, ਭੰਗ ਅਤੇ ਅਫ਼ੀਮ ਮੰਗਵਾ ਲਈ ਅਤੇ ਇਕੋ ਸੇਜ ਉਪਰ ਬੈਠ ਕੇ ਦੋਹਾਂ ਨੇ ਚੜ੍ਹਾ ਲਈ। ਮਾਤਾ ਪਿਤਾ ਦਾ ਡਰ ਮਨ ਵਿਚੋਂ (ਕਢ ਕੇ) ਅਨੇਕ ਤਰ੍ਹਾਂ ਨਾਲ ਭੋਗ ਵਿਲਾਸ ਕੀਤਾ।੪।

ਤਬ ਲਗਿ ਆਇ ਗਯੋ ਤਾ ਕੌ ਪਤਿ। ਡਾਰਿ ਦਯੋ ਸੇਜਾ ਤਰ ਉਪਪਤਿ।
ਦੁਪਟਾ ਡਾਰਿ ਦਯੋ ਤਿਹ ਮੁਖ ਪਰ। ਜਾਨ੍ਯੋ ਜਾਇ ਨ ਤਾ ਤੇ ਤ੍ਰਿਯ ਨਰ। ੫।

ਸੋਵਤ ਕਵਨ ਸੇਜ ਪਰ ਤੋਰੀ। ਭਾਖੀ ਨਾਥ ਮਾਤ ਹੈ ਮੋਰੀ।
ਹਮ ਪਹਿ ਤੋ ਨਹਿ ਜਾਤ ਜਗਾਈ। ਤੁਮੈ ਕਹਤ ਹੌ ਬਾਧਿ ਢਿਠਾਈ। ੬।

ਦ੍ਵੈਕ ਘਰੀ ਤੁਮ ਅਨਤ ਸਿਧਾਵਹੁ। ਇਹ ਉਠਿ ਗਏ ਬਹੁਰਿ ਹ੍ਯਾ ਆਵਹੁ।
ਜਬ ਜਾਗੈ ਤੇ ਅਧਿਕ ਰਿਸੈਹੈ। ਹਮ ਤੁਮ ਲਖਿ ਇਕਤ੍ਰ ਚੁਪ ਹ੍ਵੈਹੈ। ੭।

ਤਿਨਿ ਇਹ ਬਾਤ ਸਤ੍ਯ ਕਰਿ ਮਾਨੀ। ਜਾਤ ਭਯੋ ਉਠਿ ਕ੍ਰਿਯਾ ਨ ਜਾਨੀ।
ਜਬ ਉਠਿ ਮਾਤ ਗਈ ਲਖਿ ਲੈਯਹੁ। ਤਬ ਹਮ ਕੌ ਤੁਮ ਬਹੁਰਿ ਬੁਲੈਯਹੁ। ੮।

ਇਮਿ ਕਹਿ ਬਾਤ ਜਾਤ ਜੜ ਭਯੋ। ਤਾਹਿ ਚੜਾਇ ਖਾਟ ਪਰ ਲਯੋ।
ਭਾਤਿ ਅਨਿਕ ਤਨ ਕਰੈ ਬਿਲਾਸਾ। ਆਵਤ ਭਯੋ ਤਿਹ ਪਿਤਾ ਨਿਵਾਸਾ। ੯।

ਤਿਸੀ ਭਾਤਿ ਤਨ ਤਾਹਿ ਸੁਵਾਯੋ। ਤਾਤ ਭਏ ਇਹ ਭਾਤਿ ਜਤਾਯੋ।
ਸੁਨਹੁ ਪਿਤਾ ਇਹ ਨਾਰਿ ਤਿਹਾਰੀ। ਤੁਮ ਸੇ ਛਪੀ ਲਾਜ ਕੀ ਮਾਰੀ। ੧0।

ਸੁਨਤ ਬਚਨ ਨ੍ਰਿਪ ਧਾਮ ਸਿਧਾਨਾ। ਭੇਦ ਅਭੇਦ ਕਛੂ ਨ ਪਛਾਨਾ।
ਤਾ ਕੌ ਕਾਢਿ ਸੇਜ ਪਰ ਲੀਨਾ। ਤਾ ਕੀ ਮਾਤ ਗਵਨ ਤਹ ਕੀਨਾ। ੧੧।

ਵੈਸਹਿ ਤਾ ਕਹ ਦਿਯਾ ਸੁਵਾਇ। ਕਹੀ ਮਾਤ ਸੈ ਬਾਤ ਬਨਾਇ।
ਸੁਨਹੁ ਮਾਤ ਜਾਮਾਤ ਤਿਹਾਰੋ। ਮੋ ਕੋ ਅਧਿਕ ਪ੍ਰਾਨ ਤੇ ਪ੍ਯਾਰੋ। ੧੨।

ਯਾ ਕੋ ਨੈਨ ਨੀਦ ਦੁਖ ਦਿਯੋ। ਤਾ ਤੇ ਸੈਨ ਸ੍ਰਮਿਤ ਹ੍ਵੈ ਕਿਯੋ।
ਮੈ ਯਾ ਕੋ ਨਹਿ ਸਕਤ ਜਗਾਈ। ਅਬ ਹੀ ਸੋਇ ਗਯੋ ਸੁਖਦਾਈ। ੧੩।

ਸੁਨਿ ਬਚ ਮਾਤ ਜਾਤ ਭੀ ਉਠ ਘਰ। ਲਯੋ ਸੇਜ ਪਰ ਤ੍ਰਿਯ ਪਿਯ ਭੁਜ ਭਰ।
ਭਾਤਿ ਭਾਤਿ ਤਨ ਭੋਗ ਕਮਾਏ। ਬਹੁਰਿ ਧਾਮ ਕੌ ਤਾਹਿ ਪਠਾਏ। ੧੪।

*ਦੋਹਰਾ*

ਇਹ ਚਰਿਤ੍ਰ ਤਿਹ ਚੰਚਲਾ ਪਿਯਹਿ ਦਯੋ ਪਹੁਚਾਇ।
ਭੇਦ ਅਭੇਦ ਤ੍ਰਿਯਾਨ ਕੇ ਸਕਿਯੋ ਨ ਕੋਈ ਪਾਇ। ੧੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੮0। ੬੮੪੭। ਅਫਜੂੰ।*

ਤਦ ਤਕ ਉਸ ਦਾ ਪਤੀ ਆ ਗਿਆ। (ਇਸਤਰੀ ਨੇ) ਉਪ-ਪਤੀ (ਭਾਵ ਯਾਰ) ਨੂੰ ਸੇਜ ਹੇਠਾਂ ਲੰਬਾ ਪਾ ਦਿੱਤਾ। ਉਸ ਦੇ ਮੂੰਹ ਉਤੇ ਦੁਪੱਟਾ ਪਾ ਦਿੱਤਾ, (ਜਿਸ ਕਰ ਕੇ ਇਹ) ਜਾਣਿਆ ਨਹੀਂ ਸੀ ਜਾ ਸਕਦਾ (ਕਿ ਉਹ) ਇਸਤਰੀ ਹੈ ਜਾਂ ਮਰਦ।੫।

(ਰਾਜੇ ਨੇ ਆ ਕੇ ਪੁਛਿਆ--) ਤੇਰੀ ਸੇਜ ਉਤੇ ਕੌਣ ਸੌਂ ਰਿਹਾ ਹੈ। (ਇਸਤਰੀ ਨੇ) ਕਿਹਾ--ਹੇ ਨਾਥ! ਮੇਰੀ ਮਾਤਾ ਹੈ। ਮੈਂ ਤੁਹਾਨੂੰ ਪੂਰੀ ਢੀਠਤਾਈ ਨਾਲ ਕਹਿ ਰਹੀ ਹਾਂ ਕਿ ਮੇਰੇ ਕੋਲੋਂ (ਇਸ ਨੂੰ) ਜਗਾਇਆ ਨਹੀਂ ਜਾ ਸਕਦਾ।੬।

ਤੁਸੀਂ ਦੋ ਕੁ ਘੜੀਆਂ ਕਿਤੇ ਹੋਰ ਬਿਤਾਓ। ਜਦੋਂ ਇਹ ਉਠ ਜਾਏਗੀ ਤਾਂ ਫਿਰ ਇਥੇ ਆ ਜਾਣਾ। ਜਦ ਜਾਗੇਗੀ ਤਾਂ ਬਹੁਤ ਗੁੱਸੇ ਵਿਚ ਹੋਵੇਗੀ। ਮੈਨੂੰ ਅਤੇ ਤੈਨੂੰ ਇਕੱਠਿਆਂ ਵੇਖ ਕੇ ਚੁਪ ਹੋ ਜਾਵੇਗੀ।੭।

ਉਸ ਨੇ (ਪਤਨੀ ਦੀ) ਇਹ ਗੱਲ ਸਚ ਮੰਨ ਲਈ ਅਤੇ ਬਿਨਾ (ਇਸ) ਖੇਲ ਨੂੰ ਸਮਝੇ ਚਲਾ ਗਿਆ। (ਅਤੇ ਕਹਿ ਗਿਆ ਕਿ) ਜਦੋਂ ਮਾਤਾ ਨੂੰ ਉਠਿਆ ਵੇਖ ਲਈਂ ਤਾਂ ਮੈਨੂੰ ਫਿਰ ਬੁਲਾ ਲਈਂ।੮।

ਇਸ ਤਰ੍ਹਾਂ ਗੱਲ ਕਹਿ ਕੇ ਮੂਰਖ ਚਲਾ ਗਿਆ ਅਤੇ (ਉਸ ਨੇ) ਉਸ (ਯਾਰ) ਨੂੰ ਮੰਜੇ ਉਤੇ ਚੜ੍ਹਾ ਲਿਆ। (ਉਸ ਨਾਲ) ਅਨੇਕ ਢੰਗਾਂ ਨਾਲ ਵਿਲਾਸ ਕੀਤਾ। (ਤਦੋਂ ਹੀ) ਉਸ ਦਾ ਪਿਤਾ ਘਰ ਆ ਗਿਆ।੯।

(ਉਸ ਨੇ) ਉਸੇ ਤਰ੍ਹਾਂ ਉਸ (ਪ੍ਰੇਮੀ) ਨੂੰ ਸੰਵਾ ਦਿੱਤਾ ਅਤੇ ਪਿਤਾ ਦੇ ਆਣ ਤੇ ਇਸ ਤਰ੍ਹਾਂ ਦਸਿਆ--। ਹੇ ਪਿਤਾ ਜੀ! ਸੁਣੋ, ਇਹ ਤੁਹਾਡੀ ਇਸਤਰੀ ਹੈ ਅਤੇ ਤੁਹਾਡੇ ਤੋਂ ਲਾਜ ਦੀ ਮਾਰੀ ਲੁਕੀ ਹੋਈ ਹੈ।੧0।

ਰਾਜਾ ਇਹ ਗੱਲ ਸੁਣ ਕੇ ਘਰ ਨੂੰ ਚਲਾ ਗਿਆ। ਭੇਦ ਅਭੇਦ ਨੂੰ ਕੋਈ ਵੀ ਪਛਾਣ ਨ ਸਕਿਆ। (ਫਿਰ) ਉਸ (ਯਾਰ) ਨੂੰ ਕਢ ਕੇ ਸੇਜ ਉਤੇ ਲੈ ਲਿਆ। ਤਦੋਂ ਉਸ ਦੀ ਮਾਤਾ ਉਥੇ ਆ ਗਈ।੧੧।

(ਫਿਰ ਉਸ ਨੇ) ਉਸ (ਯਾਰ) ਨੂੰ ਉਸੇ ਤਰ੍ਹਾਂ ਸੰਵਾ ਦਿੱਤਾ ਅਤੇ ਮਾਤਾ ਨੂੰ ਗੱਲ ਬਣਾ ਕੇ (ਇਸ ਤਰ੍ਹਾਂ) ਕਹੀ--ਹੇ ਮਾਤਾ! ਸੁਣੋ, ਤੁਹਾਡਾ ਜਵਾਈ ਸੁੱਤਾ ਪਿਆ ਹੈ ਜੋ ਮੈਨੂੰ ਪ੍ਰਾਣਾਂ ਨਾਲੋਂ ਵੀ ਜ਼ਿਆਦਾ ਪਿਆਰਾ ਹੈ।੧੨।

ਉਸ ਦੀਆਂ ਅੱਖਾਂ ਨੀਂਦਰ ਕਰ ਕੇ ਦੁਖ ਰਹੀਆਂ ਹਨ, ਇਸ ਲਈ ਥਕਿਆ ਹੋਇਆ ਸੌਂ ਗਿਆ ਹੈ। ਮੈਂ ਇਸ ਨੂੰ ਜਗਾ ਨਹੀਂ ਸਕਦੀ ਕਿਉਂਕਿ ਹੁਣੇ ਹੀ (ਮੈਨੂੰ) ਸੁਖ ਦੇਣ ਵਾਲਾ ਸੌਂ ਗਿਆ ਹੈ।੧੩।

ਇਹ ਬੋਲ ਸੁਣ ਕੇ ਮਾਤਾ ਉਠ ਕੇ ਘਰ ਚਲੀ ਗਈ ਅਤੇ ਇਸਤਰੀ ਨੇ ਪ੍ਰੀਤਮ ਨੂੰ ਬਾਂਹਵਾਂ ਨਾਲ ਜਫ਼ੀ ਮਾਰ ਕੇ ਸੇਜ ਉਤੇ ਲੈ ਲਿਆ। (ਉਸ ਨਾਲ) ਭਾਂਤ ਭਾਂਤ ਦਾ ਰਮਣ ਕੀਤਾ ਅਤੇ ਫਿਰ ਉਸ ਨੂੰ ਘਰ ਭੇਜ ਦਿੱਤਾ।੧੪।

*ਦੋਹਰਾ*

ਇਸ ਚਰਿਤ੍ਰ ਨਾਲ ਉਸ ਇਤਸਰੀ ਨੇ ਪ੍ਰੀਤਮ ਨੂੰ (ਘਰ) ਪਹੁੰਚਾ ਦਿੱਤਾ। ਇਸਤਰੀਆਂ ਦੇ ਭੇਦ ਅਭੇਦ ਨੂੰ ਕੋਈ ਵੀ ਪਾ ਨਹੀਂ ਸਕਿਆ।੧੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯0ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯0। ੬੯੪੭। ਚਲਦਾ।*

*ਚੌਪਈ*

ਸੁਨਹੁ ਰਾਵ ਇਕ ਕਥਾ ਸ੍ਰਵਨ ਧਰਿ। ਜਿਹ ਬਿਧ ਕਿਯਾ ਚਰਿਤ੍ਰ ਤ੍ਰਿਯਾ ਬਰ।
ਪੀਰ ਏਕ ਮੁਲਤਾਨ ਭਨਿਜੈ। ਰੂਪਵੰਤ ਤਿਹ ਅਧਿਕ ਕਹਿਜੈ। ੧।

ਰੋਸਨ ਕਦਰ ਤਵਨ ਕੋ ਨਾਮਾ। ਥਕਿਤ ਰਹਿਤ ਜਿਹ ਨਿਰਖਤ ਬਾਮਾ।
ਜੋ ਨਿਰਖਤਿ ਤਿਯ ਪਤਿਹਿ ਨਿਹਾਰੈ। ਤਾ ਕੌ ਐਚ ਜੁਤਯਨ ਮਾਰੈ। ੨।

*ਅੜਿਲ*

ਏਕ ਨਾਰ ਤਿਹ ਪਤਿ ਕੋ ਰੂਪ ਨਿਹਾਰਿ ਬਰ।
ਰਹੀ ਮੁਬਤਲਾ ਹ੍ਵੈ ਤਿਮਿ ਚਰਿਤ ਬਿਚਾਰਿ ਕਰਿ।
ਇਹ ਨਿਰਖੇ ਬਿਨੁ ਚੈਨ ਨ ਮੋ ਕੌ ਪਲ ਪਰੈ।
ਹੋ ਜੌ ਨਿਰਖਤ ਹੌ ਤਾਹਿ ਤੁ ਰਾਰਹਿ ਤ੍ਰਿਯ ਕਰੈ। ੩।

*ਚੌਪਈ*

ਤਿਸੀ ਤ੍ਰਿਯਾ ਕੇ ਧਾਮ ਸਿਧਾਈ। ਬਹੁਤਕ ਭੇਟ ਅਸਰਫੀ ਲ੍ਯਾਈ।
ਜੇਵਰ ਦੀਨੇ ਜਰੇ ਜਰਾਇਨ। ਜਿਨ ਕੋ ਸਕਤ ਅੰਤ ਕੋਈ ਪਾਇਨ। ੪।

ਸੁ ਸਭ ਦਈ ਤਿਹ ਸਾਥਿ ਕਹਾ ਇਮਿ। ਸਾਥ ਖਾਦਿਮਾ ਬਾਨੋ ਕੇ ਤਿਮਿ।
ਏਕਹਿ ਆਸ ਹ੍ਯਾ ਮੈ ਆਈ। ਸੁ ਮੈ ਕਹਤ ਹੌ ਤੁਮੈ ਸੁਨਾਈ। ੫।

ਗ੍ਰਿਹ ਅਪਨੇ ਹੀ ਮਦਰੋ ਚ੍ਵਾਇ। ਖਾਨਾ ਅਨਿਕ ਭਾਤਿ ਕੇ ਲ੍ਯਾਇ।
ਨਿਜੁ ਹਾਥਨ ਲੈ ਦੁਹੂੰ ਪਯਾਊ। ਭੇਟ ਚੜਾਇ ਘਰਹਿ ਉਠਿ ਜਾਊ। ੬।

ਸੋਈ ਮਦ ਲੈ ਤਹਾ ਸਿਧਾਈ। ਸਾਤ ਬਾਰ ਬਹੁ ਭਾਤਿ ਚੁਆਈ।
ਨਿਜੁ ਹਾਥਨ ਲੈ ਦੁਹੂੰ ਪਿਯਾਯੋ। ਅਧਿਕ ਮਤ ਕਰਿ ਸੇਜ ਸੁਆਯੋ। ੭।

ਸੋਈ ਲਖੀ ਪੀਰ ਤ੍ਰਿਯ ਜਬ ਹੀ। ਨੈਨ ਸੈਨ ਦੈ ਤਿਹ ਪ੍ਰਤਿ ਤਬ ਹੀ।
ਤਾ ਕੇ ਧਰਿ ਛਤਿਯਾ ਪਰੁ ਚੂਤ੍ਰਨ। ਕਾਮ ਭੋਗ ਕੀਨਾ ਤਿਹ ਪਤਿ ਤਨ। ੮।

ਸੋਵਤ ਰਹੀ ਚੜੇ ਮਦ ਨਾਰੀ। ਭੇਦ ਅਭੇਦ ਕੀ ਗਤਿ ਨ ਬਿਚਾਰੀ।
ਚੀਠੀ ਏਕ ਲਿਖੀ ਨਿਜ ਅੰਗਾ। ਬਾਧਿ ਗਈ ਤਾ ਕੇ ਸਿਰ ਸੰਗਾ। ੯।

ਜੋ ਤ੍ਰਿਯ ਖ੍ਯਾਲ ਤ੍ਰਿਯਨ ਕੇ ਪਰਿ ਹੈ। ਤਾ ਕੀ ਬਿਧਿ ਐਸੀ ਗਤਿ ਕਰਿ ਹੈ।
ਤਾ ਤੇ ਤੁਮ ਤ੍ਰਿਯ ਐਸ ਨ ਕੀਜੈ। ਬੁਰੋ ਸੁਭਾਇ ਸਕਲ ਤਜਿ ਦੀਜੈ। ੧੦।

*ਦੋਹਰਾ*

ਕੇਸ ਪਾਸ ਤੇ ਛੋਰਿ ਕੈ ਬਾਚਤ ਪਤਿਯਾ ਅੰਗ।
ਤਾ ਦਿਨ ਤੇ ਤ੍ਰਿਯ ਤਜਿ ਦਿਯਾ ਬਾਦ ਤ੍ਰਿਯਨ ਕੇ ਸੰਗ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਆਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੮੧। ੬੮੫੮। ਅਫਜੂੰ।*

*ਚੌਪਈ*

ਹੇ ਰਾਜਨ! ਇਕ ਕਥਾ ਕੰਨ ਧਰ ਕੇ ਸੁਣੋ, ਜਿਸ ਤਰ੍ਹਾਂ ਦਾ ਇਕ ਸੁੰਦਰ ਇਸਤਰੀ ਨੇ ਚਰਿਤ੍ਰ ਕੀਤਾ ਸੀ। ਮੁਲਤਾਨ ਵਿਚ ਇਕ ਪੀਰ ਦਸੀਂਦਾ ਸੀ ਜਿਸ ਨੂੰ ਬਹੁਤ ਰੂਪਵਾਨ ਕਿਹਾ ਜਾਂਦਾ ਸੀ।੧।

ਉਸ ਦਾ ਨਾਂ ਰੌਸ਼ਨ ਕਦਰ ਸੀ। ਜੋ ਇਸਤਰੀ ਉਸ ਨੂੰ ਵੇਖਦੀ, ਸ਼ਿਥਲ ਹੋ ਜਾਂਦੀ। ਜੋ (ਇਸਤਰੀ ਉਸ) ਇਸਤਰੀ ਦੇ ਪਤੀ ਨੂੰ ਵੇਖਦੀ, ਤਾਂ ਉਸ ਨੂੰ ਕਸ ਕੇ ਜੁਤੀਆਂ ਮਾਰਦੀ।੨।

*ਅੜਿਲ*

ਇਕ ਇਸਤਰੀ ਉਸ ਦੇ ਪਤੀ ਨੂੰ ਵੇਖ ਕੇ, ਉਸ ਨਾਲ ਫਸ ਗਈ (ਭਾਵ ਮੋਹਿਤ ਹੋ ਗਈ)। (ਸੋਚਣ ਲਗੀ ਕਿ) ਕੋਈ ਵਿਚਾਰ ਪੂਰਵਕ ਚਰਿਤ੍ਰ ਕੀਤਾ ਜਾਏ। ਕਿਉਂਕਿ ਇਸ (ਪੀਰ) ਨੂੰ ਵੇਖੇ ਬਿਨਾ ਮੈਨੂੰ ਪਲ ਭਰ ਲਈ ਵੀ ਚੈਨ ਨਹੀਂ ਪੈਂਦਾ ਅਤੇ ਜੇ ਵੇਖਦੀ ਹਾਂ ਤਾਂ ਉਸ ਦੀ ਇਸਤਰੀ ਝਗੜਾ ਕਰਦੀ ਹੈ।੩।

*ਚੌਪਈ*

(ਆਖਿਰ ਸੋਚ ਵਿਚਾਰ ਕੇ ਉਹ) ਉਸ ਇਸਤਰੀ ਦੇ ਘਰ ਗਈ ਅਤੇ ਭੇਟਾ ਕਰਨ ਲਈ ਬਹੁਤ ਸਾਰੀਆਂ ਅਸ਼ਰਫ਼ੀਆਂ ਨਾਲ ਲਿਆਈ। (ਉਸ ਨੂੰ) ਸੋਨੇ ਦੇ ਜੜਾਊ ਜ਼ੇਵਰ ਦਿੱਤੇ ਜਿਨ੍ਹਾਂ ਦਾ ਅੰਤ ਕੌਣ ਪਾ ਸਕਦਾ ਸੀ।੪।

ਉਹ ਸਭ ਕੁਝ ਉਸ ਖ਼ਾਦਮਾ ਬਾਨੋ ਨੂੰ ਦੇ ਕੇ ਇਸ ਤਰ੍ਹਾਂ ਕਿਹਾ-- ਮੈਂ ਇਕ ਆਸ ਲੈ ਕੇ ਇਥੇ ਆਈ ਹਾਂ। ਹੁਣ ਮੈਂ ਉਹ ਤੁਹਾਨੂੰ ਕਹਿ ਕੇ ਸੁਣਾਂਦੀ ਹਾਂ।੫।

(ਮੈਂ) ਆਪਣੇ ਘਰ ਦੀ ਕਢੀ ਹੋਈ ਸ਼ਰਾਬ ਅਤੇ ਅਨੇਕ ਪ੍ਰਕਾਰ ਦੇ ਖਾਣੇ ਲਿਆਉਂਦੇ ਹਨ। ਆਪਣੇ ਹੱਥਾਂ ਨਾਲ (ਤੁਹਾਨੂੰ) ਦੋਹਾਂ ਨੂੰ ਪਿਆਵਾਂ (ਖੁਆਵਾਂ) ਗੀ ਅਤੇ ਭੇਟ ਚੜਾ ਕੇ ਘਰ ਨੂੰ ਚਲੀ ਜਾਵਾਂਗੀ।੬।

ਜੋ ਸ਼ਰਾਬ ਉਸ ਨੇ ਸੱਤ ਵਾਰ ਕਈ ਢੰਗਾਂ ਨਾਲ ਕਢੀ ਸੀ, ਉਹੀ ਲੈ ਕੇ ਉਥੇ ਗਈ ਸੀ। ਆਪਣੇ ਹੱਥਾਂ ਨਾਲ ਦੋਹਾਂ ਨੂੰ ਪਿਲਾਈ ਅਤੇ ਬਹੁਤ ਨਸ਼ਿਆ ਕੇ ਸੇਜ ਉਤੇ ਸੰਵਾ ਦਿੱਤਾ।੭।

ਜਦੋਂ ਪੀਰ ਦੀ ਇਸਤਰੀ ਨੂੰ ਸੁੱਤਾ ਹੋਇਆ ਵੇਖਿਆ ਤਾਂ ਉਸ (ਪੀਰ) ਨੂੰ ਅੱਖ ਦਾ ਇਸ਼ਾਰਾ ਕੀਤਾ। (ਪੀਰ ਦੀ) ਇਸਤਰੀ ਦੀ ਛਾਤੀ ਉਤੇ ਨਿਤੰਬ ਟਿਕਾ ਕੇ ਉਸ ਦੇ ਪਤੀ ਨਾਲ ਕਾਮ-ਕ੍ਰੀੜਾ ਕੀਤੀ।੮।

(ਪੀਰ ਦੀ) ਇਸਤਰੀ (ਸ਼ਰਾਬ ਦੇ) ਨਸ਼ੇ ਵਿਚ ਬੇਹੋਸ਼ ਸੁਤੀ ਰਹੀ ਅਤੇ ਭੇਦ ਅਭੇਦ ਦੀ ਗਤਿ ਨੂੰ ਵਿਚਾਰ ਨ ਸਕੀ। ਉਸ (ਇਸਤਰੀ) ਨੇ ਆਪਣੇ ਹੱਥ ਨਾਲ ਚਿੱਠੀ ਲਿਖੀ ਅਤੇ ਪੀਰ ਦੀ ਇਸਤਰੀ ਦੇ ਸਿਰ ਨਾਲ ਬੰਨ੍ਹ ਕੇ ਚਲੀ ਗਈ।੯।

(ਚਿੱਠੀ ਵਿਚ ਲਿਖ ਗਈ--) ਜੋ ਇਸਤਰੀ (ਹੋਰਨਾਂ) ਇਸਤਰੀਆਂ ਦੇ ਖ਼ਿਆਲ ਪੈ ਜਾਂਦੀ ਹੈ, ਤਾਂ ਵਿਧਾਤਾ ਉਨ੍ਹਾਂ ਦੀ ਇਸੇ ਤਰ੍ਹਾਂ ਦੀ ਹਾਲਤ ਕਰਦਾ ਹੈ। ਇਸ ਲਈ ਹੇ ਇਸਤਰੀ! ਤੂੰ ਇਸ ਤਰ੍ਹਾਂ ਨ ਕਰਿਆ ਕਰ ਅਤੇ ਆਪਣਾ ਸਾਰਾ ਭੈੜਾ ਸੁਭਾ ਛਡ ਦੇ।੧੦।

*ਦੋਹਰਾ*

(ਉਸ ਇਸਤਰੀ ਨੇ) ਵਾਲਾਂ ਦੀਆਂ ਜ਼ੁਲਫ਼ਾਂ ਨਾਲੋਂ ਖੋਲ੍ਹ ਕੇ ਚਿੱਠੀ ਪੜ੍ਹੀ। ਉਸੇ ਦਿਨ ਤੋਂ ਉਸ ਇਸਤਰੀ ਨੇ ਹੋਰਨਾਂ ਇਸਤਰੀਆਂ ਨਾਲ ਝਗੜਾ ਕਰਨਾ ਛਡ ਦਿੱਤਾ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੮੧। ੬੮੫੮। ਚਲਦਾ।*

*ਚੌਪਈ*

ਬਿਸਨ ਧੁਜਾ ਇਕ ਭੂਪ ਸੁਲਛਨ। ਬਿਸਨਪੁਰੀ ਜਾ ਕੀ ਦਿਸਿ ਦਛਿਨ।
ਸ੍ਰੀ ਮਨਿ ਨੀਲ ਮਤੀ ਤਿਹ ਰਾਨੀ। ਸੁੰਦਰਿ ਸਕਲ ਭਵਨ ਮੌ ਜਾਨੀ। ੧।

ਅਛਲੀ ਰਾਇ ਏਕ ਤਹ ਛਤ੍ਰੀ। ਸੂਰਬੀਰ ਬਲਵਾਨ ਨਿਛਤ੍ਰੀ।
ਬਦਨ ਪ੍ਰਭਾ ਤਿਹ ਜਾਤ ਨ ਭਾਖੀ। ਜਨੁ ਮੁਖ ਚੀਰ ਚਾਂਦ ਕੀ ਰਾਖੀ। ੨।

ਤ੍ਰਿਯ ਕੀ ਪ੍ਰੀਤਿ ਤਵਨ ਸੌ ਲਾਗੀ। ਜਾ ਤੇ ਨੀਦ ਭੂਖਿ ਸਭ ਭਾਗੀ।
ਜਿਯ ਤੇ ਨ੍ਰਿਪ ਰੋਗੀ ਠਹਰਾਯੋ। ਊਚ ਨੀਚ ਸਭਹੀਨ ਸੁਨਾਯੋ। ੩।

ਖੀਂਧ ਏਕ ਰਾਜਾ ਪਰ ਧਰੀ। ਉਰ ਪਰ ਰਾਖਿ ਲੋਨ ਕੀ ਡਰੀ।
ਅਗਨਿ ਸਾਥ ਤਿਹ ਅਧਿਕ ਤਪਾਈ। ਜੋ ਕਰ ਸਾਥ ਛੁਈ ਨਹਿ ਜਾਈ। ੪।

ਚਾਰੋ ਓਰ ਦਾਬਿ ਅਸ ਲਿਯਾ। ਮੁਖ ਤੇ ਤਾਹਿ ਨ ਬੋਲਨ ਦਿਯਾ।
ਤਬ ਹੀ ਤਜਾ ਗਏ ਜਬ ਪ੍ਰਾਨਾ। ਭੇਦ ਪੁਰਖ ਦੂਸਰੇ ਨ ਜਾਨਾ। ੫। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਿਆਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੮੨। ੬੮੬੩। ਅਫਜੂੰ।*

*ਚੌਪਈ*

ਸੁਨਹੁ ਚਰਿਤ ਇਕ ਅਵਰ ਨਰੇਸਾ। ਨ੍ਰਿਪ ਇਕ ਝਾਰਖੰਡ ਕੇ ਦੇਸਾ।
ਕੋਕਿਲ ਸੈਨ ਤਵਨ ਕੋ ਨਾਮਾ। ਮਤੀ ਕੋਕਿਲਾ ਵਾ ਕੀ ਬਾਮਾ। ੧।

ਬਦਲੀ ਰਾਮ ਸਾਹ ਸੁਤ ਇਕ ਤਹ। ਜਿਹ ਸਮ ਸੁੰਦਰ ਕਹੂੰ ਨ ਜਗ ਮਹ।
ਦ੍ਰਿਗ ਭਰਿ ਤਾਹਿ ਬਿਲੋਕਾ ਜਬ ਹੀ। ਰਾਨੀ ਭਈ ਕਾਮ ਬਸਿ ਤਬ ਹੀ। ੨।

ਕਾਮ ਭੋਗ ਤਿਹ ਸਾਥ ਕਮਾਵੈ। ਮੂੜ ਨਾਰਿ ਨਹਿ ਹ੍ਰਿਦੈ ਲਜਾਵੈ।
ਜਬ ਰਾਜੈ ਇਹ ਬਾਤ ਪਛਾਨੀ। ਚਿਤ ਮਹਿ ਧਰੀ ਨ ਪ੍ਰਗਟ ਬਖਾਨੀ। ੩।

ਆਧੀ ਰੈਨਿ ਹੋਤ ਭੀ ਜਬ ਹੀ। ਰਾਜਾ ਦੁਰਾ ਖਾਟ ਤਰ ਤਬ ਹੀ।
ਰਾਨੀ ਭੇਦ ਨ ਵਾ ਕੋ ਪਾਯੋ। ਬੋਲਿ ਜਾਰ ਕੌ ਨਿਕਟ ਬੁਲਾਯੋ। ੪।

ਰੁਚਿ ਭਰਿ ਭੋਗ ਤਵਨ ਸੌ ਕਰਾ। ਖਾਟ ਤਰੇ ਰਾਜਾ ਲਹਿ ਪਰਾ।
ਅਧਿਕ ਨਾਰਿ ਮਨ ਮਹਿ ਡਰ ਪਾਈ। ਕਰੌ ਦੈਵ ਅਬ ਕਵਨ ਉਪਾਈ। ੫।

ਸੁਨੁ ਮੂਰਖ ਤੈ ਬਾਤ ਨ ਪਾਵੈ। ਨ੍ਰਿਪ ਨਾਰੀ ਕਹ ਹਾਥ ਲਗਾਵੈ।
ਸੁੰਦਰਿ ਸੁਘਰਿ ਜੈਸੇ ਮੁਰ ਰਾਜਾ। ਤੈਸੋ ਦੁਤਿਯ ਨ ਬਿਧਨਾ ਸਾਜਾ। ੬।

*ਚੌਪਈ*

ਬਿਸ਼ਨ ਧੁਜਾ ਨਾਂ ਦਾ ਇਕ ਸੁਲਖਣਾ ਰਾਜਾ ਸੀ, ਜਿਸ ਦੀ ਬਿਸ਼ਨਪੁਰੀ (ਨਗਰੀ) ਦੱਖਣ ਦਿਸ਼ਾ ਵਿਚ ਸੀ। ਨੀਲ ਮਨਿ ਮਤੀ ਉਸ ਦੀ ਰਾਣੀ ਸੀ, ਜੋ ਸਾਰਿਆਂ ਲੋਕਾਂ ਵਿਚ ਸੁੰਦਰ ਮੰਨੀ ਜਾਂਦੀ ਸੀ।੧।

ਉਥੇ ਅਛਲੀ ਰਾਇ ਨਾਂ ਦਾ ਇਕ ਛਤ੍ਰੀ ਸੀ, ਜੋ ਬਹੁਤ ਸੂਰਵੀਰ, ਬਲਵਾਨ ਅਤੇ 'ਨਿਛਤ੍ਰੀ' (ਸ਼ਸਤ੍ਰ ਸਹਿਤ ਅਥਵਾ ਛਤ੍ਰ ਤੋਂ ਰਹਿਤ) ਸੀ। ਉਸ ਦੇ ਮੁਖ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਇੰਜ ਲਗਦਾ ਸੀ) ਮਾਨੋ ਚੰਦ੍ਰਮਾ (ਦੀ ਕਲਾ) ਨੂੰ ਚੀਰ ਕੇ ਮੁਖ ਵਿਚ ਰਖ ਦਿੱਤਾ ਹੋਵੇ।੨।

ਰਾਣੀ ਦੀ ਪ੍ਰੀਤ ਉਸ ਨਾਲ ਲਗ ਗਈ, ਜਿਸ ਕਰ ਕੇ (ਉਸ ਦੀ) ਨੀਂਦਰ ਅਤੇ ਭੁਖ ਚਲੀ ਗਈ। (ਉਸ ਨੇ) ਮਨ ਵਿਚ ਰਾਜੇ ਨੂੰ ਰੋਗੀ ਠਹਿਰਾਇਆ ਅਤੇ ਵੱਡੇ ਛੋਟੇ ਸਭ ਨੂੰ ਦਸ ਦਿੱਤਾ।੩।

ਇਕ ਰਜ਼ਾਈ ('ਖੀਂਧ') ਰਾਜੇ ਉਤੇ ਪਾ ਦਿੱਤੀ ਅਤੇ ਛਾਤੀ ਉਤੇ ਲੂਣ ਦੀ ਡਲੀ ਰਖ ਦਿੱਤੀ। (ਫਿਰ) ਅਗਨੀ ਨਾਲ ਉਸ ਨੂੰ ਬਹੁਤ ਤਪਾਇਆ, ਜੋ ਹੱਥ ਨਾਲ ਛੋਹੀ ਤਕ ਨਹੀਂ ਜਾ ਸਕਦੀ ਸੀ।੪।

(ਉਸ ਨੂੰ) ਚੌਹਾਂ ਪਾਸਿਆਂ ਤੋਂ ਇਸ ਤਰ੍ਹਾਂ ਦਬ ਲਿਆ ਅਤੇ ਉਸ ਨੂੰ ਮੂੰਹ ਤੋਂ ਬੋਲਣ ਤਕ ਨ ਦਿੱਤਾ। ਤਦ ਹੀ (ਉਸ ਨੇ ਰਾਜੇ ਨੂੰ) ਛਡਿਆ, ਜਦ (ਉਸ ਦੇ) ਪ੍ਰਾਣ ਨਿਕਲ ਗਏ। ਪਰ ਕਿਸੇ ਦੂਜੇ ਪੁਰਸ਼ ਨੇ ਭੇਦ ਤਕ ਨ ਜਾਣਿਆ।੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੨। ੬੯੬੩। ਚਲਦਾ।*

*ਚੌਪਈ*

ਹੇ ਰਾਜਨ! ਇਕ ਹੋਰ ਚਰਿਤ੍ਰ ਸੁਣੋ। ਝਾਰਖੰਡ ਦੇਸ ਦਾ ਇਕ ਰਾਜਾ ਸੀ। ਕੋਕਿਲ ਸੈਨ ਉਸ ਦਾ ਨਾਂ ਸੀ। ਕੋਕਿਲਾ ਮਤੀ ਉਸ ਦੀ ਇਸਤਰੀ ਸੀ।੧।

ਉਥੇ ਬਦਲੀ ਰਾਮ ਨਾਂ ਦਾ ਇਕ ਸ਼ਾਹ ਦਾ ਪੁੱਤਰ ਸੀ। ਉਸ ਵਰਗਾ ਜਗਤ ਵਿਚ ਕੋਈ ਵੀ ਸੁੰਦਰ ਨਹੀਂ ਸੀ। ਰਾਣੀ ਨੇ ਜਦ ਉਸ ਨੂੰ ਅੱਖਾਂ ਨਾਲ ਚੰਗੀ ਤਰ੍ਹਾਂ ਵੇਖਿਆ, ਤਦ ਹੀ ਕਾਮ ਵਸ ਹੋ ਗਈ।੨।

(ਉਹ) ਉਸ ਨਾਲ ਕਾਮ-ਭੋਗ ਕਰਦੀ ਸੀ। ਮੂਰਖ ਇਸਤਰੀ (ਜ਼ਰਾ ਜਿੰਨੀ ਵੀ) ਹਿਰਦੇ ਵਿਚ ਲਜਾਂਦੀ ਨਹੀਂ ਸੀ। ਜਦ ਰਾਜੇ ਨੂੰ ਇਸ ਗੱਲ ਦਾ ਪਤਾ ਲਗਿਆ, ਤਾਂ ਮਨ ਵਿਚ ਰਖ ਲਈ, ਕਿਸੇ ਨੂੰ ਵੀ ਨ ਦਸੀ।੩।

ਜਦ ਅੱਧੀ ਰਾਤ ਹੋ ਗਈ, ਤਦ ਰਾਜਾ ਮੰਜੀ ਹੇਠ ਲੁਕ ਗਿਆ। ਰਾਣੀ ਨੇ ਉਸ ਦੇ ਭੇਦ ਨੂੰ ਨ ਸਮਝਿਆ ਅਤੇ ਯਾਰ ਨੂੰ ਆਪਣੇ ਕੋਲ ਬੁਲਾ ਲਿਆ।੪।

ਉਸ (ਯਾਰ) ਨਾਲ ਮਨ-ਇਛਿਤ ਭੋਗ ਕੀਤਾ। (ਇਸ ਸਮੇਂ) ਮੰਜੀ ਹੇਠਾਂ ਲੁਕਿਆ ਰਾਜਾ ਦਿਸ ਪਿਆ। ਰਾਣੀ ਮਨ ਵਿਚ ਬਹੁਤ ਡਰ ਗਈ (ਅਤੇ ਸੋਚਣ ਲਗੀ) ਹੇ ਦੈਵ! ਹੁਣ ਕੀ ਉਪਾ ਕਰਾਂ।੫।

(ਫਿਰ ਕਹਿਣ ਲਗੀ--) ਹੇ ਮੂਰਖ! ਸੁਣ, ਤੂੰ ਗੱਲ ਨਹੀਂ ਸਮਝਦਾ। ਤੂੰ ਰਾਜੇ ਦੀ ਨਾਰੀ ਨੂੰ ਹੱਥ ਲਗਾਉਂਦਾ ਹੈਂ। ਜਿਹੋ ਜਿਹਾ ਮੇਰਾ ਰਾਜਾ ਸੁਘੜ ਅਤੇ ਸੁੰਦਰ ਹੈ, ਉਹੋ ਜਿਹਾ ਵਿਧਾਤਾ ਨੇ ਦੂਜਾ ਨਹੀਂ ਬਣਾਇਆ ਹੈ।੬।

*ਅੜਿਲ*

ਜੋ ਪਰ ਨਰ ਕਹ ਪਿਯ ਬਿਨੁ ਨਾਰਿ ਨਿਹਾਰਈ।
ਮਹਾ ਨਰਕ ਮਹਿ ਤਾਹਿ ਬਿਧਾਤਾ ਡਾਰਈ।
ਨਿਜੁ ਪਤਿ ਸੁੰਦਰ ਛਾਡਿ ਨ ਤੁਮਹਿ ਨਿਹਾਰਿਹੌ।
ਹੋ ਨਿਜੁ ਕੁਲ ਕੀ ਤਜਿ ਕਾਨਿ ਨ ਧਰਮਹਿ ਟਾਰਿਹੌ। ੭।

*ਚੌਪਈ*

ਜੈਸੋ ਅਤਿ ਸੁੰਦਰ ਮੇਰੋ ਬਰ। ਤੁਹਿ ਵਾਰੌ ਵਾ ਕੇ ਇਕ ਪਗ ਪਰ।
ਤਿਹ ਤਜਿ ਤੁਹਿ ਕੈਸੇਹੂੰ ਨ ਭਜਿ ਹੋ। ਲੋਕ ਲਾਜ ਕੁਲ ਕਾਨਿ ਨ ਤਜਿ ਹੋ। ੮।
ਸੁਨਤ ਬਚਨ ਮੂਰਖ ਹਰਖਾਨ੍ਯੋ। ਪਤੀਬ੍ਰਤਾ ਨਾਰੀ ਕਹ ਜਾਨ੍ਯੋ।
ਸਿਰ ਪਰ ਧਰਿ ਪਲਕਾ ਪਰ ਨਚਾ। ਇਹ ਬਿਧਿ ਜਾਰਿ ਨਾਰਿ ਜੁਤ ਬਚਾ। ੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤਿਰਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੮੩। ੬੯੭੨। ਅਫਜੂੰ।*

*ਚੌਪਈ*

ਸਦਾ ਸਿੰਘ ਇਕ ਭੂਪ ਮਹਾਮਨਿ। ਸਦਾਪੁਰੀ ਜਾ ਕੀ ਪਛਿਮ ਭਨਿ।
ਸ੍ਰੀ ਸੁਲੰਕ ਦੇ ਤਾ ਕੀ ਨਾਰੀ। ਜਨੁਕ ਚੰਦ੍ਰ ਤੇ ਚੀਰਿ ਨਿਕਾਰੀ। ੧।

ਤਹ ਇਕ ਹੋਤ ਸਾਹ ਧਨਵਾਨਾ। ਨਿਰਧਨ ਕਰਿ ਡਾਰਿਯੋ ਭਗਵਾਨਾ।
ਅਧਿਕ ਚਤੁਰਿ ਤਾ ਕੀ ਇਕ ਨਾਰੀ। ਤਿਨ ਤਾ ਸੌ ਇਹ ਭਾਤਿ ਉਚਾਰੀ। ੨।
ਕਰਿ ਹੌ ਬਹੁਰਿ ਤੁਮੈ ਧਨਵੰਤਾ। ਕ੍ਰਿਪਾ ਕਰੈ ਜੋ ਸ੍ਰੀ ਭਗਵੰਤਾ।
ਆਪਨ ਭੇਸ ਪੁਰਖ ਕੋ ਧਾਰੋ। ਰਾਜ ਬਾਟ ਪਰ ਹਾਟ ਉਸਾਰੋ। ੩।
ਏਕਨ ਦਰਬ ਉਧਾਰੋ ਦਿਯੋ। ਏਕਨ ਤੇ ਰਾਖਨ ਹਿਤ ਲਿਯੋ।
ਅਧਿਕ ਆਪਨੀ ਪਤਿਹਿ ਚਲਾਯੋ। ਜਹ ਤਹ ਸਕਲ ਧਨਿਨ ਸੁਨਿ ਪਾਯੋ। ੪।

ਸੋਫੀ ਸੂਮ ਸਾਹ ਇਕ ਤਹਾ। ਜਾ ਕੇ ਘਰ ਸੁਨਿਯਤ ਧਨ ਮਹਾ।
ਸੁਤ ਤ੍ਰਿਯ ਕੋ ਨਹਿ ਕਰਤ ਬਿਸ੍ਵਾਸਾ। ਰਾਖਤ ਦਰਬ ਆਪਨੇ ਪਾਸਾ। ੫।

ਸਾਹ ਸੁਈ ਤਿਹ ਨਾਰਿ ਤਕਾਯੋ। ਅਧਿਕ ਪ੍ਰੀਤ ਕਰਿ ਤਾਹਿ ਬੁਲਾਯੋ।
ਤ੍ਰਿਯ ਸੁਤ ਮਾਲ ਕਹਾ ਤਵ ਖੈ ਹੈ। ਏਕ ਦਾਮ ਫਿਰਿ ਤੁਮੈ ਨ ਦੈ ਹੈ। ੬।

ਸਾਹ ਮਾਲ ਕਹੂੰ ਅਨਤ ਰਖਾਇ। ਸਰਖਤ ਤਾ ਤੇ ਲੇਹੁ ਲਿਖਾਇ।
ਮਾਤ ਪੂਤ ਕੋਈ ਭੇਦ ਨ ਪਾਵੈ। ਤੁਮ ਹੀ ਚਾਹਹੁ ਤਬੈ ਧਨ ਆਵੈ। ੭।

*ਅੜਿਲ*

ਜੋ ਇਸਤਰੀ ਪਤੀ ਤੋਂ ਬਿਨਾ ਪਰਾਏ ਮਰਦ ਨੂੰ ਵੇਖਦੀ ਹੈ, ਉਸ ਨੂੰ ਵਿਧਾਤਾ ਮਹਾਨ ਨਰਕ ਵਿਚ ਸੁਟਦਾ ਹੈ। (ਮੈਂ) ਆਪਣਾ ਸੁੰਦਰ ਪਤੀ ਛਡ ਕੇ ਤੈਨੂੰ ਨਹੀਂ ਵੇਖਦੀ ਅਤੇ ਆਪਣੀ ਕੁਲ ਦੀ ਅਣਖ ਅਤੇ ਧਰਮ ਨੂੰ ਨਹੀਂ ਛਡਦੀ।੭।

*ਚੌਪਈ*

ਜਿਹੋ ਜਿਹਾ ਮੇਰਾ ਪਤੀ ਸੁੰਦਰ ਹੈ, ਤੇਰੇ ਵਰਗੇ (ਮੈਂ) ਉਸ ਦੇ ਇਕ ਪੈਰ ਤੋਂ ਵਾਰ ਦਿਆਂ। ਉਸ ਨੂੰ ਛਡ ਕੇ ਮੈਂ ਤੇਰੇ ਨਾਲ ਕਿਸੇ ਤਰ੍ਹਾਂ ਵੀ ਰਮਣ ਨਹੀਂ ਕਰ ਸਕਦੀ ਅਤੇ ਲੋਕ ਲਾਜ ਅਤੇ ਕੁਲ ਦੀ ਅਣਖ ਨੂੰ ਨਹੀਂ ਛਡ ਸਕਦੀ।੮।

ਇਹ ਗੱਲ ਸੁਣ ਕੇ ਮੂਰਖ (ਰਾਜਾ) ਪ੍ਰਸੰਨ ਹੋ ਗਿਆ ਅਤੇ ਆਪਣੀ ਇਸਤਰੀ ਨੂੰ ਪਤਿਬ੍ਰਤਾ ਸਮਝਣ ਲਗਾ। ਸਿਰ ਉਤੇ ਮੰਜੀ ਨੂੰ ਚੁਕ ਕੇ ਨਚਣ ਲਗਾ। ਇਸ ਤਰ੍ਹਾਂ ਯਾਰ ਨਾਰੀ ਸਮੇਤ ਬਚ ਗਿਆ।੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੮੩। ੬੮੭੨। ਚਲਦਾ।*

*ਚੌਪਈ*

ਸਦਾ ਸਿੰਘ ਨਾਂ ਦਾ ਇਕ ਉਦਾਰ ਮਨ ਵਾਲਾ ਰਾਜਾ ਸੀ। ਉਸ ਦੀ ਸਦਾਪੁਰੀ (ਨਾਂ ਦੀ ਨਗਰੀ) ਪੱਛਮ ਵਿਚ ਦਸੀ ਜਾਂਦੀ ਸੀ। ਸੁਲੰਕ ਦੇ (ਦੇਈ) ਉਸ ਦੀ ਇਸਤਰੀ ਸੀ। (ਉਹ ਇਤਨੀ ਸੁੰਦਰ ਸੀ) ਮਾਨੋ ਚੰਦ੍ਰਮਾ ਨੂੰ ਚੀਰ ਕੇ ਕਢੀ ਹੋਵੇ।੧।

ਉਥੇ ਇਕ ਧਨਵਾਨ ਸ਼ਾਹ ਸੀ, ਜਿਸ ਨੂੰ ਪਰਮਾਤਮਾ ਨੇ ਗਰੀਬ ਕਰ ਦਿੱਤਾ। ਉਸ ਦੀ ਇਕ ਬਹੁਤ ਚਾਲਾਕ ਇਸਤਰੀ ਸੀ। ਉਸ ਨੇ ਸ਼ਾਹ ਨੂੰ ਇਸ ਤਰ੍ਹਾਂ ਕਿਹਾ--।੨।

ਜੇ ਪਰਮਾਤਮਾ ਨੇ ਕ੍ਰਿਪਾ ਕੀਤੀ ਤਾਂ ਤੈਨੂੰ ਫਿਰ ਧਨਵਾਨ ਬਣਾ ਦਿਆਂਗੀ। (ਉਸ ਨੇ) ਆਪਣਾ ਭੇਸ ਪੁਰਸ਼ ਦਾ ਧਾਰਨ ਕੀਤਾ ਅਤੇ ਰਾਜ-ਮਾਰਗ ਉਤੇ ਦੁਕਾਨ ਬਣਾ ਲਈ।੩।

ਉਹ ਇਕਨਾਂ ਨੂੰ ਧਨ ਉਧਾਰ ਦਿੰਦੀ ਅਤੇ ਇਕਨਾਂ ਤੋਂ ਰਖਣ ਲਈ ਲੈਂਦੀ। ਉਸ ਨੇ ਆਪਣੀ ਬਹੁਤ ਪਤਿ (ਪ੍ਰਤਿਸ਼ਠਾ, ਸਾਖ) ਬਣਾ ਲਈ। (ਇਹ ਗੱਲ) ਜਿਥੇ ਕਿਥੇ ਧਨਵਾਨਾਂ ਨੇ ਸੁਣ ਲਈ।੪।

ਉਥੇ ਇਕ ਕੰਜੂਸ ਸੋਫ਼ੀ (ਪਰਹੇਜ਼ਗਾਰ) ਸ਼ਾਹ ਸੀ ਜਿਸ ਦੇ ਘਰ ਬਹੁਤ ਅਧਿਕ ਧਨ ਸੁਣੀਂਦਾ ਸੀ। (ਉਹ) ਪੁੱਤਰ, ਇਸਤਰੀ ਆਦਿ ਕਿਸੇ ਉਤੇ ਵੀ ਵਿਸ਼ਵਾਸ ਨਹੀਂ ਕਰਦਾ ਸੀ ਅਤੇ ਧਨ ਨੂੰ ਆਪਣੇ ਕੋਲ ਹੀ ਰਖਦਾ ਸੀ।੫।

ਉਸ ਸ਼ਾਹ ਨੂੰ ਉਸ ਇਸਤਰੀ ਨੇ ਵੇਖਿਆ ਅਤੇ ਬਹੁਤ ਪ੍ਰੇਮ ਜਤਾ ਕੇ ਉਸ ਨੂੰ ਬੁਲਾਇਆ। ਕਹਿਣ ਲਗੀ ਕਿ ਤੇਰੀ ਇਸਤਰੀ ਅਤੇ ਪੁੱਤਰ ਹੀ (ਸਾਰਾ) ਮਾਲ ਖਾ ਜਾਣਗੇ ਅਤੇ ਤੈਨੂੰ ਫਿਰ ਇਕ ਦਾਮ ਵੀ ਨਹੀਂ ਦੇਣਗੇ।੬।

(ਇਸ ਲਈ) ਹੇ ਸ਼ਾਹ ਜੀ! (ਤੁਸੀਂ ਆਪਣਾ) ਮਾਲ ਕਿਤੇ ਹੋਰ ਰਖ ਦਿਓ ਅਤੇ ਉਸ ਤੋਂ ਰਸੀਦ ('ਸਰਖਤ') ਲਿਖਵਾ ਲਵੋ। ਮਾਤਾ ਅਤੇ ਪੁੱਤਰ ਨੂੰ ਬਿਲਕੁਲ ਪਤਾ ਨ ਲਗੇ ਅਤੇ ਜਦੋਂ ਤੁਸੀਂ ਚਾਹੋ, ਤਦੋਂ ਧਨ ਆ ਜਾਵੇ।੭।

ਬਚਨ ਬਹੁਰਿ ਤਿਨ ਸਾਹ ਬਖਾਨੋ। ਤੁਮ ਤੇ ਔਰ ਭਲੋ ਨਹਿ ਜਾਨੋ।
ਮੇਰੋ ਸਕਲ ਦਰਬੁ ਤੈ ਲੇਹਿ। ਸਰਖਤ ਗੁਪਤ ਮੁਝੈ ਲਿਖਿ ਦੇਹਿ। ੮।

ਬੀਸ ਲਾਖ ਤਾ ਤੇ ਧਨ ਲਿਯਾ। ਸਰਖਤ ਏਕ ਤਾਹਿ ਲਿਖਿ ਦਿਯਾ।
ਬਾਜੂ ਬੰਦ ਬੀਚ ਇਹ ਰਖਿਯਹੁ। ਅਵਰ ਪੁਰਖ ਸੌ ਭੇਵ ਨ ਭਖਿਯਹੁ। ੯।

ਦੈ ਧਨ ਸਾਹ ਜਬੈ ਘਰ ਗਯੋ। ਭੇਖ ਮਜੂਰਨ ਕੋ ਤਿਨ ਲਯੋ।
ਧਾਮ ਤਿਸੀ ਕੇ ਕਿਯਾ ਪਯਾਨਾ। ਭੇਦ ਅਭੇਦ ਤਿਨ ਮੂੜ ਨ ਜਾਨਾ। ੧੦।

ਕਹੀ ਕਿ ਏਕ ਟੂਕ ਮੁਹਿ ਦੇਹੁ। ਪਾਨ ਭਰਾਇਸ ਗਰਦਨਿ ਲੇਹੁ।
ਖਰਚ ਜਾਨਿ ਥੋਰੋ ਤਿਨ ਕਰੋ। ਭੇਦ ਅਭੇਦ ਨਹਿ ਨੈਕੁ ਬਿਚਰੋ। ੧੧।

ਜਬ ਹੀ ਘਾਤ ਨਾਰਿ ਤਿਨ ਪਾਈ। ਬਾਜੂ ਬੰਦ ਲਯੋ ਸਰਕਾਈ।
ਅਪਨੀ ਕਬਜ ਕਾਢਿ ਕਰਿ ਲਈ। ਸਤ ਕੀ ਡਾਰਿ ਤਵਨ ਮੈ ਗਈ। ੧੨।

ਕਿਤਕ ਦਿਨਨ ਕਹਿ ਦੇਹ ਰੁਪਇਯਾ। ਪਠੈ ਦਯੋ ਇਕ ਤਾਹਿ ਮਨਇਯਾ।
ਏਕ ਹਜਾਰ ਤਹਾ ਤੋ ਲ੍ਯਾਵਹੁ। ਆਨਿ ਬਨਿਜ ਕੋ ਕਾਜ ਚਲਾਵਹੁ। ੧੩।

ਤਿਨਕ ਹਜਾਰ ਨ ਤਾ ਕੌ ਦਿਯਾ। ਜਿਯ ਮੈ ਕੋਪ ਸਾਹ ਤਬ ਕਿਯਾ।
ਬਾਧਿ ਲੈ ਗਯੋ ਤਾ ਕਹ ਤਹਾ। ਕਾਜੀ ਕੋਟਵਾਰ ਥੋ ਜਹਾ। ੧੪।

ਮੋ ਤੇ ਬੀਸ ਲਾਖ ਇਨ ਲਿਯਾ। ਅਬ ਇਨ ਮੁਝੈ ਹਜਾਰ ਨ ਦਿਯਾ।
ਕਹੀ ਸਭੋ ਸਰਖਤ ਤਿਹ ਹੇਰੋ। ਇਨ ਕੋ ਅਬ ਹੀ ਨ੍ਯਾਇ ਨਿਬੇਰੋ। ੧੫।

ਛੋਰਿ ਸਰਖਤਹਿ ਸਭਨ ਨਿਹਾਰੋ। ਰੁਪਯਾ ਸੌ ਇਕ ਤਹਾ ਬਿਚਾਰੋ।
ਸਾਚਾ ਤੇ ਝੂਠਾ ਤਿਹ ਕਿਯਾ। ਸਭ ਧਨੁ ਹਰੋ ਕਾਢਿ ਤਿਹ ਦਿਯਾ। ੧੬।

ਬਹੁਰਿ ਬਚਨ ਤਿਨ ਨਾਰਿ ਉਚਾਰੇ। ਮੈ ਨ ਰਹਤ ਹੌ ਗਾਵ ਤਿਹਾਰੇ।
ਯੌ ਕਹਿ ਜਾਤ ਤਹਾ ਤੇ ਭਈ। ਸੋਫੀ ਯਹਿ ਕੂਟਿ ਭੰਗੇਰੀ ਗਈ। ੧੭।

*ਦੋਹਰਾ*

ਨਿਰਧਨ ਤੇ ਧਨਵੰਤ ਭੀ ਕਰਿ ਤਿਹ ਧਨ ਕੀ ਹਾਨਿ।
ਸੋਫੀ ਕਹ ਅਮਲਿਨ ਛਰਾ ਦੇਖਤ ਸਕਲ ਜਹਾਨ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚਉਰਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੮੪। ੬੮੯੦। ਅਫਜੂੰ।*

ਫਿਰ ਸ਼ਾਹ ਨੇ ਬਚਨ ਕਿਹਾ--ਮੈਂ ਤੁਹਾਡੇ ਵਰਗਾ ਭਲਾ (ਮਨੁੱਖ) ਹੋਰ ਕੋਈ ਨਹੀਂ ਜਾਣਦਾ। ਤੁਸੀਂ ਮੇਰਾ ਸਾਰਾ ਧਨ ਲੈ ਲਵੋ ਅਤੇ ਮੈਨੂੰ ਗੁਪਤ ਰੂਪ ਵਿਚ ਰਸੀਦ ਲਿਖ ਦਿਓ।੮।

ਉਸ ਤੋਂ ਵੀਹ ਲੱਖ (ਰੁਪੈਯੇ) ਧਨ ਵਜੋਂ ਲੈ ਲਏ ਅਤੇ ਉਸ ਨੂੰ ਇਕ ਰਸੀਦ ਲਿਖੀ ਦਿੱਤੀ। (ਉਸ ਇਸਤਰੀ ਨੇ ਸਮਝਾਇਆ ਕਿ) ਇਸ (ਰਸੀਦ) ਨੂੰ ਬਾਜੂਬੰਦ ਵਿਚ ਰਖਣਾ ਅਤੇ ਹੋਰ ਕਿਸੇ ਪੁਰਸ਼ ਨੂੰ ਭੇਦ ਨ ਦਸਣਾ।੯।

ਜਦ ਸ਼ਾਹ ਧਨ ਦੇ ਕੇ ਘਰ ਗਿਆ, ਤਾਂ ਉਸ (ਇਸਤਰੀ) ਨੇ ਮਜ਼ਦੂਰਨ ਦਾ ਭੇਸ ਧਾਰਨ ਕਰ ਲਿਆ। ਉਸ ਦੇ ਘਰ ਵਲ ਹੀ ਚਲ ਪਈ। ਉਸ ਮੂਰਖ (ਸ਼ਾਹ) ਨੇ ਭੇਦ ਅਭੇਦ ਨ ਸਮਝਿਆ।੧੦।

(ਉਸ ਨੇ ਸ਼ਾਹ ਨੂੰ) ਕਿਹਾ ਕਿ ਮੈਨੂੰ ਰੋਟੀ ਦਾ ਇਕ ਟੁਕੜਾ ਦੇਣਾ ਅਤੇ ਗਰਦਨ ਉਪਰ ਪਾਣੀ ਭਰਵਾਉਣ (ਦਾ ਕੰਮ) ਲੈਣਾ। ਇਸ ਤਰ੍ਹਾਂ ਆਪਣਾ ਥੋੜਾ ਖਰਚ ਕਰੋ। (ਇਸ ਵਿਚ) ਕਿਸੇ ਪ੍ਰਕਾਰ ਦਾ ਕੋਈ ਭੇਦ ਅਭੇਦ ਨ ਵਿਚਾਰੋ।੧੧।

ਜਦ ਉਸ ਇਸਤਰੀ ਨੂੰ ਮੌਕਾ ਲਗਿਆ, ਤਾਂ ਬਾਜੂਬੰਦ ਨੂੰ ਖਿਸਕਾ ਲਿਆ। ਆਪਣੀ ਰਸੀਦ ('ਕਬਜ') ਕਢ ਲਈ ਅਤੇ ਸੌ (ਰੁਪੈਏ ਦੀ ਲਿਖ ਕੇ) ਉਸ ਵਿਚ ਪਾ ਚਲੀ ਗਈ।੧੨।

ਕਿਤਨੇ ਦਿਨਾਂ ਬਾਦ (ਸ਼ਾਹ ਨੇ) ਰੁਪੈਯਾ ਦੇਣ ਲਈ ਕਿਹਾ ਅਤੇ ਉਥੇ ਇਕ ਬੰਦਾ ('ਮਨਇਯਾ' ਮਨੁੱਖ) ਭੇਜ ਦਿੱਤਾ ਕਿ (ਉਹ) ਉਥੋਂ ਇਕ ਹਜ਼ਾਰ ਰੁਪੈਯਾ ਲੈ ਆਵੇ ਅਤੇ ਲਿਆ ਕੇ ਵਪਾਰ ਦਾ ਕੰਮ ਚਲਾਵੇ।੧੩।

ਉਸ (ਇਸਤਰੀ) ਨੇ ਉਸ ਨੂੰ ਇਕ ਹਜ਼ਾਰ ਰੁਪੈਯਾ ਨ ਦਿੱਤਾ। ਤਦ ਸ਼ਾਹ ਨੇ ਮਨ ਵਿਚ ਗੁੱਸਾ ਕੀਤਾ। ਉਸ ਨੂੰ ਬੰਨ੍ਹ ਕੇ ਉਥੇ ਲੈ ਗਿਆ ਜਿਥੇ ਕਾਜ਼ੀ ਅਤੇ ਕੋਤਵਾਲ ਸਨ।੧੪।

ਇਸ ਨੇ ਮੇਰੇ ਕੋਲੋਂ ਵੀਹ ਲੱਖ (ਰੁਪੈਯਾ) ਲਿਆ। ਹੁਣ ਇਸ ਨੇ ਮੈਨੂੰ ਇਕ ਹਜ਼ਾਰ ਵੀ ਨਹੀਂ ਦਿੱਤਾ। ਸਭ ਨੇ ਕਿਹਾ--ਇਸ ਦੀ ਰਸੀਦ ਵੇਖੋ। ਇਨ੍ਹਾਂ ਨਾਲ ਹੁਣ ਹੀ ਇਨਸਾਫ਼ ਦਾ ਨਿਬੇੜਾ ਕਰੋ।੧੫।

ਰਸੀਦ ਨੂੰ ਖੋਲ੍ਹ ਕੇ ਸਾਰਿਆਂ ਨੇ ਵੇਖਿਆ। ਉਥੇ ਕੇਵਲ ਇਕ ਸੌ ਰੁਪੈਯਾ (ਲਿਖਿਆ) ਵੇਖਿਆ। (ਉਸ ਨੇ) ਸੱਚੇ ਨੂੰ ਝੂਠਾ ਕਰ ਦਿੱਤਾ ਅਤੇ (ਉਹ) ਸਾਰਾ ਧਨ ਹਰ ਲਿਆ (ਜੋ ਉਸ ਨੇ) ਕਢ ਕੇ ਉਸ ਨੂੰ ਦਿੱਤਾ ਸੀ।੧੬।

ਫਿਰ ਉਸ ਇਸਤਰੀ ਨੇ ਸ਼ਾਹ ਨੂੰ ਕਿਹਾ--ਮੈਂ ਹੁਣ ਤੁਹਾਡੇ ਪਿੰਡ ਵਿਚ ਨਹੀਂ ਰਹਾਂਗੀ। ਇਹ ਕਹਿ ਕੇ ਉਥੋਂ ਚਲੀ ਗਈ। (ਉਹ) ਭੰਗ ਪੀਣ ਵਾਲੀ ਸੋਫ਼ੀ ਨੂੰ ਲੁਟ ਕੇ ਲੈ ਗਈ।੧੭।

*ਦੋਹਰਾ*

ਉਸ ਦੇ ਧਨ ਦੀ ਹਾਨੀ ਕਰ ਕੇ (ਭਾਵ ਲੁਟ ਕੇ) ਉਹ ਨਿਰਧਨ ਤੋਂ ਧਨਵਾਨ ਬਣ ਗਈ। ਸਾਰੇ ਜਹਾਨ ਦੇ ਵੇਖਦੇ ਹੋਇਆਂ (ਉਸ) ਸੋਫ਼ੀ ਨੂੰ ਅਮਲ ਕਰਨ ਵਾਲੀ ਨੇ ਛਲ ਲਿਆ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੮੪। ੬੮੯੦। ਚਲਦਾ।*

*ਚੌਪਈ*

ਚਿਤ੍ਰ ਕੇਤੁ ਰਾਜਾ ਇਕ ਪੂਰਬ। ਜਿਹ ਬਚਿਤ੍ਰ ਰਥ ਪੁਤ੍ਰ ਅਪੂਰਬ।
ਚਿਤ੍ਰਾਪੁਰ ਨਗਰ ਤਿਹ ਸੋਹੈ। ਜਿਹ ਢਿਗ ਦੇਵ ਦੈਤ ਪੁਰ ਕੋ ਹੈ। ੧।

ਸ੍ਰੀ ਕਟਿ ਉਤਿਮ ਦੇ ਤਿਹ ਨਾਰੀ। ਸੂਰਜ ਵਤ ਤਿਹ ਧਾਮ ਦੁਲਾਰੀ।
ਜਿਹ ਸਮ ਸੁੰਦਰਿ ਨਾਰਿ ਨ ਕੋਈ। ਆਗੇ ਭਈ ਨ ਪਾਛੇ ਹੋਈ। ੨।

ਬਾਨੀ ਰਾਇ ਤਹਾ ਇਕ ਸਾਹਾ। ਜਿਹ ਮੁਖੁ ਸਮ ਸੁੰਦਰਿ ਨਹਿ ਮਾਹਾ।
ਸ੍ਰੀ ਗੁਲਜਾਰ ਰਾਇ ਸੁਤ ਤਾ ਕੇ। ਦੇਵ ਦੈਤ ਕੋਇ ਤੁਲਿ ਨ ਵਾ ਕੇ। ੩।

ਰਾਜ ਸੁਤਾ ਤਾ ਕੋ ਲਖਿ ਰੂਪਾ। ਮੋਹਿ ਰਹੀ ਮਨ ਮਾਹਿ ਅਨੂਪਾ।
ਏਕ ਸਹਚਰੀ ਤਹਾ ਪਠਾਈ। ਜਿਹ ਤਿਹ ਭਾਤਿ ਤਹਾ ਲੈ ਆਈ। ੪।

ਮਿਲਤ ਕੁਅਰਿ ਤਾ ਸੌ ਸੁਖੁ ਪਾਯੋ। ਭਾਤਿ ਭਾਤਿ ਮਿਲਿ ਭੋਗ ਕਮਾਯੋ।
ਚੁੰਬਨ ਭਾਤਿ ਭਾਤਿ ਕੇ ਲੀਏ। ਭਾਤਿ ਅਨਿਕ ਕੇ ਆਸਨ ਕੀਏ। ੫।

ਤਬ ਲਗਿ ਮਾਤ ਪਿਤਾ ਤਹ ਆਯੋ। ਨਿਰਖਿ ਸੁਤਾ ਚਿਤ ਮੈ ਦੁਖ ਪਾਯੋ।
ਕਿਹ ਛਲ ਸੌ ਇਹ ਦੁਹੂੰ ਸੰਘਾਰੋ। ਛਤ੍ਰ ਜਾਰ ਕੇ ਸਿਰ ਪਰ ਢਾਰੋ। ੬।

ਦੁਹੂੰਅਨ ਕੇ ਫਾਸੀ ਗਰੁ ਡਾਰੀ। ਪਿਤਾ ਸਹਿਤ ਮਾਤਾ ਹਨਿ ਡਾਰੀ।
ਫਾਸ ਕੰਠ ਤੇ ਲਈ ਨਕਾਰੀ। ਬੋਲਿ ਲੋਗ ਸਭ ਐਸ ਉਚਾਰੀ। ੭।

ਇਨ ਦੁਹੂੰ ਜੋਗ ਸਾਧਨਾ ਸਾਧੀ। ਨ੍ਰਿਪ ਰਾਨੀ ਜੁਤ ਪਵਨ ਅਰਾਧੀ।
ਬਾਰਹ ਬਰਿਸ ਬੀਤ ਹੈ ਜਬ ਹੀ। ਜਗਿ ਹੈ ਛਾਡਿ ਤਾਰਿਯਹਿ ਤਬ ਹੀ। ੮।

ਤਬ ਲਗਿ ਤਾਤ ਦਿਯਾ ਮੁਹਿ ਰਾਜਾ। ਰਾਜ ਸਾਜ ਕਾ ਸਕਲ ਸਮਾਜਾ।
ਤਬ ਲਗਿ ਤਾ ਕੋ ਰਾਜ ਕਮੈ ਹੋ। ਜਬ ਜਗ ਹੈ ਤਾ ਕੌ ਤਬ ਦੈ ਹੋ। ੯।

ਇਹ ਛਲ ਤਾਤ ਮਾਤ ਕਹ ਘਾਈ। ਲੋਗਨ ਸੌ ਇਹ ਭਾਤਿ ਜਨਾਈ।
ਜਬ ਅਪਨੋ ਦ੍ਰਿੜ ਰਾਜ ਪਕਾਯੋ। ਛਤ੍ਰ ਮਿਤ੍ਰ ਕੇ ਸੀਸ ਫਿਰਾਯੋ। ੧੦।

*ਦੋਹਰਾ*

ਤਾਤ ਮਾਤ ਇਹ ਭਾਤਿ ਹਨਿ ਦਿਯੋ ਮਿਤ੍ਰ ਕੌ ਰਾਜ।
ਸਕਤ ਨ ਕੋਈ ਪਛਾਨਿ ਕਰਿ ਚੰਚਲਾਨ ਕੇ ਕਾਜ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੮੫। ੬੯੦੧। ਅਫਜੂੰ।*

*ਚੌਪਈ*

ਪੂਰਬ ਵਿਚ ਇਕ ਚਿਤ੍ਰ ਕੇਤੁ ਨਾਂ ਦਾ ਰਾਜਾ ਸੀ ਜਿਸ ਦਾ ਬਚਿਤ੍ਰ ਰਥ ਨਾਂ ਦਾ ਅਦੁੱਤੀ ਪੁੱਤਰ ਸੀ। ਉਸ ਦਾ ਚਿਤ੍ਰਾਪੁਰ ਨਗਰ ਸ਼ੋਭਦਾ ਸੀ ਜਿਸ ਦੇ ਸਾਹਮਣੇ ਦੇਵਤਿਆਂ ਅਤੇ ਦੈਂਤਾਂ ਦੀਆਂ ਪੁਰੀਆਂ ਕੀ ਸਨ (ਭਾਵ੍ਹ ਕੁਝ ਵੀ ਨਹੀਂ ਸਨ)।੧।

ਉਸ ਦੇ ਘਰ ਕਟਿ ਉਤਿਮ ਦੇ (ਦੇਈ) ਨਾਂ ਦੀ ਇਸਤਰੀ ਸੀ। ਉਸ ਦੇ ਘਰ ਸੂਰਜ ਵਰਗੀ ਪੁੱਤਰੀ ਸੀ। ਜਿਸ ਵਰਗੀ ਹੋਰ ਕੋਈ ਸੁੰਦਰ ਇਸਤਰੀ ਨਹੀਂ ਸੀ। (ਉਹੋ ਜਿਹੀ) ਨ ਅਗੇ ਹੋਈ ਹੈ ਅਤੇ ਨ ਬਾਦ ਵਿਚ ਹੋਵੇਗੀ।੨।

ਬਾਨੀ ਰਾਇ ਨਾਂ ਦਾ ਉਥੇ ਇਕ ਸ਼ਾਹ ਸੀ, ਜਿਸ ਦੇ ਮੁਖ ਵਰਗਾ ਸੁੰਦਰ ਚੰਦ੍ਰਮਾ ('ਮਾਹਾ') ਵੀ ਨਹੀਂ ਸੀ। ਉਸ ਦੇ (ਘਰ) ਗੁਲਜ਼ਾਰ ਰਾਇ ਨਾਂ ਦਾ ਪੁੱਤਰ ਸੀ। ਦੇਵਤਿਆਂ ਅਤੇ ਦੈਂਤਾਂ ਵਿਚੋਂ ਕੋਈ ਵੀ ਉਸ ਦੇ ਬਰਾਬਰ ਨਹੀਂ ਸੀ।੩।

ਰਾਜ ਕੁਮਾਰੀ ਨੇ ਉਸ ਦਾ ਰੂਪ ਵੇਖਿਆ। ਮਨ ਵਿਚ (ਉਸ) ਅਨੂਪ ਉਤੇ ਮੋਹਿਤ ਹੋ ਗਈ। (ਉਸ ਨੇ) ਇਕ ਸਹੇਲੀ ਉਥੇ ਭੇਜੀ। (ਉਹ ਜਾ ਕੇ) ਜਿਵੇਂ ਕਿਵੇਂ ਉਸ ਨੂੰ ਉਥੇ ਲੈ ਆਈ।੪।

ਰਾਜ ਕੁਮਾਰੀ ਨੇ ਉਸ ਨੂੰ ਮਿਲ ਕੇ ਬਹੁਤ ਸੁਖ ਪ੍ਰਾਪਤ ਕੀਤਾ। (ਉਸ ਨਾਲ) ਮਿਲ ਕੇ ਭਾਂਤ ਭਾਂਤ ਦਾ ਰਮਣ ਕੀਤਾ। ਕਈ ਤਰ੍ਹਾਂ ਦੇ ਚੁੰਬਨ ਲਏ। ਅਨੇਕ ਢੰਗਾਂ ਦੇ ਆਸਣ ਕੀਤੇ।੫।

ਤਦ ਤਕ ਉਸ ਦੇ ਮਾਤਾ ਪਿਤਾ ਉਥੇ ਆ ਗਏ। (ਉਨ੍ਹਾਂ ਨੂੰ) ਵੇਖ ਕੇ ਰਾਜ ਕੁਮਾਰੀ ਨੇ ਮਨ ਵਿਚ ਦੁਖ ਮਹਿਸੂਸ ਕੀਤਾ। (ਸੋਚਣਾ ਲਗੀ ਕਿ) ਕਿਸੇ ਛਲ ਨਾਲ ਇਨ੍ਹਾਂ ਦੋਹਾਂ ਨੂੰ ਮਾਰ ਦਿਆਂ ਅਤੇ ਯਾਰ ਦੇ ਸਿਰ ਉਤੇ ਛਤ੍ਰ ਝੁਲਾ ਦਿਆਂ।੬।

ਦੋਹਾਂ (ਮਾਤਾ ਪਿਤਾ) ਦੇ ਗੱਲ ਵਿਚ ਫਾਹੀ ਪਾ ਦਿੱਤੀ ਅਤੇ ਪਿਤਾ ਸਮੇਤ ਮਾਤਾ ਨੂੰ ਮਾਰ ਦਿੱਤਾ। (ਫਿਰ ਉਨ੍ਹਾਂ ਦੇ) ਗਲਿਆਂ ਵਿਚ ਫਾਹੀ ਕਢ ਲਈ ਅਤੇ ਲੋਕਾਂ ਨੂੰ ਬੁਲਾ ਕੇ ਇਸ ਤਰ੍ਹਾਂ ਕਹਿਣ ਲਗੀ--।੭।

ਇਨ੍ਹਾਂ ਦੋਹਾਂ ਨੇ ਯੋਗ ਸਾਧਨਾ ਕੀਤੀ ਹੈ। ਰਾਜੇ ਨੇ ਰਾਣੀ ਸਮੇਤ ਪ੍ਰਾਣਾਯਾਮ ਕੀਤਾ ਹੈ (ਅਰਥਾਤ੍ਹ ਪ੍ਰਾਣਾਂ ਨੂੰ ਦਸਮ ਦੁਆਰ ਚੜ੍ਹਾ ਲਿਆ ਹੈ)। ਜਦ ਬਾਰ੍ਹਾਂ ਸਾਲ ਬੀਤ ਜਾਣਗੇ, ਤਦ ਇਹ ਸਮਾਧੀ ਛਡ ਕੇ (ਭਾਵ-ਖੋਲ੍ਹ ਕੇ) ਜਾਗ ਜਾਣਗੇ।੮।

ਤਦ ਤਕ ਪਿਤਾ ਜੀ ਨੇ ਮੈਨੂੰ ਰਾਜ ਦਿੱਤਾ ਹੈ ਅਤੇ ਰਾਜ ਦਾ ਹੋਰ ਸਾਰਾ ਠਾਠ-ਬਾਠ (ਵੀ ਸੌਂਪਿਆ) ਹੈ। ਤਦ ਤਕ (ਮੈਂ) ਉਨ੍ਹਾਂ ਦਾ ਰਾਜ ਚਲਾਵਾਂਗੀ। ਜਦ ਉਹ ਜਾਗਣਗੇ ਤਾਂ ਉਨ੍ਹਾਂ ਨੂੰ ਦੇ ਦਿਆਂਗੀ।੯।

ਇਸ ਛਲ ਨਾਲ ਮਾਤਾ ਪਿਤਾ ਨੂੰ ਮਾਰ ਦਿੱਤਾ ਅਤੇ ਲੋਕਾਂ ਨੂੰ ਇਸ ਤਰ੍ਹਾਂ ਦਸ ਦਿੱਤਾ। ਜਦ ਉਸ ਨੇ ਆਪਣਾ ਰਾਜ ਪੱਕਾ ਕਰ ਲਿਆ। (ਤਦ ਫਿਰ) ਰਾਜ-ਛਤ੍ਰ ਮਿਤਰ ਦੇ ਸਿਰ ਉਤੇ ਝੁਲਾ ਦਿੱਤਾ।੧੦।

*ਦੋਹਰਾ*

ਮਾਤਾ ਪਿਤਾ ਨੂੰ ਇਸ ਤਰ੍ਹਾਂ ਮਾਰ ਦਿੱਤਾ ਮਿਤਰ ਨੂੰ ਰਾਜ ਦੇ ਦਿੱਤਾ। ਇਸਤਰੀਆਂ ਦੇ ਕੰਮਾਂ ਨੂੰ ਕੋਈ ਵੀ ਪਛਾਣ ਨਹੀਂ ਸਕਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੫। ੬੯੦੧। ਚਲਦਾ।*

*ਚੌਪਈ*

ਬੀਰ ਕੇਤੁ ਇਕ ਭੂਪ ਭਨਿਜੈ। ਬੀਰਪੁਰੀ ਤਿਹ ਨਗਰ ਕਹਿਜੈ।
ਸ੍ਰੀ ਦਿਨ ਦੀਪਕ ਦੇ ਤਿਹ ਰਾਨੀ। ਸੁੰਦਰਿ ਭਵਨ ਚਤੁਰ ਦਸ ਜਾਨੀ। ੧।

ਰਾਇ ਗੁਮਾਨੀ ਤਹ ਇਕ ਛਤ੍ਰੀ। ਸੂਰਬੀਰ ਬਲਵਾਨ ਧਰਤ੍ਰੀ।
ਇਕ ਸੁੰਦਰ ਅਰ ਚਤੁਰਾ ਮਹਾ। ਜਿਹ ਸਮ ਉਪਜਾ ਕੋਈ ਨ ਕਹਾ। ੨।

ਰਾਜ ਤਰੁਨਿ ਜਬ ਤਾਹਿ ਨਿਹਾਰਿਯੋ। ਇਹੈ ਚੰਚਲਾ ਚਿਤ ਬਿਚਾਰਿਯੋ।
ਕਹੋ ਚਰਿਤ੍ਰ ਕਵਨ ਸੋ ਕੀਜੈ। ਜਿਹ ਬਿਧਿ ਪਿਯ ਸੌ ਭੋਗ ਕਰੀਜੈ। ੩।

ਬੀਰ ਮਤੀ ਇਕ ਸਖੀ ਸ੍ਯਾਨੀ। ਕਾਨਿ ਲਾਗਿ ਭਾਖ੍ਯੋ ਤਿਹ ਰਾਨੀ।
ਰਾਇ ਗੁਮਾਨੀ ਕੌ ਲੈ ਕੈ ਆਇ। ਜਿਹ ਤਿਹ ਬਿਧਿ ਮੁਹਿ ਦੇਹੁ ਮਿਲਾਇ। ੪।

ਸਖੀ ਬ੍ਰਿਥਾ ਸਭ ਭਾਖਿ ਸੁਨਾਈ। ਜ੍ਯੋ ਰਾਨੀ ਕਹਿ ਤਾਹਿ ਸੁਨਾਈ।
ਜਿਹ ਤਿਹ ਬਿਧਿ ਤਾ ਕਹ ਉਰਝਾਈ। ਆਨਿ ਕੁਅਰ ਕੌ ਦਯੋ ਮਿਲਾਈ। ੫।

ਭਾਤਿ ਭਾਤਿ ਤਿਹ ਸਾਥ ਬਿਹਾਰੀ। ਭੋਗ ਕਰਤ ਬੀਤੀ ਨਿਸੁ ਸਾਰੀ।
ਤਬ ਲਗਿ ਆਇ ਗਯੋ ਤਹ ਰਾਜਾ। ਇਹ ਬਿਧਿ ਚਰਿਤ ਚੰਚਲਾ ਸਾਜਾ। ੬।

ਤੀਛਨ ਖੜਗ ਹਾਥ ਮਹਿ ਲਯੋ। ਲੈ ਮਿਤਹਿ ਕੇ ਸਿਰ ਮਹਿ ਦਯੋ।
ਟੂਕ ਟੂਕ ਕਰਿ ਤਾ ਕੇ ਅੰਗਾ। ਬਚਨ ਕਹਾ ਰਾਜਾ ਕੇ ਸੰਗਾ। ੭।

ਚਲੋ ਭੂਪ ਇਕ ਚਰਿਤ ਦਿਖਾਊ। ਗੌਸ ਮਰਾਤਿਬ ਤੁਮੈ ਲਖਾਊ।
ਰਾਇ ਚਰਿਤ ਕਛਹੂੰ ਨ ਬਿਚਾਰਿਯੋ। ਮ੍ਰਿਤਕ ਪਰਾ ਤਿਹ ਮਿਤ੍ਰ ਨਿਹਾਰਿਯੋ। ੮।

ਤਾ ਕੌ ਗੌਸ ਕੁਤੁਬ ਕਰਿ ਮਾਨਾ। ਭੇਦ ਅਭੇਦ ਨ ਮੂੜ ਪਛਾਨਾ।
ਤ੍ਰਸਤ ਹਾਥ ਤਾ ਕੌ ਨ ਲਗਾਯੋ। ਪੀਰ ਪਛਾਨਿ ਜਾਰ ਫਿਰ ਆਯੋ। ੯।

*ਦੋਹਰਾ*

ਪ੍ਰਥਮ ਭੋਗ ਤਾ ਸੌ ਕਿਯਾ ਬਹੁਰੋ ਦਿਯਾ ਸੰਘਾਰਿ।
ਮੂੜ ਭੂਪ ਇਹ ਛਲ ਛਲਾ ਸਕਾ ਨ ਭੇਦ ਬਿਚਾਰ। ੧0। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਆਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੮੬। ੬੯੧੧। ਅਫਜੂੰ।*

*ਚੌਪਈ*

ਮਾਰਵਾਰ ਇਕ ਭੂਪ ਭਨਿਜੈ। ਚੰਦ੍ਰ ਸੈਨ ਤਿਹ ਨਾਮ ਕਹਿਜੈ।
ਸ੍ਰੀ ਜਗ ਮੋਹਨ ਦੇ ਤਿਹ ਨਾਰਿ। ਘੜੀ ਆਪੁ ਜਨੁ ਬ੍ਰਹਮ ਸੁ ਨਾਰ। ੧।

*ਚੌਪਈ*

ਬੀਰ ਕੇਤੁ ਨਾਂ ਦਾ ਇਕ ਰਾਜਾ ਸੁਣੀਂਦਾ ਸੀ। ਉਸ ਦੇ ਨਗਰ ਦਾ ਨਾਂ ਬੀਰਪੁਰੀ ਸੀ। ਦਿਨ ਦੀਪਕ ਦੇ (ਦੇਈ) ਉਸ ਦੀ ਰਾਣੀ ਸੀ। (ਉਹ) ਚੌਦਾਂ ਲੋਕਾਂ ਵਿਚ ਸੁੰਦਰ ਮੰਨੀ ਜਾਂਦੀ ਸੀ।੧।

ਗੁਮਾਨੀ ਰਾਇ ਨਾਂ ਦਾ ਉਥੇ ਇਕ ਛਤ੍ਰੀ ਸੀ, ਜੋ ਸ਼ੂਰਬੀਰ, ਬਲਵਾਨ ਅਤੇ ਅਸ੍ਰਧਾਰੀ ਸੀ। ਉਹ ਇਕ ਸੁੰਦਰ ਅਤੇ ਦੂਜਾ ਚਤੁਰ ਸੀ, ਜਿਸ ਵਰਗਾ ਕੋਈ ਕਿਤੇ ਨਹੀਂ ਪੈਦਾ ਹੋਇਆ ਸੀ।੨।

ਰਾਣੀ ਨੇ ਜਦ ਉਸ ਨੂੰ ਵੇਖਿਆ (ਤਾਂ ਉਸ) ਇਸਤਰੀ ਨੇ ਮਨ ਵਿਚ ਵਿਚਾਰ ਕੀਤਾ। ਦਸੋ, ਕਿਹੜਾ ਚਰਿਤ੍ਰ ਕੀਤਾ ਜਾਵੇ, ਜਿਸ ਢੰਗ ਨਾਲ ਪ੍ਰਿਯ ਦਾ ਸੰਯੋਗ ਸੁਖ ਪ੍ਰਾਪਤ ਕੀਤਾ ਜਾ ਸਕੇ।੩।

(ਉਸ ਦੀ) ਬੀਰ ਮਤੀ ਨਾਂ ਦੀ ਇਕ ਸਿਆਣੀ ਸਖੀ ਸੀ। ਉਸ ਨੂੰ ਰਾਣੀ ਨੇ ਕੰਨ ਦੇ ਨੇੜੇ ਕਰ ਕੇ ਕਿਹਾ ਕਿ ਗੁਮਾਨੀ ਰਾਇ ਨੂੰ ਲੈ ਕੇ ਆ ਅਤੇ ਜਿਵੇਂ ਕਿਵੇਂ ਕਰ ਕੇ (ਉਹ) ਮੈਨੂੰ ਮਿਲਾ ਦੇ।੪।

(ਉਸ) ਸਖੀ ਨੇ (ਜਾ ਕੇ ਗੁਮਾਨੀ ਰਾਇ ਨੂੰ) ਸਾਰੀ ਬਿਰਥਾ ਕਹਿ ਕੇ ਸੁਣਾ ਦਿੱਤੀ। ਜਿਵੇਂ ਰਾਣੀ (ਨੇ ਕਹੀ ਸੀ, ਉਵੇਂ) ਉਸ ਨੂੰ ਕਹਿ ਕੇ ਸੁਣਾ ਦਿੱਤੀ। ਜਿਵੇਂ ਕਿਵੇਂ ਕਰ ਕੇ ਉਸ ਨੂੰ ਉਲਝਾ ਲਿਆ ਅਤੇ ਲਿਆ ਕੇ ਰਾਣੀ ਨੂੰ ਮਿਲਾ ਦਿੱਤਾ।੫।

(ਰਾਣੀ ਨੇ) ਭਾਂਤ ਭਾਂਤ ਦਾ ਉਸ ਨਾਲ ਰਮਣ ਕੀਤਾ। ਸੰਯੋਗ ਕਰਦਿਆਂ ਸਾਰੀ ਰਾਤ ਬੀਤ ਗਈ। ਤਦ ਤਕ ਉਥੇ ਰਾਜਾ ਆ ਗਿਆ। ਤਾਂ (ਉਸ) ਇਸਤਰੀ ਨੇ ਇਸ ਤਰ੍ਹਾਂ ਚਰਿਤ੍ਰ ਖੇਡਿਆ।੬।

(ਉਸ ਨੇ) ਹੱਥ ਵਿਚ ਤਿਖੀ ਤਲਵਾਰ ਲੈ ਲਈ ਅਤੇ ਲੈ ਕੇ ਮਿਤਰ ਦੇ ਸਿਰ ਵਿਚ ਮਾਰੀ। ਉਸ ਦੇ ਅੰਗਾਂ ਨੂੰ ਟੋਟੇ ਟੋਟੇ ਕਰ ਦਿੱਤਾ ਅਤੇ ਰਾਜੇ ਨੂੰ (ਇਸ ਤਰ੍ਹਾਂ) ਕਿਹਾ--।੭।

ਹੇ ਰਾਜਨ! ਚਲੋ, ਤੁਹਾਨੂੰ ਇਕ ਚਰਿਤ੍ਰ ਵਿਖਾਵਾਂ ਅਤੇ ਗੌਂਸ ਦਾ ਦਰਜਾ ਪ੍ਰਾਪਤ ਕਰਨ ਵਾਲਾ (ਪੀਰ) ਦਿਖਾਵਾਂ (ਵਿਸ਼ੇਸ਼ ਅਜਿਹੇ ਪੀਰ ਜੋ ਧਿਆਨ-ਮਗਨ ਅਵਸਥਾ ਵਿਚ ਆਪਣੇ ਸ਼ਰੀਰ ਦੇ ਅੰਗ ਵੱਖ ਵੱਖ ਕਰ ਦਿੰਦੇ ਦਸੇ ਜਾਂਦੇ ਹਨ)। ਰਾਜੇ ਨੇ ਚਰਿਤ੍ਰ ਬਾਰੇ ਕੁਝ ਨ ਵਿਚਾਰਿਆ ਅਤੇ (ਉਥੇ) ਉਸ ਦੇ ਮਰੇ ਪਏ ਮਿਤਰ ਨੂੰ ਵੇਖਿਆ।੮।

ਉਸ ਨੂੰ (ਰਾਜੇ ਨੇ) ਗੌਂਸ ਕੁਤੁਬ ਪੀਰ ਕਰ ਕੇ ਮੰਨ ਲਿਆ। (ਉਸ) ਮੂਰਖ ਨੇ ਭੇਦ ਅਭੇਦ ਨੂੰ ਨਹੀਂ ਸਮਝਿਆ। ਡਰਦੇ ਹੋਇਆਂ ਉਸ ਨੂੰ ਹੱਥ ਨ ਲਗਾਇਆ ਅਤੇ ਯਾਰ ਨੂੰ ਪੀਰ ਸਮਝ ਕੇ ਪਰਤ ਆਇਆ।੯।

*ਦੋਹਰਾ*

ਪਹਿਲਾਂ ਉਸ ਨਾਲ ਸੰਯੋਗ ਕੀਤਾ ਅਤੇ ਫਿਰ ਮਾਰ ਦਿੱਤਾ। ਮੂਰਖ ਰਾਜਾ ਇਸ ਛਲ ਨਾਲ ਛਲਿਆ ਗਿਆ ਅਤੇ ਭੇਦ ਨੂੰ ਵਿਚਾਰ ਨ ਸਕਿਆ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੬। ੬੯੧੧। ਚਲਦਾ।*

*ਚੌਪਈ*

ਮਾਰਵਾੜ ਵਿਚ ਇਕ ਰਾਜਾ ਦਸਿਆ ਜਾਂਦਾ ਸੀ। ਉਸ ਦਾ ਨਾਂ ਚੰਦ੍ਰ ਸੈਨ ਕਿਹਾ ਜਾਂਦਾ ਸੀ। ਜਗਮੋਹਨ ਦੇ (ਦੇਈ) ਉਸ ਦੀ ਰਾਣੀ ਸੀ। (ਉਹ ਇਤਨੀ ਸੁੰਦਰ ਸੀ) ਮਾਨੋ ਵਿਧਾਤਾ ਨੇ ਆਪ ਉਹ ਇਸਤਰੀ ਘੜੀ ਹੋਵੇ।੧।

ਚੰਦ੍ਰਵਤੀ ਇਹ ਪੁਰੀ ਬਿਰਾਜੈ। ਨਾਗ ਲੋਕ ਜਾ ਕੌ ਲਖਿ ਲਾਜੈ।
ਹੋਡ ਪਰੀ ਇਕ ਦਿਨ ਤਿਨ ਮਾਹ। ਬਚਨ ਕਹਾ ਤ੍ਰਿਯ ਸੌ ਲਰ ਨਾਹ। ੨।

ਐਸੀ ਕਵਨ ਜਗਤ ਮੈ ਨਾਰੀ। ਕਾਨ ਨ ਸੁਨੀ ਨ ਨੈਨ ਨਿਹਾਰੀ।
ਪਤਿਹਿ ਢੋਲ ਕੀ ਢਮਕ ਸੁਨਾਵੈ। ਬਹੁਰਿ ਜਾਰ ਸੌ ਭੋਗ ਕਮਾਵੈ। ੩।

ਕੇਤਕ ਦਿਨ ਬੀਤਤ ਜਬ ਭਏ। ਤਿਯ ਕੌ ਬਚ ਸਿਮਰਨ ਹ੍ਵੈ ਗਏ।
ਅਸ ਚਰਿਤ੍ਰ ਕਰਿ ਪਤਿਹਿ ਦਿਖਾਊ। ਭਜੌ ਜਾਰ ਅਰ ਢੋਲ ਬਜਾਊ। ੪।

ਤਬ ਤੇ ਇਹੈ ਟੇਵ ਤਿਨ ਡਾਰੀ। ਔਰਨ ਤ੍ਰਿਯ ਸੌ ਪ੍ਰਗਟ ਉਚਾਰੀ।
ਮੈ ਧਰਿ ਸੀਸ ਪਾਨਿ ਕੋ ਸਾਜਾ। ਭਰਿ ਲ੍ਯੈਹੌ ਜਲ ਨ੍ਰਿਪ ਕੇ ਕਾਜਾ। ੫।

ਬਚਨ ਸੁਨਤ ਰਾਜਾ ਹਰਖਾਨੋ। ਤਾ ਕੌ ਅਤਿ ਪਤਿਬ੍ਰਤਾ ਜਾਨੋ।
ਨਿਜੁ ਸਿਰ ਕੈ ਰਾਨੀ ਘਟ ਲ੍ਯਾਵੈ। ਆਨਿ ਪਾਨਿ ਪੁਨਿ ਮੁਝੈ ਪਿਲਾਵੈ। ੬।

ਇਕ ਦਿਨ ਤ੍ਰਿਯ ਪਿਯ ਸੋਤ ਜਗਾਈ। ਲੈ ਘਟ ਕੌ ਕਰ ਚਲੀ ਬਨਾਈ।
ਜਬ ਤੁਮ ਢੋਲ ਢਮਕ ਸੁਨਿ ਲੀਜੋ। ਤਬ ਇਮਿ ਕਾਜ ਰਾਜ ਤੁਮ ਕੀਜੋ। ੭।

ਪ੍ਰਥਮ ਸੁਨ੍ਯੋ ਸਭ ਢੋਲ ਬਜਾਯੋ। ਜਨਿਯਹੁ ਰਾਨੀ ਡੋਲ ਧਸਾਯੋ।
ਦੁਤਿਯ ਢਮਾਕ ਸੁਨੋ ਜਬ ਗਾਢਾ। ਜਨਿਯਹੁ ਤਰੁਨਿ ਕੂਪ ਤੇ ਕਾਢਾ। ੮।

ਤਹਿਕ ਲਹੌਰੀ ਰਾਇ ਭਨਿਜੈ। ਜਾ ਸੰਗ ਤ੍ਰਿਯ ਕੋ ਹੇਤੁ ਕਹਿਜੈ।
ਲਯੋ ਤਿਸੀ ਕੋ ਤੁਰਤ ਮੰਗਾਇ। ਭੋਗ ਕਿਯਾ ਅਤਿ ਰੁਚਿ ਉਪਜਾਇ। ੯।

ਪ੍ਰਥਮ ਜਾਰ ਜਬ ਧਕਾ ਲਗਾਯੋ। ਤਬ ਰਾਨੀ ਲੈ ਢੋਲ ਬਜਾਯੋ।
ਜਬ ਤਿਹ ਲਿੰਗ ਸੁ ਭਗ ਤੇ ਕਾਢਾ। ਤ੍ਰਿਯ ਦਿਯ ਢੋਲ ਢਮਾਕਾ ਗਾਢਾ। ੧੦।

ਤਬ ਰਾਜੈ ਇਹ ਭਾਤਿ ਬਿਚਾਰੀ। ਡੋਰਿ ਕੂਪ ਤੇ ਨਾਰਿ ਨਿਕਾਰੀ।
ਤਿਨ ਤ੍ਰਿਯ ਭੋਗ ਜਾਰ ਸੌ ਕੀਨਾ। ਰਾਜਾ ਸੁਨਤ ਦਮਾਮੋ ਦੀਨਾ। ੧੧।

ਪ੍ਰਥਮ ਜਾਰ ਸੌ ਭੋਗ ਕਮਾਯੋ। ਬਹੁਰੋ ਢੋਲ ਢਮਾਕ ਸੁਨਾਯੋ।
ਭੂਪ ਕ੍ਰਿਯਾ ਕਬਹੂੰ ਨ ਬਿਚਾਰੀ। ਕਹਾ ਚਰਿਤ੍ਰ ਕਿਯਾ ਇਮ ਨਾਰੀ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੮੭। ੬੯੨੩। ਅਫਜੂੰ।*

ਇਸ ਦੀ ਚੰਦ੍ਰਵਤੀ ਨਗਰੀ ਹੁੰਦੀ ਸੀ, ਜਿਸ ਦੀ (ਸੁੰਦਰਤਾ ਨੂੰ) ਵੇਖ ਕੇ ਨਾਗ ਲੋਕ ਵੀ ਸ਼ਰਮਾਉਂਦਾ ਸੀ। ਉਨ੍ਹਾਂ (ਰਾਜੇ ਅਤੇ ਰਾਣੀ) ਵਿਚ ਇਕ ਦਿਨ ਸ਼ਰਤ ਲਗ ਗਈ। ਰਾਜੇ ਨੇ ਲੜ ਕੇ ਰਾਣੀ ਨੂੰ ਬਚਨ ਕਿਹਾ--।੨।

ਜਗਤ ਵਿਚ ਅਜਿਹੀ ਕਿਹੜੀ ਇਸਤਰੀ ਹੈ (ਜਿਸ ਬਾਰੇ) ਕੰਨਾਂ ਨਾਲ ਸੁਣਿਆ ਨ ਹੋਵੇ, ਜਾਂ ਅੱਖਾਂ ਨਾਲ ਵੇਖਿਆ ਨ ਹੋਵੇ। ਪਤੀ ਨੂੰ ਢੋਲ ਦੀ ਢਮਕ ਸੁਣਾਵੇ (ਅਰਥਾਤ੍ ਖ਼ੁਸ਼ ਕਰੇ) ਅਤੇ ਫਿਰ ਯਾਰ ਨਾਲ ਰਮਣ ਕਰੇ।੩।

ਜਦ ਕਈ ਦਿਨ ਬੀਤ ਗਏ ਤਾਂ ਇਸਤਰੀ ਨੂੰ (ਰਾਜੇ ਦੇ) ਬੋਲ ਯਾਦ ਹੋ ਗਏ। (ਸੋਚਣ ਲਗੀ ਕਿ) ਅਜਿਹਾ ਚਰਿਤ੍ਰ ਕਰ ਕੇ ਪਤੀ ਨੂੰ ਵਿਖਾਵਾਂ। ਢੋਲ ਵੀ ਵਜਾਵਾਂ ਅਤੇ ਯਾਰ ਨਾਲ ਰਮਣ ਵੀ ਕਰਾਂ।੪।

ਉਦੋਂ ਤੋਂ ਉਸ ਨੇ ਇਹੋ ਆਦਤ ('ਟੇਵ') ਬਣਾ ਲਈ ਅਤੇ ਹੋਰਨਾਂ ਇਸਤਰੀਆਂ ਨੂੰ ਵੀ ਸਾਫ਼ ਦਸ ਦਿੱਤਾ ਕਿ ਮੈਂ ਸਿਰ ਉਤੇ ਪਾਣੀ ਦੀ ਗਾਗਰ ('ਪਾਨਿ ਕੋ ਸਾਜਾ') ਧਰ ਕੇ ਰਾਜੇ ਲਈ ਪਾਣੀ ਭਰ ਕੇ ਲਿਆਵਾਂਗੀ।੫।

(ਇਹ) ਗੱਲ ਸੁਣ ਕੇ ਰਾਜਾ ਬਹੁਤ ਪ੍ਰਸੰਨ ਹੋ ਗਿਆ ਅਤੇ ਉਸ ਨੂੰ ਅਤਿ ਅਧਿਕ ਪਤਿਬ੍ਰਤਾ ਸਮਝਣ ਲਗਾ। (ਸੋਚਣ ਲਗਿਆ ਕਿ) ਰਾਣੀ ਆਪਣੇ ਸਿਰ ਉਤੇ ਘੜਾ ਚੁਕ ਕੇ ਲਿਆਉਂਦੀ ਹੈ ਅਤੇ ਪਾਣੀ ਲਿਆ ਕੇ ਫਿਰ ਮੈਨੂੰ ਪਿਲਾਉਂਦੀ ਹੈ।੬।

ਇਕ ਦਿਨ ਇਸਤਰੀ ਨੇ ਰਾਜੇ ਨੂੰ ਸੁੱਤੇ ਹੋਇਆਂ ਜਗਾਇਆ ਅਤੇ ਹੱਥ ਵਿਚ ਘੜਾ ਲੈ ਕੇ ਚਲ ਪਈ। (ਰਾਜੇ ਨੂੰ ਕਹਿ ਗਈ ਕਿ) ਜਦ ਤੁਸੀਂ ਢੋਲ ਦੀ ਢਮਕ ਸੁਣ ਲਵੋ ਤਾਂ ਹੇ ਰਾਜਨ! ਤੁਸੀਂ ਇਸ ਤਰ੍ਹਾਂ ਕੰਮ ਕਰਨਾ।੭।

ਜਦ (ਤੁਸੀਂ) ਢੋਲ ਦੀ ਸਭ ਤੋਂ ਪਹਿਲੀ ਧਮਕ ਸੁਣੋ, (ਤਾਂ ਇਹ) ਸਮਝਣਾ ਕਿ ਰਾਣੀ ਨੇ ਡੋਲ ਨੂੰ (ਖੂਹ ਵਿਚ) ਲਟਕਾ ਦਿੱਤਾ ਹੈ। ਜਦ (ਤੁਸੀਂ) ਦੂਜੀ ਭਾਰੀ ਢਮਕ ਸੁਣੋ, (ਤਾਂ) ਸਮਝਣਾ ਕਿ ਰਾਣੀ ਨੇ (ਡੋਲ) ਖੂਹ ਵਿਚੋਂ ਕਢਿਆ ਹੈ।੮।

ਉਥੇ ਇਕ ਲਹੌਰੀ ਰਾਇ (ਨਾਂ ਦਾ ਵਿਅਕਤੀ) ਦਸਿਆ ਜਾਂਦਾ ਸੀ। ਉਸ ਨਾਲ ਰਾਣੀ ਦਾ ਪ੍ਰੇਮ-ਸੰਬੰਧ ਕਿਹਾ ਜਾਂਦਾ ਸੀ। (ਰਾਣੀ ਨੇ) ਉਸ ਨੂੰ ਤੁਰਤ ਬੁਲਵਾ ਲਿਆ ਅਤੇ ਰੁਚੀ ਪੂਰਵਕ ਉਸ ਨਾਲ ਭੋਗ ਕੀਤਾ।੯।

ਜਦ ਯਾਰ ਨੇ ਪਹਿਲਾ ਜ਼ੋਰ ਲਗਾਇਆ ਤਦ ਰਾਣੀ ਨੇ (ਡੱਗਾ) ਲੈ ਕੇ ਢੋਲ ਵਜਾਇਆ। ਜਦ ਉਸ ਪੁਰਸ਼ ਨੇ ਇੰਦਰੀ ਨੂੰ ਯੋਨੀ ਤੋਂ ਬਾਹਰ ਕਢਿਆ, (ਤਦ) ਰਾਣੀ ਨੇ ਤਕੜੀ ਤਰ੍ਹਾਂ ਨਾਲ ਢੋਲ ਢਮਕਾਇਆ।੧੦।

ਤਦ ਰਾਜੇ ਨੇ ਇਸ ਤਰ੍ਹਾਂ ਸੋਚਿਆ ਕਿ ਰਾਣੀ ਨੇ ਰੱਸੀ ਖੂਹ ਵਿਚੋਂ ਕਢੀ ਹੈ। ਉਸ ਇਸਤਰੀ ਨੇ ਯਾਰ ਨਾਲ ਰਮਣ ਵੀ ਕੀਤਾ ਅਤੇ ਰਾਜੇ ਦੇ ਸੁਣਨ ਲਈ ਢੋਲ ਵੀ ਵਜਾ ਦਿੱਤਾ।੧੧।

ਪਹਿਲਾਂ ਯਾਰ ਨਾਲ ਰਮਣ ਕੀਤਾ। ਫਿਰ (ਰਾਜੇ ਨੂੰ) ਢੋਲ ਦੀ ਢਮਕ ਵੀ ਸੁਣਾ ਦਿੱਤੀ। ਰਾਜੇ ਨੇ ਇਸ ਕ੍ਰਿਆ ਨੂੰ ਬਿਲਕੁਲ ਨ ਸਮਝਿਆ ਕਿ ਰਾਣੀ ਨੇ ਕੀ ਚਰਿਤ੍ਰ ਕੀਤਾ ਹੈ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੮੭। ੬੯੨੩। ਚਲਦਾ।*

*ਚੌਪਈ*

ਸਿੰਘ ਨਰਿੰਦਰ ਭੂਪ ਇਕ ਨ੍ਰਿਪ ਬਰ। ਨ੍ਰਿਪਬਰਵਤੀ ਨਗਰ ਜਾ ਕੋ ਘਰ।
ਸ੍ਰੀ ਮਦ ਮੋਕਲ ਦੇ ਤਿਹ ਨਾਰੀ। ਬਿਧਿ ਸੁ ਨਾਰ ਸਾਂਚੇ ਜਨੁ ਢਾਰੀ। ੧।

ਦੇਹ ਕੁਰੂਪ ਭੂਪ ਕੌ ਭਾਰਾ। ਨਿਜੁ ਤ੍ਰਿਯ ਸਾਥ ਨ ਰਾਖਤ ਪ੍ਯਾਰਾ।
ਰੈਨਿ ਦਿਵਸ ਜੋਗਿਯਨ ਬੁਲਾਵੈ। ਜੋਗ ਸਾਧਨਾ ਚਹੈ ਕਿ ਆਵੈ। ੨।

ਯਾ ਤੇ ਨਾਰਿ ਅਧਿਕ ਰਿਸਿ ਠਾਨੀ। ਸੁਨਤ ਜੋਗਿਯਨ ਕੀ ਅਸਿ ਬਾਨੀ।
ਐਸਾ ਕਛੂ ਉਪਾਇ ਬਨਾਊ। ਭੂਪਤਿ ਸਹਿਤ ਅਜੁ ਇਨ ਘਾਊ। ੩।

ਦੇਉ ਆਪਨੋ ਮਿਤ੍ਰਹਿ ਰਾਜਾ। ਜੋਗੀ ਹਨੌ ਭੂਪ ਜੁਤ ਆਜਾ।
ਸਕਲ ਪ੍ਰਜਹਿ ਇਨ ਮਾਰਿ ਦਿਖਾਊ। ਮਿਤ੍ਰ ਸੀਸ ਪਰ ਛਤ੍ਰ ਫਿਰਾਊ। ੪।

ਜਬ ਰਾਜਾ ਨਿਸ ਕੌ ਗ੍ਰਿਹ ਆਯੋ। ਬਹੁਰਿ ਜੋਗਿਯਨ ਬੋਲਿ ਪਠਾਯੋ।
ਤਿਮਿ ਤਿਮਿ ਨਾਰਿ ਫਾਸ ਗਰ ਡਾਰਿ। ਭੂਪ ਸਹਿਤ ਸਭ ਦਏ ਸੰਘਾਰ। ੫।

ਭੂਪਤਿ ਮਾਰਿ ਖਾਟ ਤਰ ਪਾਯੋ। ਦੁਹੂੰ ਅਤੀਤਨ ਤਰੇ ਡਸਾਯੋ।
ਸਿੰਘਾਸਨ ਪਰ ਮਿਤ੍ਰਹਿ ਰਾਖਾ। ਬੋਲਿ ਪ੍ਰਜਾ ਸਭ ਸੋ ਇਮਿ ਭਾਖਾ। ੬।

ਜਬ ਰਾਜਾ ਨਿਸੁ ਕੌ ਗ੍ਰਿਹ ਆਯੋ। ਦੁਹੂੰ ਜੋਗਿਯਨ ਨਿਕਟ ਬੁਲਾਯੋ।
ਅਤਭੁਤ ਨਾਗਾ ਤਹਾ ਇਕ ਨਿਕਸਾ। ਰਾਵਲ ਹੇਰਿ ਤਵਨ ਕੌ ਬਿਗਸਾ। ੭।

ਸਾਪਹਿ ਮਾਰਿ ਤਬੈ ਤਿਨ ਲਿਯੋ। ਫਰੂਆ ਬੀਚ ਡਾਰਿ ਕਰਿ ਦਿਯੋ।
ਘੋਟਿ ਭਾਂਗ ਜਿਮਿ ਦੁਹੂੰਅਨ ਪੀਯੋ। ਅਤਿ ਅਸਥੂਲ ਦੇਹ ਕਹ ਕੀਯੋ। ੮।

ਤਾ ਤੇ ਅਧਿਕ ਫੂਲਿ ਜਬ ਗਏ। ਕੁੰਜਰ ਸੋ ਧਾਰਤ ਬਪੁ ਭਏ।
ਦ੍ਵੈ ਘਟਿਕਾ ਬੀਤੀ ਤਬ ਫੂਟੇ। ਆਵਨ ਜਾਨ ਜਗਤ ਤੇ ਛੂਟੇ। ੯।

ਬਰਖ ਬਾਰਹਨ ਕੇ ਹ੍ਵੈ ਗਏ। ਤ੍ਯਾਗਤ ਦੇਹ ਪੁਰਾਤਨ ਭਏ।
ਸ੍ਵਰਗ ਲੋਕ ਕਹ ਕਿਯਾ ਪਯਾਨ। ਤ੍ਯਾਗਿ ਆਪੁਨੀ ਦੇਹ ਪੁਰਾਨਿ। ੧੦।

ਭੂਪ ਨਿਰਖਿ ਚਕ੍ਰਿਤ ਚਿਤ ਰਹਾ। ਮੁਹਿ ਸੇਤੀ ਐਸੀ ਬਿਧਿ ਕਹਾ।
ਹਮ ਤੁਮ ਆਵ ਸਾਪ ਦੋਊ ਖਾਹਿ। ਦੇਹ ਧਰੇ ਸੁਰਪੁਰ ਕੋ ਜਾਹਿ। ੧੧।

ਯੌ ਕਹਿ ਕੈ ਨ੍ਰਿਪ ਸਾਪ ਚਬਾਯੋ। ਮੈ ਡਰਤੇ ਨਹਿ ਤਾਹਿ ਹਟਾਯੋ।
ਥੋਰਾ ਭਖ੍ਯੋ ਉਡਾ ਨਹਿ ਗਯੋ। ਤਾ ਤੇ ਤਨ ਸੁੰਦਰ ਇਹ ਭਯੋ। ੧੨।

*ਚੌਪਈ*

ਨਰਿੰਦ੍ਰ ਸਿੰਘ ਨਾਂ ਦਾ ਇਕ ਉੱਤਮ ਰਾਜਾ ਸੀ। ਉਹ ਦਾ ਨ੍ਰਿਪਬਰਵਤੀ ਨਗਰ ਵਿਚ ਘਰ ਸੀ। ਮੋਕਲ ਦੇ (ਦੇਈ) ਉਸ ਦੀ ਰਾਣੀ ਸੀ। (ਉਹ ਇਤਨੀ ਸੁੰਦਰ ਸੀ) ਮਾਨੋ ਵਿਧਾਤਾ ਨੇ ਉਸ ਇਸਤਰੀ ਨੂੰ ਸੰਚੇ ਵਿਚ ਢਾਲਿਆ ਹੋਵੇ।੧।

ਰਾਜੇ ਦਾ ਸ਼ਰੀਰ ਭਾਰੀ ਅਤੇ ਕੁਰੂਪ ਸੀ ਅਤੇ ਆਪਣੀ ਇਸਤਰੀ ਨਾਲ ਪ੍ਰੇਮ ਨਹੀਂ ਕਰਦਾ ਸੀ। (ਉਹ) ਰਾਤ ਦਿਨ ਜੋਗੀਆਂ ਨੂੰ ਬੁਲਾਉਂਦਾ ਸੀ ਅਤੇ ਚਾਹੁੰਦਾ ਸੀ (ਕਿ ਉਸ ਨੂੰ) ਜੋਗ ਸਾਧਨਾ ਆ ਜਾਵੇ।੨।

ਜੋਗੀਆਂ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਰਾਣੀ ਨੇ ਬਹੁਤ ਗੁੱਸੇ ਵਿਚ ਆ ਕੇ (ਇਹ ਧਾਰ ਲਿਆ ਕਿ) ਕੁਝ ਅਜਿਹਾ ਉਪਾ ਕਰਾਂ ਕਿ ਅਜ ਰਾਜੇ ਸਮੇਤ ਇਨ੍ਹਾਂ (ਜੋਗੀਆਂ) ਨੂੰ ਮਾਰ ਮੁਕਾਵਾਂ।੩।

ਆਪਣੇ ਮਿਤਰ ਨੂੰ ਰਾਜ-ਪਾਟ ਦਿਆਂ ਅਤੇ ਰਾਜੇ ਸਮੇਤ ਜੋਗੀਆਂ ਨੂੰ ਅਜ ਮਾਰ ਮੁਕਾਵਾਂ। ਇਨ੍ਹਾਂ ਨੂੰ ਮਾਰ ਕੇ ਸਾਰੀ ਪ੍ਰਜਾ ਨੂੰ ਵਿਖਾਵਾਂ ਅਤੇ ਮਿਤਰ ਦੇ ਸਿਰ ਉਤੇ ਛਤ੍ਰ ਝੁਲਾਵਾਂ।੪।

ਜਦ ਰਾਜਾ ਰਾਤ ਨੂੰ ਘਰ ਆਇਆ, ਤਾਂ ਜੋਗੀਆਂ ਨੂੰ ਫਿਰ ਬੁਲਵਾ ਲਿਆ। (ਉਹ ਜੋਗੀ ਜਿਵੇਂ ਜਿਵੇਂ ਆਉਂਦੇ ਗਏ) ਤਿਵੇਂ ਤਿਵੇਂ ਇਸਤਰੀ ਨੇ ਉਨ੍ਹਾਂ ਦੇ ਗੱਲੇ ਵਿਚ ਫਾਹੀ ਪਾ ਕੇ ਰਾਜੇ ਸਮੇਤ ਸਭ ਨੂੰ ਮਾਰ ਦਿੱਤਾ।੫।

ਰਾਜੇ ਨੂੰ ਮਾਰ ਕੇ ਮੰਜੇ ਹੇਠਾਂ ਲੰਮਾ ਪਾ ਦਿੱਤਾ ਅਤੇ ਦੋਹਾਂ ਜੋਗੀਆਂ ਨੂੰ ਥਲੇ ਸੁਟ ਦਿੱਤਾ। ਸਿੰਘਾਸਨ ਉਤੇ ਮਿਤਰ ਨੂੰ ਬਿਠਾ ਦਿੱਤਾ ਅਤੇ ਸਾਰੀ ਪ੍ਰਜਾ ਨੂੰ ਬੁਲਾ ਕੇ ਇਸ ਤਰ੍ਹਾਂ ਕਿਹਾ--।੬।

ਜਦ ਰਾਜਾ ਰਾਤ ਨੂੰ ਘਰ ਆਇਆ, (ਤਾਂ ਉਸ ਨੇ) ਦੋਹਾਂ ਜੋਗੀਆਂ ਨੂੰ ਕੋਲ ਬੁਲਾਇਆ। ਉਥੇ ਇਕ ਅਜੀਬ ਨਾਗ ਨਿਕਲਿਆ। ਉਸ ਨੂੰ ਵੇਖ ਕੇ ਜੋਗੀ ਖ਼ੁਸ਼ ਹੋ ਗਏ।੭।

ਉਨ੍ਹਾਂ ਨੇ ਉਸੇ ਵੇਲੇ ਸੱਪ ਨੂੰ ਮਾਰ ਦਿੱਤਾ ਅਤੇ ਕਠੌਤੇ ਵਿਚ ਪਾ ਦਿੱਤਾ। ਉਨ੍ਹਾਂ ਦੋਹਾਂ ਨੇ ਉਸ ਨੂੰ ਭੰਗ ਵਾਂਗ ਘੋਟ ਕੇ ਪੀ ਲਿਆ ਅਤੇ ਆਪਣੀ ਦੇਹ ਨੂੰ ਬਹੁਤ ਵਧਾ ਲਿਆ।੮।

ਇਸ ਕਰ ਕੇ ਜਦ (ਉਹ) ਬਹੁਤ ਫੂਲ ਗਏ, ਤਦ ਉਨ੍ਹਾਂ ਦੇ ਸ਼ਰੀਰ ਹਾਥੀ ਵਰਗੇ ਹੋ ਗਏ। ਦੋ ਘੜੀਆਂ ਬੀਤਣ ਉਪਰੰਤ (ਉਹ) ਸ਼ਰੀਰ ਪਾਟ ਗਏ ਅਤੇ (ਉਹ) ਜਗਤ ਦੇ ਆਵਾਗਵਣ ਤੋਂ ਖ਼ਲਾਸ ਹੋ ਗਏ।੯।

ਉਹ ਹੁਣ ਬਾਰ੍ਹਾਂ ਬਰਸਾਂ ਦੇ ਹੋ ਗਏ ਸਨ ਅਤੇ ਪੁਰਾਤਨ ਸ਼ਰੀਰ ਤਿਆਗ ਦਿੱਤੇ ਸਨ। ਉਹ ਆਪਣੀਆਂ ਪੁਰਾਣੀਆਂ ਦੇਹਾਂ ਨੂੰ ਤਿਆਗ ਕੇ ਸਵਰਗ ਲੋਕ ਨੂੰ ਚਲੇ ਗਏ।੧੦।

ਰਾਜਾ (ਇਹ ਸਭ ਕੁਝ) ਵੇਖ ਕੇ ਚਿੱਤ ਵਿਚ ਹੈਰਾਨ ਹੋ ਗਿਆ ਅਤੇ ਮੈਨੂੰ ਇਸ ਤਰ੍ਹਾਂ ਕਹਿਣ ਲਗਾ-- ਆ, ਮੈਂ ਤੇ ਤੂੰ ਦੋਵੇਂ ਸੱਪ ਖਾਈਏ ਅਤੇ ਦੇਹ ਛਡ ਕੇ ਸਵਰਗ ਨੂੰ ਜਾਈਏ।੧੧।

ਇਸ ਤਰ੍ਹਾਂ ਕਹਿ ਕੇ ਰਾਜੇ ਨੇ ਸੱਪ ਖਾ ਲਿਆ। ਮੈਂ ਡਰਦੀ ਨੇ ਉਸ ਨੂੰ ਨਹੀਂ ਰੋਕਿਆ। (ਉਸ ਨੇ) ਥੋੜਾ ਜਿੰਨਾ ਖਾਇਆ, ਇਸ ਲਈ ਉਡਿਆ ਨਹੀਂ ਗਿਆ। ਇਸ ਕਰ ਕੇ ਇਸ ਦਾ ਸ਼ਰੀਰ ਸੁੰਦਰ ਹੋ ਗਿਆ ਹੈ।੧੨।

ਦੇਹ ਪੁਰਾਤਨ ਤ੍ਯਾਗਨ ਕਰੀ। ਔਖਧ ਬਲ ਨੌਤਨ ਤਨ ਧਰੀ।
ਦੇਹ ਭੂਪ ਕੀ ਠੌਰ ਜਰਾਵਹੁ। ਯਾ ਕੇ ਸਿਰ ਪਰ ਛਤ੍ਰ ਫਿਰਾਵਹੁ। ੧੩।

ਇਹ ਛਲ ਸਾਥ ਜੋਗਿਯਨ ਘਾਯੋ। ਭੂਪਤਿ ਕੋ ਸੁਰ ਲੋਕ ਪਠਾਯੋ।
ਸਕਲ ਪ੍ਰਜਾ ਕੋ ਲੋਥਿ ਦਿਖਾਈ। ਦੇਸ ਮਿਤ੍ਰ ਕੀ ਫੇਰਿ ਦੁਹਾਈ। ੧੪।

ਭੇਵ ਪ੍ਰਜਾ ਕਿਨਹੂੰ ਨ ਪਛਾਨਾ। ਕਿਹ ਬਿਧਿ ਹਨਾ ਹਮਾਰਾ ਰਾਨਾ।
ਕਿਹ ਛਲ ਸੋ ਜੁਗਿਯਨ ਕੋ ਘਾਯੋ। ਮਿਤ੍ਰ ਸੀਸ ਪਰ ਛਤ੍ਰ ਫਿਰਾਯੋ। ੧੫।

*ਦੋਹਰਾ*

ਗਰਬੀ ਰਾਇ ਸੁ ਮਿਤ੍ਰ ਕੋ ਦਿਯਾ ਆਪਨਾ ਰਾਜ।
ਜੋਗਨ ਜੁਤ ਰਾਜਾ ਹਨਾ ਕਿਯਾ ਆਪਨਾ ਕਾਜ। ੧੬। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੮੮। ੬੯੩੯। ਅਫਜੂੰ।*

*ਚੌਪਈ*

ਭੂਪ ਸੁਬਾਹੁ ਸੈਨ ਇਕ ਸੁਨਾ। ਰੂਪਵਾਨ ਸੁੰਦਰਿ ਬਹੁ ਗੁਨਾ।
ਸ੍ਰੀ ਸੁਬਾਹਪੁਰ ਤਾ ਕੋ ਸੋਹੈ। ਜਿਹ ਸਮ ਔਰ ਨਗਰ ਨਹਿ ਕੋ ਹੈ। ੧।

ਸ੍ਰੀ ਮਕਰਧੁਜ ਦੇ ਤਿਹ ਰਾਨੀ। ਸੁੰਦਰਿ ਦੇਸ ਦੇਸ ਮੌ ਜਾਨੀ।
ਤਿਹ ਸਮਾਨ ਨਾਰੀ ਨਹਿ ਕੋਊ। ਪਾਛੇ ਭਈ ਨ ਆਗੈ ਹੋਊ। ੨।

ਤਿਨ ਦੇਖਾ ਦਿਲੀ ਕੋ ਏਸਾ। ਇਹ ਬਿਧਿ ਤੇ ਲਿਖਿ ਪਠਿਯੋ ਸੰਦੇਸਾ।
ਤੁਮ ਇਹ ਠੌਰ ਆਪੁ ਚੜਿ ਆਵਹੁ। ਭੂਪਤਿ ਜੀਤਿ ਮੁਝੈ ਲੈ ਜਾਵਹੁ। ੩।

ਅਕਬਰ ਸੁਨਤ ਬੈਨ ਉਠਿ ਧਯੋ। ਪਵਨ ਹੁਤੇ ਆਗੇ ਬਢਿ ਗਯੋ।
ਸਾਹ ਸੁਨਾ ਆਯੋ ਨ੍ਰਿਪੁ ਜਬ ਹੀ। ਪਤਿ ਸੌ ਬਚਨ ਬਖਾਨ ਤਬ ਹੀ। ੪।

ਤੁਮ ਹ੍ਯਾ ਤੇ ਨ੍ਰਿਪ ਭਾਜਿ ਨ ਜੈਯਹੁ। ਰਨ ਸਾਮੁਹਿ ਹ੍ਵੈ ਜੁਧ ਮਚੈਯਹੁ।
ਮੈ ਨ ਤਜੌਗੀ ਤੁਮਰਾ ਸਾਥਾ। ਮਰੇ ਜਰੋਗੀ ਤੁਮ ਸੌ ਨਾਥਾ। ੫।

ਇਤ ਭੂਪਤਿ ਕਹ ਧੀਰ ਬੰਧਾਯੋ। ਉਤੈ ਲਿਖਾ ਲਿਖਿ ਤਹਾ ਪਠਾਯੋ।
ਆਈ ਸੈਨ ਸਾਹ ਕੀ ਜਬ ਹੀ। ਰਹਾ ਉਪਾਇ ਕਛੂ ਨਹਿ ਤਬ ਹੀ। ੬।

ਰਾਜਾ ਜੂਝਿ ਮਰਤ ਭਯੋ ਜਬੈ। ਭਾਜ ਚਲਤ ਭੀ ਪਰਜਾ ਤਬੈ।
ਰਾਨੀ ਬਾਧਿ ਤਬੈ ਤਿਨ ਲਈ। ਇਹ ਛਲ ਧਾਮ ਮਿਤ੍ਰ ਕੇ ਗਈ। ੭। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਨਿਨਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੮੯। ੬੯੪੬। ਅਫਜੂੰ।*

ਉਸ ਨੇ ਪੁਰਾਤਨ ਸ਼ਰੀਰ ਤਿਆਗ ਦਿੱਤਾ ਅਤੇ ਔਸ਼ਧੀ ਦੇ ਬਲ ਨਾਲ ਨਵਾਂ ਸ਼ਰੀਰ ਧਾਰਨ ਕੀਤਾ। (ਹੁਣ) ਰਾਜੇ ਦੇ (ਪੁਰਾਣੇ) ਸ਼ਰੀਰ ਇਥੇ ਸਾੜ ਦਿਓ ਅਤੇ ਇਸ (ਯਾਰ) ਦੇ ਸਿਰ ਉਤੇ ਰਾਜ-ਛਤ੍ਰ ਝੁਲਾਓ।੧੩।

ਇਸ ਛਲ ਨਾਲ (ਉਸ ਨੇ) ਜੋਗੀਆਂ ਨੂੰ ਮਾਰ ਦਿੱਤਾ ਅਤੇ ਰਾਜੇ ਨੂੰ ਸਵਰਗ ਭੇਜ ਦਿੱਤਾ। ਸਾਰੀ ਪ੍ਰਜਾ ਨੂੰ (ਰਾਜੇ ਦੀ) ਲੋਥ ਵਿਖਾਈ ਅਤੇ ਦੇਸ ਵਿਚ ਮਿਤਰ ਦੀ ਦੁਹਾਈ ਫਿਰਾ ਦਿੱਤੀ।੧੪।

ਪ੍ਰਜਾ ਨੇ ਕਿਸੇ ਤਰ੍ਹਾਂ ਵੀ ਭੇਦ ਨੂੰ ਨ ਸਮਝਿਆ ਕਿ ਕਿਵੇਂ ਸਾਡਾ ਰਾਜਾ ਮਾਰਿਆ ਗਿਆ ਹੈ? ਕਿਸ ਛਲ ਨਾਲ ਜੋਗੀਆਂ ਨੂੰ ਖ਼ਤਮ ਕੀਤਾ ਗਿਆ ਹੈ ਅਤੇ (ਕਿਵੇਂ) ਮਿਤਰ ਦੇ ਸਿਰ ਉਤੇ ਛਤ੍ਰ ਝੁਲਾਇਆ ਗਿਆ ਹੈ?।੧੫।

*ਦੋਹਰਾ*

(ਉਸ ਨੇ) ਆਪਣੇ ਮਿਤਰ ਗਰਬੀ ਰਾਇ ਨੂੰ ਆਪਣਾ ਰਾਜ ਦੇ ਦਿੱਤਾ। ਜੋਗੀਆਂ ਸਮੇਤ ਰਾਜੇ ਨੂੰ ਮਾਰ ਦਿੱਤਾ ਅਤੇ ਆਪਣਾ ਕੰਮ ਸੰਵਾਰ ਲਿਆ।੧੬।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੮੮। ੬੯੩੯। ਚਲਦਾ।*

*ਚੌਪਈ*

ਸੁਬਾਹੁ ਸੈਨ ਨਾਂ ਦਾ ਇਕ ਰਾਜਾ ਸੁਣੀਂਦਾ ਸੀ ਜੋ ਬਹੁਤ ਰੂਪਵਾਨ, ਸੁੰਦਰ ਅਤੇ ਗੁਣਵਾਨ ਸੀ। ਉਸ ਦਾ ਸੁਬਾਹੁਪੁਰ (ਨਗਰ) ਸ਼ੋਭਦਾ ਸੀ ਜਿਸ ਵਰਗਾ ਕੋਈ ਹੋਰ ਨਗਰ ਨਹੀਂ ਸੀ।੧।

ਮਕਰਧੁਜ ਦੇ (ਦੇਈ) ਉਸ ਦੀ ਰਾਣੀ ਸੀ, ਜੋ ਦੇਸ ਦੇਸਾਂਤਰਾਂ ਵਿਚ ਸੁੰਦਰ ਮੰਨੀ ਜਾਂਦੀ ਸੀ। ਉਸ ਵਰਗੀ ਕੋਈ ਹੋਰ ਨਾਰੀ ਨਹੀਂ ਸੀ। ਨ ਪਹਿਲਾਂ ਹੋਈ ਹੈ ਅਤੇ ਨ ਅਗੇ ਹੋਵੇਗੀ।੨।

ਉਸ ਨੇ ਦਿੱਲੀ ਦੇ ਬਾਦਸ਼ਾਹ ਨੂੰ ਵੇਖਿਆ ਅਤੇ ਇਸ ਤਰ੍ਹਾਂ ਸੰਦੇਸਾ ਲਿਖ ਕੇ ਭੇਜਿਆ ਤੁਸੀਂ ਆਪ ਇਸ ਥਾਂ ਉਤੇ ਚੜ੍ਹਾਈ ਕਰ ਕੇ ਆ ਜਾਓ ਅਤੇ ਰਾਜੇ ਨੂੰ ਜਿਤ ਕੇ ਮੈਨੂੰ ਲੈ ਜਾਓ।੩।

ਅਕਬਰ (ਬਾਦਸ਼ਾਹ) ਇਹ ਗੱਲ ਸੁਣ ਕੇ ਉਠ ਤੁਰਿਆ ਅਤੇ ਪੌਣ ਦੇ ਵੇਗ ਨਾਲ ਅਗੇ ਵੱਧ ਗਿਆ। ਜਦ ਰਾਜੇ ਨੇ ਬਾਦਸ਼ਾਹ ਦੇ ਚੜ੍ਹ ਆਉਣ (ਦੀ ਗੱਲ) ਸੁਣੀ, ਤਦ (ਰਾਣੀ ਨੇ) ਪਤੀ ਨੂੰ ਕਿਹਾ--।੪।

ਹੇ ਰਾਜਨ! ਤੁਸੀਂ ਇਥੋਂ ਭਜ ਕੇ ਨ ਜਾਣਾ। ਰਣ ਵਿਚ ਸਾਹਮਣੇ ਹੋ ਕੇ ਯੁੱਧ ਮਚਾਉਣਾ। ਮੈਂ ਤੇਰਾ ਸਾਥ ਨਹੀਂ ਛਡਾਂਗੀ। ਹੇ ਨਾਥ! ਜੇ ਮਰ ਗਏ, ਤਾਂ ਤੁਹਾਡੇ ਨਾਲ ਸੜਾਂਗੀ।੫।

ਇਧਰ ਰਾਜੇ ਨੂੰ ਧੀਰਜ ਬੰਨ੍ਹਾਇਆ ਅਤੇ ਉਧਰ ਪੱਤਰ ('ਲਿਖਾ') ਲਿਖ ਕੇ ਭੇਜ ਦਿੱਤਾ। ਜਦੋਂ ਬਾਦਸ਼ਾਹ ਦੀ ਸੈਨਾ ਆ ਗਈ, ਤਦੋਂ ਕੋਈ ਵੀ ਉਪਾ ਬਾਕੀ ਨਹੀਂ ਰਿਹਾ।੬।

ਰਾਜਾ ਜਦੋਂ ਜੂਝ ਮਰਿਆ, ਤਦੋਂ ਪ੍ਰਜਾ ਭਜ ਪਈ। ਤਦ ਬਾਦਸ਼ਾਹ ਨੇ ਰਾਣੀ ਨੂੰ ਬੰਨ੍ਹ ਲਿਆ। ਇਸ ਛਲ ਨਾਲ ਉਹ ਮਿਤਰ ਦੇ ਘਰ ਚਲੀ ਗਈ।੭।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੮੯। ੬੯੪੬। ਚਲਦਾ।*

*ਚੌਪਈ*

ਬਾਹੁਲੀਕ ਸੁਨਿਯਤ ਰਾਜਾ ਜਹ। ਜਿਹ ਸਮਾਨ ਕੋਈ ਭਯੋ ਦੁਤਿਯ ਨਹ।
ਧਾਮ ਗੌਹਰਾ ਰਾਇ ਦੁਲਾਰੀ। ਜਿਹ ਸਮਾਨ ਨਹਿ ਦੇਵ ਕੁਮਾਰੀ। ੧।

ਤਹ ਇਕ ਹੁਤਾ ਸਾਹ ਕਾ ਬੇਟਾ। ਜਿਹਾ ਸਮਾਨ ਕੋ ਭਯੋ ਨ ਭੇਟਾ।
ਏਕ ਸੁਘਰ ਅਰੁ ਸੁੰਦਰ ਘਨੋ। ਜਨੁ ਅਵਤਾਰ ਮਦਨ ਕੋ ਬਨੋ। ੨।

ਭੂਪ ਸੁਤਾ ਤਿਹ ਨਿਰਖਿ ਲੁਭਾਈ। ਗਿਰੀ ਭੂਮਿ ਜਨੁ ਨਾਗ ਚਬਾਈ।
ਸਖੀ ਏਕ ਤਿਹ ਤੀਰ ਪਠਾਈ। ਗਾਜਿ ਰਾਇ ਕਹ ਲਿਯਾ ਬੁਲਾਈ। ੩।

ਜਬ ਤਿਹ ਲਖਾ ਸਜਨ ਘਰ ਆਯੋ। ਕੰਠ ਗੌਹਰਾ ਰਾਇ ਲਗਾਯੋ।
ਬਹੁ ਬਿਧਿ ਕਰੇ ਤਵਨ ਸੌ ਭੋਗਾ। ਦੂਰਿ ਕਰਾ ਜਿਯ ਕਾ ਸਭ ਸੋਗਾ। ੪।

ਭੋਗ ਕਰਤ ਭਾਯੋ ਅਤਿ ਪ੍ਯਾਰੋ। ਛਿਨ ਨ ਕਰਤ ਆਪਨ ਤੇ ਨ੍ਯਾਰੋ।
ਭਾਤਿ ਭਾਤਿ ਕੀ ਕੈਫ ਪਿਲਾਵੈ। ਸੁਭ੍ਰ ਸੇਜ ਚੜਿ ਭੋਗ ਕਮਾਵੈ। ੫।

ਤਬ ਤਹ ਤਾਤ ਤਵਨ ਕਾ ਆਯੋ। ਤ੍ਰਸਤ ਦੇਗ ਮਹਿ ਤਾਹਿ ਛਪਾਯੋ।
ਰੌਜਨ ਮੂੰਦਿ ਹੌਜ ਮਹਿ ਧਰਾ। ਏਕ ਬੂੰਦ ਜਲ ਬੀਚ ਨ ਪਰਾ। ੬।

ਪਿਤਹਿ ਤਾਲ ਤਤਕਾਲ ਦਿਖਾਯੋ। ਬੀਚ ਬੇਰੀਯਨ ਡਾਰਿ ਫਿਰਾਯੋ।
ਦੀਏ ਜਰਾਇ ਬੀਚ ਤਿਹ ਡਾਰੇ। ਜਨੁ ਕਰਿ ਚੜੇ ਰੈਨਿ ਕੇ ਤਾਰੇ। ੭।

ਪਿਤਹਿ ਅਚੰਭਵ ਐਸ ਦਿਖਾਯੋ। ਸਮਾਧਾਨ ਕਰਿ ਧਾਮ ਪਠਾਯੋ।
ਮਿਤ੍ਰਹਿ ਕਾਢ ਸੇਜ ਪਰ ਲੀਨਾ। ਕਾਮ ਭੋਗ ਬਹੁ ਬਿਧਿ ਤਨ ਕੀਨਾ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਨਬੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੯੦। ੬੯੫੪। ਅਫਜੂੰ।*

*ਚੌਪਈ*

ਬਰਬਰੀਨ ਕੋ ਦੇਸ ਬਸਤ ਜਹ। ਬਰਬਰ ਪੁਰ ਇਕ ਨਗਰ ਹੁਤੋ ਤਹ।
ਅਫਕਨ ਸੇਰ ਤਹਾ ਕਾ ਰਾਜਾ। ਜਿਹ ਸਮਾਨ ਬਿਧਿ ਦੁਤਿਯ ਨ ਸਾਜਾ। ੧।

ਪੀਰ ਮੁਹੰਮਦ ਤਹ ਇਕ ਕਾਜੀ। ਦੇਹ ਕੁਰੂਪ ਨਾਥ ਜਿਹ ਸਾਜੀ।
ਧਾਮ ਖਾਤਿਮਾ ਬਾਨੋ ਨਾਰੀ। ਜਿਹ ਸਮਾਨ ਨਹਿ ਰਾਜ ਦੁਲਾਰੀ। ੨।

*ਸੋਰਠਾ*

ਸੁੰਦਰ ਤਾ ਕੀ ਨਾਰਿ ਅਤਿ ਕੁਰੂਪ ਕਾਜੀ ਰਹੈ।
ਤਬ ਤਿਨ ਕਿਯਾ ਬਿਚਾਰਿ ਕਿਹ ਬਿਧਿ ਬਧ ਯਾ ਕੌ ਕਰੋ। ੩।

*ਚੌਪਈ*

ਬਾਹੁਲੀਕ ਨਾਂ ਦਾ ਜੋ ਰਾਜਾ ਸੁਣੀਂਦਾ ਸੀ। ਉਸ ਵਰਗਾ ਕੋਈ ਦੂਜਾ ਨਹੀਂ ਹੋਇਆ ਸੀ। (ਉਸ ਦੇ) ਘਰ ਗੌਹਰਾ ਰਾਇ ਨਾਂ ਦੀ ਪੁੱਤਰੀ ਸੀ ਜਿਸ ਵਰਗੀ ਕੋਈ ਦੇਵ ਕੰਨਿਆ ਵੀ ਨਹੀਂ ਸੀ।੧।

ਉਥੇ ਇਕ ਸ਼ਾਹ ਦਾ ਪੁੱਤਰ ਸੀ, ਜਿਸ ਵਰਗਾ ਕਿਤੇ ਕੋਈ ਮਿਲਿਆ ਨਹੀਂ ਸੀ। (ਉਹ) ਇਕ ਸੁਘੜ ਸੀ ਅਤੇ (ਦੂਜੇ) ਬਹੁਤ ਸੁੰਦਰ ਸੀ। ਮਾਨੋ ਕਾਮ ਦੇਵ ਦਾ ਅਵਤਾਰ ਬਣਿਆ ਹੋਵੇ।੨।

ਰਾਜ ਕੁਮਾਰੀ ਉਸ ਨੂੰ ਵੇਖ ਕੇ ਮੋਹਿਤ ਹੋ ਗਈ ਅਤੇ ਧਰਤੀ ਉਤੇ ਡਿਗ ਪਈ, ਮਾਨੋ ਸੱਪ ਨੇ ਡੰਗੀ ਹੋਵੇ। (ਉਸ ਨੇ) ਇਕ ਸਖੀ ਨੂੰ ਉਸ ਕੋਲ ਭੇਜਿਆ ਅਤੇ ਗਾਜਿ ਰਾਇ ਨੂੰ ਬੁਲਾ ਲਿਆ।੩।

ਜਦ ਉਸ ਨੇ ਸੱਜਨ ਨੂੰ ਘਰ ਆਇਆ ਵੇਖਿਆ ਤਾਂ ਗੌਹਰਾ ਰਾਇ ਨੇ (ਉਸ ਨੂੰ) ਗਲੇ ਨਾਲ ਲਗਾ ਲਿਆ। ਉਸ ਨਾਲ ਬਹੁਤ ਤਰ੍ਹਾਂ ਦਾ ਰਮਣ ਕੀਤਾ ਅਤੇ ਮਨ ਦਾ ਸਾਰਾ ਗਮ ਦੂਰ ਕਰ ਦਿੱਤਾ।੪।

ਰਮਣ ਕਰਨ ਦੌਰਾਨ ਉਹ ਪਿਆਰਾ ਬਹੁਤ ਚੰਗਾ ਲਗਣ ਲਗ ਗਿਆ। (ਉਸ ਨੂੰ) ਛਿਣ ਭਰ ਲਈ ਵੀ ਆਪਣੇ ਤੋਂ ਦੂਰ ਨ ਕੀਤਾ। (ਉਸ ਨੂੰ) ਤਰ੍ਹਾਂ ਤਰ੍ਹਾਂ ਦੀ ਸ਼ਰਾਬ ਪਿਲਾਉਂਦੀ ਸੀ ਅਤੇ ਸੁੰਦਰ ਸੇਜ ਉਤੇ ਚੜ੍ਹ ਕੇ ਸੰਯੋਗ ਕਰਦੀ ਸੀ।੫।

ਤਦ ਉਸ ਦਾ ਪਿਤਾ ਉਥੇ ਆ ਗਿਆ। ਡਰ ਦੇ ਮਾਰੇ ਉਸ (ਯਾਰ) ਨੂੰ ਦੇਗ ਵਿਚ ਲੁਕਾ ਦਿੱਤਾ। (ਦੇਗ ਦਾ) ਮੂੰਹ ਬੰਦ ਕਰ ਕੇ ਹੌਜ਼ (ਤਾਲਾਬ) ਵਿਚ ਰਖ ਦਿੱਤਾ। (ਉਸ ਅੰਦਰ) ਪਾਣੀ ਦੀ ਇਕ ਬੂੰਦ ਵੀ ਨ ਜਾਣ ਦਿੱਤੀ।੬।

(ਉਸ ਨੇ) ਪਿਤਾ ਨੂੰ ਉਸੇ ਵੇਲੇ ਹੌਜ਼ ('ਤਾਲ') ਵਿਖਾ ਦਿੱਤਾ ਅਤੇ ਬੇੜੀ ਵਿਚ ਪਾ ਕੇ (ਸਾਰੇ ਤਾਲਾਬ) ਵਿਚ ਫਿਰਾ ਦਿੱਤਾ। ਉਸ ਵਿਚ ਦੀਵੇ ਜਗਾ ਕੇ ਰਖ ਦਿੱਤੇ, ਮਾਨੋ ਰਾਤ ਨੂੰ ਤਾਰੇ ਨਿਕਲ ਆਏ ਹੋਣ।੭।

(ਉਸ ਨੇ) ਪਿਤਾ ਨੂੰ ਅਜਿਹਾ ਅਚਰਜ ਦ੍ਰਿਸ਼ ਵਿਖਾ ਕੇ ਅਤੇ ਤਸੱਲੀ ਕਰਾ ਕੇ ਘਰ ਭੇਜ ਦਿੱਤਾ। (ਫਿਰ) ਮਿਤਰ ਨੂੰ (ਦੇਗ ਵਿਚੋਂ) ਕਢ ਕੇ ਸੇਜ ਉਤੇ ਲ▯ ਲਿਆ ਅਤੇ ਉਸ ਨਾਲ ਬਹੁਤ ਤਰ੍ਹਾਂ ਨਾਲ ਕਾਮ-ਕ੍ਰੀੜਾ ਕੀਤੀ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯0ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯0। ੬੯੫੪। ਚਲਦਾ।*

*ਚੌਪਈ*

ਜਿਥੇ ਬਰਬਰੀਨ ਨਾਂ ਦਾ ਦੇਸ ਆਬਾਦ ਸੀ, ਉਥੇ ਬਰਬਰ ਪੁਰ ਨਾਂ ਦਾ ਨਗਰ ਹੁੰਦਾ ਸੀ। ਅਫਕਨ (ਅਫ਼ਗਨ) ਸ਼ੇਰ ਨਾਂ ਦਾ ਉਥੋਂ ਦਾ ਰਾਜਾ ਸੀ। ਉਸ ਵਰਗਾ ਵਿਧਾਤਾ ਨੇ ਹੋਰ ਕੋਈ ਨਹੀਂ ਬਣਾਇਆ ਸੀ।੧।

ਉਥੇ ਪੀਰ ਮੁਹੰਮਦ ਨਾਂ ਦਾ ਕਾਜ਼ੀ ਸੀ, ਜਿਸ ਦਾ ਸ਼ਰੀਰ ਵਿਧਾਤਾ ਨੇ ਬਹੁਤ ਕੁਰੂਪ ਬਣਾਇਆ ਸੀ। ਉਸ ਦੇ ਘਰ ਖ਼ਾਤਿਮਾ ਬਾਨੋ ਨਾਂ ਦੀ ਇਸਤਰੀ ਸੀ, ਜਿਸ ਵਰਗੀ ਕੋਈ ਰਾਜ ਕੁਮਾਰੀ ਵੀ ਨਹੀਂ ਸੀ।੨।

*ਸੋਰਠਾ*

ਉਸ ਦੀ ਇਸਤਰੀ ਬਹੁਤ ਸੁੰਦਰ ਸੀ ਪਰ ਕਾਜ਼ੀ (ਆਪ) ਬਹੁਤ ਕੁਰੂਪ ਹੁੰਦਾ ਸੀ। ਤਦ ਉਸ (ਇਸਤਰੀ) ਨੇ ਵਿਚਾਰ ਕੀਤਾ ਕਿ ਇਸ ਦਾ ਕਿਵੇਂ ਬਧ ਕੀਤਾ ਜਾਏ।੩।

*ਚੌਪਈ*

ਸਾਹ ਪੁਤ੍ਰ ਤਿਹ ਪੁਰ ਇਕ ਆਯੋ। ਬਾਂਕੇ ਰਾਇ ਸਰੂਪ ਸਵਾਯੋ।
ਕਾਜੀ ਕੀ ਇਸਤ੍ਰੀ ਤਿਹ ਲਹਾ। ਬਰੌਂ ਇਸੀ ਕਹ ਚਿਤ ਯੌ ਕਹਾ। ੪।

ਮੁਸਲਮਾਨ ਬਹੁ ਧਾਮ ਬੁਲਾਵਤ। ਭਾਤਿ ਭਾਤਿ ਤਨ ਦਰਬ ਲੁਟਾਵਤ।
ਯੌ ਕਹਿ ਸਭਹੂੰ ਸੀਸ ਝੁਕਾਵੈ। ਯਹ ਕਾਜੀ ਸੁੰਦਰ ਹ੍ਵੈ ਜਾਵੈ। ੫।

ਏਕ ਦਿਵਸ ਉਪਪਤਿਹਿ ਬੁਲਾਈ। ਕਾਨ ਲਾਗਿ ਸਭ ਬਾਤ ਸਿਖਾਈ।
ਬੀਚ ਛਪਾਇ ਸਦਨ ਕੇ ਰਾਖਾ। ਔਰ ਨਾਰਿ ਸੌ ਭੇਵ ਨ ਭਾਖਾ। ੬।

ਸਭ ਮਲੇਛ ਉਠਿ ਫਜਿਰ ਬੁਲਾਏ। ਭਾਤਿ ਭਾਤਿ ਕੇ ਸਾਥ ਜਿਵਾਏ।
ਕਹਿਯੋ ਸਭੈ ਮਿਲਿ ਦੇਹੁ ਦੁਆਇ। ਮਮ ਪਤਿ ਸੁੰਦਰਿ ਕਰੈ ਖੁਦਾਇ। ੭।

ਸਭਹੂੰ ਹਾਥ ਤਸਬਿਯੈ ਲੀਨੀ। ਬਹੁ ਬਿਧਿ ਦੁਆਇ ਤਵਨ ਕਹ ਦੀਨੀ।
ਭਾਤਿ ਭਾਤਿ ਤਨ ਕਰੀ ਸੁਨਾਇ। ਤਵ ਪਤਿ ਸੁੰਦਰ ਕਰੈ ਖੁਦਾਇ। ੮।

ਲੈ ਦੁਆਇ ਤ੍ਰਿਯ ਧਾਮ ਸਿਧਾਈ। ਮਾਰਿ ਕਾਜਿਯਹਿ ਦਿਯੋ ਦਬਾਈ।
ਕਰਿ ਕਾਜੀ ਲੈਗੀ ਤਿਹ ਤਹਾ। ਪੜਤ ਕਿਤਾਬ ਮੁਲਾਨੇ ਜਹਾ। ੯।

ਪ੍ਰਜਾ ਨਿਰਖਿ ਤਾ ਕਹ ਹਰਖਾਨੀ। ਸਾਚੁ ਕਿਤਾਬ ਆਪਨੀ ਜਾਨੀ।
ਹਮ ਜੋ ਯਾ ਕਹ ਦਈ ਦੁਆਇ। ਯਾ ਤੇ ਸੁੰਦਰ ਕਰਾ ਖੁਦਾਇ। ੧੦।

ਇਹ ਬਿਧਿ ਪ੍ਰਥਮ ਕਾਜਿਯਹਿ ਘਾਈ। ਬਰਤ ਭਈ ਅਪਨਾ ਸੁਖਦਾਈ।
ਭੇਦ ਅਭੇਦ ਨ ਕਿਨੂੰ ਬਿਚਾਰਾ। ਇਹ ਛਲ ਬਰਾ ਅਪਨਾ ਪ੍ਯਾਰਾ। ੧੧।

*ਦੋਹਰਾ*

ਤੁਮ ਸਭ ਹੀ ਅਤਿ ਕ੍ਰਿਪਾ ਕਰ ਦੀਨੀ ਹਮੈ ਦੁਆਇ।
ਤਾ ਤੇ ਪਤਿ ਸੁੰਦਰ ਭਯੋ ਕੀਨੀ ਮਯਾ ਖੁਦਾਇ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕ੍ਯਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੯੧। ੬੯੬੬। ਅਫਜੂੰ।*

*ਚੌਪਈ*

ਭੂਪ ਸੁ ਧਰਮ ਸੈਨ ਇਕ ਸੁਨਿਯਤ। ਜਿਹ ਸਮਾਨ ਜਗ ਦੁਤਿਯ ਨ ਗੁਨਿਯਤ।
ਚੰਦਨ ਦੇ ਤਿਹ ਨਾਰਿ ਭਨਿਜੈ। ਜਿਹ ਮੁਖ ਛਬਿ ਨਿਸਕਰ ਕਹ ਦਿਜੈ। ੧।

*ਚੌਪਈ*

ਉਸ ਨਗਰ ਵਿਚ ਇਕ ਸ਼ਾਹ ਦਾ ਪੁੱਤਰ ਆਇਆ। (ਉਸ) ਬਾਂਕੇ ਰਾਇ ਦਾ ਸਰੂਪ ਬਹੁਤ ਅਧਿਕ ਸੁੰਦਰ ਸੀ। ਕਾਜ਼ੀ ਦੀ ਪਤਨੀ ਨੇ ਉਸ ਨੂੰ ਵੇਖਿਆ ਅਤੇ ਚਿਤ ਵਿਚ ਸੋਚਿਆ ਕਿ ਇਸੇ ਨਾਲ ਵਿਆਹ ਕੀਤਾ ਜਾਏ।੪।

(ਉਹ) ਬਹੁਤ ਮੁਸਲਮਾਨਾਂ ਨੂੰ ਘਰ ਬੁਲਾਉਂਦੀ ਸੀ ਅਤੇ ਭਾਂਤ ਭਾਂਤ ਨਾਲ ਧਨ ਨੂੰ ਲੁਟਾਉਂਦੀ ਸੀ। (ਉਹ) ਇਹ ਕਹਿ ਕੇ ਸਾਰਿਆਂ ਅਗੇ ਸੀਸ ਝੁਕਾਉਂਦੀ ਸੀ ਕਿ ਇਹ ਕਾਜ਼ੀ ਸੁੰਦਰ ਹੋ ਜਾਵੇ।੫।

(ਉਸ ਨੇ) ਇਕ ਦਿਨ ਉਪ-ਪਤੀ (ਯਾਰ) ਨੂੰ ਬੁਲਾਇਆ ਅਤੇ ਕੰਨ ਨਾਲ ਲਗ ਕੇ ਸਾਰੀ ਗੱਲ ਸਮਝਾ ਦਿੱਤੀ। (ਉਸ ਨੂੰ) ਲੁਕਾ ਕੇ ਘਰ ਵਿਚ ਰਖਿਆ ਅਤੇ ਹੋਰ ਕਿਸੇ ਇਸਤਰੀ ਨੂੰ ਭੇਦ ਨ ਦਸਿਆ।੬।

ਉਸ ਨੇ ਸਵੇਰ ('ਫਜਿਰ') ਹੋਣ ਤੇ ਸਾਰਿਆਂ ਮੁਸਲਮਾਨਾਂ ('ਮਲੇਛ') ਨੂੰ ਬੁਲਾਇਆ ਅਤੇ ਤਰ੍ਹਾਂ ਤਰ੍ਹਾਂ ਦੇ ਭੋਜਨ ਕਰਵਾਏ। (ਕਹਿਣ ਲਗੀ ਕਿ) ਸਾਰੇ ਮਿਲ ਕੇ ਦੁਆ ਦਿਓ ਕਿ ਰੱਬ ਮੇਰੇ ਪਤੀ ਨੂੰ ਸੁੰਦਰ ਕਰ ਦੇਵੇ।੭।

ਸਭ ਨੇ ਹੱਥਾਂ ਵਿਚ ਤਸਬੀਆਂ (ਮਾਲਾਵਾਂ) ਪਕੜ ਲਈਆਂ ਅਤੇ ਉਸ ਨੂੰ ਬਹੁਤ ਤਰ੍ਹਾਂ ਨਾਲ ਦੁਆਵਾਂ ਦਿੱਤੀਆਂ। ਉਸ ਨੂੰ ਕਈ ਤਰ੍ਹਾਂ ਨਾਲ ਸੁਣਾਇਆ ਕਿ ਤੇਰੇ ਪਤੀ ਨੂੰ ਖ਼ੁਦਾ ਸੁੰਦਰ ਕਰ ਦੇਵੇ।੮।

ਦੁਆ ਲੈ ਕੇ ਇਸਤਰੀ ਘਰ ਨੂੰ ਆ ਗਈ ਅਤੇ ਕਾਜ਼ੀ ਨੂੰ ਮਾਰ ਕੇ ਦਬਾ ਦਿੱਤਾ। ਉਸ (ਯਾਰ) ਨੂੰ ਕਾਜ਼ੀ ਬਣਾ ਕੇ ਉਥੇ ਲੈ ਗਈ, ਜਿਥੇ ਮੌਲਾਣੇ ਕਿਤਾਬ ('ਕੁਰਾਨ') ਪੜ੍ਹ ਰਹੇ ਸਨ।੯।

(ਸਾਰੀ) ਪ੍ਰਜਾ ਉਸ ਨੂੰ ਵੇਖ ਕੇ ਪ੍ਰਸੰਨ ਹੋ ਗਈ ਅਤੇ ਆਪਣੀ ਕਿਤਾਬ ਨੂੰ ਸੱਚਾ ਮੰਨਿਆ। (ਕਹਿਣ ਲਗੇ) ਅਸੀਂ ਜੋ ਇਸ ਨੂੰ ਦੁਆ ਦਿੱਤੀ ਸੀ, ਉਸ ਕਰ ਕੇ ਰੱਬ ਨੇ (ਇਸ ਨੂੰ) ਸੁੰਦਰ ਕਰ ਦਿੱਤਾ ਹੈ।੧੦।

ਇਸ ਤਰ੍ਹਾਂ ਉਸ ਨੇ ਪਹਿਲਾਂ ਕਾਜ਼ੀ ਨੂੰ ਮਾਰਿਆ ਅਤੇ ਆਪਣੇ ਮਿਤਰ ਨਾਲ ਵਿਆਹ ਕਰ ਲਿਆ। ਕਿਸੇ ਨੇ ਵੀ ਭੇਦ ਅਭੇਦ ਨੂੰ ਨ ਸਮਝਿਆ। ਇਸ ਛਲ ਨਾਲ ਆਪਣੇ ਯਾਰ ਨਾਲ ਵਿਆਹ ਕਰ ਲਿਆ।੧੧।

*ਦੋਹਰਾ*

(ਇਸਤਰੀ ਕਹਿਣ ਲਗੀ) ਤੁਸਾਂ ਸਾਰਿਆਂ ਨੇ ਬਹੁਤ ਮਿਹਰਬਾਨੀ ਕਰ ਕੇ ਮੈਨੂੰ ਦੁਆ ਦਿੱਤੀ ਹੈ, ਜਿਸ ਕਰ ਕੇ ਰੱਬ ਨੇ ਮਿਹਰ ਕੀਤੀ ਅਤੇ ਮੇਰਾ ਪਤੀ ਸੁੰਦਰ ਬਣਾ ਦਿੱਤਾ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੧। ੬੯੬੬। ਚਲਦਾ।*

*ਚੌਪਈ*

ਧਰਮ ਸੈਨ ਨਾਂ ਦਾ ਇਕ ਰਾਜਾ ਸੁਣੀਂਦਾ ਸੀ, ਜਿਸ ਵਰਗਾ ਜਗਤ ਵਿਚ ਕੋਈ ਹੋਰ ਨਹੀਂ ਸਮਝਿਆ ਜਾਂਦਾ ਸੀ। ਉਸ ਦੀ ਨਾਰੀ ਦਾ ਨਾਂ ਚੰਦਨ ਦੇ (ਦੇਈ) ਕਿਹਾ ਜਾਂਦਾ ਸੀ। ਜਿਸ ਦੇ ਮੂੰਹ ਦੀ (ਉਪਮਾ) ਚੰਦ੍ਰਮਾ ਨਾਲ ਦਿੱਤੀ ਜਾਂਦੀ ਸੀ।੧।

ਸੰਦਲ ਦੇ ਦੁਹਿਤਾ ਤਿਹ ਸੁਹੈ। ਖਗ ਮ੍ਰਿਗ ਜਛ ਭੁਜੰਗਨ ਮੋਹੈ।
ਅਧਿਕ ਪ੍ਰਭਾ ਤਨ ਮੋ ਤਿਨ ਧਰੀ। ਮਦਨ ਸੁ ਨਾਰ ਭਰਤ ਜਨੁ ਭਰੀ।੨।

ਨ੍ਰਿਪ ਸੁਤ ਏਕ ਸੁਘਰ ਤਿਨ ਹੇਰਿਯੋ। ਮਦਨ ਆਨਿ ਤਾ ਕਾ ਤਨ ਘੇਰਿਯੋ।
ਸਖੀ ਏਕ ਤਹ ਦਈ ਪਠਾਈ। ਅਨਿਕ ਜਤਨ ਕਰਿ ਕੈ ਤਿਹ ਲ੍ਯਾਈ। ੩।

ਆਨਿ ਸਜਨ ਤਿਨ ਦਯੋ ਮਿਲਾਇ। ਰਮੀ ਕੁਅਰਿ ਤਾ ਸੌ ਲਪਟਾਇ।
ਅਟਕ ਗਯੋ ਜਿਯ ਤਜਾ ਨ ਜਾਈ। ਇਹ ਬਿਧਿ ਤਿਨ ਕੀਨੀ ਚਤੁਰਾਈ। ੪।

ਤੋਪ ਬਡੀ ਇਕ ਲਈ ਮੰਗਾਇ। ਜਿਹ ਮਹਿ ਬੈਠਿ ਮਨੁਛ ਤੇ ਜਾਇ।
ਮੰਤ੍ਰ ਸਕਤਿ ਕਰਿ ਤਾ ਮੋ ਬਰੀ। ਮਿਤ੍ਰ ਭਏ ਇਹ ਭਾਤਿ ਉਚਰੀ। ੫।

ਮਿਤ੍ਰ ਬਿਦਾ ਕਰਿ ਸਖੀ ਬੁਲਾਈ। ਇਹ ਬਿਧਿ ਤਾਹਿ ਕਹਾ ਸਮੁਝਾਈ।
ਤੋਪ ਬਿਖੈ ਮੁਹਿ ਡਾਰਿ ਚਲੈਯਹੁ। ਇਹ ਨ੍ਰਿਪ ਸੁਤ ਕੇ ਗ੍ਰਿਹ ਪਹੁਚੈਯਹੁ। ੬।

ਜਬ ਸਹਚਰਿ ਐਸੇ ਸੁਨਿ ਲਈ। ਦਾਰੂ ਡਾਰਿ ਆਗਿ ਤਿਹ ਦਈ।
ਗੋਰਾ ਜਿਮਿ ਲੈ ਕੁਅਰਿ ਚਲਾਯੋ। ਮੰਤ੍ਰ ਸਕਤਿ ਜਮ ਨਿਕਟ ਨ ਆਯੋ। ੭।

ਜਾਇ ਪਰੀ ਨਿਜੁ ਪ੍ਰੀਤਮ ਕੇ ਘਰ। ਪਾਹਨ ਜੈਸ ਹਨਾ ਗੋਫਨ ਕਰਿ।
ਨਿਰਖਿ ਮੀਤ ਤਿਹ ਲਿਯਾ ਉਠਾਈ। ਪੋਛਿ ਅੰਗਿ ਉਰ ਸਾਥ ਲਗਾਈ। ੮।

*ਦੋਹਰਾ*

ਮੀਤ ਅਧਿਕ ਉਪਮਾ ਕਰਿ ਧੰਨ੍ਯ ਕੁਅਰਿ ਕਾ ਨੇਹ।
ਗੋਲਾ ਹ੍ਵੈ ਤੋਪਹਿ ਉਡੀ ਚਿੰਤਾ ਕਰੀ ਨ ਦੇਹਿ। ੯।

*ਚੌਪਈ*

ਇਤੈ ਕੁਅਰਿ ਮਿਤਵਾ ਕੇ ਗਈ। ਉਤੈ ਸਖਿਨ ਭੂਪਹਿ ਸੁਧਿ ਦਈ।
ਦਾਰੂ ਡਾਰਿ ਅਨਲ ਹਮ ਦਈ। ਤੋਪ ਬਿਖੈ ਤਰੁਨੀ ਉਡਿ ਗਈ। ੧੦।

ਰਾਨੀ ਭੂਪਤ ਸਹਿਤ ਪੁਕਾਰੀ। ਕਵਨ ਦੈਵ ਗਤਿ ਕਰੀ ਹਮਾਰੀ।
ਖੇਲਤ ਅਗਿ ਕੁਅਰਿ ਇਨ ਦਈ। ਤੋਪ ਬਿਖੈ ਤਾ ਤੇ ਉਡਿ ਗਈ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੯੨। ੬੯੭੭। ਅਫਜੂੰ।*

ਉਸ ਦੀ ਸੰਦਲ ਦੇ (ਦੇਈ) ਨਾਂ ਦੀ ਪੁੱਤਰੀ ਸੀ। (ਉਹ) ਪੰਛੀਆਂ, ਮਿਰਗਾਂ, ਯਕਸ਼ਾਂ, ਸੱਪਾਂ ਆਦਿ (ਸਭ ਨੂੰ) ਮੋਹੰਦੀ ਸੀ। ਉਸ ਨੇ ਸ਼ਰੀਰ ਵਿਚ ਬਹੁਤ ਪ੍ਰਭਾ ਧਾਰੀ ਹੋਈ ਸੀ। (ਇੰਜ ਲਗਦਾ ਸੀ) ਮਾਨੋ ਕਾਮ ਦੇਵ ਨੇ (ਆਪ ਉਸ ਦੀ) ਭਰਤ ਭਰੀ ਹੋਵੇ (ਭਾਵ ਬਣਾਈ ਹੋਵੇ)।੨।

ਉਸ ਨੇ ਇਕ ਸੁਘੜ ਰਾਜ ਕੁਮਾਰ ਵੇਖਿਆ ਅਤੇ ਕਾਮ ਦੇਵ ਨੇ ਉਸ ਦੇ ਸ਼ਰੀਰ ਨੂੰ ਆ ਘੇਰਿਆ। ਉਸ ਨੇ ਉਸ ਕੋਲ ਇਕ ਸਖੀ ਨੂੰ ਭੇਜਿਆ। (ਉਹ) ਅਨੇਕ ਯਤਨ ਕਰ ਕੇ ਉਸ ਨੂੰ ਲੈ ਆਈ।੩।

(ਸਖੀ ਨੇ) ਮਿਤਰ ਨੂੰ ਲਿਆ ਕੇ ਰਾਜ ਕੁਮਾਰੀ ਨਾਲ ਮਿਲਾ ਦਿੱਤਾ ਅਤੇ ਰਾਜ ਕੁਮਾਰੀ ਨੇ ਉਸ ਨਾਲ ਲਿਪਟ ਕੇ ਰਮਣ ਕੀਤਾ। (ਉਸ ਦਾ) ਮਨ (ਰਾਜ ਕੁਮਾਰ) ਨਾਲ ਅਟਕ ਗਿਆ, (ਅਤੇ ਹੁਣ ਉਸ ਨੂੰ) ਛਡਿਆ ਨਹੀਂ ਸੀ ਜਾ ਸਕਦਾ। (ਉਸ ਨੂੰ ਸਦਾ ਲਈ ਪ੍ਰਾਪਤ ਕਰਨ ਨਿਮਿਤ) ਉਸ ਨੇ ਇਸ ਤਰ੍ਹਾਂ ਦੀ ਚਾਲਾਕੀ ਕੀਤੀ।੪।

ਉਸ ਨੇ ਇਕ ਵੱਡੀ ਤੋਪ ਮੰਗਵਾਈ, ਜਿਸ ਵਿਚ ਮਨੁੱਖ ਦੇ ਬੈਠਣ ਦੀ ਥਾਂ ਸੀ। ਉਹ ਮੰਤਰ ਦੀ ਸ਼ਕਤੀ ਨਾਲ ਉਸ ਵਿਚ ਵੜੀ ਅਤੇ ਮਿਤਰ ਨਾਲ ਇਸ ਤਰ੍ਹਾਂ ਗੱਲ ਕੀਤੀ।੫।

ਮਿਤਰ ਨੂੰ ਵਿਦਾ ਕਰ ਕੇ ਸਖੀ ਨੂੰ ਬੁਲਾਇਆ ਅਤੇ ਇਸ ਤਰ੍ਹਾਂ ਉਸ ਨੂੰ ਸਮਝਾਇਆ ਕਿ ਤੋਪ ਵਿਚ ਮੈਨੂੰ ਪਾ ਕੇ ਚਲਾਣਾ ਅਤੇ ਇਸ ਰਾਜ ਕੁਮਾਰ ਦੇ ਘਰ ਪਹੁੰਚਾ ਦੇਣਾ।੬।

ਜਦ ਸਖੀ ਨੇ ਇਸ ਤਰ੍ਹਾਂ ਸੁਣ ਲਿਆ ਤਾਂ (ਤੋਪ ਵਿਚ) ਬਾਰੂਦ ('ਦਾਰੂ') ਪਾ ਕੇ ਉਸ ਨੂੰ ਅੱਗ ਦੇ ਦਿੱਤੀ। ਗੋਲੇ ਵਾਂਗ ਰਾਜ ਕੁਮਾਰੀ ਨੂੰ ਚਲਾ ਦਿੱਤਾ ਅਤੇ ਮੰਤਰ ਦੀ ਸ਼ਕਤੀ ਕਾਰਨ ਜਮ ਨੇੜੇ ਨ ਆਇਆ।੭।

(ਉਹ) ਪ੍ਰੀਤਮ ਦੇ ਘਰ ਜਾ ਡਿਗੀ, ਜਿਵੇਂ ਘੁਬਾਣੀ ਵਿਚੋਂ ਪੱਥਰ ਵਗਾਇਆ ਜਾਂਦਾ ਹੈ। ਮਿਤਰ ਨੇ ਵੇਖ ਕੇ ਉਸ ਨੂੰ ਉਠਾ ਲਿਆ। (ਉਸ ਦਾ) ਸ਼ਰੀਰ ਪੂੰਝ ਕੇ ਛਾਤੀ ਨਾਲ ਲਗਾ ਲਿਆ।੮।

*ਦੋਹਰਾ*

ਮਿਤਰ ਨੇ ਉਸ ਦੀ ਬਹੁਤ ਉਪਮਾ ਕਰ ਕੇ, ਰਾਜ ਕੁਮਾਰੀ ਦੇ ਪ੍ਰੇਮ ਨੂੰ ਧੰਨ ਕਿਹਾ। ਉਹ ਗੋਲਾ ਬਣ ਕੇ ਤੋਪ ਰਾਹੀਂ ਉਡੀ ਅਤੇ ਆਪਣੀ ਦੇਹ ਦੀ ਚਿੰਤਾ ਤਕ ਨ ਕੀਤੀ।੯।

*ਚੌਪਈ*

ਇਧਰ ਰਾਜ ਕੁਮਾਰੀ ਮਿਤਰ ਪਾਸ ਗਈ ਅਤੇ ਉਧਰ ਸਖੀ ਨੇ ਜਾ ਕੇ ਰਾਜੇ ਨੂੰ ਖ਼ਬਰ ਕਰ ਦਿੱਤੀ ਕਿ ਬਾਰੂਦ ਪਾ ਕੇ ਮੈਂ ਅੱਗ ਲਗਾ ਦਿੱਤੀ ਅਤੇ ਤੋਪ ਵਿਚੋਂ ਰਾਜ ਕੁਮਾਰੀ ਉਡ ਗਈ।੧੦।

ਰਾਜਾ ਰਾਣੀ ਸਹਿਤ ਪੁਕਾਰਨ ਲਗਾ ਕਿ ਹੇ ਦੈਵ! (ਤੂੰ) ਸਾਡੀ ਕੀ ਹਾਲਤ ਕਰ ਦਿੱਤੀ ਹੈ। ਖੇਡ ਖੇਡ ਵਿਚ ਹੀ ਇਸ ਨੇ (ਤੋਪ ਨੂੰ) ਅੱਗ ਲਗਾ ਦਿੱਤੀ। ਇਸ ਕਰ ਕੇ ਤੋਪ ਵਿਚੋਂ ਰਾਜ ਕੁਮਾਰੀ ਉਡ ਗਈ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੨। ੬੯੭੭। ਚਲਦਾ।*

*ਚੌਪਈ*

ਅਛਲਾਪੁਰ ਇਕ ਭੂਪ ਭਨਿਜੈ। ਅਛਲ ਸੈਨ ਤਿਹ ਨਾਮ ਕਹਿਜੈ।
ਤਹਿਕ ਸੁਧਰਮੀ ਰਾਇ ਸਾਹ ਭਨਿ। ਜਾਨੁਕ ਸਭ ਸਾਹਨ ਕੀ ਥੋ ਮਨਿ। ੧।

ਚੰਪਾ ਦੇ ਤਿਹ ਸੁਤਾ ਭਨਿਜੈ। ਰੂਪਵਾਨ ਗੁਨਵਾਨ ਕਹਿਜੈ।
ਤਿਨ ਰਾਜਾ ਕੋ ਪੁਤ੍ਰ ਨਿਹਾਰਿਯੋ। ਸੁਛਬਿ ਰਾਇ ਜਿਹ ਨਾਮ ਬਿਚਾਰਿਯੋ। ੨।

*ਅੜਿਲ*

ਹਿਤੂ ਜਾਨਿ ਇਕ ਸਹਚਰਿ ਲਈ ਬੁਲਾਇ ਕੈ।
ਸੁਛਬਿ ਰਾਇ ਕੇ ਦੀਨੋ ਤਾਹਿ ਪਠਾਇ ਕੈ।
ਕਹਾ ਕ੍ਰੋਰਿ ਕਰਿ ਜਤਨ ਤਿਸੈ ਹ੍ਯਾ ਲ੍ਯਾਇਯੋ।
ਹੋ ਜਿਤਕ ਚਹੋਂਗੀ ਦਰਬੁ ਤਿਤਕ ਲੈ ਜਾਇਯੋ। ੩।

ਸੁਨਤ ਸਹਚਰੀ ਬਚਨ ਸਜਨ ਕੇ ਗ੍ਰਿਹ ਗਈ।
ਜਿਮਿ ਤਿਮਿ ਤਾਹਿ ਪ੍ਰਬੋਧ ਤਹਾ ਲ੍ਯਾਵਤ ਭਈ।
ਮਿਲਤ ਛੈਲਨੀ ਛੈਲ ਅਧਿਕ ਸੁਖੁ ਪਾਇਯੋ।
ਹੋ ਭਾਤਿ ਭਾਤਿ ਕੀ ਕੈਫਨ ਨਿਕਟ ਮੰਗਾਇਯੋ। ੪।

ਕਿਯਾ ਕੈਫ ਕੌ ਪਾਨ ਸੁ ਦੁਹੂੰ ਪ੍ਰਜੰਕ ਪਰ।
ਭਾਤਿ ਭਾਤਿ ਤਨ ਰਮੇ ਬਿਹਸਿ ਕਰਿ ਨਾਰਿ ਨਰ।
ਕੋਕ ਸਾਸਤ੍ਰ ਤੇ ਮਤ ਕੌ ਬਿਹਸਿ ਉਚਾਰਿ ਕੈ।
ਹੋ ਆਪੁ ਬੀਚ ਕੰਧਨ ਪਰ ਹਾਥਨ ਡਾਰਿ ਕੈ। ੫।

ਅਧਿਕ ਜੋਰ ਤਨ ਦੋਊ ਤਹਾ ਕ੍ਰੀੜਾ ਕਰੈ।
ਮਨ ਮੈ ਭਏ ਅਨੰਦ ਨ ਕਾਹੂੰ ਤੇ ਡਰੈ।
ਲਪਟਿ ਲਪਟਿ ਕਰ ਜਾਹਿ ਸੁ ਛਿਨਿਕ ਨ ਛੋਰਹੀ।
ਹੋ ਸਕਲ ਦ੍ਰਪ ਕੰਦ੍ਰਪ ਕੋ ਤਹਾ ਮਰੋਰਹੀ। ੬।

*ਚੌਪਈ*

ਭੋਗ ਕਰਤ ਤਰੁਨੀ ਸੁਖ ਪਾਯੋ। ਕਰਤ ਕੇਲ ਰਜਨਿਯਹਿ ਬਿਤਾਯੋ।
ਪਹਿਲੀ ਰਾਤਿ ਬੀਤ ਜਬ ਗਈ। ਪਾਛਿਲ ਰੈਨਿ ਰਹਤ ਸੁਧਿ ਲਈ। ੭।

ਕਹਾ ਕੁਅਰਿ ਉਠਿ ਰਾਜ ਕੁਅਰ ਸੰਗ। ਕਬਹੂੰ ਛਾਡ ਹਮਾਰਾ ਤੈ ਅੰਗ।
ਜੋ ਕੋਈ ਪੁਰਖ ਹਮੈ ਲਹਿ ਜੈਹੈ। ਜਾਇ ਰਾਵ ਤਨ ਭੇਦ ਬਤੈਹੈ। ੮।

ਸਾਹੁ ਸੁਤਾ ਇਹ ਭਾਤਿ ਉਚਾਰਾ। ਬੈਨ ਸੁਨੋ ਮਮ ਰਾਜ ਕੁਮਾਰਾ।
ਸਭਨ ਲਖਤ ਤੁਹਿ ਕੈਫ ਪਿਲਾਊ। ਤਬੈ ਸਾਹ ਕੀ ਸੁਤਾ ਕਹਾਊ। ੯।

ਤਹ ਹੀ ਰਮੋ ਤਿਹਾਰੇ ਸੰਗਾ। ਅਪਨੇ ਜੋਰਿ ਅੰਗ ਸੌ ਅੰਗਾ।
ਹਮੈ ਤੁਮੈ ਸਭ ਲੋਗ ਨਿਹਾਰੈ। ਭਲੋ ਬੁਰੋ ਨਹਿ ਭੇਦ ਬਿਚਾਰੈ। ੧੦।

*ਚੌਪਈ*

ਅਛਲਾਪੁਰ ਦਾ ਇਕ ਰਾਜਾ ਦਸੀਂਦਾ ਸੀ। ਉਸ ਦਾ ਨਾਂ ਅਛਲ ਸੈਨ ਕਿਹਾ ਜਾਂਦਾ ਸੀ। ਉਥੇ ਇਕ ਸੁਧਰਮੀ ਰਾਇ ਨਾਂ ਦਾ ਸ਼ਾਹ ਸੁਣੀਂਦਾ ਸੀ। (ਉਹ ਇਤਨਾ ਸ੍ਰੇਸ਼ਠ ਸੀ) ਮਾਨੋ ਸਾਰਿਆਂ ਸ਼ਾਹਾਂ ਦੀ ਮਣੀ ਹੋਵੇ।੧।

ਚੰਪਾ ਦੇ (ਦੇਈ) ਨਾਂ ਦੀ ਉਸ ਦੀ ਪੁੱਤਰੀ ਦਸੀ ਜਾਂਦੀ ਸੀ। ਉਹ ਰੂਪਵਾਨ ਅਤੇ ਗੁਣਵਾਨ ਕਹੀ ਜਾਂਦੀ ਸੀ। ਉਸ ਨੇ ਰਾਜ ਕੁਮਾਰ ਨੂੰ ਵੇਖਿਆ ਜਿਸ ਦਾ ਨਾਂ ਸੁਛਬਿ ਰਾਇ ਦਸਿਆ ਜਾਂਦਾ ਸੀ।੨।

*ਅੜਿਲ*

ਆਪਣੀ ਇਕ ਹਮਰਾਜ਼ ਸਖੀ ਨੂੰ (ਰਾਜ ਕੁਮਾਰੀ ਨੇ) ਬੁਲਾਇਆ। ਉਸ ਨੂੰ ਸੁਛਬਿ ਰਾਇ ਪਾਸ ਭੇਜ ਦਿੱਤਾ। ਅਤੇ ਕਿਹਾ ਬਹੁਤ ਯਤਨ ਕਰ ਕੇ ਉਸ ਨੂੰ ਇਥੇ ਲੈ ਕੇ ਆ। ਜਿਤਨਾ ਧਨ ਚਾਹੇਂਗੀ, ਉਤਨਾ ਹੀ ਲੈ ਜਾਈਂ।੩।

(ਰਾਜ ਕੁਮਾਰੀ ਦੇ) ਬੋਲ ਸੁਣ ਕੇ ਸਖੀ ਮਿਤਰ ਦੇ ਘਰ ਗਈ। ਜਿਵੇਂ ਕਿਵੇਂ ਉਸ ਨੂੰ ਸਮਝਾ ਕੇ ਉਥੇ ਲੈ ਆਈ। ਰਾਜ ਕੁਮਾਰ ਨੂੰ ਮਿਲ ਕੇ ਮੁਟਿਆਰ ਨੇ ਬਹੁਤ ਸੁਖ ਪਾਇਆ। ਬਹੁਤ ਤਰ੍ਹਾਂ ਦੀ ਸ਼ਰਾਬ ਆਪਣੇ ਕੋਲ ਮੰਗਵਾ ਲਈ।੪।

ਉਨ੍ਹਾਂ ਦੋਹਾਂ ਨੇ ਪਲੰਘ ਉਤੇ (ਬੈਠ ਕੇ) ਸ਼ਰਾਬ ਪੀਤੀ ਅਤੇ ਇਸਤਰੀ ਤੇ ਪੁਰਸ਼ ਨੇ ਖ਼ੁਸ਼ ਹੋ ਕੇ ਭਾਂਤ ਭਾਂਤ ਨਾਲ ਰਮਣ ਕੀਤਾ। ਕੋਕ ਸ਼ਾਸਤ੍ਰ ਦੇ ਮਤ ਨੂੰ ਪ੍ਰਸੰਨਤਾ ਪੂਰਵਕ ਉਚਾਰ ਕੇ ਅਤੇ ਆਪਸ ਵਿਚ ਇਕ ਦੂਜੇ ਦੇ ਮੋਢਿਆਂ ਉਤੇ ਹੱਥ ਰਖ ਕੇ (ਸੰਯੋਗ ਕੀਤਾ)।੫।

(ਉਹ) ਦੋਵੇਂ ਪੂਰੇ ਜ਼ੋਰ ਨਾਲ ਕੇਲ-ਕ੍ਰੀੜਾ ਕਰਨ ਲਗੇ। ਉਹ ਬਿਨਾ ਕਿਸੇ ਤੋਂ ਡਰੇ ਮਨ ਵਿਚ ਆਨੰਦ ਮਾਣਨ ਲਗੇ। (ਉਹ ਇਕ ਦੂਜੇ ਨਾਲ) ਲਿਪਟ ਰਹੇ ਸਨ ਅਤੇ ਇਕ ਛਿਣ ਲਈ ਵੀ ਛਡ ਨਹੀਂ ਰਹੇ ਸਨ। (ਉਹ) ਉਥੇ ਕਾਮ ਦੇਵ ਦਾ ਸਾਰਾ ਹੰਕਾਰ ਤੋੜ ਰਹੇ ਸਨ।੬।

*ਚੌਪਈ*

ਸੰਯੋਗ ਕਰ ਕੇ ਇਸਤਰੀ ਨੇ ਸੁਖ ਪ੍ਰਾਪਤ ਕੀਤਾ ਅਤੇ ਕਾਮ-ਲੀਲ੍ਹਾ ਕਰਦਿਆਂ (ਸਾਰੀ) ਰਾਤ ਬਿਤਾ ਦਿੱਤੀ। ਜਦ ਪਹਿਲੀ (ਅੱਧੀ) ਰਾਤ ਬੀਤ ਗਈ, ਤਦ ਪਿਛਲੀ ਰਾਤ ਵੇਲੇ (ਉਨ੍ਹਾਂ ਨੂੰ) ਹੋਸ਼ ਆਈ।੭।

ਕੁਮਾਰ ਨੇ ਰਾਜ ਕੁਮਾਰੀ ਨੂੰ ਕਿਹਾ-- ਹੁਣ ਤੂੰ ਮੇਰਾ ਸ਼ਰੀਰ ਛਡ ਦੇ। ਜੇ ਕੋਈ ਬੰਦਾ ਸਾਨੂੰ ਵੇਖ ਲਵੇਗਾ, ਤਾਂ ਰਾਜੇ ਪਾਸ ਜਾ ਕੇ ਭੇਦ ਦਸ ਦੇਵੇਗਾ।੮।

ਸ਼ਾਹ ਦੀ ਪੁੱਤਰੀ ਨੇ (ਅਗੋਂ) ਇਸ ਤਰ੍ਹਾਂ ਕਿਹਾ -- ਹੇ ਰਾਜ ਕੁਮਾਰ! ਮੇਰੀ ਗੱਲ ਸੁਣੋ। ਸਭ ਦੇ ਵੇਖਦਿਆਂ (ਮੈਂ) ਤੁਹਾਨੂੰ ਸ਼ਰਾਬ ਪਿਲਾਵਾਂਗੀ, ਤਦ ਹੀ ਸ਼ਾਹ ਦੀ ਪੁੱਤਰੀ ਅਖਵਾਵਾਂਗੀ।੯।

(ਫਿਰ) ਆਪਣੇ ਅੰਗ ਨੂੰ (ਤੁਹਾਡੇ) ਅੰਗ ਨਾਲ ਜੋੜ ਕੇ ਤੁਹਾਡੇ ਨਾਲ ਸੰਗ ਕਰਾਂਗੀ। ਮੈਨੂੰ ਤੈਨੂੰ ਸਭ ਲੋਕ ਵੇਖਣਗੇ ਅਤੇ ਮਾੜੇ ਚੰਗੇ ਦਾ ਭੇਦ ਨਹੀਂ ਵਿਚਾਰਨਗੇ।੧੦।

ਯੌ ਕਹਿ ਕੁਅਰਿ ਬਿਦਾ ਕਰਿ ਦੀਨਾ। ਪ੍ਰਾਤ ਭੇਸ ਨਰ ਕੋ ਧਰਿ ਲੀਨਾ।
ਕੀਅਸ ਕੁਅਰ ਕੇ ਧਾਮ ਪਯਾਨਾ। ਭੇਦ ਅਭੇਦ ਨ ਕਿਨੀ ਪਛਾਨਾ। ੧੧।

ਚਾਕਰ ਰਾਖਿ ਕੁਅਰ ਤਿਹ ਲਿਯੋ। ਬੀਚ ਮੁਸਾਹਿਬ ਕੋ ਤਿਹ ਕਿਯੋ।
ਖਾਨ ਪਾਨ ਸਭ ਸੋਈ ਪਿਲਾਵੈ। ਨਰ ਨਾਰੀ ਕੋਈ ਜਾਨਿ ਨ ਜਾਵੈ। ੧੨।

ਇਕ ਦਿਨ ਪਿਯ ਲੈ ਗਈ ਸਿਕਾਰਾ। ਬੀਚ ਸਰਾਹੀ ਕੇ ਮਦ ਡਾਰਾ।
ਜਲ ਕੈ ਸਾਥ ਭਿਗਾਇ ਉਛਾਰਾ। ਚੋਵਤ ਜਾਤ ਜਵਨ ਤੇ ਬਾਰਾ। ੧੩।

ਸਭ ਕੋਈ ਲਖੈ ਤਵਨ ਕਹ ਪਾਨੀ। ਕੋਈ ਨ ਸਮੁਝਿ ਸਕੈ ਮਦ ਗ੍ਯਾਨੀ।
ਜਬ ਕਾਨਨ ਕੇ ਗਏ ਮੰਝਾਰਾ। ਰਾਜ ਕੁਅਰ ਸੌ ਬਾਲ ਉਚਾਰਾ। ੧੪।

ਤੁਮ ਕੋ ਲਗੀ ਤ੍ਰਿਖਾ ਅਭਿਮਾਨੀ। ਸੀਤਲ ਲੇਹੁ ਪਿਯਹੁ ਇਹ ਪਾਨੀ।
ਭਰਿ ਪ੍ਯਾਲਾ ਲੈ ਤਾਹਿ ਪਿਯਾਰਾ। ਸਭਹਿਨ ਕਰਿ ਜਲ ਤਾਹਿ ਬਿਚਾਰਾ। ੧੫।

ਪੁਨਿ ਤ੍ਰਿਯ ਲਿਯਾ ਕਬਾਬ ਹਾਥਿ ਕਰਿ। ਕਹਿਯੋ ਕਿ ਖਾਹੁ ਰਾਜ ਸੁਤ ਬਨ ਫਰ।
ਤੁਮਰੇ ਨਿਮਿਤਿ ਤੋਰਿ ਇਨ ਆਨਾ। ਭਛਨ ਕਰਹੁ ਸ੍ਵਾਦ ਅਬ ਨਾਨਾ। ੧੬।

ਜਬ ਮਧ੍ਯਾਨ ਸਮੋ ਭਯੋ ਜਾਨ੍ਯੋ। ਸਭ ਲੋਗਨ ਇਹ ਭਾਤਿ ਬਖਾਨ੍ਯੋ।
ਤੁਮ ਸਭ ਚਲੋ ਭੂਪ ਕੇ ਸਾਥਾ। ਹਮ ਸੇਵਾ ਕਰਿ ਹੈ ਜਗਨਾਥਾ। ੧੭।

ਸਭ ਜਨ ਪਠੈ ਭੂਪ ਕੇ ਸਾਥਾ। ਦੋਈ ਰਹੇ ਨਾਰਿ ਅਰ ਨਾਥਾ।
ਪਰਦਾ ਐਚਿ ਦਸੌ ਦਿਸਿ ਲਿਯਾ। ਕਾਮ ਭੋਗ ਹਸਿ ਹਸਿ ਰਸਿ ਕਿਯਾ। ੧੮।

*ਦੋਹਰਾ*

ਇਹ ਚਰਿਤ੍ਰ ਦੋਈ ਬਿਹਸਿ ਰਮਤ ਭਏ ਨਰ ਨਾਰਿ।
ਪ੍ਰਜਾ ਸਹਿਤ ਰਾਜਾ ਛਲਾ ਸਕਾ ਨ ਭੂਪ ਬਿਚਾਰਿ। ੧੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤਿਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੯੩। ੬੯੯੬। ਅਫਜੂੰ।*

*ਚੌਪਈ*

ਦੇਵ ਛਤ੍ਰ ਇਕ ਭੂਪ ਬਖਨਿਯਤਿ। ਸ੍ਰੀ ਸੁਰਰਾਜਵਤੀ ਪੁਰ ਜਨਿਯਤ।
ਤਿਹੁ ਸੰਗ ਚੜਤ ਅਮਿਤਿ ਚਤੁਰੰਗਾ। ਉਮਡਿ ਚਲਤ ਜਿਹ ਬਿਧਿ ਕਰਿ ਗੰਗਾ। ੧।

ਇਹ ਕਹਿ ਕੇ ਰਾਜ ਕੁਮਾਰ ਨੂੰ ਵਿਦਾ ਕਰ ਦਿੱਤਾ। ਸਵੇਰੇ ਮਰਦ ਦਾ ਭੇਸ ਧਾਰਨ ਕਰ ਲਿਆ। ਰਾਜ ਕੁਮਾਰ ਦੇ ਘਰ ਵਲ ਪ੍ਰਸਥਾਨ ਕੀਤਾ। ਕਿਸੇ ਨੇ ਭੇਦ ਅਭੇਦ ਨੂੰ ਨ ਸਮਝਿਆ।੧੧।

ਰਾਜ-ਕੁਮਾਰ ਨੇ ਉਸ ਨੂੰ ਨੌਕਰ ਰਖ ਲਿਆ ਅਤੇ (ਆਪਣੇ) ਮੁਸਾਹਿਬਾਂ (ਸਾਥੀਆਂ) ਵਿਚ ਸਥਾਨ ਦੇ ਦਿੱਤਾ। ਉਹੀ (ਰਾਜ ਕੁਮਾਰ) ਦੇ ਖਾਣ ਪੀਣ ਦੀ ਵਿਵਸਥਾ ਕਰਨ ਲਗੀ। ਹੋਰ ਕੋਈ ਨਰ ਨਾਰੀ ਜਾ ਨਹੀਂ ਸਕਦਾ ਸੀ।੧੨।

(ਉਹ) ਇਕ ਦਿਨ ਪ੍ਰੀਤਮ ਨੂੰ ਸ਼ਿਕਾਰ ਖੇਡਣ ਲਈ ਲੈ ਗਈ ਅਤੇ ਸੁਰਾਹੀ ਵਿਚ ਸ਼ਰਾਬ ਭਰ ਲਈ। (ਉਸ ਨੇ) ਸੁਰਾਹੀ ਨੂੰ ਜਲ ਨਾਲ ਭਿਗੋ ਕੇ ਉਛਾਲਿਆ (ਜਾਂ ਉੱਚਾ ਟੰਗਿਆ)। ਉਸ ਵਿਚੋਂ ਪਾਣੀ ਚੋਂਦਾ ਰਿਹਾ।੧੩।

ਸਾਰੇ ਉਸ ਨੂੰ ਪਾਣੀ ਸਮਝ ਰਹੇ ਸਨ। ਕੋਈ ਵੀ ਬੁੱਧੀਮਾਨ ਉਸ ਨੂੰ ਸ਼ਰਾਬ ਨਹੀਂ ਸਮਝ ਰਿਹਾ ਸੀ। ਜਦ (ਉਹ) ਬਨ ਦੇ ਵਿਚਕਾਰ ਗਏ, ਤਾਂ ਬਾਲਿਕਾ ਨੇ ਰਾਜ ਕੁਮਾਰ ਨੂੰ ਕਿਹਾ--।੧੪।

ਹੇ ਗੌਰਵਸ਼ਾਲੀ (ਰਾਜ ਕੁਮਾਰ)! ਤੁਹਾਨੂੰ ਪਿਆਸ ਲਗੀ ਹੈ, (ਇਸ ਲਈ) ਇਹ ਠੰਡਾ ਪਾਣੀ ਪੀ ਲਵੋ। (ਇਸਤਰੀ ਨੇ) ਪਿਆਲਾ ਭਰ ਕੇ ਉਸ ਨੂੰ ਪਿਲਾਇਆ। ਸਭ ਨੇ ਉਸ ਨੂੰ ਜਲ ਕਰ ਕੇ ਹੀ ਸਮਝਿਆ।੧੫।

ਫਿਰ ਇਸਤਰੀ ਨੇ ਹੱਥ ਵਿਚ ਕਬਾਬ ਲੈ ਲਿਆ ਅਤੇ ਕਹਿਣ ਲਗੀ--ਹੇ ਰਾਜ ਕੁਮਾਰ! ਬਨ ਦੇ ਫਲ ਖਾਓ। ਇਨ੍ਹਾਂ ਨੂੰ ਤੁਹਾਡੇ ਲਈ ਹੀ ਤੋੜ ਕੇ ਲਿਆਉਂਦਾ ਹੈ। ਹੁਣ (ਤੁਸੀਂ) ਕਈ ਪ੍ਰਕਾਰ ਦੇ ਸੁਆਦ (ਵਾਲੇ ਫਲਾਂ ਨੂੰ) ਖਾਓ।੧੬।

ਜਦ ਦੁਪਹਿਰ ('ਮਧ੍ਯਾਨ') ਦਾ ਸਮਾਂ ਹੋਇਆ, ਤਾਂ ਸਭ ਲੋਕਾਂ ਨੂੰ ਇਸ ਤਰ੍ਹਾਂ ਕਿਹਾ ਤੁਸੀਂ ਸਾਰੇ ਰਾਜੇ ਨਾਲ ਚਲੋ, ਅਸੀਂ ਜਗਨ ਨਾਥ ਦੀ ਪੂਜਾ ਕਰਾਂਗੇ।੧੭।

ਸਭ ਲੋਕਾਂ ਨੂੰ ਰਾਜੇ ਨਾਲ ਭੇਜ ਦਿੱਤਾ। (ਪਿਛੇ) ਦੋਵੇਂ ਇਸਤਰੀ ਅਤੇ ਪੁਰਸ਼ ਰਹਿ ਗਏ। (ਉਨ੍ਹਾਂ ਨੇ) ਦਸਾਂ ਦਿਸ਼ਾਵਾਂ ਵਿਚ (ਭਾਵ--ਸਭ ਪਾਸੇ) ਪਰਦਾ ਤਾਣ ਲਿਆ ਅਤੇ ਹਸ ਹਸ ਕੇ ਮੌਜ ਨਾਲ ਕਾਮ-ਕ੍ਰੀੜਾ ਕੀਤੀ।੧੮।

*ਦੋਹਰਾ*

ਇਸ ਚਰਿਤ੍ਰ ਦੁਆਰਾ ਦੋਵੇਂ ਇਸਤਰੀ ਪੁਰਸ਼ ਹਸ ਹਸ ਕੇ ਰਮਣ ਕਰਦੇ ਰਹੇ। (ਉਨ੍ਹਾਂ ਨੇ) ਪ੍ਰਜਾ ਸਮੇਤ ਰਾਜੇ ਨੂੰ ਛਲ ਲਿਆ, ਪਰ ਰਾਜਾ (ਕੁਝ ਵੀ) ਵਿਚਾਰ ਨ ਸਕਿਆ।੧੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੩। ੬੯੯੬। ਚਲਦਾ।*

*ਚੌਪਈ*

ਛਤ੍ਰ ਦੇਵ ਨਾਂ ਦਾ ਇਕ ਰਾਜਾ ਦਸਿਆ ਜਾਂਦਾ ਸੀ। ਉਸ ਦਾ ਨਗਰ ਸੁਰਰਾਜਵਤੀ ਕਰ ਕੇ ਜਾਣਿਆ ਜਾਂਦਾ ਸੀ। ਉਸ ਨਾਲ ਅਮਿਤ ਚਤੁਰੰਗਣੀ ਸੈਨਾ ਗੰਗਾ ਦੀਆਂ ਲਹਿਰਾਂ ਵਾਂਗ ਉਮਡ ਕੇ ਚਲਦੀ ਸੀ।੧।

*ਅੜਿਲ*

ਸ੍ਰੀ ਅਲਕੇਸ ਮਤੀ ਤਿਹ ਸੁਤਾ ਬਖਾਨਿਯੈ।
ਪਰੀ ਪਦੁਮਨੀ ਪ੍ਰਾਤ ਕਿ ਪ੍ਰਕ੍ਰਿਤਿ ਪ੍ਰਮਾਨਿਯੈ।
ਕੈ ਨਿਸੁਪਤਿ ਸੁਰ ਜਾਇ ਕਿ ਦਿਨਕਰ ਜੂਝਈ।
ਹੋ ਜਿਹ ਸਮ ਹ੍ਵੈ ਹੈ ਨਾਰਿ ਨ ਪਾਛੈ ਹੈ ਭਈ। ੨।

ਤਹ ਇਕ ਰਾਇ ਜੁਲਫ ਸੁ ਛਤ੍ਰੀ ਜਾਨਿਯੈ।
ਰੂਪਵਾਨ ਗੁਨਵਾਨ ਸੁਘਰ ਪਹਿਚਾਨਿਯੈ।
ਜਿਹ ਬਿਲੋਕਿ ਕੰਦ੍ਰਪ ਦ੍ਰਪ ਕਹ ਖੋਇ ਹੈ।
ਹੋ ਜਿਹ ਸਮ ਸੁੰਦਰ ਭਯੋ ਨ ਆਗੇ ਹੋਇ ਹੈ। ੩।

ਰਾਜ ਸੁਤਾ ਇਕ ਦਿਨ ਤਿਹ ਨਿਹਾਰਿ ਕੈ।
ਰਹੀ ਮਗਨ ਹ੍ਵੈ ਮਨ ਮਹਿ ਕ੍ਰਿਯਾ ਬਿਚਾਰਿ ਕੈ।
ਅਬ ਕਸ ਕਰੌ ਉਪਾਇ ਜੁ ਯਾਹੀ ਕਹ ਬਰੌ।
ਹੋ ਬਿਨੁ ਸਾਜਨ ਕੇ ਮਿਲੇ ਅਗਨਿ ਭੀਤਰ ਜਰੌ। ੪।

ਹਿਤੂ ਸਹਚਰੀ ਸਮਝਿਕ ਲਈ ਬੁਲਾਇ ਕੈ।
ਕਹਿ ਤਿਹ ਭੇਦ ਕੁਅਰ ਤਨ ਦਈ ਪਠਾਇ ਕੈ।
ਜੁ ਮੈ ਤੁਮੈ ਕਛੁ ਕਹਿਯੋ ਸੁ ਮੀਤਹਿ ਆਖਿਯੋ।
ਹੋ ਚਿਤ ਮਹਿ ਰਖਿਯਹੁ ਭੇਦ ਨ ਕਾਹੂ ਭਾਖਿਯੋ। ੫।

*ਚੌਪਈ*

ਸਖੀ ਕੁਅਰ ਪਹਿ ਦਈ ਪਠਾਈ। ਜਿਹ ਤਿਹ ਭਾਤਿ ਪ੍ਰਬੋਧਿ ਲ੍ਯਾਈ।
ਰਾਜ ਸੁਤਹਿ ਤਿਨ ਆਨ ਮਿਲਾਯੋ। ਸਾਜਨ ਮਿਲਤ ਸਜਨਿ ਸੁਖ ਪਾਯੋ। ੬।

ਭਾਤਿ ਭਾਤਿ ਸੇਤੀ ਕਿਯ ਭੋਗਾ। ਮਿਟ ਗਯੋ ਸਕਲ ਦੁਹਨ ਕੋ ਸੋਗਾ।
ਭਾਤਿ ਭਾਤਿ ਤਨ ਕਰੈ ਬਿਲਾਸਾ। ਨਿਜ ਪਤਿ ਕੋ ਤਜਿ ਕਰਿ ਕੈ ਤ੍ਰਾਸਾ। ੭।

ਚਤੁਰ ਚਤੁਰਿਯਾ ਦੋਈ ਕਲੋਲਹਿ। ਮਿਲਿ ਮਿਲਿ ਬੈਨ ਮਧੁਰਿ ਧੁਨ ਬੋਲਹਿ।
ਭਾਤਿ ਅਨਿਕ ਕੀ ਕੈਫ ਮੰਗਾਵੈ। ਏਕ ਪਲੰਘ ਬੈਠਿ ਪਰ ਚੜਾਵੈ। ੮।

ਆਸਨ ਭਾਤਿ ਭਾਤਿ ਕੇ ਲੇਹੀ। ਆਲਿੰਗ ਚੁੰਬਨ ਦੋਈ ਦੇਹੀ।
ਰਸਿ ਰਸਿ ਕਸਿ ਨਰ ਕੇਲ ਕਮਾਇ। ਲਪਟਿ ਲਪਟਿ ਤਰੁਨੀ ਤਰ ਜਾਇ। ੯।

ਦੋਇ ਤਰੁਨ ਬਿਜਿਯਾ ਦੁਹੂੰ ਖਾਈ। ਦਾਰਿ ਟਾਂਕ ਅਹਿਫੇਨ ਚੜਾਈ।
ਰਸਿ ਰਸਿ ਕਰਿ ਕਸਿ ਕਸਿ ਰਤਿ ਕਿਯੋ। ਚੋਰਿ ਚੰਚਲਾ ਕੋ ਚਿਤ ਲਿਯੋ। ੧੦।

ਰਸਿਗੇ ਦੋਊ ਨ ਛੋਰਾ ਜਾਇ। ਕਹੀ ਬਾਤ ਇਹ ਘਾਤ ਬਨਾਇ।
ਏਕ ਮੰਤ੍ਰ ਹਮ ਤੇ ਪਿਯ ਲੀਜੈ। ਜਲ ਕੇ ਬਿਖੈ ਪਿਯਾਨਾ ਕੀਜੈ। ੧੧।

*ਅੜਿਲ*

ਅਲਕੇਸ ਮਤੀ ਉਸ ਦੀ ਪੁੱਤਰੀ ਦਸੀ ਜਾਂਦੀ ਸੀ। ਉਸ ਨੂੰ ਜਾਂ ਤਾਂ ਪਰੀ, ਪਦਮਨੀ, ਊਸ਼ਾ (‘ਪ੍ਰਾਤ’) ਜਾਂ ਪ੍ਰਕ੍ਰਿਤੀ ਵਰਗੀ ਸਮਝੋ। ਜਾਂ ਉਹ ਚੰਦ੍ਰਮਾ, ਦੇਵਤਿਆਂ ਜਾਂ ਸੂਰਜ ਦੀ ਧੀ ਮੰਨ ਲਵੋ। (ਅਸਲ ਵਿਚ) ਉਸ ਵਰਗੀ ਇਸਤਰੀ ਨ ਪਹਿਲਾਂ ਹੋਈ ਹੈ ਅਤੇ ਨ ਪਿਛੋਂ ਹੋਏਗੀ।੨।

ਉਥੇ ਇਕ ਜ਼ੁਲਫ਼ ਰਾਇ ਨਾਂ ਦਾ ਛਤ੍ਰੀ ਹੁੰਦਾ ਸੀ ਜਿਸ ਨੂੰ ਬਹੁਤ ਰੂਪਵਾਨ, ਗੁਣਵਾਨ ਅਤੇ ਸੁਘੜ ਸਮਝਿਆ ਜਾਂਦਾ ਸੀ। ਉਸ ਨੂੰ ਵੇਖ ਕੇ ਕਾਮ ਦੇਵ ਦਾ ਹੰਕਾਰ ਨਸ਼ਟ ਹੋ ਜਾਂਦਾ ਸੀ। ਉਸ ਵਰਗਾ ਸੁੰਦਰ ਨ ਅਗੇ ਹੋਇਆ ਹੈ ਅਤੇ ਨ ਹੀ ਅਗੋਂ ਹੋਵੇਗਾ।੩।

ਇਕ ਦਿਨ ਰਾਜ ਕੁਮਾਰੀ ਨੇ ਉਸ ਦਾ ਰੂਪ ਵੇਖਿਆ ਅਤੇ ਮਨ ਵਿਚ ਮੋਹਿਤ ਹੋ ਕੇ ਚਰਿਤ੍ਰ (‘ਕ੍ਰਿਆ‘) ਸੋਚਣ ਲਗੀ ਕਿ ਹੁਣ ਕੀ ਉਪਾ ਕਰਾਂ ਕਿ ਇਸ ਨਾਲ ਵਿਆਹ ਹੋ ਜਾਏ। ਜੇ ਮਿਤਰ ਨ ਮਿਲੇ ਤਾਂ ਅੱਗ ਵਿਚ ਸੜ ਮਰਾਂ।੪।

ਇਕ ਸਖੀ ਨੂੰ ਹਿਤੈਸ਼ੀ ਸਮਝ ਕੇ ਬੁਲਾ ਲਿਆ। ਉਸ ਨੂੰ ਸਾਰਾ ਭੇਦ ਸਮਝਾ ਕੇ ਕੁੰਵਰ ਵਲ ਭੇਜ ਦਿੱਤਾ। (ਉਸ ਨੂੰ ਸਮਝਾਇਆ ਕਿ) ਜੋ ਕੁਝ ਮੈਂ ਤੈਨੂੰ ਕਿਹਾ ਹੈ, ਉਹ ਮਿਤਰ ਨੂੰ ਕਹਿਣਾ ਅਤੇ ਇਸ ਭੇਦ ਨੂੰ ਚਿਤ ਵਿਚ ਰਖਣਾ, ਕਿਸੇ ਨੂੰ ਨ ਦਸਣਾ।੫।

*ਚੌਪਈ*

ਸਖੀ ਨੂੰ ਕੁੰਵਰ ਕੋਲ ਭੇਜ ਦਿੱਤਾ। (ਉਹ) ਜਿਵੇਂ ਕਿਵੇਂ (ਉਸ ਨੂੰ) ਸਮਝਾ ਕੇ ਲੈ ਆਈ। ਰਾਜ ਕੁਮਾਰ ਨੂੰ ਆਣ ਕੇ ਉਸ ਨਾਲ ਮਿਲਾ ਦਿੱਤਾ। ਸਾਜਨ ਨੂੰ ਮਿਲ ਕੇ ਸਜਨੀ ਨੇ ਸੁਖ ਪ੍ਰਾਪਤ ਕੀਤਾ।੬।

(ਉਨ੍ਹਾਂ ਦੋਹਾਂ ਨੇ) ਭਾਂਤ ਭਾਂਤ ਦੀ ਰਤੀ-ਕ੍ਰੀੜਾ ਕੀਤੀ। ਦੋਹਾਂ (ਦੇ ਮਨ) ਦਾ ਸਾਰਾ ਦੁਖ ਮਿਟ ਗਿਆ। (ਇਸਤਰੀ ਨੇ) ਆਪਣੇ ਪਤੀ ਦਾ ਡਰ ਤਿਆਗ ਕੇ ਉਸ ਨਾਲ ਕਈ ਪ੍ਰਕਾਰ ਦਾ ਵਿਲਾਸ ਕੀਤਾ।੭।

ਇਸਤਰੀ ਅਤੇ ਪੁਰਸ਼ ਦੋਵੇਂ ਕਲੋਲਾਂ ਕਰਨ ਲਗੇ ਅਤੇ ਮਿਲ ਮਿਲ ਕੇ ਮਿੱਠੀ ਆਵਾਜ਼ ਵਿਚ ਬਚਨ ਬੋਲਣ ਲਗੇ। ਅਨੇਕ ਤਰ੍ਹਾਂ ਦੀ ਸ਼ਰਾਬ ਮੰਗਵਾ ਕੇ ਇਕ ਪਲੰਘ ਉਪਰ ਬੈਠ ਕੇ ਪੀਣ ਲਗੇ।੮।

ਦੋਵੇਂ ਭਾਂਤ ਭਾਂਤ ਦੇ ਆਸਣ ਕਰਨ ਲਗੇ ਅਤੇ ਆਲਿੰਗਨ ਤੇ ਚੁੰਬਨ ਲੈਣ ਅਥਵਾ ਦੇਣ ਲਗੇ। ਨਾਇਕ ਰਸ ਲੈਂਦਾ ਹੋਇਆ ਕਸ ਕੇ ਕਾਮ-ਕ੍ਰੀੜਾ ਕਰਨ ਲਗਾ ਅਤੇ ਨਾਇਕਾ ਹੇਠਾਂ ਲਿਪਟ ਲਿਪਟ ਕੇ (ਆਨੰਦਿਤ ਹੋਣ ਲਗੀ)।੯।

ਦੋਹਾਂ ਜੋਬਨਵਾਨਾਂ ਨੇ ਭੰਗ (‘ਬਿਜਿਯਾ’) ਖਾਈ ਅਤੇ ਚਾਰ ਟਾਂਕ (ਵਿਸ਼ੇਸ਼--ਇਕ ਟਾਂਕ ਦਾ ਚਾਰ ਮਾਸੇ ਜਿੰਨਾ ਤੋਲ) ਅਫ਼ੀਮ ਚੜ੍ਹਾਈ। (ਉਨ੍ਹਾਂ ਨੇ) ਮੌਜ ਵਿਚ ਹੋ ਕੇ ਕਸ ਕਸ ਕੇ ਰਤੀ-ਕ੍ਰੀੜਾ ਕੀਤੀ ਅਤੇ (ਨਾਇਕ ਨੇ) ਇਸਤਰੀ ਦਾ ਚਿਤ ਚੁਰਾ ਲਿਆ।੧੦।

(ਦੋਵੇਂ) ਇਤਨੇ ਮਗਨ ਹੋ ਗਏ ਕਿ (ਇਕ ਦੂਜੇ ਨੂੰ) ਛਡਿਆ ਨਹੀਂ ਜਾ ਸਕਦਾ ਸੀ। ਮੌਕਾ ਵੇਖ ਕੇ (ਇਸਤਰੀ ਨੇ) ਇਹ ਗੱਲ ਕਹੀ--ਹੇ ਪ੍ਰੀਤਮ! ਮੇਰੇ ਤੋਂ ਇਕ ਮੰਤਰ ਲਵੋ ਅਤੇ ਜਲ ਵਿਚ ਚਲੇ ਜਾਓ।੧੧।

ਜਬ ਲਗੁ ਮੰਤ੍ਰਚਾਰ ਤੈ ਕਰ ਹੈ। ਤਬ ਲਗਿ ਤੈ ਜਲ ਬੀਚ ਨ ਮਰ ਹੈ।
ਤੁਮਰੇ ਜਲ ਐ ਹੈ ਨ ਨੇਰੇ। ਚਾਰਿ ਓਰ ਰਹਿ ਹੈ ਤੁਹਿ ਘੇਰੇ। ੧੨।

ਮੰਤ੍ਰ ਮਿਤ੍ਰ ਤਾ ਤੇ ਤਬ ਲਿਯੋ। ਗੰਗਾ ਬੀਚ ਪਯਾਨਾ ਕਿਯੋ।
ਜਲ ਚਹੂੰ ਓਰ ਤਵਨ ਕੇ ਰਹਾ। ਆਨਿ ਪਾਨ ਤਾ ਕੇ ਨਹਿ ਗਹਾ। ੧੩।

ਇਹ ਛਲ ਜਲ ਮਹਿ ਮੀਤ ਪਠਾਯੋ। ਮਾਤ ਪਿਤਾ ਤਨ ਬਚਨ ਸੁਨਾਯੋ।
ਹੋ ਪਿਤ ਪ੍ਰਾਤ ਸੁਯੰਬਰ ਕਰਿ ਹੌ। ਪਰਮ ਪਵਿਤ੍ਰ ਪੁਰਖ ਕੋਈ ਬਰਿ ਹੌ। ੧੪।

ਕਹੇ ਚਲੋ ਤੁਮ ਤਾਤ ਹਮਾਰੇ। ਮਥਹੁ ਜਾਨਵੀ ਹੋਤ ਸਵਾਰੇ।
ਤਹ ਤੇ ਜੁ ਨਰ ਨਿਕਸਿ ਹੈ ਕੋਈ। ਭਰਤਾ ਹੋਇ ਹਮਾਰੋ ਸੋਈ। ੧੫।

ਬਚਨ ਸੁਨਤ ਰਾਜਾ ਹਰਖਾਨੋ। ਸਾਚੁ ਝੂਠੁ ਜੜ ਕਛੂ ਨ ਪਛਾਨੋ।
ਜੋਰਿ ਪ੍ਰਜਾ ਦੈ ਢੋਲ ਨਗਾਰੇ। ਚਲੇ ਸੁਰਸੁਰੀ ਮਥਨ ਸਕਾਰੇ। ੧੬।

ਬਡੇ ਦ੍ਰੁਮਨ ਕੀ ਮਥਨਿ ਸੁਧਾਰਿ। ਮਥਤ ਭਏ ਸੁਰਸਰਿ ਮੋ ਡਾਰਿ।
ਤਨਿਕ ਬਾਰਿ ਕਹ ਜਬੈ ਡੁਲਾਯੋ। ਨਿਕਸਿ ਪੁਰਖ ਤਹ ਤੇ ਇਕ ਆਯੋ। ੧੭।

ਨਿਰਖਿ ਸਜਨ ਕੋ ਰੂਪ ਅਪਾਰਾ। ਬਰਤ ਭਈ ਤਿਹ ਰਾਜ ਕੁਮਾਰਾ।
ਭੇਦ ਅਭੇਦ ਪਸੁ ਕਛੂ ਨ ਬਿਚਰਿਯੋ। ਇਹ ਛਲ ਨਾਰਿ ਜਾਰ ਕਹ ਬਰਿਯੋ। ੧੮।

*ਦੋਹਰਾ*

ਜਿਹ ਬਿਧਿ ਤੇ ਮਥਿ ਨੀਰਧਹਿ ਲਛਮੀ ਬਰੀ ਮੁਰਾਰਿ।
ਤਸਹਿ ਮਥਿ ਗੰਗਾ ਬਰਾ ਯਾ ਕਹ ਰਾਜ ਕੁਮਾਰਿ। ੧੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਰਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੯੪। ੭੦੧੫।ਅਫਜੂੰ।*

*ਚੌਪਈ*

ਸਰਬ ਸਿੰਘ ਰਾਜਾ ਇਕ ਸੋਹੈ। ਸਰਬ ਸਿੰਧੁ ਪੁਰ ਗੜ ਜਿਹ ਕੋ ਹੈ।
ਸ੍ਰੀ ਦਲ ਥੰਭੁ ਸੁਜਾਨ ਪੁਤ੍ਰ ਤਿਹ। ਸੁੰਦਰ ਅਵਰ ਨ ਭਯੋ ਤੁਲਿ ਜਿਹ। ੧।

ਦੁਸਟ ਸਿੰਘ ਤਾ ਕੌ ਭ੍ਰਾਤਾ ਭਨਿ। ਦੁਤਿਯ ਚੰਦ੍ਰ ਜਾਨਾ ਸਭ ਲੋਗਨ।
ਰੂਪਵਾਨ ਗੁਨਵਾਨ ਭਨਿਜੈ। ਕਵਨ ਸੁਘਰ ਸਮ ਤਾਹਿ ਕਹਿਜੈ। ੨।

ਸ੍ਰੀ ਸੁਜੁਲਫ ਦੇ ਸਾਹ ਦੁਲਾਰੀ। ਜਿਹ ਸਮਾਨ ਨਹਿ ਦੇਵ ਕੁਮਾਰੀ।
ਰਾਜ ਕੁਅਰਿ ਨਿਰਖਾ ਤਿਹ ਜਬ ਹੀ। ਲਗਗੀ ਲਗਨ ਨਿਗੋਡੀ ਤਬ ਹੀ। ੩।

ਜਦ ਤਕ ਤੁਸੀਂ ਮੰਤਰ ਦਾ ਉਚਾਰਨ ਕਰਦੇ ਰਹੋਗੇ, ਤਦ ਤਕ ਤੁਸੀਂ ਜਲ ਵਿਚ ਨਹੀਂ ਮਰੋਗੇ। ਜਲ ਤੁਹਾਡੇ ਨੇੜੇ ਨਹੀਂ ਆਵੇਗਾ ਅਤੇ ਤੁਹਾਨੂੰ ਚੌਹਾਂ ਪਾਸਿਆਂ ਤੋਂ ਘੇਰੀ ਰਖੇਗਾ।੧੨।

ਤਦ ਮਿਤਰ ਨੇ ਉਸ ਤੋਂ ਮੰਤਰ ਲਿਆ ਅਤੇ ਗੰਗਾ ਵਿਚ ਚਲਾ ਗਿਆ। ਉਸ ਦੇ ਚੌਹਾਂ ਪਾਸੇ ਜਲ ਰਿਹਾ, ਪਰ ਪਾਣੀ ਆ ਕੇ ਉਸ ਦੇ (ਸ਼ਰੀਰ ਨੂੰ) ਨ ਲਗਾ।੧੩।

ਇਸ ਛਲ ਨਾਲ (ਇਸਤਰੀ ਨੇ) ਜਲ ਵਿਚ ਮਿਤਰ ਨੂੰ ਭੇਜ ਦਿੱਤਾ ਅਤੇ ਮਾਤਾ ਪਿਤਾ ਨੂੰ ਕਿਹਾ-- ਹੇ ਪਿਤਾ ਜੀ! ਮੈਂ ਸਵੇਰੇ ਸੁਅੰਬਰ ਕਰਾਂਗੀ ਅਤੇ (ਕੋਈ) ਪਰਮ 'ਪਵਿਤ੍ਰ' ਪੁਰਸ਼ ਵਰਾਂਗੀ।੧੪।

(ਨਾਇਕਾ) ਕਹਿਣ ਲਗੀ--ਹੇ ਮੇਰੇ ਪਿਤਾ ਜੀ! ਤੁਸੀਂ ਚਲੋ ਅਤੇ ਸਵੇਰ ('ਸਵਾਰੇ') ਹੋਣ ਤੇ ਗੰਗਾ ('ਜਾਨ੍ਹਵੀ') ਦਾ ਮੰਥਨ ਕਰੋ। ਉਸ ਵਿਚੋਂ ਜੋ ਕੋਈ ਵੀ ਪੁਰਸ਼ ਨਿਕਲੇਗਾ, ਉਹੀ ਮੇਰਾ ਪਤੀ ਹੋਵੇਗਾ।੧੫।

(ਇਹ) ਗੱਲ ਸੁਣ ਕੇ ਰਾਜਾ ਪ੍ਰਸੰਨ ਹੋਇਆ। (ਉਸ) ਮੂਰਖ ਨੇ ਸੱਚ ਝੂਠ ਕੁਝ ਨ ਸਮਝਿਆ। (ਉਸ ਨੇ) ਪ੍ਰਜਾ ਨੂੰ ਇਕੱਠਾ ਕਰ ਕੇ ਢੋਲ ਨਗਾਰੇ ਵਜਾਏ ਅਤੇ ਤੜਕਸਾਰ ਗੰਗਾ ਦਾ ਮੰਥਣ ਕਰਨ ਲਈ ਚਲ ਪਿਆ।੧੬।

ਵੱਡੇ ਬ੍ਰਿਛਾਂ ਦੀਆਂ ਮਧਾਣੀਆਂ ਧਾਰਨ ਕੀਤੀਆਂ ਅਤੇ ਗੰਗਾ ਵਿਚ ਪਾ ਕੇ ਰਿੜਕਣ ਲਗੇ। ਜਦੋਂ ਜਲ ਨੂੰ ਥੋੜਾ ਜਿੰਨਾ ਹਿਲਾਇਆ, ਤਾਂ ਉਸ ਵਿਚੋਂ ਇਕ ਪੁਰਸ਼ ਨਿਕਲ ਆਇਆ।੧੭।

ਉਸ ਸੱਜਨ ਦਾ ਅਪਾਰ ਰੂਪ ਵੇਖ ਕੇ (ਰਾਜ ਕੁਮਾਰੀ ਨੇ) ਉਸ ਰਾਜ ਕੁਮਾਰ ਨੂੰ ਵਰ ਲਿਆ। ਉਸ ਮੂਰਖ ਨੇ ਭੇਦ ਅਭੇਦ ਕੁਝ ਵੀ ਨ ਵਿਚਾਰਿਆ। ਇਸ ਛਲ ਨਾਲ ਇਸਤਰੀ ਨੇ ਯਾਰ ਨੂੰ ਵਰ ਲਿਆ।੧੮।

*ਦੋਹਰਾ*

ਜਿਸ ਤਰ੍ਹਾਂ ਵਿਸ਼ਨੂ ਨੇ ਸਮੁੰਦਰ ਨੂੰ ਮੱਥ ਕੇ ਲੱਛਮੀ ਨਾਲ ਵਿਆਹ ਕੀਤਾ ਸੀ, ਉਸੇ ਤਰ੍ਹਾਂ ਰਾਜ ਕੁਮਾਰੀ ਨੇ ਗੰਗਾ ਨੂੰ ਮੱਥ ਕੇ ਆਪਣੇ ਯਾਰ ਨਾਲ ਵਿਆਹ ਕਰ ਲਿਆ।੧੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੪। ੭੦੧੫। ਚਲਦਾ।*

*ਚੌਪਈ*

ਸਰਬ ਸਿੰਧ ਪੁਰ ਨਾਂ ਦਾ ਜੋ ਗੜ੍ਹ ਹੈ (ਉਸ ਉਤੇ) ਸਰਬ ਸਿੰਘ ਨਾਂ ਦਾ ਇਕ ਰਾਜਾ ਸੁਸ਼ੋਭਿਤ ਸੀ। ਉਸ ਦਾ ਦਲ ਥੰਭੁ ਨਾਂ ਦਾ ਇਕ ਸੂਝਵਾਨ ਪੁੱਤਰ ਸੀ, ਜਿਸ ਵਰਗਾ ਕੋਈ ਹੋਰ ਸੁੰਦਰ ਨਹੀਂ ਸੀ।੧।

ਦੁਸਟ ਸਿੰਘ ਉਸ ਦਾ ਭਰਾ ਸੀ, ਜਿਸ ਨੂੰ ਸਾਰੇ ਲੋਕ ਦੂਜਾ ਚੰਦ੍ਰਮਾ ਸਮਝਦੇ ਸਨ। ਉਹ ਰੂਪਵਾਨ ਅਤੇ ਗੁਣਵਾਨ ਦਸਿਆ ਜਾਂਦਾ ਸੀ। ਉਸ ਵਰਗਾ ਸੁਘੜ ਹੋਰ ਕਿਸ ਨੂੰ ਕਿਹਾ ਜਾ ਸਕਦਾ ਸੀ।੨।

(ਉਥੇ) ਸੁਜੁਲਫ਼ ਦੇ (ਦੇਈ) ਨਾਂ ਦੀ ਸ਼ਾਹ ਦੀ ਪੁੱਤਰੀ (ਰਹਿੰਦੀ ਸੀ) ਜਿਸ ਵਰਗੀ ਕੋਈ ਦੇਵ ਇਸਤਰੀ ਵੀ ਨਹੀਂ ਸੀ। ਜਦੋਂ ਉਸ ਨੇ ਰਾਜ ਕੁਮਾਰ ਨੂੰ ਵੇਖਿਆ, ਤਦੋਂ ਹੀ (ਉਸ ਨੂੰ) ਭੈੜੀ ਲਗਨ ਲਗ ਗਈ।੩।

ਹਿਤੂ ਜਾਨਿ ਸਹਚਰੀ ਬੁਲਾਈ। ਭੇਦ ਭਾਖਿ ਤਿਹ ਠੌਰ ਪਠਾਈ।
ਰਾਜ ਕੁਅਰ ਤਿਹ ਹਾਥ ਨ ਆਯੋ। ਇਹ ਬਿਧਿ ਉਹਿ ਇਹ ਆਨਿ ਸੁਨਾਯੋ। ੪।

ਸਾਹੁ ਸੁਤਾ ਬਹੁ ਜਤਨ ਥਕੀ ਕਰਿ। ਗਯੋ ਨ ਮੀਤ ਕੈਸੇਹੂੰ ਤਿਹ ਘਰ।
ਬੀਰ ਹਾਕਿ ਇਕ ਤਹਾ ਪਠਾਯੋ। ਸੋਤ ਸੇਜ ਤੇ ਗਹਿ ਪਟਕਾਯੋ। ੫।

ਟੰਗਰੀ ਭੂਤ ਕਬੈ ਗਹਿ ਲੇਈ। ਕਬਹੂੰ ਡਾਰਿ ਸੇਜ ਪਰ ਦੇਈ।
ਅਧਿਕ ਤ੍ਰਾਸ ਦੇ ਤਾਹਿ ਪਛਾਰਾ। ਉਹਿ ਡਰਿ ਜਿਯ ਤੇ ਮਾਰਿ ਨ ਡਾਰਾ। ੬।

ਰੈਨਿ ਸਿਗਰ ਤਿਹ ਸੋਨ ਨ ਦਿਯੋ। ਨ੍ਰਿਪ ਸੁਤ ਕਹ ਤ੍ਰਾਸਿਤ ਬਹੁ ਕਿਯੋ।
ਚਲੀ ਖਬਰਿ ਰਾਜਾ ਪ੍ਰਤਿ ਆਈ। ਭੂਤ ਨਾਸ ਕਰ ਲਏ ਬੁਲਾਈ। ੭।

ਭੂਤ ਹਤਾ ਇਕ ਮੰਤ੍ਰ ਉਚਾਰੈ। ਬੀਸ ਮੰਤ੍ਰ ਪੜਿ ਬੀਰ ਪੁਕਾਰੈ।
ਕਿਸਹੂੰ ਪਕਰਿ ਚੀਰਿ ਕਰਿ ਦੇਈ। ਕਾਹੂੰ ਪਕਰਿ ਰਾਨ ਤਰ ਲੇਈ। ੮।

ਜਬ ਸਭ ਸਕਲ ਮੰਤ੍ਰ ਕਰਿ ਹਾਰੇ। ਤਬ ਇਹ ਬਿਧਿ ਤਨ ਬੀਰ ਪੁਕਾਰੇ।
ਜੇ ਗੁਰ ਮੋਰ ਇਹਾ ਚਲਿ ਆਵੈ। ਰਾਜ ਕੁਅਰ ਤਬ ਹੀ ਸੁਖ ਪਾਵੈ। ੯।

ਸੁਨਤ ਬਚਨ ਰਾਜਾ ਪਗ ਪਰੇ। ਬਹੁ ਉਸਤਤਿ ਕਰਿ ਬਚਨ ਉਚਰੇ।
ਕਹਾ ਤੋਰ ਗੁਰ ਮੋਹਿ ਬਤੈਯੈ। ਜਿਹ ਤਿਹ ਭਾਤਿ ਤਾਹਿ ਹ੍ਯਾ ਲ੍ਯੈਯੈ। ੧੦।

ਜਵਨ ਪੁਰਖ ਕਾ ਨਾਮ ਬਤਾਯੋ। ਨਾਰਿ ਤਿਸੀ ਕਾ ਭੇਸ ਬਨਾਯੋ।
ਨ੍ਰਿਪਹਿ ਠੌਰ ਭਾਖਤ ਭਯੋ ਜਹਾ। ਬੈਠੀ ਜਾਹਿ ਚੰਚਲਾ ਤਹਾ। ੧੧।

ਬਚਨ ਸੁਨਤ ਤਹ ਭੂਪ ਸਿਧਾਰਿਯੋ। ਤਿਹੀ ਰੂਪ ਤਰ ਪੁਰਖ ਨਿਹਾਰਿਯੋ।
ਜਿਹ ਤਿਹ ਬਿਧ ਤਾ ਕੌ ਬਿਰਮਾਯੋ। ਅਪੁਨੇ ਧਾਮ ਤਾਹਿ ਲੈ ਆਯੋ। ੧੨।
ਰਾਜ ਕੁਅਰ ਤਾ ਕਹ ਦਰਸਾਯੋ। ਬਚਨ ਤਾਹਿ ਇਹ ਭਾਤਿ ਸੁਨਾਯੋ।
ਯੌ ਇਹ ਤ੍ਰਿਯ ਪਤਿਬ੍ਰਤਾ ਬਰੈ। ਤਊ ਬਚੈ ਯਹ ਯੌ ਨ ਉਬਰੈ। ੧੩।

ਕਰਤ ਕਰਤ ਬਹੁ ਬਚਨ ਬਤਾਯੋ। ਸਾਹੁ ਸੁਤਾ ਕੇ ਨਾਮੁ ਜਤਾਯੋ।
ਸੋ ਪਤਿਬ੍ਰਤਾ ਤਾਹਿ ਬਿਵਾਵਹੁ। ਜੌ ਨ੍ਰਿਪ ਸੁਤਹਿ ਜਿਯਾਯੋ ਚਾਹਹੁ। ੧੪।

ਜੌ ਯਹ ਤਾਹਿ ਬ੍ਯਾਹਿ ਲ੍ਯਾਵੈ। ਰੈਨਿ ਦਿਵਸ ਤਾ ਸੋ ਲਪਟਾਵੈ।
ਅਵਰ ਨਾਰਿ ਕੇ ਨਿਕਟ ਨ ਜਾਇ। ਤਬ ਯਹ ਜਿਯੈ ਕੁਅਰ ਸੁਭ ਕਾਇ। ੧੫।

(ਉਸ ਨੇ ਇਕ) ਹਿਤੈਸ਼ਣ ਸਖੀ ਨੂੰ ਬੁਲਾਇਆ ਅਤੇ ਸਾਰਾ ਭੇਦ ਦਸ ਕੇ ਉਸ ਦੀ ਥਾਂ ਵਲ ਭੇਜ ਦਿੱਤਾ। ਪਰ ਰਾਜ ਕੁਮਾਰ ਉਸ ਦੇ ਕਾਬੂ ਨ ਆਇਆ। ਇਸ ਤਰ੍ਹਾਂ ਉਸ ਨੇ ਸ਼ਾਹ ਦੀ ਪੁੱਤਰੀ ਨੂੰ ਆ ਕੇ ਦਸ ਦਿੱਤਾ।੪।

ਸ਼ਾਹ ਦੀ ਪੁੱਤਰੀ ਬਹੁਤ ਯਤਨ ਕਰ ਕੇ ਥਕ ਗਈ, ਪਰ ਰਾਜ ਕੁਮਾਰ ਕਿਸੇ ਤਰ੍ਹਾਂ ਵੀ ਉਸ ਦੇ ਘਰ ਨ ਗਿਆ। ਉਸ ਨੇ (ਬਵੰਜਾ ਬੀਰਾਂ ਵਿਚੋਂ) ਇਕ ਬੀਰ ਨੂੰ ਬੁਲਾ ਕੇ ਉਥੇ ਭੇਜਿਆ। (ਉਸ ਨੇ) ਸੇਜ ਉਤੇ ਸੁਤੇ ਹੋਏ (ਰਾਜ ਕੁਮਾਰ) ਨੂੰ ਪਕੜ ਕੇ ਪਟਕਾ ਮਾਰਿਆ।੫।

ਕਦੇ ਭੂਤ (ਬੀਰ) ਉਸ ਦੀ ਟੰਗ ਫੜ ਲੈਂਦਾ ਅਤੇ ਕਦੇ ਸੇਜ ਉਤੇ ਸੁਟ ਦਿੰਦਾ। ਉਸ ਨੂੰ ਬਹੁਤ ਭੈ ਭੀਤ ਕਰ ਕੇ ਪਛਾੜਿਆ ਅਤੇ ਉਸ (ਸ਼ਾਹ ਦੀ ਪੁੱਤਰੀ) ਦੇ ਡਰ ਕਰ ਕੇ ਜਾਨੋ ਨ ਮਾਰਿਆ।੬।

ਸਾਰੀ ਰਾਤ ਉਸ ਨੂੰ ਸੌਣ ਨ ਦਿੱਤਾ ਅਤੇ ਰਾਜ ਕੁਮਾਰ ਨੂੰ ਬਹੁਤ ਡਰਾਇਆ। (ਇਸ ਸਭ ਦੀ) ਖ਼ਬਰ ਰਾਜੇ ਪਾਸ ਵੀ ਪਹੁੰਚ ਗਈ। ਰਾਜੇ ਨੇ ਭੂਤ (ਦੇ ਪ੍ਰਭਾਵ ਨੂੰ) ਨਸ਼ਟ ਕਰਨ ਵਾਲੇ ਨੂੰ ਬੁਲਾ ਲਿਆ।੭।

ਭੂਤ ਨੂੰ ਖ਼ਤਮ ਕਰਨ ਵਾਲਾ ਇਕ ਮੰਤਰ ਉਚਾਰਦਾ ਸੀ, ਤਾਂ 'ਬੀਰ' ਵੀਹ ਮੰਤਰ ਪੜ੍ਹ ਦਿੰਦਾ ਸੀ। ਉਸ ਕਿਸੇ ਨੂੰ ਪਕੜ ਕੇ ਚੀਰ ਦਿੰਦਾ ਸੀ ਅਤੇ ਕਿਸੇ ਨੂੰ ਪਕੜ ਕੇ ਪੱਟ ਹੇਠਾਂ ਦਬ ਲੈਂਦਾ ਸੀ।੮।

ਜਦ ਸਭ ਸਾਰੇ ਮੰਤਰ ਕਰ ਕੇ ਹਾਰ ਗਏ, ਤਦ ਉਨ੍ਹਾਂ ਪ੍ਰਤਿ 'ਬੀਰ' ਇਸ ਤਰ੍ਹਾਂ ਬੋਲਿਆ--। ਜੇ ਮੇਰਾ ਗੁਰੂ ਇਥੇ ਚਲ ਕੇ ਆਵੇ, ਤਦ ਹੀ ਰਾਜ ਕੁਮਾਰ ਸੁਖ ਪ੍ਰਾਪਤ ਕਰੇਗਾ।੯।

ਇਹ ਬਚਨ ਸੁਣ ਕੇ ਰਾਜਾ ਪੈਰੀਂ ਪੈ ਗਿਆ ਅਤੇ (ਬੀਰ ਦੀ) ਬਹੁਤ ਉਸਤਤ ਕਰ ਕੇ ਕਹਿਣ ਲਗਾ--ਤੁਹਾਡਾ ਗੁਰੂ ਕਿਥੇ ਹੈ, ਮੈਨੂੰ ਦਸੋ। ਜਿਵੇਂ ਕਿਵੇਂ ਉਸ ਨੂੰ ਇਥੇ ਲੈ ਕੇ ਆਈਏ।੧੦।

(ਬੀਰ ਨੇ) ਜਿਸ ਪੁਰਸ਼ ਦਾ ਨਾਂ ਦਸਿਆ, ਰਾਜ ਕੁਮਾਰੀ ਨੇ ਉਸੇ ਦਾ ਭੇਸ ਬਣਾ ਲਿਆ। (ਬੀਰ ਨੇ) ਰਾਜੇ ਨੂੰ ਜਿਥੇ (ਉਸ ਦਾ ਠਿਕਾਣਾ) ਦਸਿਆ ਸੀ, (ਉਹ) ਇਸਤਰੀ ਉਥੇ ਜਾ ਬੈਠੀ।੧੧।

ਗੱਲ ਸੁਣ ਕੇ ਰਾਜਾ ਉਥੇ ਗਿਆ ਅਤੇ ਉਸ ਸਰੂਪ ਵਾਲਾ ਪੁਰਸ਼ ਵੇਖਿਆ। ਜਿਵੇਂ ਕਿਵੇਂ ਉਸ ਨੂੰ ਸਮਝਾਇਆ ਅਤੇ ਉਸ ਨੂੰ ਆਪਣੇ ਘਰ ਲੈ ਆਇਆ।੧੨।

ਉਸ ਨੂੰ ਰਾਜ ਕੁਮਾਰ ਵਿਖਾਇਆ ਅਤੇ ਉਸ ਨੂੰ (ਇਸਤਰੀ ਨੇ ਵੇਖ ਕੇ) ਇਸ ਤਰ੍ਹਾਂ ਗੱਲ ਕਹੀ--। ਜੇ ਇਹ (ਕਿਸੇ) ਪਤਿਬ੍ਰਤਾ ਇਸਤਰੀ ਨਾਲ ਵਿਆਹ ਕਰੇ, ਤਾਂ ਹੀ ਇਹ ਬਚੇਗਾ, ਉਂਜ (ਇਸ ਦਾ) ਉੱਧਾਰ ਨਹੀਂ ਹੋ ਸਕੇਗਾ।੧੩।

ਬਹੁਤ ਗੱਲਾਂ ਕਰਦਿਆਂ ਕਰਦਿਆਂ (ਇਸਤਰੀ ਨੇ) ਸ਼ਾਹ ਦੀ ਧੀ ਦਾ ਨਾਂ ਦਸਿਆ। ਉਹ ਪਤਿਬ੍ਰਤਾ ਹੈ, ਉਸ (ਰਾਜ ਕੁਮਾਰ) ਦਾ ਵਿਆਹ ਕਰੋ ਜੇ ਤੁਸੀਂ ਰਾਜੇ ਦੇ ਪੁੱਤਰ ਨੂੰ ਜੀਵਾਉਣਾ ਚਾਹੁੰਦੇ ਹੋ।੧੪।

ਜੇ ਇਹ ਉਸ ਨੂੰ ਵਿਆਹ ਲਿਆਵੇ ਅਤੇ ਰਾਤ ਦਿਨ ਉਸ ਨਾਲ ਲਿਪਟਿਆ ਰਹੇ, ਹੋਰ ਕਿਸੇ ਇਸਤਰੀ ਦੇ ਨੇੜੇ ਨ ਜਾਵੇ, ਤਦ ਹੀ ਇਹ ਸ਼ੁਭ ਕਾਇਆ ਵਾਲਾ ਰਾਜ ਕੁਮਾਰ ਜੀਉਂਦਾ ਰਹਿ ਸਕੇਗਾ।੧੫।

ਯਹੈ ਕਾਰ ਰਾਜਾ ਤੁਮ ਕੀਜੈ। ਅਬ ਹੀ ਹਮਹਿ ਬਿਦਾ ਕਰਿ ਦੀਜੈ।
ਲੈ ਆਗ੍ਯਾ ਤਿਹ ਆਸ੍ਰਮ ਗਈ। ਧਾਰਤ ਭੇਸ ਨਾਰਿ ਕਾ ਭਈ। ੧੬।

ਰਾਜ ਸਾਜ ਬ੍ਯਾਹ ਕੌ ਬਨਾਯੋ। ਸਾਹ ਸੁਤਾ ਹਿਤ ਪੂਤ ਪਠਾਯੋ।
ਜਬ ਹੀ ਬ੍ਯਾਹ ਤਵਨ ਸੌ ਭਯੋ। ਤਬ ਹੀ ਤਾਹਿ ਭੂਤ ਤਜਿ ਗਯੋ। ੧੭।

ਰਾਜ ਕੁਅਰ ਇਹ ਛਲ ਸੌ ਪਾਯੋ। ਭੇਦ ਅਭੇਦ ਨ ਕਿਸੀ ਬਤਾਯੋ।
ਚੰਚਲਾਨ ਕੇ ਚਰਿਤ ਅਪਾਰਾ। ਚਕ੍ਰਿਤ ਰਹਾ ਕਰਿ ਕਰਿ ਕਰਤਾਰਾ। ੧੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੯੫। ੭੦੩੩। ਅਫਜੂੰ।*

*ਚੌਪਈ*

ਪ੍ਰਿਥੀ ਸਿੰਘ ਇਕ ਭੂਪ ਬਖਨਿਯਤ। ਪਿਰਥੀ ਪੁਰ ਤਿਹ ਨਗਰ ਪ੍ਰਮਨਿਯਤ।
ਲਾਲ ਮਤੀ ਰਾਨੀ ਤਿਹ ਸੋਹੈ। ਸੁਰ ਨਰ ਨਾਰਿ ਭੁਜੰਗਨ ਮੋਹੈ। ੧।

ਸਿੰਘ ਮੇਦਨੀ ਸੁਤ ਕਾ ਨਾਮਾ। ਥਕਿਤ ਰਹਤ ਜਾ ਕੌ ਲਖਿ ਬਾਮਾ।
ਅਧਿਕ ਰੂਪ ਤਾ ਕੋ ਬਿਧਿ ਕਰਿਯੋ। ਜਨੁ ਕਰਿ ਕਾਮ ਦੇਵ ਅਵਤਰਿਯੋ। ੨।

ਚਪਲਾ ਦੇ ਤਹ ਸਾਹ ਦੁਲਾਰੀ। ਕਨਕ ਅਵਟਿ ਸਾਂਚੇ ਜਨੁ ਢਾਰੀ।
ਰਾਜ ਪੁਤ੍ਰ ਜਬ ਤਾਹਿ ਨਿਹਾਰਾ। ਨਿਰਖਿ ਤਰੁਨਿ ਹ੍ਵੈ ਗਯੋ ਮਤਵਾਰਾ। ੩।

ਏਕ ਸਹਚਰੀ ਨਿਕਟਿ ਬੁਲਾਈ। ਅਮਿਤ ਦਰਬ ਦੈ ਤਹਾ ਪਠਾਈ।
ਜਬ ਤੈ ਚਪਲ ਮਤੀ ਕੌ ਲ੍ਯੈ ਹੈ। ਮੁਖਿ ਮੰਗ ਹੈ ਜੋ ਕਛੁ ਸੋ ਪੈ ਹੈ। ੪।

ਬਚਨ ਸੁਨਤ ਸਹਚਰਿ ਤਹ ਗਈ। ਬਹੁ ਬਿਧਿ ਤਾਹਿ ਪ੍ਰਬੋਧਤ ਭਈ।
ਸਾਹ ਸੁਤਾ ਜਬ ਹਾਥ ਨ ਆਈ। ਤਬ ਦੂਤੀ ਇਹ ਘਾਤ ਬਨਾਈ। ੫।

ਤਵ ਪਿਤਿ ਧਾਮ ਜੁ ਨਏ ਉਸਾਰੇ। ਚਲਹੁ ਜਾਇ ਤਿਹ ਲਖੌ ਸਵਾਰੇ।
ਯੌ ਕਹਿ ਡਾਰਿ ਡੋਰਿਯਹਿ ਲਿਯੋ। ਪਰਦਨ ਡਾਰਿ ਚਹੂੰ ਦਿਸਿ ਦਿਯੋ। ੬।

ਇਹ ਛਲ ਸਾਹ ਸੁਤਾ ਡਹਕਾਈ। ਸੰਗ ਲਏ ਨ੍ਰਿਪ ਸੁਤ ਘਰ ਆਈ।
ਤਹੀ ਆਨਿ ਪਰਦਾਨ ਉਘਾਰ। ਨਾਰਿ ਲਖਾ ਤਹ ਰਾਜ ਕੁਮਾਰਾ। ੭।

ਤਾਤ ਮਾਤ ਇਹ ਠੌਰ ਨ ਭਾਈ। ਇਨ ਦੂਤੀ ਹੌ ਆਨਿ ਫਸਾਈ।
ਰਾਜ ਕੁਅਰ ਜੋ ਮੁਝੈ ਨ ਪੈ ਹੈ। ਨਾਕ ਕਾਨ ਕਟਿ ਲੀਕ ਲਗੈ ਹੈ। ੮।

ਹੇ ਰਾਜਨ! ਤੁਸੀਂ ਇਹੀ ਕਾਰਜ ਕਰੋ ਅਤੇ ਮੈਨੂੰ ਹੁਣੇ ਵਿਦਾ ਕਰ ਦਿਓ। ਉਹ (ਇਸਤਰੀ) ਆਗਿਆ ਲੈ ਕੇ ਆਸ਼੍ਰਮ ਵਿਚ ਗਈ ਅਤੇ ਇਸਤਰੀ ਦਾ ਭੇਸ ਧਾਰ ਲਿਆ।੧੬।

ਰਾਜੇ ਨੇ ਵਿਆਹ ਦਾ ਸਾਜ ਬਣਾਇਆ ਅਤੇ (ਆਪਣੇ) ਪੁੱਤਰ ਨੂੰ ਸ਼ਾਹ ਦੀ ਪੁੱਤਰੀ (ਨਾਲ ਵਿਆਹ ਕਰਨ) ਲਈ ਭੇਜਿਆ। ਜਦੋਂ ਹੀ (ਉਸ ਦਾ) ਉਸ ਨਾਲ ਵਿਆਹ ਹੋਇਆ, ਤਦੋਂ ਹੀ ਉਸ ਨੂੰ ਭੂਤ ਛਡ ਗਿਆ।੧੭।

(ਉਸ ਸ਼ਾਹ ਦੀ ਪੁੱਤਰੀ ਨੇ) ਇਸ ਛਲ ਨਾਲ ਰਾਜ ਕੁਮਾਰ ਨੂੰ ਪ੍ਰਾਪਤ ਕੀਤਾ ਅਤੇ ਭੇਦ ਅਭੇਦ ਕਿਸੇ ਨੂੰ ਨ ਦਸਿਆ। ਇਸਤਰੀਆਂ ਦੇ ਚਰਿਤ੍ਰ ਅਪਾਰ ਹਨ, (ਜਿਨ੍ਹਾਂ ਨੂੰ) ਸਿਰਜ ਸਿਰਜ ਕੇ ਵਿਧਾਤਾ ਵੀ ਹੈਰਾਨ ਹੋ ਰਿਹਾ ਹੈ।੧੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੫। ੭੦੩੩। ਚਲਦਾ।*

*ਚੌਪਈ*

ਪ੍ਰਿਥੀ ਸਿੰਘ ਨਾਂ ਦਾ ਇਕ ਰਾਜਾ ਦਸਿਆ ਜਾਂਦਾ ਸੀ। ਉਸ ਦੇ ਨਗਰ ਦਾ ਨਾਂ ਪ੍ਰਿਥੀ ਪੁਰ ਸੀ। ਉਸ ਦੀ ਰਾਣੀ ਦਾ ਨਾਂ ਲਾਲ ਮਤੀ ਸ਼ੋਭਦਾ ਸੀ (ਜਿਸ ਨੂੰ ਵੇਖ ਕੇ) ਦੇਵਤੇ, ਮਰਦ, ਇਸਤਰੀਆਂ ਅਤੇ ਨਾਗ-ਕੁਮਾਰੀਆਂ ਮੋਹਿਤ ਹੋ ਜਾਂਦੀਆਂ ਸਨ।੧।

(ਉਸ ਦੇ) ਪੁੱਤਰ ਦਾ ਨਾਮ ਮੇਦਨੀ ਸਿੰਘ ਸੀ ਜਿਸ ਨੂੰ ਵੇਖ ਕੇ ਇਸਤਰੀਆਂ ਸ਼ਿਥਲ ਹੋ ਜਾਂਦੀਆਂ ਸਨ। ਵਿਧਾਤਾ ਨੇ ਉਸ ਨੂੰ (ਕੁਝ) ਜ਼ਿਆਦਾ ਹੀ ਰੂਪਵਾਨ ਬਣਾਇਆ ਸੀ। (ਇੰਜ ਲਗਦਾ ਸੀ) ਮਾਨੋ ਕਾਮ ਦੇਵ ਹੀ ਅਵਤਰਿਤ ਹੋਇਆ ਹੋਵੇ।੨।

(ਉਥੇ) ਚਪਲਾ ਦੇ (ਦੇਈ) ਨਾਂ ਦੀ ਸ਼ਾਹ ਦੀ ਪੁੱਤਰੀ ਸੀ। ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਹੋਵੇ। ਰਾਜ ਕੁਮਾਰ ਨੇ ਜਦ ਉਸ ਨੂੰ ਵੇਖਿਆ, ਤਾਂ ਮੁਟਿਆਰ ਨੂੰ ਵੇਖ ਕੇ ਮਤਵਾਲਾ ਹੋ ਗਿਆ।੩।

ਉਸ ਨੇ ਇਕ ਦਾਸੀ ਨੂੰ ਕੋਲ ਬੁਲਾਇਆ। (ਉਸ ਨੂੰ) ਬੇਹਿਸਾਬ ਧਨ ਦੇ ਕੇ ਉਥੇ ਭੇਜਿਆ। (ਅਤੇ ਕਿਹਾ--) ਜਦ ਤੂੰ ਚਪਲ ਮਤੀ ਨੂੰ ਲੈ ਕੇ ਆਵੇਂਗੀ, (ਤਦ) ਜੋ ਕੁਝ ਵੀ ਮੂਹੋਂ ਮੰਗੇਂਗੀ, ਉਹੀ ਪ੍ਰਾਪਤ ਕਰੇਂਗੀ।੪।

(ਰਾਜ ਕੁਮਾਰ ਦਾ) ਬਚਨ ਸੁਣ ਕੇ ਦਾਸੀ ਉਥੇ ਗਈ ਅਤੇ ਉਸ ਨੂੰ ਬਹੁਤ ਤਰ੍ਹਾਂ ਨਾਲ ਸਮਝਾਉਣ ਲਗੀ। ਜਦ ਸ਼ਾਹ ਦੀ ਪੁੱਤਰੀ ਕਾਬੂ ਨ ਆਈ, ਤਦ ਦੂਤੀ ਨੇ ਇਹ ਦਾਓ ਵਰਤਿਆ।੫।

(ਕਹਿਣ ਲਗੀ--) ਤੇਰੇ ਪਿਤਾ ਨੇ ਜੋ ਨਵੇਂ ਮਹੱਲ ਉਸਾਰੇ ਹਨ, ਚਲੋ ਅਤੇ ਜਾ ਕੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਵੇਖੋ। ਇਹ ਕਹਿ ਕੇ (ਉਸ ਸ਼ਾਹ-ਪੁੱਤਰੀ ਨੂੰ) ਡੋਲੀ (ਪਾਲਕੀ) ਵਿਚ ਬਿਠਾ ਲਿਆ ਅਤੇ ਚੌਹਾਂ ਪਾਸੇ ਪਰਦੇ ਕਰ ਦਿੱਤੇ।੬।

ਇਸ ਛਲ ਨਾਲ ਸ਼ਾਹ ਦੀ ਪੁੱਤਰੀ ਨੂੰ ਭਰਮਾ ਲਿਆ ਅਤੇ ਨਾਲ ਲੈ ਕੇ ਰਾਜ ਕੁਮਾਰ ਦੇ ਘਰ ਆ ਗਈ। ਉਥੇ ਆ ਕੇ ਪਰਦਿਆਂ ਨੂੰ ਚੁਕਿਆ (ਤਦ) ਇਸਤਰੀ ਨੇ ਉਸ ਰਾਜ ਕੁਮਾਰ ਨੂੰ ਵੇਖਿਆ।੭।

(ਸੋਚਣ ਲਗੀ ਕਿ--) ਇਥੇ ਨ ਮੇਰੀ ਮਾਤਾ, ਪਿਤਾ ਜਾਂ ਭਰਾ (ਕੋਈ ਵੀ) ਨਹੀਂ ਹੈ। ਇਸ ਦੂਤੀ ਨੇ (ਮੈਨੂੰ) ਲਿਆ ਕੇ ਫਸਾ ਦਿੱਤਾ ਹੈ। ਜੇ ਹੁਣ ਮੈਨੂੰ ਰਾਜ ਕੁਮਾਰ ਪ੍ਰਾਪਤ ਨਹੀਂ ਕਰ ਸਕੇਗਾ, ਤਾਂ (ਮੇਰਾ) ਨੱਕ ਅਤੇ ਕੰਨ ਕਟ ਕੇ ਲੀਕ ਲਗਾ ਦੇਏਗਾ।੮।

ਹਾਇ ਹਾਇ ਕਰਿ ਗਿਰੀ ਧਰਨਿ ਪਰ। ਕਟੀ ਕਹਾ ਕਰ ਯਾਹਿ ਬਿਛੂ ਬਰ।
ਧ੍ਰਿਗ ਬਿਧਿ ਕੋ ਮੋ ਸੌ ਕਸ ਕੀਯਾ। ਰਾਜ ਕੁਅਰ ਨਹਿ ਭੇਟਨ ਦੀਯਾ। ੯।

ਅਬ ਮੈ ਨਿਜੁ ਘਰ ਕੌ ਫਿਰਿ ਜੈ ਹੌ। ਦ੍ਵੈ ਦਿਨ ਕੌ ਤੁਮਰੇ ਫਿਰਿ ਐ ਹੌ।
ਰਾਜ ਪੁਤ੍ਰ ਲਖਿ ਕ੍ਰਿਯਾ ਨ ਲਈ। ਇਹ ਛਲ ਮੂੰਡ ਮੂੰਡ ਤਿਹ ਗਈ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਆਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੯੬। ੭੦੪੩। ਅਫਜੂੰ।*

*ਚੌਪਈ*

ਸਗਰ ਦੇਸ ਸੁਨਿਯਤ ਹੈ ਜਹਾ। ਸਗਰ ਸੈਨ ਰਾਜਾ ਇਕ ਤਹਾ।
ਸਗਰ ਦੇਇ ਤਿਹ ਸੁਤਾ ਭਨਿਜੈ। ਚੰਦ ਸੂਰ ਲਖਿ ਤਾਹਿ ਜੁ ਲਜੈ। ੧।

ਗਜਨੀ ਰਾਇ ਤਵਨ ਜਹ ਲਹਿਯੋ। ਮਨ ਕ੍ਰਮ ਬਚਨ ਕੁਅਰਿ ਅਸ ਕਹਿਯੋ।
ਐਸੋ ਛੈਲ ਏਕ ਦਿਨ ਪੈਯੈ। ਜਨਮ ਜਨਮ ਪਲ ਪਲ ਬਲਿ ਜੈਯੈ। ੨।

ਸਖੀ ਏਕ ਤਿਹ ਤੀਰ ਪਠਾਇ। ਜਿਹ ਤਿਹ ਬਿਧਿ ਕਰਿ ਲਿਯਾ ਬੁਲਾਇ।
ਅਪਨ ਸੇਜ ਪਰ ਤਿਹ ਬੈਠਾਰਾ। ਕਾਮ ਭੋਗ ਕਾ ਰਚਾ ਅਖਾਰਾ। ੩।

ਬੈਠ ਸੇਜ ਪਰ ਦੋਇ ਕਲੋਲਹਿ। ਮਧੁਰ ਮਧੁਰ ਧੁਨਿ ਮੁਖ ਤੇ ਬੋਲਹਿ।
ਭਾਤਿ ਭਾਤਿ ਤਨ ਕਰਤ ਬਿਲਾਸਾ। ਤਾਤ ਮਾਤ ਕੋ ਤਜਿ ਕਰ ਤ੍ਰਾਸਾ। ੪।

ਪੋਸਤ ਭਾਂਗ ਅਫੀਮ ਮੰਗਾਵਹਿ। ਏਕ ਖਾਟ ਪਰ ਬੈਠ ਚੜਾਵਹਿ।
ਤਰੁਨ ਤਰੁਨਿ ਉਰ ਸੌ ਉਰਝਾਈ। ਰਸਿ ਰਸਿ ਕਸਿ ਕਸਿ ਭੋਗ ਕਮਾਈ। ੫।

ਰਾਨੀ ਸਹਿਤ ਪਿਤਾ ਤਾ ਕੌ ਬਰ। ਆਵਤ ਭਯੋ ਦੁਹਿਤਾਹੂੰ ਕੇ ਘਰ।
ਅਵਰ ਘਾਤ ਤਿਹ ਹਾਥ ਨ ਆਈ। ਤਾਤ ਮਾਤ ਹਨਿ ਦਏ ਦਬਾਈ। ੬।

ਨਿਜੁ ਆਲੈ ਕਹ ਆਗਿ ਲਗਾਇ। ਰੋਇ ਉਠੀ ਨਿਜੁ ਪਿਯਹਿ ਦੁਰਾਇ।
ਅਨਲ ਲਗਤ ਦਾਰੂ ਕਹ ਭਈ। ਰਾਨੀ ਰਾਵ ਸਹਿਤ ਉਡ ਗਈ। ੭।

ਅਵਰ ਪੁਰਖ ਕਛੁ ਭੇਦ ਨ ਭਾਯੋ। ਕਹਾ ਚੰਚਲਾ ਕਾਜ ਕਮਾਯੋ।
ਅਪਨ ਰਾਜ ਦੇਸ ਕਾ ਕਰਾ। ਬਹੁਰਿ ਸੁਯੰਬਰ ਸੌ ਤਿਹ ਬਰਾ। ੮। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੯੭। ੭੦੫੧। ਅਫਜੂੰ।*

(ਉਹ) 'ਹਾਇ ਹਾਇ' ਕਰਦੀ ਧਰਤੀ ਉਤੇ ਡਿਗ ਪਈ ਅਤੇ ਕਹਿਣ ਲਗੀ ਕਿ ਮੈਨੂੰ ਬਿਛੂ ਨੇ ਕਟ ਲਿਆ ਹੈ। ਧਿੱਕਾਰ ਹੈ ਕਿ ਮੇਰੇ ਨਾਲ ਵਿਧਾਤਾ ਨੇ ਕੀ (ਜ਼ੁਲਮ) ਕੀਤਾ ਹੈ ਕਿ (ਮੈਨੂੰ) ਅਜ ਰਾਜ ਕੁਮਾਰ ਨੂੰ ਮਿਲਣ ਤਕ ਨਹੀਂ ਦਿੱਤਾ।੯।

ਹੁਣ ਮੈਂ ਆਪਣੇ ਘਰ ਨੂੰ ਪਰਤਦੀ ਹਾਂ ਅਤੇ ਦੋ ਕੁ ਦਿਨਾਂ ਬਾਦ ਤੁਹਾਡੇ ਕੋਲ ਆਵਾਂਗੀ। ਰਾਜ ਕੁਮਾਰ ਉਸ ਦੇ ਚਰਿਤ੍ਰ ਨੂੰ ਨ ਸਮਝਿਆ। ਇਸ ਛਲ ਨਾਲ (ਉਹ) ਉਸ ਦਾ ਸਿਰ ਮੁੰਨ ਕੇ ਚਲੀ ਗਈ (ਅਰਥਾਤ੍ ਛਲ ਕੇ ਚਲੀ ਗਈ)।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੬। ੭੦੪੩। ਚਲਦਾ।*

*ਚੌਪਈ*

ਜਿਥੇ ਸਗਰ ਨਾਂ ਦਾ ਦੇਸ਼ ਸੁਣੀਂਦਾ ਸੀ, ਉਥੇ ਸਗਰ ਸੈਨ ਨਾਂ ਦਾ ਇਕ ਰਾਜਾ ਸੀ। ਉਸ ਦੀ ਪੁੱਤਰੀ ਦਾ ਨਾਂ ਸਗਰ ਦੇਈ ਕਿਹਾ ਜਾਂਦਾ ਸੀ। ਉਸ ਨੂੰ ਵੇਖ ਕੇ ਸੂਰਜ ਅਤੇ ਚੰਦ੍ਰਮਾ ਵੀ ਸ਼ਰਮਾਉਂਦੇ ਸਨ।੧।

ਉਸ ਨੇ ਜਦ ਗਜ਼ਨੀ ਰਾਇ ਨੂੰ ਵੇਖਿਆ (ਤਦ) ਮਨ, ਬਚਨ ਅਤੇ ਕਰਮ ਕਰ ਕੇ ਕੁੰਵਰੀ ਨੇ ਕਿਹਾ-- ਜੇ ਅਜਿਹਾ ਸੁੰਦਰ ਛੈਲ ਇਕ ਦਿਨ ਲਈ ਹੀ ਪ੍ਰਾਪਤ ਕਰ ਲਵਾਂ, ਤਾਂ ਜਨਮ ਜਨਮਾਂਤਰਾਂ ਤਕ ਪਲ ਪਲ (ਇਸ ਉਪਰੋਂ) ਬਲਿਹਾਰ ਜਾਵਾਂ।੨।

(ਉਸ ਨੇ) ਇਕ ਸਖੀ ਨੂੰ ਉਸ ਕੋਲ ਭੇਜਿਆ ਅਤੇ ਜਿਵੇਂ ਕਿਵੇਂ ਕਰ ਕੇ (ਉਸ ਨੂੰ) ਬੁਲਾ ਲਿਆ। ਉਸ ਨੂੰ ਆਪਣੀ ਸੇਜ ਉਤੇ ਬਿਠਾਇਆ ਅਤੇ (ਸੇਜ ਨੂੰ) ਕਾਮ-ਕ੍ਰੀੜਾ ਦਾ ਅਖਾੜਾ ਬਣਾ ਦਿੱਤਾ।੩।

ਸੇਜ ਉਤੇ ਬੈਠ ਕੇ ਦੋਵੇਂ ਕਲੋਲਾਂ ਕਰਦੇ ਅਤੇ ਮੂੰਹ ਤੋਂ ਮਿੱਠੀਆਂ ਮਿੱਠੀਆਂ ਗੱਲਾਂ ਕਰਦੇ। ਮਾਤਾ ਪਿਤਾ ਦਾ ਡਰ ਤਿਆਗ ਕੇ (ਉਹ) ਭਾਂਤ ਭਾਂਤ ਦਾ ਵਿਲਾਸ ਕਰਦੇ।੪।

(ਉਹ) ਪੋਸਤ, ਭੰਗ ਅਤੇ ਅਫ਼ੀਮ ਮੰਗਵਾਉਂਦੇ ਅਤੇ ਇਕ ਮੰਜੇ ਉਤੇ ਬੈਠ ਕੇ ਸੇਵਨ ਕਰਦੇ। ਨਾਇਕ ਨਾਇਕਾ (ਇਕ ਦੂਜੇ ਦੀ) ਛਾਤੀ ਨਾਲ ਲਗ ਗਏ ਅਤੇ ਰਸ ਪੂਰਵਕ ਕਸ ਕਸ ਕੇ ਭੋਗ ਕਰਨ ਲਗੇ।੫।

ਰਾਣੀ ਸਮੇਤ ਉਸ ਦਾ ਪਿਤਾ ਪੁੱਤਰੀ ਦੇ ਘਰ ਆ ਗਏ। (ਰਾਜ ਕੁਮਾਰੀ ਨੂੰ) ਕੋਈ ਹੋਰ ਦਾਓ ਨ ਸੁਝਿਆ ਅਤੇ ਮਾਤਾ ਪਿਤਾ ਨੂੰ ਮਾਰ ਕੇ ਦਬਾ ਦਿੱਤਾ।੬।

ਆਪਣੇ ਘਰ ਨੂੰ ਅੱਗ ਲਗਾ ਦਿੱਤੀ ਅਤੇ ਆਪਣੇ ਯਾਰ ਨੂੰ ਲੁਕਾ ਕੇ ਰੋਣ ਲਗ ਗਈ। (ਕਹਿਣ ਲਗੀ--) ਬਾਰੂਦ ਨੂੰ ਅੱਗ ('ਅਨਲ') ਲਗ ਗਈ ਅਤੇ ਰਾਣੀ ਰਾਜੇ ਸਮੇਤ ਉਡ ਗਈ।੭।

ਹੋਰ ਕਿਸੇ ਪੁਰਸ਼ ਨੇ ਭੇਦ ਨ ਪਾਇਆ ਕਿ ਇਸਤਰੀ ਨੇ ਕੀ ਚਰਿਤ੍ਰ ਖੇਡਿਆ ਹੈ। ਆਪ ਆਪਣੇ ਦੇਸ਼ ਦਾ ਰਾਜ ਕਰਨ ਲਗੀ ਅਤੇ ਫਿਰ ਸੁਅੰਬਰ ਰਾਹੀਂ ਉਸ (ਪ੍ਰੀਤਮ) ਨੂੰ ਵਰ ਲਿਆ।੮।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੭। ੭੦੫੧। ਚਲਦਾ।*

*ਚੌਪਈ*

ਪਲਵਲ ਦੇਸ ਹੁਤਾ ਇਕ ਰਾਜਾ। ਜਿਹ ਸਮਾਨ ਬਿਧਿ ਅਵਰ ਨ ਸਾਜਾ।
ਤੜਿਤਾ ਦੇ ਤਿਹ ਨਾਰਿ ਭਨਿਜੈ। ਚੰਦ੍ਰ ਸੂਰ ਜਿਹ ਸਮ ਨ ਕਹਿਜੈ। ੧।

ਅਲਿਕ੍ਰਿਤ ਦੇ ਤਿਹ ਸੁਤਾ ਬਖਨਿਯਤ। ਅਮਿਤ ਰੂਪ ਵਾ ਕੇ ਪਹਿਚਨਿਯਤ।
ਤਿਹ ਠਾ ਇਕ ਸੌਦਾਗਰ ਆਯੋ। ਜਿਹ ਸਮ ਬਿਧਿ ਦੂਜੋ ਨ ਬਨਾਯੋ। ੨।

ਰਾਜ ਕੁਅਰਿ ਤਾ ਕੇ ਲਖਿ ਅੰਗਾ। ਮਨ ਕ੍ਰਮ ਬਚ ਰੀਝੀ ਸਰਬੰਗਾ।
ਪਠੈ ਸਹਚਰੀ ਲੀਅਸਿ ਬੁਲਾਇ। ਕਹਤ ਭਈ ਬਤਿਯਾ ਮੁਸਕਾਇ। ੩।

ਅਧਿਕ ਭੋਗ ਤਿਹ ਸਾਥ ਮਚਾਯੋ। ਭਾਤ ਭਾਤਿ ਰਸ ਕੇਲ ਕਮਾਯੋ।
ਚੁੰਬਨ ਔਰ ਅਲਿੰਗਨ ਲੀਨੋ। ਭਾਤਿ ਅਨਿਕ ਤ੍ਰਿਯ ਕੋ ਸੁਖ ਦੀਨੋ। ੪।

ਜਬ ਤ੍ਰਿਯ ਚਿਤ ਤਵਨੈ ਹਰ ਲਿਯੋ। ਤਬ ਅਸ ਚਰਿਤ ਚੰਚਲਾ ਕਿਯੋ।
ਤਾਤ ਮਾਤ ਦੋਇ ਬੋਲਿ ਪਠਾਏ। ਇਹ ਬਿਧਿ ਤਿਨ ਸੌ ਬਚਨ ਸੁਨਾਏ। ੫।

ਮੈ ਅਬ ਲਗਿ ਨਹਿ ਤੀਰਥ ਅਨ੍ਹਾਈ। ਅਬ ਤੀਰਥ ਕਰਿ ਹੌਂ ਤਹ ਜਾਈ।
ਜੌਂ ਆਇਸ ਤੁਮ ਤੇ ਮੈ ਪਾਊ। ਤੀਰਥ ਨ੍ਹਾਇ ਸਕਲ ਫਿਰਿ ਆਊ। ੬।

ਪਤਿ ਕੁਰੂਪ ਹਮ ਕਹ ਤੁਮ ਦਿਯੋ। ਤਾ ਤੇ ਮੈ ਉਪਾਇ ਇਮਿ ਕਿਯੋ।
ਜੌਂ ਮੁਰ ਪਤਿ ਸਭ ਤੀਰਥ ਅਨ੍ਹੈਹੈ। ਸੁੰਦਰ ਅਧਿਕ ਕਾਇ ਹ੍ਵੈ ਜੈਹੈ। ੭।

ਲੈ ਆਗ੍ਯਾ ਪਤਿ ਸਹਿਤ ਸਿਧਾਈ। ਭਾਤ ਭਾਤ ਤੀਰਥਨ ਅਨ੍ਹਾਈ।
ਘਾਤ ਪਾਇ ਕਰਿ ਨਾਥ ਸੰਘਾਰਾ। ਤਾ ਕੀ ਠੌਰ ਮਿਤ੍ਰ ਬੈਠਾਰਾ। ੮।

ਅਪਨੇ ਧਾਮ ਬਹੁਰਿ ਫਿਰਿ ਆਈ। ਮਾਤ ਪਿਤਹਿ ਇਹ ਭਾਤਿ ਜਤਾਈ।
ਮੁਰ ਪਤਿ ਅਤਿ ਤੀਰਥਨ ਅਨ੍ਹਯੋ। ਤਾ ਤੇ ਬਪੁ ਸੁੰਦਰ ਹ੍ਵੈ ਗਯੋ। ੯।

ਭਾਤਿ ਭਾਤਿ ਹਮ ਤੀਰਥ ਅਨ੍ਹਾਏ। ਅਨਿਕ ਬਿਧਵ ਤਨ ਬਿਪ੍ਰ ਜਿਵਾਏ।
ਤਾ ਤੇ ਦੈਵ ਆਪੁ ਬਰ ਦਿਯੋ। ਮਮ ਪਤਿ ਕੋ ਸੁੰਦਰ ਬਪੁ ਕਿਯੋ। ੧੦।

ਯਹ ਕਾਹੂ ਨਰ ਬਾਤ ਨ ਪਾਈ। ਕਹਾ ਕਰਮ ਕਰਿ ਕੈ ਤ੍ਰਿਯ ਆਈ।
ਤੀਰਥ ਮਹਾਤਮ ਸਭਹੂੰ ਜਾਨ੍ਯੋ। ਭੇਦ ਅਭੇਦ ਨ ਕਿਨੂੰ ਪਛਾਨ੍ਯੋ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੯੮। ੭੦੬੨। ਅਫਜੂੰ।*

*ਚੌਪਈ*

ਪਲਵਲ ਦੇਸ ਵਿਚ ਇਕ ਰਾਜਾ ਹੁੰਦਾ ਸੀ, ਜਿਸ ਵਰਗਾ ਵਿਧਾਤਾ ਨੇ ਕੋਈ ਹੋਰ ਨਹੀਂ ਸਾਜਿਆ ਸੀ। ਤੜਿਤਾ ਦੇ (ਦੇਈ) ਉਸ ਦੀ ਇਸਤਰੀ ਦਸੀਂਦੀ ਸੀ, ਜਿਸ ਵਰਗਾ ਸੂਰਜ ਅਤੇ ਚੰਦ੍ਰਮਾ ਵੀ ਨਹੀਂ ਕਿਹਾ ਜਾਂਦਾ ਸੀ।੧।

ਉਸ ਦੀ ਪੁੱਤਰੀ ਦਾ ਨਾਂ ਅਲਿਕ੍ਰਿਤ ਦੇ (ਦੇਈ) ਕਿਹਾ ਜਾਂਦਾ ਸੀ। ਉਸ ਦਾ ਰੂਪ ਬਹੁਤ ਅਧਿਕ ਸੁੰਦਰ ਸੀ। ਉਸ ਥਾਂ ਤੇ ਇਕ ਸੌਦਾਗਰ ਆਇਆ, ਜਿਸ ਵਰਗਾ ਵਿਧਾਤਾ ਨੇ ਦੂਜਾ ਨਹੀਂ ਬਣਾਇਆ।੨।

ਰਾਜ ਕੁਮਾਰੀ ਉਸ ਦੇ ਸ਼ਰੀਰ ਨੂੰ ਵੇਖ ਕੇ ਮਨ, ਬਚ ਅਤੇ ਕਰਮ ਕਰ ਕੇ (ਉਸ) ਉਤੇ ਸਭ ਤਰ੍ਹਾਂ ਨਾਲ ਰੀਝ ਪਈ। (ਆਪਣੀ) ਸਖੀ ਭੇਜ ਕੇ ਉਸ ਨੂੰ ਬੁਲਾ ਲਿਆ ਅਤੇ ਹਸ ਕੇ ਗੱਲਾਂ ਕਰਨ ਲਗੀ।੩।

ਉਸ ਨਾਲ (ਉਸ ਨੇ) ਬਹੁਤ ਰਤੀ-ਕ੍ਰੀੜਾ ਕੀਤੀ ਅਤੇ ਭਾਂਤ ਭਾਂਤ ਦੀ ਕੇਲਿ ਰਚਾਈ। ਚੁੰਬਨ ਅਤੇ ਆਲਿੰਗਨ ਲਏ ਅਤੇ ਅਨੇਕ ਤਰ੍ਹਾਂ ਨਾਲ ਇਸਤਰੀ ਨੂੰ ਸੁਖ ਦਿੱਤਾ।੪।

ਜਦ ਉਸ (ਸੌਦਾਗਰ) ਨੇ ਇਸਤਰੀ ਦਾ ਚਿਤ ਚੁਰਾ ਲਿਆ, ਤਦ ਇਸਤਰੀ ਨੇ ਇਸ ਤਰ੍ਹਾਂ ਦਾ ਚਰਿਤ੍ਰ ਕੀਤਾ। ਉਸ ਨੇ (ਆਪਣੇ) ਮਾਤਾ ਪਿਤਾ ਦੋਹਾਂ ਨੂੰ ਬੁਲਾ ਲਿਆ ਅਤੇ ਉਨ੍ਹਾਂ ਨੂੰ ਇਸ ਤਰ੍ਹਾਂ ਬਚਨ ਕਹੇ।੫।

ਮੈਂ ਹੁਣ ਤਕ ਤੀਰਥ ਇਸ਼ਨਾਨ ਨਹੀਂ ਕੀਤਾ, ਹੁਣ ਮੈਂ ਤੀਰਥਾਂ ਉਤੇ ਜਾ ਕੇ (ਇਸ਼ਨਾਨ) ਕਰਾਂਗੀ। ਜੇ ਮੈਂ ਤੁਹਾਡੇ ਤੋਂ ਆਗਿਆ ਪ੍ਰਾਪਤ ਕਰ ਲਵਾਂ, ਤਾਂ ਸਾਰਿਆਂ ਤੀਰਥਾਂ ਉਤੇ ਇਸ਼ਨਾਨ ਕਰ ਕੇ ਪਰਤ ਆਵਾਂਗੀ।੬।

ਤੁਸੀਂ ਮੈਨੂੰ ਕੁਰੂਪ ਪਤੀ ਦਿੱਤਾ ਹੈ। ਇਸ ਲਈ ਮੈਂ ਇਹ ਉਪਾ ਕੀਤਾ ਹੈ। ਜੇ ਮੇਰਾ ਪਤੀ ਸਾਰਿਆਂ ਤੀਰਥਾਂ ਉਤੇ ਇਸ਼ਨਾਨ ਕਰੇਗਾ ਤਾਂ ਉਸ ਦੀ ਕਾਇਆ ਅਧਿਕ ਸੁੰਦਰ ਹੋ ਜਾਵੇਗੀ।੭।

(ਉਹ ਰਾਜ ਕੁਮਾਰੀ) ਆਗਿਆ ਲੈ ਕੇ ਪਤੀ ਨਾਲ ਚਲੀ ਗਈ ਅਤੇ ਭਾਂਤ ਭਾਂਤ ਦੇ ਤੀਰਥਾਂ ਉਤੇ ਇਸ਼ਨਾਨ ਕੀਤਾ। ਮੌਕਾ ਤਾੜ ਕੇ ਪਤੀ ਨੂੰ ਮਾਰ ਦਿੱਤਾ ਅਤੇ ਉਸ ਦੀ ਥਾਂ (ਆਪਣੇ) ਯਾਰ ਨੂੰ ਬਿਠਾ ਲਿਆ।੮।

ਫਿਰ ਆਪਣੇ ਘਰ ਪਰਤ ਆਈ ਅਤੇ ਮਾਤਾ ਪਿਤਾ ਨੂੰ ਇਸ ਤਰ੍ਹਾਂ ਕਿਹਾ--। ਮੇਰੇ ਪਤੀ ਨੇ ਅਨੇਕ ਤੀਰਥਾਂ ਉਤੇ ਇਸ਼ਨਾਨ ਕੀਤਾ ਹੈ। ਇਸ ਲਈ (ਉਸ ਦਾ) ਸ਼ਰੀਰ ਸੁੰਦਰ ਹੋ ਗਿਆ ਹੈ।੯।

ਅਸਾਂ ਅਨੇਕ ਤੀਰਥਾਂ ਉਤੇ ਇਸ਼ਨਾਨ ਕੀਤਾ ਹੈ ਅਤੇ ਅਨੇਕ ਤਰ੍ਹਾਂ ਨਾਲ ਬ੍ਰਾਹਮਣਾਂ ਨੂੰ ਭੋਜਨ ਕਰਵਾਇਆ ਹੈ। ਇਸ ਕਰ ਕੇ ਦੈਵ ਨੇ ਆਪ ਵਰ ਦਿੱਤਾ ਅਤੇ ਮੇਰੇ ਪਤੀ ਦਾ ਸ਼ਰੀਰ ਸੁੰਦਰ ਕਰ ਦਿੱਤਾ।੧੦।

ਕਿਸੇ ਬੰਦੇ ਨੇ ਇਸ ਗੱਲ (ਦਾ ਭੇਦ) ਨਹੀਂ ਪਾਇਆ ਕਿ ਇਸਤਰੀ ਕੀ ਕਰਮ ਕਰ ਕੇ ਆਈ ਹੈ। ਸਭ ਨੇ (ਇਸ ਪਰਿਵਰਤਨ ਨੂੰ) ਤੀਰਥ ਦਾ ਮਹਾਤਮ ਸਮਝਿਆ ਅਤੇ ਭੇਦ ਅਭੇਦ ਨੂੰ ਕਿਸੇ ਨੇ ਨ ਸਮਝਿਆ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੮। ੭੦੬੨। ਚਲਦਾ।*

*ਚੌਪਈ*

ਘਾਟਮ ਪੁਰ ਇਕ ਭੂਪ ਭਨਿਜੈ। ਨਾਰਿ ਅਲੰਕ੍ਰਿਤ ਦੇਇ ਕਹਿਜੈ।
ਸੁਤਾ ਸੁ ਭੂਖਨ ਦੇ ਘਰ ਤਾ ਕੇ। ਨਰੀ ਨਾਗਰੀ ਤੁਲਿ ਨ ਵਾ ਕੇ। ੧।

ਅਤਿ ਕੁਰੂਪ ਤਿਹ ਨਾਥ ਪਛਨਿਯਤ। ਅਤਿ ਸੁੰਦਰਿ ਜਿਹ ਨਾਰਿ ਬਖਨਿਯਤ।
ਸੁੰਦਰ ਅਵਰ ਹੁਤੋ ਤਹ ਛਤ੍ਰੀ। ਰੂਪਵਾਨ ਗੁਨਵਾਨ ਧਰਤ੍ਰੀ। ੨।

*ਅੜਿਲ*

ਜਬ ਮੁਲਤਾਨੀ ਰਾਇ ਕੁਅਰਿ ਲਖਿ ਪਾਇਯੋ।
ਨਿਜੁ ਨਾਇਕ ਕਹ ਚਿਤ ਤੇ ਕੁਅਰਿ ਭੁਲਾਇਯੋ।
ਪਠੈ ਸਹਚਰੀ ਨਿਜੁ ਗ੍ਰਿਹ ਲਿਯੋ ਬੁਲਾਇ ਕੈ।
ਹੋ ਬਚਨ ਕਹੇ ਪੁਨਿ ਭਾਂਗਿ ਅਫੀਮ ਚੜਾਇ ਕੈ। ੩।

*ਚੌਪਈ*

ਅਬ ਲਪਟਹੁ ਮੁਹਿ ਆਨਿ ਪ੍ਯਾਰੇ। ਹਮ ਰੀਝੀ ਲਖਿ ਨੈਨ ਤਿਹਾਰੇ।
ਨਾਹਿ ਨਾਹਿ ਤਿਨ ਦੁਬਿਰ ਬਖਾਨੀ। ਆਖਰ ਕੁਅਰਿ ਕਹੀ ਸੋ ਮਾਨੀ। ੪।

*ਅੜਿਲ*

ਭਾਤਿ ਭਾਤਿ ਕੀ ਕੈਫ ਦਿਵਾਨੇ ਪੀ ਭਏ।
ਭਾਤਿ ਭਾਤਿ ਅਬਲਾ ਕੇ ਆਸਨ ਲੇਤ ਭੇ।
ਅਮਿਤ ਭੋਗ ਤ੍ਰਿਯ ਪਾਇ ਰਹੀ ਉਰਝਾਇ ਕੈ।
ਹੋ ਨਿਰਖਿ ਸਜਨ ਕੇ ਨੈਨਨ ਗਈ ਬਿਕਾਇ ਕੈ। ੫।

*ਚੌਪਈ*

ਭਾਤਿ ਭਾਤਿ ਤਾ ਸੌ ਰਤਿ ਪਾਇ। ਆਸਨ ਸਾਥ ਗਈ ਲਪਟਾਇ।
ਰਸਿ ਗਯੋ ਮੀਤ ਨ ਛੋਰਾ ਜਾਈ। ਬਾਤ ਭਾਖਿ ਤਿਹ ਘਾਤ ਬਨਾਈ। ੬।

ਸਾਜਨ ਆਜੁ ਤੁਝੈ ਮੈ ਬਰਿ ਹੌ। ਨਿਜੁ ਪਤਿ ਕੋ ਨਿਜੁ ਕਰ ਬਧ ਕਰਿ ਹੌ।
ਆਪਨ ਸਾਥ ਪ੍ਰਗਟ ਤੁਹਿ ਲਿਐ ਹੌ। ਮਾਤ ਪਿਤਾ ਤੁਹਿ ਲਖਤ ਹੰਢੈ ਹੌ। ੭।

ਨਿਜੁ ਪਤਿ ਲੈ ਸਿਵ ਭਵਨ ਸਿਧਾਈ। ਕਾਟਾ ਮੂੰਡ ਤਹਾ ਤਿਹ ਜਾਈ।
ਲੋਗਨ ਕਹਿ ਸਿਵ ਨਾਮ ਸੁਨਾਯੋ। ਰੂਪ ਹੇਤੁ ਪਤਿ ਸੀਸ ਚੜਾਯੋ। ੮।

ਪੁਨਿ ਸਿਵ ਅਧਿਕ ਕ੍ਰਿਪਾ ਕਹ ਕਿਯੋ। ਸੁੰਦਰ ਮੋਰ ਪਤਿਹਿ ਕਰ ਦਿਯੋ।
ਕੌਤਕ ਲਖਾ ਕਹਾ ਤਿਨ ਕਰਾ। ਸਿਵ ਪ੍ਰਤਾਪ ਹਮ ਆਜੁ ਬਿਚਰਾ। ੯।

*ਚੌਪਈ*

ਘਾਟਮ ਪੁਰ ਵਿਚ ਇਕ ਰਾਜਾ ਦਸੀਂਦਾ ਸੀ। (ਉਸ ਦੀ) ਇਸਤਰੀ ਨੂੰ ਅਲੰਕ੍ਰਿਤ ਦੇਈ ਕਹਿੰਦੇ ਸਨ। ਉਨ੍ਹਾਂ ਦੇ ਘਰ ਸੁਭੂਖਨ ਦੇ (ਦੇਈ) ਨਾਂ ਦੀ ਪੁੱਤਰੀ ਸੀ। (ਉਹ ਇਤਨੀ ਸੁੰਦਰ ਸੀ ਕਿ) ਉਸ ਦੇ ਸਮਾਨ (ਕੋਈ) ਨਰੀ ਜਾਂ ਨਾਗਨੀ ਨਹੀਂ ਸੀ।੧।

ਉਸ ਦਾ ਪਤੀ ਬਹੁਤ ਕੁਰੂਪ ਸੀ ਅਤੇ ਉਸ ਦੀ ਨਾਰੀ ਬਹੁਤ ਸੁੰਦਰ ਦਸੀ ਜਾਂਦੀ ਸੀ। ਉਥੇ ਇਕ ਹੋਰ ਸੁੰਦਰ ਛਤ੍ਰੀ ਹੁੰਦਾ ਸੀ ਜੋ ਬਹੁਤ ਰੂਪਵਾਨ, ਗੁਣਵਾਨ ਅਤੇ ਅਸਤ੍ਰ ਧਾਰਨ ਕਰਨ ਵਾਲਾ ਸੀ।੨।

*ਅੜਿਲ*

ਜਦ ਰਾਜ ਕੁਮਾਰੀ ਨੇ ਮੁਲਤਾਨੀ ਰਾਇ ਨੂੰ ਵੇਖਿਆ, ਤਾਂ ਉਸ ਨੇ ਆਪਣੇ ਪਤੀ ਨੂੰ ਮਨੋ ਭੁਲਾ ਦਿੱਤਾ। (ਉਸ ਨੇ) ਸਖੀ ਭੇਜ ਕੇ ਉਸ (ਮੁਲਤਾਨੀ ਰਾਇ) ਨੂੰ ਘਰ ਬੁਲਾ ਲਿਆ ਅਤੇ ਅਫ਼ੀਮ ਅਤੇ ਭੰਗ ਚੜ੍ਹਾ ਕੇ ਫਿਰ ਬਚਨ ਕਹੇ।੩।

*ਚੌਪਈ*

ਹੇ ਪ੍ਰੀਤਮ! ਹੁਣ ਮੇਰੇ ਨਾਲ ਆ ਕੇ ਲਿਪਟ ਜਾਓ। ਮੈਂ ਤੁਹਾਡੇ ਨੈਣ ਵੇਖ ਕੇ ਰੀਝ ਗਈ ਹਾਂ। ਉਸ ਨੇ ਦੋ ਵਾਰ 'ਨਾਂਹ ਨਾਂਹ' ਕਹੀ, ਪਰ ਅੰਤ ਵਿਚ ਰਾਜ ਕੁਮਾਰੀ ਨੇ ਜੋ ਕਿਹਾ, ਉਹ ਮੰਨ ਲਿਆ।੪।

*ਅੜਿਲ*

(ਉਹ ਦੋਵੇਂ) ਭਾਂਤ ਭਾਂਤ ਦੀ ਸ਼ਰਾਬ ਪੀ ਪੀ ਕੇ ਦੀਵਾਨੇ ਹੋ ਗਏ। (ਉਹ ਪ੍ਰੇਮੀ) ਭਾਂਤ ਭਾਂਤ ਦੇ ਅਬਲਾ ਦੇ ਆਸਣ ਲੈਣ ਲਗਿਆ। ਇਸਤਰੀ ਨੇ ਮੋਹਿਤ ਹੋ ਕੇ ਅਨੇਕ ਤਰ੍ਹਾਂ ਦੀ ਕਾਮ-ਕ੍ਰੀੜਾ ਕੀਤੀ ਅਤੇ ਸੱਜਨ ਦੇ ਨੈਣ ਵੇਖ ਕੇ ਵਿਕ ਗਈ।੫।

*ਚੌਪਈ*

ਉਸ ਨਾਲ ਭਾਂਤ ਭਾਂਤ ਦੀ ਰਤੀ-ਲੀਲ੍ਹਾ ਰਚਾਈ ਅਤੇ (ਉਸ ਦੇ) ਆਸਣ ਨਾਲ ਲਿਪਟ ਗਈ। (ਉਹ) ਮਿਤਰ ਨਾਲ (ਇਤਨੀ) ਮਗਨ ਹੋ ਗਈ ਕਿ ਛਡਿਆ ਨਹੀਂ ਜਾ ਰਿਹਾ ਸੀ। ਮੌਕਾ ਤਾੜ ਕੇ ਉਸ ਨੇ ਗੱਲ ਕਹੀ--।੬।

ਹੇ ਸਾਜਨ! ਅਜ ਮੈਂ ਤੇਰੇ ਨਾਲ ਵਿਆਹ ਕਰਾਂਗੀ ਅਤੇ ਆਪਣੇ ਪਤੀ ਦਾ ਆਪਣੇ ਹੱਥ ਨਾਲ ਬਧ ਕਰਾਂਗੀ। (ਹੁਣ) ਮੈਂ ਤੁਹਾਨੂੰ ਪ੍ਰਗਟ ਤੌਰ ਤੇ ਆਪਣੇ ਨਾਲ ਲਿਆਵਾਂਗੀ ਅਤੇ ਮਾਤਾ ਪਿਤਾ ਦੇ ਵੇਖਦਿਆਂ ਤੇਰੇ ਨਾਲ ਕਾਮ-ਕੇਲਿ ਕਰਾਂਗੀ।੭।

ਉਹ ਆਪਣੇ ਪਤੀ ਨੂੰ ਲੈ ਕੇ ਸ਼ਿਵ-ਮੰਦਿਰ ਗਈ। ਉਥੇ ਜਾ ਕੇ ਉਸ ਦਾ ਸਿਰ ਕਟ ਦਿੱਤਾ। ਲੋਕਾਂ ਨੂੰ ਸ਼ਿਵ ਦਾ ਨਾਂ ਕਹਿ ਕੇ ਸੁਣਾਇਆ ਕਿ ਪਤੀ ਨੇ ਸੁੰਦਰਤਾ ਪ੍ਰਾਪਤ ਕਰਨ ਲਈ ਸੀਸ ਭੇਟ ਕੀਤਾ ਹੈ।੮।

ਫਿਰ ਸ਼ਿਵ ਨੇ ਬਹੁਤ ਕ੍ਰਿਪਾ ਕੀਤੀ ਅਤੇ ਮੇਰੇ ਪਤੀ ਨੂੰ ਸੁੰਦਰ ਕਰ ਦਿੱਤਾ। (ਉਨ੍ਹਾਂ ਨੂੰ) ਜੋ ਕਿਹਾ ਸੀ, (ਸ਼ਿਵ ਨੇ) ਉਹੋ ਕੌਤਕ ਕਰ ਵਿਖਾਇਆ। ਸ਼ਿਵ ਦਾ ਪ੍ਰਤਾਪ ਮੈਂ ਅਜ ਹੀ ਵਿਚਾਰਿਆ ਹੈ।੯।

ਦੇਹ ਮ੍ਰਿਤਕ ਪਤਿ ਦਈ ਦਬਾਈ। ਤਾ ਕੌ ਨਾਥ ਭਾਖਿ ਗ੍ਰਿਹ ਲ੍ਯਾਈ।
ਭੇਦ ਅਭੇਦ ਨ ਕਿਨਹੂੰ ਪਾਯੋ। ਬਿਨੁ ਪਾਨੀ ਹੀ ਮੂੰਡ ਮੁੰਡਾਯੋ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਨਿਨ੍ਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੩੯੯। ੭੦੭੨। ਅਫਜੂੰ।*

*ਚੌਪਈ*

ਸੂਰਜ ਕਿਰਨਿ ਇਕ ਭੂਪ ਭਨਿਜੈ। ਚੰਦ ਕਿਰਨ ਪੁਰ ਨਗਰ ਕਹਿਜੈ।
ਮਹਾ ਕੁਅਰਿ ਤਿਹ ਧਾਮ ਦੁਲਾਰੀ। ਜਿਹ ਸਮਾਨ ਬਿਧਿ ਕਹੂੰ ਨ ਸਵਾਰੀ। ੧।

ਤਹਿਕ ਸਾਹ ਕੋ ਪੂਤ ਸੁਜਾਨਾ। ਚੰਦ੍ਰ ਸੈਨ ਨਾਮਾ ਬਲਵਾਨਾ।
ਮਹਾ ਕੁਅਰਿ ਵਾ ਕੀ ਛਬਿ ਲਹੀ। ਮਨ ਕ੍ਰਮ ਬਚਨ ਥਕਿਤ ਹ੍ਵੈ ਰਹੀ। ੨।

ਪਠੈ ਸਹਚਰੀ ਲਿਯੋ ਬੁਲਾਇ। ਪੋਸਤ ਭਾਂਗ ਅਫੀਮ ਮੰਗਾਇ।
ਭਾਤਿ ਭਾਤਿ ਤਨ ਤਾਹਿ ਪਿਵਾਯੋ। ਅਧਿਕ ਮਤ ਕਰਿ ਗਰੈ ਲਗਾਯੋ। ੩।

ਮਤ ਕਿਯਾ ਮਦ ਸਾਥ ਪ੍ਯਾਰੋ। ਕਬਹੂੰ ਕਰਤ ਨ ਉਰ ਸੌ ਨ੍ਯਾਰੋ।
ਭਾਤਿ ਭਾਤਿ ਉਰ ਸੌ ਲਪਟਾਵੈ। ਚੂੰਬਿ ਕਪੋਲ ਦੋਊ ਬਲਿ ਜਾਵੈ। ੪।

ਰਸਿ ਗਯੋ ਮੀਤ ਨ ਛੋਰਾ ਜਾਇ। ਭਾਤਿ ਭਾਤਿ ਭੋਗਤ ਲਪਟਾਇ।
ਚੁੰਬਨ ਔਰ ਅਲਿੰਗਨ ਲੇਈ। ਅਨਿਕ ਭਾਤਿ ਤਨ ਆਸਨ ਦੇਈ। ੫।

ਰਸਿ ਗਈ ਤਾ ਕੌ ਤਜਾ ਨ ਜਾਇ। ਭਾਤਿ ਅਨਿਕ ਲਪਟਤ ਸੁਖ ਪਾਇ।
ਯਾ ਸੰਗ ਕਹਾ ਕਵਨ ਬਿਧਿ ਜਾਊ। ਅਬ ਅਸ ਕਵਨ ਉਪਾਇ ਬਨਾਊ। ੬।

ਜਾਨਿ ਬੂਝਿ ਇਕ ਦਿਜ ਕਹ ਮਾਰਿ। ਭੂਪ ਭਏ ਇਮਿ ਕਹਾ ਸੁਧਾਰਿ।
ਅਬ ਮੈ ਜਾਇ ਕਰਵਤਹਿ ਲੈ ਹੌ। ਪਲਟਿ ਦੇਹ ਸੁਰਪੁਰਹਿ ਸਿਧੈ ਹੌ। ੭।

ਹੋਰਿ ਰਹਾ ਪਿਤੁ ਏਕ ਨ ਮਾਨੀ। ਰਾਨੀਹੂੰ ਪਾਇਨ ਲਪਟਾਨੀ।
ਮੰਤ੍ਰ ਸਕਤਿ ਕਰਵਤਿ ਸਿਰ ਧਰਾ। ਏਕ ਰੋਮ ਤਿਹ ਤਾਹਿ ਨ ਹਰਾ। ੮।

ਸਭਨ ਲਹਾ ਕਰਵਤਿ ਇਹ ਲਿਯੋ। ਦ੍ਰਿਸਟਿ ਬੰਦ ਐਸਾ ਤਿਨ ਕਿਯੋ।
ਆਪਨ ਗਈ ਮਿਤ੍ਰ ਕੇ ਧਾਮਾ। ਭੇਦ ਨ ਲਖਾ ਕਿਸੂ ਕਿਹ ਬਾਮਾ। ੯।

ਪਤੀ ਦੀ ਲੋਥ ਨੂੰ ਦਬਾ ਦਿੱਤਾ ਅਤੇ ਉਸ (ਪ੍ਰੀਤਮ) ਨੂੰ ਪਤੀ ਕਹਿ ਕੇ ਘਰ ਲੈ ਆਈ। ਕਿਸੇ ਨੇ ਵੀ ਭੇਦ ਅਭੇਦ ਨ ਸਮਝਿਆ ਅਤੇ ਬਿਨਾ ਪਾਣੀ ਦੇ ਸਿਰ ਮੁੰਨਵਾ ਲਿਆ। (ਭਾਵ--ਠਗੇ ਗਏ)।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੩੯੯। ੭੦੭੨। ਚਲਦਾ।*

*ਚੌਪਈ*

ਸੂਰਜ ਕਿਰਨ ਨਾਂ ਦਾ ਇਕ ਰਾਜਾ ਬਖਾਨਿਆ ਜਾਂਦਾ ਸੀ। (ਉਸ ਦੇ) ਨਗਰ ਨੂੰ ਚੰਦ ਕਿਰਨ ਪੁਰ ਕਿਹਾ ਜਾਂਦਾ ਸੀ। ਉਸ ਦੇ ਘਰ ਮਹਾ ਕੁਮਾਰੀ ਨਾਂ ਦੀ ਪੁੱਤਰੀ ਸੀ ਜਿਸ ਵਰਗੀ ਵਿਧਾਤਾ ਨੇ ਕਿਸੇ ਨੂੰ ਨਹੀਂ ਬਣਾਇਆ।੧।

ਉਥੇ ਇਕ ਸ਼ਾਹ ਦਾ ਸੁਜਾਨ ਪੁੱਤਰ ਸੀ। (ਉਸ ਦਾ) ਨਾਂ ਚੰਦ੍ਰ ਸੈਨ ਸੀ ਅਤੇ (ਉਹ) ਬਹੁਤ ਬਲਵਾਨ ਸੀ। ਮਹਾ ਕੁਮਾਰੀ ਨੇ ਉਸ ਦੀ ਸੁੰਦਰਤਾ ਨੂੰ ਵੇਖਿਆ ਅਤੇ ਮਨ, ਬਚਨ ਤੇ ਕਰਮ ਕਰ ਕੇ ਸ਼ਿਥਲ ਹੋ ਗਈ।੨।

(ਉਸ ਨੇ) ਦਾਸੀ ਭੇਜ ਕੇ ਉਸ ਨੂੰ ਬੁਲਾ ਲਿਆ ਅਤੇ ਪੋਸਤ, ਭੰਗ ਤੇ ਅਫ਼ੀਮ ਮੰਗਵਾ ਲਈ। ਕਈ ਤਰ੍ਹਾਂ ਨਾਲ ਉਸ ਨੂੰ ਪਿਲਾਈ ਅਤੇ ਬਹੁਤ ਮਸਤ ਕਰ ਕੇ ਗਲੇ ਨਾਲ ਲਗਾ ਲਿਆ।੩।

(ਉਸ ਨੇ) ਪਿਆਰੇ ਨੂੰ ਸ਼ਰਾਬ ਨਾਲ ਮਸਤ ਕਰ ਲਿਆ ਸੀ ਅਤੇ ਉਸ ਨੂੰ ਕਦੀ ਵੀ ਛਾਤੀ ਨਾਲੋਂ ਵਖ ਨਹੀਂ ਕਰਦੀ ਸੀ। (ਉਹ) ਅਨੇਕ ਢੰਗਾਂ ਨਾਲ ਜਫ਼ੀਆਂ ਪਾਉਂਦੀ ਸੀ ਅਤੇ ਦੋਹਾਂ ਗਲ੍ਹਾਂ ਨੂੰ ਚੁੰਮ ਕੇ ਬਲਿਹਾਰ ਜਾਂਦੀ ਸੀ।੪।

ਉਹ ਮਿਤਰ ਵੀ ਪੂਰੀ ਤਰ੍ਹਾਂ ਮਗਨ ਹੋ ਗਿਆ ਸੀ, (ਉਸ ਨੂੰ) ਛਡਿਆ ਨਹੀਂ ਜਾਂਦਾ ਸੀ। (ਦੋਵੇਂ) ਭਾਂਤ ਭਾਂਤ ਨਾਲ ਲਿਪਟ ਕੇ ਭੋਗ ਕਰਦੇ ਸਨ। ਚੁੰਬਨ ਅਤੇ ਆਲਿੰਗਨ ਲੈਂਦੇ ਸਨ ਅਤੇ ਅਨੇਕ ਤਰ੍ਹਾਂ ਦੇ ਆਸਣ ਦਿੰਦੇ ਸਨ।੫।

(ਉਹ) ਉਸ ਵਿਚ ਇਤਨੀ ਲੀਨ ਹੋ ਗਈ ਕਿ ਛਡਿਆ ਨਹੀਂ ਸੀ ਜਾਂਦਾ। ਉਸ ਨਾਲ ਅਨੇਕ ਪ੍ਰਕਾਰ ਨਾਲ ਲਿਪਟ ਕੇ ਸੁਖ ਪ੍ਰਾਪਤ ਕਰ ਰਹੀ ਸੀ। (ਰਾਜ ਕੁਮਾਰੀ ਸੋਚਣ ਲਗੀ ਕਿ) ਇਸ ਨਾਲ ਕਿਵੇਂ ਅਤੇ ਕਿਹੜੇ ਢੰਗ ਨਾਲ ਜਾਵਾਂ ਅਤੇ ਇਸ ਲਈ ਹੁਣ ਕੀ ਉਪਾ ਕਰਾਂ।੬।

(ਉਸ ਨੇ) ਜਾਣ ਬੁਝ ਕੇ ਇਕ ਬ੍ਰਾਹਮਣ ਨੂੰ ਮਾਰ ਦਿੱਤਾ ਅਤੇ ਰਾਜੇ ਪਾਸ ਜਾ ਕੇ ਇਸ ਤਰ੍ਹਾਂ ਕਿਹਾ-- (ਮੈਂਥੋਂ ਬਹੁਤ ਵੱਡਾ ਪਾਪ ਹੋਇਆ ਹੈ, ਇਸ ਲਈ) ਹੁਣ ਮੈਂ ਜਾ ਕੇ (ਕਾਸ਼ੀ ਵਿਚ) ਕਲਵਤ੍ਰ ਲਵਾਂਗੀ ਅਤੇ (ਉਸ ਨਾਲ ਆਪਣੇ ਆਪ ਨੂੰ ਚਿਰਵਾ ਕੇ) ਦੇਹ ਪਲਟ ਕੇ ਸਵਰਗ ਵਿਚ ਜਾਵਾਂਗੀ।੭।

ਪਿਤਾ ਰੋਕਦਾ ਰਿਹਾ, ਪਰ ਉਸ ਨੇ ਇਕ ਨ ਮੰਨੀ। ਰਾਣੀ ਵੀ (ਉਸ ਦੇ) ਪੈਰਾਂ ਨਾਲ ਲਿਪਟਦੀ ਰਹੀ। ਮੰਤਰ ਦੀ ਸ਼ਕਤੀ ਨਾਲ ਉਸ ਨੇ ਕਲਵਤ੍ਰ ਨੂੰ ਸਿਰ ਉਤੇ ਧਾਰਨ ਕੀਤਾ ਪਰ ਉਸ ਨਾਲ ਉਸ ਦਾ ਇਕ ਵਾਲ ਵੀ ਵਿੰਗਾ ਨ ਹੋਇਆ।੮।

(ਅਜਿਹਾ ਕੌਤਕ ਰਚਿਆ ਕਿ) ਸਭ ਨੇ ਵੇਖ ਲਿਆ ਕਿ ਇਸ ਨੂੰ ਕਲਵਤ੍ਰ ਲਿਆ ਹੈ। ਇਸ ਤਰ੍ਹਾਂ ਨਾਲ (ਉਸ ਨੇ) ਉਨ੍ਹਾਂ ਦੀ ਦ੍ਰਿਸ਼ਟੀ-ਬੰਦ ਕੀਤਾ। ਆਪ ਮਿਤਰ ਦੇ ਘਰ ਚਲੀ ਗਈ। ਉਸ ਇਸਤਰੀ ਦਾ ਭੇਦ ਕਿਸੇ ਨੇ ਵੀ ਨ ਸਮਝਿਆ।੯।

*ਦੋਹਰਾ*

ਇਹ ਬਿਧਿ ਛਲਿ ਪਿਤੁ ਮਾਤ ਕਹ ਗਈ ਮਿਤ੍ਰ ਕੇ ਸੰਗ।
ਕਬਿ ਸ੍ਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ। ੧੦। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੦੦। ੭੦੯੨। ਅਫਜੂੰ।*

*ਚੌਪਈ*

ਪਾਤਿਸਾਹ ਕਾਰੂੰ ਇਕ ਸੁਨਿਯਤ। ਅਮਿਤ ਤੇਜ ਜਾ ਕੋ ਜਗ ਗੁਨਿਯਤ।
ਜਿਹ ਧਨ ਭਰੇ ਚਿਹਲ ਭੰਡਾਰਾ। ਆਵਤ ਜਿਨ ਕਾ ਪਾਰ ਨ ਵਾਰਾ। ੧।

ਤਿਹ ਪੁਰ ਸਾਹ ਸੁਤਾ ਇਕ ਸੁਨਿਯਤ। ਜਾਨੁਕ ਚਿਤ੍ਰ ਪੁਤ੍ਰਕਾ ਗੁਨਿਯਤ।
ਨਿਰਖ ਭੂਪ ਕਾ ਰੂਪ ਲੁਭਾਈ। ਏਕ ਸਹਚਰੀ ਤਹਾ ਪਠਾਈ। ੨।

ਕੁਅਰਿ ਬਸੰਤ ਤਵਨਿ ਕਾ ਨਾਮਾ। ਜਿਹ ਸਮਾਨ ਭੀ ਔਰ ਨ ਬਾਮਾ।
ਸੋ ਕਾਰੂੰ ਕੀ ਛਬਿ ਲਖਿ ਅਟਿਕੀ। ਬਿਸਰਿ ਗਈ ਸਭ ਹੀ ਸੁਧਿ ਘਟ ਕੀ। ੩।

*ਅੜਿਲ*

ਸਖੀ ਸੁਭੂਖਨ ਦੇ ਤਹ ਦਈ ਪਠਾਇ ਕੈ।
ਮੋਰੀ ਕਹੀ ਸਜਨ ਸੌ ਕਹਿਯਹੁ ਜਾਇ ਕੈ।
ਪ੍ਰਣਤਿ ਹਮਾਰੀ ਮੀਤ ਕਹਾ ਸੁਨਿ ਲੀਜਿਯੈ।
ਹੋ ਜਸਿ ਤਵ ਤ੍ਰਿਯ ਗ੍ਰਿਹ ਏਕ ਦੁਤਿਯ ਮੁਹਿ ਕੀਜਿਯੈ। ੪।

*ਚੌਪਈ*

ਕੁਅਰਿ ਕੁਅਰਿ ਕੀ ਬਾਤ ਬਖਾਨੀ। ਰਾਜ ਕੁਅਰਿ ਕਰਿ ਏਕ ਨ ਮਾਨੀ।
ਇਮਿ ਸਖਿ ਜਾਇ ਤਾਹਿ ਸੁਧਿ ਦਈ। ਕੁਅਰਿ ਬਸੰਤ ਰਿਸਾਕੁਲ ਭਈ। ੫।

ਤਤ ਛਿਨ ਸੁਰੰਗ ਧਾਮ ਨਿਜੁ ਦਈ। ਨ੍ਰਿਪ ਕੇ ਸਦਨ ਨਿਕਾਰਤ ਭਈ।
ਚਾਲਿਸ ਗੰਜ ਦਰਬ ਕੇ ਜੇਤੇ। ਨਿਜੁ ਆਲੈ ਰਾਖੇ ਲੈ ਤੇਤੇ। ੬।

ਮੂੜ ਭੂਪ ਕਛੁ ਬਾਤ ਨ ਪਾਈ। ਕਿਹ ਬਿਧਿ ਧਨ ਤ੍ਰਿਯ ਲਿਯਾ ਚੁਰਾਈ।
ਛੋਰਿ ਭੰਡਾਰ ਬਿਲੋਕੈ ਕਹਾ। ਪੈਸਾ ਏਕ ਨ ਧਨ ਗ੍ਰਿਹ ਰਹਾ। ੭।

*ਅੜਿਲ*

ਅਧਿਕ ਦੁਖਿਤ ਹ੍ਵੈ ਲੋਗਨ ਲਿਯਾ ਬੁਲਾਇ ਕੈ।
ਭਾਤਿ ਭਾਤਿ ਤਿਨ ਪ੍ਰਤਿ ਕਹ ਦੂਖ ਬਨਾਇ ਕੈ।
ਐਸਾ ਕਵਨ ਕੁਕਰਮ ਕਹੋ ਹਮ ਤੇ ਭਯੋ।
ਹੋ ਜਿਹ ਕਾਰਨ ਤੇ ਗ੍ਰਿਹ ਚਾਲਿਸ ਕਾ ਧਨ ਗਯੋ। ੮।

*ਦੋਹਰਾ*

ਇਸ ਤਰ੍ਹਾਂ ਨਾਲ ਮਾਤਾ ਪਿਤਾ ਨੂੰ ਛਲ ਕੇ ਮਿਤਰ ਦੇ ਨਾਲ ਚਲੀ ਗਈ। ਕਵੀ ਸ਼ਿਆਮ ਕਹਿੰਦੇ ਹਨ, ਤਦ ਹੀ ਕਥਾ ਪ੍ਰਸੰਗ ਸਮਾਪਤ ਹੋ ਗਿਆ।੧੦।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੦੦। ੭੦੮੨। ਚਲਦਾ।*

*ਚੌਪਈ*

ਕਾਰੂੰ ਨਾਂ ਦਾ ਇਕ ਰਾਜਾ ਸੁਣੀਂਦਾ ਸੀ। ਜਿਸ ਦਾ ਜਗਤ ਵਿਚ ਅਮਿਤ ਤੇਜ ਮੰਨਿਆ ਜਾਂਦਾ ਸੀ। ਉਸ ਦੇ ਘਰ ਚਾਲੀ ('ਚਿਹਲ') ਖ਼ਜ਼ਾਨੇ ਭਰੇ ਹੁੰਦੇ ਸਨ। ਜਿਨ੍ਹਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ਸੀ।੧।

ਉਸ ਨਗਰ ਵਿਚ ਇਕ ਸ਼ਾਹ ਦੀ ਪੁੱਤਰੀ ਸੁਣੀਂਦੀ ਸੀ। ਉਹ ਚਿਤਰ ਪੁਤਲੀ ਵਾਂਗ (ਬਹੁਤ ਹੀ ਸੁੰਦਰ) ਵਿਚਾਰੀ ਜਾਂਦੀ ਸੀ। ਉਹ ਰਾਜੇ ਦਾ ਰੂਪ ਵੇਖ ਕੇ ਮੋਹਿਤ ਹੋ ਗਈ। ਇਕ ਦਾਸੀ ਨੂੰ ਉਸ ਪਾਸ ਭੇਜਿਆ।੨।

ਉਸ (ਇਸਤਰੀ) ਦਾ ਨਾਂ ਬਸੰਤ ਕੁਮਾਰੀ ਸੀ। ਉਸ ਵਰਗੀ ਕੋਈ ਹੋਰ ਇਸਤਰੀ ਨਹੀਂ ਹੋਈ ਸੀ। ਉਹ ਕਾਰੂੰ (ਬਾਦਸ਼ਾਹ) ਦੀ ਸੁੰਦਰਤਾ ਨੂੰ ਵੇਖ ਕੇ ਅਟਕ ਗਈ। ਉਸ ਨੂੰ (ਆਪਣੇ) ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲ ਗਈ।੩।

*ਅੜਿਲ*

ਸੁਭੁਖਨ ਦੇ (ਦੇਈ) ਨਾਂ ਦੀ ਸਖੀ ਨੂੰ ਉਥੇ ਭੇਜਿਆ (ਅਤੇ ਕਿਹਾ ਕਿ) ਮੇਰੀ ਕਹੀ ਹੋਈ ਗੱਲ ਸੱਜਨ ਨੂੰ ਜਾ ਕੇ ਕਹਿ। (ਅਤੇ ਇਹ ਵੀ) ਕਹਿਣਾ-- ਹੇ ਮਿਤਰ! ਮੇਰੀ ਬੇਨਤੀ ਸੁਣ ਲਵੋ। ਜੇ ਤੁਹਾਡੇ ਘਰ ਇਕ ਇਸਤਰੀ ਹੋਵੇ, ਤਾਂ ਮੈਨੂੰ ਦੂਜੀ ਵਜੋਂ ਰਖ ਲਵੋ।੪।

*ਚੌਪਈ*

ਇਸਤਰੀ (ਦਾਸੀ) ਨੇ ਰਾਜ ਕੁਮਾਰੀ ਦੀ ਗੱਲ ਬਖਾਨ ਕੀਤੀ। (ਪਰ ਬਾਦਸ਼ਾਹ ਨੇ) ਰਾਜ ਕੁਮਾਰੀ ਦੀ ਇਕ ਨ ਮੰਨੀ। ਇਸ ਗੱਲ ਦੀ ਸਾਰੀ ਖ਼ਬਰ (ਦਾਸੀ ਨੇ) ਰਾਜ ਕੁਮਾਰੀ ਨੂੰ ਜਾ ਕੇ ਦਿੱਤੀ, ਤਾਂ ਬਸੰਤ ਕੁਮਾਰੀ ਰੋਹ ਨਾਲ ਵਿਆਕੁਲ ਹੋ ਗਈ।੫।

(ਤਦ ਉਸ ਨੇ) ਤੁਰਤ ਆਪਣੇ ਘਰ ਵਿਚ ਸੁਰੰਗ ਬਣਾਈ ਅਤੇ ਰਾਜੇ ਦੇ ਮਹੱਲ ਵਿਚ ਜਾ ਕਢੀ। ਧਨ-ਦੌਲਤ ਦੇ ਜਿਤਨੇ ਵੀ ਚਾਲ੍ਹੀ ਖ਼ਜਾਨੇ ਸਨ, ਉਤਨਿਆਂ ਨੂੰ ਹੀ ਲਿਆ ਕੇ ਆਪਣੇ ਘਰ ਰਖ ਲਿਆ।੬।

ਮੂਰਖ ਰਾਜੇ ਨੇ ਕੁਝ ਵੀ ਗੱਲ ਨ ਸਮਝੀ ਕਿ ਇਸਤਰੀ ਨੇ ਕਿਵੇਂ ਧਨ ਚੁਰਾ ਲਿਆ। ਭੰਡਾਰ ਖੋਲ੍ਹ ਕੇ ਕੀ ਵੇਖਿਆ ਕਿ ਘਰ ਵਿਚ ਧਨ ਦਾ ਇਕ ਪੈਸਾ ਵੀ ਨਹੀਂ ਰਿਹਾ।੭।

*ਅੜਿਲ*

ਅਧਿਕ ਦੁਖੀ ਹੋ ਕੇ (ਬਾਦਸ਼ਾਹ ਨੇ) ਲੋਕਾਂ ਨੂੰ ਬੁਲਾ ਲਿਆ ਅਤੇ ਦੁਖੀ ਹੋ ਕੇ ਤਰ੍ਹਾਂ ਤਰ੍ਹਾਂ ਨਾਲ ਲੋਕਾਂ ਨੂੰ ਕਿਹਾ ਕਿ ਦਸੋ, ਮੇਰੇ ਤੋਂ ਅਜਿਹਾ ਕਿਹੜਾ ਕੁਕਰਮ ਹੋਇਆ ਹੈ ਜਿਸ ਕਰ ਕੇ ਚਾਲ੍ਹੀ ਖ਼ਜ਼ਾਨਿਆਂ ਦਾ ਧਨ ਚਲਿਆ ਗਿਆ ਹੈ।੮।

*ਚੌਪਈ*

ਸਭ ਲੋਗਨ ਇਹ ਭਾਤਿ ਬਿਚਾਰੀ। ਪ੍ਰਗਟ ਰਾਵ ਕੇ ਸਾਥ ਉਚਾਰੀ।
ਦਾਨ ਪੁੰਨ੍ਯ ਤੈ ਕਛੂ ਨ ਦਯੋ। ਤਿਹ ਤੇ ਗ੍ਰਿਹ ਕੋ ਸਭ ਧਨ ਗਯੋ। ੯।

ਸੁਨਿ ਜੁਹਾਕੁ ਪਾਯੋ ਇਹ ਬਿਧਿ ਜਬ। ਧਾਵਤ ਭਲੋ ਅਮਿਤ ਲੈ ਦਲ ਤਬ।
ਛੀਨਿ ਲਈ ਤਾ ਕੀ ਸਭ ਸਾਹੀ। ਕੁਅਰਿ ਬਸੰਤ ਨਾਰਿ ਕਰ ਬ੍ਯਾਹੀ। ੧੦।

*ਦੋਹਰਾ*

ਇਹ ਚਰਿਤ੍ਰ ਤਿਨ ਚੰਚਲਾ ਸਕਲ ਦਰਬ ਹਰਿ ਲੀਨ।
ਇਹ ਬਿਧਿ ਕੈ ਕਾਰੂੰ ਹਨਾ ਨਾਥ ਜੁਹਾਕਹਿ ਕੀਨ। ੧੧।

*ਚੌਪਈ*

ਲੋਗ ਆਜੁ ਲਗਿ ਬਾਤ ਨ ਜਾਨਤ। ਗੜਾ ਗੰਜ ਅਜੈ ਲੋਗ ਬਖਾਨਤ।
ਐਸੇ ਚਰਿਤ ਚੰਚਲਾ ਕਰਾ। ਕਾਰੂੰ ਮਾਰ ਜੁਹਾਕਹਿ ਬਰਾ। ੧੨। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਇਕ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੦੧। ੭੦੯੪। ਅਫਜੂੰ।*

*ਚੌਪਈ*

ਚਿੰਜੀ ਸਹਰ ਬਸਤ ਹੈ ਜਹਾ। ਚਿੰਗਸ ਸੈਨ ਨਰਾਧਿਪ ਤਹਾ।
ਗੈਹਰ ਮਤੀ ਨਾਰਿ ਤਿਹ ਕਹਿਯਤ। ਜਿਹ ਸਮ ਸੁਰ ਪੁਰ ਨਾਰਿ ਨ ਲਹਿਯਤ। ੧।

ਸਹਰ ਸੁਰੇਸ੍ਰਾਵਤੀ ਬਿਰਾਜੈ। ਜਾ ਕੌ ਨਿਰਖਿ ਇੰਦ੍ਰ ਪੁਰ ਲਾਜੈ।
ਬਲਵੰਡ ਸਿੰਘ ਸਾਹ ਇਕ ਸੁਨਿਯਤ। ਜਿਹ ਸਮਾਨ ਜਗ ਔਰ ਨ ਗੁਨਿਯਤ। ੨।

ਸਦਾ ਕੁਅਰਿ ਤਿਹ ਸੁਤਾ ਭਨਿਜੈ। ਚੰਦ੍ਰ ਸੂਰ ਲਖਿ ਜਾਹਿ ਅਰੁਝੈ।
ਅਪ੍ਰਮਾਨ ਦੁਤਿ ਜਾਤ ਨ ਕਹੀ। ਜਾਨੁਕ ਫੂਲਿ ਚੰਬੇਲੀ ਰਹੀ। ੩।

ਸਦਾ ਕੁਅਰਿ ਨਿਰਖਾ ਜਬ ਰਾਜਾ। ਤਬ ਹੀ ਸੀਲ ਤਵਨ ਕਾ ਭਾਜਾ।
ਸਖੀ ਏਕ ਨ੍ਰਿਪ ਤੀਰ ਪਠਾਈ। ਯੌ ਰਾਜਾ ਤਨ ਕਹੁ ਤੈ ਜਾਈ। ੪।

ਮੈ ਤਵ ਰੂਪ ਨਿਰਖਿ ਉਰਝਾਨੀ। ਮਦਨ ਤਾਪ ਤੇ ਭਈ ਦਿਵਾਨੀ।
ਏਕ ਬਾਰ ਤੁਮ ਮੁਝੈ ਬੁਲਾਵੋ। ਕਾਮ ਤਪਤ ਕਰਿ ਕੇਲ ਮਿਟਾਵੋ। ੫।

ਆਪਨ ਗ੍ਰਿਹ ਮੁਹਿ ਨ ਬੁਲਾਵਹੁ। ਏਕ ਬਾਰ ਮੋਰੇ ਗ੍ਰਿਹ ਆਵਹੁ।
ਮੋ ਸੰਗ ਕਰਿਯੈ ਮੈਨ ਬਿਲਾਸਾ। ਹਮ ਕਹ ਤੋਰਿ ਮਿਲਨ ਕੀ ਆਸਾ। ੬।

*ਚੌਪਈ*

ਸਾਰਿਆਂ ਲੋਕਾਂ ਨੇ ਇਸ ਤਰ੍ਹਾਂ ਸੋਚਿਆ ਅਤੇ ਰਾਜੇ ਨੂੰ ਸਾਫ਼ ਸਾਫ਼ ਕਿਹਾ -- ਤੂੰ ਦਾਨ ਪੁੰਨ ਕੁਝ ਨਹੀਂ ਕੀਤਾ, ਇਸ ਲਈ ਘਰ ਦਾ ਸਾਰਾ ਧਨ ਚਲਾ ਗਿਆ ਹੈ।੯।

ਜਦ ਜੁਹਾਕ (ਬਾਦਸ਼ਾਹ) ਨੇ ਇਸ ਤਰ੍ਹਾਂ ਸੁਣਿਆ, ਤਦ ਬਹੁਤ ਸੈਨਾ ਲੈ ਕੇ ਚੜ੍ਹ ਆਇਆ। ਉਸ ਦੀ ਸਾਰੀ ਬਾਦਸ਼ਾਹੀ ਖੋਹ ਲਈ ਅਤੇ ਬਸੰਤ ਕੁਮਾਰੀ ਨੂੰ ਵਿਆਹ ਕੇ ਆਪਣੀ ਇਸਤਰੀ ਬਣਾ ਲਿਆ।੧੦।

*ਦੋਹਰਾ*

ਉਸ ਇਸਤਰੀ ਨੇ ਇਹ ਚਰਿਤ੍ਰ ਕਰ ਕੇ ਸਾਰਾ ਧਨ ਹਰ ਲਿਆ। ਇਸ ਤਰ੍ਹਾਂ ਨਾਲ ਕਾਰੂੰ (ਬਾਦਸ਼ਾਹ) ਨੂੰ ਮਾਰ ਦਿੱਤਾ ਅਤੇ ਜੁਹਾਕ ਨੂੰ ਪਤੀ ਬਣਾ ਲਿਆ।੧੧।

*ਚੌਪਈ*

ਲੋਕੀਂ ਅਜ ਤਕ ਅਸਲ ਗੱਲ ਨਹੀਂ ਜਾਣਦੇ ਅਤੇ ਹੁਣ ਤਕ ਖ਼ਜ਼ਾਨਾ ਦਬਿਆ ਹੋਇਆ ਦਸਦੇ ਹਨ। ਇਸਤਰੀ ਨੇ ਅਜਿਹਾ ਚਰਿਤ੍ਰ ਕੀਤਾ। ਕਾਰੂੰ ਨੂੰ ਮਾਰ ਕੇ ਜੁਹਾਕ ਨੂੰ ਵਰ ਲਿਆ।੧੨।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੦੧। ੭੦੯੪। ਚਲਦਾ।*

*ਚੌਪਈ*

ਜਿਥੇ ਚਿੰਜੀ ਨਾਂ ਦਾ ਨਗਰ ਵਸਦਾ ਸੀ, ਉਥੇ ਚਿੰਗਸ ਸੈਨ ਨਾਂ ਦਾ ਰਾਜਾ (ਰਾਜ ਕਰਦਾ) ਸੀ। ਉਸ ਦੀ ਪਤਨੀ ਗੈਹਰ ਮਤੀ ਕਹੀ ਜਾਂਦੀ ਸੀ, ਜਿਸ ਵਰਗੀ ਸਵਰਗ ਵਿਚ ਵੀ ਇਸਤਰੀ ਨਹੀਂ ਮਿਲਦੀ ਸੀ।੧।

ਇਕ ਸੁਰੇਸ੍ਰਾਵਤੀ ਨਾਂ ਦੇ ਸ਼ਹਿਰ ਸੀ, ਜਿਸ (ਦੀ ਸੁੰਦਰਤਾ ਨੂੰ ਵੇਖ ਕੇ) ਇੰਦਰ ਪੁਰੀ ਵੀ ਲਜਾਉਂਦੀ ਸੀ। ਬਲਵੰਡ ਸਿੰਘ ਨਾਂ ਦਾ ਇਕ ਸ਼ਾਹ ਸੁਣੀਂਦਾ ਸੀ ਜਿਸ ਵਰਗਾ ਸੰਸਾਰ ਵਿਚ ਕੋਈ ਹੋਰ ਨਹੀਂ ਗਿਣਿਆਂ ਜਾਂਦਾ ਸੀ।੨।

ਉਸ ਦੀ ਸਦਾ ਕੁਮਾਰੀ ਨਾਂ ਦੀ ਪੁੱਤਰੀ ਦਸੀ ਜਾਂਦੀ ਸੀ, ਜਿਸ ਨੂੰ ਵੇਖ ਕੇ ਸੂਰਜ ਅਤੇ ਚੰਦ੍ਰਮਾ ਵੀ ਉਲਝ ਜਾਂਦੇ ਸਨ। ਉਸ ਦੀ ਅਸੀਮ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਇੰਜ ਲਗਦਾ ਸੀ) ਮਾਨੋ ਚੰਬੇਲੀ ਦਾ ਫੁਲ ਹੋਵੇ।੩।

ਸਦਾ ਕੁਮਾਰੀ ਨੇ ਜਦ ਰਾਜੇ ਨੂੰ ਵੇਖਿਆ, ਤਦ ਹੀ ਉਸ ਦਾ ਸ਼ੀਲ (ਸੰਜਮ) ਖ਼ਤਮ ਹੋ ਗਿਆ। ਉਸ ਨੇ ਇਕ ਦਾਸੀ ਨੂੰ ਰਾਜੇ ਕੋਲ ਭੇਜਿਆ (ਅਤੇ ਉਸ ਨੂੰ ਸਮਝਾਇਆ ਕਿ) ਰਾਜੇ ਪਾਸ ਜਾ ਕੇ ਇਸ ਤਰ੍ਹਾਂ ਕਹੀਂ--।੪।

ਮੈਂ ਤੇਰਾ ਰੂਪ ਵੇਖ ਕੇ ਮੋਹਿਤ ਹੋ ਗਈ ਹਾਂ ਅਤੇ ਕਾਮ ਦੀ ਤਪਸ਼ ਨਾਲ ਦੀਵਾਨੀ ਹੋ ਗਈ ਹਾਂ। ਇਕ ਵਾਰ ਤੁਸੀਂ ਮੈਨੂੰ (ਆਪਣੇ ਕੋਲ) ਬੁਲਾਓ ਅਤੇ ਰਤੀ-ਕ੍ਰੀੜਾ ਕਰ ਕੇ ਕਾਮ ਦੀ ਤਪਸ਼ ਨੂੰ ਮਿਟਾਓ।੫।

(ਜੇ) ਆਪਣੇ ਘਰ ਨਹੀਂ ਬੁਲਾਉਂਦੇ ਤਾਂ ਇਕ ਵਾਰ ਮੇਰੇ ਘਰ ਹੀ ਆ ਜਾਓ। ਮੇਰੇ ਨਾਲ ਕਾਮੁਕ ਵਿਲਾਸ ਕਰੋ। ਮੈਨੂੰ ਤੁਹਾਡੇ ਮਿਲਣ ਦੀ ਹੀ ਆਸ ਹੈ।੬।

ਭੂਪ ਕੁਅਰਿ ਵਹੁ ਗ੍ਰਿਹ ਨ ਬੁਲਾਈ। ਆਪੁ ਜਾਇ ਤਿਹ ਸੇਜ ਸੁਹਾਈ।
ਦੀਪ ਦਾਨ ਤਰੁਨੀ ਤਿਨ ਕੀਨਾ। ਅਰਘ ਧੂਪ ਰਾਜਾ ਕਹ ਦੀਨਾ। ੭।

ਸੁਭਰ ਸੇਜ ਊਪਰ ਬੈਠਾਯੋ। ਭਾਂਗ ਅਫੀਮ ਸਰਾਬ ਮੰਗਾਯੋ।
ਪ੍ਰਥਮ ਕਹਾ ਨ੍ਰਿਪ ਸੌ ਇਨ ਪੀਜੈ। ਬਹੁਰਿ ਮੁਝੈ ਮਦਨੰਕੁਸ ਦੀਜੈ। ੮।

ਸੁਨਤ ਬਚਨ ਇਹ ਭੂਪ ਨ ਮਾਨਾ। ਜਮ ਕੇ ਡੰਡ ਤ੍ਰਾਸ ਤਰਸਾਨਾ।
ਕਹਿਯੋ ਨ ਮੈ ਤੋਸੋ ਰਤਿ ਕਰਿਹੋ। ਘੋਰ ਨਰਕ ਮੋ ਭੂਲਿ ਨ ਪਰਿਹੌ। ੯।

ਤਿਮਿ ਤਿਮਿ ਤ੍ਰਿਯ ਅੰਚਰ ਗਰਿ ਡਾਰੈ। ਜੋਰਿ ਜੋਰਿ ਦ੍ਰਿਗ ਨ੍ਰਿਪਹਿ ਨਿਹਾਰੈ।
ਹਾਇ ਹਾਇ ਮੁਹਿ ਭੂਪਤਿ ਭਜਿਯੈ। ਕਾਮ ਕ੍ਰਿਯਾ ਮੋਰੇ ਸੰਗ ਸਜਿਯੈ। ੧੦।

ਨਹਿ ਨਹਿ ਪੁਨਿ ਜਿਮਿ ਜਿਮਿ ਨ੍ਰਿਪ ਕਰੈ। ਤਿਮਿ ਤਿਮਿ ਚਰਨ ਚੰਚਲਾ ਪਰੈ।
ਹਹਾ ਨ੍ਰਿਪਤਿ ਮੁਹਿ ਕਰਹੁ ਬਿਲਾਸਾ। ਕਾਮ ਭੋਗ ਕੀ ਪੂਰਵਹੁ ਆਸਾ। ੧੧।

ਕਹਾ ਕਰੌ ਕਹੁ ਕਹਾ ਪਧਾਰੌ। ਆਪ ਮਰੈ ਕੈ ਮੁਝੈ ਸੰਘਾਰੌ।
ਹਾਇ ਹਾਇ ਮੁਹਿ ਭੋਗ ਨ ਕਰਈ। ਤਾ ਤੇ ਜੀਅ ਹਮਾਰਾ ਜਰਈ। ੧੨।

*ਸਵੈਯਾ*

ਆਸਨ ਔਰ ਅਲਿੰਗਨ ਚੁੰਬਨ ਆਜੁ ਭਲੇ ਤੁਮਰੇ ਕਸਿ ਲੈ ਹੌ।
ਰੀਝਿ ਹੈ ਜੌਨ ਉਪਾਇ ਗੁਮਾਨੀ ਤੈ ਤਾਹਿ ਉਪਾਇ ਸੋ ਤੋਹਿ ਰਿਝੈ ਹੌ।
ਪੋਸਤ ਭਾਗ ਅਫੀਮ ਸਰਾਬ ਖਵਾਇ ਤੁਮੈ ਤਬ ਆਪੁ ਚੜੈ ਹੌ।
ਕੋਟ ਉਪਾਵ ਕਰੌ ਕ੍ਯੋ ਨ ਮੀਤ ਪੈ ਕੇਲ ਕਰੇ ਬਿਨੁ ਜਾਨ ਨ ਦੈ ਹੌ। ੧੩।

ਕੇਤਿਯੈ ਬਾਤ ਬਨਾਇ ਕਹੌ ਕਿਨ ਕੇਲ ਕਰੇ ਬਿਨੁ ਮੈ ਨ ਟਰੌਗੀ।
ਆਜੁ ਮਿਲੇ ਤੁਮਰੇ ਬਿਨੁ ਮੈ ਤਵ ਰੂਪ ਚਿਤਾਰਿ ਚਿਤਾਰਿ ਜਰੌਗੀ।
ਹਾਰ ਸਿੰਗਾਰ ਸਭੈ ਘਰ ਬਾਰ ਸੁ ਏਕਹਿ ਬਾਰ ਬਿਸਾਰਿ ਧਰੌਗੀ।
ਕੈ ਕਰਿ ਪ੍ਯਾਰ ਮਿਲੋ ਇਕ ਬਾਰ ਕਿ ਯਾਰ ਬਿਨਾ ਉਰ ਫਾਰਿ ਮਰੌਗੀ।੧੪।

ਸੁੰਦਰ ਕੇਲ ਕਰੋ ਹਮਰੇ ਸੰਗ ਮੈ ਤੁਮਰੌ ਲਖਿ ਰੂਪ ਬਿਕਾਨੀ।
ਠਾਵ ਨਹੀ ਜਹਾ ਜਾਉ ਕ੍ਰਿਪਾਨਿਧਿ ਆਜੁ ਭਈ ਦੁਤਿ ਦੇਖ ਦਿਵਾਨੀ।
ਹੌ ਅਟਕੀ ਤਵ ਹੇਰਿ ਪ੍ਰਭਾ ਤੁਮ ਬਾਧਿ ਰਹੈ ਕਸਿ ਮੌਨ ਗੁਮਾਨੀ।
ਜਾਨਤ ਘਾਤ ਨ ਮਾਨਤ ਬਾਤ ਸੁ ਜਾਤ ਬਿਹਾਤ ਦੁਹੂੰਨ ਕੀ ਜ੍ਵਾਨੀ। ੧੫।

ਜੇਤਿਕ ਪ੍ਰੀਤਿ ਕੀ ਰੀਤਿ ਕੀ ਬਾਤ ਸੁ ਸਾਹ ਸੁਤਾ ਨ੍ਰਿਪ ਤੀਰ ਬਖਾਨੀ।
ਚੌਕ ਰਹਾ ਚਹੂੰ ਓਰ ਚਿਤੈ ਕਰਿ ਬਾਧਿ ਰਹਾ ਮੁਖ ਮੌਨ ਗੁਮਾਨੀ।
ਹਾਹਿ ਰਹੀ ਕਹਿ ਪਾਇ ਰਹੀ ਗਹਿ ਗਾਇ ਥਕੀ ਗੁਨ ਏਕ ਨ ਜਾਨੀ।
ਬਾਧਿ ਰਹਾ ਜੜ ਮੋਨਿ ਮਹਾ ਓਹਿ ਕੋਟਿ ਕਹੀ ਇਹ ਏਕ ਨ ਮਾਨੀ। ੧੬।

ਰਾਜੇ ਨੇ ਕੁਮਾਰੀ ਨੂੰ (ਆਪਣੇ) ਘਰ ਨ ਬੁਲਾਇਆ ਅਤੇ ਆਪ ਜਾ ਕੇ ਉਸ ਦੀ ਸੇਜ ਨੂੰ ਸੁਸ਼ੋਭਿਤ ਕੀਤਾ। ਇਸਤਰੀ ਨੇ ਰਾਜੇ ਦਾ ਦੀਪਕ ਜਲਾ ਕੇ ਅਤੇ ਧੂਪ ਅਤੇ ਅਰਗ ਚੜ੍ਹਾ ਕੇ ਸੁਆਗਤ ਕੀਤਾ।੭।

ਸੁੰਦਰ ਸੇਜ ਉਤੇ ਬਿਠਾਇਆ ਅਤੇ ਭੰਗ, ਅਫ਼ੀਮ ਤੇ ਸ਼ਰਾਬ ਮੰਗਾਈ। ਰਾਜੇ ਨੂੰ ਕਿਹਾ ਕਿ ਪਹਿਲਾਂ ਇਨ੍ਹਾਂ ਨੂੰ ਪੀਓ ਅਤੇ ਫਿਰ ਮੈਨੂੰ ਮਦਨਾਂਕੁਸ਼ (ਪੁਰਸ਼ ਇੰਦਰੀ) ਦਿਓ।੮।

ਇਹ ਗੱਲ ਸੁਣ ਕੇ ਰਾਜਾ ਨ ਮੰਨਿਆ ਅਤੇ ਜਮ ਦੇ ਡੰਡੇ ਦੇ ਭੈ ਤੋਂ ਘਬਰਾ ਗਿਆ। ਕਹਿਣ ਲਗਾ ਕਿ ਮੈਂ ਤੇਰੇ ਨਾਲ ਸੰਯੋਗ ਨਹੀਂ ਕਰਾਂਗਾ ਅਤੇ ਭੁਲ ਕੇ ਵੀ ਭਿਆਨਕ ਨਰਕ ਵਿਚ ਨਹੀਂ ਪਵਾਂਗਾ।੯।

(ਰਾਜੇ ਦੇ ਨਾਂਹ ਕਰਨ ਦੇ ਬਾਵਜੂਦ) ਤਿਵੇਂ ਤਿਵੇਂ (ਇਸਤਰੀ) ਗਲੇ ਵਿਚ ਪਲੂ ਪਾਉਂਦੀ ਸੀ ਅਤੇ ਅੱਖਾਂ ਜੋੜ ਜੋੜ ਕੇ ਰਾਜੇ ਨੂੰ ਵੇਖਦੀ ਸੀ। (ਉਹ) 'ਹਾਇ ਹਾਇ' ( ਕਰ ਕੇ ਕਹਿੰਦੀ ਸੀ) ਹੇ ਰਾਜਨ! ਮੇਰੇ ਨਾਲ ਭੋਗ ਵਿਲਾਸ ਕਰੋ ਅਤੇ ਮੇਰੇ ਨਾਲ ਕਾਮ-ਲੀਲ੍ਹਾ ਰਚਾਓ।੧੦।

ਰਾਜਾ ਫਿਰ ਜਿਵੇਂ ਜਿਵੇਂ 'ਨਾਂਹ ਨਾਂਹ' ਕਰਦਾ ਸੀ, ਤਿਵੇਂ ਤਿਵੇਂ ਇਸਤਰੀ ਚਰਨੀਂ ਪੈਂਦੀ ਸੀ। (ਅਤੇ ਕਹਿੰਦੀ ਸੀ) ਹਾ ਹਾ ਰਾਜਨ! ਮੇਰੇ ਨਾਲ ਵਿਲਾਸ ਕਰੋ ਅਤੇ (ਮੇਰੀ) ਕਾਮ ਭੋਗ ਦੀ ਆਸ ਪੂਰੀ ਕਰੋ।੧੧।

ਦਸੋ, ਮੈਂ ਕੀ ਕਰਾਂ, ਕਿਥੇ ਜਾਵਾਂ, ਆਪ ਮਰ ਜਾਵਾਂ ਜਾਂ (ਤੁਸੀਂ) ਮੈਨੂੰ ਮਾਰ ਦਿਓ। 'ਹਾਇ ਹਾਇ' ਤੁਸੀਂ ਮੇਰੇ ਨਾਲ ਭੋਗ ਨਹੀਂ ਕਰ ਰਹੇ, ਜਿਸ ਕਰ ਕੇ ਮੇਰਾ ਜੀ ਸੜ ਰਿਹਾ ਹੈ।੧੨।

*ਸਵੈਯਾ*

ਮੈਂ ਅਜ ਤੁਹਾਡੇ ਨਾਲ ਆਸਣ, ਆਲਿੰਗਨ ਅਤੇ ਚੁੰਬਨ ਚੰਗੀ ਤਰ੍ਹਾਂ ਕਸ ਕੇ ਕਰਾਂਗੀ। ਜਿਸ ਉਪਾ ਨਾਲ ਹੇ ਗੁਮਾਨੀ ਰਾਜਨ! ਤੁਸੀਂ ਰੀਝੋਗੇ, ਉਹੀ ਉਪਾ ਕਰ ਕੇ ਤੁਹਾਨੂੰ ਰਿਝਾਵਾਂਗੀ। ਪੋਸਤ, ਭੰਗ, ਅਫ਼ੀਮ ਅਤੇ ਸ਼ਰਾਬ ਤੁਹਾਨੂੰ ਖਵਾ ਕੇ, ਤਦ ਆਪ ਚੜ੍ਹਾਵਾਂਗੀ। ਹੇ ਮਿਤਰ! ਭਾਵੇਂ ਕਰੋੜਾਂ ਉਪਾ ਕਿਉਂ ਨ ਕਰੋ, ਪਰ (ਤੁਹਾਨੂੰ) ਕਾਮ-ਕ੍ਰੀੜਾ ਕੀਤੇ ਬਿਨਾ ਜਾਣ ਨਹੀਂ ਦਿਆਂਗੀ।੧੩।

ਤੁਸੀਂ ਕਿਤਨੀਆਂ ਹੀ ਗੱਲਾਂ ਬਣਾ ਕੇ ਕਿਉਂ ਨ ਕਹੋ, ਮੈਂ ਰਤੀ-ਕ੍ਰੀੜਾ ਕੀਤੇ ਬਿਨਾ ਨਹੀਂ ਟਲਾਂਗੀ। ਅਜ ਤੁਹਾਡੇ ਮਿਲੇ ਬਿਨਾ, ਮੈਂ ਤੁਹਾਡੇ ਰੂਪ ਦਾ ਧਿਆਨ ਕਰ ਕਰ ਕੇ ਸੜਦੀ ਰਹਾਂਗੀ। ਸਾਰੇ ਹਾਰ ਸ਼ਿੰਗਾਰ ਅਤੇ ਘਰ ਬਾਰ ਇਕੋ ਹੀ ਵਾਰ ਭੁਲਾ ਦਿਆਂਗੀ। ਜਾਂ ਤਾਂ ਪਿਆਰ ਨਾਲ ਇਕ ਵਾਰ ਮਿਲੋ, ਨਹੀਂ ਤਾਂ ਯਾਰ ਤੋਂ ਬਿਨਾ ਮੈਂ ਛਾਤੀ ਪਾੜ ਦਿਆਂਗੀ।੧੪।

(ਹੇ ਰਾਜਨ!) ਮੇਰੇ ਨਾਲ ਕਾਮ-ਕ੍ਰੀੜਾ ਕਰੋ, ਮੈਂ ਤੇਰਾ ਰੂਪ ਵੇਖ ਕੇ ਵਿਕ ਗਈ ਹਾਂ। ਹੇ ਕ੍ਰਿਪਾ ਨਿਧਾਨ! ਕੋਈ ਥਾਂ ਨਹੀਂ, ਜਿਥੇ ਜਾਵਾਂ। (ਮੈਂ) ਅਜ ਤੁਹਾਡੀ ਸੁੰਦਰਤਾ ਨੂੰ ਵੇਖ ਕੇ ਦੀਵਾਨੀ ਹੋ ਗਈ ਹਾਂ। ਮੈਂ ਤੁਹਾਡੀ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਈ ਹਾਂ ਅਤੇ ਹੇ ਗੁਮਾਨੀ! ਤੁਸੀਂ ਕਿਸ ਲਈ ਮੌਨ ਧਾਰਨ ਕੀਤਾ ਹੋਇਆ ਹੈ। (ਤੁਸੀਂ) ਨ ਮੌਕਾ ਸਮਝ ਰਹੇ ਹੋ ਤੇ ਨ ਗੱਲ ਮੰਨ ਰਹੇ ਹੋ, ਦੋਹਾਂ ਦੀ ਜਵਾਨੀ ਵਿਅਰਥ ਵਿਚ ਬੀਤ ਰਹੀ ਹੈ।੧੫।

ਪ੍ਰੀਤ ਦੀ ਰੀਤ ਦੀ ਜਿਤਨੀ ਕੁ ਗੱਲ ਸੀ, ਸ਼ਾਹ ਦੀ ਪੁੱਤਰੀ ਨੇ ਰਾਜੇ ਪ੍ਰਤਿ ਕਹਿ ਦਿੱਤੀ। (ਰਾਜਾ) ਹੈਰਾਨ ਹੋ ਕੇ ਚੌਹਾਂ ਪਾਸੇ ਵੇਖ ਰਿਹਾ ਸੀ ਅਤੇ ਗੁਮਾਨੀ ਨੇ ਮੁਖ ਉਤੇ ਚੁਪ ਸਾਧੀ ਹੋਈ ਸੀ। (ਉਹ) 'ਹਾਇ ਹਾਇ' ਕਹਿੰਦੀ ਹੋਈ ਪੈਰਾਂ ਨੂੰ ਪਕੜਦੀ ਰਹੀ ਅਤੇ ਗੁਣ ਗਾ ਗਾ ਕੇ ਥਕ ਗਈ, (ਪਰ ਉਸ ਨੇ) ਇਕ ਨ ਸੁਣੀ। ਉਸ ਮੂਰਖ ਨੇ ਮੌਨ ਧਾਰਨ ਕਰੀ ਰਖਿਆ। ਉਸ ਨੇ ਅਨੇਕ ਗੱਲਾਂ ਕਹੀਆਂ, ਪਰ ਇਸ ਨੇ ਇਕ ਵੀ ਨ ਮੰਨੀ।੧੬।

*ਚੌਪਈ*

ਜਬ ਭੂਪਤਿ ਇਕ ਬਾਤ ਨ ਮਾਨੀ। ਸਾਹ ਸੁਤਾ ਤਬ ਅਧਿਕ ਰਿਸਾਨੀ।
ਸਖਿਯਨ ਨੈਨ ਸੈਨ ਕਰਿ ਦਈ। ਰਾਜਾ ਕੀ ਬਹੀਯਾ ਗਹਿ ਲਈ। ੧੭।

ਪਕਰਿ ਰਾਵ ਕੀ ਪਾਗ ਉਤਾਰੀ। ਪਨਹੀ ਮੂੰਡ ਸਾਤ ਸੈ ਝਾਰੀ।
ਦੁਤਿਯ ਪੁਰਖ ਕੋਈ ਤਿਹ ਨ ਨਿਹਾਰੌ। ਆਨਿ ਰਾਵ ਕੌ ਕਰੈ ਸਹਾਰੌ। ੧੮।

ਭੂਪ ਲਜਤ ਨਹਿ ਹਾਇ ਬਖਾਨੈ। ਜਿਨਿ ਕੋਈ ਨਰ ਮੁਝੈ ਪਛਾਨੈ।
ਸਾਹ ਸੁਤਾ ਇਤ ਨ੍ਰਿਪਹਿ ਨ ਛੋਰੈ। ਪਨਹੀ ਵਾਹਿ ਮੂੰਡ ਪਰ ਤੋਰੈ। ੧੯।

ਰਾਵ ਲਖਾ ਤ੍ਰਿਯ ਮੁਝੈ ਸੰਘਾਰੋ। ਕੋਈ ਨ ਪਹੁਚਾ ਸਿਵਕ ਹਮਾਰੋ।
ਅਬ ਯਹ ਮੁਝੈ ਨ ਜਾਨੈ ਦੈ ਹੈ। ਪਨੀ ਹਨਤ ਮ੍ਰਿਤ ਲੋਕ ਪਠੈ ਹੈ। ੨੦।

ਪਨਹੀ ਜਬ ਸੋਰਹ ਸੈ ਪਰੀ। ਤਬ ਰਾਜਾ ਕੀ ਆਖਿ ਉਘਰੀ।
ਇਹ ਅਬਲਾ ਗਹਿ ਮੋਹਿ ਸੰਘਰਿ ਹੈ। ਕਵਨ ਆਨਿ ਹੁਯਾ ਮੁਝੈ ਉਬਰਿ ਹੈ। ੨੧।

ਪੁਨਿ ਰਾਜਾ ਇਹ ਭਾਤਿ ਬਖਾਨੋ। ਮੈ ਤ੍ਰਿਯ ਤੋਰ ਚਰਿਤ੍ਰ ਨ ਜਾਨੋ।
ਅਬ ਜੂਤਿਨ ਸੋ ਮੁਝੈ ਨ ਮਾਰੋ। ਜੌ ਚਾਹੌ ਤੌ ਆਨਿ ਬਿਹਾਰੋ। ੨੨।

ਸਾਹ ਸੁਤਾ ਜਬ ਯੌ ਸੁਨਿ ਪਾਈ। ਨੈਨ ਸੈਨ ਦੈ ਸਖੀ ਹਟਾਈ।
ਆਪੁ ਗਈ ਰਾਜਾ ਪਹਿ ਧਾਇ। ਕਾਮ ਭੋਗ ਕੀਨਾ ਲਪਟਾਇ। ੨੩।

ਪੋਸਤ ਭਾਂਗ ਅਫੀਮ ਮਿਲਾਇ। ਆਸਨ ਤਾ ਤਰ ਦਿਯੋ ਬਨਾਇ।
ਚੁੰਬਨ ਰਾਇ ਅਲਿੰਗਨ ਲਏ। ਲਿੰਗ ਦੇਤ ਤਿਹ ਭਗ ਮੋ ਭਏ। ੨੪।

ਭਗ ਮੋ ਲਿੰਗ ਦਿਯੋ ਰਾਜਾ ਜਬ। ਰੁਚਿ ਉਪਜੀ ਤਰਨੀ ਕੇ ਜਿਯ ਤਬ।
ਲਪਟਿ ਲਪਟਿ ਆਸਨ ਤਰ ਗਈ। ਚੁੰਬਨ ਕਰਤ ਭੂਪ ਕੇ ਭਈ। ੨੫।

ਗਹਿ ਗਹਿ ਤਿਹ ਕੋ ਗਰੇ ਲਗਾਵਾ। ਆਸਨ ਸੌ ਆਸਨਹਿ ਛੁਹਾਵਾ।
ਅਧਰਨ ਸੌ ਦੋਊ ਅਧਰ ਲਗਾਈ। ਦੁਹੂੰ ਕੁਚਨ ਸੌ ਕੁਚਨ ਮਿਲਾਈ। ੨੬।

ਇਹ ਬਿਧਿ ਭੋਗ ਕਿਯਾ ਰਾਜਾ ਤਨ। ਜਿਹ ਬਿਧਿ ਰੁਚਾ ਚੰਚਲਾ ਕੇ ਮਨ।
ਬਹੁਰੌ ਰਾਵ ਬਿਦਾ ਕਰਿ ਦਿਯੋ। ਅਨਤ ਦੇਸ ਕੋ ਮਾਰਗ ਲਿਯੋ। ੨੭।

ਰਤਿ ਕਰਿ ਰਾਵ ਬਿਦਾ ਕਰਿ ਦਿਯਾ। ਐਸਾ ਚਰਿਤ ਚੰਚਲਾ ਕਿਯਾ।
ਅਵਰ ਪੁਰਖ ਸੌ ਰਾਵ ਨ ਭਾਖਾ। ਜੋ ਤ੍ਰਿਯ ਕਿਯ ਸੋ ਜਿਯ ਮੋ ਰਾਖਾ। ੨੮।

*ਚੌਪਈ*

ਜਦ ਰਾਜੇ ਨੇ ਇਕ ਗੱਲ ਵੀ ਨ ਮੰਨੀ, ਤਦ ਸ਼ਾਹ ਦੀ ਪੁੱਤਰੀ ਬਹੁਤ ਕ੍ਰੋਧਵਾਨ ਹੋਈ। (ਉਸ ਨੇ) ਸਖੀਆਂ ਨੂੰ ਅੱਖ ਦਾ ਇਸ਼ਾਰਾ ਕਰ ਦਿੱਤਾ ਅਤੇ (ਉਨ੍ਹਾਂ ਨੇ) ਰਾਜੇ ਦੀਆਂ ਬਾਂਹਵਾਂ ਪਕੜ ਲਈਆਂ।੧੭।

ਰਾਜੇ ਨੂੰ ਪਕੜ ਕੇ ਪਗ ਉਤਾਰ ਲਈ ਅਤੇ ਸਿਰ ਵਿਚ ਸੱਤ ਸੌ ਜੁਤੀਆਂ ਮਾਰੀਆਂ। ਉਥੇ ਕੋਈ ਹੋਰ ਪੁਰਸ਼ ਨਹੀਂ ਦਿਸਦਾ ਸੀ, ਜੋ ਆ ਕੇ ਰਾਜੇ ਦੀ ਸਹਾਇਤਾ ਕਰਦਾ।੧੮।

ਲਾਜ ਦਾ ਮਾਰਿਆ ਰਾਜਾ ਹਾਇ ਵੀ ਨਹੀਂ ਕਹਿ ਰਿਹਾ ਸੀ ਕਿ ਕਿਤੇ ਕੋਈ ਬੰਦਾ ਮੈਨੂੰ ਪਛਾਣ ਨ ਲਏ। ਸ਼ਾਹ ਦੀ ਪੁੱਤਰੀ ਇਸ ਤਰ੍ਹਾਂ ਰਾਜੇ ਨੂੰ ਛਡ ਨਹੀਂ ਰਹੀ ਸੀ ਅਤੇ ਜੁਤੀ ਉਸ ਦੇ ਸਿਰ ਉਤੇ ਤੋੜ ਰਹੀ ਸੀ।੧੯।

ਰਾਜੇ ਨੇ ਸਮਝ ਲਿਆ ਕਿ ਇਸਤਰੀ ਮੈਨੂੰ ਮਾਰ ਦੇਵੇਗੀ ਅਤੇ ਮੇਰਾ ਕੋਈ ਸੇਵਕ ਵੀ ਨਹੀਂ ਪਹੁੰਚਿਆ ਹੈ। ਹੁਣ ਇਹ ਮੈਨੂੰ ਜਾਣ ਨਹੀਂ ਦੇਵੇਗੀ ਅਤੇ ਜੁਤੀਆਂ ਮਾਰ ਕੇ ਮ੍ਰਿਤੂ ਦੇ ਲੋਕ ਵਿਚ ਪਹੁੰਚਾ ਦੇਵੇਗੀ।੨੦।

ਜਦ ਸੋਲ੍ਹਾਂ ਸੌ ਜੁਤੀਆਂ ਪੈ ਚੁਕੀਆਂ ਤਾਂ ਰਾਜੇ ਦੀ ਅੱਖ ਖੁਲ੍ਹੀ। (ਸੋਚਣ ਲਗਾ ਕਿ) ਇਹ ਅਬਲਾ ਮੈਨੂੰ ਪਕੜ ਕੇ ਮਾਰ ਦੇਵੇਗੀ, ਕੌਣ ਇਥੇ ਆ ਕੇ ਮੈਨੂੰ ਬਚਾਏਗਾ।੨੧।

ਫਿਰ ਰਾਜੇ ਨੇ ਇਸ ਤਰ੍ਹਾਂ ਕਿਹਾ--ਹੇ ਇਸਤਰੀ! ਮੈਂ ਤੇਰੇ ਚਰਿਤ੍ਰ ਨੂੰ ਜਾਣਿਆ ਨਹੀਂ ਸੀ। ਹੁਣ ਮੈਨੂੰ ਜੁਤੀਆਂ ਨਾਲ ਨ ਮਾਰੋ, ਜਿਵੇਂ ਚਾਹੋ, (ਮੇਰੇ ਨਾਲ) ਆ ਕੇ ਰਮਣ ਕਰੋ।੨੨।

ਸ਼ਾਹ ਦੀ ਪੁੱਤਰੀ ਨੇ ਜਦੋਂ ਇਸ ਤਰ੍ਹਾਂ ਸੁਣਿਆ ਤਾਂ ਅੱਖ ਦੇ ਇਸ਼ਾਰੇ ਨਾਲ ਸਖੀਆਂ ਨੂੰ ਹਟਾ ਦਿੱਤਾ। ਆਪ ਰਾਜੇ ਕੋਲ ਭਜ ਕੇ ਗਈ ਅਤੇ ਲਿਪਟ ਲਿਪਟ ਕੇ ਕਾਮ-ਭੋਗ ਕੀਤਾ।੨੩।

ਪੋਸਤ, ਭੰਗ ਅਤੇ ਅਫ਼ੀਮ ਮਿਲਾ ਕੇ (ਸੇਵਨ ਕੀਤਾ) ਅਤੇ ਉਸ ਹੇਠਾਂ ਚੰਗੀ ਤਰ੍ਹਾਂ ਆਸਣ ਜਮਾਏ। ਰਾਜੇ ਨੇ ਚੁੰਬਨ ਅਤੇ ਆਲਿੰਗਨ ਲਏ ਅਤੇ ਉਸ ਨਾਲ ਮਰਦਾਵਾਂ ਕਰਮ ਕੀਤਾ।੨੪।

ਜਦ ਰਾਜੇ ਨੇ ਪੁਰਸ਼ ਵਾਲਾ ਆਚਾਰ ਕੀਤਾ, ਤਦ ਇਸਤਰੀ ਦੇ ਮਨ ਵਿਚ ਬਹੁਤ ਰੁਚੀ ਪੈਦਾ ਹੋਈ। ਉਸ ਨੇ ਲਿਪਟ ਲਿਪਟ ਕੇ ਆਸਣ ਕੀਤੇ ਅਤੇ ਰਾਜੇ ਦੇ ਚੁੰਬਨ ਲੈਣ ਲਗੀ।੨੫।

ਉਸ ਨੂੰ ਪਕੜ ਪਕੜ ਕੇ ਗਲੇ ਨਾਲ ਲਗਾਇਆ ਅਤੇ ਆਸਣ ਨਾਲ ਆਸਣ ਛੋਹਾਇਆ। ਦੋਹਾਂ ਬੁਲ੍ਹਾਂ ਨਾਲ ਬੁਲ੍ਹ ਲਗਾਏ ਅਤੇ ਦੋਹਾਂ ਕੁਚਾਂ ਨਾਲ ਕੁਚ ਮਿਲਾਏ।੨੬।

ਉਸ ਨੇ ਰਾਜੇ ਨਾਲ ਇਸ ਤਰ੍ਹਾਂ ਦਾ ਭੋਗ ਕੀਤਾ ਜਿਹੋ ਜਿਹਾ ਇਸਤਰੀ ਦੇ ਮਨ ਨੂੰ ਚੰਗਾ ਲਗਾ। (ਉਸ ਨੇ) ਫਿਰ ਰਾਜੇ ਨੂੰ ਵਿਦਾ ਕਰ ਦਿੱਤਾ ਅਤੇ ਕਿਸੇ ਦੂਜੇ ਦੇਸ ਦਾ ਰਾਹ ਫੜਿਆ।੨੭।

ਰਤੀ-ਕ੍ਰੀੜਾ ਕਰ ਕੇ ਰਾਜੇ ਨੂੰ ਵਿਦਾ ਕਰ ਦਿੱਤਾ। ਇਸ ਤਰ੍ਹਾਂ ਦਾ ਚੰਚਲਾ ਨੇ ਚਰਿਤ੍ਰ ਕੀਤਾ। ਰਾਜੇ ਨੇ ਕਿਸੇ ਹੋਰ ਆਦਮੀ ਨੂੰ ਨ ਦਸਿਆ। ਜੋ ਇਸਤਰੀ ਨੇ ਕੀਤਾ, ਉਸ ਨੂੰ ਮਨ ਵਿਚ ਹੀ ਰਖਿਆ।੨੮।

*ਦੋਹਰਾ*

ਕਿਤਕ ਦਿਨਨ ਨ੍ਰਿਪ ਚੰਚਲਾ ਪੁਨਿ ਵਹੁ ਲਈ ਬੁਲਾਇ।
ਰਾਨੀ ਕਰਿ ਰਾਖੀ ਸਦਨ ਸਕਾ ਨ ਕੋ ਛਲ ਪਾਇ। ੨੯। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਦੋਇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੦੨। ੭੧੨੩। ਅਫਜੂੰ।*

*ਚੌਪਈ*

ਸੁਨ ਨ੍ਰਿਪ ਔਰ ਚਰਿਤ੍ਰ ਬਖਾਨੋ। ਜਿਹ ਬਿਧਿ ਕਿਯਾ ਚੰਚਲਾ ਜਾਨੋ।
ਅਨਦਾਵਤੀ ਨਗਰ ਇਕ ਸੋਹੈ। ਰਾਇ ਸਿੰਘ ਰਾਜਾ ਤਹ ਕੋ ਹੈ। ੧।

ਸਿਵਦੇਈ ਤਿਹ ਨਾਰਿ ਬਿਚਛਨ। ਰੂਪਵਾਨ ਗੁਨਵਾਨ ਸੁਲਛਨ।
ਰਾਜਾ ਆਪੁ ਚਰਿਤ੍ਰ ਬਨਾਵਤ। ਲਿਖਿ ਲਿਖਿ ਪੜਿ ਇਸਤ੍ਰਿਯਨ ਸੁਨਾਵਤ। ੨।

ਸਿਵਾ ਮਤੀ ਇਹ ਬਿਧਿ ਜਬ ਸੁਨੀ। ਅਧਿਕ ਬਿਹਸਿ ਕਰਿ ਮੂੰਡੀ ਧੁਨੀ।
ਅਸ ਕਰਿ ਇਸੈ ਚਰਿਤ੍ਰ ਦਿਖਾਊ। ਯਾਹ ਭਜੋ ਯਾਹੀ ਤੇ ਲਿਖਾਊ। ੩।

ਜਿਹ ਤਿਹ ਬਿਧਿ ਭੂਪਹਿ ਫੁਸਲਾਇ। ਮਿਲਤ ਭਈ ਦਿਨ ਹੀ ਕਹ ਆਇ।
ਆਨਿ ਗਰੇ ਤਾ ਕੇ ਲਪਟਾਈ। ਭਾਤਿ ਭਾਤਿ ਤਿਨ ਕੇਲ ਰਚਾਈ। ੪।

ਭਾਤਿ ਭਾਤਿ ਜਦ ਪਤਿਹ ਭਜਾ। ਤਊ ਨ ਤ੍ਰਿਯ ਆਸਨ ਤਿਹ ਤਜਾ।
ਭਾਤਿ ਭਾਤਿ ਉਰ ਸੋ ਉਰਝਾਨੀ। ਨਿਰਖਿ ਭੂਪ ਕਾ ਰੂਪ ਬਿਕਾਨੀ। ੫।

ਭੋਗ ਕਮਾਇ ਗਈ ਡੇਰੈ ਜਬ। ਸਖਿਯਨ ਸਾਥ ਬਖਾਨੋ ਇਮ ਤਬ।
ਇਹ ਰਾਜੈ ਮੁਹਿ ਆਜੁ ਬੁਲਾਯੋ। ਦਿਨ ਹੀ ਮੋ ਸੰਗ ਭੋਗ ਕਮਾਯੋ। ੬।

ਸਾਸੁ ਸਸੁਰ ਜਬ ਹੀ ਸੁਨ ਪਾਈ। ਔਰ ਸੁਨਤ ਭੀ ਸਗਲ ਲੁਗਾਈ।
ਆਜੁ ਰਾਜ ਯਾ ਸੋ ਰਤਿ ਮਾਨੀ। ਬੂਝਿ ਗਏ ਸਭ ਲੋਗ ਕਹਾਨੀ। ੭।

ਪੁਨਿ ਸਿਵ ਦੇ ਇਹ ਭਾਤਿ ਉਚਾਰੋ। ਮੈ ਦੇਖਤ ਥੀ ਹਿਯਾ ਤਿਹਾਰੋ।
ਬਾਤ ਕਹੇ ਮੁਹਿ ਏ ਕ੍ਯਾ ਕਰਿਹੈ। ਚੁਪ ਕਰਿ ਹੈ ਕਿ ਕੋਪ ਕਰਿ ਲਰਿਹੈ। ੮।

*ਅੜਿਲ*

ਦਿਨ ਕੋ ਐਸੋ ਕੋ ਤ੍ਰਿਯ ਕਰਮ ਕਮਾਵਈ।
ਦਿਖਤ ਜਾਰ ਕੋ ਧਾਮ ਨਾਰਿ ਕਿਮਿ ਜਾਵਈ।
ਐਸ ਕਾਜ ਕਰਿ ਕਵਨ ਕਹੋ ਕਿਮਿ ਭਾਖਿ ਹੈ।
ਹੋ ਅਪਨੇ ਚਿਤ ਕੀ ਬਾਤ ਚਿਤ ਮੋ ਰਾਖਿ ਹੈ। ੯।

*ਦੋਹਰਾ*

ਕਿਤਨਿਆਂ ਦਿਨਾਂ ਬਾਦ ਰਾਜੇ ਨੇ ਉਸ ਇਸਤਰੀ ਨੂੰ ਫਿਰ ਬੁਲਾ ਲਿਆ ਅਤੇ ਉਸ ਨੂੰ ਮਹੱਲ ਵਿਚ ਰਾਣੀ ਕਰ ਕੇ ਰਖ ਲਿਆ। (ਉਸ ਦੇ) ਛਲ ਨੂੰ ਕੋਈ ਵੀ ਨ ਸਮਝ ਸਕਿਆ।੨੯।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੦੨। ੭੧੨੩। ਚਲਦਾ।*

*ਚੌਪਈ*

ਹੇ ਰਾਜਨ! ਸੁਣੋ, ਇਕ ਹੋਰ ਚਰਿਤ੍ਰ ਕਹਿੰਦਾ ਹਾਂ ਜਿਸ ਤਰ੍ਹਾਂ ਉਸ ਇਸਤਰੀ ਨੇ ਕੀਤਾ ਸੀ, ਸੋ ਜਾਣ ਲਵੋ। ਅਨਦਾਵਤੀ ਨਾਂ ਦਾ ਇਕ ਨਗਰ ਹੁੰਦਾ ਸੀ। ਉਥੋਂ ਦਾ ਰਾਜਾ ਰਾਇ ਸਿੰਘ ਸੀ।੧।

ਉਸ ਦੀ ਸ਼ਿਵ ਦੇਈ ਨਾਂ ਦੀ ਸਿਆਣੀ ਇਸਤਰੀ ਸੀ। ਉਹ ਰੂਪਵਾਨ, ਗੁਣਵਾਨ ਅਤੇ ਚੰਗਿਆਂ ਲੱਛਣਾਂ ਵਾਲੀ ਸੀ। ਰਾਜਾ ਆਪ ਚਰਿਤ੍ਰ ਬਣਾਉਂਦਾ ਸੀ ਅਤੇ ਲਿਖ ਲਿਖ ਕੇ ਇਸਤਰੀਆਂ ਨੂੰ ਪੜ੍ਹ ਕੇ ਸੁਣਾਉਂਦਾ ਹੁੰਦਾ ਸੀ।੨।

ਜਦ ਸ਼ਿਵਾ ਮਤੀ ਨੇ ਇਸ ਤਰ੍ਹਾਂ ਸੁਣਿਆ (ਤਦ) ਬਹੁਤ ਹਸ ਕੇ ਸਿਰ ਹਿਲਾਇਆ। (ਮੈਂ) ਅਜਿਹਾ ਚਰਿਤ੍ਰ ਕਰ ਕੇ ਇਸ (ਰਾਜੇ) ਨੂੰ ਵਿਖਾਵਾਂਗੀ ਕਿ ਇਸ ਨਾਲ ਰਮਣ ਕਰ ਕੇ ਇਸੇ ਤੋਂ ਲਿਖਵਾਵਾਂਗੀ।੩।

ਜਿਵੇਂ ਕਿਵੇਂ ਰਾਜੇ ਨੂੰ ਫੁਸਲਾ ਕੇ ਦਿਨ ਨੂੰ ਹੀ ਆ ਕੇ ਮਿਲ ਪਈ। ਆ ਕੇ ਉਸ ਦੇ ਗਲੇ ਨਾਲ ਲਿਪਟ ਗਈ ਅਤੇ ਭਾਂਤ ਭਾਂਤ ਨਾਲ ਕਾਮ-ਕ੍ਰੀੜਾ ਕੀਤੀ।੪।

(ਭਾਵੇਂ) ਪਤੀ ਨੇ ਉਸ ਨਾਲ ਕਈ ਤਰ੍ਹਾਂ ਦਾ ਰਮਣ ਕੀਤਾ, ਤਾਂ ਵੀ ਇਸਤਰੀ ਨੇ ਉਸ ਦਾ ਆਸਣ ਨ ਛਡਿਆ। ਕਈ ਤਰ੍ਹਾਂ ਨਾਲ (ਉਸ ਦੀ) ਛਾਤੀ ਨਾਲ ਲਗੀ ਰਹੀ ਅਤੇ ਰਾਜੇ ਦਾ ਰੂਪ ਵੇਖ ਕੇ ਵਿਕ ਗਈ।੫।

(ਰਾਜੇ ਨਾਲ) ਭੋਗ ਕਰ ਕੇ ਜਦ (ਆਪਣੇ) ਘਰ ਨੂੰ ਪਰਤੀ, ਤਦ ਸਖੀਆਂ ਨਾਲ ਇਸ ਤਰ੍ਹਾਂ ਬਖਾਨ ਕੀਤਾ। ਇਸ ਰਾਜੇ ਨੇ ਮੈਨੂੰ ਅਜ ਬੁਲਾਇਆ ਸੀ ਅਤੇ ਦਿਨ ਵੇਲੇ ਹੀ ਮੇਰੇ ਨਾਲ ਭੋਗ ਕੀਤਾ ਸੀ।੬।

ਜਦੋਂ ਸੱਸ ਸਹੁਰੇ ਨੇ ਸੁਣ ਲਿਆ ਅਤੇ ਹੋਰ ਸਾਰੀਆਂ ਇਸਤਰੀਆਂ ਨੇ ਸੁਣ ਲਿਆ ਕਿ ਅਜ ਰਾਜੇ ਨੇ ਇਸ ਨਾਲ ਕਾਮ-ਕ੍ਰੀੜਾ ਕੀਤੀ ਹੈ, ਤਾਂ ਸਾਰੇ ਲੋਕ ਕਹਾਣੀ ਸਮਝ ਗਏ।੭।

ਫਿਰ ਸ਼ਿਵ ਦੇ (ਦੇਈ) ਨੇ ਇਸ ਤਰ੍ਹਾਂ ਕਿਹਾ ਮੈਂ ਤੁਹਾਡਾ ਜਿਗਰਾ ਵੇਖ ਰਹੀ ਸਾਂ ਕਿ ਇਹ ਕੀ ਗੱਲ ਕਰਦੇ ਹਨ ਅਤੇ ਮੈਨੂੰ ਕੀ ਕਹਿੰਦੇ ਹਨ। ਚੁਪ ਕਰਦੇ ਹਨ ਜਾਂ ਕ੍ਰੋਧਿਤ ਹੋ ਕੇ ਲੜਦੇ ਹਨ।੮।

*ਅੜਿਲ*

ਦਿਨ ਵੇਲੇ ਅਜਿਹੀ ਕਿਹੜੀ ਇਸਤਰੀ ਹੈ, ਜੋ (ਇਹ) ਕਰਮ ਕਮਾਵੇਗੀ। (ਸਭ ਦੇ) ਵੇਖਦੇ ਹੋਇਆਂ ਇਸਤਰੀ ਕਿਵੇਂ ਯਾਰ ਦੇ ਘਰ ਜਾਵੇਗੀ। ਅਜਿਹਾ ਕੰਮ ਕਰ ਕੇ ਭਲਾ ਕੋਈ ਕਿਸੇ ਨੂੰ ਕਿਉਂ ਦਸੇਗੀ। ਉਹ ਆਪਣੇ ਮਨ ਦੀ ਗੱਲ ਆਪਣੇ ਮਨ ਵਿਚ ਹੀ ਰਖੇਗੀ।੯।

*ਚੌਪਈ*

ਬੈਨ ਸੁਨਤ ਸਭਹਿਨ ਸਚੁ ਆਯੋ। ਕਿਨੂੰ ਨ ਤਹ ਇਹ ਕਥਹਿ ਚਲਾਯੋ।
ਜੋ ਕੋਈ ਐਸ ਕਰਮ ਕੌ ਕਰਿ ਹੈ। ਭੂਲਿ ਨ ਕਾਹੂ ਪਾਸ ਉਚਿਰ ਹੈ। ੧੦।

ਲੋਗਨ ਕਹਿ ਇਹ ਬਿਧਿ ਡਹਕਾਇ। ਪਿਯ ਤਨ ਪਤ੍ਰੀ ਲਿਖੀ ਬਨਾਇ।
ਮੋ ਪਰ ਯਾਰ ਅਨੁਗ੍ਰਹ ਕੀਜੇ। ਇਹ ਭੀ ਚਰਿਤ ਗ੍ਰੰਥ ਲਿਖਿ ਲੀਜੇ। ੧੧। ੧।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਤੀਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੦੩। ੭੧੩੪। ਅਫਜੂੰ।*

*ਸਬੁਧਿ ਬਾਚ*

*ਚੌਪਈ*

ਸਤਿ ਸੰਧਿ ਇਕ ਭੂਪ ਭਨਿਜੈ। ਪ੍ਰਥਮੇ ਸਤਿਜੁਗ ਬੀਚ ਕਹਿਜੈ।
ਜਿਹ ਜਸ ਪੁਰੀ ਚੌਦਹੂੰ ਛਾਯੋ। ਨਾਰਦ ਰਿਖਿ ਤਬ ਰਾਇ ਮੰਗਾਯੋ। ੧।

ਸਭ ਦੇਵਨ ਕੋ ਰਾਜਾ ਭਯੋ। ਬ੍ਰਹਮਾ ਤਿਲਕ ਆਪੁ ਤਿਹ ਦਯੋ।
ਨਿਹਕੰਟਕ ਸੁਰ ਕਟਕ ਕਿਯਾ ਸਬ। ਦਾਨਵ ਮਾਰ ਨਿਕਾਰ ਦਏ ਜਬ। ੨।

ਇਹ ਬਿਧਿ ਰਾਜ ਬਰਖ ਬਹੁ ਕਿਯਾ। ਦੀਰਘ ਦਾੜ ਦੈਤ ਭਵ ਲਿਯਾ।
ਦਸ ਸਹਸ ਛੂਹਨਿ ਦਲ ਲੈ ਕੈ। ਚੜਿ ਆਯੋ ਤਿਹ ਊਪਰ ਤੈ ਕੈ। ੩।

ਸਭ ਦੇਵਨ ਐਸੇ ਸੁਨਿ ਪਾਯੋ। ਦੀਰਘ ਦਾੜ ਦੈਤ ਚੜਿ ਆਯੋ।
ਬੀਸ ਸਹਸ ਛੋਹਨਿ ਦਲ ਲਿਯੋ। ਵਾ ਸੌ ਜਾਇ ਸਮਾਗਮ ਕਿਯੋ। ੪।

ਸੂਰਜ ਕਹ ਸੈਨਾਪਤਿ ਕੀਨਾ। ਦਹਿਨੇ ਓਰ ਚੰਦ੍ਰ ਕਹ ਦੀਨਾ।
ਬਾਈ ਓਰ ਕਾਰਤਿਕੇ ਧਰਾ। ਜਿਹ ਪੌਰਖ ਕਿਨਹੂੰ ਨਹਿ ਹਰਾ। ੫।

ਇਹ ਦਿਸ ਸਕਲ ਦੇਵ ਚੜਿ ਧਾਏ। ਉਹਿ ਦਿਸਿ ਤੇ ਦਾਨਵ ਮਿਲਿ ਆਏ।
ਬਾਜਨ ਭਾਤਿ ਭਾਤਿ ਤਨ ਬਾਜੇ। ਦੋਊ ਦਿਸਿਨ ਸੂਰਮਾ ਗਾਜੇ। ੬।

ਦੈ ਦੈ ਢੋਲ ਬਜਾਇ ਨਗਾਰੇ। ਪੀ ਪੀ ਭਏ ਕੈਫ ਮਤਵਾਰੇ।
ਤੀਸ ਸਹਸ ਛੋਹਨਿ ਦਲ ਸਾਥਾ। ਰਨ ਦਾਰੁਨੁ ਰਾਚਾ ਜਗਨਾਥਾ। ੭।

ਭਾਤਿ ਭਾਤਿ ਮਾਰੂ ਜਬ ਬਾਜੋ। ਦੀਰਘ ਦਾੜ ਦੈਤ ਰਨ ਗਾਜੋ।
ਤੀਛਨ ਬਾਨ ਦੋਊ ਦਿਸਿ ਬਹਹੀ। ਜਾਹਿ ਲਗਤ ਤਿਹ ਮਾਝ ਨ ਰਹਹੀ। ੮।

ਧਾਵਤ ਭਏ ਦੇਵਤਾ ਜਬ ਹੀ। ਦਾਨਵ ਭਰੇ ਰੋਸ ਤਨ ਤਬ ਹੀ।
ਭਾਤਿ ਭਾਤਿ ਬਾਦਿਤ੍ਰ ਬਜਾਇ। ਖਤ੍ਰੀ ਉਠੇ ਖਿੰਗ ਖੁਨਸਾਇ। ੯।

ਚਲੇ ਬਾਨ ਦੁਹੂੰ ਓਰ ਅਪਾਰਾ। ਬਿਛੂਆ ਬਰਛੀ ਬਜ੍ਰ ਹਜਾਰਾ।
ਗਦਾ ਗਰਿਸਟ ਜਵਨ ਪਰ ਝਰ ਹੀ। ਸ੍ਯੰਦਨ ਸਹਿਤ ਚੂਰਨ ਤਿਹ ਕਰ ਹੀ। ੧੦।

*ਚੌਪਈ*

ਗੱਲ ਸੁਣ ਕੇ ਸਾਰਿਆਂ ਨੇ ਸਚ ਮੰਨ ਲਈ ਅਤੇ ਕਿਸੇ ਹੋਰ ਨਾਲ ਅਗੇ ਗੱਲ ਨ ਚਲਾਈ। ਜੋ ਕੋਈ ਅਜਿਹਾ ਕਰਮ ਕਰਦਾ ਹੈ, ਤਾਂ ਉਹ ਭੁਲ ਕੇ ਕਿਸੇ ਹੋਰ ਨੂੰ ਨਹੀਂ ਦਸਦਾ।੧੦।

ਲੋਕਾਂ ਨੂੰ ਇਸ ਤਰ੍ਹਾਂ ਕਹਿ ਕੇ ਭਰਮਾਇਆ ਅਤੇ ਪ੍ਰਿਯ ਨੂੰ (ਇਸ ਤਰ੍ਹਾਂ) ਚਿੱਠੀ ਲਿਖ ਭੇਜੀ। ਹੇ ਪ੍ਰੀਤਮ! ਮੇਰੇ ਉਤੇ ਕ੍ਰਿਪਾ ਕਰੋ ਅਤੇ ਇਹ ਚਰਿਤ੍ਰ ਵੀ ਗ੍ਰੰਥ ਵਿਚ ਲਿਖ ਲਵੋ।੧੧।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੦੩। ੭੧੩੪। ਚਲਦਾ।*

*ਸਬੁਧਿ ਨੇ ਕਿਹਾ--*

*ਚੌਪਈ*

ਸਤਿ ਸੰਧਿ ਨਾਂ ਦਾ ਇਕ ਰਾਜਾ ਦਸਿਆ ਜਾਂਦਾ ਸੀ। (ਉਹ) ਪਹਿਲੇ (ਯੁਗ, ਅਰਥਾਤ) ਸਤਿਯੁਗ ਵਿਚ ਹੋਇਆ ਕਿਹਾ ਜਾਂਦਾ ਸੀ। ਉਸ ਦਾ ਯਸ਼ ਚੌਦਾਂ ਲੋਕਾਂ ਵਿਚ ਪਸਰਿਆ ਹੋਇਆ ਸੀ। ਤਦ ਰਾਜੇ ਨੇ ਨਾਰਦ ਰਿਸ਼ੀ ਨੂੰ ਆਪਣੇ ਕੋਲ ਬੁਲਾਇਆ।੧।

(ਉਹ) ਸਾਰਿਆਂ ਦੇਵਤਿਆਂ ਦਾ ਰਾਜਾ ਬਣ ਗਿਆ ਅਤੇ ਬ੍ਰਹਮਾ ਨੇ ਆਪ ਉਸ ਨੂੰ ਤਿਲਕ ਲਗਾਇਆ। ਉਸ ਨੇ ਸਾਰੇ ਦੇਵਤਿਆਂ ਦੇ ਦਲ ਨੂੰ (ਵੈਰੀਆਂ ਦੇ ਡਰ ਤੋਂ) ਮੁਕਤ (ਨਿਹਕੰਟਕ) ਕਰ ਦਿੱਤਾ, ਜਦ (ਸਾਰਿਆਂ) ਦੈਂਤਾਂ ਨੂੰ ਮਾਰ ਕੇ ਕਢ ਦਿੱਤਾ।੨।

ਇਸ ਤਰ੍ਹਾਂ ਉਸ ਨੇ ਬਹੁਤ ਸਾਲਾਂ ਤਕ ਰਾਜ ਕੀਤਾ। (ਤਦ) ਦੀਰਘ ਦਾੜ੍ਹ ਦੈਂਤ ਨੇ ਜਨਮ ਲਿਆ। ਉਹ ਦਸ ਹਜ਼ਾਰ ਅਛੋਹਣੀ ਦਲ ਲੈ ਕੇ ਰੋਹ ਨਾਲ ਉਸ (ਰਾਜੇ) ਉਤੇ ਚੜ੍ਹ ਆਇਆ।੩।

ਸਭ ਦੇਵਤਿਆਂ ਨੇ ਇਸ ਤਰ੍ਹਾਂ ਸੁਣ ਲਿਆ ਕਿ ਦੀਰਘ ਦੈਂਤ ਚੜ੍ਹ ਕੇ ਆ ਗਿਆ ਹੈ। ਉਨ੍ਹਾਂ ਨੇ ਵੀ ਵੀਹ ਹਜ਼ਾਰ ਅਛੋਹਣੀ ਦਲ ਲੈ ਕੇ ਉਸ ਨਾਲ ਜਾ ਕੇ ਟਾਕਰਾ ਕੀਤਾ।੪।

(ਦੇਵਤਿਆਂ ਨੇ) ਸੂਰਜ ਨੂੰ ਸੈਨਾ-ਪਤੀ ਬਣਾਇਆ। ਸੱਜਾ ਪਾਸਾ ਚੰਦ੍ਰਮਾ ਨੂੰ ਦਿੱਤਾ। ਖੱਬੇ ਪਾਸੇ ਕਾਰਤਿਕੇਯ ਨੂੰ ਰਖਿਆ ਜਿਸ ਦੇ ਬਲ ਨੂੰ ਕਿਸੇ ਨੇ (ਕਦੇ) ਨਸ਼ਟ ਨਹੀਂ ਕੀਤਾ।੫।

ਇਸ ਪਾਸਿਓਂ ਸਾਰੇ ਦੇਵਤੇ ਚੜ੍ਹ ਪਏ। ਉਸ ਪਾਸੇ ਵਲੋਂ ਸਾਰੇ ਦੈਂਤ ਮਿਲ ਕੇ ਆ ਗਏ। ਕਈ ਤਰ੍ਹਾਂ ਦੇ ਵਾਜੇ ਵਜਣ ਲਗੇ। ਦੋਹਾਂ ਦਿਸ਼ਾਵਾਂ ਵਿਚ ਸੂਰਮੇ ਗਜਣ ਲਗੇ।੬।

(ਉਨ੍ਹਾਂ ਨੇ) 'ਦੈ ਦੈ' ਕਰਦੇ ਢੋਲ ਅਤੇ ਨਗਾਰੇ ਵਜਾਏ ਅਤੇ ਸ਼ਰਾਬ ਪੀ ਪੀ ਕੇ ਮਤਵਾਲੇ ਹੋ ਗਏ। ਤੀਹ ਹਜ਼ਾਰ ਅਛੋਹਣੀ ਸੈਨਾ ਵਿਚ ਪਰਮਾਤਮਾ ਨੇ ਭਿਆਨਕ ਯੁੱਧ ਮਚਾ ਦਿੱਤਾ।੭।

ਜਦ ਭਾਂਤ ਭਾਂਤ ਦੇ ਮਾਰੂ ਵਾਜੇ ਵਜਣ ਲਗੇ, (ਤਦ) ਦੀਰਘ ਦਾੜ੍ਹ ਦੈਂਤ ਰਣ ਵਿਚ ਗਜਣ ਲਗਾ। ਦੋਹਾਂ ਪਾਸਿਓਂ ਤੋਂ ਤਿਖੇ ਬਾਣ ਚਲ ਰਹੇ ਸਨ। ਜਿਸ ਨੂੰ ਜਾ ਕੇ ਲਗਦੇ, ਉਸ ਦੇ ਵਿਚ ਰਹਿੰਦੇ ਨਹੀਂ ਸਨ (ਭਾਵ--ਪਾਰ ਹੋ ਜਾਂਦੇ ਸਨ)।੮।

ਜਦ ਦੇਵਤੇ ਚੜ੍ਹ ਕੇ ਆ ਗਏ, (ਤਦ) ਦੈਂਤ ਵੀ ਰੋਹ ਨਾਲ ਭਰ ਗਏ। ਭਾਂਤ ਭਾਂਤ ਦੇ ਵਾਜੇ ਵਜਾਏ ਗਏ। ਛਤ੍ਰੀ ਘੋੜਿਆਂ ਨੂੰ ਯੁੱਧ ਲਈ ਉਤੇਜਿਤ ਕਰਨ ਲਗੇ।੯।

ਦੋਹਾਂ ਪਾਸਿਆਂ ਤੋਂ ਬੇਹਿਸਾਬ ਬਾਣ, ਬਿਛੂਏ, ਬਰਛੀਆਂ ਅਤੇ ਹਜ਼ਾਰਾਂ ਬਜ੍ਰ ਚਲਣ ਲਗੇ। ਜਿਸ ਉਤੇ ਭਾਰੀ ਗਦਾਵਾਂ ਵਜਦੀਆਂ, ਉਨ੍ਹਾਂ ਨੂੰ ਰਥਾਂ ਸਮੇਤ ਚੂਰ ਚੂਰ ਕਰ ਦਿੰਦੀਆਂ।੧੦।

ਜਾ ਕੇ ਲਗੇ ਅੰਗ ਮੈ ਬਾਨਾ। ਕਰਾ ਬੀਰ ਤਿਹ ਸ੍ਵਰਗ ਪਯਾਨਾ।
ਮਚ੍ਯੋ ਬੀਰ ਖੇਤ ਬਿਕਰਾਲਾ। ਨਾਚਤ ਭੂਤ ਪ੍ਰੇਤ ਬੇਤਾਲਾ। ੧੧।

ਝੂਮਿ ਝੂਮਿ ਕਹੀ ਗਿਰੇ ਧਰਿਨ ਭਟ। ਜੁਦੇ ਜੁਦੇ ਕਹੀ ਅੰਗ ਪਰੇ ਕਟਿ।
ਚਲੀ ਸ੍ਰੋਨ ਕੀ ਨਦੀ ਬਿਰਾਜੈ। ਬੈਤਰੁਨੀ ਜਿਨ ਕੋ ਲਖਿ ਲਾਜੈ। ੧੨।

ਇਹ ਦਿਸਿ ਅਧਿਕ ਦੇਵਤਾ ਕੋਪੇ। ਉਹਿ ਦਿਸਿ ਪਾਵ ਦਾਨਵਨ ਰੋਪੇ।
ਕੁਪਿ ਕੁਪਿ ਅਧਿਕ ਹ੍ਰਿਦਨ ਮੋ ਭਿਰੇ। ਜੁਝਿ ਜੁਝਿ ਗੇ ਬਹੁਰਿ ਨ ਫਿਰੇ। ੧੩।

ਕੋਟਿਕ ਕਟਕ ਤਹਾ ਕਟਿ ਮਰੇ। ਜੂਝੇ ਗਿਰੇ ਬਰੰਗਨਿਨ ਬਰੇ।
ਦੋਊ ਦਿਸਿ ਮਰੇ ਕਾਲ ਕੇ ਪ੍ਰੇਰੇ। ਗਿਰੇ ਭੂਮਿ ਰਨ ਫਿਰੇ ਨ ਫੇਰੇ। ੧੪।

ਸਤਿ ਸੰਧਿ ਦੇਵਿਸ ਇਤ ਧਾਯੋ। ਦੀਰਘ ਦਾੜ ਉਹ ਓਰ ਰਿਸਾਯੋ।
ਬਜ੍ਰ ਬਾਣ ਬਿਛੂਆ ਕੈ ਕੈ ਬ੍ਰਣ। ਜੁਝਿ ਜੁਝਿ ਭਟ ਗਿਰਤ ਭਏ ਰਣ। ੧੫।

ਜੋਗਿਨਿ ਜਛ ਕਹੂੰ ਹਰਖਏ। ਭੂਤ ਪ੍ਰੇਤ ਨਾਚਤ ਕਹੂੰ ਭਏ।
ਕਹ ਕਹ ਕਹ ਕਲਿ ਸਾਹ ਸੁਨਾਵਤ। ਭੀਖਨ ਸੁਨੈ ਸਬਦ ਭੈ ਆਵਤ। ੧੬।

ਫਿਰੈ ਦੈਤ ਕਹੂੰ ਦਾਤ ਨਿਕਾਰੇ। ਬਮਤ ਸ੍ਰੋਨ ਕੇਤੇ ਰਨ ਮਾਰੇ।
ਕਹੂੰ ਸਿਵਾ ਸਾਮੁਹਿ ਫਿਕਰਾਹੀ। ਭੂਤ ਪਿਸਾਚ ਮਾਸ ਕਹੂੰ ਖਾਹੀ। ੧੭।

ਸਕਟਾਬ੍ਯੂਹ ਰਚਾ ਸੁਰ ਪਤਿ ਤਬ। ਕ੍ਰੌਚਾਬ੍ਯੂਹ ਕਿਯੋ ਅਸੁਰਿਸ ਜਬ।
ਮਚਿਯੋ ਤੁਮਲ ਜੁਧ ਤਹ ਭਾਰੀ। ਗਰਜਤ ਭਏ ਬੀਰ ਬਲ ਧਾਰੀ। ੧੮।

ਜੁਝਿ ਗਏ ਜੋਧਾ ਕਹੀ ਭਾਰੇ। ਦੇਵ ਗਿਰੇ ਦਾਨਵ ਕਹੀ ਮਾਰੇ।
ਬੀਰ ਖੇਤ ਐਸਾ ਤਹ ਪਰਾ। ਦੋਊ ਦਿਸਿ ਇਕ ਸੁਭਟ ਨ ਉਬਰਾ। ੧੯।

ਜੌ ਕ੍ਰਮ ਕ੍ਰਮ ਕਰਿ ਕਥਾ ਸੁਨਾਊ। ਗ੍ਰੰਥ ਬਢਨ ਤੇ ਅਧਿਕ ਡਰਾਊ।
ਤੀਸ ਸਹਸ ਛੂਹਨਿ ਜਹ ਜੋਧਾ। ਮੰਡ੍ਯੋ ਬੀਰ ਖੇਤ ਕਰਿ ਕ੍ਰੋਧਾ। ੨੦।

ਪਤਿਅਨ ਸੋ ਪਤੀਅਨ ਭਿਰਿ ਮਰੇ। ਸ੍ਵਾਰਨ ਕੇ ਸ੍ਵਾਰਨ ਛੈ ਕਰੇ।
ਰਥਿਯਨ ਤਹ ਰਥਿਯਨ ਕੌ ਘਾਯੋ। ਹਾਥਿਨ ਦੰਤੀ ਸ੍ਵਰਗ ਪਠਾਯੋ। ੨੧।

ਜਿਸ ਦੇ ਸ਼ਰੀਰ ਵਿਚ ਬਣ ਲਗਦੇ, ਉਹ ਸੂਰਮੇ ਸਵਰਗ ਨੂੰ ਚਲੇ ਜਾਂਦੇ। ਸੂਰਮਿਆਂ ਦਾ ਯੁੱਧ-ਭੂਮੀ ਵਿਚ ਭਿਆਨਕ ਯੁੱਧ ਮਚਿਆ ਅਤੇ ਭੂਤ, ਪ੍ਰੇਤ ਅਤੇ ਬੈਤਾਲ ਨਚਣ ਲਗੇ।੧੧।

ਕਿਧਰੇ ਝੂਮਦੇ ਹੋਏ ਸੂਰਮੇ ਧਰਤੀ ਉਤੇ ਡਿਗੇ ਪਏ ਸਨ ਅਤੇ ਕਿਧਰੇ (ਕਈਆਂ ਦੇ) ਅੰਗ ਕਟੇ ਹੋਏ ਵਖਰੇ ਵਖਰੇ ਪਏ ਸਨ। ਲਹੂ ਦੀ ਨਦੀ ਵਗ ਰਹੀ ਸੀ, ਜਿਸ ਨੂੰ ਵੇਖ ਕੇ ਬੈਤਰੁਨੀ (ਵਿਸ਼ੇਸ਼਼ ਪੁਰਾਣਾਂ ਅਨੁਸਾਰ ਯਮ-ਲੋਕ ਤੋਂ ਉਰਲੇ ਪਾਸੇ ਵਗਣ ਵਾਲੀ, ਗੰਦਗੀ ਨਾਲ ਭਰੀ ਹੋਈ ਨਦੀ ਜੋ ਦੋ ਯੋਜਨ ਚੌੜੀ ਹੈ ਅਤੇ ਜੋ ਹਿੰਦੂ ਮਤ ਅਨੁਸਾਰ ਤਰ ਕੇ ਜਾਣੀ ਹੁੰਦੀ ਹੈ। ਅਜਿਹੇ ਸਮੇਂ ਦਾਨ ਕੀਤੀ ਗਊ (ਸਹਾਇਤਾ ਕਰਦੀ ਹੈ) ਵੀ ਸ਼ਰਮਿੰਦੀ ਹੁੰਦੀ ਸੀ।੧੨।

ਇਸ ਪਾਸੇ ਦੇਵਤੇ ਬਹੁਤ ਗੁੱਸੇ ਵਿਚ ਹੋਏ ਅਤੇ ਉਸ ਪਾਸੇ ਦੈਂਤਾਂ ਨੇ ਪੈਰ ਗਡ ਦਿੱਤੇ। ਹਿਰਦਿਆਂ ਵਿਚ ਅਧਿਕ ਕ੍ਰੋਧਿਤ ਹੋ ਕੇ, ਜੂਝ ਜੂਝ ਕੇ (ਮਰ) ਗਏ ਅਤੇ ਫਿਰ ਨ ਪਰਤੇ।੧੩।

ਬਹੁਤ ਸਾਰੇ ਸੂਰਮੇ ਉਥੇ ਕਟ ਕੇ ਮਰ ਗਏ। ਉਹ ਜੂਝ ਕੇ ਡਿਗ ਪਏ ਅਤੇ (ਉਨ੍ਹਾਂ ਨਾਲ) ਪਰੀਆਂ ਨੇ ਵਿਆਹ ਕਰਵਾ ਲਏ। ਕਾਲ ਦੇ ਪ੍ਰੇਰੇ ਹੋਏ ਸੂਰਮੇ ਦੋਹਾਂ ਪਾਸਿਆਂ ਤੋਂ ਮਰੇ। (ਸ਼ੂਰਵੀਰ) ਧਰਤੀ ਉਤੇ ਡਿਗ ਪਏ ਅਤੇ ਫਿਰ ਨਹੀਂ ਪਰਤੇ।੧੪।

ਇਸ ਪਾਸੇ ਤੋਂ ਦੇਵਤਿਆਂ ਦਾ ਸੁਆਮੀ ਸਤਿ ਸੰਧਿ ਚੜ੍ਹ ਪਿਆ ਅਤੇ ਉਸ ਪਾਸੇ ਤੋਂ ਦੀਰਘ ਦਾੜ੍ਹ ਰੋਹ ਵਿਚ ਆ ਗਿਆ। ਬਜ੍ਰ ਬਾਣਾਂ ਅਤੇ ਬਿਛੂਆਂ ਨਾਲ ਘਾਇਲ ਸ਼ੂਰਵੀਰ ਜੂਝ ਜੂਝ ਕੇ ਰਣ-ਭੂਮੀ ਵਿਚ ਡਿਗ ਰਹੇ ਸਨ।੧੫।

ਕਿਤੇ ਜੋਗਣਾਂ ਅਤੇ ਯਕਸ਼ ਖ਼ੁਸ਼ ਹੋ ਰਹੇ ਸਨ ਅਤੇ ਕਿਤੇ ਭੂਤ-ਪ੍ਰੇਤ ਨਚ ਰਹੇ ਸਨ। ਕਲ ('ਕਲਿ') 'ਕਹ ਕਹ' ਕਰ ਕੇ ਕਿਲਕਾਰੀਆਂ ਸੁਣਾ ਰਹੀ ਸੀ। (ਉਹ) ਭਿਆਨਕ ਆਵਾਜ਼ ਸੁਣ ਕੇ ਡਰ ਲਗਦਾ ਸੀ।੧੬।

ਕਿਤੇ ਦੈਂਤ ਦੰਦ ਕਢੀ ਫਿਰਦੇ ਸਨ, ਕਿਤਨੇ (ਸੂਰਮੇ) ਰਣ ਵਿਚ ਮਾਰੇ ਹੋਏ ਲਹੂ ਦੀਆਂ ਉਲਟੀਆਂ ਕਰ ਰਹੇ ਸਨ। ਕਿਤੇ ਗਿਦੜੀ ਸਾਹਮਣੇ ਹੋ ਕੇ ਬੋਲ ਰਹੀ ਸੀ ਅਤੇ ਕਿਤੇ ਭੂਤ ਤੇ ਪਿਸ਼ਾਚ ਮਾਸ ਨੂੰ ਖਾ ਰਹੇ ਸਨ।੧੭।

ਜਦ ਦੈਂਤਾਂ ਦੇ ਰਾਜੇ ਨੇ 'ਕ੍ਰੈਚਾਬ੍ਯੂਹ' (ਅਰਥਾਤ਼ ਕ੍ਰੌਂਚ-ਸਾਰਸ ਦੀ ਸ਼ਕਲ ਦਾ ਫ਼ੌਜੀ ਘੇਰਾ) ਬਣਾਇਆ, ਤਦ ਦੇਵਤਿਆਂ ਦੇ ਸੁਆਮੀ ਨੇ 'ਸਕਟਾਬ੍ਯੂਹ' (ਅਰਥਾਤ--ਯੁੱਧ ਵਿਚ ਗੱਡੇ ਦੇ ਸਰੂਪ ਵਰਗੀ ਆਯੋਜਿਤ ਸੈਨਿਕ ਟੁਕੜੀ) ਦੀ ਰਚਨਾ ਕੀਤੀ। ਉਥੇ ਬਹੁਤ ਘਮਸਾਨ ਯੁੱਧ ਮਚਿਆ ਅਤੇ ਬਲਵਾਨ ਸੂਰਮੇ ਗਜਣ ਲਗੇ।੧੮।

ਕਿਤੇ ਵੱਡੇ ਵੱਡੇ ਯੋਧੇ ਜੂਝ ਮੋਏ ਸਨ। ਕਿਤੇ ਦੇਵਤੇ ਅਤੇ ਕਿਤੇ ਦੈਂਤ ਮਾਰੇ ਹੋਏ ਡਿਗੇ ਪਏ ਸਨ। ਯੁੱਧ-ਭੂਮੀ ਵਿਚ ਇਤਨੇ ਸੂਰਮੇ ਡਿਗੇ ਸਨ ਕਿ ਦੋਹਾਂ ਪਾਸੇ ਇਕ ਵੀ ਸੂਰਮਾ ਨਹੀਂ ਬਚਿਆ ਸੀ।੧੯।

ਜੇ ਮੈਂ ਸਿਲਸਿਲੇਵਾਰ ਕਥਾ ਸੁਣਾਵਾਂ ਤਾਂ ਗ੍ਰੰਥ ਦੇ ਵੱਡੇ ਹੋ ਜਾਣ ਕਰ ਕੇ ਡਰਦਾ ਹਾਂ। ਜਿਥੇ ਤੀਹ ਹਜ਼ਾਰ ਅਛੋਹਣੀ ਯੋਧੇ ਸਨ, (ਉਨ੍ਹਾਂ ਸਾਰਿਆਂ ਨੇ) ਕ੍ਰੋਧਿਤ ਹੋ ਕੇ ਯੁੱਧ ਮਚਾਇਆ ਸੀ।੨੦।

ਸੈਨਾਪਤੀਆਂ ਨਾਲ ਸੈਨਾਪਤੀ ਲੜ ਕੇ ਮਰ ਗਏ। ਸਵਾਰਾਂ ਨੇ ਸਵਾਰਾਂ ਨੂੰ ਨਸ਼ਟ ਕਰ ਦਿੱਤਾ। ਰਥਾਂ ਵਾਲਿਆਂ ਨੇ ਰਥਾਂ ਵਾਲਿਆਂ ਨੂੰ ਮਾਰ ਮੁਕਾਇਆ। ਹਾਥੀਆਂ ਨੇ ਹਾਥੀਆਂ ਨੂੰ ਸਵਰਗ ਭੇਜ ਦਿੱਤਾ।੨੧।

ਦਲਪਤਿ ਸੌ ਦਲਪਤਿ ਲਰਿ ਮੂਆ। ਇਹ ਬਿਧਿ ਨਾਸ ਕਟਕ ਕਾ ਹੂਆ।
ਬਚੇ ਭੂਪ ਤੇ ਕੋਪ ਬਡਾਈ। ਮਾਡਤ ਭੇ ਹਠ ਠਾਨਿ ਲਰਾਈ। ੨੨।

ਰਨ ਮਾਡਤ ਭੇ ਬਿਬਿਧ ਪ੍ਰਕਾਰਾ। ਦੈਤ ਰਾਟ ਅਰੁ ਦੇਵ ਨ੍ਰਿਪਾਰਾ।
ਰਸਨਾ ਇਤੀ ਨ ਭਾਖ ਸੁਨਾਊ। ਗ੍ਰੰਥ ਬਢਨ ਤੇ ਅਤਿ ਡਰਪਾਊ। ੨੩।

*ਭੁਜੰਗ ਪ੍ਰਯਾਤ ਛੰਦ*

ਕਹਾ ਲੌ ਬਖਾਨੌ ਮਹਾ ਲੋਹ ਮਚਿਯੋ। ਦੁਹੂੰ ਓਰ ਤੇ ਬੀਰ ਏਕੈ ਨ ਬਚਿਯੋ।
ਤਬੈ ਆਨਿ ਜੂਟੇ ਦੋਊ ਛਤ੍ਰਧਾਰੀ। ਪਰਾ ਲੋਹ ਗਾੜੋ ਕੰਪੀ ਭੂਮਿ ਸਾਰੀ। ੨੪।

ਜੁਟੇ ਰਾਵ ਦੋਊ ਉਠੀ ਧੂਰਿ ਐਸੀ। ਪ੍ਰਲੈ ਕਾਲ ਕੀ ਅਗਨਿ ਕੀ ਧੂਮ੍ਰ ਜੈਸੀ।
ਨ ਹਾਥੈ ਪਸਾਰਾ ਤਹਾ ਦ੍ਰਿਸਟਿ ਆਵੈ। ਕਛੂ ਭੂਮਿ ਆਕਾਸ ਹੇਰੋ ਨ ਜਾਵੈ। ੨੫।

*ਅੜਿਲ*

ਤੀਸ ਸਹਸ ਛੂਹਨਿ ਦਲ ਜਬ ਜੁਝਤ ਭਯੋ।
ਦੁਹੂੰ ਨ੍ਰਿਪਨ ਕੇ ਕੋਪ ਅਧਿਕ ਤਬ ਹੀ ਭਯੋ।
ਪੀਸਿ ਪੀਸਿ ਰਦਨਛਦ ਬਿਸਿਖ ਪ੍ਰਹਾਰਹੀ।
ਹੋ ਜੋ ਜੀਯ ਭੀਤਰ ਕੋਪ ਸੁ ਪ੍ਰਗਟ ਦਿਖਾਰਹੀ। ੨੬।

*ਚੌਪਈ*

ਬੀਸ ਬਰਸ ਨਿਸੁ ਦਿਨ ਰਨ ਕਰਾ। ਦੁਹੂੰ ਨ੍ਰਿਪਨ ਤੇ ਏਕ ਨ ਟਰਾ।
ਅੰਤ ਕਾਲ ਤਿਨ ਦੁਹੂੰ ਖਪਾਯੋ। ਉਹਿ ਕੌ ਇਹ ਇਹ ਕੌ ਉਹਿ ਘਾਯੋ। ੨੭।

*ਭੁਜੰਗ ਛੰਦ*

ਜਬੈ ਛੂਹਨੀ ਤੀਸ ਸਾਹਸ੍ਰ ਮਾਰੇ। ਦੋਊ ਰਾਵਈ ਰਾਵ ਜੂਝੇ ਕਰਾਰੇ।
ਮਚਿਯੋ ਲੋਹ ਗਾਢੌ ਉਠੀ ਅਗਨਿ ਜ੍ਵਾਲਾ। ਭਈ ਤੇਜ ਤੌਨੇ ਹੁਤੇ ਏਕ ਬਾਲਾ। ੨੮।

ਤਿਸੀ ਕੋਪ ਕੀ ਅਗਨਿ ਤੇ ਬਾਲ ਹ੍ਵੈ ਕੈ। ਹਸੀ ਹਾਥ ਮੈ ਸਸਤ੍ਰ ਔ ਅਸਤ੍ਰ ਲੈ ਕੈ।
ਮਹਾ ਰੂਪ ਆਨੂਪ ਤਾ ਕੋ ਬਿਰਾਜੈ। ਲਖੇ ਤੇਜ ਤਾ ਕੋ ਸਸੀ ਸੂਰ ਲਾਜੈ। ੨੯।

*ਚੌਪਈ*

ਚਾਰਹੁ ਦਿਸਾ ਫਿਰੀ ਜਬ ਬਾਲਾ। ਜਾਨੋ ਨਾਗ ਰੂਪ ਕੀ ਮਾਲਾ।
ਐਸ ਨ ਕਤਹੂੰ ਪੁਰਖ ਨਿਹਾਰਾ। ਨਾਥ ਕਰੈ ਜਿਹ ਆਪੁ ਸੁਧਾਰਾ। ੩0।

ਫਿਰ ਜਿਯ ਮੈ ਇਹ ਭਾਤਿ ਬਿਚਾਰੀ। ਬਰੌ ਜਗਤ ਕੇ ਪਤਿਹਿ ਸੁਧਾਰੀ।
ਤਾ ਤੇ ਕਰੌ ਦੀਨ ਹ੍ਵੈ ਸੇਵਾ। ਹੋਇ ਪ੍ਰਸੰਨ ਕਾਲਿਕਾ ਦੇਵਾ। ੩੧।

ਦਲਪਤੀਆਂ ਨਾਲ ਦਲਪਤੀ ਲੜ ਮੋਏ। ਇਸ ਤਰ੍ਹਾਂ (ਸਾਰੀ) ਸੈਨਾ ਦਾ ਨਾਸ਼ ਹੋ ਗਿਆ। (ਜਿਹੜੇ) ਰਾਜੇ ਬਚੇ ਸਨ, ਉਨ੍ਹਾਂ ਨੇ ਕ੍ਰੋਧ ਵਧਾ ਕੇ ਹਠ ਪੂਰਵਕ ਲੜਾਈ ਕਰਨ ਲਗ ਗਏ।੨੨।

ਦੈਂਤਾਂ ਦਾ ਰਾਜਾ ਅਤੇ ਦੇਵਤਿਆਂ ਦਾ ਸੁਆਮੀ ਕਈ ਤਰੀਕਿਆਂ ਨਾਲ ਯੁੱਧ ਕਰਨ ਲਗੇ। ਮੇਰੀ ਜੀਭ ਵਿਚ ਇਤਨੀ ਸਮਰਥ ਨਹੀਂ ਹੈ ਕਿ (ਸਭ ਦਾ) ਵਰਣਨ ਕਰ ਸਕਾਂ। ਗ੍ਰੰਥ ਦੇ ਵੱਡਾ ਹੋ ਜਾਣ ਤੋਂ ਵੀ ਡਰਦਾ ਹਾਂ।੨੩।

*ਭੁਜੰਗ ਪ੍ਰਯਾਤ ਛੰਦ*

ਕਿਥੋਂ ਤਕ ਵਰਣਨ ਕਰਾਂ, (ਉਥੇ) ਬਹੁਤ ਘਮਸਾਨ ਯੁੱਧ ਹੋਇਆ। ਦੋਹਾਂ ਪਾਸਿਆਂ ਤੋਂ ਇਕ ਯੋਧਾ ਵੀ ਨ ਬਚਿਆ। ਤਦ ਦੋਵੇਂ ਛਤ੍ਰਧਾਰੀ ਆ ਕੇ (ਆਪਸ ਵਿਚ) ਜੁਟ ਗਏ। ਬਹੁਤ ਭਾਰਾ ਯੁੱਧ ਹੋਇਆ ਅਤੇ ਸਾਰੀ ਧਰਤੀ ਕੰਬਣ ਲਗ ਗਈ।੨੪।

ਦੋਵੇਂ ਰਾਜੇ (ਆਪਸ ਵਿਚ) ਭਿੜ ਗਏ ਅਤੇ ਅਜਿਹੀ ਧੂੜ ਉਡੀ, ਜਿਹੋ ਜਿਹਾ ਪਰਲੋ ਦੇ ਸਮੇਂ ਦੀ ਅਗਨੀ ਦਾ ਧੂੰਆਂ ਹੁੰਦਾ ਹੈ। ਉਥੇ ਪਸਾਰਿਆ ਹੋਇਆ ਹੱਥ ਨਜ਼ਰ ਨਹੀਂ ਆਉਂਦਾ ਸੀ। ਧਰਤੀ ਅਤੇ ਆਕਾਸ਼ ਵੀ ਕੁਝ ਵਿਖਾਈ ਨਹੀਂ ਦਿੰਦੇ ਸਨ।੨੫।

*ਅੜਿਲ*

ਜਦ ਤੀਹ ਹਜ਼ਾਰ ਅਛੋਹਣੀ ਦਲ ਜੂਝ ਮਰਿਆ, ਤਦ ਦੋਹਾਂ ਰਾਜਿਆਂ ਦਾ ਕ੍ਰੋਧ ਬਹੁਤ ਅਧਿਕ ਹੋ ਗਿਆ। (ਉਹ) ਦੰਦ ਪੀਹ ਪੀਹ ਕੇ ਬਾਣ ਚਲਾਉਂਦੇ ਸਨ ਅਤੇ ਮਨ ਦਾ ਜੋ ਕ੍ਰੋਧ ਸੀ, ਉਸ ਨੂੰ ਪ੍ਰਗਟ ਕਰ ਰਹੇ ਸਨ।੨੬।

*ਚੌਪਈ*

ਵੀਹ ਸਾਲ ਰਾਤ ਦਿਨ ਯੁੱਧ ਕਰਦੇ ਰਹੇ। ਪਰ ਦੋਹਾਂ ਰਾਜਿਆਂ ਵਿਚੋਂ ਇਕ ਵੀ ਨ ਟਲਿਆ। ਅੰਤ ਵਿਚ ਕਾਲ ਨੇ ਉਨ੍ਹਾਂ ਦੋਹਾਂ ਨੂੰ ਨਸ਼ਟ ਕਰ ਦਿੱਤਾ। ਉਸ ਨੇ ਇਸ ਨੂੰ ਅਤੇ ਇਸ ਨੇ ਉਸ ਨੂੰ ਮਾਰ ਦਿੱਤਾ।੨੭।

*ਭੁਜੰਗ ਛੰਦ*

ਜਦ ਤੀਹ ਹਜ਼ਾਰ ਅਛੋਹਣੀ ਸੈਨਾ ਮਾਰੀ ਗਈ (ਤਦ) ਦੋਵੇਂ ਰਾਜੇ (ਆਪਸ ਵਿਚ) ਕਠੋਰਤਾ ਨਾਲ ਜੂਝ ਮਰੇ। (ਤਦ) ਭਿਆਨਕ ਯੁੱਧ ਮਚਿਆ ਅਤੇ ਉਸ ਵਿਚੋਂ ਅਗਨੀ ਉਠੀ। ਉਸ ਤੇਜ ਵਿਚੋਂ ਇਕ 'ਬਾਲਾ' (ਇਸਤਰੀ) ਪੈਦਾ ਹੋਈ।੨੮।

ਉਸ ਕ੍ਰੋਧ ਦੀ ਅਗਨੀ ਵਿਚੋਂ ਬਾਲਾ ਨੇ ਪੈਦਾ ਹੋ ਕੇ ਅਤੇ ਹੱਥ ਵਿਚ ਸ਼ਸਤ੍ਰ ਅਸਤ੍ਰ ਲੈ ਕੇ ਹਸਣ ਲਗੀ। ਉਸ ਦਾ ਮਹਾ ਰੂਪ ਅਨੁਪਮ ਸੀ। ਉਸ ਦੇ ਤੇਜ ਨੂੰ ਵੇਖ ਕੇ ਸੂਰਜ ਅਤੇ ਚੰਦ੍ਰਮਾ ਵੀ ਸ਼ਰਮਾਉਂਦੇ ਸਨ।੨੯।

*ਚੌਪਈ*

ਜਦ ਬਾਲਾ ਚੌਹਾਂ ਪਾਸੇ ਫਿਰਨ ਲਗੀ (ਤਾਂ ਇੰਜ ਲਗ ਰਹੀ ਸੀ) ਮਾਨੋ ਨਾਗ-ਰੂਪ (ਪਾਠਾਂਤਰ--'ਰਾਗ-ਰੂਪ') ਦੀ ਮਾਲਾ ਹੋਵੇ। ਅਜਿਹਾ ਕਿਤੇ ਕੋਈ ਪੁਰਸ਼ ਨਹੀਂ ਦਿਸ ਰਿਹਾ ਸੀ, ਜਿਸ ਨੂੰ (ਉਹ) ਆਪਣਾ ਨਾਥ ਬਣਾ ਸਕੇ।੩੦।

ਫਿਰ ਉਸ ਨੇ ਮਨ ਵਿਚ ਇਹ ਵਿਚਾਰ ਬਣਾਇਆ ਕਿ ਜਗਤ ਦੇ ਸੁਆਮੀ ਨਾਲ ਹੀ ਵਿਆਹ ਕੀਤਾ ਜਾਏ। ਤਾਂ ਜੋ ਪੂਰੀ ਨਿਮਰਤਾ ਨਾਲ (ਉਨ੍ਹਾਂ ਦੀ) ਸੇਵਾ ਕਰਾਂ (ਜਿਸ ਕਰ ਕੇ) ਮਹਾਕਾਲ ('ਕਾਲਿਕਾ ਦੇਵਾ') ਪ੍ਰਸੰਨ ਹੋ ਜਾਣ।੩੧।

ਅਧਿਕ ਸੁਚਿਤ ਹ੍ਵੈ ਕੀਏ ਸੁਮੰਤ੍ਰਾ। ਭਾਤਿ ਭਾਤਿ ਤਨ ਲਿਖਿ ਲਿਖਿ ਜੰਤ੍ਰਾ।
ਕ੍ਰਿਪਾ ਕਰੀ ਜਗਮਾਤ ਭਵਾਨੀ। ਇਹ ਬਿਧ ਬਤਿਯਾ ਤਾਹਿ ਬਖਾਨੀ। ੩੨।

ਕਰਿ ਜਿਨਿ ਸੋਕ ਹ੍ਰਿਦੈ ਤੈ ਪੁਤ੍ਰੀ। ਨਿਰੰਕਾਰ ਬਰਿ ਹੈ ਤੁਹਿ ਅਤ੍ਰੀ।
ਤਾ ਕਾ ਧ੍ਯਾਨ ਆਜੁ ਨਿਸਿ ਧਰਿਯਹੁ। ਕਹਿਹੈ ਜੁ ਕਛੂ ਸੋਈ ਤੁਮ ਕਰਿਯਹੁ। ੩੩।

ਜਬ ਅਸ ਬਰ ਤਿਹ ਦਿਯੋ ਭਵਾਨੀ। ਪ੍ਰਫੁਲਿਤ ਭਈ ਜਗਤ ਕੀ ਰਾਨੀ।
ਅਤਿ ਪਵਿਤ੍ਰ ਨਿਸਿ ਹ੍ਵੈ ਛਿਤ ਸੋਈ। ਜਿਹ ਠਾ ਔਰ ਨ ਦੂਸਰ ਕੋਈ। ੩੪।

ਅਰਧ ਰਾਤ੍ਰਿ ਬੀਤਤ ਭੀ ਜਬ ਹੀ। ਆਗ੍ਯਾ ਭਈ ਨਾਥ ਕੀ ਤਬ ਹੀ।
ਸ੍ਵਾਸ ਬੀਰਜ ਦਾਨਵ ਜਬ ਮਰਿ ਹੈ। ਤਿਹ ਪਾਛੇ ਸੁੰਦਰਿ ਮੁਹਿ ਬੁਰਿ ਹੈ। ੩੫।

ਇਹ ਬਿਧਿ ਤਿਹ ਆਗ੍ਯਾ ਜਬ ਭਈ। ਦਿਨਮਨਿ ਚੜਿਯੋ ਰੈਨਿ ਮਿਟਿ ਗਈ।
ਸਾਜੇ ਸਸਤ੍ਰ ਚੰਚਲਾ ਤਬ ਹੀ। ਰਨ ਕੌ ਚਲੀ ਸਾਥ ਲੈ ਸਬ ਹੀ। ੩੬।

*ਦੋਹਰਾ*

ਜਹਾ ਸਤ੍ਰ ਕੋ ਪੁਰ ਹੁਤੋ ਤਿਤ ਕਹ ਕਿਯਾ ਪਯਾਨ।
ਬਿਕਟ ਅਸੁਰ ਕੋ ਬੇੜ੍ਹਿ ਗੜ ਦਹਦਿਸ ਦਿਯੋ ਨਿਸਾਨ। ੩੭।

*ਚੌਪਈ*

ਦੁੰਦਭਿ ਸੁਨਾ ਸ੍ਰਵਨ ਮਹਿ ਜਬ ਹੀ। ਜਾਗਾ ਅਸੁਰ ਕੋਪ ਕਰਿ ਤਬ ਹੀ।
ਐਸਾ ਕਵਨ ਜੁ ਹਮ ਪਰ ਆਯੋ। ਰਕਤ ਬਿੰਦ ਮੈ ਰਨਹਿ ਹਰਾਯੋ। ੩੮।

ਇੰਦ੍ਰ ਚੰਦ੍ਰ ਸੂਰਜ ਹਮ ਜੀਤਾ। ਰਾਵਨ ਜਿਤਾ ਹਰੀ ਜਿਨ ਸੀਤਾ।
ਏਕ ਦਿਵਸ ਮੋ ਸੌ ਸਿਵ ਲਰਾ। ਤਾਹਿ ਭਜਾਯੋ ਮੈ ਨਹਿ ਟਰਾ। ੩੯।

ਸਸਤ੍ਰ ਸਾਜ ਦਾਨਵ ਰਨ ਆਵਾ। ਅਮਿਤ ਕੋਪ ਕਰਿ ਸੰਖ ਬਜਾਵਾ।
ਕਾਪੀ ਭੂਮ ਗਗਨ ਘਹਰਾਨਾ। ਅਤੁਲ ਬੀਰਜ ਕਿਹ ਓਰ ਰਿਸਾਨਾ। ੪੦।

ਇਤਿ ਦਿਸਿ ਦੂਲਹ ਦੇਈ ਕੁਮਾਰੀ। ਸਸਤ੍ਰ ਸਾਜਿ ਰਥਿ ਕਰੀ ਸਵਾਰੀ।
ਸਸਤ੍ਰਨ ਕਰਿ ਪ੍ਰਨਾਮ ਤਿਹ ਕਾਲਾ। ਛਾਡਤ ਭੀ ਰਨ ਬਿਸਿਖ ਕਰਾਲਾ। ੪੧।

ਲਗੇ ਬਿਸਿਖ ਜਬ ਅੰਗ ਕਰਾਰੇ। ਦਾਨਵ ਭਰੇ ਕੋਪ ਤਬ ਭਾਰੇ।
ਮੁਖ ਤੇ ਸ੍ਵਾਸ ਸੁਮਿਤ ਹ੍ਵੈ ਕਾਢੇ। ਤਿਨ ਤੇ ਅਮਿਤ ਅਸੁਰ ਰਨ ਬਾਢੇ। ੪੨।

ਤਿਨ ਕਾ ਬਾਲ ਬਹੁਰਿ ਬਧ ਕਰਾ। ਉਨ ਕਾ ਸ੍ਰੋਨ ਪ੍ਰਿਥੀ ਪਰ ਪਰਾ।
ਅਗਨਿਤ ਬਢੇ ਤਬੈ ਤਹ ਦਾਨਵ। ਭਛਤ ਭਏ ਪਕਰਿ ਕਰਿ ਮਾਨਵ। ੪੩।

ਉਸ ਨੇ ਅਧਿਕ ਸਚੇਤ ਹੋ ਕੇ ਵਿਚਾਰ ਕੀਤਾ ਅਤੇ ਭਾਂਤ ਭਾਂਤ ਦੇ ਜੰਤ੍ਰ ਲਿਖੇ। ਜਗਤ ਮਾਤਾ ਭਵਾਨੀ ਨੇ (ਉਸ ਉਤੇ) ਕ੍ਰਿਪਾ ਕੀਤੀ ਅਤੇ ਉਸ ਨੂੰ ਇਸ ਤਰ੍ਹਾਂ ਗੱਲ ਸਮਝਾਈ।੩੨।

(ਭਵਾਨੀ ਨੇ ਕਿਹਾ--) ਹੇ ਪੁੱਤਰੀ! ਤੂੰ ਹਿਰਦੇ ਵਿਚ ਦੁਖ ਨ ਮੰਨ। ਨਿਰੰਕਾਰ ਅਸਤ੍ਰਧਾਰੀ ਤੇਰੇ ਨਾਲ (ਅਵੱਸ਼) ਵਿਆਹ ਕਰਨਗੇ। ਤੂੰ ਅਜ ਰਾਤ ਨੂੰ ਉਸ ਦਾ ਧਿਆਨ ਧਾਰਨ ਕਰੀਂ। ਜੋ ਕੁਝ ਉਹ ਕਹੇ, ਤੂੰ ਉਹੀ ਕਰੀਂ।੩੩।

ਜਦ ਉਸ ਨੂੰ ਭਵਾਨੀ ਨੇ ਇਸ ਤਰ੍ਹਾਂ ਦਾ ਵਰ ਦਿੱਤਾ, (ਤਦ ਉਹ) ਜਗਤ ਦੀ ਰਾਣੀ ਪ੍ਰਸੰਨ ਹੋ ਗਈ। ਉਹ ਅਤਿ ਪਵਿਤ੍ਰ ਹੋ ਕੇ ਰਾਤ ਨੂੰ ਧਰਤੀ ਉਤੇ ਸੌਂ ਗਈ, ਜਿਥੇ ਹੋਰ ਕੋਈ ਦੂਜਾ ਨਹੀਂ ਸੀ।੩੪।

ਜਦੋਂ ਅੱਧੀ ਰਾਤ ਬੀਤ ਗਈ, ਤਦੋਂ ਹੀ ਸੁਆਮੀ ਦੀ ਆਗਿਆ ਹੋਈ। ਜਦ ਸ੍ਰਾਸ ਬੀਰਜ ਨਾਂ ਦਾ ਦੈਂਤ ਮਾਰਿਆ ਜਾਵੇਗਾ, ਉਸ ਪਿਛੋਂ ਹੇ ਸੁੰਦਰੀ! (ਤੂੰ) ਮੈਨੂੰ ਵਰੇਂਗੀ।੩੫।

ਉਸ ਨੂੰ ਜਦ ਇਸ ਤਰ੍ਹਾਂ ਦੀ ਆਗਿਆ ਹੋਈ, ਤਾਂ ਸੂਰਜ ਚੜ੍ਹਿਆ ਅਤੇ ਰਾਤ ਗੁਜ਼ਰ ਗਈ। ਤਦ ਹੀ ਬਾਲਾ ਨੇ ਸ਼ਸਤ੍ਰ ਸਜਾ ਲਏ ਅਤੇ ਸਭ ਨੂੰ ਨਾਲ ਲੈ ਕੇ ਯੁੱਧ ਲਈ ਚਲ ਪਈ।੩੬।

*ਦੋਹਰਾ*

ਜਿਧਰ ਵੈਰੀ ਦਾ ਨਗਰ ਸੀ, ਉਧਰ ਨੂੰ ਚਲ ਪਈ। (ਉਸ ਨੇ) ਦੈਂਤ ਦੇ ਦ੍ਰਿੜ੍ਹ ਕਿਲ੍ਹੇ ਨੂੰ ਘੇਰ ਕੇ ਦਸਾਂ ਦਿਸ਼ਾਵਾਂ ਤੋਂ ਨਗਾਰੇ ਵਜਾ ਦਿੱਤੇ।੩੭।

*ਚੌਪਈ*

ਜਦੋਂ ਦੈਂਤ ਨੇ ਨਗਾਰਿਆਂ ਦੀ ਆਵਾਜ਼ ਕੰਨਾਂ ਨਾਲ ਸੁਣੀ, ਤਦੋਂ ਬਹੁਤ ਕ੍ਰੋਧ ਕਰ ਕੇ ਜਾਗ ਪਿਆ। ਅਜਿਹਾ ਕੌਣ ਹੈ ਜੋ ਮੇਰੇ ਉਤੇ ਚੜ੍ਹ ਆਇਆ ਹੈ। ਮੈਂ ਤਾਂ ਰਕਤ ਬਿੰਦ (ਰਕਤ ਬੀਜ) ਨੂੰ ਵੀ ਯੁੱਧ-ਭੂਮੀ ਵਿਚ ਹਰਾ ਦਿੱਤਾ ਸੀ।੩੮।

ਮੈਂ ਇੰਦਰ, ਚੰਦ੍ਰਮਾ ਅਤੇ ਸੂਰਜ ਨੂੰ ਜਿਤਿਆ ਹੈ ਅਤੇ (ਉਸ) ਰਾਵਣ ਨੂੰ ਵੀ ਜਿਤਿਆ ਹੈ ਜਿਸ ਨੇ ਸੀਤਾ ਹਰੀ ਸੀ। ਇਕ ਦਿਨ ਸ਼ਿਵ ਵੀ ਮੇਰੇ ਨਾਲ ਲੜਿਆ ਸੀ, (ਤਾਂ) ਮੈਂ ਉਸ ਨੂੰ ਵੀ ਭਜਾ ਦਿੱਤਾ ਸੀ। (ਅਤੇ ਆਪ) ਟਲਿਆ ਨਹੀਂ ਸਾਂ।੩੯।

(ਉਹ) ਦੈਂਤ ਸ਼ਸਤ੍ਰ ਸਜਾ ਕੇ ਰਣ-ਭੂਮੀ ਵਿਚ ਆ ਗਿਆ ਅਤੇ ਅਸੀਮ ਕ੍ਰੋਧ ਕਰ ਕੇ ਸੰਖ ਵਜਾਇਆ। (ਉਸ ਵੇਲੇ) ਧਰਤੀ ਕੰਬ ਗਈ ਅਤੇ ਆਕਾਸ਼ ਗਰਜਣ ਲਗ ਪਿਆ ਕਿ ਅਤੁਲ ਬੀਰਜ (ਸ੍ਰਾਸ ਬੀਰਜ) ਕਿਸ ਪਾਸੇ ਵਲ ਕ੍ਰੋਧਿਤ ਹੋਇਆ ਹੈ।੪੦।

ਇਸ ਪਾਸੇ ਤੋਂ ਕੁਮਾਰੀ ਦੂਲਹ ਦੇਈ (ਬਾਲਾ) ਵੀ ਸ਼ਸਤ੍ਰ ਸਜਾ ਕੇ ਰਥ ਉਤੇ ਚੜ੍ਹ ਬੈਠੀ। ਉਸ ਵੇਲੇ ਸ਼ਸਤ੍ਰਾਂ ਨੂੰ ਪ੍ਰਨਾਮ ਕਰ ਕੇ (ਉਹ) ਰਣ-ਭੂਮੀ ਵਿਚ ਵਿਕਰਾਲ ਬਾਣ ਛਡਣ ਲਗੀ।੪੧।

ਜਦ (ਦੈਂਤਾਂ ਦੇ) ਸ਼ਰੀਰ ਵਿਚ ਕਰੜੇ ਬਾਣ ਵਜੇ, ਤਦ ਦੈਂਤ ਰੋਹ ਨਾਲ ਭਰ ਗਏ। ਜਦੋਂ ਉਹ ਥਕ ਕੇ ਮੂੰਹ ਤੋਂ ਸ੍ਰਾਸ ਕਢਦੇ ਤਾਂ ਉਨ੍ਹਾਂ ਤੋਂ ਯੁੱਧ-ਭੂਮੀ ਵਿਚ ਅਣਗਿਣਤ ਦੈਂਤ ਵੱਧ ਜਾਂਦੇ।੪੨।

ਤਦ ਬਾਲਾ ਨੇ ਉਨ੍ਹਾਂ ਦਾ ਬਧ ਕਰ ਦਿੱਤਾ। ਉਨ੍ਹਾਂ ਦਾ ਲਹੂ ਧਰਤੀ ਉਤੇ ਡਿਗਿਆ। ਤਦੋਂ ਉਥੇ ਹੋਰ ਬੇਸ਼ੁਮਾਰ ਦੈਂਤ ਵੱਧ ਗਏ, ਜੋ ਮਨੁੱਖਾਂ ਨੂੰ ਪਕੜ ਪਕੜ ਕੇ ਖਾਣ ਲਗੇ।੪੩।

ਜਬ ਅਬਲਾ ਕੇ ਸੁਭਟ ਚਬਾਏ। ਦੂਲਹ ਦੇ ਤਿਹ ਬਿਸਿਖ ਲਗਾਏ।
ਬੁੰਦਕਾ ਪਰਤ ਸ੍ਰੋਨ ਭੂਅ ਭਏ। ਉਪਜਿ ਅਸੁਰ ਸਾਮਹਿ ਉਠਿ ਧਏ। ੪੪।

ਪੁਨਿ ਅਬਲਾ ਤਿਨ ਬਿਸਿਖ ਪ੍ਰਹਾਰੇ। ਚਲੇ ਸ੍ਰੋਨ ਕੇ ਤਹਾ ਪਨਾਰੇ।
ਅਸੁਰ ਅਨੰਤ ਤਹਾ ਤੇ ਜਾਗੇ। ਜੂਝਤ ਭਏ ਪੈਗ ਨਹਿ ਭਾਗੇ। ੪੫।

*ਭੁਜੰਗ ਛੰਦ*

ਜਬੈ ਓਰ ਚਾਰੋਂ ਉਠੇ ਦੈਤ ਬਾਨੀ। ਕਏ ਕੋਪ ਗਾੜੋ ਲਏ ਧੁਲਿਧਾਨੀ।
ਕਿਤੇ ਮੂੰਡ ਮੁੰਡੇ ਕਿਤੇ ਅਰਧ ਮੁੰਡੇ। ਕਿਤੇ ਕੇਸ ਧਾਰੀ ਸਿਪਾਹੀ ਪ੍ਰਚੰਡੇ। ੪੬।

ਜਿਤੇ ਦੈਤ ਉਠੇ ਤਿਤੇ ਬਾਲ ਮਾਰੇ। ਵੁਠੇ ਆਨਿ ਬਾਨਾਨਿ ਬਾਂਕੇ ਡਰਾਰੇ।
ਜਿਤੇ ਸ੍ਵਾਸ ਛੋਰੈ ਉਠੈ ਦੈਤ ਭਾਰੇ। ਹਠੀ ਮਾਰ ਹੀ ਮਾਰਿ ਕੈ ਕੈ ਪਧਾਰੇ। ੪੭।

ਕਿਤੇ ਕੋਪ ਕੈ ਬੀਰ ਬਾਲਾ ਸੰਘਾਰੇ। ਜਿਤੇ ਦੈਤ ਢੂਕੇ ਮਹਾ ਬਾਹੁ ਭਾਰੇ।
ਤਿਤ੍ਯੋ ਕਾ ਗਿਰਾ ਆਨਿ ਕੈ ਸ੍ਰੋਨ ਭੂ ਪੈ। ਉਠੇ ਨੇਕ ਜੋਧਾ ਮਹਾ ਭੀਮ ਰੂਪੇ। ੪੮।

*ਚੌਪਈ*

ਤਿਨ ਕੀ ਭੂਮਿ ਜੁ ਮੇਜਾ ਪਰਹੀ। ਤਿਨ ਤੇ ਅਮਿਤ ਦੈਤ ਬਪੁ ਧਰਹੀ।
ਸ੍ਰੋਨ ਗਿਰੈ ਤਿਨ ਕੋ ਧਰ ਮਾਹੀ। ਰਥੀ ਗਜੀ ਬਾਜੀ ਹ੍ਵੈ ਜਾਹੀ। ੪੯।

ਪ੍ਰਾਨ ਤਜਤ ਸ੍ਵਾਸਾ ਅਰਿ ਤਜੈ। ਤਿਨ ਤੇ ਅਮਿਤ ਅਸੁਰ ਹ੍ਵੈ ਭਜੈ।
ਕਿਤਕ ਅਸੁਰ ਡਾਰਤ ਭੂਅ ਲਾਰੈ। ਤਿਨ ਤੇ ਅਨਿਕ ਦੈਤ ਤਨ ਧਾਰੈ। ੫੦।

ਤਿਨ ਤੇ ਤਜਤ ਅਸੁਰ ਜੇ ਸ੍ਵਾਸਾ। ਤਿਨ ਤੇ ਦਾਨਵ ਹੋਹਿ ਪ੍ਰਕਾਸਾ।
ਕਿਤਕ ਮਰਤ ਕੈ ਤਰੁਨਿ ਸੰਘਾਰੇ। ਦਸੌ ਦਿਸਿਨ ਮਹਿ ਅਸੁਰ ਨਿਹਾਰੇ। ੫੧।

ਚਿਤ ਮੋ ਕਿਯਾ ਕਾਲਕਾ ਧ੍ਯਾਨਾ। ਦਰਸਨ ਦਿਯਾ ਆਨਿ ਭਗਵਾਨਾ।
ਕਰਿ ਪ੍ਰਨਾਮ ਚਰਨਨ ਉਠਿ ਪਰੀ। ਬਿਨਤੀ ਭਾਤਿ ਅਨਿਕ ਤਨ ਕਰੀ। ੫੨।

ਸਤਿ ਕਾਲ ਮੈ ਦਾਸ ਤਿਹਾਰੀ। ਅਪਨੀ ਜਾਨਿ ਕਰੋ ਪ੍ਰਤਿਪਾਰੀ।
ਗੁਨ ਅਵਗੁਨ ਮੁਰ ਕਛੁ ਨ ਨਿਹਾਰਹੁ। ਬਾਹਿ ਗਹੇ ਕੀ ਲਾਜ ਬਿਚਾਰਹੁ। ੫੩।

ਹਮ ਹੈ ਸਰਨਿ ਤੋਰ ਮਹਾਰਾਜਾ। ਤੁਮ ਕਹ ਬਾਹਿ ਗਹੇ ਕੀ ਲਾਜਾ।
ਜੌ ਤਵ ਭਗਤ ਨੈਕ ਦੁਖ ਪੈ ਹੈ। ਦੀਨ ਦ੍ਯਾਲ ਪ੍ਰਭੁ ਬਿਰਦੁ ਲਜੈ ਹੈ। ੫੪।

ਔ ਕਹ ਲਗ ਮੈ ਕਰੌ ਪੁਕਾਰਾ। ਤੈ ਘਟ ਘਟ ਕੀ ਜਾਨ ਨਿਹਾਰਾ।
ਕਹੀ ਏਕ ਕਰਿ ਸਹਸ ਪਛਿਨਯਹੁ। ਆਪੁ ਆਪਨੇ ਬਿਰਦਹਿ ਜਨਿਯਹੁ। ੫੫।

ਜਦ (ਉਨ੍ਹਾਂ ਦੈਂਤਾਂ ਨੇ) ਅਬਲਾ ਦੇ ਸੂਰਮਿਆਂ ਨੂੰ ਚਬਾਇਆ ਤਾਂ ਦੂਲਹ ਦੇਈ ਨੇ ਉਨ੍ਹਾਂ ਨੂੰ ਬਾਣ ਮਾਰੇ। (ਉਨ੍ਹਾਂ ਦੇ) ਲਹੂ ਦੀਆਂ ਬੂੰਦਾਂ ਧਰਤੀ ਉਤੇ ਪਈਆਂ। (ਉਨ੍ਹਾਂ ਵਿਚੋਂ) ਹੋਰ ਦੈਂਤ ਪੈਦਾ ਹੋ ਕੇ ਸਾਹਮਣੇ ਪਾਸਿਓਂ ਆ ਪਏ।੪੪।

ਅਬਲਾ ਨੇ ਉਨ੍ਹਾਂ ਨੂੰ ਫਿਰ ਬਾਣ ਮਾਰੇ ਅਤੇ ਉਥੇ ਲਹੂ ਦੇ ਪਰਨਾਲੇ ਚਲ ਪਏ। ਉਥੋਂ ਅਨੰਤ ਦੈਂਤ ਪੈਦਾ ਹੋ ਗਏ। (ਉਹ) ਜੁਝਦੇ ਰਹੇ ਪਰ (ਇਕ) ਕਦਮ ਵੀ ਨਹੀਂ ਭਜੇ।੪੫।

*ਭੁਜੰਗ ਛੰਦ*

ਜਦੋਂ ਚੌਹਾਂ ਪਾਸਿਆਂ ਤੋਂ ਦੈਂਤ ਦੀ ਆਵਾਜ਼ ਆਣ ਲਗੀ, ਤਾਂ ਉਨ੍ਹਾਂ ਨੇ ਬਹੁਤ ਕ੍ਰੋਧ ਕੀਤਾ ਅਤੇ (ਹੱਥਾਂ ਵਿਚ) ਗੁਰਜ ('ਧੁਲਿਧਾਨੀ') ਉਠਾ ਲਏ। ਕਿਤਨਿਆਂ ਦੇ ਸਿਰ ਮੁੰਨੇ ਹੋਏ ਸਨ ਅਤੇ ਕਿਤਨੇ ਅੱਧੇ ਮੁੰਨੇ ਹੋਏ ਸਨ ਅਤੇ ਕਿਤਨੇ ਕੇਸ ਧਾਰੀ ਪ੍ਰਚੰਡ ਸਿਪਾਹੀ (ਡਟੇ ਹੋਏ ਸਨ)।੪੬।

ਜਿਤਨੇ ਵੀ ਦੈਂਤ ਉਠੇ, ਉਤਨੇ ਹੀ ਬਾਲਾ ਨੇ ਮਾਰ ਦਿੱਤੇ। ਬਾਣਾਂ ਦੀ ਝੜੀ ਨਾਲ ਬਾਂਕੇ ਵੀਰ ਡਰਾ ਦਿੱਤੇ। (ਉਹ) ਜਿਤਨੇ ਵੀ ਸੁਆਸ ਛਡਦੇ, (ਉਤਨੇ) ਬਹੁਤ ਵੱਡੇ ਦੈਂਤ ਉਠ ਖੜੋਂਦੇ। (ਉਹ) ਹਠੀ 'ਮਾਰੋ ਮਾਰੋ' ਕਰਦੇ ਟੁਟ ਕੇ ਪੈ ਜਾਂਦੇ।੪੭।

ਬਾਲਾ ਨੇ ਕ੍ਰੋਧ ਕਰ ਕੇ ਕਿਤਨੇ ਹੀ ਸੂਰਮੇ ਮਾਰ ਦਿੱਤੇ। ਜਿਤਨੇ ਵੀ ਭਾਰੀ ਭੁਜਾਵਾਂ ਵਾਲੇ ਦੈਂਤ ਉਥੇ ਢੁਕੇ, ਉਤਨਿਆਂ ਦਾ ਲਹੂ ਧਰਤੀ ਉਤੇ ਆ ਡਿਗਿਆ ਅਤੇ ਉਸ ਵਿਚੋਂ ਅਨੇਕ ਮਹਾਨ ਵੱਡੇ ਆਕਾਰ ਵਾਲੇ ਯੋਧੇ ਉਠ ਖੜੋਤੇ।੪੮।

*ਚੌਪਈ*

ਉਨ੍ਹਾਂ ਦੀ ਜੋ ਮਿਝ ਧਰਤੀ ਉਤੇ ਪਈ, ਉਸ ਵਿਚੋਂ ਵੀ ਬੇਸ਼ੁਮਾਰ ਦੈਂਤਾਂ ਨੇ ਸ਼ਰੀਰ ਧਾਰਨ ਕਰ ਲਏ। ਉਨ੍ਹਾਂ ਦਾ ਜੋ ਲਹੂ ਧਰਤੀ ਉਤੇ ਡਿਗਦਾ, ਉਹ ਰਥੀ (ਰਥਾਂ ਵਾਲੇ) ਗਜੀ (ਹਥੀਆਂ ਵਾਲੇ) ਅਤੇ ਬਾਜੀ (ਘੋੜਿਆਂ ਵਾਲੇ) ਹੋ ਜਾਂਦੇ।੪੯।

ਜਦ ਵੈਰੀ ਪ੍ਰਾਣ ਤਿਆਗਣ ਵੇਲੇ ਸੁਆਸ ਛਡਦੇ ਸਨ, ਤਾਂ ਉਨ੍ਹਾਂ ਵਿਚੋਂ ਅਨੇਕ ਦੈਂਤ ਪੈਦਾ ਹੋ ਭਜ ਪੈਂਦੇ ਸਨ। ਕਿਤਨੇ ਦੈਂਤ ਭੂਮੀ ਉਤੇ ਮੂੰਹ ਤੋਂ ਲਾਲ੍ਹਾਂ ਡਿਗਾਂਦੇ ਸਨ, ਉਨ੍ਹਾਂ ਤੋਂ ਅਨੇਕ ਦੈਂਤ ਸ਼ਰੀਰ ਧਾਰਨ ਕਰ ਲੈਂਦੇ ਸਨ।੫੦।

ਉਨ੍ਹਾਂ ਵਿਚੋਂ ਜੋ ਦੈਂਤ ਸ੍ਵਾਸ ਛਡਦੇ ਸਨ, ਉਨ੍ਹਾਂ ਤੋਂ (ਹੋਰ) ਦੈਂਤ ਪ੍ਰਗਟ ਹੋ ਰਹੇ ਸਨ। ਕਿਤਨੇ ਦੈਂਤ ਇਸਤਰੀ (ਬਾਲਾ) ਦੇ ਮਾਰਨ ਨਾਲ ਮਾਰੇ ਗਏ। ਹਰ ਪਾਸੇ ਦੈਂਤ ਹੀ ਦੈਂਤ ਦਿਸ ਪੈਂਦੇ।੫੧।

ਕਾਲਕਾ ਨੇ ਚਿਤ ਵਿਚ ਧਿਆਨ ਕੀਤਾ, (ਤਾਂ) ਭਗਵਾਨ ਨੇ ਆ ਕੇ ਦਰਸ਼ਨ ਦਿੱਤੇ। ਬਾਲਾ ਨੇ ਉਠ ਕੇ ਪ੍ਰਨਾਮ ਕੀਤਾ ਅਤੇ ਉਨ੍ਹਾਂ ਦੇ ਚਰਨਾਂ ਉਤੇ ਡਿਗ ਪਈ ਅਤੇ ਅਨੇਕ ਤਰ੍ਹਾਂ ਨਾਲ ਬੇਨਤੀ ਕੀਤੀ--।੫੨।

ਹੇ ਸਤਿ ਕਾਲ! ਮੈਂ ਤੁਹਾਡੀ ਦਾਸੀ ਹਾਂ। ਆਪਣੀ ਜਾਣ ਕੇ (ਮੇਰੀ) ਪਾਲਣਾ ਕਰੋ। ਮੇਰੇ ਗੁਣ ਅਤੇ ਅਵਗੁਣ ਕੁਝ ਨ ਵੇਖੋ ਅਤੇ ਬਾਂਹ ਪਕੜਨ ਦੀ ਲਾਜ ਰਖੋ।੫੩।

ਹੇ ਮਹਾਰਾਜ! ਮੈਂ ਤੁਹਾਡੀ ਸ਼ਰਨ ਵਿਚ ਹਾਂ। ਤੁਹਾਨੂੰ ਬਾਂਹ ਪਕੜਨ ਦੀ ਲਾਜ ਹੈ। ਜੇ ਤੁਹਾਡਾ ਭਗਤ ਥੋੜਾ ਜਿੰਨਾ ਦੁਖ ਪਾਉਂਦਾ ਹੈ, ਤਾਂ ਹੇ ਦੀਨ ਦਿਆਲ ਪ੍ਰਭੂ! (ਤੁਹਾਡੀ) ਮਰਯਾਦਾ ਹੀਣੀ ਹੁੰਦੀ ਹੈ।੫੪।

ਹੋਰ ਮੈਂ ਕਿਥੋਂ ਤਕ ਪੁਕਾਰ ਕਰਾਂ, ਤੁਸੀਂ ਘਟ ਘਟ ਦੀ ਜਾਣਨ ਵਾਲੇ ਹੋ। (ਤੁਸੀਂ ਮੇਰੀ) ਇਕ ਵਾਰ ਦੀ ਕਹੀ ਹੋਈ ਨੂੰ ਹਜ਼ਾਰ ਵਾਰ ਪਛਾਣਦੇ ਹੋ। (ਤੁਸੀਂ) ਆਪ ਆਪਣੇ ਬਿਰਦ (ਮਰਯਾਦਾ) ਨੂੰ ਜਾਣਦੇ ਹੋ।੫੫।

ਹੜ ਹੜ ਸੁਨਤ ਕਾਲ ਬਚ ਹਸਾ। ਭਗਤ ਹੇਤ ਕਟਿ ਸੌ ਅਸਿ ਕਸਾ।
ਚਿੰਤ ਨ ਕਰਿ ਮੈ ਅਸੁਰ ਸੰਘਰਿ ਹੌਂ। ਸਕਲ ਸੋਕ ਭਗਤਨ ਕੋ ਹਰਿ ਹੌਂ। ੫੬।

ਅਮਿਤ ਅਸੁਰ ਉਪਜੇ ਥੇ ਜਹਾ। ਪ੍ਰਾਪਤਿ ਭਯੋ ਕਾਲ ਚਲਿ ਤਹਾ।
ਚਹੂੰ ਕਰਨ ਕਰਿ ਸਸਤ੍ਰ ਪ੍ਰਹਾਰੇ। ਦੈਤ ਅਨੇਕ ਮਾਰ ਹੀ ਡਾਰੇ। ੫੭।

ਤਿਨ ਤੇ ਪਰਾ ਸ੍ਰੋਨ ਜੇ ਭੂ ਪਰ। ਅਸੁਰ ਅਮਿਤ ਧਾਵਤ ਭੇ ਉਠਿ ਕਰਿ।
ਤਿਨ ਤੇ ਚਲਤ ਸ੍ਵਾਸ ਤੇ ਛੂਟੇ। ਅਮਿਤ ਦੈਤ ਰਨ ਕਹ ਉਠਿ ਜੂਟੇ। ੫੮।

ਤੇ ਸਭ ਕਾਲ ਤਨਿਕ ਮੋ ਮਾਰੇ। ਚਲਤ ਭਏ ਭੂਅ ਰੁਧਿਰ ਪਨਾਰੇ।
ਉਪਜਿ ਅਸੁਰ ਤਾ ਤੇ ਬਹੁ ਠਾਢੇ। ਧਾਵਤ ਭਏ ਰੋਸ ਕਰਿ ਗਾਢੇ। ੫੯।

ਮਾਰਿ ਮਾਰਿ ਦਿਸਿ ਦਸੌ ਪੁਕਾਰੈ। ਤਿਨ ਤੇ ਅਮਿਤ ਅਸੁਰ ਤਨ ਧਾਰੈ।
ਬਾਰ ਚਲਤ ਤਿਨ ਤੇ ਜੇ ਦੌਰੈ। ਤਿਨ ਤੇ ਹੋਤ ਅਸੁਰ ਪ੍ਰਗਟੌਰੈ। ੬0।

ਲਗੇ ਘਾਇ ਜੇ ਸ੍ਰੋਨ ਬਮਾਹੀ। ਤਿਹ ਤੇ ਗਜ ਬਾਜੀ ਹ੍ਵੈ ਜਾਹੀ।
ਤਿਹ ਤੇ ਚਲਿਤ ਅਮਿਤ ਜੋ ਸ੍ਵਾਸਾ। ਤਿਨ ਤੇ ਅਸੁਰ ਕਰਤ ਪਰਗਾਸਾ। ੬੧।

ਅਨਗਨ ਕਾਲ ਅਸੁਰ ਤਬ ਮਾਰੇ। ਪਰੇ ਭੂਮਿ ਪਰ ਮਨਹੁ ਮੁਨਾਰੇ।
ਮੇਧਾ ਤੇ ਗਜ ਬਾਜ ਉਠਾਹੀ। ਸ੍ਰੋਨਤ ਕੇ ਦਾਨਵ ਹ੍ਵੈ ਜਾਹੀ। ੬੨।

ਬਾਨਨ ਕੀ ਬਰਖਾ ਉਠਿ ਕਰਹੀ। ਮਾਰਿ ਮਾਰਿ ਕਰਿ ਕੋਪ ਉਚਰਹੀ।
ਤਿਨ ਤੇ ਅਸੁਰਨ ਕਿਯਾ ਪਸਾਰਾ। ਦਸੋ ਦਿਸਨ ਹੂੰ ਕਹ ਭਰਿ ਡਾਰਾ। ੬੩।

ਵਹੈ ਕਾਲਕਾ ਅਸੁਰ ਖਪਾਏ। ਮਾਰਿ ਦੁਬਹਿਯਾ ਧੂਰਿ ਮਿਲਾਏ।
ਪੁਨਿ ਪੁਨਿ ਉਠੈ ਪ੍ਰਹਾਰੈ ਬਾਨਾ। ਤਿਨ ਤੇ ਧਰਤ ਅਸੁਰ ਤਨ ਨਾਨਾ। ੬੪।

ਟੂਕ ਟੂਕ ਦਾਨਵ ਜੇ ਭਏ। ਤਿਨ ਤੇ ਅਨਿਕ ਅਸੁਰ ਹ੍ਵੈ ਗਏ।
ਤਾਹੀ ਤੇ ਦਾਨਵ ਬਹੁ ਹ੍ਵੈ ਕਰਿ। ਜੁਧ ਕਰੈ ਆਯੁਧ ਤੇ ਲੈ ਕਰਿ। ੬੫।

ਬਹੁਰਿ ਕਾਲ ਵੈ ਦੈਤ ਸੰਘਾਰੇ। ਤਿਲ ਤਿਲ ਪਾਇ ਟੂਕ ਕਰਿ ਡਾਰੇ।
ਜੇਤਿਕ ਗਿਰੈ ਭੂਮਿ ਟੁਕ ਹ੍ਵੈ ਕੈ। ਤਿਤ ਹੀ ਉਠੈ ਆਯੁਧਨ ਲੈ ਕੈ। ੬੬।

ਤਿਲ ਤਿਲ ਕਰਿ ਭਟ ਜਿਤਕ ਉਡਾਏ। ਤੇਤਕ ਤਹਾ ਅਸੁਰ ਬਨ ਆਏ।
ਤਿਨ ਕੇ ਟੂਕ ਟੂਕ ਜੇ ਕੀਏ। ਤਿਨ ਤੇ ਬਹੁ ਦਾਨਵ ਭਵ ਲੀਏ। ੬੭।

ਕੇਤਿਕ ਤਹਾ ਸੁਭੈ ਦੰਤੀ ਰਨ। ਸੀਚਹਿ ਸੁੰਡ ਬਾਰਿ ਤੇ ਸਭ ਤਨ।
ਦਾਤ ਦਿਖਾਇ ਤਜੈ ਚਿੰਘਾਰਾ। ਗਿਰਿ ਗਿਰਿ ਪਰੈ ਨਿਰਖਿ ਅਸਵਾਰਾ। ੬੮।

ਇਹ ਬਚਨ ਸੁਣ ਕੇ ਕਾਲ ਠਹਾਕਾ ਮਾਰ ਕੇ ਹਸਿਆ ਅਤੇ ਭਗਤ (ਦੀ ਰਖਿਆ ਲਈ) ਤਲਵਾਰ ਨੂੰ ਲਕ ਨਾਲ ਕਸਿਆ। (ਅਤੇ ਕਹਿਣ ਲਗਾ--ਹੇ ਬਾਲਾ!) ਚਿੰਤਾ ਨ ਕਰ, ਮੈਂ ਦੈਂਤਾਂ ਨੂੰ ਮਾਰਾਂਗਾ ਅਤੇ ਭਗਤਾਂ ਦਾ ਸਾਰਾ ਦੁਖ ਦੂਰ ਕਰਾਂਗਾ।੫੬।

ਜਿਥੇ ਅਮਿਤ ਦੈਂਤ ਪੈਦਾ ਹੋਏ ਸਨ, ਕਾਲ ਚਲ ਕੇ ਉਥੇ ਜਾ ਪਹੁੰਚਿਆ। (ਉਸ ਨੇ) ਚੌਹਾਂ ਹੱਥਾਂ ਨਾਲ ਸ਼ਸਤ੍ਰ ਚਲਾਏ ਅਤੇ ਅਨੇਕ ਦੈਂਤ ਮਾਰ ਦਿੱਤੇ।੫੭।

ਉਨ੍ਹਾਂ ਦਾ ਜੋ ਲਹੂ ਧਰਤੀ ਉਤੇ ਡਿਗਿਆ, (ਉਸ ਤੋਂ) ਬੇਸ਼ੁਮਾਰ ਦੈਂਤ ਉਠ ਕੇ (ਅਰਥਾਤ੍ ਪੈਦਾ ਹੋ ਕੇ) ਭਜਣ ਲਗੇ। ਉਨ੍ਹਾਂ ਦੇ ਚਲਣ ਨਾਲ ਨਿਕਲਦੇ ਸ੍ਵਾਸਾਂ ਤੋਂ ਬੇਹਿਸਾਬ ਦੈਂਤ ਪੈਦਾ ਹੋ ਕੇ ਰਣ ਵਿਚ ਜੁਟ ਗਏ।੫੮।

ਕਾਲ ਨੇ ਉਨ੍ਹਾਂ ਨੂੰ ਛਿਣ ਭਰ ਵਿਚ ਮਾਰ ਦਿੱਤਾ ਅਤੇ ਧਰਤੀ ਉਤੇ ਲਹੂ ਦੇ ਪਰਨਾਲੇ ਚਲਣ ਲਗੇ। ਉਸ ਤੋਂ ਬਹੁਤ ਸਾਰੇ ਦੈਂਤ ਪੈਦਾ ਹੋ ਕੇ ਡਟ ਗਏ ਅਤੇ ਬਹੁਤ ਕ੍ਰੋਧ ਕਰ ਕੇ ਧਾਵਾ ਕਰਨ ਲਗੇ।੫੯।

(ਉਹ) ਦਸਾਂ ਦਿਸ਼ਾਵਾਂ ਤੋਂ 'ਮਾਰੋ ਮਾਰੋ' ਪੁਕਾਰਦੇ ਸਨ। ਉਨ੍ਹਾਂ ਦੀ (ਆਵਾਜ਼ ਅਥਵਾ ਸ੍ਵਾਸਾਂ ਤੋਂ) ਬੇਸ਼ੁਮਾਰ ਦੈਂਤ ਸ਼ਰੀਰ ਧਾਰਨ ਕਰ ਰਹੇ ਸਨ। ਉਨ੍ਹਾਂ ਦੇ ਦੌੜਨ ਨਾਲ ਜੋ ਹਵਾ ਚਲਦੀ ਸੀ, ਉਸ ਤੋਂ ਵੀ ਦੈਂਤ ਪ੍ਰਗਟ ਹੁੰਦੇ ਜਾ ਰਹੇ ਸਨ।੬੦।

ਜ਼ਖ਼ਮ ਲਗਣ ਨਾਲ ਜੋ ਲਹੂ ਨਿਕਲਦਾ ਸੀ, ਉਸ ਤੋਂ ਹਾਥੀ ਅਤੇ ਘੋੜੇ ਬਣੀ ਜਾ ਰਹੇ ਸਨ। ਉਨ੍ਹਾਂ ਦੇ ਜੋ ਬੇਸ਼ੁਮਾਰ ਸ੍ਵਾਸ ਚਲਦੇ ਸਨ, ਉਨ੍ਹਾਂ ਤੋਂ ਦੈਂਤ ਪ੍ਰਗਟ ਹੋ ਰਹੇ ਸਨ।੬੧।

ਤਦ ਕਾਲ ਨੇ ਅਣਗਿਣਤ ਦੈਂਤਾਂ ਨੂੰ ਮਾਰ ਦਿੱਤਾ। ਉਹ ਧਰਤੀ ਉਤੇ ਇਸ ਤਰ੍ਹਾਂ ਪਏ ਸਨ, ਮਾਨੋ ਮੁਨਾਰੇ ਹੋਣ। ਮਿਝ ਤੋਂ ਹਾਥੀ ਘੋੜੇ (ਬਣ ਕੇ) ਉਠਦੇ ਜਾ ਰਹੇ ਸਨ ਅਤੇ ਲਹੂ ਦੇ ਦੈਂਤ ਬਣਦੇ ਜਾ ਰਹੇ ਸਨ।੬੨।

(ਦੈਂਤ) ਉਠ ਕੇ ਬਾਣਾਂ ਦੀ ਬਰਖਾ ਕਰਦੇ ਸਨ। ਕ੍ਰੋਧ ਵਿਚ ਆ ਕੇ 'ਮਾਰੋ ਮਾਰੋ' ਕਹਿੰਦੇ ਸਨ। ਉਨ੍ਹਾਂ ਤੋਂ ਦੈਂਤਾਂ ਨੇ ਹੋਰ ਪਸਾਰਾ ਕੀਤਾ ਅਤੇ ਦਸਾਂ ਦਿਸ਼ਾਵਾਂ ਨੂੰ ਭਰ ਦਿੱਤਾ।੬੩।

ਉਨ੍ਹਾਂ ਦੈਂਤਾਂ ਨੂੰ ਕਾਲਕਾ ਨੇ ਖਪਾ ਦਿੱਤਾ ਅਤੇ ਦੋਹਾਂ ਬਾਂਹਵਾਂ ਨਾਲ ਸ਼ਸਤ੍ਰ ਚਲਾਣ ਵਾਲਿਆਂ (ਸੂਰਮਿਆਂ) ਨੂੰ ਮਾਰ ਕੇ ਧੂੜ ਵਿਚ ਮਿਲਾ ਦਿੱਤਾ। (ਉਹ) ਬਾਰ ਬਾਰ ਉਠ ਕੇ ਬਾਣ ਚਲਾਉਂਦੇ ਸਨ ਅਤੇ ਉਨ੍ਹਾਂ ਤੋਂ ਨਾਨਾ ਪ੍ਰਕਾਰ ਦੇ ਦੈਂਤ ਸ਼ਰੀਰ ਧਾਰਨ ਕਰਦੇ ਜਾ ਰਹੇ ਸਨ।੬੪।

ਜੋ ਦੈਂਤ ਟੋਟੇ ਟੋਟੇ ਹੋ ਗਏ ਸਨ, ਉਨ੍ਹਾਂ ਤੋਂ ਹੋਰ ਅਨੇਕ ਦੈਂਤ ਪੈਦਾ ਹੋ ਗਏ ਸਨ। ਉਨ੍ਹਾਂ ਤੋਂ ਬਹੁਤ ਦੈਂਤ ਪੈਦਾ ਹੋ ਕੇ ਅਤੇ ਸ਼ਸਤ੍ਰ ਲੈ ਕੇ ਯੁੱਧ ਕਰ ਰਹੇ ਸਨ।੬੫।

ਕਾਲ ਨੇ ਫਿਰ ਉਹ ਦੈਂਤ ਮਾਰ ਦਿੱਤੇ (ਅਤੇ ਉਨ੍ਹਾਂ ਨੂੰ) ਤਿਲ ਤਿਲ ਕਰ ਕੇ ਟੁਕੜੇ ਟੁਕੜੇ ਕਰ ਦਿੱਤਾ। ਜਿਤਨੇ ਵੀ ਧਰਤੀ ਉਤੇ ਟੋਟੇ ਹੋ ਕੇ ਡਿਗਦੇ ਸਨ, ਉਤਨੇ ਹੀ (ਹੋਰ) ਸ਼ਸਤ੍ਰ ਲੈ ਕੇ ਉਠ ਖੜੋਂਦੇ ਸਨ।੬੬।

ਤਿਲ ਤਿਲ ਕਰ ਕੇ ਜਿਤਨੇ ਵੀ ਸੂਰਮੇ ਉਡਾਏ ਸਨ (ਭਾਵ੍ਮਾਰੇ ਸਨ), ਉਤਨੇ ਹੀ ਉਥੇ ਦੈਂਤ ਬਣ ਕੇ ਆ ਗਏ। ਉਨ੍ਹਾਂ ਦੇ ਜੋ ਟੋਟੇ ਟੋਟੇ ਕੀਤੇ ਸਨ, ਉਨ੍ਹਾਂ ਤੋਂ ਬਹੁਤ ਦੈਂਤ ਪੈਦਾ ਹੋ ਗਏ।੬੭।

ਉਥੇ ਰਣ-ਭੂਮੀ ਵਿਚ ਕਿਤਨੇ ਹਾਥੀ ਸ਼ੋਭਾ ਪਾ ਰਹੇ ਸਨ ਅਤੇ ਸੁੰਡਾਂ ਤੋਂ ਪਾਣੀ ਸੁਟ ਕੇ ਸਭ ਨੂੰ ਸਿੰਜਦੇ ਸਨ। (ਉਹ) ਦੰਦ ਵਿਖਾ ਕੇ ਚਿੰਘਾੜਦੇ ਸਨ, (ਉਨ੍ਹਾਂ ਨੂੰ) ਵੇਖ ਵੇਖ ਕੇ ਸਵਾਰ ਡਿਗ ਡਿਗ ਪੈਂਦੇ ਸਨ।੬੮।

ਕਹੂੰ ਭੇਰ ਭੀਖਨ ਭਭਕਾਰਹਿ। ਕਹੂੰ ਬੀਰ ਬਾਜੀ ਰਨ ਡਾਰਹਿ।
ਕਿਤਕ ਸੂਰ ਸੈਹਥੀ ਫਿਰਾਵਤ। ਮਹਾ ਕਾਲ ਕੇ ਸਨਮੁਖ ਧਾਵਤ। ੬੯।

ਕੇਤਿਕ ਬਜ੍ਰ ਬਰਛਿਯਨ ਲੈ ਕੈ। ਧਾਵਤ ਅਸੁਰ ਕੋਪ ਤਨ ਤੈ ਕੈ।
ਕੋਪਿ ਕਾਲ ਪਰ ਕਰਤ ਪ੍ਰਹਾਰਾ। ਜਾਨੁਕ ਸਲਭ ਦੀਪ ਅਨੁਹਾਰਾ। ੭੦।

ਭਰੇ ਗੁਮਾਨ ਬਡੇ ਗਰਬੀਲੇ। ਧਾਵਤ ਚੌਪਿ ਚੜੇ ਚਟਕੀਲੇ।
ਪੀਸਿ ਪੀਸਿ ਰਦਨਛਦ ਦੋਊ। ਧਾਵਤ ਮਹਾ ਕਾਲ ਪਰ ਸੋਊ। ੭੧।

ਬਾਜਹਿ ਢੋਲਿ ਮ੍ਰਿਦੰਗ ਨਗਾਰਾ। ਭੀਖਨ ਕਰਤ ਭੇਰ ਭਭਕਾਰਾ।
ਜੰਗ ਮੁਚੰਗ ਉਪੰਗ ਬਜੇ ਰਨ। ਝਾਲਰਿ ਤਾਲ ਨਫੀਰਨ ਕੇ ਗਨ। ੭੨।

ਮੁਰਲੀ ਮੁਰਜ ਕਹੀ ਰਨ ਬਾਜਤ। ਦਾਨਵ ਭਰੇ ਗੁਮਾਨਹਿ ਗਾਜਤ।
ਢੋਲਨ ਪਰ ਦੈ ਦੈ ਢਮਕਾਰੇ। ਗਹਿ ਗਹਿ ਧਵਤ ਕ੍ਰਿਪਾਨ ਕਟਾਰੇ। ੭੩।

ਦੀਰਘ ਦਾਤ ਕਾਢਿ ਕਈ ਕੋਸਾ। ਧਾਵਤ ਅਸੁਰ ਹੀਏ ਕਰਿ ਜੋਸਾ।
ਮਾਰਨ ਮਹਾ ਕਾਲ ਕਹ ਧਾਵੈ। ਮਨੋ ਮਾਰਤ ਵੇਈ ਮਰਿ ਜਾਵੈ। ੭੪।

ਦਾਨਵ ਮਹਾ ਕੋਪ ਕਰਿ ਢੂਕੇ। ਮਾਰਹਿ ਮਾਰਿ ਦਸੋ ਦਿਸਿ ਕੂਕੇ।
ਦੈ ਦੈ ਢੋਲਿ ਮ੍ਰਿਦੰਗ ਨਗਾਰੇ। ਕਾਢਿ ਅਰਿ ਦਾਤਿ ਡਰਾਰੇ। ੭੫।

ਚਾਹਤ ਮਹਾ ਕਾਲ ਕਹ ਮਾਰੋ। ਮਹਾ ਪੂਰਖ ਨਹਿ ਕਰਤ ਬਿਚਾਰੋ।
ਜਿਨ ਸਭ ਜਗ ਕਾ ਕਰਾ ਪਸਾਰਾ। ਤਾਹਿ ਚਹਤ ਤੇ ਮੂੜ ਸੰਘਾਰਾ। ੭੬।

ਠੋਕਿ ਠੋਕਿ ਭੁਜ ਦੰਡਨ ਜੋਧਾ। ਧਾਵਤ ਮਹਾ ਕਾਲ ਪਰ ਕ੍ਰੋਧਾ।
ਬੀਸ ਪਦੁਮ ਦਾਨਵ ਤਵ ਭਯੋ। ਨਾਸ ਕਰਨ ਕਾਲੀ ਕੋ ਧਯੋ। ੭੭।

ਛੂਹਨਿ ਸਹਸ ਅਸੁਰ ਕੀ ਸੈਨਾ। ਧਾਵਤ ਭਈ ਅਰੁਨ ਕਰਿ ਨੈਨਾ।
ਧਾਵਤ ਕੋਪ ਅਮਿਤ ਕਰਿ ਭਏ। ਪ੍ਰਿਥਵੀ ਕੇ ਖਟ ਪਟ ਉਡਿ ਗਏ। ੭੮।

ਏਕੈ ਪੁਰ ਪ੍ਰਿਥਵੀ ਰਹਿ ਗਈ। ਖਟ ਪਟ ਹਯਨ ਪਗ ਉਡਿ ਗਈ।
ਜਨੁ ਬਿਧਿ ਏਕੈ ਰਚਾ ਪਯਾਰਾ। ਗਗਨ ਰਚੇ ਦਸ ਤੀਨਿ ਸੁਧਾਰਾ। ੭੯।

ਮਹਾਦੇਵ ਆਸਨ ਤੇ ਟਰਾ। ਬ੍ਰਹਮਾ ਤ੍ਰਸਤ ਬੂਟ ਮਹਿ ਦੁਰਾ।
ਨਿਰਖਿ ਬਿਸਨ ਰਨ ਅਧਿਕ ਡਰਾਨਾ। ਦੁਰਾ ਸਿੰਧ ਕੇ ਬੀਚ ਲਜਾਨਾ। ੮੦।

ਕਿਤੇ ਭਿਆਨਕ ਭੇਰੀਆਂ ਭਭਕਾਰ ਰਹੀਆਂ ਸਨ। ਕਿਤੇ ਘੋੜੇ ਸੂਰਮਿਆਂ ਨੂੰ ਰਣ-ਭੂਮੀ ਵਿਚ ਡਿਗਾਉਂਦੇ ਸਨ। ਕਿਤਨੇ ਹੀ ਸੂਰਮੇ ਸੈਹਥੀਆਂ (ਬਰਛੀਆਂ) ਨੂੰ ਘੁੰਮਾਉਂਦੇ ਸਨ ਅਤੇ ਮਹਾ ਕਾਲ ਨੂੰ ਸਾਹਮਣਿਓਂ ਪੈਂਦੇ ਸਨ।੬੯।

ਕਿਤਨੇ ਹੀ ਦੈਂਤ ਬਜ੍ਰ ਅਤੇ ਬਰਛੀਆਂ ਲੈ ਕੇ ਕ੍ਰੋਧ ਨਾਲ ਧਾਵਾ ਕਰਦੇ ਸਨ। ਕ੍ਰੋਧਿਤ ਹੋ ਕੇ ਕਾਲ ਉਤੇ ਵਾਰ ਕਰਦੇ ਸਨ। (ਇੰਜ ਲਗਦਾ ਸੀ) ਮਾਨੋ ਦੀਵੇ ਉਤੇ (ਸੜਨ ਵਾਲੇ) ਪਤੰਗਿਆਂ ਵਰਗੇ ਹੋਣ।੭੦।

ਉਹ ਹੰਕਾਰ ਦੇ ਭਰੇ ਹੋਏ ਬਹੁਤ ਹੰਕਾਰੀ ਸਨ ਅਤੇ ਉਮੰਗ ਭਰੇ ਬੜੀ ਫੁਰਤੀ ਨਾਲ ਜਾ ਪੈਂਦੇ ਸਨ। ਦੋਹਾਂ ਬੁਲ੍ਹਾਂ ਨੂੰ ਦੰਦਾਂ ਨਾਲ ਪੀਹ ਪੀਹ ਕੇ ਮਹਾ ਕਾਲ ਉਤੇ ਧਾਵਾ ਕਰ ਰਹੇ ਸਨ।੭੧।

ਢੋਲ, ਮ੍ਰਿਦੰਗ ਅਤੇ ਨਗਾਰੇ ਵਜ ਰਹੇ ਸਨ ਅਤੇ ਭੇਰੀਆਂ ਭਿਆਨਕ ਭਭਕਾਰ ਕਰ ਰਹੀਆਂ ਸਨ। ਰਣ-ਭੂਮੀ ਵਿਚ ਜੰਗ, ਮੁਚੰਗ, ਉਪੰਗ, ਝਾਲਰ, ਤਾਲ ਅਤੇ ਨਫ਼ੀਰੀਆਂ ਦੇ ਸਮੂਹ ਵਜ ਰਹੇ ਸਨ।੭੨।

ਕਿਧਰੇ ਰਣ-ਭੂਮੀ ਵਿਚ ਮੁਰਲੀਆਂ, ਮੁਰਜ ਆਦਿ ਵਜ ਰਹੇ ਸਨ। ਦੈਂਤ ਗੁਮਾਨ ਨਾਲ ਭਰੇ ਹੋਏ ਗਰਜ ਰਹੇ ਸਨ। ਢੋਲਾਂ ਉਤੇ ਡਗੇ ਮਾਰ ਮਾਰ ਕੇ ਅਤੇ ਕ੍ਰਿਪਾਨਾਂ ਅਤੇ ਕਟਾਰਾਂ ਪਕੜ ਪਕੜ ਕੇ ਭਜੇ ਫਿਰਦੇ ਸਨ।੭੩।

ਕਈ ਕੋਹਾਂ ਜਿੰਨੇ ਲੰਬੇ ਦੰਦ ਕਢ ਕੇ ਅਤੇ ਹਿਰਦੇ ਵਿਚ ਜੋਸ਼ ਵਧਾ ਕੇ ਦੈਂਤ ਧਾਵਾ ਕਰ ਰਹੇ ਸਨ। (ਉਹ) ਮਹਾ ਕਾਲ ਨੂੰ ਮਾਰਨ ਲਈ ਧਾਵਾ ਕਰਦੇ ਸਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਮਾਰਦੇ ਹੋਏ ਉਹ ਆਪ ਹੀ ਮਰ ਜਾਂਦੇ ਹੋਣ।੭੪।

ਦੈਂਤ ਬਹੁਤ ਕ੍ਰੋਧ ਕਰ ਕੇ ਆਣ ਢੁਕੇ ਸਨ ਅਤੇ ਦਸਾਂ ਦਿਸ਼ਾਵਾਂ ਵਿਚ 'ਮਾਰੋ ਮਾਰੋ' ਕੂਕਣ ਲਗੇ ਸਨ। ਢੋਲ, ਮ੍ਰਿਦੰਗ ਅਤੇ ਨਗਾਰੇ ਦੈ ਦੈ (ਕਰ ਕੇ ਵਜਦੇ ਸਨ) ਅਤੇ ਵੈਰੀ ਦੰਦ ਕਢ ਕੇ ਡਰਾਉਂਦੇ ਸਨ।੭੫।

ਉਹ ਮਹਾ ਕਾਲ ਨੂੰ ਮਾਰਨਾ ਚਾਹੁੰਦੇ ਸਨ, ਪਰ ਉਹ ਮਹਾ ਮੂਰਖ ਵਿਚਾਰ ਨਹੀਂ ਕਰਦੇ ਸਨ ਕਿ ਜਿਸ ਨੇ ਸਾਰੇ ਜਗਤ ਦਾ ਪਸਾਰਾ ਕੀਤਾ ਹੋਇਆ ਹੈ, ਉਹ ਮੂਰਖ ਉਸ ਨੂੰ ਮਾਰਨਾ ਚਾਹੁੰਦੇ ਸਨ।੭੬।

ਯੋਧਿਆਂ ਨੇ ਭੁਜਾਵਾਂ ਨੂੰ ਠੋਕ ਠੋਕ ਕੇ ਅਤੇ ਕ੍ਰੋਧਿਤ ਹੋ ਕੇ ਮਹਾ ਕਾਲ ਉਤੇ ਧਾਵਾ ਬੋਲ ਦਿੱਤਾ। ਵੀਹ ਪਦਮ ਦੈਂਤ ਸੈਨਾ ਉਥੇ ਇਕੱਠੀ ਹੋ ਗਈ ਅਤੇ ਕਾਲੀ ਨੂੰ ਨਸ਼ਟ ਕਰਨ ਲਈ ਚੜ੍ਹ ਪਈ।੭੭।

ਦੈਂਤਾਂ ਦੀ ਹਜ਼ਾਰ ਅਛੋਹਣੀ ਸੈਨਾ, ਅੱਖਾਂ ਲਾਲ ਕਰ ਕੇ ਅਗੇ ਵੱਧ ਚਲੀ। ਅਮਿਤ (ਸੈਨਾ ਦਲ) ਕ੍ਰੋਧ ਕਰ ਕੇ ਚੜ੍ਹ ਪਏ ਅਤੇ ਪ੍ਰਿਥਵੀ ਦੇ ਛੇ ਪਟ (ਧੂੜ ਬਣ ਕੇ) ਉਡ ਗਏ।੭੮।

ਧਰਤੀ ਕੇਵਲ ਇਕ ਪੁੜ ਰਹਿ ਗਈ। ਛੇ ਪਟ ਘੋੜਿਆਂ ਦੇ ਖੁਰਾਂ ਨਾਲ ਹੀ ਉਡ ਗਏ। (ਇੰਜ ਲਗਦਾ ਸੀ) ਮਾਨੋ ਵਿਧਾਤਾ ਨੇ ਇਕੋ ਪਾਤਾਲ ਹੀ ਰਚਿਆ ਹੋਵੇ ਅਤੇ ਤੇਰ੍ਹਾਂ ਆਕਾਸ਼ਾਂ ਦੀ ਰਚਨਾ ਕੀਤੀ ਹੋਵੇ।੭੯।

ਮਹਾਦੇਵ ਆਸਣ ਤੋਂ ਡੋਲ ਗਿਆ। ਬ੍ਰਹਮਾ ਭੈ ਭੀਤ ਹੋ ਕੇ ਬੂਟੇ (ਭਾਵ ਕਮਲ ਨਾਭ) ਵਿਚ ਵੜ ਗਿਆ। ਰਣ-ਭੂਮੀ ਨੂੰ ਵੇਖ ਕੇ ਵਿਸ਼ਣੂ ਵੀ ਬਹੁਤ ਡਰ ਗਿਆ ਅਤੇ ਲਾਜ ਦਾ ਮਾਰਿਆ ਸਮੁੰਦਰ ਵਿਚ ਜਾ ਛੁਪਿਆ।੮੦।

ਕੜਾ ਕੜੀ ਮਾਚਾ ਘਮਸਾਨਾ। ਨਿਰਖਤ ਦੇਵ ਦੈਤ ਜਾ ਨਾਨਾ।
ਮਹਾ ਘੋਰ ਆਹਵ ਤਹ ਪਰਾ। ਕਾਪੀ ਭੂਮਿ ਗਗਨ ਥਰਹਰਾ। ੮੧।

ਨਿਰਖਿ ਜੁਧ ਕਾਪਾ ਕਮਲੇਸਾ। ਤਾ ਤੇ ਧਰਾ ਨਾਰਿ ਕਾ ਭੇਸਾ।
ਪਰਬਤੀਸ ਲਖਿ ਡਰਾ ਲਰਾਈ। ਬਾਸਾ ਬਨ ਬਿਖੈ ਅਤਿਥ ਕਹਾਈ। ੮੨।

ਕਾਰਤਿਕੇਯ ਹ੍ਵੈ ਰਹਾ ਬਿਹੰਡਲ। ਬ੍ਰਹਮ ਛਾਡਿ ਗ੍ਰਿਹ ਗਯੋ ਕਮੰਡਲ।
ਪਬ ਪਿਸਾਨ ਪਗਨ ਭੇ ਤਬ ਹੀ। ਜਾਇ ਬਸੇ ਉਤਰ ਦਿਸਿ ਸਬ ਹੀ। ੮੩।

ਡਗੀ ਧਰਨਿ ਅੰਬਰਿ ਘਹਰਾਨਾ। ਬਾਜ ਖੁਰਨ ਤੇ ਪਬ ਪਿਸਾਨਾ।
ਅੰਧ ਗੁਬਾਰ ਭਯੋ ਬਾਨਨ ਤਨ। ਹਾਥ ਬਿਲੋਕ੍ਯੋ ਜਾਤ ਨ ਆਪਨ। ੮੪।

ਬਿਛੂਆ ਬਾਨ ਬਜ੍ਰ ਰਨ ਬਰਖਤ। ਰਿਸਿ ਰਿਸਿ ਸੁਭਟ ਧਨੁਖ ਕਹ ਕਰਖਤ।
ਤਕਿ ਤਕਿ ਬਾਨ ਪ੍ਰਕੋਪ ਚਲਾਵੈ। ਭੇਦਿ ਤ੍ਰਾਨ ਤਨ ਪਰੈ ਪਰਾਵੈ। ੮੫।

ਜਬ ਹੀ ਭਏ ਅਮਿਤ ਰਣ ਜੋਧਾ। ਬਾਢ੍ਯੋ ਮਹਾ ਕਾਲ ਕੈ ਕ੍ਰੋਧਾ।
ਮਹਾ ਕੋਪ ਕਰਿ ਬਿਸਿਖ ਪ੍ਰਹਾਰੇ। ਅਧਿਕ ਸਤ੍ਰੁ ਛਿਨ ਮਾਝ ਸੰਘਾਰੇ। ੮੬।

ਰਕਤ ਸੰਬੂਹ ਧਰਨਿ ਤਬ ਪਰਾ। ਤਾ ਤੇ ਬਹੁ ਦਾਨ੍ਵਨ ਬਪੁ ਧਰਾ।
ਏਕ ਏਕ ਸਰ ਸਭਹਿ ਚਲਾਏ। ਤਿਨ ਤੇ ਅਸੁਰ ਅਨਿਕ ਹ੍ਵੈ ਧਾਏ। ੮੭।

ਆਏ ਜਿਤਕ ਤਿਤਕ ਤਹ ਮਾਰੇ। ਬਹੇ ਧਰਨਿ ਪਰ ਰਕਤ ਪਨਾਰੇ।
ਤਿਨ ਤੇ ਅਮਿਤ ਅਸੁਰਨ ਬਪੁ ਧਰਾ। ਹਮ ਤੇ ਜਾਤ ਬਿਚਾਰ ਨ ਕਰਾ। ੮੮।

ਡਗਮਗ ਲੋਕ ਚਤੁਰ ਦਸ ਭਏ। ਅਸੁਰਨ ਸਾਥ ਸਕਲ ਭਰਿ ਗਏ।
ਬ੍ਰਹਮਾ ਬਿਸਨ ਸਭੈ ਡਰ ਪਾਨੇ। ਮਹਾ ਕਾਲ ਕੀ ਸਰਨਿ ਸਿਧਾਨੇ। ੮੯।

ਇਹ ਬਿਧਿ ਸਭੈ ਪੁਕਾਰਤ ਭਏ। ਜਨੁ ਕਰ ਲੂਟਿ ਬਨਿਕ ਸੇ ਲਏ।
ਤ੍ਰਾਹਿ ਤ੍ਰਾਹਿ ਹਮ ਸਰਨ ਤਿਹਾਰੀ। ਸਭ ਭੈ ਤੇ ਹਮ ਲੇਹੁ ਉਬਾਰੀ। ੯0।

ਤੁਮ ਹੋ ਸਕਲ ਲੋਕ ਸਿਰਤਾਜਾ। ਗਰਬਨ ਗੰਜ ਗਰੀਬ ਨਿਵਾਜਾ।
ਆਦਿ ਅਕਾਲ ਅਜੋਨਿ ਬਿਨਾ ਭੈ। ਨਿਰਬਿਕਾਰ ਨਿਰਲੰਬ ਜਗਤ ਮੈ। ੯੧।

ਨਿਰਬਿਕਾਰ ਨਿਰਜੁਰ ਅਬਿਨਾਸੀ। ਪਰਮ ਜੋਗ ਕੇ ਤਤੁ ਪ੍ਰਕਾਸੀ।
ਨਿਰੰਕਾਰ ਨਵ ਨਿਤ੍ਯ ਸੁਯੰਭਵ। ਤਾਤ ਮਾਤ ਜਹ ਜਾਤ ਨ ਬੰਧਵ। ੯੨।

ਖ਼ੂਬ ਮਾਰ ਕਾਟ ਦਾ ਭਿਆਨਕ ਯੁੱਧ ਮਚਿਆ ਜਿਸ ਨੂੰ ਅਨੇਕ ਦੇਵਤੇ ਅਤੇ ਦੈਂਤ ਵੇਖ ਰਹੇ ਸਨ। ਉਥੇ ਬਹੁਤ ਭਿਅੰਕਰ ਯੁੱਧ ਹੋਇਆ। ਧਰਤੀ ਕੰਬ ਗਈ ਅਤੇ ਆਕਾਸ਼ ਥਰਥਰਾ ਗਿਆ।੮੧।

ਯੁੱਧ ਨੂੰ ਵੇਖ ਕੇ ਵਿਸ਼ਣੂ ('ਕਮਲੇਸਾ') ਕੰਬ ਗਿਆ। ਇਸ ਕਰ ਕੇ ਇਸਤਰੀ ਦਾ ਭੇਸ ਧਾਰਨ ਕਰ ਲਿਆ। ਲੜਾਈ ਨੂੰ ਵੇਖ ਕੇ ਸ਼ਿਵ ਵੀ ਡਰ ਗਿਆ ਅਤੇ ਜੋਗੀ ਅਖਵਾ ਕੇ ਜੰਗਲ ਵਿਚ ਜਾ ਵਸਿਆ।੮੨।

ਕਾਰਤਿਕੇਯ ਬਿਹੰਡਲ (ਨੜ ਅਥਵਾ ਨਪੁੰਸਕ) ਬਣ ਕੇ ਰਹਿ ਗਿਆ। ਬ੍ਰਹਮਾ ਘਰ ਛਡ ਕੇ ਕਮੰਡਲ ਵਿਚ ਜਾ ਲੁਕਿਆ। ਤਦ ਤੋਂ ਹੀ ਪਹਾੜ ਪੈਰਾਂ ਨਾਲ ਪਿਸ ਗਏ ਅਤੇ ਸਾਰੇ ਉੱਤਰ ਦਿਸ਼ਾ ਵਿਚ ਜਾ ਵਸੇ।੮੩।

ਧਰਤੀ ਡਗਡੋਲ ਗਈ ਅਤੇ ਆਕਾਸ਼ ਗਰਜਣ ਲਗਾ। ਘੋੜਿਆਂ ਦੇ ਖੁਰਾਂ ਨਾਲ ਪਰਬਤ ਪਿਸ ਗਏ। ਬਾਣਾਂ (ਦੇ ਅਧਿਕ ਛਾ ਜਾਣ ਨਾਲ) ਅੰਧ ਗੁਬਾਰ ਛਾ ਗਿਆ ਅਤੇ ਆਪਣਾ ਹੱਥ ਵੀ ਵੇਖਿਆ ਨਹੀਂ ਜਾ ਰਿਹਾ।੮੪।

ਯੁੱਧ ਵਿਚ ਬਿਛੂਏ, ਬਾਣ, ਬਜ੍ਰ ਆਦਿ ਵਰ੍ਹਨ ਲਗੇ ਅਤੇ ਸੂਰਮੇ ਰੋਹ ਵਿਚ ਆ ਆ ਕੇ ਧੁਨਸ਼ਾਂ ਨੂੰ ਤਣਨ ਲਗੇ। (ਉਹ) ਨਿਸ਼ਾਨਾ ਬੰਨ੍ਹ ਬੰਨ੍ਹ ਕੇ ਅਤੇ ਰੋਹ ਨਾਲ ਭਰੇ ਹੋਏ ਤੀਰ ਚਲਾਉਂਦੇ ਸਨ, ਜੋ ਕਵਚਾਂ ('ਤ੍ਰਾਨ ਤਨ') ਨੂੰ ਵਿੰਨ੍ਹ ਕੇ ਪਾਰ ਨਿਕਲ ਜਾਂਦੇ ਸਨ।੮੫।

ਜਦ ਯੁੱਧ-ਭੂਮੀ ਵਿਚ ਬਹੁਤ ਅਧਿਕ ਯੋਧੇ (ਇਕਤ੍ਰ) ਹੋ ਗਏ, ਤਾਂ ਮਹਾ ਕਾਲ ਦਾ ਕ੍ਰੋਧ ਵੱਧ ਗਿਆ। (ਉਸ ਨੇ) ਬਹੁਤ ਅਧਿਕ ਕ੍ਰੋਧ ਕਰ ਕੇ ਬਾਣ ਚਲਾਏ ਅਤੇ ਬਹੁਤ ਜ਼ਿਆਦਾ ਵੈਰੀ ਛਿਣ ਵਿਚ ਮਾਰ ਦਿੱਤੇ।੮੬।

ਤਦ ਧਰਤੀ ਉਤੇ ਬਹੁਤ ਲਹੂ ਡਿਗਿਆ। ਉਸ ਤੋਂ ਬਹੁਤ ਸਾਰੇ ਦੈਂਤਾ ਨੇ ਸ਼ਰੀਰ ਧਾਰਨ ਕਰ ਲਏ। (ਉਨ੍ਹਾਂ) ਸਾਰਿਆਂ ਨੇ ਇਕ ਇਕ ਤੀਰ ਚਲਾਇਆ। ਉਨ੍ਹਾਂ ਤੋਂ ਅਨੇਕ ਦੈਂਤ ਪੈਦਾ ਹੋ ਕੇ ਪੈ ਗਏ।੮੭।

ਜਿਤਨੇ ਵੀ (ਅਗੇ) ਆਏ, ਉਤਨੇ ਹੀ (ਮਹਾ ਕਾਲ ਨੇ) ਮਾਰ ਦਿੱਤੇ। ਧਰਤੀ ਉਤੇ ਲਹੂ ਦੇ ਪਰਨਾਲੇ ਵਗ ਪਏ। ਉਸ ਤੋਂ ਬੇਸ਼ੁਮਾਰ ਦੈਂਤਾਂ ਨੇ ਸ਼ਰੀਰ ਧਾਰਨ ਕੀਤੇ, ਜਿਨ੍ਹਾਂ ਦਾ ਮੇਰੇ ਤੋਂ ਵਿਚਾਰ ਨਹੀਂ ਕੀਤਾ ਜਾਂਦਾ।੮੮।

ਚੌਦਾਂ ਲੋਕ ਡਗਮਗਾ ਗਏ ਅਤੇ ਦੈਂਤਾਂ ਨਾਲ ਸਾਰੇ ਭਰ ਗਏ। ਬ੍ਰਹਮਾ ਅਤੇ ਵਿਸ਼ਣੂ ਆਦਿ ਸਾਰੇ ਡਰ ਗਏ ਅਤੇ ਮਹਾ ਕਾਲ ਦੀ ਸ਼ਰਨ (ਵਿਚ ਆਣ) ਲਈ ਚਲ ਪਏ।੮੯।

(ਆ ਕੇ) ਸਾਰੇ ਇਸ ਤਰ੍ਹਾਂ ਪੁਕਾਰ ਕਰਨ ਲਗੇ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਿਸੇ ਬਨੀਏ ਵਾਂਗ ਲੁਟੇ ਗਏ ਹੋਣ। (ਮਹਾ ਕਾਲ ਨੂੰ ਮੁਖ਼ਾਤਬ ਹੋ ਕੇ ਕਹਿਣ ਲਗੇ-- ਹੇ ਮਹਾ ਕਾਲ! (ਸਾਨੂੰ)) ਬਚਾ ਲਵੋ, ਬਚਾ ਲਵੋ, ਅਸੀਂ ਤੁਹਾਡੀ ਸ਼ਰਨ ਵਿਚ (ਆਏ ਹਾਂ), ਸਾਨੂੰ ਸਭ ਤਰ੍ਹਾਂ ਦੇ ਡਰ ਤੋਂ ਉਬਾਰ ਲਵੋ।੯0।

ਤੁਸੀਂ ਸਾਰਿਆਂ ਲੋਕਾਂ ਦੇ ਸਿਰਤਾਜ ਹੋ। ਹੰਕਾਰੀਆਂ ਨੂੰ ਨਸ਼ਟ ਕਰਨ ਵਾਲੇ ਅਤੇ ਗਰੀਬਾਂ ਨੂੰ ਨਿਵਾਜਣ ਵਾਲੇ ਹੋ। (ਤੁਸੀਂ) ਜਗਤ ਵਿਚ ਆਦਿ ( ਮੁਢ ਕਦੀਮ ਦੇ), ਅਕਾਲ, ਅਜੂਨੀ, ਨਿਰਭੈ, ਨਿਰਵਿਕਾਰ, ਨਿਰਲੰਬ (ਬਿਨਾ ਸਹਾਰੇ ਦੇ) ਹੋ।੯੧।

ਨਿਰਵਿਕਾਰ, ਨਿਰਜੁਰ (ਨਿਰੋਗ), ਅਬਿਨਾਸ਼ੀ, ਪਰਮ ਯੋਗ ਦੇ ਤੱਤ ਨੂੰ ਪ੍ਰਕਾਸ਼ ਕਰਨ ਵਾਲੇ, ਨਿਰਾਕਾਰ, ਨਿੱਤ ਨਵੀਨ, ਆਪਣੇ ਆਪ ਹੋਣ ਵਾਲੇ ਹੋ। (ਤੁਹਾਡਾ) ਨ ਕੋਈ ਪਿਤਾ ਹੈ, ਨ ਮਾਤਾ ਅਤੇ ਨ ਹੀ ਸੰਬੰਧੀ।੯੨।

ਸਤ੍ਰੁ ਬਿਹੰਡ ਸੁਰਿਦਿ ਸੁਖਦਾਇਕ। ਚੰਡ ਮੁੰਡ ਦਾਨਵ ਕੇ ਘਾਇਕ।
ਸਤਿ ਸੰਧਿ ਸਤਿਤਾ ਨਿਵਾਸਾ। ਭੂਤ ਭਵਿਖ ਭਵਾਨ ਨਿਰਾਸਾ। ੯੩।

ਆਦਿ ਅਨੰਤ ਅਰੂਪ ਅਭੇਸਾ। ਘਟ ਘਟ ਭੀਤਰ ਕੀਯਾ ਪ੍ਰਵੇਸਾ।
ਅੰਤਰ ਬਸਤ ਨਿਰੰਤਰ ਰਹਈ। ਸਨਕ ਸਨੰਦ ਸਨਾਤਨ ਕਹਈ। ੯੪।

ਆਦਿ ਜੁਗਾਦਿ ਸਦਾ ਪ੍ਰਭੁ ਏਕੈ। ਧਰਿ ਧਰਿ ਮੂਰਤਿ ਫਿਰਤਿ ਅਨੇਕੈ।
ਸਭ ਜਗ ਕਹ ਇਹ ਬਿਧਿ ਭਰਮਾਯਾ। ਆਪੇ ਏਕ ਅਨੇਕ ਦਿਖਾਯਾ। ੯੫।

ਘਟ ਘਟ ਮਹਿ ਸੋਇ ਪੁਰਖ ਬ੍ਯਾਪਕ। ਸਕਲ ਜੀਵ ਜੰਤਨ ਕੇ ਥਾਪਕ।
ਜਾ ਤੇ ਜੋਤਿ ਕਰਤ ਆਕਰਖਨ। ਤਾ ਕਹ ਕਹਤ ਮ੍ਰਿਤਕ ਜਗ ਕੇ ਜਨ। ੯੬।

ਤੁਮ ਜਗ ਕੇ ਕਾਰਨ ਕਰਤਾਰਾ। ਘਟਿ ਘਟਿ ਕੀ ਮਤਿ ਜਾਨਨਹਾਰਾ।
ਨਿਰੰਕਾਰ ਨਿਰਵੈਰ ਨਿਰਾਲਮ। ਸਭ ਹੀ ਕੇ ਮਨ ਕੀ ਤੁਹਿ ਮਾਲਮ। ੯੭।

ਤੁਮ ਹੀ ਬ੍ਰਹਮਾ ਬਿਸਨ ਬਨਾਯੋ। ਮਹਾ ਰੁਦ੍ਰ ਤੁਮ ਹੀ ਉਪਜਾਯੋ।
ਤੁਮ ਹੀ ਰਿਖਿ ਕਸਪਹਿ ਬਨਾਵਾ। ਦਿਤ ਅਦਿਤ ਜਨ ਬੈਰ ਬਢਾਵਾ। ੯੮।

ਜਗ ਕਾਰਨ ਕਰੁਨਾਨਿਧਿ ਸ੍ਵਾਮੀ। ਕਮਲ ਨੈਨ ਅੰਤਰ ਕੇ ਜਾਮੀ।
ਦਯਾ ਸਿੰਧੁ ਦੀਨਨ ਕੇ ਦਯਾਲਾ। ਹੂਜੈ ਕ੍ਰਿਪਾਨਿਧਾਨ ਕ੍ਰਿਪਾਲਾ। ੯੯।

ਚਰਨ ਪਰੇ ਇਹ ਬਿਧਿ ਬਿਨਤੀ ਕਰਿ। ਤ੍ਰਾਹਿ ਤ੍ਰਾਹਿ ਰਾਖਹੁ ਹਮ ਧੁਰਧਰ।
ਕਹ ਕਹ ਹਸਾ ਬਚਨ ਸੁਨ ਕਾਲਾ। ਭਗਤ ਜਾਨ ਕਰ ਭਯੋ ਕ੍ਰਿਪਾਲਾ। ੧੦੦।

ਰਛ ਰਛ ਕਰਿ ਸਬਦ ਉਚਾਰੋ। ਸਭ ਦੇਵਨ ਕਾ ਸੋਕ ਨਿਵਾਰੋ।
ਨਿਜੁ ਭਗਤਨ ਕਹ ਲਿਯੋ ਉਬਾਰਾ। ਦੁਸਟਨ ਕੇ ਸੰਗ ਕਰਿਯੋ ਅਖਾਰਾ। ੧੦੧।

ਕਰਿ ਕਰਿ ਕੋਪ ਕਾਲ ਸ੍ਰੀ ਤਬ ਹੀ। ਰਥ ਪਰ ਚੜਾ ਸਸਤ੍ਰ ਲੈ ਸਭ ਹੀ।
ਸਕਲ ਸਤ੍ਰੁਅਨ ਕੇ ਛੈ ਕਾਰਨ। ਸਭ ਸੰਤਨ ਕੇ ਪ੍ਰਾਨ ਉਬਾਰਨ। ੧੦੨।

ਪ੍ਰਾਨ ਔਰ ਪਾਨਿਪ ਧਨੁ ਰਾਜਾ। ਰਾਖਨ ਚੜਾ ਸੇਵਕਨ ਕਾਜਾ।
ਜਾ ਕੀ ਧੁਜਾ ਬਿਖੈ ਰਾਜਿਤ ਅਸਿ। ਨਿਰਖਿ ਸਤ੍ਰੁ ਜਿਹ ਹੋਤ ਬਿਮਨ ਬਸਿ। ੧੦੩।

(ਤੁਸੀਂ) ਵੈਰੀਆਂ ਨੂੰ ਨਸ਼ਟ ਕਰਨ ਵਾਲੇ, ਭਗਤਾਂ ('ਸੁਰਿਦਿ') ਨੂੰ ਸੁਖ ਦੇਣ ਵਾਲੇ, ਚੰਡ ਅਤੇ ਮੁੰਡ ਦੈਂਤਾਂ ਨੂੰ ਮਾਰਨ ਵਾਲੇ, ਸੱਚੀ ਪ੍ਰਤਿਗਿਆ ਕਰਨ ਵਾਲੇ, ਸਚਾਈ ਵਿਚ ਨਿਵਾਸ ਕਰਨ ਵਾਲੇ ਅਤੇ ਭੂਤ, ਭਵਿਖ ਤੇ ਵਰਤਮਾਨ ਦੇ ਪ੍ਰਭਾਵ ਤੋਂ ਮੁਕਤ ('ਨਿਰਾਸਾ' ਆਸ਼ਾ-ਰਹਿਤ) ਹੋ।੯੩।

(ਤੁਸੀਂ) ਆਦਿ (ਰੂਪ ਵਾਲੇ), ਅਨੰਤ, ਅਰੂਪ ਅਤੇ ਭੇਸ-ਰਹਿਤ ਹੋ। (ਤੁਸੀਂ) ਘਟ ਘਟ (ਭਾਵ ਹਰ ਇਕ ਜੀਵ) ਵਿਚ ਪ੍ਰਵੇਸ਼ ਕੀਤਾ ਹੋਇਆ ਹੈ (ਅਰਥਾਤ ਸਭ ਵਿਚ ਆਤਮਾ ਹੋ ਕੇ ਵਸ ਰਹੇ ਹੋ)। (ਤੁਸੀਂ) ਹਰ ਇਕ ਦੇ ਅੰਦਰ ਨਿਰੰਤਰ ਵਸਦੇ ਰਹਿੰਦੇ ਹੋ। (ਇਹ ਵਿਚਾਰ) ਸਨਕ, ਸਨੰਦਨ, ਸਨਾਤਨ (ਅਤੇ ਸਨਤ ਕੁਮਾਰ) ਆਦਿ ਨੇ ਪ੍ਰਗਟ ਕੀਤਾ ਹੈ।੯੪।

ਹੇ ਪ੍ਰਭੂ! (ਤੁਸੀਂ) ਆਦਿ ਜੁਗਾਦਿ ਤੋਂ ਇਕ ਹੀ ਹੋ ਅਤੇ ਅਨੇਕ ਰੂਪ ਧਾਰ ਕੇ ਵਿਚਰ ਰਹੇ ਹੋ। ਸਾਰੇ ਜਗਤ ਨੂੰ ਇਸ ਤਰ੍ਹਾਂ ਭਰਮਾਇਆ ਹੋਇਆ ਹੈ ਅਤੇ ਆਪਣੇ ਆਪ ਨੂੰ ਇਕ ਤੋਂ ਅਨੇਕ ਕਰ ਕੇ ਵਿਖਾਇਆ ਹੋਇਆ ਹੈ।੯੫।

ਘਟ ਘਟ ਵਿਚ ਉਹ ਪੁਰਸ਼ (ਤੁਸੀਂ ਹੀ) ਵਿਆਪਤ ਹੋ ਅਤੇ ਸਾਰੇ ਜੀਵ ਜੰਤੂਆਂ ਦੀ ਸਥਾਪਨਾ ਕਰਨ ਵਾਲੇ ਹੋ। ਜਿਸ ਤੋਂ ਜੋਤਿ ਨੂੰ ਖਿਚ ਲੈਂਦੇ ਹੋ, ਉਸ ਨੂੰ ਜਗਤ ਵਾਲੇ ਲੋਗ ਮਰਿਆ ਹੋਇਆ ਕਹਿੰਦੇ ਹਨ।੯੬।

ਤੁਸੀਂ ਹੀ ਜਗ ਦੇ ਕਾਰਨ ਅਤੇ ਕਰਤਾ ਹੋ ਅਤੇ ਘਟ ਘਟ ਦੇ ਮਤ ਨੂੰ ਜਾਣਨ ਵਾਲੇ ਹੋ। (ਤੁਸੀਂ) ਨਿਰਾਕਾਰ, ਨਿਰਵੈਰ, ਨਿਰਾਲੇ ਹੋ ਅਤੇ ਸਭ ਦੇ ਮਨ ਦੀ (ਹਾਲਤ ਦਾ) ਤੁਹਾਨੂੰ ਪਤਾ ਹੈ।੯੭।

ਤੁਸੀਂ ਹੀ ਬ੍ਰਹਮਾ ਅਤੇ ਵਿਸ਼ਣੂ ਬਣਾਇਆ ਹੈ ਅਤੇ ਮਹਾ ਰੁਦ੍ਰ ਨੂੰ ਵੀ ਤੁਸੀਂ ਹੀ ਉਤਪੰਨ ਕੀਤਾ ਹੈ। ਤੁਸੀਂ ਹੀ ਕਸ਼੍ਯਪ ਰਿਸ਼ੀ ਨੂੰ ਬਣਾਇਆ ਹੈ ਅਤੇ ਦਿਤੀ ਤੇ ਅਦਿਤੀ ਦੀ ਸੰਤਾਨ ਵਿਚ ਵੈਰ ਵਧਾਇਆ ਹੈ।੯੮।

ਹੇ ਕਮਲ ਨੈਨ, ਜਗ-ਕਾਰਨ, ਕਰੁਣਾ-ਨਿਧਾਨ, ਸੁਆਮੀ, ਅੰਤਰਯਾਮੀ ਦਯਾ, ਦੇ ਸਮੁੰਦਰ, ਦੀਨ-ਦਿਆਲ ਅਤੇ ਕ੍ਰਿਪਾ-ਨਿਧਾਨ! (ਤੁਸੀਂ ਸਾਡੇ ਉਤੇ) ਕ੍ਰਿਪਾ ਕਰੋ।੯੯।

(ਤੁਹਾਡੇ) ਚਰਨਾਂ ਵਿਚ ਪਏ ਹੋਏ (ਅਸੀਂ) ਇਸ ਤਰ੍ਹਾਂ ਬੇਨਤੀ ਕਰਦੇ ਹਾਂ ਕਿ ਹੇ ਧੁਰ ਤੋਂ ਹੀ ਮਰਯਾਦਾ ਨੂੰ ਧਾਰਨ ਕਰ ਵਾਲੇ! ਸਾਨੂੰ ਬਚਾ ਲਵੋ, ਬਚਾ ਲਵੋ। ਕਾਲ (ਉਨ੍ਹਾਂ ਦੇ) ਬੋਲ ਸੁਣ ਕੇ 'ਕਹ ਕਹ' ਕਰ ਕੇ ਹਸਣ ਲਗਾ ਅਤੇ ਭਗਤ ਜਾਣ ਕੇ ਕ੍ਰਿਪਾਲੂ ਹੋ ਗਿਆ।੧੦੦।

(ਮਹਾ ਕਾਲ ਨੇ ਅਗੋਂ) 'ਰਖਿਆ, ਰਖਿਆ' ਸ਼ਬਦਾਂ ਦਾ ਉਚਾਰਨ ਕੀਤਾ ਅਤੇ ਸਾਰਿਆਂ ਦੇਵਤਿਆਂ ਦਾ ਦੁਖ ਦੂਰ ਕਰ ਦਿੱਤਾ। ਆਪਣੇ ਭਗਤਾਂ ਨੂੰ ਬਚਾ ਲਿਆ ਅਤੇ ਵੈਰੀਆਂ ਨਾਲ ਯੁੱਧ ਕੀਤਾ।੧੦੧।

ਤਦ ਹੀ ਸ੍ਰੀ ਕਾਲ ਕ੍ਰੋਧ ਕਰ ਕੇ ਅਤੇ ਸਾਰੇ ਸ਼ਸਤ੍ਰਾਂ ਨੂੰ ਧਾਰਨ ਕਰ ਕੇ ਰਥ ਉਤੇ ਚੜ੍ਹ ਪਿਆ। (ਅਜਿਹਾ ਕਰਨ ਦਾ ਉਸ ਦਾ ਮੂਲ ਮਨੋਰਥ ਸੀ) ਸਾਰਿਆਂ ਵੈਰੀਆਂ ਦਾ ਨਾਸ਼ ਕਰਨਾ ਅਤੇ ਸਾਰਿਆਂ ਸੰਤਾਂ ਦੇ ਪ੍ਰਾਣਾਂ ਦੀ ਰਖਿਆ ਕਰਨਾ।੧੦੨।

ਪ੍ਰਾਣਾਂ ਅਤੇ ਸ਼ੋਭਾ ਰੂਪ ਧਨ ਦਾ ਸੁਆਮੀ ਸੇਵਕਾਂ ਦੀ ਰਖਿਆ ਲਈ ਚੜ੍ਹ ਪਿਆ। ਜਿਸ ਦੇ ਝੰਡੇ ਵਿਚ ਤਲਵਾਰ (ਦਾ ਚਿੰਨ੍ਹ) ਸ਼ੋਭ ਰਿਹਾ ਸੀ ਅਤੇ ਜਿਸ ਨੂੰ ਵੇਖ ਕੇ ਵੈਰੀ ਚਿੰਤਾ ਵਿਚ ਫਸ ਜਾਂਦੇ ਸਨ।੧੦੩।

ਅਸਿਧੁਜ ਅਧਿਕ ਕੋਪ ਕਰਿ ਧਾਯੋ। ਬੈਰਿ ਬ੍ਰਿੰਦ ਦਲ ਪ੍ਰਗਟ ਖਪਾਯੋ।
ਸਾਧੁਨ ਕੀ ਰਛਾ ਕਰਿ ਲੀਨੀ। ਸਤ੍ਰੁ ਸੈਨ ਤਿਲ ਤਿਲ ਖੈ ਕੀਨੀ। ੧੦੪।

ਤਿਲ ਤਿਲ ਏਕ ਏਕ ਕਰਿ ਡਾਰਾ। ਗਜੀ ਰਥੀ ਬਾਜਿਯਨ ਬਿਦਾਰਾ।
ਤਿਹ ਤੇ ਅਮਿਤ ਅਸੁਰ ਉਠਿ ਧਏ। ਘੇਰਤ ਮਹਾਕਾਲ ਕਹ ਵਏ। ੧੦੫।

ਮਚਤ ਭਯੋ ਜਬ ਹੀ ਰਨ ਦਾਰੁਨ। ਕਟਿ ਕਟਿ ਗਏ ਬਾਜ ਅਰੁ ਬਾਰੁਨ।
ਜੰਬਕ ਗੀਧ ਮਾਸੁ ਲੈ ਗਏ। ਰਨ ਤਜਿ ਸੁਭਟਨ ਭਾਜਤ ਭਏ। ੧੦੬।

ਸਸਤ੍ਰ ਸਾਜ ਕੋਪਾ ਤਬ ਕਾਲਾ। ਧਾਰਨ ਭਯੋ ਭੇਸ ਬਿਕਰਾਲਾ।
ਬਾਨ ਅਨੇਕ ਕੋਪ ਕਰਿ ਛੋਰੇ। ਸਤ੍ਰੁ ਅਨੇਕਨ ਕੇ ਸਿਰ ਫੋਰੇ। ੧੦੭।

ਹਕਾਹਕੀ ਮਾਚਾ ਸੰਗ੍ਰਾਮਾ। ਪਠੈ ਦਏ ਬਹੁ ਅਰਿ ਮ੍ਰਿਤੁ ਧਾਮਾ।
ਬਾਜ ਖੁਰਨ ਭੂ ਆਕੁਲ ਭਈ। ਖਟ ਪਟ ਭੂਮਿ ਗਗਨ ਉਡਿ ਗਈ। ੧੦੮।

ਏਕੈ ਰਹਿ ਗਯੋ ਜਬੈ ਪਯਾਲਾ। ਐਸਾ ਮਚਾ ਜੁਧ ਬਿਕਰਾਲਾ।
ਮਹਾ ਕਾਲ ਕੈ ਭਯੋ ਪ੍ਰਸੇਤਾ। ਡਾਰਾ ਭੂਮਿ ਪੋਂਛਿ ਕਰਿ ਤੇਤਾ। ੧੦੯।

ਭਟਾਚਾਰਜ ਰੂਪ ਤਬ ਧਰਾ। ਬਦਨ ਪ੍ਰਸੇਤ ਧਰਨਿ ਜੋ ਪਰਾ।
ਢਾਢਿ ਸੈਨ ਢਾਢੀ ਬਪੁ ਲਯੋ। ਕਰਖਾ ਬਾਰ ਉਚਾਰਤ ਭਯੋ। ੧੧੦।

ਜਿਹ ਅਰਿ ਕਾਲ ਕ੍ਰਿਪਾਨ ਪ੍ਰਹਾਰੈ। ਇਕ ਤੇ ਦੋਇ ਪੁਰਖ ਕੈ ਡਾਰੈ।
ਦ੍ਵੈ ਮਨੁਖਨ ਪਰ ਕਰਤ ਪ੍ਰਹਾਰਾ। ਦ੍ਵੈ ਤੇ ਹੋਤ ਛਿਨਿਕ ਮੋ ਚਾਰਾ। ੧੧੧।

ਬਹੁਰਿ ਕਾਲ ਕੀਨਾ ਘਮਸਾਨਾ। ਮਾਰਤ ਭਯੋ ਦੈਤ ਬਿਧਿ ਨਾਨਾ।
ਅਧਿਕ ਪ੍ਰਸੇਤ ਧਰਨਿ ਪਰ ਪਰਿਯੋ। ਭੂਮ ਸੈਨ ਤਾ ਤੇ ਬਪੁ ਧਰਿਯੋ। ੧੧੨।

ਕਾਢਿ ਕ੍ਰਿਪਾਨ ਧਸੌ ਹੁੰਕਾਰਾ। ਤਿਨ ਤੇ ਅਮਿਤ ਗਨਨ ਤਨ ਧਾਰਾ।
ਢੋਲ ਪਟਹਿ ਇਕ ਤਾਲ ਬਜਾਵੈ। ਜੰਗ ਮੁਚੰਗ ਉਪੰਗ ਸੁਨਾਵੈ। ੧੧੩।

ਗੋਮੁਖ ਝਾਂਝਰ ਤੂਰ ਅਪਾਰਾ। ਢੋਲ ਮ੍ਰਿਦੰਗ ਮੁਚੰਗ ਨਗਾਰਾ।
ਬਾਜਤ ਭੇਰ ਭਭਾਕਹਿ ਭੀਖਨ। ਕਸਿ ਧਨੁ ਤਜਤ ਸੁਭਟ ਸਰ ਤੀਛਨ। ੧੧੪।

ਭਰਿ ਗੇ ਕੁੰਡ ਤਹਾ ਸ੍ਰੋਨਤ ਤਨ। ਪ੍ਰਗਟੇ ਅਸੁਰ ਤਵਨ ਤੇ ਅਨਗਨ।
ਮਾਰਿ ਮਾਰਿ ਮਿਲਿ ਕਰਤ ਪੁਕਾਰਾ। ਤਿਨ ਤੇ ਪ੍ਰਗਟਤ ਅਸੁਰ ਹਜਾਰਾ। ੧੧੫।

ਅਸਿਧੁਜ (ਜਿਸ ਦੀ ਧੁਜਾ ਉਪਰ ਤਲਵਾਰ ਦਾ ਚਿੰਨ੍ਹ ਹੈ, ਭਾਵ-ਮਹਾ ਕਾਲ) ਬਹੁਤ ਕ੍ਰੋਧਵਾਨ ਹੋ ਕੇ ਚੜ੍ਹ ਪਿਆ ਅਤੇ ਵੈਰੀ ਦਲਾਂ ਦੇ ਸਮੂਹ ਨੂੰ ਜ਼ਾਹਿਰਾ ਤੌਰ ਤੇ ਖਪਾ ਦਿੱਤਾ। (ਉਸ ਨੇ) ਸਾਧਾਂ ਦੀ ਰਖਿਆ ਕਰ ਲਈ ਅਤੇ ਵੈਰੀਆਂ ਦੀ ਸੈਨਾ ਨੂੰ ਤਿਲ ਤਿਲ ਕਰ ਕੇ ਨਸ਼ਟ ਕਰ ਦਿੱਤਾ।੧੦੪।

(ਉਸ ਨੇ) ਇਕ ਇਕ ਨੂੰ ਤਿਲ ਤਿਲ ਜਿੰਨਾ ਕਰ ਦਿੱਤਾ ਅਤੇ ਹਾਥੀਆਂ, ਘੋੜਿਆਂ ਅਤੇ ਰਥਾਂ ਵਾਲਿਆਂ ਨੂੰ ਨਸ਼ਟ ਕਰ ਦਿੱਤਾ।੧੦੫।

ਜਦੋਂ ਭਿਆਨਕ ਯੁੱਧ ਸ਼ੁਰੂ ਹੋ ਗਿਆ ਤਾਂ ਹਾਥੀ ਅਤੇ ਘੋੜੇ ਕਟੇ ਜਾਣ ਲਗੇ। ਗਿਧਾਂ ਅਤੇ ਗਿਦੜ ਮਾਸ ਲੈ ਗਏ ਅਤੇ ਯੋਧੇ ਰਣ ਛਡ ਕੇ ਭਜ ਗਏ।੧੦੬।

ਤਦ ਮਹਾ ਕਾਲ ਸ਼ਸਤ੍ਰ ਸੰਭਾਲ ਕੇ ਬਹੁਤ ਰੋਹ ਵਿਚ ਆ ਗਿਆ ਅਤੇ ਭਿਆਨਕ ਭੇਸ ਧਾਰਨ ਕਰ ਲਿਆ। (ਉਸ ਨੇ) ਕ੍ਰੋਧਿਤ ਹੋ ਕੇ ਬਹੁਤ ਸਾਰੇ ਬਾਣ ਛਡੇ ਅਤੇ ਅਨੇਕ ਵੈਰੀਆਂ ਦੇ ਸਿਰ ਫੋੜ ਦਿੱਤੇ।੧੦੭।

ਖਿਚੋਤਾਣੀ ਨਾਲ ਯੁੱਧ ਹੋਣ ਲਗ ਗਿਆ। (ਮਹਾ ਕਾਲ ਨੇ) ਬਹੁਤ ਸਾਰੇ ਵੈਰੀਆਂ ਨੂੰ ਯਮ-ਲੋਕ ਭੇਜ ਦਿੱਤਾ। ਘੋੜਿਆਂ ਦੇ ਖੁਰਾਂ (ਦੇ ਵਜਣ ਨਾਲ) ਧਰਤੀ ਵਿਆਕੁਲ ਹੋ ਗਈ ਅਤੇ ਭੂਮੀ ਦੇ ਛੇ ਪੜਦੇ (ਪਟ, ਪੁੜ) ਆਕਾਸ਼ ਵਿਚ (ਧੂੜ ਬਣ ਕੇ) ਉਡ ਗਏ।੧੦੮।

ਜਦ ਕੇਵਲ ਇਕੋ ਪਾਤਾਲ ਰਹਿ ਗਿਆ ਤਾਂ ਅਜਿਹਾ ਭਿਆਨਕ ਯੁੱਧ ਮਚਿਆ ਕਿ ਮਹਾ ਕਾਲ ਨੂੰ ਪਸੀਨਾ ਆ ਗਿਆ। (ਉਸ ਨੇ) ਉਹ ਸਾਰਾ ਪੂੰਝ ਕੇ ਧਰਤੀ ਉਤੇ ਸੁਟ ਦਿੱਤਾ।੧੦੯।

(ਮਹਾ ਕਾਲ ਦੇ) ਮੁਖ ਦਾ ਜੋ ਪਸੀਨਾ ਧਰਤੀ ਉਤੇ ਡਿਗਿਆ, ਉਸ ਨੇ ਤਦ ਭਟਾਚਾਰਜ ਦਾ ਰੂਪ ਧਾਰਨ ਕਰ ਲਿਆ। (ਫਿਰ) ਢਾਢਿ ਸੈਨ ਨੇ ਢਾਢੀ ਦਾ ਸ਼ਰੀਰ ('ਬਪੁ') ਧਾਰਨ ਕੀਤਾ ਅਤੇ ਕਰਖਾ ਛੰਦ ਵਿਚ (ਮਹਾ ਕਾਲ ਦੇ ਯਸ਼ ਦੀ) ਵਾਰ ਉਚਾਰਨ ਲਗਾ।੧੧੦।

ਜਿਸ ਉਤੇ ਕਾਲ ਨੇ ਕ੍ਰਿਪਾਨ ਦਾ ਵਾਰ ਕੀਤਾ, (ਉਸ ਨੂੰ) ਇਕ ਤੋਂ ਦੋ ਪੁਰਸ਼ ਬਣਾ ਦਿੱਤਾ। (ਫਿਰ ਉਨ੍ਹਾਂ) ਦੋ ਮਨੁੱਖਾਂ ਉਤੇ ਵਾਰ ਕਰਦਾ ਅਤੇ ਛਿਣ ਭਰ ਵਿਚ ਦੋ ਤੋਂ ਚਾਰ ਹੋ ਜਾਂਦੇ।੧੧੧।

ਕਾਲ ਨੇ ਫਿਰ ਘਮਸਾਨ ਯੁੱਧ ਕੀਤਾ ਅਤੇ ਅਨੇਕ ਤਰ੍ਹਾਂ ਨਾਲ ਦੈਂਤਾਂ ਨੂੰ ਮਾਰ ਦਿੱਤਾ। (ਜਦ ਮਹਾ ਕਾਲ ਦਾ) ਹੋਰ ਪਸੀਨਾ ਧਰਤੀ ਉਤੇ ਪਿਆ, ਤਾਂ ਉਸ ਤੋਂ ਭੂਮ ਸੈਨ ਨੇ ਸ਼ਰੀਰ ਧਾਰਨ ਕੀਤਾ।੧੧੨।

(ਉਹ) ਕ੍ਰਿਪਾਨ ਕਢ ਕੇ ਲਲਕਾਰਦਾ ਹੋਇਆ (ਵੈਰੀ ਸੈਨਾ ਵਿਚ) ਧਸ ਵੜਿਆ। ਉਸ ਤੋਂ ਬੇਸ਼ੁਮਾਰ ਗਣਾਂ ਨੇ ਆਕਾਰ ਧਾਰਨ ਕੀਤੇ। ਕਈ ਇਕ ਢੋਲ, ਪੱਟਾ ਅਤੇ ਤਾਲ ਵਜਾਉਂਦੇ ਅਤੇ ਚੰਗ, ਮੁਚੰਗ ਤੇ ਉਪੰਗ (ਆਦਿ ਵਾਜੇ ਵਜਾ ਕੇ) ਸੁਣਾਉਂਦੇ।੧੧੩।

ਬੇਸ਼ੁਮਾਰ ਗੋਮੁਖ, ਝਾਂਝਰ, ਤੂਰ, ਢੋਲ, ਮ੍ਰਿਦੰਗ, ਮੁਚੰਗ, ਨਗਾਰੇ (ਆਦਿ ਵਜਣ ਲਗੇ)। ਭਿਆਨਕ ਭੇਰੀਆਂ 'ਭਭਾਕ ਭਭਾਕ' ਕਰ ਕੇ ਵਜਣ ਲਗੀਆਂ। ਸੂਰਮੇ ਧਨੁਸ਼ਾਂ ਨੂੰ ਖਿਚ ਕੇ ਤੀਰ ਛਡਣ ਲਗੇ।੧੧੪।

ਉਥੇ ਲਹੂ ਦੇ ਟੋਏ ਭਰ ਗਏ। ਉਨ੍ਹਾਂ ਵਿਚੋਂ ਅਣਗਿਣਤ ਦੈਂਤ ਪ੍ਰਗਟ ਹੋ ਗਏ। (ਉਹ) ਮਿਲ ਕੇ 'ਮਾਰੋ ਮਾਰੋ' ਪੁਕਾਰਨ ਲਗੇ। ਉਨ੍ਹਾਂ ਤੋਂ ਹਜ਼ਾਰਾਂ ਦੈਂਤ ਪੈਦਾ ਹੋਣ ਲਗੇ।੧੧੫।

ਤਿਨਹਿ ਕਾਲ ਜਬ ਧਰਨਿ ਗਿਰਾਵੈ। ਸ੍ਰੋਨ ਪੁਲਿਤ ਹ੍ਵੈ ਭੂਮਿ ਸੁਹਾਵੈ।
ਤਾ ਤੇ ਅਮਿਤ ਅਸੁਰ ਉਠਿ ਭਜਹੀ। ਬਾਨ ਕ੍ਰਿਪਾਨ ਸੈਹਥੀ ਸਜਹੀ। ੧੧੬।

ਅਧਿਕ ਕੋਪ ਕਰਿ ਸਮੁਹਿ ਸਿਧਾਰੇ। ਸਭੈ ਕਾਲ ਛਿਨ ਇਕ ਮੋ ਮਾਰੇ।
ਤਿਨ ਤੇ ਸ੍ਰੋਨਤ ਪਰਾ ਸਬੂਹਾ। ਸਾਜਤ ਭਏ ਅਸੁਰ ਤਬ ਬਿਯੂਹਾ। ੧੧੭।

ਦਾਰੁਨ ਮਚਾ ਜੁਧ ਤਬ ਝਟ ਪਟ। ਉਡਿਗੇ ਬਾਜ ਖੁਰਨ ਭੂ ਖਟ ਪਟ।
ਹ੍ਵੈ ਗੇ ਤੇਰਹ ਗਗਨ ਅਪਾਰਾ। ਏਕੈ ਰਹਿ ਗਯੋ ਤਹਾ ਪਤਾਰਾ। ੧੧੮।

ਭਟਾਚਾਰਜ ਇਤੈ ਜਸੁ ਗਾਵੈ। ਢਾਢਿ ਸੈਨ ਕਰਖਾਹੁ ਸੁਨਾਵੈ।
ਤਿਮਿ ਤਿਮਿ ਕਾਲਹਿ ਬਢੈ ਗੁਮਾਨਾ। ਚਹਿ ਚਹਿ ਹਨੇ ਦੁਬਹਿਯਾ ਨਾਨਾ। ੧੧੯।

ਤਿਨ ਤੇ ਮੇਦ ਮਾਸ ਜੋ ਪਰ ਹੀ। ਰਥੀ ਗਜੀ ਬਾਜੀ ਤਨ ਧਰ ਹੀ।
ਕੇਤਿਕ ਭਏ ਅਸੁਰ ਬਿਕਰਾਰਾ। ਤਿਨ ਕੇ ਬਰਨਨ ਕਰੌ ਸਿਧਾਰਾ। ੧੨੦।

ਏਕੈ ਚਰਨ ਆਖਿ ਏਕੈ ਜਿਨਿ। ਭੁਜਾ ਅਮਿਤ ਸਹਸ ਦ੍ਵੈ ਕੈ ਤਿਨ।
ਪਾਚ ਪਾਚ ਸੈ ਭੁਜ ਕੇ ਘਨੇ। ਸਸਤ੍ਰ ਅਸਤ੍ਰ ਹਾਥਨ ਮੈ ਬਨੇ। ੧੨੧।

ਏਕ ਚਰਨ ਏਕੈ ਕੀ ਨਾਸਾ। ਏਕ ਏਕ ਭੁਜ ਭ੍ਰਮਤ ਅਕਾਸਾ।
ਅਰਧ ਮੂੰਡ ਮੁੰਡਿਤ ਕੇਤੇ ਸਿਰ। ਕੇਸਨ ਧਰੇ ਕਿਤਕ ਧਾਏ ਫਿਰਿ। ੧੨੨।

ਏਕ ਏਕ ਮਦ ਕੋ ਸਰ ਪੀਯੈ। ਮਾਨਵ ਖਾਇ ਜਗਤ ਕੇ ਜੀਯੈ।
ਦਸ ਸਹੰਸ ਭਾਂਗ ਕੇ ਭਰਿ ਘਟ। ਪੀ ਪੀ ਭਿਰਤ ਅਸੁਰ ਰਨ ਚਟ ਪਟ। ੧੨੩।

*ਦੋਹਰਾ*

ਬਜ੍ਰ ਬਾਨ ਬਿਛੂਆ ਬਿਸਿਖ ਬਰਖੈ ਸਸਤ੍ਰ ਅਪਾਰ।
ਊਚ ਨੀਚ ਕਾਤਰ ਸੁਭਟ ਸਭ ਕੀਨੇ ਇਕ ਸਾਰ। ੧੨੪।

*ਚੌਪਈ*

ਇਹ ਬਿਧਿ ਭਯੋ ਘੋਰ ਸੰਗ੍ਰਾਮਾ। ਲੈ ਲੈ ਅਮਿਤ ਜੁਧ ਕਾ ਸਾਮਾ।
ਮਹਾ ਕਾਲ ਕੋਪਤ ਭਯੋ ਜਬ ਹੀ। ਅਸੁਰ ਅਨੇਕ ਬਿਦਾਰੇ ਤਬ ਹੀ। ੧੨੫।

ਮਹਾ ਕਾਲ ਜਬ ਹੀ ਰਿਸਿ ਭਰਾ। ਘੋਰ ਭਯਾਨਕ ਆਹਵ ਕਰਾ।
ਮਾਰਤ ਭਯੋ ਅਸੁਰ ਬਿਕਰਾਲਾ। ਸਿੰਘ ਨਾਦ ਕੀਨਾ ਤਤਕਾਲਾ। ੧੨੬।

ਕਹੂੰ ਮਸਾਨ ਕਿਲਕਟੀ ਮਾਰੈ। ਭੈਰਵ ਕਹੂੰ ਠਾਢ ਭੁੰਕਾਰੈ।
ਜੋਗਨਿ ਦੈਤ ਅਧਿਕ ਹਰਖਾਨੇ। ਭੂਤ ਸਿਵਾ ਬੋਲੈ ਅਭਿਮਾਨੇ। ੧੨੭।

ਉਨ੍ਹਾਂ ਨੂੰ (ਮਾਰ ਕੇ) ਜਦ ਕਾਲ ਧਰਤੀ ਉਤੇ ਡਿਗਾਉਂਦਾ, ਤਾਂ ਲਹੂ ਨਾਲ ਭਿਜੀ ਭੂਮੀ ਸੁਸ਼ੋਭਿਤ ਹੋ ਜਾਂਦੀ। ਉਨ੍ਹਾਂ ਤੋਂ ਬੇਸ਼ੁਮਾਰ ਦੈਂਤ ਉਠ ਕੇ ਭਜ ਪੈਂਦੇ ਅਤੇ ਬਾਣ, ਕ੍ਰਿਪਾਨਾਂ ਤੇ ਬਰਛੀਆਂ ਸਜਾ ਲੈਂਦੇ।੧੧੬।

ਉਹ ਬਹੁਤ ਕ੍ਰੋਧ ਕਰ ਕੇ ਸਾਹਮਣੇ ਆ ਡਟਦੇ। (ਉਨ੍ਹਾਂ) ਸਾਰਿਆਂ ਨੂੰ ਕਾਲ ਇਕ ਛਿਣ ਵਿਚ ਮਾਰ ਦਿੰਦਾ। ਉਨ੍ਹਾਂ ਦਾ ਜੋ ਸਾਰਾ ਲਹੂ (ਧਰਤੀ ਉਤੇ) ਡਿਗਦਾ। ਤਦ (ਉਸ ਤੋਂ) ਦੈਂਤ ਸੈਨਾ ਸਜਾ ਲੈਂਦੇ।੧੧੭।

ਤਦ ਝਟ ਪਟ ਭਿਅੰਕਰ ਯੁੱਧ ਸ਼ੁਰੂ ਹੋ ਗਿਆ। ਧਰਤੀ ਦੇ ਛੇ ਪੜਦੇ ਘੋੜਿਆਂ ਦੇ ਖੁਰਾਂ ਨਾਲ ਉਡ ਗਏ। (ਇਸ ਤਰ੍ਹਾਂ ਸੱਤ ਤੋਂ) ਤੇਰ੍ਹਾਂ ਆਕਾਸ਼ ਬਣ ਗਏ ਅਤੇ ਉਥੇ (ਬਸ) ਇਕੋ ਪਾਤਾਲ ਰਹਿ ਗਿਆ।੧੧੮।

ਇਧਰ ਭਟਾਚਾਰਜ (ਮਹਾ ਕਾਲ ਦਾ) ਯਸ਼ ਗਾ ਰਿਹਾ ਸੀ ਅਤੇ ਢਾਢਿ ਸੈਨ ਕਰਖਾ (ਛੰਦ) ਸੁਣਾ ਰਿਹਾ ਸੀ। ਤਿਵੇਂ ਤਿਵੇਂ ਕਾਲ ਦਾ ਗੁਮਾਨ ਵਧਦਾ ਜਾ ਰਿਹਾ ਸੀ ਅਤੇ ਚਾਹ ਚਾਹ ਕੇ (ਮਨ ਪਸੰਦ ਅਨੁਸਾਰ) ਅਨੇਕ ਤਰ੍ਹਾਂ ਦੇ 'ਦੁਬਹਿਯਾ' (ਦੋਹਾਂ ਬਾਂਹਵਾਂ ਨਾਲ ਹਥਿਆਰ ਚਲਾਉਣ ਵਾਲੇ) (ਵੈਰੀਆਂ ਨੂੰ) ਮਾਰ ਰਿਹਾ ਸੀ।੧੧੯।

ਉਨ੍ਹਾਂ (ਦੈਂਤਾਂ) ਦਾ ਜੋ ਮਾਸ ਅਤੇ ਮਿਝ (ਧਰਤੀ ਉਤੇ) ਪੈਂਦੀ ਸੀ, (ਉਹ) ਰਥਵਾਨਾਂ, ਹਾਥੀਆਂ ਅਤੇ ਘੋੜਿਆ ਦੇ ਸਵਾਰਾਂ ਦਾ ਰੂਪ ਧਾਰਨ ਕਰ ਰਹੀ ਸੀ। (ਉਥੇ) ਕਿਤਨੇ ਭਿਆਨਕ ਦੈਂਤ ਪੈਦਾ ਹੋਏ, (ਹੁਣ) ਉਨ੍ਹਾਂ ਦਾ ਚੰਗੀ ਤਰ੍ਹਾਂ ਵਰਣਨ ਕਰਦਾ ਹਾਂ।੧੨੦।

ਜਿਨ੍ਹਾਂ ਦੀ ਇਕ ਅੱਖ ਅਤੇ ਇਕ ਹੀ ਚਰਨ ਸੀ ਅਤੇ ਉਨ੍ਹਾਂ ਦੀਆਂ ਦੋ ਦੋ ਹਜ਼ਾਰ (ਭਾਵ) ਅਮਿਤ ਭੁਜਾਵਾਂ ਸਨ। ਬਹੁਤਿਆਂ ਦੀਆਂ ਪੰਜ ਪੰਜ ਸੈ ਭੁਜਾਵਾਂ ਸਨ ਅਤੇ (ਉਨ੍ਹਾਂ ਨੇ) ਹੱਥਾਂ ਵਿਚ ਅਸਤ੍ਰ ਸ਼ਸਤ੍ਰ ਧਾਰਨ ਕੀਤੇ ਹੋਏ ਸਨ।੧੨੧।

(ਕਈਆਂ ਦੀ) ਇਕ ਨਾਸ, ਇਕ ਪੈਰ ਅਤੇ ਇਕ ਬਾਂਹ ਸੀ ਅਤੇ ਆਕਾਸ਼ ਵਿਚ ਭ੍ਰਮਣ ਕਰ ਰਹੇ ਸਨ। ਕਈਆਂ ਦੇ ਅੱਧੇ ਅਤੇ ਕਈਆਂ ਦੇ ਸਾਰੇ ਸਿਰ ਮੁੰਨੇ ਹੋਏ ਸਨ। ਕਿਤਨਿਆਂ ਨੇ ਕੇਸ ਧਰੇ ਹੋਏ ਸਨ ਅਤੇ (ਆਕਾਸ਼ ਵਿਚ) ਭਜੀ ਫਿਰਦੇ ਸਨ।੧੨੨।

(ਉਨ੍ਹਾਂ ਵਿਚੋਂ) ਇਕ ਇਕ ਸ਼ਰਾਬ ਦਾ ਸਰੋਵਰ ਪੀਣ ਵਾਲੇ ਅਤੇ ਜਗਤ ਵਿਚ ਮਨੁੱਖਾਂ ਨੂੰ ਖਾ ਕੇ ਜੀਉਂਦੇ ਰਹਿਣ ਵਾਲੇ ਸਨ। (ਉਹ) ਦੈਂਤ ਭੰਗ ਦੇ ਦਸ ਹਜ਼ਾਰ ਘੜੇ ਪੀ ਪੀ ਕੇ ਝਟ ਪਟ ਯੁੱਧ ਵਿਚ ਆ ਭਿੜਦੇ ਸਨ।੧੨੩।

*ਦੋਹਰਾ*

ਬਜ੍ਰ ਬਾਣ, ਬਿਛੂਏ, ਤੀਰ ਅਤੇ (ਹੋਰ) ਅਪਾਰ ਸ਼ਸਤ੍ਰ ਵਰ੍ਹ ਰਹੇ ਸਨ। ਉੱਚੇ-ਨੀਵੇਂ, ਬਹਾਦਰ ਅਤੇ ਡਰਪੋਕ ਸਭ ਨੂੰ ਇਕ ਸਮਾਨ ਕਰ ਦਿੱਤਾ ਸੀ।੧੨੪।

*ਚੌਪਈ*

ਯੁੱਧ ਦਾ ਅਮਿਤ ਸਾਮਾਨ ਲੈ ਲੈ ਕੇ ਇਸ ਤਰ੍ਹਾਂ ਦਾ ਭਿਆਨਕ ਯੁੱਧ ਹੋਇਆ। ਜਦ ਹੀ ਮਹਾ ਕਾਲ ਕ੍ਰੋਧਿਤ ਹੋਇਆ, ਤਦ ਹੀ ਅਨੇਕ ਦੈਂਤ ਨਸ਼ਟ ਕਰ ਦਿੱਤੇ।੧੨੫।

ਜਦ ਮਹਾ ਕਾਲ ਨੇ ਕ੍ਰੋਧ ਨਾਲ ਭਰ ਕੇ ਘੋਰ ਭਿਆਨਕ ਯੁੱਧ ਕੀਤਾ। ਉਸੇ ਵੇਲੇ ਸਿੰਘ ਨਾਦ ਕਰ ਕੇ ਭਿਅੰਕਰ ਦੈਂਤਾਂ ਨੂੰ ਮਾਰ ਮੁਕਾਇਆ।੧੨੬।

ਕਿਤੇ ਭੂਤ ਪ੍ਰੇਤ ('ਮਸਾਨ') ਕਿਲਕਾਰੀਆਂ ਮਾਰ ਰਹੇ ਸਨ। ਕਿਤੇ ਭੈਰੋ (ਰੁਦ੍ਰ) ਖੜੋਤਾ ਹੋਇਆ ਭਭਕਾਂ ਮਾਰ ਰਿਹਾ ਸੀ। ਜੋਗਣਾਂ ਅਤੇ ਦੈਂਤ ਬਹੁਤ ਖ਼ੁਸ਼ ਹੋ ਰਹੇ ਸਨ। ਭੂਤ ਅਤੇ ਗਿਦੜੀਆਂ ('ਸਿਵਾ') ਅਭਿਮਾਨ ਨਾਲ ਬੋਲਦੀਆਂ ਸਨ।੧੨੭।

ਝਾਲਰਿ ਝਾਂਝਰ ਢੋਲ ਮ੍ਰਿਦੰਗਾ। ਪਟਹ ਨਗਾਰੇ ਮੁਰਜ ਮੁਚੰਗਾ।
ਡਵਰੂ ਗੁਡਗੁਡੀ ਕਹੂੰ ਉਪੰਗਾ। ਨਾਇ ਨਫੀਰੀ ਬਜਤ ਸੁਰੰਗਾ। ੧੨੮।

ਮੁਰਲੀ ਕਹੂੰ ਬਾਸੁਰੀ ਬਾਜਤ। ਕਹੂੰ ਉਪੰਗ ਮ੍ਰਿਦੰਗ ਬਰਾਜਤ।
ਦੁੰਦਭਿ ਢੋਲ ਕਹੂੰ ਸਹਨਾਈ। ਬਾਜਤ ਭੇ ਲਖਿ ਪਰੀ ਲਰਾਈ। ੧੨੯।

ਮੁਰਜ ਮੁਚੰਗ ਬਜੈ ਤੁਰਹੀ ਰਨ। ਭੇਰਨ ਕੇ ਭਭਕਾਰ ਕਰਤ ਗਨ।
ਹਾਥੀ ਘੋਰਨ ਕੇ ਦੁੰਦਭਿ ਰਨ। ਉਸਟਨ ਕੇ ਬਾਜੇ ਰਨ ਮੂਰਧਨ। ੧੩੦।

ਕੇਤਿਕ ਸੁਭਟ ਸਰਨ ਕੇ ਮਾਰੇ। ਗਿਰਤ ਭਏ ਰਨ ਡੀਲ ਡਿਲਾਰੇ।
ਜਦਪਿ ਪ੍ਰਾਨ ਸਮੁਹ ਹ੍ਵੈ ਦਏ। ਕਰ ਤੇ ਤਜਤ ਕ੍ਰਿਪਾਨਨ ਭਏ। ੧੩੧।

ਚਲਤ ਭਈ ਸਰਿਤਾ ਸ੍ਰੋਨਤ ਤਹ। ਜੁਧ ਭਯੋ ਕਾਲੀ ਅਸੁਰਨ ਜਹ।
ਸੀਸ ਕੇਸ ਜਹ ਭਏ ਸਿਵਾਰਾ। ਸ੍ਰੋਨ ਪ੍ਰਵਾਹ ਬਹਤ ਹਹਰਾਰਾ। ੧੩੨।

ਬਾਜ ਬ੍ਰਿਛ ਜਹ ਬਹੇ ਅਨੇਕੈ। ਬਿਨ ਬ੍ਰਿਣ ਬੀਰ ਰਹਾ ਨਹਿ ਏਕੈ।
ਸ੍ਰੋਨ ਭਰੇ ਪਟ ਅਧਿਕ ਸੁਹਾਏ। ਚਾਚਰਿ ਖੇਲਿ ਮਨੌ ਘਰ ਆਏ। ੧੩੩।

ਸੂਰਨ ਕੇ ਜਹ ਮੂੰਡ ਪਖਾਨਾ। ਸੋਭਿਤ ਰੰਗ ਭੂਮ ਮਹਿ ਨਾਨਾ।
ਬਹੇ ਜਾਤ ਜਹ ਬ੍ਰਿਛ ਤੁਰੰਗਾ। ਬਡੇ ਸੈਲ ਸੇ ਲਸਤ ਮਤੰਗਾ। ੧੩੪।

ਮਛਰੀ ਤਨਕਿ ਅੰਗੁਰਿਯੈ ਸੋਹੈ। ਭੁਜਾ ਭੁਜੰਗਨ ਸੀ ਮਨ ਮੋਹੈ।
ਕਹੂੰ ਗ੍ਰਾਹ ਸੇ ਖੜਗ ਝਮਕਹਿ। ਭਕ ਭਕ ਕਰ ਕਹੂੰ ਘਾਇ ਭਭਕਹਿ। ੧੩੫।

*ਭੁਜੰਗ ਛੰਦ*

ਜਹਾ ਬੀਰ ਬੈਰੀ ਬਡੇ ਘੇਰਿ ਮਾਰੇ। ਤਹਾ ਭੂਤ ਔ ਪ੍ਰੇਤ ਨਾਚੇ ਮਤਵਾਰੇ।
ਕਹੂੰ ਡਾਕਨੀ ਝਾਕਨੀ ਹਾਕ ਮਾਰੈ। ਉਠੈ ਨਾਦ ਭਾਰੇ ਛੁਟੇ ਚੀਤਕਾਰੈ। ੧੩੬।

ਕਹੂੰ ਅੰਗੁਲੈ ਤ੍ਰਾਣ ਕਾਟਾ ਬਿਰਾਜੈ। ਕਹੂੰ ਅੰਗੁਲਾ ਕਾਟਿ ਕੇ ਰਤਨ ਰਾਜੈ।
ਕਹੂੰ ਟੀਕ ਟਾਂਕੇ ਕਟੈ ਟੋਪ ਸੋਹੈ। ਕਹੂੰ ਬੀਰ ਮਾਰੇ ਗਿਰੇ ਭੂਮਿ ਮੋਹੈ। ੧੩੭।

ਜਿਤੇ ਸ੍ਰੋਨ ਕੇ ਬੂੰਦ ਭੂ ਪੈ ਪਰੇ ਹੈ। ਤਿਤੇ ਦਾਨਵੋ ਰੂਪ ਬਾਕੇ ਧਰੇ ਹੈ।
ਹਠੀ ਓਰ ਚਾਰੌ ਬਿਖੈ ਆਨਿ ਢੂਕੇ। ਮਹਾ ਕੋਪ ਕੈ ਮਾਰ ਹੀ ਮਾਰਿ ਕੂਕੈ। ੧੩੮।

ਜਿਤੇ ਦੈਤ ਆਏ ਤਿਤੇ ਕਾਲ ਮਾਰੇ। ਬਹੇ ਸ੍ਰੋਨ ਕੇ ਭੂਮ ਹੂੰ ਪੈ ਪਨਾਰੇ।
ਉਠ ਦੈਤ ਬਾਕੇ ਬਲੀ ਸਸਤ੍ਰ ਲੈ ਕੈ। ਦੁਹੂੰ ਓਰ ਤੇ ਮਾਰ ਹੀ ਮਾਰਿ ਕੈ ਕੈ। ੧੩੯।

(ਯੁੱਧ-ਭੂਮੀ ਵਿਚ) ਝਾਲਰ, ਝਾਂਝਰ, ਢੋਲ, ਮ੍ਰਿਦੰਗ, ਪੱਟੇ, ਨਗਾਰੇ, ਮੁਰਜ, ਮੁਚੰਗ, ਡੌਰੂ, ਗੁਡਗੁਡੀ, ਉਪੰਗ, ਸ਼ਹਿਨਾਈ ਨਫ਼ੀਰੀ, ਸੁਰੰਗ (ਸੁਰਤਾਲ) ਆਦਿ ਵਜ ਰਹੇ ਸਨ।੧੨੮।

ਕਿਤੇ ਮੁਰਲੀ ਅਤੇ ਕਿਤੇ ਬੰਸਰੀ ਵਜ ਰਹੀ ਸੀ। ਕਿਤੇ ਉਪੰਗ ਅਤੇ ਮ੍ਰਿਦੰਗ ਸ਼ੋਭ ਰਹੇ ਸਨ। ਕਿਤੇ ਦੁੰਦਭੀ, ਢੋਲ ਅਤੇ ਸ਼ਹਿਨਾਈਆਂ ਲੜਾਈ ਨੂੰ ਛਿੜਿਆ ਵੇਖ ਕੇ ਵਜਣ ਲਗ ਗਈਆਂ ਸਨ।੧੨੯।

ਮੁਰਜ, ਮੁਚੰਗ ਅਤੇ ਤੁਰਹੀ ਰਣ ਵਿਚ ਵਜ ਰਹੀਆਂ ਸਨ। ਕਿਤੇ ਭੇਰੀਆਂ ਦੇ ਸਮੂਹ ਭਭਕਾਰ ਕਰ ਰਹੇ ਸਨ। ਹਾਥੀਆਂ ਅਤੇ ਘੋੜਿਆਂ (ਉਤੇ ਲਦੇ ਹੋਏ) ਨਗਾਰੇ ਅਤੇ ਊਠਾਂ ਉਤੇ ਬੰਨ੍ਹੇ ਹੋਏ ਵਾਜੇ ਰਣ ਵਿਚ ਅਗੇ ਹੋ ਕੇ ਵਜ ਰਹੇ ਸਨ।੧੩੦।

ਕਿਤਨੇ ਹੀ ਸੂਰਮੇ ਮਾਰੇ ਹੋਏ ਸ਼ਰਨ ਵਿਚ ਆ ਪਏ ਸਨ। (ਕਈ) ਵਡਿਆਂ ਆਕਾਰਾਂ ਪ੍ਰਕਾਰਾਂ ਵਾਲੇ ਰਣ ਵਿਚ ਡਿਗੇ ਪਏ ਸਨ। ਭਾਵੇਂ ਉਹ ਸਾਹਮਣੇ ਹੋ ਕੇ ਪ੍ਰਾਣ ਦਿੰਦੇ ਸਨ, ਪਰ ਹੱਥਾਂ ਵਿਚੋਂ ਕ੍ਰਿਪਾਨਾਂ ਛਡ ਰਹੇ ਸਨ।੧੩੧।

ਜਿਥੇ ਕਾਲੀ ਅਤੇ ਦੈਂਤਾਂ ਦਾ ਯੁੱਧ ਹੋ ਰਿਹਾ ਸੀ, ਉਥੇ ਲਹੂ ਦੀ ਨਦੀ ਵਗ ਰਹੀ ਸੀ। ਜਿਸ ਵਿਚ ਸਿਰ ਦੇ ਕੇਸ ਕਾਈ ਵਰਗੇ ਲਗ ਰਹੇ ਸਨ ਅਤੇ ਲਹੂ ਦਾ ਭਿਆਨਕ ਪ੍ਰਵਾਹ ਵਗ ਰਿਹਾ ਸੀ।੧੩੨।

ਜਿਸ ਵਿਚ ਅਨੇਕ ਘੋੜੇ ਬ੍ਰਿਛਾਂ ਵਾਂਗ ਰੁੜ੍ਹ ਰਹੇ ਸਨ। ਕੋਈ ਵੀ ਸੂਰਮਾ ਘਾਇਲ ਹੋਏ ਬਿਨਾ ਨਹੀਂ ਬਚਿਆ ਸੀ। ਲਹੂ ਨਾਲ ਭਿਜੇ ਹੋਏ ਬਸਤ੍ਰ ਬਹੁਤ ਸ਼ੋਭ ਰਹੇ ਸਨ। (ਇੰਜ ਲਗਦਾ ਸੀ) ਮਾਨੋ ਹੋਲੀ ਖੇਡ ਕੇ ਘਰ ਪਰਤੇ ਹੋਣ।੧੩੩।

ਉਥੇ ਰਣ-ਭੂਮੀ ਵਿਚ ਸੂਰਮਿਆਂ ਦੇ ਅਨੇਕਾਂ ਸਿਰ ਪੱਥਰਾਂ ਵਰਗੇ ਸ਼ੋਭਦੇ ਸਨ। ਉਥੇ ਬ੍ਰਿਛ ਅਤੇ ਘੋੜੇ ਰੁੜ੍ਹਦੇ ਜਾ ਰਹੇ ਸਨ ਅਤੇ ਹਾਥੀ ਵਡਿਆਂ ਪਰਬਤਾਂ ਵਰਗੇ ਸੁਭਾਇਮਾਨ ਸਨ।੧੩੪।

ਉਨ੍ਹਾਂ ਦੀਆਂ ਉਂਗਲਾਂ ਮਛਲੀਆਂ ਵਰਗੀਆਂ ਲਗਦੀਆਂ ਸਨ ਅਤੇ ਬਾਂਹਵਾਂ ਸੱਪਾਂ ਜਿਹੀਆਂ ਮਨ ਨੂੰ ਮੋਹ ਰਹੀਆਂ ਸਨ। ਕਿਤੇ ਖੜਗ ਮਗਰ ਮੱਛਾਂ ਵਰਗੇ ਚਮਕਦੇ ਸਨ। ਕਿਤੇ ਜ਼ਖ਼ਮਾਂ ਵਿਚ ਭਕ ਭਕ ਕਰਦਾ (ਲਹੂ) ਵਗ ਰਿਹਾ ਸੀ।੧੩੫।

*ਭੁਜੰਗ ਛੰਦ*

ਜਿਥੇ ਵੱਡੇ ਵੱਡੇ ਵੈਰੀ ਯੋਧੇ ਘੇਰ ਕੇ ਮਾਰੇ ਗਏ ਸਨ, ਉਥੇ ਭੂਤ ਅਤੇ ਪ੍ਰੇਤ ਮਤਵਾਲੇ ਹੋ ਕੇ ਨਚ ਰਹੇ ਸਨ। ਕਿਤੇ ਡਾਕਣੀਆਂ, ਗਿੱਧਾਂ ('ਝਾਕਨੀ') ਚੀਖਾਂ ਮਾਰ ਰਹੀਆਂ ਸਨ, (ਕਿਤੇ) ਉੱਚੀ ਸੁਰ ਵਿਚ ਭਾਰੇ ਨਾਦ ਹੋ ਰਹੇ ਸਨ ਅਤੇ (ਕਿਤੇ) ਚੀਕ-ਚਹਾੜਾ ਮਚ ਰਿਹਾ ਸੀ।੧੩੬।

ਕਿਤੇ ਲੋਹੇ ਦੇ ਦਸਤਾਨੇ ਕਟੇ ਪਏ ਸਨ ਅਤੇ ਕਟੀਆਂ ਹੋਈਆਂ ਉਂਗਲਾਂ ਦੇ ਰਤਨ ਸ਼ੋਭ ਰਹੇ ਸਨ। ਕਿਤੇ ਕਟੇ ਹੋਏ ਟੋਪਾਂ ਨਾਲ (ਮੱਥੇ ਉਤੇ ਲਗਾਉਣ ਵਾਲੇ ਲੋਹੇ ਦੇ) ਟਿੱਕੇ ਟੰਗੇ ਪਏ ਸਨ। ਕਿਤੇ ਮਾਰੇ ਹੋਏ ਸੂਰਮੇ ਧਰਤੀ ਉਤੇ ਡਿਗੇ ਹੋਏ ਮੋਹ ਰਹੇ ਸਨ।੧੩੭।

ਲਹੂ ਦੀਆਂ ਜਿਤਨੀਆਂ ਵੀ ਬੂੰਦਾਂ ਧਰਤੀ ਉਤੇ ਪਈਆਂ, ਉਤਨੇ ਹੀ ਦੈਂਤਾਂ ਨੇ ਬਾਂਕੇ ਰੂਪ ਧਾਰ ਲਏ। (ਉਹ) ਹਠੀ ਚੌਹਾਂ ਪਾਸਿਆਂ ਤੋਂ ਆ ਢੁਕੇ ਅਤੇ ਬਹੁਤ ਕ੍ਰੋਧਿਤ ਹੋ ਕੇ 'ਮਾਰੋ ਮਾਰੋ' ਪੁਕਾਰਨ ਲਗੇ।੧੩੮।

ਜਿਤਨੇ ਵੀ ਦੈਂਤ ਆਏ, ਉਨ੍ਹਾਂ ਨੂੰ ਕਾਲ ਨੇ ਮਾਰ ਦਿੱਤਾ। ਧਰਤੀ ਉਤੇ ਲਹੂ ਦੇ ਪਰਨਾਲੇ ਵਗਣ ਲਗੇ। (ਉਸ ਲਹੂ ਤੋਂ) ਬਾਂਕੇ ਬਲਵਾਨ ਦੈਂਤ ਸ਼ਸਤ੍ਰ ਲੈ ਕੇ ਉਠ ਖੜੋਤੇ। ਦੋਹਾਂ ਪਾਸਿਆਂ ਤੋਂ 'ਮਾਰੋ ਮਾਰੋ' ਦੀਆਂ ਆਵਾਜ਼ਾਂ ਆਣ ਲਗੀਆਂ।੧੩੯।

ਹਠੀ ਬਧਿ ਗੋਪਾ ਗੁਲਿਤ੍ਰਾਨ ਬਾਕੇ। ਹਠੀਲੇ ਕਟੀਲੇ ਰਜੀਲੇ ਨਿਸਾਕੇ।
ਗਦਾ ਹਾਥ ਲੈ ਕੇ ਕਿਤੇ ਬੀਰ ਗਾਜੇ। ਲਰੇ ਆਨਿ ਕੈ ਪੈਗ ਦ੍ਵੈ ਕੈ ਨ ਭਾਜੇ। ੧੪੦।

ਕਹੂੰ ਬੀਰ ਮਾਰੇ ਬਿਦਾਰੇ ਪਰੇ ਹੈ। ਕਹੂੰ ਖੇਤ ਮੈ ਖਿੰਗ ਖਤ੍ਰੀ ਜਰੇ ਹੈ।
ਕਹੂੰ ਮਤ ਦੰਤੀ ਕਹੂੰ ਉਸਟ ਮਾਰੇ। ਬਿਰਾਜੈ ਕਹੂੰ ਨਗਨ ਖੰਡੇ ਕਟਾਰੇ। ੧੪੧।

ਕਹੂੰ ਖੋਲ ਖਾਂਡੇ ਗਿਰੇ ਭੂਮਿ ਸੋਹੈ। ਕਹੂੰ ਬੀਰ ਬਾਨੀ ਪਰੇ ਭੂਮਿ ਮੋਹੈ।
ਕਹੂੰ ਸ੍ਵਾਰ ਮਾਰੇ ਫਿਰੈ ਬਾਜ ਛੂਟੈ। ਕਿਤੇ ਛੈਲ ਛੋਰੇ ਕਿਤੇ ਦੁਸਟ ਲੂਟੈ। ੧੪੨।

*ਚੌਪਈ*

ਇਹ ਬਿਧਿ ਤਹਾ ਭਯੋ ਸੰਗ੍ਰਾਮਾ। ਨਿਰਖਤ ਦੇਵ ਦਾਨਵੀ ਬਾਮਾ।
ਕੇਤਿਕ ਕਰੀ ਕਰਨ ਬਿਨੁ ਭਏ। ਪ੍ਰਾਪਤ ਦੁਸਟ ਨਿਧਨ ਕਹ ਗਏ। ੧੪੩।

ਮਾਰਹਿ ਮਾਰਿ ਮਹਾ ਸੂਰ ਕੂਕਹਿ। ਕਾਢਿ ਕਾਢਿ ਦਾਤਨ ਕਹ ਢੂਕਹਿ।
ਬਾਜਹਿ ਢੋਲ ਮ੍ਰਿਦੰਗ ਨਗਾਰੇ। ਜੰਗ ਮਚੰਗ ਉਪੰਗ ਜੁਝਾਰੇ। ੧੪੪।

ਜਿਹ ਤਨ ਕਾਲ ਬਿਸਿਖ ਕੀ ਮਾਰੈ। ਤਾ ਕਹ ਤਹੀ ਚੂਰ ਕਰਿ ਡਾਰੈ।
ਜਾ ਕਰ ਕੋਪਿ ਕ੍ਰਿਪਾਨ ਪ੍ਰਹਾਰਤ। ਤਿਹ ਕਾ ਮੂੰਡ ਕਾਟਿ ਹੀ ਡਾਰਤ। ੧੪੫।

ਇਹ ਬਿਧਿ ਭਯੋ ਭਯਾਨਕ ਜੁਧਾ। ਉਪਜਾ ਕਛੁਕ ਕਾਲ ਕੇ ਕ੍ਰੁਧਾ।
ਕੇਸਨ ਤੇ ਗਹਿ ਅਸੁਰ ਪਛਾਰੇ। ਕਾਢਿ ਕ੍ਰਿਪਾਨ ਏਕ ਹਨਿ ਡਾਰੇ। ੧੪੬।

ਮਾਰੇ ਅਧਿਕ ਤਾਹਿ ਦਾਨਵ ਰਨ। ਟੂਕ ਟੂਕ ਹ੍ਵੈਗੇ ਤਿਨ ਕੇ ਤਨ।
ਤਊ ਮਾਰ ਹੀ ਮਾਰਿ ਪੁਕਾਰਤ। ਪਾਛੇ ਪਾਵ ਏਕ ਨਹਿ ਡਾਰਤ। ੧੪੭।

ਕੇਤਿਕ ਘੂਮਿ ਗਿਰਤ ਹੈ ਘਾਇਲ। ਪਰਤ ਭਏ ਭੂ ਤਰ ਹ੍ਵੈ ਹਾਇਲ।
ਤਊ ਜੁਧ ਕੋ ਤ੍ਯਾਗਿ ਨ ਭਜਹੀ। ਜਬ ਲਗਿ ਦੁਸਟ ਪ੍ਰਾਨ ਨਹਿ ਤਜਹੀ। ੧੪੮।

ਗੁਰਜ ਗੋਫਨੈ ਕਿਤਕ ਸੰਭਾਰੈ। ਕੇਤਿਕ ਕਸਿ ਕਸਿ ਬਾਨ ਪ੍ਰਹਾਰੈ।
ਕਿਤੇ ਤਮਕਿ ਰਨ ਤੁਰੀ ਨਚਾਵੈ। ਚਟਪਟ ਸੁਭਟ ਜੂਝਿ ਰਨ ਜਾਵੈ। ੧੪੯।

ਕਿਤਕ ਤਮਕਿ ਰਨ ਤੁਰੀ ਨਚਾਵਤ। ਮਾਰਿ ਮਾਰਿ ਧੁਨਿ ਕਿਤਕ ਉਘਾਵਤ।
ਮੰਡਹਿ ਮਹਾ ਕਾਲ ਸੌ ਜੁਧਾ। ਹ੍ਵੈ ਹ੍ਵੈ ਅਧਿਕ ਚਿਤ ਮਹਿ ਕ੍ਰੁਧਾ। ੧੫੦।

ਹਠੀ ਬਾਂਕੇ ਸੂਰਮਿਆਂ ਨੇ ਗੋਪੇ ਅਤੇ ਲੋਹੇ ਦੇ ਦਸਤਾਨੇ ('ਗੁਲਿਤ੍ਰਾਨ') ਪਾਏ ਹੋਏ ਸਨ। (ਉਹ) ਬੜੇ ਹਠੀਲੇ, ਕਟੀਲੇ (ਕਟਣ ਵਲੇ), ਕਠੋਰ ('ਰਜੀਲੇ') ਅਤੇ ਨਿਡਰ ('ਨਿਸਾਕੇ') ਸਨ। ਕਿਤਨੇ ਸ਼ੂਰਵੀਰ ਹੱਥ ਵਿਚ ਗਦਾਵਾਂ ਲੈ ਕੇ ਗਜ ਰਹੇ ਸਨ। (ਉਹ) ਆ ਕੇ ਯੁੱਧ ਵਿਚ ਲੜਦੇ ਸਨ ਅਤੇ ਦੋ ਪੈਰ ਵੀ ਪਿਛੇ ਹਟਾ ਕੇ ਭਜਦੇ ਨਹੀਂ ਸਨ।੧੪੦।

ਕਿਤੇ ਸੂਰਮੇ ਮਾਰੇ ਅਤੇ ਚੀਰੇ ਪਾੜੇ ਪਏ ਸਨ। ਕਿਤੇ ਯੁੱਧ-ਖੇਤਰ ਵਿਚ ਘੋੜੇ ਅਤੇ ਛਤ੍ਰੀ ਝੜੇ ਪਏ ਸਨ। ਕਿਤੇ ਮਸਤ ਹਾਥੀ ਅਤੇ ਕਿਤੇ ਊਠ ਮਾਰੇ ਹੋਏ ਪਏ ਸਨ ਅਤੇ ਕਿਤੇ ਨੰਗੇ ਖੰਡੇ ਅਤੇ ਕਟਾਰਾਂ ਪਈਆਂ ਸਨ।੧੪੧।

ਕਿਤੇ ਤਲਵਾਰਾਂ ਦੇ ਮਿਆਨ ਭੂਮੀ ਉਤੇ ਡਿਗੇ ਪਏ ਸਨ। ਕਿਤੇ ਪ੍ਰਮੁਖ ('ਬਾਨੀ') ਸੂਰਮੇ ਭੂਮੀ ਉਤੇ ਪਏ ਹੋਏ ਮੋਹ ਰਹੇ ਸਨ। ਕਿਤੇ ਸਵਾਰਾਂ ਦੇ ਮਾਰੇ ਜਾਣ ਕਰ ਕੇ ਘੋੜੇ ਖੁਲ੍ਹੇ ਫਿਰ ਰਹੇ ਸਨ। ਕਿਤੇ ਛੈਲ ਛਬੀਲੇ ਅਤੇ ਕਿਤੇ ਦੁਸ਼ਟ (ਵੈਰੀ) ਲੁਟੇ ਪੁਟੇ ਪਏ ਸਨ।੧੪੨।

*ਚੌਪਈ*

ਇਸ ਤਰ੍ਹਾਂ ਦਾ ਉਥੇ ਘਮਸਾਨ ਯੁੱਧ ਹੋਇਆ ਜਿਸ ਨੂੰ ਦੇਵਤਿਆਂ ਅਤੇ ਦੈਂਤਾਂ ਦੀਆਂ ਇਸਤਰੀਆਂ ਵੇਖ ਰਹੀਆਂ ਸਨ। ਕਿਤਨੇ ਹੀ ਹਾਥੀ ਬਿਨਾ ਕੰਨਾਂ ਦੇ ਹੋ ਗਏ ਅਤੇ ਦੁਸ਼ਟ ਲੋਗ ਮ੍ਰਿਤੂ ਨੂੰ ਪ੍ਰਾਪਤ ਹੋ ਗਏ।੧੪੩।

ਮਹਾਨ ਸੂਰਮੇ ਮਾਰੋ ਮਾਰੋ ਕੂਕ ਰਹੇ ਸਨ ਅਤੇ ਦੰਦ ਕਢ ਕਢ ਕੇ ਢੁਕ ਰਹੇ ਸਨ। ਢੋਲ, ਮ੍ਰਿਦੰਗ, ਜੰਗ, ਮਚੰਗ, ਉਪੰਗ ਅਤੇ ਜੰਗੀ ਨਗਾਰੇ ਵਜ ਰਹੇ ਸਨ।੧੪੪।

ਜਿਸ ਦੇ ਸ਼ਰੀਰ ਉਤੇ ਕਾਲ ਬਾਣ ਮਾਰਦਾ ਸੀ, ਉਸ ਨੂੰ ਉਥੇ ਹੀ ਚੂਰ ਚੂਰ ਕਰ ਦਿੰਦਾ ਸੀ। ਜਿਸ ਉਤੇ ਕ੍ਰੋਧਿਤ ਹੋ ਕੇ ਤਲਵਾਰ ਦਾ ਵਾਰ ਕਰਦਾ ਸੀ, ਉਸ ਦਾ ਸਿਰ ਹੀ ਕਟ ਸੁਟਦਾ ਸੀ।੧੪੫।

ਇਸ ਤਰ੍ਹਾਂ ਦਾ ਭਿਆਨਕ ਯੁੱਧ ਹੋਇਆ। ਕਾਲ ਨੂੰ ਵੀ ਕੁਝ ਕੁ ਕ੍ਰੋਧ ਹੋ ਗਿਆ। (ਉਸ ਨੇ) ਦੈਂਤਾਂ ਨੂੰ ਵਾਲਾਂ ਤੋਂ ਪਕੜ ਕੇ ਪਛਾੜ ਸੁਟਿਆ ਅਤੇ ਕਈਆਂ ਨੂੰ ਕ੍ਰਿਪਾਨ ਕਢ ਕੇ ਮਾਰ ਸੁਟਿਆ।੧੪੬।

ਉਥੇ ਰਣ-ਭੂਮੀ ਵਿਚ ਬਹੁਤ ਜ਼ਿਆਦਾ ਦੈਂਤ ਮਾਰੇ ਗਏ। ਉਨ੍ਹਾਂ ਦੇ ਤਨ ਟੁਕੜੇ ਟੁਕੜੇ ਹੋ ਗਏ। ਫਿਰ ਵੀ ਉਹ 'ਮਾਰੋ ਮਾਰੋ' ਪੁਕਾਰ ਰਹੇ ਸਨ। ਇਕ ਪੈਰ ਵੀ ਪਿਛੇ ਨਹੀਂ ਕਰਦੇ ਸਨ।੧੪੭।

ਕਈ ਘਾਇਲ ਘੁਮੇਰੀ ਖਾ ਕੇ ਡਿਗ ਰਹੇ ਸਨ ਅਤੇ ਡਰਾਉਣੀਆਂ ਸ਼ਕਲਾਂ ਵਾਲੇ ('ਹਾਇਲ') ਬਣ ਕੇ ਧਰਤੀ ਉਤੇ ਡਿਗ ਰਹੇ ਸਨ। (ਫਿਰ ਵੀ) ਉਹ ਯੁੱਧ ਨੂੰ ਤਿਆਗ ਕੇ ਤਦ ਤਕ ਨ ਭਜਦੇ ਸਨ, ਜਦ ਤਕ ਦੁਸ਼ਟ ਪ੍ਰਾਣ ਨਹੀਂ ਛਡਦੇ ਸਨ।੧੪੮।

ਕਿਤਨਿਆਂ ਨੇ ਗੁਰਜ ਅਤੇ ਗੋਫਨੇ ਸੰਭਾਲੇ ਹੋਏ ਸਨ। ਕਿਤਨੇ ਕਸ ਕਸ ਕੇ ਬਾਣ ਚਲਾ ਰਹੇ ਸਨ। ਕਿਤਨੇ ਆਕੜ ਕੇ ਰਣ ਵਿਚ ਘੋੜੇ ਨਚਾ ਰਹੇ ਸਨ। ਕਿਤਨੇ ਸੂਰਮੇ ਝਟ ਪਟ ਰਣ-ਭੂਮੀ ਵਿਚ ਜੂਝ ਰਹੇ ਸਨ।੧੪੯।

ਕਿਤਨੇ ਹੀ ਐਂਠ ਕੇ ਰਣ-ਖੇਤਰ ਵਿਚ ਘੋੜੇ ਨਚਾ ਰਹੇ ਸਨ ਅਤੇ ਕਿਤਨੇ ਹੀ 'ਮਾਰੋ ਮਾਰੋ' ਦੀ ਧੁਨ ਨਾਲ ਗਰਜ ਰਹੇ ਸਨ। (ਉਹ) ਮਨ ਵਿਚ ਬਹੁਤ ਕ੍ਰੋਧਵਾਨ ਹੋ ਕੇ ਮਹਾ ਕਾਲ ਨਾਲ ਯੁੱਧ ਕਰਦੇ ਸਨ।੧੫੦।

ਜੇਤਿਕ ਸੁਭਟ ਕੋਪਿ ਕਰਿ ਆਏ। ਮਹਾ ਕਾਲ ਤੇਤੇ ਈ ਖਪਾਏ।
ਤਿਨ ਕੋ ਮੇਦ ਮਾਸ ਭੁਅ ਪਰਾ। ਬਹੁ ਅਸੁਰਨ ਤਾ ਤੇ ਬਪੁ ਧਰਾ। ੧੫੧।

ਮਹਾ ਕਾਲ ਤੇ ਦਏ ਖਪਾਇ। ਸ੍ਰੋਨਤ ਸੋ ਪ੍ਰਿਥਵੀ ਰਹੀ ਛਾਇ।
ਤਿਹ ਤੇ ਅਮਿਤ ਅਸੁਰ ਉਠਿ ਢੂਕੇ। ਮਾਰਹਿ ਮਾਰਿ ਦਸੌ ਦਿਸਿ ਕੂਕੇ। ੧੫੨।

ਕੇਤਿਕ ਕੀ ਬਾਹਨ ਕਟਿ ਡਾਰਾ। ਕਰੇ ਰੁੰਡ ਬਿਨੁ ਮੁੰਡ ਹਜਾਰਾ।
ਕੇਤਿਕ ਚੀਰ ਅਧੋ ਅਧ ਡਾਰੇ। ਨਾਚਤ ਭੂਤ ਪ੍ਰੇਤ ਮਤਵਾਰੇ। ੧੫੩।

ਜ ਤਿਨ ਕੇ ਸਿਰਿ ਬਹੀ ਕ੍ਰਿਪਾਨੈ। ਅਰਧ ਅਰਧ ਹ੍ਵੈ ਜੂਝੇ ਜ੍ਵਾਨੈ।
ਗਜ ਬਾਜੀ ਲੋਟਤ ਕਹੂੰ ਭੂ ਪਰ। ਸੁੰਭਨ ਸਬਦ ਸੁਨਾ ਅਵਨੀ ਤਰ। ੧੫੪।

ਗਿਰਿ ਗਿਰਿ ਪਰੇ ਕਹੂੰ ਘਾਯਲ ਰਨ। ਭਾਜਿ ਚਲੇ ਕਈ ਹੋਇ ਬਿਮਨ ਮਨ।
ਝਮਕਤ ਕਹੀ ਅਸਿਨ ਕੀ ਧਾਰਾ। ਭਭਕਤ ਰੁੰਡ ਮੁੰਡ ਬਿਕਰਾਰਾ। ੧੫੫।

*ਭੁਜੰਗ ਛੰਦ*

ਤਹਾ ਜੁਧ ਮਾਚਾ ਮਹਾ ਬੀਰ ਖੇਤੰ। ਬਿਦਾਰੇ ਪਰੇ ਬੀਰ ਬ੍ਰਿੰਦੰ ਬਿਚੇਤੰ।
ਕਹੂੰ ਡਾਮਰੂੰ ਡਹ ਡਹਾ ਸਬਦ ਬਾਜੈ। ਸੁਨੇ ਦੀਹ ਦਾਨਵਾਨ ਕੋ ਦ੍ਰਪ ਭਾਜੈ। ੧੫੬।

ਕਹੂੰ ਸੰਖ ਭੇਰੀ ਬਜੈ ਤਾਲ ਭਾਰੇ। ਕਹੂੰ ਬੇਨ ਬੀਨਾ ਪਨੋ ਔ ਨਗਾਰੇ।
ਕਹੂੰ ਨਾਇ ਨਾਫੀਰਿਯੈ ਨਾਦ ਐਸੇ। ਬਜੈ ਘੋਰ ਬਾਜਾ ਪ੍ਰਲੈ ਕਾਲ ਜੈਸੇ। ੧੫੭।

ਕਹੂੰ ਛੈਨ ਤੂਰੈ ਨਗਾਰੈ ਮ੍ਰਿਦੰਗੈ। ਕਹੂੰ ਬਾਸੁਰੀ ਬੀਨ ਬਾਜੈ ਸੁਰੰਗੈ।
ਕਹੂੰ ਬਗਲ ਤਾਰੰਗ ਬਾਜੇ ਬਜਾਵੈ। ਕਹੂੰ ਬਾਰਤਾ ਰੰਗ ਨੀਕੇ ਸੁਹਾਵੈ। ੧੫੮।

ਕਹੂੰ ਝਾਂਝ ਬਾਜੈ ਕਹੂੰ ਤਾਲ ਐਸੇ। ਕਹੂੰ ਬੇਨੁ ਬੀਨਾ ਪ੍ਰਲੈ ਕਾਲ ਜੈਸੇ।
ਕਹੂੰ ਬਾਸੁਰੀ ਨਾਇ ਨਾਦੈ ਮ੍ਰਿਦੰਗੈ। ਕਹੂੰ ਸਾਰੰਗੀ ਔ ਮੁਚੰਗੈ ਉਪੰਗੈ। ੧੫੯।

ਕਹੂੰ ਗਰਜਿ ਕੈ ਕੈ ਭੁਜਾ ਭੂਪ ਠੋਕੈ। ਕਹੂੰ ਬੀਰ ਬੀਰਾਨ ਕੀ ਰਾਹ ਰੋਕੈ।
ਕਿਤੇ ਅਸਤ੍ਰ ਔ ਸਸਤ੍ਰ ਲੈ ਲੈ ਚਲਾਵੈ। ਕਿਤੇ ਚਰਮ ਲੈ ਚੋਟ ਤਾ ਕੀ ਬਜਾਵੈ। ੧੬0।

ਕਹੂੰ ਰੁੰਡ ਸੋਹੈ ਕਹੂੰ ਮੁੰਡ ਬਾਕੇ। ਕਹੂੰ ਬੀਰ ਮਾਰੇ ਬਿਦਾਰੇ ਨਿਸਾਕੇ।
ਕਹੂੰ ਬਾਜ ਮਾਰੇ ਗਜਾਰਾਜ ਜੁਝੇ। ਕਹੂੰ ਉਸਟ ਕਾਟੇ ਨਹੀ ਜਾਤ ਬੂਝੇ। ੧੬੧।

ਜਿਤਨੇ ਵੀ ਸੂਰਮੇ ਕ੍ਰੋਧਿਤ ਹੋ ਕੇ (ਅਗੇ) ਆਏ, ਮਹਾ ਕਾਲ ਨੇ ਉਤਨੇ ਹੀ ਖਪਾ ਦਿੱਤੇ। ਉਨ੍ਹਾਂ ਦੀ ਮਿਝ ਅਤੇ ਮਾਸ ਧਰਤੀ ਉਤੇ ਡਿਗਿਆ। ਉਸ ਤੋਂ ਹੋਰ ਬਹੁਤ ਸਾਰੇ ਦੈਂਤਾਂ ਨੇ ਸ਼ਰੀਰ ਧਾਰਨ ਕਰ ਲਏ।੧੫੧।

ਮਹਾ ਕਾਲ ਨੇ ਉਨ੍ਹਾਂ ਨੂੰ ਖਪਾ ਦਿੱਤਾ ਅਤੇ ਲਹੂ ਨਾਲ ਧਰਤੀ ਰੰਗੀ ਗਈ। ਉਸ ਤੋਂ ਹੋਰ ਬੇਸ਼ੁਮਾਰ ਦੈਂਤ ਉਠ ਕੇ ਆ ਢੁਕੇ ਅਤੇ ਦਸਾਂ ਦਿਸ਼ਾਵਾਂ ਵਿਚ 'ਮਾਰੋ ਮਾਰੋ' ਕੂਕਣ ਲਗੇ।੧੫੨।

ਕਿਤਨਿਆਂ ਦੀਆਂ ਬਾਂਹਵਾਂ ਕਟ ਦਿੱਤੀਆਂ ਅਤੇ ਹਜ਼ਾਰਾਂ ਧੜ ਸਿਰਾਂ ਤੋਂ ਬਿਨਾ ਕਰ ਦਿੱਤੇ। ਕਿਤਨੇ ਹੀ ਅਧੋ ਅਧ ਚੀਰ ਸੁਟੇ। ਭੂਤ ਅਤੇ ਪ੍ਰੇਤ ਮਤਵਾਲੇ ਹੋ ਕੇ ਨਚਣ ਲਗ ਗਏ।੧੫੩।

ਜਿਤਨਿਆਂ ਦੇ ਸਿਰ ਉਤੇ ਕ੍ਰਿਪਾਨਾਂ ਚਲੀਆਂ ਸਨ, ਉਹ ਜਵਾਨ ਅੱਧੇ ਅੱਧੇ ਹੋ ਕੇ ਮਾਰੇ ਗਏ। ਕਿਤੇ ਘੋੜੇ ਅਤੇ ਹਾਥੀ ਧਰਤੀ ਉਤੇ ਲੋਟ ਪੋਟ ਹੋ ਰਹੇ ਸਨ ਅਤੇ ਸੁੰਮਾਂ (ਖੁਰਾਂ) ਦੇ ਵਜਣ ਦੀ ਆਵਾਜ਼ ਧਰਤੀ ਦੇ ਹੇਠਾਂ ਸੁਣੀਂਦੀ ਸੀ।੧੫੪।

ਰਣ-ਭੂਮੀ ਵਿਚ ਕਿਤੇ (ਸੂਰਮੇ) ਘਾਇਲ ਹੋ ਕੇ ਡਿਗ ਰਹੇ ਸਨ। ਕਈ ਬੇਮਨੇ ਹੋ ਕੇ (ਰਣ ਵਿਚੋਂ) ਭਜ ਚਲੇ ਸਨ। ਕਿਤੇ ਤਲਵਾਰਾਂ ਦੀਆਂ ਧਾਰਾਂ ਚਮਕ ਰਹੀਆਂ ਸਨ। (ਕਿਤੇ) ਭਿਆਨਕ ਰੁੰਡ ਅਤੇ ਮੁੰਡ ਭਕ ਭਕ ਕਰ ਰਹੇ ਸਨ।੧੫੫।

*ਭੁਜੰਗ ਛੰਦ*

ਉਥੇ ਬਹੁਤ ਭਿਆਨਕ ਯੁੱਧ ਮਚਿਆ ਹੋਇਆ ਸੀ ਅਤੇ ਸੂਰਮਿਆਂ ਦੇ ਜੁਟ ਮਾਰੇ ਹੋਏ ਅਚੇਤ ਪਏ ਸਨ। ਕਿਤੇ ਡਮਰੂ ਡਹ ਡਹ ਸ਼ਬਦ ਕਰਦੇ ਵਜ ਰਹੇ ਸਨ (ਜਿਸ ਨੂੰ) ਸੁਣ ਕੇ ਵੱਡੇ ਦੈਂਤਾਂ ਦਾ ਹੰਕਾਰ ਦੂਰ ਹੋ ਰਿਹਾ ਸੀ।੧੫੬।

ਕਿਤੇ ਸੰਖ, ਭੇਰੀ, ਤਾਲ, ਬੇਨ, ਵੀਣਾ, ਤੰਬੂਰੇ ('ਪਨੋ') ਅਤੇ ਨਗਾਰੇ ਵਜ ਰਹੇ ਸਨ। ਕਿਤੇ ਤੂਤੀਆਂ, ਨਫ਼ੀਰੀਆਂ ਦਾ ਨਾਦ ਇਸ ਤਰ੍ਹਾਂ ਦਾ ਹੋ ਰਿਹਾ ਸੀ, ਜਿਸ ਤਰ੍ਹਾਂ ਪਰਲੋ ਸਮੇਂ ਦਾ ਘੋਰ ਵਾਜਾ ਵਜ ਰਿਹਾ ਹੋਵੇ।੧੫੭।

ਕਿਤੇ ਛੈਣੇ, ਤੁਰੀਆਂ, ਨਗਾਰੇ, ਮ੍ਰਿਦੰਗ, ਬੰਸਰੀ, ਬੀਨ ਅਤੇ ਚੰਗੀਆਂ ਸੁਰਾਂ ਵਾਲੇ ਵਾਜੇ ਵਜ ਰਹੇ ਸਨ। ਕਿਤੇ ਤੂੰਬਾ ('ਬਗਲ'), ਤਰੰਗ ਆਦਿ ਵਾਜੇ ਵਜਾਏ ਜਾ ਰਹੇ ਸਨ। ਕਿਤੇ ਸੋਹਣੇ ਢੰਗ ਨਾਲ ਵੀਰ-ਵਾਰਤਾ ਸੁਣਾਈ ਜਾ ਰਹੀ ਸੀ।੧੫੮।

ਕਿਤੇ ਝਾਂਝ, ਤਾਲ, ਬੇਨ, ਬੀਨਾ ਇਸ ਤਰ੍ਹਾਂ ਵਜ ਰਹੀਆਂ ਸਨ ਜਿਸ ਤਰ੍ਹਾਂ ਪਰਲੋ ਕਾਲ ਦਾ ਮਾਹੌਲ ਬਣਿਆ ਹੋਵੇ। ਕਿਤੇ ਬੰਸਰੀ, ਸ਼ਹਿਨਾਈ, ਮ੍ਰਿਦੰਗ, ਸਾਰੰਗੀ, ਮੁਚੰਗ ਅਤੇ ਉਪੰਗ ਵਜ ਰਹੇ ਸਨ।੧੫੯।

ਕਿਤੇ ਰਾਜੇ ਗਜ ਗਜ ਕੇ ਭੁਜਾਵਾਂ ਉਤੇ ਹੱਥ ਮਾਰ ਰਹੇ ਸਨ। ਕਿਤੇ ਸੂਰਮੇ ਸੂਰਮਿਆਂ ਦਾ ਰਾਹ ਰੋਕ ਰਹੇ ਸਨ। ਕਿਤੇ (ਸੂਰਮੇ) ਅਸਤ੍ਰ ਅਤੇ ਸ਼ਸਤ੍ਰ ਲੈ ਲੈ ਕੇ ਚਲਾ ਰਹੇ ਸਨ ਅਤੇ ਕਿਤੇ ਢਾਲਾਂ ਲੈ ਕੇ ਉਨ੍ਹਾਂ ਦੀਆਂ ਸਟਾਂ ਵਜਾਉਂਦੇ (ਮਾਰਦੇ) ਸਨ।੧੬੦।

ਕਿਤੇ ਬਾਂਕੇ (ਸੂਰਮਿਆਂ ਦੇ) ਰੁੰਡ (ਧੜ) ਅਤੇ ਕਿਤੇ ਮੁੰਡ (ਸਿਰ) ਸ਼ੋਭ ਰਹੇ ਸਨ। ਕਿਤੇ ਨਿਡਰ ('ਨਿਸਾਕੇ') ਸੂਰਮੇ ਕਟੇ ਵਢੇ ਹੋਏ ਮਾਰੇ ਪਏ ਸਨ। ਕਿਤੇ ਘੋੜੇ ਮਾਰੇ ਪਏ ਸਨ ਅਤੇ ਕਿਤੇ ਹਾਥੀ ਜੂਝੇ ਪਏ ਸਨ। ਕਿਤੇ ਉਠ ਕਟੇ ਪਏ ਸਨ (ਜੋ) ਪਛਾਣ ਵਿਚ ਨਹੀਂ ਆਉਂਦੇ ਸਨ।੧੬੧।

ਕਹੂੰ ਚਰਮ ਬਰਮੈ ਗਿਰੇ ਭੂਮਿ ਐਸੇ। ਬਗੇ ਬ੍ਯੋਤਿ ਡਾਰੇ ਸਮੈ ਸੀਤ ਜੈਸੇ।
ਗਏ ਜੁਝਿ ਜੋਧਾ ਜਗੇ ਜੋਰ ਜੰਗੈ। ਮਨੋ ਪਾਨ ਕੈ ਭੰਗ ਸੋਏ ਮਲੰਗੈ। ੧੬੨।

ਕਿਤੇ ਡਹਡਹਾ ਸਬਦ ਡਵਰੂ ਬਜਾਵੈ। ਕਿਤੇ ਰਾਗ ਮਾਰੂ ਖਰੇ ਖੇਤ ਗਾਵੈ।
ਹਸੈ ਗਰਜਿ ਠੋਕੈ ਭੁਜਾ ਪਾਟ ਫਾਟੈ। ਕਿਤੇ ਬੀਰ ਬੀਰਾਨ ਕੇ ਮੂੰਡ ਕਾਟੈ। ੧੬੩।

ਕਹੂੰ ਚੰਚਲਾ ਚਾਰੁ ਚੀਰੈ ਬਨੈਕੈ। ਬਰੈ ਜ੍ਵਾਨਿ ਜੋਧਾ ਜੁਝਿਯੋ ਜ੍ਵਾਨ ਧੈਕੈ।
ਕਹੂੰ ਬੀਰ ਬੀਰਾਨ ਕੇ ਪਾਵ ਪੇਲੈ। ਮਹਾ ਜੰਗ ਜੋਧਾ ਲਗੇ ਸੁਧ ਸੇਲੈ। ੧੬੪।

ਕਹੂੰ ਜਛਨੀ ਕਿੰਨ੍ਰਨੀ ਆਨਿ ਕੈ ਕੈ। ਕਹੂੰ ਗੰਧ੍ਰਬੀ ਦੇਵਨੀ ਮੋਦ ਹ੍ਵੈ ਕੈ।
ਕਹੂੰ ਅਛਰਾ ਪਛਰਾ ਗੀਤ ਗਾਵੈ। ਕਹੂੰ ਚੰਚਲਾ ਅੰਚਲਾ ਕੋ ਬਨਾਵੈ। ੧੬੫।

ਕਹੂੰ ਦੇਵ ਕੰਨ੍ਯਾ ਨਚੈ ਤਾਲ ਦੈ ਕੈ। ਕਹੂੰ ਦੈਤ ਪੁਤ੍ਰੀ ਹਸੈ ਮੋਦ ਹ੍ਵੈ ਕੈ।
ਕਹੂੰ ਚੰਚਲਾ ਅੰਚਲਾ ਕੋ ਬਨਾਵੈ। ਕਹੂੰ ਜਛਨੀ ਕਿੰਨ੍ਰਨੀ ਗੀਤ ਗਾਵੈ। ੧੬੬।

ਲਰੈ ਆਨਿ ਜੋਧਾ ਮਹਾ ਤੇਜ ਤੈ ਕੈ। ਗਿਰੇ ਪਾਕ ਸਾਹੀਦ ਯਾਕੀਨ ਹ੍ਵੈ ਕੈ।
ਕਹੂੰ ਬੀਰ ਬਾਕੇ ਨਚਾਵੈ ਤੁਰੰਗੈ। ਕਹੂੰ ਜੰਗ ਜੋਧਾ ਬਿਰਾਜੈ ਉਤੰਗੈ। ੧੬੭।

ਕਹੂੰ ਬੀਰ ਬਾਨੈਤ ਬੀਰੇ ਉਠਾਵੈ। ਕਹੂੰ ਖੇਤ ਮੈ ਖਿੰਗ ਖਤ੍ਰੀ ਨਚਾਵੈ।
ਕਹੂੰ ਕੋਪ ਕੈ ਕੈ ਹਠੀ ਦਾਤ ਚਾਬੈ। ਕਿਤੇ ਮੂੰਛ ਐਠੈ ਕਿਤੇ ਪਾਗ ਦਾਬੈ। ੧੬੮।

ਦੁਹੂੰ ਓਰ ਗਾਜੇ ਜਬੈ ਛਤ੍ਰਧਾਰੀ। ਮਚੋ ਲੋਹ ਗਾੜੋ ਪਰੀ ਮਾਰਿ ਭਾਰੀ।
ਮਹਾ ਕੋਪ ਕੈ ਬੀਰ ਬਾਜੀ ਉਚਕੈ। ਲਗੇ ਦੇਹ ਮੋ ਘਾਇ ਗਾੜੇ ਭਭਕੈ। ੧੬੯।

ਕਹੂੰ ਕੁੰਡਲਾਕਾਰ ਮੁੰਡੈ ਬਿਰਾਜੈ। ਲਖੇ ਮੁੰਡ ਮਾਲਾਹੁ ਕੇ ਮੁੰਡ ਲਾਜੈ।
ਕਹੂੰ ਘੂੰਮ ਘੂਮੈ ਪਰੇ ਬੀਰ ਭਾਰੀ। ਮਨੋ ਸਿਧ੍ਯ ਬੈਠੇ ਲਗੇ ਜੋਗ ਤਾਰੀ। ੧੭੦।

ਤਹਾ ਸ੍ਰੋਨ ਕੀ ਕੂਲ ਘਾਰੀ ਬਿਰਾਜੈ। ਲਖੈ ਅਸਟ ਨਦ੍ਯਾਨ ਕੋ ਦ੍ਰਪ ਭਾਜੈ।
ਤਹਾ ਬ੍ਰਿੰਦ ਬਾਜੀ ਬਹੇ ਨਕ੍ਰ ਜੈਸੇ। ਲਸੈ ਮਤ ਦੰਤੀ ਮਹਾ ਸੈਲ ਕੈਸੇ। ੧੭੧।

ਧੁਜਾ ਬ੍ਰਿਛ ਤਾ ਮੋ ਬਹੇ ਜਾਤ ਐਸੇ। ਲਸੈ ਡੰਡ ਪਤ੍ਰੀ ਬਿਨਾ ਪਤ੍ਰ ਜੈਸੇ।
ਕਹੂੰ ਛਤ੍ਰ ਤਾ ਮੋ ਬਹੇ ਜਾਤ ਕਾਟੇ। ਮਨੋ ਫੇਨ ਸੇ ਬਾਰਿ ਮੈ ਬਸਤ੍ਰ ਫਾਟੇ। ੧੭੨।

ਕਹੂੰ ਬਾਹ ਕਾਟੀ ਬਹੇ ਜਾਤ ਐਸੇ। ਮਨੋ ਪੰਚ ਬਕ੍ਤ੍ਰਾਨ ਕੇ ਨਾਗ ਜੈਸੇ।
ਚੜੇ ਬੀਰ ਬਾਜੀ ਬਹੇ ਜਾਤ ਮਾਰੇ। ਸਨਾਹੀਨ ਕੇ ਸ੍ਵਾਰ ਪਾਰੈ ਪਧਾਰੇ। ੧੭੩।

ਕਿਤੇ ਢਾਲਾਂ ('ਚਰਮ') ਅਤੇ ਕਵਚ ('ਬਰਮ') ਧਰਤੀ ਉਤੇ ਇਸ ਤਰ੍ਹਾਂ ਡਿਗੇ ਪਏ ਸਨ, ਜਿਸ ਤਰ੍ਹਾਂ ਸੀਣ ਵੇਲੇ ਬਸਤ੍ਰਾਂ ਨੂੰ ਵਿਉਂਤ ਕੇ ਰਖਿਆ ਹੋਵੇ। ਜ਼ਬਰਦਸਤ ਜੰਗ ਰੂਪ ਯੱਗ ਵਿਚ ਯੋਧੇ ਇਸ ਤਰ੍ਹਾਂ ਜੁਝੇ ਪਏ ਸਨ, ਮਾਨੋ ਭੰਗ ਪੀ ਕੇ ਮਲੰਗ ਸੁਤੇ ਪਏ ਹੋਣ।੧੬੨।

ਕਿਤੇ 'ਡਹ ਡਹ' ਕਰਦੇ ਡੌਰੂ ਵਜਾਏ ਜਾ ਰਹੇ ਸਨ। ਕਿਤੇ ਯੁੱਧ-ਭੂਮੀ ਵਿਚ ਮਾਰੂ ਰਾਗ ਬਹੁਤ ਗਾਇਆ ਜਾ ਰਿਹਾ ਸੀ। ਕਿਤੇ (ਸੂਰਮੇ) ਹਸ ਕੇ ਭੁਜਾਵਾਂ ਨੂੰ ਠੋਕਦੇ ਸਨ ਅਤੇ ਕਿਤੇ ਗਜ ਕੇ ਪੱਟਾਂ ਉਤੇ ਹੱਥ ਮਾਰਦੇ ਸਨ। ਕਿਤੇ ਸੂਰਮੇ ਸੂਰਮਿਆਂ ਦਾ ਸਿਰ ਕਟ ਰਹੇ ਸਨ।੧੬੩।

ਕਿਤੇ ਅਪੱਛਰਾਵਾਂ ('ਚੰਚਲਾ') ਸੁੰਦਰ ਬਸਤ੍ਰ ਸਜਾ ਕੇ ਉਨ੍ਹਾਂ ਜਵਾਨ ਯੋਧਿਆਂ ਨੂੰ ਵਰ ਰਹੀਆਂ ਸਨ, ਜੋ ਯੁੱਧ ਵਿਚ ਜੂਝੇ ਸਨ। ਕਿਤੇ ਯੋਧੇ ਯੋਧਿਆਂ ਦੇ ਪੈਰ (ਪਿਛੇ ਵਲ) ਧਕਦੇ ਸਨ। (ਉਸ) ਮਹਾਨ ਜੰਗ ਵਿਚ ਯੋਧੇ ਚੰਗੇ ਨੇਜ਼ੇ (ਮਾਰਨ ਵਿਚ) ਲਗੇ ਹੋਏ ਸਨ।੧੬੪।

ਕਿਤੇ ਯਕਸ਼ਣੀ, ਕਿੰਨ੍ਰਨੀ, ਗੰਧਰਬੀ ਅਤੇ ਦੇਵਨੀ (ਇਸਤਰੀਆਂ) ਪ੍ਰਸੰਨ ਹੋ ਕੇ (ਵਿਚਰ ਰਹੀਆਂ ਸਨ)। ਕਿਤੇ ਪਰੀਆਂ ਅਤੇ ਅਪੱਛਰਾਵਾਂ ਗੀਤ ਗਾ ਰਹੀਆਂ ਸਨ। ਕਿਤੇ ਇਸਤਰੀਆਂ (ਸੁੰਦਰ) ਬਸਤ੍ਰ ਸਜਾ ਰਹੀਆਂ ਸਨ।੧੬੫।

ਕਿਤੇ ਦੇਵ-ਕੰਨਿਆਵਾਂ ਤਾਲ ਦੇ ਕੇ ਨਚ ਰਹੀਆਂ ਸਨ ਅਤੇ ਕਿਤੇ ਦੈਂਤ-ਪੁੱਤਰੀਆਂ ਪ੍ਰਸੰਨਤਾ ਪੂਰਵਕ ਹਸ ਰਹੀਆਂ ਸਨ। ਕਿਤੇ ਇਸਤਰੀਆਂ ਸੁੰਦਰ ਬਸਤ੍ਰਾਂ ('ਅੰਚਲਾ') ਨੂੰ ਸੰਵਾਰ ਰਹੀਆਂ ਸਨ। ਕਿਤੇ ਯਕਸ਼ਣੀਆਂ ਅਤੇ ਕਿੰਨ੍ਰਨੀਆਂ ਗੀਤ ਗਾ ਰਹੀਆਂ ਸਨ।੧੬੬।

ਮਹਾਨ ਤੇਜਸਵੀ ਯੋਧੇ ਗੁੱਸੇ ਵਿਚ ਆ ਕੇ ਲੜ ਰਹੇ ਸਨ ਅਤੇ ਨਿਸਚੇ ਨਾਲ ਪਵਿਤ੍ਰ ਸ਼ਹਾਦਤ ਪ੍ਰਾਪਤ ਕਰ ਕੇ ਡਿਗ ਰਹੇ ਸਨ। ਕਿਤੇ ਬਾਂਕੇ ਸੂਰਮੇ ਘੋੜੇ ਨਚਾ ਰਹੇ ਸਨ ਅਤੇ ਕਿਤੇ ਜੰਗ ਵਿਚ ਉੱਚੇ ਯੋਧੇ ਸ਼ੋਭਾ ਪਾ ਰਹੇ ਸਨ।੧੬੭।

ਕਿਤੇ ਬਾਂਕੇ ਬੀਰ (ਯੁੱਧ ਦੇ) ਬੀੜੇ ਉਠਾ ਰਹੇ ਸਨ। ਕਿਤੇ ਯੁੱਧ-ਖੇਤਰ ਵਿਚ ਛਤ੍ਰੀ ਘੋੜੇ ('ਖਿੰਗ') ਨਚਾ ਰਹੇ ਸਨ। ਕਿਤੇ ਰੋਹ ਵਿਚ ਆ ਕੇ ਹਠੀ (ਸੂਰਮੇ) ਦੰਦ ਪੀਹ ਰਹੇ ਸਨ। ਕਿਤੇ (ਸੂਰਮੇ) ਮੁੱਛਾਂ ਮਰੋੜ ਰਹੇ ਸਨ ਅਤੇ ਕਿਤੇ ਪੈਰ ਗਡ ਰਹੇ ਸਨ।੧੬੮।

ਜਦੋਂ ਦੋਹਾਂ ਪਾਸਿਆਂ ਤੋਂ ਛਤ੍ਰਧਾਰੀ (ਸੂਰਮੇ) ਗਜਣ ਲਗੇ, ਤਾਂ ਭਿਆਨਕ ਯੁੱਧ ਮਚ ਗਿਆ ਅਤੇ ਬਹੁਤ ਮਾਰ-ਕਾਟ ਹੋਣ ਲਗੀ। ਬਹੁਤ ਅਧਿਕ ਕ੍ਰੋਧਿਤ ਹੋ ਕੇ ਸੈਨਿਕ ਅਤੇ ਘੋੜੇ ਉਛਲਣ ਲਗੇ। ਸ਼ਰੀਰਾਂ ਵਿਚ ਲਗੇ ਡੂੰਘੇ ਜ਼ਖ਼ਮਾਂ (ਵਿਚੋਂ ਲਹੂ) ਭਕ ਭਕ ਕਰਨ ਲਗਾ।੧੬੯।

ਕਿਤੇ ਕੁੰਡਲਦਾਰ (ਵਾਲਾਂ ਵਾਲੇ) ਸਿਰ ਸ਼ੋਭ ਰਹੇ ਸਨ (ਜਿਨ੍ਹਾਂ ਨੂੰ) ਵੇਖ ਕੇ ਸ਼ਿਵ ਦੇ ਗਲ ਵਿਚ ਪਈ ਮੁੰਡ-ਮਾਲਾ ਦੇ ਮੁੰਡ ਲਜਾ ਰਹੇ ਸਨ। ਕਿਤੇ ਵੱਡੇ ਸੂਰਮੇ ਘੁੰਮੇਰੀ ਖਾ ਕੇ ਡਿਗੇ ਪਏ ਸਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸਿੱਧ ਯੋਗ ਦੀ ਤਾੜੀ ਲਗਾ ਕੇ ਬੈਠੇ ਹੋਣ।੧੭੦।

ਉਥੇ ਲਹੂ ਦੀ ਨਦੀ ਵਗ ਰਹੀ ਸੀ, ਜਿਸ ਨੂੰ ਵੇਖ ਕੇ ਅੱਠ (ਪਵਿਤ੍ਰ) ਨਦੀਆਂ ਦਾ ਘੁਮੰਡ ਦੂਰ ਹੋ ਰਿਹਾ ਸੀ। ਉਸ ਵਿਚ ਘੋੜਿਆਂ ਦੇ ਅਨੇਕ ਝੁੰਡ ਮਗਰਮੱਛਾਂ ਵਾਂਗ ਵਹਿ ਰਹੇ ਸਨ। ਮਸਤ ਹਾਥੀ ਵੱਡੇ ਪਰਬਤਾਂ ਜਿਹੇ ਲਗ ਰਹੇ ਸਨ।੧੭੧।

ਉਸ ਵਿਚ ਝੰਡੇ ਬ੍ਰਿਛਾਂ ਵਾਂਗ ਇਸ ਤਰ੍ਹਾਂ ਰੁੜ੍ਹੇ ਜਾ ਰਹੇ ਸਨ ਜਿਸ ਤਰ੍ਹਾਂ ਬਿਨਾ ਪਤਿਆਂ ਦੇ ਡੰਡੇ ਰੜ੍ਹਦੇ ਜਾ ਰਹੇ ਸਨ। ਕਿਤੇ ਉਸ ਵਿਚ ਕਟੇ ਹੋਏ ਛਤ੍ਰ ਵਹਿ ਰਹੇ ਸਨ। ਝਗ ਇੰਜ ਲਗ ਰਹੀ ਸੀ ਮਾਨੋ ਫਟੇ ਹੋਏ ਬਸਤ੍ਰ ਪਾਣੀ ਵਿਚ (ਰੁੜ੍ਹ ਰਹੇ ਹੋਣ)।੧੭੨।

ਕਿਤੇ ਕਟੀ ਹੋਈ ਬਾਂਹ ਇਸ ਤਰ੍ਹਾਂ ਰੁੜ੍ਹੀ ਜਾ ਰਹੀ ਸੀ, ਮਾਨੋ ਸ਼ਿਵ ('ਪੰਚ ਬਕ੍ਰਤਾਨ') ਦੇ ਸੱਪ ਹੋਣ। ਕਿਤੇ ਘੋੜ ਚੜ੍ਹੇ ਸੂਰਮੇ ਮਾਰੇ ਹੋਏ ਰੁੜ੍ਹ ਰਹੇ ਸਨ, ਜਿਵੇਂ ਮਸ਼ਕਾਂ ('ਸਨਾਹੀਨ') ਉਪਰ ਸਵਾਰ ਹੋਏ (ਵਿਅਕਤੀ) ਪਾਰ ਜਾ ਰਹੇ ਸਨ।੧੭੩।

ਕਹੂੰ ਖੋਲ ਖੰਡੇ ਬਹੇ ਜਾਤ ਮਾਰੇ। ਮਨੋ ਏਕਠੇ ਕਛ ਮਛ ਹ੍ਵੈ ਪਧਾਰੇ।
ਤਹਾ ਪਾਗ ਛੂਟੇ ਬਹੇ ਜਾਤ ਐਸੇ। ਮਨੋ ਤੀਸ ਬ੍ਯਾਮਾਨ ਕੇ ਨਾਗ ਜੈਸੇ। ੧੭੪।

ਝਖੀ ਝੁੰਡ ਜਾ ਮੈ ਕਟਾਰੀ ਬਿਰਾਜੈ। ਲਖੇ ਖਿੰਗ ਬਾਕੇ ਬਲੀ ਨਾਗ ਲਾਜੈ।
ਕਹੂੰ ਚਰਮ ਕਾਟੇ ਗਿਰੇ ਸਸਤ੍ਰ ਅਸਤ੍ਰੈ। ਕਹੂੰ ਬੀਰ ਬਾਜੀ ਬਹੇ ਜਾਤ ਬਸਤ੍ਰੈ। ੧੭੫।

ਹਲਾਚਾਲ ਕੈ ਕੈ ਹਠੀ ਦੈਤ ਢੂਕੇ। ਚਹੂੰ ਓਰ ਗਾਜੇ ਮਹਾ ਕਾਲ ਜੂ ਕੇ।
ਕਿਤੇ ਕੋਪ ਕੈ ਸਸਤ੍ਰ ਅਸਤ੍ਰੈ ਚਲਾਵੈ। ਕਿਤੇ ਸੰਖ ਔ ਭੀਮ ਭੇਰੀ ਬਜਾਵੈ। ੧੭੬।

ਮਹਾ ਫੂਲਿ ਫੀਲੀ ਨਗਾਰੇ ਬਜੈ ਕੈ। ਚਲੇ ਦੁੰਦਭੀ ਤਾਜਿਯੋ ਕੇ ਸੁਨੈ ਕੈ।
ਮਚੇ ਕੋਪ ਕੈ ਸੁ ਉਸਟੀ ਦਮਾਮੇ। ਮਨੋ ਬਾਜ ਟੂਟੇ ਲਖੇ ਲਾਲ ਤਾਮੇ। ੧੭੭।

ਕਿਤੇ ਬੀਰ ਬਾਕੇ ਧਰੇ ਲਾਲ ਬਾਨੇ। ਕਿਤੇ ਸ੍ਯਾਮ ਔ ਸੇਤ ਕੀਨੇ ਨਿਸਾਨੇ।
ਕਿਤੇ ਹਰਤਿ ਯੌ ਪੀਤ ਬਾਨੇ ਸੁਹਾਏ। ਹਠੀ ਚੁੰਗ ਬਾਧੇ ਚਲੇ ਖੇਤ ਆਏ। ੧੭੮।

ਕਿਤੇ ਢਾਲ ਢਾਪੈ ਕਿਤੇ ਚੋਟ ਓਟੈ। ਸਭੈ ਆਨਿ ਜੂਝੈ ਭਜੈ ਕੋਟ ਕੋਟੈ।
ਕਿਤੇ ਸੂਲ ਔ ਸੈਹਥੀ ਖਿੰਗ ਖੇਲੈ। ਕਿਤੇ ਪਾਸ ਔ ਪਰਸ ਲੈ ਪਾਵ ਪੇਲੈ। ੧੭੯।

ਕਿਤੇ ਪਾਖਰੈ ਡਾਰਿ ਕੈ ਤਾਜਿਯੋ ਪੈ। ਚੜੈ ਚਾਰੁ ਜਾਮੈ ਕਿਤੇ ਬਾਜਿਯੋ ਪੈ।
ਕਿਤੇ ਮਦ ਦੰਤੀਨਿਯੋ ਪੈ ਬਿਰਾਜੈ। ਮਨੋ ਬਾਰਣੇਸੇ ਚੜੇ ਇੰਦ੍ਰ ਲਾਜੈ। ੧੮੦।

ਕਿਤੇ ਖਚਰਾਰੋਹ ਬੈਰੀ ਬਿਰਾਜੈ। ਕਿਤੇ ਗਰਧਭੈ ਪੈ ਚੜੇ ਸੂਰ ਗਾਜੈ।
ਕਿਤੇ ਦਾਨਵੌ ਪੈ ਚੜੇ ਦੈਤ ਭਾਰੇ। ਚਹੂੰ ਓਰ ਗਾਜੇ ਸੁ ਦੈ ਕੈ ਨਗਾਰੇ। ੧੮੧।

ਕਿਤੇ ਮਾਹਿਖੀ ਪੈ ਚੜੇ ਦੈਤ ਢੂਕੇ। ਕਿਤੇ ਸੂਕਰਾ ਸ੍ਵਾਰ ਹ੍ਵੈ ਆਨਿ ਝੂਕੇ।
ਕਿਤੇ ਦਾਨਵੋ ਪੈ ਚੜੇ ਦੈਤ ਭਾਰੇ। ਚਹੂੰ ਓਰ ਤੇ ਮਾਰ ਮਾਰੈ ਪੁਕਾਰੈ। ੧੮੨।

ਕਿਤੇ ਸਰਪ ਅਸਵਾਰ ਹੈ ਕੈ ਸਿਧਾਏ। ਕਿਤੇ ਸ੍ਵਾਰ ਬਘ੍ਯਾਰ ਹ੍ਵੈ ਦੁਸਟ ਆਏ।
ਕਿਤੇ ਚੀਤਿਯੌ ਪੈ ਚੜੇ ਕੋਪ ਕੈ ਕੈ। ਕਿਤੇ ਚੀਤਰੋ ਪੈ ਚੜੇ ਤੇਜ ਤੈ ਕੈ। ੧੮੩।

ਕਿਤੇ ਚਾਕਚੁੰਧ੍ਰ ਚੜੇ ਕਾਕ ਬਾਹੀ। ਅਨੂਹਾਨ ਕੌ ਸ੍ਵਾਰ ਕੇਤੇ ਸਿਪਾਹੀ।
ਕਿਤੇ ਬੀਰ ਬਾਨੀ ਚੜੇ ਬ੍ਰਿਧ ਗਿਧੈ। ਮਨੋ ਧ੍ਯਾਨ ਲਾਗੇ ਲਸੈ ਸੁਧ ਸਿਧੈ। ੧੮੪।

ਕਿਤੇ (ਟੁੱਟੇ ਹੋਏ) ਖੰਡੇ ਅਤੇ ਮਿਆਨ (ਇਸ ਤਰ੍ਹਾਂ) ਵਹੇ ਜਾ ਰਹੇ ਸਨ, ਮਾਨੋ ਕੱਛ ਅਤੇ ਮੱਛ ਇਕੱਠੇ ਹੋ ਕੇ ਰੁੜ੍ਹੇ ਜਾ ਰਹੇ ਹੋਣ। ਉਥੇ ਖੁਲ੍ਹੀਆਂ ਹੋਈਆਂ ਪਗੜੀਆਂ ਇਸ ਤਰ੍ਹਾਂ ਰੁੜ੍ਹਦੀਆਂ ਜਾ ਰਹੀਆਂ ਸਨ, ਮਾਨੋ ਤੀਹ ਬਿਆਮਾਨ (ਦੋ ਗਜ਼ਾਂ ਦੀ ਲੰਬਾਈ ਦਾ ਮਾਨ) ਲੰਬੇ ਸੱਪ ਹੋਣ।੧੭੪।

ਉਸ ਵਿਚ ਕਟਾਰਾਂ ਮੱਛਲੀਆਂ ਦੇ ਝੁੰਡ ਵਰਗੀਆਂ ਸ਼ੋਭਦੀਆਂ ਸਨ। ਬਾਂਕਿਆਂ ਘੋੜਿਆਂ ਨੂੰ ਵੇਖ ਕੇ ਬਲਵਾਨ ਨਾਗ ਵੀ ਲਜਾਉਂਦੇ ਸਨ। ਕਿਤੇ ਢਾਲਾਂ ('ਚਰਮ') ਕਟੀਆਂ ਪਈਆਂ ਸਨ ਅਤੇ (ਕਿਤੇ) ਅਸਤ੍ਰ ਅਤੇ ਸ਼ਸਤ੍ਰ ਡਿਗੇ ਪਏ ਸਨ। ਕਿਤੇ ਸੂਰਮੇ ਅਤੇ ਘੋੜੇ ਬਸਤ੍ਰਾਂ ਸਮੇਤ ਰੁੜ੍ਹੇ ਜਾ ਰਹੇ ਸਨ।੧੭੫।

ਹਠੀ ਦੈਂਤ ਹਲਚਲ ਕਰ ਕੇ ਆਣ ਢੁਕੇ ਸਨ ਅਤੇ ਮਹਾ ਕਾਲ ਜੀ ਦੇ ਚੌਹਾਂ ਪਾਸੇ ਗਜਣ ਲਗੇ ਸਨ। ਕਿਤੇ ਕ੍ਰੋਧਿਤ ਹੋ ਕੇ ਅਸਤ੍ਰ ਸ਼ਸਤ੍ਰ ਚਲਾ ਰਹੇ ਸਨ ਅਤੇ ਕਿਤੇ ਸੰਖ ਅਤੇ ਵੱਡੀਆਂ ਭੇਰੀਆਂ ਵਜਾ ਰਹੇ ਸਨ।੧੭੬।

ਮਹਾਵਤ ('ਫੀਲੀ') ਬਹੁਤ ਪ੍ਰਸੰਨ ਹੋ ਕੇ ਨਗਾਰੇ ਵਜਾ ਰਹੇ ਸਨ ਅਤੇ ਘੋੜਿਆਂ ਉਤੇ ਕਸੇ ਨਗਾਰੇ (ਵਜਾ ਕੇ) ਸੁਣਾਈ ਜਾ ਰਹੇ ਸਨ। ਊਠਾਂ ਉਤੇ ਬੰਨ੍ਹੇ ਨਗਾਰੇ ਕ੍ਰੋਧ ਸਹਿਤ ਵਜਾਏ ਜਾ ਰਹੇ ਸਨ, ਮਾਨੋ ਲਾਲ (ਮਾਸ ਦੀ) ਖ਼ੁਰਾਕ ਨੂੰ ਵੇਖ ਕੇ ਬਾਜ਼ ਟੁਟ ਕੇ ਪੈ ਰਹੇ ਹੋਣ।੧੭੭।

ਕਿਤੇ ਬਾਂਕੇ ਸੂਰਮਿਆਂ ਨੇ ਲਾਲ ਬਾਣੇ ਧਾਰੇ ਹੋਏ ਸਨ। ਕਿਤੇ ਸਫ਼ੈਦ ਅਤੇ ਕਾਲੇ ਰੰਗ ਦੇ ਨਿਸ਼ਾਨ (ਝੰਡੇ) ਬਣਾਏ ਹੋਏ ਸਨ। ਕਿਤੇ ਹਰੇ ਅਤੇ ਪੀਲੇ ਬਾਣੇ ਇਸ ਤਰ੍ਹਾਂ ਸ਼ੋਭਾਇਮਾਨ ਸਨ, ਮਾਨੋ ਜੁਟ ਬੰਨ੍ਹ ਕੇ ਹਠੀ ਸੂਰਮੇ ਯੁੱਧ ਖੇਤਰ ਵਿਚ ਆ ਗਏ ਹੋਣ।੧੭੮।

ਕਿਤੇ ਢਾਲਾਂ ਨਾਲ ਢਕਿਆ ਜਾ ਰਿਹਾ ਸੀ ਅਤੇ ਕਿਤੇ ਚੋਟ ਤੋਂ ਓਟ ਲਈ ਜਾ ਰਹੀ ਸੀ। ਸਾਰੇ ਆ ਕੇ ਜੂਝ ਰਹੇ ਸਨ ਅਤੇ ਬਹੁਤ ਸਾਰੇ ਭਜੀ ਜਾ ਰਹੇ ਸਨ। ਕਿਤੇ ਤ੍ਰਿਸ਼ੂਲਾਂ ਅਤੇ ਸੈਹਥੀਆਂ ਨਾਲ ਘੋੜਿਆਂ (ਉਪਰ ਚੜ੍ਹ ਕੇ) ਯੁੱਧ ਕ੍ਰੀੜਾ ਕੀਤੀ ਜਾ ਰਹੀ ਸੀ। ਕਿਤੇ ਪਾਸ (ਫਾਹੀ) ਅਤੇ ਕੁਹਾੜੇ ਲ਼ ਕੇ ਕਦਮਾਂ ਨੂੰ ਅਗੇ ਵਧਾਇਆ ਜਾ ਰਿਹਾ ਸੀ।੧੭੯।

ਕਿਤੇ ਘੋੜਿਆਂ ਉਤੇ ਕਾਠੀਆਂ ਪਾ ਕੇ ਅਤੇ ਕਿਤੇ ਸੁੰਦਰ ਜਾਮਿਆਂ (ਵਿਚ ਸੂਰਮੇ) ਤਾਜ਼ੀਆਂ ਉਪਰ ਚੜ੍ਹ ਕੇ ਜਾ ਰਹੇ ਸਨ। ਕਿਤੇ (ਸੂਰਮੇ) ਮਸਤ ਹਾਥੀਆਂ ਉਤੇ ਬਿਰਾਜ ਰਹੇ ਸਨ, ਮਾਨੋ ਐਰਾਵਤ ਹਾਥੀ ('ਬਾਰਨੇਸੇ') ਉਤੇ ਚੜ੍ਹਿਆ ਇੰਦਰ ਲਜਾ ਰਿਹਾ ਹੋਵੇ।੧੮0।

ਕਿਤੇ ਖਚਰਾਂ ਉਤੇ ਚੜ੍ਹੇ ਵੈਰੀ ਬਿਰਾਜ ਰਹੇ ਸਨ। ਕਿਤੇ ਖੋਤਿਆਂ ਉਤੇ ਚੜ੍ਹੇ ਸੂਰਮੇ ਗਜ ਰਹੇ ਸਨ। ਕਿਤੇ ਦਾਨਵਾਂ ਉਤੇ ਭਾਰੀ ਦੈਂਤ ਚੜ੍ਹੇ ਹੋਏ ਸਨ ਅਤੇ ਨਗਾਰੇ ਵਜਾ ਕੇ ਚੌਹਾਂ ਪਾਸਿਆਂ ਵਿਚ ਗਜ ਰਹੇ ਸਨ।੧੮੧।

ਕਿਤੇ ਝੋਟਿਆਂ ਉਤੇ ਚੜ ਕੇ ਦੈਂਤ ਢੁਕ ਰਹੇ ਸਨ। ਕਿਤੇ ਸੂਰਾਂ ਉਤੇ ਸਵਾਰ ਹੋ ਕੇ (ਦੈਂਤ) ਆ ਡਟੇ ਸਨ। ਕਿਤੇ ਭਾਰੇ ਦੈਂਤ ਦਾਨਵਾਂ ਉਤੇ ਚੜ੍ਹੇ ਹੋਏ ਸਨ ਅਤੇ ਚੌਹਾਂ ਪਾਸਿਆਂ ਤੋਂ 'ਮਾਰੋ ਮਾਰੋ' ਪੁਕਾਰ ਰਹੇ ਸਨ।੧੮੨।

ਕਿਤੇ ਦੁਸ਼ਟ (ਵੈਰੀ) ਸੱਪਾਂ ਉਤੇ ਸਵਾਰ ਹੋ ਕੇ ਅਤੇ ਕਿਤੇ ਬਘਿਆੜਾਂ ਉਤੇ ਚੜ੍ਹ ਕੇ ਆਏ ਸਨ। ਕਿਤੇ ਕ੍ਰੋਧਿਤ ਹੋਏ ਚੀਤਿਆਂ ਉਤੇ ਚੜ੍ਹ ਕੇ ਅਤੇ ਕਿਤੇ ਤੱਤੇ ਹੋ ਕੇ ਚੀਤਲਾਂ (ਮ੍ਰਿਗਾਂ) ਉਤੇ ਸਵਾਰ ਹੋ ਕੇ ਆ ਪਹੁੰਚੇ ਸਨ।੧੮੩।

ਕਿਤੇ ਛਛੂੰਦਰ ਕਾਂਵਾਂ ਉਪਰ ਚੜ੍ਹੇ ਹੋਏ ਚਲ ਰਹੇ ਸਨ ਅਤੇ ਕਿਤਨੇ ਸਿਪਾਹੀ ਅਠੂਇਆਂ ਉਤੇ ਸਵਾਰ ਸਨ। ਕਿਤੇ ਪ੍ਰਮੁਖ ਸੂਰਮੇ ਵੱਡੀਆਂ ਗਿੱਧਾਂ ਉਤੇ ਚੜ੍ਹੇ ਹੋਏ ਸਨ। (ਇੰਜ ਪ੍ਰਤੀਤ ਹੁੰਦੇ ਸਨ) ਮਾਨੋ ਸ਼ੁੱਧ ਸਿੱਧ ਸਮਾਧੀ ਲਗਾ ਕੇ ਸ਼ੋਭਦੇ ਹੋਣ।੧੮੪।

ਹਠੀ ਬਧਿ ਗੋਪਾ ਗੁਲਿਤ੍ਰਾਨ ਬਾਕੇ। ਬਰਜੀਲੇ ਕਟੀਲੇ ਹਠੀਲੇ ਨਿਸਾਂਕੇ।
ਮਹਾ ਜੁਧ ਮਾਲੀ ਭਰੇ ਕੋਪ ਭਾਰੇ। ਚਹੂੰ ਓਰ ਤੈ ਅਭ੍ਰ ਜ੍ਯੋ ਚੀਤਕਾਰੇ। ੧੮੫।

ਬਡੇ ਦਾਤ ਕਾਢੇ ਚਲੇ ਕੋਪਿ ਭਾਰੇ। ਲਹੇ ਹਾਥ ਮੈ ਪਬ ਪੜ੍ਰੀ ਉਪਾਰੇ।
ਕਿਤੇ ਸੂਲ ਸੈਥੀ ਸੂਆ ਹਾਥ ਲੀਨੇ। ਮੰਡੇ ਆਨਿ ਮਾਰੂ ਮਹਾ ਰੋਸ ਕੀਨੇ। ੧੮੬।

ਹਠੀ ਹਾਕ ਹਾਕੈ ਉਠਾਵੈ ਤੁਰੰਗੈ। ਮਹਾ ਬੀਰ ਬਾਕੇ ਜਗੇ ਜੋਰ ਜੰਗੈ।
ਸੂਆ ਸਾਂਗ ਲੀਨੇ ਅਤਿ ਅੜ੍ਰੀ ਧਰਤ੍ਰੀ। ਮਚੇ ਆਨਿ ਕੈ ਕੈ ਛਕੇ ਛੋਭ ਛਤ੍ਰੀ। ੧੮੭।

ਕਹੂੰ ਬੀਰ ਬੀਰੈ ਲਰੈ ਸਸਤ੍ਰਧਾਰੀ। ਮਨੋ ਕਾਛ ਕਾਛੇ ਨਚੈ ਨ੍ਰਿਤਕਾਰੀ।
ਕਹੂੰ ਸੂਰ ਸਾਂਗੈ ਪੁਐ ਭਾਤਿ ਐਸੇ। ਚੜੈ ਬਾਸ ਬਾਜੀਗਰੈ ਜ੍ਵਾਨ ਜੈਸੇ। ੧੮੮।

ਕਹੂੰ ਅੰਗ ਭੰਗੈ ਗਿਰੇ ਸਸਤ੍ਰ ਅਸਤ੍ਰੈ। ਕਹੂੰ ਬੀਰ ਬਾਜੀਨ ਕੇ ਬਰਮ ਬਸਤ੍ਰੈ।
ਕਹੂੰ ਟੋਪ ਟਾਂਕੇ ਗਿਰੇ ਟੋਪ ਟੂਟੇ। ਕਹੂੰ ਬੀਰ ਅਭ੍ਰਾਨ ਕੀ ਭਾਤਿ ਫੂਟੇ। ੧੮੯।

*ਚੌਪਈ*

ਇਹ ਬਿਧਿ ਬੀਰ ਖੇਤ ਬਿਕਰਾਲਾ। ਮਾਚਤ ਭਯੋ ਆਨਿ ਤਿਹ ਕਾਲਾ।
ਮਹਾ ਕਾਲ ਕਛੁਹੂ ਤਬ ਕੋਪੇ। ਪੁਹਮੀ ਪਾਵ ਗਾੜ ਕਰਿ ਰੋਪੇ। ੧੯੦।

ਮੋਹਨਾਸਤ੍ਰ ਕੇਤੇ ਮੋਹਿਤ ਕਰਿ। ਬਰੁਣਾਸਤ੍ਰ ਭੇ ਪ੍ਰਾਨ ਕਿਤਨ ਹਰਿ।
ਪਾਵਕਾਸਤ੍ਰ ਭੇ ਅਧਿਕ ਜਰਾਏ। ਅਮਿਤ ਸੁਭਟ ਮ੍ਰਿਤ ਲੋਕ ਪਠਾਏ। ੧੯੧।

ਜਾ ਪਰ ਮਹਾ ਕਾਲ ਅਸਿ ਝਾਰਾ। ਏਕ ਸੁਭਟ ਤੇ ਦ੍ਵੈ ਕਰਿ ਡਾਰਾ।
ਜੌ ਦ੍ਵੈ ਨਰ ਪਰ ਟੁਕ ਅਸਿ ਧਰਾ। ਚਾਰਿ ਟੂਕ ਤਿਨ ਦ੍ਵੈ ਕੈ ਕਰਾ। ੧੯੨।

ਕੇਤਿਕ ਪਰੇ ਸੁਭਟ ਬਿਲਲਾਹੀ। ਜੰਬੁਕ ਗਿਧ ਮਾਸੁ ਲੈ ਜਾਹੀ।
ਭੈਰਵ ਆਨਿ ਦੁਹੂੰ ਭਭਕਾਰੈ। ਕਹੂੰ ਮਸਾਨ ਕਿਲਕਟੀ ਮਾਰੈ। ੧੯੩।

ਕੇਤਿਕ ਸੁਭਟ ਆਨਿ ਹੀ ਢੂਕੈ। ਮਾਰਹਿ ਮਾਰਿ ਦਸੋ ਦਿਸਿ ਕੂਕੈ।
ਮਹਾ ਕਾਲ ਪਰ ਜੇ ਬ੍ਰਿਣ ਕਰਹੀ। ਕੁੰਠਤ ਹੋਇ ਧਰਨਿ ਗਿਰ ਪਰਹੀ। ੧੯੪।

ਬਹੁਰਿ ਕੋਪ ਕਰਿ ਅਸੁਰ ਅਪਾਰਾ।ਅ ਮਹਾ ਕਾਲ ਕਹ ਕਰਤ ਪ੍ਰਹਾਰਾ।
ਤੇ ਵੈ ਏਕ ਰੂਪ ਹ੍ਵੈ ਜਾਹੀ। ਮਹਾ ਕਾਲ ਕੇ ਮਧ੍ਯ ਸਮਾਹੀ। ੧੯੫।

ਹਠੀ ਸੂਰਮਿਆਂ ਨੇ ਗੋਪਾ ਅਤੇ ਉਂਗਲੀਆਂ ਨੂੰ ਢਕਣ ਵਾਲੇ ਲੋਹੇ ਦੇ ਦਸਤਾਨੇ (‘ਗੁਲਿਤ੍ਰਾਨ’) ਧਾਰਨ ਕੀਤੇ ਹੋਏ ਸਨ। (ਉਹ ਬਹੁਤ) ਕਠੋਰ, ਕਟਣ ਵਾਲੇ, ਹਠ ਵਾਲੇ ਅਤੇ ਨਿਡਰ ਸਨ। ਉਹ ਮਹਾ ਯੁੱਧ ਨੂੰ ਮੰਡਣ ਵਾਲੇ ਅਤੇ ਕ੍ਰੋਧ ਨਾਲ ਬਹੁਤ ਭਰੇ ਹੋਏ (ਯੋਧੇ) ਚੌਹਾਂ ਪਾਸਿਆਂ ਤੋਂ ਬਦਲ ਵਾਂਗ ਗਜ ਰਹੇ ਸਨ।੧੮੫।

ਵੱਡੇ ਦੰਦ ਕਢ ਕੇ ਅਤੇ ਖ਼ੂਬ ਰੋਹ ਵਿਚ ਆ ਕੇ (ਉਨ੍ਹਾਂ ਨੇ) ਹੱਥ ਵਿਚ ਪਰਬਤ ਅਤੇ ਬ੍ਰਿਛ (‘ਪਤ੍ਰੀ’) ਪੁਟ ਕੇ ਲਏ ਹੋਏ ਸਨ। ਕਿਤੇ ਹੱਥ ਵਿਚ ਤ੍ਰਿਸ਼ੂਲ, ਸੈਹਥੀ ਅਤੇ ਭਾਲੇ (‘ਸੂਆ’) ਲਏ ਹੋਏ ਸਨ ਅਤੇ ਬਹੁਤ ਅਧਿਕ ਕ੍ਰੋਧ ਕਰ ਕੇ ਭਿਆਨਕ ਯੁੱਧ ਮਚਾ ਦਿੱਤਾ ਸੀ।੧੮੬।

ਹਠੀ ਯੋਧੇ ਘੋੜਿਆਂ ਨੂੰ ਹਿਕ ਹਿਕ ਕੇ ਉਤੇਜਿਤ ਕਰ ਰਹੇ ਸਨ ਅਤੇ ਬਾਂਕੇ ਮਹਾਬੀਰ ਯੁੱਧ ਕਰਨ ਲਈ ਸਚੇਤ ਹੋ ਰਹੇ ਸਨ। ਬਹੁਤ ਸਾਰੇ ਭਾਲਿਆਂ, ਸਾਂਗਾਂ ਅਤੇ ਅਸਤ੍ਰਾਂ ਨੂੰ ਧਾਰਨ ਕਰਨ ਵਾਲੇ ਛਤ੍ਰੀ ਸੂਰਮੇ ਗੁੱਸੇ ਵਿਚ ਆ ਕੇ ਯੁੱਧ-ਭੂਮੀ ਵਿਚ ਆ ਡਟੇ ਸਨ।੧੮੭।

ਕਿਤੇ ਸ਼ਸਤ੍ਰਧਾਰੀ ਸੂਰਮੇ ਸੂਰਮਿਆਂ ਨਾਲ ਲੜ ਰਹੇ ਸਨ। (ਇੰਜ ਲਗਦਾ ਸੀ) ਮਾਨੋ (ਨਟਾਂ ਵਾਂਗ) ਸੂਰਮੇ ਸਜ ਧਜ ਕੇ ਨਾਚ ਨਚ ਰਹੇ ਹੋਣ। ਕਿਤੇ ਸੂਰਮੇ ਸਾਂਗਾਂ ਵਿਚ ਇਸ ਤਰ੍ਹਾਂ ਪਰੁਚੇ ਹੋਏ ਸਨ ਜਿਵੇਂ ਬਾਜੀਗਰਾਂ ਵਾਂਗ ਜਵਾਨ ਬਾਂਸ ਉਤੇ ਚੜ੍ਹੇ ਹੋਏ ਹਨ।੧੮੮।

ਕਿਤੇ ਅੰਗ ਟੁਟੇ ਹੋਏ ਪਏ ਹਨ ਅਤੇ ਕਿਤੇ ਅਸਤ੍ਰ ਅਤੇ ਸ਼ਸਤ੍ਰ ਡਿਗੇ ਹੋਏ ਸਨ। ਕਿਤੇ ਸੂਰਮਿਆਂ ਅਤੇ ਘੋੜਿਆਂ ਦੇ ਕਵਚ ਅਤੇ ਬਸਤ੍ਰ (ਪਏ ਹੋਏ ਸਨ)। ਕਿਤੇ (ਸਿਰਾਂ ਉਤੇ) ਪਾਏ ਟੋਪ (ਅਤੇ ਮੱਥੇ ਉਤੇ ਲਗਾਏ ਲੋਹੇ ਦੇ) ਟਿੱਕੇ ਟੁਟ ਕੇ ਡਿਗ ਪਏ ਸਨ ਅਤੇ ਕਿਤੇ ਸੂਰਮੇ ਬਦਲਾਂ ਵਾਂਗ ਫਟੇ ਪਏ ਸਨ।੧੮੯।

*ਚੌਪਈ*

ਇਸ ਤਰ੍ਹਾਂ ਦਾ ਉਸ ਸਮੇਂ ਉਥੇ ਭਿਆਨਕ ਯੁੱਧ ਸ਼ੁਰੂ ਹੋ ਗਿਆ। ਤਦ ਮਹਾ ਕਾਲ ਬਹੁਤ ਰੋਹ ਵਿਚ ਆਏ ਅਤੇ ਭੂਮੀ ਉਤੇ ਚੰਗੀ ਤਰ੍ਹਾਂ ਪੈਰ ਗਡ ਕੇ ਜਮਾ ਲਏ।੧੯੦।

ਮੋਹਨ ਅਸਤ੍ਰ ਨਾਲ ਕਈਆਂ ਨੂੰ ਮੋਹਿਤ (ਬੇਸੁੱਧ) ਕਰ ਦਿੱਤਾ ਅਤੇ ਵਰੁਣ ਅਸਤ੍ਰ ਨਾਲ ਕਿਤਨਿਆਂ ਦੇ ਪ੍ਰਾਣ ਹਰ ਲਏ। ਅਗਨ ਅਸਤ੍ਰ ਛਡ ਕੇ ਬਹੁਤ ਸਾਰੇ (ਸੂਰਮਿਆਂ) ਨੂੰ ਸਾੜ ਦਿੱਤਾ। ਬੇਸ਼ੁਮਾਰ ਯੋਧਿਆਂ ਨੂੰ ਯਮ-ਲੋਕ ਪਹੁੰਚਾ ਦਿੱਤਾ।੧੯੧।

ਜਿਸ ਉਤੇ ਮਹਾ ਕਾਲ ਨੇ ਤਲਵਾਰ ਦਾ ਵਾਰ ਕੀਤਾ, (ਉਸ) ਯੋਧੇ ਨੂੰ ਇਕ ਤੋਂ ਦੋ ਕਰ ਦਿੱਤਾ (ਅਰਥਾਤ--ਦੋ ਟੋਟੇ ਕਰ ਦਿੱਤੇ)। ਜੇ ਦੋ ਟੁਕੜੇ ਹੋਏ ਬੰਦਿਆਂ ਉਤੇ ਥੋੜੀ ਜਿੰਨੀ ਤਲਵਾਰ ਚਲਾਈ ਤਾਂ ਉਨ੍ਹਾਂ ਦੇ ਦੋ ਤੋਂ ਚਾਰ ਟੁਕੜੇ ਕਰ ਦਿੱਤੇ।੧੯੨।

ਕਿਤਨੇ ਹੀ ਸੂਰਮੇ ਵਿਰਲਾਪ ਕਰ ਰਹੇ ਸਨ। (ਉਨ੍ਹਾਂ ਦਾ) ਮਾਸ ਗਿਦੜ ਅਤੇ ਗਿੱਧਾਂ ਲੈ ਜਾ ਰਹੀਆਂ ਸਨ। ਕਿਤੇ ਭੈਰੋ ਆ ਕੇ ਭਭਕਾਰ ਰਿਹਾ ਸੀ ਅਤੇ ਕਿਤੇ ਮਸਾਨ (ਪ੍ਰੇਤ) ਕਿਲਕਾਰੀਆਂ ਮਾਰ ਰਹੇ ਸਨ।੧੯੩।

ਕਿਤਨੇ ਹੀ ਸੂਰਮੇ ਫਿਰ ਆਣ ਢੁਕੇ ਸਨ ਅਤੇ ਦਸਾਂ ਦਿਸ਼ਾਵਾਂ ਵਿਚ ‘ਮਾਰੋ ਮਾਰੋ’ ਕੂਕ ਰਹੇ ਸਨ। ਜੋ ਵੀ (ਹਥਿਆਰ) ਮਹਾ ਕਾਲ ਨੂੰ ਘਾਇਲ ਕਰਦਾ ਸੀ, ਉਹ ਖੁੰਢਾ ਹੋ ਕੇ ਧਰਤੀ ਉਤੇ ਡਿਗ ਪੈਂਦਾ ਸੀ।੧੯੪।

ਬੇਸ਼ੁਮਾਰ ਦੈਂਤ ਕ੍ਰੋਧ ਕਰ ਕੇ ਫਿਰ ਮਹਾ ਕਾਲ ਉਤੇ ਵਾਰ ਕਰ ਰਹੇ ਸਨ। ਉਹ ਉਸ ਮਹਾ ਕਾਲ ਨਾਲ ਇਕ ਰੂਪ ਹੀ ਹੋ ਜਾਂਦੇ ਸਨ ਅਤੇ ਉਸ ਵਿਚ ਸਮਾ ਜਾਂਦੇ ਸਨ।੧੯੫।

ਜਿਮਿ ਕੋਈ ਬਾਰਿ ਬਾਰਿ ਪਰ ਮਾਰੈ। ਹੋਤ ਲੀਨ ਤਿਹ ਮਾਝ ਸੁਧਾਰੈ।
ਪੁਨਿ ਕੋਈ ਤਾਹਿ ਨ ਸਕਤ ਪਛਾਨੀ। ਆਗਿਲ ਆਹਿ ਕਿ ਮੋਰਾ ਪਾਨੀ। ੧੯੬।

ਇਹ ਬਿਧਿ ਭਏ ਸਸਤ੍ਰ ਜਬ ਲੀਨਾ। ਅਸੁਰਨ ਕੋਪ ਅਮਿਤ ਤਬ ਕੀਨਾ।
ਕਾਪਤ ਅਧਿਕ ਚਿਤ ਮੋ ਗਏ। ਸਸਤ੍ਰ ਅਸਤ੍ਰ ਲੈ ਆਵਤ ਭਏ। ੧੯੭।

ਜ੍ਵਾਲ ਤਜੀ ਕਰਿ ਕੋਪ ਨਿਸਾਚਰ। ਤਿਨ ਤੇ ਭਏ ਪਠਾਨ ਧਨੁਖ ਧਰ।
ਪੁਨਿ ਮੁਖ ਤੇ ਉਲਕਾ ਜੇ ਕਾਢੇ। ਤਾ ਤੇ ਮੁਗਲ ਉਪਜਿ ਭੇ ਠਾਢੇ। ੧੯੮।

ਪੁਨਿ ਰਿਸਿ ਤਨ ਤਿਨ ਸ੍ਵਾਸ ਨਿਕਾਰੇ। ਸੈਯਦ ਸੇਖ ਭਏ ਰਿਸ ਵਾਰੇ।
ਧਾਏ ਸਸਤ੍ਰ ਅਸਤ੍ਰ ਕਰ ਲੈ ਕੈ। ਤਮਕਿ ਤੇਜ ਰਨ ਤੁਰੀ ਨਚੈ ਕੈ। ੧੯੯।

ਖਾਨ ਪਠਾਨ ਢੁਕੇ ਰਿਸਿ ਕੈ ਕੈ। ਕੋਪਿ ਕ੍ਰਿਪਾਨ ਨਗਨ ਕਰ ਲੈ ਕੈ।
ਮਹਾ ਕਾਲ ਕੌ ਕਰਤ ਪ੍ਰਹਾਰਾ। ਏਕ ਨ ਉਪਰਤ ਰੋਮ ਉਪਾਰਾ। ੨00।

ਅਮਿਤ ਖਾਨ ਕਰਿ ਕੋਪ ਸਿਧਾਰੇ। ਮਦ ਕਰਿ ਭਏ ਸਕਲ ਮਤਵਾਰੇ।
ਉਮਡੇ ਅਮਿਤ ਮਲੇਛਨ ਕੇ ਗਨ। ਤਿਨ ਕੇ ਨਾਮ ਕਹਤ ਤੁਮ ਸੌ ਭਨਿ। ੨0੧।

ਨਾਹਰ ਖਾਨ ਝੜਾਝੜ ਖਾਨਾ। ਖਾਨ ਨਿਹੰਗ ਭੜੰਗ ਜੁਆਨਾ।
ਔਰ ਝੜੰਗ ਖਾਨ ਰਨ ਧਾਯੋ। ਅਮਿਤ ਸਸਤ੍ਰ ਕਰ ਲਏ ਸਿਧਾਯੋ। ੨0੨।

ਬੈਰਮ ਖਾਨ ਬਹਾਦੁਰ ਖਾਨਾ। ਬਲਵੰਡ ਖਾਨ ਬਡੋ ਸੁਰ ਗ੍ਯਾਨਾ।
ਰੁਸਤਮ ਖਾਨ ਕੋਪ ਕਰਿ ਚਲੋ। ਲੀਨੇ ਅਮਿਤ ਸੈਨ ਸੰਗ ਭਲੋ। ੨0੩।

ਹਸਨ ਖਾਨ ਹੁਸੈਨ ਖਾਨ ਭਨ। ਖਾਨ ਮੁਹੰਮਦ ਲੈ ਮਲੇਛ ਗਨ।
ਸਮਸ ਖਾਨ ਸਮਸਰੋ ਖਾਨਾ। ਚਲੇ ਪੀਸ ਕਰਿ ਦਾਤ ਜੁਆਨਾ। ੨0੪।

ਆਵਤ ਹੀ ਕੀਏ ਬਾਨ ਪ੍ਰਹਾਰਾ। ਮਹਾ ਕਾਲ ਕਰ ਚਹਤ ਸੰਘਾਰਾ।
ਮਹਾ ਕਾਲ ਸਰ ਚਲਤ ਨਿਹਾਰੇ। ਟੂਕ ਸਹੰਸ੍ਰ ਪ੍ਰਿਥੀ ਕਰਿ ਡਾਰੇ। ੨0੫।

ਡਾਰੇ ਸਤ ਸਤ ਟੂਕ ਪ੍ਰਿਥੀ ਕਰਿ। ਮਹਾ ਕਾਲ ਕਰਿ ਕੋਪ ਅਮਿਤ ਸਰ।
ਇਕ ਇਕ ਸਰ ਤਨ ਬਹੁਰਿ ਪ੍ਰਹਾਰੇ। ਗਿਰੇ ਪਠਾਨ ਸੁ ਭੂਮਿ ਮੰਝਾਰੇ। ੨0੬।

ਕਟਿ ਨਿਹੰਗਕ ਰਾਖਾ ਦ੍ਵੈ ਧਰ। ਮਾਰੇ ਅਮਿਤ ਝੜਾਝੜ ਖਾ ਸਰ।
ਖਾਨ ਭੜੰਗ ਬਹੁਰਿ ਰਨ ਮਾਰੇ। ਦੇਖਤ ਚਾਰਣ ਸਿਧ ਹਜਾਰੇ। ੨0੭।

ਨਾਹਰ ਖਾ ਗੈਰਤ ਖਾ ਮਾਰਾ। ਬਲਵੰਡ ਖਾ ਕਾ ਸੀਸ ਉਤਾਰਾ।
ਸੇਰ ਖਾਨ ਕਟਿ ਤੇ ਕਟਿ ਡਾਰਿਯੋ। ਬੈਰਮ ਖਾ ਗਹਿ ਕੇਸ ਪਛਾਰਿਯੋ। ੨0੮।

ਜਿਵੇਂ ਕੋਈ ਪਾਣੀ ਉਤੇ ਪਾਣੀ ਮਾਰੇ ਤਾਂ ਉਹ ਉਸ ਵਿਚ ਹੀ ਸਮਾ ਜਾਂਦਾ ਹੈ। ਫਿਰ ਕੋਈ ਉਸ ਨੂੰ ਪਛਾਣ ਨਹੀਂ ਸਕਦਾ ਕਿ ਪਹਿਲਾ ਪਾਣੀ ਕਿਹੜਾ ਸੀ ਅਤੇ ਮੇਰਾ ਪਾਣੀ ਕਿਹੜਾ ਹੈ।੧੯੬।

ਇਸ ਤਰ੍ਹਾਂ ਜਦ ਸਾਰੇ ਸ਼ਸਤ੍ਰ (ਮਹਾ ਕਾਲ ਵਿਚ) ਲੀਨ ਹੋ ਗਏ, ਤਦ ਦੈਂਤਾਂ ਨੇ ਬਹੁਤ ਅਧਿਕ ਕ੍ਰੋਧ ਕੀਤਾ। (ਉਹ) ਮਨ ਵਿਚ ਬਹੁਤ ਡਰ ਗਏ ਅਤੇ ਅਸਤ੍ਰ ਅਤੇ ਸ਼ਸਤ੍ਰ ਲੈ ਕੇ ਆ ਗਏ।੧੯੭।

ਦੈਂਤਾਂ ਨੇ ਕ੍ਰੋਧਿਤ ਹੋ ਕੇ (ਮੂੰਹਾਂ ਵਿਚੋਂ) ਅਗਨੀ ਉਗਲੀ, ਉਸ ਤੋਂ ਧਨੁਸ਼ਧਾਰੀ ਪਠਾਨ ਪੈਦਾ ਹੋ ਗਏ। (ਉਨ੍ਹਾਂ ਨੇ) ਫਿਰ ਮੂੰਹ ਤੋਂ ਅੱਗ (ਅੰਗਾਰੇ) ਕਢੀ, ਉਸ ਤੋਂ ਮੁਗ਼ਲ ਪੈਦਾ ਹੋ ਕੇ ਡਟ ਗਏ।੧੯੮।

ਉਨ੍ਹਾਂ ਨੇ ਫਿਰ ਰੋਹ ਵਿਚ ਆ ਕੇ ਸੁਆਸ ਕਢੇ, ਉਨ੍ਹਾਂ ਤੋਂ ਕ੍ਰੋਧੀ ਸੱਯਦ ਅਤੇ ਸ਼ੇਖ ਪੈਦਾ ਹੋ ਗਏ। ਉਹ ਅਸਤ੍ਰ ਅਤੇ ਸ਼ਸਤ੍ਰ ਹੱਥਾਂ ਵਿਚ ਲੈ ਕੇ ਅਤੇ ਘੋੜਿਆਂ ਨੂੰ ਉਕਸਾ ਕੇ ਨਚਾਉਂਦੇ ਹੋਏ ਰਣ-ਭੂਮੀ ਵਿਚ ਧਾ ਕੇ ਪੈ ਗਏ।੧੯੯।

ਖ਼ਾਨ ਅਤੇ ਪਠਾਨ ਕ੍ਰੋਧਵਾਨ ਹੋ ਕੇ ਅਤੇ ਹੱਥ ਵਿਚ ਨੰਗੀਆਂ ਤਲਵਾਰਾਂ ਲ ਕੇ ਆਣ ਢੁਕੇ। ਉਹ ਮਹਾ ਕਾਲ ਉਤੇ ਵਾਰ ਕਰਦੇ ਸਨ, ਪਰ ਉਸ ਦਾ ਇਕ ਵਾਲ ਵੀ ਉਖਾੜ ਨਹੀਂ ਸਕਦੇ ਸਨ।੨੦੦।

ਸ਼ਰਾਬ ਵਿਚ ਪੂਰੀ ਤਰ੍ਹਾਂ ਮਦਹੋਸ਼ ਹੋ ਕੇ ਬੇਸ਼ੁਮਾਰ ਖ਼ਾਨ ਰੋਹ ਵਿਚ ਆ ਕੇ ਚਲ ਪਏ। ਮਲੇਛਾਂ ਦੇ ਅਣਗਿਣਤ (ਸੂਰਮਿਆਂ ਦੇ) ਦਲ ਉਮਡ ਪਏ। ਉਨ੍ਹਾਂ ਦੇ ਨਾਂ ਤੁਹਾਨੂੰ ਦਸਦਾ ਹਾਂ।੨੦੧।

ਨਾਹਰ ਖ਼ਾਨ, ਝੜਾਝੜ ਖ਼ਾਨ, ਨਿਹੰਗ ਖ਼ਾਨ, ਭੜੰਗ (ਖ਼ਾਨ) ਅਤੇ ਝੜੰਗ ਖ਼ਾਨ (ਆਦਿ ਲੜਾਕੇ ਯੋਧੇ) ਆਪਣੇ ਹੱਥਾਂ ਵਿਚ ਬੇਹਿਸਾਬ ਸ਼ਸਤ੍ਰ ਲੈ ਕੇ ਰਣ-ਭੂਮੀ ਵਿਚ ਚੜ੍ਹ ਆਏ।੨੦੨।

ਬੈਰਮ ਖ਼ਾਨ, ਬਹਾਦੁਰ ਖ਼ਾਨ, ਬਲਵੰਡ ਖ਼ਾਨ ਅਤੇ ਰੁਸਤਮ ਖ਼ਾਨ ਆਦਿ ਵੱਡੇ ਸਿਆਣੇ ਦੈਂਤ ਬਹੁਤ ਸਾਰੀ ਸੈਨਾ ਨਾਲ ਲੈ ਕੇ ਰੋਹ ਵਿਚ ਆ ਕੇ ਚਲ ਪਏ।੨੦੩।

ਹਸਨ ਖ਼ਾਨ, ਹੁਸੈਨ ਖ਼ਾਨ, ਮੁਹੰਮਦ ਖ਼ਾਨ, ਸ਼ਮਸ ਖ਼ਾਨ ਅਤੇ ਸਮਸਰੋ ਖ਼ਾਨ ਬਹੁਤ ਸਾਰੀ ਸੈਨਾ ਨਾਲ ਲੈ ਕੇ ਦੰਦ ਪੀਂਹਦੇ ਹੋਏ ਚਲ ਪਏ।੨੦੪।

(ਉਨ੍ਹਾਂ ਨੇ) ਆਉਂਦਿਆਂ ਹੀ ਬਾਣਾਂ ਦੇ ਵਾਰ ਕੀਤੇ। (ਉਹ) ਮਹਾ ਕਾਲ ਨੂੰ ਮਾਰ ਦੇਣਾ ਚਾਹੁੰਦੇ ਸਨ। ਮਹਾ ਕਾਲ ਚਲਦੇ ਹੋਏ ਬਾਣਾਂ ਨੂੰ ਵੇਖਦਾ ਅਤੇ (ਉਨ੍ਹਾਂ ਦੇ) ਹਜ਼ਾਰਾਂ ਟੋਟੇ ਕਰ ਕੇ ਧਰਤੀ ਉਤੇ ਸੁਟ ਦਿੰਦਾ।੨੦੫।

ਮਹਾ ਕਾਲ ਨੇ ਬਹੁਤ ਕ੍ਰੋਧ ਕਰ ਕੇ ਬੇਸ਼ੁਮਾਰ ਬਾਣ ਚਲਾ ਕੇ (ਉਨ੍ਹਾਂ ਤੀਰਾਂ ਨੂੰ) ਸੌ ਸੌ ('ਸਤ, ਸਤ') ਟੋਟੇ ਕਰ ਕੇ ਧਰਤੀ ਉਤੇ ਸੁਟ ਦਿੱਤਾ। ਉਸ (ਮਹਾ ਕਾਲ) ਨੇ ਫਿਰ ਇਕ ਇਕ ਤੀਰ ਚਲਾਇਆ (ਜਿਸ ਨਾਲ ਬਹੁਤ ਸਾਰੇ) ਪਠਾਨ ਧਰਤੀ ਉਤੇ ਡਿਗ ਪਏ।੨੦੬।

(ਉਸ ਨੇ) ਨਿਹੰਗ ਖ਼ਾਨ ਨੂੰ ਦੋ ਹਿੱਸਿਆਂ ਵਿਚ ਕਟ ਕੇ ਰਖ ਦਿੱਤਾ ਅਤੇ ਝੜਾਝੜ ਖ਼ਾਨ ਨੂੰ ਵੀ ਬਹੁਤ ਤੀਰ ਮਾਰੇ। ਫਿਰ ਹਜ਼ਾਰਾਂ ਚਾਰਣਾਂ ਅਤੇ ਸਿੱਧਾਂ ਦੇ ਵੇਖਦੇ ਹੋਇਆਂ ਭੜੰਗ ਖ਼ਾਨ ਨੂੰ ਰਣ-ਖੇਤਰ ਵਿਚ ਮਾਰ ਦਿੱਤਾ।੨੦੭।

ਨਾਹਰ ਖ਼ਾਨ ਅਤੇ ਗੈਰਤ ਖ਼ਾਨ ਨੂੰ ਮਾਰ ਦਿੱਤਾ ਅਤੇ ਬਲਵੰਡ ਖ਼ਾਨ ਦਾ ਸਿਰ ਉਤਾਰ ਦਿੱਤਾ। ਸ਼ੇਰ ਖ਼ਾਨ ਨੂੰ ਲਕ ('ਕਟਿ') ਤੋਂ ਕਟ ਦਿੱਤਾ ਅਤੇ ਬੈਰਮ ਖ਼ਾਨ ਨੂੰ ਵਾਲਾਂ ਤੋਂ ਪਕੜ ਕੇ ਪਛਾੜ ਦਿੱਤਾ।੨੦੮।

ਪੁਨਿ ਕਰਿ ਕੋਪ ਬਹਾਦੁਰ ਖਾਨਾ। ਛਾਡੇ ਤਬੈ ਬਿਸਿਖ ਰਿਸਿ ਨਾਨਾ।
ਮਹਾ ਕਾਲ ਕੁਪ ਬਾਨ ਪ੍ਰਹਾਰੋ। ਗਿਰਿਯੋ ਕਹਾ ਲੌ ਲਰੈ ਬਿਚਾਰੋ। ੨੦੯।

ਇਹ ਬਿਧਿ ਹਨੀ ਪਠਾਨੀ ਸੈਨਾ। ਮੁਗਲਨ ਪਰਾ ਮਧਿ ਕਛੁ ਭੈ ਨਾ।
ਛਿਨਕਿਕ ਮੋ ਬਹੁ ਸੁਭਟ ਗਿਰਾਏ। ਜਾਨੁ ਇੰਦ੍ਰ ਪਰਬਤ ਸੇ ਘਾਏ। ੨੧੦।

ਬੈਰਮ ਬੇਗ ਮੁਗਲ ਕੌ ਮਾਰਾ। ਯੂਸਫ ਖਾ ਕਟਿ ਤੇ ਕਟਿ ਡਾਰਾ।
ਤਾਹਿਰ ਬੇਗ ਟਿਕਾ ਸੰਗ੍ਰਾਮਾ। ਅੰਤ ਗਿਰਿਯੋ ਭਿਰਿ ਕੈ ਦ੍ਵੈ ਜਾਮਾ। ੨੧੧।

ਨੂਰਮ ਬੇਗ ਬਹੁਰਿ ਰਿਸਿ ਮਾਰਿਯੋ। ਆਦਿਲ ਬੇਗਹਿ ਬਹੁਰਿ ਪ੍ਰਜਾਰਿਯੋ।
ਤ੍ਰਾਸਿਤ ਭਈ ਮਲੇਛੀ ਸੈਨਾ। ਆਯੁਧ ਸਕਾ ਹਾਥ ਕੋਈ ਲੈ ਨਾ। ੨੧੨।

ਭਜੇ ਪਠਾਨ ਮੁਗਲ ਹੂੰ ਭਾਜੇ। ਸੈਯਦ ਆਨਿ ਦਸੌ ਦਿਸਿ ਗਾਜੇ।
ਫਿਰੇ ਪਠਾਨ ਬਿਮਨ ਜੇ ਭਏ। ਬਹੁਰਿ ਧਨੁਖ ਟੰਕੋਰਤ ਗਏ। ੨੧੩।

ਆਵਤ ਹੀ ਹੁਸੈਨ ਖਾ ਜੂਝਾ। ਹਸਨ ਖਾਨ ਸਨਮੁਖ ਹ੍ਵੈ ਲੂਝਾ।
ਬਹੁਰਿ ਮੁਹੰਮਦ ਖਾ ਲਰਿ ਮਰਿਯੋ। ਜਾਨਕ ਸਲਭ ਦੀਪ ਮਹਿ ਪਰਿਯੋ। ੨੧੪।

ਸੈਦ ਹੁਸੈਨ ਕੋਪ ਕਰਿ ਗਰਜੋ। ਜਾਫਰ ਸੈਦ ਰਹਾ ਨਹਿ ਬਰਜੋ।
ਲੋਹ ਪ੍ਰਜੰਤ ਬਾਨ ਤਨਿ ਮਾਰੇ। ਭਏ ਲੀਨ ਨਹਿ ਬਹੁਰਿ ਨਿਹਾਰੇ। ੨੧੫।

ਬਹੁਰੋ ਅਮਿਤ ਕੋਪ ਕਹ ਕਰਿ ਕੈ। ਛਾਡੇ ਬਿਸਿਖ ਧਨੁਖ ਕੌ ਧਰਿ ਕੈ।
ਛੂਟਤ ਭਏ ਸਲਭ ਕੀ ਜਿਮਿ ਸਰ। ਲੀਨ ਭਏ ਨਹਿ ਲਖੇ ਦ੍ਰਿਗਨ ਕਰਿ। ੨੧੬।

ਇਹ ਬਿਧਿ ਮਾਰਿ ਸੈਯਦੀ ਸੈਨਾ। ਸੇਖ ਫੌਜ ਭਾਜੀ ਬਿਨੁ ਚੈਨਾ।
ਮਹਾ ਕਾਲ ਜਬ ਭਜੇ ਨਿਹਾਰੇ। ਬਿਸਿਖ ਕੋਪ ਨਹਿ ਤਾਹਿ ਪ੍ਰਹਾਰੇ। ੨੧੭।

ਬਹੁਰੌਂ ਭਿਰੇ ਸੇਖ ਭਰਿ ਲਾਜਾ। ਲੈ ਲੈ ਸਸਤ੍ਰ ਅਸਤ੍ਰ ਸਭ ਸਾਜਾ।
ਜਿਮਿ ਮ੍ਰਿਗ ਬਧ ਮ੍ਰਿਗਪਤਿ ਕੌ ਤਕਹੀ। ਝਖਿ ਝਖਿ ਗਿਰਤ ਮਾਰਿ ਨਹਿ ਸਕਹੀ। ੨੧੮।

ਸੇਖ ਫਰੀਦ ਹਨਾ ਤਤਕਾਲਾ। ਸੇਖ ਉਜੈਨ ਹਨਾ ਬਿਕਰਾਲਾ।
ਸੇਖ ਅਮਾਨੁਲਹ ਪੁਨਿ ਮਾਰਿਯੋ। ਸੇਖ ਵਲੀ ਕੋ ਸੈਨ ਸੰਘਾਰਿਯੋ। ੨੧੯।

ਤਿਲ ਤਿਲ ਪਾਇ ਸੁਭਟ ਕਹੂੰ ਕਰੇ। ਚਰਮ ਬਰਮ ਰਨ ਮੋ ਕਹੂੰ ਝਰੇ।
ਭਖਿ ਭਖਿ ਉਠੈ ਸੁਭਟ ਕਹੂੰ ਕ੍ਰੁਧਾ। ਦਾਰੁਣ ਮਚਿਯੋ ਐਸ ਤਹ ਜੁਧਾ। ੨੨੦।

ਫਿਰ ਬਹਾਦੁਰ ਖ਼ਾਨ ਨੇ ਕ੍ਰੋਧ ਕੀਤਾ ਅਤੇ ਰੋਹ ਵਿਚ ਆ ਕੇ ਤਦ ਬਹੁਤ ਸਾਰੇ ਬਾਣ ਛਡੇ। ਮਹਾ ਕਾਲ ਨੇ ਕ੍ਰੋਧ ਵਿਚ ਆ ਕੇ ਤੀਰਾਂ ਦਾ ਪ੍ਰਹਾਰ ਕੀਤਾ। (ਉਹ) ਵਿਚਾਰਾ ਕਦੋਂ ਤਕ ਲੜਦਾ, (ਆਖਰ) ਡਿਗ ਪਿਆ।੨੦੯।

ਇਸ ਤਰ੍ਹਾਂ ਪਠਾਨੀ ਸੈਨਾ ਨੂੰ ਮਾਰ ਦਿੱਤਾ, ਪਰ ਮੁਗਲ ਸੈਨਾ ਵਿਚ ਅਜੇ ਕੋਈ ਡਰ ਪੈਦਾ ਨ ਹੋਇਆ। ਇਕ ਛਿਣ ਵਿਚ ਬਹੁਤ ਸਾਰੇ ਸੂਰਮੇ ਡਿਗਾ ਦਿੱਤੇ। (ਇੰਜ ਪਤੀਤ ਹੁੰਦਾ ਸੀ) ਮਾਨੋ ਇੰਦਰ ਨੇ ਪਰਬਤਾਂ ਵਰਗਿਆਂ ਨੂੰ ਮਾਰ ਦਿੱਤਾ ਹੋਵੇ।੨੧੦।

ਬੈਰਮ ਬੇਗ ਮੁਗਲ ਨੂੰ ਮਾਰ ਦਿੱਤਾ ਅਤੇ ਯੂਸਫ਼ ਖ਼ਾਨ ਨੂੰ ਲਕ ਤੋਂ ਕਟ ਸੁਟਿਆ। ਤਾਹਿਰ ਬੇਗ (ਕੁਝ ਸਮੇਂ ਲਈ) ਯੁੱਧ ਖੇਤਰ ਵਿਚ ਟਿਕਿਆ ਰਿਹਾ, ਪਰ ਫਿਰ ਦੋ ਪਹਿਰ ਲੜ ਕੇ ਡਿਗ ਪਿਆ।੨੧੧।

ਫਿਰ ਰੋਹ ਵਿਚ ਆ ਕੇ ਨੂਰਮ ਬੇਗ ਨੂੰ ਮਾਰ ਦਿੱਤਾ ਅਤੇ ਮਗਰੋਂ ਆਦਿਲ ਬੇਗ ਨੂੰ ਸਾੜ ਦਿੱਤਾ। (ਇਸ ਤਰ੍ਹਾਂ) ਮਲੇਛ ਸੈਨਾ ਡਰ ਗਈ ਅਤੇ ਕੋਈ ਵੀ ਹੱਥ ਵਿਚ ਸ਼ਸਤ੍ਰ ਨ ਸੰਭਾਲ ਸਕਿਆ।੨੧੨।

ਪਠਾਨ ਭਜ ਗਏ ਅਤੇ ਮੁਗਲ ਵੀ ਦੌੜ ਗਏ। (ਇਸ ਪਿਛੋਂ) ਦਸਾਂ ਪਾਸਿਆਂ ਤੋਂ ਸੱਯਦ ਆਣ ਗਜੇ। (ਫਿਰ) ਉਦਾਸ ਹੋਏ ਪਠਾਨ ਪਰਤ ਪਏ ਅਤੇ ਫਿਰ ਧਨੁਸ਼ਾਂ ਨੂੰ ਟੰਕਾਰਨ ਲਗੇ।੨੧੩।

ਆਉਂਦਿਆਂ ਹੀ ਹੁਸੈਨ ਖ਼ਾਨ ਜੂਝ ਗਿਆ ਅਤੇ ਹਸਨ ਖ਼ਾਨ ਸਾਹਮਣੇ ਡਟ ਕੇ ਮਾਰਿਆ ਗਿਆ। ਫਿਰ ਮੁਹੰਮਦ ਖ਼ਾਨ ਲੜ ਕੇ ਮਾਰਿਆ ਗਿਆ। (ਇੰਜ ਲਗਦਾ ਸੀ) ਮਾਨੋ ਪਤੰਗਾ ਦੀਪਕ ਉਪਰ ਡਿਗ ਪਿਆ ਹੋਵੇ।੨੧੪।

ਸੱਯਦ ਹੁਸੈਨ ਕ੍ਰੋਧਿਤ ਹੋ ਕੇ ਗਜਿਆ ਅਤੇ ਜਾਫ਼ਰ ਸੱਯਦ ਵੀ ਰੋਕਿਆਂ ਰੁਕ ਨ ਸਕਿਆ। ਉਨ੍ਹਾਂ ਦੇ ਸ਼ਰੀਰ ਵਿਚ ਲੋਹੇ (ਦੇ ਕਵਚ) ਤਕ ਬਾਣ ਮਾਰੇ ਜੋ (ਉਨ੍ਹਾਂ ਦੇ ਸ਼ਰੀਰਾਂ ਵਿਚ) ਹੀ ਖੁਭ ਗਏ, ਫਿਰ ਵਿਖਾਈ ਨ ਦਿੱਤੇ।੨੧੫।

ਫਿਰ ਬਹੁਤ ਅਧਿਕ ਕ੍ਰੋਧ ਕਰ ਕੇ, ਧਨੁਸ਼ ਉਤੇ ਚੜ੍ਹਾ ਕੇ ਬਾਣ ਛਡੇ। ਉਹ ਤੀਰ ਪਤੰਗਿਆਂ ਵਾਂਗ ਛੂਟੇ ਅਤੇ ਫਿਰ ਅਜਿਹੇ ਖੁਭੇ ਕਿ ਅੱਖਾਂ ਨਾਲ ਵੇਖੇ ਨ ਜਾ ਸਕੇ।੨੧੬।

ਇਸ ਤਰ੍ਹਾਂ ਸੱਯਦਾਂ ਦੀ ਫ਼ੌਜ ਮਾਰੀ ਗਈ ਅਤੇ ਸ਼ੇਖਾਂ ਦੀ ਸੈਨਾ ਬੇਚੈਨ ਹੋ ਕੇ ਭਜ ਗਈ। ਮਹਾ ਕਾਲ ਨੇ ਜਦ ਉਨ੍ਹਾਂ ਨੂੰ ਭਜਦਿਆਂ ਵੇਖਿਆ, (ਤਦ) ਰੋਹ ਵਿਚ ਆ ਕੇ ਉਨ੍ਹਾਂ ਉਤੇ ਬਾਣ ਨ ਚਲਾਏ।੨੧੭।

ਸ਼ੇਖ ਸੈਨਿਕ ਲਾਜ ਦੇ ਮਾਰੇ ਫਿਰ ਲੜਨ ਲਗੇ ਅਤੇ ਅਸਤ੍ਰਾਂ ਸ਼ਸਤ੍ਰਾਂ ਆਦਿ ਨੂੰ ਲੈ ਕੇ ਸੁਸਜਿਤ ਹੋ ਗਏ। ਜਿਵੇਂ ਹਿਰਨ ਨੂੰ ਮਾਰਨ ਵਾਲਾ ਸ਼ੇਰ ਨੂੰ ਵੇਖ ਕੇ ਝਖ ਮਾਰਦਾ ਹੋਇਆ ਡਿਗ ਪੈਂਦਾ ਹੈ ਅਤੇ ਮਾਰ ਨਹੀਂ ਸਕਦਾ।੨੧੮।

ਸ਼ੇਖ ਫ਼ਰੀਦ ਨੂੰ ਉਸੇ ਵੇਲੇ ਮਾਰ ਦਿੱਤਾ ਅਤੇ ਭਿਆਨਕ ਸ਼ੇਖ ਉਜੈਨ ਨੂੰ ਵੀ ਖ਼ਤਮ ਕਰ ਦਿੱਤਾ। ਫਿਰ ਸ਼ੇਖ ਅਮਾਨੁੱਲਾ ਨੂੰ ਮਾਰ ਦਿੱਤਾ ਅਤੇ ਸ਼ੇਖ ਵਲੀ ਦੀ ਸੈਨਾ ਨੂੰ ਨਸ਼ਟ ਕਰ ਦਿੱਤਾ।੨੧੯।

ਕਿਤੇ ਸੂਰਮਿਆਂ ਨੂੰ ਤਿਲ ਤਿਲ ਕਰ ਕੇ ਸੁਟ ਦਿੱਤਾ ਅਤੇ ਕਿਤੇ ਢਾਲਾਂ ('ਚਰਮ') ਅਤੇ ਕਵਚ ('ਬਰਮ') ਰਣ ਵਿਚ ਖਿਲਰ ਗਏ। ਉਥੇ ਅਜਿਹਾ ਹੈਬਤਨਾਕ ਯੁੱਧ ਮਚਿਆ ਕਿ ਸੂਰਮਿਆਂ ਨੂੰ ਕ੍ਰੋਧ ਭਖਾ ਭਖਾ ਕੇ ਉਠਾ ਦਿੰਦਾ ਸੀ।੨੨੦।

ਕਹੂੰ ਕਬੰਧ ਫਿਰਤ ਸਿਰ ਬਿਨਾ। ਕਹੂੰ ਸੁਭਟ ਗਹਿ ਦਾਤਨ ਤ੍ਰਿਨਾ।
ਰਛ ਰਛ ਕਹਿ ਤਾਹਿ ਪੁਕਾਰੈ। ਮਹਾ ਕਾਲ ਜਿਨਿ ਹਮੈ ਸੰਘਾਰੈ। ੨੨੧।

ਕਹੂੰ ਆਨਿ ਡਾਕਿਨਿ ਡਹਕਾਰੈ। ਕਹੂੰ ਮਸਾਨ ਕਿਲਕਟੀ ਮਾਰੈ।
ਭੂਤ ਪਿਸਾਚ ਨਚੇ ਬੈਤਾਲਾ। ਬਰਤ ਫਿਰਤ ਬੀਰਨ ਕਹ ਬਾਲਾ। ੨੨੨।

ਏਕੈ ਅਛ ਏਕ ਹੀ ਬਾਹਾ। ਏਕ ਚਰਨ ਅਰੁ ਅਰਧ ਸਨਾਹਾ।
ਇਹ ਬਿਧਿ ਸੁਭਟ ਬਿਕਟ ਹਨਿ ਡਾਰੇ। ਪਵਨ ਬਲੀ ਜਨੁ ਰੁਖ ਉਖਾਰੇ। ੨੨੩।

ਜਿਹ ਅਰਿ ਕਾਲ ਕ੍ਰਿਪਾਨ ਬਹੀ ਸਿਰ। ਤਿਨ ਕੇ ਰਹੀ ਨ ਜੀਵਕਰਾ ਫਿਰਿ।
ਜਾ ਕਹ ਕਾਲ ਖੜਗ ਫ੍ਵੈ ਗਯਾ। ਅਰਧੈ ਅਰਧ ਛਿਨਿਕ ਮਹਿ ਭਯਾ। ੨੨੪।

ਬਹੀ ਜਾਹਿ ਸਿਰ ਸਰਕਿ ਸਰੋਹੀ। ਤਾ ਕਾ ਰਹਾ ਸੀਸੁ ਹ੍ਵੈ ਦੋਹੀ।
ਜਾ ਕੌ ਬਾਨ ਕਾਲ ਕਾ ਲਾਗਾ। ਤਾ ਕੇ ਪ੍ਰਾਨ ਬਾਨ ਲੈ ਭਾਗਾ। ੨੨੫।

ਮਾਰੂ ਬਜਤ ਦੋਊ ਦਿਸਿ ਐਸੋ। ਜਾਨੁਕ ਪ੍ਰਲੈ ਕਾਲ ਕੇ ਐਸੇ।
ਗੋਮੁਖ ਝਾਂਝਰ ਤੂਰ ਅਪਾਰਾ। ਢੋਲ ਮ੍ਰਿਦੰਗ ਮੁਚੰਗ ਹਜਾਰਾ। ੨੨੬।

ਘੋਰ ਆਯੁਧਨ ਇਹ ਬਿਧਿ ਭਯੋ। ਜਿਹ ਕੋ ਪਾਰ ਨ ਕਿਨਹੂੰ ਲਯੋ।
ਜੇਤਿਕ ਅਸੁਰ ਮਲੇਛੁਪਜਾਏ। ਮਹਾ ਕਾਲ ਛਿਨ ਬੀਚ ਖਪਾਏ। ੨੨੭।

ਬਹੁਰਿ ਅਸੁਰ ਕ੍ਰੁਧਤ ਅਤਿ ਭਯੋ। ਅਮਿਤ ਅਸੁਰ ਉਪਰਾਜਿ ਸੁ ਲਯੋ।
ਧੂਲੀ ਕਰਨ ਬਿਦਿਤ ਕੇਸੀ ਭਨ। ਘੋਰ ਦਾੜ ਅਰੁ ਸ੍ਰੋਨਤ ਲੋਚਨ। ੨੨੮।

ਗਰਧਬ ਕੇਤੁ ਮਹਿਖ ਧੁਜ ਨਾਮਾ। ਅਰੁਨ ਨੇਤ੍ਰ ਉਪਜਾ ਸੰਗ੍ਰਾਮਾ।
ਅਸਿਧੁਜ ਨਿਰਖਿ ਅਸੁਰ ਉਪਜੇ ਰਨ। ਮਾਰਤ ਭਯੋ ਦਾਨਵਨ ਕੇ ਗਨ। ੨੨੯।

ਅਸਿਧੁਜ ਕੋਪ ਅਧਿਕ ਕਹ ਕਰਾ। ਸੈਨ ਦਾਨਵਨ ਕੋ ਰਨ ਹਰਾ।
ਭਾਤਿ ਭਾਤਿ ਤਨ ਸਸਤ੍ਰ ਪ੍ਰਹਾਰੇ। ਤਿਲ ਤਿਲ ਪਾਇ ਸੁਭਟ ਕਟਿ ਡਾਰੇ। ੨੩੦।

ਇਹ ਬਿਧਿ ਹਨੀ ਸੈਨ ਅਸਿਧੁਜ ਜਬ। ਕਾਪਤ ਭਯੋ ਅਸੁਰ ਜਿਯ ਮੋ ਤਬ।
ਅਮਿਤ ਅਸੁਰ ਰਨ ਔਰ ਪ੍ਰਕਾਸੇ। ਤਿਨ ਕੋ ਕਹਤ ਨਾਮ ਬਿਨੁ ਸਾਸੇ। ੨੩੧।

ਗੀਧ ਧੁਜਾ ਕਾਕ ਧੁਜ ਰਾਛਸ। ਉਲੂ ਕੇਤੁ ਬੀਯੋ ਬਡ ਰਾਛਸ।
ਅਸਿਧੁਜ ਕੇ ਰਨ ਸਮੁਹਿ ਸਿਧਾਏ। ਮਾਰਿ ਮਾਰਿ ਚਹੂੰ ਓਰ ਉਘਾਏ। ੨੩੨।

ਬਿਸਿਖਨ ਬ੍ਰਿਸਟਿ ਕਰੀ ਕੋਪਹਿ ਕਰਿ। ਜਲਧਰ ਐਸ ਬਡੇ ਭੂਧਰ ਪਰ।
ਸਸਤ੍ਰ ਅਸਤ੍ਰ ਕਰਿ ਕੋਪ ਪ੍ਰਹਾਰੇ। ਚਟਪਟ ਸੁਭਟ ਬਿਕਟਿ ਕਟਿ ਡਾਰੈ। ੨੩੩।

ਕਿਤੇ ਸਿਰ ਤੋਂ ਬਿਨਾ ਧੜ ਘੁੰਮ ਰਹੇ ਸਨ ਅਤੇ ਕਿਤੇ ਸੂਰਮਿਆਂ ਨੇ ਦੰਦਾਂ ਵਿਚ ਘਾਹ ਪਕੜਿਆ ਹੋਇਆ ਸੀ। (ਅਰਥਾਤ--ਈਨ ਮੰਨ ਰਹੇ ਸਨ)। ਉਹ 'ਬਚਾ ਲਓ, ਬਚਾ ਲਓ' ਦੀ ਪੁਕਾਰ ਕਰ ਕੇ ਮਹਾ ਕਾਲ ਨੂੰ ਕਹਿ ਰਹੇ ਸਨ ਕਿ ਸਾਨੂੰ ਨ ਮਾਰਿਓ।੨੨੧।

ਕਿਤੇ ਡਾਕਣੀਆਂ ਆ ਕੇ 'ਡਹ ਡਹ' ਕਰ ਰਹੀਆਂ ਸਨ ਅਤੇ ਕਿਤੇ 'ਮਸਾਨ' (ਪ੍ਰੇਤ) ਕਿਲਕਾਰੀਆਂ ਮਾਰ ਰਹੇ ਸਨ। ਕਿਤੇ ਭੂਤ, ਪਿਸ਼ਾਚ ਅਤੇ ਬੈਤਾਲ ਨਚ ਰਹੇ ਸਨ ਅਤੇ ਸੂਰਮਿਆਂ ਨੂੰ ਅਪੱਛਰਾਵਾਂ ਵਰ ਰਹੀਆਂ ਸਨ।੨੨੨।

(ਕਿਸੇ ਸੂਰਮੇ ਦੀ) ਇਕ ਅੱਖ ਸੀ ਅਤੇ ਕਿਸੇ ਦੀ ਇਕ ਹੀ ਬਾਂਹ। ਕਿਸੇ ਦਾ ਇਕ ਪੈਰ ਸੀ ਅਤੇ ਅੱਧਾ ਕਵਚ ਸੀ। ਇਸ ਤਰ੍ਹਾਂ ਭਿਆਨਕ ਸੂਰਮੇ ਮਾਰ ਸੁਟੇ, ਮਾਨੋ ਤੇਜ਼ ਹਵਾ ਨੇ ਬ੍ਰਿਛ ਉਖਾੜ ਦਿੱਤੇ ਹੋਣ।੨੨੩।

ਜਿਸ ਵੈਰੀ ਦੇ ਸਿਰ ਉਤੇ ਕਾਲ ਦੀ ਕ੍ਰਿਪਾਨ ਵਜੀ, ਉਨ੍ਹਾਂ ਵਿਚ ਫਿਰ ਜੀਵਨ-ਸ਼ਕਤੀ ('ਜੀਵਕਰਾ' ਜੀਵਨ-ਕਲਾ) ਨ ਰਹੀ। ਜਿਸ ਨੂੰ ਕਾਲ ਦੀ ਤਲਵਾਰ ਛੋਹ ਵੀ ਗਈ, ਉਹ ਛਿਣ ਭਰ ਵਿਚ ਅਧੋ ਅੱਧ ਹੋ ਗਿਆ।੨੨੪।

ਜਿਸ ਦੇ ਸਿਰ ਉਤੇ 'ਸਰਕ' ਕਰਦੀ ਤਲਵਾਰ ਵਜ ਗਈ ਤਾਂ ਉਸ ਦਾ ਸਿਰ ਦੋ ਟੋਟੇ ਹੋ ਕੇ ਰਹਿ ਗਿਆ। ਜਿਸ ਨੂੰ ਕਾਲ ਦਾ ਬਾਣ ਲਗ ਗਿਆ, ਉਸ ਦੇ ਪ੍ਰਾਣ ਨੂੰ ਬਾਣ ਲੈ ਕੇ ਭਜ ਗਿਆ।੨੨੫।

ਦੋਹਾਂ ਪਾਸਿਆਂ ਵਿਚ ਮਾਰੂ ਨਗਾਰੇ ਇਸ ਤਰ੍ਹਾਂ ਵਜ ਰਹੇ ਸਨ ਮਾਨੋ ਪਰਲੋ ਕਾਲ ਵਿਚ ਵਜਣ ਵਾਲਿਆਂ ਵਰਗੇ ਹੋਣ। ਗੋਮੁਖ, ਝਾਂਝਰ, ਤੁਰੀਆਂ, ਢੋਲ, ਮ੍ਰਿਦੰਗ, ਮੁਚੰਗ ਆਦਿ ਹਜ਼ਾਰਾਂ ਦੀ ਗਿਣਤੀ ਵਿਚ (ਵਜ ਰਹੇ) ਸਨ।੨੨੬।

ਇਸ ਤਰ੍ਹਾਂ ਦਾ ਘੋਰ ਯੁੱਧ ਹੋਇਆ, ਜਿਸ ਦਾ ਕੋਈ ਵੀ ਅੰਤ ਨ ਪਾ ਸਕਿਆ। ਦੈਂਤਾਂ ਨੇ ਜਿਤਨੇ ਵੀ ਮਲੇਛ (ਮੁਗਲ) ਪੈਦਾ ਕੀਤੇ ਸਨ, ਮਹਾ ਕਾਲ ਨੇ ਉਨ੍ਹਾਂ ਨੂੰ ਛਿਣ ਵਿਚ ਖਪਾ ਦਿੱਤਾ।੨੨੭।

ਦੈਂਤ ਫਿਰ ਬਹੁਤ ਕ੍ਰੋਧਵਾਨ ਹੋ ਗਏ। ਉਨ੍ਹਾਂ ਨੇ ਹੋਰ ਅਨੰਤ ਦੈਂਤ ਪੈਦਾ ਕਰ ਲਏ। (ਉਨ੍ਹਾਂ ਵਿਚ) ਧੂਲੀ ਕਰਨ, ਕੇਸੀ, ਘੋਰ ਦਾੜ੍ਹ ਅਤੇ ਸ੍ਰੋਨਤ ਲੋਚਨ ਸ਼ਾਮਲ ਦਸੇ ਜਾਂਦੇ ਸਨ।੨੨੮।

ਗਰਧਬ ਕੇਤੁ, ਮਹਿਖ ਧੁਜ, ਅਤੇ ਅਰੁਨ ਨੇਤ੍ਰ ਨਾਂ (ਦੇ ਦੈਂਤ) ਯੁੱਧ ਵਿਚ ਪੈਦਾ ਹੋ ਗਏ। ਉਨ੍ਹਾਂ ਨੂੰ ਰਣ ਵਿਚ ਪੈਦਾ ਹੁੰਦਿਆਂ ਵੇਖ ਕੇ ਮਹਾ ਕਾਲ ('ਅਸਿਧੁਜ') ਨੇ ਦੈਂਤਾਂ ਦੇ ਦਲ ਖਪਾ ਦਿੱਤੇ।੨੨੯।

ਅਸਿਧੁਜ ਨੇ ਬਹੁਤ ਕ੍ਰੋਧ ਕੀਤਾ ਅਤੇ ਦੈਂਤਾਂ ਦੀ ਸੈਨਾ ਨੂੰ ਰਣ ਵਿਚ ਹਰ ਲਿਆ (ਅਰਥਾਤ ਮਾਰ ਮੁਕਾਇਆ)। ਭਾਂਤ ਭਾਂਤ ਦੇ ਸ਼ਸਤ੍ਰ ਮਾਰ ਕੇ ਉਨ੍ਹਾਂ ਸੂਰਮਿਆਂ ਨੂੰ ਟੋਟੇ ਟੋਟੇ ਕਰ ਦਿੱਤਾ।੨੩0।

ਜਦ ਅਸਿਧੁਜ ਨੇ ਇਸ ਤਰ੍ਹਾਂ (ਦੈਂਤ) ਸੈਨਾ ਮਾਰ ਦਿੱਤੀ ਤਦ ਦੈਂਤ ਮਨ ਵਿਚ ਕੰਬਣ ਲਗ ਗਏ। ਰਣ ਵਿਚ ਬੇਸ਼ੁਮਾਰ ਦੈਂਤ ਹੋਰ ਪ੍ਰਗਟ ਹੋ ਗਏ। ਉਨ੍ਹਾਂ ਦੇ ਨਾਂ (ਹੁਣ ਮੈਂ) ਬਿਨਾ ਸਾਹ ਲਿਆਂ ਕਹਿੰਦਾ ਹਾਂ (ਅਰਥਾਤ ਲਗਾਤਾਰ ਕਹਿੰਦਾ ਹਾਂ)।੨੩੧।

ਗੀਧ ਧੁਜਾ, ਕਾਕ ਧੁਜ ਦੈਂਤ ਅਤੇ ਹੋਰ ਉਲੂ ਕੇਤੁ ਨਾਂ ਦੇ ਵੱਡੇ ਦੈਂਤ ਰਣ ਵਿਚ ਅਸਿਧੁਜ ਦੇ ਸਾਹਮਣੇ ਆ ਕੇ ਡਟੇ ਅਤੇ ਚੌਹਾਂ ਪਾਸੇ 'ਮਾਰੋ ਮਾਰੋ' ਕਹਿਣ ਲਗੇ।੨੩੨।

ਉਨ੍ਹਾਂ ਨੇ ਕ੍ਰੋਧਿਤ ਹੋ ਕੇ ਬਾਣਾਂ ਦੀ (ਇਸ ਤਰ੍ਹਾਂ) ਬਰਖਾ ਕੀਤੀ ਜਿਵੇਂ ਬਦਲ ਵਡਿਆਂ ਪਹਾੜਾਂ ਉਤੇ (ਕਰਦੇ ਹਨ)। (ਅਸਿਧੁਜ ਨੇ) ਕ੍ਰੋਧਿਤ ਹੋ ਕੇ ਸ਼ਸਤ੍ਰਾਂ ਅਸਤ੍ਰਾਂ ਦੇ ਵਾਰ ਕੀਤੇ ਅਤੇ ਝਟ ਪਟ ਭਿਆਨਕ ਯੋਧੇ ਕਟ ਸੁਟੇ।੨੩੩।

ਹੁਅੰ ਸਬਦ ਅਸਿਧੁਜਹਿ ਉਚਾਰਾ। ਤਿਹ ਤੇ ਆਧਿ ਬ੍ਯਾਧਿ ਬਪੁ ਧਾਰਾ।
ਸੀਤ ਜ੍ਵਰ ਅਰ ਉਸਨ ਤਾਪ ਭਨੇ। ਛਈ ਰੋਗ ਅਰੁ ਸੰਨ੍ਯਪਾਤ ਗਨ। ੨੩੪।

ਬਾਇ ਪਿਤ੍ਯ ਕਫ ਉਪਜਤ ਭਏ। ਤਾ ਤੇ ਭੇਦ ਅਮਿਤ ਹ੍ਵੈ ਗਏ।
ਨਾਮ ਤਿਨੈ ਗਨ ਪ੍ਰਗਟ ਸੁਨਾਊ। ਅਯੁਰ ਬੇਦਿਯਨ ਸਭਨ ਰਿਝਾਊ। ੨੩੫।

ਆਮ ਪਾਤ ਅਰ ਸ੍ਰੋਨਤ ਪਾਤ। ਅਰਧ ਸਿਰਾ ਅਰੁ ਹ੍ਰਿਦੈ ਸੰਘਾਤ।
ਪ੍ਰਾਨ ਬਾਇ ਆਪਾਨ ਬਾਇ ਭਨਿ। ਦੰਤ ਰੋਗ ਅਰੁ ਦਾੜ ਪੀੜ ਗਨ। ੨੩੬।

ਸੂਖਾ ਜਰ ਤੇਇਯਾ ਚੌਥਾਯਾ। ਅਸਟ ਦਿਵਸਯੋ ਅਰੁ ਬੀਸਾਯਾ।
ਡੇਢ ਮਾਸਿਯਾ ਪੁਨਿ ਤਪ ਭਯੋ। ਦਾਤ ਕਾਢ ਦੈਤਨ ਪਰ ਧਯੋ। ੨੩੭।

ਫੀਲਪਾਵ ਪੁਨਿ ਜਾਨੂ ਰੋਗਾ। ਉਪਜਾ ਦੇਨ ਦੁਸਟ ਦਲ ਸੋਗਾ।
ਖਈ ਸੁ ਬਾਦੀ ਭਈ ਮਵੇਸੀ। ਪਾਂਡ ਰੋਗ ਪੀਨਸ ਕਟਿ ਦੇਸੀ। ੨੩੮।

ਚਿਨਗਿ ਪ੍ਰਮੇਵ ਭਗਿੰਦ੍ਰ ਦਖੁਤ੍ਰਾ। ਪਥਰੀ ਬਾਇ ਫਿਰੰਗ ਅਧਨੇਤ੍ਰਾ।
ਗਲਤ ਕੁਸਟ ਉਪਜਾ ਦੁਸਟਨ ਤਨ। ਸੇਤ ਕੁਸਟ ਕੇਤਿਨ ਕੇ ਭਯੋ ਭਨ। ੨੩੯।

ਕੇਤੇ ਸਤ੍ਰੁ ਸੂਲ ਹ੍ਵੈ ਮਰੇ। ਕੇਤੇ ਆਂਤ ਰੋਗ ਤੇ ਟਰੇ।
ਸੰਗ੍ਰਹਨੀ ਸੰਗ੍ਰਹ ਦੁਸਟ ਕਿਯ। ਜੀਯਨ ਕੋ ਪੁਨਿ ਨਾਮ ਨ ਤਿਨ ਲਿਯ। ੨੪੦।

ਕੇਤੇ ਉਪਜ ਸੀਤਲਾ ਮਰੇ। ਕੇਤੇ ਅਗਿਨਿ ਬਾਵ ਤੇ ਜਰੇ।
ਭਰਮ ਚਿਤ ਕੇਤੇ ਹ੍ਵੈ ਮਰੇ। ਉਦਰ ਰੋਗ ਕੇਤੇ ਅਰਿ ਟਰੇ। ੨੪੧।

ਜਬ ਅਸਿਧੁਜ ਅਸ ਰੋਗ ਪ੍ਰਕਾਸੇ। ਅਧਿਕ ਸਤ੍ਰੁ ਤਾਪਤ ਹ੍ਵੈ ਤ੍ਰਾਸੇ।
ਜਾ ਕੇ ਤਨ ਗਨ ਦਈ ਦਿਖਾਈ। ਤਿਨੌ ਜੀਯਤ ਕੀ ਆਸ ਚੁਕਾਈ। ੨੪੨।

ਕੇਤਿਕ ਦੁਸਟ ਤਾਪ ਤਨ ਤਪੈ। ਕੇਤਿਕ ਉਦਰ ਰੋਗ ਹ੍ਵੈ ਖਪੈ।
ਕਿਤਕਨ ਆਨਿ ਕਾਪਨੀ ਚਢੀ। ਕੇਤਿਕ ਬਾਇ ਪਿਤ ਤਨ ਬਢੀ। ੨੪੩।

ਉਦਰ ਬਿਕਾਰ ਕਿਤੇ ਮਰਿ ਗਏ। ਤਾਪਤਿ ਕਿਤਕ ਤਾਪ ਤਨ ਭਏ।
ਕਿਤਕਨ ਸੰਨ੍ਯਪਾਤ ਹ੍ਵੈ ਗਯੋ। ਕੇਤਿਨ ਬਾਇ ਪਿਤ ਕਫ ਭਯੋ। ੨੪੪।

ਕੇਤਿਕ ਮਰੇ ਮੂੰਡ ਕੀ ਪੀਰਾ। ਕਿਤਕ ਬਾਇ ਤੇ ਭਏ ਅਧੀਰਾ।
ਕੇਤਿਕ ਛਈ ਰੋਗ ਛੈ ਕਿਯੋ। ਕੇਤਨ ਨਾਸ ਬਾਇ ਤੇ ਥਿਯੋ। ੨੪੫।

ਤਦ ਅਸਿਧੁਜ ਨੇ 'ਹੁਅੰ' ਸ਼ਬਦ ਉਚਾਰਿਆ, ਜਿਸ ਤੋਂ ਆਧਿ-ਵਿਆਧਿ ਰੋਗਾਂ ਨੇ ਜਨਮ ਲਿਆ। ਉਨ੍ਹਾਂ ਦੇ ਨਾਂ ਗਿਣਦਾ ਹਾਂ-- ਸੀਤ ਰੋਗ, ਜ੍ਵਰ ਰੋਗ, ਉਸਨ ਤਾਪ, ਖਈ ਰੋਗ ਅਤੇ ਸੰਨਿ-ਪਾਤ ਰੋਗ।੨੩੪।

ਵਾਈ, ਪਿਤ, ਕਫ ਆਦਿ ਰੋਗ ਪੈਦਾ ਹੋ ਗਏ ਅਤੇ ਉਨ੍ਹਾਂ ਦੇ ਅਗੋਂ ਕਈ ਭੇਦ ਹੋ ਗਏ। (ਮੈਂ) ਹੁਣ ਉਨ੍ਹਾਂ ਦੇ ਨਾਂ ਸਪਸ਼ਟ ਸੁਣਾਉਂਦਾ ਹਾਂ ਅਤੇ ਸਾਰੇ ਅਯੁਰਵੇਦੀਆਂ (ਵੈਦਾਂ) ਨੂੰ ਪ੍ਰਸੰਨ ਕਰਦਾ ਹਾਂ।੨੩੫।

ਇਨ੍ਹਾਂ ਰੋਗਾਂ ਦੇ ਨਾਂ ਗਿਣੋ਼ ਆਮ-ਪਾਤ, ਸ੍ਰੋਨਤ-ਪਾਤ, ਅਰਧ-ਸਿਰਾ (ਪੀੜ), ਹ੍ਰਿਦੈ ਸੰਘਾਤ (ਹਿਰਦੇ ਦਾ ਰੁਕਣਾ), ਪ੍ਰਾਣ ਵਾਯੂ, ਅਪਾਨ ਵਾਯੂ, ਦੰਤ-ਰੋਗ ਅਤੇ ਦਾੜ੍ਹ-ਪੀੜ।੨੩੬।

ਫਿਰ ਸੋਕਾ, ਤੇਈਆ ਜ੍ਵਰ, ਚੌਥਾ, ਅੱਠ ਅਤੇ ਵੀਹ ਦਿਨਾਂ ਵਾਲਾ, ਡੇਢ ਮਹੀਨੇ ਵਾਲਾ ਬੁਖਾਰ ਹੋਏ, ਜੋ ਦੰਦ ਕਢ ਕੇ ਦੈਂਤਾਂ ਉਤੇ ਧਾ ਕੇ ਪਏ।੨੩੭।

ਫਿਰ ਫੀਲਪਾਵ ਅਤੇ ਗੋਡਿਆਂ ਤੇ ਦਰਦ ਵਾਲੇ ਰੋਗ ਨੂੰ ਦੁਸ਼ਟਾਂ ਦੇ ਦਲਾਂ ਨੂੰ ਕਸ਼ਟ ਦੇਣ ਲਈ ਪੈਦਾ ਕੀਤਾ। (ਇਸ ਤੋਂ ਬਾਦ) ਖਈ, ਬਾਦੀ, ਮਵੇਸੀ (ਬਵਾਸੀਰ), ਪਾਂਡ ਰੋਗ (ਪੀਲੀਆ), ਪੀਨਸ (ਪੁਰਾਣਾ ਜ਼ੁਕਾਮ), ਕਟਿ ਦੇਸੀ (ਲਕ ਦੀ ਪੀੜ)।੨੩੮।

ਚਿਨਗ (ਸ਼ਰੀਰ ਵਿਚੋਂ ਚਿਣਗਾਂ ਨਿਕਲਣ ਵਾਲਾ ਰੋਗ), ਪ੍ਰਮੇਹ, ਭਗਿੰਦ੍ਰ, ਦਖੂਤ੍ਰਾ (ਪਿਸ਼ਾਬ ਬੰਦ ਹੋਣ ਅਥਵਾ ਸੜਨ ਦਾ ਰੋਗ), ਪਥਰੀ, ਬਾਇ ਫਿਰੰਗ (ਆਤਸ਼ਕ ਦੀ ਇਕ ਕਿਸਮ), ਅਧਨੇਤ੍ਰਾ (ਅੰਧਰਾਤ੍ਰਾ) ਅਤੇ ਗਲਿਤ ਕੋਹੜ ਨਾਂ ਦੇ ਰੋਗ ਦੁਸ਼ਟਾਂ ਦੇ ਤਨ ਵਿਚ ਪੈਦਾ ਹੋ ਗਏ ਅਤੇ ਕਈਆਂ ਦੇ ਤਨ ਵਿਚ ਸਫ਼ੈਦ ਕੋਹੜ ਹੋ ਗਿਆ।੨੩੯।

ਕਈ ਵੈਰੀ ਸੂਲ ਦੀ ਬੀਮਾਰੀ ਨਾਲ ਮਰ ਗਏ ਅਤੇ ਕਈ ਆਂਦਰਾਂ ਦੇ ਰੋਗ ਨਾਲ ਖ਼ਤਮ ਹੋ ਗਏ। ਕਈਆਂ ਦੁਸ਼ਟਾਂ ਨੂੰ ਸੰਗ੍ਰਹਿਣੀ ਦੀ ਬੀਮਾਰੀ ਲਗ ਗਈ। ਉਨ੍ਹਾਂ ਨੇ ਫਿਰ ਜੀਣ ਦਾ ਨਾਮ ਨ ਲਿਆ।੨੪0।

ਕਈ ਸੀਤਲਾ ਦੀ ਬੀਮਾਰੀ ਪੈਦਾ ਹੋਣ ਨਾਲ ਮਰ ਗਏ ਅਤੇ ਕਈ ਵਾਈ ਅਗਨੀ ਨਾਲ ਸੜ ਮੋਏ। ਕਈ 'ਭਰਮ-ਚਿਤ' (ਰੋਗ) ਨਾਲ ਮਰ ਗਏ ਅਤੇ ਕਈ ਵੈਰੀ ਉਦਰ-ਰੋਗ ਨਾਲ ਟਲ ਗਏ।੨੪੧।

ਜਦ ਅਸਿਧੁਜ ਨੇ ਇਸ ਤਰ੍ਹਾਂ ਦੇ ਰੋਗਾਂ ਨੂੰ ਪ੍ਰਗਟ ਕੀਤਾ ਤਾਂ ਬਹੁਤ ਸਾਰੇ ਵੈਰੀ ਡਰ ਨਾਲ ਦੁਖੀ ਹੋ ਗਏ। ਜਿਸ ਦੇ ਸ਼ਰੀਰ ਉਤੇ ਕਿਸੇ ਰੋਗ ਨੇ ਵਿਖਾਈ ਦਿੱਤੀ, ਉਸ ਨੇ ਜੀਣ ਦੀ ਆਸ ਛਡ ਦਿੱਤੀ।੨੪੨।

ਕਿਤਨੇ ਦੁਸ਼ਟ ਤਾਪ ਨਾਲ ਤਪ ਗਏ (ਅਰਥਾਤ਼ ਮਰ ਗਏ) ਅਤੇ ਕਈ ਉਦਰ ਰੋਗ ਨਾਲ ਖਪ ਗਏ। ਕਿਤਨਿਆਂ ਨੂੰ ਕਾਂਬਾ ਆਣ ਚੜ੍ਹਿਆ ਅਤੇ ਕਈਆਂ ਦੇ ਸ਼ਰੀਰ ਵਿਚ ਵਾਯੂ ਅਤੇ ਪਿਤ ਵਧ ਗਈ।੨੪੩।

ਕਈ ਪੇਟ ਦੇ ਵਿਕਾਰ ਕਰ ਕੇ ਮਰ ਗਏ ਅਤੇ ਕਿਤਨੇ ਤਾਪ ਨਾਲ ਪੀੜਿਤ ਹੋ ਗਏ। ਕਿਤਨਿਆਂ ਨੂੰ ਸੰਨਿਪਾਤ ਰੋਗ ਹੋ ਗਿਆ ਅਤੇ ਕਿਤਨਿਆਂ ਨੂੰ ਵਾਯੂ, ਪਿਤ ਅਤੇ ਕਫ਼ ਦੀਆਂ ਬੀਮਾਰੀਆਂ ਲਗ ਗਈਆਂ।੨੪੪।

ਕਿਤਨੇ ਸਿਰ ਦੀ ਪੀੜ ਨਾਲ ਮਰ ਗਏ ਅਤੇ ਕਈ ਵਾਯੂ ਦੇ ਰੋਗ ਨਾਲ ਅਧੀਰ ਹੋ ਗਏ। ਕਈਆਂ ਨੂੰ ਖਈ ਰੋਗ (ਤਪੇਦਿਕ) ਨੇ ਨਸ਼ਟ ਕਰ ਦਿੱਤਾ ਅਤੇ ਕਈ ਵਾਯੂ (ਰੋਗ) ਨਾਲ ਖ਼ਤਮ ਹੋ ਗਏ।੨੪੫।

ਦਾੜ ਪੀੜ ਕੇਤੇ ਮਰਿ ਗਏ। ਬਾਇ ਭਏ ਬਵਰੇ ਕਈ ਭਏ।
ਜਿਨ ਕੌ ਆਨਿ ਰੋਗ ਤਨ ਗ੍ਰਾਸਾ। ਤਾ ਕਾ ਪ੍ਰਾਨ ਦੇਹ ਤਜਿ ਨਾਸਾ। ੨੪੬।

*ਚੌਪਈ*

ਕਹਾ ਲਗੇ ਮੈ ਬਰਨ ਸੁਨਾਊ। ਗ੍ਰੰਥ ਬਢਨ ਤੇ ਅਤਿ ਡਰਪਾਊ।
ਇਹ ਬਿਧਿ ਭਯੋ ਦਾਨਵਨ ਨਾਸਾ। ਖੜਗਕੇਤੁ ਅਸੁ ਕਿਯਾ ਤਮਾਸਾ। ੨੪੭।

ਇਹ ਬਿਧਿ ਤਨ ਦਾਨਵ ਜਬ ਮਾਰੇ। ਪੁਨਿ ਅਸਿਧੁਜ ਅਸ ਮੰਤ੍ਰ ਬਿਚਾਰੇ।
ਜੋ ਇਨ ਕੋ ਹ੍ਵੈ ਹੈ ਰਨ ਆਸਾ। ਮੁਝੈ ਦਿਖੈ ਹੈ ਕਵਨ ਤਮਾਸਾ। ੨੪੮।

ਤਿਨ ਕਹ ਦੀਨ ਐਸ ਬਰਦਾਨਾ। ਤੁਮਤੇ ਹੋਹਿ ਅਵਖਧੀ ਨਾਨਾ।
ਜਿਹ ਕੇ ਤਨ ਕੌ ਰੋਗ ਸੰਤਾਵੈ। ਤਾਹਿ ਅਵਖਧੀ ਬੇਗ ਜਿਯਾਵੈ। ੨੪੯।

ਇਹ ਬਿਧਿ ਦਯੋ ਜਬੈ ਬਰਦਾਨਾ। ਮਿਰਤਕ ਹੁਤੇ ਅਸੁਰ ਜੇ ਨਾਨਾ।
ਤਿਨ ਤੇ ਅਧਿਕ ਅਵਖਧੀ ਨਿਕਸੀ। ਅਪਨੇ ਸਕਲ ਗੁਨਨ ਕਹ ਬਿਗਸੀ। ੨੫੦।

ਜਾ ਕੇ ਦੇਹ ਪਿਤ੍ਯ ਦੁਖ ਦੇਈ। ਸੋ ਭਖਿ ਜਰੀ ਬਾਤ ਕੀ ਲੇਈ।
ਜਿਹ ਦਾਨਵ ਕੌ ਬਾਇ ਸੰਤਾਵੈ। ਸੋ ਲੈ ਜਰੀ ਪਿਤ੍ਯ ਕੀ ਖਾਵੈ। ੨੫੧।

ਜਾ ਕੀ ਦੇਹਿਹ ਕਫ ਦੁਖ ਲ੍ਯਾਵੈ। ਸੋ ਲੈ ਕਫਨਾਸਨੀ ਚਬਾਵੈ।
ਇਹ ਬਿਧਿ ਅਸੁਰ ਭਏ ਬਿਨੁ ਰੋਗਾ। ਮਾਡਤ ਭਏ ਜੁਧ ਤਜਿ ਸੋਗਾ। ੨੫੨।

ਅਗਨਿ ਅਸਤ੍ਰ ਛਾਡਾ ਤਬ ਦਾਨਵ। ਜਾ ਤੇ ਭਏ ਭਸਮ ਬਹੁ ਮਾਨਵ।
ਬਾਰੁਣਾਸਤ੍ਰ ਤਬ ਕਾਲ ਚਲਾਯੋ। ਸਕਲ ਅਗਨਿ ਕੋ ਤੇਜ ਮਿਟਾਯੋ। ੨੫੩।

ਰਾਛਸ ਪਵਨ ਅਸਤ੍ਰ ਸੰਧਾਨਾ। ਜਾ ਤੇ ਉਡਤ ਭਏ ਗਨ ਨਾਨਾ।
ਭੂਧਰਾਸਤ੍ਰ ਤਬ ਕਾਲ ਪ੍ਰਹਾਰਾ। ਸਭ ਸਿਵਕਨ ਕੋ ਪ੍ਰਾਨ ਉਬਾਰਾ। ੨੫੪।

ਮੇਘ ਅਸਤ੍ਰ ਛੋਰਾ ਪੁਨਿ ਦਾਨਵ। ਭੀਜ ਗਏ ਜਿਹ ਤੇ ਸਭ ਮਾਨਵ।
ਬਾਇ ਅਸਤ੍ਰ ਲੈ ਕਾਲ ਚਲਾਯੋ। ਸਭ ਮੇਘਨ ਤਤਕਾਲ ਉਡਾਯੋ। ੨੫੫।

ਰਾਛਸਾਸਤ੍ਰ ਰਾਛਸਹਿ ਚਲਾਯੋ। ਬਹੁ ਅਸੁਰਨ ਤਾ ਤੇ ਉਪਜਾਯੋ।
ਦੇਵਤਾਸਤ੍ਰ ਛੋਰਾ ਤਬ ਕਾਲਾ। ਅਸੁਰ ਸੈਨ ਕੂਟਾ ਦਰਹਾਲਾ। ੨੫੬।

ਜਛ ਅਤਸ੍ਰ ਤਬ ਅਸੁਰ ਚਲਾਯੋ। ਗੰਧ੍ਰਬਾਸਤ੍ਰ ਲੈ ਕਾਲ ਬਗਾਯੋ।
ਤੇ ਦੋਊ ਆਪੁ ਬੀਰ ਲਰਿ ਮਰੇ। ਟੁਕ ਟੁਕ ਹ੍ਵੈ ਭੂ ਪਰ ਪੁਨਿ ਝਰੇ। ੨੫੭।

ਕਈ ਦਾੜ੍ਹ ਦੀ ਪੀੜ ਨਾਲ ਮਰ ਗਏ ਅਤੇ ਕਈ ਵਾਯੂ (ਰੋਗ) ਹੋ ਜਾਣ ਕਾਰਨ ਬੋਲੇ ਹੋ ਗਏ। ਜਿਸ ਦੇ ਸ਼ਰੀਰ ਨੂੰ ਆ ਕੇ ਰੋਗ ਨੇ ਗ੍ਰਸ ਲਿਆ, ਉਸ ਦਾ ਪ੍ਰਾਣ ਸ਼ਰੀਰ ਨੂੰ ਛਡ ਕੇ ਭਜ ਗਿਆ।੨੪੬।

*ਚੌਪਈ*

ਕਿਥੋਂ ਤਕ ਮੈਂ ਵਰਣਨ ਕਰ ਕੇ ਸੁਣਾਵਾਂ, (ਕਿਉਂਕਿ) ਗ੍ਰੰਥ ਦੇ ਵੱਡਾ ਹੋ ਜਾਣ ਤੋਂ ਡਰਦਾ ਹਾਂ। ਇਸ ਤਰ੍ਹਾਂ ਦੈਂਤਾਂ ਦਾ ਨਾਸ਼ ਹੋ ਗਿਆ। ਖੜਗ ਕੇਤੁ (ਮਹਾ ਕਾਲ) ਨੇ ਇਸ ਤਰ੍ਹਾਂ ਦਾ ਕੌਤਕ ਕੀਤਾ।੨੪੭।

ਜਦ ਇਸ ਤਰ੍ਹਾਂ ਦਾਨਵ ਮਾਰੇ ਗਏ, ਤਾਂ ਅਸਿਧੁਜ (ਮਹਾ ਕਾਲ) ਨੇ ਇਸ ਤਰ੍ਹਾਂ ਵਿਚਾਰ ਕੀਤਾ ਕਿ ਜੇ ਇਨ੍ਹਾਂ ਨੂੰ ਯੁੱਧ ਕਰਨ ਦੀ ਆਸ ਹੋਏਗੀ ਤਾਂ ਹੀ ਮੈਨੂੰ ਕੋਈ ਤਮਾਸ਼ਾ ਵਿਖਾਉਣਗੇ।੨੪੮।

ਤਦ (ਮਹਾ ਕਾਲ ਨੇ) ਉਨ੍ਹਾਂ ਨੂੰ ਇਸ ਤਰ੍ਹਾਂ ਵਰਦਾਨ ਦਿੱਤਾ ਕਿ ਤੁਹਾਡੇ ਤੋਂ ਕਈ ਪ੍ਰਕਾਰ ਦੀਆਂ ਔਸ਼ਧੀਆਂ ਉਤਪੰਨ ਹੋਣਗੀਆਂ। ਜਿਸ ਦੇ ਤਨ ਨੂੰ ਰੋਗ ਸਤਾਏਗਾ, ਉਸ ਨੂੰ ਔਸ਼ਧੀ ਤੁਰਤ ਜੀਵਿਤ ਕਰ ਦੇਵੇਗੀ।੨੪੯।

ਜਦੋਂ (ਮਹਾ ਕਾਲ ਨੇ) ਇਸ ਤਰ੍ਹਾਂ ਦਾ ਵਰਦਾਨ ਦਿੱਤਾ, ਤਾਂ ਮਰ ਚੁਕੇ ਅਨੇਕ ਦੈਂਤਾਂ ਤੋਂ ਹੀ ਬਹੁਤ ਔਸ਼ਧੀਆਂ ਨਿਕਲ ਆਈਆਂ। ਉਹ ਆਪਣੇ ਸਾਰੇ ਗੁਣਕਾਰੀ ਤੱਤਾਂ ਨਾਲ ਵਿਕਸਿਤ (ਭਰਪੂਰ) ਸਨ।੨੫੦।

ਜਿਸ (ਦੈਂਤ) ਦੇ ਸ਼ਰੀਰ ਨੂੰ ਪਿਤ ਦੁਖ ਦਿੰਦੀ ਸੀ, ਉਹ ਵਾਤ ਦੀ ਜੜੀ-ਬੂਟੀ ਖਾ ਲੈਂਦਾ ਸੀ। ਜਿਸ ਦੈਂਤ ਨੂੰ ਵਾਯੂ ਸਤਾਉਂਦੀ ਸੀ, ਉਹ ਪਿਤ (ਵਾਯੂ) ਦੀ ਬੂਟੀ ਖਾ ਲੈਂਦਾ ਸੀ।੨੫੧।

ਜਿਸ ਦੀ ਦੇਹ ਵਿਚ ਕਫ਼ ਦੁਖ ਲਿਆਉਂਦੀ ਸੀ, ਉਹ 'ਕਫਨਾਸਨੀ' ਬੂਟੀ ਚਬਾ ਲੈਂਦਾ ਸੀ। ਇਸ ਤਰ੍ਹਾਂ ਨਾਲ ਦੈਂਤ ਰੋਗਾਂ ਤੋਂ ਮੁਕਤ ਹੋ ਗਏ। (ਉਨ੍ਹਾਂ ਨੇ) ਦੁਖ ਨੂੰ ਤਿਆਗ ਕੇ ਯੁੱਧ ਮਚਾ ਦਿੱਤਾ।੨੫੨।

ਤਦ ਦੈਂਤਾਂ ਨੇ ਅਗਨੀ ਅਸਤ੍ਰ ਛਡਿਆ, ਜਿਸ ਨਾਲ ਬਹੁਤ ਸਾਰੇ ਮਨੁੱਖ ਭਸਮ ਹੋ ਗਏ। ਤਦ ਕਾਲ ਨੇ ਵਰੁਣ ਅਸਤ੍ਰ ਚਲਾਇਆ (ਜਿਸ ਨਾਲ) ਸਾਰੀ ਅੱਗ ਦਾ ਤੇਜ ਮਿਟ ਗਿਆ।੨੫੩।

ਦੈਂਤਾਂ ਨੇ ਪਵਨ ਅਸਤ੍ਰ ਨੂੰ ਸਾਧਿਆ, ਜਿਸ ਤੋਂ ਅਨੇਕਾਂ ਪ੍ਰਾਣੀ ਉਡ ਗਏ। ਤਦ ਕਾਲ ਨੇ ਭੂਧਰ (ਪਰਬਤ) ਅਸਤ੍ਰ ਚਲਾਇਆ ਅਤੇ ਸਾਰਿਆਂ ਸੇਵਕਾਂ ਦੇ ਪ੍ਰਾਣ ਬਚਾ ਲਏ।੨੫੪।

ਫਿਰ ਦਾਨਵਾਂ ਨੇ ਮੇਘ ਅਸਤ੍ਰ ਨੂੰ ਛਡਿਆ ਜਿਸ ਨਾਲ ਸਾਰੇ ਮਨੁੱਖ ਭਿਜ ਗਏ। ਤਦ ਕਾਲ ਨੇ ਵਾਯੂ ਅਸਤ੍ਰ ਚਲਾਇਆ (ਜਿਸ ਨਾਲ) ਸਾਰਿਆਂ ਬਦਲਾਂ ਨੂੰ ਤੁਰਤ ਉਡਾ ਦਿੱਤਾ।੨੫੫।

ਦੈਂਤਾਂ ਨੇ (ਫਿਰ) ਰਾਛਸ (ਰਾਖਸ਼) ਅਸਤ੍ਰ ਚਲਾਇਆ। ਉਸ ਤੋਂ ਬਹੁਤ ਦੈਂਤ ਪੈਦਾ ਕੀਤੇ। ਤਦ ਕਾਲ ਨੇ ਦੇਵਤਾ ਅਸਤ੍ਰ ਛਡਿਆ, (ਜਿਸ ਨਾਲ ਸਾਰੀ) ਦੈਂਤ ਸੈਨਾ ਨੂੰ ਬੁਰੀ ਤਰ੍ਹਾਂ ਮਾਰ ਕੁਟ ਦਿੱਤਾ।੨੫੬।

ਤਦ ਦੈਂਤਾਂ ਨੇ ਜਛ (ਯਕਸ਼) ਅਸਤ੍ਰ ਚਲਾਇਆ, ਤਾਂ ਕਾਲ ਨੇ ਗੰਧਰਬ ਅਸਤ੍ਰ ਵਗਾ ਮਾਰਿਆ। ਉਹ ਦੋਵੇਂ ਵੀਰ (ਅਸਤ੍ਰ) ਆਪਸ ਵਿਚ ਲੜ ਮਰੇ ਅਤੇ ਟੋਟੇ ਟੋਟੇ ਹੋ ਕੇ ਫਿਰ ਧਰਤੀ ਉਤੇ ਡਿਗ ਪਏ।੨੫੭।

ਚਾਰਣਾਸਤ੍ਰ ਜਬ ਅਸੁਰ ਸੰਧਾਨਾ। ਚਾਰਣ ਉਪਜ ਠਾਢ ਭੈ ਨਾਨਾ।
ਸਿਧ ਅਸਤ੍ਰ ਅਸਿ ਧੁਜ ਤਬ ਛੋਰਾ। ਤਾ ਤੇ ਮੁਖ ਸਤ੍ਰੁਨ ਕੋ ਤੋਰਾ। ੨੫੮।

ਉਰਗ ਅਸਤ੍ਰ ਲੈ ਅਸੁਰ ਪ੍ਰਹਾਰਾ। ਤਾ ਤੇ ਉਪਜੇ ਸਰਪ ਅਪਾਰਾ।
ਖਗਪਤਿ ਅਸਤ੍ਰ ਤਜਾ ਤਬ ਕਾਲਾ। ਭਛਿ ਗਏ ਨਾਗਨ ਦਰਹਾਲਾ। ੨੫੯।

ਬਿਤ੍ਰੂ ਅਸਤ੍ਰ ਦਾਨਵਹਿ ਚਲਾਯੋ। ਬਹੁ ਬਿਛੂਯਨ ਤਾ ਤੇ ਉਪਜਾਯੋ।
ਲਸਿਟਕਾ ਸਤ੍ਰ ਅਸਿਧੁਜ ਤਬ ਛੋਰਾ। ਸਭ ਹੀ ਡਾਂਕ ਅਨੂਹਨ ਤੋਰਾ। ੨੬0।

ਸਸਤ੍ਰ ਅਸਤ੍ਰ ਅਸ ਅਸੁਰ ਚਲਾਏ। ਖੜਗ ਕੇਤੁ ਪਰ ਕਛੂ ਨ ਬਸਾਏ।
ਅਸਤ੍ਰਨ ਸਾਥ ਅਸਤ੍ਰ ਬਹੁ ਛਏ। ਜਾ ਕੌ ਲਗੇ ਲੀਨ ਤੇ ਭਏ। ੨੬੧।

ਲੀਨ ਹ੍ਵੈ ਗਏ ਅਸਤ੍ਰ ਨਿਹਾਰੇ। ਹਾਇ ਹਾਇ ਕਰਿ ਅਸੁਰ ਪੁਕਾਰੇ।
ਮਹਾ ਮੂਢ ਫਿਰਿ ਕੋਪ ਬਢਾਈ। ਪੁਨਿ ਅਸਿਧੁਜ ਤਨ ਕਰੀ ਲਰਾਈ। ੨੬੨।

ਇਹ ਬਿਧਿ ਭਯੋ ਘੋਰ ਸੰਗ੍ਰਾਮਾ। ਨਿਰਖਤ ਦੇਵ ਦਾਨਵੀ ਬਾਮਾ।
ਧੰਨ੍ਯ ਧੰਨ੍ਯ ਅਸਿਧੁਜ ਕੌ ਕਹੈ। ਦਾਨਵ ਹੇਰਿ ਮੋਨ ਹ੍ਵੈ ਰਹੈ। ੨੬੩।

*ਭੁਜੰਗ ਛੰਦ*

ਮਹਾ ਰੋਸ ਕੈ ਕੈ ਹਠੀ ਫੇਰਿ ਗਾਜੇ। ਚਹੂੰ ਓਰ ਤੇ ਘੋਰ ਬਾਦਿਤ੍ਰ ਬਾਜੇ।
ਪ੍ਰਣੋ ਸੰਖ ਭੇਰੀ ਬਜੇ ਢੋਲ ਐਸੇ। ਪ੍ਰਲੈ ਕਾਲ ਕੇ ਕਾਲ ਕੀ ਰਾਤ੍ਰਿ ਜੈਸੇ। ੨੬੪।

ਬਜੇ ਸੰਖ ਔ ਦਾਨਵੀ ਭੇਰ ਐਸੀ। ਕਹੈ ਆਸੁਰੀ ਬ੍ਰਿਤ ਕੀ ਕ੍ਰਿਤ ਜੈਸੀ।
ਕਹੂੰ ਬੀਰ ਬਾਜੰਤ ਬਾਕੇ ਬਜਾਵੈ। ਮਨੋ ਚਿਤ ਕੋ ਕੋਪ ਭਾਖੇ ਸੁਨਾਵੈ। ੨੬੫।

ਕਿਤੇ ਬੀਰ ਬਜ੍ਰਾਨ ਕੇ ਸਾਥ ਪੇਲੇ। ਭਰੇ ਬਸਤ੍ਰ ਲੋਹੂ ਮਨੋ ਫਾਗ ਖੇਲੇ।
ਮੂਏ ਖਾਇ ਕੈ ਦੁਸਟ ਕੇਤੇ ਮਰੂਰੇ। ਸੋਏ ਜਾਨ ਮਾਲੰਗ ਖਾਏ ਧਤੂਰੇ। ੨੬੬।

ਕਿਤੇ ਟੂਕ ਟੂਕੇ ਬਲੀ ਖੇਤ ਹੋਏ। ਮਨੋ ਖਾਇ ਕੈ ਭੰਗ ਮਾਲੰਗ ਸੋਏ।
ਬਿਰਾਜੈ ਕਟੇ ਅੰਗ ਬਸਤ੍ਰੋ ਲਪੇਟੇ। ਜੁਮੇ ਕੇ ਮਨੋ ਰੋਜ ਮੈ ਗੌਂਸ ਲੇਟੇ। ੨੬੭।

ਕਹੂੰ ਡਾਕਨੀ ਝਾਕਨੀ ਹਾਕ ਮਾਰੈ। ਉਠੈ ਨਾਦ ਭਾਰੇ ਛੂਟੈ ਚੀਤਕਾਰੈ।
ਕਹੂੰ ਘੂੰਮਿ ਭੂੰਮੈ ਪਰੇ ਖੇਤ ਬਾਜੀ। ਨਿਵਾਜੇ ਝੁਕੈ ਹੈ ਮਨੌ ਕਾਬਿ ਕਾਜੀ। ੨੬੮।

ਜਦ ਦੈਂਤਾਂ ਨੇ ਚਾਰਣ ਅਸਤ੍ਰ ਛਡਿਆ, (ਤਦ) ਅਨੇਕ ਚਾਰਣ ਪੈਦਾ ਹੋ ਕੇ ਡਟ ਗਏ। ਤਦ ਅਸਿਧੁਜ (ਮਹਾ ਕਾਲ) ਨੇ 'ਸਿਧ' ਅਸਤ੍ਰ ਛਡਿਆ, ਜਿਸ ਨਾਲ ਵੈਰੀਆਂ ਦਾ ਮੂੰਹ ਭੰਨ ਦਿੱਤਾ।੨੫੮।

ਦੈਂਤਾਂ ਨੇ ਉਰਗ ਅਸਤ੍ਰ ਲੈ ਕੇ ਚਲਾਇਆ, ਜਿਸ ਤੋਂ ਬੇਸ਼ੁਮਾਰ ਸੱਪ ਪੈਦਾ ਹੋ ਗਏ। ਤਦ ਕਾਲ ਨੇ ਖਗਪਤਿ (ਗਰੁੜ) ਅਸਤ੍ਰ ਛਡਿਆ, (ਉਸ ਨੇ) ਤੁਰਤ ਸੱਪਾਂ ਨੂੰ ਖਾ ਲਿਆ।੨੫੯।

(ਤਦ) ਦੈਂਤਾਂ ਨੇ ਬਿਛੂ ਅਸਤ੍ਰ ਨੂੰ ਚਲਾਇਆ, ਜਿਸ ਤੋਂ ਬਹੁਤ ਬਿਛੂ ਪੈਦਾ ਹੋ ਗਏ। ਤਦ ਅਸਿਧੁਜ (ਮਹਾ ਕਾਲ) ਨੇ ਲਸ਼ਟਿਕਾ ਅਸਤ੍ਰ ਛਡਿਆ, (ਜਸ ਨਾਲ) ਸਾਰਿਆਂ ਬਿਛੂਆਂ (ਅਠੂਹਿਆਂ) ਦੇ ਡੰਗ ਤੋੜ ਸੁਟੇ।੨੬0।

ਦੈਂਤਾਂ ਨੇ ਇਸ ਤਰ੍ਹਾਂ ਦੇ ਅਸਤ੍ਰ ਸ਼ਸਤ੍ਰ ਚਲਾਏ, ਪਰ ਖੜਗ ਕੇਤੁ (ਮਹਾ ਕਾਲ) ਉਤੇ (ਉਨ੍ਹਾਂ ਦਾ) ਕੁਝ ਵੀ ਵਸ ਨ ਚਲਿਆ। ਅਸਤ੍ਰਾਂ ਨਾਲ ਬਹੁਤ ਅਸਤ੍ਰ ਆ ਕੇ ਵਜੇ, ਜਿਸ ਨੂੰ ਲਗੇ, ਉਸੇ ਵਿਚ ਲੀਨ ਹੋ ਗਏ।੨੬੧।

(ਜਦ ਦੈਂਤਾਂ ਨੇ) ਲੀਨ ਹੋਏ ਅਸਤ੍ਰਾਂ ਨੂੰ ਵੇਖਿਆ, (ਤਦ) ਦੈਂਤ 'ਹਾਇ ਹਾਇ' ਕਰ ਕੇ ਪੁਕਾਰਨ ਲਗੇ। ਮਹਾ ਮੂਰਖਾਂ ਨੇ ਗੁੱਸੇ ਵਿਚ ਆ ਕੇ ਅਸਿਧੁਜ ਨਾਲ ਫਿਰ ਲੜਾਈ ਸ਼ੁਰੂ ਕਰ ਦਿੱਤੀ।੨੬੨।

ਇਸ ਤਰ੍ਹਾਂ ਬਹੁਤ ਭਿਆਨਕ ਲੜਾਈ ਹੋਈ, ਜਿਸ ਨੂੰ ਦੇਵਤਿਆਂ ਅਤੇ ਦੈਂਤਾਂ ਦੀਆਂ ਇਸਤਰੀਆਂ ਨੇ ਵੇਖਿਆ। ਉਹ ਅਸਿਧੁਜ ਨੂੰ 'ਧੰਨ ਧੰਨ' ਕਹਿਣ ਲਗੀਆਂ ਅਤੇ ਦੈਂਤਾਂ ਨੂੰ ਵੇਖ ਕੇ ਚੁਪ ਹੋ ਰਹੀਆਂ।੨੬੩।

*ਭੁਜੰਗ ਛੰਦ*

ਬਹੁਤ ਰੋਹ ਵਿਚ ਆ ਕੇ ਹਠੀ ਸੂਰਮੇ ਫਿਰ ਗਜਣ ਲਗ ਗਏ ਅਤੇ ਚੌਹਾਂ ਪਾਸਿਆਂ ਤੋਂ ਭਿਆਨਕ ਵਾਜੇ ਵਜਣ ਲਗੇ। ਪ੍ਰਣੋ (ਛੋਟਾ ਢੋਲ), ਸੰਖ, ਭੇਰੀਆਂ ਅਤੇ ਢੋਲ ਇਸ ਤਰ੍ਹਾਂ ਵਜੇ ਜਿਸ ਤਰ੍ਹਾਂ ਪਰਲੋ ਕਾਲ ਦੀ ਰਾਤ ਵੇਲੇ (ਵਜਣਗੇ)।੨੬੪।

ਦੈਂਤਾਂ ਦੇ ਸੰਖ ਅਤੇ ਭੇਰੀਆਂ ਇਸ ਤਰ੍ਹਾਂ ਵਜ ਰਹੀਆਂ ਸਨ ਜਿਵੇਂ ਉਹ ਦੈਂਤ-ਬਿਰਤੀ ਦੀ ਕਰਨੀ ਦਸ ਰਹੀਆਂ ਹੋਣ। ਕਿਤੇ ਬਾਂਕੇ ਸੂਰਮੇ ਵਾਜੇ ਵਜਾ ਕੇ ਮਾਨੋ ਆਪਣੇ ਚਿਤ ਦੇ ਕ੍ਰੋਧ ਨੂੰ ਬੋਲ ਕੇ ਸੁਣਾ ਰਹੇ ਹੋਣ।੨੬੫।

ਕਿਤਨੇ ਸੂਰਮੇ ਬਜ੍ਰਾਂ (ਬਾਣਾਂ) ਨਾਲ ਪਰੇ ਧਕ ਦਿੱਤੇ ਸਨ। (ਉਨ੍ਹਾਂ ਦੇ) ਲਹੂ ਨਾਲ ਲਿਬੜੇ ਹੋਏ ਬਸਤ੍ਰ ਇੰਜ ਲਗਦੇ ਸਨ ਮਾਨੋ ਹੋਲੀ ਖੇਡੇ ਹੋਣ। ਕਿਤਨੇ ਦੁਸਟ ਮਰੋੜੇ ਖਾ ਕੇ ਮਰ ਗਏ ਸਨ। (ਇੰਜ ਪ੍ਰਤੀਤ ਹੁੰਦਾ ਸੀ ਮਾਨੋ) ਮਲੰਗ ਧਤੂਰਾ ਖਾ ਕੇ ਸੌਂ ਗਏ ਹੋਣ।੨੬੬।

ਕਿਤੇ ਟੋਟੇ ਟੋਟੇ ਹੋਏ ਸੂਰਮੇ ਰਣ-ਖੇਤਰ ਵਿਚ ਪਏ ਸਨ, ਮਾਨੋ ਮਲੰਗ ਭੰਗ ਖਾ ਕੇ ਸੁਤੇ ਪਏ ਹੋਣ। ਉਹ ਕਟੇ ਹੋਏ ਅੰਗਾਂ ਨਾਲ ਬਸਤ੍ਰਾਂ ਵਿਚ (ਇਸ ਤਰ੍ਹਾਂ) ਲਿਪਟੇ ਪਏ ਸਨ, ਮਾਨੋ ਜੁਮੇ (ਸ਼ੁਕਰਵਾਰ) ਵਾਲੇ ਦਿਨ ਦੀ ਨਮਾਜ਼ ਵੇਲੇ ਗੌਂਸ (ਫ਼ਕੀਰ ਵਿਸ਼ੇਸ਼) ਅੰਗ ਖਿਲਾਰ ਕੇ ਲੇਟੇ ਪਏ ਹੋਣ।੨੬੭।

ਕਿਤੇ ਡਾਕਣੀਆਂ ਅਤੇ ਗਿੱਧਾਂ ('ਝਾਕਨੀ') ਹੁੰਕਾਰ ਰਹੀਆਂ ਸਨ। ਕਿਤੇ ਉੱਚੇ ਭਾਰੀ ਨਾਦ ਉਠ ਰਹੇ ਸਨ ਅਤੇ ਕਿਤੇ ਚੀਕ਼ਾਂ ਦੀ ਆਵਾਜ਼ ਹੋ ਰਹੀ ਸੀ। ਕਿਤੇ ਯੁੱਧ-ਭੂਮੀ ਵਿਚ ਘੋੜੇ ਭੁਆਟਣੀਆਂ ਖਾ ਕੇ ਧਰਤੀ ਉਤੇ ਡਿਗ ਰਹੇ ਸਨ। (ਇੰਜ ਲਗਦੇ ਸਨ) ਮਾਨੋ ਨਮਾਜ਼ (ਪੜ੍ਹਨ ਲਈ) ਕਾਬੇ ਵਿਚ ਕਾਜ਼ੀ ਝੁਕੇ ਹੋਣ।੨੬੮।

ਹਠੀ ਬਧਿ ਗੋਪਾ ਗੁਲਿਤ੍ਰਾਣ ਬਾਕੇ। ਚਲੇ ਕੋਪ ਕੈ ਕੈ ਹਠੀਲੇ ਨਿਸਾਕੇ।
ਕਹੂੰ ਚਰਮ ਬਰਮੈ ਗਿਰੇ ਮਰਮ ਛੇਦੇ। ਕਹੂੰ ਮਾਸ ਕੇ ਗਿਧ ਲੈ ਗੇ ਲਬੇਦੇ। ੨੬੯।

ਕਹੂੰ ਬੀਰ ਬਾਜੀ ਬਜੰਤ੍ਰੀ ਝਰੇ ਹੈ। ਕਹੂੰ ਖੰਡ ਖੰਡ ਹ੍ਵੈ ਸਿਪਾਹੀ ਮਰੇ ਹੈ।
ਕਹੂੰ ਮਤ ਦੰਤੀ ਪਰੇ ਹੈ ਪ੍ਰਹਾਰੇ। ਗਿਰੇ ਭੂਮਿ ਪਬੈ ਮਨੋ ਬਜ੍ਰ ਮਾਰੇ। ੨੭੦।

*ਸਵੈਯਾ*

ਕਾਢਿ ਕ੍ਰਿਪਾਨ ਜਬੈ ਗਰਜਿਯੋ ਲਖਿ ਦੇਵ ਅਦੇਵ ਸਭੇ ਡਰ ਪਾਨੇ।
ਆਨਿ ਪ੍ਰਲੈ ਦਿਨ ਸੋ ਪ੍ਰਗਟ੍ਯੋ ਸਿਤ ਸਾਇਕ ਲੈ ਅਸਿਕੇਤੁ ਰਿਸਾਨੇ।
ਫੂਕ ਭਏ ਮੁਖ ਸੂਖਿ ਗਈ ਬੁਕਿ ਜੋਰਿ ਹਥਿਯਾਰ ਕਰੋਰਿ ਪਰਾਨੇ।
ਮਾਨਹੁ ਸਾਵਨ ਕੇ ਬਦਰਾ ਸੁਨਿ ਮਾਰੁਤਿ ਕੀ ਘਹਰੈ ਭਹਰਾਨੇ। ੨੭੧।

ਡਾਕਿ ਅਚੈ ਕਹੂੰ ਸ੍ਰੋਨ ਡਕਾਡਕ ਪ੍ਰੇਤ ਪਿਸਾਚ ਕਹੂੰ ਕਿਲਕਾਰੈ।
ਬਾਜਤ ਹੈ ਕਹੂੰ ਡੌਰੂ ਡਮਾਡਮ ਭੈਰਵ ਭੂਤ ਕਹੂੰ ਭਭਕਾਰੈ।
ਜੰਗ ਮ੍ਰਿਦੰਗ ਉਪੰਗ ਬਜੈ ਕਹੂੰ ਭੀਖਨ ਸੀ ਰਨ ਭੇਰਿ ਭਕਾਰੈ।
ਆਨਿ ਅਰੈ ਕਹੂੰ ਬੀਰ ਚਟਾਪਟ ਕੋਪਿ ਕਟਾਕਟ ਘਾਇ ਪ੍ਰਹਾਰੈ। ੨੭੨।

ਐਸੀ ਬਿਲੋਕਿ ਕੈ ਮਾਰਿ ਮਚੀ ਭਟ ਕੋਪ ਭਰੇ ਅਰਿ ਓਰ ਚਹੈ।
ਬਰਛੇ ਅਰੁ ਬਾਨ ਕਮਾਨ ਕ੍ਰਿਪਾਨ ਗਦਾ ਬਰਛੀ ਤਿਰਸੂਲ ਗਹੈ।
ਅਰਿ ਪੈ ਅਰਰਾਇ ਕੈ ਘਾਇ ਕਰੈ ਨ ਟਰੈ ਬਹੁ ਤੀਰ ਸਰੀਰ ਸਹੈ।
ਪੁਰਜੇ ਪੁਰਜੇ ਤਨ ਤੇ ਰਨ ਮੈ ਦੁਖ ਤੇ ਤਨ ਮੈ ਮੁਖ ਤੇ ਨ ਕਹੈ। ੨੭੩।

*ਅੜਿਲ*

ਪੀਸ ਪੀਸ ਕਰਿ ਦਾਤ ਦੁਬਹਿਯਾ ਧਾਵਹੀ।
ਬਜ੍ਰ ਬਾਨ ਬਿਛੂਅਨ ਕੇ ਬਿਸਿਖ ਲਗਾਵਹੀ।
ਟੂਕ ਟੂਕ ਹੈ ਮਰਤ ਨ ਪਗੁ ਪਾਛੇ ਟਰੈ।
ਹੋ ਚਟਪਟ ਆਨਿ ਬਰੰਗਨਿ ਤਿਨ ਪੁਰਖਨ ਬਰੈ। ੨੭੪।

ਚਾਬਿ ਚਾਬਿ ਕਰਿ ਓਠ ਦੁਬਹਿਯਾ ਰਿਸਿ ਭਰੇ।
ਟੂਕ ਟੂਕ ਹ੍ਵੈ ਗਿਰੇ ਨ ਪਗੁ ਪਾਛੇ ਪਰੇ।
ਜੂਝਿ ਜੂਝਿ ਰਨ ਗਿਰਤ ਸੁਭਟ ਸਮੁਹਾਇ ਕੈ।
ਹੋ ਬਸੇ ਸ੍ਵਰਗ ਮੋ ਜਾਇ ਪਰਮ ਸੁਖ ਪਾਇ ਕੈ। ੨੭੫।

*ਸਵੈਯਾ*

ਕੋਪ ਘਨਾ ਕਰਿ ਕੈ ਅਸੁਰਾਰਦਨ ਕਾਢਿ ਕ੍ਰਿਪਾਨਨ ਕੌ ਰਨ ਧਾਏ।
ਹਾਕਿ ਹਥਿਯਾਰਨ ਲੈ ਉਮਡੇ ਰਨ ਕੌ ਤਜਿ ਕੈ ਪਗੁ ਦ੍ਵੈ ਨ ਪਰਾਏ।

ਹਠੀ ਬਾਂਕੇ ਯੋਧੇ ਉਂਗਲਾਂ ਉਤੇ ਗੋਪੇ ਅਤੇ ਗੁਲਿਤ੍ਰਾਣ (ਲੋਹੇ ਦੇ ਦਸਤਾਨੇ) ਬੰਨ੍ਹ ਕੇ ਅਤੇ ਨਿਡਰ ('ਨਿਸਾਕੇ') ਹਠੀਲੇ ਕ੍ਰੋਧਵਾਨ ਹੋ ਕੇ ਚਲ ਪਏ ਸਨ। ਕਿਤੇ ਢਾਲਾਂ ਅਤੇ ਕਵਚ ਵਿੰਨ੍ਹੇ ਹੋਏ ਡਿਗੇ ਪਏ ਸਨ ਅਤੇ ਕਿਤੇ ਗਿੱਧਾਂ ਮਾਸ ਦੀਆਂ ਬੋਟੀਆਂ ਲੈ ਜਾ ਰਹੀਆਂ ਹਨ।੨੬੯।

ਕਿਤੇ ਸੂਰਮੇ, ਘੋੜੇ, ਨਗਾਰਚੀ ਡਿਗੇ ਪਏ ਸਨ ਅਤੇ ਕਿਤੇ ਟੋਟੇ ਟੋਟੇ ਹੋਏ ਸਿਪਾਹੀ ਮਰੇ ਪਏ ਸਨ। ਕਿਤੇ ਮਸਤ ਹਾਥੀ ਮਾਰੇ ਪਏ ਸਨ। (ਇੰਜ ਦਿਸਦੇ ਸਨ) ਮਾਨੋ (ਇੰਦਰ) ਦੁਆਰਾ ਬਜ੍ਰ ਨਾਲ ਤੋੜੇ ਹੋਏ ਪਹਾੜ ਹੋਣ।੨੭੦।

*ਸਵੈਯਾ*

ਜਦ (ਮਹਾ ਕਾਲ ਹੱਥ ਵਿਚ) ਕ੍ਰਿਪਾਨ ਲੈ ਕੇ ਗਜਿਆ (ਤਾਂ ਉਸ ਨੂੰ) ਵੇਖ ਕੇ ਦੇਵਤੇ ਅਤੇ ਦੈਂਤ ਸਾਰੇ ਡਰ ਗਏ। ਅਸਿਕੇਤੁ (ਮਹਾ ਕਾਲ) ਲਿਸ਼ਕਦੀ ਹੋਈ ਕਮਾਨ ਲੈ ਕੇ ਗੁੱਸੇ ਨਾਲ ਪਰਲੋ ਵਾਲੇ ਦਿਨ ਵਾਂਗ ਪ੍ਰਗਟ ਹੋ ਗਏ। (ਸਾਰਿਆਂ ਦੇ) ਦੇ ਮੁਖ ਪੀਲੇ ਪੈ ਗਏ (ਫਿਕੇ ਪੈ ਗਏ), ਥੁਕ ਸੁਕ ਗਈ ਅਤੇ ਹਥਿਆਰ ਲੈ ਕੇ ਕਰੋੜਾਂ (ਇਸ ਤਰ੍ਹਾਂ) ਭਜ ਗਏ, ਮਾਨੋ ਸਾਵਣ ਦੇ ਬਦਲ ਹਵਾ ਦੀ ਗੂੰਜ ਸੁਣ ਕੇ ਡਰਦੇ ਹੋਏ (ਉਡ ਗਏ)।੨੭੧।

ਕਿਤੇ ਡਾਕਣੀਆਂ ਡਕਾ ਡਕ ਲਹੂ ਪੀ ਰਹੀਆਂ ਸਨ ਅਤੇ ਕਿਤੇ ਪਿਸਾਚ ਅਤੇ ਪ੍ਰੇਤ ਕਿਲਕਾਰੀਆਂ ਮਾਰ ਰਹੇ ਸਨ। ਕਿਤੇ ਡੌਰੂ ਡਮਾਡਮ ਕਰਦੇ ਵਜ ਰਹੇ ਸਨ ਅਤੇ ਕਿਤੇ ਭੈਰੋ ਅਤੇ ਭੂਤ ਭਭਕਾਂ ਮਾਰ ਰਹੇ ਸਨ। ਕਿਤੇ ਸੰਖ ('ਜੰਗ'), ਮ੍ਰਿਦੰਗ, ਉਪੰਗ ਵਜ ਰਹੇ ਸਨ ਅਤੇ ਕਿਤੇ ਯੁੱਧ ਵਿਚ ਭੇਰੀਆਂ ਵਿਚੋਂ ਭੈਂ ਭੈਂ ਦੀ ਭਿਆਨਕ (ਆਵਾਜ਼ ਆ ਰਹੀ ਸੀ)। ਕਿਤੇ ਸੂਰਮੇ ਝਟਪਟ ਆ ਕੇ ਅੜ ਗਏ ਸਨ ਅਤੇ ਕ੍ਰੋਧ ਨਾਲ ਕਟਾਕਟ ਵਾਰ ਕਰ ਕੇ ਜ਼ਖ਼ਮ ਕਰ ਰਹੇ ਸਨ।੨੭੨।

ਅਜਿਹਾ ਭਿਆਨਕ ਯੁੱਧ ਮਚਿਆ ਵੇਖ ਕੇ ਵੈਰੀ ਪੱਖ ਦੇ ਸੂਰਮੇ ਕ੍ਰੋਧ ਨਾਲ ਭਰੇ ਹੋਏ ਬਰਛੇ, ਬਾਣ, ਕਮਾਨ, ਕ੍ਰਿਪਾਨ, ਗਦਾ, ਬਰਛੀ ਤ੍ਰਿਸ਼ੂਲ ਪਕੜ ਕੇ ਅਰੜਾਂਦੇ ਹੋਏ ਵੈਰੀ ਉਤੇ ਘਾਓ ਕਰਦੇ ਸਨ ਅਤੇ ਬਹੁਤ ਸਾਰੇ ਤੀਰਾਂ ਦੀ ਬੋਛਾੜ ਸਹਿ ਕੇ ਪਿਛੇ ਨਹੀਂ ਹਟਦੇ ਸਨ। (ਉਨ੍ਹਾਂ ਦੇ) ਸ਼ਰੀਰ ਰਣ-ਭੂਮੀ ਵਿਚ ਟੋਟੇ ਟੋਟੇ ਹੋ ਕੇ (ਡਿਗ ਰਹੇ ਸਨ ਪਰ ਆਪਣੇ) ਦੁਖ ਨੂੰ ਮੂੰਹ ਤੋਂ ਪ੍ਰਗਟ ਨਹੀਂ ਕਰਦੇ ਸਨ।੨੭੩।

*ਅੜਿਲ*

ਦੋਹਾਂ ਬਾਂਹਵਾਂ ਨਾਲ ਹਥਿਆਰ ਚਲਾਉਣ ਵਾਲੇ (ਦੈਂਤ) ਦੰਦ ਪੀਹ ਪੀਹ ਕੇ ਧਾਵਾ ਕਰਦੇ ਸਨ ਅਤੇ ਬਜ੍ਰ ਬਾਣ, ਬਿਛੂਏ, ਤੀਰ ਮਾਰਦੇ ਸਨ। ਟੋਟੇ ਟੋਟੇ ਹੋ ਕੇ ਮਰ ਰਹੇ ਸਨ ਪਰ ਕਦਮ ਪਿਛੇ ਨਹੀਂ ਹਟਾ ਰਹੇ ਸਨ। ਉਨ੍ਹਾਂ ਪੁਰਸ਼ਾਂ ਨੂੰ ਝਟਪਟ ਅਪੱਛਰਾਵਾਂ ਆ ਕੇ ਵਰ ਰਹੀਆਂ ਸਨ।੨੭੪।

ਹੋਠਾਂ ਨੂੰ ਚਬ ਚਬ ਕੇ ਰੋਹ ਨਾਲ ਭਰੇ ਹੋਏ ਦੁਬਹੀਏ (ਯੋਧੇ) ਟੋਟੇ ਟੋਟੇ ਹੋ ਕੇ ਡਿਗਦੇ ਸਨ, ਪਰ (ਉਨ੍ਹਾਂ ਦੇ) ਪੈਰ ਪਿਛੇ ਨਹੀਂ ਪੈਂਦੇ ਸਨ। ਰਣ ਵਿਚ ਸਾਹਮਣੇ ਆ ਕੇ ਯੋਧੇ ਜੂਝ ਜੂਝ ਕੇ ਡਿਗਦੇ ਸਨ ਅਤੇ ਬਹੁਤ ਸੁਖ ਪ੍ਰਾਪਤ ਕਰਦੇ ਹੋਇਆਂ ਸਵਰਗ ਵਿਚ ਜਾ ਵਸਦੇ ਸਨ।੨੭੫।

*ਸਵੈਯਾ*

ਦੇਵਤਿਆਂ (ਵਿਸ਼ੇਸ਼ ਇਥੇ 'ਦੈਂਤ' ਚਾਹੀਦਾ ਹੈ) ਨੇ ਬਹੁਤ ਕ੍ਰੋਧ ਕਰ ਕੇ ਕ੍ਰਿਪਾਨਾਂ ਕਢ ਲਈਆਂ ਅਤੇ ਰਣ-ਭੂਮੀ ਵਲ ਭਜ ਚਲੇ। ਲਲਕਾਰਾ ਮਾਰ ਕੇ ਅਤੇ ਹਥਿਆਰ ਲੈ ਕੇ ਰਣ

ਮਾਰ ਹੀ ਮਾਰਿ ਪੁਕਾਰਿ ਹਠੀ ਘਨ ਜ੍ਯੋ ਗਰਜੇ ਨ ਕਛੂ ਡਰ ਪਾਏ।
ਮਾਨਹੁ ਸਾਵਨ ਕੀ ਰਿਤੁ ਮੈ ਘਨ ਬੂੰਦਨ ਜ੍ਯੋ ਸਰ ਤ੍ਯੋ ਬਰਖਾਏ। ੨੭੬।

ਧੂਲ ਜਟਾਯੁ ਤੇ ਅਦਿਕ ਸੂਰ ਸਭੈ ਉਮਡੇ ਕਰ ਆਯੁਧ ਲੈ ਕੈ।
ਕੋਪ ਕ੍ਰਿਪਾਨ ਲਏ ਕਰ ਬਾਨ ਮਹਾ ਹਠ ਠਾਨਿ ਬਡੀ ਰਿਸਿ ਕੈ ਕੈ।
ਚੌਪਿ ਚੜੇ ਚਹੂੰ ਓਰਨ ਤੇ ਬਰਿਯਾਰ ਬਡੇ ਦੋਊ ਨੈਨ ਤਚੈ ਕੈ।
ਆਨਿ ਅਰੇ ਖੜਗਾਧੁਜ ਸੌ ਨ ਚਲੇ ਪਗੁ ਦ੍ਵੈ ਬਿਮੁਖਾਹਵ ਹ੍ਵੈ ਕੈ। ੨੭੭।

ਭਾਰੀ ਪ੍ਰਤਾਪ ਭਰੇ ਮਨ ਮੈ ਭਟ ਧਾਇ ਪਰੇ ਬਿਬਿਧਾਯੁਧ ਲੀਨੇ।
ਕੌਚ ਕ੍ਰਿਪਾਨ ਕਸੇ ਸਭ ਸਾਜਨ ਓਠਨ ਚਾਬਿ ਬਡੀ ਰਿਸਿ ਕੀਨੇ।
ਆਛੇ ਕੁਲਾਨ ਬਿਖੈ ਉਪਜੇ ਸਭ ਕੌਨਹੂੰ ਬਾਤ ਬਿਖੈ ਨਹਿ ਹੀਨੇ।
ਜੁਝਿ ਗਿਰੇ ਖੜਗਾਧੁਜ ਸੌ ਲਰਿ ਸ੍ਰੋਨਿਤ ਸੋ ਸਿਗਰੇ ਅੰਗ ਭੀਨੇ। ੨੭੮।

*ਚੌਪਈ*

ਇਹ ਬਿਧਿ ਕੋਪ ਕਾਲ ਜਬ ਭਰਾ। ਦੁਸਟਨ ਕੋ ਛਿਨ ਮੈ ਬਧੁ ਕਰਾ।
ਆਪੁ ਹਾਥ ਦੈ ਸਾਧ ਉਬਾਰੇ। ਸਤ੍ਰੁ ਅਨੇਕ ਛਿਨਕ ਮੋ ਟਾਰੇ। ੨੭੯।

ਅਸਿਧੁਜ ਜੁ ਕੋਪਾ ਜਬ ਹੀ ਰਨ। ਮਾਰਤ ਭਯੋ ਸਤ੍ਰੁਗਨ ਚੁਨਿ ਚੁਨਿ।
ਸਭ ਸਿਵਕਨ ਕਹ ਲਿਓ ਉਬਾਰਾ। ਦੁਸਟ ਗਠਨ ਕੋ ਕਰਾ ਪ੍ਰਹਾਰਾ। ੨੮੦।

ਇਹ ਬਿਧਿ ਹਨੇ ਦੁਸਟ ਜਬ ਕਾਲਾ। ਗਿਰਿ ਗਿਰਿ ਪਰੇ ਧਰਨਿ ਬਿਕਰਾਲਾ।
ਨਿਜ ਹਾਥਨ ਦੈ ਸੰਤ ਉਬਾਰੇ। ਸਤ੍ਰੁ ਅਨੇਕ ਤਨਿਕ ਮਹਿ ਮਾਰੇ। ੨੮੧।

ਦਾਨਵ ਅਮਿਤ ਕੋਪ ਕਰਿ ਢੂਕੇ। ਮਾਰਹਿ ਮਾਰਿ ਦਸੌ ਦਿਸਿ ਕੂਕੇ।
ਬਹੁਰਿ ਕਾਲ ਕੁਪਿ ਖੜਗ ਸੰਭਾਰਾ। ਸਤ੍ਰੁ ਸੈਨ ਪਲ ਬੀਚ ਪ੍ਰਹਾਰਾ। ੨੮੨।

ਬਹੁਰਿ ਕੋਪ ਕਰਿ ਦੁਸਟ ਅਪਾਰਾ। ਮਹਾ ਕਾਲ ਕੌ ਚਹਤ ਸੰਘਾਰਾ।
ਜਿਮਿ ਗਗਨਹਿ ਕੋਈ ਬਾਨ ਚਲਾਵੈ। ਤਾਹਿ ਨ ਲਗੇ ਤਿਸੀ ਪਰ ਆਵੈ। ੨੮੩।

ਭਾਤਿ ਭਾਤਿ ਬਾਦਿਤ੍ਰ ਬਜਾਇ। ਦਾਨਵ ਨਿਕਟ ਪਹੂਚੇ ਆਇ।
ਮਹਾ ਕਾਲ ਤਬ ਬਿਰਦ ਸੰਭਾਰੋ। ਸੰਤ ਉਬਾਰਿ ਦੋਖਿਯਨ ਮਾਰੋ। ੨੮੪।

ਖੰਡ ਖੰਡ ਕਰਿ ਦਾਨਵ ਮਾਰੇ। ਤਿਲ ਤਿਲ ਪ੍ਰਾਇ ਸਕਲ ਕਰਿ ਡਾਰੇ।
ਪਾਵਕਾਸਤ੍ਰ ਕਲਿ ਬਹੁਰਿ ਚਲਾਯੋ। ਸੈਨ ਅਸੁਰ ਕੋ ਸਗਲ ਗਿਰਾਯੋ। ੨੮੫।

ਵਲ ਉਮਡ ਪਏ ਅਤੇ ਛਡ ਕੇ ਦੋ ਕਦਮ ਵੀ ਪਿਛੇ ਨਹੀਂ ਹਟੇ। ਉਹ ਹਠੀਲੇ ਨਿਡਰ ਹੋ ਕੇ ਮਾਰੋ ਮਾਰੋ ਪੁਕਾਰਦੇ ਸਨ ਜਿਵੇਂ ਬਦਲ ਗਜ ਰਹੇ ਸਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸਾਵਣ ਦੀ ਰੁਤ ਵਿਚ ਬਦਲਾਂ ਤੋਂ ਬੂੰਦਾਂ ਡਿਗਣ ਵਾਂਗ ਬਾਣਾਂ ਦੀ ਬਰਖਾ ਕਰ ਰਹੇ ਹੋਣ।੨੭੬।

ਧੂਲ, ਜਟਾਯੂ ਆਦਿ ਸਾਰੇ ਸੂਰਮੇ ਹਥਿਆਰ ਲੈ ਕੇ ਉਮਡ ਪਏ। ਉਨ੍ਹਾਂ ਮਹਾਨ ਹਠੀਆਂ ਨੇ ਬਹੁਤ ਗੁੱਸਾ ਵਧਾ ਕੇ ਹੱਥ ਵਿਚ ਬਾਣ ਅਤੇ ਕ੍ਰਿਪਾਨਾਂ ਲੈ ਲਈਆਂ। ਚੌਹਾਂ ਪਾਸਿਆਂ ਤੋਂ ਵੱਡੇ ਯੋਧੇ ਅੱਖਾਂ ਨਾਲ ਘੂਰਦੇ ਹੋਏ ਚਾਓ ਨਾਲ ਚੜ੍ਹ ਪਏ ਅਤੇ ਆ ਕੇ ਖੜਗਧੁਜ (ਮਹਾ ਕਾਲ) ਨਾਲ ਆਣ ਲੜੇ ਅਤੇ ਯੁੱਧ-ਭੂਮੀ ਤੋਂ ਬੇਮੁਖ ਹੋ ਕੇ ਦੋ ਕਦਮ ਵੀ ਨ ਤੁਰੇ (ਅਰਥਾਤ੍ ਪਿਛੇ ਨ ਹਟੇ)।੨੭੭।

ਮਨ ਵਿਚ ਬਹੁਤ ਤੇਜ ਭਰ ਕੇ ਸੂਰਮੇ ਵਖ ਵਖ ਤਰ੍ਹਾਂ ਦੇ ਸ਼ਸਤ੍ਰ ਲੈ ਕੇ ਟੁੱਟ ਕੇ ਪੈ ਗਏ। ਕਵਚ, ਕ੍ਰਿਪਾਨ ਆਦਿ ਸਾਰੇ ਸਾਜ ਸਜਾ ਕੇ ਅਤੇ ਬਹੁਤ ਕ੍ਰੋਧ ਕਰ ਕੇ ਹੋਠਾਂ ਨੂੰ ਚਬਦੇ ਹੋਏ ਚੜ੍ਹ ਪਏ। ਸਾਰੇ ਹੀ ਚੰਗੀਆਂ ਕੁਲਾਂ ਵਿਚ ਉਪਜੇ ਸਨ ਅਤੇ ਕਿਸੇ ਗੱਲ ਵਿਚ ਵੀ ਹੀਣੇ ਨਹੀਂ ਸਨ। ਉਹ ਖੜਗਧੁਜ (ਮਹਾ ਕਾਲ) ਨਾਲ ਲੜ ਕੇ ਡਿਗ ਪਏ ਸਨ ਅਤੇ ਉਨ੍ਹਾਂ ਦੇ ਸਾਰੇ ਅੰਗ ਲਹੂ ਨਾਲ ਭਿਜ ਗਏ ਸਨ।੨੭੮।

*ਚੌਪਈ*

ਇਸ ਤਰ੍ਹਾਂ ਜਦ ਕਾਲ ਕ੍ਰੋਧ ਨਾਲ ਭਰ ਗਿਆ, (ਤਾਂ ਉਸ ਨੇ) ਛਿਣ ਵਿਚ ਦੁਸ਼ਟਾਂ ਨੂੰ ਮਾਰ ਦਿੱਤਾ। ਉਸ ਨੇ ਆਪਣਾ ਹੱਥ ਦੇ ਕੇ ਸਾਧਾਂ ਨੂੰ ਬਚਾ ਲਿਆ ਅਤੇ ਅਨੇਕਾਂ ਵੈਰੀਆਂ ਨੂੰ ਛਿਣ ਵਿਚ ਮਾਰ ਦਿੱਤਾ।੨੭੯।

ਜਿਸ ਵੇਲੇ ਅਸਿਧੁਜ (ਮਹਾ ਕਾਲ) ਰਣ ਵਿਚ ਕ੍ਰੋਧਿਤ ਹੋਇਆ (ਤਦ) ਉਸ ਨੇ ਵੈਰੀਆਂ ਨੂੰ ਚੁਣ ਚੁਣ ਕੇ ਮਾਰ ਦਿੱਤਾ। ਸਾਰਿਆਂ ਸੇਵਕਾਂ ਨੂੰ ਬਚਾ ਲਿਆ ਅਤੇ ਦੁਸ਼ਟਾਂ ਦੇ ਸਮੂਹ ਉਤੇ ਪ੍ਰਹਾਰ ਕੀਤਾ।੨੮0।

ਜਦ ਕਾਲ ਨੇ ਇਸ ਤਰ੍ਹਾਂ ਦੁਸ਼ਟ ਮਾਰ ਦਿੱਤੇ, (ਤਦ) ਭਿਆਨਕ (ਦੈਂਤ) ਧਰਤੀ ਉਤੇ ਡਿਗਣ ਲਗ ਪਏ। ਆਪਣੇ ਹੱਥਾਂ ਨਾਲ ਸੰਤਾਂ ਨੂੰ ਉਬਾਰਿਆ ਅਤੇ ਅਨੇਕ ਵੈਰੀਆਂ ਨੂੰ ਛਿਣ ਵਿਚ ਮਾਰ ਮੁਕਾਇਆ।੨੮੧।

ਬੇਸ਼ੁਮਾਰ ਦੈਂਤ ਕ੍ਰੋਧ ਕਰ ਕੇ ਆ ਢੁਕੇ ਅਤੇ ਦਸਾਂ ਦਿਸ਼ਾਵਾਂ ਤੋਂ 'ਮਾਰੋ ਮਾਰੋ' ਕੂਕਣ ਲਗੇ। ਕਾਲ ਨੇ ਕ੍ਰੋਧਵਾਨ ਹੋ ਕੇ ਫਿਰ ਖੜਗ ਸੰਭਾਲ ਲਈ ਅਤੇ ਪਲ ਵਿਚ ਹੀ ਵੈਰੀ ਦੀ ਸੈਨਾ ਉਤੇ ਵਾਰ ਕੀਤਾ।੨੮੨।

ਅਪਾਰ ਦੁਸ਼ਟ ਕ੍ਰੋਧ ਕਰ ਕੇ ਫਿਰ ਮਹਾ ਕਾਲ ਨੂੰ ਮਾਰਨਾ ਚਾਹੁੰਦੇ ਸਨ। ਜਿਵੇਂ ਕੋਈ ਆਕਾਸ਼ ਵਲ ਤੀਰ ਚਲਾਉਂਦਾ ਹੈ, (ਉਹ) ਆਕਾਸ਼ ਨੂੰ ਨਹੀਂ ਲਗਦਾ, ਸਗੋਂ ਉਸ (ਚਲਾਉਣ ਵਾਲੇ) ਨੂੰ ਹੀ ਆ ਲਗਦਾ ਹੈ।੨੮੩।

ਦੈਂਤਾਂ ਨੇ ਭਾਂਤ ਭਾਂਤ ਦੇ ਵਾਜੇ ਵਜਾਏ ਅਤੇ (ਮਹਾ ਕਾਲ ਦੇ) ਨੇੜੇ ਆ ਪਹੁੰਚੇ। ਮਹਾ ਕਾਲ ਨੇ ਤਦ ਆਪਣੇ ਕਰਤੱਵ ਨੂੰ ਸੰਭਾਲਿਆ (ਪਾਲਿਆ) ਅਤੇ ਦੁਸ਼ਟਾਂ ਨੂੰ ਮਾਰ ਕੇ ਸੰਤਾਂ ਨੂੰ ਬਚਾਇਆ।੨੮੪।

(ਉਸ ਨੇ) ਟੋਟੇ ਟੋਟੇ ਕਰ ਕੇ ਦੈਂਤਾਂ ਨੂੰ ਮਾਰ ਦਿੱਤਾ ਅਤੇ ਸਾਰਿਆਂ ਨੂੰ ਤਿਲ ਤਿਲ ਦੇ ਬਰਾਬਰ ('ਪ੍ਰਾਇ') ਕਰ ਦਿੱਤਾ। ਕਲਿ (ਕਾਲ) ਨੇ ਫਿਰ ਅਗਨੀ ਅਸਤ੍ਰ ਚਲਾਇਆ ਅਤੇ ਦੈਂਤਾਂ ਦੀ ਸਾਰੀ ਸੈਨਾ ਨੂੰ ਡਿਗਾ ਦਿੱਤਾ।੨੮੫।

ਬਰੁਣਾਸਤ੍ਰ ਦਾਨਵ ਤਬ ਛੋਰਾ। ਜਾ ਤੇ ਪਾਵਕਾਸਤ੍ਰ ਕਹ ਮੋਰਾ।
ਬਾਸ੍ਵਾਸਤ੍ਰ ਤਬ ਕਾਲ ਚਲਾਯੋ। ਇੰਦ੍ਰ ਪ੍ਰਤ੍ਛ ਹ੍ਵੈ ਜੁਧ ਮਚਾਯੋ। ੨੮੬।

ਦਾਨਵ ਨਿਰਖਿ ਠਾਢ ਰਨ ਬਾਸਵ। ਪੀਵਤ ਭਯੋ ਕੂਪ ਦ੍ਵੈ ਆਸਵ।
ਕਰਿ ਕੈ ਕੋਪ ਅਤੁਲ ਅਸ ਗਰਜਾ। ਭੂੰਮਿ ਅਕਾਸ ਸਬਦ ਸੁਨਿ ਲਰਜਾ। ੨੮੭।

ਅਮਿਤ ਬਾਸਵਹਿ ਬਾਨ ਪ੍ਰਹਾਰੇ। ਬਰਮ ਚਰਮ ਸਭ ਭੇਦਿ ਪਧਾਰੇ।
ਜਨੁਕ ਨਾਗ ਬਾਂਬੀ ਧਸਿ ਗਏ। ਭੂਤਲ ਭੇਦਿ ਪਤਾਰ ਸਿਧਏ। ੨੮੮।

ਅਮਿਤ ਰੋਸ ਬਾਸਵ ਤਬ ਕਿਯਾ। ਧਨੁਖ ਬਾਨ ਕਰ ਭੀਤਰ ਲਿਯਾ।
ਅਮਿਤ ਕੋਪ ਕਰਿ ਬਿਸਿਖ ਪ੍ਰਹਾਰੇ। ਫੋਰਿ ਦਾਨਵਨ ਪਾਰ ਪਧਾਰੇ। ੨੮੯।

ਦਾਨਵ ਅਧਿਕ ਰੋਸ ਕਰਿ ਧਾਏ। ਦੇਵ ਪੂਜ ਰਨ ਮਾਝ ਭਜਾਏ।
ਭਜਤ ਦੇਵ ਨਿਰਖੇ ਕਲਿ ਜਬ ਹੀ। ਸਸਤ੍ਰ ਅਸਤ੍ਰ ਛੋਰੇ ਰਨ ਤਬ ਹੀ। ੨੯0।

ਬਾਨਨ ਕੀ ਬਰਖਾ ਕਲਿ ਕਰੀ। ਲਾਗਤ ਸੈਨ ਦਾਨਵੀ ਜਰੀ।
ਸਤ੍ਰੁ ਅਨੇਕ ਨਿਧਨ ਕਹ ਗਏ। ਬਹੁਰਿ ਉਪਜਿ ਬਹੁ ਠਾਢੇ ਭਏ। ੨੯੧।

ਬਹੁਰਿ ਕਾਲ ਕੁਪਿ ਬਾਨ ਪ੍ਰਹਾਰੇ। ਬੇਧਿ ਦਾਨਵਨ ਪਾਰ ਪਧਾਰੇ।
ਦਾਨਵ ਤਬੈ ਅਧਿਕ ਕਰਿ ਕ੍ਰੁਧਾ। ਮੰਡਾ ਮਹਾ ਕਾਲ ਤਨ ਜੁਧਾ। ੨੯੨।

ਮਹਾ ਕਾਲ ਤਬ ਬਾਨ ਪ੍ਰਹਾਰੇ। ਦਾਨਵ ਏਕ ਏਕ ਕਰਿ ਮਾਰੇ।
ਤਿਨ ਤੇ ਬਹੁ ਉਪਜਿਤ ਰਨ ਭਏ। ਮਹਾ ਕਾਲ ਕੇ ਸਾਮੁਹਿ ਸਿਧਏ। ੨੯੩।

ਜੇਤਿਕ ਧਏ ਤਿਤਕ ਕਲਿ ਮਾਰੇ। ਰਥੀ ਗਜੀ ਤਿਲ ਤਿਲ ਕਰਿ ਡਾਰੇ।
ਤਿਨਤੇ ਉਪਜਿ ਠਾਢ ਭੇ ਘਨੇ। ਰਥੀ ਗਜੀ ਬਾਜੀ ਸੁਭ ਬਨੇ। ੨੯੪।

ਬਹੁਰਿ ਕਾਲ ਕਰਿ ਕੋਪ ਪ੍ਰਹਾਰੇ। ਦੈਤ ਅਨਿਕ ਮ੍ਰਿਤੁ ਲੋਕ ਪਧਾਰੇ।
ਮਹਾ ਕਾਲ ਬਹੁਰੌ ਧਨੁ ਧਰਾ। ਸੌ ਸੌ ਬਾਨ ਏਕ ਇਕ ਹਰਾ। ੨੯੫।

ਸੌ ਸੌ ਏਕ ਏਕ ਸਰ ਮਾਰਾ। ਸੌ ਸੌ ਗਿਰੀ ਸ੍ਰੋਨ ਕੀ ਧਾਰਾ।
ਸਤ ਸਤ ਅਸੁਰ ਉਪਜਿ ਭੇ ਠਾਢੇ। ਅਸੀ ਗਜੀ ਕੌਚੀ ਬਲ ਗਾਢੇ। ੨੯੬।

ਰੂਪ ਹਜਾਰ ਹਜਾਰ ਧਾਰਿ ਕਲਿ। ਗਰਜਤ ਭਯੋ ਅਤੁਲ ਕਰਿ ਕੈ ਬਲ।
ਕਹ ਕਹ ਹਸਾ ਕਾਲ ਬਿਕਰਾਲਾ। ਕਾਢੇ ਦਾਤ ਤਜਤ ਮੁਖ ਜ੍ਵਾਲਾ। ੨੯੭।

ਤਦ ਦੈਂਤਾਂ ਨੇ ਵਰੁਣ ਅਸਤ੍ਰ ਛਡਿਆ, ਜਿਸ ਨਾਲ ਅਗਨੀ ਅਸਤ੍ਰ ਨੂੰ ਮੋੜ ਦਿੱਤਾ। ਤਦ ਕਾਲ ਨੇ ਬਾਸਵ ਅਸਤ੍ਰ ਚਲਾਇਆ ਅਤੇ ਇੰਦਰ ਪ੍ਰਤੱਖ ਹੋ ਕੇ ਯੁੱਧ ਮਚਾਣ ਲਗਾ।੨੮੬।

ਰਣ ਵਿਚ ਇੰਦਰ ('ਬਾਸਵ') ਨੂੰ ਖੜੋਤਾ ਵੇਖ ਕੇ ਦੈਂਤ ਸ਼ਰਾਬ ਦੇ ਦੋ ਖੂਹ ਪੀ ਗਿਆ। ਬਹੁਤ ਕ੍ਰੋਧ ਕਰ ਕੇ ਇਸ ਤਰ੍ਹਾਂ ਗਰਜਿਆ, (ਜਿਸ ਦੀ) ਧੁਨੀ ਨੂੰ ਸੁਣ ਕੇ ਭੂਮੀ ਅਤੇ ਆਕਾਸ਼ ਕੰਬਣ ਲਗ ਗਏ।੨੮੭।

(ਉਸ ਨੇ) ਇੰਦਰ ਉਤੇ ਬੇਸ਼ੁਮਾਰ ਬਾਣ ਚਲਾਏ ਜੋ ਢਾਲਾਂ ਅਤੇ ਕਵਚਾਂ ਨੂੰ ਵਿੰਨ੍ਹ ਕੇ ਪਾਰ ਨਿਕਲ ਗਏ। (ਇਸ ਤਰ੍ਹਾਂ ਲਗਦਾ ਸੀ) ਮਾਨੋ ਸੱਪ ਆਪਣੀਆਂ ਖੁਡਾਂ ਵਿਚ ਵੜ ਗਏ ਹੋਣ ਅਤੇ ਭੂਮੀ ਨੂੰ ਪਾੜ ਕੇ ਪਾਤਾਲ ਵਲ ਚਲੇ ਗਏ ਹੋਣ।੨੮੮।

ਤਦ ਇੰਦਰ ਨੇ ਬਹੁਤ ਰੋਸ ਕੀਤਾ ਅਤੇ ਧਨੁਸ਼ ਬਾਣ ਨੂੰ ਹੱਥ ਵਿਚ ਲੈ ਲਿਆ। ਬਹੁਤ ਕ੍ਰੋਧ ਕਰ ਕੇ ਬਾਣ ਚਲਾਏ ਜੋ ਦੈਂਤਾਂ ਨੂੰ ਚੀਰ ਕੇ ਬਾਹਰ ਨਿਕਲ ਗਏ।੨੮੯।

ਦੈਂਤ ਨੇ (ਫਿਰ) ਕ੍ਰੋਧ ਕਰ ਕੇ ਹਮਲਾ ਕੀਤਾ ਅਤੇ ਦੇਵ-ਪੂਜਾ ਕਰਨ ਵਾਲਿਆਂ ਨੂੰ ਰਣ ਵਿਚੋਂ ਭਜਾ ਦਿੱਤਾ। ਜਦ ਕਲਿ (ਮਹਾ ਕਾਲ) ਨੇ ਯੁੱਧ ਵਿਚੋਂ ਦੇਵਤੇ ਭਜਦੇ ਹੋਏ ਵੇਖੇ, ਤਦ (ਸਾਰੇ) ਅਸਤ੍ਰ ਸ਼ਸਤ੍ਰ ਯੁੱਧ ਵਿਚ ਛਡ ਦਿੱਤੇ।੨੯0।

ਕਲਿ ਨੇ ਬਾਣਾਂ ਦੀ ਬਰਖਾ ਕੀਤੀ ਜਿਨ੍ਹਾਂ ਦੇ ਲਗਦਿਆਂ ਹੀ ਦੈਂਤ ਸੈਨਾ ਸੜ ਗਈ। ਅਨੇਕ ਵੈਰੀਆਂ ਦਾ ਦੇਹਾਂਤ ਹੋ ਗਿਆ। ਪਰ (ਉਨ੍ਹਾਂ ਵਿਚੋਂ) ਫਿਰ (ਹੋਰ ਦੈਂਤ) ਪੈਦਾ ਹੋ ਕੇ ਉਠ ਖੜੋਤੇ।੨੯੧।

ਕਾਲ ਨੇ ਫਿਰ ਕ੍ਰੋਧਿਤ ਹੋ ਕੇ ਬਾਣ ਚਲਾਏ ਜੋ ਦੈਂਤਾਂ ਨੂੰ ਵਿੰਨ੍ਹ ਕੇ ਪਾਰ ਹੋ ਗਏ। ਦੈਂਤਾਂ ਨੇ ਤਦ ਬਹੁਤ ਕ੍ਰੋਧਿਤ ਹੋ ਕੇ ਮਹਾ ਕਾਲ ਨਾਲ ਯੁੱਧ ਸ਼ੁਰੂ ਕਰ ਦਿੱਤਾ।੨੯੨।

ਮਹਾ ਕਾਲ ਨੇ ਤਦ ਤੀਰ ਚਲਾਏ ਅਤੇ ਇਕ ਇਕ ਕਰ ਕੇ ਦੈਂਤਾਂ ਨੂੰ ਮਾਰ ਦਿੱਤਾ। ਉਨ੍ਹਾਂ ਤੋਂ (ਰਣ-ਭੂਮੀ ਵਿਚ ਫਿਰ) ਹੋਰ ਪੈਦਾ ਹੋ ਗਏ ਅਤੇ ਮਹਾ ਕਾਲ ਦੇ ਸਾਹਮਣੇ ਆ ਡੱਟੇ।੨੯੩।

ਜਿਤਨੇ ਵੀ (ਦੈਂਤ) ਧਾ ਕੇ ਆਏ, ਉਤਨੇ ਹੀ ਕਲਿ (ਮਹਾ ਕਾਲ) ਨੇ ਮਾਰ ਦਿੱਤੇ। ਰਥਾਂ ਵਾਲਿਆਂ ਅਤੇ ਹਾਥੀਆਂ ਵਾਲਿਆਂ ਨੂੰ ਤਿਲ ਤਿਲ ਕਰ ਕੇ ਸੁਟ ਦਿੱਤਾ। ਉਨ੍ਹਾਂ ਤੋਂ ਫਿਰ ਅਨੇਕਾਂ ਪੈਦਾ ਹੋ ਕੇ ਡਟ ਗਏ ਅਤੇ ਰਥਾਂ ਵਾਲੇ, ਹਾਥੀਆਂ ਅਤੇ ਘੋੜਿਆਂ ਵਾਲੇ ਬਣ ਕੇ ਸਜ ਗਏ।੨੯੪।

ਫਿਰ ਕਾਲ ਨੇ ਗੁੱਸੇ ਵਿਚ ਆ ਕੇ ਵਾਰ ਕੀਤਾ। (ਫਲਸਰੂਪ) ਅਨੇਕ ਦੈਂਤ ਯਮ ਦੇ ਘਰ ਨੂੰ ਚਲੇ ਗਏ। ਮਹਾ ਕਾਲ ਨੇ ਫਿਰ ਧਨੁਸ਼ (ਬਾਣ) ਫੜ ਲਿਆ ਅਤੇ ਇਕ ਇਕ ਬਾਣ ਨਾਲ ਸੌ ਸੌ ਨੂੰ ਮਾਰ ਦਿੱਤਾ।੨੯੫।

ਸੌ ਸੌ ਨੂੰ ਇਕ ਇਕ ਬਾਣ ਮਾਰਿਆ (ਜਿਨ੍ਹਾਂ ਵਿਚੋਂ) ਲਹੂ ਦੀਆਂ ਸੌ ਸੌ ਤਤੀਰੀਆਂ ਚਲ ਪਈਆਂ। (ਫਿਰ) ਸੌ ਸੌ ਦੈਂਤ ਪੈਦਾ ਹੋ ਕੇ ਡਟ ਗਏ। (ਉਹ) ਤਲਵਾਰਧਾਰੀ, ਹਾਥੀ ਸਵਾਰ, ਕਵਚਧਾਰੀ ਬਲ ਪੂਰਵਕ ਗਡ ਗਏ।੨੯੬।

ਕਲਿ (ਮਹਾ ਕਾਲ) ਹਜ਼ਾਰ ਹਜ਼ਾਰ ਰੂਪ ਧਾਰਨ ਕਰ ਕੇ ਅਪਾਰ ਬਲ ਨਾਲ ਗਰਜਣ ਲਗਿਆ। ਵਿਕਰਾਲ ਕਾਲ 'ਕਹ ਕਹ' ਕਰ ਕੇ ਹਸਿਆ। ਦੰਦ ਕਢ ਕੇ ਮੂੰਹ ਵਿਚੋਂ ਅੱਗ ਉਗਲਣ ਲਗਾ।੨੯੭।

ਏਕ ਏਕ ਰਨ ਬਾਨ ਚਲਾਯੋ। ਸਹਸ ਸਹਸ ਦਾਨਵ ਕਹ ਘਾਯੋ।
ਕੇਤਿਕ ਸੁਭਟ ਦਾੜ ਗਹਿ ਚਾਬੇ। ਕੇਤਿਕ ਸੁਭਟ ਪਾਵ ਤਰ ਦਾਬੇ। ੨੯੮।

ਕੇਤਕ ਪਕਰਿ ਭਛ ਕਰਿ ਲਯੋ। ਤਿਨ ਤੇ ਏਕ ਨ ਉਪਜਤ ਭਯੋ।
ਕਿਤਕਨ ਦ੍ਰਿਸਟਾਕਰਖਨ ਕੀਯੋ। ਸਭਹਿਨ ਕੋ ਸ੍ਰੋਨਿਤ ਹਰਿ ਲੀਯੋ। ੨੯੯।

ਸ੍ਰੋਨ ਰਹਿਤ ਦਾਨਵ ਜਬ ਭਯੋ। ਦੈਤ ਉਪਰਾਜਨ ਤੇ ਰਹਿ ਗਯੋ।
ਸ੍ਰਮਿਤ ਅਧਿਕ ਹ੍ਵੈ ਛਾਡਤ ਸ੍ਵਾਸਾ। ਤਾ ਤੇ ਕਰਤ ਦੈਤ ਪਰਗਾਸਾ। ੩੦੦।

ਪਵਨਾਕਰਖ ਕਰਾ ਤਬ ਕਾਲਾ। ਘਟੇ ਬਦਨ ਤੇ ਅਰਿ ਬਿਕਰਾਲਾ।
ਇਹ ਬਿਧਿ ਜਬ ਆਕਰਖਨ ਕੀਯਾ। ਸਭ ਬਲ ਹਰਿ ਅਸੁਰਨ ਕਾ ਲੀਯਾ। ੩੦੧।

ਮਾਰਿ ਮਾਰਿ ਜੋ ਅਸੁਰ ਪੁਕਾਰਤ। ਤਿਹ ਤੇ ਅਮਿਤ ਦੈਤ ਤਨ ਧਾਰਤ।
ਬਾਚਾਕਰਖ ਕਾਲ ਤਬ ਕਯੋ। ਬੋਲਨ ਤੇ ਦਾਨਵ ਰਹਿ ਗਯੋ। ੩੦੨।

ਦਾਨਵ ਜਬ ਬੋਲਹਿ ਰਹਿ ਗਯੋ। ਚਿੰਤਾ ਕਰਤ ਚਿਤ ਮੋ ਭਯੋ।
ਤਾਹੀ ਤੇ ਦਾਨਵ ਬਹੁ ਭਏ। ਸਨਮੁਖ ਮਹਾ ਕਾਲ ਕੇ ਧਏ। ੩੦੩।

ਸਸਤ੍ਰ ਅਸਤ੍ਰ ਕਰਿ ਕੋਪ ਪ੍ਰਹਾਰੇ। ਮਹਾਬੀਰ ਬਰਿਯਾਰ ਡਰਾਰੇ।
ਮਹਾ ਕਾਲ ਤਬ ਗੁਰਜ ਸੰਭਾਰੀ। ਬਹੁਤਨ ਕੀ ਮੇਧਾ ਕਢਿ ਡਾਰੀ। ੩੦੪।

ਤਿਨ ਕੀ ਭੂਅ ਮੇਜਾ ਜੋ ਪਰੀ। ਤਾ ਤੇ ਸੈਨ ਦੇਹ ਬਹੁ ਧਰੀ।
ਮਾਰਿ ਮਾਰਿ ਕਰਿ ਕੋਪ ਅਪਾਰਾ। ਜਾਗਤ ਭਏ ਅਸੁਰ ਬਿਕਰਾਰਾ। ੩੦੫।

ਤਿਨ ਕੇ ਫੋਰਿ ਮੂੰਡਿ ਕਲਿ ਡਰੇ। ਤਾ ਤੇ ਮੇਧਾ ਜੋ ਭੂਅ ਪਰੇ।
ਮਾਰਿ ਮਾਰਿ ਕਹਿ ਅਸੁਰ ਜਗੇ ਰਨ। ਸੂਰਬੀਰ ਬਰਿਯਾਰ ਮਹਾਮਨ। ੩੦੬।

ਪੁਨਿ ਕਰਿ ਕਾਲ ਗਦਾ ਰਿਸਿ ਧਰੀ। ਸਤ੍ਰੁ ਖੋਪਰੀ ਤਿਲ ਤਿਲ ਕਰੀ।
ਜੇਤੇ ਟੂਕ ਖੋਪ੍ਰਿਯਨ ਪਰੇ। ਤੇਤਿਕ ਰੂਪ ਦਾਨਵਨ ਧਰੇ। ੩੦੭।

ਕੇਤਿਕ ਗਦਾ ਪਾਨ ਗਹਿ ਧਾਏ। ਕੇਤਿਕ ਖੜਗ ਹਾਥ ਲੈ ਆਏ।
ਮਾਰਿ ਮਾਰਿ ਕੈ ਕੋਪਹਿ ਸਰਜੇ। ਮਾਨਹੁ ਮਹਾਕਾਲ ਘਨ ਗਰਜੇ। ੩੦੮।

ਆਨਿ ਕਾਲ ਕਹ ਕਰਤ ਪ੍ਰਹਾਰਾ। ਇਕ ਇਕ ਸੂਰ ਸਹਸ ਹਥਿਯਾਰਾ।
ਮਹਾ ਕਾਲ ਕਹ ਲਗਤ ਨ ਭਏ। ਤਾ ਮਹਿ ਸਭੈ ਲੀਨ ਹ੍ਵੈ ਗਏ। ੩੦੯।

ਸਸਤ੍ਰ ਲੀਨ ਲਖਿ ਅਸੁਰ ਰਿਸਾਨੇ। ਸਸਤ੍ਰ ਅਸਤ੍ਰ ਲੈ ਕੋਪਿ ਸਿਧਾਨੇ।
ਅਮਿਤ ਕੋਪ ਕਰਿ ਸਸਤ੍ਰ ਪ੍ਰਹਾਰਤ। ਮਾਰਿ ਮਾਰਿ ਦਿਸਿ ਦਸੌ ਪੁਕਾਰਤ। ੩੧੦।

(ਉਸ ਨੇ) ਰਣ-ਭੂਮੀ ਵਿਚ ਇਕ ਇਕ ਬਾਣ ਚਲਾਇਆ ਅਤੇ ਹਜ਼ਾਰ ਹਜ਼ਾਰ ਦੈਂਤਾਂ ਨੂੰ ਮਾਰ ਦਿੱਤਾ। ਕਿਤਨਿਆਂ ਸੂਰਮਿਆਂ ਨੂੰ ਪਕੜ ਕੇ ਦਾੜ੍ਹਾਂ ਹੇਠਾਂ ਚਬਾ ਲਿਆ ਅਤੇ ਕਿਤਨਿਆਂ ਸੂਰਮਿਆਂ ਨੂੰ ਪੈਰਾਂ ਹੇਠਾਂ ਦਬ ਦਿੱਤਾ।੨੯੮।

ਕਈਆਂ ਨੂੰ ਪਕੜ ਕੇ ਖਾ ਲਿਆ। ਉਨ੍ਹਾਂ ਤੋਂ ਇਕ ਵੀ ਹੋਰ ਪੈਦਾ ਨ ਹੋ ਸਕਿਆ। ਕਿਤਨਿਆਂ ਨੂੰ ਦ੍ਰਿਸ਼ਟੀ ਨਾਲ ਖਿਚ ਲਿਆ ਅਤੇ ਸਾਰਿਆਂ ਦਾ ਲਹੂ ਖਿਚ ਲਿਆ।੨੯੯।

ਜਦੋਂ ਦੈਂਤ ਲਹੂ-ਰਹਿਤ ਹੋ ਗਏ, (ਤਦ) ਹੋਰ ਦੈਂਤ ਪੈਦਾ ਹੋਣੋ ਰਹਿ ਗਏ। ਬਹੁਤ ਥਕ ਕੇ ਉਹ ਸੁਆਸ ਛਡਦੇ ਸਨ ਜਿਸ ਤੋਂ (ਹੋਰ) ਦੈਂਤ ਪ੍ਰਗਟ ਹੁੰਦੇ ਸਨ।੩੦੦।

ਤਦ ਕਾਲ ਨੇ ਪਵਨ ਨੂੰ (ਆਪਣੇ ਵਲ) ਖਿਚਿਆ, ਜਿਸ ਨਾਲ ਭਿਆਨਕ ਵੈਰੀ ਵਧਣ ਤੋਂ ਘਟ ਗਏ (ਭਾਵ੍ਹ ਰੁਕ ਗਏ)। ਇਸ ਤਰ੍ਹਾਂ ਨਾਲ ਜਦ ਆਕਰਸ਼ਣ ('ਆਕਰਖਨ') ਕੀਤਾ (ਤਦ) ਦੈਂਤਾਂ ਦਾ ਸਾਰਾ ਬਲ ਹਰ ਲਿਆ।੩੦੧।

ਦੈਂਤ ਜੋ 'ਮਾਰੋ ਮਾਰੋ' ਪੁਕਾਰਦੇ ਸਨ, ਉਸ ਤੋਂ ਹੋਰ ਅਨੇਕ ਦੈਂਤ ਸ਼ਰੀਰ ਧਾਰਨ ਕਰਦੇ ਸਨ। ਤਦ ਕਾਲ ਨੇ ਉਨ੍ਹਾਂ ਦੀ ਬਾਣੀ ('ਬਾਚ') ਨੂੰ ਵੀ ਖਿਚ ਲਿਆ, (ਜਿਸ ਕਰ ਕੇ) ਦੈਂਤ ਬੋਲਣੋ ਰਹਿ ਗਏ।੩੦੨।

ਜਦ ਦੈਂਤ ਬੋਲਣੋ ਰਹਿ ਗਏ ਤਾਂ ਮਨ ਵਿਚ ਚਿੰਤਾ ਕਰਨ ਲਗੇ। ਉਸ (ਚਿੰਤਾ) ਤੋਂ ਹੀ ਬਹੁਤ ਦੈਂਤ ਪੈਦਾ ਹੋ ਗਏ ਅਤੇ ਮਹਾ ਕਾਲ ਦੇ ਸਾਹਮਣੇ ਆ ਕੇ ਡਟ ਗਏ।੩੦੩।

ਉਨ੍ਹਾਂ ਨੇ ਅਸਤ੍ਰ ਸ਼ਸਤ੍ਰ ਪਕੜ ਕੇ ਕ੍ਰੋਧ ਨਾਲ ਵਾਰ ਕੀਤੇ (ਜਿਸ ਨਾਲ) ਮਹਾਬੀਰ ਯੋਧੇ ਡਰਾ ਦਿੱਤੇ। ਮਹਾ ਕਾਲ ਨੇ ਤਦ ਗੁਰਜ ਨੂੰ ਸੰਭਾਲਿਆ ਅਤੇ ਬਹੁਤ ਸਾਰੇ (ਦੈਂਤਾਂ ਦੀ) ਮਿਝ ਕਢ ਦਿੱਤੀ।੩੦੪।

ਉਨ੍ਹਾਂ ਦੀ ਜੋ ਮਿਝ ਧਰਤੀ ਉਤੇ ਪਈ, ਉਸ ਤੋਂ ਵੱਡੀ ਸੈਨਾ ਹੋਂਦ ਵਿਚ ਆ ਗਈ। 'ਮਾਰੋ ਮਾਰੋ' ਕਰਦੇ ਬੇਸ਼ੁਮਾਰ ਵਿਕਰਾਲ ਦੈਂਤ ਕ੍ਰੋਧਵਾਨ ਹੋ ਕੇ ਜਾਗ ਪਏ (ਅਰਥਾਤ੍ਹ ਤਿਆਰ ਹੋ ਗਏ)।੩੦੫।

ਕਲਿ (ਮਹਾ ਕਾਲ) ਨੇ ਉਨ੍ਹਾਂ ਦੇ ਸਿਰ ਪਾੜ ਦਿੱਤੇ। ਉਨ੍ਹਾਂ ਦੀ ਜੋ ਮਿਝ ਧਰਤੀ ਉਤੇ ਪਈ, ਉਸ ਤੋਂ 'ਮਾਰੋ ਮਾਰੋ' ਕਰਦੇ ਰਣ ਵਿਚ ਦੈਂਤ ਜਾਗ ਪਏ (ਜੋ) ਬਹੁਤ ਵੱਡੇ ਸੂਰਮੇ ਅਤੇ ਬਹਾਦਰ ਸਨ।੩੦੬।

ਕਾਲ ਨੇ ਫਿਰ ਕ੍ਰੋਧਿਤ ਹੋ ਕੇ ਹੱਥ ਵਿਚ ਗਦਾ ਪਕੜ ਲਈ ਅਤੇ ਵੈਰੀਆਂ ਦੀਆਂ ਖੋਪੜੀਆਂ ਚੂਰ ਚੂਰ ਕਰ ਦਿੱਤੀਆਂ। ਖੋਪੜੀਆਂ ਦੇ ਜਿਤਨੇ ਵੀ ਟੁਕੜੇ ਡਿਗੇ, ਉਤਨੇ ਹੀ ਦੈਂਤਾਂ ਨੇ ਰੂਪ ਧਾਰਨ ਕਰ ਲਏ।੩੦੭।

ਕਿਤਨੇ ਹੀ ਹੱਥਾਂ ਵਿਚ ਗੁਰਜ ਪਕੜ ਕੇ ਆ ਧਸੇ। ਕਿਤਨੇ ਹੱਥ ਵਿਚ ਤਲਵਾਰਾਂ ਲੈ ਕੇ ਆ ਪਹੁੰਚੇ। 'ਮਾਰੋ ਮਾਰੋ' ਕਰਦੇ ਉਹ ਗੁੱਸਾ ਕਢ ਰਹੇ ਸਨ, ਮਾਨੋ ਪਰਲੋ ਕਾਲ (ਮਹਾਕਾਲ) ਦੇ ਬਦਲ ਗਰਜ ਰਹੇ ਹੋਣ।੩੦੮।

ਉਹ ਇਕ ਇਕ ਸੂਰਮਾ ਹਜ਼ਾਰਾਂ ਹਥਿਆਰ ਲੈ ਕੇ ਕਾਲ ਉਤੇ ਹਮਲਾ ਕਰ ਰਿਹਾ ਸੀ। ਪਰ ਮਹਾ ਕਾਲ ਨੂੰ ਕੋਈ ਲਗ ਨਹੀਂ ਰਿਹਾ ਸੀ ਅਤੇ ਸਾਰੇ ਮਹਾ ਕਾਲ ਵਿਚ ਲੀਨ ਹੋ ਗਏ ਸਨ।੩੦੯।

ਸ਼ਸਤ੍ਰਾਂ ਨੂੰ (ਮਹਾ ਕਾਲ ਵਿਚ) ਲੀਨ ਹੁੰਦਾ ਵੇਖ ਕੇ ਦੈਂਤ ਬਹੁਤ ਰੋਹ ਵਿਚ ਆ ਗਏ ਅਤੇ ਅਸਤ੍ਰਾਂ ਸ਼ਸਤ੍ਰਾਂ ਨੂੰ ਲੈ ਕੇ ਗੁੱਸੇ ਵਿਚ ਚਲ ਪਏ। ਬਹੁਤ ਗੁੱਸਾ ਕਰ ਕੇ ਹਥਿਆਰ ਚਲਾਉਂਦੇ ਸਨ ਅਤੇ ਦਸਾਂ ਦਿਸ਼ਾਵਾਂ ਵਿਚ 'ਮਾਰੋ ਮਾਰੋ' ਪੁਕਾਰਦੇ ਸਨ।੩੧੦।

ਮਾਰਿ ਮਾਰਿ ਕੀ ਸੁਨਿ ਧੁਨਿ ਕਾਨਾ। ਕੋਪਾ ਕਾਲ ਸਸਤ੍ਰ ਗਹਿ ਨਾਨਾ।
ਹਾਕਿ ਹਾਕਿ ਹਥਿਯਾਰ ਪ੍ਰਹਾਰੇ। ਦਸਟ ਅਨਿਕ ਪਲ ਬੀਚ ਸੰਘਾਰੇ। ੩੧੧।

ਤਿਨ ਤੇ ਮੇਦ ਮਾਸ ਜੋ ਪਰੋ। ਤਾ ਤੇ ਬਹੁ ਅਸੁਰਨ ਤਨ ਧਰੋ।
ਮਾਰਿ ਮਾਰਿ ਕਹਿ ਸਮੁਹਿ ਸਿਧਾਏ। ਬਾਧੇ ਚੁੰਗ ਚੌਪਿ ਤਨ ਆਏ। ੩੧੨।

ਇਕ ਇਕ ਟੂਕ ਸਹਸ ਕਰਿ ਡਾਰੇ। ਤਿਨ ਤੇ ਭਏ ਅਸੁਰ ਰਨ ਭਾਰੇ।
ਤਿਨ ਕੇ ਟੂਕ ਟੂਕ ਕਰਿ ਲਛਨ। ਗੀਧ ਪਿਸਾਚ ਗਏ ਕਰਿ ਭਛਨ। ੩੧੩।

ਤੇ ਭੀ ਅਮਿਤ ਰੂਪ ਕਰਿ ਧਾਏ। ਜੇ ਤਿਲ ਤਿਲ ਕਰਿ ਸੁਭਟ ਗਿਰਾਏ।
ਤਿਨ ਕੀ ਕਰੀ ਨਾਸ ਸਭ ਸੈਨਾ। ਮਹਾ ਕਾਲ ਕਰ ਰੰਚਕ ਭੈ ਨਾ। ੩੧੪।

ਮਾਰਿ ਮਾਰਿ ਜੋਧਾ ਕਹੂੰ ਗਾਜਹਿ। ਜੰਬੁਕ ਗੀਧ ਮਾਸ ਲੈ ਭਾਜਹਿ।
ਪ੍ਰੇਤ ਪਿਸਾਚ ਕਹੂੰ ਕਿਲਕਾਰਹਿ। ਡਾਕਨਿ ਝਾਕਿ ਕਿਲਕਟੀ ਮਾਰਹਿ। ੩੧੫।

ਕੋਕਿਲ ਕਾਕ ਜਹਾ ਕਿਲਕਾਰਹਿ। ਸ੍ਰੋਨਤ ਕੇ ਕੇਸਰ ਘਸਿ ਡਾਰਹਿ।
ਜਾਨੁਕ ਢੋਲ ਬਡੇ ਡਫ ਸੋਹੈ। ਦੇਵ ਦੈਤ ਦਾਨਵ ਮਨ ਮੋਹੈ। ੩੧੬।

ਬਾਨ ਜਾਨ ਕੁੰਕਮਾ ਪ੍ਰਹਾਰੇ। ਮੂਠਿ ਗੁਲਾਲਨ ਬਰਛਾ ਭਾਰੇ।
ਢਾਲ ਮਨੋ ਡਫਮਾਲਾ ਬਨੀ। ਪਿਚਕਾਰਿਯੈ ਤੁਫੰਗੈ ਘਨੀ। ੩੧੭।

ਇਹ ਬਿਧਿ ਭਯੋ ਘੋਰ ਸੰਗ੍ਰਾਮਾ। ਕਾਪਾ ਇੰਦ੍ਰ ਚੰਦ੍ਰ ਕੋ ਧਾਮਾ।
ਪਸੁ ਪੰਛੀ ਅਤਿ ਹੀ ਅਕੁਲਾਏ। ਛੋਡਿ ਧਾਮ ਕਾਨਨਹਿ ਸਿਧਾਏ। ੩੧੮।

ਬਾਜੀ ਕਹੂੰ ਘਾਇਲ ਭਭਕਾਵਤ। ਉਠਿ ਉਠਿ ਸੁਭਟ ਸਮੁਹ ਕਹ ਧਾਵਤ।
ਕਹਕਹਾਟ ਕਹੂੰ ਕਾਲ ਸੁਨਾਵੈ। ਭੀਖਨ ਸੁਨੇ ਨਾਮ ਭੈ ਆਵੈ। ੩੧੯।

ਸੂਰਨ ਕੇ ਲੋਮਾ ਭੇ ਖਰੇ। ਕਾਤਰ ਨਿਰਖਿ ਧਾਮ ਰਨ ਬਰੇ।
ਸੋਫੀ ਸੂਮ ਭਏ ਬਹੁ ਬ੍ਯਾਕੁਲ। ਦਸੋ ਦਿਸਨ ਭਜਿ ਚਲੇ ਡਰਾਕੁਲ। ੩੨0।

ਕੇਤਿਕ ਸੁਭਟ ਪਾਵ ਤੇ ਰੋਪੈ। ਲੈ ਲੈ ਖੜਗ ਨਗਨ ਕਰਿ ਧੋਪੈ।
ਮਹਾ ਕਾਲ ਕੁਪਿ ਸਸਤ੍ਰ ਪ੍ਰਹਾਰੈ। ਸਾਧ ਉਬਾਰਿ ਦੁਸਟ ਸਭ ਮਾਰੇ। ੩੨੧।

*ਭੁਜੰਗ ਛੰਦ*

ਮਚੇ ਆਨਿ ਮੈਦਾਨ ਮੈ ਬੀਰ ਭਾਰੇ। ਦਿਖੈ ਕੌਨ ਜੀਤੈ ਦਿਖੈ ਕੌਨ ਹਾਰੇ।
ਲਏ ਸੂਲ ਔ ਸੇਲ ਕਾਤੀ ਕਟਾਰੀ। ਚਹੂੰ ਓਰ ਗਾਜੇ ਹਠੀ ਬੀਰ ਭਾਰੀ। ੩੨੨।

'ਮਾਰੋ ਮਾਰੋ' ਦੀ ਧੁਨੀ ਕੰਨਾਂ ਨਾਲ ਸੁਣ ਕੇ ਕਾਲ ਬਹੁਤ ਤਰ੍ਹਾਂ ਦੇ ਸ਼ਸਤ੍ਰ ਪਕੜ ਕੇ ਕ੍ਰੋਧਿਤ ਹੋਇਆ। (ਉਸ ਨੇ) ਲਲਕਾਰੇ ਮਾਰ ਮਾਰ ਕੇ ਹਥਿਆਰ ਚਲਾਏ ਅਤੇ ਅਨੇਕ ਦੁਸ਼ਟਾਂ ਨੂੰ ਪਲ ਵਿਚ ਖ਼ਤਮ ਕਰ ਦਿੱਤਾ।੩੧੧।

ਉਨ੍ਹਾਂ ਦਾ ਜੋ ਮਾਸ ਅਤੇ ਮਿਝ ਧਰਤੀ ਉਤੇ ਡਿਗੀ, ਉਸ ਤੋਂ ਬਹੁਤ ਸਾਰੇ ਦੈਂਤਾਂ ਨੇ ਸ਼ਰੀਰ ਧਾਰਨ ਕੀਤੇ। 'ਮਾਰੋ ਮਾਰੋ' ਕਰਦੇ ਅਤੇ ਉਮੰਗ ਨਾਲ ਛਾਲਾਂ ਮਾਰਦੇ ਟੋਲੇ ਬਣਾ ਕੇ ਸਾਹਮਣੇ ਆ ਢੁਕੇ।੩੧੨।

(ਮਹਾ ਕਾਲ ਨੇ) ਇਕ ਇਕ ਦੇ ਹਜ਼ਾਰਾਂ ਟੁਕੜੇ ਕਰ ਦਿੱਤੇ ਜਿਨ੍ਹਾਂ ਤੋਂ ਰਣ ਵਿਚ ਭਾਰੀ ਦੈਂਤ ਪੈਦਾ ਹੋ ਗਏ। ਉਨ੍ਹਾਂ ਦੇ ਲੱਖਾਂ ਟੁਕੜੇ ਕਰ ਕਰ ਕੇ ਗਿੱਧਾਂ ਅਤੇ ਪਿਸਾਚ ਖਾ ਗਏ।੩੧੩।

ਜੋ ਸੂਰਮੇ ਤਿਲ ਤਿਲ ਕਰ ਕੇ ਸੁਟ ਦਿੱਤੇ ਸਨ, ਉਹ ਵੀ ਅਮਿਤ ਰੂਪ ਧਾਰ ਕੇ ਚੜ੍ਹ ਪਏ। ਮਹਾ ਕਾਲ ਨੇ ਉਨ੍ਹਾਂ ਦਾ ਜ਼ਰਾ ਜਿੰਨਾ ਵੀ ਡਰ ਨ ਮੰਨ ਕੇ (ਉਨ੍ਹਾਂ ਦੀ) ਸਾਰੀ ਸੈਨਾ ਨਸ਼ਟ ਕਰ ਦਿੱਤੀ।੩੧੪।

ਕਿਤੇ ਯੋਧੇ 'ਮਾਰੋ ਮਾਰੋ' (ਪੁਕਾਰ ਕੇ) ਗਜ ਰਹੇ ਸਨ ਅਤੇ (ਕਿਤੇ) ਗਿਦੜ ਅਤੇ ਗਿੱਧਾਂ ਮਾਸ ਲੈ ਕੇ ਭਜ ਰਹੀਆਂ ਸਨ। ਕਿਤੇ ਪ੍ਰੇਤ ਅਤੇ ਪਿਸ਼ਾਚ ਚੀਖ਼ਾਂ ਮਾਰਦੇ ਸਨ। (ਕਿਤੇ) ਡਾਕਣੀਆਂ ਅਤੇ ਵੱਡੀਆਂ ਇਲਾਂ ('ਝਾਕਿ'-- ਗਿਰਝਾਂ) ਕਿਲਕਾਰੀਆਂ ਮਾਰਦੀਆਂ ਸਨ।੩੧੫।

ਜਿਥੇ ਕੋਇਲਾਂ ਅਤੇ ਕਾਂ ਕਿਲਕਾਰਦੇ ਸਨ, (ਉਥੇ) ਲਹੂ ਦਾ ਕੇਸਰ ਘਿਸਾ ਕੇ ਪਾਇਆ ਜਾ ਰਿਹਾ ਸੀ। ਵੱਡੇ ਢੋਲ ਮਾਨੋ ਡਫਲੀਆਂ ਵਾਗ ਸ਼ੋਭ ਰਹੇ ਹੋਣ ਅਤੇ ਦੇਵਤਿਆਂ ਤੇ ਦੈਂਤਾਂ ਦਾ ਮਨ ਮੋਹ ਰਹੇ ਹੋਣ।੩੧੬।

ਬਾਣ ਮਾਨੋ ਕੇਸਰ ਭਰੇ ਲਾਖ ਦੇ ਗੋਲੇ ਹੋਣ ਅਤੇ ਭਾਰੇ ਬਰਛੇ ਮਾਨੋ ਗੁਲਾਲ ਦੀ ਮੁੱਠੀ ਹੋਣ। ਢਾਲਾਂ ਮਾਨੋ ਡਫਲੀਆਂ ਬਣੀਆਂ ਹੋਣ ਅਤੇ ਬੰਦੂਕਾਂ ਮਾਨੋ ਬਹੁਤ ਸਾਰੀਆਂ ਪਿਚਕਾਰੀਆਂ ਬਣੀਆਂ ਹੋਣ।੩੧੭।

ਇਸ ਤਰ੍ਹਾਂ ਦਾ ਘੋਰ ਯੁੱਧ ਹੋਇਆ। ਇੰਦਰ ਤੇ ਚੰਦ੍ਰ ਦੇ ਲੋਕ ਕੰਬ ਗਏ। ਪਸ਼ੂ ਅਤੇ ਪੰਛੀ ਵੀ ਬਹੁਤ ਵਿਆਕੁਲ ਹੋ ਗਏ। ਘਰਾਂ ਨੂੰ ਛਡ ਕੇ ਜੰਗਲ ਵਲ ਭਜ ਗਏ।੩੧੮।

ਕਿਤੇ ਘਾਇਲ ਘੋੜੇ ਭਭਕ ਰਹੇ ਸਨ, (ਕਿਤੇ) ਸੂਰਮੇ ਉਠ ਉਠ ਕੇ ਸਾਹਮਣੇ ਹੋ ਕੇ ਧਾਵਾ ਕਰ ਰਹੇ ਸਨ। ਕਿਤੇ ਕਾਲ ਦਾ ਡਰਾਉਣਾ ਹਾਸਾ ਸੁਣਾਈ ਦੇ ਰਿਹਾ ਸੀ। (ਉਸ ਦਾ) ਭਿਆਨਕ ਨਾਂ ਸੁਣ ਕੇ ਹੀ ਡਰ ਲਗਦਾ ਸੀ।੩੧੯।

ਸੂਰਮਿਆਂ ਦੇ ਰੋਮ ਖੜੇ ਹੋ ਗਏ। ਡਰਪੋਕ ਵੇਖ ਕੇ ਘਰਾਂ ਵਿਚ ਜਾ ਵੜੇ। ਸੋਫ਼ੀ ਅਤੇ ਸੂਮ ਬਹੁਤ ਵਿਆਕੁਲ ਹੋ ਗਏ। ਡਰਾਕੁਲ ਦਸਾਂ ਦਿਸ਼ਾਵਾਂ ਵਲ ਭਜ ਚਲੇ।੩੨0।

ਕਿਤਨਿਆਂ ਸੂਰਮਿਆਂ ਨੇ ਪੈਰ ਗਡ ਦਿੱਤੇ ਅਤੇ ਹੱਥਾਂ ਵਿਚ ਨੰਗੀਆਂ ਖੜਗਾਂ ਅਤੇ ਸਿਧੀਆਂ ਤਲਵਾਰਾਂ ਲੈ ਕੇ (ਘੁੰਮਾਣ ਲਗੇ)। ਮਹਾ ਕਾਲ ਨੇ ਕ੍ਰੋਧਿਤ ਹੋ ਕੇ ਸ਼ਸਤ੍ਰਾਂ ਦੇ ਵਾਰ ਕੀਤੇ। ਸਾਧਾਂ ਨੂੰ ਬਚਾ ਲਿਆ ਅਤੇ ਸਾਰਿਆਂ ਦੁਸ਼ਟਾਂ ਨੂੰ ਮਾਰ ਦਿੱਤਾ।੩੨੧।

*ਭੁਜੰਗ ਛੰਦ*

ਯੁੱਧ-ਭੂਮੀ ਵਿਚ ਬਲਵਾਨ ਸੂਰਮੇ ਡਟ ਗਏ। ਵੇਖਦੇ ਹਾਂ, ਕੌਣ ਜਿਤਦਾ ਹੈ ਅਤੇ ਕੌਣ ਹਾਰਦਾ ਹੈ। (ਹੱਥਾਂ ਵਿਚ) ਤ੍ਰਿਸੂਲ, ਬਰਛੇ, ਕਾਤੀਆਂ ਅਤੇ ਕਟਾਰਾਂ ਲੈ ਕੇ ਚੌਹਾਂ ਪਾਸਿਆਂ ਵਿਚ ਹਠੀਲੇ ਸੂਰਮੇ ਗਜਣ ਲਗੇ।੩੨੨।

ਬਜੇ ਘੋਰ ਸੰਗ੍ਰਾਮ ਮੋ ਘੋਰ ਬਾਜੇ। ਚਹੂੰ ਓਰ ਬਾਕੇ ਰਥੀ ਬੀਰ ਗਾਜੇ।
ਲਏ ਸੂਲ ਔ ਸੇਲ ਕਾਤੀ ਕਟਾਰੇ। ਮਚੇ ਕੋਪ ਕੈ ਕੈ ਹਠੀਲੇ ਰਜ੍ਯਾਰੇ। ੩੨੩।

ਕਹੂੰ ਧੂਲਧਾਨੀ ਛੁਟੈ ਫੀਲ ਨਾਲੈ। ਕਹੂੰ ਬਾਜ ਨਾਲੈ ਮਹਾ ਘੋਰ ਜ੍ਵਾਲੈ।
ਕਹੂੰ ਸੰਖ ਭੇਰੀ ਪ੍ਰਣੋ ਢੋਲ ਬਾਜੈ। ਕਹੂੰ ਸੂਰ ਠੋਕੈ ਭੁਜਾ ਭੂਪ ਗਾਜੈ। ੩੨੪।

ਕਹੂੰ ਘੋਰ ਬਾਦਿਤ੍ਰ ਬਾਜੈ ਨਗਾਰੇ। ਕਹੂੰ ਬੀਰ ਬਾਜੀ ਗਿਰੇ ਖੇਤ ਮਾਰੇ।
ਕਹੂੰ ਖੇਤ ਨਾਚੈ ਪਠੇ ਪਖਰਾਰੇ। ਕਹੂੰ ਸੂਰ ਸੰਗ੍ਰਾਮ ਸੋਹੈ ਡਰਾਰੇ। ੩੨੫।

ਕਹੂ ਬਾਜ ਮਾਰੇ ਕਹੂੰ ਝੂਮ ਹਾਥੀ। ਕਹੂੰ ਫੈਟ ਭਾਥੀ ਜੁਝੇ ਬਾਧਿ ਸਾਥੀ।
ਕਹੂੰ ਗਰਜਿ ਠੋਕੈ ਭੁਜਾ ਭੂਪ ਭਾਰੇ। ਬਮੈ ਸ੍ਰੋਨ ਕੇਤੇ ਗਿਰੇ ਖੇਤ ਮਾਰੇ। ੩੨੬।

*ਚੌਪਈ*

ਇਹ ਬਿਧਿ ਅਸੁਰ ਜਬੈ ਚੁਨਿ ਮਾਰੇ। ਅਮਿਤ ਰੋਸ ਕਰਿ ਔਰ ਸਿਧਾਰੇ।
ਬਾਧੇ ਫੈਟ ਬਿਰਾਜੈ ਭਾਥੀ। ਆਗੇ ਚਲੇ ਅਮਿਤ ਧਰਿ ਹਾਥੀ। ੩੨੭।

ਸਾਥ ਲਏ ਅਨਗਨ ਪਖਰਾਰੇ। ਉਮਡਿ ਚਲੇ ਦੈ ਢੋਲ ਨਗਾਰੇ।
ਸੰਖ ਝਾਂਝ ਅਰੁ ਢੋਲ ਬਜਾਇ। ਚਮਕਿ ਚਲੇ ਚੌਗੁਨ ਕਰਿ ਚਾਇ। ੩੨੮।

ਡਵਰੂ ਕਹੂੰ ਗੁੜਗੁੜੀ ਬਾਜੈ। ਠੋਕਿ ਭੁਜਾ ਰਨ ਮੋ ਭਟ ਗਾਜੈ।
ਮੁਰਜ ਉਪੰਗ ਮੁਰਲਿਯੈ ਘਨੀ। ਭੇਰ ਝਾਂਜ ਬਾਜੈ ਰੁਨਝੁਨੀ। ੩੨੯।

ਕਹੀ ਤੁੰਬਰੇ ਬਜੈ ਅਪਾਰਾ। ਬੇਨ ਬਾਸੁਰੀ ਕਹੂੰ ਹਜਾਰਾ।
ਸੁਤਰੀ ਫੀਲ ਨਗਾਰੇ ਘਨੇ। ਅਮਿਤ ਕਾਨ੍ਹਰੇ ਜਾਤ ਨ ਗਨੇ। ੩੩੦।

ਇਹ ਬਿਧਿ ਭਯੋ ਜਬੈ ਸੰਗ੍ਰਾਮਾ। ਨਿਕਸੀ ਦਿਨ ਦੂਲਹ ਹ੍ਵੈ ਬਾਮਾ।
ਸਿੰਘ ਬਾਹਨੀ ਧੁਜਾ ਬਿਰਾਜੈ। ਜਾਹਿ ਬਿਲੋਕ ਦੈਤ ਦਲ ਭਾਜੈ। ੩੩੧।

ਆਵਤ ਹੀ ਬਹੁ ਅਸੁਰ ਸੰਘਾਰੇ। ਤਿਲ ਤਿਲ ਪ੍ਰਾਇ ਰਥੀ ਕਰਿ ਡਾਰੇ।
ਕਾਟਿ ਦਈ ਕੇਤਿਨ ਕੀ ਧੁਜਾ। ਜੰਘਾ ਪਾਵ ਸੀਸ ਅਰੁ ਭੁਜਾ। ੩੩੨।

ਭਾਤਿ ਭਾਤਿ ਤਨ ਸੁਭਟ ਪ੍ਰਹਾਰੇ। ਟੂਕ ਟੂਕ ਕਰਿ ਪ੍ਰਿਥੀ ਪਛਾਰੇ।
ਕੇਸਨ ਤੇ ਗਹਿ ਕਿਤਨ ਪਛਾਰਾ। ਸਤ੍ਰੁ ਸੈਨ ਤਿਲ ਤਿਲ ਕਰਿ ਡਾਰਾ। ੩੩੩।

ਉਸ ਭਿਆਨਕ ਯੁੱਧ ਵਿਚ ਘੋਰ ਵਾਜੇ ਵਜਣ ਲਗੇ। ਚੌਹਾਂ ਪਾਸੇ ਰਥਾਂ ਵਾਲੇ ਬਾਂਕੇ ਸੂਰਮੇ ਗਜਣ ਲਗੇ। (ਉਨ੍ਹਾਂ ਨੇ ਹੱਥ ਵਿਚ) ਤ੍ਰਿਸ਼ੂਲ, ਬਰਛੇ, ਕਾਤੀਆਂ ਅਤੇ ਕਟਾਰਾਂ ਲਈਆਂ ਹੋਈਆਂ ਸਨ। ਹਠੀਲੇ ਰਜਵਾੜੇ ਕ੍ਰੋਧਿਤ ਹੋ ਕੇ ਜੰਗ ਮਚਾ ਰਹੇ ਸਨ।੩੨੩।

ਕਿਤੇ ਲੰਮੀਆਂ ਬੰਦੂਕਾਂ ਅਤੇ ਹਾਥੀਆਂ ਨਾਲ ਖਿਚੀਆਂ ਜਾਣ ਵਾਲੀਆਂ ਤੋਪਾਂ ਚਲ ਰਹੀਆਂ ਸਨ ਅਤੇ ਕਿਤੇ ਘੋੜਿਆਂ ਦੁਆਰਾ ਖਿਚੀਆਂ ਜਾਣ ਵਾਲੀ ਤੋਪਾਂ ਅਗਨੀ ਉਗਲ ਰਹੀਆਂ ਸਨ। ਕਿਤੇ ਸੰਖ, ਭੇਰੀਆਂ, ਪ੍ਰਣੋ (ਛੋਟੇ ਢੋਲ) ਅਤੇ ਢੋਲ ਵਜ ਰਹੇ ਸਨ। ਕਿਤੇ ਸੂਰਮੇ ਡੌਲਿਆਂ ਉਤੇ ਹੱਥ ਮਾਰ ਰਹੇ ਸਨ ਅਤੇ (ਕਿਤੇ) ਰਾਜੇ ਗਜ ਰਹੇ ਸਨ।੩੨੪।

ਕਿਤੇ ਘੋਰ ਵਾਜੇ ਅਤੇ ਨਗਾਰੇ ਵਜ ਰਹੇ ਸਨ। ਕਿਤੇ ਮਾਰੇ ਹੋਏ ਸੂਰਮੇ ਅਤੇ ਘੋੜੇ ਯੁੱਧ-ਭੂਮੀ ਵਿਚ ਡਿਗੇ ਪਏ ਸਨ। ਕਿਤੇ ਯੁੱਧ-ਖੇਤਰ ਵਿਚ ਜਵਾਨ ਘੋੜ-ਸਵਾਰ ਨਚ ਰਹੇ ਸਨ ਅਤੇ ਕਿਤੇ ਭਿਆਨਕ ਸੂਰਮੇ ਯੁੱਧ-ਸਥਲ ਵਿਚ ਸ਼ੋਭ ਰਹੇ ਸਨ।੩੨੫।

ਕਿਤੇ ਘੋੜੇ ਮਰੇ ਪਏ ਸਨ ਅਤੇ ਕਿਤੇ ਹਾਥੀ ਘੁੰਮੇਰੀ ਖਾ ਕੇ (ਡਿਗੇ ਪਏ ਸਨ)। ਕਿਤੇ ਲਕ ਨਾਲ ਬੰਨ੍ਹੇ ਹੋਏ ਭਥਿਆਂ ਵਾਲੇ ਸੂਰਮੇ ਮਰੇ ਪਏ ਸਨ। ਕਿਤੇ ਭਾਰੀ ਭੂਪ ਆਪਣੀਆਂ ਭੁਜਾਵਾਂ ਨੂੰ ਠੋਕ ਕੇ ਗਰਜ ਰਹੇ ਸਨ। ਕਈ ਸੂਰਮੇ ਯੁੱਧ-ਖੇਤਰ ਵਿਚ ਮਰੇ ਪਏ ਸਨ ਅਤੇ (ਉਨ੍ਹਾਂ ਦੇ ਜ਼ਖ਼ਮਾਂ ਵਿਚੋਂ) ਲਹੂ ਨਿਕਲ ਰਿਹਾ ਸੀ।੩੨੬।

*ਚੌਪਈ*

ਇਸ ਤਰ੍ਹਾਂ ਜਦੋਂ ਦੈਂਤਾਂ ਨੂੰ ਚੁਣ ਚੁਣ ਕੇ ਮਾਰ ਦਿੱਤਾ ਗਿਆ, (ਤਦੋਂ) ਬਹੁਤ ਕ੍ਰੋਧਵਾਨ ਹੋ ਕੇ ਹੋਰ ਆ ਗਏ। ਉਹ ਲਕ ਨਾਲ ਭੱਥਾ ਬੰਨ੍ਹ ਕੇ ਸ਼ੋਭ ਰਹੇ ਸਨ। ਬੇਸ਼ੁਮਾਰ ਯੋਧੇ ਹਾਥੀਆਂ ਨੂੰ ਅਗੇ ਕਰ ਕੇ ਚਲ ਰਹੇ ਸਨ।੩੨੭।

(ਉਨ੍ਹਾਂ ਨੇ) ਆਪਣੇ ਨਾਲ ਬਹੁਤ ਸਾਰੇ ਘੋੜ-ਸਵਾਰ ਲਏ ਹੋਏ ਸਨ। (ਉਹ) ਢੋਲ ਅਤੇ ਨਗਾਰੇ ਵਜਾਉਂਦੇ ਹੋਏ ਉਮਡ ਕੇ ਚਲ ਪਏ ਸਨ। ਉਹ ਸੰਖ, ਝਾਂਝ ਅਤੇ ਢੋਲ ਵਜਾਉਂਦੇ ਹੋਏ ਚੌਗੁਣੇ ਉਤਸਾਹ ਨਾਲ ਚਲ ਪਏ ਸਨ।੩੨੮।

ਕਿਤੇ ਡੌਰੂ ਅਤੇ ਕਿਤੇ ਡੁਗਡੁਗੀ ਵਜ ਰਹੀ ਸੀ। ਯੋਧੇ ਭੁਜਾਵਾਂ ਨੂੰ ਠੋਕ ਕੇ ਰਣ ਵਿਚ ਗਜ ਰਹੇ ਸਨ। ਕਿਤੇ ਬਹੁਤ ਮੁਰਜ, ਉਪੰਗ ਅਤੇ ਮੁਰਲੀਆਂ (ਵਜ ਰਹੀਆਂ ਸਨ)। (ਕਿਤੇ) ਭੇਰੀਆਂ ਤੇ ਝਾਂਝਾਂ ਨੇ ਰੁਣਝੁਣ ਲਗਾਈ ਹੋਈ ਸੀ।੩੨੯।

ਕਿਤੇ ਬੇਅੰਤ ਤੰਬੂਰੇ ਵਜ ਰਹੇ ਸਨ, (ਕਿਤੇ) ਹਜ਼ਾਰਾਂ ਬੀਨਾਂ ਅਤੇ ਬੰਸਰੀਆਂ ਵਜ ਰਹੀਆਂ ਸਨ। ਊਠਾਂ ('ਸੁਤਰੀ') ਅਤੇ ਹਾਥੀਆਂ ('ਫੀਲ') ਉਤੇ ਬੰਨ੍ਹੇ ਹੋਏ ਬੇਅੰਤ ਨਗਾਰੇ ਅਤੇ ਅਮਿਤ ਕਾਨ੍ਹਰੇ (ਵਿਸ਼ੇਸ਼ ਵਾਜੇ) (ਇਤਨੇ ਅਧਿਕ ਸਨ ਕਿ) ਗਿਣੇ ਨਹੀਂ ਜਾ ਸਕਦੇ ਸਨ।੩੩0।

ਜਦੋਂ ਇਸ ਤਰ੍ਹਾਂ ਨਾਲ ਯੁੱਧ ਹੋ ਰਿਹਾ ਸੀ, (ਤਦੋਂ ਇਕ) ਦਿਨ ਦੂਲਹ (ਦੇਈ) ਨਾਂ ਦੀ ਇਸਤਰੀ ਪ੍ਰਗਟ ਹੋਈ। (ਉਹ) ਸ਼ੇਰ ਉਤੇ ਸਵਾਰ ਸੀ ਅਤੇ (ਉਸ ਦੀ) ਧੁਜਾ ਸ਼ੋਭ ਰਹੀ ਸੀ, ਜਿਸ ਨੂੰ ਵੇਖ ਕੇ ਦੈਂਤ ਦਲ ਭਜ ਰਹੇ ਸਨ।੩੩੧।

(ਉਸ ਨੇ) ਆਉਂਦਿਆਂ ਹੀ ਬਹੁਤ ਸਾਰੇ ਦੈਂਤ ਮਾਰ ਦਿੱਤੇ ਅਤੇ ਰਥਾਂ ਵਾਲਿਆਂ ਨੂੰ ਤਿਲ ਤਿਲ ਦੇ ਬਰਾਬਰ ('ਪ੍ਰਾਇ') ਕਰ ਸੁਟਿਆ। ਕਿਤਨਿਆਂ ਦੀਆਂ ਧੁਜਾਵਾਂ ਕਟ ਦਿੱਤੀਆਂ ਅਤੇ (ਕਈਆਂ ਦੀਆਂ) ਜੰਘਾਂ, ਪੈਰ, ਸਿਰ ਅਤੇ ਭੁਜਾਵਾਂ (ਕਟ ਸੁਟੀਆਂ)।੩੩੨।

ਭਾਂਤ ਭਾਂਤ ਦੇ ਸੂਰਮਿਆਂ ਉਤੇ ਵਾਰ ਕੀਤੇ ਅਤੇ ਟੋਟੇ ਟੋਟੇ ਕਰ ਕੇ ਧਰਤੀ ਉਤੇ ਸੁਟ ਦਿੱਤੇ। ਕਿਤਨਿਆਂ ਨੂੰ ਕੇਸਾਂ ਤੋਂ ਪਕੜ ਕੇ ਪਛਾੜ ਸੁਟਿਆ ਅਤੇ ਵੈਰੀ ਦੀ ਸੈਨਾ ਨੂੰ ਤਿਲ ਤਿਲ ਜਿੰਨਾ ਕਰ ਦਿੱਤਾ।੩੩੩।

ਝਮਕਤ ਕਹੀ ਅਸਿਨ ਕੀ ਧਾਰਾ। ਭਭਕਤ ਰੁੰਡ ਮੁੰਡ ਬਿਕਰਾਰਾ।
ਕੇਤਿਕ ਗਰਜਿ ਸਸਤ੍ਰ ਕਟਿ ਸਜਹੀ। ਅਸਤ੍ਰ ਛੋਰਿ ਕੇਤੇ ਭਟ ਭਜਹੀ। ੩੩੪।

ਮਾਰੇ ਪਰੇ ਪ੍ਰਿਥੀ ਪਰ ਕੇਤੇ। ਮਹਾ ਬੀਰ ਬਿਕਰਾਰ ਬਿਚੇਤੇ।
ਝਿਮਿ ਝਿਮਿ ਗਿਰੈ ਸ੍ਰੋਨ ਜਿਮਿ ਝਰਨਾ। ਭਯੋ ਘੋਰ ਰਨ ਜਾਤ ਨ ਬਰਨਾ। ੩੩੫।

ਅਚਿ ਅਚਿ ਰੁਧਰ ਡਾਕਨੀ ਡਹਕੈ। ਭਖਿ ਭਖਿ ਮਾਸ ਕਾਕ ਕਹੂੰ ਕਹਕੈ।
ਦਾਰੁਨ ਹੋਤ ਭਯੋ ਤਹ ਜੁਧਾ। ਹਮਰੇ ਬੀਚ ਨ ਆਵਤ ਬੁਧਾ। ੩੩੬।

ਮਾਰੇ ਪਰੇ ਦੈਤ ਕਹੀ ਭਾਰੇ। ਗਿਰੇ ਕਾਢਿ ਕਰਿ ਦਾਤ ਡਰਾਰੇ।
ਸ੍ਰੋਨਤ ਬਮਤ ਬਦਨ ਤੇ ਏਕਾ। ਬੀਰ ਖੇਤ ਬਲਵਾਨ ਅਨੇਕਾ। ੩੩੭।

ਬਡੇ ਬਡੇ ਜਿਨ ਕੇ ਸਿਰ ਸੀਗਾ। ਚੋਂਚੈ ਬਡੀ ਭਾਤਿ ਜਿਨ ਢੀਗਾ।
ਸ੍ਰੋਨਤ ਸੇ ਸਰ ਨੈਨ ਅਪਾਰਾ। ਨਿਰਖ ਜਿਨੈ ਉਪਜਤ ਭ੍ਰਮ ਭਾਰਾ। ੩੩੮।

ਮਹਾ ਬੀਰ ਤ੍ਰੈ ਲੋਕ ਅਤੁਲ ਬਲ। ਅਰਿ ਅਨੇਕ ਜੀਤੇ ਜਿਨ ਜਲ ਥਲ।
ਮਹਾ ਬੀਰ ਬਲਵਾਨ ਡਰਾਰੇ। ਚੁਨਿ ਚੁਨਿ ਬਾਲ ਬਰਛਿਯਨ ਮਾਰੇ। ੩੩੯।

ਕੇਤਿਕ ਸੁਭਟ ਅਬਿਕਟੇ ਮਾਰੇ। ਕੇਤਿਕ ਕਰਨ ਕੇਹਰੀ ਫਾਰੇ।
ਕੇਤਿਕ ਮਹਾ ਕਾਲ ਅਰਿ ਕੂਟੇ। ਬਾਦਲ ਸੇ ਸਭ ਹੀ ਦਲ ਫੂਟੇ। ੩੪੦।

ਕੇਤੇ ਬੀਰ ਬਰਛਿਯਨ ਮਾਰੇ। ਟੂਕ ਟੂਕ ਕੇਤਿਕ ਕਰਿ ਡਾਰੇ।
ਕੇਤੇ ਹਨੇ ਖੜਗ ਕੀ ਧਾਰਾ। ਲੋਹ ਕਟੀਲੇ ਸੂਰ ਅਪਾਰਾ। ੩੪੧।

ਕੇਤਿਕ ਸੂਲ ਸੈਹਥੀ ਹਨੇ। ਸੁੰਦਰ ਸੁਘਰ ਸਿਪਾਹੀ ਬਨੇ।
ਇਹ ਬਿਧਿ ਪਰੇ ਸੁ ਬੀਰ ਪ੍ਰਹਾਰੇ। ਭੂਮਿ ਚਾਲ ਮਨੋ ਗਿਰੇ ਮੁਨਾਰੇ। ੩੪੨।

ਇਹ ਬਿਧਿ ਗਿਰੇ ਬੀਰ ਰਨ ਭਾਰੇ। ਜਨੁ ਨਗ ਇੰਦ੍ਰ ਬਜ੍ਰ ਭੇ ਮਾਰੇ।
ਟੂਕ ਟੂਕ ਜੁਝੇ ਹ੍ਵੈ ਘਨੇ। ਜਾਨੁਕ ਗੌਸ ਕੁਤਬ ਸੇ ਬਨੇ। ੩੪੩।

ਸ੍ਰੋਨ ਪੁਲਿਤ ਹ੍ਵੈ ਕਿਤੇ ਪਰਾਏ। ਚਾਚਰਿ ਖੇਲਿ ਮਨੋ ਘਰ ਆਏ।
ਭਾਜਤ ਭਏ ਬਿਮਨ ਹ੍ਵੈ ਐਸੇ। ਦਰਬ ਹਰਾਇ ਜੁਆਰੀ ਜੈਸੇ। ੩੪੪।

ਜੋ ਜੁਝੇ ਸਨਮੁਖ ਅਸ ਧਾਰਾ। ਤਿਨ ਕਾ ਪਲ ਮੋ ਭਯੋ ਉਧਾਰਾ।
ਇਹ ਜਗ ਤੇ ਬਿਲਖਤ ਨਹਿ ਭਏ। ਚੜਿ ਬਿਵਾਨ ਸੁਰਲੋਕ ਸਿਧਏ। ੩੪੫।

ਕਿਤੇ ਤਲਵਾਰਾਂ ਦੀਆਂ ਧਾਰਾਂ ਚਮਕ ਰਹੀਆਂ ਸਨ। (ਕਿਤੇ) ਭਿਆਨਕ ਸਿਰ ਅਤੇ ਧੜ ਭਭਕ ਰਹੇ ਸਨ। ਕਿਤਨੇ ਲਕ ਨਾਲ ਸ਼ਸਤ੍ਰ ਸਜਾ ਕੇ ਗਜ ਰਹੇ ਸਨ ਅਤੇ ਕਿਤਨੇ ਸੂਰਮੇ ਅਸਤ੍ਰ ਛਡ ਕੇ ਭਜ ਰਹੇ ਸਨ।੩੩੪।

ਕਿਤਨੇ ਮਹਾਨ ਅਤੇ ਵਿਕਰਾਲ ਸੂਰਮੇ ਮਾਰੇ ਹੋਏ ਧਰਤੀ ਉਤੇ ਬੇਸੁੱਧ ਪਏ ਸਨ। (ਉਨ੍ਹਾਂ ਦੇ ਸ਼ਰੀਰਾਂ ਤੋਂ) ਝਰਨਿਆਂ ਵਾਂਗ ਲਹੂ ਝਿਮ ਝਿਮ ਕਰਦਾ ਝਰ ਰਿਹਾ ਸੀ। ਬਹੁਤ ਘਮਸਾਨ ਯੁੱਧ ਹੋਇਆ, ਜਿਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੩੩੫।

(ਕਿਤੇ) ਡਾਕਣੀਆਂ (ਚੁੜੇਲਾਂ) ਲਹੂ ਪੀ ਪੀ ਕੇ ਡਹਿਕ ਰਹੀਆਂ ਸਨ। ਕਿਤੇ ਕਾਂ ਮਾਸ ਖਾ ਖਾ ਕੇ ਕਾਂ-ਕਾਂ ਕਰ ਰਹੇ ਸਨ। ਉਥੇ ਬਹੁਤ ਭਿਆਨਕ ਯੁੱਧ ਹੋਇਆ। (ਉਸ ਦਾ ਅਨੁਮਾਨ ਲਗਾ ਸਕਣਾ) ਮੇਰੀ ਬੁੱਧੀ ਵਿਚ ਨਹੀਂ ਆਉਂਦਾ।੩੩੬।

ਕਿਤੇ ਵੱਡੇ ਦੈਂਤ ਮਾਰੇ ਪਏ ਸਨ ਅਤੇ ਕਿਤੇ ਭਿਆਨਕ ਦੰਦ ਕਢ ਕੇ ਡਿਗੇ ਪਏ ਹਨ। ਕੁਝ ਇਕ ਬਲਵਾਨ ਯੁੱਧ ਵਿਚ ਮੂੰਹ ਤੋਂ ਲਹੂ ਦੀ ਉਲਟੀ ਕਰ ਰਹੇ ਸਨ।੩੩੭।

ਜਿਨ੍ਹਾਂ ਦੈਂਤਾਂ ਦੇ ਸਿਰਾਂ ਉਤੇ ਵੱਡੇ ਵੱਡੇ ਸਿੰਗ ਸਨ ਅਤੇ ਜਿਨ੍ਹਾਂ ਦੀਆਂ ਚੁੰਜਾਂ ਲਮਢੀਗਾਂ ਵਾਂਗ ਵੱਡੀਆਂ ਸਨ। (ਉਨ੍ਹਾਂ ਦੇ) ਲਹੂ ਰੰਗੇ ਨੈਣ ਸਰੋਵਰ ਵਰਗੇ ਵੱਡੇ ਸਨ ਜਿਨ੍ਹਾਂ ਨੂੰ ਵੇਖ ਕੇ ਭਾਰਾ ਭਰਮ ਪੈਦਾ ਹੁੰਦਾ ਸੀ।੩੩੮।

(ਉਹ ਦੈਂਤ) ਬਹੁਤ ਵੱਡੇ ਯੋਧੇ ਅਤੇ ਅਤੁਲ ਬਲ ਵਾਲੇ ਸਨ, ਜਿਨ੍ਹਾਂ ਨੇ ਜਲ ਥਲ ਵਿਚ ਅਨੇਕ ਵੈਰੀ ਜਿਤ ਲਏ ਸਨ। (ਉਹ) ਮਹਾਬੀਰ, ਬਲਵਾਨ ਅਤੇ ਡਰ ਪੈਦਾ ਕਰਨ ਵਾਲੇ ਸਨ। (ਉਨ੍ਹਾਂ ਨੂੰ) ਬਾਲਾ (ਦੂਲਹ ਦੇਈ) ਨੇ ਚੁਣ ਚੁਣ ਕੇ ਬਰਛੀ ਨਾਲ ਮਾਰਿਆ ਸੀ।੩੩੯।

ਕਿਤਨਿਆਂ ਸੂਰਮਿਆਂ ਨੂੰ ਸਹਿਜ ਨਾਲ ਮਾਰ ਦਿੱਤਾ ਅਤੇ ਕਿਤਨਿਆਂ ਦੇ ਕੰਨ ਸ਼ੇਰ ਨੇ ਪਾੜ ਦਿੱਤੇ। ਕਿਤਨਿਆਂ ਵੈਰੀਆਂ ਨੂੰ ਮਹਾ ਕਾਲ ਨੇ ਕੁਟ ਦਿੱਤਾ। ਬਦਲ ਵਾਂਗ ਸਾਰੇ (ਵੈਰੀ) ਦਲ ਖੇਰੂੰ ਖੇਰੂੰ ਹੋ ਗਏ।੩੪੦।

ਕਿਤਨੇ ਸੂਰਮੇ ਬਰਛੀਆਂ ਨਾਲ ਮਾਰ ਦਿੱਤੇ। ਕਿਤਨਿਆਂ ਨੂੰ ਟੋਟੇ ਟੋਟੇ ਕਰ ਦਿੱਤਾ। ਕਿਤਨਿਆਂ ਨੂੰ ਖੜਗ ਦੀ ਧਾਰ ਨਾਲ ਮਾਰ ਦਿੱਤਾ। ਬੇਅੰਤ ਸੂਰਮਿਆਂ ਨੂੰ ਲੋਹੇ ਨਾਲ (ਭਾਵ ਸ਼ਸਤ੍ਰਾਂ ਨਾਲ) ਕਟ ਸੁਟਿਆ।੩੪੧।

ਕਿਤਨੇ ਸੁੰਦਰ ਸੁਘੜ ਸਿਪਾਹੀ ਬਣੇ ਹੋਏ ਸੂਰਮੇ ਸ਼ੂਲ ਅਤੇ ਸੈਹਥੀ ਨਾਲ ਮਾਰ ਦਿੱਤੇ। ਇਸ ਤਰ੍ਹਾਂ (ਸ਼ਸਤ੍ਰਾਂ ਦੇ ਵਾਰਾਂ ਨਾਲ) ਪ੍ਰਹਾਰੇ ਹੋਏ ਸੂਰਮੇ ਡਿਗੇ ਪਏ ਸਨ। (ਇੰਜ ਲਗਦਾ ਸੀ) ਮਾਨੋ ਭੂਚਾਲ ਆਉਣ ਨਾਲ ਮੁਨਾਰੇ ਡਿਗੇ ਪਏ ਹੋਣ।੩੪੨।

ਇਸ ਤਰ੍ਹਾਂ ਵੱਡੇ ਵੱਡੇ ਸੂਰਮੇ ਯੁੱਧ ਵਿਚ ਡਿਗੇ ਪਏ ਸਨ, ਮਾਨੋ ਇੰਦਰ ਨੇ ਬਜ੍ਰ ਨਾਲ ਪਰਬਤ ਤੋੜੇ ਹੋਣ। (ਉਹ) ਟੋਟੇ ਟੋਟੇ ਹੋਏ ਬਹੁਤ ਮਰੇ ਪਏ ਸਨ, ਮਾਨੋ ਗੌਂਸ ਕੁਤਬ ਵਾਂਗ (ਜੁੰਮੇ ਦੀ ਨਮਾਜ਼ ਵੇਲੇ ਬੰਦਗੀ ਵਿਚ ਅੰਗਾਂ ਦੀ) ਸਥਿਤੀ ਬਣੀ ਹੋਈ ਹੋਵੇ।੩੪੩।

ਕਈ ਲਹੂ ਨਾਲ ਲਿਬੜੇ ਭਜੇ ਜਾ ਰਹੇ ਹਨ, ਮਾਨੋ ਹੋਲੀ ਖੇਡ ਕੇ ਘਰ ਆਏ ਹੋਣ। (ਉਹ) ਅਜਿਹੇ ਬੇਮਨੇ ਹੋ ਕੇ ਭਜ ਰਹੇ ਸਨ, ਜਿਸ ਤਰ੍ਹਾਂ ਧਨ ਹਾਰ ਕੇ ਜੁਆਰੀਆਂ (ਭਜ ਤੁਰਦਾ ਹੈ)।੩੪੪।

ਜੋ ਤਲਵਾਰ ਦੀ ਸਾਹਮਣਿਓਂ ਧਾਰ ਸਹਿ ਕੇ ਜੁਝਦਾ ਸੀ, ਉਸ ਦਾ ਪਲ ਵਿਚ ਉੱਧਾਰ ਹੋ ਜਾਂਦਾ ਸੀ। ਉਹ ਇਸ ਸੰਸਾਰ ਵਿਚ ਬਿਲਖਦੇ ਨਹੀਂ, ਸਗੋਂ ਬਿਮਾਨ ਵਿਚ ਚੜ੍ਹ ਕੇ ਸਵਰਗ ਨੂੰ ਜਾਂਦੇ ਸਨ।੩੪੫।

ਸੋਫੀ ਜੇਤੇ ਭਜਤ ਪ੍ਰਹਾਰੇ। ਤੇ ਲੈ ਬਡੇ ਨਰਕ ਮੋ ਡਾਰੇ।
ਸਾਮੁਹਿ ਹ੍ਵੈ ਜਿਨਿ ਦੀਨੇ ਪ੍ਰਾਨਾ। ਤਿਨ ਨਰ ਬੀਰ ਬਰੰਗਨਿ ਨਾਨਾ। ੩੪੬।

ਕੇਤਿਕ ਬਿਧੇ ਬਜ੍ਰ ਅਰੁ ਬਾਨਾ। ਗਿਰਿ ਗਿਰਿ ਪਰੇ ਧਰਨ ਪਰ ਨਾਨਾ।
ਮਹਾ ਰਥੀ ਬਾਨਨ ਕੌ ਬਾਧੇ। ਗਿਰਿ ਗਿਰਿ ਪਰੇ ਰਹੇ ਪੁਨਿ ਸਾਧੇ। ੩੪੭।

ਸੁਰ ਬਡੇ ਰਨ ਮਚੇ ਬਿਕਟ ਅਤਿ। ਧਾਇ ਧਾਇ ਕਰ ਪਰੇ ਬਿਕਟ ਮਤਿ।
ਮਾਰਿ ਮਾਰਿ ਕਰਿ ਸਕਲ ਪੁਕਾਰਾ। ਦੁੰਦਭਿ ਢੋਲ ਦਮਾਮੋ ਭਾਰਾ। ੩੪੮।

ਹਾਕਿ ਹਾਕਿ ਹਥਿਯਾਰ ਪ੍ਰਹਾਰੇ। ਬੀਨਿ ਬੀਨਿ ਬਾਨਨ ਤਨ ਮਾਰੇ।
ਝੁਕਿ ਝੁਕਿ ਹਨੇ ਸੈਹਥੀ ਘਾਇਨ। ਜੁਝੈ ਅਧਿਕ ਦੁਬਹਿਯਾ ਚਾਇਨ। ੩੪੯।

ਕਹੀ ਪਰੇ ਹਾਥਿਨ ਕੇ ਸੁੰਡਾ। ਬਾਜੀ ਰਥੀ ਗਜਨ ਕੇ ਮੁੰਡਾ।
ਝੁੰਡ ਪਰੇ ਕਹੀ ਜੂਝਿ ਜੁਝਾਰੇ। ਤੀਰ ਤੁਫੰਡ ਤੁਪਨ ਕੇ ਮਾਰੇ। ੩੫੦।

ਬਹੁ ਜੂਝੇ ਇਹ ਭਾਤਿ ਸਿਪਾਹੀ। ਭਾਤਿ ਭਾਤਿ ਧੁਜਨੀ ਰਿਪੁ ਗਾਹੀ।
ਉਤ ਕੀਯ ਸਿੰਘ ਬਾਹਨੀ ਕੋਪੈ। ਇਤਿ ਅਸਿਧੁਜ ਲੈ ਧਾਯੋ ਧੋਪੈ। ੩੫੧।

ਕਹੂੰ ਲਸੈ ਰਨ ਖੜਗ ਕਟਾਰੀ। ਜਾਨੁਕ ਮਛ ਬੰਧੇ ਮਧਿ ਜਾਰੀ।
ਸਿੰਘ ਬਾਹਨੀ ਸਤ੍ਰੂ ਬਿਹੰਡੇ। ਤਿਲ ਤਿਲ ਪ੍ਰਾਇ ਅਸੁਰ ਕਰਿ ਖੰਡੇ। ੩੫੨।

ਕਹੂੰ ਪਾਖਰੈ ਕਟੀ ਬਿਰਾਜੈ। ਬਖਤਰ ਕਹੂੰ ਗਿਰੇ ਨਰ ਰਾਜੈ।
ਕਹੂੰ ਚਲਤ ਸ੍ਰੋਨਤ ਕੀ ਧਾਰਾ। ਛੁਟਤ ਬਾਗ ਮੋ ਜਨਕੁ ਫੁਹਾਰਾ। ੩੫੩।

ਕਹੂੰ ਡਾਕਨੀ ਸ੍ਰੋਨਤ ਪੀਯੈ। ਝਾਕਨਿ ਕਹੂੰ ਮਾਸ ਭਖਿ ਜੀਯੈ।
ਕਾਕਨਿ ਕਹੂੰ ਫਿਰੈ ਕਹਕਾਤੀ। ਪ੍ਰੇਤ ਪਿਸਾਚਨ ਡੋਲਤ ਮਾਤੀ। ੩੫੪।

ਹਸਤ ਫਿਰਤ ਪ੍ਰੇਤਨ ਕੀ ਦਾਰਾ। ਡਾਕਨਿ ਕਹੂੰ ਬਜਾਵਤ ਤਾਰਾ।
ਜੋਗਿਨ ਫਿਰੈ ਕਹੂੰ ਮੁਸਕਾਤੀ। ਭੂਤਨ ਕੀ ਇਸਤ੍ਰੀ ਮਦ ਮਾਤੀ। ੩੫੫।

ਫਿਰਤ ਡਕਾਰ ਕਹੂੰ ਰਨ ਡਾਕਨਿ। ਮਾਸ ਅਹਾਰ ਕਰਤ ਕਹੂੰ ਝਾਕਨਿ।
ਪ੍ਰੇਤ ਪਿਸਾਚ ਹਸੇ ਕਿਲਕਾਰੈ। ਕਹੂੰ ਮਸਾਨ ਕਿਲਕਟੀ ਮਾਰੈ। ੩੫੬।

ਕਢੈ ਦੈਤ ਰਨ ਦਾਤ ਬਿਹਾਰਤ। ਭੂਤ ਪ੍ਰੇਤ ਤਾਲੀ ਕਹ ਮਾਰਤ।
ਉਲਕਾ ਪਾਤ ਹੋਤ ਆਕਾਸਾ। ਅਸੁਰ ਸੈਨ ਇਹ ਬਿਧਿ ਭਯੋ ਨਾਸਾ। ੩੫੭।

ਜਿਤਨੇ ਭਜਦੇ ਹੋਏ ਸੋਫ਼ੀਆਂ ਉਤੇ ਪ੍ਰਹਾਰ ਕੀਤਾ ਗਿਆ, ਉਨ੍ਹਾਂ ਸਾਰਿਆਂ ਨੂੰ ਵੱਡੇ ਨਰਕ ਵਿਚ ਸੁਟ ਦਿੱਤਾ ਗਿਆ। ਜਿਨ੍ਹਾਂ ਨੇ ਸਾਹਮਣੇ ਹੋ ਕੇ ਪ੍ਰਾਣ ਨਿਛਾਵਰ ਕੀਤੇ, ਉਨ੍ਹਾਂ ਪੁਰਸ਼ਾਂ ਨੂੰ ਅਨੇਕ ਤਰ੍ਹਾਂ ਦੀਆਂ ਅਪੱਛਰਾਵਾਂ ਨੇ ਵਰ ਲਿਆ।੩੪੬।

ਕਿਤਨੇ ਬਜ੍ਰ ਅਤੇ ਬਾਣਾਂ ਨਾਲ ਵਿੰਨ੍ਹੇ ਗਏ ਸਨ ਅਤੇ ਕਈ ਧਰਤੀ ਉਤੇ ਡਿਗੇ ਪਏ ਸਨ। ਕਈ ਮਹਾ ਰਥੀ ਬਾਣਾਂ (ਦੇ ਭਥਿਆਂ) ਨੂੰ ਬੰਨ੍ਹੇ ਹੋਇਆਂ ਧਰਤੀ ਉਤੇ ਡਿਗੇ ਪਏ ਸਨ, ਪਰ ਫਿਰ ਵੀ (ਉਨ੍ਹਾਂ ਨੇ) ਨਿਸ਼ਾਣਾ ਬੰਨ੍ਹਿਆ ਹੋਇਆ ਸੀ।੩੪੭।

ਬਹੁਤ ਸੂਰਮਿਆਂ ਨੇ ਡਰਾਉਣਾ ਯੁੱਧ ਮਚਾਇਆ ਹੋਇਆ ਸੀ। ਉਹ ਕਠੋਰ ਬੁੱਧੀ ਵਾਲੇ ਇਕ ਦੂਜੇ ਉਤੇ ਭਜ ਭਜ ਕੇ ਵਾਰ ਕਰ ਰਹੇ ਸਨ। ਨਗਾਰੇ, ਢੋਲ ਅਤੇ ਦਮਾਮੇ ਵਜ ਰਹੇ ਸਨ ਅਤੇ ਸਾਰੇ (ਸੂਰਮੇ) 'ਮਾਰੋ ਮਾਰੋ' ਪੁਕਾਰ ਰਹੇ ਸਨ।੩੪੮।

ਵੰਗਾਰ ਵੰਗਾਰ ਕੇ ਹਥਿਆਰ ਚਲਾ ਰਹੇ ਸਨ ਅਤੇ (ਸੂਰਮਿਆਂ ਦੇ ਸ਼ਰੀਰਾਂ ਉਤੇ) ਚੁਣ ਚੁਣ ਕੇ ਤੀਰ ਚਲਾ ਰਹੇ ਸਨ। ਝੁਕ ਝੁਕ ਕੇ ਬਰਛੀਆਂ ਮਾਰ ਕੇ ਘਾਇਲ ਕਰ ਰਹੇ ਸਨ ਅਤੇ ਬਹੁਤ ਚਾਓ ਨਾਲ ਦੋਹਾਂ ਬਾਂਹਵਾਂ ਨਾਲ ਲੜਨ ਵਾਲੇ ਸੂਰਮੇ ਮਾਰੇ ਜਾ ਰਹੇ ਸਨ।੩੪੯।

ਕਿਤੇ ਹਾਥੀਆਂ ਦੀਆਂ ਸੁੰਢਾਂ ਪਈਆਂ ਸਨ। ਕਿਤੇ ਘੋੜਿਆਂ, ਰਥਵਾਨਾਂ ਅਤੇ ਹਾਥੀਆਂ ਦੇ ਸਿਰ ਪਏ ਹੋਏ ਸਨ। ਕਿਤੇ ਤੀਰਾਂ, ਬੰਦੂਕਾਂ ਅਤੇ ਤੋਪਾਂ ਨਾਲ ਮਾਰੇ ਹੋਏ ਸੂਰਮਿਆਂ ਦੇ ਝੁੰਡਾਂ ਦੇ ਝੁੰਡ ਪਏ ਹੋਏ ਸਨ।੩੫0।

ਇਸ ਤਰ੍ਹਾਂ ਬਹੁਤ ਸਿਪਾਹੀ ਮਾਰੇ ਗਏ ਅਤੇ ਭਾਂਤ ਭਾਂਤ ਨਾਲ ਵੈਰੀ ਦੀ ਸੈਨਾ ਨੂੰ ਗਾਹਿਆ ਗਿਆ। ਉਧਰ ਸ਼ੇਰ ਉਤੇ ਸਵਾਰੀ ਕਰਨ ਵਾਲੀ (ਦੂਲਹ ਦੇਈ) ਕ੍ਰੋਧ ਵਿਚ ਆ ਗਈ ਅਤੇ ਇਧਰ ਮਹਾ ਕਾਲ ('ਅਸਿਧੁਜ') ਤਲਵਾਰ ਲੈ ਕੇ ਪੈ ਗਿਆ।੩੫੧।

ਕਿਤੇ ਯੁੱਧ-ਭੂਮੀ ਵਿਚ ਖੜਗਾਂ ਅਤੇ ਕਟਾਰਾਂ ਚਮਕ ਰਹੀਆਂ ਸਨ। (ਇੰਜ ਲਗਦਾ ਸੀ) ਮਾਨੋ ਮੱਛਲੀਆਂ ਜਾਲ ਵਿਚ ਬੰਨ੍ਹੀਆਂ (ਭਾਵ ਫਸੀਆਂ) ਹੋਣ। ਸ਼ੇਰ ਦੀ ਸਵਾਰੀ ਕਰਨ ਵਾਲੀ (ਦੂਲਹ ਦੇਈ) ਨੇ ਵੈਰੀਆਂ ਨੂੰ ਨਸ਼ਟ ਕਰ ਦਿੱਤਾ ਅਤੇ ਦੈਂਤਾਂ ਨੂੰ ਤਿਲ ਤਿਲ ਦੇ ਬਰਾਬਰ ਟੁਕੜੇ ਟੁਕੜੇ ਕਰ ਦਿੱਤਾ।੩੫੨।

ਕਿਤੇ (ਘੋੜਿਆਂ ਦੀਆਂ) ਝੁਲਾਂ ਕਟੀਆਂ ਪਈਆਂ ਸਨ ਅਤੇ ਕਿਤੇ ਯੋਧੇ ਕਵਚਾਂ ਸਮੇਤ ਡਿਗੇ ਹੋਏ ਸ਼ੋਭਦੇ ਸਨ। ਕਿਤੇ ਲਹੂ ਦੀਆਂ ਤਤੀਰੀਆਂ ਚਲ ਰਹੀਆਂ ਸਨ। (ਇੰਜ ਲਗਦਾ ਸੀ) ਮਾਨੋ ਬਾਗ ਵਿਚ ਫਵਾਰਾ ਚਲ ਰਿਹਾ ਹੋਵੇ।੩੫੩।

ਕਿਤੇ ਚੁੜੇਲਾਂ ਲਹੂ ਪੀ ਰਹੀਆਂ ਸਨ। ਕਿਤੇ ਗਿਰਝਾਂ ਜੀ ਭਰ ਕੇ ਮਾਸ ਖਾ ਰਹੀਆਂ ਸਨ। ਕਿਤੇ ਕਾਉਣੀਆਂ ਕਾਂ ਕਾਂ ਕਰਦੀਆਂ ਹੋਈਆਂ ਫਿਰ ਰਹੀਆਂ ਸਨ। ਕਿਤੇ ਪ੍ਰੇਤ ਅਤੇ ਪਿਸਾਚ ਮਦਮਸਤ ਹੋ ਕੇ ਡੋਲ ਰਹੇ ਸਨ।੩੫੪।

(ਕਿਤੇ) ਪ੍ਰੇਤਾਂ ਦੀਆਂ ਇਸਤਰੀਆਂ ਹਸਦੀਆਂ ਫਿਰਦੀਆਂ ਸਨ ਅਤੇ ਕਿਤੇ ਡਾਕਣੀਆਂ (ਚੁੜੇਲਾਂ) ਤਾੜੀਆਂ ਵਜਾ ਰਹੀਆਂ ਸਨ। ਕਿਤੇ ਜੋਗਣਾਂ ਹਸਦੀਆਂ ਫਿਰ ਰਹੀਆਂ ਸਨ। ਕਿਤੇ ਭੂਤਾਂ ਦੀਆਂ ਇਸਤਰੀਆਂ (ਭੂਤਨੀਆਂ) ਮਦਮਸਤ (ਘੁੰਮ ਰਹੀਆਂ ਸਨ)।੩੫੫।

ਕਿਤੇ ਰਣ-ਖੇਤਰ ਵਿਚ ਡਾਕਣੀਆਂ ਡਕਾਰਦੀਆਂ ਫਿਰਦੀਆਂ ਸਨ ਅਤੇ ਕਿਤੇ ਗਿਰਝਾਂ ਮਾਸ ਦਾ ਭੋਜਨ ਕਰ ਰਹੀਆਂ ਸਨ। ਕਿਤੇ ਪ੍ਰੇਤ ਅਤੇ ਪਿਸਾਚ ਕਿਲਕਾਰੀਆਂ ਮਾਰ ਕੇ ਹਸ ਰਹੇ ਸਨ। ਕਿਤੇ ਮਸਾਨ (ਪ੍ਰੇਤ) ਕਿਲਕਾਰੀਆਂ ਮਾਰ ਰਹੇ ਸਨ।੩੫੬।

(ਕਿਤੇ) ਦੈਂਤ ਰਣ-ਭੂਮੀ ਵਿਚ ਦੰਦ ਕਢ ਕੇ ਫਿਰ ਰਹੇ ਸਨ ਅਤੇ ਭੂਤ ਪ੍ਰੇਤ ਤਾੜੀਆਂ ਮਾਰ ਰਹੇ ਸਨ। ਆਕਾਸ਼ ਤੋਂ ਤਾਰੇ ਅਥਵਾ ਅੰਗਾਰੇ ('ਉਲਕਾ') ਡਿਗਦੇ ਸਨ। ਇਸ ਤਰ੍ਹਾਂ ਦੈਂਤ ਸੈਨਾ ਦਾ ਨਾਸ ਹੋ ਗਿਆ।੩੫੭।

ਬਹਤ ਅਮਿਤ ਰਨ ਪਵਨ ਪ੍ਰਚੰਡਾ। ਦਿਖਿਯਤ ਪਰੇ ਸੁਭਟ ਖੰਡ ਖੰਡਾ।
ਕਾਕਨਿ ਕੁਹਕਿ ਮਾਨਵਤਿ ਤਾਤੀ। ਫਾਗੁਨ ਜਾਨੁ ਕੋਕਿਲਾ ਮਾਤੀ। ੩੫੮।

ਇਹ ਬਿਧਿ ਸ੍ਰੋਨ ਕੁੰਡਿ ਭਰਿ ਗਯੋ। ਦੂਸਰ ਮਾਨਸਰੋਵਰ ਭਯੋ।
ਸੇਤ ਛਤ੍ਰ ਤਹ ਹੰਸ ਬਿਰਾਜੈ। ਅਨਤ ਸਾਜ ਜਲਜਿਯ ਸੇ ਰਾਜੈ। ੩੫੯।

ਟੂਕ ਟੂਕ ਦੰਤੀ ਕਹੂੰ ਭਏ। ਤਿਲ ਤਿਲ ਪ੍ਰਾਇ ਸੁਭਟ ਹ੍ਵੈ ਗਏ।
ਸ੍ਰੋਨਤ ਧਾਰਿ ਬਹੀ ਇਕ ਬਾਰਾ। ਭਈ ਧੂਰਿ ਰਨ ਕੀ ਸਭ ਗਾਰਾ। ੩੬੦।

ਨੇਜਬਾਜ ਬਹੁ ਬੀਰ ਸੰਘਾਰੇ। ਪ੍ਰੋਏ ਬਰਾ ਸੀਖ ਭਟਿਯਾਰੇ।
ਟੂਕ ਟੂਕ ਭਟ ਰਨ ਹ੍ਵੈ ਰਹੇ। ਜਿਨ ਕੇ ਘਾਵ ਸਰੋਹਿਨ ਬਹੇ। ੩੬੧।

ਇਹ ਬਿਧਿ ਅਮਿਤ ਕੋਪ ਕਰਿ ਕਾਲਾ। ਕਾਢਤ ਭਯੋ ਦਾਤ ਬਿਕਰਾਲਾ।
ਛਿਪ੍ਰ ਹਨੇ ਛਿਨ ਮਾਝ ਛਤ੍ਰਾਲੇ। ਸੂਰਬੀਰ ਬਲਵਾਨ ਮੁਛਾਲੇ। ੩੬੨।

ਦੁਹੂੰ ਅਧਿਕ ਰਨ ਕਿਯੋ ਅਪਾਰਾ। ਦਾਨਵ ਮਰਤ ਭਯੋ ਨਹਿ ਮਾਰਾ।
ਤਬ ਅਸਿਧੁਜ ਅਸ ਮੰਤ੍ਰ ਬਿਚਾਰੋ। ਜਿਹ ਬਿਧਿ ਤੇ ਦਾਨਵਹਿ ਸੰਘਾਰੋ। ੩੬੩।

ਸਰਬਾਕਰਖਨ ਕਿਯ ਅਸਿਧੁਜ ਜਬ। ਉਪਜਤ ਤੇ ਰਹਿ ਗਏ ਅਸੁਰ ਤਬ।
ਆਗ੍ਯਾ ਬਹੁਰਿ ਕਾਲਿ ਕਹ ਦਈ। ਸਤ੍ਰੁ ਸੈਨ ਭਛਨ ਕਰਿ ਗਈ। ੩੬੪।

ਏਕੈ ਅਸੁਰ ਤਬੈ ਰਹਿ ਗਯੋ। ਤ੍ਰਾਸਿਤ ਅਧਿਕ ਚਿਤ ਮਹਿ ਭਯੋ।
ਹਾਇ ਹਾਇ ਕਸ ਕਰੌ ਉਪਾਵਾ। ਅਸ ਕੋਈ ਚਲਤ ਨੇ ਮੇਰਾ ਦਾਵਾ। ੩੬੫।

*ਦੋਹਰਾ*

ਮਹਾ ਕਾਲ ਕੀ ਸਰਨਿ ਜੇ ਪਰੇ ਸੁ ਲਏ ਬਚਾਇ।
ਔਰ ਨ ਉਪਜਾ ਦੂਸਰ ਜਗ ਭਛਿਯੋ ਸਭੈ ਬਨਾਇ। ੩੬੬।
ਜੋ ਪੂਜਾ ਅਸਿਕੇਤੁ ਕੀ ਨਿਤ ਪ੍ਰਤਿ ਕਰੈ ਬਨਾਇ।
ਤਿਨ ਪਰ ਅਪਨੋ ਹਾਥ ਦੈ ਅਸਿਧੁਜ ਲੇਤ ਬਚਾਇ। ੩੬੭।

*ਚੌਪਈ*

ਦੁਸਟ ਦੈਤ ਕਛੁ ਬਾਤ ਨ ਜਾਨੀ। ਮਹਾ ਕਾਲ ਤਨ ਪੁਨਿ ਰਿਸਿ ਠਾਨੀ।
ਬਲ ਅਪਬਲ ਅਪਨੋ ਨ ਬਿਚਾਰਾ। ਗਰਬ ਠਾਨਿ ਜਿਯ ਬਹੁਰਿ ਹੰਕਾਰਾ। ੩੬੮।

ਰੇ ਰੇ ਕਾਲ ਫੂਲਿ ਜਿਨਿ ਜਾਹੂ। ਬਹੁਰਿ ਆਨਿ ਸੰਗ੍ਰਾਮ ਮਚਾਹੂ।
ਏਕ ਨਿਦਾਨ ਕਰੋ ਰਨ ਮਾਹੀ। ਕੈ ਅਸਿਧੁਜਿ ਕੈ ਦਾਨਵ ਨਾਹੀ। ੩੬੯।

ਰਣ-ਭੂਮੀ ਵਿਚ ਬਹੁਤ ਤੇਜ਼ ਹਵਾ ਚਲ ਰਹੀ ਸੀ। (ਉਥੇ) ਟੁਕੜੇ ਟੁਕੜੇ ਹੋਏ ਪਏ ਸੂਰਮੇ ਦਿਖ ਰਹੇ ਸਨ। ਮਾਨਮਤੀਆਂ ਕਾਉਣੀਆਂ ਤਿਖੀ ਸੁਰ ਵਿਚ ਕਾਂ ਕਾਂ ਕਰ ਰਹੀਆਂ ਸਨ, ਮਾਨੋ ਫਗਣ ਦੇ ਮਹੀਨੇ ਵਿਚ ਕੋਇਲਾਂ ਮਸਤ ਹੋ ਕੇ ਬੋਲ ਰਹੀਆਂ ਹੋਣ।੩੫੮।

ਇਸ ਤਰ੍ਹਾਂ ਲਹੂ ਦਾ ਕੁੰਡ ਭਰ ਗਿਆ, (ਮਾਨੋ) ਦੂਜਾ ਮਾਨਸਰੋਵਰ ਹੋ ਗਿਆ ਹੋਵੇ। ਟੁਟੇ ਹੋਏ (ਸਫ਼ੈਦ) ਛਤ੍ਰ ਹੰਸਾਂ ਵਰਗੇ ਸ਼ੋਭ ਰਹੇ ਸਨ ਅਤੇ ਹੋਰ ਸਾਜ਼-ਸਾਮਾਨ ਜਲ-ਜੀਵਾਂ ('ਜਲ-ਜਿਯ') ਵਰਗਾ ਲਗ ਰਿਹਾ ਸੀ।੩੫੯।

ਕਿਤੇ ਟੋਟੇ ਟੋਟੇ ਹੋਏ ਹਾਥੀ ਪਏ ਸਨ ਅਤੇ ਸੂਰਮੇ ਤਿਲ ਤਿਲ ਦੇ ਬਰਾਬਰ ਹੋਏ ਪਏ ਸਨ। ਇਕ ਪਾਸੇ ਲਹੂ ਦੀ ਧਾਰ ਵਗ ਰਹੀ ਸੀ, (ਜਿਸ ਕਰ ਕੇ) ਰਣ ਦੀ ਮਿੱਟੀ ਗਾਰਾ ਬਣੀ ਪਈ ਸੀ।੩੬੦।

ਨੇਜ਼ਾ-ਬਾਜ਼ਾਂ ਨੇ ਬਹੁਤ ਸੂਰਮੇ ਮਾਰ ਦਿੱਤੇ ਸਨ (ਮਾਨੋ) ਭਠਿਆਰਾਂ ਨੇ ਸੀਖਾਂ ਵਿਚ ਵੜੇ ਪਰੋਏ ਹੋਏ ਹੋਣ। ਰਣ ਵਿਚ ਸੂਰਮੇ ਟੁਕੜੇ ਟੁਕੜੇ ਹੋਏ ਪਏ ਸਨ, ਜਿਨ੍ਹਾਂ ਦੇ ਜ਼ਖ਼ਮਾਂ ਉਤੇ ਸਰੋਹੀ (ਤਲਵਾਰ) ਵਗੀ ਸੀ।੩੬੧।

ਇਸ ਤਰ੍ਹਾਂ ਨਾਲ ਕਾਲ ਬਹੁਤ ਕ੍ਰੋਧ ਕਰ ਕੇ ਭਿਆਨਕ ਦੰਦ ਕਢਣ ਲਗਾ। ਛਿਣ ਭਰ ਵਿਚ ਛੇਤੀ ਨਾਲ ਛਤ੍ਰਾਂ ਵਾਲੇ ਮਾਰ ਦਿੱਤੇ ਜੋ ਸੂਰਬੀਰ, ਬਲਵਾਨ ਅਤੇ ਮੁਛੈਲ ਸਨ।੩੬੨।

ਦੋਹਾਂ ਨੇ ਬਹੁਤ ਘਮਸਾਨ ਯੁੱਧ ਕੀਤਾ, ਪਰ ਦੈਂਤ ਮਾਰਿਆਂ ਮਰ ਨਹੀਂ ਰਹੇ ਸਨ। ਤਦ ਅਸਿਧੁਜ (ਮਹਾ ਕਾਲ) ਨੇ ਇਸ ਤਰ੍ਹਾਂ ਵਿਚਾਰ ਕੀਤਾ ਜਿਸ ਤਰ੍ਹਾਂ ਕਿ ਦੈਂਤਾਂ ਨੂੰ ਮਾਰਿਆ ਜਾ ਸਕੇ।੩੬੩।

ਜਦ ਮਹਾ ਕਾਲ ਨੇ (ਆਪਣੀ ਸ਼ਕਤੀ ਨਾਲ) ਸਾਰਿਆਂ ਨੂੰ ਖਿਚ ਲਿਆ। ਤਦ ਦੈਂਤ ਪੈਦਾ ਹੋਣੇ ਬੰਦ ਹੋ ਗਏ। ਫਿਰ ਉਸ ਨੇ 'ਕਾਲਿ' ਨੂੰ ਆਗਿਆ ਦਿੱਤੀ। ਉਹ ਵੈਰੀ ਦੀ ਸੈਨਾ ਨੂੰ ਖਾ ਗਈ।੩੬੪।

ਤਦ ਇਕੋ ਦੈਂਤ ਰਹਿ ਗਿਆ। ਉਹ ਮਨ ਵਿਚ ਬਹੁਤ ਡਰਿਆ। 'ਹਾਇ ਹਾਇ' ਕਰਦਾ ਹੋਇਆ ਸੋਚਣ ਲਗਾ ਕਿ ਕੀ ਉਪਾ ਕੀਤਾ ਜਾਏ। ਹੁਣ ਮੇਰਾ ਕੋਈ ਦਾਵਾ (ਜਾਂ ਦਾਓ) ਨਹੀਂ ਚਲਦਾ।੩੬੫।

*ਦੋਹਰਾ*

ਮਹਾ ਕਾਲ ਦੀ ਜੋ ਸ਼ਰਨ ਵਿਚ ਪੈਂਦਾ ਹੈ, ਉਸ ਨੂੰ ਬਚਾ ਲਿਆ ਜਾਂਦਾ ਹੈ। ਹੋਰ ਦੂਜਾ (ਦੈਂਤ) ਜਗਤ ਵਿਚ ਪੈਦਾ ਨਹੀਂ ਹੋਇਆ, (ਕਾਲਿ ਨੇ) ਸਭ ਨੂੰ ਖਾ ਲਿਆ।੩੬੬। ਜੋ ਅਸਿਕੇਤੁ (ਮਹਾ ਕਾਲ) ਦੀ ਹਰ ਰੋਜ਼ ਪੂਜਾ ਕਰਦੇ ਹਨ, ਉਨ੍ਹਾਂ ਨੂੰ ਆਪਣਾ ਹੱਥ ਦੇ ਕੇ ਅਸਿਧੁਜ ਬਚਾ ਲੈਂਦਾ ਹੈ।੩੬੭।

*ਚੌਪਈ*

ਦੁਸ਼ਟ ਦੈਂਤ ਨੇ ਕੋਈ ਗੱਲ ਨ ਸਮਝੀ। ਮਹਾ ਕਾਲ ਪ੍ਰਤਿ (ਉਸ ਨੇ) ਫਿਰ ਰੋਹ ਪਾਲ ਲਿਆ। (ਉਸ ਨੇ) ਆਪਣੀ ਸ਼ਕਤੀ ਅਤੇ ਕਮਜ਼ੋਰੀ ਨੂੰ ਨ ਵਿਚਾਰਿਆ। ਮਨ ਵਿਚ ਬਹੁਤ ਅਭਿਮਾਨ ਅਤੇ ਹੰਕਾਰ ਠਾਨ ਲਿਆ।੩੬੮।

(ਅਤੇ ਕਹਿਣ ਲਗਾ--) ਹੇ ਕਾਲ! ਐਵੇਂ ਫੁਲਿਆ ਨ ਫਿਰ, (ਮੇਰੇ ਨਾਲ) ਆ ਕੇ ਫਿਰ ਯੁੱਧ ਕਰ। (ਅਜ) ਯੁੱਧ-ਭੂਮੀ ਵਿਚ ਇਕ ਨਿਰਣਾ ਹੋ ਜਾਏ। ਜਾਂ ਅਸਿਧੁਜ ਨਹੀਂ ਜਾਂ ਦੈਂਤ ਨਹੀਂ।੩੬੯।

ਏਕ ਪਾਵ ਤਜਿ ਜੁਧ ਨ ਭਾਜਾ। ਮਹਾਰਾਜ ਦੈਤਨ ਕਾ ਰਾਜਾ।
ਆਂਤੌਂ ਗੀਧ ਗਗਨ ਲੈ ਗਏ। ਬਾਹਤ ਬਿਸਿਖ ਤਊ ਹਠ ਭਏ। ੩੭0।

ਅਸੁਰ ਅਮਿਤ ਰਨ ਬਾਨ ਚਲਾਏ। ਨਿਰਖਿ ਖੜਗਧੁਜ ਕਾਟਿ ਗਿਰਾਏ।
ਬੀਸ ਸਹਸ੍ਰ ਅਸੁਰ ਪਰ ਬਾਨਾ। ਸ੍ਰੀ ਅਸਿਧੁਜ ਛਾਡੇ ਬਿਧਿ ਨਾਨਾ। ੩੭੧।

ਮਹਾ ਕਾਲ ਪੁਨਿ ਜਿਯ ਮੈ ਕੋਪਾ। ਧਨੁਖ ਟੰਕੋਰ ਬਹੁਰਿ ਰਨ ਰੋਪਾ।
ਏਕ ਬਾਨ ਤੇ ਧੁਜਹਿ ਗਿਰਾਯੋ। ਦੁਤਿਯ ਸਤ੍ਰੁ ਕੋ ਸੀਸ ਉਡਾਯੋ। ੩੭੨।

ਦੁਹੂੰ ਬਿਸਿਖ ਕਰਿ ਦ੍ਵੈ ਰਥ ਚਕ੍ਰ। ਕਾਟਿ ਦਏ ਛਿਨ ਇਕ ਮੈ ਬਕ੍ਰ।
ਚਾਰਹਿ ਬਾਨ ਚਾਰ ਹੂੰ ਬਾਜਾ। ਮਾਰ ਦਏ ਸਭ ਜਗ ਕੇ ਰਾਜਾ। ੩੭੩।

ਬਹੁਰਿ ਅਸੁਰ ਕਾ ਕਾਟਸਿ ਮਾਥਾ। ਸ੍ਰੀ ਅਸਿਕੇਤਿ ਜਗਤ ਕੇ ਨਾਥਾ।
ਦੁਤਿਯ ਬਾਨ ਸੌ ਦੋਊ ਅਰਿ ਕਰ। ਕਾਟਿ ਦਯੋ ਅਸਿਧੁਜ ਨਰ ਨਾਹਰ। ੩੭੪।

ਪੁਨਿ ਰਾਛਸ ਕਾ ਕਾਟਾ ਸੀਸਾ। ਸ੍ਰੀ ਅਸਿਕੇਤੁ ਜਗਤ ਕੇ ਈਸਾ।
ਪੁਹਪਨ ਬ੍ਰਿਸਟਿ ਗਗਨ ਤੇ ਭਈ। ਸਭਹਿਨ ਆਨਿ ਬਧਾਈ ਦਈ। ੩੭੫।

ਧੰਨ੍ਯ ਧੰਨ੍ਯ ਲੋਗਨ ਕੇ ਰਾਜਾ। ਦੁਸਟਨ ਦਾਹ ਗਰੀਬ ਨਿਵਾਜਾ।
ਅਖਲ ਭਵਨ ਕੇ ਸਿਰਜਨਹਾਰੇ। ਦਾਸ ਜਾਨਿ ਮੁਹਿ ਲੇਹੁ ਉਬਾਰੇ। ੩੭੬।

*ਕਬ੍ਯੋ ਬਾਚ ਬੇਨਤੀ*

*ਚੌਪਈ*

ਹਮਰੀ ਕਰੋ ਹਾਥ ਦੈ ਰਛਾ। ਪੂਰਨ ਹੋਇ ਚਿਤ ਕੀ ਇਛਾ।
ਤਵ ਚਰਨਨ ਮਨ ਰਹੈ ਹਮਾਰਾ। ਅਪਨਾ ਜਾਨ ਕਰੋ ਪ੍ਰਤਿਪਾਰਾ। ੩੭੭।

ਹਮਰੇ ਦੁਸਟ ਸਭੈ ਤੁਮ ਘਾਵਹੁ। ਆਪੁ ਹਾਥ ਦੈ ਮੋਹਿ ਬਚਾਵਹੁ।
ਸੁਖੀ ਬਸੈ ਮੋਰੋ ਪਰਿਵਾਰਾ। ਸੇਵਕ ਸਿਖ੍ਯ ਸਭੈ ਕਰਤਾਰਾ। ੩੭੮।

ਮੋ ਰਛਾ ਨਿਜੁ ਕਰ ਦੈ ਕਰਿਯੈ। ਸਭ ਬੈਰਿਨ ਕੌ ਆਜ ਸੰਘਰਿਯੈ।
ਪੂਰਨ ਹੋਇ ਹਮਾਰੀ ਆਸਾ। ਤੋਰਿ ਭਜਨ ਕੀ ਰਹੈ ਪਿਯਾਸਾ। ੩੭੯।

ਤੁਮਹਿ ਛਾਡਿ ਕੋਈ ਅਵਰ ਨ ਧ੍ਯਾਊ। ਜੋ ਬਰ ਚਾਹੌ ਸੁ ਤੁਮ ਤੇ ਪਾਊ।
ਸੇਵਕ ਸਿਖ੍ਯ ਹਮਾਰੇ ਤਾਰਿਯਹਿ। ਚੁਨ ਚੁਨ ਸਤ੍ਰੁ ਹਮਾਰੇ ਮਾਰਿਯਹਿ। ੩੮0।

ਆਪੁ ਹਾਥ ਦੈ ਮੁਝੈ ਉਬਰਿਯੈ। ਮਰਨ ਕਾਲ ਕਾ ਤ੍ਰਾਸ ਨਿਵਰਿਯੈ।
ਹੂਜੋ ਸਦਾ ਹਮਾਰੇ ਪਛਾ। ਸ੍ਰੀ ਅਸਿਧੁਜ ਜੂ ਕਰਿਯਹੁ ਰਛਾ। ੩੮੧।

ਰਾਖਿ ਲੇਹੁ ਮੁਹਿ ਰਾਖਨਹਾਰੇ। ਸਾਹਿਬ ਸੰਤ ਸਹਾਇ ਪਿਯਾਰੇ।
ਦੀਨਬੰਧੁ ਦੁਸਟਨ ਕੇ ਹੰਤਾ। ਤੁਮ ਹੋ ਪੁਰੀ ਚਤੁਰਦਸ ਕੰਤਾ। ੩੮੨।

(ਉਹ) ਦੈਂਤਾਂ ਦਾ ਰਾਜਾ ਇਕ ਵੀ ਪੈਰ ਪਿਛੇ ਕਰ ਕੇ ਯੁੱਧ ਤੋਂ ਨ ਭਜਿਆ। ਭਾਵੇਂ ਉਸ ਦੀਆਂ ਆਂਦਰਾਂ ਗਿੱਧਾਂ ਲੈ ਕੇ ਆਕਾਸ਼ ਵਿਚ ਪਹੁੰਚ ਗਈਆਂ, ਤਾਂ ਵੀ ਉਹ ਹਠ ਪੂਰਵਕ ਬਾਣ ਚਲਾਉਂਦਾ ਰਿਹਾ।੩੭੦।

ਦੈਂਤ ਰਾਜੇ ਨੇ ਰਣ ਵਿਚ ਅਣਗਿਣਤ ਤੀਰ ਚਲਾਏ, ਪਰ ਖੜਗਧੁਜ (ਮਹਾ ਕਾਲ) ਨੇ ਵੇਖ ਕੇ ਕਟ ਸੁਟੇ। ਤਦ ਅਸਿਧੁਜ (ਮਹਾ ਕਾਲ) ਨੇ ਕਈ ਤਰ੍ਹਾਂ ਨਾਲ ਵੀਹ ਹਜ਼ਾਰਾ ਬਾਣ ਦੈਂਤ ਉਤੇ ਛਡੇ।੩੭੧।

ਮਹਾ ਕਾਲ ਫਿਰ ਮਨ ਵਿਚ ਕ੍ਰੋਧਵਾਨ ਹੋਇਆ ਅਤੇ ਧਨੁਸ਼ ਨੂੰ ਟੰਕਾਰ ਕੇ ਫਿਰ ਯੁੱਧ ਜਮਾ ਦਿੱਤਾ। (ਉਸ ਨੇ) ਇਕ ਬਾਣ ਨਾਲ (ਦੈਂਤ ਦਾ) ਝੰਡਾ ਡਿਗਾ ਦਿੱਤਾ। ਦੂਜੇ ਨਾਲ ਵੈਰੀ ਦਾ ਸਿਰ ਉਡਾ ਦਿੱਤਾ।੩੭੨।

ਦੋ ਤੀਰਾਂ ਨਾਲ ਰਥ ਦੇ ਦੋਵੇਂ ਟੇਢੇ ਚਕ੍ਰ (ਪਹੀਏ) ਇਕ ਛਿਣ ਵਿਚ ਕਟ ਦਿੱਤੇ। ਚਾਰ ਤੀਰਾਂ ਨਾਲ ਚੌਹਾਂ ਹੀ ਘੋੜਿਆਂ ਨੂੰ ਸਾਰੇ ਜਗਤ ਦੇ ਰਾਜੇ ਨੇ ਮਾਰ ਦਿੱਤਾ।੩੭੩।

ਫਿਰ ਜਗਤ ਦੇ ਨਾਥ ਅਸਿਕੇਤੁ ਨੇ (ਬਾਣ ਮਾਰ ਕੇ) ਦੈਂਤ ਦਾ ਮੱਥਾ ਕਟ ਦਿੱਤਾ। ਅਤੇ ਦੂਜੇ ਬਾਣ ਨਾਲ ਮਨੁੱਖਾਂ ਦੇ ਰਾਜੇ ਅਸਿਧੁਜ ਨੇ ਵੈਰੀ ਦੇ ਹੱਥ ਕਟ ਸੁਟੇ।੩੭੪।

ਫਿਰ ਜਗਤ ਦੇ ਸੁਆਮੀ ਅਸਿਕੇਤੁ ਨੇ ਰਾਖਸ਼ ਦਾ ਸੀਸ ਕਟ ਦਿੱਤਾ। ਆਕਾਸ਼ ਤੋਂ ਫੁਲਾਂ ਦੀ ਬਰਖਾ ਹੋਈ। ਸਾਰਿਆਂ ਨੇ ਆ ਕੇ ਵਧਾਈ ਦਿੱਤੀ।੩੭੫।

(ਅਤੇ ਕਿਹਾ--) ਹੇ ਲੋਕਾਂ ਦੇ ਰਾਜੇ! ਤੁਸੀਂ ਧੰਨ ਹੋ, (ਤੁਸੀਂ) ਦੁਸ਼ਟਾਂ ਨੂੰ ਮਾਰ ਕੇ ਗਰੀਬਾਂ ਦੀ ਰਖਿਆ ਕੀਤੀ ਹੈ। ਹੇ ਸਾਰੇ ਸੰਸਾਰ ਦੀ ਸਿਰਜਨਾ ਕਰਨ ਵਾਲੇ! ਦਾਸ ਜਾਣ ਕੇ ਮੇਰੀ ਰਖਿਆ ਕਰੋ।੩੭੬।

*ਕਵੀ ਨੇ ਬੇਨਤੀ ਕੀਤੀ--*

*ਚੌਪਈ*

(ਹੇ ਪਰਮ ਸੱਤਾ!) ਆਪਣਾ ਹੱਥ ਦੇ ਕੇ ਮੇਰੀ ਰਖਿਆ ਕਰੋ। (ਤਾਂ ਜੋ) ਮੇਰੇ ਚਿਤ ਦੀ ਇੱਛਾ ਪੂਰੀ ਹੋ ਜਾਏ। ਮੇਰਾ ਮਨ (ਸਦਾ) ਤੁਹਾਡੇ ਚਰਨਾਂ ਨਾਲ ਜੁੜਿਆ ਰਹੇ। ਆਪਣਾ ਜਾਣ ਕੇ ਮੇਰੀ ਪ੍ਰਤਿਪਾਲਨਾ ਕਰੋ।੩੭੭।

ਮੇਰੇ ਸਾਰੇ ਦੁਸ਼ਟਾਂ (ਦੁਸ਼ਮਣਾਂ) ਨੂੰ ਤੁਸੀਂ ਖ਼ਤਮ ਕਰੋ। ਮੈਨੂੰ ਆਪਣਾ ਹੱਥ ਦੇ ਕੇ ਬਚਾਓ। ਹੇ ਕਰਤਾਰ! ਮੇਰਾ ਪਰਿਵਾਰ, ਸੇਵਕ, ਸਿੱਖ ਸਭ ਸੁਖੀ ਵਸਦੇ ਰਹਿਣ।੩੭੮।

ਆਪਣਾ ਹੱਥ ਦੇ ਕੇ ਮੇਰੀ ਰਖਿਆ ਕਰੋ। ਸਾਰਿਆਂ ਵੈਰੀਆਂ ਨੂੰ ਅਜ ਹੀ ਮਾਰ ਦਿਓ। ਮੇਰੀ ਆਸ ਪੂਰੀ ਹੋ ਜਾਏ। (ਸਦਾ) ਤੇਰੇ ਭਜਨ ਲਈ (ਅਥਵਾ ਭਗਤੀ ਲਈ) ਪਿਆਸ (ਤੀਬਰ ਇੱਛਾ) ਬਣੀ ਰਹੇ।੩੭੯।

ਤੁਹਾਨੂੰ ਛਡ ਕੇ ਕਿਸੇ ਹੋਰ ਦੀ ਅਰਾਧਨਾ ਨ ਕਰਾਂ। ਜੋ ਵਰ ਚਾਹਵਾਂ, ਤੁਹਾਡੇ ਤੋਂ ਹੀ ਪ੍ਰਾਪਤ ਕਰਾਂ। ਮੇਰੇ ਸੇਵਕਾਂ ਅਤੇ ਸਿੱਖਾਂ ਨੂੰ (ਭਵਸਾਗਰ ਵਿਚੋਂ) ਤਾਰ ਦਿਓ। ਮੇਰੇ ਵੈਰੀਆਂ ਨੂੰ ਚੁਣ ਚੁਣ ਕੇ ਮਾਰ ਦਿਓ।੩੮੦।

ਆਪਣਾ ਹੱਥ ਦੇ ਕੇ ਮੇਰਾ ਉੱਧਾਰ ਕਰੋ। ਮੌਤ ਦੇ ਸਮੇਂ ਦਾ ਡਰ ਦੂਰ ਕਰ ਦਿਓ। ਹੇ ਅਸਿਧੁਜ ਜੀ! ਸਦਾ ਮੇਰੇ ਪੱਖ ਵਿਚ ਰਹੋ ਅਤੇ ਮੇਰੀ ਰਖਿਆ ਕਰੋ।੩੮੧।

ਹੇ ਰਖਿਆ ਕਰਨ ਵਾਲੇ! ਮੇਰੀ ਰਖਿਆ ਕਰੋ। (ਤੁਸੀਂ) ਸੰਤਾਂ ਦੇ ਸਾਹਿਬ (ਸੁਆਮੀ) ਅਤੇ ਪਿਆਰੇ ਸਹਾਇਕ ਹੋ। (ਤੁਸੀਂ) ਦੀਨਾਂ ਦੇ ਬੰਧੁ ਅਤੇ ਦੁਸ਼ਟਾਂ ਦੇ ਸੰਘਾਰਕ ਹੋ। ਤੁਸੀਂ ਹੀ ਚੌਦਾਂ ਪੁਰੀਆਂ (ਲੋਕਾਂ) ਦੇ ਸੁਆਮੀ ਹੋ।੩੮੨।

ਕਾਲ ਪਾਇ ਬ੍ਰਹਮਾ ਬਪੁ ਧਰਾ। ਕਾਲ ਪਾਇ ਸਿਵ ਜੂ ਅਵਤਰਾ।
ਕਾਲ ਪਾਇ ਕਰਿ ਬਿਸਨ ਪ੍ਰਕਾਸਾ। ਸਕਲ ਕਾਲ ਕਾ ਕੀਯਾ ਤਮਾਸਾ। ੩੮੩।

ਜਵਨ ਕਾਲ ਜੋਗੀ ਸਿਵ ਕੀਯੋ। ਬੇਦ ਰਾਜ ਬ੍ਰਹਮਾ ਜੂ ਥੀਯੋ।
ਜਵਨ ਕਾਲ ਸਭ ਲੋਕ ਸਵਾਰਾ। ਨਮਸਕਾਰ ਹੈ ਤਾਹਿ ਹਮਾਰਾ। ੩੮੪।

ਜਵਨ ਕਾਲ ਸਭ ਜਗਤ ਬਨਾਯੋ। ਦੇਵ ਦੈਤ ਜਛਨ ਉਪਜਾਯੋ।
ਆਦਿ ਅੰਤਿ ਏਕੈ ਅਵਤਾਰਾ। ਸੋਈ ਗੁਰੂ ਸਮਝਿਯਹੁ ਹਮਾਰਾ। ੩੮੫।

ਨਮਸਕਾਰ ਤਿਸ ਹੀ ਕੋ ਹਮਾਰੀ। ਸਕਲ ਪ੍ਰਜਾ ਜਿਨ ਆਪ ਸਵਾਰੀ।
ਸਿਵਕਨ ਕੋ ਸਿਵਗੁਨ ਸੁਖ ਦੀਯੋ। ਸਤ੍ਰੁਨ ਕੋ ਪਲ ਮੋ ਬਧ ਕੀਯੋ। ੩੮੬।

ਘਟ ਘਟ ਕੇ ਅੰਤਰ ਕੀ ਜਾਨਤ। ਭਲੇ ਬੁਰੇ ਕੀ ਪੀਰ ਪਛਾਨਤ।
ਚੀਟੀ ਤੇ ਕੁੰਚਰ ਅਸਥੂਲਾ। ਸਭ ਪਰ ਕ੍ਰਿਪਾ ਦ੍ਰਿਸਟਿ ਕਰਿ ਫੂਲਾ। ੩੮੭।

ਸੰਤਨ ਦੁਖ ਪਾਏ ਤੇ ਦੁਖੀ। ਸੁਖ ਪਾਏ ਸਾਧਨ ਕੇ ਸੁਖੀ।
ਏਕ ਏਕ ਕੀ ਪੀਰ ਪਛਾਨੈ। ਘਟ ਘਟ ਕੇ ਪਟ ਪਟ ਕੀ ਜਾਨੈ। ੩੮੮।

ਜਬ ਉਦਕਰਖ ਕਰਾ ਕਰਤਾਰਾ। ਪ੍ਰਜਾ ਧਰਤ ਤਬ ਦੇਹ ਅਪਾਰਾ।
ਜਬ ਆਕਰਖ ਕਰਤ ਹੋ ਕਬਹੂੰ। ਤੁਮ ਮੈ ਮਿਲਤ ਦੇਹ ਧਰ ਸਭਹੂੰ। ੩੮੯।

ਜੇਤੇ ਬਦਨ ਸ੍ਰਿਸਟਿ ਸਭ ਧਾਰੈ। ਆਪੁ ਆਪੁਨੀ ਬੂਝਿ ਉਚਾਰੈ।
ਤੁਮ ਸਭ ਹੀ ਤੇ ਰਹਤ ਨਿਰਾਲਮ। ਜਾਨਤ ਬੇਦ ਭੇਦ ਅਰੁ ਆਲਮ। ੩੯0।

ਨਿਰੰਕਾਰ ਨ੍ਰਿਬਿਕਾਰ ਨ੍ਰਿਲੰਭ। ਆਦਿ ਅਨੀਲ ਅਨਾਦਿ ਅਸੰਭ।
ਤਾ ਕਾ ਮੂੜ ਉਚਾਰਤ ਭੇਦਾ। ਜਾ ਕੋ ਭੇਵ ਨ ਪਾਵਤ ਬੇਦਾ। ੩੯੧।

ਤਾ ਕੌ ਕਰਿ ਪਾਹਨ ਅਨੁਮਾਨਤ। ਮਹਾ ਮੂੜ ਕਛੁ ਭੇਦ ਨ ਜਾਨਤ।
ਮਹਾਦੇਵ ਕੌ ਕਹਤ ਸਦਾ ਸਿਵ। ਨਿਰੰਕਾਰ ਕਾ ਚੀਨਤ ਨਹਿ ਭਿਵ। ੩੯੨।

ਆਪੁ ਆਪੁਨੀ ਬੁਧਿ ਹੈ ਜੇਤੀ। ਬਰਨਤ ਭਿੰਨ ਭਿੰਨ ਤੁਹਿ ਤੇਤੀ।
ਤੁਮਰਾ ਲਖਾ ਨ ਜਾਇ ਪਸਾਰਾ। ਕਿਹ ਬਿਧਿ ਸਜਾ ਪ੍ਰਥਮ ਸੰਸਾਰਾ। ੩੯੩।

ਏਕੈ ਰੂਪ ਅਨੂਪ ਸਰੂਪਾ। ਰੰਕ ਭਯੋ ਰਾਵ ਕਹੀ ਭੂਪਾ।
ਅੰਡਜ ਜੇਰਜ ਸੇਤਜ ਕੀਨੀ। ਉਤਭੁਜ ਖਾਨਿ ਬਹੁਰਿ ਰਚਿ ਦੀਨੀ। ੩੯੪।

ਸਮਾਂ ਆਣ ਤੇ ਹੀ ਬ੍ਰਹਮਾ ਨੇ ਸ਼ਰੀਰ ਧਾਰਨ ਕੀਤਾ। ਸਮਾਂ ਪਾ ਕੇ ਹੀ ਸ਼ਿਵ ਜੀ ਨੇ ਅਵਤਾਰ ਧਾਰਿਆ। ਕਾਲ ਦੀ ਪ੍ਰਾਪਤੀ ਤੇ ਹੀ ਵਿਸ਼ਨੂ ਦਾ ਪ੍ਰਕਾਸ਼ ਹੋਇਆ। (ਹੇ ਮਹਾਕਾਲ! ਤੁਸੀਂ ਹੀ) ਸਾਰਿਆਂ ਕਾਲਾਂ ਦਾ ਕੌਤਕ ਰਚਾਇਆ ਹੋਇਆ ਹੈ।੩੮੩।

ਜਿਸ ਕਾਲ ਨੇ ਸ਼ਿਵ ਨੂੰ ਜੋਗੀ ਬਣਾਇਆ ਹੈ ਅਤੇ ਬ੍ਰਹਮਾ ਜੀ ਨੂੰ ਵੇਦਾਂ ਦਾ ਰਾਜਾ ਬਣਾਇਆ ਹੈ। ਜਿਸ ਕਾਲ ਨੇ ਸਾਰਿਆਂ ਲੋਕਾਂ (ਭੁਵਨਾਂ) ਨੂੰ ਸੰਵਾਰਿਆ ਹੈ, ਉਸ ਨੂੰ ਮੇਰਾ ਪ੍ਰਨਾਮ ਹੈ।੩੮੪।

ਜਿਸ ਕਾਲ ਨੇ ਸਾਰਾ ਜਗਤ ਬਣਾਇਆ ਅਤੇ ਦੇਵਤੇ, ਦੈਂਤ ਤੇ ਯਕਸ਼ ਪੈਦਾ ਕੀਤੇ। (ਜੋ) ਆਦਿ ਤੋਂ ਅੰਤ ਤਕ ਅਵਤਰਿਤ ਹੈ (ਭਾਵ਼ ਪ੍ਰਕਾਸ਼ਮਾਨ ਹੈ), ਉਸੇ ਨੂੰ ਮੇਰਾ ਗੁਰੂ ਸਮਝੋ।੩੮੫।

ਉਸ ਨੂੰ ਮੇਰਾ ਨਮਸਕਾਰ ਹੈ, ਜਿਸ ਨੇ ਸਾਰੀ ਪ੍ਰਜਾ ਨੂੰ ਬਣਾਇਆ ਹੈ। (ਹੇ ਪਰਮ ਸੱਤਾ! ਤੁਸੀਂ) ਸੇਵਕਾਂ ਨੂੰ ਸ਼ੁਭ ਗੁਣ ਅਤੇ ਸੁਖ ਦਿੱਤਾ ਹੈ ਅਤੇ ਵੈਰੀਆਂ ਦਾ ਛਿਣ ਵਿਚ ਵੱਧ ਕੀਤਾ ਹੈ।੩੮੬।

(ਤੁਸੀਂ) ਹਰ ਇਕ ਦੇ ਅੰਦਰ ਦੀ ਗੱਲ ਜਾਣਦੇ ਹੋ ਅਤੇ ਚੰਗੇ ਮਾੜੇ ਦੀ ਪੀੜ (ਦੁਖ) ਨੂੰ ਪਛਾਣਦੇ ਹੋ। ਕੀੜੀ ਤੋਂ ਲੈ ਕੇ ਵਡਾਕਾਰੇ ਹਾਥੀ ਤਕ, ਸਭ ਉਤੇ ਕ੍ਰਿਪਾ ਦ੍ਰਿਸ਼ਟੀ ਰਖ ਕੇ ਪ੍ਰਸੰਨ ਹੁੰਦੇ ਹੋ।੩੮੭।

ਸੰਤਾਂ ਦੇ ਦੁਖੀ ਹੋਣ ਤੇ (ਤੁਸੀਂ) ਦੁਖੀ ਹੁੰਦੇ ਹੋ ਅਤੇ ਸਾਧਾਂ ਦੇ ਸੁਖ ਪ੍ਰਾਪਤ ਕਰਨ ਤੇ ਸੁਖੀ ਹੁੰਦੇ ਹੋ। (ਤੁਸੀਂ) ਇਕ ਇਕ ਦੇ ਦੁਖ ਨੂੰ ਪਛਾਣਦੇ ਹੋ ਅਤੇ ਹਰ ਇਕ ਦੇ ਅੰਦਰ ਪਰਦਿਆਂ (ਵਿਚ ਲੁਕੇ ਭੇਦਾਂ ਨੂੰ) ਜਾਣਦੇ ਹੋ।੩੮੮।

ਹੇ ਕਰਤਾਰ! ਜਦੋਂ (ਤੁਸੀਂ ਆਪਣਾ) ਵਿਸਤਾਰ ਕਰਦੇ ਹੋ, ਤਦ ਸਾਰੀ ਪ੍ਰਜਾ (ਆਪਣੀ) ਅਪਾਰ ਹੋਂਦ ਧਾਰਨ ਕਰਦੀ ਹੈ। ਜਦ ਕਦੇ (ਸ੍ਰਿਸ਼ਟੀ ਨੂੰ ਆਪਣੇ ਵਲ) ਖਿਚਦੇ ਹੋ, (ਤਦ) ਤੁਹਾਡੇ ਵਿਚ ਸਾਰੇ ਆਕਾਰ (ਦੇਹ-ਧਾਰੀ) ਸਮਾ ਜਾਂਦੇ ਹਨ।੩੮੯।

ਸ੍ਰਿਸ਼ਟੀ ਵਿਚ ਜਿਤਨੇ ਵੀ ਸਭ ਮੂੰਹ ('ਬਦਨ') ਬਣੇ ਹੋਏ ਹਨ, (ਉਨ੍ਹਾਂ ਸਭ ਨੇ) ਆਪਣੀ ਆਪਣੀ ਸੂਝ ਅਨੁਸਾਰ (ਤੇਰੇ ਗੁਣਾਂ ਦਾ) ਗਾਇਨ ਕੀਤਾ ਹੈ। ਤੁਸੀਂ ਸਾਰਿਆਂ ਤੋਂ ਬੇਲਾਗ ਰਹਿੰਦੇ ਹੋ। (ਇਸ) ਭੇਦ ਨੂੰ ਸਾਰੇ ਵੇਦ ਅਤੇ (ਸੰਸਾਰ ਦੇ) ਵਿਦਵਾਨ ਜਾਣਦੇ ਹਨ।੩੯0।

(ਹੇ ਪਰਮ ਸੱਤਾ! ਤੁਸੀਂ) ਨਿਰਾਕਾਰ, ਨਿਰਵਿਕਾਰ, ਨਿਰਾਧਾਰ ('ਨ੍ਰਿਲੰਭ'), ਆਦਿ (ਸਰੂਪ), ਅਨੀਲ (ਉਜਲੇ), ਅਨਾਦਿ, ਅਸੰਭ (ਜਨਮ ਰਹਿਤ) ਹੋ। ਮੂਰਖ ਲੋਗ ਉਸ ਦੇ ਭੇਦ ਦਾ ਵਰਣਨ ਕਰਦੇ ਹਨ, ਜਿਸ ਦਾ ਭੇਦ ਵੇਦ ਵੀ ਨਹੀਂ ਪਾ ਸਕੇ ਹਨ।੩੯੧।

(ਜੋ) ਉਸ ਦਾ ਅਨੁਮਾਨ ਪੱਥਰ ਵਿਚ ਕਰਦੇ ਹਨ, (ਉਹ) ਮਹਾ ਮੂਰਖ (ਉਸ ਦਾ) ਕੁਝ ਵੀ ਭੇਦ ਨਹੀਂ ਜਾਣਦੇ। ਉਹ ਮਹਾਦੇਵ ਨੂੰ ਸਦਾ ਸ਼ਿਵ (ਸਦਾ ਕਲਿਆਣਕਾਰੀ ਈਸ਼ਵਰ) ਕਹਿੰਦੇ ਹਨ, ਪਰ ਨਿਰੰਕਾਰ ਦਾ ਭੇਦ ਨਹੀਂ ਸਮਝਦੇ।੩੯੨।

(ਹਰ ਇਕ ਦੀ) ਆਪੋ ਆਪਣੀ ਜਿਤਨੀ ਬੁੱਧੀ ਹੈ, (ਉਹ) ਤੁਹਾਡਾ ਭਿੰਨ ਭਿੰਨ ਵਰਣਨ ਕਰਦੇ ਹਨ। (ਹੇ ਪ੍ਰਭੂ!) ਤੁਹਾਡੇ ਪਸਾਰੇ ਨੂੰ ਸਮਝਿਆ ਨਹੀਂ ਜਾ ਸਕਦਾ ਕਿ ਕਿਸ ਤਰ੍ਹਾਂ ਪਹਿਲਾਂ ਸੰਸਾਰ ਸਾਜਿਆ ਗਿਆ।੩੯੩।

(ਤੇਰਾ) ਇਕੋ ਰੂਪ ਅਨੇਕ ਸਰੂਪਾਂ ਵਾਲਾ ਹੈ। (ਤੁਸੀਂ ਹੀ) ਕਿਤੇ ਰੰਕ ਹੋ, ਕਿਤੇ ਰਾਓ ਅਤੇ ਕਿਤੇ ਰਾਜੇ ਕਹੀਦੇ ਹੋ। (ਤੁਸੀਂ ਪਹਿਲਾਂ) ਅੰਡਜ, ਜੇਰਜ ਅਤੇ ਸੇਤਜ (ਖਾਣੀਆਂ ਦੀ ਰਚਨਾ) ਕੀਤੀ ਅਤੇ ਫਿਰ ਉਤਭੁਜ ਖਾਣੀ ਦੀ ਰਚਨਾ ਕਰ ਦਿੱਤੀ।੩੯੪।

ਕਹੂੰ ਫੂਲਿ ਰਾਜਾ ਹ੍ਵੈ ਬੈਠਾ। ਕਹੂੰ ਸਿਮਟਿ ਭਯੋ ਸੰਕਰ ਇਕੈਠਾ।
ਸਗਰੀ ਸ੍ਰਿਸਟਿ ਦਿਖਾਇ ਅਚੰਭਵ। ਆਦਿ ਜੁਗਾਦਿ ਸਰੂਪ ਸੁਯੰਭਵ। ੩੯੫।

ਅਬ ਰਛਾ ਮੇਰੀ ਤੁਮ ਕਰੋ। ਸਿਖ੍ਯ ਉਬਾਰਿ ਅਸਿਖ੍ਯ ਸੰਘਰੋ।
ਦੁਸਟ ਜਿਤੇ ਉਠਵਤ ਉਤਪਾਤਾ। ਸਕਲ ਮਲੇਛ ਕਰੋ ਰਣ ਘਾਤਾ। ੩੯੬।

ਜੇ ਅਸਿਧੁਜ ਤਵ ਸਰਨੀ ਪਰੇ। ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ।
ਪੁਰਖ ਜਵਨ ਪਗੁ ਕਰੇ ਤਿਹਾਰੇ। ਤਿਨ ਕੇ ਤੁਮ ਸੰਕਟ ਸਭ ਟਾਰੇ। ੩੯੭।

ਜੋ ਕਲਿ ਕੌ ਇਕ ਬਾਰ ਧਿਐਹੈ। ਤਾ ਕੇ ਕਾਲ ਨਿਕਟਿ ਨਹਿ ਐਹੈ।
ਰਛਾ ਹੋਇ ਤਾਹਿ ਸਭ ਕਾਲਾ। ਦੁਸਟ ਅਰਿਸਟ ਟਰੇ ਤਤਕਾਲਾ। ੩੯੮।

ਕ੍ਰਿਪਾ ਦ੍ਰਿਸਟਿ ਤਨ ਜਾਹਿ ਨਿਹਰਿਹੋ। ਤਾ ਕੇ ਤਾਪ ਤਨਕ ਮਹਿ ਹਰਿ ਹੋ।
ਰਿਧਿ ਸਿਧਿ ਘਰ ਮੋ ਸਭ ਹੋਈ। ਦੁਸਟ ਛਾਹ ਛ੍ਵੈ ਸਕੈ ਨ ਕੋਈ। ੩੯੯।

ਏਕ ਬਾਰ ਜਿਨ ਤੁਮੈ ਸੰਭਾਰਾ। ਕਾਲ ਫਾਸ ਤੇ ਤਾਹਿ ਉਬਾਰਾ।
ਜਿਨ ਨਰ ਨਾਮ ਤਿਹਾਰੋ ਕਹਾ। ਦਾਰਿਦ ਦੁਸਟ ਦੋਖ ਤੇ ਰਹਾ। ੪੦੦।

ਖੜਗਕੇਤੁ ਮੈ ਸਰਨਿ ਤਿਹਾਰੀ। ਆਪੁ ਹਾਥ ਦੈ ਲੇਹੁ ਉਬਾਰੀ।
ਸਰਬ ਠੌਰ ਮੋ ਹੋਹੁ ਸਹਾਈ। ਦੁਸਟ ਦੋਖ ਤੇ ਲੇਹੁ ਬਚਾਈ। ੪੦੧।

ਕ੍ਰਿਪਾ ਕਰੀ ਹਮ ਪਰ ਜਗਮਾਤਾ। ਗ੍ਰੰਥ ਕਰਾ ਪੂਰਨ ਸੁਭਰਾਤਾ।
ਕਿਲਬਿਖ ਸਕਲ ਦੇਖ ਕੋ ਹਰਤਾ। ਦੁਸਟ ਦੋਖਿਯਨ ਕੋ ਛੈ ਕਰਤਾ। ੪੦੨।

ਸ੍ਰੀ ਅਸਿਧੁਜ ਜਬ ਭਏ ਦਯਾਲਾ। ਪੂਰਨ ਕਰਾ ਗ੍ਰੰਥ ਤਤਕਾਲਾ।
ਮਨ ਬਾਛਤ ਫਲ ਪਾਵੈ ਸੋਈ। ਦੂਖ ਨ ਤਿਸੈ ਬਿਆਪਤ ਕੋਈ। ੪੦੩।

*ਅੜਿਲ*

ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ।
ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ।
ਦੂਖ ਦਰਦ ਭੌ ਨਿਕਟ ਨ ਤਿਨ ਨਰ ਕੇ ਰਹੈ।
ਹੋ ਜੋ ਯਾ ਕੀ ਏਕ ਬਾਰ ਚੌਪਈ ਕੋ ਕਹੈ। ੪੦੪।

*ਚੌਪਈ*

ਸੰਬਤ ਸਤ੍ਰਹ ਸਹਸ ਭਣਿਜੈ। ਅਰਧ ਸਹਸ ਫੁਨਿ ਤੀਨਿ ਕਹਿਜੈ।
ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ। ਤੀਰ ਸਤੁਦ੍ਰਵ ਗ੍ਰੰਥ ਸੁਧਾਰਾ। ੪੦੫।

*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਚਾਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੪੦੪। ੭੫੩੯। ਸਮਾਪਤਮ।*

ਕਿਤੇ (ਤੁਸੀਂ) ਪ੍ਰਸੰਨਤਾ ਪੂਰਵਕ ਰਾਜੇ ਬਣੇ ਬੈਠੇ ਹੋ ਅਤੇ ਕਿਤੇ ਸਿਮਟ ਕੇ ਸ਼ੰਕਰ ਦੀ (ਮੂਰਤੀ ਵਿਚ) ਇਕੱਠੇ ਹੋ ਗਏ ਹੋ (ਅਰਥਾਂਤਰ: ਕਿਤੇ ਸੰਯੁਕਤ ਹੋ ਕੇ ਇਕੱਠੇ ਸਿਮਟੇ ਹੋਏ ਹੋ)। (ਤੁਸੀਂ) ਸਾਰੀ ਸ੍ਰਿਸ਼ਟੀ ਦਾ ਅਚੰਭਾ ਵਿਖਾਇਆ ਹੈ। (ਤੁਸੀਂ) ਮੁਢ ਵਿਚ, ਜੁਗਾਂ ਦੇ ਆਰੰਭ ਵਿਚ ਆਪਣੇ ਆਪ ਹੋਂਦ ਵਿਚ ਆਣ ਵਾਲੇ ਸਰੂਪ ਹੋ।੩੯੫।

(ਤੁਸੀਂ) ਹੁਣ ਮੇਰੀ ਰਖਿਆ ਕਰੋ। (ਤੁਸੀਂ) ਸਿੱਖਾਂ ਨੂੰ ਬਚਾਓ ਅਤੇ ਅਸਿੱਖਾਂ ਨੂੰ ਨਸ਼ਟ ਕਰੋ। ਜਿਤਨੇ ਦੁਸ਼ਟ ਉਤਪਾਤ (ਉਪਦ੍ਰ) ਮਚਾਉਂਦੇ ਹਨ, (ਉਨ੍ਹਾਂ) ਸਾਰਿਆਂ ਮਲੇਛਾਂ ਦਾ ਰਣ ਵਿਚ ਨਾਸ਼ ਕਰੋ।੩੯੬।

ਹੇ ਅਸਿਧੁਜ! ਜੋ ਤੁਹਾਡੀ ਸ਼ਰਨ ਵਿਚ ਪੈਂਦੇ ਹਨ, ਉਨ੍ਹਾਂ ਦੇ ਦੁਸ਼ਟ (ਦੁਸ਼ਮਨ) ਦੁਖੀ ਹੋ ਕੇ ਮਰਦੇ ਹਨ। (ਜੋ) ਪੁਰਸ਼ ਤੁਹਾਡੀ ਸ਼ਰਨ ਵਿਚ ਪੈਂਦੇ ਹਨ, ਉਨ੍ਹਾਂ ਦੇ ਸਾਰੇ ਸੰਕਟ ਤੁਸੀਂ ਦੂਰ ਕਰ ਦਿੰਦੇ ਹੋ।੩੯੭।

ਜੋ 'ਕਲਿ' ਨੂੰ ਇਕ ਵਾਰ ਧਿਆਉਂਦੇ ਹਨ, (ਫਿਰ) ਕਾਲ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ। ਉਨ੍ਹਾਂ ਦੀ ਸਾਰੇ ਕਾਲਾਂ ਵਿਚ ਰਖਿਆ ਹੁੰਦੀ ਹੈ (ਅਤੇ ਉਨ੍ਹਾਂ ਦੇ) ਦੁਸ਼ਟ ਅਤੇ ਵਿਘਨ ਉਸੇ ਵੇਲੇ ਦੂਰ ਹੋ ਜਾਂਦੇ ਹਨ।੩੯੮।

(ਤੁਸੀਂ) ਜਿਸ ਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਦੇ ਹੋ, ਉਨ੍ਹਾਂ ਦੇ (ਸਾਰੇ) ਦੁਖ ਛਿਣ ਵਿਚ ਹਰੇ ਜਾਂਦੇ ਹਨ। (ਉਨ੍ਹਾਂ ਦੇ) ਘਰ ਵਿਚ ਸਭ ਰਿਧੀਆਂ ਅਤੇ ਸਿਧੀਆਂ ਹੋ ਜਾਂਦੀਆਂ ਹਨ ਅਤੇ ਕੋਈ ਦੁਸ਼ਟ (ਦੁਸ਼ਮਨ) (ਉਨ੍ਹਾਂ ਦੀ) ਪਰਛਾਈ ਨੂੰ ਵੀ ਛੋਹ ਨਹੀਂ ਸਕਦਾ।੩੯੯।

(ਹੇ ਪਰਮ ਸੱਤਾ!) ਜਿਸ ਨੇ ਇਕ ਵਾਰ ਤੁਹਾਨੂੰ ਯਾਦ ਕਰ ਲਿਆ, ਉਸ ਨੂੰ (ਤੁਸੀਂ) ਕਾਲ ਦੀ ਫਾਹੀ ਤੋਂ ਬਚਾ ਲਿਆ। ਜਿਸ ਵਿਅਕਤੀ ਨੇ ਤੁਹਾਡਾ ਨਾਮ ਉਚਾਰ ਦਿੱਤਾ, (ਉਹ) ਦਰਿਦ੍ਰ (ਗਰੀਬੀ), ਦੁਸ਼ਟ (ਦੁਸ਼ਮਨ) ਅਤੇ ਦੁਖਾਂ ਤੋਂ ਬਚ ਗਿਆ।੪੦੦।

ਹੇ ਖੜਗਕੇਤੁ! ਮੈਂ ਤੁਹਾਡੀ ਸ਼ਰਨ ਵਿਚ ਹਾਂ। ਆਪਣਾ ਹੱਥ ਦੇ ਕੇ (ਮੈਨੂੰ) ਬਚਾ ਲਵੋ। ਸਭ ਥਾਂਵਾਂ ਤੇ ਮੇਰੇ ਸਹਾਇਕ ਹੋ ਜਾਓ। ਦੁਸ਼ਟ (ਦੁਸ਼ਮਨ) ਅਤੇ ਦੁਖ ਤੋਂ ਬਚਾ ਲਵੋ।੪੦੧।

ਮੇਰੇ ਉਤੇ ਜਗਮਾਤਾ ਨੇ ਕ੍ਰਿਪਾ ਕੀਤੀ ਹੈ (ਅਤੇ ਮੈਂ) ਸ਼ੁਭ ਗੁਣਾਂ ਨਾਲ ਭਰਪੂਰ ('ਸੁਭ-ਰਾਤਾ') ਗ੍ਰੰਥ ਪੂਰਾ ਕੀਤਾ ਹੈ। (ਉਹੀ) ਮੇਰੇ ਸ਼ਰੀਰ ਦੇ ਸਾਰੇ ਪਾਪਾਂ ਨੂੰ ਨਸ਼ਟ ਕਰਨ ਵਾਲੀ ਅਤੇ ਦੁਸ਼ਟਾਂ (ਵੈਰੀਆਂ) ਅਤੇ ਦੋਖੀਆਂ ਨੂੰ ਨਸ਼ਟ ਕਰਨ ਵਾਲੀ ਹੈ।੪੦੨।

ਜਦ ਸ੍ਰੀ ਅਸਿਧੁਜ (ਮਹਾ ਕਾਲ) ਦਿਆਲ ਹੋਏ, ਤਾਂ ਉਸੇ ਵੇਲੇ (ਮੈਂ ਇਹ) ਗ੍ਰੰਥ ਮੁਕੰਮਲ ਕਰ ਲਿਆ। (ਜੋ ਇਸ ਦਾ ਪਠਨ ਪਾਠਨ ਕਰੇਗਾ) ਉਹ ਮਨ-ਇੱਛਤ ਫਲ ਪ੍ਰਾਪਤ ਕਰੇਗਾ। ਉਸ ਨੂੰ ਕੋਈ ਵੀ ਦੁਖ ਵਿਆਪਤ ਨਹੀਂ ਹੋਵੇਗਾ।੪੦੩।

*ਅੜਿਲ*

ਇਸ ਗ੍ਰੰਥ ਨੂੰ ਜੇ ਗੁੰਗਾ ਸੁਣੇਗਾ, (ਤਾਂ) ਉਹ ਜੀਭ ਪ੍ਰਾਪਤ ਕਰ ਲਵੇਗਾ। ਜੇ ਮੂਰਖ ਚਿਤ ਲਗਾ ਕੇ ਸੁਣੇਗਾ, (ਤਾਂ ਉਸ ਦੇ ਅੰਦਰ) ਸਿਆਣਪ ਆ ਜਾਏਗੀ। ਉਸ ਵਿਅਕਤੀ ਦੇ ਨੇੜੇ ਦੁਖ, ਦਰਦ ਅਤੇ ਭੈ ਨਹੀਂ ਰਹੇਗਾ, ਜੋ ਇਕ ਵਾਰ ਇਸ ਚੌਪਈ ਦਾ ਪਾਠ ਕਰੇਗਾ।੪੦੪।

*ਚੌਪਈ*

(ਪਹਿਲਾਂ) ਸਤਾਰਾਂ ਸੌ ਸੰਮਤ ਕਹੋ ਅਤੇ (ਫਿਰ ਉਸ ਨਾਲ) ਅੱਧਾ ਸੌ (੫੦) ਅਤੇ ਤਿੰਨ ਕਹੋ (ਅਰਥਾਤ: ੧੭੫੩ ਬਿ.)। ਭਾਦੋਂ ਮਹੀਨੇ ਦੀ ਸੁਦੀ ਅੱਠਵੀਂ ਐਤਵਾਰ ਨੂੰ ਸਤਲੁਜ ਨਦੀ ਦੇ ਕੰਢੇ (ਬੈਠ ਕੇ ਇਹ) ਗ੍ਰੰਥ ਸੰਪੂਰਨ ਕੀਤਾ।੪੦੫।

*ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦੪ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ। ੪੦੪। ੭੫੩੯। ਸਮਾਪਤ।*

# ਜ਼ਫ਼ਰਨਾਮਹ

*ੴ ਹੁਕਮ ਸਤਿ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ*

## ਜ਼ਫ਼ਰਨਾਮਹ ਸ੍ਰੀ ਮੁਖਵਾਕ ਪਾਤਿਸ਼ਾਹੀ ੧੦

ਕਮਾਲੇ ਕਰਾਮਾਤ ਕਾਯਮ ਕਰੀਮ।
ਰਜ਼ਾ ਬਖ਼ਸ਼ੋ ਰਾਜ਼ਿਕ ਰਿਹਾਕੋ[1] ਰਹੀਮ। ੧।
ਅਮਾਂ ਬਖ਼ਸ਼ੋ ਬਖ਼ਸ਼ਿੰਦ ੳ ਦਸਤਗੀਰ।
ਰਜ਼ਾ[2] ਬਖ਼ਸ਼ ਰੋਜ਼ੀ ਦਿਹੋ ਦਿਲ ਪਜ਼ੀਰ। ੨।

ਸ਼ਹਿਨਸ਼ਾਹਿ ਖ਼ੂਬੀ ਦਿਹੋ ਰਹ ਨਮੂੰ।
ਕਿ ਬੇਗੂੰਨ ਬੇਚੂੰਨ ਚੂੰ ਬੇਨਮੂੰ। ੩।
ਨ ਸਾਜ਼ੋ ਨ ਬਾਜ਼ੋ ਨ ਫ਼ੌਜੋ ਨ ਫ਼ਰਸ਼।
ਖ਼ੁਦਾਵੰਦ ਬਖ਼ਸ਼ਿੰਦਏ ਐਸ਼ੁ ਅਰਸ਼। ੪।

ਜਹਾਂ ਪਾਕ ਜ਼ਬਰਸਤ ਜ਼ਾਹਿਰ ਜ਼ਹੂਰ।
[3]ਅਤਾ ਮੇ ਦਿਹਦ[3] ਹਮ ਚੁ ਹਾਜ਼ਿਰ ਹਜ਼ੂਰ। ੫।
ਅਤਾ ਬਖ਼ਸ਼ਓ ਪਾਕ ਪਰਵਰਦਿਗਾਰ।
[4]ਰਹੀਮ ਅਸਤੋ[4] ਰੋਜ਼ੀ ਦਿਹੋ ਹਰ ਦਿਯਾਰ। ੬।

ਕਿ ਸਾਹਿਬ ਦਿਆਰ ਅਸਤੁ ਆਜ਼ਮ ਅਜ਼ੀਮ।
ਕਿ ਹੁਸਨੁਲ ਜਮਾਲ ਅਸਤੁ ਰਾਜ਼ਕ ਰਹੀਮ। ੭।
ਕਿ ਸਾਹਿਬ ਸ਼ਊਰ ਅਸਤੁ ਆਜਿਜ਼ ਨਿਵਾਜ਼।
ਗਰੀਬੁਲ ਪ੍ਰਸਤੋ ਗਨੀਮੁਲ ਗੁਦਾਜ਼। ੮।

ਸ਼ਰੀਅਤ ਪ੍ਰਸਤੋ ਫ਼ਜ਼ੀਲਤ ਮਆਬ।
ਹਕੀਕਤ ਸ਼ਨਾਸੋ ਨਬੀਉਲ ਕਿਤਾਬ। ੯।
ਕਿ ਦਾਨਿਸ਼ ਪਿਯੂਹਸਤੁ ਸਾਹਿਬ ਸ਼ਊਰ।
ਹਕੀਕਤ ਸ਼ਨਾਸਸਤੁ ਜ਼ਾਹਰ ਜ਼ਹੂਰ। ੧੦।

ਸ਼ਨਾਸਿੰਦਏ ਇਲਮਿ ਆਲਮ ਖ਼ੁਦਾਇ।
ਕੁਸ਼ਾਇੰਦਏ ਕਾਰਿ ਆਲਮ ਕੁਸ਼ਾਇ। ੧੧।
ਗੁਜ਼ਾਰਿੰਦਏ ਕਾਰਿ ਆਲਮ ਕਬੀਰ।
ਸ਼ਨਾਸਿੰਦਏ ਇਲਮਿ ਆਲਮ ਅਮੀਰ। ੧੨।

---

੧. 'ਰਿਹਾਕੁਨ' ੨. 'ਖ਼ਤਾ' ੩. 'ਉਜ਼ਾਮੀ ਦਿਹੋ' ੪. 'ਖ਼ੁਦਾਵੰਦ'

# ਜ਼ਫ਼ਰਨਾਮਹ

*ੴ ਹੁਕਮ ਸਤਿ ਸ੍ਰੀ ਵਾਹਿਗੁਰੂ ਜੀ ਕੀ ਫਤਹਿ*

## ਜ਼ਫ਼ਰਨਾਮਹ ਸ੍ਰੀ ਮੁਖਵਾਕ ਪਾਤਿਸਾਹੀ ੧੦

(ਉਹ ਪ੍ਰਭੂ) ਕਰਾਮਾਤ ਵਿਚ ਪੂਰਨ, ਅਚਲ, ਕ੍ਰਿਪਾਲੂ, ਖ਼ੁਸ਼ੀਆਂ ਬਖ਼ਸ਼ਣ ਵਾਲਾ, ਰੋਜ਼ੀ ਦੇਣ ਵਾਲਾ, ਮੁਕਤੀਦਾਤਾ ਅਤੇ ਮਿਹਰ ਕਰਨ ਵਾਲਾ ਹੈ।੧। (ਉਹ) ਈਮਾਨ (ਅਥਵਾ ਸੁਖ) ਦੇਣ ਵਾਲਾ, ਖਿਮਾ ਕਰਨ ਵਾਲਾ, ਹੱਥ (ਭਾਵ-ਬਾਂਹ) ਪਕੜਨ ਵਾਲਾ, ਭੁੱਲਾਂ ਮਾਫ਼ ਕਰਨ ਵਾਲਾ, ਰਿਜ਼ਕ ਦੇਣ ਵਾਲਾ, ਮਨ ਨੂੰ ਪਸੰਦ ਆਣ ਵਾਲਾ ਹੈ।੨।

(ਉਹ) ਬਾਦਸ਼ਾਹਾਂ ਦਾ ਬਾਦਸ਼ਾਹ, ਖ਼ੂਬੀਆਂ (ਗੁਣ) ਦੇਣ ਵਾਲਾ, ਪਥ-ਪ੍ਰਦਰਸ਼ਨ ਕਰਨ ਵਾਲਾ, ਰੰਗ-ਰਹਿਤ, ਚਿੰਨ੍ਹ ਰਹਿਤ ਅਤੇ ਅਦੁੱਤੀ ਹੈ।੩। (ਉਸ ਪਾਸ) ਨ ਸਾਮਾਨ (ਸਾਜ-ਸੱਜਾ) ਹੈ, ਨ ਬਾਜ਼ ਹੈ ਅਤੇ ਨ ਹੀ ਫ਼ੌਜ ਅਤੇ ਗਲੀਚੇ। (ਪਰ) ਪਰਮਾਤਮਾ ਸੁਖ-ਸੁਵਿਧਾਵਾਂ ਅਤੇ ਸਵਰਗ ਪ੍ਰਦਾਨ ਕਰ ਸਕਦਾ ਹੈ।੪।

(ਉਹ) ਸੰਸਾਰਿਕ ਪ੍ਰਪੰਚ ਤੋਂ ਪਵਿਤ੍ਰ, ਬਲਸ਼ਾਲੀ, ਸਾਖਿਆਤ (ਹਰ ਥਾਂ ਉਤੇ ਪ੍ਰਗਟ), ਵਡਿਆਈ ਦੇਣ ਵਾਲਾ ਅਤੇ ਹਰ ਇਕ ਥਾਂ ਉਤੇ ਮੌਜੂਦ ਹੈ।੫। (ਉਹ) ਦਾਤਾਂ ਦੇਣ ਵਾਲਾ, ਪਵਿਤ੍ਰ, ਪਾਲਨਾ ਕਰਨ ਵਾਲਾ, ਰਹਿਮ ਕਰਨ ਵਾਲਾ ਅਤੇ ਹਰ ਇਕ ਦੇਸ਼ ਨੂੰ ਰੋਜ਼ੀ ਦੇਣ ਵਾਲਾ ਹੈ।੬।

(ਉਹ) ਸਭ ਦੇਸ਼ਾਂ ਦਾ ਸੁਆਮੀ, ਵੱਡਿਆਂ ਤੋਂ ਵੀ ਵੱਡਾ, ਸੁੰਦਰਤਾ ਦੇ ਗੁਣ ਵਾਲਾ, ਰਿਜ਼ਕ ਦੇਣ ਵਾਲਾ ਅਤੇ ਦਿਆਲੂ ਹੈ।੭। (ਉਹ) ਸ੍ਰੇਸ਼ਠ ਅਕਲ ਵਾਲਾ, ਗਰੀਬਾਂ ਦੀ ਦੇਖ-ਭਾਲ ਕਰਨ ਵਾਲਾ, ਨਿਰਧਨਾਂ ਦੀ ਪਾਲਨਾ ਕਰਨ ਵਾਲਾ ਅਤੇ ਵੈਰੀਆਂ ਨੂੰ ਨਸ਼ਟ ਕਰਨ ਵਾਲਾ ਹੈ।੮।

(ਉਹ) ਧਰਮ ਦੀ ਪਾਲਨਾ ਕਰਨ ਵਾਲਾ, ਵਡਿਆਈਆਂ ਦਾ ਠਿਕਾਣਾ, ਵਾਸਤਵਿਕਤਾ ਨੂੰ ਸਮਝਣ ਵਾਲਾ, ਨੱਬੀਆਂ ਨੂੰ ਕਿਤਾਬ (ਧਰਮ ਪੁਸਤਕ) ਪ੍ਰਦਾਨ ਕਰਨ ਵਾਲਾ ਹੈ।੯। (ਉਹ) ਦਾਨਾਈ ਦੀ ਪਛਾਣ ਕਰਨ ਵਾਲਾ, ਅਕਲ ਦਾ ਸੁਆਮੀ, ਸਤਿਅਤਾ ਨੂੰ ਪਛਾਣਨ ਵਾਲਾ ਅਤੇ ਸਰਬਤ੍ਰ ਪ੍ਰਕਾਸ਼ਿਤ ਹੋਣ ਵਾਲਾ ਹੈ।੧੦।

(ਉਹ) ਪਰਮਾਤਮਾ ਸੰਸਾਰ ਦੀਆਂ ਸਾਰੀਆਂ ਵਿਦਿਆਵਾਂ ਨੂੰ ਜਾਣਨ ਵਾਲਾ, ਹਰ ਕੰਮ ਦੀ ਗੁੰਝਲ ਨੂੰ ਖੋਲ੍ਹਣ ਵਾਲਾ ਅਤੇ ਸੰਸਾਰ ਨੂੰ ਵਿਸ਼ੇਸ਼ ਤਰਤੀਬ ਦੇਣ ਵਾਲਾ ਹੈ।੧੧। (ਉਹ) ਸਾਰੇ ਸੰਸਾਰ ਦੇ ਕੰਮਾਂ ਨੂੰ ਚਲਾਉਣ ਵਾਲਾ ਬਹੁਤ ਮਹਾਨ, ਵਿਦਿਆਵਾਂ ਨੂੰ ਸਮਝਣ ਵਾਲਾ ਅਤੇ ਸੰਸਾਰ ਦਾ 'ਨਾਇਕ' ਹੈ।੧੨।

*ਦਾਸਤਾਨ*

*ਦਾਸਤਾਨ*

ਮਰਾ ਏਤਬਾਰੇ ਬਰੀਂ ਕਸਮ ਨੇਸਤ।
ਕਿ ਏਜ਼ਦ ਗਵਾਹਸਤੁ ਯਜ਼ਦਾਂ ਯਕੇਸਤ। ੧੩।
ਨ ਕਤਰਹ ਮਰਾ ਏਤਬਾਰੇ ਬਰੋਸਤ।
ਕਿ ਬਖ਼ਸ਼ੀ ਵ ਦੀਵਾਂ ਹਮਹ ਕਿਜ਼ਬਗੋਸ਼ਤ। ੧੪।

ਕਸੇ ਕਉਲਿ ਕੁਰਆਂ ਕੁਨਦ ਏਤਬਾਰ।
ਹਮਾ ਰੋਜ਼ਿ ਆਖ਼ਿਰ ਸ਼ਵਦ ਮਰਦ ਖ਼੍ਵਾਰ। ੧੫।
ਹੁਮਾ ਰਾ ਕਸੇ ਸਾਯਹ ਆਯਦ ਬਜ਼ੇਰ।
ਬਰੋ ਦਸਤ ਦਾਰਦ ਨ ਜ਼ਾਗੋ ਦਲੇਰ। ੧੬।

ਕਸੇ ਪੁਸ਼ਤ ਉਫ਼ਤਦ ਪਸੇ ਸ਼ੇਰਿ ਨਰ।
ਨਗੀਰਦ ਬੁਜ਼ੋ ਮੇਸ਼ੋ ਆਹੂ ਗੁਜ਼ਰ। ੧੭।
[1]ਕਸਮ ਮੁਸਹਫ਼ੇ ਖ਼ੁਫ਼ੀਯਹ ਗਰ ਈਂ ਖ਼ੁਰਮ।
ਨ ਫ਼ੌਜੇ ਅਜ਼ੀਂ ਜ਼ੇਰ ਸੁਮ ਅਫ਼ਕੁਨਮ[1]। ੧੮।

ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ।
ਕਿ ਦਹ ਲਖ ਬਰਆਯਦ[2] ਬਰੋ ਬੇਖ਼ਬਰ। ੧੯।
ਕਿ ਪੈਮਾ ਸ਼ਿਕਨ ਬੇਦਰੰਗ ਅਮਾਦੰਦ।
ਮਿਯਾਂ ਤੇਗ ਤੀਰੋ ਤੁਫ਼ੰਗ ਆਮਦੰਦ। ੨੦।

ਬ ਲਾਚਾਰਗੀ ਦਰ ਮਿਯਾਂ ਆਮਦਮ।
ਬ ਤਦਬੀਰਿ ਤੀਰੋ ਤੁਫ਼ੰਗ[3] ਆਮਦਮ। ੨੧।
ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤੁ ਬੁਰਦਨ ਬ ਸ਼ਮਸ਼ੇਰ ਦਸਤ। ੨੨।

ਚਿ ਕਸਮੇ ਕੁਰਾਂ ਮਨ ਕੁਨਮ ਏਤਬਾਰ।
ਵਗਰਨਹ ਤੁ ਗੋਈ ਮਨ ਈਂ ਰਹ ਚਿ ਕਾਰ। ੨੩।
ਨ ਦਾਨਮ ਕਿ ਈਂ ਮਰਦ ਰੋਬਾਹ ਪੇਚ।
ਵਗਰ ਹਰਗਿਜ਼ੀਂ ਰਹ ਨਯਾਰਦ ਬਹੇਚ। ੨੪।

ਹਰ ਆਂ ਕਸ ਕਿ ਕਉਲੇ ਕੁਰਾਂ ਆਯਦਸ਼।
ਨਜ਼ੋ ਬਸਤਨੋ ਕੁਸ਼ਤਨੀ ਬਾਯਦਸ਼। ੨੫।
ਬਰੰਗੇ ਮਗਸ ਸ੍ਯਾਹਪੋਸ਼ ਆਮਦੰਦ।
ਬ ਯਕ ਬਾਰਗੀ ਦਰ ਖ਼ਰੋਸ਼ ਆਮਦੰਦ। ੨੬।

---

੧. 'ਬ ਸੁਸਹਫ਼ ਕਸਮ ਖ਼ੁਫਯਹ ਗਰ ਖ਼ੁਰਦਮੇ। ਨ ਯਕ ਗਾਮ ਹਮ ਪੇਸ਼ ਅਜ਼ਾਂ ਬੁਰਦਮੇ।' ੨. 'ਬਿਆਯਦ'
੩. 'ਕਮਾਂ'

(ਹੇ ਔਰੰਗਜ਼ੇਬ!) ਮੈਨੂੰ (ਤੇਰੀ) ਇਸ ਕਸਮ ਉਤੇ ਯਕੀਨ ਨਹੀਂ ਹੈ। ਖ਼ੁਦਾ ਇਕ ਹੈ ਅਤੇ (ਅਸਾਂ ਦੋਹਾਂ ਵਿਚ) ਗਵਾਹ ਹੈ।੧੩। ਉਸ (ਕਸਮ) ਉਤੇ ਮੇਰਾ ਜ਼ਰਾ ਜਿੰਨਾ ਵੀ ਇਤਬਾਰ ਨਹੀਂ ਹੈ। ਤੇਰੇ ਬਖ਼ਸ਼ੀ (ਜਰਨੈਲ ਅਥਵਾ ਕਾਰਿੰਦੇ) ਅਤੇ ਦੀਵਾਨ (ਮੁਸਾਹਿਬ) ਸਭ ਝੂਠ ਬੋਲਣ ਵਾਲੇ ਹਨ।੧੪।

ਜੋ ਵਿਅਕਤੀ (ਤੇਰੀ) ਕੁਰਾਨ ਦੀ ਕਸਮ ਉਤੇ ਵਿਸ਼ਵਾਸ ਕਰਦਾ ਹੈ, ਉਹ ਆਖਰੀ ਸਮੇਂ ਵਿਚ ਖੁਆਰ ਹੁੰਦਾ ਹੈ।੧੫। ਜੇ ਕੋਈ ਵਿਅਕਤੀ 'ਹੁਮਾ' ਪੰਛੀ ਦੀ ਛਾਇਆ ਹੇਠਾਂ ਆ ਜਾਏ, (ਫਿਰ ) ਉਸ ਉਤੇ ਕਾਂ ਹੱਥ ਨਹੀਂ ਰਖ ਸਕਦਾ, (ਭਾਵੇਂ ਕਿੰਨਾ ਵੀ) ਦਲੇਰ ਕਿਉਂ ਨ ਹੋਵੇ।੧੬।

ਜੋ ਕੋਈ ਬੰਦਾ ਸ਼ੇਰ ਦੀ ਪਿਠ ਪਿਛੇ ਖੜੋਤਾ ਹੋਵੇ, ਤਾਂ ਬਕਰੀ, ਭੇਡ ਅਤੇ ਹਿਰਨ ਪਕੜ ਨਹੀਂ ਸਕਦੇ (ਸਗੋਂ ਉਸ ਪਾਸੋਂ) ਗੁਜ਼ਰ ਵੀ ਨਹੀਂ ਸਕਦੇ।੧੭। ਜੇ ਕਰ (ਮੈਂ) ਕੁਰਾਨ ਦੀ ਕਸਮ ਦੇ ਗੁਪਤ ਫ਼ਰੇਬ (ਦਾ ਧੋਖਾ) ਨ ਖਾਂਦਾ, (ਤਾਂ ਮੈਂ) ਆਪਣੀ ਪਿਆਰੀ ਫ਼ੌਜ ਨੂੰ ਲੰਗੜਾ ਨ ਕਰਵਾ ਲੈਂਦਾ।੧੮।

(ਮੇਰੇ) ਚਾਲੀ ਭੁਖੇ ਭਾਣੇ ਵਿਅਕਤੀ ਕੀ ਕਰ ਸਕਦੇ ਸਨ, ਜੇ (ਉਨ੍ਹਾਂ ਉਤੇ) ਅਚਾਨਕ ਦਸ ਲੱਖ ਸੈਨਿਕ ਟੁਟ ਕੇ ਆ ਪਏ ਹੋਣ।੧੯। (ਤੇਰੇ) ਬਚਨ ਨੂੰ ਤੋੜਨ ਵਾਲੇ (ਸਿਪਾਹੀ) ਝਟ ਪਟ ਤੇਗਾਂ, ਤੀਰਾਂ ਅਤੇ ਬੰਦੂਕਾਂ ਸਮੇਤ ਆ ਪਏ।੨0।

ਤਦ ਬੇਬਸ ਹੋ ਕੇ (ਮੈਂ ਯੁੱਧ-ਭੂਮੀ) ਵਿਚ ਆ ਗਿਆ ਅਤੇ ਤੀਰਾਂ ਅਤੇ ਬੰਦੂਕਾਂ ਨੂੰ ਵਿਧੀ ਪੂਰਵਕ ਧਾਰਨ ਕਰ ਕੇ ਆ ਗਿਆ।੨੧। ਜਦੋਂ ਕਿਸੇ ਕੰਮ ਲਈ ਸਾਰੇ ਉਪਾ ਖ਼ਤਮ ਹੋ ਜਾਣ, ਤਦ ਤਲਵਾਰ ਨੂੰ ਹੱਥ ਵਿਚ ਧਾਰਨ ਕਰਨਾ ਜਾਇਜ਼ ਹੈ।੨੨।

ਮੈਂ (ਤੇਰੀ) ਕੁਰਾਨ ਦੀ ਕਸਮ ਦਾ ਕੀ ਵਿਸ਼ਵਾਸ ਕਰਾਂ। ਨਹੀਂ ਤਾਂ (ਵਰਨਾ) ਤੂੰ ਹੀ ਦਸ ਕਿ ਮੇਰਾ ਇਸ ਰਾਹ ਤੇ ਚਲਣ ਦਾ ਕੀ ਕੰਮ ਸੀ।੨੩। ਮੈਂ ਨਹੀਂ ਜਾਣਦਾ ਸਾਂ ਕਿ ਇਹ ਮਰਦ ਲੂੰਬੜੀ ਵਾਂਗ ਮਕਾਰ ਹਨ। ਨਹੀਂ ਤਾਂ (ਮੈਂ) ਹਰਗਿਜ਼ ਕਿਸੇ ਬਹਾਨੇ ਨਾਲ ਵੀ ਇਸ ਰਸਤੇ ਨ ਆਉਂਦਾ।੨੪।

ਹਰ ਉਹ ਆਦਮੀ ਜੋ ਕੁਰਾਨ ਦੀ ਕਸਮ ਦੇ ਅਧੀਨ ਆਇਆ ਹੋਵੇ, ਉਸ ਨੂੰ ਨ ਕੈਦ ਕਰਨਾ ਚਾਹੀਦਾ ਹੈ ਅਤੇ ਨ ਹੀ ਮਾਰਨਾ ਚਾਹੀਦਾ ਹੈ।੨੫। (ਇਸ ਦੇ ਵਿਪਰੀਤ) ਕਾਲੇ ਬਸਤ੍ਰਾਂ ਵਾਲੇ (ਤੇਰੇ ਸੈਨਿਕ) ਮੱਖੀਆਂ ਵਾਂਗ ਆ ਪਏ। ਉਹ ਰੌਲਾ ਪਾਂਦੇ ਹੋਏ ਇਕੋ ਵਾਰ ਹੀ ਆ ਪਏ।੨੬।

(ਤੇਰਾ) ਹਰ ਉਹ ਆਦਮੀ ਜੋ ਕੰਧ ਦੀ ਓਟ ਤੋਂ ਬਾਹਰ ਨਿਕਲਿਆ, ਉਹ (ਮੇਰਾ) ਇਕੋ ਤੀਰ ਖਾ ਕੇ ਲਹੂ ਵਿਚ ਗਰਕ ਹੋ ਗਿਆ (ਅਰਥਾਤ੍ਰ ਮਰ ਗਿਆ)।੨੭। ਜੋ ਆਦਮੀ ਦੀਵਾਰ

ਹਰ ਆਂ ਕਸ ਜ਼ਿ ਦੀਵਾਰ ਆਮਦ ਬਿਰੂੰ।
ਬਖ਼ੁਰਦਨ ਯਕੇ ਤੀਰ ਸ਼ੁਦ ਗਰਕਿ ਖ਼ੂੰ। ੨੭।
ਕਿ ਬੇਰੂੰ ਨਯਾਮਦ ਕਸੇ ਜ਼ਾਂ ਦੀਵਾਰ।
ਨ ਖ਼ੁਰਦੰਦ ਤੀਰੋ ਨ ਗਸ਼ਤੰਦ ਖ਼੍ਵਾਰ। ੨੮।

ਚੁ ਦੀਦਮ ਕਿ ਨਾਹਰ ਬਿਯਾਮਦ ਬ ਜੰਗ।
ਚਸ਼ੀਦਹ ਯਕੇ ਤੀਰਿ ਮਨ[1] ਬੇਦਰੰਗ। ੨੯।
ਹਮਾਖ਼ਿਰ ਗੁਰੇਜ਼ਦ ਬਜਾਏ ਮਸਾਫ਼।
ਬਸੇ ਖ਼ਾਨਹ[2] ਖ਼ੁਰਦੰਦ ਬੇਰੂੰ ਗੁਜ਼ਾਫ਼। ੩0।

ਕਿ ਅਫ਼ਗਨੇ ਦੀਗਰ ਬਿਯਾਮਦ ਬਜੰਗ।
ਚੁ ਸੈਲੇ ਰਵਾਂ ਹਮ ਚੁ ਤੀਰੋ ਤੁਫ਼ੰਗ। ੩੧।
ਬਸੇ ਹਮਲਹ ਕਰਦੰਦ ਬ ਮਰਦਾਨਗੀ।
ਹਮ ਅਜ਼ ਹੋਸ਼ਗੀ ਹਮ ਜ਼ਿ ਦੇਗਾਨਗੀ। ੩੨।

ਬਸੇ ਹਮਲਹ ਕਰਦਹ ਬਸੇ ਜ਼ਖ਼ਮ ਖ਼ੁਰਦ।
ਦੁ ਕਸ ਰਾ ਬਜ਼ਾਂ ਕੁਸ਼ਤੋ ਹਮ ਜਾਂ ਸਪੁਰਦ। ੩੩।
ਕਿ ਆਂ ਖ਼੍ਵਾਜਹ ਮਰਦੂਦ ਸਾਯਹ ਦੀਵਾਰ।
ਨਯਾਮਦ ਬ ਮੈਦਾਂ ਬ ਮਰਦਾਨਹ ਵਾਰ। ੩੪।

ਦਰੇਗਾ ਅਗਰ ਰੂਇ ਓ ਦੀਦਮੇ।
ਬ ਯਕ ਤੀਰ ਲਾਚਾਰ ਬਖ਼ਸ਼ੀਦਮੇ। ੩੫।
ਹਮਾਖ਼ਿਰ ਬਸੇ ਜ਼ਖ਼ਮਿ ਤੀਰੋ ਤੁਫ਼ੰਗ।
ਦੋ ਸੂਏ ਬਸੇ ਕੁਸ਼ਤਹ ਸ਼ੁਦ ਬੇਦਰੰਗ। ੩੬।

ਬਸੇ ਬਾਰ ਬਾਰੀਦ ਤੀਰੋ ਤੁਫ਼ੰਗ।
ਜ਼ਿਮੀ ਗਸ਼ਤ ਹਮ ਚੂੰ ਗੁਲੇ ਲਾਲਹ ਰੰਗ। ੩੭।
ਸਰੋਪਾਇ ਅੰਬੋਹ ਚੰਦਾਂ ਸ਼ੁਦਹ।
ਕਿ ਮੈਦਾਂ ਪੁਰ ਅਜ਼ ਗੁਓ ਚੋਗਾਂ ਸ਼ੁਦਹ। ੩੮।

ਤਰੰਕਾਰਿ ਤੀਰੋ ਤਰੰਗਿ ਕਮਾਂ।
ਬਰਾਮਦ ਯਕੇ ਹਾ ਓ ਹੂ ਅਜ਼ ਜਹਾਂ। ੩੯।
ਦਿਗਰ ਸ਼ੋਰਸ਼ਿ ਕੈਬਰਿ ਕੀਨਹ ਕੋਸ਼।
ਜ਼ਿ ਮਰਦਾਨਿ ਮਰਦਾਂ ਬਿਰੂੰ ਰਫ਼ਤ ਹੋਸ਼। ੪0।

ਹਮ ਆਖ਼ਿਰ ਚਿ ਮਰਦੀ ਕੁਨਦ ਕਾਰਜ਼ਾਰ।
ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ। ੪੧।
ਚਰਾਗਿ ਜਹਾਂ ਚੂੰ ਸ਼ੁਦਹ ਬੁਰਕਹ ਪੋਸ਼।
ਸ਼ਹੇ ਸ਼ਬ ਬਰਾਮਦ ਹਮਹ ਜਲਵਹ ਜੋਸ਼। ੪੨।

---

੧. 'ਤਨਿ' ੨. 'ਤੇਗ'

ਦੀ ਓਟ ਤੋਂ ਬਾਹਰ ਨ ਆਇਆ, ਉਸ ਨੇ ਨ ਤੀਰ ਖਾਇਆ ਅਤੇ ਨ ਖੁਆਰ ਹੋਇਆ।੨੮।

ਜਦੋਂ ਮੈਂ ਵੇਖਿਆ ਕਿ (ਤੇਰਾ ਸੈਨਾ ਨਾਇਕ) ਨਾਹਰ ਖ਼ਾਨ ਯੁੱਧ ਕਰਨ ਲਈ ਆਇਆ ਹੈ, ਤਾਂ ਮੈਂ ਇਕ ਤੀਰ ਦਾ ਜਲਦੀ ਨਾਲ (ਸੁਆਦ) ਚਖਾ ਦਿੱਤਾ (ਅਰਥਾਤ ਮਾਰ ਦਿੱਤਾ)।੨੯। ਅੰਤ ਵਿਚ ਰਣ-ਭੂਮੀ ਵਿਚੋਂ ਉਹ ਪਠਾਣ ਵੀ ਭਜ ਗਏ ਜੋ ਬਾਹਰ ਬੈਠੇ ਬਹੁਤ ਸ਼ੇਖ਼ੀਆਂ ਮਾਰ ਰਹੇ ਸਨ।੩੦।

(ਫਿਰ) ਇਕ ਹੋਰ ਪਠਾਣ ਯੁੱਧ ਕਰਨ ਲਈ (ਰਣ-ਖੇਤਰ ਵਿਚ) ਆਇਆ, ਜਿਵੇਂ ਹੜ੍ਹ ਆਉਂਦਾ ਹੈ ਜਾਂ ਤੀਰ ਅਤੇ ਬੰਦੂਕ (ਦੀ ਗੋਲੀ) ਆਉਂਦੀ ਹੈ।੩੧। ਉਸ ਨੇ ਬਹੁਤ ਸਾਰੇ ਹਮਲੇ ਮਰਦਾਨਗੀ ਨਾਲ ਕੀਤੇ। ਕੁਝ ਹੋਸ਼ਿਆਰੀ ਵਾਲੇ ਸਨ ਅਤੇ ਕੁਝ ਦੀਵਾਨਿਆਂ ਵਰਗੇ ਸਨ।੩੨।

ਉਸ ਨੇ ਬਹੁਤ ਹਮਲੇ ਕੀਤੇ ਅਤੇ ਬਹੁਤ ਸਾਰੇ ਜ਼ਖ਼ਮ ਖਾਏ। ਸਾਡੇ ਦੋ ਆਦਮੀ ਮਾਰ ਦਿੱਤੇ ਅਤੇ (ਆਪਣੀ) ਜਾਨ ਵੀ ਸਪੁਰਦ ਕਰ ਗਿਆ(ਅਰਥਾਤ ਮਰ ਗਿਆ)।੩੩। ਉਹ ਖ਼੍ਵਾਜਾ (ਜ਼ਫ਼ਰਬੇਗ) ਕਾਇਰ ਵਾਂਗ ਦੀਵਾਰ ਦੀ ਓਟ ਵਿਚ ਹੀ ਰਿਹਾ, ਮੈਦਾਨ ਵਿਚ ਨ ਨਿਤਰਿਆ ਅਤੇ ਨ ਹੀ ਮਰਦਾਨਗੀ ਨਾਲ ਵਾਰ ਕੀਤਾ।੩੪।

ਖੇਦ ਹੈ, ਜੇ ਮੈਂ ਉਸ ਕਾਇਰ ਦਾ ਮੂੰਹ ਵੇਖ ਲੈਂਦਾ, ਤਾਂ ਮਜਬੂਰ ਹੋ ਕੇ ਇਕ ਤੀਰ ਬਖ਼ਸ਼ ਦਿੰਦਾ। (ਭਾਵ ਮਾਰ ਦਿੰਦਾ)।੩੫। ਅੰਤ ਵਿਚ ਤੀਰਾਂ ਅਤੇ ਬੰਦੂਕਾਂ ਦੇ ਬਹੁਤ ਸਾਰੇ ਜ਼ਖ਼ਮ ਖਾ ਕੇ ਦੋਹਾਂ ਪਾਸਿਆਂ ਦੇ ਬਹੁਤ ਸਾਰੇ (ਸੈਨਿਕ) ਥੋੜੇ ਚਿਰ ਵਿਚ ਮਾਰੇ ਗਏ।੩੬।

ਤੀਰਾਂ ਅਤੇ ਬੰਦੂਕਾਂ (ਦੀਆਂ ਗੋਲੀਆਂ) ਦੀ ਬਹੁਤ ਬਰਖਾ ਹੋਈ, ਜਿਸ ਕਰ ਕੇ ਧਰਤੀ ਲਾਲਹ (ਪੋਸਤ) ਦੇ ਫੁਲ ਵਾਂਗ (ਲਾਲ) ਹੋ ਗਈ।੩੭। (ਯੁੱਧ-ਖੇਤਰ ਵਿਚ) ਸਿਰਾਂ ਅਤੇ ਪੈਰਾਂ ਦਾ ਅੰਬਾਰ ਲਗ ਗਿਆ (ਮਾਨੋ) ਮੈਦਾਨ ਗੇਂਦਾਂ ਖੂੰਡੀਆਂ ਨਾਲ ਭਰ ਗਿਆ ਹੋਵੇ।੩੮।

(ਜਦੋਂ) ਤੀਰਾਂ ਦੀ ਸਰਸਰਾਹਟ ਹੋਈ ਅਤੇ ਕਮਾਨਾਂ ਨੇ ਟੁਣਕਾਰ ਕੀਤੀ, ਤਾਂ ਸਾਰਾ ਜਹਾਨ ਹਾ-ਹੂ ਨਾਲ ਭਰ ਗਿਆ (ਅਰਥਾਤ ਰੌਲਾ ਮਚ ਗਿਆ)।੩੯। ਫਿਰ ਤੀਰਾਂ ਦੇ ਮਾਰੂ ਰੌਲੇ ਨੇ ਬਹਾਦਰ ਸੂਰਮਿਆਂ ਦੀ ਹੋਸ਼ ਖ਼ਤਮ ਕਰ ਦਿੱਤੀ।੪੦।

ਆਖ਼ਿਰ ਜੰਗ ਵਿਚ ਮਰਦਾਨਗੀ ਵੀ ਕੀ ਕਰ ਸਕਦੀ ਹੈ ਜੇ ਚਾਲੀ ਆਦਮੀਆਂ ਉਤੇ ਬੇਸ਼ੁਮਾਰ (ਫ਼ੌਜ) ਟੁਟ ਪਈ ਹੋਵੇ।੪੧। (ਜਦ) ਸੰਸਾਰ ਦਾ ਦੀਪਕ (ਸੂਰਜ) ਪਰਦੇ ਵਿਚ ਆ ਗਿਆ (ਭਾਵ ਡੁਬ ਗਿਆ) (ਤਦ) ਰਾਤ ਦਾ ਸੁਆਮੀ (ਚੰਦ੍ਰਮਾ) ਬਹੁਤ ਪ੍ਰਕਾਸ਼ ਨਾਲ ਨਿਕਲ ਆਇਆ।੪੨।

ਹਰ ਉਹ ਆਦਮੀ ਜੋ ਕੁਰਾਨ ਦੀ ਕਸਮ ਖਾਂਦਾ ਹੈ, ਪਰਮਾਤਮਾ ਉਸ ਦਾ ਪਥ-ਪ੍ਰਦਰਸ਼ਨ ਕਰਦਾ ਹੈ।੪੩। ਉਸ ਦਾ ਨ ਵਾਲ ਵਿੰਗਾ ਹੁੰਦਾ ਹੈ ਅਤੇ ਨ ਸ਼ਰੀਰ ਦੁਖ ਪਾਉਂਦਾ ਹੈ। (ਪਰਮਾਤਮਾ) ਵੈਰੀ ਨੂੰ ਮਾਰ ਕੇ ਉਸ ਨੂੰ ਖ਼ੁਦ ਬਾਹਰ ਲੈ ਆਉਂਦਾ ਹੈ।੪੪।

ਹਰ ਆਂ ਕਸ ਬਕਉਲੇ ਕੁਰਾਂ ਆਯਦਸ਼।
ਕਿ ਯਜ਼ਦਾਂ ਬਰੋ ਰਹਿਨੁਮਾ ਆਯਦਸ਼। ੪੩।
ਨਿ ਪੇਚੀਦਹ ਮੂਏ ਨ ਰੰਜੀਦਹ ਤਨ।
ਕਿ ਬੇਰੂੰ ਖ਼ੁਦ ਆਵੁਰਦ ਦੁਸ਼ਮਨ ਸ਼ਿਕਨ। ੪੪।

ਨ ਦਾਨਮ ਕਿ ਈਂ ਮਰਦਿ ਪੈਮਾਂ ਸ਼ਿਕਨ।
ਕਿ ਦੌਲਤ ਪਰਸਤ ਓ ਈਮਾਂ ਫ਼ਿਕਨ। ੪੫।
ਨ ਈਮਾਂ ਪ੍ਰਸਤੀ ਨ ਔਜ਼ਾਇ ਦੀਂ।
ਨ ਸਾਹਿਬ ਸ਼ਨਾਸੀ ਨ ਮਹਮਦ ਯਕੀਂ। ੪੬।

ਹਰ ਆਂ ਕਸ ਕਿ ਈਮਾਂ ਪ੍ਰਸਤੀ ਕੁਨਦ।
ਨ ਪੈਮਾਂ ਖ਼ੁਦਸ਼ ਪੇਸ਼ੋ ਪਸਤੀ ਕੁਨਦ। ੪੭।
ਕਿ ਈਂ ਮਰਦ ਰਾ ਜ਼ੱਰਹ ਏਤਬਾਰ ਨੇਸਤ।
ਕਿ ਕਸਮੇ ਕੁਰਾਨਸਤੁ ਯਜ਼ਦਾਂ ਯਕੇਸਤ। ੪੮।

ਚੁ ਕਸਮੇ ਕੁਰਾਂ ਸਦ ਕੁਨਦ ਇਖ਼ਤਿਯਾਰ।
ਮਰਾ ਕਤਰਹ ਨਾਯਦ ਅਜ਼ੋ ਏਤਬਾਰ। ੪੯।
ਅਗਰਚਿ ਤੁਰਾ ਏਤਬਾਰ ਆਮਦੇ।
ਕਮਰ ਬਸਤ ਏ ਪੇਸ਼ਵਾ ਆਮਦੇ। ੫੦।

ਕਿ ਫ਼ਰਜ਼ਸਤੁ ਬਰ ਸਰ ਤੁਰਾ ਈਂ ਸੁਖ਼ਨ।
ਕਿ ਕੌਲੇ ਖ਼ੁਦਾ ਅਸਤੁ ਕਸਮਸਤੁ ਮਨ। ੫੧।
ਅਗਰ ਹਜ਼ਰਤੇ ਖ਼ੁਦ ਸਿਤਾਦਹ ਸ਼ਵਦ।
ਬ ਜਾਨੋ ਦਿਲੇ ਕਾਰ ਵਾਜ਼ਿਹ ਸ਼ਵਦ। ੫੨।

ਸ਼ੁਮਾ ਰਾ ਫ਼ਰਜ਼ਸਤੁ ਕਾਰੇ ਕੁਨੀਂ।
ਬਮੂਜਬ ਨਵਿਸ਼ਤਹ ਸ਼ੁਮਾਰੇ ਕੁਨੀਂ। ੫੩।
ਨਵਿਸ਼ਤਹ ਰਸੀਦੋ ਬਗੁਫ਼ਤਹ ਜ਼ੁਬਾਂ।
ਬਿਬਾਯਦ ਕਿ ਈਂ ਕਾਰ ਰਾਹਤ ਰਸਾਂ। ੫੪।

ਹਮੂੰ ਮਰਦ ਬਾਯਦ ਸ਼ਵਦ ਸੁਖ਼ਨਵਰ।
ਨ ਸ਼ਿਕਮੇ ਦਿਗਰ ਦਰ ਦਹਾਨਿ ਦਿਗਰ। ੫੫।
ਕਿ ਕਾਜ਼ੀ ਮਰਾ ਗੁਫ਼ਤਹ ਬੇਰੂੰ ਨਯਮ।
ਅਗਰ ਰਾਸਤੀ ਖ਼ੁਦ ਬਿਯਾਰੀ ਕਦਮ। ੫੬।

ਤੁਰਾ ਗਰ ਬਬਾਯਦ ਬ ਕੌਲੇ ਕੁਰਾਂ।
ਬਨਿਜ਼ਦੇ ਸ਼ੁਮਾ ਰਾ ਰਸਾਨਮ ਹੁਮਾ। ੫੭।
ਕਿ ਤਸ਼ਰੀਫ ਦਰ ਕਸਬਹ ਕਾਂਗੜ ਕੁਨਦ।
ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ। ੫੮।

ਮੈਂ ਨਹੀਂ ਸਾਂ ਜਾਣਦਾ ਕਿ ਇਹ ਆਦਮੀ (ਔਰੰਗਜ਼ੇਬ ਬਾਦਸ਼ਾਹ) ਇਕਰਾਰ ਤੋੜਨ ਵਾਲਾ, ਦੌਲਤ ਦਾ ਪੁਜਾਰੀ ਅਤੇ ਈਮਾਨ ਨੂੰ ਪਰੇ ਸੁਟਣ ਵਾਲਾ ਹੈ।੪੫। ਇਹ ਨ ਧਰਮ ਦੀ ਪਾਲਨਾ ਕਰਦਾ ਹੈ, ਨ ਧਰਮ ਦੇ ਵਿਧਾਨ ਨੂੰ ਮੰਨਦਾ ਹੈ, (ਇਸ ਨੂੰ) ਨ ਪ੍ਰਭੂ ਦੀ ਕੋਈ ਪਛਾਣ ਹੈ ਅਤੇ ਨ ਹੀ ਮੁਹੰਮਦ ਤੇ ਯਕੀਨ ਹੈ।੪੬।

ਹਰ ਉਹ ਆਦਮ ਨੂੰ ਈਮਾਨ ਦੀ ਪਾਲਨਾ ਕਰਦਾ ਹੈ, ਉਹ ਆਪਣੇ ਇਕਰਾਰ ਤੋਂ ਅਗੇ ਪਿਛੇ ਨਹੀਂ ਹੁੰਦਾ।੪੭। ਇਸ ਮਰਦ (ਔਰੰਗਜ਼ੇਬ ਬਾਦਸ਼ਾਹ) ਦਾ ਜ਼ਰਾ ਜਿੰਨਾ ਵੀ ਵਿਸ਼ਵਾਸ਼ ਨਹੀਂ ਹੈ ਜੋ ਕੁਰਾਨ ਦੀ ਕਸਮ ਖਾਂਦਾ ਹੈ ਅਤੇ ਪਰਮਾਤਮਾ ਨੂੰ ਇਕ ਮੰਨਦਾ ਹੈ।੪੮।

ਜੇ ਉਹ ਹੁਣ ਕੁਰਾਨ ਦੀਆਂ ਸੌ ਕਸਮਾਂ ਖਾ ਲਏ ਤਾਂ ਵੀ ਮੈਂ (ਉਸ ਉਤੇ) ਰਤਾ ਜਿੰਨਾ ਯਕੀਨ ਨਹੀਂ ਕਰ ਸਕਦਾ।੪੯। ਜੇ ਤੇਰਾ (ਕੁਰਾਨ ਉਤੇ) ਯਕੀਨ ਹੁੰਦਾ ਤਾਂ ਲਕ ਬੰਨ੍ਹ ਕੇ ਸਾਹਮਣੇ ਆ ਜਾਂਦਾ।੫੦।

ਤੇਰੇ ਸਿਰ ਉਤੇ ਕਸਮ ਨੂੰ ਪੂਰਾ ਕਰਨ ਦਾ ਫ਼ਰਜ਼ ਬਣਦਾ ਹੈ। (ਕਿਉਂਕਿ ਤੂੰ) ਖ਼ੁਦਾ ਦੇ ਕਲਾਮ (ਭਾਵ ਕੁਰਾਨ) ਦੀ ਕਸਮ ਚੁਕੀ ਸੀ।੫੧। ਹੇ ਹਜ਼ਰਤ (ਬਾਦਸ਼ਾਹ)! ਜੇ (ਤੂੰ) ਮੇਰੇ ਸਾਹਮਣੇ ਖੜੋਤਾ ਹੁੰਦਾ, ਤਾਂ ਦਿਲੋ-ਜਾਨ ਨਾਲ ਸਾਰੇ ਕੰਮ ਦਾ ਪਤਾ ਲਗ ਜਾਂਦਾ।੫੨।

(ਹੁਣ) ਤੇਰਾ ਫ਼ਰਜ਼ ਬਣਦਾ ਹੈ (ਕਿ ਤੂੰ) ਕੰਮ ਨੂੰ ਪੂਰਾ ਕਰ ਅਤੇ ਆਪਣੇ ਲਿਖੇ ਅਨੁਸਾਰ ਵਿਚਾਰ ਕਰ।੫੩। (ਤੇਰੇ ਪਾਸ) ਲਿਖੇ ਹੋਇਆ (ਪੱਤਰ) ਪਹੁੰਚੇਗਾ ਅਤੇ ਜ਼ਬਾਨੀ ਵੀ ਕਿਹਾ ਜਾਏਗਾ। (ਅਰਥਾਂਤਰ-- ਤੇਰਾ ਲਿਖਿਆ ਹੋਇਆ ਪੱਤਰ ਅਤੇ ਜ਼ਬਾਨੀ ਸੁਨੇਹਾ ਪਹੁੰਚਿਆ ਹੈ)। ਚਾਹੀਦਾ ਹੈ ਕਿ ਇਹ ਕੰਮ ਸੁਖ ਪੂਰਵਕ ਸਿਰੇ ਚੜ੍ਹ ਜਾਏ।੫੪।

ਇਨਸਾਨ ਉਹ ਹੋਣਾ ਚਾਹੀਦਾ ਹੈ ਜੋ ਬਚਨ ਦਾ ਪੱਕਾ ਹੋਵੇ। (ਇਹੋ ਜਿਹਾ ਨ ਹੋਵੇ) ਕਿ ਢਿਡ ਵਿਚ ਹੋਰ ਹੋਵੇ ਅਤੇ ਮੂੰਹ ਵਿਚ ਕੁਝ ਹੋਰ।੫੫। ਜੋ ਕਾਜ਼ੀ ਨੇ ਮੈਨੂੰ ਕਿਹਾ ਹੈ, (ਮੈਂ ਉਸ ਤੋਂ) ਬਾਹਰ ਨਹੀਂ ਹਾਂ। ਜੇ ਤੇਰੇ ਵਿਚ ਸਚਾਈ ਹੈ (ਤਾਂ ਇਥੇ) ਆਪ ਆ ਕੇ ਕਦਮ ਰਖ।੫੬।

ਜੇ ਤੈਨੂੰ ਕੁਰਾਨ ਵਾਲਾ ਕਸਮਨਾਮਾ ਚਾਹੀਦਾ ਹੈ, ਤਾਂ (ਮੈਂ) ਉਹ ਵੀ ਤੇਰੇ ਕੋਲ ਭੇਜ ਸਕਦਾ ਹਾਂ।੫੭। (ਹੇ ਬਾਦਸ਼ਾਹ!) ਜੇ ਤੂੰ ਕਾਂਗੜ ਕਸਬੇ ਵਿਚ ਆ ਜਾਵੇਂ, ਤਾਂ ਉਸ ਪਿਛੋਂ ਆਪਸ ਵਿਚ ਮੁਲਾਕਾਤ ਹੋ ਜਾਵੇਗੀ।੫੮।

(ਹੇ ਬਾਦਸ਼ਾਹ!) ਤੈਨੂੰ ਇਸ ਰਾਹ ਤੇ ਆਉਣ ਵਿਚ ਜ਼ਰਾ ਜਿੰਨਾ ਵੀ ਖ਼ਤਰਾ ਨਹੀਂ (ਕਿਉਂਕਿ) ਸਾਰੀ ਬਰਾੜ ਕੌਮ ਮੇਰੇ ਹੁਕਮ ਵਿਚ ਹੈ।੫੯। (ਇਥੇ) ਆ ਤਾਂ ਜੋ ਖ਼ੁਦ ਜ਼ਬਾਨੀ ਗੱਲ-ਬਾਤ ਕਰੀਏ ਅਤੇ ਮੈਂ ਤੇਰੇ ਮੂੰਹ ਉਤੇ ਮਿਹਰਬਾਨੀ ਕਰਾਂ।੬੦।

ਨ ਜ਼ੱਰਹ ਦਰੀਂ ਰਾਹ ਖ਼ਤਰਹ ਤੁਰਾਸਤ।
ਹਮਹ ਕੌਮਿ ਬੈਰਾੜ ਹੁਕਮਿ ਮਰਾਸਤ। ੫੯।
ਬਿਯਾ ਤਾ ਬਮਨ ਖ਼ੁਦ ਜ਼ੁਬਾਨੀ ਕੁਨੇਮ।
ਬਰੂਏ ਸ਼ੁਮਾ ਮੇਹਰਬਾਨੀ ਕੁਨੇਮ। ੬੦।

ਯਕੇ ਅਸਪ ਸ਼ਾਇਸਤਏ ਯਕ ਹਜ਼ਾਰ।
ਬਿਯਾ ਤਾ ਬਗੀਰੀ ਬ ਮਨ ਈਂ ਦਿਯਾਰ। ੬੧।[1]
ਸ਼ਹਿਨਸ਼ਾਹਿ ਰਾ ਬੰਦਹੇ ਚਾਕਰੇਮ।
ਅਗਰ ਹੁਕਮ ਆਯਦ ਬ ਜਾਂ ਹਾਜ਼ਰੇਮ। ੬੨।

ਅਗਰਚੇ ਬਿਆਯਦ ਬ ਫ਼ੁਰਮਾਨ ਮਨ।
ਹਜ਼ੂਰ ਤ ਬਿਯਾਯਮ ਹਮਹ ਜਾਨ ਤਨ। ੬੩।
ਅਗਰ ਤੋ ਬਯਜ਼ਦਾਂ ਪ੍ਰਸਤੀ ਕੁਨੀ।
ਬ ਕਾਰੇ ਮਰਾ ਈਂ ਨ ਸੁਸਤੀ ਕੁਨੀ। ੬੪।

ਬਿਬਾਯਦ ਕਿ ਯਜ਼ਦਾਂ ਸ਼ਨਾਸੀ ਕੁਨੀ।
ਨ ਗੁਫ਼ਤਹ ਕਸੇ ਕਸ ਖ਼ਰਾਸ਼ੀ ਕੁਨੀ। ੬੫।
ਤੁ ਮਸਨਦ ਨਸ਼ੀਂ ਸਰਵਰੇ ਕਾਇਨਾਤ।
ਕਿ ਅਜਬ ਅਸਤੁ ਇਨਸਾਫ਼ ਈਂ ਹਮ ਸਫ਼ਾਤ। ੬੬।

ਕਿ ਅਜਬ ਅਸਤੁ ਇਨਸਾਫ਼ੋ ਦੀਂ ਪਰਵਰੀ।
ਕਿ ਹੈਫ਼ ਅਸਤੁ ਸਦ ਹੈਫ਼ ਈਂ ਸਰਵਰੀ। ੬੭।
ਕਿ ਅਜਬ ਅਸਤ ਅਜਬ ਅਸਤ ਤਕਵਾ[2] ਸ਼ੁਮਾਂ।
ਬਜੁਜ਼ ਰਾਸਤੀ ਸੁਖ਼ਨ ਗੁਫ਼ਤਨ ਜ਼ਯਾਂ। ੬੮।

ਮਜ਼ਨ ਤੇਗ ਬਰ ਖ਼ੂੰਨ ਕਸ ਬੇਦਰੇਗ।
ਤੁਰਾ ਨੀਜ਼ ਖ਼ੂੰ ਅਸਤ ਬਾ ਚਰਖ਼ ਤੇਗ। ੬੯।
ਤੁ ਗਾਫ਼ਲ ਮਸੌ ਮਰਦ ਯਜ਼ਦਾਂ ਸ਼ਨਾਸ[3]।
ਕਿ ਓ ਬੇਨਿਆਜ਼ ਅਸਤੁ ਓ ਬੇ ਸੁਪਾਸ। ੭੦।

ਕਿ ਊ ਬੇ ਮੁਹਾਬਸਤੁ ਸ਼ਾਹਾਨਿ ਸ਼ਾਹ।
ਜ਼ਿਮੀਨੋ ਜ਼ਮਾਂ ਸੱਚਏ ਪਾਤਿਸ਼ਾਹ। ੭੧।
ਖ਼ੁਦਾਵੰਦਿ ਈਜ਼ਦ ਜ਼ਮੀਨੋ ਜ਼ਮਾਂ।
ਕੁਨਿੰਦਹਸਤ ਹਰ ਕਸ ਮਕੀਨੋ ਮਕਾਂ। ੭੨।

ਹਮ ਅਜ਼ ਪੀਰ ਮੋਰਹ ਹਮ ਅਜ਼ ਫ਼ੀਲ ਤਨ।
ਕਿ ਆਜਜ਼ ਨਿਵਾਜ਼ ਅਸਤੋ ਗਾਫ਼ਲ ਸ਼ਿਕੰਨ। ੭੩।
ਕਿ ਊ ਰਾ ਚੁ ਇਸਮ ਅਸਤੁ ਆਜਜ਼ ਨਿਵਾਜ਼।
ਕਿ ਊ ਬੇ ਸੁਪਾਸ ਅਸਤ ਊ ਬੇ ਨਿਯਾਜ਼। ੭੪।

---

੧. ਕੁਝ ਬੀੜਾਂ ਵਿਚ ਸ਼ੇਅਰ ਅੰਕ ੬੧, ੬੨, ੬੩ ਨਹੀਂ ਲਿਖੇ ਹੋਏ ੨. 'ਫਤਵਹ' ੩. 'ਹਿਰਾਸ'

ਇਕ ਹਜ਼ਾਰ ਰੁਪੈਏ (ਮੁੱਲ ਵਾਲਾ) ਇਕ ਸੁੰਦਰ ਘੋੜਾ ਲਿਆਈਂ ਅਤੇ ਫਿਰ ਮੇਰੇ ਕੋਲੋਂ ਇਹ ਇਲਾਕਾ ਲੈ ਲਵੀਂ।੬੧। ਮੈਂ ਬਾਦਸ਼ਾਹਾਂ ਦੇ ਬਾਦਸ਼ਾਹ ਦਾ ਸੇਵਕ ਅਤੇ ਚਾਕਰ ਹਾਂ (ਜੇ ਉਸ ਦਾ) ਹੁਕਮ ਆ ਜਾਵੇ, ਤਾਂ ਜਾਨ ਸਮੇਤ ਹਾਜ਼ਰ ਹਾਂ।੬੨।

ਜੇ ਕਰ (ਉਸ ਪਰਮਾਤਮਾ ਦਾ) ਮੈਨੂੰ ਫ਼ਰਮਾਨ ਆ ਗਿਆ, ਤਾਂ ਮੈਂ ਤੇਰੇ ਪਾਸ ਜਿੰਦ ਅਤੇ ਸ਼ਰੀਰ ਸਹਿਤ ਆ ਜਾਵਾਂਗਾ।੬੩। ਜੇ ਤੂੰ ਪਰਮਾਤਮਾ ਦੀ ਪੂਜਾ ਕਰਨ ਵਾਲਾ ਹੈਂ, ਤਾਂ ਮੇਰੇ ਕੰਮ (ਨੂੰ ਕਰਨ) ਵਿਚ ਸੁਸਤੀ ਨ ਕਰੀਂ।੬੪।

ਤੈਨੂੰ ਚਾਹੀਦਾ ਹੈ ਕਿ ਪਰਮਾਤਮਾ ਨੂੰ ਪਛਾਣ ਅਤੇ ਕਿਸੇ ਦੇ ਕਹੇ ਤੇ ਕਿਸੇ ਨੂੰ ਦੁਖੀ ਨ ਕਰ।੬੫। ਤੂੰ ਕਾਇਨਾਤ (ਖ਼ਲਕਤ) ਦਾ ਸਰਦਾਰ ਹੈਂ ਅਤੇ ਗੱਦੀਨਸ਼ੀਨ (ਬਾਦਸ਼ਾਹ) ਹੈਂ। (ਤੇਰਾ) ਇਨਸਾਫ਼ ਅਜੀਬ ਹੈ ਅਤੇ (ਤੇਰੀਆਂ) ਸਿਫ਼ਤਾਂ ਵੀ ਅਜੀਬ ਹਨ।੬੬।

ਤੇਰਾ ਨਿਆਂ ਅਜੀਬ ਹੈ ਅਤੇ ਤੇਰੀ ਧਰਮ-ਪਾਲਨਾ ਵੀ ਅਸਚਰਜ ਹੈ। (ਸਚਮੁਚ ਤੇਰੀ) ਸਰਦਾਰੀ ਤੇ ਅਫ਼ਸੋਸ ਹੈ, ਸੌ ਵਾਰ ਅਫ਼ਸੋਸ ਹੈ।੬੭। ਤੇਰਾ ਤਕਵਾ (ਸ਼ਰਾ ਦਾ ਆਧਾਰ) ਬਹੁਤ ਅਜੀਬ ਹੈ, ਅਜੀਬ ਹੈ। ਸਚਾਈ ਤੋਂ ਬਿਨਾ ਹੋਰ ਬੋਲ ਕਹਿਣਾ ਨੁਕਸਾਨਦੇਹ ਹਨ।੬੮।

ਤੂੰ ਨਿਰਦਈ ਹੋ ਕੇ ਕਿਸੇ ਦਾ ਖ਼ੂਨ ਕਰਨ ਲਈ ਤਲਵਾਰ ਨ ਚਲਾ (ਕਿਉਂਕਿ) ਤੇਰਾ ਵੀ (ਇਕ ਦਿਨ) ਪਰਮਾਤਮਾ ਦੀ ਤਲਵਾਰ ਨਾਲ ਖ਼ੂਨ ਡੁਲ੍ਹੇਗਾ।੬੯। ਹੇ ਬੰਦੇ! ਤੂੰ ਗ਼ਾਫ਼ਲ ਨ ਹੋ, ਪਰਮਾਤਮਾ ਨੂੰ ਪਛਾਣ। ਉਹ ਬਹੁਤ ਬੇਨਿਆਜ਼ (ਬੇਪਰਵਾਹ) ਹੈ ਅਤੇ (ਉਸ ਨੂੰ) ਕਿਸੇ ਦੀ ਖ਼ੁਸ਼ਾਮਦ ਦੀ ਲੋੜ ਨਹੀਂ।੭੦।

ਉਹ ਬਹੁਤ ਨਿਡਰ ਹੈ ਅਤੇ ਬਾਦਸ਼ਾਹਾਂ ਦਾ ਬਾਦਸ਼ਾਹ ਹੈ। (ਉਹ) ਧਰਤੀ ਅਤੇ ਆਕਾਸ਼ ਦਾ ਸੱਚਾ ਪਾਤਿਸ਼ਾਹ ਹੈ।੭੧। (ਉਹ) ਖ਼ੁਦਾ ਧਰਤੀ ਅਤੇ ਆਕਾਸ਼ ਦਾ ਸੁਆਮੀ ਹੈ। ਉਹ ਹਰ ਵਿਅਕਤੀ ਅਤੇ ਹਰ ਸਥਾਨ ਨੂੰ ਬਣਾਉਣ ਵਾਲਾ ਹੈ।੭੨।

(ਉਹ) ਕੀੜੀ ਤੋਂ ਲੈ ਕੇ ਹਾਥੀ ਦੀ ਪਾਲਨਾ ਕਰਦਾ ਹੈ। ਨਿਤਾਣਿਆਂ ਦਾ ਤਾਣ ਹੈ ਅਤੇ ਗ਼ਾਫ਼ਲਾਂ ਨੂੰ ਨਸ਼ਟ ਕਰਨ ਵਾਲਾ ਹੈ।੭੩। ਉਸ ਦਾ ਨਾਮ ਗਰੀਬ-ਨਿਵਾਜ਼ ਹੈ। ਉਹ ਕਿਸੇ ਤਰ੍ਹਾਂ ਦੀ ਖ਼ੁਸ਼ਾਮਦ ਜਾਂ ਭੇਂਟ ਦਾ ਲੋੜਵੰਦ ਨਹੀਂ ਅਤੇ ਬੇਪਰਵਾਹ ਹੈ।੭੪।

ਉਸ ਦਾ ਕੋਈ ਰੰਗ ਨਹੀਂ ਹੈ, ਨ ਹੀ ਕੋਈ ਚਿੰਨ੍ਹ ਹੈ (ਅਰਥਾਂਤਰ ਉਹ ਅਧੀਨ ਨ ਹੋਣ ਵਾਲਾ ਅਤੇ ਬੇਮਿਸਾਲ ਹੈ))। ਉਹ ਹੀ ਰਾਹ ਦਸਣ ਵਾਲਾ ਹੈ ਅਤੇ ਰਸਤੇ ਉਤੇ ਲੈ ਕੇ ਚਲਣ ਵਾਲਾ ਵੀ ਹੈ।੭੫। ਤੇਰੇ ਸਿਰ ਉਤੇ ਕੁਰਾਨ ਦੀ ਕਸਮ ਦਾ ਫ਼ਰਜ਼ (ਲਾਗੂ) ਹੈ। ਇਸ ਲਈ

ਕਿ ਊ ਬੇ ਨਗੂੰ ਅਸਤੁ ਊ ਬੇ ਚਗੂੰ।
ਕਿ ਊ ਰਹਿਨੁਮਾ ਅਸਤੁ ਊ ਰਹਿਨਮੂੰ। ੭੫।
ਕਿ ਬਰ ਸਰ ਤੁਰਾ ਫ਼ਰਜ਼ ਕਸਮਿ ਕੁਰਾਂ।
ਬ ਗੁਫ਼ਤਹ ਸ਼ੁਮਾ ਕਾਰ ਖ਼ੂਬੀ ਰਸਾਂ। ੭੬।

ਬਿਬਾਯਦ ਤੁ ਦਾਨਸ਼ ਪ੍ਰਸਤੀ ਕੁਨੀ।
ਬਕਾਰੇ ਸ਼ੁਮਾ ਚੇਰਹ ਦਸਤੀ ਕੁਨੀ। ੭੭।
ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ।
ਕਿ ਬਾਕੀ ਬਮਾਂਦਸਤੁ ਪੇਚੀਦਹ ਮਾਰ। ੭੮।

ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ।
ਕਿ ਆਤਿਸ਼ ਦਮਾਂ ਰਾ ਫ਼ਰੋਜ਼ਾਂ[1] ਕੁਨੀ। ੭੯।
ਚਿ ਖ਼ੁਸ਼ ਗੁਫ਼ਤ ਫ਼ਿਰਦੌਸੀਏ ਖ਼ੁਸ਼ ਜ਼ੁਬਾਂ।
ਸ਼ਿਤਾਬੀ ਬਵਦ ਕਾਰਿ ਆਹਰਮਨਾ। ੮੦।

ਕਿ ਮਾ ਬਾਰਗਹਿ ਹਜ਼ਰਤ ਆਯਦ ਸ਼ੁਮਾਂ।
ਅਜ਼ਾਂ ਰੋਜ਼ ਬਾਸ਼ੇਦ[2] ਸ਼ਾਹਿਦ ਸ਼ੁਮਾਂ। ੮੧।
ਵਗਰਨਹ ਤੁ ਈਂ ਰਾ[3] ਫ਼ਰਾਮੋਸ਼ ਕੁਨਦ।
ਤੁਰਾ ਹਮ ਫ਼ਰਾਮੋਸ਼ ਯਜ਼ਦਾਂ ਕੁਨਦ। ੮੨।

[4]ਅਗਰ ਕਾਰਿ ਈਂ ਬਰ[4] ਤੂ ਬਸਤੀ ਕਮਰ।
ਖ਼ੁਦਾਵੰਦ ਬਾਸ਼ਦ ਤੁਰਾ ਬਹਰਹ ਵਰ। ੮੩।[5]
ਕਿ ਈਂ ਕਾਰ ਨੇਕਅਸਤੁ ਦੀਂ ਪਰਵਰੀ।
ਚੁ ਯਜ਼ਦਾਂ ਸ਼ਨਾਸੀ ਬਜਾਂ ਬਰਤਰੀ। ੮੪।

ਤੁਰਾ ਮਨ ਨ ਦਾਨਮ ਕਿ ਯਜ਼ਦਾਂ ਸ਼ਨਾਸ।
ਬਰਾਮਦ ਜ਼ਿ ਤੂ ਕਾਰਹਾ ਦਿਲ ਖ਼ਰਾਸ। ੮੫।
ਸ਼ਨਾਸਦ ਹਮੀਂ ਤੂ ਨ ਯਜ਼ਦਾਂ ਕਰੀਮ।
ਨ ਖ਼੍ਵਾਹਦ ਹਮੀ ਤੂ ਬਦੌਲਤ ਅਜ਼ੀਮ। ੮੬।

ਅਗਰ ਸਦ ਕੁਰਾਂ ਰਾ ਬਖ਼ੁਰਦੀ ਕਸਮ।
ਮਰਾ ਏਤਬਾਰੇ ਨ ਈਂ ਜ਼ਰਹ ਦਮ। ੮੭।
ਹਜ਼ੂਰੀ ਨ ਆਯਮ ਨ ਈਂ ਰਹ ਸ਼ਵਮ।
ਅਗਰ ਸ਼ਹ ਬਖ਼੍ਵਾਹਦ ਮਨ ਆਂ ਜਾ ਰਵਮ। ੮੮।

ਖ਼ੁਸ਼ਸ਼ ਸ਼ਾਹਿ ਸ਼ਾਹਾਨ ਔਰੰਗਜ਼ੇਬ।
ਕਿ ਚਾਲਾਕ [6]ਦਸਤੁ ਅਸਤੁ[6] ਚਾਬੁਕ ਰਕੇਬ। ੮੯।
ਚਿ ਹੁਸਨਲ ਜਮਾਲਸਤੁ ਰੌਸ਼ਨ ਜ਼ਮੀਰ।
ਖ਼ੁਦਾਵੰਦ ਮੁਲਕ ਅਸਤੁ ਸਾਹਿਬ ਅਮੀਰ। ੯੦।

---

੧. 'ਬਦੌਰਾ' ੨. 'ਬਾਸ਼ੀ ਵ' ੩. 'ਹਮ' ੪. 'ਬਰੀ ਕਾਰ ਗਰ' ੫. ਇਹ ਸ਼ੇਅਰ ਕਈ ਬੀੜਾਂ ਵਿਚ ੮੨ ਤੋਂ ਪਹਿਲਾਂ ਆਇਆ ਹੈ ੬. ਦਸਤੂਰ'

(ਆਪਣੇ) ਕੀਤੇ ਹੋਏ ਬਚਨ ਨੂੰ ਸਿਰੇ ਚੜ੍ਹਾ।੭੬।

(ਹੇ ਔਰੰਗਜ਼ੇਬ!) ਤੂੰ ਆਪਣੀ ਬੁੱਧੀ ਨਾਲ ਕੰਮ ਕਰ ਅਤੇ ਤੂੰ (ਹੱਥਲੇ) ਕੰਮਾਂ ਨੂੰ ਚੰਗੀ ਦ੍ਰਿੜ੍ਹਤਾ ਨਾਲ ਸੰਪੰਨ ਕਰ।੭੭। ਕੀ ਹੋਇਆ ਕਿ (ਤੂੰ) ਮੇਰੇ ਚਾਰ ਬੱਚੇ ਮਾਰ ਦਿੱਤੇ ਹਨ। ਪਰ ਅਜੇ ਕੁੰਡਲੀਆ ਨਾਗ ਪਿਛੇ ਰਹਿੰਦਾ ਹੈ।੭੮।

ਇਸ ਵਿਚ ਕੀ ਮਰਦਾਨਗੀ ਹੈ ਕਿ ਤੂੰ ਚੰਗਿਆੜੀਆਂ ਨੂੰ ਬੁਝਾ ਰਿਹਾ ਹੈਂ। (ਪਰ ਇਸ ਤਰ੍ਹਾਂ ਤੂੰ) ਭੜਕਦੀ ਹੋਈ ਅੱਗ ਨੂੰ ਹੋਰ ਮਚਾ ਰਿਹਾ ਹੈਂ।੭੯। ਫ਼ਿਰਦੋਸੀ ਸ਼ਾਇਰ ਨੇ ਕਿਤਨੀ ਸੋਹਣੀ ਬੋਲੀ ਵਿਚ ਕਿਹਾ ਹੈ ਕਿ ਜਲਦਬਾਜ਼ੀ ਵਿਚ ਕੀਤਾ ਕੰਮ, ਸ਼ੈਤਾਨਾਂ ਦਾ ਕੰਮ ਹੈ।੮੦।

ਹੇ ਹਜ਼ਰਤ! ਜਦ ਤੂੰ ਆਪ ਮੇਰੇ ਕੋਲ ਆਵੇਂਗਾ, ਉਸ ਦਿਨ ਤੂੰ ਆਪਣਾ ਗਵਾਹ ਆਪ ਬਣ ਜਾਵੇਂਗਾ। (ਅਰਥਾਤ੍ਰ ਸੱਚਾਈ ਦਾ ਤੈਨੂੰ ਪਤਾ ਲਗ ਜਾਏਗਾ)।੮੧। ਜੇ ਤੂੰ ਇਸ ਨੂੰ ਭੁਲ ਜਾਵੇਂਗਾ, ਤਾਂ ਰੱਬ ਤੈਨੂੰ ਵੀ ਭੁਲਾ ਦੇਵੇਗਾ।੮੨।

ਜੇ ਤੂੰ ਇਸ ਕੰਮ ਲਈ ਲਕ ਬੰਨ੍ਹ ਲਵੇਂਗਾ, ਤਾਂ ਪਰਮਾਤਮਾ (ਇਸ ਦਾ) ਤੈਨੂੰ ਚੰਗਾ ਫਲ ਦੇਵੇਗਾ।੮੩। ਧਰਮ ਦੀ ਪਾਲਨਾ ਕਰਨਾ ਸਭ ਤੋਂ ਚੰਗਾ ਨੇਕ ਕੰਮ ਹੈ। ਜੇ ਤੂੰ ਰੱਬ ਨੂੰ ਪਛਾਣੇਗਾ ਤਾਂ ਇਸ ਤੋਂ ਵੀ ਸ੍ਰੇਸ਼ਠ ਹੋ ਜਾਵੇਂਗਾ।੮੪।

ਮੈਂ ਜਾਣਦਾ ਹਾਂ ਕਿ ਤੂੰ ਰੱਬ ਨੂੰ ਪਛਾਣਨ ਵਾਲਾ ਨਹੀਂ ਹੈਂ, (ਕਿਉਂਕਿ) ਤੇਰੇ ਤੋਂ ਬਹੁਤ ਦਿਲ ਦੁਖਾਣ ਵਾਲੇ ਕੰਮ ਹੋ ਚੁਕੇ ਹਨ।੮੫। ਕਿਰਪਾਲੂ ਪਰਮਾਤਮਾ ਤੈਨੂੰ (ਕੁਝ) ਨਹੀਂ ਪਛਾਣਦਾ। ਤੇਰੀ ਇਤਨੀ ਬਾਦਸ਼ਾਹੀ ਅਤੇ ਦੌਲਤ ਨੂੰ ਕੁਝ ਨਹੀਂ ਸਮਝਦਾ।੮੬।

ਜੇ ਤੂੰ (ਹੁਣ) ਕੁਰਾਨ ਦੀਆਂ ਸੌ ਕਸਮਾਂ ਵੀ ਖਾ ਲਏਂ, ਤਾਂ ਵੀ ਉਨ੍ਹਾਂ ਉਤੇ ਮੇਰਾ ਜ਼ਰਾ ਜਿੰਨਾ ਵਿਸ਼ਵਾਸ ਨਹੀਂ ਹੈ।੮੭। ਨ ਮੈਂ ਤੇਰੀ ਹਜ਼ੂਰੀ ਵਿਚ ਆਵਾਂਗਾ ਅਤੇ ਨ ਹੀ ਇਸ ਰਸਤੇ ਉਤੇ ਚਲਾਂਗਾ। ਜਿਥੇ ਮੇਰਾ ਪਰਮਾਤਮਾ ਚਾਹੇਗਾ, ਮੈਂ ਉਧਰ ਨੂੰ ਤੁਰ ਜਾਵਾਂਗਾ।੮੮।

ਹੇ ਔਰੰਗਜ਼ੇਬ ਬਾਦਸ਼ਾਹ! ਤੂੰ ਬਾਦਸ਼ਾਹੀ ਹਾਸਲ ਹੋਣ ਕਰ ਕੇ ਭਾਗਵਾਨ ਹੈਂ। ਤੂੰ ਬਹੁਤ ਫੁਰਤੀਲਾ ਅਤੇ ਚੰਗਾ ਘੋੜ-ਸਵਾਰ ਹੈਂ।੮੯। ਤੂੰ ਸੁੰਦਰ ਰੂਪ ਵਾਲਾ, ਜਲਾਲ ਵਾਲਾ ਅਤੇ ਚੰਗੀ ਜ਼ਮੀਰ ਵਾਲਾ, ਦੇਸ਼ ਦਾ ਮਾਲਕ ਅਤੇ ਅਮੀਰਾਂ ਦਾ ਸੁਆਮੀ ਹੈਂ।੯੦।

ਤੂੰ ਚੰਗੀ ਅਕਲ ਵਾਲਾ ਅਤੇ ਤਲਵਾਰ ਚਲਾਉਣ ਵਿਚ ਪ੍ਰਬੀਨ ਹੈਂ। ਤੂੰ ਦੇਗ ਅਤੇ ਤੇਗ ਦਾ ਮਾਲਕ ਹੈਂ।੯੧। ਤੂੰ ਸ੍ਰੇਸ਼ਠ ਜ਼ਮੀਰ ਵਾਲਾ ਅਤੇ ਸੁੰਦਰ ਰੂਪ ਵਾਲਾ ਹੈਂ। ਤੂੰ ਮੁਲਕ ਅਤੇ ਮਾਲ ਦਾ ਸੁਆਮੀ ਅਤੇ ਬਖ਼ਸ਼ਿਸ਼ ਕਰਨ ਵਾਲਾ ਹੈਂ।੯੨।

ਕਿ[੧] ਤਰਤੀਬ ਦਾਨਸ਼ ਬ ਤਦਬੀਰ ਤੇਗ।
ਖ਼ੁਦਾਵੰਦਿ ਦੇਗੋ ਖ਼ੁਦਾਵੰਦਿ ਤੇਗ। ੯੧।[੨]
ਕਿ ਰੌਸ਼ਨ ਜ਼ਮੀਰ ਅਸਤੁ ਹੁਸਨੁਲ ਜਮਾਲ।
ਖ਼ੁਦਾਵੰਦ ਬਖ਼ਸ਼ਿੰਦਹੇ ਮੁਲਕੋ ਮਾਲ। ੯੨।

ਕਿ[੩] ਬਖ਼ਸ਼ਿਸ਼ ਕਬੀਰ ਅਸਤੁ ਦਰ ਜੰਗ ਕੋਹ।
ਮਲਾਯਕ ਸਿਫ਼ਤ ਚੂੰ ਸੁਰੱਯਾ ਸ਼ਿਕੋਹ। ੯੩।
ਸ਼ਹਿਨਸ਼ਾਹਿ ਔਰੰਗਜ਼ੇਬ ਆਲਮੀਂ।
ਕਿ ਦਾਰਾਇ ਦੌਰ ਅਸਤੁ ਦੂਰ ਅਸਤ ਦੀਂ। ੯੪।

ਮਨਮ ਕੁਸ਼ਤਹਅਮ ਕੋਹੀਆ ਬੁਤਪ੍ਰਸਤ[੪]।
ਕਿ ਆਂ ਬੁਤ ਪ੍ਰਸਤੰਦੋ ਮਨ ਬੁਤ ਸ਼ਿਕਸਤ। ੯੫।
ਬਬੀਂ ਗਰਦਸ਼ੇ ਬੇਵਫ਼ਾਏ ਜ਼ਮਾ।
ਪਸੇ ਪੁਸ਼ਤ ਉਫ਼ਤਦ ਰਸਾਨਦ ਜ਼ਿਯਾਂ। ੯੬।

ਬਬੀਂ ਕੁਦਰਤੇ ਨੇਕ ਯਜ਼ਦਾਨਿ ਪਾਕ।
[੫]ਕਿ ਅਜ਼ ਯਕ ਬ ਦਹ[੫] ਲਖ਼ ਰਸਾਨਦ ਹਲਾਕ। ੯੭।
ਕਿ ਦੁਸ਼ਮਨ ਕੁਨਦ ਮਿਹਰਬਾਂ ਅਸਤੁ[੬] ਦੋਸਤ।
ਕਿ ਬਖ਼ਸ਼ਿੰਦਗੀ ਕਾਰ ਬਖ਼ਸ਼ਿੰਦਹ ਓਸਤ। ੯੮।

ਰਿਹਾਈ ਦਿਹੋ ਰਹਿਨੁਮਾਈ ਦਿਹਦ।
ਜ਼ੁਬਾਂ ਰਾ ਬਸਿਫ਼ਤ ਆਸ਼ਨਾਈ ਦਿਹਦ। ੯੯।
ਖ਼ਸਮ ਰਾ ਚੁ ਕੋਰਊ ਕੁਨਦ ਵਕਤਿ ਕਾਰ।
ਯਤੀਮਾਂ ਬਿਰੂੰ [੭]ਮੇ ਬੁਰਦ ਬੇਅਜ਼ਾਰ[੭]। ੧੦੦।

ਹਰਾਂ ਕਸ ਕਿ ਓ ਰਾਸਤ ਬਾਜ਼ੀ ਕੁਨਦ।
ਰਹੀਮੇ ਬਰੋ ਰਹਮ ਸਾਜ਼ੀ ਕੁਨਦ। ੧੦੧।
ਕਸੇ ਖ਼ਿਦਮਤ ਆਯਦ ਬਸੇ ਦਿਲੋ[੮] ਜਾਂ।
ਖ਼ੁਦਾਵੰਦ ਬਖ਼ਸ਼ੀਦ ਬਰ ਵੈ ਅਮਾਂ। ੧੦੨।

ਚਿ ਦੁਸ਼ਮਨ ਬਰਾਂ[੯] ਹੀਲਹ ਸਾਜ਼ੀ ਕੁਨਦ।
[੧੦]ਅਗਰ ਰਹਨੁਮਾ ਬਰ ਵੈ ਰਾਜ਼ੀ ਸ਼ਵਦ[੧੦]। ੧੦੩।
ਅਗਰ ਯਕ ਬਰ ਆਯਦ ਦਹੋ ਦਹ ਹਜ਼ਾਰ।
ਨਿਗਹਬਾਨ ਊ ਰਾ ਸ਼ਵਦ ਕਿਰਦਗਾਰ। ੧੦੪।

ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ।
ਕਿ ਮਾਰਾ ਨਿਗਹ ਅਸਤੁ ਯਜ਼ਦਾਂ ਸ਼ੁਕਰ। ੧੦੫।
ਕਿ ਊ ਰਾ ਗ਼ਰੂਰ ਅਸਤ ਬਰ ਮੁਲਕੁ ਮਾਲ।
ਵ ਮਾਰਾ ਪਨਾਹ ਅਸਤੁ ਯਜ਼ਦਾਂ ਅਕਾਲ। ੧੦੬।

---

੧. 'ਬ' ੨. 'ਕੁਝ ਬੀੜਾਂ ਵਿਚ ਇਹ ਸ਼ੇਅਰ ੯੦ ਤੋਂ ਪਹਿਲਾਂ ਲਿਖਿਆ ਹੈ ੩. 'ਬ' ੪. 'ਪੁਰਫਿਤਨ' ੫. 'ਕਿ ਯਕ ਰਾ ਬਦਹ' ੬. 'ਬਾਸ਼' ੭. 'ਬੁਰਦ ਬੇ ਜ਼ਖਮਿ ਖ਼ਾਰ' ੮. 'ਕਲਬੋ' ੯. 'ਕਜ਼ਾਂ' ੧੦. 'ਕਿ ਬਰ ਵੈ ਖੁਦਾ ਰਹਮਸਾਜ਼ੀ'

ਤੂੰ ਵੱਡੀਆਂ ਬਖ਼ਸ਼ਿਸ਼ਾਂ ਕਰਨ ਵਾਲਾ ਹੈਂ ਅਤੇ ਲੜਾਈ ਵਿਚ ਪਰਬਤ ਵਾਂਗ ਅਹਿਲ ਹੈਂ। ਤੇਰੀਆਂ ਦੇਵਤਿਆਂ ਵਰਗੀਆਂ ਸਿਫ਼ਤਾਂ ਹਨ। ਤੇਰਾ ਪ੍ਰਤਾਪ ਆਕਾਸ਼ ਦੀ ਚੋਟੀ ਤਕ ਵਿਆਪਕ ਹੈ।੯੩। ਹੇ ਔਰੰਗਜ਼ੇਬ! ਭਾਵੇਂ ਤੂੰ ਦੁਨੀਆ ਦਾ ਬਾਦਸ਼ਾਹ ਹੈਂ ਅਤੇ ਵਕਤ ਦਾ ਹਾਕਮ ਵੀ ਹੈਂ, ਪਰ ਤੂੰ ਧਰਮ ਤੋਂ ਬਹੁਤ ਦੂਰ ਹੈਂ।੯੪।

ਮੈਂ ਮੂਰਤੀ-ਪੂਜ ਪਹਾੜੀ ਰਾਜਿਆਂ ਨੂੰ ਮਾਰਨ ਵਾਲਾ ਹਾਂ (ਕਿਉਂਕਿ) ਉਹ ਬੁੱਤਾਂ ਦੀ ਪੂਜਾ ਕਰਦੇ ਹਨ ਅਤੇ ਮੈਂ ਬੁੱਤਾਂ ਨੂੰ ਤੋੜਨ ਵਾਲਾ ਹਾਂ।੯੫। (ਹੇ ਔਰੰਗਜ਼ੇਬ!) ਜ਼ਮਾਨੇ ਦੀ ਬੇਵਫ਼ਾਈ ਦਾ ਹਾਲ ਵੇਖ। ਜਿਸ ਦੇ ਪਿਛੇ ਪੈ ਜਾਂਦਾ ਹੈਂ, ਉਸ ਨੂੰ ਹਾਨੀ ਪਹੁੰਚਾਉਂਦਾ ਹੈਂ।੯੬।

ਉਸ ਪਾਕ ਅਤੇ ਨੇਕ ਰੱਬ ਦੀ ਕੁਦਰਤ ਨੂੰ ਵੀ ਵੇਖ, ਜੋ ਇਕ ਜਾਂ ਦੋ ਤੋਂ ਦਸ ਲੱਖ ਨੂੰ ਮਰਵਾ ਦਿੰਦਾ ਹੈ।੯੭। ਦੁਸ਼ਮਨ ਕੀ ਕਰ ਸਕਦਾ ਹੈ ਜੇ ਪਰਮਾਤਮਾ ਰੂਪੀ ਦੋਸਤ ਮਿਹਰਬਾਨ ਹੋਵੇ। ਉਸ ਪਰਮਾਤਮਾ ਦਾ ਕੰਮ ਹੀ ਬਖ਼ਸ਼ਿਸ਼ ਕਰਨਾ ਹੈ।੯੮।

(ਉਹ) ਬੰਧਨ ਖ਼ਲਾਸ ਕਰਨ ਵਾਲਾ ਅਤੇ ਪਥ-ਪ੍ਰਦਰਸ਼ਕ ਹੈ। ਜੀਭ ਨੂੰ ਸਿਫ਼ਤ ਕਰਨ ਦੀ ਪਛਾਣ ਪ੍ਰਦਾਨ ਕਰਦਾ ਹੈ।੯੯। (ਉਹ) ਵੈਰੀ ਨੂੰ ਮਾੜਾ ਕਰਮ ਕਰਨ ਵੇਲੇ ਅੰਨ੍ਹਾ ਕਰ ਦਿੰਦਾ ਹੈ। ਅਨਾਥਾਂ ਨੂੰ ਬਿਨਾ ਕਿਸੇ ਕਸ਼ਟ ਦੇ (ਵੈਰੀਆਂ ਦੇ ਘੇਰੇ ਤੋਂ) ਬਾਹਰ ਕਢ ਦਿੰਦਾ ਹੈ।੧੦੦।

ਹਰ ਉਹ ਆਦਮੀ ਜੋ ਸਚਾਈ ਦੀ ਕਮਾਈ ਕਰਦਾ ਹੈ, ਪਰਮਾਤਮਾ ਉਸ ਨਾਲ ਕ੍ਰਿਪਾ ਦਾ ਵਰਤਾਓ ਕਰਦਾ ਹੈ।੧੦੧। ਜੋ ਕੋਈ ਦਿਲ ਅਤੇ ਜਾਨ ਨਾਲ ਉਸ ਦੀ ਸੇਵਾ ਵਿਚ ਆਉਂਦਾ ਹੈ, ਪਰਮਾਤਮਾ ਉਸ ਉਤੇ ਸੁਖਾਂ ਭਰੀ ਬਖ਼ਸ਼ਿਸ਼ ਕਰਦਾ ਹੈ।੧੦੨।

ਦੁਸ਼ਮਣ ਉਸ ਨਾਲ ਕੀ ਬਹਾਨੇਬਾਜ਼ੀ ਕਰ ਸਕਦਾ ਹੈ, ਜਿਸ ਉਤੇ ਪਰਮਾਤਮਾ ਰਹਿਮ ਕਰਨ ਵਾਲਾ ਹੋਵੇ।੧੦੩। ਜੇ ਕਰ ਇਕ ਉਤੇ ਇਕ ਲੱਖ ਬੰਦਾ ਚੜ੍ਹ ਕੇ ਆ ਜਾਵੇ, ਤਾਂ ਪ੍ਰਭੂ ਆਪ ਉਸ ਦੀ ਰਖਵਾਲੀ ਕਰਦਾ ਹੈ।੧੦੪।

ਜੇ ਤੇਰੀ ਨਜ਼ਰ ਫ਼ੌਜ ਅਤੇ ਧਨ-ਦੌਲਤ ਉਤੇ ਹੈ, ਤਾਂ ਮੇਰੀ ਨਜ਼ਰ ਪਰਮਾਤਮਾ ਦਾ ਸ਼ੁਕਰ ਕਰਨ ਵਲ ਹੈ।੧੦੫। ਜੋ ਤੈਨੂੰ ਮੁਲਕ ਅਤੇ ਮਾਲ ਦਾ ਹੰਕਾਰ ਹੈ, ਤਾਂ ਮੈਨੂੰ ਪਰਮਾਤਮਾ ਦੀ ਓਟ ਦਾ (ਮਾਣ) ਹੈ।੧੦੬।

ਤੂੰ ਗਾਫ਼ਲ ਨ ਬਣ (ਕਿਉਂਕਿ) ਸੰਸਾਰ ਇਕ ਸਰਾਂ ਵਾਂਗ ਹੈ। ਇਹ ਸੰਸਾਰ ਜਾਂ ਸਮਾਂ ਸਭ ਦੇ ਸਿਰ ਉਤੋਂ ਲੰਘਦਾ ਜਾ ਰਿਹਾ ਹੈ।੧੦੭। ਤੂੰ ਇਸ ਜ਼ਮਾਨੇ ਦੀ ਬੇਵਫ਼ਾਈ ਦੇ ਚੱਕਰ ਨੂੰ ਵੇਖ ਕਿ ਇਹ ਹਰ ਮਕਾਨ ਅਤੇ ਮਕਾਨ ਵਿਚ ਰਹਿਣ ਵਾਲਿਆਂ ਉਪਰੋਂ ਲੰਘ ਰਿਹਾ ਹੈ।੧੦੮।

ਜੇ ਤੂੰ ਬਹੁਤ ਬਲਵਾਨ ਹੈਂ, ਤਾਂ ਗਰੀਬਾਂ ਨੂੰ ਦੁਖ ਨ ਦੇ। ਆਪਣੀ ਕਸਮ ਦੇ ਤੇਸ਼ੇ ਨਾਲ,

ਤੁ ਗ਼ਾਫ਼ਲ ਮਸ਼ੌ ਜ਼ੀ ਸਿਪੰਜੀ ਸਰਾਇ।
ਕਿ ਆਲਮ ਬਗੁਜ਼ਰਦ ਸਰੇ ਜਾ ਬਜਾਇ। ੧੦੭।[1]
ਬਬੀਂ ਗਰਦਸ਼ਿ ਬੇਵਫ਼ਾਏ ਜ਼ਮਾਂ।
ਕਿ [2]ਬਰ ਹਰ ਬੁਗੁਜ਼ਰਦ[2] ਮਕੀਨੋ ਮਕਾਂ। ੧੦੮।
ਤੁ ਗਰ ਜ਼ਬਰ ਆਜਜ਼ ਖ਼ਰਾਸ਼ੀ ਮਕੁਨ।
ਕਸਮ ਰਾ ਬ ਤੇਸ਼ਹ ਤਰਾਸ਼ੀ ਮਕੁਨ। ੧੦੯।
ਚੁ ਹਕ ਯਾਰ ਬਾਸ਼ਦ ਚਿ ਦੁਸ਼ਮਨ ਕੁਨਦ।
ਅਗਰ ਦੁਸ਼ਮਨੀ ਰਾ ਬ ਸਦ ਤਨ ਕੁਨਦ। ੧੧੦।
ਖ਼ਸਮ ਦੁਸ਼ਮਨੀ ਗਰ ਹਜ਼ਾਰ ਆਵੁਰਦ।
ਨ ਯਕ ਮੂਇ ਊ ਰਾ ਅਜ਼ਾਰ ਆਵੁਰਦ। ੧੧੧। ੧।

੧. 'ਕੁਝ ਬੀੜਾਂ ਵਿਚ ਇਸ ਤੋਂ ਅਗੇ ਚਾਰ ਸ਼ੇਅਰ ਵਾਧੂ ਦਿੱਤੇ ਹਨ ੨. 'ਬਿਗੁਜ਼ਸ਼ਤ ਬਰ ਹਰ'

ਉਨ੍ਹਾਂ ਦੀ ਛਿਲ ਨ ਲਾਹ।੧੦੯। ਜੇ ਰੱਬ (ਵਰਗਾ) ਦੋਸਤ ਹੋਵੇ, ਤਾਂ ਦੁਸ਼ਮਨ ਕੀ ਕਰ ਸਕਦਾ ਹੈ। ਚਾਹੇ ਦੁਸ਼ਮਣ ਸੌ ਗੁਣਾਂ ਦੁਸ਼ਮਣੀ (ਕਿਉਂ ਨ) ਕਮਾਉਂਦਾ ਰਹੇ।੧੧੦। ਜੇ ਵੈਰੀ ਹਜ਼ਾਰ (ਦੁਸ਼ਮਣ) ਚੜ੍ਹਾ ਲਿਆਵੇ, ਤਾਂ ਵੀ ਉਹ ਉਸ ਨੂੰ ਇਕ ਵਾਲ ਵਿੰਗਾ ਕਰਨ ਜਿੰਨਾ ਵੀ ਦੁਖ ਨਹੀਂ ਦੇ ਸਕੇਗਾ।੧੧੧।੧।

# ਹਿਕਾਇਤਾਂ

ਅਗੰਜੋ ਅਭੰਜੋ ਅਰੂਪੋ ਅਰੇਖ।
ਅਗਾਧੋ ਅਬਾਧੋ ਅਭਰਮੋ ਅਲੇਖ। ੧।
ਅਰਾਗੋ ਅਰੂਪੋ ਅਰੇਖੋ ਅਰੰਗ।
ਅਜਨਮੋ ਅਬਰਨੋ ਅਭੂਤੋ ਅਭੰਗ। ੨।

ਅਛੇਦੋ ਅਭੇਦੋ ਅਕਰਮੋ ਅਕਾਮ।
ਅਖੇਦੋ ਅਭੇਦੋ ਅਭਰਮੋ ਅਭਾਮ। ੩।
ਅਰੇਖੋ ਅਭੇਖੋ ਅਲੇਖੋ ਅਭੰਗ।
ਖ਼ੁਦਾਵੰਦ ਬਖ਼ਸ਼ਿੰਦਹੇ ਰੰਗ ਰੰਗ। ੪।

ਹਿਕਾਯਤ ਸ਼ੁਨੀਦੇਮ ਰਾਜਹਿ ਦਿਲੀਪ।
ਨਿਸ਼ਸਤਹ ਬੁਦਹ ਨਿਜ਼ਦ ਮਾਨੋ ਮਹੀਪ। ੫।
ਕਿ ਓਰਾ ਹਮੀ ਬੂਦ ਪਿਸਰੇ ਚਹਾਰ।
ਕਿ ਦਰ ਰਜ਼ਮ ਦਰ ਬਜ਼ਮ ਆਮੁਖ਼ਤਹ ਕਾਰ। ੬।

ਬ ਰਜ਼ਮ ਅੰਦਰਾਂ ਹਮ ਚੁ ਅਜ਼ ਸ਼ੇਰ ਮਸਤ।
ਕਿ ਚਾਬਕ ਰਿਕਾਬਸਤੁ ਗੁਸਤਾਖ਼ ਦਸਤ। ੭।
ਚਹਾਰੋ ਸ਼ਹੇ ਪੇਸ਼ ਪਿਸਰਾਂ ਬੁਖਾਂਦ।
ਜੁਦਾ ਬਰ ਜੁਦਾ ਕੁਰਸੀਏ ਜ਼ਰ ਨਿਸ਼ਾਂਦ। ੮।

ਬਿ ਪੁਰਸ਼ੀਦ ਦਾਨਾਇ ਦਉਲਤ ਪਰਸਤ।
ਅਜ਼ੀ ਅੰਦਰੂੰ ਬਾਦਸ਼ਾਹੀ ਕਸ ਅਸਤ। ੯।
ਸ਼ੁਨੀਦ ਆਂ ਚੁ ਦਾਨਾਇ ਦਾਨਸ਼ ਨਿਹਾਦ।
ਬ ਤਮਕੀਨ ਪਾਸਖ ਅਲਮ ਬਰ ਕੁਸ਼ਾਦ। ੧0।

ਬ ਗੁਫ਼ਤੰਦ ਖ਼ੁਸ਼ ਦੀਨ ਦਾਨਾਇ ਨਗਜ਼।
ਕਿ ਯਜ਼ਦਾਂ ਸ਼ਨਾਸ ਅਸਤੁ ਆਜ਼ਾਦ ਮਗਜ਼। ੧੧।
ਮਰਾ ਕੁਦਰਤੇ ਨੇਸਤ ਈਂ ਗੁਫ਼ਤ ਨੀਸਤ।
ਸੁਖਨ ਗੁਫ਼ਤਨੋ ਬਿਕਰ ਜਾਂ ਸੁਫ਼ਤ ਨੀਸਤ। ੧੨।

ਅਗਰ ਸ਼ਹਿ ਬਿਗੋਯਦ ਬਿਗੋਯਮ ਜਵਾਬ।
ਨੁਮਾਯਮ ਬ ਤੋ ਹਾਲ ਈਂ ਬਾ ਸਵਾਬ। ੧੩।
ਹਰਾਂ ਕਸ ਕਿ ਯਜ਼ਦਾਨ ਯਾਰੀ ਦਿਹਦ।
ਬ ਕਾਰੇ ਜਹਾਂ ਕਾਮਗਾਰੀ ਦਿਹਦ। ੧੪।

ਕਿ ਈਂ ਰਾ ਬ ਅਕਲ ਆਜ਼ਮਾਈ ਕੁਨੇਮ।

੧. 'ਕੁਝ ਬੀੜਾਂ ਵਿਚ ਇਸ ਤੋਂ ਅਗੇ ਚਾਰ ਸ਼ੇਅਰ ਵਾਧੂ ਦਿੱਤੇ ਹਨ ੨. 'ਬਿਗੁਜ਼ਸ਼ਤ ਬਰ ਹਰ'

# ਹਿਕਾਇਤਾਂ

(ਉਹ ਪਰਮਾਤਮਾ) ਅਗੰਜ (ਨ ਨਸ਼ਟ ਕੀਤੇ ਜਾ ਸਕਣ ਵਾਲਾ), ਅਭੰਜ (ਨ ਭੰਨਿਆ ਜਾ ਸਕਣ ਵਾਲਾ), ਰੂਪ ਤੋਂ ਰਹਿਤ ਅਤੇ ਰੇਖਾ ਤੋਂ ਪਰੇ ਹੈ। (ਉਹ) ਅਗਾਧ, ਬੰਧਨ-ਰਹਿਤ, ਭਰਮ-ਮੁਕਤ ਅਤੇ ਲੇਖੇ ਤੋਂ ਪਰੇ ('ਅਲੇਖੇ') ਹੈ।੧। ਰਾਗ (ਦ੍ਵੈਸ਼) ਤੋਂ ਪਰੇ, ਰੂਪ ਤੋਂ ਰਹਿਤ ਰੇਖਾ ਅਤੇ ਰੰਗ ਤੋਂ ਰਹਿਤ ਹੈ। ਅਜਨਮਾ, ਅਕਥਨੀ, (ਪੰਜਾਂ) ਭੂਤਾਂ ਤੋਂ ਰਹਿਤ ਅਤੇ ਅਭੰਗ (ਨਸ਼ਟ ਨ ਕੀਤੇ ਜਾ ਸਕਣ ਵਾਲਾ) ਹੈ।੨।

(ਉਹ) ਨ ਛੇਦਿਆ ਜਾ ਸਕਣ ਵਾਲਾ, ਭੇਦਾਂ ਤੋਂ ਮੁਕਤ, ਕਰਮ-ਚਕ੍ਰ ਤੋਂ ਪਰੇ ਅਤੇ ਕਾਮਨਾਵਾਂ ਤੋਂ ਉਪਰ ਹੈ। ਖੇਦ ਰਹਿਤ, ਭੇਦ ਰਹਿਤ, ਭਰਮਾਂ ਤੋਂ ਰਹਿਤ ਅਤੇ ਇਸਤਰੀ ਤੋਂ ਰਹਿਤ ਹੈ।੩। (ਉਹ) ਅਰੇਖ, ਅਭੇਖ, ਅਲੇਖ ਅਤੇ ਅਭੰਗ ਹੈ। (ਉਹ) ਪਰਮਾਤਮਾ ਰੰਗਾਂ ਰੰਗ ਦੀਆਂ ਬਖ਼ਸ਼ਿਸ਼ਾਂ ਕਰਨ ਵਾਲਾ ਹੈ।੪।

ਮੈਂ ਰਾਜਾ ਦਿਲੀਪ ਦੀ (ਇਕ) ਕਹਾਣੀ ਸੁਣੀ ਹੈ ਜੋ (ਆਪਣੇ ਪਿਤਾ) ਮਾਨਧਾਤਾ ਰਾਜੇ ਦੇ ਨੇੜੇ ਬੈਠਾ ਸੀ।੫। ਉਸ ਦੇ ਚਾਰ ਪੁੱਤਰ ਸਨ ਜਿਨ੍ਹਾਂ ਨੇ ਜੰਗ ਅਤੇ ਸ਼ਿਸ਼ਟਾਚਾਰ (ਦੇ ਕੰਮ) ਸਿਖੇ ਹੋਏ ਸਨ।੬।

ਉਹ ਯੁੱਧ ਵਿਚ ਮਸਤ ਸ਼ੇਰ ਵਾਂਗ ਪੈਂਦੇ ਸਨ। ਉਹ ਪੱਕੇ ਘੋੜਸਵਾਰ ਅਤੇ ਹੱਥਾਂ ਦੇ ਚੁਸਤ ਸਨ।੭। ਚੌਹਾਂ ਪੁੱਤਰਾਂ ਨੂੰ ਰਾਜੇ ਨੇ ਆਪਣੇ ਪਾਸ ਬੁਲਾਇਆ ਅਤੇ ਵੱਖ ਵੱਖ ਸੋਨੇ ਦੇ ਆਸਣਾਂ ਉਤੇ ਬਿਠਾਇਆ।੮।

ਉਸ ਨੇ ਸਿਆਣੇ ਅਤੇ ਧਨ ਵਧਾਉਣ ਵਾਲੇ (ਵਜ਼ੀਰ ਨੂੰ) ਪੁਛਿਆ ਕਿ ਇਨ੍ਹਾਂ ਚੌਹਾਂ ਵਿਚ ਬਾਦਸ਼ਾਹੀ ਦੇ ਕਿਹੜਾ ਯੋਗ ਹੈ।੯। ਉਸ ਬੁੱਧੀਮਾਨ ਨੇ (ਰਾਜੇ ਦੀ ਗੱਲ) ਸੁਣ ਕੇ ਜਵਾਬ ਵਿਚ ਉਸ ਦੀ ਪਦਵੀ ਨੂੰ ਉੱਚਾ ਕੀਤਾ (ਭਾਵ ਜਵਾਬ ਦੇਣਾ ਸ਼ੁਰੂ ਕੀਤਾ)।੧੦।

ਕਹਿਣ ਲਗਾ (ਤੁਸੀਂ) ਆਪ ਹੀ ਚੰਗੇ ਧਰਮੀ, ਬੁੱਧੀਮਾਨ ਅਤੇ ਚਤੁਰ ਹੋ। (ਤੁਸੀਂ) ਪ੍ਰਭੂ ਨੂੰ ਪਛਾਣਨ ਵਾਲੇ ਅਤੇ ਸੁਤੰਤਰ ਦਿਮਾਗ ਵਾਲੇ ਹੋ।੧੧। ਇਸ ਦਾ ਉੱਤਰ ਦੇਣ ਦੀ ਮੇਰੇ ਵਿਚ ਸ਼ਕਤੀ ਨਹੀਂ ਹੈ, (ਕਿਉਂਕਿ) ਉੱਤਰ ਵਿਚ ਕਹਿਣਾ ਕੰਵਾਰੀ ਕੰਨਿਆ ਦੀ ਜਾਨ ਨੂੰ ਵਿੰਨ੍ਹਣ ਵਾਂਗ ਹੈ।੧੨।

ਜੇ ਤੁਸੀਂ ਕਹੋ, ਤਾਂ ਉੱਤਰ ਦਿਆਂ ਅਤੇ ਇਸ ਦਾ ਵਿਸਤਾਰ ਕਰ ਕੇ ਵਿਖਾ ਦਿਆਂ।੧੩। ਹਰ ਉਹ ਆਦਮੀ ਜਿਸ ਦੀ ਪਰਮਾਤਮਾ ਸਹਾਇਤਾ ਕਰਦਾ ਹੈ, ਉਸ ਨੂੰ ਸੰਸਾਰ ਵਿਚ ਸਾਰਿਆਂ ਕੰਮਾਂ ਵਿਚ ਸਫਲਤਾ ਪ੍ਰਦਾਨ ਕਰਦਾ ਹੈ।੧੪।

ਵਜ਼ਾਂ ਪਸ ਬ ਕਾਰ ਆਜ਼ਮਾਈ ਕੁਨੇਮ। ੧੫।
ਯਕੇ ਰਾ ਦਿਹਦ ਫ਼ੀਲ ਦਹਿ ਹਜ਼ਾਰ ਮਸਤ।
ਹਮਹ ਮਸਤੀਓ ਮਸਤ ਜ਼ੰਜੀਰ ਬਸਤ। ੧੬।

ਦਿਗਰ ਰਾ ਦਿਹਦ ਅਸਪ ਪਾਂ ਸਦ ਹਜ਼ਾਰ।
ਜ਼ਿ ਜ਼ਰ ਸਾਖ਼ਤਹ ਜ਼ੀਨ ਚੂੰ ਨਉ ਬਹਾਰ। ੧੭।
ਸਿਯਮ ਰਾ ਦਿਹਦ ਸ਼ੁਤਰ ਸਿ ਸਦ ਹਜ਼ਾਰ।
ਹਮਹ ਨੁਕਰਹ ਬਾਰੋ ਹਮਹ ਜ਼ਰ ਨਿਗਾਰ। ੧੮।

ਚੁਅਮ ਰਾ ਦਿਹਦ ਮੁੰਗ ਯਕ ਨੁਖ਼ਦ ਨੀਮ।
ਅਜ਼ਾਂ ਮਰਦ ਆਜ਼ਾਦ ਆਕਲ ਅਜ਼ੀਮ। ੧੯।
ਬਿਯਾਵੁਰਦ ਪੁਰ ਅਕਲ ਖ਼ਾਨਹ ਕਜ਼ਾਂ।
ਦਿਗਰ ਨੀਮ ਨੁਖ਼ਦਸ਼ ਬ ਬਸਤਨ ਅਜ਼ਾਂ। ੨੦।

ਹਮੀ ਖ਼ਾਸ਼ਤ ਕੋ ਤੁਖ਼ਮ ਰੇਜ਼ੀ ਕੁਨਦ।
ਖ਼ਿਰਦ ਆਜ਼ਮਾਯਸ਼ ਬਰੇਜ਼ੀ ਕੁਨਦ। ੨੧।
ਦਫ਼ਨ ਕਰਦ ਹਰਦੋ ਜ਼ਮੀਂ ਅੰਦਰਾਂ।
ਨਜ਼ਰ ਕਰਦ ਬਰ ਸ਼ੁਕਰ ਸਾਹਿਬ ਗਿਰਾਂ। ੨੨।

ਚੁ ਸ਼ਸ਼ ਮਾਹਿ ਗੁਸ਼ਤੰਦ ਦਰਾਂ ਦਫ਼ਨਵਾਰ।
ਪਦੀਦ ਆਮਦਹ ਸਬਜ਼ਹੇ ਨਉ ਬਹਾਰ। ੨੩।
ਬਰੇਜ਼ੀਦ ਦਹਿ ਸਾਲ ਤੁਖ਼ਮੇ ਕਜ਼ਾਂ।
ਬ ਪਰਵਰਦਹ ਓਰਾ ਬੁਰੀਦਨ ਅਜ਼ਾਂ। ੨੪।

ਬਰੇਜ਼ੀ ਦਹੇ ਬੀਸਤ ਬਾਰਸ਼ ਅਜ਼ੋ।
ਬਸੇ ਗਸ਼ਤਹ ਖ਼ਰਵਾਰ ਦਾਨਹ ਅਜ਼ੋ। ੨੫।
ਚੁਨਾ ਜ਼ਿਯਾਦਹ ਸ਼ੁਦ ਦਉਲਤੇ ਦਿਲ ਕਰਾਰ।
ਕਜ਼ੋ ਦਾਨਹ ਸ਼ੁਦ ਦਾਨਹਾਏ ਅੰਬਾਰ। ੨੬।

ਖ਼ਰੀਦਹ ਅਜ਼ਾਂ ਨਕਦ ਦਹਿ ਹਜ਼ਾਰ ਫ਼ੀਲ।
ਚੁ ਕੋਹੇ ਰਵਾਂ ਹਮ ਚੁ ਦਰੀਆਇ ਨੀਲ। ੨੭।
ਬਗੀਰਦ ਅਜ਼ੋ ਅਸਪ ਪਾਂਸਦ ਹਜ਼ਾਰ।
ਹਮਹ ਜਰ ਵ ਜ਼ੀਨੋ ਹਮਹ ਨੁਕਰਹਵਾਰ। ੨੮।

ਖ਼ਰੀਦੰਦ ਸੇ ਸਦ ਹਜ਼ਾਰੋ ਸ਼ੁਤਰ।
ਹਮਹ ਜ਼ਰਹ ਬਾਰੋ ਹਮਹ ਨੁਕਰਹ ਪੁਰ। ੨੯।
ਵਜ਼ਾਂ ਦਾਲ ਨਉ ਸ਼ਹਿਰ ਆਜ਼ਮ ਬੁਬਸਤ।
ਕਿ ਨਾਮੇ ਅਜ਼ਾਂ ਸ਼ਹਿਰ ਦਿਹਲੀ ਸ਼ੁਦਸਤ। ੩੦।

ਜੇ ਪਹਿਲਾਂ ਇਨ੍ਹਾਂ ਦੀ ਅਕਲ ਨੂੰ ਵੇਖ ਲਿਆ ਜਾਏ, ਫਿਰ ਇਨ੍ਹਾਂ ਦੇ ਕੰਮਾਂ ਦੀ ਪਰਖ ਕੀਤੀ ਜਾਏ।੧੫। ਇਕ (ਪੁੱਤਰ) ਨੂੰ ਦਸ ਹਜ਼ਾਰ ਮਸਤ ਹਾਥੀ ਦਿੱਤੇ ਜੋ ਮਸਤੇ ਹੋਏ ਅਤੇ ਜ਼ੰਜੀਰਾਂ ਨਾਲ ਬੰਨ੍ਹੇ ਹੋਏ ਸਨ।੧੬।

ਦੂਜੇ (ਪੁੱਤਰ) ਨੂੰ ਰਾਜੇ ਨੇ ਪੰਜ ਲੱਖ ਘੋੜੇ ਦਿੱਤੇ ਜਿਨ੍ਹਾਂ ਉਤੇ ਸੁਨਹਿਰੀ ਜ਼ੀਨਾਂ ਬਣੀਆਂ ਹੋਈਆਂ ਸਨ ਅਤੇ ਜੋ ਬਹਾਰ ਦੀ ਰੁਤ ਵਾਂਗ ਸਜੀਆਂ ਹੋਈਆਂ ਸਨ।੧੭। ਤੀਜੇ ਪੁੱਤਰ ਨੂੰ ਰਾਜੇ ਨੇ ਤਿੰਨ ਲੱਖ ਊਠ ਦਿੱਤੇ ਜੋ ਚਾਂਦੀ ਦੇ ਭਾਰ ਨਾਲ ਲਦੇ ਹੋਏ ਅਤੇ ਸੋਨੇ ਨਾਲ ਸਜਾਏ ਹੋਏ ਸਨ।੧੮।

ਚੌਥੇ ਪੁੱਤਰ ਨੂੰ ਇਕ ਦਾਣਾ ਮੂੰਗੀ ਦਾ ਅਤੇ ਅੱਧਾ ਦਾਣਾ ਚਣੇ ਦਾ ਦਿੱਤਾ। (ਕਿਉਂਕਿ) ਉਹ ਪੁੱਤਰ ਬਹੁਤ ਅਕਲਮੰਦ ਅਤੇ ਸੁਤੰਤਰ ਖ਼ਿਆਲਾਂ ਵਾਲਾ ਸੀ।੧੯। ਉਹ ਅਕਲ ਦਾ ਭੰਡਾਰ ਰਖਣ ਵਾਲਾ ਪੁੱਤਰ ਉਨ੍ਹਾਂ ਨੂੰ ਘਰ ਲੈ ਆਇਆ। ਉਹ ਛੋਲਿਆਂ ਦੇ ਅੱਧੇ ਦਾਣੇ ਦੇ ਬਰਾਬਰ ਇਕ ਪੂਰਾ ਦਾਣਾ ਲੈ ਆਇਆ।੨੦।

(ਉਸ ਨੇ) ਸੋਚਿਆ ਕਿ ਇਨ੍ਹਾਂ ਦਾਣਿਆਂ ਨੂੰ ਬੀਜ ਦਿਆਂ ਅਤੇ ਇਨ੍ਹਾਂ ਨੂੰ ਬੀਜਣ ਨਾਲ (ਆਪਣੀ ਅਕਲ ਦੀ) ਪਰਖ ਕਰ ਲਵਾਂ।੨੧। (ਉਸ ਨੇ) ਉਹ ਦੋਵੇਂ ਬੀਜ ਧਰਤੀ ਵਿਚ ਦਬ ਦਿੱਤੇ ਅਤੇ ਮਹਾਨ ਪਰਮਾਤਮਾ ਦਾ ਸ਼ੁਕਰ ਕਰਦਿਆਂ ਉਨ੍ਹਾਂ ਉਤੇ ਆਸ ਲਗਾ ਲਈ।੨੨।

ਉਨ੍ਹਾਂ ਨੂੰ ਬੀਜਿਆਂ ਜਦੋਂ ਛੇ ਮਹੀਨੇ ਹੋ ਗਏ, ਤਾਂ ਨਵੀਂ ਰੁਤ ਆਉਣ ਤੇ ਉਨ੍ਹਾਂ ਵਿਚੋਂ ਸਬਜ਼ ਰੰਗ (ਦੇ ਪੌਦੇ) ਨਜ਼ਰ ਪਏ।੨੩। (ਉਹ ਪੁੱਤਰ) ਦਸ ਸਾਲ ਤਕ ਉਨ੍ਹਾਂ ਬੀਜਾਂ ਨੂੰ ਬੀਜਦਾ ਰਿਹਾ। (ਉਸ ਨੇ ਫ਼ਸਲ ਨੂੰ) ਪਹਿਲਾਂ ਪਾਲਿਆ ਅਤੇ ਫਿਰ ਕਟਿਆ।੨੪।

ਜਦੋਂ ਉਨ੍ਹਾਂ (ਦਾਣਿਆਂ) ਨੂੰ ਦਸ ਵੀਹ ਵਾਰ ਬੀਜਿਆ, ਤਾਂ ਦਾਣਿਆਂ ਦੇ ਬਹੁਤ ਸਾਰੇ ਖਲਵਾੜੇ ਹੋ ਗਏ।੨੫। ਇਸ ਤਰ੍ਹਾਂ (ਦਲੀਪ) ਪਾਸ ਬਹੁਤ ਦੌਲਤ ਹੋ ਗਈ ਅਤੇ ਦਿਲ ਨੂੰ ਸਕੂਨ ਮਿਲਿਆ। ਦਾਣਿਆਂ ਤੋਂ ਬੇਅੰਤ ਦਾਣਿਆਂ ਦੇ ਢੇਰ ਲਗ ਗਏ।੨੬।

ਉਨ੍ਹਾਂ ਨਕਦ (ਰੁਪੈਇਆਂ) ਨਾਲ ਦਸ ਹਜ਼ਾਰ ਹਾਥੀ ਖ਼ਰੀਦ ਲਏ, ਜੋ ਪਹਾੜ ਵਾਂਗ ਵੱਡੇ ਆਕਾਰ ਦੇ ਸਨ ਅਤੇ ਨੀਲ ਨਦੀ ਵਾਂਗ ਚਲਦੇ ਸਨ।੨੭। (ਫਿਰ) ਉਸ ਨੇ (ਉਸ ਧਨ ਨਾਲ) ਪੰਜ ਲੱਖ ਘੋੜੇ ਲੈ ਲਏ ਜਿਨ੍ਹਾਂ ਦੀਆਂ ਕਾਠੀਆਂ ਸੋਨੇ ਦੀਆਂ ਅਤੇ ਲੜੀਆਂ ਚਾਂਦੀ ਦੀਆਂ ਸਨ।੨੮।

(ਬਾਦ ਵਿਚ ਉਸ ਨੇ) ਤਿੰਨ ਲੱਖ ਊਠ ਖ਼ਰੀਦ ਲਏ ਜੋ ਸੋਨੇ ਅਤੇ ਚਾਂਦੀ ਦੇ ਭਾਰ (ਸਾਮਾਨ) ਨਾਲ ਲਦੇ ਹੋਏ ਸਨ।੨੯। ਉਸ ਦਾਲ (ਦੇ ਦਾਣੇ ਦੀ ਕਮਾਈ) ਤੋਂ ਇਕ ਵੱਡਾ ਸ਼ਹਿਰ ਵਸਾਇਆ, ਜਿਸ ਸ਼ਹਿਰ ਦਾ ਨਾਂ ਦਿੱਲੀ ਰਖਿਆ।੩੦।

ਦਿਗਰ ਦਾਨਹ ਰਾ ਬਸਤ ਮੂੰਗੀ ਪਟਨ।
ਚੁ ਦੋਸਤਾਂ ਪਸੰਦਸਤੁ ਦੁਸ਼ਮਨ ਫ਼ਿਕਨ। ੩੧।
ਬ ਗੁਜ਼ਰੀਦ ਦਹ ਦੋ ਬਰ ਈਂ ਨਮਤ ਸਾਲ।
ਬਸੇ ਗਸ਼ਤ ਜੋ ਦਉਲਤੇ ਬੇ ਜ਼ਵਾਲ। ੩੨।

ਚੁ ਬਿਨਸ਼ਸਤ ਬਰ ਤਖ਼ਤ ਮਾਨੋ ਮਹੀਪ।
ਬ ਪੁਰਸ਼ਸ ਦਰਾਮਦ ਸਹੇ ਹਫ਼ਤ ਦੀਪ। ੩੩।
ਬਿਗੋਯਦ ਬ ਪੇਸ਼ੀਨ ਕਾਗਜ਼ ਬਿਯਾਰ।
ਚਿ ਬਖ਼ਸ਼ੀਦਅਮ ਮਨ ਬ ਪਿਸਰਾਂ ਚਹਾਰ। ੩੪।

ਦਬੀਰੇ ਕਲਮ ਬਰ ਕਲਮ ਜਨ ਗਿਰਿਫ਼ਤ।
ਜਵਾਬੇ ਸੁਖ਼ਨ ਰਾ ਅਲਮਬਰ ਗਰਿਫ਼ਤ। ੩੫।
ਬਗੁਫ਼ਤਾ ਚਿ ਬਖ਼ਸ਼ੀਦ ਏਸ਼ਾਂ ਹਜ਼ਾਰ।
ਬ ਕਾਗਜ਼ ਬੁਬੀਂ ਤਾ ਜ਼ੁਬਾਨਸ ਬਿਯਾਰ। ੩੬।

ਬ ਕਾਗਜ਼ ਬੁਬੀਂ ਤਾ ਬਿਗੋਯਦ ਜ਼ੁਬਾਂ।
ਚਿ ਬਖ਼ਸ਼ੀਦ ਸ਼ੁਦ ਬਖ਼ਸ਼ ਹਰਕਸ ਅਜ਼ਾਂ। ੩੭।
ਚੁ ਬਿਸ਼ਨੀਦ ਸੁਖ਼ਨ ਅਜ਼ ਮਹੀਪਾਨ ਮਾਨ।
ਫ਼ਰਿਸ਼ਤਹ ਸਿਫ਼ਤ ਚੂੰ ਮਲਾਯਕ ਮਕਾਨ। ੩੮।

ਬਯਾਰੀ ਮਰਾ ਪੇਸ਼ ਬਖ਼ਸ਼ੀਦਹ ਮਨ।
ਚਰਾਗੇ ਜਹਾਂ ਆਫ਼ਤਾਬੇ ਯਮਨ। ੩੯।
ਬਿਗੋਯਦ ਕਿ ਮੁਰਦੰਦ ਬਾਜੇ ਮੁਹਿੰਮ।
ਕਿ ਮਾ ਹਮ ਬਸਾ ਫ਼ੀਲ ਬਖ਼ਸ਼ੀਦਹਅਮ। ੪੦।

ਦਿਗਰ ਰਾ ਬਪੁਰਸ਼ੀਦ ਅਪਸ ਚ ਕਰਦ।
ਕਿ ਬਾਜ਼ੇ ਬਬਖ਼ਸ਼ੀਦੁ ਬਾਜ਼ੇ ਬਿਮੁਰਦ। ੪੧।
ਸਿਅਮ ਰਾ ਬਪੁਰਸ਼ੀਦ ਸ਼ੁਤਰਾਂ ਨੁਮਾਂ।
ਕੁਜਾ ਤੋ ਬਬਖ਼ਸ਼ੀਦ ਏ ਜਾਨ ਮਾਂ। ੪੨।

ਬਗੁਫ਼ਤਾ ਕਿ ਬਾਜ਼ੇ ਬਕਾਰ ਆਮਦੰਦ।
ਬਬਖ਼ਸ਼ ਅੰਦਰੂੰ ਬੇਸ਼ੁਮਾਰ ਆਮਦੰਦ। ੪੩।
ਚੁਅਮ ਰਾ ਬਪੁਰਸ਼ੀਦ ਕਿ ਏ ਨੇਕ ਬਖ਼ਤ।
ਸਜ਼ਾਵਾਰ ਦੇਹੀਮ ਸਾਯਾਨ ਤਖ਼ਤ। ੪੪।

ਕੁਜਾ ਗਸ਼ਤ ਬਖ਼ਸ਼ਸ਼ ਤੁਮਾਰਾ ਫ਼ਹੀਮ।
ਯਕੇ ਦਾਨਹ ਮੁੰਗੋ ਦਿਗਰ ਨੁਖ਼ਦ ਨੀਮ। ੪੫।
ਸ਼ਵਦ ਗਰ ਹੁਕਮ ਤਾ ਬਿਯਾਰੇਮ ਪੇਸ਼।
ਹਮਹ ਫ਼ੀਲੁ ਅਸਪੋ ਅਜ਼ੋ ਸ਼ੁਤਰ ਬੇਸ਼। ੪੬।

ਦੂਜੇ (ਮੂੰਗੀ ਦੇ ) ਦਾਣੇ (ਦੀ ਆਮਦਨ) ਤੋਂ ਮੂੰਗੀ-ਪਟਨ (ਨਾਂ ਦਾ ਸ਼ਹਿਰ) ਵਸਾਇਆ ਜੋ ਮਿਤਰਾਂ ਨੂੰ ਚੰਗਾ ਲਗਣ ਵਾਲਾ ਅਤੇ ਦੁਸ਼ਮਣਾਂ (ਦੇ ਦਿਲ) ਨੂੰ ਤੋੜਨ ਵਾਲਾ ਸੀ।੩੧। ਇਸ ਤਰ੍ਹਾਂ ਕਰਦਿਆਂ ਬਾਰ੍ਹਾਂ ਵਰ੍ਹੇ ਬੀਤ ਗਏ ਅਤੇ ਉਸ ਪਾਸ (ਇਤਨੀ) ਦੌਲਤ ਇਕੱਠੀ ਹੋ ਗਈ ਜੋ ਕਦੇ ਮੁਕਣ ਵਿਚ ਨਹੀਂ ਆ ਸਕਦੀ ਸੀ।੩੨।

ਜਦ ਰਾਜਾ ਮਾਨਧਾਤਾ ਤਖ਼ਤ ਉਤੇ ਬੈਠਾ, ਤਾਂ ਉਸ ਨੇ ਸੱਤਾਂ ਦੀਪਾਂ ਦੇ ਰਾਜਿਆਂ ਬਾਰੇ (ਵਜ਼ੀਰਾਂ ਤੋਂ) ਪੁਛਿਆ।੩੩। (ਰਾਜੇ ਨੇ) ਕਿਹਾ□ ਮੇਰੇ ਪਾਸ ਕਾਗਜ਼ ਲਿਆਓ ਕਿ ਮੈਂ ਚਾਰ ਪੁੱਤਰਾਂ ਨੂੰ ਕੀ ਕੁਝ ਦਿੱਤਾ ਸੀ।੩੪।

ਕਲਮ ਚਲਾਉਣ ਵਾਲੇ (ਮੁਨਸ਼ੀ ਨੇ) ਕਲਮ ਪਕੜ ਲਈ ਅਤੇ ਉੱਤਰ ਦੇਣ ਲਈ ਝੰਡਾ ਧਾਰਨ ਕਰ ਲਿਆ (ਭਾਵ□ ਜਵਾਬ ਦੇਣ ਲਈ ਤਿਆਰ ਹੋ ਗਿਆ)।੩੫। (ਰਾਜੇ ਨੇ) ਕਿਹਾ□ ਪਹਿਲਾਂ ਕਾਗਜ਼ ਵੇਖੋ ਅਤੇ ਦਸੋ ਕਿ ਇਨ੍ਹਾਂ (ਚਾਰ ਪੁੱਤਰਾਂ) ਨੂੰ ਕਿਤਨੇ ਹਜ਼ਾਰ ਦਿੱਤਾ ਸੀ।੩੬।

ਕਾਗਜ਼ ਤੋਂ ਪੜ੍ਹੋ ਅਤੇ ਜ਼ਬਾਨ ਨਾਲ ਦਸੋ ਕਿ ਹਰ ਇਕ ਨੂੰ ਕੀ ਕੀ ਦਿੱਤਾ ਸੀ।੩੭। ਜਦੋਂ ਮਾਨਧਾਤਾ ਰਾਜੇ ਦੇ ਬੋਲ ਸੁਣੇ ਜਿਸ ਦੀਆਂ ਸਿਫ਼ਤਾਂ ਫਰਿਸ਼ਤਿਆਂ ਵਰਗੀਆਂ ਅਤੇ ਪਦਵੀ ਦੇਵਤਿਆਂ ਵਰਗੀ ਸੀ।੩੮।

(ਰਾਜੇ ਨੇ ਕਿਹਾ□) ਹੇ ਜਗਤ ਦੇ ਦੀਵਿਓ ਅਤੇ ਯਮਨ ਦੇਸ਼ ਦੇ ਸੂਰਜੋ! ਮੇਰੇ ਸਾਹਮਣੇ ਲਿਆਓ ਜੋ ਮੈਂ (ਤੁਹਾਨੂੰ) ਦਿੱਤਾ ਸੀ।੩੯। (ਪਹਿਲਾਂ ਸਭ ਤੋਂ ਵੱਡੇ ਲੜਕੇ ਨੇ) ਕਿਹਾ (ਕਿ ਤੁਹਾਡੇ ਦਿੱਤੇ ਹਾਥੀਆਂ ਵਿਚੋਂ) ਕਈ ਤਾਂ ਮੁਹਿੰਮਾਂ ਵਿਚ ਮਾਰੇ ਗਏ ਅਤੇ ਜੋ ਬਚੇ ਸਨ, ਉਹ (ਲੋਕਾਂ/ਸੇਵਕਾਂ ਨੂੰ) ਬਖ਼ਸ਼ ਦਿੱਤੇ। (ਹੁਣ ਮੇਰੇ ਪਾਸ ਕੋਈ ਵੀ ਨਹੀਂ)।੪0।

ਦੂਜੇ (ਪੁੱਤਰ) ਨੂੰ ਪੁਛਿਆ ਕਿ ਘੋੜਿਆਂ ਦਾ ਕੀ ਕੀਤਾ ਹੈ? (ਉਸ ਨੇ ਉੱਤਰ ਦਿੱਤਾ) ਕਈ ਬਖ਼ਸ਼ ਦਿੱਤੇ ਹਨ ਅਤੇ ਕਈ ਮਰ ਗਏ ਹਨ।੪੧। (ਰਾਜੇ ਨੇ) ਤੀਜੇ ਨੂੰ ਪੁਛਿਆ ਕਿ ਊਠ (ਕਿਥੇ ਹਨ), ਮੈਨੂੰ ਵਿਖਾ। ਹੇ ਮੇਰੀ ਜਾਨ! ਕਿਸ ਨੂੰ ਬਖ਼ਸ਼ੇ ਹਨ।੪੨।

ਉਸ ਨੇ ਕਿਹਾ ਕਿ ਕਈ (ਲੜਾਈ ਵਿਚ) ਮਾਰੇ ਗਏ ਹਨ ਅਤੇ ਬਹੁਤ ਸਾਰੇ ਬਖ਼ਸ਼ ਦਿੱਤੇ ਹਨ, (ਹੁਣ ਮੇਰੇ ਪਾਸ ਕੋਈ ਊਠ ਵੀ ਨਹੀਂ ਹੈ)।੪੩। ਚੌਥੇ (ਪੁੱਤਰ) ਨੂੰ ਪੁਛਿਆ ਕਿ ਹੇ ਚੰਗੇ ਭਾਗਾਂ ਵਾਲੇ! ਹੇ ਛਤ੍ਰ ਅਤੇ ਤਖ਼ਤ ਦੇ ਯੋਗ (ਪੁੱਤਰ)!।੪੪।

(ਰਾਜੇ ਨੇ ਪੁਛਿਆ□) ਮੈਨੂੰ ਸਮਝਾ ਕਿ ਜੋ ਇਕ ਮੂੰਗੀ ਦਾ ਦਾਣਾ ਅਤੇ ਦੂਜਾ ਅੱਧਾ ਛੋਲਿਆਂ ਦਾ ਦਾਣਾ ਤੈਨੂੰ ਦਿੱਤਾ ਸੀ, ਉਹ ਕਿਥੇ ਹਨ।੪੫। (ਪੁੱਤਰ ਨੇ) ਜਵਾਬ ਦਿੱਤਾ ਕਿ ਜੇ ਹੁਕਮ ਹੋਵੇ ਤਾਂ ਆਪ ਦੇ ਸਾਹਮਣੇ ਲੈ ਆਵਾਂ ਜੋ ਹਾਥੀ, ਘੋੜੇ ਅਤੇ ਊਠ (ਉਨ੍ਹਾਂ ਦੀ ਕਮਾਈ ਤੋਂ ਹਾਸਲ ਕੀਤੇ ਹਨ)।੪੬।

ਨਜ਼ਰ ਕਰਦ ਫ਼ੀਲੇ ਦੋ ਦਹਿ ਹਜ਼ਾਰ ਮਸਤ।
ਪੁਰ ਅਜ਼ ਜ਼ਰ ਬਾਰੋ ਹਮਹ ਨੁਕਰਹ ਬਸਤ। ੪੭।
ਹੁਮਾਂ ਅਸਪ ਪਾਂ ਸਦ ਹਜ਼ਾਰ ਆਵਰੀਦ।
ਹੁਮਾਂ ਜ਼ਰ ਜ਼ੀਨ ਬੇਸ਼ੁਮਾਰ ਆਵਰੀਦ। ੪੮।

ਹਮਹ ਖ਼ੋਦ ਖ਼ੁਫ਼ਤਾਨ ਬਰਗਸ਼ਤਵਾਂ।
ਬਸੇ ਤੀਰੁ ਸ਼ਮਸ਼ੇਰ ਕੀਮਤ ਗਿਰਾਂ। ੪੯।
ਬਸੇ ਸ਼ੁਤਰ ਬਗਦਾਦ ਜ਼ਰ ਬਫ਼ਤ ਬਾਰ।
ਜ਼ਰੋ ਜਾਮਹ ਨੀਮ ਆਸਤੀਂ ਬੇਸ਼ੁਮਾਰ। ੫੦।

ਕਿ ਦਹਿ ਨੀਲੁ ਦਹਿ ਪਦਮ ਦੀਨਾਰ ਜ਼ਰਦ।
ਕਜ਼ੋ ਦੀਦਹ ਸ਼ੁਦ ਦੀਦਹੇ ਦੋਸਤ ਸਰਦ। ੫੧।
ਕਿ ਯਕ ਮੁੰਗ ਯਕ ਸ਼ਹਿਰ ਜ਼ੋ ਕਾਮ ਸ਼ੁਦ।
ਕਿ ਮੁੰਗੀ ਪਟਨ ਸ਼ਹਿਰ ਓ ਨਾਮ ਸ਼ੁਦ। ੫੨।

ਕਿ ਨੀਮਿ ਨੁਖ਼ਦ ਰਾ ਦਿਗਰ ਸ਼ਹਿਰ ਬਸਤ।
ਕਿ ਨਾਮੇ ਅਜ਼ੋ ਸ਼ਹਿਰ ਦਿਹਲੀ ਸ਼ੁਦ ਅਸਤ। ੫੩।
ਖ਼ੁਸ਼ ਆਮਦ ਬ ਤਦਬੀਰ ਮਾਨੋ ਮਹੀਪ।
ਖ਼ਿਤਾਬਸ਼ ਬਦੋ ਦਾਦ ਰਾਜਹ ਦਲੀਪ। ੫੪।

ਕਿ ਪੈਦਾ ਅਜ਼ੋ ਮਰਦ ਸ਼ਾਹਨ ਸ਼ਹੀ।
ਸਜ਼ਾਵਾਰ ਤਖ਼ਤ ਅਸਤੁ ਤਾਜੋ ਮਹੀ। ੫੫।
ਬਜ਼ੇਬਦ ਅਜ਼ੋ ਮਰਦ ਤਾਜੋ ਨਗੀਂ।
ਬਰ ਆਂ ਅਕਲੁ ਤਦਬੀਰ ਹਜ਼ਾਰ ਆਫ਼ਰੀਂ। ੫੬।

ਸਿ ਓ ਅਸਤ ਬੇਅਕਲ ਆਲੂਦਹ ਮਗਜ਼।
ਨ ਰਫ਼ਤਾਰ ਖ਼ੁਸ਼ਤਰ ਨ ਗੁਫ਼ਤਾਰ ਨਗਜ਼। ੫੭।
ਹਮੀ ਖ਼ਾਸਤ ਕਿ ਓਰਾ ਬਸ਼ਾਹੀ ਦਿਹਮ।
ਜ਼ਿ ਦੌਲਤ ਖ਼ੁਦਸ਼ਰਾ ਅਗਾਹੀ ਦਿਹਮ। ੫੮।

ਬਜ਼ੇਬਦ ਕਜ਼ੋ ਰੰਗ ਸ਼ਾਹਨਸ਼ਹੀ।
ਕਿ ਸਾਹਿਬ ਸ਼ਊਰ ਅਸਤ ਵ ਮਾਲਕ ਮਹੀ। ੫੯।
ਖ਼ਿਤਾਬਸ਼ ਕਜ਼ੋ ਗਸ਼ਤ ਰਾਜਹ ਦਲੀਪ।
ਖ਼ਿਲਾਫ਼ਤ ਬਬਖ਼ਸ਼ੀਦ ਮਾਨੋ ਮਹੀਪ। ੬੦।

ਸਿ ਪਿਸਰਾਂ ਦਿਗਰ ਸ਼ਾਹਿ ਆਜ਼ਾਦ ਕਰਦ।
ਨ ਦਾਨਸ਼ ਪਰਸਤੋ ਨ ਆਜ਼ਾਦ ਮਰਦ। ੬੧।
ਕਿ ਓਰਾ ਬਰੋ ਜ਼ਰ ਸਿੰਘਾਸਨ ਨਿਸ਼ਾਦ।
ਕਲੀਦੇ ਕੁਹਨ ਗੰਜ ਰਾ ਬਰ ਕੁਸ਼ਾਦ। ੬੨।

(ਉਸ ਨੇ) ਬਾਰ੍ਹਾਂ ਹਜ਼ਾਰ ਮਸਤ ਹਾਥੀ (ਰਾਜੇ ਨੂੰ) ਭੇਂਟ ਕੀਤੇ ਜੋ ਸੋਨੇ ਦੇ ਸਾਮਾਨ ਨਾਲ ਭਰਪੂਰ ਅਤੇ ਚਾਂਦੀ ਨਾਲ ਮੜ੍ਹੇ ਹੋਏ ਸਨ।੪੭। ਉਹ ਪੰਜ ਲੱਖ ਘੋੜੇ ਵੀ ਲੈ ਆਇਆ ਅਤੇ ਬੇਸ਼ੁਮਾਰ ਸੋਨੇ ਦੀਆਂ ਜ਼ੀਨਾਂ ਵੀ ਲਿਆਇਆ।੪੮।

ਉਹ ਲੋਹੇ ਦੇ ਟੋਪ, ਸੁਨਹਿਰੀ ਕਵਚ, ਬਹੁਤ ਸਾਰੇ ਤੀਰ ਅਤੇ ਕੀਮਤੀ ਤਲਵਾਰਾਂ ਲਿਆਇਆ।੪੯। ਬਹੁਤ ਸਾਰੇ ਬਗਦਾਦੀ ਊਠ, ਸੋਨਾ, ਖ਼ੀਨਖ਼ਾਬ (ਦੇ ਕਪੜੇ), ਬਹੁਤ ਸਾਰੀ ਦੌਲਤ ਅਤੇ ਬੇਸ਼ੁਮਾਰ ਆਸਤੀਨਾਂ ਲੈ ਕੇ ਆਇਆ।੫੦।

ਦਸ ਨੀਲ ਅਤੇ ਦਸ ਪਦਮ ਪੀਲੇ ਰੰਗ ਦੇ ਦੀਨਾਰ (ਮੋਹਰਾਂ) ਸਨ ਜਿਨ੍ਹਾਂ ਨੂੰ ਵੇਖ ਕੇ ਦੋਸਤਾਂ ਦੀਆਂ ਅੱਖਾਂ ਠੰਢੀਆਂ ਹੁੰਦੀਆਂ ਸਨ।੫੧। ਇਕ ਮੂੰਗੀ ਦੇ ਦਾਣੇ ਤੋਂ ਇਕ ਸ਼ਹਿਰ ਬਣਵਾਇਆ ਜਿਸ ਦਾ ਨਾਮ ਮੂੰਗੀ ਪਟਨ ਸੀ।੫੨।

ਚਣਿਆਂ ਦੇ ਅੱਧੇ ਦਾਣੇ ਤੋਂ ਦੂਜਾ ਸ਼ਹਿਰ ਵਸਾਇਆ, ਜਿਸ ਦਾ ਨਾਮ ਦਿੱਲੀ ਹੋਇਆ।੫੩। ਮਾਨਧਾਤਾ ਰਾਜਾ (ਚੌਥੇ ਪੁੱਤਰ ਦੀ) ਜੁਗਤ ਤੋਂ ਪ੍ਰਸੰਨ ਹੋਇਆ ਅਤੇ ਉਸ ਨੂੰ 'ਰਾਜਾ ਦਲੀਪ' ਦੀ ਪਦਵੀ ਬਖ਼ਸ਼ੀ।੫੪।

ਉਸ ਮਰਦ ਤੋਂ ਜੋ ਸ਼ਾਹੀ ਸ਼ਕਤੀ ਪੈਦਾ ਹੋਈ, ਉਸ ਤੋਂ ਉਹ ਤਖ਼ਤ ਅਤੇ ਤਾਜ ਦੇ ਯੋਗ ਸਿੱਧ ਹੋਇਆ।੫੫। ਅਜਿਹੇ ਮਰਦ ਨੂੰ ਤਾਜ ਅਤੇ ਹੀਰੇ ਤੇ ਨਗ ਸ਼ੋਭਦੇ ਹਨ। ਇਸ ਦੀ ਅਕਲ ਅਤੇ ਜੁਗਤ ਤੋਂ ਹਜ਼ਾਰ ਵਾਰ ਕੁਰਬਾਨ ਹੁੰਦੇ ਹਾਂ।੫੬।

ਬਾਕੀ ਦੇ (ਤਿੰਨ ਪੁੱਤਰ) ਬੇਅਕਲ ਅਤੇ ਬਦਦਿਮਾਗ ਹਨ। ਉਨ੍ਹਾਂ ਦੀ ਨ ਚਾਲ ਚੰਗੀ ਹੈ ਅਤੇ ਨ ਬੋਲ ਠੀਕ ਹਨ।੫੭। (ਰਾਜਾ ਮਾਨਧਾਤਾ ਨੇ) ਚਾਹਿਆ ਕਿ ਉਸ (ਦਲੀਪ) ਨੂੰ ਸ਼ਾਹੀ ਗੱਦੀ ਦੇ ਦਿਆਂ ਅਤੇ ਆਪਣੀ ਦੌਲਤ ਦੀ ਜਾਣਕਾਰੀ ਦੇ ਦਿਆਂ।੫੮।

(ਰਾਜਾ ਦਲੀਪ) ਰਾਜ-ਗੱਦੀ ਉਤੇ ਬੈਠ ਕੇ ਸ਼ੋਭਾ ਵਧਾਏਗਾ ਕਿਉਂਕਿ ਇਹ ਅਕਲਮੰਦ ਅਤੇ ਧਰਤੀ ਦਾ ਮਾਲਕ ਹੈ।੫੯। ਰਾਜਾ ਦਲੀਪ ਉਸ ਦਾ ਲਕਬ (ਪਦਵੀ) ਹੋ ਗਿਆ ਅਤੇ ਮਾਨਧਾਤਾ ਰਾਜੇ ਨੇ ਰਾਜ-ਗੱਦੀ ਬਖ਼ਸ਼ ਦਿੱਤੀ।੬੦।

ਬਾਕੀ ਤਿੰਨ ਪੁੱਤਰਾਂ ਨੂੰ ਬਾਦਸ਼ਾਹੀ ਤੋਂ ਆਜ਼ਾਦ ਕਰ ਦਿੱਤਾ (ਭਾਵ ਵਖਰਾ ਕਰ ਦਿੱਤਾ) ਕਿਉਂਕਿ ਉਹ ਨ ਅਕਲਮੰਦ ਸਨ ਅਤੇ ਨ ਹੀ (ਵਿਕਾਰਾਂ ਤੋਂ) ਆਜ਼ਾਦ ਸਨ।੬੧। ਉਸ ਨੂੰ ਸੁਨਹਿਰੀ ਸਿੰਘਾਸਨ ਉਤੇ ਬਿਠਾ ਦਿੱਤਾ ਅਤੇ ਪੁਰਾਣੇ ਖ਼ਜ਼ਾਨੇ ਨੂੰ ਕੁੰਜੀ ਨਾਲ ਖੋਲ੍ਹ ਕੇ ਦੇ ਦਿੱਤਾ।੬੨।

ਬਦੋ ਦਾਦ ਸ਼ਾਹੀ ਖ਼ੁਦ ਆਜ਼ਾਦ ਗਸ਼ਤ।
ਬਪੋਸ਼ੀਦ ਦਲਕਸ਼ ਰਵਾਂ ਸ਼ੁਦ ਬਦਸ਼ਤ। ੬੩।
ਬਿਦਿਹ ਸਾਕੀਯਾ ਸਾਗਰੇ ਸਬਜ਼ ਰੰਗ।
ਕਿ ਮਾਰਾ ਬਕਾਰ ਅਸਤ ਦਰ ਵਕਤ ਜੰਗ। ੬੪।

ਬ ਮਨ ਦਿਹ ਕਿ ਬਖ਼ਤ ਆਜ਼ਮਾਈ ਕੁਨਮ।
ਜ਼ਿ ਤੇਗੇ ਖ਼ੁਦਸ਼ ਕਾਰਵਾਈ ਕੁਨਮ। ੬੫। ੨।

v v v v

ਖ਼ੁਦਾਵੰਦ ਦਾਨਸ਼ ਦਿਹੋ ਦਾਦਗਰ।
ਰਜ਼ਾ ਬਖ਼ਸ਼ ਰੋਜ਼ੀ ਦਿਹੋ ਹਰ ਹੁਨਰ। ੧।
ਅਮਾਂ ਬਖ਼ਸ਼ ਬਖ਼ਸ਼ਿੰਦ ਓ ਦਸਤਗੀਰ।
ਕੁਸ਼ਾਯਸ਼ ਕੁਨੋ ਰਹਿ ਨੁਮਾਯਸ਼ ਪਜ਼ੀਰ। ੨।

ਹਿਕਾਯਤ ਸ਼ੁਨੀਦਮ ਯਕੇ ਨੇਕ ਮਰਦ।
ਕਿ ਅਜ਼ ਦਉਰ ਦੁਸ਼ਮਨ ਬਰਾਵੁਰਦ ਗਰਦ। ੩।
ਖ਼ਸਮ ਅਫ਼ਕਨੋ ਸ਼ਾਹਿ ਚੀਂ ਦਿਲ ਫ਼ਰਾਜ਼।
ਗਰੀਬੁਲ ਨਿਵਾਜ਼ੋ ਗਨੀਮੁਲ ਗੁਦਾਜ਼। ੪।

ਜਿ ਰਜ਼ਮੋ ਬ ਬਜ਼ਮੋ ਹਮਹ ਬੰਦੁਬਸਤ।
ਕਿ ਬਿਸਯਾਰ ਤੇਗ ਅਸਤ ਹੁਸ਼ਯਾਰ ਦਸਤ। ੫।
ਨਿਵਾਲਹ ਪਿਯਾਲਹ ਜਿ ਰਜ਼ਮੋ ਬ ਬਜ਼ਮ।
ਤੁ ਗੁਫ਼ਤੀ ਕਿ ਦੀਗਰ ਯਲੇ ਸ਼ੁਦ ਬ ਬਜ਼ਮ। ੬।

ਜ਼ਿ ਤੀਰੋ ਤੁਫ਼ੰਗ ਹਮ ਚੁ ਆਮੁਖ਼ਤਹ ਸ਼ੁਦ।
ਤੁ ਗੋਈ ਕਿ ਦਰ ਸ਼ਿਕਮ ਅੰਦੋਖ਼ਤਹ ਸ਼ੁਦ। ੭।
ਚੁ ਮਾਲਸ਼ ਗਿਰਾਨਸ਼ ਮਤਾਯਸ਼ ਅਜ਼ੀਮ।
ਕਿ ਮੁਲਕਸ਼ ਬਸੇ ਅਸਤ ਬਖ਼ਸ਼ਸ਼ ਕਰੀਮ। ੮।

ਅਜ਼ੋ ਬਾਦਸ਼ਾਹੀ ਬ ਆਖ਼ਰ ਸ਼ੁਦਸਤ।
ਨਿਸ਼ਸਤੰਦ ਵਜ਼ੀਰਾਨ ਓ ਪੇਸ਼ ਪਸਤ। ੯।
ਜ਼ਿ ਤੋ ਪਸ ਕਿਰਾ ਬਾਦਸ਼ਾਹੀ ਦਿਹਮ।
ਕਿਰਾ ਤਾਜ ਇਕਬਾਲ ਬਰ ਸਰ ਨਿਹਮ। ੧੦।

ਕਿਰਾ ਮਰਦ ਅਜ਼ ਖ਼ਾਨਹ ਬੇਰੂੰ ਕੁਨਦ।
ਕਿਰਾ ਬਖ਼ਤ ਇਕਬਾਲ ਬਰ ਸਰ ਨਿਹਦ। ੧੧।
ਬ ਹੋਸ਼ ਅੰਦਰ ਆਮਦ ਕੁਸ਼ਾਦੋ ਦੁ ਚਸ਼ਮ।
ਬਗੁਫ਼ਤਾ ਸੁਖ਼ਨ ਸ਼ਾਹਿ ਪੇਸ਼ੀਨ ਰਸਮ। ੧੨।

(ਰਾਜਾ ਮਾਨਧਾਤਾ ਨੇ) ਰਾਜ-ਗੱਦੀ ਦੇ ਦਿੱਤੀ ਅਤੇ ਆਪ ਬੰਧਨ-ਮੁਕਤ ਹੋ ਗਿਆ। (ਫ਼ਕੀਰਾਂ ਵਾਲੀ) ਗੋਦੜੀ ਪਾ ਲਈ ਅਤੇ ਜੰਗਲ ਵਲ ਚਲਾ ਗਿਆ।੬੩। ਹੇ ਸਾਕੀ (ਪ੍ਰਭੂ!) ਮੈਨੂੰ ਹਰੇ ਰੰਗ (ਭਾਵ--ਹਰਿਨਾਮ) (ਦੀ ਸ਼ਰਾਬ) ਦਾ ਪਿਆਲਾ ਬਖ਼ਸ਼ੋ ਜੋ ਜੰਗ ਵੇਲੇ ਮੇਰੇ ਕੰਮ ਆਵੇਗਾ।੬੪।

ਮੈਨੂੰ (ਇਹ) ਦਾਤ ਦਿਓ ਤਾਂ ਜੋ ਮੈਂ ਆਪਣੇ ਭਾਗਾਂ ਨੂੰ ਪਰਖ ਸਕਾਂ ਅਤੇ ਆਪਣੀ ਤਲਵਾਰ ਦੀ ਕਾਰਵਾਈ ਕਰ ਸਕਾਂ।੬੫।੨।

v v v v

ਪਰਮਾਤਮਾ ਅਕਲ ਦੇਣ ਵਾਲਾ, ਨਿਆਂ ਕਰਨ ਵਾਲਾ, ਰਜ਼ਾ (ਖ਼ੁਸ਼ੀ) ਬਖ਼ਸ਼ਣ ਵਾਲਾ, ਰੋਜ਼ੀ ਦੇਣ ਵਾਲਾ ਅਤੇ ਵਿਦਿਆ ਪ੍ਰਦਾਨ ਕਰਨ ਵਾਲਾ ਹੈ।੧। ਸੁਖ ਦੇਣ ਵਾਲਾ, ਬਖ਼ਸ਼ਣ ਵਾਲਾ, ਸਹਾਇਤਾ ਕਰਨ ਵਾਲਾ (ਬਾਂਹ ਪਕੜਨ ਵਾਲਾ), ਬੰਧਨਾਂ ਤੋਂ ਮੁਕਤ ਕਰਨ ਵਾਲਾ, ਪਥ-ਪ੍ਰਦਰਸ਼ਨ ਕਰਨ ਵਾਲਾ ਅਤੇ ਮਨ ਨੂੰ ਚੰਗਾ ਲਗਣ ਵਾਲਾ ਹੈ।੨।

ਮੈਂ ਇਕ ਨੇਕ ਬੰਦੇ ਦੀ ਕਹਾਣੀ ਸੁਣੀ ਹੈ ਕਿ ਉਸ ਨੇ ਦੁਸ਼ਮਨ ਦੇ ਦੌਰ (ਜ਼ਮਾਨੇ) ਦੀ ਮਿੱਟੀ ਉਡਾ ਦਿੱਤੀ ਸੀ (ਭਾਵ ਨਸ਼ਟ ਕਰ ਦਿੱਤਾ ਸੀ)।੩। ਉਹ ਦੁਸ਼ਮਨ ਨੂੰ ਪਛਾੜਨ ਵਾਲਾ ਅਤੇ ਉਦਾਰ ਮਨ ਵਾਲਾ ਚੀਨ ਦਾ ਬਾਦਸ਼ਾਹ ਸੀ। ਉਹ ਗ਼ਰੀਬ-ਨਿਵਾਜ਼ ਅਤੇ ਦੁਸ਼ਮਣਾਂ ਨੂੰ ਨਸ਼ਟ ਕਰਨ ਵਾਲਾ ਸੀ।੪।

ਉਹ ਜੰਗ ਅਤੇ ਮਜਲਿਸ (ਸਭਾ) ਦਾ ਬੰਦੋਬਸਤ ਕਰਨ ਵਾਲਾ ਸੀ। ਉਹ ਤਲਵਾਰ ਦਾ ਬਹੁਤ ਧਨੀ ਅਤੇ ਫੁਰਤੀਲੇ ਹੱਥਾਂ ਵਾਲਾ ਸੀ।੫। ਖਾਣ ਵਿਚ, (ਸ਼ਰਾਬ ਦਾ) ਪਿਆਲਾ ਪੀਣ ਵਿਚ, ਜੰਗ ਅਤੇ ਮਜਲਿਸ ਵਿਚ (ਕਿਸੇ ਤੋਂ ਘਟ ਨਹੀਂ ਸੀ)। (ਉਸ ਨੂੰ ਵੇਖ ਕੇ) ਤੂੰ ਕਹੇਂਗਾ ਕਿ ਮਜਲਿਸ ਵਿਚ (ਉਸ ਵਰਗਾ) ਹੋਰ ਕੋਈ ਸੂਰਮਾ ਨਹੀਂ ਹੈ।੬।

ਉਹ ਤੀਰ ਅਤੇ ਬੰਦੂਕ ਚਲਾਉਣ ਵਿਚ ਇਤਨਾ ਸਿਖਿਆ ਹੋਇਆ ਸੀ ਕਿ ਤੂੰ ਕਹੇਂਗਾ ਕਿ ਮਾਂ ਦੇ ਪੇਟ ਵਿਚੋਂ ਇਕੋ ਵਾਰ ਸਿਖ ਕੇ ਆਇਆ ਹੈ।੭। ਉਸ ਪਾਸ ਦੌਲਤ ਵੀ ਬਹੁਤ ਸੀ ਅਤੇ ਖ਼ਜ਼ਾਨਾ ਵੀ ਵੱਡਾ ਸੀ। ਉਸ ਪਾਸ ਮੁਲਕ ਵੀ ਬਹੁਤ ਸੀ ਅਤੇ ਬਖ਼ਸ਼ਿਸ਼ ਕਰਨ ਵਾਲਾ ਵੀ ਸੀ।੮।

ਜਦ ਉਸ ਦੀ ਬਾਦਸ਼ਾਹੀ ਦਾ ਆਖ਼ਰੀ ਸਮਾਂ ਆ ਗਿਆ, ਤਾਂ ਉਸ ਦੇ ਅਗੇ ਪਿਛੇ ਵਜ਼ੀਰ ਆ ਬੈਠੇ।੯। (ਵਜ਼ੀਰ ਪੁੱਛਣ ਲਗੇ ਕਿ) ਤੁਹਾਡੇ ਪਿਛੋਂ ਇਹ ਬਾਦਸ਼ਾਹੀ ਕਿਸ ਨੂੰ ਦੇਈਏ ਅਤੇ ਇਹ ਪ੍ਰਤਾਪੀ ਤਾਜ ਕਿਸ ਦੇ ਸਿਰ ਉਪਰ ਰਖੀਏ।੧੦।

ਕਿਸ ਆਦਮੀ ਨੂੰ ਘਰੋਂ ਬਾਹਰ ਕਢੀਏ ਅਤੇ ਕਿਸ ਦੇ ਸਿਰ ਉਤੇ ਭਾਗਸ਼ਾਲੀ ਤਾਜ ਸਜਾਈਏ।੧੧। (ਵਜ਼ੀਰਾਂ ਦੀ ਗੱਲ ਸੁਣ ਕੇ ਬਾਦਸ਼ਾਹ) ਹੋਸ਼ ਵਿਚ ਆਇਆ ਅਤੇ ਅੱਖਾਂ ਖੋਲ੍ਹੀਆਂ। (ਫਿਰ) ਪੁਰਾਤਨ (ਸ਼ਾਹੀ) ਮਰਯਾਦਾ ਸੰਬੰਧੀ ਬੋਲ ਕਹੇ।੧੨।

ਨ ਪਾਓ ਨ ਦਸਤੋ ਨ ਚਸ਼ਮੋ ਜ਼ੁਬਾਂ।
ਨ ਹੋਸ਼ੋ ਨ ਹਿੰਮਤ ਨ ਹੈਬਤ ਕਸਾਂ। ੧੩।
ਨ ਹਉਲੋ ਨ ਹਿੰਮਤ ਨ ਹੀਲਹ ਨ ਹੋਸ਼।
ਨ ਬੀਨੀ ਨ ਬੀਨਾਯਗੀ ਹਰ ਦੁ ਗੋਸ਼। ੧੪।

ਹਰਾਂ ਕਸ ਕਿ ਹਸਤ ਆਜ਼ਮਾਯਸ਼ ਬਵਦ।
ਵਜ਼ਾਂ ਦਉਰ ਦੀ ਬਾਦਸ਼ਾਹਸ਼ ਬਵਦ। ੧੫।
ਅਜਬਮਾਂਦ ਦਾਨਾਇ ਦਉਰ ਈਂ ਜਵਾਬ।
ਸੁਖ਼ਨਬਾਜ਼ ਦੀਗਰ ਕੁਨਦ ਬਾ ਸਵਾਬ। ੧੬।

ਬਕਿੰਗਸ਼ ਦਰ ਆਮਦ ਦਿਰੰਗਸ਼ ਗਿਰਿਫ਼ਤ।
ਜਵਾਬੇ ਸੁਖ਼ਨ ਰਾ ਬਰੰਗਸ਼ ਗਿਰਿਫ਼ਤ। ੧੭।
ਚਪੋਰਾਸਤਸ਼ ਕਰਦ ਚਰਖੇ ਜ਼ੁਬਾਂ।
ਬਰਾ ਵੁਰਦ ਸੁਖ਼ਨੇ ਚੁ ਕੈਬਰ ਕਮਾਂ। ੧੮।

ਕਿ ਏ ਸ਼ਾਹਿ ਹੁਸ਼ਿਯਾਰ ਆਜ਼ਾਦ ਮਗਜ਼।
ਚਿਰਾਮੇ ਤੁ ਗੋਈ ਦਰੀਂ ਕਾਰ ਨਗਜ਼। ੧੯।
ਕਸੇ ਰਾ ਸ਼ਵਦ ਕਾਰ ਈ ਦਰ ਜ਼ਮਾਂ।
ਵਜ਼ਾ ਹਸਤ ਐਬਅਸਤ ਜ਼ਾਹਰ ਜਹਾਂ। ੨੦।

ਕਿ ਈਂ ਹਸਤ ਐਬੋ ਤੁ ਗੋਈ ਹੁਨਰ।
ਕਿ ਏ ਸ਼ਾਹ ਸ਼ਾਹਾਨ ਹਮਹ ਬਹਰ ਬਰ। ੨੧।
ਨ ਦਰ ਜੰਗ ਪੁਸ਼ਤੋ ਨ ਦੁਸ਼ਨਾਮ ਦਾਦ।
ਨ ਅੰਗੁਸ਼ਤਬਰ ਹਰਫ਼ ਦੁਸ਼ਮਨ ਨਿਹਾਦ। ੨੨।

ਨ ਆਰਾਮ ਦੁਸ਼ਮਨ ਨ ਆਜ਼ਾਰ ਦੋਸਤ।
ਜਵਾਬੇ ਗਦਾਰਾ ਅਦੂਰਾ ਬਪੋਸਤ। ੨੩।
ਨਵੀਸ਼ਿੰਦਹ ਰਾ ਜਾ ਨ ਹਰਫ਼ੋ ਨਿਹਦ।
ਸੁਖ਼ਨ ਰਾ ਬਹਕ ਜਾਇ ਸ਼ਰਫ਼ੋ ਦਿਹਦ। ੨੪।

ਨ ਉਸਤਾਦ ਰਾ ਦਾਦ ਜਾਏ ਸੁਖ਼ਨ।
ਫ਼ਰਾਮੋਸ਼ਗੀ ਚੂੰ ਬਕਾਰੇ ਕੁਹਨ। ੨੫।
ਬ ਬਦ ਮਸਲਿਹਤ ਕਸ ਨ ਦਾਦਨ ਦਿਗਰ।
ਬਿਹਸ ਨਾਮ ਓ ਚੂੰ ਤੁ ਗੋਯਦ ਹੁਨਰ। ੨੬।

ਨ ਬੀਨਦ ਦਿਗਰ ਜ਼ਨ ਬ ਚਸ਼ਮੋ ਖ਼ੁਦਸ਼।
ਨ ਬਦ ਕਾਰ ਕਸ ਕਰਦ ਨਜ਼ਰੇ ਬਦਸ਼। ੨੭।
ਨਜ਼ਰ ਕਰਦ ਕਸ ਬਰ ਨ ਹਰਫ਼ੇ ਹਰਾਮ।
ਨਿਗਹ ਦਾਸ਼ਤ ਬਰ ਸ਼ੁਕਰ ਯਜ਼ਦਾਂ ਮੁਦਾਮ। ੨੮।

ਜਿਸ ਦੇ ਪੈਰ, ਹੱਥ, ਅੱਖਾਂ ਅਤੇ ਜੀਭ ਨਹੀਂ ਹੈ। ਜਿਸ ਨੂੰ ਹੋਸ਼ ਅਤੇ ਹਿੰਮਤ ਨਹੀਂ ਹੈ ਅਤੇ ਨ ਹੀ ਕਿਸੇ ਦਾ ਡਰ ਹੈ।੧੩। ਜਿਸ ਪਾਸ ਧੜਕਦਾ ਹੋਇਆ ਦਿਲ ਨਹੀਂ, ਨ ਹੀ ਹਿੰਮਤ ਹੈ, ਨ ਹੀਲਾ ਅਤੇ ਨ ਹੀ ਹੋਸ਼ ਹੈ। ਜਿਸ ਪਾਸ ਨ ਨਕ ਹੈ, ਨ ਨਜ਼ਰ ਹੈ ਅਤੇ ਨ ਹੀ ਦੋ ਕੰਨ ਹਨ।੧੪।

ਜਿਸ ਵਿਅਕਤੀ ਪਾਸ ਪਰਖ ਕਰਨ ਤੇ ਇਹ ਗੁਣ ਹੋਣ, ਉਸ ਨੂੰ ਇਸ ਦੌਰ ਦੀ ਬਾਦਸ਼ਾਹੀ ਦੇ ਦਿਓ।੧੫। (ਉਸ ਬਾਦਸ਼ਾਹ ਦਾ) ਜਵਾਬ ਸੁਣ ਕੇ ਜ਼ਮਾਨੇ ਦੇ ਅਕਲਮੰਦ ਹੈਰਾਨ ਹੋਏ। (ਫਿਰ) ਉਨ੍ਹਾਂ ਨੇ ਭਲਿਆਈ ਦੇ ਹੋਰ ਬੋਲ ਕਹੇ।੧੬।

(ਸਾਰੇ ਵਜ਼ੀਰ) ਗਿਣਤੀ ਮਿਣਤੀ ਵਿਚ ਪੈ ਗਏ ਅਤੇ (ਜਵਾਬ ਦੇਣ ਵਿਚ) ਦੇਰ ਹੋ ਗਈ। ਚੰਗੀ ਤਰ੍ਹਾਂ ਜਵਾਬ ਦੇਣ ਵਿਚ ਕਾਫ਼ੀ ਢਿਲ ਮਠ ਹੋ ਗਈ।੧੭। (ਆਖ਼ਰ) ਉਹ ਜ਼ਬਾਨ ਨੂੰ ਸੱਜੇ ਖੱਬੇ ਘੁੰਮਾਉਂਦੇ ਹੋਇਆਂ ਕਮਾਨ ਉਤੇ ਰਖੇ ਤੀਰ ਵਾਂਗ ਬਾਹਰ ਲ਼ ਆਏ।੧੮।

(ਕਹਿਣ ਲਗੇ--) ਹੇ ਬਾਦਸ਼ਾਹ ਸਲਾਮਤ! ਤੁਸੀਂ ਬਹੁਤ ਸਮਝਦਾਰ ਅਤੇ ਆਜ਼ਾਦ ਦਿਮਾਗ ਵਾਲੇ ਹੋ। ਤੁਸੀਂ ਕੀ ਕਿਹਾ ਹੈ, ਇਸ ਬਾਰੇ ਸਾਨੂੰ ਅਸਚਰਜ ਹੈ।੧੯। ਜਿਸ ਕਿਸੇ ਦਾ ਜ਼ਮਾਨੇ ਵਿਚ ਇਸ ਤਰ੍ਹਾਂ ਦਾ ਕਾਰ-ਵਿਹਾਰ ਹੋਵੇ, ਉਸ ਦੇ ਹੱਥ (ਰਾਜ-ਅਧਿਕਾਰ) ਦੇ ਦੇਣਾ ਸਪਸ਼ਟ ਰੂਪ ਵਿਚ ਨੁਕਸਦਾਰ ਹੈ।੨੦।

ਹੇ ਧਰਤੀ ਅਤੇ ਸਮੁੰਦਰ ਦੇ ਬਾਦਸ਼ਾਹ! ਇਨ੍ਹਾਂ ਨੂੰ ਦੁਨੀਆ ਤਾਂ ਮਾੜੇ ਲੱਛਣ ਕਹਿੰਦੀ ਹੈ ਅਤੇ ਤੁਸੀਂ ਗੁਣ ਕਹਿੰਦੇ ਹੋ।੨੧। (ਤੁਸੀਂ) ਨ ਜੰਗ ਵਿਚ ਪਿਠ ਵਿਖਾਈ ਹੈ ਅਤੇ ਨ ਦੁਸ਼ਮਣ ਨੂੰ ਗਾਲ੍ਹੀ ਦਿੱਤੀ ਹੈ। ਨ ਹੀ ਦੁਸ਼ਮਣ ਨੇ (ਤੁਹਾਡੇ) ਲਿਖੇ ਉਤੇ ਉਂਗਲ ਰਖੀ ਹੈ (ਅਰਥਾਤ਼ ਤੁਹਾਡੀ ਲਿਖਤ ਨੂੰ ਰਦ ਕੀਤਾ ਹੈ)।੨੨।

(ਤੁਸੀਂ) ਦੁਸ਼ਮਣ ਨੂੰ ਚੈਨ ਨਹੀਂ ਲੈਣ ਦਿੱਤਾ ਅਤੇ ਨ ਮਿਤਰਾਂ ਨੂੰ ਦੁਖ ਪਹੁੰਚਾਇਆ ਹੈ। (ਘਰੋਂ) ਮੰਗਤੇ ਨੂੰ ਖ਼ਾਲੀ ਨਹੀਂ ਜਾਣ ਦਿੱਤਾ ਅਤੇ ਵੈਰੀ ਦੀ ਖਲ੍ਹ ਲਾਹ ਸੁਟੀ ਹੈ (ਅਰਥਾਤ-- ਚੰਗੀ ਤਰ੍ਹਾਂ ਨਾਲ ਸੋਧ ਦਿੱਤਾ ਹੈ)।੨੩। (ਤੁਸੀਂ) ਲਿਖਾਰੀ ਲਈ ਔਗੁਣ ਲਿਖਣ ਵਾਸਤੇ ਗੁੰਜਾਇਸ਼ ਨਹੀਂ ਰਖੀ। ਹੱਕੀ ਗੱਲ ਕਰਨ ਵਾਲੇ ਨੂੰ ਵਡਿਆਈ ਬਖ਼ਸ਼ੀ ਹੈ।੨੪।

(ਤੁਸੀਂ) ਕਿਸੇ ਉਸਤਾਦ ਨੂੰ ਵੀ ਬਚਨ ਕਹਿਣ ਦੀ ਥਾਂ ਨਹੀਂ ਦਿੱਤੀ। (ਤੁਸੀਂ) ਪੁਰਾਣੀ ਮਰਯਾਦਾ ਨੂੰ ਕਿਉਂ ਭੁਲ ਗਏ ਹੋ।੨੫। (ਤੁਸੀਂ) ਕਿਸੇ ਹੋਰ ਆਦਮੀ ਨੂੰ ਮਾੜੀ ਸਲਾਹ ਨਹੀਂ ਦਿੱਤੀ। (ਫਿਰ ਤੁਸੀਂ) ਔਗੁਣਾਂ ਨੂੰ ਗੁਣ ਕਿਵੇਂ ਕਹਿ ਦਿੱਤਾ।੨੬।

(ਉੱਤਰ ਵਿਚ ਬਾਦਸ਼ਾਹ ਨੇ ਕਿਹਾ--) ਜੋ ਬੰਦਾ ਕਿਸੇ ਹੋਰ ਦੀ ਇਸਤਰੀ ਨੂੰ ਮਾੜੀ ਨਿਗਾਹ ਨਾਲ ਨਹੀਂ ਵੇਖਦਾ ਹੈ ਅਤੇ ਕਿਸੇ ਹੋਰ ਦੇ ਕੰਮ ਉਤੇ ਭੈੜੀ ਨਜ਼ਰ ਵੀ ਨਹੀਂ ਰਖਦਾ ਹੈ।੨੭। ਕਿਸੇ ਦੇ ਦੁਰ-ਬਚਨਾਂ ਵਲ ਨਜ਼ਰ ਨਹੀਂ ਕਰਦਾ ਹੈ ਅਤੇ ਜੋ ਸਦਾ ਪਰਮਾਤਮਾ ਦਾ ਸ਼ੁਕਰ ਕਰਨ ਉਤੇ ਨਜ਼ਰ ਟਿਕਾਈ ਰਖਦਾ ਹੈ।੨੮।

ਨਜ਼ਰ ਰਾ ਬ ਬਦਕਾਰ ਦੀਗਰ ਬ ਬਸਤ।
ਸ਼ਨਾਸੀ ਤੁ ਤਹਕੀਕ ਓ ਕੋਰ ਹਸਤ। ੨੯।
ਕਦਨ ਰਾ ਨ ਦਾਰਦ ਬ ਬਦਕਾਰ ਕਾਰ।
ਨ ਦਰ ਜੰਗ ਪਸਪਾਉ ਪੁਸ਼ਤੇ ਬਰਾਰ। ੩੦।

ਨ ਦਰਕਾਰ ਦੁਜ਼ਦੀ ਨ ਦਿਲ ਬਿਸ਼ਕਨੀ।
ਨ ਖ਼ਾਨਹ ਖ਼ੁਰਮ ਬਾਜ਼ ਨਹ ਰਹਜ਼ਨੀ। ੩੧।
ਬਨਾਕਸ ਦੁਆਏ ਨ ਗੋਯਦ ਸੁਖ਼ਨ।
ਬ ਖ਼ਾਹਸ਼ ਖ਼ਰਾਸ਼ੀ ਨ ਜੋਈ ਸੁਖ਼ਨ। ੩੨।

ਬ ਬਦਕਾਰ ਕਸ ਦਰ ਨ ਦਾਦੰਦ ਪਾਇ।
ਕਿ ਓ ਪਾਇ ਲੰਗ ਅਸਤੁ ਗੋਈ ਬਜਾਇ। ੩੩।
ਬ ਦੁਜ਼ਦੀ ਮਤਾਰਾ ਨ ਆਲੂਦਹ ਦਸਤ।
ਬ ਖ਼ੁਰਸ਼ੇ ਹਰਾਮੋ ਕੁਸ਼ਾਯਦ ਨ ਦਸਤ। ੩੪।

ਬ ਖ਼ੁਦ ਦਸਤ ਖ਼ਾਹੰਦ ਨ ਗੀਰੰਦ ਮਾਲ।
ਨ ਰਇਯਤ ਖ਼ਰਾਸ਼ੀ ਨ ਆਜਜ਼ ਜ਼ਵਾਲ। ੩੫।
ਦਿਗਰ ਜ਼ਨ ਨ ਖ਼ੁਦ ਦਸਤ ਅੰਦਾਖ਼ਤਨ।
ਰਈਯਤ ਖ਼ੁਲਾਸਹ ਨ ਬਰ ਤਾਖ਼ਤਨ। ੩੬।

ਬਖ਼ੁਦ ਦਸਤ ਰਿਸ਼ਵਤ ਨ ਆਲੂਦਹ ਕਰਦ।
ਕਿ ਅਜ਼ ਸ਼ਾਹਿ ਦੁਸ਼ਮਨ ਬਰਾਵੁਰਦ ਗਰਦ। ੩੭।
ਨ ਜਾਏ ਅਦੂਰਾ ਦਿਹਦ ਵਕਤ ਜੰਗ।
ਬੁਬਾਰਸ਼ ਦਿਹਦ ਤੇਗ ਤਰਕਸ਼ ਖ਼ਤੰਗ। ੩੮।

ਨ ਰਾਮਸ਼ ਦਿਹਦ ਅਸਪ ਰਾ ਵਕਤ ਕਾਰ।
ਨ ਜਾਯਸ਼ ਅਦੂਰਾ ਦਿਹਦ ਦਰ ਦਿਯਾਰ। ੩੯।
ਕਿ ਬੇ ਦਸਤ ਓ ਹਸਤ ਗੋ ਪੁਰ ਹੁਨਰ।
ਬ ਆਲੂਦਗੀ ਦਰ ਨ ਬਸਤਨ ਕਮਰ। ੪੦।

ਨ ਗੋਯਦ ਕਸੇ ਬਦ ਸੁਖ਼ਨ ਜ਼ੀਂ ਜ਼ੁਬਾਨ।
ਕਿ ਓ ਬੇ ਜ਼ੁਬਾਨਸਤ ਜ਼ਾਹਰ ਜਹਾਨ। ੪੧।
ਸ਼ੁਨੀਦਨ ਨ ਬਦ ਸੁਖ਼ਨ ਕਸਰਾ ਬਗੋਸ਼।
ਕਿ ਓ ਹਸਤ ਬੇਗੋਸ਼ ਗੋਈ ਬਹੋਸ਼। ੪੨।

ਕਿ ਪਸ ਪਰਦਹ ਚੁਗਲੀ ਸ਼ੁਨੀਦਨ ਨ ਕਸ।
ਵਜ਼ਾਂ ਖ਼ੁਦ ਸ਼ਨਾਸੀ ਕਿ ਗੋਈ ਸ਼ਹਸ। ੪੩।
ਕਸੇ ਕਾਰ ਬਦਰਾ ਨ ਗੀਰੰਦ ਬੋਇ।
ਕਿ ਓ ਹਸਤ ਬੇ ਬੀਨਿਓ ਨੇਕ ਖ਼ੋਇ। ੪੪।

ਜਿਸ ਨੇ ਕਿਸੇ ਹੋਰ ਦੇ ਬੁਰੇ ਕੰਮ ਨੂੰ ਵੇਖਣ ਤੋਂ ਦ੍ਰਿਸ਼ਟੀ ਨੂੰ ਵਰਜਿਆ ਹੋਇਆ ਹੈ, ਤਾਂ ਨਿਸਚੇ ਹੀ ਉਸ ਵਿਅਕਤੀ ਨੂੰ ਅੰਨ੍ਹਾ ਸਮਝੋ।੨੯। (ਜੋ ਵਿਅਕਤੀ) ਮਾੜੇ ਕੰਮ ਲਈ ਕਦਮ ਨਹੀਂ ਵਧਾਉਂਦਾ ਅਤੇ ਜੰਗ ਵਿਚ ਹਜ਼ਾਰਾਂ ਦੇ ਸਾਹਮਣੇ ਵੀ ਕਦਮ ਪਿਛੇ ਨਹੀਂ ਹਟਾਉਂਦਾ।੩੦।

(ਜੋ ਵਿਅਕਤੀ) ਚੋਰੀ ਦੇ ਕੰਮ ਨੂੰ ਨਹੀਂ ਜਾਂਦਾ ਅਤੇ ਨ ਕਿਸੇ ਦਾ ਦਿਲ ਦੁਖਾਉਂਦਾ ਹੈ। ਨ ਸ਼ਰਾਬੀਆਂ ਦੇ ਘਰ ਜਾਂਦਾ ਹੈ ਅਤੇ ਨ ਹੀ ਰਾਹ ਵਿਚ (ਕਿਸੇ ਨੂੰ) ਲੁਟਦਾ ਹੈ।੩੧। ਜੋ ਬਦ-ਦੁਆ ਨਹੀਂ ਦਿੰਦਾ ਅਤੇ ਦੂਜਿਆਂ ਨੂੰ ਦੁਖ ਦੇਣ ਵਾਲੇ ਬੋਲਾਂ ਨੂੰ ਲੱਭਣ ਦਾ ਇਛੁਕ ਵੀ ਨਹੀਂ ਹੈ।੩੨।

ਜੋ ਕਿਸੇ ਦੇ ਮਾੜੇ ਕੰਮ ਵਿਚ ਪੈਰ ਨਹੀਂ ਰਖਦਾ। ਉਹੀ ਸਹੀ ਢੰਗ ਨਾਲ ਲੰਗੜਾ ਕਿਹਾ ਜਾਏਗਾ।੩੩। ਜਿਸ ਨੇ ਚੋਰੀ ਕਰ ਕੇ ਆਪਣੇ ਹੱਥ ਗੰਦੇ ਨਹੀਂ ਕੀਤੇ ਅਤੇ ਹਰਾਮ ਖਾਣ ਲਈ ਆਪਣੇ ਹੱਥ ਨਹੀਂ ਵਧਾਏ ਹਨ।੩੪।

ਜੋ ਆਪਣੇ ਹੱਥਾਂ ਨਾਲ (ਕਿਸੇ ਹੋਰ ਦਾ) ਮਾਲ ਹਥਿਆਉਣ ਦੀ ਇੱਛਾ ਨਹੀਂ ਰਖਦਾ, ਪਰਜਾ ਨੂੰ ਦੁਖੀ ਨਹੀਂ ਕਰਦਾ ਅਤੇ ਨ ਹੀ ਗ਼ਰੀਬ ਦਾ ਨੁਕਸਾਨ ਕਰਦਾ ਹੈ।੩੫। ਜੋ ਕਿਸੇ ਦੂਜੇ ਦੀ ਇਸਤਰੀ ਨੂੰ ਆਪਣਾ ਹੱਥ ਨਹੀਂ ਪਾਉਂਦਾ ਅਤੇ ਨ ਹੀ ਪਰਜਾ ਦੀ ਆਜ਼ਾਦੀ ਉਤੇ ਚੜ੍ਹਾਈ ਕਰਦਾ ਹੈ।੩੬।

ਜੋ ਰਿਸ਼ਵਤ ਲੈ ਕੇ ਆਪਣੇ ਹੱਥ ਗੰਦੇ ਨਹੀਂ ਕਰਦਾ ਅਤੇ ਬਾਦਸ਼ਾਹ ਦੇ ਦੁਸ਼ਮਨ ਨੂੰ ਮਿੱਟੀ ਵਿਚ ਰੋਲ ਦਿੰਦਾ ਹੈ।੩੭। ਜੋ ਜੰਗ ਵੇਲੇ ਵੈਰੀ ਨੂੰ ਵਾਰ ਕਰਨ ਦਾ ਮੌਕਾ ਨਹੀਂ ਦਿੰਦਾ, ਜੋ ਤਲਵਾਰ ਚਲਾਉਂਦਾ ਹੈ ਅਤੇ ਭੱਥੇ ਵਿਚੋਂ ਤੀਰਾਂ ਦਾ ਮੀਂਹ ਵਰ੍ਹਾ ਦਿੰਦਾ ਹੈ।੩੮।

ਜੋ ਕੰਮ ਵੇਲੇ (ਭਾਵ਼ ਜੰਗ ਵੇਲੇ) ਘੋੜੇ ਨੂੰ ਆਰਾਮ ਨਹੀਂ ਕਰਨ ਦਿੰਦਾ ਅਤੇ ਆਪਣੇ ਮੁਲਕ ਵਿਚ ਦੁਸ਼ਮਣ ਨੂੰ ਨਹੀਂ ਰਹਿਣ ਦਿੰਦਾ।੩੯। ਗੁਣਵਾਨ ਵਿਅਕਤੀ ਉਸੇ ਨੂੰ ਹੱਥਾਂ ਤੋਂ ਬਿਨਾ ਕਹਿੰਦਾ ਹੈ ਜੋ ਬੁਰਾਈ ਲਈ ਲਕ ਨਹੀਂ ਬੰਨ੍ਹਦਾ।੪੦।

ਜੋ ਵਿਅਕਤੀ ਆਪਣੀ ਜ਼ਬਾਨ ਤੋਂ ਮਾੜਾ ਸ਼ਬਦ ਨਹੀਂ ਬੋਲਦਾ, ਉਹ ਇਸ ਸੰਸਾਰ ਵਿਚ ਸਪਸ਼ਟ ਤੌਰ ਤੇ ਬੇਜ਼ਬਾਨ (ਗੂੰਗਾ) ਹੈ।੪੧। ਜੋ ਕਿਸੇ ਦੀਆਂ ਮਾੜੀਆਂ ਗੱਲਾਂ ਕੰਨਾਂ ਨਾਲ ਨਹੀਂ ਸੁਣਦਾ। ਉਸ ਨੂੰ ਸੂਝਵਾਨ ਕੰਨਾਂ ਤੋਂ ਬਿਨਾ ਕਹਿੰਦੇ ਹਨ।੪੨।

ਜੋ ਕਿਸੇ ਦੀ ਪਰਦੇ ਪਿਛੇ ਚੁਗਲੀ ਨਹੀਂ ਸੁਣਦਾ, ਉਸ ਨੂੰ ਆਪਣਾ ਬਾਦਸ਼ਾਹ ਸਮਝੋ ਅਤੇ ਕਹੋ।੪੩। ਜੋ ਕਿਸੇ ਦੇ ਬੁਰੇ ਕੰਮ ਦੀ ਬੂ ਨਹੀਂ ਲੈਂਦਾ, ਉਸ ਨੂੰ ਨਕ ਤੋਂ ਬਿਨਾ ਨੇਕ ਸੁਭਾ ਵਾਲਾ ਸਮਝੋ।੪੪।

ਜੋ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਕੋਲੋਂ ਨਹੀਂ ਡਰਦਾ ਅਤੇ ਹਿੰਮਤ ਵਾਲਿਆਂ ਨੂੰ ਪੈਰਾਂ

ਨ ਹਉਲੋ ਦਿਗਰ ਹਸਤ ਜੁਜ਼ਬਾ ਖ਼ੁਦਾਇ।
ਕਿ ਹਿੰਮਤ ਵਰਾਂ ਰਾ ਦਰਾਰਦ ਜ਼ਿ ਪਾਇ। ੪੫।
ਬ ਹੋਸ਼ ਅੰਦਰ ਆਮਦ ਹਮਹ ਵਕਤ ਜੰਗ।
ਕਿ ਕੋਸ਼ਸ਼ ਕੁਨਦ ਪਾਇ ਬ ਤੀਰੋ ਤੁਫ਼ੰਗ। ੪੬।

ਕਿ ਦਰਕਾਰ ਇਨਸਾਫ ਓ ਹਿੰਮਤ ਅਸਤ।
ਕਿ ਦਰ ਪੇਸ਼ ਗੁਰਬਾਇ ਓ ਆਜਜ਼ ਅਸਤ। ੪੭।
ਨ ਹੀਲਹ ਕੁਨਦ ਵਕਤ ਦਰ ਕਾਰ ਜ਼ਾਰ।
ਨ ਹੈਬਤ ਕੁਨਦ ਦੁਸ਼ਮਨਾ ਬੇਸ਼ੁਮਾਰ। ੪੮।

ਹਰਾਂ ਕਸ ਕਿ ਜ਼ੀਂ ਹਸਤ ਗਾਜ਼ੀ ਬਵਦ।
ਬ ਕਾਰੇ ਜਹਾਂ ਰਜ਼ਮ ਸਾਜ਼ੀ ਕੁਨਦ। ੪੯।
ਕਸੇ ਰਾ ਕਿ ਈਂ ਕਾਰ ਆਯਦ ਪਸੰਦ।
ਵਜ਼ਾਂ ਸ਼ਾਹਿ ਬਾਸ਼ਦ ਜਹਾਂ ਅਰਜ਼ਮੰਦ। ੫੦।

ਸ਼ੁਨੀਦ ਈਂ ਸੁਖ਼ਨ ਦਉਰ ਦਾਨਾ ਵਜ਼ੀਰ।
ਕਿ ਆਕਲ ਸ਼ਨਾਸ ਅਸਤ ਪੋਜ਼ਸ਼ ਪਜ਼ੀਰ। ੫੧।
ਕਸੇ ਰਾ ਸ਼ਨਾਸਦ ਬ ਅਕਲੇ ਬਿਹੀ।
ਮਰੋ ਰਾ ਬਿਦਿਹ ਤਾਜੁ ਤਖ਼ਤੋ ਮਹੀ। ੫੨।

ਬ ਬਖ਼ਸ਼ੀਦ ਓ ਰਾ ਮਹੀ ਤਖ਼ਤ ਤਾਜ।
ਗਰ ਓ ਰਾ ਸ਼ਨਾਸੀ ਰਈਯਤ ਨਿਵਾਜ਼। ੫੩।
ਬ ਹੈਰਤ ਦਰ ਆਮਦ ਬਪਿਸਰਾਂ ਚਹਾਰ।
ਕਸੇ ਗੋਇ ਗੀਰਦ ਹਮਹ ਵਕਤ ਕਾਰ। ੫੪।

ਹਰਾਂ ਕਸ ਕਿ ਰਾ ਅਕਲ ਯਾਰੀ ਦਿਹਦ।
ਬ ਕਾਰੇ ਜਹਾਂ ਕਾਮਗਾਰੀ ਕੁਨਦ। ੫੫।
ਬਿਦਿਹ ਸਾਕੀਯਾ ਸਾਗਰੇ ਸਬਜ਼ ਰੰਗ।
ਕਿ ਮਾਰਾ ਬਕਾਰ ਅਸਤ ਦਰ ਵਕਤ ਜੰਗ। ੫੬।
ਬਿਦਿਹ ਸਾਕੀਯਾ ਸਾਗਰੇ ਨੈਨ ਪਾਨ।
ਕੁਨਦ ਪੀਰ ਸਦ ਸਾਲਹ ਰਾ ਨਉ ਜਵਾਨ। ੫੭। ੩।

**v v v v**

ਕਿ ਰੋਜ਼ੀ ਦਿਹੰਦ ਅਸਤੁ ਰਾਜ਼ਕ ਰਹੀਮ।
ਰਹਾਈ ਦਿਹੋ ਰਹਿਨੁਮਾਏ ਕਰੀਮ। ੧।
ਦਿਲ ਅਫ਼ਜ਼ਾਇ ਦਾਨਸ਼ ਦਿਹੋ ਦਾਦਗਰ।
ਰਜ਼ਾ ਬਖ਼ਸ਼ ਰੋਜ਼ੀ ਦਿਹੋ ਹਰ ਹੁਨਰ। ੨।

ਹਿਕਾਯਤ ਸ਼ੁਨੀਦਮ ਯਕੇ ਨੇਕ ਜ਼ਨ।
ਚੁ ਸ਼ਮਸ਼ਾਦ ਕੱਦੇ ਬ ਜੋਏ ਚਮਨ। ੩।

ਵਿਚ ਮਧੋਲ ਦਿੰਦਾ ਹੈ।੪੫। ਜੋ ਵਿਅਕਤੀ ਜੰਗ ਵੇਲੇ ਹੋਸ਼ ਵਿਚ ਰਹਿੰਦਾ ਹੈ ਅਤੇ ਤੀਰ ਤੇ ਬੰਦੂਕ ਚਲਾਉਣ ਦੀ ਪੂਰੀ ਕੋਸ਼ਿਸ਼ ਕਰਦਾ ਹੈ।੪੬।

ਜੋ ਇਨਸਾਫ਼ ਕਰਨ ਵੇਲੇ ਹਿੰਮਤ ਕਰਦਾ ਹੈ ਅਤੇ ਗਰੀਬਾਂ ਸਾਹਮਣੇ ਆਪਣੇ ਆਪ ਨੂੰ ਆਜਿਜ਼ ਸਮਝਦਾ ਹੈ।੪੭। ਜੋ ਜੰਗ ਵੇਲੇ ਕੋਈ ਬਹਾਨਾ ਨਹੀਂ ਘੜਦਾ ਅਤੇ ਬੇਸ਼ੁਮਾਰ ਵੈਰੀਆਂ ਨੂੰ ਵੇਖ ਕੇ ਡਰਦਾ ਨਹੀਂ ਹੈ।੪੮।

ਜੋ ਕੋਈ ਇਸ ਤਰ੍ਹਾਂ ਦਾ ਬਹਾਦਰ ਹੋਇਆ ਹੈ ਅਤੇ ਸੰਸਾਰ ਦੇ ਕੰਮਾਂ ਨੂੰ ਕਰਨ ਵੇਲੇ ਯੁੱਧ ਵਾਲੀ ਤਿਆਰੀ ਕਰਦਾ ਹੈ।੪੯। ਜਿਸ ਉਤੇ ਇਹ ਗੱਲਾਂ ਠੀਕ ਢੁਕਣਗੀਆਂ, ਉਸ ਦੇ ਬਾਦਸ਼ਾਹ ਬਣਨ ਨਾਲ ਸੰਸਾਰ ਸਤਿਕਾਰ ਹਾਸਲ ਕਰੇਗਾ।੫੦।

ਸਮਝਦਾਰ ਵਜ਼ੀਰਾਂ ਨੇ ਬਾਦਸ਼ਾਹ ਦੀ ਗੱਲ ਸਮਝ ਲਈ (ਅਤੇ ਇਹ ਵੀ ਸਾਫ਼ ਹੋ ਗਿਆ ਕਿ) ਬਾਦਸ਼ਾਹ ਬਹੁਤ ਅਕਲਮੰਦ ਅਤੇ ਬੇਨਤੀ ਨੂੰ ਮੰਨਣ ਵਾਲਾ ਹੈ।੫੧। ਜਿਸ ਕਿਸੇ ਨੂੰ ਤੁਸੀਂ ਚੰਗੀ ਅਕਲ ਵਾਲਾ ਸਮਝ ਲਵੋ, ਉਸ ਨੂੰ ਧਰਤੀ ਦਾ ਤਾਜ ਅਤੇ ਤਖ਼ਤ ਦੇ ਦਿਓ।੫੨।

ਉਸ ਨੂੰ ਧਰਤੀ ਦਾ ਤਾਜ ਅਤੇ ਤਖ਼ਤ ਦੇ ਦੇਣਾ ਜਿਸ ਨੂੰ ਤੁਸੀਂ ਪਰਜਾ ਨੂੰ ਪਾਲਣ ਵਾਲਾ ਸਮਝ ਲਵੋ।੫੩। (ਬਾਦਸ਼ਾਹ ਦੀ ਇਹ ਗੱਲ ਸੁਣ ਕੇ) ਚਾਰੇ ਪੁੱਤਰ ਬਹੁਤ ਹੈਰਾਨ ਹੋ ਗਏ ਕਿ ਕੰਮ ਵੇਲੇ ਕੌਣ ਰਾਜ ਰੂਪੀ ਗੇਂਦ ਨੂੰ ਪਕੜ ਲਵੇਗਾ।੫੪।

ਜਿਸ ਆਦਮੀ ਦੀ ਅਕਲ ਸਹਾਇਤਾ ਕਰਦੀ ਹੈ, ਉਹ ਸੰਸਾਰ ਦੇ ਕੰਮਾਂ ਵਿਚ ਉਸ ਦੀ ਇੱਛਾ ਨੂੰ ਪੂਰਾ ਕਰ ਦਿੰਦੀ ਹੈ।੫੫। ਹੇ ਸਾਕੀ! ਮੈਨੂੰ ਹਰੇ ਰੰਗ (ਭਾਵ ਹਰਿਨਾਮ) (ਦੀ ਸ਼ਰਾਬ) ਦਾ ਪਿਆਲਾ ਬਖ਼ਸ਼ ਜੋ ਜੰਗ ਵੇਲੇ ਮੇਰੇ ਕੰਮ ਆਵੇਗਾ।੫੬। ਹੇ ਸਾਕੀ! ਮੈਨੂੰ ਨੈਣਾਂ ਨੂੰ ਮਸਤ ਕਰ ਦੇਣ ਵਾਲਾ ਪਿਆਲਾ ਦੇ ਜੋ ਸੌ ਸਾਲ ਦੇ ਬੁੱਢੇ ਨੂੰ ਵੀ ਜਵਾਨ ਕਰ ਦਿੰਦਾ ਹੈ।੫੭।੩।

v v v v

ਪਰਮਾਤਮਾ ਰੋਜ਼ੀ ਦੇਣ ਵਾਲਾ, ਖ਼ੁਰਾਕ ਦੇਣ ਵਾਲਾ ਅਤੇ ਰਹਿਮ ਕਰਨ ਵਾਲਾ ਹੈ। (ਸੰਸਾਰਿਕ ਬੰਧਨਾਂ ਤੋਂ) ਮੁਕਤ ਕਰਾਉਣ ਵਾਲਾ ਹੈ, ਪਥ ਪ੍ਰਦਰਸ਼ਨ ਕਰਨ ਵਾਲਾ ਅਤੇ ਕ੍ਰਿਪਾ ਕਰਨ ਵਾਲਾ ਹੈ।੧। ਦਿਲ ਨੂੰ ਉਤਸਾਹਿਤ ਕਰਨ ਵਾਲਾ, ਅਕਲ ਦੇਣ ਵਾਲਾ, ਨਿਆਂ ਕਰਨ ਵਾਲਾ, ਭਾਣੇ ਵਿਚ ਰਹਿਣ ਦੀ ਬਖ਼ਸ਼ਿਸ਼ ਕਰਨ ਵਾਲਾ, ਰੋਜ਼ੀ ਦੇਣ ਵਾਲਾ ਅਤੇ ਹਰ ਗੁਣ ਨਾਲ ਯੁਕਤ ਹੈ।੨।

ਮੈਂ ਇਕ ਨੇਕ ਇਸਤਰੀ ਦੀ ਕਹਾਣੀ ਸੁਣੀ ਹੈ ਜਿਸ ਦਾ ਕਦ ਨਦੀ (ਦੇ ਕੰਢੇ ਉਤੇ ਲਗੇ) ਬਾਗ ਵਿਚਲੇ ਸਰੂ ਦੇ ਕਦ ਵਰਗਾ ਸੀ।੩। ਉਸ ਦਾ ਪਿਤਾ ਉੱਤਰ ਦੇਸ (ਪਹਾੜੀ ਇਲਾਕੇ) ਦਾ ਰਾਜਾ ਸੀ। ਉਹ ਬਹੁਤ ਮਿੱਠੀ ਜ਼ਬਾਨ ਵਾਲਾ ਅਤੇ ਧਰਮ ਨਾਲ ਪਿਆਰ ਕਰਨ ਵਾਲਾ ਸੀ।੪।

ਉਹ ਗੰਗਾ ਵਿਚ ਇਸ਼ਨਾਨ ਕਰਨ ਲਈ ਸਪਰਿਵਾਰ ਇਤਨੀ ਤੇਜ਼ੀ ਨਾਲ ਆਇਆ ਜਿਵੇਂ ਕਮਾਨ ਵਿਚੋਂ ਤੀਰ ਜਾਂ ਬੰਦੂਕ ਵਿਚੋਂ ਗੋਲੀ ਨਿਕਲਦੀ ਹੈ।੫। ਉਸ ਦੀ ਇੱਛਾ ਹੋਈ ਕਿ ਉਹ

ਕਿ ਓ ਰਾ ਪਦਰ ਰਾਜਹੇ ਉਤਰ ਦੇਸ਼।
ਬ ਸ਼ੀਰੀਂ ਜ਼ੁਬਾਂ ਹਮ ਚ ਇਖ਼ਲਾਸ ਕੇਸ਼। ੪।

ਕਿ ਆਮਦ ਬਰਾਏ ਹਮਹ ਗੁਸਲ ਗੰਗ।
ਚੁ ਕੈਬਰ ਕਮਾਂ ਹਮ ਚੁ ਤੀਰੇ ਤੁਫ਼ੰਗ। ੫।
ਹਮੀ ਖ਼ਾਸਤ ਕਿ ਓ ਰਾ ਸ੍ਵਯੰਬਰ ਕੁਨਮ।
ਕਸੇ ਈਂ ਪਸੰਦ ਆਯਦ ਓ ਰਾ ਦਿਹਮ। ੬।

ਬਿਗੋਯਦ ਸੁਖ਼ਨ ਦੁਖ਼ਤਰੇ ਨੇਕ ਤਨ।
ਕਸੇ ਤੋ ਪਸੰਦ ਆਯਦ ਓ ਰਾ ਬਕੁਨ। ੭।
ਨਿਸ਼ਾਦੰਦ ਬਰ ਕਾਖ ਓ ਹਫ਼ਤ ਖਹੈਨ।
ਚੁ ਮਾਹੇ ਮਹੀ ਆਫ਼ਤਾਬੇ ਯਮਨ। ੮।

ਦਹਾਨੇ ਦੁਹਦ ਰਾ ਦਹਨ ਬਰ ਕੁਸ਼ਾਦ।
ਜਵਾਬੇ ਸੁਖ਼ਨ ਰਾ ਉਜ਼ਰ ਬਰ ਨਿਹਾਦ। ੯।
ਕਿ ਈਂ ਰਾਜਹੇ ਰਾਜਹਾ ਬੇਸ਼ੁਮਾਰ।
ਕਿ ਵਕਤੇ ਤਰੱਦਦ ਬਿਆ ਮੁਖ਼ਤਹਕਾਰ। ੧੦।

ਕਸੇ ਤੋ ਪਸੰਦ ਆਯਦਤ ਈਂ ਜ਼ਮਾਂ।
ਵਜ਼ਾਂ ਪਸ ਬ ਦਾਮਾਦੀ ਆਯਦ ਹੁਮਾਂ। ੧੧।
ਨੁਮਾਦੰਦ ਬ ਓ ਰਾਜਹਾਂ ਬੇਸ਼ੁਮਾਰ।
ਪਸੰਦਸ਼ ਨਿਯਾਮਦ ਕਸੇ ਕਾਰ ਬਾਰ। ੧੨।

ਹਮ ਆਖ਼ਰ ਯਕੇ ਰਾਜਹੇ ਸੁਭਟ ਸਿੰਘ।
ਪਸੰਦ ਆਮਦਸ਼ ਹਮ ਚੁ ਗੁਰਰਾ ਨਿਹੰਗ। ੧੩।
ਹਮਹ ਉਮਦਹੇ ਰਾਜਹਾ ਪੇਸ਼ ਖਾਂਦ।
ਜੁਦਾ ਬਰ ਜੁਦਾ ਦਉਰ ਮਜਲਸ ਨਿਸ਼ਾਂਦ। ੧੪।

ਬ ਪੁਰਸ਼ੀਦ ਕਿ ਏ ਦੁਖ਼ਤਰੇ ਨੇਕ ਖ਼ੋਇ।
ਤੁਰਾ ਕਸ ਪਸੰਦ ਆਯਦ ਅਜ਼ੀਹਾਂ ਬਜੋਇ। ੧੫।
ਰਵਾਂ ਕਰਦੁ ਜ਼ੁਨਾਰ ਦਾਰਾਨ ਪੇਸ਼।
ਬਿਗੋਯਦ ਕਿ ਈਂ ਰਾਜਹੇ ਉੱਤਰ ਦੇਸ਼। ੧੬।

ਕਿ ਓ ਨਾਮ ਬਸਤਸ਼ ਬਛਤਰਾ ਮਤੀ।
ਚੁ ਮਾਹੇ ਫ਼ਲਕ ਆਫ਼ਤਾਬੇ ਮਹੀ। ੧੭।
ਅਜ਼ੀ ਰਾਜਹਾਂ ਕਸ ਨਿਯਾਮਦ ਨਜ਼ਰ।
ਵਜ਼ਾਂ ਪਸ ਅਜ਼ੀਂ ਹਾਂ ਬੁਬੀਂ ਪੁਰ ਗੁਹਰ। ੧੮।

ਨਜ਼ਰ ਕਰਦ ਬਰ ਰਾਜਹਾ ਨਾਜ਼ਨੀਂ।
ਪਸੰਦਸ਼ ਨਿਯਾਮਦ ਕਸੇ ਦਿਲ ਨਗੀਂ। ੧੯।

(ਪੁੱਤਰੀ) ਦਾ ਸੁਅੰਬਰ ਕਰੇ। ਜੇ ਇਸ ਨੂੰ ਕੋਈ (ਬੰਦਾ) ਪਸੰਦ ਆ ਜਾਏ, (ਤਾਂ) ਉਸ ਨੂੰ (ਵਿਆਹ ਵਿਚ) ਦੇ ਦਿਆਂ।੬।

(ਰਾਜੇ ਨੇ ਲੜਕੀ ਨੂੰ) ਕਿਹਾ ਕਿ ਹੇ ਨੇਕ ਆਤਮਾ (ਸ਼ਰੀਰ) ਵਾਲੀ ਬੇਟੀ! ਜੇ ਕੋਈ ਬੰਦਾ ਤੈਨੂੰ ਪਸੰਦ ਆ ਜਾਏ, ਉਸ ਨੂੰ (ਆਪਣਾ ਪਤੀ) ਬਣਾ ਲੈ।੭। (ਰਾਜੇ ਨੇ) ਉਸ ਨੂੰ ਸੱਤ ਮੰਜ਼ਿਲਾਂ ਵਾਲੀ ਅਟਾਰੀ ਉਤੇ ਬਿਠਾ ਦਿੱਤਾ। ਉਹ ਸੂਰਜ ਅਤੇ ਚੰਦ੍ਰਮਾ ਵਾਂਗ ਜੋਤਿਮਾਨ ਸੀ।੮।

(ਢੋਲਚੀਆਂ ਨੇ) ਢੋਲਾਂ ਦੇ ਮੂੰਹ ਖੋਲ੍ਹ ਦਿੱਤੇ (ਅਰਥਾਤ੍ ਢੋਲਾਂ ਨੂੰ ਬਹੁਤ ਵਜਾਇਆ) ਅਤੇ ਰਾਜੇ ਨੇ ਉੱਤਰ ਦੇਣ ਦੀ ਜ਼ਿਮੇਵਾਰੀ ਲੜਕੀ ਉਤੇ ਹੀ ਪਾ ਦਿੱਤੀ।੯। (ਰਾਜੇ ਨੇ ਕਿਹਾ--) ਇਥੇ ਬੇਸ਼ੁਮਾਰ ਰਾਜੇ ਇਕੱਠੇ ਹੋਏ ਹਨ ਜੋ ਯੁੱਧ-ਕਲਾ ਵਿਚ ਪੂਰੀ ਤਰ੍ਹਾਂ ਨਿਪੁਣ ਹਨ।੧੦।

ਜੋ ਕੋਈ ਵਿਅਕਤੀ ਤੈਨੂੰ ਪਸੰਦ ਆ ਜਾਏ ਤਾਂ ਉਹ ਮੇਰਾ ਜਵਾਈ ਬਣ ਕੇ ਆਏਗਾ।੧੧। (ਰਾਜੇ ਨੇ ਪੁੱਤਰੀ ਨੂੰ) ਬੇਸ਼ੁਮਾਰ ਰਾਜੇ ਵਿਖਾਏ, ਪਰ ਕਿਸੇ ਦਾ ਵੀ ਕਾਰ-ਵਿਹਾਰ (ਲੜਕੀ ਨੂੰ) ਪਸੰਦ ਨ ਆਇਆ।੧੨।

ਆਖਿਰ ਸੁਭਟ ਸਿੰਘ ਨਾਂ ਦਾ ਇਕ ਰਾਜਾ ਪਸੰਦ ਆਇਆ ਜੋ ਮਰਗਮੱਛ ਵਾਂਗ ਗੱਜਣ ਵਾਲਾ ਸੀ।੧੩। (ਰਾਜੇ ਨੇ) ਸਾਰਿਆਂ ਚੰਗਿਆਂ ਰਾਜਿਆਂ ਨੂੰ ਅਗੇ ਬੁਲਾ ਲਿਆ ਅਤੇ ਮਜਲਿਸ ਵਿਚ ਵਖਰਾ ਵਖਰਾ ਬਿਠਾ ਦਿੱਤਾ।੧੪।

(ਰਾਜੇ ਨੇ) ਪੁਛਿਆ ਕਿ ਹੇ ਨੇਕ ਸੁਭਾ ਵਾਲੀ ਬੇਟੀ! ਇਨ੍ਹਾਂ ਰਾਜਿਆਂ ਵਿਚੋਂ ਤੈਨੂੰ ਕਿਹੜਾ ਪਸੰਦ ਆਇਆ ਹੈ।੧੫। (ਰਾਜੇ ਨੇ) ਜੰਞੂ ਧਾਰਨ ਕਰਨ ਵਾਲੇ (ਬ੍ਰਾਹਮਣ) ਨੂੰ ਅਗੇ ਭੇਜਿਆ। ਉਸ ਨੇ ਕਿਹਾ ਕਿ ਇਹ ਉੱਤਰ ਦੇਸ਼ ਦਾ ਰਾਜਾ ਹੈ।੧੬।

(ਇਹ ਆਪਣੀ ਪੁੱਤਰੀ ਨੂੰ ਵਿਆਹੁਣਾ ਚਾਹੁੰਦਾ ਹੈ) ਜਿਸ ਦਾ ਨਾਂ ਬਛਤਰਾ ਮਤੀ ਹੈ ਅਤੇ ਜੋ ਆਕਾਸ਼ ਦਾ ਚੰਦ੍ਰਮਾ ਅਤੇ ਧਰਤੀ ਦਾ ਸੂਰਜ ਹੈ।੧੭। (ਲੜਕੀ ਨੇ ਕਿਹਾ--) ਇਨ੍ਹਾਂ ਵਿਚੋਂ ਮੇਰੀ ਨਜ਼ਰ ਹੇਠ ਕੋਈ ਨਹੀਂ ਆਇਆ। (ਰਾਜੇ ਨੇ ਫਿਰ ਕਿਹਾ--) ਹੇ ਗੁਣਵਾਨ ਪੁੱਤਰੀ! ਇਨ੍ਹਾਂ ਨੂੰ ਚੰਗੀ ਤਰ੍ਹਾਂ ਵੇਖ।੧੮।

ਉਸ ਰਾਜ ਕੁਮਾਰੀ ਨੇ ਫਿਰ ਸਭ ਨੂੰ ਵੇਖਿਆ। (ਪਰ ਉਸ ਨੂੰ) ਕੋਈ ਵੀ ਪਸੰਦ ਨ ਆਇਆ ਜਿਸ ਨੂੰ ਦਿਲ ਦਾ ਨਗੀਨਾ ਬਣਾ ਸਕੇ।੧੯। ਉਸ ਦਿਨ ਸੁਅੰਬਰ ਨੂੰ ਮੁਲਤਵੀ ਕਰ ਦਿੱਤਾ। ਪ੍ਰਬੰਧ ਕਰਨ ਵਾਲੇ ਉਠ ਗਏ ਅਤੇ ਦਰਵਾਜ਼ੇ ਬੰਦ ਹੋ ਗਏ।੨੦।

ਦੂਜੇ ਦਿਨ ਸੁਨਹਿਰੀ ਢਾਲ ਵਾਲਾ ਰਾਜਾ ਤਖ਼ਤ ਉਤੇ ਆ ਬੈਠਾ ਜੋ ਮੋਤੀਆਂ ਵਾਂਗ ਪ੍ਰਕਾਸ਼ਮਾਨ ਸੀ।੨੧। ਦੂਜੇ ਦਿਨ ਵੀ ਰਾਜਿਆਂ ਨੂੰ (ਦਰਬਾਰ ਵਿਚ) ਬੁਲਾਇਆ ਗਿਆ ਅਤੇ ਸਭਾ ਨੂੰ ਦੂਜੇ ਢੰਗ ਨਾਲ ਸਜਾਇਆ ਗਿਆ।੨੨।

ਸ੍ਵਯੰਬਰ ਵਜ਼ਾਂ ਰੋਜ਼ ਮਉਕੂਫ਼ ਗਸ਼ਤ।
ਕਿ ਨਾਜ਼ਮ ਬੁ ਬਰਖ਼ਾਸਤ ਦਰਵਾਜ਼ਹ ਬਸਤ। ੨੦।

ਕਿ ਰੋਜ਼ੇ ਦਿਗਰ ਸ਼ਾਹਿ ਜ਼ਰਰੀਂ ਸਿਪਹਰ।
ਬਰ ਅਉਰੰਗ ਬਰਾਮਦ ਚੁ ਰਉਸ਼ਨ ਗੁਹਰ। ੨੧।
ਦਿਗਰ ਰੋਜ਼ ਹੇ ਰਾਜਹਾ ਖ਼ਾਸਤੰਦ।
ਦਿਗਰ ਗੁਨਹ ਬਾਜ਼ਾਰ ਆਰਾਸਤੰਦ। ੨੨।

ਨਜ਼ਰ ਕੁਨ ਬਰੋਏ ਤੁ ਏ ਦਿਲਰੁਬਾਇ।
ਕਿਰਾ ਤੋ ਨਜ਼ਰ ਦਰ ਬਿਯਾਯਦ ਬਜਾਇ। ੨੩।
ਬ ਪਹਿਨ ਅੰਦਰ ਆਮਦ ਗੁਲੇ ਅੰਜਮਨ।
ਕਿ ਜ਼ਰ ਆਬ ਰੰਗ ਅਸਤੁ ਸੀਮਾਬ ਤਨ। ੨੪।

ਰਵਾਂ ਗਸ਼ਤ ਦਰ ਰਾਜਹਾ ਬੇਸ਼ੁਮਾਰ।
ਗੁਲੇ ਸੁਰਖ਼ ਚੂੰ ਗੁੰਬਜ਼ੇ ਨਉ ਬਹਾਰ। ੨੫।
ਬ ਦੁਜ਼ਦੀਦ ਦਿਲ ਰਾਜਹਾ ਬੇਸ਼ੁਮਾਰ।
ਬਿਅਫ਼ਤਦ ਜ਼ਿਮੀ ਚੂੰ ਯਲੇ ਕਾਰਜ਼ਾਰ। ੨੬।

ਬਿਜ਼ਦ ਬਾਂਗ ਬਰ ਵੈ ਕਿ ਖ਼ਾਤੂਨ ਖ਼ੇਸ਼।
ਕਿ ਈਂ ਉਮਦਹੇ ਰਾਜਹਾ ਉੱਤਰ ਦੇਸ਼। ੨੭।
ਵਜ਼ਾਂ ਦੁਖ਼ਤਰ ਹਸਤ ਈਂ ਬਛਤਰਾ ਮਤੀ।
ਚੁ ਮਾਹੇ ਫ਼ਲਕ ਹਮ ਚੁ ਹੂਰੋ ਪਰੀ। ੨੮।
ਸ੍ਵਯੰਬਰ ਦਰਾਮਦ ਚੁ ਮਾਹੇ ਫ਼ਲਕ।
ਫਰਿਸ਼ਤਹ ਸਿਫ਼ਤ ਓ ਚੁ ਜ਼ਾਤਸ਼ ਮਲਕ। ੨੯।
ਕਿਰਾ ਦੌਲਤ ਇਕਬਾਲ ਯਾਰੀ ਦਿਹਦ।
ਕਿ ਈਂ ਮਾਹਰੋ ਕਾਮਗਾਰੀ ਦਿਹਦ। ੩੦।

ਪਸੰਦ ਆਮਦ ਓ ਰਾਜਹ ਸੁਭਟ ਸਿੰਘ ਨਾਮ।
ਕਿ ਰਉਸ਼ਨ ਤਬੀਯਤ ਸਲੀਖ਼ਤ ਮੁਦਾਮ। ੩੧।
ਰਵਾਂ ਕਰਦ ਬਰ ਵੈ ਵਕੀਲਸ ਗਿਰਾਂ।
ਕਿ ਏ ਸ਼ਾਹ ਸ਼ਾਹਾਨ ਰਉਸ਼ਨ ਜ਼ਮਾਂ। ੩੨।

ਕਿ ਈਂ ਤਰਜ਼ ਲਾਲਾਇ ਬਰਗੇ ਸਮਨ।
ਕਿ ਲਾਇਕ ਸੁਮਾਨ ਅਸਤ ਈਂ ਰਾ ਬਕੁਨ। ੩੩।
ਬਿਗੋਯਦ ਯਕੇ ਖ਼ਾਨਹ ਬਾਨੂ ਮਰਾਸਤ।
ਕਿ ਚਸ਼ਮੇ ਅਜ਼ੋ ਹਰਦੁ ਆਹੂ ਤਰਾਸਤ। ੩੪।

ਕਿ ਹਰਗਿਜ਼ ਮਨ ਈਂ ਰਾ ਨ ਕਰਦਮ ਕਬੂਲ।
ਕਿ ਕਉਲੇ ਕੁਰਾਂ ਅਸਤ ਕਸਮੇ ਰਸੂਲ। ੩੫।

(ਰਾਜੇ ਨੇ ਕਿਹਾ--) ਹੇ ਮਨ ਨੂੰ ਮੋਹਣ ਵਾਲੀ ਬੇਟੀ! ਤੂੰ ਸਾਰਿਆਂ ਦੇ ਚੇਹਰਿਆਂ ਉਤੇ ਨਜ਼ਰ ਮਾਰ ਕਿ ਕਿਹੜਾ ਤੇਰੀ ਨਜ਼ਰ ਵਿਚ ਜਚਦਾ ਹੈ।੨੩। (ਪਿਤਾ ਦੀ ਗੱਲ ਸੁਣ ਕੇ) ਬਾਗ ਦਾ ਫੁਲ (ਭਾਵ ਰਾਜ ਕੁਮਾਰੀ) ਸਭਾ ਵਿਚ ਆਇਆ ਜਿਸ ਦਾ ਰੰਗ ਸੁਨਹਿਰੇ ਪਾਣੀ ਵਰਗਾ ਅਤੇ ਸ਼ਰੀਰ ਪਾਰੇ (ਵਾਂਗ ਚੰਚਲ ਸੀ)।੨੪।

ਬੇਸ਼ੁਮਾਰ ਰਾਜਿਆਂ ਵਲ (ਰਾਜ ਕੁਮਾਰੀ) ਤੁਰ ਪਈ ਜਿਸ ਦਾ ਰੰਗ ਬਸੰਤ ਰੁਤ ਦੇ ਖਿੜੇ ਲਾਲ ਫੁਲ ਵਰਗਾ ਸੀ।੨੫। (ਰਾਜ ਕੁਮਾਰੀ ਨੇ) ਬੇਸ਼ੁਮਾਰ ਰਾਜਿਆਂ ਦਾ ਦਿਲ ਚੁਰਾ ਲਿਆ। ਉਹ (ਉਸ ਨੂੰ ਵੇਖ ਕੇ) ਧਰਤੀ ਉਤੇ ਡਿਗ ਪਏ ਜਿਵੇਂ ਸੂਰਮਾ ਯੁੱਧ-ਭੂਮੀ ਵਿਚ ਡਿਗਦਾ ਹੈ।੨੬।

ਬ੍ਰਾਹਮਣ ਨੇ ਉੱਚੀ ਆਵਾਜ਼ ਵਿਚ ਕਿਹਾ ਕਿ ਇਹ ਉੱਤਰ ਦੇ ਸ੍ਰੇਸ਼ਠ ਰਾਜੇ ਦੀ ਪੁੱਤਰੀ ਹੈ।੨੭। (ਉਸ ਰਾਜੇ ਦੀ) ਇਹ ਬਛਤਰਾ ਮਤੀ ਪੁੱਤਰੀ ਹੈ ਜੋ ਆਕਾਸ਼ ਦੇ ਚੰਦ੍ਰਮਾ (ਵਰਗੀ ਸੁੰਦਰ) ਅਤੇ ਪਰੀ (ਵਾਂਗ ਸੂਖਮ ਸ਼ਰੀਰ) ਵਾਲੀ ਹੈ।੨੮।

ਆਕਾਸ਼ ਵਿਚ ਚੰਦ੍ਰਮਾ ਵਾਂਗ ਇਹ ਸੁਅੰਬਰ ਵਿਚ ਆਈ ਹੈ। ਇਸ ਦੀਆਂ ਸਿਫ਼ਤਾਂ ਫਰਿਸ਼ਤਿਆਂ ਵਰਗੀਆਂ ਅਤੇ ਸ਼ਰੀਰ ਦੇਵਤਿਆਂ ਵਰਗਾ ਹੈ।੨੯। (ਵੇਖਦੇ ਹਾਂ ਕਿ) ਭਾਗਾਂ ਦੀ ਦੌਲਤ ਕਿਸ ਦੀ ਮੱਦਦ ਕਰਦੀ ਹੈ ਅਤੇ ਇਹ ਚੰਦ੍ਰਮਾ ਵਰਗੀ ਕਿਸ ਦੀ ਇੱਛਾ ਨੂੰ ਪੂਰਾ ਕਰਦੀ ਹੈ।੩੦।

ਉਸ (ਰਾਜ ਕੁਮਾਰੀ) ਨੂੰ ਸੁਭਟ ਸਿੰਘ ਨਾਂ ਦਾ ਰਾਜਾ ਪਸੰਦ ਆਇਆ, ਜਿਸ ਦਾ ਸੁਭਾ ਉਜਲਾ ਸੀ ਅਤੇ ਜੋ ਸਦਾ ਹਸਮੁਖ ਰਹਿਣ ਵਾਲਾ ਸੀ।੩੧। (ਰਾਜੇ ਨੇ) ਉਸ ਵਲ ਬ੍ਰਾਹਮਣ (ਵਕੀਲ) ਨੂੰ ਭੇਜ ਦਿੱਤਾ। (ਉਸ ਨੇ ਜਾ ਕੇ ਕਿਹਾ--) ਹੇ ਬਾਦਸ਼ਾਹਾਂ ਦੇ ਬਾਦਸ਼ਾਹ ਅਤੇ ਜ਼ਮਾਨੇ ਵਿਚ ਪ੍ਰਕਾਸ਼ਮਾਨ (ਰਾਜੇ!)।੩੨।

ਇਹ (ਰਾਜ ਕੁਮਾਰੀ) ਲਾਲਹ (ਪੋਸਤ) ਦੇ ਫੁਲ (ਵਾਂਗ ਸੁੰਦਰ) ਅਤੇ ਚਮੇਲੀ ਦੇ ਪੱਤਰ (ਵਰਗੀ ਕੋਮਲ) ਹੈ। ਇਹ ਤੁਹਾਡੇ ਯੋਗ ਹੈ, ਇਸ ਨੂੰ ਆਪਣਾ ਬਣਾ ਲਵੋ (ਭਾਵ--ਵਿਆਹ ਕਰ ਲਵੋ)।੩੩। (ਰਾਜਾ ਸੁਭਟ ਸਿੰਘ ਨੇ) ਕਿਹਾ ਕਿ ਮੇਰੇ ਘਰ ਅਗੇ ਹੀ ਇਕ ਇਸਤਰੀ ਹੈ, ਜਿਸ ਦੀਆਂ ਦੋਵੇਂ ਅੱਖਾਂ ਹਿਰਨ ਦੇ ਬੱਚੇ (ਵਾਂਗ ਸੁੰਦਰ) ਹਨ।੩੪।

ਇਸ ਲਈ ਮੈਂ ਇਸ ਨੂੰ ਕਦੇ ਵੀ ਪ੍ਰਵਾਨ ਨਹੀਂ ਕਰਾਂਗਾ। ਮੈਨੂੰ ਕੁਰਾਨ ਦਾ ਹੁਕਮ ਹੈ ਅਤੇ ਰਸੂਲ ਦੀ ਕਸਮ ਹੈ।੩੫। ਜਦੋਂ ਇਸ ਤਰ੍ਹਾਂ ਦੀ ਗੱਲ (ਬਛਤਰਾ ਮਤੀ) ਦੇ ਕੰਨ ਅੰਦਰ ਪਈ, ਤਾਂ ਉਹ ਨੇਕ ਲੜਕੀ ਰੋਹ ਵਿਚ ਆ ਗਈ।੩੬।

(ਰਾਜ ਕੁਮਾਰੀ ਨੇ ਕਿਹਾ--) ਜੋ ਮੇਰੇ ਨਾਲ ਲੜਾਈ ਕਰ ਕੇ ਜਿਤੇਗਾ, ਉਹੀ ਮੇਰਾ ਪਤੀ ਅਤੇ ਮੁਲਕ ਦਾ ਰਾਜਾ ਹੋਵੇਗਾ।੩੭। (ਰਾਜ ਕੁਮਾਰੀ ਨੇ) ਝਟ ਪਟ ਯੁੱਧ-ਖੇਤਰ ਵਿਚ ਯੁੱਧ ਮਚਾ ਦਿੱਤਾ ਅਤੇ (ਸ਼ਰੀਰ ਉਤੇ) ਫੌਲਾਦ ਦਾ ਕਵਚ ਪਾ ਲਿਆ।੩੮।

ਬ ਗੋਸ਼ ਅੰਦਰ ਆਮਦ ਅਜ਼ੀਂ ਨ ਸੁਖ਼ਨ।
ਬਜੁੰਬਸ਼ ਦਰਾਮਦ ਜ਼ਨੇ ਨੇਕ ਤਨ। ੩੬।

ਕਸੇ ਫ਼ਤਹ ਮਾਰਾ ਕੁਨਦ ਵਕਤ ਕਾਰ।
ਵਜ਼ਾਂ ਸ਼ਾਹਿ ਮਾਰਾ ਸ਼ਵਦ ਈਂ ਦਿਯਾਰ। ੩੭।
ਬ ਕੋਸ਼ੀਦ ਮੈਦਾਨ ਜੋਸ਼ੀਦ ਜੰਗ।
ਬ ਪੋਸ਼ੀਦ ਖ਼ਫ਼ਤਾਨ ਪੋਲਾਦ ਰੰਗ। ੩੮।

ਨਿਸ਼ਸਤਹ ਬਰ ਆਂ ਰਥ ਚੁ ਮਾਹੇ ਮੁਨੀਰ।
ਬੁਬਸਤੰਦ ਸ਼ਮਸ਼ੇਰ ਜੁਸਤੰਦ ਤੀਰ। ੩੯।
ਬ ਮੈਦਾਂ ਦਰ ਆਮਦ ਜੁ ਗੁਰਰੀਦ ਸ਼ੇਰ।
ਚੁ ਸ਼ੇਰ ਅਸਤ ਸ਼ੇਰ ਅਫ਼ਕਨੋ ਦਿਲ ਦਲੇਰ। ੪੦।

ਬ ਪੋਸ਼ੀਦ ਖ਼ੁਫ਼ਤਾਨ ਜੋਸ਼ੀਦ ਜੰਗ।
ਬ ਕੋਸ਼ੀਦ ਮੈਦਾਨ ਤੀਰੋ ਤੁਫ਼ੰਗ। ੪੧।
ਚੁਨਾ ਤੀਰ ਬਾਰਾ ਕੁਨਦ ਕਾਰਜ਼ਾਰ।
ਕਿ ਲਸ਼ਕਰ ਬਕਾਰ ਆਮਦਸ਼ ਬੇਸ਼ੁਮਾਰ। ੪੨।

ਚੁਨਾ ਬਾਨ ਬਾਰੀਦ ਤੀਰੋ ਤੁਫ਼ੰਗ।
ਬਸੋ ਮਰਦਮਾਂ ਮੁਰਦਹ ਸ਼ੁਦ ਜਾਇ ਜੰਗ। ੪੩।
ਸਹੇ ਨਾਮ ਗਜ ਸਿੰਘ ਦਰਾਮਦ ਬਜੰਗ।
ਚੁ ਕੈਬਰ ਕਮਾ ਹਮ ਚੁ ਤੀਰੋ ਤੁਫ਼ੰਗ। ੪੪।

ਬਜੁੰਬਸ਼ ਦਰਾਮਦ ਚੁ ਅਫ਼ਰੀਤ ਮਸਤ।
ਯਕੇ ਗੁਰਜ਼ ਅਜ਼ ਫ਼ੀਲ ਪੈਕਰ ਬ ਦਸਤ। ੪੫।
ਯਕੇ ਤੀਰ ਜ਼ਦ ਬਾਨੂਏ ਪਾਕ ਮਰਦ।
ਕਿ ਗਜ ਸਿੰਘ ਅਜ਼ ਅਸਪ ਆਮਦ ਬ ਗਰਦ। ੪੬।

ਦਿਗਰ ਰਾਜਹ ਰਨ ਸਿੰਘ ਦਰਾਮਦ ਬ ਰੋਸ਼।
ਕਿ ਪਰਵਾਨਹੇ ਚੂੰ ਦਰਾਮਦ ਬਜੋਸ਼। ੪੭।
ਚੁਨਾ ਤੇਗ ਜ਼ਦ ਬਾਨੂਏ ਸ਼ੇਰ ਤਨ।
ਬਿਅਫ਼ਤਾਦ ਰਨ ਸਿੰਘ ਚੁ ਸਰਵੇ ਚਮਨ। ੪੮।

ਯਕੇ ਸ਼ਹਿਰ ਅੰਬੇਰ ਦਿਗਰ ਜੋਧਪੁਰ।
ਖ਼ਰਾਮੀਦਹ ਬਾਨੋ ਚੁ ਰਖ਼ਸਿੰਦਹ ਦੁਰ। ੪੯।
ਬਿਜ਼ਦ ਤੇਗ ਬਾ ਜ਼ੋਰ ਬਾਨੋ ਸਿਪਰ।
ਬ ਬਰਖ਼ੇਜ਼ ਸ਼ੋਲਹ ਬਸੇ ਚੂੰ ਗਹੁਰ। ੫੦।

ਪੂੰਨਿਆ ਦੇ ਚੰਦ੍ਰਮਾ (ਵਰਗੀ ਰਾਜ ਕੁਮਾਰੀ) ਰਥ ਵਿਚ ਬੈਠ ਗਈ। (ਉਸ ਨੇ) ਲਕ ਨਾਲ ਤਲਵਾਰ ਬੰਨ੍ਹ ਲਈ ਅਤੇ ਹੱਥ ਵਿਚ ਤੀਰ ਫੜ ਲਏ।੩੯। ਉਹ (ਰਾਜ ਕੁਮਾਰੀ) ਯੁੱਧ-ਭੂਮੀ ਵਿਚ ਸ਼ੇਰ ਵਾਂਗ ਗਜਦੀ ਹੋਈ ਆ ਗਈ। ਉਹ ਸ਼ੇਰਾਂ ਨੂੰ ਪਟਕਾਉਣ ਵਾਲੀ ਬੜੀ ਸ਼ੇਰਦਿਲ ਅਤੇ ਦਲੇਰ ਸੀ।੪0।

ਉਸ (ਰਾਜ ਕੁਮਾਰੀ) ਨੇ ਕਵਚ ਪਾ ਕੇ ਬੜੇ ਜੋਸ਼ ਨਾਲ ਯੁੱਧ ਕੀਤਾ ਅਤੇ ਤੀਰਾਂ ਤੇ ਬੰਦੂਕਾਂ ਨਾਲ ਜੰਗ ਜਿਤਣ ਦਾ ਯਤਨ ਕੀਤਾ।੪੧। ਯੁੱਧ ਵਿਚ (ਰਾਜ ਕੁਮਾਰੀ ਨੇ) ਤੀਰਾਂ ਦੀ ਅਜਿਹੀ ਵਰਖਾ ਕੀਤੀ (ਕਿ ਵੈਰੀ ਦੀ) ਬਹੁਤ ਸਾਰੀ ਸੈਨਾ ਮਾਰੀ ਗਈ।੪੨।

(ਜੰਗ ਵਿਚ) ਤੀਰਾਂ ਅਤੇ ਬੰਦੂਕਾਂ ਦੀ ਇੰਨੀ ਬਰਖਾ ਹੋਈ ਕਿ ਬਹੁਤ ਸਾਰੇ ਸੂਰਮੇ ਮਾਰੇ ਗਏ।੪੩। ਇਸ ਯੁੱਧ ਵਿਚ ਗਜ ਸਿੰਘ ਨਾਂ ਦਾ ਰਾਜਾ ਇਸ ਤਰ੍ਹਾਂ ਆਇਆ ਮਾਨੋ ਕਮਾਨ ਵਿਚੋਂ ਤੀਰ ਛੁਟਦਾ ਹੋਵੇ ਜਾਂ ਬੰਦੂਕ ਵਿਚੋਂ ਗੋਲੀ ਚਲਦੀ ਹੋਵੇ।੪੪।

(ਰਾਜਾ ਗਜ ਸਿੰਘ) ਦੈਂਤ ਵਾਂਗ ਗੁੱਸੇ ਨਾਲ ਭਰਿਆ ਹੋਇਆ ਆਇਆ। ਉਸ ਦੇ ਹੱਥ ਵਿਚ ਹਾਥੀ ਜਿੰਨਾ ਵੱਡਾ ਗੁਰਜ ਫੜਿਆ ਹੋਇਆ ਸੀ।੪੫। ਉਸ ਪਵਿਤ੍ਰ ਇਸਤਰੀ ਨੇ (ਗਜ ਸਿੰਘ ਨੂੰ) ਇਕ ਹੀ ਤੀਰ ਮਾਰਿਆ ਜਿਸ ਨਾਲ ਗਜ ਸਿੰਘ ਘੋੜੇ ਤੋਂ ਧਰਤੀ ਉਤੇ ਆਣ ਡਿਗਿਆ।੪੬।

ਦੂਜਾ ਰਾਜਾ ਰਨ ਸਿੰਘ ਬਹੁਤ ਜੋਸ਼ ਨਾਲ ਯੁੱਧ-ਖੇਤਰ ਵਿਚ ਆਇਆ ਜਿਵੇਂ ਪਰਵਾਨਾ ਪੂਰੇ ਜੋਸ਼ ਨਾਲ (ਦੀਪਕ ਉਤੇ) ਆਉਂਦਾ ਹੈ।੪੭। ਸ਼ੇਰ ਵਰਗੇ ਸ਼ਰੀਰ ਵਾਲੀ ਇਸਤਰੀ ਨੇ ਅਜਿਹੀ ਤਲਵਾਰ ਮਾਰੀ ਕਿ ਰਨ ਸਿੰਘ ਬਾਗ ਵਿਚਲੇ ਸਰੂ ਦੇ ਬ੍ਰਿਛ ਵਾਂਗ ਡਿਗ ਪਿਆ।੪੮।

ਇਕ ਅੰਬੇਰ ਸ਼ਹਿਰ ਦਾ ਅਤੇ ਦੂਜਾ ਜੋਧਪੁਰ (ਦਾ ਰਾਜਾ), ਦੋਵੇਂ ਯੁੱਧ ਕਰਨ ਲਈ ਆਏ। ਤਾਂ ਮੋਤੀ ਵਾਂਗ ਲਿਸ਼ਕਦੇ (ਸ਼ਰੀਰ ਵਾਲੀ) ਇਸਤਰੀ ਮਟਕਦੀ ਹੋਈ ਉਨ੍ਹਾਂ (ਦੋਹਾਂ ਰਾਜਿਆਂ ਦੇ) ਸਾਹਮਣੇ ਆਈ।੪੯। ਉਨ੍ਹਾਂ ਨੇ ਬਹੁਤ ਜ਼ੋਰ ਨਾਲ ਰਾਜ ਕੁਮਾਰੀ ਦੀ ਢਾਲ ਉਤੇ ਤਲਵਾਰ ਮਾਰੀ ਤਾਂ (ਉਸ ਵਿਚੋਂ) ਮੋਤੀ ਵਾਂਗ ਚਮਕਦੇ ਹੋਏ ਚੰਗਿਆੜੇ ਨਿਕਲੇ।੫0।

(ਉਨ੍ਹਾਂ ਦੋ ਰਾਜਿਆਂ ਦੇ ਮਰਨ ਤੋਂ ਬਾਦ) ਤੀਜਾ ਬੂੰਦੀ ਦਾ ਰਾਜਾ ਬੜੀ ਦਲੇਰੀ ਨਾਲ ਆਇਆ, ਜਿਵੇਂ ਗੱਜਦਾ ਹੋਇਆ ਸ਼ੇਰ ਹਿਰਨ ਦੇ ਬੱਚੇ ਉਤੇ ਆਉਂਦਾ ਹੈ।੫੧। (ਰਾਜ ਕੁਮਾਰੀ ਨੇ) ਉਸ ਦੇ ਦੋਹਾਂ ਭਰਵਟਿਆਂ ਵਿਚ ਅਜਿਹਾ ਤੀਰ ਮਾਰਿਆ ਕਿ (ਰਾਜਾ) ਅਮਰ ਸਿੰਘ ਇਸ ਤਰ੍ਹਾਂ ਡਿਗ ਪਿਆ ਜਿਵੇਂ ਸ਼ਾਖ ਨਾਲੋਂ ਨਿੰਬੂ ਟੁਟ ਕੇ ਡਿਗ ਪੈਂਦਾ ਹੈ।੫੨।

ਚੌਥਾ ਰਾਜਾ ਜੈ ਸਿੰਘ (ਬਹੁਤ ਜੋਸ਼ ਨਾਲ) ਜੰਗ ਦੇ ਮੈਦਾਨ ਵਿਚ ਆ ਗਿਆ, ਜਿਵੇਂ 'ਕੋਹ ਕਾਫ਼' (ਪਰਬਤ ਵਿਸ਼ੇਸ਼) ਅੰਦਰ ਆ ਪਿਆ ਹੋਵੇ।੫੩। ਚੌਥੇ (ਰਾਜੇ ਨੂੰ ਵੀ) ਉਸ ਨੇ ਪਹਿਲਿਆਂ ਵਾਂਗ ਸ਼ਰਬਤ ਪਿਲਾਇਆ ਕਿ ਉਸ ਤੋਂ ਇਕ ਕਦਮ ਵੀ ਪਿਛੇ ਨ ਹੋਇਆ ਗਿਆ (ਭਾਵ ਮਾਰ ਦਿੱਤਾ)।੫੪।

ਸਿਯਮ ਰਾਜਹ ਬੂੰਦੀ ਦਰ ਆਮਦ ਦਲੇਰ।
ਚੁ ਬਰ ਬੱਚਹ ਆਹੂ ਚੁ ਗੁਰਰੀਦ ਸ਼ੇਰ। ੫੧।
ਚੁਨਾ ਤੀਰ ਜ਼ਦ ਹਰ ਦੋ ਅਬਰੂ ਸਿਕੰਜ।
ਬਿਅਫ਼ਤਾਦ ਅਮਰ ਸਿੰਘ ਚੁ ਸ਼ਾਖੇ ਤੁਰੰਜ। ੫੨।

ਚੁਅਮ ਰਾਜਹ ਜੈ ਸਿੰਘ ਦਰ ਆਮਦ ਮੁਸਾਫ਼।
ਬਜੋਸ਼ ਅੰਦਰੀਂ ਸ਼ੁਦ ਚੁ ਅਜ਼ ਕੋਹਕਾਫ਼। ੫੩।
ਹੁਮਾਂ ਖ਼ੁਰਦ ਸ਼ਰਬਤ ਕਿ ਯਾਰੇ ਚੁਅਮ।
ਜ਼ਿ ਜੈ ਸਿੰਘ ਪਸੇ ਯਕ ਨਿਆਮਦ ਕਦਮ। ੫੪।

ਯਕੋ ਸ਼ਹਿ ਫਿਰੰਗੋ ਪਿਲੰਦੇ ਦਿਗਰ।
ਬ ਮੈਦਾਂ ਦਰਾਮਦ ਚੁ ਸ਼ੇਰੇ ਬਬਰ। ੫੫।
ਸਿਯਮ ਸ਼ਾਹਿ ਅੰਗਰੇਜ਼ ਚੂੰ ਆਫ਼ਤਾਬ।
ਚੁਅਮ ਸ਼ਾਹਿ ਹਬਸ਼ੀ ਚੁ ਮਗਰੇ ਦਰ ਆਬ। ੫੬।

ਯਕੇ ਰਾ ਬਿਜ਼ਦ ਨੇਜ਼ਹ ਮੁਸ਼ਤੇ ਦਿਗਰ।
ਸਿਯਮ ਰਾ ਬ ਪਾਓ ਚੁਅਮ ਰਾ ਸਿਪਰ। ੫੭।
ਚੁਨਾ ਮੇ ਬਿਅਫ਼ਤਦ ਨ ਬਰਖ਼ਾਸਤ ਬਾਜ਼।
ਸੂਏ ਆਸਮਾਂ ਜਾਨ ਪਰਵਾਜ਼ ਸਾਜ਼। ੫੮।

ਦਿਗਰ ਕਸ ਨਿਯਾਮਦ ਤਮੰਨਾਇ ਜੰਗ।
ਕਿ ਪੇਸ਼ੇ ਨਿਯਾਮਦ ਦਿਲਾਵਰ ਨਿਹੰਗ। ੫੯।
ਸ਼ਬੇ ਸ਼ਹਿ ਸ਼ਬਿਸਤਾ ਚੂੰ ਦਰ ਆਮਦ ਬਫ਼ਉਜ।
ਸਿਪਹ ਖ਼ਾਨਹ ਆਮਦ ਹਮਹ ਮਉਜ ਮਉਜ। ੬੦।

ਬ ਰੋਜ਼ੇ ਦਿਗਰ ਰਉਸ਼ਨੀਅਤ ਪਨਾਹ।
ਬ ਅਉਰੰਗ ਦਰ ਆਮਦ ਚੁ ਅਉਰੰਗ ਸ਼ਾਹ। ੬੧।
ਦੁ ਸੂਏ ਯਲਾਂ ਹਮਹ ਬਸਤੰਦ ਕਮਰ।
ਬ ਮੈਦਾਨ ਜੁਸਤੰਦ ਸਿਪਰ ਬਰ ਸਿਪਰ। ੬੨।

ਬਗੁਰਰੀਦ ਆਮਦ ਦੁ ਅਬਰੇ ਮੁਸਾਫ਼।
ਯਕੇ ਗਸ਼ਤਹ ਬਾਯਲ ਯਕੇ ਗਸ਼ਤ ਜ਼ਾਫ਼। ੬੩।
ਚਕਾਚਾਕ ਬਰਖ਼ਾਸਤ ਤੀਰੋ ਤੁਫ਼ੰਗ।
ਖ਼ਤਾਖ਼ਤ ਦਰਾਮਦ ਹਮਹ ਰੰਗ ਰੰਗ। ੬੪।

ਜ਼ਿ ਤੀਰੋ ਜ਼ਿ ਤੋਪੋ ਜ਼ਿ ਤੇਗੋ ਤਬਰ।
ਜ਼ਿ ਨੇਜ਼ਹ ਵ ਨਾਚਖ਼ ਵ ਨਾਵਕ ਸਿਪਰ। ੬੫।
ਯਕੇ ਦੇਵ ਆਮਦ ਕਿ ਜ਼ਾਗੋ ਨਿਸ਼ਾਂ।
ਚੁ ਗੁਰਰੀਦ ਸ਼ੇਰ ਹਮ ਚੁ ਪੀਲੇ ਦਮਾਂ। ੬੬।

ਫਿਰ ਇਕ ਫਰੰਗ (ਦੇਸ਼ ਦਾ) ਅਤੇ ਦੂਜਾ ਪਿਲੰਦ (ਦੇਸ਼ ਦਾ) ਬਾਦਸ਼ਾਹ ਆਇਆ। ਉਹ ਦੋਵੇਂ ਯੁੱਧ-ਭੂਮੀ ਵਿਚ ਬਬਰ ਸ਼ੇਰ (ਵਾਂਗ ਗੱਜਦੇ ਸਨ)।੫੫। ਤੀਜਾ ਅੰਗ੍ਰੇਜ਼ ਬਾਦਸ਼ਾਹ ਸੂਰਜ ਵਾਂਗ ਜੋਤਿਮਾਨ ਅਤੇ ਚੌਥਾ ਹਬਸ਼ ਦੇਸ਼ ਦਾ ਬਾਦਸ਼ਾਹ ਪਾਣੀ ਵਿਚ ਮਗਰਮਛ ਵਾਂਗ (ਹਲਾ ਕਰਦਾ ਹੈ)।੫੬।

(ਰਾਜ ਕੁਮਾਰੀ ਨੇ) ਇਕ ਨੂੰ ਨੇਜ਼ੇ ਨਾਲ ਮਾਰਿਆ, ਦੂਜੇ ਨੂੰ ਮੁੱਕੀਆਂ ਨਾਲ, ਤੀਜੇ ਨੂੰ ਪੈਰਾਂ ਨਾਲ ਅਤੇ ਚੌਥੇ ਨੂੰ ਢਾਲ ਨਾਲ ਮਾਰਿਆ।੫੭। (ਉਹ ਚਾਰੇ ਸੂਰਮੇ) ਅਜਿਹੇ ਡਿਗੇ ਕਿ ਫਿਰ ਉਠ ਨ ਸਕੇ। ਉਨ੍ਹਾਂ ਦੀ ਜਾਨ ਆਕਾਸ਼ ਵਲ ਉਡ ਗਈ (ਅਰਥਾਤ੍ ਮਾਰ ਦਿੱਤੇ ਗਏ)।੫੮।

ਹੋਰ ਕੋਈ ਸੂਰਮਾ ਜੰਗ ਕਰਨ ਦੀ ਇੱਛਾ ਨਾਲ ਜੰਗ ਵਿਚ ਨਹੀਂ ਆਇਆ ਜਿਵੇਂ ਮਗਰਮੱਛ ਦੇ ਸਾਹਮਣੇ ਕੋਈ ਦਲੇਰ ਨਹੀਂ ਆਉਂਦਾ।੫੯। ਰਾਤ ਨੂੰ ਰਾਤ ਦਾ ਰਾਜਾ ਚੰਦ੍ਰਮਾ (ਤਾਰਿਆਂ ਦੀ) ਫ਼ੌਜ ਲੈ ਕੇ ਚੜ੍ਹ ਪਿਆ। ਤਦ ਬੜੀ ਮੌਜ ਨਾਲ (ਸਾਰਿਆਂ ਰਾਜਿਆਂ ਦੀ) ਸੈਨਾ ਡੇਰਿਆਂ ਉਤੇ ਆ ਗਈ।੬0।

(ਫਿਰ) ਦੂਜੇ ਦਿਨ ਪ੍ਰਕਾਸ਼ ਦਾ ਆਧਾਰ (ਸੂਰਜ) ਆਪਣੇ ਸਿੰਘਾਸਨ ਉਪਰ ਆਇਆ, ਜਿਵੇਂ ਤਖ਼ਤ ਦਾ ਮਾਲਕ ਤਖ਼ਤ ਉਤੇ ਆ ਬੈਠਦਾ ਹੈ।੬੧। ਦੋਹਾਂ ਪਾਸਿਆਂ ਦੇ ਸੂਰਮੇ ਕਮਰ ਕਸੇ ਕਰ ਕੇ ਅਤੇ ਢਾਲਾਂ ਹੀ ਢਾਲਾਂ ਪਕੜ ਕੇ ਮੈਦਾਨੇ ਜੰਗ ਵਿਚ ਇਕੱਠੇ ਹੋ ਗਏ।੬੨।

ਦੋਹਾਂ ਪਾਸਿਆਂ ਤੋਂ ਸੂਰਮੇ ਬਦਲਾਂ ਵਾਂਗ ਗਜਦੇ ਹੋਏ ਆ ਗਏ। (ਉਨ੍ਹਾਂ ਵਿਚੋਂ) ਕਈ ਇਕ ਜ਼ਖ਼ਮੀ ਹੋ ਗਏ ਅਤੇ ਕਈ ਮਰ ਗਏ।੬੩। ਤੀਰਾਂ ਦੀ ਸਰਸਰਾਹਟ ਅਤੇ ਬੰਦੂਕਾਂ ਦੀ ਕਾੜ ਕਾੜ ਦੀ ਆਵਾਜ਼ ਆਣ ਲਗੀ। ਇਸ ਤਰ੍ਹਾਂ ਕਈ ਪ੍ਰਕਾਰ ਦੀਆਂ (ਆਵਾਜ਼ਾਂ ਆਣ ਲਗ ਗਈਆਂ)।੬੪।

ਤੀਰਾਂ, ਤੋਪਾਂ, ਤਲਵਾਰਾਂ, ਤਬਰਾਂ (ਕੁਹਾੜੀਆਂ), ਨੇਜ਼ਿਆਂ, ਬਰਛਿਆਂ, ਬਾਣਾਂ ਅਤੇ ਢਾਲਾਂ (ਆਦਿ ਅਸਤ੍ਰਾਂ-ਸ਼ਸਤ੍ਰਾਂ) ਨਾਲ ਯੁੱਧ ਹੋਇਆ।੬੫। ਯੁੱਧ-ਭੂਮੀ ਵਿਚ ਇਕ ਕਾਲੇ ਕਾਂ ਵਰਗਾ ਦੇਓ (ਰਾਖਸ਼) ਆਇਆ ਜੋ ਸ਼ੇਰ ਵਾਂਗ ਗਰਜ ਰਿਹਾ ਸੀ ਅਤੇ ਹਾਥੀ ਵਾਂਗ ਮਸਤ ਸੀ।੬੬।

ਉਸ ਨੇ ਤੀਰਾਂ ਦੀ ਬਦਲਾਂ ਵਾਂਗ ਬਰਖਾ ਕੀਤੀ। ਉਸ ਦੀ ਤਲਵਾਰ ਬਦਲਾਂ ਵਿਚ ਬਿਜਲੀ ਵਾਂਗ ਚਮਕਦੀ ਸੀ।੬੭। ਢੋਲਾਂ ਦੇ ਮੂੰਹ ਵਿਚ ਵੀ ਬਹੁਤ ਜੋਸ਼ ਆ ਗਿਆ (ਭਾਵ੍ ਬਹੁਤ ਜ਼ੋਰ ਨਾਲ ਵਜਣ ਲਗੇ)। ਯੁੱਧ-ਭੂਮੀ ਲਾਸ਼ਾਂ ਨਾਲ ਭਰ ਗਈ।੬੮।

(ਰਾਜ ਕੁਮਾਰੀ ਬਛਤਰਾ ਮਤੀ ਨੇ) ਜੋ ਵੀ ਤੀਰ ਚਲਾਇਆ ਉਹ ਹਾਥੀਆਂ ਵਰਗੇ ਸੈਂਕੜੇ ਯੋਧਿਆਂ ਦੀਆਂ ਪਸਲੀਆਂ ਵਿਚੋਂ ਲੰਘ ਗਿਆ।੬੯। ਉਸ ਦੇਓ ਨੂੰ ਵੀ ਬਹੁਤ ਸਾਰੇ ਤੀਰ ਮਾਰੇ, ਜਿਸ ਕਰ ਕੇ ਉਹ ਵੱਡੀ ਅਟਾਰੀ ਵਾਂਗ ਡਿਗ ਪਿਆ।੭0।

(ਫਿਰ) ਇਕ ਹੋਰ ਰਾਖਸ਼ ਗਿਰਝ ਵਾਂਗ ਜੰਗ ਦੇ ਮੈਦਾਨ ਵਿਚ ਆਇਆ। ਉਹ ਸ਼ੇਰ ਵਾਂਗ ਭਾਰਾ ਅਤੇ ਚੀਤੇ ਵਾਂਗ ਫੁਰਤੀਲਾ ਸੀ।੭੧। ਉਸ ਨੂੰ ਵੀ (ਰਾਜ ਕੁਮਾਰੀ ਨੇ) ਗੁਰਜ ਮਾਰਿਆ,

ਕੁਨਦ ਤੀਰੋ ਬਾਰਾਂ ਚੁ ਬਾਰਾਂਨ ਮੇਗ।
ਬਰਖ਼ਸ਼ ਅੰਦਰਾਂ ਅਬਰ ਚੂੰ ਬਰਕ ਤੇਗ। ੬੭।
ਬ ਜੋਸ਼ ਅੰਦਰ ਆਮਦ ਦਹਾਨੇ ਦੁਹਲ।
ਚੁ ਪੁਰ ਗਸ਼ਤ ਬਾਜ਼ਾਰ ਜਾਏ ਅਜ਼ਲ। ੬੮।

ਹਰਾਂ ਕਸ ਕਿ ਪਰਰਾ ਸ਼ਵਦ ਤੀਰ ਸ਼ਸਤ।
ਬਸਦ ਪਹਿਲੂਏ ਪੀਲ ਮਰਦਾਂ ਗੁਜ਼ਸ਼ਤ। ੬੯।
ਹੁਮਾਂ ਕਸ ਬਸੇ ਤੀਰ ਜ਼ਦ ਬਰ ਕਜ਼ਾਂ।
ਬਿਅਫ਼ਤਾਦ ਦੇਵੇ ਚੁ ਕਰਖੇ ਗਿਰਾਂ। ੭0।

ਦਿਗਰ ਦੇਵ ਬਰਗਸ਼ਤ ਬਿਯਾਮਦ ਬਜੰਗ।
ਚੁ ਸ਼ੇਰੇ ਅਜ਼ੀਮੋ ਹਮ ਚੁ ਬਰਾਂ ਪਿਲੰਗ। ੭੧।
ਚੁਨਾ ਜ਼ਖ਼ਮ ਗੋਪਾਲ ਅੰਦਾਖ਼ਤ ਸਖ਼ਤ।
ਬਿਅਫ਼ਤਾਦ ਦਾਨੋ ਚੁ ਬੇਖ ਅਜ਼ ਦਰਖ਼ਤ। ੭੨।

ਦਿਗਰ ਕਸ ਨਿਯਾਮਦ ਅਜ਼ੋ ਆਰਜ਼ੋ।
ਕਿ ਆਯਦ ਬਜੰਗੇ ਚੁਨੀ ਮਾਹਰੋ। ੭੩।
ਸ਼ਹੇ ਚੀਨ ਸਰ ਤਾਜ ਰੰਗੀ ਨਿਹਾਦ।
ਬਲਾਏ ਗੁਬਾਰਸ਼ ਦਹਨ ਬਰ ਕੁਸ਼ਾਦ। ੭੪।

ਸ਼ਬ ਆਮਦ ਯਕੇ ਫ਼ੌਜ ਰਾ ਸਾਜ਼ ਕਰਦ।
ਜ਼ਿ ਦੀਗਰ ਵਜਹ ਬਾਜ਼ੀ ਆਗਾਜ਼ ਕਰਦ। ੭੫।
ਕਿ ਅਫ਼ਸੋਸ ਅਫ਼ਸੋਸ ਹੈ ਹਾਤ ਹਾਤ।
ਅਜ਼ੀਂ ਉਮਰ ਵਜ਼ੀਂ ਜ਼ਿੰਦਗੀ ਜ਼ੀ ਹਯਾਤ। ੭੬।

ਬ ਰੋਜ਼ੇ ਦਿਗਰ ਰਉਸ਼ਨੀਯਤ ਫ਼ਿਕਰ।
ਬਰ ਔਰੰਗ ਦਰਾਮਦ ਚੁ ਸ਼ਾਹੇ ਦਿਗਰ। ੭੭।
ਸਿਯਹਿ ਸੂ ਦੁ ਬਰਖ਼ਾਸਤ ਅਜ਼ ਜੋਸ਼ ਜੰਗ।
ਰਵਾਂ ਸ਼ੁਦ ਬ ਹਰ ਗੋਸ਼ਹ ਤੀਰੋ ਤੁਫ਼ੰਗ। ੭੮।

ਰਵਾਂਰਵ ਸ਼ੁਦਹ ਕੈਬਰੇ ਕੀਨਹ ਕੋਸ਼।
ਕਿ ਬਾਜ਼ੂਏ ਮਰਦਾਂ ਬਰਾਵੁਰਦ ਜੋਸ਼। ੭੯।
ਚੁ ਲਸ਼ਕਰ ਤਮਾਮੀ ਦਰਾਮਦ ਬ ਕਾਮ।
ਯਕੇ ਮਾਂਦ ਓ ਰਾਸਤ ਸੁਭਟ ਸਿੰਘ ਨਾਮ। ੮0।

ਬਿਗੋਯਦ ਕਿ ਏ ਸ਼ਾਹ ਰੁਸਤਮ ਜ਼ਮਾਂ।
ਤੁ ਮਾਰਾ ਬਿਕੁਨ ਯਾ ਬਿਗੀਰੀ ਕਮਾਂ। ੮੧।
ਬਗਜ਼ਬ ਅੰਦਰ ਆਮਦ ਚੁ ਸ਼ੇਰੇ ਜ਼ਿਆਂ।
ਨ ਪੁਸ਼ਤੇ ਦਿਹਮ ਬਾਨੁਏ ਹਮ ਚੁਨਾ। ੮੨।

ਜਿਸ ਕਰ ਕੇ ਉਹ ਜੜ ਤੋਂ ਪੁਟੇ ਹੋਏ ਬ੍ਰਿਛ ਵਾਂਗ ਡਿਗ ਪਿਆ।੭੨।

ਫਿਰ ਕਿਸੇ ਹੋਰ ਦੀ (ਉਸ ਰਾਜ ਕੁਮਾਰੀ ਦੇ) ਸਾਹਮਣੇ ਆਣ ਦੀ ਇੱਛਾ ਨ ਰਹੀ, ਜੋ ਜੰਗ ਦੇ ਮੈਦਾਨ ਵਿਚ ਚੰਦ੍ਰਮਾ ਵਰਗੇ ਮੁਖ ਵਾਲੀ (ਰਾਜ ਕੁਮਾਰੀ) ਆਈ ਹੋਈ ਸੀ।੭੩। ਚੀਨ ਦੇ ਬਾਦਸ਼ਾਹ ਨੇ ਰੰਗੀਨ (ਸੁਨਹਿਰੀ) ਤਾਜ ਉਤਾਰ ਕੇ ਰਖ ਦਿੱਤਾ ਅਤੇ ਕਾਲੀ ਚੁੜੈਲ ਨੇ ਆਪਣਾ ਮੂੰਹ ਖੋਲ੍ਹ ਦਿੱਤਾ। (ਭਾਵ--ਸੂਰਜ ਡੁਬ ਗਿਆ ਅਤੇ ਕਾਲੀ ਰਾਤ ਆ ਗਈ)।੭੪।

(ਤਾਰਿਆਂ ਦੀ) ਫ਼ੌਜ ਨੂੰ ਰਾਤ ਲੈ ਕੇ ਆ ਗਈ ਅਤੇ ਦੂਜੀ ਤਰ੍ਹਾਂ ਦੀ ਖੇਡ ਸ਼ੁਰੂ ਹੋ ਗਈ।੭੫। (ਰਾਜੇ ਆਪਸ ਵਿਚ ਕਹਿਣ ਲਗੇ) ਹਾਇ ਹਾਇ ਅਫ਼ਸੋਸ ਹੀ ਅਫ਼ਸੋਸ ਹੈ ਸਾਡੀ ਉਮਰ, ਜ਼ਿੰਦਗੀ ਅਤੇ ਜੀਵਨ ਤੇ (ਕਿ ਅਸੀਂ ਰਾਜ ਕੁਮਾਰੀ ਨੂੰ ਜਿਤ ਨਹੀਂ ਸਕੇ)।੭੬।

ਦੂਜੇ ਦਿਨ ਰੌਸ਼ਨੀ ਦਾ ਪ੍ਰਬੰਧ ਕਰਨ ਵਾਲਾ ਸੂਰਜ ਇੰਜ ਚੜ੍ਹਿਆ ਜਿਵੇਂ ਕੋਈ ਬਾਦਸ਼ਾਹ ਤਖ਼ਤ ਉਤੇ ਆਉਂਦਾ ਹੋਏ।੭੭। ਦੋਹਾਂ ਪਾਸਿਆਂ ਤੋਂ ਜੰਗ ਦੇ ਜੋਸ਼ ਨਾਲ ਫ਼ੌਜ ਉਠ ਖੜੋਤੀ ਅਤੇ ਹਰ ਕੋਨੇ ਤੋਂ ਤੀਰ ਅਤੇ ਬੰਦੂਕਾਂ ਚਲਣ ਲਗੀਆਂ।੭੮।

ਭਾਰੀ ਮਾਰ ਕਰਨ ਵਾਲੇ ਤੀਰ ਜਲਦੀ ਜਲਦੀ ਚਲਣ ਲਗੇ ਅਤੇ ਸੂਰਮਿਆਂ ਦੀਆਂ ਭੁਜਾਵਾਂ ਵਿਚ ਜੋਸ਼ ਆ ਗਿਆ।੭੯। ਜਦੋਂ ਸਾਰੀ ਸੈਨਾ ਮਾਰੀ ਗਈ, ਤਾਂ ਕੇਵਲ ਇਕ ਸੁਭਟ ਸਿੰਘ ਨਾਂ ਦਾ ਸੂਰਮਾ ਬਚਿਆ।੮0।

(ਰਾਜ ਕੁਮਾਰੀ ਨੇ) ਕਿਹਾ ਕਿ ਹੇ ਦੁਨੀਆ ਦੇ ਰੁਸਤਮ! ਤੂੰ ਮੇਰੇ ਨਾਲ ਵਿਆਹ ਕਰ ਲੈ ਜਾਂ ਫਿਰ ਕਮਾਨ ਪਕੜ ਲੈ।੮੧। ਉਹ (ਸੁਭਟ ਸਿੰਘ) ਸ਼ੇਰ ਵਾਂਗ ਕ੍ਰੋਧ ਵਿਚ ਆ ਗਿਆ (ਅਤੇ ਕਹਿਣ ਲਗਾ-- ਹੇ ਰਾਜ ਕੁਮਾਰੀ!) ਮੈਂ ਪਿਠ ਨਹੀਂ ਵਿਖਾਵਾਂਗਾ, ਬੇਸ਼ਕ ਜੰਗ ਕਰ ਲੈ।੮੨।

(ਸੁਭਟ ਸਿੰਘ ਨੇ) ਬਹੁਤ ਜੋਸ਼ ਨਾਲ ਯੁੱਧ ਕਰਨ ਲਈ ਕਵਚ ਪਾ ਲਿਆ ਅਤੇ ਸ਼ੇਰ ਮਰਦ ਨੇ ਮਗਰਮੱਛ ਵਾਂਗ ਪ੍ਰਹਾਰ ਕੀਤਾ।੮੩। ਉਹ ਵੱਡੇ ਸ਼ੇਰ ਵਾਂਗ ਯੁੱਧ-ਭੂਮੀ ਵਿਚ ਚਲ ਕੇ ਆ ਗਿਆ ਅਤੇ ਕਮਾਨ ਪਕੜ ਕੇ ਤੀਰਾਂ ਦਾ ਮੀਂਹ ਵਸਾ ਦਿੱਤਾ।੮੪।

ਉਸ ਨੇ ਸੱਜੇ ਖੱਬੇ ਵਾਰ ਕੀਤੇ ਅਤੇ ਫਿਰ ਸਿਧੇ ਅਤੇ ਟੇਢੇ ਵਾਰ ਕੀਤੇ ਅਤੇ ਚੀਨ ਦੀ ਬਣੀ ਹੋਈ ਕਮਾਨ ਦੀ ਆਵਾਜ਼ ਆਸਮਾਨ ਵਿਚ ਗੂੰਜ ਉਠੀ।੮੫। (ਰਾਜ ਕੁਮਾਰੀ ਦੇ) ਹੱਥ ਵਾਲਾ ਨੇਜ਼ਾ ਜਿਸ ਨੂੰ ਲਗਾ, ਉਹ ਦੋ ਜਾਂ ਚਾਰ ਹਿੱਸਿਆਂ ਵਿਚ ਵੰਡਿਆ ਗਿਆ।੮੬।

(ਫਿਰ) ਇਕ ਦੂਜੇ ਨੂੰ ਇੰਜ ਚੰਬੜ ਗਏ, ਜਿਵੇਂ ਬਾਜ਼ (ਸ਼ਿਕਾਰ ਨੂੰ) ਚੰਬੜਦਾ ਹੈ। ਜਾਂ ਲਾਲ ਅਜ਼ਦਹਾ (ਵੱਡਾ ਸੱਪ) ਸ਼ੇਰ ਮਰਦ ਨੂੰ ਪਕੜਦਾ ਹੈ।੮੭। ਤੀਰਾਂ ਅਤੇ ਤਲਵਾਰਾਂ ਦੀ ਅਜਿਹੀ ਜੰਗ ਹੋਈ ਕਿ ਮਾਰੇ ਗਏ ਸੂਰਮਿਆਂ ਦੇ ਲਹੂ ਨਾਲ ਧਰਤੀ ਲਾਲ ਰੰਗ ਦੀ ਹੋ ਗਈ।੮੮।

ਬਪੋਸ਼ੀਦ ਖ਼ੁਫ਼ਤਾਨ ਜੋਸ਼ੀਦ ਜੰਗ।
ਬਕੋਸ਼ੀਦ ਚੂੰ ਸ਼ੇਰ ਮਰਦਾਂ ਨਿਹੰਗ। ੮੩।
ਬ ਜਾਯਸ਼ ਦਰਾਮਦ ਚੁ ਸ਼ੇਰੇ ਅਜ਼ੀਮ।
ਬ ਕੈਬਰ ਕਮਾਂ ਕਰਦ ਬਾਰਸ਼ ਕਰੀਮ। ੮੪।

ਚਪੋ ਰਾਸਤ ੳ ਕਰਦ ਖ਼ਮ ਕਰਦ ਰਾਸਤ।
ਗਰੇਵੇ ਕਮਾਂ ਚਰਖ਼ ਚੀਨੀ ਬਿਖ਼ਾਸਤ। ੮੫।
ਹਰਾਂ ਕਸ ਕਿ ਨੇਜ਼ਹ ਬਿਅਫ਼ਤਾਦ ਮੁਸ਼ਤ।
ਦੁਤਾ ਗਸ਼ਤ ਮੁਸ਼ਤੇ ਹਮੀ ਚਾਰ ਗਸ਼ਤ। ੮੬।

ਬਿਯਾਵੇਖ਼ਤ ਬਾ ਦੀਗਰੇ ਬਾਜ਼ ਪਰ।
ਚੁ ਸੁਰਖ਼ ਅਜ਼ਦਹਾ ਬਰ ਹਮੀ ਸ਼ੇਰ ਨਰ। ੮੭।
ਚੁਨਾ ਬਾਨ ਅਫ਼ਤਾਦ ਤੀਰੋ ਤੁਫ਼ੰਗ।
ਜ਼ਿਮੀ ਕੁਸ਼ਤ ਗਾਨਸ਼ ਸ਼ੁਦਹ ਲਾਲਹ ਰੰਗ। ੮੮।

ਕੁਨਦ ਤੀਰ ਬਾਰਾਨ ਰੋਜ਼ੇ ਤਮਾਮ।
ਕਸੇ ਰਾ ਨ ਗਸ਼ਤੀਦ ਮਕਸੂਦ ਕਾਮ। ੮੯।
ਅਜ਼ੋ ਜੰਗ ਜ਼ੋ ਮਾਂਦਗੀ ਮਾਂਦਹ ਗਸ਼ਤ।
ਬਿਅਫ਼ਤਾਦ ਹਰਦੋ ਦਰ ਆ ਪਹਿਨ ਦਸਤ। ੯0।

ਸ਼ਹਿਨਸ਼ਾਹਿ ਰੂਮੀ ਸਿਪਰ ਦਾਦ ਰੋਇ।
ਦਿਗਰ ਸ਼ਾਹਿ ਪੈਦਾ ਸ਼ੁਦਹ ਨੇਕ ਖ਼ੋਇ। ੯੧।
ਨ ਦਰ ਜੰਗ ਆਸੂਦਹ ਸ਼ੁਦ ਯਕ ਜ਼ਮਾਂ।
ਬਿਅਫ਼ਤਾਦ ਹਰਦੋ ਚੁਨੀ ਕੁਸ਼ਤਗਾਂ। ੯੨।

ਦਿਗਰ ਰੋਜ਼ ਬਰਖ਼ਾਸਤ ਹਰਦੋ ਬਜੰਗ।
ਬਿਆਵੇਖ਼ਤ ਬਾ ਯਕ ਦਿਗਰ ਚੂੰ ਨਿਹੰਗ। ੯੩।
ਵਜ਼ਾਂ ਹਰਦੁ ਤਨ ਕੂਜ਼ਹਗਾਨੇ ਸ਼ੁਦਹ।
ਕਜ਼ਾਂ ਸੀਨਹ ਗਾਹੀਨ ਅਰਵਾ ਸ਼ੁਦਹ। ੯੪।

ਬ ਰਖ਼ਸ਼ ਅੰਦਰ ਆਮਦ ਚੁ ਮੁਸ਼ਕੀ ਨਿਹੰਗ।
ਬਸੇ ਬੰਗਸੀ ਬੋਜ਼ ਬੰਗੋ ਪਿਲੰਗ। ੯੫।
ਕਿ ਅਬਲਕ ਸਿਯਾਹ ਅਬਲਕੋ ਬੋਜ਼ ਬੋਰ।
ਬ ਰਖ਼ਸ਼ ਅੰਦਰ ਆਮਦ ਚੁ ਤਾਊਸ ਮੋਰ। ੯੬।

ਜ਼ਿਰਹ ਪਾਰਹ ਸ਼ੁਦ ਖ਼ੋਦ ਵ ਖ਼ੁਫ਼ਤਾ ਬਜੰਗ।
ਜ਼ਿ ਬਕਤਰ ਜ਼ਿ ਬਰਗਸ਼ਤਵਾਂ ਬਾ ਖ਼ੁਦੰਗ। ੯੭।
ਚੁਨਾ ਤੀਰ ਬਾਰਾਂ ਸ਼ਵਦ ਕਾਰਜ਼ਾਰ।
ਜ਼ਿ ਬਕਤਰ ਜ਼ਿ ਜ਼ਿਰਹਾ ਬਰਾਰਦ ਸ਼ਰਾਰ। ੯੮।

ਸਾਰਾ ਦਿਨ ਤੀਰਾਂ ਦੀ ਬਰਖਾ ਹੁੰਦੀ ਰਹੀ, ਪਰ ਕਿਸੇ ਨੂੰ ਵੀ ਸਫਲਤਾ ਪ੍ਰਾਪਤ ਨ ਹੋ ਸਕੀ।੮੯। ਉਸ ਜੰਗ ਵਿਚ (ਦੋਵੇਂ ਸੂਰਮੇ) ਥਕ ਕੇ ਮਾਂਦੇ ਪੈ ਗਏ ਅਤੇ ਦੋਵੇਂ ਵਿਸ਼ਾਲ ਯੁੱਧ-ਖੇਤਰ ਵਿਚ ਡਿਗ ਗਏ।੯0।

'ਸ਼ਹਿਨਸ਼ਾਹਿ ਰੂਮੀ' (ਸੂਰਜ) ਨੇ ਆਪਣੇ ਮੂੰਹ ਤੇ ਢਾਲ ਰਖ ਲਈ ਅਤੇ ਉਸ ਦੀ ਥਾਂ ਤੇ ਚੰਗੇ ਸੁਭਾ ਵਾਲਾ ਬਾਦਸ਼ਾਹ (ਚੰਦ੍ਰਮਾ) ਆ ਗਿਆ।੯੧। ਇਸ ਜੰਗ ਵਿਚ ਕਿਸੇ ਇਕ ਨੂੰ ਵੀ ਸੁਖ ਪ੍ਰਾਪਤ ਨ ਹੋਇਆ (ਭਾਵ ਜਿਤ ਪ੍ਰਾਪਤ ਨ ਕੀਤੀ) ਅਤੇ ਦੋਵੇਂ ਮੁਰਦਿਆਂ ਵਾਂਗ ਡਿਗ ਪਏ।੯੨।

ਦੂਜੇ ਦਿਨ ਯੁੱਧ ਲਈ ਦੋਵੇਂ ਉਠ ਖੜੋਤੇ ਅਤੇ ਮਗਰਮੱਛਾਂ ਵਾਂਗ ਇਕ ਦੂਜੇ ਨਾਲ ਭਿੜਨ ਲਗ ਪਏ।੯੩। ਉਥੇ ਦੋਹਾਂ ਦੇ ਸ਼ਰੀਰ (ਲੜ ਲੜ ਕੇ) ਕੁੱਬੇ ਹੋ ਗਏ ਅਤੇ ਉਨ੍ਹਾਂ ਦੀਆਂ ਛਾਤੀਆਂ ਲਾਲ ਹੋ ਗਈਆਂ (ਭਾਵ--ਲਹੂ ਲੁਹਾਨ ਹੋ ਗਏ)।੯੪।

ਯੁੱਧ-ਭੂਮੀ ਵਿਚ ਕਾਲ ਸੂਰਮੇ (ਮਗਰਮੱਛ) ਨਚਣ ਲਗੇ ਅਤੇ ਬੰਗਸ਼ ਦੇਸ਼ ਦੇ ਚੀਨੀ ਘੋੜੇ ਚਿਤਰਿਆਂ ਵਾਂਗ ਕੁਦਣ ਲਗੇ।੯੫। ਡਬਖੜਬੇ, ਕਾਲੇ, ਗਦਰੇ, ਚਿਤਰੇ ਘੋੜੇ ਮੋਰਾਂ ਵਾਂਗ ਨਚਣ ਲਗੇ।੯੬।

ਤੀਰਾਂ ਨਾਲ ਕਵਚ, ਟੋਪ, ਘੋੜਿਆਂ ਦੇ ਸੰਜੋਅ ਟੋਟੇ ਟੋਟੇ ਹੋ ਗਏ।੯੭। ਯੁੱਧ ਵਿਚ ਤੀਰਾਂ ਦੀ ਇਸ ਤਰ੍ਹਾਂ ਦੀ ਬਰਖਾ ਹੋਈ ਕਿ ਕਵਚਾਂ ਵਿਚੋਂ ਅੱਗ ਦੀਆਂ ਚਿੰਗਾਰੀਆਂ ਨਿਕਲਣ ਲਗ ਗਈਆਂ।੯੮।

ਯੋਧਿਆਂ (ਦੇ ਘੋੜੇ) ਸ਼ੇਰਾਂ ਵਾਂਗ ਨਚਣ ਲਗੇ ਅਤੇ ਉਨ੍ਹਾਂ ਦੇ ਸੁਮਾਂ ਨਾਲ ਧਰਤੀ ਚਿਤਰੇ ਦੀ ਪਿਠ ਵਾਂਗ ਡਬਖੜਬੀ ਹੋ ਗਈ।੯੯। ਤੀਰਾਂ ਦੀ ਬਰਖਾ ਨਾਲ ਇਤਨੀ ਗਰਮੀ ਪੈਦਾ ਹੋ ਗਈ ਕਿ ਸੂਰਮਿਆਂ ਦੇ ਦਿਮਾਗ, ਅਕਲ ਅਤੇ ਹੋਸ਼ ਠਿਕਾਣੇ ਨ ਰਹੀ।੧00।

ਦੋਵੇਂ ਜੰਗ ਵਿਚ ਅਜਿਹੇ ਉਲਝ ਗਏ ਕਿ ਮਿਆਨਾਂ ਵਿਚੋਂ ਤਲਵਾਰਾਂ ਚਲੀਆਂ ਗਈਆਂ (ਭਾਵ--ਟੁਟ ਗਈਆਂ) ਅਤੇ ਭਥਿਆਂ ਵਿਚੋਂ ਤੀਰ ਮੁਕ ਗਏ।੧0੧। (ਦੋਹਾਂ ਦੀ) ਸਵੇਰ ਤੋਂ ਸ਼ਾਮ ਤਕ ਅਜਿਹੀ ਜੰਗ ਹੁੰਦੀ ਰਹੀ ਕਿ ਰੋਟੀ ਤਕ ਨ ਖਾਈ ਅਤੇ ਬੇਹੋਸ਼ ਹੋ ਕੇ ਡਿਗ ਪਏ।੧0੨।

ਉਹ ਦੋਵੇਂ ਜੰਗ ਕਰਦਿਆਂ ਆਪ ਬਹੁਤ ਥਕ ਗਏ। (ਉਨ੍ਹਾਂ ਨੇ) ਦੋ ਭਿਆਨਕ ਸ਼ੇਰਾਂ, ਬਾਜ਼ਾਂ ਜਾਂ ਚਿਤਰਿਆਂ ਵਾਂਗ ਲੜਾਈ ਕੀਤੀ।੧0੩। ਹਬਸ਼ੀ (ਚੋਰ) ਨੇ ਪੀਲੀ ਮੋਹਰ ਚੁਰਾ ਲਈ (ਭਾਵ--ਸੂਰਜ ਡੁਬ ਗਿਆ) ਅਤੇ ਸੰਸਾਰ ਧੂੰਏਂ ਅਤੇ ਘਟੇ ਦਾ ਬੁਰਜ ਬਣ ਗਿਆ।੧0੪।

ਬ ਰਖ਼ਸ਼ ਅੰਦਰ ਆਮਦ ਚੁ ਸ਼ੇਰੇ ਨਿਹੰਗ।
ਜ਼ਿਮੀ ਗਸ਼ਤਸ਼ੁਦ ਹਮ ਚੁ ਪੁਸ਼ਤੇ ਪਿਲੰਗ। ੯੯।
ਚੁਨਾ ਜ਼ਯਾਦਹ ਸ਼ੁਦ ਆਤਸ਼ੇ ਤੀਰ ਬਾਰ।
ਕਿ ਅਕਲ ਅਜ਼ ਮਗਜ਼ ਰਫ਼ਤ ਹੋਸ਼ ਅਜ਼ ਦਿਯਾਰ। ੧੦੦।
ਚੁਨਾ ਆਵੇਖ਼ਤ ਹਰਦੋ ਹੁਮਾ ਜਾਇ ਜੰਗ।
ਕਿ ਤੇਗ ਅਜ਼ ਮਿਯਾਂ ਗਸ਼ਤ ਤਰਕਸ਼ ਖਤੰਗ। ੧੦੧।
ਚੁਨਾ ਜੰਗ ਕਰਦੰਦ ਸੁਬਹ ਤਾਬ ਸ਼ਾਮ।
ਬਿ ਅਫ਼ਤਾਦ ਮੁਰਛਤ ਨ ਖ਼ੁਰਦੰਦ ਤਆਮ। ੧੦੨।
ਜਿ ਖ਼ੁਦ ਮਾਂਦਹ ਸ਼ੁਦ ਹਰਦੁ ਦਰ ਜਾਇ ਜੰਗ।
ਚੁ ਸ਼ੇਰੋ ਯੀਆਨੋ ਚੁ ਬਾਜ਼ਾ ਪਿਲੰਗ। ੧੦੩।
ਚੁ ਹਬਸ਼ੀ ਬਰੁਦ ਦੁਜ਼ਦ ਦੀਨਾਰ ਜ਼ਰਦ।
ਜਹਾਂ ਗਸ਼ਤ ਚੂੰ ਗੁੰਬਜ਼ੇ ਦੂਦ ਗਰਦ। ੧੦੪।
ਸਿਯਮ ਰੋਜ਼ ਚੌਗਾਂ ਬਿਬੁਰਦ ਆਫ਼ਤਾਬ।
ਜਹਾਂ ਗਸ਼ਤ ਚੂੰ ਰਉਸ਼ਨਸ਼ ਮਾਹਿਤਾਬ। ੧੦੫।
ਬੁ ਬਰਖ਼ਾਸਤ ਹਰਦੋ ਅਜ਼ੀਂ ਜਾਇ ਜੰਗ।
ਰਵਾਂ ਕਰਦ ਹਰ ਸੂਇ ਤੀਰੋ ਤੁਫ਼ੰਗ। ੧੦੬।
ਚੁਨਾ ਗਰਮ ਸ਼ੁਦ ਆਤਸ਼ੇ ਕਾਰਜ਼ਾਰ।
ਕਿ ਫ਼ੀਲੇ ਦੁ ਦਹ ਹਜ਼ਾਰ ਆਮਦ ਬ ਕਾਰ। ੧੦੭।
ਬ ਕਾਰ ਆਮਦਹ ਅਸਪ ਹਫ਼ਤ ਸਦ ਹਜ਼ਾਰ।
ਹਮਹ ਜ੍ਵਾਨ ਸ਼ਾਇਸਤਹ ਨਾਮਦਾਰ। ੧੦੮।
ਜ਼ਿ ਸਿੰਧੀ ਵ ਅਰਬੀ ਵ ਐਰਾਕ ਰਾਇ।
ਬ ਕਾਰ ਆਮਦਹ ਅਸਪ ਚੂੰ ਬਾਦੁ ਪਾਇ। ੧੦੯।
ਬਸੇ ਕੁਸ਼ਤਹ ਸਰਹੰਗ ਸ਼ਾਇਸਤਹ ਸ਼ੇਰ।
ਬੇ ਵਕਤੇ ਤਰੱਦਦ ਬਕਾਰੇ ਦਲੇਰ। ੧੧੦।
ਬ ਗੁਰਰੀਦਨ ਆਮਦ ਦੁ ਅਬਰੇ ਸਿਯਾਹ।
ਨਮੇ ਖ਼ੂਨ ਮਾਹੀ ਲਕੋ ਤੇਗ ਮਾਹ। ੧੧੧।
ਬਜੰਗ ਅੰਦਰੂੰ ਗਉਗਹੇ ਗਾਜ਼ੀਯਾਂ।
ਜ਼ਿਮੀਂ ਤੰਗ ਸ਼ੁਦ ਅਜ਼ ਸੁਮੇ ਤਾਜ਼ੀਯਾਂ। ੧੧੨।
ਸੁਮੇ ਬਾਦ ਪਾਂਯਾਂਨ ਫ਼ੌਲਾਦ ਨਾਲ।
ਜ਼ਿਮੀ ਗਸ਼ਤ ਪੁਸ਼ਤੇ ਪਿਲੰਗੀ ਮਿਸਾਲ। ੧੧੩।
ਚਰਾਗੇ ਜਹਾਨੇ ਖ਼ੁਮਹ ਬਾਦਹ ਖ਼ੁਰਦ।
ਸਰੇ ਤਾਜ ਦੀਗਰ ਬਿਰਾਦਰ ਸਪੁਰਦ। ੧੧੪।

ਤੀਜੇ ਦਿਨ ਜਦ ਸੂਰਜ (ਆਪਣੀ ਪ੍ਰਕਾਸ਼ ਰੂਪੀ) ਖੂੰਡੀ ਨਾਲ (ਰਾਤ ਰੂਪੀ) ਗੇਂਦ ਨੂੰ ਲੈ ਗਿਆ ਤਾਂ ਜਹਾਨ ਚੰਦ੍ਰਮਾ ਦੀ ਚਾਂਦਨੀ ਵਾਂਗ ਪ੍ਰਕਾਸ਼ਮਾਨ ਹੋ ਗਿਆ।੧੦੫। ਜੰਗ ਵਿਚ ਜਾਣ ਲਈ ਦੋਹਾਂ ਪਾਸਿਆਂ ਤੋਂ ਸੂਰਮੇ ਉਠ ਪਏ ਅਤੇ ਤੀਰ ਤੇ ਗੋਲੀਆਂ ਚਲਣੀਆਂ ਸ਼ੁਰੂ ਹੋ ਗਈਆਂ।੧੦੬।

ਜਦੋਂ ਜੰਗ ਬਹੁਤ ਜ਼ੋਰ ਨਾਲ ਮਚ ਪਈ ਤਾਂ ੧੨ ਹਜ਼ਾਰ ਹਾਥੀ ਮਾਰੇ ਗਏ।੧੦੭। ਉਸ ਲੜਾਈ ਵਿਚ ਸੱਤ ਲੱਖ ਘੋੜੇ ਅਤੇ ਬਹੁਤ ਸਾਰੇ ਸੁੰਦਰ ਅਤੇ ਨਾਮੀ ਸੂਰਮੇ ਮਾਰੇ ਗਏ।੧੦੮।

ਸਿੰਧ, ਅਰਬ ਅਤੇ ਇਰਾਕ ਦੇਸ਼ਾਂ ਦੇ ਹਵਾ ਵਾਂਗ ਚਲਣ ਵਾਲੇ ਘੋੜੇ (ਜੰਗ ਵਿਚ) ਮਾਰੇ ਗਏ।੧੦੯। ਬਹੁਤ ਸਾਰੇ ਸੁੰਦਰ, ਸ਼ੇਰਾਂ ਵਰਗੇ ਯੋਧੇ ਮਾਰੇ ਗਏ ਜੋ ਯੁੱਧ ਦੇ ਸਮੇਂ ਬਹੁਤ ਦਲੇਰੀ ਵਿਖਾਉਂਦੇ ਸਨ।੧੧੦।

ਦੋ ਕਾਲੇ ਬਦਲਾਂ ਵਰਗੇ ਸੂਰਮੇ ਗਜਦੇ ਹੋਏ ਆਏ। (ਉਨ੍ਹਾਂ ਦੀਆਂ) ਲਹੂ ਦੀਆਂ ਬੂੰਦਾਂ ਮੱਛਲੀਆਂ ਤਕ ਅਤੇ ਤਲਵਾਰਾਂ ਦੀਆਂ ਚਮਕਾਂ ਚੰਦ੍ਰਮਾ ਤਕ ਪਹੁੰਚ ਗਈਆਂ।੧੧੧। ਯੁੱਧ ਵਿਚ ਯੋਧਿਆਂ ਦਾ ਖ਼ੂਬ ਰੌਲਾ ਮਚਿਆ ਅਤੇ ਘੋੜਿਆਂ ਦੇ ਸੁਮਾਂ ਨਾਲ ਧਰਤੀ ਦੁਖੀ ਹੋ ਗਈ।੧੧੨।

ਹਵਾ ਵਾਂਗ ਚਲਣ ਵਾਲੇ ਘੋੜਿਆਂ ਦੇ ਫੌਲਾਦੀ ਸੁੰਮਾਂ ਨਾਲ ਧਰਤੀ ਚਿਤਰੇ ਦੀ ਪਿਠ ਵਾਂਗ ਚਿਤਕਬਰੀ ਹੋ ਗਈ।੧੧੩। ਸੰਸਾਰ ਦੇ ਦੀਵੇ ਨੇ ਸ਼ਰਾਬ (ਦਾ ਪਿਆਲਾ) ਪੀ ਲਿਆ ਅਤੇ ਸਿਰ ਦਾ ਤਾਜ ਆਪਣੇ ਭਰਾ ਦੇ ਹਵਾਲੇ ਕਰ ਦਿੱਤਾ (ਭਾਵ--ਸੂਰਜ ਡੁਬ ਗਿਆ ਅਤੇ ਚੰਦ੍ਰਮਾ ਚੜ੍ਹ ਪਿਆ)।੧੧੪।

ਚੌਥੇ ਦਿਨ ਸੂਰਜ ਤਪਿਆ ਅਤੇ ਚਾਨਣ ਦੀਆਂ ਸੁਨਹਿਰੀ ਲਗਾਮਾਂ ਖਿਚ ਲਈਆਂ।੧੧੫। ਸੂਰਮਿਆਂ ਨੇ ਦੂਜੇ ਢੰਗ ਨਾਲ ਲਕ ਬੰਨ੍ਹ ਲਏ ਅਤੇ ਯਮਨ (ਦੇਸ਼ ਵਿਚ ਬਣੀਆਂ) ਕਮਾਨਾਂ ਨੂੰ ਹੱਥ ਵਿਚ ਲੈ ਲਿਆ ਤੇ ਮੂੰਹਾਂ ਨੂੰ ਢਾਲਾਂ ਨਾਲ ਢਕ ਲਿਆ।੧੧੬।

ਜਦ ਯੋਧੇ ਹੋਸ਼ ਅੰਦਰ ਆਏ ਤਾਂ ਜੰਗ ਕਰਨ ਲਈ ਜੋਸ਼ ਵਿਚ ਆ ਗਏ ਅਤੇ ਰੋਹ ਵਿਚ ਆ ਕੇ ਚਿਤਰੇ ਵਾਂਗ ਯੁੱਧ ਕਰਨ ਲਗ ਗਏ।੧੧੭। ਚੌਥੇ ਦਿਨ (ਯੁੱਧ-ਭੂਮੀ ਵਿਚ) ਦਸ ਹਜ਼ਾਰ ਹਾਥੀ ਮਾਰੇ ਗਏ ਅਤੇ ਨੀਲ ਦਰਿਆ ਦੀ ਚਾਲ ਚਲਣ ਵਾਲੇ ੧੨ ਹਜ਼ਾਰ ਘੋੜੇ ਮਾਰੇ ਗਏ।੧੧੮।

(ਉਸ ਦਿਨ ਜੰਗ ਵਿਚ) ਤਿੰਨ ਲੱਖ ਸੂਰਮੇ ਮਾਰੇ ਗਏ ਜੋ ਸ਼ੇਰਾਂ ਵਰਗੇ ਜਵਾਂ ਮਰਦ ਅਤੇ ਅਜ਼ਮਾਏ ਹੋਏ ਸਨ।੧੧੯। ਚਾਰ ਹਜ਼ਾਰ ਰਥ ਟੋਟੇ ਟੋਟੇ ਕਰ ਦਿੱਤੇ ਗਏ ਅਤੇ ਸ਼ੇਰ ਵਰਗੇ ਸ਼ਕਤੀਸ਼ਾਲੀ ਅਤੇ ਪ੍ਰਬੀਨ ਯੋਧੇ ਵੀ ਜੰਗ ਵਿਚ ਮਾਰੇ ਗਏ।੧੨੦।

(ਰਾਜ ਕੁਮਾਰੀ ਨੇ) ਚਾਰ ਤੀਰ ਚਲਾ ਕੇ (ਵੈਰੀ ਦੇ) ਚਾਰ ਘੋੜੇ ਮਾਰ ਦਿੱਤੇ ਅਤੇ ਇਕ ਹੋਰ ਤੀਰ ਰਥਵਾਨ ਦੇ ਸਿਰ ਵਿਚ ਮਾਰ ਕੇ (ਉਸ ਨੂੰ) ਮਾਰ ਦਿੱਤਾ।੧੨੧। ਤੀਜੀ ਵਾਰ (ਰਾਜ ਕੁਮਾਰੀ ਨੇ) ਉਸ ਨੂੰ ਭਰਵਟਿਆਂ ਵਿਚਕਾਰ ਤੀਰ ਮਾਰਿਆ, ਜਿਸ ਨਾਲ (ਸੁਭਟ ਸਿੰਘ) ਖ਼ਜ਼ਾਨੇ

ਬਰੋਜ਼ੇ ਚਹਾਰਮ ਤਪੀਦ ਆਫ਼ਤਾਬ।
ਬ ਜਿਲਵਹ ਦਰ ਆਵੇਖ਼ਤ ਜਰਰੀਂ ਤਨਾਬ। ੧੧੫।
ਦਿਗਰ ਰਵਸ਼ ਮਰਦਾਂਨ ਬਸਤੰਦ ਕਮਰ।
ਯਮਾਨੀ ਕਮਰ ਦਾਸਤ ਬਰਰੋ ਪਿਸਰ। ੧੧੬।

ਚੁ ਹੋਸ਼ ਅੰਦਰ ਆਮਦ ਬ ਜੋਸ਼ੀਦ ਜੰਗ।
ਬ ਰੋਸ ਅੰਦਰ ਆਮਦ ਚੁ ਕੋਸ਼ਸ਼ ਪਿਲੰਗ। ੧੧੭।
ਚੁਅਮ ਰੋਜ਼ ਕੁਸ਼ਤੰਦ ਦਹਿ ਹਜ਼ਾਰ ਫ਼ੀਲ।
ਦੁ ਦਹਿ ਹਜ਼ਾਰ ਅਸਪੋ ਚੁ ਦਰਯਾਇ ਨੀਲ। ੧੧੮।

ਬ ਕਾਰ ਆਮਦਹ ਪਿਯਾਦਹ ਸੀ ਸਦ ਹਜ਼ਾਰ।
ਜਵਾਂ ਮਰਦ ਸ਼ੇਰਾਨ ਅਜ਼ਮੂਦਹ ਕਾਰ। ੧੧੯।
ਕੁਨਦ ਜ਼ੱਰਹੇ ਰਥ ਚਹਾਰੋ ਹਜ਼ਾਰ।
ਬ ਸ਼ੇਰ ਅਫ਼ਕਨੋ ਜੰਗ ਆਮੁਖ਼ਤਹ ਕਾਰ। ੧੨੦।

ਕਿ ਅਜ਼ ਚਾਰ ਤੀਰ ਅਸਪ ਕੁਸ਼ਤਸ਼ ਚਹਾਰ।
ਦਿਗਰ ਤੀਰ ਕੁਸ਼ਤਸ਼ ਸਰੇ ਬਹਿਲਦਾਰ। ੧੨੧।
ਸਿਯਮ ਤੀਰ ਜ਼ਦ ਹਰਦੋ ਅਬਰੂ ਸ਼ਿਕੰਜ।
ਕਿ ਮਾਰੇ ਬ ਪੇਚੀਦ ਜ਼ਿ ਸਉਦਾਇ ਗੰਜ। ੧੨੨।

ਚਹਾਰਮ ਬਿਜ਼ਦ ਤੀਰ ਖ਼ਬਰਸ਼ ਨਿਯਾਫ਼ਤ।
ਕਿ ਭਰਮਸ਼ ਬ ਬਰਖ਼ਾਸਤ ਧਰਮਸ਼ ਨ ਤਾਫ਼ਤ। ੧੨੩।
ਬਿਜ਼ਦ ਚੂੰ ਚੁਅਮ ਕੈਬਰੇ ਨਾਜ਼ਨੀਂ।
ਬ ਖ਼ੁਰਦੰਦ ਸ਼ਹਿ ਰਗ ਬਿਅਫ਼ਤਦ ਜ਼ਿਮੀਂ। ੧੨੪।

ਬਿਦਾਨਿਸਤ ਕਿ ਈਂ ਮਰਦ ਪਯ ਮੁਰਦਹ ਗਸ਼ਤ।
ਬਿਅਫ਼ਤਾਦ ਬੂਮ ਹਮ ਚੁਨੀ ਸ਼ੇਰ ਮਸਤ। ੧੨੫।
ਕਿ ਅਜ਼ ਰਥ ਬਿਯਾਮਦ ਬਰਾਮਦ ਜ਼ਿਮੀ।
ਖ਼ਰਾਮੀਦਹ ਸ਼ੁਦ ਪੈਕਰੇ ਨਾਜ਼ਨੀ। ੧੨੬।

ਬ ਯਕ ਦਸਤ ਬਰਦਾਸ਼ਤ ਯਕ ਪ੍ਯਾਲਹ ਆਬ।
ਬਨਿਜ਼ਦੇ ਸ਼ਹਿ ਆਮਦ ਚੁ ਪਰਰਾ ਉਕਾਬ। ੧੨੭।
ਬਿਗੋਯਦ ਕਿ ਏ ਸ਼ਾਹਿ ਆਜ਼ਾਦ ਮਰਦ।
ਚਿਰਾ ਖ਼ੁਫ਼ਤਹ ਹਸਤੀ ਤੁ ਦਰ ਖ਼ੂਨ ਗਰਦ। ੧੨੮।

ਹੁਮਾ ਜਾਨਜਾਨੀ ਤੁਅਮ ਨੌਜਵਾਂ।
ਬਦੀਦਨ ਤੁਰਾ ਆਮਦਮ ਈਜ਼ਮਾਂ। ੧੨੯।
ਬਿਗੋਯਦ ਕਿ ਏ ਬਾਨੂਏ ਨੇਂਕ ਬਖ਼ਤ।
ਚਿਰਾ ਤੋ ਬਿਯਾਮਦ ਦਰੀਂ ਜਾਇ ਸਖ਼ਤ। ੧੩੦।

ਤੋਂ ਹਟਾਏ ਸੱਪ ਵਾਂਗ ਵਲ ਖਾਣ ਲਗਾ।੧੨੨।

(ਰਾਜ ਕੁਮਾਰੀ ਨੇ) ਚੌਥਾ ਤੀਰ ਮਾਰਿਆ ਤਾਂ (ਸੁਭਟ ਸਿੰਘ ਨੂੰ) ਸੁਰਤ ਭੁਲ ਗਈ। ਉਸ ਦਾ ਭਰਮ ਦੂਰ ਹੋ ਗਿਆ ਅਤੇ ਪ੍ਰਤਿਗਿਆ ਵੀ ਭੁਲ ਗਈ।੧੨੩। ਜਦ ਰਾਜ ਕੁਮਾਰੀ ਨੇ ਚੌਥਾ ਤੀਰ ਮਾਰਿਆ ਤਾਂ (ਸੁਭਟ ਸਿੰਘ ਦੀ) ਸ਼ਾਹ ਰਾਗ ਉਤੇ ਵਜਿਆ ਅਤੇ ਉਹ ਧਰਤੀ ਉਤੇ ਡਿਗ ਪਿਆ।੧੨੪।

(ਰਾਜ ਕੁਮਾਰੀ ਨੇ) ਸਮਝ ਲਿਆ ਕਿ ਇਹ ਆਦਮੀ ਅੱਧਮੋਇਆ ਹੋ ਗਿਆ ਹੈ ਅਤੇ ਮਸਤ ਸ਼ੇਰ ਵਾਂਗ ਧਰਤੀ ਉਤੇ ਡਿਗ ਪਿਆ ਹੈ।੧੨੫। ਉਹ ਰਾਜ ਕੁਮਾਰੀ ਰਥ ਤੋਂ ਉਤਰ ਕੇ ਧਰਤੀ ਉਤੇ ਆਈ ਅਤੇ ਪੁਤਲੀ ਵਾਂਗ ਚਲ ਪਈ।੧੨੬।

ਉਸ ਨੇ ਇਕ ਹੱਥ ਵਿਚ ਪਾਣੀ ਦਾ ਪਿਆਲਾ ਲਿਆ ਅਤੇ ਉਕਾਬ ਵਾਂਗ ਉਡ ਕੇ (ਭਾਵ ਪੂਰੀ ਤੇਜ਼ੀ ਨਾਲ) ਸ਼ਾਹ ਦੇ ਨੇੜੇ ਹੋ ਗਈ।੧੨੭। ਉਸ ਨੇ ਆ ਕੇ ਕਿਹਾ ਕਿ ਐ ਸ਼ੂਰਵੀਰ ਅਤੇ ਅਦਭੁਤ ਬਾਦਸ਼ਾਹ! ਤੂੰ ਲਹੂ ਅਤੇ ਘਟੇ ਵਿਚ ਕਿਉਂ ਸੁਤਾ ਪਿਆ ਹੈਂ।੧੨੮।

ਹੇ ਜਵਾਂ ਮਰਦ! ਮੈਂ ਉਹੀ ਤੇਰੀ ਜਾਨ ਤੋਂ ਪਿਆਰੀ ਹਾਂ ਜੋ ਤੈਨੂੰ ਵੇਖਣ ਲਈ ਇਥੇ ਆਈ ਹਾਂ।੧੨੯। (ਸੁਭਟ ਸਿੰਘ ਨੇ) ਕਿਹਾ ਕਿ ਐ ਨੇਕ ਬਖ਼ਤ! ਤੂੰ ਇਸ ਭਿਆਨਕ ਸਥਾਨ ਉਤੇ ਕਿਉਂ ਆਈ ਹੈਂ।੧੩੦।

(ਮੈਂ ਇਸ ਲਈ ਆਈ ਹਾਂ ਕਿ) ਜੇ ਤੂੰ ਮਰ ਗਿਆ ਹੋਵੇਂ ਤਾਂ ਤੇਰੀ ਲੋਥ ਲੈ ਆਵਾਂ ਅਤੇ ਜੇ ਜੀਉਂਦਾ ਹੈਂ ਤਾਂ ਪਰਮਾਤਮਾ ਦਾ ਧੰਨਵਾਦ ਕਰਾਂ।੧੩੧। ਉਸ (ਰਾਜ ਕੁਮਾਰੀ) ਦੇ ਬੋਲ (ਸੁਭਟ ਸਿੰਘ ਨੂੰ) ਚੰਗੇ ਲਗੇ ਅਤੇ ਕਹਿਣ ਲਗਿਆ--ਹੇ ਚਾਂਦੀ ਦੇ ਰੰਗ ਵਾਲੇ ਸ਼ਰੀਰ ਵਾਲੀ ਇਸਤਰੀ!।੧੩੨।

ਜੋ ਕੁਝ ਤੂੰ ਚਾਹੁੰਦੀ ਹੈਂ ਦਸ, ਤਾਂ ਜੋ ਤੈਨੂੰ ਦੇ ਦਿਆਂ। ਹੇ ਸ਼ੇਰ-ਦਿਲ ਇਸਤਰੀ! ਮੈਂ ਤੇਰਾ ਗੁਲਾਮ ਹਾਂ।੧੩੩। (ਰਾਜ ਕੁਮਾਰੀ ਨੇ ਉੱਤਰ ਦਿੱਤਾ--) ਹੇ ਜੰਗ ਵਰਗਾ ਕਠੋਰ ਕਰਮ ਕਰਨ ਵਾਲੇ! ਤੂੰ ਮੇਰਾ ਸੁਆਮੀ (ਪਤੀ) ਬਣ ਕੇ ਮੈਨੂੰ ਭਾਗਸ਼ਾਲੀ ਬਣਾ ਦੇ।੧੩੪।

(ਸੁਭਟ ਸਿੰਘ ਨੇ) ਦੋਵੇਂ ਅੱਖਾਂ ਖੋਲ੍ਹੀਆਂ ਅਤੇ (ਪਛਤਾਵੇ ਵਜੋਂ) ਦੋਵੇਂ ਪੈਰ ਧਰਤੀ ਉਤੇ ਮਾਰੇ। ਫਿਰ ਪੁਰਾਤਨ ਬਾਦਸ਼ਾਹਾਂ ਵਾਲੀ ਰੀਤ ਨੂੰ ਅਪਣਾਇਆ।੧੩੫। (ਸੁਭਟ ਸਿੰਘ ਨੂੰ ਉਸ ਨੇ) ਰਥ ਉਤੇ ਲੰਬਾ ਪਾ ਲਿਆ ਅਤੇ ਆਪਣੇ ਘਰ ਲੈ ਆਈ ਅਤੇ ਜ਼ਮਾਨੇ ਦੇ ਬਾਦਸ਼ਾਹਾਂ ਦੇ ਬਾਦਸ਼ਾਹ ਨੇ (ਖ਼ੁਸ਼ੀ ਵਿਚ) ਨਗਾਰੇ ਵਜਾ ਦਿੱਤੇ।੧੩੬।

ਜਦ (ਸੁਭਟ ਸਿੰਘ) ਹੋਸ਼ ਵਿਚ ਆਇਆ ਅਤੇ ਅੱਖਾਂ ਖੋਲ੍ਹੀਆਂ ਤਾਂ ਕਹਿਣ ਲਗਿਆ ਕਿ ਮੈਨੂੰ ਕਿਸ ਦੇ ਘਰ ਲਿਆ ਕੇ ਰਖਿਆ ਗਿਆ ਹੈ।੧੩੭। (ਰਾਜ ਕੁਮਾਰੀ ਨੇ) ਜਵਾਬ ਦਿੱਤਾ ਕਿ ਮੈਂ ਤੁਹਾਨੂੰ ਜੰਗ ਵਿਚ ਜਿਤ ਕੇ ਪ੍ਰਾਪਤ ਕੀਤਾ ਹੈ ਅਤੇ ਤੁਹਾਨੂੰ ਜੰਗ ਵਿਚ ਪਤੀ ਵਜੋਂ ਹਾਸਲ ਕੀਤਾ ਹੈ।੧੩੮।

ਅਗਰ ਮੁਰਦਹ ਬਾਸ਼ੀ ਦਿਯਾਰੇਮ ਲਾਸ।
ਵਗਰ ਜ਼ਿੰਦਹ ਹਸਤੀ ਬ ਯਜ਼ਦਾਂ ਸੁਪਾਸ। ੧੩੧।
ਅਜ਼ਾਂ ਗੁਫ਼ਤਨੀਹਾਂ ਖ਼ੁਸ਼ ਆਮਦ ਸੁਖ਼ਨ।
ਬਿਗੋਯਦ ਕਿ ਏ ਨਾਜ਼ਨੀ ਸੀਮ ਤਨ। ੧੩੨।

ਹਰਾਂ ਕਸ ਕਿ ਖ਼ਾਹੀ ਬਿਗੋ ਮਨ ਦਿਹਮ।
ਕਿ ਏ ਸ਼ੇਰ ਦਿਲ ਮਨ ਗੁਲਾਮੇ ਤੁਅਮ। ੧੩੩।
ਖ਼ੁਦਾਵੰਦ ਬਾਸੀ ਤੁ ਏ ਕਾਰ ਸਖ਼ਤ।
ਕਿ ਮਾਰਾ ਬ ਯਕ ਬਾਰ ਕੁਨ ਨੇਕ ਬਖ਼ਤ। ੧੩੪।

ਬਿਜ਼ਦ ਪੁਸ਼ਤ ਪਾਓ ਕੁਸ਼ਾਦਸ਼ ਬ ਚਸ਼ਮ।
ਹਮਹ ਰਵਸ਼ ਸ਼ਾਹਾਨ ਪੇਸ਼ੀਨ ਰਸ਼ਮ। ੧੩੫।
ਬਿਅਫ਼ਤਾਦ ਬਰ ਰਥ ਬਿਆਵੁਰਦ ਜਾਂ।
ਬਿਜ਼ਦ ਨਉਬਤਸ਼ ਸ਼ਾਹਿ ਸ਼ਾਹੇ ਜ਼ਮਾਂ। ੧੩੬।

ਬਹੋਸ਼ ਅੰਦਰ ਆਮਦ ਦੁ ਚਸ਼ਮਸ਼ ਕੁਸ਼ਾਦ।
ਬਿਗੋਯਦ ਕਿਰਾ ਜਾਇ ਮਾਰਾ ਨਿਹਾਦ। ੧੩੭।
ਬਿਗੋਯਦ ਤੁਰਾ ਜ਼ਫ਼ਰ ਜੰਗ ਯਾਫ਼ਤਮ।
ਬ ਕਾਰੇ ਸ਼ੁਮਾ ਕਤ ਖ਼ੁਦਾ ਯਾਫ਼ਤਮ। ੧੩੮।

ਪਸ਼ੇਮਾਂ ਸ਼ਵਦ ਸੁਖ਼ਨ ਗੁਫ਼ਤਨ ਫ਼ਜ਼ੂਲ।
ਹਰਾਂ ਕਸ ਤੁ ਗੋਈ ਕਿ ਬਰ ਮਨ ਕਬੂਲ। ੧੩੯।
ਬਿਦਿਹ ਸਾਕੀਯਾ ਜਾਮ ਫੇਰੋਜ਼ਹ ਫ਼ਾਮ।
ਕਿ ਮਾ ਰਾ ਬ ਕਾਰ ਅਸਤ ਰੋਜ਼ੇ ਤਮਾਮ। ੧੪੦।

ਤੁ ਮਾਰਾ ਬਿਦਿਹ ਤਾ ਸ਼ਵਮ ਤਾਜ਼ਹ ਦਿਲ।
ਕਿ ਗੌਹਰ ਬਿਆਰੇਮ ਆਲੂਦਹ ਗਿਲ। ੧੪੧। ੪।

v v v v

ਤੁਈ ਰਹਿਨੁਮਾਓ ਤੁਈ ਦਿਲ ਕੁਸ਼ਾਇ।
ਤੁਈ ਦਸਤਗੀਰ ਅੰਦਰ ਹਰ ਦੋ ਸਰਾਇ। ੧।
ਤੁਈ ਰਾਜ਼ ਰੋਜ਼ੀ ਦਿਹੋ ਦਸਤਗੀਰ।
ਕਰੀਮੇ ਖ਼ਤਾ ਬਖ਼ਸ਼ ਦਾਨਸ਼ ਪਜ਼ੀਰ। ੨।

ਹਿਕਾਯਤ ਸ਼ੁਨੀਦਮ ਯਕੇ ਕਾਜ਼ੀਅਸ਼।
ਕਿ ਬਰਤਰ ਨ ਦੀਦਮ ਕਜ਼ੋ ਦੀਗਰਸ਼। ੩।
ਯਕੇ ਖ਼ਾਨਹ ਓ ਬਾਨੂਏ ਨਉਜਵਾਂ।
ਕਿ ਕੁਰਬਾਂ ਸ਼ਵਦ ਹਰਕਸੇ ਨਾਜ਼ਦਾਂ। ੪।

ਕਿ ਸ਼ੋਸਨ ਸਰੇ ਰਾ ਫ਼ਰੋ ਮੇਜ਼ਦਹ।
ਗੁਲੇ ਲਾਲਹ ਰਾ ਦਾਗ ਬਰ ਦਿਲ ਸ਼ੁਦਹ। ੫।
ਕਜ਼ਾਂ ਸੂਰਤੇ ਮਾਹਿ ਰਾ ਬੀਮ ਸ਼ੁਦ।
ਰਸ਼ਕ ਸ਼ੋਖ਼ਤਹ ਅਜ਼ ਮਿਯਾਂ ਨੀਮ ਸ਼ੁਦ। ੬।

(ਸੁਭਟ ਸਿੰਘ) ਆਪਣੇ ਵਿਅਰਥ ਦੇ ਬੋਲਾਂ ਉਤੇ ਸ਼ਰਮਿੰਦਾ ਹੋਇਆ ਅਤੇ ਕਹਿਣ ਲਗਿਆ (ਹੇ ਰਾਜ ਕੁਮਾਰੀ!) ਤੂੰ ਜੋ ਕਹੇਂ, ਮੈਨੂੰ ਮਨਜ਼ੂਰ ਹੈ।੧੩੯। ਹੇ ਸਾਕੀ! ਤੂੰ ਮੈਨੂੰ ਹਰੇ ਰੰਗ (ਹਰਿਨਾਮ) (ਦਾ ਸ਼ਰਾਬ) ਦਾ ਪਿਆਲਾ ਦੇ, ਜੋ ਮੈਨੂੰ ਸਦਾ ਹੀ ਚਾਹੀਦਾ ਹੈ।੧੪੦।

ਤੂੰ ਮੈਨੂੰ (ਉਹ ਪਿਆਲਾ) ਦੇ ਕਿ ਮੇਰਾ ਦਿਲ ਤਾਜ਼ਾ ਹੋਵੇ ਅਤੇ (ਵਿਕਾਰਾਂ ਦੇ) ਚਿਕੜ ਵਿਚੋਂ (ਆਤਮਾ ਰੂਪੀ) ਮੋਤੀ ਨੂੰ ਕਢ ਲਿਆਵਾਂ।੧੪੧।੪।

**v v v v**

(ਹੇ ਪ੍ਰਭੂ!) ਤੂੰ ਹੀ ਰਾਹ ਦਸਣ ਵਾਲਾ ਹੈਂ, ਤੂੰ ਹੀ ਦਿਲ ਨੂੰ ਖੋਲਣ ਵਾਲਾ ਹੈਂ। ਤੂੰ ਹੀ ਦੋਹਾਂ ਲੋਕਾਂ ਵਿਚ ਹੱਥ ਫੜਨ ਵਾਲਾ ਹੈਂ।੧। ਤੂੰ ਹੀ ਧਨ ਅਤੇ ਰੋਜ਼ੀ ਦੇਣ ਵਾਲਾ ਅਤੇ ਬਾਂਹ ਪਕੜਨ ਵਾਲਾ ਹੈਂ। ਤੂੰ ਕ੍ਰਿਪਾ ਕਰਨ ਵਾਲਾ, ਖਿਮਾ ਕਰਨ ਵਾਲਾ ਅਤੇ ਅੰਦਰ ਦੀਆਂ ਜਾਣਨ ਵਾਲਾ ਹੈਂ।੨।

ਮੈਂ ਇਕ ਕਾਜ਼ੀ ਬਾਰੇ ਕਹਾਣੀ ਸੁਣੀ ਹੈ ਕਿ ਉਸ ਤੋਂ ਚੰਗਾ ਹੋਰ ਕੋਈ ਨਹੀਂ ਸੀ।੩। ਉਸ ਦੇ ਘਰ ਇਕ ਸੁੰਦਰ ਨੌਜਵਾਨ ਇਸਤਰੀ ਸੀ। ਹਾਵ-ਭਾਵ ਨੂੰ ਸਮਝਣ ਵਾਲਾ ਹਰ ਵਿਅਕਤੀ ਉਸ ਤੋਂ ਕੁਰਬਾਨ ਜਾਂਦਾ ਸੀ।੪।

(ਉਸ ਨੂੰ ਵੇਖ ਕੇ) ਲਿਲੀ ਦਾ ਫੁਲ ਆਪਣਾ ਸਿਰ ਨੀਵਾਂ ਕਰ ਲੈਂਦਾ ਸੀ ਅਤੇ ਪੋਸਤ ਦੇ ਫੁਲ ਦੇ ਦਿਲ ਵਿਚ ਕਾਲਾ ਦਾਗ ਪੈ ਜਾਂਦਾ ਸੀ।੫। ਉਸ ਦੀ ਸੂਰਤ ਨੂੰ ਵੇਖ ਕੇ ਚੰਦ੍ਰਮਾ ਨੂੰ ਵੀ ਡਰ ਲਗਦਾ ਸੀ ਅਤੇ ਈਰਖਾ ਦੀ ਅੱਗ ਵਿਚ ਸੜ ਕੇ ਅੱਧਾ ਹੋ ਗਿਆ ਸੀ।੬।

ਜਦੋਂ ਕਿਸੇ ਕੰਮ ਲਈ ਉਹ ਘਰ ਤੋਂ ਬਾਹਰ ਜਾਂਦੀ, ਤਾਂ ਮੋਢਿਆਂ ਉਤੇ ਲਟਕਦੀਆਂ ਜ਼ੁਲਫ਼ਾਂ ਨੂੰ ਵੇਖ ਕੇ ਇਸ਼ਕ-ਪੇਚੇ ਦੀ ਵੇਲ ਵੀ ਤੜਪ ਉਠਦੀ ਸੀ।੭। ਜੇ ਕਰ ਉਹ ਆਪਣੇ ਮੂੰਹ ਨੂੰ ਦਰਿਆ ਦੇ ਪਾਣੀ ਵਿਚ ਧੋਂਦੀ ਸੀ, ਤਾਂ ਮੱਛੀਆਂ ਦੇ ਸਾਰੇ ਕੰਡੇ ਫੁਲਾਂ ਵਰਗੇ ਹੋ ਜਾਂਦੇ ਸਨ।੮।

ਜੇ ਉਸ ਦੀ ਪਰਛਾਈ ਪਾਣੀ ਦੇ ਘੜੇ ਉਤੇ ਪੈ ਜਾਂਦੀ, ਤਾਂ ਉਹ ਨਸ਼ੀਲਾ ਹੋ ਜਾਂਦਾ। ਉਸ ਦਾ ਨਾਂ 'ਨਰਗਸੀ ਸ਼ਰਾਬ' ਪੈ ਜਾਂਦਾ।੯। ਉਸ ਨੇ ਇਕ ਨੌਜਵਾਨ ਰਾਜੇ ਨੂੰ ਵੇਖਿਆ ਜੋ ਆਪਣੀ ਸੁੰਦਰਤਾ ਕਰ ਕੇ ਸਾਰੇ ਸੰਸਾਰ ਵਿਚ ਪ੍ਰਸਿੱਧ ਸੀ।੧੦।

ਉਸ ਨੇ ਕਿਹਾ ਹੇ ਨੇਕ ਭਾਗਾਂ ਵਾਲੇ ਰਾਜੇ! ਤੂੰ ਮੈਨੂੰ ਆਪਣੇ ਤਖ਼ਤ ਕੋਲ ਬੈਠਣ ਲਈ ਥਾਂ ਦੇ (ਅਰਥਾਤ--ਮੈਨੂੰ ਵਿਆਹ ਲੈ)।੧੧। (ਰਾਜੇ ਨੇ ਉੱਤਰ ਦਿੱਤਾ--) ਪਹਿਲਾਂ ਤੂੰ ਆਪਣੇ ਪਤੀ ਕਾਜ਼ੀ ਦਾ ਸਿਰ ਕਟ ਲਿਆ, ਉਸ ਪਿਛੋਂ ਮੇਰਾ ਇਹ ਘਰ ਤੇਰਾ ਹੋ ਜਾਏਗਾ।੧੨।

ਉਸ ਨੇ (ਰਾਜੇ ਦਾ ਇਹ ਬੋਲ) ਸੁਣ ਕੇ ਆਪਣੇ ਅੰਦਰ ਹੀ ਰਖਿਆ ਅਤੇ ਕਿਸੇ ਹੋਰ ਅਗੇ ਇਹ ਭੇਦ ਪ੍ਰਗਟ ਨ ਕੀਤਾ।੧੩। ਜਦ ਉਸ ਨੇ ਆਪਣੇ ਪਤੀ ਨੂੰ ਮਿਠੀ (ਡੂੰਘੀ) ਨੀਂਦਰ ਵਿਚ ਸੁੱਤਾ ਵੇਖਿਆ ਤਾਂ ਆਪਣੇ ਹੱਥ ਵਿਚ ਤਲਵਾਰ ਲੈ ਕੇ ਅਜਿਹੀ ਮਾਰੀ ਕਿ ਉਸ ਦਾ ਸਿਰ

ਬਕਾਰ ਅਜ਼ ਸੁਏ ਖ਼ਾਨਹ ਬੇਰੂੰ ਰਵਦ।
ਬ ਦੋਸ਼ੇ ਜ਼ੁਲਫ਼ ਸ਼ੋਰ ਸੁੰਬਲ ਸ਼ਵਦ। ੭।
ਗਰ ਆਬੇ ਬ ਦਰੀਯਾ ਬਸ਼ੋਯਦ ਰੁਖ਼ਸ਼।
ਹਮਹ ਖ਼ਾਰ ਮਾਹੀ ਸ਼ਵਦ ਗੁਲ ਰੁਖ਼ਸ਼। ੮।

ਬਖ਼ਮ ਓ ਫ਼ਿਤਾਦਹ ਹੁਮਾ ਸਾਯਹ ਆਬ।
ਜ਼ਿ ਮਸਤੀ ਸ਼ੁਦਹ ਨਾਮ ਨਰਗਸ ਸ਼ਰਾਬ। ੯।
ਬਜੀਦਸ਼ ਯਕੇ ਰਾਜਹੇ ਨਉਜਵਾਂ।
ਕਿ ਹੁਸਨਲ ਜਮਾਲ ਅਸਤੁ ਜ਼ਾਹਰ ਜਹਾਂ। ੧੦।

ਬਗੁਫ਼ਤਾ ਕਿ ਏ ਰਾਜਹੇ ਨੇਕ ਬਖ਼ਤ।
ਤੁ ਮਾਰਾ ਬਿਦਿਹ ਜਾਇ ਨਜ਼ਦੀਕ ਤਖ਼ਤ। ੧੧।
ਨਖ਼ੁਸ਼ਤੀ ਸਰੇ ਕਾਜ਼ੀ ਆਵਰ ਤੁ ਰਾਸਤ।
ਵਜ਼ਾਂ ਪਸ ਕਿ ਈਂ ਖ਼ਾਨਹ ਮਾ ਅਜ਼ ਤੁਰਾਸਤੁ। ੧੨।

ਸ਼ੁਨੀਦ ਈਂ ਸੁਖ਼ਨ ਰਾ ਦਿਲ ਅੰਦਰ ਨਿਹਾਦ।
ਨ ਰਾਜ਼ੇ ਦਿਗਰ ਪੇਸ਼ ਅਉਰਤ ਕੁਸ਼ਾਦ। ੧੩।
ਬ ਵਕਤੇ ਸ਼ੌਹਰ ਰਾ ਚੁ ਖ਼ੁਸ਼ ਖ਼ੁਫ਼ਤਹ ਦੀਦ।
ਬਿਜ਼ਦ ਤੇਗ ਖ਼ੁਦ ਦਸਤ ਸਰ ਓ ਬੁਰੀਦ। ੧੪।

ਬੁਰੀਦਹ ਸਰ ਓਰਾ ਰਵਾਂ ਜਾਇ ਗਸ਼ਤ।
ਦਰਾਂ ਜਾ ਸਬਲ ਸਿੰਘ ਕਿ ਬਿਨਸ਼ਸਤਹ ਅਸਤ। ੧੫।
ਤੁ ਗੁਫ਼ਤੀ ਮਰਾ ਹਮ ਚੁਨੀ ਕਰਦਹਅਮ।
ਬਪੇਸ਼ੇ ਤੁ ਈਂ ਸਰ ਮਨ ਆਵੁਰਦਹਅਮ। ੧੬।

ਅਗਰ ਸਰ ਤੁ ਖ਼ਾਹੀ ਸਰ ਤੁਮੇ ਦਿਹਮ।
ਬ ਜਾਨੋ ਦਿਲੇ ਬਰ ਤੁ ਆਸ਼ਕ ਸ਼ੁਦਮ। ੧੭।
ਕਿ ਇਮ ਸ਼ਬ ਕੁਨ ਆਂ ਅਹਿਦ ਤੋ ਬਸਤਈ।
ਬ ਗਮਜ਼ਹਿ ਚਸ਼ਮ ਜਾਨ ਮਨ ਕੁਸ਼ਤਈ। ੧੮।

ਚੁ ਦੀਦਸ਼ ਸਰੇ ਰਾਜਹੇ ਨਉ ਜਵਾਂ।
ਬ ਤਰਸੀਦ ਗੁਫ਼ਤਾਹ ਕਿ ਏ ਬਦ ਨਿਸ਼ਾਂ। ੧੯।
ਚੁਨਾ ਬਦ ਤੁ ਕਰਦੀ ਖ਼ੁਦਵੰਦ ਖ਼ੇਸ਼।
ਕਿ ਮਾਰਾ ਚਿਯਾਰੀ ਅਜ਼ੀਂ ਕਾਰ ਬੇਸ਼। ੨੦।

ਜ਼ਿ ਤੋ ਦੋਸਤੀ ਮਨ ਬ ਬਾਜ਼ ਆਮਦਮ।
ਜ਼ਿ ਕਰਦਹ ਤੁ ਮਨ ਦਰ ਨਿਯਾਜ਼ ਆਮਦਮ। ੨੧।
ਚੁਨੀ ਬਦ ਤੁ ਕਰਦੀ ਖ਼ੁਦਾਵੰਦ ਕਾਰ।
ਮਰਾ ਕਰਦਹ ਬਾਸ਼ੀ ਚੁਨੀ ਰੋਜ਼ਗਾਰ। ੨੨।

ਕਟ ਦਿੱਤਾ।੧੪।

ਉਸ ਦਾ ਸਿਰ ਕਟ ਕੇ ਉਧਰ ਵਲ (ਲ਼ ਕੇ) ਚਲ ਪਈ ਜਿਥੇ ਉਸ ਦਾ ਪ੍ਰੀਤਮ ਸਬਲ ਸਿੰਘ ਬੈਠਾ ਹੋਇਆ ਸੀ।੧੫। ਕਹਿਣ ਲਗੀ--ਜਿਵੇਂ ਤੁਸੀਂ ਮੈਨੂੰ ਕਿਹਾ ਸੀ, ਉਸੇ ਤਰ੍ਹਾਂ ਮੈਂ ਕਰ ਦਿੱਤਾ ਹੈ। ਮੈਂ (ਆਪਣੇ ਪਤੀ ਦਾ) ਸਿਰ ਕਟ ਕੇ ਤੁਹਾਡੇ ਸਾਹਮਣੇ ਲੈ ਆਂਦਾ ਹੈ।੧੬।

ਜੇ ਤੂੰ ਚਾਹੇਂ ਤਾਂ ਮੈਂ ਆਪਣਾ ਸਿਰ ਵੀ ਕਟ ਦੇਵਾਂ ਕਿਉਂਕਿ ਮੈਂ ਦਿਲੋ-ਜਾਨ ਤੋਂ ਤੇਰੇ ਉਤੇ ਆਸ਼ਕ ਹਾਂ।੧੭। (ਕਹਿਣ ਲਗੀ-- ਹੇ ਰਾਜਨ!) ਜੋ ਤੂੰ ਮੇਰੇ ਨਾਲ ਵਚਨ ਕੀਤਾ ਸੀ, ਅਜ ਰਾਤ ਪੂਰਾ ਕਰ ਦੇ। ਤੇਰੇ ਨੇਤਰਾਂ ਦੇ ਕਟਾਖ ਨਾਲ ਮੇਰੀ ਜਾਨ ਕੋਹੀ ਜਾ ਚੁਕੀ ਹੈ।੧੮।

ਜਦ ਉਸ ਨੌਜਵਾਨ ਰਾਜੇ ਨੇ (ਕਾਜ਼ੀ ਦਾ ਕਟਿਆ ਹੋਇਆ) ਸਿਰ ਵੇਖਿਆ ਤਾਂ ਡਰ ਗਿਆ ਅਤੇ ਕਹਿਣ ਲਗਾ ਕਿ ਹੇ ਭੈੜੇ ਲੱਛਣਾਂ ਵਾਲੀਏ!।੧੯। ਜੇ ਤੂੰ ਆਪਣੇ ਪਤੀ ਨਾਲ ਅਜਿਹਾ ਮਾੜਾ ਕੰਮ ਕੀਤਾ ਹੈ, ਤਾਂ ਮੇਰੇ ਨਾਲ ਇਸ ਤੋਂ ਵੱਧ ਦੋਸਤੀ ਦਾ ਕੀ ਕੰਮ ਕਰੇਂਗੀ।੨0।

ਮੈਂ ਤੇਰੀ ਦੋਸਤੀ ਤੋਂ ਬਾਜ਼ ਆਇਆ। ਤੇਰੇ ਇਸ ਕਾਰਨਾਮੇ ਕਰ ਕੇ ਮੈਂ ਤੇਰੀ ਕ੍ਰਿਪਾ ਚਾਹੁੰਦਾ ਹਾਂ।੨੧। ਤੂੰ ਜਦੋਂ ਆਪਣੇ ਪਤੀ ਨਾਲ ਅਜਿਹਾ ਮਾੜਾ ਕੰਮ ਕੀਤਾ, ਤਾਂ ਤੂੰ ਮੇਰੇ ਨਾਲ ਵੀ ਅਜਿਹਾ ਹੀ ਵਿਵਹਾਰ ਕਰੇਂਗੀ।੨੨।

(ਰਾਜੇ ਦੀ ਗੱਲ ਸੁਣ ਕੇ) ਉਸ ਨੇ ਆਪਣੇ ਹੱਥਾਂ ਵਿਚੋਂ ਉਹ ਸਿਰ ਉਥੇ ਹੀ ਸੁਟ ਦਿੱਤਾ ਅਤੇ ਆਪਣੇ ਦੋਵੇਂ ਹੱਥ ਸਿਰ ਅਤੇ ਛਾਤੀ ਉਤੇ ਮਾਰੇ।੨੩। (ਰੋ ਕੇ ਕਹਿਣ ਲਗੀ--) ਤੂੰ ਮੈਨੂੰ ਪਿਠ ਦਿੱਤੀ ਹੈ, ਤੈਨੂੰ ਖ਼ੁਦਾ ਪਿਠ ਦੇਵੇਗਾ, ਜਿਸ ਦਿਨ ਮੌਲਾ ਇਨਸਾਫ਼ ਕਰਨ ਵਾਲਾ ਹੋਵੇਗਾ।੨੪।

ਉਸ ਨੇ ਸਿਰ ਉਥੇ ਹੀ ਸੁਟ ਦਿੱਤਾ ਅਤੇ ਮੁੜ ਕੇ ਘਰ ਆ ਗਈ ਅਤੇ ਕਾਜ਼ੀ ਦੀ ਲਾਸ਼ ਨਾਲ ਲੰਬੀ ਪੈ ਕੇ ਸੌਂ ਗਈ।੨੫। ਫਿਰ ਉਸ ਨੇ ਆਪਣੇ ਹੱਥਾਂ ਨਾਲ ਸਿਰ ਵਿਚ ਮਿੱਟੀ ਪਾ ਲਈ ਅਤੇ ਕਿਹਾ ਕਿ ਹੇ ਪਾਕ ਦੋਸਤੋ! ਉਠੋ।੨੬।

ਕਿਸੇ ਭੈੜੇ ਬੰਦੇ ਨੇ ਇਹ ਮਾੜਾ ਕੰਮ ਕੀਤਾ ਹੈ ਕਿ ਇਕੋ ਹੀ ਦ੍ਰਿੜ੍ਹ ਵਾਰ ਨਾਲ ਕਾਜ਼ੀ ਨੂੰ ਮਾਰ ਦਿੱਤਾ ਹੈ।੨੭। ਜਿਸ ਰਸਤੇ ਉਤੇ ਲਹੂ ਦੇ ਨਿਸ਼ਾਨ ਪਏ ਸਨ, ਸਭ ਲੋਕ ਉਨ੍ਹਾਂ ਨਿਸ਼ਾਨਾਂ ਨੂੰ ਪਕੜ ਕੇ ਉਧਰ ਨੂੰ ਤੁਰ ਪਏ।੨੮।

(ਉਸ ਨੇ) ਸਭ ਲੋਕਾਂ ਨੂੰ ਉਸ ਥਾਂ ਉਤੇ ਜਾ ਖੜਾ ਕੀਤਾ, ਜਿਥੇ ਕਾਜ਼ੀ ਦਾ ਸਿਰ ਸੁਟਿਆ ਹੋਇਆ ਸੀ।੨੯। ਸਭ ਇਸਤਰੀਆਂ ਅਤੇ ਮਰਦਾਂ ਨੇ ਜਾਣ ਲਿਆ ਕਿ ਇਸ ਰਾਜੇ ਨੇ ਉਸ ਦਾ ਕਤਲ ਕੀਤਾ ਹੈ।੩0।

ਬਿਅੰਦਾਖ਼ਤ ਸਰ ਰਾ ਦਰਾਂ ਜਾ ਜ਼ਿ ਦਸਤ।
ਬਰੇ ਸੀਨਹ ਓ ਸਰ ਬਿਜ਼ਦ ਹਰ ਦੁ ਦਸਤ। ੨੩।
ਮਰਾ ਪੁਸ਼ਤ ਦਾਦੀ ਤੁਰਾ ਹਕ ਦਿਹਦ।
ਵਜ਼ਾਂ ਰੋਜ਼ ਮਉਲਾਇ ਕਾਜ਼ੀ ਸ਼ਵਦ। ੨੪।

ਬਿਅੰਦਾਖ਼ਤ ਸਰ ਖ਼ਾਨਹ ਆਮਦ ਬੁਬਾਜ਼।
ਬਆਂ ਲਾਸ਼ ਕਾਜ਼ੀ ਬਖ਼ੁਸ਼ਪੀਦ ਦਰਾਜ਼। ੨੫।
ਬਿਅੰਦਾਖ਼ਤ ਬਰ ਸਰ ਜ਼ਿ ਖ਼ੁਦ ਦਸਤ ਖ਼ਾਕ।
ਬਿਗੁਫ਼ਤਾ ਕਿ ਖ਼ੇਜ਼ੇਦ ਯਾਰਾਨ ਪਾਕ। ੨੬।

ਕਿ ਬਦਕਾਰ ਕਰਦ ਈਂ ਕਸੇ ਸ਼ੋਰ ਬਖ਼ਤ।
ਕਿ ਕਾਜ਼ੀ ਬ ਜਾਂ ਕੁਸ਼ਤ ਯਕ ਜ਼ਖ਼ਮ ਸਖ਼ਤ। ੨੭।
ਬ ਹਰ ਜਾ ਕਿ ਯਾਬੇਦ ਖ਼ੂੰਨਸ਼ ਨਿਸ਼ਾਂ।
ਹੁਮਾ ਰਾਹ ਗੀਰੰਦ ਹਮਹ ਮਰਦੁਮਾਂ। ੨੮।

ਬ ਆਂ ਜਾ ਜਹਾਂ ਖ਼ਲਕ ਇਸਤਾਦਹ ਕਰਦ।
ਬਜਾਏ ਕਿ ਸਰ ਕਾਜ਼ੀ ਅਫ਼ਤਾਦਹ ਕਰਦ। ੨੯।
ਬਿਦਾਨਿਸ਼ਤ ਹਮਹ ਔਰਤੋ ਮਰਦੁਮਾਂ।
ਕਿ ਈਂ ਰਾ ਬ ਕੁਸ਼ਤ ਅਸਤ ਰਾਜਹ ਹੁਮਾਂ। ੩੦।

ਗਿਰਫ਼ਤੰਦ ਓ ਰਾ ਬੁਬਸਤੰਦ ਸਖ਼ਤ।
ਕਿ ਜਾਏ ਜਹਾਂਗੀਰ ਬਿਨਸ਼ਸਤਹ ਤਖ਼ਤ। ੩੧।
ਬਿ ਗੁਫ਼ਤੰਦ ਕਿ ਈਂ ਰਾ ਹਵਾਲਹ ਕੁਨਦ।
ਬ ਦਿਲ ਹਰਚਿ ਦਾਰਦ ਸਜ਼ਾਯਸ਼ ਦਿਹਦ। ੩੨।

ਬਿ ਫ਼ਰਮੂਦ ਜੱਲਾਦ ਰਾ ਸ਼ੋਰ ਬਖ਼ਤ।
ਕਿ ਈਂ ਸਰ ਜੁਦਾ ਕੁਨ ਬ ਯਕ ਜ਼ਖ਼ਮ ਸਖ਼ਤ। ੩੩।
ਚੁ ਸ਼ਮਸ਼ੇਰ ਰਾ ਦੀਦ ਆਂ ਨੌਜਵਾਂ।
ਬ ਲਰਜ਼ਹ ਦਰਾਮਦ ਚੁ ਸਰਵੇ ਗਿਰਾਂ। ੩੪।

ਬਗੁਫ਼ਤਾ ਕਿ ਮਨ ਕਾਰ ਬਦ ਕਰਦਹਅਮ।
ਬ ਕਾਰੇ ਸ਼ੁਮਾਂ ਤਉਰ ਖ਼ੁਦ ਕਰਦਹਅਮ। ੩੫।
ਨਮੂਦਹ ਇਸ਼ਾਰਤ ਬਿ ਚਸ਼ਮੇ ਬਿਆਂ।
ਕਿ ਏ ਬਾਨੂਏ ਸਰਵਰੇ ਬਾਨੂਆਂ। ੩੬।

ਬਹੁਕਮੇ ਸ਼ੁਮਾ ਮਨ ਖ਼ਤਾ ਕਰਦਹਅਮ।
ਕਿ ਕਾਰ ਈਂ ਬਬੇ ਮਸਲਹਤ ਕਰਦਹਅਮ। ੩੭।
ਖ਼ਲਾਸਮ ਬਿਦਿਹ ਅਹਦ ਕਰਦਮ ਕਬੂਲ।
ਕਿ ਅਹਿਦੇ ਖ਼ੁਦਾ ਅਸਤ ਕਸਮੇ ਰਸੂਲ। ੩੮।

ਲੋਕਾਂ ਨੇ ਉਸ ਰਾਜੇ ਨੂੰ ਪਕੜ ਕੇ ਬੰਨ੍ਹ ਲਿਆ। ਜਿਥੇ ਜਹਾਂਗੀਰ ਬਾਦਸ਼ਾਹ ਤਖ਼ਤ ਉਤੇ ਬੈਠਾ ਸੀ, ਉਥੇ ਲੈ ਗਏ।੩੧। (ਬਾਦਸ਼ਾਹ ਨੇ ਕਿਹਾ--) ਇਸ ਆਦਮੀ ਨੂੰ ਇਸ ਔਰਤ ਦੇ ਹਵਾਲੇ ਕਰ ਦਿਓ। ਇਸ ਦਾ ਜੋ ਦਿਲ ਚਾਹੇ, ਸਜ਼ਾ ਦੇਵੇ।੩੨।

(ਇਸਤਰੀ ਨੇ) ਜਲਾਦ ਨੂੰ ਫ਼ਰਮਾਇਆ ਕਿ ਇਕ ਸਖ਼ਤ ਵਾਰ ਨਾਲ ਇਸ ਮੰਦਭਾਗੇ ਦਾ ਸਿਰ ਵਖਰਾ ਕਰ ਦੇ।੩੩। ਜਦ ਉਸ ਨੌਜਵਾਨ ਨੇ ਤਲਵਾਰ ਨੂੰ ਵੇਖਿਆ ਤਾਂ ਸਰੂ ਦੇ ਵੱਡੇ ਬ੍ਰਿਛ ਵਾਂਗ ਕੰਬਣ ਲਗ ਗਿਆ।੩੪।

(ਰਾਜੇ ਨੇ) ਕਿਹਾ ਕਿ ਮੈਂ ਮਾੜਾ ਕੰਮ ਕੀਤਾ ਹੈ ਜੋ ਮੈਂ ਤੇਰੇ ਕੰਮ ਵਿਚ ਆਪਣਾ ਬਚਨ ਨਹੀਂ ਨਿਭਾਇਆ ਹੈ।੩੫। ਫਿਰ ਉਸ ਨੇ ਅੱਖ ਨਾਲ ਇਸ਼ਾਰਾ ਕੀਤਾ ਕਿ ਐ ਇਸਤਰੀਆਂ ਦੀ ਸਿਰਤਾਜ!।੩੬।

ਮੈਂ ਤੇਰੇ ਹੁਕਮ ਨੂੰ ਨ ਮੰਨ ਕੇ ਖ਼ਤਾ ਕੀਤੀ ਹੈ। ਮੈਂ ਇਹ ਕੰਮ ਬਿਨਾ ਸੋਚੇ ਸਮਝੇ ਕੀਤਾ ਹੈ।੩੭। ਮੈਨੂੰ ਇਨ੍ਹਾਂ (ਜਲਾਦਾਂ) ਤੋਂ ਖ਼ਲਾਸ ਕਰਾ। ਮੈਂ ਤੇਰਾ ਬਚਨ ਮੰਨਦਾ ਹਾਂ। ਮੈਨੂੰ ਖ਼ੁਦਾ ਦੀ ਕਸਮ ਅਤੇ ਰਸੂਲ ਦੀ ਸੌਂਹ।੩੮।

ਮੈਂ ਗਲਤੀ ਕੀਤੀ ਹੈ, ਮੈਨੂੰ ਬਖ਼ਸ਼ ਦੇ। ਹੇ ਪ੍ਰਾਣ-ਪਿਆਰੀ! ਮੈਂ ਤੇਰਾ ਗੁਲਾਮ ਹਾਂ।੩੯। (ਔਰਤ ਰਾਜੇ ਦੇ ਇਸ਼ਾਰੇ ਨੂੰ ਸਮਝ ਕੇ) ਕਹਿਣ ਲਗੀ ਕਿ ਜੇ ਅਜਿਹੇ ਪੰਜ ਸੌ ਰਾਜੇ ਵੀ ਮਾਰ ਦਿਆਂ, ਤਾਂ ਵੀ ਮੇਰਾ ਕਾਜ਼ੀ ਜ਼ਿੰਦਾ ਨਹੀਂ ਹੋ ਸਕਦਾ।੪੦।

ਉਹ (ਕਾਜ਼ੀ) ਤਾਂ ਮਰ ਹੀ ਗਿਆ, ਇਸ ਨੂੰ ਕਿਸ ਲਈ ਮਾਰਾਂ। ਇਸ ਦੇ ਖ਼ੂਨ ਦਾ ਭਾਰ ਮੈਂ ਆਪਣੇ ਸਿਰ ਉਤੇ ਕਿਉਂ ਲਵਾਂ।੪੧। ਚੰਗਾ ਤਾਂ ਇਹ ਹੈ ਕਿ ਇਸ ਨੂੰ ਖ਼ਲਾਸ ਕਰ ਦਿਆਂ ਅਤੇ ਆਪ ਰੱਬ ਦੇ ਪਵਿਤ੍ਰ ਘਰ ਕਾਬੇ ਵਲ ਚਲੀ ਜਾਵਾਂ।੪੨।

(ਉਸ ਔਰਤ ਨੇ) ਇਹ ਗੱਲ ਕਹਿ ਕੇ ਰਾਜੇ ਨੂੰ ਮੁਕਤ ਕਰ ਦਿੱਤਾ ਅਤੇ ਆਪਣੇ ਘਰ ਆ ਕੇ ਉਸ ਨੇ ਖ਼ਾਸ ਖ਼ਾਸ ਸਾਮਾਨ ਇਕੱਠਾ ਕਰ ਲਿਆ।੪੩। ਉਸ ਨੇ ਸਾਮਾਨ ਬੰਨ੍ਹ ਲਿਆ ਅਤੇ ਚਲਣ ਦੀ ਤਿਆਰੀ ਕਰ ਲਈ। (ਕਹਿਣ ਲਗੀ--) ਰੱਬ ਮੇਰੀ ਕਾਮਨਾ ਪੂਰੀ ਕਰੇ।੪੪।

ਖੇਦ ਹੈ ਕਿ ਮੈਂ ਆਪਣੇ ਭਾਈਚਾਰੇ ਤੋਂ ਵਿਛੜ ਰਹੀ ਹਾਂ। ਜੇ ਜੀਉਂਦੀ ਰਹੀ, ਤਾਂ ਫਿਰ ਪਰਤ ਆਵਾਂਗੀ।੪੫। ਗਹਿਣੇ, ਨਕਦ ਧਨ ਅਤੇ ਹੋਰ ਸਾਰੀਆਂ ਜਿਨਸਾਂ ਬੰਨ੍ਹ ਲਈਆਂ ਅਤੇ ਰੱਬ

ਗੁਨਹ ਬਖ਼ਸ਼ ਤੋ ਮਨ ਖ਼ਤਾ ਕਰਦਹਅਮ।
ਕਿ ਏ ਜਿਗਰ ਜਾਂ ਮਨ ਗੁਲਾਮੇ ਤੁਅਮ। ੩੯।
ਬ ਗੁਫ਼ਤਾ ਗਰ ਈਂ ਰਾਜਹ ਪਾਂ ਸਦ ਕੁਸ਼ਮ।
ਨ ਕਾਜ਼ੀ ਮਰਾ ਜ਼ਿੰਦਹ ਦਸਤ ਆਮਦਮ। ੪੦।

ਕਿ ਓ ਕੁਸ਼ਤਹ ਗਸ਼ਤਹ ਚਰਾ ਈਂ ਕੁਸ਼ਮ।
ਕਿ ਖ਼ੂਨੇ ਅਜ਼ੀਂ ਬਰ ਸਰੇ ਖ਼ੁਦ ਕੁਨਮ। ੪੧।
ਚਿ ਖ਼ੁਸ਼ਤਰ ਕਿ ਈਂ ਰਾ ਖ਼ਲਾਸੀ ਦਿਹਮ।
ਵ ਮਨ ਹਜ਼ਰਤੇ ਕਾਬਹ ਅੱਲਹ ਰਵਮ। ੪੨।

ਬਗੁਫ਼ਤ ਈਂ ਸੁਖਨ ਰਾਵ ਕਰਦਸ਼ ਖ਼ਲਾਸ।
ਬ ਖ਼ਾਨਹ ਖ਼ੁਦ ਆਮਦ ਜਮੈ ਕਰਦ ਖ਼ਾਸ। ੪੩।
ਬੁਬਸਤੰਦ ਬਾਰੋ ਤਯਾਰੀ ਕੁਨਦ।
ਕਿ ਏਜ਼ਦ ਮਰਾ ਕਾਮਗਾਰੀ ਦਿਹਦ। ੪੪।

ਦਰੇਗ ਅਜ਼ ਕਬ਼ਾਯਲ ਜੁਦਾ ਮੇ ਸ਼ਵਮ।
ਅਗਰ ਜ਼ਿੰਦਹ ਬਾਸ਼ਮ ਬਬਾਜ਼ ਆਮਦਮ। ੪੫।
ਮਤਾਏ ਨਕਦ ਜਿਨਸ ਰਾ ਬਾਰ ਬਸਤ।
ਰਵਾਨਹ ਸੂਏ ਕਾਬਹ ਤਅੱਲਹ ਸ਼ੁਦ ਅਸਤ। ੪੬।

ਚੁ ਬੇਰੂੰ ਬਰਾਮਦ ਦੁ ਸੇ ਮੰਜ਼ਲਸ਼।
ਬਯਾਦ ਆਮਦਹ ਖ਼ਾਨਹ ਜ਼ਾ ਦੋਸਤਸ਼। ੪੭।
ਬੁਬਾਜ਼ ਆਮਦਹ ਨੀਮ ਸ਼ਬ ਖ਼ਾਨਹ ਆਂ।
ਚਿ ਨਿਆਮਤ ਅਜ਼ੀਮੋ ਚਿ ਦਉਲਤ ਗਿਰਾਂ। ੪੮।

ਬਿਦਾਨਿਸਤ ਆਲਮ ਕੁਜ਼ਾਂ ਜਾਇ ਗਸ਼ਤ।
ਚਿ ਦਾਨਦ ਕਿ ਕਸ ਹਾਲ ਬਰ ਸਰ ਗੁਜ਼ਸ਼ਤ। ੪੯।
ਬਿਦਿਹ ਸਾਕੀਯਾ ਪ੍ਯਾਲਹ ਫ਼ੇਰੋਜ਼ ਫ਼ਾਮ।
ਕਿ ਮਾਰਾ ਬਕਾਰ ਅਸਤ ਦਰ ਵਕਤ ਤੁਆਮ। ੫੦।

ਬਮਨ ਦਿਹ ਕਿ ਖ਼ੁਸ਼ਤਰ ਦਿਮਾਗੇ ਕੁਨਮ।
ਕਿ ਰੌਸ਼ਨ ਤਬੈ ਚੂੰ ਚਰਾਗੇ ਕੁਨਮ। ੫੧। ੫।

**v v v v**

ਖ਼ੁਦਾਵੰਦ ਬਖ਼ਸ਼ਿੰਦਹੇ ਦਿਲ ਕੁਸ਼ਾਇ।
ਰਜ਼ਾ ਬਖ਼ਸ਼ ਰੋਜ਼ੀ ਦਿਹੋ ਰਹਿਨੁਮਾਇ। ੧।
ਨ ਫ਼ਉਜੋ ਨ ਫ਼ਰਸ਼ੋ ਨ ਫ਼ਰਰੋ ਨ ਫ਼ੂਰ।
ਖ਼ੁਦਾਵੰਦ ਬਖ਼ਸ਼ਿੰਦਹ ਜ਼ਾਹਰ ਜ਼ਹੂਰ। ੨।

ਦੇ ਘਰ ਕਾਬੇ ਵਲ ਤੁਰ ਪਈ।੪੬।

ਜਦ ਉਹ ਦੋ ਤਿੰਨ ਮੰਜ਼ਲਾਂ (ਪੜਾਓ) ਬਾਹਰ ਆ ਗਈ, ਤਾਂ ਉਸ ਨੂੰ ਯਾਰ ਦੇ ਘਰ ਦੀ ਯਾਦ ਆਈ।੪੭। ਉਹ ਅੱਧੀ ਰਾਤ ਨੂੰ ਉਸ ਦੇ ਘਰ ਵਲ ਪਰਤ ਆਈ ਅਤੇ ਬਹੁਤ ਸਾਰੀਆਂ ਮਹਿੰਗੀਆਂ ਨਿਆਮਤਾਂ ਅਤੇ ਵੱਡੀਆਂ ਦੌਲਤਾ ਨਾਲ ਲੈ ਆਈ।੪੮।

ਦੁਨੀਆ ਦੇ ਲੋਕਾਂ ਨੂੰ ਕੀ ਪਤਾ ਕਿ ਉਹ ਕਿਥੇ ਗਈ ਹੈ। ਉਹ ਕੀ ਜਾਣਦੇ ਹਨ ਕਿ ਉਸ ਦੇ ਸਿਰ ਉਤੇ ਕੀ ਬੀਤ ਰਹੀ ਹੈ।੪੯। ਹੇ ਸਾਕੀ! ਮੈਨੂੰ ਹਰੇ ਰੰਗ (ਦੀ ਸ਼ਰਾਬ) ਦਾ ਪਿਆਲਾ ਦੇ ਜੋ ਮੈਨੂੰ ਆਤਮਿਕ ਖ਼ੁਰਾਕ ਲਈ ਚਾਹੀਦਾ ਹੈ।੫0।

ਇਹ ਪਿਆਲਾ ਮੈਨੂੰ ਬਖ਼ਸ਼ ਕਿ ਮੈਂ ਚੰਗਾ ਸੋਚ ਸਕਾਂ ਅਤੇ ਮੇਰਾ ਮਨ ਦੀਵੇ ਵਾਂਗ ਪ੍ਰਕਾਸ਼ਿਤ ਕੀਤਾ ਜਾ ਸਕੇ।੫੧।੫।

v v v v

ਖ਼ੁਦਾ ਬਖ਼ਸ਼ਣ ਵਾਲਾ ਹੈ, ਦਿਲ (ਦੀਆਂ ਗੁੰਝਲਾਂ) ਨੂੰ ਖੋਲ੍ਹਣ ਵਾਲਾ ਹੈ। ਰਜ਼ਾ (ਖ਼ੁਸ਼ੀਆਂ) ਬਖ਼ਸ਼ਣ ਵਾਲਾ, ਰੋਜ਼ੀ ਦੇਣ ਵਾਲਾ ਅਤੇ ਪਥ-ਪ੍ਰਦਰਸ਼ਨ ਕਰਨ ਵਾਲਾ ਹੈ।੧। ਉਸ ਪਾਸ ਨ ਫ਼ੌਜ ਹੈ, ਨ ਗਲੀਚੇ ਹਨ, ਨ ਪਦਾਰਥ ਹਨ ਅਤੇ ਨ ਹੀ ਨੌਕਰ। ਉਹ ਪਰਮਾਤਮਾ ਬਖ਼ਸ਼ਣ ਵਾਲਾ ਅਤੇ (ਸਾਰੇ) ਸੰਸਾਰ ਵਿਚ ਪ੍ਰਗਟ ਹੈ।੨।

ਅਸੀਂ ਇਕ ਵਜ਼ੀਰ ਦੀ ਪੁੱਤਰੀ ਦੀ ਕਹਾਣੀ ਸੁਣੀ ਹੈ ਜੋ ਬਹੁਤ ਹੁਸੀਨ ਅਤੇ ਅਕਲਮੰਦ ਸੀ।੩। ਉਸ ਦਾ ਬਾਦਸ਼ਾਹ 'ਕੇਸਰ' ਸੀ। ਉਸ ਦੇ ਸਿਰ ਉਤੇ ਰੂਮੀ ਟੋਪ ਸੀ, ਉਹ ਤੇਜ ਵਜੋਂ ਸੂਰਜ ਵਰਗਾ ਸੀ ਅਤੇ ਪ੍ਰਕਾਸ਼ ਵਿਚ ਚੰਦ੍ਰਮਾ ਦੇ ਸਮਾਨ ਸੀ।੪।

ਇਕ ਦਿਨ ਚਾਨਣਾ ਹੋਣ ਤੇ (ਉਹ) ਸ਼ਿਕਾਰ ਲਈ ਨਿਕਲ ਪਿਆ। ਉਸ ਨਾਲ ਬਹੁਤ ਸਾਰੇ ਚਿਤਰੇ, ਬਾਜ਼ ਅਤੇ ਬਹਿਰੀ (ਸ਼ਿਕਾਰੀ ਪੰਛੀ) ਸਨ।੫। ਉਹ ਜੰਗਲ ਵਿਚ ਸ਼ਿਕਾਰ ਖੇਡਣ ਵਾਲੀ ਥਾਂ ਉਤੇ ਆਇਆ। ਉਸ ਨੇ ਬਹੁਤ ਸਾਰੇ ਬਾਰਾਸਿੰਗੇ, ਹਿਰਨ ਅਤੇ ਸ਼ੇਰ ਮਾਰੇ।੬।

ਇਸੇ ਦੌਰਾਨ ਉਥੇ ਇਕ ਪੱਛਮ ਦਾ ਬਾਦਸ਼ਾਹ ਆ ਗਿਆ। ਉਹ ਬਹੁਤ ਦਲੇਰ ਸੀ, ਉਸ ਦੀ ਜੋਤਿ ਚੰਦ੍ਰਮਾ ਵਰਗੀ ਸੀ ਅਤੇ ਗਰਜ ਸ਼ੇਰ ਵਰਗੀ ਸੀ।੭। ਉਹ ਦੋਵੇਂ ਬਾਦਸ਼ਾਹ ਇਕ ਭਿਆਨਕ ਸਥਾਨ ਉਤੇ ਆ ਪਹੁੰਚੇ। ਨੇਕ ਸਿਤਾਰੇ ਵਾਲੇ ਦੀ ਹੀ ਇਸ ਵੇਲੇ ਤਲਵਾਰ ਯਾਰੀ ਪਾਲਦੀ ਹੈ।੮।

(ਵੇਖੀਏ) ਅਜ ਦਾ ਭਾਗਸ਼ਾਲੀ ਦਿਨ ਕਿਸ ਦੀ ਸਹਾਇਤਾ ਕਰਦਾ ਹੈ ਅਤੇ ਪਰਮਾਤਮਾ ਕਿਸ ਨੂੰ ਸਫਲਤਾ ਬਖ਼ਸ਼ਦਾ ਹੈ।੯। ਉਹ ਦੋਵੇਂ ਬਾਦਸ਼ਾਹ ਕ੍ਰਿਆਸ਼ੀਲ ਹੋ ਗਏ ਜਿਵੇਂ ਦੋ ਸ਼ੇਰ ਇਕ ਹਿਰਨ ਉਤੇ ਟੁਟ ਪੈਂਦੇ ਹਨ।੧0।

ਹਿਕਾਯਤ ਸ਼ੁਨੀਦੇਮ ਦੁਖ਼ਤਰ ਵਜ਼ੀਰ।
ਕਿ ਹੁਸਨਲ ਜਮਾਲ ਅਸਤ ਰੌਸ਼ਨ ਜ਼ਮੀਰ। ੩।
ਵਜਾਂ ਕੈਸਰੋ ਸ਼ਾਹਿ ਰੂਮੀ ਕੁਲਾਹ।
ਦਰਖ਼ਸ਼ਿੰਦਹ ਸ਼ਮਸ਼ੋ ਚੁ ਰਖ਼ਸ਼ਿੰਦਹ ਮਾਹ। ੪।

ਯਕੇ ਰੋਜ਼ ਰੌਸ਼ਨ ਬਰਾਮਦ ਸ਼ਿਕਾਰ।
ਹਮਹ ਯੂਜ਼ ਅਜ਼ ਬਾਜ਼ ਵ ਬਹਰੀ ਹਜ਼ਾਰ। ੫।
ਬ ਪਹਿਨ ਅੰਦਰ ਆਮਦ ਬਨਖ਼ਜ਼ੀਰ ਗਾਹ।
ਬਿਜ਼ਦ ਗੋਰ ਆਹੂ ਬਸੇ ਸ਼ੇਰ ਸ਼ਾਹ। ੬।

ਦਿਗਰ ਸ਼ਾਹ ਮਗ਼ਰਬ ਦਰਆਮਦ ਦਲੇਰ।
ਚੁ ਰਖ਼ਸ਼ਿੰਦਹ ਮਾਹੋ ਚੁ ਗੁਰਰਿੰਦਹ ਸ਼ੇਰ। ੭।
ਦੁ ਸ਼ਾਹੇ ਦਰਾਮਦ ਯਕੇ ਜਾਇ ਸਖ਼ਤ।
ਕਿਰਾ ਤੇਗ ਯਾਰੀ ਦਿਹਦ ਨੇਕ ਬਖ਼ਤ। ੮।

ਕਿਰਾ ਰੋਜ਼ ਇਕਬਾਲ ਯਾਰੀ ਦਿਹਦ।
ਕਿ ਯਜ਼ਦਾਂ ਕਿਰਾ ਕਾਮਗਾਰੀ ਦਿਹਦ। ੯।
ਬਜੁੰਬਸ਼ ਦਰਾਮਦ ਦੁ ਸ਼ਾਹੇ ਦਲੇਰ।
ਕਿ ਬਰ ਆਹੂਏ ਯਕ ਬਰਾਮਦ ਦੁ ਸ਼ੇਰ। ੧੦।

ਬਗੁਰਰੀਦਨ ਆਮਦ ਦੁ ਅਬਰੇ ਸਿਯਾਹ।
ਸਨਾਨੇ ਬਿਯੰਦਾਖ਼ਤ ਨੇਜ਼ਹ ਚੁ ਕਾਹ। ੧੧।
ਚੁਨਾ ਤੀਰ ਬਾਰਾਨ ਪੱਰਰਾ ਸ਼ੁਦਹ।
ਜ਼ਿਮੀਂ ਆਸਮਾਂ ਪੁਰ ਆਂ ਜ਼ਿਕਰਸ਼ ਸ਼ੁਦਹ। ੧੨।

ਚਕਾ ਚਾਕ ਬਰਖ਼ਾਸਤ ਨੋਕੇ ਸਿਨਾਂ।
ਯਕੇ ਰੁਸਤ ਖ਼ੇਜ਼ ਅਜ਼ ਬਰਾਮਦ ਜਹਾਂ। ੧੩।
ਚੁ ਸੂਰੇ ਸਰਾਫ਼ੀਲ ਦਮ ਮੇਜ਼ਦਹ।
ਕਿ ਰੋਜ਼ੇ ਕਿਯਾਮਤ ਬਹਮ ਮੇਜ਼ਦਹ। ੧੪।

ਗੁਰੇਜ਼ਸ਼ ਦਰਾਮਦ ਬ ਅਰਬੀ ਸਿਪਾਹ।
ਬ ਗਾਲਬ ਦਰਾਮਦ ਹੁਮਾਂ ਗਰਬ ਸ਼ਾਹ। ੧੫।
ਕਿ ਤਨਹਾ ਬਿਮਾਂਦ ਅਸਤ ਸ਼ਾਹੇ ਅਰਬ।
ਬ ਵਕਤੇ ਚੁ ਪੇਸ਼ੀਨ ਸ਼ਮਸ਼ ਚੂੰ ਗਰਬ। ੧੬।

ਚੁ ਤਾਬਸ਼ ਨੁਮਨਦ ਸ਼ਵਦ ਦਸਤਗੀਰ।
ਚੁ ਦੁਜ਼ਦੇ ਸ਼ਵਦ ਵਕਤ ਸ਼ਬ ਰਾ ਅਸੀਰ। ੧੭।
ਬੁ ਬਸਤੰਦ ਬੁਰਦੰਦ ਸ਼ਹਿ ਨਿਜ਼ਦ ਸ਼ਾਹ।
ਚੁ ਮਾਹ ਅਫ਼ਕਨੋ ਹਮ ਚੁ ਬੁਰਦੰਦ ਮਾਹ। ੧੮।

ਕਾਲੇ ਬਦਲਾਂ ਵਾਂਗ ਉਹ ਗਜ ਰਹੇ ਸਨ। ਉਹ ਕਾਹੀ (ਘਾਹ) ਦੀਆਂ ਨੋਕਾਂ ਵਾਂਗ ਭਾਲੇ ਸੁਟਦੇ ਸਨ।੧੧। ਉਡਣ ਵਾਲੇ ਤੀਰਾਂ ਦੀ ਬਰਖਾ ਇਸ ਤਰ੍ਹਾਂ ਹੋ ਰਹੀ ਸੀ, ਮਾਨੋ ਜ਼ਮੀਨ ਤੋਂ ਆਸਮਾਨ ਤਕ (ਸਾਰਾ ਖਗੋਲ) ਗਿਰਝਾਂ ਨਾਲ ਭਰ ਗਿਆ ਹੋਵੇ।੧੨।

ਬਰਛਿਆਂ ਦੀਆਂ ਨੋਕਾਂ ਦੇ ਵਜਣ ਨਾਲ ਖਚ ਖਚ ਦੀ ਆਵਾਜ਼ ਆਉਂਦੀ ਸੀ। ਮਾਨੋ ਸੰਸਾਰ ਵਿਚ ਪਰਲੋ ਆ ਗਈ ਹੋਵੇ।੧੩। ਦੋਵੇਂ ਸੂਰਮੇ ਇਸਰਾਫ਼ੀਲ ਫਰਿਸ਼ਤੇ ਦੇ (ਕਿਆਮਤ ਵਾਲੇ ਦਿਨ ਦੀ) ਫੂਕ ਮਾਰਨ ਵਾਂਗ ਲਲਕਾਰ ਰਹੇ ਸਨ। ਦੋਵੇਂ ਕਿਆਮਤ ਦੇ ਦਿਨ ਵਾਂਗ ਟਕਰਾ ਰਹੇ ਸਨ।੧੪।

ਅਰਬ ਦੇਸ਼ ਦੀ ਫ਼ੌਜ ਵਿਚ ਭਾਜੜ ਮਚ ਗਈ ਅਤੇ ਪੱਛਮ ਦਾ ਬਾਦਸ਼ਾਹ ਜਿਤ ਗਿਆ।੧੫। ਅਰਬ ਦਾ ਬਾਦਸ਼ਾਹ ਇਕਲਾ ਰਹਿ ਗਿਆ। ਸੰਧਿਆ ਵੇਲੇ ਸੂਰਜ ਡੁਬ ਗਿਆ।੧੬।

ਜਦ ਅਰਬ ਦੇ ਰਾਜੇ ਦਾ ਤੇਜ ਖ਼ਤਮ ਹੋ ਗਿਆ, ਤਾਂ ਉਸ ਨੂੰ ਪਕੜ ਲਿਆ ਗਿਆ, ਜਿਵੇਂ ਰਾਤ ਦੇ ਚੋਰ ਨੂੰ ਪਕੜ ਲਿਆ ਜਾਂਦਾ ਹੈ।੧੭। (ਅਰਬ ਦੇ) ਬਾਦਸ਼ਾਹ ਨੂੰ ਬੰਨ੍ਹ ਕੇ (ਪੱਛਮ ਦੇ) ਬਾਦਸ਼ਾਹ ਪਾਸ ਲੈ ਆਏ, ਜਿਵੇਂ ਚੰਦ੍ਰਮਾ ਨੂੰ ਰਾਹੂ ਪਕੜ ਲੈਂਦਾ ਹੈ।੧੮।

ਸ਼ਾਹ ਦੇ ਘਰ ਉਸ ਦੇ ਪਕੜੇ ਜਾਣ ਦੀ ਖ਼ਬਰ ਪਹੁੰਚ ਗਈ। ਉਸ ਨੂੰ ਚੋਰੀ ਜਾਂ ਜ਼ੋਰੀ ਲਿਆਉਣ ਦੀ ਗੁੰਜਾਇਸ਼ ਵੀ ਨ ਰਹੀ।੧੯। ਦਿਲ ਦੇ ਸਮਝਦਾਰਾਂ ਦੀ ਮਜਲਿਸ ਬੈਠੀ। ਉਨ੍ਹਾਂ ਨੇ ਬੜੀ ਸ਼ਰਮਿੰਦਗੀ ਨਾਲ ਰਾਜੇ ਦੇ ਫੜੇ ਜਾਣ ਦੀ ਗੱਲ ਚਲਾਈ।੨0।

ਜਦੋਂ ਵਜ਼ੀਰ ਦੀ ਲੜਕੀ ਨੇ ਇਹ ਗੱਲ ਸੁਣੀ। ਉਸ ਨੇ ਤਲਵਾਰ (ਲਕ ਨਾਲ) ਬੰਨ੍ਹ ਲਈ ਅਤੇ ਤੀਰ ਵੀ ਚੁਣ ਲਏ (ਭਾਵ਼ ਸਮੇਟ ਲਏ)।੨੧। ਉਸ ਨੇ ਸੁਨਹਿਰੀ ਰੰਗ ਦਾ ਰੂਮੀ ਬਾਣਾ ਪਾ ਲਿਆ ਅਤੇ ਘੋੜੇ ਦੀ ਕਾਠੀ ਉਤੇ ਬੈਠ ਕੇ ਯੁੱਧ-ਭੂਮੀ ਵਿਚ ਆ ਗਈ।੨੨।

ਉਹ ਪੱਛਮ ਦੇ ਬਾਦਸ਼ਾਹ ਵਲ ਹਵਾ ਦੀ ਤੇਜ਼ੀ ਵਾਂਗ ਚਲ ਪਈ ਅਤੇ ਕਿਰਪਾਨ ਦੀ ਕਮਾਨ ਅਤੇ ਤੀਰਾਂ ਦਾ ਭਥਾ (ਆਪਣੇ ਕੋਲ) ਰਖ ਲਿਆ।੨੩। ਉਹ ਪੱਛਮ ਦੇ ਬਾਦਸ਼ਾਹ ਦੇ ਸਾਹਮਣੇ ਬੜੀ ਦਲੇਰੀ ਨਾਲ ਆ ਗਈ (ਅਤੇ ਕਹਿਣ ਲਗੀ--) ਤੂੰ ਬਦਲਾਂ ਵਾਂਗ ਗਜਦਾ ਹੈਂ ਅਤੇ ਸ਼ੇਰਾਂ ਵਾਂਗ ਚੀਰਦਾ ਪਾੜਦਾ ਹੈਂ।੨੪।

ਸਲਾਮੀ ਦੇਣ ਤੋਂ ਬਾਦ (ਉਸ ਨੇ ਕਿਹਾ--) ਹੇ ਚੰਗੇ ਭਾਗਾਂ ਵਾਲੇ ਬਾਦਸ਼ਾਹ! ਤੂੰ ਤਾਜ ਤੇ ਤਖ਼ਤ ਦੀ ਸ਼ੋਭਾ ਦੇ ਲਾਇਕ ਹੈਂ।੨੫। ਮੇਰੇ ਘਾਹੀ ਘਾਹ ਲੈਣ ਲਈ ਜੰਗਲ ਵਿਚ ਆਏ ਸਨ। ਉਨ੍ਹਾਂ ਦੋ ਤਿੰਨ ਸੌ ਘੋੜ ਸਵਾਰਾਂ ਵਿਚ ਇਕ ਬਾਦਸ਼ਾਹ ਨਾਲ ਮਿਲਦੀ ਜੁਲਦੀ ਸ਼ਕਲ ਵਾਲਾ ਵੀ ਸੀ।੨੬।

ਬ ਖ਼ਾਨਹ ਖ਼ਬਰ ਆਂਮਦਹ ਸ਼ਾਹਿ ਬਸਤ।
ਹਮਹ ਕਾਰ ਦੁਜ਼ਦੀ ਵ ਮਰਦੀ ਗੁਜ਼ਸ਼ਤ। ੧੯।
ਨਿਸ਼ਸਤੰਦ ਬ ਮਜਲਸ ਜ਼ਿ ਦਾਨਾਇ ਦਿਲ।
ਸੁਖ਼ਨ ਰਾਂਦ ਪਿਨਹਾਂ ਵਜ਼ਾਂ ਸ਼ਹਿ ਖ਼ਿਜ਼ਲ। ੨੦।

ਚੁ ਬਿਸਨੀਦ ਈਂ ਖ਼ਬਰ ਦੁਖ਼ਤਰ ਵਜ਼ੀਰ।
ਬ ਬਸਤੰਦ ਸ਼ਮਸ਼ੇਰ ਜੁਸਤੰਦ ਤੀਰ। ੨੧।
ਬ ਪੋਸ਼ੀਦ ਜ਼ਰ ਬਫ਼ਤ ਰੂਮੀ ਕਬਾਇ।
ਬਜ਼ੀਂ ਬਰ ਨਿਸ਼ਸਤੋ ਬਿਆਮਦ ਬਜਾਇ। ੨੨।

ਰਵਾਂ ਸ਼ੁਦ ਸੂਏ ਸ਼ਾਹਿ ਮਗਰਬ ਚੁ ਬਾਦ।
ਕਮਾਨੇ ਕਿਯਾਨੀ ਬ ਤਰਕਸ਼ ਨਿਹਾਦ। ੨੩।
ਬਪੇਸ਼ੇ ਸ਼ਹੇ ਮਗਰਬ ਆਮਦ ਦਲੇਰ।
ਚੁ ਗੁਰਰੀਦਹ ਬਬਰੋ ਚੁ ਦਰਰਿੰਦਹ ਸ਼ੇਰ। ੨੪।

ਦੁਆ ਕਰਦ ਕਿ ਏ ਸ਼ਾਹਿ ਆਜ਼ਾਦ ਬਖ਼ਤ।
ਸਜ਼ਾਵਾਰ ਦੇਹੀਮੁ ਸਾਯਾਨ ਤਖ਼ਤ। ੨੫।
ਮਰਾ ਕਾਹੀਯਾ ਆਮਦ ਅਜ਼ ਬਹਰ ਕਾਹ।
ਦੋ ਸੇ ਸਦ ਸਵਾਰੋ ਯਕ ਅਜ਼ ਸ਼ਕਲ ਸ਼ਾਹਿ। ੨੬।

ਕਿ ਬਿਹਤਰ ਹੁਮਾਨਸਤ ਆਂ ਰਾ ਬਿਦਿਹ।
ਵਗਰਨਹ ਖ਼ੁਦਸ਼ ਮੌਤ ਬਰ ਸਰ ਬਿਨਿਹ। ੨੭।
ਸ਼ੁਨੀਦੇ ਜ਼ਿ ਮਨ ਸ਼ਾਹਿ ਗਰ ਈਂ ਸੁਖ਼ਨ।
ਹੁਮਾਨਾ ਤੁਰਾ ਬੇਖ਼ ਬਰਕੰਦ ਬੁਨ। ੨੮।

ਸ਼ੁਨੀਦ ਈਂ ਸੁਖ਼ਨ ਸ਼ਾਹਿ ਫ਼ੌਲਾਦ ਤਨ।
ਬ ਲਰਜ਼ੀਦ ਬਰ ਖ਼ੁਦ ਚੁ ਬਰਗੇ ਸਮਨ। ੨੯।
ਚੁਨਾ ਜੰਗ ਕਰਦੰਦ ਈਂ ਕਾਹੀਯਾਂ।
ਨ ਦਾਨਮ ਮਗਰ ਸ਼ਾਹਿ ਬਾਸ਼ਦ ਜਵਾਂ। ੩੦।

ਨ ਦਾਨਮ ਕਸੇ ਸ਼ਾਹਿ ਹਸਤਸ਼ ਜਵਾਂ।
ਕਿ ਮਾਰਾ ਬਿਗੀਰਦ ਜਿ ਮਾਯੰਦਰਾਂ। ੩੧।
ਜ਼ਿ ਪੇਸ਼ੀਨਹੇ ਸ਼ਹ ਵਜ਼ੀਰਾਂ ਬੁਖਾਂਦ।
ਸੁਖ਼ਨ ਹਾਇ ਪੋਸ਼ੀਦਹ ਬਾ ਓ ਬਿਰਾਂਦ। ੩੨।

ਤੁ ਦੀਦੀ ਚੁਨਾ ਕਾਹੀਯਾ ਜੰਗ ਕਰਦ।
ਕਿ ਅਜ਼ ਮੁਲਕ ਯਜ਼ਦਾਂ ਬਰਾਵੁਰਦ ਗਰਦ। ੩੩।
ਮੁਬਾਦਾ ਕੁਨਦ ਤਾਖ਼ਤ ਬਰ ਮੁਲਕ ਸਖ਼ਤ।
ਦਿਹਮ ਕਾਹੀਯਾ ਰਾ ਅਜ਼ਾਂ ਨੇਕ ਬਖ਼ਤ। ੩੪।

ਚੰਗਾ ਇਹ ਹੈ ਕਿ ਉਨ੍ਹਾਂ ਸਾਰੇ ਘਾਹੀਆਂ ਨੂੰ ਮੋੜ ਦੇ, ਨਹੀਂ ਤਾਂ ਆਪਣੀ ਮੌਤ ਸਿਰ ਉਤੇ ਆਈ ਲੈ।੨੭। ਜੇ ਮੇਰੇ ਬਾਦਸ਼ਾਹ ਨੇ ਇਹ ਗੱਲ ਮੇਰੇ ਕੋਲੋਂ ਸੁਣ ਲਈ ਤਾਂ ਸਚਮੁਚ ਤੇਰੀ ਜੜ੍ਹ ਮੁਢੋਂ ਪੁਟ ਦੇਵੇਗਾ।੨੮।

ਜਦ ਇਹ ਗੱਲ ਫ਼ੌਲਾਦੀ ਸ਼ਰੀਰ ਵਾਲੇ ਬਾਦਸ਼ਾਹ ਨੇ ਸੁਣੀ, ਤਾਂ ਉਹ ਚੰਬੇਲੀ ਦੇ ਪੱਤੇ ਵਾਂਗ ਕੰਬਣ ਲਗ ਗਿਆ।੨੯। (ਬਾਦਸ਼ਾਹ ਨੇ ਸੋਚਿਆ ਕਿ) ਜਿਸ ਦੇ ਘਾਹੀਆਂ ਨੇ ਅਜਿਹਾ ਯੁੱਧ ਕੀਤਾ ਹੈ, ਤਾਂ ਪਤਾ ਨਹੀਂ, ਇਨ੍ਹਾਂ ਦਾ ਬਾਦਸ਼ਾਹ ਕਿਤਨਾ ਬਹਾਦਰ ਹੋਵੇਗਾ।੩0।

ਜੇ ਇਨ੍ਹਾਂ ਦਾ ਬਾਦਸ਼ਾਹ ਇਤਨਾ ਬਹਾਦਰ ਹੈ, ਤਾਂ ਕੀ ਪਤਾ ਇਹ ਮੈਨੂੰ ਮੇਰੇ ਦੇਸ਼ ਤੋਂ ਹੀ ਨ ਫੜ ਕੇ ਲੈ ਜਾਵੇ।੩੧। ਬਾਦਸ਼ਾਹ ਨੇ ਸਾਰਿਆਂ ਵਜ਼ੀਰਾਂ ਨੂੰ ਬੁਲਾ ਲਿਆ ਅਤੇ ਉਨ੍ਹਾਂ ਨਾਲ ਗੁਪਤ ਗੱਲ-ਬਾਤ ਕੀਤੀ।੩੨।

(ਬਾਦਸ਼ਾਹ ਨੇ ਸੰਬੋਧਨ ਕੀਤਾ ਕਿ) ਤੁਸੀਂ ਵੇਖਿਆ ਹੈ ਕਿ ਸਿਪਾਹੀਆਂ ਨੇ ਕਿਹੋ ਜਿਹੀ ਜੰਗ ਕੀਤੀ ਹੈ ਅਤੇ ਸਾਡੇ ਮੁਲਕ ਨੂੰ ਮਿੱਟੀ ਵਿਚ ਰੋਲ ਦਿੱਤਾ ਹੈ।੩੩। ਅਜਿਹਾ ਨ ਹੋਵੇ ਕਿ ਉਹ ਸਾਡੇ ਮੁਲਕ ਉਤੇ ਚੜ੍ਹਾਈ ਕਰ ਦੇਵੇ। (ਚੰਗਾ ਹੋਵੇ) ਇਨ੍ਹਾਂ ਘਾਹੀਆਂ ਨੂੰ ਉਸ ਨੇਕ-ਬਖ਼ਤ ਰਾਜੇ ਨੂੰ ਮੋੜ ਦੇਈਏ।੩੪।

ਬਾਦਸ਼ਾਹ ਨੇ ਸਾਰਿਆਂ ਕੈਦ ਘਾਹੀਆਂ ਨੂੰ ਕੋਲ ਬੁਲਾਇਆ ਅਤੇ ਜੋ ਕੋਲ ਆ ਕੇ ਬੈਠਾ ਸੀ (ਅਰਥਾਤ--ਵਜ਼ੀਰ ਦੀ ਪੁੱਤਰੀ) ਉਸ ਦੇ ਹਵਾਲੇ ਕਰ ਦਿੱਤਾ।੩੫। (ਅਤੇ ਬਾਦਸ਼ਾਹ ਨੇ ਕਿਹਾ--) ਤੂੰ ਇਸ ਕੰਮ ਤੋਂ ਬਹੁਤ ਜਲਦੀ ਮੁਕਤ ਹੋ ਗਿਆ (ਅਰਥਾਤ੍ ਵੇਹਲਾ ਹੋ ਗਿਆ)। ਹੇ ਭਰਾ! ਤੂੰ ਮੈਨੂੰ ਜਾਨ ਤੋਂ ਵੀ ਪਿਆਰਾ ਹੈਂ। ਇਨ੍ਹਾਂ ਨੂੰ ਸੰਭਾਲ ਲੈ।੩੬।

ਉਸ ਵਜ਼ੀਰ ਦੀ ਬੇਟੀ ਨੇ ਇਕ ਹੱਥ ਨਾਲ ਪਗੜੀ ਦੇ ਪੇਚ ਨੂੰ ਕਸਿਆ ਅਤੇ ਦੂਜਾ ਹੱਥ ਤਲਵਾਰ ਦੀ ਮੁਠ ਉਤੇ ਧਰਿਆ।੩੭। ਉਸ ਨੇ ਹਰ ਕੈਦੀ ਨੂੰ ਚਾਰ ਚਾਰ ਕੋਰੜੇ ਮਾਰੇ ਅਤੇ ਕਿਹਾ--ਐ ਬੇਖ਼ਬਰੋ ਅਤੇ ਆਪ-ਹੁਦਰਿਓ!।੩੮।

ਤੁਸੀਂ ਇਥੇ ਘਾਹ ਲੈਣ ਆਏ ਸੀ, ਕੀ ਉਥੇ ਘਾਹ ਨਹੀਂ ਸੀ। ਕੇਵਲ ਇਕ ਪਰਮਾਤਮਾ ਹੀ ਇਸ ਗੱਲ ਦਾ ਗਵਾਹ ਹੈ।੩੯। ਉਸ ਨੇ ਕਿਹਾ--ਮੇਰੇ ਝੂਠ ਨੂੰ ਬਖ਼ਸ਼ਣ ਵਾਲਾ ਪਰਮਾਤਮਾ ਹੈ ਕਿਉਂਕਿ ਉਹੀ ਮੈਨੂੰ ਪਨਾਹ ਦੇਣ ਵਾਲਾ ਹੈ।੪0।

ਉਸ ਨੇ ਆਪਣੇ ਬਾਦਸ਼ਾਹ ਨੂੰ ਇਸ ਤਰ੍ਹਾਂ ਖ਼ਲਾਸ ਕਰਵਾਇਆ ਅਤੇ ਉਸ ਨੂੰ ਭਿਆਨਕ ਸਥਾਨ ਤੋਂ ਦੂਰ ਲੈ ਗਈ।੪੧। ਹੇ ਸਾਕੀ! ਮੈਨੂੰ ਸ਼ਬਜ਼ ਰੰਗ (ਦੀ ਸ਼ਰਾਬ) ਦਾ ਪਿਆਲਾ ਦੇ, ਤਾਂ ਜੋ ਮੈਂ ਸਮਝ ਸਕਾਂ ਕਿ ਅਕਲ ਦਾ ਸੁਆਮੀ ਸਾਰੇ ਸੰਸਾਰ ਵਿਚ ਪ੍ਰਗਟ ਹੈ।੪੨।

ਹੁਮਾਂ ਸ਼ਾਹਿ ਮਹਿਬੂਸ਼ੀਯਾ ਪੇਸ਼ ਖਾਂਦ।
ਹਵਾਲਹ ਨਮੂਦਸ਼ ਕਿ ਓ ਰਾ ਨਿਸ਼ਾਂਦ। ੩੫।
ਤੁ ਆਜ਼ਾਦ ਗਸ਼ਤੀ ਅਜ਼ੀ ਸਹਿਲ ਚੀਜ਼।
ਬਿਗੀਰਏ ਬਿਰਾਦਰ ਤੁ ਅਜ਼ ਜ਼ਾਂ ਅਜ਼ੀਜ਼। ੩੬।

ਜ਼ਨੇ ਪੇਚ ਦਸਤਾਰ ਰਾ ਤਾਬਦਾਦ।
ਦਿਗਰ ਦਸਤ ਬਰ ਮੁਸ਼ਤ ਤੇਗਸ਼ ਨਿਹਾਦ। ੩੭।
ਬਿਜ਼ਦ ਤਾਜ਼ੀਯਾਨਹ ਬ ਹਰ ਚਾਰ ਚਾਰ।
ਬਗੁਫ਼ਤਾ ਕਿ ਏ ਬੇ ਖ਼ਬਰ ਬੇ ਮੁਹਾਰ। ੩੮।

ਕਿ ਆਮਦ ਦਰੀਂ ਜਾ ਵਜ਼ਾ ਕਾਹ ਨੇਸਤ।
ਕਿ ਏਜ਼ਦ ਗਵਾਹ ਅਸਤ ਯਜ਼ਦਾਂ ਯਕੇਸਤ। ੩੯।
ਦਰੋਗੇ ਮਰਾ ਬਰ ਗਫ਼ੂਰੇ ਗੁਆਹਸਤ।
ਬਿਗੋਯਦ ਕਿ ਮਾਰਾ ਪਨਾਹੇ ਖ਼ੁਦਾਸਤ। ੪0।

ਰਿਹਾਈ ਦਿਹੰਦਹ ਖ਼ੁਦਾਵੰਦ ਤਖ਼ਤ।
ਵਿਦਾ ਗਸ਼ਤ ਜ਼ੋ ਮੰਜ਼ਲੋ ਜਾਇ ਸਖ਼ਤ। ੪੧।
ਬਿਦਿਹ ਸਾਕੀਯਾ ਸਾਗਰੇ ਸਬਜ਼ ਪਾਨ।
ਕਿ ਸਾਹਿਬ ਸ਼ਊਰ ਅਸਤ ਜ਼ਾਹਰ ਜਹਾਨ। ੪੨।

ਬਿਦਿਹ ਸਾਕੀਯਾ ਜਾਮ ਫ਼ੀਰੋਜ਼ ਰੰਗ।
ਕਿ ਦਰ ਵਕਤ ਸ਼ਬ ਚੂੰ ਖ਼ੁਸ਼ੇ ਰੋਜ਼ ਜੰਗ। ੪੩। ੬।

v v v v

ਖ਼ੁਦਾਵੰਦ ਬਖ਼ਸ਼ਿੰਦਹੇ ਬੇਸ਼ੁਮਾਰ।
ਕਿ ਜ਼ਾਹਰ ਜ਼ਹੂਰ ਅਸਤ ਸਾਹਿਬ ਦਿਯਾਰ। ੧।
ਤਬੀਅਤ ਬਹਾਲਸਤ ਹੁਸਨਲ ਜਮਾਲ।
ਚੁ ਹੁਸਨਲ ਜਮਾਲੋ ਫ਼ਜ਼ੀਲਤ ਕਮਾਲ। ੨।

ਕਿ ਇਸਫ਼ੰਦ ਯਾਰ ਅਜ਼ ਜਹਾਂ ਰਖ਼ਤ ਬੁਰਦ।
ਨਸਬ ਨਾਮਹੇ ਖ਼ੁਦ ਬ ਬਹਿਮਨ ਸਪੁਰਦ। ੩।
ਅਜ਼ਾਂ ਦੁਖ਼ਤਰੇ ਹਮ ਚੁ ਪਰਰੇ ਹੁਮਾਇ।
ਚੁ ਹੁਸਨਲ ਜਮਾਲ ਅਸਤ ਦਉਲਤ ਫ਼ਿਜ਼ਾਇ। ੪।

ਚੁ ਬਹਮਨ ਸ਼ਹ ਅਜ਼ ਈਂ ਜਹਾਂ ਬੁਰਦ ਰਖ਼ਤ।
ਬ ਦੁਖ਼ਤਰ ਸੁਪਰਦੰਦ ਆਂ ਤਾਜ ਤਖ਼ਤ। ੫।
ਨਿਸ਼ਸਤੰਦ ਬਰ ਤਖ਼ਤ ਰੂਮੀ ਹੁਮਾਇ।
ਕਿ ਬੁਸਤਾਂ ਬਹਾਰ ਅਸਤੁ ਸੂਰਤ ਫ਼ਿਜ਼ਾਇ। ੬।

ਹੇ ਸਾਕੀ! ਮੈਨੂੰ ਹਰੇ ਰੰਗ (ਦੀ ਸ਼ਰਾਬ) ਦਾ ਪਿਆਲਾ ਬਖ਼ਸ਼ ਜੋ ਮੈਨੂੰ ਰਾਤ ਵੇਲੇ ਅਤੇ ਜੰਗ ਵਿਚ ਪ੍ਰਸੰਨਤਾ ਪ੍ਰਦਾਨ ਕਰਨ ਵਾਲਾ ਹੋਵੇ।੪੩।੬।

**V V V V**

ਪਰਮਾਤਮਾ ਬੇਸ਼ੁਮਾਰ (ਵਸਤੂਆਂ) ਪ੍ਰਦਾਨ ਕਰਨ ਵਾਲਾ ਹੈ। ਉਹ ਪ੍ਰਤਖ ਅਤੇ ਜੋਤਿ ਸਰੂਪ ਹੈ ਅਤੇ ਸਭ ਦੇਸ਼ਾਂ ਦਾ ਸੁਆਮੀ ਹੈ।੧। ਉਸ ਦਾ ਸੁਭਾ ਖੇੜੇ ਭਰਿਆ ਹੈ, ਉਹ ਸੁੰਦਰ ਸਰੂਪ ਵਾਲਾ ਹੈ। ਜਿਤਨਾ ਉਹ ਸੁੰਦਰ ਸਰੂਪ ਵਾਲਾ ਹੈ, ਉਤਨਾ ਹੀ ਵਡਿਆਈ ਵਾਲਾ ਹੈ।੨।

ਜਦੋਂ 'ਅਸਫ਼ੰਦ ਯਾਰ' (ਨਾਂ ਦਾ ਬਾਦਸ਼ਾਹ) ਸੰਸਾਰ ਤੋਂ ਜਾਣ ਲਗਿਆ ਤਾਂ ਉਸ ਨੇ ਆਪਣੀ ਰਾਜ-ਗੱਦੀ (ਆਪਣੇ ਪੁੱਤਰ) ਬਹਿਮਨ ਦੇ ਸਪੁਰਦ ਕਰ ਦਿੱਤੀ।੩। ਉਸ ਦੀ ਇਕ ਪੁੱਤਰੀ ਹੁਮਾ ਪੰਛੀ ਵਰਗੀ ਸੀ, ਜਿਸ ਦਾ ਸਰੂਪ ਬਹੁਤ ਸੁੰਦਰ ਸੀ ਅਤੇ ਸ੍ਰੇਸ਼ਠ ਭਾਗਾਂ ਵਾਲੀ ਸੀ।੪।

ਜਦ ਬਹਿਮਨ ਬਾਦਸ਼ਾਹ ਇਸ ਸੰਸਾਰ ਤੋਂ ਆਪਣਾ ਸਾਮਾਨ ਲੈ ਕੇ ਚਲਣ ਲਗਿਆ ਤਾਂ ਉਸ ਨੇ ਆਪਣਾ ਤਾਜ-ਤਖ਼ਤ ਲੜਕੀ ਦੇ ਸਪੁਰਦ ਕਰ ਦਿੱਤਾ।੫। ਉਹ (ਲੜਕੀ) ਹੁਮਾ ਪੰਛੀ ਵਾਂਗ ਰੂਮ ਦੇਸ਼ ਦੀ ਗੱਦੀ ਉਤੇ ਬੈਠੀ। ਉਹ ਬਸੰਤ ਰੁਤ ਦੇ ਬਾਗ ਵਾਂਗ ਖਿੜੀ ਹੋਈ ਸੀ ਅਤੇ ਸੁੰਦਰਤਾ ਨੂੰ ਵਧਾਉਣ ਵਾਲੀ ਸੀ।੬।

ਜਦੋਂ ਉਸ ਲੜਕੀ ਉਪਰੋਂ ੧੪ ਵਰ੍ਹੇ ਬੀਤ ਗਏ ਤਾਂ (ਉਸ ਦੇ ਸ਼ਰੀਰ ਵਿਚ) ਨਵੀਂ ਰੁਤ ਦੀ ਹਰਿਆਵਲ ਪੈਦਾ ਹੋ ਗਈ (ਅਰਥਾਤ--ਉਹ ਜਵਾਨ ਹੋ ਗਈ)।੭। ਜਦ ਉਸ ਦੀ ਜਵਾਨੀ ਬਹਾਰ ਰੁਤ ਵਿਚ ਪਹੁੰਚੀ (ਅਰਥਾਤ--ਭਰ ਜਵਾਨ ਹੋ ਗਈ) ਤਾਂ ਉਸ ਅੰਦਰ ਅਜਿਹਾ ਖੇੜਾ ਆਇਆ ਜਿਵੇਂ ਲਾਲ ਫੁਲ ਬਾਗ ਵਿਚ ਖਿੜਦੇ ਹਨ।੮।

ਉਸ ਉਤੇ ਹੁਸਨ ਇਸ ਤਰ੍ਹਾਂ ਆਇਆ ਜਿਵੇਂ ਬਹਾਰ ਵਿਚ ਨਵੀਆਂ ਕੋਂਪਲਾ ਫੁਟਦੀਆਂ ਹਨ। (ਉਸ ਦਾ ਰੂਪ) ਇਸ ਤਰ੍ਹਾਂ ਪ੍ਰਕਾਸ਼ਮਾਨ ਸੀ, ਜਿਵੇਂ ਪੂਰਨਮਾਸ਼ੀ ਦਾ ਚੰਦ੍ਰਮਾ ਪ੍ਰਕਾਸ਼ ਵਾਲਾ ਹੁੰਦਾ ਹੈ।੯। ਉਸ ਦੇ ਸੁਭਾ ਵਿਚੋਂ ਬਚਪਨ ਦੀ ਚੰਚਲਤਾ ਜਾਂਦੀ ਰਹੀ। ਉਸ ਉਤੇ ਜਵਾਨੀ ਦਾ ਨਕਸ਼ਾ ਖਿਚਿਆ ਗਿਆ।੧0।

ਉਸ ਦਾ ਬਚਪਨ ਵਾਲਾ ਚੰਚਲ ਸੁਭਾ ਖ਼ਤਮ ਹੋ ਗਿਆ ਅਤੇ ਫਿਰ ਜਵਾਨੀ ਦੀ ਬਹਾਰ ਆ ਗਈ।੧੧। ਜਦ ਉਹ ਬਾਦਸ਼ਾਹੀ ਦੇ ਤਖ਼ਤ ਉਤੇ ਬੈਠੀ, ਤਾਂ ਉਹ ਆਪਣੇ ਕੋਲ ਲਟਕੇ ਹੋਏ ਕਾਗਜ਼ ਉਤੇ ਹੁਕਮ ਲਿਖਣ ਲਗ ਗਈ।੧੨।

ਉਸ ਦੀ ਇਕ ਜੌਹਰੀ ਦੇ ਬੱਚੇ ਉਤੇ ਨਜ਼ਰ ਪਈ (ਤਾਂ ਆਸ਼ਕ ਹੋ ਗਈ)। ਉਸ ਨੂੰ ਰਾਤ ਦੇ ਹਨੇਰੇ ਵਿਚ ਆਪਣੇ ਕੋਲ ਬੁਲਾ ਲਿਆ।੧੩। ਉਹ ਉਸ ਨਾਲ ਦੋ ਚਾਰ ਮਹੀਨ ਮਗਨ ਰਹੀ, ਤਾਂ ਉਸ ਸ਼ਾਹੂਕਾਰ ਦੇ ਬੀਰਜ ਤੋਂ ਉਸ ਨੂੰ ਗਰਭ ਠਹਿਰ ਗਿਆ।੧੪।

ਚੁ ਬੁਗਜ਼ਸ਼ਤ ਬਰ ਵੈ ਜ਼ਿ ਦਹ ਸਾਲ ਚਾਰ।
ਕਿ ਪੈਦਾ ਸ਼ੁਦਹ ਸਬਜ਼ਹੇ ਨੌਬਹਾਰ। ੭।
ਬਹਾਰੇ ਜਵਾਨੀ ਬ ਨਉਬਤ ਰਸੀਦ।
ਚੁ ਬੁਸਤਾਂ ਗੁਲੇ ਸੁਰਖ਼ ਬੇਰੂੰ ਕਸ਼ੀਦ। ੮।

ਬ ਹੁਸਨ ਅਮਦਸ਼ ਤੂਤੀਏ ਨੌਬਹਾਰ।
ਚੁ ਮਾਹੇ ਕਿ ਬਰਖ਼ੁਦ ਕੁਨਦ ਨੌਬਹਾਰ। ੯।
ਮਿਜ਼ਾਜ਼ਸ਼ ਜ਼ਿ ਤਿਫ਼ਲੀ ਬਰੂੰ ਦਰ ਰਸੀਦ।
ਜਵਾਨੀ ਜ਼ਿ ਆਗਾਜ਼ ਬਰਵੈ ਕਸ਼ੀਦ। ੧੦।

ਵਿਦਾ ਸ਼ੁਦ ਅਜ਼ੋ ਹਾਲ ਤਿਫ਼ਲੀ ਮਿਜ਼ਾਜ।
ਬਹਾਰੇ ਜਵਾਨੀ ਦਰਾਮਦ ਬੁਬਾਜ਼। ੧੧।
ਕਿ ਬਿਨਸ਼ਸਤ ਬਰ ਤਖ਼ਤ ਸ਼ਾਹਨ ਸ਼ਹੀ।
ਬ ਕਲਮ ਅੰਦਰ ਆਵੇਖ਼ਤ ਕਾਗਜ਼ ਮਹੀ। ੧੨।

ਨਜ਼ਰ ਕਰਦ ਬਰ ਬਚਹ ਗੌਹਰ ਨਿਗਾਰ।
ਕਿ ਬੁਰਦ ਅੰਦਰੂੰਨ ਸ਼ਬ ਵਕਤੇ ਗੁਬਾਰ। ੧੩।
ਬਿਆਵੇਖ਼ਤ ਬਾ ਓ ਦੁ ਸੇ ਚਾਰ ਮਾਹ।
ਕਿ ਸ਼ਿਕਮਸ਼ ਫ਼ਰੋਮਾਂਦ ਅਜ਼ ਤੁਖ਼ਮਿ ਸ਼ਾਹ। ੧੪।

ਚੁ ਨਹ ਮਾਹ ਗਸ਼ਤਹ ਬ ਆਂ ਬਿਸਤਨੀ।
ਬ ਕੋਸ਼ਸ਼ ਦਰਾਮਦ ਰਗੇ ਖ਼ੁਸ਼ਤਨੀ। ੧੫।
ਤਵੱਲਦ ਸ਼ੁਦਸ਼ ਕੋਦਕੇ ਸ਼ੀਰ ਖ਼ਾਰ।
ਕਿ ਖ਼ੁਦ ਸ਼ਹਿ ਵ ਸ਼ਾਹ ਅਫ਼ਕਨੋ ਨਾਮਦਾਰ। ੧੬।

ਕਿ ਜ਼ਾਹਰ ਨ ਕਰਦੰਦ ਸਿਰਰੇ ਜਹਾਂ।
ਬ ਸੰਦੂਕ ਓ ਰਾ ਨਿਗਹ ਦਾਸ਼ਤ ਆਂ। ੧੭।
ਜ਼ਿ ਮੁਸ਼ਕੋ ਫ਼ਿਤਰ ਅੰਬਰ ਆਵੇਖ਼ਤੰਦ।
ਬਰੋ ਊਦ ਅਜ਼ ਜ਼ਾਫ਼ਰਾਂ ਰੇਖ਼ਤੰਦ। ੧੮।

ਬ ਦਸਤ ਅੰਦਰੂੰ ਦਾਸ਼ਤ ਓ ਰਾ ਅਕੀਕ।
ਰਵਾਂ ਕਰਦ ਸੰਦੂਕ ਦਰਯਾ ਅਮੀਕ। ੧੯।
ਰਵਾਂ ਕਰਦ ਓ ਰਾ ਕੁਨਦ ਜਾਮਹ ਚਾਕ।
ਨਜ਼ਰ ਦਾਸ਼ਤ ਬਰੁ ਸ਼ੁਕਰ ਯਜ਼ਦਾਨ ਪਾਕ। ੨੦।

ਨਿਸ਼ਸਤੰਦ ਬਰ ਰੋਦ ਲਬੇ ਗਾਜ਼ਰਾਂ।
ਨਜ਼ਰ ਕਰਦ ਸੰਦੂਕ ਦਰੀਯਾ ਰਵਾਂ। ੨੧।
ਹਮੀ ਖ਼ਾਸਤ ਕਿ ਓ ਰਾ ਬਦਸਤ ਆਵਰੰਦ।
ਕਿ ਸੰਦੂਕ ਬਸਤਹ ਸ਼ਿਕਸਤ ਆਵਰੰਦ। ੨੨।

ਜਦ ਉਸ ਨੂੰ ਗਰਭ ਠਹਿਰਿਆਂ ਨੌਂ ਮਹੀਨੇ ਬੀਤ ਗਏ ਤਾਂ ਉਸ ਸੁੰਦਰੀ ਦੀ ਪ੍ਰਸੂਤਾ ਨਾੜੀ ਖਿਚ ਖਾਣ ਲਗੀ।੧੫। ਉਸ ਦਾ ਇਕ ਦੁੱਧ ਪੀਣ ਵਾਲਾ ਪੁੱਤਰ ਪੈਦਾ ਹੋਇਆ ਜੋ ਖ਼ੁਦ ਬਾਦਸ਼ਾਹ ਹੈ ਅਤੇ (ਵੈਰੀ) ਬਾਦਸ਼ਾਹ ਨੂੰ ਢਾਹਣ ਲਈ ਬਹੁਤ ਪ੍ਰਸਿੱਧ ਹੈ।੧੬।

ਉਸ ਨੇ ਉਸ (ਲੜਕਾ ਜੰਮਣ ਦੇ) ਭੇਦ ਨੂੰ ਕਿਸੇ ਅਗੇ ਪ੍ਰਗਟ ਨ ਕੀਤਾ ਅਤੇ ਉਸ ਨੂੰ ਚੰਗੀ ਤਰ੍ਹਾਂ ਸੰਦੂਕ ਵਿਚ ਸੰਭਾਲ ਦਿੱਤਾ।੧੭। (ਉਸ ਲੜਕੇ ਉਤੇ) ਉਸ ਨੇ ਕਸਤੂਰੀ, ਇਤਰ ਅਤੇ ਮੁਸ਼ਕ ਅੰਬਰ ਦਾ ਲੇਪ ਕੀਤਾ ਅਤੇ ਕੇਸਰ ਤੇ ਉਦੂ (ਇਕ ਸੁਗੰਧ ਵਾਲੀ ਲਕੜੀ) ਨੂੰ ਰਗੜ ਕੇ ਛਿੜਕਿਆ।੧੮।

ਉਸ ਦੇ ਹੱਥ ਵਿਚ ਇਕ ਹੀਰਾ ਰਖਿਆ ਅਤੇ ਉਸ ਸੰਦੂਕ ਨੂੰ ਡੂੰਘੇ ਦਰਿਆ ਵਿਚ ਰੋੜ੍ਹ ਦਿੱਤਾ।੧੯। ਉਸ ਸੰਦੂਕ ਨੂੰ ਰੋੜ੍ਹ ਕੇ ਦੁਖ ਨਾਲ ਬਸਤ੍ਰ ਲੀਰੋ ਲੀਰ ਕਰ ਦਿੱਤੇ। ਉਸ ਨੇ ਫਿਰ ਪਰਮ ਪਵਿਤ੍ਰ ਪਰਮਾਤਮਾ ਦਾ ਧਿਆਨ ਕੀਤਾ।੨0।

ਦਰਿਆ ਦੇ ਕੰਢੇ ਉਤੇ ਧੋਬੀ ਬੈਠੇ ਸਨ। ਉਨ੍ਹਾਂ ਨੇ ਦਰਿਆ ਵਿਚ ਰੁੜ੍ਹੇ ਜਾਂਦੇ ਸੰਦੂਕ ਨੂੰ ਵੇਖਿਆ।੨੧। ਉਨ੍ਹਾਂ ਨੇ ਚਾਹਿਆ ਕਿ ਸੰਦੂਕ ਨੂੰ ਹਥਿਆ ਲਈਏ ਅਤੇ ਉਸ ਬੰਦ ਕੀਤੀ ਸੰਦੂਕ ਨੂੰ ਤੋੜ ਦੇਈਏ।੨੨।

ਜਦੋਂ ਉਨ੍ਹਾਂ ਨੇ ਆਪਣੀਆਂ ਬਾਂਹਵਾਂ ਦੇ ਜ਼ੋਰ ਨਾਲ (ਸੰਦੂਕ ਨੂੰ) ਬਾਹਰ ਕਢਿਆ, ਤਾਂ ਉਨ੍ਹਾਂ ਦੇ ਹੱਥ ਵਿਚ ਬਹੁਤ ਧਨ ਆਇਆ।੨੩। (ਉਨ੍ਹਾਂ ਨੇ) ਧਨ ਦੌਲਤ ਪ੍ਰਾਪਤ ਕਰਨ ਲਈ ਮੋਹਰ ਤੋੜ ਦਿੱਤੀ, ਤਾਂ ਉਸ ਵਿਚੋਂ ਚੰਦ੍ਰਮਾ ਵਰਗੇ ਮੁਖ ਵਾਲਾ (ਬੱਚਾ) ਪ੍ਰਗਟ ਹੋਇਆ।੨੪।

ਉਸ ਧੋਬੀ ਦੇ ਘਰ ਕੋਈ ਲੜਕਾ ਨਹੀਂ ਸੀ। (ਉਸ ਨੇ ਕਿਹਾ--) ਪਰਮਾਤਮਾ ਨੇ ਮੈਨੂੰ ਇਹ ਲੜਕਾ ਪ੍ਰਦਾਨ ਕੀਤਾ ਹੈ। ਇਹ ਬਹੁਤ ਵੱਡੀ ਸੌਗਾਤ ਹੈ।੨੫। ਉਸ ਨੇ ਸੰਦੂਕ ਨੂੰ ਪਾਣੀ ਤੋਂ ਬਾਹਰ ਕਢਿਆ ਅਤੇ ਉਸ ਵਿਚੋਂ ਪੁੱਤਰ ਅਤੇ ਹੀਰਾ ਮਿਲਿਆ। ਉਸ ਨੇ ਬੇਅੰਤ ਅਤੇ ਅਥਾਹ ਪਰਮਾਤਮਾ ਦਾ ਸ਼ੁਕਰ ਕੀਤਾ।੨੬।

ਉਸ ਨੂੰ ਪੁੱਤਰ ਵਾਂਗ ਬਹੁਤ ਵਧੀਆ ਢੰਗ ਨਾਲ ਪਾਲਿਆ ਅਤੇ ਮਨ ਵਿਚ ਪਰਮਾਤਮਾ ਅਤੇ ਮੱਕੇ ਦੇ ਕਾਬੇ ਨੂੰ ਯਾਦ ਕੀਤਾ।੨੭। ਜਦੋਂ ਇਸ ਗੱਲ ਨੂੰ ਹੋਇਆਂ ਦੋ ਤਿੰਨ ਸਾਲ ਅਤੇ ਕੁਝ ਮਹੀਨੇ ਬੀਤ ਗਏ, ਤਾਂ ਧੋਬੀ ਦੀ ਧੀ ਉਸ (ਬਾਲਕ) ਨੂੰ ਬਾਦਸ਼ਾਹ ਦੇ ਘਰ ਲੈ ਆਈ।੨੮।

'ਹੁਮਾਏ ਅਜ਼ੀਮ' (ਰਾਜ ਕੁਮਾਰੀ) ਨੇ ਧੋਬੀ ਦੇ 'ਕਰੀਮ' ਨਾਂ ਦੇ (ਬਾਲਕ) ਨੂੰ ਵੇਖਿਆ ਤਾਂ ਆਪਣੇ ਪੁੱਤਰ ਦੀ ਯਾਦ ਆ ਗਈ।੨੯। (ਰਾਜ ਕੁਮਾਰੀ ਨੇ) ਉਸ ਨੂੰ ਪੁਛਿਆ ਕਿ ਹੇ ਨੇਕ ਇਸਤਰੀ! ਇਹ ਚੰਗੇ ਸੁਭਾ ਅਤੇ ਸੁੰਦਰ ਸ਼ਰੀਰ ਵਾਲਾ ਪੁੱਤਰ ਤੁਹਾਨੂੰ ਕਿਵੇਂ ਪ੍ਰਾਪਤ ਹੋਇਆ ਹੈ।੩0।

ਚੁ ਬਾਜੂ ਬ ਕੋਸ਼ਸ਼ ਦਰਾਮਦ ਅਜ਼ਾਂ।
ਬ ਦਸਤ ਅੰਦਰ ਆਮਦ ਮਤਾਏ ਗਿਰਾਂ। ੨੩।
ਸ਼ਿਕਸਤੰਦ ਮੁਹਰਸ਼ ਬਰਾਏ ਮਤਾ।
ਪਦੀਦ ਆਮਦਹ ਜ਼ਾਂ ਚੁ ਬਖ਼ਸ਼ਿੰਦਹ ਮਾਹ। ੨੪।

ਵਜ਼ਾਂ ਗਾਜਰਾਂ ਖ਼ਾਨਹ ਕੋਦਕ ਚੁ ਨੇਸਤ।
ਖ਼ੁਦਾ ਮਨ ਪਿਸਰ ਦਾਦ ਈਂ ਹਸਬ ਸੇਸਤ। ੨੫।
ਬਿਯਾਵੁਰਦ ਓ ਰਾ ਗਿਰਿਫ਼ਤ ਆਂ ਅਕੀਕ।
ਸ਼ੁਕਰ ਕਰਦ ਯਜ਼ਦਾਨ ਆਜ਼ਮ ਅਮੀਕ। ੨੬।

ਕੁਨਦ ਪਰਵਰਿਸ਼ ਰਾ ਚੁ ਪਿਸਰੇ ਅਜ਼ੀਮ।
ਬ ਯਾਦੇ ਖ਼ੁਦਾ ਕਿਬਲਹ ਕਾਬਹ ਕਰੀਮ। ੨੭।
ਚੁ ਬੁਗਜ਼ਸ਼ਤ ਬਰ ਵੈ ਦੁ ਸੇ ਸਾਲ ਮਾਹ।
ਕਜ਼ੋ ਦੁਖ਼ਤਰੇ ਖ਼ਾਨਹ ਆਵੁਰਦ ਸ਼ਾਹ। ੨੮।

ਨਜ਼ਰ ਕਰਦ ਬਰ ਵੈ ਹੁਮਾਏ ਅਜ਼ੀਮ।
ਬ ਯਾਦ ਆਮਦਸ਼ ਪਿਸਰ ਗਾਜ਼ਰ ਕਰੀਮ। ੨੯।
ਬਪੁਰਸ਼ੀਦ ਓ ਰਾ ਕਿ ਏ ਨੇਕ ਜ਼ਨ।
ਕੁਜਾ ਯਾਫ਼ਤੀ ਪਿਸਰ ਖ਼ੁਸ਼ ਖ਼ੋਇ ਤਨ। ੩0।

ਬਿਦਾਨੇਮ ਖ਼ਾਨੇਮ ਸ਼ਨਾਸੇਮ ਮਨ।
ਯਕੇ ਮਨ ਸ਼ਨਾਸ਼ਮ ਨ ਦੀਗਰ ਸੁਖ਼ਨ। ੩੧।
ਦਵੀਦੰਦ ਮਰਦਮ ਬਖ਼ਾਦੰਮ ਕਜ਼ੋ।
ਕਿ ਅਜ਼ ਖ਼ਾਨਹੇ ਗਾਜ਼ਰਾਨਸ਼ ਅਜ਼ੋ। ੩੨।

ਬੁਖ਼ਾਦੰਦ ਓ ਰਾ ਬੁਬਸਤੰਦ ਸਖ਼ਤ।
ਬ ਪੁਰਸ਼ੀਦ ਓ ਰਾ ਕਿ ਏ ਨੇਕ ਬਖ਼ਤ। ੩੩।
ਬਿਗੋਯਮ ਤੁਰਾ ਹਮ ਚੁ ਈਂ ਯਾਫ਼ਤਮ।
ਨੁਮਾਯਮ ਬ ਤੋ ਹਾਲ ਚੂੰ ਸਾਖ਼ਤਮ। ੩੪।

ਕਿ ਸਾਲੇ ਫ਼ਲਾਂ ਮਾਹ ਦਰ ਵਕਤ ਸ਼ਾਮ।
ਕਿ ਈਂ ਕਾਰ ਰਾ ਕਰਦਅਮ ਮਨ ਤਮਾਮ। ੩੫।
ਗਿਰਿਫ਼ਤੇਮ ਸੰਦੂਕ ਦਰੀਯਾ ਅਮੀਕ।
ਯਕੇ ਦਸਤ ਜ਼ੋ ਯਾਫ਼ਤਮ ਈਂ ਅਕੀਕ। ੩੬।

ਬਦੀਦੰਦ ਗੌਹਰਿ ਗਿਰਫ਼ਤੰਦ ਅਜ਼ਾਂ।
ਸ਼ਨਾਸਦ ਕਿ ਈਂ ਪਿਸਰ ਹਸਤ ਆਂ ਹੁਮਾਂ। ੩੭।
ਬਰੋ ਤਾਜ਼ਹ ਸ਼ੁਦ ਸ਼ੀਰ ਪਿਸਤਾਂ ਅਜ਼ੋ।
ਬਿਜ਼ਦ ਸੀਨਹ ਖ਼ੁਦ ਹਰਦੋ ਦਸਤਾਂ ਅਜ਼ੋ। ੩੮।

(ਰਾਜ ਕੁਮਾਰੀ ਮਨ ਵਿਚ ਸੋਚਣ ਲਗੀ ਕਿ) ਮੈਂ ਇਸ ਬਾਲਕ ਨੂੰ ਜਾਣਦੀ ਅਤੇ ਪਛਾਣਦੀ ਹਾਂ। ਇਕ ਮੈਂ ਹੀ ਇਸ ਗੱਲ ਨੂੰ ਜਾਣਦੀ ਹਾਂ, ਹੋਰ ਕਿਸੇ ਨੂੰ ਪਤਾ ਨਹੀਂ ਹੈ।੩੧। ਉਸ ਨੇ ਆਪਣੇ ਨੌਕਰ ਨੂੰ ਬੁਲਾਇਆ ਅਤੇ ਧੋਬੀ ਦੇ ਘਰ ਭੇਜਿਆ।੩੨।

(ਧੋਬੀ ਨੂੰ) ਬੁਲਾ ਕੇ ਬੰਨ੍ਹ ਲਿਆ ਅਤੇ ਪੁਛਿਆ ਕਿ ਹੇ ਚੰਗੇ ਭਾਗਾਂ ਵਾਲੇ! (ਤੂੰ ਇਹ ਲੜਕਾ ਕਿਥੋਂ ਲਿਆ ਹੈ)।੩੩। ਉਸ (ਧੋਬੀ) ਨੇ ਕਿਹਾ ਕਿ ਮੈਂ ਤੁਹਾਨੂੰ ਦਸਦਾ ਹਾਂ ਕਿ ਇਹ ਕਿਸ ਤਰ੍ਹਾਂ ਪ੍ਰਾਪਤ ਹੋਇਆ ਹੈ। ਇਸ ਦੇ ਮਿਲਣ ਦਾ ਸਾਰਾ ਹਾਲ ਤੁਹਾਨੂੰ ਜ਼ਾਹਿਰ ਕਰਦਾ ਹਾਂ।੩੪।

(ਧੋਬੀ ਨੇ ਕਿਹਾ--) ਫਲਾਣੇ ਸਾਲ ਦੇ ਫਲਾਣੇ ਮਹੀਨੇ ਵਿਚ ਸ਼ਾਮ ਵੇਲੇ ਮੈਂ ਇਸ ਸਾਰੇ ਕੰਮ ਨੂੰ ਕੀਤਾ ਸੀ।੩੫। (ਮੈਂ ਦਰਿਆ ਵਿਚ ਇਕ ਰੁੜ੍ਹਦਾ ਹੋਇਆ ਸੰਦੂਕ ਵੇਖਿਆ) ਅਤੇ ਮੈਂ ਡੂੰਘੇ ਦਰਿਆ ਵਿਚ ਜਾ ਕੇ ਸੰਦੂਕ ਨੂੰ ਪਕੜ ਲਿਆ। (ਉਸ ਵਿਚੋਂ ਇਕ ਲੜਕਾ ਮਿਲਿਆ) ਜਿਸ ਦੇ ਇਕ ਹੱਥ ਵਿਚੋਂ ਹੀਰਾ ਪ੍ਰਾਪਤ ਹੋਇਆ।੩੬।

ਉਸ ਤੋਂ ਹੀਰਾ ਫੜ ਕੇ (ਰਾਜ ਕੁਮਾਰੀ ਨੇ) ਵੇਖਿਆ ਅਤੇ ਪਛਾਣ ਲਿਆ ਕਿ ਮੇਰਾ ਹੀ ਪੁੱਤਰ ਹੈ।੩੭। ਉਸ ਦੇ ਥਣਾਂ ਵਿਚੋਂ ਦੁੱਧ ਵਗਣ ਲਗ ਗਿਆ। ਉਸ ਨੇ ਆਪਣੇ ਦੋਵੇਂ ਹੱਥ ਛਾਤੀ ਉਤੇ ਰਖ ਲਏ।੩੮।

ਉਸ ਨੇ (ਲੜਕੇ ਨੂੰ) ਪਛਾਣਨ ਤੇ ਦੋਵੇਂ ਬੁਲ੍ਹ ਖੋਲ੍ਹੇ (ਭਾਵ--ਹਸਣ ਦਾ ਯਤਨ ਕੀਤਾ), ਪਰ (ਉਸ ਨੇ ਇਹ ਭੇਦ ਕਿਸੇ ਅਗੇ) ਪ੍ਰਗਟ ਨ ਕੀਤਾ ਅਤੇ ਮਨ ਵਿਚ ਹੀ ਲੁਕਾਈ ਰਖਿਆ।੩੯। ਦੂਜੇ ਦਿਨ ਇਸਤਰੀ (ਰਾਜ ਕੁਮਾਰੀ) ਗਈ ਅਤੇ ਦਸਿਆ ਕਿ ਮੈਨੂੰ ਰਾਤ ਨੂੰ ਇਕ ਬਜ਼ੁਰਗ ਨੇ ਸੁਪਨੇ ਵਿਚ ਦਸਿਆ ਹੈ।੪0।

ਜੋ ਤੁਹਾਨੂੰ ਲੜਕਾ ਬਖ਼ਸ਼ਿਆ ਹੈ, ਉਹ (ਅਸਲੋਂ) ਕਿਆਨ ਖ਼ਾਨਦਾਨ ਦਾ ਦੀਵਾ ਜਗਾਇਆ ਹੈ।੪੧। ਉਸ ਨੂੰ ਖ਼ਜ਼ਾਨਾ, ਸੋਨਾ, ਮੋਤੀ ਅਤੇ ਤਖ਼ਤ ਦੇ ਦਿੱਤਾ ਗਿਆ ਅਤੇ ਉਸ ਲੜਕੇ ਨੂੰ ਘਰ ਵਿਚ ਰਖ ਲਿਆ ਗਿਆ।੪੨।

ਫਿਰ ਉਸ ਨੇ (ਵਜ਼ੀਰਾਂ ਨੂੰ) ਕਿਹਾ ਕਿ ਇਸ ਲੜਕੇ ਨੂੰ ਦਰਿਆ ਤੋਂ ਪ੍ਰਾਪਤ ਕੀਤਾ ਹੈ। ਇਸ ਲਈ ਇਸ ਦਾ ਨਾਂ 'ਦਾਰਾਬ' ਰਖਿਆ ਹੈ।੪੩। ਇਸ ਨੂੰ ਮੈਂ ਸੰਸਾਰ ਦੀ ਬਾਦਸ਼ਾਹੀ ਦਿੰਦੀ ਹਾਂ ਅਤੇ ਇਸ ਦੇ ਸਿਰ ਉਤੇ ਇਕਬਾਲ ਵਾਲਾ ਛਤ੍ਰ ਰਖਦੀ ਹਾਂ।੪੪।

ਮੈਨੂੰ ਇਸ ਦੀ ਸੂਰਤ ਬਹੁਤ ਚੰਗੀ ਲਗਦੀ ਹੈ। ਇਸ ਦਾ ਸਰੂਪ ਬੜਾ ਤੇਜਸਵੀ ਅਤੇ ਸੁੰਦਰ ਹੈ।੪੫। ਜਦ ਉਸ ਨੂੰ ਪਤਾ ਲਗਾ ਕਿ ਉਹ ਬਾਦਸ਼ਾਹ ਬਣ ਗਿਆ ਹੈ ਅਤੇ ਨਾਂ 'ਦਾਰਾਬ' ਰਖਿਆ ਗਿਆ ਹੈ (ਤਾਂ ਉਹ ਬਹੁਤ ਆਨੰਦਿਤ ਹੋਇਆ)।੪੬।

ਸ਼ਨਾਸਦ ਅਜ਼ੋ ਹਰ ਦੁ ਲਬ ਬਰ ਕੁਸ਼ਾਦ।
ਕਿ ਜ਼ਾਹਰ ਨ ਕਰਦਸ਼ ਦਿਲ ਅੰਦਰ ਨਿਹਾਦ। ੩੯।
ਦਿਗਰ ਰੋਜ਼ ਰਫ਼ਤੰਦ ਜ਼ਉਜਹ ਫਲਾਂ।
ਮਰਾ ਖ਼ਾਬ ਦਾਦਹ ਬਜ਼ੁਰਗੇ ਹੁਮਾਂ। ੪੦।

ਤੁਰਾ ਮਨ ਕਿ ਫ਼ਰਜ਼ੰਦ ਬਖ਼ਸ਼ੀਦਹਅਮ।
ਚਰਾਗੇ ਕਯਾਰਾ ਦਰਖ਼ਸ਼ੀਦਹਅਮ। ੪੧।
ਜ਼ਿ ਗੰਜੋ ਜ਼ਰ ਸ਼ ਗੌਹਰੋ ਤਖ਼ਤ ਦਾਦ।
ਵਜ਼ਾਂ ਪਿਸਰ ਰਾ ਖ਼ਾਨਹੇ ਖ਼ੁਦ ਨਿਹਾਦ। ੪੨।

ਬ ਗੁਫ਼ਤਸ਼ ਕਿ ਈਂ ਰਾ ਜ਼ਿ ਦਰੀਆਫ਼ਤਮ।
ਕਿ ਦਾਰਾਬ ਨਾਮਸ਼ ਅਜ਼ੋ ਸਾਖ਼ਤਮ। ੪੩।
ਕਿ ਸ਼ਾਹੀ ਜਹਾਂ ਰਾ ਬਦੋ ਮੇ ਦਿਹੰਮ।
ਵਜ਼ਾਂ ਤਾਜ ਇਕਬਾਲ ਬਰ ਸਰ ਨਿਹਮ। ੪੪।

ਮਰਾ ਖ਼ੁਸ਼ ਤਰ ਆਮਦ ਅਜ਼ਾਂ ਸੂਰਤਸ਼।
ਕਿ ਹੁਸਨਲ ਜਮਾਲ ਅਸਤ ਖ਼ੁਸ਼ ਸੂਰਤਸ਼। ੪੫।
ਕਿ ਅਜ਼ ਸ਼ਾਹਿ ਓ ਚੂੰ ਖ਼ਬਰ ਯਾਫ਼ਤਸ਼।
ਕਿ ਦਾਰਾਬ ਨਾਮੇ ਮੁਕਰਰਾ ਸ਼ੁਦਸ਼। ੪੬।

ਅਜ਼ਾਂ ਸ਼ੇਰ ਸ਼ੁਦ ਸ਼ਾਹਿ ਦਾਰਾਇ ਦੀਂ।
ਹਕੀਕਤ ਸ਼ਨਾਸ ਅਸਤੁ ਐਨੁਲ ਯਕੀਂ। ੪੭।
ਬਿਦਿਹ ਸਾਕੀਯਾ ਸਾਗਰੇ ਸੁਰਖ਼ ਫ਼ਾਮ।
ਕਿ ਮਾਰਾ ਬ ਕਾਰ ਅਸਤ ਵਕਤੇ ਮੁਦਾਮ। ੪੮।

ਬਿਦਿਹ ਪਿਯਾਲਹ ਫ਼ੇਰੋਜ਼ ਰੰਗੀਨ ਰੰਗ।
ਕਿ ਮਾਰਾ ਖ਼ੁਸ਼ ਆਮਦ ਬਸੇ ਵਕਤ ਜੰਗ। ੪੯। ੭।

 v v v v

ਖ਼ੁਦਾਵੰਦ ਬਖ਼ਸ਼ਿੰਦਹੇ ਦਿਲ ਕਰਾਰ।
ਰਜ਼ਾ ਬਖ਼ਸ਼ ਰੋਜ਼ੀ ਦਿਹੋ ਨੌਬਹਾਰ। ੧।
ਕਿ ਮੀਰ ਅਸਤ ਪੀਰ ਅਸਤ ਹਰ ਦੋ ਜਹਾਂ।
ਖ਼ੁਦਾਵੰਦ ਬਖ਼ਸ਼ਿੰਦਹ ਹਰ ਯਕ ਅਮਾਂ। ੨।

ਹਿਕਾਯਤ ਸ਼ੁਨੀਦੇਮ ਸ਼ਾਹੇ ਅਜ਼ੀਮ।
ਕਿ ਹੁਸਨਲ ਜਮਾਲ ਅਸਤੁ ਸਾਹਿਬ ਕਰੀਮ। ੩।
ਕਿ ਸੂਰਤ ਜਮਾਲ ਅਸਤੁ ਹੁਸਨਲ ਤਮਾਮ।

ਉਹ ਸੂਰਮਾ ਧਰਮ ਦਾ ਰਖਿਅਕ ਬਣਿਆ। ਸਚ ਨੂੰ ਪਛਾਣਨ ਵਾਲਾ ਅਤੇ ਦ੍ਰਿੜ੍ਹ ਇਰਾਦੇ ਵਾਲਾ ਸਿੱਧ ਹੋਇਆ।੪੭। ਹੇ ਸਾਕੀ! ਮੈਨੂੰ ਲਾਲ ਰੰਗ (ਦੀ ਸ਼ਰਾਬ) ਦਾ ਪਿਆਲਾ ਦੇ ਜੋ ਮੈਨੂੰ ਸਦਾ ਚਾਹੀਦਾ ਹੈ।੪੮।

ਮੈਨੂੰ ਫ਼ੀਰੋਜ਼ੀ ਰੰਗ ਦਾ ਪਿਆਲਾ ਬਖ਼ਸ਼ ਜੋ ਮੈਨੂੰ ਜੰਗ ਵੇਲੇ ਬਹੁਤ ਹੀ ਚੰਗਾ ਲਗਦਾ ਹੈ।੪੯।੭।

**v v v v**

ਖ਼ੁਦਾ ਬਖ਼ਸ਼ਿਸ਼ ਕਰਨ ਵਾਲਾ ਅਤੇ ਮਨ ਨੂੰ ਸ਼ਾਂਤੀ ਪ੍ਰਦਾਨ ਕਰਨ ਵਾਲਾ ਹੈ। ਰਜ਼ਾ (ਖ਼ੁਸ਼ੀਆਂ) ਬਖ਼ਸ਼ਿਸ਼ ਕਰਨ ਵਾਲਾ, ਰੋਜ਼ੀ ਦੇਣ ਵਾਲਾ ਅਤੇ ਪ੍ਰਸੰਨਤਾ ਪ੍ਰਦਾਨ ਕਰਨ ਵਾਲਾ ਹੈ।੧। ਉਹ (ਪਰਮਾਤਮਾ) ਦੋਹਾਂ ਜਹਾਨਾਂ ਦਾ ਬਾਦਸ਼ਾਹ ਅਤੇ ਪੀਰ ਹੈ। ਉਹ ਪ੍ਰਭੂ ਹਰ ਇਕ ਦਾਤ ਦੇਣ ਵਾਲਾ ਅਤੇ ਸੁਖ ਦੇਣ ਵਾਲਾ ਹੈ।੨।

ਮੈਂ ਇਕ ਵੱਡੇ ਬਾਦਸ਼ਾਹ ਦੀ ਕਹਾਣੀ ਸੁਣੀ ਹੈ, ਜੋ ਬਹੁਤ ਖ਼ੂਬਸੂਰਤ ਅਤੇ ਦਾਨੀ ਸੀ।੩। ਉਸ ਦੀ ਸੂਰਤ ਬਹੁਤ ਪ੍ਰਤਾਪ ਵਾਲੀ ਅਤੇ ਸੁੰਦਰ ਸੀ। ਉਸ ਦਾ ਸਾਰਾ ਦਿਨ ਰਾਗ ਸੁਣਨ ਅਤੇ ਸ਼ਰਾਬ ਪੀਣ ਵਿਚ ਬਤੀਤ ਹੁੰਦਾ ਸੀ।੪।

ਉਹ ਬਹੁਤ ਬਹਾਦਰ, ਬੁੱਧੀਮਾਨ ਅਤੇ ਵਡਿਆਈ ਵਾਲਾ ਸੀ। ਉਸ ਦੇ ਸ਼ਰੀਰ ਉਤੇ ਮਰਦਾਨਗੀ ਦੀਆਂ ਲਹਿਰਾਂ ਉਠਦੀਆਂ ਸਨ।੫। ਉਸ ਦੀ ਇਸਤਰੀ ਪੂਰਨਮਾਸ਼ੀ ਦੇ ਚੰਦ੍ਰਮਾ ਵਰਗੀ ਜਵਾਨ ਸੀ। ਖ਼ੂਬਸੂਰਤੀ ਨੂੰ ਜਾਣਨ ਵਾਲਾ ਹਰ ਵਿਅਕਤੀ ਉਸ ਤੋਂ ਕੁਰਬਾਨ ਜਾਂਦਾ ਸੀ।੬।

ਉਹ ਇਸਤਰੀ ਸੋਹਣੇ ਰੰਗ ਵਾਲੀ, ਚੰਗੇ ਸੁਭਾ ਵਾਲੀ ਅਤੇ ਸੁੰਦਰ ਸਰੂਪ ਵਾਲੀ ਸੀ। ਉਸ ਦੀ ਆਵਾਜ਼ ਮਧੁਰ, ਖਾਣਾ ਪੀਣਾ ਸਾਫ਼ ਸੁਥਰਾ ਅਤੇ ਚੰਗੇ ਵਿਚਾਰਾਂ ਵਾਲੀ ਸੀ।੭। ਉਹ ਵੇਖਣ ਵਿਚ ਸੋਹਣੀ, ਚੰਗੇ ਸੁਭਾ ਵਾਲੀ ਅਤੇ ਸੰਸਾਰ ਵਿਚ ਖ਼ੂਬਸੂਰਤ ਸੀ। ਗੱਲਬਾਤ ਕਰਨ ਵਿਚ ਸੁਲਝੀ ਹੋਈ ਅਤੇ ਮਿਠਬੋਲੀ ਸੀ।੮।

ਉਸ ਦੇ ਦੋ ਪੁੱਤਰ ਸੂਰਜ ਅਤੇ ਚੰਦ੍ਰਮਾ ਵਰਗੇ ਸਨ। ਉਹ ਚੰਗੇ ਸੁਭਾ ਵਾਲੇ ਸਚ ਨੂੰ ਪਰਖਣ ਵਾਲੇ ਸਨ।੯। ਉਹ ਦੋਵੇਂ ਹੱਥ ਦੇ ਬੜੇ ਚੁਸਤ ਅਤੇ ਜੰਗ ਵਿਚ ਬਹੁਤ ਸਾਵਧਾਨ ਸਨ। ਜੰਗ ਵੇਲੇ (ਵੈਰੀਆਂ ਸਾਹਮਣੇ) ਸ਼ੇਰ ਅਤੇ ਮਗਰਮੱਛ ਵਾਂਗ ਡਟ ਜਾਂਦੇ ਸਨ।੧0।

ਉਹ ਦੋਵੇਂ ਹਾਥੀ ਨੂੰ ਢਾਹਣ ਵਾਲੇ ਅਤੇ ਸ਼ੇਰ ਨੂੰ ਡਿਗਾਣ ਵਾਲੇ ਸਨ। ਜੰਗ ਵਿਚ ਉਹ ਲੋਹੇ ਦੇ ਸ਼ੇਰ ਵਰਗੇ ਸਨ।੧੧। ਇਕ ਤਾਂ ਉਨ੍ਹਾਂ ਦੀ ਸੂਰਤ ਬਹੁਤ ਸੋਹਣੀ ਸੀ ਅਤੇ ਦੂਜੇ (ਦੋਹਾਂ ਦੇ) ਸ਼ਰੀਰ ਚਾਂਦੀ ਵੰਨੇ ਸਨ। ਦੋਹਾਂ ਦੀਆਂ ਸੂਰਤਾਂ ਬਹੁਤ ਸ਼ੋਭਾਸ਼ਾਲੀ ਸਨ।੧੨।

ਹਮਹ ਰੋਜ਼ ਆਸ਼ਾਯਸ਼ੇ ਰੋਦ ਜਾਮ। ੪।

ਕਿ ਸਰਹੰਗ ਦਾਨਸ਼ ਜਿ ਫ਼ਰਜ਼ਾਨਗੀ।
ਕਿ ਅਜ਼ ਮਸਲਿਹਤ ਮੌਜ ਮਰਦਾਨਗੀ। ੫।
ਵਜ਼ਾਂ ਬਾਨੂਏ ਹਮ ਚੁ ਮਾਹੇ ਜਵਾਂ।
ਕਿ ਕੁਰਬਾਂ ਸ਼ਵਦ ਹਰ ਕਸੇ ਨਾਜ਼ਦਾਂ। ੬।

ਕਿ ਖੁਸ਼ ਰੰਗ ਖੁਸ਼ ਖ਼ੋਇ ੳ ਖੁਸ਼ ਜਮਾਲ।
ਖੁਸ਼ ਆਵਾਜ਼ ਖੁਸ਼ ਖ੍ਵਾਰਗੀ ਖੁਸ਼ ਖ਼ਿਯਾਲ। ੭।
ਬ ਦੀਦਨ ਕਿ ਖੁਸ਼ ਖ਼ੋਇ ਖ਼ੂਬੀ ਜਹਾਂ।
ਜ਼ਿ ਹਰਫ਼ਾਤ ਕਰਦਨ ਖ਼ੁਸ਼ੋ ਖੁਸ਼ ਜ਼ੁਬਾਂ। ੮।

ਦੁ ਪਿਸਰਸ਼ ਅਜ਼ਾਂ ਬੂਦ ਚੂੰ ਸ਼ਮਸ਼ ਮਾਹ।
ਕਿ ਰੌਸ਼ਨ ਤਬੀਯਤ ਹਕੀਕਤ ਗਵਾਹ। ੯।
ਕਿ ਗੁਸਤਾਖ਼ ਦਸਤ ਅਸਤ ਚਾਲਾਕ ਜੰਗ।
ਬ ਵਕਤੇ ਤਰੱਦਦ ਚੁ ਸ਼ੇਰੋ ਨਿਹੰਗ। ੧੦।

ਦੁ ਪੀਲ ਅਫ਼ਕਨੋ ਹਮ ਚੁ ਸ਼ੇਰ ਅਫ਼ਕਨ ਅਸਤ।
ਬ ਵਕਤੇ ਵਗਾ ਸ਼ੇਰ ਰੋਈਂ ਤਨ ਅਸਤ। ੧੧।
ਯਕੇ ਖ਼ੂਬ ਰੋਇ ੳ ਦਿਗਰ ਤਨ ਚੁ ਸੀਮ।
ਦੁ ਸੂਰਤ ਸਜ਼ਾਵਾਰ ਆਜ਼ਮ ਅਜ਼ੀਮ। ੧੨।

ਵਜ਼ਾਂ ਮਾਦਰੇ ਬਰਕਸ ਆਸੁਫ਼ਤਹ ਗਸ਼ਤ।
ਚੁ ਮਰਦਸਤ ਗੁਲ ਹਮ ਚੁਨੀ ਗੁਲ ਪ੍ਰਸਤ। ੧੩।
ਸ਼ਬੰ ਗਾਹ ਦਰ ਖ਼ਾਬਗਾਹ ਆਮਦੰਦ।
ਕਿ ਜ਼ੋਰਾਵਰਾਂ ਦਰ ਨਿਗਾਹ ਆਮਦੰਦ। ੧੪।

ਬੁਖ਼ਾਦੰਦ ਪਸ ਪੇਸ਼ ਖ਼ੁਰਦੋ ਕਲਾਂ।
ਮਯੋ ਰੋਦ ਰਾਮਸ਼ ਗਿਰਾਂ ਰਾ ਹੁਮਾਂ। ੧੫।
ਬਿਦਾਨਿਸਤ ਕਿ ਅਜ਼ ਮਸਤੀਯਸ਼ ਮਸਤ ਗਸ਼ਤ।
ਬਿਜ਼ਦ ਤੇਗ ਖ਼ੁਦ ਦਸਤ ਹਰ ਦੋ ਸ਼ਿਕਸਤ। ੧੬।

ਬਿਜ਼ਦ ਹਰ ਦੋ ਦਸਤਸ਼ ਸਰੇ ਖ਼ੇਸ਼ ਜ਼ੋਰ।
ਬ ਜੁੰਬਸ਼ ਦਰਾਮਦ ਬ ਕਰਦੰਦ ਸ਼ੋਰ। ੧੭।
ਬਿਗੋਯਦ ਕਿ ਏ ਮੁਸਲਮਾਨਾਨ ਪਾਕ।
ਚਿਰਾ ਚੂੰ ਕਿ ਕੁਸ਼ਤੀ ਅਜ਼ੀ ਜਾਮਹ ਚਾਕ। ੧੮।

ਬਿਖ਼ੁਰਦੰਦ ਮਯ ਹਰ ਦੁ ਆਂ ਮਸਤ ਗਸ਼ਤ।
ਗਿਰਫ਼ਤੰਦ ਸ਼ਮਸ਼ੇਰ ਪੌਲਾਦ ਦਸਤ। ੧੯।

ਉਨ੍ਹਾਂ ਦੀ ਮਾਂ ਕਿਸੇ ਹੋਰ ਆਦਮੀ ਉਤੇ ਮੋਹਿਤ ਹੋ ਗਈ। ਉਹ ਆਦਮੀ ਫੁਲ ਵਰਗਾ ਸੀ ਅਤੇ ਉਹ ਇਸਤਰੀ ਫੁਲ ਦੀ ਪੂਜਾ ਕਰਨ ਵਾਲੀ ਸੀ।੧੩। ਰਾਤ ਨੂੰ ਉਹ (ਇਸਤਰੀ ਅਤੇ ਮਰਦ) ਸੌਣ ਵਾਲੀ ਥਾਂ ਵਿਚ ਆਏ ਤਾਂ ਉਸ (ਮਰਦ) ਦੀ ਨਜ਼ਰ ਉਨ੍ਹਾਂ ਬਲਵਾਨ ਲੜਕਿਆਂ ਉਤੇ ਪਈ।੧੪।

ਉਸ ਔਰਤ ਨੇ ਵੱਡੇ ਅਤੇ ਛੋਟੇ ਦੋਹਾਂ (ਪੁੱਤਰਾਂ) ਨੂੰ ਆਪਣੇ ਪਾਸ ਬੁਲਾਇਆ ਅਤੇ ਸੰਗੀਤ ਸੁਣਾ ਕੇ ਅਤੇ ਸ਼ਰਾਬ ਪਿਲਾ ਕੇ ਬੇਸੁੱਧ ਕਰ ਦਿੱਤਾ।੧੫। ਜਦ ਉਸ ਨੇ ਵੇਖਿਆ ਕਿ ਦੋਵੇਂ ਬੇਹੋਸ਼ ਹੋ ਗਏ ਹਨ ਤਾਂ ਆਪਣੇ ਹੱਥ ਵਿਚ ਤਲਵਾਰ ਲੈ ਕੇ ਦੋਹਾਂ ਨੂੰ ਕਤਲ ਕਰ ਦਿੱਤਾ।੧੬।

ਫਿਰ ਉਸ ਨੇ ਆਪਣੇ ਦੋਵੇਂ ਹੱਥ ਜ਼ੋਰ ਨਾਲ ਆਪਣੇ ਸਿਰ ਉਤੇ ਮਾਰੇ ਅਤੇ ਗੁੱਸੇ ਨਾਲ ਭਰ ਕੇ ਰੌਲਾ ਪਾਣਾ ਸ਼ੁਰੂ ਕਰ ਦਿੱਤਾ।੧੭। ਉਸ ਨੇ (ਉਥੇ ਇਕੱਠੇ ਹੋਇਆਂ) ਨੂੰ ਕਿਹਾ ਹੇ ਪਾਕ ਮੁਸਲਮਾਨੋਂ! (ਵੇਖੋ ਮੇਰੇ ਨਾਲ ਕੀ ਵਾਪਰਿਆ ਹੈ)। (ਲੋਕਾਂ ਨੇ ਪੁਛਿਆ) ਕਿ ਕਿਸ ਨੇ ਇਨ੍ਹਾਂ ਨੂੰ ਕਤਲ ਕੀਤਾ ਹੈ ਅਤੇ ਕਿਸ ਨੇ ਕਪੜੇ ਲੀਰੋ ਲੀਰ ਕੀਤੇ ਹਨ।੧੮।

ਉਸ (ਇਸਤਰੀ) ਨੇ ਕਿਹਾ-- ਇਨ੍ਹਾਂ ਦੋਹਾਂ ਨੇ ਮੇਰੇ ਸਾਹਮਣੇ ਸ਼ਰਾਬ ਪੀਤੀ ਅਤੇ ਮਸਤ ਹੋ ਗਏ ਅਤੇ )(ਫਿਰ) ਫ਼ੌਲਾਦੀ ਤਲਵਾਰਾਂ ਹੱਥ ਵਿਚ ਪਕੜ ਲਈਆਂ।੧੯। ਉਸ ਨੇ ਇਸ ਨੂੰ ਮਾਰਿਆ ਅਤੇ ਇਸ ਨੇ ਉਸ ਨੂੰ ਮਾਰਿਆ। ਇਉਂ ਮੇਰੇ ਵੇਖਦੇ ਹੋਇਆਂ ਦੋਵੇਂ ਕਤਲ ਹੋ ਗਏ।੨0।

ਅਫ਼ਸੋਸ ਹੈ ਕਿ ਮੈਨੂੰ ਧਰਤੀ ਵੀ ਥਾਂ ਨਹੀਂ ਦਿੰਦੀ (ਨਹੀਂ ਤਾਂ ਇਸੇ ਵਿਚ ਗਰਕ ਹੋ ਜਾਂਦੀ), ਨ ਹੀ ਮੇਰੇ ਲਈ ਨਰਕ ਦਾ ਦੁਆਰ ਖੁਲ੍ਹਾ ਹੈ।੨੧। ਮੇਰੀਆਂ ਅੱਖਾਂ ਦੇ ਵੇਖਦੇ ਹੋਇਆਂ ਇਹ ਕੀ ਵਾਪਰ ਗਿਆ ਹੈ ਕਿ ਇਨ੍ਹਾਂ ਅੱਖਾਂ ਨੇ ਖ਼ੂਨ ਹੁੰਦਿਆਂ ਖ਼ੁਦ ਵੇਖਿਆ ਹੈ।੨੨।

ਮੇਰੇ ਲਈ ਹੁਣ ਇਹੀ ਵਾਜਬ ਹੈ ਕਿ ਸ਼ਰੀਰ ਨੂੰ ਤਿਆਗ ਕੇ ਸੰਸਾਰ ਤੋਂ ਚਲੀ ਜਾਵਾਂ ਜਾਂ ਫ਼ਕੀਰਨੀ ਬਣ ਕੇ ਇਸ ਦੇਸ਼ ਵਿਚੋਂ ਨਿਕਲ ਜਾਵਾਂ।੨੩। ਇਹ ਗੱਲ ਕਹਿ ਕੇ ਉਸ ਨੇ ਬਸਤ੍ਰਾਂ ਨੂੰ ਫਾੜ ਦਿੱਤਾ ਅਤੇ ਝਟਪਟ ਜੰਗਲ ਵਲ ਤੁਰ ਪਈ।੨੪।

ਉਸ ਨੇ ਜੰਗਲ ਵਿਚ ਜਾ ਕੇ (ਇਕ) ਸੋਹਣੀ ਜਿਹੀ ਸੌਣ ਦੀ ਥਾਂ ਵੇਖੀ। ਉਥੇ ਉਸ ਨੇ ਇਕ ਚੰਦ੍ਰਮਾ ਵਰਗੀ ਸੁੰਦਰ ਇਸਤਰੀ ਅਤੇ ਮਰਦ ਨੂੰ ਬਲਦ ਉਤੇ ਸਵਾਰ ਹੋਇਆ ਵੇਖਿਆ।੨੫। ਉਨ੍ਹਾਂ ਨੇ ਉਸ ਨੂੰ ਪੁਛਿਆ ਕਿ ਐ ਨੇਕ ਇਸਤਰੀ! ਤੂੰ ਸਰੂ ਵਰਗੇ ਪਤਲੀ ਅਤੇ ਭਾਗਾਂ ਭਰੀ ਕੌਣ ਹੈਂ?।੨੬।

ਕੀ ਤੂੰ ਹੂਰ ਹੈਂ, ਪਰੀ ਹੈਂ, ਜਾਂ ਸੰਸਾਰ ਦਾ ਨੂਰ ਹੈਂ, ਆਕਾਸ਼ ਦਾ ਚੰਦ੍ਰਮਾ ਹੈਂ ਜਾਂ ਸੰਸਾਰ ਦਾ ਸੂਰਜ ਹੈਂ।੨੭। (ਉਸ ਇਸਤਰੀ ਨੇ ਜਵਾਬ ਦਿੱਤਾ--) ਮੈਂ ਨ ਹੂਰ ਹਾਂ, ਨ ਪਰੀ ਹਾਂ ਅਤੇ ਨ ਹੀ ਸੰਸਾਰ ਦਾ ਨੂਰ ਹਾਂ। ਮੈਂ 'ਬਿਲਸਿਤਾਂ' ਦੇਸ਼ ਦੇ ਬਾਦਸ਼ਾਹ ਦੀ ਬੇਟੀ ਹਾਂ।੨੮।

ਕਿ ਈਂ ਰਾ ਬਿਜ਼ਦ ਆਂ ਬਈ ਆਂ ਜਦੰਦ।
ਬ ਦੀਦਹ ਮਰਾ ਹਰ ਦੁ ਈਂ ਕੁਸ਼ਤਹ ਅੰਦ। ੨੦।

ਦਰੇਗਾ ਮਰਾ ਜਾ ਜ਼ਿਮੀ ਹਮ ਨ ਦਾਦ।
ਨ ਦਹਲੀਜ਼ ਦੋਜ਼ਖ਼ ਮਰਾ ਰਹ ਕੁਸ਼ਾਦ। ੨੧।
ਦੁ ਚਸ਼ਮੇ ਮਰਾ ਈਂ ਚਿ ਗਰਦੀਦ ਈਂ।
ਕਿ ਈਂ ਦੀਦਹੇ ਖ਼ੂਨ ਈਂ ਦੀਦ ਈਂ। ੨੨।

ਬਿਹਜ਼ ਮਨ ਤਨੇ ਤਰਕ ਦੁਨੀਯਾ ਕੁਨਮ।
ਫ਼ਕੀਰੇ ਸ਼ਵਮ ਮੁਲਕ ਚੀਂ ਮੇ ਰਵਮ। ੨੩।
ਬਿ ਗੁਫਤ ਈਂ ਸੁਖ਼ਨ ਰਾ ਕੁਨਦ ਜਾਮਹ ਚਾਕ।
ਰਵਾਂ ਸ਼ੁਦ ਸੂਏ ਦਸਤਖ਼ਤ ਚਾਕ ਚਾਕ। ੨੪।

ਕਿ ਓ ਜਾ ਬਦੀਦੰਦ ਖ਼ੁਸ਼ ਖ਼ਾਬਗਾਹ।
ਨਿਸ਼ਸਤਹ ਅਸਤੁ ਬਰ ਗਾਉ ਬਾ ਜ਼ਨ ਚੁ ਮਾਹ। ੨੫।
ਬ ਪੁਰਸ਼ੀਦ ਓ ਰਾ ਕਿ ਏ ਨੇਕ ਜ਼ਨ।
ਹਮਾਂਯੂ ਦਰਖ਼ਤੇ ਚੁ ਸਰਵੇ ਚਮਨ। ੨੬।

ਕਿ ਹੂਰੋ ਪਰੀ ਤੋ ਚੁ ਨੂਰੇ ਜਹਾਂ।
ਕਿ ਮਾਹੇ ਫ਼ਲਕ ਆਫ਼ਤਾਬੇ ਯਮਾਂ। ੨੭।
ਨ ਹੂਰੋ ਪਰੀਅਮ ਨ ਨੂਰੇ ਜਹਾਂ।
ਮਨਮ ਦੁਖ਼ਤਰੇ ਸ਼ਾਹਿਜਾਂ ਬਿਲਸਿਤਾਂ। ੨੮।

ਬ ਪੁਰਸ਼ਸ਼ ਦਰਾਮਦ ਪਰਸਤਸ਼ ਨ ਮੂਦ।
ਬਨਿਜ਼ਦਸ਼ ਜ਼ੁਬਾਂ ਰਾ ਬ ਫ਼ੁਰਸਤ ਕਸੂਦ। ੨੯।
ਬ ਦੀਦਨ ਤੁਰਾ ਮਨ ਬਸ ਆਜ਼ੁਰਗਦਹਅਮ।
ਬਿਗੋਈ ਤੁ ਹਰ ਚੀਜ਼ ਬਖ਼ਸ਼ੀਦਹਅਮ। ੩੦।

ਬ ਹੰਗਾਮ ਪੀਰੀ ਜਵਾਂ ਮੇ ਸ਼ਵਮ।
ਬ ਮੁਲਕੇ ਹੁਮਾਂ ਯਾਰ ਮਨ ਮੇਰਵਮ। ੩੧।
ਬਦਾਸ਼ਨ ਤੁ ਦਾਨੀ ਵਗਰ ਈਂ ਵਫ਼ਾ।
ਬਯਾਦ ਆਮਦਸ਼ ਬਦਤਰ ਈਂ ਬੇਵਫ਼ਾ। ੩੨।

ਵਜ਼ਾਂ ਜਾ ਬਿਆਮਦ ਬਗਿਰਦੇ ਚੁਚਾਹ।
ਕਜ਼ਾ ਜਾ ਅਜ਼ੋ ਬੂਦ ਨਖ਼ਜ਼ੀਰ ਗਾਹ। ੩੩।
ਬਸੈਰੇ ਦਿਗਰ ਰੋਜ਼ ਆਮਦ ਸ਼ਿਕਾਰ।
ਚੁ ਮਿਨ ਕਾਲ ਅਜ਼ ਬਾਸ਼ਹੇ ਨੌ ਬਹਾਰ। ੩੪।

(ਉਸ ਵਿਅਕਤੀ ਨੇ) ਉਸ ਨੂੰ ਪੁਛਿਆ ਤਾਂ ਉਸ ਨੇ ਪਹਿਲਾਂ ਪ੍ਰਨਾਮ ਕੀਤਾ ਅਤੇ (ਫਿਰ) ਕੋਲ ਬੈਠ ਕੇ ਧੀਰਜ ਨਾਲ ਜ਼ਬਾਨ ਨੂੰ ਖੋਲ੍ਹਿਆ।੨੯। ਉਸ (ਵਿਅਕਤੀ) ਨੇ ਇਸਤਰੀ ਨੂੰ ਕਿਹਾ--ਤੈਨੂੰ ਗਮਗੀਨ ਵੇਖ ਕੇ ਮੈਂ ਦੁਖੀ ਹੋਇਆ ਹਾਂ। ਤੂੰ ਜੋ ਕਹੇਂ, ਉਹੀ ਚੀਜ਼ ਦੇ ਦਿਆਂਗਾ।੩0।

(ਉਸ ਇਸਤਰੀ ਨੇ ਕਿਹਾ ਮੇਰੀ ਇਹ ਯਾਚਨਾ ਹੈ ਕਿ) ਮੈਂ ਬਿਰਧ ਤੋਂ ਜਵਾਨ ਹੋ ਜਾਵਾਂ ਅਤੇ ਯਾਰ ਦੇ ਮੁਲਕ ਵਲ ਚਲੀ ਜਾਵਾਂ।੩੧। (ਉਸ ਵਿਅਕਤੀ ਨੇ ਕਿਹਾ--) ਜੇ ਤੂੰ ਆਪਣੀ ਬੁੱਧੀ ਵਿਚ ਇਸ ਨੂੰ ਠੀਕ ਸਮਝਦੀ ਹੈਂ, ਤਾਂ ਇਵੇਂ ਹੋਵੇਗਾ। ਪਰ ਤੈਨੂੰ ਮਾੜੀ ਗੱਲ ਸੁਝੀ ਹੈ।੩੨।

ਉਥੋਂ ਉਹ ਉਸ ਖੂਹ ਉਤੇ ਆਈ ਜਿਥੇ ਉਸ ਦੇ ਯਾਰ ਦੇ ਸ਼ਿਕਾਰ ਖੇਡਣ ਦੀ ਚਾਹ ਸੀ।੩੩। ਦੂਜੇ ਦਿਨ ਉਸ ਦਾ ਯਾਰ ਸ਼ਿਕਾਰ ਖੇਡਣ ਆਇਆ ਜੋ ਬਸੰਤ ਰੁਤ ਦੇ ਬਾਸ਼ੇ ਦੀ ਚੁੰਜ ਵਰਗਾ ਲਾਲ ਸੀ।੩੪।

ਉਸ ਅਗੋਂ ਇਕ ਵਡੇ ਆਕਾਰ ਵਾਲਾ ਬਾਰਾਸਿੰਗਾ ਭਜ ਕੇ ਨਿਕਲ ਗਿਆ। ਉਸ ਨੇ ਹਵਾ ਦੀ ਚਾਲ ਵਾਲਾ ਘੋੜਾ ਉਸ ਦੇ ਪਿਛੇ ਲਗਾ ਦਿੱਤਾ।੩੫। ਉਹ ਉਸ ਪਿਛੇ ਬਹੁਤ ਦੂਰ ਨਿਕਲ ਗਿਆ ਅਤੇ ਉਸ ਨਾਲ ਹੋਰ ਕੋਈ ਨ ਰਿਹਾ। ਉਥੇ ਨ ਪਾਣੀ ਸੀ, ਨ ਖਾਣਾ ਸੀ ਅਤੇ ਨ ਹੀ (ਉਸ ਨੂੰ) ਆਪਣੀ ਸੁਰਤ ਸੀ।੩੬।

ਅਗੇ ਚਲ ਕੇ ਉਹ ਬਾਰਾਸਿੰਗਾ ਨੌਜ ਵਾਨ ਇਸਤਰੀ ਦੇ ਰੂਪ ਵਿਚ ਵਟ ਗਿਆ। ਉਸ ਵਰਗੀ ਨ ਕੋਈ ਹੂਰ ਸੀ, ਨ ਪਰੀ ਅਤੇ ਨ ਹੀ ਸੰਸਾਰ ਦਾ ਸੂਰਜ।੩੭। ਉਸ ਨੂੰ ਵੇਖ ਕੇ ਬਾਦਸ਼ਾਹ ਮੋਹਿਤ ਹੋ ਗਿਆ। ਉਸ ਨੂੰ ਆਪਣੀ ਕੋਈ ਸੁਰਤ ਨ ਰਹੀ ਅਤੇ ਉਸ ਦੀ ਹੋਸ਼ ਖ਼ਤਮ ਹੋ ਗਈ।੩੮।

(ਉਹ ਉਸ ਸੁੰਦਰੀ ਨੂੰ ਕਹਿਣ ਲਗਾ--) ਮੈਂ ਤੇਰੇ ਅਗੇ ਖ਼ੁਦਾ ਦੀ ਕਸਮ ਖਾਂਦਾ ਹਾਂ ਕਿ ਮੈਂ ਤੈਨੂੰ ਆਪਣੀ ਜਾਨ ਤੋਂ ਵੀ ਪਿਆਰਾ ਸਮਝਦਾ ਹਾਂ।੩੯। ਉਸ (ਸੁੰਦਰੀ) ਨੇ ਦੋ ਚਾਰ ਵਾਰ ਇਨਕਾਰ ਕੀਤਾ, ਪਰ ਅੰਤ ਵਿਚ ਉਸ ਅਨੁਸਾਰ ਕੰਮ ਕੀਤਾ।੪0।

ਜ਼ਮਾਨੇ ਦੀ ਬੇਵਫ਼ਾਈ ਦਾ ਚੱਕਰ ਵੇਖੋ ਕਿ 'ਸਿਤਾਦਸ਼' ਮਾਰਿਆ ਗਿਆ ਅਤੇ ਉਸ ਦਾ ਕੋਈ ਨਿਸ਼ਾਨ ਤਕ ਨ ਰਿਹਾ।੪੧। ਕਿਥੇ ਹਨ ਬਾਦਸ਼ਾਹ ਕੇ, ਖੁਸਰੋ ਅਤੇ ਜਮਸ਼ੈਦ? ਕਿਥੇ ਹੈ ਬਾਦਸ਼ਾਹ ਆਦਮ ਅਤੇ ਮੁਹੰਮਦ।੪੨।

ਫਰੇਦੂੰ, ਇਸਫੰਦਯਾਰ ਕਿਥੇ ਹਨ? ਨ ਦਾਰਾਬ ਨ ਦਾਰਾ (ਕਿਥੇ ਹਨ?) ਇਹ (ਹੋ ਚੁਕੇ ਬਾਦਸ਼ਾਹਾਂ ਦੀ) ਗਿਣਤੀ ਵਿਚ ਹੀ ਨਹੀਂ ਆਉਂਦੇ।੪੩। ਸਿਕੰਦਰ ਅਤੇ ਸ਼ੇਰ ਸ਼ਾਹ ਬਾਦਸ਼ਾਹ ਕਿਥੇ ਹਨ? ਇਨ੍ਹਾਂ ਵਿਚੋਂ ਇਥੇ ਇਕ ਵੀ ਜੀਉਂਦਾ ਨਹੀਂ ਹੈ।੪੪।

ਕਿ ਬਰਖ਼ਾਸਤ ਪੇਸ਼ਸ਼ ਗਵਜ਼ਨੇ ਅਜ਼ੀਮ।
ਰਵਾਂ ਕਰਦ ਅਸਪਸ਼ ਚੁ ਬਾਦੇ ਨਸੀਮ। ੩੫।
ਬਸੇ ਦੂਰ ਗਸ਼ਤਸ਼ ਨ ਮਾਂਦਹ ਦਿਗਰ।
ਨ ਆਬੋ ਨ ਤੋਸਹ ਨ ਅਜ਼ ਖ਼ੁਦ ਖ਼ਬਰ। ੩੬।

ਵਜ਼ਾਂ ਓ ਸ਼ਵਦ ਬਾ ਤਨੇ ਨੌਜਵਾਂ।
ਨ ਹੂਰੋ ਪਰੀ ਆਫ਼ਤਾਬੇ ਜਹਾਂ। ੩੭।
ਬ ਦੀਦਨ ਵਜ਼ਾਂ ਸ਼ਾਹਿ ਆਸ਼ੁਫ਼ਤਹ ਗਸ਼ਤ।
ਕਿ ਅਜ਼ ਖ਼ੁਦ ਖ਼ਬਰ ਰਫ਼ਤ ਵ ਅਜ਼ ਹੋਸ਼ ਦਸਤ। ੩੮।

ਕਿ ਕਸਮੇ ਖ਼ੁਦਾ ਮਨ ਤੁਰਾ ਮੇ ਕੁਨਮ।
ਕਿ ਅਜ਼ ਜਾਨ ਜਾਨੀ ਤੁ ਬਰਤਰ ਕੁਨਮ। ੩੯।
ਉਜ਼ਰ ਕਰਦਉ ਚੂੰ ਦੁ ਸੇ ਚਾਰ ਬਾਰ।
ਹਮ ਆਖ਼ਰ ਬਗੁਫ਼ਤਮ ਵਜ਼ਾਂ ਕਰਦ ਕਾਰ। ੪੦।

ਬੁਬੀਂ ਗਰਦਸ਼ੇ ਬੇਵਫ਼ਾਈ ਜ਼ਮਾਂ।
ਕਿ ਖ਼ੂੰਨੇ ਸਿਤਾਦਸ਼ ਨ ਮਾਂਦਸ਼ ਨਿਸ਼ਾਂ। ੪੧।
ਕੁਜਾ ਸ਼ਾਹਿ ਕੈ ਖ਼ੁਸਰਵੋ ਜ਼ਾਮ ਜ਼ਮ।
ਕੁਜਾ ਸ਼ਾਹਿ ਆਦਮ ਮੁਹੰਮਦ ਖ਼ਤੰਮ। ੪੨।

ਫ਼ਰੇਦੂੰ ਕੁਜਾ ਸ਼ਾਹਨ ਇਸਫ਼ੰਦਯਾਰ।
ਨ ਦਾਰਾਬ ਦਾਰਾ ਦਰਾਮਦ ਸ਼ੁਮਾਰ। ੪੩।
ਕੁਜਾ ਸ਼ਾਹਿ ਅਸਕੰਦਰੋ ਸ਼ੇਰ ਸ਼ਾਹ।
ਕਿ ਯਕ ਹਮ ਨ ਮਾਂਦ ਅਸਤ ਜ਼ਿੰਦਹ ਬ ਜਾਹ। ੪੪।

ਕੁਜਾ ਸ਼ਾਹ ਤੈਮੂਰ ਬਾਬਰ ਕੁਜਾਸਤ।
ਹੁਮਾਯੂੰ ਕੁਜਾ ਸ਼ਾਹਿ ਅਕਬਰ ਕੁਜਾਸਤ। ੪੫।
ਬਿਦਿਹ ਸਾਕੀਯਾ ਸੁਰਖ਼ ਰੰਗੇ ਫ਼ਿਰੰਗ।
ਖ਼ੁਸ਼ ਆਮਦ ਮਰਾ ਵਕਤ ਜ਼ਦ ਤੇਗ ਜੰਗ। ੪੬।

ਬ ਮਨ ਦਿਹ ਕਿ ਖ਼ੁਦ ਰਾ ਪਯੋਰਸ ਕੁਨਮ।
ਬ ਤੇਗ ਆਜ਼ਮਾਈਸ਼ ਕੋਹਸ ਕੁਨਮ। ੪੭। ੮।

**v v v v**

ਕਮਾਲਸ਼ ਕਰਾਮਾਤ ਆਜ਼ਮ ਕਰੀਮ।
ਰਜ਼ਾ ਬਖ਼ਸ਼ ਰਾਜ਼ਕ ਰਹਾਕੋ ਰਹੀਮ। ੧।
ਬ ਜਾਕਰ ਦਿਹੰਦ ਈਂ ਜ਼ਮੀਨੋ ਜ਼ਮਾਨ।
ਮਲੂਕੋ ਮਲਾਯਕ ਹਮਹ ਆਂ ਜਹਾਨ। ੨।

ਤੈਮੂਰ, ਬਾਬਰ, ਹਮਾਯੂੰ ਅਤੇ ਅਕਬਰ ਬਾਦਸ਼ਾਹ ਕਿਥੇ ਹਨ ?।੪੫। ਹੇ ਸਾਕੀ! ਮੈਨੂੰ ਫ਼ਿਰੰਗ ਦੇਸ਼ ਦੇ ਲਾਲ ਰੰਗ ਦਾ (ਸ਼ਰਾਬ ਦਾ) ਪਿਆਲਾ ਦੇ ਜੋ ਮੈਨੂੰ ਜੰਗ ਵਿਚ ਤਲਵਾਰ ਵਾਹਣ ਵੇਲੇ ਚੰਗਾ ਲਗਦਾ ਹੈ।੪੬।

ਹੇ ਪ੍ਰਭੂ! ਮੈਨੂੰ (ਉਹ ਪਿਆਲਾ) ਦੇ ਕਿ ਮੈਂ ਆਪਣੇ ਆਪ ਨੂੰ ਲਭ ਸਕਾਂ ਅਤੇ ਤੇਗ ਨਾਲ ਵੈਰੀਆਂ ਨੂੰ ਦਬਾ ਸਕਣ ਦਾ ਯਤਨ ਕਰਾਂ।੪੭।੮।

v v v v

ਉਹ ਪਰਮਾਤਮਾ ਕਰਾਮਾਤ ਵਿਚ ਪੂਰਨ ਹੈ ਅਤੇ ਬਹੁਤ ਕ੍ਰਿਪਾਲੂ ਹੈ। ਆਪਣੀ ਰਜ਼ਾ (ਖ਼ੁਸ਼ੀਆਂ) ਬਖ਼ਸ਼ਣ ਵਾਲਾ, ਰਿਜ਼ਕ ਦੇਣ ਵਾਲਾ, ਛੁਟਕਾਰਾ ਦਿਵਾਉਣ ਵਾਲਾ ਅਤੇ ਬਹੁਤ ਦਿਆਲੂ ਹੈ।੧। ਰੱਬ ਦਾ ਜ਼ਿਕਰ ਕਰਨ ਵਾਲਿਆਂ ਲਈ ਆਸਮਾਨ ਅਤੇ ਜ਼ਮੀਨ ਦੀ ਸਿਰਜਨਾ ਕਰ ਦਿੱਤੀ ਹੈ। ਲੋਕ, ਪਰਲੋਕ, ਸਾਰਾ ਜਹਾਨ ਉਨ੍ਹਾਂ ਦੇ ਅਧੀਨ ਹੈ।੨।

ਫ਼ਿਰੰਗ ਦੇਸ਼ ਦੇ ਬਾਦਸ਼ਾਹ ਦੀ ਕਹਾਣੀ ਸੁਣੀਂਦੀ ਹੈ ਜੋ ਆਪਣੀ ਇਸਤਰੀ ਨਾਲ ਪਲੰਘ ਉਪਰ ਬੈਠਾ ਹੋਇਆ ਸੀ।੩। (ਉਸ ਬਾਦਸ਼ਾਹ ਦੀ ਇਸਤਰੀ ਨੇ) ਇਕ ਜੌਹਰੀ ਦੇ ਪੁੱਤਰ ਨੂੰ ਵੇਖਿਆ ਜੋ ਸੁੰਦਰ, ਜਵਾਨ ਅਤੇ ਤਕੜਾ ਸੀ।੪।

ਰਾਤ ਨੂੰ ਰਾਣੀ ਨੇ ਉਸ ਨੂੰ ਆਪਣੇ ਕੋਲ ਬੁਲਾਇਆ ਜੋ ਉਸ ਨੂੰ ਬਹੁਤ ਸੁੰਦਰ ਅਤੇ ਕਦਾਵਰ ਲਗਿਆ।੫। ਉਹ ਦੋਵੇਂ ਇਕ ਦੂਜੇ ਵਿਚ ਮਗਨ ਹੋ ਗਏ। ਜਦ ਸੁਚੇਤ ਹੋਏ ਤਾਂ ਉਹ ਡਰ ਗਏ। (ਬਚਣ ਲਈ) ਇਕ ਜੁਗਤ ਸੋਚੀ।੬।

ਉਸ (ਰਾਣੀ) ਨੇ ਇਕ ਨਾਈ ਨੂੰ ਆਪਣੇ ਪਾਸ ਬੁਲਾਇਆ, ਤਾਂ ਜੋ ਉਹ ਉਸਤਰੇ ਨਾਲ ਜੌਹਰੀ ਦੀ ਦਾੜ੍ਹੀ ਸਾਫ਼ ਕਰ ਦੇਵੇ।੭। ਜੋ ਕੋਈ ਵੀ ਵੇਖਦਾ ਤਾਂ ਇਸ ਗੱਲ ਨੂੰ ਨ ਸਮਝ ਸਕਦਾ ਕਿਉਂਕਿ ਉਸ ਦੀ ਸ਼ਕਲ ਮਰਦ ਦੀ ਥਾਂ ਔਰਤ ਵਾਲੀ ਬਣ ਗਈ ਸੀ।੮।

ਹਰ ਇਕ ਨੇ ਜਾਣਿਆ ਕਿ ਉਹ ਇਸਤਰੀ ਹੈ ਕਿਉਂਕਿ ਉਸ ਦਾ ਸ਼ਰੀਰ ਪਰੀ ਵਾਂਗ ਚਮਕਦਾ ਸੀ।੯। ਇਕ ਦਿਨ ਉਸ ਨੂੰ ਬਾਦਸ਼ਾਹ ਨੇ ਵੇਖਿਆ ਕਿ ਉਸ ਦੀ ਸੂਰਤ ਬੜੀ ਮਨਮੋਹਣੀ ਅਤੇ ਚੰਦ੍ਰਮਾ ਵਾਂਗ ਜੋਤਿਮਾਨ ਹੈ।੧੦।

ਬਾਦਸ਼ਾਹ ਨੇ ਉਸ ਨੂੰ ਪੁਛਿਆ ਕਿ ਐ ਨੇਕ ਬਖ਼ਤ! ਤੂੰ ਬਾਦਸ਼ਾਹ ਦੇ ਲਾਇਕ ਹੈਂ ਅਤੇ ਤਖ਼ਤ ਉਤੇ ਬੈਠਣ ਦੇ ਯੋਗ ਹੈਂ।੧੧। ਤੂੰ ਕਿਸ ਦੀ ਔਰਤ ਹੈਂ, ਕਿਸ ਦੀ ਲੜਕੀ ਹੈਂ, ਕਿਹੜੇ ਮੁਲਕ ਦੀ ਹੈਂ ਅਤੇ ਕਿਸ ਦੀ ਭੈਣ ਹੈਂ?।੧੨।

ਹਿਕਾਯਤ ਸੁਨੀਦੇਮ ਸ਼ਾਹੇ ਫ਼ਿਰੰਗ।
ਚੁ ਬਾ ਜ਼ਨਿ ਨਿਸ਼ਸਤੰਦ ਪੁਸ਼ਤੇ ਪਲੰਗ। ੩।
ਨਜ਼ਰ ਕਰਦ ਬਰ ਬੱਚਹ ਗੌਹਰ ਨਿਗਾਰ।
ਬ ਦੀਦਨ ਹੁਮਾਯੂੰ ਜਵਾਂ ਉਸਤਵਾਰ। ੪।

ਬ ਵਕਤੇ ਸ਼ਬ ਓ ਰਾ ਬੁਖ਼ਾਦੰਦ ਪੇਸ਼।
ਬ ਦੀਦਨ ਹੁਮਾਯੂੰ ਬ ਬਾਲਾਇ ਬੇਸ਼। ੫।
ਬਿਆਵੇਖ਼ਤ ਬਾ ਓ ਹਮਹ ਯਕ ਦਿਗਰ।
ਕਿ ਜ਼ਾਹਰ ਸ਼ਵਦ ਹੋਸ਼ ਹੈਬਤ ਹੁਨਰ। ੬।

ਯਕੇ ਮੂਇ ਚੀਂ ਰਾ ਬੁਖ਼ਾਦੰਦ ਪੇਸ਼।
ਕਿ ਅਜ਼ ਮੂਇ ਚੀਨੀ ਬਰਾਵੁਰਦ ਰੇਸ਼। ੭।
ਬਰੋ ਹਰਕਿ ਬੀਨਦ ਨ ਦਾਨਦ ਸੁਖ਼ਨ।
ਕਿ ਅਜ਼ ਰੋਇ ਮਰਦੇ ਸ਼ੁਦਹ ਸ਼ਕਲ ਜ਼ਨ। ੮।

ਬਿਦਾਨੰਦ ਹਰਕਸ ਕਿ ਈਂ ਹਮ ਜ਼ਨ ਅਸਤ।
ਕਿ ਦਰ ਪੈਕਰੇ ਚੂੰ ਪਰੀ ਰੌਸ਼ਨ ਅਸਤ। ੯।
ਬ ਦੀਦੰਦ ਓ ਰਾ ਯਕੇ ਰੋਜ਼ ਸ਼ਾਹ।
ਕਿ ਮਕਬੂਲ ਸੂਰਤ ਚੁ ਰਖ਼ਸ਼ਿੰਦਹ ਮਾਹ। ੧੦।

ਬਿ ਪੁਰਸ਼ੀਦ ਓ ਰਾ ਕਿ ਏ ਨੇਕ ਬਖ਼ਤ।
ਸਜ਼ਾਵਾਰ ਸ਼ਾਹ ਅਸਤੁ ਸ਼ਾਯਾਨ ਤਖ਼ਤ। ੧੧।
ਕਿ ਜ਼ਨ ਤੋ ਕਦਾਮੀ ਕਿਰਾ ਦੁਖ਼ਤਰੀ।
ਕਿ ਮੁਲਕੇ ਕਿਰਾ ਰੋ ਕਿਰਾ ਖ਼੍ਵਾਹਰੀ। ੧੨।

ਬ ਨਜ਼ਰ ਅੰਦਰੂੰ ਬਹਰਮੰਦ ਆਮਦਸ਼।
ਬ ਦੀਦਨ ਸ਼ਹੇ ਦਿਲ ਪਸੰਦ ਆਮਦਸ਼। ੧੩।
ਕਨੀਜ਼ਕ ਯਕੇ ਰਾ ਬੁਖ਼ਾਦੰਦ ਪੇਸ਼।
ਸ਼ਬੰ ਗਾਹਿ ਬੁਰਦਸ਼ ਦਰੂੰ ਖ਼ਾਨਹ ਖ਼ੇਸ਼। ੧੪।

ਬਿਗੁਫ਼ਤਾ ਕਿ ਏ ਸਰਵ ਕਦ ਸੀਮ ਤਨ।
ਚਰਾਗੇ ਫ਼ਲਕ ਆਫ਼ਤਾਬੇ ਯਮਨ। ੧੫।
ਵਜ਼ਾਂ ਬਹਰ ਮਾ ਰਾ ਬ ਤਪਸ਼ੀਦ ਦਿਲ।
ਕਿ ਮਾਹੀ ਬਿਅਫ਼ਤਾਦ ਅਜ਼ ਆਬ ਗਿਲ। ੧੬।

ਬੁਰੋਏ ਸ਼ਬਾ ਪੈਕ ਗੁਲਜ਼ਾਰ ਮਾਂ।
ਕਿ ਦਰ ਪੇਸ਼ ਯਾਰੇ ਵਫ਼ਾਦਾਰ ਮਾਂ। ੧੭।
ਤੁ ਗਰ ਪੇਸ਼ ਓ ਰਾ ਬਿਯਾਰੀ ਮਰਾ।
ਕਿ ਬਖ਼ਸ਼ੇਮ ਸਰਬਸਤਹ ਗੰਜੇ ਤੁਰਾ। ੧੮।

ਵੇਖਣ ਵਿਚ ਉਹ ਬਹੁਤ ਭਾਗਾਂ ਵਾਲੀ ਲਗੀ। ਉਹ ਬਾਦਸ਼ਾਹ ਨੂੰ ਬਹੁਤ ਪਸੰਦ ਆਈ।੧੩। (ਬਾਦਸ਼ਾਹ ਨੇ) ਇਕ ਦਾਸੀ ਨੂੰ ਆਪਣੇ ਕੋਲ ਬੁਲਾਇਆ ਅਤੇ ਰਾਤ ਵੇਲੇ ਉਸ ਨੂੰ ਆਪਣੇ ਘਰ ਲੈ ਗਿਆ।੧੪।

ਕਹਿਣ ਲਗਾ ਕਿ ਅਜ ਮੈਂ ਸਰੂ ਵਰਗੇ ਕਦ ਵਾਲੀ ਅਤੇ ਚਾਂਦੀ ਦੇ ਸਮਾਨ ਰੰਗ ਵਾਲੀ ਇਸਤਰੀ ਵੇਖੀ ਹੈ ਜੋ ਆਕਾਸ਼ੀ ਦੀਪਕ (ਚੰਦ੍ਰਮਾ) ਵਰਗੀ ਸੁੰਦਰ ਅਤੇ ਸੂਰਜ ਵਰਗੀ ਜੋਤਿਮਾਨ ਹੈ।੧੫। ਉਸ ਲਈ ਮੇਰਾ ਦਿਲ ਤੜਪ ਰਿਹਾ ਹੈ ਜਿਵੇਂ ਮੱਛਲੀ ਪਾਣੀ ਤੋਂ ਨਿਕਲ ਕੇ ਚਿਕੜ ਵਿਚ ਡਿਗ ਕੇ ਤੜਪਦੀ ਹੈ।੧੬।

ਹੇ ਫੁਲਵਾੜੀ ਵਾਂਗ ਖਿੜੀ ਹੋਈ ਮੇਰੀ ਦੂਤੀਏ! ਮੇਰੀ ਵਫ਼ਾਦਾਰ ਯਾਰ ਕੋਲ ਜਾ।੧੭। ਜੇ ਤੂੰ ਉਸ ਨੂੰ ਮੇਰੇ ਕੋਲ ਲੈ ਆਏਂਗੀ ਤਾਂ ਮੈਂ ਮੋਹਰਾਂ ਦੀ ਭਰੀ ਹੋਈ ਥੈਲੀ ਤੈਨੂੰ ਦੇਵਾਂਗਾ।੧੮।

ਬਾਦਸ਼ਾਹ ਦੀ ਗੱਲ ਸੁਣ ਕੇ ਨੌਕਰਾਣੀ ਚਲ ਪਈ ਅਤੇ ਉਥੇ ਪਹੁੰਚ ਕੇ ਸਿਰ ਤੋਂ ਪੈਰਾਂ ਤਕ ਸਾਰੀ ਗੱਲ ਦਸ ਦਿੱਤੀ।੧੯। ਨੌਕਰਾਣੀ ਦੀ ਜ਼ਬਾਨ ਤੋਂ ਇਹ ਗੱਲ ਸੁਣ ਕੇ, ਉਸ ਨੂੰ ਆਪਣੀ ਸ਼ਕਲ ਅਤੇ ਇਸਤਰੀ ਵਾਲੇ ਬਸਤ੍ਰ ਬਹੁਤ ਮਾੜੇ ਲਗੇ।੨੦।

ਜੇ ਮੈਂ ਆਪਣਾ ਭੇਦ ਪ੍ਰਗਟਾਇਆ, ਤਾਂ ਫਿਰ ਸੰਸਾਰ ਵਿਚ ਮੇਰਾ ਕੀ ਕਿਰਦਾਰ ਹੋਵੇਗਾ।੨੧। (ਉਸ ਨੇ ਰਾਣੀ ਨੂੰ ਕਿਹਾ--) ਹੇ ਮੇਰੀ ਯਾਰ! ਬਾਦਸ਼ਾਹ ਮੈਨੂੰ ਚਾਹੁੰਦਾ ਹੈ। ਹੇ ਮੇਰੀ ਵਫ਼ਾਦਾਰ! ਮੈਨੂੰ ਆਪਣੀ ਸਲਾਹ ਦੇ (ਕਿ ਕੀ ਕਰਾਂ)।੨੨।

ਜੇ ਤੂੰ ਕਹੇਂ ਤਾਂ ਮੈਂ ਇਸ ਥਾਂ ਤੋਂ ਗੁੰਮ ਹੋ ਜਾਵਾਂ। ਜੇ ਕਹੇਂ ਤਾਂ ਅਜ ਹੀ ਇਥੋਂ ਚਲਾ ਜਾਵਾਂ।੨੩। (ਰਾਣੀ ਨੇ ਉੱਤਰ ਦਿੱਤਾ--) ਤੂੰ ਨ ਡਰ, ਮੈਂ ਤੇਰਾ ਕੋਈ ਨ ਕੋਈ ਉਪਾ ਕਰਦੀ ਹਾਂ। ਉਸ ਦੇ ਵੇਖਦੇ ਹੋਇਆਂ ਤੈਨੂੰ ਚਾਰ ਮਹੀਨੇ ਕੋਲ ਰਖਾਂਗੀ।੨੪।

(ਇਹ ਕਹਿ ਕੇ) ਰਾਣੀ ਉਸ ਨੂੰ (ਰਾਣੀ ਨਾਲ) ਇਕ ਮੰਜੇ ਉਤੇ ਬੇਸੁਰਤ ਹੋ ਕੇ ਸੌਂ ਗਈ। ਇਸ ਦੀ ਖ਼ਬਰ ਦਾਸੀ ਨੇ ਸ਼ੇਰ ਵਰਗੇ ਬਾਦਸ਼ਾਹ ਨੂੰ ਦਿੱਤੀ।੨੫। ਦਾਸੀ ਦੇ ਮੂੰਹ ਤੋਂ ਇਹ ਗੱਲ ਸੁਣ ਕੇ ਬਾਦਸ਼ਾਹ ਸਿਰ ਤੋਂ ਪੈਰਾਂ ਤਕ ਗੁੱਸੇ ਨਾਲ ਕੰਬਣ ਲਗਾ।੨੬।

ਉਸ ਨੇ ਦਾਸੀ ਨਾਲ ਆ ਕੇ ਉਸ ਨੂੰ (ਰਾਣੀ ਨਾਲ) ਸੁੱਤਾ ਹੋਇਆ ਵੇਖਿਆ ਅਤੇ ਸਿਰ ਤੋਂ ਲੈ ਕੇ ਪੈਰਾਂ ਤਕ ਸੂਰਜ ਵਾਂਗ ਤਪ ਗਿਆ।੨੭। ਬਾਦਸ਼ਾਹ ਨੇ ਸਮਝਿਆ ਕਿ ਇਸ ਨੇ (ਮੇਰੀ ਨੀਅਤ) ਨੂੰ ਭਾਂਪ ਲਿਆ ਹੈ। ਇਸ ਲਈ ਉਸ ਦਿਨ ਦੀ ਇਹ ਖ਼ਬਰਦਾਰ ਹੋ ਗਈ ਹੈ।੨੮।

ਰਵਾਂ ਸ਼ੁਦ ਕਨੀਜ਼ਕ ਸ਼ੁਨੀਦ ਈਂ ਸੁਖ਼ਨ।
ਬਿਗੋਯਦ ਸੁਖ਼ਨ ਰਾ ਜ਼ਿ ਸਰ ਤਾਬ ਬੁਨ। ੧੯।
ਜ਼ੁਬਾਨੀ ਕਨੀਜ਼ਕ ਸ਼ੁਨੀਦੀਂ ਸੁਖ਼ਨ।
ਬ ਪੇਚੀਦ ਬਰ ਖ਼ੁਦ ਜ਼ਿ ਪੋਸ਼ਾਕ ਜ਼ਨ। ੨੦।

ਕਿ ਜ਼ਾਹਰ ਕੁਨਾਨੀਦ ਅਸਬਾਬ ਖ਼ੇਸ਼।
ਕਿ ਦੀਦਨ ਜਹਾਂ ਰਾ ਬ ਕਿਰਦਾਰ ਖ਼ੇਸ਼। ੨੧।
ਬਖ਼ਾਹਦ ਮਰਾ ਸ਼ਾਹਿ ਏ ਯਾਰ ਮਾ।
ਮਰਾ ਮਸਲਿਹਤ ਦਿਹ ਵਫ਼ਾਦਾਰ ਮਾ। ੨੨।

ਤੁ ਗੋਈ ਮਨਈਂ ਜਾ ਗੁਰੇਜ਼ਾ ਸ਼ਵਮ।
ਕਿ ਇਮ ਰੋਜ਼ ਅਜ਼ ਜਾਇ ਖ਼ੇਜ਼ਾ ਸ਼ਵਮ। ੨੩।
ਨ ਤਰਸੀ ਇਲਾਜੇ ਤੁਰਾ ਮਨ ਕੁਨਮ।
ਬ ਦੀਦਨ ਵਜ਼ਾ ਚਾਰ ਮਾਹੇ ਨਿਹਮ। ੨੪।

ਚੁ ਖ਼ੁਸ਼ਪੀਦ ਯਕ ਜਾਇ ਚੂੰ ਬੇ ਖ਼ਬਰ।
ਖ਼ਬਰ ਗਸ਼ਤ ਸ਼ੁਦ ਸ਼ਾਹ ਓ ਸ਼ੇਰ ਨਰ। ੨੫।
ਦਹਾਨੇ ਕਨੀਜ਼ਕ ਸ਼ੁਨੀਦ ਈਂ ਸੁਖ਼ਨ।
ਬਜੁੰਬਸ਼ ਬਲਰਜ਼ੀਦ ਸਰ ਤਾਬ ਬੁਨ। ੨੬।

ਬਿਯਾਮਦ ਕਜ਼ੋ ਜਾਇ ਓ ਖ਼ੁਫ਼ਤਹ ਦੀਦ।
ਜ਼ਿ ਸਰਤਾ ਕਦਮ ਹਮ ਚੁ ਮਿਹਰਸ਼ ਤਪੀਦ। ੨੭।
ਬਿਦਾਨਦ ਕਿ ਈਂ ਰਾ ਖ਼ਬਰਦਾਰ ਸ਼ੁਦ।
ਬ ਰੋਜ਼ੇ ਅਜ਼ਾ ਈਂ ਖ਼ਬਰਦਾਰ ਸ਼ੁਦ। ੨੮।

ਬਿਖ਼ੁਸ਼ਪੀਦ ਯਕ ਜਾ ਯਕੇ ਖ਼ਾਬ ਗਾਹ।
ਮਰਾ ਦਾਵ ਅਫ਼ਤਦ ਨ ਯਜ਼ਦਾਂ ਗਵਾਹ। ੨੯।
ਜੁਦਾਗਰ ਬੁਬੀਂਨਮ ਅਜ਼ ਈਂ ਖ਼ਾਬ ਗਾਹ।
ਯਕੇ ਜੁਫ਼ਤ ਬਾਸ਼ਮ ਚੁ ਖ਼ੁਰਸ਼ੈਦ ਮਾਹ। ੩੦।

ਵਜ਼ਾਂ ਰੋਜ਼ ਗਸ਼ਤਹ ਬਿਯਾਮਦ ਦਿਗਰ।
ਹੁਮਾਂ ਖ਼ੁਫ਼ਤਹ ਦੀਦੰ ਯਕੇ ਜਾ ਬਬਰ। ੩੧।
ਦਰੇ ̄ਗਾ ਅਜ਼ੀਂ ਗਰ ਜੁਦਾ ਯਾਫ਼ਤਮ।
ਯਕੇ ਹਮਲਹ ਚੂੰ ਸ਼ੇਰ ਨਰ ਸਾਖ਼ਤਮ। ੩੨।

ਦਿਗਰ ਰੋਜ਼ ਰਫ਼ਤਸ਼ ਸਿਯਮ ਆਮਦਸ਼।
ਬ ਦੀਦੰਦ ਯਕ ਜਾਇ ਬਰ ਤਾਫ਼ਤਸ਼। ੩੩।
ਬ ਰੋਜ਼ੇ ਚੁ ਆਮਦ ਬ ਦੀਦੰਦ ਜੁਫ਼ਤ।
ਬ ਹੈਰਤ ਫ਼ਰੋ ਰਫ਼ਤ ਬਾ ਦਿਲ ਬਿਗੁਫ਼ਤ। ੩੪।

ਇਹ ਦੋਵੇਂ ਇਕੋ ਥਾਂ ਇਕੱਠੀਆਂ ਸੁੱਤੀਆਂ ਹੋਈਆਂ ਹਨ। ਇਸ ਲਈ ਮੇਰਾ ਦਾਓ ਨਹੀਂ ਲਗਦਾ। ਖ਼ੁਦਾ ਗਵਾਹ ਹੈ।੨੯। ਇਸ ਨੂੰ ਜੇ ਸੌਣ ਵਾਲੀ ਥਾਂ ਤੋਂ ਵਖਰਾ ਵੇਖ ਲਵਾਂ, ਤਾਂ ਮਸਿਆ ਦੀ ਰਾਤ ਵਾਂਗ ਸੂਰਜ ਤੇ ਚੰਦ੍ਰਮਾ ਦੇ ਸਮਾਨ ਇਸ ਨਾਲ ਜੁੜ ਜਾਵਾਂ।੩0।

ਉਸ ਦਿਨ ਬਾਦਸ਼ਾਹ ਚਲਾ ਗਿਆ। ਦੂਜੇ ਦਿਨ ਫਿਰ ਆਇਆ। ਉਨ੍ਹਾਂ ਨੂੰ ਗਲਵਕੜੀ ਪਾਏ ਹੋਇਆਂ ਸੱਤਾ ਵੇਖਿਆ।੩੧। ਖੇਦ ਹੈ ਜੇ ਇਸ ਨੂੰ ਮੈਂ (ਰਾਣੀ ਤੋਂ) ਅਲਗ ਵੇਖ ਲੈਂਦਾ ਤਾਂ ਮੈਂ ਇਸ ਉਤੇ ਸ਼ੇਰ ਵਾਂਗ ਇਕੋ ਵਾਰ ਹਮਲਾ ਕਰ ਦਿੰਦਾ।੩੨।

ਦੂਜੇ ਦਿਨ ਵੀ ਪਰਤ ਗਿਆ ਅਤੇ ਤੀਜੇ ਦਿਨ (ਫਿਰ) ਆਇਆ। ਉਨ੍ਹਾਂ ਨੂੰ ਇਕੋ ਥਾਂ ਸੁੱਤਾ ਵੇਖ ਕੇ ਮੁੜ ਗਿਆ।੩੩। ਚੌਥੇ ਦਿਨ ਆਇਆ ਤਾਂ ਫਿਰ (ਉਨ੍ਹਾਂ ਨੂੰ) ਇਕੱਠਾ ਪਿਆ ਹੋਇਆ ਵੇਖਿਆ। ਹੈਰਾਨ ਹੋ ਕੇ ਪਰਤ ਗਿਆ ਅਤੇ ਦਿਲ ਵਿਚ ਕਹਿਣ ਲਗਾ।੩੪।

ਅਫ਼ਸੋਸ ਹੈ ਕਿ ਜੇ ਇਸ ਨੂੰ ਮੈਂ ਵਖਰਿਆਂ ਵੇਖ ਲੈਂਦਾ ਤਾਂ ਇਸ ਦੀ ਕਮਾਨ ਵਿਚ ਤੀਰ ਚੜ੍ਹਾ ਲੈਂਦਾ।੩੫। ਮੈਂ ਨ ਦੁਸ਼ਮਨ ਨੂੰ ਵੇਖਿਆ ਹੈ ਅਤੇ ਨ ਹੀ ਉਸ ਨੂੰ ਤੀਰ ਵਿਚ ਪਰੋਇਆ ਹੈ। ਨ ਉਸ ਮਾੜੇ ਆਦਮੀ ਨੂੰ ਮਾਰਿਆ ਹੈ ਅਤੇ ਨ ਕੈਦ ਹੀ ਕੀਤਾ ਹੈ।੩੬।

ਬਾਦਸ਼ਾਹ ਛੇਵੇਂ ਦਿਨ ਆਇਆ ਅਤੇ ਉਨ੍ਹਾਂ ਨੂੰ ਉਸੇ ਤਰ੍ਹਾਂ ਵੇਖਿਆ। ਉਸ ਨੇ ਬਹੁਤ ਵਟ ਖਾਇਆ ਅਤੇ ਆਪਣੀ ਜ਼ਬਾਨ ਤੋਂ ਇੰਜ ਕਿਹਾ--।੩੭। ਮੈਂ ਵੈਰੀ ਨੂੰ ਵੇਖਿਆ ਨਹੀਂ ਹੈ, ਇਸ ਕਰ ਕੇ ਕਤਲ ਕਰ ਕੇ ਟੋਟੇ ਟੋਟੇ ਨਹੀਂ ਕੀਤਾ। ਅਫ਼ਸੋਸ ਹੈ ਕਿ ਮੈਂ ਕਮਾਨ ਵਿਚ ਤੀਰ ਨਹੀਂ ਰਖ ਸਕਿਆ।੩੮।

ਅਫ਼ਸੋਸ ਹੈ ਕਿ ਮੈਂ ਦੁਸ਼ਮਨ ਨਾਲ ਬਗਲਗੀਰ ਨਹੀਂ ਹੋਇਆ। ਖੇਦ ਹੈ ਕਿ ਇਕ ਦੂਜੇ ਨੂੰ ਮਿਲ ਕੇ ਡਿਗੇ ਵੀ ਨਹੀਂ ਹਾਂ।੩੯। ਦੂਜੀ ਤਰ੍ਹਾਂ ਦੀ ਸੋਚ ਕਾਰਨ ਬਾਦਸ਼ਾਹ ਨੇ ਹਕੀਕਤ ਨੂੰ ਪਛਾਣਿਆ ਨਹੀਂ। ਉਹ ਸਿਰ ਤੋਂ ਪੈਰਾਂ ਤਕ ਮੋਹਿਤ ਹੋ ਚੁਕਿਆ ਸੀ।੪0।

ਉਸ ਬੇਖ਼ਬਰ ਬਾਦਸ਼ਾਹ ਵਲ ਵੇਖੋ ਕਿ ਕੀ ਕੰਮ ਕਰ ਰਿਹਾ ਹੈ। ਜੋ ਮਾੜਾ ਕੰਮ ਹੈ, ਉਸ ਨੂੰ ਕਰਨਾ ਚਾਹੁੰਦਾ ਹੈ।੪੧। ਵੇਖੋ ਕਿ ਉਹ ਮੂਰਖ ਕਿਤਨਾ ਦੁਖਦਾਇਕ ਕੰਮ ਕਰ ਰਿਹਾ ਹੈ। ਬਿਨਾ ਪਾਣੀ ਦੇ ਹੀ ਆਪਣਾ ਸਿਰ ਮੁੰਨਵਾ ਰਿਹਾ ਹੈ।੪੨।

ਹੇ ਸਾਕੀ! ਮੈਨੂੰ ਹਰੇ ਰੰਗ ਵਾਲਾ (ਸ਼ਰਾਬ ਦਾ) ਪਿਆਲਾ ਬਖ਼ਸ਼ ਤਾਂ ਜੋ ਮੈਂ ਆਪਣੀ ਸ਼ਰਧਾ ਦਾ ਭਰਿਆ ਪੂਰਾ ਖ਼ਜ਼ਾਨਾ ਅਰਪਿਤ ਕਰ ਸਕਾਂ।੪੩। ਹੇ ਸਾਕੀ! ਮੈਨੂੰ ਹਰੇ ਰੰਗ ਦਾ ਪਿਆਲਾ ਬਖ਼ਸ਼ ਜੋ ਵੈਰੀਆਂ ਨੂੰ ਢਾਹਣ ਵੇਲੇ ਮੇਰੇ ਕੰਮ ਆਵੇ।੪੪।੯।

ਕਿ ਹੈਫ਼ ਅਸਤ ਆਂ ਰਾ ਜੁਦਾ ਯਾਫ਼ਤਮ।
ਕਿ ਤੀਰੇ ਕਮਾ ਅੰਦਰੂੰ ਸਾਖ਼ਤਮ। ੩੫।
ਨ ਦੀਦੇਮ ਦੁਸ਼ਮਨ ਨ ਦੋਜ਼ਨ ਬਤੀਰ।
ਨ ਕੁਸ਼ਤਮ ਅਦੂਰਾ ਨ ਕਰਦਮ ਅਸੀਰ। ੩੬।

ਸ਼ਸ਼ਮ ਰੋਜ਼ ਆਮਦ ਬ ਦੀਦਹ ਵਜ਼ਾਂ।
ਬ ਪੇਚਸ਼ ਦਰਾਵਖ਼ਤ ਗੁਫ਼ਤ ਅਜ਼ ਜ਼ੁਬਾਂ। ੩੭।
ਨ ਦੀਦੇਮ ਦੁਸ਼ਮਨ ਕਿ ਰੇਜ਼ੇਮ ਖ਼ੂੰ।
ਦਰੇਗਾ ਨ ਕੈਬਰ ਕਮਾਂ ਅੰਦਰੂੰ। ੩੮।

ਦਰੇਗਾ ਬ ਦੁਸ਼ਮਨ ਨ ਆਵੇਖ਼ਤਮ।
ਦਰੇਗਾ ਨਾ ਬਾ ਯਕ ਦਿਗਰ ਰੇਖ਼ਤਮ। ੩੯।
ਹਕੀਕਤ ਸ਼ਨਾਸ਼ਦ ਨ ਹਾਲੇ ਦਿਗਰ।
ਕਿ ਮਾਯਲ ਬਸੇ ਗਸ਼ਤ ਓ ਤਾਬ ਸਰ। ੪੦।

ਬੁਬੀਂ ਬੇਖ਼ਬਰ ਰਾ ਚਕਾਰੇ ਕੁਨਦ।
ਕਿ ਕਾਰੇ ਬਦਸ਼ ਇਖ਼ਤਯਾਰੇ ਕੁਨਦ। ੪੧।
ਬੁਬੀਂ ਬੇ ਖ਼ਬਰ ਬਦ ਖ਼ਰਾਸ਼ੀ ਕੁਨਦ।
ਕਿ ਬੇਆਬ ਸਰ ਖ਼ੁਦ ਤਰਾਸ਼ੀ ਕੁਨਦ। ੪੨।

ਬਿਦਿਹ ਸਾਕੀਯਾ ਜਾਮ ਸਬਜ਼ੇ ਮਰਾ।
ਕਿ ਸਰਬਸਤਹ ਮਨ ਗੰਜ ਬਖ਼ਸ਼ਮ ਤੁਰਾ। ੪੩।
ਬਿਦਿਹ ਸਾਕੀਯਾ ਸਾਗਰੇ ਸਬਜ਼ ਫ਼ਾਮ।
ਕਿ ਖ਼ਸਮ ਅਫ਼ਕਨੋ ਵਕਤਹ ਸਤਸ਼ ਬ ਕਾਮ। ੪੪। ੯।

ᐯ ᐯ ᐯ ᐯ

ਗਫ਼ੂਰੋ ਗੁਨਹ ਬਖ਼ਸ਼ ਗਾਫ਼ਲ ਕੁਸ਼ ਅਸਤ।
ਜਹਾਂ ਰਾ ਤੁਈਂ ਬਸਤੁ ਈਂ ਬੰਦੁਬਸਤ। ੧।
ਨ ਪਿਸਰੋ ਨ ਮਾਦਰ ਬਿਰਾਦਰ ਪਿਦਰ।
ਨ ਦਾਮਾਦੁ ਦੁਸ਼ਮਨ ਨ ਯਾਰੇ ਦਿਗਰ। ੨।

ਸ਼ੁਨੀਦਮ ਸੁਖ਼ਨ ਸ਼ਾਹਿ ਮਾਯੰਦਰਾਂ।
ਕਿ ਰੌਸ਼ਨ ਦਿਲੋ ਨਾਮ ਰੌਸ਼ਨ ਜ਼ਮਾਂ। ੩।
ਕਿ ਨਾਮਸ਼ ਵਜ਼ੀਰਸਤ ਸਾਹਿਬ ਸ਼ਊਰ।
ਕਿ ਸਾਹਿਬ ਦਿਮਾਗ ਅਸਤ ਜ਼ਾਹਰ ਜ਼ਹੂਰ। ੪।

ਕਿ ਪਿਸਰੇ ਅਜ਼ਾਂ ਬੂਦ ਰੌਸ਼ਨ ਜ਼ਮੀਰ।
ਕਿ ਹੁਸਨਲ ਜਮਾਲ ਅਸਤ ਸਾਹਿਬ ਅਮੀਰ। ੫।
ਕਿ ਰੌਸ਼ਨ ਦਿਲੇ ਸ਼ਾਹਿ ਓ ਨਾਮ ਬੂਦ।
ਅਦੂਰਾ ਜ਼ਿਮਰਦੀ ਬਰ ਆਵੁਰਦ ਦੂਦ। ੬।

**v v v v**

ਦਯਾ ਕਰਨ ਵਾਲਾ ਪਰਮਾਤਮਾ ਗੁਨਾਹਾਂ ਨੂੰ ਬਖ਼ਸ਼ਣ ਵਾਲਾ ਅਤੇ ਰੱਬ ਤੋਂ ਮੁਨਕਰ ਬੰਦਿਆਂ ਨੂੰ ਮਾਰਨ ਵਾਲਾ ਹੈ। ਸਾਰੇ ਸੰਸਾਰ ਦੀ ਵਿਵਸਥਾ ਤੂੰ ਆਪ ਹੀ ਕਰਦਾ ਹੈਂ।੧। ਉਸ ਪਰਮਾਤਮਾ ਦਾ ਨ ਕੋਈ ਪੁੱਤਰ ਹੈ, ਨ ਪਿਤਾ ਹੈ, ਨ ਮਾਤਾ, ਨ ਭਰਾ ਹੈ, ਨ ਜਵਾਈ ਹੈ, ਨ ਵੈਰੀ ਹੈ ਅਤੇ ਨ ਹੀ ਕੋਈ ਯਾਰ ਹੈ। (ਉਸ ਵਰਗਾ) ਕੋਈ ਦੂਜਾ ਨਹੀਂ ਹੈ।੨।

ਮੈਂ ਮਾਯੰਦਰਾਂ ਦੇ ਬਾਦਸ਼ਾਹ ਦੀ ਕਹਾਣੀ ਸੁਣੀ ਹੈ, ਜੋ ਰੌਸ਼ਨ ਦਿਲ ਵਾਲਾ ਸੀ। ਉਸ ਦਾ ਨਾਂ ਦੁਨੀਆ ਵਿਚ ਬਹੁਤ ਪ੍ਰਸਿੱਧ ਹੋਇਆ ਸੀ।੩। ਉਸ ਦੇ ਸੂਝਵਾਨ ਵਜ਼ੀਰ ਦਾ ਨਾਮ 'ਸਾਹਿਬ' (?) ਸੀ, ਜੋ ਚੰਗੀ ਬੁੱਧੀ ਦਾ ਮਾਲਕ ਅਤੇ ਪ੍ਰਗਟ ਪ੍ਰਤਾਪ ਵਾਲਾ ਸੀ।੪।

ਉਸ ਦੇ ਪੁੱਤਰ ਦਾ ਨਾਂ 'ਰੌਸ਼ਨ ਜ਼ਮੀਰ' ਸੀ। ਉਹ ਬਹੁਤ ਸੁੰਦਰ ਸਰੂਪ ਵਾਲਾ ਅਤੇ ਸਰਦਾਰਾਂ ਦਾ ਸਰਦਾਰ ਸੀ।੫। ਉਸ ਬਾਦਸ਼ਾਹ ਦਾ ਨਾਮ 'ਰੌਸ਼ਨ ਦਿਲ' ਸੀ। ਉਸ ਨੇ ਆਪਣੀ ਬਹਾਦਰੀ ਨਾਲ ਵੈਰੀਆਂ ਦਾ ਧੂੰਆਂ ਕਢ ਦਿੱਤਾ ਸੀ (ਭਾਵ-- ਨਸ਼ਟ ਕਰ ਦਿੱਤਾ ਸੀ)।੬।

ਉਸ ਦਾ ਇਕ ਵਜ਼ੀਰ ਬਹੁਤ ਹੋਸ਼ਮੰਦ ਸੀ। ਉਹ ਪ੍ਰਜਾ ਨੂੰ ਪਾਲਣ ਵਾਲਾ ਅਤੇ ਵੈਰੀਆਂ ਨੂੰ ਨਸ਼ਟ ਕਰਨ ਵਾਲਾ ਸੀ।੭। (ਵਜ਼ੀਰ) ਦੀ ਲੜਕੀ ਦੀਵੇ ਦੀ ਰੌਸ਼ਨੀ ਵਰਗੀ ਸੀ ਅਤੇ ਉਸ ਦਾ ਨਾਮ 'ਰੌਸ਼ਨ ਦਿਮਾਗ' ਸੀ।੮।

ਉਨ੍ਹਾਂ ਦੋਹਾਂ ਬੱਚਿਆਂ ਨੂੰ ਇਕੱਠਿਆਂ ਮਦਰਸੇ ਵਿਚ ਬਿਠਾ ਦਿੱਤਾ ਗਿਆ ਕਿਉਂਕਿ ਉਹ ਦੋਵੇਂ ਬੱਚੇ ਬਹੁਤ ਦਿਨਾਂ ਤਕ ਵੇਹਲੇ ਫਿਰਦੇ ਰਹੇ ਸਨ।੯। ਉਨ੍ਹਾਂ ਨੂੰ ਰੂਮ ਦੇਸ਼ ਦੇ ਸੂਝਵਾਨ ਮੌਲਵੀ ਪਾਸ ਪੜ੍ਹਨ ਲਈ ਬਿਠਾਇਆ ਗਿਆ। ਬਾਦਸ਼ਾਹ ਨੇ ਉਸ ਨੂੰ ਧਨ ਅਤੇ ਜਾਗੀਰ ਬਖ਼ਸ਼ੀ।੧੦।

ਉਸ ਥਾਂ ਤੇ ਹੋਰ ਵੀ ਕਈ ਬੱਚੇ ਪੜ੍ਹਨ ਲਈ ਬੈਠੇ ਸਨ। ਹਰ ਬੱਚਾ ਆਪਣੀ ਕਿਤਾਬ ਵਿਚੋਂ ਸਬਕ ਪੜ੍ਹਦਾ ਸੀ।੧੧। ਹਰ ਬੱਚਾ ਆਪਣੀ ਬਗਲ ਵਿਚ ਰਖ ਕੇ ਕਿਤਾਬ ਲਿਆਉਂਦਾ ਸੀ ਅਤੇ ਤੌਰੇਤ ਤੇ ਅੰਜੀਲ ਨੂੰ ਵੀ (ਸਭ) ਅਦਬ ਅਦਾਬ ਨਾਲ ਲਿਆਉਂਦੇ ਸਨ।੧੨।

(ਉਥੇ) ਸੱਤ ਭਾਸ਼ਾਵਾਂ ਪੜ੍ਹਾਉਣ ਲਈ ਦੋ ਸਕੂਲ ਬਣਾਏ ਗਏ ਸਨ। ਇਕ ਵਿਚ ਲੜਕੇ ਅਤੇ ਦੂਜੇ ਵਿਚ ਲੜਕੀਆਂ ਪੜ੍ਹਦੀਆਂ ਸਨ।੧੩। ਮੁੰਡਿਆਂ ਨੂੰ ਇਕ ਚੰਗਾ ਸਿਆਣਾ ਮੌਲਵੀ ਪੜ੍ਹਾਉਂਦਾ ਸੀ ਅਤੇ ਕੁੜੀਆਂ ਨੂੰ ਇਕ ਬੁੱਧੀਮਾਨ ਇਸਤਰੀ ਪੜ੍ਹਾਉਂਦੀ ਸੀ।੧੪।

ਉਨ੍ਹਾਂ ਦੋਹਾਂ (ਮਦਰਸਿਆਂ) ਵਿਚ ਇਕ ਦੀਵਾਰ ਸੀ। ਇਕ ਪਾਸੇ ਲੜਕੇ ਅਤੇ ਦੂਜੇ ਪਾਸੇ ਲੜਕੀਆਂ ਪੜ੍ਹਦੀਆਂ ਸਨ।੧੫। ਹਰ ਇਕ ਹੁਨਰ ਦੀ ਉਹ ਦੋਵੇਂ (ਬੱਚੇ) ਸਿਖਿਆ ਲੈਂਦੇ ਸਨ ਅਤੇ ਇਲਮ ਵਿਚ ਇਕ ਦੂਜੇ ਤੋਂ ਅਗੇ ਵਧਣ ਦਾ ਯਤਨ ਕਰਦੇ ਸਨ।੧੬।

ਵਜ਼ੀਰ ਯਕੇ ਬੂਦ ੳ ਹੋਸ਼ਮੰਦ।
ਰਈਯਤ ਨਿਵਾਜ਼ ਅਸਤ ਦੁਸ਼ਮਨ ਗਜ਼ੰਦ। ੭।
ਵਜ਼ਾਂ ਦੁਖ਼ਤਰੇ ਹਸਤ ਰੌਸ਼ਨ ਚਰਾਗ।
ਕਿ ਨਾਮੇ ਅਜ਼ਾਂ ਬੂਦ ਰੌਸ਼ਨ ਦਿਮਾਗ। ੮।

ਬ ਮਕਤਬ ਸਪੁਰਦੰਦ ਹਰ ਦੋ ਤਿਫ਼ਲ।
ਕਿ ਤਿਫ਼ਲਸ਼ ਬਸੇ ਰੋਜ਼ ਗਸ਼ਤੰਦ ਖ਼ਿਜ਼ਲ। ੯।
ਨਿਸ਼ਸਤੰਦ ਦਾਨਾਇ ਮੌਲਾਇ ਰੂਮ।
ਕਿ ਦਿਰਮਸ਼ ਬਬਖ਼ਸ਼ੀਦ ਆਂ ਮਰਜ਼ ਬੂਮ। ੧0।

ਨਿਸ਼ਸਤੰਦ ਦਰ ਆਂ ਜਾਇ ਤਿਫ਼ਲੇ ਬਸੇ।
ਬੁਖ਼ਾਂਦੇ ਸੁਖ਼ਨ ਅਜ਼ ਕਿਤਾਬ ਹਰ ਕਸੇ। ੧੧।
ਬ ਬਗਲ ਅੰਦਰ ਆਰੰਦ ਹਰ ਯਕ ਕਿਤਾਬ।
ਜ਼ਿ ਤਉਰੇਤ ਅੰਜੀਲ ਵਜਹੇ ਅਦਾਬ। ੧੨।

ਦੁ ਮਕਤਬ ਕੁਨਾਨੀਦ ਹਫ਼ਤ ਅਜ਼ ਜ਼ੁਬਾਂ।
ਯਕੇ ਮਰਦ ਬੁਖ਼ਾਂਦੰਦ ਦੀਗਰ ਜ਼ਨਾਂ। ੧੩।
ਕਿ ਤਿਫ਼ਲਾ ਬੁਖ਼ਾਦੰਦ ਮੁਲਾਂ ਖ਼ੁਸ਼ਸ਼।
ਜ਼ਨਾਰਾ ਬੁਖ਼ਾਂਦੰਦ ਜ਼ਨੇ ਫ਼ਾਜ਼ਲਸ਼। ੧੪।

ਵਜ਼ਾਂ ਦਰਮਿਯਾਂ ਬੂਦ ਦੀਵਾਰ ਜ਼ੀਂ।
ਯਕੇ ਆਂ ਤਰਫ਼ ਬੂਦ ਯਕੇ ਤਰਫ਼ ਈਂ। ੧੫।
ਸਬਕ ਬੁਰਦ ਹਰ ਦੋ ਜ਼ਿ ਹਰ ਯਕ ਹੁਨਰ।
ਇਲਮ ਕਸ਼ਮਕਸ਼ ਕਰਦ ਬਾ ਯਕ ਦਿਗਰ। ੧੬।

ਸੁਖ਼ਨ ਹਰ ਯਕੇ ਰਾਂਦ ਹਰ ਯਕ ਕਿਤਾਬ।
ਜ਼ੁਬਾਂ ਫ਼ਰਸ਼ ਅਰਬੀ ਬਿਗੋਯਦ ਜਵਾਬ। ੧੭।
ਇਲਮ ਰਾ ਸੁਖਨ ਰਾਂਦ ਬਾ ਯਕ ਦਿਗਰ।
ਜ਼ਿ ਕਾਮਲ ਜ਼ਿ ਜ਼ਾਯਲ ਜ਼ਿ ਨਾਰਦ ਸਿਯਰ। ੧੮।

ਕਿ ਸ਼ਮਸ਼ੇਰ ਇਲਮੋ ਅਲਮਬਰ ਕਸ਼ੀਦ।
ਬਹਾਰੇ ਜਵਾਨੀ ਬ ਹਰਦੋ ਰਸ਼ੀਦ। ੧੯।
ਬਹਾਰਸ਼ ਦਰ ਆਮਦ ਗੁਲੇ ਦੋਸਤਾਂ।
ਬਜ਼ੁੰਬਸ਼ ਦਰਾਮਦ ਸਹੇ ਚੀਸਤਾਂ। ੨0।

ਬਰਖ਼ਸ਼ ਅੰਦਰ ਆਮਦ ਸ਼ਹਿਨਸ਼ਾਹਿ ਚੀਂ।
ਬਖ਼ੂਬੀ ਦਰਾਮਦ ਤਨੇ ਨਾਜ਼ਨੀਂ ੨੧।
ਬ ਖ਼ੂਬੀ ਦਰ ਆਮਦ ਗੁਲੇ ਬੋਸਤਾਂ।
ਬ ਐਸ਼ ਅੰਦਰ ਆਮਦ ਦਿਲੇ ਦੋਸਤਾਂ। ੨੨।

ਹਰ ਇਕ ਬੱਚਾ ਹਰ ਇਕ ਕਿਤਾਬ ਤੋਂ ਸਬਕ ਪੜ੍ਹਦਾ ਸੀ ਅਤੇ ਜਵਾਬ ਅਰਬੀ ਫ਼ਾਰਸੀ ਜ਼ਬਾਨਾਂ ਵਿਚ ਦਿੰਦੇ ਸਨ।੧੭। ਨਿਪੁਣ, ਮੂਰਖ, ਚਾਲਾਕ ਅਤੇ ਚੰਗੇ ਵਿਵਹਾਰ ਵਾਲੇ ਬੱਚੇ ਪੜ੍ਹਾਈ ਸੰਬੰਧੀ ਇਕ ਦੂਜੇ ਨਾਲ ਗੱਲਾਂ ਕਰਦੇ ਹੁੰਦੇ ਸਨ।੧੮।

ਦੋਹਾਂ ਨੇ ਵਿਦਿਆ ਦੀ ਤਲਵਾਰ ਦਾ ਝੰਡਾ ਚੁਕ ਲਿਆ (ਭਾਵ ਪੜ੍ਹਾਈ ਵਿਚ ਮਗਨ ਹੋ ਗਏ) ਅਤੇ ਦੋਹਾਂ ਉਤੇ ਜਵਾਨੀ ਦੀ ਬਹਾਰ ਆ ਗਈ।੧੯। ਬਾਗ ਦੇ ਉਹ ਦੋਵੇਂ ਫੁਲ ਬਹਾਰ ਵਿਚ ਆ ਗਏ (ਭਾਵ--ਭਰ ਜਵਾਨ ਹੋ ਗਏ) ਅਤੇ ਚੀਨ ਦੇ ਬਾਦਸ਼ਾਹ (ਅਰਥਾਤ ਕਾਮ ਦੇਵ) ਵੀ ਜੋਸ਼ ਵਿਚ ਆ ਗਿਆ।੨0।

(ਲੜਕੇ ਦੇ ਸ਼ਰੀਰ ਵਿਚ) ਚੀਨ ਦੇ ਬਾਦਸ਼ਾਹ (ਕਾਮ ਦੇਵ) ਨੇ ਚਮਕਾਰਾ ਮਾਰਿਆ ਅਤੇ ਲੜਕੀ ਦੇ ਸ਼ਰੀਰ ਵਿਚ ਵੀ ਸੁੰਦਰਤਾ ਨੇ ਹੁਲਾਰਾ ਲਿਆ।੨੧। ਬਾਗ ਦਾ ਫੁਲ (ਭਾਵ ਲੜਕਾ) ਸੁੰਦਰਤਾ ਵਿਚ ਆਇਆ (ਭਾਵ ਜਵਾਨੀ ਨੇ ਖੂਬ ਰੰਗ ਬੰਨ੍ਹਿਆ) ਅਤੇ ਦੋਸਤਾਂ ਨਾਲ ਮਿਲ ਕੇ ਦਿਲ ਦੀਆਂ ਖੁਸ਼ੀਆਂ ਮੰਨਾਉਣ ਲਗਾ।੨੨।

ਮਦਰਸੇ ਦੀ ਦੀਵਾਰ ਵਿਚ ਇਕ ਚੂਹਾ ਰਹਿੰਦਾ ਸੀ, ਜਿਸ ਕਰ ਕੇ ਉਸ ਦੀਵਾਰ ਵਿਚ ਮੋਰੀ ਹੋ ਗਈ ਸੀ।੨੩। ਸੰਸਾਰ ਦੇ ਦੀਵੇ ਵਰਗੀ ਲੜਕੀ ਅਤੇ ਯਮਨ ਦੇ ਸੂਰਜ ਵਰਗਾ ਲੜਕਾ ਉਸ ਮੋਰੀ ਵਿਚੋਂ ਇਕ ਦੂਜੇ ਨੂੰ ਵੇਖਦੇ ਸਨ।੨੪।

ਉਨ੍ਹਾਂ ਦੋਹਾਂ ਨੂੰ ਗੁਝੇ ਢੰਗ ਨਾਲ ਇਸ਼ਕ ਲਗ ਗਿਆ। ਪੜ੍ਹਾਈ ਕਰਨੀ ਵਿਸਰ ਗਈ ਅਤੇ ਸੰਸਾਰ ਦੀ ਸੁਰਤ ਜਾਂਦੀ ਰਹੀ।੨੫। ਉਹ ਦੋਵੇਂ ਆਪਸ ਵਿਚ ਪ੍ਰੇਮ ਕਾਰਨ ਇਤਨੇ ਉਲਝ ਗਏ ਕਿ ਉਨ੍ਹਾਂ ਦੇ ਹੱਥਾਂ ਵਿਚੋਂ ਲਗਾਮਾਂ ਛੁਟ ਗਈਆਂ ਅਤੇ ਪੈਰ ਰਕਾਬਾਂ ਵਿਚੋਂ ਨਿਕਲ ਗਏ (ਭਾਵ--ਉਨ੍ਹਾਂ ਨੂੰ ਸਭ ਸੁੱਧ ਬੁੱਧ ਭੁਲ ਗਈ)।੨੬।

(ਉਨ੍ਹਾਂ ਦੇ ਜਮਾਤੀਆਂ ਨੇ ਅਜਿਹੀ ਹਾਲਤ ਵੇਖ ਕੇ) ਦੋਹਾਂ ਨੂੰ ਪੁਛਿਆ ਕਿ ਐ ਨੇਕ ਸੁਭਾ ਵਾਲਿਓ! ਅਤੇ ਸੂਰਜ ਅਤੇ ਚੰਦ੍ਰਮਾ ਵਾਂਗ ਸੁੰਦਰ ਸਰੂਪ ਵਾਲਿਓ! ਤੁਹਾਨੂੰ ਦੋਹਾਂ ਨੂੰ ਕੀ ਹੋ ਗਿਆ ਹੈ।੨੭। ਉਨ੍ਹਾਂ ਦੇ ਇਸ ਹਾਲ ਵਿਚੋਂ ਗੁਜ਼ਰਨ ਕਾਰਨ, ਦੋਹਾਂ ਨੂੰ ਪੜ੍ਹਾਉਣ ਵਾਲੇ ਉਸਤਾਦ ਅਤੇ ਅਧਿਆਪਕਾ ਨੇ ਬੁਲਾ ਕੇ ਪੁਛਿਆ।੨੮।

ਐ ਚੰਦ੍ਰਮਾ ਵਰਗੀ! ਅਤੇ ਐ ਸੰਸਾਰ ਦੇ ਸੂਰਜ! ਤੁਸੀਂ ਕਮਜ਼ੋਰ ਕਿਉਂ ਹੁੰਦੇ ਜਾ ਰਹੇ ਹੋ। ਇਸ ਦਾ ਕੀ ਕਾਰਨ ਹੈ।੨੯। ਹੇ ਮੇਰੀ ਜਾਨ! ਤੁਹਾਨੂੰ ਕੀ ਦੁਖ ਹੈ ਅਤੇ ਤੁਸੀਂ ਕਿਉਂ ਨਿਰਬਲ ਹੁੰਦੇ ਜਾ ਰਹੇ ਹੋ।੩0।

(ਤੁਸੀਂ ਆਪਣਾ) ਦੁਖ ਦਸੋ ਕਿ ਕੋਈ ਇਲਾਜ ਕਰਾਂ। ਤੁਹਾਡੀ ਮਰਜ਼ ਲਈ ਦਵਾ ਦਿਆਂ।੩੧। ਉਨ੍ਹਾਂ ਨੇ ਇਹ ਬੋਲ ਸੁਣ ਕੇ ਕੋਈ ਜਵਾਬ ਨ ਦਿੱਤਾ ਅਤੇ ਇਸ਼ਕ ਦੀ ਝਾਲ ਨ ਝਲਦੇ ਹੋਇਆਂ (ਗਰਦਨਾਂ) ਨੀਵੀਆਂ ਕਰ ਲਈਆਂ।੩੨।

ਜ਼ਿ ਦੇਵਾਰ ਜੋ ਅੰਦਰੂੰ ਮੂਸ ਹਸਤ।
ਜ਼ਿ ਦੇਵਾਰ ੳ ਹਮ ਚੂੰ ਸੁਰਾਖ ਗਸ਼ਤ। ੨੩।
ਬ ਦੀਦਨ ਅਜ਼ਾਂ ਅੰਦਰੂੰ ਹਰ ਦੁ ਤਨ।
ਚਰਾਗੇ ਜਹਾਂ ਆਫ਼ਤਾਬੇ ਯਮਨ। ੨੪।

ਚੁਨਾ ਇਸ਼ਕ ਆਵੇਖ਼ਤ ਹਰ ਦੋ ਨਿਹਾਂ।
ਕਿ ਇਲਮਸ਼ ਰਵਦ ਦਸਤ ਹੋਸ਼ ਅਜ਼ ਜਹਾਂ। ੨੫।
ਚੁਨਾ ਹਰ ਦੁ ਆਵੇਖ਼ਤ ਬਾਹਮ ਰਗੇਬ।
ਕਿ ਦਸਤ ਅਜ਼ ਇਨਾਰਫ਼ਤ ਪਾ ਅਜ਼ ਰਕੇਬ। ੨੬।

ਬ ਪੁਰਸ਼ੀਦ ਹਰ ਦੋ ਕਿ ਏ ਨੇਕ ਖ਼ੋਇ।
ਕਿ ਏ ਆਫ਼ਤਾਬੇ ਜਹਾਂ ਮਾਹ ਰੋਇ। ੨੭।
ਕਿ ਈਂ ਹਾਲ ਗੁਜ਼ਰਦ ਬ ਆਂ ਹਰ ਦੋ ਤਨ।
ਬਿ ਪੁਰਸ਼ੀਦ ਅਖ਼ਵੰਦ ਵ ਅਖ਼ਵੰਦ ਜ਼ਨ। ੨੮।

ਚਰਾਗੇ ਫ਼ਲਕ ਆਫ਼ਤਾਬੇ ਜਹਾਂ।
ਚਰਾ ਲਾਗਰੀ ਗਸ਼ਤ ਵਜਹੇ ਨੁਮਾਂ। ੨੯।
ਚਿ ਆਜ਼ਾਰ ਗਸ਼ਤਹ ਬੁਗੋ ਜਾਨ ਮਾ।
ਕਿ ਲਾਗਰ ਚਰਾ ਗਸ਼ਤੀ ਏ ਜਾਨ ਮਾ। ੩0।

ਅਜ਼ਾਰਸ਼ ਬੁਗੋ ਤਾ ਇਲਾਜੇ ਕੁਨਮ।
ਕਿ ਮਰਜ਼ੇ ਸ਼ੁਮਾ ਰਾ ਖ਼ਿਰਾਜ਼ੇ ਕੁਨਮ। ੩੧।
ਸ਼ੁਨੀਦ ਈਂ ਸੁਖ਼ਨ ਰਾ ਨ ਦਾਦਸ਼ ਜਵਾਬ।
ਫ਼ਰੋ ਬੁਰਦ ਹਰ ਦੋ ਤਨੇ ਇਸ਼ਕ ਤਾਬ। ੩੨।

ਚੁ ਗੁਜ਼ਰੀਦ ਬਰਵੈ ਦੁ ਸੇ ਚਾਰ ਰੋਜ਼।
ਬਰਾਮਦ ਦੁ ਤਨ ਹਰ ਦੋ ਗੇਤੀ ਫ਼ਰੋਜ਼। ੩੩।
ਬਰੋ ਦੂਰ ਗਸ਼ਤੰਦ ਤਿਫ਼ਲੀ ਗੁਬਾਰ।
ਕਿ ਮੁਹਰਸ਼ ਬਰ ਆਵੁਰਦ ਚੂੰ ਨੌਬਹਾਰ। ੩੪।

ਵਜ਼ਾਂ ਫ਼ਾਜ਼ਲਸ਼ ਬੂਦ ਦੁਖ਼ਤਰ ਯਕੇ।
ਕਿ ਸੂਰਤ ਜਮਾਲ ਅਸਤ ਦਾਨਸ਼ ਬਸ਼ੇ। ੩੫।
ਸ਼ਨਾਸੀਦ ੳ ਰਾ ਜ਼ਿ ਹਾਲਤ ਵਜ਼ਾਂ।
ਬਗੁਫ਼ਤਸ਼ ਦਰੂੰ ਖ਼ਿਲਵਤਸ਼ ਖ਼ੁਸ਼ ਜ਼ੁਬਾਂ। ੩੬।

ਕਿ ਏ ਸਰਵ ਕਦ ਮਾਹ ਰੋ ਸੀਮ ਤਨ।
ਚਰਾਗੇ ਫ਼ਲਕ ਆਫ਼ਤਾਬੇ ਯਮਨ। ੩੭।
ਜੁਦਾਈ ਮਰਾ ਅਜ਼ ਤੁਰਾ ਕਤਰਹ ਨੇਸਤ।
ਬ ਦੀਦਨ ਦੁ ਕਾਲਬ ਬ ਗੁਫ਼ਤਮ ਯਕੇਸਤ। ੩੮।

ਜਦੋਂ ਦੋ ਚਾਰ ਦਿਨ ਬੀਤ ਗਏ ਤਾਂ ਲੋਕਾਂ ਵਿਚ ਉਨ੍ਹਾਂ ਦੇ ਸਰੂਪ ਪ੍ਰਗਟ ਹੋ ਗਏ (ਭਾਵ ਉਨ੍ਹਾਂ ਦੇ ਇਸ਼ਕ ਦੀਆਂ ਗੱਲਾਂ ਹੋਣ ਲਗੀਆਂ)।੩੩। ਉਨ੍ਹਾਂ ਉਤੋਂ ਬਚਪਨ ਦਾ ਗੁਬਾਰ ਦੂਰ ਹੋ ਗਿਆ ਅਤੇ ਬਸੰਤ ਰੁਤ ਵਾਂਗ ਜਵਾਨੀ ਦਾ ਸੂਰਜ ਚਮਕ ਪਿਆ।੩੪।

ਉਸ ਵਿਦਵਾਨ (ਮੌਲਵੀ) ਦੀ ਇਕ ਲੜਕੀ ਸੀ ਜੋ ਬਹੁਤ ਸੁੰਦਰ ਅਤੇ ਸੂਝਵਾਨ ਸੀ।੩੫। ਉਸ ਨੇ ਉਨ੍ਹਾਂ ਦੀ ਹਾਲਤ ਵੇਖ ਕੇ ਪਛਾਣ ਲਿਆ ਅਤੇ ਨਿਵੇਕਲੀ ਥਾਂ ਵਿਚ (ਲੜਕੀ ਨੂੰ) ਮਿੱਠੀ ਜ਼ਬਾਨ ਨਾਲ ਪੁਛਿਆ--।੩੬।

ਹੇ ਸਰੂ ਦੇ ਕਦ ਵਰਗੀ, ਚੰਦ੍ਰਮਾ ਵਰਗੇ ਮੁਖ ਵਾਲੀ ਅਤੇ ਚਾਂਦੀ ਵੰਨੇ ਸ਼ਰੀਰ ਵਾਲੀ, ਆਕਾਸ਼ ਦੇ ਦੀਪਕ ਅਤੇ ਸੂਰਜ ਵਰਗੇ ਤੇਜ ਵਾਲੀ!।੩੭। ਮੇਰੇ ਅਤੇ ਤੇਰੇ ਵਿਚ ਜ਼ਰਾ ਜਿੰਨਾ ਵੀ ਅੰਤਰ ਨਹੀਂ ਹੈ। ਵੇਖਣ ਵਿਚ ਭਾਵੇਂ ਸਾਡੇ ਦੋ ਸ਼ਰੀਰ ਹਨ ਪਰ ਕਹਿਣ ਵਿਚ ਅਸੀਂ ਇਕ ਹਾਂ।੩੮।

ਤੂੰ ਮੈਨੂੰ ਆਪਣਾ ਹਾਲ ਦਸ ਕਿ ਤੇਰੇ ਨਾਲ ਕੀ ਬੀਤਦੀ ਹੈ। (ਤੇਰੀ ਇਸ ਹਾਲਤ ਨੂੰ ਵੇਖ ਕੇ) ਮੇਰੀ ਜਾਨ ਅਤੇ ਜਿਗਰ ਸੜਦਾ ਹੈ।੩੯। ਜੋ ਯਾਰਾਂ ਤੋਂ ਗੱਲ ਲੁਕਾਉਂਦਾ ਹੈ, ਉਹ ਗੁਨਾਹ ਕਰਦਾ ਹੈ। ਜੇ ਤੂੰ ਸਚ ਦਸਿਆ ਤਾਂ ਮੇਰਾ ਮਨ ਠੀਕ ਹੋ ਜਾਵੇਗਾ।੪0।

ਤੂੰ ਮੈਨੂੰ ਸਚ ਦਸ ਦੇ, ਮੈਂ ਕਿਸੇ ਹੋਰ ਨੂੰ ਨਹੀਂ ਦਸਾਂਗੀ। (ਅਜਿਹਾ ਕਰ ਕੇ) ਤੂੰ ਮੇਰੇ ਜਿਗਰ ਦਾ ਖ਼ੂਨ ਧੋ ਦੇ।੪੧। ਯਾਰਾਂ ਤੋਂ ਗੱਲ ਨੂੰ ਛੁਪਾਣਾ ਗੁਨਾਹ ਹੈ। ਵਜ਼ੀਰਾਂ ਤੋਂ ਰਾਜਿਆਂ ਦਾ ਕੋਈ ਵੀ ਗੱਲ ਲੁਕਾਣਾ ਪਾਪ ਹੈ।੪੨।

(ਮਿਤਰਾਂ ਨੂੰ) ਆਪਣੀ ਗੱਲ ਕਹਿਣੀ ਅਤੇ ਸਹੀ ਰੂਪ ਵਿਚ ਦਸਣੀ ਚੰਗੀ ਹੁੰਦੀ ਹੈ। ਸਚ ਬੋਲਣਾ ਦਿਲ ਨੂੰ ਸਾਫ਼ ਕਰਦਾ ਹੈ।੪੩। (ਮੁੱਲਾਂ ਦੀ ਲੜਕੀ ਨੇ) ਕਈ ਵਾਰ ਪੁਛਿਆ, ਪਰ ਉਸ (ਲੜਕੀ) ਨੇ ਕੋਈ ਉੱਤਰ ਨ ਦਿੱਤਾ। ਗੱਲ ਪੁਛਣ ਲਈ (ਮੁੱਲਾਂ ਦੀ ਲੜਕੀ ਨੇ) ਬੜੀਆਂ ਮਿੱਠੀਆਂ ਮਿੱਠੀਆਂ ਗੱਲਾਂ ਕੀਤੀਆਂ।੪੪।

(ਮੁੱਲਾਂ ਦੀ ਲੜਕੀ ਨੇ) ਇਕ ਮਜਲਿਸ ਦਾ ਆਯੋਜਨ ਕੀਤਾ ਜਿਸ ਵਿਚ ਰਾਗ ਰੰਗ ਦੇ ਨਾਲ ਸ਼ਰਾਬ ਵੀ ਪੀਤੀ ਗਈ। ਉਸ ਮਜਲਿਸ ਵਿਚ ਹਾਜ਼ਰ ਸਾਰੇ ਮਸਤ ਹੋ ਗਏ।੪੫। ਸ਼ਰਾਬ ਨਾਲ ਸਭ ਮਸਤ ਹੋ ਗਏ। ਉਨ੍ਹਾਂ ਨੇ ਜਿਗਰ ਦੇ ਜ਼ਖ਼ਮਾਂ ਨੂੰ ਜ਼ਬਾਨ ਤੋਂ ਬਾਹਰ ਕਢ ਦਿੱਤਾ।੪੬।

ਸਭ ਜਿਵੇਂ ਗੱਲਾਂ ਕਰਦੇ ਸਨ ਉਸੇ ਤਰ੍ਹਾਂ ਦੀਆਂ ਕਰਨ ਲਗ ਪਏ, ਪਰ ਉਹ ਲੜਕੀ ਆਪਣੇ ਮਹਿਬੂਬ ਦੇ ਨਾਂ ਤੋਂ ਭਿੰਨ ਹੋਰ ਕੁਝ ਨਹੀਂ ਸੀ ਕਹਿੰਦੀ।੪੭। (ਮੁੱਲਾਂ ਦੀ ਲੜਕੀ ਨੇ) ਇਕ ਹੋਰ ਮਜਲਿਸ ਬੁਲਾਈ ਜਿਸ ਵਿਚ ਵਾਜੇ ਗਾਜੇ ਦੀ ਵਿਵਸਥਾ ਸੀ। ਇਹ ਸੁੰਦਰ ਅਤੇ ਚੰਗੇ ਜਵਾਨਾਂ ਵਾਸਤੇ ਸੀ।੪੮।

ਬ ਮਨ ਹਾਲ ਗੋ ਤਾ ਚਿ ਗੁਜ਼ਰਦ ਤੁਰਾ।
ਕਿ ਸੋਜ਼ਦ ਹਮਹ ਜਾਨ ਜਿਗਰੇ ਮਰਾ। ੩੯।
ਕਿ ਪਿਨਹਾਂ ਸੁਖ਼ਨ ਕਰਦ ਯਾਰਾਂ ਖ਼ਤਾਸਤ।
ਅਗਰ ਰਾਸ ਗੋਈ ਤੁ ਬਰ ਮਨ ਰਵਾਸਤ। ੪੦।

ਕਿ ਦੀਗਰ ਬਗੋਯਮ ਮਰਾ ਰਾਸਤ ਗੋ।
ਕਿ ਅਜ਼ ਖ਼ੂਨ ਜਿਗਰੇ ਮਰਾ ਤੋ ਬਿਸ਼ੋ। ੪੧।
ਸੁਖ਼ਨ ਦੁਜ਼ਦਗੀ ਕਰਦ ਯਾਰਾਂ ਖ਼ਤਾਸਤ।
ਅਮੀਰਾਨ ਦੁਜ਼ਦੀ ਵਜ਼ੀਰਾਂ ਖ਼ਤਾਸਤ। ੪੨।

ਸੁਖ਼ਨ ਗੁਫ਼ਤਨੇ ਰਾਸਤ ਗੁਫ਼ਤਨ ਖ਼ੁਸ਼ ਅਸਤ।
ਕਿ ਹਕ ਗੁਫ਼ਤਨੋ ਹਮ ਚੁ ਸਾਫ਼ੀ ਦਿਲ ਅਸਤ। ੪੩।
ਬਸੇ ਬਾਰ ਗੁਫ਼ਤਸ਼ ਜਵਾਬੋ ਨ ਦਾਦ।
ਜਵਾਬੇ ਜ਼ੁਬਾਂ ਸੁਖ਼ਨ ਸ਼ੀਰੀ ਕੁਸ਼ਾਦ। ੪੪।

ਯਕੇ ਮਜਲਿਸ ਆਰਾਸਤ ਬਾ ਰੋਦ ਜਾਮ।
ਕਿ ਹਮ ਮਸਤ ਸ਼ੁਦ ਮਜਲਸੇ ਓ ਤਮਾਮ। ੪੫।
ਬ ਕੈਫ਼ਸ਼ ਹਮਹ ਹਮ ਚੁ ਆਵੇਖ਼ਤੰਦ।
ਕਿ ਜ਼ਖ਼ਮੇ ਜਿਗਰ ਬਾਜ਼ੁਬਾਂ ਰੇਖ਼ਤੰਦ। ੪੬।

ਸੁਖ਼ਨ ਬਾ ਜ਼ੁਬਾਂ ਹਮ ਚੁ ਗੋਯਦ ਮੁਦਾਮ।
ਨ ਗੋਯਦ ਬਜੁਜ਼ ਸੁਖ਼ਨ ਮਹਬੂਬ ਨਾਮ। ੪੭।
ਦਿਗਰ ਮਜਲਿਸ ਆਰਾਸਤ ਬਾ ਰੋਦ ਚੰਗ।
ਜਵਾਨਾਨ ਸ਼ਾਇਸਤਹੇ ਖ਼ੂਬ ਰੰਗ। ੪੮।

ਹਮਹ ਮਸਤ ਖ਼ੋ ਸ਼ੁਦ ਹਮਹ ਖ਼ੂਬ ਮਸਤ।
ਇਨਾਨੇ ਫ਼ਜ਼ੀਲਤ ਬਰੂੰ ਸ਼ੁਦ ਜ਼ਿ ਦਸਤ। ੪੯।
ਹਰਾ ਕਸ ਕਿ ਅਜ਼ ਇਲਮ ਸੁਖ਼ਨਸ਼ ਬਿਰਾਂਦ।
ਕਿ ਅਜ਼ ਬੇਖ਼ੁਦੀ ਨਾਮ ਹਰਦੋ ਬੁਖ਼ਾਂਦ। ੫੦।

ਚੁ ਇਲਮੋ ਫ਼ਜ਼ੀਲਤ ਫਰਾਮੋਸ਼ ਗਸ਼ਤ।
ਬੁਖ਼ਾਦੰਦ ਬਾ ਯਕ ਦਿਗਰ ਨਾਮ ਮਸਤ। ੫੧।
ਹਰਾਂ ਕਸ ਕਿ ਦੇਰੀਨਹ ਰਾ ਹਸਤ ਦੋਸਤ।
ਜ਼ੁਬਾਂ ਖ਼ੁਦ ਕੁਸ਼ਾਯਿੰਦਹ ਅਜ਼ ਨਾਮ ਓਸਤ। ੫੨।

ਸ਼ਨਾਸ਼ਿਦ ਕਿ ਈਂ ਗੁਲ ਸੁਖ਼ਨ ਆਸ਼ਕ ਅਸਤ।
ਬ ਗੁਫ਼ਤਨ ਹੁਮਾਯੂੰ ਸੁਬਕ ਤਨ ਖ਼ੁਸ਼ ਅਸਤ। ੫੩।
ਕਿ ਅਜ਼ ਇਸ਼ਕ ਵ ਅਜ਼ ਮੁਸ਼ਕ ਅਜ਼ ਖ਼ਮਰ ਖ਼ੂੰ।
ਕਿ ਪਿਨਹਾਂ ਨ ਮਾਂਦ ਅਸਤ ਆਮਦ ਬਰੂੰ। ੫੪।

ਇਸ ਵਿਚ ਮਸਤ ਸੁਭਾ ਵਾਲੇ ਰਾਗ ਰੰਗ ਵਿਚ ਮਸਤ ਹੋ ਗਏ। ਸਭ ਦੇ ਹੱਥੋਂ ਆਪਣੀ ਵਡਿਆਈ ਦੀਆਂ ਵਾਗਾਂ ਛੁਟ ਗਈਆਂ।੪੯। ਜਿਨ੍ਹਾਂ ਨੇ ਵੀ ਉਨ੍ਹਾਂ ਨਾਲ ਇਲਮ ਦੀ ਗੱਲ ਚਲਾਈ, ਤਾਂ ਉਹ ਮਸਤੀ ਵਿਚ ਆਪਣੇ ਆਪਣੇ ਮਿਤਰ ਦਾ ਨਾਮ ਲਈ ਜਾ ਰਹੇ ਸਨ।੫੦।

ਜਦੋਂ ਇਲਮ ਦੀ ਵਡਿਆਈ ਉਹ ਭੁਲ ਗਏ, ਤਾਂ ਉਹ ਇਕ ਦੂਜੇ ਦਾ ਨਾਮ ਬੋਲਣ ਲਗ ਗਏ।੫੧। ਜਿਸ ਦਾ ਕੋਈ ਪੁਰਾਣਾ ਮਿਤਰ ਸੀ, ਉਹ ਉਸੇ ਦਾ ਨਾਮ ਜ਼ਬਾਨ ਤੋਂ ਬੋਲ ਰਿਹਾ ਸੀ।੫੨।

(ਮੁੱਲਾਂ ਦੀ ਲੜਕੀ ਨੇ) ਗੱਲਾਂ ਤੋਂ ਪਛਾਣ ਲਿਆ ਕਿ ਇਹ ਦੋਵੇਂ ਫੁਲ ਇਕ ਦੂਜੇ ਦੇ ਆਸ਼ਕ ਹੋ ਗਏ ਹਨ। ਉਹ ਬੋਲਣ ਦੇ ਮਿਠੇ ਅਤੇ ਸ਼ਰੀਰ ਦੇ ਕੋਮਲ ਹਨ।੫੩। ਇਸ਼ਕ, ਮੁਸ਼ਕ, ਸ਼ਰਾਬ ਅਤੇ ਖ਼ੂਨ ਲੁਕਾਇਆਂ ਲੁਕਦੇ ਨਹੀਂ, ਬਾਹਰ ਆ ਜਾਂਦੇ ਹਨ।੫੪।

ਸਾਰੇ ਸ਼ਹਿਰ ਵਿਚ ਇਹ ਗੱਲ ਧੁੰਮ ਗਈ ਕਿ ਬਾਦਸ਼ਾਹ ਦਾ ਲੜਕਾ ਅਤੇ ਵਜ਼ੀਰ ਦੀ ਲੜਕੀ ਪੂਰੀ ਖੁਲ੍ਹ ਨਾਲ ਪ੍ਰੇਮ ਕਰਦੇ ਹਨ।੫੫। ਬਾਦਸ਼ਾਹ ਨੇ ਇਹ ਗੱਲ ਸੁਣ ਕੇ ਦੋ ਬੇੜੀਆਂ ਮੰਗਵਾਈਆਂ ਅਤੇ ਦੋਹਾਂ ਨੂੰ ਵੱਖਰੀ ਵੱਖਰੀ ਬੇੜੀ ਵਿਚ ਬਿਠਾ ਦਿੱਤਾ।੫੬।

(ਬਾਦਸ਼ਾਹ ਨੇ) ਉਨ੍ਹਾਂ ਨੂੰ ਵੱਡੇ ਦਰਿਆ ਵਿਚ ਵੱਖਰਾ ਵੱਖਰਾ ਚਲਾ ਦਿੱਤਾ। ਪਰ ਭਿਆਨਕ ਲਹਿਰਾਂ ਨੇ ਉਨ੍ਹਾਂ ਕਿਸ਼ਤੀਆਂ ਨੂੰ ਇਕੱਠਿਆਂ ਕਰ ਦਿੱਤਾ।੫੭। ਪਰਮਾਤਮਾ ਦੇ ਹੁਕਮ ਨਾਲ ਦੋਵੇਂ ਕਿਸ਼ਤੀਆਂ ਇਕ ਥਾਂ ਇਕੱਠੀਆਂ ਹੋ ਗਈਆਂ ਮਾਨੋ ਸੂਰਜ ਅਤੇ ਚੰਦ੍ਰਮਾ ਇਕ ਥਾਂ ਇਕੱਠੇ ਹੋ ਗਏ ਹੋਣ।੫੮।

ਉਸ ਕਰਨ ਕਾਰਨ ਸਮਰਥ ਪਰਮਾਤਮਾ ਦੀ ਕੁਦਰਤ ਨੂੰ ਵੇਖੋ ਕਿ ਪ੍ਰਭੂ ਦੇ ਹੁਕਮ ਨਾਲ ਦੋ ਸ਼ਰੀਰ ਇਕ ਹੋ ਗਏ।੫੯। ਦੋ ਕਿਸ਼ਤੀਆਂ ਵਿਚ ਵਖੋ ਵਖ ਆਏ ਦੋ ਸ਼ਰੀਰ ਇਕ ਥਾਂ ਤੇ ਆ ਗਏ। ਇਕ ਜਹਾਨ ਦਾ ਦੀਪਕ ਹੈ ਅਤੇ ਦੂਜਾ ਯਮਨ ਦਾ ਸੂਰਜ ਹੈ।੬੦।

ਕਿਸ਼ਤੀ ਤੁਰ ਪਈ ਅਤੇ ਡੂੰਘੇ ਦਰਿਆ ਵਿਚ ਪਹੁੰਚ ਗਈ। ਬਸੰਤ ਰੁਤ ਦੇ ਪੱਤੇ ਵਾਂਗ ਉਹ ਕਿਸ਼ਤੀ ਲਹਿਰਾਂ ਵਿਚ ਘਿਰ ਗਈ।੬੧। ਉਸ ਥਾਂ ਉਤੇ ਇਕ ਵੱਡਾ ਸੱਪ ('ਅਜ਼ਦਹਾ') ਬੈਠਾ ਹੋਇਆ ਸੀ। ਉਹ ਇਨ੍ਹਾਂ ਨੂੰ ਖਾਣ ਲਈ ਆਇਆ ਅਤੇ ਝਪਟਾ ਮਾਰਿਆ।੬੨।

ਦੂਜੇ ਪਾਸਿਓਂ ਉਨ੍ਹਾਂ ਸਾਹਮਣੇ ਇਕ ਭਿਆਨਕ ਬਲਾ ਆ ਗਈ। ਉਸ ਨੇ ਖੰਭਿਆਂ ਵਾਂਗ ਹੱਥ ਖੜੇ ਕੀਤੇ ਹੋਏ ਸਨ ਅਤੇ ਬਿਨਾ ਸਿਰ ਦੇ ਦਿਸ ਪੈਂਦੀ ਸੀ।੬੩। ਉਸ ਦੇ ਦੋਹਾਂ ਹੱਥਾਂ ਵਿਚੋਂ ਕਿਸ਼ਤੀ ਉਦੋਂ ਨਿਕਲ ਗਈ ਜਦੋਂ ਮਸਤ ਸੱਪ ਨੇ ਬਲਾ ਨੂੰ ਡੰਗ ਮਾਰਿਆ।੬੪।

ਬ ਸ਼ਹਰ ਅੰਦਰੂੰ ਗਸ਼ਤ ਸ਼ੁਹਰਤ ਪਜ਼ੀਰ।
ਕਿ ਆਜ਼ਾਦਹੇ ਸ਼ਾਹੁ ਵ ਦੁਖ਼ਤਰ ਵਜ਼ੀਰ। ੫੫।
ਸ਼ੁਨੀਦ ਈਂ ਸੁਖ਼ਨ ਸ਼ਹਿ ਦੁ ਕਿਸ਼ਤੀ ਬੁਖਾਂਦ।
ਜੁਦਾ ਬਰ ਜੁਦਾ ਹਰ ਦੁ ਕਿਸ਼ਤੀ ਨਿਸ਼ਾਂਦ। ੫੬।

ਰਵਾਂ ਕਰਦ ੳ ਰਾ ਬ ਦਰੀਯਾ ਅਜ਼ੀਮ।
ਦੁ ਕਿਸ਼ਤੀ ਯਕੇ ਸ਼ੁਦ ਹਮਹ ਮੌਜ ਬੀਮ। ੫੭।
ਦੁ ਕਿਸ਼ਤੀ ਯਕੇ ਗਸ਼ਤ ਬ ਹੁਕਮੇ ਅਲਾਹ।
ਬ ਯਕ ਜਾ ਦਰਾਮਦ ਹੁਮਾ ਸ਼ਮਸ਼ ਮਾਹ। ੫੮।

ਬੁਬੀਂ ਕੁਦਰਤੇ ਕਿਰਦਗਾਰੇ ਅਲਾਹ।
ਦੁ ਤਨ ਰਾ ਯਕੇ ਕਰਦ ਅਜ਼ ਹੁਕਮ ਸ਼ਾਹਿ। ੫੯।
ਦੁ ਕਿਸ਼ਤੀ ਦਰਾਮਦ ਬ ਯਕ ਜਾ ਦੁ ਤਨ।
ਚਰਾਗੇ ਜਹਾਂ ਆਫ਼ਤਾਬੇ ਯਮਨ। ੬੦।

ਬਿ ਰਫ਼ਤੰਦ ਕਿਸ਼ਤੀ ਬ ਦਰੀਯਾਇ ਗਾਰ।
ਬ ਮੌਜ ਅੰਦਰ ਆਮਦ ਚੁ ਬਰਗੇ ਬਹਾਰ। ੬੧।
ਯਕੇ ਅਜ਼ਦਹਾ ਬੂਦ ਆਂ ਜਾ ਨਿਸ਼ਸਤ।
ਬ ਖ਼ੁਰਦਨ ਦਰਾਮਦ ਵਜ਼ਾਂ ਕਰਦ ਜਸਤ। ੬੨।

ਦਿਗਰ ਪੇਸ਼ ਤਰ ਬੂਦ ਕਹਰੇ ਬਲਾ।
ਦੁ ਦਸਤਸ਼ ਸਤੂੰ ਕਰਦ ਬੇ ਸਰ ਨੁਮਾ। ੬੩।
ਮਿਯਾਂ ਰਫ਼ਤ ਸ਼ੁਦ ਕਿਸ਼ਤੀਏ ਹਰ ਦੁ ਦਸਤ।
ਬਨੇਸੇ ਦਮਾਨਦ ਅਜ਼ੋ ਮਾਰ ਮਸਤ। ੬੪।

ਗਰਿਫ਼ਤੰਦ ੳ ਰਾ ਬਦਸਤ ਅੰਦਰੂੰ।
ਬ ਬਖ਼ਸ਼ੀਦ ੳ ਰਾ ਨ ਖ਼ੁਰਦੰਦ ਖ਼ੂੰ। ੬੫।
ਚੁਨਾ ਜੰਗ ਸ਼ੁਦ ਅਜ਼ਦਹਾ ਬਾ ਬਲਾ।
ਕਿ ਬੇਰੂੰ ਨਿਆਮਦ ਬ ਹੁਕਮੇ ਖ਼ੁਦਾ। ੬੬।

ਚੁਨਾ ਮੌਜ ਖ਼ੇਜ਼ਦ ਜਿ ਦਰੀਯਾ ਅਜ਼ੀਮ।
ਕਿ ਦੀਗਰ ਨ ਦਾਨਿਸਤ ਜੁਜ਼ ਯਕ ਕਰੀਮ। ੬੭।
ਰਵਾਂ ਗਸ਼ਤ ਕਿਸ਼ਤੀ ਬ ਮੌਜੇ ਬਲਾ।
ਬਰਾਹੇ ਖ਼ਲਾਸੀ ਜ਼ਿ ਰਹਮਤ ਖ਼ੁਦਾ। ੬੮।

ਬ ਆਖ਼ਰ ਹਮ ਅਜ਼ ਹੁਕਮ ਪਰਵਰਦਿਗਾਰ।
ਕਿ ਕਿਸ਼ਤੀ ਬਰ ਆਮਦ ਜ਼ਿ ਦਰੀਯਾ ਕਿਨਾਰ। ੬੯।
ਕਿ ਬੇਰੂੰ ਬਰਾਮਦ ਅਜ਼ਾਂ ਹਰ ਦੁ ਤਨ।
ਨਿਸ਼ਸਤਹ ਲਬੇ ਆਬ ਦਰੀਯਾ ਯਮਨ। ੭੦।

ਬਲਾ ਨੇ ਸੱਪ ਨੂੰ ਹੱਥ ਨਾਲ ਪਕੜ ਲਿਆ। ਰੱਬ ਦੀ ਕ੍ਰਿਪਾ ਨਾਲ ਉਹ ਦੋਵੇਂ (ਸੱਪ ਅਤੇ ਬਲਾ) ਬੱਚਿਆਂ ਨੂੰ ਨ ਖਾ ਸਕੇ।੬੫। ਉਸ ਸੱਪ ਅਤੇ ਬਲਾ ਵਿਚ ਅਜਿਹੀ ਲੜਾਈ ਹੋਈ ਕਿ ਖ਼ੁਦਾ ਦੇ ਹੁਕਮ ਨਾਲ ਦੋਵੇਂ (ਦਰਿਆ ਤੋਂ) ਬਾਹਰ ਨ ਆਏ (ਅਰਥਾਤ-- ਡੁਬ ਗਏ)।੬੬।

ਉਸ ਵੱਡੇ ਦਰਿਆ ਵਿਚ ਅਜਿਹੀਆਂ ਲਹਿਰਾਂ ਉਠੀਆਂ ਕਿ ਉਸ ਕ੍ਰਿਪਾਲੂ ਪਰਮਾਤਮਾ ਤੋਂ ਬਿਨਾ ਹੋਰ ਕੋਈ ਨਹੀਂ ਜਾਣ ਸਕਦਾ।੬੭। ਵੱਡੀਆਂ ਲਹਿਰਾਂ ਨਾਲ ਉਹ ਕਿਸ਼ਤੀ ਚਲ ਪਈ। (ਉਨ੍ਹਾਂ ਲਹਿਰਾਂ ਤੋਂ) ਖ਼ਲਾਸੀ ਪ੍ਰਾਪਤ ਕਰਨ ਲਈ ਉਹ ਰੱਬ ਦੀ ਰਹਿਮਤ ਲਈ ਬੇਨਤੀ ਕਰਦੇ ਸਨ।੬੮।

ਪਰਮਾਤਮਾ ਦੇ ਹੁਕਮ ਨਾਲ ਉਹ ਕਿਸ਼ਤੀ ਦਰਿਆ ਤੋਂ ਬਾਹਰ ਕੰਢੇ ਉਤੇ ਆ ਪਹੁੰਚੀ।੬੯। ਉਹ ਦੋਵੇਂ ਕਿਸ਼ਤੀ ਤੋਂ ਬਾਹਰ ਆ ਗਏ ਅਤੇ ਯਮਨ ਦੇ ਦਰਿਆ ਦੇ ਕੰਢੇ ਉਪਰ ਬੈਠ ਗਏ।੭੦।

ਉਨ੍ਹਾਂ ਨੂੰ ਵੇਖ ਕੇ ਉਨ੍ਹਾਂ ਦੋਹਾਂ ਦੇ ਸ਼ਰੀਰਾਂ ਦਾ ਮਾਸ ਖਾਣ ਲਈ ਇਕ ਸ਼ੇਰ ਜਲਦੀ ਨਾਲ ਆਇਆ।੭੧। ਪਰਮਾਤਮਾ ਦੇ ਹੁਕਮ ਨਾਲ ਉਨ੍ਹਾਂ ਦੋਹਾਂ ਨੂੰ ਖਾਣ ਲਈ ਦਰਿਆ ਵਿਚੋਂ ਇਕ ਵੱਡਾ ਮਗਰਮੱਛ ਨਿਕਲਿਆ।੭੨।

ਉਸ ਸਥਾਨ ਉਤੇ ਜਲਦੀ ਨਾਲ ਸ਼ੇਰ ਪਹੁੰਚ ਗਿਆ ਅਤੇ ਉਸ ਨੇ ਮਗਰਮਛ ਨੂੰ ਮਾਰਨ ਲਈ ਦਰਿਆ ਦੇ ਪਾਣੀ ਵਿਚ ਛਾਲ ਮਾਰ ਦਿੱਤੀ।੭੩। ਸ਼ੇਰ ਦੇ ਵਾਰ ਨੂੰ ਖ਼ਾਲੀ ਕਰਨ ਲਈ ਉਸ ਨੇ ਸਿਰ ਪਰੇ ਕਰ ਲਿਆ ਅਤੇ ਸ਼ੇਰ ਉਸ ਦੂਜੇ ਵੈਰੀ ਦੇ ਮੂੰਹ ਵਿਚ ਜਾ ਪਿਆ।੭੪।

ਮਗਰਮੱਛ ਨੇ ਤੁਰਤ ਸ਼ੇਰ ਦਾ ਹੱਥ ਪਕੜ ਲਿਆ ਅਤੇ ਉਸ ਨੂੰ ਪਾਣੀ ਵਿਚ ਖਿਚ ਕੇ ਲੈ ਗਿਆ।੭੫। ਪਰਮਾਤਮਾ ਦੀ ਕੁਦਰਤ ਨੂੰ ਵੇਖੋ ਕਿ ਇਨ੍ਹਾਂ ਨੂੰ ਬਚਾ ਲਿਆ ਅਤੇ ਉਸ ਸ਼ੇਰ ਨੂੰ ਮਰਵਾ ਦਿੱਤਾ।੭੬।

ਪਰਮਾਤਮਾ ਦੇ ਹੁਕਮ ਨਾਲ ਉਹ ਦੋਵੇਂ ਅਗੇ ਚਲ ਪਏ। ਇਕ ਬਾਦਸ਼ਾਹ ਦਾ ਲੜਕਾ ਸੀ ਅਤੇ ਦੂਜੀ ਵਜ਼ੀਰ ਦੀ ਬੇਟੀ ਸੀ।੭੭। ਉਹ ਦੋਵੇਂ ਇਕ ਵੱਡੇ ਜੰਗਲ ਵਿਚ ਜਾ ਪਹੁੰਚੇ, ਜਿਥੇ ਰੱਬ ਤੋਂ ਬਿਨਾ ਉਨ੍ਹਾਂ ਦਾ ਹੋਰ ਕੋਈ ਸਹਾਇਕ ਨਹੀਂ ਸੀ।੭੮।

ਉਹ ਦੋਵੇਂ ਨੇਕ ਸੁਭਾ ਵਾਲੇ ਹਬਸ਼ ਦੇਸ਼ ਵਿਚ ਆ ਗਏ। ਇਕ ਬਾਦਸ਼ਾਹ ਦਾ ਬੇਟਾ ਸੀ ਅਤੇ ਦੂਜੀ ਵਜ਼ੀਰ ਦੀ ਲੜਕੀ ਸੀ।੭੯। ਉਹ ਉਥੇ ਆ ਪਹੁੰਚੇ ਜਿਥੇ (ਹਬਸ਼ ਦੇਸ਼ ਦਾ) ਬਾਦਸ਼ਾਹ ਬੈਠਾ ਸੀ। ਰਾਤ ਵਰਗੇ ਕਾਲੇ ਰੰਗ ਵਾਲਾ ਬਾਦਸ਼ਾਹ ਸੁਨਹਿਰੀ ਰੰਗ ਦਾ ਤਾਜ ਧਾਰਨ ਕੀਤੇ ਹੋਏ ਸੁਸ਼ੋਭਿਤ ਸੀ।੮੦।

ਉਨ੍ਹਾਂ ਨੂੰ ਬਾਦਸ਼ਾਹ ਨੇ ਵੇਖ ਕੇ ਕੋਲ ਬੁਲਾਇਆ ਅਤੇ ਕਿਹਾ--ਹੇ ਆਜ਼ਾਦ ਧਰਮ ਵਾਲਿਓ!।੮੧। ਮੈਨੂੰ ਦਸੋ ਕਿ ਤੁਹਾਡਾ ਕਿਹੜਾ ਦੇਸ਼ ਹੈ, ਤੁਹਾਡਾ ਨਾਮ ਕੀ ਹੈ ਅਤੇ ਕਿਸ ਨੂੰ

ਬਰਾਮਦ ਯਕੇ ਸ਼ੇਰ ਦੀਦਨ ਸ਼ਿਤਾਬ।
ਬ ਖ਼ੁਰਦਨ ਅਜ਼ਾਂ ਹਰ ਦੁ ਤਨ ਰਾ ਕਬਾਬ। ੭੧।
ਜ਼ਿ ਦਰੀਯਾ ਬਰ ਆਮਦ ਜ਼ਿ ਮਗਰੇ ਅਜ਼ੀਮ।
ਖ਼ੁਰਮ ਹਰ ਦੁ ਤਨ ਰਾ ਬ ਹੁਕਮੇ ਕਰੀਮ। ੭੨।

ਬਜਾਇਸ਼ ਦਰਾਮਦ ਜ਼ਿ ਸ਼ੇਰੇ ਸ਼ਿਤਾਬ।
ਗਜ਼ੰਦਸ਼ ਹਮੀ ਬੁਰਦ ਬਰ ਰੋਦ ਆਬ। ੭੩।
ਬ ਪੇਚੀਦ ਸਰ ਓ ਖ਼ਤਾ ਗਸ਼ਤ ਸ਼ੇਰ।
ਬ ਦਹਨੇ ਦਿਗਰ ਦੁਸ਼ਮਨ ਅਫ਼ਤਦ ਦਲੇਰ। ੭੪।

ਬ ਗੀਰਦ ਮਗਰ ਦਸਤ ਸ਼ੇਰੋ ਸ਼ਿਤਾਬ।
ਬ ਬੁਰਦੰਦ ਓ ਰਾ ਕਸ਼ੀਦਹ ਦਰ ਆਬ। ੭੫।
ਬੁਬੀਂ ਕੁਦਰਤੇ ਕਿਰਦਗਾਰੇ ਜਹਾਂ।
ਕਿ ਈਂ ਰਾ ਬ ਬਖ਼ਸ਼ੀਦ ਕੁਸਤਸ਼ ਅਜ਼ਾਂ। ੭੬।

ਬਿ ਰਫ਼ਤੰਦ ਹਰਦੋ ਬ ਹੁਕਮੇ ਅਮੀਰ।
ਯਕੇ ਸ਼ਾਹਜ਼ਾਦਹ ਬ ਦੁਖ਼ਤਰ ਵਜ਼ੀਰ। ੭੭।
ਬਿ ਅਫ਼ਤਾਦ ਹਰ ਦੋ ਬ ਦਸਤੇ ਅਜ਼ੀਮ।
ਨ ਸ਼ਾਯਦ ਦਿਗਰ ਦੀਦ ਜੁਜ਼ ਯਕ ਕਰੀਮ। ੭੮।

ਬ ਮੁਲਕੇ ਹਬਸ਼ ਆਮਦ ਆਂ ਨੇਕ ਖ਼ੋਇ।
ਯਕੇ ਸ਼ਾਹਜ਼ਾਦਹ ਦਿਗਰ ਖ਼ੂਬ ਰੋਇ। ੭੯।
ਦਰ ਆਂ ਜਾ ਬਿਆਮਦ ਕਿ ਬਿਨਸ਼ਸਤਹ ਸ਼ਾਹ।
ਨਸ਼ਸਤੰਦ ਸ਼ਬ ਰੰਗ ਜ਼ਰਰੀਂ ਕੁਲਾਹ। ੮੦।

ਬ ਦੀਦੰਦ ਓ ਰਾ ਬੁਖ਼ਾਦੰਦ ਪੇਸ਼।
ਬ ਗੁਫ਼ਤੰਦ ਕਿ ਏ ਸ਼ੇਰ ਆਜ਼ਾਦ ਕੇਸ਼। ੮੧।
ਜ਼ਿ ਮੁਲਕੇ ਕਦਾਮੀ ਤੁ ਬ ਮਨ ਬਗੋ।
ਚਿ ਨਾਮੇ ਕਿਰਾ ਤੋ ਬ ਈਂ ਤਰਫ਼ ਜੋ। ੮੨।

ਵਗਰਨਹ ਮਰਾ ਤੋ ਨ ਗੋਈਂ ਚੁ ਰਾਸਤ।
ਕਿ ਮੁਰਦਨ ਸ਼ਿਤਾਬ ਅਸਤ ਏਜ਼ਦ ਗਵਾਹਸਤ। ੮੩।
ਸ਼ਹਿਨਸ਼ਾਹਿ ਪਿਸਰੇ ਮਮਾਯੰਦਰਾਂ।
ਕਿ ਦੁਖ਼ਤਰ ਵਜ਼ੀਰ ਅਸਤ ਈਂ ਨੌਜਵਾਂ। ੮੪।

ਹਕੀਕਤ ਬ ਗੁਫ਼ਤਸ਼ ਜ਼ਿ ਪੇਸ਼ੀਨਹ ਹਾਲ।
ਕਿ ਬਰਵੈ ਚੁ ਬੁਗਜ਼ਸ਼ਤ ਚੰਦੀਂ ਜ਼ਵਾਲ। ੮੫।
ਬ ਮਿਹਰਸ਼ ਦਰਾਮਦ ਬਗੁਫ਼ਤ ਅਜ਼ ਜ਼ੁਬਾਂ।
ਮਰਾ ਖ਼ਾਨਹ ਜਾਏ ਜ਼ਿ ਖ਼ੁਦ ਖ਼ਾਨਹ ਦਾਂ। ੮੬।

ਲਭਦੇ ਫਿਰਦੇ ਹੋ।੮੨।

ਜੇ ਤੁਸੀਂ ਮੈਨੂੰ ਸਚ ਨ ਦਸਿਆ, ਤਾਂ ਜਲਦੀ ਮਰਨਾ ਪਏਗਾ। ਇਸ ਵਿਚ ਰੱਬ ਗਵਾਹ ਹੈ।੮੩। (ਉਸ ਲੜਕੇ ਨੇ ਕਿਹਾ--) ਮੈਂ ਮਾਯੰਦਰਾਂ ਦੇਸ਼ ਦੇ ਬਾਦਸ਼ਾਹ ਦਾ ਲੜਕਾ ਹਾਂ ਅਤੇ ਇਹ ਮੁਟਿਆਰ ਉਥੋਂ ਦੇ ਵਜ਼ੀਰ ਦੀ ਲੜਕੀ ਹੈ।੮੪।

ਉਸ ਨੇ ਹੋ ਬੀਤੀਆਂ ਸਾਰੀਆਂ ਵਾਰਦਾਤਾਂ ਬਾਰੇ ਦਸਿਆ ਅਤੇ ਉਨ੍ਹਾਂ ਨੂੰ ਜੋ ਜੋ ਔਕੜਾਂ ਆਈਆਂ ਸਨ, ਉਹ ਸਾਰੀਆਂ ਵੀ ਦਸੀਆਂ।੮੫। (ਉਨ੍ਹਾਂ ਨੂੰ ਸੁਣ ਕੇ) ਬਾਦਸ਼ਾਹ ਦੇ ਮਨ ਵਿਚ ਮਿਹਰ ਆਈ ਅਤੇ ਆਪਣੀ ਜ਼ਬਾਨ ਤੋਂ ਕਿਹਾ ਕਿ ਮੇਰੇ ਘਰ ਨੂੰ ਤੁਸੀਂ ਆਪਣਾ ਘਰ ਸਮਝੋ।੮੬।

ਮੈਂ ਤੈਨੂੰ ਆਪਣੀ ਵਜ਼ੀਰੀ ਦਿੰਦਾ ਹਾਂ ਅਤੇ ਤੇਰੇ ਸਿਰ ਉਤੇ ਕਈ ਮੁਲਕਾਂ ਦਾ ਤਾਜ ਧਰਦਾ ਹਾਂ।੮੭। ਇਹ ਕਹਿਣ ਤੋਂ ਬਾਦ ਉਸ ਨੂੰ ਆਪਣਾ ਵਜ਼ੀਰ ਬਣਾ ਲਿਆ ਜਿਸ ਦਾ ਨਾਮ 'ਰੌਸ਼ਨ ਜ਼ਮੀਰ' ਸੀ।੮੮।

ਉਸ ਨੇ ਹਰ ਥਾਂ ਉਤੇ ਦੁਸ਼ਮਨਾਂ ਦੀ ਨਿਸ਼ਾਨਦੇਹੀ ਕੀਤੀ ਸੀ ਅਤੇ ਉਸ ਉਤੇ ਦੌੜ ਕੇ ਜਾ ਪੈਂਦਾ ਸੀ।੮੯। ਉਹ ਉਨ੍ਹਾਂ ਦਾ ਲਹੂ ਡੋਲ੍ਹ ਕੇ ਅਧੀਨ ਕਰ ਲੈਂਦਾ ਸੀ। ਫਿਰ ਕਿਸੇ ਹੋਰ ਥਾਂ ਕਿਸੇ ਨੂੰ (ਆਕੜਿਆ ਹੋਇਆ) ਸੁਣਦਾ ਸੀ ਤਾਂ ਬੜੀ ਦਲੇਰੀ ਨਾਲ ਉਸ ਉਤੇ ਜਾ ਪੈਂਦਾ ਸੀ।੯0।

ਉਹ ਜਿਥੇ ਵੀ ਆਪਣੇ ਭੱਥੇ ਤੋਂ ਤੀਰ ਸੁਟਦਾ ਸੀ, ਤਾਂ ਵੈਰੀ ਨੂੰ ਜਾਂ ਮਾਰ ਦਿੰਦਾ ਸੀ ਜਾਂ ਕੈਦੀ ਬਣਾ ਲੈਂਦਾ ਸੀ।੯੧। ਉਹ ਇਕ ਸਾਲ ਅਤੇ ਚਾਰ ਮਹੀਨਿਆਂ ਵਿਚ ਪੁੰਨਿਆਂ ਦੇ ਚੰਦ੍ਰਮਾ ਵਾਂਗ ਹਰ ਪਾਸੇ ਚਮਕ ਪਿਆ।੯੨।

ਉਹ ਜਿਨ੍ਹਾਂ ਦੁਸ਼ਮਣਾਂ ਨੂੰ (ਤੀਰਾਂ ਵਿਚ) ਪਰੋਂਦਾ ਸੀ, ਉਨ੍ਹਾਂ ਦੇ ਸ਼ਰੀਰਾਂ ਨੂੰ ਸਾੜ ਦਿੰਦਾ ਸੀ। ਇੰਜ ਕਰਦਿਆਂ ਉਸ ਨੂੰ ਬੀਤੇ ਦੀ ਯਾਦ ਆ ਗਈ।੯੩। ਇਕ ਦਿਨ ਵਜ਼ੀਰ ਦੀ ਲੜਕੀ ਨੇ ਉਸ ਨੂੰ ਕਿਹਾ--ਐ ਬਾਦਸ਼ਾਹਾਂ ਦੇ ਬਾਦਸ਼ਾਹ ਰੌਸ਼ਨ ਜ਼ਮੀਰ!।੯੪।

ਤੂੰ ਇਕੋ ਵਾਰ ਹੀ ਆਪਣਾ ਦੇਸ਼ ਭੁਲ ਗਿਆ ਹੈਂ ਅਤੇ ਇਸ ਮਸਤੀ ਵਿਚ ਇਤਨਾ ਡੁਬਿਆ ਹੈਂ ਕਿ ਸਾਰੀ ਹੋਸ਼ ਜਾਂਦੀ ਰਹੀ ਹੈ।੯੫। ਤੂੰ ਆਪਣੇ ਪਿਛਲੇ ਮੁਲਕ ਨੂੰ ਯਾਦ ਕਰ ਅਤੇ ਪਿਤਾ ਦੇ ਸ਼ਹਿਰ ਨੂੰ ਆਬਾਦ ਕਰ।੯੬।

ਉਸ ਨੇ ਆਪਣੀ ਸਾਰੀ ਫ਼ੌਜ ਅਤੇ ਲਸ਼ਕਰ ਉਤੇ ਨਜ਼ਰ ਮਾਰੀ ਜਿਨ੍ਹਾਂ ਨੂੰ ਸਦਾ ਆਪਣੇ ਖ਼ਜ਼ਾਨੇ ਵਿਚੋਂ (ਧਨ) ਵੰਡਦਾ ਹੁੰਦਾ ਸੀ।੯੭। ਉਸ ਨੇ ਬਸੰਤ ਰੁਤ ਵਾਂਗ ਇਕ ਸੈਨਾ ਦਲ ਤਿਆਰ ਕੀਤਾ ਅਤੇ ਹਜ਼ਾਰਾਂ ਖ਼ੰਜਰ, ਗੁਰਜ ਅਤੇ ਕਵਚ ਤਿਆਰ ਕਰਵਾਏ।੯੮।

ਵਜ਼ਾਰਤ ਖ਼ੁਦਸ਼ ਰਾ ਤੁਰਾ ਮੇ ਦਿਹਮ।
ਕੁਲਾਹੇ ਮੁਮਾਲਕ ਤੁ ਬਰ ਸਰ ਨਿਹਮ। ੮੭।
ਬ ਗੁਫ਼ਤੰਦ ਈਂ ਰਾ ਵ ਕਰਦੰਦ ਵਜ਼ੀਰ।
ਕਿ ਨਾਮੇ ਵਜਾਂ ਬੂਦ ਰੌਸ਼ਨ ਜ਼ਮੀਰ। ੮੮।

ਬ ਹਰ ਜਾ ਕਿ ਦੁਸ਼ਮਨ ਸ਼ਨਾਸਦ ਅਜ਼ੀਮ।
ਦਵੀਦੰਦ ਬਰਵੈ ਬ ਹੁਕਮੇ ਕਰੀਮ। ੮੯।
ਕਿ ਖ਼ੂਨਸ਼ ਬਰੇਜ਼ੀਦ ਕਰਦੰਦ ਜ਼ੇਰ।
ਦਿਗਰ ਜਾ ਸ਼ੁਨੀਦੇ ਦਵੀਦੇ ਦਲੇਰ। ੯੦।

ਬ ਹਰ ਜਾ ਕਿ ਤਰਕਸ਼ ਬਰੇਜ਼ੰਦ ਤੀਰ।
ਬ ਕੁਸ਼ਤੇ ਅਦੂਰਾ ਬ ਕਰਦੇ ਅਸੀਰ। ੯੧।
ਬ ਮੁਦਤ ਯਕੇ ਸਾਲ ਤਾ ਚਾਰ ਮਾਹ।
ਦਰਿਖ਼ਸ਼ਿੰਦਹ ਆਮਦ ਚੁ ਰਖ਼ਸ਼ਿੰਦਹ ਮਾਹ। ੯੨।

ਬਦੋਜ਼ੰਦ ਦੁਸ਼ਮਨ ਬਸੋਜ਼ੰਦ ਤਨ।
ਬਯਾਦ ਆਮਦਸ਼ ਰੋਜ਼ਗਾਰੇ ਕੁਹਨ। ੯੩।
ਬ ਗੁਫ਼ਤਸ਼ ਯਕੇ ਰੋਜ਼ ਦੁਖ਼ਤਰ ਵਜ਼ੀਰ।
ਕਿ ਏ ਸ਼ਾਹ ਸ਼ਾਹਾਨ ਰੌਸ਼ਨ ਜ਼ਮੀਰ। ੯੪।

ਬ ਯਕ ਬਾਰ ਮੁਲਕਤ ਫ਼ਰਾਮੋਸ਼ ਗਸ਼ਤ।
ਕਿ ਅਜ਼ ਮਸਤ ਮਸਤੀ ਹਮਹ ਹੋਸ਼ ਗਸ਼ਤ। ੯੫।
ਤੁ ਆਂ ਮੁਲਕ ਪੇਸ਼ੀਨਹ ਰਾ ਯਾਦ ਕੁਨ।
ਕਿ ਸ਼ਹਰੇ ਪਦਰ ਰਾ ਤੁ ਆਬਾਦ ਕੁਨ। ੯੬।

ਨਿਗਹ ਦਾਸ਼ਤ ਅਜ਼ ਫ਼ੌਜ ਲਸ਼ਕਰ ਤਮਾਮ।
ਬਸੇ ਗੰਜ ਬਖ਼ਸ਼ੀਦ ਬਰ ਵੈ ਮੁਦਾਮ। ੯੭।
ਯਕੇ ਲਸ਼ਕਰ ਆਰਾਸਤ ਚੂੰ ਨੌਬਹਾਰ।
ਜ਼ਿ ਖ਼ੰਜਰ ਵ ਗੁਰਜੋ ਵ ਬਕਤਰ ਹਜ਼ਾਰ। ੯੮।

ਜ਼ਿਰਹ ਖ਼ੋਦ ਖ਼ੁਫ਼ਤਾਨ ਬਰਗਸ਼ਤਵਾਨ।
ਜ਼ਿ ਸ਼ਮਸ਼ੇਰ ਹਿੰਦੀ ਗਿਰਾਂ ਤਾ ਗਿਰਾਨ। ੯੯।
ਜ਼ਿ ਬੰਦੂਕ ਮਸਹਦ ਵ ਚੀਨੀ ਕਮਾਨ।
ਜ਼ਿਰਹ ਰੂਮ ਸ਼ਮਸ਼ੇਰ ਹਿੰਦੋਸਤਾਨ। ੧੦੦।

ਚਿ ਅਜ਼ ਤਾਜ਼ੀ ਅਸਪਾਨ ਪੋਲਾਦ ਨਾਲ।
ਹਮਹ ਜ਼ੂ ਬਦਹ ਫ਼ੀਲਾਨ ਅਜਿਸ਼ ਬੇ ਮਸਾਲ। ੧੦੧।
ਹਮਹ ਸ਼ੇਰ ਮਰਦਾਂ ਵ ਜ਼ੋਰਾਵਰਾਂ।
ਕਿ ਸ਼ੇਰ ਅਫ਼ਕਨਾ ਰਾ ਬਸ਼ਫ਼ ਅਫ਼ਕਨਾਂ। ੧੦੨।

ਉਸ ਨੇ ਕਵਚ, ਸਿਰ ਦੇ ਟੋਪ, ਚਿਲਤੇ, ਪੇਟੀਆਂ ਅਤੇ ਹਿੰਦੁਸਤਾਨੀ ਤਲਵਾਰਾਂ, ਜੋ ਬਹੁਤ ਮੁੱਲਵਾਨ ਅਤੇ ਭਾਰੀਆਂ ਸਨ, ਇਕੱਠੀਆਂ ਕਰਵਾਈਆਂ।੯੯। ਮਸਹਦ ਦੇਸ਼ ਦੀਆਂ ਬੰਦੂਕਾਂ, ਚੀਨ ਦੀਆਂ ਕਮਾਨਾਂ, ਰੂਮ ਵਿਚ ਬਣੇ ਕਵਚ ਅਤੇ ਹਿੰਦੁਸਤਾਨ ਦੀਆਂ ਬਣੀਆਂ ਤਲਵਾਰਾਂ ਇਕਤ੍ਰ ਕੀਤੀਆਂ।੧੦੦।

ਉਸ ਨੇ ਫ਼ੌਲਾਦੀ ਖੁਰੀਆਂ ਵਾਲੇ ਅਰਬੀ ਘੋੜੇ ਅਤੇ ਕਾਲੇ ਰੰਗ ਦੇ ਅਦੁੱਤੀ ਹਾਥੀ ਇਕੱਠੇ ਕਰਵਾਏ।੧੦੧। ਉਸ ਦੀ ਫ਼ੌਜ ਦੇ ਸਿਪਾਹੀ ਬਹੁਤ ਸ਼ੇਰ-ਮਰਦ ਅਤੇ ਸ਼ਕਤੀਸ਼ਾਲੀ ਸਨ ਜੋ ਸ਼ੇਰਾਂ ਨੂੰ ਮਾਰਨ ਵਾਲੇ ਅਤੇ ਵੱਡੀਆਂ ਵੱਡੀਆਂ ਕਤਾਰਾਂ ਨੂੰ ਡਿਗਾਉਣ ਵਾਲੇ ਸਨ।੧੦੨।

ਉਹ ਆਪ ਜੰਗ ਵਿਚ ਹਾਥੀ ਨੂੰ ਢਾਹ ਲੈਂਦਾ ਸੀ। ਮਜਲਿਸ ਵਿਚ ਸੂਝਵਾਨ ਅਤੇ ਹੱਥਾਂ ਦਾ ਬਹੁਤ ਚੁਸਤ ਸੀ।੧੦੩। ਉਸ ਦੇ ਨੇਜ਼ੇ ਦੀ ਨੋਕ ਨਾਲ ਨਿਕਲਿਆ ਖ਼ੂਨ (ਵੈਰੀ ਦੀ ਮੌਤ ਦੀ) ਹੀ ਖ਼ਬਰ ਦਿੰਦਾ ਸੀ। ਉਸ ਦੀਆਂ ਤਿਖੀਆਂ ਕੀਤੀਆਂ ਹੋਈਆਂ ਤਲਵਾਰਾਂ ਨੂੰ ਵਿਸ਼ ਦੀ ਪਾਣ ਲਗੀ ਹੋਈ ਸੀ।੧੦੪।

ਉਸ ਨੇ ਪਹਾੜ ਵਰਗੀ ਇਕ ਸੈਨਾ ਦੀ ਵਿਵਸਥਾ ਕੀਤੀ, ਜੋ ਬਹੁਤ ਸਜੀਲੇ ਨੌਜਵਾਨਾਂ ਦਾ ਇਕ ਜੱਥਾ ਸੀ।੧੦੫। ਵਜ਼ੀਰ ਦੀ ਲੜਕੀ ਨੇ ਸਿਰ ਉਤੇ ਪਗੜੀ ਬੰਨ੍ਹ ਲਈ, ਲਕ ਨਾਲ ਤਲਵਾਰ ਕਸ ਲਈ ਅਤੇ ਭੱਥੇ ਵਿਚ ਤੀਰ ਭਰ ਲਏ।੧੦੬।

ਉਸ (ਲੜਕੀ) ਨੂੰ ਫ਼ੌਜ ਦਾ ਸਰਦਾਰ ਬਣਾ ਦਿੱਤਾ ਅਤੇ ਦਰਿਆ ਦੀਆਂ ਲਹਿਰਾਂ ਵਾਂਗ ਫ਼ੌਜ ਨੂੰ ਤੋਰ ਦਿੱਤਾ।੧੦੭। ਉਸ ਨੇ ਕਾਲੇ ਬਦਲ ਵਾਂਗ ਇਕ ਵੱਡਾ ਦਲ ਬਣਾ ਕੇ ਚਲਾ ਦਿੱਤਾ। ਉਸ ਨੂੰ ਵੇਖ ਕੇ ਚੰਦ੍ਰਮਾ ਕੰਬ ਗਿਆ ਅਤੇ ਧਰਤੀ ਡੋਲਣ ਲਗੀ।੧੦੮।

ਜਦ ਉਹ ਫ਼ੌਜ ਨੂੰ ਰਾਜ ਦੀ ਹਦ ਉਤੇ ਲੈ ਆਈ ਤਾਂ ਹੋਰ ਅਸਲੇ ਅਤੇ ਸ਼ਸਤ੍ਰ ਦੀ ਲੋੜ ਹੀ ਨ ਪਈ।੧੦੯। ਸਾਰੀ ਸੈਨਾ ਨੂੰ ਸ਼ਸਤ੍ਰਾਂ-ਅਸਤ੍ਰਾਂ ਨਾਲ ਸੁਸਜਿਤ ਕੀਤਾ ਹੋਇਆ ਸੀ। ਉਸ ਕੋਲ (ਬੇਸ਼ੁਮਾਰ) ਖ਼ੰਜਰ ਅਤੇ ਗੁਰਜ ਸਨ ਜਿਨ੍ਹਾਂ ਨੂੰ 'ਗੋਪਾਲ' ਵੀ ਕਿਹਾ ਜਾਂਦਾ ਹੈ।੧੧੦।

ਉਸ ਦੇਸ਼ ਦੇ ਤਖ਼ਤ ਨੂੰ ਬੁਰੀ ਤਰ੍ਹਾਂ ਲੁਟਿਆ ਅਤੇ ਹਵਾ ਵਾਂਗ ਤੇਜ਼ ਚਲਣ ਵਾਲੇ ਘੋੜੇ ਅਤੇ ਬਾਕੀ ਸਾਮਾਨ ਵੀ ਲੁਟ ਲਿਆ।੧੧੧। ਜੰਗ ਕਰ ਕੇ ਮੁਲਕ ਦੀ ਹਾਲਤ ਅਜਿਹੀ ਕਰ ਦਿੱਤੀ ਜਿਹੋ ਜਿਹੀ ਪਤਝੜ ਦੀ ਹਵਾ ਦਰਖ਼ਤਾਂ ਨੂੰ (ਰੁੰਡ-ਮੁੰਡ) ਕਰ ਦਿੰਦੀ ਹੈ।੧੧੨।

ਉਨ੍ਹਾਂ ਨੇ ਦੁਸ਼ਮਣਾਂ ਨੂੰ ਮਾਰ ਕੇ ਅਗੇ ਦਾ ਰਸਤਾ ਖੋਲ੍ਹ ਲਿਆ। ਜੋ ਲੋਕ ਮੁਲਕ ਤੋਂ ਬਾਹਰ ਸਨ, ਉਨ੍ਹਾਂ ਦੇ ਮੂੰਹ ਛਿਲ ਦਿੱਤੇ (ਅਰਥਾਤ-- ਮੁੰਨ ਦਿੱਤੇ)।੧੧੩। ਪਰੀ ਵਰਗੀ ਸੁੰਦਰ ਵਜ਼ੀਰ ਦੀ ਲੜਕੀ ਨੂੰ ਸ਼ੇਰ ਵਾਂਗ ਜੋਸ਼ ਚੜ੍ਹਿਆ ਹੋਇਆ ਸੀ ਅਤੇ ਵੈਰੀ ਨੂੰ ਮਾਰਨ ਲਈ ਖ਼ੰਜਰ ਨੂੰ ਖਿਚਿਆ ਹੋਇਆ ਸੀ।੧੧੪।

ਬਰਜ਼ਮ ਅੰਦਰੂੰ ਹਮਚੁ ਪੀਲ ਅਫ਼ਕਨ ਅਸਤ।
ਬਬਜ਼ਮ ਅੰਦਰੂੰ ਚਰਬ ਚਾਲਾਕ ਦਸਤ। ੧੦੩।
ਨਿਸ਼ਾਂ ਮੇ ਦਿਹਦ ਨੇਜ਼ਹ ਰਾ ਨੋਕ ਖ਼ੂੰ।
ਕਸ਼ੀਦੰਦ ਅਜ਼ ਤੇਗ ਜ਼ਹਿਰ ਆਬ ਗੂੰ। ੧੦੪।

ਯਕੇ ਫ਼ੌਜ ਆਰਾਸਤਹ ਹਮ ਚੁ ਕੋਹ।
ਜੁਵਾਨਾਨ ਸ਼ਾਇਸਤਹੇ ਯਕ ਗਰੋਹ। ੧੦੫।
ਬਪੋਸ਼ੀਦ ਦਸਤਾਰ ਦੁਖ਼ਤਰ ਵਜ਼ੀਰ।
ਬ ਬਸਤੰਦ ਸ਼ਮਸ਼ੇਰ ਜੁਸਤੰਦ ਤੀਰ। ੧੦੬।

ਬ ਸਰਦਾਰੀਏ ਕਰਦ ਪੇਸ਼ੀਨਹ ਫ਼ੌਜ।
ਰਵਾਂ ਕਰਦ ਲਸ਼ਕਰ ਚੁ ਦਰੀਯਾਇ ਮੌਜ। ੧੦੭।
ਯਕੇ ਗੋਲ ਬਸਤਹ ਚੁ ਅਬਰੇ ਸਿਯਾਹ।
ਬ ਲਰਜ਼ੀਦ ਬੂਮੋ ਬ ਲਰਜ਼ੀਦ ਮਾਹ। ੧੦੮।

ਬਿਯਾਵੁਰਦ ਲਸ਼ਕਰ ਚੁ ਬਰ ਵੈ ਹਦੂਦ।
ਸਲਾਹੇ ਦਿਗਰ ਤੀਰ ਤੇਗੋ ਨਮੂਦ। ੧੦੯।
ਬਿਆਰਾਸਤ ਲਸ਼ਕਰ ਬ ਸਾਜ਼ੇ ਤਮਾਮ।
ਹਮਹ ਖ਼ੰਜਰੋ ਗੁਰਜ ਗੋਪਾਲ ਨਾਮ। ੧੧੦।

ਬ ਬੁਰਦੰਦ ਅਕਲੀਮ ਤਾ ਰਾਜ ਤਖ਼ਤ।
ਬ ਬੁਰਦਨ ਸ਼ਹੇ ਬਾਦ ਪਾਯਾਨ ਰਖ਼ਤ। ੧੧੧।
ਚੁਨਾ ਜੰਗ ਕਰਦੰਦ ਆਂ ਮੁਲਕ ਰਾ।
ਚੁ ਬਰਗੇ ਦਰਖ਼ਤਾਂ ਜ਼ਿ ਬਾਦੇ ਸਬਾ। ੧੧੨।

ਬ ਕੁਸ਼ਤਨ ਅਦੂਰਾ ਕੁਸ਼ਾਯਦ ਬ ਪੇਸ਼।
ਬ ਬੇਰੂੰ ਜ਼ਿ ਮੁਲਕਸ਼ ਹਮਹ ਰੂਹ ਰੇਸ਼। ੧੧੩।
ਪਰੀ ਚਿਹਰਏ ਹਮ ਚੁ ਸ਼ੇਰੇ ਨਿਯਾਦ।
ਬ ਕੁਸ਼ਤਨ ਅਦੂਰਾ ਕਿ ਖ਼ੰਜਰ ਕੁਸ਼ਾਦ। ੧੧੪।

ਬ ਹਰ ਜਾ ਦਵੀਦੇ ਬ ਕੁਸ਼ਤੇ ਅਜ਼ਾਂ।
ਬ ਹਰ ਜਾ ਰਸ਼ੀਦੇ ਬ ਬਸਤੇ ਅਜ਼ਾਂ। ੧੧੫।
ਸ਼ੁਨੀਦ ਈਂ ਅਜ਼ਾਂ ਸ਼ਾਹਿ ਮਾਯੰਦਰਾਂ।
ਬ ਤੁੰਦੀ ਦਰਾਮਦ ਬਜਾਇਸ਼ ਹੁਮਾਂ। ੧੧੬।

ਬ ਆਰਾਸਤਹ ਫ਼ੌਜ ਚੂੰ ਨੌਬਹਾਰ।
ਜ਼ਿ ਤੋਪੇ ਤੁਪਕ ਖ਼ੰਜਰੇ ਆਬਦਾਰ। ੧੧੭।
ਬਪੋਸ਼ੇ ਸ਼ਫ਼ ਆਮਦ ਚੁ ਦਰਯਾ ਅਮੀਕ।
ਜ਼ਿ ਸਰਤਾ ਕਦਮ ਹਮ ਚੁ ਆਹਨ ਗਰੀਕ। ੧੧੮।

ਉਹ ਜਿਥੇ ਦੌੜ ਕੇ ਪੈਂਦੀ, ਦੁਸ਼ਮਣ ਨੂੰ ਮਾਰ ਦਿੰਦੀ, ਜਿਥੇ ਵੀ ਪਹੁੰਚਦੀ, ਉਥੇ ਉਨ੍ਹਾਂ ਨੂੰ ਬੰਨ੍ਹ ਲੈਂਦੀ।੧੧੫। ਜਦੋਂ ਮਾਯੰਦਰਾਂ ਦੇ ਬਾਦਸ਼ਾਹ ਨੇ ਹਮਲੇ ਦੀ ਗੱਲ ਸੁਣੀ, ਤਾਂ ਬਹੁਤ ਕ੍ਰੋਧ ਨਾਲ ਉਥੇ ਆ ਗਿਆ।੧੧੬।

ਬਾਦਸ਼ਾਹ ਨੇ ਨਵੀਂ ਬਹਾਰ ਵਾਂਗ ਫ਼ੌਜ ਨੂੰ ਤਿਆਰ ਕੀਤਾ। ਤੋਪਾਂ, ਬੰਦੂਕਾਂ, ਪਾਣ ਚੜ੍ਹੀਆਂ ਖ਼ੰਜਰਾਂ (ਨਾਲ ਸੂਰਮੇ ਸਜ ਗਏ)।੧੧੭। ਉਹ ਡੂੰਘੇ ਦਰਿਆ ਨੂੰ ਤਰਨ ਵਾਂਗ ਮੈਦਾਨੇ ਜੰਗ ਵਿਚ ਆਏ। ਉਹ ਸਾਰੇ ਸਿਰ ਤੋਂ ਪੈਰਾਂ ਤਕ ਲੋਹੇ ਨਾਲ ਮੜ੍ਹੇ ਹੋਏ ਸਨ।੧੧੮।

ਤੋਪਾਂ, ਤਮਾਚਿਆਂ ਅਤੇ ਬੰਦੂਕਾਂ ਦੇ ਚਲਣ ਦੀ ਆਵਾਜ਼ ਆਣ ਲਗੀ। ਧਰਤੀ ਪੋਸਤ ਦੇ ਫੁਲ ਵਾਂਗ ਲਾਲ ਹੋ ਗਈ।੧੧੯। ਵਜ਼ੀਰ ਦੀ ਲੜਕੀ ਯੁੱਧ-ਭੂਮੀ ਵਿਚ ਆਈ। ਉਸ ਦੇ ਇਕ ਹੱਥ ਵਿਚ ਚੀਨ ਦੀ ਬਣੀ ਹੋਈ ਕਮਾਨ ਅਤੇ ਦੂਜੇ ਹੱਥ ਵਿਚ ਤੀਰ ਪਕੜਿਆ ਹੋਇਆ ਸੀ।੧੨੦।

ਜਿਥੇ ਕਿਥੇ ਵੀ ਉਸ ਦੇ ਹੱਥ ਵਿਚੋਂ ਨਿਕਲ ਕੇ ਤੀਰ ਪਹੁੰਚਦਾ ਸੀ, ਤਾਂ ਉਹ ਸੈਂਕੜੇ ਹਾਥੀਆਂ ਅਤੇ ਮਰਦਾਂ ਦੀਆਂ ਪਸਲੀਆਂ ਵਿਚੋਂ ਨਿਕਲ ਜਾਂਦਾ ਸੀ।੧੨੧। ਜਿਵੇਂ ਦਰਿਆ ਦੀਆਂ ਲਹਿਰਾਂ ਪੱਥਰਾਂ ਨਾਲ (ਟਕਰਾ ਕੇ) ਚਮਕਦੀਆਂ ਸਨ, ਉਸੇ ਤਰ੍ਹਾਂ ਸੂਰਮਿਆਂ ਦੀਆਂ ਤਲਵਾਰਾਂ ਚਮਕ ਰਹੀਆਂ ਸਨ।੧੨੨।

ਜਦੋਂ ਇਕ ਚਮਕਦਾਰ ਤਲਵਾਰ ਚਮਕੀ, ਤਾਂ ਖ਼ੂਨ ਅਤੇ ਮਿੱਟੀ ਇਕੋ ਰੰਗ ਵਿਚ ਚਮਕਣ ਲਗੇ।੧੨੩। ਯੁੱਧ-ਖੇਤਰ ਵਿਚ ਹਿੰਦੁਸਤਾਨ ਦੀਆਂ ਬਣੀਆਂ ਤਲਵਾਰਾਂ ਚਮਕਣ ਲਗੀਆਂ ਅਤੇ ਗੜ੍ਹੇ ਮਾਰ ਬਦਲਾਂ ਵਾਂਗ ਸੈਨਾ ਗਜਣ ਲਗੀ।੧੨੪।

(ਵਜ਼ੀਰ ਦੀ ਲੜਕੀ ਦੇ ਹੱਥ ਵਿਚ) ਚੀਨ ਦੀ ਬਣੀ ਕਮਾਨ ਅਤੇ ਹਿੰਦੁਸਤਾਨ ਦੀ ਬਣੀ ਤਲਵਾਰ ਚਮਕਾਰੇ ਮਾਰ ਰਹੀਆਂ ਸਨ।੧੨੫। ਕੁਝ ਕੋਹਾਂ ਤਕ ਰੌਲਾ ਸੁਣਾਈ ਦੇਣ ਲਗ ਗਿਆ। ਦਰਿਆ ਕੰਬਣ ਲਗ ਗਿਆ ਅਤੇ ਪਹਾੜ ਫਟਣ ਲਗ ਗਏ।੧੨੬।

ਜਦ ਯਮਨ ਦੇਸ਼ ਦੀਆਂ ਤਲਵਾਰਾਂ ਚਮਕੀਆਂ, ਤਾਂ ਜ਼ਮੀਨ ਅਤੇ ਆਸਮਾਨ ਚਮਕ ਉਠੇ ।੧੨੭। ਜਦ ਉਸ ਨਾਜ਼ੁਕ ਅੰਗਾਂ ਵਾਲੀ ਦੇ ਸ਼ਰੀਰ ਵਿਚ ਕ੍ਰੋਧ ਵਧਿਆ, ਤਾਂ ਬਾਂਸ ਅਗੇ ਲਗਿਆ ਨੇਜ਼ਾ ਵੀ ਤੇਜ਼ੀ ਵਿਚ ਆ ਗਿਆ।੧੨੮।

ਜਦੋਂ ਸਿਪਾਹੀਆਂ ਨੇ ਯੁੱਧ-ਭੂਮੀ ਵਿਚ ਬਹੁਤ ਰੌਲਾ ਪਾਇਆ, ਤਾਂ ਸੰਸਾਰ ਤੋਪਾਂ ਅਤੇ ਨੇਜ਼ਿਆਂ ਦੀ ਧੂੜ ਵਿਚ ਲੁਪਤ ਹੋ ਗਿਆ।੧੨੯। ਕਮਾਨਾਂ ਅਤੇ ਕਮੰਦਾਂ ਜੋਸ਼ ਵਿਚ ਆ ਗਈਆਂ ਅਤੇ ਹਿੰਦੁਸਤਾਨ ਵਿਚ ਬਣੀਆਂ ਪਾਰੇ ਦੀ ਚਮਕ ਵਾਲੀਆਂ ਤਲਵਾਰਾਂ ਲਿਸ਼ਕਣ ਲਗੀਆਂ।੧੩੦।

ਖ਼ੂਨ ਪੀਣ ਵਾਲੀ ਕਟਾਰ ਜੋਸ਼ ਵਿਚ ਆ ਗਈ ਅਤੇ ਸੱਪ ਦੀ ਜੀਭ ਵਾਂਗ ਨੇਜ਼ਾ ਵੀ ਬਾਹਰ ਨਿਕਲ ਆਇਆ।੧੩੧। ਚਮਕੀਲੇ ਸ਼ਸਤ੍ਰਾਂ ਦੀ ਲਿਸ਼ਕ ਚਮਕਣ ਲਗ ਗਈ ਅਤੇ ਮਿੱਟੀ

ਬ ਆਵਾਜ਼ ਤੋਪੋ ਤਮਾਚਹ ਤੁਫ਼ੰਗ।
ਜ਼ਿਮੀ ਗਸ਼ਤ ਹਮ ਚੂੰ ਗੁਲੇ ਲਾਲਹ ਰੰਗ। ੧੧੯।
ਬਮੈਦਾਂ ਦਰਾਮਦ ਕਿ ਦੁਖ਼ਤਰ ਵਜ਼ੀਰ।
ਬ ਯਕ ਦਸਤ ਚੀਨੀ ਕਮਾਂ ਦਸਤ ਤੀਰ। ੧੨੦।

ਬ ਹਰਜਾ ਕਿ ਪਰਰਾਂ ਸ਼ਵਦ ਤੀਰ ਦਸਤ।
ਬ ਸਦ ਪਹਿਲੂਏ ਪੀਲ ਮਰਦਾਂ ਗੁਜ਼ਸ਼ਤ। ੧੨੧।
ਚੁਨਾ ਮੌਜ਼ ਖ਼ੇਜ਼ਦ ਜ਼ਿ ਦਰੀਯਾਬ ਸੰਗ।
ਬਰਖ਼ਸ਼ ਅੰਦਰ ਆਮਦ ਚੁ ਤੇਗੋ ਨਿਹੰਗ। ੧੨੨।

ਬ ਤਾਬਸ਼ ਦਰਾਮਦ ਯਕੇ ਤਾਬ ਨਾਕ।
ਬ ਰਖ਼ਸ਼ ਅੰਦਰ ਆਮਦ ਯਕੇ ਖ਼ੂਨ ਖ਼ਾਕ। ੧੨੩।
ਬ ਤਾਮਸ਼ ਦਰਾਮਦ ਹਮਹ ਹਿੰਦ ਤੇਗ।
ਬ ਗੁਰਰੀਦ ਲਸ਼ਕਰ ਚੁ ਦਰੀਯਾਇ ਮੇਗ। ੧੨੪।

ਬ ਚਰਖ਼ ਅੰਦਰ ਆਮਦ ਬ ਚੀਨੀ ਕਮਾਂ।
ਬ ਤਾਬ ਆਮਦਸ਼ ਤੇਗ ਹਿੰਦੋਸਤਾਂ। ੧੨੫।
ਗਰੇਵਹ ਬਬਾਵੁਰਦ ਚੰਦੀ ਕਰੋਹ।
ਬ ਲਰਜ਼ੀਦ ਦਰਯਾਬ ਦਰਰੀਦ ਕੋਹ। ੧੨੬।

ਬ ਰਖ਼ਸ਼ ਅੰਦਰ ਆਮਦ ਜ਼ਿਮੀਨੋ ਜ਼ਮਾਂ।
ਬ ਤਾਬਸ਼ ਦਰਾਮਦ ਚੁ ਤੇਗੇ ਯਮਾਂ। ੧੨੭।
ਬ ਤੇਜ਼ ਆਮਦੋ ਨੇਜ਼ਹੇ ਬਾਂਸਤੀਂ।
ਬ ਜੁੰਬਸ਼ ਦਰਾਮਦ ਤਨੇ ਨਾਜ਼ਨੀਂ। ੧੨੮।

ਬ ਸ਼ੋਰਸ਼ ਦਰਾਮਦ ਨਫ਼ਰ ਹਾਇ ਕੁਹਿਰ।
ਜ਼ਿ ਤੋਪੋ ਵ ਨੇਜ਼ਹ ਬਪੋਸ਼ੀਦ ਦਹਿਰ। ੧੨੯।
ਬ ਜੁੰਬਸ਼ ਦਰਾਮਦ ਕਮਾਨੋ ਕਮੰਦ।
ਦਰਖ਼ਸ਼ਾਂ ਸ਼ੁਦਹ ਤੇਗ ਸੀਮਾਬ ਤੁੰਦ। ੧੩੦।

ਬ ਜੋਸ਼ ਆਮਦਹ ਖ਼ੰਜਰੇ ਖ਼੍ਵਾਰ ਖ਼ੂੰ।
ਜ਼ੁਬਾਂ ਨੇਜ਼ਹ ਮਾਰਸ਼ ਬਰਾਮਦ ਬਰੂੰ। ੧੩੧।
ਬ ਤਾਬਸ਼ ਦਰਾਮਦ ਲਕੋ ਤਾਬ ਨਾਕ।
ਯਕੇ ਸੁਰਖ਼ ਗੋਗਿਰਦ ਸ਼ੁਦ ਖ਼ੂੰਨ ਖ਼ਾਕ। ੧੩੨।

ਦਿਹਾ ਦਿਹ ਦਰਾਮਦ ਜ਼ਿ ਤੀਰੋ ਤੁਫ਼ੰਗ।
ਹਯਾਹਯ ਦਰਾਮਦ ਨਿਹੰਗੋ ਨਿਹੰਗ। ੧੩੩।
ਚਕਾਚਾਕ ਬਰਖ਼ਾਸਤ ਤੀਰੋ ਕਮਾਂ।
ਬਰਾਮਦ ਯਕੇ ਰੁਸਤ ਖ਼ੇਜ਼ ਅਜ਼ ਜਹਾਂ। ੧੩੪।

ਤੇ ਖ਼ੂਨ ਮਿਲ ਕੇ ਗੰਧਕ ਵਾਂਗ ਲਾਲ ਹੋ ਗਿਆ।੧੩੨।

ਤੀਰਾਂ ਅਤੇ ਬੰਦੂਕਾਂ ਦੀ 'ਠਾਹ ਠਾਹ' ਦੀ ਆਵਾਜ਼ ਆ ਰਹੀ ਸੀ ਅਤੇ ਮਗਰਮੱਛਾਂ ਵਰਗੇ ਸੂਰਮਿਆਂ ਦੀ 'ਹਾਇ ਹਾਇ' ਦੀ ਆਵਾਜ਼ ਆ ਰਹੀ ਸੀ।੧੩੩। ਕਮਾਨਾਂ ਵਿਚ ਤੀਰਾਂ ਦੇ ਚਲਣ ਦੀ 'ਸ਼ਾਂ ਸ਼ਾਂ' ਦੀ ਆਵਾਜ਼ ਨਿਕਲ ਰਹੀ ਸੀ। ਇੰਜ ਲਗਦਾ ਸੀ ਕਿ ਸੰਸਾਰ ਵਿਚ ਪਰਲੋ ਆ ਗਈ ਹੋਵੇ।੧੩੪।

ਪੈਦਲ ਸੈਨਿਕਾਂ ਨੂੰ ਧਰਤੀ ਉਤੇ ਚਲਣ ਦੀ ਰਾਹ ਨਹੀਂ ਮਿਲ ਰਹੀ ਸੀ (ਕਿਉਂਕਿ ਧਰਤੀ ਲਾਸ਼ਾਂ ਨਾਲ ਭਰੀ ਪਈ ਸੀ) ਅਤੇ ਹਵਾ ਵਿਚ ਪੰਛੀਆਂ ਨੂੰ ਉਡਣ ਦਾ ਰਸਤਾ ਨਹੀਂ ਮਿਲ ਰਿਹਾ ਸੀ (ਕਿਉਂਕਿ ਆਕਾਸ਼ ਤੀਰਾਂ ਨਾਲ ਭਰਿਆ ਪਿਆ ਸੀ)।੧੩੫। ਜੰਗ ਦੇ ਮੈਦਾਨ ਵਿਚ ਅਜਿਹੀ ਤਲਵਾਰ ਚਲੀ ਕਿ ਮੁਰਦਿਆਂ ਨਾਲ ਧਰਤੀ 'ਕਾਫ਼' ਪਹਾੜ ਬਣ ਗਈ।੧੩੬।

(ਮਰਨ ਵਾਲਿਆਂ ਦੇ) ਸਿਰਾਂ ਅਤੇ ਪੈਰਾਂ ਦੇ ਅੰਬਾਰ ਲਗ ਗਏ, ਮਾਨੋ ਮੈਦਾਨ ਗੇਂਦਾਂ ਅਤੇ ਖੂੰਡੀਆਂ ਨਾਲ ਭਰਿਆ ਪਿਆ ਹੋਵੇ।੧੩੭। ਤੀਰਾਂ ਅਤੇ ਬੰਦੂਕਾਂ ਦੀ ਇਸ ਤਰ੍ਹਾਂ ਚਲਾਚਲੀ ਹੋ ਰਹੀ ਸੀ ਕਿ ਸੂਰਵੀਰਾਂ ਦੇ ਟੋਪ ਅਤੇ ਕਵਚ ਟੋਟੇ ਟੋਟੇ ਹੋ ਰਹੇ ਸਨ।੧੩੮।

ਤਲਵਾਰਾਂ ਸੂਰਜ ਦੀ ਤਪਸ਼ ਵਾਂਗ ਇਤਨੀਆਂ ਤਪ ਗਈਆਂ (ਕਿ ਉਨ੍ਹਾਂ ਦੀ ਗਰਮੀ ਨਾਲ) ਦਰਖ਼ਤਾਂ ਦੇ ਪੱਤਰ ਅਤੇ ਦਰਿਆਵਾਂ ਦਾ ਪਾਣੀ ਸੁਕ ਗਿਆ।੧੩੯। ਬਿਜਲੀ ਦੀ ਤੇਜ਼ੀ ਵਾਂਗ ਤੀਰਾਂ ਦੀ ਬਰਖਾ ਹੋਈ ਕਿ ਹਾਥੀ ਵੀ ਟੋਟੇ ਟੋਟੇ ਹੋ ਕੇ ਵੱਖਰੇ ਵੱਖਰੇ ਡਿਗ ਪਏ।੧੪੦।

ਯੁੱਧ-ਭੂਮੀ ਵਿਚ ਹਵਾ ਵਾਂਗ ਇਕ ਵਜ਼ੀਰ ਆਇਆ ਜਿਸ ਨੇ 'ਮਾਯੰਦਰਾਂ' ਦੀ ਬਣੀ ਹੋਈ ਇਕ ਤਲਵਾਰ ਪਕੜੀ ਹੋਈ ਸੀ।੧੪੧। ਦੂਜੇ ਪਾਸਿਓਂ ਵਜ਼ੀਰ ਦੀ ਪੁੱਤਰੀ, ਹਿੰਦੁਸਤਾਨ ਦੀ ਬਣੀ ਹੋਈ ਨੰਗੀ ਤਲਵਾਰ ਲੈ ਕੇ ਆ ਗਈ।੧੪੨।

ਉਨ੍ਹਾਂ ਦੀਆਂ ਤੇਜ਼ ਤਲਵਾਰਾਂ ਇਸ ਤਰ੍ਹਾਂ ਚਮਕਣ ਲਗੀਆਂ, ਜਿਨ੍ਹਾਂ ਨੂੰ ਵੇਖ ਕੇ ਵੈਰੀਆਂ ਦਾ ਦਿਲ ਟੋਟੇ ਟੋਟੇ ਹੋਣ ਲਗਾ।੧੪੩। (ਉਸ ਲੜਕੀ ਨੇ) ਵੈਰੀ ਦੇ ਘੋੜੇ ਉਤੇ ਇਕ ਅਜਿਹੀ ਤਲਵਾਰ ਮਾਰੀ ਕਿ ਉਸ ਦਾ ਸਿਰ ਉੱਚੇ ਪਹਾੜ ਵਾਂਗ ਧਰਤੀ ਉਤੇ ਡਿਗ ਪਿਆ।੧੪੪।

ਉਸ ਨੇ ਦੂਜੀ ਤਲਵਾਰ ਮਾਰੀ ਅਤੇ ਵਜ਼ੀਰ ਨੂੰ ਅੱਧਾ ਕਰ ਦਿੱਤਾ ਅਤੇ (ਉਹ) ਵੱਡੀ ਅਟਾਰੀ ਵਾਂਗ ਧਰਤੀ ਉਤੇ ਡਿਗ ਪਿਆ।੧੪੫। ਫਿਰ ਇਕ ਹੋਰ ਮਰਦ (ਸੂਰਮਾ) ਉਕਾਬ ਵਾਂਗ ਆ ਪਿਆ। ਉਸ ਨੂੰ ਤਲਵਾਰ ਮਾਰ ਕੇ (ਲੜਕੀ ਨੇ) ਖ਼ਤਮ ਕਰ ਦਿੱਤਾ।੧੪੬।

ਪਹਿਲੇ ਵਜ਼ੀਰ ਨੂੰ ਮਾਰ ਕੇ ਉਸ ਨੂੰ ਰਾਹਤ ਮਹਿਸੂਸ ਹੋਈ ਅਤੇ ਦੂਜੇ ਨੂੰ ਮਾਰ ਕੇ ਮਿਹਨਤ ਕਾਮਯਾਬ ਹੋ ਗਈ। (ਹੁਣ) ਤੀਜਾ ਹਮਲਾ ਕਰ ਕੇ ਆ ਪਿਆ।੧੪੭। ਤੀਜਾ ਸੂਰਮਾ ਲਹੂ ਨਾਲ ਲਿਬੜਿਆ ਹੋਇਆ ਆਇਆ ਜਿਵੇਂ ਨਰਕ ਦੀ ਦਹਲੀਜ਼ (ਮੁਹਾਠ) ਵਿਚੋਂ ਬਾਹਰ ਆਇਆ ਹੋਵੇ।੧੪੮।

ਨ ਪੋਯਿੰਦਰ ਰਾ ਬਰ ਜ਼ਿਮੀ ਬੂਦ ਜਾ।
ਨ ਪਰਿੰਦਹ ਰਾ ਦਰ ਹਵਾ ਬੂਦ ਰਾਹ। ੧੩੫।
ਚੁਨਾ ਤੇਗ ਬਾਰੀਦ ਮਿਯਾਨੇ ਮੁਸਾਫ਼।
ਕਿ ਅਜ਼ ਕੁਸ਼ਤਗਾਂ ਸ਼ੁਦ ਜ਼ਿਮੀ ਕੋਹਕਾਫ਼। ੧੩੬।

ਕਿ ਪਾਓ ਸਰ ਅੰਬੋਹ ਚੰਦਾਂ ਸ਼ੁਦਹ।
ਕਿ ਮੈਦਾਂ ਪੁਰ ਅਜ਼ ਗੋਇ ਚੌਗਾਂ ਸ਼ੁਦਹ। ੧੩੭।
ਰਵਾ ਰਉ ਦਰਾਮਦ ਬ ਤੀਰੋ ਤੁਫ਼ੰਗ।
ਕਿ ਪਾਰਹ ਸ਼ੁਦਹ ਖ਼ੋਦ ਖ਼ੁਫ਼ਤਾਨ ਜੰਗ। ੧੩੮।

ਚੁਨਾ ਤੇਗ ਤਾਬਸ਼ ਤ ਪੀਦ ਆਫ਼ਤਾਬ।
ਦਰਖ਼ਤਾਂ ਸ਼ੁਦਹ ਖ਼ੁਸ਼ਕ ਵ ਦਰਯਾਇ ਆਬ। ੧੩੯।
ਚੁਨਾਂ ਤੀਰ ਬਾਰਾਂ ਸ਼ੁਦਹ ਹਮ ਚੁ ਬਰਕੁ।
ਬਿਅਫ਼ਤਾਦ ਸ਼ੁਦ ਫ਼ੀਲ ਚੂੰ ਫ਼ਰਕ ਫ਼ਰਕ। ੧੪0।

ਬ ਹਰਬ ਅੰਦਰ ਆਮਦ ਵਜ਼ੀਰੇ ਚੁ ਬਾਦ।
ਯਕੇ ਤੇਗ ਮਾਯੰਦਰਾਨੀ ਕੁਸ਼ਾਦ। ੧੪੧।
ਦਿਗਰ ਤਰਫ਼ ਆਮਦ ਬ ਦੁਖ਼ਤਰ ਅਜ਼ਾਂ।
ਬਰਹਿਨੇ ਯਕੇ ਤੇਗ ਹਿੰਦੋਸਤਾਂ। ੧੪੨।

ਦਰਖ਼ਸ਼ਾਂ ਸ਼ੁਦਹ ਆਂ ਚੁਨਾ ਤੇਗ ਤੇਜ਼।
ਅਦੂਰਾ ਅਜ਼ੋ ਦਿਲ ਸ਼ਵਦ ਰੇਜ਼ ਰੇਜ਼। ੧੪੩।
ਯਕੇ ਤੇਗ ਜ਼ਦ ਬਰ ਸਰੇ ਓ ਸਮੰਦ।
ਜ਼ਿਮੀਨਸ਼ ਦਰਾਮਦ ਚੁ ਕੋਹੇ ਬਿਲੰਦ। ੧੪੪।

ਦਿਗਰ ਤੇਗ ਓ ਰਾ ਬਿਜ਼ਦ ਕਰਦ ਨੀਮ।
ਬਿ ਅਫ਼ਤਾਦ ਬੂਮਸ ਚੁ ਕਰਖੇ ਅਜ਼ੀਮ। ੧੪੫।
ਦਿਗਰ ਮਰਦ ਆਮਦ ਚੁ ਪ੍ਰਾਂ ਉਕਾਬ।
ਬਿਜ਼ਦ ਤੇਗ ਓ ਰਾ ਬ ਕਰਦਸ਼ ਖ਼ਰਾਬ। ੧੪੬।

ਚੁ ਕਾਰੇ ਵਜ਼ੀਰਸ਼ ਬਰਾਹਤ ਰਸੀਦ।
ਦਿਗਰ ਮਿਹਨਤੇ ਸਿਯਮ ਆਮਦ ਪਦੀਦ। ੧੪੭।
ਸਿਯਮ ਦੇਵ ਆਮਦ ਬਗਲ ਤੀਦ ਖ਼ੂੰ।
ਜ਼ਿ ਦਹਲੀਜ਼ ਦੋਜ਼ਖ਼ ਬਰਾਮਦ ਬਰੂੰ। ੧੪੮।

ਬ ਕੁਸ਼ਤੰਦ ਓ ਰਾ ਦੁ ਕਰਦੰਦ ਤਨ।
ਚੁ ਸ਼ੇਰੇ ਯਿਆਂ ਹਮ ਚੁ ਗੋਰੇ ਕੁਹਨ। ੧੪੯।
ਚਹਾਰਮ ਦਰਾਮਦ ਚੁ ਸ਼ੇਰਾਂ ਬਜੰਗ।
ਚੁ ਬਰ ਬਚਹੇ ਗੋਰ ਗਰਰਾਂ ਪਿਲੰਗ। ੧੫0।

ਉਸ (ਲੜਕੀ) ਨੇ (ਉਸ ਨੂੰ) ਮਾਰ ਕੇ ਦੋ ਟੋਟੇ ਕਰ ਦਿੱਤਾ, ਜਿਵੇਂ ਵੱਡਾ ਸ਼ੇਰ ਵੱਡੀ ਨੀਲ ਗਾਂ ਨੂੰ ਮਾਰ ਦਿੰਦਾ ਹੈ।੧੪੯। ਚੌਥਾ ਸੂਰਮਾ ਸ਼ੇਰ ਵਾਂਗ ਹਲਾ ਕਰ ਕੇ ਆ ਪਿਆ, ਜਿਵੇਂ ਚਿਤਰਾ ਨੀਲ ਗਾਂ ਦੇ ਬੱਚੇ ਉਤੇ ਝਪਟਾ ਮਾਰਦਾ ਹੈ।੧੫੦।

ਵਜ਼ੀਰ ਦੀ ਲੜਕੀ ਨੇ ਉਸ ਨੂੰ ਇਸ ਤਰ੍ਹਾਂ ਤਲਵਾਰ ਮਾਰੀ ਕਿ ਉਹ ਘੋੜੇ ਦੀ ਪਿਠ ਉਤੋਂ ਧਰਤੀ ਉਤੇ ਡਿਗ ਪਿਆ।੧੫੧। ਪੰਜਵਾਂ ਸੂਰਮਾ ਵੱਡੇ ਦੇਓ ਵਾਂਗ ਆ ਕੇ ਪਿਆ। ਉਸ ਨੂੰ ਰੱਬ ਦੇ ਹੁਕਮ ਨਾਲ ਇਕੋ ਵਾਰ ਨਾਲ ਜ਼ਖ਼ਮੀ ਕਰ ਦਿੱਤਾ।੧੫੨।

ਉਸ ਨੂੰ ਸੁੰਦਰੀ ਨੇ ਅਜਿਹੀ ਤਲਵਾਰ ਮਾਰੀ ਕਿ ਸਿਰ ਤੋਂ ਪੈਰਾਂ ਤਕ ਚੀਰਦੀ ਹੋਈ ਘੋੜੇ ਦੇ ਤੰਗ ਤਕ ਪਹੁੰਚ ਗਈ।੧੫੩। ਮਸਤੇ ਹੋਏ ਦੇਓ ਵਾਂਗ ਛੇਵਾਂ ਸੂਰਮਾਂ ਇਸ ਤਰ੍ਹਾਂ ਆਇਆ, ਜਿਵੇਂ ਕਮਾਨ ਦੇ ਚਿਲੇ ਵਿਚੋਂ ਤੀਰ ਨਿਕਲਦਾ ਹੈ।੧੫੪।

ਉਸ ਨੂੰ ਸੁੰਦਰੀ ਨੇ ਤਲਵਾਰ ਮਾਰੀ ਅਤੇ ਉਹ ਦੋ ਟੁਕੜੇ ਹੋ ਗਿਆ। ਉਸ ਨੂੰ ਵੇਖ ਕੇ ਹੋਰ ਸੂਰਮੇ ਭੈ-ਭੀਤ ਹੋ ਗਏ।੧੫੫। ਇਸ ਤਰ੍ਹਾਂ ਉਸ ਨੇ ਗਿਣਤੀ ਵਿਚ ਸੱਤ ਸੂਰਮੇ ਜੰਗ ਵਿਚ ਤਲਵਾਰ ਉਤੇ ਲਟਕਾ ਦਿੱਤੇ।੧੫੬।

ਇਸ ਤੋਂ ਬਾਦ ਹੋਰ ਕੋਈ ਸੂਰਮਾ ਜੰਗ ਕਰਨ ਦੀ ਇੱਛਾ ਨਾਲ ਨ ਆਇਆ। ਵੱਡੇ ਤਕੜੇ ਸੂਰਮੇ ਜੰਗ ਦੇ ਮੈਦਾਨ ਵਿਚ ਨ ਨਿਤਰੇ।੧੫੭। ਫਿਰ ਮਾਯੰਦਰਾਂ ਦਾ ਬਾਦਸ਼ਾਹ ਖ਼ੁਦ ਜੰਗ ਵਿਚ ਆਇਆ। (ਉਸ ਦੇ ਆਣ ਨਾਲ) ਸੂਰਮਿਆਂ ਦਾ ਦਿਲ ਕ੍ਰੋਧ ਨਾਲ ਭਖ ਗਿਆ।੧੫੮।

ਜਦ ਉਸ ਦੇ ਘੋੜੇ ਨੇ ਇਧਰ ਉਧਰ ਕੁਦਾੜੀਆਂ ਮਾਰੀਆਂ ਤਾਂ ਧਰਤੀ ਅਤੇ ਆਕਾਸ਼ ਚਕਰਾ ਗਏ।੧੫੯। ਉਸ ਵੇਲੇ ਧਰਤੀ ਅਤੇ ਆਕਾਸ਼ ਚਮਕਣ ਲਗ ਗਏ, ਜਦੋਂ ਹਿੰਦੁਸਤਾਨ ਅਤੇ ਯਮਨ ਦੀਆਂ ਬਣੀਆਂ ਹੋਈਆਂ ਤਲਵਾਰਾਂ ਲਿਸ਼ਕੀਆਂ।੧੬੦।

ਕਮਾਨਾਂ ਅਤੇ ਕਮੰਦਾਂ ਦੀ ਆਹਮੋ ਸਾਹਮਣੇ ਲੜਾਈ ਹੋਈ ਅਤੇ ਗੁਰਜਾਂ ਦੇ ਵਜਣ ਨਾਲ ਸੂਰਮੇ 'ਹਾਇ ਹਾਇ' ਕਰਨ ਲਗੇ।੧੬੧। ਤੀਰਾਂ ਅਤੇ ਬੰਦੂਕਾਂ ਦੇ ਚਲਣ ਦੀ 'ਕਾੜ ਕਾੜ' ਦੀ ਆਵਾਜ਼ ਹੋਣ ਲਗੀ ਅਤੇ ਧਰਤੀ ਪੋਸਤ ਦੇ ਫੁਲ ਵਾਂਗ ਲਾਲ ਹੋ ਗਈ।੧੬੨।

ਯੁੱਧ-ਭੂਮੀ ਵਿਚ ਬਹੁਤ ਰੌਲਾ ਪਿਆ ਅਤੇ ਲਹੂ ਪੀਣੀਆਂ ਖ਼ੰਜਰਾਂ ਦੀ ਚਲਾਚਲੀ ਹੋਈ।੧੬੩। ਜਦੋਂ ਯੁੱਧ-ਖੇਤਰ ਵਿਚ ਦੋ ਚੁਸਤ ਸੂਰਮੇ ਆਏ ਤਦੋਂ ਇਕ ਲਿਸ਼ਕ ਨੇ ਝਲਕਾਰਾ ਮਾਰਿਆ।੧੬੪।

ਉਦੋਂ ਇਸਰਾਫ਼ੀਲ (ਫਰਿਸ਼ਤੇ) ਨੇ ਕਿਆਮਤ ਵਾਲੇ ਦਿਨ ਦੀ ਤੁਰੀ ਵਜਾਈ ਤਦੋਂ ਖ਼ੂਬਸੂਰਤ ਹੂਰ ਘੋੜੇ ਉਤੇ ਚੜ੍ਹ ਕੇ ਯੁੱਧ-ਖੇਤਰ ਵਿਚ ਆਈ।੧੬੫। ਜਦੋਂ ਯੁੱਧ ਦਾ ਰੌਲਾ ਮਚਿਆ, ਤਾਂ

ਚੁਨਾ ਤੇਗ ਬਰ ਵੈ ਬਿਜ਼ਦ ਨਾਜ਼ਨੀਂ।
ਕਿ ਅਜ਼ ਪੁਸ਼ਤ ਅਸਪਸ਼ ਦਰਾਮਦ ਜ਼ਿਮੀਂ। ੧੫੧।
ਕਿ ਪੰਚਮ ਦਰਾਮਦ ਚੁ ਦੇਵੇ ਅਜ਼ੀਮ।
ਯਕੇ ਜ਼ਖ਼ਮ ਜ਼ਦ ਕਰਦ ਹੁਕਮੇ ਕਰੀਮ। ੧੫੨।

ਚੁਨਾ ਤੇਗ ਬਰ ਵੈ ਜ਼ਦਾਂ ਖ਼ੂਬ ਰੰਗ।
ਜ਼ਿ ਸਰ ਤਾ ਕਦਮ ਆਮਦਹ ਜ਼ੇਰ ਤੰਗ। ੧੫੩।
ਸ਼ਸ਼ਮ ਦੇਵ ਆਮਦ ਚੁ ਅਫ਼ਰੀਤ ਮਸਤ।
ਜ਼ਿ ਤੀਰੇ ਕਮਾਂ ਹਮ ਚੁ ਕਬਜ਼ਹ ਗੁਜ਼ਸ਼ਤ। ੧੫੪।

ਬਿਜ਼ਦ ਤੇਗ ਓ ਰਾ ਕਿ ਓ ਨੀਮ ਸ਼ੁਦ।
ਕਿ ਦੀਗਰ ਯਲਾ ਰਾ ਅਜ਼ੋ ਬੀਮ ਸ਼ੁਦ। ੧੫੫।
ਚੁਨੀ ਤਾ ਬਮਿਕਦਾਰ ਹਫ਼ਤਾਦ ਮਰਦ।
ਬ ਤੇਗ ਅੰਦਰ ਆਵੇਖ਼ਤ ਖ਼ਾਸ ਅਜ਼ ਨ ਬਰਦ। ੧੫੬।

ਦਿਗਰ ਕਸ ਨਿਆਮਦ ਤਮੰਨਾਇ ਜੰਗ।
ਕਿ ਬੇਰੂੰ ਨਿਯਾਮਦ ਦਿਲਾਵਰ ਨਿਹੰਗ। ੧੫੭।
ਬ ਹਰਬ ਆਮਦਸ਼ ਸ਼ਾਹ ਮਾਯੰਦਰਾਂ।
ਬ ਤਾਬਸ਼ ਤਪੀਦਨ ਦਿਲੇ ਮਰਦਮਾਂ। ੧੫੮।

ਚੁ ਅਬਰਸ ਬ ਅੰਦਾਖ਼ਤ ਦਉਰੇ ਯਲਾਂ।
ਬ ਰਖ਼ਸ਼ ਅੰਦਰ ਆਮਦ ਜ਼ਿਹੇ ਆਸਮਾਂ। ੧੫੯।
ਬ ਤਾਬਸ਼ ਦਰਾਮਦ ਜ਼ਿਮੀਨੋ ਜ਼ਮਨ।
ਦਰਖ਼ਸ਼ਾਂ ਸ਼ੁਦਹ ਤੇਗ ਹਿੰਦੀ ਯਮਨ। ੧੬੦।

ਚਲਾਚਲ ਦਰਾਮਦ ਕਮਾਨੋ ਕਮੰਦ।
ਹਯਾਹਯ ਦਰਾਮਦ ਬ ਗੁਰਜੋ ਗਜ਼ੰਦ। ੧੬੧।
ਚਕਾਚਾਕ ਬਰਖ਼ਾਸਤ ਤੀਰੋ ਤੁਫ਼ੰਗ।
ਜ਼ਿਮੀ ਲਾਲ ਸ਼ੁਦ ਚੂੰ ਗੁਲੇ ਲਾਲਹ ਰੰਗ। ੧੬੨।

ਹਹਾਹੂ ਦਰਾਮਦ ਚੁਪਹ ਨੰਦ ਰੂੰ।
ਦਿਹਾ ਦਿਹ ਸ਼ੁਦਹ ਖ਼ੰਜਰੇ ਖ਼ਾਰ ਖ਼ੂੰ। ੧੬੩।
ਬ ਰਖ਼ਸ਼ ਅੰਦਰ ਆਮਦ ਯਕੇ ਤਾਬ ਰੰਗ।
ਬ ਰਖ਼ਸ਼ ਅੰਦਰ ਆਮਦ ਦੁ ਚਾਲਾਕ ਜੰਗ। ੧੬੪।

ਬ ਸ਼ੋਰਸ਼ ਦਰਾਮਦ ਸਰਾਫ਼ੀਲ ਸੂਰ।
ਬ ਰਖ਼ਸ਼ ਅੰਦਰ ਆਮਦ ਤਨੇ ਖ਼ਾਸ ਹੂਰ। ੧੬੫।
ਬ ਸ਼ੋਰਸ਼ ਦਰਾਮਦ ਜ਼ਿ ਤਨ ਦਰ ਖ਼ਰੋਸ਼।
ਬ ਬਾਜ਼ੂਇ ਮਰਦਾਂ ਬਰਾਵੁਰਦ ਜੋਸ਼। ੧੬੬।

ਸੂਰਮਿਆਂ ਦੇ ਸ਼ਰੀਰਾਂ ਵਿਚ ਕ੍ਰੋਧ ਜਾਗਿਆ ਅਤੇ ਜਵਾਨਾਂ ਦੇ ਬਾਜ਼ੂਆਂ ਵਿਚ ਜੋਸ਼ ਪੈਦਾ ਹੋ ਗਿਆ।੧੬੬।

(ਯੁੱਧ ਸ਼ੁਰੂ ਹੋ ਜਾਣ ਨਾਲ) ਇਕੋ ਵਾਰ ਸੂਰਮਿਆਂ ਨੇ ਧਰਤੀ ਉਤੇ ਲਾਲ ਅਤਲਸ ਦਾ ਫ਼ਰਸ਼ ਵਿਛਾ ਦਿੱਤਾ। (ਉਥੇ ਸ਼ੋਰ ਇਤਨਾ ਪੈ ਗਿਆ) ਮਾਨੋ ਮਦਰਸੇ ਵਿਚ ਬੱਚੇ ਪਹਿਲਵੀ ਭਾਸ਼ਾ ਪੜ੍ਹ ਰਹੇ ਹੋਣ।੧੬੭। ਧੁੰਧ ਵਿਚ ਇਤਨੇ ਬੰਦੇ ਮਾਰੇ ਗਏ ਕਿ ਉਨ੍ਹਾਂ ਦੀ ਗਿਣਤੀ ਜ਼ਬਾਨ ਨਾਲ ਨਹੀਂ ਕੀਤੀ ਜਾ ਸਕਦੀ।੧੬੮।

ਮਾਯੰਦਰਾਂ ਦਾ ਬਾਦਸ਼ਾਹ ਉਥੋਂ ਭਜ ਗਿਆ ਕਿਉਂਕਿ ਉਸ ਦੀ ਬਹੁਤ ਜ਼ਿਆਦਾ ਸੈਨਾ ਮਾਰੀ ਗਈ ਸੀ।੧੬੯। ਉਸ ਪਿਛੇ ਵਜ਼ੀਰ ਦੀ ਲੜਕੀ ਚਲੀ ਗਈ ਅਤੇ ਉਸ ਨੂੰ ਪਕੜ ਕੇ ਕੈਦ ਕਰ ਲਿਆ।੧੭੦।

ਉਹ ਬਾਦਸ਼ਾਹ ਨੂੰ ਪਕੜ ਕੇ ਆਪਣੇ ਸ਼ਾਹ (ਅਰਥਾਤ-- ਪਤੀ) ਕੋਲ ਲੈ ਆਈ ਅਤੇ ਕਹਿਣ ਲਗੀ ਕਿ ਐ ਸੁੰਦਰ ਬਸਤ੍ਰ ਵਾਲੇ ਬਾਦਸ਼ਾਹਾਂ ਦੇ ਬਾਦਸ਼ਾਹ!।੧੭੧। ਉਸ ਨੇ ਕਿਹਾ ਕਿ ਮਾਯੰਦਰਾਂ ਦੇ ਇਸ ਬਾਦਸ਼ਾਹ ਨੂੰ ਪਕੜ ਕੇ ਮੈਂ ਤੁਹਾਡੇ ਕੋਲ ਲਿਆਈ ਹਾਂ।੧੭੨।

ਜੇ ਤੂੰ ਕਹੇਂ ਤਾਂ ਇਸ ਦੀ ਜਾਨ ਲੈ ਲਵਾਂ ਅਤੇ ਜੇ ਤੂੰ ਕਹੇਂ ਤਾਂ ਜੇਲ੍ਹ ਅੰਦਰ ਡਕ ਦਿਆਂ।੧੭੩। ਉਸ ਨੇ ਬਾਦਸ਼ਾਹ ਨੂੰ ਵੱਡੀ ਜੇਲ੍ਹ ਵਿਚ ਭੇਜ ਦਿੱਤਾ ਅਤੇ ਉਸ ਤੋਂ ਦੇਸ਼ ਦੀ ਬਾਦਸ਼ਾਹੀ ਅਤੇ ਤਾਜ-ਤਖ਼ਤ ਲੈ ਲਿਆ।੧੭੪।

ਪਰਮਾਤਮਾ ਦੀ ਮਿਹਰ ਨਾਲ ਉਨ੍ਹਾਂ ਨੇ ਸਭ ਪਾਸਿਆਂ ਦੀ ਬਾਦਸ਼ਾਹੀ ਹਾਸਲ ਕਰ ਲਈ ਅਤੇ ਵੈਰੀਆਂ ਦੇ ਟੋਟੇ ਟੋਟੇ ਕਰ ਦਿੱਤੇ।੧੭੫। ਜੋ ਕੋਈ ਔਕੜਾਂ ਦੇ ਵਾਰ ਨੂੰ ਸਹਾਰਦਾ ਹੈ, ਉਨ੍ਹਾਂ ਉਤੇ ਪਰਮਾਤਮਾ ਮਿਹਰ ਕਰਦਾ ਹੈ।੧੭੬।

ਉਹ ਉਸ ਮੁਲਕ ਦੇ ਬਾਦਸ਼ਾਹ ਦੀ ਬੇਗਮ ਬਣ ਗਈ ਅਤੇ ਰੱਬ ਦੇ ਹੁਕਮ ਨਾਲ ਉਸ ਨੇ ਬਾਦਸ਼ਾਹੀ ਪ੍ਰਾਪਤ ਕਰ ਲਈ।੧੭੭। ਹੇ ਸਾਕੀ! ਮੈਨੂੰ ਹਰੇ ਰੰਗ (ਦੀ ਸ਼ਰਾਬ) ਦਾ ਪਿਆਲਾ ਦੇ ਜਿਸ ਨਾਲ ਕਿ ਮੇਰੇ ਘੁੰਡ ਦਾ ਪਰਦਾ ਹਟ ਜਾਏ।੧੭੮।

ਹੇ ਸਾਕੀ! ਮੈਨੂੰ ਹਰੇ ਰੰਗ (ਦੀ ਸ਼ਰਾਬ) ਦਾ ਪਿਆਲਾ ਦੇ ਜੋ ਜੰਗ ਵੇਲੇ ਮੈਨੂੰ ਚਾਹੀਦਾ ਹੈ।੧੭੯।੧੦।

v v v v

ਯਕੇ ਫ਼ਰਸ਼ ਆਰਾਸਤ ਸੁਰਖ਼ ਅਤਲਸੇ।
ਬੁ ਖ਼ਾਨਦ ਚੁ ਮਕਤਬ ਜ਼ੁਬਾਂ ਪਹਿਲੂਏ। ੧੬੭।
ਬ ਮਰਦਮ ਚੁਨਾ ਕੁਸ਼ਤ ਸ਼ੁਦ ਕਾਰਜ਼ਾਰ।
ਜ਼ੁਬਾਂ ਦਰ ਗੁਜ਼ਾਰਮ ਨਿਯਾਯਦ ਸ਼ੁਮਾਰ। ੧੬੮।

ਗੁਰੇਜ਼ਾ ਸ਼ਵਦ ਸ਼ਾਹਿ ਮਾਯੰਦਰਾਂ।
ਬ ਕੁਸ਼ਤੰਦ ਲਸ਼ਕਰ ਗਿਰਾਂ ਤਾ ਗਿਰਾਂ। ੧੬੯।
ਕਿ ਪੁਸ਼ਤਸ਼ ਬਿਅਫ਼ਤਾਦ ਦੁਖ਼ਤਰ ਵਜ਼ੀਰ।
ਬਿ ਬਸਤੰਦ ਓ ਰਾ ਕਿ ਕਰਦੰਦ ਅਸੀਰ।੧੭੦।

ਬ ਨਿਜ਼ਦੇ ਬਿਯਾਵੁਰਦ ਜੋ ਸ਼ਾਹ ਖ਼ੇਸ਼।
ਬਿ ਗੁਫ਼ਤਹ ਕਿ ਏ ਸ਼ਾਹ ਸ਼ਾਹਾਨ ਵੇਸ਼। ੧੭੧।
ਬਿਗੋਯਦ ਕਿ ਈਂ ਸ਼ਾਹ ਮਾਯੰਦਰਾਂ।
ਬਿ ਬਸਤਹ ਬਿਯਾਵੁਰਦ ਨਿਜ਼ਦੇ ਸ਼ੁਮਾਂ। ੧੭੨।

ਅ-ਗਰ ਤੋ ਬਿਗੋਈ ਬ ਜ਼ਾਂ ਈਂ ਬੁਰਮ।
ਵ-ਗਰ ਤੋ ਬਿਗੋਈ ਬ ਜ਼ਿੰਦਾ ਦਿਹਮ। ੧੭੩।
ਬਜ਼ਿੰਦਾਂ ਸਪੁਰਦੰਦ ਓ ਰਾ ਅਜ਼ੀਮ।
ਸਿਤਾਨਦ ਅਜ਼ੋ ਤਾਜ ਸ਼ਾਹੀ ਕਲੀਮ। ੧੭੪।

ਸ਼ਹਿਨਸ਼ਾਹਗੀ ਯਾਫ਼ਤ ਹੁਕਮੋ ਰਜ਼ਾਕ।
ਕਸੇ ਦੁਸ਼ਮਨਾ ਰਾ ਕੁਨਦ ਚਾਕ ਚਾਕ। ੧੭੫।
ਚੁਨਾ ਕਰਦ ਸ਼ੁਦ ਕਸਦ ਮਿਹਨਤ ਕਸੇ।
ਕਿ ਰਹਮਤ ਬਬਖ਼ਸ਼ੀਦ ਜੋ ਰਹਮਤੇ। ੧੭੬।

ਕਿ ਓ ਸ਼ਾਹ ਬਾਨੂ ਸ਼ੁਦੋ ਮੁਲਕ ਸ਼ਾਹ।
ਕਿ ਸ਼ਾਹੀ ਹਮੀ ਯਾਫ਼ਤ ਹੁਕਮੇ ਇਲਾਹ। ੧੭੭।
ਬਿਦਿਹ ਸਾਕੀਯਾ ਸਾਗਰੇ ਸਬਜ਼ ਆਬ।
ਕਿ ਬੇਰੂੰ ਬਿਅਫ਼ਤਾਦ ਪਰਦਹ ਨਕਾਬ। ੧੭੮।

ਬਿਦਿਹ ਸਾਕੀਯਾ ਸਬਜ਼ ਰੰਗੇ ਫ਼ਿਰੰਗ।
ਕਿ ਵਕਤੇ ਬ ਕਾਰ ਅਸਤ ਅਜ਼ ਰੋਜ਼ ਜੰਗ। ੧੭੯। ੧੦।

v v v v

ਤੁ ਈਂ ਦਸਤਗੀਰ ਅਸਤ ਦਰ ਮਾਂਦਗਾਂ।
ਤੁ ਈਂ ਕਾਰ ਸਾਜ਼ ਅਸਤ ਬੇਚਾਰਗਾਂ। ੧।
ਸ਼ਹਿਨਸ਼ਾਹਿ ਬਖਸ਼ਿੰਦਏ ਬੇ ਨਿਆਜ਼।
ਜ਼ਿਮੀਨੋ ਜ਼ਮਾਂ ਰਾ ਤੁਈਂ ਕਾਰਸਾਜ਼। ੨।

ਹੇ ਪਰਮਾਤਮਾ! ਤੂੰ ਦੁਖਾਂ ਅੰਦਰ ਹੱਥ ਪਕੜਨ ਵਾਲਾ (ਸਹਾਇਕ) ਹੈਂ। ਤੂੰ ਹੀ ਵਿਚਾਰਿਆਂ (ਨਿਆਸਰਿਆਂ) ਦੇ ਕੰਮਾਂ ਨੂੰ ਸੰਵਾਰਨ ਵਾਲਾ ਹੈਂ।੧। ਤੂੰ ਬਾਦਸ਼ਾਹ ਦਾ ਬਾਦਸ਼ਾਹ, ਬਖ਼ਸ਼ਣ ਵਾਲਾ ਅਤੇ ਬੇਨਿਆਜ਼ ਹੈਂ। ਧਰਤੀ ਤੋਂ ਆਕਾਸ਼ ਤਕ ਦਾ ਤੂੰ ਹੀ ਕਾਰ-ਸਾਜ਼ ਹੈਂ।੨।

ਮੈਂ ਕਲਿੰਜਰ ਦੇਸ਼ ਦੇ ਰਾਜੇ ਦੀ ਕਹਾਣੀ ਸੁਣੀ ਹੈ ਜਿਸ ਨੇ ਇਕ ਪਹਾੜ ਜਿੰਨਾ ਦਰਸ਼ਨੀ ਦਰਵਾਜ਼ਾ ਬਣਵਾਇਆ ਸੀ।੩। ਉਸ ਦਾ ਇਕ ਬਹੁਤ ਸੁੰਦਰ ਪੁੱਤਰ ਸੀ ਜੋ ਮੁਲਕ ਨੂੰ ਸੰਭਾਲਣ ਲਈ ਬਹੁਤ ਯੋਗ ਸੀ।੪।

ਉਸੇ ਨਗਰ ਦੇ ਇਕ ਸ਼ਾਹ ਦੀ ਪੁੱਤਰੀ ਸੀ। ਚੰਮੇਲੀ ਦੇ ਪੱਤਰ ਵਰਗੀ ਕੋਮਲ ਉਸ ਵਰਗੀ ਹੋਰ ਕੋਈ ਲੜਕੀ ਨਹੀਂ ਸੀ।੫। ਉਹ ਲੜਕੀ ਬਾਦਸ਼ਾਹ ਦੇ ਪੁੱਤਰ ਉਤੇ ਇਸ ਤਰ੍ਹਾਂ ਮੋਹਿਤ ਹੋ ਗਈ ਜਿਵੇਂ ਚੰਦ੍ਰਮਾ ਸੂਰਜ ਉਤੇ ਹੁੰਦਾ ਹੈ।੬।

ਉਸ ਨੇ ਕਿਹਾ-- ਹੇ ਬਾਦਸ਼ਾਹ ਦੇ ਪੁੱਤਰ! ਤੂੰ ਮੈਨੂੰ ਆਪਣੀ ਇਸਤਰੀ ਬਣਾ ਲੈ। ਇਸ ਬਾਰੇ ਤੈਨੂੰ ਕਿਸੇ ਦੂਜੇ ਬੰਦੇ ਤੋਂ ਡਰਨ ਦੀ ਲੋੜ ਨਹੀਂ।੭। (ਬਾਦਸ਼ਾਹ ਦੇ ਪੁੱਤਰ ਨੇ ਕਿਹਾ--) ਮੈਂ ਸੁਣਿਆ ਹੈ ਕਿ ਹਿੰਦੁਤਸਤਾਨ ਵਿਚ ਇਕ ਬਾਦਸ਼ਾਹ ਹੈ। ਉਸ ਦਾ ਨਾਂ ਸ਼ੇਰਸ਼ਾਹ ਹੈ।੮।

ਉਸ ਦੇਸ਼ ਦੇ ਬਾਦਸ਼ਾਹ ਦਾ ਅਸੂਲ ਹੈ ਕਿ ਉਸ ਨੂੰ ਇਕ ਵੀ ਬਾਹਰਲਾ ਦਾਣਾ ਰਲਿਆ ਦਿਖੇ, ਤਾਂ ਵਖ ਕਰ ਦਿੰਦਾ ਹੈ।੯। (ਉਹ ਵੈਰੀ ਨੂੰ ਇੰਜ ਪਕੜ ਲੈਂਦਾ ਹੈ) ਜਿਵੇਂ ਬਹਿਰੀ (ਸ਼ਿਕਾਰੀ ਪੰਛੀ) ਆਮ ਪੰਛੀਆਂ ਨੂੰ ਹੇਠਾਂ ਸੁਟ ਲੈਂਦਾ ਹੈ। (ਜਾਂ ਵੈਰੀ ਉਸ ਅਗੇ) ਇੰਜ ਭਜਦੇ ਹਨ, ਜਿਵੇਂ ਬਾਜ਼ ਅਗੇ ਪੰਛੀ (ਮੁਰਗਾ) ਭਜਦਾ ਹੈ।੧੦।

ਉਸ ਸ਼ੇਰਸ਼ਾਹ ਨੇ (ਕਿਸੇ ਸੌਦਾਗਰ ਤੋਂ) ਦੋ ਵੱਡੇ ਘੋੜੇ ਲਏ ਸਨ ਜੋ ਇਰਾਕ ਦੇਸ਼ ਤੋਂ ਉਸ ਕੋਲ ਆਏ ਸਨ।੧੧। ਉਸ (ਸੌਦਾਗਰ) ਨੂੰ (ਬਾਦਸ਼ਾਹ ਨੇ) ਬਹੁਤ ਸਾਰਾ ਧਨ ਅਤੇ ਦੋ ਹਾਥੀ ਦਿੱਤੇ ਸਨ, ਜੋ ਘੋੜਿਆਂ ਨੂੰ ਨੀਲ ਦਰਿਆ ਤੋਂ ਪਾਰੋਂ ਲਿਆਇਆ ਸੀ।੧੨।

ਇਕ ਘੋੜੇ ਦਾ ਨਾਂ ਰਾਹੋ ਸੀ ਅਤੇ ਦੂਜੇ ਦਾ ਸੁਰਾਹੋ ਸੀ। ਉਹ ਹਿਰਨ ਵਰਗੇ ਤੇਜ਼ ਅਤੇ ਬਹੁਤ ਕੀਮਤੀ ਸਨ; ਮਾਨੋ ਮਨੁੱਖ ਵਾਂਗ ਸਿਆਣੇ ਹੋਣ।੧੩। ਜੇ ਤੂੰ ਉਹ ਦੋਵੇਂ ਘੋੜੇ ਮੈਨੂੰ ਇਥੇ ਲਿਆ ਦੇਏਂ, ਤਾਂ ਉਸ ਤੋਂ ਬਾਦ ਮੈਂ ਤੈਨੂੰ ਆਪਣੀ ਇਸਤਰੀ ਬਣਾਵਾਂਗਾ।੧੪।

ਇਹ ਗੱਲ ਸੁਣ ਕੇ ਉਹ ਲੜਕੀ ਚਲ ਪਈ ਅਤੇ ਹਿੰਦੁਸਤਾਨ ਦੇ ਬਾਦਸ਼ਾਹ ਦੇ ਨਗਰ ਵਿਚ ਆ ਗਈ।੧੫। ਉਹ ਜਮਨਾ ਦਰਿਆ ਦੇ ਕੰਢੇ ਉਤੇ ਬੈਠ ਗਈ। ਉਹ ਆਪਣੇ ਨਾਲ ਸ਼ਰਾਬ ਅਤੇ ਮਾਸ ਲੈ ਗਈ ਸੀ, ਉਸ ਨੂੰ ਪੀਤਾ ਅਤੇ ਖਾਇਆ।੧੬।

ਹਿਕਾਯਤ ਸ਼ੁਨੀਦੇਮ ਸ਼ਾਹੇ ਕਲਿਜੰਰ।
ਕੁਨਾ ਨੀਦ ਯਕ ਦਰ ਚੁ ਅਜ਼ ਕੋਹ ਮੰਜਰ। ੩।
ਯਕੇ ਪਿਸਰ ਓ ਬੂਦ ਹੁਸਨੁਲ ਜਮਾਲ।
ਕਿ ਲਾਯਕ ਜਹਾਂ ਬੂਦ ਅਜ਼ ਮੁਲਕ ਮਾਲ। ੪।

ਯਕੇ ਸ਼ਾਹਿ ਓ ਜਾਵ ਦੁਖ਼ਤਰ ਅਜ਼ੋ।
ਕਿ ਦੀਗਰ ਨ ਜ਼ਨ ਬੂਦ ਸਮਨ ਬਰ ਕਜ਼ੋ। ੫।
ਵਜ਼ਾਂ ਦੁਖ਼ਤਰੇ ਸ਼ਾਹ ਆਂ ਪਿਸਰ ਸ਼ਾਹ।
ਸ਼ੁਦ ਆਸ਼ੁਫ਼ਤਹ ਬਰ ਵੈ ਚੁ ਬਰ ਸ਼ਮਸ਼ ਮਾਹ। ੬।

ਬਿਗੋਯਦ ਕਿ ਏ ਸ਼ਾਹ ਮਾਰਾ ਬਿਕੁਨ।
ਕਿ ਦਹਿਸ਼ਤ ਕਸੇ ਮਰਦ ਦੀਗਰ ਮਕੁਨ। ੭।
ਸ਼ੁਨੀਦਮ ਕਿ ਦਰ ਸ਼ਾਹਿ ਹਿੰਦੋਸਤਾਂ।
ਕਿ ਨਾਮੇ ਵਜ਼ਾਂ ਸ਼ੇਰ ਸ਼ਾਹੇ ਵਜ਼ਾਂ। ੮।

ਚੁਨਾਂ ਨਸ਼ਤ ਦਸਤੂਰ ਮੁਲਕੇ ਖ਼ੁਦਾ।
ਬਯਕ ਦਾਨ ਬੇਗਾਨ ਰੇਜ਼ਦ ਜੁਦਾ। ੯।
ਬਿਗੀਰੰਦ ਸ਼ਾਹੀ ਬਿਅਫ਼ਤਾਦ ਤੁਰਗ।
ਬਪੋਸ਼ੇ ਗੁਰੇਜ਼ਦ ਚੁ ਅਜ਼ ਬਾਜ਼ ਮੁਰਗ। ੧੦।

ਬਿਗੀਰਦ ਅਜ਼ੋ ਹਰਦੁ ਅਸਪੇ ਕਲਾਂ।
ਕਿ ਮੁਲਕੋ ਅਰਾਕਸ਼ ਬਿਆਮਦ ਅਜ਼ਾਂ। ੧੧।
ਬਿ ਬਖ਼ਸ਼ੀਦ ਓ ਰਾ ਬਸੇ ਜ਼ਰ ਦੁ ਫ਼ੀਲ।
ਕਿ ਬੇਰੂੰ ਬਿਆਵੁਰਦ ਦਰੀਯਾਇ ਨੀਲ। ੧੨।

ਯਕੇ ਨਾਮ ਰਾਹੋ ਸੁਰਾਹੋ ਦਿਗਰ।
ਚੁ ਆਹੂ ਕਲਾਂ ਪਾਇ ਅਜ਼ੀਮੇ ਦੁ ਨਰ। ੧੩।
ਅਗਰ ਅਸਪ ਹਰ ਦੋ ਅਜ਼ਾਂ ਮੇ ਦਿਹਦ।
ਵਜ਼ਾਂ ਪਸ ਤੁਰਾ ਖ਼ਾਨਹ ਬਾਨੂੰ ਕੁਨਦ। ੧੪।

ਸ਼ੁਨੀਦ ਈਂ ਸੁਖ਼ਨ ਰਾ ਹਮੀ ਸ਼ੁਦ ਰਵਾਂ।
ਬਿਯਾਮਦ ਬ ਸ਼ਹਰ ਸ਼ਾਹ ਹਿੰਦੋਸਤਾਂ। ੧੫।
ਨਿਸ਼ਸਤੰਦ ਬਰ ਰੋਦ ਜਮਨਾ ਲਬ ਆਬ।
ਬਿ ਬੁਰਦੰਦ ਬਾਦਹ ਖ਼ੁਰਦੰਦ ਕਬਾਬ। ੧੬।

ਪਸੇ ਦੋ ਬਰਾਮਦ ਸ਼ਬੇ ਚੂੰ ਸਿਯਾਹ।
ਰਵਾਂ ਕਰਦ ਆਬਸ ਬਸੇ ਪੁਸ਼ਤ ਕਾਹ। ੧੭।
ਬ ਦੀਦੰਦ ਓ ਰਾ ਬਸੇ ਪਾਸਬਾਂ।
ਬ ਤੁੰਦੀ ਦਰਾਮਦ ਬਤਾਬਸ਼ ਹੁਮਾਂ। ੧੮।

ਜਦ ਕਾਲੀ ਰਾਤ ਦੇ ਦੋ ਪਹਿਰ ਗੁਜ਼ਰ ਗਏ ਤਾਂ ਉਸ ਨੇ ਬਹੁਤ ਸਾਰੀਆਂ ਘਾਹ ਦੀਆਂ ਪੰਡਾਂ ਨੂੰ ਦਰਿਆ ਵਿਚ ਰੋੜ੍ਹ ਦਿੱਤਾ।੧੭। ਜਦ ਪਹਿਰੇਦਾਰਾਂ ਨੇ ਘਾਹ ਦੀਆਂ ਪੰਡਾਂ ਨੂੰ ਰੁੜ੍ਹਦਾ ਵੇਖਿਆ, ਤਾਂ ਉਹ ਕ੍ਰੋਧ ਨਾਲ ਚਮਕ ਪਏ।੧੮।

ਉਨ੍ਹਾਂ ਨੇ ਗੰਢਾਂ ਉਤੇ ਬੰਦੂਕਾਂ ਦੀਆਂ ਗੋਲੀਆਂ ਦੀ ਇਤਨੀ ਬਰਖਾ ਕੀਤੀ ਜਿਵੇਂ ਬਿਜਲੀ ਦੇ ਚਮਕਣ ਦੇ ਨਾਲ ਬਰਖਾ ਹੁੰਦੀ ਹੈ।੧੯। ਉਸ (ਲੜਕੀ) ਨੇ ਜਦ ਤਿੰਨ ਚਾਰ ਵਾਰ ਇਸੇ ਤਰ੍ਹਾਂ ਕੀਤਾ ਤਾਂ ਰਖਵਾਲੇ ਨੀਂਦ ਆ ਜਾਣ ਕਰ ਕੇ ਆਖ਼ਰ ਸੌਂ ਗਏ।੨੦।

ਲੜਕੀ ਨੇ ਸਮਝ ਲਿਆ ਕਿ ਰਖਵਾਲੇ ਸੌਂ ਗਏ ਹਨ ਜਿਵੇਂ ਮੁਰਦੇ ਪਏ ਹੋਣ ਜਾਂ ਜ਼ਖ਼ਮੀ ਸੂਰਮੇ ਲੰਬੇ ਪਏ ਹੋਣ।੨੧। ਉਹ ਉਥੋਂ ਚਲ ਕੇ ਉਸ ਥਾਂ ਜਾ ਪਹੁੰਚੀ, ਜਿਥੇ ਬਾਦਸ਼ਾਹ ਦੀ ਅਟਾਰੀ ਦੀ ਬੁਨੀਆਦ ਸੀ।੨੨।

ਜਦੋਂ ਘੜੀਆਲ ਵਜਾਣ ਵਾਲਾ ਘੜੀਆਲ ਨੂੰ ਵਜਾਉਂਦਾ ਤਾਂ ਉਹ ਦੀਵਾਰ ਵਿਚ ਇਕ ਕਿਲੀ ਠੋਕ ਦਿੰਦੀ।੨੩। ਇਸ ਤਰ੍ਹਾਂ (ਕਿਲੀਆਂ ਦੇ ਸਹਾਰੇ) ਉਹ ਵੱਡੀ ਦੀਵਾਰ ਨੂੰ ਚੜ੍ਹ ਕੇ ਉਪਰ ਆ ਗਈ। ਰੱਬ ਦੇ ਹੁਕਮ ਨਾਲ ਉਸ ਨੇ ਦੋਵੇਂ ਘੋੜੇ ਵੇਖ ਲਏ।੨੪।

ਇਕ ਰਖਵਾਲੇ ਨੂੰ (ਤਲਵਾਰ ਮਾਰ ਕੇ) ਅੱਧਾ ਅੱਧਾ ਕਰ ਦਿੱਤਾ ਅਤੇ ਦਰਵਾਜ਼ੇ ਦੀ ਰਖਵਾਲੀ ਕਰਨ ਵਾਲੇ ਦੇ ਦੋ ਟੋਟੇ ਕਰ ਦਿੱਤੇ।੨੫। ਦੂਜੇ ਨੂੰ (ਤਲਵਾਰ ਮਾਰ ਕੇ) ਸਿਰ ਵਖਰਾ ਕਰ ਦਿੱਤਾ। ਤੀਜੇ ਨੂੰ ਮਾਰਿਆ ਅਤੇ ਉਹ ਖ਼ੂਨ ਨਾਲ ਲਥ ਪਥ ਹੋ ਗਿਆ।੨੬।

ਚੌਥੇ ਦਾ ਸਿਰ ਵਖਰਾ ਕੀਤਾ, ਪੰਜਵੇਂ ਨੂੰ ਮਾਰ ਦਿੱਤਾ ਅਤੇ ਛੇਵੇਂ ਨੂੰ ਹੱਥ ਵਿਚ ਜਮਧਾੜ ਲੈ ਕੇ ਮਾਰ ਦਿੱਤਾ।੨੭। ਛੇਵੇਂ ਚੌਕੀਦਾਰ ਨੂੰ ਮਾਰ ਕੇ ਉਸ ਥਾਂ ਉਤੇ ਆਈ ਜਿਥੇ ਸੱਤਵਾਂ ਚੌਕੀਦਾਰ ਚੌਕੀ ਉਪਰ ਖੜੋਤਾ ਸੀ।੨੮।

ਫਿਰ ਸੱਤਵੇਂ ਚੌਕੀਦਾਰ ਨੂੰ ਜ਼ਖ਼ਮੀ ਕਰ ਕੇ ਮਾਰ ਦਿੱਤਾ ਅਤੇ ਫਿਰ ਰੱਬ ਦੇ ਹੁਕਮ ਨਾਲ ਘੋੜੇ ਉਤੇ ਹੱਥ ਫੇਰਿਆ।੨੯। ਉਸ ਨੇ ਸਵਾਰ ਹੋ ਕੇ ਘੋੜੇ ਨੂੰ ਅਜਿਹੀ ਚਾਬਕ ਮਾਰੀ ਕਿ ਉਹ ਦੀਵਾਰ ਦੇ ਉਪਰੋਂ ਜਮਨਾ ਦਰਿਆ ਵਿਚ ਆ ਪਿਆ।੩੦।

ਘੋੜਾ ਪਾਣੀ ਵਿਚ ਘੁੰਮਦਾ-ਤਰਦਾ ਬਾਹਰ ਆ ਗਿਆ। ਸੰਸਾਰ ਦਾ ਬਾਦਸ਼ਾਹ ਇਹ ਵੇਖ ਕੇ ਹੈਰਾਨ ਹੋ ਗਿਆ।੩੧। ਸ਼ੇਰ ਸ਼ਾਹ ਨੇ ਦੰਦਾਂ ਨਾਲ ਹੱਥ ਵਢੇ। ਬਾਦਸ਼ਾਹ ਘੋੜੇ ਦੇ ਚਲੇ ਜਾਣ ਤੇ ਬਹੁਤ ਹੈਰਾਨ ਹੋ ਗਿਆ।੩੨।

ਬਸੇ ਬਰ ਵੈ ਬੰਦੂਕ ਬਾਰਾਂ ਕੁਨਦ।
ਚੁ ਬਾ ਬਰਕ ਅਬਰਸ ਬਹਾਰਾਂ ਕੁਨਦ। ੧੯।
ਹਮੀ ਵਜ਼ਹ ਕਰਦੰਦ ਦੁ ਸੇ ਚਾਰ ਬਾਰ।
ਹਮ ਆਖ਼ਰ ਕੁਨਦ ਖ਼ਾਬ ਖ਼ੁਫ਼ਤ ਇਖ਼ਤੀਯਾਰ। ੨੦।

ਬਿਦਾਨਦ ਕਿ ਖ਼ੁਫ਼ਤਹ ਸ਼ਵਦ ਪਾਸਬਾਂ।
ਬ ਪਯ ਮੁਰਦ ਸ਼ੁਦ ਹਮ ਚੁ ਜ਼ਖ਼ਮੇ ਯਲਾਂ। ੨੧।
ਰਵਾਂ ਕਰਦ ਓ ਜਾ ਬਿਆਮਦ ਅਜ਼ਾਂ।
ਕਿ ਬੁਨ ਗਾਹ ਅਜ਼ ਸ਼ਾਹ ਕਰਖੇ ਗਿਰਾਂ। ੨੨।

ਘਰੀ ਰਾ ਬਿਕੋਬਦ ਘਰੀਯਾ ਘਰੀਯਾਰ।
ਵਜ਼ਾਂ ਮੇਖ ਕੋਬਦ ਬ ਪੁਸ਼ਤੇ ਦਿਵਾਰ। ੨੩।
ਚੁਨਾ ਤਾ ਬਰਾਮਦ ਦਿਵਾਰੇ ਅਜ਼ੀਮ।
ਦੁ ਅਸਪਸ਼ ਨਜ਼ਰ ਕਰਦ ਹੁਕਮੇ ਕਰੀਮ। ੨੪।

ਯਕੇ ਰਾ ਬਿਜ਼ਦ ਤਾ ਅਜ਼ੋ ਨੀਮ ਕਰਦ।
ਦਰੇ ਪਾਸਬਾਨੇ ਬਰ ਅਜ਼ ਨੀਮ ਕਰਦ। ੨੫।
ਦਿਗਰ ਰਾ ਬਿਜ਼ਦ ਤਾ ਜੁਦਾ ਗਸ਼ਤ ਸਰ।
ਸਿਯਮ ਰਾ ਬਿਕੁਸ਼ਤਨ ਸ਼ਵਦ ਖ਼ੂੰਨ ਤਰ। ੨੬।

ਚੁਅਮ ਰਾ ਜੁਦਾ ਕਰਦ ਪੰਜਮ ਬਕੁਸ਼ਤ।
ਸ਼ਸ਼ਮ ਰਾ ਬਕੁਸ਼ਤੰਦ ਜਮਦਾਰ ਮੁਸ਼ਤ। ੨੭।
ਸ਼ਸ਼ਮ ਚੌਕੀਅਸ ਕੁਸ਼ਤ ਆਮਦ ਅਜ਼ਾਂ।
ਕਿ ਹਫ਼ਤਸ਼ ਗਿਰਾਂ ਬੁਦ ਚੌਕੀ ਗਿਰਾਂ। ੨੮।

ਕਿ ਹਫ਼ਤਮ ਹਮੀ ਕੁਸ਼ਤ ਜ਼ਖ਼ਮੇ ਅਜ਼ੀਮ।
ਕਿ ਦਸਤਸ਼ ਕੁਨਦ ਰਖ਼ਸ਼ ਹੁਕਮੇ ਕਰੀਮ। ੨੯।
ਚੁਨਾ ਤਾਜ਼ੀਆਨਹ ਬਿਜ਼ਦ ਤਾਜ਼ੀਅਸ਼।
ਕਿ ਬਾਲਾ ਬਿਯਾਮਦ ਬ ਜ਼ਮਨ ਅੰਦਰਸ਼। ੩੦।

ਵਗਸ਼ਤਨ ਦਰਾਬੇ ਬ ਬੇਰੂੰ ਅਜ਼ਾਂ।
ਕਿ ਹੈਰਤ ਬਿਮਾਂਦੰਦ ਸ਼ਾਹੇ ਜਹਾਂ। ੩੧।
ਕਿ ਦੰਦਾ ਖ਼ੁਰਦ ਦਸਤ ਅਜ਼ ਸ਼ੇਰ ਸ਼ਾਹ।
ਬ ਹੈਰਤ ਹਮੀ ਰਫ਼ਤ ਆਲਮ ਪਨਾਹ। ੩੨।

ਕਿ ਮਰਾ ਕੁਜ਼ਾ ਬੁਰਦ ਅਸਪੇ ਅਜ਼ੀਮ।
ਬਿ ਬਖ਼ਸ਼ੀਦ ਓ ਹਮ ਚੁ ਕਸਮੇ ਕਰੀਮ। ੩੩।
ਦਰੇਗਾ ਅਗਰ ਰੂਇ ਓ ਦੀਦਮੇ।
ਬ ਸਦ ਗੰਜ ਸਰਬਸਤ ਬਖ਼ਸ਼ੀਦਮੇ। ੩੪।

(ਕਹਿਣ ਲਗਾ--) ਉਹ ਕਿਹੜਾ ਆਦਮੀ ਹੈ ਜੋ ਮੇਰੇ ਵੱਡੇ ਘੋੜੇ ਨੂੰ ਲੈ ਗਿਆ ਹੈ। ਖ਼ੁਦਾ ਦੀ ਕਸਮ (ਜੇ ਉਹ ਮੇਰੇ ਸਾਹਮਣੇ ਆ ਜਾਏ) ਤਾਂ ਉਸ ਨੂੰ ਮਾਫ਼ ਕਰ ਦਿਆਂ।੩੩। ਅਫ਼ਸੋਸ ਜੇ ਮੈਂ ਉਸ ਦੀ ਸ਼ਕਲ ਵੇਖ ਲਵਾਂ ਤਾਂ ਮੈਂ ਖ਼ਜ਼ਾਨੇ ਵਿਚੋਂ ਨਕੋ ਨਕ ਭਰੀਆਂ ਹੋਈਆਂ ਸੌ ਥੈਲੀਆਂ ਦਿਆਂਗਾ।੩੪।

ਅਫ਼ਸੋਸ, ਜੇ ਮੈਂ ਉਸ ਨੂੰ ਵੇਖ ਲੈਂਦਾ, ਤਾਂ ਮੈਂ ਉਸ ਤੋਂ ਆਪਣੇ ਦਿਲ ਨੂੰ ਨ ਫੇਰਦਾ।੩੫। ਜੇ ਉਹ ਮੈਨੂੰ ਆਪਣਾ ਦੀਦਾਰ ਦੇਵੇ ਤਾਂ ਮੈਂ ਖ਼ਜ਼ਾਨੇ ਵਿਚੋਂ ਭਰੀਆਂ ਹੋਈਆਂ ਸੌ ਥੈਲੀਆਂ ਉਸ ਨੂੰ ਦੇ ਦਿਆਂ।੩੬।

(ਬਾਦਸ਼ਾਹ ਨੇ) ਸ਼ਹਿਰ ਵਿਚ ਮਨਾਦੀ ਕਰਵਾ ਦਿੱਤੀ ਕਿ ਮੈਂ ਉਸ ਖ਼ੂਨਖ਼ਾਰ ਦਾ ਖ਼ੂਨ ਬਖ਼ਸ਼ ਦਿਆਂਗਾ।੩੭। (ਤਦ ਉਸ ਲੜਕੀ ਨੇ) ਪਗੜੀ ਬੰਨ੍ਹ ਲਈ ਅਤੇ ਸੁਨਹਿਰੀ ਰੰਗ ਦਾ ਬਸਤ੍ਰ ਪਾ ਲਿਆ। ਸੁਨਹਿਰੀ ਢਾਲ ਬੰਨ੍ਹ ਕੇ ਬਾਦਸ਼ਾਹ ਦੇ ਸਾਹਮਣੇ ਪੇਸ਼ ਹੋ ਗਈ।੩੮।

ਉਸ ਨੇ ਕਿਹਾ-- ਐ ਸ਼ੇਰ ਨੂੰ ਮਾਰ ਦੇਣ ਵਾਲੇ ਸ਼ੇਰ ਸ਼ਾਹ! ਮੈਂ ਇਸ ਢੰਗ ਨਾਲ 'ਰਾਹੋ' ਘੋੜੇ ਨੂੰ ਲੈ ਗਿਆ ਸਾਂ।੩੯। ਉਸ ਦਾ ਜਵਾਬ ਸੁਣ ਕੇ ਬੁੱਧੀਮਾਨ ਰਾਜਾ ਹੈਰਾਨ ਹੋ ਗਿਆ। ਉਸ ਨੇ ਜਲਦੀ ਨਾਲ ਦੂਜੀ ਵਾਰ ਕਿਹਾ।੪੦।

ਹੇ ਸ਼ੇਰ ਦੇ ਸਮਾਨ ਸੂਰਮੇ! ਮੈਨੂੰ ਨਿਕਲ ਕੇ ਵਿਖਾ ਕਿ ਤੂੰ ਕਿਵੇਂ ਪਹਿਲੇ ਘੋੜੇ ਨੂੰ ਕਢ ਕੇ ਲੈ ਗਿਆ ਸੈਂ।੪੧। ਉਹ ਉਸੇ ਤਰ੍ਹਾਂ ਨਦੀ ਦੇ ਕੰਢੇ ਉਤੇ ਬੈਠ ਗਈ ਅਤੇ ਸ਼ਰਾਬ ਪੀਤੀ ਤੇ ਮਾਸ ਖਾਇਆ।੪੨।

ਉਸ ਨੇ ਪਹਿਲਾਂ ਬਹੁਤ ਸਾਰੀਆਂ ਘਾਹ ਦੀਆਂ ਪੰਡਾਂ ਪਾਣੀ ਵਿਚ ਰੋੜ੍ਹੀਆਂ ਅਤੇ ਬਾਦਸ਼ਾਹ ਦੇ ਪਹਿਰੇਦਾਰਾਂ ਨੂੰ ਧੋਖਾ ਦਿੱਤਾ।੪੩। ਫਿਰ ਉਸ ਨੇ ਥੋੜੀ ਕੋਸ਼ਿਸ਼ ਕਰ ਕੇ ਉਸ ਕਠਿਨ ਦਰਿਆ ਨੂੰ ਪਾਰ ਕਰ ਲਿਆ।੪੪।

ਉਸ ਨੇ ਪਹਿਲਾਂ ਵਾਂਗ ਪਹਿਰੇਦਾਰਾਂ ਨੂੰ ਮਾਰਿਆ ਅਤੇ ਦੌੜ ਗਈ। ਇਹ ਵੇਖ ਕੇ ਬਾਦਸ਼ਾਹ ਮੁਰਦੇ ਦੇ ਸਮਾਨ ਹੋ ਗਿਆ।੪੫। ਸੂਰਜ ਦੇ ਡੁਬਣ ਵਿਚ ਜਦੋਂ ਇਕ ਘੜੀ ਰਹਿ ਗਈ, ਉਹ ਉਥੇ ਆਈ ਅਤੇ ਘੋੜੇ ਦੀਆਂ ਰਸੀਆਂ ਖੋਲ੍ਹ ਦਿੱਤੀਆਂ।੪੬।

(ਉਸ ਨੇ ਘੋੜੇ ਨੂੰ) ਲਗਾਮ ਪਾਈ ਅਤੇ ਸਵਾਰ ਹੋ ਗਈ। ਦੇਓ ਵਰਗੇ ਮਸਤ ਘੋੜੇ ਨੂੰ ਉਸ ਨੇ ਚਾਬਕ ਮਾਰਿਆ।੪੭। ਉਹ ਘੋੜਾ ਬਾਦਸ਼ਾਹ ਦੀ ਉਚਿਆਈ ਜਿੰਨਾ ਉਛਲਿਆ ਅਤੇ ਦਰਿਆ ਵਿਚ ਆ ਪਿਆ।੪੮।

ਕਿ ਹੈਫ਼ਸਤ ਗਰੋ ਦੀਦਏ ਯਾਫ਼ਤਮ।
ਬ ਜਾਏ ਦਿਗਰ ਦਿਲ ਨਜ਼ੋ ਤਾਫ਼ਤਮ। ੩੫।
ਕਿ ਦੀਦਾਰ ਬਖ਼ਸ਼ੰਦ ਅਗਰ ਓ ਮਰਾ।
ਕਿ ਸਦ ਗੰਜ ਸਰਬਸਤ ਬਖ਼ਸ਼ਮ ਵਰਾ। ੩੬।

ਚੁ ਸ਼ੁਹਰਤ ਕੁਨਾਨੀਦ ਸ਼ਹਰ ਅੰਦਰੂੰ।
ਕਿ ਬਖ਼ਸ਼ੀਦ ਮਮ ਖ਼ੂੰਨ ਅਜ਼ ਖ਼੍ਵਾਰ ਖ਼ੂੰ। ੩੭।
ਬਿ ਬਸਤੰਦ ਦਸਤਾਰ ਅਜ਼ ਜਾਮ ਜ਼ਰ।
ਬ ਪੇਸ਼ੇ ਸ਼ਹ ਆਮਦ ਚੁ ਜ਼ਰਰੀ ਸਿਪਰ। ੩੮।

ਬਗੋਯਦ ਕਿ ਸ਼ੇਰ ਅਫ਼ਕਨੋ ਸ਼ੇਰ ਸ਼ਾਹ।
ਕਿ ਅਜ਼ ਰਾਹ ਰਾ ਮਨ ਬਿਬੁਰਦੰਦ ਰਾਹ। ੩੯।
ਅਜਬਮਾਂਦ ਸਾਹਿਬ ਖ਼ਿਰਦ ਈਂ ਜਵਾਬ।
ਦਿਗਰ ਬਾਰ ਗੋਯਦ ਕਿ ਬਾ ਵੈ ਸਵਾਬ। ੪੦।

ਕਿ ਨਕਲ ਸ ਨੁਮਾ ਈਂ ਮਰਾ ਸ਼ੇਰ ਤਨ।
ਬ ਵਜਹੇ ਚਰਾ ਬੁਰਦਾ ਅਸਪੇ ਕੁਹਨ। ੪੧।
ਨਿਸ਼ਸਤੰਦ ਅਜ਼ਾਂ ਵਜਹੇ ਬਰ ਰੋਦ ਆਬ।
ਬਿ ਬੁਰਦੰਦ ਬਾਦਹ ਬਖ਼ੁਰਦਨ ਕਬਾਬ। ੪੨।

ਰਵਾਂ ਕਰਦ ਅੱਵਲ ਬਸੇ ਪੁਸ਼ਤ ਕਾਹ।
ਦਗਾ ਮੇ ਦਿਹਦ ਪਾਸਬਾਨਾਨ ਸ਼ਾਹ। ੪੩।
ਵਜ਼ਾਂ ਪਸ ਬ ਕੋਸ਼ਸ਼ ਕੁਨਾਨੀਦ ਲਖ਼ਤ।
ਬ ਪੈਰਸ਼ ਦਰਾਂਮਦ ਜਿ ਦਰੀਯਾਇ ਸਖ਼ਤ। ੪੪।

ਵਜ਼ਾਂ ਬਿਸ਼ਕੁਨਾਨੀਦ ਓ ਗਿਰਦ ਸ਼ੁਦ।
ਬ ਦੀਦਨ ਅਜ਼ੋ ਸ਼ਾਹ ਪਯ ਮੁਰਦਹ ਸ਼ੁਦ। ੪੫।
ਘੜੀ ਯਕ ਬਿਮਾਦੰਦ ਗਰੂਬ ਆਫ਼ਤਾਬ।
ਵਜ਼ਾਂ ਜਾ ਬਿਯਾਮਦ ਕੁਸ਼ਾਯਦ ਤਨਾਬ। ੪੬।

ਲਗਾਮਸ਼ ਬਿਦਾਦੰਦ ਸ੍ਵਾਰੇ ਸ਼ੁਦਸਤ।
ਬਿਜ਼ਦ ਤਾਜੀਆਂਨਹ ਚੁ ਅਫ਼ਰੀਤ ਮਸਤ। ੪੭।
ਚੁਨਾ ਅਸਪ ਖ਼ੇਜ਼ੀਦ ਬਰਤਰ ਜਿ ਸ਼ਾਹ।
ਜ਼ਿ ਬਾਲਾ ਬਿਯਾਮਦ ਬ ਦਰੀਯਾਇ ਗਾਹ। ੪੮।

ਬ ਪੈਰਸ਼ ਦਰਾਮਦ ਜਿ ਦਰੀਯਾ ਅਜ਼ੀਮ।
ਕਿ ਪਾਰਸ ਹਮੀ ਗਸ਼ਤ ਹੁਕਮੇ ਕਰੀਮ। ੪੯।
ਫ਼ਰੋਦ ਆਮਦਸ਼ ਅਸਪ ਕਰਦਸ ਸਲਾਮ।
ਬਿਗੋਯਦ ਸੁਖ਼ਨ ਸ਼ਾਹਿ ਅਰਬੀ ਕਲਾਮ। ੫੦।

ਉਹ ਉਸ ਵੱਡੇ ਦਰਿਆ ਵਿਚ ਤਰ ਕੇ ਬਾਹਰ ਆ ਗਈ। ਰੱਬ ਦੇ ਹੁਕਮ ਨਾਲ ਉਹ (ਲੜਕੀ ਅਤੇ ਘੋੜਾ) ਦਰਿਆ ਤੋਂ ਪਾਰ ਹੋ ਗਏ।੪੯। ਬਾਹਰ ਆ ਕੇ ਉਹ ਘੋੜੇ ਤੋਂ ਉਤਰੀ ਅਤੇ ਬਾਦਸ਼ਾਹ ਨੂੰ ਸਲਾਮ ਕੀਤਾ ਅਤੇ ਅਰਬੀ ਜ਼ਬਾਨ ਵਿਚ ਬਾਦਸ਼ਾਹ ਨੂੰ ਕਿਹਾ--।੫੦।

ਐ ਸ਼ੇਰ ਸ਼ਾਹ! ਤੇਰੀ ਅਕਲ ਕਿਥੇ ਗਈ ਹੈ ਕਿ ਮੈਂ ਰਾਹੋ ਘੋੜਾ ਲੈ ਗਈ ਸਾਂ ਅਤੇ ਤੂੰ 'ਸੁਰਾਹੋ' ਮੈਨੂੰ ਖ਼ੁਦ ਦੇ ਦਿੱਤਾ ਹੈ।੫੧। ਉਸ ਨੇ ਇਸ ਤਰ੍ਹਾਂ ਦੀ ਗੱਲ ਕਹੀ ਅਤੇ ਘੋੜੇ ਨੂੰ ਤੋਰ ਦਿੱਤਾ ਅਤੇ ਬਖ਼ਸ਼ਿਸ਼ ਕਰਨ ਵਾਲਾ ਰੱਬ ਉਸ ਨੂੰ ਯਾਦ ਆ ਗਿਆ।੫੨।

(ਉਸ ਨੂੰ ਪਕੜਨ ਲਈ) ਬੇਸ਼ੁਮਾਰ ਘੋੜ ਸਵਾਰ ਉਸ ਪਿਛੇ ਦੌੜਾਏ ਗਏ। ਪਰ ਉਸ ਦੇ ਬਰਾਬਰ ਕੋਈ ਸਵਾਰ ਨ ਪਹੁੰਚ ਸਕਿਆ।੫੩। ਬਾਦਸ਼ਾਹ ਦੇ ਸਾਹਮਣੇ ਯੋਧਿਆਂ ਨੇ ਆਪਣੀਆਂ ਪੱਗਾਂ ਸੁਟ ਦਿੱਤੀਆਂ (ਅਤੇ ਕਿਹਾ--) ਹੇ ਬਾਦਸ਼ਾਹਾਂ ਦੇ ਬਾਦਸ਼ਾਹ, ਹੇ ਸੰਸਾਰ ਦੇ ਆਸਰੇ! (ਤੁਸੀਂ) ਇਹ ਕੀ ਕੀਤਾ ਹੈ।੫੪।

ਹਿਰਨ ਦੀ ਚਾਲ ਚਲਣ ਵਾਲੇ ਉਸ ਘੋੜੇ ਨੂੰ ਕੌਣ ਪਕੜਦਾ। (ਤੁਸੀਂ) ਖ਼ੁਦ ਆਪਣੇ ਹੱਥ ਨਾਲ ਇਹ ਘੋੜਾ ਉਸ ਨੂੰ ਦੇ ਦਿੱਤਾ।੫੫। ਤੁਸੀਂ ਇਹ ਬੇਸਮਝੀ ਦਾ ਕੰਮ ਕਿਉਂ ਕੀਤਾ? ਰਾਹੋ ਘੋੜਾ ਤਾਂ ਉਹ ਖ਼ੁਦ ਲੈ ਗਿਆ ਸੀ, ਪਰ ਸੁਰਾਹੋ ਘੋੜਾ ਤੁਸੀਂ ਆਪ ਦੇ ਦਿੱਤਾ ਹੈ।੫੬।

ਉਹ ਦੋਵੇਂ ਉੱਤਮ ਘੋੜੇ ਉਹ ਲੜਕੀ ਲੈ ਗਈ ਅਤੇ ਪਰਮਾਤਮਾ ਦੇ ਹੁਕਮ ਨਾਲ ਆਪਣੇ ਪ੍ਰੇਮੀ ਨੂੰ ਦੇ ਦਿੱਤੇ।੫੭। ਉਸ ਲੜਕੀ ਨੂੰ ਉਹ ਵਿਆਹ ਕੇ ਘਰ ਲੈ ਗਿਆ। ਪਰਮਾਤਮਾ ਦੇ ਹੁਕਮ ਨਾਲ ਉਸ ਨੇ ਆਪਣਾ ਬਚਨ ਨਿਭਾ ਦਿੱਤਾ।੫੮।

ਹੇ ਸਾਕੀ! ਮੈਨੂੰ ਪੋਸਤ ਦੇ ਡੋਡਿਆਂ ਦਾ ਪਿਆਲਾ ਬਖ਼ਸ਼ ਜੋ ਜੰਗ ਵੇਲੇ ਮੇਰੇ ਕੰਮ ਆ ਸਕੇ।੫੯। ਦੁਸ਼ਮਣ ਨੂੰ ਡਿਗਾਉਣ ਲਈ (ਇਸ ਪਿਆਲੇ ਦਾ ਪੀਣਾ) ਚੰਗਾ ਹੈ। ਇਸ ਦਾ ਇਕ ਘੁਟ ਪੀ ਕੇ ਹਾਥੀ ਨੂੰ ਡਿਗਾਇਆ ਜਾ ਸਕਦਾ ਹੈ।੬੦।੧੧।

v v v v

ਤੁ ਅਕਲਸ਼ ਚਰਾ ਗਸ਼ਤ ਏ ਸ਼ਾਹਿ ਸ਼ਾਹ।
ਕਿ ਮਾ ਰਾਹ ਬੁਰਦਨ ਤੁ ਦਾਦਨ ਸੁਰਾਹ। ੫੧।
ਕਿ ਗੁਫ਼ਤਸ਼ ਚੁਨੀ ਤਾ ਰਵਾਂ ਕਰਦ ਰਖ਼ਸ਼।
ਬ ਯਾਦ ਆਮਦੋ ਏਜ਼ਦੇ ਦਾਦ ਬਖ਼ਸ਼। ੫੨।

ਬਿ ਅਫ਼ਤਾਦ ਪੁਸ਼ਤ ਅਸਪਹਾ ਬੇਸ਼ੁਮਾਰ।
ਕਿ ਓ ਰਾ ਨ ਹਮ ਬਰ ਕੁਨਦ ਕਸ ਸ੍ਵਾਰ। ੫੩।
ਬਿਜ਼ਦ ਮਰਦ ਦਾਸਤਾਰਹਾ ਪੇਸ਼ ਸ਼ਾਹ।
ਕਿ ਏ ਸ਼ਾਹ ਸ਼ਾਹਾਨ ਆਲਮ ਪਨਾਹ। ੫੪।

ਬਿਗੀਰਦ ਕਸੇ ਹਰ ਦੁ ਆਹੂ ਬੁਰਾਕ।
ਤੁ ਓ ਰਾ ਬਿਬਖ਼ਸ਼ੀਦ ਖ਼ੁਦ ਦਸਤ ਤਾਕ। ੫੫।
ਚਰਾਮੇ ਕੁਨਦ ਕਾਰਹਾ ਬੇਖ਼ੁਦੀ।
ਕਿ ਰਾਹਾ ਅਜ਼ੋ ਮਨ ਸੁਰਾਹਾ ਤੁਈਂ। ੫੬।

ਬਿਬੁਰਦਸ਼ ਅਜ਼ੋ ਅਸਪ ਹਰ ਦੋ ਅਜ਼ੀਮ।
ਵਜ਼ਾਂ ਰਾ ਬਿ ਬਖ਼ਸ਼ੀਦ ਹੁਕਮੇਂ ਰਹੀਮ। ੫੭।
ਕਿ ਓ ਰਾ ਦਰਾਵੁਰਦ ਖ਼ਾਨਹ ਨਿਕਾਹ।
ਕਿ ਕੌਲੇ ਕੁਨਦ ਮੁਸਤਕੀਮ ਹੁਕਮ ਸ਼ਾਹ। ੫੮।

ਬਿਦਿਹ ਸਾਕੀਯਾ ਸਾਗਰੇ ਕੋਕਨਾਰ।
ਦਰੇ ਵਕਤ ਜੰਗਸ਼ ਬਿਯਾਮਦ ਬ ਕਾਰ। ੫੯।
ਕਿ ਖ਼ੂਬਸਤ ਦਰ ਵਕਤ ਖ਼ਸਮ ਅਫ਼ਕਨੀ।
ਕਿ ਯਕ ਕੁਰਤਯਸ ਫ਼ੀਲ ਰਾ ਪੈਕਨੀ। ੬0। ੧੧।

v v v v

ਰਜ਼ਾ ਬਖ਼ਸ਼ ਬਖ਼ਸ਼ਿੰਦਏ ਬੇਸ਼ੁਮਾਰ।
ਰਿਹਾਈ ਦਿਹੋ ਪਾਕ ਪਰਵਰਦਗਾਰ। ੧।
ਰਹੀਮੋ ਕਰੀਮੋ ਮਕੀਨੋ ਮਕਾਂ।
ਅਜ਼ੀਮੋ ਫ਼ਹੀਮੋ ਜ਼ਮੀਨੋ ਜ਼ਮਾਂ। ੨।

ਸ਼ੁਨੀਦਮ ਸੁਖ਼ਨ ਕੋਹ ਕੈਬਰ ਅਜ਼ੀਮ।
ਕਿ ਅਫ਼ਗਾਂ ਯਕੇ ਬੂਦ ਓ ਜਾ ਰਹੀਮ। ੩।
ਯਕੇ ਬਾਨੂਏ ਬੂਦ ਓ ਹਮ ਚੁ ਮਾਹ।
ਕੁਨਦ ਦੀਦਨ ਸ਼ਰਿਸ਼ਤ ਗਰਦਨ ਜ਼ਿ ਸ਼ਾਹ। ੪।

ਦੋ ਅਬਰੂ ਚੁ ਅਬਰੇ ਬਹਾਰਾਂ ਕੁਨਦ।
ਬਮਿਯਗਾਂ ਚੁ ਅਜ਼ ਤੀਰ ਬਾਰਾਂ ਕੁਨਦ। ੫।
ਰੁਖ਼ੇ ਚੂੰ ਖ਼ਲਾਸੀ ਦਿਹਦ ਮਾਹਿ ਰਾਂ।
ਬਹਾਰੇ ਗੁਲਿਸਤਾਂ ਦਿਹਦ ਸ਼ਾਹਿ ਰਾਂ। ੬।

ਉਹ ਪਰਮਾਤਮਾ ਆਨੰਦ-ਦਾਇਕ, ਬੇਸ਼ੁਮਾਰ ਬਖ਼ਸ਼ਿਸ਼ਾਂ ਕਰਨ ਵਾਲਾ, ਪ੍ਰਤਿਪਾਲਨਾ ਕਰਨ ਵਾਲਾ ਅਤੇ ਸੰਸਾਰਿਕ ਬੰਧਨਾਂ ਤੋਂ ਛੁੜਵਾਉਣ ਵਾਲਾ ਹੈ।੧। ਉਹ ਪ੍ਰਭੂ ਰਹਿਮ ਕਰਨ ਵਾਲਾ, ਕ੍ਰਿਪਾ ਕਰਨ ਵਾਲਾ, ਮਕਾਨਾਂ ਵਾਲਾ, ਮਕਾਨਾਂ ਵਿਚ ਵਿਆਪਣ ਵਾਲਾ, ਮਹਾਨ ਅਤੇ ਧਰਤੀ ਤੇ ਆਕਾਸ਼ ਵਿਚਲੇ ਭੇਦਾਂ ਨੂੰ ਸਮਝਣਾ ਵਾਲਾ ਹੈ।੨।

ਮੈਂ ਵੱਡੇ ਖ਼ੈਬਰ ਪਰਬਤ ਦੀ ਇਹ ਕਥਾ ਸੁਣੀ ਹੈ ਕਿ ਉਥੇ ਇਕ ਰਹੀਮ ਨਾਂ ਦਾ ਅਫ਼ਗਾਨ ਰਹਿੰਦਾ ਸੀ।੩। ਉਸ ਦੇ ਘਰ ਇਕ ਚੰਦ੍ਰਮਾ ਵਰਗੀ ਸੁੰਦਰ ਇਸਤਰੀ ਸੀ। ਉਸ ਨੂੰ ਵੇਖ ਕੇ ਬਾਦਸ਼ਾਹਾਂ ਦੀਆਂ ਗਰਦਨਾਂ ਵੀ ਝੁਕ ਜਾਂਦੀਆਂ ਸਨ।੪।

ਉਸ ਦੇ ਦੋਵੇਂ ਭਰਵੱਟੇ ਬਰਖਾ ਰੁਤ ਦੇ ਬਦਲਾਂ ਵਾਂਗ (ਕਾਲੇ) ਸਨ ਅਤੇ ਪਲਕਾਂ ਵਿਚੋਂ (ਨੈਣਾਂ ਦੇ) ਤੀਰਾਂ ਦੀ ਬਰਖਾ ਹੋ ਰਹੀ ਸੀ।੫। ਉਸ ਦਾ ਮੁਖੜਾ ਚੰਦ੍ਰਮਾ ਨੂੰ ਵੇਖਣ ਤੋਂ ਖ਼ਲਾਸ ਕਰ ਦਿੰਦਾ ਸੀ। ਉਹ ਬਾਦਸ਼ਾਹਾਂ ਦੇ ਮੁਖੜਿਆਂ ਨੂੰ ਬਸੰਤ ਵਾਂਗ ਖਿੜਾ ਦਿੰਦਾ ਸੀ।੬।

ਉਸ ਇਸਤਰੀ ਦੇ ਭਰਵੱਟੇ ਕਮਾਨ ਦੇ ਸਮਾਨ ਸਨ। ਉਸ ਦੇ ਨੈਣ ਕਹਿਰ ਭਰੇ ਤੀਰ ਮਾਰਦੇ ਸਨ।੭। ਉਸ ਦਾ ਮਸਤ ਮੁਖੜਾ ਵੇਖਣ ਵਾਲੇ ਨੂੰ ਮਸਤ ਕਰ ਦਿੰਦਾ ਸੀ। ਉਸ ਦਾ ਵੇਖਣਾ ਉਜਾੜ ਅਤੇ ਕੱਲਰੀ ਧਰਤੀ ਨੂੰ ਬਾਗ ਵਿਚ ਬਦਲ ਦਿੰਦੀ ਸੀ।੮।

ਉਹ ਬਹੁਤ ਖ਼ੂਬਸੂਰਤ ਸੀ। ਉਸ ਦਾ ਮੁਖੜਾ ਸੁੰਦਰਤਾ ਨਾਲ ਭਰਪੂਰ ਸੀ। ਉਹ (ਭਾਵੇਂ) ਜਵਾਨ ਸੂਰਤ ਵਾਲੀ ਸੀ ਪਰ ਸੋਚ ਵਜੋਂ ਉਹ ਪ੍ਰਾਚੀਨ ਸੀ। (ਭਾਵ--ਸੋਚ ਵਜੋਂ ਉਹ ਪੁਰਾਣੇ ਤਜਰਬਾਕਾਰਾਂ ਵਾਲੀ ਗੱਲ ਕਰਦੀ ਸੀ)।੯। ਉਥੇ ਇਕ ਹਸਨ ਖ਼ਾਨ ਨਾਂ ਦਾ ਅਫ਼ਗਾਨ ਰਹਿੰਦਾ ਸੀ। ਉਸ ਦੀ ਬੁੱਧੀ ਅਤੇ ਅਕਲ ਜਵਾਨ ਸਨ।੧੦।

ਉਹ ਇਕ ਦੂਜੇ ਨੂੰ ਬਹੁਤ ਪਿਆਰ ਕਰਦੇ ਸਨ। ਉਨ੍ਹਾਂ ਦੇ ਪਿਆਰ ਨੂੰ ਵੇਖ ਕੇ ਲੈਲਾ ਅਤੇ ਮਜਨੂੰ ਵੀ ਸ਼ਰਮਸ਼ਾਰ ਹੁੰਦੇ ਸਨ।੧੧। ਉਹ ਇਕ ਦੂਜੇ ਪ੍ਰਤਿ ਪ੍ਰੇਮ ਵਿਚ ਇਤਨੇ ਮਗਨ ਹੋ ਗਏ ਕਿ ਉਨ੍ਹਾਂ ਦੇ ਪੈਰਾਂ ਵਿਚੋਂ ਰਕਾਬਾਂ ਅਤੇ ਹੱਥਾਂ ਵਿਚੋਂ ਲਗਾਮਾਂ ਛੁਟ ਗਈਆਂ (ਅਰਥਾਤ੍ ਹੋਸ਼ ਹਵਾਸ ਖੋਹ ਬੈਠੇ)।੧੨।

ਉਸ ਨੇ ਪ੍ਰੇਮੀ ਨੂੰ ਆਪਣੇ ਘਰ ਇਕਲਿਆਂ ਬੁਲਾਇਆ। ਉਨ੍ਹਾਂ ਦੋਹਾਂ ਦੇ ਸ਼ਰੀਰ ਵਿਚ ਕਾਮ ਦਾ ਵੇਗ ਛਾ ਗਿਆ।੧੩। ਉਨ੍ਹਾਂ ਨੂੰ ਇਕੱਠਿਆਂ ਰਹਿੰਦਿਆਂ ਜਦੋਂ ਦੋ ਚਾਰ ਮਹੀਨੇ ਲੰਘ ਗਏ, ਤਾਂ ਉਨ੍ਹਾਂ ਦੇ ਕਿਸੇ ਵੈਰੀ ਨੇ ਬਾਦਸ਼ਾਹ ਨੂੰ ਖ਼ਬਰ ਕਰ ਦਿੱਤੀ।੧੪।

ਬ ਅਬਰੂ ਕਮਾਨੇ ਸ਼ੁਦਾ ਨਾਜ਼ਨੀਂ।
ਬ ਚਸ਼ਮਸ਼ ਜ਼ਨਦ ਕੈਬਰੈ ਕਹਰਗੀਂ। ੭।
ਬ ਮਸਤੀ ਦਿਹਦ ਹਮ ਚੁਨੀ ਰੂਇ ਮਸਤ।
ਗੁਲਿਸਤਾਂ ਕੁਨਦ ਬੂਮ ਸ਼ੋਰੀਦ ਦਸਤ। ੮।

ਖ਼ੁਸ਼ੇ ਖ਼ੁਸ਼ ਜਮਾਲੋ ਕਮਾਲੋ ਹੁਸਨ।
ਬ ਸੂਰਤ ਜਵਾਨਸਤ ਫ਼ਿਕਰੇ ਕੁਹਨ। ੯।
ਯਕੇ ਹਸਨ ਖ਼ਾਂ ਬੂਦ ਓ ਜਾ ਫ਼ਗਾਂ।
ਬਦਾਨਸ਼ ਹਮੀ ਬੂਦ ਅਕਲਸ਼ ਜਵਾਂ। ੧੦।

ਕੁਨਦ ਦੋਸਤੀ ਬਾ ਹਮਹ ਯਕ ਦਿਗਰ।
ਕਿ ਲੈਲੀ ਵ ਮਜਨੂੰ ਖ਼ਿਜ਼ਲ ਗਸ਼ਤ ਸਰ। ੧੧।
ਚੁ ਬਾ ਯਕ ਦਿਗਰ ਹਮ ਚੁਨੀ ਗਸ਼ਤ ਮਸਤ।
ਚੁ ਪਾ ਅਜ਼ ਰਕਾਬੋ ਇਨਾ ਰਫ਼ਤ ਦਸਤ। ੧੨।

ਤਲਬ ਕਰਦ ਓ ਖ਼ਾਨਏ ਖ਼ਿਲਵਤੇ।
ਮਿਯਾਂ ਆਮਦਸ਼ ਜੋ ਬਦਨ ਸ਼ਹਵਤੇ। ੧੩।
ਹਮੀਂ ਜੁਫ਼ਤ ਖ਼ੁਰਦੰਦ ਦੁ ਸੇ ਚਾਰ ਮਾਹ।
ਖ਼ਬਰ ਕਰਦ ਜੋ ਦੁਸ਼ਮਨੇ ਨਿਜ਼ਦ ਸ਼ਾਹ। ੧੪।

ਬ ਹੈਰਤ ਦਰਾਂਮਦ ਫ਼ਗਾਨੇ ਰਹੀਮ।
ਕਸ਼ੀਦਨ ਯਕੇ ਤੇਗ ਗਰਰਾਂ ਅਜ਼ੀਮ। ੧੫।
ਚੁ ਖ਼ਬਰਸ਼ ਰਸੀਦੋ ਕਿ ਆਮਦ ਸ਼ੌਹਰ।
ਹੁਮਾਂ ਯਾਰ ਖ਼ੁਦ ਰਾ ਬਿਜ਼ਦ ਤੇਗ ਸਰ। ੧੬।

ਹਮਹਿ ਗੋਸ਼ਤੋ ਦੇਗ ਅੰਦਰ ਨਿਹਾਦ।
ਮਸਾਲਯ ਬਿਅੰਦਾਖ਼ਤ ਆਤਸ਼ ਬਿਦਾਦ। ੧੭।
ਸ਼ੌਹਰ ਰਾ ਖ਼ੁਰਾਨੀਦ ਬਾਕੀ ਬਿਮਾਂਦ।
ਹਮਹ ਨੌਕਰਾਂ ਰਾ ਜ਼ਿਆਫ਼ਤ ਕੁਨਾਦ। ੧੮।

ਚੁ ਖ਼ੁਸ਼ ਗਸ਼ਤ ਸ਼ੌਹਰ ਨ ਦੀਦਸ਼ ਚੁ ਨਰ।
ਬਕੁਸ਼ਤਾਂ ਕਸੇ ਰਾ ਕਿ ਦਾਦਸ਼ ਖ਼ਬਰ। ੧੯।
ਬਿਦਿਹ ਸਾਕੀਯਾ ਸਾਗਰੇ ਸਬਜ਼ ਗੂੰ।
ਕਿ ਮਾਰਾ ਬਕਾਰਸਤ ਜੰਗ ਅੰਦਰੂੰ। ੨੦।

ਲਬਾਲਬ ਬਕੁਨ ਦਮ ਬਦਮ ਨੋਸ਼ ਕੁਨ।
ਗਮੇ ਹਰ ਦੁ ਆਲਮ ਫ਼ਰਾਮੋਸ਼ ਕੁਨ। ੨੧। ੧੨।

v v v v

(ਇਹ ਖ਼ਬਰ ਸੁਣ ਕੇ) ਰਹੀਮ ਖ਼ਾਨ ਪਠਾਣ ਹੈਰਾਨ ਹੋ ਗਿਆ। ਉਸ ਨੇ ਇਕ ਤਲਵਾਰ ਨੂੰ ਮਿਆਨ ਵਿਚੋਂ ਖਿਚ ਲਿਆ ਅਤੇ ਬਹੁਤ ਜ਼ੋਰ ਨਾਲ ਗਜਿਆ।੧੫। ਉਸ ਇਸਤਰੀ ਨੂੰ ਜਦ ਪਤਾ ਲਗਿਆ ਕਿ ਉਸ ਦਾ ਪਤੀ ਆ ਰਿਹਾ ਹੈ, ਤਾਂ ਉਸ ਨੇ ਤਲਵਾਰ ਨਾਲ ਆਪਣੇ ਯਾਰ ਦਾ ਸਿਰ ਵਖ ਕਰ ਦਿੱਤਾ।੧੬।

ਉਸ ਨੇ ਯਾਰ ਦਾ ਮਾਸ ਦੇਗ ਅੰਦਰ ਪਾ ਦਿੱਤਾ ਅਤੇ ਮਸਾਲੇ ਪਾ ਕੇ (ਹੇਠਾਂ) ਅੱਗ ਬਾਲ ਦਿੱਤੀ।੧੭। (ਪਹਿਲਾਂ ਉਹ ਮਾਸ) ਘਰ ਵਾਲੇ ਨੂੰ ਖਵਾਇਆ ਅਤੇ ਬਾਕੀ ਬਚ ਰਹੇ ਨਾਲ ਨੌਕਰਾਂ ਨੂੰ ਪ੍ਰੇਮ-ਭੋਜ ਕਰਵਾਇਆ।੧੮।

ਜਦੋਂ (ਉਥੇ) ਕੋਈ ਹੋਰ ਮਰਦ ਨ ਦਿਸਿਆ, ਤਾਂ ਪਤੀ ਖ਼ੁਸ਼ ਹੋ ਕੇ ਪਰਤ ਗਿਆ ਅਤੇ ਉਸ ਬੰਦੇ ਨੂੰ ਮਾਰ ਦਿੱਤਾ, ਜਿਸ ਨੇ ਇਹ ਖ਼ਬਰ ਦਿੱਤੀ ਸੀ।੧੯। ਹੇ ਸਾਕੀ! ਮੈਨੂੰ ਹਰੇ ਰੰਗ (ਦੀ ਸ਼ਰਾਬ) ਦਾ ਪਿਆਲਾ ਦੇ, ਜੋ ਮੈਨੂੰ ਜੰਗ ਵਿਚ ਲੋੜੀਂਦਾ ਹੈ। ੨੦।

ਉਹ ਪਿਆਲਾ ਕੰਢੇ ਤਕ ਭਰਿਆ ਹੋਵੇ ਜਿਸ ਨੂੰ ਮੈਂ ਹਰ ਵੇਲੇ ਪੀਂਦਾ ਰਹਾਂ ਅਤੇ ਦੋਹਾਂ ਜਹਾਨਾਂ ਦੇ ਗਮਾਂ ਨੂੰ ਭੁਲਾ ਦਿਆਂ।੨੧।੧੨।

v v v v